# ਸ੍ਰੀ ਗੁਰੂ ਗਰੰਥ ਸਾਹਿਬ ਦਰਪਣ

## ਟੀਕਾਕਾਰ: ਪ੍ਰੋਫੈਸਰ ਸਾਹਿਬ ਸਿੰਘ

### ਧੰਨਵਾਦ

ਸੰਨ ੧੯੨੦ ਦਾ ਫ਼ਰਵਰੀ ਦਾ ਮਹੀਨਾ ਮੇਰੇ ਵਾਸਤੇ ਬਹੁਤ ਹੀ ਭਾਗਾਂ ਵਾਲਾ ਆਇਆ ਸੀ, ਜਦੋਂ ਸਰਦਾਰ ਜੋਧ ਸਿੰਘ ਜੀ ਗੁਜਰਾਂ ਵਾਲੇ ਗੁਰੂ ਨਾਨਕ ਖਾਲਸਾ ਕਾਲਜ ਦੇ ਪ੍ਰਿੰਸੀਪਲ ਬਣ ਕੇ ਆਏ। ਗੁਰੂ ਪਾਤਿਸ਼ਾਹ ਨੇ ਬੇਅੰਤ ਮਿਹਰ ਕੀਤੀ ਕਿ ਸਰਦਾਰ ਜੋਧ ਸਿੰਘ ਜੀ ਦੀ ਰਾਹੀਂ ਪਾਤਿਸ਼ਾਹ ਮੈਨੂੰ ਆਪਣੀ ਬਾਣੀ ਦੀ ਵਿਚਾਰ ਦੀ ਅਮੋਲਕ ਦਾਤਿ ਬਖ਼ਸ਼ੀ। ਉਹ ਵੇਲਾ ਮੈਨੂੰ ਕਦੇ ਭੁੱਲ ਨਹੀਂ ਸਕਦਾ, ਜਦੋਂ ਸਰਦਾਰ ਜੋਧ ਸਿੰਘ ਜੀ ਨੇ ਬੜੀ ਉਦਾਰਤਾ ਨਾਲ ਆਪਣੀ ਕੀਤੀ ਹੋਈ ਸਾਰੀ ਹੀ ਮਿਹਨਤ ਮੇਰੇ ਹਵਾਲੇ ਕਰ ਦਿਤੀ ਤੇ ਬਾਣੀ ਦੀ ਵਿਚਾਰ ਵਿਚ ਮੇਰੀ ਅਗਵਾਈ ਕਰਨ ਦਾ ਮੈਨੂੰ ਭਰੋਸਾ ਦਿੱਤਾ।

ਉਸੇ ਹੀ ਸਾਲ ਦਾ ਮਹੀਨਾ ਦਸੰਬਰ ਭੀ ਮੇਰੇ ਲਈ ਵਡ-ਮੁੱਲੀ ਬਰਕਤਿ ਲੈ ਕੇ ਚੜ੍ਹਿਆ, ਜਦੋਂ ਮੈਨੂੰ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਹਾੜੇ ਤੇ ਗੁਰਬਾਣੀ ਵਿਆਕਰਨ ਦੀ ਪਹਿਲੀ ਝਲਕ ਨਸੀਬ ਹੋਈ। ਇਹ ਰੌਸ਼ਨੀ ਵਧਦੀ ਗਈ, ਵਿਆਕਰਨ ਬਣਨਾ ਸ਼ੁਰੂ ਹੋ ਗਿਆ, ਤੇ ਸਰਦਾਰ ਜੋਧ ਸਿੰਘ ਜੀ ਦੀ ਰਾਹੀਂ ਗੁਰੂ ਪਾਤਿਸ਼ਾਹ ਦਾ ਲਾਇਆ ਬੂਟਾ ਵਧਣ ਫੁੱਲਣ ਲੱਗ ਪਿਆ।

ਸੰਨ ੧੯੨੫ ਵਿਚ ਉਸ ਵਿਆਕਰਨ ਦੇ ਆਧਾਰ ’ਤੇ ਮੈਨੂੰ ਇਤਨਾ ਕੁ ਹੌਸਲਾ ਮਿਲ ਗਿਆ ਕਿ ਮੈਂ ਗੁਰੂ ਰਾਮਦਾਸ ਸਾਹਿਬ ਦੀਆਂ ਅੱਠ ‘ਵਾਰਾਂ’ ਦਾ ਟੀਕਾ ਲਿਖ ਲਿਆ। ਪਰ, ਬੱਸ : ਉਹ ਪ੍ਰੇਰਨਾ ਉੱਥੇ ਹੀ ਮੁੱਕ ਜਿਹੀ ਗਈ। ਚਾਰ ਸਾਲ ਲੰਘ ਗਏ। ਉਂਵ ਵਿਆਕਰਨ ਵਧੀ ਗਿਆ। ੧੯੨੯ ਵਿਚ ਗੁਰੂ ਪਾਤਿਸਾਹ ਨੇ ਫਿਰ ਅਵਸਰ ਬਣਾ ਦਿਤਾ; ਜਿਸ ਦੇ ਅਧੀਨ ਮੈਂ ਭੱਟਾਂ ਦੇ ਸਵਈਆਂ ਦਾ ਟੀਕਾ ਲਿਖਿਆ। ਤਦੋਂ ਨੂੰ ਸਰਦਾਰ ਜੋਧ ਸਿੰਘ ਜੀ ਦੀ ਰਾਹੀਂ ਮੈਨੂੰ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਥਾਂ ਮਿਲ ਗਈ। ਸੰਨ ੧੯੩੦-੩੧ ਵਿਚ ਉਹ ਟੀਕਾ ਛਪ ਗਿਆ। ਪੜ੍ਹੀ-ਲਿਖੀ ਸਿੱਖ-ਜਨਤਾ ਵਿਚ ਉਸਨੂੰ ਪਸੰਦ ਕੀਤਾ ਗਿਆ, ਜਿਸ ਦੇ ਹੌਂਸਲੇ ਮੈਂ ਜਪ ਸਾਹਿਬ ਅਤੇ ਆਸਾ ਦੀ ਵਾਰ ਦੇ ਟੀਕੇ ਭੀ ਲਿਖ ਕੇ ਛਾਪ ਦਿਤੇ। ਗੁਰਬਾਣੀ ਵਿਆਕਰਨ ਇਤਨੇ ਚਿਰ ਤਕ ਮੁਕੰਮਲ ਹੋ ਗਿਆ।

ਸਰਦਾਰ ਜੋਧ ਸਿੰਘ ਜੀ ਨੇ ਮੈਨੂੰ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਲਿਖਣ ਲਈ ਉਤਸ਼ਾਹ ਦਿੱਤਾ, ਪਰ ਇਤਨਾ ਭਾਰੀ ਮਹਾਨ ਕੰਮ ਵੇਖ ਕੇ ਮੈਨੂੰ ਹੌਂਸਲਾ ਨਾ ਪਿਆ। ਇਹ ਪਛੁਤਾਵਾ ਮੇਰੇ ਅੰਦਰ ਹੁਣ ਤਕ ਟਿਕਿਆ ਆ ਰਿਹਾ ਹੈ ਕਿ ਮੈਂ ਸਰਦਾਰ ਜੀ ਦੇ ਪਿਆਰ ਤੋਂ ਲਾਭ ਨਾ ਉਠਾ ਸਕਿਆ। ਗੁਰੂ ਪਾਤਿਸ਼ਾਹ ਦੀ ਰਜ਼ਾ ਇਉਂ ਹੀ ਸੀ।

ਸੰਨ ੧੯੩੮-੩੯ ਵਿਚ ਗੁਰਬਾਣੀ ਵਿਆਕਰਨ ਛਪ ਗਿਆ। ਉਸ ਤੋਂ ਪਿੱਛੋਂ ਇੱਕੜ-ਦੁੱਕੜ ਕਰ ਕੇ ਮੈਨੂੰ ਲੰਮੀਆਂ ਅਤੇ ਕਠਿਨ ਬਾਣੀਆਂ ਦੇ ਟੀਕੇ ਲਿਖਣ ਦਾ ਹੌਂਸਲਾ ਪੈਂਦਾ ਗਿਆ। ਕੁਝ ਟੀਕੇ ਛਪਦੇ ਗਏ, ਕੁਝ

ਅਣਛਪੇ ਹੀ ਮੇਰੇ ਪਾਸ ਪਏ ਰਹੇ। ਬਾਈ ਵਾਰਾਂ, ਸੱਦ, ਸੁਖਮਨੀ, ਸਿਧ ਗੋਸਟਿ, ਓਅੰਕਾਰ, ਸਲੋਕ ਫਰੀਦ ਜੀ, ਸਲੋਕ ਕਬੀਰ ਜੀ, ਭਗਤ-ਬਾਣੀ— ਸਹਿਜੇ ਸਹਿਜੇ ਉਸ ਵਿਆਕਰਨ ਦੀ ਮਦਦ ਨਾਲ ਇਹ ਟੀਕੇ ਲਿਖੀਂਦੇ ਗਏ। ਪਰ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਣ ਦਾ ਖ਼ਿਆਲ ਮੈਨੂੰ ਕਦੇ ਸੁਪਨੇ ਵਿਚ ਭੀ ਨਹੀਂ ਸੀ ਆਇਆ।

ਸੰਨ ੧੯੫੬ ਵਿਚ ਜੂਨ ਦੇ ਮਹੀਨੇ ਦਿੱਲੀ ਨਿਵਾਸੀ ਇਕ ਸੱਜਣ ਸ: ਦਲੀਪ ਸਿੰਘ ਜੀ ਮੈਨੂੰ ਇਥੇ ਮਿਲੇ। ਉਹਨਾਂ ਮੇਰੇ ਕੀਤੇ ਸਾਰੇ ਟੀਕੇ ਪੜ੍ਹੇ ਹੋਏ ਸਨ। ਉਹਨਾਂ ਮੈਨੂੰ ਸਾਰਾ ਟੀਕਾ ਲਿਖਣ ਦੀ ਪ੍ਰੇਰਨਾ ਕੀਤੀ। ਪਰ ਮੈਂ ਕੰਬ ਗਿਆ, ਤੇ, ਨਾਂਹ ਕਰ ਦਿੱਤੀ। ਉਹ ਤਾਂ ਚਲੇ ਗਏ, ਪਰ ਉਹ ਆਪਣੀ ਪ੍ਰੇਰਨਾ ਮੇਰੇ ਅੰਦਰ ਟਿਕਾ ਗਏ ਤੇ, ਪਹਿਲੀ ਜਨਵਰੀ ੧੯੫੭ ਤੋਂ ਮੈਂ ਠਿੱਲ ਪਿਆ। ਸਰੀਰ ਤਾਂ ਰੋਗੀ ਜਿਹਾ ਹੀ ਸੀ, ਕਈ ਵਾਰ ਅੜ ਖਲੋਂਦਾ ਰਿਹਾ। ਫਿਰ ਭੀ ਗੁਰੂ ਪਾਤਿਸ਼ਾਹ ਨੇਂ ਅਜਿਹੀ ਘੁੱਟ ਕੇ ਮੇਰੀ ਬਾਂਹ ਫੜੀ ਰੱਖੀ, ਕਿ ਇਸ ਜੇਠ ਸੁਦੀ ਚੌਥ ਵਾਲੇ ਦਿਹਾੜੇ ੧੭ ਜੂਨ ੧੯੬੧ ਨੂੰ ਸਾਰਾ ਹੀ ਕੰਮ ਸਮਾਪਤ ਹੋ ਗਿਆ। ਇਹ ਮੇਰੇ ਪਾਤਿਸ਼ਾਹ ਦੀ ਮਿਹਰ ਸੀ। ਨਹੀਂ ਤਾਂ ਮੈਂ ਕੌਣ ਵਿਚਾਰਾ ਸਾਂ ?

ਰੋਗਾਂ ਨਾਲ ਜਰਜਰੇ ਹੋਏ ਇਸ ਸਰੀਰ ਨੂੰ ਹੁਣ ਤਕ ਕਾਇਮ ਰੱਖਣ ਲਈ ਭੀ ਮੇਰੇ ਗੁਰੂ ਪਾਤਿਸ਼ਾਹ ਨੇ ਆਪ ਹੀ ਢੋ ਢੁਕਾਇਆ। ਮੇਰੀ ਜੀਵਨ-ਸਾਥਣ ਰਤਨ ਕੌਰ ਨੇ ਮੇਰੀ ਸਿਹਤ ਟਿਕੀ ਰੱਖਣ ਲਈ ਇਤਨੇ ਸਾਲ ਸਿਰੋਂ ਪਰੇ ਜ਼ੋਰ ਲਾ ਦਿੱਤਾ ਹੈ।

**ਸਤਸੰਗ ਦੀ ਬਰਕਤਿ**

ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲੇ ਵਿਚ ਪਹਿਲੀ ਵਾਰ ਮੈਂ ਸੰਨ ੧੯੧੭ ਤੋਂ ੧੯੨੧ ਤਕ ਰਿਹਾ। ਉਥੇ ਮੈਂ ਸੰਸਕ੍ਰਿਤ ਅਤੇ ਗੁਰਬਾਣੀ ਪੜ੍ਹਾਂਦਾ ਸਾਂ। ੧੯੨੧ ਤੋਂ ੧੯੨੭ ਤਕ ਮੈਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਮੀਤ ਸਕੱਤ੍ਰ ਦੀ ਡਿਊਟੀ 'ਤੇ ਕੰਮ ਕਰਦਾ ਰਿਹਾ। ਸਤੰਬਰ ੧੯੨੭ ਵਿਚ ਮੈਂ ਫਿਰ ਗੁਰੂ ਨਾਨਕ ਖਾਲਸਾ ਗੁਜ਼ਰਾਂਵਾਲੇ ਪਹਿਲੀ ਹੀ ਸੇਵਾ 'ਤੇ ਚਲਾ ਗਿਆ। ਫ਼ਰਵਰੀ ੧੯੨੯ ਵਿਚ ਗੁਰੂ ਪਾਤਿਸ਼ਾਹ ਦੀ ਅਪਾਰ ਕਿਰਪਾ ਨਾਲ ਉਥੇ ਇਕ ਨਿੱਕਾ ਜਿਹਾ ਸਤਸੰਗ ਬਣ ਗਿਆ, ਜਿਸ ਦੇ ਅਸੀ ਪਹਿਲਾਂ ਚਾਰ ਮੈਂਬਰ ਬਣੇ:-

(੧) ਬਾਬਾ ਤੇਜਾ ਸਿੰਘ ਜੀ ਰੀਟਾਇਰਡ ਏ.ਟੀ.ਐੱਸ।

(੨) ਮਾਸਟਰ ਛਹਬਰ ਸਿੰਘ ਜੀ ਹੈਡਮਾਸਟਰ ਉਪਦੇਸ਼ਕ ਕਾਲਜ ਘਰਜਾਖ।

(੩) ਭਾਈ ਹਿੰਮਤ ਸਿੰਘ ਜੀ ਗਿਆਨੀ ਅਧਿਆਪਕ ਉਪਦੇਸ਼ਕ ਕਾਲਜ।

(੪) ਲੇਖਕ

ਇਹ ਸਤਸੰਗ ਉਪਦੇਸ਼ਕ ਕਾਲਜ ਦੇ ਨਵੇਂ ਗੁਰਦੁਆਰੇ ਵਿਚ ਰੋਜ਼ ਲਹੁਡੇ ਵੇਲੇ ਜੁੜਦਾ ਰਿਹਾ। ਜਿਤਨੇ ਟੀਕੇ, ਪ੍ਰਯਾਯ, ਕੋਸ਼ ਆਦਿਕ ਉਸ ਵਕਤ ਤਕ ਮਿਲ ਸਕਦੇ ਸਨ, ਉਹ ਸਭ ਸਾਡੇ ਪਾਸ ਮੌਜੂਦ ਸਨ। ਸਾਡਾ ਜਤਨ ਇਹ ਰਹਿੰਦਾ ਸੀ ਕਿ ਜਿਥੋਂ ਤਾਈਂ ਹੋ ਸਕੇ ਜਿਤਨੀ ਕੁ ਗੁਰਬਾਣੀ-ਵਿਆਕਰਨ ਦੀ ਉਸ ਵਕਤ ਤਕ ਸਮਝ ਆ ਚੁਕੀ ਸੀ, ਉਸ ਨੂੰ ਭੀ ਵਰਤ ਕੇ, ਬਿਨਾ ਕਿਸੇ ਪਹਿਲੇ ਬਣੇ ਖ਼ਿਆਲ ਦੀ ਰੁਕਾਵਟ ਦੇ, ਅਰਥ ਸਮਝਣ ਦਾ ਉੱਦਮ ਕੀਤਾ ਜਾਏ। ਭਾਈ ਹਿੰਮਤ ਸਿੰਘ ਜੀ ਦੇ ਸੰਪ੍ਰਦਾਈ ਅਰਥਾਂ ਤੋਂ ਭੀ ਸਾਨੂੰ ਬਹੁਤ ਸਹਾਇਤਾ ਮਿਲਦੀ ਰਹੀ।

ਥੋੜ੍ਹਾ ਹੀ ਸਮਾਂ ਬੀਤਿਆ ਸੀ ਕਿ ਉਸ ਸਤਸੰਗ ਵਿਚ ਹੇਠ-ਲਿਖੇ ਹੋਰ ਸੱਜਣ ਆ ਰਲੇ :

(੧) ਪ੍ਰੋਫ਼ੈਸਰ ਨਰੈਣ ਸਿੰਘ ਜੀ ਐਮ. ਏ.

(੨) ਪ੍ਰੋਫ਼ੈਸਰ ਸ਼ੇਰ ਸਿੰਘ ਜੀ ਐਮ. ਐਸ. ਸੀ.

(੩) ਪ੍ਰੋਫ਼ੈਸਰ ਸੁੰਦਰ ਸਿੰਘ ਜੀ ਐਮ. ਐਸ. ਸੀ.

(੪) ਡਾਕਟਰ ਰਣ ਸਿੰਘ ਜੀ ਸਪੁਤ੍ਰ ਬਾਬੂ ਤੇਜਾ ਸਿੰਘ ਜੀ ਭਸੌੜ

(੫) ਭਾਈ ਨੰਦ ਸਿੰਘ ਜੀ ਦੁਕਾਨਦਾਰ

ਇਸ ਸਤਸੰਗ ਦੀ ਹੀ ਬਰਕਤਿ ਸੀ ਕਿ ਮੈਂ ਅਕਤੂਬਰ ੧੯੩੨ ਤਕ ਗੁਰਬਾਣੀ ਵਿਆਕਰਨ ਸਫਲਤਾ ਨਾਲ ਲਿਖ ਸਕਿਆ ਸਾਂ।

ਸੰਨ ੧੯੨੯ ਵਿਚ ਮੈਨੂੰ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਜਾਣ ਦਾ ਮੌਕਾ ਮਿਲ ਗਿਆ। ਇੱਥੇ ਭੀ ਗੁਰੂ ਪਾਤਿਸ਼ਾਹ ਦੀ ਮਿਹਰ ਨਾਲ ਗੁਰਬਾਣੀ ਦੀ ਵਿਚਾਰ ਵਾਸਤੇ ਥੋੜ੍ਹੇ ਥੋੜ੍ਹੇ ਵਕਫ਼ੇ ਤੇ ਛੋਟੇ ਛੋਟੇ ਸਤਸੰਗ ਬਣਦੇ ਹੀ ਰਹੇ।

ਇਹਨਾਂ ਸਾਰੇ ਸਤਸੰਗਾਂ ਦੀ ਬਰਕਤਿ ਨਾਲ ਬਾਣੀ ਦੇ ਅਰਥ ਸਮਝਣ ਅਤੇ ਲਿਖਣ ਵਿਚ ਮੈਨੂੰ ਬਹੁਤ ਅਗਵਾਈ ਮਿਲਦੀ ਰਹੀ। ਇਹ ਸਾਰੀ ਮਿਹਰ ਮੇਰੇ ਗੁਰੂ ਪਾਤਿਸ਼ਾਹ ਦੀ ਹੀ ਸੀ।

**ਸ਼ਹੀਦ ਸਿੱਖ ਮਿਸ਼ਨਰੀ ਕਾਲਜ**

ਖਾਲਸਾ ਕਾਲਜ ਅੰਮ੍ਰਿਤਸਰ ਤੋਂ ਮੈਂ ੧੧ ਅਕਤੂਬਰ ੧੯੫੨ ਨੂੰ ਰੀਟਾਇਰ ਹੋਇਆ। ਕਾਲਜ ਦੇ ਪ੍ਰੋਫ਼ੈਸਰ ਸਰਦਾਰ ਵਰਿਆਮ ਸਿੰਘ ਅਤੇ ਪੰਥ ਦੇ ਪ੍ਰਸਿੱਧ ਨੇਤਾ ਮਾਸਟਰ ਤਾਰਾ ਸਿੰਘ ਜੀ ਨੂੰ ਮੇਰੇ ਸਤਿਗੁਰੂ ਨੇ ਵਸੀਲਾ ਬਣਾ ਕੇ ਮੈਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਥਾਂ ਲੈ ਦਿੱਤੀ। ਇਸ ਤਰ੍ਹਾਂ ਮੈਂ ਕੁੱਲੀ ਗੁੱਲੀ ਦੀਆਂ ਲੋੜਾਂ ਵਲੋਂ ਨਿਸਚਿੰਤ ਹੋ ਕੇ ਵੱਧ ਤੋਂ ਵੱਧ ਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਟੀਕਾ ਲਿਖਣ 'ਤੇ ਖ਼ਰਚ ਕਰ ਸਕਿਆ ਹਾਂ।

**ਛਪਾਈ**

ਇਸ ਟੀਕੇ ਦੀ ਪਹਿਲੀ ਐਡੀਸ਼ਨ 'ਰਾਜ ਪਬਲਿਸ਼ਰਜ਼' ਜਲੰਧਰ ਵਾਲੇ ਛਾਪ ਰਹੇ ਹਨ।

## ਪਾਠਕਾਂ ਦੀ ਸੇਵਾ ਵਿਚ ਬੇਨਤੀ

੧੯੨੫ ਤੋਂ ੧੯੬੧ ਤਕ ੩੬ ਸਾਲਾਂ ਵਿਚ ਇਹ ਸਾਰਾ ਟੀਕਾ ਲਿਖਣ ਦੇ ਕਾਰਨ ਮੇਰੀ ਲਿਖੀ ਪੰਜਾਬੀ ਬੋਲੀ ਵਿਚ ਭੀ ਕਾਫ਼ੀ ਫ਼ਰਕ ਪੈਂਦਾ ਆ ਰਿਹਾ ਹੈ। ਟੀਕੇ ਦੇ ਛਪਣਾ ਸ਼ੁਰੂ ਹੋਣ 'ਤੇ ਮੈਂ ਸਾਰੇ ਕੀਤੇ ਕੰਮ ਦੀ ਸੁਧਾਈ ਤਾਂ ਨਾਲੋ ਨਾਲ ਕਰਦਾ ਜਾਵਾਂਗਾ, ਫਿਰ ਭੀ ਹੋ ਸਕਦਾ ਹੈ ਕਿ ਲਿਖਤ ਇਕ-ਸਾਰ ਨਾ ਹੋ ਸਕੇ।

ਅੱਜ ਤੋਂ ਪੰਜ ਛੇ ਸਦੀਆਂ ਪਹਿਲਾਂ ਦੀ ਬੋਲੀ ਵਿਚ ਲਿਖੀ ਬਾਣੀ ਨੂੰ ਸਮਝਣ ਵਿਚ ਤੇ ਉਸ ਦਾ ਟੀਕਾ ਲਿਖਣ ਵਿਚ ਕਈ ਉਕਾਈਆਂ ਹੋ ਜਾਣੀਆਂ ਅਸੰਭਵ ਗੱਲ ਨਹੀਂ ਹੈ। ਉਸ ਸਮੇਂ ਦੀ ਬੋਲੀ ਦੇ ਵਿਆਕਰਨ ਅਨੁਸਾਰ ਟੀਕਾ ਲਿਖਣ ਦੀ ਇਹ ਨਵੀਂ ਲੀਹ ਹੈ। ਸਮੇਂ ਸਮੇਂ ਅਨੁਸਾਰ ਵਿਦਵਾਨ ਸੱਜਣ ਮੈਥੋਂ ਹੋਈਆਂ

ਉਕਾਈਆਂ ਦੀ ਸੋਧ ਪੜਤਾਲ ਕਰ ਕੇ ਇਸ ਨਵੀਂ ਲੀਹ ਦੇ ਕੰਮ ਨੂੰ ਸਫਲ ਕਰਨ ਵਿਚ ਸਹਾਈ ਹੋਣ ਦੀ ਕਿਰਪਾ ਕਰਦੇ ਹੀ ਰਹਿਣਗੇ।

**ਵਿਆਕਰਨਿਕ ਜੋੜਾਂ ਬਾਰੇ ਸਾਵਧਾਨਤਾ**

ਸੰਨ ੧੯੨੦ ਤੋਂ ਮੈਨੂੰ ਵਿਹ ਯਕੀਨ ਬਣ ਗਿਆ ਕਿ ਕੁਦਰਤਿ ਦੇ ਸਾਧਾਰਨ ਨਿਯਮਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਭੀ ਉਵੇਂ ਹੀ ਕਿਸੇ ਖ਼ਾਸ ਵਿਆਕਰਨ ਦੀਆਂ ਲੀਹਾਂ 'ਤੇ ਹੈ, ਜਿਵੇਂ ਹਰੇਕ ਸਮੇਂ ਦੀ ਬੋਲੀ ਖ਼ਾਸ ਵਿਆਕਰਨ ਦੇ ਅਨੁਸਾਰ ਹੁੰਦੀ ਹੈ। ਸੋ, ਇਹ ਸਾਰਾ ਟੀਕਾ ਲਿਖਦਿਆਂ ਮੈਂ ਪੁਰਾਣੀ ਪੰਜਾਬੀ ਦੇ ਉਸ ਵਿਆਕਰਨ ਨੂੰ ਅੱਖਾਂ ਸਾਹਮਣੇ ਰੱਖਿਆ ਹੈ। ਪਾਠਕਾਂ ਦੀ ਸਹੂਲਤ ਵਾਸਤੇ ਮੈਂ ਟੀਕੇ ਵਿਚ ਪੁਰਾਣੀ ਪੰਜਾਬੀ ਦੇ ਵਿਆਕਰਨ ਦੀ ਹਰੇਕ ਗੁੰਝਲ ਤੇ ਔਖਿਆਈ ਨੂੰ ਹਲ ਕਰਨ ਦਾ ਜਤਨ ਕੀਤਾ ਹੈ। ਪਰ ਇਸ ਦੀ ਪੂਰੀ ਸਫਲਤਾ ਤਦੋਂ ਹੀ ਹੋ ਸਕਦੀ ਹੈ, ਜੇ ਪਾਠਕ ਆਪ ਵੀ ਕੁਝ ਉੱਦਮ ਕਰਨ। ਪੁਰਾਣੀ ਪੰਜਾਬੀ ਦੇ ਲਫ਼ਜਾਂ ਦੇ ਜੋੜ ਅੱਜ ਕੱਲ ਦੀ ਪੰਜਾਬੀ ਦੇ ਜੋੜਾਂ ਨਾਲੋਂ ਕਾਫ਼ੀ ਵਿਲੱਖਣ ਹਨ, ਇਸ ਵਾਸਤੇ ਗੁਰਬਾਣੀ ਨੂੰ ਪੜ੍ਹਨ ਤੇ ਲਿਖਣ ਵੇਲੇ ਪਾਠਕਾਂ ਨੂੰ ਇਹ ਆਦਤ ਬਣਾਣੀ ਪਵੇਗੀ ਕਿ ਲਫ਼ਜ਼ਾਂ ਦੇ ਜੋੜਾਂ ਵੱਲ ਖ਼ਾਸ ਧਿਆਨ ਰਹੇ। ਇਹਨਾਂ ਜੋੜਾਂ ਵਿਚ ਹੀ ਪੁਰਾਣੀ ਪੰਜਾਬੀ ਦਾ ਵਿਆਕਰਨ ਹੈ। ਇਹਨਾਂ ਵੱਲੋਂ ਅਨਗਹਿਲੀ ਕੀਤਿਆਂ ਬਾਣੀ ਦੀ ਸਹੀ ਸੂਝ ਪੈਣੀ ਅਸੰਭਵ ਹੈ। ਵੰਨਗੀ ਦੇ ਤੌਰ 'ਤੇ ਜਪੁ ਜੀ ਵਿਚੋਂ ਵੇਖੋ :-

**(੧) ਸੁਣਿਐ, ਸੁਣੀਐ**

ਸੁਣਿਐ ਸਤੁ ਸੰਤੋਖੁ ਗਿਆਨੁ ॥ ਪਉੜੀ ੧੦

ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਪਉੜੀ ੫

**(੨) ਭਗਤਿ, ਭਗਤ**

ਅਸੰਖ ਭਗਤ, ਗੁਣ ਗਿਆਨ ਵੀਚਾਰ ॥ ਪਉੜੀ ੧੭

ਵਿਣੁ ਗੁਣ ਕੀਤੇ, ਭਗਤਿ ਨ ਹੋਇ ॥ ਪਉੜੀ ੨੧

**(੩) ਤੇ, ਤੈ**

ਤਿਸ ਤੇ ਹੋਏ ਲਖ ਦਰੀਆਉ ॥ ਪਉੜੀ ੧੬

ਆਖਹਿ ਗੋਪੀ ਤੈ ਗੋਵਿੰਦ ॥ ੨੬

(ਤੈ,=ਅਤੇ)

ਅਜਿਹੀਆਂ ਅਨੇਕਾਂ ਹੋਰ ਵੰਨਗੀਆਂ ਦਿੱਤੀਆਂ ਜਾ ਸਕਦੀਆਂ ਹਨ। ਜੇ ਪਾਠਕ ਸੱਜਣਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਸ਼ਬਦ-ਜੋੜਾਂ ਨੂੰ ਵੇਖਣ ਤੇ ਪਛਾਣਨ ਦੀ ਆਦਤ ਨਾ ਬਣਾਈ, ਤਾਂ ਮੇਰੀ ਕੀਤੀ ਹੋਈ ਮਿਹਨਤ ਉਹਨਾਂ ਨੂੰ ਪੂਰਾ ਲਾਭ ਨਹੀਂ ਪੁਚਾ ਸਕੇਗੀ।

## ਭੂਮਿਕਾ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪਹਿਲੂਆਂ ਤੋਂ ਵੇਖਣ-ਵਿਚਾਰਨ ਦੀ ਲੋੜ ਪੈਂਦੀ ਹੈ। ਕਈ ਕਿਸਮ ਦੇ ਲੇਖ ਲਿਖਣ ਦੀ ਲੋੜ ਪਏਗੀ, ਇਸ ਤਰ੍ਹਾਂ ਇਹ ਭੂਮਿਕਾ ਬਹੁਤ ਵੱਡੀ ਹੋ ਜਾਇਗੀ।

੧੦ ਦਸੰਬਰ ੧੯੬੧
ਸ਼ਹੀਦ ਸਿੱਖ ਮਿਸ਼ਨਰੀ ਕਾਲਜ,
ਰਣਜੀਤ ਪੁਰਾ, ਅਮ੍ਰਿਤਸਰ

ਨੋਟ ! ਦਸਵੀਂ ਪੋਥੀ ਵਿਚ ਦੇਣ ਦੇ ਥਾਂ ਵਖ-ਵਖ ਪੋਥੀਆਂ ਵਿਚ ਲੇਖ ਵੰਡ ਦਿੱਤੇ ਗਏ ਹਨ।

**ਤੀਜੀ ਛਾਪ**

ਮੈਂ ਆਪਣੇ ਸਨੇਹੀ ਪਾਠਕਾਂ ਦਾ ਧੰਨਵਾਦ ਕਰਦਾ ਹਾਂ ਕਿ ਉਹਨਾਂ ਮੇਰੀ ਇਸ ਮਿਹਨਤ ਨਾਲ ਪਿਆਰ ਕਰਕੇ ਪੋਥੀ ਦੀ ਤੀਜੀ ਛਾਪ ਪੇਸ਼ ਕਰਨ ਦਾ ਮੌਕਾ ਦਿਤਾ ਹੈ। ਮੈਂ 'ਰਾਜ ਪਬਲਿਸ਼ਰਜ਼' ਦਾ ਭੀ ਧੰਨਵਾਦ ਕਰਦਾ ਹਾਂ ਕਿ ਉਹ ਇਸ ਟੀਕੇ ਦੀ ਛਪਵਾਈ ਵਿਚ ਬੜੀ ਦਿਲ-ਚਸਪੀ ਲੈ ਰਹੇ ਹਨ।

**ਸਾਹਿਬ ਸਿੰਘ**

ਜਨਵਰੀ ੧੯੭੨

ਚ/ੌ ਡਾਕਟਰ ਦਲਜੀਤ ਸਿੰਘ, ੰ.ਸ਼.
੪੯੪-ਅਜੀਤ ਨਗਰ,
ਨਵਾਂ ਪਟਿਆਲਾ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਦਰਲੀ ਬਣਤਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਸਭ ਤੋਂ ਪਹਿਲਾਂ 'ਮੂਲ ਮੰਤ੍ਰ' ਹੈ ਜੋ 'ਗੁਰ ਪ੍ਰਸਾਦਿ' 'ਤੇ ਮੁੱਕ ਜਾਂਦਾ ਹੈ। ਇਸ ਤੋਂ ਅਗਾਂਹ ਸਭ ਤੋਂ ਪਹਿਲੀ ਬਾਣੀ 'ਜਪੁ' ਹੈ, ਜੋ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਹੈ। ਇਸ ਵਿਚ ੩੮ ਪਉੜੀਆਂ ਹਨ, ਦੋ ਸ਼ਲੋਕ ਭੀ ਹਨ; ਇਕ ਸ਼ੁਰੂ ਵਿਚ, ਤੇ, ਇਕ ਅਖ਼ੀਰ ਵਿਚ। ਇਸ ਬਾਣੀ ਦਾ ਸਵੇਰੇ ਪਾਠ ਕਰਨ ਦੀ ਹਿਦਾਇਤ ਹੈ।

ਇਸ ਤੋਂ ਅਗਲੀ ਬਾਣੀ ਦੇ ਦੋ ਹਿੱਸੇ ਹਨ-'ਸੋਦਰੁ' ਅਤੇ 'ਸੋਪੁਰਖੁ'। 'ਸੋਦਰੁ' ਵਿਚ ੫ ਸ਼ਬਦ ਹਨ, ਅਤੇ 'ਸੋਪੁਰਖੁ', ਵਿਚ ੪ ਸ਼ਬਦ। ਇਹ ਬਾਣੀ ਸ਼ਾਮ ਵੇਲੇ ਪੜ੍ਹੀਦੀ ਹੈ, ਇਸ ਨੂੰ 'ਰਹਿਰਾਸਿ' ਭੀ ਆਖਦੇ ਹਾਂ।

ਇਸ ਤੋਂ ਅੱਗੇ 'ਸੋਹਿਲਾ' ਹੈ, ਇਸ ਵਿਚ ੫ ਸ਼ਬਦ ਹਨ। ਰਾਤ ਨੂੰ ਸੌਣ ਸਮੇਂ ਇਸ ਦਾ ਪਾਠ ਕਰਨ ਦੀ ਹਿਦਾਇਤ ਹੈ।

ਅਗਾਂਹ ਬਾਣੀ ਰਾਗਾਂ ਅਨੁਸਾਰ ਦਰਜ ਹੈ। ਹੇਠ-ਲਿਖੇ ੩੧ ਰਾਗ ਹਨ :

**ਸਿਰੀਰਾਗੁ, ਮਾਝੁ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ॥**

ਰਾਗਾਂ ਦੇ ਖ਼ਤਮ ਹੋਣ 'ਤੇ ਹੇਠ-ਲਿਖਿਆਂ ਹੋਰ ਬਾਣੀਆਂ ਦਰਜ ਹਨ:

**ਰਾਗਾਂ ਵਿਚ ਬਾਣੀ ਦੀ ਤਰਤੀਬ**

ਹਰੇਕ ਰਾਗ ਵਿਚ ਬਾਣੀ ਦੀ ਤਰਤੀਬ ਦਾ ਵੇਰਵਾ ਆਮ ਤੌਰ 'ਤੇ ਇਉਂ ਹੈ :

ਸ਼ਬਦ, ਅਸ਼ਟਪਦੀਆਂ, ਛੰਤ, ਵਾਰ ਅਤੇ ਭਗਤਾਂ ਦੇ ਸ਼ਬਦ।

ਇਹ ਸ਼ਬਦ, ਅਸ਼ਟਪਦੀਆਂ, ਛੰਤ ਆਦਿਕ ਭੀ ਖ਼ਾਸ ਕ੍ਰਮ ਅਨੁਸਾਰ ਦਰਜ ਹਨ— ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਅਖ਼ੀਰ ਵਿਚ ਗੁਰੂ ਅਰਜਨ ਸਾਹਿਬ ਜੀ ਦੇ। ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ 'ਸ਼ਬਦ' ਨਹੀਂ ਹਨ, ਸਿਰਫ਼ 'ਸ਼ਲੋਕ' ਹੀ ਹਨ, ਜੋ ਕਈ 'ਵਾਰਾਂ' ਦੀਆਂ ਪਉੜੀਆਂ ਦੇ ਨਾਲ ਦਰਜ ਹਨ। ਗੁਰੂ ਤੇਗ ਬਹਾਦਰ ਸਾਹਿਬ ਦੇ 'ਸ਼ਬਦ' ਜਿਸ 'ਰਾਗ' ਵਿਚ ਹਨ, ਉਥੇ ਉਹ ਕ੍ਰਮ ਅਨੁਸਾਰ ਗੁਰੂ ਅਰਜਨ ਸਾਹਿਬ ਜੀ ਦੇ ਸ਼ਬਦਾਂ ਤੋਂ ਪਿੱਛੇ ਦਰਜ ਹਨ।

ਸਾਰੇ 'ਸ਼ਬਦ' ਮੁੱਕ ਜਾਣ 'ਤੇ ਇਸੇ ਤਰਤੀਬ ਅਨੁਸਾਰ ਅਸ਼ਟਪਦੀਆਂ ਦਰਜ ਹਨ । ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਕੋਈ ਅਸ਼ਟਪਦੀ ਨਹੀਂ ਹੈ । ਇਸੇ ਤਰ੍ਹਾਂ ਫਿਰ 'ਛੰਤ' ਦਰਜ ਕੀਤੇ ਗਏ ਹਨ ।

**ਅੰਕ**

ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹ ਕੇ ਵੇਖੋ । ਥਾਂ ਥਾਂ 'ਤੇ ਆਪ ਨੂੰ ਹਿੰਦਸੇ (ਅੰਕ) ਦਿੱਸਣਗੇ । ਇਹਨਾਂ ਅੰਕਾਂ ਦੀ ਭੀ ਖ਼ਾਸ ਮਹੱਤਤਾ ਹੈ । ਇਹ ਅੰਕ ਦੋ ਕਿਸਮ ਦੇ ਹਨ । ਹਰੇਕ ਸ਼ਬਦ, ਅਸ਼ਟਪਦੀ ਤੇ ਛੰਤ 'ਬੰਦਾਂ' ਵਿਚ ਵੰਡਿਆ ਹੋਇਆ ਹੈ । ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ 'ਬੰਦਾਂ' ਵਾਸਤੇ ਲਫ਼ਜ਼ 'ਪਦੇ' ਵਰਤਿਆ ਗਿਆ ਹੈ । ਆਮ ਤੌਰ 'ਤੇ ਹਰੇਕ 'ਬੰਦ' ਦੀਆਂ ਦੋ ਦੋ ਤੁਕਾਂ ਹੁੰਦੀਆਂ ਹਨ । ਪਰ ਕਿਤੇ ਕਿਤੇ ਤਿੰਨ ਅਤੇ ਕਈ ਥਾਂ ਚਾਰ ਤੁਕਾਂ ਵਾਲੇ 'ਬੰਦ' ਭੀ ਮਿਲਦੇ ਹਨ ।

ਇਕ 'ਅੰਕ' ਤਾਂ ਉਹ ਹਨ ਜੋ ਇਹਨਾਂ 'ਬੰਦਾਂ' ਦੀ ਗਿਣਤੀ ਦੱਸਣ ਵਾਸਤੇ ਹੈ; ਜਿਵੇਂ :-

**ਆਸਾ ਮਹਲਾ ੫ ॥ ਜਾ ਤੂੰ ਸਾਹਿਬੁ ਤਾ ਭਉ ਕੇਹਾ, ਹਉ ਤੁਧੁ ਬਿਨੁ ਕਿਸੁ ਸਾਲਾਹੀ ॥ ਏਕ ਤੂੰ ਤਾ ਸਭ ਕਿਛੁ ਹੈ, ਮੈ ਤੁਧੁ ਬਿਨੁ ਦੂਜਾ ਨਾਹੀ ॥ ੧ ॥ ਬਾਬਾ ਬਿਖੁ ਦੇਖਿਆ ਸੰਸਾਰੁ ॥ ਰਖਿਆ ਕਰਹੁ ਗੁਸਾਈ ਮੇਰੇ, ਮੈ ਨਾਮੁ ਤੇਰਾ ਆਧਾਰੁ ॥ ੧ ॥ ਰਹਾਉ ॥ ਜਾਣਹਿ ਬਿਰਥਾ ਸਭਾ ਮਨ ਕੀ, ਹੋਰ ਕਿਸੁ ਪਹਿ ਆਖਿ ਸੁਣਾਈਐ ॥ ਵਿਣੁ ਨਾਵੈ ਸਭੁ ਜਗੁ ਬਉਰਾਇਆ, ਨਾਮੁ ਮਿਲੈ ਸੁਖੁ ਪਾਈਐ । ੨ ॥ ਕਿਆ ਕਰੀਐ ਕਿਸੁ ਆਖਿ ਸੁਣਾਈਐ, ਜਿ ਕਹਣਾ ਸੁ ਪ੍ਰਭ ਜੀ ਪਾਸਿ ॥ ਸਭੁ ਕਿਛੁ ਕੀਤਾ ਤੇਰਾ ਵਰਤੈ, ਸਦਾ ਸਦਾ ਤੇਰੀ ਆਸ ॥ ੩ ॥ ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤੁ ਉਤੁ ਤੁਝਹਿ ਧਿਆਉ ॥ ਨਾਨਕ ਕੇ ਪ੍ਰਭ ਸਦਾ ਸੁਖ ਦਾਤੇ, ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥**

ਇਸ ਸ਼ਬਦ ਦੇ ੪ 'ਬੰਦ' ਹਨ । ਹਰੇਕ 'ਬੰਦ' ਦੇ ਅਖ਼ੀਰ 'ਤੇ ਉਸ ਦੀ ਗਿਣਤੀ ਦਾ ਅੰਕ ਹੈ । ਇਹ 'ਅੰਕ' ਸ਼ਬਦ ਦੀ ਅੰਦਰਲੀ ਬਣਤਰ ਵਾਸਤੇ ਹੈ ।

ਦੂਜੀ ਕਿਸਮ ਦੇ ਅੰਕ ਉਹ ਹਨ, ਜੋ ਸ਼ਬਦਾਂ ਅਸ਼ਟਪਦੀਆਂ ਆਦਿਕ ਦੀ ਗਿਣਤੀ ਵਾਸਤੇ ਹਨ, ਜਿਵੇਂ ਇਸ ਉਪਰਲੇ ਸ਼ਬਦ ਦੇ ਅੰਕ ੭ ਅਤੇ ੪੬ ਹਨ ੧। ਆਸਾ ਰਾਗ ਵਿਚ ਇਥੋਂ ਤਕ ਗੁਰੂ ਅਰਜਨ ਸਾਹਿਬ ਦੇ ਕੁੱਲ ੪੬ ਸ਼ਬਦ ਹਨ । ਪਰ ਇਹ ਸ਼ਬਦ ਵਖ ਵਖ 'ਘਰ' ਵਿਚ ਗਾਏ ਜਾਣ ਵਾਲੇ ਹਨ । 'ਘਰ' ਦੀ ਵੰਡ ਅਨੁਸਾਰ ਇਹ ੭ ਸ਼ਬਦ 'ਘਰੁ ੬' ਦੇ ਹਨ । ਇਥੋਂ ਤਕ ਦੋ ਸ਼ਬਦਾਂ ਦੀ ਗਿਣਤੀ ਦਾ ਵੇਰਵਾ ਇਉਂ ਹੈ :

ਆਸਾ ਮਹਲਾ ੫ ਘਰੁ ੨--੩੪+੩= ੩੭
ਆਸਾ ਮਹਲਾ ੫ ਘਰੁ ੩-- ੧
ਆਸਾ ਮਹਲਾ ੫ ਘਰੁ ੫-- ੧
ਆਸਾ ਮਹਲਾ ੫ ਘਰੁ ੬-- ੭
-------
ਜੋੜ-- ੪੬

( ਵੇਖੋ ੧੪੩੦ ਸਫ਼ੇ ਵਾਲੀ ਬੀੜ ਪੰਨਾ ੩੭੦ ਤੋਂ ੩੮੨ ਤਕ )

ਹਰੇਕ ਸਤਿਗੁਰੂ ਜੀ ਦੇ ਅਸ਼ਟਪਦੀਆਂ ਆਦਿਕ ਦੀ ਗਿਣਤੀ ਵੱਖਰੀ ਭੀ ਦਿਤੀ ਹੈ। ਤੇ ਸਾਰੇ ਗੁਰੂ ਸਾਹਿਬਾਨ ਦੇ ਸ਼ਬਦ ਰਲਾ ਕੇ ਇਕੱਠਾ ਜੋੜ ਭੀ ਦਿੱਤਾ ਹੈ; ਜਿਵੇਂ :-

ਸੋਰਠਿ ਮਹਲਾ ੧--੧੨
" ਮਹਲਾ ੩--੧੨
" ਮਹਲਾ ੪-- ੯
" ਮਹਲਾ ੫--੯੪
" ਮਹਲਾ ੯--੧੨ ॥ ੧੩੯॥

ਨੋਟ- ਇਹ ਅਖ਼ੀਰਲਾ ਅੰਕ ੧੩੯ ਸਾਰੇ ਹੀ ਸ਼ਬਦਾਂ ਦਾ ਜੋੜ ਦੱਸਦਾ ਹੈ।

**ਇਹਨਾਂ 'ਅੰਕਾਂ' ਦਾ ਮਤਲਬ-**

ਕਿਤੇ ਕਿਤੇ ਗੁਰੂ ਅਰਜਨ ਸਾਹਿਬ ਨੇ ਆਪ ਹੀ ਇਹਨਾਂ 'ਅੰਕਾਂ' ਦਾ ਮਤਲਬ ਸਮਝਾ ਦਿਤਾ ਹੈ। ਤੇ, ਇਹ ਹਦਾਇਤ ਅਸਾਂ ਹਰ ਥਾਂ ਵਰਤ ਲੈਣੀ ਹੈ। ਮਿਸਾਲ ਦੇ ਤੌਰ ਤੇ—

(੧) ੧੪੩੦ ਸਫ਼ੇ ਵਾਲੀ 'ਬੀੜ' ਦਾ ਪੰਨਾ ੬੪, ਮਹਲੇ ਪਹਿਲੇ ਦੀਆਂ ੧੭ ਅਸ਼ਟਪਦੀਆਂ ਮੁਕਣ 'ਤੇ ਅੰਕ ੧੭ ਵਰਤ ਕੇ, ਅੱਗੇ ਲਿਖਿਆ ਹੈ-'ਮਹਲੇ ਪਹਿਲੇ ਸਤਾਰਹ ਅਸ਼ਟਪਦੀਆਂ'।

(੨) ਪੰਨਾ ੯੬, ਰਾਗ ਮਾਝ, ਚਉਪਦੇ ਮ: ੪ ਮੁਕਣ 'ਤੇ ਅੰਕ ੭ ਲਿਖ ਕੇ ਅੱਗੇ ਲਿਖਿਆ ਹੈ-

'ਸਤ ਚਉਪਦੇ ਮਹਲੇ ਚਉਥੇ ਕੇ।'

(੩) ਪੰਨਾ ੨੨੮, ਰਾਗ ਗਉੜੀ। ੧੬ ਅਸ਼ਟਪਦੀਆਂ ਦੇ ਅਖ਼ੀਰ 'ਤੇ ਅੰਕ ੧੬ ਦੇ ਕੇ ਲਿਖਿਆ ਹੈ-

'ਸੋਲਹ ਅਸ਼ਟਪਦੀਆਂ ਗੁਆਰੇਰੀ ਗਉੜੀ ਕੀਆਂ।'

(੪) ਪੰਨਾ ੩੩੦, ਰਾਗ ਗਉੜੀ। ਕਬੀਰ ਜੀ ਦੇ ਸ਼ਬਦਾਂ ਦੇ ਅਖ਼ੀਰ 'ਤੇ ਅੰਕ ੩੫ ਲਿਖ ਕੇ-

'ਗਉੜੀ ਗੁਆਰੇਰੀ ਕੇ ਪਦੇ ਪੈਤੀਸ।'

**ਇਹਨਾਂ 'ਅੰਕਾਂ' ਦਾ ਲਾਭ**

ਕੋਈ ਸ਼ਬਦ ਲੱਭਣ ਵਿਚ ਸਹੂਲਤ ਦੇਣ ਤੋਂ ਇਲਾਵਾ ਇਹਨਾਂ 'ਅੰਕਾਂ' ਦਾ ਲਾਭ ਇਹ ਭੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਵਾਧਾ ਘਾਟਾ ਨਹੀਂ ਕੀਤਾ ਜਾ ਸਕਦਾ। ਜਿਨ੍ਹਾਂ ਲੋਕਾਂ ਨੇ ਲਿਖਤੀ ਬੀੜਾਂ ਵਿਚ ਕੋਈ ਵਾਧਾ ਕੀਤਾ ਹੈ, ਉਹ ਮੁੰਦਾਵਣੀ ਮਹਲਾ ੫ ਅਤੇ ਸਲੋਕ ਮਹਲਾ ੫ ਤੋਂ ਅਗਾਂਹ ਹੀ ਕਰ ਸਕੇ ਹਨ।

**ਖ਼ਾਸ ਖ਼ਾਸ ਬਣੀਆਂ**

ਆਮ ਤੌਰ 'ਤੇ ਤਾਂ ਹਰੇਕ ਰਾਗ ਵਿਚ ਸ਼ਬਦ, ਅਸ਼ਟਪਦੀਆਂ ਅਤੇ ਛੰਤ ਹੀ ਹਨ, ਪਰ ਇਹਨਾਂ ਤੋਂ ਇਲਾਵਾ ਹੇਠ-ਲਿਖੇ ਅਨੁਸਾਰ ਹੋਰ ਖ਼ਾਸ ਬਾਣੀਆਂ ਭੀ ਸਨ -

**ਸਿਰੀ ਰਾਗ ਵਿਚ—**

(੧) ਪਹਰੇ-ਮਹਲਾ ੧, ੪, ਅਤੇ ੫ ਦੇ। ਇਹ 'ਪਹਰੇ' 'ਛੰਤਾਂ' ਤੋਂ ਪਹਿਲਾਂ ਦਰਜ ਹਨ।

ਮ: ੧—੨; ਮ: ੪—੧; ਮ: ੫—੧ । ਜੋੜ—੪ ।

(੨) ਵਣਜਾਰਾ ਮ: ੪ । 'ਛੰਤਾਂ' ਅਤੇ 'ਵਾਂਰ' ਦੇ ਵਿਚਕਾਰ ਹੈ।

**ਮਾਝ ਰਾਗ ਵਿਚ—**

(੧) ਬਾਰਹ ਮਾਹ ਮ: ੫ । ੧੪ ਪਉੜੀਆਂ । ਅਸ਼ਟਪਦੀਆਂ ਤੋਂ ਪਿੱਛੋਂ ।

(੨) ਦਿਨ ਰੈਣਿ ਮ: ੫ । 'ਬਾਰਹ ਮਾਹ' ਤੇ 'ਵਾਰ' ਦੇ ਵਿਚਕਾਰ ।

**ਗਉੜੀ ਰਾਗ ਵਿਚ—**

(੧) ਕਰਹਲੇ ਮ: ੪ । ਅਸ਼ਟਪਦੀਆਂ ਮ: ੩ ਤੋਂ ਪਿੱਛੋਂ । (ਨੋਟ-ਗਿਣਤੀ ਅਨੁਸਾਰ ਇਹ 'ਕਰਹਲੇ' ਅਸ਼ਟਪਦੀਆਂ ਵਿਚ ਹੀ ਗਿਣੇ ਗਏ ਹਨ) ।

(੨) ਬਾਵਨ ਅਖਰੀ ਮ: ੫ । ੫੭ ਸ਼ਲੋਕ ਅਤੇ ੫੫ ਪਉੜੀਆਂ । 'ਛੰਤਾਂ' ਤੋਂ ਅਗਾਂਹ ।

(੩) ਸੁਖਮਨੀ ਮ: ੫ । ੨੪ ਸ਼ਲੋਕ ਅਤੇ ੨੪ ਅਸ਼ਟਪਦੀਆਂ । 'ਬਾਵਨ ਅਖਰੀ' ਤੋਂ ਅਗਾਂਹ ।

(੪) ਥਿਤੀ ਮ: ੫ । ਅਸ਼ਟਪਦੀਆਂ ਤੋਂ ਪਿੱਛੋਂ ।

**ਆਸਾ ਰਾਗ ਵਿਚ—**

(੧) ਬਿਰਹੜੇ ਮ: ੫ । ਅਸ਼ਟਪਦੀਆਂ ਤੋਂ ਪਿੱਛੋਂ ।

(ਨੋਟ-ਇਹ ਤਿੰਨੇ 'ਬਿਰਹੜੇ' ਅਸ਼ਟਪਦੀਆਂ ਵਿਚ ਗਿਣੇ ਗਏ ਹਨ, ਪਰ ਇਹਨਾਂ ਦੀ ਚਾਲ 'ਛੰਤਾਂ' ਵਾਲੀ ਹੈ) ।

(੨) ਪਟੀ ਮਹਲਾ ੧ । ੩੫ ਪਉੜੀਆਂ । ਅਸ਼ਟਪਦੀਆਂ ਤੇ

(੩) ਪਟੀ ਮਹਲਾ ੩ । ੧੮ ਪਉੜੀਆਂ । ਛੰਤਾਂ ਦੇ ਵਿਚਕਾਰ ।

**ਵਡਹੰਸ ਰਾਗ ਵਿਚ—**

(੧) ਘੋੜੀਆਂ ਮ: ੪ । (ਨੋਟ- ਇਹ 'ਛੰਤਾਂ' ਵਿਚ ਗਿਣੀਆਂ ਗਈਆਂ ਹਨ) । ਛੰਤ ਮ:੪ ਤੋਂ ਪਿਛੋਂ।

(੨) ਅਲਾਹਣੀਆਂ ਮ: ੧ ।

(੩) ਅਲਾਹਣੀਆਂ ਮ: ੩ । 'ਵਾਰ' ਤੋਂ ਪਹਿਲਾਂ।

**ਧਨਾਸਰੀ ਰਾਗ ਵਿਚ—**

(੧) ਆਰਤੀ ਮ: ੧ । (ਨੋਟ-ਇਹ 'ਸ਼ਬਦ' ਗਿਣਿਆ ਗਿਆ ਹੈ) । ਸ਼ਬਦ ਮ: ੩ ਪਹਿਲਾਂ।

**ਸੂਹੀ ਰਾਗ ਵਿਚ—**

(੧) ਕੁਚਜੀ ਮ: ੧ । (ਨੋਟ-ਇਹ ਤਿੰਨੇ ਬਾਣੀਆਂ ਅਸ਼ਟਪਦੀਆਂ

(੨) ਸੁਚਜੀ ਮ: ੧ । ਅਤੇ ਛੰਤਾਂ ਦੇ ਵਿਚਕਾਰ ਹਨ) ।

(੩) ਗੁਣਵੰਤੀ ਮ: ੫ ।

**ਬਿਲਾਵਲ ਰਾਗ ਵਿਚ—**

(੧) ਥਿਤੀ ਮ: ੧ । } ਅਸ਼ਟਪਦੀਆਂ ਤੋਂ ਪਿਛੋਂ।

(੨) ਵਾਰ ਸਤ ਮ: ੩ ।

**ਰਾਮਕਲੀ—**

(੧) ਅਨੰਦ ਮ: ੩ ।

(੨) 'ਸਦੁ' ਬਾਬਾ ਸੁੰਦਰ ਜੀ । } ਅਸ਼ਟਪਦੀਆਂ ਤੇ ਛੰਤਾਂ

ਵਿਚਕਾਰ )

(੩) ਓਅੰਕਾਰੁ ਮ: ੧ । ੫੪ ਪਉੜੀਆਂ } ‘ਛੰਤਾਂ’ ਅਤੇ ‘ਵਾਰ’ ਦੇ ਵਿਚਕਾਰ ।

(੪) ਸਿਧ ਗੋਸਟਿ ਮ: ੧ । ੧੩ ਪਉੜੀਆਂ

(੧) ਅੰਜੁਲੀਆ ਮ: ੫ । ਅਸਟਪਦੀਆਂ ਤੋਂ ਪਿਛੋਂ ।

(੨) ਸੋਲਹੇ ਮ: ੧-੨੨
ਸੋਲਹੇ ਮ: ੩-੨੪ } ‘ਵਾਰ’ ਤੋਂ ਪਹਿਲਾਂ।
ਸੋਲਹੇ ਮ: ੪-੨
ਸੋਲਹੇ ਮ: ੫-੧੪

**ਤੁਖਾਰੀ ਰਾਗ ਵਿਚ—**

ਬਾਰਹ ਮਾਹ ਮ: ੧ । (ਨੋਟ ਇਹ ‘ਛੰਤਾਂ’ ਵਿਚ ਗਿਣਿਆ ਗਿਆ ਹੈ ) ।

**ਮਿਲਵੇਂ ਰਾਗ—**

ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੩੧ ਰਾਗਾਂ ਵਿਚ ਬਾਣੀ ਦਰਜ ਹੈ । ਪਰ ਕਈ ਰਾਗਾਂ ਵਿਚ ਕੁਝ ਸ਼ਬਦ ਐਸੇ ਹਨ, ਜੋ ਦੋ ਦੋ ਮਿਲਵੇਂ ਰਾਗਾਂ ਵਿਚ ਗਾਏ ਜਾਂਦੇ ਹਨ। ਅਤੇ ਕਈ ਰਾਗਾਂ ਦੀਆਂ ਅਗਾਂਹ ਹੋਰ ਹੋਰ ਕਿਸਮਾਂ ਭੀ ਦਿੱਤੀਆਂ ਗਈਆਂ ਹਨ। ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਰਾਗਾਂ ਸੰਬੰਧੀ ਇਹ ਦੋਵੇਂ ਗੱਲਾਂ ਭੀ ਜਾਣਨੀਆਂ ਜ਼ਰੂਰੀ ਹਨ ।

**ਰਾਗ ਦੀਆਂ ਵੱਖ ਵੱਖ ਕਿਸਮਾਂ—**

(੧) ਗਉੜੀ-
ਗੁਆਰੇਰੀ, ਚੇਤੀ, ਬੈਰਾਗਣਿ, ਪੂਰਬੀ, ਮਾਲਵਾ ਅਤੇ ਦੱਖਣੀ ।

(੨) ਵਡਹੰਸ-
ਦੱਖਣੀ

(੩) ਬਿਲਾਵਲ-

ਦੱਖਣੀ

(੪) ਮਾਰੂ-

ਦੱਖਣੀ

(੫) ਪ੍ਰਭਾਤੀ-

ਦੱਖਣੀ

(੬) ਰਾਮਕਲੀ-

ਦੱਖਣੀ

ਨੋਟ :- ਪਹਿਲੇ ਪੰਜ (ਗਉੜੀ, ਵਡਹੰਸ, ਬਿਲਾਵਲ, ਮਾਰੂ ਅਤੇ ਪ੍ਰਭਾਤੀ) ਰਾਗਾਂ ਵਿਚ ਤਾਂ ਸਿਰਫ ਕੁਝ ਸ਼ਬਦ, ਅਸ਼ਟਪਦੀਆਂ ਅਤੇ ਛੰਤ ਹੀ ਐਸੇ ਹਨ ਜੋ ਇਹਨਾਂ ਗਉੜੀ ਗੁਆਰੇਰੀ, ਗਉੜੀ ਚੇਤੀ, ਗਉੜੀ ਪੂਰਬੀ, ਗਉੜੀ ਮਾਲਵਾ, ਵਡਹੰਸ ਦੱਖਣੀ, ਮਾਰੂ ਦੱਖਣੀ ਆਦਿਕ ਰਾਗਾਂ ਵਿਚ ਮਿਲਦੇ ਹਨ, ਪਰ 'ਰਾਮਕਲੀ ਦੱਖਣੀ' ਵਿਚ ਇਕ ਲੰਮੀ ਸਾਰੀ ਬਾਣੀ ਹੈ ਜਿਸ ਦਾ ਨਾਮ ਹੈ 'ਓਅੰਕਾਰੁ'। ਸਿੱਖ ਜਨਤਾ ਵਿਚ ਇਸ ਬਾਣੀ ਦਾ ਨਾਮ 'ਦੱਖਣੀ ਓਅੰਕਾਰੁ' ਪ੍ਰਸਿੱਧ ਹੋ ਚੁਕਾ ਹੈ। ਲਫ਼ਜ਼ 'ਦੱਖਣੀ' ਨੂੰ 'ਰਾਮਕਲੀ' ਨਾਲੋਂ ਹਟਾ ਕੇ ਲਫ਼ਜ਼ 'ਓਅੰਕਾਰੁ' ਨਾਲ ਵਰਤਿਆ ਜਾ ਰਿਹਾ ਹੈ । ਇਥੇ ਇਸ ਭੁਲੇਖੇ ਦਾ ਨਿਰਨਾ ਕਰਨ ਦੀ ਲੋੜ ਹੈ ।

**'ਦੱਖਣੀ ਓਅੰਕਾਰੁ' ਕਿ 'ਓਅੰਕਾਰੁ' ?**

ਲਫ਼ਜ਼ 'ਦੱਖਣੀ' ਹੇਠ-ਲਿਖੇ ਤਰੀਕਿਆਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਹੋਇਆ ਹੈ :-

(੧) 'ਗਉੜੀ ਮਹਲਾ ੧ ਦੱਖਣੀ'-ਸ਼ਬਦ ਨੰ: ੫, ਪੰਨਾ ੧੫੨ ।

ਨੋਟ :- 'ਗਉੜੀ' ਦੀਆਂ ਹੋਰ ਕਿਸਮਾਂ ਲਿਖਣ ਦੇ ਤਰੀਕੇ-

ਗਉੜੀ ਚੇਤੀ ਮ:੧ ਗਉੜੀ ਗੁਆਰੇਰੀ ਮ: ੩

ਗਉੜੀ ਮ: ੩ ਗੁਆਰੇਰੀ, ਮ: ੩ ਗਉੜੀ ਬੈਰਾਗਣਿ ।

(੨) ਵਡਹੰਸ ਮਹਲਾ ੧ ਦੱਖਣੀ-ਅਲਾਹਣੀਆਂ ਨੰ: ੩ ਪੰਨਾ ੫੮੦

(੩) ਬਿਲਾਵਲ ਮਹਲਾ ੧ ਛੰਤ ਦੱਖਣੀ-ਛੰਤ ਨੰ: ੧, ਪੰਨਾ ੮੪੩

(੪) ਮਾਰੂ ਮ: ੧ ਦੱਖਣੀ-ਸੋਲਹੇ ਨੰ: ੧੩, ਪੰਨਾ ੧੦੩੩

(੫) ਪ੍ਰਭਾਤੀ ਮ: ੧ ਦੱਖਣੀ-ਅਸ਼ਟਪਦੀ ਨੰ: ੪, ਪੰਨਾ ੧੩੪੩

ਇਸੇ ਤਰ੍ਹਾਂ :

(੬) ਰਾਮਕਲੀ ਮ: ੧ ਦੱਖਣੀ-ਓਅੰਕਾਰੁ, ਪੰਨਾ ੯੨੯

**ਨੋਟ:**-ਇਥੇ ਹੇਠ ਲਿਖੀਆਂ ਗੱਲਾਂ ਧਿਅਨ-ਜੋਗ ਹਨ-

(੧) ਸਿਰਫ਼ ਗੁਰੂ ਨਾਨਕ ਸਾਹਿਬ ਨੇ 'ਦੱਖਣੀ' ਕਿਸਮ ਵਰਤੀ ਹੈ ।

(੨) ਪੰਨਾ ੧੫੨ ਉੱਤੇ 'ਗਉੜੀ ਮਹਲਾ ੧ ਦਖਣੀ' ਦਾ ਇਹ ਭਾਵ ਨਹੀਂ ਕਿ ਸ਼ਬਦ ਨੰ: ੫ 'ਦੱਖਣੀ' ਕਿਸਮ ਦਾ ਹੈ ।

(੩) ਪੰਨਾ ਨੰ: ੫੮੦ ਉੱਤੇ 'ਵਡਹੰਸ ਮਹਲਾ ੧ ਦੱਖਣੀ' ਦਾ ਭਾਵ ਇਹ ਨਹੀਂ । ਕਿ 'ਅਲਾਹਣੀ' ਨੰ: ੩ 'ਦੱਖਣੀ' ਕਿਸਮ ਦੀ ਹੈ ।

(੪) ਪੰਨਾ ਨੰ: ੮੪੩ ਉੱਤੇ 'ਬਿਲਾਵਲ ਮਹਲਾ ੧ ਛੰਤ ਦਖਣੀ' ਦਾ ਇਹ ਭਾਵ ਨਹੀਂ ਕਿ ਇਹ 'ਛੰਤ' ਨੰ: ੧ 'ਦੱਖਣੀ' ਕਿਸਮ ਦਾ ਹੈ।

(੫) ਪੰਨਾ ਨੰ: ੧੦੩੩ ਉੱਤੇ 'ਮਾਰੂ ਮਹਲਾ ੧ ਦਖਣੀ' ਤੋਂ ਇਹ ਮਤਲਬ ਨਹੀਂ ਨਿਕਲਦਾ ਕਿ 'ਸੋਲਹਾ' ਨੰ: ੧੩ 'ਦੱਖਣੀ' ਕਿਸਮ ਦਾ ਹੈ ।

(੬) ਪੰਨਾ ੧੩੪੩ ਉੱਤੇ 'ਪ੍ਰਭਾਤੀ ਮਹਲਾ ੧ ਦਖਣੀ' ਦਾ ਇਹ ਭਾਵ ਨਹੀਂ ਕਿ 'ਅਸ਼ਟਪਦੀ' ਨੰ: ੪ 'ਦੱਖਣੀ' ਕਿਸਮ ਦੀ ਹੈ।

ਇਸੇ ਤਰ੍ਹਾਂ :-

(੭) ਪੰਨਾ ੯੨੯ ਉੱਤੇ 'ਰਾਮਕਲੀ ਮਹਲਾ ੧ ਦਖਣੀ ਓਅੰਕਾਰ' ਦਾ ਭਾਵ ਇਹ ਨਹੀਂ ਹੈ ਕਿ ਬਾਣੀ 'ਓਅੰਕਾਰੁ' 'ਦੱਖਣੀ' ਕਿਸਮ ਦੀ ਹੈ।

ਜਿਵੇਂ 'ਗਉੜੀ' ਵਿਚ ਅਸੀ ਦੇਖ ਆਏ ਹਾਂ ਕਿ 'ਗਉੜੀ ਗੁਆਰੇਰੀ ਮਹਲਾ ੩' ਅਤੇ 'ਗਉੜੀ ਮਹਲਾ ੩ ਗੁਆਰੇਰੀ' ਦਾ ਇਕੋ ਹੀ ਭਾਵ ਹੈ, ਇਸੇ ਤਰ੍ਹਾਂ ਇਹਨਾਂ ਉਪਰਲੇ ਸਿਰ-ਲੇਖਾਂ ਦਾ ਭਾਵ ਭੀ ਇਉਂ ਹੈ :

ਗਉੜੀ ਦਖਣੀ ਮਹਲਾ ੧,

ਵਡਹੰਸ ਦਖਣੀ ਮਹਲਾ ੧,

ਬਿਲਾਵਲ ਦਖਣੀ ਮਹਲਾ ੧,

ਮਾਰੂ ਦਖਣੀ ਮਹਲਾ ੧,

ਬਿਲਾਵਲ ਦਖਣੀ ਮਹਲਾ ੧,

ਪ੍ਰਭਾਤੀ ਦਖਣੀ ਮਹਲਾ ੧,

ਰਾਮਕਲੀ ਦਖਣੀ ਮਹਲਾ ੧ (ਓਅੰਕਾਰ) ।

ਸੋ, ਬਾਣੀ ਦਾ ਨਾਮ 'ਓਅੰਕਾਰੁ' ਹੈ। 'ਦਖਣੀ ਓਅੰਕਾਰੁ' ਨਹੀਂ । ਇਸ ਬਾਣੀ ਦੀ ਪਹਿਲੀ ਪਾਉੜੀ ਪੜ੍ਹੋ :-

**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰ ਬੇਦ ਨਿਰਮਏ ॥ ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖ ਤਰੇ ॥੧॥**

ਕਿਤੇ ਵੀ ਲਫ਼ਜ਼ 'ਦੱਖਣੀ ਓਅੰਕਾਰਿ' ਨਹੀਂ ਹੈ, ਸਿਰਫ਼ 'ਓਅੰਕਾਰੁ' ਹੈ। 'ਬਾਣੀ' ਦਾ ਨਾਮ 'ਬਾਣੀ' ਦੇ ਵਿਚੋਂ ਹੀ ਲਿਆ ਗਿਆ ਹੈ ।

**ਦੋ ਦੋ ਮਿਲਵੇਂ ਰਾਗ—**

ਦੋ ਦੋ ਮਿਲਵੇਂ ਰਾਗ ਹੇਠ-ਲਿਖੇ ਅਨੁਸਾਰ ਮਿਲਦੇ ਹਨ :

ਗਉੜੀ ਮਾਝ, (੨) ਆਸਾ ਕਾਫੀ, (੩) ਤਿਲੰਗ ਕਾਫੀ, (੪) ਸੂਹੀ ਕਾਫੀ, (੫) ਸੂਹੀ ਲਲਿਤ, (੬) ਬਿਲਾਵਲ ਗੌਂਡ, (੭) ਮਾਰੀ ਕਾਫੀ, (੮) ਬਸੰਤ ਹਿੰਡੋਲ, (੯) ਕਲਿਆਣ ਭੋਪਾਲੀ, (੧੦) ਪ੍ਰਭਾਤੀ ਬਿਭਾਸ, (੧੧) ਰਾਗ ਆਸਾ ਵਿਚ 'ਆਸਾਵਰੀ' ਭੀ ਦਿੱਤਾ ਗਿਆ ਹੈ।

ਇਸ ਤਰ੍ਹਾਂ ੩੧ ਰਾਗਾਂ ਤੋਂ ਇਲਾਵਾ ਹੇਠ ਲਿਖੇ ੬ ਹੋਰ ਰਾਗ ਭੀ ਵਰਤੇ ਗਏ ਹਨ-ਲਲਿਤ, ਆਸਾਵਰੀ, ਹਿੰਡੋਲ, ਭੋਪਾਲੀ, ਬਿਭਾਸ ਅਤੇ ਕਾਫੀ ।

**ਕਾਫੀ ਛੰਦ—**

ਸਾਡੇ ਵਿਦਵਾਨ ਜਿਵੇਂ 'ੳਅੰਕਾਰੁ' ਨੂੰ 'ਦਖਣੀ ੳਅੰਕਾਰੁ' ਲਿਖਣ ਦਾ ਟਪਲਾ ਖਾ ਗਏ ਹਨ, ਤਿਵੇਂ 'ਕਾਫੀ' ਨੂੰ ਇਕ 'ਰਾਗ' ਸਮਝਣ ਦੇ ਥਾਂ 'ਛੰਦ' ਦੀ ਇਕ ਕਿਸਮ ਸਮਝ ਰਹੇ ਹਨ, ਅਤੇ ਆਖਦੇ ਹਨ ਕਿ ਪੰਜਾਬੀ ਵਿਚ ਸਭ ਤੋਂ ਪਹਿਲਾਂ 'ਕਾਫੀਆਂ' ਗੁਰੂ ਨਾਨਕ ਦੇਵ ਜੀ ਨੇ ਲਿਖੀਆਂ ਸਨ। ਇਸ ਖ਼ਿਆਲ ਦੀ ਪ੍ਰੋੜ੍ਹਤਾ ਲਈ ਉਹ ਸੱਜਣ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਭੀ ਪੇਸ਼ ਕਰਦੇ ਹਨ।

**'ਕਾਫੀ' ਛੰਦ ਕਿ ਰਾਗ ?**

ਲਫ਼ਜ਼ 'ਕਾਫੀ' ਹੇਠ ਲਿਖੇ ਅਨੁਸਾਰ ਸਿਰ-ਲੇਖਾਂ ਵਿਚ ਮਿਲਦਾ ਹੈ :-

(੧) ਰਾਗ ਆਸਾ ਘਰੁ ੮ ਦੇ ਕਾਫੀ ਮਹਲਾ ੪

ਇਸ ਸਿਰ-ਲੇਖ ਹੇਠ ੨ ਸ਼ਬਦ ਹਨ । ਸਿਰ-ਲੇਖ ਦਾ ਲਫ਼ਜ਼ 'ਕੇ' ਵਿਆਕਰਨ ਅਨੁਸਾਰ 'ਪੁਲਿੰਗ ਬਹੁ-ਵਚਨ' ਹੈ; 'ਛੰਦ' ਦਾ ਲਫ਼ਜ਼ 'ਕਾਫੀ' ਇਸਤ੍ਰੀ ਲਿੰਗ ਇਕ-ਵਚਨ ਹੁੰਦਾ ਹੈ । ਲਫ਼ਜ਼ 'ਕਾਫੀ' ਦਾ ਹੇਠਲਾ ਅੰਕ ੨ ਦੱਸਦਾ ਹੈ ਕਿ ਇਸ ਸਿਰ-ਲੇਖ ਦੇ ਹੇਠ ਦੋ ਸ਼ਬਦ ਹਨ । ਜੇ ਇਹ 'ਕਾਫੀਆਂ' ਹੁੰਦੀਆਂ ਤਾਂ ਸਿਰ-ਲੇਖ ਵਿਚ 'ਕੇ' ਦੇ ਥਾਂ 'ਕੀਆਂ' ਹੁੰਦਾ, ਅਤੇ 'ਕਾਫੀ' ਦੇ ਥਾਂ 'ਕਾਫ਼ੀਆਂ' ਹੁੰਦਾ। (ਵੇਖੋ ਪੰਨਾ ੩੬੯)

(੨) ਆਸਾ ਘਰੁ ੮ ਕਾਫੀ ਮਹਲਾ ੫

ਇਸ ਸਿਰ-ਲੇਖ ਦੇ ਹੇਠ ੧੮ ਸ਼ਬਦ ਦਰਜ ਹਨ (ਪੰਨਾ ੩੯੬ ਤੋਂ ੪੦੧) । ਜੇ ਲਫ਼ਜ਼ 'ਕਾਫੀ' ਕਿਸੇ ਛੰਦ ਦਾ ਨਾਮ ਹੁੰਦਾ, ਤਾਂ 'ਕਾਫੀ' ਤੋਂ ਬਹੁ-ਵਚਨ 'ਕਾਫੀਆਂ' ਹੁੰਦਾ, ਜਿਵੇਂ 'ਅਸ਼ਟਪਦੀ' ਤੋਂ 'ਅਸ਼ਟਪਦੀਆਂ' ਹੈ। ਸੋ, ਇਸ ਸਿਰ-ਲੇਖ ਦਾ ਭਾਵ ਇਉਂ ਹੈ-ਆਸਾ ਕਾਫੀ ਮਹਲਾ ੫ ਘਰੁ ੮ ।

(੩) 'ਆਸਾ ਕਾਫੀ ਮਹਲਾ ੧ ਘਰੁ ੮ ਅਸ਼ਟਪਦੀਆਂ'। ਇਥੇ ਤਾਂ ਕਿਸੇ ਸ਼ੱਕ ਦੀ ਲੋੜ ਹੀ ਨਹੀਂ ਹੈ। 'ਆਸਾ-ਕਾਫੀ' ਮਿਲਵਾਂ ਰਾਗ ਹੈ।

(੪) 'ਤਿਲੰਗ ਮਹਲਾ ੯ ਕਾਫੀ' ਦੇ ਥਾਂ 'ਕਾਫੀਆਂ' ਹੁੰਦਾ । ਇਹ ਤਿਲੰਗ-ਕਾਫੀ ਮਹਲਾ ੯ ।

(੫) 'ਸੂਹੀ ਮਹਲਾ ੯ ਕਾਫੀ ਘਰੁ ੧੦'। ਇਸ ਸਿਰ-ਲੇਖ ਹੇਠ ੩ 'ਅਸਟਪਦੀਆਂ' ਹਨ । ਅੰਕ ਨੰ: ੩ ਵਾਂਗ ਇਸ ਦਾ ਭਾਵ ਹੈ 'ਸੂਹੀ-ਕਾਫੀ ਮਹਲਾ ੧ ਘਰੁ ੧੦'।

(੬) 'ਰਾਗੁ ਸੂਹੀ ਮਹਲਾ ੫ ਅਸ਼ਟਪਦੀਆਂ ਘਰੁ ੧੦ ਕਾਫੀ' ਇਥੇ ਦੋ ਅਸਟਪਦੀਆਂ ਹਨ, ਪਰ ਲਫ਼ਜ਼ 'ਕਾਫੀ' ਇਕ-ਵਚਨ ਹੈ। ਸੋ ਇਹ ਭੀ 'ਸੂਹੀ-ਕਾਫੀ' ਮਿਲਵਾਂ ਰਾਗ ਹੀ ਹੈ।

(੭) 'ਮਾਰੂ ਕਾਫੀ ਮਹਲਾ ੧ ਘਰ ੨ (ਪੰਨਾ ੧੦੧੪) । ੩ ਅਸਟਪਦੀਆ ਹਨ । ਲਫ਼ਜ਼ 'ਕਾਫੀ' ਇਕ-ਵਚਨ ਹੈ। ਪੰਨਾ ੧੦੧੯ ਉੱਤੇ ਸਿਰ-ਲੇਖ ਹੈ 'ਮਾਰੂ ਮਹਲਾ ੫ ਘਰੁ ੮ ਅੰਜੁਲੀਆ'। 'ਅੰਜੁਲੀ' ਇਕ-ਵਚਨ ਹੈ, 'ਅੰਜੁਲੀਆ' ਬਹੁ-ਵਚਨ । ਤਿਵੇਂ ਹੀ ਪੰਨਾ ੧੦੧੪ ਉਤੇ ਲਫ਼ਜ਼ 'ਕਾਫੀ' ਤੋਂ ਬਹੁ ਵਚਨ 'ਕਾਫੀਆਂ' ਹੁੰਦਾ ਹੈ।

ਸੋ, ਗੁਰੂ ਗ੍ਰੰਥ ਸਾਹਿਬ ਵਿਚ ਲਫ਼ਜ਼ 'ਕਾਫੀ' ਰਾਗ ਕਾਫੀ ਵਾਸਤੇ ਹੈ, ਛੰਤ ਵਾਸਤੇ ਨਹੀਂ ।

**ਬਾਣੀ ਦਾ ਵੇਰਵਾ—**

ਤ੧ ਰਾਗਾਂ ਵਿਚ ਦੀ ਬਾਣੀ:-

| | ਸ਼ਬਦ | ਅਸਟਪਦੀਆਂ | ਛੰਤ | ਜੋੜ |
|---|---|---|---|---|
| ਮਹਲਾ ੧- | ੨੦੯ | ੧੨੩ | ੨੫ | ੩੫੭ |
| ਮਹਲਾ ੩- | ੧੭੨ | ੭੯ | ੧੯ | ੨੭੦ |
| ਮਹਲਾ ੪- | ੨੬੪ | ੫੮ | ੩੮ | ੩੬੦ |
| ਮਹਲਾ ੫- | ੧੩੨੨ | ੪੫ | ੬੩ | ੧੪੩੦ |
| ਮਹਲਾ ੯- | ੫੯ | | | ੫੯ |
| ਜੋੜ | ੨੦੨੬ | ੩੦੫ | ੧੪੫ | ੨੪੭੬ |

**ਵਾਰਾਂ—**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੨੨ ਵਾਰਾਂ ਹਨ-

| | |
|---|---|
| ਗੁਰੂ ਨਾਨਕ ਦੇਵ ਜੀ ਦੀਆਂ-ਮਾਝ, ਆਸਾ, ਮਲਾਰ ਵਿਚ- | ੩ |
| ਗੁਰੂ ਅਮਰਦਾਸ ਜੀ ਦੀਆਂ-ਗੂਜਰੀ, ਸੂਹੀ, ਰਾਮਕਲੀ, ਮਾਰੂ ਵਿਚ- | ੪ |
| ਗੁਰੂ ਰਾਮਦਾਸ ਜੀ ਦੀਆਂ-ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ, ਕਾਨੜਾ ਵਿਚ- | ੮ |
| ਗੁਰੂ ਅਰਜਨ ਸਾਹਿਬ ਜੀ ਦੀਆਂ-ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤ ਵਿਚ- | ੬ |
| ਸੱਤੇ ਬਲਵੰਡ ਦੀ-ਰਾਮਕਲੀ ਵਿਚ- | ੧ |
| | ------- |
| | ਜੋੜ ੨੨ |

**ਰਾਗਾਂ ਅਨੁਸਾਰ 'ਵਾਰਾਂ' ਦਾ ਵੇਰਵਾ**

ਗਉੜੀ -੨
ਗੂਜਰੀ -੨
ਰਾਮਕਲੀ -੩
ਮਾਰੂ -੨
=੯

ਬਾਕੀ ਹੇਠ-ਲਿਖੇ ੧੩ ਰਾਗਾਂ ਵਿਚ ਇਕ ਇਕ 'ਵਾਰ':-

ਸਿਰੀ ਰਾਗ, ਮਾਝ, ਆਸਾ, ਬਿਹਾਗੜਾ, ਵਡਹੰਸ, ਸੋਰਠਿ, ਜੈਤਸਰੀ, ਸੂਹੀ, ਬਿਲਾਵਲ, ਬਸੰਤ, ਸਾਰੰਗ, ਮਲਾਰ ਅਤੇ ਕਾਨੜਾ=੧੩

ਨੋਟ-ਸੱਤੇ ਬਲਵੰਡ ਦੀ 'ਵਾਰ' ਅਤੇ ਰਾਗ-ਬਸੰਤ ਦੀ 'ਵਾਰ' ਤੋਂ ਛੁਟ ਬਾਕੀ ਹਰੇਕ 'ਵਾਰ' ਦੀਆਂ ਪਉੜੀਆਂ ਦੇ ਨਾਲ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਸ਼ਲੋਕ ਭੀ ਦਰਜ ਹਨ।

**ਭਗਤਾਂ ਦੀ ਬਾਣੀ—**

ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗਾਂ ਵਿਚੋਂ ੨੨ ਰਾਗਾਂ ਵਿਚ ਭਗਤਾਂ ਦੀ ਬਾਣੀ ਹੈ। ਭਗਤਾਂ ਦੇ ਸਾਰੇ ਸ਼ਬਦ ੩੪੯ ਹਨ, ਅਤੇ ਭਗਤ-ਬਾਣੀ ਚਿਵ ੩ ਸ਼ਬਦ ਗੁਰੂ ਅਰਜਨ ਸਾਹਿਬ ਜੀ ਦੇ ਭੀ ਹਨ । ਕੁੱਲ ਜੋੜ ੩੫੨ ਹੈ ।

ਵੇਰਵਾ:-

| | | | |
|---|---|---|---|
| ਕਬੀਰ ਜੀ | -੨੨੪ | ਭੀਖਨ ਜੀ | -੨ |
| ਨਾਮਦੇਵ ਜੀ | -੬੧ | ਸੂਰਦਾਸ ਜੀ | -੧(ਸਿਰਫ਼ ਤੁਕ) |
| ਰਵਿਦਾਸ ਜੀ | -੪੦ | ਪਰਮਾਨੰਦ ਜੀ | -੧ |
| ਤ੍ਰਿਲੋਚਨ ਜੀ | - ੪ | ਸੈਣ ਜੀ | -੧ |
| ਫਰੀਦ ਜੀ | - ੪ | ਪੀਪਾ ਜੀ | -੧ |
| ਬੈਣੀ ਜੀ | - ੩ | ਸਧਨਾ ਜੀ | -੧ |
| ਧੰਨਾ ਜੀ | - ੩ | ਰਾਮਾਨੰਦ ਜੀ | -੧ |
| ਜੈਦੇਵ ਜੀ | - ੨ | ਗੁਰੂ ਅਰਜਨ ਦੇਵ ਜੀ | -੩ |
| | | ਜੋੜ ____ | ੩੫੨ |

ਸ਼ਬਦਾਂ ਤੋਂ ਇਲਾਵਾ ਗਉੜੀ ਰਾਗ ਵਿਚ ਕਬੀਰ ਜੀ ਦੀਆਂ ੮ ਹੋਰ ਬਾਣੀਆਂ ਹਨ-

ਬਾਵਨ ਅਖਰੀ

ਪੰਦ੍ਰਹ ਥਿਤੀ

ਸਤ ਵਾਰ

ਕਬੀਰ ਜੀ ਅਤੇ ਫਰੀਦ ਜੀ ਦੇ ਸ਼ਲੋਕਾਂ ਦੇ ਸੰਗ੍ਰਹ ਭੀ ਹਨ :-

| | |
|---|---|
| ਕਬੀਰ ਜੀ- ੨੪੩ | ਇਹਨਾਂ ਸ਼ਲੋਕਾਂ ਵਿਚ ਗੁਰ-ਵਿਅਕਤੀਆਂ ਦੇ ਭੀ ਕੁਝ |
| ਫਰੀਦ ਜੀ- ੧੩੦ | ਸ਼ਲੋਕ ਹਨ |

**ਭੱਟ ਆਤੇ ਬਾਬਾ ਸੁੰਦਰ ਜੀ-**

ਬਾਬਾ ਸੁੰਦਰ ਜੀ ਦੀ ਬਾਣੀ 'ਸਦੁ' ਰਾਗ ਰਾਮਕਲੀ ਵਿਚ ਹੈ। = ੬ ਪਉੜੀਆਂ ।

ਹੇਠ ਲਿਖੇ ਭੱਟਾਂ ਦੇ ਸਵਯੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ :-

(੧) ਕੱਲਸਹਾਰ

(੨) ਜਾਲਪ

(੩) ਕੀਰਤ

(੪) ਭਿੱਖਾ

(੫) ਸਲ੍ਹ

(੬) ਭਲ੍ਹ

(੭) ਨਲ੍ਹ

(੮) ਬਲ੍ਹ

(੯) ਗਯੰਦ

(੧੦) ਹਰਿਬੰਸ

## ਲਫ਼ਜ਼ 'ਮਹਲਾ' ਦਾ ਉੱਚਾਰਨ

ਸੰਨ ੧੯੩੧ ਵਿਚ ਰੋਜ਼ਾਨਾ ਅਖ਼ਬਾਰ 'ਅਕਾਲੀ' ਦੇ ਇਕ ਪਰਚੇ ਵਿਚ ਮੈਂ ਇਸ ਸੰਬੰਧੀ ਇਕ ਮਜ਼ਮੂਨ ਲਿਖ ਕੇ ਭੇਜਿਆ, ਤਾਂ ਇਕ ਅੱਜ-ਕੱਲ ਦੇ ਪੜ੍ਹੇ-ਲਿਖੇ ਉੱਘੇ ਵਿਦਵਾਨ ਮਿੱਤਰ ਨੇ ਮੈਨੂੰ ਚਿੱਠੀ ਲਿਖੀ ਕਿ ਲਫ਼ਜ਼ 'ਮਹਲਾ' ਦਾ ਉੱਚਾਰਨ 'ਮਹੱਲਾ' ਕਰਨਾ ਚਾਹੀਦਾ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ 'ਸਚੁ ਖੰਡ' ਹੈ ਜਿਸ ਵਿਚ 'ਮਹੱਲੇ' 'ਘਰ' 'ਪਉੜੀਆਂ' ਹੋਣੇ ਕੁਦਰਤੀ ਗੱਲ ਹੈ।

ਸੋ, ਲਫ਼ਜ਼ 'ਮਹਲਾ' ਦਾ ਜੋ 'ਮਹੱਲਾ' ਉੱਚਾਰਨ ਚੱਲ ਪਿਆ ਹੈ, ਇਸ ਦਾ ਅਸਲ ਕਾਰਨ ਇਹ ਜਾਪਦਾ ਹੈ ਕਿ ਸਿਰ-ਲੇਖ ਦੇ ਲਫ਼ਜ਼ 'ਮਹਲਾ' ਨਾਲ ਹੀ ਆਮ ਤੌਰ ਤੇ ਲਫ਼ਜ਼ 'ਘਰੁ' ਭੀ ਲਿਖਿਆ ਮਿਲਦਾ ਹੈ; ਤੇ, ਘਰਾਂ, ਮਹੱਲਿਆਂ ਦੇ ਸੰਬੰਧ ਨੂੰ ਹਰ ਕੋਈ ਜਾਣਦਾ ਹੀ ਹੈ । ਤਾਂ ਤੇ ਸਭ ਤੋਂ ਪਹਿਲਾਂ ਇਹ ਸਮਝਣ ਦੀ ਲੋੜ ਹੈ ਕਿ ਲਫ਼ਜ਼ 'ਘਰ' ਦੇ ਵਰਤਣ ਤੋਂ ਕੀਹ ਭਾਵ ਹੈ।

(੧) ਸਿਰੀ ਰਾਗ ਦੀ ਭਗਤ-ਬਾਣੀ ਦੇ ਸ਼ੁਰੂ ਵਿਚ ਇਕ ਸਿਰ-ਲੇਖ ਇਉਂ ਲਿਖਿਆ ਮਿਲਦਾ ਹੈ-ਸਿਰੀ ਰਾਗੁ ॥

ਕਬੀਰ ਜੀਓ ਕਾ ॥ **ਏਕੁ ਸੁਆਨੁ ਕੈ ਘਰਿ ਗਾਵਣਾ ॥**

ਇਥੇ ਅਖ਼ੀਰਲੀ ਤੁਕ, 'ਏਕੁ ਸੁਆਨੁ ਕੈ ਘਰਿ ਗਾਵਣਾ' ਨੂੰ ਧਿਆਨ ਨਾਲ ਪੜ੍ਹਨ ਤੇ ਸਮਝਣ ਦੀ ਲੋੜ ਹੈ । ਲਫ਼ਜ਼ 'ਕੈ ਘਰਿ' ਦਾ ਅਰਥ ਹੈ 'ਦੇ ਘਰ ਵਿਚ '। ਲਫ਼ਜ਼ 'ਕੈ' ਵਿਆਕਰਨ ਅਨੁਸਾਰ 'ਸੰਬੰਧਕ' ਹੈ। ਇਸ ਤੋਂ-ਪਹਿਲਾਂ ਕੋਈ ਐਸਾ 'ਨਾਂਵ' ਚਾਹੀਦਾ ਹੈ ਜਿਸ ਦੇ ਨਾਲ ਇਸ ਸੰਬੰਧਕ 'ਕੈ' ਦਾ 'ਸੰਬੰਧ' ਹੈ। ਇਸ ਤੋਂ ਪਹਿਲਾਂ ਲਫ਼ਜ਼ 'ਸੁਆਨੁ' ਹੈ। ਪਰ ਜੇ ਲਫ਼ਜ਼ 'ਸੁਆਨੁ' ਨਾਲ ਲਫ਼ਜ਼ 'ਕੈ' ਦਾ ਸੰਬੰਧ ਹੁੰਦਾ ਤਾਂ ਇਸ ਦੇ ਅਖ਼ੀਰ ਤੇ ( ੁ ) ਨਹੀਂ ਹੋ ਸਕਦਾ ਸੀ, ਜਿਵੇਂ :-

**'ਦੀਵਾ ਮੇਰਾ ਏਕੁ ਨਾਮੁ, ਦੁਖੁ, ਵਿਚਿ ਪਾਇਆ ਤੇਲੁ'**-ਇਸ ਤੁਕ ਦੇ ਲਫ਼ਜ਼ 'ਵਿਚਿ' ਦਾ ਸੰਬੰਧ ਲਫ਼ਜ਼ 'ਦੁਖੁ' ਨਾਲ ਨਹੀਂ ਹੋ ਸਕਦਾ;

**'ਦਾਸੁ ਕਬੀਰੁ ਤੇਰੀ ਪਨਹ ਸਮਾਨਾ । ਭਿਸਤੁ ਨਜੀਕਿ ਰਾਖੁ-ਰਹਮਾਨਾ'**

-ਇਸੇ ਸੰਬੰਧਕ 'ਨਜੀਕਿ' ਦਾ ਸੰਬੰਧ ਲਫ਼ਜ਼ 'ਭਿਸਤੁ' ਨਾਲ ਨਹੀਂ ਹੋ ਸਕਦਾ ਕਿਉਂਕਿ ਲਫ਼ਜ਼ 'ਭਿਸਤੁ' ਦੇ ਅਖ਼ੀਰ ਵਿਚ ( ੁ ) ਕਾਇਮ ਹੈ।

ਸੋ 'ਏਕੁ ਸੁਆਨੁ ਕੈ ਘਰਿ ਗਾਵਣਾ' ਵਿਚ ਲਫ਼ਜ਼ 'ਕੈ' ਨਾਲ ਸੰਬੰਧ ਰੱਖਣ ਵਾਲੇ 'ਨਾਂਵ' ਦੀ ਕਿਸੇ ਹੋਰ ਥਾਂ ਭਾਲ ਕਰਨੀ ਪਵੇਗੀ । ਇਸੇ ਹੀ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਸ਼ਬਦ ਨੰਬਰ ੨੯ (ਪੰਨਾ ਨੰ: ੨੪ ਉਤੇ) ਇਉਂ ਦਰਜ ਹੈ-

**ਸਿਰੀ ਰਾਗੁ ਮਹਲਾ ੧ ਘਰ ੪॥ ਏਕੁ ਸੁਆਨੁ ਦੁਇ ਸੁਆਨੀ ਨਾਲ ...**

ਉਸ ਸਿਰ-ਲੇਖ ਤੇ ਇਸ ਸ਼ਬਦ ਦੀ ਪਹਿਲੀ ਤੁਕ ਨੂੰ ਆਹਮੋ ਸਾਹਮਣੇ ਰੱਖ ਕੇ ਪੜ੍ਹਿਆਂ ਅਸੀ ਸਹਜੇ ਹੀ ਸਿਰ-ਲੇਖ ਦੇ ਇਹ ਅਰਥ ਕਰ ਸਕਦੇ ਹਾਂ-ਕਬੀਰ ਜੀ ਦੇ ਸ਼ਬਦ ਨੂੰ ਉਸ ਸ਼ਬਦ ਦੇ 'ਘਰ' ਵਿਚ ਗਾਵਣਾ ਹੈ ਜਿਸ ਦੀ ਪਹਿਲੀ ਤੁਕ ਹੈ 'ਏਕੁ ਸੁਆਨੁ ਦੁਇ ਸੁਆਨੀ ਨਾਲਿ' । ਇਸ ਸ਼ਬਦ ਦਾ 'ਘਰੁ ੪' ਹੈ, ਸੋ ਕਬੀਰ ਜੀ ਦਾ ਸ਼ਬਦ ਭੀ 'ਘਰ ੪' ਵਿਚ ਹੀ ਗਾਵਣਾ ਹੈ ।

ਕਬੀਰ ਜੀ ਦੇ ਸ਼ਬਦ ਦੇ ਸਿਰ-ਲੇਖ ਦੇ ਥਾਂ 'ਏਕੁ ਸੁਆਨੁ ਕੈ ਘਰਿ ਗਾਵਣਾ' ਕਿਉਂ ਲਿਖਿਆ ਹੈ-ਇਹ ਘੁੰਡੀ ਸਮਝਣ ਵਾਸਤੇ ਮੇਰੀ ਪੁਸਤਕ 'ਗੁਰਮਤਿ ਪ੍ਰਕਾਸ਼' ਪੜ੍ਹੋ, ਪੰਨਾ ੩੫।

ਉੱਪਰ-ਲਿਖੇ ਪ੍ਰਮਾਣ ਤੋਂ ਅਸਾਂ ਇਹ ਸਮਝ ਲਿਆ ਹੈ ਕਿ ਲਫ਼ਜ਼ 'ਘਰ' ਦਾ ਸੰਬੰਧ 'ਗਾਉਣ' ਨਾਲ ਹੈ; ਲਫ਼ਜ਼ 'ਮਹਲਾ' ਨਾਲ ਨਹੀਂ।

ਇਸੇ ਤਰਾਂ :-

ਸਿਰੀ ਰਾਗ ਵਿਚ ਭਗਤ ਬੇਣੀ ਜੀ ਦੇ ਸ਼ਬਦ ਦੇ ਸ਼ੁਰੂ ਵਿਚ ਭੀ ਸਿਰ-ਲੇਖ ਵਜੋਂ ਇਉਂ ਲਿਖਿਆ ਹੈ :-

**ਸਿਰੀ ਰਾਗੁ ਬਾਣੀ ਭਗਤ ਬੇਣੀ ਜੀਉ ਕੀ ॥ ਪਹਰਿਆ ਕੈ ਘਰਿ ਗਾਵਣਾ ॥**

ਕਿਸ 'ਘਰ' ਵਿਚ ਗਾਵਣਾ ਹੈ ? ਉਸ ਸ਼ਬਦ ਦੇ 'ਘਰ' ਵਿਚ ਜਿਸ ਦਾ ਸਿਰਲੇਖ 'ਪਹਰੇ' ਹੈ; ਤੇ ਉਹ ਸਿਰ-ਲੇਖ ਇਉਂ ਹੈ-ਸਿਰੀ ਰਾਗ ਪਹਰੇ ਮਹਲਾ ੧ ਘਰ ੧

ਇਹ ਦੋਵੇਂ ਪ੍ਰਮਾਣ ਇਹ ਗੱਲ ਸਾਬਤ ਕਰਨ ਵਾਸਤੇ ਕਾਫ਼ੀ ਹਨ ਕਿ ਲਫ਼ਜ਼ 'ਘਰ' ਦਾ ਸੰਬੰਧ ਸਿਰਫ਼ 'ਗਾਉਣ' ਨਾਲ ਹੈ, ਲਫ਼ਜ਼ 'ਮਹਲਾ' ਦੇ ਨਾਲ ਇਸ ਦਾ ਕੋਈ ਭੀ ਸੰਬੰਧ ਨਹੀਂ ਪੈਂਦਾ ।

ਪਾਠਕਾਂ ਦੀ ਦਿਲਚਸਪੀ ਅਤੇ ਹੋਰ ਵਧੀਕ ਤਸੱਲੀ ਵਾਸਤੇ ਇਹ ਗੱਲ ਦੱਸਣੀ ਭੀ ਸੁਆਦਲੀ ਹੋਵੇਗੀ ਕਿ ਲਫ਼ਜ਼ 'ਘਰ' ਸਿਰਫ 'ਮਹਲਾ' ਦੇ ਨਾਲ ਹੀ ਨਹੀਂ ਆਉਂਦਾ, ਭਗਤਾਂ ਦੇ ਸ਼ਬਦਾਂ ਦੇ ਸਿਰ-ਲੇਖਾਂ ਵਿਚ ਭੀ ਮਿਲਦਾ ਹੈ; ਜਿਵੇਂ :

ਭੈਰਉ ਕਬੀਰ ਜੀਉ ਘਰੁ ੧

ਭੈਰਉ ਕਬੀਰ ਜੀਉ ਅਸਟਪਦੀ ਘਰੁ ੨

ਭੈਰਉ ਨਾਮਦੇਉ ਜੀ ਘਰੁ ੧

ਭੈਰਉ ਨਾਮਦੇਉ ਜੀ ਘਰੁ ੨

ਤੇ, ਇਹ, ਕਿਸੇ ਭੀ 'ਮਹੱਲੇ' ਦੀ ਵੰਡ ਵਿਚ ਨਹੀਂ ਆਉਂਦੇ । ਜੇ ਗੁਰੂ ਗ੍ਰੰਥ ਸਾਹਿਬ 'ਸੱਚ ਖੰਡ' ਹੈ , ਅਤੇ ਮਹੱਲਿਆਂ ਘਰਾਂ ਵਿਚ ਵੰਡਿਆ ਹੋਇਆ ਹੈ, ਤਾਂ ਭਗਤਾਂ ਦੇ ਘਰ ਕਿਸ ਮਹੱਲੇ ਵਿਚ ਗਿਣੀਏ ? ਸੋ ਇਹ ਲਫ਼ਜ਼ 'ਮਹਲਾ' 'ਮਹੱਲਾ' ਨਹੀਂ ਹੈ । ਸਿਰੀ ਰਾਗ ਵਿਚ ਗੁਰੂ ਨਾਨਕ ਸਾਹਿਬ ਦੇ ਸ਼ਬਦ ਨੰ: ੬ ਅਤੇ ੧੨ ਦਾ ਸਿਰ-ਲੇਖ ਇਉਂ ਹੈ-'ਸਿਰੀ ਰਾਗੁ ਮਹਲੁ ੧' (ਲਫ਼ਜ਼ 'ਮਹਲੁ' ਦੇ ਅਖ਼ੀਰ ਵਿਚ ( ੁ ) ਹੈ) ।

ਜੇ ਲਫ਼ਜ਼ 'ਮਹਲਾ' ਨੂੰ 'ਮਹੱਲਾ' ਪੜ੍ਹਨਾ ਹੁੰਦਾ ਤਾਂ ਲਫ਼ਜ਼ 'ਮਹਲੁ' ਨੂੰ 'ਮਹੱਲ' ਪੜ੍ਹਨਾ ਠੀਕ ਹੁੰਦਾ; ਪਰ, ਇਸ ਤਰ੍ਹਾਂ 'ਮਹੱਲਾ' ਤੇ 'ਮਹੱਲ' ਦੋ ਵੱਖ ਵੱਖ ਚੀਜ਼ਾਂ ਬਣ ਜਾਂਦੀਆਂ ਹਨ । ਮਹੱਲ-ਇਕ ਵੱਡਾ ਮਕਾਨ,

ਮਹੱਲਾ-ਉਹ ਥਾਂ ਜਿਥੇ ਕਈ ਮਕਾਨ ਇਕੱਠੇ ਬਣੇ ਹੋਏ ਹਨ । ਸੋ 'ਮਹਲਾ' ਦਾ ਉਚਾਰਨ 'ਮਹੱਲਾ' ਨਹੀਂ ਹੈ, ਅਤੇ ਇਸ ਦਾ ਕੋਈ ਵੀ ਸੰਬੰਧ ਲਫ਼ਜ਼ 'ਘਰ' ਨਾਲ ਨਹੀਂ ਹੈ ।

**ਤਾਂ ਫਿਰ, ਇਸ ਲਫ਼ਜ਼ ਨੂੰ ਕਿਵੇਂ ਉੱਚਾਰਨਾ ਹੈ ?**

ਲਫ਼ਜ਼ 'ਮਹਲਾ' ਸਿਰਫ਼ ਸਿਰ-ਲੇਖ ਵਿਚ ਹੀ ਨਹੀਂ ਹੈ, ਬਾਣੀ ਵਿਚ ਭੀ ਕਈ ਵਾਰੀ ਆਉਂਦਾ ਹੈ; ਜਿਵੇਂ :-

(੧) ਫਰੀਦਾ 'ਮਹਲ' ਨਿਸਖਣ ਰਹਿ ਗਏ ਵਾਸਾ ਆਇਆ ਤਲਿ।

(੨) 'ਮਹਲਾ' ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨਿ ਹਦੂਰਿ।

(੩) ਕਹਾ ਸੁ ਘਰ ਦਰ ਮੰਡਪ 'ਮਹਲਾ' ਕਹਾ ਸੁ ਬੰਕ ਸਰਾਈ।

(੪) 'ਮਹਲ' ਕੁਚਜੀ ਮੜਵੜੀ ਕਾਲੀ ਮਨਹੁ ਕੁਸੁਧ।

(੫) 'ਮਹਲਾ' ਮੰਝਿ ਨਿਵਾਸੁ ਸਬਦਿ ਸਵਾਰੀਆ।

(੬) ਮਹਲੀ 'ਮਹਿਲ' ਬੁਲਾਈਐ, ਸੋ ਪਿਰੁ ਰਾਵੈ ਰੰਗਿ।

(੭) ਮਹਰਮੁ 'ਮਹਲ' ਨਾ ਕੋ ਅਟਕਾਵੈ।

ਇਹਨੀਂ ਸਭਨੀਂ ਥਾਈਂ ਲਫ਼ਜ਼ 'ਮਹਲ' ਜਾਂ 'ਮਹਲਾ' ਨੂੰ ਉਸੇ ਤਰ੍ਹਾਂ ਪੜ੍ਹਦੇ ਹਾਂ, ਜਿਵੇਂ ਹੇਠ-ਲਿਖੀ ਤੁਕ ਵਿਚ ਲਫ਼ਜ਼ 'ਗਹਲਾ' ਨੂੰ :-

**'ਗਹਲਾ ਰੂਹੁ ਨਾ ਜਾਣਈ, ਸਿਰੁ ਭੀ ਮਿਟੀ ਖਾਇ'**

ਅੱਖਰ 'ਹ' ਅਤੇ 'ਲ' ਦੇ ਉੱਪਰ ( ੱ) ਅੱਧਕ ਵਰਤਣ ਦੀ ਲੋੜ ਨਹੀਂ ਪੈਂਦੀ। ਤੇ, ਇਸੇ ਤਰ੍ਹਾਂ ਹੀ ਸਿਰ-ਲੇਖ ਦੇ ਲਫ਼ਜ਼ 'ਮਹਲਾ' ਨੂੰ ਪੜ੍ਹਨਾ ਹੈ ।

**ਲਫ਼ਜ 'ਮਹਲਾ' ਦੇ ਨਾਲ ਵਰਤੇ ਅੰਕ ੧, ੨, ੩, ੪, ੫, ੬ ਦਾ ਉੱਚਾਰਨ-**

ਇਸ ਅੰਕ ਨੂੰ ਇਕ, ਦੋ, ਤਿੰਨ, ਚਾਰ, ਪੰਜ ਅਤੇ ਨੌ ਪੜ੍ਹਨਾ ਗਲਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਹੇਠ-ਲਿਖੇ ਥਾਈਂ ਇਸ਼ਾਰੇ ਵਜੋਂ ਹਿਦਾਇਤ ਮਿਲਦੀ ਹੈ :-

(੧) ਰਾਗੁ ਸਿਰੀ ਰਾਗੁ ਮਹਲਾ ਪਹਿਲਾ (ਪੰਨਾ ੧੪) ਅੰਕ ੧ ਨੂੰ ਪੜ੍ਹਨਾ ਹੈ, 'ਪਹਿਲਾ'।

(੨) ਗਉੜੀ ਗੁਆਰੇਰੀ ਮਹਲਾ ੪ ਚਉਥਾ (ਪੰਨਾ ੧੬੩) ਅੰਕ ੪ ਨੂੰ 'ਚਉਥਾ' ਪੜ੍ਹਨਾ ਹੈ।

(੩) ਵਡਹੰਸ ਮਹਲਾ ੩ ਤੀਜਾ (ਪੰਨਾ ੫੮੨)

(੪) ਸੋਰਠਿ ਮਹਲਾ ੪ ਚਉਥਾ (ਪੰਨਾ ੬੦੫)

(੫) ਸੋਰਠਿ ਮਹਲਾ ੧ ਦੁਤੁਕੀ ਪਹਿਲਾ (ਪੰਨਾ ੬੩੬)

(੬) ਧਨਾਸਰੀ ਮਹਲਾ ੩ ਤੀਜਾ (ਪੰਨਾ ੬੬੪)

(੭) ਬਸੰਤ ਮਹਲਾ ੩ ਤੀਜਾ (ਪੰਨਾ ੧੧੬੯)

ਬੱਸ ! ਇਸ ਇਸ਼ਾਰੇ-ਮਾਤਰ ਹਿਦਾਇਤ ਨੂੰ ਅਸਾਂ ਹਰ ਥਾਂ ਵਰਤ ਕੇ ਇਹਨਾਂ ਅੰਕਾਂ ਨੂੰ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਅਤੇ ਨਾਵਾਂ ਪੜ੍ਹਨਾ ਹੈ।

ਨੋਟ :- ਇਹ ਅੰਕ ਸਿਰਫ਼ ਲਫ਼ਜ਼ 'ਮਹਲਾ' ਨਾਲ ਹੀ ਨਹੀਂ ਮਿਲਦੇ, ਲਫ਼ਜ਼ 'ਘਰੁ' ਦੇ ਨਾਲ ਭੀ ਮਿਲਦੇ ਜਨ, ਉਹਨਾਂ ਨੂੰ ਭੀ ਇਸੇ ਹਿਦਾਇਤ ਅਨੁਸਾਰ ਹੀ ਪੜ੍ਹਨਾ ਹੈ। ਇਕ ਸੱਜਣ ਮੈਨੂੰ ਆ ਕੇ ਕਹਿਣ ਲਗੇ

ਕਿ ਜੇ ਲਫ਼ਜ਼ 'ਮਹਲਾ' ਦੇ ਅੰਕਾਂ ਵਾਂਗ ਲਫ਼ਜ਼ 'ਘਰ' ਦੇ ਅੰਕਾਂ ਦਾ ਉੱਚਾਰਣ ਕੀਤਾ ਗਿਆ ਤਾਂ 'ਗੁਰੂ' ਨਾਲ 'ਤੁੱਲਤਾ' ਹੋ ਕੇ ਗੁਰੂ ਦੀ ਨਿਰਾਦਰੀ ਹੋਵੇਗੀ। ਗੁਰੂ ਦੀ ਨਿਰਾਦਰੀ ਇਸ ਵਿਚ ਕਿਵੇਂ ਹੋ ਜਾਂਦੀ ਹੈ-ਇਹ ਭੇਤ ਤਾਂ ਇਤਰਾਜ਼ ਕਰਨ ਵਾਲੇ ਉਸ ਸੱਜਣ ਨੂੰ ਹੀ ਪਤਾ ਹੋਵੇਗਾ, ਪਰ ਆਦਰ ਸਮਝੋ ਚਾਹੇ ਨਿਰਾਦਰੀ, ਸਤਿਗੁਰੂ ਜੀ ਆਪ ਹੀ ਇਹ ਜਾਚ ਸਿਖਾ ਗਏ ਹਨ; ਵੇਖੋ :-

(ਪੰਨਾ ੨੩) ਸਿਰੀ ਰਾਗ ਮਹਲਾ ੧ ਘਰੁ ੨ 'ਦੂਜਾ' (ਅੰਕ '੨' ਨੂੰ 'ਦੂਜਾ' ਪੜ੍ਹਨਾ ਹੈ)

(ਪੰਨਾ ੫੨੪) ਗੂਜਰੀ ਭਗਤਾਂ ਕੀ ਬਾਣੀ॥ ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ

(ਪੰਨਾ ੬੬੧) ਧਨਾਸਰੀ ਮਹਲਾ ੧ ਘਰੁ ਦੂਜਾ ।

ਤੇ, ਗੱਲ ਭੀ ਸਿੱਧੀ ਸਾਫ਼ ਹੈ । ਹਰ ਥਾਂ ਲਫ਼ਜ਼ 'ਘਰੁ' ਇਕ-ਵਚਨ ਹੈ, ਹਰ ਥਾਂ ਇਸ ਦੇ ਅੰਤ ਵਿਚ ( ੁ) ਹੈ। ਇਸ ਵਾਸਤੇ ਇਸ ਦੇ ਅੰਕ ੧, ੨, ੩, ੪, ੫, ਆਦਿਕ ਨੂੰ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਆਦਿਕ ਹੀ ਪੜ੍ਹਨਾ ਪਏਗਾ। ਗੁਰੂ ਗ੍ਰੰਥ ਸਾਹਿਬ ਵਿਚ ਸਤਾਰ੍ਹਵੇਂ 'ਘਰ' ਤਕ ਜ਼ਿਕਰ ਆਉਂਦਾ ਹੈ। ਜਿਨ੍ਹਾਂ ਦੇ ਹੱਥ ਵਿਚ ਗੁਰਦੁਆਰਿਆਂ ਦੀ ਵਾਗ-ਡੋਰ ਹੈ, ਉਹਨਾਂ ਦਾ ਫ਼ਰਜ਼ ਹੈ ਕਿ ਸਿੱਖ ਰਾਗੀਆਂ ਵਿਚੋਂ ਰਾਗ ਦੀਆਂ ਇਹਨਾਂ ਡੂੰਘਾਈਆਂ ਨੂੰ ਗੁਆਚਣ ਨਾ ਦੇਣ।

**ਲਫ਼ਜ਼ 'ਮਹਲਾ' ਦਾ ਅਰਥ-**

ਸਿਰ-ਲੇਖਾਂ ਵਿਚ ਲਫ਼ਜ਼ 'ਮਹਲਾ' ਅਨੇਕਾਂ ਵਾਰੀ ਵਰਤਿਆ ਹੋਇਆ ਹੈ । ਇਹ ਲਫ਼ਜ਼ ਨਿਰਾਰਥਕ ਨਹੀਂ ਹੋ ਸਕਦਾ, ਇਸ ਦਾ ਜ਼ਰੂਰ ਕੋਈ ਢੁਕਵਾਂ ਫਬਵਾਂ ਅਰਥ ਭੀ ਹੋਣਾ ਚਾਹੀਦਾ ਹੈ । ਜੋ ਸੱਜਣ ਇਸ ਨੂੰ 'ਮਹੱਲਾ' ਪੜ੍ਹ ਰਹੇ ਹਨ, ਉਹ ਹੁਣ ਤਕ ਇਸ ਦਾ ਕੋਈ ਢੁੱਕਵਾਂ ਅਰਥ ਨਹੀਂ ਦੱਸ ਸਕਦੇ, ਤੇ, ਇਹ ਅਸੀ ਵੇਖ ਚੁਕੇ ਹਾਂ ਕਿ ਲਫ਼ਜ਼ 'ਘਰ' ਨਾਲ ਇਸ ਦਾ ਕੋਈ ਜੋੜ ਨਹੀਂ ਬਣਦਾ ।

ਕਈ ਪੁਰਾਣੇ ਸੰਪ੍ਰਦਾਈ ਵਿਦਵਾਨ ਸੱਜਣ ਇਸ ਨੂੰ ਸੰਸਕ੍ਰਿਤ ਦਾ ਲਫ਼ਜ਼ 'ਮਹਿਲਾ' ਸਮਝਦੇ ਹਨ, ਜਿਸ ਦਾ ਅਰਥ 'ਇਸਤ੍ਰੀ' ਹੈ । ਉਹ ਸੱਜਣ ਆਪਣੇ ਇਸ ਖ਼ਿਆਲ ਦੀ ਪੁਸ਼ਟੀ ਵਿਚ ਇਹ ਦਲੀਲ ਦੇਂਦੇ ਹਨ ਕਿ ਸਤਿਗੁਰੂ ਜੀ ਨੇ ਆਪਣੇ ਆਪ ਨੂੰ ਪ੍ਰਭੂ-ਪਤੀ ਦੀ 'ਇਸਤ੍ਰੀ' ਮਿਥ ਕੇ ਬਾਣੀ ਲਿਖੀ ਹੈ, ਇਸ ਵਾਸਤੇ ਸਿਰ-ਲੇਖ ਵਿਚ ਆਪਣੇ ਆਪ ਨੂੰ 'ਮਹਿਲਾ' (ਇਸਤ੍ਰੀ) ਆਖਿਆ ਹੈ । ਪਰ ਇਹ ਅਰਥ ਵਿਅਕਰਨ ਦੀ ਕਸਵੱਟੀ ਉਤੇ ਪੂਰਾ ਨਹੀਂ ਉਤਰਦਾ । ਅਸੀ ਪਿਛੇ ਵੇਖ ਆਏ ਹਾਂ ਕਿ ਇਸ ਲਫ਼ਜ਼ 'ਮਹਲਾ' ਦੇ ਨਾਲ ਦਾ ਅੰਕ ਸਹੀ ਤਰੀਕੇ ਨਾਲ ਉਚਾਰਨ ਦੀ ਜਾਚ ਸਿਖਾਣ ਲਈ ਸਤਿਗੁਰੂ ਜੀ ਨੇ ਆਪ ਹੀ ਸੱਤ ਥਾਂਵਾ 'ਤੇ ਹਿਦਾਇਤ ਕਰ ਦਿੱਤੀ ਹੈ, ਅੰਕ ੧ ਵਾਸਤੇ 'ਪਹਿਲਾ', ਅੰਕ ੩ ਵਾਸਤੇ 'ਤੀਜਾ' ਅਤੇ ਅੰਕ ੪ ਵਾਸਤੇ ਲਫ਼ਜ਼ 'ਚਉਥਾ' ਵਰਤਿਆ ਹੈ । ਪਰ ਲਫ਼ਜ਼ 'ਪਹਿਲਾ, ਤੀਜਾ, ਚਉਥਾ ਪੁਲਿੰਗ ਹਨ, ਅਤੇ ਲਫ਼ਜ਼ 'ਮਹਿਲਾ' (=ਇਸਤ੍ਰੀ) ਇਸਤ੍ਰੀ-ਲਿੰਗ ਹੈ, ਜੇ ਸਿਰ-ਲੇਖ ਵਾਲਾ ਲਫ਼ਜ਼ 'ਮਹਲਾ' ਇਸਤ੍ਰੀ-ਵਾਚਕ ਹੁੰਦਾ ਤਾਂ ਅੰਕ ੧, ੩, ੪ ਵਾਸਤੇ ਲਫ਼ਜ਼ ਪਹਿਲੀ, ਤੀਜੀ, ਚਉਥੀ ਵਰਤਦੇ । ਇਸੇ ਤਰ੍ਹਾਂ 'ਆਸਾ ਦੀ ਵਾਰ' ਦੇ ਸਿਰ-ਲੇਖ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ', ਦੇ ਥਾਂ 'ਸਲੋਕ ਭੀ ਮਹਿਲਾ ਪਹਿਲੀ ਕੇ ਲਿਖੇ' ਹੁੰਦਾ । ਭੱਟਾਂ ਦੇ ਸਵਈਆਂ ਵਿਚ ਅਸੀ ਹੇਠ-ਲਿਖੇ ਸਿਰ-ਲੇਖ ਪੜ੍ਹਦੇ ਹਾਂ :-

ਸਵਈਏ ਮਹਲੇ ਪਹਿਲੇ ਕੇ ੧

ਸਵਈਏ ਮਹਲੇ ਦੂਜੇ ਕੇ ੨

ਸਵਈਏ ਮਹਲੇ ਤੀਜੇ ਕੇ ੩

ਸਵਈਏ ਮਹਲੇ ਚਉਥੇ ਕੇ ੪

ਸਵਈਏ ਮਹਲੇ ਪੰਜਵੇਂ ਕੇ ੫

ਜੇ ਲਫ਼ਜ਼ 'ਮਹਲਾ' ਸੰਸਕ੍ਰਿਤ ਦਾ ਲਫ਼ਜ਼ 'ਮਹਿਲਾ' ਹੁੰਦਾ, ਤਾਂ ਇਹਨਾਂ ਸਿਰ-ਲੇਖਾਂ ਦੇ ਥਾਂ ਭੀ ਅਸੀ ਹੇਠ-ਲਿਖੇ ਸਿਰਲੇਖ ਵੇਖਦੇ :-

ਸਵਈਏ ਮਹਿਲਾ ਪਹਿਲੀ ਕੇ ੧

ਸਵਈਏ ਮਹਿਲਾ ਦੂਜੀ ਕੇ ੨

ਸਵਈਏ ਮਹਿਲਾ ਤੀਜੀ ਕੇ ੩

ਸਵਈਏ ਮਹਿਲਾ ਚਉਥੀ ਕੇ ੪

ਸਵਈਏ ਮਹਿਲਾ ਪੰਜਵੀਂ ਕੇ ੫

ਨੋਟ :- 'ਗੰਡਾ' 'ਝੰਡਾ' ਆਦਿਕ ਲਫ਼ਜ਼ ਪੁਲਿੰਗ ਹਨ । ਇਹਨਾਂ ਨਾਲ ਕੋਈ 'ਸੰਬੰਧਕ' ਆਵੇ ਤਾਂ ਅਖ਼ੀਰਲੇ ( ਾ ) ਦੀ ਥਾਂ ( ੇ) ਬਣ ਜਾਂਦੀ ਹੈ; ਜਿਵੇਂ ਗੰਡੇ ਦੀ ਕਿਤਾਬ, ਝੰਡੇ ਦੀ ਦੁਕਾਨ । ਲਫ਼ਜ਼ 'ਕਮਲਾ, ਬਿਮਲਾ' ਇਸਤਰੀ-ਲਿੰਗ ਹਨ; ਸੰਬੰਧਕ ਦੇ ਨਾਲ ਇਹਨਾਂ ਦੀ ਸ਼ਕਲ ਵਿਚ ਕੋਈ ਫ਼ਰਕ ਨਹੀਂ ਪੈਂਦਾ; ਜਿਵੇਂ, ਕਮਲਾ ਦੀ ਕਲਮ, ਬਿਮਲਾ ਦਾ ਕੁੜਤਾ । ਇਸੇ ਤਰ੍ਹਾਂ ਜੇ ਲਫ਼ਜ਼ 'ਮਹਲਾ' ਇਸਤ੍ਰੀ-ਵਾਚਕ ਹੰਦਾ ਤਾਂ, 'ਮਹਲਾ' ਤੋਂ 'ਮਹਲੇ' ਨਾਹ ਬਣਦਾ; ਸਲੋਕ ਭੀ 'ਮਹਲੇ ਪਹਿਲੇ ਕੇ' ਨਾਹ ਹੁੰਦਾ ।

ਸੋ, ਇਸ ਵਿਚ ਕੋਈ ਸ਼ੱਕ ਨਹੀਂ ਰਿਹਾ ਕਿ ਸਿਰ-ਲੇਖ ਵਾਲਾ ਲਫ਼ਜ਼ 'ਮਹਲਾ' ਸੰਸਕ੍ਰਿਤ ਦਾ ਲਫ਼ਜ਼ 'ਮਹਿਲਾ' ਨਹੀਂ ਹੈ ਅਤੇ ਇਸ ਦਾ ਅਰਥ ਭੀ 'ਇਸਤ੍ਰੀ' ਨਹੀਂ ।

**ਅਰਥ ਅਨੁਸਾਰ ਚਾਰ ਹਿੱਸੇ**

ਗੁਰਬਾਣੀ ਵਿਚ ਵਰਤੇ ਲਫ਼ਜ਼ 'ਮਹਲ' ਅਤੇ 'ਮਹਲਾ' ਦੇ ਅਰਥ ਅਨੁਸਾਰ ਪ੍ਰਮਾਣਾਂ ਦੀ ਵੰਡ ਚਾਰ ਹਿੱਸਿਆਂ ਵਿਚ ਕੀਤੀ ਜਾ ਸਕਦੀ ਹੈ:-

(੨) 'ਮਹਲਾ'— ਇਸਤ੍ਰੀ

'ਮਹਲ' ਕੁਚਜੀ ਮੜਵੜੀ ਕਾਲੀ ਮਨਹੁ ਕੁਸੁਧ । ੧ । ੫ ॥

ਸ਼ਲੋਕ ਮ: ੧, ਮਾਰੂ ਕੀ ਵਾਰ ਮ: ੩ (ਪੰਨਾ ੧੦੮੮)

(੨) 'ਮਹਲੁ'-ਘਰ, ਟਿਕਾਣਾ, ਉਹ ਆਤਮਕ ਅਵਸਥਾ ਜਿੱਥੇ ਪਰਮਾਤਮਾ ਸਾਖਿਆਤ ਹੋ ਜਾਂਦਾ ਹੈ :-

**ਖੋਜਤ ਖੋਜਤ ਦੁਆਰੇ ਆਇਆ ॥ ਤਾਂ ਨਾਨਕ ਜੋਗੀ 'ਮਹਲੁ' ਘਰੁ ਪਾਇਆ ॥੪॥੧੨॥ ਰਾਮਕਲੀ ਮ: ੫ (ਪੰਨਾ ੮੮੬)**

**ਖੋਲਿ ਕਿਵਾਰਾ 'ਮਹਲਿ' ਬੁਲਾਇਆ ॥ ਰਾਮਕਲੀ ਮ: ੫**

(ਮਹਲਿ-ਮਹਲ ਵਿਚ)

**ਗੁਰਪ੍ਰਸਾਦਿ ਕੋ ਇਹ 'ਮਹਲੁ' ਪਾਵੈ ॥ ਰਾਮਕਲੀ ਮ: ੫ (ਪੰਨਾ ੮੮੯)**

**ਦੁਬਿਧਾ ਰਾਤੇ 'ਮਹਲੁ' ਨ ਪਾਵਹਿ ॥ ੭ ॥ ੪ ॥ ਰਾਮਕਲੀ ਮ: ੧ (ਪੰਨਾ ੯੦੪)**

**ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ 'ਮਹਲੁ' ਸਿਞਾਪੈ ॥ ਮ: ੧ 'ਓਅੰਕਾਰ' (ਪੰਨਾ ੯੩੦)**

(੩) 'ਮਹਲ' , 'ਮਹਲਾ'— ਵੱਡੀਆਂ ਵੱਡੀਆਂ ਇਮਾਰਤਾਂ, ਪੱਕੇ ਘਰ ।

**ਦਾਤਾ ਦਾਨੁ ਕਰੈ ਤਹ ਨਾਹੀ, 'ਮਹਲ' ਉਸਾਰਿ ਨ ਬੈਠਾ ॥ ੨ ॥ ੧ ॥ ਰਾਮਕਲੀ ਮ: ੧, (ਪੰਨਾ ੯੦੨)**

**ਗੜ ਮੰਦਰ 'ਮਹਲਾ' ਕਹਾ, ਜਿਉ ਬਾਜੀ ਦੀਬਾਣੁ ॥੪੨॥ ਓਅੰਕਾਰੁ (ਪੰਨਾ ੯੩੬)**

**ਆਪੇ ਕੁਦਰਤਿ ਸਾਜੀਅਨੁ ਕਰਿ 'ਮਹਲ' ਸਰਾਈ ॥੧॥ ਰਾਮਕਲੀ ਕੀ ਵਾਰ ਮ: ੩ (ਪੰਨਾ ੯੪੭)**

(੪) 'ਮਹਲਾ'-ਕਾਇਆਂ, ਸਰੀਰ ।

**ਸਬਦੇ ਪਤੀਜੈ ਅੰਕੁ ਭੀਜੈ, ਸੁ ਮਹਲੁ 'ਮਹਲਾ' ਅੰਤਰੇ ॥ ੮ ॥ ੫ ॥ ਸੂਹੀ ਛੰਤ ਮ: ੧ (ਪੰਨਾ ੭੬੭)**

ਮਹਲਾ ਅੰਤਰੇ-ਸਭ ਸਰੀਰਾਂ ਵਿਚ ।

**'ਮਹਲਾ' ਅੰਦਰਿ ਗੈਰ ਮਹਲੁ ਪਾਏ, ਭਾਣਾ ਬੁਝਿ ਸਮਾਹਾ ਹੇ ॥ ੧੪ ॥ ੫ ॥ ੧੪ ॥ ਮਾਰੂ ਮ: ੩ ਸੋਲਹੇ (ਪੰਨਾ ੧੦੫੮)**

ਮਹਲਾ ਅੰਦਰਿ-ਸਰੀਰਾਂ ਵਿਚ ।

**ਗਉੜੀ ਮ: ੫ ॥ ਓਹੁ ਅਬਿਨਾਸੀ ਰਾਇਆ ॥ ੧ ॥ ਨਿਰਭਉ ਸੰਗਿ ਤੁਮਾਰੈ ਬਸਤੇ, ਇਹ ਡਰਨੁ ਕਹਾਂ ਤੇ ਆਇਆ ॥੨॥**

**ਏਕ 'ਮਹਲਿ' ਤੂੰ ਹੋਹਿ ਅਫਾਰੋ, ਏਕ 'ਮਹਲਿ' ਨਿਮਾਨੋ ॥ ਏਕ 'ਮਹਲਿ' ਤੂੰ ਆਪੇ ਆਪੇ, ਏਕ 'ਮਹਲਿ' ਗਰੀਬਾਨੋ ॥ ੧ ॥ ਏਕ 'ਮਹਲਿ' ਤੂੰ ਪੰਡਿਤੁ ਬਕਤਾ, ਏਕ 'ਮਹਲਿ' ਖਲੁ ਹੋਤਾ ॥ ਏਕ 'ਮਹਲਿ' ਤੂੰ ਸਭੁ ਕਿਛੁ ਗ੍ਰਾਹਜੁ, ਏਕ 'ਮਹਲਿ' ਕਛੂ ਨ ਲੇਤਾ ॥੨॥੫॥੧੨੬॥ (ਪੰਨਾ ੨੦੬)**

ਮਹਲੁ-ਸਰੀਰ । ਮਹਲਿ-ਸਰੀਰ ਵਿਚ ।

ਸਤਿਗੁਰੂ ਜੀ ਦੀ ਲਿਖੀ ਹੋਈ ਬਾਣੀ ਵਿਚ ਨਾਮ ਕੇਵਲ 'ਨਾਨਕ' ਹੀ ਆਉਂਦਾ ਹੈ। ਇਹ ਨਿਰਨਾ ਕਰਨ ਲਈ ਕਿ ਕਿਹੜੀ ਬਾਣੀ ਕਿਸ ਗੁਰ-ਵਿਅਕਤੀ ਦੀ ਹੈ, ਲਫ਼ਜ਼ 'ਮਹਲਾ' ਵਰਤਿਆ ਗਿਆ ਹੈ। ਅੰਕ ਨੰ: ੪ ਵਿਚ ਦਿੱਤੇ ਗਏ ਪ੍ਰਮਾਣਾਂ ਅਨੁਸਾਰ ਇਸ ਲਫ਼ਜ਼ 'ਮਹਲਾ' ਦਾ ਅਰਥ ਹੈ 'ਸਰੀਰ'।

'ਮਹਲਾ ਪਹਿਲਾ' ਦਾ ਅਰਥ ਹੈ-ਗੁਰੂ ਨਾਨਕ ਪਹਿਲਾ ਸਰੀਰ

'ਮਹਲਾ ਦੂਜਾ' ਦਾ ਅਰਥ ਹੈ- ਗੁਰੂ ਨਾਨਕ ਦੂਜਾ ਸਰੀਰ (ਗੁਰੂ ਅੰਗਦ ਜੀ)

'ਮਹਲਾ ਤੀਜਾ' ਦਾ ਅਰਥ ਹੈ-ਗੁਰੂ ਨਾਨਕ ਤੀਜਾ ਸਰੀਰ (ਗੁਰੂ ਅਮਰਦਾਸ ਜੀ)

ਸੱਤੇ ਬਲਵੰਡ ਦੀ ਵਾਰ ਵਿਚ ਬਲਵੰਡ ਲਿਖਦਾ ਹੈ-

**ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥ ਜੋਤਿ ਓਹਾ ਜੁਗਤਿ ਸਾਇ, ਸਹਿ 'ਕਾਇਆ' ਫੇਰਿ ਪਲਟੀਐ ॥ ੨॥ (ਪੰਨਾ ੯੬੬)**

ਭਾਈ ਗੁਰਦਾਸ ਜੀ ਭੀ ਲਿਖਦੇ ਹਨ-

**ਅਰਜੁਨ 'ਕਾਇਆ' ਪਲਟਿ ਕੈ, ਮੂਰਤਿ ਹਰਿ ਗੋਬਿੰਦ ਸਵਾਰੀ ॥**

**ਉੱਚਾਰਨ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਲਫ਼ਜ਼ 'ਰਹਤ', 'ਬਹਰੇ', 'ਬਹਲੇ', ਸਹਜੇ'; 'ਗਹਲਾ', 'ਟਹਲ', 'ਮਹਰੇਰ' ਅਤੇ ਇਹੋ ਜਿਹੇ ਹੋਰ ਭੀ ਕਈ ਲਫ਼ਜ਼ ਆਉਂਦੇ ਹਨ, ਜਿੰਨ੍ਹਾਂ ਵਿਚ ਅੱਖਰ 'ਹ' ਆਉਂਦਾ ਹੈ। ਜਿਵੇਂ ਇਹਨਾਂ ਲਫ਼ਜ਼ਾਂ ਦਾ ਉੱਚਾਰਨ ਕੀਤਾ ਜਾਂਦਾ ਹੈ, ਤਿਵੇਂ ਲਫ਼ਜ਼ 'ਮਹਲਾ' ਦਾ ਉੱਚਾਰਨ ਕਰਨਾ ਹੈ।

ਸਿਰ-ਲੇਖ ਵਿਚ ਕਿਤੇ ਕਿਤੇ ਲਫ਼ਜ਼ 'ਮਹਲਾ' ਦੇ ਥਾਂ ਲਫ਼ਜ਼ 'ਮਹਲੁ' ਭੀ ਅਉਂਦਾ ਹੈ (ਵੇਖੋ ਪੰਨਾ ੧੬ ਸ਼ਬਦ ਨੰ: ੬, ਅਤੇ ਪੰਨਾ ੧੮ ਸ਼ਬਦ ਨੰ: ੧੨) ਜੇ ਲਫ਼ਜ਼ 'ਮਹਲਾ' ਦਾ ਉੱਚਾਰਨ 'ਮਹੱਲਾ' ਹੁੰਦਾ, ਤਾਂ ਲਫ਼ਜ਼ 'ਮਹਲੁ' ਨੂੰ ਭੀ 'ਮਹੱਲ' ਉੱਚਾਰਨ ਪੈਂਦਾ। ਪਰ ਲਫ਼ਜ਼ 'ਮਹੱਲਾ' ਅਤੇ 'ਮਹੱਲ' ਦਾ ਵੱਖ ਵੱਖ ਅਰਥ ਹੈ। ਸੋ, ਇਹ ਉੱਚਾਰਨ ਠੀਕ ਨਹੀਂ ਹੈ।

**ੴ ਸਤਿਗੁਰ ਪ੍ਰਸਾਦਿ ॥**

## ਜਪੁ ਜੀ ਦਾ ਭਾਵ

**ਪਉੜੀ-ਵਾਰ ਭਾਵ-**

(ੳ) ੧ ਤੋਂ ੩-

"ਕੂੜ" (ਮਾਇਆ) ਦੇ ਕਾਰਨ ਜੀਵ ਦੀ ਜੋ ਵਿੱਥ ਪਰਮਾਤਮਾ ਨਾਲੋਂ ਪੈ ਰਹੀ ਹੈ ਉਹ ਪਰਮਾਤਮਾ ਦੇ 'ਹੁਕਮ' ਵਿਚ ਤੁਰਿਆਂ ਹੀ ਮਿਟ ਸਕਦੀ ਹੈ। ਜਦ ਤੋਂ ਜਗਤ ਬਣਿਆ ਹੈ ਤਦ ਤੋਂ ਹੀ ਇਹ ਅਸੂਲ ਚਲਿਆ ਆ ਰਿਹਾ ਹੈ। ੧ ।

ਪ੍ਰਭੂ ਦਾ 'ਹੁਕਮ' ਇਕ ਐਸੀ ਸੱਤਿਆ ਹੈ, ਜਿਸ ਦੇ ਅਧੀਨ ਸਾਰਾ ਹੀ ਜਗਤ ਹੈ। ਉਸ ਹੁਕਮ-ਸੱਤਿਆ ਦਾ ਮੁਕੰਮਲ ਸਰੂਪ ਬਿਆਨ ਨਹੀਂ ਹੋ ਸਕਦਾ, ਪਰ ਜੋ ਮਨੁੱਖ ਉਸ ਹੁਕਮ ਵਿਚ ਤੁਰਨਾ ਸਿੱਖ ਲੈਂਦਾ ਹੈ, ਉਸ ਦਾ ਆਪਾ-ਭਾਵ ਮਿਟ ਜਾਂਦਾ ਹੈ। ੨ ।

ਪ੍ਰਭੂ ਦੇ ਵੱਖੋ ਵੱਖਰੇ ਕੰਮ ਵੇਖ ਕੇ ਮਨੁੱਖ ਆਪੋ ਆਪਣੀ ਸਮਝ ਅਨੁਸਾਰ ਪ੍ਰਭੂ ਦੀ ਹੁਕਮ-ਸੱਤਿਆ ਦਾ ਅੰਦਾਜ਼ਾ ਲਾਂਦੇ ਚਲੇ ਆ ਰਹੇ ਹਨ, ਕ੍ਰੋੜਾਂ ਨੇ ਹੀ ਜਤਨ ਕੀਤਾ ਹੈ, ਪਰ ਕਿਸੇ ਪਾਸੋਂ ਅੰਦਾਜ਼ਾ ਨਹੀਂ ਲੱਗ ਸਕਿਆ। ਬੇਅੰਤ ਦਾਤਾਂ ਉਸ ਦੇ ਹੁਕਮ ਵਿਚ ਬੇਅੰਤ ਜੀਵਾਂ ਨੂੰ ਮਿਲ ਰਹੀਆਂ ਹਨ। ਪ੍ਰਭੂ ਦੀ ਹੁਕਮ-ਸੱਤਿਆ ਐਸੀ ਖ਼ੂਬੀ ਨਾਲ ਜਗਤ ਦਾ ਪਰਬੰਧ ਕਰ ਰਹੀ ਹੈ ਕਿ ਬੇਅੰਤ ਖਲਜਗਣ ਹੁੰਦਿਆਂ ਭੀ ਉਸ ਪ੍ਰਭੂ ਨੂੰ ਕੋਈ ਅਕੇਵਾਂ ਜਾਂ ਖਿੱਝ ਨਹੀਂ ਹੈ।੩।

(ਅ) ੪ ਤੋਂ ੭-

ਦਾਨ ਪੁੰਨ ਕਰਨ ਵਾਲੇ ਜਾਂ ਕੋਈ ਮਾਇਕ ਭੇਟਾ ਪੇਸ਼ ਕਰਨ ਨਾਲ ਜੀਵ ਦੀ ਪ੍ਰਭੂ ਨਾਲੋਂ ਵਿੱਥ ਮਿਟ ਨਹੀਂ ਸਕਦੀ, ਕਿਉਂਕਿ ਇਹ ਦਾਤਾਂ ਤਾਂ ਸਭ ਉਸ ਪਰਮਾਤਮਾ ਦੀਆਂ ਹੀ ਦਿੱਤੀਆਂ ਹੋਈਆਂ ਹਨ। ਉਸ ਪ੍ਰਭੂ ਨਾਲ ਗੱਲਾਂ ਉਸ ਦੀ ਆਪਣੀ ਬੋਲੀ ਵਿਚ ਹੀ ਹੋ ਸਕਦੀਆਂ ਹਨ, ਤੇ ਉਹ ਬੋਲੀ ਹੈ 'ਪ੍ਰੇਮ'। ਜੋ ਮਨੁੱਖ ਅੰਮ੍ਰਿਤ ਵੇਲੇ ਉੱਠ ਕੇ ਉਸ ਦੀ ਯਾਦ ਵਿਚ ਜੁੜਦਾ ਹੈ ਉਸ ਨੂੰ 'ਪ੍ਰੇਮ ਪਟੋਲਾ' ਮਿਲਦਾ ਹੈ, ਜਿਸ ਦੀ ਬਰਕਤਿ ਨਾਲ ਉਸ ਨੂੰ ਹਰ ਥਾਂ ਪਰਮਾਤਮਾ ਹੀ ਦਿੱਸਣ ਲੱਗ ਪੈਂਦਾ ਹੈ। ੪ ।

ਪ੍ਰੇਮ ਨੂੰ ਮਨ ਵਿਚ ਵਸਾ ਕੇ ਜੋ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਉਸ ਦੇ ਹਿਰਦੇ ਵਿਚ ਸਦਾ ਸੁਖ ਤੇ ਸ਼ਾਂਤੀ ਦਾ ਨਿਵਾਸ ਰਹਿੰਦਾ ਹੈ। ਪਰ ਇਹ ਯਾਦ, ਇਹ ਬੰਦਗੀ, ਗੁਰੂ ਪਾਸੋਂ ਮਿਲਦੀ ਹੈ, ਗੁਰੂ ਹੀ ਇਹ

ਦ੍ਰਿੜ੍ਹ ਕਰਾਂਦਾ ਹੈ ਕਿ ਪ੍ਰਭੂ ਹਰ ਥਾਂ ਵੱਸ ਰਿਹਾ ਹੈ, ਗੁਰੂ ਦੀ ਰਾਹੀਂ ਹੀ ਜੀਵ ਦੀ ਪ੍ਰਭੂ ਨਾਲੋਂ ਵਿੱਥ ਦੂਰ ਹੁੰਦੀ ਹੈ। ਤਾਂ ਤੇ ਗੁਰੂ ਪਾਸੋਂ ਹੀ ਬੰਦਗੀ ਦੀ ਦਾਤਿ ਮੰਗੀਏ । ੫ ।

ਤੀਰਥਾਂ ਦਾ ਇਸ਼ਨਾਨ ਭੀ ਪ੍ਰਭੂ ਦੀ ਪ੍ਰਸੰਨਤਾ ਤੇ ਪਿਆਰ ਦੀ ਪ੍ਰਾਪਤੀ ਦਾ ਵਸੀਲਾ ਨਹੀਂ ਹੈ। ਜਿਸ ਉੱਤੇ ਮਿਹਰ ਹੋਵੇ ਉਹ ਗੁਰੂ ਦੇ ਰਾਹ 'ਤੇ ਤੁਰ ਕੇ ਪ੍ਰਭੂ ਦੀ ਯਾਦ ਵਿਚ ਜੁੜੇ। ਬੱਸ ! ਉਸ ਮਨੁੱਖ ਦੀ ਮਤ ਵਿਚ ਉੱਚਾ ਹੁਲਾਰਾ ਆਉਂਦਾ ਹੈ। ੬ ।

ਪ੍ਰਾਣਾਯਾਮ ਦੀ ਸਹਾਇਤਾ ਨਾਲ ਲੰਮੀ ਉਮਰ ਵਧਾਇਆਂ ਜਗਤ ਵਿਚ ਭਾਵੇਂ ਮਨੁੱਖ ਦਾ ਮਾਣ-ਆਦਰ ਬਣ ਜਾਏ, ਪਰ ਜੇ ਉਹ ਬੰਦਗੀ ਦੇ ਗੁਣ ਤੋਂ ਸੱਖਣਾ ਹੈ ਤਾਂ ਪ੍ਰਭੂ ਦੀ ਮਿਹਰ ਦਾ ਪਾਤਰ ਨਹੀਂ ਬਣਿਆ। ਪ੍ਰਭੂ ਦੀਆਂ ਨਜ਼ਰਾਂ ਵਿਚ ਤਾਂ ਸਗੋਂ ਉਹ ਨਾਮ-ਹੀਣ ਜੀਵ ਇਕ ਨਿੱਕਾ ਜਿਹਾ ਕੀੜਾ ਹੀ ਹੈ। ਇਹ ਬੰਦਗੀ ਵਾਲਾ ਗੁਣ ਜੀਵ ਨੂੰ ਪ੍ਰਭੂ ਦੀ ਮਿਹਰ ਨਾਲ ਹੀ ਮਿਲ ਸਕਦਾ ਹੈ। ੭ ।

(ਏ) ੮ ਤੋਂ ੧੧—

ਸੋ, ਪ੍ਰਭੂ ਦੀ ਯਾਦ ਵਿਚ ਚਿੱਤ ਜੋੜਨਾ ਹੈ। ਜਿਨ੍ਹਾਂ ਨੇ ਜੋੜਿਆ ਹੈ ਉਹਨਾਂ ਦੇ ਮਨ ਸਦਾ ਖਿੜੇ ਰਹਿੰਦੇ ਹਨ। ਸਿਫ਼ਤਿ-ਸਾਲਾਹ ਵਿਚ ਜੁੜ ਕੇ ਸਾਧਾਰਣ ਮਨੁੱਖ ਭੀ ਉੱਚੇ ਆਤਮਕ ਮਰਾਤਬੇ ਉੱਤੇ ਜਾ ਅੱਪੜਦੇ ਹਨ, ਉਹਨਾਂ ਨੂੰ ਪਰਤੱਖ ਜਾਪਦਾ ਹੈ ਕਿ ਪ੍ਰਭੂ ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਵਿਆਪਕ ਹੈ ਤੇ ਧਰਤੀ-ਆਕਾਸ਼ ਦਾ ਆਸਰਾ ਹੈ। ਇਉਂ ਹਰ ਥਾਂ ਪ੍ਰਭੂ ਦਾ ਦੀਦਾਰ ਹੋਇਆਂ ਉਹਨਾਂ ਨੂੰ ਮੌਤ ਦਾ ਡਰ ਭੀ ਪੋਹ ਨਹੀਂ ਸਕਦਾ। ੮ ।

ਜਿਉਂ ਜਿਉਂ ਸੁਰਤ ਨਾਮ ਵਿਚ ਜੁੜਦੀ ਹੈ, ਜੋ ਮਨੁੱਖ ਪਹਿਲਾਂ ਵਿਕਾਰੀ ਸੀ ਉਹ ਭੀ ਵਿਕਾਰ ਛੱਡ ਕੇ ਸਿਫ਼ਤਿ-ਸਾਲਾਹ ਕਰਨ ਵਾਲਾ ਸੁਭਾਉ ਪਕਾ ਲੈਂਦਾ ਹੈ। ਇਸੇ ਤਰ੍ਹਾਂ ਇਹ ਸਮਝ ਆਉਂਦੀ ਹੈ ਕਿ ਕੁਰਾਹੇ ਪਏ ਹੋਏ ਗਿਆਨ-ਇੰਦਰੇ ਕਿਵੇਂ ਪ੍ਰਭੂ ਨਾਲੋਂ ਵਿੱਥ ਕਰਾਈ ਜਾਂਦੇ ਹਨ ਤੇ ਇਸ ਵਿੱਥ ਨੂੰ ਮਿਟਾਣ ਦਾ ਕਿਹੜਾ ਤਰੀਕਾ ਹੈ । ਨਾਮ ਵਿਚ ਸੁਰਤ ਜੁੜਿਆਂ ਹੀ ਧਰਮ-ਪੁਸਤਕਾਂ ਦਾ ਗਿਆਨ ਮਨੁੱਖ ਦੇ ਮਨ ਵਿਚ ਖੁਲ੍ਹਦਾ ਹੈ। ੯ ।

ਨਾਮ ਵਿਚ ਸੁਰਤਿ ਜੋੜਿਆਂ ਹੀ ਮਨ ਵਿਸ਼ਾਲ ਹੁੰਦਾ ਹੈ, ਲੋੜਵੰਦਿਆਂ ਦੀ ਸੇਵਾ ਤੇ ਸੰਤੋਖ ਵਾਲਾ ਜੀਵਨ ਬਣਦਾ ਹੈ। ਨਾਮ ਵਿਚ ਚੁੱਭੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ। ਜਗਤ ਦੇ ਕਿਸੇ ਮਾਣ-ਆਦਰ ਦੀ ਪਰਵਾਹ ਨਹੀਂ ਰਹਿ ਜਾਂਦੀ; ਮਨ ਸਹਿਜ ਅਵਸਥਾ ਵਿਚ, ਅਡੋਲਤਾ ਵਿਚ, ਮਗਨ ਰਹਿੰਦਾ ਹੈ। ੧੦ ।

ਜਿਉਂ ਜਿਉਂ ਸੁਰਤਿ ਨਾਮ ਵਿਚ ਜੁੜਦੀ ਹੈ, ਮਨੁੱਖ ਰੱਬੀ ਗੁਣਾਂ ਦੇ ਸਮੁੰਦਰ ਵਿਚ ਚੁੱਭੀ ਲਾਂਦਾ ਹੈ। ਸੰਸਾਰ ਇਕ ਅਥਾਹ ਸਮੁੰਦਰ ਹੈ, ਜਿਥੇ ਵਿਛੜਿਆ ਹੋਇਆ ਜੀਵ ਅੰਨ੍ਹਿਆਂ ਵਾਂਗ ਹੱਥ ਪੈਰ ਮਾਰਦਾ ਹੈ; ਪਰ ਨਾਮ ਵਿਚ ਜੁੜਿਆ ਜੀਵ ਜੀਵਨ ਦਾ ਸਹੀ ਰਾਹ ਲੱਭ ਲੈਂਦਾ ਹੈ। ੧੧ ।

(ਸ) ੧੨ ਤੋਂ ੧੫-

ਪ੍ਰਭੂ ਮਾਇਆ ਦੇ ਪ੍ਰਭਾਵ ਤੋਂ ਬੇਅੰਤ ਉੱਚਾ ਹੈ। ਉਸ ਦੇ ਨਾਮ ਵਿਚ ਸੁਰਤਿ ਜੋੜ ਜੋੜ ਕੇ ਜਿਸ ਮਨੁੱਖ ਦੇ ਮਨ ਵਿਚ ਉਸ ਦੀ ਲਗਨ ਲੱਗ ਜਾਂਦੀ ਹੈ, ਉਸ ਦੀ ਭੀ ਆਤਮਾ ਮਾਇਆ ਦੀ ਮਾਰ ਤੋਂ ਉਤਾਂਹ ਹੋ ਜਾਂਦੀ ਹੈ।

ਜਿਸ ਮਨੁੱਖ ਦੀ ਪ੍ਰਭੂ ਨਾਲ ਲਗਨ ਲੱਗ ਜਾਏ, ਉਸ ਦੀ ਆਤਮਕ ਉੱਚਤਾ ਨਾ ਕੋਈ ਬਿਆਨ ਕਰ ਸਕਦਾ ਹੈ ਨਾ ਲਿਖ ਸਕਦਾ ਹੈ। ੧੨ ।

ਪ੍ਰਭੂ ਚਰਨਾਂ ਦੀ ਪ੍ਰੀਤ ਮਨੁੱਖ ਦੇ ਮਨ ਵਿਚ ਚਾਨਣ ਕਰ ਦੇਂਦੀ ਹੈ, ਸਾਰੇ ਸੰਸਾਰ ਵਿਚ ਉਸ ਨੂੰ ਪਰਮਾਤਮਾ ਹੀ ਦਿੱਸਦਾ ਹੈ। ਉਸ ਨੂੰ ਵਿਕਾਰਾਂ ਦੀਆਂ ਚੋਟਾਂ ਨਹੀਂ ਵੱਜਦੀਆਂ ਤੇ ਨਾ ਹੀ ਉਸ ਨੂੰ ਮੌਤ ਡਰਾ ਸਕਦੀ ਹੈ। ੧੩ ।

ਯਾਦ ਦੀ ਬਰਕਤਿ ਨਾਲ ਜਿਉਂ ਜਿਉਂ ਮਨੁੱਖ ਦਾ ਪਿਆਰ ਪਰਮਾਤਮਾ ਨਾਲ ਬਣਦਾ ਹੈ, ਇਸ ਸਿਮਰਨ-ਰੂਪ 'ਧਰਮ' ਨਾਲ ਉਸ ਦਾ ਇਤਨਾ ਡੂੰਘਾ ਸੰਬੰਧ ਬਣ ਜਾਂਦਾ ਹੈ ਕਿ ਕੋਈ ਰੁਕਾਵਟ ਉਸ ਨੂੰ ਇਸ ਸਹੀ ਨਿਸ਼ਾਨੇ ਤੋਂ ਉਖੇੜ ਨਹੀਂ ਸਕਦੀ, ਹੋਰ ਲਾਂਭ ਦੀਆਂ ਪਗ-ਡੰਡੀਆਂ ਉਸ ਨੂੰ ਕੁਰਾਹੇ ਨਹੀਂ ਪਾ ਸਕਦੀਆਂ । ੧੪ ।

ਇਸ ਲਗਨ ਦੀ ਬਰਕਤਿ ਨਾਲ ਉਹ ਸਾਰੇ ਬੰਧਨ ਟੁੱਟ ਜਾਂਦੇ ਹਨ, ਜਿਨ੍ਹਾਂ ਨੇ ਪ੍ਰਭੂ ਨਾਲੋਂ ਵਿੱਥ ਪਾਈ ਹੋਈ ਸੀ। ਐਸੀ ਲਗਨ ਵਾਲਾ ਬੰਦਾ ਨਿਰਾ ਆਪ ਹੀ ਨਹੀਂ ਬਚਦਾ; ਆਪਣੇ ਪਰਵਾਰ ਦੇ ਜੀਆਂ ਨੂੰ ਭੀ ਖਸਮ-ਪ੍ਰਭੂ ਦੇ ਲੜ ਲਾ ਲੈਂਦਾ ਹੈ। ਇਹ ਦਾਤ ਜਿਨ੍ਹਾਂ ਨੂੰ ਗੁਰੂ ਤੋਂ ਮਿਲਦੀ ਹੈ, ਉਹ ਪ੍ਰਭੂ-ਦਰ ਤੋਂ ਖੁੰਝ ਕੇ ਹੋਰ ਪਾਸੇ ਨਹੀਂ ਭਟਕਦੇ। ੧੫।

(ਹ) ੧੬ ਤੋਂ ੧੯-

ਭਾਗਾਂ ਵਾਲੇ ਹਨ ਉਹ ਮਨੁੱਖ ਜਿਨ੍ਹਾਂ ਨੇ ਗੁਰੂ ਦੇ ਦੱਸੇ ਹੋਏ ਰਾਹ ਨੂੰ ਆਪਣੇ ਜੀਵਨ ਦਾ ਮਨੋਰਥ ਬਣਾਇਆ ਹੈ, ਜਿਨ੍ਹਾਂ 'ਨਾਮ' ਵਿਚ ਸੁਰਤਿ ਜੋੜੀ ਹੈ ਤੇ ਜਿਨ੍ਹਾਂ ਪ੍ਰਭੂ ਨਾਲ ਪਿਆਰ ਦਾ ਰਿਸ਼ਤਾ ਗੰਢਿਆ ਹੈ। ਇਸ ਰਾਹ 'ਤੇ ਤੁਰ ਕੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੀ ਉਹਨਾਂ ਨੂੰ ਭਾਉਂਦਾ ਹੈ। ਇਹ ਨਾਮ-ਸਿਮਰਨ ਦਾ 'ਧਰਮ' ਉਹਨਾਂ ਦੀ ਜ਼ਿੰਦਗੀ ਦਾ ਸਹਾਰਾ ਬਣਦਾ ਹੈ, ਜਿਸ ਕਰਕੇ ਉਹ ਸੰਤੋਖ ਵਾਲਾ ਜੀਵਨ ਬਿਤਾਉਂਦੇ ਹਨ।

ਪਰ ਇਸ ਬੰਦਗੀ ਦਾ ਇਹ ਸਿੱਟਾ ਨਹੀਂ ਨਿਕਲ ਸਕਦਾ ਕਿ ਕੋਈ ਮਨੁੱਖ ਪ੍ਰਭੂ ਦੀ ਰਚੀ ਸ੍ਰਿਸ਼ਟੀ ਦਾ ਅੰਤ ਪਾ ਸਕੇ। ਇਧਰ ਤਾਂ ਜਿਉਂ ਜਿਉਂ ਵਧੀਕ ਡੂੰਘਾਈ ਵਿਚ ਜਾਉਗੇ ਇਹ ਸ੍ਰਿਸ਼ਟੀ ਹੋਰ ਬੇਅੰਤ, ਹੋਰ ਬੇਅੰਤ ਜਾਪੇਗੀ। ਅਸਲ ਵਿਚ ਇਸ ਕੋਝੇ ਜਤਨ ਦਾ ਹੀ ਨਤੀਜਾ ਸੀ ਕਿ ਲੋਕਾਂ ਨੇ ਇਹ ਮਿਥ ਲਿਆ ਕਿ ਅਸਾਡੀ ਧਰਤੀ ਨੂੰ ਇਕ ਬਲਦ ਨੇ ਚੁਕਿਆ ਹੋਇਆ ਹੈ। ਪਰਮਾਤਮਾ ਤੇ ਉਸ ਦੀ ਕੁਦਰਤ ਦਾ ਅੰਤ ਲੱਭਣਾ ਮਨੁੱਖ ਦੀ ਜ਼ਿੰਦਗੀ ਦਾ ਮਨੋਰਥ ਬਣ ਹੀ ਨਹੀਂ ਸਕਦਾ। ੧੬ ।

ਨਹੀਂ ਤਾਂ, ਜਗਤ ਵਿਚ ਜੇ ਤੁਸੀਂ ਉਹਨਾਂ ਬੰਦਿਆਂ ਦੀ ਹੀ ਗਿਣਤੀ ਕਰਨ ਲੱਗੋ ਜੋ ਜਪ, ਤਪ, ਪੂਜਾ, ਧਾਰਮਿਕ ਪੁਸਤਕਾਂ ਦਾ ਪਾਠ, ਜੋਗ-ਸਮਾਧੀ ਆਦਿਕ ਭਲੇ ਕੰਮ ਕਰਦੇ ਚਲੇ ਆ ਰਹੇ ਹਨ ਤਾਂ ਇਹ ਲੇਖਾ ਮੁੱਕਣ ਜੋਗਾ ਹੀ ਨਹੀਂ। ੧੭ ।

ਦੂਜੇ ਪਾਸੇ, ਜੇ ਤੁਸੀ ਚੋਰ ਧਾੜਵੀ ਠੱਗ ਨਿੰਦਕ ਆਦਿਕ ਬੰਦਿਆਂ ਦਾ ਹਿਸਾਬ ਲਾਣ ਲੱਗੋ ਤਾਂ ਏਧਰ ਭੀ ਕੋਈ ਲੇਖਾ ਹੀ ਨਹੀਂ, ਜਦ ਤੋਂ ਜਗਤ ਬਣਿਆ ਹੈ, ਬੇਅੰਤ ਜੀਵ ਵਿਕਾਰਾਂ ਵਿਚ ਹੀ ਗ੍ਰਸੇ ਚਲੇ ਆ ਰਹੇ ਹਨ। ੧੮ ।

ਭਲਾ, ਕਿਤਨੀਆਂ ਧਰਤੀਆਂ ਤੇ ਕਿਤਨੇ ਕੁ ਜੀਵ ਪ੍ਰਭੂ ਨੇ ਰਚੇ ਹਨ ? ਮਨੁੱਖਾਂ ਦੀ ਕਿਸੇ 'ਬੋਲੀ' ਵਿਚ ਕੋਈ ਲਫ਼ਜ਼ ਹੀ ਨਹੀਂ ਜੋ ਇਹ ਲੇਖਾ ਦੱਸ ਸਕੇ।

'ਬੋਲੀ' ਭੀ ਪ੍ਰਭੂ ਵਲੋਂ ਇਕ ਦਾਤ ਮਿਲੀ ਹੈ, ਪਰ ਇਹ ਮਿਲੀ ਹੈ ਸਿਫ਼ਤਿ-ਸਾਲਾਹ ਕਰਨ ਲਈ। ਇਹ ਨਹੀਂ ਹੋ ਸਕਦਾ ਕਿ ਇਸ ਦੀ ਰਾਹੀਂ ਮਨੁੱਖ ਪ੍ਰਭੂ ਦਾ ਅੰਤ ਪਾ ਸਕੇ। ਵੇਖੋ ! ਬੇਅੰਤ ਹੈ ਉਸ ਦੀ ਕੁਦਰਤ, ਤੇ ਇਸ ਵਿਚ ਜਿਧਰ ਤੱਕੋ ਉਹ ਆਪ ਹੀ ਮੌਜੂਦ ਹੈ। ਕੌਣ ਅੰਦਾਜ਼ਾ ਲਾ ਸਕਦਾ ਹੈ ਕਿ ਉਹ ਕੇਡਾ ਵੱਡਾ ਹੈ ਤੇ ਉਸ ਦੀ ਰਚਨਾ ਕਿਤਨੀ ਕੁ ਹੈ ? ੧੯ ।

(ਕ) ੨੦ ਤੋਂ ੨੭-

ਮਾਇਆ ਦੇ ਪ੍ਰਭਾਵ ਦੇ ਕਾਰਨ ਮਨੁੱਖ ਵਿਕਾਰਾਂ ਵਿਚ ਪੈ ਜਾਂਦਾ ਹੈ ਤੇ ਇਸ ਦੀ ਮਤ ਮੈਲੀ ਹੋ ਜਾਂਦੀ ਹੈ। ਇਹ ਮੈਲ ਇਸ ਨੂੰ ਸ਼ੁੱਧ-ਸਰੂਪ ਪਰਮਾਤਮਾ ਤੋਂ ਵਿਛੋੜੀ ਰੱਖਦੀ ਹੈ ਤੇ ਜੀਵ ਦੁਖੀ ਰਹਿੰਦਾ ਹੈ। ਨਾਮ-ਸਿਮਰਨ ਹੀ ਇਕੋ ਵਸੀਲਾ ਹੈ ਜਿਸ ਨਾਲ ਮਨ ਦੀ ਇਹ ਮੈਲ ਧੁਪ ਸਕਦੀ ਹੈ। (ਸੋ, ਸਿਮਰਨ ਤਾਂ ਵਿਕਾਰਾਂ ਦੀ ਇਹ ਮੈਲ ਧੋ ਕੇ ਮਨ ਨੂੰ ਪ੍ਰਭੂ ਨਾਲ ਮੇਲਣ ਵਾਸਤੇ ਹੈ; ਪ੍ਰਭੂ ਤੇ ਉਸ ਦੀ ਰਚਨਾ ਦਾ ਅੰਤ ਪਾਣ ਲਈ ਜੀਵ ਨੂੰ ਸਮਰਥ ਨਹੀਂ ਬਣਾ ਸਕਦਾ) । ੨੦ ।

ਜਿਸ ਮਨੁੱਖ ਨੇ ਨਾਮ ਵਿਚ ਚਿੱਤ ਜੋੜਿਆ ਹੈ, ਜਿਸ ਨੂੰ ਸਿਮਰਨ ਦੀ ਲਗਨ ਲੱਗ ਗਈ ਹੈ, ਜਿਸ ਦੇ ਮਨ ਵਿਚ ਪ੍ਰਭੂ ਦਾ ਪਿਆਰ ਉਪਜਿਆ ਹੈ, ਉਸ ਦਾ ਆਤਮਾ ਸ਼ੁੱਧ ਪਵਿੱਤਰ ਹੋ ਜਾਂਦਾ ਹੈ। ਪਰ ਇਹ ਭਗਤੀ ਉਸ ਦੀ ਮਿਹਰ ਨਾਲ ਹੀ ਮਿਲਦੀ ਹੈ।

ਬੰਦਗੀ ਦਾ ਇਹ ਸਿੱਟਾ ਨਹੀਂ ਹੋ ਸਕਦਾ ਕਿ ਮਨੁੱਖ ਇਹ ਦੱਸ ਸਕੇ ਕਿ ਜਗਤ ਕਦੋਂ ਬਣਿਆ। ਨਾ ਪੰਡਿਤ, ਨਾ ਕਾਜ਼ੀ, ਨਾ ਜੋਗੀ, ਕੋਈ ਭੀ ਇਹ ਭੇਦ ਨਹੀਂ ਪਾ ਸਕੇ। ਪਰਮਾਤਮਾ ਬੇਅੰਤ ਵੱਡਾ ਹੈ, ਉਸ ਦੀ ਵਡਿਆਈ ਭੀ ਬੇਅੰਤ ਹੈ, ਉਸ ਦੀ ਰਚਨਾ ਭੀ ਬੇਅੰਤ ਹੈ। ੨੧ ।

ਪ੍ਰਭੂ ਦੀ ਕੁਦਰਤ ਦਾ ਹਿਸਾਬ ਕਰਨ ਲੱਗਿਆਂ ‘ਹਜ਼ਾਰਾਂ’ ਜਾਂ ‘ਲੱਖਾਂ’ ਦੇ ਹਿੰਦਸੇ ਭੀ ਵਰਤੇ ਨਹੀਂ ਜਾ ਸਕਦੇ। ਇਤਨੀ ਬੇਅੰਤ ਕੁਦਰਤ ਹੈ ਕਿ ਇਸ ਦਾ ਲੇਖਾ ਕਰਨ ਲੱਗਿਆਂ ਗਿਣਤੀ ਦੇ ਹਿੰਦਸੇ ਹੀ ਮੁੱਕ ਜਾਂਦੇ ਹਨ।੨੨।

ਸੋ, ਬੰਦਗੀ ਨਾਲ ਪ੍ਰਭੂ ਦਾ ਅੰਤ ਨਹੀਂ ਪੈ ਸਕਦਾ। ਪਰ ਇਸ ਦਾ ਇਹ ਭਾਵ ਨਹੀਂ ਕਿ ਬੰਦਗੀ ਦਾ ਕੋਈ ਲਾਭ ਨਹੀਂ। ਬੰਦਗੀ ਦੀ ਬਰਕਤਿ ਨਾਲ ਮਨੁੱਖ ਸ਼ਾਹਾਂ ਪਾਤਸ਼ਾਹਾਂ ਦੀ ਭੀ ਪਰਵਾਹ ਨਹੀਂ ਕਰਦਾ, ‘ਨਾਮ’ ਦੇ ਸਾਹਮਣੇ ਬੇਅੰਤ ਧਨ ਭੀ ਉਸ ਨੂੰ ਤੁੱਛ ਜਾਪਦਾ ਹੈ। ੨੩ ।

ਪ੍ਰਭੂ ਬੇਅੰਤ ਗੁਣਾਂ ਦਾ ਮਾਲਕ ਹੈ, ਉਸ ਦੀ ਪੈਦਾ ਕੀਤੀ ਰਚਨਾ ਭੀ ਬੇਅੰਤ ਹੈ। ਜਿਉਂ ਜਿਉਂ ਇਹ ਆਖੀਏ ਕਿ ਉਹ ਵੱਡਾ ਹੈ ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪਰਤੀਤ ਹੋਣ ਲੱਗ ਪੈਂਦਾ ਹੈ। ਜਗਤ ਵਿਚ ਨਾ ਕੋਈ ਉਸ ਪ੍ਰਭੂ ਜੇਡਾ ਵੱਡਾ ਹੈ ਤੇ ਇਸ ਵਾਸਤੇ ਨਾ ਕੋਈ ਦੱਸ ਸਕਦਾ ਹੈ ਕਿ ਪ੍ਰਭੂ ਕਿਤਨਾ ਵੱਡਾ ਹੈ। ੨੪ ।

ਪ੍ਰਭੂ ਦੀ ਵਡਿਆਈ ਦੱਸਣੀ ਤਾਂ ਕਿਤੇ ਰਹੀ, ਉਸ ਦੀ ਬਖ਼ਸ਼ਸ਼ ਹੀ ਇਤਨੀ ਵੱਡੀ ਹੈ ਕਿ ਲਿਖਣ ਵਿਚ ਲਿਆਂਦੀ ਨਹੀਂ ਜਾ ਸਕਦੀ। ਜਗਤ ਵਿਚ ਜੋ ਵੱਡੇ ਵੱਡੇ ਦਿੱਸਦੇ ਹਨ ਇਹ ਸਭ ਉਸ ਪ੍ਰਭੂ ਦੇ ਦਰ ਤੋਂ ਮੰਗਦੇ ਹਨ। ਉਹ ਤਾਂ ਸਗੋਂ ਇਤਨਾ ਵੱਡਾ ਹੈ ਕਿ ਜੀਵਾਂ ਦੇ ਮੰਗਣ ਤੋਂ ਬਿਨਾ ਇਹਨਾਂ ਦੀਆਂ ਲੋੜਾਂ ਜਾਣ ਕੇ ਆਪਣੇ ਆਪ ਹੀ ਦਾਤਾਂ ਦੇਈ ਜਾਂਦਾ ਹੈ।

ਜੀਵ ਦੀ ਮੂਰਖਤਾ ਵੇਖੋ, ਦਾਤਾਂ ਵਰਤਦਾ ਵਰਤਦਾ ਦਾਤਾਰ ਨੂੰ ਵਿਸਾਰ ਕੇ ਵਿਕਾਰਾਂ ਵਿਚ ਪੈ ਜਾਂਦਾ ਹੈ ਤੇ ਕਈ ਦੁੱਖ ਕਲੇਸ਼ ਸਹੇੜ ਲੈਂਦਾ ਹੈ। ਪਰ ਇਹ ਦੁੱਖ ਕਲੇਸ਼ ਭੀ ਪ੍ਰਭੂ ਦੀ ਦਾਤ ਹੀ ਹੈ, ਕਿਉਂਕਿ ਇਹਨਾਂ ਦੁੱਖਾਂ ਕਲੇਸ਼ਾਂ ਦੇ ਕਾਰਨ ਹੀ ਮਨੁੱਖ ਨੂੰ ਮੁੜ ਰਜ਼ਾ ਵਿਚ ਤੁਰਨ ਦੀ ਸਮਝ ਪੈਂਦੀ ਹੈ ਤੇ ਇਹ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦਾ ਹੈ। ਇਹ ਸਿਫ਼ਤਿ-ਸਾਲਾਹ ਸਭ ਤੋਂ ਉੱਚੀ ਦਾਤ ਹੈ। ੨੫ ।

ਜਗਤ ਵਿਚ ਬੇਅੰਤ ਵਿਦਵਾਨ ਹੋ ਚੁੱਕੇ ਹਨ ਤੇ ਪੈਦਾ ਹੁੰਦੇ ਰਹਿਣਗੇ। ਪਰ, ਨਾ ਅਜੇ ਤਕ ਕੋਈ ਲੇਖਾ ਕਰ ਸਕਿਆ ਹੈ ਤੇ ਨਾ ਹੀ ਅਗਾਂਹ ਨੂੰ ਕੋਈ ਕਰ ਸਕੇਗਾ ਕਿ ਪ੍ਰਭੂ ਵਿਚ ਕਿਤਨੀਆਂ ਵਡਿਆਈਆਂ ਹਨ, ਕਿਤਨੀਆਂ ਬਖ਼ਸ਼ਸ਼ਾਂ ਜੀਵਾਂ ਉੱਤੇ ਉਹ ਕਰ ਰਿਹਾ ਹੈ। ਬੇਅੰਤ ਹਨ ਉਸਦੇ ਗੁਣ ਤੇ ਬੇਅੰਤ ਹਨ ਉਸਦੀਆਂ ਦਾਤਾਂ। ਇਸ ਭੇਤ ਨੂੰ ਉਸ ਪ੍ਰਭੂ ਤੋਂ ਬਿਨਾ ਹੋਰ ਕੋਈ ਨਹੀਂ ਜਾਣਦਾ, ਇਹ ਕੰਮ ਮਨੁੱਖ ਦੀ ਤਾਕਤ ਤੋਂ ਬਹੁਤ

ਪਰੇ ਦਾ ਹੈ। ਉਸ ਮਨੁੱਖ ਨੂੰ ਹੋਛਾ ਜਾਣੋ ਜੋ ਪ੍ਰਭੂ ਦੇ ਗੁਣਾਂ ਤੇ ਦਾਤਾਂ ਦਾ ਹੱਦ-ਬੰਨਾ ਲੱਭ ਸਕਣ ਦਾ ਦਾਹਵਾ ਕਰਦਾ ਹੈ। ੨੬ ।

ਕਈ ਰੰਗਾਂ ਦੀ, ਕਈ ਕਿਸਮਾਂ ਦੀ, ਕਈ ਜਿਨਸਾਂ ਦੀ, ਬੇਅੰਤ ਰਚਨਾ ਕਰਤਾਰ ਨੇ ਰਚੀ ਹੈ। ਇਸ ਬੇਅੰਤ ਸ੍ਰਿਸ਼ਟੀ ਦੀ ਸੰਭਾਲ ਭੀ ਉਹ ਆਪ ਹੀ ਆਪ ਕਰ ਰਿਹਾ ਹੈ, ਕਿਉਂਕਿ ਉਹ ਆਪ ਹੀ ਇਕ ਐਸਾ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ ਤੇ ਜਿਸ ਦਾ ਪਰਤਾਪ ਭੀ ਸਦਾ ਟਿਕਿਆ ਰਹਿਣ ਵਾਲਾ ਹੈ। ਜਗਤ ਵਿਚ ਐਸਾ ਕੌਣ ਹੈ ਜੋ ਇਹ ਦੱਸਣ ਦਾ ਦਮ ਮਾਰ ਸਕੇ ਕਿ ਕਿਹੋ ਜਿਹੇ ਅਸਥਾਨ ’ਤੇ ਬੈਠ ਕੇ ਉਹ ਸਿਰਜਨ-ਹਾਰ ਇਸ ਬੇਅੰਤ ਰਚਨਾ ਦੀ ਸੰਭਾਲ ਕਰਦਾ ਹੈ? ਕਿਸੇ ਮਨੁੱਖ ਦੀ ਐਸੀ ਪਾਂਇਆਂ ਹੀ ਨਹੀਂ। ਮਨੁੱਖ ਨੂੰ, ਬੱਸ ਇਕੋ ਗੱਲ ਫੱਬਦੀ ਹੈ ਕਿ ਪ੍ਰਭੂ ਦੀ ਰਜ਼ਾ ਵਿਚ ਰਹੇ। ਇਹੀ ਹੈ ਵਸੀਲਾ ਪ੍ਰਭੂ ਨਾਲੋਂ ਵਿੱਥ ਮਿਟਾਣ ਦਾ, ਤੇ ਇਹੀ ਹੈ ਇਸ ਦੇ ਜੀਵਨ ਦਾ ਮਨੋਰਥ। ਵੇਖੋ ! ਹਵਾ ਪਾਣੀ ਆਦਿਕ ਤੱਤਾਂ ਤੋਂ ਲੈ ਕੇ ਉੱਚੇ ਜੀਵਨ ਵਾਲੇ ਮਹਾਂ ਪੁਰਖਾਂ ਤਕ ਸਭ ਆਪੋ ਆਪਣੀ ਹੋਂਦ ਦੇ ਮਨੋਰਥ ਨੂੰ ਸਫਲ ਕਰਨ ਦਾ ਯਤਨ ਕਰ ਰਹੇ ਹਨ, ਭਾਵ, ਉਸ ਦੇ ਹੁਕਮ ਵਿਚ ਮਿਲੀ ਕਾਰ ਨੂੰ ਕਰੀ ਜਾ ਰਹੇ ਹਨ । ੨੭ ।

(ਖ) ੨੮ ਤੋਂ ੩੩-

ਸਾਰੇ ਸੰਸਾਰ ਦੇ ਪੈਦਾ ਕਰਨ ਵਾਲੇ ਤੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਸਿਮਰਨ ਹੀ ਜੀਵਨ-ਮਨੋਰਥ ਹੈ। ਸਿਮਰਨ ਹੀ ਰਜ਼ਾ ਵਿਚ ਟਿਕਾ ਕੇ ਪ੍ਰਭੂ ਨਾਲੋਂ ਜੀਵ ਦੀ ਵਿੱਥ ਮੇਟ ਸਕਦਾ ਹੈ।

ਜੋਗ-ਮਤ ਦੀ ਖਿੰਥਾ, ਮੁੰਦਰਾ, ਝੋਲੀ ਆਦਿਕ ਜੀਵ ਦੀ ਪ੍ਰਭੂ ਨਾਲੋਂ ਵਿੱਥ ਮਿਟਾਣ ਜੋਗੇ ਹਨ। ਜਿਉਂ ਜਿਉਂ ਯਾਦ ਵਿਚ ਜੁੜੋਗੇ, ਸੰਤੋਖ ਵਾਲਾ ਜੀਵਨ ਬਣੇਗਾ, ਹੱਕ ਦੀ ਮਿਹਨਤ ਕਰਨ ਦੀ ਜਾਚ ਆਵੇਗੀ; ਮੌਤ ਸਿਰ ’ਤੇ ਚੇਤੇ ਰਹੇਗੀ ਤੇ ਵਿਕਾਰਾਂ ਵਲੋਂ ਬਚੇ ਰਹੋਗੇ; ਪ੍ਰਭੂ ਦੀ ਹਸਤੀ ਵਿਚ ਯਕੀਨ ਬਣੇਗਾ ਤੇ ਸਾਰੀ ਖ਼ਲਕਤ ਵਿਚ ਉਹ ਵੱਸਦਾ ਦਿੱਸੇਗਾ। ੨੮ ।

ਸਿਮਰਨ ਦੀ ਬਰਕਤਿ ਨਾਲ ਇਹ ਗਿਆਨ ਪੈਦਾ ਹੋਵੇਗਾ ਕਿ ਪ੍ਰਭੂ ਸਭ ਥਾਂ ਭਰਪੂਰ ਹੈ ਤੇ ਸਭ ਦਾ ਸਾਈਂ ਹੈ, ਉਸ ਦੀ ਰਜ਼ਾ ਵਿਚ ਜੀਵ ਇੱਥੇ ਆ ਇੱਕਠੇ ਹੁੰਦੇ ਹਨ ਤੇ ਰਜ਼ਾ ਵਿਚ ਹੀ ਤੁਰ ਪੈਂਦੇ ਹਨ; ਇਸ ਤਰ੍ਹਾਂ ਖ਼ਲਕਤ ਨਾਲ ਪਿਆਰ ਕਰਨ ਦੀ ਜਾਚ ਆਵੇਗੀ। ਜੋਗ-ਅਭਿਆਸ ਦੀ ਰਾਹੀਂ ਪ੍ਰਾਪਤ ਹੋਈਆਂ ਰਿੱਧੀਆਂ ਸਿੱਧੀਆਂ ਨੂੰ ਉੱਚਾ ਜੀਵਨ ਸਮਝ ਲੈਣਾ ਭੁੱਲ ਹੈ,ਇਹ ਤਾਂ ਸਗੋਂ ਕੁਰਾਹੇ ਲੈ ਜਾਂਦੀਆਂ ਹਨ (ਇਹਨਾਂ ਦੀ ਸਹਾਇਤਾ ਨਾਲ ਜੋਗੀ ਲੋਕ ਆਮ ਜਨਤਾ ਉੱਤੇ ਦਬਾਉ ਪਾ ਕੇ ਉਹਨਾਂ ਨੂੰ ਇਨਸਾਨੀਅਤ ਤੋਂ ਡੇਗਦੇ ਹਨ) ।੨੯।

ਜਿਉਂ ਜਿਉਂ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਤਿਉਂ ਤਿਉਂ ਉਸ ਨੂੰ ਇਹ ਖ਼ਿਆਲ ਕੱਚੇ ਜਾਪਦੇ ਹਨ ਕਿ ਬ੍ਰਹਮਾ ਵਿਸ਼ਨੂੰ ਸ਼ਿਵ ਆਦਿਕ ਕੋਈ ਵੱਖਰੀਆਂ ਹਸਤੀਆਂ ਜਗਤ ਦਾ ਪਰਬੰਧ ਚਲਾ ਰਹੀਆਂ ਹਨ।ਸਿਮਰਨ ਵਾਲੇ ਨੂੰ ਯਕੀਨ ਹੈ ਕਿ ਪ੍ਰਭੂ ਆਪ ਆਪਣੀ ਰਜ਼ਾ ਵਿਚ ਆਪਣੀ ਹੁਕਮ-ਸੱਤਾ ਨਾਲ ਜਗਤ ਦੀ ਕਾਰ ਚਲਾ ਰਿਹਾ ਹੈ, ਭਾਵੇਂ ਜੀਵਾਂ ਨੂੰ ਇਹਨਾਂ ਅੱਖਾਂ ਨਾਲ ਉਹ ਦਿੱਸਦਾ ਨਹੀਂ । ੩੦ ।

ਬੰਦਗੀ ਦੀ ਬਰਕਤਿ ਨਾਲ ਹੀ ਇਹ ਸਮਝ ਪੈਂਦੀ ਹੈ ਕਿ ਭਾਵੇਂ ਕਰਤਾਰ ਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਬੇਅੰਤ ਹੈ ਫਿਰ ਭੀ ਉਸ ਦੀ ਪਾਲਣਾ ਕਰਨ ਲਈ ਉਸ ਦੇ ਭੰਡਾਰੇ ਭੀ ਬੇਅੰਤ ਹਨ, ਕਦੇ ਮੁੱਕ ਨਹੀਂ ਸਕਦੇ; ਉਸ ਦੇ ਇਸ ਪ੍ਰਬੰਧ ਦੇ ਰਾਹ ਵਿਚ ਕੋਈ ਰੋਕ ਨਹੀਂ ਪੈ ਸਕਦੀ । ੩੧ ।

(“ਕੂੜ ਦੀ ਪਾਲਿ” ਵਿਚ ਘਿਰਿਆ ਜੀਵ ਦੁਨੀਆਂ ਦੇ ਚਿੰਤਾ-ਫ਼ਿਕਰ, ਦੁੱਖ, ਕਲੇਸ਼ਾਂ ਦੇ ਟੋਏ ਵਿਚ ਡਿੱਗਾ ਰਹਿੰਦਾ ਹੈ, ਤੇ ਪ੍ਰਭੂ ਦਾ ਨਿਵਾਸ ਅਸਥਾਨ, ਮਾਨੋ ਇਕ ਐਸਾ ਉੱਚਾ ਟਿਕਾਣਾ ਹੈ ਜਿੱਥੇ ਠੰਢ ਹੀ ਠੰਢ,

ਸ਼ਾਂਤੀ ਹੀ ਸ਼ਾਂਤੀ ਹੈ) । ਇਸ ਨੀਵੇਂ ਥਾਂ ਤੋਂ ਉਸ ਉੱਚੀ ਅਰਸ਼ੀ ਅਵਸਥਾ 'ਤੇ ਮਨੁੱਖ ਤਦੋਂ ਹੀ ਅਪੜ ਸਕਦਾ ਹੈ, ਜੇ 'ਸਿਮਰਨ' ਦੀ ਪਉੜੀ ਦਾ ਆਸਰਾ ਲਏ, 'ਤੂੰ ਤੂੰ ' ਕਰਦਾ ' ਤੂੰ ' ਵਿਚ ਆਪਾ ਲੀਨ ਕਰ ਦੇਵੇ। ਇਸ 'ਆਪਾ' ਵਾਰਨ ਤੋਂ ਬਿਨਾ ਇਹ 'ਯਾਦ' ਵਾਲਾ ਉੱਦਮ ਇਉਂ ਹੀ ਹੈ ਜਿਵੇਂ ਆਕਾਸ਼ ਦੀਆਂ ਗੱਲਾਂ ਸੁਣ ਕੇ ਕੀੜੀਆਂ ਨੂੰ ਭੀ ਉੱਥੇ ਅੱਪੜਨ ਦਾ ਸ਼ੌਕ ਪੈਦਾ ਹੋ ਜਾਏ, ਪਰ ਤੁਰਨ ਆਪਣੀ ਕੀੜੀ ਵਾਲੀ ਰਫ਼ਤਾਰ ਨਾਲ ਹੀ। ਇਹ ਭੀ ਠੀਕ ਹੈ ਕਿ ਪ੍ਰਭੂ ਦੀ ਮਰਜ਼ੀ ਵਿਚ ਆਪਣੀ ਮਰਜ਼ੀ ਨੂੰ ਉਹੀ ਮਨੁੱਖ ਮਿਟਾਂਦੇ ਹਨ ਜਿਨ੍ਹਾਂ ਉੱਤੇ ਪ੍ਰਭੂ ਦੀ ਮਿਹਰ ਹੋਵੇ। ੩੨ ।

ਭਲੇ ਪਾਸੇ ਤੁਰਨਾ ਜਾਂ ਕੁਰਾਹੇ ਪੈ ਜਾਣਾ ਜੀਵਾਂ ਦੇ ਆਪਣੇ ਵੱਸ ਦੀ ਗੱਲ ਨਹੀਂ,ਜਿਸ ਪ੍ਰਭੂ ਨੇ ਪੈਦਾ ਕੀਤੇ ਹਨ, ਉਹੀ ਇਹਨਾਂ ਪੁਤਲੀਆਂ ਨੂੰ ਖਿਡਾ ਰਿਹਾ ਹੈ। ਸੋ, ਜੇ ਕੋਈ ਜੀਵ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਰਿਹਾ ਹੈ ਤਾਂ ਇਹ ਪ੍ਰਭੂ ਦੀ ਆਪਣੀ ਮਿਹਰ ਹੈ; ਜੇ ਕੋਈ ਇਸ ਪਾਸੇ ਵਲੋਂ ਖੁੰਝਾ ਪਿਆ ਹੈ ਤਾਂ ਭੀ ਇਹ ਮਾਲਕ ਦੀ ਰਜ਼ਾ ਹੈ। ਜੇ ਅਸੀ ਉਸ ਦੇ ਦਰ ਤੋਂ ਦਾਤਾਂ ਮੰਗਦੇ ਹਾਂ ਤਾਂ ਇਹ ਪ੍ਰੇਰਨਾ ਭੀ ਉਹ ਆਪ ਹੀ ਕਰਨ ਵਾਲਾ ਹੈ ਤੇ ਫਿਰ ਦਾਤਾਂ ਦੇਂਦਾ ਭੀ ਆਪ ਹੀ ਹੈ। ਜੇ ਕੋਈ ਜੀਵ ਰਾਜ ਤੇ ਧਨ ਦੇ ਮਦ ਵਿਚ ਮੱਤਾ ਪਿਆ ਹੈ, ਇਹ ਭੀ ਰਜ਼ਾ ਪ੍ਰਭੂ ਦੀ ਹੈ; ਜੇ ਕਿਸੇ ਦੀ ਸੁਰਤ ਪ੍ਰਭੂ-ਚਰਨਾਂ ਵਿਚ ਹੈ ਤੇ ਜੀਵਨ-ਜੁਗਤ ਸੁਥਰੀ ਹੈ ਤਾਂ ਇਹ ਮਿਹਰ ਭੀ ਪ੍ਰਭੂ ਦੀ ਹੀ ਹੈ । ੩੩ ।

(ਗ) ੩੪ ਤੋਂ ੩੯

ਜਿਸ ਮਨੁੱਖ ਉੱਤੇ ਪ੍ਰਭੂ ਦੀ ਬਖ਼ਸ਼ਸ਼ ਹੁੰਦੀ ਹੈ, ਉਸ ਨੂੰ ਪਹਿਲਾਂ ਇਹ ਸਮਝ ਪੈਂਦੀ ਹੈ ਕਿ ਮਨੁੱਖ ਇਸ ਧਰਤੀ 'ਤੇ ਕੋਈ ਖ਼ਾਸ ਫ਼ਰਜ਼ ਨਿਬਾਹੁਣ ਆਇਆ ਹੈ; ਇੱਥੇ ਜੋ ਅਨੇਕਾਂ ਜੀਵ ਪੈਦਾ ਹੁੰਦੇ ਹਨ ਇਹਨਾਂ ਸਭਨਾਂ ਦੇ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਇਹ ਨਿਖੇੜਾ ਹੁੰਦਾ ਹੈ ਕਿ ਕਿਸ ਕਿਸ ਨੇ ਮਨੁੱਖਾ ਜਨਮ ਦੇ ਮਨੋਰਥ ਨੂੰ ਪੂਰਾ ਕੀਤਾ ਹੈ; ਜਿਨ੍ਹਾਂ ਦੀ ਮਿਹਨਤ ਕਬੂਲ ਪੈਂਦੀ ਹੈ; ਉਹ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪਾਂਦੇ ਹਨ। ਇੱਥੇ ਸੰਸਾਰ ਵਿਚ ਕਿਸੇ ਦਾ ਵੱਡਾ ਛੋਟਾ ਅਖਵਾਉਣਾ ਕਿਸੇ ਅਰਥ ਨਹੀਂ। ੩੪ ।

ਮਨੁੱਖਾ ਜਨਮ ਦੇ 'ਧਰਮ' (ਫ਼ਰਜ਼) ਦੀ ਸਮਝ ਪਿਆਂ ਮਨੁੱਖ ਦਾ ਮਨ ਬੜਾ ਵਿਸ਼ਾਲ ਹੋ ਜਾਂਦਾ ਹੈ। ਪਹਿਲਾਂ ਇਕ ਨਿੱਕੇ ਜਿਹੇ ਟੱਬਰ ਦੇ ਸੁਆਰਥ ਵਿਚ ਬੱਝਾ ਹੋਇਆ ਇਹ ਜੀਵ ਬਹੁਤ ਤੰਗ-ਦਿਲ ਸੀ; ਹੁਣ ਇਸ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਬੇਅੰਤ ਪ੍ਰਭੂ ਦਾ ਪੈਦਾ ਕੀਤਾ ਹੋਇਆ ਇਹ ਬੇਅੰਤ ਜਗਤ ਇਕ ਵੱਡਾ ਟੱਬਰ ਹੈ, ਜਿਸ ਵਿਚ ਬੇਅੰਤ ਕ੍ਰਿਸ਼ਨ, ਬੇਅੰਤ ਵਿਸ਼ਨੂੰ, ਬੇਅੰਤ ਬ੍ਰਹਮੇ, ਬੇਅੰਤ ਧਰਤੀਆਂ, ਬੇਅੰਤ ਧ੍ਰੂਅ ਭਗਤ, ਬੇਅੰਤ ਇੰਦਰ, ਬੇਅੰਤ ਚੰਦ੍ਰਮਾ, ਬੇਅੰਤ ਸੂਰਜ ਆਦਿਕ ਹਨ। ਇਸ ਗਿਆਨ ਦੀ ਬਰਕਤਿ ਨਾਲ ਤੰਗ-ਦਿਲੀ ਹਟ ਕੇ ਇਸ ਦੇ ਅੰਦਰ ਜਗਤ-ਪਿਆਰ ਦੀ ਲਹਿਰ ਚੱਲ ਕੇ ਖ਼ੁਸ਼ੀ ਹੀ ਖ਼ੁਸ਼ੀ ਬਣੀ ਰਹਿੰਦੀ ਹੈ। ੩੫ ।

ਹੁਣ ਜਿਉਂ ਜਿਉਂ ਸਾਰਾ ਜਗਤ ਇਕ ਸਾਂਝਾ ਟੱਬਰ ਦਿੱਸਦਾ ਹੈ, ਜੀਵ ਖ਼ਲਕਤ ਦੀ ਸੇਵਾ ਦੀ ਮਿਹਨਤ ਸਿਰ 'ਤੇ ਚੁੱਕਦਾ ਹੈ। ਮਨ ਦੀ ਪਹਿਲੀ ਤੰਗ-ਦਿਲੀ ਹਟ ਕੇ ਵਿਸ਼ਾਲਤਾ ਤੇ ਉਦਾਰਤਾ ਦੀ ਘਾੜਤ ਵਿਚ ਨਵੇਂ ਸਿਰੇ ਮਨ ਸੋਹਣਾ ਘੜਿਆ ਜਾਂਦਾ ਹੈ। ਮਨ ਵਿਚ ਇਕ ਨਵੀਂ ਜਾਗ੍ਰਤ ਆਉਂਦੀ ਹੈ, ਸੁਰਤ ਉੱਚੀ ਹੋਣ ਲੱਗ ਪੈਂਦੀ ਹੈ। ੩੬ ।

ਇਸ ਆਤਮਕ ਅਵਸਥਾ ਵਿਚ ਅੱਪੜੇ ਜੀਵ ਉੱਤੇ ਪਰਮਾਤਮਾ ਦੀ ਬਖ਼ਸ਼ਸ਼ ਦਾ ਦਰਵਾਜ਼ਾ ਖੁਲ੍ਹਦਾ ਹੈ, ਉਸ ਨੂੰ ਸਭ ਆਪਣੇ ਹੀ ਆਪਣੇ ਦਿੱਸਦੇ ਹਨ, ਹਰ ਪਾਸੇ ਪ੍ਰਭੂ ਹੀ ਨਜ਼ਰ ਆਉਂਦਾ ਹੈ। ਅਜਿਹੇ ਮਨੁੱਖ ਦੀ ਸੁਰਤ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜੀ ਰਹਿੰਦੀ ਹੈ, ਹੁਣ ਮਾਇਆ ਇਸ ਨੂੰ ਠੱਗ ਨਹੀਂ ਸਕਦੀ, ਆਤਮਾ ਬਲਵਾਨ ਹੋ ਜਾਂਦਾ ਹੈ, ਪ੍ਰਭੂ ਨਾਲੋਂ ਵਿੱਥ ਨਹੀਂ ਪੈ ਸਕਦੀ। ਹੁਣ ਉਸਨੂੰ ਪਰਤੱਖ ਜਾਪਦਾ ਹੈ ਕਿ

ਬੇਅੰਤ ਕੁਦਰਤ ਰਚ ਕੇ ਪ੍ਰਭੂ ਸਭ ਨੂੰ ਆਪਣੀ ਰਜ਼ਾ ਵਿਚ ਤੋਰ ਰਿਹਾ ਹੈ, ਤੇ ਸਭ ਉੱਤੇ ਮਿਹਰ ਦੀ ਨਜ਼ਰ ਕਰ ਰਿਹਾ ਹੈ। ੩੭ ।

ਪਰ ਇਹ ਉੱਚੀ ਆਤਮਕ ਅਵਸਥਾ ਤਦੋਂ ਹੀ ਬਣਦੀ ਹੈ ਜੇ ਆਚਰਨ ਪਵਿੱਤਰ ਹੋਵੇ, ਦੂਜਿਆਂ ਦੀ ਵਧੀਕੀ ਸਹਾਰਨ ਦਾ ਹੌਸਲਾ ਹੋਵੇ, ਉੱਚੀ ਤੇ ਵਿਸ਼ਾਲ ਸਮਝ ਹੋਵੇ, ਪ੍ਰਭੂ ਦਾ ਡਰ ਹਿਰਦੇ ਵਿਚ ਟਿਕਿਆ ਰਹੇ, ਸੇਵਾ ਦੀ ਘਾਲ ਘਾਲੇ, ਖ਼ਾਲਕ ਤੇ ਖ਼ਲਕਤ ਦਾ ਪਿਆਰ ਦਿਲ ਵਿਚ ਹੋਵੇ। ਇਹ ਜਤ, ਧੀਰਜ, ਮਤ, ਗਿਆਨ, ਭਉ, ਘਾਲ ਅਤੇ ਪ੍ਰੇਮ ਦੇ ਗੁਣ ਇਕ ਸੱਚੀ ਟਕਸਾਲ ਹੈ, ਜਿਸ ਵਿਚ ਗੁਰਸ਼ਬਦ ਦੀ ਮੋਹਰ ਘੜੀ ਜਾਂਦੀ ਹੈ (ਭਾਵ, ਜਿਸ ਅਵਸਥਾ ਵਿਚ ਸਤਿਗੁਰੂ ਨੇ ਬਾਣੀ ਉਚਾਰੀ ਹੈ, ਉਪਰ-ਦੱਸੇ ਜੀਵਨ ਵਾਲੇ ਸਿੱਖ ਨੂੰ ਭੀ ਬਾਣੀ ਉਸੇ ਅਵਸਥਾ ਵਿਚ ਲੈ ਅੱਪੜਦੀ ਹੈ) । ੩੮ ।

ਸਿੱਧਾਂਤ (ਜੋ ਅਖ਼ੀਰਲੇ ਸ਼ਲੋਕ ਵਿਚ ਹੈ) –

ਇਹ ਜਗਤ ਇਕ ਰੰਗ-ਭੂਮੀ ਹੈ, ਜਿਸ ਵਿਚ ਜੀਵ-ਖਿਲਾੜੀ ਆਪੋ ਆਪਣੀ ਖੇਡ ਖੇਡ ਰਹੇ ਹਨ ਹਰੇਕ। ਜੀਵ ਦੀ ਖੇਡ ਦੀ ਪੜਤਾਲ ਬੜੇ ਗਹੁ ਨਾਲ ਹੋ ਰਹੀ ਹੈ। ਜੋ ਨਿਰੀ ਮਾਇਆ ਦੀ ਖੇਡ ਹੀ ਖੇਡ ਗਏ, ਉਹ ਪ੍ਰਭੂ ਤੋਂ ਵਿੱਥ ਪਾਈ ਗਏ। ਪਰ ਜਿਨ੍ਹਾਂ ਨੇ ਸਿਮਰਨ ਦੀ ਖੇਡ ਖੇਡੀ, ਉਹ ਆਪਣੀ ਮਿਹਨਤ ਸਫਲ ਕਰ ਗਏ, ਤੇ ਹੋਰ ਕਈ ਜੀਵਾਂ ਨੂੰ ਇਸ ਸੁਚੱਜੇ ਰਾਹ 'ਤੇ ਪਾਂਦੇ ਹੋਏ ਆਪ ਪ੍ਰਭੂ ਦੀ ਹਜ਼ੂਰੀ ਵਿਚ ਸੁਰਖ਼ਰੂ ਹੋਏ। ੧ ।

## 'ਜਪੁ' ਜੀ ਦਾ ਸਮੁੱਚਾ ਭਾਵ

(ਪ੍ਰ:) ਮਨੁੱਖ ਦੀ ਰੱਬ ਨਾਲੋਂ ਜੋ ਵਿੱਥ ਪੈ ਰਹੀ ਹੈ, ਇਹ ਕਿਵੇਂ ਹਟ ਸਕਦੀ ਹੈ ?

(ਉ:) ਰੱਬ ਦਾ ਹੁਕਮ ਮੰਨਿਆਂ, ਉਸ ਦੇ ਸੁਭਾਵ ਨਾਲ ਆਪਣਾ ਸੁਭਾਵ ਰਲਾਇਆਂ (ਜਿਵੇਂ, ਜੇ ਪੁੱਤਰ ਪਿਉ ਦਾ ਹੁਕਮ ਮੰਨਦਾ ਰਹੇ ਤਾਂ ਪਿਉ ਪੁੱਤਰ ਵਿਚ ਵਿੱਥ ਨਹੀਂ ਪੈਂਦੀ) ।

ਦਾਨ ਕੀਤਿਆਂ, ਤੀਰਥਾਂ 'ਤੇ ਇਸ਼ਨਾਨ ਕੀਤਿਆਂ ਜਾਂ ਪ੍ਰਾਣਾਯਾਮ ਦੀ ਰਾਹੀਂ ਉਮਰ ਵਧਾਇਆਂ ਇਹ ਵਿੱਥ ਦੂਰ ਨਹੀਂ ਹੋ ਸਕਦੀ। (ਪਉੜੀ ੧ ਤੋਂ ੭)

(ਪ੍ਰ:) ਹੁਕਮ ਮੰਨਣ ਦਾ ਤਰੀਕਾ ਕੀ ਹੈ ?

(ਉ:) ਜਿਉਂ ਜਿਉਂ ਮਨੁੱਖ ਗੁਰੂ ਦੇ ਦੱਸੇ ਹੋਏ ਰਾਹ 'ਤੇ ਤੁਰ ਕੇ ਪਰਮਾਤਮਾ ਦਾ ਭਜਨ ਕਰਦਾ ਹੈ, ਤਿਉਂ ਤਿਉਂ ਇਸ ਨੂੰ ਪ੍ਰਭੂ ਦੀ ਰਜ਼ਾ ਮਿੱਠੀ ਲੱਗਣ ਲੱਗ ਪੈਂਦੀ ਹੈ। ਸੋ, ਰਜ਼ਾ ਵਿਚ, ਹੁਕਮ ਵਿਚ ਤੁਰਨ ਲਈ ਜੀਵ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਸੁਰਤ ਜੋੜਨੀ ਹੈ; ਸੁਰਤ ਭੀ ਇਤਨੀ ਜੋੜਨੀ ਹੈ ਕਿ ਮਨ ਪ੍ਰਭੂ ਵਿਚ ਪਤੀਜ ਜਾਏ, ਸਿਫ਼ਤਿ-ਸਾਲਾਹ ਵਿਚੋਂ ਨਿਕਲਣ ਨੂੰ ਚਿੱਤ ਨਾ ਕਰੇ। (੮ ਤੋਂ ੧੫)

ਸੁਰਤ ਜੋੜਨ ਦਾ ਇਹ ਸਿੱਟਾ ਕਦੇ ਭੀ ਨਹੀਂ ਨਿਕਲ ਸਕੇਗਾ ਕਿ ਜੀਵ ਪਰਮਾਤਮਾ ਦਾ ਜਾਂ ਉਸ ਦੀ ਰਚਨਾ ਦਾ ਅੰਤ ਪਾ ਸਕੇ; ਉਹ ਆਪ ਬੇਅੰਤ ਹੈ, ਉਸ ਦੀ ਰਚਨਾ ਭੀ ਬੇਅੰਤ ਹੈ। ਸਿਫ਼ਤਿ-ਸਾਲਾਹ ਵਿਚ ਸੁਰਤ ਜੋੜਨ ਦਾ ਸਿੱਟਾ ਇੱਕੋ ਹੀ ਹੋਵੇਗਾ ਕਿ ਉਸ ਦੀ ਰਜ਼ਾ ਵਿਚ ਰਹਿਣ ਦਾ ਸੁਭਾਉ ਪੱਕ ਸਕੇਗਾ। (੧੬ ਤੋਂ ੨੭)

ਜਿਵੇਂ ਨਾ ਦਾਨ, ਨਾ ਤੀਰਥ-ਇਸ਼ਨਾਨ, ਨਾ ਪ੍ਰਾਣਾਯਾਮ ਤੇ ਨਾ ਰਚਨਾ ਬਾਰੇ ਉਪਨਿਸ਼ਦਾਂ ਦੀ ਫ਼ਿਲਾਸਫ਼ੀ ਜੀਵ ਦੀ ਰੱਬ ਨਾਲੋਂ ਵਿੱਥ ਦੂਰ ਕਰਨ ਦੇ ਸਮਰੱਥ ਹੈ, ਤਿਵੇਂ ਜੋਗੀਆਂ ਦੇ ਮੁੰਦ੍ਰਾ ਖਿੰਥਾ ਆਦਿਕ ਭੀ ਇਹ ਵਿੱਥ ਦੂਰ ਨਹੀਂ ਕਰ ਸਕਦੇ; ਸਿਮਰਨ ਤੇ ਯਾਦ ਹੀ ਇਕੋ ਵਸੀਲਾ ਹੈ । (ਜਿਸ ਨੂੰ ਯਾਦ ਕਰਦੇ ਰਹੀਏ,

ਉਸ ਨਾਲ ਪਿਆਰ ਵਧਦਾ ਜਾਂਦਾ ਹੈ। ਪਿਆਰ ਦੀ ਸਹਾਇਤਾ ਨਾਲ ਸੁਭਾਉ ਭੀ ਮਿਲ ਜਾਂਦਾ ਹੈ।) ਜਦੋਂ ਪ੍ਰਭੂ ਦੀ ਮਿਹਰ ਹੋਵੇ, ਜੀਵ 'ਆਪਾ' ਮਿਟਾ ਕੇ ਸਿਮਰਨ ਕਰਦਾ ਹੈ, ਵਿੱਥ ਮਿਟਾਉਣ ਦਾ, ਬੱਸ ! ਇਹੀ ਇਕ ਵਸੀਲਾ ਹੈ । (ਪਉੜੀ ੨੮ ਤੋਂ ੩੩)

ਪ੍ਰਭੂ ਦੀ ਮਿਹਰ ਨਾਲ ਮਨੁੱਖ ਸਾਧਾਰਣ ਹਾਲਤ ਤੋਂ ਉੱਚਾ ਹੋ ਕੇ ਪਹਿਲਾਂ ਇਹ ਸੂਝ ਹਾਸਲ ਕਰਦਾ ਹੈ ਕਿ ਜਗਤ ਵਿਚ ਉਸ ਦੇ ਆਉਣ ਦਾ ਮਨੋਰਥ ਕੀ ਹੈ, ਕਿਸ ਫ਼ਰਜ਼ ਦੇ ਅਦਾ ਕਰਨ ਲਈ ਇਹ ਭੇਜਿਆ ਗਿਆ ਹੈ; ਇਹ ਸੂਝ ਆਇਆਂ ਜੀਵ ਆਪਣੇ ਨਿੱਕੇ ਜਿਹੇ ਟੱਬਰ ਦੇ ਮੋਹ ਦੀ ਤੰਗ ਦਿਲੀ ਵਿਚੋਂ ਨਿਕਲਦਾ ਹੈ, ਸਾਰਾ ਜਗਤ ਉਸ ਨੂੰ ਪਰਮਾਤਮਾ-ਪਿਤਾ ਦਾ ਇੱਕ ਵੱਡਾ ਟੱਬਰ ਦਿੱਸ ਪੈਂਦਾ ਹੈ; ਫਿਰ ਉਹ ਇਸ ਵੱਡੇ ਪਰਵਾਰ ਦੀ ਸੇਵਾ ਲਈ ਘਾਲ-ਕਮਾਈ ਕਰਦਾ ਹੈ, ਮਾਲਕ ਦੀ ਯਾਦ ਵਿਚ ਜੁੜਦਾ ਹੈ, ਖ਼ਾਲਕ ਦੀ ਯਾਦ ਤੇ ਖ਼ਲਕਤ ਦੀ ਸੇਵਾ ਨਾਲ ਜਿਉਂ ਜਿਉਂ ਜੀਵ ਦਾ ਮਨ ਸੁਆਰਥ ਦੀਆਂ ਹੱਦਾਂ ਟੱਪ ਕੇ ਬੇਅੰਤ ਵਿਸ਼ਾਲ ਹੁੰਦਾ ਹੈ, ਤਿਉਂ ਤਿਉਂ ਪ੍ਰਭੂ ਦੀ ਬਖ਼ਸ਼ਸ਼ ਦਾ ਦਰਵਾਜ਼ਾ ਇਸ ਉੱਤੇ ਖੁਲ੍ਹਦਾ ਹੈ, ਪ੍ਰਭੂ ਨਾਲ ਇਕ ਰੂਪ ਹੋ ਜਾਂਦਾ ਹੈ । ਪਰ, ਜਿਵੇਂ ਸੁਨਿਆਰੇ ਦੀ ਕੁਠਾਲੀ ਵਿਚ ਸੋਨਾ ਤਾਉ ਸਹਾਰਦਾ ਹੈ, ਅਹਿਰਣ 'ਤੇ ਸੱਟਾਂ ਖਾਂਦਾ ਹੈ, ਤਿਵੇਂ ਜੀਵ ਨੇ ਭੀ ਸਿਮਰਨ ਦੀ ਸੱਚੀ ਟਕਸਾਲ ਵਿਚ ਮਨ ਨੂੰ ਘੜਨਾ ਹੈ। ਉਹ ਟਕਸਾਲ ਕੀ ਹੈ ?-ਜਤ, ਧੀਰਜ, ਮਤ, ਗਿਆਨ, ਭਉ, ਘਾਲ ਤੇ ਪ੍ਰੇਮ (ਭਾਵ, ਸਭ ਤੋਂ ਪਹਿਲਾਂ ਆਚਰਨ ਪਵਿੱਤਰ ਹੋਵੇ, ਦੂਜਿਆਂ ਦੀ ਵਧੀਕੀ ਨੂੰ ਸਹਾਰਨ-ਜੋਗਾ ਹੋਵੇ, ਸਮਝ ਉੱਚੀ ਹੋਵੇ ਤੇ ਵਿਸ਼ਾਲ ਹੋਵੇ, ਰੱਬ ਦਾ ਡਰ ਹਿਰਦੇ ਵਿਚ ਟਿਕਿਆ ਰਹੇ, ਸੇਵਾ ਦੀ ਘਾਲ ਘਾਲੇ ਤੇ ਖਲਕਤ ਦਾ ਪਿਆਰ ਦਿਲ ਵਿਚ ਹੋਵੇ) । (੩੪ ਤੋਂ ੩੮)

(ਪ੍ਰ:) ਇਸ ਬਾਣੀ ਦਾ ਨਾਮ 'ਜਪੁ' ਕਿਉਂ ਰੱਖਿਆ ਗਿਆ? ਗੁਰੂ ਅਰਜਨ ਸਾਹਿਬ ਨੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਕਿਉਂ ਦਰਜ ਕੀਤਾ ? ਇਸ ਦਾ ਪਾਠ ਕਿਉਂ ਹਰ ਰੋਜ਼ ਕਰਨਾ ਹੈ ?

(ਉ:) (੧) ਇਸ ਬਾਣੀ ਦੀ ਪਹਿਲੀ ਹੀ ਪਉੜੀ ਵਿਚ ਪ੍ਰਸ਼ਨ ਹੈ ਕਿ ਜੀਵ ਦੀ ਪਰਮਾਤਮਾ ਨਾਲੋਂ ਵਿੱਥ ਕਿਵੇਂ ਦੂਰ ਹੋ ਸਕਦੀ ਹੈ । ਇਸ ਦਾ ਉੱਤਰ ਇਹ ਦਿੱਤਾ ਗਿਆ ਹੈ ਕਿ ਪ੍ਰਭੂ ਦੀ ਰਜ਼ਾ ਵਿਚ ਤੁਰਿਆਂ ਪ੍ਰਭੂ ਨਾਲੋਂ ਵਿੱਥ ਮਿਟ ਸਕਦੀ ਹੈ । ਪ੍ਰਭੂ ਦੀ ਰਜ਼ਾ ਕਿਵੇਂ ਮਿੱਠੀ ਲੱਗੇ ? ਪ੍ਰਭੂ ਦਾ ਸਿਮਰਨ ਕਰਨ ਨਾਲ; ਜਿਉਂ ਜਿਉਂ ਜੀਵ ਪ੍ਰਭੂ ਨੂੰ ਯਾਦ ਕਰਦਾ ਹੈ ਤਿਉਂ ਤਿਉਂ ਉਸ ਨਾਲ ਜੀਵ ਦਾ ਪਿਆਰ ਬਣਦਾ ਹੈ ਤੇ ਪਿਆਰ ਦੀ ਬਰਕਤਿ ਨਾਲ ਉਸ ਦੇ ਕੀਤੇ ਕੰਮ ਚੰਗੇ ਲੱਗਣ ਲੱਗ ਪੈਂਦੇ ਹਨ, ਉਸ ਦੀ ਰਜ਼ਾ ਮਿੱਠੀ ਲੱਗਦੀ ਹੈ । ਸੋ, 'ਸਿਮਰਨ' ਜਾਂ 'ਜਪੁ' ਹੀ ਇਕ ਐਸਾ ਵਸੀਲਾ ਹੈ ਜੋ ਜੀਵ ਦੀ ਪ੍ਰਭੂ ਨਾਲੋਂ ਵਿੱਥ ਮਿਟਾ ਸਕਦਾ ਹੈ। ਇਸ ਸਾਰੀ ਬਾਣੀ ਵਿਚ ਸਿਰਫ਼ ਇਹੀ ਵਿਚਾਰ ਹੈ ਕਿ ਦਾਨ ਪੁੰਨ, ਤੀਰਥ ਯਾਤਰਾ, ਪ੍ਰਾਣਾਯਾਮ, ਜਗਤ-ਰਚਨਾ ਬਾਰੇ ਵਿਚਾਰ, ਜੋਗ ਦੇ ਖਿੰਥਾ ਮੁੰਦ੍ਰਾ ਆਦਿਕ ਚਿੰਨ-ਇਹਨਾਂ ਵਿਚੋਂ ਕੋਈ ਭੀ ਪ੍ਰਭੂ ਨਾਲੋਂ ਵਿਛੜੇ ਜੀਵ ਨੂੰ ਪ੍ਰਭੂ ਨਾਲ ਮਿਲਾ ਨਹੀਂ ਸਕਦਾ । ਪ੍ਰਭੂ ਦਾ 'ਸਿਮਰਨ' ਹੀ ਇੱਕੋ ਇੱਕ ਵਸੀਲਾ ਹੈ, 'ਸਿਮਰਨ' ਦੀ ਹੀ ਇਸ ਬਾਣੀ ਵਿਚ ਵਿਆਖਿਆ ਹੈ । ਇਸ ਵਾਸਤੇ ਇਸ ਦਾ ਨਾਮ ਭੀ 'ਜਪੁ' ਹੀ ਰੱਖਿਆ ਗਿਆ ਹੈ । 'ਜਪੁ' ਦਾ ਅਰਥ ਹੈ ਸਿਮਰਨ, ਬੰਦਗੀ, ਭਜਨ ।

(੨) ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦੀ ਲਿਖਤੀ ਤਰਤੀਬ ਜੇ ਗਹੁ ਨਾਲ ਵੇਖੀਏ ਤਾਂ ਹਰੇਕ 'ਰਾਗ' ਵਿਚ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਰਜ ਮਿਲਦੀ ਹੈ, ਇਸ ਤੋਂ ਪਿਛੋਂ ਗੁਰੂ ਅਮਰਦਾਸ ਜੀ ਦੀ, ਫਿਰ ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਰਜ ਹੈ। ਹਰੇਕ 'ਰਾਗ' ਵਿਚ ਪਹਿਲਾਂ 'ਸ਼ਬਦ', ਫਿਰ ਅਸ਼ਟਪਦੀਆਂ, ਫਿਰ ਛੰਤ ਆਦਿਕ ਇਸ ਉਪਰ-

ਦੱਸੀ ਤਰਤੀਬ ਅਨੁਸਾਰ ਹੀ ਦਰਜ ਹਨ। ਸੋ, ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਗੁਰੂ ਨਾਨਕ ਦੇਵ ਜੀ ਦੀ ਹੀ ਬਾਣੀ ਹੋ ਸਕਦੀ ਸੀ।

ਸਿੱਖ ਧਰਮ ਦਾ ਮੁੱਖ ਨਿਸ਼ਾਨਾ ਹੈ 'ਸਿਮਰਨ' । 'ਸਿਮਰਨ', ਮਾਨੋ, ਇਕ ਐਸੀ ਕੇਂਦਰੀ ਨੀਂਹ ਹੈ ਜਿਸ ਦੇ ਉਪਰ 'ਧਰਮ' ਦੀ ਇਮਾਰਤ ਦੀ ਉਸਾਰੀ ਕੀਤੀ ਗਈ ਹੈ। ਸੋ, ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਭੀ ਉਸੇ ਹੀ ਬਾਣੀ ਦਾ ਦਰਜ ਕੀਤਾ ਜਾਣਾ ਫਬਦਾ ਸੀ ਜੋ ਇਸ ਕੇਂਦਰੀ ਅਸੂਲ 'ਤੇ ਖੁਲ੍ਹੀ ਵਿਆਖਿਆ ਹੋਵੇ। ਤੇ, ਇਸ ਮਜ਼ਮੂਨ ਉੱਤੇ ਸਭ ਤੋਂ ਵਧੀਕ ਢੁੱਕਵੀਂ ਬਾਣੀ ਹੈ, 'ਜਪੁ' । ਸੋ, ਗੁਰੂ ਅਰਜਨ ਸਾਹਿਬ ਨੇ ਇਸੇ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਦਰਜ ਕੀਤਾ।

(੩) ਪ੍ਰਭੂ ਦੀਆਂ ਬੇਅੰਤ ਦਾਤਾਂ ਮਿਲਿਆਂ ਭੀ ਜੀਵ ਦੁਖੀ ਹੈ, ਕਿਉਂਕਿ ਇਹ ਸੁਖ-ਦੇ-ਸੋਮੇ ਪ੍ਰਭੂ ਨਾਲੋਂ ਵਿਛੜਿਆ ਹੋਇਆ ਹੈ। ਇਹ ਵਿੱਥ ਕਿਵੇਂ ਮਿਟੇ? ਪ੍ਰਭੂ ਦੀ ਰਜ਼ਾ ਵਿਚ ਤੁਰਿਆਂ, ਪ੍ਰਭੂ ਦੇ ਸੁਭਾਅ ਨਾਲ ਆਪਣਾ ਸੁਭਾਉ ਮਿਲਾਇਆਂ। ਸੁਭਾਉ ਤਦੋਂ ਹੀ ਮਿਲ ਸਕਦਾ ਹੈ ਜੇ ਜੀਵ ਪ੍ਰਭ ਨੂੰ ਸਦਾ ਯਾਦ ਕਰ ਕੇ ਉਸ ਨਾਲ ਪਿਆਰ ਦਾ ਰਿਸ਼ਤਾ ਗੰਢ ਲਏ। ਇਹ ਇਕ ਐਸਾ ਜ਼ਰੂਰੀ ਸਵਾਲ ਹੈ ਜਿਸ ਦੀ ਹਰੇਕ ਪ੍ਰਾਣੀ ਮਾਤਰ ਨੂੰ ਆਪਣੇ ਦੁੱਖ ਕਲੇਸ਼ ਤ੍ਰਿਸ਼ਨਾ ਆਦਿਕ ਮਿਟਾਣ ਲਈ ਵਿਚਾਰਨ ਦੀ ਸਦਾ ਲੋੜ ਹੈ। ਇਹ ਸਵਾਲ ਗੁਰੂ ਨਾਨਕ ਦੇਵ ਜੀ ਦੀ ਲਿਖੀ ਬਾਣੀ 'ਜਪੁ' ਵਿਚ ਖ਼ਾਸ ਤੌਰ 'ਤੇ ਵਿਸਥਾਰ ਨਾਲ ਵਿਚਾਰਿਆ ਗਿਆ ਹੈ; ਤਾਈਏਂ ਇਸ ਬਾਣੀ ਦਾ ਹਰ ਰੋਜ਼ ਪਾਠ ਕਰਨ ਦੀ ਸਤਿਗੁਰੂ ਵੱਲੋਂ ਹਿਦਾਇਤ ਹੈ, ਤਾਂ ਜੁ ਸਿੱਖ ਨੂੰ ਮਿਟਾਣ ਦਾ ਇਕੋ ਚੇਤਾ ਆਉਂਦਾ ਰਹੇ ਕਿ ਪ੍ਰਭੂ ਨਾਲੋਂ ਪਈ ਵਿੱਥ ਨੂੰ ਮਿਟਾਣ ਦਾ ਇੱਕੋ ਵਸੀਲਾ ਹੈ ਤੇ ਉਹ ਹੈ ਪਰਮਾਤਮਾ ਦਾ ਸਿਮਰਨ, ਉਸ ਦੇ ਨਾਮ ਦੀ ਯਾਦ; ਉਸ ਦੇ ਗੁਣਾਂ ਦਾ 'ਜਪੁ' ।

**ਕਾਵਯ ਬਣਤਰ**

ਪੁਰਾਤਨ ਸਮੇਂ ਤੋਂ ਇਹ ਆਮ ਰਿਵਾਜ ਤੁਰਿਆ ਆ ਰਿਹਾ ਹੈ ਕਿ ਕੋਈ ਲਿਖਾਰੀ ਜਾਂ ਕਵੀ ਕੋਈ ਕਾਵਯ ਰਚਨਾ ਕਰਨ ਵੇਲੇ ਸਭ ਤੋਂ ਪਹਿਲਾਂ ਆਪਣੇ ਇਸ਼ਟ ਦੀ ਉਸਤਤਿ ਕਰਦਾ ਹੈ। ਇਸ ਨੂੰ 'ਮੰਗਲਾਚਰਨ' ਆਖਦੇ ਹਨ। ਪੁਸਤਕ ਦੇ ਅਖੀਰ ਵਿਚ ਲਿਖਾਰੀ ਆਪਣੇ ਇਸ਼ਟ ਦਾ ਧੰਨਵਾਦ ਕਰਦਾ ਹੈ, ਜਾਂ, ਉਸ ਤੋਂ ਕੋਈ ਵਰ ਮੰਗਦਾ ਹੈ, ਜਾਂ, ਆਪਣੀ ਸਾਰੀ ਲਿਖੀ ਰਚਨਾ ਦਾ 'ਸਿੱਧਾਂਤ' ਇਕ ਦੋ ਬੰਦਾਂ ਵਿਚ ਲਿਖ ਦੇਂਦਾ ਹੈ।

ਗੁਰੂ ਨਾਨਕ ਦੇਵ ਜੀ ਨੇ 'ਜਪੁ' ਜੀ ਦੇ ਅਰੰਭ ਵਿਚ ਤੇ ਅਖ਼ੀਰ ਵਿਚ ਉਹੀ ਪੁਰਾਤਨ ਤਰੀਕਾ ਵਰਤਿਆ ਹੈ। ਇਸ ਬਾਣੀ ਦੇ ਅਸਲ ਮਜ਼ਮੂਨ ਦੀਆਂ ੩੮ ਪਉੜੀਆਂ ਹਨ। ਪਹਿਲੀ ਪਉੜੀ ਵਿਚ ਮਨੁੱਖਾ ਜੀਵਨ ਦੇ ਇਕ ਜ਼ਰੂਰੀ ਪਹਿਲੂ ਬਾਰੇ ਜੋ ਸਵਾਲ ਛੇੜਿਆ ਹੈ ਕਿ ਜੀਵ ਦੀ ਪ੍ਰਭੂ ਨਾਲੋਂ ਪਈ ਵਿੱਥ ਕਿਵੇਂ ਦੂਰ ਹੋ ਸਕਦੀ ਹੈ, ਉਸ ਦੇ ਕਈ ਅੰਗ ਉਪਾਂਗ ਲੈ ਕੇ ਇਹਨਾਂ ਸਾਰੀਆਂ ਪਉੜੀਆਂ ਵਿਚ ਖੁਲ੍ਹੀ ਵਿਚਾਰ ਕੀਤੀ ਹੈ। ਇਹ ੩੮ ਪਉੜੀਆਂ ਜਪੁ ਜੀ ਦੇ ਮਜ਼ਮੂਨ ਦਾ ਮੁਕੰਮਲ ਆਕਾਰ ਹਨ। ਪਰ, ਇਹਨਾਂ ਤੋਂ ਛੁਟ ਦੋ ਸਲੋਕ ਭੀ ਹਨ, ਇਕ ਅਰੰਭ ਵਿਚ ਤੇ ਇਕ ਅਖ਼ੀਰ ਵਿਚ। ਮੁਢੱਲੇ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਆਪਣੇ ਇਸ਼ਟ ਅਕਾਲ ਪੁਰਖ ਦਾ ਸਰੂਪ ਬਿਆਨ ਕਰਦੇ ਹਨ ਕਿ ਉਹ ਸਦਾ ਹੀ ਹੋਂਦ ਵਾਲਾ ਹੈ, ਸਦਾ ਹੀ ਕਾਇਮ ਹੈ। ਅਖ਼ੀਰਲੇ ਸਲੋਕ ਵਿਚ ਸਤਿਗੁਰੂ ਜੀ ਨੇ ਉਸ ਸਾਰੇ ਮਜ਼ਮੂਨ ਦਾ 'ਨਿਚੋੜ' ਦਿੱਤਾ ਹੈ, ਜਿਸ ਉੱਤੇ ੩੮ ਪਉੜੀਆਂ ਵਿਚ ਖੁਲ੍ਹੀ ਵਿਚਾਰ ਕੀਤੀ ਗਈ ਹੈ।

ਲਫ਼ਜ਼ 'ਜਪੁ' ਤੋਂ ਪਹਿਲਾਂ '੧ ਓ ੇ, ਤੋਂ ਲੈ 'ਗੁਰ ਪ੍ਰਸਾਦਿ' ਤਕ ਮੂਲ-ਮੰਤਰ ਹੈ। 'ਜਪੁ' ਜੀ ਦੀ ਬਾਣੀ ਦੇ ਵਜੂਦ ਨਾਲ ਇਸ ਮੂਲ-ਮੰਤਰ ਦਾ ਕੋਈ ਸੰਬੰਧ ਨਹੀਂ ਹੈ। ਇਹ ਤਾਂ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਉਸੇ ਤਰ੍ਹਾਂ ਲਿਖਿਆ ਗਿਆ ਹੈ, ਜਿਵੇਂ ਹਰੇਕ 'ਰਾਗ' ਦੇ ਸ਼ੁਰੂ ਵਿਚ ਦਰਜ ਕੀਤਾ ਹੈ।

(ਪ੍ਰ:) ਜਪੁ ਜੀ ਕਦੋਂ ਲਿਖੀ ਗਈ ਸੀ?

(ਉ:) (੧) ਪੁਸਤਕ 'ਪੁਰਾਤਨ ਜਨਮ ਸਾਖੀ' ਦੀ ਸਾਖੀ ਨੰ: ੧੦ 'ਵੇਈਂ ਪ੍ਰਵੇਸ਼' ਅਨੁਸਾਰ ਜਪੁ ਜੀ ਪਰਮਾਤਮਾ ਦੀ ਹਜ਼ੂਰੀ ਵਿਚ ਉਚਾਰੀ ਗਈ, ਜਦੋਂ ਅਜੇ 'ਉਦਾਸੀਆਂ' ਸ਼ੁਰੂ ਨਹੀਂ ਹੋਈਆਂ ਸਨ, ਤੇ ਸਤਿਗੁਰੂ ਜੀ ਅਜੇ ਸੁਲਤਾਨਪੁਰ ਹੀ ਰਹਿੰਦੇ ਸਨ। ਵੇਈਂ ਨਦੀ ਵਾਲੀ ਸਾਖੀ ੧੫੦੭ (ਸੰਮਤ ੧੫੬੪) ਵਿਚ ਹੋਈ ਸੀ।

ਸਾਖੀ ਵਾਲਾ ਲਿਖਦਾ ਹੈ ਕਿ ਜਦੋਂ ਪਰਮੇਸ਼ਰ ਦੇ ਸੇਵਕ ਵੇਈਂ ਨਦੀ ਵਿਚ ਇਸ਼ਨਾਨ ਕਰ ਰਹੇ ਸਤਿਗੁਰੂ ਨਾਨਕ ਦੇਵ ਜੀ ਨੂੰ ਪਰਮੇਸ਼ਰ ਦੀ ਦਰਗਾਹ ਵਿਚ ਲੈ ਗਏ 'ਤਬਿ ਅਵਾਜੁ ਹੋਆ-ਨਾਨਕ ! ਮੇਰਾ ਹੁਕਮ ਤੇਰੀ ਨਦਰੀ ਆਇਆ ਹੈ, ਤੂੰ ਮੇਰੇ ਹੁਕਮੁ ਕੀ ਸਿਫ਼ਤਿ ਕਰੁ। ਤਬਿ ਬਾਬਾ ਬੋਲਿਆ। ਧੁਨਿ ਉਠੀ :-ਰਾਗੁ ਆਸਾ ਜਪੁ ਮ:੧। ਸਲੋਕ। ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ। ਨਾਨਕ ਹੋਸੀ ਭੀ ਸਚੁ। ੧। ਜਪੁ ਸੰਪੂਰਣੁ ਕੀਤਾ।

(੨) ਡਾਕਟਰ ਮੋਹਨ ਸਿੰਘ ਜੀ ਨੇ (ਜੋ ਕਿ ਪੰਜਾਬ ਯੂਨੀਵਰਸਿਟੀ ਦੇ ਓਰੀ-ਅੰਟਲ ਕਾਲਜ ਦੇ ਪੰਜਾਬੀ ਦੇ ਮਹਿਕਮੇ ਦੇ ਮੁੱਖ ਅਧਿਆਪਕ ਹਨ ਅਤੇ ਪੰਜਾਬੀ ਦੇ ਪਰਸਿੱਧ ਵਿਦਵਾਨ ਲਿਖਾਰੀ ਹਨ) ਆਪਣੀ ਪੁਸਤਕ 'ਪੰਜਾਬੀ ਭਾਖਾ ਤੇ ਛੰਦਾ-ਬੰਦੀ' ਵਿਚ ਇਕ ਹੱਥ-ਲਿਖੀ ਦਾ ਹਵਾਲਾ ਦਿੱਤਾ ਹੈ, ਜਿਸ ਨੂੰ ਉਹ ਬੋਲੀ ਦੇ ਆਧਾਰ 'ਤੇ ਸਤਾਰ੍ਹਵੀਂ ਸਦੀ ਦੇ ਅੱਧ ਦੀ ਲਿਖੀ ਮੰਨਦੇ ਹਨ। ਉਹ ਹੱਥ-ਲਿਖੀ ਹੁਣ ਪੱਛਮੀ ਪੰਜਾਬ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਹੈ। ਉਸ ਅਨੁਸਾਰ ਜਦੋਂ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਟਿਕੇ ਹੋਏ ਸਨ, ਤਾਂ 'ਦਰਗਾਹ ਪਰਮੇਸਰ ਕੀ ਬੁਲਾਇਆ।' ਵਾਪਸ ਆ ਕੇ ਆਪਣੇ ਸਿੱਖ ਅੰਗਦ ਨੂੰ ਆਖਣ ਲੱਗੇ, 'ਪੁਰਖਾ ! ਪਾਰਬ੍ਰਹਮ ਕਾ ਹੁਕਮ ਹੈ ਕਿ ਸਿਫ਼ਤਿ ਮੇਰੀ ਕਰਣੀ।'ਗੁਰੂ ਨਾਨਕ ਦੇਵ ਜੀ ਨੇ 'ਆਪਣਾ ਖ਼ਜ਼ਾਨਾ ਅੰਗਦ ਸਿੱਖ ਕੇ ਹਵਾਲੇ ਕੀਤਾ । ਕਹਿਓਸੁ-ਪੁਰਖਾ ! ਹੁਣ ਤੂੰ ਜਪੁ ਰਚ। ਤਬ ਗੁਰੂ ਬਾਬੇ ਨਾਨਕ ਦੇ ਹਜ਼ੂਰਿ ਗੁਰੂ ਅੰਗਦ ਬਾਬੇ ਦੀ ਬਾਣੀ ਦਾ ਜੋੜੁ ਬੰਧਿਆ। ਜਪੁ ਕਾ। ਅਠਤੀਸ ਪਉੜੀਆਂ ਸਾਰੀ ਬਾਣੀ ਵਿਚਹੁ ਮਥਿ ਕਰਿ ਕਢੀ ਹੈ।'

ਇਸ ਹੱਥ-ਲਿਖੀ ਅਨੁਸਾਰ ਜਪੁ ਜੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਰਚਨਾ ਨਹੀਂ ਹੈ, ਸਗੋਂ ਉਹਨਾਂ ਦੀ ਸਾਰੀ ਬਾਣੀ ਦਾ ਤੱਤ ਹੈ। ਤੇ, ਇਹ ਤਦੋਂ ਰਚੀ ਗਈ ਜਦੋਂ ਬਾਬਾ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਆ ਚੁੱਕੇ ਸਨ ਉਂਞ ਇਸ ਸਾਖੀਕਾਰ ਨੂੰ ਇਹ ਪਤਾ ਨਹੀਂ ਹੈ ਕਿ ਕਰਤਾਰਪੁਰ ਕਿੱਥੇ ਹੈ, ਉਹ ਬਿਆਸਾ ਨਦੀ ਦੇ ਕੰਢੇ ਸਮਝਦਾ ਹੈ। ਲਿਖਦਾ ਹੈ, 'ਤਬ ਬਿਆਸ ਨਦੀ ਕੇ ਕਿਨਾਰੇ ਕਰਤਾਰਪੁਰਿ ਏਹੁ ਉਪਦੇਸੁ ਗੁਰੂ ਬਾਬੇ ਅੰਗਦ ਸਿਖ ਕੇ ਤਾਈ ਕਹਿਆ।' ਬਾਬਾ ਲਹਿਣਾ ਜੀ ਦਾ ਜਨਮ ਸੰਨ ੧੫੦੪ ਵਿਚ ਹੋਇਆ ਸੀ, ਤੇ ੨੮ ਸਾਲਾਂ ਦੀ ਉਮਰੇ ਉਹ ਗੁਰੂ ਨਾਨਕ ਜੀ ਦੇ ਪਾਸ ਸੰਨ ੧੫੩੨ ਵਿਚ ਕਰਤਾਰਪੁਰ ਆਏ ਸਨ। ਸਾਖੀ ਤੋ ਇਹ ਗੱਲ ਭੀ ਸਾਫ਼ ਦਿੱਸਦੀ ਹੈ ਕਿ ਬਾਬਾ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਬਹੁਤ ਹੀ ਨਿਕਟੀ ਹੋ ਚੁੱਕੇ ਸਨ। ਉਹਨਾਂ ਨੂੰ ਅੰਗਦ ਨਾਮ ਭੀ ਮਿਲ ਚੁਕਾ ਹੋਇਆ ਸੀ। ਇੱਥੋਂ ਇਹੀ ਅੰਦਾਜ਼ਾ ਲੱਗ ਸਕਦਾ ਹੈ ਕਿ ਜਪੁ ਜੀ ਗੁਰੂ ਨਾਨਕ ਦੇਵ ਜੀ ਦੀ ਪਿਛਲੀ ਉਮਰੇ ਲਿਖੀ ਗਈ ਸੀ। ਤਦੋਂ ਸਾਰੀਆਂ 'ਉਦਾਸੀਆਂ' ਨੂੰ ਮੁੱਕਿਆਂ ਚੋਖਾ ਚਿਰ ਹੋ ਚੁਕਿਆ ਸੀ।

ਨੋਟ-ਇੱਥੇ ਇਸ ਹੱਥ-ਲਿਖੀ ਦਾ ਇਹ ਇਸ਼ਾਰਾ ਭੀ ਪਾਠਕ ਚੇਤੇ ਰੱਖਣ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਜੋ ਉਹਨਾਂ ਆਪ ਹੀ ਲਿਖ ਰੱਖੀ ਹੋਈ ਸੀ, ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦੇ ਦਿੱਤੀ ਸੀ- 'ਆਪਣਾ ਖਜ਼ਾਨਾ ਅੰਗਦ ਸਿੱਖ ਕੇ ਹਵਾਲੇ ਕੀਤਾ।'

ਡਾਕਟਰ ਮੋਹਨ ਸਿੰਘ ਜੀ ਭੀ ਇਸ ਹੱਥ-ਲਿਖੀ ਦਾ ਹਵਾਲਾ ਦੇ ਕੇ ਅਖ਼ੀਰ 'ਤੇ ਭਾਈ ਗੁਰਦਾਸ ਜੀ ਦੀ ਵਾਰ ਦੇ ਆਸਰੇ ਲਿਖਦੇ ਹਨ-'ਮੱਕੇ ਬਗ਼ਦਾਦ ਮਦੀਨੇ ਤੋਂ ਮੁੜ ਕੇ ਬਾਬੇ ਜੀ ਨੇ ਉਦਾਸੀ ਭੇਖ ਉਤਾਰ ਕੇ ਕਰਤਾਰਪੁਰ ਵਿਚ ਟਿਕਾਣਾ ਕੀਤਾ। ਤੇ, 'ਇਸ ਤੋਂ ਸਪਸ਼ਟ ਹੈ ਕਿ ਜਪੁ ਜੀ, ਰਹਿਰਾਸ, ਗੋਸਟਿ, ਸੋਦਰ, ਆਰਤੀ ਬਾਣੀ ਕਰਤਾਰਪੁਰ ਵਿਚ ਉਚਾਰੀ ਗਈ, ਜਿੱਥੇ ਬਾਣੀ ਰੂਪ ਗੰਗਾ ਨੂੰ ਧਾਰਨ ਕਰਨ ਵਾਲੇ ਅੰਗਦ ਜੀ ਮੌਜੂਦ ਸਨ।'

(੩) ਕਈ ਸੱਜਣ ਆਖਦੇ ਹਨ ਕਿ ਸਤਿਗੁਰੂ ਨਾਨਕ ਸਾਹਿਬ ਨੇ ਇਸ ਬਾਣੀ ਦੀ ਰਾਹੀਂ ਸਿੱਖਾਂ ਨੂੰ ਉਪਦੇਸ਼ ਕੀਤਾ ਸੀ। ਕਈ ਵਿਦਵਾਨ ਇਸ ਖ਼ਿਆਲ ਦੇ ਹਨ ਕਿ ਬਾਬਾ ਲਹਿਣਾ ਜੀ ਨੂੰ ਉਪਦੇਸ਼ ਕਰਨ ਵਾਸਤੇ ਇਹ ਬਾਣੀ ਉਚਾਰੀ ਸੀ। ਕਈ ਸੱਜਣ ਇਸ ਬਾਣੀ ਦਾ ਟੀਕਾ ਕਰਨ ਵੇਲੇ ਇਹ ਮਿਥ ਲੈਂਦੇ ਹਨ ਕਿ ਕੋਈ ਜਗਿ ਆਸੂ ਸਿੱਖ ਸਤਿਗੁਰੂ ਜੀ ਤੋਂ ਪ੍ਰਸ਼ਨ ਪੁੱਛਦਾ ਜਾ ਰਿਹਾ ਹੈ ਤੇ ਸਤਿਗੁਰੂ ਜੀ ਇਹਨਾਂ ਪਉੜੀਆਂ ਦੀ ਰਾਹੀਂ ਤਰਤੀਬਵਾਰ ਉੱਤਰ ਦੇਈ ਜਾ ਰਹੇ ਹਨ।

ਇਹ ਸਾਰੇ ਹੀ ਖ਼ਿਆਲ ਅਨਹੋਣੇ ਜਿਹੇ ਜਾਪਦੇ ਹਨ। ਜਿਉਂ ਜਿਉਂ ਪਾਠਕ ਸੱਜਣ ਗਹੁ ਨਾਲ ਇਸ ਬਾਣੀ ਵਿਚ ਜੁੜਨਗੇ, ਇਹ ਗੱਲ ਸਾਫ਼ ਦਿੱਸਣ ਲੱਗ ਪਏਗੀ ਕਿ ਇਹ ਸਾਰੀ ਵਿਚਾਰ ਇਕੋ ਹੀ ਤੁਕ ਦੇ ਦੁਆਲੇ ਹੈ, 'ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ।' ਬੜੀ ਉੱਚੀ ਆਤਮਕ ਉਡਾਰੀ ਹੈ, ਮਨੁੱਖਾ ਜੀਵਨ ਦੇ ਇਕ ਅੱਤ ਜ਼ਰੂਰੀ ਪਹਿਲੂ ਤੇ ਡੂੰਘੀ ਵਿਚਾਰ ਹੈ। ਇਸ ਬਾਣੀ ਦਾ ਸਾਰਾ ਮਿਲਵਾਂ ਮਜ਼ਮੂਨ ਇਉਂ ਦੱਸ ਰਿਹਾ ਹੈ ਕਿ ਕਿਸੇ ਇਕਾਂਤ ਸਮੇਂ, ਇਕਾਂਤ ਥਾਂ ਤੇ ਇਕਾਂਤ-ਚਿੱਤ ਹੋ ਕੇ ਲਿਖੀ ਗਈ ਹੈ। ਗੁਰੂ ਨਾਨਕ ਦੇਵ ਜੀ ਦੀਆਂ ਤਿੰਨ 'ਵਾਰਾਂ' ਹਨ, ਜੋ ਮਾਝ, ਆਸਾ ਅਤੇ ਮਲਾਰ ਰਾਗ ਵਿਚ ਦਰਜ ਹਨ। ਇਨ੍ਹਾਂ ਦੀਆਂ ਸਿਰਫ਼ ਪਉੜੀਆਂ ਨੂੰ ਗਹੁ ਨਾਲ ਪੜ੍ਹ ਕੇ ਵੇਖੋ। ਤਿੰਨ੍ਹਾਂ ਦੇ ਵੱਖੋ ਵੱਖ ਮਜ਼ਮੂਨ ਹੀ ਸਾਫ਼ ਦੱਸਦੇ ਹਨ ਕਿ 'ਆਸਾ ਦੀ ਵਾਰ' ਉਮਰ ਦੇ ਦੂਰ ਅਖ਼ੀਰਲੇ ਹਿੱਸੇ ਵਿਚ ਕਿਤੇ ਇਕਾਂਤ ਥਾਂ ਬੈਠ ਕੇ ਲਿਖੀ ਗਈ ਹੈ। ਇਸ ਵਾਰ ਦਾ ਮੁੱਖ ਮਜ਼ਮੂਨ ਹੈ 'ਮਨੁੱਖਾ ਜੀਵਨ ਦਾ ਮਨੋਰਥ'। ਆਸਾ ਦੀ ਵਾਰ ਵਾਂਗ 'ਜਪੁ' ਜੀ ਵਿਚ ਭੀ ਮਨੁੱਖਾ ਜੀਵਨ ਦੇ ਇਕ ਅੱਤ ਜ਼ਰੂਰੀ ਪਹਿਲੂ ਤੇ ਡੂੰਘੀ ਵਿਚਾਰ ਹੈ ਕਿ ਮਨੁੱਖ ਦੀ ਪਰਮਾਤਮਾ ਨਾਲੋਂ ਪਈ ਵਿੱਥ ਕਿਵੇਂ ਦੂਰ ਹੋ ਸਕਦੀ ਹੈ। ਆਸਾ ਦੀ ਵਾਰ ਵਾਂਗ ਇਹ ਭੀ ਉਮਰ ਦੇ ਪਿਛਲੇਰੇ ਹਿੱਸੇ ਵਿਚ ਕਿਤੇ ਇਕਾਂਤ ਥਾਂ ਤੇ ਬੈਠ ਕੇ ਹੀ ਲਿਖੀ ਗਈ ਹੈ, ਕਿਸੇ ਜਗਿਆਸੂ ਆਦਿਕ ਦੇ ਪ੍ਰਸ਼ਨਾਂ ਉੱਤਰਾਂ ਦਾ ਸਿੱਟਾ ਨਹੀਂ ਹੈ। ਪ੍ਰਸ਼ਨਾਂ ਉੱਤਰਾਂ ਨੂੰ ਛੱਡ ਕੇ ਜਿਉਂ ਜਿਉਂ ਇਸ ਬਾਣੀ ਦੀ ਡੂੰਘਾਈ ਵਿਚ ਚੁੱਭੀ ਲਾਵਾਂਗੇ, ਤਿਉਂ ਤਿਉਂ ਇਹ ਸੁਆਦਲੀ ਸਮਝ ਆਵੇਗੀ ਕਿ ਇਹ ਸਾਰੀ ਵਿਚਾਰ 'ਕਿਵ ਕੂੜੈ ਤੁਟੈ ਪਾਲਿ' ਦੇ ਧੁਰੇ ਦੁਆਲੇ ਘੁੰਮ ਰਹੀ ਹੈ, ਜੋ ਕਿਸੇ ਜੁੜੇ ਮਨ ਦੀ ਉੱਚੀ ਆਤਮਕ ਉਡਾਰੀ ਦਾ ਹੀ ਨਤੀਜਾ ਹੋ ਸਕਦਾ ਹੈ, ਪ੍ਰਸ਼ਨਾਂ ਉੱਤਰਾਂ ਦਾ ਨਹੀਂ ਹੋ ਸਕਦਾ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਪਦ ਅਰਥ —**

ੴ ਉੱਚਾਰਨ ਵੇਲੇ ਇਸ ਦੇ ਤਿੰਨ ਹਿੱਸੇ ਕੀਤੇ ਜਾਂਦੇ ਹਨ-੧, ਓ ਅਤੇ ੑ; ਇਸ ਦਾ ਪਾਠ ਹੈ 'ਇਕ ਓਅੰਕਾਰ'। ਤਿੰਨ ਹਿੱਸੇ ਵੱਖੋ ਵੱਖਰੇ ਉੱਚਾਰਿਆਂ ਇਉਂ ਬਣਦੇ ਹਨ :-

੧-ਇੱਕ। ਓ-ਓਅੰ। ੑ-ਕਾਰ।

'ਓ' ਸੰਸਕ੍ਰਿਤ ਦਾ ਸ਼ਬਦ ਹੈ। ਅਮਰ ਕੋਸ਼ ਅਨੁਸਾਰ ਇਸ ਦੇ ਤਿੰਨ ਅਰਥ ਹਨ :-

(੧) ਵੇਦ ਆਦਿ ਧਰਮ-ਪੁਸਤਕਾਂ ਦੇ ਅਰੰਭ ਅਤੇ ਅਖ਼ੀਰ ਵਿਚ, ਅਰਦਾਸ ਜਾਂ ਕਿਸੇ ਪਵਿੱਤਰ ਧਰਮ-ਕਾਰਜ ਦੇ ਅਰੰਭ ਵਿਚ ਅੱਖਰ 'ਓਂ' ਪਵਿੱਤਰ ਅੱਖਰ ਜਾਣ ਕੇ ਵਰਤਿਆ ਜਾਂਦਾ ਹੈ।

(੨) ਕਿਸੇ ਹੁਕਮ ਜਾਂ ਪ੍ਰਸ਼ਨ ਆਦਿਕ ਦੇ ਉੱਤਰ ਵਿਚ ਆਦਰ ਅਤੇ ਸਤਿਕਾਰ ਨਾਲ 'ਜੀ ਹਾਂ' ਆਖਣਾ। ਸੋ, 'ਓਂ' ਦਾ ਅਰਥ ਹੈ 'ਜੀ ਹਾਂ'।

(੩) ਓਂ-ਬ੍ਰਹਮ।

ਇਹਨਾਂ ਵਿਚੋਂ ਕਿਹੜਾ ਅਰਥ ਇਸ ਸ਼ਬਦ ਦਾ ਇੱਥੇ ਲਿਆ ਜਾਣਾ ਹੈ-ਇਸ ਨੂੰ ਦ੍ਰਿੜ੍ਹ ਕਰਨ ਲਈ ਸ਼ਬਦ 'ਓਂ' ਦੇ ਪਹਿਲਾਂ '੧' ਲਿਖ ਦਿੱਤਾ ਹੈ। ਇਸ ਦਾ ਭਾਵ ਇਹ ਹੈ ਕਿ ਇੱਥੇ 'ਓਂ' ਦਾ ਅਰਥ ਹੈ 'ਉਹ ਹਸਤੀ ਜੋ ਇਕ ਹੈ, ਜਿਸ ਵਰਗਾ ਹੋਰ ਕੋਈ ਨਹੀਂ ਹੈ ਅਤੇ ਜਿਸ ਵਿਚ ਇਹ ਸਾਰਾ ਜਗਤ ਸਮਾ ਜਾਂਦਾ ਹੈ।'

ਤੀਜਾ ਹਿੱਸਾ ੑ ਹੈ, ਜਿਸ ਦਾ ਉੱਚਾਰਨ ਹੈ 'ਕਾਰ'। 'ਕਾਰ' ਸੰਸਕ੍ਰਿਤ ਦਾ ਇਕ ਪਿਛੇਤਰ ਹੈ। ਆਮ ਤੌਰ ਤੇ ਇਹ ਪਿਛੇਤਰ 'ਨਾਂਵ' ਦੇ ਅਖ਼ੀਰ ਵਿਚ ਵਰਤਿਆ ਜਾਂਦਾ ਹੈ। ਇਸ ਦਾ ਅਰਥ ਹੈ 'ਇਕ-ਰਸ, ਜਿਸ ਵਿਚ ਤਬਦੀਲੀ ਨਾ ਆਵੇ।'

ਇਸ 'ਪਿਛੇਤਰ' ਦੇ ਲਾਣ ਨਾਲ 'ਨਾਂਵ' ਦੇ ਲਿੰਗ ਵਿਚ ਕੋਈ ਫ਼ਰਕ ਨਹੀਂ ਪੈਂਦਾ; ਭਾਵ, ਜੇ 'ਨਾਂਵ' ਪਹਿਲਾਂ ਪੁਲਿੰਗ ਹੈ, ਤਾਂ ਇਸ 'ਪਿਛੇਤਰ' ਦੇ ਲਗਾਇਆਂ ਭੀ ਪੁਲਿੰਗ ਹੀ ਰਹਿੰਦਾ ਹੈ, ਜੇ ਪਹਿਲਾਂ ਇਸਤ੍ਰੀ ਲਿੰਗ ਹੋਵੇ ਤਾਂ ਇਸ ਪਿਛੇਤਰ ਦੇ ਸਮੇਤ ਭੀ ਇਸਤ੍ਰੀ ਲਿੰਗ ਹੀ ਰਹਿੰਦਾ ਹੈ; ਜਿਵੇਂ, ਪੁਲਿੰਗ:-

ਨੰਨਾਕਾਰੁ ਨ ਕੋਇ ਕਰੇਈ ।
ਰਾਖੈ ਆਪਿ ਵਡਿਆਈ ਦੇਈ ।੨।੨। (ਗਉੜੀ ਮ: ੧

ਕੀਮਤਿ ਸੋ ਪਾਵੈ ਆਪਿ ਜਾਣਾਵੈ
ਆਪਿ ਅਭੁਲੁ ਨ ਭੁਲਏ ।
ਜੈ ਜੈਕਾਰੁ ਕਰਹਿ ਤੁਧੁ ਭਾਵਹਿ
ਗੁਰ ਕੈ ਸਬਦਿ ਅਮੁਲਏ ।੯।੨।੫। (ਸੂਹੀ ਮ: ੧

ਸਹਜੇ ਰੁਣਝੁਣਕਾਰੁ ਸੁਹਾਇਆ ।
ਤਾ ਕੈ ਘਰਿ ਪਾਰਬ੍ਰਹਮੁ ਸਮਾਇਆ ।੭।੩। (ਗਉੜੀ ਮ: ੫

ਇਸਤ੍ਰੀ ਲਿੰਗ :-

ਦਇਆ ਧਾਰੀ ਤਿਨਿ ਧਾਰਣਹਾਰ ।
ਬੰਧਨ ਤੇ ਹੋਈ ਛੁਟਕਾਰ ।੭।੪। (ਰਾਮਕਲੀ ਮ: ੫

ਮੇਘ ਸਮੈ ਮੋਰ ਨਿਰਤਿਕਾਰ ।
ਚੰਦੁ ਦੇਖਿ ਬਿਗਸਹਿ ਕਉਲਾਰ ।੪।੨। (ਬਸੰਤ ਮ: ੫

ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ।
ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ।੧।੬। (ਸਵਈਏ ਮਹਲੇ ਚਉਥੇ ਕੇ

ਇਸ ਪਿਛੇਤਰ ਦੇ ਲੱਗਣ ਨਾਲ ਇਹਨਾਂ ਸ਼ਬਦਾਂ ਦੇ ਅਰਥ ਇਉਂ ਕਰਨੇ ਹਨ :-

ਨੰਨਾਕਾਰੁ— ਇਕ-ਰਸ ਇਨਕਾਰ, ਸਦਾ ਲਈ ਇਨਕਾਰ।

ਜੈਕਾਰੁ— ਲਗਾਤਾਰ 'ਜੈ ਜੈ' ਦੀ ਗੂੰਜ।

ਨਿਰਤਿਕਾਰ— ਇਕ ਰਸ ਨਾਚ।

ਝਨਤਕਾਰ— ਇਕ-ਰਸ ਸੋਹਣੀ ਆਵਾਜ਼।

ਪਿਛੇਤਰ 'ਕਾਰ' ਦੇ ਲਾਣ ਤੋਂ ਬਿਨਾ ਅਤੇ ਲਗਾਣ ਨਾਲ, ਦੋਹਾਂ ਤਰ੍ਹਾਂ ਦੇ ਸ਼ਬਦਾਂ ਦੇ ਅਰਥਾਂ ਵਿਚ ਫ਼ਰਕ ਹਠ ਲਿਖੇ ਪ੍ਰਮਾਣ ਤੋਂ ਸਪੱਸ਼ਟ ਹੋ ਜਾਂਦਾ ਹੈ :-

"ਘਰ ਮਹਿ ਘਰੁ ਦਿਖਾਇ ਦੇਇ, ਸੋ ਸਤਿਗੁਰੁ ਪੁਰਖੁ ਸੁਜਾਣੁ।

ਪੰਚ ਸਬਦਿ ਧੁਨਿਕਾਰ ਧੁਨਿ, ਤਹ ਬਾਜੈ ਸਬਦੁ ਨੀਸਾਣੁ ।੧।੨੭।

ਧੁਨਿ-ਆਵਾਜ਼। ਧੁਨਿਕਾਰ-ਲਗਾਤਾਰ ਨਾਦ, ਅਤੁੱਟ ਆਵਾਜ਼। ਇਸੇ ਤਰ੍ਹਾਂ :

ਮਨੁ ਭੂਲੋ ਸਿਰਿ ਆਵੈ ਭਾਰੁ।
ਮਨੁ ਮਾਨੈ ਹਰਿ ਏਕੰਕਾਰ ।੨।੨। (ਗਉੜੀ ਮ: ੧

ਏਕੰਕਾਰੁ-ਏਕ ਓਅੰਕਾਰ, ਉਹ ਇਕ ਓਅੰ ਜੋ ਇਕ-ਰਸ ਹੈ, ਜੋ ਹਰ ਥਾਂ ਵਿਆਪਕ ਹੈ।

ਸੋ, "ੴ" ਦਾ ਉੱਚਾਰਨ ਹੈ " ਇਕ (ਏਕ) ਓਅੰਕਾਰ" ਅਤੇ ਇਸਦਾ ਅਰਥ ਹੈ "ਇਕ ਅਕਾਲ ਪੁਰਖ, ਜੋ ਇਕ-ਰਸ ਵਿਆਪਕ ਹੈ"।

ਸਤਿਨਾਮੁ— ਜਿਸ ਦਾ ਨਾਮ 'ਸਤਿ' ਹੈ । ਲਫ਼ਜ਼ 'ਸਤਿ' ਦਾ ਸੰਸਕ੍ਰਿਤ ਸਰੂਪ 'ਸਤਯ' ਹੈ, ਇਸ ਦਾ ਅਰਥ ਹੈ 'ਹੋਂਦ ਵਾਲਾ' । ਇਸ ਦਾ ਧਾਤੂ 'ਅਸ' ਹੈ, ਜਿਸ ਦਾ ਅਰਥ ਹੈ 'ਹੋਣਾ' । ਸੋ 'ਸਤਿਨਾਮ' ਦਾ ਅਰਥ ਹੈ "ਉਹ ਇਕ ਓਅੰਕਾਰ, ਜਿਸ ਦਾ ਨਾਮ ਹੈ ਹੋਂਦ ਵਾਲਾ" ।

ਪੁਰਖੁ— ਸੰਸਕ੍ਰਿਤ ਵਿਚ ਵਿਉਤਪੱਤੀ ਅਨੁਸਾਰ ਇਸ ਲਫ਼ਜ ਦਾ ਅਰਥ ਇਉਂ ਕੀਤਾ ਗਿਆ ਹੈ, 'ਪੁਰਿ ਸ਼ੇਤੇ ਇਤਿ ਪੁਰੁਸ਼ਹ', ਭਾਵ, ਜੋ ਸਰੀਰ ਵਿਚ ਲੇਟਿਆ ਹੋਇਆ ਹੈ' । ਸੰਸਕ੍ਰਿਤ ਵਿਚ ਆਮ ਪ੍ਰਚਲਤ ਅਰਥ ਹੈ 'ਮਨੁੱਖ' । ਭਗਵਤ ਗੀਤਾ ਵਿਚ 'ਪੁਰਖੁ' 'ਆਤਮਾ' ਦੇ ਅਰਥਾਂ ਵਿਚ ਵਰਤਿਆ ਗਿਆ ਹੈ। 'ਰਘੁਵੰਸ਼' ਵਿਚ

ਇਹ ਸ਼ਬਦ 'ਬ੍ਰਹਮਾਂਡ ਵਾ ਆਤਮਾ' ਦੇ ਅਰਥਾਂ ਵਿਚ ਆਇਆ ਹੈ, ਇਸੇ ਤਰ੍ਹਾਂ ਪੁਸਤਕ "ਸ਼ਿਸ਼ੂਪਾਲ ਵਧ" ਵਿਚ ਭੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪੁਰਖੁ' ਦਾ ਅਰਥ ਹੈ 'ਓਹੁ ਓਅੰਕਾਰ ਜੋ ਸਾਰੇ ਜਗਤ ਵਿਚ ਵਿਆਪਕ ਹੈ, ਉਹ ਆਤਮਾ ਜੋ ਸਾਰੀ ਸ੍ਰਿਸ਼ਟੀ ਵਿਚ ਰਮ ਰਿਹਾ ਹੈ'। 'ਮਨੁੱਖ' ਅਤੇ 'ਆਤਮਾ' ਅਰਥ ਵਿਚ ਭੀ ਇਹ ਸ਼ਬਦ ਕਈ ਥਾਈਂ ਆਇਆ ਹੈ ।

ਅਕਾਲ ਮੂਰਤਿ— ਸ਼ਬਦ 'ਮੂਰਤਿ' ਇਸਤ੍ਰੀ ਲਿੰਗ ਹੈ, 'ਅਕਾਲ' ਇਸ ਦਾ ਵਿਸ਼ੇਸ਼ਣ ਹੈ, ਇਹ ਭੀ ਇਸਤ੍ਰੀ ਲਿੰਗ ਰੂਪ ਵਿਚ ਲਿਖਿਆ ਗਿਆ ਹੈ । ਜੇ ਸ਼ਬਦ 'ਅਕਾਲ' ਇਕੱਲਾ ਹੀ 'ਪੁਰਖੁ', 'ਨਿਰਭਉ', ਨਿਰਵੈਰੁ' ਵਾਂਗ ੧ੴ ਦਾ ਗੁਣ-ਵਾਚਕ ਹੁੰਦਾ ਤਾਂ ਪੁਲਿੰਗ ਰੂਪ ਵਿਚ ਹੁੰਦਾ; ਤਾਂ ਇਸ ਦੇ ਅੰਤ ਵਿਚ ( ੁ ) ਹੁੰਦਾ ।

ਨੋਟ-ਸ਼ਬਦ 'ਮੂਰਤਿ' ਤੇ 'ਮੂਰਤੁ' ਦਾ ਭੇਦ ਜਾਨਣਾ ਜ਼ਰੂਰੀ ਹੈ । 'ਮੂਰਤਿ' ਸਦਾ ( ਿ ) ਨਾਲ ਲਿਖੀਦਾ ਹੈ ਅਤੇ ਇਸਤ੍ਰੀ ਲਿੰਗ ਹੈ । ਇਸ ਦਾ ਅਰਥ ਹੈ 'ਸਰੂਪ' । ਸੰਸਕ੍ਰਿਤ ਦਾ ਸ਼ਬਦ ਹੈ ।

ਲਫ਼ਜ਼ 'ਮੂਰਤੁ' ਸੰਸਕ੍ਰਿਤ ਦਾ ਲਫ਼ਜ਼ 'ਮੁਹੂਰਤ' ਹੈ। ਚਸਾ, ਮੁਹੂਰਤ ਆਦਿਕ ਸ਼ਬਦ ਸਮੇਂ ਦੀ ਵੰਡ ਵਿਚ ਵਰਤੀਂਦੇ ਹਨ। ਇਹ ਸ਼ਬਦ ਪੁਲਿੰਗ ਹਨ ।

ਅਜੂਨੀ— ਜੂਨਾਂ ਤੋਂ ਰਹਿਤ, ਜੋ ਜਨਮ ਵਿਚ ਨਹੀਂ ਆਉਂਦਾ ।

ਸੈਭੰ— ਸ੍ਵਯੰਭੂ (ਸ੍ਵ-ਸ੍ਵਯੰ । ਭੰ-ਭੂ) ਆਪਣੇ ਆਪ ਤੋਂ ਹੋਣ ਵਾਲਾ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ ।

ਗੁਰ ਪ੍ਰਸਾਦਿ— ਗੁਰੂ ਦੇ ਪ੍ਰਸਾਦ ਨਾਲ, ਗੁਰੂ ਦੀ ਕਿਰਪਾ ਨਾਲ, ਭਾਵ, ਉਪਰੋਕਤ 'ੴ' ਗੁਰੂ ਦੀ ਕਿਰਪਾ ਨਾਲ (ਮਿਲਦਾ ਹੈ) ।

**ਅਰਥ :–** ਅਕਾਲ ਪੁਰਖ ਇੱਕ ਹੈ, ਜਿਸ ਦਾ ਨਾਮ 'ਹੋਂਦ ਵਾਲਾ' ਹੈ ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ ਸਭ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ-ਰਹਿਤ ਹੈ, ਜਿਸ ਦਾ ਸਰੂਪ ਕਾਲ ਤੋਂ ਪਰੇ ਹੈ, (ਭਾਵ, ਜਿਸ ਦਾ ਸਰੀਰ ਨਾਸ-ਰਹਿਤ ਹੈ), ਜੋ ਜੂਨਾਂ ਵਿਚ ਨਹੀਂ ਆਉਂਦਾ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ ਅਤੇ ਜੋ ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

ਨੋਟ-ਇਹ ਉਪਰੋਕਤ ਗੁਰਸਿੱਖੀ ਦਾ ਮੂਲ-ਮੰਤਰ ਹੈ । ਇਸ ਤੋਂ ਅਗਾਂਹ ਲਿਖੀ ਗਈ ਬਾਣੀ ਦਾ ਨਾਮ ਹੈ 'ਜਪੁ' । ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਹ ਮੂਲ-ਮੰਤਰ ਵੱਖਰੀ ਚੀਜ਼ ਹੈ ਤੇ ਬਾਣੀ 'ਜਪੁ' ਵੱਖਰੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਇਹ ਮੂਲ-ਮੰਤਰ ਲਿਖਿਆ ਹੈ, ਜਿਵੇਂ ਹਰੇਕ ਰਾਗ ਦੇ ਸ਼ੁਰੂ ਵਿਚ ਭੀ ਲਿਖਿਆ ਮਿਲਦਾ ਹੈ । ਬਾਣੀ 'ਜਪੁ' ਲਫ਼ਜ਼ 'ਆਦਿ ਸਚੁ' ਤੋਂ ਸ਼ੁਰੂ ਹੁੰਦੀ ਹੈ । ਆਸਾ ਦੀ ਵਾਰ ਦੇ ਸ਼ੁਰੂ ਵਿਚ ਭੀ ਇਹੀ ਮੂਲ-ਮੰਤਰ ਹੈ, ਪਰ 'ਵਾਰ' ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ, ਤਿਵੇਂ ਹੀ ਇੱਥੇ ਹੈ । 'ਜਪੁ' ਦੇ ਅਰੰਭ ਵਿਚ ਮੰਗਲਾਚਰਨ ਦੇ ਤੌਰ ਤੇ ਇਕ ਸਲੋਕ ਉਚਾਰਿਆ ਗਿਆ ਹੈ । ਫਿਰ 'ਜਪੁ' ਸਾਹਿਬ ਦੀਆਂ ੩੮ ਪਉੜੀਆਂ ਹਨ।

**॥ਜਪੁ॥**

ਇਸ ਸਾਰੀ ਬਾਣੀ ਦਾ ਨਾਮ 'ਜਪੁ' ਹੈ ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ**
**ਨਾਨਕ ਹੋਸੀ ਭੀ ਸਚੁ ॥੧॥**

**ਪਦ ਅਰਥ —** ਆਦਿ-ਮੁੱਢ ਤੋਂ । ਸਚੁ-ਹੋਂਦ ਵਾਲਾ । ਸ਼ਬਦ 'ਸਚੁ' ਸੰਸਕ੍ਰਿਤ ਦੇ 'ਸਤਯ' ਦਾ ਪ੍ਰਾਕ੍ਰਿਤ ਹੈ, ਜਿਸ ਦਾ ਧਾਤੂ 'ਅਸ' ਹੈ । 'ਅਸ' ਦਾ ਅਰਥ ਹੈ 'ਹੋਣਾ' । ਜੁਗਾਦਿ-ਜੁਗਾਂ ਦੇ ਮੁੱਢ ਤੋਂ । ਹੈ-ਭਾਵ, ਇਸ ਵੇਲੇ ਭੀ ਹੈ । ਨਾਨਕ-ਹੇ ਨਾਨਕ ! ਹੋਸੀ-ਹੋਵੇਗਾ, ਰਹੇਗਾ ।੧।

**ਅਰਥ :-** ਹੇ ਨਾਨਕ ! ਅਕਾਲ ਪੁਰਖ ਮੁੱਢ ਤੋਂ ਹੋਂਦ ਵਾਲਾ ਹੈ, ਜੁਗਾਂ ਦੇ ਮੁੱਢ ਤੋਂ ਮੌਜੂਦ ਹੈ । ਇਸ ਵੇਲੇ ਭੀ ਮੌਜੂਦ ਹੈ ਤੇ ਅਗਾਂਹ ਨੂੰ ਭੀ ਹੋਂਦ ਵਾਲਾ ਰਹੇਗਾ ।੧।

ਨੋਟ-ਇਹ ਸ਼ਲੋਕ ਮੰਗਲਾਚਰਨ ਵਜੋਂ ਹੈ । ਇਸ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਸ਼ਟ ਦਾ ਸਰੂਪ ਬਿਆਨ ਕੀਤਾ ਹੈ, ਜਿਸ ਦਾ ਜਪ ਸਿਮਰਨ ਕਰਨ ਦਾ ਉਪਦੇਸ਼ ਇਸ ਸਾਰੀ ਬਾਣੀ 'ਜਪੁ' ਵਿਚ ਕੀਤਾ ਗਿਆ ਹੈ ।

ਇਸ ਤੋਂ ਅਗਾਂਹ ਬਾਣੀ 'ਜਪੁ' ਦਾ ਮਜ਼ਮੂਨ ਸ਼ੁਰੂ ਹੁੰਦਾ ਹੈ ।

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥**
**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥**

**ਪਦ ਅਰਥ —** ਸੋਚੈ-ਸੁਚਿ ਰੱਖਣ ਨਾਲ, ਪਵਿੱਤਰਤਾ ਕਾਇਮ ਰੱਖਣ ਨਾਲ । ਸੋਚਿ-ਸੁਚਿ, ਪਵਿੱਤਰਤਾ, ਸੁੱਚ । ਨ ਹੋਵਈ-ਨਹੀਂ ਹੋ ਸਕਦੀ । ਸੋਚੀ-ਮੈਂ ਸੁੱਚ ਰੱਖਾਂ । ਚੁਪੈ-ਚੁੱਪ ਕਰ ਰਹਿਣ ਨਾਲ । ਚੁਪ-ਸ਼ਾਂਤੀ, ਮਨ ਦੀ ਚੁੱਪ, ਮਨ ਦਾ ਟਿਕਾਉ । ਲਾਇ ਰਹਾ-ਮੈਂ ਲਾਈ ਰੱਖਾਂ । ਲਿਵ ਤਾਰ-ਲਿਵ ਦੀ ਤਾਰ, ਲਿਵ ਦੀ ਡੋਰ, ਇਕ-ਤਾਰ ਸਮਾਧੀ ।

ਨੋਟ :- ਇਸ ਪਉੜੀ ਦੀ ਪੰਜਵੀਂ ਤੁਕ ਪੜ੍ਹਿਆਂ ਇਹ ਪਤਾ ਲੱਗਦਾ ਹੈ ਕਿ ਇਸ ਪਉੜੀ ਵਿਚ ਗੁਰੂ ਨਾਨਕ ਸਾਹਿਬ ਮਨ ਨੂੰ 'ਸਚਿਆਰਾ' ਕਰਨ ਦਾ ਤਰੀਕਾ ਦੱਸ ਰਹੇ ਹਨ। ਸਭ ਤੋਂ ਪਹਿਲਾਂ ਉਹਨਾਂ ਸਾਧਨਾਂ ਦਾ ਜ਼ਿਕਰ ਕਰਦੇ ਹਨ ਜੋ ਹੋਰ ਲੋਕ ਵਰਤ ਰਹੇ ਹਨ । ਤੀਰਥਾਂ ਦਾ ਇਸ਼ਨਾਨ, ਜੰਗਲਾਂ ਵਿਚ ਜਾ ਕੇ ਸਮਾਧੀ ਲਾਉਣੀ, ਮਨ ਨੂੰ ਮਾਇਆ ਵਿਚ ਪਹਿਲਾਂ ਰਜਾ ਲੈਣਾ, ਸ਼ਾਸਤ੍ਰਾਂ ਦੀ ਫਿਲਾਸਫ਼ੀ-ਇਹ ਆਮ ਪਰਚਲਤ ਤਰੀਕੇ ਸਨ । ਪਰ ਸਤਿਗੁਰੂ ਜੀ ਇਹਨਾਂ ਤੋਂ ਵੱਖਰਾ ਉਹ ਸਾਧਨ ਦੱਸਦੇ ਹਨ, ਜਿਸ ਨੂੰ ਗੁਰਸਿੱਖੀ ਦਾ ਮੁੱਢਲਾ ਨਿਯਮ ਸਮਝ ਲੈਣਾ ਚਾਹੀਦਾ ਹੈ, ਭਾਵ, ਅਕਾਲ ਪੁਰਖ ਦੀ ਰਜ਼ਾ ਵਿਚ ਤੁਰਨਾ ।

ਪਹਿਲੀਆਂ ਚੌਹਾਂ ਤੁਕਾਂ ਦੇ ਠੀਕ ਅਰਥ ਸਮਝਣ ਲਈ ਪੰਜਵੀਂ ਤੁਕ ਵਲ ਖ਼ਾਸ ਧਿਆਨ ਦੇਣਾ ਜ਼ਰੂਰੀ ਹੈ। 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।' ਇਸ ਤੁਕ ਨੂੰ ਪਹਿਲੀ ਹਰੇਕ ਤੁਕ ਦੇ ਨਾਲ ਪੜ੍ਹਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਪਹਿਲੀ ਹਰੇਕ ਤੁਕ ਵਿਚ 'ਮਨ' ਦਾ ਹੀ ਜ਼ਿਕਰ ਹੈ। ਪਹਿਲੀ ਤੁਕ ਵਿਚ 'ਮਨ ਦੀ ਸੁੱਚ', ਦੂਜੀ ਵਿਚ 'ਮਨ ਦੀ ਚੁੱਪ', ਤੀਜੀ ਵਿਚ 'ਮਨ ਦੀ ਭੁੱਖ' ਅਤੇ ਚੌਥੀ ਵਿਚ 'ਮਨ ਦੀ ਸਿਆਣਪ' ਦਾ ਹਾਲ ਦੱਸਿਆ ਹੈ ।

(ਪ੍ਰ:) ਲਫ਼ਜ਼ 'ਸੋਚਿ' ਦੇ ਅਰਥ 'ਸੁੱਚ' ਕਿਉਂ ਕੀਤੇ ਗਏ ਹਨ?

(ਉ:) ਮਨ ਦੀਆਂ ਸੋਚਾਂ ਤੇ ਸਿਆਣਪਾਂ ਨੂੰ ਤਾਂ ਚੌਥੀ ਤੁਕ ਵਿਚ ਵਰਣਨ ਕਰ ਦਿੱਤਾ ਗਿਆ ਹੈ, ਇਸ ਵਾਸਤੇ ਪਹਿਲੀ ਤੁਕ ਵਿਚ ਕੁਝ ਹੋਰ ਖ਼ਿਆਲ ਹੈ, ਜੋ ਹੇਠਲੀਆਂ ਤੁਕਾਂ ਗਹੁ ਨਾਲ ਪੜ੍ਹਿਆਂ ਸਪੱਸ਼ਟ ਹੋ ਜਾਂਦਾ ਹੈ :-

(੧) ਕਹੁ ਨਾਨਕ ਸਚੁ ਧਿਆਈਐ ॥
ਸੁਚਿ ਹੋਵੈ ਤਾਂ ਸਚੁ ਪਾਈਐ ॥ (ਆਸਾ ਦੀ ਵਾਰ

(੨) ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲ ਨ ਤਨ ਤੇ ਜਾਤਿ ॥ (ਸੁਖਮਨੀ

(੩) ਨ ਸੁਚਿ ਸੰਜਮੁ ਤੁਲਸੀ ਮਾਲਾ ॥
ਗੋਪੀ ਕਾਨੁ ਨ ਗਊ ਗੋਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ,
ਨਾ ਕੋ ਵੰਸੁ ਵਜਾਇਦਾ ॥੭॥ (ਮਾਰੂ ਮਹਲਾ ੧

'ਸੋਚ' ਦਾ ਅਰਥ ਹੈ 'ਇਸ਼ਨਾਨ', ਅਤੇ 'ਸੁਚਿ' ਦਾ ਅਰਥ ਹੈ 'ਪਵਿੱਤਰਤਾ' । ਇਹਨਾਂ ਹੀ ਦੋ ਸ਼ਬਦਾਂ ਦੀ ਮਿਲਾਵਟ ਦਾ ਸ਼ਬਦ ਹੈ 'ਸੋਚਿ', ਜਿਸ ਦਾ ਅਰਥ ਹੈ ਸੁੱਚ, ਪਵਿੱਤਰਤਾ, ਇਸ਼ਨਾਨ । ਸ਼ਬਦ 'ਸੁਚਿ' ਇਸਤ੍ਰੀ ਲਿੰਗ ਹੈ । ਸੰਸਕ੍ਰਿਤ ਵਿਚ ਭੀ ਇਹ ਇਸੇ ਹੀ ਸ਼ਕਲ ਵਿਚ ਹੈ । ਜਿਵੇਂ ਸ਼ਬਦ 'ਮਨ' ਤੋਂ 'ਮਨਿ' ਬਣਿਆ ਹੈ, ਜਿਸ ਦਾ ਅਰਥ ਹੈ 'ਮਨ ਵਿਚ', ਇਸ ਤਰ੍ਹਾਂ 'ਸੋਚ' ਤੋਂ 'ਸੋਚਿ' ਨਹੀਂ ਬਣ ਸਕਦਾ, ਕਿਉਂਕਿ ਲਫ਼ਜ਼ 'ਮਨੁ' ਪੁਲਿੰਗ ਹੈ ਤੇ 'ਸੋਚ' (ਜਿਸ ਦਾ ਅਰਥ 'ਵਿਚਾਰ' ਹੈ) ਇਸਤ੍ਰੀ ਲਿੰਗ ਹੈ। ਸੋ, ਸ਼ਬਦ 'ਸੋਚਿ' ਅਧਿਕਰਨ ਕਾਰਕ ਦੀ ( ਿ ) ਤੋਂ ਬਿਨਾ ਹੀ ਅਸਲ ਸਰੂਪ ਵਾਲਾ ਸੰਸਕ੍ਰਿਤ ਦਾ ਹੀ ਲਫ਼ਜ਼ 'ਸੁਚਿ' ਹੈ, ਜਿਸ ਦਾ ਅਰਥ ਹੈ ਪਵਿੱਤਰਤਾ ।

**ਅਰਥ :–** ਜੇ ਮੈਂ ਲੱਖ ਵਾਰੀ (ਭੀ) (ਇਸ਼ਨਾਨ ਆਦਿਕ ਨਾਲ ਸਰੀਰ ਦੀ) ਸੁੱਚ ਰੱਖਾਂ, (ਤਾਂ ਭੀ ਇਸ ਤਰ੍ਹਾਂ) ਸੁੱਚ ਰੱਖਣ ਨਾਲ (ਮਨ ਦੀ) ਸੁੱਚ ਨਹੀਂ ਰਹਿ ਸਕਦੀ । ਜੇ ਮੈਂ (ਸਰੀਰ ਦੀ) ਇਕ-ਤਾਰ ਸਮਾਧੀ ਲਾਈ ਰੱਖਾਂ; (ਤਾਂ ਭੀ ਇਸ ਤਰ੍ਹਾਂ) ਚੁੱਪ ਕਰ ਰਹਿਣ ਨਾਲ ਮਨ ਦੀ ਸ਼ਾਂਤੀ ਨਹੀਂ ਹੋ ਸਕਦੀ ।

**ਭੁਖਿਆ ਭੁਖ ਨਾ ਉਤਰੀ, ਜੇ ਬੰਨਾ ਪੁਰੀਆ ਭਾਰ ॥**
**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥**

**ਪਦ ਅਰਥ —** ਭੁਖ-ਤ੍ਰਿਸ਼ਨਾ, ਲਾਲਚ। ਭੁਖਿਆ-ਤ੍ਰਿਸ਼ਨਾ ਦੇ ਅਧੀਨ ਰਿਹਾਂ। ਨ ਉਤਰੀ-ਦੂਰ ਨਹੀਂ ਹੋ ਸਕਦੀ। ਬੰਨਾ-ਬੰਨ੍ਹ ਲਵਾਂ, ਸਾਂਭ ਲਵਾਂ। ਪੁਰੀ-ਲੋਕ, ਭਵਣ। ਪੁਰੀਆ ਭਾਰ-ਸਾਰੇ ਲੋਕਾਂ ਦੇ ਭਾਰ। ਭਾਰ-ਪਦਾਰਥਾਂ ਦੇ ਸਮੂਹ। ਸਹਸ-ਹਜ਼ਾਰਾਂ। ਸਿਆਣਪਾ-ਚਤੁਰਾਈਆਂ। ਹੋਹਿ-ਹੋਵਣ। ਇਕ-ਇਕ ਭੀ ਚਤੁਰਾਈ ।

**ਅਰਥ :–** ਜੇ ਮੈਂ ਸਾਰੇ ਭਵਣਾਂ ਦੇ ਪਦਾਰਥਾਂ ਦੇ ਢੇਰ (ਭੀ) ਸਾਂਭ ਲਵਾਂ, ਤਾਂ ਭੀ ਤ੍ਰਿਸ਼ਨਾ ਦੇ ਅਧੀਨ ਰਿਹਾਂ ਤ੍ਰਿਸ਼ਨਾ ਦੂਰ ਨਹੀਂ ਹੋ ਸਕਦੀ। ਜੇ (ਮੇਰੇ ਵਿਚ) ਹਜ਼ਾਰਾਂ ਤੇ ਲੱਖਾਂ ਚਤੁਰਾਈਆਂ ਹੋਵਣ, (ਤਾਂ ਭੀ ਉਹਨਾਂ ਵਿਚੋਂ) ਇਕ ਭੀ ਚਤੁਰਾਈ ਸਾਥ ਨਹੀਂ ਦੇਂਦੀ।

**ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ ॥੧॥**

**ਪਦ ਅਰਥ —** ਕਿਵ-ਕਿਸ ਤਰ੍ਹਾਂ। ਹੋਈਐ-ਹੋ ਸਕੀਦਾ ਹੈ। ਕੂੜੈ ਪਾਲਿ-ਕੂੜ ਦੀ ਪਾਲਿ, ਕੂੜ ਦੀ ਕੰਧ, ਕੂੜ ਦਾ ਪਰਦਾ। ਸਚਿਆਰਾ-(ਸਚ ਆਲਯ) ਸੱਚ ਦਾ ਘਰ, ਸੱਚ ਦੇ ਪਰਕਾਸ਼ ਹੋਣ ਲਈ ਯੋਗ। ਹੁਕਮਿ-

ਹੁਕਮ ਵਿਚ। ਰਜਾਈ-ਰਜ਼ਾ ਵਾਲਾ, ਅਕਾਲ ਪੁਰਖ। ਨਾਲਿ-ਜੀਵ ਦੇ ਨਾਲ ਹੀ, ਧੁਰ ਤੋਂ ਹੀ ਜਦ ਤੋਂ ਜਗਤ ਬਣਿਆ ਹੈ ।੧।

**ਅਰਥ :-** (ਤਾਂ ਫਿਰ) ਅਕਾਲ ਪੁਰਖ ਦਾ ਪਰਕਾਸ਼ ਹੋਣ ਲਈ ਯੋਗ ਕਿਵੇਂ ਬਣ ਸਕੀਦਾ ਹੈ (ਅਤੇ ਸਾਡੇ ਅੰਦਰ ਦਾ) ਕੂੜ ਦਾ ਪਰਦਾ ਕਿਵੇਂ ਟੁੱਟ ਸਕਦਾ ਹੈ ? ਰਜ਼ਾ ਦੇ ਮਾਲਕ ਅਕਾਲ ਪੁਰਖ ਦੇ ਹੁਕਮ ਵਿਚ ਤੁਰਨਾ-(ਇਹੀ ਇਕ ਵਿਧੀ ਹੈ)। ਹੇ ਨਾਨਕ ! (ਇਹ ਵਿਧੀ) ਧੁਰ ਤੋਂ ਹੀ ਜਦ ਤੋਂ ਜਗਤ ਬਣਿਆ ਹੈ, ਲਿਖੀ ਚਲੀ ਆ ਰਹੀ ਹੈ ।੧।

**ਭਾਵ :-** ਪ੍ਰਭੂ ਨਾਲੋਂ ਜੀਵ ਦੀ ਵਿੱਥ ਮਿਟਾਣ ਦਾ ਇਕੋ ਹੀ ਤਰੀਕਾ ਹੈ ਕਿ ਜੀਵ ਉਸ ਦੀ ਰਜ਼ਾ ਵਿਚ ਤੁਰੇ। ਇਹ ਅਸੂਲ ਧੁਰ ਤੋਂ ਹੀ ਰੱਬ ਵਲੋਂ ਜੀਵ ਲਈ ਜਰੂਰੀ ਹੈ। ਪਿਤਾ ਦੇ ਕਹੇ ਵਿਚ ਪੁੱਤਰ ਤੁਰਦਾ ਰਹੇ ਤਾਂ ਪਿਆਰ, ਨਾ ਤੁਰੇ ਤਾਂ ਵਿੱਥ ਪੈਂਦੀ ਜਾਂਦੀ ਹੈ।

**ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥**
**ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥**

**ਪਦ ਅਰਥ —** ਹੁਕਮੀ-ਹੁਕਮ ਵਿਚ, ਅਕਾਲ ਪੁਰਖ ਦੇ ਹੁਕਮ ਅਨੁਸਾਰ। ਹੋਵਨਿ-ਹੁੰਦੇ ਹਨ, ਹੋਂਦ ਵਿਚ ਆਉਂਦੇ ਹਨ, ਬਣ ਜਾਂਦੇ ਹਨ। ਆਕਾਰ-ਸਰੂਪ, ਸ਼ਕਲਾਂ, ਸਰੀਰ। ਨ ਕਹਿਆ ਜਾਈ-ਕਹਿਆ ਨ ਜਾਈ, ਕਥਨ ਨਹੀਂ ਕੀਤਾ ਜਾ ਸਕਦਾ। ਜੀਅ-ਜੀਅ ਜੰਤ। ਹੁਕਮਿ-ਹੁਕਮ ਅਨੁਸਾਰ। ਵਡਿਆਈ-ਆਦਰ, ਸ਼ੋਭਾ।

**ਅਰਥ :-** ਅਕਾਲ ਪੁਰਖ ਦੇ ਹੁਕਮ ਅਨੁਸਾਰ ਸਾਰੇ ਸਰੀਰ ਬਣਦੇ ਹਨ, (ਪਰ ਇਹ) ਹੁਕਮ ਦੱਸਿਆ ਨਹੀਂ ਜਾ ਸਕਦਾ ਕਿ ਕਿਹੋ ਜਿਹਾ ਹੈ। ਰੱਬ ਦੇ ਹੁਕਮ ਅਨੁਸਾਰ ਹੀ ਸਾਰੇ ਜੀਵ ਜੰਮ ਪੈਂਦੇ ਹਨ ਅਤੇ ਹੁਕਮ ਅਨੁਸਾਰ ਹੀ (ਰੱਬ ਦੇ ਦਰ 'ਤੇ) ਸ਼ੋਭਾ ਮਿਲਦੀ ਹੈ।

**ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**
**ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥**

**ਪਦ ਅਰਥ —** ਉਤਮੁ-ਸ੍ਰੇਸ਼ਟ, ਚੰਗਾ। ਲਿਖਿ-ਲਿਖ ਕੇ, ਲਿਖੇ ਅਨੁਸਾਰ। ਪਾਈਅਹਿ-ਪਾਈਦੇ ਹਨ, ਭੋਗੀਦੇ ਹਨ। ਇਕਨਾ-ਕਈ ਮਨੁੱਖਾਂ ਨੂੰ। ਬਖਸੀਸ-ਦਾਤ, ਬਖ਼ਸ਼ਸ਼। ਇਕਿ-ਕਈ ਮਨੁੱਖ। ਭਵਾਈਅਹਿ-ਭਵਾਈਦੇ ਹਨ, ਜਨਮ ਮਰਨ ਦੇ ਗੇੜ ਵਿਚ ਪਾਏ ਜਾਂਦੇ ਹਨ।

**ਅਰਥ :-** ਰੱਬ ਦੇ ਹੁਕਮ ਵਿਚ ਕੋਈ ਮਨੁੱਖ ਚੰਗਾ (ਬਣ ਜਾਂਦਾ) ਹੈ, ਕੋਈ ਭੈੜਾ। ਉਸ ਦੇ ਹੁਕਮ ਵਿਚ ਹੀ (ਆਪਣੇ ਕੀਤੇ ਹੋਏ ਕਰਮਾਂ ਦੇ) ਲਿਖੇ ਅਨੁਸਾਰ ਦੁੱਖ ਤੇ ਸੁਖ ਭੋਗੀਦੇ ਹਨ। ਹੁਕਮ ਵਿਚ ਹੀ ਕਦੀ ਮਨੁੱਖਾਂ ਉੱਤੇ (ਅਕਾਲ ਪੁਰਖ ਦੇ ਦਰ ਤੋਂ) ਬਖ਼ਸ਼ਸ਼ ਹੁੰਦੀ ਹੈ, ਅਤੇ ਉਸ ਦੇ ਹੁਕਮ ਵਿਚ ਹੀ ਕਈ ਮਨੁੱਖ ਨਿੱਤ ਜਨਮ ਮਰਨ ਦੇ ਗੇੜ ਵਿਚ ਭਵਾਈਦੇ ਹਨ।

**ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥**
**ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥੨॥**

**ਪਦ ਅਰਥ —** ਅੰਦਰਿ-ਰੱਬ ਦੇ ਹੁਕਮ ਵਿਚ ਹੀ। ਸਭੁ ਕੋ-ਹਰੇਕ ਜੀਵ। ਬਾਹਰਿ ਹੁਕਮ-ਹੁਕਮ ਤੋਂ ਬਾਹਰ। ਹੁਕਮੈ-ਹੁਕਮ ਨੂੰ। ਬੁਝੈ-ਸਮਝ ਲਏ। ਹਉਮੈ ਕਹੈ ਨ-ਹਉਮੈ ਦੇ ਬਚਨ ਨਹੀਂ ਆਖਦਾ, ਮੈਂ ਮੈਂ ਨਹੀਂ ਆਖਦਾ, ਸੁਆਰਥੀ ਨਹੀਂ ਬਣਦਾ।

**ਅਰਥ :-** ਹਰੇਕ ਜੀਵ ਰੱਬ ਦੇ ਹੁਕਮ ਵਿਚ ਹੀ ਹੈ, ਕੋਈ ਜੀਵ ਹੁਕਮ ਤੋਂ ਬਾਹਰ (ਭਾਵ, ਹੁਕਮ ਤੋ ਆਕੀ) ਨਹੀਂ ਹੋ ਸਕਦਾ। ਹੇ ਨਾਨਕ ! ਜੇ ਕੋਈ ਮਨੁੱਖ ਅਕਾਲ ਪੁਰਖ ਦੇ ਹੁਕਮ ਨੂੰ ਸਮਝ ਲਏ ਤਾਂ ਫਿਰ ਉਹ ਸੁਆਰਥ ਦੀਆਂ ਗੱਲਾਂ ਨਹੀਂ ਕਰਦਾ (ਭਾਵ, ਫਿਰ ਉਹ ਸੁਆਰਥੀ ਜੀਵਨ ਛੱਡ ਦੇਂਦਾ ਹੈ) ।੨।

**ਭਾਵ-** ਪ੍ਰਭੂ ਦੇ ਹੁਕਮ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਪਰ ਉਹ ਥੋੜ੍ਹ-ਵਿਤਾ ਨਹੀਂ ਰਹਿੰਦਾ।

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥**
**ਗਾਵੈ ਕੋ ਦਾਤਿ ਜਾਣੈ ਨੀਸਾਣੁ ॥**

**ਪਦ ਅਰਥ —** ਕੋ-ਕੋਈ ਮਨੁੱਖ। ਤਾਣੁ-ਬਲ, ਅਕਾਲ ਪੁਰਖ ਦੀ ਤਾਕਤ। ਕਿਸੈ-ਜਿਸ ਕਿਸੇ ਮਨੁੱਖ ਨੂੰ। ਤਾਣੁ-ਸਮਰਥਾ। ਦਾਤਿ-ਬਖਸ਼ੇ ਹੋਏ ਪਦਾਰਥ। ਨੀਸਾਣੁ-(ਬਖ਼ਸ਼ਸ਼ ਦਾ) ਨਿਸ਼ਾਨ।

**ਅਰਥ :-** ਜਿਸ ਕਿਸੇ ਮਨੁੱਖ ਨੂੰ ਸਮਰਥਾ ਹੁੰਦੀ ਹੈ, ਉਹ ਰੱਬ ਦੇ ਤਾਣ ਨੂੰ ਗਾਉਂਦਾ ਹੈ, (ਭਾਵ, ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ ਤੇ ਉਸ ਦੇ ਉਹ ਕੰਮ ਕਥਨ ਕਰਦਾ ਹੈ, ਜਿਨ੍ਹਾਂ ਤੋਂ ਉਸ ਦੀ ਵੱਡੀ ਤਾਕਤ ਪਰਗਟ ਹੋਵੇ)। ਕੋਈ ਮਨੁੱਖ ਉਸ ਦੀਆਂ ਦਾਤਾਂ ਨੂੰ ਹੀ ਗਾਉਂਦਾ ਹੈ, (ਕਿਉਂਕਿ ਇਹਨਾਂ ਦਾਤਾਂ ਨੂੰ ਉਹ ਰੱਬ ਦੀ ਰਹਿਮਤ ਦਾ) ਨਿਸ਼ਾਨ ਸਮਝਦਾ ਹੈ।

**ਗਾਵੈ ਕੋ ਗੁਣ ਵਡਿਆਈਆ ਚਾਰ ॥**
**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥**

**ਪਦ ਅਰਥ —** ਚਾਰ-ਸੁੰਦਰ, ਸੋਹਣੀਆਂ। ਵਿਦਿਆ-ਵਿੱਦਿਆ ਦੁਆਰਾ। ਵਿਖਮੁ-ਕਠਨ, ਔਖਾ। ਵੀਚਾਰੁ-ਗਿਆਨ।

ਸ਼ਬਦ 'ਚਾਰ' ਵਿਸ਼ੇਸ਼ਣ ਹੈ, ਜੋ ਇਕ-ਵਚਨ ਪੁਲਿੰਗ ਨਾਲ 'ਚਾਰੁ' ਹੋ ਜਾਂਦਾ ਹੈ ਤੇ ਬਹੁ-ਵਚਨ ਨਾਲ ਜਾਂ ਇਸਤ੍ਰੀ-ਲਿੰਗ ਨਾਲ 'ਚਾਰ' ਰਹਿੰਦਾ ਹੈ। ਪਰ ਸ਼ਬਦ 'ਚਾਰਿ' 'ਚਹੁੰ' ਦੀ ਗਿਣਤੀ ਦਾ ਵਾਚਕ ਹੈ। ਜਿਵੇਂ:-

(੧) ਚਾਰਿ ਕੁੰਟ ਦਹ ਦਿਸ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ।

(੨) ਚਾਰਿ ਪਦਾਰਥ ਕਹੈ ਸਭੁ ਕੋਈ।

(੩) ਚਚਾ ਚਰਨ ਕਮਲ ਗੁਰ ਲਾਗਾ।
ਧਨਿ ਧਨਿ ਉਆ ਦਿਨ ਸੰਜੋਗ ਸਭਾਗਾ।
ਚਾਰਿ ਕੁੰਟ ਦਹਦਿਸ ਭ੍ਰਮਿ ਆਇਓ।
ਭਈ ਕ੍ਰਿਪਾ ਤਬ ਦਰਸਨੁ ਪਾਇਓ।
ਚਾਰ ਬਿਚਾਰ, ਬਿਨਸਿਓ ਸਭ ਦੂਆ।
ਸਾਧ ਸੰਗਿ ਮਨੁ ਨਿਰਮਲੁ ਹੂਆ।

(੪) ਤਟਿ ਤੀਰਥਿ ਨਹੀ ਮਨੁ ਪਤੀਆਇ।
ਚਾਰ ਅਚਾਰ ਰਹੇ ਉਰਝਾਇ ।੨।

**ਅਰਥ :-** ਕੋਈ ਮਨੁੱਖ ਰੱਬ ਦੇ ਸੋਹਣੇ ਗੁਣ ਤੇ ਸੋਹਣੀਆਂ ਵਡਿਆਈਆਂ ਵਰਣਨ ਕਰਦਾ ਹੈ। ਕੋਈ ਮਨੁੱਖ

ਵਿੱਦਿਆ ਦੇ ਬਲ ਨਾਲ ਅਕਾਲ ਪੁਰਖ ਦੇ ਕਠਨ ਗਿਆਨ ਨੂੰ ਗਾਉਂਦਾ ਹੈ (ਭਾਵ, ਸ਼ਾਸਤਰ ਆਦਿਕ ਦੁਆਰਾ ਆਤਮਕ ਫ਼ਿਲਾਸਫ਼ੀ ਦੇ ਔਖੇ ਵਿਸ਼ਿਆਂ 'ਤੇ ਵਿਚਾਰ ਕਰਦਾ ਹੈ)।

**ਗਾਵੈ ਕੋ, ਸਾਜਿ ਕਰੇ, ਤਨੁ ਖੇਹ ॥**
**ਗਾਵੈ ਕੋ, ਜੀਅ ਲੈ ਫਿਰਿ ਦੇਹ ॥**

**ਪਦ ਅਰਥ —** ਸਾਜਿ-ਪੈਦਾ ਕਰਕੇ, ਬਣਾ ਕੇ। ਤਨੁ-ਸਰੀਰ ਨੂੰ। ਖੇਹ-ਸੁਆਹ। ਜੀਅ-ਜੀਵਾਤਮਾ, ਜਿੰਦਾਂ। ਲੈ-ਲੈ ਕੇ। ਦੇਹ-ਦੇ ਦੇਂਦਾ ਹੈ।

ਨੋਟ :- 'ਜੀਉ' ਤੋਂ 'ਜੀਅ' ਬਹੁ-ਵਚਨ ਹੈ।

ਇੱਥੇ ਸ਼ਬਦ 'ਦੇਹ' ਦਾ 'ਹ' ਪਹਿਲੀ ਤੁਕ ਦੇ 'ਖੇਹ' ਨਾਲ ਮਿਲਾਉਣ ਲਈ ਵਰਤਿਆ ਹੈ। ਉਂਞ ਸ਼ਬਦ 'ਦੇਹ' ਨਾਂਵ ਦਾ ਅਰਥ ਹੈ 'ਸਰੀਰ', ਜਿਵੇਂ 'ਭਰੀਐ ਹਥੁ ਪੈਰੁ ਤਨੁ ਦੇਹ'।

ਸ਼ਬਦ 'ਦੇ', 'ਦੇਹਿ' ਅਤੇ 'ਦੇਹ' ਨੂੰ ਚੰਗੀ ਤਰ੍ਹਾਂ ਸਮਝਣ ਲਈ ਜਪੁਜੀ ਵਿਚੋਂ ਹੇਠ ਲਿਖੀਆਂ ਤੁਕਾਂ ਦਿੱਤੀਆਂ ਜਾਂਦੀਆਂ ਹਨ ঃ-

(੧) ਦੇਂਦਾ ਦੇ ਲੈਦੇ ਥਕਿ ਪਾਹਿ । ਪਉੜੀ ੩।
(੨) ਆਖਹਿ ਮੰਗਹਿ ਦੇਹਿ ਦੇਹਿ, ਦਾਤਿ ਕਰੇ ਦਾਤਾਰੁ ।੪।
(੩) ਗੁਰਾ ਇਕ ਦੇਹਿ ਬੁਝਾਈ ।੫।
(੪) ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣ ਦੇ ।੭।
(੫) ਭਰੀਐ ਹਥੁ ਪੈਰੁ ਤਨੁ ਦੇਹ ।੨੦ ।
(੬) ਦੇ ਸਾਬੂਣੁ ਲਈਐ ਓਹੁ ਧੋਇ ।੨੦ ।
(੭) ਆਪੇ ਜਾਣੈ ਆਪੇ ਦੇਇ ।੨੫।

ਦੇ-ਦੇਂਦਾ ਹੈ। ਦੇ-ਦੇ ਕੇ।

ਦੇਇ-ਦੇਂਦਾ ਹੈ। ਦੇਇ-ਦੇ ਕੇ।

ਦੇਹ-ਸਰੀਰ। ਦੇਹਿ-ਦੇਹ(ਹੁਕਮੀ ਭਵਿਖਤ ਕਾਲ)।

**ਅਰਥ :-** ਕੋਈ ਮਨੁੱਖ ਇਉਂ ਗਾਉਂਦਾ ਹੈ, 'ਅਕਾਲ ਪੁਰਖ ਸਰੀਰ ਨੂੰ ਬਣਾ ਕੇ (ਫਿਰ) ਸੁਆਹ ਕਰ ਦੇਂਦਾ ਹੈ'। ਕੋਈ ਇਉਂ ਗਾਉਂਦਾ ਹੈ, 'ਹਰੀ (ਸਰੀਰਾਂ ਵਿਚੋਂ) ਜਿੰਦਾਂ ਕੱਢ ਕੇ ਫਿਰ (ਦੂਜੇ ਸਰੀਰਾਂ ਵਿਚ) ਪਾ ਦੇਂਦਾ ਹੈ'।

**ਗਾਵੈ ਕੋ, ਜਾਪੈ ਦਿਸੈ ਦੂਰਿ ॥**
**ਗਾਵੈ ਕੋ, ਵੇਖੈ ਹਾਦਰਾ ਹਦੂਰਿ ॥**

**ਪਦ ਅਰਥ —** ਜਾਪੈ-ਜਾਪਦਾ ਹੈ, ਪਰਤੀਤ ਹੁੰਦਾ ਹੈ। ਹਾਦਰਾ ਹਦੂਰਿ-ਹਾਜ਼ਰ ਨਾਜ਼ਰ, ਸਭ ਥਾਈਂ ਹਾਜ਼ਰ।

**ਅਰਥ :-** ਕੋਈ ਮਨੁੱਖ ਆਖਦਾ ਹੈ, 'ਅਕਾਲ ਪੁਰਖ ਦੂਰ ਜਾਪਦਾ ਹੈ, ਦੂਰ ਦਿੱਸਦਾ ਹੈ'; ਪਰ ਕੋਈ ਆਖਦਾ ਹੈ, '(ਨਹੀਂ, ਨੇੜੇ ਹੈ), ਸਭ ਥਾਈਂ ਹਾਜ਼ਰ ਹੈ, ਸਭ ਨੂੰ ਵੇਖ ਰਿਹਾ ਹੈ'।

**ਕਥਨਾ ਕਥੀ ਨ ਆਵੈ ਤੋਟਿ ॥**
**ਕਥਿ ਕਥਿ ਕਥੀ, ਕੋਟੀ ਕੋਟਿ ਕੋਟਿ ॥**

**ਪਦ ਅਰਥ —** ਕਥਨਾ-ਕਹਿਣਾ, ਬਿਆਨ ਕਰਨਾ। ਕਥਨਾ ਤੋਟਿ-ਕਹਿਣ ਦੀ ਟੋਟ, ਗੁਣ ਵਰਣਨ ਕਰਨ ਦਾ ਅੰਤ। ਕਥਿ-ਆਖ ਕੇ। ਕਥਿ ਕਥਿ ਕਥੀ-ਆਖ ਆਖ ਕੇ ਆਖੀ ਹੈ, ਕਥਨਾ ਕਥ ਕਥ ਕੇ ਕਥੀ ਹੈ, ਬੇਅੰਤ ਵਾਰੀ ਪ੍ਰਭੂ ਦੇ ਹੁਕਮ ਦਾ ਵਰਣਨ ਕੀਤਾ ਹੈ। ਕੋਟਿ-ਕ੍ਰੋੜ, ਕ੍ਰੋੜਾਂ ਜੀਵਾਂ ਨੇ।

ਲਫ਼ਜ਼ ਕੋਟਿ, ਕੋਟੁ, ਕੋਟ ਦਾ ਨਿਰਣਾ-

(੧) ਕੋਟਿ-ਕ੍ਰੋੜ (ਵਿਸ਼ੇਸ਼ਣ) ।
ਕੋਟਿ ਕਰਮ ਕਰੈ ਹਉ ਧਾਰੇ ।
ਸ੍ਰਮੁ ਪਾਵੈ ਸਗਲੇ ਬਿਰਥਾਰੇ ।੩।੧੨। (ਸੁਖਮਨੀ
ਕੋਟਿ ਖਤੇ ਖਿਨ ਬਖਸਨਹਾਰ ।੩।੩੦ । (ਭੈਰਉ ਮ: ੫

(੨) ਕੋਟੁ-ਕਿਲ੍ਹਾ (ਨਾਂਵ ਇਕ-ਵਚਨ) ।
ਲੰਕਾ ਸਾ ਕੋਟੁ ਸਮੁੰਦ ਸੀ ਖਾਈ । (ਆਸਾ ਕਬੀਰ ਜੀ
ਏਕੁ ਕੋਟਿ ਪੰਚ ਸਿਕਦਾਰਾ (ਸੂਹੀ ਕਬੀਰ ਜੀ

(੩) ਕੋਟ-ਕਿਲ੍ਹੇ (ਨਾਂਵ, ਬਹੁ ਵਚਨ) ।
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ । (ਸਿਰੀ ਰਾਗ ਮ: ੧

**ਅਰਥ :-** ਕ੍ਰੋੜਾਂ ਹੀ ਜੀਵਾਂ ਨੇ ਬੇਅੰਤ ਵਾਰੀ (ਅਕਾਲ ਪੁਰਖ ਦੇ ਹੁਕਮ ਦਾ) ਵਰਣਨ ਕੀਤਾ ਹੈ, ਪਰ ਹੁਕਮ ਦੇ ਵਰਣਨ ਕਰਨ ਦੀ ਤੋਟ ਨਹੀਂ ਆ ਸਕੀ (ਭਾਵ, ਵਰਣਨ ਕਰ ਕਰ ਕੇ ਹੁਕਮ ਦਾ ਅੰਤ ਨਹੀਂ ਪੈ ਸਕਿਆ, ਹੁਕਮ ਦਾ ਸਹੀ ਸਰੂਪ ਨਹੀਂ ਲੱਭ ਸਕਿਆ)।

**ਦੇਦਾ ਦੇ, ਲੈਦੇ ਥਕਿ ਪਾਹਿ ॥**
**ਜੁਗਾ ਜੁਗੰਤਰਿ ਖਾਹੀ ਖਾਹਿ ॥**

**ਪਦ ਅਰਥ —** ਦੇਦਾ-ਦੇਂਦਾ, ਦੇਣ ਵਾਲਾ, ਦਾਤਾਰ ਰੱਬ। ਦੇ-(ਸਦਾ) ਦੇਂਦਾ ਹੈ, ਦੇ ਰਿਹਾ ਹੈ। ਲੈਦੇ-ਲੈਂਦੇ, ਲੈਣ ਵਾਲੇ ਜੀਵ। ਥਕਿ ਪਾਹਿ-ਥਕ ਪੈਂਦੇ ਹਨ। ਜੁਗਾ ਜੁਗੰਤਰਿ-ਜੁਗ ਜੁਗ ਅੰਤਰਿ, ਸਾਰੇ ਜੁਗਾਂ ਵਿਚ ਹੀ, ਸਦਾ ਤੋਂ ਹੀ । ਖਾਹੀ ਖਾਹਿ-ਖਾਂਦੇ ਹੀ ਖਾਂਦੇ ਹਨ, ਵਰਤਦੇ ਚਲੇ ਆ ਰਹੇ ਹਨ ।

**ਅਰਥ :-** ਦਾਤਾਰ ਅਕਾਲ ਪੁਰਖ (ਸਭ ਜੀਆਂ ਨੂੰ ਰਿਜ਼ਕ) ਦੇ ਰਿਹਾ ਹੈ, ਪਰ ਜੀਵ ਲੈ ਲੈ ਕੇ ਥੱਕ ਪੈਂਦੇ ਹਨ। (ਸਭ ਜੀਵ) ਸਦਾ ਤੋਂ ਹੀ (ਰੱਬ ਦੇ ਦਿੱਤੇ ਪਦਾਰਥ) ਖਾਂਦੇ ਚਲੇ ਆ ਰਹੇ ਹਨ।

**ਹੁਕਮੀ ਹੁਕਮੁ ਚਲਾਏ ਰਾਹੁ ॥**
**ਨਾਨਕ, ਵਿਗਸੈ ਵੇਪਰਵਾਹੁ ॥੩॥**

**ਪਦ ਅਰਥ —** ਹੁਕਮੀ-ਹੁਕਮ ਦਾ ਮਾਲਕ ਅਕਾਲ ਪੁਰਖ । ਹੁਕਮੀ ਹੁਕਮੁ-ਹੁਕਮ ਵਾਲੇ ਹਰੀ ਦਾ ਹੁਕਮ। ਰਾਹੁ-ਰਸਤਾ, ਸੰਸਾਰ ਦੀ ਕਾਰ। ਨਾਨਕ-ਹੇ ਨਾਨਕ ! ਵਿਗਸੈ-ਖਿੜ ਰਿਹਾ ਹੈ, ਪਰਸੰਨ ਹੈ । ਵੇਪਰਵਾਹੁ-ਬੇਫਿਕਰ, ਚਿੰਤਾ ਤੋਂ ਰਹਿਤ ।੩।

**ਅਰਥ :-** ਹੁਕਮ ਵਾਲੇ ਰੱਬ ਦਾ ਹੁਕਮ ਹੀ (ਸੰਸਾਰ ਦੀ ਕਾਰ ਵਾਲਾ) ਰਸਤਾ ਚਲਾ ਰਿਹਾ ਹੈ । ਹੇ ਨਾਨਕ ! ਉਹ ਨਿਰੰਕਾਰ ਸਦਾ ਵੇਪਰਵਾਹ ਹੈ ਤੇ ਪਰਸੰਨ ਹੈ । (ਭਾਵ, ਭਾਵੇਂ ਰੱਬ ਹਰ ਵੇਲੇ ਸੰਸਾਰ ਦੇ ਬੇਅੰਤ ਜੀਵਾਂ ਨੂੰ ਅਤੁੱਟ ਪਦਾਰਥ ਤੇ ਰਿਜ਼ਕ ਪਹੁੰਚਾ ਰਿਹਾ ਹੈ, ਪਰ ਏਡੀ ਵੱਡੀ ਕਾਰ ਨਾਲ ਉਸ ਨੂੰ ਕੋਈ ਘਬਰਾਹਟ ਨਹੀਂ ਹੈ । ਉਹ ਸਦਾ ਖਿੜਿਆ ਹੋਇਆ ਹੈ। ਉਸ ਨੂੰ ਏਡੇ ਵੱਡੇ ਪਸਾਰੇ ਵਿਚ ਖਚਿਤ ਨਹੀਂ ਹੋਣਾ ਪੈਂਦਾ । ਉਸ ਦੀ ਇਕ ਹੁਕਮ-ਰੂਪ ਸੱਤਾ ਹੀ ਸਾਰੇ ਵਿਹਾਰ ਨੂੰ ਨਿਬਾਹ ਰਹੀ ਹੈ) ।੩।

ਭਾਵ-ਪ੍ਰਭੂ ਦੇ ਵੱਖੋ-ਵੱਖਰੇ ਕੰਮ ਵੇਖ ਕੇ ਮਨੁੱਖ ਆਪੋ ਆਪਣੀ ਸਮਝ ਅਨੁਸਾਰ ਪ੍ਰਭੂ ਦੀ ਹੁਕਮ-ਰੂਪ ਤਾਕਤ ਦਾ ਅੰਦਾਜ਼ਾ ਲਾਂਦੇ ਚਲੇ ਆ ਰਹੇ ਹਨ, ਪਰ ਕਿਸੇ ਪਾਸੋਂ ਮੁਕੰਮਲ ਅੰਦਾਜ਼ਾ ਲੱਗ ਨਹੀਂ ਸਕਿਆ।

**ਸਾਚਾ ਸਾਹਿਬੁ, ਸਾਚੁ ਨਾਇ, ਭਾਖਿਆ ਭਾਉ ਅਪਾਰੁ ॥**
**ਆਖਹਿ ਮੰਗਹਿ ਦੇਹਿ ਦੇਹਿ, ਦਾਤਿ ਕਰੇ ਦਾਤਾਰੁ ॥**

**ਪਦ ਅਰਥ —** ਸਾਚਾ-ਹੋਂਦ ਵਾਲਾ, ਸਦਾ-ਥਿਰ ਰਹਿਣ ਵਾਲਾ। ਸਾਚੁ-ਸਦਾ-ਥਿਰ ਰਹਿਣ ਵਾਲਾ। ਨਾਇ-ਨਯਾਇ, ਨਿਆਇ, ਇਨਸਾਫ਼, ਨੀਯਮ, ਸੰਸਾਰ ਦੀ ਕਾਰ ਨੂੰ ਚਲਾਉਣ ਵਾਲਾ ਨੀਯਮ ।

ਸਾਚੁ ਨਾਇ-ਵਿਆਕਰਨ ਦਾ ਨੀਯਮ ਹੈ ਕਿ ਕਿਸੇ 'ਨਾਂਵ' ਦੇ ਵਿਸ਼ੇਸ਼ਣ ਦਾ ਉਹੀ ਲਿੰਗ ਹੁੰਦਾ ਹੈ, ਜੋ ਉਸ 'ਨਾਂਵ' ਦਾ। 'ਸਾਚੁ ਨਾਇ' ਵਾਲੀ ਤੁਕ ਵਿਚ 'ਸਾਹਿਬੁ' ਪੁਲਿੰਗ ਹੈ, ਇਸ ਕਰ ਕੇ 'ਸਾਚਾ' ਭੀ ਪੁਲਿੰਗ ਹੈ। 'ਸਾਚੁ' ਪੁਲਿੰਗ ਹੈ, ਸੋ ਜਿਸ 'ਨਾਂਵ' ਦਾ ਇਹ ਵਿਸ਼ੇਸ਼ਣ ਹੈ, ਉਹ ਭੀ ਪੁਲਿੰਗ ਹੀ ਚਾਹੀਦਾ ਹੈ, ਅਤੇ 'ਕਰਤਾ ਕਾਰਕ' ਹੋਣਾ ਚਾਹੀਦਾ ਹੈ, ਜਿਵੇਂ 'ਸਾਹਿਬੁ' ਹੈ।

ਸ਼ਬਦ 'ਨਾਉ' ਜਿਤਨਾ ਚਿਰ 'ਕਰਤਾ ਕਾਰਕ' ਜਾਂ 'ਕਰਮ ਕਾਰਕ' ਵਿੱਚ ਵਰਤਿਆ ਜਾਂਦਾ ਹੈ, ਉਤਨਾ ਚਿਰ ਇਸ ਦੀ ਸ਼ਕਲ ਇਹੀ ਰਹਿੰਦੀ ਹੈ, ਜਿਵੇਂ:-

(੧) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ।੪।
(੨) ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ।੭।
(੩) ਜੇਤਾ ਕੀਤਾ ਤੇਤਾ ਨਾਉ । (ਪਉੜੀ ੧੯)
(੪) ਊਚੇ ਊਪਰਿ ਊਚਾ ਨਾਉ । (ਪਉੜੀ ੨੪)

ਇਹੀ ਸ਼ਬਦ 'ਨਾਉ' ਜਪੁਜੀ ਵਿਚ ਇਕ ਵਾਰੀ ਹੋਰ ਆਇਆ ਹੈ, ਪਰ ਉਹ 'ਕ੍ਰਿਆ' ਹੈ ਤੇ ਉਸ ਦਾ ਅਰਥ ਹੈ, 'ਇਸ਼ਨਾਨ ਕਰੋ', ਜਿਵੇਂ:

ਅੰਤਰਗਤਿ ਤੀਰਥ ਮਲਿ ਨਾਉ । (ਪਉੜੀ ੨੧)

ਸ਼ਬਦ 'ਨਾਉ' ਦਾ ਬਹੁ-ਵਚਨ ਜਪੁਜੀ ਵਿਚ ਦੋ ਵਾਰੀ ਆਇਆ ਹੈ, ਉਸ ਦਾ ਰੂਪ 'ਨਾਂਵ' ਹੈ, ਜਿਵੇਂ :

(੧) ਅਸੰਖ ਨਾਵ ਅਸੰਖ ਨਾਵ । (ਪਉੜੀ ੧੯)
(੨) ਜੀਅ ਜਾਤਿ ਰੰਗਾ ਕੇ ਨਾਵ । (ਪਉੜੀ ੧੬)

ਜਦੋਂ ਸ਼ਬਦ 'ਨਾਉ' ਕਰਤਾ ਕਾਰਕ ਜਾਂ ਕਰਮ ਕਾਰਕ ਤੋਂ ਬਿਨਾ ਕਿਸੇ ਹੋਰ ਕਾਰਕ ਵਿਚ ਵਰਤਿਆ ਜਾਏ, ਤਾਂ 'ਨਾਉ' ਦੀ ਥਾਂ 'ਨਾਇ' ਹੋ ਜਾਂਦਾ ਹੈ, ਜਿਵੇਂ :

ਨਾਇ ਤੇਰੈ ਤਰਣਾ ਨਾਇ ਪਤਿ ਪੂਜ ।
ਨਾਉ ਤੇਰਾ ਗਹਣਾ ਮਤਿ ਮਕਸੂਦ । (ਪਰਭਾਤੀ ਬਿਭਾਸ ਮਹਲਾ ੧

ਨਾਇ-ਨਾਮ ਦੀ ਰਾਹੀਂ ।

ਪਰ 'ਸਾਚਿ ਨਾਇ' ਵਾਲਾ 'ਨਾਇ' ਕਰਤਾ ਕਾਰਕ ਹੀ ਹੋ ਸਕਦਾ ਹੈ, ਕਿਉਂਕਿ ਇਸ ਦਾ ਵਿਸ਼ੇਸ਼ਣ 'ਸਾਚੁ' ਭੀ ਕਰਤਾ ਕਾਰਕ ਹੈ। ਇਸ 'ਨਾਇ' ਉੱਪਰਲੇ ਪਰਮਾਣ ਵਾਲੇ 'ਨਾਇ' ਤੋਂ ਵੱਖਰਾ ਹੈ।

ਜਪੁਜੀ ਦੀ ਪਉੜੀ ਨੰ: ੬ ਦੀ ਪਹਿਲੀ ਤੁਕ ਵਿਚ ਭੀ 'ਨਾਇ' ਸ਼ਬਦ ਮਿਲਦਾ ਹੈ, ਪਰ ਇਥੇ 'ਕ੍ਰਿਆ' ਹੈ, ਇਸ ਦਾ ਅਰਥ ਹੈ 'ਨ੍ਹਾਇ ਕੇ'। ਸੋ ਇਹ 'ਨਾਇ' ਭੀ 'ਸਾਚੁ ਨਾਇ' ਵਾਲਾ ਨਹੀਂ ਹੈ। ਸ਼ਬਦ 'ਨਾਈ' ਭੀ ਜਪੁਜੀ ਵਿਚ ਹੇਠ ਲਿਖੀਆਂ ਤੁਕਾਂ ਵਿਚ ਵਰਤਿਆ ਗਿਆ ਹੈ :

(੧) ਵਡਾ ਸਾਹਿਬ, ਵਡੀ ਨਾਈ, ਕੀਤਾ ਜਾ ਕਾ ਹੋਵੇ । (ਪਉੜੀ ੨੧)
(੨) ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ । (ਪਉੜੀ ੨੭)

ਇੱਥੇ ਲਫ਼ਜ਼ 'ਨਾਈ' ਇਸਤ੍ਰੀ-ਲਿੰਗ ਹੈ । ਸੋ ਇਹ ਸ਼ਬਦ ਭੀ 'ਸਾਚੁ ਨਾਇ' ਤੋਂ ਵੱਖਰਾ ਹੈ।

ਅਸਾਂ ਇਸ ਸ਼ਬਦ 'ਨਾਇ' ਦਾ ਅਰਥ 'ਨਿਆਇ' ਕੀਤਾ ਹੈ। ਇਸੇ ਤਰ੍ਹਾਂ ਹੇਠ-ਲਿਖੀ ਤੁਕ ਵਿਚ ਭੀ 'ਨਾਈ' ਤੋਂ 'ਨਿਆਈ' ਪਾਠ ਵਾਲਾ ਅਰਥ ਕਰੀਦਾ ਹੈ ।

'ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ।' (ਸੋਰਠਿ ਕਬੀਰ ਜੀ)

'ਨਾਈ' ਤੇ 'ਨਿਆਈ' ਦਾ ਅਰਥ ਹੈ 'ਨਿਆਇ' । ਅੱਜ ਕੱਲ੍ਹ ਦੀ ਪੰਜਾਬੀ ਵਿਚ ਭੀ ਨਿਆਇ' 'ਨੀਵੇਂ ਥਾਉਂ' ਨੂੰ ਆਖੀਦਾ ਹੈ। ਸੋ ਜਿਵੇਂ ਇਸ ਪ੍ਰਮਾਣ ਵਿਚ 'ਨਾਈ' ਨੂੰ 'ਨਿਆਈ' ਸਮਝ ਕੇ ਅਰਥ ਕਰੀਦਾ ਹੈ, ਤਿਵੇਂ ਇਸ ਲਫ਼ਜ਼ 'ਨਾਇ' ਨੂੰ 'ਨਿਆਇ' ਹੀ ਸਮਝਣਾ ਹੈ।

ਭਾਖਿਆ-ਬੋਲੀ । ਭਾਉ-ਪ੍ਰੇਮ । ਅਪਾਰੁ-ਪਾਰ ਤੋਂ ਰਹਿਤ, ਬੇਅੰਤ । ਆਖਹਿ-ਅਸੀ ਆਖਦੇ ਹਾਂ । ਮੰਗਹਿ-ਅਸੀ ਮੰਗਦੇ ਹਾਂ । ਦੇਹਿ ਦੇਹਿ-(ਹੇ ਹਰੀ !) ਸਾਨੂੰ ਦੇਹ, ਸਾਡੇ ਤੇ ਬਖਸ਼ਸ਼ ਕਰ ।

**ਅਰਥ :-** ਅਕਾਲ ਪੁਰਖ ਸਦਾ-ਥਿਰ ਰਹਿਣ ਵਾਲਾ ਹੀ ਹੈ, ਉਸ ਦਾ ਨੀਯਮ ਭੀ ਸਦਾ ਅਟੱਲ ਹੈ। ਉਸ ਦੀ ਬੋਲੀ ਪ੍ਰੇਮ ਹੈ ਅਤੇ ਉਹ ਆਪ ਅਕਾਲ ਪੁਰਖ ਬੇਅੰਤ ਹੈ। ਅਸੀ ਜੀਵ ਉਸ ਪਾਸੋਂ ਦਾਤਾਂ ਮੰਗਦੇ ਹਾਂ ਤੇ ਆਖਦੇ ਹਾਂ,'(ਹੇ ਹਰੀ ! ਸਾਨੂੰ ਦਾਤਾਂ) ਦੇਹ'। ਉਹ ਦਾਤਾਰ ਬਖ਼ਸ਼ਸ਼ਾਂ ਕਰਦਾ ਹੈ।

ਨੋਟ:- ਉਸ ਦੀ ਬੋਲੀ ਪ੍ਰੇਮ ਹੈ । ਪ੍ਰੇਮ ਹੀ ਵਸੀਲਾ ਹੈ, ਜਿਸ ਦੀ ਰਾਹੀਂ ਉਹ ਸਾਡੇ ਨਾਲ ਗੱਲਾਂ ਕਰਦਾ ਹੈ, ਅਸੀ ਉਸ ਨਾਲ ਕਰ ਸਕਦੇ ਹਾਂ।

**ਫੇਰਿ ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ ॥**
**ਮੁਹੌ ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥**

**ਪਦ ਅਰਥ —** ਫੇਰਿ— (ਜੇ ਸਾਰੀਆਂ ਦਾਤਾਂ ਉਹ ਆਪ ਹੀ ਕਰ ਰਿਹਾ ਹੈ ਤਾਂ) ਫਿਰ । ਕਿ-ਕਿਹੜੀ ਭੇਟਾ । ਅਗੈ-ਰੱਬ ਦੇ ਅੱਗੇ । ਰਖੀਐ-ਰੱਖੀ ਜਾਏ, ਅਸੀ ਰੱਖੀਏ । ਜਿਤੁ-ਜਿਸ ਭੇਟਾ ਦਾ ਸਦਕਾ । ਦਿਸੈ-ਦਿੱਸ ਪਏ। ਮੁਹੌ-ਮੂੰਹ ਤੋਂ । ਕਿ ਬੋਲਣੁ-ਕਿਹੜਾ ਬਚਨ ? ਜਿਤੁ ਸੁਣਿ-ਜਿਸ ਦੁਆਰਾ ਸੁਣ ਕੇ। ਧਰੇ-ਟਿਕਾ ਦੇਵੇ, ਕਰੇ । ਜਿਤੁ-ਜਿਸ ਬੋਲ ਦੀ ਰਾਹੀਂ ।

**ਅਰਥ:–** (ਜੇ ਸਾਰੀਆਂ ਦਾਤਾਂ ਉਹ ਆਪ ਹੀ ਬਖਸ਼ ਰਿਹਾ ਹੈ ਤਾਂ) ਫਿਰ ਅਸੀ ਕਿਹੜੀ ਭੇਟਾ ਉਸ ਅਕਾਲ ਪੁਰਖ ਦੇ ਅੱਗੇ ਰੱਖੀਏ, ਜਿਸ ਦੇ ਸਦਕੇ ਸਾਨੂੰ ਉਸ ਦਾ ਦਰਬਾਰ ਦਿੱਸ ਪਏ ? ਅਸੀ ਮੂੰਹੋਂ ਕਿਹੜਾ ਬਚਨ ਬੋਲੀਏ (ਭਾਵ, ਕਿਹੋ ਜਿਹੀ ਅਰਦਾਸ ਕਰੀਏ) ਜਿਸ ਨੂੰ ਸੁਣ ਕੇ ਉਹ ਹਰੀ (ਸਾਨੂੰ) ਪਿਆਰ ਕਰੇ ।

**ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥**
**ਨਾਨਕ, ਏਵੈ ਜਾਣੀਐ, ਸਭੁ ਆਪੇ ਸਚਿਆਰੁ ॥੪॥**

**ਪਦ ਅਰਥ:–** ਅੰਮ੍ਰਿਤ-ਕੈਵਲਯ, ਨਿਰਵਾਣ, ਮੋਖ, ਪੂਰਨ ਖਿੜਾਉ । ਅੰਮ੍ਰਿਤ ਵੇਲਾ-ਅੰਮ੍ਰਿਤ ਦਾ ਵੇਲਾ, ਪੂਰਨ ਖਿੜਾਉ ਦਾ ਸਮਾ, ਉਹ ਸਮਾ ਜਿਸ ਵੇਲੇ ਮਨੁੱਖ ਦਾ ਮਨ ਆਮ ਤੌਰ 'ਤੇ ਸੰਸਾਰ ਦੇ ਝੰਬੇਲਿਆਂ ਤੋਂ ਵਿਹਲਾ ਹੁੰਦਾ ਹੈ, ਝਲਾਂਘ, ਤੜਕਾ। ਸਚੁ— ਸਦਾ-ਥਿਰ ਰਹਿਣ ਵਾਲਾ । ਨਾਉ-ਰੱਬ ਦਾ ਨਾਮ । ਵਡਿਆਈ ਵੀਚਾਰੁ-ਵਡਿਆਈਆਂ ਦੀ ਵਿਚਾਰ । ਕਰਮੀ-ਪ੍ਰਭੂ ਦੀ ਮਿਹਰ ਨਾਲ । ਕਰਮ-ਬਖਸ਼ਸ਼, ਮਿਹਰ। ਜਿਵੇਂ- ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ ਕਿ ਮਿਲੈ ਲਈ ਪਉੜੀ ੯। ਨਾਨਕ ਨਦਰੀ ਕਰਮੀ ਦਾਤਿ । ਪਉੜੀ ੧੪।

ਕਪੜਾ-ਪਟੋਲਾ, ਪ੍ਰੇਮ ਪਟੋਲਾ, ਅਪਾਰ ਭਾਉ-ਰੂਪ ਪਟੋਲਾ, ਪਿਆਰ-ਰੂਪ ਪਟੋਲਾ, ਸਿਫਤਿ-ਸਾਲਾਹ ਦਾ ਕੱਪੜਾ । ਜਿਵੇਂ-"ਸਿਫ਼ਤਿ ਸਰਮ ਕਾ ਕਪੜਾ ਮਾਗਉ" ।੪।੭। ਪ੍ਰਭਾਤੀ ਮ: ੧।

ਨਦਰੀ-ਰੱਬ ਦੀ ਮਿਹਰ ਦੀ ਨਜ਼ਰ ਨਾਲ। ਮੋਖੁ-ਮੁਕਤੀ, 'ਕੂੜ' ਤੋਂ ਖ਼ਲਾਸੀ । ਦੁਆਰੁ-ਦਰਵਾਜ਼ਾ, ਰੱਬ ਦਾ ਦਰ । ਏਵੈ-ਇਸ ਤਰ੍ਹਾਂ (ਇਹ ਆਹਰ ਕੀਤਿਆਂ ਤੇ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਹੋਣ ਨਾਲ) ।

ਨੋਟ:- ਲਫ਼ਜ਼ 'ਏਵੈ' ਪਰਗਟ ਕਰਦਾ ਹੈ ਕਿ ਇਸ ਪਉੜੀ ਦੀ ਤੀਜੀ ਤੇ ਚੌਥੀ ਤੁਕ ਵਿਚ ਕੀਤੇ ਪ੍ਰਸ਼ਨ ਦਾ ਉੱਤਰ ਅਖੀਰਲੀਆਂ ਤਿੰਨ ਤੁਕਾਂ ਹੈ-ਜੇ ਅੰਮ੍ਰਿਤ ਵੇਲੇ ਵਡਿਆਈਆਂ ਵਿਚਾਰੀਏ ਤਾਂ ਉਸ ਦੀ ਮਿਹਰ ਨਾਲ ਸਿਫ਼ਤ-ਰੂਪ ਕੱਪੜਾ ਮਿਲਦਾ ਹੈ ਤੇ ਉਹ ਪ੍ਰਭੂ ਹਰ ਥਾਂ ਦਿੱਸ ਪੈਂਦਾ ਹੈ ।

ਜਾਣੀਐ-ਜਾਣ ਲਈਦਾ ਹੈ, ਅਨੁਭਵ ਕਰ ਲਈਦਾ ਹੈ । ਸਭੁ-ਸਭ ਥਾਈਂ । ਸਚਿਆਰੁ-ਹੋਂਦ ਦਾ ਘਰ, ਹਸਤੀ ਦਾ ਮਾਲਕ ।੪।

**ਅਰਥ:–** ਪੂਰਨ ਖਿੜਾਉ ਦਾ ਸਮਾਂ ਹੋਵੇ (ਭਾਵ, ਪ੍ਰਭਾਤ ਵੇਲਾ ਹੋਵੇ), ਨਾਮ (ਸਿਮਰੀਏ) ਤੇ ਉਸ ਦੀਆਂ ਵਡਿਆਈਆਂ ਦੀ ਵਿਚਾਰ ਕਰੀਏ । (ਇਸ ਤਰ੍ਹਾਂ) ਪ੍ਰਭੂ ਦੀ ਮਿਹਰ ਨਾਲ 'ਸਿਫਤਿ'-ਰੂਪ ਪਟੋਲਾ ਮਿਲਦਾ ਹੈ, ਉਸ ਦੀ ਕ੍ਰਿਪਾ-ਦ੍ਰਿਸ਼ਟੀ ਨਾਲ 'ਕੂੜ ਦੀ ਪਾਲਿ' ਤੋਂ ਖ਼ਲਾਸੀ ਹੁੰਦੀ ਹੈ ਤੇ ਰੱਬ ਦਾ ਦਰ ਪ੍ਰਾਪਤ ਹੋ ਜਾਂਦਾ ਹੈ। ਹੇ ਨਾਨਕ ! ਇਸ ਤਰ੍ਹਾਂ ਇਹ ਸਮਝ ਆ ਜਾਂਦੀ ਹੈ ਕਿ ਉਹ ਹੋਂਦ ਦਾ ਮਾਲਕ ਅਕਾਲ ਪੁਰਖ ਸਭ ਥਾਈਂ ਭਰਪੂਰ ਹੈ ।੪।

**ਭਾਵ :–** ਦਾਨ ਪੁੰਨ ਕਰਨ ਜਾਂ ਕੋਈ ਮਾਇਕ ਭੇਟਾ ਪੇਸ਼ ਕਰਨ ਨਾਲ ਜੀਵ ਦੀ ਪ੍ਰਭੂ ਨਾਲੋਂ ਵਿੱਥ ਮਿਟ ਨਹੀਂ ਸਕਦੀ; ਕਿਉਂਕਿ ਇਹ ਦਾਤਾਂ ਤਾਂ ਸਭ ਉਸ ਪ੍ਰਭੂ ਦੀਆਂ ਹੀ ਦਿੱਤੀਆਂ ਹੋਈਆਂ ਹਨ। ਉਸ ਪ੍ਰਭੂ ਨਾਲ ਗੱਲਾਂ ਉਸ ਦੀ ਆਪਣੀ ਬੋਲੀ ਵਿੱਚ ਹੀ ਹੋ ਸਕਦੀਆਂ ਹਨ, ਤੇ ਉਹ ਬੋਲੀ ਹੈ 'ਪ੍ਰੇਮ'। ਜੋ ਮਨੁੱਖ ਅੰਮ੍ਰਿਤ ਵੇਲੇ ਉੱਠ ਕੇ ਉਸ ਦੀ ਯਾਦ ਵਿੱਚ ਜੁੜਦਾ ਹੈ, ਉਸ ਨੂੰ 'ਪ੍ਰੇਮ ਪਟੋਲਾ' ਮਿਲਦਾ ਹੈ, ਜਿਸ ਦੀ ਬਰਕਤਿ ਨਾਲ ਉਸ ਨੂੰ ਹਰ ਥਾਂ ਪਰਮਾਤਮਾ ਹੀ ਦਿੱਸਣ ਲਗ ਪੈਂਦਾ ਹੈ।੪।

**ਥਾਪਿਆ ਨਾ ਜਾਇ, ਕੀਤਾ ਨ ਹੋਇ ॥**
**ਆਪੇ ਆਪਿ ਨਿਰੰਜਨੁ ਸੋਇ ॥**

**ਪਦ ਅਰਥ —** ਥਾਪਿਆ ਨਾ ਜਾਇ-ਥਾਪਿਆ ਨਹੀਂ ਜਾ ਸਕਦਾ, ਨਿੰਮਿਆ ਨਹੀਂ ਜਾ ਸਕਦਾ।

ਸੰਸਕ੍ਰਿਤ ਧਾਤੂ ÆQw (ਸਥਾ) ਦਾ ਅਰਥ ਹੈ 'ਖਲੋਣਾ'। ਇਸ ਤੋਂ ਪ੍ਰੇਰਣਾਰਥਕ ਧਾਤੂ (Causative root) ਹੈ ÆQwpX (ਸਥਾਪਯ), ਜਿਸ ਦਾ ਅਰਥ ਹੈ 'ਖੜਾ ਕਰਨਾ' ਖਲਿਆਰਨਾ, ਨੀਂਹ ਰੱਖਣੀ'।

ਇਸ 'ਪ੍ਰੇਰਣਾਰਥਕ ਧਾਤੂ' ਤੋਂ 'ਨਾਂਵ' ਹੈ ÆQwpn (ਸਥਾਪਨ), ਜਿਸ ਦਾ ਅਰਥ ਹੈ 'ਪੁੰਸਵਨ ਸੰਸਕਾਰ'। ਇਸਤ੍ਰੀ ਦੇ ਗਰਭਵਤੀ ਹੋਣ ਦੀਆਂ ਜਦੋਂ ਪਹਿਲੀਆਂ ਨਿਸ਼ਾਨੀਆਂ ਪਰਗਟ ਹੁੰਦੀਆਂ ਹਨ, ਤਦੋਂ ਹਿੰਦੂ ਘਰਾਂ ਵਿੱਚ ਇਹ ਸੰਸਕਾਰ ਕਰੀਦਾ ਹੈ, ਤਾਕਿ ਪੁੱਤਰ ਜਨਮੇ।

ÆQwpX (ਸਥਾਪਯ) ਤੋਂ ਪਹਿਲਾਂ ਅਗੇਤਰ ad (ਉਦ) ਲਗਾਇਆਂ ਇਹ ਬਣ ਜਾਂਦਾ ਹੈ, aQwpX (ਉੱਥਾਪਯ), ਜਿਸ ਦਾ ਅਰਥ ਉਸ ਦੇ ਉਲਟ ਹੈ, ਉਖੇੜਨਾ, ਨਾਸ ਕਰਨਾ', ਜਿਵੇਂ:-

ਆਪੇ ਦੇਖਿ ਦਿਖਾਵੈ ਆਪੇ ।
ਆਪੇ ਥਾਪਿ ਉਥਾਪੇ ਆਪੇ । (ਮ: ੧

ਕੀਤਾ ਨਾ ਹੋਇ-(ਸਾਡਾ) ਬਣਾਇਆ ਨਹੀਂ ਬਣਦਾ। ਨਾ ਹੋਇ-ਹੋਂਦ ਵਿੱਚ ਨਹੀਂ ਆਉਂਦਾ। ਆਪੇ ਆਪਿ-ਨਿਰੋਲ ਆਪ ਹੀ, ਭਾਵ, ਨਾ ਉਸ ਨੂੰ ਕੋਈ ਪੈਦਾ ਕਰਨ ਵਾਲਾ ਤੇ ਨਾ ਹੀ ਬਣਾਉਣ ਵਾਲਾ ਹੈ। ਸੋਇ ਨਿਰੰਜਨੁ-ਅੰਜਨ ਤੋਂ ਰਹਿਤ ਉਹ ਹਰੀ। ਨਿਰੰਜਨ-ਅੰਜਨ ਤੋਂ ਰਹਿਤ, ਮਾਇਆ ਤੋਂ ਰਹਿਤ, ਜੋ ਮਾਇਆ ਤੋਂ ਨਹੀਂ ਬਣਿਆ, ਜਿਸ ਵਿਚ ਮਾਇਆ ਦੀ ਅੰਸ਼ ਨਹੀਂ (ਨਿਰ-ਅੰਜਨ, ਨਿਰ-ਬਿਨਾ। ਅੰਜਨ-ਸੁਰਮਾ, ਕਾਲਖ; ਵਿਕਾਰਾਂ ਦੀ ਅੰਸ਼, ਮਾਇਆ ਦਾ ਪਰਭਾਵ ਨਹੀਂ ਹੈ।) ਉਹ, ਜਿਸ ਉੱਤੇ ਮਾਇਆ ਦਾ ਪਰਭਾਵ ਨਹੀਂ ਹੈ।

**ਅਰਥ :-** ਉਹ ਅਕਾਲ ਪੁਰਖ ਮਾਇਆ ਦੇ ਪਰਭਾਵ ਤੋਂ ਪਰੇ ਹੈ (ਕਿਉਂਕਿ) ਉਹ ਨਿਰੋਲ ਆਪ ਹੀ ਆਪ ਹੈ, ਨਾ ਉਹ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਸਾਡਾ ਬਣਾਇਆ ਬਣਦਾ ਹੈ।

**ਜਿਨਿ ਸੇਵਿਆ, ਤਿਨਿ ਪਾਇਆ ਮਾਨੁ ॥**
**ਨਾਨਕ, ਗਾਵੀਐ ਗੁਣੀ ਨਿਧਾਨੁ ॥**

**ਪਦ ਅਰਥ —** ਜਿਨਿ-ਜਿਸ ਮਨੁੱਖ ਨੇ। ਤਿਨਿ-ਉਸ ਮਨੁੱਖ ਨੇ। ਮਾਨੁ-ਆਦਰ, ਵਡਿਆਈ। ਗੁਣੀ ਨਿਧਾਨੁ-ਗੁਣਾਂ ਦੇ ਖ਼ਜ਼ਾਨੇ ਨੂੰ। ਗਾਵੀਐ-ਸਿਫ਼ਤਿ-ਸਾਲਾਹ ਕਰੀਏ।

**ਅਰਥ :-** ਜਿਸ ਮਨੁੱਖ ਨੇ ਉਸ ਅਕਾਲ ਪੁਰਖ ਨੂੰ ਸਿਮਰਿਆ ਹੈ, ਉਸ ਨੇ ਹੀ ਵਡਿਆਈ ਪਾ ਲਈ ਹੈ। ਹੇ ਨਾਨਕ ! (ਆਓ) ਅਸੀਂ ਭੀ ਉਸ ਗੁਣਾਂ ਦੇ ਖ਼ਜ਼ਾਨੇ ਹਰੀ ਦੀ ਸਿਫ਼ਤਿ-ਸਾਲਾਹ ਕਰੀਏ।

**ਗਾਵੀਐ ਸੁਣੀਐ, ਮਨਿ ਰਖੀਐ ਭਾਉ ॥**
**ਦੁਖੁ ਪਰਹਰਿ, ਸੁਖੁ ਘਰਿ ਲੈ ਜਾਇ ॥**

**ਪਦ ਅਰਥ —** ਮਨਿ-ਮਨ ਵਿੱਚ। ਰਖੀਐ-ਟਿਕਾਈਏ। ਭਾਉ-ਰੱਬ ਦਾ ਪਿਆਰ। ਦੁਖੁ ਪਰਹਰਿ-ਦੁੱਖ ਨੂੰ ਦੂਰ ਕਰਕੇ। ਘਰਿ-ਹਿਰਦੇ ਵਿੱਚ। ਲੈ ਜਾਇ-ਲੈ ਜਾਂਦਾ ਹੈ, ਖੱਟ ਲੈਂਦਾ ਹੈ।

**ਅਰਥ :-** (ਆਓ, ਅਕਾਲ ਪੁਰਖ ਦੇ ਗੁਣ) ਗਾਵੀਏ ਤੇ ਸੁਣੀਏ ਅਤੇ ਆਪਣੇ ਮਨ ਵਿਚ ਉਸਦਾ ਪ੍ਰੇਮ

ਟਿਕਾਈਏ। (ਜੋ ਮਨੁੱਖ ਇਹ ਆਹਰ ਕਰਦਾ ਹੈ, ਉਹ) ਆਪਣਾ ਦੁੱਖ ਦੂਰ ਕਰਕੇ ਸੁੱਖ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ।

**ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥**
**ਗੁਰੁ ਈਸਰੁ, ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ ॥**

**ਪਦ ਅਰਥ —** ਗੁਰਮੁਖਿ-ਗੁਰੂ ਵਲ ਮੂੰਹ ਕੀਤਿਆਂ, ਜਿਸ ਮਨੁੱਖ ਦਾ ਮੂੰਹ ਗੁਰੂ ਵਲ ਹੈ, ਗੁਰੂ ਦੀ ਰਾਹੀਂ। ਨਾਦੰ-ਅਵਾਜ਼, ਜ਼ਿੰਦਗੀ ਦੀ ਰੁਮਕ, ਸ਼ਬਦ, ਨਾਮ। ਵੇਦੰ-ਗਿਆਨ।

ਰਹਿਆ ਸਮਾਈ-ਸਮਾ ਰਿਹਾ ਹੈ, ਸਭ ਥਾਈਂ ਵਿਆਪਕ ਹੈ। ਈਸਰੁ-ਸ਼ਿਵ। ਬਰਮਾ-ਬ੍ਰਹਮਾ। ਪਾਰਬਤੀ ਮਾਈ-ਮਾਈ ਪਾਰਬਤੀ।

**ਅਰਥ :-** (ਪਰ ਉਸ ਰੱਬ ਦਾ) ਨਾਮ ਤੇ ਗਿਆਨ ਗੁਰੂ ਦੀ ਰਾਹੀਂ (ਪ੍ਰਾਪਤ ਹੁੰਦਾ ਹੈ)। ਗੁਰੂ ਦੀ ਰਾਹੀਂ ਹੀ (ਇਹ ਪਰਤੀਤ ਆਉਂਦੀ ਹੈ ਕਿ) ਉਹ ਹਰੀ ਸਭ ਥਾਈਂ ਵਿਆਪਕ ਹੈ। ਗੁਰੂ ਹੀ (ਸਾਡੇ ਲਈ) ਸ਼ਿਵ ਹੈ, ਗੁਰੂ ਹੀ (ਸਾਡੇ ਲਈ) ਗੋਰਖ ਤੇ ਬ੍ਰਹਮਾ ਹੈ ਅਤੇ ਗੁਰੂ ਹੀ (ਸਾਡੇ ਲਈ) ਮਾਈ ਪਾਰਬਤੀ ਹੈ।

**ਜੇ ਹਉ ਜਾਣਾ, ਆਖਾ ਨਾਹੀ, ਕਹਣਾ ਕਥਨੁ ਨਾ ਜਾਈ ॥**
**ਗੁਰਾ, ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੫॥**

**ਪਦ ਅਰਥ —** ਹਉ-ਮੈਂ। ਜਾਣਾ-ਸਮਝ ਲਵਾਂ, ਅਨੁਭਵ ਕਰ ਲਵਾਂ। ਆਖਾ ਨਾਹੀ-ਮੈਂ ਉਸ ਦਾ ਵਰਣਨ ਨਹੀਂ ਕਰ ਸਕਦਾ। ਕਹਣਾ.......ਜਾਈ-ਕਥਨ, ਕਹਿਆ ਨਹੀਂ ਜਾ ਸਕਦਾ। ਗੁਰਾ-ਹੇ ਸਤਿਗੁਰੂ ! ਇਕ ਬੁਝਾਈ-ਇਕ ਸਮਝ। ਇਕੁ ਦਾਤਾ-ਦਾਤਾਂ ਦੇਣ ਵਾਲਾ ਇਕ ਅਕਾਲ ਪੁਰਖ। ਵਿਸਰਿ ਨਾ ਜਾਈ-ਭੁੱਲ ਨਾ ਜਾਏ। (ਲਫ਼ਜ਼ 'ਇਕ' ਇਸਤ੍ਰੀ-ਲਿੰਗ ਹੈ ਤੇ ਲਫ਼ਜ਼ 'ਬੁਝਾਈ' ਦਾ ਵਿਸ਼ੇਸ਼ਣ ਹੈ। ਲਫ਼ਜ਼ 'ਇਕੁ' ਪੁਲਿੰਗ ਹੈ ਤੇ ਲਫ਼ਜ਼ 'ਦਾਤਾ' ਦਾ ਵਿਸ਼ੇਸ਼ਣ ਹੈ। ਦੋਹਾਂ ਲਫ਼ਜ਼ਾਂ ਦੇ ਜੋੜਾਂ ਦਾ ਫ਼ਰਕ ਚੇਤੇ ਰੱਖਣਾ)।

**ਅਰਥ :-** ਉਂਝ (ਇਸ ਅਕਾਲ ਪੁਰਖ ਦੇ ਹੁਕਮ ਨੂੰ) ਜੇ ਮੈਂ ਸਮਝ, (ਭੀ) ਲਵਾਂ, (ਤਾਂ ਭੀ) ਉਸ ਦਾ ਵਰਣਨ ਨਹੀਂ ਕਰ ਸਕਦਾ। (ਅਕਾਲ ਪੁਰਖ ਦੇ ਹੁਕਮ ਦਾ) ਕਥਨ ਨਹੀਂ ਕੀਤਾ ਜਾ ਸਕਦਾ। (ਮੇਰੀ ਤਾਂ) ਹੇ ਸਤਿਗੁਰੂ ! (ਤੇਰੇ ਅੱਗੇ ਅਰਦਾਸ ਹੈ ਕਿ) ਮੈਨੂੰ ਇਕ ਸਮਝ ਦੇਹ ਕਿ ਜਿਹੜਾ ਸਭਨਾਂ ਜੀਵਾਂ ਨੂੰ ਦਾਤਾਂ ਦੇਣ ਵਾਲਾ ਇਕ ਰੱਬ ਹੈ, ਮੈਂ ਉਸ ਨੂੰ ਭੁਲਾ ਨਾ ਦਿਆਂ ।੫।

**ਭਾਵ :-** ਪ੍ਰੇਮ ਨੂੰ ਮਨ ਵਿਚ ਵਸਾ ਕੇ ਜੋ ਮਨੁੱਖ ਪ੍ਰਭੂ ਦੀ ਯਾਦ ਵਿੱਚ ਜੁੜਦਾ ਹੈ ਉਸ ਦੇ ਹਿਰਦੇ ਵਿਚ ਸਦਾ ਸੁਖ ਤੇ ਸ਼ਾਂਤੀ ਦਾ ਨਿਵਾਸ ਹੁੰਦਾ ਹੈ। ਪਰ ਇਹ ਯਾਦ, ਇਹ ਬੰਦਗੀ, ਗੁਰੂ ਪਾਸੋਂ ਮਿਲਦੀ ਹੈ। ਗੁਰੂ ਹੀ ਇਹ ਦ੍ਰਿੜ ਕਰਦਾ ਹੈ ਕਿ ਪ੍ਰਭੂ ਹਰ ਥਾਂ ਵੱਸ ਰਿਹਾ ਹੈ, ਗੁਰੂ ਦੀ ਰਾਹੀਂ ਹੀ ਜੀਵ ਦੀ ਪ੍ਰਭੂ ਨਾਲੋਂ ਵਿੱਥ ਦੂਰ ਹੁੰਦੀ ਹੈ। ਤਾਂ ਤੇ ਗੁਰੂ ਪਾਸੋਂ ਹੀ ਬੰਦਗੀ ਦੀ ਦਾਤ ਮੰਗੀਏ।੫।

**ਤੀਰਥਿ ਨਾਵਾ, ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ ॥**
**ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ ਕਿ ਮਿਲੈ ਲਈ ॥**

**ਪਦ ਅਰਥ —** ਤੀਰਥਿ-ਤੀਰਥ ਉੱਤੇ। ਨਾਵਾ-ਮੈਂ ਇਸ਼ਨਾਨ ਕਰਾਂ। ਤਿਸੁ-ਉਸ ਰੱਬ ਨੂੰ। ਭਾਵਾ-ਮੈਂ ਚੰਗਾ ਲੱਗਾਂ। ਵਿਣੁ ਭਾਣੇ-ਰੱਬ ਨੂੰ ਚੰਗਾ ਲੱਗਣ ਤੋਂ ਬਿਨਾ, ਜੇ ਰੱਬ ਦੀ ਨਜ਼ਰ ਵਿਚ ਕਬੂਲ ਨਾ ਹੋਇਆ। ਕਿ ਨਾਇ

ਕਰੀ-ਨ੍ਹਾਇ ਕੇ ਮੈਂ ਕੀਹ ਕਰਾਂ ? ਜੇਤੀ-ਜਿਤਨੀ। ਸਿਰਠੀ-ਸ੍ਰਿਸ਼ਟੀ, ਦੁਨੀਆ। ਉਪਾਈ-ਪੈਦਾ ਕੀਤੀ ਹੋਈ। ਵੇਖਾ-ਮੈਂ ਵੇਖਦਾ ਹਾਂ। ਵਿਣੁ ਕਰਮਾ-ਪ੍ਰਭੂ ਦੀ ਮੇਹਰ ਤੋਂ ਬਿਨਾ; ਜਿਵੇਂ:-

'ਵਿਣੁ ਕਰਮਾ ਕਿਛੁ ਪਾਈਐ ਨਾਹੀ, ਜੇ ਬਹੁ ਤੇਰਾ ਧਾਵੈ'। (ਤਿਲੰਗੁ ਮਹਲਾ ੧

ਕਿ ਮਿਲੈ-ਕੀਹ ਮਿਲਦਾ ਹੈ? ਕੁਝ ਨਹੀਂ ਮਿਲਦਾ। ਕਿ ਲਈ-ਕੀਹ ਕੋਈ ਲੈ ਸਕਦਾ ਹੈ ?

**ਅਰਥ:-** ਮੈਂ ਤੀਰਥ ਉੱਤੇ ਜਾ ਕੇ ਤਦ ਇਸ਼ਨਾਨ ਕਰਾਂ ਜੇ ਇਉਂ ਕਰਨ ਨਾਲ ਉਸ ਪਰਮਾਤਮਾ ਨੂੰ ਖ਼ੁਸ਼ ਕਰ ਸਕਾਂ, ਪਰ ਜੇ ਇਸ ਤਰ੍ਹਾਂ ਪਰਮਾਤਮਾ ਖ਼ੁਸ਼ ਨਹੀਂ ਹੁੰਦਾ, ਤਾਂ ਮੈਂ (ਤੀਰਥ ਉੱਤੇ) ਇਸ਼ਨਾਨ ਕਰਕੇ ਕੀਹ ਖੱਟਾਂਗਾ ? ਅਕਾਲ ਪੁਰਖ ਦੀ ਪੈਦਾ ਕੀਤੀ ਹੋਈ ਜਿਤਨੀ ਭੀ ਦੁਨੀਆ ਮੈਂ ਵੇਖਦਾ ਹਾਂ, (ਇਸ ਵਿੱਚ) ਪਰਮਾਤਮਾ ਦੀ ਕਿਰਪਾ ਤੋਂ ਬਿਨਾ ਕਿਸੇ ਨੂੰ ਕੁਝ ਨਹੀਂ ਮਿਲਦਾ, ਕੋਈ ਕੁਝ ਨਹੀਂ ਲੈ ਸਕਦਾ।

**ਮਤਿ ਵਿਚਿ ਰਤਨ ਜਵਾਹਰ ਮਾਣਿਕ,**
**ਜੇ ਇਕ ਗੁਰ ਕੀ ਸਿਖ ਸੁਣੀ ॥**

**ਪਦ ਅਰਥ —** ਮਤਿ ਵਿਚਿ-(ਮਨੁੱਖ ਦੀ) ਬੁੱਧ ਦੇ ਅੰਦਰ ਹੀ । ਮਾਣਿਕ-ਮੌਤੀ । ਇਕ ਸਿਖ-ਇਕ ਸਿੱਖਿਆ । ਸੁਣੀ-ਸੁਣੀਏ, ਸੁਣੀ ਜਾਏ ।

**ਅਰਥ :-** ਜੇ ਸਤਿਗੁਰੂ ਦੀ ਇਕ ਸਿੱਖਿਆ ਸੁਣ ਲਈ ਜਾਏ, ਤਾਂ ਮਨੁੱਖ ਦੀ ਬੁੱਧ ਦੇ ਅੰਦਰ ਰਤਨ, ਜਵਾਹਰ ਤੇ ਮੌਤੀ (ਉਪਜ ਪੈਂਦੇ ਹਨ, ਭਾਵ, ਪਰਮਾਤਮਾ ਦੇ ਗੁਣ ਪੈਦਾ ਹੋ ਜਾਂਦੇ ਹਨ) ।

**ਗੁਰਾ, ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨਾ ਜਾਈ ॥੬॥**

**ਅਰਥ :-** (ਤਾਂ ਤੇ) ਹੇ ਸਤਿਗੁਰੂ ! (ਮੇਰੀ ਤੇਰੇ ਅੱਗੇ ਇਹ ਅਰਦਾਸ ਹੈ ਕਿ) ਮੈਨੂੰ ਇਕ ਇਹ ਸਮਝ ਦੇਹ, ਜਿਸ ਕਰਕੇ ਮੈਨੂੰ ਉਹ ਅਕਾਲ ਪੁਰਖ ਨਾ ਵਿਸਰ ਜਾਏ, ਜੋ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ।੬।

**ਭਾਵ :-** ਤੀਰਥ ਤੇ ਇਸ਼ਨਾਨ ਭੀ ਪ੍ਰਭੂ ਦੀ ਪ੍ਰਸੰਨਤਾ ਦੇ ਪਿਆਰ ਦੀ ਪ੍ਰਾਪਤੀ ਦਾ ਵਸੀਲਾ ਨਹੀਂ ਹੈ। ਜਿਸ ਉੱਤੇ ਮਿਹਰ ਹੋਵੇ ਉਹ ਗੁਰੂ ਦੇ ਰਾਹ ਤੇ ਤੁਰ ਕੇ ਪ੍ਰਭੂ ਦੀ ਯਾਦ ਵਿਚ ਜੁੜੇ । ਬੱਸ ! ਉਸੇ ਮਨੁੱਖ ਦੀ ਮਤ ਵਿਚ ਹੁਲਾਰਾ ਆਉਂਦਾ ਹੈ।੬।

**ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ ॥**
**ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ ॥**

**ਪਦ ਅਰਥ —** ਜੁਗ ਚਾਰੇ-ਚਹੁੰ ਜੁਗਾਂ ਜਿਤਨੀ । ਆਰਜਾ-ਉਮਰ। ਦਸੂਣੀ-ਦਸ ਗੁਣੀ । ਨਵਾ ਖੰਡਾ ਵਿਚਿ-ਭਾਵ, ਸਾਰੀ ਸ੍ਰਿਸ਼ਟੀ ਵਿਚ । ਜਾਣੀਐ-ਜਾਣਿਆ ਜਾਏ, ਪਰਗਟ ਹੋ ਜਾਏ । ਸਭੁ ਕੋਇ-ਹਰੇਕ ਮਨੁੱਖ । ਨਾਲਿ ਚਲੈ-ਨਾਲ ਹੋ ਕੇ ਤੁਰੇ, ਹਮਾਇਤੀ ਹੋਵੇ, ਪੱਖ ਕਰੇ।

**ਅਰਥ:-** ਜੇ ਕਿਸੇ ਮਨੁੱਖ ਦੀ ਉਮਰ ਚਾਰ ਜੁਗਾਂ ਜਿਤਨੀ ਹੋ ਜਾਏ, (ਨਿਰੀ ਇਤਨੀ ਹੀ ਨਹੀਂ, ਸਗੋਂ ਜੇ) ਇਸ ਤੋਂ ਭੀ ਦਸ ਗੁਣੀ ਹੋਰ (ਉਮਰ ) ਹੋ ਜਾਏ, ਜੇ ਉਹ ਸਾਰੇ ਸੰਸਾਰ ਵਿਚ ਭੀ ਪਰਗਟ ਹੋ ਜਾਏ ਅਤੇ ਹਰੇਕ ਮਨੁੱਖ ਉਸ ਦੇ ਪਿੱਛੇ ਲੱਗ ਕੇ ਤੁਰੇ ।

**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥**
**ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ ॥**
**ਕੀਟਾ ਅੰਦਰਿ ਕੀਟੁ, ਕਰਿ ਦੋਸੀ, ਦੋਸੁ ਧਰੇ ॥**

**ਪਦ ਅਰਥ:–** ਚੰਗਾ.......ਕੈ–ਚੰਗੀ ਨਾਮਵਰੀ ਖੱਟ ਕੇ, ਚੰਗੇ ਨਾਮਣੇ ਵਾਲਾ ਹੋ ਕੇ । ਜਸੁ–ਸ਼ੋਭਾ । ਕੀਰਤਿ–ਸ਼ੋਭਾ । ਜਗਿ–ਜਗਤ ਵਿਚ । ਲੇਇ–ਲਏ, ਖੱਟੇ । ਤਿਸੁ–ਅਕਾਲ ਪੁਰਖ ਦੀ । ਨਦਰਿ–ਕਿਰਪਾ–ਦ੍ਰਿਸ਼ਟੀ ਵਿਚ । ਨ ਆਵਈ–ਨਹੀਂ ਆ ਸਕਦਾ। ਵਾਤ–ਖ਼ਬਰ, ਸੁਰਤ । ਨ ਕੇ–ਕੋਈ ਮਨੁੱਖ ਨਹੀਂ । ਕੀਟੁ–ਕੀੜਾ। ਕਰਿ–ਕਰ ਕੇ, ਬਣਾ ਕੇ, ਠਹਿਰ ਕੇ । ਦੋਸੁ ਧਰੇ–ਦੋਸੁ ਲਾਉਂਦਾ ਹੈ । ਕੀਟਾ ਅੰਦਰਿ ਕੀਟੁ–ਕੀੜਿਆਂ ਵਿਚ ਕੀੜਾ, ਮਮੂਲੀ ਜਿਹਾ ਕੀੜਾ।

**ਅਰਥ:–** ਜੇ ਉਹ ਚੰਗੀ ਨਾਮਵਰੀ ਖੱਟ ਕੇ ਸਾਰੇ ਸੰਸਾਰ ਵਿਚ ਸ਼ੋਭਾ ਭੀ ਪ੍ਰਾਪਤ ਕਰ ਲਏ, ਜੇਕਰ ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਵਿਚ ਨਹੀਂ ਆ ਸਕਦਾ, ਤਾਂ ਉਹ ਉਸ ਬੰਦੇ ਵਰਗਾ ਹੈ ਜਿਸ ਦੀ ਕੋਈ ਖ਼ਬਰ ਭੀ ਨਹੀਂ ਪੁੱਛਦਾ (ਭਾਵ, ਇਤਨੀ ਮਾਣ ਵਡਿਆਈ ਵਾਲਾ ਹੁੰਦਿਆਂ ਭੀ ਅਸਲ ਵਿਚ ਨਿਆਸਰਾ ਹੀ ਹੈ) । (ਸਗੋਂ ਅਜਿਹਾ ਮਨੁੱਖ ਅਕਾਲ ਪੁਰਖ ਦੇ ਸਾਹਮਣੇ) ਇਕ ਮਮੂਲੀ ਜਿਹਾ ਕੀੜਾ ਹੈ ("ਖਸਮੈ ਨਦਰੀ ਕੀੜਾ ਆਵੈ"।ਆਸਾ ਮ: ੧) ਅਕਾਲ ਪੁਰਖ ਉਸ ਨੂੰ ਦੋਸੀ ਥਾਪ ਕੇ (ਉਸ ਉੱਤੇ ਨਾਮ ਨੂੰ ਭੁੱਲਣ ਦਾ) ਦੋਸ਼ ਲਾਉਂਦਾ ਹੈ।

**ਨਾਨਕ ਨਿਰਗੁਣ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥**
**ਤੇਹਾ ਕੋਇ ਨ ਸੁਝਈ, ਜਿ ਤਿਸੁ ਗੁਣੁ ਕੋਇ ਕਰੇ ॥੭॥**

**ਪਦ ਅਰਥ —** ਨਿਰਗੁਣਿ–ਗੁਣ–ਹੀਨ ਮਨੁੱਖ ਵਿਚ। ਗੁਣਵੰਤਿਆ–ਗੁਣੀ ਮਨੁੱਖਾਂ ਨੂੰ। ਕਰੇ–ਪੈਦਾ ਕਰਦਾ ਹੈ। ਦੇ–ਦੇਂਦਾ ਹੈ। ਤੇਹਾ–ਇਹੋ ਜਿਹਾ। ਨ ਸੁਝਈ–ਨਹੀਂ ਲੱਭਦਾ। ਜਿ–ਜਿਹੜਾ। ਤਿਸੁ–ਉਸ ਨਿਰਗੁਣ ਨੂੰ ।

**ਅਰਥ :–** ਹੇ ਨਾਨਕ ! ਉਹ ਅਕਾਲ ਪੁਰਖ ਗੁਣ–ਹੀਨ ਮਨੁੱਖ ਵਿੱਚ ਗੁਣ ਪੈਦਾ ਕਰ ਦੇਂਦਾ ਹੈ ਤੇ ਗੁਣੀ ਮਨੁੱਖਾਂ ਨੂੰ ਭੀ ਗੁਣ ਉਹੀ ਬਖ਼ਸ਼ਦਾ ਹੈ। ਇਹੋ ਜਿਹਾ ਕੋਈ ਹੋਰ ਨਹੀਂ ਦਿੱਸਦਾ, ਜੋ ਨਿਰਗੁਣ ਜੀਵ ਨੂੰ ਕੋਈ ਗੁਣ ਦੇ ਸਕਦਾ ਹੋਵੇ। (ਪ੍ਰਭੂ ਦੀ ਮਿਹਰ ਦੀ ਨਜ਼ਰ ਹੀ ਉਸ ਨੂੰ ਉੱਚਾ ਕਰ ਸਕਦੀ ਹੈ, ਲੰਮੀ ਉਮਰ ਤੇ ਜਗਤ ਦੀ ਸ਼ੋਭਾ ਸਹਾਇਤਾ ਨਹੀਂ ਕਰਦੀ)।੭।

**ਭਾਵ :–** ਪ੍ਰਾਣਾਯਾਮ ਦੀ ਸਹਾਇਤਾ ਨਾਲ ਲੰਮੀ ਉਮਰ ਵਧਾਇਆਂ ਜਗਤ ਵਿਚ ਭਾਵੇਂ ਮਨੁੱਖ ਦਾ ਮਾਣ ਆਦਰ ਬਣ ਜਾਏ, ਪਰ ਜੇ ਉਹ ਬੁਲੰਦੀ ਦੇ ਗੁਣ ਤੋਂ ਸੱਖਣਾ ਹੈ, ਤਾਂ ਪ੍ਰਭੂ ਦੀ ਮਿਹਰ ਦਾ ਪਾਤਰ ਨਹੀਂ ਬਣਿਆ। ਪ੍ਰਭੂ ਦੀਆਂ ਨਜ਼ਰਾਂ ਵਿਚ ਤਾਂ ਸਗੋਂ ਉਹ ਨਾਮ–ਹੀਣ ਜੀਵ ਇਕ ਨਿੱਕਾ ਜਿਹਾ ਕੀੜਾ ਹੀ ਹੈ। ਇਹ ਬੰਦਗੀ ਵਾਲਾ ਗੁਣ ਜੀਵ ਨੂੰ ਪ੍ਰਭੂ ਦੀ ਮਿਹਰ ਨਾਲ ਹੀ ਮਿਲ ਸਕਦਾ ਹੈ ।੭।

ਨੋਟ :- ਪਉੜੀ ਨੰ: ੮ ਤੋਂ ੧੧ ਤਕ ਚਾਰੇ ਇਕੋ ਹੀ ਲੜੀ ਵਿਚ ਹਨ, ਇਹਨਾਂ ਦਾ ਸਾਂਝਾ ਭਾਵ ਇਹ ਹੈ ਕਿ ਜਿਨ੍ਹਾਂ ਨੇ ਪ੍ਰਭੂ ਦੀ ਯਾਦ ਵਿਚ ਚਿੱਤ ਜੋੜਿਆ ਹੈ, ਉਹਨਾਂ ਦੇ ਮਨ ਸਦਾ ਖਿੜੇ ਰਹਿੰਦੇ ਹਨ।

**ਸੁਣਿਐ, ਸਿਧ ਪੀਰ ਸੁਰਿ ਨਾਥ ॥**
**ਸੁਣਿਐ, ਧਰਤਿ ਧਵਲ ਆਕਾਸ ॥**
**ਸੁਣਿਐ, ਦੀਪ ਲੋਅ ਪਾਤਾਲ ॥**
**ਸੁਣਿਐ, ਪੋਹਿ ਨ ਸਕੈ ਕਾਲੁ ॥**

**ਨਾਨਕ, ਭਗਤਾ ਸਦਾ ਵਿਗਾਸੁ ॥**
**ਸੁਣਿਐ, ਦੂਖ ਪਾਪ ਕਾ ਨਾਸੁ ॥੮॥**

**ਪਦ ਅਰਥ —** ਸੁਣਿਐ-ਸੁਣਿਆਂ, ਸੁਣਨ ਨਾਲ, ਜੇ ਨਾਮ ਵਿਚ ਸੁਰਤਿ ਜੋੜੀ ਜਾਏ। ਸਿਧ-ਉਹ ਜੋਗੀ ਜਿਨ੍ਹਾਂ ਦੀ ਘਾਲ ਕਮਾਈ ਸਫਲ ਹੋ ਚੁਕੀ ਹੈ। ਸੁਰਿ-ਦੇਵਤੇ। ਧਵਲ-ਬੌਲਦ, ਧਰਤੀ ਦਾ ਆਸਰਾ। ਦੀਪ-ਧਰਤੀ ਦੀ ਵੰਡ ਦੇ ਸਤ ਦੀਪ। ਲੋਅ-ਲੋਕ, ਭਵਣ। ਪੋਹਿ ਨ ਸਕੈ-ਪੋਹ ਨਹੀਂ ਸਕਦਾ, ਡਰਾ ਨਹੀਂ ਸਕਦਾ, ਆਪਣਾ ਪਰਭਾਵ ਨਹੀਂ ਪਾ ਸਕਦਾ। ਵਿਗਾਸੁ-ਖਿੜਾਉ, ਉਮਾਹ, ਖ਼ੁਸ਼ੀ।

**ਅਰਥ:–** ਹੇ ਨਾਨਕ ! (ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਵਾਲੇ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ, (ਕਿਉਂਕਿ) ਉਸ ਦੀ ਸਿਫ਼ਤਿ-ਸਾਲਾਹ ਸੁਣਨ ਕਰ ਕੇ (ਮਨੁੱਖ ਦੇ) ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਇਹ ਨਾਮ ਹਿਰਦੇ ਵਿਚ ਟਿਕਣ ਦੀ ਹੀ ਬਰਕਤਿ ਹੈ ਕਿ (ਸਾਦਾਰਨ ਮਨੁੱਖ) ਸਿੱਧਾਂ, ਪੀਰਾਂ, ਦੇਵਤਿਆਂ ਤੇ ਨਾਥਾਂ ਦੀ ਪਦਵੀ ਪਾ ਲੈਂਦੇ ਹਨ ਤੇ ਉਹਨਾਂ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਧਰਤੀ ਆਕਾਸ਼ ਦਾ ਆਸਰਾ ਉਹ ਪ੍ਰਭੂ ਹੈ, ਜੋ ਸਾਰੇ ਦੀਪਾਂ, ਲੋਕਾਂ, ਪਾਤਾਲਾਂ ਵਿਚ ਵਿਆਪਕ ਹੈ।੮।

**ਭਾਵ :–** ਸਿਫ਼ਤਿ-ਸਾਲਾਹ ਵਿਚ ਜੁੜ ਕੇ ਸਾਧਾਰਨ ਮਨੁੱਖ ਭੀ ਉੱਚੇ ਆਤਮਕ ਮਰਾਤਬੇ ਉਤੇ ਜਾ ਅੱਪੜਦੇ ਹਨ। ਉਹਨਾਂ ਨੂੰ ਪਰਤੱਖ ਜਾਪਦਾ ਹੈ ਕਿ ਪ੍ਰਭੂ ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਵਿਆਪਕ ਹੈ, ਤੇ ਧਰਤੀ ਆਕਾਸ਼ ਦਾ ਆਸਰਾ ਹੈ। ਇਉਂ ਹਰ ਥਾਂ ਪ੍ਰਭੂ ਦਾ ਦੀਦਾਰ ਹੋਇਆਂ ਉਹਨਾਂ ਨੂੰ ਮੌਤ ਦਾ ਡਰ ਭੀ ਪੋਹ ਨਹੀਂ ਸਕਦਾ।੮।

**ਸੁਣਿਐ, ਈਸਰੁ ਬਰਮਾ ਇੰਦੁ ॥**
**ਸੁਣਿਐ, ਮੁਖਿ ਸਾਲਾਹਣ ਮੰਦੁ ॥**
**ਸੁਣਿਐ, ਜੋਗ ਜੁਗਤਿ ਤਨਿ ਭੇਦ ॥**
**ਸੁਣਿਐ, ਸਾਸਤ ਸਿਮ੍ਰਿਤਿ ਵੇਦ ॥**
**ਨਾਨਕ, ਭਗਤਾ ਸਦਾ ਵਿਗਾਸੁ ॥**
**ਸੁਣਿਐ, ਦੂਖ ਪਾਪ ਕਾ ਨਾਸੁ ॥੯॥**

**ਪਦ ਅਰਥ:–** ਈਸਰੁ-ਸ਼ਿਵ। ਇੰਦੁ-ਇੰਦਰ ਦੇਵਤਾ। ਮੁਖਿ-ਮੂੰਹ ਨਾਲ, ਮੂੰਹੋਂ। ਸਾਲਾਹਣ-ਸਿਫ਼ਤ-ਸਾਲਾਹਾਂ, ਰੱਬ ਦੀਆਂ ਵਡਿਆਈਆਂ। ਮੰਦੁ-ਭੈੜਾ ਮਨੁੱਖ। ਜੋਗ ਜੁਗਤਿ-ਜੋਗ ਦੀ ਜੁਗਤੀ, ਜੋਗ ਦੇ ਸਾਧਨ। ਤਨਿ-ਸਰੀਰ ਵਿਚ ਦੇ। ਭੇਦ-ਗੱਲਾਂ।

**ਅਰਥ :–** ਹੇ ਨਾਨਕ ! (ਨਾਮ ਨਾਲ ਪ੍ਰੀਤ ਕਰਨ ਵਾਲੇ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ; (ਕਿਉਂਕਿ) ਰੱਬ ਦੀ ਸਿਫ਼ਤਿ ਸਾਲਾਹ ਸੁਣਨ ਕਰਕੇ (ਮਨੁੱਖ ਦੇ) ਦੁਖਾਂ ਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਅਕਾਲ ਪੁਰਖ ਦੇ ਨਾਮ ਵਿਚ ਸੁਰਤ ਜੋੜਨ ਦਾ ਸਦਕਾ ਸਾਧਾਰਨ ਮਨੁੱਖ ਸ਼ਿਵ, ਬ੍ਰਹਮਾ ਤੇ ਇੰਦਰ ਦੀ ਪਦਵੀ 'ਤੇ ਅੱਪੜ ਜਾਂਦਾ ਹੈ, ਮੰਦਾ ਮਨੁੱਖ ਭੀ ਮੂੰਹੋਂ ਰੱਬ ਦੀਆਂ ਸਿਫ਼ਤਾਂ ਕਰਨ ਲੱਗ ਪੈਂਦਾ ਹੈ, (ਸਾਧਾਰਨ ਬੁੱਧ ਵਾਲੇ ਨੂੰ ਭੀ) ਸਰੀਰ ਵਿਚ ਦੀਆਂ ਗੁੱਝੀਆਂ ਗੱਲਾਂ, (ਭਾਵ, ਅੱਖਾਂ, ਕੰਨ, ਜੀਭ ਆਦਿਕ ਇੰਦਰੀਆਂ ਦੇ ਚਾਲਿਆਂ ਤੇ ਵਿਕਾਰ ਆਦਿਕਾਂ ਵੱਲ ਦੌੜ-ਭੱਜ) ਦੇ ਭੇਦ ਦਾ ਪਤਾ ਲੱਗ ਜਾਂਦਾ ਹੈ, ਪ੍ਰਭੂ-ਮੇਲ ਦੀ ਜੁਗਤੀ ਦੀ ਸਮਝ ਪੈ ਜਾਂਦੀ ਹੈ, ਸ਼ਾਸਤ੍ਰਾਂ ਸਿਮ੍ਰਿਤੀਆਂ ਤੇ ਵੇਦਾਂ ਦੀ ਸਮਝ ਪੈ ਜਾਂਦੀ ਹੈ (ਭਾਵ, ਧਾਰਮਿਕ ਪੁਸਤਕਾਂ ਦਾ ਅਸਲ ਉੱਚਾ ਨਿਸ਼ਾਨਾ ਤਦੋਂ ਸਮਝ ਪੈਂਦਾ ਹੈ ਜਦੋਂ ਅਸੀਂ ਨਾਮ ਵਿਚ ਸੁਰਤ ਜੋੜਦੇ ਹਾਂ, ਨਹੀਂ ਤਾਂ ਨਿਰੇ ਲਫ਼ਜ਼ਾਂ

ਨੂੰ ਹੀ ਪੜ੍ਹ ਛਡਦੇ ਹਾਂ, ਉਸ ਅਸਲੀ ਜਜ਼ਬੇ ਵਿਚ ਨਹੀਂ ਪਹੁੰਚਦੇ ਜਿਸ ਜਜ਼ਬੇ ਵਿਚ ਅਪੜ ਕੇ ਉਹ ਧਾਰਮਿਕ ਪੁਸਤਕਾਂ ਉਚਾਰੀਆਂ ਹੁੰਦੀਆਂ ਹਨ) ।੯।

ਨੋਟ :- ਸੁਣਿਐ ਮੁਖਿ ਸਾਲਾਹਣ ਮੰਦੁ।

ਕਈ ਟੀਕਾਕਾਰ ਸੱਜਣ ਇਸ ਤੁਕ ਦਾ ਇਉਂ ਅਰਥ ਕਰਦੇ ਹਨ :

'ਸੁਣਨ ਕਰਕੇ ਮੰਦੇ ਪੁਰਖ ਭੀ ਮੂੰਹੋਂ ਸਾਲਾਹੇ ਜ਼ਾਦੇ ਹਨ' ਜਾਂ 'ਸੁਣਨ ਦੇ ਨਾਲ ਮੰਦੇ ਆਦਮੀ ਭੀ ਮੁਖੀ ਅਤੇ ਸ਼ਲਾਘਾ-ਯੋਗ ਹੋ ਜਾਂਦੇ ਹਨ।' ਪਰ—

ਗੁਰਬਾਣੀ ਵਿਆਕਰਣ ਅਨੁਸਾਰ ਇਸ ਅਰਥ ਦੇ ਰਾਹ ਵਿਚ ਕਈ ਔਕੜਾਂ ਹਨ। ਲਫ਼ਜ਼ 'ਮੰਦੁ' ਇਕ-ਵਚਨ ਹੈ, ਇਸ ਦਾ ਅਰਥ ਹੈ 'ਮੰਦਾ ਮਨੁੱਖ'। ਲਫ਼ਜ਼ 'ਸਾਲਾਹਣ' ਕ੍ਰਿਆ ਨਹੀਂ ਹੈ। 'ਸਲਾਹੇ ਜਾਂਦੇ ਹਨ' ਵਿਆਕਰਣ ਅਨੁਸਾਰ ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ, ਕਰਮ ਵਾਚ (passive voice) ਹੈ, ਪੁਰਾਣੀ ਪੰਜਾਬੀ ਵਿਚ ਇਸ ਦੇ ਵਾਸਤੇ ਲਫ਼ਜ਼ 'ਸਾਲਾਹੀਅਨਿ' ਹੈ, ਜਿਵੇਂ 'ਪਾਵਹਿ' (active voice) 'ਕਰਤਰੀ ਵਾਚ' ਤੇ 'ਪਾਈਅਹਿ' ਅਤੇ 'ਭਵਾਵਹਿ' ਤੋਂ 'ਭਵਾਈਅਹਿ' ਹੈ, ਜਿਵੇਂ ਪਉੜੀ ਨੰ: ੨ ਵਿਚ :-

**ਹੁਕਮੀ ਉਤਮੁ ਨੀਚ, ਹੁਕਮਿ ਲਿਖਿ ਦੁਖ ਸੁਖ 'ਪਾਈਅਹਿ' ॥**
**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ 'ਭਵਾਈਅਹਿ' ॥**

'ਸਲਾਹੁੰਦੇ ਹਨ' ਕਰਤਰੀ ਵਾਚ (active voice) ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ ਹੈ, ਪੁਰਾਣੀ ਪੰਜਾਬੀ ਵਿਚ ਇਸ ਦੇ ਥਾਂ 'ਸਾਲਾਹਨਿ' ਹੈ। ਇਹ ਫ਼ਰਕ ਭੀ ਚੇਤੇ ਰੱਖਣ ਵਾਲਾ ਹੈ, 'ਣ' ਨਹੀਂ ਹੈ, 'ਨ' ਹੈ ਅਤੇ ਇਸ ਦੇ ਨਾਲ ( ਿ ) ਹੈ, ਜਿਵੇਂ :-

ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ। (ਪ੍ਰਭਾਤੀ ਮ: ੩

ਤੁਧੁ ਸਾਲਾਹਨਿ ਤਿਨੁ ਧਨੁ ਪਲੈ, ਨਾਨਕ ਕਾ ਧਨੁ ਸੋਈ। (ਪ੍ਰਭਾਤੀ ਮ: ੧

ਸਾਲਾਹਨਿ-ਸਲਾਹੁੰਦੇ ਹਨ।

ਸੋ, ਇਸ ਵਿਚਾਰ-ਜੋਗ ਤੁਕ ਵਿਚ ਲਫ਼ਜ਼ 'ਸਾਲਾਹਣੁ' ਦਾ ਅਰਥ 'ਸਲਾਹੁੰਦੇ ਹਨ' ਜਾਂ 'ਸਲਾਹੇ ਜਾਂਦੇ ਹਨ' ਨਹੀਂ ਕੀਤਾ ਜਾ ਸਕਦਾ ।

'ਸਾਲਾਹਣ' 'ਨਾਂਵ' ਪੁਲਿੰਗ ਬਹੁ-ਵਚਨ ਹੈ, ਇਸ ਦਾ ਇਕ-ਵਚਨ 'ਸਾਲਾਹਣ' ਹੈ ਅਤੇ ਇਸ ਦਾ ਅਰਥ ਹੈ 'ਸਿਫ਼ਤਿ', ਜਿਵੇਂ :-

ਸਚੁ ਸਾਲਾਹਣੁ ਵਡਭਾਗੀ ਪਾਇਐ। (ਮਾਝ ਮ: ੫

ਸਿਫਤਿ ਸਲਾਹਣੁ ਛਡਿ ਕੈ, ਕਰੰਗੀ ਲਗਾ ਹੰਸੁ ।੨।੧੬। (ਮ: ੧ ਸੂਹੀ ਕੀ ਵਾਰ

**ਪਉੜੀ ਦਾ ਭਾਵ:-** ਜਿਉਂ ਜਿਉਂ ਸੁਰਤ ਨਾਮ ਵਿਚ ਜੁੜਦੀ ਹੈ ਜੋ ਮਨੁੱਖ ਪਹਿਲਾਂ ਵਿਕਾਰੀ ਸੀ, ਉਹ ਭੀ ਵਿਕਾਰ ਛੱਡ ਕੇ ਸਿਫ਼ਤਿ-ਸਾਲਾਹ ਕਰਨ ਵਾਲਾ ਸੁਭਾਉ ਪਕਾਅ ਲੈਂਦਾਂ ਹੈ। ਇਸ ਤਰ੍ਹਾਂ ਇਹ ਸਮਝ ਆਉਂਦੀ ਹੈ ਕਿ ਕੁਰਾਹੇ ਪਏ ਹੋਏ ਗਿਆਨ-ਇੰਦਰੇ ਕਿਵੇਂ ਪ੍ਰਭੂ ਨਾਲੋਂ ਵਿੱਥ ਕਰਾਈ ਜਾਂਦੇ ਹਨ, ਤੇ ਇਸ ਵਿੱਥ ਨੂੰ ਮਿਟਾਣ ਦਾ ਕਿਹੜਾ ਤਰੀਕਾ ਹੈ। ਨਾਮ ਵਿਚ ਸੁਰਤਿ ਜੁੜਿਆਂ ਹੀ ਧਰਮ-ਪੁਸਤਕਾਂ ਦਾ ਗਿਆਨ ਮਨੁੱਖ ਦੇ

ਮਨ ਵਿਚ ਖੁਲ੍ਹਦਾ ਹੈ।੯।

**ਸੁਣਿਐ, ਸਤੁ ਸੰਤੋਖੁ ਗਿਆਨੁ ॥**
**ਸੁਣਿਐ, ਅਠਸਠਿ ਕਾ ਇਸਨਾਨੁ ॥**
**ਸੁਣਿਐ, ਪੜਿ ਪੜਿ ਪਾਵਹਿ ਮਾਨੁ ॥**
**ਸੁਣਿਐ, ਲਾਗੈ ਸਹਜਿ ਧਿਆਨੁ ॥**
**ਨਾਨਕ, ਭਗਤਾ ਸਦਾ ਵਿਗਾਸੁ ॥**
**ਸੁਣਿਐ, ਦੂਖ ਪਾਪ ਕਾ ਨਾਸੁ ॥੧੦॥**

**ਪਦ ਅਰਥ —** ਸਤੁ ਸੰਤੋਖੁ-ਦਾਨ ਤੇ ਸੰਤੋਖ।

ਸਤੁ-ਇਸ ਲਫ਼ਜ਼ ਦੇ ਤਿੰਨ ਵੱਖੋ-ਵੱਖਰੇ ਰੂਪ ਮਿਲਦੇ ਹਨ :- 'ਸਤਿ, ਸਤੁ, ਸਤ'। ਇਹਨਾਂ ਦੇ ਅਰਥ ਸਮਝਣ ਲਈ ਹੇਠ ਲਿਖੇ ਪ੍ਰਮਾਣ ਗਹੁ ਨਾਲ ਪੜ੍ਹੋ :-

(ੳ) ਸਤੁ ਸੰਤੋਖੁ ਹੋਵੈ ਅਰਦਾਸਿ । ਤਾ ਸੁਣਿ ਸਦਿ ਬਹਾਲੇ ਪਾਸਿ ।੧। (ਰਾਮਕਲੀ ਮਹਲਾ ੧)

(ਅ) ਜਤੁ ਸਤੁ ਸੰਜਮੁ ਸਚੁ ਸੁਚੀਤੁ । ਨਾਨਕ ਜੋਗੀ ਤ੍ਰਿਭਵਨ ਮੀਤੁ ।੮।੨। (ਰਾਮਕਲੀ ਮਹਲਾ ੧)

(ੲ) ਸਤੀਆ ਮਨਿ ਸੰਤੋਖੁ ਉਪਜੈ, ਦੇਣੈ ਕੈ ਵੀਚਾਰਿ । (ਆਸਾ ਦੀ ਵਾਰ ਮਹਲਾ ੧, ਪਉੜੀ ੬)

(ਸ) ਗੁਰ ਕਾ ਸਬਦੁ ਕਰਿ ਦੀਪਕੋ, ਇਹ ਸਤ ਕੀ ਸੇਜ ਬਿਛਾਇ ਰੀ ।੩।੧੬।੧੧੮। (ਆਸਾ ਮਹਲਾ ੧)

(ਹ) ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ । (ਮਾਝ ਕੀ ਵਾਰ, ਸ਼ਲੋਕ ਮਹਲਾ ੨, ਪਉੜੀ ੧੮)

ਇਹਨਾਂ ਉਪਰਲੇ ਪ੍ਰਮਾਣਾਂ ਦੇ ਅੰਕ ਨੰ: (ੳ) ਵਿਚ ਸ਼ਬਦ 'ਸਤੁ' ਸ਼ਬਦ 'ਸੰਤੋਖੁ' ਦੇ ਨਾਲ ਵਰਤਿਆ ਗਿਆ ਹੈ। ਅੰਕ ਨੰ: (ਅ) ਵਿਚ 'ਸਤੁ' ਸ਼ਬਦ 'ਜਤੁ' ਨਾਲ ਆਇਆ ਹੈ। ਅੰਕ ਨੰ: (ਹ) ਵਿਚ 'ਸਤੁ' (ਸਤੀ) ਸੰਸਕ੍ਰਿਤ ਦਾ 'ਸਪਤ' ਹੈ, ਜਿਸ ਦਾ ਅਰਥ ਹੈ 'ਸੱਤ ਦੀ ਗਿਣਤੀ'।

ਸ਼ਬਦ 'ਸਤੁ' ਸੰਸਕ੍ਰਿਤ ਦੇ ਧਾਤੂ 'ਅਸ' ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਹੱਥੋਂ ਛੱਡਣਾ'। ਸੋ 'ਸਤੁ' ਦਾ ਅਰਥ ਹੈ ਦਾਨੁ। ਅੰਕ ਨੰ: (ੲ) ਵਿਚ ਆਸਾ ਦੀ ਵਾਰ ਵਾਲੇ ਪ੍ਰਮਾਣ ਤੋਂ ਸਾਫ਼ ਪਰਗਟ ਹੋ ਜਾਂਦਾ ਹੈ, ਜਿੱਥੇ 'ਸਤੀਆ' ਦਾ ਅਰਥ ਹੈ 'ਦਾਨੀ ਮਨੁੱਖਾਂ' । "ਸਤੀ ਦੇਇ ਸੰਤੋਖੀ ਖਾਇ" ਆਮ ਪਰਚਲਤ ਤੁਕ ਹੈ, ਜਿਸ ਵਿਚ 'ਸਤੀਆ' ਦਾ ਅਰਥ ਹੈ "ਦਾਨੀ"। 'ਦਾਨੀ' ਤੇ 'ਸੰਤੋਖੀ' ਦਾ ਆਪੋ ਵਿਚ ਬਹੁਤ ਡੂੰਘਾ ਸੰਬੰਧ ਹੈ। 'ਦਾਨੀ' ਉਹੀ ਹੋ ਸਕਦਾ ਹੈ ਜੋ 'ਸੰਤੋਖੀ' ਭੀ ਹੈ, ਨਹੀਂ ਤਾਂ ਜੋ ਆਪ ਤ੍ਰਿਸ਼ਨਾ ਦਾ ਮਾਰਿਆ ਹੋਇਆ ਹੋਵੇ, ਉਹ ਆਪਣੇ ਹੱਥੋਂ ਕਿਸੇ ਹੋਰ ਨੂੰ ਕੀਹ ਦੇ ਸਕਦਾ ਹੈ? ਗੁਰੂ ਸਾਹਿਬ ਇਹਨਾਂ ਦੋਹਾਂ ਗੁਣਾਂ ਨੂੰ ਬਹੁਤ ਥਾਈਂ ਇਕੱਠਾ ਵਰਤਦੇ ਜਨ। ਸੋ, ਅੰਕ ਨੰ: (ੳ) ਵਿਚ 'ਸਤੁ' ਦਾ ਅਰਥ ਹੈ "ਦਾਨ ,ਦਾਨ ਕਰਨ ਦਾ ਸੁਭਾਉ"।

ਸ਼ਬਦ 'ਸਤੁ' ਦਾ ਦੂਜਾ ਅਰਥ ਹੈ "ਸੁੱਚਾ ਆਚਰਨ, ਪਤਿਬ੍ਰਤਾ ਧਰਮ, ਇਸਤ੍ਰੀ-ਬ੍ਰਤ ਧਰਮ"। ਇਸ ਅਰਥ ਵਿਚ ਇਸ ਸ਼ਬਦ ਦਾ ਸੰਬੰਧ ਸ਼ਬਦ 'ਜਤੁ' ਨਾਲ ਚੰਗਾ ਢੁਕਦਾ ਹੈ। ਸੋ ਅੰਕ ਨੰ: (ਅ) ਵਿਚ 'ਸਤੁ' ਦਾ ਅਰਥ ਹੈ 'ਸੁੱਚਾ ਆਚਰਨ'।

ਅੰਕ ਨੰ: (ੲ) ਵਿਚ 'ਸਤੁ' ਦਾ ਅਰਥ ਹੈ 'ਦਾਨ'। ਅੰਕ ਨੰ: (ਸ) ਵਿਚ 'ਸਤੁ' ਦਾ ਅਰਥ ਫਿਰ 'ਸੁੱਚਾ ਆਚਰਨ' ਹੈ।

ਸ਼ਬਦ 'ਸਤਿ' ਭੀ ਸੰਸਕ੍ਰਿਤ ਦੇ ਧਾਤੂ 'ਅਸ' ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਹੋਣਾ'। ਸੋ 'ਸਤਿ' ਦਾ ਅਰਥ ਹੈ "ਹੋਂਦ ਵਾਲਾ, ਸੱਚ"।

ਜਪੁਜੀ ਸਾਹਿਬ ਵਿਚ 'ਸਤਿ' ਅਤੇ 'ਸਤੁ' ਵਾਲੀਆਂ ਹੇਠ-ਲਿਖੀਆਂ ਤੁਕਾਂ ਹਨ:-

(੧) 'ਸਤਿਨਾਮੁ' (ਮੂਲ ਮੰਤਰ ਵਿਚ)

(੨) ਸੁਣਿਐ, ਸਤੁ ਸੰਤੋਖੁ ਗਿਆਨੁ । (ਪਉੜੀ ੧੦)

(੩) ਅਸੰਖ ਸਤੀ ਅਸੰਖ ਦਾਤਾਰ । (ਪਉੜੀ ੧੭)

(੪) ਸਤਿ ਸੁਹਾਣੁ ਸਦਾ ਮਨਿ ਚਾਉ । (ਪਉੜੀ ੨੧)

(੫) ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ।੨੭।

ਅਠਸਠਿ-ਅਠਾਹਠ ਤੀਰਥ। ਪੜਿ ਪੜਿ-ਵਿੱਦਿਆ ਪੜ੍ਹ ਕੇ। ਪਾਵਹਿ-ਪਾਂਦੇ ਹਨ। ਸਹਜਿ-ਸਹਜ ਅਵਸਥਾ ਵਿਚ। ਸਹਜ-(ਸਹਜ) ਸਹ-ਸਾਥ, ਨਾਲ ਜ-ਜਨਮਿਆ, ਪੈਦਾ ਹੋਇਆ, ਉਹ ਸੁਭਾਉ ਜੋ ਸ਼ੁੱਧ-ਸਰੂਪ ਆਤਮਾ ਦੇ ਨਾਲ ਜਨਮਿਆ ਹੈ, ਸ਼ੁੱਧ-ਸਰੂਪ ਆਤਮਾ ਦਾ ਆਪਣਾ ਅਸਲੀ ਧਰਮ, ਮਾਇਆ ਦੇ ਤਿੰਨਾਂ ਗੁਣਾਂ ਤੋਂ ਲੰਘ ਕੇ ਉਪਰ ਦੀ ਅਵਸਥਾ, ਤੁਰੀਆ ਅਵਸਥਾ, ਸ਼ਾਂਤੀ , ਅਡੋਲਤਾ। ਧਿਆਨੁ-ਸੁਰਤ, ਬ੍ਰਿਤੀ। ਗਿਆਨੁ-ਸਾਰੇ ਜਗਤ ਨੂੰ ਪ੍ਰਭੂ-ਪਿਤਾ ਦਾ ਇਕ ਟੱਬਰ ਸਮਝਣ ਦੀ ਸੂਝ, ਪਰਮਾਤਮਾ ਨਾਲ ਜਾਣ-ਪਛਾਣ।

**ਅਰਥ:-** ਹੇ ਨਾਨਕ ! (ਅਕਾਲ ਪੁਰਖ ਦੇ ਨਾਮ ਵਿਚ ਸੁਰਤ ਜੋੜਨ ਵਾਲੇ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ, (ਕਿਉਂਕਿ) ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਸੁਣਨ ਨਾਲ (ਮਨੁੱਖ ਦੇ) ਦੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਰੱਬ ਦੇ ਨਾਮ ਵਿਚ ਜੁੜਨ ਨਾਲ (ਹਿਰਦੇ ਵਿਚ) ਦਾਨ (ਦੇਣ ਦਾ ਸੁਭਾਉ), ਸੰਤੋਖ ਤੇ ਪ੍ਰਕਾਸ਼ ਪਰਗਟ ਹੋ ਜਾਂਦਾ ਹੈ, ਮਾਨੋ, ਅਠਾਹਠ ਤੀਰਥਾਂ ਦਾ ਇਸ਼ਨਾਨ (ਹੀ) ਹੋ ਜਾਂਦਾ ਹੈ (ਭਾਵ, ਅਠਾਰਠ ਤੀਰਥਾਂ ਦੇ ਇਸ਼ਨਾਨ ਨਾਮ ਜਪਣ ਦੇ ਵਿਚ ਹੀ ਆ ਜਾਂਦੇ ਹਨ)। ਜੋ ਸਤਕਾਰ (ਮਨੁੱਖ ਵਿੱਦਿਆ) ਪੜ੍ਹ ਕੇ ਪਾਂਦੇ ਹਨ ਉਹ ਭਗਤ ਜਨਾਂ ਨੂੰ ਅਕਾਲ ਪੁਰਖ ਦੇ ਨਾਮ ਵਿਚ ਜੁੜ ਕੇ ਹੀ ਮਿਲ ਜਾਂਦਾ ਹੈ। ਨਾਮ ਸੁਣਨ ਦਾ ਸਦਕਾ ਅਡੋਲਤਾ ਵਿਚ ਚਿੱਤ ਦੀ ਬ੍ਰਿਤੀ ਟਿਕ ਜਾਂਦੀ ਹੈ ।੧੦।

**ਭਾਵ:-** ਨਾਮ ਵਿਚ ਸੁਰਤ ਜੋੜਿਆਂ ਹੀ ਮਨ ਵਿਸ਼ਾਲ ਹੁੰਦਾ ਹੈ, ਲੋੜਵੰਦਿਆਂ ਦੀ ਸੇਵਾ ਤੇ ਸੰਤੋਖ ਵਾਲਾ ਜੀਵਨ ਬਣਦਾ ਹੈ। ਨਾਮ ਵਿਚ ਚੁੱਭੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ। ਜਗਤ ਦੇ ਕਿਸੇ ਮਾਣ-ਆਦਰ ਦੀ ਪਰਵਾਹ ਨਹੀਂ ਰਹਿ ਜਾਂਦੀ, ਮਨ ਸਹਜਿ ਅਵਸਥਾ ਵਿਚ, ਅਡੋਲਤਾ ਵਿਚ, ਮਗਨ ਰਹਿੰਦਾ ਹੈ।੧੦।

**ਸੁਣਿਐ, ਸਰਾ ਗੁਣਾ ਕੇ ਗਾਹ ॥**
**ਸੁਣਿਐ, ਸੇਖ ਪੀਰ ਪਾਤਿਸਾਹ ॥**
**ਸੁਣਿਐ, ਅੰਧੇ ਪਾਵਹਿ ਰਾਹੁ ॥**
**ਸੁਣਿਐ, ਹਾਥ ਹੋਵੈ ਅਸਗਾਹੁ ॥**

**ਨਾਨਕ, ਭਗਤਾ ਸਦਾ ਵਿਗਾਸ ॥**
**ਸੁਣਿਐ, ਦੁਖ ਪਾਪ ਕਾ ਨਾਸੁ ॥੧੧॥**

**ਪਦ ਅਰਥ:–** ਸਰਾ ਗੁਣਾ ਕੇ-ਗੁਣਾਂ ਦੇ ਸਰੋਵਰਾਂ ਦੇ, ਬੇਅੰਤ ਗੁਣਾਂ ਦੇ। ਗਾਹ-ਗਾਹੁਣ ਵਾਲੇ, ਸੂਝ ਵਾਲੇ, ਵਾਕਫ਼ੀ ਵਾਲੇ। ਰਾਹੁ-ਰਸਤਾ। ਅਸਗਾਹੁ-ਡੂੰਘਾ ਸਮੁੰਦਰ, ਸੰਸਾਰ। ਹਾਥ-ਸ਼ਬਦ 'ਹਾਥ' ਇਸਤ੍ਰੀ-ਲਿੰਗ ਹੈ, ਇਸ ਵਾਸਤੇ ਇਕ-ਵਚਨ ਵਿਚ ਭੀ ਇਸ ਦੇ ਅੰਤ ਵਿਚ (ੁ ) ਨਹੀਂ ਹੈ। ਇਸ ਦਾ ਅਰਥ ਹੈ 'ਡੂੰਘਿਆਈ ਦੀ ਸਮਝ'। ਪਰ ਜਦੋਂ ਇਹ ਪੁਲਿੰਗ ਹੋਵੇ ਤਦੋਂ ਇਸ ਦਾ ਅਰਥ ਹੈ ਮਨੁੱਖ ਦਾ ਅੰਗ 'ਹੱਥ'। ਜਿਵੇਂ :-

(੧) ਹਾਥੁ ਪਸਾਰਿ ਸਕੈ ਕੋ ਜਨ ਕਉ, ਬੋਲਿ ਨ ਸਕੈ ਅੰਦਾਜਾ ।੧। (ਬਿਲਾਵਲ ਕਬੀਰ ਜੀ)

ਬਹੁ-ਵਚਨ 'ਹਾਥ' ਦਾ ਰੂਪ ਇਸਤ੍ਰੀ-ਲਿੰਗ 'ਹਾਥ' ਵਾਲਾ ਹੀ ਹੈ, ਜਿਵੇਂ :

ਹਾਥ ਦੇਇ ਰਾਖੇ ਪਰਮੇਸਰਿ, ਸਗਲਾ ਦੁਰਤੁ ਮਿਟਾਇਆ ।੧।੭।੧੬। (ਗੂਜਰੀ ਮਹਲਾਂ ੫)

ਹਾਥ ਹੋਵੈ-ਹਾਥ ਹੋ ਜਾਂਦੀ ਹੈ, ਡੂੰਘਿਆਈ ਦਾ ਪਤਾ ਲੱਗ ਜਾਂਦਾ ਹੈ, ਅਸਲੀਅਤ ਦੀ ਸਮਝ ਪੈ ਜਾਂਦੀ ਹੈ।੧੧।

**ਅਰਥ :–** ਹੇ ਨਾਨਕ ! (ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਵਾਲੇ) ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ, (ਕਿਉਂਕਿ) ਅਕਾਲ ਪੁਰਖ ਦਾ ਨਾਮ ਸੁਣਨ ਨਾਲ (ਮਨੁੱਖ ਦੇ) ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਨਾਲ (ਸਾਧਾਰਨ ਮਨੁੱਖ) ਬੇਅੰਤ ਗੁਣਾਂ ਦੀ ਸੂਝ ਵਾਲੇ ਹੋ ਜਾਂਦੇ ਹਨ, ਸ਼ੇਖ ਪੀਰ ਤੇ ਪਾਤਿਸ਼ਾਹਾਂ ਦੀ ਪਦਵੀ ਪਾ ਲੈਂਦੇ ਹਨ। ਇਹ ਨਾਮ ਸੁਣਨ ਦੀ ਹੀ ਬਰਕਤਿ ਹੈ ਕਿ ਅੰਨ੍ਹੇ ਗਿਆਨ-ਹੀਣ ਮਨੁੱਖ ਭੀ (ਅਕਾਲ ਪੁਰਖ ਨੂੰ ਮਿਲਣ ਦਾ) ਰਾਹ ਲੱਭ ਲੈਂਦੇ ਹਨ। ਅਕਾਲ ਪੁਰਖ ਦੇ ਨਾਮ ਵਿਚ ਜੁੜਨ ਦਾ ਸਦਕਾ ਇਸ ਡੂੰਘੇ ਸੰਸਾਰ-ਸਮੁੰਦਰ ਦੀ ਅਸਲੀਅਤ ਸਮਝ ਵਿਚ ਆ ਜਾਂਦੀ ਹੈ।੧੧।

**ਭਾਵ:–** ਜਿਉਂ ਜਿਉਂ ਸੁਰਤਿ ਨਾਮ ਵਿੱਚ ਜੁੜਦੀ ਹੈ, ਮਨੁੱਖ ਰੱਬੀ ਗੁਣਾਂ ਦੇ ਸਮੁੰਦਰ ਵਿੱਚ ਚੁੱਭੀ ਲਾਂਦਾ ਹੈ। ਸੰਸਾਰ ਅਥਾਹ ਸਮੁੰਦਰ ਹੈ, ਜਿਥੇ ਰੱਬ ਨਾਲੋਂ ਵਿਛੜਿਆ ਹੋਇਆ ਜੀਵ ਅੰਨ੍ਹਿਆਂ ਵਾਂਗ ਹੱਥ ਪੈਰ ਮਾਰਦਾ ਹੈ। ਪਰ ਨਾਮ ਵਿੱਚ ਜੁੜਿਆ ਜੀਵ ਜੀਵਨ ਦਾ ਸਹੀ ਰਾਹ ਲੱਭ ਲੈਂਦਾ ਹੈ ।੧੧।

ਨੋਟ :- ਨੰਬਰ ੧੨ ਤੋਂ ੧੫ ਤਕ ਚਾਰ ਪਉੜੀਆਂ ਦਾ ਮਜ਼ਮੂਨ ਇਕੋ ਲੜੀ ਦਾ ਹੈ।

**ਮੰਨੇ ਕੀ ਗਤਿ, ਕਹੀ ਨ ਜਾਇ ॥**
**ਜੇ ਕੋ ਕਹੈ, ਪਿਛੈ ਪਛੁਤਾਇ ॥**
**ਕਾਗਦਿ, ਕਲਮ ਨ ਲਿਖਣਹਾਰੁ ॥**
**ਮੰਨੇ ਕਾ, ਬਹਿ ਕਰਨਿ ਵੀਚਾਰੁ ॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥**

**ਪਦ ਅਰਥ —** ਮੰਨੇ ਕੀ-ਮੰਨਣ ਵਾਲੇ ਦੀ, ਪਤੀਜੇ ਹੋਏ ਦੀ, ਯਕੀਨ ਕਰ ਲੈਣ ਵਾਲੇ ਦੀ। ਗਤਿ-ਹਾਲਤ, ਅਵਸਥਾ। ਕਹੈ-ਦੱਸੇ, ਬਿਆਨ ਕਰੇ। ਮੰਨੇ ਕਾ ਵੀਚਾਰੁ-ਸ਼ਰਧਾ ਧਾਰਨ ਵਾਲੇ ਦੀ ਵਡਿਆਈ ਦੀ ਵੀਚਾਰ। ਬਹਿ ਕਰਨਿ-ਬੈਠ ਕੇ ਕਰਦੇ ਹਨ। ਐਸਾ-ਅਜਿਹਾ, ਇੱਡਾ ਉੱਚਾ। ਹੋਇ-ਹੈ। ਮੰਨਿ-ਸ਼ਰਧਾ ਧਾਰ ਕੇ, ਲਗਨ

ਲਾ ਕੇ। ਮੰਨਿ ਜਾਣੈ-ਸ਼ਰਧਾ ਰੱਖ ਕੇ ਵੇਖੇ, ਮੰਨ ਕੇ ਵੇਖੇ। ਮਨਿ-ਮਨ ਵਿਚ। ਕਾਗਦਿ-ਕਾਗ਼ਜ਼ ਉੱਤੇ। ਕਲਮ-ਕਲਮ (ਨਾਲ)।

**ਅਰਥ :-** ਉਸ ਮਨੁੱਖ ਦੀ (ਉੱਚੀ) ਆਤਮਕ ਅਵਸਥਾ ਦੱਸੀ ਨਹੀਂ ਜਾ ਸਕਦੀ, ਜਿਸ ਨੇ (ਅਕਾਲ ਪੁਰਖ ਦੇ ਨਾਮ ਨੂੰ) ਮੰਨ ਲਿਆ ਹੈ, (ਭਾਵ, ਜਿਸ ਦੀ ਲਗਨ ਨਾਮ ਵਿਚ ਲੱਗ ਗਈ ਹੈ)। ਜੇ ਕੋਈ ਮਨੁੱਖ ਬਿਆਨ ਕਰੇ ਭੀ, ਤਾਂ ਉਹ ਪਿਛੋਂ ਪਛਤਾਉਂਦਾ ਹੈ (ਕਿ ਮੈਂ ਹੋਛਾ ਜਤਨ ਕੀਤਾ ਹੈ)। (ਮਨੁੱਖ) ਰਲ ਕੇ (ਨਾਮ ਵਿਚ) ਪਤੀਜੇ ਹੋਏ ਦੀ ਆਤਮਕ ਅਵਸਥਾ ਦਾ ਅੰਦਾਜ਼ਾ ਲਾਂਦੇ ਹਨ, ਪਰ ਕਾਗਜ਼ ਉੱਤੇ ਕਲਮ ਨਾਲ ਕੋਈ ਮਨੁੱਖ ਲਿਖਣ ਦੇ ਸਮਰੱਥ ਨਹੀਂ ਹੈ। ਅਕਾਲ ਪੁਰਖ ਦਾ ਨਾਮ ਬਹੁਤ (ਉੱਚਾ) ਹੈ ਤੇ ਮਾਇਆ ਦੇ ਪਰਭਾਵ ਤੋਂ ਪਰੇ ਹੈ, (ਇਸ ਵਿਚ ਜੁੜਨ ਵਾਲਾ ਭੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿੱਚ ਆਉਂਦੀ ਹੈ) ਜੇ ਕੋਈ ਮਨੁੱਖ ਆਪਣੇ ਅੰਦਰ ਲਗਨ ਲਾ ਕੇ ਵੇਖੇ ।੧੨।

**ਭਾਵ :-** ਪ੍ਰਭੂ ਮਾਇਆ ਦੇ ਪਰਭਾਵ ਤੋਂ ਬੇਅੰਤ ਉੱਚਾ ਹੈ। ਉਸ ਦੇ ਨਾਮ ਵਿਚ ਸੁਰਤ ਜੋੜ ਜੋੜ ਕੇ ਜਿਸ ਮਨੁੱਖ ਦੇ ਮਨ ਵਿਚ ਉਸ ਦੀ ਲਗਨ ਲੱਗ ਜਾਂਦੀ ਹੈ, ਉਸ ਦੀ ਭੀ ਆਤਮਾ ਮਾਇਆ ਦੀ ਮਾਰ ਤੋਂ ਉਤਾਂਹ ਹੋ ਜਾਂਦੀ ਹੈ।

ਜਿਸ ਮਨੁੱਖ ਦੀ ਪ੍ਰਭੂ ਨਾਲ ਲਗਨ ਲੱਗ ਜਾਏ, ਉਸ ਦੀ ਆਤਮਕ ਉੱਚਤਾ ਨਾਹ ਕੋਈ ਬਿਆਨ ਕਰ ਸਕਦਾ ਹੈ ਨਾਹ ਕੋਈ ਲਿਖ ਸਕਦਾ ਹੈ ।੧੨।

**ਮੰਨੈ, ਸੁਰਤਿ ਹੋਵੈ ਮਨਿ ਬੁਧਿ ॥**
**ਮੰਨੈ, ਸਗਲ ਭਵਣ ਕੀ ਸੁਧਿ ॥**
**ਮੰਨੈ, ਮੁਹਿ ਚੋਟਾ ਨਾ ਖਾਇ ॥**
**ਮੰਨੈ, ਜਮ ਕੈ ਸਾਥਿ ਨ ਜਾਇ ॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

**ਪਦ ਅਰਥ —** ਮੰਨੈ-ਮੰਨਣ ਕਰਕੇ, ਜੇ ਮੰਨ ਲਈਏ, ਜੇ ਮਨ ਪਤੀਜ ਜਾਏ, ਜੇ ਪ੍ਰਭੂ ਦੇ ਨਾਮ ਵਿਚ ਲਗਨ ਲੱਗ ਜਾਏ। ਸੁਰਤਿ ਹੋਵੈ-(ਉੱਚੀ) ਸੁਰਤ ਹੋ ਜਾਂਦੀ ਹੈ। ਮਨਿ-ਮਨ ਵਿਚ। ਬੁਧਿ-ਜਾਗ੍ਰਤ। ਸੁਧਿ-ਖ਼ਬਰ, ਸੋਝੀ। ਮੁਹਿ-ਮੂੰਹ ਉੱਤੇ। ਚੋਟਾ-ਸੱਟਾਂ। ਜਮ ਕੈ ਸਾਥਿ-ਜਮਾਂ ਦੇ ਨਾਲ ।੧੩।

**ਅਰਥ :-** ਜੇ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਨਾਮ ਦੀ ਲਗਨ ਲੱਗ ਜਾਏ, ਤਾਂ ਉਸ ਦੀ ਸੁਰਤਿ ਉੱਚੀ ਹੋ ਜਾਂਦੀ ਹੈ, ਉਸ ਦੇ ਮਨ ਵਿਚ ਜਾਗ੍ਰਤ ਆ ਜਾਂਦੀ ਹੈ, (ਭਾਵ, ਮਾਇਆ ਵਿਚ ਸੁੱਤਾ ਮਨ ਜਾਗ ਪੈਂਦਾ ਹੈ) ਸਾਰੇ ਭਵਨਾਂ ਦੀ ਉਸ ਨੂੰ ਸੋਝੀ ਹੋ ਜਾਂਦੀ ਹੈ (ਕਿ ਹਰ ਥਾਂ ਪ੍ਰਭੂ ਵਿਆਪਕ ਹੈ) ਉਹ ਮਨੁੱਖ (ਸੰਸਾਰ ਦੇ ਵਿਕਾਰਾਂ ਦੀਆਂ) ਸੱਟਾਂ ਮੂੰਹ ਉੱਤੇ ਨਹੀਂ ਖਾਦਾ (ਭਾਵ, ਸੰਸਾਰਕ ਵਿਕਾਰ ਉਸ ਉੱਤੇ ਦਬਾ ਨਹੀਂ ਪਾ ਸਕਦੇ), ਅਤੇ ਜਮਾਂ ਨਾਲ ਉਸ ਨੂੰ ਵਾਹ ਨਹੀਂ ਪੈਂਦਾ (ਭਾਵ, ਉਹ ਜਨਮ ਮਰਨ ਦੇ ਗੇੜ ਵਿਚੋਂ ਬਚ ਜਾਂਦਾ ਹੈ) । ਅਕਾਲ ਪੁਰਖ ਦਾ ਨਾਮ, ਜੋ ਮਾਇਆ ਦੇ ਪਰਭਾਵ ਤੋਂ ਪਰੇ ਹੈ, ਇੱਡਾ (ਉੱਚਾ) ਹੈ (ਕਿ ਇਸ ਵਿਚ ਜੁੜਨ ਵਾਲਾ ਭੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ), ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰ ਲਏ ।੧੩।

**ਭਾਵ-** ਪ੍ਰਭੂ-ਚਰਨਾਂ ਦੀ ਪ੍ਰੀਤ ਮਨੁੱਖ ਦੇ ਮਨ ਵਿਚ ਚਾਨਣ ਕਰ ਦੇਂਦੀ ਹੈ, ਸਾਰੇ ਸੰਸਾਰ ਵਿਚ ਉਸ ਨੂੰ

ਪਰਮਾਤਮਾ ਹੀ ਦਿੱਸਦਾ ਹੈ। ਉਸ ਨੂੰ ਵਿਕਾਰਾਂ ਦੀਆਂ ਚੋਟਾਂ ਨਹੀਂ ਵੱਜਦੀਆਂ ਤੇ ਨਾ ਹੀ ਉਸ ਨੂੰ ਮੌਤ ਡਰਾ ਸਕਦੀ ਹੈ ।੧੩।

**ਮੰਨੈ, ਮਾਰਗਿ ਠਾਕ ਨ ਪਾਇ ॥**
**ਮੰਨੈ, ਪਤਿ ਸਿਉ ਪਰਗਟੁ ਜਾਇ ॥**
**ਮੰਨੈ, ਮਗੁ ਨ ਚਲੈ ਪੰਥੁ ॥**
**ਮੰਨੈ, ਧਰਮ ਸੇਤੀ ਸਨਬੰਧੁ ॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥**

**ਪਦ ਅਰਥ —** ਮਾਰਗਿ-ਮਾਰਗ ਵਿਚ, ਰਾਹ ਵਿਚ । ਠਾਕ-ਰੋਕ । ਠਾਕ ਨ ਪਾਇ-ਰੋਕ ਨਹੀਂ ਪੈਂਦੀ । ਪਤਿ ਸਿਉ-ਇੱਜ਼ਤ ਨਾਲ । ਪਰਗਟੁ-ਪਰਸਿੱਧ ਹੋ ਕੇ ।

ਮਗੁ ਪੰਥੁ :

(ਪ੍ਰ:) ਸ਼ਬਦ 'ਮਗੁ' ਤੇ 'ਪੰਥੁ' ਦੇ ਅੰਤ ਵਿਚ ( ੁ ) ਕਿਉਂ ਹੈ ?

(ਉ:) ਸਾਧਾਰਨ ਨੀਯਮ ਅਨੁਸਾਰ ਤਾਂ ਇੱਥੇ ( ਿ ) ਹੀ ਚਾਹੀਦੀ ਹੈ, ਪਰ ਸੰਸਕ੍ਰਿਤ ਵਿਚ ਇਕ ਨੀਯਮ ਆਮ ਪਰਚਲਤ ਸੀ ਕਿ ਜੇ 'ਲੰਮੇ ਸਮੇ' ਜਾਂ ਲੰਮੇ ਪੈਂਡੇ' ਦਾ ਜ਼ਿਕਰ ਹੋਵੇ, ਤਾਂ ਅਧਿਕਰਣ ਕਾਰਕ ਦੇ ਥਾਂ ਕਰਮ ਕਾਰਕ ਵਰਤਿਆ ਜਾਂਦਾ ਸੀ । ਉਹੀ ਨੀਯਮ ਪ੍ਰਾਕ੍ਰਿਤ ਦੀ ਰਾਹੀਂ ਥੋੜ੍ਹਾ ਥੋੜ੍ਹਾ ਪੁਰਾਣੀ ਪੰਜਾਬੀ ਵਿਚ ਵਰਤਿਆ ਗਿਆ ਹੈ; ਜਿਵੇਂ :-

(੧) ਗਾਵਨਿ ਤੁਧ ਨੋ ਪੰਡਿਤ ਪੜਨਿ ਰਖੀਸਰ, 'ਜੁਗੁ ਜੁਗੁ' ਵੇਦਾ ਨਾਲੇ । (ਪਉੜੀ ੨੦)

(੨) ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ ।

(੩) ਸਾਵਣਿ ਵਰਸੁ ਅੰਮ੍ਰਿਤਿ 'ਜਗੁ' ਛਾਇਆ ਜੀਉ । (ਗਉੜੀ ਮਾਝ ਮ: ੪)

(੪) ਬਾਵੈ 'ਮਾਰਗੁ' ਟੇਢਾ ਚਲਣਾ । ਸੀਧਾ ਛੋਡਿ ਅਪੂਠਾ ਬੁਨਨਾ ।੩।੨੯।੯੮। (ਗਾਉੜੀ ਗੁਆਰੇਰੀ ਮ:੫

ਮਗੁ-ਮਾਰਗ, ਰਸਤਾ (ਸੰਸਕ੍ਰਿਤ 'mwgL' ਤੋਂ ਪ੍ਰਾਕ੍ਰਿਤ ਸ਼ਬਦ 'ਮੱਗ' ਹੈ) । ਪੰਥੁ-ਰਸਤਾ । ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਹ ਦੋਵੇਂ ਸ਼ਬਦ 'ਮਾਰਗ' (ਜਿਸ ਦੀ ਪ੍ਰਾਕ੍ਰਿਤ ਸ਼ਕਲ 'ਮੱਗ' ਹੈ) ਅਤੇ 'ਪੰਥ' ਇਕੋ ਹੀ ਅਰਥ ਵਿਚ ਵਰਤੇ ਗਏ ਹਨ; ਜਿਵੇਂ :-

(੧) 'ਮਾਰਗਿ ਪੰਥ ਚਲੇ ਗੁਰ ਸਤਿਗੁਰ ਸੰਗਿ ਸਿਖਾ ।' (ਤੁਖਾਰੀ ਛੰਤ ਮ: ੪

(੨) ਮੁੰਧ ਨੈਣ ਭਰੇਦੀ, ਗੁਣ ਸਾਰੇਦੀ , ਕਿਉਂ ਪ੍ਰਭ ਮਿਲਾ ਪਿਆਰੇ ।
ਮਾਰਗੁ ਪੰਥੁ ਨ ਜਾਣਉ ਬਿਖੜਾ, ਕਿਉ ਪਾਈਐ ਪਿਰ ਪਾਰੇ । (ਤੁਖਾਰੀ ਮ: ੧

ਸੇਤੀ-ਨਾਲ। ਸਨਬੰਧੁ-ਸਾਕ, ਰਿਸ਼ਤਾ, ਜੋੜ।

**ਅਰਥ :-** ਜੇ ਮਨੁੱਖ ਦਾ ਮਨ ਨਾਮ ਵਿਚ ਪਤੀਜ ਜਾਏ ਤਾਂ ਜ਼ਿਦੰਗੀ ਦੇ ਸਫ਼ਰ ਵਿਚ ਵਿਚਾਰ ਆਦਿਕ ਦੀ ਕੋਈ

ਰੋਕ ਨਹੀਂ ਪੈਂਦੀ, ਉਹ (ਸੰਸਾਰ ਵਿਚ) ਸ਼ੋਭਾ ਖੱਟ ਕੇ ਇੱਜ਼ਤ ਨਾਲ ਜਾਂਦਾ ਹੈ। ਉਸ ਮਨੁੱਖ ਦਾ ਧਰਮ ਨਾਲ (ਸਿੱਧਾ) ਜੋੜ ਬਣ ਜਾਂਦਾ ਹੈ, ਉਹ ਫਿਰ (ਦੁਨੀਆਂ ਦੇ ਵੱਖੋ-ਵੱਖਰੇ ਮਜ਼ਹਬਾਂ ਦੇ ਦੱਸੇ) ਰਸਤਿਆਂ 'ਤੇ ਨਹੀਂ ਤੁਰਦਾ (ਭਾਵ, ਉਸ ਦੇ ਅੰਦਰ ਇਹ ਵਿਖੇਪਤਾ ਨਹੀਂ ਰਹਿੰਦੀ ਕਿ ਇਹ ਰਸਤਾ ਚੰਗਾ ਹੈ ਤੇ ਇਹ ਮੰਦਾ ਹੈ)। ਅਕਾਲ ਪੁਰਖ ਦਾ ਨਾਮ ਜੋ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ, ਏਡਾ (ਉੱਚਾ) ਹੈ, (ਕਿ ਇਸ ਵਿਚ ਜੁੜਨ ਵਾਲਾ ਭੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ) ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰ ਲਏ।੧੪।

**ਭਾਵ :-** ਯਾਦ ਦੀ ਬਰਕਤਿ ਨਾਲ ਜਿਉਂ ਜਿਉਂ ਮਨੁੱਖ ਦਾ ਪਿਆਰ ਪਰਮਾਤਮਾ ਨਾਲ ਬਣਦਾ ਹੈ, ਇਸ ਸਿਮਰਨ ਰੂਪ 'ਧਰਮ' ਨਾਲ ਉਸਦਾ ਇਤਨਾ ਡੂੰਘਾ ਸੰਬੰਧ ਬਣ ਜਾਂਦਾ ਹੈ ਕਿ ਕੋਈ ਰੁਕਾਵਟ ਉਸਨੂੰ ਇਸ ਸਹੀ ਨਿਸ਼ਾਨੇ ਤੋਂ ਉਖੇੜ ਨਹੀਂ ਸਕਦੀ । ਹੋਰ ਲਾਂਭ ਦੀਆਂ ਪਗ-ਡੰਡੀਆਂ ਉਸਨੂੰ ਕੁਰਾਹੇ ਨਹੀਂ ਪਾ ਸਕਦੀਆਂ ।੧੪।

**ਮੰਨੈ, ਪਾਵਹਿ ਮੋਖੁ ਦੁਆਰੁ ॥**
**ਮੰਨੈ, ਪਰਵਾਰੈ ਸਾਧਾਰੁ ॥**
**ਮੰਨੈ, ਤਰੈ ਤਾਰੇ ਗੁਰੁ ਸਿਖ ॥**
**ਮੰਨੈ, ਨਾਨਕ ਭਵਹਿ ਨ ਭਿਖ ॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥**

**ਪਦ ਅਰਥ —** ਪਾਵਹਿ-ਲੱਭ ਲੈਂਦੇ ਹਨ। ਮੋਖੁ ਦੁਆਰੁ-ਮੁਕਤੀ ਦਾ ਦਰਵਾਜ਼ਾ, 'ਕੂੜ' ਤੋਂ ਖ਼ਲਾਸੀ ਪਾਣ ਦਾ ਰਾਹ। ਪਰਵਾਰੈ-ਪਰਵਾਰ ਨੂੰ। ਸਾਧਾਰੁ-ਆਧਾਰ ਸਹਿਤ ਕਰਦਾ ਹੈ, (ਅਕਾਲ ਪੁਰਖ ਦੀ) ਟੇਕ ਦ੍ਰਿੜ੍ਹ ਕਰਾਉਂਦਾ ਹੈ। ਤਰੈ ਗੁਰੁ-ਗੁਰੂ ਆਪਿ ਤਰਦਾ ਹੈ। ਸਿਖ-ਸਿੱਖਾਂ ਨੂੰ ।

ਜਪੁ ਜੀ ਵਿਚ ਸ਼ਬਦ 'ਸਿਖ' ਹੇਠ-ਲਿਖੀਆਂ ਤੁਕਾਂ ਵਿਚ ਆਇਆ ਹੈ :

(੧) ਮਤਿ ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ । (ਪਉੜੀ ੬

(੨) ਮੰਨੈ ਤਰੈ ਤਾਰੇ ਗੁਰੁ ਸਿਖ । (ਪਉੜੀ ੧੫

ਪਹਿਲੀ ਤੁਕ ਵਿਚ 'ਸਿਖ' ਇਸਤ੍ਰੀ-ਲਿੰਗ ਹੈ। ਇਸ ਦਾ ਵਿਸ਼ੇਸ਼ਣ 'ਇਕ' ਭੀ ਇਸਤ੍ਰੀ-ਲਿੰਗ ਹੈ। ਇਸ ਵਾਸਤੇ ਇਕ-ਵਚਨ ਹੁੰਦਿਆਂ ਭੀ ( ੁ ) ਨਹੀਂ ਵਰਤਿਆ ਗਿਆ, ਜੋ ਕੇਵਲ ਪੁਲਿੰਗ ਵਾਸਤੇ ਹੈ। ਦੂਜੀ ਵਿਚ 'ਸਿਖ' ਪੁਲਿੰਗ ਬਹੁ-ਵਚਨ ਹੈ।

ਤਾਰੇ ਸਿਖ-ਸਿੱਖਾਂ ਨੂੰ ਤਾਰਦਾ ਹੈ। ਭਵਹਿ ਨ-ਨਹੀਂ ਭੌਂਦੇ। ਭਵਹਿ ਨ ਭਿਖ-ਭਿੱਖਿਆ ਲਈ ਨਹੀਂ ਭੌਂਦੇ ਫਿਰਦੇ, ਲੋੜਾਂ ਦੀ ਖ਼ਾਤਰ ਦਰ-ਦਰ ਨਹੀਂ ਰੁਲਦੇ ਫਿਰਦੇ, ਧਿਰ ਧਿਰ ਦੀ ਮੁਥਾਜੀ ਨਹੀਂ ਕਰਦੇ ਫਿਰਦੇ।

**ਅਰਥ:-** ਜੇ ਮਨ ਵਿਚ ਪ੍ਰਭੂ ਦੇ ਨਾਮ ਦੀ ਲਗਨ ਲੱਗ ਜਾਏ, ਤਾਂ (ਮਨੁੱਖ) 'ਕੂੜ' ਤੋਂ ਖ਼ਲਾਸੀ ਪਾਣ ਦਾ ਰਾਹ ਲੱਭ ਲੈਂਦੇ ਹਨ। (ਇਹੋ ਜਿਹਾ ਮਨੁੱਖ) ਆਪਣੇ ਪਰਵਾਰ ਨੂੰ ਭੀ (ਅਕਾਲ ਪੁਰਖ ਦੀ) ਟੇਕ ਦ੍ਰਿੜ੍ਹ ਕਰਾਉਂਦਾ ਹੈ। ਨਾਮ ਵਿਚ ਮਨ ਪਤੀਜਣ ਕਰਕੇ ਹੀ, ਸਤਿਗੁਰੂ (ਭੀ ਆਪ ਸੰਸਾਰ-ਸਾਗਰ ਤੋਂ) ਪਾਰ ਲੰਘ ਜਾਂਦਾ ਹੈ ਤੇ ਸਿੱਖਾਂ ਨੂੰ ਪਾਰ ਲੰਘਾਉਂਦਾ ਹੈ। ਨਾਮ ਵਿਚ ਮਨ ਜੁੜਨ ਕਰ ਕੇ, ਹੇ ਨਾਨਕ ! ਮਨੁੱਖ ਧਿਰ ਧਿਰ ਦੀ ਮੁਥਾਜੀ

ਨਹੀਂ ਕਰਦੇ ਫਿਰਦੇ। ਅਕਾਲ ਪੁਰਖ ਦਾ ਨਾਮ, ਜੋ ਮਾਇਆ ਦੇ ਪਰਭਾਵ ਤੋਂ ਪਰੇ ਹੈ, ਏਡਾ (ਉੱਚਾ) ਹੈ (ਕਿ ਇਸ ਵਿਚ ਜੁੜਨ ਵਾਲਾ ਭੀ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ), ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰੇ ।੧੫।

**ਭਾਵ :–** ਇਸ ਲਗਨ ਦੀ ਬਰਕਤਿ ਨਾਲ ਉਹ ਸਾਰੇ ਬੰਧਨ ਟੁੱਟ ਜਾਂਦੇ ਹਨ ਜਿਨ੍ਹਾਂ ਨੇ ਪ੍ਰਭੂ ਨਾਲੋਂ ਵਿੱਥ ਪਾਈ ਹੋਈ ਸੀ। ਐਸੀ ਲਗਨ ਵਾਲਾ ਬੰਦਾ ਨਿਰਾ ਆਪ ਹੀ ਨਹੀਂ ਬਚਦਾ, ਆਪਣੇ ਪਰਵਾਰ ਦੇ ਜੀਆਂ ਨੂੰ ਭੀ ਖਸਮ ਪ੍ਰਭੂ ਦੇ ਲੜ ਲਾ ਲੈਂਦਾ ਹੈ। ਇਹ ਦਾਤ ਜਿਨ੍ਹਾਂ ਨੂੰ ਗੁਰੂ ਤੋਂ ਮਿਲਦੀ ਹੈ ਉਹ ਪ੍ਰਭੂ-ਦਰ ਤੋਂ ਖੁੰਝ ਕੇ ਹੋਰ ਪਾਸੇ ਨਹੀਂ ਭਟਕਦੇ ।੧੫।

ਨੋਟ :- ਪਉੜੀ ਨੰ: ੧੨ ਵਿਚ ਦੋ ਥਾਈਂ ਸ਼ਬਦ 'ਮੰਨੇ' ਹੈ, ਬਾਕੀ ਸਭ ਥਾਈਂ 'ਮੰਨੈ' ਆਇਆ ਹੈ। ਦੋਹਾਂ ਦੇ ਅਰਥਾਂ ਵਿਚ ਫ਼ਰਕ ਹੈ। ਪਹਿਲੀ ਤੁਕ ਹੈ; ਮੰਨੇ ਕੀ ਗਤਿ ਕਹੀ ਨ ਜਾਇ'। ਇਸੇ ਹੀ ਪਉੜੀ ਵਿਚ ਚੌਥੀ ਤੁਕ : 'ਮੰਨੇ ਕਾ ਬਹਿ ਕਰਨਿ ਵੀਚਾਰੁ' ਦਾ ਜ਼ਿਕਰ ਹੈ। ਸੋ 'ਮੰਨੇ' ਦਾ ਭਾਵ ਹੈ, 'ਮੰਨੇ ਹੋਏ ਮਨੁੱਖ ਦਾ'। ਬਾਕੀ ਸਭ ਥਾਈਂ 'ਮੰਨੈ' ਹੈ। ਜਿਵੇਂ ਪਹਿਲੀਆਂ ਚਾਰ ਪਉੜੀਆਂ ਵਿਚ 'ਸੁਣਿਐ' ਆਇਆ ਹੈ। 'ਸੁਣਿਐ' ਦਾ ਅਰਥ ਹੈ 'ਸੁਣਨ ਨਾਲ, ਜੇ ਸੁਣ ਲਈਏ'। ਤਿਵੇਂ 'ਮੰਨੈ' ਦਾ ਅਰਥ ਹੈ 'ਮੰਨ ਲੈਣ ਨਾਲ, ਜੇ ਮਨ ਪਤੀਜ ਜਾਏ'।

**ਪੰਚ ਪਰਵਾਣੁ, ਪੰਚ ਪਰਧਾਨੁ ॥**
**ਪੰਚੇ, ਪਾਵਹਿ ਦਰਗਹ ਮਾਨੁ ॥**
**ਪੰਚੇ, ਸੋਹਹਿ ਦਰਿ ਰਾਜਾਨੁ ॥**
**ਪੰਚਾ ਕਾ, ਗੁਰੁ ਏਕੁ ਧਿਆਨੁ ॥**

**ਪਦ ਅਰਥ —** ਪੰਚ-ਉਹ ਮਨੁੱਖ ਜਿਨ੍ਹਾਂ ਨਾਮ ਸੁਣਿਆ ਹੈ ਤੇ ਮੰਨਿਆ ਹੈ, ਉਹ ਮਨੁੱਖ ਜਿਨ੍ਹਾਂ ਦੀ ਸੁਰਤਿ ਨਾਮ ਵਿਚ ਜੁੜੀ ਹੈ ਤੇ ਜਿਨ੍ਹਾਂ ਦੇ ਅੰਦਰ ਪਰਤੀਤ ਆ ਗਈ ਹੈ।

ਨੋਟ :- ਇਹ ਲਫ਼ਜ਼ 'ਪੰਚ' ਉਹਨਾਂ ਵਾਸਤੇ ਹੈ ਜਿਨ੍ਹਾਂ ਦਾ ਜ਼ਿਕਰ ਪਿਛਲੀਆਂ ੮ ਪਉੜੀਆਂ ਵਿਚ ਆਇਆ ਹੈ।

ਪਰਵਾਣੁ-ਕਬੂਲ, ਸੁਰਖ਼ਰੂ। ਪਰਧਾਨੁ-ਆਗੂ, ਵੱਡੇ। ਪੰਚੇ-ਪੰਚ ਹੀ, ਸੰਤ ਜਨ ਹੀ। ਦਰਗਹ-ਅਕਾਲ ਪੁਰਖ ਦੇ ਦਰਬਾਰ ਵਿਚ। ਮਾਨੁ-ਆਦਰ; ਵਡਿਆਈ। ਸੋਹਹਿ-ਸੋਭਦੇ ਹਨ, ਸੋਹਣੇ ਲੱਗਦੇ ਹਨ। ਦਰਿ-ਦਰ 'ਤੇ, ਦਰਬਾਰ ਵਿਚ। ਗੁਰੁ ਏਕੁ-ਕੇਵਲ ਗੁਰੂ ਹੀ। ਧਿਆਨੁ-ਸੁਰਤ ਦਾ ਨਿਸ਼ਾਨਾ।

**ਅਰਥ:–** ਜਿਨ੍ਹਾਂ ਮਨੁੱਖਾਂ ਦੀ ਸੁਰਤ ਨਾਮ ਵਿਚ ਜੁੜੀ ਰਹਿੰਦੀ ਹੈ ਤੇ ਜਿਨ੍ਹਾਂ ਦੇ ਅੰਦਰ ਪ੍ਰਭੂ ਵਾਸਤੇ ਲਗਨ ਬਣ ਜਾਂਦੀ ਹੈ ਉਹੀ ਮਨੁੱਖ (ਇੱਥੇ ਜਗਤ ਵਿਚ) ਮੰਨੇ-ਪ੍ਰਮੰਨੇ ਰਹਿੰਦੇ ਹਨ ਅਤੇ ਸਭ ਦੇ ਆਗੂ ਹੁੰਦੇ ਹਨ, ਅਕਾਲ ਪੁਰਖ ਦੀ ਦਰਗਾਹ ਵਿਚ ਭੀ ਉਹ ਪੰਚ ਜਨ ਹੀ ਆਦਰ ਪਾਂਦੇ ਹਨ । ਰਾਜ-ਦਰਬਾਰਾਂ ਵਿਚ ਭੀ ਉਹ ਪੰਚ ਜਨ ਹੀ ਸੋਭਦੇ ਹਨ। ਇਹਨਾਂ ਪੰਚ ਜਨਾਂ ਦੀ ਸੁਰਤ ਦਾ ਨਿਸ਼ਾਨਾ ਕੇਵਲ ਇਕ ਗੁਰੂ ਹੀ ਹੈ (ਭਾਵ, ਇਹਨਾਂ ਦੀ ਸੁਰਤਿ ਗੁਰ-ਸ਼ਬਦ ਵਿਚ ਹੀ ਰਹਿੰਦੀ ਹੈ, ਗੁਰ-ਸ਼ਬਦ ਵਿਚ ਜੁੜੇ ਰਹਿੰਦਾ ਹੀ ਇਹਨਾਂ ਦਾ ਅਸਲ ਨਿਸ਼ਾਨਾ ਹੈ)।

**ਜੇ ਕੋ ਕਹੈ, ਕਰੈ ਵੀਚਾਰੁ ॥**
**ਕਰਤੇ ਕੈ ਕਰਣੈ, ਨਾਹੀ ਸੁਮਾਰੁ ॥**

**ਪਦ ਅਰਥ —** ਕਹੈ-ਬਿਆਨ ਕਰੇ, ਕਥਨ ਕਰੇ। ਵੀਚਾਰੁ-ਕੁਦਰਤ ਦੇ ਲੇਖੇ ਦੀ ਵੀਚਾਰ। ਕਰਤੇ ਕੈ ਕਰਣੈ-ਕਰਤਾਰ ਦੀ ਕੁਦਰਤ ਦਾ। ਸੁਮਾਰੁ-ਹਿਸਾਬ, ਲੇਖਾ।

**ਅਰਥ :-** (ਪਰ ਗੁਰ-ਸ਼ਬਦ ਵਿਚ ਜੁੜੇ ਰਹਿਣ ਦਾ ਇਹ ਸਿੱਟਾ ਨਹੀਂ ਨਿਕਲ ਸਕਦਾ ਕਿ ਕੋਈ ਮਨੁੱਖ ਪ੍ਰਭੂ ਦੀ ਰਚੀ ਸਿਸ਼੍ਰਟੀ ਦਾ ਅੰਤ ਪਾ ਸਕੇ) ਅਕਾਲ-ਪੁਰਖ ਦੀ ਕੁਦਰਤਿ ਦਾ ਕੋਈ ਲੇਖਾ ਹੀ ਨਹੀਂ (ਭਾਵ, ਅੰਤ ਨਹੀਂ ਪੈ ਸਕਦਾ), ਭਾਵੇਂ ਕੋਈ ਕਥਨ ਕਰ ਵੇਖੇ ਤੇ ਵਿਚਾਰ ਕਰ ਲਏ (ਪਰਮਾਤਮਾ ਤੇ ਉਸ ਦੀ ਕੁਦਰਤਿ ਦਾ ਅੰਤ ਲੱਭਣਾ ਮਨੁੱਖ ਦੀ ਜ਼ਿੰਦਗੀ ਦਾ ਮਨੋਰਥ ਹੋ ਹੀ ਨਹੀਂ ਸਕਦਾ)।

ਨੋਟ-ਢੇਰ ਪੁਰਾਣੇ ਸਮੇਂ ਵਿਚ ਕਈ ਰਿਸ਼ੀ ਮੁਨੀ ਜੰਗਲ ਵਿਚ ਤਪ ਕਰਦੇ ਰਹੇ, ਜਿਨ੍ਹਾਂ ਨੇ ਉਪਨਿਸ਼ਦਾਂ ਲਿਖੀਆਂ। ਇਹ ਬਹੁਤ ਪੁਰਾਣੀਆਂ ਧਰਮ-ਪੁਸਤਕਾਂ ਹਨ। ਕਈਆਂ ਵਿਚ ਇਹ ਵਿਚਾਰ ਕੀਤੀ ਗਈ ਹੈ ਕਿ ਜਗਤ ਕਦੋਂ ਬਣਿਆ, ਕਿਉਂ ਬਣਿਆ, ਕਿਵੇਂ ਬਣਿਆ, ਕਿਤਨਾ ਕੁ ਵੱਡਾ ਹੈ, ਇਤਿ ਆਦਿਕ। ਭਗਤੀ ਕਰਨ ਗਏ ਰਿਸ਼ੀ ਭਗਤੀ ਦੇ ਥਾਂ ਇਕ ਅਜਿਹੇ ਉੱਦਮ ਵਿਚ ਲੱਗ ਪਏ ਜੋ ਮਨੁੱਖ ਦੀ ਸਮਝ ਤੋਂ ਬਹੁਤ ਪਰੇ ਹੈ। ਇੱਥੇ ਸਤਿਗੁਰੂ ਜੀ ਇਸ ਉਕਾਈ ਵਲ ਇਸ਼ਾਰਾ ਕਰਦੇ ਹਨ। ਅਜਿਹੇ ਕੋਝੇ ਜਤਨਾਂ ਦਾ ਹੀ ਇਹ ਨਤੀਜਾ ਸੀ ਕਿ ਆਮ ਲੋਕਾਂ ਨੇ ਇਹ ਮਿਥ ਲਿਆ ਕਿ ਅਸਾਡੀ ਧਰਤੀ ਨੂੰ ਇਕ ਬਲਦ ਨੇ ਚੁੱਕਿਆ ਹੋਇਆ ਹੈ। ਇਹ ਮਿਸਾਲ ਲੈ ਕੇ ਸਤਿਗੁਰੂ ਜੀ ਇਸ ਦੀ ਨਿਖੇਧੀ ਕਰ ਕੇ ਆਖਦੇ ਹਨ ਕਿ ਕੁਦਰਤਿ ਬੇਅੰਤ ਹੈ, ਤੇ ਇਸ ਦਾ ਰਚਨਹਾਰ ਭੀ ਬੇਅੰਤ ਹੈ।

**ਧੌਲ ਧਰਮੁ, ਦਇਆ ਕਾ ਪੂਤੁ ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**
**ਜੇ ਕੋ ਬੁਝੈ ਹੋਵੈ ਸਚਿਆਰੁ ॥**
**ਧਵਲੈ ਉਪਰਿ ਕੇਤਾ ਭਾਰੁ ॥**
**ਧਰਤੀ ਹੋਰ, ਪਰੈ ਹੋਰੁ ਹੋਰੁ ॥**
**ਤਿਸ ਤੇ ਭਾਰੁ, ਤਲੈ ਕਵਣੁ ਜੋਰੁ ॥**

**ਪਦ ਅਰਥ —** ਧੌਲੁ-ਬਲਦ। ਦਇਆ ਕਾ ਪੂਤੁ-ਦਇਆ ਦਾ ਪੁੱਤਰ, ਧਰਮ ਦਇਆ ਤੋਂ ਪੈਦਾ ਹੁੰਦਾ ਹੈ, ਭਾਵ, ਜਿਸ ਹਿਰਦੇ ਵਿਚ ਦਇਆ ਹੈ ਉੱਥੇ ਧਰਮ ਪਰਫੁਲਤ ਹੁੰਦਾ ਹੈ। ਸੰਤੋਖ-ਸੰਤੋਖ ਨੂੰ। ਥਾਪਿ ਰਖਿਆ-ਟਿਕਾ ਰੱਖਿਆ, ਹੋਂਦ ਵਿਚ ਲਿਆਂਦਾ ਹੈ, ਪੈਦਾ ਕੀਤਾ ਹੈ। ਜਿਨਿ-ਜਿਸ (ਧਰਮ) ਨੇ। ਧਰਮ-ਅਕਾਲ ਪੁਰਖ ਦਾ ਨਿਯਮ। ਸੂਤਿ-ਸੂਤਰ ਵਿਚ, ਮਰਯਾਦਾ ਵਿਚ। ਬੁਝੈ-ਸਮਝ ਲਏ। ਸਚਿਆਰੁ-ਸੱਚ ਦਾ ਪਰਕਾਸ਼ ਹੋਣ ਲਈ ਯੋਗ। ਕੇਤਾ ਭਾਰੁ-ਬੇਅੰਤ ਭਾਰ। ਧਰਤੀ ਹੋਰੁ-ਧਰਤੀ ਦੇ ਹੇਠਾਂ ਹੋਰ ਬਲਦ। ਪਰੈ-ਉਸ ਤੋਂ ਹੇਠਾਂ। ਤਿਸ ਤੇ-ਉਸ ਬਲਦ ਤੋਂ। ਤਲੈ-ਉਸ ਬਲਦ ਦੇ ਹੇਠਾਂ। ਕਵਣੁ ਜੋਰੁ-ਕਿਹੜਾ ਸਹਾਰਾ।

**ਅਰਥ :-** (ਅਕਾਲ ਪੁਰਖ ਦਾ) ਧਰਮ-ਰੂਪੀ ਬੱਝਵਾਂ ਨੀਯਮ ਹੀ ਬਲਦ ਹੈ (ਜੋ ਸ੍ਰਿਸ਼ਟੀ ਨੂੰ ਕਾਇਮ ਰੱਖ ਰਿਹਾ ਹੈ)। (ਇਹ ਧਰਮ) ਦਇਆ ਦਾ ਪੁੱਤਰ ਹੈ (ਭਾਵ, ਅਕਾਲ ਪੁਰਖ ਨੇ ਆਪਣੀ ਮਿਹਰ ਕਰ ਕੇ ਸ੍ਰਿਸ਼ਟੀ ਨੂੰ ਟਿਕਾ ਰੱਖਣ ਲਈ 'ਧਰਮ'-ਰੂਪ ਨੀਯਮ ਬਣਾ ਦਿੱਤਾ ਹੈ)। ਇਸ ਧਰਮ ਨੇ ਆਪਣੀ ਮਰਯਾਦਾ ਅਨੁਸਾਰ ਸੰਤੋਖੁ ਨੂੰ ਜਨਮ ਦੇ ਦਿੱਤਾ ਹੈ। ਜੇ ਕੋਈ ਮਨੁੱਖ (ਇਸ ਉਪਰ-ਦੱਸੀ ਵਿਚਾਰ ਨੂੰ) ਸਮਝ ਲਏ, ਤਾਂ ਉਹ ਇਸ ਯੋਗ ਹੋ ਜਾਂਦਾ ਹੈ ਕਿ ਉਸ ਦੇ ਅੰਦਰ ਅਕਾਲ ਪੁਰਖ ਦਾ ਪਰਕਾਸ਼ ਹੋ ਜਾਏ। (ਨਹੀਂ ਤਾਂ, ਖ਼ਿਆਲ ਤਾਂ ਕਰੋ ਕਿ) ਬਲਦ ਉੱਤੇ ਧਰਤੀ ਦਾ ਕਿਤਨਾ ਕੁ ਬੇਅੰਤ ਭਾਰ ਹੈ (ਉਹ ਵਿਚਾਰਾ ਇਤਨੇ ਭਾਰ ਨੂੰ ਚੁੱਕ ਕਿਵੇਂ ਸਕਦਾ ਹੈ?), (ਦੂਜੀ ਵਿਚਾਰ ਹੋਰ ਹੈ ਕਿ ਜੇ ਧਰਤੀ ਦੇ ਹੇਠ ਬਲਦ ਹੈ, ਉਸ ਬਲਦ ਨੂੰ ਸਹਾਰਾ ਦੇਣ ਲਈ ਹੇਠ ਹੋਰ

ਧਰਤੀ ਹੋਈ, ਉਸ) ਧਰਤੀ ਦੇ ਹੋਰ ਬਲਦ, ਉਸ ਤੋਂ ਹੇਠਾਂ (ਧਰਤੀ ਦੇ ਹੇਠ) ਹੋਰ ਬਲਦ, ਫੇਰ ਹੋਰ ਬਲਦ, (ਇਸੇ ਤਰ੍ਹਾਂ ਅਖ਼ੀਰਲੇ) ਬਲਦ ਤੋਂ ਭਾਰ (ਸਹਾਰਨ ਲਈ ਉਸ ਦੇ) ਹੇਠ ਕਿਹੜਾ ਆਸਰਾ ਹੋਵੇਗਾ ?

**ਜੀਅ ਜਾਤਿ, ਰੰਗਾ ਕੇ ਨਾਵ ॥**
**ਸਭਨਾ ਲਿਖਿਆ ਵੁੜੀ ਕਲਾਮ ॥**
**ਏਹੁ ਲੇਖਾ ਲਿਖਿ ਜਾਣੈ ਕੋਈ ॥**
**ਲੇਖਾ ਲਿਖਿਆ ਕੇਤਾ ਹੁਇ ॥**
**ਕੇਤਾ ਤਾਣੁ, ਸੁਆਲਿਹੁ ਰੂਪੁ ॥**
**ਕੇਤੀ ਦਾਤਿ, ਜਾਣੈ ਕੌਣੁ ਕੂਤੁ ॥**
**ਕੀਤਾ ਪਸਾਉ, ਏਕੋ ਕਵਾਉ ॥**
**ਤਿਸ ਤੇ ਹੋਏ ਲਖ ਦਰੀਆਉ ॥**

**ਪਦ ਅਰਥ —** ਜੀਅ-ਜੀਵ ਜੰਤ। ਕੇ ਨਾਵ-ਕਈ ਨਾਵਾਂ ਦੇ। ਵੁੜੀ-ਵਗਦੀ, ਚਲਦੀ। ਕਲਾਮ-ਕਲਮ। ਵੁੜੀ ਕਲਾਮ-ਚਲਦੀ ਕਲਮ ਨਾਲ, ਭਾਵ, ਕਲਮ ਨੂੰ ਰੋਕਣ ਤੋਂ ਬਿਨਾ ਹੀ ਇਕ-ਤਾਰ। ਲਿਖਿ ਜਾਣੈ-ਲਿਖਦਾ ਜਾਣਦਾ ਹੈ, ਲਿਖਣ ਦੀ ਸਮਝ ਹੈ। ਕੋਇ-ਕੋਈ ਵਿਰਲਾ। ਲੇਖਾ ਲਿਖਿਆ-ਲਿਖਿਆ ਹੋਇਆ ਲੇਖਾ, ਜੇ ਇਹ ਲੇਖਾ ਲਿਖਿਆ ਜਾਏ। ਕੇਤਾ ਹੋਇ-ਕੇਡਾ ਵੱਡਾ ਹੋ ਜਾਏ, ਬੇਅੰਤ ਹੋ ਜਾਏ। ਪਸਾਉ-ਪਸਾਰਾ, ਸੰਸਾਰ। ਕਵਾਉ-ਬਚਨ, ਹੁਕਮ। ਤਿਸ ਤੇ-ਉਸ ਹੁਕਮ ਤੋਂ। ਹੋਏ-ਬਣ ਗਏ। ਲਖ ਦਰੀਆਉ-ਲੱਖਾਂ ਦਰਿਆ। ਸੁਆਲਿਹੁ-ਸੁੰਦਰ। ਕੂਤੁ-ਮਾਪ, ਅੰਦਾਜ਼ਾ।

**ਅਰਥ :-** (ਸ੍ਰਿਸ਼ਟੀ ਵਿਚ) ਕਈ ਜ਼ਾਤਾਂ ਦੇ, ਕਈ ਕਿਸਮਾਂ ਦੇ ਅਤੇ ਕਈ ਨਾਵਾਂ ਦੇ ਜੀਵ ਹਨ। ਇਹਨਾਂ ਸਭਨਾਂ ਨੇ ਇਕ-ਤਾਰ ਚਲਦੀ ਕਲਮ ਨਾਲ (ਅਕਾਲ ਪੁਰਖ ਦੀ ਕੁਦਰਤ ਦਾ) ਲੇਖਾ ਲਿਖਿਆ ਹੈ (ਪਰ) ਕੋਈ ਵਿਰਲਾ ਮਨੁੱਖ ਇਹ ਲੇਖਾ ਲਿਖਣਾ ਜਾਣਦਾ ਹੈ (ਭਾਵ, ਪਰਮਾਤਮਾ ਦੀ ਕੁਦਰਤ ਦਾ ਅੰਤ ਕੋਈ ਭੀ ਜੀਵ ਪਾ ਨਹੀਂ ਸਕਦਾ। (ਜੇ) ਲੇਖਾ ਲਿਖਿਆ (ਭੀ ਜਾਏ ਤਾਂ ਇਹ ਅੰਦਾਜ਼ਾ ਨਹੀਂ ਲੱਗ ਸਕਦਾ ਕਿ ਲੇਖਾ) ਕੇਡਾ ਵੱਡਾ ਹੋ ਜਾਏ। ਅਕਾਲ ਪੁਰਖ ਦਾ ਬੇਅੰਤ ਬਲ ਹੈ, ਬੇਅੰਤ ਸੁੰਦਰ ਰੂਪ ਹੈ, ਬੇਅੰਤ ਉਸ ਦੀ ਦਾਤ ਹੈ-ਇਸ ਦਾ ਕੌਣ ਅੰਦਾਜ਼ਾ ਲਾ ਸਕਦਾ ਹੈ? (ਅਕਾਲ ਪੁਰਖ ਨੇ) ਆਪਣੇ ਹੁਕਮ ਨਾਲ ਸਾਰਾ ਸੰਸਾਰ ਬਣਾ ਦਿੱਤਾ, ਉਸ ਹੁਕਮ ਨਾਲ (ਹੀ ਜ਼ਿੰਦਗੀ ਦੇ) ਲੱਖਾਂ ਦਰੀਆ ਬਣ ਗਏ।

**ਕੁਦਰਤਿ ਕਵਣ, ਕਹਾ ਵੀਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ, ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੬॥**

**ਪਦ ਅਰਥ —** ਕੁਦਰਤਿ-ਤਾਕਤ, ਸਮਰਥਾ। ਕਵਣ-ਕਿਹੜੀ, ਕੀਹ। ਕੁਦਰਤਿ ਕਵਣ-ਕੀਹ ਸਮਰੱਥਾ ? ('ਕੁਦਰਤਿ' ਸ਼ਬਦ ਇਸਤ੍ਰੀ ਲਿੰਗ ਹੈ। ਸੋ ਇਹ 'ਕੁਦਰਤਿ' ਦਾ ਵਿਸ਼ਸ਼ੇਣ ਹੈ।) ਕਹਾ-ਮੈਂ-ਆਖਾਂ। ਕਹਾ ਵਿਚਾਰੁ-ਮੈਂ ਵਿਚਾਰ ਕਰ ਸਕਾਂ। ਵਾਰਿਆ ਨਾ ਜਾਵਾ-ਸਦਕੇ ਨਹੀਂ ਹੋ ਸਕਦਾ, (ਭਾਵ, ਮੇਰੀ ਕੀਹ ਪਾਂਇਆਂ ਹੈ?) ਸਾਈ ਕਾਰ-ਉਹੋ ਕਾਰ, ਉਹੋ ਕੰਮ। ਸਲਾਮਤਿ-ਥਿਰ, ਅਟੱਲ। ਨਿਰੰਕਾਰ-ਹੇ ਹਰੀ !

**ਅਰਥ :-** (ਸੋ) ਮੇਰੀ ਕੀਹ ਤਾਕਤ ਹੈ ਕਿ (ਕਰਤਾਰ ਦੀ ਕੁਦਰਤਿ ਦੀ) ਵਿਚਾਰ ਕਰ ਸਕਾਂ? (ਹੇ ਅਕਾਲ ਪੁਰਖ!) ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ ਹਾਂ (ਭਾਵ, ਮੇਰੀ ਹਸਤੀ ਬਹੁਤ ਹੀ ਤੁੱਛ

ਹੈ) ਹੇ ਨਿਰੰਕਾਰ ! ਤੂੰ ਸਦਾ ਅਟੱਲ ਰਹਿਣ ਵਾਲਾ ਹੈਂ । ਜੋ ਤੈਨੂੰ ਚੰਗਾ ਲੱਗਦਾ ਹੈ, ਉਹ ਕੰਮ ਭਲਾ ਹੈ (ਭਾਵ, ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ) ।੧੬।

**ਭਾਵ:-** ਭਾਗਾਂ ਵਾਲੇ ਹਨ ਉਹ ਮਨੁੱਖ ਜਿਨ੍ਹਾਂ ਨੇ ਗੁਰੂ ਦੇ ਦੱਸੇ ਹੋਏ ਰਾਹ ਨੂੰ ਆਪਣੇ ਜੀਵਨ ਦਾ ਮਨੋਰਥ ਬਣਾਇਆ ਹੈ, ਜਿਨ੍ਹਾਂ ਨੇ ਨਾਮ ਵਿਚ ਸੁਰਤ ਜੋੜੀ ਹੈ ਤੇ ਜਿਨ੍ਹਾਂ ਨੇ ਪਰਮਾਤਮਾ ਨਾਲ ਪਿਆਰ ਦਾ ਰਿਸ਼ਤਾ ਗੰਢਿਆ ਹੈ। ਇਸ ਰਾਹ 'ਤੇ ਤੁਰ ਕੇ ਪ੍ਰਭੂ ਦੀ ਰਜ਼ਾ ਵਿਚ ਰਹਿਣਾ ਹੀ ਉਹਨਾਂ ਨੂੰ ਭਾਉਂਦਾ ਹੈ। ਇਹ ਨਾਮ ਸਿਮਰਨ-ਰੂਪ 'ਧਰਮ' ਉਹਨਾਂ ਦੀ ਜ਼ਿੰਦਗੀ ਦਾ ਸਹਾਰਾ ਬਣਦਾ ਹੈ, ਜਿਸ ਕਰਕੇ ਉਹ ਸੰਤੋਖ ਵਾਲਾ ਜੀਵਨ ਬਿਤਾਂਦੇ ਹਨ।

ਪਰ ਗੁਰੂ ਦੇ ਦੱਸੇ ਹੋਏ ਰਾਹ ਉੱਤੇ ਤੁਰਨ ਦਾ ਇਹ ਸਿੱਟਾ ਨਹੀਂ ਨਿਕਲ ਸਕਦਾ ਕਿ ਕੋਈ ਮਨੁੱਖ ਪ੍ਰਭੂ ਦੀ ਰਚੀ ਸ੍ਰਿਸ਼ਟੀ ਦਾ ਅੰਤ ਪਾ ਸਕੇ। ਇਧਰ ਤਾਂ ਜਿਉਂ ਜਿਉਂ ਵਧੀਕ ਡੂੰਘਾਈ ਵਿਚ ਜਾਉਗੇ, ਤਿਉਂ ਤਿਉਂ ਇਹ ਸ੍ਰਿਸ਼ਟੀ ਹੋਰ ਬੇਅੰਤ ਜਾਪੇਗੀ। ਅਸਲ ਵਿਚ ਅਜਿਹੇ ਕੋਝੇ ਜਤਨ ਦਾ ਹੀ ਨਤੀਜਾ ਸੀ ਕਿ ਆਮ ਲੋਕਾਂ ਨੇ ਇਹ ਮਿਥ ਲਿਆ ਕਿ ਅਸਾਡੀ ਧਰਤੀ ਨੂੰ ਇਕ ਬੌਲਦ ਨੇ ਚੁੱਕਿਆ ਹੋਇਆ ਹੈ। ਪਰਮਾਤਮਾ ਤੇ ਉਸ ਦੀ ਕੁਦਰਤਿ ਦਾ ਅੰਤ ਲੱਭਣਾ ਮਨੁੱਖ ਦੀ ਜ਼ਿੰਦਗੀ ਦਾ ਮਨੋਰਥ ਬਣ ਹੀ ਨਹੀਂ ਸਕਦਾ।੧੬।

**ਅਸੰਖ ਜਪ, ਅਸੰਖ ਭਾਉ ॥**
**ਅਸੰਖ ਪੂਜਾ, ਅਸੰਖ ਤਪ ਤਾਉ ॥**

**ਪਦ ਅਰਥ —** ਅਸੰਖ-ਅਨਗਿਣਤ, ਬੇਅੰਤ (ਜੀਵ)। ਭਾਉ-ਪਿਆਰ। ਤਪ-ਤਾਉ-ਤਪਾਂ ਦਾ ਤਪਣਾ।

**ਅਰਥ:-** (ਅਕਾਲ ਪੁਰਖ ਦੀ ਰਚਨਾ ਵਿਚ) ਅਨਗਿਣਤ ਜੀਵ ਜਪ ਕਰਦੇ ਹਨ, ਬੇਅੰਤ ਜੀਵ (ਹੋਰਨਾਂ ਨਾਲ) ਪਿਆਰ (ਦਾ ਵਰਤਾਉ) ਕਰ ਰਹੇ ਹਨ। ਕਈ ਜੀਵ ਪੂਜਾ ਕਰ ਰਹੇ ਹਨ। ਅਤੇ ਅਨਗਿਣਤ ਹੀ ਜੀਵ ਤਪ ਸਾਧ ਕਰ ਰਹੇ ਹਨ।

**ਅਸੰਖ ਗਰੰਥ ਮੁਖਿ ਵੇਦ ਪਾਠ ॥**
**ਅਸੰਖ ਜੋਗ ਮਨਿ ਰਹਹਿ ਉਦਾਸ ॥**

**ਪਦ ਅਰਥ:-** ਮੁਖਿ-ਮੂੰਹ ਨਾਲ। ਗਰੰਥ ਵੇਦ ਪਾਠ-ਵੇਦਾਂ ਅਤੇ ਹੋਰ ਧਾਰਮਿਕ ਪੁਸਤਕਾਂ ਦੇ ਪਾਠ। ਜੋਗ-ਜੋਗ ਸਾਧਨ ਕਰਨ ਵਾਲੇ। ਮਨਿ-ਮਨ ਵਿਚ। ਉਦਾਸ ਰਹਹਿ-ਉਪਰਾਮ ਰਹਿੰਦੇ ਹਨ।

**ਅਰਥ :-** ਬੇਅੰਤ ਜੀਵ ਵੇਦਾਂ ਅਤੇ ਹੋਰ ਧਾਰਮਿਕ ਪੁਸਤਕਾਂ ਦੇ ਪਾਠ ਮੂੰਹ ਨਾਲ ਕਰ ਰਹੇ ਹਨ। ਜੋਗ ਦੇ ਸਾਧਨ ਕਰਨ ਵਾਲੇ ਬੇਅੰਤ ਮਨੁੱਖ ਆਪਣੇ ਮਨ ਵਿਚ (ਮਾਇਆ ਵਲੋਂ) ਉਪਰਾਮ ਰਹਿੰਦੇ ਹਨ।

**ਅਸੰਖ ਭਗਤ, ਗੁਣ ਗਿਆਨ ਵੀਚਾਰ ॥**
**ਅਸੰਖ ਸਤੀ, ਅਸੰਖ ਦਾਤਾਰ ॥**

**ਪਦ ਅਰਥ —** ਗੁਣ ਵੀਚਾਰੁ-ਅਕਾਲ ਪੁਰਖ ਦੇ ਗੁਣਾਂ ਦਾ ਖ਼ਿਆਲ। ਗਿਆਨ ਵੀਚਾਰੁ-(ਅਕਾਲ ਪੁਰਖ ਦੇ) ਗਿਆਨ ਦਾ ਵਿਚਾਰ। ਸਤੀ-ਸਤ ਧਰਮ ਵਾਲੇ ਮਨੁੱਖ। ਦਾਤਾਰ-ਦਾਤਾਂ ਦੇਣ ਵਾਲੇ, ਬਖ਼ਸ਼ਸ ਕਰਨ ਵਾਲੇ।

**ਅਰਥ :-** (ਅਕਾਲ ਪੁਰਖ ਦੀ ਕੁਦਰਤਿ ਵਿਚ) ਅਣਗਿਣਤ ਭਗਤ ਹਨ, ਜੋ ਅਕਾਲ ਪੁਰਖ ਦੇ ਗੁਣਾਂ ਅਤੇ ਗਿਆਨ ਦੀ ਵਿਚਾਰ ਕਰ ਰਹੇ ਹਨ, ਅਨੇਕਾਂ ਹੀ ਦਾਨੀ ਤੇ ਦਾਤੇ ਹਨ।

**ਅਸੰਖ ਸੂਰ ਮੁਹ ਭਖਸਾਰ ॥**
**ਅਸੰਖ ਮੋਨਿ, ਲਿਵ ਲਾਇ ਤਾਰ ॥**

**ਪਦ ਅਰਥ —** ਸੂਰ-ਸੂਰਮੇ, ਜੋਧੇ। ਮੁਹ-ਮੂੰਹਾਂ ਉੱਤੇ। ਭਖਸਾਰ-ਸਾਰ ਭਖਣ ਵਾਲੇ, ਲੋਹਾ ਖਾਣ ਵਾਲੇ, ਸ਼ਾਸਤ੍ਰਾਂ ਦੇ ਵਾਰ ਸਹਿਣ ਵਾਲੇ। ਮੋਨਿ-ਚੁੱਪ ਰਹਿਣ ਵਾਲੇ। ਲਿਵ ਲਾਇ ਤਾਰ-ਲਿਵ ਦੀ ਤਾਰ ਲਾ ਕੇ, ਇਕ-ਰਸ ਲਿਵ ਲਾ ਕੇ, ਇਕ-ਰਸ ਬ੍ਰਿਤੀ ਜੋੜ ਕੇ।

**ਅਰਥ :–** (ਅਕਾਲ ਪੁਰਖ ਦੀ ਰਚਨਾ ਵਿਚ) ਬੇਅੰਤ ਸੂਰਮੇ ਹਨ ਜੋ ਆਪਣੇ ਮੂੰਹਾਂ ਉੱਤੇ (ਭਾਵ ਸਨਮੁਖ ਹੋ ਕੇ) ਸ਼ਾਸਤ੍ਰਾਂ ਦੇ ਵਾਰ ਸਹਿੰਦੇ ਹਨ, ਅਨੇਕਾਂ ਮੋਨੀ ਹਨ, ਜੋ ਇਕ-ਰਸ ਬ੍ਰਿਤੀ ਜੋੜ ਕੇ ਬੈਠ ਰਹੇ ਹਨ।

**ਕੁਦਰਤਿ ਕਵਣ, ਕਹਾ ਵੀਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ, ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ, ਨਿਰੰਕਾਰ ॥੧੭॥**

**ਅਰਥ :–** ਮੇਰੀ ਕੀਹ ਤਾਕਤ ਹੈ ਕਿ ਕਰਤਾਰ ਦੀ ਕੁਦਰਤਿ ਦੀ ਵਿਚਾਰ ਕਰ ਸਕਾਂ? (ਹੇ ਅਕਾਲ ਪੁਰਖ!) ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ ਹਾਂ (ਭਾਵ, ਮੇਰੀ ਹਸਤੀ ਬਹੁਤ ਹੀ ਤੁੱਛ ਹੈ) ਹੇ ਨਿਰੰਕਾਰ ! ਤੂੰ ਸਦਾ ਅਟੱਲ ਰਹਿਣ ਵਾਲਾ ਹੈਂ, ਜੋ ਤੈਨੂੰ ਚੰਗਾ ਲਗਦਾ ਹੈ ਉਹੀ ਕੰਮ ਭਲਾ ਹੈ (ਭਾਵ, ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ) ।੧੭।

**ਭਾਵ :–** ਪ੍ਰਭੂ ਦੀ ਸਾਰੀ ਕੁਦਰਤਿ ਦਾ ਅੰਤ ਲੱਭਣਾ ਤਾਂ ਕਿਤੇ ਰਿਹਾ, ਜਗਤ ਵਿਚ ਜੇ ਤੁਸੀਂ ਸਿਰਫ਼ ਉਹਨਾਂ ਬੰਦਿਆਂ ਦੀ ਹੀ ਗਿਣਤੀ ਕਰਨ ਲੱਗੇ ਜੋ ਜਪ, ਤਪ, ਪੂਜਾ, ਧਾਰਮਿਕ ਪੁਸਤਕਾਂ ਦਾ ਪਾਠ, ਜੋਗ, ਸਮਾਧੀ ਆਦਿਕ ਕੰਮ ਕਰਦੇ ਚਲੇ ਆ ਰਹੇ ਹਨ, ਤਾਂ ਇਹ ਲੇਖਾ ਮੁੱਕਣ ਜੋਗਾ ਹੀ ਨਹੀਂ ਹੈ।੧੭।

**ਅਸੰਖ ਮੂਰਖ ਅੰਧ ਘੋਰ ॥**
**ਅਸੰਖ ਚੋਰ ਹਰਾਮਖੋਰ ॥**
**ਅਸੰਖ ਅਮਰ ਕਰਿ ਜਾਹਿ ਜੋਰ ॥**

**ਪਦ ਅਰਥ —** ਮੂਰਖ ਅੰਧ ਘੋਰ-ਪਰਲੇ ਦਰਜੇ ਦੇ ਮੂਰਖ, ਮਹਾਂ ਮੂਰਖ। ਹਰਾਮਖੋਰ-ਪਰਾਇਆ ਮਾਲ ਖਾਣ ਵਾਲੇ। ਅਮਰ-ਹੁਕਮ। ਜੋਰ-ਧੱਕੇ, ਵਧੀਕੀਆਂ। ਕਰਿ ਜਾਹਿ-ਕਰ ਕੇ (ਅੰਤ ਨੂੰ ਇਸ ਸੰਸਾਰ ਤੋਂ) ਚਲੇ ਜਾਂਦੇ ਹਨ।

**ਅਰਥ :–** (ਨਿਰੰਕਾਰ ਦੀ ਰਚੀ ਹੋਈ ਸ੍ਰਿਸ਼ਟੀ ਵਿਚ) ਅਨੇਕਾਂ ਹੀ ਮਹਾਂ ਮੂਰਖ ਹਨ, ਅਨੇਕਾਂ ਹੀ ਚੋਰ ਹਨ, ਜੋ ਪਰਾਇਆ ਮਾਲ (ਚੁਰਾ ਚੁਰਾ ਕੇ) ਵਰਤ ਰਹੇ ਹਨ ਅਤੇ ਅਨੇਕਾਂ ਹੀ ਇਹੋ ਜਿਹੇ ਮਨੁੱਖ ਹਨ, ਜੋ (ਦੂਜਿਆਂ ਉੱਤੇ) ਹੁਕਮ ਤੇ ਵਧੀਕੀਆਂ ਕਰ ਕਰ ਕੇ (ਅੰਤ ਨੂੰ ਇਸ ਸੰਸਾਰ ਤੋਂ) ਚਲੇ ਜਾਂਦੇ ਹਨ।

**ਅਸੰਖ ਗਲਵਢ, ਹਤਿਆ ਕਮਾਹਿ ॥**
**ਅਸੰਖ ਪਾਪੀ, ਪਾਪੁ ਕਰ ਜਾਹਿ ॥**

**ਪਦ ਅਰਥ —** ਗਲਵਢ-ਗਲ ਵੱਢਣ ਵਾਲੇ, ਕਾਤਲ, ਖ਼ੂਨੀ ਮਨੁੱਖ। ਹਤਿਆ ਕਮਾਹਿ-ਦੂਜਿਆਂ ਦੇ ਗਲ ਵੱਢਦੇ ਹਨ। ਪਾਪੁ ਕਰਿ ਜਾਹਿ-ਪਾਪ ਕਮਾ ਕੇ ਅੰਤ ਨੂੰ ਤੁਰ ਜਾਂਦੇ ਹਨ।

**ਅਰਥ :–** ਅਨੇਕਾਂ ਹੀ ਖ਼ੂਨੀ ਮਨੁੱਖ ਲੋਕਾਂ ਦੇ ਗਲ ਵੱਢ ਰਹੇ ਹਨ ਅਤੇ ਅਨੇਕਾਂ ਹੀ ਪਾਪੀ ਮਨੁੱਖ ਪਾਪ ਕਮਾ ਕੇ (ਆਖ਼ਰ) ਇਸ ਦੁਨੀਆ ਤੋਂ ਤੁਰ ਜਾਂਦੇ ਹਨ।

**ਅਸੰਖ ਕੂੜਿਆਰ, ਕੂੜੇ ਫਿਰਾਹਿ ॥**
**ਅਸੰਖ ਮਲੇਛ, ਮਲੁ ਭਖਿ ਖਾਹਿ ॥**

**ਪਦ ਅਰਥ —** ਕੂੜਿਆਰ-ਉਹ ਮਨੁੱਖ ਜਿਨ੍ਹਾਂ ਦੇ ਹਿਰਦੇ ਕੂੜ ਦੇ ਟਿਕਾਣੇ ਬਣੇ ਪਏ ਹਨ, ਝੂਠ ਦੇ ਸੁਭਾਉ ਵਾਲੇ। ਕੂੜੇ-ਕੂੜ ਵਿਚ ਹੀ। ਫਿਰਾਹਿ-ਫਿਰਦੇ ਹਨ, ਪਰਵਿਰਤ ਹਨ, ਰੁੱਝੇ ਹੋਏ ਹਨ। ਮਲੇਛ-ਮਲੀਨ ਮਤ ਵਾਲੇ, ਖੋਟੀ ਬੁੱਧ ਵਾਲੇ ਮਨੁੱਖ। ਖਾਹਿ-ਖਾਂਦੇ ਹਨ। ਭਖਿ ਖਾਹਿ-ਹਾਬੜਿਆਂ ਵਾਂਗ ਖਾਈ ਜਾਂਦੇ ਹਨ।('ਭਖ' ਅਤੇ 'ਖਾਹਿ' ਦੋਵੇਂ ਸੰਸਕ੍ਰਿਤ ਦੇ ਧਾਤੂ ਹਨ, ਦੋਹਾਂ ਦਾ ਅਰਥ ਹੈ 'ਖਾਣਾ'। ਤੀਜੀ ਪਉੜੀ ਵਿਚ ਭੀ ਇਕ ਇਹੋ ਜਿਹੀ 'ਖਾਹੀ ਖਾਹਿ' ਸੰਯੁਕਤ ਕ੍ਰਿਆ ਆ ਚੁਕੀ ਹੈ)।

**ਅਰਥ :–** ਅਨੇਕਾਂ ਹੀ ਝੂਠ ਬੋਲਣ ਦੇ ਸੁਭਾਉ ਵਾਲੇ ਮਨੁੱਖ ਝੂਠ ਵਿਚ ਹੀ ਰੁੱਝੇ ਪਏ ਹਨ ਅਤੇ ਅਨੇਕਾਂ ਹੀ ਖੋਟੀ ਬੁੱਧੀ ਵਾਲੇ ਮਨੁੱਖ ਮਲ (ਭਾਵ, ਅਖਾਜ) ਹੀ ਖਾਈ ਜਾ ਰਹੇ ਹਨ।

**ਅਸੰਖ ਨਿੰਦਕ, ਸਿਰਿ ਕਰਹਿ ਭਾਰੁ ॥**
**ਨਾਨਕੁ ਨੀਚੁ ਦਹੈ ਵੀਚਾਰੁ ॥**

**ਪਦ ਅਰਥ —** ਸਿਰਿ-ਆਪਣੇ ਸਿਰ ਉੱਤੇ। ਸਿਰਿ ਕਰਹਿ ਭਾਰੁ-ਆਪਣੇ ਸਿਰ ਉੱਤੇ ਭਾਰ ਚੁਕਦੇ ਹਨ।

ਨਾਨਕੁ ਨੀਚੁ-ਇਸ ਤੁਕ ਵਿਚ ਸ਼ਬਦ 'ਨਾਨਕੁ' ਕਰਤਾ ਕਾਰਕ ਹੈ ਅਤੇ ਪੁਲਿੰਗ ਹੈ। ਸ਼ਬਦ 'ਨੀਚੁ' ਵਿਸ਼ੇਸ਼ਣ ਹੈ ਅਤੇ ਪੁਲਿੰਗ ਹੈ। ਉਂਝ ਭੀ ਸ਼ਬਦ 'ਨਾਨਕੁ' ਦੇ ਨਾਲ ਹੀ ਵਰਤਿਆ ਗਿਆ ਹੈ। ਸੋ 'ਨੀਚੁ' ਸ਼ਬਦ 'ਨਾਨਕੁ' ਦਾ ਵਿਸ਼ੇਸ਼ਣ ਹੈ। ਸਤਿਗੁਰੂ ਜੀ ਆਪਣੇ ਆਪ ਨੂੰ 'ਨੀਚੁ' ਆਖਦੇ ਹਨ, ਇਹ ਗਰੀਬੀ ਭਾਵ ਹੋਰ ਭੀ ਕਈ ਥਾਈਂ ਆਉਂਦਾ ਹੈ, ਜਿਵੇਂ :

(੧) ਮੈ ਕੀਤਾ ਨ ਜਾਤਾ ਹਰਾਮਖੋਰ। ਹਉ ਕਿਆ ਮੁਹੁ ਦੇਸਾ ਦੁਸਟੁ ਚੋਰ।
ਨਾਨਕੁ ਨੀਚੁ ਕਹੈ ਬੀਚਾਰੁ। ਧਾਣਕ ਰੂਪਿ ਰਹਾ ਕਰਤਾਰ।੪।੨੯। (ਸਿਰੀ ਰਾਗ ਮਹਲਾ ੧

(੨) ਜੁਗੁ ਜੁਗੁ ਸਾਚਾ ਹੈ ਭੀ ਹੋਸੀ। ਕਉਣੁ ਨ ਮੂਆ ਕਉਣੁ ਨ ਮਰਸੀ।
ਨਾਨਕੁ ਨੀਚੁ ਕਹੈ ਬੇਨੰਤੀ, ਦਰਿ ਦੇਖਹੁ ਲਿਵ ਲਾਈ ਹੇ।੧੬।੨। (ਮਾਰੂ ਮਹਲਾ ੧, ਸੋਹਲੇ

(੩) ਕਥਨੀ ਕਰਉ ਨ ਆਵੈ ਓਰੁ। ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ।
ਦੁਖੁ ਸੁਖੁ ਭਾਣੈ ਤਿਸੈ ਰਜਾਇ। ਨਾਨਾਕੁ ਨੀਚੁ ਕਹੈ ਲਿਵ ਲਾਇ।੮।੪। (ਗਉੜੀ ਮਹਲਾ ੧

ਨਾਨਕੁ ਨੀਚੁ-ਨੀਚ ਨਾਨਕ, ਨਾਨਕ ਵਿਚਾਰਾ, ਗਰੀਬ ਨਾਨਕ।

**ਅਰਥ :–** ਅਨੇਕਾਂ ਹੀ ਨਿਦੰਕ (ਨਿੰਦਾ ਕਰ ਕੇ ) ਆਪਣੇ ਸਿਰ ਉੱਤੇ (ਨਿੰਦਿਆ ਦਾ) ਭਾਰ ਚੁੱਕ ਰਹੇ ਹਨ। (ਹੇ ਨਿਰੰਕਾਰ ! ਅਨੇਕਾਂ ਹੋਰ ਜੀਵ ਕਈ ਹੋਰ ਕੁਕਰਮਾਂ ਵਿਚ ਫਸੇ ਹੋਣਗੇ, ਮੇਰੀ ਕੀਹ ਤਾਕਤ ਹੈ ਕਿ ਤੇਰੀ ਕੁਦਰਤਿ ਦੀ ਪੂਰਨ ਵਿਚਾਰ ਕਰ ਸਕਾਂ? ਨਾਨਕ ਵਿਚਾਰਾ (ਤਾਂ) ਇਹ (ਉਪਰਲੀ ਤੁੱਛ ਜਿਹੀ) ਵਿਚਾਰ ਪੇਸ਼ ਕਰਦਾ ਹੈ।

ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ, ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ, ਨਿਰੰਕਾਰ ॥੧੮॥

**ਅਰਥ :-** (ਹੇ ਅਕਾਲ ਪੁਰਖ !) ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ ਹਾਂ (ਭਾਵ, ਮੈਂ ਤੇਰੀ ਬੇਅੰਤ ਕੁਦਰਤਿ ਦੀ ਪੂਰਨ ਵਿਚਾਰ ਕਰਨ ਜੋਗਾ ਨਹੀਂ ਹਾਂ)। ਹੇ ਨਿਰੰਕਾਰ ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ। ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਕੰਮ ਭਲਾ ਹੈ (ਭਾਵ, ਤੇਰੀ ਰਜ਼ਾ ਵਿਚ ਹੀ ਰਹਿਣਾ ਠੀਕ ਹੈ; ਤੇਰੀ ਸਿਫ਼ਤਿ-ਸਾਲਾਹ ਕਰ ਕੇ ਅਸਾਂ ਜੀਵਾਂ ਲਈ ਇਹੀ ਭਲੀ ਗੱਲ ਹੈ ਕਿ ਤੇਰੀ ਰਜ਼ਾ ਵਿਚ ਰਹੀਏ)।

**ਭਾਵ:-** ਪਰਮਾਤਮਾ ਦੀ ਸਾਰੀ ਕੁਦਰਤਿ ਦਾ ਅੰਤ ਲੱਭਣਾ ਤਾਂ ਕਿਤੇ ਰਿਹਾ, ਜੇ ਤੁਸੀ ਜਗਤ ਦੇ ਸਿਰਫ਼ ਚੋਰ ਧਾੜਵੀ ਠੱਗ ਨਿੰਦਕ ਆਦਿਕ ਬੰਦਿਆਂ ਦਾ ਹੀ ਹਿਸਾਬ ਲਾਣ ਲੱਗੋ ਤਾਂ ਇਹਨਾਂ ਦਾ ਭੀ ਕੋਈ ਅੰਤ ਨਹੀਂ। ਜਦ ਤੋਂ ਜਗਤ ਬਣਿਆ ਹੈ, ਬੇਅੰਤ ਜੀਵ ਵਿਕਾਰਾਂ ਵਿਚ ਹੀ ਗ੍ਰਸੇ ਚਲੇ ਆ ਰਹੇ ਹਨ।੧੮।

ਅਸੰਖ ਨਾਵ, ਅਸੰਖ ਥਾਵ ॥
ਅਗੰਮ ਅਗੰਮ ਅਸੰਖ ਲੋਅ ॥
ਅਸੰਖ ਕਹਹਿ, ਸਿਰਿ ਭਾਰੁ ਹੋਇ ॥

**ਪਦ ਅਰਥ —** ਨਾਵ-(ਕੁਦਰਤਿ ਦੇ ਅਨੇਕ ਜੀਵਾਂ ਤੇ ਹੋਰ ਬੇਅੰਤ ਪਦਾਰਥਾਂ ਦੇ) ਨਾਮ। ਅਗੰਮ-ਜਿਸ ਤਾਈਂ (ਕਿਸੇ ਦੀ) ਪਹੁੰਚ ਨ ਹੋ ਸਕੇ । ਲੋਅ-ਲੋਕ, ਭਵਣ। ਅਸੰਖ ਲੋਅ-ਅਨੇਕਾਂ ਹੀ ਭਵਣ। ਕਹਹਿ-ਕਹਿੰਦੇ ਹਨ, ਆਖਦੇ ਹਨ (ਜੋ ਮਨੁੱਖ)। ਸਿਰਿ-ਉਹਨਾਂ ਦੇ ਸਿਰ ਉੱਤੇ। ਹੋਇ-ਹੁੰਦਾ ਹੈ।

**ਅਰਥ :-** (ਕੁਦਰਤਿ ਦੇ ਅਨੇਕ ਜੀਵਾਂ ਤੇ ਹੋਰ ਬੇਅੰਤ ਪਦਾਰਥਾਂ ਦੇ) ਅਸੰਖਾਂ ਹੀ ਨਾਮ ਹਨ ਤੇ ਅਸੰਖਾਂ ਹੀ (ਉਹਨਾਂ ਦੇ) ਥਾਂ ਟਿਕਾਣੇ ਹਨ।(ਕੁਦਰਤਿ ਵਿਚ) ਅਸੰਖਾਂ ਹੀ ਭਵਣ ਹਨ ਜਿਨ੍ਹਾਂ ਤਕ ਮਨੁੱਖ ਦੀ ਪਹੁੰਚ ਹੀ ਨਹੀਂ ਹੋ ਸਕਦੀ। (ਪਰ ਜੋ ਮਨੁੱਖ ਕੁਦਰਤਿ ਦਾ ਲੇਖਾ ਕਰਨ ਵਾਸਤੇ ਸ਼ਬਦ) 'ਅਸੰਖ' (ਭੀ) ਆਖਦੇ ਹਨ, (ਉਹਨਾਂ ਦੇ) ਸਿਰ ਉੱਤੇ ਭੀ ਭਾਰ ਹੁੰਦਾ ਹੈ (ਭਾਵ, ਉਹ ਭੀ ਭੁੱਲ ਕਰਦੇ ਹਨ, 'ਅਸੰਖ' ਸ਼ਬਦ ਭੀ ਕਾਫੀ ਨਹੀਂ ਹੈ)।

ਅਖਰੀ ਨਾਮੁ, ਅਖਰੀ ਸਾਲਾਹ ॥
ਅਖਰੀ, ਗਿਆਨੁ ਗੀਤੁ ਗੁਣ ਗਾਹ ॥
ਅਖਰੀ, ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ, ਸੰਜੋਗੁ ਵਖਾਣਿ ॥
ਜਿਨਿ ਏਹਿ ਲਿਖੇ, ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ, ਤਿਵ ਤਿਵ ਪਾਹਿ ॥

**ਪਦ ਅਰਥ:-** ਅਖਰੀ-ਅੱਖਰਾਂ ਦੀ ਰਾਹੀਂ ਹੀ। ਸਾਲਾਹ-ਸਿਫ਼ਤਿ। ਗੁਣ ਗਾਹ-ਗੁਣਾਂ ਦੇ ਗਾਹੁਣ ਵਾਲੇ, ਗੁਣਾਂ ਦੇ ਵਾਕਫ਼। ਬਾਣਿ ਲਿਖਣੁ-ਬਾਣੀ ਦਾ ਲਿਖਣਾ। ਬਾਣਿ-ਬਾਣੀ, ਬੋਲੀ। ਬਾਣਿ ਬੋਲਣੁ-ਬਾਣੀ (ਬੋਲੀ ) ਦਾ ਬੋਲਣਾ। ਅਖਰਾ ਸਿਰਿ-ਅੱਖਰਾਂ ਦੀ ਰਾਹੀਂ ਹੀ। ਸੰਜੋਗੁ-ਭਾਗਾਂ ਦਾ ਲੇਖ। ਵਖਾਣਿ-ਵਖਾਣਿਆ ਜਾ ਸਕਦਾ ਹੈ, ਦੱਸਿਆ ਜਾ ਸਕਦਾ ਹੈ। ਜਿਨਿ-ਜਿਸ ਅਕਾਲ ਪੁਰਖ ਨੇ। ਏਹਿ-ਸੰਜੋਗ ਦੇ ਇਹ ਅੱਖਰ। ਤਿਸੁ ਸਿਰਿ-ਉਸ ਅਕਾਲ ਪੁਰਖ ਦੇ ਮੱਥੇ ਉੱਤੇ। ਨਾਹਿ-(ਕੋਈ ਲੇਖ) ਨਹੀਂ ਹੈ। ਜਿਵ-ਜਿਸ ਤਰ੍ਹਾਂ । ਫੁਰਮਾਏ-ਅਕਾਲ

ਪੁਰਖ ਹੁਕਮ ਕਰਦਾ ਹੈ। ਤਿਵ ਤਿਵ-ਉਸੇ ਤਰ੍ਹਾਂ। ਪਾਹਿ-(ਜੀਵ) ਪਾ ਲੈਂਦੇ ਹਨ, ਭੋਗਦੇ ਹਨ।

**ਅਰਥ :-** (ਭਾਵੇਂ ਅਕਾਲ ਪੁਰਖ ਦੀ ਕੁਦਰਤਿ ਦਾ ਲੇਖਾ ਲਫ਼ਜ਼ 'ਅਸੰਖ' ਤਾਂ ਕਿਤੇ ਰਿਹਾ, ਕੋਈ ਭੀ ਸ਼ਬਦ ਕਾਫ਼ੀ ਨਹੀਂ ਹੈ, ਪਰ) ਅਕਾਲ ਪੁਰਖ ਦਾ ਨਾਮ ਭੀ ਅੱਖਰਾਂ ਦੀ ਰਾਹੀਂ ਹੀ (ਲਿਆ ਜਾ ਸਕਦਾ ਹੈ), ਉਸ ਦੀ ਸਿਫ਼ਿਤ-ਸਾਲਾਹ ਭੀ ਅੱਖਰਾਂ ਦੀ ਰਾਹੀਂ ਹੀ ਕੀਤੀ ਜਾ ਸਕਦੀ ਹੈ। ਅਕਾਲ ਪੁਰਖ ਦਾ ਗਿਆਨ ਭੀ ਅੱਖਰਾਂ ਦੀ ਰਾਹੀਂ ਹੀ (ਵਿਚਾਰਿਆ ਜਾ ਸਕਦਾ ਹੈ)। ਅੱਖਰਾਂ ਦੀ ਰਾਹੀਂ ਹੀ ਉਸਦੇ ਗੀਤ ਅਤੇ ਗੁਣਾਂ ਦਾ ਵਾਕਫ਼ ਹੋ ਸਕੀਦਾ ਹੈ। ਬੋਲੀ ਦਾ ਲਿਖਣਾ ਤੇ ਬੋਲਣਾ ਭੀ ਅੱਖਰਾਂ ਦੀ ਰਾਹੀਂ ਹੀ ਦੱਸਿਆ ਜਾ ਸਕਦਾ ਹੈ। (ਇਸ ਕਰਕੇ ਸ਼ਬਦ 'ਅਸੰਖ' ਵਰਤਿਆ ਗਿਆ ਹੈ, ਉਂਞ) ਜਿਸ ਅਕਾਲ ਪੁਰਖ ਨੇ (ਜੀਵਾਂ ਦੇ ਸੰਜੋਗ ਦੇ) ਇਹ ਅੱਖਰ ਲਿਖੇ ਹਨ, ਉਸ ਦੇ ਸਿਰ ਉੱਤੇ ਕੋਈ ਲੇਖ ਕਹੀਂ ਹੈ (ਭਾਵ, ਕੋਈ ਮਨੁੱਖ ਉਸ ਅਕਾਲ ਪੁਰਖ ਦਾ ਲੇਖਾ ਨਹੀਂ ਕਰ ਸਕਦਾ)। ਜਿਸ ਜਿਸ ਤਰ੍ਹਾਂ ਉਹ ਅਕਾਲ ਪੁਰਖ ਹੁਕਮ ਕਰਦਾ ਹੈ ਉਸੇ ਤਰ੍ਹਾਂ (ਜੀਵ ਆਪਣੇ ਸੰਜੋਗ) ਭੋਗਦੇ ਹਨ।

**ਜੇਤਾ ਕੀਤਾ, ਤੇਤਾ ਨਾਉ ॥**
**ਵਿਣੁ ਨਾਵੈ, ਨਾਹੀ ਕੋ ਥਾਉ ॥**

**ਪਦ ਅਰਥ —** ਜੇਤਾ-ਜਿਤਨਾ। ਕੀਤਾ-ਪੈਦਾ ਕੀਤਾ ਹੋਇਆ ਸੰਸਾਰ। ਜੇਤਾ ਕੀਤਾ-ਇਹ ਸਾਰਾ ਸੰਸਾਰ ਜੋ ਅਕਾਲ ਪੁਰਖ ਨੇ ਪੈਦਾ ਕੀਤਾ ਹੈ। ਤੇਤਾ-ਉਹ ਸਾਰਾ, ਉਤਨਾ ਹੀ। ਨਾਉ-ਨਾਮ, ਰੂਪ, ਸਰੂਪ।

ਨੋਟ-ਅੰਗਰੇਜ਼ੀ ਵਿਚ ਦੋ ਸ਼ਬਦ ਹਨ-ਸੁਬਸਟਓਨਚਏ ਤੇ ਪਰੋਪਏਰਟੇ ਤਿਵੇਂ ਸੰਸਕ੍ਰਿਤ ਵਿਚ ਹਨ 'ਨਾਮ' ਤੇ 'ਗੁਣ' ਜਾਂ 'ਮੂਰਤਿ' ਤੇ 'ਗੁਣ'। ਸੋ 'ਨਾਮ' (ਸਰੂਪ) ਸੁਬਸਟਓਨਚਏ ਹੈ ਤੇ ਗੁਣ ਪਰੋਪਏਰਟੇ ਹੈ ਜਦੋਂ ਕਿਸੇ ਜੀਵ ਦਾ ਜਾਂ ਕਿਸੇ ਪਦਾਰਥ ਦਾ 'ਨਾਮ' ਰੱਖੀਦਾ ਹੈ, ਇਸ ਦਾ ਭਾਵ ਇਹ ਹੁੰਦਾ ਹੈ ਕਿ ਉਸ ਦਾ ਸਰੂਪ (ਸ਼ਕਲ) ਨੀਯਤ ਕਰੀਦਾ ਹੈ। ਜਦੋਂ ਉਹ ਨਾਮ ਲਈਦਾ ਹੈ, ਉਹ ਹਸਤੀ ਅੱਖਾਂ ਅੱਗੇ ਆ ਜਾਂਦੀ ਹੈ। ਵਿਣੁ ਨਾਵੈ-'ਨਾਮ' ਤੋਂ ਬਿਨਾ, ਨਾਮ ਤੋਂ ਖ਼ਾਲੀ ।

**ਅਰਥ :-** ਇਹ ਸਾਰਾ ਸੰਸਾਰ, ਜੋ ਅਕਾਲ ਪੁਰਖ ਨੇ ਬਣਾਇਆ ਹੈ, ਇਹ ਉਸ ਦਾ ਸਰੂਪ ਹੈ ('ਇਹੁ ਵਿਸੁ ਸੰਸਾਰੁ ਤੁਮ ਦੇਖਦੇ, ਇਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ')। ਕੋਈ ਥਾਂ ਅਕਾਲ ਪੁਰਖ ਦੇ ਸਰੂਪ ਤੋਂ ਖ਼ਾਲੀ ਨਹੀਂ ਹੈ, (ਭਾਵ, ਜਿਹੜੀ ਥਾਂ ਜਾਂ ਪਦਾਰਥ ਵੇਖੀਏ ਉਹੀ ਅਕਾਲ ਪੁਰਖ ਦਾ ਸਰੂਪ ਦਿੱਸਦਾ ਹੈ, ਸ੍ਰਿਸ਼ਟੀ ਦਾ ਜ਼ੱਰਾ ਜ਼ੱਰਾ ਅਕਾਲ ਪੁਰਖ ਦਾ ਸਰੂਪ ਹੈ)।

ਨੋਟ-ਇਸ ਪਉੜੀ ਵਿਚ ਮੁੱਢ ਤੇ ਜ਼ਿਕਰ ਹੈ ਕਿ ਕਾਦਰ ਦੀ ਇਸ ਕੁਦਰਤਿ ਵਿਚ ਅਨੇਕਾਂ ਹੀ ਜੀਵ-ਜੰਤ, ਅਨੇਕਾਂ ਹੀ ਜ਼ਾਤਾਂ ਦੇ, ਰੰਗਾਂ ਦੇ ਅਤੇ ਅਨੇਕਾਂ ਹੀ ਨਾਮਾਂ ਵਾਲੇ ਹਨ। ਇਤਨੇ ਹਨ ਕਿ ਇਹਨਾਂ ਦੀ ਗਿਣਤੀ ਲਈ ਸ਼ਬਦ 'ਅਸੰਖ' ਵਰਤਣਾ ਭੀ ਭੁੱਲ ਹੈ। ਪਰ ਜਿਤਨੀ ਭੀ ਇਹ ਰਚਨਾ ਹੈ, ਇਹ ਸਾਰੀ ਅਕਾਲ ਪੁਰਖ ਦਾ ਸਰੂਪ ਹੈ, ਕੋਈ ਥਾਂ ਅਜਿਹੀ ਨਹੀਂ ਜੋ ਅਕਾਲ ਪੁਰਖ ਦਾ ਸਰੂਪ ਨਹੀਂ। ਜਿਸ ਚੀਜ਼ ਵਲ ਤੱਕੀਏ, ਅਕਾਲ ਪੁਰਖ ਦੀ ਹੋਂਦ ਹੀ ਅੱਖਾਂ ਅੱਗੇ ਲਿਆਉਂਦੀ ਹੈ।

**ਕੁਦਰਤਿ ਕਵਣ, ਕਹਾ ਵੀਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ, ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੯॥**

ਕੁਦਰਤਿ ਕਵਣ-ਸ਼ਬਦ 'ਵੀਚਾਰੁ' ਪੁਲਿੰਗ ਹੈ। ਜੇ ਲਫ਼ਜ਼ 'ਕਵਣ' ਇਸ ਦਾ ਵਿਸ਼ੇਸ਼ਣ ਹੁੰਦਾ, ਤਾਂ ਇਹ ਭੀ ਪੁਲਿੰਗ ਹੁੰਦਾ ਅਤੇ ਇਸ ਦਾ ਰੂਪ 'ਕਵਣੁ' ਹੋ ਜਾਂਦਾ। 'ਕੁਦਰਤਿ' ਇਸਤ੍ਰੀ-ਲਿੰਗ ਹੈ। ਸੋ ਸ਼ਬਦ 'ਕਵਣ' 'ਕੁਦਰਤਿ' ਦਾ ਵਿਸ਼ੇਸ਼ਣ ਹੈ। ਇਸ ਸ਼ਬਦ 'ਕਵਣ' ਦੇ ਪੁਲਿੰਗ ਅਤੇ ਇਸਤ੍ਰੀ ਲਿੰਗ ਰੂਪ ਨੂੰ ਸਮਝਣ ਲਈ ਵੇਖੋ ਪਉੜੀ ਨੰ: ੨੧ :-

ਕਵਣ ਸੁ ਵੇਲਾ, ਵਖਤੁ ਕਵਣੁ, ਕਵਣ ਥਿਤਿ, ਕਵਣੁ ਵਾਰੁ ।
ਕਵਣਿ ਸਿ ਰੁਤੀ, ਮਾਹੁ ਕਵਣੁ, ਜਿਤੁ ਹੋਆ ਆਕਾਰੁ ।੨੧।

ਪਉੜੀ ਨੰ: ੧੬,੧੭ ਅਤੇ ੧੯ ਵਿਚ 'ਕੁਦਰਤਿ ਕਵਣ ਕਹਾ ਵੀਚਾਰੁ' ਤੁਕ ਆਈ ਹੈ, ਪਰ ਪਉੜੀ ਨੰ: ੧੮ ਵਿਚ ਇਸ ਤੁਕ ਦੇ ਥਾਂ ਤੁਕ 'ਨਾਨਕੁ ਨੀਚੁ ਕਹੈ ਵੀਚਾਰੁ' ਵਰਤੀ ਗਈ ਹੈ। ਇਨ੍ਹਾਂ ਦੋਹਾਂ ਨੂੰ ਆਮ੍ਹੋ-ਸਾਹਮਣੇ ਰੱਖ ਕੇ ਵਿਚਾਰੀਏ, ਤਾਂ ਭੀ ਇਹੀ ਅਰਥ ਨਿਕਲਦਾ ਹੈ ਕਿ 'ਮੇਰੀ ਕੀਹ ਤਾਕਤ ਹੈ? ਮੈਂ ਵਿਚਾਰਾ ਨਾਨਕ ਕੀਹ ਵਿਚਾਰ ਕਰ ਸਕਦਾ ਹਾਂ'?

ਲਫ਼ਜ਼ 'ਕੁਦਰਤਿ' 'ਸਮਰਥਾ' ਦੇ ਅਰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਥਾਈਂ ਭੀ ਆਇਆ ਹੈ, ਜਿਵੇਂ :-

(੧) ਜੇ ਤੂ ਮੀਰ ਮਹਾਪਤਿ ਸਾਹਿਬੁ, ਕੁਦਰਤਿ ਕਉਣ ਹਮਾਰੀ ।
ਚਾਰੇ ਕੁੰਟ ਸਲਾਮੁ ਕਰਹਿਗੇ, ਘਰਿ ਘਰਿ ਸਿਫਤਿ ਤੁਮਾਰੀ ।੭।੧।੮। (ਬਸੰਤ ਹਿੰਡੋਲੁ ਮਹਲਾ ੧

(੨) ਜਿਉ ਬੋਲਾਵਹਿ ਤਿਉ ਬੋਲਹਿ ਸੁਆਮੀ, ਕੁਦਰਤਿ ਕਵਨ ਹਮਾਰੀ ।
ਸਾਧ ਸੰਗਿ ਨਾਨਕ ਜਸੁ ਗਾਇਓ, ਜੋ ਪ੍ਰਭੂ ਕੀ ਅਤਿ ਪਿਆਰੀ ।੮।੧।੮। (ਗੂਜਰੀ ਮਹਲਾ ੫

**ਅਰਥ :-** ਮੇਰੀ ਕੀਹ ਤਾਕਤ ਹੈ ਕਿ ਕਰਤਾਰ ਦੀ ਕੁਦਰਤਿ ਦੀ ਵੀਚਾਰ ਕਰ ਸਕਾਂ? (ਹੇ ਅਕਾਲ ਪੁਰਖ !) ਮੈਂ ਤਾਂ ਤੇਰੇ ਉਤੋਂ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ ਹਾਂ (ਭਾਵ, ਮੇਰੀ ਹਸਤੀ ਬਹੁਤ ਹੀ ਤੁੱਛ ਹੈ) । ਹੇ ਨਿਰੰਕਾਰ ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਕੰਮ ਭਲਾ ਹੈ, (ਭਾਵ, ਤੇਰੀ ਰਜ਼ਾ ਵਿਚ ਰਹਿਣਾ ਹੀ ਅਸਾਂ ਜੀਵਾਂ ਲਈ ਭਲੀ ਗੱਲ ਹੈ) ।੧੯।

**ਭਾਵ :-** ਭਲਾ, ਕਿਤਨੀਆਂ ਧਰਤੀਆਂ ਤੇ ਕਿਤਨੇ ਕੁ ਜੀਵ ਪ੍ਰਭੂ ਨੇ ਰਚੇ ਹਨ? ਮਨੁੱਖਾਂ ਦੀ ਕਿਸੇ ਬੋਲੀ ਵਿਚ ਕੋਈ ਐਸਾ ਲਫ਼ਜ਼ ਹੀ ਨਹੀਂ ਜੋ ਇਹ ਲੇਖਾ ਦੱਸ ਸਕੇ।

ਬੋਲੀ ਭੀ ਰੱਬ ਵਲੋਂ ਇਕ ਦਾਤ ਮਿਲੀ ਹੈ, ਪਰ ਇਹ ਮਿਲੀ ਹੈ ਸਿਫ਼ਤਿ-ਸਾਲਾਹ ਕਰਨ ਲਈ। ਇਹ ਨਹੀਂ ਹੋ ਸਕਦਾ ਕਿ ਇਸ ਦੀ ਰਾਹੀਂ ਮਨੁੱਖ ਪ੍ਰਭੂ ਦਾ ਅੰਤ ਪਾ ਸਕੇ। ਵੇਖੋ ! ਬੇਅੰਤ ਹੈ ਉਸ ਦੀ ਕੁਦਰਤਿ ਤੇ ਇਸ ਵਿਚ ਜਿਧਰ ਤੱਕੋ ਉਹ ਆਪ ਹੀ ਆਪ ਮੌਜੂਦ ਹੈ। ਕੌਣ ਅੰਦਾਜ਼ਾ ਲਾ ਸਕਦਾ ਹੈ ਕਿ ਉਹ ਕੇਡਾ ਵੱਡਾ ਹੈ ਤੇ ਉਸ ਦੀ ਰਚਨਾ ਕਿਤਨੀ ਕੁ ਹੈ।੧੯।

**ਭਰੀਐ ਹਥੁ ਪੈਰੁ ਤਨੁ ਦੇਹ ॥**
**ਪਾਣੀ ਧੋਤੈ, ਉਤਰਸੁ ਖੇਹ ॥**

**ਪਦ ਅਰਥ —** ਭਰੀਐ-ਜੇ ਭਰ ਜਾਏ, ਜੇ ਗੰਦਾ ਹੋ ਜਾਏ, ਜੇ ਮੈਲਾ ਹੋ ਜਾਏ। ਤਨੁ-ਸਰੀਰ। ਦੇਹ-ਸਰੀਰ। ਪਾਣੀ ਧੋਤੈ-ਪਾਣੀ ਨਾਲ ਧੋਤਿਆਂ। ਉਤਰਸੁ-ਉਤਰ ਜਾਂਦੀ ਹੈ। ਖੇਹ-ਮਿੱਟੀ, ਧੂੜ, ਮੈਲ।

**ਅਰਥ :-** ਜੇ ਹੱਥ ਜਾਂ ਪੈਰ ਜਾਂ ਸਰੀਰ ਲਿੱਬੜ ਜਾਏ, ਤਾਂ ਪਾਣੀ ਨਾਲ ਧੋਤਿਆਂ ਉਹ ਮੈਲ ਉਤਰ ਜਾਂਦੀ ਹੈ।

**ਮੂਤ ਪਲੀਤੀ ਕਪੜੁ ਹੋਇ ॥**
**ਦੇ ਸਾਬੂਣੁ ਲਈਐ ਓਹੁ ਧੋਇ ॥**

**ਪਦ ਅਰਥ —** ਪਲੀਤੀ-ਪਲੀਤ, ਗੰਦਾ। ਮੂਤ ਪਲੀਤੀ-ਮੂਤਰ ਨਾਲ ਪਲੀਤ। ਕਪੜੁ-ਕੱਪੜਾ। ਦੇ ਸਾਬੂਣੁ-ਸਾਬਣ ਲਾ ਕੇ। ਲਈਐ-ਲਈਦਾ ਹੈ। ਓਹੁ-ਉਹ ਪਲੀਤ ਹੋਇਆ ਕੱਪੜਾ। ਲਈਐ ਧੋਇ-ਧੋ ਲਈਦਾ ਹੈ।

**ਅਰਥ :-** ਜੇ (ਕੋਈ) ਕੱਪੜਾ ਮੂਤਰ ਨਾਲ ਗੰਦਾ ਹੋ ਜਾਏ, ਤਾਂ ਸਾਬੁਣ ਲਾ ਕੇ ਉਸ ਨੂੰ ਧੋ ਲਈਦਾ ਹੈ।

**ਭਰੀਐ ਮਤਿ, ਪਾਪਾ ਕੈ ਸੰਗਿ ॥**
**ਓਹੁ ਧੋਪੈ, ਨਾਵੈ ਕੈ ਰੰਗਿ ॥**

**ਪਦ ਅਰਥ —** ਭਰੀਐ-ਜੇ ਭਰ ਜਾਏ, ਜੇ ਮਲੀਨ ਹੋ ਜਾਏ। ਮਤਿ-ਬੁੱਧ। ਪਾਪਾ ਕੈ ਸੰਗਿ-ਪਾਪਾਂ ਦੇ ਨਾਲ। ਓਹੁ-ਉਹ ਪਾਪ। ਧੋਪੈ-ਧੁਪਦਾ ਹੈ, ਧੁਪ ਸਕਦਾ ਹੈ, ਧੋਇਆ ਜਾ ਸਕਦਾ ਹੈ। ਰੰਗਿ-ਪਿਆਰ ਨਾਲ। ਨਾਵੈ ਕੈ ਰੰਗਿ-ਅਕਾਲ ਪੁਰਖ ਦੇ ਨਾਮ ਦੇ ਪ੍ਰੇਮ ਨਾਲ।

**ਅਰਥ :-** (ਪਰ) ਜੇ (ਮਨੁੱਖ ਦੀ) ਬੁੱਧੀ ਪਾਪਾਂ ਨਾਲ ਮਲੀਨ ਹੋ ਜਾਏ, ਤਾਂ ਉਹ ਪਾਪ ਅਕਾਲ ਪੁਰਖ ਦੇ ਨਾਮ ਵਿਚ ਪਿਆਰ ਕਰਨ ਨਾਲ ਹੀ ਧੋਇਆ ਜਾ ਸਕਦਾ ਹੈ।

**ਪੁੰਨੀ ਪਾਪੀ, ਆਖਣੁ ਨਾਹਿ ॥**
**ਕਰਿ ਕਰਿ ਕਰਣਾ, ਲਿਖਿ ਲੈ ਜਾਹੁ ॥**
**ਆਪੇ ਬੀਜਿ, ਆਪੇ ਹੀ ਖਾਹੁ ॥**
**ਨਾਨਕ, ਹੁਕਮੀ ਆਵਹੁ ਜਾਹੁ ॥੨੦॥**

ਨੋਟ-ਸ਼ਬਦ 'ਆਖਣੁ' ਨੂੰ ਧਿਆਨ ਨਾਲ ਵਿਚਾਰਨਾ ਜ਼ਰੂਰੀ ਹੈ। ਜਪੁਜੀ ਸਾਹਿਬ ਵਿਚ ਇਹ ਸ਼ਬਦ ਹੇਠ-ਲਿਖੀਆਂ ਤੁਕਾਂ ਵਿਚ ਆਇਆ ਹੈ :

(੧) ਪੁੰਨੀ ਪਾਪੀ ਆਖਣੁ ਨਾਹਿ। (ਪਉੜੀ ੨੦

(੨) ਨਾਨਕ ਆਖਣਿ ਸਭੁ ਕੋ ਆਖੈ, ਇਕ ਦੂ ਇਕੁ ਸਿਆਣਾ (ਪਉੜੀ ੨੧

(੩) ਜੇ ਕੋ ਖਾਇਕੁ ਆਖਣਿ ਪਾਇ। (ਪਉੜੀ ੨੫

(੪) ਕੇਤੇ ਆਖਹਿ ਆਖਣਿ ਪਾਹਿ। (ਪਉੜੀ ੨੬

(੫) ਆਖਣਿ ਜੋਰੁ ਚੁਪੈ ਨਹਿ ਜੋਰੁ। (ਪਉੜੀ ੩੩

ਇਸ ਲਫ਼ਜ਼ 'ਆਖਣੁ' ਦੇ ਅਰਥ ਨੂੰ ਸਪੱਸ਼ਟ ਕਰਨ ਲਈ ਕੁਝ ਹੋਰ ਪ੍ਰਮਾਣ ਹੇਠਾਂ ਲਿਖੇ ਜਾਂਦੇ ਹਨ :-

(੬) ਆਖਣੁ ਆਖਿ ਨਾ ਰਜਿਆ, ਸੁਨਣਿ ਨ ਰਜੇ ਕੰਨ ।੨।੧੯। (ਮਾਝ ਕੀ ਵਾਰ

(੭) ਆਖਣਿ ਆਖਹਿ ਕੇਤੜੇ, ਗੁਰ ਬਿਨੁ ਬੂਝ ਨ ਹੋਇ।੩।੧੩। (ਮਾਝ ਕੀ ਵਾਰ

ਉਪਰਲੇ ਪ੍ਰਮਾਣਾਂ ਤੋਂ ਸਪੱਸ਼ਟ ਹੈ ਕਿ 'ਆਖਣੁ' ਨਾਵ ਹੈ ਤੇ 'ਆਖਣਿ' ਕ੍ਰਿਆ ਹੈ। ਨਾਵ 'ਆਖਣੁ' ਦਾ ਅਰਥ ਹੈ 'ਨਾਮ, ਕਹਿਣਾ, ਮੂੰਹ' ਜਿਵੇਂ ਪ੍ਰਮਾਣ ਨੰ: ੧ ਅਤੇ ੬ ਵਿਚ ਹੈ। ਪ੍ਰਮਾਣ ਨੰ:੨, ੩, ੪, ੫, ਅਤੇ ੭ ਵਿਚ

‘ਆਖਣਿ’ ਕ੍ਰਿਆ ਹੈ।

**ਪਦ ਅਰਥ —** ਆਖਣੁ-ਨਾਮੁ, ਬਚਨ। ਨਾਹਿ-ਨਹੀਂ ਹੈ। ਕਰਿ ਕਰਿ ਕਰਣਾ-(ਆਪੋ ਆਪਣੇ) ਕਰਮ ਕਰ ਕੇ, ਜਿਹੋ ਜਿਹੇ ਕਰਮ ਕਰੋਗੇ। ਲਿਖਿ-ਲਿਖ ਕੇ,(ਤਿਹੋ ਜਿਹਾ ਲੇਖਾ) ਲਿਖ ਕੇ, (ਤਿਹੋ ਜਿਹੇ ਸੰਸਕਾਰਾਂ ਦਾ ਲੇਖਾ) ਲਿਖ ਕੇ, (ਤਿਹੋ ਜਿਹੇ ਸੰਸਕਾਰ ਅਪਣੇ ਮਨ ਵਿਚ) ਉੱਕਰ ਕੇ। ਲੈ ਜਾਹੁ-ਤੂੰ ਲੈ ਜਾਹਿੰਗਾ, (ਆਪਣੇ ਨਾਲ) ਲੈ ਜਾਹਿੰਗਾ, (ਆਪਣੇ ਮਨ ਵਿਚ) ਪ੍ਰੋ ਲਵੇਂਗਾ। ਆਪੇ-ਆਪ ਹੀ। ਬੀਜਿ-ਬੀਜ ਕੇ। ਹੁਕਮੀ-ਅਕਾਲ ਪੁਰਖ ਦੇ ਹੁਕਮ ਵਿਚ। ਆਵਹੁ ਜਾਹੁ-ਆਵਹਿੰਗਾ ਤੇ ਜਾਹਿੰਗਾ, ਜੰਮੇਂਗਾ ਤੇ ਮਰਹਿੰਗਾ, ਜਨਮ ਮਰਨ ਵਿਚ ਪਿਆ ਰਹੇਂਗਾ।

**ਅਰਥ :-** ਹੇ ਨਾਨਕ ! ‘ਪੰਨੀ’ ਜਾਂ ‘ਪਾਪ’ ਨਿਰਾ ਨਾਮ ਹੀ ਨਹੀਂ ਹੈ (ਭਾਵ, ਨਿਰਾ ਕਹਿਣ-ਮਾਤਰ ਨਹੀਂ ਹੈ, ਸੱਚ-ਮੁੱਚ ਹੀ) ਤੂੰ ਜਿਹੋ ਜਿਹੇ ਕਰਮ ਕਰੇਂਗਾ ਤਿਹੋ ਜਿਹੇ ਸੰਸਕਾਰ ਆਪਣੇ ਅੰਦਰ ਉੱਕਰ ਕੇ ਨਾਲ ਲੈ ਜਾਹਿੰਗਾ। ਜੋ ਕੁਝ ਤੂੰ ਬੀਜੇਂਗਾ, ਉਸ ਦਾ ਫਲ ਆਪ ਹੀ ਖਾਹਿੰਗਾ । (ਆਪਣੇ ਬੀਜੇ ਅਨੁਸਾਰ) ਅਕਾਲ ਪੁਰਖ ਦੇ ਹੁਕਮ ਵਿਚ ਜਨਮ ਮਰਨ ਦੇ ਗੇੜ ਵਿਚ ਪਿਆ ਰਹੇਂਗਾ।੨੦।

ਨੋਟ-ਪਹਿਲੀ ਪਉੜੀ ਵਿਚ ਤੁਕ ਆਈ ਹੈ, ‘ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ’। ਦੂਜੀ ਪਉੜੀ ਵਿਚ ਜ਼ਿਕਰ ਆਇਆ ਹੈ, ‘ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖੁ ਸੁਖੁ ਪਾਈਅਹਿ’ । ਹੁਣ ਇਸ ਪਉੜੀ ਵਿਚ ਉਪਰਲੀਆਂ ਤੁਕਾਂ ਵਾਲਾ ਖ਼ਿਆਲ ਬਿਲਕੁਲ ਸਾਫ਼ ਕੀਤਾ ਗਿਆ ਹੈ। ਸਾਰੀ ਸ੍ਰਿਸ਼ਟੀ ਅਕਾਲ ਪੁਰਖ ਦੇ ਖ਼ਾਸ ਨੀਯਮਾਂ ਵਿਚ ਚੱਲ ਰਹੀ ਹੈ। ਇਹਨਾਂ ਨੀਯਮਾਂ ਦਾ ਨਾਮ ਸਤਿਗੁਰੂ ਜੀ ਨੇ ‘ਹੁਕਮ’ ਰੱਖਿਆ ਹੈ। ਉਹ ਨੀਯਮ ਇਹ ਹਨ ਕਿ ਮਨੁੱਖ ਜਿਹੋ ਜਿਹਾ ਕਰਮ ਕਰਦਾ ਹੈ, ਤਿਹੋ ਜਿਹਾ ਫਲ ਪਾਂਦਾ ਹੈ। ਉਸ ਦੇ ਆਪਣੇ ਧੁਰ ਅੰਦਰ ਉਹੋ ਜਿਹੇ ਹੀ ਚੰਗੇ-ਮੰਦੇ ਸੰਸਕਾਰ ਬਣ ਜਾਂਦੇ ਹਨ ਅਤੇ ਉਹਨਾਂ ਦੇ ਅਨੁਸਾਰ ਹੀ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਜਾਂ, ਅਕਾਲ ਪੁਰਖ ਦੀ ਰਜ਼ਾ ਵਿਚ ਤੁਰ ਕੇ ਆਪਣਾ ਜਨਮ ਸਫਲ ਕਰ ਲੈਂਦਾ ਹੈ ।

**ਭਾਵ :-** ਮਾਇਆ ਦੇ ਪਰਭਾਵ ਦੇ ਕਾਰਨ ਮਨੁੱਖ ਵਿਕਾਰਾਂ ਵਿਚ ਪੈ ਜਾਂਦਾ ਹੈ, ਤੇ ਇਸ ਦੀ ਮਤ ਮੈਲੀ ਹੋ ਜਾਂਦੀ ਹੈ। ਇਹ ਮੈਲ ਇਸ ਨੂੰ ਸੁੱਧ-ਸਰੂਪ ਪਰਮਾਤਮਾ ਤੋਂ ਵਿਛੋੜ ਰੱਖਦੀ ਹੈ, ਤੇ ਜੀਵ ਦੁਖੀ ਰਹਿੰਦਾ ਹੈ। ਨਾਮ-ਸਿਮਰਨ ਹੀ ਇਕੋ-ਇਕ ਵਸੀਲਾ ਹੈ ਜਿਸ ਨਾਲ ਮਨ ਦੀ ਇਹ ਮੈਲ ਧੁਪ ਸਕਦੀ ਹੈ। (ਸੋ, ਸਿਮਰਨ ਤਾਂ ਵਿਕਾਰਾਂ ਦੀ ਮੈਲ ਧੋ ਕੇ ਮਨ ਨੂੰ ਪ੍ਰਭੂ ਨਾਲ ਮੇਲਣ ਵਾਸਤੇ ਹੈ, ਪ੍ਰਭ ਤੇ ਉਸ ਦੀ ਰਚਨਾ ਦਾ ਅੰਤ ਪਾਣ ਲਈ ਜੀਵ ਨੂੰ ਸਮਰਥ ਨਹੀਂ ਬਣਾ ਸਕਦਾ)।੨੦।

**ਤੀਰਥੁ ਤਪੁ ਦਇਆ ਦਤੁ ਦਾਨੁ ॥**
**ਜੇ ਕੋ ਪਾਵੈ, ਤਿਲ ਕਾ ਮਾਨੁ ॥**

**ਪਦ ਅਰਥ —** ਜੇ ਕੋ ਪਾਵੈ-ਜੇ ਕੋਈ ਮਨੁੱਖ ਪ੍ਰਾਪਤ ਕਰੇ, ਜੇ ਕਿਸੇ ਮਨੁੱਖ ਨੂੰ ਮਿਲ ਭੀ ਜਾਏ, ਤਾਂ। ਤਿਲ ਕਾ-ਤਿਲ ਮਾਤਰ, ਰਤਾ-ਮਾਤਰ। ਮਾਨੁ-ਆਦਰ, ਵਡਿਆਈ। ਦਤੁ-ਦਿੱਤਾ ਹੋਇਆ।

**ਅਰਥ :-** ਤੀਰਥ ਜਾਤ੍ਰਾ, ਤਪਾਂ ਦੀ ਸਾਧਨਾ, (ਜੀਆਂ ਤੇ) ਦਇਆ ਕਰਨੀ, ਦਿੱਤਾ ਹੋਇਆ ਦਾਨ-(ਇਹਨਾਂ ਕਰਮਾਂ ਦੇ ਵੱਟੇ) ਜੇ ਕਿਸੇ ਮਨੁੱਖ ਨੂੰ ਕੋਈ ਵਡਿਆਈ ਮਿਲ ਭੀ ਜਾਏ, ਤਾਂ ਰਤਾ-ਮਾਤਰ ਹੀ ਮਿਲਦੀ ਹੈ।

**ਸੁਣਿਆ ਮੰਨਿਆ, ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ, ਮਲਿ ਨਾਉ ॥**

**ਪਦ ਅਰਥ —** ਸੁਣਿਆ-(ਜਿਸ ਮਨੁੱਖ ਨੇ) ਅਕਾਲ ਪੁਰਖ ਦਾ ਨਾਮ ਸੁਣ ਲਿਆ ਹੈ।। ਮੰਨਿਆ-(ਜਿਸ ਦਾ ਮਨ ਉਸ ਨਾਮ ਨੂੰ ਸੁਣ ਕੇ) ਮੰਨ ਗਿਆ ਹੈ, ਪਤੀਜ ਗਿਆ ਹੈ। ਮਨਿ-ਮਨ ਵਿਚ। ਭਾਉ ਕੀਤਾ-(ਜਿਸ ਨੇ) ਪ੍ਰੇਮ ਕੀਤਾ ਹੈ। ਅੰਤਰਗਤਿ-ਅੰਦਰਲਾ। ਤੀਰਥਿ-ਤੀਰਥ ਉੱਤੇ। ਅੰਤਰਗਤਿ ਤੀਰਥਿ-ਅੰਦਰਲੇ ਤੀਰਥ ਉੱਤੇ। ਮਲਿ-ਮਲ ਮਲ ਕੇ, ਚੰਗੀ ਤਰ੍ਹਾਂ। ਨਾਉ-ਇਸ਼ਨਾਨ (ਕੀਤਾ ਹੈ)।

**ਅਰਥ :–** (ਪਰ ਜਿਸ ਮਨੁੱਖ ਨੇ ਅਕਾਲ ਪੁਰਖ ਦੇ ਨਾਮ ਵਿਚ) ਸੁਰਤ ਜੋੜੀ ਹੈ, (ਜਿਸ ਦਾ ਮਨ ਨਾਮ ਵਿਚ) ਪਤੀਜ ਗਿਆ ਹੈ. (ਅਤੇ ਜਿਸ ਨੇ ਆਪਣੇ ਮਨ) ਵਿਚ (ਅਕਾਲ ਪੁਰਖ ਦਾ) ਪਿਆਰ ਜਮਾਇਆ ਹੈ, ਉਸ ਮਨੁੱਖ ਨੇ (ਮਾਨੋ) ਆਪਣੇ ਅੰਦਰਲੇ ਤੀਰਥ ਵਿਚ ਮਲ ਮਲ ਕੇ ਇਸ਼ਨਾਨ ਕਰ ਲਿਆ ਹੈ (ਭਾਵ, ਉਸ ਮਨੁੱਖ ਨੇ ਆਪਣੇ ਅੰਦਰ ਵੱਸ ਰਹੇ ਅਕਾਲ ਪੁਰਖ ਵਿਚ ਜੁੜ ਕੇ ਚੰਗੀ ਤਰ੍ਹਾਂ ਆਪਣੇ ਮਨ ਦੀ ਮੈਲ ਲਾਹ ਲਈ ਹੈ)।

**ਸਭਿ ਗੁਣ ਤੇਰੇ, ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ, ਭਗਤਿ ਨ ਹੋਇ ॥**
**ਸੁਅਸਤਿ ਆਥਿ ਬਾਣੀ ਬਰਮਾਉ ॥**
**ਸਤਿ ਸੁਹਾਣੁ ਸਦਾ ਮਨਿ ਚਾਉ ॥**

**ਪਦ ਅਰਥ —** ਸਭਿ-ਸਾਰੇ। ਮੈ ਨਾਹੀ ਕੋਇ-ਮੈਂ ਕੋਈ ਨਹੀਂ ਹਾਂ, ਮੇਰੀ ਕੋਈ ਪਾਂਇਆਂ ਨਹੀਂ ਹੈ। ਵਿਣੁ ਗੁਣੁ ਕੀਤੇ-ਗੁਣ ਪੈਦਾ ਕਰਨ ਤੋਂ ਬਿਨਾ, ਜੇ ਤੂੰ ਗੁਣ ਪੈਦਾ ਨਾਹ ਕਰੇਂ, ਜੇ ਤੂੰ ਆਪਣੇ ਗੁਣ ਮੇਰੇ ਵਿਚ ਉਤਪੰਨ ਨਾਹ ਕਰੇਂ। ਨ ਹੋਇ-ਨਹੀਂ ਹੋ ਸਕਦੀ। ਸੁਅਸਤਿ-ਜੈ ਹੋਵੇ ਤੇਰੀ, ਤੂੰ ਸਦਾ ਅਟੱਲ ਰਹੇਂ (ਭਾਵ, ਮੈਂ ਤੇਰਾ ਹੀ ਆਸਰਾ ਲੈਂਦਾ ਹਾਂ)। ਬਰਮਾਉ-ਬ੍ਰਹਮਾ। ਸਤਿ-ਸਦਾ-ਥਿਰ। ਸੁਹਾਣੁ-ਸੁਬਹਾਨ, ਸੋਹਣਾ। ਮਨਿ ਚਾਉ-ਮਨ ਵਿਚ ਖਿੜਾਉ।

**ਅਰਥ :–** (ਹੇ ਅਕਾਲ ਪੁਰਖ !) ਜੇ ਤੂੰ (ਆਪ ਆਪਣੇ) ਗੁਣ (ਮੇਰੇ ਵਿਚ) ਪੈਦਾ ਨਾਹ ਕਰੇਂ ਤਾਂ ਮੈਥੋਂ ਤੇਰੀ ਭਗਤੀ ਨਹੀਂ ਹੋ ਸਕਦੀ। ਮੇਰੀ ਕੋਈ ਪਾਂਇਆਂ ਨਹੀਂ (ਕਿ ਮੈਂ ਤੇਰੇ ਗੁਣ ਗਾ ਸਕਾਂ), ਇਹ ਸਭ ਤੇਰੀਆਂ ਹੀ ਵਡਿਆਈਆਂ ਹਨ। (ਹੇ ਨਿਰੰਕਾਰ !) ਤੇਰੀ ਸਦਾ ਜੈ ਹੋਵੇ ! ਤੂੰ ਆਪ ਹੀ ਮਾਇਆ ਹੈਂ, ਤੂੰ ਆਪ ਹੀ ਬਾਣੀ ਹੈਂ, ਤੂੰ ਆਪ ਹੀ ਬ੍ਰਹਮਾ ਹੈਂ (ਭਾਵ, ਇਸ ਸ੍ਰਿਸ਼ਟੀ ਨੂੰ ਬਣਾਨ ਵਾਲੇ ਮਾਇਆ, ਬਾਣੀ ਜਾਂ ਬ੍ਰਹਮਾ ਤੈਥੋਂ ਵੱਖਰੀ ਹਸਤੀ ਵਾਲੇ ਨਹੀਂ ਹਨ, ਜੋ ਲੋਕਾਂ ਨੇ ਮੰਨ ਰੱਖੇ ਹਨ), ਤੂੰ ਸਦਾ-ਥਿਰ ਹੈਂ, ਸੋਹਣਾ ਹੈਂ, ਤੇਰੇ ਮਨ ਵਿਚ ਸਦਾ ਖਿੜਾਉ ਹੈ, (ਤੂੰ ਹੀ ਜਗਤ ਰਚਣ ਵਾਲਾ ਹੈਂ, ਤੈਨੂੰ ਹੀ ਪਤਾ ਹੈ ਤੂੰ ਕਦੋਂ ਬਣਾਇਆ)।

**ਕਵਣੁ ਸੁ ਵੇਲਾ, ਵਖਤੁ ਕਵਣੁ, ਕਵਣ**
**ਥਿਤਿ, ਕਵਣੁ ਵਾਰੁ ॥ ਕਵਣਿ ਸਿ ਰੁਤੀ,**
**ਮਾਹੁ ਕਵਣੁ, ਜਿਤੁ ਹੋਆ ਆਕਾਰੁ ॥**

**ਪਦ ਅਰਥ —** ਵੇਲਾ-ਸਮਾ। ਵਖਤੁ-ਸਮਾ, ਵਕਤ।

ਵਾਰ-ਸ਼ਬਦ'ਵਾਰ' ਦੋ ਰੂਪਾਂ ਵਿਚ ਵਰਤਿਆ ਗਿਆ ਹੈ, 'ਵਾਰ' ਅਤੇ 'ਵਾਰੁ'। 'ਵਾਰ' ਇਸਤ੍ਰੀ-ਲਿੰਗ ਹੈ, ਜਿਸ ਦਾ ਅਰਥ ਹੈ 'ਵਾਰੀ'। 'ਵਾਰੁ' ਪੁਲਿੰਗ ਹੈ, ਇਸ ਦਾ ਅਰਥ ਹੈ 'ਦਿਨ'।

ਜਪੁਜੀ ਸਾਹਿਬ ਵਿਚ ਇਹ ਸ਼ਬਦ ਹੇਠ-ਲਿਖੀਆਂ ਤੁਕਾਂ ਵਿਚ ਆਇਆ ਹੈ :-

(੧) ਸੋਚੈ ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ ।੧।

(੨) ਵਾਰਿਆ ਨ ਜਾਵਾ ਏਕ ਵਾਰ ।੧੬।

(੩) ਜੋ ਕਿਛੁ ਪਾਇਆ ਸੁ ਏਕਾ ਵਾਰ ।੩੧।

(੪) ਕਵਣੁ ਸੁ ਵੇਲਾ, ਵਖਤੁ ਕਵਣੁ ਥਿਤਿ, ਕਵਣੁ ਵਾਰੁ ।੨੧।

(੫) ਰਾਤੀ ਰੁਤੀ ਥਿਤੀ ਵਾਰ ।੩੪।

ਪ੍ਰਮਾਣ ਨੰ: ੧, ੨ ਅਤੇ ੩ ਵਿਚ 'ਵਾਰ' ਇਸਤ੍ਰੀ-ਲਿੰਗ ਹੈ। ਨੰ: ੪ ਵਿਚ 'ਵਾਰੁ' ਪੁਲਿੰਗ ਇਕ ਵਚਨ ਹੈ ਅਤੇ ਨੰ: ੫ ਵਿਚ 'ਵਾਰ' ਪੁਲਿੰਗ ਬਹੁ-ਵਚਨ ਹੈ।

ਜਦੋਂ ਇਹ ਲਫ਼ਜ਼ ( ਿ ) ਨਾਲ ਆਉਂਦਾ ਹੈ, ਤਦੋਂ 'ਕ੍ਰਿਆ' ਹੁੰਦਾ ਹੈ ਜਿਵੇਂ :- (੧) ਵਾਰਿ ਵਾਰਉ ਅਨਿਕ ਡਾਰਿਉ, ਸੁਖ ਪ੍ਰਿਅ ਸੁਹਾਗ ਪਲਕ ਰਾਤਿ ।੧। ਰਹਾਉ।੩।੪੨। (ਕਾਨੜਾ ਮ: ੫

ਇੱਥੇ 'ਵਾਰਿ' ਦਾ ਅਰਥ ਹੈ 'ਸਦਕੇ ਕਰਨਾ'।

ਥਿਤਿ ਵਾਰੁ-ਚੰਦ੍ਰਮਾ ਦੀ ਚਾਲ ਤੋਂ ਥਿਤਾਂ ਗਿਣੀਆਂ ਜਾਂਦੀਆਂ ਹਨ, ਜਿਵੇਂ-ਏਕਮ, ਦੂਜ, ਤੀਜ ਆਦਿਕ ਅਤੇ ਸੂਰਜ ਤੋਂ ਦਿਨ ਰਾਤ ਤੇ ਵਾਰ, ਸੋਮ, ਮੰਗਲ ਆਦਿਕ। ਕਵਣਿ ਸਿ ਰੁਤੀ-ਕਿਹੜੀਆਂ ਉਹ ਰੁਤਾਂ ਸਨ। ਮਾਹੁ-ਮਹੀਨਾ। ਕਵਣੁ-ਕਿਹੜਾ। ਜਿਤੁ-ਜਿਸ ਵਿਚ, ਜਿਸ ਵੇਲੇ। ਹੋਆ-ਹੋਂਦ ਵਿਚ ਆਇਆ, ਪੈਦਾ ਹੋਇਆ, ਬਣਿਆ। ਆਕਾਰੁ-ਇਹ ਦਿੱਸਣ ਵਾਲਾ ਸੰਸਾਰ।

**ਅਰਥ :-** ਕਿਹੜਾ ਉਹ ਵੇਲਾ ਤੇ ਵਕਤ ਸੀ, ਕਿਹੜੀ ਥਿਤ ਸੀ, ਕਿਹੜਾ ਦਿਨ ਸੀ, ਕਿਹੜੀਆਂ ਉਹ ਰੁੱਤਾਂ ਸਨ ਅਤੇ ਕਿਹੜਾ ਉਹ ਮਹੀਨਾ ਸੀ, ਜਦੋਂ ਇਹ ਸੰਸਾਰ ਬਣਿਆ ਸੀ ?

**ਵੇਲ ਨ ਪਾਈਆ ਪੰਡਤੀ, ਜਿ ਹੋਵੈ ਲੇਖੁ ਪੁਰਾਣੁ ॥**
**ਵਖਤੁ ਨ ਪਾਇਓ ਕਾਦੀਆ, ਜਿ ਲਿਖਨਿ ਲੇਖੁ ਕੁਰਾਣੁ ॥**

**ਪਦ ਅਰਥ —** ਵੇਲ-ਸਮਾ, ਵੇਲਾ। ਪਾਇਆ-ਪਾਈ, ਲੱਭੀ। ਵੇਲ ਨ ਪਾਈਆ-ਸਮਾ ਨਾਹ ਲੱਭਾ। (ਨੋਟ-'ਵੇਲਾ' ਪੁਲਿੰਗ ਹੈ ਤੇ 'ਵੇਲ' ਇਸਤ੍ਰੀ-ਲਿੰਗ ਹੈ)। ਪੰਡਤੀ-ਪੰਡਤਾਂ ਨੇ। ਜਿ-ਨਹੀਂ ਤਾਂ। ਹੋਵੈ-ਹੁੰਦਾ, ਬਣਿਆ ਹੁੰਦਾ। ਲੇਖੁ-ਮਜ਼ਮੂਨ। ਲੇਖੁ ਪੁਰਾਣੁ-ਪੁਰਾਣ-ਰੂਪ ਲੇਖ, ਇਸ ਲੇਖ ਵਾਲਾ ਪੁਰਾਣ (ਭਾਵ, ਜਿਵੇਂ ਹੋਰ ਕਈ ਪੁਰਾਣ ਬਣੇ ਹਨ, ਇਸ ਮਜ਼ਮੂਨ ਦਾ ਭੀ ਇਕ ਪੁਰਾਣ ਬਣਿਆ ਹੁੰਦਾ)। ਵਖਤੁ-ਸਮਾ, ਜਦੋਂ ਜਗਤ ਬਣਿਆ। ਨ ਪਾਇਓ-ਨਾਹ ਲੱਭਾ। ਕਾਦੀਆ-ਕਾਜ਼ੀਆਂ ਨੇ। ਅਰਬੀ ਦੇ ਅਖੱਰ ਜ਼ੁਆਦ, ਜ਼ੁਇ ਅਤੇ ਜ਼ੇ ਦਾ ਉੱਚਾਰਨ ਅੱਖਰ 'ਦ' ਨਾਲ ਹੁੰਦਾ ਹੈ। ਲਫ਼ਜ਼ 'ਕਾਗਜ਼' ਦਾ 'ਕਾਗਦ', 'ਨਜ਼ਰ' ਦਾ 'ਨਦਰਿ' 'ਹਜ਼ੂਰ' ਦਾ 'ਹਦੂਰਿ' ਉਚਾਰਨ ਹੈ। ਇਸ ਤਰ੍ਹਾਂ 'ਕਾਜ਼ੀ' ਦਾ 'ਕਾਦੀ' ਉਚਾਰਨ ਭੀ ਹੈ । ਜਿ-ਨਹੀ ਤਾਂ। ਲਿਖਨਿ-(ਕਾਜ਼ੀ) ਲਿਖ ਦੇਂਦੇ। ਲੇਖੁ ਕੁਰਾਣੁ-ਕੁਰਾਨ ਵਰਗਾ ਲੇਖ (ਭਾਵ, ਜਿਵੇਂ ਕਾਜ਼ੀਆਂ ਨੇ ਮੁਹੰਮਦ ਸਾਹਿਬ ਦੀਆਂ ਉਚਾਰੀਆਂ ਆਇਤਾਂ ਇਕੱਠੀਆਂ ਕਰ ਕੇ ਕੁਰਾਨ ਲਿਖ ਦਿੱਤਾ ਸੀ, ਤਿਵੇਂ ਉਹ ਜਗਤ ਦੇ ਬਣਨ ਦੇ ਸਮੇ ਦਾ ਮਜ਼ਮੂਨ ਭੀ ਲਿਖ ਦੇਂਦੇ)।

ਨੋਟ-ਇਸ ਪਉੜੀ ਵਿਚ ਵਰਤੇ ਲਫ਼ਜ਼ 'ਵਖਤੁ', 'ਪਾਇਓ' ਅਤੇ 'ਕਾਦੀਆ' ਦੇ ਅਰਥਾਂ ਨੂੰ ਮੋੜ-ਤੋੜ ਕੇ ਕਾਦੀਆਨੀ ਮੁਸਲਮਾਨਾਂ ਵਲੋਂ ਅੰਵਾਣ ਸਿੱਖਾਂ ਨੂੰ ਟਪਲੇ ਲਾਏ ਜਾ ਰਹੇ ਹਨ ਕਿ ਇੱਥੇ ਗੁਰੂ ਨਾਨਕ ਦੇਵ ਜੀ ਨੇ ਪੇਸ਼ੀਨ-ਗੋਈ ਕਰ ਕੇ ਸਿੱਖਾਂ ਨੂੰ ਹਿਦਾਇਤ ਕੀਤੀ ਹੋਈ ਹੈ ਕਿ ਨਗਰ ਕਾਦੀਆਂ ਵਿਚ ਪਰਗਟ ਹੋਣ ਵਾਲੇ ਪੈਗ਼ੰਬਰ ਨੂੰ ਤੁਸਾਂ ਵਖਤ (ਮੁਸੀਬਤ) ਨਾਹ ਪਾਣਾ।

ਅਸਾਂ ਇੱਥੇ ਕਿਸੇ ਬਹਿਸ ਵਿਚ ਨਹੀਂ ਪੈਣਾ ਤੇ ਕਿਸੇ ਨੂੰ ਟਪਲੇ ਭੀ ਨਹੀਂ ਲਾਣੇ। ਲਫ਼ਜਾਂ ਦੀ ਬਨਾਵਟ ਤੇ ਅਰਥਾਂ ਵਲ ਹੀ ਧਿਆਨ ਦਿਵਾਣਾ ਹੈ। ਲਫ਼ਜ਼ 'ਕਾਦੀਆਂ' ਪਦ-ਅਰਥ ਵਿਚ ਸਮਝਾਇਆ ਜਾ ਚੁੱਕਾ ਹੈ। ਲਫ਼ਜ਼ 'ਵਖਤੁ' ਅਰਬੀ ਦਾ ਲਫ਼ਜ਼ 'ਵਕਤ' ਹੈ। ਹਿੰਦੂਆਂ ਦਾ ਜ਼ਿਕਰ ਕਰਦਿਆਂ ਹੇਂਦਕਾ ਲਫ਼ਜ਼ 'ਵੇਲਾ' ਵਰਤਿਆ ਹੈ। ਮੁਸਲਮਾਨਾਂ ਦੇ ਜ਼ਿਕਰ ਵਿਚ ਮੁਸਲਮਾਣੀ ਲਫ਼ਜ਼ 'ਵਕਤ' ਦਾ ਪੰਜਾਬੀ 'ਵਖਤੁ' ਵਰਤਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਕਿਤੇ ਭੀ ਰਿਹ ਲਫ਼ਜ ਆਇਆ ਹੈ, ਇਸ ਦਾ ਅਰਥ ਸਦਾ 'ਸਮਾ' ਹੀ ਹੈ । ਜਿਵੇਂ :-

'ਜੇ ਵੇਲਾ ਵਖਤੁ ਵੀਚਾਰੀਐ, ਤਾਂ ਕਿਤੁ ਵੇਲੈ ਭਗਤਿ ਹੋਇ।'

'ਇਕਨਾ ਵਖਤ ਖੁਆਈਅਹਿ, ਇਕਨਾ ਪੂਜਾ ਜਾਇ।'

ਲਫ਼ਜ਼ 'ਪਾਇਓ ਹੁਕਮੀ ਭਵਿਖਤ ਕਾਲ ਨਹੀਂ ਹੈ, ਜਿਵੇਂ ਕਿ ਕਾਦੀਆਨੀ ਆਖਦੇ ਹਨ। ਇਹ ਲਫ਼ਜ਼ ਭੂਤ ਕਾਲ ਵਿਚ ਹੈ। ਇਸ ਕਿਸਮ ਦਾ ਭੂਤ-ਕਾਲ ਗੁਰਬਾਣੀ ਵਿਚ ਅਨੇਕਾਂ ਵਾਰੀ ਆਇਆ ਹੈ, ਜਿਵੇਂ :-

ਆਪੀਨੈ ਆਪੁ 'ਸਾਜਿਓ', 'ਆਪੀਨੈ, 'ਰਚਿਓ' 'ਨਾਉਂ'।

ਬਿਨੁ ਸਤਿਗੁਰ ਕਿਨੈ ਨ 'ਪਾਇਓ'

ਬਿਨ ਸਤਿਗੁਰ ਕੀਨੈ ਨ ਪਾਇਆ।

ਹੁਕਮੀ ਭਵਿਖਤ ਦਾ ਰੂਪ ਹੈ 'ਸਦਿਅਹੁ' 'ਕਰਿਅਹੁ' (ਰਾਮਕਲੀ 'ਸਦੂ')। ਪਾਠਕ ਲਫ਼ਜ਼ਾ ਦੇ ਜੋੜਾਂ ਦਾ ਖ਼ਾਸ ਖ਼ਿਆਲ ਰੱਖਣ। 'ਪਾਇਓ' ਭੂਤ-ਕਾਲ ਹੈ, ਇਸ ਤੋਂ ਹੁਕਮੀ ਭਵਿਕਤ 'ਪਾਇਅਹੁ' ਹੋ ਸਕਦਾ ਹੈ।

**ਅਰਥ :-** (ਕਦੋਂ ਇਹ ਸੰਸਾਰ ਬਣਿਆ ?) ਉਸ ਸਮੇਂ ਦਾ ਪੰਡਤਾਂ ਨੂੰ ਭੀ ਪਤਾ ਨਾਹ ਲੱਗਾ, ਤਾਂ (ਇਸ ਮਜ਼ਮੂਨ ਉੱਤੇ ਭੀ) ਇਕ ਪੁਰਾਣ ਲਿਖਿਆ ਹੁੰਦਾ । ਉਸ ਸਮੇਂ ਦੀ ਕਾਜ਼ੀਆਂ ਨੂੰ ਖ਼ਬਰ ਨਾਹ ਲੱਗ ਸਕੀ, ਨਹੀਂ ਤਾਂ ਉਹ ਲੇਖ ਲਿਖ ਦੇਂਦੇ ਜਿਵੇਂ ਉਹਨਾਂ (ਆਇਤਾਂ ਇਕੱਠੀਆਂ ਕਰ ਕੇ) ਕੁਰਾਨ (ਲਿਖਿਆ ਸੀ)।

**ਥਿਤਿ ਵਾਰੁ ਨ ਜੋਗੀ ਜਾਣੈ, ਰੁਤਿ ਮਾਹੁ ਨ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥**

**ਪਦ ਅਰਥ —** ਜਾ ਕਰਤਾ-ਜਿਹੜਾ ਕਰਤਾਰ। ਸਿਰਠੀ ਕਉ-ਜਗਤ ਨੂੰ। ਸਾਜੇ-ਪੈਦਾ ਕਰਦਾ ਹੈ, ਬਣਾਉਂਦਾ ਹੈ। ਆਪੇ ਸੋਈ-ਉਹ ਆਪ ਹੀ।

**ਅਰਥ :-** (ਜਦੋਂ ਜਗਤ ਬਣਿਆ ਸੀ ਤਦੋਂ) ਕਿਹੜੀ ਥਿੱਤ ਸੀ, (ਕਿਹੜਾ) ਵਾਰ ਸੀ, ਇਹ ਗੱਲ ਕੋਈ ਜੋਗੀ ਭੀ ਨਹੀਂ ਜਾਣਦਾ। ਕੋਈ ਮਨੁੱਖ ਨਹੀਂ (ਦੱਸ ਨਹੀਂ ਸਕਦਾ) ਕਿ ਤਦੋਂ ਕਿਹੜੀ ਰੁੱਤ ਸੀ ਅਤੇ ਕਿਹੜਾ ਮਹੀਨਾ ਸੀ। ਜੋ ਸਿਰਜਣਹਾਰ ਇਸ ਜਗਤ ਨੂੰ ਪੈਦਾ ਕਰਦਾ ਹੈ, ਉਹ ਆਪ ਹੀ ਜਾਣਦਾ ਹੈ (ਕਿ ਜਗਤ ਕਦੋਂ ਰਚਿਆ)।

**ਕਿਵ ਕਰਿ ਆਖਾ ਕਿਵ ਸਾਲਾਹੀ,**
**ਕਿਉ ਵਰਨੀ ਕਿਵ ਜਾਣਾ ॥**

**ਨਾਨਕ, ਆਖਣਿ ਸਭੁ ਕੋ ਆਖੈ,**
**ਇਕ ਦੂ ਇਕੁ ਸਿਆਣਾ ॥**

**ਪਦ ਅਰਥ —** ਕਿਵ ਕਰਿ-ਕਿਉਂ ਕਰਿ, ਕਿਸ ਤਰ੍ਹਾਂ। ਆਖਾ-ਮੈਂ ਆਖਾਂ, ਮੈਂ ਬਿਆਨ ਕਰਾਂ, ਮੈ ਕਹਿ ਸਕਾਂ। ਸਾਲਾਹੀ-ਮੈਂ ਸਾਲਾਹਾਂ, ਮੈਂ ਅਕਾਲ ਪੁਰਖ ਦੀ ਵਡਿਆਈ ਕਰਾਂ। ਕਿਉ-ਕਿਉਂ ਕਰਿ, ਕਿਸ ਤਰ੍ਹਾਂ। ਵਰਨੀ-ਮੈਂ ਵਰਣਨ ਕਰਾਂ, ਸਭੁ ਕੋ-ਹਰੇਕ ਜੀਵ। ਆਖਣਿ ਆਖੈ-ਆਖਣ ਨੂੰ ਤਾਂ ਆਖਦਾ ਹੈ, ਆਖਣ ਦਾ ਜਤਨ ਕਰਦਾ ਹੈ। ਇਕ ਦੂ ਇਕੁ ਸਿਆਣਾ-ਇਕ ਦੂਜੇ ਤੋਂ ਸਿਆਣਾ ਬਣ ਬਣ ਕੇ, ਇਕ ਜਣਾ ਆਪਣੇ ਆਪ ਨੂੰ ਦੂਜੇ ਤੋਂ ਸਿਆਣਾ ਸਮਝ ਕੇ। ਦੂ-ਤੋਂ।

**ਅਰਥ :-** ਮੈਂ ਕਿਸ ਤਰ੍ਹਾਂ (ਅਕਾਲ ਪੁਰਖ ਦੀ ਵਡਿਆਈ) ਦੱਸਾਂ, ਕਿਸ ਤਰ੍ਹਾਂ ਅਕਾਲ ਪੁਰਖ ਦੀ ਸਿਫਤਿ-ਸਾਲਾਹ ਕਰਾਂ, ਕਿਸ ਤਰ੍ਹਾਂ (ਅਕਾਲ ਪੁਰਖ ਦੀ ਵਡਿਆਈ) ਵਰਣਨ ਕਰਾਂ ਅਤੇ ਕਿਸ ਤਰ੍ਹਾਂ ਸਮਝ ਸਕਾਂ ? ਹੇ ਨਾਨਕ ! ਹਰੇਕ ਜੀਵ ਆਪਣੇ ਆਪ ਨੂੰ ਦੂਜੇ ਨਾਲੋਂ ਸਿਆਣਾ ਸਮਝ ਕੇ (ਅਕਾਲ ਪੁਰਖ ਦੀ ਵਡਿਆਈ) ਦੱਸਣ ਦਾ ਜਤਨ ਕਰਦਾ ਹੈ, (ਪਰ ਦੱਸ ਨਹੀਂ ਸਕਦਾ)।

**ਵਡਾ ਸਾਹਿਬੁ, ਵਡੀ ਨਾਈ, ਕੀਤਾ ਜਾ ਕਾ ਹੋਵੈ ॥**
**ਨਾਨਕ, ਜੇ ਕੋ ਆਪੌ ਜਾਣੈ, ਅਗੈ ਗਇਆ ਨਾ ਸੋਹੈ ॥੨੧॥**

**ਪਦ ਅਰਥ —** ਸਾਹਿਬੁ-ਮਾਲਕ, ਅਕਾਲ ਪੁਰਖ। ਨਾਈ-ਵਡਿਆਈ। ਜਾ ਕਾ-ਜਿਸ (ਅਕਾਲ ਪੁਰਖ) ਦਾ। ਕੀਤਾ ਜਾ ਕਾ ਹੋਵੈ-ਜਿਸ ਹਰੀ ਦਾ ਸਭ ਕੁਝ ਕੀਤਾ ਹੁੰਦਾ ਹੈ। ਜੇ ਕੋ-ਜੇ ਕੋਈ ਮਨੁੱਖ। ਆਪੌ-ਆਪਹੁ, ਆਪਣੇ ਆਪ ਤੋਂ, ਆਪਣੀ ਅਕਲ ਦੇ ਬਲ ਤੋਂ। ਨ ਸੋਹੈ-ਸੋਭਦਾ ਨਹੀਂ, ਆਦਰ ਨਹੀਂ ਪਾਂਦਾ। ਅਗੈ ਗਇਆ-ਅਕਾਲ ਪੁਰਖ ਦੇ ਦਰ 'ਤੇ ਜਾ ਕੇ।

**ਅਰਥ :-** ਅਕਾਲ ਪੁਰਖ (ਸਭ ਤੋਂ) ਵੱਡਾ ਹੈ, ਉਸ ਦੀ ਵਡਿਆਈ ਉੱਚੀ ਹੈ। ਜੋ ਕੁਝ ਜਗਤ ਵਿਚ ਹੋ ਰਿਹਾ ਹੈ, ਉਸੇ ਦਾ ਕੀਤਾ ਹੋ ਰਿਹਾ ਹੈ। ਹੇ ਨਾਨਕ ! ਜੇ ਕੋਈ ਮਨੁੱਖ ਆਪਣੀ ਅਕਲ ਦੇ ਆਸਰੇ (ਪ੍ਰਭੂ ਦੀ ਵਡਿਆਈ ਦਾ ਅੰਤ ਪਾਣ ਦਾ) ਜਤਨ ਕਰੇ, ਉਹ ਅਕਾਲ ਪੁਰਖ ਦੇ ਦਰ 'ਤੇ ਜਾ ਕੇ ਆਦਰ ਨਹੀਂ ਪਾਂਦਾ ।੨੧।

**ਭਾਵ :-** ਜਿਸ ਮਨੁੱਖ ਨੇ 'ਨਾਮ' ਵਿਚ ਚਿੱਤ ਜੋੜਿਆ ਹੈ, ਜਿਸ ਨੂੰ ਸਿਮਰਨ ਦੀ ਲਗਨ ਲੱਗ ਗਈ ਹੈ, ਜਿਸ ਦੇ ਮਨ ਵਿਚ ਪ੍ਰਭੂ ਦਾ ਪਿਆਰ ਉਪਜਿਆ ਹੈ, ਉਸ ਦਾ ਆਤਮਾ ਸ਼ੁੱਧ ਪਵਿੱਤਰ ਹੋ ਜਾਂਦੀ ਹੈ। ਪਰ ਇਹ ਭਗਤੀ ਉਸ ਦੀ ਮਿਹਰ ਨਾਲ ਹੀ ਮਿਲਦੀ ਹੈ।

ਬੰਦਗੀ ਦਾ ਇਹ ਸਿੱਟਾ ਨਹੀਂ ਹੋ ਸਕਦਾ ਕਿ ਮਨੁੱਖ ਇਹ ਦੱਸ ਸਕੇ ਕਿ ਜਗਤ ਕਦੋਂ ਬਣਿਆ। ਨਾਹ ਪੰਡਤ, ਨਾਹ ਕਾਜ਼ੀ, ਨਾਹ ਜੋਗੀ, ਕੋਈ ਭੀ ਇਹ ਭੇਤ ਨਹੀਂ ਪਾ ਸਕੇ। ਪਰਮਾਤਮਾ ਬੇਅੰਤ ਵੱਡਾ ਹੈ। ਉਸ ਦੀ ਵਡਿਆਈ ਭੀ ਬੇਅੰਤ ਹੈ, ਉਸ ਦੀ ਰਚਨਾ ਭੀ ਬੇਅੰਤ ਹੈ ।੨੧।

**ਪਾਤਾਲਾ ਪਾਤਾਲ ਲਖ, ਆਗਾਸਾ ਅਗਾਸ ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**

**ਪਦ ਅਰਥ —** ਪਾਤਾਲਾ ਪਾਤਾਲ-ਪਾਤਾਲਾਂ ਦੇ ਹੇਠ ਹੋਰ ਪਾਤਾਲ ਹਨ। ਆਗਾਸਾ ਆਗਾਸ-ਆਕਾਸ਼ਾਂ ਦੇ ਉੱਤੇ ਹੋਰ ਆਕਾਸ਼ ਹਨ। ਓੜਕ-ਅਖ਼ੀਰ, ਅੰਤ, ਅਖ਼ੀਰਲੇ ਬੰਨੇ। ਭਾਲਿ ਥਕੇ-ਭਾਲ ਭਾਲ ਕੇ ਥੱਕ ਗਏ ਹਨ।

ਕਹਨਿ-ਆਖਦੇ ਹਨ। ਇਕ ਵਾਤ-ਇਕ ਗੱਲ, ਇਕ-ਜ਼ਬਾਨ ਹੋ ਕੇ।

**ਅਰਥ :-** (ਸਾਰੇ) ਵੇਦ ਇੱਕ-ਜ਼ਬਾਨ ਹੋ ਕੇ ਆਖਦੇ ਹਨ, "ਪਾਤਾਲਾਂ ਦੇ ਹੇਠ ਹੋਰ ਲੱਖਾਂ ਪਾਤਾਲ ਹਨ ਅਤੇ ਆਕਾਸ਼ਾਂ ਦੇ ਉੱਤੇ ਹੋਰ ਲੱਖਾਂ ਆਕਾਸ਼ ਹਨ, (ਬੇਅੰਤ ਰਿਸ਼ੀ ਮੁਨੀ ਇਹਨਾਂ ਦੇ) ਅਖ਼ੀਰਲੇ ਬੰਨਿਆਂ ਦੀ ਭਾਲ ਕਰਕੇ ਥੱਕ ਗਏ ਹਨ, (ਪਰ ਲੱਭ ਨਹੀਂ ਸਕੇ)"।

**ਸਹਸ ਅਠਾਰਹ ਕਹਨਿ ਕਤੇਬਾ, ਅਸੁਲੂ ਇਕ ਧਾਤੁ ॥**
**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**

**ਪਦ ਅਰਥ —** ਸਹਸ ਅਠਾਰਹ-ਅਠਾਰਾਂ ਹਜ਼ਾਰ (ਆਲਮ)। ਕਹਨਿ ਕਤੇਬਾ-ਕਤੇਬਾਂ ਆਖਦੀਆਂ ਹਨ। ਕਤੇਬਾ-ਈਸਾਈ ਮਤ ਤੇ ਇਸਲਾਮ ਆਦਿਕ ਦੀਆਂ ਚਾਰ ਕਿਤਾਬਾਂ : ਕੁਰਾਨ, ਅੰਜੀਲ, ਤੌਰੇਤ ਤੇ ਜ਼ੰਬੂਰ। ਅਸੁਲੂ-ਮੁੱਢ। ਨੋਟ-ਇਹ ਅਰਬੀ ਬੋਲੀ ਦਾ ਲਫ਼ਜ਼ ਹੈ। ਅੱਖਰ 'ਸ' ਦਾ ਹੇਠਲਾ ( ੁ ) ਅਰਬੀ ਦਾ ਅੱਖ਼ਰ 'ਸੁਆਦ' ਦੱਸਣ ਵਾਸਤੇ ਹੈ। ਇਕ ਧਾਤੁ-ਇੱਕ ਅਕਾਲ ਪੁਰਖ, ਇਕ ਪੈਦਾ ਕਰਨ ਵਾਲਾ। ਲੇਖਾ ਹੋਇ-ਜੇ ਲੇਖਾ ਹੋ ਸਕੇ। ਲਿਖੀਐ-ਲਿਖ ਸਕੀਦਾ ਹੈ। ਲੇਖੈ ਵਿਣਾਸੁ-ਲੇਖੇ ਦਾ ਖ਼ਾਤਮਾ, ਲੇਖੇ ਦਾ ਅੰਤ।

**ਅਰਥ:-** (ਮੁਸਲਮਾਨ ਤੇ ਈਸਾਈ ਆਦਿਕ ਦੀਆਂ ਚਾਰੇ) ਕਤੇਬਾਂ ਆਖਦੀਆਂ ਹਨ, "ਕੁੱਲ ਅਠਾਰਹ ਹਜ਼ਾਰ ਆਲਮ ਹਨ, ਜਿਨ੍ਹਾਂ ਦਾ ਮੁੱਢ ਇਕ ਅਕਾਲ ਪੁਰਖ ਹੈ"। (ਪਰ ਸੱਚੀ ਗੱਲ ਤਾਂ ਇਹ ਹੈ ਕਿ ਸ਼ਬਦ) 'ਹਜ਼ਾਰਾਂ' ਤੇ 'ਲੱਖਾਂ' ਭੀ ਕੁਦਰਤ ਦੀ ਗਿਣਤੀ ਵਿਚ ਵਰਤੇ ਨਹੀਂ ਜਾ ਸਕਦੇ, ਅਕਾਲ ਪੁਰਖ ਦੀ ਕੁਦਰਤ ਦਾ) ਲੇਖਾ ਤਦੋਂ ਹੀ ਲਿੱਖ ਸਕੀਦਾ ਹੈ, ਜੇ ਲੇਖਾ ਹੋ ਹੀ ਸਕੇ, (ਇਹ ਲੇਖਾ ਤਾਂ ਹੋ ਹੀ ਨਹੀਂ ਸਕਦਾ, ਲੇਖਾ ਕਰਦਿਆਂ ਕਰਦਿਆਂ) ਲੇਖੇ ਦਾ ਹੀ ਖ਼ਾਤਮਾ ਹੋ ਜਾਂਦਾ ਹੈ (ਗਿਣਤੀ ਦੇ ਹਿੰਦਸੇ ਹੀ ਮੁੱਕ ਜਾਂਦੇ ਹਨ)।

**ਨਾਨਕ, ਵਡਾ ਆਖੀਐ, ਆਪੇ ਜਾਣੈ ਆਪੁ ॥੨੨॥**

**ਪਦ ਅਰਥ —** ਆਖੀਐ-ਆਖੀਦਾ ਹੈ (ਜਿਸ ਅਕਾਲ ਪੁਰਖ ਨੂੰ)। ਆਪੇ-ਉਹ ਅਕਾਲ ਪੁਰਖ ਆਪ ਹੀ । ਜਾਣੈ-ਜਾਣਦਾ ਹੈ। ਆਪੁ-ਆਪਣੇ ਆਪ ਨੂੰ ।

**ਅਰਥ :-** ਹੇ ਨਾਨਕ ! ਜਿਸ ਅਕਾਲ ਪੁਰਖ ਨੂੰ (ਸਾਰੇ ਜਗਤ ਵਿਚ) ਵੱਡਾ ਆਖਿਆ ਜਾ ਰਿਹਾ ਹੈ, ਉਹ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ (ਉਹ ਆਪਣੀ ਵਡਿਆਈ ਆਪ ਹੀ ਜਾਣਦਾ ਹੈ।੨੨।

**ਭਾਵ :-** ਪ੍ਰਭੂ ਦੀ ਕੁਦਰਤ ਦਾ ਬਿਆਨ ਕਰਨ ਲਗਿਆਂ 'ਹਜ਼ਾਰਾਂ' ਜਾਂ 'ਲੱਖਾਂ' ਦੇ ਹਿੰਦਸੇ ਵੀ ਵਰਤੇ ਨਹੀਂ ਜਾ ਸਕਦੇ। ਇਤਨੀ ਬੇਅੰਤ ਕੁਦਰਤ ਹੈ ਕਿ ਇਸ ਦਾ ਲੇਖਾ ਕਰਨ ਲਗਿਆਂ ਗਿਣਤੀ ਦੇ ਹਿੰਦਸੇ ਹੀ ਮੁੱਕ ਜਾਂਦੇ ਹਨ ।੨੨।

**ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ, ਪਵਹਿ ਸਮੁੰਦਿ, ਨ ਜਾਣੀਅਹਿ ॥**

**ਪਦ ਅਰਥ:-** ਸਾਲਾਹੀ-ਸਲਾਹੁਣ-ਜੋਗ ਪਰਮਾਤਮਾ। ਸਾਲਾਹਿ-ਸਿਫ਼ਤਿ-ਸਾਲਾਹ ਕਰ ਕੇ। ਏਤੀ ਸੁਰਤਿ-ਇਤਨੀ ਸਮਝ (ਕਿ ਅਕਾਲ ਪੁਰਖ ਕੇਡਾ ਵੱਡਾ ਹੈ)। ਨ ਪਾਈਆ-ਕਿਸੇ ਨੇ ਨਹੀਂ ਪਾਈ । ਅਤੈ-ਅਤੇ, ਤੇ। ਵਾਹ-ਵਹਿਣ, ਨਾਲੇ। ਪਵਹਿ-ਪੈਂਦੇ ਹਨ। ਸਮੁੰਦਿ-ਸਮੁੰਦਰ ਵਿਚ। ਨ ਜਾਣੀਅਹਿ-ਨਹੀਂ ਜਾਣੇ ਜਾਂਦੇ, ਉਹ ਨਦੀਆਂ ਤੇ ਨਾਲੇ (ਫਿਰ ਵੱਖਰੇ) ਪਛਾਣੇ ਨਹੀਂ ਜਾ ਸਕਦੇ, (ਵਿਚੇ ਵਿਚ ਹੀ ਲੀਨ ਹੋ ਜਾਂਦੇ ਹਨ, ਤੇ ਸਮੁੰਦਰ ਦੀ ਥਾਹ ਨਹੀਂ ਪਾ ਸਕਦੇ)।

**ਅਰਥ :-** ਸਲਾਹੁਣ-ਜੋਗ ਅਕਾਲ ਪੁਰਖ ਦੀਆਂ ਵਡਿਆਈਆਂ ਆਖ ਆਖ ਕੇ ਕਿਸੇ ਮਨੁੱਖ ਨੇ ਇਤਨੀ ਸਮਝ ਨਹੀਂ ਪਾਈ ਕਿ ਅਕਾਲ ਪੁਰਖ ਕੇਡਾ ਵੱਡਾ ਹੈ, (ਸਿਫ਼ਤਿ-ਸਾਲਾਹ ਕਰਨ ਵਾਲੇ ਮਨੁੱਖ ਉਸ ਅਕਾਲ ਪੁਰਖ ਦੇ ਵਿਚੇ ਹੀ ਲੀਨ ਹੋ ਜਾਂਦੇ ਹਨ)। ਨਦੀਆਂ ਤੇ ਨਾਲੇ ਸਮੁੰਦਰ ਵਿਚ ਪੈਂਦੇ ਹਨ, (ਪਰ ਫਿਰ ਵੱਖਰੇ) ਉਹ ਪਛਾਣੇ ਨਹੀਂ ਜਾ ਸਕਦੇ (ਵਿਚੇ ਹੀ ਲੀਨ ਹੋ ਜਾਂਦੇ ਹਨ, ਤੇ ਸਮੁੰਦਰ ਦੀ ਥਾਹ ਨਹੀਂ ਪਾ ਸਕਦੇ)।

**ਸਮੁੰਦ ਸਾਹ ਸੁਲਤਾਨ, ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ, ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

**ਪਦ ਅਰਥ —** ਸਮੁੰਦ ਸਾਹ ਸੁਲਤਾਨ-ਸਮੁੰਦਰਾਂ ਦੇ ਪਾਤਿਸ਼ਾਹ ਤੇ ਸੁਲਤਾਨ। ਗਿਰਹਾ ਸੇਤੀ-ਪਹਾੜਾਂ ਜੇਡੇ। ਤੁਲਿ-ਬਰਾਬਰ । ਨ ਹੋਵਨੀ-ਨਹੀਂ ਹੁੰਦੇ। ਤਿਸੁ ਮਨਹੁ-ਉਹ ਕੀੜੀ ਦੇ ਮਨ ਵਿਚੋਂ। ਜੇ ਨ ਵੀਸਰਹਿ-ਜੇ ਤੂੰ ਨਾਹ ਵਿਸਰ ਜਾਏਂ, (ਹੇ ਹਰੀ !)।

**ਅਰਥ :-** ਸਮੁੰਦਰਾਂ ਦੇ ਪਾਤਸ਼ਾਹ ਤੇ ਸੁਲਤਾਨ (ਜਿਨ੍ਹਾਂ ਦੇ ਖ਼ਜ਼ਾਨਿਆਂ ਵਿੱਚ) ਪਹਾੜ ਜੇਡੇ ਧਨ ਪਦਾਰਥਾਂ (ਦੇ ਢੇਰ ਹੋਣ) (ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਦੀਆਂ ਨਜ਼ਰਾਂ ਵਿਚ) ਇਕ ਕੀੜੀ ਦੇ ਭੀ ਬਰਾਬਰ ਨਹੀਂ ਹੁੰਦੇ, ਜੇ (ਹੇ ਅਕਾਲ ਪੁਰਖ !) ਉਸ ਕੀੜੀ ਦੇ ਮਨ ਵਿਚੋਂ ਤੂੰ ਨਾਹ ਵਿਸਰ ਜਾਏਂ ।੨੩।

**ਭਾਵ :-** ਸੋ, ਬੰਦਗੀ ਕਰਨ ਨਾਲ ਪ੍ਰਭੂ ਦਾ ਅੰਤ ਨਹੀਂ ਪੈ ਸਕਦਾ। ਪਰ ਇਸ ਦਾ ਇਹ ਭਾਵ ਨਹੀਂ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦਾ ਕੋਈ ਲਾਭ ਨਹੀਂ ਹੈ। ਪ੍ਰਭੂ ਦੀ ਭਗਤੀ ਦੀ ਬਰਕਤਿ ਨਾਲ ਮਨੁੱਖ ਸ਼ਾਹਾਂ ਪਾਤਿਸ਼ਾਹਾਂ ਦੀ ਭੀ ਪਰਵਾਹ ਨਹੀਂ ਕਰਦਾ, ਪ੍ਰਭੂ ਦੇ ਨਾਮ ਸਾਹਮਣੇ ਬੇਅੰਤ ਧਨ ਭੀ ਉਸ ਨੂੰ ਤੁੱਛ ਜਾਪਦਾ ਹੈ ।੨੩।

**ਅੰਤੁ ਨ ਸਿਫਤੀ, ਕਹਣਿ ਨ ਅੰਤੁ ॥**
**ਅੰਤੁ ਨ ਕਰਣੈ, ਦੇਣਿ ਨ ਅੰਤੁ ॥**
**ਅੰਤੁ ਨ ਵੇਖਣਿ, ਸੁਣਣਿ ਨ ਅੰਤੁ ॥**
**ਅੰਤੁ ਨ ਜਾਪੈ, ਕਿਆ ਮਨਿ ਮੰਤੁ ॥**

**ਪਦ ਅਰਥ —** ਸਿਫਤੀ-ਸਿਫ਼ਤਾਂ ਦਾ। ਕਹਣਿ-ਕਹਿਣ ਨਾਲ, ਦੱਸਣ ਨਾਲ। ਕਰਣੈ-ਬਣਾਈ ਹੋਈ ਕੁਦਰਤ ਦਾ। ਦੇਣਿ-ਦੇਣ ਵਿਚ, ਦਾਤਾਂ ਦੇਣ ਨਾਲ। ਵੇਖਣਿ, ਸੁਣਣਿ-ਵੇਖਣ ਤੇ ਸੁਣਨ ਨਾਲ। ਨ ਜਾਪੈ-ਨਹੀਂ ਜਾਪਦਾ, ਨਹੀਂ ਦਿੱਸਦਾ। ਮਨਿ-(ਅਕਾਲ ਪੁਰਖ ਦੇ) ਮਨ ਵਿਚ। ਮੰਤੁ-ਸਲਾਹ।

**ਅਰਥ :-** (ਅਕਾਲ ਪੁਰਖ ਦੇ) ਗੁਣਾਂ ਦਾ ਕੋਈ ਹੱਦ-ਬੰਨਾ ਨਹੀਂ ਹੈ, ਗਿਣਨ ਨਾਲ ਭੀ (ਗੁਣਾਂ ਦਾ) ਅੰਤ ਨਹੀਂ ਪੈ ਸਕਦਾ। (ਗਿਣੇ ਨਹੀਂ ਜਾ ਸਕਦੇ)। ਅਕਾਲ ਪੁਰਖ ਦੀ ਰਚਨਾ ਤੇ ਦਾਤਾਂ ਦਾ ਅੰਤ ਨਹੀਂ ਪੈ ਸਕਦਾ। ਵੇਖਣ ਤੇ ਸੁਣਨ ਨਾਲ ਭੀ ਉਸ ਦੇ ਗੁਣਾਂ ਦਾ ਪਾਰ ਨਹੀਂ ਪਾ ਸਕੀਦਾ। ਉਸ ਅਕਾਲ ਪੁਰਖ ਦੇ ਮਨ ਵਿਚ ਕਿਹੜੀ ਸਲਾਹ ਹੈ-ਇਸ ਗੱਲ ਦਾ ਭੀ ਅੰਤ ਨਹੀਂ ਪਾਇਆ ਜਾ ਸਕਦਾ।

**ਅੰਤੁ ਨ ਜਾਪੈ ਕੀਤਾ ਆਕਾਰੁ ॥**
**ਅੰਤੁ ਨ ਜਾਪੈ ਪਾਰਾਵਾਰੁ ॥**

**ਪਦ ਅਰਥ —** ਕੀਤਾ-ਬਣਾਇਆ ਹੋਇਆ। ਆਕਾਰੁ-ਇਹ ਜਗਤ ਜੋ ਦਿੱਸ ਰਿਹਾ ਹੈ। ਪਾਰਾਵਾਰੁ-ਪਾਰਲਾ ਤੇ ਉਰਲਾ ਬੰਨਾ।

**ਅਰਥ :-** ਅਕਾਲ ਪੁਰਖ ਨੇ ਇਹ ਜਗਤ (ਜੋ ਦਿੱਸ ਰਿਹਾ ਹੈ) ਬਣਾਇਆ ਹੈ, ਪਰ ਇਸ ਦਾ ਅਖ਼ੀਰ, ਇਸ ਦਾ ਉਰਲਾ ਤੇ ਪਾਰਲਾ ਬੰਨਾ ਕੋਈ ਨਹੀਂ ਦਿੱਸਦਾ।

**ਅੰਤ ਕਾਰਣਿ ਕੇਤੇ, ਬਿਲਲਾਹਿ ॥**
**ਤਾ ਕੇ ਅੰਤ, ਨ ਪਾਏ ਜਾਹਿ ॥**

**ਪਦ ਅਰਥ —** ਅੰਤ ਕਾਰਣਿ-ਹੱਦ-ਬੰਨਾ ਲੱਭਣ ਲਈ। ਕੇਤੇ-ਕਈ ਮਨੁੱਖ। ਬਿਲਲਾਹਿ-ਵਿਲਕਦੇ ਹਨ, ਤਰਲੇ ਲੈਂਦੇ ਹਨ। ਤਾ ਕੇ ਅੰਤ-ਉਸ ਅਕਾਲ ਪੁਰਖ ਦੇ ਹੱਦ-ਬੰਨੇ। ਨ ਪਾਏ ਜਾਹਿ-ਲੱਭੇ ਨਹੀਂ ਜਾ ਸਕਦੇ।

**ਅਰਥ :-** ਕਈ ਮਨੁੱਖ ਅਕਾਲ ਪੁਰਖ ਦਾ ਹੱਦ-ਬੰਨਾ ਲੱਭਣ ਲਈ ਤਰਲੈ ਲੈ ਰਹੇ ਸਨ, ਪਰ ਉਸ ਦੇ ਹੱਦ-ਬੰਨੇ ਲੱਭੇ ਨਹੀਂ ਜਾ ਸਕਦੇ।

**ਏਹੁ ਅੰਤੁ ਨਾ ਜਾਣੈ ਕੋਇ ॥**
**ਬਹੁਤਾ ਕਹੀਐ, ਬਹੁਤਾ ਹੋਇ ॥**

**ਪਦ ਅਰਥ —** ਏਹੁ ਅੰਤ-ਇਹ ਹੱਦ-ਬੰਨਾ (ਜਿਸ ਦੀ ਭਾਲ ਬੇਅੰਤ ਜੀਵ ਕਰਦੇ ਹਨ)। ਬਹੁਤਾ ਕਹੀਐ-ਜਿਉਂ ਜਿਉਂ ਅਕਾਲ ਪੁਰਖ ਨੂੰ ਵੱਡਾ ਆਖੀ ਜਾਵੀਏ, ਜਿਉਂ ਜਿਉਂ ਉਸ ਦੇ ਗੁਣ ਕਥਨ ਕਰੀ ਜਾਵੀਏ। ਬਹੁਤ ਹੋਇ-ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪਰਤੀਤ ਹੋਣ ਲੱਗ ਪੈਂਦਾ ਹੈ।

**ਅਰਥ:-** (ਅਕਾਲ ਪੁਰਖ ਦੇ ਗੁਣਾਂ ਦਾ) ਇਹ ਹੱਦ-ਬੰਨਾ (ਜਿਸ ਦੀ ਬੇਅੰਤ ਜੀਵ ਭਾਲ ਕਰ ਰਹੇ ਹਨ) ਕੋਈ ਮਨੁੱਖ ਨਹੀਂ ਪਾ ਸਕਦਾ। ਜਿਉਂ ਜਿਉਂ ਇਹ ਗੱਲ ਆਖੀ ਜਾਵੀਏ ਕਿ ਉਹ ਵੱਡਾ ਹੈ, ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪਰਤੀਤ ਹੋਣ ਲੱਗ ਪੈਂਦਾ ਹੈ।

**ਵਡਾ ਸਾਹਿਬੁ, ਊਚਾ ਥਾਉ ॥**
**ਊਚੇ ਉਪਰਿ ਊਚਾ ਨਾਉ ॥**
**ਏਵਡੁ ਊਚਾ ਹੋਵੈ ਕੋਇ ॥**
**ਤਿਸੁ ਊਚੇ ਕਉ, ਜਾਣੈ ਸੋਇ ॥**

**ਪਦ ਅਰਥ —** ਥਾਉ-ਅਕਾਲ ਪੁਰਖ ਦੇ ਨਿਵਾਸ ਦਾ ਟਿਕਾਣਾ। ਉਚੇ ਉਪਰਿ ਉਚਾ-ਉੱਚੇ ਤੋਂ ਉੱਚਾ, ਬਹੁਤ ਉੱਚਾ। ਨਾਉ-ਨਾਮਣਾ, ਵਡਿਆਈ। ਏਵਡੁ-ਇਤਨਾ ਵੱਡਾ। ਹੋਵੈ ਕੋਇ-ਜੇ ਕੋਈ ਮਨੁੱਖ ਹੋਵੇ। ਤਿਸੁ ਊਚੇ ਕਉ-ਉਸ ਉੱਚੇ ਅਕਾਲ ਪੁਰਖ ਨੂੰ । ਸੋਇ-ਉਹ ਮਨੁੱਖ ਹੀ।

**ਅਰਥ :-** ਅਕਾਲ ਪੁਰੱਖ ਵੱਡਾ ਹੈ, ਉਸ ਦਾ ਟਿਕਾਣਾ ਉੱਚਾ ਹੈ। ਉਸ ਦਾ ਨਾਮਣਾ ਭੀ ਉੱਚਾ ਹੈ। ਜੇ ਕੋਈ ਹੋਰ ਉਸ ਜੇਡਾ ਵੱਡਾ ਹੋਵੇ, ਉਹ ਹੀ ਉਸ ਉੱਚੇ ਅਕਾਲ ਪੁਰਖ ਨੂੰ ਸਮਝ ਸਕਦਾ ਹੈ (ਕਿ ਉਹ ਕੇਡਾ ਵੱਡਾ ਹੈ)।

**ਜੇਵਡੁ ਆਪਿ, ਜਾਣੈ ਆਪਿ ਆਪਿ ॥**
**ਨਾਨਕ, ਨਦਰੀ ਕਰਮੀ ਦਾਤਿ ॥੨੪॥**

**ਪਦ ਅਰਥ —** ਜੇਵਡੁ-ਜੇਡਾ ਵੱਡਾ। ਜਾਣੈ-ਜਾਣਦਾ ਹੈ। ਆਪਿ ਆਪਿ-ਕੇਵਲ ਆਪ ਹੀ (ਉਸ ਤੋਂ ਬਿਨਾਂ ਕੋਈ ਹੋਰ ਨਹੀਂ ਜਾਣਦਾ )। ਨਦਰੀ-ਮਿਹਰ ਦੀ ਨਜ਼ਰ ਕਰਨ ਵਾਲਾ ਹਰੀ। ਕਰਮੀ-ਕਰਮ ਨਾਲ, ਬਖ਼ਸ਼ਸ਼ ਨਾਲ । ਦਾਤਿ-ਬਖ਼ਸ਼ਸ਼।

**ਅਰਥ :-** ਅਕਾਲ ਪੁਰਖ ਆਪ ਹੀ ਜਾਣਦਾ ਹੈ ਕਿ ਉਹ ਆਪ ਕੇਡਾ ਵੱਡਾ ਹੈ। ਹੇ ਨਾਨਕ ! (ਹਰੇਕ) ਦਾਤ ਮਿਹਰ ਦੀ ਨਜ਼ਰ ਕਰਨ ਵਾਲੇ ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ ਮਿਲਦੀ ਹੈ।੨੪।

**ਭਾਵ :-** ਪ੍ਰਭੂ ਬੇਅੰਤ ਗੁਣਾਂ ਦਾ ਮਾਲਕ ਹੈ, ਉਸ ਦੀ ਪੈਦਾ ਕੀਤੀ ਰਚਨਾ ਭੀ ਬੇਅੰਤ ਹੈ। ਜਿਉਂ ਜਿਉਂ ਉਸ ਦੇ ਗੁਣਾਂ ਵਲ ਧਿਆਨ ਮਾਰੀਏ, ਉਹ ਹੋਰ ਵੱਡਾ ਪਰਤੀਤ ਹੋਣ ਲੱਗ ਪੈਂਦਾ ਹੈ । ਜਗਤ ਵਿਚ ਨਾਹ ਕੋਈ ਉਸ ਪ੍ਰਭੂ ਜੇਡਾ ਵੱਡਾ ਹੈ ਹੀ, ਤੇ ਇਸ ਵਾਸਤੇ ਨਾਹ ਕੋਈ ਇਹ ਦੱਸ ਸਕਦਾ ਹੈ ਕਿ ਪ੍ਰਭੂ ਕਿਤਨਾ ਵੱਡਾ ਹੈ।੨੪।

**ਬਹੁਤਾ ਕਰਮੁ, ਲਿਖਿਆ ਨ ਜਾਇ ॥**
**ਵਡਾ ਦਾਤਾ, ਤਿਲੁ ਨ ਤਮਾਇ ॥**

**ਪਦ ਅਰਥ —** ਕਰਮੁ-ਬਖ਼ਸ਼ਸ਼ । ਤਿਲੁ-ਤਿਲ ਜਿਤਨੀ ਭੀ। ਤਮਾਇ-ਲਾਲਚ, ਤ੍ਰਿਸ਼ਨਾ। ਦਾਤਾ-ਦਾਤਾਂ ਦੇਣ ਵਾਲਾ।

**ਅਰਥ :-** ਅਕਾਲ ਪੁਰਖ ਬੜੀਆਂ ਦਾਤਾਂ ਦੇਣ ਵਾਲਾ ਹੈ, ਉਸ ਨੂੰ ਰਤਾ ਭੀ ਲਾਲਚ ਨਹੀਂ। ਉਸ ਦੀ ਬਖ਼ਸ਼ਸ਼ ਏਡੀ ਵੱਡੀ ਹੈ ਕਿ ਲਿਖਣ ਵਿਚ ਲਿਆਂਦੀ ਨਹੀਂ ਜਾ ਸਕਦੀ।

**ਕੇਤੇ ਮੰਗਹਿ ਜੋਧ ਅਪਾਰ ॥**
**ਕੇਤਿਆ ਗਣਤ ਨਹੀ ਵੀਚਾਰੁ ॥**
**ਕੇਤੇ, ਖਪਿ ਤੁਟਹਿ ਵੇਕਾਰ ॥**

**ਪਦ ਅਰਥ —** ਕੇਤੇ-ਕਈ। ਜੋਧ ਅਪਾਰ-ਅਪਾਰ ਜੋਧੇ, ਅਨਗਿਣਤ ਸੂਰਮੇ। ਮੰਗਹਿ-ਮੰਗਦੇ ਹਨ। ਗਣਤ-ਗਿਣਤੀ। ਕੇਤਿਆ-ਕਈਆਂ ਦੀ। ਵੇਕਾਰ-ਵਿਕਾਰਾਂ ਵਿਚ। ਖਪਿ ਤੁਟਹਿ-ਖਪ ਖਪ ਕੇ ਨਾਸ ਹੁੰਦੇ ਹਨ।

**ਅਰਥ :-** ਬੇਅੰਤ ਸੂਰਮੇ ਅਤੇ ਕਈ ਹੋਰ ਅਜਿਹੇ, ਜਿਨ੍ਹਾਂ ਦੀ ਗਿਣਤੀ 'ਤੇ ਵਿਚਾਰ ਨਹੀਂ ਹੋ ਸਕਦੀ, (ਅਕਾਲ ਪੁਰਖ ਦੇ ਦਰ 'ਤੇ) ਮੰਗ ਰਹੇ ਹਨ, ਕਈ ਜੀਵ (ਉਸ ਦੀਆਂ ਦਾਤਾਂ ਵਰਤ ਕੇ) ਵਿਕਾਰਾਂ ਵਿਚ (ਹੀ) ਖਪ ਖਪ ਕੇ ਨਾਸ ਹੁੰਦੇ ਹਨ।

**ਕੇਤੇ, ਲੈ ਲੈ ਮੁਕਰੁ ਪਾਹਿ ॥**
**ਕੇਤੇ ਮੂਰਖ, ਖਾਹੀ ਖਾਹਿ ॥**

**ਪਦ ਅਰਥ —** ਕੇਤੇ-ਬੇਅੰਤ ਜੀਵ। ਮੁਕਰੁ ਪਾਹਿ-ਮੁਕਰ ਪੈਂਦੇ ਹਨ। ਖਾਹਿ ਖਾਹਿ-ਖਾਂਦੇ ਹਨ, ਖਾਹੀ ਜਾਂਦੇ ਹਨ।

ਨੋਟ :- 'ਤੂੰ ਦੇਖਹਿ ਹਉ ਮੁਕਰਿ ਪਾਉ।

'ਸਭੁ ਕਿਛੁ ਸੁਣਦਾ ਵੇਖਦਾ, ਕਿਉ ਮੁਕਰਿ ਪਇਆ ਜਾਇ।'

ਇਹਨਾਂ ਦੋਹਾਂ ਤੁਕਾਂ ਵਿਚ ਲਫ਼ਜ਼ 'ਮੁਕਰਿ' ਹੈ, ਪਰ ਉਪਰਲੀ ਤੁਕ ਵਿਚ 'ਮੁਕਰੁ' ਹੈ। ਦੋਹਾਂ ਦਾ ਅਰਥ ਇਕੋ ਹੀ ਹੈ। 'ਮੁਕਰਿ' ਵਿਆਕਰਨ ਅਨੁਸਾਰ ਠੀਕ ਢੁਕਦਾ ਹੈ। ਇਸ ਲਫ਼ਜ਼ ਸੰਬੰਧੀ ਅਜੇ ਹੋਰ ਵਧੀਕ ਖੋਜ ਦੀ ਲੋੜ ਹੈ।

**ਅਰਥ :-** ਬੇਅੰਤ ਜੀਵ (ਅਕਾਲ ਪੁਰਖ ਦੇ ਦਰ ਤੋਂ ਪਦਾਰਥ) ਪਰਾਪਤ ਕਰ ਕੇ ਮੁਕਰ ਪੈਂਦੇ ਹਨ (ਭਾਵ, ਕਦੇ ਸ਼ੁਕਰ ਵਿਚ ਆ ਕੇ ਇਹ ਨਹੀ ਆਖਦੇ ਕਿ ਸਭ ਪਦਾਰਥ ਪ੍ਰਭੂ ਆਪ ਦੇ ਰਿਹਾ ਹੈ)। ਅਨੇਕਾਂ ਮੂਰਖ (ਪਦਾਰਥ

ਲੈ ਕੇ) ਖਾਹੀ ਹੀ ਜਾਂਦੇ ਹਨ (ਪਰ ਦਾਤਾਰ ਨੂੰ ਚੇਤੇ ਨਹੀਂ ਰੱਖਦੇ)।

**ਕੇਤਿਆ, ਦੂਖ ਭੂਖ ਸਦ ਮਾਰ ॥**
**ਏਹਿ ਭਿ ਦਾਤਿ ਤੇਰੀ, ਦਾਤਾਰ ॥**

**ਪਦ ਅਰਥ —** ਕੇਤਿਆ-ਕਈ ਜੀਵਾਂ ਨੂੰ । ਦੂਖ-ਕਈ ਦੁੱਖ ਕਲੇਸ਼। ਭੂਖ-ਭੁੱਖ(ਭਾਵ, ਖਾਣ ਨੂੰ ਭੀ ਨਹੀਂ ਮਿਲਦਾ)। ਸਦ-ਸਦਾ। ਦਾਤਿ-ਬਖ਼ਸ਼ਸ਼। ਦਾਤਾਰ-ਹੇ ਦੇਣਹਾਰ ਅਕਾਲ ਪੁਰਖ !

**ਅਰਥ :-** ਅਨੇਕਾਂ ਜੀਵਾਂ ਨੂੰ ਸਦਾ ਮਾਰ, ਕਲੇਸ਼ ਅਤੇ ਭੁਖ (ਹੀ ਭਾਗਾਂ ਵਿਚ ਲਿਖੇ ਹਨ)। (ਪਰ) ਹੇ ਦੇਣਹਾਰ ਅਕਾਲ ਪੁਰਖ ! ਇਹ ਭੀ ਤੇਰੀ ਬਖ਼ਸ਼ਸ਼ ਹੀ ਹੈ (ਕਿਉਂਕਿ ਇਹਨਾਂ ਦੁੱਖਾਂ ਕਲੇਸ਼ਾਂ ਦੇ ਕਾਰਨ ਹੀ ਮਨੁੱਖ ਨੂੰ ਰਜ਼ਾ ਵਿਚ ਤੁਰਨ ਦੀ ਸਮਝ ਪੈਂਦੀ ਹੈ)।

**ਬੰਦਿ ਖਲਾਸੀ, ਭਾਣੈ ਹੋਇ ॥**
**ਹੋਰੁ ਆਖਿ ਨ ਸਕੈ ਕੋਇ ॥**

**ਪਦ ਅਰਥ —** ਬੰਦਿ-ਬੰਦੀ ਤੋਂ, ਮਾਇਆ ਦੇ ਮੋਹ ਤੋਂ। ਖਲਾਸੀ-ਮੁਕਤੀ, ਛੁਟਕਾਰਾ। ਭਾਣੈ-ਅਕਾਲ ਪੁਰਖ ਦੀ ਰਜ਼ਾ ਵਿਚ ਤੁਰਿਆਂ। ਹੋਇ-ਹੁੰਦਾ ਹੈ। ਹੋਰੁ-ਭਾਣੇ ਦੇ ਉਲਟ ਕੋਈ ਹੋਰ ਤਰੀਕਾ। ਕੋਇ-ਕੋਈ ਮਨੁੱਖ।

**ਅਰਥ :-** ਤੇ (ਮਾਇਆ ਦੇ ਮੋਹ ਰੂਪ) ਬੰਧਨ ਤੋਂ ਛੁਟਕਾਰਾ ਅਕਾਲ ਪੁਰਖ ਦੀ ਰਜ਼ਾ ਵਿਚ ਤੁਰਿਆਂ ਹੀ ਹੁੰਦਾ ਹੈ। ਰਜ਼ਾ ਤੋਂ ਬਿਨਾ ਕੋਈ ਹੋਰ ਤਰੀਕਾ ਕੋਈ ਮਨੁੱਖ ਨਹੀਂ ਦੱਸ ਸਕਦਾ (ਭਾਵ, ਕੋਈ ਮਨੁੱਖ ਨਹੀਂ ਦੱਸ ਸਕਦਾ ਕਿ ਰਜ਼ਾ ਵਿਚ ਤੁਰਨ ਤੋਂ ਬਿਨਾ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ ਭੀ ਹੋ ਸਕਦਾ ਹੈ)।

**ਜੇ ਕੋ ਖਾਇਕੁ, ਆਖਣਿ ਪਾਇ ॥**
**ਓਹੁ ਜਾਣੈ, ਜੇਤਿਆ ਮੁਹਿ ਖਾਇ ॥**

**ਪਦ ਅਰਥ —** ਖਾਇਕੁ-ਕੱਚਾ ਮਨੁੱਖ, ਮੂਰਖ। ਆਖਣਿ ਪਾਇ-ਆਖਣ ਦਾ ਜਤਨ ਕਰੇ, (ਭਾਵ, ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ) ਦੱਸਣ ਦਾ ਜਤਨ ਕਰੇ। ਓਹੁ-ਉਹ ਮੂਰਖ ਹੀ। ਜੇਤੀਆ-ਜਿਤਨੀਆਂ (ਚੋਟਾਂ)। ਮੁਹਿ-ਮੂੰਹ ਉੱਤੇ। ਖਾਇ-ਖਾਂਦਾ ਹੈ।

**ਅਰਥ :-** (ਪਰ) ਜੇ ਕੋਈ ਮੂਰਖ (ਮਾਇਆ ਦੇ ਮੋਹ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ) ਦੱਸਣ ਦਾ ਜਤਨ ਕਰੇ ਤਾਂ ਉਹੀ ਜਾਣਦਾ ਹੈ ਜਿਤਨੀਆਂ ਚੋਟਾਂ ਉਹ (ਇਸ ਮੂਰਖਤਾ ਦੇ ਕਾਰਨ) ਆਪਣੇ ਮੂੰਹ ਉੱਤੇ ਖਾਂਦਾ ਹੈ (ਭਾਵ, 'ਕੂੜ' ਤੋਂ ਬਚਣ ਲਈ ਇਕੋ ਹੀ ਤਰੀਕਾ ਹੈ ਕਿ ਮਨੁੱਖ ਰਜ਼ਾ ਵਿਚ ਤੁਰੇ। ਪਰ ਜੇ ਕੋਈ ਮੂਰਖ ਕੋਈ ਹੋਰ ਤਰੀਕਾ ਭਾਲਦਾ ਹੈ ਤਾਂ ਇਸ 'ਕੂੜ' ਤੋਂ ਬਚਣ ਦੇ ਥਾਂ ਸਗੋਂ ਵਧੀਕ ਦੁਖੀ ਹੁੰਦਾ ਹੈ)।

**ਆਪੇ ਜਾਣੈ, ਆਪੇ ਦੇਇ ॥**
**ਆਖਹਿ, ਸਿ ਭਿ ਕੇਈ ਕੇਇ ॥**

**ਪਦ ਅਰਥ —** ਦੇਇ-ਦੇਂਦਾ ਹੈ। ਆਖਹਿ-ਆਖਦੇ ਹਨ। ਸਿ ਭਿ-ਇਹ ਗੱਲ ਭੀ। ਕੇਈ ਕੇਇ-ਕਈ ਮਨੁੱਖ।

**ਅਰਥ :-** (ਸਾਰੇ ਨ-ਸ਼ੁਕਰੇ ਹੀ ਨਹੀਂ ਹਨ) ਅਨੇਕਾਂ ਮਨੁੱਖ ਇਹ ਗੱਲ ਭੀ ਆਖਦੇ ਹਨ ਕਿ ਅਕਾਲ ਪੁਰਖ ਆਪ ਹੀ (ਜੀਵਾਂ ਦੀਆਂ ਲੋੜਾਂ) ਜਾਣਦਾ ਹੈ ਤੇ ਆਪ ਹੀ (ਦਾਤਾਂ) ਦੇਂਦਾ ਹੈ।

**ਜਿਸ ਨੋ ਬਖਸੇ ਸਿਫਤਿ ਸਾਲਾਹ ॥**
**ਨਾਨਕ, ਪਾਤਿਸਾਹੀ ਪਾਤਿਸਾਹੁ ॥੨੫॥**

**ਪਦ ਅਰਥ —** ਜਿਸ ਨੋ-ਜਿਸ ਮਨੁੱਖ ਨੂੰ । ਨਾਨਕ-ਹੇ ਨਾਨਕ ! ਪਾਤਿਸਾਹੀ ਪਾਤਿਸਾਹੁ-ਪਾਤਿਸ਼ਾਹਾਂ ਦੇ ਪਾਤਿਸ਼ਾਹ।

**ਅਰਥ :-** ਹੇ ਨਾਨਕ ! ਜਿਸ ਮਨੁੱਖ ਨੂੰ ਅਕਾਲ ਪੁਰਖ ਆਪਣੀ ਸਿਫ਼ਤਿ-ਸਾਲਾਹ ਬਖਸ਼ਦਾ ਹੈ, ਉਹ ਪਾਤਸ਼ਾਹਾਂ ਦਾ ਪਾਤਸ਼ਾਹ (ਬਣ ਜਾਂਦਾ) ਹੈ (ਸਿਫ਼ਤਿ-ਸਾਲਾਹ ਹੀ ਸਭ ਤੋਂ ਉੱਚੀ ਦਾਤਿ ਹੈ)।੨੫।

**ਭਾਵ :-** ਪ੍ਰਭੂ ਕੇਡਾ ਵੱਡਾ ਹੈ-ਇਹ ਗੱਲ ਦੱਸਣੀ ਤਾਂ ਕਿਤੇ ਰਹੀ, ਉਸ ਦੀ ਬਖ਼ਸ਼ਸ਼ ਹੀ ਇਤਨੀ ਵੱਡੀ ਹੈ ਕਿ ਲਿਖਣ ਵਿਚ ਲਿਆਂਦੀ ਨਹੀਂ ਜਾ ਸਕਦੀ। ਜਗਤ ਵਿਚ ਜੋ ਵੱਡੇ ਵੱਡੇ ਦਿੱਸਦੇ ਹਨ, ਇਹ ਸਭ ਉਸ ਪ੍ਰਭੂ ਦੇ ਦਰ 'ਤੇ ਹੀ ਮੰਗਦੇ ਹਨ। ਉਹ ਤਾਂ ਸਗੋਂ ਇਤਨਾ ਵੱਡਾ ਹੈ ਕਿ ਜੀਵਾਂ ਦੇ ਮੰਗਣ ਤੋ ਬਿਨਾਂ ਇਹਨਾਂ ਦੀਆਂ ਲੋੜਾਂ ਜਾਣ ਕੇ ਆਪਣੇ ਆਪ ਹੀ ਦਾਤਾਂ ਦੇਈ ਜਾਂਦਾ ਹੈ।

ਪਰ ਜੀਵ ਦੀ ਮੂਰਖਤਾ ਵੇਖੋ ! ਦਾਤਾਂ ਵਰਤਦਾ ਵਰਤਦਾ ਦਾਤਾਰ ਨੂੰ ਵਿਸਾਰ ਕੇ ਵਿਕਾਰਾਂ ਵਿਚ ਪੈ ਜਾਂਦਾ ਹੈ ਤੇ ਕਈ ਦੁੱਖ-ਕਲੇਸ਼ ਸਹੇੜ ਲੈਂਦਾ ਹੈ। ਇਹ ਦੁੱਖ-ਕਲੇਸ਼ ਭੀ ਪ੍ਰਭੂ ਦੀ ਦਾਤ ਹੈ, ਕਿਉਂਕਿ ਇਹਨਾਂ ਦੁੱਖਾਂ-ਕਲੇਸ਼ਾਂ ਦੇ ਕਾਰਣ ਹੀ ਮਨੁੱਖ ਨੂੰ ਮੁੜ ਰਜ਼ਾ ਵਿਚ ਤੁਰਨ ਦੀ ਸਮਝ ਪੈਂਦੀ ਹੈ ਤੇ ਇਹ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦਾ ਹੈ। ਇਹ ਸਿਫ਼ਤਿ-ਸਾਲਾਹ ਸਭ ਤੋਂ ਉੱਚੀ ਦਾਤ ਹੈ।੨੫।

**ਅਮੁਲ ਗੁਣ, ਅਮੁਲ ਵਾਪਾਰ ॥**
**ਅਮੁਲ ਵਾਪਾਰੀਏ, ਅਮੁਲ ਭੰਡਾਰ ॥**
**ਅਮੁਲ ਆਵਹਿ, ਅਮੁਲ ਲੈ ਜਾਹਿ ॥**
**ਅਮੁਲ ਭਾਇ, ਅਮੁਲਾ ਸਮਾਹਿ ॥**

**ਪਦ ਅਰਥ —** ਅਮੁਲ-ਅਮੋਲਕ, ਜਿਸ ਦਾ ਮੁੱਲ ਨਾਹ ਪੈ ਸਕੇ। ਗੁਣ-ਅਕਾਲ ਪੁਰਖ ਦੇ ਗੁਣ। ਵਾਪਾਰੀਏ-ਅਕਾਲ ਪੁਰਖ ਦੇ ਗੁਣਾਂ ਦਾ ਵਪਾਰ ਕਰਨ ਵਾਲੇ। ਭੰਡਾਰ-ਖ਼ਜ਼ਾਨੇ। ਆਵਹਿ-ਜੋ ਮਨੁੱਖ (ਇਸ ਵਪਾਰ ਲਈ) ਆਉਂਦੇ ਹਨ। ਲੈ ਜਾਹਿ-(ਇਹ ਸੌਦਾ ਖ਼ਰੀਦ ਕੇ) ਲੈ ਜਾਂਦੇ ਹਨ। ਭਾਇ-ਭਾਉ ਵਿਚ, ਪ੍ਰੇਮ ਵਿਚ। ਸਮਾਹਿ-(ਅਕਾਲ ਪੁਰਖ ਵਿਚ) ਲੀਨ ਹਨ।

**ਅਰਥ :-** (ਅਕਾਲ ਪੁਰਖ ਦੇ) ਗੁਣ ਅਮੋਲਕ ਹਨ (ਭਾਵ, ਗੁਣਾਂ ਦਾ ਮੁੱਲ ਨਹੀਂ ਪੈ ਸਕਦਾ), (ਇਹਨਾਂ ਗੁਣਾਂ ਦੇ) ਵਪਾਰ ਕਰਨੇ ਭੀ ਅਮੋਲਕ ਹਨ। ਉਹਨਾਂ ਮਨੁੱਖਾਂ ਦਾ (ਭੀ) ਮੁੱਲ ਨਹੀਂ ਪੈ ਸਕਦਾ, ਜੋ (ਅਕਾਲ ਪੁਰਖ ਦੇ ਗੁਣਾਂ ਦੇ) ਵਪਾਰ ਕਰਦੇ ਹਨ, (ਗੁਣਾਂ ਦੇ) ਖ਼ਜ਼ਾਨੇ (ਭੀ) ਅਮੋਲਕ ਹਨ। ਉਹਨਾਂ ਮਨੁੱਖਾਂ ਦਾ ਮੁੱਲ ਨਹੀਂ ਪੈ ਸਕਦਾ, ਜੋ (ਇਸ ਵਪਾਰ ਲਈ ਜਗਤ ਵਿਚ) ਆਉਂਦੇ ਹਨ। ਉਹ ਭੀ ਵੱਡੇ ਭਾਗਾਂ ਵਾਲੇ ਹਨ, ਜੋ (ਇਹ ਸੌਦਾ ਖ਼ਰੀਦ ਕੇ) ਲੈ ਜਾਂਦੇ ਹਨ। ਜੋ ਮਨੁੱਖ ਅਕਾਲ ਪੁਰਖ ਦੇ ਪ੍ਰੇਮ ਵਿਚ ਹਨ ਅਤੇ ਜੋ ਮਨੁੱਖ ਉਸ ਅਕਾਲ ਪੁਰਖ ਵਿਚ ਲੀਨ ਹੋਏ ਹੋਏ ਹਨ, ਉਹ ਭੀ ਅਮੋਲਕ ਹਨ।

**ਅਮੁਲੁ ਧਰਮੁ, ਅਮੁਲੁ ਦੀਬਾਣੁ ॥**
**ਅਮੁਲੁ ਤੁਲੁ, ਅਮੁਲੁ ਪਰਵਾਣੁ ॥**
**ਅਮੁਲੁ ਬਖਸੀਸ, ਅਮੁਲੁ ਨੀਸਾਣੁ ॥**
**ਅਮੁਲੁ ਕਰਮੁ, ਅਮੁਲੁ ਫੁਰਮਾਣੁ ॥**

**ਪਦ ਅਰਥ —** ਧਰਮੁ-ਨੀਯਮ, ਕਾਨੂੰਨ। ਦੀਬਾਣੁ-ਕਚਹਿਰੀ, ਰਾਜ-ਦਰਬਾਰ। ਤੁਲੁ-ਤੋਲ, ਤੱਕੜ। ਪਰਵਾਣੁ-ਪ੍ਰਮਾਣ, ਤੋਲਣ ਵਾਲਾ ਵੱਟਾ। ਬਖਸੀਸ-ਰਹਿਮਤ, ਦਇਆ। ਨੀਸਾਣੁ-ਅਕਾਲ ਪੁਰਖ ਦੀ ਬਖਸ਼ਸ਼ ਦਾ ਨਿਸ਼ਾਨ। ਕਰਮੁ-ਬਖ਼ਸ਼ਸ਼, ਰਹਿਮਤ। ਫੁਰਮਾਣੁ-ਹੁਕਮ। ਅਮੁਲੁ-ਅੰਦਾਜ਼ਿਆਂ ਤੋਂ ਪਰੇ।

**ਅਰਥ :-** ਅਕਾਲ ਪੁਰਖ ਦੇ ਕਨੂੰਨ ਤੇ ਰਾਜ-ਦਰਬਾਰ ਅਮੋਲਕ ਹਨ। ਉਹ ਤੱਕੜ ਅਮੋਲਕ ਹਨ ਤੇ ਉਹ ਵੱਟਾ ਅਮੋਲਕ ਹੈ (ਜਿਸ ਨਾਲ ਜੀਵਾਂ ਦੇ ਚੰਗੇ-ਮੰਦੇ ਕੰਮਾਂ ਨੂੰ ਤੋਲਦਾ ਹੈ)। ਉਸ ਦੀ ਬਖ਼ਸ਼ਸ਼ ਤੇ ਬਖ਼ਸ਼ਸ਼ ਦੇ ਨਿਸ਼ਾਨ ਭੀ ਅਮੋਲਕ ਹਨ। ਅਕਾਲ ਪੁਰਖ ਦੀ ਬਖਸ਼ਸ਼ ਤੇ ਹੁਕਮ ਭੀ ਮੁੱਲ ਤੋਂ ਪਰੇ ਹਨ (ਕਿਸੇ ਦਾ ਭੀ ਅੰਦਾਜ਼ਾ ਨਹੀਂ ਲੱਗ ਸਕਦਾ)।

**ਅਮੁਲੋ ਅਮੁਲੁ, ਆਖਿਆ ਨ ਜਾਇ ॥**
**ਆਖਿ ਆਖਿ, ਰਹੇ ਲਿਵ ਲਾਇ ॥**

**ਪਦ ਅਰਥ —** ਅਮੁਲੋ ਅਮੁਲੁ-ਅਮੋਲਕ ਹੀ ਅਮੋਲਕ, ਅੰਦਾਜ਼ਿਆਂ ਤੋਂ ਪਰੇ । ਆਖਿ ਆਖਿ-ਅੰਦਾਜ਼ਾ ਲਾ ਲਾ ਕੇ। ਰਹੇ-ਰਹਿ ਗਏ ਹਨ, ਥੱਕ ਗਏ ਹਨ। ਲਿਵ ਲਾਇ-ਲਿਵ ਲਾ ਕੇ, ਧਿਆਨ ਜੋੜ ਕੇ।

**ਅਰਥ :-** ਅਕਾਲ ਪੁਰਖ ਸਭ ਅੰਦਾਜ਼ਿਆਂ ਤੋਂ ਪਰੇ ਹੈ, ਉਸ ਦਾ ਕੋਈ ਅੰਦਾਜ਼ਾ ਨਹੀਂ ਲੱਗ ਸਕਦਾ। ਜੋ ਮਨੁੱਖ ਧਿਆਨ ਜੋੜ ਜੋੜ ਕੇ ਅਕਾਲ ਪੁਰਖ ਦਾ ਅੰਦਾਜ਼ਾ ਲਾਂਦੇ ਹਨ, ਉਹ (ਅੰਤ ਨੂੰ) ਰਹਿ ਜਾਂਦੇ ਹਨ।

**ਆਖਹਿ, ਵੇਦ ਪਾਠ ਪੁਰਾਣ ॥**
**ਆਖਹਿ ਪੜੇ, ਕਰਹਿ ਵਖਿਆਣ ॥**
**ਆਖਹਿ ਬਰਮੇ, ਆਖਹਿ ਇੰਦ ॥**
**ਆਖਹਿ, ਗੋਪੀ ਤੈ ਗੋਵਿੰਦ ॥**

**ਪਦ ਅਰਥ —** ਆਖਹਿ-ਆਖ ਰਹੇ ਹਨ, ਵਰਣਨ ਕਰਦੇ ਹਨ। ਵੇਦ ਪਾਠ-ਵੇਦਾਂ ਦੇ ਪਾਠ, ਵੇਦਾਂ ਦੇ ਮੰਤਰ। ਪੜੇ-ਪੜ੍ਹੇ ਹੋਏ ਮਨੁੱਖ, ਵਿਦਵਾਨ। ਕਰਹਿ ਵਖਿਆਣ-ਵਖਿਆਣ ਕਰਦੇ ਹਨ, ਉਪਦੇਸ਼ ਕਰਦੇ ਹਨ, ਹੋਰਨਾਂ ਨੂੰ ਸੁਣਾਉਂਦੇ ਹਨ। ਬਰਮੇ-ਕਈ ਬ੍ਰਹਮਾ। ਇੰਦ-ਇੰਦਰ ਦੇਵਤੇ। ਤੈ-ਅਤੇ, ਤੇ। ਗੋਵਿੰਦ-ਕਈ ਕਾਨ੍ਹ।

**ਅਰਥ :-** ਵੇਦਾਂ ਦੇ ਮੰਤਰ ਤੇ ਪੁਰਾਣ ਅਕਾਲ ਪੁਰਖ ਦਾ ਅੰਦਾਜ਼ਾ ਲਾਂਦੇ ਹਨ। ਵਿਦਵਾਨ ਮਨੁੱਖ ਭੀ, ਜੋ (ਹੋਰਨਾਂ ਨੂੰ) ਉਪਦੇਸ਼ ਕਰਦੇ ਹਨ, (ਅਕਾਲ ਪੁਰਖ ਦਾ) ਬਿਆਨ ਕਰਦੇ ਹਨ। ਕਈ ਬ੍ਰਹਮਾ, ਕਈ ਇੰਦਰ, ਗੋਪੀਆਂ ਤੇ ਕਈ ਕਾਨ੍ਹ ਅਕਾਲ ਪੁਰਖ ਦਾ ਅੰਦਾਜ਼ਾ ਲਾਂਦੇ ਹਨ।

**ਆਖਹਿ ਈਸਰ, ਆਖਹਿ ਸਿਧ ॥**
**ਆਖਹਿ, ਕੇਤੇ ਕੀਤੇ ਬੁਧ ॥**
**ਆਖਹਿ ਦਾਨਵ, ਆਖਹਿ ਦੇਵ ॥**
**ਆਖਹਿ, ਸੁਰਿ ਨਰ ਮੁਨਿ ਜਨ ਸੇਵ ॥**

**ਪਦ ਅਰਥ —** ਈਸਰ-ਸ਼ਿਵ। ਕੇਤੇ-ਬੇਅੰਤ, ਕਈ । ਕੀਤੇ-ਅਕਾਲ ਪੁਰਖ ਦੇ ਪੈਦਾ ਕੀਤੇ ਹੋਏ। ਬੁਧ-ਮਹਾਤਮਾ ਬੁੱਧ। ਦਾਨਵ-ਰਾਖਸ਼, ਦੈਂਤ। ਦੇਵ-ਦੇਵਤੇ। ਸੁਰਿ ਨਰ-ਸੁਰਾਂ ਦੇ ਸੁਭਾਉ ਵਾਲੇ ਮਨੁੱਖ। ਮੁਨਿ ਜਨ-ਮੁਨੀ ਲੋਕ। ਸੇਵ-ਸੇਵਕ।

**ਅਰਥ :-** ਕਈ ਸ਼ਿਵ ਤੇ ਸਿੱਧ, ਅਕਾਲ ਪੁਰਖ ਦੇ ਪੈਦਾ ਕੀਤੇ ਹੋਏ ਬੇਅੰਤ ਬੁੱਧ, ਰਾਖਸ਼ ਤੇ ਦੇਵਤੇ, ਦੇਵਤਾ-ਸੁਭਾਉ ਮਨੁੱਖ, ਮੁਨੀ ਲੋਕ ਤੇ ਸੇਵਕ ਅਕਾਲ ਪੁਰਖ ਦਾ ਅੰਦਾਜ਼ਾ ਲਾਂਦੇ ਹਨ।

**ਕੇਤੇ ਆਖਹਿ, ਆਖਣਿ ਪਾਹਿ ॥**
**ਕੇਤੇ, ਕਹਿ ਕਹਿ, ਉਠਿ ਉਠਿ ਜਾਹਿ ॥**
**ਏਤੇ ਕੀਤੇ, ਹੋਰਿ ਕਰੇਹਿ ॥**
**ਤਾ, ਆਖਿ ਨ ਸਕਹਿ ਕੇਈ ਕੇਇ ॥**

**ਪਦ ਅਰਥ:-** ਕੇਤੇ-ਕਈ ਜੀਵ। ਆਖਣਿ ਪਾਹਿ-ਆਖਣ ਦਾ ਜਤਨ ਕਰਦੇ ਹਨ। ਕਹਿ ਕਹਿ-ਆਖ ਆਖ ਕੇ, ਅਕਾਲ ਪੁਰਖ ਦਾ ਮੁੱਲ ਪਾ ਪਾ ਕੇ, ਅਕਾਲ ਪੁਰਖ ਦਾ ਅੰਦਾਜ਼ਾ ਲਾ ਲਾ ਕੇ। ਉਠਿ ਉਠਿ ਜਾਹਿ-ਜਹਾਨ ਤੋਂ ਚਲੇ ਜਾ ਰਹੇ ਹਨ। ਏਤੇ ਕੀਤੇ-ਇਤਨੇ ਜੀਵ ਪੈਦਾ ਕੀਤੇ ਹੋਏ ਹਨ। ਹੋਰਿ-ਹੋਰ ਬੇਅੰਤ ਜੀਵ। ਕਰੇਹਿ-ਜੇ ਤੂੰ ਪੈਦਾ ਕਰ ਦੇਵੇਂ (ਹੇ ਹਰੀ !)। ਤਾ-ਤਾਂ ਵੀ। ਨ ਕੇਈ ਕੇਇ-ਕੋਈ ਭੀ ਮਨੁੱਖ ਨਹੀਂ। ਆਖਿ ਸਕਹਿ-ਆਖ ਸਕਦੇ ਹਨ।

**ਅਰਥ :-** ਬੇਅੰਤ ਜੀਵ ਅਕਾਲ ਪੁਰਖ ਦਾ ਅੰਦਾਜ਼ਾ ਲਾ ਰਹੇ ਹਨ, ਅਤੇ ਬੇਅੰਤ ਹੀ ਲਾਉਣ ਦਾ ਜਤਨ ਕਰ ਰਹੇ ਹਨ, ਬੇਅੰਤ ਜੀਵ ਅੰਦਾਜ਼ਾ ਲਾ ਲਾ ਕੇ ਇਸ ਜਗਤ ਤੋਂ ਤੁਰੇ ਜਾ ਰਹੇ ਹਨ। ਜਗਤ ਵਿਚ ਇਤਨੇ (ਬੇਅੰਤ) ਜੀਵ ਪੈਦਾ ਕੀਤੇ ਹੋਏ ਹਨ (ਜੋ ਬਿਆਨ ਕਰ ਰਹੇ ਹਨ), (ਪਰ ਹੇ ਹਰੀ !) ਜੇ ਤੂੰ ਹੋਰ ਭੀ (ਬੇਅੰਤ ਜੀਵ) ਪੈਦਾ ਕਰ ਦੇਵੇਂ ਤਾਂ ਭੀ ਕੋਈ ਜੀਵ ਤੇਰਾ ਅੰਦਾਜ਼ਾ ਨਹੀਂ ਲਾ ਸਕਦੇ ।

**ਜੇਵਡੁ ਭਾਵੈ, ਤੇਵਡੁ ਹੋਇ ॥**
**ਨਾਨਕ ਜਾਣੈ ਸਾਚਾ ਸੋਇ ॥**
**ਜੇ ਕੋ ਆਖੈ ਬੋਲੁ ਵਿਗਾੜੁ ॥**
**ਤਾ ਲਿਖੀਐ, ਸਿਰਿ ਗਾਵਾਰਾ ਗਾਵਾਰੁ ॥੨੬॥**

**ਪਦ ਅਰਥ —** ਜੇਵਡੁ-ਜੇਡਾ ਵੱਡਾ। ਭਾਵੈ-ਚਾਹੁੰਦਾ ਹੈ। ਤੇਵਡੁ-ਓਡਾ ਵੱਡਾ। ਸਾਚਾ ਸੋਇ-ਉਹ ਸਦਾ-ਥਿਰ ਰਹਿਣ ਵਾਲਾ ਅਕਾਲ ਪੁਰਖ। ਬੋਲੁ ਵਿਗਾੜੁ-ਬੋਲੀ-ਬਾਜ਼, ਬੜਬੋਲਾ। ਲਿਖੀਐ-(ਉਹ ਬੜਬੋਲਾ) ਲਿਖਿਆ ਜ਼ਾਂਦਾ ਹੈ। ਸਿਰਿ ਗਾਵਾਰਾ ਗਾਵਾਰੁ-ਗਾਵਾਰਾਂ ਦੇ ਸਿਰ ਤੇ ਗਾਵਾਰ, ਮੂਰਖਾਂ ਸਿਰ ਮੂਰਖ, ਮਹਾਂ ਮੂਰਖ।

**ਅਰਥ :-** ਹੇ ਨਾਨਕ ! ਪਰਮਾਤਮਾ ਜਿਤਨਾ ਚਾਹੁੰਦਾ ਹੈ ਉਤਨਾ ਹੀ ਵੱਡਾ ਹੋ ਜਾਂਦਾ ਹੈ (ਆਪਣੀ ਕੁਦਰਤ ਵਧਾ ਲੈਂਦਾ ਹੈ)। ਉਹ ਸਦਾ-ਥਿਰ ਰਹਿਣ ਵਾਲਾ ਹਰੀ ਆਪ ਹੀ ਜਾਣਦਾ ਹੈ (ਕਿ ਉਹ ਕੇਡਾ ਵੱਡਾ ਹੈ)। ਜੇ ਕੋਈ ਬੜਬੋਲਾ ਮਨੁੱਖ ਦੱਸਣ ਲੱਗੇ (ਕਿ ਅਕਾਲ ਪੁਰਖ ਕਿਤਨਾ ਵੱਡਾ ਹੈ) ਤਾਂ ਉਹ ਮਨੁੱਖ ਮੂਰਖਾਂ-ਸਿਰ-ਮੂਰਖ ਗਿਣਿਆ ਜਾਂਦਾ ਹੈ।੨੬।

**ਭਾਵ :-** ਜਗਤ ਵਿਚ ਬੇਅੰਤ ਵਿਦਵਾਨ ਹੋ ਚੁੱਕੇ ਹਨ ਤੇ ਪੈਦਾ ਹੁੰਦੇ ਰਹਿਣਗੇ। ਪਰ, ਨਾ ਅਜੇ ਤੱਕ ਕੋਈ ਮਨੁੱਖ ਲੇਖਾ ਕਰ ਸਕਿਆ ਹੈ ਤੇ ਨਾ ਹੀ ਅਗਾਂਹ ਨੂੰ ਕੋਈ ਕਰ ਸਕੇਗਾ ਕਿ ਪ੍ਰਭੂ ਵਿਚ ਕਿਤਨੀਆਂ ਵਡਿਆਈਆਂ ਹਨ, ਤੇ ਉਹ ਕਿਤਨੀਆਂ ਬਖ਼ਸ਼ਸ਼ਾਂ ਜੀਵਾਂ ਉੱਤੇ ਕਰ ਰਿਹਾ ਹੈ। ਬੇਅੰਤ ਹਨ ਉਸਦੇ ਗੁਣ ਤੇ ਬੇਅੰਤ ਹਨ ਉਸ ਦੀਆਂ ਦਾਤਾਂ। ਇਸ ਭੇਤ ਨੂੰ ਉਸ ਪ੍ਰਭੂ ਤੋਂ ਬਿਨਾ ਹੋਰ ਕੋਈ ਨਹੀਂ ਜਾਣਦਾ। ਇਹ ਕੰਮ ਮਨੁੱਖ ਦੀ ਤਾਕਤ ਤੋਂ ਬਹੁਤ ਪਰੇ ਦਾ ਹੈ। ਉਸ ਮਨੁੱਖ ਨੂੰ ਹੋਛਾ ਜਾਣੋ, ਜੋ ਪ੍ਰਭੂ ਦੇ ਗੁਣਾਂ ਤੇ ਦਾਤਾਂ ਦਾ ਹੱਦ-ਬੰਨਾ ਲੱਭ ਸਕਣ ਦਾ ਦਾਹਵਾ ਕਰਦਾ ਹੈ।੨੬।

**ਸੋ ਦਰੁ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ ॥**
**ਵਾਜੇ ਨਾਦ ਅਨੇਕ ਅਸੰਖਾ, ਕੇਤੇ ਵਾਵਣਹਾਰੇ ॥**
**ਕੇਤੇ ਰਾਗ ਪਰੀ ਸਿਉ ਕਹੀਅਨਿ, ਕੇਤੇ ਗਾਵਣਹਾਰੇ ॥**

**ਪਦ ਅਰਥ —** ਕੇਹਾ-ਕਿਹੋ ਜਿਹਾ, ਬੜਾ ਅਸਚਰਜ। ਦਰੁ-ਦਰਵਾਜ਼ਾ। ਜਿਤੁ-ਜਿੱਥੇ। ਬਹਿ-ਬੈਠ ਕੇ। ਸਰਬ-ਸਾਰੇ ਜੀਵਾਂ ਨੂੰ। ਸਮਾਲੇ-ਤੂੰ ਸੰਭਾਲ ਕੀਤੀ ਹੈ। ਨਾਦ-ਆਵਾਜ਼, ਸ਼ਬਦ, ਰਾਗ। ਵਾਵਣਹਾਰੇ-ਵਜਾਉਣ ਵਾਲੇ। ਪਰੀ-ਰਾਗਣੀ। ਸਿਉ-ਸਮੇਤ, ਸਣੇ। ਪਰੀ ਸਿਉ-ਰਾਗਣੀਆਂ ਸਮੇਤ। ਕਹੀਅਨਿ-ਕਹੀਦੇ ਹਨ, ਆਖੇ ਜਾਂਦੇ ਹਨ।

**ਅਰਥ :-** ਉਹ ਦਰ-ਘਰ ਬੜਾ ਹੀ ਅਸਚਰਜ ਹੈ ਜਿੱਥੇ ਬਹਿ ਕੇ, (ਹੇ ਨਿਰੰਕਾਰ !) ਤੂੰ ਸਾਰੇ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ। (ਤੇਰੀ ਇਸ ਰਚੀ ਹੋਈ ਕੁਦਰਤ ਵਿਚ) ਅਨੇਕਾਂ ਤੇ ਅਣਗਿਣਤ ਵਾਜੇ ਤੇ ਰਾਗ ਹਨ; ਬੇਅੰਤ ਹੀ ਜੀਵ (ਉਹਨਾਂ ਵਾਜਿਆਂ ਨੂੰ) ਵਜਾਣ ਵਾਲੇ ਹਨ, ਰਾਗਣੀਆਂ ਸਣੇ ਬੇਅੰਤ ਹੀ ਰਾਗ ਕਹੇ ਜਾਂਦੇ ਹਨ ਅਤੇ ਅਨੇਕਾਂ ਹੀ ਜੀਵ (ਇਹਨਾਂ ਰਾਗਾਂ ਦੇ) ਗਾਉਣ ਵਾਲੇ ਹਨ (ਜੋ ਤੈਨੂੰ ਗਾ ਰਹੇ ਹਨ) !

**ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ, ਗਾਵੈ**
**ਰਾਜਾ ਧਰਮੁ, ਦੁਆਰੇ ॥ ਗਾਵਹਿ ਚਿਤੁ ਗੁਪਤੁ**
**ਲਿਖਿ ਜਾਣਹਿ, ਲਿਖਿ ਲਿਖਿ ਧਰਮੁ ਵੀਚਾਰੇ ॥**

**ਪਦ ਅਰਥ —** ਤੁਹਨੋ-ਤੈਨੂੰ (ਹੇ ਅਕਾਲ ਪੁਰਖ !)। ਰਾਜਾ ਧਰਮੁ-ਧਰਮ-ਰਾਜ। ਦੁਆਰੇ-ਤੇਰੇ ਦਰ 'ਤੇ (ਹੇ ਨਿਰੰਕਾਰ !) ਚਿਤੁ ਗੁਪਤੁ-ਉਹ ਵਿਅਕਤੀਆਂ ਜੋ ਜਮ-ਲੋਕ ਵਿਚ ਰਹਿ ਕੇ ਸੰਸਾਰ ਦੇ ਜੀਵਾਂ ਦੇ ਚੰਗੇ-ਮੰਦੇ ਕਰਮਾਂ ਦਾ ਲੇਖਾ ਲਿਖਦੇ ਹਨ। ਪੁਰਾਤਨ ਹਿੰਦੂ ਮਤ ਦੇ ਧਰਮ-ਪੁਸਤਕਾਂ ਵਿਚ ਇਹ ਖ਼ਿਆਲ ਤੁਰਿਆ ਆਉਂਦਾ ਹੈ। ਧਰਮੁ-ਧਰਮ-ਰਾਜ। ਲਿਖਿ ਲਿਖਿ-ਲਿਖ ਲਿਖ ਕੇ, ਭਾਵ, ਜੋ ਕੁਝ ਉਹ ਚਿੱਤਰਗੁਪਤ ਲਿਖਦੇ ਹਨ। ਬੈਸੰਤਰੁ-ਅੱਗ।

**ਅਰਥ :-** (ਹੇ ਨਿਰੰਕਾਰ !) ਪਉਣ, ਪਾਣੀ, ਅਗਨੀ ਤੇਰੇ ਗੁਣ ਗਾ ਰਹੇ ਹਨ। ਧਰਮ-ਰਾਜ ਤੇਰੇ ਦਰ 'ਤੇ (ਖਲੋ ਕੇ) ਤੈਨੂੰ ਵਡਿਆਇ ਰਿਹਾ ਹੈ। ਉਹ ਚਿੱਤਰ-ਗੁਪਤ ਭੀ ਜੋ (ਜੀਵਾਂ ਦੇ ਚੰਗੇ-ਮੰਦੇ ਕਰਮਾਂ ਦੇ ਲੇਖੇ) ਲਿਖਣੇ ਜਾਣਦੇ ਹਨ, ਅਤੇ ਜਿਨ੍ਹਾਂ ਦੇ ਲਿਖੇ ਹੋਏ ਨੂੰ ਧਰਮ-ਰਾਜ ਵਿਚਾਰਦਾ ਹੈ, ਤੇਰੀਆਂ ਵਡਿਆਈਆਂ ਕਰ ਰਹੇ ਹਨ।

**ਗਾਵਹਿ ਈਸਰੁ ਬਰਮਾ ਦੇਵੀ, ਸੋਹਨਿ ਸਦਾ ਸਵਾਰੇ ॥**
**ਗਾਵਹਿ ਇੰਦ ਇਦਾਸਣਿ ਬੈਠੇ, ਦੇਵਤਿਆਂ ਦਰਿ ਨਾਲੇ ॥**

**ਪਦ ਅਰਥ —** ਈਸਰੁ-ਸ਼ਿਵ। ਬਰਮਾ-ਬ੍ਰਹਮਾ। ਦੇਵੀ-ਦੇਵੀਆਂ। ਸੋਹਨਿ-ਸੋਭਦੇ ਹਨ, ਸੋਹਣੇ ਲੱਗਦੇ ਹਨ। ਸਵਾਰੇ-ਤੇਰੇ ਸਵਾਰੇ ਹੋਏ। ਇੰਦ-ਇੰਦਰ ਦੇਵਤੇ। ਇਦਾਸਣਿ-(ਇਦ-ਆਸਣਿ), ਇੰਦਰ ਦੇ ਆਸਣ ਉੱਤੇ। ਦਰਿ-ਤੇਰੇ ਦਰਵਾਜ਼ੇ ਉੱਤੇ। ਦੇਵਤਿਆਂ ਨਾਲੇ-ਦੇਵਤਿਆਂ ਸਮੇਤ।

**ਅਰਥ :-** (ਹੇ ਅਕਾਲ ਪੁਰਖ !) ਦੇਵੀਆਂ, ਸ਼ਿਵ ਤੇ ਬ੍ਰਹਮਾ, ਜੋ ਤੇਰੇ ਸਵਾਰੇ ਹੋਏ ਹਨ, ਤੈਨੂੰ ਗਾ ਰਹੇ ਹਨ। ਕਈ ਇੰਦਰ ਆਪਣੇ ਤਖ਼ਤ 'ਤੇ ਬੈਠੇ ਹੋਏ ਦੇਵਤਿਆਂ ਸਮੇਤ ਤੇਰੇ ਦਰ 'ਤੇ ਤੈਨੂੰ ਸਲਾਹ ਰਹੇ ਹਨ।

**ਗਾਵਹਿ ਸਿਧ ਸਮਾਧੀ ਅੰਦਰਿ, ਗਾਵਹਿ ਸਾਧ ਵਿਚਾਰੇ ॥**
**ਗਾਵਨਿ ਜਤੀ ਸਤੀ ਸੰਤੋਖੀ, ਗਾਵਹਿ ਵੀਰ ਕਰਾਰੇ ॥**

**ਪਦ ਅਰਥ —** ਸਮਾਧੀ ਅੰਦਰਿ-ਸਮਾਧੀ ਵਿਚ ਜੁੜ ਕੇ, ਸਮਾਧੀ ਲਾ ਕੇ। ਸਿਧ-ਪੁਰਾਤਨ ਸੰਸਕ੍ਰਿਤ ਪੁਸਤਕਾਂ ਵਿਚ ਸਿੱਧ ਉਹ ਵਿਅਕਤੀ ਮੰਨੇ ਗਏ ਹਨ ਜੋ ਮਨੁੱਖਾਂ ਦੀ ਸ਼੍ਰੇਣੀ ਤੋਂ ਉਤਾਂਹ ਸਨ ਤੇ ਦੇਵਤਿਆਂ ਤੋਂ ਹੇਠ ! ਇਹ ਸਿੱਧ ਪਵਿੱਤਰਤਾ ਦਾ ਪੁੰਜ ਸਨ ਅਤੇ ਅੱਠਾਂ ਹੀ ਸਿੱਧੀਆਂ ਦੇ ਮਾਲਕ ਸਮਝੇ ਜਾਂਦੇ ਸਨ। ਵਿਚਾਰੇ-ਵਿਚਾਰ ਵਿਚਾਰ ਕੇ। ਸਤੀ-ਦਾਨੀ, ਦਾਨ ਕਰਨ ਵਾਲੇ। ਵੀਰ ਕਰਾਰੇ-ਤਕੜੇ ਸੂਰਮੇ।

**ਅਰਥ :-** ਸਿੱਧ ਲੋਕ ਸਮਾਧੀਆਂ ਲਾ ਕੇ ਤੈਨੂੰ ਗਾ ਰਹੇ ਹਨ, ਸਾਧ ਵਿਚਾਰ ਕਰ ਕਰ ਕੇ ਤੈਨੂੰ ਸਲਾਹ ਰਹੇ ਹਨ। ਜਤ-ਧਾਰੀ, ਦਾਨ ਕਰਨ ਵਾਲੇ ਤੇ ਸੰਤੋਖ ਵਾਲੇ ਪੁਰਸ਼ ਤੇਰੇ ਗੁਣ ਗਾ ਰਹੇ ਹਨ ਅਤੇ (ਬੇਅੰਤ) ਤਕੜੇ ਸੂਰਮੇ ਤੇਰੀਆਂ ਵਡਿਆਈਆਂ ਕਰ ਰਹੇ ਹਨ।

**ਗਾਵਨਿ ਪੰਡਿਤ ਪੜਨਿ ਰਖੀਸਰ, ਜੁਗੁ ਜੁਗੁ ਵੇਦਾ ਨਾਲੇ ॥**
**ਗਾਵਹਿ ਮੋਹਣੀਆ ਮਨੁ ਮੋਹਨਿ, ਸੁਰਗਾ ਮਛ ਪਇਆਲੇ ॥**

**ਪਦ ਅਰਥ —** ਪੜਨਿ-ਪੜ੍ਹਦੇ ਹਨ। ਰਖੀਸਰ-(ਰਿਖੀ ਈਸਰ), ਵੱਡੇ ਵੱਡੇ ਰਿਖੀ, ਮਹਾਂ ਰਿਖੀ। ਜੁਗੁ ਜੁਗੁ-ਹਰੇਕ ਜੁਗ ਵਿਚ, ਸਦਾ। ਵੇਦਾ ਨਾਲੇ-ਵੇਦਾਂ ਸਣੇ। ਮੋਹਣੀਆ-ਸੁੰਦਰ ਇਸਤ੍ਰੀਆਂ। ਮਛ-ਮਾਤ ਲੋਕ ਵਿਚ। ਪਇਆਲੇ-ਪਤਾਲ ਵਿਚ।

**ਅਰਥ :-** (ਹੇ ਅਕਾਲ ਪੁਰਖ !) ਪੰਡਿਤ ਤੇ ਮਹਾਂਰਿਖੀ ਜੋ (ਵੇਦਾਂ ਨੂੰ) ਪੜ੍ਹਦੇ ਹਨ। ਵੇਦਾਂ ਸਣੇ ਤੈਨੂੰ ਗਾ ਰਹੇ ਹਨ। ਸੁੰਦਰ ਇਸਤ੍ਰੀਆਂ, ਜੋ ਸੁਰਗ, ਮਾਤ-ਲੋਕ ਤੇ ਪਾਤਾਲ ਵਿਚ (ਭਾਵ, ਹਰ ਥਾਂ) ਮਨੁੱਖ ਦੇ ਮਨ ਨੂੰ ਮੋਹ ਲੈਂਦੀਆਂ ਹਨ, ਤੈਨੂੰ ਗਾ ਰਹੀਆਂ ਹਨ।

**ਗਾਵਨਿ ਰਤਨ ਉਪਾਏ ਤੇਰੇ, ਅਠ ਸਠਿ ਤੀਰਥ ਨਾਲੇ ॥**
**ਗਾਵਹਿ ਜੋਧ ਮਹਾ ਬਲ ਸੂਰਾ, ਗਾਵਹਿ ਖਾਣੀ ਚਾਰੇ ॥**
**ਗਾਵਹਿ ਖੰਡ ਮੰਡਲ ਵਰਭੰਡਾ, ਕਰਿ ਕਰਿ ਰਖੇ ਧਾਰੇ ॥**

**ਪਦ ਅਰਥ —** ਉਪਾਏ ਤੇਰੇ-ਤੇਰੇ ਪੈਦਾ ਕੀਤੇ ਹੋਏ। ਅਠ ਸਠਿ-ਅਠਾਹਠ। ਤੀਰਥ ਨਾਲੇ-ਤੀਰਥਾਂ ਸਮੇਤ। ਜੋਧ-ਜੋਧੇ। ਮਹਾ ਬਲ-ਵੱਡੇ ਬਲ ਵਾਲੇ। ਸੂਰਾ-ਸੂਰਮੇ। ਖਾਣੀ ਚਾਰੇ-ਚਾਰੇ ਖਾਣੀਆਂ, ਅੰਡਜ, ਜੇਰਜ, ਸ੍ਵੇਤਜ, ਉਤਭੁਜ। ਖਾਣੀ-ਖਾਣ, ਜਿਸ ਨੂੰ ਪੁਟ ਕੇ ਵਿਚੋਂ ਧਾਤਾਂ ਜਾਂ ਰਤਨ ਆਦਿਕ ਪਦਾਰਥ ਕੱਢੇ ਜਾਣ। ਇਹ ਸੰਸਕ੍ਰਿਤ ਦਾ ਸ਼ਬਦ ਹੈ । ਧਾਤੂ 'ਖਨ' ਹੈ, ਜਿਸ ਦਾ ਅਰਥ ਹੈ 'ਪੁਟਣਾ'। ਖਾਣੀ ਚਾਰੇ ਪੁਰਾਤਨ ਸਮੇਂ ਤੋਂ ਇਹ ਖ਼ਿਆਲ ਹਿੰਦੂ ਧਰਮ ਪੁਸਤਕਾਂ ਵਿਚ ਤੁਰਿਆ ਆ ਰਿਹਾ ਹੈ ਕਿ ਜਗਤ ਦੇ ਸਾਰੇ ਜੜ੍ਹ-ਚੇਤਨ ਪਦਾਰਥ ਦੇ ਬਣਨ ਦੀਆਂ ਚਾਰ ਖਾਣਾਂ ਹਨ। ਅੰਡਾ, ਜਿਓਰ, ਮੁੜਕਾ ਅਤੇ ਆਪਣੇ ਆਪ ਉੱਗ ਪੈਣਾ। 'ਚਾਰੇ ਖਾਣੀ' ਦਾ ਇੱਥੇ ਭਾਵ ਹੈ ਚੌਹਾਂ ਹੀ ਖਾਣਾਂ ਦੇ ਜੀਵ ਜੰਤ, ਸਾਰੀ ਰਚਨਾ। ਖੰਡ-ਟੋਟਾ, ਬ੍ਰਹਿਮੰਡ ਦਾ ਟੋਟਾ, (ਭਾਵ) ਹਰੇਕ ਧਰਤੀ। ਮੰਡਲ-ਚੱਕਰ, ਬ੍ਰਹਿਮੰਡ ਦਾ ਇਕ ਚੱਕਰ, ਜਿਸ ਵਿਚ ਇਕ ਸੂਰਜ ਇਕ ਚੰਦ੍ਰਮਾ ਤੇ ਧਰਤੀ ਆਦਿਕ ਗਿਣੇ ਜਾਂਦੇ ਹਨ। ਵਰਭੰਡਾ-ਸਾਰੀ ਸ੍ਰਿਸ਼ਟੀ। ਕਰਿ ਕਰਿ-ਬਣਾ ਕੇ, ਰਚ ਕੇ। ਧਾਰੇ-ਟਿਕਾਏ ਹੋਏ।

**ਅਰਥ :-** (ਹੇ ਨਿਰੰਕਾਰ !) ਤੇਰੇ ਪੈਦਾ ਕੀਤੇ ਹੋਏ ਰਤਨ ਅਠਾਹਠ ਤੀਰਥਾਂ ਸਮੇਤ ਤੈਨੂੰ ਗਾ ਰਹੇ ਹਨ। ਵੱਡੇ ਬਲ ਵਾਲੇ ਜੋਧੇ ਤੇ ਸੂਰਮੇ ਤੇਰੀ ਸਿਫ਼ਤ ਕਰ ਰਹੇ ਹਨ। ਚੌਹਾਂ ਹੀ ਖਾਣੀਆਂ ਦੇ ਜੀਅ ਜੰਤ ਤੈਨੂੰ ਗਾ ਰਹੇ ਹਨ। ਸਾਰੀ ਸ੍ਰਿਸ਼ਟੀ, ਸ੍ਰਿਸ਼ਟੀ ਦੇ ਸਾਰੇ ਖੰਡ ਅਤੇ ਚੱਕਰ, ਜੋ ਤੂੰ ਪੈਦਾ ਕਰ ਕੇ ਟਿਕਾ ਰਖੇ ਹਨ, ਤੈਨੂੰ ਗਾਉਂਦੇ ਹਨ।

**ਸੇਈ ਤੁਧੁ ਨੋ ਗਾਵਹਿ, ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ ॥**
**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਵੀਚਾਰੇ ॥**

**ਪਦ ਅਰਥ:–** ਸੇਈ–ਉਹੀ ਜੀਵ। ਤੁਧੁ ਭਾਵਨਿ–ਤੈਨੂੰ ਚੰਗੇ ਲੱਗਦੇ ਹਨ। ਰਤੇ–ਰੰਗੇ ਹੋਏ, ਪ੍ਰੇਮ ਵਿਚ ਮੱਤੇ ਹੋਏ। ਰਸਾਲੇ–(ਰਸ ਆਲਯ) ਰਸ ਦੇ ਘਰ, ਰਸੀਏ। ਹੋਰਿ ਕੇਤੇ–ਅਨੇਕਾਂ ਹੋਰ ਜੀਵ। ਮੈ ਚਿਤਿ–ਮੇਰੇ ਚਿੱਤ ਵਿਚ। ਮੈ ਚਿਤਿ ਨ ਆਵਨਿ–ਮੇਰੇ ਚਿੱਤ ਵਿਚ ਨਹੀਂ ਆਉਂਦੇ, ਮੈਥੋਂ ਗਿਣੇ ਨਹੀਂ ਜਾ ਸਕਦੇ, ਮੇਰੀ ਵਿਚਾਰ ਤੋਂ ਪਰੇ ਹਨ। ਕਿਆ ਵੀਚਾਰੇ–ਕੀਹ ਵਿਚਾਰ ਕਰੇ ?

**ਅਰਥ :–** (ਹੇ ਅਕਾਲ ਪੁਰਖ !) (ਅਸਲ ਵਿਚ ਤਾਂ) ਉਹੋ ਤੇਰੇ ਪ੍ਰੇਮ ਵਿਚ ਰੱਤੇ ਰਸੀਏ ਭਗਤ ਜਨ ਤੈਨੂੰ ਗਾਉਂਦੇ ਹਨ (ਭਾਵ, ਉਹਨਾਂ ਦਾ ਹੀ ਗਾਉਣਾ ਸਫਲ ਹੈ) ਜੋ ਤੈਨੂੰ ਚੰਗੇ ਲੱਗਦੇ ਹਨ। ਅਨੇਕਾਂ ਹੋਰ ਜੀਵ ਤੈਨੂੰ ਗਾ ਰਹੇ ਹਨ, ਜਿਹੜੇ ਮੈਥੋਂ ਗਿਣੇ ਭੀ ਨਹੀਂ ਜਾ ਸਕਦੇ। (ਭਲਾ) ਨਾਨਕ (ਵਿਚਾਰਾ) ਕੀਹ ਵਿਚਾਰ ਕਰ ਸਕਦਾ ਹੈ ?

**ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ ॥**
**ਹੈ ਭੀ ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥**

**ਪਦ ਅਰਥ —** ਸਚੁ–ਥਿਰ ਰਹਿਣ ਵਾਲਾ, ਅਟੱਲ। ਨਾਈ–ਵਡਿਆਈ। ਹੋਸੀ–ਹੋਵੇਗਾ, ਥਿਰ ਰਹੇਗਾ। ਜਾਇ ਨ–ਜੰਮਦਾ ਨਹੀਂ। ਨ ਜਾਸੀ–ਨਾਹ ਹੀ ਮਰੇਗਾ। ਜਿਨਿ–ਜਿਸ ਅਕਾਲ ਪੁਰਖ ਨੇ। ਰਚਾਈ–ਪੈਦਾ ਕੀਤੀ ਹੈ।

**ਅਰਥ :–** ਜਿਸ ਅਕਾਲ ਪੁਰਖ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਐਸ ਵੇਲੇ ਮੌਜੂਦ ਹੈ, ਸਦਾ ਰਹੇਗਾ, ਨਾਹ ਉਹ ਜੰਮਿਆ ਹੈ ਅਤੇ ਨਾਹ ਹੀ ਮਰੇਗਾ। ਉਹ ਅਕਾਲ ਪੁਰਖ ਸਦਾ–ਥਿਰ ਹੈ, ਉਹ ਮਾਲਕ ਸੱਚਾ ਹੈ, ਉਸ ਦੀ ਵਡਿਆਈ ਭੀ ਸਦਾ ਅਟੱਲ ਹੈ।

**ਰੰਗੀ ਰੰਗੀ ਭਾਤੀ ਕਰਿ ਕਰਿ, ਜਿਨਸੀ ਮਾਇਆ ਜਿਨਿ ਉਪਾਈ ॥**
**ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥**

**ਪਦ ਅਰਥ —** ਰੰਗੀ ਰੰਗੀ–ਰੰਗਾਂ ਰੰਗਾਂ ਦੀ, ਕਈ ਰੰਗਾਂ ਦੀ। ਭਾਤੀ–ਕਈ ਕਿਸਮਾਂ ਦੀ। ਕਰਿ ਕਰਿ–ਪੈਦਾ ਕਰ ਕੇ। ਜਿਨਸੀ–ਕਈ ਜਿਨਸਾਂ ਦੀ। ਜਿਨਿ–ਜਿਸ ਅਕਾਲ ਪੁਰਖ ਨੇ। ਵੇਖੈ–ਸੰਭਾਲ ਕਰਦਾ ਹੈ। ਕੀਤਾ ਆਪਣਾ–ਆਪਣਾ ਰਚਿਆ ਹੋਇਆ ਜਗਤ। ਜਿਵ–ਜਿਵੇਂ। ਵਡਿਆਈ–ਰਜ਼ਾ।

**ਅਰਥ :–** ਜਿਸ ਅਕਾਲ ਪੁਰਖ ਨੇ ਕਈ ਰੰਗਾਂ, ਕਿਸਮਾਂ ਅਤੇ ਜਿਨਸਾਂ ਦੀ ਮਾਇਆ ਰਚ ਦਿੱਤੀ ਹੈ, ਉਹ ਜਿਵੇਂ ਉਸ ਦੀ ਰਜ਼ਾ ਹੈ, (ਭਾਵ, ਜੇਡਾ ਵੱਡਾ ਆਪ ਹੈ ਓਡੇ ਵੱਡੇ ਜਿਗਰੇ ਨਾਲ ਜਗਤ ਨੂੰ ਰਚ ਕੇ) ਆਪਣੇ ਪੈਦਾ ਕੀਤੇ ਹੋਏ ਦੀ ਸੰਭਾਲ ਭੀ ਕਰ ਰਿਹਾ ਹੈ।

**ਜੋ ਤਿਸੁ ਭਾਵੈ ਸੋਈ ਕਰਸੀ, ਹੁਕਮੁ ਨ ਕਰਣਾ ਜਾਈ ॥**
**ਸੋ ਪਾਤਿਸਾਹੁ, ਸਾਹਾ ਪਾਤਿ ਸਾਹਿਬੁ, ਨਾਨਕ ਰਹਣੁ ਰਜਾਈ ॥੨੭॥**

**ਪਦ ਅਰਥ —** ਕਰਸੀ–ਕਰੇਗਾ। ਨ ਕਰਣਾ ਜਾਇ–ਨਹੀਂ ਕੀਤਾ ਜਾ ਸਕਦਾ। ਸਾਹਾ ਪਾਤਿ ਸਾਹਿਬੁ–ਸ਼ਾਹਾਂ ਦਾ ਪਾਤਿਸ਼ਾਹ। ਰਹਣੁ–ਰਹਿਣਾ (ਹੋ ਸਕਦਾ ਹੈ), ਰਹਿਣਾ ਫਬਦਾ ਹੈ। ਰਜਾਈ–ਅਕਾਲ ਪੁਰਖ ਦੀ ਰਜ਼ਾ ਵਿਚ।

**ਅਰਥ :–** ਜੋ ਕੁਝ ਅਕਾਲ ਪੁਰਖ ਨੂੰ ਭਾਉਂਦਾ ਹੈ, ਉਹੋ ਹੀ ਕਰੇਗਾ, ਕਿਸੇ ਜੀਵ ਪਾਸੋਂ ਅਕਾਲ ਪੁਰਖ ਅੱਗੇ ਹੁਕਮ ਨਹੀਂ ਕੀਤਾ ਜਾ ਸਕਦਾ (ਉਸ ਨੂੰ ਇਹ ਨਹੀਂ ਆਖ ਸਕਦੇ–'ਇਉਂ ਨ ਕਰੀਂ, ਇਉਂ ਕਰ')। ਅਕਾਲ ਪੁਰਖ ਪਾਤਿਸ਼ਾਹ ਹੈ, ਪਾਤਿਸ਼ਾਹਾਂ ਦਾ ਭੀ ਪਾਤਿਸ਼ਾਹ ਹੈ। ਹੇ ਨਾਨਕ ! (ਜੀਵਾਂ ਨੂੰ) ਉਸ ਦੀ ਰਜ਼ਾ ਵਿਚ

ਰਹਿਣਾ (ਹੀ ਫਬਦਾ ਹੈ) ।੨੭।

ਨੋਟ :- ਪਉਣ, ਪਾਣੀ ਬੈਸੰਤਰ, ਆਦਿਕ ਅਚੇਤਨ ਪਦਾਰਥ ਕਿਵੇਂ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰ ਰਹੇ ਹਨ? ਇਸ ਦਾ ਭਾਵ ਇਹ ਹੈ ਕਿ ਉਸ ਦੇ ਪੈਦਾ ਕੀਤੇ ਸਾਰੇ ਤੱਤ ਭੀ ਉਸ ਦੀ ਰਜ਼ਾ ਵਿਚ ਤੁਰ ਰਹੇ ਹਨ। ਰਜ਼ਾ ਵਿਚ ਤੁਰਨਾ ਉਸ ਦੀ ਸਿਫ਼ਤਿ-ਸਾਲਾਹ ਕਰਨੀ ਹੈ।

**ਭਾਵ :-** ਕਈ ਰੰਗਾਂ ਦੀ, ਕਈ ਕਿਸਮਾਂ ਦੀ, ਕਈ ਜਿਨਸਾਂ ਦੀ, ਬੇਅੰਤ ਰਚਨਾ ਕਰਤਾਰ ਨੇ ਰਚੀ ਹੈ। ਇਸ ਬੇਅੰਤ ਸ੍ਰਿਸ਼ਟੀ ਦੀ ਸੰਭਾਲ ਭੀ ਉਹ ਆਪ ਹੀ ਕਰ ਰਿਹਾ ਹੈ, ਕਿਉਂਕਿ ਉਹ ਆਪ ਹੀ ਇਕ ਐਸਾ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ। ਜਗਤ ਵਿਚ ਐਸਾ ਕੌਣ ਹੈ ਜੋ ਇਹ ਦਮ ਮਾਰ ਸਕੇ ਕਿ ਕਿਹੋ ਜਿਹੇ ਅਸਥਾਨ ’ਤੇ ਬੈਠ ਕੇ ਉਹ ਸਿਰਜਨਹਾਰ ਇਸ ਬੇਅੰਤ ਰਚਨਾ ਦੀ ਸੰਭਾਲ ਕਰਦਾ ਹੈ ? ਕਿਸੇ ਮਨੁੱਖ ਦੀ ਐਸੀ ਪਾਂਇਆਂ ਹੀ ਨਹੀਂ। ਮਨੁੱਖ ਨੂੰ, ਬੱਸ ! ਇਕੋ ਗੱਲ ਫਬਦੀ ਹੈ ਕਿ ਪ੍ਰਭੂ ਦੀ ਰਜ਼ਾ ਵਿਚ ਰਹੇ। ਇਹੀ ਹੈ ਵਸੀਲਾ ਪ੍ਰਭੂ ਨਾਲੋਂ ਵਿੱਥ ਮਿਟਾਣ ਦਾ, ਤੇ ਇਹੀ ਹੈ ਇਸ ਦੇ ਜੀਵਨ ਦਾ ਮਨੋਰਥ। ਵੇਖੋ ! ਹਵਾ, ਪਾਣੀ ਆਦਿਕ ਤੱਤਾਂ ਤੋਂ ਲੈ ਕੇ ਉੱਚੇ ਜੀਵਨ ਵਾਲੇ ਮਹਾਂ ਪੁਰਖਾਂ ਤਕ ਸਭ ਆਪੋ ਆਪਣੀ ਹੋਂਦ ਦੇ ਮਨੋਰਥ ਨੂੰ ਸਫਲ ਕਰ ਰਹੇ ਹਨ, ਭਾਵ, ਉਸ ਦੇ ਹੁਕਮ ਵਿਚ ਮਿਲੀ ਕਾਰ ਕਰੀ ਜਾ ਰਹੇ ਹਨ ।੨੭।

ਨੋਟ :- ਇਸ ਤੋਂ ਅਗਾਂਹ ਨੰ: ੨੮ ਤੋਂ ੩੧ ਤਕ ਚਾਰ ਪਉੜੀਆਂ ਦਾ ਸਮੁੱਚਾ ਭਾਵ ਇਹ ਹੈ ਕਿ ਸਾਰੇ ਸੰਸਾਰ ਦੇ ਪੈਦਾ ਕਰਨ ਵਾਲੇ ਤੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਸਿਮਰਨ ਹੀ ਰਜ਼ਾ ਵਿਚ ਟਿਕਾ ਕੇ ਪ੍ਰਭੂ ਨਾਲੋਂ ਜੀਵ ਦੀ ਵਿੱਥ ਮੇਟ ਸਕਦਾ ਹੈ।

**ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ, ਡੰਡਾ ਪਰਤੀਤਿ ॥**

**ਪਦ ਅਰਥ —** ਮੁੰਦਾ-ਮੁੰਦਰਾਂ। ਸਰਮੁ-ਉੱਦਮ, ਮਿਹਨਤ। ਪਤੁ-ਪਾਤ੍ਰ ਖੱਪਰ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਸ਼ਬਦ ਤਿੰਨਾਂ ਰੂਪਾਂ ਵਿਚ ਆਉਂਦਾ ਹੈ, ‘ਪਤਿ’ ‘ਪਤ’ ‘ਪਤੁ’। ਪੰਜਾਬੀ ਵਿਚ ਭਾਵੇਂ ਇਹ ਇਕੋ ਸ਼ਬਦ ਹੀ ਪਰਤੀਤ ਹੁੰਦਾ ਹੋਵੇ, ਪਰ ਇਹ ਵਖੋ-ਵਖਰੇ ਤ੍ਰੈਵੇ ਹੀ ਸੰਸਕ੍ਰਿਤ ਵਿਚੋਂ ਆਏ ਹਨ। ਸ਼ਬਦ ‘ਪਤਿ’ ਦਾ ਸੰਸਕ੍ਰਿਤ ਵਿਚ ਅਰਥ ਹੈ ‘ਖਸਮ, ਮਾਲਕ’। ਪੰਜਾਬੀ ਵਿਚ ਇਸ ਦਾ ਇਕ ਹੋਰ ਅਰਥ ਭੀ ਵਰਤਿਆ ਜਾਂਦਾ ਹੈ ‘ਇਜ਼ਤ, ਅਬਰੋਇ’।

ਸ਼ਬਦ ‘ਪਤੁ’ ਇਕ-ਵਚਨ ਹੈ। ਸੰਸਕ੍ਰਿਤ ਵਿਚ ‘ਪਾਤ੍ਰ’ ਹੈ ਜਿਸ ਦਾ ਅਰਥ ਹੈ ‘ਭਾਂਡਾ, ਪਿਆਲਾ, ਖੱਪਰ’। ਇਸ ਦਾ ਬਹੁ-ਵਚਨ ‘ਪਤ’ ਹੈ, ਪਰ ਇਸ ਉਪਰ ਲਿਖੇ ਅਰਥ ਵਿਚ ਇਹ ਸ਼ਬਦ ‘ਪਤ’ ਸ੍ਰੀ ਗੁਰੂ ਗ੍ਰਥ ਸਾਹਿਬ ਜੀ ਵਿਚ ਨਹੀਂ ਆਇਆ। ਸੋ ਸ਼ਬਦ ‘ਪਤ’ ਵਾਸਤੇ ਸੰਸਕ੍ਰਿਤ ਵਿਚ ਇਕ ਹੋਰ ਸ਼ਬਦ ਹੈ ‘ਪਤ੍ਰ’, ਜਿਸ ਦਾ ਅਰਥ ਹੈ ‘ਰੁੱਖਾਂ ਦੇ ਪੱਤਰ’।

ਕਰਹਿ-ਜੇ ਤੂੰ ਬਣਾਏਂ। ਬਿਭੂਤਿ-ਗੋਹਿਆਂ ਦੀ ਸੁਆਹ। ਖਿੰਥਾ-ਗੋਦੜੀ। ਕਾਲੁ-ਮੌਤ। ਕੁਆਰੀ ਕਾਇਆ-ਕੁਆਰਾ ਸਰੀਰ, ਵਿਸ਼ੇ-ਵਿਕਾਰਾਂ ਤੋਂ ਬਚਿਆ ਹੋਇਆ ਸਰੀਰ, ਵਿਕਾਰਾਂ ਤੋਂ ਅਛੋਹ ਕਾਇਆਂ। ਜੁਗਤਿ-ਜੋਗ ਮੱਤ ਦੀ ਰਹਿਤ। ਪਰਤੀਤ-ਸ਼ਰਧਾ, ਯਕੀਨ।

**ਅਰਥ :-** (ਹੇ ਜੋਗੀ !) ਜੇ ਤੂੰ ਸੰਤੋਖ ਨੂੰ ਆਪਣੀਆਂ ਮੁੰਦਰਾਂ ਬਣਾਵੇ, ਮਿਹਨਤ ਨੂੰ ਖੱਪਰ ਤੇ ਝੋਲੀ, ਅਤੇ ਅਕਾਲ ਪੁਰਖ ਦੇ ਧਿਆਨ ਦੀ ਸੁਆਹ (ਪਿੰਡੇ ਤੇ ਮਲੇਂ), ਮੌਤ (ਦਾ ਭਉ) ਤੇਰੀ ਗੋਦੜੀ ਹੋਵੇ, ਸਰੀਰ ਨੂੰ ਵਿਕਾਰਾਂ ਤੋਂ ਬਚਾ ਕੇ ਰੱਖਣਾ ਤੇਰੇ ਲਈ ਜੋਗ ਦੀ ਰਹਿਤ ਹੋਵੇ ਅਤੇ ਸ਼ਰਧਾ ਨੂੰ ਡੰਡਾ ਬਣਾਵੇਂ (ਤਾਂ ਅੰਦਰੋਂ ਕੂੜ

ਦੀ ਕੰਧ ਟੁੱਟ ਸਕਦੀ ਹੈ)।

**ਆਈ ਪੰਥੀ, ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ ॥**
**ਆਦੇਸੁ, ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੨੮॥**

**ਪਦ ਅਰਥ —** ਆਈ ਪੰਥੁ-ਜੋਗੀਆਂ ਦੇ ੧੨ ਫ਼ਿਰਕੇ ਹਨ, ਉਹਨਾਂ ਵਿਚੋਂ ਸਬ ਤੋਂ ਉੱਚਾ 'ਆਈ ਪੰਥ' ਗਿਣਿਆ ਜਾਂਦਾ ਹੈ। ਪੰਥੀ-ਆਈ ਪੰਥ ਵਾਲਾ, ਆਈ ਪੰਥ ਨਾਲ ਸੰਬੰਧ ਰੱਖਣ ਵਾਲਾ। ਸਗਲ-ਸਾਰੇ ਜੀਵ। ਜਮਾਤੀ-ਇਕੋ ਹੀ ਪਾਠਸ਼ਾਲਾ ਵਿਚ, ਇਕੋ ਹੀ ਸ਼੍ਰੇਣੀ ਵਿਚ ਪੜ੍ਹਨ ਵਾਲੇ, ਇੱਕ ਥਾਂ ਮਿਲ ਬੈਠਣ ਵਾਲੇ ਮਿੱਤਰ ਸੱਜਣ। ਮਨਿ ਜੀਤੈ-ਮਨ ਨੂੰ ਜਿੱਤਿਆਂ, ਜੇ ਮਨ ਜਿੱਤਿਆ ਜਾਏ। ਇਹੋ ਜਿਹੇ ਵਾਕੰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਆਉਂਦੇ ਹਨ, ਜਿਵੇਂ :-

ਨਾਇ ਵਿਸਾਰਿਐ-ਜੇ ਨਾਮ ਵਿਸਾਰ ਜਾਏ ।

ਨਾਇ ਮੰਨਿਐ-ਜੇ ਨਾਮ ਮੰਨ ਲਈਏ ।

ਆਦੇਸੁ-ਪਰਣਾਮ। ਤਿਸੈ-ਉਸੇ ਹੀ ਅਕਾਲ ਪੁਰਖ ਨੂੰ । ਆਦਿ-ਮੁੱਢ ਤੋਂ। ਅਨੀਲੁ ਕਲੰਕ ਰਹਿਤ, ਪਵਿੱਤਰ, ਸੁੱਧ ਸਰੂਪ। ਅਨਾਦਿ-ਜਿਸ ਦਾ ਕੋਈ ਮੁੱਢ ਨਹੀਂ ਹੈ। ਅਨਾਹਤਿ-(ਅਨ-ਆਹਤਿ), ਆਹਤਿ-ਨਾਸ, ਖੈ, (ਇਸ ਸ਼ਬਦ ਦਾ ਸੰਸਕ੍ਰਿਤ ਧਾਤੂ 'ਹਨ' ਹੈ, ਜਿਸ ਦਾ ਅਰਥ ਹੈ 'ਮਾਰਨਾ, ਨਾਸ ਕਰਨਾ') ਅਨਾਹਤਿ-ਨਾਸ ਰਹਿਤ, ਇਕ-ਰਸ। ਜੁਗੁ ਜੁਗੁ-ਹਰੇਕ ਜੁਗ ਵਿਚ, ਸਦਾ। ਵੇਸੁ-ਰੂਪ।

**ਅਰਥ :-** ਜੋ ਮਨੁੱਖ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਆਪਣੇ ਸੱਜਣ ਮਿੱਤਰ ਸਮਝਦਾ ਹੈ (ਅਸਲ ਵਿਚ) ਉਹੀ ਆਈ ਪੰਥ ਵਾਲਾ ਹੈ। ਜੇ ਆਪਣਾ ਮਨ ਜਿੱਤਿਆ ਜਾਏ, ਤਾਂ ਸਾਰਾ ਜਗਤ ਹੀ ਜਿੱਤਿਆ ਜਾਂਦਾ ਹੈ (ਭਾਵ, ਤਾਂ ਜਗਤ ਦੀ ਮਾਇਆ ਪਰਮਾਤਮਾ ਤੋਂ ਵਿਛੋੜ ਨਹੀਂ ਸਕਦੀ)। (ਸੋ, ਕੂੜ ਦੀ ਕੰਧ ਦੂਰ ਕਰਨ ਲਈ) ਕੇਵਲ ਉਸ (ਅਕਾਲ ਪੁਰਖ) ਨੂੰ ਪ੍ਰਣਾਮ ਕਰੋ, ਜੋ (ਸਭ ਦਾ) ਮੁੱਢ ਹੈ, ਜੋ ਸੁੱਧ ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ (ਲੱਭ ਸਕਦਾ), ਜੋ ਨਾਸ-ਰਹਿਤ ਹੈ ਅਤੇ ਜੋ ਸਦਾ ਹੀ ਇਕੋ ਜਿਹਾ ਰਹਿੰਦਾ ਹੈ ।੨੮।

**ਭਾਵ :-** ਜੋਗ-ਮਤ ਦੇ ਖਿੰਥਾ, ਮੁੰਦਰਾ, ਝੋਲੀ ਆਦਿਕ ਪ੍ਰਭੂ ਨਾਲੋਂ ਜੀਵ ਦੀ ਵਿੱਥ ਮਿਟਾਣ ਜੋਗੇ ਨਹੀਂ ਹਨ। ਜਿਉਂ ਜਿਉਂ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਜੁੜੋਗੇ, ਸੰਤੋਖ ਵਾਲਾ ਜੀਵਨ ਬਣੇਗਾ, ਤੇ ਸਾਰੀ ਖ਼ਲਕਤ ਵਿਚ ਉਹ ਪ੍ਰਭੂ ਵੱਸਦਾ ਦਿੱਸੇਗਾ ।੨੮।

**ਭੁਗਤਿ ਗਿਆਨੁ, ਦਇਆ ਭੰਡਾਰਣਿ, ਘਟਿ ਘਟਿ ਵਾਜਹਿ ਨਾਦ ॥**
**ਆਪਿ ਨਾਥੁ, ਨਾਥੀ ਸਭ ਜਾ ਕੀ, ਰਿਧਿ ਸਿਧਿ ਅਵਰਾ ਸਾਦ ॥**
**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ, ਲੇਖੇ ਆਵਹਿ ਭਾਗ ॥**

**ਪਦ ਅਰਥ —** ਭੁਗਤਿ-ਚੂਰਮਾ। ਭੰਡਾਰਣਿ-ਭੰਡਾਰਾ ਵਰਤਾਣ ਵਾਲੀ। ਘਟਿ ਘਟਿ-ਹਰੇਕ ਸਰੀਰ ਵਿਚ। ਵਾਜਹਿ-ਵੱਜ ਰਹੇ ਹਨ। ਨਾਦ-ਸ਼ਬਦ। (ਜੋਗੀ ਭੰਡਾਰਾ ਖਾਣ ਵੇਲੇ ਇਕ ਨਾਦੀ ਵਜਾਂਦੇ ਹਨ, ਜੋ ਉਹਨਾਂ ਆਪਣੇ ਗਲ ਵਿਚ ਲਟਕਾਈ ਹੁੰਦੀ ਹੈ)। ਆਪਿ-ਅਕਾਲ ਪੁਰਖ ਆਪ। ਨਾਥੀ-ਨੱਥੀ ਹੋਈ, ਵੱਸ ਵਿਚ। ਸਭ-ਸਾਰੀ ਸ੍ਰਿਸ਼ਟੀ। ਰਿਧਿ-ਪਰਤਾਪ, ਵਡਿਆਈ। ਸਿਧਿ-ਜੋਗੀਆਂ ਵਿਚ ਅੱਠ ਵੱਡੀਆਂ ਸਿੱਧੀਆਂ ਮੰਨੀਆਂ ਗਈਆਂ ਹਨ। 'ਸਿਧਿ ਦੇ ਅਖਰੀ ਅਰਥ ਹਨ 'ਸਫ਼ਲਤਾ' ਕਰਾਮਾਤ। (ਅੱਠ ਸਿੱਧੀਆਂ ਇਹ ਹਨ :-

‘ਅਣਿਮਾ, ਲਘਿਮਾ, ਪ੍ਰਾਪਤੀ, ਪ੍ਰਾਕਾਮਯ, ਮਹਿਮਾ, ਈਸ਼ਿੱਤ੍ਰ, ਵਸ਼ਿਤ੍ਰ, ਕਾਮਾਵਸਾਇਤਾ। ਅਣਿਮਾ-ਇਕ ਅਣੂ (ਕਿਣਕੇ) ਜਿਤਨਾ ਛੋਟਾ ਬਣ ਜਾਣਾ। ਲਘਿਮਾ-ਬਹੁਤ ਹੀ ਹੌਲੇ ਭਾਰ ਦਾ ਹੋ ਜਾਣਾ। ਪ੍ਰਾਪਤੀ-ਹਰੇਕ ਪਦਾਰਥ ਪ੍ਰਾਪਤ ਕਰਨ ਦੀ ਸਮਰਥਾ। ਪ੍ਰਾਕਾਮਯ-ਸੁਤੰਤਰ ਮਰਜ਼ੀ, ਜਿਸ ਦੀ ਕੋਈ ਵਿਰੋਧਤਾ ਨਾਹ ਕਰ ਸਕੇ। ਮਹਿਮਾ-ਆਪਣੇ ਆਪ ਨੂੰ ਜਿਤਨਾ ਚਾਹੇ ਉਤਨਾ ਵੱਡਾ ਬਣਾਉਣ ਦੀ ਤਾਕਤ। ਈਸ਼ਿੱਤ੍ਰ-ਪ੍ਰਭਤਾ। ਵਸ਼ਿਤ੍ਰ-ਦੂਜੇ ਨੂੰ ਆਪਣੇ ਵੱਸ ਵਿਚ ਕਰ ਲੈਣਾ। ਕਾਮਾਵਾਸਾਇਤਾ-ਕਾਮ ਆਦਿਕ ਵਿਕਾਰਾਂ ਨੂੰ ਕਾਬੂ ਵਿਚ ਰੱਖਣ ਦਾ ਬਲ।) ਅਵਰਾ-ਹੋਰ, ਅਕਾਲ ਪੁਰਖ ਤੋਂ ਲਾਂਭ ਵਲ ਲੈ ਜਾਣ ਵਾਲੇ। ਸਾਦ-ਸੁਆਦ, ਚਸਕੇ। ਸੰਜੋਗੁ-ਮੇਲ, ਅਕਾਲ ਪੁਰਖ ਦੀ ਰਜ਼ਾ ਦਾ ਉਹ ਅੰਸ਼ ਜਿਸ ਨਾਲ ਜੀਵ ਮਿਲਦੇ ਹਨ, ਜਾਂ ਸੰਸਾਰ ਦੇ ਹੋਰ ਕਾਰਜ ਹੁੰਦੇ ਹਨ। ਵਿਜੋਗੁ-ਵਿਛੋੜਾ, ਅਕਾਲ ਪੁਰਖ ਦੀ ਰਜ਼ਾ ਦਾ ਉਹ ਅੰਸ਼ ਜਿਸ ਦੀ ਰਾਹੀਂ ਜੀਵ ਵਿਛੜਦੇ ਹਨ, ਜਾਂ ਕੋਈ ਹੋਂਦ ਵਾਲੇ ਪਦਾਰਥ ਨਾਸ ਹੋ ਜਾਂਦੇ ਹਨ। ਦੁਇ-ਦੋਵੇਂ। ਕਾਰ-ਸੰਸਾਰ ਦੀ ਕਾਰ। ਚਲਾਵਹਿ-ਚਲਾ ਰਹੇ ਹਨ। (ਜੋਗੀਆਂ ਵਿਚ ਭੰਡਾਰੇ ਵਾਸਤੇ ਇਕ ਮਨੁੱਖ ਰਸਦ ਲਿਆਉਣ ਵਾਲਾ ਹੁੰਦਾ ਹੈ; ਇਹ ਅਕਾਲ ਪੁਰਖ ਦੀ ‘ਸੰਜੋਗੁ’-ਰੂਪ ਸੱਤਾ ਸਮਝ ਲਵੋ। ਦੂਜਾ ਵਰਤਾਣ ਵਾਲਾ ਹੁੰਦਾ ਹੈ, ਜੋ ‘ਵਿਜੋਗੁ’ ਸਤਾ ਹੈ)। ਲੇਖੇ-ਕੀਤੇ ਕਰਮਾਂ ਦੇ ਲੇਖੇ ਅਨੁਸਾਰ । ਆਵਹਿ-ਆਉਂਦੇ ਹਨ, ਮਿਲਦੇ ਹਨ। ਭਾਗ-ਆਪੋ ਆਪਣੇ ਹਿੱਸੇ, ਆਪਣੇ ਆਪਣੇ ਛਾਂਦੇ। (ਜੋਗੀ ਭੰਡਾਰਾ ਵਰਤਾਣ ਵੇਲੇ ਹਰੇਕ ਨੂੰ ਦਰਜਾ-ਬ-ਦਰਜਾ ਛਾਂਦਾ ਦੇਈ ਜਾਂਦੇ ਹਨ, ਅਕਾਲ ਪੁਰਖ ਦੀਆਂ ‘ਸੰਜੋਗੁ’ ‘ਵਿਜੋਗੁ’ ਸੱਤਾ ਸਭ ਜੀਵਾਂ ਨੂੰ ਉਹਨਾਂ ਦੇ ਕੀਤੇ ਕਰਮਾਂ ਦੇ ਲੇਖ ਅਨੁਸਾਰ ਸੁਖ ਦੁਖ ਦੇ ਛਾਂਦੇ ਵਰਤਾ ਰਹੀਆਂ ਹਨ)।

**ਅਰਥ :-** (ਹੇ ਜੋਗੀ ! ਜੇ) ਅਕਾਲ ਪੁਰਖ ਦੀ ਸਰਬ-ਵਿਆਪਕਤਾ ਦਾ ਗਿਆਨ ਤੇਰੇ ਲਈ ਭੰਡਾਰਾ (ਚੂਰਮਾ) ਹੋਵੇ, ਦਇਆ ਇਸ (ਗਿਆਨ-ਰੂਪ) ਭੰਡਾਰੇ ਦੀ ਵਰਤਾਈ ਹੋਵੇ, ਹਰੇਕ ਜੀਵ ਦੇ ਅੰਦਰ ਜਿਹੜੀ (ਜ਼ਿੰਦਗੀ ਦੀ ਰੌ ਚੱਲ ਰਹੀ ਹੈ, (ਭੰਡਾਰਾ ਛਕਣ ਵੇਲੇ ਜੇ ਤੇਰੇ ਅੰਦਰ) ਇਹ ਨਾਦੀ ਵੱਜ ਰਹੀ ਹੋਵੇ, ਤੇਰਾ ਨਾਥ ਆਪ ਅਕਾਲ ਪੁਰਖ ਹੋਵੇ, ਜਿਸ ਦੇ ਵੱਸ ਵਿਚ ਸਾਰੀ ਸ੍ਰਿਸ਼ਟੀ ਹੈ, (ਤਾਂ ਕੂੜ ਦੀ ਕੰਧ ਤੇਰੇ ਅੰਦਰੋਂ ਟੁੱਟ ਕੇ ਪਰਮਾਤਮਾ ਨਾਲੋਂ ਤੇਰੀ ਵਿੱਥ ਮਿਟ ਸਕਦੀ ਹੈ। ਜੋਗ ਸਾਧਨਾਂ ਦੀ ਰਾਹੀਂ ਪ੍ਰਾਪਤ ਹੋਈਆਂ ਰਿੱਧੀਆਂ ਵਿਅਰਥ ਹਨ, ਇਹ) ਰਿੱਧੀਆਂ ਤੇ ਸਿੱਧੀਆਂ (ਤਾਂ) ਕਿਸੇ ਹੋਰ ਪਾਸੇ ਖੜਨ ਵਾਲੇ ਸੁਆਦ ਹਨ। ਅਕਾਲ ਪੁਰਖ ਦੀ “ਸੰਜੋਗ” ਸੱਤਾ ਤੇ “ਵਿਜੋਗ” ਸੱਤਾ ਦੋਵੇਂ (ਮਿਲ ਕੇ ਇਸ ਸੰਸਾਰ ਦੀ) ਕਾਰ ਨੂੰ ਚਲਾ ਰਹੀਆਂ ਹਨ (ਭਾਵ, ਪਿਛਲੇ ਸੰਜੋਗਾਂ ਕਰ ਕੇ ਟੱਬਰ ਆਦਿਕਾਂ ਦੇ ਜੀਵ ਇੱਥੇ ਆ ਇਕੱਠੇ ਹੁੰਦੇ ਹਨ। ਰਜ਼ਾ ਵਿਚ ਫਿਰ ਵਿਛੜ ਵਿਛੜ ਕੇ ਆਪੋ-ਆਪਣੀ ਵਾਰੀ ਇੱਥੋਂ ਤੁਰ ਜਾਂਦੇ ਹਨ) ਅਤੇ (ਸਭ ਜੀਵਾਂ ਦੇ ਕੀਤੇ ਕਰਮਾਂ ਦੇ) ਲੇਖ ਅਨੁਸਾਰ (ਦਰਜਾ-ਬ-ਦਰਜਾ ਸੁਖ ਦੁਖ ਦੇ) ਛਾਂਦੇ ਮਿਲ ਰਹੇ ਹਨ (ਜੇ ਇਹ ਯਕੀਨ ਬਣ ਜਾਏ ਤਾਂ ਅੰਦਰੋਂ ਕੂੜ ਦੀ ਕੰਧ ਟੁੱਟ ਜਾਂਦੀ ਹੈ।)

**ਆਦੇਸੁ, ਤਿਸੈ ਆਦੇਸੁ ॥ ਆਦਿ ਅਨੀਲੁ**
**ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥**

**ਅਰਥ :-** (ਸੋ, ਕੂੜ ਦੀ ਕੰਧ ਦੂਰ ਕਰਨ ਲਈ ) ਕੇਵਲ ਉਸ (ਅਕਾਲ ਪੁਰਖ) ਨੂੰ ਪ੍ਰਣਾਮ ਕਰੋ, ਜੋ (ਸਭ ਦਾ) ਮੁੱਢ ਹੈ, ਜੋ ਸੁੱਧ ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ (ਲੱਭ ਸਕਦਾ), ਜੋ ਨਾਸ ਰਹਿਤ ਹੈ ਅਤੇ ਜੋ ਸਦਾ ਇਕੋ ਜਿਹਾ ਰਹਿੰਦਾ ਹੈ ।੨੯।

**ਭਾਵ:-** ਸਿਮਰਨ ਦੀ ਬਰਕਤਿ ਨਾਲ ਇਹ ਗਿਆਨ ਪੈਦਾ ਹੋਵੇਗਾ ਕਿ ਪ੍ਰਭੂ ਸਭ ਥਾਂ ਭਰਪੂਰ ਹੈ ਤੇ ਸਭ ਦਾ

ਸਾਈਂ ਹੈ, ਉਸ ਦੀ ਰਜ਼ਾ ਵਿਚ ਜੀਵ ਇੱਥੇ ਆ ਇਕੱਠੇ ਹੁੰਦੇ ਹਨ ਤੇ ਰਜ਼ਾ ਵਿਚ ਹੀ ਇਥੋਂ ਤੁਰ ਪੈਂਦੇ ਹਨ। ਇਹ ਗਿਆਨ ਪੈਦਾ ਹੋਇਆ ਖਲਕਤ ਨਾਲ ਪਿਆਰ ਕਰਨ ਦੀ ਜਾਚ ਆਵੇਗੀ। ਜੋਗ-ਅਭਿਆਸ ਦੀ ਰਾਹੀਂ ਪ੍ਰਾਪਤ ਹੋਈਆਂ ਰਿੱਧੀਆਂ ਸਿੱਧੀਆਂ ਨੂੰ ਉੱਚਾ ਜੀਵਨ ਸਮਝ ਲੈਣਾ ਭੁੱਲ ਹੈ। ਇਹ ਤਾਂ ਸਗੋਂ ਕੁਰਾਹੇ ਲੈ ਜਾਂਦੀਆਂ ਹਨ। (ਇਹਨਾਂ ਦੀ ਸਹਾਇਤਾ ਨਾਲ ਜੋਗੀ ਲੋਕ ਆਮ ਜਨਤਾ ਉੱਤੇ ਦਬਾਉ ਪਾ ਕੇ ਉਹਨਾਂ ਨੂੰ ਇਨਸਾਨੀਅਤ ਤੋਂ ਡੇਗਦੇ ਹਨ)।੨੯।

**ਏਕਾ ਮਾਈ, ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥**

**ਪਦ ਅਰਥ —** ਏਕਾ-ਇਕੱਲੀ। ਮਾਈ-ਮਾਇਆ। ਜੁਗਤਿ-ਜੁਗਤੀ ਨਾਲ, ਤਰੀਕੇ ਨਾਲ। ਵਿਆਈ-ਪ੍ਰਸੂਤ ਹੋਈ। ਤਿਨਿ-ਇਸ ਲਫ਼ਜ਼ ਦੇ ਤਿੰਨ ਸਰੂਪ ਹਨ: 'ਤਿਨ', ਤਿਨਿ ਅਤੇ 'ਤੀਨਿ'। 'ਤੀਨਿ' ਦਾ ਅਰਥ ਹੈ ਤ੍ਰੈ। 'ਤਿਨਿ' ਦਾ ਅਰਥ ਭੀ 'ਤ੍ਰੈ' ਹੈ, ਪਰ ਇਸ ਦਾ ਅਰਥ ਹੋਰ ਭੀ ਹੈ।

'ਤਿਨ' ਪੜਨਾਂਵ ਬਹੁ-ਵਚਨ ਹੈ ਅਤੇ 'ਤਿਨਿ' ਪੜਨਾਂਵ ਇਕ-ਵਚਨ ਹੈ।

ਇਹਨਾਂ ਦੇ ਟਾਕਰੇ 'ਤੇ 'ਜਿਨ' ਬਹੁ-ਵਚਨ ਤੇ 'ਜਿਨਿ' ਇਕ-ਵਚਨ।

(੧) ਤਿਨਿ-ਉਸ ਮਨੁੱਖ ਨੇ (ਇਕ-ਵਚਨ)
'ਜਿਨਿ ਸੇਵਿਆ ਤਿਨਿ ਪਾਇਆ ਮਾਨੁ'। (ਪਉੜੀ ੫

(੨) ਤਿਨ-ਉਹਨਾਂ ਮਨੁੱਖਾਂ ਨੇ (ਬਹੁ-ਵਚਨ)।
ਜਿਨ ਹਰਿ ਜਪਿਆ ਤਿਨ ਫਲੁ ਪਾਇਆ,
ਸਭਿ ਤੂਟੇ ਮਾਇਆ ਫੰਦੇ ।੩।

ਪਰਵਾਣੁ-ਸ਼ਬਦ 'ਪਰਵਾਣੁ' ਵਲ ਭੀ ਰਤਾ ਗਹੁ ਕਰਨ ਦੀ ਲੋੜ ਹੈ। ਜਪੁਜੀ ਸਾਹਿਬ ਵਿਚ ਇਹ ਸ਼ਬਦ ਹੇਠ-ਲਿਖੀਆਂ ਤੁਕਾਂ ਵਿਚ ਆਇਆ ਹੈ :-

(੧) ਪੰਚ ਪਰਵਾਣ, ਪੰਚ ਪਰਧਾਨੁ। (ਪਉੜੀ ੧੬)
(੨) ਅਮੁਲੁ ਤੁਲੁ, ਅਮੁਲੁ ਪਰਵਾਣੁ। (ਪਉੜੀ ੨੬)
(੩) ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।
(੪) ਤਿਥੈ ਸੋਹਨਿ ਪੰਚ ਪਰਵਾਣੁ। (ਪਉੜੀ ੩੪)

ਸੰਸਕ੍ਰਿਤ ਵਿਚ ਇਹ ਸ਼ਬਦ 'ਪ੍ਰਮਾਣ' ਹੈ, ਜਿਸ ਦੇ ਕਈ ਅਰਥ ਹਨ, ਜਿਵੇਂ :-

(ੳ) ਵੱਟਾ
(ਅ) ਵਿੱਤ
(ੲ) ਸਬੂਤ, ਗਵਾਹੀ।

(ਸ) ਇਖ਼ਤਿਆਰ ਵਾਲਾ ਮੰਨਿਆ-ਪ੍ਰਮੰਨਿਆ। ਇਸ ਅਰਥ ਵਿਚ ਇਹ ਸ਼ਬਦ ਦੋ ਤਰ੍ਹਾਂ ਵਰਤਿਆ ਜਾਂਦਾ ਹੈ। ਜਿਵੇਂ, 'ਵਿਆਕਰਣੇ ਪਾਣਿਨਿ ਪ੍ਰਮਾਣੰ' ਅਤੇ 'ਵੇਦਾਹ ਪ੍ਰਮਾਣਾਹ', ਭਾਵ, ਇਕ-ਵਚਨ ਵਿਚ ਭੀ ਤੇ ਬਹੁ-ਵਚਨ ਵਿਚ ਭੀ।

ਸੋ, ਤੁਕ ਨੰ: ੧ ਵਿਚ 'ਪਰਵਾਣ' (ਬਹੁ-ਵਚਨ) ਦਾ ਅਰਥ ਹੈ 'ਮੰਨੇ-ਪ੍ਰਮੰਨੇ ਹੋਏ'। ਤੁਕ ਨੰ: ੨ ਵਿਚ 'ਪਰਵਾਣੁ' (ਇਕ-ਵਚਨ) ਦਾ ਅਰਥ ਹੈ 'ਵੱਟਾ'। ਤੁਕ ਨੰ: ੩, ੪ ਵਿਚ 'ਪਰਵਾਣੁ' (ਇਕ-ਵਚਨ) ਦਾ ਅਰਥ ਹੈ 'ਮੰਨੇ-ਪ੍ਰਮੰਨੇ ਤੌਰ 'ਤੇ, ਪਰਤੱਖ ਤੌਰ 'ਤੇ'।

ਪਰਵਾਣੁ-ਪਰਤੱਖ। ਸੰਸਾਰੀ-ਘਰਬਾਰੀ। ਭੰਡਾਰੀ-ਭੰਡਾਰੇ ਦਾ ਮਾਲਕ, ਰਿਜ਼ਕ ਦੇਣ ਵਾਲਾ। ਲਾਏ-ਲਾਉਂਦਾ ਹੈ। ਦੀਬਾਣੁ-ਦਰਬਾਰ, ਕਚਹਿਰੀ।

ਅਰਥ :- (ਲੋਕਾਂ ਵਿਚ ਇਹ ਖ਼ਿਆਲ ਆਮ ਪ੍ਰਚੱਲਤ ਹੈ ਕਿ) ਇਕੱਲੀ ਮਾਇਆ (ਕਿਸੇ) ਜੁਗਤੀ ਨਾਲ ਪ੍ਰਸੂਤ ਹੋਈ ਤੇ ਪਰਤੱਖ ਤੌਰ 'ਤੇ ਉਸ ਦੇ ਤਿੰਨ ਪੁੱਤਰ ਜੰਮ ਪਏ। ਉਹਨਾਂ ਵਿਚੋਂ ਇਕ (ਬ੍ਰਹਮਾ) ਘਰਬਾਰੀ ਬਣ ਗਿਆ (ਭਾਵ, ਜੀਵ-ਜੰਤਾਂ ਨੂੰ ਪੈਦਾ ਕਰਨ ਲੱਗ ਪਿਆ), ਇਕ (ਵਿਸ਼ਨੂੰ) ਭੰਡਾਰੇ ਦਾ ਮਾਲਕ ਬਣ ਗਿਆ (ਭਾਵ, ਜੀਵਾਂ ਨੂੰ ਰਿਜ਼ਕ ਅਪੜਾਣ ਦਾ ਕੰਮ ਕਰਨ ਲੱਗਾ), ਅਤੇ ਇੱਕ (ਸ਼ਿਵ) ਕਚਹਿਰੀ ਲਾਉਂਦਾ ਹੈ (ਭਾਵ, ਜੀਵਾਂ ਨੂੰ ਸੰਘਾਰਦਾ ਹੈ)।

**ਜਿਵ ਤਿਸੁ ਭਾਵੈ, ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥**
**ਓਹੁ ਵੇਖੈ, ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ ॥**

**ਪਦ ਅਰਥ —** ਜਿਵ-ਜਿਵੇਂ, ਜਿਸ ਤਰ੍ਹਾਂ। ਤਿਸੁ-ਉਸ ਅਕਾਲ ਪੁਰਖ ਨੂੰ । ਚਲਾਵੈ-(ਸੰਸਾਰ ਦੀ ਕਾਰ) ਤੋਰਦਾ ਹੈ। ਫੁਰਮਾਣੁ-ਹੁਕਮ। ਓਹੁ-ਅਕਾਲ ਪੁਰਖ। ਓਨਾ-ਜੀਵਾਂ ਨੂੰ। ਨਦਰਿ ਨ ਆਵੈ-ਦਿਸਦਾ ਨਹੀਂ। ਵਿਡਾਣੁ-ਅਸਚਰਜ ਕੌਤਕ ।

**ਅਰਥ :-** (ਪਰ ਅਸਲ ਗੱਲ ਇਹ ਹੈ ਕਿ) ਜਿਵੇਂ ਉਸ ਅਕਾਲ ਪੁਰਖ ਨੂੰ ਭਾਉਂਦਾ ਹੈ ਅਤੇ ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਤਿਵੇਂ ਹੀ ਉਹ ਆਪ ਸੰਸਾਰ ਦੀ ਕਾਰ ਚਲਾ ਰਿਹਾ ਹੈ, (ਇਹਨਾਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਕੁਝ ਹੱਥ ਨਹੀਂ)। ਇਹ ਬੜਾ ਅਸਚਰਜ ਕੌਤਕ ਹੈ ਕਿ ਉਹ ਅਕਾਲ ਪੁਰਖ (ਸਭ ਜੀਵਾਂ ਨੂੰ) ਵੇਖ ਰਿਹਾ ਹੈ ਪਰ ਜੀਵਾਂ ਨੂੰ ਅਕਾਲ ਪੁਰਖ ਨਹੀਂ ਦਿੱਸਦਾ।

**ਆਦੇਸੁ, ਤਿਸੈ ਆਦੇਸੁ ॥ ਆਦਿ ਅਨੀਲੁ**
**ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੦॥**

**ਅਰਥ :-** (ਸੋ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕ ਦੇ ਥਾਂ) ਕੇਵਲ ਉਸ (ਅਕਾਲ ਪੁਰਖ) ਨੂੰ ਪ੍ਰਣਾਮ ਕਰੋ ਜੋ (ਸਭ ਦਾ) ਮੁੱਢ ਹੈ, ਜੋ ਸ਼ੁੱਧ ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ (ਲੱਭ ਸਕਦਾ), ਜੋ ਨਾਸ ਰਹਿਤ ਹੈ ਅਤੇ ਜੋ ਸਦਾ ਹੀ ਇਕੋ ਜਿਹਾ ਰਹਿੰਦਾ ਹੈ। (ਇਹੀ ਹੈ ਵਸੀਲਾ ਉਸ ਪ੍ਰਭੂ ਨਾਲੋਂ ਵਿੱਥ ਦੂਰ ਕਰਨ ਦਾ)।੩੦।

**ਭਾਵ :-** ਜਿਉਂ ਜਿਉਂ ਮਨੁੱਖ ਪ੍ਰਭੂ ਦੀ ਯਾਦ ਵਿੱਚ ਜੁੜਦਾ ਹੈ, ਤਿਉਂ ਤਿਉਂ ਉਸ ਨੂੰ ਇਹ ਖ਼ਿਆਲ ਕੱਚੇ ਜਾਪਦੇ ਹਨ ਕਿ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕ ਕੋਈ ਵੱਖਰੀਆਂ ਹਸਤੀਆਂ ਜਗਤ ਦਾ ਪਰਬੰਧ ਚਲਾ ਰਹੀਆਂ ਹਨ। ਸਿਮਰਨ ਵਾਲੇ ਨੂੰ ਯਕੀਨ ਹੈ ਕਿ ਪ੍ਰਭੂ ਆਪ ਆਪਣੀ ਰਜ਼ਾ ਵਿਚ ਆਪਣੇ ਹੁਕਮ ਅਨੁਸਾਰ ਜਗਤ ਦੀ ਕਾਰ ਚਲਾ ਰਿਹਾ ਹੈ, ਭਾਵੇਂ ਜੀਵਾਂ ਨੂੰ ਇਹਨਾਂ ਅੱਖਾਂ ਨਾਲ ਉਹ ਦਿੱਸਦਾ ਨਹੀਂ ।੩੦।

**ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ, ਸੁ ਏਕਾ ਵਾਰ ॥**
**ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ, ਸਚੇ ਕੀ ਸਾਚੀ ਕਾਰ ॥**

**ਪਦ ਅਰਥ —** ਆਸਣੁ-ਟਿਕਾਣਾ। ਲੋਇ-ਲੋਕ ਵਿਚ। ਲੋਇ ਲੋਇ-ਹਰੇਕ ਭਵਨ ਵਿਚ। ਆਸਣੁ ਭੰਡਾਰ-

ਭੰਡਾਰਿਆਂ ਦਾ ਟਿਕਾਣਾ। ਪਾਇਆ-ਤਉ ਅਕਾਲ ਪੁਰਖ ਨੇ ਪਾ ਦਿੱਤਾ ਹੈ। ਕਰਿ ਕਰਿ-(ਜੀਵਾਂ ਨੂੰ) ਪੈਦਾ ਕਰ ਕੇ। ਵੇਖੈ-ਸੰਭਾਲ ਕਰਦਾ ਹੈ। ਸਿਰਜਣਹਾਰੁ-ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਅਕਾਲ ਪੁਰਖ। ਸਾਚੀ-ਸਦਾ ਅਟੱਲ ਰਹਿਣ ਵਾਲੀ, ਉਕਾਈ ਤੋਂ ਖ਼ਾਲੀ।

**ਅਰਥ :–** ਅਕਾਲ ਪੁਰਖ ਦੇ ਭੰਡਾਰਿਆਂ ਦਾ ਟਿਕਾਣਾ ਹਰੇਕ ਭਵਨ ਵਿਚ ਹੈ (ਭਾਵ, ਹਰੇਕ ਭਵਨ ਵਿਚ ਅਕਾਲ ਪੁਰਖ ਦੇ ਭੰਡਾਰੇ ਚੱਲ ਰਹੇ ਹਨ)। ਜੋ ਕੁਝ (ਅਕਾਲ ਪੁਰਖ ਨੇ ਉਹਨਾਂ ਭੰਡਾਰਿਆਂ ਵਿਚ) ਪਾਇਆ ਹੈ ਇਕੋ ਵਾਰੀ ਪਾ ਦਿੱਤਾ ਹੈ, (ਭਾਵ, ਉਸ ਦੇ ਭੰਡਾਰੇ ਸਦਾ ਅਖੁੱਟ ਹਨ)। ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਅਕਾਲ ਪੁਰਖ (ਜੀਵਾਂ ਨੂੰ) ਪੈਦਾ ਕਰ ਕੇ (ਉਹਨਾਂ ਦੀ) ਸੰਭਾਲ ਕਰ ਰਿਹਾ ਹੈ। ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ (ਅਕਾਲ ਪੁਰਖ) ਦੀ (ਸ੍ਰਿਸ਼ਟੀ ਦੀ ਸੰਭਾਂਲ ਵਾਲੀ) ਇਹ ਕਾਰ ਸਦਾ ਅਟੱਲ ਹੈ (ਉਕਾਈ ਤੋਂ ਖ਼ਾਲੀ ਹੈ)।

**ਆਦੇਸੁ, ਤਿਸੈ ਆਦੇਸੁ ॥ ਆਦਿ ਅਨੀਲੁ**
**ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੧॥**

**ਅਰਥ :–** (ਸੋ) ਕੇਵਲ ਉਸ (ਅਕਾਲ ਪੁਰਖ) ਨੂੰ ਪ੍ਰਣਾਮ ਕਰੋ ਜੋ (ਸਭ ਦਾ) ਮੁੱਢ ਹੈ, ਜੋ ਸੁੱਧ-ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ (ਲੱਭ ਸਕਦਾ), ਜੋ ਨਾਸ-ਰਹਿਤ ਹੈ ਅਤੇ ਜੋ ਸਦਾ ਹੀ ਇਕੋ ਜਿਹਾ ਰਹਿੰਦਾ ਹੈ (ਇਹੀ ਹੈ ਤਰੀਕਾ, ਜਿਸ ਨਾਲ ਉਸ ਪ੍ਰਭੂ ਨਾਲੋਂ ਵਿੱਥ ਮਿਟ ਸਕਦੀ ਹੈ)।੩੧।

**ਭਾਵ :–** ਬੰਦਗੀ ਦੀ ਬਰਕਤਿ ਨਾਲ ਹੀ ਇਹ ਸਮਝ ਪੈਂਦੀ ਹੈ ਕਿ ਭਾਵੇਂ ਕਰਤਾਰ ਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਬੇਅੰਤ ਹੈ, ਫਿਰ ਭੀ ਇਸ ਦੀ ਪਾਲਣਾ ਕਰਨ ਲਈ ਉਸ ਦੇ ਭੰਡਾਰੇ ਭੀ ਬੇਅੰਤ ਹਨ, ਕਦੀ ਮੁੱਕ ਨਹੀਂ ਸਕਦੇ। ਪਰਮਾਤਮਾ ਦੇ ਇਸ ਪਰਬੰਧ ਦੇ ਰਾਹ ਵਿਚ ਕੋਈ ਰੋਕ ਨਹੀਂ ਪੈ ਸਕਦੀ ।੩੧।

**ਇਕ ਦੂ ਜੀਭੌ ਲਖ ਹੋਹਿ, ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**

**ਪਦ ਅਰਥ —** ਇਕੁ ਦੂ-ਇੱਕ ਤੋਂ। ਇਕ ਦੂ ਜੀਭੌ-ਇਕ ਜੀਭ ਤੋਂ। ਹੋਹਿ-ਹੋ ਜਾਣ। ਲਖ-ਲੱਖ (ਜੀਭਾਂ)। ਲਖ ਹੋਵਹਿ-ਲੱਖ ਜੀਭਾਂ ਤੋਂ ਹੋ ਜਾਣ। ਲਖ ਵੀਸ-ਵੀਹ ਲੱਖ। ਗੇੜਾ-ਫੇਰੇ, ਚੱਕਰ। ਆਖੀਅਹਿ-ਆਖੇ ਜਾਣ। ਏਕੁ ਨਾਮੁ ਜਗਦੀਸ-ਜਗਦੀਸ ਦਾ ਇਕ ਨਾਮ। ਜਗਦੀਸ-ਜਗਤ ਦਾ ਈਸ਼, ਜਗਤ ਦਾ ਮਾਲਕ, ਅਕਾਲ ਪੁਰਖ।

**ਅਰਥ :–** ਜੇ ਇੱਕ ਜੀਭ ਤੋਂ ਲੱਖ ਜੀਭਾਂ ਹੋ ਜਾਣ, ਅਤੇ ਲੱਖ ਜੀਭਾਂ ਤੋਂ ਵੀਹ ਲੱਖ ਬਣ ਜਾਣ, (ਇਹਨਾਂ ਵੀਹ ਲੱਖ ਜੀਭਾਂ ਨਾਲ ਜੇ) ਅਕਾਲ ਪੁਰਖ ਦੇ ਇਕ ਨਾਮ ਨੂੰ ਇਕ ਇਕ ਲੱਖ ਵਾਰੀ ਆਖੀਏ (ਤਾਂ ਭੀ ਕੂੜੇ ਮਨੁੱਖ ਦੀ ਇਹ ਕੂੜੀ ਹੀ ਠੀਸ ਹੈ, ਭਾਵ, ਜੇ ਮਨੁੱਖ ਇਹ ਖ਼ਿਆਲ ਕਰੇ ਕਿ ਮੈਂ ਆਪਣੇ ਉੱਦਮ ਦੇ ਆਸਰੇ ਇਸ ਤਰ੍ਹਾਂ ਨਾਮ ਸਿਮਰ ਕੇ ਅਕਾਲ ਪੁਰਖ ਨੂੰ ਪਾ ਸਕਦਾ ਹਾਂ, ਤਾਂ ਇਹ ਝੂਠਾ ਅਹੰਕਾਰ ਹੈ)।

**ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ ॥**
**ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ ॥**

**ਪਦ ਅਰਥ —** ਏਤੁ ਰਾਹਿ-ਇਸ ਰਸਤੇ ਵਿਚ, ਅਕਾਲ ਪੁਰਖ ਨੂੰ ਮਿਲਣ ਵਾਲੇ ਰਸਤੇ ਵਿਚ। ਪਤਿ ਪਵੜੀਆ-ਪਤੀ ਦੀਆਂ ਪਉੜੀਆਂ, ਪਤੀ ਨੂੰ ਮਿਲਣ ਵਾਸਤੇ ਜੋ ਪਉੜੀਆਂ ਹਨ। ਚੜੀਐ-ਚੜ੍ਹੀਦਾ ਹੈ, ਚੜ੍ਹ

ਸਕੀਦਾ ਹੈ। ਹੋਇ ਇਕੀਸ-ਇਕ ਰੂਪ ਹੋ ਕੇ, ਆਪਾ-ਭਾਵ ਗਵਾ ਕੇ। ਸੁਣਿ-ਸੁਣਿ ਕੇ। ਕੀਟਾ-ਕੀੜਿਆਂ ਨੂੰ।

**ਅਰਥ :-** ਇਸ ਰਸਤੇ ਵਿਚ (ਪਰਮਾਤਮਾ ਨਾਲੋਂ ਵਿੱਥ ਦੂਰ ਕਰਨ ਵਾਲੇ ਰਾਹ ਵਿਚ) ਅਕਾਲ ਪੁਰਖ ਨੂੰ ਮਿਲਣ ਵਾਸਤੇ ਜੋ ਪਉੜੀਆਂ ਹਨ, ਉਹਨਾਂ ਉੱਤੇ ਆਪਾ-ਭਾਵ ਗਵਾ ਕੇ ਹੀ ਚੜ੍ਹ ਸਕੀਦਾ ਹੈ। (ਲੱਖਾਂ ਜੀਭਾਂ ਨਾਲ ਭੀ ਗਿਣਤੀ ਦੇ ਸਿਮਰਨ ਨਾਲ ਕੁਝ ਨਹੀਂ ਬਣਦਾ। ਆਪਾ-ਭਾਵ ਦੂਰ ਕਰਨ ਤੋਂ ਬਿਨਾ ਇਹ ਗਿਣਤੀ ਦੇ ਪਾਠਾਂ ਵਾਲਾ ਉੱਦਮ ਇਉਂ ਹੈ, ਮਾਨੋ,) ਆਕਾਸ਼ ਦੀਆਂ ਗੱਲਾਂ ਸੁਣ ਕੇ ਕੀੜਿਆਂ ਨੂੰ ਭੀ ਇਹ ਰੀਸ ਆ ਗਈ ਹੈ (ਕਿ ਅਸੀਂ ਭੀ ਆਕਾਸ਼ ਤੇ ਅੱਪੜ ਜਾਈਏ)।

**ਨਾਨਕ, ਨਦਰੀ ਪਾਈਐ, ਕੂੜੀ ਕੂੜੈ ਠਸਿ ॥੩੨॥**

**ਪਦ ਅਰਥ —** ਨਦਰੀ-ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਨਾਲ। ਪਾਈਐ-ਪਾਈਦਾ ਹੈ, ਅਕਾਲ ਪੁਰਖ ਨੂੰ ਪ੍ਰਾਪਤ ਕਰੀਦਾ ਹੈ। ਕੂੜੈ-ਕੂੜੇ ਮਨੁੱਖ ਦੀ। ਕੂੜੀ ਠਸਿ-ਝੂਠੀ ਗੱਪ, ਆਪਣੇ ਆਪ ਦੀ ਝੂਠੀ ਵਡਿਆਈ।

**ਅਰਥ :-** ਹੇ ਨਾਨਕ ! ਜੇ ਅਕਾਲ ਪੁਰਖ ਮਿਹਰ ਦੀ ਨਜ਼ਰ ਕਰੇ, ਤਾਂ ਹੀ ਉਸ ਨੂੰ ਮਿਲੀਦਾ ਹੈ, (ਨਹੀਂ ਤਾਂ) ਕੂੜੇ ਮਨੁੱਖ ਦੀ ਆਪਣੇ ਆਪ ਦੀ ਨਿਰੀ ਕੂੜੀ ਹੀ ਵਡਿਆਈ ਹੈ (ਕਿ ਮੈਂ ਸਿਮਰਨ ਕਰ ਰਿਹਾ ਹਾਂ) ।੩੩।

**ਭਾਵ :-** "ਕੂੜ ਦੀ ਪਾਲਿ" ਵਿਚ ਘਿਰਿਆ ਜੀਵ ਦੁਨੀਆ ਦੇ ਚਿੰਤਾ-ਫ਼ਿਕਰਾਂ ਦੁੱਖ-ਕਲੇਸ਼ਾਂ ਦੇ ਟੋਏ ਵਿਚ ਡਿੱਗਾ ਰਹਿੰਦਾ ਹੈ, ਤੇ ਪ੍ਰਭੂ ਦਾ ਨਿਵਾਸ-ਅਸਥਾਨ, ਮਾਨੋ, ਇਕ ਐਸਾ ਉੱਚਾ ਟਿਕਾਣਾ ਹੈ ਜਿਥੇ ਠੰਢ ਹੀ ਠੰਢ, ਸ਼ਾਂਤੀ ਹੀ ਸ਼ਾਂਤੀ ਹੈ। ਇਸ ਨੀਵੇਂ ਥਾਂ ਤੋਂ ਉਸ ਉੱਚੀ ਅਰਸ਼ੀ ਅਵਸਥਾ 'ਤੇ ਮਨੁੱਖ ਤਦੋਂ ਹੀ ਅੱਪੜ ਸਕਦਾ ਹੈ ਜੇ ਸਿਮਰਨ ਦੀ ਪਉੜੀ ਦਾ ਆਸਰਾ ਲਏ, 'ਤੂੰ ਤੂੰ' ਕਰਦਾ 'ਤੂੰ' ਵਿਚ ਆਪਾ ਲੀਨ ਕਰ ਦੇਵੇ। ਇਸ 'ਆਪਾ' ਵਾਰਨ ਤੋਂ ਬਿਨਾ ਇਹ ਸਿਮਰਨ ਵਾਲਾ ਉੱਦਮ ਇਉਂ ਹੀ ਹੈ ਜਿਵੇਂ ਅਕਾਸ਼ ਦੀਆਂ ਗੱਲਾਂ ਸੁਣ ਕੇ ਕੀੜੀਆਂ ਨੂੰ ਭੀ ਉੱਥੇ ਅੱਪੜਨ ਦਾ ਸ਼ੌਕ ਪੈਦਾ ਹੋ ਜਾਏ,ਪਰ ਤੁਰਨ ਆਪਣੀ ਕੀੜੀ ਵਾਲੀ ਰਫ਼ਤਾਰ ਨਾਲ ਹੀ। ਇਹ ਭੀ ਠੀਕ ਹੈ ਕਿ ਪ੍ਰਭੂ ਦੀ ਮਰਜ਼ੀ ਵਿਚ ਆਪਣੀ ਮਰਜ਼ੀ ਨੂੰ ਉਹੀ ਮਨੁੱਖ ਮਿਟਾਂਦੇ ਹਨ ਜਿਨ੍ਹਾਂ ਉਪਰ ਪ੍ਰਭੂ ਦੀ ਮਿਹਰ ਹੋਵੇ।੩੨।

**ਆਖਣਿ ਜੋਰੁ, ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ, ਦੇਣਿ ਨ ਜੋਰੁ ॥**
**ਜੋਰੁ ਨ ਜੀਵਣਿ, ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥**

**ਪਦ ਅਰਥ —** ਆਖਣਿ-ਆਖਣ ਵਿਚ; ਬੋਲਣ ਵਿਚ। ਚੁਪੈ-ਚੁਪ (ਰਹਿਣ) ਵਿਚ। ਜੋਰੁ-ਸਮਰਥਾ, ਇਖ਼ਤਿਆਰ, ਆਪਣੇ ਮਨ ਦੀ ਮਰਜ਼ੀ। ਮੰਗਣਿ-ਮੰਗਣ ਵਿਚ। ਦੇਣਿ-ਦੇਣ ਵਿਚ। ਜੀਵਣਿ-ਜੀਵਣ ਵਿਚ। ਮਰਣਿ-ਮਰਨ ਵਿਚ। ਰਾਜਿ ਮਾਲਿ-ਰਾਜ ਮਾਲ ਵਿਚ, ਰਾਜ ਮਾਲ ਦੇ ਪ੍ਰਾਪਤ ਕਰਨ ਵਿਚ। ਸੋਰੁ-ਰੌਲਾ, ਫੂੰ-ਫਾਂ।

**ਅਰਥ :-** ਬੋਲਣ ਵਿਚ ਤੇ ਚੁੱਪ ਰਹਿਣ ਵਿਚ ਭੀ ਸਾਡਾ ਕੋਈ ਆਪਣਾ ਇਖ਼ਤਿਆਰ ਨਹੀਂ ਹੈ। ਨਾ ਹੀ ਮੰਗਣ ਵਿਚ ਸਾਡੀ ਮਨ-ਮਰਜ਼ੀ ਚੱਲਦੀ ਹੈ ਅਤੇ ਨਾ ਹੀ ਦੇਣ ਵਿਚ। ਜੀਵਨ ਵਿਚ ਤੇ ਮਰਨ ਵਿਚ ਭੀ ਸਾਡੀ ਕੋਈ ਸਮਰਥਾ (ਕੰਮ ਨਹੀਂ ਦੇਂਦੀ)। ਇਸ ਰਾਜ ਤੇ ਮਾਲ ਦੇ ਪ੍ਰਾਪਤ ਕਰਨ ਵਿਚ ਭੀ ਸਾਡਾ ਕੋਈ ਜ਼ੋਰ ਨਹੀਂ ਚੱਲਦਾ (ਜਿਸ ਰਾਜ ਤੇ ਮਾਲ ਦੇ ਕਾਰਨ ਸਾਡੇ) ਮਨ ਵਿਚ ਫੂੰ-ਫਾਂ ਹੁੰਦੀ ਹੈ।

**ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥**
**ਜੋਰੁ ਨ ਜੁਗਤੀ ਛੁਟੈ ਸੰਸਾਰੁ ॥**

**ਜਿਸੁ ਹਥਿ ਜੋਰੁ, ਕਰਿ ਵੇਖੈ ਸੋਇ ॥**
**ਨਾਨਕ, ਉਤਮੁ ਨੀਚੁ ਨ ਕੋਇ ॥੩੩॥**

**ਪਦ ਅਰਥ —** ਸੁਰਤੀ-ਸੁਰਤ ਵਿਚ, ਆਤਮਕ ਜਾਗ ਵਿਚ। ਗਿਆਨਿ-ਗਿਆਨ (ਪ੍ਰਾਪਤ ਕਰਨ) ਵਿਚ। ਵੀਚਾਰਿ-ਵੀਚਾਰ (ਕਰਨ) ਵਿਚ। ਜੁਗਤੀ-ਜੁਗਤ ਵਿਚ, ਰਹਿਤ ਵਿਚ। ਛੁਟੈ-ਮੁਕਤ ਹੁੰਦਾ ਹੈ, ਮੁੱਕ ਜਾਂਦਾ ਹੈ।

'ਜਿਸੁ ਹਥਿ .....ਸੋਇ' ਇਸ ਤੁਕ ਨੂੰ ਸਮਝਣ ਲਈ ਸ਼ਬਦ 'ਸੋਇ' ਅਤੇ 'ਕਰਿ ਵੇਖੈ' ਵਲ ਖ਼ਾਸ ਧਿਆਨ ਦੇਣ ਦੀ ਲੋੜ ਹੈ।

ਜਪੁਜੀ ਸਾਹਿਬ ਵਿਚ ਸ਼ਬਦ 'ਸੋਇ' ਹੇਠ-ਲਿਖੀਆਂ ਤੁਕਾਂ ਵਿਚ ਆਉਂਦਾ ਹੈ :

(੧) ਆਪੇ ਆਪਿ ਨਿਰੰਜਨੁ ਸੋਇ । (ਪਉੜੀ ੫
(੨) ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਇ। (ਪਉੜੀ ੨੧
(੩) ਤਿਸੁ ਊਚੇ ਕਉ ਜਾਣੈ ਸੋਇ। (ਪਉੜੀ ੨੪
(੪) ਨਾਨਕ ਜਾਣੈ ਸਾਚਾ ਸੋਇ। (ਪਉੜੀ ੨੬
(੫) ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ। (ਪਉੜੀ ੨੭
(੬) ਕਰਹਿ ਅਨੰਦੁ ਸਚਾ ਮਨਿ ਸੋਇ। (ਪਉੜੀ ੩੭

ਇਹਨਾਂ ਉਪਰਲੀਆਂ ਤੁਕਾਂ ਵਿਚੋਂ ਕੇਵਲ ਪਉੜੀ ੨੪ ਵਾਲੀ ਤੁਕ ਵਿਚ 'ਸੋਇ' ਪਹਿਲੀ ਤੁਕ ਵਾਲੇ 'ਕੋਇ' ਮਨੁੱਖ ਲਈ ਆਖਿਆ ਹੈ, ਬਾਕੀ ਸਭ ਥਾਈਂ 'ਅਕਾਲ ਪੁਰਖ' ਵਾਸਤੇ ਆਇਆ ਹੈ। ਇਸੇ ਹੀ ਅਰਥ ਨੂੰ 'ਕਰਿ ਵੇਖੈ' ਹੋਰ ਪੱਕਾ ਕਰਦਾ ਹੈ। ਵੇਖੈ-ਸੰਭਾਲ ਕਰਦਾ ਹੈ, ਜਿਵੇਂ :-

(੧) ਗਾਵੈ ਕੋ ਵੇਖੈ ਹਾਦਰਾ ਹਦੂਰਿ । (ਪਉੜੀ ੩
(੨) ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ। (ਪਉੜੀ ੨੭
(੩) ਕਰਿ ਕਰਿ ਵੇਖੈ ਸਿਰਜਣਹਾਰੁ (ਪਉੜੀ ੩੧
(੪) ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ। (ਪਉੜੀ ੨੭
(੫) ਕਰਿ ਕਰਿ ਵੇਖੈ ਨਦਰਿ ਨਿਹਾਲ । (ਪਉੜੀ ੩੭
(੬) ਵੇਖੈ ਵਿਗਸੈ ਕਰਿ ਵੀਚਾਰੁ (ਪਉੜੀ ੩੭

ਜਿਸੁ ਹਥਿ-ਜਿਸ ਅਕਾਲ ਪੁਰਖ ਦੇ ਹੱਥ ਵਿਚ। ਕਰਿ ਵੇਖੈ-(ਸ੍ਰਿਸ਼ਟੀ ਨੂੰ) ਰਚ ਕੇ ਸੰਭਾਲ ਕਰ ਰਿਹਾ ਹੈ। ਸੋਇ-ਉਹੀ ਅਕਾਲ ਪੁਰਖ। ਸੰਸਾਰੁ-ਜਨਮ ਮਰਨ।

**ਅਰਥ :-** ਆਤਮਾਕ ਜਾਗ ਵਿਚ,ਗਿਆਨ ਵਿਚ ਅਤੇ ਵਿਚਾਰ ਵਿਚ ਰਹਿਣ ਦੀ ਭੀ ਸਾਡੀ ਸਮਰਥਾ ਨਹੀਂ ਹੈ । ਉਸ ਜੁਗਤੀ ਵਿਚ ਰਹਿਣ ਲਈ ਭੀ ਸਾਡਾ ਇਖ਼ਤਿਆਰ ਨਹੀਂ ਹੈ, ਜਿਸ ਕਰ ਕੇ ਜਨਮ ਮਰਨ ਮੁੱਕ ਜਾਂਦਾ ਹੈ । ਉਹੀ ਅਕਾਲ-ਪੁਰਖ ਰਚਨਾ ਰਚ ਕੇ (ਉਸ ਦੀ ਹਰ ਪਰਕਾਰ) ਸੰਭਾਲ ਕਰਦਾ ਹੈ, ਜਿਸ ਦੇ ਹੱਥ ਵਿਚ ਸਮਰੱਥਾ ਹੈ । ਹੇ ਨਾਨਕ ! ਆਪਣੇ ਆਪ ਵਿਚ ਨਾਹ ਕੋਈ ਮਨੁੱਖ ਉੱਤਮ ਹੈ ਅਤੇ ਨਾਹ ਹੀ ਨੀਚ (ਭਾਵ, ਜੀਵਾਂ ਨੂੰ ਸਦਾਚਾਰੀ ਜਾਂ ਦੁਰਾਚਾਰੀ ਬਣਾਣ ਵਾਲਾ ਉਹ ਪ੍ਰਭੂ ਆਪ ਹੀ ਹੈ)(ਜੇ ਸਿਮਰਨ ਦੀ ਬਰਕਤਿ ਨਾਲ ਇਹ ਨਿਸਚਾ ਬਣ ਜਾਏ ਤਾਂ ਹੀ ਪਰਮਾਤਮਾਂ ਨਾਲੋਂ ਜੀਵ ਦੀ ਵਿੱਥ ਦੂਰ ਹੁੰਦੀ ਹੈ )।੩੩।

**ਭਾਵ :–** ਭਲੇ ਪਾਸੇ ਤੁਰਨਾ ਜਾਂ ਕੁਰਾਹੇ ਪੈ ਜਾਣਾ ਜੀਵਾਂ ਦੇ ਆਪਣੇ ਵੱਸ ਦੀ ਗੱਲ ਨਹੀਂ, ਜਿਸ ਪ੍ਰਭੂ ਨੇ ਪੈਦਾ ਕੀਤੇ ਹਨ ਉਹੀ ਇਹਨਾਂ ਪੁਤਲੀਆਂ ਨੂੰ ਖਿਡਾ ਰਿਹਾ ਹੈ। ਸੋ, ਜੇ ਕੋਈ ਜੀਵ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਰਿਹਾ ਹੈ ਤਾਂ ਇਹ ਪ੍ਰਭੂ ਦੀ ਆਪਣੀ ਮਿਹਰ ਹੈ; ਜੇ ਕੋਈ ਇਸ ਪਾਸੇ ਵਲੋਂ ਖੁੰਝਾ ਪਿਆ ਹੈ ਤਾਂ ਭੀ ਇਹ ਮਾਲਕ ਦੀ ਰਜ਼ਾ ਹੈ। ਜੇ ਅਸੀ ਉਸ ਦੇ ਦਰ ਤੋਂ ਦਾਤਾਂ ਮੰਗਦੇ ਹਾਂ ਤਾਂ ਇਹ ਪ੍ਰੇਰਨਾ ਭੀ ਉਹ ਆਪ ਹੀ ਕਰਨ ਵਾਲਾ ਹੈ, ਤੇ ਫਿਰ, ਦਾਤਾਂ ਦੇਂਦਾ ਭੀ ਆਪ ਹੀ ਹੈ। ਜੇ ਕੋਈ ਜੀਵ ਰਾਜ ਤੇ ਧਨ ਦੇ ਮਦ ਵਿਚ ਮੱਤਾ ਪਿਆ ਹੈ,ਇਹ ਭੀ ਰਜ਼ਾ ਪ੍ਰਭੂ ਦੀ ਹੀ ਹੈ; ਜੇ ਕਿਸੇ ਦੀ ਸੁਰਤ ਪ੍ਰਭੂ-ਚਰਨਾਂ ਵਿਚ ਹੈ ਤੇ ਜੀਵਨ-ਜੁਗਤਿ ਸੁਥਰੀ ਹੈ ਤਾਂ ਇਹ ਮਿਹਰ ਭੀ ਪ੍ਰਭੂ ਦੀ ਹੀ ਹੈ।੩੩।

**ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ, ਧਰਤੀ ਥਾਪਿ ਰਖੀ ਧਰਮਸਾਲ ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ, ਅਨੇਕ ਅਨੰਤ ॥**

**ਪਦ ਅਰਥ:–** ਰਾਤੀ-ਰਾਤਾਂ। ਰੁਤੀ-ਰੁੱਤਾਂ। ਥਿਤੀ-ਥਿੱਤਾਂ। ਵਾਰ-ਦਿਹਾੜੇ, ਦਿਨ। ਪਵਣ-ਸਭ ਪ੍ਰਕਾਰ ਦੀ ਹਵਾ। ਪਾਤਾਲ-ਸਾਰੇ ਪਾਤਾਲ। ਤਿਸੁ ਵਿਚਿ-ਇਹਨਾਂ ਸਾਰਿਆਂ ਦੇ ਸਮੁਦਾਇ ਵਿਚ। ਇੱਥੇ 'ਤਿਸੁ' ਵਲ ਖ਼ਾਸ ਧਿਆਨ ਦੇਣ ਦੀ ਲੋੜ ਹੈ। ਪਹਿਲੀ ਤੁਕ ਦੇ ਸਾਰੇ ਸ਼ਬਦ ਬਹੁ-ਵਚਨ ਵਿਚ ਹਨ। 'ਤਿਸੁ' ਇਕ-ਵਚਨ ਹੈ, ਜਿਸ ਦਾ ਅਰਥ ਹੈ : 'ਸਾਰਿਆਂ ਦਾ ਇਕੱਠ'। ਥਾਪਿ ਰਖੀ-ਥਾਪ ਕੇ ਰੱਖ ਦਿੱਤੀ ਹੈ, ਰਛ ਕੇ ਟਿਕਾ ਦਿੱਤੀ ਹੈ। ਧਰਮਸਾਲ-ਧਰਮ ਕਮਾਣ ਦਾ ਅਸਥਾਨ। ਤਿਸੁ ਵਿਚਿ-ਉਸ ਧਰਤੀ ਉੱਤੇ। ਜੀਅ-ਜੀਵ ਜੰਤ । ਜੀਅ ਜੁਗਤਿ-ਜੀਵਾਂ ਦੀ ਜੁਗਤੀ, ਜੀਵਾਂ ਦੇ ਰਹਿਣ ਦੀ ਜੁਗਤੀ (ਬਣਾ ਦਿੱਤੀ) ਹੈ।

ਕੇ ਰੰਗ-ਇਸ 'ਕੇ ਰੰਗ' ਨੂੰ ਸਮਝਣ ਲਈ ਹੇਠ-ਲਿਖੀਆਂ ਤੁਕਾਂ ਨੂੰ ਗਹੁ ਨਾਲ ਵਿਚਾਰਨਾ ਜ਼ਰੂਰੀ ਹੈ :-

(੧) ਜੀਅ ਜਾਤਿ ਰੰਗਾ ਕੇ ਨਾਵ। ਸਭਨਾ ਲਿਖਿਆ ਵੁੜੀ ਕਲਾਮ । (ਪਉੜੀ ੧੬
(੨) ਤਿਥੈ ਭਗਤ ਵਸਹਿ ਕੇ ਲੋਅ । (ਪਉੜੀ ੩੭
(੩) ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ। (ਪਉੜੀ ੭
(੪) ਆਪੇ ਜਾਣੈ ਆਪੇ ਦੇਇ । ਆਖਹਿ ਸਿ ਭਿ ਕੇਈ ਕੇਇ । (ਪਉੜੀ ੨੫
(੫) ਏਤੇ ਕੀਤੇ ਹੋਰਿ ਕਰੇਹਿ । ਤਾ ਆਖਿ ਨ ਸਕਹਿ ਕੇਈ ਕੇਇ । (ਪਉੜੀ ੨੬
(੬) ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ।

ਇਹਨਾਂ ਸਾਰੀਆਂ ਤੁਕਾਂ ਵਿਚ 'ਕੇ' ਦਾ ਅਰਥ ਹੈ 'ਕਈ'; 'ਨ ਕੇ' ਅਰਥ ਹੈ 'ਕੋਈ ਭੀ ਨਹੀਂ'। ਪਉੜੀ ਨੰ: ੨੧ ਵਿਚ 'ਕੇਈ ਕੇਇ' ਵਰਤਿਆ ਗਿਆ ਹੈ, ਅੱਜ ਕੱਲ ਦੀ ਪੰਜਾਬੀ ਵਿਚ ਭੀ ਅਸੀਂ 'ਕਈ ਕਈ' ਆਖਦੇ ਹਾਂ ।

ਜਿਵੇਂ 'ਕੇ ਰੰਗ' ਦਾ ਅਰਥ ਹੈ 'ਕਈ ਰੰਗਾਂ ਦੇ', ਤਿਵੇਂ 'ਕੇ ਨਾਵ' ਦਾ ਅਰਥ ਹੈ 'ਕਈ ਨਾਵਾਂ ਵਾਲੇ', 'ਕੇ ਲੋਅ' ਦਾ ਅਰਥ 'ਕਈ ਲੋਕਾਂ ਦੇ, ਕਈ ਭਾਵਨਾਂ ਦੇ'।

ਕੇ ਰੰਗ-ਕਈ ਰੰਗਾਂ ਦੇ। ਤਿਨ ਕੇ-ਉਹਨਾਂ ਜੀਵਾਂ ਦੇ। ਅਨੰਤ-ਬੇਅੰਤ।

ਅਰਥ:- ਰਾਤਾਂ, ਰੁੱਤਾਂ, ਥਿਤਾਂ ਅਤੇ ਵਾਰ, ਹਵਾ, ਪਾਣੀ, ਅੱਗ ਅਤੇ ਪਾਤਾਲ— ਇਹਨਾਂ ਸਾਰਿਆਂ ਦੇ ਇਕੱਠ ਵਿਚ (ਅਕਾਲ ਪੁਰਖ ਨੇ ) ਧਰਤੀ ਨੂੰ ਧਰਮ ਕਮਾਣ ਦਾ ਅਸਥਾਨ ਬਣਾ ਕੇ ਟਿਕਾ ਦਿੱਤਾ ਹੈ। ਇਸ ਧਰਤੀ ਉੱਤੇ ਕਈ ਜੁਗਤੀਆਂ ਅਤੇ ਰੰਗਾਂ ਦੇ ਜੀਵ (ਵੱਸਦੇ ਹਨ), ਜਿਨ੍ਹਾਂ ਦੇ ਅਨੇਕਾਂ ਤੇ ਅਨਗਿਣਤ ਹੀ ਨਾਮ ਹਨ।

**ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ, ਸਚਾ ਦਰਬਾਰੁ ॥**
**ਤਿਥੈ, ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥**

**ਪਦ ਅਰਥ ः**–ਕਰਮੀ ਕਰਮੀ–ਜੀਵਾਂ ਦੇ ਕੀਤੇ ਕਰਮਾਂ ਅਨੁਸਾਰ। ਤਿਥੈ–ਅਕਾਲ ਪੁਰਖ ਦੇ ਦਰਬਾਰ ਵਿਚ। ਸੋਹਨਿ–ਸੋਭਦੇ ਹਨ। ਪਰਵਾਣੁ–ਪਰਤੱਖ ਤੌਰ 'ਤੇ। ਨਦਰੀ–ਮਿਹਰ ਦੀ ਨਜ਼ਰ ਕਰਨ ਵਾਲਾ ਅਕਾਲ ਪੁਰਖ। ਕਰਮਿ–ਕਰਮ ਦੁਆਰਾ, ਬਖ਼ਸ਼ਸ਼ ਨਾਲ। ਨਦਰੀ ਕਰਮਿ–ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ। ਪਵੈ ਨੀਸਾਣੁ–ਨਿਸ਼ਾਨ ਪੈ ਜਾਂਦਾ ਹੈ,ਨਿਸ਼ਾਨ ਲੱਗ ਜਾਂਦਾ ਹੈ, ਵਡਿਆਈ ਦਾ ਚਿਹਨ (ਮੱਥੇ 'ਤੇ) ਚਮਕ ਪੈਂਦਾ ਹੈ।

**ਅਰਥ :–** (ਇਹਨਾਂ ਅਨੇਕਾਂ ਨਾਵਾਂ ਤੇ ਰੰਗਾਂ ਵਾਲੇ ਜੀਵਾਂ ਦੇ) ਆਪੋ–ਆਪਣੇ ਕੀਤੇ ਹੋਏ ਕਰਮਾਂ ਅਨੁਸਾਰ (ਅਕਾਲ ਪੁਰਖ ਦੇ ਦਰ ਤੇ) ਨਿਬੇੜਾ ਹੁੰਦਾ ਹੈ (ਜਿਸ ਵਿਚ ਕੋਈ ਉਕਾਈ ਨਹੀਂ ਹੁੰਦੀ, ਕਿਉਂਕਿ ਨਿਆਂ ਕਰਨ ਵਾਲਾ) ਅਕਾਲ ਪੁਰਖ ਆਪ ਸੱਚਾ ਹੈ, ਉਸਦਾ ਦਰਬਾਰ ਭੀ ਸੱਚਾ ਹੈ। ਉਸ ਦਰਬਾਰ ਵਿਚ ਸੰਤ ਜਨ ਪਰਤੱਖ ਤੌਰ 'ਤੇ ਸੋਭਦੇ ਹਨ, ਅਤੇ ਮਿਹਰ ਦੀ ਨਜ਼ਰ ਕਰਨ ਵਾਲੇ ਅਕਾਲ ਪੁਰਖ ਦੀ ਬਖਸ਼ਸ਼ ਨਾਲ (ਉਹਨਾਂ ਸੰਤ ਜਨਾਂ ਦੇ ਮੱਥੇ ਉਤੇ) ਵਡਿਆਈ ਦਾ ਨਿਸ਼ਾਨ ਚਮਕ ਪੈਂਦਾ ਹੈ।

**ਕਚ ਪਕਾਈ, ਓਥੈ ਪਾਈ ॥ ਨਾਨਕ ਗਇਆ ਜਾਪੈ ਜਾਇ ॥੩੪॥**

**ਪਦ ਅਰਥ —** ਕਚ–ਕਚਿਆਈ। ਪਕਾਈ–ਪਕਿਆਈ। ਓਥੈ–ਅਕਾਲ ਪੁਰਖ ਦੀ ਦਰਗਾਹ ਵਿਚ। ਪਾਇ–ਪਾਈ ਜਾਂਦੀ ਹੇ, ਪਤਾ ਲਗਦੀ ਹੈ। ਗਇਆ–ਜਾ ਕੇ ਹੀ, ਅੱਪੜ ਕੇ ਹੀ। ਜਾਪੈ ਜਾਇ–ਜਾਣਿਆ ਜਾਂਦਾ ਹੈ, ਵੇਖਿਆ ਜਾਂਦਾ ਹੈ, ਖ਼ਬਰ ਪੈਂਦੀ ਹੈ।

**ਅਰਥ :–** (ਇੱਥੇ ਸੰਸਾਰ ਵਿਚ ਕਿਸੇ ਦਾ ਵੱਡਾ ਛੋਟਾ ਅਖਵਾਣਾ ਕਿਸੈ ਅਰਥ ਨਹੀਂ, ਇਹਨਾਂ ਦੀ) ਕਚਿਆਈ ਪਕਿਆਈ ਅਕਾਲ ਪੁਰਖ ਦੇ ਦਰ ਤੇ ਜਾ ਕੇ ਮਲੂਮ ਹੁੰਦੀ ਹੈ। ਹੇ ਨਾਨਕ ! ਅਕਾਲ ਪੁਰਖ ਦੇ ਦਰ 'ਤੇ ਗਿਆਂ ਹੀ ਸਮਝ ਅਉਂਦੀ ਹੈ (ਕਿ ਅਸਲ ਵਿਚ ਕੌਣ ਪੱਕਾ ਹੈ ਤੇ ਕੌਣ ਕੱਚਾ)।

**ਭਾਵ :–** ਜਿਸ ਮਨੁੱਖ ਉੱਤੇ ਪ੍ਰਭੂ ਦੀ ਬਖ਼ਸ਼ਸ਼ ਹੁੰਦੀ ਹੈ ਉਸ ਨੂੰ ਪਹਿਲਾਂ ਇਹ ਸਮਝ ਪੈਂਦੀ ਹੈ ਕਿ ਮਨੁੱਖ ਇਸ ਧਰਤੀ 'ਤੇ ਕੋਈ ਖ਼ਾਸ ਫ਼ਰਜ਼ ਨਿਬਾਹੁਣ ਆਇਆ ਹੈ। ਇੱਥੇ ਜੋ ਅਨੇਕਾਂ ਜੀਵ ਪੈਦਾ ਹੁੰਦੇ ਹਨ ਇਹਨਾਂ ਸਭਨਾਂ ਦੇ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਇਹ ਨਿਬੇੜਾ ਹੁੰਦਾ ਹੈ ਕਿ ਕਿਸ ਕਿਸ ਨੇ ਮਨੁੱਖਾ–ਜਨਮ ਦੇ ਮਨੋਰਥ ਨੂੰ ਪੂਰਾ ਕੀਤਾ ਹੈ। ਜਿਨ੍ਹਾਂ ਦੀ ਮਿਹਨਤ ਕਬੂਲ ਪੈਂਦੀ ਹੈ, ਉਹ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪਾਂਦੇ ਹਨ। ਇੱਥੇ ਸੰਸਾਰ ਵਿਚ ਕਿਸੇ ਦਾ ਵੱਡਾ ਛੋਟਾ ਅਖਵਾਣਾ ਕਿਸੇ ਅਰਥ ਨਹੀਂ।

ਨੋਟ–ਉੱਪਰ ਦੱਸੀ ਵਿਚਾਰ ਆਤਮਕ ਰਸਤੇ ਵਿਚ ਜੀਵ ਦੀ ਪਹਿਲੀ ਅਵਸਥਾ, ਜਿੱਥੇ ਇਹ ਆਪਣੇ ਫ਼ਰਜ਼ ਨੂੰ ਪਛਾਣਦਾ ਹੈ। ਇਸ ਆਤਮਕ ਅਵਸਥਾ ਦਾ ਨਾਮ 'ਧਰਮ ਖੰਡ' ਹੈ।

**ਧਰਮ ਖੰਡ ਕਾ ਏਹੋ ਧਰਮੁ ॥**
**ਗਿਆਨ ਖੰਡ ਕਾ ਆਖਹੁ ਕਰਮੁ ॥**

**ਪਦ ਅਰਥ:–** ਧਰਮੁ–ਮਨਤਵ, ਕਰਤੱਬ। ਆਖਹੁ–ਦੱਸੋ, ਵਰਣਨ ਕਰੋ, ਸਮਝ ਲਵੋ। ਕਰਮ–ਕੰਮ, ਕਰਤੱਬ। ਏਹੋ–ਇਹੀ ਜੋ ਉਪਰ ਦਸਿਆ ਗਿਆ ਹੈ।

**ਅਰਥ:–** ਧਰਮ ਖੰਡ ਦਾ ਨਿਰਾ ਇਹੀ ਕਰਤੱਬ ਹੈ, (ਜੋ ਉੱਪਰ ਦੱਸਿਆ ਗਿਆ ਹੈ)। ਹੁਣ ਗਿਆਨ ਖੰਡ ਦਾ ਕਰਤੱਬ (ਭੀ) ਸਮਝ ਲਵੋ (ਜੋ ਅਗਲੀਆਂ ਤੁਕਾਂ ਵਿਚ ਹੈ)।

ਨੋਟ:- ਸਤਿਗੁਰੂ ਜੀ ਪਉੜੀ ੩੪ ਤੋਂ ੩੭ ਤਾਈਂ ਮਨੁੱਖ ਦੀ ਆਤਮਕ ਅਵਸਥਾ ਦੇ ਪੰਜ ਹਿੱਸੇ ਦੱਸਦੇ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚਖੰਡ ।

ਇਹਨਾਂ ਚਾਰ ਪਉੜੀਆਂ ਵਿਚ ਜ਼ਿਕਰ ਹੈ ਕਿ ਪ੍ਰਭੂ ਦੀ ਮਿਹਰ ਨਾਲ ਮਨੁੱਖ ਸਾਧਾਰਨ ਹਾਲਤ ਤੋਂ ਉੱਚਾ ਹੋ ਹੋ ਕੇ ਕਿਵੇਂ ਪ੍ਰਭੂ ਨਾਲ ਇੱਕ-ਰੂਪ ਹੋ ਜਾਂਦਾ ਹੈ। ਪਹਿਲਾਂ ਮਨੁੱਖ ਦੁਨੀਆ ਦੇ ਵਿਸ਼ੇ-ਵਿਕਾਰਾਂ ਵਲੋਂ ਪਰਤ ਕੇ 'ਆਤਮਾ' ਵੱਲ ਝਾਤੀ ਮਾਰਦਾ ਹੈ, ਤੇ ਇਹ ਸੋਚਦਾ ਹੈ ਕਿ ਮੇਰੇ ਜੀਵਨ ਦਾ ਕੀਹ ਪ੍ਰਯੋਜਨ ਹੈ, ਮੈਂ ਸੰਸਾਰ ਵਿਚ ਕਿਉਂ ਆਇਆ ਹਾਂ, ਮੇਰਾ ਕੀਹ ਫ਼ਰਜ਼ ਹੈ। ਇਸ ਅਵਸਥਾ ਵਿਚ ਮਨੁੱਖ ਇਹ ਵਿਚਾਰਦਾ ਹੈ ਕਿ ਇਸ ਧਰਤੀ ਉੱਤੇ ਜੀਵ ਧਰਮ ਕਮਾਉਣ ਲਈ ਆਏ ਹਨ; ਅਕਾਲ ਪੁਰਖ ਦੇ ਦਰ 'ਤੇ ਜੀਵਾਂ ਦੇ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਨਿਬੇੜਾ ਹੁੰਦਾ ਹੈ। ਜਿਨ੍ਹਾਂ ਗੁਰਮੁਖਾਂ ਉੱਤੇ ਅਕਾਲ ਪੁਰਖ ਦੀ ਬਖ਼ਸ਼ਸ਼ ਹੁੰਦੀ ਹੈ। ਉਹ ਉਸ ਦੀ ਹਜ਼ੂਰੀ ਵਿਚ ਸੋਭਦੇ ਹਨ। ਇੱਥੇ ਦੁਨੀਆ ਵਿਚ ਆਦਰ ਜਾਂ ਨਿਰਾਦਰੀ ਕੋਈ ਮੁੱਲ ਨਹੀਂ ਰੱਖਦੇ, ਉਹੀ ਆਦਰ ਵਾਲੇ ਹਨ ਜੋ ਅਕਾਲ ਪੁਰਖ ਦੇ ਦਰ 'ਤੇ ਪ੍ਰਵਾਨ ਹਨ।

ਜਿਉਂ ਜਿਉਂ ਮਨੁੱਖ ਦੀ ਸੁਰਤਿ ਇਹੋ ਜਿਹੇ ਖ਼ਿਆਲਾਂ ਵਿਚ ਜੁੜਦੀ ਹੈ, ਤਿਉਂ ਤਿਉਂ ਉਸ ਅੰਦਰੋਂ 'ਸੁਆਰਥ' ਦੀ ਗੰਢ ਖੁਲ੍ਹਦੀ ਜਾਂਦੀ ਹੈ। ਮਨੁੱਖ ਪਹਿਲਾਂ ਮਾਇਆ ਵਿਚ ਮਸਤ ਰਹਿਣ ਕਰਕੇ ਆਪਣੇ ਆਪ ਨੂੰ ਜਾਂ ਆਪਣੇ ਪ੍ਰਵਾਰ ਨੂੰ ਹੀ 'ਆਪਣਾ' ਜਾਣਦਾ ਸੀ ਤੇ ਇਹਨਾਂ ਤੋਂ ਪਰੇ ਹੋਰ ਕਿਸੇ ਵਿਚਾਰ ਵਿਚ ਨਹੀਂ ਸੀ ਪੈਂਦਾ, ਹੁਣ ਆਪਣਾ 'ਧਰਮ' ਸਮਝਣ ਤੇ ਆਪਣੀ ਵਾਕਫ਼ੀਅਤ ਨੂੰ ਵਧਾਣ ਦਾ ਜਤਨ ਕਰਦਾ ਹੈ। ਵਿੱਦਿਆ ਤੇ ਵਿਚਾਰ ਦੇ ਬਲ ਨਾਲ ਅਕਾਲ ਪੁਰਖ ਦੀ ਬੇਅੰਤ ਕੁਦਰਤ ਦਾ ਨਕਸ਼ਾ ਅੱਖਾਂ ਅੱਗੇ ਲਿਆਉਣ ਲੱਗ ਪੈਂਦਾ ਹੈ। ਗਿਆਨ ਦੀ ਹਨੇਰੀ ਆ ਜਾਂਦੀ ਹੈ, ਜਿਸ ਦੇ ਅੱਗੇ ਸਭ ਭਰਮ ਵਹਿਮ ਉੱਡ ਜਾਂਦੇ ਹਨ। ਜਿਉਂ ਜਿਉਂ ਅੰਦਰ ਵਿੱਦਿਆ ਦੁਆਰਾ ਸਮਝ ਵਧਦੀ ਹੈ, ਤਿਉਂ ਤਿਉਂ ਉਹ ਆਨੰਦ ਮਿਲਦਾ ਹੈ, ਜੋ ਪਹਿਲਾਂ ਮਾਇਆ ਦੇ ਪਦਾਰਥਾਂ ਵਿਚ ਨਹੀਂ ਸੀ ਮਿਲਦਾ। ਆਤਮਕ ਪੈਂਡੇ ਵਿਚ ਇਸ ਅਵਸਥਾ ਦਾ ਨਾਮ 'ਗਿਆਨ ਖੰਡ' ਹੈ।

ਪਰ ਇਸ ਰਾਹੇ ਪੈ ਕੇ ਮਨੁੱਖ ਨਿਰਾ ਇਥੇ ਹੀ ਬੱਸ ਨਹੀਂ ਕਰ ਦੇਂਦਾ। ਬਾਣੀ ਦੀ ਵਿਚਾਰ ਉਸ ਨੂੰ ਉੱਦਮ ਵੱਲ ਪ੍ਰੇਰਦੀ ਹੈ। ਨਿਰਾ ਅਕਲ ਨਾਲ ਸਮਝ ਲੈਣਾ ਕਾਫੀ ਨਹੀਂ। ਮਨ ਦਾ ਪਹਿਲਾ ਸੁਭਾਉ, ਪਹਿਲੀਆਂ ਭੈੜੀਆਂ ਵਾਦੀਆਂ ਨਿਰੀ 'ਸਮਝ' ਨਾਲ ਨਹੀਂ ਹਟ ਸਕਦੀਆਂ। ਇਸ ਪਹਿਲੀ ਘਾੜਤ ਨੂੰ, ਇਹਨਾਂ ਪਹਿਲੇ ਸੰਸਕਾਰਾਂ ਨੂੰ ਤੋੜ ਕੇ, ਅੰਦਰ ਨਵੀਂ ਘਾੜਤ ਘੜਨੀ ਹੈ, ਅੰਦਰ ਉੱਚੀ ਸੁਰਤ ਵਾਲੇ ਸੰਸਕਾਰ ਜਮਾਣੇ ਹਨ। ਅੰਮ੍ਰਿਤ ਵੇਲੇ ਜਾਗਣ ਆਦਿਕ— ਇਹ ਮਿਹਨਤ ਕਰਨੀ ਹੈ। ਗਿਆਨ ਖੰਡ ਵਿਚ ਅੱਪੜਿਆ ਹੋਇਆ ਮਨੁੱਖ ਜਿਉਂ ਜਿਉਂ ਇਹ ਮਿਹਨਤ ਕਰਦਾ ਹੈ, ਜਿਉਂ ਜਿਉਂ ਗੁਰਮਤਿ ਵਾਲੀ ਨਵੀਂ ਘਾਲ ਘਾਲਦਾ ਹੈ, ਤਿਉਂ ਤਿਉਂ ਉਹਦੇ ਮਨ ਨੂੰ , ਮਾਨੋ, ਸੋਹਣਾ ਰੂਪ ਚੜ੍ਹਦਾ ਹੈ, ਕਾਇਆਂ ਕੰਚਨ ਵਰਗੀ ਹੋਣ ਲੱਗ ਪੈਂਦੀ ਹੈ, ਚਵੱਗਣ ਵੰਨ ਚੜ੍ਹਨ ਲੱਗ ਜਾਂਦਾ ਹੈ। ਉੱਚੀ ਸੁਰਤ ਤੇ ਉੱਚੀ ਅਕਲ ਹੋ ਜਾਂਦੀ ਹੈ, ਮਨ ਵਿਚ ਜਾਗ ਆ ਜਾਂਦੀ ਹੈ। ਮਨੁੱਖ ਨੂੰ ਦੇਵਤਿਆਂ ਤੇ ਸਿੱਧਾਂ ਵਾਲੀ ਸੋਝੀ ਪੈ ਜਾਂਦੀ ਹੈ। ਇਹ 'ਸਰਮ ਖੰਡ' ਹੈ।

ਬੱਸ, ਫੇਰ ਕੀਹ ਹੈ ! ਮਾਲਕ ਦੀ ਮਿਹਰ ਹੋ ਜਾਂਦੀ ਹੈ। ਅੰਦਰ ਅਕਾਲ ਪੁਰਖ ਬਲ ਭਰ ਦੇਂਦਾ ਹੈ, ਆਤਮਾ ਵਿਕਾਰਾਂ ਵੰਨੀ ਡੋਲਦਾ ਨਹੀਂ। ਬਾਹਰ ਭੀ ਸਭ ਥਾਈਂ ਉਹੀ ਸਿਰਜਨਹਾਰ ਹੀ ਦਿੱਸਦਾ ਹੈ, ਮਨ ਸਦਾ ਨਿਰੰਕਾਰ ਦੀ ਯਾਦ ਵਿਚ ਪਰੋਤਾ ਰਹਿੰਦਾ ਹੈ। ਉਹਨਾਂ ਨੂੰ ਫੇਰ ਜੰਮਣ ਮਰਨ ਦਾ ਭਉ ਕਾਹਦਾ? ਉਹਨਾਂ ਦੇ ਮਨ ਵਿਚ ਸਦਾ ਖਿੜਾਉ ਹੀ ਖਿੜਾਉ ਰਹਿੰਦਾ ਹੈ। ਇਹ 'ਕਰਮ ਖੰਡ'ਹੈ।

ਅਕਾਲ ਪੁਰਖ ਦੀ ਮਿਹਰ ਦੇ ਪਾਤਰ ਬਣ ਕੇ ਆਖ਼ਰ ਪੰਜਵੇਂ ਖੰਡ ਵਿਚ ਜਾ ਨਿਵਾਸ ਹੁੰਦਾ ਹੈ, ਭਾਵ ਅਕਾਲ ਪੁਰਖ ਨਾਲ ਇਕ-ਮਿਕ ਹੋ ਜਾਂਦੇ ਹਨ। ਧੁਰ ਉਸ ਜੋਤਿ ਦੀ ਹਜ਼ੂਰੀ ਵਿਚ ਅੱਪੜ ਜਾਂਦੇ ਹਨ, ਜੋ ਸਾਰੇਆਂ

ਜੀਆਂ ਦੀ ਸੰਭਾਲ ਕਰ ਰਿਹਾ ਹੈ ਅਤੇ ਜਿਸ ਦਾ ਹੁਕਮ ਸਾਰੇ ਵਰਤ ਰਿਹਾ ਹੈ।

**ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ ਮਹੇਸ ॥**
**ਕੇਤੇ ਬਰਮੇ ਘਾੜਤਿ ਘੜੀਅਹਿ, ਰੂਪ ਰੰਗ ਕੇ ਵੇਸ ॥**

**ਪਦ ਅਰਥ:-** ਕੇਤੇ-ਕਈ, ਬੇਅੰਤ। ਵੈਸੰਤਰ-ਅਗਨੀਆਂ। ਮਹੇਸ-(ਕਈ) ਸ਼ਿਵ। ਬਰਮੇ-ਕਈ ਬ੍ਰਹਮਾ। ਘਾੜਤਿ ਘੜੀਅਹਿ-ਘਾੜਤ ਵਿਚ ਘੜੀਦੇ ਹਨ, ਪੈਦਾ ਕੀਤੇ ਜਾ ਰਹੇ ਹਨ। ਕੇ ਵੇਸ-ਕਈ ਵੇਸਾਂ ਦੇ (ਇਸ 'ਕੇ' ਦੇ ਅਰਥ ਲਈ ਵੇਖੋ ਪਿਛਲੀ ਪਉੜੀ ਨੰ:੩੪)।

**ਅਰਥ:-** (ਅਕਾਲ ਪੁਰਖ ਦੀ ਰਚਨਾ ਵਿਚ) ਕਈ ਪ੍ਰਕਾਰ ਦੇ ਪਉਣ, ਪਾਣੀ ਤੇ ਅਗਨੀਆਂ ਹਨ, ਕਈ ਕ੍ਰਿਸ਼ਨ ਹਨ ਤੇ ਕਈ ਸ਼ਿਵ ਹਨ। ਕਈ ਬ੍ਰਹਮੇ ਪੈਦਾ ਕੀਤੇ ਜਾ ਰਹੇ ਹਨ, ਜਿਨ੍ਹਾਂ ਦੇ ਕਈ ਰੂਪ, ਕਈ ਰੰਗ ਤੇ ਕਈ ਵੇਸ ਹਨ।

**ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ ॥**
**ਕੇਤੇ ਇੰਦ ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ ॥**
**ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ ਦੇਵੀ ਵੇਸ ॥**

**ਪਦ ਅਰਥ:-** ਕੇਤੀਆ-ਕਈ, ਬੇਅੰਤ। ਕਰਮ ਭੂਮੀ-ਕੰਮ ਕਰਨ ਦੀਆਂ ਭੂਮੀਆਂ, ਧਰਤੀਆਂ। ਮੇਰ-ਮੇਰੁ ਪਰਬਤ। ਧੂ-ਧ੍ਰੂ ਭਗਤ। ਉਪਦੇਸ਼-ਉਹਨਾਂ ਧ੍ਰੂ ਭਗਤਾਂ ਦੇ ਉਪਦੇਸ਼। ਇੰਦ-ਇੰਦਰ ਦੇਵਤੇ। ਚੰਦ-ਚੰਦਰਮਾ। ਸੂਰ-ਸੂਰਜ। ਮੰਡਲ ਦੇਸ-ਭਵਣ-ਚਕੱਰ। ਬੁਧ-ਬੁਧ ਅਵਤਾਰ। ਦੇਵੀ ਵੇਸ-ਦੇਵੀਆਂ ਦੇ ਪਹਿਰਾਵੇ। (ਨੋਟ- 'ਕੇਤੇ' ਪੁਲਿੰਗ ਹੈ ਜੋ 'ਵੇਸ' ਸ਼ਬਦ ਨਾਲ ਵਰਤਿਆ ਗਿਆ ਹੈ। ਇਸ ਵਾਸਤੇ 'ਦੇਵੀ ਵੇਸ' ਦਾ ਅਰਥ ਕਰਨਾ ਹੈ 'ਦੇਵੀਆਂ ਦੇ ਪਹਿਰਾਵੇ') ।

**ਅਰਥ:-** (ਅਕਾਲ ਪੁਰਖ ਦੀ ਕੁਦਰਤਿ ਵਿਚ) ਬੇਅੰਤ ਧਰਤੀਆਂ ਹਨ, ਬੇਅੰਤ ਮੇਰੂ ਪਰਬਤ, ਬੇਅੰਤ ਧ੍ਰੂ ਭਗਤ ਤੇ ਉਹਨਾਂ ਦੇ ਉਪਦੇਸ਼ ਹਨ। ਬੇਅੰਤ ਇੰਦਰ ਦੇਵਤੇ, ਚੰਦ੍ਰਮਾ, ਬੇਅੰਤ ਸੂਰਜ ਅਤੇ ਬੇਅੰਤ ਭਵਨ-ਚੱਕਰ ਹਨ। ਬੇਅੰਤ ਸਿੱਧ ਹਨ, ਬੇਅੰਤ ਬੁਧ ਅਵਤਾਰ ਹਨ, ਬੇਅੰਤ ਨਾਥ ਹਨ ਅਤੇ ਬੇਅੰਤ ਦੇਵੀਆਂ ਦੇ ਪਹਿਰਾਵੇ ਹਨ।

**ਕੇਤੇ ਦੇਵ ਦਾਨਵ, ਮੁਨਿ ਕੇਤੇ, ਕੇਤੇ ਰਤਨ ਸਮੁੰਦ ॥**
**ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ ਨਰਿੰਦ ॥**
**ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ ਅੰਤ ਨ ਅੰਤੁ ॥੩੫॥**

**ਪਦ ਅਰਥ:-** ਦਾਨਵ-ਰਾਖਸ਼, ਦੈਂਤ। ਮੁਨਿ-ਮੋਨ-ਧਾਰੀ ਰਿਸ਼ੀ। ਰਤਨ ਸੁਮੰਦ-ਰਤਨ ਅਤੇ ਸਮੁੰਦਰ। ਪਾਤ-ਪਾਤਸ਼ਾਹ। ਨਰਿੰਦ-ਰਾਜੇ। ਸੁਰਤੀ-ਸੁਰਤਾਂ, ਲਿਵ। (ਨੋਟ:- ਇਸ ਸਾਰੀ ਪਉੜੀ ਵਲ ਰਤਾ ਧਿਆਨ ਦਿੱਤਿਆਂ ਇਹ ਸਪੱਸ਼ਟ ਮਲੂਮ ਹੋ ਜਾਂਦਾ ਹੈ ਕਿ 'ਕੇਤੇ' ਪੁਲਿੰਗ ਸ਼ਬਦਾਂ ਨਾਲ ਵਰਤਿਆ ਗਿਆ ਹੈ ਅਤੇ 'ਕੇਤੀਆ' ਇਸਤ੍ਰੀ-ਲਿੰਗ ਸ਼ਬਦਾਂ ਨਾਲ। ਸੋ 'ਸੁਰਤੀ' ਇਸਤ੍ਰੀ-ਲਿੰਗ ਹੈ, ਤੇ 'ਸੁਰਤਿ' ਦਾ ਬਹੁ-ਵਚਨ ਹੈ)।

**ਅਰਥ:-** (ਅਕਾਲ ਪੁਰਖ ਦੀ ਰਚਨਾ ਵਿਚ) ਬੇਅੰਤ ਦੇਵਤੇ ਅਤੇ ਦੈਂਤ ਹਨ, ਬੇਅੰਤ ਮੁਨੀ ਹਨ, ਬੇਅੰਤ ਪਰਕਾਰ ਦੇ ਰਤਨ ਤੇ (ਰਤਨਾਂ ਦੇ) ਸਮੁੰਦਰ ਹਨ। (ਜੀਵ-ਰਚਨਾ ਦੀਆਂ) ਬੇਅੰਤ ਖਾਣੀਆਂ ਹਨ, (ਜੀਵਾਂ ਦੀਆਂ ਬੋਲੀਆਂ ਭੀ ਚਾਰ ਨਹੀਂ) ਬੇਅੰਤ ਬਾਣੀਆਂ ਹਨ, ਬੇਅੰਤ ਪਾਤਸ਼ਾਹ ਤੇ ਰਾਜੇ ਹਨ, ਬੇਅੰਤ ਪਰਕਾਰ ਦੇ ਧਿਆਨ ਹਨ (ਜੋ ਜੀਵ ਮਨ ਦੁਆਰਾ ਲਾਂਦੇ ਹਨ), ਬੇਅੰਤ ਸੇਵਕ ਹਨ। ਹੇ ਨਾਨਕ ! ਕੋਈ ਅੰਤ ਨਹੀਂ ਪੈ

ਸਕਦਾ ।੩੫।

**ਭਾਵ:-** ਮਨੁੱਖਾ ਜਨਮ ਦੇ ਫ਼ਰਜ਼ ('ਧਰਮ') ਦੀ ਸਮਝ ਪਿਆਂ ਮਨੁੱਖ ਦਾ ਮਨ ਬੜਾ ਵਿਸ਼ਾਲ ਹੋ ਜਾਂਦਾ ਹੈ। ਪਹਿਲਾਂ ਇਕ ਨਿੱਕੇ ਜਿਹੇ ਟੱਬਰ ਦੇ ਸੁਆਰਥ ਵਿਚ ਬੱਝਾ ਹੋਇਆ ਇਹ ਜਵਿ ਬਹੁਤ ਤੰਗ-ਦਿਲ ਸੀ । ਹੁਣ ਇਹ ਗਿਆਨ ਹੋ ਜਾਂਦਾ ਹੈ ਕਿ ਬੇਅੰਤ ਪ੍ਰਭੂ ਦਾ ਪੈਦਾ ਕੀਤਾ ਹੋਇਆ ਇਹ ਬੇਅੰਤ ਜਗਤ ਇੱਕ ਬੇਅੰਤ ਵੱਡਾ ਟੱਬਰ ਹੈ, ਜਿਸ ਵਿਚ ਬੇਅੰਤ ਕ੍ਰਿਸ਼ਨ, ਬੇਅੰਤ ਵਿਸ਼ਨੂੰ, ਬੇਅੰਤ ਬ੍ਰਹਮੇ, ਬੇਅੰਤ ਧਰਤੀਆਂ ਹਨ। ਇਸ ਗਿਆਨ ਦੀ ਬਰਕਤਿ ਨਾਲ ਤੰਗ-ਦਿਲੀ ਹਟ ਕੇ ਇਸਦੇ ਅੰਦਰ ਜਗਤ-ਪਿਆਰ ਦੀ ਲਹਿਰ ਚੱਲ ਕੇ ਖ਼ੁਸ਼ੀ ਹੀ ਖ਼ੁਸ਼ੀ ਬਣੀ ਰਹਿੰਦੀ ਹੈ।੩੫।

**ਗਿਆਨ ਖੰਡ ਮਹਿ, ਗਿਆਨੁ ਪਰਚੰਡੁ ॥**
**ਤਿਥੈ, ਨਾਦ ਬਿਨੋਦ ਕੋਡ ਅਨੰਦੁ ॥**

**ਪਦ ਅਰਥ:-** ਮਹਿ-ਵਿਚ। ਪਰਚੰਡ-ਤੇਜ਼, ਪ੍ਰਬਲ, ਬਲਵਾਨ। ਤਿਥੈ-ਉਸ ਗਿਆਨ ਖੰਡ ਵਿਚ। ਨਾਦ-ਰਾਗ। ਬਿਨੋਦ-ਤਮਾਸ਼ੇ। ਕੋਡ-ਕੌਤਕ। ਅਨੰਦੁ-ਸੁਆਦ।

**ਅਰਥ:-** ਗਿਆਨ ਖੰਡ ਵਿਚ (ਭਾਵ, ਮਨੁੱਖ ਦੀ ਗਿਆਨ ਅਵਸਥਾ ਵਿਚ) ਗਿਆਨ ਹੀ ਬਲਵਾਨ ਹੁੰਦਾ ਹੈ। ਇਸ ਅਵਸਥਾ ਵਿਚ (ਮਾਨੋ) ਸਭ ਰਾਗਾਂ, ਤਮਾਸ਼ਿਆਂ ਤੇ ਕੌਤਕਾਂ ਦਾ ਸੁਆਦ ਆ ਜਾਂਦਾ ਹੈ।

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ, ਬਹੁਤੁ ਅਨੂਪੁ ॥**

**ਪਦ ਅਰਥ:-** ਸਰਮ-ਉੱਦਮ, ਮਿਹਨਤ। ਸਰਮ ਖੰਡ ਕੀ-ਉੱਦਮ ਅਵਸਥਾ ਦੀ । ਬਾਣੀ-ਬਨਾਵਟ। ਰੂਪ-ਸੁੰਦਰਤਾ। ਤਿਥੈ-ਇਸ ਮਿਹਨਤ ਵਾਲੀ ਅਵਸਥਾ ਵਿਚ। ਘਾੜਤਿ ਘੜੀਐ-ਘਾੜਤ ਵਿਚ ਘੜਿਆ ਜਾਂਦਾ ਹੈ। ਬਹੁਤੁ ਅਨੂਪੁ-(ਮਨ) ਬਹੁਤ ਸੋਹਣਾ।

**ਅਰਥ:-** ਉੱਦਮ ਅਵਸਥਾ ਦੀ ਬਨਾਵਟ ਸੁੰਦਰਤਾ ਹੈ (ਭਾਵ, ਇਸ ਅਵਸਥਾ ਵਿਚ ਆ ਕੇ ਮਨ ਦਿਨੋ ਦਿਨ ਸੋਹਣਾ ਬਣਨਾ ਸ਼ੁਰੂ ਹੋ ਜਾਂਦਾ ਹੈ)। ਇਸ ਅਵਸਥਾ ਵਿਚ (ਨਵੀਂ) ਘਾੜਤ ਦੇ ਕਾਰਨ ਮਨ ਬਹੁਤ ਸੋਹਣਾ ਘੜਿਆ ਜਾਂਦਾ ਹੈ।

**ਤਾ ਕੀਆ ਗਲਾ, ਕਥੀਆ ਨ ਜਾਹਿ ॥**
**ਜੇ ਕੋ ਕਹੈ, ਪਿਛੈ ਪਛੁਤਾਇ ॥**

**ਪਦ ਅਰਥ:-** ਤਾ ਕੀਆ-ਉਸ ਅਵਸਥਾ ਦੀਆਂ। ਕਥੀਆ ਨ ਜਾਹਿ-ਕਹੀਆਂ ਨਹੀਂ ਜਾ ਸਕਦੀਆਂ। ਕੋ-ਕੋਈ ਮਨੁੱਖ। ਕਹੈ-ਆਖੈ ਬਿਆਨ ਕਰੇ। ਪਿਛੈ-ਦੱਸਣ ਤੋਂ ਪਿੱਛੋਂ ਪਛੁਤਾਇ-ਪਛੁਤਾਉਂਦਾ ਹੈ (ਕਿਉਂਕਿ ਉਹ ਬਿਆਨ ਕਰਨ ਤੋਂ ਅਸਮਰਥ ਰਹਿੰਦਾ ਹੈ)।

**ਅਰਥ:-** ਉਸ ਅਵਸਥਾ ਦੀਆਂ ਗੱਲਾਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ। ਜੇ ਕੋਈ ਮਨੁੱਖ ਬਿਆਨ ਕਰਦਾ ਹੈ, ਤਾਂ ਪਿੱਛੋਂ ਪਛੁਤਾਉਂਦਾ ਹੈ (ਕਿਉਂਕਿ ਉਹ ਬਿਆਨ ਕਰਨ ਦੇ ਅਸਮਰਥ ਰਹਿੰਦਾ ਹੈ)।

**ਤਿਥੈ ਘੜੀਐ, ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ, ਸੁਰਾ ਸਿਧਾ ਕੀ ਸੁਧਿ ॥੩੬॥**

**ਪਦ ਅਰਥ:–** ਤਿਥੈ-ਉਸ ਦਰਮ ਖੰਡ ਵਿਚ। ਘੜੀਐ-ਘੜੀ ਜਾਂਦੀ ਹੈ। ਮਨਿ ਬੁਧਿ-ਮਨ ਵਿਚ ਜਾਗ੍ਰਤ। ਸੁਰਾ ਕੀ ਸੁਧਿ-ਦੇਵਤਿਆਂ ਦੀ ਸੂਝ। ਸਿਧਾ ਕੀ ਸੁਧਿ-ਸਿੱਧਾਂ ਵਾਲੀ ਅਕਲ।

**ਅਰਥ:–** ਉਸ ਮਿਹਨਤ ਵਾਲੀ ਅਵਸਥਾ ਵਿਚ ਮਨੁੱਖ ਦੀ ਸੁਰਤਿ ਤੇ ਮਤ ਘੜੀ ਜਾਂਦੀ ਹੈ, (ਭਾਵ, ਸੁਰਤ ਤੇ ਮਤ ਉੱਚੀ ਹੋ ਜਾਂਦੀ ਹੈ) ਅਤੇ ਮਨ ਵਿਚ ਜਾਗ੍ਰਤ ਪੈਦਾ ਹੋ ਜਾਂਦੀ ਹੈ। ਸਰਮ ਖੰਡ ਵਿਚ ਦੇਵਤਿਆਂ ਤੇ ਸਿੱਧਾਂ ਵਾਲੀ ਅਕਲ (ਮਨੁੱਖ ਦੇ ਅੰਦਰ) ਬਣ ਜਾਂਦੀ ਹੈ ।੩੬।

**ਭਾਵ:–** ਗਿਆਨ-ਅਵਸਥਾ ਦੀ ਬਰਕਤਿ ਨਾਲ ਜਿਉਂ ਜਿਉਂ ਸਾਰਾ ਜਗਤ ਇਕ ਸਾਂਝਾ ਟੱਬਰ ਦਿੱਸਦਾ ਹੈ, ਜੀਵ ਖ਼ਲਕਤਿ ਦੀ ਸੇਵਾ ਦੀ ਮਿਹਨਤ (= 'ਸਰਮ' ਸਿਰ 'ਤੇ ਚੁੱਕਦਾ ਹੈ, ਮਨ ਦੀ ਪਹਿਲੀ ਤੰਗ-ਦਿਲੀ ਹਟ ਕੇ ਵਿਸ਼ਾਲਤਾ ਤੇ ਉਦਾਰਤਾ ਦੀ ਘਾੜਤ ਵਿਚ ਮਨ ਨਵੇਂ ਸਿਰੇ ਸੋਹਣਾ ਘੜਿਆ ਜਾਂਦਾ ਹੈ, ਮਨ ਵਿਚ ਇਕ ਨਵੀਂ ਜਾਗ੍ਰਤ ਆਉਂਦੀ ਹੈ, ਸੁਰਤਿ ਉੱਚੀ ਹੋਣ ਲੱਗ ਪੈਂਦੀ ਹੈ।੩੬।

**ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ, ਹੋਰੁ ਨ ਕੋਈ ਹੋਰੁ ॥**
**ਤਿਥੈ, ਜੋਧ ਮਹਾਬਲ ਸੂਰ ॥ ਤਿਨ ਮਹਿ, ਰਾਮੁ ਰਹਿਆ ਭਰਪੂਰ ॥**

**ਪਦ ਅਰਥ —** ਕਰਮ-ਬਖਸ਼ਸ਼ । ਬਾਣੀ-ਬਨਾਵਟ। ਜੋਰੁ-ਬਲ, ਤਾਕਤ। ਹੋਰੁ-ਅਕਾਲ ਪੁਰਖ ਤੋਂ ਬਿਨਾ ਕੋਈ ਦੂਜਾ। ਹੋਰੁ ਨ ਕੋਈ ਹੋਰੁ-ਅਕਾਲ ਪੁਰਖ ਤੋਂ ਬਿਨਾ ਦੂਜਾ ਉੱਕਾ ਹੀ ਕੋਈ ਨਹੀਂ ਹੈ। ਜੋਧ-ਜੋਧੇ। ਮਹਾਬਲ-ਵੱਡੇ ਬਲ ਵਾਲੇ। ਸੂਰ-ਸੂਰਮੇ। ਤਿਨ ਮਹਿ— ਉਹਨਾਂ ਵਿਚ। ਰਾਮੁ-ਅਕਾਲ ਪੁਰਖ। ਰਹਿਆ ਭਰਭੂਰ-ਨਕਾ-ਨਕ ਭਰਿਆ ਹੋਇਆ ਹੈ, ਰੋਮ ਰੋਮ ਵਿਚ ਵੱਸ ਰਿਹਾ ਹੈ।

**ਅਰਥ:–** ਬਖ਼ਸ਼ਸ਼ ਵਾਲੀ ਅਵਸਥਾ ਦੀ ਬਨਾਵਟ ਬਲ ਹੈ, (ਭਾਵ, ਜਦੋਂ ਮਨੁੱਖ ਉੱਤੇ ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਹੁੰਦੀ ਹੈ, ਤਾਂ ਉਸ ਦੇ ਅੰਦਰ ਅਜਿਹਾ ਬਲ ਪੈਦਾ ਹੁੰਦਾ ਹੈ ਕਿ ਵਿਸ਼ੇ-ਵਿਕਾਰ ਉਸ ਉੱਤੇ ਆਪਣਾ ਪਰਭਾਵ ਨਹੀਂ ਪਾ ਸਕਦੇ), ਕਿਉਂਕਿ ਉਸ ਅਵਸਥਾ ਵਿਚ (ਮਨੁੱਖ ਦੇ ਅੰਦਰ) ਅਕਾਲ ਪੁਰਖ ਤੋਂ ਬਿਨਾ ਕੋਈ ਦੂਜਾ ਉੱਕਾ ਹੀ ਨਹੀਂ ਰਹਿੰਦਾ। ਉਸ ਅਵਸਥਾ ਵਿਚ(ਜੋ ਮਨੁੱਖ ਹਨ ਉਹ) ਜੋਧੇ, ਮਹਾਂਬਲੀ ਤੇ ਸੂਰਮੇ ਹਨ, ਉਹਨਾਂ ਦੇ ਰੋਮ ਰੋਮ ਵਿਚ ਅਕਾਲ ਪੁਰਖ ਵੱਸ ਰਿਹਾ ਹੈ।

**ਤਿਥੈ, ਸੀਤੋ ਸੀਤਾ, ਮਹਿਮਾ ਮਾਹਿ ॥ ਤਾ ਕੇ ਰੂਪ, ਨ ਕਥਨੇ ਜਾਹਿ ॥**
**ਨਾ ਓਹਿ ਮਰਹਿ, ਨ ਠਾਗੇ ਜਾਹਿ ॥ ਜਿਨ ਕੈ, ਰਾਮੁ ਵਸੈ, ਮਨ ਮਾਹਿ ॥**

**ਪਦ ਅਰਥ:–** ਸੀਤੋ ਸੀਤਾ-ਪੂਰਨ ਤੌਰ 'ਤੇ ਸੀਤਾ ਹੋਇਆ ਹੈ, ਪਰੋਤਾ ਹੋਇਆ ਹੈ। (ਨੋਟ:- ਇਕੋ ਹੀ ਸ਼ਬਦ 'ਸੀਤਾ' ਦੂਜੀ ਵਾਰੀ ਵਰਤਿਆ ਗਿਆ ਹੈ। ਇਸੇ ਤਰ੍ਹਾਂ ਇਸ ਖ਼ਿਆਲ 'ਤੇ ਖ਼ਾਸ ਵਧੀਕ ਜ਼ੋਰ ਦਿੱਤਾ ਹੈ। ਇਹੋ ਜਿਹੇ ਹੀ ਵਾਕੰਸ਼ ਹੋਰ ਭੀ ਹਨ, ਜਿਵੇਂ-

(੧) ਨਾਨਕ ਅੰਤੁ ਨ ਅੰਤੁ । (ਪਉੜੀ ੩੫
(੨) ਤਿਥੈ ਹੋਰੁ ਨ ਕੋਈ ਹੋਰੁ । (ਪਉੜੀ ੩੭
(੩) ਜੇ ਕੋ ਕਥੈ ਤ ਅੰਤ ਨ ਅੰਤ । (ਪਉੜੀ ੩੭

ਮਹਿਮਾ-(ਅਕਾਲ ਪੁਰਖ ਦੀ) ਸਿਫਤਿ-ਸਾਲਾਹ, ਵਡਿਆਈ। ਮਾਹਿ-ਵਿਚ। ਤਾ ਕੇ-ਉਹਨਾਂ ਮਨੁੱਖਾਂ ਦੇ। ਰੂਪ-ਸੁੰਦਰ ਸਰੂਪ। ਨ ਕਥਨੇ ਜਾਹਿ-ਕਥੇ ਨਹੀਂ ਜਾ ਸਕਦੇ। ਓਹਿ-ਉਹ ਬੰਦੇ। ਨਾ ਮਰਹਿ-ਆਤਮਕ ਮੌਤ ਮਰਦੇ ਨਹੀਂ ਹਨ। ਨ ਠਾਗੇ ਜਾਹਿ-ਠੱਗੇ ਨਹੀਂ ਜਾ ਸਕਦੇ (ਮਾਇਆ ਉਹਨਾਂ ਨੂੰ ਠੱਗ ਨਹੀਂ ਸਕਦੀ।)

**ਅਰਥ:–** ਉਸ (ਬਖ਼ਸ਼ਸ਼) ਅਵਸਥਾ ਵਿਚ ਅੱਪੜੇ ਹੋਏ ਮਨੁੱਖਾਂ ਦਾ ਮਨ ਨਿਰੋਲ ਅਕਾਲ ਪੁਰਖ ਦੀ ਵਡਿਆਈ ਵਿਚ ਪਰੋਤਾ ਰਹਿੰਦਾ ਹੈ, (ਉਹਨਾਂ ਦੇ ਸਰੀਰ ਅਜਿਹੇ ਕੰਚਨ ਦੀ ਵੰਨੀ ਵਾਲੇ ਹੋ ਜਾਂਦੇ ਹਨ ਕਿ) ਉਹਨਾਂ ਦੇ ਸੋਹਣੇ ਰੂਪ ਵਰਣਨ ਨਹੀਂ ਕੀਤੇ ਜਾ ਸਕਦੇ (ਉਹਨਾਂ ਦੇ ਮੂੰਹ ਉੱਤੇ ਨੂਰ ਹੀ ਨੂਰ ਲਿਸ਼ਕਦਾ ਹੈ) । (ਇਸ ਅਵਸਥਾ ਵਿਚ) ਜਿਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਵੱਸਦਾ ਹੈ, ਉਹ ਆਤਮਕ ਮੌਤ ਨਹੀਂ ਮਰਦੇ ਤੇ ਮਾਇਆ ਉਹਨਾਂ ਨੂੰ ਠੱਗ ਨਹੀਂ ਸਕਦੀ ।

**ਤਿਥੈ ਭਗਤ ਵਸਹਿ, ਕੇ ਲੋਅ ॥**
**ਕਰਹਿ ਅਨੰਦੁ, ਸਚਾ ਮਨਿ ਸੋਇ ॥**

**ਪਦ ਅਰਥ:–** ਵਸਹਿ-ਵੱਸਦੇ ਹਨ। ਲੋਅ-ਲੋਕ, ਭਵਣ। ਕੇ ਲੋਅ-ਕਈ ਭਵਣਾਂ ਦੇ। (ਵੇਖੋ ਪਉੜੀ ੩੪ ਵਿਚ 'ਕੇ ਰੰਗ') । ਕਰਹਿ ਅਨੰਦ-ਅਨੰਦ ਕਰਦੇ ਹਨ, ਸਦਾ ਖਿੜੇ ਰਹਿੰਦੇ ਹਨ। ਸਚਾ ਸੋਇ-ਉਹ ਸੱਚਾ ਹਰੀ। ਮਨਿ-(ਉਹਨਾਂ ਦੇ ) ਮਨ ਵਿਚ ਹੈ ।

**ਅਰਥ:–** ਉਸ ਅਵਸਥਾ ਵਿਚ ਕਈ ਭਵਣਾਂ ਦੇ ਭਗਤ ਜਨ ਵੱਸਦੇ ਹਨ, ਜੋ ਸਦਾ ਖਿੜੇ ਰਹਿੰਦੇ ਹਨ, (ਕਿਉਂਕਿ) ਉਹ ਸੱਚਾ ਅਕਾਲ ਪੁਰਖ ਉਹਨਾਂ ਦੇ ਮਨ ਵਿਚ (ਮੌਜੂਦ) ਹੈ ।

**ਸਚਿ ਖੰਡਿ ਵਸੈ ਨਿਰੰਕਾਰੁ ॥**
**ਕਰਿ ਕਰਿ ਵੇਖੈ, ਨਦਰਿ ਨਿਹਾਲ ॥**

**ਪਦ ਅਰਥ:–** ਸਚਿ-ਸੱਚ ਵਿਚ । ਸਚਿ ਖੰਡਿ-ਸਚ ਖੰਡ ਵਿਚ । ਕਰਿ ਕਰਿ-ਸ੍ਰਿਸ਼ਟੀ ਰਚ ਕੇ । ਨਦਰਿ ਨਿਹਾਲ-ਨਿਹਾਲ ਕਰਨ ਵਾਲੀ ਨਜ਼ਰ ਨਾਲ । ਵੇਖੈ-ਵੇਖਦਾ ਹੈ ਸੰਭਾਲ ਕਰਦਾ ਹੈ।

**ਅਰਥ:–** ਸੱਚ ਖੰਡ ਵਿਚ (ਭਾਵ,ਅਕਾਲ ਪੁਰਖ ਨਾਲ ਇੱਕ ਰੂਪ ਹੋਣ ਵਾਲੀ ਅਵਸਥਾ ਵਿਚ) ਮਨੁੱਖ ਦੇ ਅੰਦਰ ਉਹ ਅਕਾਲ ਪੁਰਖ ਆਪ ਹੀ ਵੱਸਦਾ ਹੈ, ਜੋ ਸ੍ਰਿਸ਼ਟੀ ਨੂੰ ਰਚ ਰਚ ਕੇ ਮਿਹਰ ਦੀ ਨਜ਼ਰ ਨਾਲ ਉਸ ਦੀ ਸੰਭਾਲ ਕਰਦਾ ਹੈ।

**ਤਿਥੈ,ਖੰਡ ਮੰਡਲ ਵਰਭੰਡ ॥ ਜੇ ਕੋ ਕਥੈ, ਤ ਅੰਤ ਨ ਅੰਤ ॥**
**ਤਿਥੈ, ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**
**ਵੇਖੈ ਵਿਗਸੈ, ਕਰਿ ਵੀਚਾਰੁ ॥ ਨਾਨਕ , ਕਥਨਾ ਕਰੜਾ ਸਾਰੁ ॥੩੭॥** (ਪੰਨਾ ੮)

**ਪਦ ਅਰਥ:–** ਵਰਭੰਡ— ਬ੍ਰਹਿਮੰਡ । ਕੋ-ਕੋਈ ਮਨੁੱਖ । ਕਥੈ— ਦੱਸਣ ਲੱਗੇ, ਬਿਆਨ ਕਰੇ। ਤ ਅੰਤ ਨ ਅੰਤ-ਇਹਨਾਂ ਖੰਡਾਂ ਮੰਡਲਾਂ ਤੇ ਬ੍ਰਹਿਮੰਡਾਂ ਦੇ ਅੰਤ ਨਹੀਂ ਪੈ ਸਕਦੇ । ਲੋਅ ਲੋਅ-ਕਈ ਲੋਕ, ਕਈ ਭਵਨ । ਵਿਗਸੈ-ਵਿਗਸਦਾ ਹੈ, ਖ਼ੁਸ਼ ਹੁੰਦਾ ਹੈ। ਕਰਿ ਵੀਚਾਰੁ-ਵੀਚਾਰ ਕਰ ਕੇ। ਕਥਨਾ-ਕਥਨ ਕਰਨਾ, ਬਿਆਨ ਕਰਨਾ । ਸਾਰੁ-ਇਸ ਸ਼ਬਦ ਨੂੰ ਸਮਝਣ ਲਈ ਵੰਨਗੀ-ਮਾਤਰ ਹੇਠ-ਲਿਖੇ ਪ੍ਰਮਾਣ ਦਿੱਤੇ ਜਾਂਦੇ ਹਨ :-

(੧) ਪਹਿਰਾ ਅਗਨਿ ਹਿਵੈ ਘਰ ਬਾਧਾ ਭੋਜਨ ਸਾਰੁ ਕਰਾਈ ।੧। (ਪਉੜੀ ੧੯, ਮਾਝ ਕੀ ਵਾਰ
(੨) ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ । (ਸੂਹੀ ਛੰਤ ਮਹਲਾ ੫
(੩) ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਇਐ । (ਮਾਝ ਕੀ ਵਾਰ, ਪਉੜੀ ੧੫
(੪) ਧਨੁ ਵਡਭਾਗੀ ਨਾਨਕਾ, ਜਿਨ ਗੁਰਮੁਖਿ ਹਰਿ ਰਸੁ ਸਾਰਿ ।੧। (ਕਾਨੜੇ ਕੀ ਵਾਰ

ਇਹਨਾਂ ਉਪਰ-ਲਿਖੇ ਪ੍ਰਮਾਣਾਂ ਦਾ ਸਿੱਟਾ ਇਉਂ ਹੈ :-

(੧) 'ਸਾਰ' 'ਨਾਂਵ' ਹੈ, ਪੁਲਿੰਗ ਤੇ ਇਸਤ੍ਰੀ-ਲਿੰਗ।
'ਸਾਰੁ' ਪੁਲਿੰਗ ਦਾ ਅਰਥ ਹੈ 'ਲੋਹਾ' ਜਾਂ 'ਤੱਤ'।
'ਸਾਰ' ਇਸਤ੍ਰੀ-ਲਿੰਗ ਦਾ ਅਰਥ ਹੈ 'ਸੁਰਤਿ, ਖ਼ਬਰ' ।

ਜਿਵੇਂ ਪ੍ਰਮਾਣ ਨੰ: (੧) ਅਤੇ (੨) ।

(੨)'ਸਾਰ' ਵਿਸ਼ੇਸ਼ਣ ਹੈ, ਜਿਵੇਂ ਪ੍ਰਮਾਣ ਨੰ: (੩) ਵਿਚ ਹੈ । ਇਸ ਦਾ ਅਰਥ ਹੈ 'ਸ੍ਰੇਸ਼ਟ' । (੩)'ਸਾਰਿ' ਕ੍ਰਿਆ ਹੈ ,ਜਿਸ ਦਾ ਅਰਥ ਹੈ 'ਖ਼ਬਰ ਲੈਣੀ', 'ਚੇਤੇ ਕਰਨਾ' ਜਿਵੇਂ ਪ੍ਰਮਾਣ (੪) ।

ਸਾਰੁ-ਲੋਹਾ। ਕਰੜਾ ਸਾਰੁ-ਕਰੜਾ ਜਿਵੇਂ ਲੋਹਾ ਹੈ ।

**ਅਰਥ :-** ਉਸ ਅਵਸਥਾ ਵਿਚ (ਭਾਵ, ਅਕਾਲ ਪੁਰਖ ਨਾਲ ਇੱਕ-ਰੂਪ ਹੋਣ ਵਾਲੀ ਅਵਸਥਾ ਵਿਚ)ਮਨੁੱਖ ਨੂੰ ਬੇਅੰਤ ਖੰਡ, ਮੰਡਲ ਤੇ ਬੇਅੰਤ ਬ੍ਰਹਿਮੰਡ (ਦਿੱਸਦੇ ਹਨ, ਇਤਨੇ ਬੇਅੰਤ ਕਿ) ਜੇ ਕੋਈ ਮਨੁੱਖ ਇਸ ਦਾ ਕਥਨ ਕਰਨ ਲੱਗੇ, ਤਾਂ ਉਹਨਾਂ ਦੇ ਓੜਕ ਨਹੀਂ ਪੈ ਸਕਦੇ । ਉਸ ਅਵਸਥਾ ਵਿਚ ਬੇਅੰਤ ਭਵਣ ਤੇ ਅਕਾਰ ਦਿੱਸਦੇ ਹਨ (ਜਿਨ੍ਹਾਂ ਸਭਨਾਂ ਵਿਚ) ਉਸੇ ਤਰ੍ਹਾਂ ਕਾਰ ਚੱਲ ਰਹੀ ਹੈ ਜਿਵੇਂ ਅਕਾਲ ਪੁਰਖ ਦਾ ਹੁਕਮ ਹੁੰਦਾ ਹੈ (ਭਾਵ, ਇਸ ਅਵਸਥਾ ਵਿਚ ਅੱਪੜ ਕੇ ਮਨੁੱਖ ਨੂੰ ਹਰ ਥਾਂ ਅਕਾਲ ਪੁਰਖ ਦੀ ਰਜ਼ਾ ਵਰਤਦੀ ਦਿੱਸਦੀ ਹੈ)। (ਉਸ ਨੂੰ ਪਰਤੱਖ ਦਿਸੱਦਾ ਹੈ ਕਿ) ਅਕਾਲ ਪੁਰਖ ਵੀਚਾਰ ਕਰਕੇ (ਸਭ ਜੀਵਾਂ ਦੀ ) ਸੰਭਾਲ ਕਰਦਾ ਹੈ ਤੇ ਖੁਸ਼ ਹੁੰਦਾ ਹੈ। ਹੇ ਨਾਨਕ ! ਇਸ ਅਵਸਥਾ ਦਾ ਕਥਨ ਕਰਨਾ ਬਹੁਤ ਹੀ ਔਖਾ ਹੈ (ਭਾਵ, ਇਹ ਅਵਸਥਾ ਬਿਆਨ ਨਹੀਂ ਹੋ ਸਕਦੀ, ਅਨੁਭਵ ਹੀ ਕੀਤੀ ਜਾ ਸਕਦੀ ਹੈ)।੩੭।

**ਭਾਵ :-** ਪਰਮਾਤਮਾ ਨਾਲ ਇੱਕ-ਰੂਪ ਹੋ ਚੁਕਣ ਵਾਲੀ ਆਤਮਕ ਅਵਸਥਾ ਵਿਚ ਅਪੜੇ ਜੀਵ ਉੱਤੇ ਪਰਮਾਤਮਾ ਦੀ ਬਖ਼ਸ਼ਸ਼ ਦਾ ਦਰਵਾਜ਼ਾ ਖੁਲ੍ਹਦਾ ਹੈ, ਉਸ ਨੂੰ ਸਭ ਆਪਣੇ ਹੀ ਆਪਣੇ ਦਿੱਸਦੇ ਹਨ, ਹਰ ਪਾਸੇ ਪ੍ਰਭੂ ਹੀ ਨਜ਼ਰੀਂ ਆਉਂਦਾ ਹੈ । ਅਜਿਹੇ ਮਨੁੱਖ ਦੀ ਸੁਰਤ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਜੁੜੀ ਰਹਿੰਦੀ ਹੈ, ਹੁਣ ਮਾਇਆ ਇਸ ਨੂੰ ਠੱਗ ਨਹੀਂ ਸਕਦੀ, ਆਤਮਾ ਬਲਵਾਨ ਹੋ ਜਾਂਦੀ ਹੈ, ਪ੍ਰਭੂ ਨਾਲੋਂ ਵਿੱਥ ਨਹੀਂ ਪੈ ਸਕਦੀ । ਹੁਣ ਉਸ ਨੂੰ ਪਰਤੱਖ ਜਾਪਦਾ ਹੈ ਕਿ ਬੇਅੰਤ ਕੁਦਰਤ ਰਚ ਕੇ ਪ੍ਰਭੂ ਸਭ ਨੂੰ ਆਪਣੀ ਰਜ਼ਾ ਵਿਚ ਤੋਰ ਰਿਹਾ ਹੈ, ਤੇ ਸਭ ਉਤੇ ਮਿਹਰ ਦੀ ਨਜ਼ਰ ਕਰ ਰਿਹਾ ਹੈ ।੩੭।

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥**
**ਅਹਰਣਿ ਮਤਿ, ਵੇਦੁ ਹਥੀਆਰੁ ॥**

**ਪਦ ਅਰਥ —** ਜਤੁ-ਆਪਣੇ ਸਰੀਰਕ ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕ ਰੱਖਣਾ। ਪਾਹਾਰਾ-ਸੁਨਿਆਰੇ ਦੀ ਦੁਕਾਨ । ਸੁਨਿਆਰੁ-ਸੁਨਿਆਰਾ। ਮਤਿ-ਅਕਲ। ਵੇਦ-ਗਿਆਨ। ਹਥੀਆਰੁ-ਹਥੌੜਾ।

ਨੋਟ:- ਸ਼ਬਦ 'ਵੇਦ' ਹੇਠ-ਲਿਖੀਆਂ ਤੁਕਾਂ ਵਿਚ ਜਪੁਜੀ ਵਿਚ ਵਰਤਿਆ ਗਿਆ ਹੈ :-

(੧) ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ । (ਪਉੜੀ ੫
(੨) ਸੁਣਿਐ ਸਾਸਤ ਸਿੰਮ੍ਰਿਤਿ ਵੇਦ । (ਪਉੜੀ ੯
(੩) ਅਸੰਖ ਗਰੰਥ ਮੁਖਿ ਵੇਦ ਪਾਠ । (ਪਉੜੀ ੧੭
(੪) ਓੜਕ ਓੜਕ ਭਾਲਿ ਥਕੇ, ਵੇਦ ਕਹਨਿ ਇਕ ਵਾਤ। (ਪਉੜੀ ੨੨

(੫)  ਆਖਹਿ ਵੇਦ ਪਾਠ ਪੁਰਾਣ ।    (ਪਉੜੀ ੨੬
(੬)  ਗਾਵਨਿ ਪੰਡਿਤ ਪੜਨਿ ਰਖੀਸਰ, ਜੁਗੁ ਜੁਗੁ ਵੇਦਾ ਨਾਲੇ ।    (ਪਉੜੀ ੨੭

ਪਉੜੀ ਨੰਬਰ ੫ ਵਾਲੀ ਤੁਕ ਤੋਂ ਬਿਨਾ ਬਾਕੀ ਸਭ ਪਉੜੀਆਂ ਵਿਚ ਸ਼ਬਦ 'ਵੇਦ' ਬਹੁ-ਵਚਨ ਵਿਚ ਹੈ ਅਤੇ ਹਿੰਦੂ ਮੱਤ ਦੇ ਧਰਮ ਪੁਸਤਕਾਂ 'ਵੇਦਾਂ' ਵੱਲ ਇਸ਼ਾਰਾ ਹੈ । ਪਰ ਪਉੜੀ ਨੰਬਰ ੫ ਵਿਚ 'ਵੇਦੰ' ਇਕ-ਵਚਨ ਹੈ ਤੇ ਅਰਥ ਹੈ 'ਗਿਆਨ' । ਇਸੇ ਤਰਾਂ 'ਵੇਦ ਹਥੀਆਰ' ਵਿਚ 'ਵੇਦ' ਇਕ-ਵਚਨ ਹੈ ਤੇ ਅਰਥ ਹੈ 'ਗਿਆਨ' । ਪਰ ਇਹ ਜ਼ਰੂਰੀ ਨਹੀਂ ਹੈ  ਕਿ ਜਿੱਥੇ ਜਿੱਥੇ ਲਫ਼ਜ਼ 'ਵੇਦੁ' ਇਕ-ਵਚਨ ਵਿਚ ਆਇਆ ਹੇ ਉੱਥੇ ਇਸ ਦਾ ਅਰਥ 'ਗਿਆਨ' ਹੀ ਹੈ । ਕਈ ਸ਼ਬਦ ਐਸੇ ਹਨ, ਜਿੱਥੇ 'ਵੇਦੁ' ਇਕ-ਵਚਨ ਹੁੰਦਿਆਂ ਭੀ ਹਿੰਦੂ ਮਤ ਦਾ ਧਰਮ ਪੁਸਤਕ ਵੇਦ ਹੈ। ਪਰ ਪ੍ਰਕਰਣ ਨੂੰ ਵਿਚਾਰਨਾ ਭੀ ਜ਼ਰੂਰੀ ਹੈ।

ਇਸ ਪਉੜੀ ਵਿਚ 'ਜਤੁ', 'ਧੀਰਜ', 'ਮਤਿ', 'ਭਉ', 'ਤਪਤਾਉ', ਅਤੇ 'ਭਾਉ' ਭਾਵ-ਵਾਚਕ ਸ਼ਬਦ ਆਏ ਹਨ, ਇਸ ਵਾਸਤੇ ਲਫ਼ਜ਼ 'ਵੇਦੁ' ਭੀ ਉਹਨਾਂ ਦੇ ਨਾਲ ਢੁਕਵਾਂ ('ਗਿਆਨ' ਅਰਥ) ਭਾਵ-ਵਾਚਕ ਹੀ ਹੋ ਸਕਦਾ ਹੈ ।

**ਅਰਥ :-** (ਜੇ) ਜਤ-ਰੂਪ ਦੁਕਾਨ (ਹੋਵੇ), ਧੀਰਜ ਸੁਨਿਆਰਾ ਬਣੇ, ਮਨੁੱਖ ਦੀ ਆਪਣੀ ਮੱਤ ਅਹਿਰਣ ਹੋਵੇ, (ਉਸ ਮਤ-ਅਹਿਰਣ ਉੱਤੇ) ਗਿਆਨ ਹਥੌੜਾ (ਵੱਜੇ)।

**ਭਉ ਖਲਾ, ਅਗਨਿ ਤਪਤਾਉ ॥**
**ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ, ਸਚੀ ਟਕਸਾਲ ॥**

**ਭਉ-**

'ਭਉ' ਸ਼ਬਦ ਨੂੰ ਇੱਥੇ ਗਹੁ ਨਾਲ ਵਿਚਾਰਨ ਦੀ ਲੋੜ ਹੈ ।

'ਜਪੁਜੀ' ਸਾਹਿਬ ਵਿਚ ਇਹ ਸ਼ਬਦ ਦੋ ਵਾਰੀ ਆਇਆ ਹੈ, ਮੂਲ-ਮੰਤਰ ਵਿਚ 'ਨਿਰਭਉ' ਅਤੇ ਪਉੜੀ ਨੰਬਰ ੩੮ ਵਿਚ 'ਭਉ'।

ਸੰਸਕ੍ਰਿਤ ਦਾ ਸ਼ਬਦ 'ਭਯ' ਹੈ, ਪਰ ਸਤਿਗੁਰ ਜੀ ਇਸ ਨੂੰ 'ਭਉ' ਲਿਖਦੇ ਹਨ। ਆਰੀਆ ਸਮਾਜ ਵਰਗੀ ਪੜ੍ਹੀ-ਲਿਖੀ ਸ਼੍ਰੇਣੀ ਦੇ ਮੋਢੀ ਸੁਆਮੀ ਦਇਆਨੰਦ ਇਸ ਭਉ ਸ਼ਬਦ ਨੂੰ ਸਾਹਮਣੇ ਰੱਖ ਕੇ, ਆਪਣੀ ਵਿਦਿਆ ਦੇ ਆਧਾਰ 'ਤੇ, ਗੁਰੂ ਨਾਨਕ ਸਾਹਿਬ ਨੂੰ ਅਨਪੜ੍ਹ ਲਿਖ ਗਏ ਹਨ। ਸੰਸਕ੍ਰਿਤ ਵਿੱਦਿਆ ਦੀ ਵਾਕਫ਼ੀਅਤ ਦੇ ਆਧਾਰ 'ਤੇ ਉਹ ਲਿਖਦੇ ਹਨ ਕਿ ਗੁਰੂ ਨਾਨਕ ਸਾਹਿਬ ਸੰਸਕ੍ਰਿਤ ਜਾਣਦੇ ਹੁੰਦੇ, ਤਾਂ 'ਭਯ' ਨੂੰ 'ਭਉ' ਨਾਹ ਲਿਖਦੇ।

ਇਸ ਪੁਸਤਕ ਦਾ ਇਸ ਮਜ਼ਮੂਨ ਨਾਲ ਕੋਈ ਸੰਬੰਧ ਨਹੀਂ ਕਿ ਗੁਰੂ ਨਾਨਕ ਸਾਹਿਬ ਦੀ ਸੰਸਕ੍ਰਿਤ ਵਿੱਦਿਆ ਦਾ ਸਬੂਤ ਦਿੱਤਾ ਜਾਵੇ, ਕਿਉਂਕਿ ਇਸ ਗੱਲ ਦੀ ਤਾਂ ਲੋੜ ਹੀ ਨਹੀਂ ਸੀ ਕਿ ਗੁਰੂ ਸਾਹਿਬ ਆਪਣੇ ਸਮੇਂ ਦੇ ਜੀਵਾਂ ਨੂੰ ਸੰਸਕ੍ਰਿਤ ਬੋਲੀ ਵਿਚ ਉਪਦੇਸ਼ ਦਿੰਦੇ ਜਾਂ ਸੰਸਕ੍ਰਿਤ ਦੇ ਧਾਰਮਕ ਪੁਸਤਕਾਂ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ । ਅਕਾਲ ਪੁਰਖ ਪਾਸੋਂ ਉਹ ਜੋ ਸੁਨੇਹਾ ਲੈ ਕੇ ਆਏ ਸਨ, ਉਹ ਉਹਨਾਂ ਨੇ ਉਸ ਬੋਲੀ ਵਿਚ ਸੁਣਾਉਣਾ ਸੀ ਤੇ ਸੁਣਾਇਆ, ਜੋ ਇਸ ਵੇਲੇ ਇਸ ਦੇਸ਼ ਦੇ ਲੋਕਾਂ ਵਿਚ ਪਰਚੱਲਤ ਸੀ ।

ਬੋਲੀ ਸਦਾ ਬਦਲਦੀ ਆਈ ਹੈ। ਵੇਦਾਂ ਦੀ ਸੰਸਕ੍ਰਿਤ ਬਦਲ ਕੇ ਹੋਰ ਹੋ ਗਈ। ਸੰਸਕ੍ਰਿਤ ਬਦਲ ਕੇ ਪ੍ਰਾਕ੍ਰਿਤ

ਬਣ ਗਈ। ਪ੍ਰਾਕ੍ਰਿਤ ਤੋਂ ਪੰਜਾਬੀ ਬਣ ਗਈ । ਗੁਰੂ ਨਾਨਕ ਸਾਹਿਬ ਦੇ ਵੇਲੇ ਦੀ ਪੰਜਾਬੀ ਭੀ ਹੁਣ ਨਹੀਂ ਰਹੀ, ਹੋਰ ਹੋ ਗਈ ਹੈ । ਇਸ ਵਾਸਤੇ ਸੁਆਮੀ ਦਇਆਨੰਦ ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਦੁਖਦਾਈ ਲਫ਼ਜ਼ ਲਿਖਣ ਦੀ ਥਾਂ, ਜੇ ਇਹ ਵੇਖਦੇ ਕਿ ਦੇਸ ਦੀ ਬੋਲੀ ਉਸ ਸਮੇਂ ਕਿਹੜੀ ਸੀ ਤਾਂ ਇਹ ਭੁੱਲ ਨਾਹ ਕਰਦੇ ।

ਸੰਸਕ੍ਰਿਤ, ਪ੍ਰਾਕ੍ਰਿਤ ਤੇ ਪੰਜਾਬੀ ਦੀ ਖੋਜ ਦੇ ਅਧਾਰ 'ਤੇ ਬੇਅੰਤ ਸ਼ਬਦ ਪੇਸ਼ ਕੀਤੇ ਜਾ ਸਕਦੇ ਹਨ , ਜਿੱਥੇ ਇਹ ਪਰਤੱਖ ਸਾਬਤ ਹੋ ਜਾਂਦਾ ਹੈ ਕਿ ਕਿਵੇਂ ਸੰਸਕ੍ਰਿਤ ਸ਼ਬਦ ਬਦਲ ਬਦਲ ਕੇ ਪੰਜਾਬੀ ਵਿਚ ਨਵਾਂ ਰੂਪ ਧਾਰਦੇ ਗਏ।

ਨੋਟ :-ਇਸ ਵਿਚਾਰ ਨੂੰ ਵਿਸਥਾਰ ਨੂੰ ਨਾਲ ਸਮਝਣ ਵਾਸਤੇ ਪੜ੍ਹੋ ਮੇਰੀ ਪੁਸਤਕ "ਗੁਰਬਾਣੀ ਤੇ ਇਤਿਹਾਸ ਬਾਰੇ" ਦੇ ਪੰਨਾ ੪੩ ਤੋਂ ੬੧ ਤਕ ।

**ਪਦ ਅਰਥ —** ਭਉ-ਅਕਾਲ ਪੁਰਖ ਦਾ ਡਰ । ਖਲਾ-ਖੱਲਾਂ; ਧੌਂਕਣੀ (ਜਿਸ ਨਾਲ ਸੁਨਿਆਰੇ ਫੂਕ ਮਾਰ ਕੇ ਅੱਗ ਭਖਾਂਦੇ ਹਨ)। ਤਪਤਾਉ-ਤਪਾਂ ਨਾਲ ਤਪਣਾ, ਘਾਲ ਘਾਲਣੀ, ਕਮਾਈ ਕਰਨੀ । ਭਾਂਡਾ-ਕੁਠਾਲੀ। ਭਾਉ-ਪ੍ਰੇਮ । ਅੰਮ੍ਰਿਤੁ-ਅਕਾਲ ਪੁਰਖ ਦਾ ਅਮਰ ਕਰਨ ਵਾਲਾ ਨਾਮ । ਤਿਤੁ-ਉਸ ਭਾਂਡੇ ਵਿਚ । ਘੜੀਐ-ਘੜੀਦਾ ਹੈ, ਘੜਿਆ ਜਾਂਦਾ ਹੈ। ਘੜੀਐ ਸਬਦੁ-ਸ਼ਬਦ ਘੜਿਆ ਜਾਂਦਾ ਹੈ। ਸੱਚੀ ਟਕਸਾਲ-ਇਸ ਉੱਪਰ-ਦੱਸੀ ਹੋਈ ਸੱਚੀ ਟਕਸਾਲ ਵਿਚ।

ਨੋਟ :- ਜਤ, ਧੀਰਜ, ਮਤ, ਗਿਆਨ, ਭਉ, ਤਪਤਾਉ ਅਤੇ ਭਾਉ ਦੀ ਮਿਲਵੀਂ ਸੱਚੀ ਟਕਸਾਲ ਵਿਚ ਗੁਰ ਸ਼ਬਦ ਦੀ ਮੋਹਰ ਘੜੀ ਜਾਂਦੀ ਹੈ, (ਭਾਵ ਜਿਸ ਉੱਚੀ ਆਤਮਕ ਅਵਸਥਾ ਵਿਚ ਕੋਈ ਸ਼ਬਦ ਗੁਰੂ ਨੇ ਉਚਾਰਿਆ ਹੈ, ਸਿੱਖ ਨੂੰ ਭੀ ਉਹ ਸ਼ਬਦ ਉਸੇ ਅਵਸਥਾ ਵਿਚ ਲੈ ਅੱਪੜਦਾ ਹੈ, (ਕੂੜ ਦੀ ਪਾਲਿ ਤੋੜ ਦੇਂਦਾ ਹੈ) ਜੇ ਜਤ ਧੀਰਜ ਆਦਿਕ ਵਾਲਾ ਜੀਵਨ ਬਣ ਜਾਏ। ਟਕਸਾਲ-ਉਹ ਥਾਂ ਜਿੱਥੇ ਸਰਕਾਰੀ ਰੁਪਏ ਆਦਿਕ ਸਿੱਕੇ ਘੜੀਦੇ ਹਨ ।

**ਅਰਥ :–** (ਜੇ) ਅਕਾਲ ਪੁਰਖ ਦਾ ਡਰ ਧੌਂਕਣੀ (ਹੋਵੇ), ਘਾਲ-ਕਮਾਈ ਅੱਗ (ਹੋਵੇ), ਪ੍ਰੇਮ ਕੁਠਾਲੀ ਹੋਵੇ, ਤਾਂ (ਹੇ ਭਾਈ !) ਉਸ (ਕੁਠਾਲੀ) ਵਿਚ ਅਕਾਲ ਪੁਰਖ ਦਾ ਅੰਮ੍ਰਿਤ ਨਾਮ ਗਲਾਵੋ, (ਕਿਉਂਕਿ ਇਹੋ ਜਿਹੀ ਹੀ) ਸੱਚੀ ਟਕਸਾਲ ਵਿਚ (ਗੁਰੂ ਦਾ) ਸ਼ਬਦ ਘੜਿਆ ਜਾਂਦਾ ਹੈ ।

**ਜਿਨ ਕਉ ਨਦਰਿ ਕਰਮੁ, ਤਿਨ ਕਾਰ ॥**
**ਨਾਨਕ, ਨਦਰੀ ਨਦਰਿ ਨਿਹਾਲ ॥੩੮॥** (ਪੰਨਾ ੮)

**ਪਦ ਅਰਥ —** ਜਿਨ ਕਉ-ਜਿਨ੍ਹਾਂ ਮਨੁੱਖਾਂ ਉੱਤੇ। ਨਦਰਿ-ਮਿਹਰ ਦੀ ਨਜ਼ਰ। ਕਰਮੁ-ਬਖ਼ਸ਼ਸ਼ । ਤਿਨ ਕਾਰ-ਉਹਨਾਂ ਮਨੁੱਖਾਂ ਦੀ ਹੀ ਇਹ ਕਾਰ ਹੈ, (ਭਾਵ, ਉਹ ਮਨੁੱਖ ਇਹ ਉੱਪਰ ਦੱਸੀ ਟਕਸਾਲ ਤਿਆਰ ਕਰਕੇ ਸ਼ਬਦ ਦੀ ਘਾੜਤ ਘੜਦੇ ਹਨ )। ਨਿਹਾਲ-ਪਰਸੰਨ, ਖ਼ੁਸ਼, ਅਨੰਦ। ਨਦਰੀ-ਮਿਹਰ ਦੀ ਨਜ਼ਰ ਵਾਲਾ ਪ੍ਰਭੂ।

**ਅਰਥ :–** ਇਹ ਕਾਰ ਉਹਨਾਂ ਮਨੁੱਖਾਂ ਦੀ ਹੈ, ਜਿਨ੍ਹਾਂ ਉੱਤੇ ਮਿਹਰ ਦੀ ਨਜ਼ਰ ਹੁੰਦੀ ਹੈ, ਜਿੰਨ੍ਹਾਂ ਉੱਤੇ ਬਖ਼ਸ਼ਸ਼ ਹੁੰਦੀ ਹੈ। ਹੇ ਨਾਨਕ ! ਉਹ ਮਨੁੱਖ ਅਕਾਲ ਪੁਰਖ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਨਿਹਾਲ ਹੋ ਜਾਂਦਾ ਹੈ ।੩੮।

**ਭਾਵ :–** ਪਰ ਇਹ ਉੱਚੀ ਆਤਮਕ ਅਵਸਥਾ ਤਦੋਂ ਹੀ ਬਣ ਸਕਦੀ ਹੈ ਜੇ ਆਚਰਨ ਪਵਿੱਤਰ ਹੋਵੇ, ਦੂਜਿਆਂ ਦੀ ਵਧੀਕੀ ਸਹਾਰਨ ਦਾ ਹੌਂਸਲਾ ਹੋਵੇ , ਉੱਚੀ ਤੇ ਵਿਸ਼ਾਲ ਸਮਝ ਹੋਵੇ, ਪ੍ਰਭੂ ਦਾ ਡਰ ਹਿਰਦੇ ਵਿਚ ਟਿਕਿਆ ਰਹੇ , ਸੇਵਾ ਦੀ ਘਾਲ ਘਾਲੀ ਜਾਏ ਖ਼ਾਲਕ ਤੇ ਖ਼ਲਕ ਦਾ ਪਿਆਰ ਦਿਲ ਵਿਚ ਹੋਵੇ । ਇਹ ਜਤ, ਧੀਰਜ,

ਮਤ, ਗਿਆਨ, ਭਉ, ਘਾਲ ਅਤੇ ਪ੍ਰੇਮ ਦੇ ਗੁਣ ਇਕ ਸੱਚੀ ਟਕਸਾਲ ਹੈ ਜਿਸ ਵਿਚ ਗੁਰ ਸ਼ਬਦ ਦੀ ਮੋਹਰ ਘੜੀ ਜਾਂਦੀ ਹੈ (ਭਾਵ, ਜਿਸ ਉੱਚੀ ਆਤਮਕ ਅਵਸਥਾ ਵਿਚ ਕੋਈ ਸ਼ਬਦ ਸਤਿਗੁਰੂ ਨੇ ਉਚਾਰਿਆ ਹੈ, ਉੱਪਰ-ਦੱਸੇ ਜੀਵਨ ਵਾਲੇ ਸਿੱਖ ਨੂੰ ਭੀ ਉਹ ਸ਼ਬਦ ਉਸੇ ਆਤਮਕ ਅਵਸਥਾ ਵਿਚ ਲੈ ਅੱਪੜਦਾ ਹੈ) ।੩੮।

ਨੋਟ-ਬਾਣੀ 'ਜਪੁ' ਦੀਆਂ ਕੁਲ ੩੮ ਪਉੜੀਆਂ ਹਨ, ਜੋ ਇੱਥੇ ਸਮਾਪਤ ਹੋਈਆਂ ਹਨ। ਪਹਿਲੇ ਸਲੋਕ ਵਿਚ ਮੰਗਲਾਚਰਨ ਵਜੋਂ ਸਤਿਗੁਰੂ ਜੀ ਨੇ ਆਪਣੇ ਇਸ਼ਟ ਪ੍ਰਭੂ ਦਾ ਸਰੂਪ ਬਿਆਨ ਕੀਤਾ ਸੀ। ਅਗਲੇ ਅਖ਼ੀਰਲੇ ਸਲੋਕ ਵਿਚ ਸਾਰੀ ਬਾਣੀ 'ਜਪੁ' ਦਾ ਸਿਧਾਂਤ ਦੱਸਿਆ ਹੈ।

**॥ ਸਲੋਕ ॥**

**ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥ ਦਿਵਸ**
**ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ॥**

**ਪਦ ਅਰਥ —** ਪਵਣੁ-ਹਵਾ, ਸੁਆਸ, ਪ੍ਰਾਣ। ਮਹਤੁ-ਵੱਡੀ । ਦਿਵਸੁ-ਦਿਨ। ਦੁਇ-ਦੋਵੇਂ। ਦਿਵਸੁ ਦਾਇਆ-ਦਿਨ ਖਿਡਾਵਾ ਹੈ। ਰਾਤਿ ਦਾਈ-ਰਾਤ ਖਿਡਾਵੀ ਹੈ। ਸਗਲ-ਸਾਰਾ।

**ਅਰਥ :-** ਪ੍ਰਾਣ (ਸਰੀਰਾਂ ਲਈ ਇਉਂ ਹਨ ਜਿਵੇਂ) ਗੁਰੂ (ਜੀਵਾਂ ਦੇ ਆਤਮਾ ਲਈ) ਹੈ, ਪਾਣੀ (ਸਭ ਜੀਵਾਂ ਦਾ) ਪਿਉ ਹੈ ਅਤੇ ਧਰਤੀ (ਸਭ ਦੀ) ਵੱਡੀ ਮਾਂ ਹੈ। ਦਿਨ ਅਤੇ ਰਾਤ ਦੋਵੇਂ ਖਿਡਾਵਾ ਤੇ ਖਿਡਾਵੀ ਹਨ, ਸਾਰਾ ਸੰਸਾਰ ਖੇਡ ਰਿਹਾ ਹੈ, (ਭਾਵ, ਸੰਸਾਰ ਦੇ ਸਾਰੇ ਜੀਵ ਰਾਤ ਨੂੰ ਸੌਣ ਵਿਚ ਅਤੇ ਦਿਨੇ ਕਾਰ-ਵਿਹਾਰ ਵਿਚ ਪਰਚੇ ਪਏ ਹਨ)।

**ਚੰਗਿਆਈਆ ਬੁਰਿਆਈਆ, ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

**ਪਦ ਅਰਥ:-** ਵਾਚੈ-ਪਰਖਦਾ ਹੈ, (ਲਿਖੇ ਹੋਏ) ਪੜ੍ਹਦਾ ਹੈ। ਹਦੂਰਿ-ਅਕਾਲ ਪੁਰਖ ਦੀ ਹਜ਼ੂਰੀ ਵਿਚ, ਅਕਾਲ ਪੁਰਖ ਦੇ ਦਰ 'ਤੇ। ਕਰਮੀ-ਕਰਮਾਂ ਅਨੁਸਾਰ। ਕੇ-ਕਈ ਜੀਵ। ਨੇੜੈ-ਅਕਾਲ ਪੁਰਖ ਦੇ ਨਜ਼ਦੀਕ।

**ਅਰਥ :-** ਧਰਮਰਾਜ ਅਕਾਲ ਪੁਰਖ ਦੀ ਹਜ਼ੂਰੀ ਵਿਚ (ਜੀਵਾਂ ਦੇ ਕੀਤੇ ਹੋਏ) ਚੰਗੇ ਤੇ ਮੰਦੇ ਕੰਮ ਵਿਚਾਰਦਾ ਹੈ। ਆਪੋ ਆਪਣੇ (ਇਹਨਾਂ ਕੀਤੇ ਹੋਏ) ਕਰਮਾਂ ਦੇ ਅਨੁਸਾਰ ਕਈ ਜੀਵ ਅਕਾਲ ਪੁਰਖ ਦੇ ਨੇੜੇ ਹੋ ਜਾਂਦੇ ਹਨ ਅਤੇ ਅਕਾਲ ਪੁਰਖ ਤੋਂ ਦੂਰਿ ਹੋ ਜਾਂਦੇ ਹਨ।

**ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥**
**ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲ ॥੧॥**

**ਪਦ ਅਰਥ:-** ਜਿਨੀ-ਜਿਨ੍ਹਾਂ ਮਨੁੱਖਾਂ ਨੇ। ਤੇ-ਉਹ ਮਨੁੱਖ। ਧਿਆਇਆ-ਸਿਮਰਿਆ ਹੈ। ਮਸਕਤਿ-ਮਸ਼ੱਕਤਿ, ਮਿਹਨਤ, ਘਾਲ-ਕਮਾਈ। ਘਾਲਿ-ਘਾਲ ਕੇ, ਸਫਲੀ ਕਰ ਕੇ। ਮੁਖ ਉਜਲੇ-ਉੱਜਲ ਮੁਖ ਵਾਲੇ। ਕੇਤੀ-ਕਈ ਜੀਵ। ਛੁਟੀ-ਮੁਕਤ ਹੋ ਗਈ, ਮਾਇਆ ਦੇ ਬੰਦਨਾਂ ਤੋਂ ਰਹਿਤ ਹੋ ਗਈ। ਨਾਲਿ-ਉਹਨਾਂ (ਗੁਰਮੁਖਾਂ) ਦੀ ਸੰਗਤ ਵਿਚ।

**ਅਰਥ :-** ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫਲੀ ਕਰ ਗਏ ਹਨ, (ਅਕਾਲ ਪੁਰਖ ਦੇ ਦਰ 'ਤੇ) ਉਹ ਉੱਜਲ ਮੁਖ ਵਾਲੇ ਹਨ ਅਤੇ (ਹੋਰ ਭੀ) ਕਈ ਜੀਵ ਉਹਨਾਂ ਦੀ ਸੰਗਤਿ ਵਿਚ (ਰਹਿ ਕੇ) ("ਕੂੜ ਦੀ ਪਾਲਿ" ਢਾਹ ਕੇ ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਗਏ

ਹਨ।੧।

**ਭਾਵ :–** ਇਹ ਜਗਤ ਇਕ ਰੰਗ-ਭੂਮੀ ਹੈ, ਜਿਸ ਵਿਚ ਜੀਵ ਖਿਲਾੜੀ ਆਪੋ ਆਪਣੀ ਖੇਡ ਖੇਡ ਰਹੇ ਹਨ। ਹਰੇਕ ਜੀਵ ਦੀ ਪੜਤਾਲ ਬੜੇ ਗਹੁ ਨਾਲ ਹੋ ਰਹੀ ਹੈ। ਜੋ ਨਿਰੀ ਮਾਇਆ ਦੀ ਖੇਡ ਹੀ ਖੇਡ ਗਏ, ਉਹ ਪ੍ਰਭੂ ਤੋਂ ਵਿੱਥ ਪਾਈ ਗਏ। ਪਰ ਜਿਨ੍ਹਾਂ ਨੇ ਸਿਮਰਨ ਦੀ ਖੇਡ ਖੇਡੀ, ਉਹ ਆਪਣੀ ਮਿਹਨਤ ਸਫਲੀ ਕਰ ਗਏ ਤੇ ਹੋਰ ਕਈ ਜੀਵਾਂ ਨੂੰ ਇਸ ਸੁਚੱਜੇ ਰਾਹ 'ਤੇ ਪਾਂਦੇ ਹੋਏ ਆਪ ਭੀ ਪ੍ਰਭੂ ਦੀ ਹਜ਼ੂਰੀ ਵਿਚ ਸੁਰਖ਼ਰੂ ਹੋਏ।

## ਸੋ ਦਰੁ ਰਾਗੁ ਆਸਾ ਮਹਲਾ ੧

**ੴ ਸਤਿਗੁਰ ਪ੍ਰਸਾਦਿ ॥**

**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥**

**ਪਦ ਅਰਥ :—**ਕੇਹਾ—ਕਿਹੋ ਜਿਹਾ ? ਬੜਾ ਅਚਰਜ । ਦਰੁ—ਦਰਵਾਜ਼ਾ । ਜਿਤੁ—ਜਿੱਥੇ । ਬਹਿ—ਬੈਠ ਕੇ । ਸਰਬ—ਸਾਰੇ ਜੀਵਾਂ ਨੂੰ । ਸਮਾਲੇ—ਤੂੰ ਸੰਭਾਲ ਕੀਤੀ ਹੈ, ਤੂੰ ਸੰਭਾਲ ਕਰ ਰਿਹਾ ਹੈਂ । ਨਾਦ—ਆਵਾਜ਼ਾਂ, ਸਬਦ, ਰਾਗ । ਵਾਵਣਹਾਰੇ—ਵਜਾਣ ਵਾਲੇ । ਪਰੀ—ਰਾਗ ਪਰੀ, ਰਾਗਣੀਆਂ । ਸਿਉ—ਸਮੇਤ, ਸਣੇ । ਪਰੀ ਸਿਉ—ਰਾਗਣੀਆਂ ਸਮੇਤ । ਕਹੀਅਹਿ—ਕਹੇ ਜਾਂਦੇ ਹਨ, ਆਖੇ ਜਾਂਦੇ ਹਨ ।

**ਅਰਥ :—**(ਹੇ ਪ੍ਰਭੂ !) ਤੇਰਾ ਉਹ ਘਰ ਅਤੇ (ਉਸ ਘਰ ਦਾ) ਉਹ ਦਰਵਾਜ਼ਾ ਬੜਾ ਹੀ ਅਸਚਰਜ ਹੋਵੇਗਾ, ਜਿੱਥੇ ਬੈਠ ਕੇ ਤੂੰ ਸਾਰੇ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ । (ਤੇਰੀ ਇਸ ਰਚੀ ਹੋਈ ਕੁਦਰਤ ਵਿਚ) ਅਨੇਕਾਂ ਤੇ ਅਣਗਿਣਤ ਵਾਜੇ ਤੇ ਰਾਗ ਹਨ; ਬੇਅੰਤ ਹੀ ਜੀਵ (ਉਹਨਾਂ ਵਾਜਿਆਂ ਨੂੰ) ਵਜਾਣ ਵਾਲੇ ਹਨ । ਰਾਗਣੀਆਂ ਸਮੇਤ ਬੇਅੰਤ ਹੀ ਰਾਗਾਂ ਦੇ ਨਾਮ ਲਏ ਜਾਂਦੇ ਹਨ । ਅਨੇਕਾਂ ਹੀ ਜੀਵ (ਇਹਨਾਂ ਰਾਗ-ਰਾਗਣੀਆਂ ਦੀ ਰਾਹੀਂ ਤੈਨੂੰ) ਗਾਣ ਵਾਲੇ ਹਨ (ਤੇਰੀ ਸਿਫ਼ਤਿ ਦੇ ਗੀਤ ਗਾ ਰਹੇ ਹਨ) ।

**ਗਾਵਨਿ ਤੁਧ ਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਨਿ ਤੁਧ ਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ॥**

**ਪਦ ਅਰਥ :—**ਗਾਵਨਿ—ਗਾਂਦੇ ਹਨ । ਤੁਧ ਨੋ—ਤੈਨੂੰ । ਬੈਸੰਤਰੁ—ਅੱਗ । ਗਾਵੈ—ਗਾਂਦਾ ਹੈ {'ਗਾਵੈ' ਇਕ-ਵਚਨ ਹੈ, 'ਗਾਵਨਿ' ਬਹੁ-ਵਚਨ ਹੈ} । ਰਾਜਾ ਧਰਮੁ—ਧਰਮ ਰਾਜ । ਦੁਆਰੇ—(ਹੇ ਪ੍ਰਭੂ ! ਤੇਰੇ) ਦਰ ਤੇ । ਚਿਤੁ ਗੁਪਤੁ—ਪੁਰਾਤਨ ਹਿੰਦੂ ਖ਼ਿਆਲ ਤੁਰਿਆ ਆ ਰਿਹਾ ਹੈ ਕਿ ਇਹ ਦੋਵੇਂ ਵਿਅਕਤੀਆਂ ਚਿੱਤਰ ਅਤੇ ਗੁਪਤ ਸਾਰੇ ਜੀਵਾਂ ਦੇ ਕੀਤੇ ਚੰਗੇ ਮੰਦੇ ਕਰਮਾਂ ਦੇ ਲੇਖੇ ਲਿਖਦੇ ਰਹਿੰਦੇ ਹਨ । ਲਿਖਿ ਜਾਣਹਿ—{ਖਨੋਾ ਟੋ ਰਟਿਏ} ਲਿਖਣਾ ਜਾਣਦੇ ਹਨ । ਲਿਖਿ ਲਿਖਿ—(ਹਰ ਵੇਲੇ) ਲਿਖ ਲਿਖ ਕੇ (ਜੋ ਕੁਝ ਉਹ ਚਿੱਤਰ ਗੁਪਤ ਹਰ ਵੇਲੇ ਲਿਖਦੇ ਰਹਿੰਦੇ ਹਨ) ।

**ਅਰਥ :—**(ਹੇ ਪ੍ਰਭੂ !) ਹਵਾ ਪਾਣੀ ਅੱਗ (ਆਦਿਕ ਤੱਤ) ਤੇਰੇ ਗੁਣ ਗਾ ਰਹੇ ਹਨ (ਤੇਰੀ ਰਜ਼ਾ ਵਿਚ ਤੁਰ ਰਹੇ ਹਨ) । ਧਰਮ ਰਾਜ (ਤੇਰੇ) ਦਰ ਤੇ (ਖਲੋ ਕੇ ਤੇਰੀ ਸਿਫ਼ਤਿ-ਸਾਲਾਹ ਦੇ ਗੀਤ) ਗਾ ਰਿਹਾ ਹੈ । ਉਹ ਚਿੱਤਰ ਗੁਪਤ ਭੀ ਜੋ (ਜੀਵਾਂ ਦੇ ਚੰਗੇ ਮੰਦੇ ਕਰਮਾਂ ਦੇ ਲੇਖੇ) ਲਿਖਣੇ ਜਾਣਦੇ ਹਨ ਅਤੇ ਜਿਨ੍ਹਾਂ ਦੇ ਲਿਖੇ ਹੋਏ ਧਰਮ ਰਾਜ ਵਿਚਾਰਦਾ ਹੈ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾ ਰਹੇ ਹਨ ।

**ਗਾਵਨਿ ਤੁਧ ਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥ ਗਾਵਨਿ ਤੁਧ ਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**

**ਪਦ ਅਰਥ :—**ਈਸਰੁ—ਸ਼ਿਵ । ਦੇਵੀ—ਦੇਵੀਆਂ । ਸੋਹਨਿ—ਸੋਹਣੇ ਲੱਗਦੇ ਹਨ, ਸੋਭਦੇ ਹਨ । ਸਵਾਰੇ—ਸੋਹਣੇ ਬਣਾਏ ਹੋਏ । ਇੰਦ੍ਰਾਸਣਿ—{ਇੰਦ੍ਰ-ਆਸਣ} ਇੰਦਰ ਦੇ ਆਸਣ ਉੱਤੇ (ਬੈਠੇ ਹੋਏ) । ਦਰਿ—ਤੇਰੇ ਦਰਵਾਜ਼ੇ ਉੱਤੇ । ਦੇਵਤਿਆ ਨਾਲੇ—ਦੇਵਤਿਆਂ ਸਮੇਤ ।

**ਅਰਥ :—**(ਹੇ ਪ੍ਰਭੂ !) ਅਨੇਕਾਂ ਦੇਵੀਆਂ ਸ਼ਿਵ ਅਤੇ ਬ੍ਰਹਮਾ (ਆਦਿਕ ਦੇਵਤੇ) ਜੋ ਤੇਰੇ ਸਵਾਰੇ ਹੋਏ ਹਨ ਸਦਾ (ਤੇਰੇ ਦਰ ਤੇ) ਸੋਭ ਰਹੇ ਹਨ ਤੈਨੂੰ ਗਾ ਰਹੇ ਹਨ (ਤੇਰੇ ਗੁਣ ਗਾ ਰਹੇ ਹਨ) । ਕਈ ਇੰਦਰ ਦੇਵਤੇ ਆਪਣੇ ਤਖ਼ਤ ਉੱਤੇ ਬੈਠੇ ਹੋਏ ਦੇਵਤਿਆਂ ਸਮੇਤ ਤੇਰੇ ਦਰ ਉੱਤੇ ਤੈਨੂੰ ਗਾ ਰਹੇ ਹਨ (ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾ ਰਹੇ ਹਨ) ।

**ਗਾਵਨਿ ਤੁਧ ਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧ ਨੋ ਸਾਧ ਬੀਚਾਰੇ ॥ ਗਾਵਨਿ ਤੁਧ ਨੋ ਜਤੀ ਸਤੀ ਸੰਤੋਖੀ ਗਾਵਨਿ ਤੁਧ ਨੋ ਵੀਰ ਕਰਾਰੇ ॥**

**ਪਦ ਅਰਥ :—**ਸਮਾਧੀ ਅੰਦਰਿ—ਸਮਾਧੀ ਵਿਚ ਜੁੜ ਕੇ । ਸਿਧ—ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਉਹ ਵਿਅਕਤੀਆਂ ਜੋ ਮਨੁੱਖਾਂ ਦੀ ਸ਼੍ਰੇਣੀ ਤੋਂ ਅਗਾਂਹ ਅਤੇ ਦੇਵਤਿਆਂ ਤੋਂ ਹੇਠ ਮੰਨੀਆਂ ਜਾਂਦੀਆਂ ਹਨ; ਇਹ ਸਿੱਧ ਪਵਿਤ੍ਰਤਾ ਦਾ ਪੁੰਜ ਅਤੇ ਅੱਠਾਂ ਹੀ ਸਿੱਧੀਆਂ ਦੇ ਮਾਲਕ ਸਮਝੇ ਜਾਂਦੇ ਹਨ । ਬੀਚਾਰੇ—ਬੀਚਾਰਿ, ਵਿਚਾਰ ਕੇ । ਜਤੀ—ਕਾਮ-ਵਾਸ਼ਨਾ ਨੂੰ ਰੋਕ ਕੇ ਰੱਖਣ ਵਾਲੇ । ਸਤੀ—ਦਾਨੀ । ਵੀਰ—ਸੂਰਮੇ । ਕਰਾਰੇ—ਤਕੜੇ ।

**ਅਰਥ :—**(ਹੇ ਪ੍ਰਭੂ !) ਸਿੱਧ ਲੋਕ ਸਮਾਧੀਆਂ ਲਾ ਕੇ ਤੈਨੂੰ ਗਾ ਰਹੇ ਹਨ । ਸਾਧ ਜਨ (ਤੇਰੇ ਗੁਣਾਂ ਦੀ) ਵਿਚਾਰ ਕਰ ਕੇ ਤੈਨੂੰ ਸਲਾਹ ਰਹੇ ਹਨ । ਜਤੀ, ਦਾਨੀ ਅਤੇ ਸੰਤੋਖੀ ਬੰਦੇ ਭੀ ਤੇਰੇ ਹੀ ਗੁਣ ਗਾ ਰਹੇ ਹਨ । ਬੇਅੰਤ ਤਕੜੇ ਸੂਰਮੇ ਤੇਰੀਆਂ ਹੀ ਵਡਿਆਈਆਂ ਕਰ ਰਹੇ ਹਨ ।

**ਗਾਵਨਿ ਤੁਧ ਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਨਿ ਤੁਧ ਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥ {ਪੰਨਾ ੯}**

**ਪਦ ਅਰਥ :—**ਪੜਨਿ—ਪੜ੍ਹਦੇ ਹਨ । ਰਖੀਸੁਰ—{ਰਿਖੀ-ਈਸਰੁ} ਵੱਡੇ ਵੱਡੇ ਰਿਖੀ, ਮਹਾਂ ਰਿਖੀ । ਜੁਗੁ ਜੁਗੁ—ਹਰੇਕ ਜੁਗ ਵਿਚ । ਵੇਦਾ ਨਾਲੇ—ਵੇਦਾਂ ਸਣੇ । ਮੋਹਣੀਆ—ਸੁੰਦਰ ਇਸਤ੍ਰੀਆਂ । ਮਨੁ ਮੋਹਨਿ—ਜੋ ਮਨ ਨੂੰ ਮੋਹ ਲੈਂਦੀਆਂ ਹਨ । ਮਛੁ—ਮਾਤ ਲੋਕ । ਪਇਆਲੇ—ਪਾਤਾਲ ਲੋਕ ।

**ਅਰਥ :—**(ਹੇ ਪ੍ਰਭੂ !) ਪੰਡਿਤ ਅਤੇ ਮਹਾ ਰਿਖੀ ਜੋ (ਵੇਦਾਂ ਨੂੰ ਪੜ੍ਹਦੇ ਹਨ, ਵੇਦਾਂ ਸਣੇ ਤੇਰਾ ਹੀ ਜਸ ਕਰ ਰਹੇ ਹਨ । ਸੁੰਦਰ ਇਸਤ੍ਰੀਆਂ ਜੋ (ਆਪਣੀ ਸੁੰਦਰਤਾ ਨਾਲ ਮਨੁੱਖ ਦੇ) ਮਨ ਨੂੰ ਮੋਹ ਲੈਂਦੀਆਂ ਹਨ ਤੈਨੂੰ ਹੀ ਗਾ ਰਹੀਆਂ ਹਨ, (ਭਾਵ, ਤੇਰੀ ਸੁੰਦਰਤਾ ਦਾ ਪਰਕਾਸ਼ ਕਰ ਰਹੀਆਂ ਹਨ) । ਸੁਰਗ-ਲੋਕ, ਮਾਤ-ਲੋਕ ਅਤੇ ਪਤਾਲ-ਲੋਕ (ਭਾਵ, ਸੁਰਗ ਮਾਤ ਅਤੇ ਪਤਾਲ ਦੇ ਸਾਰੇ ਜੀਆ ਜੰਤ) ਤੇਰੀ ਹੀ ਵਡਿਆਈ ਕਰ ਰਹੇ ਹਨ ।

**ਗਾਵਨਿ ਤੁਧ ਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਨਿ ਤੁਧ ਨੋ ਜੋਧ ਮਹਾਬਲ ਸੂਰਾ ਗਾਵਨਿ ਤੁਧ ਨੋ ਖਾਣੀ ਚਾਰੇ ॥ ਗਾਵਨਿ ਤੁਧ ਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥ {ਪੰਨਾ ੯}**

**ਪਦ ਅਰਥ :—**ਉਪਾਏ ਤੇਰੇ—ਤੇਰੇ ਕੀਤੇ ਹੋਏ । ਅਠਸਠਿ—ਅਠਾਹਠ । ਤੀਰਥ ਨਾਲੇ—ਤੀਰਥਾਂ ਸਮੇਤ । ਜੋਧ—ਜੋਧੇ । ਮਹਾਬਲ—ਵੱਡੇ ਬਲ ਵਾਲੇ । ਸੂਰਾ—ਸੂਰਮੇ । ਖਾਣੀ ਚਾਰੇ—ਚਾਰੇ ਖਾਣੀਆਂ {ਅੰਡਜ, ਜੇਰਜ, ਸੇਤਜ, ਉਤਭੁਜ} । ਖਾਣੀ—ਖਾਣ ਜਿਸ ਨੂੰ ਪੁੱਟ ਕੇ ਵਿਚੋਂ ਧਾਤਾਂ ਜਾਂ ਰਤਨ ਆਦਿਕ ਪਦਾਰਥ ਕੱਢੇ ਜਾਣ {ਖਨ—ਪੁੱਟਣਾ} । ਪੁਰਾਤਨ ਖ਼ਿਆਲ ਤੁਰਿਆ ਆ ਰਿਹਾ ਹੈ ਕਿ ਜਗਤ ਦੇ ਸਾਰੇ ਜੀਵ ਚਾਰ ਖਾਣੀਆਂ ਤੋਂ ਪੈਦਾ ਹੋਏ ਹਨ—ਅੰਡਾ, ਜਿਓਰ, ਮੁੜਕਾ, ਪਾਣੀ ਦੀ ਸਹੈਤਾ ਨਾਲ ਧਰਤੀ ਵਿਚੋਂ ਆਪਣੇ ਆਪ ਉੱਗ ਪੈਣਾ (ਇਥੇ ਭਾਵ ਹੈ, ਚੌਹਾਂ ਹੀ ਖਾਣੀਆਂ ਦੇ ਜੀਵ, ਸਾਰੀ ਰਚਨਾ) । ਖੰਡ—ਟੋਟਾ, ਬ੍ਰਹਮੰਡ ਦਾ ਟੋਟਾ, ਹਰੇਕ ਧਰਤੀ । ਮੰਡਲ—ਚੱਕ੍ਰ, ਬ੍ਰਹਮੰਡ ਦਾ ਇਕ ਚੱਕ੍ਰ ਜਿਸ ਵਿਚ ਇੱਕ ਸੂਰਜ, ਇੱਕ ਚੰਦ੍ਰਮਾ ਅਤੇ ਧਰਤੀ ਆਦਿਕ ਗਿਣੇ ਜਾਂਦੇ ਹਨ । ਬ੍ਰਹਮੰਡ—ਸਾਰੀ ਸ੍ਰਿਸ਼ਟੀ । ਕਰਿ ਕਰਿ—ਬਣਾ ਕੇ । ਧਾਰੇ—ਟਿਕਾਏ ਹੋਏ ।

**ਅਰਥ :—**(ਹੇ ਪ੍ਰਭੂ !) ਤੇਰੇ ਪੈਦਾ ਕੀਤੇ ਹੋਏ ਰਤਨ ਅਠਾਹਠ ਤੀਰਥਾਂ ਸਮੇਤ ਤੈਨੂੰ ਹੀ ਗਾ ਰਹੇ ਹਨ । ਵੱਡੇ ਬਲ ਵਾਲੇ ਜੋਧੇ ਅਤੇ ਸੂਰਮੇ (ਤੇਰਾ ਦਿੱਤਾ ਬਲ ਵਿਖਾ ਕੇ) ਤੇਰੀ ਹੀ (ਤਾਕਤ ਦੀ) ਸਿਫ਼ਤਿ ਕਰ ਰਹੇ ਹਨ । ਚੌਹਾਂ ਹੀ ਖਾਣੀਆਂ ਦੇ ਜੀਅ ਜੰਤ ਤੈਨੂੰ ਗਾ ਰਹੇ ਹਨ । ਸਾਰੀ ਸ੍ਰਿਸ਼ਟੀ, ਸ੍ਰਿਸ਼ਟੀ ਦੇ ਸਾਰੇ ਖੰਡ ਤੇ ਮੰਡਲ, ਜੋ ਤੂੰ ਪੈਦਾ ਕਰ ਕੇ ਟਿਕਾ ਰੱਖੇ ਹਨ, ਤੈਨੂੰ ਹੀ ਗਾਉਂਦੇ ਹਨ ।

**ਸੇਈ ਤੁਧ ਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧ ਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥ {ਪੰਨਾ ੯}**

**ਪਦ ਅਰਥ :—**ਸੇਈ—ਉਹੀ ਬੰਦੇ । ਤੁਧੁ ਭਾਵਨਿ—ਤੈਨੂੰ ਚੰਗੇ ਲੱਗਦੇ ਹਨ । ਰਤੇ—ਰੱਤੇ, ਰੰਗੇ ਹੋਏ, ਪ੍ਰੇਮ ਵਿਚ ਮਸਤ । ਰਸਾਏ—{ਰਸ-ਆਲਯ} ਰਸ ਦੇ ਘਰ, ਰਸੀਏ । ਹੋਰਿ ਕੇਤੇ—ਅਨੇਕਾਂ ਹੋਰ ਜੀਵ {ਲਫ਼ਜ਼ 'ਹੋਰਿ' ਲਫ਼ਜ਼ 'ਹੋਰ' ਤੋਂ ਬਹੁ-ਵਚਨ ਹੈ} । ਮੈ ਚਿਤਿ—ਮੇਰੇ ਚਿੱਤ ਵਿਚ । ਮੈ ਚਿਤਿ ਨ ਆਵਨਿ—ਮੇਰੇ ਚਿੱਤ ਵਿਚ ਨਹੀਂ ਆਉਂਦੇ, ਮੈਥੋਂ ਗਿਣੇ ਨਹੀਂ ਜਾ ਸਕਦੇ, ਮੇਰੀ ਵਿਚਾਰ ਤੋਂ ਪਰੇ ਹਨ । ਕਿਆ ਬੀਚਾਰੇ—ਕੀਹ ਵਿਚਾਰ ਕਰ ਸਕਦਾ ਹੈ ?

**ਅਰਥ :—**(ਹੇ ਪ੍ਰਭੂ !) ਅਸਲ ਵਿਚ ਉਹੀ ਬੰਦੇ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ (ਭਾਵ, ਉਹਨਾਂ ਦੀ ਕੀਤੀ ਸਿਫ਼ਤਿ-ਸਾਲਾਹ ਸਫਲ ਹੈ) ਜੋ ਤੇਰੇ ਪ੍ਰੇਮ ਵਿਚ ਰੰਗੇ ਹੋਏ ਹਨ ਅਤੇ ਤੇਰੇ ਰਸੀਏ ਭਗਤ ਹਨ, ਉਹੀ ਬੰਦੇ ਤੈਨੂੰ ਪਿਆਰੇ ਲੱਗਦੇ ਹਨ । ਅਨੇਕਾਂ ਹੋਰ ਜੀਵ ਤੇਰੀ ਵਡਿਆਈ ਕਰ ਰਹੇ ਹਨ, ਜੋ ਮੈਥੋਂ ਗਿਣੇ ਨਹੀਂ ਜਾ ਸਕਦੇ । (ਭਲਾ, ਇਸ ਗਿਣਤੀ ਬਾਰੇ) ਨਾਨਕ ਕੀਹ ਵਿਚਾਰ ਕਰ ਸਕਦਾ ਹੈ ? (ਨਾਨਕ ਇਹ ਵਿਚਾਰ ਕਰਨ-ਜੋਗਾ ਨਹੀਂ ਹੈ) ।

**ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ ॥ ਹੈ ਭੀ, ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥ {ਪੰਨਾ ੯}**

**ਪਦ ਅਰਥ :—**ਸਚੁ—ਥਿਰ ਰਹਿਣ ਵਾਲਾ । ਨਾਈ—ਵਡਿਆਈ {ਅਰਬੀ ਲਫ਼ਜ਼ ਨਾ। ਇਸ ਅਰਬੀ ਲਫ਼ਜ਼ ਦੇ ਪੰਜਾਬੀ ਵਿਚ ਦੋ ਪਾਠ ਹਨ—ਅਸਨਾਈ, ਨਾਈ । 'ਜੋ ਕਿਛੁ ਹੋਇਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ'} ਇਸੇ ਤਰ੍ਹਾਂ ਸੰਸਕ੍ਰਿਤ ਦੇ ਲਫ਼ਜ਼ਾਂ ਤੋਂ

ਥਾਨ—ਅਸਥਾਨ, ਥਾਨ,<br>
ਨਾਨ—ਅਸਨਾਨ, ਨ੍ਹਾਨ,<br>
ਤਜ਼ਭ—ਅਸਥੰਭ, ਥੰਭ,

ਨੇਹ—ਅਸਨੇਹ, ਨੇਹ,
ਥਿਰ—ਅਸਥਿਰ, ਥਿਰ,
ਥਲ—ਅਸਥਲ, ਤਲ,

{ਵੇਖੋ 'ਗੁਰਬਾਣੀ ਵਿਆਕਰਣ'}

ਨੋਟ :—ਲਫ਼ਜ਼ 'ਸਾਚਾ' ਪੁਲਿੰਗ ਹੈ ਅਤੇ 'ਸਾਹਿਬ' ਦਾ ਵਿਸ਼ੇਸ਼ਣ ਹੈ । ਲਫ਼ਜ਼ 'ਸਾਚੀ' ਇਸਤ੍ਰੀ-ਲਿੰਗ ਹੈ ਤੇ ਲਫ਼ਜ਼ 'ਨਾਈ' ਦਾ ਵਿਸ਼ੇਸ਼ਣ ਹੈ । ਇਸ ਤੁਕ ਦੇ ਪਾਠ ਵਿਚ ਵਿਸ੍ਰਾਮਾਂ ਦਾ ਖ਼ਿਆਲ ਰੱਖਣਾ ।

ਹੋਸੀ—ਹੋਵੇਗਾ, ਥਿਰ ਰਹੇਗਾ । ਜਾਇ ਨ—ਜੰਮਦਾ ਨਹੀਂ । ਨ ਜਾਸੀ—ਨਾਹ ਹੀ ਮਰੇਗਾ । ਜਿਨਿ—ਜਿਸ (ਪ੍ਰਭੂ) ਨੇ । ਰਚਾਈ—ਪੈਦਾ ਕੀਤੀ ਹੈ ।

**ਅਰਥ :—**ਜਿਸ (ਪ੍ਰਭੂ) ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਇਸ ਵੇਲੇ ਭੀ ਮੌਜੂਦ ਹੈ, ਤੇ ਸਦਾ ਕਾਇਮ ਰਹਿਣ ਵਾਲਾ ਹੈ । ਉਹ ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ । ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ ।

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆਈ ॥ {ਪੰਨਾ ੯}**

**ਪਦ ਅਰਥ :—**ਰੰਗੀ ਰੰਗੀ—ਰੰਗਾਂ ਰੰਗਾਂ ਦੀ, ਕਈ ਰੰਗਾਂ ਦੀ । ਭਾਤੀ—ਕਈ ਕਿਸਮਾਂ ਦੀ । ਜਿਨਸੀ—ਕਈ ਜਿਨਸਾਂ ਦੀ । ਜਿਨਿ—ਜਿਸ (ਪ੍ਰਭੂ) ਨੇ । ਉਪਾਈ—ਪੈਦਾ ਕੀਤੀ ਹੈ । ਕਰਿ ਕਰਿ—ਪੈਦਾ ਕਰ ਕੇ । ਦੇਖੈ—ਸੰਭਾਲ ਕਰਦਾ ਹੈ । ਕੀਤਾ ਆਪਣਾ—ਆਪਣਾ ਰਚਿਆ ਜਗਤ । ਜਿਉ—ਜਿਵੇਂ । ਵਡਿਆਈ—ਰਜ਼ਾ ।

**ਅਰਥ :—**ਜਿਸ ਪ੍ਰਭੂ ਨੇ ਕਈ ਰੰਗਾਂ ਕਿਸਮਾਂ ਤੇ ਜਿਨਸਾਂ ਦੀ ਮਾਇਆ ਰਚ ਦਿੱਤੀ ਹੈ, ਉਹ, ਜਿਵੇਂ ਉਸ ਦੀ ਰਜ਼ਾ ਹੈ, ਜਗਤ ਨੂੰ ਪੈਦਾ ਕਰ ਕੇ ਆਪਣੇ ਪੈਦਾ ਕੀਤੇ ਹੋਏ ਦੀ ਸੰਭਾਲ ਕਰ ਰਿਹਾ ਹੈ ।

**ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥ {ਪੰਨਾ ੯}**

**ਪਦ ਅਰਥ :—**ਤਿਸੁ ਭਾਵੈ—ਉਸ ਨੂੰ ਚੰਗਾ ਲੱਗਦਾ ਹੈ । ਕਰਸੀ—ਕਰੇਗਾ । ਨ ਕਰਣਾ ਜਾਈ—ਨਹੀਂ ਕੀਤਾ ਜਾ ਸਕਦਾ । ਸਾਹਾ ਪਤਿ ਸਾਹਿਬੁ—ਸ਼ਾਹਾਂ ਦਾ ਪਾਤਿਸ਼ਾਹ ਮਾਲਕ । ਰਹਣੁ—ਰਹਿਣਾ (ਫਬਦਾ ਹੈ) । ਰਜਾਈ—ਰਜ਼ਾ ਵਿਚ ।

**ਅਰਥ :—**ਜੋ ਕੁਝ ਉਸ (ਪ੍ਰਭੂ) ਨੂੰ ਚੰਗਾ ਲੱਗਦਾ ਹੈ ਉਹੀ ਉਹ ਕਰਦਾ ਹੈ । ਕੋਈ ਜੀਵ ਉਸ ਦੇ ਅੱਗੇ ਹੈਂਕੜ ਨਹੀਂ ਵਿਖਾ ਸਕਦਾ (ਕੋਈ ਜੀਵ ਉਸ ਨੂੰ ਇਹ ਨਹੀਂ ਆਖ ਸਕਦਾ 'ਇਉਂ ਨਹੀਂ, ਇਉਂ ਕਰ') । ਉਹ ਪ੍ਰਭੂ (ਸਾਰੇ ਜਗਤ ਦਾ) ਪਾਤਿਸ਼ਾਹ ਹੈ, ਪਾਤਿਸ਼ਾਹਾਂ ਦਾ ਭੀ ਪਾਤਿਸ਼ਾਹ ਹੈ । ਹੇ ਨਾਨਕ ! (ਜੀਵਾਂ ਨੂੰ) ਉਸ ਦੀ ਰਜ਼ਾ ਵਿਚ ਰਹਿਣਾ ਹੀ ਫਬਦਾ ਹੈ ।੧।

ਨੋਟ :—ਪਉਣ ਪਾਣੀ ਬੈਸੰਤਰ ਆਦਿਕ ਅਚੇਤਨ ਪਦਾਰਥ ਭੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਰਹੇ ਹਨ, ਭਾਵ, ਉਸ ਦੇ ਪੈਦਾ ਕੀਤੇ ਸਾਰੇ ਤੱਤ ਭੀ ਉਸ ਦੀ ਰਜ਼ਾ ਵਿਚ ਤੁਰ ਰਹੇ ਹਨ । ਰਜ਼ਾ ਵਿਚ ਤੁਰਨਾ ਉਸ ਦੀ ਸਿਫ਼ਤਿ-ਸਾਲਾਹ ਹੀ ਕਰਨੀ ਹੈ । {੧੪੩੦ ਪੰਨੇ ਵਾਲੀ ਬੀੜ, ਪੰਨਾ ੯}

**ਆਸਾ ਮਹਲਾ ੧ ॥ ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥ ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥ ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥ ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ਰਹਾਉ॥ ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥ ਗਿਆਨੀ ਧਿਆਨੀ ਗੁਰ ਗੁਰਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥ ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆ ॥ ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥ ਕਰਮਿ ਮਿਲੈ, ਨਾਹੀ ਠਾਕਿ ਰਹਾਈਆ ॥੩॥ ਆਖਣ ਵਾਲਾ ਕਿਆ ਵੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥੪॥੨॥ {ਪੰਨਾ ੯}**

**ਪਦ ਅਰਥ :—**ਸੁਣਿ—ਸੁਣ ਕੇ । ਸਭੁ ਕੋਇ—ਹਰੇਕ ਜੀਵ । ਕੇਵਡੁ—ਕੇਡਾ । ਡੀਠਾ—ਵੇਖਿਆਂ ਹੀ । ਹੋਇ—(ਬਿਆਨ) ਹੋ ਸਕਦਾ ਹੈ, ਦੱਸਿਆ ਜਾ ਸਕਦਾ ਹੈ । ਕੀਮਤਿ—ਮੁੱਲ, ਬਰਾਬਰ ਦੀ ਸ਼ੈ । ਕੀਮਤਿ ਪਾਇ ਨ—ਮੁੱਲ ਨਹੀਂ ਪਾਇਆ ਜਾ ਸਕਦਾ, ਉਸ ਦੇ ਬਰਾਬਰ ਦੀ ਕੋਈ ਹਸਤੀ ਨਹੀਂ ਦੱਸੀ ਜਾ ਸਕਦੀ । ਰਹੇ ਸਮਾਇ—ਲੀਨ ਹੋ ਜਾਂਦੇ ਹਨ ।

ਗਹਿਰ—ਹੇ ਡੂੰਘੇ ! ਗੰਭੀਰਾ—ਹੇ ਵੱਡੇ ਜਿਗਰੇ ਵਾਲੇ ! ਗੁਣੀ ਗਹੀਰਾ—ਹੇ ਗੁਣਾਂ ਕਰਕੇ ਡੂੰਘੇ ! ਹੇ ਬੇਅੰਤ ਗੁਣਾਂ ਦੇ ਮਾਲਕ ! ਚੀਰਾ—ਪਾਟ, ਚੌੜਾਈ, ਵਿਸਥਾਰ ।੧।ਰਹਾਉ।

ਸਭਿ ਮਿਲਿ—ਸਾਰਿਆਂ ਨੇ ਮਿਲ ਕੇ, ਸਾਰਿਆਂ ਨੇ ਇਕ ਦੂਜੇ ਦੀ ਸਹੈਤਾ ਲੈ ਕੇ । ਸੁਰਤੀ—ਸੁਰਤਿ । ਸੁਰਤੀ ਸੁਰਤਿ ਕਮਾਈ—ਸੁਰਤਿ ਕਮਾਈ, ਸੁਰਤਿ ਕਮਾਈ, ਮੁੜ ਮੁੜ ਸਮਾਧੀ ਲਾਈ । ਸਭ...ਪਾਈ—ਸਭ ਮਿਲਿ ਕੀਮਤਿ ਪਾਈ, ਕੀਮਤਿ ਪਾਈ । ਗਿਆਨੀ—ਵਿਚਾਰਵਾਨ, ਉੱਚੀ ਸਮਝ ਵਾਲੇ । ਧਿਆਨੀ—ਸੁਰਤਿ ਜੋੜਨ ਵਾਲੇ । ਗੁਰ—ਵੱਡੇ । ਗੁਰ ਹਾਈ—ਗੁਰ ਭਾਈ, ਵਡਿਆਂ ਦੇ ਭਰਾ, ਅਜਿਹੇ ਹੋਰ ਕੋਈ ਵੱਡੇ । ਗੁਰ ਗੁਰਹਾਈ—ਕਈ ਵੱਡੇ ਵੱਡੇ ਪ੍ਰਸਿੱਧ {ਇਹ ਲਫ਼ਜ਼ 'ਗੁਰ ਗੁਰਹਾਈ' ਲਫ਼ਜ਼ 'ਗਿਆਨੀ ਧਿਆਨੀ' ਦਾ ਵਿਸ਼ੇਸ਼ਣ ਹਨ} । ਤਿਲੁ—ਰਤਾ ਜਿਤਨੀ ਭੀ ।੨।

ਸਭਿ ਸਤ—ਸਾਰੇ ਭਲੇ ਕੰਮ । ਤਪ—ਕਸ਼ਟ, ਔਖਿਆਈਆਂ । ਚੰਗਿਆਈਆ—ਚੰਗੇ ਗੁਣ । ਸਿਧ—ਪੁੱਗੇ ਹੋਏ, ਜੀਵਨ ਵਿਚ ਸਫਲ ਹੋਏ ਮਨੁੱਖ । ਸਿਧੀ—ਸਫਲਤਾ, ਕਾਮਯਾਬੀ । ਕਰਮਿ—(ਤੇਰੀ) ਮਿਹਰ ਨਾਲ, ਬਖ਼ਸ਼ਸ਼ ਦੀ ਰਾਹੀਂ । ਠਾਕਿ—ਵਰਜ ਕੇ, ਰੋਕ ਕੇ ।੩।

ਸਿਫਤੀ—ਸਿਫ਼ਤਾਂ ਨਲ, ਗੁਣਾਂ ਨਾਲ । ਚਾਰਾ—ਜ਼ੋਰ ਤਦਬੀਰ, ਜਤਨ ।੪।

**ਅਰਥ :—**ਹਰੇਕ ਜੀਵ (ਹੋਰਨਾਂ ਪਾਸੋਂ ਸਿਰਫ਼) ਸੁਣ ਕੇ (ਹੀ) ਆਖ ਦੇਂਦਾ ਹੈ ਕਿ (ਹੇ ਪ੍ਰਭੂ !) ਤੂੰ ਵੱਡਾ ਹੈਂ । ਪਰ ਤੂੰ ਕੇਡਾ ਵੱਡਾ ਹੈਂ (ਕਿਤਨਾ ਬੇਅੰਤ ਹੈਂ)—ਇਹ ਗੱਲ ਤੇਰਾ ਦਰਸਨ ਕੀਤਿਆਂ ਹੀ ਦੱਸੀ ਜਾ ਸਕਦੀ ਹੈ (ਤੇਰਾ ਦਰਸਨ ਕੀਤਿਆਂ ਹੀ ਦੱਸਿਆ ਜਾ ਸਕਦਾ ਹੈ ਕਿ ਤੂੰ ਬਹੁਤ ਬੇਅੰਤ ਹੈਂ) । ਤੇਰੇ ਬਰਾਬਰ ਦਾ ਹੋਰ ਕੋਈ ਦੱਸਿਆ ਨਹੀਂ ਜਾ ਸਕਦਾ, ਤੇਰੇ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ । ਤੇਰੀ ਵਡਿਆਈ ਆਖਣ ਵਾਲੇ (ਆਪਾ ਭੁੱਲ ਕੇ) ਤੇਰੇ ਵਿਚ (ਹੀ) ਲੀਨ ਹੋ ਜਾਂਦੇ ਹਨ ।੧।

ਹੇ ਮੇਰੇ ਵੱਡੇ ਮਾਲਕ ! ਤੂੰ (ਮਾਨੋ, ਇਕ) ਡੂੰਘਾ (ਸਮੁੰਦਰ) ਹੈਂ, ਤੂੰ ਬੜੇ ਜਿਗਰੇ ਵਾਲਾ ਹੈਂ, ਤੂੰ ਬੇਅੰਤ ਗੁਣਾਂ ਵਾਲਾ ਹੈਂ । ਕੋਈ ਭੀ ਜੀਵ ਨਹੀਂ ਜਾਣਦਾ ਕਿ ਤੇਰਾ ਕਿਤਨਾ ਵੱਡਾ ਵਿਸਥਾਰ ਹੈ ।੧।ਰਹਾਉ।

(ਤੂੰ ਕੇਡਾ ਵੱਡਾ ਹੈਂ—ਇਹ ਗੱਲ ਲੱਭਣ ਵਾਸਤੇ) ਸਮਾਧੀਆਂ ਲਾਉਣ ਵਾਲੇ ਕਈ ਵੱਡੇ ਵੱਡੇ ਪ੍ਰਸਿੱਧ ਜੋਗੀਆਂ ਨੇ ਧਿਆਨ ਜੋੜਨ ਦੇ ਜਤਨ ਕੀਤੇ , ਮੁੜ ਮੁੜ ਜਤਨ ਕੀਤੇ, ਵੱਡੇ ਵੱਡੇ ਪ੍ਰਸਿੱਧ (ਸ਼ਾਸਤ੍ਰ-ਵੇੱਤਾ) ਵਿਚਾਰਵਾਨਾਂ ਨੇ

ਆਪੋ ਵਿਚ ਇਕ ਦੂਜੇ ਦੀ ਸਹੈਤਾ ਲੈ ਕੇ, ਤੇਰੇ ਬਰਾਬਰ ਦੀ ਕੋਈ ਹਸਤੀ ਲੱਭਣ ਦੀ ਕੋਸ਼ਿਸ਼ ਕੀਤੀ, ਪਰ ਤੇਰੀ ਵਡਿਆਈ ਦਾ ਇਕ ਤਿਲ ਜਿਤਨਾ ਭੀ ਹਿੱਸਾ ਨਹੀਂ ਦੱਸ ਸਕੇ ।੨।

(ਵਿਚਾਰਵਾਨ ਕੀਹ ਤੇ ਸਿਧ ਜੋਗੀ ਕੀਹ ? ਤੇਰੀ ਵਡਿਆਈ ਦਾ ਅੰਦਾਜ਼ਾ ਤਾਂ ਕੋਈ ਭੀ ਨਹੀਂ ਲਾ ਸਕਿਆ, ਪਰ ਵਿਚਾਰਵਾਨਾਂ ਦੇ) ਸਾਰੇ ਭਲੇ ਕੰਮ, ਸਾਰੇ ਤਪ ਤੇ ਸਾਰੇ ਗੁਣ, ਸਿੱਧਾਂ ਲੋਕਾਂ ਦੀਆਂ (ਰਿੱਧੀਆਂ ਸਿੱਧੀਆਂ ਆਦਿਕ) ਵੱਡੇ ਵੱਡੇ ਕੰਮ—ਇਹ ਕਾਮਯਾਬੀ ਕਿਸੇ ਨੂੰ ਭੀ ਤੇਰੀ ਸਹੈਤਾ ਤੋਂ ਬਿਨਾ ਹਾਸਲ ਨਹੀਂ ਹੋਈ । (ਜਿਸ ਕਿਸੇ ਨੂੰ ਸਿੱਧੀ ਪ੍ਰਾਪਤ ਹੋਈ ਹੈ) ਤੇਰੀ ਮਿਹਰ ਨਾਲ ਪ੍ਰਾਪਤ ਹੋਈ ਹੈ । ਤੇ, ਕੋਈ ਹੋਰ ਉਸ ਪ੍ਰਾਪਤੀ ਦੇ ਰਾਹ ਵਿਚ ਰੋਕ ਨਹੀਂ ਪਾ ਸਕਿਆ ।੩।

(ਹੇ ਪ੍ਰਭੂ !) ਤੇਰੇ ਗੁਣਾਂ ਦੇ (ਮਾਨੋ) ਖ਼ਜ਼ਾਨੇ ਭਰੇ ਪਏ ਹਨ । ਜੀਵ ਦੀ ਕੀਹ ਪਾਂਇਆਂ ਹੈ ਕਿ ਇਹਨਾਂ ਗੁਣਾਂ ਨੂੰ ਬਿਆਨ ਕਰ ਸਕੇ ? ਜਿਸ ਨੂੰ ਤੂੰ ਸਿਫ਼ਤਿ-ਸਾਲਾਹ ਕਰਨ ਦੀ ਦਾਤਿ ਬਖ਼ਸ਼ਦਾ ਹੈਂ; ਉਸ ਦੇ ਰਾਹ ਵਿਚ ਰੁਕਾਵਟ ਪਾਣ ਲਈ ਕਿਸੇ ਦਾ ਜ਼ੋਰ ਨਹੀਂ ਚੱਲ ਸਕਦਾ, (ਕਿਉਂਕਿ) ਹੇ ਨਾਨਕ ! (ਆਖ—ਹੇ ਪ੍ਰਭੂ !) ਤੂੰ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਉਸ (ਭਾਗਾਂ ਵਾਲੇ) ਨੂੰ ਸੰਵਾਰਨ ਵਾਲਾ (ਆਪ) ਹੈਂ ।੪।੨।

**ਆਸਾ ਮਹਲਾ ੧ ॥ ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥ ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥ ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ ਕੀਮਤਿ ਨਹੀ ਪਾਈ ॥ ਜੇ ਸਭਿ ਮਿਲਿ ਕੈ ਆਖਣਿ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥੨॥ ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਦਾ ਰਹੈ ਨ ਚੂਕੈ ਭੋਗੁ ॥ ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥੩॥ ਜੇਵਡੁ ਆਪਿ ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥ ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ, ਨਾਵੈ ਬਾਝੁ ਸਨਾਤਿ ॥੪॥੩॥ {ਪੰਨਾ ੯}**

**ਪਦ ਅਰਥ :—**ਆਖਾ—ਆਖਾਂ, (ਜਦੋਂ) ਮੈਂ (ਹਰਿ-ਨਾਮ) ਉਚਾਰਦਾ ਹਾਂ । ਜੀਵਾ—ਜੀਵਾਂ, ਮੈਂ ਜੀਊ ਪੈਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ । ਮਰਿ ਜਾਉ—ਮਰਿ ਜਾਉਂ, ਮੈਂ ਮਰ ਜਾਂਦਾ ਹਾਂ, (ਵਿਕਾਰਾਂ ਦੇ ਕਾਰਨ) ਮੇਰਾ ਆਤਮਕ ਜੀਵਨ ਮੁੱਕ ਜਾਂਦਾ ਹੈ, ਮੇਰੀ ਆਤਮਕ ਮੌਤ ਹੋ ਜਾਂਦੀ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ । ਉਤੁ—{ਲਫ਼ਜ਼ 'ਉਸ' ਤੋਂ ਕਰਣ ਕਾਰਕ । 'ਜਿਸ' ਤੋਂ 'ਜਿਤੁ'} । ਉਤੁ ਭੁਖੈ—ਉਸ ਭੁੱਖ ਦੇ ਕਾਰਨ । ਖਾਇ—(ਨਾਮ-ਭੋਜਨ) ਖਾ ਕੇ । ਚਲਿਅਹਿ—ਦੂਰ ਹੋ ਜਾਂਦੇ ਹਨ ।੧।

ਮਾਇ—ਹੇ ਮਾਂ ! ਨਾਇ—ਨਾਮ ਦੀ ਰਾਹੀਂ । ਸਾਚੈ ਨਾਇ—ਸਦਾ ਕਾਇਮ ਰਹਿਣ ਵਾਲੇ ਹਰਿ—ਨਾਮ ਦੀ ਰਾਹੀਂ, ਜਿਉਂ ਜਿਉਂ ਸਦਾ-ਥਿਰ ਰਹਿਣ ਵਾਲਾ ਹਰਿ-ਨਾਮ ਸਿਮਰੀਏ । ਕਿਉ ਵਿਸਰੈ—ਕਦੇ ਨਾਹ ਭੁੱਲੇ ।੧।ਰਹਾਉ।

ਤਿਲੁ—ਰਤਾ ਭਰ ਭੀ । ਆਖਿ—ਆਖ ਕੇ, ਬਿਆਨ ਕਰ ਕੇ । ਸਭਿ—ਸਾਰੇ ਜੀਵ । ਆਪਣਿ ਪਾਹਿ—ਆਖਣ ਦਾ ਜਤਨ ਕਰਨ {'ਆਖਣਿ ਪਾਇ' ਇਕ-ਵਚਨ ਹੈ 'ਜੇ ਕੋ ਖਾਇਕੁ ਆਖਣਿ ਪਾਇ'} ।੨।

ਸੋਗੁ—ਅਫ਼ਸੋਸ । ਦੇਦਾ—ਦੇਂਦਾ । ਨ ਚੂਕੈ—ਨਹੀਂ ਮੁੱਕਦਾ । ਭੋਗੁ—ਵਰਤਣਾ । ਗੁਣੁ ਏਹੋ—ਇਹੀ ਖ਼ੂਬੀ । ਕੋ—ਕੋਈ (ਹੋਰ) । ਹੋਆ—ਹੋਇਆ ਹੈ । ਨਾ ਹੋਇ—ਨਾਹ ਹੀ ਹੋਵੇਗਾ ।੩।

ਜੇਵਡੁ—ਜਿਤਨਾ ਵੱਡਾ । ਤੇਵਡ—ਉਤਨੀ ਵੱਡੀ । ਜਿਨਿ—ਜਿਸ (ਤੈਂ) ਨੇ । ਕਰਿ ਕੈ—ਪੈਦਾ ਕਰ ਕੇ । ਵਿਸਾਰਹਿ—ਭੁਲਾ ਦੇਂਦੇ ਹਨ । ਤੇ—ਉਹ (ਬੰਦੇ) {ਬਹੁ-ਵਚਨ} । ਕਮਜਾਤਿ—ਭੈੜੀ ਜਾਤ ਵਾਲੇ । ਨਾਵੈ ਬਾਝੁ—ਹਰਿ-ਨਾਮ ਤੋਂ ਬਿਨਾ । ਸਨਾਤਿ—ਨੀਚ ।੪।

**ਅਰਥ :—**(ਜਿਉਂ ਜਿਉਂ) ਮੈਂ (ਪਰਮਾਤਮਾ ਦਾ) ਨਾਮ ਸਿਮਰਦਾ ਹਾਂ, ਤਿਉਂ ਤਿਉਂ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । (ਪਰ ਜਦੋਂ ਮੈਨੂੰ ਪ੍ਰਭੂ ਦਾ ਨਾਮ) ਭੁੱਲ ਜਾਂਦਾ ਹੈ, ਮੇਰੀ ਆਤਮਕ ਮੌਤ ਹੋ ਜਾਂਦੀ ਹੈ । (ਇਹ ਪਤਾ ਹੁੰਦਿਆਂ ਭੀ) ਸਦਾ ਕਾਇਮ-ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰਨਾ ਔਖਾ (ਕੰਮ ਜਾਪਦਾ ਹੈ) । (ਜਿਸ ਮਨੁੱਖ ਦੇ ਅੰਦਰ) ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਦੀ ਤਾਂਘ ਪੈਦਾ ਹੋ ਜਾਂਦੀ ਹੈ, ਉਸ ਤਾਂਘ ਦੀ ਬਰਕਤਿ ਨਾਲ (ਹਰਿ-ਨਾਮ-ਭੋਜਨ) ਖਾ ਕੇ ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ।੧।

ਹੇ ਮੇਰੀ ਮਾਂ ! (ਅਰਦਾਸ ਕਰ ਕਿ) ਉਹ ਪਰਮਾਤਮਾ ਮੈਨੂੰ ਕਦੇ ਭੀ ਨਾਹ ਭੁੱਲੇ । ਜਿਉਂ ਜਿਉਂ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ ਨਾਮ ਸਿਮਰੀਏ, ਤਿਉਂ ਤਿਉਂ ਉਹ ਸਦਾ ਕਾਇਮ ਰਹਿਣ ਵਾਲਾ ਮਾਲਕ (ਮਨ ਵਿਚ ਆ ਵੱਸਦਾ ਹੈ) ।੧।ਰਹਾਉ।

ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਨਾਮ ਦੀ ਰਤਾ ਜਿਤਨੀ ਭੀ ਮਹਿਮਾ ਬਿਆਨ ਕਰ ਕੇ (ਸਾਰੇ ਜੀਵ) ਥੱਕ ਗਏ ਹਨ (ਬਿਆਨ ਨਹੀਂ ਕਰ ਸਕਦੇ) । ਕੋਈ ਭੀ ਨਹੀਂ ਦੱਸ ਸਕਿਆ ਕਿ ਪਰਮਾਤਮਾ ਦੇ ਬਰਾਬਰ ਦੀ ਕਿਹੜੀ ਹਸਤੀ ਹੈ । ਜੇ (ਜਗਤ ਦੇ) ਸਾਰੇ ਹੀ ਜੀਵ ਰਲ ਕੇ (ਪ੍ਰਭੂ ਦੀ ਵਡਿਆਈ) ਬਿਆਨ ਕਰਨ ਦਾ ਜਤਨ ਕਰਨ, ਤਾਂ ਉਹ ਪ੍ਰਭੂ (ਆਪਣੇ ਅਸਲੇ ਨਾਲੋਂ) ਵੱਡਾ ਨਹੀਂ ਹੋ ਜਾਂਦਾ (ਤੇ, ਜੇ ਕੋਈ ਭੀ ਉਸ ਦੀ ਵਡਿਆਈ ਨਾਹ ਕਰੇ), ਤਾਂ ਉਹ (ਅੱਗੇ ਨਾਲੋਂ) ਘੱਟ ਨਹੀਂ ਜਾਂਦਾ । (ਉਸ ਨੂੰ ਆਪਣੀ ਸੋਭਾ ਦਾ ਲਾਲਚ ਨਹੀਂ) ।੨।

ਉਹ ਪ੍ਰਭੂ ਕਦੇ ਮਰਦਾ ਨਹੀਂ, ਨਾਹ ਹੀ (ਉਸ ਦੀ ਖ਼ਾਤਰ) ਸੋਗ ਹੁੰਦਾ ਹੈ । ਉਹ ਸਦਾ (ਜੀਵਾਂ ਨੂੰ ਰਿਜ਼ਕ ਦਿੰਦਾ ਹੈ, ਉਸ ਦੀਆਂ ਦਿੱਤੀਆਂ ਦਾਤਾਂ ਦਾ ਵਰਤਣਾ ਕਦੇ ਮੁੱਕਦਾ ਨਹੀਂ (ਉਸ ਦੀਆਂ ਦਾਤਾਂ ਵਰਤਣ ਨਾਲ ਕਦੇ ਮੁਕਦੀਆਂ ਨਹੀਂ) । ਉਸ ਦੀ ਵੱਡੀ ਖ਼ੂਬੀ ਇਹ ਹੈ ਕਿ ਕੋਈ ਹੋਰ ਉਸ ਵਰਗਾ ਨਹੀਂ ਹੈ, (ਉਸ ਵਰਗਾ ਅਜੇ ਤਕ) ਨਾਹ ਕੋਈ ਹੋਇਆ ਹੈ, ਨਾਹ ਕਦੇ ਹੋਵੇਗਾ ।੩।

(ਹੇ ਪ੍ਰਭੂ !) ਜਿਤਨਾ ਬੇਅੰਤ ਤੂੰ ਆਪ ਹੈਂ ਉਤਨੀ ਬੇਅੰਤ ਤੇਰੀ ਬਖ਼ਸ਼ਸ਼ । (ਤੂੰ ਐਸਾ ਹੈਂ) ਜਿਸ ਨੇ ਦਿਨ ਬਣਾਇਆ ਹੈ ਤੇ ਰਾਤ ਬਣਾਈ ਹੈ ।

ਹੇ ਨਾਨਕ ! ਉਹ ਬੰਦੇ ਨੀਵੇਂ ਜੀਵਨ ਵਾਲੇ ਬਣ ਜਾਂਦੇ ਹਨ, ਜੋ (ਅਜਿਹੇ) ਖਸਮ-ਪ੍ਰਭੂ ਨੂੰ ਭੁਲਾ ਦੇਂਦੇ ਹਨ । ਨਾਮ ਤੋਂ ਖੁੰਝੇ ਹੋਏ ਜੀਵ (ਹੀ) ਨੀਚ ਹਨ ।੪।੩।

**ਰਾਗੁ ਗੂਜਰੀ ਮਹਲਾ ੪ ॥ ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥ ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਕਰਿ ਦਇਆ ਨਾਮੁ ਪਰਗਾਸਿ ॥੧॥ ਮੇਰੇ ਮੀਤ ਗੁਰਦੇਵ, ਮੋ ਕਉ ਰਾਮ ਨਾਮੁ ਪਰਗਾਸਿ ॥ ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥ ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥ ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗ ਹੀਣ ਜਮ ਪਾਸਿ ॥ ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥ ਜਿਨ ਹਰਿਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ**

ਮਸਤਕਿ ਲਿਖਿਆ ਲਿਖਾਸਿ ॥ ਧਨੁ ਧੰਨੁ ਸਤਸੰਗਤਿ ਜਿਤੁ ਹਰਿਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥ {ਪੰਨਾ ੧੦}

**ਨੋਟ** :—ਇਸ ਸ਼ਬਦ ਦੀ ਬਾਬਤ ਕਈ ਵਿਦਵਾਨਾਂ ਨੇ ਇਹ ਲਿਖਿਆ ਹੈ ਕਿ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਦੇ ਸਮੇਂ ਇਹ ਸ਼ਬਦ ਗੁਰੂ ਅਮਰਦਾਸ ਜੀ ਦੇ ਹਜ਼ੂਰ ਉਚਾਰਨ ਕੀਤਾ ਸੀ । ਪਰ ਇਹ ਗੱਲ ਪਰਖ ਦੀ ਕਸਵੱਟੀ ਉਤੇ ਟਿਕ ਨਹੀਂ ਸਕਦੀ । ਸੰਨ ੧੫੫੨ ਵਿਚ ਗੁਰੂ ਅਮਰਦਾਸ ਜੀ ਗੁਰਿਆਈ ਦੀ ਗੱਦੀ ਉੱਤੇ ਬੈਠੇ । ਸੰਨ ੧੫੫੩ ਵਿਚ ਉਹਨਾਂ ਆਪਣੀ ਲੜਕੀ ਬੀਬੀ ਭਾਨੀ ਜੀ ਦੀ ਸ਼ਾਦੀ ਜੇਠਾ ਜੀ (ਗੁਰੂ ਰਾਮਦਾਸ ਜੀ) ਨਾਲ ਕੀਤੀ, ਤਦੋਂ ਉਹਨਾਂ ਦੀ ਉਮਰ ੧੯ ਸਾਲ ਸੀ । ਗੁਰੂ ਅਮਰਦਾਸ ਜੀ ਸੰਨ ੧੫੭੪ ਵਿਚ ਜੋਤੀ ਜੋਤਿ ਸਮਾਏ ਅਤੇ ਗੁਰੂ ਰਾਮਦਾਸ ਜੀ ਗੁਰੂ ਬਣੇ, ਆਪਣੇ ਵਿਆਹ ਤੋਂ ੨੧ ਸਾਲ ਪਿੱਛੋਂ ਗੁਰੂ ਬਣੇ । ਜਦ ਤਕ ਉਹ ਗੁਰੂ ਨਹੀਂ ਸਨ ਬਣੇ, ਤਦ ਤਕ ਉਹ ਲਫ਼ਜ਼ 'ਨਾਨਕ' ਵਰਤ ਕੇ ਕੋਈ ਬਾਣੀ ਉਚਾਰਨ ਦਾ ਹੱਕ ਨਹੀ ਸਨ ਰੱਖਦੇ । ਸੋ, ਇਹ ਸ਼ਬਦ ਗੁਰੂ ਰਾਮਦਾਸ ਜੀ ਦੇ ਵਿਆਹ ਦੇ ਵੇਲੇ ਦਾ ਨਹੀਂ ਹੋ ਸਕਦਾ । ਸੰਨ ੧੫੭੪ ਤੋਂ ਪਿੱਛੋਂ ਦਾ ਹੀ ਹੋ ਸਕਦਾ ਹੈ ਜਦੋਂ ਕਿ ਉਹ ਗੁਰੂ ਬਣ ਚੁਕੇ ਹੋਏ ਸਨ ।

**ਪਦ ਅਰਥ :—**ਹਰਿ ਕੇ ਜਨ—ਹੇ ਹਰੀ ਦੇ ਸੇਵਕ ! ਸਤਿਗੁਰੂ—ਹੇ ਸਤਿਗੁਰ ! ਸਤ ਪੁਰਖਾ—ਹੇ ਮਹਾ ਪੁਰਖ ਗੁਰੂ ! ਬਿਨਉ—{ਵਿਨਯ} ਬੇਨਤੀ । ਕਰਉ—ਕਰਉਂ, ਮੈਂ ਕਰਦਾ ਹਾਂ । ਗੁਰ ਪਾਸਿ—ਹੇ ਗੁਰੂ ! ਤੇਰੇ ਪਾਸ । ਸਤਿਗੁਰ ਸਰਣਾਈ—ਹੇ ਗੁਰੂ ! ਤੇਰੀ ਸਰਨ । ਕੀਰੇ ਕਿਰਮ—ਨਿਮਾਣੇ ਦੀਨ ਜੀਵ । ਪਰਗਾਸਿ—ਪਰਗਟ ਕਰ, ਚਾਨਣ ਕਰ ।੧।

ਮੋ ਕਉ—ਮੈਨੂੰ, ਮੇਰੇ ਅੰਦਰ । ਮੀਤ—ਹੇ ਮਿੱਤਰ ! ਗੁਰਮਤਿ—ਗੁਰੂ ਦੀ ਮਤਿ ਦੀ ਰਾਹੀਂ (ਮਿਲਿਆ ਹੋਇਆ)। ਪ੍ਰਾਨ ਸਖਾਈ—ਜਿੰਦ ਦਾ ਸਾਥੀ । ਕੀਰਤਿ—ਸੋਭਾ, ਸਿਫ਼ਤਿ-ਸਾਲਾਹ। ਰਹਰਾਸਿ—ਰਾਹ ਦੀ ਰਾਸਿ, ਜ਼ਿੰਦਗੀ ਦੇ ਸਫ਼ਰ ਵਾਸਤੇ ਖ਼ਰਚੀ ।੧।ਰਹਾਉ।

ਤ੍ਰਿਪਤਾਸਹਿ—ਰੱਜ ਜਾਂਦੇ ਹਨ । ਮਿਲਿ—ਮਿਲ ਕੇ ।੨।

ਧ੍ਰਿਗੁ ਜੀਵੇ—ਲਾਹਨਤ ਹੈ ਉਹਨਾਂ ਦੇ ਜੀਵੇ ਨੂੰ ।੩।

ਧੁਰਿ—ਧੁਰ ਤੋਂ, ਪਰਮਾਤਮਾ ਵਲੋਂ । ਮਸਤਕਿ—ਮੱਥੇ ਉੱਤੇ । ਲਿਖਾਸਿ—ਲੇਖ {ਲਫ਼ਜ਼ 'ਜੀਵਾਸਿ' ਅਤੇ 'ਲਿਖਾਸਿ' ਲਫ਼ਜ਼ 'ਜੀਵੇ' ਅਤੇ 'ਲੇਖ' ਤੋਂ ਬਦਲੇ ਹੋਏ ਹਨ ਤੁਕਾਂਤ ਪੂਰਾ ਕਰਨ ਲਈ} । ਜਿਤੁ—ਜਿਸ ਵਿਚ, ਜਿਸ ਦੀ ਰਾਹੀਂ । ਮਿਲਿ ਜਨ—ਜਨਾਂ ਨੂੰ ਮਿਲ ਕੇ, ਪ੍ਰਭੂ ਦੇ ਸੇਵਕਾਂ ਨੂੰ ਮਿਲ ਕੇ ।੪।

**ਅਰਥ :—**ਹੇ ਮਹਾਪੁਰਖ ਗੁਰੂ ! ਹੇ ਪ੍ਰਭੂ ਦੇ ਭਗਤ ਸਤਿਗੁਰੂ ! ਮੈਂ, ਹੇ ਗੁਰੂ ! ਤੇਰੇ ਅੱਗੇ ਬੇਨਤੀ ਕਰਦਾ ਹਾਂ—ਕਿਰਪਾ ਕਰ ਕੇ (ਮੇਰੇ ਅੰਦਰ) ਪ੍ਰਭੂ ਦਾ ਨਾਮ-ਚਾਨਣ ਪੈਦਾ ਕਰ । ਹੇ ਸਤਿਗੁਰੂ ! ਮੈਂ ਨਿਮਾਣਾ ਤੇਰੀ ਸਰਨ ਆਇਆ ਹਾਂ ।੧।

ਹੇ ਮੇਰੇ ਮਿੱਤਰ ਗੁਰੂ ! ਮੈਨੂੰ ਪ੍ਰਭੂ ਦਾ ਨਾਮ-ਚਾਨਣ ਬਖ਼ਸ਼ । ਗੁਰੂ ਦੀ ਦੱਸੀ ਮਤਿ ਦੀ ਰਾਹੀਂ ਮਿਲਿਆ ਹੋਇਆ ਹਰਿ-ਨਾਮ ਮੇਰੀ ਜਿੰਦ ਦਾ ਸਾਥੀ (ਬਣਿਆ ਰਹੇ), ਪ੍ਰਭੂ ਦੀ ਸਿਫ਼ਤਿ-ਸਾਲਾਹ ਮੇਰੀ ਜ਼ਿੰਦਗੀ ਦੇ ਸਫ਼ਰ ਲਈ ਰਾਸਿ-ਪੂੰਜੀ ਬਣੀ ਰਹੇ ।੧।ਰਹਾਉ।

ਪ੍ਰਭੂ ਦੇ ਉਹਨਾਂ ਸੇਵਕਾਂ ਦੇ ਬੜੇ ਉੱਚੇ ਭਾਗ ਹਨ ਜਿਨ੍ਹਾਂ ਦੇ ਅੰਦਰ ਪ੍ਰਭੂ ਦੇ ਨਾਮ ਵਾਸਤੇ ਸਰਧਾ ਹੈ, ਖਿੱਚ ਹੈ । ਜਦੋਂ ਉਹਨਾਂ ਨੂੰ ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ, ਸਾਧ ਸੰਗਤਿ ਵਿਚ ਮਿਲ ਕੇ (ਉਹਨਾਂ ਦੇ ਅੰਦਰ ਭਲੇ) ਗੁਣ ਪੈਦਾ ਹੁੰਦੇ ਹਨ ।੨।

ਪਰ ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦੇ ਨਾਮ ਦਾ ਸੁਆਦ ਨਹੀਂ ਆਇਆ, ਜਿਨ੍ਹਾਂ ਨੂੰ ਪ੍ਰਭੂ ਦਾ ਨਾਮ ਨਹੀਂ ਮਿਲਿਆ, ਉਹ ਬਦ-ਕਿਸਮਤ ਹਨ, ਉਹ ਜਮਾਂ ਦੇ ਵੱਸ (ਪਏ ਹੋਏ ਸਮਝੋ ਉਹਨਾਂ ਦੇ ਸਿਰ ਉਤੇ ਆਤਮਕ ਮੌਤ ਸਦਾ ਸਵਾਰ ਰਹਿੰਦੀ ਹੈ)। ਜੋ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦੇ, ਜੋ ਸਾਧ ਸੰਗਤਿ ਵਿਚ ਨਹੀਂ ਬੈਠਦੇ, ਲਾਹਨਤ ਹੈ ਉਹਨਾਂ ਦੇ ਜੀਊਣ ਨੂੰ, ਉਹਨਾਂ ਦਾ ਜੀਊਣਾ ਫਿਟਕਾਰ-ਜੋਗ ਹੈ ।੩।

ਜਿਨ੍ਹਾਂ ਪ੍ਰਭੂ ਦੇ ਸੇਵਕਾਂ ਨੂੰ ਗੁਰੂ ਦੀ ਸੰਗਤਿ ਵਿਚ ਬੈਠਣਾ ਨਸੀਬ ਹੋਇਆ ਹੈ, (ਸਮਝੋ) ਉਹਨਾਂ ਦੇ ਮੱਥੇ ਉਤੇ ਧੁਰੋਂ ਹੀ ਚੰਗਾ ਲੇਖ ਲਿਖਿਆ ਹੋਇਆ ਹੈ । ਹੇ ਨਾਨਕ ! ਧੰਨ ਹੈ ਸਤਸੰਗ ! ਧੰਨ ਹੈ ਸਤਸੰਗ ! ਜਿਸ ਵਿਚ (ਬੈਠਿਆਂ) ਪ੍ਰਭੂ ਦੇ ਨਾਮ ਦਾ ਆਨੰਦ ਮਿਲਦਾ ਹੈ, ਜਿਥੇ ਗੁਰਮੁਖਾਂ ਨੂੰ ਮਿਲਿਆਂ (ਹਿਰਦੇ ਵਿਚ ਪਰਮਾਤਮਾ ਦਾ) ਨਾਮ ਆ ਵੱਸਦਾ ਹੈ ।੪।੪।

**ਰਾਗੁ ਗੂਜਰੀ ਮਹਲਾ ੫ ॥ ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥ ਮੇਰੇ ਮਾਧਉ ਜੀ, ਸਤਸੰਗਤਿ ਮਿਲੇ ਸੁ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥ ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥ ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੨॥ ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੫॥ {ਪੰਨਾ ੧੦}**

**ਪਦ ਅਰਥ** :—ਕਾਹੇ—ਕਿਉਂ ? ਚਿਤਵਹਿ—ਤੂੰ ਸੋਚਦਾ ਹੈਂ । ਚਿਤਵਹਿ ਉਦਮੁ—ਤੂੰ ਉੱਦਮ ਚਿਤਵਦਾ ਹੈਂ, ਤੂੰ ਜ਼ਿਕਰ ਕਰਦਾ ਹੈਂ, {ਨੋਟ :—'ਉੱਦਮ ਚਿਤਵਨ' ਅਤੇ 'ਉੱਦਮ ਕਰਨ' ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ । ਰੋਜ਼ੀ ਕਮਾਣ ਲਈ ਉੱਦਮ ਕਰਨਾ ਹਰੇਕ ਮਨੁੱਖ ਦਾ ਫ਼ਰਜ਼ ਹੈ । ਗੁਰੂ ਸਾਹਿਬ ਨੇ ਚਿੰਤਾ-ਤੌਖ਼ਲਾ ਕਰੀ ਜਾਣ ਵਾਲੇ ਗ਼ਲਤ ਰਸਤੇ ਵਲੋਂ ਵਰਜਿਆ ਹੈ} । ਜਾ ਆਹਰਿ—ਜਿਸ ਆਹਰ ਵਿਚ । ਪਰਿਆ—ਪਿਆ ਹੋਇਆ ਹੈ । ਸੈਲ—ਚਿਟਾਨ । ਤਾ ਕਾ—ਉਹਨਾਂ ਦਾ । ਆਗੈ—ਪਹਿਲਾਂ ਹੀ ।੧।

ਮਾਧਉ ਜੀ—ਹੇ ਪ੍ਰਭੂ ਜੀ ! ਹੇ ਮਾਇਆ ਦੇ ਪਤੀ ਜੀ ! {ਮਾਧਉ—ਮਾ-ਧਵ । ਮਾ—ਮਾਇਆ । ਧਵ—ਪਤੀ} । ਪਰਸਾਦਿ—ਕਿਰਪਾ ਨਾਲਿ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਕਾਸਟ—ਕਾਠ, ਲੱਕੜੀ ।੧। ਰਹਾਉ ।

ਜਨਨਿ—ਮਾਂ । ਸੁਤ—ਪੁੱਤਰ । ਬਨਿਤਾ—ਵਹੁਟੀ । ਧਰਿਆ—ਆਸਰਾ । ਕਿਸ ਕੀ—ਕਿਸੇ ਦਾ । ਸਿਰਿ—ਸਿਰ ਉੱਤੇ । ਸਿਰਿ ਸਿਰਿ—ਹਰੇਕ ਸਿਰ ਉਤੇ, ਹਰੇਕ ਜੀਵ ਲਈ । ਸੰਬਾਹੇ—{ਸਜ਼ਵਾਹਯ} ਅਪੜਾਂਦਾ ਹੈ । ਮਨ—ਹੇ ਮਨ !੨।

ਊਡੇ—ਊਡਿ । ਊਡੇ ਊਡਿ—ਊਡਿ ਊਡਿ, ਉੱਡ ਕੇ । ਸੈ—ਸੈਂਕੜੇ {ਲਫ਼ਜ਼ 'ਸਉ' ਤੋਂ ਬਹੁ-ਵਚਨ} । ਤਿਸੁ ਪਾਛੈ—ਉਸ (ਕੂੰਜ) ਦੇ ਪਿਛੇ । ਬਚਰੇ—ਨਿੱਕੇ ਨਿੱਕੇ ਬੱਚੇ । ਛਰਿਆ—ਛੱਡੇ ਹੋਏ ਹੁੰਦੇ ਹਨ । ਚੁਗਾਵੈ—ਚੋਗਾ

ਦੇਂਦਾ ਹੈ । ਮਨਿ ਮਹਿ—(ਉਹ ਕੂੰਜ ਆਪਣੇ) ਮਨ ਵਿਚ । ਸਿਮਰਨੁ—(ਉਹਨਾਂ ਬੱਚਿਆਂ ਦਾ) ਧਿਆਨ । ਖਲਾਵੈ—ਖੁਆਲਦਾ ਹੈ । ਕਵਣੁ ਖਲਾਵੈ—ਕੌਣ ਖੁਆਲਦਾ ਹੈ ? ਕੋਈ ਭੀ ਕੁਝ ਖੁਆਲਦਾ ਨਹੀਂ ।੩।

"ਜੈਸੀ ਗਗਨਿ ਫਿਰੰਤੀ ਊਡਤੀ, ਕਪਰੇ ਬਾਗੇ ਵਾਲੀ ।
ਉਹ ਰਾਖੈ ਚੀਤੁ ਪੀਛੈ ਬਿਚਿ ਬਚਰੇ, ਨਿਤ ਹਿਰਦੈ ਸਾਰਿ ਸਮਾਲੀ ।੧।੭।੧੩।੫੧। {ਗਉੜੀ ਬੈਰਾਗਣਿ ਮ: ੪}

ਸਭਿ ਨਿਧਾਨ—ਸਾਰੇ ਖ਼ਜ਼ਾਨੇ । ਅਸਟ—ਅੱਠ । ਦਸ ਅਸਟ—ਅਠਾਰਾਂ । ਸਿਧਾਨ—ਸਿੱਧੀਆਂ {ਨੋਟ :— ਅਠਾਰਾਂ ਸਿੱਧੀਆਂ ਵਿੱਚੋਂ ਅੱਠ ਸਿੱਧੀਆਂ ਬਹੁਤ ਪ੍ਰਸਿੱਧ ਹਨ :

अणिना लधिमा प्राप्ति; प्राकाम्य महिमा तथा ।
ईशित्वं च वशित्वं च, तथा कामावसायिता ।
ਅਣਿਮਾ—ਬਹੁਤ ਹੀ ਸੂਖਮ ਰੂਪ ਹੋ ਜਾਣਾ । ਲਘਿਮਾ—ਸਰੀਰ ਨੂੰ ਛੋਟਾ ਕਰ ਲੈਣਾ । ਪ੍ਰਾਪਤੀ—ਮਨ-ਇੱਛਤ ਪਦਾਰਥ ਹਾਸਲ ਕਰ ਲੈਣੇ । ਪ੍ਰਾਕਾਮਯ—ਹੋਰਨਾਂ ਦੇ ਮਨ ਦੀ ਜਾਣ ਲੈਣਾ । ਮਹਿਮਾ—ਸਰੀਰ ਨੂੰ ਵੱਡਾ ਕਰ ਲੈਣਾ । ਈਸ਼ਿੱਤ੍ਵ—ਆਪਣੀ ਮਰਜ਼ੀ ਅਨੁਸਾਰ ਸਭ ਨੂੰ ਪ੍ਰੇਰ ਲੈਣਾ । ਵਸ਼ਿੱਤ੍ਵ—ਸਭ ਨੂੰ ਵੱਸ ਕਰ ਲੈਣਾ । ਕਾਮਾਵਸਾਇਤਾ—ਕਾਮ-ਵਾਸਨਾ ਨੂੰ ਰੋਕਣ ਦੀ ਸੱਤਿਆ ।

ਨਿਧਾਨ—(ਨੌ) ਖ਼ਜ਼ਾਨੇ {ਸਾਰੇ ਜਗਤ ਦੇ ਨੌ ਖ਼ਾਜ਼ਾਨੇ ਮਿਥੇ ਗਏ ਹਨ । ਇਹਨਾਂ ਖ਼ਜ਼ਾਨਿਆਂ ਦਾ ਮਾਲਕ ਕੁਬੇਰ ਦੇਵਤਾ ਮੰਨਿਆ ਗਿਆ ਹੈ} ।

ਮਹਾਪਦੱਮਚ ਪਦੱਮਚ _ਜ਼ਖੋ ਮਕਰ ਕਛਪੌਂ ।
ਮੁਕੁੰਦ ਕੁੰਦ ਨੋਲਾਚ, ਖਵ.ਲਚ ਨਿਧਯੋ ਨਵ।

ਪਦਮ—ਸੋਨਾ ਚਾਂਦੀ । ਮਹਾ ਪਦਮ—ਹੀਰੇ ਜਵਾਹਰਾਤ । ਸੰਖ—ਸੁੰਦਰ ਭੋਜਨ ਤੇ ਕੱਪੜੇ । ਮਕਰ—ਸ਼ਸਤ੍ਰ ਵਿੱਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿਚ ਮਾਣ । ਮੁਕੰਦੁ—ਰਾਗ ਆਦਿਕ ਕੋਮਲ ਹੁਨਰਾਂ ਦੀ ਪ੍ਰਾਪਤੀ । ਕੁੰਦ—ਸੋਨੇ ਦੀ ਸੁਦਾਗਰੀ । ਨੀਲ—ਮੋਤੀ ਮੂੰਗੇ ਦੀ ਸੁਦਾਗਰੀ । ਕੱਛਪ—ਕੱਪੜੇ ਦਾਣੇ ਦੀ ਸੁਦਾਗਰੀ । ਕਰ ਤਲ—ਹੱਥਾਂ ਦੀਆਂ ਤਲੀਆਂ ਉਤੇ । ਪਾਰਾਵਰਿਆਂ—ਪਾਰ-ਅਵਰ, ਪਾਰਲਾ ਉਰਲਾ ਬੰਨਾ ।੪।

**ਅਰਥ** :— ਹੇ ਮਨ ! (ਤੇਰੀ ਖ਼ਾਤਰ) ਜਿਸ ਆਹਰ ਵਿਚ ਪਰਮਾਤਮਾ ਆਪ ਲੱਗਾ ਹੋਇਆ ਹੈ, ਉਸ ਵਾਸਤੇ ਤੂੰ ਕਿਉਂ (ਸਦਾ) ਸੋਚਾਂ-ਫ਼ਿਕਰ ਕਰਦਾ ਰਹਿੰਦਾ ਹੈਂ ? ਜੇਹੜੇ ਜੀਵ ਪ੍ਰਭੂ ਨੇ ਚਿਟਾਨਾਂ ਤੇ ਪੱਥਰਾਂ ਵਿਚ ਪੈਦਾ ਕੀਤੇ ਹਨ, ਉਹਨਾਂ ਦਾ ਭੀ ਰਿਜ਼ਕ ਉਸ ਨੇ (ਉਹਨਾਂ ਦੇ ਪੈਦਾ ਕਰਨ ਤੋਂ) ਪਹਿਲਾਂ ਹੀ ਬਣਾ ਰਖਿਆ ਹੈ ।੧।

ਹੇ ਮੇਰੇ ਪ੍ਰਭੂ ਜੀ ! ਜੇਹੜੇ ਮਨੁੱਖ ਸਾਧ ਸੰਗਤਿ ਵਿਚ ਮਿਲ ਬੈਠਦੇ ਹਨ, ਉਹ (ਵਿਅਰਥ ਤੌਖ਼ਲੇ-ਫ਼ਿਕਰਾਂ ਤੋਂ) ਬਚ ਜਾਂਦੇ ਹਨ । ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਨੂੰ ਇਹ (ਅਡੋਲਤਾ ਵਾਲੀ) ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ, ਉਹ (ਮਾਨੋ) ਸੁੱਕਾ ਕਾਠ ਹਰਾ ਹੋ ਜਾਂਦਾ ਹੈ ।੧।ਰਹਾਉ।

(ਹੇ ਮਨ !) ਮਾਂ, ਪਿਉ, ਪੁੱਤਰ, ਲੋਕ, ਵਹੁਟੀ—ਕੋਈ ਭੀ ਕਿਸੇ ਦਾ ਆਸਰਾ ਨਹੀਂ ਹੈ । ਹੇ ਮਨ ! ਤੂੰ ਕਿਉਂ ਡਰਦਾ ਹੈਂ ? ਪਾਲਣਹਾਰ ਪ੍ਰਭੂ ਹਰੇਕ ਜੀਵ ਨੂੰ ਆਪ ਹੀ ਰਿਜ਼ਕ ਅਪੜਾਂਦਾ ਹੈ ।੨।

(ਹੇ ਮਨ ! ਵੇਖ ! ਕੂੰਜ) ਉੱਡ ਉੱਡ ਕੇ ਸੈਂਕੜੇ ਕੋਹਾਂ ਤੇ ਆ ਜਾਂਦੀ ਹੈ, ਪਿੱਛੇ ਉਸ ਦੇ ਬੱਚੇ (ਇਕੱਲੇ) ਛੱਡੇ ਹੋਏ ਹੁੰਦੇ ਹਨ । ਉਹਨਾਂ ਨੂੰ ਕੋਈ ਕੁਝ ਖੁਆਲਣ ਵਾਲਾ ਨਹੀਂ, ਕੋਈ ਉਹਨਾਂ ਨੂੰ ਚੋਗਾ ਨਹੀਂ ਚੁਗਾਂਦਾ । ਉਹ

ਕੂੰਜ ਆਪਣੇ ਬੱਚਿਆਂ ਦਾ ਧਿਆਨ ਆਪਣੇ ਮਨ ਵਿਚ ਧਰਦੀ ਰਹਿੰਦੀ ਹੈ (ਤੇ, ਇਸੇ ਨੂੰ ਪ੍ਰਭੂ ਉਹਨਾਂ ਦੇ ਪਾਲਣ ਦਾ ਵਸੀਲਾ ਬਣਾਂਦਾ ਹੈ) ।੩।

ਹੇ ਪਾਲਣਹਾਰ ਪ੍ਰਭੂ ! ਜਗਤ ਦੇ ਸਾਰੇ ਖ਼ਜ਼ਾਨੇ ਤੇ ਅਠਾਰਾਂ ਸਿੱਧੀਆਂ (ਮਾਨੋ) ਤੇਰੇ ਹੱਥਾਂ ਦੀਆਂ ਤਲੀਆਂ ਉੱਤੇ ਰੱਖੇ ਪਏ ਹਨ । ਹੇ ਦਾਸ ਨਾਨਕ ! ਐਸੇ ਪ੍ਰਭੂ ਤੋਂ ਸਦਾ ਸਦਕੇ ਹੋ, ਸਦਾ ਕੁਰਬਾਨ ਹੋ, (ਤੇ ਆਖ—ਹੇ ਪ੍ਰਭੂ !) ਤੇਰੀ ਬਜ਼ੁਰਗੀ ਦੇ ਉਰਲੇ ਪਾਰਲੇ ਬੰਨੇ ਦਾ ਅੰਤ ਨਹੀਂ ਪੈ ਸਕਦਾ ।੪।੫।

ਨੋਟ :—'ਸੋਦਰੁ' ਦੇ ਸਿਰ-ਲੇਖ ਹੇਠ ਉਪਰਲੇ ਸੰਗ੍ਰਹ ਦੇ ਪੰਜ ਸ਼ਬਦ ਆ ਚੁਕੇ ਹਨ । ਹੁਣ ਅਗਾਂਹ ਨਵਾਂ ਸਿਰ-ਲੇਖ 'ਸੋ ਪੁਰਖੁ' ਸ਼ੁਰੂ ਹੁੰਦਾ ਹੈ ਜਿਸ ਦੇ ਚਾਰ ਸ਼ਬਦ ਹਨ ।

**ਰਾਗੁ ਆਸਾ ਮਹਲਾ ੪ ਸੋ ਪੁਰਖੁ**

**ੴ ਸਤਿਗੁਰ ਪ੍ਰਸਾਦਿ ॥ ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥ ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ, ਹਰਿ ਸਚੇ ਸਿਰਜਣਹਾਰਾ ॥ ਸਭਿ ਜੀਅ ਤੁਮਾਰੇ ਜੀ, ਤੂੰ ਜੀਆ ਕਾ ਦਾਤਾਰਾ ॥ ਹਰਿ ਧਿਆਵਹੁ ਸੰਤਹੁ ਜੀ, ਸਭਿ ਦੂਖ ਵਿਸਾਰਣਹਾਰਾ ॥ ਹਰਿ ਆਪੇ ਠਾਕੁਰੁ, ਹਰਿ ਆਪੇ ਸੇਵਕੁ ਜੀ, ਕਿਆ ਨਾਨਕ ਜੰਤ ਵਿਚਾਰਾ ॥੧॥**

**ਪਦ ਅਰਥ** :—ਸੋ—ਉਹ । ਪੁਰਖੁ—{ ਪੁਰਿ ੍ਰੇਤੇ ਇਤਿ ਪੁਰ— } ਜੋ ਹਰੇਕ ਸਰੀਰ ਵਿਚ ਵਿਆਪਕ ਹੈ । ਨਿਰੰਜਨੁ—ਨਿਰ-ਅੰਜਨੁ । ਅੰਜਨੁ—ਕਾਲਖ, ਮਾਇਆ ਦਾ ਪ੍ਰਭਾਵ} ਜਿਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ । ਅਗਮ—ਅਪਹੁੰਚ {ਗਮ—ਪਹੁੰਚ} । ਅਪਾਰਾ—ਅ-ਪਾਰ, ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ, ਬੇਅੰਤ । ਸਭਿ—ਸਾਰੇ ਜੀਵ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਦਾਤਾਰਾ—ਰਾਜ਼ਕ । ਠਾਕੁਰੁ—ਮਾਲਕ ।੧।

**ਅਰਥ** :—ਉਹ ਪਰਮਾਤਮਾ ਸਾਰੇ ਜੀਵਾਂ ਵਿਚ ਵਿਆਪਕ ਹੈ (ਫਿਰ ਭੀ) ਮਾਇਆ ਦੇ ਪ੍ਰਭਾਵ ਤੋਂ ਉਤਾਂਹ ਹੈ, ਅਪਹੁੰਚ ਹੈ ਅਤੇ ਬੇਅੰਤ ਹੈ ।

ਹੇ ਸਦਾ ਕਾਇਮ ਰਹਿਣ ਵਾਲੇ ਅਤੇ ਸਭ ਜੀਵਾਂ ਨੂੰ ਪੈਦਾ ਕਰਨ ਵਾਲੇ ਹਰੀ ! ਸਾਰੇ ਜੀਵ ਤੈਨੂੰ ਸਦਾ ਸਿਮਰਦੇ ਹਨ, ਤੇਰਾ ਧਿਆਨ ਧਰਦੇ ਹਨ । ਹੇ ਪ੍ਰਭੂ ! ਸਾਰੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ, ਤੂੰ ਹੀ ਸਭ ਜੀਵਾਂ ਦਾ ਰਾਜ਼ਕ ਹੈਂ ।

ਹੇ ਸੰਤ ਜਨੋ ! ਉਸ ਪਰਮਾਤਮਾ ਦਾ ਧਿਆਨ ਧਰਿਆ ਕਰੋ, ਉਹ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ । ਉਹ (ਸਭ ਜੀਵਾਂ ਵਿਚ ਵਿਆਪਕ ਹੋਣ ਕਰਕੇ) ਆਪ ਹੀ ਮਾਲਕ ਹੈ ਅਤੇ ਆਪ ਹੀ ਸੇਵਕ ਹੈ । ਹੇ ਨਾਨਕ ! ਉਸ ਤੋਂ ਬਿਨਾ) ਜੀਵ ਵਿਚਾਰੇ ਕੀਹ ਹਨ ? (ਉਸ ਹਰੀ ਤੋਂ ਵੱਖਰੀ ਜੀਵਾਂ ਦੀ ਕੋਈ ਹਸਤੀ ਨਹੀਂ) ।੧।

**ਤੂ ਘਟ ਘਟ ਅੰਤਰਿ, ਸਰਬ ਨਿਰੰਤਰਿ ਜੀ, ਹਰ ਏਕੋ ਪੁਰਖੁ ਸਮਾਣਾ ॥ ਇਕਿ ਦਾਤੇ ਇਕਿ ਭੇਖਾਰੀ ਜੀ, ਸਭਿ ਤੇਰੇ ਚੋਜ ਵਿਡਾਣਾ ॥ ਤੂੰ ਆਪੇ ਦਾਤਾ ਆਪੇ ਭੁਗਤਾ ਜੀ, ਹਉ ਤੁਧੁ ਬਿਨੁ ਅਵਰੁ ਨ ਜਾਣਾ ॥ ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ, ਤੇਰੇ ਕਿਆ ਗੁਣ ਆਖਿ ਵਖਾਣਾ ॥ ਜੋ ਸੇਵਹਿ ਜੋ ਸੇਵਹਿ ਤੁਧੁ ਜੀ, ਜਨੁ ਨਾਨਕੁ ਤਿਨ ਕੁਰਬਾਣਾ ॥੨॥** {ਪੰਨਾ ੧੧}

**ਪਦ ਅਰਥ** :—ਘਟ—ਸਰੀਰ । ਅੰਤਰਿ—ਅੰਦਰ, ਵਿਚ । ਘਟ ਘਟ ਅੰਤਰਿ—ਹਰੇਕ ਸਰੀਰ ਵਿਚ । ਸਰਬ—ਸਾਰੇ । ਨਿਰੰਤਰਿ—ਅੰਦਰ ਇਕ-ਰਸ । ਸਰਬ ਨਿਰੰਤਰਿ—ਸਾਰਿਆਂ ਵਿਚ ਇਕ-ਰਸ । ਅੰਤਰੁ—ਵਿੱਥ । ਨਿਰੰਤਰਿ—ਵਿੱਥ ਤੋਂ ਬਿਨਾ, ਇਕ-ਰਸ । ਏਕੋ—ਇਕ (ਆਪ) ਹੀ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ ਜੀਵ । ਦਾਤੇ—ਦਾਨੀ । ਭੇਖਾਰੀ—ਮੰਗਤੇ । ਸਭਿ—ਸਾਰੇ । ਵਿਡਾਣ—ਅਚਰਜ । ਚੋਜ—ਕੌਤਕ, ਤਮਾਸ਼ੇ । ਭੁਗਤਾ—ਭੋਗਣ ਵਾਲਾ, ਵਰਤਣ ਵਾਲਾ । ਹਉ—ਹਉਂ, ਮੈਂ । ਆਖਿ—ਆਖ ਕੇ । ਵਖਾਣਾ—ਮੈਂ ਬਿਆਨ ਕਰਾਂ । ਸੇਵਹਿ—ਸਿਮਰਦੇ ਹਨ । ਜਨੁ ਨਾਨਕ—{ਪਿਛਲੇ ਬੰਦ ਵਿਚ ਦੇ 'ਜਨ ਨਾਨਕ' ਅਤੇ ਇਸ 'ਜਨੁ ਨਾਨਕੁ' ਦੇ ਫ਼ਰਕ ਨੂੰ ਧਿਆਨ ਨਾਲ ਵੇਖੋ} ।੨।

**ਅਰਥ** :—ਹੇ ਹਰੀ ! ਤੂੰ ਹਰੇਕ ਸਰੀਰ ਵਿਚ ਵਿਆਪਕ ਹੈਂ; ਤੂੰ ਸਾਰੇ ਜੀਵਾਂ ਵਿਚ ਇਕ-ਰਸ ਮੌਜੂਦ ਹੈਂ, ਤੂੰ ਇਕ ਆਪ ਹੀ ਸਭ ਵਿਚ ਸਮਾਇਆ ਹੋਇਆ ਹੈਂ । (ਫਿਰ ਭੀ) ਕਈ ਜੀਵ ਦਾਨੀ ਹਨ, ਕਈ ਜੀਵ ਮੰਗਤੇ ਹਨ—ਇਹ ਸਾਰੇ ਤੇਰੇ ਹੀ ਅਚਰਜ ਤਮਾਸ਼ੇ ਹਨ (ਕਿਉਂਕਿ ਅਸਲ ਵਿਚ) ਤੂੰ ਆਪ ਹੀ ਦਾਤਾਂ ਦੇਣ ਵਾਲਾ ਹੈਂ, ਤੇ, ਆਪ (ਹੀ ਉਹਨਾਂ ਦਾਤਾਂ ਨੂੰ) ਵਰਤਣ ਵਾਲਾ ਹੈਂ । (ਸਾਰੀ ਸ੍ਰਿਸ਼ਟੀ ਵਿਚ) ਮੈਂ ਤੈਥੋਂ ਬਿਨਾ ਕਿਸੇ ਹੋਰ ਨੂੰ ਨਹੀਂ ਪਛਾਣਦਾ (ਤੈਥੋਂ ਬਿਨਾ ਕੋਈ ਹੋਰ ਨਹੀਂ ਦਿੱਸਦਾ) ।

ਮੈਂ ਤੇਰੇ ਕੇਹੜੇ ਕੇਹੜੇ ਗੁਣ ਗਾ ਕੇ ਦੱਸਾਂ ? ਤੂੰ ਬੇਅੰਤ ਪਾਰਬ੍ਰਹਮ ਹੈਂ, ਹੇ ਪ੍ਰਭੂ ! ਜੇਹੜੇ ਮਨੁੱਖ ਤੈਨੂੰ ਯਾਦ ਕਰਦੇ ਹਨ ਤੈਨੂੰ ਸਿਮਰਦੇ ਹਨ (ਤੇਰਾ) ਦਾਸ ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ ।੨।

**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ, ਸੇ ਜਨ ਜੁਗ ਮਹਿ ਸੁਖਵਾਸੀ ॥ ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ, ਤਿਨ ਤੂਟੀ ਜਮ ਕੀ ਫਾਸੀ ॥ ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥ ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ, ਤੇ ਹਰਿ ਹਰਿ ਰੂਪਿ ਸਮਾਸੀ ॥ ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ, ਜਨੁ ਨਾਨਕੁ ਤਿਸ ਬਲਿ ਜਾਸੀ ॥੩॥ {ਪੰਨਾ ੧੧}**

**ਪਦ ਅਰਥ** :—ਹਰਿ ਜੀ—ਹੇ ਪ੍ਰਭੂ ਜੀ ! ਧਿਆਵਹਿ—ਸਿਮਰਦੇ ਹਨ । ਸੇ ਜਨ—ਉਹ ਬੰਦੇ । ਜੁਗਿ ਮਹਿ—ਜ਼ਿੰਦਗੀ ਵਿਚ । ਸੁਖਵਾਸੀ—ਸੁਖ ਨਾਲ ਵੱਸਣ ਵਾਲੇ । ਮੁਕਤੁ—(ਮਾਇਆ ਦੇ ਬੰਧਨਾਂ ਤੋਂ) ਆਜ਼ਾਦ । ਫਾਸੀ—ਫਾਹੀ । ਭਉ ਸਭੁ—ਸਾਰਾ ਡਰ । ਗਵਾਸੀ—ਦੂਰ ਕਰ ਦੇਂਦਾ ਹੈ । ਰੂਪਿ—ਰੂਪ ਵਿਚ । ਸਮਾਸੀ—ਮਿਲ ਜਾਂਦੇ ਹਨ । ਧੰਨ—ਭਾਗਾਂ ਵਾਲੇ । ਬਲਿ ਜਾਸੀ—ਸਦਕੇ ਜਾਂਦਾ ਹੈ ।੩।

**ਅਰਥ** :—ਹੇ ਪ੍ਰਭੂ ਜੀ ! ਜੇਹੜੇ ਮਨੁੱਖ ਤੈਨੂੰ ਸਿਮਰਦੇ ਹਨ ਤੇਰਾ ਧਿਆਨ ਧਰਦੇ ਹਨ, ਉਹ ਬੰਦੇ ਆਪਣੀ ਜ਼ਿੰਦਗੀ ਵਿਚ ਸੁਖੀ ਵੱਸਦੇ ਹਨ ।

ਜਿਨ੍ਹਾਂ ਮਨੁੱਖਾਂ ਨੇ ਹਰਿ-ਨਾਮ ਸਿਮਰਿਆ ਹੈ, ਉਹ ਸਦਾ ਲਈ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਗਏ ਹਨ, ਉਹਨਾਂ ਦੀ ਜਮਾਂ ਵਾਲੀ ਫਾਹੀ ਟੁੱਟ ਗਈ ਹੈ (ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਢੁੱਕਦੀ) । ਜਿਨ੍ਹਾਂ ਬੰਦਿਆਂ ਨੇ ਸਦਾ ਨਿਰਭਉ ਪ੍ਰਭੂ ਦਾ ਨਾਮ ਸਿਮਰਿਆ ਹੈ; ਪ੍ਰਭੂ ਉਹਨਾਂ ਦਾ ਸਾਰਾ ਡਰ ਦੂਰ ਕਰ ਦੇਂਦਾ ਹੈ ।

ਜਿਨ੍ਹਾਂ ਮਨੁੱਖਾਂ ਨੇ ਪਿਆਰੇ ਪ੍ਰਭੂ ਨੂੰ ਸਦਾ ਸਿਮਰਿਆ ਹੈ, ਉਹ ਪ੍ਰਭੂ ਦੇ ਰੂਪ ਵਿਚ ਹੀ ਲੀਨ ਹੋ ਗਏ ਹਨ । ਭਾਗਾਂ ਵਾਲੇ ਹਨ ਉਹ ਮਨੁੱਖ, ਧੰਨ ਹਨ ਉਹ ਮਨੁੱਖ, ਜਿਨ੍ਹਾਂ ਪ੍ਰਭੂ ਦਾ ਨਾਮ ਸਿਮਰਿਆ ਹੈ । ਦਾਸ ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ ।੩।

**ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ, ਭਰੇ ਬਿਅੰਤ ਬੇਅੰਤਾ ॥ ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥ ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ, ਤਪੁ ਤਾਪਹਿ ਜਪਹਿ**

**ਬੇਅੰਤਾ ॥ ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ, ਕਰਿ ਕਿਰਿਆ ਖਟ ਕਰਮ ਕਰੰਤਾ ॥ ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ, ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥ {ਪੰਨਾ ੧੧}**

**ਪਦ ਅਰਥ** :—ਭਗਤਿ ਭੰਡਾਰ—ਭਗਤੀ ਦੇ ਖ਼ਜ਼ਾਨੇ । ਭਗਤ—ਭਗਤੀ ਕਰਨ ਵਾਲੇ {ਨੋਟ :—ਲਫ਼ਜ਼ 'ਭਗਤਿ' ਅਤੇ 'ਭਗਤ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਅਨਿਕ—ਅਨੇਕਾਂ । ਤਪੁ—ਧੂਣੀਆਂ ਆਦਿਕ ਦਾ ਸਰੀਰਕ ਔਖ । ਸਿਮ੍ਰਿਤਿ—ਉਹ ਧਾਰਮਿਕ ਪੁਸਤਕ ਜੋ ਹਿੰਦੂ ਵਿਦਵਾਨ ਰਿਸ਼ੀਆਂ ਨੇ ਵੇਦਾਂ ਨੂੰ ਚੇਤੇ ਕਰ ਕੇ ਆਪਣੇ ਸਮਾਜ ਦੀ ਅਗਵਾਈ ਲਈ ਲਿਖੇ, ਇਹਨਾਂ ਦੀ ਗਿਣਤੀ ੨੭ ਦੇ ਕਰੀਬ ਹੈ । ਸਾਸਤ—ਹਿੰਦੂ ਧਰਮ ਦੇ ਫਲਸਫ਼ੇ ਦੇ ਪੁਸਤਕ ਜੋ ਗਿਣਤੀ ਵਿਚ ਛੇ ਹਨ—ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ । ਕਿਰਿਆ—ਧਾਰਮਿਕ ਸੰਸਕਾਰ । ਖਟੁ—ਛੇ । ਖਟੁ ਕਰਮ—ਮਨੂ-ਸਿਮ੍ਰਿਤੀ ਅਨੁਸਾਰ ਇਹ ਛੇ ਕਰਮ ਇਉਂ ਹਨ—ਵਿਦਿਆ ਪੜ੍ਹਨੀ ਤੇ ਪੜ੍ਹਾਣੀ; ਜੱਗ ਕਰਨਾ ਤੇ ਜੱਗ ਕਰਾਣਾ; ਦਾਨ ਦੇਣਾ ਤੇ ਦਾਨ ਲੈਣਾ । ਕਰੰਤਾ—ਕਰਦੇ ਹਨ । ਭਾਵਹਿ—ਚੰਗੇ ਲੱਗਦੇ ਹਨ ।੪।

**ਅਰਥ** :—ਹੇ ਪ੍ਰਭੂ ! ਤੇਰੀ ਭਗਤੀ ਦੇ ਬੇਅੰਤ ਖ਼ਜ਼ਾਨੇ ਭਰੇ ਪਏ ਹਨ । ਹੇ ਹਰੀ ! ਅਨੇਕਾਂ ਤੇ ਬੇਅੰਤ ਤੇਰੇ ਭਗਤ ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ । ਹੇ ਪ੍ਰਭੂ ! ਅਨੇਕਾਂ ਜੀਵ ਤੇਰੀ ਪੂਜਾ ਕਰਦੇ ਹਨ । ਬੇਅੰਤ ਜੀਵ (ਤੈਨੂੰ ਮਿਲਣ ਲਈ) ਤਪ ਸਾਧਦੇ ਹਨ । ਤੇਰੇ ਅਨੇਕਾਂ (ਸੇਵਕ) ਕਈ ਸਿਮ੍ਰਿਤਿਆਂ ਅਤੇ ਸ਼ਾਸਤ੍ਰ ਪੜ੍ਹਦੇ ਹਨ (ਅਤੇ ਉਹਨਾਂ ਦੇ ਦੱਸੇ ਹੋਏ) ਛੇ ਧਾਰਮਿਕ ਕੰਮ ਤੇ ਹੋਰ ਕਰਮ ਕਰਦੇ ਹਨ ।

ਹੇ ਦਾਸ ਨਾਨਕ ! ਉਹੀ ਭਗਤ ਭਲੇ ਹਨ (ਉਹਨਾਂ ਦੀ ਹੀ ਘਾਲ ਕਬੂਲ ਹੋਈ ਜਾਣੋ) ਜੋ ਪਿਆਰੇ ਹਰਿ-ਭਗਵੰਤ ਨੂੰ ਪਿਆਰੇ ਲੱਗਦੇ ਹਨ ।੪।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ, ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗੁ ਜੁਗੁ ਏਕੋ, ਸਦਾ ਸਦਾ ਤੂੰ ਏਕੋ ਜੀ, ਤੂੰ ਨਿਹਚਲੁ ਕਰਤਾ ਸੋਈ ॥ ਤੁਧੁ ਆਪੇ ਭਾਵੈ ਸੋਈ ਵਰਤੈ ਜੀ, ਤੂੰ ਆਪੇ ਕਰਹਿ ਸੁ ਹੋਈ ॥ ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ, ਤੁਧੁ ਆਪੇ ਸਿਰਜਿ ਸਭ ਗੋਈ ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ, ਜੋ ਸਭਸੈ ਕਾ ਜਾਣੋਈ ॥੫॥੧॥ {ਪੰਨਾ ੧੧}**

**ਪਦ ਅਰਥ** :—ਆਦਿ—ਮੁੱਢ । ਅਪਰੰਪਰੁ—ਅ-ਪਰੰ-ਪਰ, ਜਿਸ ਦਾ ਪਰਲੇ ਤੋਂ ਪਰਲਾ ਬੰਨਾ ਨਾਹ ਲੱਭ ਸਕੇ, ਬੇਅੰਤ । ਤੁਧੁ ਜੇਵਡੁ—ਤੇਰੇ ਜੇਡਾ, ਤੇਰੇ ਬਰਾਬਰ ਦਾ । ਅਵਰੁ—ਹੋਰ । ਜੁਗੁ ਜੁਗੁ—ਹਰੇਕ ਜੁਗ ਵਿਚ । ਏਕੋ—ਇਕ ਆਪ ਹੀ । ਨਿਹਚਲੁ—ਨਾਹ ਹਿੱਲਣ ਵਾਲਾ, ਅਟੱਲ । ਵਰਤੈ—ਹੁੰਦਾ ਹੈ । ਸੁ—ਉਹ । ਸਭ—ਸਾਰੀ । ਉਪਾਈ—ਪੈਦਾ ਕੀਤੀ । ਸਿਰਜਿ—ਪੈਦਾ ਕਰ ਕੇ । ਆਪੇ—ਆਪ ਹੀ । ਗੋਈ—ਨਾਸ ਕੀਤੀ । ਜਾਣੋਈ—ਜਾਣਨ ਵਾਲਾ । ਸਭਸੈ ਕਾ—ਹਰੇਕ (ਦੇ ਦਿਲ) ਦਾ । ਸੋਈ—ਸੰਭਾਲ ਕਰਨ ਵਾਲਾ ।੫।

**ਅਰਥ** :—ਹੇ ਪ੍ਰਭੂ ! ਤੂੰ (ਸਾਰੇ ਜਗਤ ਦਾ) ਮੂਲ ਹੈਂ, ਸਭ ਵਿਚ ਵਿਆਪਕ ਹੈਂ, ਬੇਅੰਤ ਹੈਂ, ਸਭ ਦਾ ਪੈਦਾ ਕਰਨ ਵਾਲਾ ਹੈਂ, ਅਤੇ ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਤੂੰ ਹਰੇਕ ਜੁਗ ਵਿਚ ਇਕ ਆਪ ਹੀ ਹੈਂ, ਤੂੰ ਸਦਾ ਹੀ ਆਪ ਹੀ ਆਪ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਸਭ ਦਾ ਪੈਦਾ ਕਰਨ ਵਾਲਾ ਹੈਂ, ਸਭ ਦੀ ਸਾਰ ਲੈਣ ਵਾਲਾ ਹੈਂ ।

ਹੇ ਪ੍ਰਭੂ ! ਜਗਤ ਵਿਚ ਉਹੀ ਹੁੰਦਾ ਹੈ ਜੋ ਤੈਨੂੰ ਆਪ ਨੂੰ ਚੰਗਾ ਲੱਗਦਾ ਹੈ, ਉਹੀ ਹੁੰਦਾ ਹੈ ਜੋ ਤੂੰ ਆਪ ਹੀ ਕਰਦਾ ਹੈਂ । ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਤੂੰ ਆਪ ਹੀ ਪੈਦਾ ਕੀਤੀ ਹੈ । ਤੂੰ ਆਪ ਹੀ ਇਸ ਨੂੰ ਪੈਦਾ ਕਰਕੇ ਆਪ ਹੀ ਇਸ ਨੂੰ ਨਾਸ ਕਰਦਾ ਹੈਂ ।

ਦਾਸ ਨਾਨਕ ਉਸ ਕਰਤਾਰ ਦੇ ਗੁਣ ਗਾਂਦਾ ਹੈ ਜੋ ਹਰੇਕ ਜੀਵ ਦੇ ਦਿਲ ਦੀ ਜਾਣਨ ਵਾਲਾ ਹੈ ।੫।੧।

ਨੋਟ :—ਇਸ ਸ਼ਬਦ ਦੇ ਪੰਜ ਬੰਦ (ਸ਼ਟਉਨਜ਼ਉਸ) ਹਨ । ਹਰੇਕ ਬੰਦ ਵਿਚ ਪੰਜ ਪੰਜ ਤੁਕਾਂ ਹਨ ਅਖ਼ੀਰਲੇ ਬੰਦ ਦੇ ਮੁੱਕਣ ਤੇ ਅੰਕ '੫' ਦੇ ਨਾਲ ਇਕ ਹੋਰ ਅੰਕ '੧' ਦਿੱਤਾ ਗਿਆ ਹੈ । ਇਸ ਦਾ ਭਾਵ ਇਹ ਹੈ ਕਿ ਸਿਰ-ਲੇਖ 'ਸੋ ਪੁਰਖੁ' ਇਕ ਨਵਾਂ ਸੰਗ੍ਰਹਿ ਹੈ ਜਿਸ ਦਾ ਇਹ ਪਹਿਲਾ ਸ਼ਬਦ ਹੈ ।

**ਆਸਾ ਮਹਲਾ ੪ ॥ ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ, ਜੋ ਤੂ ਦੇਹਿ ਸੋਈ ਹਉ ਪਾਈ ॥੧॥ਰਹਾਉ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ, ਤਿਨਿ ਨਾਮ ਰਤਨੁ ਪਾਇਆ ॥ ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥ ਤੂੰ ਦਰਿਆਉ, ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥ ਜਿਸ ਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ ॥ ਹਰਿਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥੩॥ ਤੂੰ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੨॥ {ਪੰਨਾ ੧੧-੧੨}**

**ਨੋਟ** :— ਇਸ ਸ਼ਬਦ ਦੇ ੪ ਬੰਦ ਹਨ । ਅੰਕ ਨੰ: ੪ ਤੋਂ ਅਗਲਾ ਅੰਕ ੨ ਦੱਸਦਾ ਹੈ ਕਿ ਸਿਰ-ਲੇਖ 'ਸੋ ਪੁਰਖੁ' ਦੀ ਲੜੀ ਵਿਚ ਇਹ ਦੂਜਾ ਸ਼ਬਦ ਹੈ ।

**ਪਦ ਅਰਥ** :—ਸਚਿਆਰੁ—{ਸਚ-ਆਲਯ} ਥਿਰਤਾ ਦਾ ਘਰ, ਸਦਾ ਕਾਇਮ ਰਹਿਣ ਵਾਲਾ । ਮੈਡਾ—ਮੇਰਾ । ਸਾਂਈ—ਖਸਮ, ਮਾਲਕ । ਤਉ—ਤੈਨੂੰ । ਭਾਵੈ—ਚੰਗਾ ਲੱਗਦਾ ਹੈ । ਥੀਸੀ—ਹੋਵੇਗਾ । ਹਉ—ਹਉਂ, ਮੈਂ । ਪਾਈ—ਪਾਈਂ, ਮੈਂ ਪ੍ਰਾਪਤ ਕਰਦਾ ਹਾਂ ।੧।

ਸਭ—ਸਾਰੀ (ਸ੍ਰਿਸ਼ਟੀ) । ਤੂੰ—ਤੈਨੂੰ । ਗਉੜੀ ਛੰਤ ਮ: ੫, ਪੰਨਾ ੨੪੯—'ਮੋਹਨ, ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ'—ਇਥੇ ਭੀ ਲਫ਼ਜ਼ 'ਤੂੰ' ਦਾ ਅਰਥ 'ਤੈਨੂੰ' ਹੈ (ਭਾਵ, ਹੇ ਮੋਹਨ ਪ੍ਰਭੂ ? ਤੈਨੂੰ ਇੱਕ ਨੂੰ ਹੀ ਲੋਕ-ਨਾਸ ਰਹਿਤ ਮੰਨਦੇ ਹਨ, ਹੋਰ ਸਾਰੀ ਸ੍ਰਿਸ਼ਟੀ ਨਾਸਵੰਤ ਹੈ) । ਇਸੇ ਤਰ੍ਹਾਂ ਸਿਰੀ ਰਾਗੁ ਮ: ੫, ਪੰਨਾ ੫੧, ਸ਼ਬਦ ਨੰ: ੯੫—'ਜਿਨਿ ਤੂੰ ਸਾਜਿ ਸਵਾਰਿਆ'—ਤੂੰ—ਤੈਨੂੰ । ਪੰਨਾ ੫੨—'ਜਿਨ ਤੂੰ ਸੇਵਿਆ ਭਾਉ ਕਰਿ'—ਤੂੰ—ਤੈਨੂੰ । ਪੰਨਾ ੬੧—'ਗੁਰਮਤਿ ਤੂੰ ਸਲਾਹਣਾ, ਹੋਰੁ ਕੀਮਤਿ ਕਹਣੁ ਨ ਜਾਇ'—ਤੂੰ—ਤੈਨੂੰ । ਪੰਨਾ ੧੦੦—'ਜਿਨ ਤੂੰ ਜਾਤਾ, ਜੋ ਤੁਧੁ ਮਨਿ ਭਾਣੇ'—ਤੂੰ—ਤੈਨੂੰ । ਪੰਨਾ ੧੦੨—'ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ'—ਤੂੰ—ਤੈਨੂੰ । ਪੰਨਾ ੧੩੦—'ਤੁਧੁ ਬਿਨੁ ਅਵਰੁ ਨ ਕੋਈ ਜਾਚਾ, ਗੁਰ ਪਰਸਾਦੀ ਤੂੰ ਪਾਵਣਿਆ'—ਤੂੰ—ਤੈਨੂੰ । ਪੰਨਾ ੧੪੨—'ਭੀ ਤੂੰ ਹੈ ਸਲਾਹਣਾ, ਆਖਣ ਲਹੈ ਨ ਚਾਉ'—ਤੂੰ—ਤੈਨੂੰ । ਹੋਰ ਬਥੇਰੇ ਐਸੇ ਪ੍ਰਮਾਣ ਹਨ} । ਤਿਨਿ—ਉਸ (ਮਨੁੱਖ) ਨੇ । ਗੁਰਮੁਖਿ—ਉਹ ਮਨੁੱਖ ਜਿਸ ਦਾ ਮੂੰਹ ਗੁਰੂ ਵਲ ਹੈ । ਮਨਮੁਖਿ—ਉਹ ਮਨੁੱਖ ਜਿਸ ਦਾ ਮੂੰਹ ਆਪਣੇ ਮਨ ਵਲ ਹੈ ।੧।

ਮਾਹਿ—ਵਿਚ । ਸਭਿ—ਸਾਰੇ । ਵਿਜੋਗਿ—ਵਿਜੋਗ ਦੇ ਕਾਰਨ (ਭਾਵ, ਜਿਸ ਦੇ ਮੱਥੇ ਉੱਤੇ ਵਿਜੋਗ ਦਾ ਲੇਖ ਹੈ) । ਮਿਲਿ—ਮਿਲ ਕੇ, ਮਨੁੱਖਾ ਸਰੀਰ ਪ੍ਰਾਪਤ ਕਰ ਕੇ । ਸੰਜੋਗੀ—ਸੰਜੋਗ (ਦੇ ਲੇਖ) ਨਾਲ । ਮੇਲੁ—ਮਿਲਾਪ ।੨।

ਜਾਣਾਇਹਿ—(ਤੂੰ) ਸਮਝ ਬਖ਼ਸ਼ਦਾ ਹੈਂ । ਸੋਈ—ਉਹੀ । ਸਦ—ਸਦਾ । ਆਖਿ—ਆਖ ਕੇ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਨਾਮਿ—ਨਾਮ ਵਿਚ ।੩।

ਆਪੇ—ਆਪ ਹੀ । ਕੀਆ—ਕੀਤਾ ਹੋਇਆ । ਸਭੁ—ਹਰੇਕ ਕੰਮ । ਅਵਰੁ—ਹੋਰ । ਵੇਖਹਿ—ਸੰਭਾਲ ਕਰਦਾ ਹੈਂ । ਸੋਇ—ਸਾਰ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ।੪।

**ਅਰਥ :**—(ਹੇ ਪ੍ਰਭੂ !) ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਹੀ ਮੇਰਾ ਖਸਮ ਹੈਂ । (ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ ਤੈਨੂੰ ਪਸੰਦ ਆਉਂਦਾ ਹੈ । ਜੋ ਕੁਝ ਤੂੰ ਦੇਵੇਂ, ਮੈਂ ਉਹੀ ਕੁਝ ਪ੍ਰਾਪਤ ਕਰਦਾ ਹਾਂ ।੧।

(ਹੇ ਪ੍ਰਭੂ !) ਸਾਰੀ ਸ੍ਰਿਸ਼ਟੀ ਤੇਰੀ (ਬਣਾਈ ਹੋਈ) ਹੈ, ਸਾਰੇ ਜੀਵ ਤੈਨੂੰ ਹੀ ਸਿਮਰਦੇ ਹਨ । ਜਿਸ ਉੱਤੇ ਤੂੰ ਦਇਆ ਕਰਦਾ ਹੈਂ ਉਸੇ ਨੇ ਤੇਰਾ ਰਤਨ ਵਰਗਾ ਕੀਮਤੀ) ਨਾਮ ਲੱਭਾ ਹੈ । ਜੋ ਮਨੁੱਖ ਗੁਰੂ ਦੇ ਸਨਮੁਖ ਹੋਇਆ ਉਸ ਨੇ (ਇਹ ਰਤਨ) ਲੱਭ ਲਿਆ । ਜੋ ਆਪਣੇ ਮਨ ਦੇ ਪਿੱਛੇ ਤੁਰਿਆ, ਉਸ ਨੇ ਗਵਾ ਲਿਆ । (ਪਰ ਕਿਸੇ ਜੀਵ ਦੇ ਕੀਹ ਵੱਸ ? ਹੇ ਪ੍ਰਭੂ !) ਜੀਵ ਨੂੰ ਤੂੰ ਆਪ ਹੀ (ਆਪਣੇ ਨਾਲੋਂ) ਵਿਛੋੜਦਾ ਹੈਂ, ਆਪ ਹੀ ਆਪਣੇ ਨਾਲ ਮਿਲਾਂਦਾ ਹੈਂ ।੧।

(ਹੇ ਪ੍ਰਭੂ !) ਤੂੰ (ਜ਼ਿੰਦਗੀ ਦਾ, ਮਾਨੋ, ਇਕ) ਦਰੀਆ ਹੈਂ, ਸਾਰੇ ਜੀਵ ਤੇਰੇ ਵਿਚ ਹੀ (ਮਾਨੋ, ਲਹਿਰਾਂ) ਹਨ । ਤੈਥੋਂ ਬਿਨਾ (ਤੇਰੇ ਵਰਗਾ) ਹੋਰ ਕੋਈ ਨਹੀਂ ਹੈ । ਇਹ ਸਾਰੇ ਜੀਆ ਜੰਤ ਤੇਰੀ (ਰਚੀ ਹੋਈ) ਖੇਡ ਹੈ । ਜਿਨ੍ਹਾਂ ਦੇ ਮੱਥੇ ਉਤੇ ਵਿਛੋੜੇ ਦਾ ਲੇਖ ਹੈ, ਉਹ ਮਨੁੱਖਾ ਜਨਮ ਪ੍ਰਾਪਤ ਕਰ ਕੇ ਭੀ ਤੈਥੋਂ ਵਿਛੁੜੇ ਹੋਏ ਹਨ । (ਪਰ ਤੇਰੀ ਰਜ਼ਾ ਅਨੁਸਾਰ) ਸੰਜੋਗਾਂ ਦੇ ਲੇਖ ਨਾਲ (ਫਿਰ ਤੇਰੇ ਨਾਲ) ਮਿਲਾਪ ਹੋ ਜਾਂਦਾ ਹੈ ।੨।

(ਹੇ ਪ੍ਰਭੂ !) ਜਿਸ ਮਨੁੱਖ ਨੂੰ ਤੂੰ ਆਪ ਸੂਝ ਬਖ਼ਸ਼ਦਾ ਹੈਂ, ਉਹ ਮਨੁੱਖ (ਜੀਵਨ ਦਾ ਸਹੀ ਰਸਤਾ) ਸਮਝਦਾ ਹੈ । ਉਹ ਮਨੁੱਖ, ਹੇ ਹਰੀ ! ਸਦਾ ਤੇਰੇ ਗੁਣ ਗਾਂਦਾ ਹੈ, ਅਤੇ (ਹੋਰਨਾਂ ਨੂੰ) ਉਚਾਰ ਉਚਾਰ ਕੇ ਸੁਣਾਂਦਾ ਹੈ ।

(ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਸ ਨੇ ਸੁਖ ਹਾਸਲ ਕੀਤਾ ਹੈ । ਉਹ ਮਨੁੱਖ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿ ਕੇ ਪ੍ਰਭੂ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ ।੩।

(ਹੇ ਪ੍ਰਭੂ !) ਤੂੰ ਆਪ ਹੀ ਸਭ ਕੁਝ ਪੈਦਾ ਕਰਨ ਵਾਲਾ ਹੈਂ, ਸਭ ਕੁਝ ਤੇਰਾ ਕੀਤਾ ਹੀ ਹੁੰਦਾ ਹੈ । ਤੈਥੋਂ ਬਿਨਾ (ਤੇਰੇ ਵਰਗਾ) ਹੋਰ ਕੋਈ ਨਹੀਂ ਹੈ । ਜੀਵ ਪੈਦਾ ਕਰ ਕੇ ਉਹਨਾਂ ਦੀ ਸੰਭਾਲ ਭੀ ਤੂੰ ਆਪ ਹੀ ਕਰਦਾ ਹੈਂ, ਤੇ, ਹਰੇਕ (ਦੇ ਦਿਲ) ਦੀ ਸਾਰ ਜਾਣਦਾ ਹੈਂ ।

ਹੇ ਦਾਸ ਨਾਨਕ ! ਜੋ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਸ ਦੇ ਅੰਦਰ ਪਰਮਾਤਮਾ ਪਰਗਟ ਹੋ ਜਾਂਦਾ ਹੈ ।੪।੨।

**ਆਸਾ ਮਹਲਾ ੧ ॥ ਤਿਤੁ ਸਰਵਰੜੈ ਭਈਲੇ ਨਿਵਾਸਾ, ਪਾਣੀ ਪਾਵਕੁ ਤਿਨਹਿ ਕੀਆ ॥ ਪੰਕ ਜੁ ਮੋਹ ਪਗੁ ਨਹੀ ਚਾਲੈ, ਹਮ ਦੇਖਾ ਤਹ ਡੂਬੀਅਲੇ ॥੧॥ ਮਨ, ਏਕੁ ਨ ਚੇਤਸਿ ਮੂੜ ਮਨਾ ॥ ਹਰਿ ਬਿਸਰਤ ਤੇਰੇ ਗੁਣ ਗਲਿਆ**

॥੧॥ਰਹਾਉ॥ ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥ ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂੰ ਨਾਹੀ ਵੀਸਰਿਆ ॥੨॥੩॥ {ਪੰਨਾ ੧੨}

**ਪਦ ਅਰਥ**—ਤਿਤੁ—ਉਸ ਵਿਚ {ਲਫ਼ਜ਼ 'ਤਿਸੁ' ਤੋਂ 'ਤਿਤੁ' ਅਧਿਕਰਨ ਕਾਰਕ, ਇਕ-ਵਚਨ ਹੈ} । ਸਰਵਰੁ—ਤਾਲਾਬ । ਸਰਵਰੜਾ—ਭਿਆਨਕ ਤਾਲਾਬ । ਸਰਵਰੜੈ—ਭਿਆਨਕ ਤਾਲਾਬ ਵਿਚ । ਤਿਤੁ ਸਰਵਰੜੈ—ਉਸ ਭਿਆਨਕ ਸਰ ਵਿਚ । ਭਈਲੇ—ਹੋਇਆ ਹੈ । ਪਾਵਕੁ—ਅੱਗ, ਤਿਸ਼੍ਨਾ ਦੀ ਅੱਗ । ਤਿਨਹਿ—ਉਸ (ਪ੍ਰਭੂ) ਨੇ (ਆਪ ਹੀ) । ਪੰਕ—ਚਿੱਕੜ । ਪੰਕ ਜੁ ਮੋਹ—ਜੋ ਮੋਹ ਦਾ ਚਿੱਕੜ ਹੈ । ਪਗੁ—ਪੈਰ । ਹਮ ਦੇਖਾ—ਸਾਡੇ ਵੇਖਦਿਆਂ ਹੀ, ਸਾਡੇ ਸਾਹਮਣੇ ਹੀ । ਤਹ—ਉਸ (ਸਾਰ) ਵਿਚ । ਡੂਬੀਅਲੇ—ਡੁੱਬ ਗਏ, ਡੁੱਬ ਰਹੇ ਹਨ ।੧।

ਮਨ—ਹੇ ਮਨ ! ਮੂੜ ਮਨਾ—ਹੇ ਮੂਰਖ ਮਨ ! ਗਲਿਆ—ਗਲਦੇ ਜਾ ਰਹੇ ਹਨ, ਘਟਦੇ ਜਾ ਰਹੇ ਹਨ ।੬।ਰਹਾਉ।

ਹਉ—ਮੈਂ । ਜਤੀ—ਕਾਮ-ਵਾਸਨਾ ਨੂੰ ਰੋਕਣ ਦਾ ਜਤਨ ਕਰਨ ਵਾਲਾ । ਸਤੀ—ਉੱਚੇ ਆਚਰਨ ਵਾਲਾ । ਮੁਗਧ—ਮੂਰਖ, ਬੇ-ਸਮਝ । ਜਨਮੁ—ਜੀਵਨ । ਪ੍ਰਣਵਤਿ—ਬੇਨਤੀ ਕਰਦਾ ਹੈ ।੨।

**ਅਰਥ**—(ਹੇ ਭਾਈ ! ਸਾਡੀ ਜੀਵਾਂ ਦੀ) ਉਸ ਭਿਆਨਕ (ਸੰਸਾਰ-) ਸਰੋਵਰ ਵਿਚ ਵੱਸੋਂ ਹੈ (ਜਿਸ ਵਿਚ) ਉਸ ਪ੍ਰਭੂ ਨੇ ਆਪ ਹੀ ਪਾਣੀ (ਦੇ ਥਾਂ ਤ੍ਰਿਸ਼ਨਾ ਦੀ) ਅੱਗ ਪੈਦਾ ਕੀਤੀ ਹੋਈ ਹੈ (ਅਤੇ ਉਸ ਭਿਆਨਕ ਸਰੀਰ ਵਿਚ) ਜੋ ਮੋਹ ਦਾ ਚਿੱਕੜ ਹੈ (ਉਸ ਵਿਚ ਜੀਵਾਂ ਦਾ) ਪੈਰ ਚੱਲ ਨਹੀਂ ਸਕਦਾ (ਜੀਵ ਮੋਹ ਦੇ ਚਿੱਕੜ ਵਿਚ ਫਸੇ ਪਏ ਹਨ) । ਸਾਡੇ ਸਾਹਮਣੇ ਹੀ (ਅਨੇਕਾਂ ਜੀਵ ਮੋਹ ਦੇ ਚਿੱਕੜ ਵਿਚ ਫਸ ਕੇ) ਉਸ (ਤ੍ਰਿਸ਼ਨਾ-ਅੱਗ ਦੇ ਅਸਗਾਹ ਸਮੁੰਦਰ) ਵਿਚ ਡੁੱਬਦੇ ਜਾ ਰਹੇ ਹਨ ।੧।

ਹੇ ਮਨ ! ਹੇ ਮੂਰਖ ਮਨ ! ਤੂੰ ਇੱਕ ਪਰਮਾਤਮਾ ਨੂੰ ਯਾਦ ਨਹੀਂ ਕਰਦਾ । ਤੂੰ ਜਿਉਂ ਜਿਉਂ ਪਰਮਾਤਮਾ ਨੂੰ ਵਿਸਾਰਦਾ ਜਾ ਰਿਹਾ ਹੈਂ, ਤੇਰੇ (ਅੰਦਰੋਂ) ਗੁਣ ਘਟਦੇ ਜਾ ਰਹੇ ਹਨ ।੧।ਰਹਾਉ।

(ਹੇ ਪ੍ਰਭੂ !) ਨਾਹ ਮੈਂ ਜਤੀ ਹਾਂ, ਨਾਹ ਮੈਂ ਸਤੀ ਹਾਂ, ਨਾਹ ਹੀ ਮੈਂ ਪੜ੍ਹਿਆ ਹੋਇਆ ਹਾਂ, ਮੇਰਾ ਜੀਵਨ ਤਾਂ ਮੂਰਖ ਬੇਸਮਝਾਂ ਵਾਲਾ ਬਣਿਆ ਹੋਇਆ ਹੈ (ਭਾਵ, ਜਤ, ਸਤ ਅਤੇ ਵਿੱਦਿਆ ਇਸ ਤ੍ਰਿਸ਼ਨਾ ਦੀ ਅੱਗ ਅਤੇ ਮੋਹ ਦੇ ਚਿੱਕੜ ਵਿਚ ਡਿਗਣੋਂ ਬਚਾ ਨਹੀਂ ਸਕਦੇ । ਜੇ ਮਨੁੱਖ ਪ੍ਰਭੂ ਨੂੰ ਭੁਲਾ ਦੇਵੇ, ਤਾਂ ਜਤ ਸਤ ਵਿੱਦਿਆ ਦੇ ਹੁੰਦਿਆਂ ਭੀ ਮਨੁੱਖ ਦੀ ਜ਼ਿੰਦਗੀ ਮਹਾਮੂਰਖਾਂ ਵਾਲੀ ਹੁੰਦੀ ਹੈ) । ਸੋ, ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ ! ਮੈਨੂੰ) ਉਹਨਾਂ (ਗੁਰਮੁਖਾਂ) ਦੀ ਸਰਨ ਵਿਚ (ਰੱਖ), ਜਿਨ੍ਹਾਂ ਨੂੰ ਤੂੰ ਨਹੀਂ ਭੁੱਲਿਆ (ਜਿਨ੍ਹਾਂ ਨੂੰ ਤੇਰੀ ਯਾਦ ਨਹੀਂ ਭੁੱਲੀ) ।੨।੩।

ਆਸਾ ਮਹਲਾ ੫ ॥ ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥੧॥ ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ਰਹਾਉ॥ ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥ {ਪੰਨਾ ੧੨}

**ਪਦ ਅਰਥ**—ਭਈ ਪਰਾਪਤਿ—ਮਿਲੀ ਹੈ । ਦੇਹੁਰੀਆ—ਸੋਹਣੀ ਦੇਹ, ਸੋਹਣਾ ਸਰੀਰ । ਮਾਨੁਖ ਦੇਹੁਰੀਆ—ਸੋਹਣਾ ਮਨੁੱਖਾ ਸਰੀਰ । ਬਰੀਆ—ਵਾਰੀ, ਮੌਕਾ, ਸਮਾ । ਅਵਰਿ—ਹੋਰ ਸਾਰੇ {ਅਵਰੁ—ਇਕ-ਵਚਨ । ਅਵਰਿ—ਬਹੁ-ਵਚਨ} । ਭਜੁ—ਯਾਦ ਕਰ, ਸਿਮਰ ।੧।

ਸਰੰਜਾਮਿ—ਇੰਤਜ਼ਾਮ ਵਿਚ, ਆਹਰ ਵਿਚ । ਲਾਗੁ—ਲੱਗ । ਭਵਜਲ—ਸੰਸਾਰ-ਸਮੁੰਦਰ । ਤਰਨ ਕੈ ਸਰੰਜਾਮਿ—ਪਾਰ ਲੰਘਣ ਦੇ ਆਹਰ ਵਿਚ । ਬ੍ਰਿਥਾ—ਵਿਅਰਥ । ਜਾਤ—ਜਾ ਰਿਹਾ ਹੈ । ਰੰਗਿ—ਪਿਆਰ ਵਿਚ ।੧।ਰਹਾਉ।

ਜਪੁ—ਸਿਮਰਨ । ਤਪੁ—ਸੇਵਾ ਆਦਿਕ ਉੱਦਮ । ਸੰਜਮੁ—ਮਨ ਨੂੰ ਵਿਕਾਰਾਂ ਵਲੋਂ ਰੋਕਣ ਦਾ ਚੰਗੀ ਤਰ੍ਹਾਂ ਆਹਰ । ਸਾਧੂ—ਗੁਰੂ । ਸੇਵਾ ਹਰਿ ਰਾਇਆ—ਮਾਲਕ ਪ੍ਰਭੂ ਦਾ ਸਿਮਰਨ । ਕਹੁ—ਆਖ । ਨਾਨਕ—ਹੇ ਨਾਨਕ ! ਹਮ—ਅਸੀ ਜੀਵ । ਨੀਚ ਕਰੰਮਾ—ਮੰਦ-ਕਰਮੀ । ਸਰਮਾ—ਸਰਮ, ਲਾਜ ।੨।

**ਅਰਥ** :—(ਹੇ ਭਾਈ !) ਤੈਨੂੰ ਸੋਹਣਾ ਮਨੁੱਖਾ ਸਰੀਰ ਮਿਲਿਆ ਹੈ । ਪਰਮਾਤਮਾ ਨੂੰ ਮਿਲਣ ਦਾ ਤੇਰੇ ਲਈ ਇਹੀ ਮੌਕਾ ਹੈ । (ਜੇ ਪ੍ਰਭੂ ਨੂੰ ਮਿਲਣ ਲਈ ਕੋਈ ਉੱਦਮ ਨਾਹ ਕੀਤਾ, ਤਾਂ) ਹੋਰ ਸਾਰੇ ਕੰਮ ਤੇਰੇ ਆਪਣੇ ਕਿਸੇ ਭੀ ਅਰਥ ਨਹੀਂ (ਤੇਰੀ ਜਿੰਦ ਨੂੰ ਕੋਈ ਲਾਭ ਨਹੀਂ ਅਪੜਾਣਗੇ) । (ਇਸ ਵਾਸਤੇ) ਸਾਧ ਸੰਗਤਿ ਵਿਚ (ਭੀ) ਮਿਲ ਬੈਠਿਆ ਕਰ (ਸਾਧ ਸੰਗਤਿ ਵਿਚ ਬੈਠ ਕੇ ਭੀ) ਸਿਰਫ਼ ਪਰਮਾਤਮਾ ਦਾ ਨਾਮ ਸਿਮਰਿਆ ਕਰ (ਸਾਧ ਸੰਗਤਿ ਵਿਚ ਬੈਠਣ ਦਾ ਭੀ ਤਦੋਂ ਹੀ ਲਾਭ ਹੈ ਜੇ ਉਥੇ ਤੂੰ ਪਰਮਾਤਮਾ ਦੀ ਸਿਫ਼ਤਿ-ਸਾਲਹ ਵਿਚ ਜੁੜੇਂ) ।੧।

(ਹੇ ਭਾਈ !) ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਦੇ (ਭੀ) ਆਹਰੇ ਲੱਗ । (ਨਿਰੇ) ਮਾਇਆ ਦੇ ਪਿਆਰ ਵਿਚ ਮਨੁੱਖਾ ਜਨਮ ਵਿਅਰਥ ਜਾ ਰਿਹਾ ਹੈ ।੧।ਰਹਾਉ।

(ਹੇ ਭਾਈ !) ਤੂੰ ਪ੍ਰਭੂ ਦਾ ਸਿਮਰਨ ਨਹੀਂ ਕਰਦਾ, (ਪ੍ਰਭੂ ਨੂੰ ਮਿਲਣ ਲਈ ਸੇਵਾ ਆਦਿਕ ਦਾ ਕੋਈ) ਉੱਦਮ ਨਹੀਂ ਕਰਦਾ, ਮਨ ਨੂੰ ਵਿਕਾਰਾਂ ਵਲੋਂ ਰੋਕਣ ਦਾ ਤੂੰ ਜਤਨ ਨਹੀਂ ਕਰਦਾ—ਤੂੰ (ਅਜੇਹਾ ਕੋਈ) ਧਰਮ ਨਹੀਂ ਕਮਾਂਦਾ । ਨਾਹ ਤੂੰ ਗੁਰੂ ਦੀ ਸੇਵਾ ਕੀਤੀ, ਨਾਹ ਤੂੰ ਮਾਲਕ ਪ੍ਰਭੂ ਦਾ ਨਾਮ ਸਿਮਰਨ ਕੀਤਾ । ਹੇ ਨਾਨਕ ! (ਪ੍ਰਭੂ ਦੇ ਦਰ ਤੇ ਅਰਦਾਸ ਕਰ, ਤੇ) ਆਖ—(ਹੇ ਪ੍ਰਭੂ !) ਅਸੀ ਜੀਵ ਮੰਦ-ਕਰਮੀ ਹਾਂ (ਤੇਰੀ ਸਰਨ ਪਏ ਹਾਂ), ਸਰਨ ਪਿਆਂ ਦੀ ਲਾਜ ਰੱਖ ।੨।੪।

**ਨੋਟ** :—ਸਾਧਾਰਨ ਤੌਰ ਤੇ ਹਰੇਕ ਸੰਗ੍ਰਹਿ ਦੇ ਸ਼ਬਦ ਆਦਿਕ ਮ: ੧ ਦੇ ਸ਼ਬਦਾਂ ਨਾਲ ਸ਼ੁਰੂ ਹੁੰਦੇ ਹਨ । ਅਗਾਂਹ ਬਾਕੀ ਗੁਰ-ਵਿਅਕਤੀਆਂ ਦੇ ਸਿਲਸਲੇ-ਵਾਰ ਆਉਂਦੇ ਹਨ । ਪਰ ਸੰਗ੍ਰਹਿ 'ਸੋ ਪੁਰਖੁ' ਦਾ ਪਹਿਲਾ ਸ਼ਬਦ ਹੈ ਹੀ ਮ: ੪ ਦਾ । ਇਸ ਵਾਸਤੇ ਮ: ੪ ਦਾ ਦੂਜਾ ਸ਼ਬਦ ਭੀ ਨਾਲ ਹੀ ਦੇ ਕੇ ਅਗਾਂਹ ਬਾਕੀ ਦੀ ਤਰਤੀਬ ਸਿਲਸਿਲੇ-ਵਾਰ ਰੱਖੀ ਹੈ ।

ਜੇ ਇਹ ਦੋਵੇਂ ਸੰਗ੍ਰਹਿ ਵੱਖ ਵੱਖ ਨਾਹ ਹੁੰਦੇ ਤਾਂ ਇਹਨਾਂ ਦੀ ਰਲਵੀਂ ਤਰਤੀਬ ਇਉਂ ਹੁੰਦੀ :

ਮ: ੧—ਸੋਦਰੁ ਕੇਹਾ; ਸੁਣਿ ਵਡਾ; ਆਖਾ ਜੀਵਾ; ਤਿਤੁ ਸਰਵਰੜੈ (੪ ਸ਼ਬਦ)
ਮ: ੪—ਹਰਿ ਕੇ ਜਨ; ਸੋ ਪੁਰਖੁ; ਤੂੰ ਕਰਤਾ . . . . . . . . . .(੩ ਸ਼ਬਦ)
ਮ: ੫—ਕਾਹੇ ਰੇ ਮਨ; ਭਈ ਪਰਾਪਤਿ . . . . . . . . . . . . .(੨ ਸ਼ਬਦ)
. . . . . . . ਜੋੜ . . . . . . . . . . . . . . . . . . . . . . . ੯ ਸ਼ਬਦ

## ਸੋਹਿਲਾ, ਰਾਗੁ ਗਉੜੀ ਦੀਪਕੀ, ਮਹਲਾ ੧

**ੴ ਸਤਿਗੁਰ ਪ੍ਰਸਾਦਿ ॥ ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ ॥੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ਰਹਾਉ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥ ਤੇਰੇ, ਦਾਨੈ ਕੀਮਤਿ ਨ ਪਵੈ, ਤਿਸੁ ਦਾਤੇ ਕਵਣੁ ਸੁਮਾਰੁ ॥੨॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥ ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥ {ਪੰਨਾ ੧੨}**

**ਪਦ ਅਰਥ**—ਜੈ ਘਰਿ—ਜਿਸ ਘਰ ਵਿਚ, ਜਿਸ ਸਤਸੰਗ-ਘਰ ਵਿਚ । ਕੀਰਤਿ—ਸਿਫ਼ਤਿ-ਸਾਲਾਹ । ਆਖੀਐ—ਆਖੀ ਜਾਂਦੀ ਹੈ । ਤਿਤੁ ਘਰਿ—ਉਸ ਸਤਸੰਗ-ਘਰ ਵਿਚ । ਸੋਹਿਲਾ—ਸੁਹਾਗ ਦਾ ਗੀਤ {ਨੋਟ :—ਕੁੜੀ ਦੇ ਵਿਆਹ ਸਮੇ ਜੋ ਗੀਤ ਰਾਤ ਨੂੰ ਜ਼ਨਾਨੀਆਂ ਰਲ ਕੇ ਗਾਂਦੀਆਂ ਹਨ ਉਹਨਾਂ ਨੂੰ 'ਸੋਹਿਲੜੇ' ਕਹੀਦਾ ਹੈ । ਇਹਨਾਂ ਗੀਤਾਂ ਵਿਚ ਕੁਝ ਤਾਂ ਵਿਛੋੜੇ ਦਾ ਜਜ਼ਬਾ ਹੁੰਦਾ ਹੈ ਜੋ ਕੁੜੀ ਦੇ ਵਿਆਹੇ ਜਾਣ ਤੇ ਮਾਪਿਆਂ ਅਤੇ ਸਹੇਲੀਆਂ ਨਾਲੋਂ ਪੈਣਾ ਹੁੰਦਾ ਹੈ, ਤੇ, ਕੁਝ ਅਸੀਸਾਂ ਆਦਿਕ ਹੁੰਦੀਆਂ ਹਨ ਕਿ ਪਤੀ ਦੇ ਘਰ ਜਾ ਕੇ ਸੁਖੀ ਵੱਸੇ}, ਜਸ, ਸਿਫ਼ਤਿ-ਸਾਲਾਹ, ਪ੍ਰਭੂ-ਪਤੀ ਨਾਲ ਮਿਲਣ ਦੀ ਤਾਂਘ ਦੇ ਸ਼ਬਦ ।੧।

ਹਉ—ਮੈਂ । ਵਾਰੀ—ਸਦਕੇ । ਜਿਤੁ ਸੋਹਿਲੈ—ਜਿਸ ਸੋਹਿਲੇ ਦੀ ਬਰਕਤਿ ਨਾਲ ।੧।ਰਹਾਉ।

ਨਿਤ ਨਿਤ—ਸਦਾ ਹੀ । ਸਮਾਲੀਅਨਿ—ਸਮਾਲੀਦੇ ਹਨ {ਕਰਮ ਵਾਚ, ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ} । ਦੇਖੈਗਾ—ਸੰਭਾਲ ਕਰੇਗਾ, ਸੰਭਾਲ ਕਰਦਾ ਹੈ । ਤੇਰੇ—ਤੇਰੇ ਪਾਸੋਂ (ਹੇ ਜਿੰਦੇ !) । ਦਾਨੈ ਕੀਮਤਿ—ਦਾਨ ਦਾ ਮੁੱਲ, ਬਖਸ਼ਸ਼ਾਂ ਦਾ ਮੁੱਲ । ਸੁਮਾਰੁ—ਅੰਦਾਜ਼ਾ, ਅੰਤ ।੨।

ਸੰਬਤਿ—ਸਾਲ, ਵਰ੍ਹਾ । ਸਾਹਾ—ਵਿਆਹੇ ਜਾਣ ਦਾ ਦਿਨ । ਲਿਖਿਆ—ਮਿਥਿਆ ਹੋਇਆ ।

ਮਿਲਿ ਕਰਿ—ਰਲ ਕੇ । ਪਾਵਹੁ ਤੇਲੁ—{ਨੋਟ :—ਵਿਆਹ ਤੋਂ ਕੁਝ ਦਿਨ ਪਹਿਲਾਂ ਵਿਆਹ ਵਾਲੀ ਕੁੜੀ ਨੂੰ ਮਾਂਈਏਂ ਪਾਈਦਾ ਹੈ । ਚਾਚੀਆਂ ਤਾਈਆਂ ਸਹੇਲੀਆਂ ਰਲ ਕੇ ਉਸ ਦੇ ਸਿਰ ਵਿਚ ਤੇਲ ਪਾਂਦੀਆਂ ਹਨ, ਤੇ ਅਸੀਸਾਂ ਦੇ ਗੀਤ ਗਾਂਦੀਆਂ ਹਨ ਕਿ ਪਤੀ ਦੇ ਘਰ ਜਾ ਕੇ ਸੁਖੀ ਵੱਸੇ} । ਅਸੀਸੜੀਆ—ਸੋਹਣੀਆਂ ਅਸੀਸਾਂ ।੩।

ਘਰਿ—ਘਰ ਵਿਚ । ਘਰਿ ਘਰਿ—ਹਰੇਕ ਘਰ ਵਿਚ । ਪਾਹੁਚਾ—ਪਹੋਚਾ, ਸੱਦਾ, ਸਾਹੇ-ਚਿੱਠੀ {ਨੋਟ :—ਵਿਆਹ ਦਾ ਸਾਹਾ ਤੇ ਲਗਨ ਮੁਕਰਰ ਹੋਣ ਤੇ ਮੁੰਡੇ ਵਾਲਿਆਂ ਦਾ ਨਾਈ ਜੰਞ ਦੀ ਗਿਣਤੀ ਆਦਿਕ ਤੇ ਹੋਰ ਜ਼ਰੂਰੀ ਸੁਨੇਹੇ ਲੈ ਕੇ ਕੁੜੀ ਵਾਲਿਆਂ ਦੇ ਘਰ ਜਾਂਦਾ ਹੈ । ਉਸ ਨੂੰ ਪਹੋਚੇ ਵਾਲਾ ਨਾਈ ਆਖਦੇ ਹਨ} । ਪਵੰਨਿ—ਪੈਂਦੇ ਹਨ । ਸਦੜੇ—ਸੱਦੇ । ਸੇ ਦਿਹ—ਉਹ ਦਿਹਾੜੇ । ਆਵੰਨਿ—ਆਉਂਦੇ ਹਨ ।੪।

ਨੋਟ :—ਵਿਆਹ ਦੇ ਸਮੇ ਪਹਿਲਾਂ ਮਾਂਈਏਂ ਪੈਣ ਦੀ ਰਸਮ ਹੁੰਦੀ ਹੈ । ਚਾਚੀਆਂ ਤਾਈਆਂ ਭਰਜਾਈਆਂ ਸਹੇਲੀਆਂ ਰਲ ਕੇ ਵਿਆਹ ਵਾਲੀ ਕੁੜੀ ਦੇ ਸਿਰ ਵਿਚ ਤੇਲ ਪਾਂਦੀਆਂ ਹਨ । ਉਸ ਨੂੰ ਇਸ਼ਨਾਨ ਕਰਾਂਦੀਆਂ ਹਨ, ਤੇ, ਨਾਲ ਨਾਲ ਸੁਹਾਗ ਦੇ ਗੀਤ ਗਾਂਦੀਆਂ ਹਨ, ਪਤੀ ਦੇ ਘਰ ਜਾ ਕੇ ਸੁਖੀ ਵੱਸਣ ਲਈ ਅਸੀਸਾਂ ਦੇਂਦੀਆਂ ਹਨ । ਉਹਨੀਂ ਦਿਨੀਂ ਰਾਤ ਨੂੰ ਗਾਵਣ ਬੈਠੀਆਂ ਜ਼ਨਾਨੀਆਂ ਭੀ ਸੋਹਿਲੜੇ ਜਾਂ ਸੁਹਾਗ ਦੇ ਗੀਤ ਗਾਂਦੀਆਂ ਹਨ । ਇਹਨਾਂ ਗੀਤਾਂ ਵਿਚ ਅਸੀਸਾਂ ਤੇ ਸੁਹਾਗ ਦੇ ਗੀਤ ਭੀ ਹੁੰਦੇ ਹਨ ਅਤੇ ਵੈਰਾਗ ਦੇ ਗੀਤ ਭੀ, ਕਿਉਂਕਿ ਇਕ ਪਾਸੇ ਤਾਂ ਕੁੜੀ ਨੇ ਵਿਆਹੀ ਜਾ ਕੇ ਆਪਣੇ ਪਤੀ ਦੇ ਘਰ ਜਾਣਾ ਹੈ; ਦੂਜੇ ਪਾਸੇ, ਉਸ ਕੁੜੀ ਦਾ

ਮਾਪਿਆਂ ਭੈਣਾਂ ਭਰਾਵਾਂ ਸਹੇਲੀਆਂ ਚਾਚੀਆਂ ਤਾਈਆਂ ਭਰਜਾਈਆਂ ਆਦਿਕ ਨਾਲੋਂ ਵਿਛੋੜਾ ਭੀ ਹੋਣਾ ਹੁੰਦਾ ਹੈ । ਇਹਨਾਂ ਗੀਤਾਂ ਵਿਚ ਇਹ ਦੋਵੇਂ ਮਿਲਵੇਂ ਭਾਵ ਹੁੰਦੇ ਹਨ ।

ਜਿਵੇਂ ਵਿਆਹ ਲਈ ਸਮਾ ਮੁਹੂਰਤ ਮਿਥਿਆ ਜਾਂਦਾ ਹੈ, ਤੇ ਉਸ ਮਿਥੇ ਸਮੇ ਉਤੇ ਹੀ ਹਥ-ਲੇਵੇਂ ਆਦਿਕ ਕਰਨ ਦਾ ਪੂਰਾ ਜਤਨ ਕੀਤਾ ਜਾਂਦਾ ਹੈ, ਇਸੇ ਤਰ੍ਹਾਂ ਹਰੇਕ ਜਿੰਦ-ਕੁੜੀ ਦਾ ਉਹ ਸਮਾ ਭੀ ਪਹਿਲਾਂ ਹੀ ਮਿਥਿਆ ਜਾ ਚੁਕਾ ਹੈ, ਜਦੋਂ ਮੌਤ ਦੀ ਸਾਹੇ-ਚਿੱਠੀ ਆਉਂਦੀ ਹੈ, ਤੇ ਇਸ ਨੇ ਸਾਕਾਂ ਸੰਬੰਧੀਆਂ ਤੋਂ ਵਿਛੁੜ ਕੇ ਇਸ ਜਗਤ-ਪੇਕੇ ਘਰ ਨੂੰ ਛੱਡ ਕੇ ਪਰਲੋਕ ਵਿਚ ਜਾਣਾ ਹੈ ।

ਇਸ ਸ਼ਬਦ ਵਿਚ ਜਿੰਦ-ਕੁੜੀ ਨੂੰ ਸਮਝਾਇਆ ਹੈ ਕਿ ਸਤਸੰਗ ਵਿਚ ਸੁਹਾਗ ਦੇ ਗੀਤ ਗਾਇਆ ਕਰ, ਤੇ ਸੁਣਿਆ ਕਰ । ਸਤ-ਸੰਗ, ਮਾਨੋ, ਮਾਂਈਏਂ ਪੈਣ ਦੀ ਥਾਂ ਹੈ । ਸਤਸੰਗੀ ਸਹੇਲੀਆਂ ਇਥੇ ਇਕ ਦੂਜੀ ਸਹੇਲੀ ਨੂੰ ਅਸੀਸਾਂ ਦੇਂਦੀਆਂ ਹਨ, ਅਰਦਾਸ ਕਰਦੀਆਂ ਹਨ ਕਿ ਪਰਲੋਕ ਤੁਰਨ ਵਾਲੀ ਸਹੇਲੀ ਨੂੰ ਪ੍ਰਭੂ-ਪਤੀ ਦਾ ਮਿਲਾਪ ਹੋਵੇ ।

**ਅਰਥ :**—ਜਿਸ (ਸਤਸੰਗ-) ਘਰ ਵਿਚ (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕੀਤੀ ਜਾਂਦੀ ਹੈ ਅਤੇ ਕਰਤਾਰ ਦੇ ਗੁਣਾਂ ਦੀ ਵਿਚਾਰ ਹੁੰਦੀ ਹੈ (ਹੇ ਜਿੰਦ-ਕੁੜੀਏ !) ਉਸ (ਸਤਸੰਗ-) ਘਰ ਵਿਚ (ਜਾ ਕੇ ਤੂੰ ਭੀ) ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ (ਸੁਹਾਗ-ਮਿਲਾਪ ਦੀ ਤਾਂਘ ਦੇ ਸ਼ਬਦ) ਗਾਇਆ ਕਰ ਅਤੇ ਆਪਣੇ ਪੈਦਾ ਕਰਨ ਵਾਲੇ ਪ੍ਰਭੂ ਨੂੰ ਯਾਦ ਕਰਿਆ ਕਰ ।੧।

(ਹੇ ਜਿੰਦੇ !) ਤੂੰ (ਸਤਸੰਗੀਆਂ ਨਾਲ ਮਿਲ ਕੇ) ਪਿਆਰੇ ਨਿਰਭਉ (ਖਸਮ) ਦੀ ਸਿਫ਼ਤਿ ਦੇ ਗੀਤ ਗਾ (ਅਤੇ ਆਖ—) ਮੈਂ ਸਦਕੇ ਹਾਂ ਉਸ ਸਿਫ਼ਤਿ-ਦੇ-ਗੀਤ ਤੋਂ ਜਿਸ ਦੀ ਬਰਕਤਿ ਨਾਲ ਸਦਾ ਦਾ ਸੁਖ ਮਿਲਦਾ ਹੈ ।੧।ਰਹਾਉ।

(ਹੇ ਜਿੰਦੇ ! ਜਿਸ ਖਸਮ ਦੀ ਹਜ਼ੂਰੀ ਵਿਚ) ਸਦਾ ਹੀ ਜੀਵਾਂ ਦੀ ਸੰਭਾਲ ਹੋ ਰਹੀ ਹੈ, ਜੋ ਦਾਤਾਂ ਦੇਣ ਵਾਲਾ ਮਾਲਕ (ਹਰੇਕ ਜੀਵ ਦੀ) ਸੰਭਾਲ ਕਰਦਾ ਹੈ, (ਜਿਸ ਦਾਤਾਰ ਦੀਆਂ) ਦਾਤਾਂ ਦਾ ਮੁੱਲ (ਹੇ ਜਿੰਦੇ !) ਤੇਰੇ ਪਾਸੋਂ ਨਹੀਂ ਪੈ ਸਕਦਾ, ਉਸ ਦਾਤਾਰ ਦਾ ਭੀ ਕੀਹ ਅੰਦਾਜ਼ਾ (ਤੂੰ ਲਾ ਸਕਦੀ ਹੈਂ) ? (ਉਹ ਦਾਤਾਰ-ਪ੍ਰਭੂ ਬਹੁਤ ਬੇਅੰਤ ਹੈ) ।੨।

(ਸਤਸੰਗ ਵਿਚ ਜਾ ਕੇ, ਹੇ ਜਿੰਦੇ ! ਅਰਜ਼ੋਈਆਂ ਕਰਿਆ ਕਰ—) ਉਹ ਸੰਮਤ ਉਹ ਦਿਹਾੜਾ (ਪਹਿਲਾਂ ਹੀ) ਮਿਥਿਆ ਹੋਇਆ ਹੈ (ਜਦੋਂ ਪਤੀ ਦੇ ਦੇਸ ਜਾਣ ਲਈ ਮੇਰੇ ਵਾਸਤੇ ਸਾਹੇ-ਚਿੱਠੀ ਆਉਣੀ ਹੈ, ਹੇ ਸਤਸੰਗੀ ਸਹੇਲੀਓ !) ਰਲ ਕੇ ਮੈਨੂੰ ਮਾਂਈਏਂ ਪਾਓ, ਤੇ, ਹੇ ਸੱਜਣ (ਸਹੇਲੀਓ !) ਮੈਨੂੰ ਸੋਹਣੀਆਂ ਅਸੀਸਾਂ ਭੀ ਦਿਓ (ਭਾਵ, ਮੇਰੇ ਲਈ ਅਰਦਾਸ ਭੀ ਕਰੋ) ਜਿਵੇਂ ਪ੍ਰਭੂ-ਪਤੀ ਨਾਲ ਮੇਰਾ ਮਿਲਾਪ ਹੋ ਜਾਏ ।੩।

(ਪਰਲੋਕ ਵਿਚ ਜਾਣ ਲਈ ਮੌਤ ਦੀ) ਇਹ ਸਾਹੇ-ਚਿੱਠੀ ਹਰੇਕ ਘਰ ਵਿਚ ਆ ਰਹੀ ਹੈ, ਇਹ ਸੱਦੇ ਨਿਤ ਪੈ ਰਹੇ ਹਨ । (ਹੇ ਸਤਸੰਗੀਓ !) ਉਸ ਸੱਦਾ ਭੇਜਣ ਵਾਲੇ ਪ੍ਰਭੂ-ਪਤੀ ਨੂੰ ਯਾਦ ਰੱਖਣਾ ਚਾਹੀਦਾ ਹੈ (ਕਿਉਂਕਿ) ਹੇ ਨਾਨਕ ! (ਸਾਡੇ ਭੀ) ਉਹ ਦਿਨ (ਨੇੜੇ) ਆ ਰਹੇ ਹਨ ।੪।੧।

**ਰਾਗੁ ਆਸਾ ਮਹਲਾ ੧ ॥ ਛਿਅ ਘਰ ਛਿਅ ਗੁਰ ਛਿਅ ਉਪਦੇਸ ॥ ਗੁਰੁ ਗੁਰੁ ਏਕੋ ਵੇਸ ਅਨੇਕ ॥੧॥ ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਇ ॥੧॥ਰਹਾਉ॥ ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥ ਸੂਰਜੁ ਏਕੋ ਰੁਤਿ ਅਨੇਕ ॥ ਨਾਨਕ, ਕਰਤੇ ਕੇ ਕੇਤੇ ਵੇਸ ॥੨॥੨॥ {ਪੰਨਾ ੧੨}**

**ਪਦ ਅਰਥ** :—ਛਿਅ—ਛੇ । ਘਰ—ਸ਼ਾਸਤਰ {ਸਾਂਖ, ਨਿਆਇ, ਵੈਸ਼ੇਸ਼ਿਕ, ਯੋਗ, ਮੀਮਾਂਸਾ, ਵੇਦਾਂਤ} । ਗੁਰ—(ਇਹਨਾਂ ਸ਼ਾਸਤਰਾਂ ਦੇ) ਕਰਤਾ, {ਕਪਲ, ਗੋਤਮ, ਕਣਾਦ, ਪਤੰਜਲੀ, ਜੈਮਨੀ, ਵਿਆਸ} । ਉਪਦੇਸ—ਸਿੱਖਿਆ, ਸਿੱਧਾਂਤ । ਗੁਰੁ ਗੁਰੁ—ਇਸਟ ਪ੍ਰਭੂ । ਏਕੋ—ਇੱਕ ਹੀ । ਵੇਸ—ਰੂਪ ।੧।

ਬਾਬਾ—ਹੇ ਭਾਈ ! ਜੈ ਘਰਿ—ਜਿਸ (ਸਤਸੰਗ-) ਘਰ ਵਿਚ । ਕਰਤੇ ਕੀਰਤਿ—ਕਰਤਾਰ ਦੀ ਸਿਫ਼ਤਿ-ਸਾਲਾਹ । ਹੋਇ—ਹੁੰਦੀ ਹੈ । ਰਾਖੁ—ਸੰਭਾਲ । ਤੋਇ-ਤੇਰੀ । ਵਡਾਈ—ਭਲਾਈ ।੧।ਰਹਾਉ।

ਅੱਖ ਦੇ ੧੫ ਫੋਰ = ੧ ਵਿਸਾ ।੧੫ ਵਿਸੁਏ = ੧ ਚਸਾ ।

੩੦ ਚਸੇ = ੧ ਪਲ ।੬੦ ਪਲ = ੧ ਘੜੀ ।

ਸਾਢੇ ੭ ਘੜੀਆਂ = ੧ ਪਹਰ ।੮ ਪਹਰ = ੧ ਦਿਨ ਰਾਤ ।

੧੫ ਥਿਤਾਂ; ੭ ਵਾਰ; ੧੨ ਮਹੀਨੇ, ਛੇ ਰੁੱਤਾਂ ।੨।

**ਅਰਥ** :—(ਹੇ ਭਾਈ !) ਛੇ ਸ਼ਾਸਤਰ ਹਨ, ਛੇ ਹੀ (ਇਹਨਾਂ ਸ਼ਾਸਤਰਾਂ ਦੇ) ਚਲਾਣ ਵਾਲੇ ਹਨ, ਛੇ ਹੀ ਇਹਨਾਂ ਦੇ ਸਿੱਧਾਂਤ ਹਨ । ਪਰ ਇਹਨਾਂ ਸਾਰਿਆਂ ਦਾ ਮੂਲ-ਗੁਰੂ (ਪਰਮਾਤਮਾ) ਇੱਕ ਹੈ । (ਇਹ ਸਾਰੇ ਸਿਧਾਂਤ) ਉਸ ਇੱਕ ਪ੍ਰਭੂ ਦੇ ਹੀ ਅਨੇਕਾਂ ਵੇਸ ਹਨ (ਪ੍ਰਭੂ ਦੀ ਹਸਤੀ ਦੇ ਪਰਕਾਸ਼ ਦੇ ਰੂਪ ਹਨ) ।੧।

ਹੇ ਭਾਈ ! ਜਿਸ (ਸਤਸੰਗ-) ਘਰ ਵਿਚ ਕਰਤਾਰ ਦੀ ਸਿਫ਼ਤਿ-ਸਾਲਾਹ ਹੁੰਦੀ ਹੈ, ਉਸ ਘਰ ਨੂੰ ਸਾਂਭ ਰੱਖ (ਉਸ ਸਤਸੰਗ ਦਾ ਆਸਰਾ ਲਈ ਰੱਖ । ਇਸੇ ਵਿਚ) ਤੇਰੀ ਭਲਾਈ ਹੈ ।੧।ਰਹਾਉ।

ਜਿਵੇਂ ਵਿਸੁਏ, ਚਸੇ, ਘੜੀਆਂ, ਪਹਰ, ਥਿੱਤਾਂ, ਵਾਰ, ਮਹੀਨਾ (ਆਦਿਕ) ਅਤੇ ਹੋਰ ਅਨੇਕਾਂ ਰੁੱਤਾਂ ਹਨ, ਪਰ ਸੂਰਜ ਇਕੋ ਹੀ ਹੈ (ਜਿਸ ਦੇ ਇਹ ਸਾਰੇ ਵਖ ਵਖ ਰੂਪ ਹਨ), ਤਿਵੇਂ, ਹੇ ਨਾਨਕ ! ਕਰਤਾਰ ਦੇ (ਇਹ ਸਾਰੇ ਸਿਧਾਂਤ ਆਦਿਕ) ਅਨੇਕਾਂ ਸਰੂਪ ਹਨ ।੨।੨।

**ਰਾਗੁ ਧਨਾਸਰੀ ਮਹਲਾ ੧ ॥ ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ॥ ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ਰਹਾਉ॥ ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ, ਸਹਸ ਮੂਰਤਿ, ਨਨਾ ਏਕ ਤੁੋਹੀ ॥ ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ, ਜੋਤਿ ਹੈ ਸੋਇ ॥ ਤਿਸ ਦੈ ਚਾਨਣਿ, ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥ ਹਰਿ ਚਰਣ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ, ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥ {ਪੰਨਾ ੧੩}**

**ਪਦ ਅਰਥ :**—ਗਗਨ—ਆਕਾਸ਼ । ਗਗਨ ਮੈ—ਗਗਨ ਮਯ, ਆਕਾਸ਼ ਰੂਪ, ਸਾਰਾ ਆਕਾਸ਼ । ਰਵਿ—ਸੂਰਜ । ਦੀਪਕ—ਦੀਵੇ । ਜਨਕ—ਜਾਣੋ, ਮਾਨੋ, ਜਿਵੇਂ । ਮਲਆਨਲੋ—{ਮਲਯ-ਅਨਲੋ} ਮਲਯ ਪਹਾੜ ਵਲੋਂ ਆਉਣ ਵਾਲੀ ਹਵਾ (ਅਨਲ—ਹਵਾ) । ਮਲਯ ਪਰਬਤ ਉਤੇ ਚੰਦਨ ਦੇ ਬੂਟੇ ਹੋਣ ਕਰਕੇ ਉਧਰੋਂ ਆਉਣ ਵਾਲੀ ਹਵਾ ਸੁਗੰਧੀ ਵਾਲੀ ਹੁੰਦੀ ਹੈ । ਮਲਯ ਪਹਾੜ ਭਾਰਤ ਦੇ ਦੱਖਣ ਵਿਚ ਹੈ । ਸਗਲ—ਸਾਰੀ । ਬਨਰਇ—ਬਨਸਪਤੀ । ਫੂਲੰਤ—ਫੁੱਲ ਦੇ ਰਹੀ ਹੈ । ਜੋਤੀ—ਜੋਤਿ-ਰੂਪ ਪ੍ਰਭੂ ।੧।

ਭਵ ਖੰਡਨ—ਹੇ ਜਨਮ ਮਰਨ ਕੱਟਣ ਵਾਲੇ ! ਅਨਹਤਾ—{ਅਨ-ਹਤ} ਜੋ ਬਿਨਾ ਵਜਾਏ ਵੱਜੇ, ਇੱਕ-ਰਸ । ਸ਼ਬਦ—ਆਵਾਜ਼, ਜੀਵਨ-ਰੌ । ਭੇਰੀ—ਡੱਫ, ਨਗਾਰਾ ।੧।ਰਹਾਉ।

ਸਹਸ—ਹਜ਼ਾਰਾਂ । ਤਵ—ਤੇਰੇ । ਨੈਨ—ਅੱਖਾਂ । ਨਨ—ਕੋਈ ਨਹੀਂ । ਹਹਿ—{'ਹੈ' ਤੋਂ ਬਹੁ-ਵਚਨ} । ਤੋਹਿ ਕਉ—ਤੇਰੇ, ਤੈਨੂੰ, ਤੇਰੇ ਵਾਸਤੇ । ਮੂਰਤਿ—ਸ਼ਕਲ । ਨਾ—ਕੋਈ ਨਹੀਂ । ਤੁੋਹੀ—ਤੇਰੀ {ਅੱਖਰ 'ਤ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਤੁਹੀ' ਹੈ, ਇਥੇ 'ਤੋਹੀ' ਪੜ੍ਹਨਾ ਹੈ} । ਪਦ—ਪੈਰ । ਬਿਮਲ—ਸਾਫ਼ । ਗੰਧ—ਨੱਕ । ਤਿਵ—ਇਸ ਤਰ੍ਹਾਂ । ਚਲਤ—ਕੌਤਕ, ਅਚਰਜ ਖੇਡ ।੨।

ਜੋਤਿ—ਚਾਨਣ, ਪ੍ਰਕਾਸ਼ । ਸੋਇ—ਉਹ ਪ੍ਰਭੂ । ਤਿਸ ਦੈ ਚਾਨਣਿ—ਉਸ ਪ੍ਰਭੂ ਦੇ ਚਾਨਣ ਨਾਲ । ਸਾਖੀ—ਸਿੱਖਿਆ ਨਾਲ ।੩।

ਮਕਰੰਦ—ਫੁੱਲਾਂ ਦੀ ਵਿਚਲੀ ਧੂੜ {ਫੋਲਲਇਨ-ਦੁਸਟ}, ਫੁੱਲਾਂ ਦਾ ਰਸ । ਮਨੋ—ਮਨ । ਅਨਦਿਨੁੋ—{ਅੱਖਰ 'ਨ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਅਨਦਿਨੁ' ਹੈ, ਇਥੇ 'ਅਨਦਿਨੋ' ਪੜ੍ਹਨਾ ਹੈ} ਹਰ ਰੋਜ਼ । ਮੋਹਿ—ਮੈਨੂੰ । ਆਹੀ—ਹੈ, ਰਹਿੰਦੀ ਹੈ । ਸਾਰਿੰਗ—ਪਪੀਹਾ । ਕਉ—ਨੂੰ । ਜਾ ਤੇ—ਜਿਸ ਤੋਂ, ਜਿਸ ਨਾਲ । ਤੇਰੈ ਨਾਇ—ਤੇਰੇ ਨਾਮ ਵਿਚ ।੪।

**ਅਰਥ :**—ਸਾਰਾ ਆਕਾਸ਼ (ਮਾਨੋ) ਥਾਲ ਹੈ । ਸੂਰਜ ਤੇ ਚੰਦ (ਉਸ ਥਾਲ ਵਿਚ) ਦੀਵੇ ਬਣੇ ਹੋਏ ਹਨ । ਤਾਰਿਆਂ ਦੇ ਸਮੂਹ, ਮਾਨੋ, (ਥਾਲ ਵਿਚ) ਮੋਤੀ ਰੱਖੇ ਹੋਏ ਹਨ । ਮਲਯ ਪਰਬਤ ਵਲੋਂ ਆਉਣ ਵਾਲੀ ਹਵਾ, ਮਾਨੋ, ਧੂਪ (ਧੁਖ ਰਿਹਾ) ਹੈ । ਹਵਾ ਚੌਰ ਕਰ ਰਹੀ ਹੈ । ਸਾਰੀ ਬਨਸਪਤੀ ਜੋਤਿ-ਰੂਪ (ਪ੍ਰਭੂ ਦੀ ਆਰਤੀ) ਵਾਸਤੇ ਫੁੱਲ ਦੇ ਰਹੀ ਹੈ ।੧।

ਹੇ ਜੀਵਾਂ ਦੇ ਜਨਮ ਮਰਨ ਨਾਸ ਕਰਨ ਵਾਲੇ ! (ਕੁਦਰਤਿ ਵਿਚ) ਤੇਰੀ ਕੈਸੀ ਸੁੰਦਰ ਆਰਤੀ ਹੋ ਰਹੀ ਹੈ ! (ਸਭ ਜੀਵਾਂ ਵਿਚ ਰੁਮਕ ਰਹੀ) ਇੱਕੋ ਜੀਵਨ-ਰੌ, ਮਾਨੋ, ਤੇਰੀ ਆਰਤੀ ਵਾਸਤੇ ਨਾਗਾਰੇ ਵੱਜ ਰਹੇ ਹਨ ।੧।ਰਹਾਉ।

(ਸਭ ਜੀਵਾਂ ਵਿਚ ਵਿਆਪਕ ਹੋਣ ਕਰਕੇ) ਹਜ਼ਾਰਾਂ ਤੇਰੀਆਂ ਅੱਖਾਂ ਹਨ (ਪਰ, ਨਿਰਾਕਾਰ ਹੋਣ ਕਰਕੇ, ਹੇ ਪ੍ਰਭੂ !) ਤੇਰੀਆਂ ਕੋਈ ਅੱਖਾਂ ਨਹੀਂ । ਹਜ਼ਾਰਾਂ ਤੇਰੀਆਂ ਸ਼ਕਲਾਂ ਹਨ, ਪਰ ਤੇਰੀ ਕੋਈ ਭੀ ਸ਼ਕਲ ਨਹੀਂ ਹੈ । ਹਜ਼ਾਰਾਂ ਤੇਰੇ ਸੋਹਣੇ ਪੈਰ ਹਨ, (ਪਰ ਨਿਰਾਕਾਰ ਹੋਣ ਕਰਕੇ) ਤੇਰਾ ਇੱਕ ਭੀ ਪੈਰ ਨਹੀਂ । ਹਜ਼ਾਰਾਂ ਤੇਰੇ ਨੱਕ ਹਨ, ਪਰ ਤੂੰ ਨੱਕ ਤੋਂ ਬਿਨਾ ਹੀ ਹੈਂ । ਤੇਰੇ ਅਜੇਹੇ ਕੌਤਕਾਂ ਨੇ ਮੈਨੂੰ ਹੈਰਾਨ ਕੀਤਾ ਹੋਇਆ ਹੈ ।੧।

ਸਾਰੇ ਜੀਵਾਂ ਵਿਚ ਇਕੋ ਉਹੀ ਪਰਮਾਤਮਾ ਦੀ ਜੋਤੀ ਵਰਤ ਰਹੀ ਹੈ । ਉਸ ਜੋਤਿ ਦੇ ਪਰਕਾਸ਼ ਨਾਲ ਸਾਰੇ ਜੀਵਾਂ ਵਿਚ ਚਾਨਣ (ਸੂਝ-ਬੂਝ) ਹੈ । ਪਰ ਇਸ ਜੋਤਿ ਦਾ ਗਿਆਨ ਗੁਰੂ ਦੀ ਸਿੱਖਿਆ ਨਾਲ ਹੀ ਹੁੰਦਾ ਹੈ । (ਗੁਰੂ ਰਾਹੀਂ ਇਹ ਸਮਝ ਪੈਂਦੀ ਹੈ ਕਿ ਹਰੇਕ ਦੇ ਅੰਦਰ ਪਰਮਾਤਮਾ ਦੀ ਜੋਤਿ ਹੈ) । (ਇਸ ਸਰਬ-ਵਿਆਪਕ ਜੋਤਿ ਦੀ) ਆਰਤੀ ਇਹ ਹੈ ਕਿ ਜੋ ਕੁਝ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ, ਉਹ ਜੀਵ ਨੂੰ ਚੰਗਾ ਲੱਗੇ (ਪ੍ਰਭੂ ਦੀ ਰਜ਼ਾ ਵਿਚ ਤੁਰਨਾ ਪ੍ਰਭੂ ਦੀ ਆਰਤੀ ਕਰਨੀ ਹੈ) ।੩।

ਹੇ ਹਰੀ ! ਤੇਰੇ ਚਰਨ-ਰੂਪ ਕੌਲ-ਫੁੱਲਾਂ ਦੇ ਰਸ ਲਈ ਮੇਰਾ ਮਨ ਲਲਚਾਂਦਾ ਹੈ, ਹਰ ਰੋਜ਼ ਮੈਨੂੰ ਇਸੇ ਰਸ ਦੀ ਪਿਆਸ ਲੱਗੀ ਹੋਈ ਹੈ । ਮੈਨੂੰ ਨਾਨਕ ਪਪੀਹੇ ਨੂੰ ਆਪਣੀ ਮਿਹਰ ਦਾ ਜਲ ਦੇਹ, ਜਿਸ (ਦੀ ਬਰਕਤਿ) ਨਾਲ ਮੈਂ ਤੇਰੇ ਨਾਮ ਵਿਚ ਟਿਕਿਆ ਰਹਾਂ ।੪।੩।

ਨੋਟ :—ਆਰਤੀ—{ਆਰਿਤ, ਆਰਾਤ੍ਰਿਕਾ} ਦੇਵਤੇ ਦੀ ਮੂਰਤੀ ਜਾਂ ਕਿਸੇ ਪੂਜਯ ਅੱਗੇ ਦੀਵੇ ਘੁਮਾ ਕੇ ਪੂਜਾ ਕਰਨੀ । ਹਿੰਦੂ ਮਤ ਅਨੁਸਾਰ ਚਾਰ ਵਾਰੀ ਚਰਨਾਂ ਅੱਗੇ, ਦੋ ਵਾਰੀ ਨਾਭੀ ਉਤੇ, ਇੱਕ ਵਾਰੀ ਮੂੰਹ ਉਤੇ ਅਤੇ ਸੱਤ ਵਾਰੀ ਸਾਰੇ ਸਰੀਰ ਉਤੇ ਦੀਵੇ ਘੁਮਾਣੇ ਚਾਹੀਦੇ ਹਨ । ਦੀਵੇ ਇੱਕ ਤੋਂ ਲੈ ਕੇ ਇਕ ਸੌ ਤਕ ਹੁੰਦੇ ਹਨ । ਗੁਰੂ ਨਾਨਕ ਦੇਵ ਜੀ ਨੇ ਇਸ ਆਰਤੀ ਦੀ ਨਿਖੇਧੀ ਕਰ ਕੇ ਕਰਤਾਰ ਦੀ ਕੁਦਰਤੀ ਆਰਤੀ ਦੀ ਵਡਿਆਈ ਕੀਤੀ ਹੈ ।

**ਰਾਗੁ ਗਉੜੀ ਪੂਰਬੀ ਮਹਲਾ ੪ ॥ ਕਾਮਿ ਕਰੋਧਿ ਨਗਰੁ ਬਹੁ ਭਰਿਆ, ਮਿਲਿ ਸਾਧੂ ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ, ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ, ਪੁਨੁ ਵਡਾ ਹੇ ॥ ਕਰਿ ਡੰਡਉਤ, ਪੁਨੁ ਵਡਾ ਹੇ ॥੧॥ਰਹਾਉ॥ ਸਾਕਤ ਹਰਿ ਰਸ ਸਾਦੁ ਨ ਜਾਣਿਆ, ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ, ਚੁਭੈ, ਦੁਖੁ ਪਾਵਹਿ, ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥ ਹਰਿ ਜਨ ਹਰਿ ਹਰਿ ਨਾਮ ਸਮਾਣੇ, ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ ਪਰਮੇਸਰੁ, ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ ਮਸਕੀਨ ਪ੍ਰਭ ਤੇਰੇ, ਹਰਿ ਰਾਖੁ ਰਾਖੁ ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ, ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥ {ਪੰਨਾ ੧੩}**

**ਪਦ ਅਰਥ** :—ਕਾਮਿ—ਕਾਮ-ਵਾਸਨਾ ਨਾਲ । ਕਰੋਧਿ—ਕ੍ਰੋਧ ਨਾਲ । ਨਗਰੁ—ਸਰੀਰ-ਨਗਰ । ਮਿਲਿ—ਮਿਲ ਕੇ । ਸਾਧੂ—ਗੁਰੂ । ਖੰਡਲ ਖੰਡਾ—ਤੋੜਿਆ ਹੈ । ਪੂਰਬਿ—ਪੂਰਬ ਵਿਚ, ਪਹਿਲੇ ਬੀਤੇ ਸਮੇ ਵਿਚ । ਪੂਰਬਿ ਲਿਖੇ ਲਿਖਤ—ਪਿਛਲੇ (ਕੀਤੇ ਕਰਮਾਂ ਦੇ) ਲਿਖੇ ਹੋਏ ਸੰਸਕਾਰਾਂ ਅਨੁਸਾਰ । ਮਨਿ—ਮਨ ਵਿਚ । ਮੰਡਲ ਮੰਡਾ—ਜੜਿਆ ਹੈ ।

ਅੰਜੁਲੀ—ਦੋਵੇਂ ਹੱਥ ਜੋੜੇ ਹੋਏ । ਪੁਨੁ—ਭਲਾ ਕੰਮ । ਡੰਡਉਤ—ਲੰਮੇ ਪੈ ਕੇ ਨਮਸ-ਕਾਰ ।੧।ਰਹਾਉ।

ਸਾਕਤ—ਰੱਬ ਨਾਲੋਂ ਟੁੱਟੇ ਹੋਏ ਮਨੁੱਖ । ਸਾਦੁ—ਸੁਆਦ । ਤਿਨ ਅੰਤਰਿ—ਉਹਨਾਂ ਦੇ ਅੰਦਰ, ਉਹਨਾਂ ਦੇ ਮਨ ਵਿਚ । ਚਲਹਿ—ਤੁਰਦੇ ਹਨ । ਚੁਭੈ—(ਕੰਡਾ) ਚੁੱਭਦਾ ਹੈ । ਜਮ ਕਾਲੁ—(ਆਤਮਕ) ਮੌਤ । ਸਿਰਿ—ਸਿਰ ਉੱਤੇ ।੨।

ਨਾਮਿ—ਨਾਮ ਵਿਚ । ਸਮਾਣੇ—ਲੀਨ, ਮਸਤ । ਭਵ—ਸੰਸਾਰ । ਖੰਡਾ ਹੇ—ਨਾਸ ਕਰ ਲਿਆ ਹੈ । ਸੋਭ—ਸੋਭਾ । ਖੰਡ ਬ੍ਰਹਮੰਡਾ—ਸਾਰੇ ਜਗਤ ਵਿਚ ।੩।

ਮਸਕੀਨ—ਆਜਿਜ਼ । ਪ੍ਰਭ—ਹੇ ਪ੍ਰਭੂ । ਰਾਖੁ—ਰੱਖਿਆ ਕਰ । ਅਧਾਰੁ—ਆਸਰਾ । ਨਾਮੇ—ਨਾਮਿ ਹੀ, ਨਾਮ ਵਿਚ ਹੀ । ਮੰਡਾ—ਮਿਲਿਆ ।੪।

**ਅਰਥ** :—(ਮਨੁੱਖ ਦਾ ਇਹ ਸਰੀਰ-) ਸ਼ਹਰ ਕਾਮ ਅਤੇ ਕ੍ਰੋਧ ਨਾਲ ਭਰਿਆ ਰਹਿੰਦਾ ਹੈ । ਗੁਰੂ ਨੂੰ ਮਿਲ ਕੇ ਹੀ (ਕਾਮ ਕ੍ਰੋਧ ਆਦਿਕ ਦੇ ਇਸ ਜੋੜ ਨੂੰ) ਤੋੜਿਆ ਜਾ ਸਕਦਾ ਹੈ । ਜਿਸ ਮਨੁੱਖ ਨੂੰ ਪੂਰਬਲੇ ਕੀਤੇ ਕਰਮਾਂ ਦੇ ਸੰਜੋਗਾਂ ਨਾਲ ਗੁਰੂ ਮਿਲ ਪੈਂਦਾ ਹੈ, ਉਸ ਦੇ ਮਨ ਵਿਚ ਪਰਮਾਤਮਾ ਨਾਲ ਲਿਵ ਲੱਗ ਜਾਂਦੀ ਹੈ (ਅਤੇ ਉਸ ਦੇ ਅੰਦਰੋਂ ਕਾਮਾਦਿਕਾਂ ਦਾ ਜੋੜ ਟੁੱਟ ਜਾਂਦਾ ਹੈ) ।੧।

(ਹੇ ਭਾਈ !) ਗੁਰੂ ਅੱਗੇ ਹੱਥ ਜੋੜ, ਇਹ ਬਹੁਤ ਭਲਾ ਕੰਮ ਹੈ । ਗੁਰੂ ਅੱਗੇ ਢਹਿ ਪਉ, ਇਹ ਬੜਾ ਨੇਕ ਕੰਮ ਹੈ ।੧।ਰਹਾਉ।

ਜੇਹੜੇ ਮਨੁੱਖ ਪਰਮਾਤਮਾ ਨਾਲੋਂ ਟੁੱਟੇ ਹੋਏ ਹਨ, ਉਹ ਉਸ ਦੇ ਨਾਮ ਦੇ ਰਸ ਦੇ ਸੁਆਦ ਨੂੰ ਸਮਝ ਨਹੀਂ ਸਕਦੇ । ਉਹਨਾਂ ਦੇ ਮਨ ਵਿਚ ਅਹੰਕਾਰ ਦਾ (ਮਾਨੋ) ਕੰਡਾ ਚੁੱਭਾ ਹੋਇਆ ਹੈ । ਜਿਉਂ ਜਿਉਂ ਉਹ ਤੁਰਦੇ ਹਨ

(ਜਿਉਂ ਜਿਉਂ ਉਹ ਹਉਮੈ ਦੇ ਸੁਭਾਵ ਵਾਲੀ ਵਰਤੋਂ ਵਰਤਦੇ ਹਨ, ਹਉਮੈ ਦਾ ਉਹ ਕੰਡਾ ਉਹਨਾਂ ਨੂੰ) ਚੁੱਭਦਾ ਹੈ, ਉਹ ਦੁੱਖ ਪਾਂਦੇ ਹਨ, ਅਤੇ ਆਪਣੇ ਸਿਰ ਉੱਤੇ ਆਤਮਕ ਮੌਤ-ਰੂਪ ਡੰਡਾ ਸਹਾਰਦੇ ਹਨ (ਆਤਮਕ ਮੌਤ ਉਹਨਾਂ ਦੇ ਸਿਰ ਉਤੇ ਸਵਾਰ ਰਹਿੰਦੀ ਹੈ) ।੨।

(ਦੂਜੇ ਪਾਸੇ) ਪਰਮਾਤਮਾ ਦੇ ਪਿਆਰੇ ਬੰਦੇ ਪਰਮਾਤਮਾ ਦੇ ਨਾਮ ਵਿਚ ਜੁੜੇ ਰਹਿੰਦੇ ਹਨ । ਉਹਨਾਂ ਦਾ ਸੰਸਾਰ ਦਾ ਜੰਮਣ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ । ਉਹਨਾਂ ਨੂੰ ਕਦੇ ਨਾਸ਼ ਨਾਹ ਹੋਣ ਵਾਲਾ ਸਰਬ-ਵਿਆਪਕ ਪਰਮੇਸਰ ਮਿਲ ਪੈਂਦਾ ਹੈ । ਉਹਨਾਂ ਦੀ ਸੋਭਾ ਸਾਰੇ ਖੰਡਾਂ ਬ੍ਰਹਮੰਡਾਂ ਵਿਚ ਹੋ ਜਾਂਦੀ ਹੈ ।੩।

ਹੇ ਪ੍ਰਭੂ ! ਅਸੀ ਜੀਵ ਤੇਰੇ ਦਰ ਦੇ ਗਰੀਬ ਮੰਗਦੇ ਹਾਂ । ਤੂੰ ਸਭ ਤੋਂ ਵੱਡਾ ਸਹਾਈ ਹੈਂ । ਸਾਨੂੰ (ਇਹਨਾਂ ਕਾਮਾਦਿਕਾਂ ਤੋਂ) ਬਚਾ ਲੈ । ਹੇ ਪ੍ਰਭੂ ! ਤੇਰੇ ਦਾਸ ਨਾਨਕ ਨੂੰ ਤੇਰਾ ਨਾਮ ਹੀ ਆਸਰਾ ਹੈ, ਤੇਰਾ ਨਾਮ ਹੀ ਸਹਾਰਾ ਹੈ । ਤੇਰੇ ਨਾਮ ਵਿਚ ਜੁੜਿਆਂ ਹੀ ਸੁਖ ਮਿਲਦਾ ਹੈ ।੪।੪।

ਨੋਟ :—ਜੇ ਪੈਰ ਵਿਚ ਕੰਡਾ ਚੁੱਭ ਜਾਏ ਤਾਂ ਤੁਰਨਾ ਫਿਰਨਾ ਔਖਾ ਹੋ ਜਾਂਦਾ ਹੈ । ਉਸ ਕੰਡੇ ਨੂੰ ਕੱਢਣ ਦੇ ਥਾਂ ਜੇ ਪੈਰਾਂ ਵਿਚ ਮਖ਼ਮਲ ਦੀ ਜੁੱਤੀ ਪਾ ਲਈਏ, ਤਾਂ ਭੀ ਤੁਰਨ ਲੱਗਿਆਂ ਉਹ ਕੰਡਾ ਚੁੱਭਦਾ ਹੀ ਰਹੇਗਾ । ਸੁਖ ਤਦੋਂ ਹੀ ਹੋਵੇਗਾ, ਜਦੋਂ ਉਹ ਕੰਡਾ ਪੈਰ ਵਿਚੋਂ ਕੱਢ ਲਿਆ ਜਾਏ ।

ਜਿਤਨਾ ਚਿਰ ਮਨੁੱਖ ਦੇ ਅੰਦਰ ਹਉਮੈ ਹੈ, ਇਹ ਦੁਖੀ ਹੀ ਕਰਦੀ ਰਹੇਗੀ । ਬਾਹਰਲੇ ਧਾਰਮਿਕ ਭੇਖ ਆਦਿਕ ਭੀ ਸੁਖ ਨਹੀਂ ਦੇ ਸਕਣਗੇ ।

**ਰਾਗੁ ਗਉੜੀ ਪੂਰਬੀ ਮਹਲਾ ੫ ॥ ਕਰਉ ਬੇਨੰਤੀ, ਸੁਣਹੁ ਮੇਰੇ ਮੀਤਾ, ਸੰਤ ਟਹਲ ਕੀ ਬੇਲਾ ॥ ਈਹਾ ਖਾਟਿ ਚਲਹੁ ਹਰਿ ਲਾਹਾ, ਆਗੈ ਬਸਨੁ ਸੁਹੇਲਾ ॥੧॥ ਅਉਧ ਘਟੈ ਦਿਨਸੁ ਰੈਣਾ ਰੇ ॥ ਮਨ, ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥ ਇਹੁ ਸੰਸਾਰੁ ਬਿਕਾਰੁ, ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਇ ਪੀਆਵੈ ਇਹੁ ਰਸ, ਅਕਥ ਕਥਾ ਤਿਨਿ ਜਾਨੀ ॥੨॥ ਜਾ ਕਉ ਆਏ ਸੋਈ ਬਿਹਾਝਹੁ, ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥ ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥ ਨਾਨਕ ਦਾਸੁ ਇਹੈ ਸੁਖੁ ਮਾਗੈ, ਮੋ ਕਉ ਕਰਿ ਸੰਤਨ ਕੀ ਧੂਰੇ ॥੪॥੫॥ {ਪੰਨਾ ੧੩}**

**ਪਦ ਅਰਥ** :—ਕਰਉ—ਕਰਉਂ, ਮੈਂ ਕਰਦਾ ਹਾਂ {ਵਰਤਮਾਨ ਕਾਲ, ਉੱਤਮ ਪੁਰਖ, ਇਕ-ਵਚਨ} । ਸੁਣਹੁ—ਤੁਸੀ ਸੁਣੋ {ਹੁਕਮੀ ਭਵਿੱਖਤ, ਮੱਧਮ ਪੁਰਖ, ਬਹੁ-ਵਚਨ} । ਬੇਲਾ—ਵੇਲਾ, ਮੌਕਾ । ਈਹਾ—ਇਥੇ, ਇਸ ਜਨਮ ਵਿਚ । ਖਾਟਿ—ਖੱਟ ਕੇ । ਲਾਹਾ—ਲਾਭ, ਖੱਟੀ । ਆਗੈ—ਪਰਲੋਕ ਵਿਚ । ਬਸਨੁ—ਵੱਸਣਾ, ਵਸੋਂ । ਸੁਹੇਲਾ—ਸੌਖਾ ।੧।

ਅਉਧ—ਉਮਰ । ਰੈਣਾ—ਰਾਤ । ਮਨ—ਹੇ ਮਨ ! ਮਿਲਿ—ਮਿਲ ਕੇ । ਸਵਾਰੇ—ਸਵਾਰਿ, ਸਵਾਰ ਲੈ ।੧।ਰਹਾਉ।

ਬਿਕਾਰ—ਵਿਕਾਰ-ਰੂਪ, ਵਿਕਾਰਾਂ ਨਾਲ ਭਰਿਆ ਹੋਇਆ । ਸੰਸੇ ਮਹਿ—ਸਹਿੰਸਿਆਂ ਵਿਚ, ਤੌਖ਼ਲਿਆਂ ਵਿਚ । ਜਿਸਹਿ—ਜਿਸ ਮਨੁੱਖ ਨੂੰ । ਜਗਾਇ—ਜਗਾ ਕੇ । ਪੀਆਵੈ—ਪਿਲਾਂਦਾ ਹੈ । ਤਿਨਿ—ਉਸ ਨੇ ।੨।

ਜਾ ਕਉ—ਜਿਸ (ਮਨੋਰਥ) ਵਾਸਤੇ । ਬਿਹਾਝਹੁ—ਖ਼ਰੀਦੋ, ਵਣਜ ਕਰੋ । ਤੇ—ਤੋਂ, ਦੀ ਰਾਹੀਂ । ਮਨਹਿ—ਮਨ ਵਿਚ ਹੀ । ਨਿਜ ਘਰਿ—ਆਪਣੇ ਘਰ ਵਿਚ, ਆਪਣੇ ਹਿਰਦੇ ਵਿਚ । ਮਹਲੁ—(ਪਰਮਾਤਮਾ ਦਾ) ਟਿਕਾਣਾ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਬਹੁਰਿ—ਫਿਰ ।੩।

ਅੰਤਰਜਾਮੀ—ਹੇ ਦਿਲਾਂ ਦੀ ਜਾਣਨ ਵਾਲੇ ! ਪੁਰਖ—ਹੇ ਸਭ ਵਿਚ ਵਿਆਪਕ ! ਬਿਧਾਤੇ—ਹੇ ਸਿਰਜਣਹਾਰ ! ਪੂਰੇ—ਪੂਰਿ, ਪੂਰੀ ਕਰ । ਮਾਗੈ—ਮੰਗਦਾ ਹੈ । ਮੋ ਕਉ—ਮੈਨੂੰ । ਧੂਰੇ—ਚਰਨ-ਧੂੜ ।੪।

**ਅਰਥ** :—ਹੇ ਮੇਰੇ ਮਿੱਤਰੋ ! ਸੁਣੋ ! ਮੈਂ ਬੇਨਤੀ ਕਰਦਾ ਹਾਂ—(ਹੁਣ) ਗੁਰਮੁਖਾਂ ਦੀ ਸੇਵਾ ਕਰਨ ਦਾ ਵੇਲਾ ਹੈ । (ਜੇ ਸੇਵਾ ਕਰੋਗੇ, ਤਾਂ) ਇਸ ਜਨਮ ਵਿਚ ਪ੍ਰਭੂ ਦੇ ਨਾਮ ਦੀ ਖੱਟੀ ਖੱਟ ਕੇ ਜਾਵੋਗੇ, ਅਤੇ ਪਰਲੋਕ ਵਿਚ ਰਹਿਣਾ ਸੌਖਾ ਹੋ ਜਾਇਗਾ ।੧।

ਹੇ ਮਨ ! ਦਿਨ ਰਾਤ (ਬੀਤ ਬੀਤ ਕੇ) ਉਮਰ ਘਟਦੀ ਜਾ ਰਹੀ ਹੈ । ਹੇ (ਮੇਰੇ) ਮਨ ! ਗੁਰੂ ਨੂੰ ਮਿਲ ਕੇ (ਮਨੁੱਖਾ ਜੀਵਨ ਦਾ) ਕੰਮ ਸਿਰੇ ਚਾੜ੍ਹ ।੧।ਰਹਾਉ।

ਇਹ ਜਗਤ ਵਿਕਾਰਾਂ ਨਾਲ ਭਰਪੂਰ ਹੈ । (ਜਗਤ ਦੇ ਜੀਵ) ਤੌਖ਼ਲਿਆਂ ਵਿਚ (ਡੁੱਬ ਰਹੇ ਹਨ । ਇਹਨਾਂ ਵਿਚੋਂ) ਉਹੀ ਮਨੁੱਖ ਨਿਕਲਦਾ ਹੈ ਜਿਸ ਨੇ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ ਹੈ । (ਵਿਕਾਰਾਂ ਵਿਚ ਸੁੱਤੇ ਹੋਏ) ਜਿਸ ਮਨੁੱਖ ਨੂੰ ਪ੍ਰਭੂ ਆਪ ਜਗਾ ਕੇ ਇਹ ਨਾਮ-ਅੰਮ੍ਰਿਤ ਪਿਲਾਂਦਾ ਹੈ, ਉਸ ਮਨੁੱਖ ਨੇ ਅਕੱਥ ਪ੍ਰਭੂ ਦੀਆਂ ਗੱਲਾਂ (ਬੇਅੰਤ ਗੁਣਾਂ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ) ਕਰਨ ਦੀ ਜਾਚ ਸਿੱਖ ਲਈ ਹੈ ।੨।

(ਹੇ ਭਾਈ !) ਜਿਸ ਕੰਮ ਵਾਸਤੇ (ਇੱਥੇ) ਆਏ ਹੋ, ਉਸ ਦਾ ਵਣਜ ਕਰੋ । ਉਹ ਹਰਿ-ਨਾਮ ਗੁਰੂ ਦੀ ਰਾਹੀਂ (ਹੀ) ਮਨ ਵਿਚ ਵੱਸ ਸਕਦਾ ਹੈ । (ਜੇ ਗੁਰੂ ਦੀ ਸਰਨ ਪਵੋਗੇ, ਤਾਂ) ਆਤਮਕ ਆਨੰਦ ਅਤੇ ਅਡੋਲਤਾ ਵਿਚ ਟਿਕ ਕੇ ਆਪਣੇ ਅੰਦਰ ਹੀ ਪਰਮਾਤਮਾ ਦਾ ਟਿਕਾਣਾ ਲੱਭ ਲਵੋਗੇ । ਫਿਰ ਮੁੜ ਜਨਮ ਮਰਨ ਦਾ ਗੇੜ ਨਹੀਂ ਹੋਵੇਗਾ ।੩।

ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ਸਰਬ-ਵਿਆਪਕ ਸਿਰਜਨਹਾਰ ! ਮੇਰੇ ਮਨ ਦੀ ਇੱਛਾ ਪੂਰੀ ਕਰ । ਦਾਸ ਨਾਨਕ ਤੈਥੋਂ ਇਹੀ ਸੁਖ ਮੰਗਦਾ ਹੈ ਕਿ ਮੈਨੂੰ ਸੰਤਾਂ ਦੇ ਚਰਨਾਂ ਦੀ ਧੂੜ ਬਣਾ ਦੇਹ ।੪।੫।

ਨੋਟ :—ਅਖ਼ੀਰਲੇ ਅੰਕ ੫ ਦਾ ਭਾਵ ਇਹ ਹੈ ਕਿ ਇਸ ਸੰਗ੍ਰਹਿ (ਸੋਹਿਲੇ) ਦਾ ਇਹ ਪੰਜਵਾਂ ਸ਼ਬਦ ਹੈ । ਪਾਠਕ ਸੱਜਣ ਧਿਆਨ ਰੱਖਣ ਕਿ ਇਸ ਸੰਗ੍ਰਹਿ ਦਾ ਨਾਮ 'ਸੋਹਿਲਾ' ਹੈ,'ਕੀਰਤਨ ਸੋਹਿਲਾ' ਨਹੀਂ ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧ ਘਰੁ ੧

ਨੋਟ :—'ਮਹਲਾ ੧' ਦੇ ਅੰਕ ਤੋਂ ਪਹਿਲਾਂ ਲਫ਼ਜ਼ 'ਪਹਿਲਾ' ਤੋਂ ਸਾਫ਼ ਪ੍ਰਤੱਖ ਹੈ ਕਿ ਅੰਕ ੧ ਨੂੰ ਪੜ੍ਹਨਾ ਹੈ 'ਪਹਿਲਾ'। ਇਸੇ ਤਰ੍ਹਾਂ 'ਘਰੁ ੧' ਦੇ ਅੰਕ ੧ ਨੂੰ ਭੀ ਪੜ੍ਹਨਾ ਹੈ 'ਪਹਿਲਾ' । ਵੇਖੋ, ਪੰਨਾ ੨੩ ਉਤੇ ਸ਼ਬਦ ਨੰ: ੨੫ ਦਾ ਸਿਰਲੇਖ 'ਸਿਰੀਰਾਗੁ ਮਹਲਾ ੧ ਘਰੁ ਦੂਜਾ ੨। ਇਥੇ 'ਘਰੁ ੨' ਦੇ ਅੰਕ ਨੂੰ ਲਿਖਿਆ ਹੈ 'ਦੂਜਾ' । ਵੇਖੋ, ਪੰਨਾ ੧੯੩, ਸਿਰਲੇਖ ਗਉੜੀ 'ਗੁਆਰੇਰੀ ਮਹਲਾ ੪ ਚਉਥਾ', ਇਥੇ 'ਮਹਲਾ ੪' ਦੇ ਅੰਕ ਨੂੰ ਲਿਖਿਆ ਹੈ 'ਚਉਥਾ' । ਇਸੇ ਤਰ੍ਹਾਂ ਹੋਰ ਵਧੀਕ ਤਸੱਲੀ ਵਾਸਤੇ ਪਾਠਕ ਸੱਜਣ ੧੪੩੦ ਪੰਨੇ ਵਾਲੀ ਬੀੜ ਦੇ ਪੰਨਾ ਨੰ: ੪੯੨, ੫੨੪, ੫੯੨, ੬੦੫, ੬੩੬, ੬੬੧, ੬੬੪ ਅਤੇ ੧੧੬੯ ਉੱਤੇ ਵੇਖ ਲੈਣ ।

ੴ ਸਤਿਗੁਰ ਪ੍ਰਸਾਦ॥ ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰ ੧

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥ ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥ ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ਰਹਾਉ॥ ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥ ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥ ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥ ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥ ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥੧॥ {ਪੰਨਾ ੧੪}

**ਪਦ ਅਰਥ :—**ਤ—ਜੇ । ਊਸਰਹਿ—ਉਸਰ ਪੈਣ, ਬਣ ਜਾਣ । ਕੁੰਗੂ—ਕੇਸਰ । ਅਗਰਿ—ਅਗਰ ਨਾਲ, ਊਦ ਦੀ ਸੁਗੰਧ-ਭਰੀ ਲੱਕੜੀ ਨਾਲ । ਚੰਦਨਿ—ਚੰਦਨ ਨਾਲ । ਲੀਪਿ—ਲਿਪਾਈ ਕਰ ਕੇ । ਦੇਖਿ—ਵੇਖ ਕੇ । ਚਿਤਿ—ਚਿੱਤ ਵਿਚ ।੧।

ਪਲਘਿ—ਪਲੰਘ ਉਤੇ । ਮੋਹਣੀ—ਸੁੰਦਰ ਇਸਤ੍ਰੀ । ਮੁਖਿ—ਮੂੰਹ ਉੱਤੇ । ਰੰਗਿ—ਪਿਆਰ ਨਾਲ । ਪਸਾਓ—ਪਸਾਰਾ, ਖੇਡ । ਰੰਗਿ ਪਸਾਉ—ਪਿਆਰ-ਭਰੀ ਖੇਡ, ਹਾਵ-ਭਾਵ ।੨।

ਸਿਧੁ—ਜੋਗ-ਸਾਧਨਾਂ ਵਿਚ ਪੁੱਗਾ ਹੋਇਆ ਜੋਗੀ । ਸਿਧਿ—ਜੋਗ-ਸਮਾਧੀ ਵਿਚ ਕਾਮਯਾਬੀ । ਲਾਈ—ਲਾਈਂ, ਮੈਂ ਲਾਵਾਂ । ਰਿਧਿ—ਜੋਗ ਤੋਂ ਪ੍ਰਾਪਤ ਹੋਈਆਂ ਬਰਕਤਾਂ । ਬੈਸਾ—ਬੈਸਾਂ, ਮੈਂ ਬੈਠਾਂ । ਭਾਉ—ਆਦਰ, ਸਤਕਾਰ ।੩।

ਮੇਲਿ—ਇਕੱਠਾ ਕਰ ਕੇ । ਲਸਕਰ—ਫ਼ੌਜਾਂ । ਤਖਤਿ—ਤਖ਼ਤ ਉੱਤੇ । ਹਾਸਲੁ ਕਰੀ—ਮੈਂ ਹਾਸਲ ਕਰਾਂ, ਮੈਂ ਚਲਾਵਾਂ । ਵਾਉ—ਹਵਾ ਸਮਾਨ, ਵਿਅਰਥ । ਕਰੀ—ਕਰੀਂ, ਮੈਂ ਕਰਾਂ ।੪।

**ਅਰਥ :—**ਜੇ (ਮੇਰੇ ਵਾਸਤੇ) ਮੋਤੀਆਂ ਦੇ ਮਹਲ-ਮਾੜੀਆਂ ਉਸਰ ਪੈਣ, ਜੇ (ਉਹ ਮਹਲ-ਮਾੜੀਆਂ) ਰਤਨਾਂ ਨਾਲ ਜੜਾਊ ਹੋ ਜਾਣ, ਜੇ (ਉਹਨਾਂ ਮਹਲ-ਮਾੜੀਆਂ ਨੂੰ) ਕਸਤੂਰੀ ਕੇਸਰ ਊਦ ਤੇ ਚੰਦਨ ਨਾਲ ਲਿਪਾਈ ਕਰ ਕੇ (ਮੇਰੇ ਅੰਦਰ) ਚਾਉ ਚੜ੍ਹੇ, (ਤਾਂ ਭੀ ਇਹ ਸਭ ਕੁਝ ਵਿਅਰਥ ਹੈ, ਮੈਨੂੰ ਖ਼ਤਰਾ ਹੈ ਕਿ ਇਹਨਾਂ ਮਹਲ-ਮਾੜੀਆਂ) ਨੂੰ ਵੇਖ ਕੇ ਮੈਂ ਕਿਤੇ (ਹੇ ਪ੍ਰਭੂ !) ਤੈਨੂੰ ਭੁਲਾ ਨਾਹ ਬੈਠਾਂ, ਕਿਤੇ ਤੂੰ ਮੈਨੂੰ ਵਿੱਸਰ ਨਾਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਹ ।੧।

ਮੈਂ ਆਪਣੇ ਗੁਰੂ ਨੂੰ ਪੁੱਛ ਕੇ ਵੇਖ ਲਿਆ ਹੈ (ਮੈ ਆਪਣੇ ਗੁਰੂ ਨੂੰ ਪੁੱਛਿਆ ਹੈ ਤੇ ਮੈਨੂੰ ਯਕੀਨ ਭੀ ਆ ਗਿਆ ਹੈ) ਕਿ ਪ੍ਰਭੂ ਤੋਂ ਵਿੱਛੁੜ ਕੇ ਜਿੰਦ ਸੜ-ਬਲ ਜਾਂਦੀ ਹੈ (ਤੇ ਪ੍ਰਭੂ ਦੀ ਯਾਦ ਤੋਂ ਬਿਨਾ) ਹੋਰ ਕੋਈ ਥਾਂ (ਭੀ) ਨਹੀਂ ਹੈ (ਜਿਥੇ ਉਹ ਸਾੜ ਮੁੱਕ ਸਕੇ) ।੧।ਰਹਾਉ।

ਜੇ (ਮੇਰੇ ਰਹਣ ਵਾਸਤੇ) ਧਰਤੀ ਹੀਰੇ ਲਾਲਾਂ ਨਾਲ ਜੜੀ ਜਾਏ, ਜੇ (ਮੇਰੇ ਸੌਣ ਵਾਲੇ) ਪਲੰਘ ਉੱਤੇ ਲਾਲ ਜੜੇ ਜਾਣ, ਜੇ (ਮੇਰੇ ਸਾਹਮਣੇ) ਉਹ ਸੁੰਦਰ ਇਸਤ੍ਰੀ ਹਾਵ-ਭਾਵ ਕਰੇ ਜਿਸ ਦੇ ਮੱਥੇ ਉਤੇ ਮਣੀ ਸੋਭ ਰਹੀ ਹੋਵੇ, (ਤਾਂ ਭੀ ਇਹ ਸਭ ਕੁਝ ਵਿਅਰਥ ਹੈ, ਮੈਨੂੰ ਖ਼ਤਰਾ ਹੈ ਕਿ ਅਜਿਹੇ ਸੁੰਦਰ ਥਾਂ ਤੇ ਅਜਿਹੀ ਸੁੰਦਰੀ ਨੂੰ) ਵੇਖ ਕੇ ਮੈਂ ਕਿਤੇ (ਹੇ ਪ੍ਰਭੂ !) ਤੈਨੂੰ ਭੁਲਾ ਨਾਹ ਬੈਠਾਂ, ਕਿਤੇ ਤੂੰ ਮੈਨੂੰ ਵਿੱਸਰ ਨਾਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਹ ।੨।

ਜੇ ਮੈਂ ਪੁੱਗਾ ਹੋਇਆ ਜੋਗੀ ਬਣ ਜਾਵਾਂ, ਜੇ ਮੈਂ ਜੋਗ-ਸਮਾਧੀ ਦੀਆਂ ਕਾਮਯਾਬੀਆਂ ਹਾਸਲ ਕਰ ਲਵਾਂ, ਜੇ ਮੈਂ ਜੋਗ ਤੋਂ ਪ੍ਰਾਪਤ ਹੋ ਸਕਣ ਵਾਲੀਆਂ ਬਰਕਤਾਂ ਨੂੰ ਵਾਜ ਮਾਰਾਂ ਤੇ ਉਹ (ਮੇਰੇ ਪਾਸ) ਆ ਜਾਣ, ਜੇ (ਜੋਗ ਦੀ

ਤਾਕਤ ਨਾਲ) ਮੈਂ ਕਦੇ ਲੁਕ ਸਕਾਂ ਤੇ ਕਦੇ ਪਰਤੱਖ ਹੋ ਕੇ ਬੈਠ ਜਾਵਾਂ, ਜੇ (ਸਾਰਾ) ਜਗਤ ਮੇਰਾ ਆਦਰ ਕਰੇ, (ਤਾਂ ਭੀ ਇਹ ਸਭ ਕੁਝ ਵਿਅਰਥ ਹੈ, ਮੈਨੂੰ ਖ਼ਤਰਾ ਹੈ ਕਿ ਇਹਨਾਂ ਰਿੱਧੀਆਂ ਸਿੱਧੀਆਂ ਨੂੰ) ਵੇਖ ਕੇ ਮੈਂ ਕਿਤੇ (ਹੇ ਪ੍ਰਭੂ !) ਤੈਨੂੰ ਭੁਲਾ ਨਾਹ ਬੈਠਾਂ, ਕਿਤੇ ਤੂੰ ਮੈਨੂੰ ਵਿੱਸਰ ਨਾਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਹ ।੩।

ਜੇ ਮੈਂ ਫ਼ੌਜਾਂ ਇਕੱਠੀਆਂ ਕਰ ਕੇ ਬਾਦਸ਼ਾਹ ਬਣ ਜਾਵਾਂ, ਜੇ ਮੈਂ (ਤਖ਼ਤ ਉੱਤੇ) ਬੈਠਾ (ਬਾਦਸ਼ਾਹੀ ਦਾ) ਹੁਕਮ ਚਲਾ ਸਕਾਂ, ਤਾਂ ਭੀ, ਹੇ ਨਾਨਕ ! (ਇਹ) ਸਭ ਕੁਝ ਵਿਅਰਥ ਹੈ (ਮੈਨੂੰ ਖ਼ਤਰਾ ਹੈ ਕਿ ਇਹ ਰਾਜ-ਭਾਗ) ਵੇਖ ਕੇ ਮੈਂ ਕਿਤੇ (ਹੇ ਪ੍ਰਭੂ !) ਤੈਨੂੰ ਭੁਲਾ ਨਾਹ ਬੈਠਾਂ, ਕਿਤੇ ਤੂੰ ਮੈਨੂੰ ਵਿੱਸਰ ਨਾਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿੱਤ ਵਿਚ ਟਿਕੇ ਹੀ ਨਾਹ ।੪।੧।

ਨੋਟ :—ਇਸ ਸ਼ਬਦ ਦੇ ੪ ਬੰਦ ਹਨ । ਅਖ਼ੀਰਲੇ ਅੰਕ ਨੰ: ੧ ਦਾ ਭਾਵ ਇਹ ਹੈ ਕਿ ਇਥੇ ਪਹਿਲਾ ਸ਼ਬਦ ਸਮਾਪਤ ਹੋਇਆ ਹੈ ।

ਭਾਵ :—ਪ੍ਰਭੂ ਦੀ ਯਾਦ ਭੁਲਾ ਕੇ ਜਿੰਦ ਸੜ-ਬਲ ਜਾਂਦੀ ਹੈ । ਜੋਗ ਦੀਆਂ ਰਿੱਧੀਆਂ ਸਿੱਧੀਆਂ, ਤੇ ਬਾਦਸ਼ਾਹੀ ਪ੍ਰਭੂ ਦੇ ਵਿਛੋੜੇ ਤੋਂ ਪੈਦਾ ਹੋਏ ਉਸ ਸਾੜ ਨੂੰ ਸ਼ਾਂਤ ਨਹੀਂ ਕਰ ਸਕਦੇ । ਇਹ ਤਾਂ ਸਗੋਂ ਪਰਮਾਤਮਾ ਨਾਲੋਂ ਵਿੱਥ ਵਧਾ ਕੇ ਸਾੜ ਪੈਦਾ ਕਰਦੇ ਹਨ ।

**ਸਿਰੀ ਰਾਗੁ ਮਹਲਾ ੧ ॥ ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ, ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥ ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥ਰਹਾਉ॥ ਕੁਸਾ ਕਟੀਆ ਵਾਰ ਵਾਰ, ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ, ਭਸਮ ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੨॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੩॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨॥ {ਪੰਨਾ ੧੪}**

**ਪਦ ਅਰਥ** :—ਕੋਟੀ—ਕੋਟਿ । ਕੋਟੀ ਕੋਟਿ—ਕੋਟਿ ਕੋਟਿ, ਕ੍ਰੋੜਾਂ ਹੀ (ਸਾਲ) । ਆਰਜਾ—ਉਮਰ । ਪੀਅਣੁ—ਪੀਣਾ । ਅਪਿਆਉ—ਖਾਣਾ, ਭੋਜਨ । ਗੁਫੈ—ਗੁਫਾ ਵਿਚ (ਰਹਿ ਕੇ) । ਸਉਣ ਥਾਉ—ਸੌਣ ਦਾ ਥਾਂ । ਭੀ—ਫਿਰ ਭੀ । ਹਉ—ਮੈਂ । ਕੇਵਡੁ—ਕਿਤਨਾ ਵੱਡਾ । ਨਾਉ—ਨਾਮਣਾ, ਵਡਿਆਈ ।੬।

ਥਾਇ—ਥਾਂ ਵਿਚ, ਸਰੂਪ ਵਿਚ । ਨਿਜ ਥਾਇ—ਆਪਣੇ ਸਰੂਪ ਵਿਚ, ਆਪਣੇ ਆਪ ਵਿਚ । ਸੁਣਿ ਸੁਣਿ—ਮੁੜ ਮੁੜ ਸੁਣ ਕੇ । ਆਖਣੁ—ਬਿਆਨ । ਜੇ ਭਾਵੈ—ਜੇ ਪ੍ਰਭੂ ਨੂੰ ਚੰਗਾ ਲੱਗੇ । ਤਮਾਇ—ਖਿੱਚ, ਤਾਂਘ (ਜੀਵ ਦੇ ਅੰਦਰ ਸਿਫ਼ਤਿ-ਸਾਲਾਹ ਕਰਨ ਦੀ) ਤਾਂਘ । ਕਰੇ—ਪੈਦਾ ਕਰ ਦੇਂਦਾ ਹੈ ।੧।ਰਹਾਉ।

ਕੁਸਾ—ਕੁੱਸਾਂ, ਜੇ ਮੈਂ (ਆਪਣੇ ਆਪ ਨੂੰ) ਕੁਹ ਸੁੱਟਾਂ । ਕਟੀਆ—ਜੇ ਮੈਂ (ਆਪਣੇ ਆਪ ਨੂੰ ਰਤਾ ਰਤਾ) ਕਟਾ ਦਿਆਂ । ਵਾਰ ਵਾਰ—ਮੁੜ ਮੁੜ । ਪੀਸਣਿ—ਚੱਕੀ ਵਿਚ । ਪਾਇ—ਪਾ ਕੇ । ਸੇਤੀ—ਨਾਲ । ਜਾਲੀਆ—ਜਾਲੀਆਂ, ਜੇ ਮੈਂ ਸਾੜ ਦਿਆਂ ।੨।

ਸੈ—ਸੈਂਕੜੇ । ਨਦਰੀ ਨ ਆਵਊ—ਮੈਂ ਨਾਹ ਦਿੱਸਾਂ ।੩।

ਕਾਗਦ—ਕਾਗ਼ਜ਼ । ਕੀਚੈ—ਕੀਤਾ ਜਾਏ । ਭਾਉ—ਅਰਥ । ਮਸੂ—(ਲਫ਼ਜ਼ 'ਮਸੁ' ਤੋਂ ਸੰਬੰਧ ਕਾਰਕ) ਮੱਸੁ ਦੀ, ਸਿਆਹੀ ਦੀ । ਨ ਆਵਈ—ਨ ਆਵੈ । ਲੇਖਣਿ—ਕਲਮ । ਪਵਣੁ—ਹਵਾ । ਚਲਾਉ—ਚਲਾਵਾਂ, ਮੈਂ ਚਲਾਵਾਂ ।੪।

**ਅਰਥ :—**ਜੇ ਮੇਰੀ ਉਮਰ ਕ੍ਰੋੜਾਂ ਹੀ ਸਾਲ ਹੋ ਜਾਏ, ਜੇ ਹਵਾ ਮੇਰਾ ਖਾਣਾ-ਪੀਣਾ ਹੋਵੇ (ਜੇ ਮੈਂ ਹਵਾ ਦੇ ਆਸਰੇ ਹੀ ਜੀਊ ਸਕਾਂ), ਜੇ (ਕਿਸੇ) ਗੁਫਾ ਵਿਚ (ਬੈਠਾ ਰਹਿ ਕੇ) ਚੰਦ ਅਤੇ ਸੂਰਜ ਦੋਹਾਂ ਨੂੰ ਕਦੇ ਨਾ ਵੇਖਾਂ (ਭਾਵ, ਕਿ ਦਿਨ-ਰਾਤ ਮੈਂ ਗੁਫਾ ਵਿਚ ਬੈਠ ਕੇ ਸਮਾਧੀ ਲਾਈ ਰੱਖਾਂ), ਜੇ ਸੁਫਨੇ ਵਿਚ ਭੀ ਸੌਣ ਦੀ ਥਾਂ ਨ ਮਿਲੇ (ਜੇ ਕਦੇ ਭੀ ਨਾਹ ਸੌਂ ਸਕਾਂ) ਤਾਂ ਭੀ (ਹੇ ਪ੍ਰਭੂ ! ਇਤਨੀਆਂ ਲੰਮੀਆਂ ਸਮਾਧੀਆਂ ਲਾ ਕੇ ਭੀ) ਮੈਥੋਂ ਤੇਰਾ ਮੁੱਲ ਨਹੀਂ ਪੈ ਸਕਦਾ (ਤੇਰੇ ਬਰਾਬਰ ਦਾ ਮੈਂ ਕਿਸੇ ਹੋਰ ਨੂੰ ਲੱਭ ਨਹੀਂ ਸਕਦਾ), ਮੈਂ ਤੇਰੀ ਕਿਤਨੀ ਕੁ ਵਡਿਆਈ ਦੱਸਾਂ ? (ਮੈਂ ਤੇਰੀ ਵਡਿਆਈ ਦੱਸਣ ਜੋਗਾ ਨਹੀਂ ਹਾਂ) ।੧।

ਸਦਾ ਕਾਇਮ ਰਹਿਣ ਵਾਲਾ ਨਿਰ-ਆਕਾਰ ਪਰਮਾਤਮਾ ਆਪਣੇ ਆਪ ਵਿਚ ਟਿਕਿਆ ਹੋਇਆ ਹੈ (ਉਸ ਨੂੰ ਕਿਸੇ ਹੋਰ ਦੇ ਆਸਰੇ ਦੀ ਮੁਥਾਜੀ ਨਹੀਂ ਹੈ) ਅਸੀ ਜੀਵ ਇਕ ਦੂਜੇ ਤੋਂ ਸੁਣ ਸੁਣ ਕੇ ਹੀ (ਉਸ ਦੀ ਬਜ਼ੁਰਗੀ ਦਾ) ਬਿਆਨ ਕਰ ਦੇਂਦੇ ਹਾਂ । (ਪਰ ਇਹ ਕੋਈ ਨਹੀਂ ਦੱਸ ਸਕਦਾ ਕਿ ਉਹ ਕਿਤਨਾ ਕੁ ਵੱਡਾ ਹੈ) । ਜੇ ਪ੍ਰਭੂ ਨੂੰ ਚੰਗਾ ਲੱਗੇ ਤਾਂ (ਜੀਵ ਦੇ ਅੰਦਰ ਆਪਣੀ ਸਿਫ਼ਤਿ-ਸਾਲਾਹ ਦੀ) ਤਾਂਘ ਪੈਦਾ ਕਰ ਦੇਂਦਾ ਹੈ ।੧।ਰਹਾਉ।

ਜੇ (ਤਪਾਂ ਦੇ ਕਸ਼ਟ ਦੇ ਦੇ ਕੇ ਆਪਣੇ ਸਰੀਰ ਨੂੰ) ਮੈਂ ਕੁਹ ਸੁੱਟਾਂ, ਮੁੜ ਮੁੜ ਰਤਾ ਰਤਾ ਕਟਾ ਦਿਆਂ, ਚੱਕੀ ਵਿਚ ਪਾ ਕੇ ਪੀਹ ਦਿਆਂ, ਅੱਗ ਨਾਲ ਸਾੜ ਸੁੱਟਾਂ, ਤੇ (ਆਪਣੇ ਆਪ ਨੂੰ) ਸੁਆਹ ਨਾਲ ਰਲਾ ਦਿਆਂ (ਇਤਨੇ ਤਪ ਸਾਧ ਕੇ ਭੀ, ਹੇ ਪ੍ਰਭੂ !) ਤੇਰੇ ਬਰਾਬਰ ਦਾ ਹੋਰ ਕਿਸੇ ਨੂੰ ਲੱਭ ਨਹੀਂ ਸਕਦਾ, ਮੈਂ ਤੇਰੀ ਵਡਿਆਈ ਦੱਸਣ ਜੋਗਾ ਨਹੀਂ ਹਾਂ ।੨।

ਜੇ ਮੈਂ ਪੰਛੀ ਬਣ ਕੇ ਉੱਡ ਸਕਾਂ ਤੇ ਸੈਂਕੜੇ ਅਸਮਾਨਾਂ ਤਕ ਪਹੁੰਚ ਸਕਾਂ, ਜੇ (ਉੱਡ ਕੇ ਇਤਨਾ ਉੱਚਾ ਚਲਾ ਜਾਵਾਂ ਕਿ) ਮੈਂ ਕਿਸੇ ਨੂੰ ਦਿੱਸ ਨਾ ਸਕਾਂ, ਖਾਵਾਂ ਪੀਵਾਂ ਭੀ ਕੁਝ ਨਾ, (ਇਤਨੀ ਪਹੁੰਚ ਰੱਖਦਾ ਹੋਇਆ) ਭੀ (ਹੇ ਪ੍ਰਭੂ !) ਮੈਂ ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਲੱਭ ਸਕਦਾ, ਮੈਂ ਤੇਰੀ ਵਡਿਆਈ ਦੱਸਣ ਜੋਗਾ ਨਹੀਂ ਹਾਂ ।੩।

ਹੇ ਨਾਨਕ ! (ਆਖ—ਹੇ ਪ੍ਰਭੂ ! ਜੇ ਮੇਰੇ ਪਾਸ ਤੇਰੀ ਵਡਿਆਈ ਨਾਲ ਭਰੇ ਹੋਏ) ਲੱਖਾਂ ਮਣਾਂ ਕਾਗ਼ਜ਼ ਹੋਣ ਉਹਨਾਂ ਨੂੰ ਮੁੜ ਮੁੜ ਪੜ੍ਹ ਕੇ ਵਿਚਾਰ (ਭੀ) ਕੀਤੀ ਜਾਵੇ, ਜੇ (ਤੇਰੀ ਵਡਿਆਈ ਲਿਖਣ ਵਾਸਤੇ) ਮੈਂ ਹਵਾ ਨੂੰ ਕਲਮ ਬਣਾ ਲਵਾਂ (ਲਿਖਦਿਆਂ ਲਿਖਦਿਆਂ) ਸਿਆਹੀ ਦੀ ਭੀ ਕਦੇ ਤੋਟ ਨਾਹ ਆਵੇ, ਤਾਂ ਭੀ (ਹੇ ਪ੍ਰਭੂ !) ਮੈਂ ਤੇਰਾ ਮੁੱਲ ਨਹੀਂ ਪਾ ਸਕਦਾ, ਮੈਂ ਤੇਰੀ ਵਡਿਆਈ ਦੱਸਣ ਜੋਗਾ ਨਹੀਂ ਹਾਂ ।੪।੨।

ਨੋਟ :—ਅਖ਼ੀਰਲੇ ਅੰਕ ਨੰ: ੨ ਦਾ ਭਾਵ ਇਹ ਹੈ ਕਿ ਦੂਜਾ ਸ਼ਬਦ ਮੁੱਕਾ ਹੈ ।

ਭਾਵ :—ਜੇ ਕ੍ਰੋੜਾਂ ਸਾਲ ਅਤੁੱਟ ਸਮਾਧੀ ਲਾ ਕੇ ਤੇ ਬੜੇ ਬੜੇ ਤਪ ਸਹਾਰ ਸਹਾਰ ਕੇ ਦਿੱਬ ਦ੍ਰਿਸ਼ਟੀ ਹਾਸਲ ਕਰ ਲਈਏ, ਜੇ ਉੱਡਣ ਦੀ ਸਮਰੱਥਾ ਪ੍ਰਾਪਤ ਕਰ ਕੇ ਪਰਮਾਤਮਾ ਦੀ ਰਚੀ ਰਚਨਾ ਦਾ ਅਖ਼ੀਰਲਾ ਬੰਨਾ ਲੱਭਣ ਲਈ ਸੈਂਕੜੇ ਅਸਮਾਨਾਂ ਤਕ ਹੋ ਆਵੀਏ, ਜੇ ਅਮੁੱਕ ਸਿਆਹੀ ਨਾਲ ਲੱਖਾਂ ਮਣਾਂ ਕਾਗ਼ਜ਼ਾਂ ਉੱਤੇ ਪ੍ਰਭੂ ਦੀ ਵਡਿਆਈ ਦਾ ਲੇਖ ਇਕ-ਸਾਰ ਲਿਖਦੇ ਜਾਈਏ; ਤਾਂ ਭੀ ਕੋਈ ਜੀਵ ਉਸ ਦੀ ਵਡਿਆਈ ਦਾ ਅੰਤ ਪਾਣ ਜੋਗਾ ਨਹੀਂ ਹੈ । ਉਹ ਨਿਰਾਕਾਰ ਪ੍ਰਭੂ ਆਪਣੇ ਸਹਾਰੇ ਆਪ ਕਾਇਮ ਹੈ, ਉਸ ਨੂੰ ਸਹਾਰਾ ਦੇਣ ਜੋਗਾ ਕੋਈ

ਉਸ ਦਾ ਸ਼ਰੀਕ ਨਹੀਂ ਹੈ । ਜਿਸ ਉਤੇ ਮੇਹਰ ਕਰੇ ਉਸ ਨੂੰ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਬਖ਼ਸ਼ਦਾ ਹੈ ।੨।

**ਸਿਰੀ ਰਾਗੁ ਮਹਲਾ ੧ ॥ ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥ ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ॥ ਲੇਖੈ ਸਾਹ ਲਵਾਈਅਹਿ, ਪੜੇ ਕਿ ਪੁਛਣ ਜਾਉ ॥੧॥ ਬਾਬਾ, ਮਾਇਆ ਰਚਨਾ ਧੋਹੁ ॥ ਅੰਧੈ ਨਾਮੁ ਵਿਸਾਰਿਆ, ਨਾ ਤਿਸੁ ਏਹੁ ਨ ਓਹੁ ॥੧॥ਰਹਾਉ॥ ਜੀਵਣ ਮਰਣਾ ਜਾਇ ਕੈ, ਏਥੈ ਖਾਜੈ ਕਾਲਿ ॥ ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥ ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ ॥੨॥ ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ ॥ ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ ॥ ਸਾਚਾ ਸਾਹਬੁ ਏਕੁ ਤੂ, ਹੋਰਿ ਜੀਆ ਕੇਤੇ ਲੋਅ ॥੩॥ ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥ {ਪੰਨਾ ੧੫}**

**ਪਦ ਅਰਥ :—**ਲੇਖੈ—ਲੇਖੇ ਵਿਚ, ਗਿਣਤੀ-ਮਿਣਤੀ ਵਿਚ, ਥੋੜੇ ਹੀ ਸਮੇਂ ਲਈ । ਬੋਲਣੁ ਬੋਲਣਾ—ਬੋਲ-ਚਾਲ । ਖਾਣਾ ਖਾਉ—ਖਾਣ-ਪੀਣ । ਵਾਟ—ਜ਼ਿੰਦਗੀ ਦਾ ਸਫ਼ਰ । ਚਲਾਈਆ—ਜੋ ਚਲਾਈ ਹੋਈ ਹੈ । ਸੁਣਿ ਵੇਖਾਉ—ਸੁਣਨਾ ਵੇਖਣਾ । ਲਵਾਈਅਹਿ—ਜੋ ਲਏ ਜਾ ਰਹੇ ਹਨ । ਪੜੇ—ਪੜ੍ਹੇ ਹੋਏ ਮਨੁੱਖ ਨੂੰ । ਕਿ—ਕੀਹ ? ਪੜੇ...ਜਾਉ—ਮੈਂ (ਇਸ ਬਾਰੇ) ਕਿਸੇ ਪੜ੍ਹੇ ਹੋਏ ਮਨੁੱਖ ਨੂੰ ਕੀਹ ਪੁੱਛਣ ਜਾਵਾਂ ? ਇਸ ਬਾਰੇ ਕਿਸੇ ਨੂੰ ਪੁੱਛਣ ਦੀ ਲੋੜ ਨਹੀਂ, ਹਰ ਕੋਈ ਜਾਣਦਾ ਹੈ ।੧।

ਬਾਬਾ—ਹੇ ਭਾਈ ! ਰਚਨਾ—ਖੇਡ । ਧੋਹੁ—ਠੱਗੀ, ਚਾਰ ਦਿਨ ਦੀ ਖੇਡ । ਅੰਧੈ—ਅੰਨ੍ਹੇ ਨੇ, ਮਾਇਆ ਦੀ ਖੇਡ ਵਿਚ ਅੰਨ੍ਹੇ ਹੋਏ ਮਨੁੱਖ ਨੇ । ਏਹ—ਮਾਇਆ । ਓਹੁ—ਪ੍ਰਭੂ ਦਾ ਨਾਮ ।੧।ਰਹਾਉ।

ਜੀਵਣ ਮਰਣਾ—ਜੰਮਣ ਤੋਂ ਮਰਨ ਤਕ । ਜਾਇ ਕੈ—ਜਨਮ ਲੈ ਕੇ, ਜੰਮ ਕੇ । ਏਥੈ—ਇਸ ਦੁਨੀਆ ਵਿਚ । ਖਾਜੈ—ਖਾਣ ਦੇ ਆਹਰੇ, ਪਦਾਰਥ ਇਕੱਠੇ ਕਰਨ ਦੇ ਆਹਰੇ । ਕਾਲਿ—(ਸਾਰੇ) ਸਮੇਂ ਵਿਚ, ਸਾਰੀ ਉਮਰ । ਬਹਿ—ਬੈਠ ਕੇ । ਸਮਝਾਈਐ—(ਜ਼ਿੰਦਗੀ ਵਿਚ ਕੀਤੇ ਕੰਮਾਂ ਦਾ ਲੇਖਾ) ਸਮਝਾਇਆ ਜਾਂਦਾ ਹੈ । ਸਭਿ—ਸਾਰੇ ਹੀ । ਪੰਡ ਪਰਾਲਿ—ਪਰਾਲੀ ਦੀਆਂ ਪੰਡਾਂ, ਨਕਾਰੇ ਭਾਰ ।੨।

ਸਭੁ ਕੋ—ਹਰੇਕ ਜੀਵ । ਆਖੈ—ਆਖਦਾ ਹੈ, ਮੰਗਦਾ ਹੈ । ਆਖੈ ਬਹੁਤੁ ਬਹੁਤੁ—ਬਹੁਤੀ ਮਾਇਆ ਮੰਗਦਾ ਹੈ । ਕਹਣਿ—ਕਹਣ ਨਾਲ । ਕਹਣਿ......ਹੋਇ—ਆਪਣੇ ਕਹਿਣ-ਅਨੁਸਾਰ ਕੋਈ ਵੱਡਾ ਨਹੀਂ ਬਣਿਆ, ਮੂੰਹੋਂ-ਮੰਗੇ ਧਨ ਨਾਲ ਕਦੇ ਕੋਈ ਰੱਜਿਆ ਨਹੀਂ । ਕੀਮਤਿ......ਪਾਈਆ—ਕਿਸੇ ਨੇ ਕਦੇ ਆਪਣੇ ਮੰਗਣ ਦੀ ਕੀਮਤ ਨਹੀਂ ਪਾਈ, ਮੰਗਣ ਦਾ ਹੱਦ-ਬੰਨਾ ਨਹੀਂ ਲੱਭਾ, ਬੱਸ ਨਹੀਂ ਕੀਤੀ । ਸਾਚਾ—ਸਦਾ-ਥਿਰ ਰਹਿਣ ਵਾਲਾ । ਸਾਹਬੁ—ਮਾਲਕ । ਹੋਰਿ ਕੇਤੇ—ਬਾਕੀ ਸਾਰੇ ਬੇਅੰਤ ਜੀਵ । ਲੋਅ—ਲੋਕ, ਸ੍ਰਿਸ਼ਟੀਆਂ ।੩।

ਹੂ—ਤੋਂ । ਤਿਨ ਕੈ ਸੰਗਿ—ਉਹਨਾਂ ਦੇ ਨਾਲ ਹੈ । ਵਡਿਆ ਸਿਉ—ਮਾਇਆ-ਧਾਰੀਆਂ ਨਾਲ । ਰੀਸ—ਕਿਸੇ ਹੋਰ ਦੇ ਪੂਰਨਿਆਂ ਤੇ ਤੁਰਨਾ । ਵਡਿਆ......ਰੀਸ—ਮਾਇਆ-ਧਾਰੀਆਂ ਦੇ ਰਾਹੇ ਨਹੀਂ ਤੁਰਨਾ । ਸਮਾਲੀਅਨਿ—ਸੰਭਾਲੇ ਜਾਂਦੇ ਹਨ, ਸਾਰ ਲਈ ਜਾਂਦੀ ਹੈ ।੪।

**ਅਰਥ :—**ਇਹ ਗੱਲ ਹਰ ਕੋਈ ਜਾਣਦਾ ਹੈ ਕਿ ਅਸੀ ਜ਼ਿੰਦਗੀ ਦੇ ਸਾਹ ਗਿਣੇ-ਮਿਥੇ ਸਮੇਂ ਲਈ ਹੀ ਲੈ ਰਹੇ ਹਾਂ, ਸਾਡਾ ਬੋਲ-ਚਾਲ, ਸਾਡਾ ਖਾਣ-ਪੀਣ ਥੋੜੇ ਹੀ ਸਮੇਂ ਲਈ ਹੈ, ਜਿਸ ਜੀਵਨ-ਸਫ਼ਰ ਵਿਚ ਅਸੀ ਤੁਰੇ ਹੋਏ

ਹਾਂ ਇਹ ਸਫ਼ਰ ਭੀ ਥੋੜੇ ਹੀ ਚਿਰ ਲਈ ਹੈ, (ਦੁਨੀਆਂ ਦੇ ਰਾਗ-ਰੰਗ ਤੇ ਰੰਗ-ਤਮਾਸ਼ੇ) ਸੁਣਨੇ ਵੇਖਣੇ ਭੀ ਥੋੜੇ ਹੀ ਸਮੇਂ ਲਈ ਹਨ ।੧।

ਹੇ ਭਾਈ ! ਮਾਇਆ ਦੀ ਖੇਡ (ਜੀਵਾਂ ਲਈ) ਚਾਰ ਦਿਨ ਦੀ ਹੀ ਖੇਡ ਹੈ । ਪਰ ਇਸ ਚਾਰ ਦਿਨ ਦੀ ਖੇਡ ਵਿਚ ਅੰਨ੍ਹੇ ਹੋਏ ਮਨੁੱਖ ਨੇ ਪ੍ਰਭੂ ਦਾ ਨਾਮ ਵਿਸਾਰ ਦਿੱਤਾ ਹੈ, ਨਾਹ ਮਾਇਆ ਨਾਲ ਹੀ ਨਿਭਦੀ ਹੈ ਤੇ ਨਾਹ ਪ੍ਰਭੂ ਦਾ ਨਾਮ ਹੀ ਮਿਲਦਾ ਹੈ ।੧।ਰਹਾਉ।

ਜਗਤ ਵਿਚ ਜਨਮ ਲੈ ਕੇ ਜੰਮਣ ਤੋਂ ਮਰਨ ਤਕ ਸਾਰੀ ਉਮਰ (ਮਨੁੱਖ) ਪਦਾਰਥ ਇਕੱਠੇ ਕਰਨ ਦੇ ਆਹਰੇ ਲੱਗਾ ਰਹਿੰਦਾ ਹੈ (ਜਿਨ੍ਹਾਂ ਦੀ ਖ਼ਾਤਰ ਇਹ ਦੌੜ ਭੱਜ ਕਰਦਾ ਹੈ, ਉਹਨਾਂ ਵਿਚੋਂ) ਕੋਈ ਭੀ ਉਹ ਥਾਂ ਤਕ ਸਾਥ ਨਹੀਂ ਨਿਬਾਹੁੰਦਾ ਜਿਥੇ ਇਸ ਨੂੰ (ਸਾਰੀ ਜ਼ਿੰਦਗੀ ਵਿਚ ਕੀਤੇ ਕੰਮਾਂ ਦਾ ਲੇਖਾ) ਸਮਝਾਇਆ ਜਾਂਦਾ ਹੈ, (ਇਸ ਦੇ ਮਰਨ ਪਿਛੋਂ) ਇਸ ਨੂੰ ਰੋਣ ਵਾਲੇ ਸਾਰੇ ਹੀ ਸੰਬੰਧੀ (ਇਸ ਦੇ ਭਾ ਦੀਆਂ), ਪਰਾਲੀ ਦੀਆਂ ਪੰਡਾਂ ਪਏ ਚੁੱਕਦੇ ਹਨ (ਕਿਉਂਕਿ ਮਰਨ ਵਾਲੇ ਨੂੰ ਕੋਈ ਲਾਭ ਨਹੀਂ ਹੁੰਦਾ) ।੨।

(ਹੇ ਪ੍ਰਭੂ !) ਹਰੇਕ ਜੀਵ (ਤੈਨੂੰ) ਬਹੁਤ ਬਹੁਤ ਧਨ ਵਾਸਤੇ ਹੀ ਆਖਦਾ ਹੈ, ਕੋਈ ਭੀ ਥੋੜਾ ਨਹੀਂ ਮੰਗਦਾ, ਕਿਸੇ ਨੇ ਭੀ ਕਦੇ ਮੰਗਣ ਤੋਂ ਬੱਸ ਨਹੀਂ ਕੀਤੀ, ਮੰਗ ਮੰਗ ਕੇ ਕਦੇ ਕੋਈ ਭੀ ਰੱਜਿਆ ਨਹੀਂ (ਪਰ ਉਹ ਸਾਰਾ ਧਨ ਇਥੇ ਹੀ ਰਹਿ ਜਾਂਦਾ ਹੈ) । ਹੇ ਪ੍ਰਭੂ ! ਇਕ ਤੂੰ ਹੀ ਸਦਾ ਕਾਇਮ ਰਹਿਣ ਵਾਲਾ ਖ਼ਾਲਕ ਹੈਂ, ਹੋਰ ਸਾਰੇ ਜੀਆ-ਜੰਤ ਹੋਰ ਸਾਰੇ ਜਗਤ ਮੰਡਲ-ਨਾਸਵੰਤ ਹਨ ।੩।

(ਹੇ ਪ੍ਰਭੂ ! ਮੈਂ ਤੈਥੋਂ ਇਹੀ ਮੰਗਦਾ ਹਾਂ ਕਿ ਤੇਰਾ) ਨਾਨਕ ਉਹਨਾਂ ਬੰਦਿਆਂ ਨਾਲ ਸਾਥ ਬਣਾਏ ਜੋ ਨੀਵੀਂ ਤੋਂ ਨੀਵੀਂ ਜਾਤਿ ਦੇ ਹਨ ਜੋ ਨੀਵਿਆਂ ਤੋਂ ਭੀ ਅਤਿ ਨੀਵੇਂ ਅਖਵਾਂਦੇ ਹਨ, ਮੈਨੂੰ ਮਾਇਆ-ਧਾਰੀਆਂ ਦੇ ਰਾਹੇ ਤੁਰਨ ਦੀ ਕੋਈ ਤਾਂਘ ਨਹੀਂ (ਕਿਉਂਕਿ ਮੈਨੂੰ ਪਤਾ ਹੈ ਕਿ) ਤੇਰੀ ਮਿਹਰ ਦੀ ਨਜ਼ਰ ਉਥੇ ਹੈ ਜਿਥੇ ਗ਼ਰੀਬਾਂ ਦੀ ਸਾਰ ਲਈ ਜਾਂਦੀ ਹੈ ।੪।੩।

ਨੋਟ :—ਅੰਕ ੩ ਦੱਸਦਾ ਹੈ ਕਿ ਤੀਜਾ ਸ਼ਬਦ ਖ਼ਤਮ ਹੋਇਆ ਹੈ ।

ਭਾਵ :—ਚਾਰ ਦਿਨ ਦੀ ਖੇਡ ਦੀ ਖ਼ਾਤਰ ਜੀਵ ਪ੍ਰਭੂ ਦਾ ਨਾਮ ਵਿਸਾਰ ਕੇ ਜੀਵਨ ਵਿਅਰਥ ਗਵਾਂਦੇ ਹਨ । ਜ਼ਿੰਦਗੀ ਦੇ ਦਿਨ ਗਿਣੇ-ਮਿਥੇ ਹਨ, ਇਹ ਭੀ ਗਵਾ ਲਏ ਖਾਣ ਦੇ ਪਦਾਰਥਾਂ ਦੇ ਆਹਰੇ, ਸਦਾ ਧਨ ਹੀ ਮੰਗਦੇ ਰਹੇ ਜੋ ਨਾਲ ਨਹੀਂ ਨਿਭਦਾ । ਪਰ ਪ੍ਰਭੂ ਦੀ ਮਿਹਰ ਉਹਨਾਂ ਤੇ ਹੈ ਜੋ ਮਾਇਆ-ਧਾਰੀਆਂ ਦੇ ਰਾਹੇ ਨਹੀਂ ਤੁਰਦੇ ।

ਨੋਟ :—ਗੁਰੂ ਨਾਨਕ ਦੇਵ ਜੀ ਦੇ ਖ਼ਿਆਲ ਅਨੁਸਾਰ ਨਿਰੀਆਂ ਜਗਤ ਦੀਆਂ ਮੱਲਾਂ ਮੱਲਣਾ ਜੀਵਨ ਦਾ ਸਹੀ ਰਸਤਾ ਨਹੀਂ ਹੈ ।

**ਸਿਰੀ ਰਾਗੁ ਮਹਲਾ ੧ ॥ ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ॥ ਪਰ ਨਿੰਦਾ ਪਰ ਮਲੁ ਮੁਖਿ ਸੁਧੀ, ਅਗਨਿ ਕ੍ਰੋਧੁ ਚੰਡਾਲੁ ॥ ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ ॥੧॥ ਬਾਬਾ, ਬੋਲੀਐ ਪਤਿ ਹੋਇ ॥ ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ ॥੧॥ਰਹਾਉ॥ ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ ॥ ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ ॥ ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ ॥੨॥ ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥ ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥ ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥੩॥ ਤਿਨ ਮਤਿ, ਤਿਨ ਪਤਿ,**

**ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ ॥ ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥ ਨਾਨਕ ਨਦਰੀ ਬਾਹਰੇ ਰਾਚਹਿ ਦਾਨਿ, ਨ ਨਾਇ ॥੪॥੪॥ {ਪੰਨਾ ੧੫}**

**ਪਦ ਅਰਥ :—**ਲਬੁ—ਖਾਣ ਦਾ ਲਾਲਚ । ਕੂੜੁ—ਝੂਠ ਬੋਲਣਾ । ਠਗਿ—ਠੱਗ ਕੇ । ਪਰ ਮਲੁ—ਪਰਾਈ ਮੈਲ । ਮੁਖਿ—ਮੂੰਹ ਵਿਚ । ਸੁਧੀ—ਸਮੂਲਚੀ, ਸਾਰੀ ਦੀ ਸਾਰੀ । ਅਗਨਿ—ਅੱਗ । ਰਸ ਕਸ—ਚਸਕੇ । ਆਪੁ ਸਲਾਹਣਾ—ਆਪਣੇ ਆਪ ਨੂੰ ਵਡਿਆਉਣਾ । ਏ—ਇਹ ।੧।

ਬਾਬਾ—ਹੇ ਭਾਈ ! ਬੋਲੀਐ—ਉਹ ਬੋਲ ਬੋਲੀਏ, ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਕਰੀਏ । ਪਤਿ—ਇੱਜ਼ਤ । ਸੇ—ਉਹੀ ਬੰਦੇ । ਦਰਿ—ਪ੍ਰਭੂ ਦੀ ਹਜ਼ੂਰੀ ਵਿਚ । ਕਹੀਅਹਿ—ਕਹੇ ਜਾਂਦੇ ਹਨ । ਨੀਚ ਕਰਮ—ਮੰਦ-ਕਰਮੀ ਬੰਦੇ ।੧।ਰਹਾਉ।

ਰਸੁ—ਚਸਕਾ । ਰੁਪਾ—ਚਾਂਦੀ । ਕਾਮਣਿ—ਇਸਤ੍ਰੀ । ਪਰਮਲ—ਸੁਗੰਧੀ । ਪਰਮਲ ਕੀ ਵਾਸ—ਸੁਗੰਧੀ ਸੁੰਘਣੀ । ਮੰਦਰ—ਸੋਹਣੇ ਘਰ । ਏਤੇ—ਇਤਨੇ, ਕਈ । ਕੈ ਘਟਿ—ਕਿਸ ਹਿਰਦੇ ਵਿਚ ?੨।

ਜਿਤੁ ਬੋਲਿਐ—ਜੇਹੜਾ ਬੋਲ ਬੋਲਿਆਂ । ਜਿਤੁ—ਜਿਸ (ਬੋਲ) ਦੀ ਰਾਹੀਂ । ਪਰਵਾਣੁ—ਕਬੂਲ, ਸੁਚੱਜਾ, ਸੁਲੱਖਣਾ । ਬੋਲਿ—ਬੋਲ ਕੇ । ਵਿਗੁਚਣਾ—ਖ਼ੁਆਰ ਹੋਈਦਾ ਹੈ । ਮਨ—ਹੇ ਮਨ ! ਭਾਵਹਿ—ਚੰਗੇ ਲੱਗਦੇ ਹਨ । ਤਿਸੁ—ਉਸ ਪ੍ਰਭੂ ਨੂੰ । ਕਿ—ਕੀਹ ? ਕਹਣ ਵਖਾਣ—ਕਹਣ-ਕਹਾਣ, ਫਾਲਤੂ ਗੱਲਾਂ । ਕਿ—ਕਿਸ ਅਰਥ ? ਕੋਈ ਲਾਭ ਨਹੀਂ ।੨।

ਤਿਨ ਪਲੈ—ਉਹਨਾਂ ਮਨੁੱਖਾਂ ਦੇ ਪਾਸ । ਜਿਨ ਹਿਰਦੈ—ਜਿਨ੍ਹਾਂ ਦੇ ਹਿਰਦੇ ਵਿਚ । ਸੁਆਲਿਉ—ਸੋਹਣਾ । ਕਾਇ—ਕੌਣ ? ਨਾਨਕ—ਹੇ ਨਾਨਕ ! ਨਦਰੀ ਬਾਹਰੇ—ਪ੍ਰਭੂ ਦੀ ਮਿਹਰ ਦੀ ਨਜ਼ਰ ਤੋਂ ਵਾਂਜੇ ਹੋਏ । ਦਾਨਿ—ਦਾਨ ਵਿਚ, ਪ੍ਰਭੂ ਦੇ ਦਿਤੇ ਹੋਏ ਪਦਾਰਥ ਵਿਚ । ਨਾਇ—ਪ੍ਰਭੂ ਦੇ ਨਾਮ ਵਿਚ ।੪।

**ਅਰਥ :—**ਹੇ ਮੇਰੇ ਕਰਤਾਰ ! ਮੇਰੀਆਂ ਤਾਂ ਇਹ ਕਰਤੂਤਾਂ ਹਨ—ਖਾਣ ਦਾ ਲਾਲਚ (ਮੇਰੇ ਅੰਦਰ) ਕੁੱਤਾ ਹੈ (ਜੋ ਹਰ ਵੇਲੇ ਖਾਣ ਨੂੰ ਮੰਗਦਾ ਹੈ ਭੌਂਕਦਾ ਹੈ), ਝੂਠ (ਬੋਲਣ ਦੀ ਵਾਦੀ ਮੇਰੇ ਅੰਦਰ) ਚੂਹੜਾ ਹੈ (ਜਿਸ ਨੇ ਮੈਨੂੰ ਬਹੁਤ ਨੀਵਾਂ ਕਰ ਦਿੱਤਾ ਹੈ), (ਦੂਜਿਆਂ ਨੂੰ) ਠੱਗ ਕੇ ਖਾਣਾ (ਮੇਰੇ ਅੰਦਰ) ਮੁਰਦਾਰ ਹੈ (ਜੋ ਸੁਆਰਥ ਦੀ ਬਦਬੂ ਵਧਾ ਰਿਹਾ ਹੈ), ਪਰਾਈ ਨਿੰਦਿਆ ਮੇਰੇ ਮੂੰਹ ਵਿਚ ਸਮੂਲਚੀ ਪਰਾਈ ਮੈਲ ਹੈ, ਕ੍ਰੋਧ-ਅੱਗ (ਮੇਰੇ ਅੰਦਰ) ਚੰਡਾਲ (ਬਣੀ ਪਈ ਹੈ), ਮੈਨੂੰ ਕਈ ਚਸਕੇ ਹਨ, ਮੈਂ ਆਪਣੇ ਆਪ ਨੂੰ ਵਡਿਆਉਂਦਾ ਹਾਂ ।੧।

ਹੇ ਭਾਈ ! ਉਹ ਬੋਲ ਬੋਲਣਾ ਚਾਹੀਦਾ ਹੈ (ਜਿਸ ਨਾਲ ਪ੍ਰਭੂ ਦੀ ਹਜ਼ੂਰੀ ਵਿਚ) ਇੱਜ਼ਤ ਮਿਲੇ । ਉਹੀ ਮਨੁੱਖ (ਅਸਲ ਵਿਚ) ਚੰਗੇ ਹਨ, ਜੋ ਪ੍ਰਭੂ ਦੀ ਹਜ਼ੂਰੀ ਵਿਚ ਚੰਗੇ ਆਖੇ ਜਾਂਦੇ ਹਨ, ਮੰਦ-ਕਰਮੀ ਬੰਦੇ ਬੈਠੇ ਝੁਰਦੇ ਹੀ ਹਨ ।੧।ਰਹਾਉ।

ਸੋਨਾ ਚਾਂਦੀ (ਇਕੱਠਾ ਕਰਨ) ਦਾ ਚਸਕਾ, ਇਸਤ੍ਰੀ (ਭਾਵ, ਕਾਮ) ਦਾ ਚਸਕਾ, ਸੁਗੰਧੀਆਂ ਦੀ ਲਗਨ, ਘੋੜਿਆਂ (ਦੀ ਸਵਾਰੀ) ਦਾ ਸ਼ੌਂਕ, (ਨਰਮ ਨਰਮ) ਸੇਜਾਂ ਤੇ (ਸੋਹਣੇ) ਮਹਲ-ਮਾੜੀਆਂ ਦੀ ਲਾਲਸਾ, (ਸੁਆਦਲੇ) ਮਿੱਠੇ ਪਦਾਰਥ, ਤੇ ਮਾਸ (ਖਾਣ) ਦਾ ਚਸਕਾ—ਜੇ ਮਨੁੱਖਾ ਸਰੀਰ ਨੂੰ ਇਤਨੇ ਚਸਕੇ ਲੱਗੇ ਹੋਏ ਹੋਣ, ਤਾਂ ਪਰਮਾਤਮਾ ਦੇ ਨਾਮ ਦਾ ਟਿਕਾਣਾ ਕਿਸ ਹਿਰਦੇ ਵਿਚ ਹੋ ਸਕਦਾ ਹੈ ?੨।

ਉਹੀ ਬੋਲ ਬੋਲਿਆ ਹੋਇਆ ਸੁਚੱਜਾ ਹੈ ਜਿਸ ਦੇ ਬੋਲਣ ਨਾਲ (ਪ੍ਰਭੂ ਦੀ ਹਜ਼ੂਰੀ ਵਿਚ) ਆਦਰ ਮਿਲਦਾ ਹੈ । ਹੇ ਮੂਰਖ ਅੰਞਾਣ ਮਨ ! ਸੁਣ, ਫਿੱਕਾ (ਨਾਮ-ਰਸ ਤੋਂ ਸੱਖਣਾ) ਬੋਲ ਬੋਲਿਆਂ ਖ਼ੁਆਰ ਹੋਈਦਾ ਹੈ (ਭਾਵ, ਜੇ

ਸਾਰੀ ਉਮਰ ਨਿਰੀਆਂ ਉਹੀ ਗੱਲਾਂ ਕਰਦੇ ਰਹੀਏ ਜੋ ਪ੍ਰਭੂ ਦੀ ਯਾਦ ਤੋਂ ਖ਼ਾਲੀ ਹੋਣ ਤਾਂ ਦੁਖੀ ਹੀ ਰਹੀਦਾ ਹੈ) । ਪ੍ਰਭੂ ਭੀ ਸਿਫ਼ਤਿ-ਸਾਲਾਹ ਤੋਂ ਬਿਨਾ ਹੋਰ ਗੱਲਾਂ ਵਿਅਰਥ ਹਨ । ਜੋ ਮਨੁੱਖ (ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ) ਉਸ ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਹੀ ਚੰਗੇ ਹਨ ।੩।

ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪ੍ਰਭੂ ਹਰ ਵੇਲੇ ਵੱਸ ਰਿਹਾ ਹੈ, ਉਹ ਅਕਲ ਵਾਲੇ ਹਨ, ਇੱਜ਼ਤ ਵਾਲੇ ਹਨ ਤੇ ਧਨ ਵਾਲੇ ਹਨ । ਐਸੇ ਭਲੇ ਮਨੁੱਖਾਂ ਦੀ ਸਿਫ਼ਤਿ ਕੀਤੀ ਨਹੀਂ ਜਾ ਸਕਦੀ । ਉਹਨਾਂ ਵਰਗਾ ਸੋਹਣਾ ਹੋਰ ਕੌਣ ਹੈ ? ਹੇ ਨਾਨਕ ! ਪ੍ਰਭੂ ਦੀ ਮਿਹਰ ਦੀ ਨਜ਼ਰ ਤੋਂ ਵਾਂਜੇ ਬੰਦੇ ਉਸ ਦੇ ਨਾਮ ਵਿਚ ਨਹੀਂ ਜੁੜਦੇ, ਉਸ ਦੇ ਦਿੱਤੇ ਧਨ ਪਦਾਰਥ ਵਿਚ ਮਸਤ ਰਹਿੰਦੇ ਹਨ ।੪।੪।

ਨੋਟ :—ਅਖ਼ੀਰਲਾ ਅੰਕ ੪ ਦੱਸਦਾ ਹੈ ਕਿ ਇਹ ਚੌਥਾ ਸ਼ਬਦ ਹੈ ।

ਭਾਵ :—ਜਿਸ ਮਨੁੱਖ ਦੇ ਮਨ ਵਿਚ ਦੁਨੀਆ ਦੇ ਚਸਕਿਆਂ ਤੇ ਵਿਕਾਰਾਂ ਦਾ ਜ਼ੋਰ ਹੋਵੇ, ਉਹ ਪਰਮਾਤਮਾ ਦੇ ਨਾਮ ਵਿਚ ਨਹੀਂ ਜੁੜ ਸਕਦਾ । ਚਸਕੇ-ਵਿਕਾਰ ਤੇ ਭਗਤੀ ਇਕੋ ਹਿਰਦੇ ਵਿਚ ਇਕੱਠੇ ਨਹੀਂ ਹੋ ਸਕਦੇ । ਅਜੇਹਾ ਮਨੁੱਖ ਭਾਵੇਂ ਕਿਤਨਾ ਹੀ ਅਕਲਈਆ ਮੰਨਿਆ-ਪ੍ਰੰਮਨਿਆ ਤੇ ਧਨੀ ਹੋਵੇ, ਉਸ ਦਾ ਜੀਵਨ ਖੇਹ-ਖ਼ੁਆਰੀ ਵਿਚ ਹੀ ਲੰਘਦਾ ਹੈ ।

ਨੋਟ :—ਸ਼ਬਦ ਦੇ ਅੰਕ ਨੰ: ੨ ਨੂੰ ਧਿਆਨ ਨਾਲ ਵੇਖਣਾ । ਚਸਕਾ ਕੋਈ ਭੀ ਹੋਵੇ, ਮਾੜਾ ਹੈ । ਮਨੁੱਖ ਤਦੋਂ ਹੀ ਕੁਰਾਹੇ ਪੈਂਦਾ ਹੈ ਜਦੋਂ ਸਰੀਰਕ ਲੋੜਾਂ ਤੋਂ ਲੰਘ ਕੇ ਚਸਕੇ ਵਿਚ ਫਸ ਜਾਂਦਾ ਹੈ । ਇਹ ਚਸਕਾ ਚਾਹੇ ਧਨ ਜੋੜਨ ਦਾ ਹੈ, ਚਾਹੇ ਕਾਮ-ਵਾਸ਼ਨਾ ਦਾ ਹੈ, ਚਾਹੇ ਸੋਹਣੇ ਘਰ ਬਨਾਣ ਦਾ ਹੈ, ਚਾਹੇ ਮਿਠਿਆਈਆਂ ਖਾਣ ਦਾ ਹੈ ਤੇ ਚਾਹੇ ਮਾਸ ਖਾਣ ਦਾ ਹੈ । ਸੋ, ਬਾਕੀ ਚਸਕਿਆਂ ਵਾਂਗ ਮਾਸ ਖਾਣਾ ਭੀ ਤਦੋਂ ਹੀ ਕੁਚੱਜੀ ਕਰਤੂਤ ਹੈ ਜਦੋਂ ਇਹ ਚਸਕਾ ਬਣ ਜਾਂਦਾ ਹੈ ।

**ਸਿਰੀ ਰਾਗੁ ਮਹਲਾ ੧ ॥ ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥ ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥ ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥੧॥ ਨਾਨਕ, ਸਾਚੇ ਕਉ ਸਚੁ ਜਾਣੁ ॥ ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥੧॥ਰਹਾਉ॥ ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥ ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥ ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥੨॥ ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥ ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥ ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥੩॥ ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥ ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪਹਿਨਣੁ ਖਾਣੁ ॥ ਹੋਰਿ ਗਲਾ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥੪॥੫॥ {ਪੰਨਾ ੧੫-੧੬}**

**ਪਦ ਅਰਥ :—**ਅਮਲੁ—ਨਸ਼ਾ (ਅਫ਼ੀਮ ਆਦਿਕ ਦਾ) । ਗਲੋਲਾ—ਗੋਲਾ । ਕੂੜ—ਨਾਸ਼ਵੰਤ ਜਗਤ (ਦਾ ਮੋਹ) । ਦੇਵਣਹਾਰਿ—ਦੇਵਣਹਾਰ ਨੇ । ਮਤੀ—ਮੱਤੀ, ਮਸਤ ਹੋਈ ਨੇ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਸੋਫੀ—ਜੋ ਨਸ਼ੇ ਤੋਂ ਪਰਹੇਜ਼ ਕਰਦੇ ਹਨ, ਜਿਨ੍ਹਾਂ ਨਾਸ਼ਵੰਤ ਜਗਤ ਦੇ ਮੋਹ-ਨਸ਼ੇ ਨੂੰ ਛੱਡਿਆ । ਰਾਖਣ ਕਉ—ਮੱਲਣ ਲਈ । ਦਰਵਾਰੁ—ਪ੍ਰਭੂ ਦਾ ਦਰ ।੧।

ਜਿਤੁ ਸੇਵਿਐ—ਜਿਸ ਦਾ ਸਿਮਰਨ ਕੀਤਿਆਂ । ਚਲੈ ਮਾਣੁ—ਆਦਰ ਮਿਲੇ ।੧।ਰਹਾਉ।

ਸਰਾ—ਸ਼ਰਾਬ । ਗੁੜ ਬਾਹਰਾ—ਗੁੜ ਪਾਣ ਤੋਂ ਬਿਨਾ ਬਣਾਇਆ ਹੋਇਆ । ਵਖਾਣਹਿ—ਉਚਾਰਦੇ ਹਨ । ਜੇਤੜੇ—ਜੋ ਜੋ ਮਨੁੱਖ । ਹਉ—ਮੈਂ । ਖੀਵਾ—ਮਸਤ । ਮਹਲੀ—ਪਰਮਾਤਮਾ ਦੀ ਹਜ਼ੂਰੀ ਵਿਚ ।੨।

ਨਾਉ—ਪ੍ਰਭੂ ਦਾ ਨਾਮ । ਨੀਰੁ—(ਇਸ਼ਨਾਨ ਵਾਸਤੇ) ਪਾਣੀ । ਚੰਗਿਆਈਆ—ਪ੍ਰਭੂ ਦੇ ਗੁਣ, ਸਿਫ਼ਤਿ-ਸਾਲਾਹ । ਸਤੁ—ਉੱਚਾ ਆਚਰਨ । ਪਰਮਲੁ—ਸੁਗੰਧੀ । ਤਨਿ—ਤਨ ਉੱਤੇ, ਤਨ ਵਿਚ । ਵਾਸੁ—ਸੁਗੰਧੀ । ਉਜਲਾ—ਰੌਸ਼ਨ, ਸਾਫ਼-ਸੁਥਰਾ । ਆਖੀਅਹਿ—ਆਖੇ ਜਾਂਦੇ ਹਨ ।੩।

ਮਨਹੁ—ਮਨ ਤੋਂ । ਜੀਅ—ਜਿੰਦ । ਪਰਾਣ—ਸਾਹ । ਜੀਅ ਪਰਾਣ—ਜਿੰਦ-ਜਾਨ । ਜੇਤਾ—ਜਿਤਨਾ ਭੀ, ਸਾਰਾ ਹੀ । ਕੂੜੀਆ—ਕੂੜ ਵਿਚ ਫਸਾਣ ਵਾਲੀਆਂ, ਜਗਤ ਦੇ ਮੋਹ ਵਿਚ ਫਸਾਣ ਵਾਲੀਆਂ । ਪਰਵਾਣੁ—ਸੁਚੱਜੀ, ਚੰਗੀ, ਕਬੂਲ ਕਰਨ-ਜੋਗ ।੪।

**ਅਰਥ :—** ਦੇਣਹਾਰ ਪ੍ਰਭੂ ਨੇ ਆਪ ਹੀ ਜਗਤ ਦਾ ਮੋਹ-ਰੂਪ ਅਫੀਮ ਦਾ ਗੋਲਾ ਜੀਵ ਨੂੰ ਦਿੱਤਾ ਹੋਇਆ ਹੈ । (ਇਸ ਮੋਹ-ਅਫੀਮ ਨੂੰ ਖਾ ਕੇ) ਮਸਤ ਹੋਈ ਜਿੰਦ ਨੇ ਮੌਤ ਭੁਲਾ ਦਿੱਤੀ ਹੈ, ਚਾਰ ਦਿਨ ਜ਼ਿੰਦਗੀ ਵਿਚ ਰੰਗ-ਰਲੀਆਂ ਮਾਣ ਰਹੀ ਹੈ । ਜਿਨ੍ਹਾਂ ਨੇ ਮੋਹ-ਨਸ਼ਾ ਛੱਡ ਕੇ ਪਰਮਾਤਮਾ ਦਾ ਦਰ ਮੱਲਣ ਦਾ ਆਹਰ ਕੀਤਾ, ਉਹਨਾਂ ਨੂੰ ਸਦਾ-ਥਿਰ ਰਹਿਣ ਵਾਲਾ ਪ੍ਰਭੂ ਮਿਲ ਪਿਆ ।੧।

ਹੇ ਨਾਨਕ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਸੱਚੀ ਸਾਂਝ ਬਣਾ, ਜਿਸ ਦਾ ਸਿਮਰਨ ਕੀਤਿਆਂ ਸੁਖ ਮਿਲਦਾ ਹੈ । (ਤੇ ਅਰਦਾਸ ਕਰ ਕਿ ਹੇ ਪ੍ਰਭੂ ! ਆਪਣਾ ਨਾਮ ਦੇਹ ਜਿਸ ਕਰਕੇ) ਤੇਰੀ ਹਜ਼ੂਰੀ ਵਿਚ ਆਦਰ ਮਿਲ ਸਕੇ ।੧।ਰਹਾਉ।

ਸਦਾ ਦੀ ਮਸਤੀ ਕਾਇਮ ਰੱਖਣ ਵਾਲਾ ਸ਼ਰਾਬ ਗੁੜ ਤੋਂ ਬਿਨਾ ਹੀ ਤਿਆਰ ਕਰੀਦਾ ਹੈ, ਉਸ (ਸ਼ਰਾਬ) ਵਿਚ ਪ੍ਰਭੂ ਦਾ ਨਾਮ ਹੁੰਦਾ ਹੈ (ਪ੍ਰਭੂ ਦਾ ਨਾਮ ਹੀ ਸ਼ਰਾਬ ਹੈ ਜੋ ਦੁਨੀਆ ਵਲੋਂ ਬੇ-ਪਰਵਾਹ ਕਰ ਦੇਂਦਾ ਹੈ) । ਮੈਂ ਉਹਨਾਂ ਬੰਦਿਆਂ ਤੋਂ ਸਦਕੇ ਹਾਂ ਜੋ ਪ੍ਰਭੂ ਦਾ ਨਾਮ ਸੁਣਦੇ ਤੇ ਉਚਾਰਦੇ ਹਨ । ਮਨ ਨੂੰ ਤਦੋਂ ਹੀ ਮਸਤ ਹੋਇਆ ਜਾਣੋ, ਜਦੋਂ ਇਹ ਪ੍ਰਭੂ ਦੀ ਯਾਦ ਵਿਚ ਟਿਕ ਜਾਏ (ਤੇ, ਮਨ ਟਿਕਦਾ ਹੈ ਸਿਮਰਨ ਦੀ ਬਰਕਤਿ ਨਾਲ) ।੨।

ਪਰਮਾਤਮਾ ਦਾ ਨਾਮ ਤੇ ਸਿਫ਼ਤਿ-ਸਾਲਾਹ ਹੋਰ ਸਭ ਦਾਤਾਂ ਨਾਲੋਂ ਵਧੀਆ ਦਾਤ ਹੈ, ਸਿਫ਼ਤਿ-ਸਾਲਾਹ ਨਾਲ ਹੀ ਮਨੁੱਖ ਦਾ ਮੂੰਹ ਸੋਹਣਾ ਲੱਗਦਾ ਹੈ । ਪ੍ਰਭੂ ਦਾ ਨਾਮ ਤੇ ਸਿਫ਼ਤਿ-ਸਾਲਾਹ ਹੀ (ਮੂੰਹ ਉਜਲਾ ਕਰਨ ਲਈ) ਪਾਣੀ ਹੈ, ਤੇ (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਬਣਿਆ ਹੋਇਆ) ਸੁੱਚਾ ਆਚਰਨ ਸਰੀਰ ਉਤੇ ਲਾਣ ਲਈ ਸੁਗੰਧੀ ਹੈ । ਦੁੱਖਾਂ ਦੀ (ਨਿਵਿਰਤੀ) ਤੇ ਸੁੱਖਾਂ ਦੀ (ਪ੍ਰਾਪਤੀ) ਦੀ ਅਰਜ਼ੋਈ ਪਰਮਾਤਮਾ ਅੱਗੇ ਹੀ ਕਰਨੀ ਚਾਹੀਦੀ ਹੈ ।੩।

ਜਿਸ ਪ੍ਰਭੂ ਦੀ ਬਖ਼ਸ਼ੀ ਹੋਈ ਇਹ ਜਿੰਦ-ਜਾਨ ਹੈ, ਉਸ ਨੂੰ ਕਦੇ ਮਨ ਤੋਂ ਭੁਲਾਣਾ ਨਹੀਂ ਚਾਹੀਦਾ । ਪ੍ਰਭੂ ਨੂੰ ਵਿਸਾਰਿਆਂ ਖਾਣ ਪਹਿਨਣ ਦਾ ਸਾਰਾ ਹੀ ਉੱਦਮ ਮਨ ਨੂੰ ਹੋਰ ਹੋਰ ਮਲੀਨ ਕਰਦਾ ਹੈ, (ਕਿਉਂਕਿ) ਹੋਰ ਸਾਰੀਆਂ ਗੱਲਾਂ (ਮਨ ਨੂੰ) ਨਾਸਵੰਤ ਸੰਸਾਰ ਦੇ ਮੋਹ ਵਿਚ ਫਸਾਂਦੀਆਂ ਹਨ । (ਹੇ ਪ੍ਰਭੂ !) ਉਹੀ ਉੱਦਮ ਸੁਚੱਜਾ ਹੈ ਜੋ ਤੇਰੇ ਨਾਲ ਪ੍ਰੀਤ ਬਣਾਂਦਾ ਹੈ ।੪।੫।

ਭਾਵ :—ਪ੍ਰਭੂ ਦੀ ਯਾਦ ਭੁਲਾਇਆਂ ਜਗਤ ਦਾ ਮੋਹ ਆ ਦਬਾਂਦਾ ਹੈ, ਮੋਹ-ਅਧੀਨ ਹੋ ਕੇ ਕੀਤੇ ਕੰਮ ਮਨ ਨੂੰ ਹੋਰ ਮਲੀਨ ਕਰਦੇ ਜਾਂਦੇ ਹਨ । ਪ੍ਰਭੂ ਦਾ ਨਾਮ ਸਭ ਤੋਂ ਉੱਚੀ ਬਖ਼ਸ਼ਸ਼ ਹੈ, ਇਹ ਇਕ ਐਸਾ ਹੁਲਾਰਾ ਪੈਦਾ ਕਰਦਾ ਹੈ ਜਿਸ ਦਾ ਸਦਕਾ ਮਨੁੱਖ ਮੋਹ ਤੋਂ ਉਤਾਂਹ ਰਹਿ ਕੇ ਸੁੱਚੇ ਆਚਰਨ ਵਾਲਾ ਹੋ ਜਾਂਦਾ ਹੈ ਤੇ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪਾਂਦਾ ਹੈ ।੫।

**ਸਿਰੀ ਰਾਗੁ ਮਹਲੁ ੧ ॥** {ਨੋਟ :—ਇਥੇ ਲਫ਼ਜ਼ 'ਮਹਲਾ' ਦੇ ਥਾਂ ਲਫ਼ਜ਼ 'ਮਹਲੁ' ਹੈ । ਜੇ ਲਫ਼ਜ਼ 'ਮਹਲਾ' ਦਾ ਉਚਾਰਨ 'ਮਹੱਲਾ' ਕਰੀਏ, ਤਾਂ ਲਫ਼ਜ਼ 'ਮਹਲੁ' ਦਾ ਉਚਾਰਨ ਮਹੱਲ ਕਰਨਾ ਪਏਗਾ; ਤੇ 'ਮਹੱਲਾ' ਅਤੇ 'ਮਹਲੁ'

ਦੇ ਅਰਥ ਵਿਚ ਫ਼ਰਕ ਪ੍ਰਤੱਖ ਹੈ । ਸੋ, ਠੀਕ ਉਚਾਰਨ ਲਫ਼ਜ਼ 'ਬਹਰਾ' 'ਗਹਲਾ' ਵਾਂਗ ਹੈ । ਵਧੀਕ ਵਿਚਾਰ ਲਈ ਪੜ੍ਹੋ 'ਗੁਰਬਾਣੀ ਵਿਆਕਰਣ'} ।

**ਜਾਲਿ ਮੋਹੁ, ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ, ਕਰਿ ਚਿਤੁ ਲਿਖਾਰੀ, ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ, ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ ॥੧॥ ਬਾਬਾ, ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ ॥੧॥ਰਹਾਉ॥ ਜਿਥੈ ਮਿਲਹਿ ਵਡਿਆਈਆ, ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾ ਪਾਈਐ, ਨਾਹੀ ਗਲੀ ਵਾਉ ਦੁਆਉ ॥੨॥ ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ ॥ ਇਕਿ ਉਪਾਏ ਮੰਗਤੇ, ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ, ਵਿਣੁ ਨਾਵੈ ਵੇਕਾਰ ॥੩॥ ਭੈ ਤੇਰੈ ਡਰੁ ਅਗਲਾ, ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ, ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ ॥੪॥੬॥ {ਪੰਨਾ ੧੬}**

**ਪਦ ਅਰਥ :—**ਜਾਲਿ—ਸਾੜ ਕੇ । ਘਸਿ—ਘਸਾ ਕੇ । ਮਸੁ—ਸਿਆਹੀ {ਇਹ ਲਫ਼ਜ਼ ਇਸਤ੍ਰੀ-ਲਿੰਗ ਹੈ ਤੇ ਸਦਾ ( ੁ ) ਅੰਤ ਹੁੰਦਾ ਹੈ} । ਸਾਰੁ—ਵਧੀਆ । ਭਾਉ—ਪ੍ਰੇਮ । ਪੁਛਿ—ਪੁੱਛ ਕੇ । ਪਾਰਾਵਾਰ—ਪਾਰ-ਅਵਾਰ, ਪਾਰਲਾ ਉਰਲਾ ਬੰਨਾ ।੧।

ਲਿਖਿ ਜਾਣੁ—ਲਿਖਣ ਦੀ ਜਾਚ ਸਿੱਖ । ਨੀਸਾਣੁ—ਰਾਹਦਾਰੀ, ਪਰਵਾਨਾ ।੧।ਰਹਾਉ ।

ਮਿਲਹਿ—ਮਿਲਦੀਆਂ ਹਨ । ਸਦ—ਸਦਾ । ਤਿਨ ਮੁਖਿ—ਉਹਨਾਂ ਬੰਦਿਆਂ ਦੇ ਮੂੰਹ ਉੱਤੇ । ਨਿਕਲਹਿ—ਲੱਗਦੇ ਹਨ । ਮਨਿ—ਮਨ ਵਿਚ । ਕਰਮਿ—(ਪਰਮਾਤਮਾ ਦੀ) ਮਿਹਰ ਨਾਲ । ਗਲੀ ਵਾਉ ਦੁਆਉ—ਹਵਾਈ ਫ਼ਜ਼ੂਲ ਗੱਲਾਂ ਨਾਲ ।੨।

ਇਕਿ—ਕਈ ਜੀਵ । ਰਖੀਅਹਿ—ਰੱਖੇ ਜਾਂਦੇ ਹਨ । ਨਾਵ—ਨਾਮ {'ਨਾਉ' ਤੋਂ ਬਹੁ-ਵਚਨ} । ਸਲਾਰ—ਸਰਦਾਰ । ਇਕਨਾ—ਕਈਆਂ ਦੇ । ਅਗੈ—ਪਰਮਾਤਮਾ ਦੀ ਹਜ਼ੂਰੀ ਵਿਚ । ਜਾਣੀਐ—ਪਤਾ ਲਗਦਾ ਹੈ । ਵੇਕਾਰ—ਵਿਅਰਥ ।੩।

ਭੈ ਤੇਰੈ—ਤੈਥੋਂ ਭਉ ਕੀਤਿਆਂ, ਤੈਥੋਂ ਦੂਰ ਦੂਰ ਰਿਹਾਂ । ਅਗਲਾ—ਬਹੁਤਾ । ਖਪਿ—ਖਪ ਕੇ, ਖਿੱਝ ਕੇ । ਦੇਹ—ਸਰੀਰ । ਉਠੀ ਚਲਿਆ—ਉਠ ਤੁਰਨ ਵੇਲੇ, ਉਠ ਤੁਰਿਆਂ । ਸਭਿ ਕੂੜੇ ਨੇਹ—ਸਾਰੇ ਝੂਠੇ ਮੋਹ-ਪਿਆਰ ।੪।

**ਅਰਥ :—**(ਹੇ ਭਾਈ ! ਮਾਇਆ ਦਾ) ਮੋਹ ਸਾੜ ਕੇ (ਉਸ ਨੂੰ) ਘਸਾ ਕੇ ਸਿਆਹੀ ਬਣਾ ਤੇ (ਆਪਣੀ) ਅਕਲ ਨੂੰ ਸੋਹਣਾ ਕਾਗ਼ਜ਼ ਬਣਾ । ਪ੍ਰੇਮ ਨੂੰ ਕਲਮ, ਤੇ ਆਪਣੇ ਮਨ ਨੂੰ ਲਿਖਾਰੀ ਬਣਾ । ਗੁਰੂ ਦੀ ਸਿਖਿਆ ਲੈ ਕੇ (ਪਰਮਾਤਮਾ ਦੇ ਗੁਣਾਂ ਦੀ) ਵਿਚਾਰ ਕਰਨੀ ਲਿਖ । ਪ੍ਰਭੂ ਦਾ ਨਾਮ ਲਿਖ, ਪ੍ਰਭੂ ਦੀ ਸਿਫ਼ਤਿ-ਸਾਲਾਹ ਲਿਖ, ਇਹ ਲਿਖ ਕਿ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਪਾਰਲਾ-ਉਰਲਾ ਬੰਨਾ ਨਹੀਂ ਲੱਭ ਸਕਦਾ ।੧।

ਹੇ ਭਾਈ ! ਇਹ ਲੇਖਾ ਲਿਖਣ ਦੀ ਜਾਚ ਸਿੱਖ । ਜਿਸ ਥਾਂ (ਜ਼ਿੰਦਗੀ ਵਿਚ ਕੀਤੇ ਕੰਮਾਂ ਦਾ) ਹਿਸਾਬ ਮੰਗਿਆ ਜਾਂਦਾ ਹੈ, ਉਥੇ ਇਹ ਲੇਖਾ ਸੱਚੀ ਰਾਹਦਾਰੀ ਬਣਦਾ ਹੈ ।੧।ਰਹਾਉ।

ਜਿਨ੍ਹਾਂ ਮਨੁੱਖਾਂ ਦੇ ਮਨ ਵਿਚ (ਪ੍ਰਭੂ ਦਾ) ਸਦਾ-ਥਿਰ ਨਾਮ ਵੱਸਦਾ ਹੈ (ਲੇਖਾ ਮੰਗਣ ਵਾਲੇ ਥਾਂ) ਉਹਨਾਂ ਦੇ ਮੂੰਹ ਉਤੇ ਟਿੱਕੇ ਲੱਗਦੇ ਹਨ, ਉਹਨਾਂ ਨੂੰ ਵਡਿਆਈਆਂ ਮਿਲਦੀਆਂ ਹਨ, ਉਹਨਾਂ ਨੂੰ ਸਦਾ ਦੀਆਂ ਖੁਸ਼ੀਆਂ ਤੇ ਆਤਮ ਹੁਲਾਰੇ ਮਿਲਦੇ ਹਨ । ਪਰ ਪ੍ਰਭੂ ਦਾ ਨਾਮ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ, ਹਵਾਈ ਫ਼ਜ਼ੂਲ ਗੱਲਾਂ ਨਾਲ ਨਹੀਂ ਮਿਲਦਾ ।੨।

(ਸੰਸਾਰ ਵਿਚ) ਬੇਅੰਤ ਜੀਵ ਆਉਂਦੇ ਹਨ (ਤੇ ਜੀਵਨ-ਸਫ਼ਰ ਮੁਕਾ ਕੇ ਇਥੋਂ) ਕੂਚ ਕਰ ਜਾਂਦੇ ਹਨ, (ਕਈਆਂ ਦੇ) ਸਰਦਾਰ (ਆਦਿਕ ਵੱਡੇ ਵੱਡੇ) ਨਾਮ ਰੱਖੀਦੇ ਹਨ, ਕਈ (ਜਗਤ ਵਿਚ) ਮੰਗਤੇ ਹੀ ਜੰਮੇ, ਕਈਆਂ ਦੇ ਵੱਡੇ ਵੱਡੇ ਦਰਬਾਰ ਲੱਗਦੇ ਹਨ । (ਪਰ ਦਰਬਾਰਾਂ ਵਾਲੇ ਸਰਦਾਰ ਹੋਣ ਚਾਹੇ ਕੰਗਾਲ ਹੋਣ) ਜੀਵਨ-ਸਫ਼ਰ ਮੁਕਾਇਆਂ ਸਮਝ ਆਉਂਦੀ ਹੈ ਕਿ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਇਹ ਸਭ) ਜੀਵਨ ਵਿਅਰਥ (ਗੰਵਾ ਜਾਂਦੇ ਹਨ) ।੩।

ਹੇ ਨਾਨਕ ! (ਆਖ—ਹੇ ਪ੍ਰਭੂ !) ਤੈਥੋਂ ਦੂਰ ਦੂਰ ਰਿਹਾਂ ਸੰਸਾਰ ਦਾ ਤੌਖ਼ਲਾ ਬਹੁਤ ਵਿਆਪਦਾ ਹੈ, (ਇਸ ਤੌਖ਼ਲੇ ਵਿਚ) ਖਿੱਝ ਖਿੱਝ ਕੇ ਸਰੀਰ ਭੀ ਢਹਿੰਦਾ ਜਾਂਦਾ ਹੈ, (ਤੇਰੀ ਯਾਦ ਤੋਂ ਬਿਨਾ ਮਾਇਆ ਦਾ ਭੀ ਕੀਹ ਮਾਣ ?) ਜਿਨ੍ਹਾਂ ਦੇ ਨਾਮ ਖ਼ਾਨ ਸੁਲਤਾਨ ਕਰ ਕੇ ਵੱਜਦੇ ਹਨ ਸਭ (ਇਥੇ ਹੀ) ਮਿੱਟੀ ਵਿਚ ਮਿਲ ਜਾਂਦੇ ਹਨ (ਜਗਤ ਤੋਂ ਤੁਰਨ ਵੇਲੇ ਸਾਰੇ ਝੂਠੇ ਮੋਹ-ਪਿਆਰ ਮੁੱਕ ਜਾਂਦੇ ਹਨ) ।੪।੬।

ਨੋਟ :—ਅਖ਼ੀਰਲਾ ਅੰਕ ੬ ਦੱਸਦਾ ਹੈ ਕਿ ਇਹ ਛੇਵਾਂ ਸ਼ਬਦ ਮੁੱਕਾ ਹੈ ।

ਭਾਵ :—ਅਸਲੀ ਸਾਥ ਨਿਬਾਹੁਣ ਵਾਲਾ ਪਦਾਰਥ ਪ੍ਰਭੂ ਦਾ ਨਾਮ ਹੈ ਜੋ ਪ੍ਰਭੂ ਦੀ ਮਿਹਰ ਨਾਲ ਗੁਰੂ ਤੋਂ ਮਿਲਦਾ ਹੈ । ਸਰਦਾਰੀਆਂ ਤੇ ਪਾਤਿਸ਼ਾਹੀਆਂ ਇਥੇ ਹੀ ਧਰੀਆਂ ਰਹਿ ਜਾਂਦੀਆਂ ਹਨ, ਪ੍ਰਭੂ ਦੀ ਯਾਦ ਤੋਂ ਵਾਂਜੇ ਰਹਿ ਕੇ ਇਹਨਾਂ ਦਾ ਮੁੱਲ ਕੌਡੀ ਭੀ ਨਹੀਂ ਪੈਂਦਾ, ਸਾਰੀ ਜ਼ਿੰਦਗੀ ਹੀ ਅਜਾਈਂ ਚਲੀ ਜਾਂਦੀ ਹੈ । ਤਾਂ ਤੇ, ਜਗਤ ਦਾ ਮੋਹ ਛੱਡ ਕੇ ਪਿਆਰ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਹਿਰਦੇ ਵਿਚ ਵਸਾਓ ।੬।

ਸਿਰੀ ਰਾਗੁ ਮਹਲਾ ੧ ॥ ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥ ਬਾਬਾ, ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥ ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥ ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥ ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥ ਬਾਬਾ, ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥ ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥ ਤਰਕਸ ਤੀਰ ਕਮਾਣ ਸਾਂਗ, ਤੇਗ ਬੰਦ ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥ ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥ ਨਾਨਕ, ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥੪॥੭॥ {ਪੰਨਾ ੧੬-੧੭}

**ਪਦ ਅਰਥ :—**ਸਭਿ—ਸਾਰੇ । ਰਸ—ਸੁਆਦ । ਮੰਨਿਐ—ਜੇ (ਮਨ) ਮੰਨ ਜਾਏ । ਸੁਣਿਐ—ਜੇ ਸੁਣ ਲਏ, ਜੇ ਸੁਰਤਿ ਜੁੜ ਜਾਏ । ਸਾਲੋਣੇ—ਲੂਣ ਵਾਲੇ । ਖਟ ਤੁਰਸੀ—ਖੱਟੇ ਤੁਰਸ਼ । ਮੁਖਿ—ਮੂੰਹ ਨਾਲ । ਮਾਰਣ—ਮਸਾਲੇ । ਨਾਦ—ਰਾਗੁ, ਕੀਰਤਨ । ਭਾਉ—ਪ੍ਰੇਮ ।੧।

ਬਾਬਾ—ਹੇ ਭਾਈ ! ਖੁਆਰ—ਜ਼ਲੀਲ । ਜਿਤੁ—ਜਿਸ ਦੀ ਰਾਹੀਂ । ਜਿਤੁ ਖਾਧੈ—ਜਿਸ ਖਾਧੇ (ਪਦਾਰਥ) ਨਾਲ । ਪੀੜੀਐ—ਔਖਾ ਹੁੰਦਾ ਹੈ । ਚਲਹਿ—ਚੱਲ ਪੈਂਦੇ ਹਨ ।੧।ਰਹਾਉ।

ਰਤਾ—ਰੰਗਿਆ ਹੋਇਆ । ਸੁਪੇਦੀ—ਚਿੱਟਾ ਕੱਪੜਾ । ਸਤੁ—ਦਾਨ । ਨੀਲੀ—ਨੀਲੀ ਪੁਸ਼ਾਕ । ਸਿਆਹੀ—ਮਨ ਦੀ ਕਾਲਖ । ਕਦਾ ਕਰਣੀ—ਕੱਟ ਦੇਣੀ । ਪਹਿਰਣੁ—ਜਾਮਾ, ਚੋਗਾ । ਕਮਰ—ਲੱਕ । ਕਮਰ ਬੰਦੁ—ਲੱਕ ਦਾ ਪਟਕਾ ।

ਪਾਖਰ—ਕਾਠੀ । ਸਾਖਤਿ—ਦੁਮਚੀ । ਤੇਰੀ ਵਾਟ—ਤੇਰੇ ਚਰਨਾਂ ਤਕ ਅੱਪੜਨ ਦਾ ਰਸਤਾ । ਤਰਕਸ—ਭੱਥਾ, ਤੀਰ ਰੱਖਣ ਵਾਲਾ ਥੈਲਾ । ਸਾਂਗ—ਬਰਛੀ । ਤੇਗਬੰਦ—ਤਲਵਾਰ ਦਾ ਗਾਤ੍ਰਾ । ਧਾਤ—ਦੌੜ-ਭੱਜ, ਜਤਨ । ਪਤਿ—ਇੱਜ਼ਤ । ਕਰਮ—ਬਖ਼ਸ਼ਸ਼ ।੩।

ਤੁਧੁ ਭਾਵਸੀ—ਤੇਰੀ ਰਜ਼ਾ ਵਿਚ ਰਹਿਣਾ । ਹੋਰੁ ਆਖਣੁ—ਹੋਰ ਹੁਕਮ ਕਰਨ ਦਾ ਬਚਨ । ਪੂਛਿ—ਪੁੱਛ ਕੇ ।੪।

ਸਉਣਾ—ਦੁਨਿਆਵੀ ਮੌਜਾਂ ਮਾਣਨੀਆਂ । ਜਿਤੁ ਸੁਤੈ—ਜਿਸ ਐਸ਼-ਇਸ਼ਰਤ ਦੀ ਰਾਹੀਂ ।

**ਅਰਥ :—**ਜੇ ਮਨ ਪ੍ਰਭੂ ਦੀ ਯਾਦ ਵਿਚ ਪਰਚ ਜਾਏ, ਤਾਂ ਇਸ ਨੂੰ (ਦੁਨੀਆ ਦੇ) ਸਾਰੇ ਮਿੱਠੇ ਸੁਆਦ ਵਾਲੇ ਪਦਾਰਥ ਸਮਝੋ । ਜੇ ਸੁਰਤਿ ਹਰੀ ਦੇ ਨਾਮ ਵਿਚ ਜੁੜਨ ਲੱਗ ਪਏ, ਤਾਂ ਇਸ ਨੂੰ ਲੂਣ ਵਾਲੇ ਪਦਾਰਥ ਜਾਣੋ । ਮੂੰਹ ਨਾਲ ਪ੍ਰਭੂ ਦਾ ਨਾਮ ਉਚਾਰਨਾ ਖੱਟੇ ਸੁਆਦ ਵਾਲੇ ਪਦਾਰਥ ਸਮਝੋ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਕੀਰਤਨ ਮਸਾਲੇ ਜਾਣੋ । ਪਰਮਾਤਮਾ ਨਾਲ ਇਕ-ਰਸ ਪ੍ਰੇਮ ਛੱਤੀ ਕਿਸਮਾਂ ਦੇ ਸੁਆਦਲੇ ਭੋਜਨ ਹਨ । (ਪਰ ਇਹ ਉੱਚੀ ਦਾਤਿ ਉਸੇ ਨੂੰ ਮਿਲਦੀ ਹੈ) ਜਿਸ ਉਤੇ (ਪ੍ਰਭੂ ਮਿਹਰ ਦੀ) ਨਜ਼ਰ ਕਰਦਾ ਹੈ ।੧।

ਹੇ ਭਾਈ ! ਜਿਨ੍ਹਾਂ ਪਦਾਰਥਾਂ ਦੇ ਖਾਣ ਨਾਲ ਸਰੀਰ ਰੋਗੀ ਹੋ ਜਾਂਦਾ ਹੈ, ਅਤੇ ਮਨ ਵਿਚ (ਭੀ ਕਈ) ਮੰਦੇ ਖ਼ਿਆਲ ਤੁਰ ਪੈਂਦੇ ਹਨ, ਉਹਨਾਂ ਪਦਾਰਥਾਂ ਨੂੰ ਖਾਣ ਨਾਲ ਖ਼ੁਆਰ ਹੋਈਦਾ ਹੈ ।੧।ਰਹਾਉ।

ਪ੍ਰਭੂ-ਪ੍ਰੀਤ ਵਿਚ ਮਨ ਰੰਗਿਆ ਜਾਏ, ਇਹ ਲਾਲ ਪੁਸ਼ਾਕ (ਸਮਾਨ) ਹੈ, ਦਾਨ ਪੁੰਨ ਕਰਨਾ (ਲੋੜਵੰਦਿਆਂ ਦੀ ਸੇਵਾ ਕਰਨੀ) ਇਹ ਚਿੱਟੀ ਪੁਸ਼ਾਕ ਸਮਝੋ । ਆਪਣੇ ਮਨ ਵਿਚੋਂ ਕਾਲਖ਼ ਕੱਟ ਦੇਣੀ ਨੀਲੇ ਰੰਗ ਦੀ ਪੁਸ਼ਾਕ ਜਾਣੋ । ਪ੍ਰਭੂ-ਚਰਨਾਂ ਦਾ ਧਿਆਨ ਚੋਗਾ ਹੈ । ਹੇ ਪ੍ਰਭੂ ! ਸੰਤੋਖ ਨੂੰ ਮੈਂ ਆਪਣੇ ਲੱਕ ਦਾ ਪਟਕਾ ਬਣਾਇਆ ਹੈ, ਤੇਰਾ ਨਾਮ ਹੀ ਮੇਰਾ ਧਨ ਹੈ ਮੇਰੀ ਜੁਆਨੀ ਹੈ ।੨।

ਹੇ ਭਾਈ ! ਜਿਸ ਪਹਿਨਣ ਨਾਲ ਸਰੀਰ ਦੁਖੀ ਹੋਵੇ, ਤੇ ਮਨ ਵਿਚ ਭੀ ਭੈੜੇ ਖ਼ਿਆਲ ਤੁਰ ਪੈਣ, ਇਹੋ ਜਿਹਾ ਪਹਿਨਣ ਦਾ ਸ਼ੌਂਕ ਤੇ ਚਾਉ ਖ਼ੁਆਰ ਕਰਦਾ ਹੈ ।੧।ਰਹਾਉ।

ਹੇ ਪ੍ਰਭੂ ! ਤੇਰੇ ਚਰਨਾਂ ਵਿਚ ਜੁੜਨ ਦਾ ਜੀਵਨ-ਰਾਹ ਸਮਝਣਾ (ਮੇਰੇ ਵਾਸਤੇ) ਸੋਨੇ ਦੀ ਦੁਮਚੀ ਵਾਲੇ ਤੇ (ਸੋਹਣੀ) ਕਾਠੀ ਵਾਲੇ ਘੋੜਿਆਂ ਦੀ ਸਵਾਰੀ ਹੈ । ਤੇਰੀ ਸਿਫ਼ਤਿ-ਸਾਲਾਹ ਦਾ ਉੱਦਮ ਕਰਨਾ (ਮੇਰੇ ਵਾਸਤੇ) ਭੱਥੇ ਤੀਰ ਕਮਾਨ ਬਰਛੀ ਤੇ ਤਲਵਾਰ ਦਾ ਗਾਤ੍ਰਾ ਹਨ । (ਤੇਰੇ ਦਰ ਤੇ) ਇੱਜ਼ਤ ਨਾਲ ਸੁਰਖ਼ਰੂ ਹੋਣਾ (ਮੇਰੇ ਵਾਸਤੇ) ਵਾਜਾ ਤੇ ਨੇਜਾ ਹਨ, ਤੇਰੀ ਮਿਹਰ (ਦੀ ਨਜ਼ਰ) ਮੇਰੇ ਲਈ ਉੱਚੀ ਕੁਲ ਹੈ ।੩।

ਹੇ ਭਾਈ ! ਜਿਸ ਘੋੜ-ਸਵਾਰੀ ਕਰਨ ਨਾਲ ਸਰੀਰ ਔਖਾ ਹੋਵੇ, ਮਨ ਵਿਚ ਭੀ (ਅਹੰਕਾਰ ਆਦਿਕ ਦੇ) ਕਈ ਵਿਕਾਰ ਪੈਦਾ ਹੋ ਜਾਣ, ਉਹ ਘੋੜ-ਸਵਾਰੀ ਤੇ ਉਸ ਦਾ ਚਾਉ ਖ਼ੁਆਰ ਕਰਦਾ ਹੈ ।੧।ਰਹਾਉ।

ਮਹਲ-ਮਾੜੀਆਂ ਦਾ ਵਸੇਬਾ (ਮੇਰੇ ਵਾਸਤੇ) ਤੇਰਾ ਨਾਮ ਜਪਣ ਤੋਂ ਪੈਦਾ ਹੋਈ ਖ਼ੁਸ਼ੀ ਹੀ ਹੈ । ਤੇਰੀ ਮਿਹਰ ਦੀ ਨਜ਼ਰ ਮੇਰਾ ਕੁਟੰਬ ਹੈ (ਜੋ ਖ਼ੁਸ਼ੀ ਮੈਨੂੰ ਆਪਣਾ ਪਰਵਾਰ ਦੇਖ ਕੇ ਹੁੰਦੀ ਹੈ, ਉਹੀ ਤੇਰੀ ਮਿਹਰ ਦੀ ਨਜ਼ਰ ਵਿਚੋਂ ਮਿਲੇਗੀ) । (ਦੂਜਿਆਂ ਪਾਸੋਂ ਆਪਣਾ) ਹੁਕਮ (ਮਨਾਣਾ) ਤੇ (ਹੁਕਮ ਦੇ) ਹੋਰ ਹੋਰ ਬੋਲ ਬੋਲਣੇ (ਤੇ ਇਸ ਵਿਚ ਖ਼ੁਸ਼ੀ ਮਹਿਸੂਸ ਕਰਨੀ ਮੇਰੇ ਵਾਸਤੇ) ਤੇਰੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ ।

ਹੇ ਨਾਨਕ ! ਸਦਾ-ਥਿਰ ਪ੍ਰਭੂ ਪਾਤਿਸ਼ਾਹ ਐਸੇ ਜੀਵਨ ਵਾਲੇ ਦੀ ਹੋਰ ਪੁੱਛ-ਵਿਚਾਰ ਨਹੀਂ ਕਰਦਾ (ਭਾਵ, ਉਸ ਦਾ ਜੀਵਨ ਉਸ ਦੀਆਂ ਨਜ਼ਰਾਂ ਬਿਚ ਪਰਵਾਨ ਹੈ) ।੪।

ਹੇ ਭਾਈ ! (ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਖ਼ੁਸ਼ੀ ਛੱਡ ਕੇ) ਹੋਰ ਐਸ਼-ਇਸ਼ਰਤ ਦੀ ਖ਼ੁਸ਼ੀ ਖ਼ੁਆਰ ਕਰਦੀ ਹੈ, ਕਿਉਂਕਿ ਹੋਰ ਹੋਰ ਐਸ਼-ਇਸ਼ਰਤ ਸਰੀਰ ਨੂੰ ਰੋਗੀ ਕਰਦੀ ਹੈ ਤੇ ਮਨ ਵਿਚ ਭੀ ਵਿਕਾਰ ਚੱਲ ਪੈਂਦੇ ਹਨ ।੧।ਰਹਾਉ।੪।੭।

**ਸਿਰੀ ਰਾਗੁ ਮਹਲਾ ੧ ॥ ਕੁੰਗੂ ਕੀ ਕਾਂਇਆ, ਰਤਨਾ ਕੀ ਲਲਿਤਾ, ਅਗਰਿ ਵਾਸੁ ਤਨਿ ਸਾਸੁ ॥ ਅਠਸਠਿ ਤੀਰਥ ਕਾ ਮੁਖਿ ਟਿਕਾ, ਤਿਤੁ ਘਟਿ ਮਤਿ ਵਿਗਾਸੁ ॥ ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥੧॥ ਬਾਬਾ ਹੋਰ ਮਤਿ ਹੋਰ ਹੋਰ ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ਰਹਾਉ॥ ਪੂਜ ਲਗੈ ਪੀਰ ਆਖੀਐ ਸਭੁ ਮਿਲੈ ਸੰਸਾਰੁ ॥ ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥ ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥੨॥ ਜਿਨਿ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥ ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥ ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥ ਖੇਹੂ ਖੇਹ ਰਲਾਈਐ, ਤਾ ਜੀਉ ਕੇਹਾ ਹੋਇ ॥ ਜਲੀਆ ਸਭਿ ਸਿਆਣਪਾ ਉਠੀ ਚਲੀਆ ਰੋਇ ॥ ਨਾਨਕ ਨਾਮਿ ਵਿਸਾਰਿਐ, ਦਰਿ ਗਇਆ ਕਿਆ ਹੋਇ ॥੪॥੮॥ {ਪੰਨਾ ੧੭}**

**ਪਦ ਅਰਥ :**—ਕੁੰਗੂ—ਕੇਸਰ । ਕਾਂਇਆ—ਸਰੀਰ । ਰਤਨ—(ਭਾਵ) ਪ੍ਰਭੂ ਦੀ ਸਿਫ਼ਤਿ-ਸਾਲਾਹ । ਲਲਿਤਾ—ਜੀਭ । ਅਗਰਿ—ਊਦ ਦੀ ਲਕੜੀ ਨਾਲ । ਵਾਸੁ—ਸੁਗੰਧੀ । ਤਨਿ—ਸਰੀਰ ਵਿਚ । ਸਾਸੁ—(ਹਰੇਕ) ਸੁਆਸ । ਅਠਸਠਿ—ਅਠਾਹਠ । ਮੁਖਿ—ਮੂੰਹ ਉੱਤੇ, ਮੱਥੇ ਉੱਤੇ । ਤਿਤੁ ਘਟਿ—ਉਸ ਸਰੀਰ ਵਿਚ, ਉਸ ਮਨੁੱਖ ਦੇ ਅੰਦਰ । ਵਿਗਾਸੁ—ਖਿੜਾਉ । ਓਤੁ ਮਤੀ—ਉਸ ਮਤਿ ਨਾਲ ਹੀ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।

ਬਾਬਾ—ਹੇ ਭਾਈ ! ਕਮਾਈਐ—ਕਮਾਈ ਕਰੀਏ, ਉੱਦਮ ਕਰੀਏ । ਕੂੜੈ—ਕੂੜ ਨਾਲ ।੧।ਰਹਾਉ।

ਪੂਜ—ਪੂਜਾ, ਮਾਣਤਾ । ਸਭੁ—ਸਾਰਾ । ਸਿਧੁ—ਜੋਗ-ਸਾਧਨਾਂ ਵਿਚ ਪੁੱਗਿਆ ਹੋਇਆ ਜੋਗੀ । ਸਭਾ—ਸਾਰੀ । ਲੇਖੈ—ਕੀਤੇ ਕਰਮਾਂ ਦਾ ਹਿਸਾਬ ਹੋਣ ਵੇਲੇ ।੨।

ਸਤਿਗੁਰਿ—ਗੁਰੂ ਨੇ । ਥਾਪਿਆ—ਥਾਪਣਾ ਦਿੱਤੀ, ਦਿਲਾਸਾ ਦਿੱਤਾ । ਨਾਮੋ—ਨਾਮ ਹੀ । ਅਖੰਡ—ਇਕ-ਰਸ, ਸਦਾ, ਲਗਾਤਾਰ ।੩।

ਖੇਹ—ਮਿੱਟੀ । ਜੀਉ—ਜਿੰਦ । ਕੇਹਾ ਹੋਇ—ਭੈੜੀ ਹਾਲਤ ਹੁੰਦੀ ਹੈ । ਸਭਿ—ਸਾਰੀਆਂ । ਰੋਇ—ਦੁਖੀ ਹੋ ਕੇ । ਨਾਮਿ ਵਿਸਾਰਿਐ—ਜੇ ਪ੍ਰਭੂ ਦਾ ਨਾਮ ਵਿਸਾਰ ਦਿੱਤਾ ਜਾਏ । ਦਰਿ—(ਪ੍ਰਭੂ ਦੇ) ਦਰ ਤੇ । ਕਿਆ ਹੋਇ—ਭੈੜੀ ਹਾਲਤ ਹੀ ਹੁੰਦੀ ਹੈ ।੪।

**ਅਰਥ :—**ਜਿਸ ਮਨੁੱਖ ਦਾ ਸਰੀਰ ਕੇਸਰ (ਵਰਗਾ ਸੁੱਧ ਵਿਕਾਰ-ਰਹਿਤ) ਹੋਵੇ, ਜਿਸ ਦੀ ਜੀਭ (ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ) ਰਤਨਾਂ ਨਾਲ ਜੜੀ ਹੋਵੇ, ਜਿਸ ਦੇ ਸਰੀਰ ਵਿਚ ਹਰੇਕ ਸੁਆਸ ਉਸ ਦੀ ਲਕੜੀ ਦੀ ਸੁਗੰਧੀ ਵਾਲਾ ਹੋਵੇ (ਭਾਵ, ਪ੍ਰਭੂ ਦੇ ਨਾਮ ਦੀ ਯਾਦ ਨਾਲ ਸੁਗੰਧਿਤ ਹੋਵੇ), ਜਿਸ ਮਨੁੱਖ ਦੇ ਮੱਥੇ ਉੱਤੇ ਅਠਾਹਠ ਹੀ ਤੀਰਥਾਂ ਦਾ ਟਿੱਕਾ ਹੋਵੇ (ਭਾਵ, ਜੋ ਪ੍ਰਭੂ ਦਾ ਨਾਮ ਜਪ ਕੇ ਅਠਾਹਠ ਤੀਰਥਾਂ ਨਾਲੋਂ ਵਧੀਕ ਪਵਿਤ੍ਰ ਹੋ ਚੁਕਾ ਹੋਵੇ) ਉਸ ਮਨੁੱਖ ਦੇ ਅੰਦਰ ਮਤਿ ਖਿੜਦੀ ਹੈ, ਉਸ ਖਿੜੀ ਹੋਈ ਮਤਿ ਨਾਲ ਹੀ ਸੱਚਾ ਨਾਮ ਸਲਾਹਿਆ ਜਾ ਸਕਦਾ ਹੈ, ਗੁਣਾਂ ਦਾ ਖ਼ਜ਼ਾਨਾ ਪ੍ਰਭੂ ਸਲਾਹਿਆ ਜਾ ਸਕਦਾ ਹੈ ।

ਹੇ ਭਾਈ ! ਪ੍ਰਭੂ ਦੇ ਨਾਮ ਤੋਂ ਖੁੰਝੀ ਹੋਈ ਮਤਿ ਹੋਰ ਹੋਰ ਪਾਸੇ ਹੀ ਲੈ ਜਾਂਦੀ ਹੈ । ਸਿਫ਼ਤਿ-ਸਾਲਾਹ ਛੱਡ ਕੇ ਜੇ ਹੋਰ ਕਰਮ ਸੈਂਕੜੇ ਵਾਰੀ ਭੀ ਕਰੀਏ (ਤਾਂ ਕੁਝ ਨਹੀਂ ਬਣਦਾ, ਕਿਉਂਕਿ) ਕੂੜਾ ਕਰਮ ਕਰਨ ਨਾਲ ਕੂੜ ਦਾ ਹੀ ਜ਼ੋਰ ਵਧਦਾ ਹੈ ।੧।ਰਹਾਉ।

ਜੇ ਕੋਈ ਮਨੁੱਖ ਪੀਰ ਅਖਵਾਣ ਲੱਗ ਪਏ, ਸਾਰਾ ਸੰਸਾਰ ਆ ਕੇ ਉਸ ਦਾ ਦਰਸ਼ਨ ਕਰੇ, ਉਸ ਦੀ ਪੂਜਾ ਹੋਣ ਲੱਗ ਪਏ, ਜੇ ਉਹ ਪੁੱਗਿਆ ਹੋਇਆ (ਕਰਾਮਾਤੀ) ਜੋਗੀ ਗਿਣਿਆ ਜਾਣ ਲੱਗ ਪਏ, ਵੱਡੇ ਨਾਮਣੇ ਵਾਲਾ ਸਦਾਣ ਲੱਗ ਪਏ (ਤਾਂ ਭੀ ਇਹ ਸਭ ਕੁਝ ਕਿਸੇ ਅਰਥ ਨਹੀਂ, ਕਿਉਂਕਿ) ਜੇ ਪ੍ਰਭੂ ਦੀ ਹਜ਼ੂਰੀ ਵਿਚ ਕੀਤੇ ਕਰਮਾਂ ਦਾ ਹਿਸਾਬ ਹੋਣ ਵੇਲੇ ਉਸ ਨੂੰ ਇੱਜ਼ਤ ਨਹੀਂ ਮਿਲਦੀ, ਤਾਂ (ਦੁਨੀਆ ਵਿਚ ਹੋਈ) ਸਾਰੀ ਪੂਜਾ ਖ਼ੁਆਰ ਹੀ ਕਰਦੀ ਹੈ ।੨।

ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਨੇ ਸ਼ਾਬਾਸ਼ੇ ਦਿੱਤੀ ਹੈ, ਉਹਨਾਂ ਦੀ ਉਸ ਇੱਜ਼ਤ ਨੂੰ ਕੋਈ ਮਿਟਾ ਨਹੀਂ ਸਕਦਾ (ਕਿਉਂਕਿ) ਉਹਨਾਂ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਖ਼ਜ਼ਾਨਾ ਵੱਸਦਾ ਹੈ, ਉਹਨਾਂ ਦੇ ਅੰਦਰ ਨਾਮ ਹੀ ਉੱਘੜਦਾ ਹੈ । (ਇਹ ਪੱਕਾ ਨਿਯਮ ਜਾਣੋ ਕਿ) ਪ੍ਰਭੂ ਦਾ ਨਾਮ ਹੀ ਪੂਜਿਆ ਜਾਂਦਾ ਹੈ, ਨਾਮ ਹੀ ਸਤਕਾਰਿਆ ਜਾਂਦਾ ਹੈ । ਪ੍ਰਭੂ ਹੀ ਸਦਾ ਇਕ-ਰਸ ਸਦਾ-ਥਿਰ ਰਹਿਣ ਵਾਲਾ ਹੈ ।੩।

(ਜਿਨ੍ਹਾਂ ਮਨੁੱਖਾਂ ਨੇ ਕਦੇ ਨਾਮ ਨਾਹ ਜਪਿਆ, ਉਹਨਾਂ ਦਾ ਸਰੀਰ ਜਦੋਂ) ਮਿੱਟੀ ਹੋ ਕੇ ਮਿੱਟੀ ਵਿਚ ਰਲਿਆ, ਤਾਂ (ਨਾਮ-ਹੀਣ) ਜਿੰਦ ਦਾ ਹਾਲ ਭੈੜਾ ਹੀ ਹੁੰਦਾ ਹੈ । (ਦੁਨੀਆ ਵਿਚ ਕੀਤੀਆਂ) ਸਾਰੀਆਂ ਚਤੁਰਾਈਆਂ ਸੁਆਹ ਹੋ ਜਾਂਦੀਆਂ ਹਨ, ਜਗਤ ਤੋਂ ਜੀਵ ਦੁਖੀ ਹੋ ਕੇ ਹੀ ਤੁਰਦਾ ਹੈ ।

ਹੇ ਨਾਨਕ ! ਜੇ ਪ੍ਰਭੂ ਦਾ ਨਾਮ ਭੁਲਾ ਦੇਈਏ, ਤਾਂ ਪ੍ਰਭੂ ਦੇ ਦਰ ਤੇ ਪਹੁੰਚ ਕੇ ਭੈੜਾ ਹਾਲ ਹੀ ਹੁੰਦਾ ਹੈ ।੪।੮।

**ਸਿਰੀ ਰਾਗੁ ਮਹਲਾ ੧ ॥ ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ ॥ ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥ ਨਾ ਬੇੜੀ ਨਾ ਤੁਲਹੜਾ, ਨਾ ਪਾਈਐ ਪਿਰੁ ਦੂਰਿ ॥੧॥ ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥ ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥੧॥ਰਹਾਉ॥ ਪ੍ਰਭੁ ਹਰਿ ਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥ ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥ ਬਿਨੁ ਪਉੜੀ ਗੜਿ ਕਿਉ ਚੜਉ, ਗੁਰ ਹਰਿ ਧਿਆਨ ਨਿਹਾਲ ॥੨॥ ਗੁਰੁ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ ਹਰਿ ਨਾਉ ॥ ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰਿਆਉ ॥ ਜੇ ਤਿਸੁ ਭਾਵੈ ਊਜਲੀ ਸਤਸਰਿ ਨਾਵਣ ਜਾਉ ॥੩॥ ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥ ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥ ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ ॥੪॥੯॥ {ਪੰਨਾ ੧੭}**

**ਪਦ ਅਰਥ :—**ਗੁਣਵੰਤੀ—ਗੁਣਾਂ ਵਾਲੀ ਜੀਵ-ਇਸਤ੍ਰੀ । ਵੀਥਰੈ—ਵਿਥਾਰ ਕਰਦੀ ਹੈ, ਕਥਨ ਕਰਦੀ ਹੈ । ਝੂਰਿ—ਝੂਰੇ, ਝੂਰਦੀ ਹੈ । ਵਰੁ—ਖਸਮ-ਪ੍ਰਭੂ । ਕਾਮਣੀ—ਹੇ ਜੀਵ-ਇਸਤ੍ਰੀ ! ਨਹ ਮਿਲੀਐ ਪਿਰ—ਪਿਰ ਨੂੰ ਨਹੀਂ ਮਿਲ ਸਕੀਦਾ । ਕੂਰਿ—ਕੂੜ ਦੀ ਰਾਹੀਂ, ਕੂੜੇ ਮੋਹ ਵਿਚ ਪਏ ਰਿਹਾਂ । ਤੁਲਹੜਾ—ਤੁਲਹਾ, ਕਾਹੀ

ਪਿਲਛੀ ਤੇ ਲੱਕੜਾਂ ਦਾ ਬਣਿਆ ਹੋਇਆ ਆਸਰਾ ਜਿਸ ਉਤੇ ਚੜ੍ਹ ਕੇ ਦਰਿਆ-ਕੰਢੇ ਦੇ ਲੋਕ ਦਰਿਆ ਪਾਰ ਕਰ ਲੈਂਦੇ ਹਨ ।੧।

ਮੇਰੇ ਠਾਕੁਰ ਅਡੋਲੁ—ਮੇਰੇ ਠਾਕੁਰ ਦਾ ਅਹਿੱਲ ਟਿਕਾਣਾ । ਤਖਤਿ—ਤਖ਼ਤ ਉੱਤੇ । ਗੁਰਮੁਖਿ ਪੂਰਾ—ਪੂਰਾ ਗੁਰੂ । ਜੇ ਕਰੇ—ਜੇ ਮਿਹਰ ਕਰੇ ।੧।ਰਹਾਉ।

ਤਿਸੁ ਮਹਿ—ਉਸ (ਹਰਿਮੰਦਰ ਵਿਚ) । ਮਾਣਕ—ਮੋਤੀ । ਕੰਚਨ ਕੋਟ—ਸੋਨੇ ਦੇ ਕਿਲ੍ਹੇ । ਰੀਸਾਲ—ਸੁੰਦਰ, ਆਨੰਦ ਦਾ ਘਰ, ਆਨੰਦ ਦੇਣ ਵਾਲੇ । ਗੜਿ—ਕਿਲ੍ਹੇ ਉੱਤੇ । ਗੁਰ ਧਿਆਨ—ਗੁਰੂ (ਚਰਨਾਂ) ਦਾ ਧਿਆਨ । ਨਿਹਾਲ—ਵਿਖਾ ਦੇਂਦਾ ਹੈ ।੨।

ਸਰੁ—ਤਾਲਾਬ । ਸਾਗਰੁ—ਸਮੁੰਦਰ । ਬੋਹਿਥੋ—ਜਹਾਜ਼ । ਤਿਸੁ ਭਾਵੈ—ਉਸ (ਗੁਰੂ) ਨੂੰ ਚੰਗਾ ਲੱਗੇ । ਊਜਲੀ—ਮਤਿ ਉਜਲੀ (ਹੋ ਜਾਂਦੀ ਹੈ) । ਸਤਸਰਿ—ਸਤਸੰਗ ਸਰੋਵਰ ਵਿਚ । ਨਾਵਣ—ਇਸ਼ਨਾਨ ਕਰਨ ਲਈ, ਮਨ ਧੋਣ ਲਈ ।੩।

ਥਾਨਿ—ਥਾਂ ਉੱਤੇ । ਪੂਰੈ—ਪੂਰੀ ਕਰਦਾ ਹੈ । ਆਸ ਨਿਰਾਸ—ਨਿਰਾਸਿਆਂ ਦੀ ਆਸ । ਕਿਉ ਘਾਟੈ—ਨਹੀਂ ਘਟਦੇ । ਤਾਸ—ਉਸ (ਜੀਵ) ਦੇ ।੪।

**ਅਰਥ :**—ਜਿਸ ਜੀਵ-ਇਸਤ੍ਰੀ ਨੇ ਆਪਣੇ ਹਿਰਦੇ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਵਸਾਈ ਹੋਈ ਹੈ ਉਹ ਪ੍ਰਭੂ ਦੇ ਗੁਣਾਂ ਦੀ ਹੀ ਕਥਾ ਵਾਰਤਾ ਕਰਦੀ ਹੈ, ਪਰ ਜਿਸ ਦੇ ਅੰਦਰ (ਮਾਇਆ ਦੇ ਮੋਹ ਦੇ ਕਾਰਨ) ਔਗੁਣ ਹੀ ਔਗੁਣ ਹਨ ਉਹ (ਆਪਣੇ ਹੀ ਔਗੁਣਾਂ ਦੇ ਪ੍ਰਭਾਵ ਹੇਠ) ਸਦਾ ਝੂਰਦੀ ਰਹਿੰਦੀ ਹੈ ।

ਹੇ ਜੀਵ-ਇਸਤ੍ਰੀ ! ਜੇ ਤੂੰ ਖਸਮ-ਪ੍ਰਭੂ ਨੂੰ ਮਿਲਣਾ ਚਾਹੁੰਦੀ ਹੈਂ, ਤਾਂ (ਚੇਤੇ ਰੱਖ ਕਿ) ਕੂੜੇ ਮੋਹ ਵਿਚ ਫਸੇ ਰਿਹਾਂ ਪਤੀ-ਪ੍ਰਭੂ ਨੂੰ ਨਹੀਂ ਮਿਲ ਸਕਦੀ । (ਤੂੰ ਤਾਂ ਮੋਹ ਦੇ ਸਮੁੰਦਰ ਵਿਚ ਗੋਤੇ ਖਾ ਰਹੀ ਹੈਂ) ਤੇਰੇ ਪਾਸ ਨਾਹ ਬੇੜੀ ਹੈ, ਨਾਹ ਤੁਲਹਾ ਹੈ, ਇਸ ਤਰ੍ਹਾਂ ਪਤੀ-ਪ੍ਰਭੂ ਨਹੀਂ ਲੱਭ ਸਕਦਾ, (ਕਿਉਂਕਿ) ਉਹ ਤਾਂ (ਇਸ ਸੰਸਾਰ-ਸਮੁੰਦਰ ਤੋਂ ਪਾਰ ਹੈ,) ਦੂਰ ਹੈ ।੧।

ਮੇਰੇ ਪਾਲਣਹਾਰ ਪ੍ਰਭੂ ਦਾ ਅਹਿੱਲ ਟਿਕਾਣਾ ਉਸ ਤਖ਼ਤ ਉੱਤੇ ਹੈ ਜੇਹੜਾ (ਪ੍ਰਭੂ ਵਾਂਗ ਹੀ) ਸੰਪੂਰਨ ਹੈ (ਜਿਸ ਵਿਚ ਕੋਈ ਉਕਾਈ ਨਹੀਂ ਹੈ)। ਉਹ ਪ੍ਰਭੂ ਸਦਾ-ਥਿਰ ਰਹਿਣ ਵਾਲਾ ਹੈ, ਉਸ ਦਾ ਤੋਲ-ਮਾਪ ਦੱਸਿਆ ਨਹੀਂ ਜਾ ਸਕਦਾ । ਪੂਰਾ ਗੁਰੂ ਜੇ ਮਿਹਰ ਕਰੇ, ਤਾਂ ਹੀ ਉਹ ਮਿਲ ਸਕਦਾ ਹੈ ।੧।ਰਹਾਉ।

ਹਰੀ-ਪਰਮਾਤਮਾ (ਮਾਨੋ) ਇਕ ਸੋਹਣਾ ਮੰਦਰ ਹੈ ਜਿਸ ਵਿਚ ਮਾਣਕ ਲਾਲ ਮੋਤੀ ਤੇ ਚਮਕਦੇ ਹੀਰੇ ਹਨ (ਜਿਸ ਦੇ ਦੁਆਲੇ) ਸੋਨੇ ਦੇ ਸੁੰਦਰ ਕਿਲ੍ਹੇ ਹਨ । ਪਰ ਉਸ (ਮੰਦਰ-) ਕਿਲ੍ਹੇ ਉਤੇ ਪਉੜੀ ਤੋਂ ਬਿਨਾ ਚੜ੍ਹਿਆ ਨਹੀਂ ਜਾ ਸਕਦਾ । (ਹਾਂ,) ਜੇ ਗੁਰੂ-ਚਰਨਾਂ ਦਾ ਧਿਆਨ ਧਰਿਆ ਜਾਏ, ਜੇ ਪ੍ਰਭੂ-ਚਰਨਾਂ ਦਾ ਧਿਆਨ ਧਰਿਆ ਜਾਏ, ਤਾਂ ਦਰਸਨ ਹੋ ਜਾਂਦਾ ਹੈ ।੨।

ਉਸ (ਹਰਿ-ਮੰਦਰ-ਕਿਲ੍ਹੇ ਉੱਤੇ ਚੜ੍ਹਨ ਵਾਸਤੇ) ਗੁਰੂ ਪਉੜੀ ਹੈ, (ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਵਾਸਤੇ) ਗੁਰੂ ਬੇੜੀ ਹੈ, ਪ੍ਰਭੂ ਦਾ ਨਾਮ (ਦੇਣ ਵਾਲਾ) ਗੁਰੂ ਹੀ ਤੁਲਹਾ ਹੈ । ਗੁਰੂ ਸਰੋਵਰ ਹੈ, ਗੁਰੂ ਸਮੁੰਦਰ ਹੈ, ਗੁਰੂ ਹੀ ਜਹਾਜ਼ ਹੈ, ਗੁਰੂ ਹੀ ਤੀਰਥ ਹੈ ਤੇ ਦਰੀਆ ਹੈ । ਜੇ ਪ੍ਰਭੂ ਦੀ ਰਜ਼ਾ ਹੋਵੇ, ਤਾਂ (ਗੁਰੂ ਨੂੰ ਮਿਲ ਕੇ) ਮਨੁੱਖ ਦੀ ਮਤਿ ਸ਼ੁੱਧ ਹੋ ਜਾਂਦੀ ਹੈ (ਕਿਉਂਕਿ) ਮਨੁੱਖ ਸਾਧ ਸੰਗਤਿ ਸਰੋਵਰ ਵਿਚ (ਮਾਨਸਕ) ਇਸ਼ਨਾਨ ਕਰਨ ਜਾਣ ਲੱਗ ਪੈਂਦਾ ਹੈ ।੩।

ਹਰ ਕੋਈ ਆਖਦਾ ਹੈ ਕਿ ਪਰਮਾਤਮਾ ਵਿਚ ਕੋਈ ਉਕਾਈ ਨਹੀਂ ਹੈ, ਉਸ ਦਾ ਨਿਵਾਸ ਭੀ ਐਸੇ ਤਖ਼ਤ ਉੱਤੇ ਹੈ ਜਿਸ ਵਿਚ ਕੋਈ ਘਾਟ ਨਹੀਂ ਹੈ ਉਹ ਪੂਰਾ ਪ੍ਰਭੂ ਸੋਹਣੇ ਉਕਾਈ-ਹੀਣ ਥਾਂ ਤੇ ਬੈਠਾ ਹੈ ਤੇ ਟੁੱਟੇ ਦਿਲਾਂ ਵਾਲੇ ਬੰਦਿਆਂ ਦੀਆਂ ਆਸਾਂ ਪੂਰੀਆਂ ਕਰਦਾ ਹੈ ।

ਹੇ ਨਾਨਕ ! ਉਹ ਪੂਰਨ ਪ੍ਰਭੂ ਜੇ ਮਨੁੱਖ ਨੂੰ ਮਿਲ ਪਏ ਤਾਂ ਉਸ ਦੇ ਗੁਣਾਂ ਵਿਚ ਭੀ ਕਿਵੇਂ ਕੋਈ ਘਾਟ ਆ ਸਕਦੀ ਹੈ ?।੪।੯।

**ਸਿਰੀ ਰਾਗੁ ਮਹਲਾ ੧ ॥ ਆਵਹੁ ਭੈਣੇ ਗਲਿ ਮਿਲਹ, ਅੰਕਿ ਸਹੇਲੜੀਆਹ ॥ ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥ ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥੧॥ ਕਰਤਾ, ਸਭੁ ਕੋ ਤੇਰੈ ਜੋਰਿ ॥ ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ਰਹਾਉ॥ ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥ ਸਹਜਿ ਸੰਤੋਖਿ ਸੀਗਾਰਿਆ ਮਿਠਾ ਬੋਲਣੀ ॥ ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥੨॥ ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥ ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥ ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥੩॥ ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥ ਸੁਰਤਿ ਹੋਵੈ ਪਤਿ ਊਗਵੈ ਗੁਰ ਬਚਨੀ ਭਉ ਖਾਇ ॥ ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥੪॥੧੦॥ {ਪੰਨਾ ੧੭-੧੮}**

**ਪਦ ਅਰਥ :—**ਗਲਿ—ਗਲ ਨਾਲ । ਅੰਕਿ—ਅੰਕ ਵਿਚ, ਜੱਫੀ ਵਿਚ । ਭੈਣੇ ਸਹੇਲੜੀਆਹ—ਹੇ ਭੈਣੋ ! ਹੇ ਸਹੇਲੀਹੋ ! ਕਰਹ—ਆਓ ਅਸੀ ਕਰੀਏ । ਸੰਮ੍ਰਥ—ਸਭ ਤਾਕਤਾਂ ਵਾਲਾ । ਸਭਿ—ਸਾਰੇ । ਅਸਾਹ—ਸਾਡੇ ਹੀ ।੧।

ਕਰਤਾ—ਹੇ ਕਰਤਾਰ ! ਸਭੁ ਕੋ—ਹਰੇਕ ਜੀਵ । ਤੇਰੈ ਜੋਰਿ—ਤੇਰੇ ਜ਼ੋਰ ਵਿਚ, ਤੇਰੇ ਹੁਕਮ ਵਿਚ । ਏਕੁ ਸਬਦੁ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਕਿਆ—ਕੀਹ (ਵਿਗਾੜ ਸਕਦੇ ਹਨ) ?੧।ਰਹਾਉ।

ਜਾਇ—ਜਾ ਕੇ । ਰਾਵਿਆ—ਮਾਣਿਆ, ਮਿਲਾਪ ਹਾਸਲ ਕੀਤਾ । ਗੁਣੀ—ਗੁਣਾਂ ਨਾਲ । ਸਹਜਿ—ਸਹਜ ਨਾਲ, ਅਡੋਲ ਅਵਸਥਾ ਨਾਲ । ਰੀਸਾਲੂ—ਸੁੰਦਰ ਰਸ ਦਾ ਘਰ, ਆਨੰਦ ਦਾਤਾ ।੨।

ਕੁਦਰਤੀ—ਕੁਦਰਤਾਂ । ਦਾਤਿ—ਦਾਤਾਂ । ਕੇਤੇ—ਬੇਅੰਤ । ਜਾਤਿ ਅਜਾਤਿ—ਉੱਚੀਆਂ ਜਾਤਾਂ ਤੇ ਨੀਵੀਆਂ ਜਾਤਾਂ ਦੇ ਜੀਵ ।੩।

ਸਾਚਿ—ਸੱਚ ਦੀ ਰਾਹੀਂ, ਸਿਮਰਨ ਦੇ ਰਾਹੀਂ । ਸਚ ਮਹਿ—ਸਦਾ-ਥਿਰ ਪ੍ਰਭੂ ਵਿਚ । ਭਉ ਖਾਇ—ਦੁਨੀਆ ਵਾਲਾ ਸਹਮ-ਡਰ ਮੁਕਾ ਲੈਂਦਾ ਹੈ ।

**ਅਰਥ :—**ਹੇ ਸਤ ਸੰਗਣ ਭੈਣੋ ਤੇ ਸਹੇਲੀਹੋ ! ਆਓ, ਪਿਆਰ ਨਾਲ (ਸਤ-ਸੰਗ ਵਿਚ) ਇਕੱਠੀਆਂ ਹੋਵੀਏ, ਸਤਸੰਗ ਵਿਚ ਮਿਲ ਕੇ ਉਸ ਖਸਮ-ਪ੍ਰਭੂ ਦੀਆਂ ਗੱਲਾਂ ਕਰੀਏ ਜੋ ਸਾਰੀਆਂ ਤਾਕਤਾਂ ਵਾਲਾ ਹੈ । (ਹੇ ਸਹੇਲੀਹੋ !) ਉਸ ਸਦਾ-ਥਿਰ ਮਾਲਕ ਵਿਚ ਸਾਰੇ ਗੁਣ ਹੀ ਗੁਣ ਹਨ (ਉਸ ਤੋਂ ਵਿੱਛੁੜ ਕੇ ਹੀ) ਸਾਰੇ ਔਗੁਣ ਸਾਡੇ ਵਿਚ ਆ ਜਾਂਦੇ ਹਨ ।੧।

ਹੇ ਕਰਤਾਰ ! ਹਰੇਕ ਜੀਵ ਤੇਰੇ ਹੁਕਮ ਵਿਚ (ਹੀ ਤੁਰ ਸਕਦਾ ਹੈ) । ਜਦੋਂ ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਵਿਚਾਰਦਾ ਹੈ (ਤਾਂ ਇਹ ਸਮਝ ਪੈਂਦੀ ਹੈ ਕਿ) ਜਦੋਂ ਤੂੰ (ਸਾਡੇ ਸਿਰ ਉੱਤੇ ਰਾਖਾ) ਹੈਂ, ਤਾਂ ਹੋਰ ਕੋਈ ਸਾਡਾ ਕੀਹ ਵਿਗਾੜ ਸਕਦੇ ਹਨ ।੧।ਰਹਾਉ।

(ਹੇ ਸਤਸੰਗਣ ਭੈਣੋ ! ਬੇ-ਸ਼ੱਕ) ਜਾ ਕੇ ਸੁਹਾਗਣ (ਜੀਵ-ਇਸਤ੍ਰੀਆਂ) ਨੂੰ ਪੁੱਛ ਲਵੋ ਕਿ ਤੁਸਾਂ ਕਿਨ੍ਹਾਂ ਗੁਣਾਂ ਦੀ ਰਾਹੀਂ ਪ੍ਰਭੂ-ਮਿਲਾਪ ਹਾਸਲ ਕੀਤਾ ਹੈ, ਉਥੋਂ ਇਹੀ ਪਤਾ ਮਿਲੇਗਾ ਕਿ ਉਹ ਅਡੋਲਤਾ ਨਾਲ ਸੰਤੋਖ ਨਾਲ ਮਿੱਠੇ ਬੋਲਾਂ ਨਾਲ ਸਿੰਗਾਰੀਆਂ ਹੋਈਆਂ ਹਨ (ਤਾਹੀਏਂ ਉਹਨਾਂ ਨੂੰ ਮਿਲ ਪਿਆ) । ਉਹ ਆਨੰਦ-ਦਾਤਾ ਪ੍ਰਭੂ-ਪਤੀ ਤਦੋਂ ਹੀ ਮਿਲਦਾ ਹੈ, ਜਦੋਂ ਗੁਰੂ ਦਾ ਉਪਦੇਸ਼ ਗਹੁ ਨਾਲ ਸੁਣਿਆ ਜਾਏ (ਤੇ ਸੰਤੋਖ ਮਿਠ-ਬੋਲਾ-ਪਨ ਆਦਿਕ ਗੁਣ ਧਾਰੇ ਜਾਣ) ।੨।

ਹੇ ਪ੍ਰਭੂ ! ਤੇਰੀਆਂ ਬੇਅੰਤ ਤਾਕਤਾਂ ਹਨ, ਤੇਰੀਆਂ ਬੇਅੰਤ ਬਖ਼ਸ਼ਸ਼ਾਂ ਹਨ । ਬੇਅੰਤ ਜੀਵ ਦਿਨ ਰਾਤ ਤੇਰੀਆਂ ਸਿਫ਼ਤਾਂ ਕਰ ਰਹੇ ਹਨ । ਤੇਰੇ ਬੇਅੰਤ ਹੀ ਰੂਪ ਰੰਗ ਹਨ, ਤੇਰੇ ਪੈਦਾ ਕੀਤੇ ਬੇਅੰਤ ਜੀਵ ਹਨ, ਜੋ ਕੋਈ ਉੱਚੀਆਂ ਤੇ ਕੋਈ ਨੀਵੀਆਂ ਜਾਤਾਂ ਵਿਚ ਹਨ ।੩।

ਹੇ ਨਾਨਕ ! ਜੇ ਮਨੁੱਖ ਸਿਮਰਨ ਦੀ ਰਾਹੀਂ ਸਦਾ-ਥਿਰ ਪ੍ਰਭੂ ਵਿਚ ਲੀਨ ਰਹੇ, ਉਸ ਨੂੰ ਪਰਮਾਤਮਾ ਮਿਲ ਪੈਂਦਾ ਹੈ, ਪਰਮਾਤਮਾ (ਉਸ ਦੇ ਹਿਰਦੇ ਵਿਚ) ਪਰਗਟ ਹੋ ਜਾਂਦਾ ਹੈ, ਉਸ ਦੀ ਸੁਰਤਿ (ਪ੍ਰਭੂ-ਚਰਨਾਂ ਵਿਚ) ਜੁੜੀ ਰਹਿੰਦੀ ਹੈ, (ਪ੍ਰਭੂ ਦੇ ਦਰ ਤੇ) ਉਸ ਨੂੰ ਆਦਰ ਮਿਲਦਾ ਹੈ, ਗੁਰੂ ਦੇ ਬਚਨਾਂ ਉਤੇ ਤੁਰ ਕੇ ਉਹ ਸੰਸਾਰਕ ਡਰ ਮੁਕਾ ਲੈਂਦਾ ਹੈ, ਤੇ ਸਦਾ-ਥਿਰ ਰਹਿਣ ਵਾਲਾ ਪ੍ਰਭੂ-ਪਾਤਿਸ਼ਾਹ ਉਸ ਨੂੰ ਆਪ ਹੀ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੪।੧੦।

**ਸਿਰੀ ਰਾਗੁ ਮਹਲਾ ੧ ॥ ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥ ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥ ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ ॥੧॥ ਮਨ ਰੇ, ਸਚੁ ਮਿਲੈ ਭਉ ਜਾਇ ॥ ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥ਰਹਾਉ॥ ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥ ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥ ਜਿਸ ਕੇ ਜੀਅ ਪਰਾਣ ਹੈ, ਮਨਿ ਵਸਿਐ ਸੁਖੁ ਹੋਇ ॥੨॥ ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥ ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥ ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥੩॥ ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥ ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥ ਨਾਨਕ, ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥੪॥੧੧॥ {ਪੰਨਾ ੧੮}**

**ਪਦ ਅਰਥ :—**ਸਰੀ—ਫਬ ਗਈ । ਉਬਰੀ—ਬਚ ਗਈ । ਘਰਾਹੁ—ਘਰ ਤੋਂ, ਹਿਰਦੇ ਵਿਚੋਂ । ਦੂਤ—ਵਿਕਾਰ । ਵੇਸਾਹੁ—ਭਰੋਸਾ, ਦਿਲਾਸਾ । ਕਲਪ—ਕਲਪਣਾ । ਬਾਦਿ—ਵਿਅਰਥ ।੧।

ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਭੈ ਬਿਨੁ—(ਨਿਰਮਲ) ਡਰ ਤੋਂ ਬਿਨਾ ।੧।ਰਹਾਉ।

ਕੇਤਾ ਆਖਣੁ ਆਖੀਐ—(ਦੁਨੀਆ ਵਾਲੀ) ਮੰਗ ਕਿਤਨੀ ਹੀ ਮੰਗੀਦੀ ਹੈ । ਮਨਿ ਵਸਿਐ—ਜੇ ਮਨ ਵਿਚ ਵੱਸ ਪਏ ।੨।

ਬਾਜੀ—ਖੇਡ । ਖੇਲੁ ਖੇਲਾਇ—ਖੇਡ ਖਿਡਾ ਦੇਂਦਾ ਹੈ, ਖੇਡ ਮੁਕਾ ਦੇਂਦਾ ਹੈ । ਏਕਸੇ—ਇਕੱਠੇ ਹੋ ਜਾਂਦੇ ਹਨ । ਜਾਇ—ਚਲਾ ਜਾਂਦਾ ਹੈ ।੩।

ਵੇਸਾਹੀਐ—ਵਿਹਾਝੀਦੀ ਹੈ । ਵਖਰੁ—ਸੌਦਾ । ਰਾਸਿ—ਪੂੰਜੀ । ਸਾਬਾਸਿ—ਪ੍ਰਸੰਨਤਾ, ਆਦਰ । ਪਛਾਣਸੀ—ਪਛਾਣਦਾ ਹੈ, ਕਦਰ ਪਾਂਦਾ ਹੈ ।੪।

**ਅਰਥ :—**(ਮੇਰੇ ਵਾਸਤੇ ਬਹੁਤ) ਚੰਗਾ ਹੋਇਆ ਕਿ ਮੇਰੀ ਜਿੰਦ ਵਿਕਾਰਾਂ ਤੋਂ ਬਚ ਗਈ, ਮੇਰੇ ਹਿਰਦੇ ਵਿਚੋਂ ਹਉਮੈ ਮਰ ਗਈ । ਮੈਨੂੰ ਆਪਣੇ ਗੁਰੂ ਦੀ ਥਾਪਣਾ ਮਿਲੀ, ਤੇ ਵਿਕਾਰ (ਮੈਨੂੰ ਖ਼ੁਆਰ ਕਰਨ ਦੇ ਥਾਂ) ਉਲਟੇ ਮੇਰੇ ਵੱਸ ਵਿਚ ਹੋ ਗਏ । ਸਦਾ-ਥਿਰ ਰਹਿਣ ਵਾਲਾ ਬੇ-ਪਰਵਾਹ ਪ੍ਰਭੂ (ਮੈਨੂੰ ਮਿਲ ਪਿਆ), ਮੈਂ (ਮਾਇਆ-ਮੋਹ ਦੀ) ਵਿਅਰਥ ਕਲਪਣਾ ਛੱਡ ਦਿੱਤੀ ।੧।

ਹੇ (ਮੇਰੇ) ਮਨ ! ਜਦੋਂ ਸਦਾ-ਥਿਰ ਪ੍ਰਭੂ ਮਿਲ ਪਏ, ਤਾਂ ਦੁਨੀਆ ਦਾ ਡਰ-ਸਹਮ ਦੂਰ ਹੋ ਜਾਂਦਾ ਹੈ । ਜਦ ਤਕ ਪਰਮਾਤਮਾ ਦਾ ਡਰ-ਅਦਬ ਮਨ ਵਿਚ ਨਾਹ ਹੋਵੇ, ਮਨੁੱਖ ਦੁਨੀਆ ਦੇ ਡਰਾਂ ਤੋਂ ਬਚ ਹੀ ਨਹੀਂ ਸਕਦਾ (ਤੇ ਪਰਮਾਤਮਾ ਦਾ ਡਰ-ਅਦਬ ਤਦੋਂ ਹੀ ਪੈਦਾ ਹੁੰਦਾ ਹੈ ਜਦੋਂ ਜੀਵ) ਗੁਰੂ ਦੀ ਰਾਹੀਂ ਸ਼ਬਦ ਵਿਚ ਜੁੜਦਾ ਹੈ ।੧।ਰਹਾਉ।

ਮਨੁੱਖ ਦੁਨੀਆ ਵਾਲੀ ਮੰਗ ਕਿਤਨੀ ਹੀ ਮੰਗਦਾ ਰਹਿੰਦਾ ਹੈ, ਮੰਗ ਮੰਗਣ ਵਿਚ ਕਮੀ ਹੁੰਦੀ ਹੀ ਨਹੀਂ (ਭਾਵ, ਦੁਨੀਆਵੀ ਮੰਗ ਮੁੱਕਦੀ ਹੀ ਨਹੀਂ) (ਫਿਰ) ਬੇਅੰਤ ਜੀਵ ਹਨ ਮੰਗਾਂ ਮੰਗਣ ਵਾਲੇ, ਤੇ ਦੇਣ ਵਾਲਾ ਸਿਰਫ਼ ਇਕੋ ਪਰਮਾਤਮਾ ਹੈ (ਪਰ ਇਸ ਮੰਗਣ ਵਿਚ ਸੁਖ ਭੀ ਨਹੀਂ ਹੈ) । ਜਿਸ ਪਰਮਾਤਮਾ ਨੇ ਜਿੰਦ ਪ੍ਰਾਣ ਦਿੱਤੇ ਹੋਏ ਹਨ, ਜੇ ਉਹ ਮਨੁੱਖ ਦੇ ਮਨ ਵਿਚ ਵੱਸ ਪਏ, ਤਦੋਂ ਹੀ ਸੁਖ ਹੁੰਦਾ ਹੈ ।੨।

ਜਗਤ (ਮਾਨੋ) ਸੁਪਨਾ ਹੈ, ਜਗਤ ਇਕ ਖੇਡ ਬਣੀ ਹੋਈ ਹੈ, ਜੀਵ ਇਕ ਖਿਨ ਵਿਚ (ਜ਼ਿੰਦਗੀ ਦੀ) ਖੇਡ ਖੇਡ ਕੇ ਚਲਾ ਜਾਂਦਾ ਹੈ । (ਪ੍ਰਭੂ ਦੀ) ਸੰਜੋਗ-ਸੱਤਿਆ ਨਾਲ ਪ੍ਰਾਣੀ ਮਿਲ ਕੇ ਇਕੱਠੇ ਹੁੰਦੇ ਹਨ, ਵਿਜੋਗ-ਸੱਤਿਆ ਅਨੁਸਾਰ ਜੀਵ (ਇਥੋਂ) ਉੱਠ ਕੇ ਤੁਰ ਪੈਂਦਾ ਹੈ । ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਉਹੀ ਹੁੰਦਾ ਹੈ, (ਉਸ ਦੇ ਉਲਟ) ਹੋਰ ਕੁਝ ਨਹੀਂ ਕੀਤਾ ਜਾ ਸਕਦਾ ।੩।

ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਹੀ ਅਸਲ ਸੌਦਾ ਹੈ ਤੇ ਪੂੰਜੀ ਹੈ (ਜੋ ਵਿਹਾਝਣ ਲਈ ਜੀਵ ਇਥੇ ਆਇਆ ਹੈ) ਇਹ ਸੌਦਾ ਗੁਰੂ ਦੀ ਰਾਹੀਂ ਹੀ ਖ਼ਰੀਦਿਆ ਜਾ ਸਕਦਾ ਹੈ । ਜਿਨ੍ਹਾਂ ਬੰਦਿਆਂ ਨੇ ਇਹ ਸੱਚਾ ਸੌਦਾ ਖ਼ਰੀਦਿਆ ਹੈ ਉਹਨਾਂ ਨੂੰ ਪੂਰੇ ਗੁਰੂ ਦੀ ਥਾਪਣਾ ਮਿਲਦੀ ਹੈ । ਹੇ ਨਾਨਕ ! ਜਿਸ ਦੇ ਪਾਸ ਇਹ ਸੱਚਾ ਸੌਦਾ ਹੁੰਦਾ ਹੈ, ਇਸ ਵਸਤ ਦੀ ਕਦਰ ਭੀ ਉਹੀ ਜਾਣਦਾ ਹੈ ।੪।੧੧।

**ਸਿਰੀ ਰਾਗੁ ਮਹਲੁ ੧ ॥** {ਨੋਟ—ਵੇਖੋ ਸ਼ਬਦ ਨੰ: ੬ ਉਥੇ ਭੀ ਸਿਰਲੇਖ 'ਮਹਲਾ' ਦੇ ਥਾਂ ਲਫ਼ਜ਼ 'ਮਹਲੁ' ਹੀ ਹੈ} ।

**ਧਾਤੁ ਮਿਲੈ ਫੁਨਿ ਧਾਤੁ ਕਉ, ਸਿਫਤੀ ਸਿਫਤਿ ਸਮਾਇ ॥ ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥ ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥ ਭਾਈ ਰੇ, ਸੰਤ ਜਨਾ ਕੀ ਰੇਣੁ ॥ ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥੧॥ਰਹਾਉ॥ ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ॥ ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥ ਗੁਰਮੁਖਿ ਮਨੁ ਸਮਝਾਈਐ ਆਤਮੁ ਰਾਮੁ ਬੀਚਾਰਿ ॥੨॥ ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥ ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥ ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥੩॥ ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥ ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥ ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥੪॥੧੨॥** {ਪੰਨਾ ੧੮}

**ਪਦ ਅਰਥ :**—ਫੁਨਿ—ਮੁੜ । ਧਾਤੁ—ਸੋਨਾ ਆਦਿਕ ਧਾਤੂ ਦਾ ਬਣਿਆ ਹੋਇਆ ਗਹਿਣਾ । ਸਿਫਤੀ—ਸਿਫ਼ਤਾਂ ਦਾ ਮਾਲਕ ਪਰਮਾਤਮਾ । ਗੁਲਾਲੁ—ਲਾਲ ਫੁੱਲ । ਗਹਬਰਾ—ਗੂੜ੍ਹਾ । ਸਚਾ—ਸਦਾ ਟਿਕਿਆ ਰਹਿਣ ਵਾਲਾ, ਪੱਕਾ । ਭਾਇ—ਭਾਉ ਵਿਚ, ਪ੍ਰੇਮ ਵਿਚ । ਏਕੈ ਭਾਇ—ਇਕ-ਰਸ ਪ੍ਰੇਮ ਵਿਚ ।੧।

ਰੇਣੁ—ਚਰਨ-ਧੂੜ । ਧੇਣੁ—ਗਾਂ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ ।੧।ਰਹਾਉ।

ਮੁਰਾਰਿ—ਪਰਮਾਤਮਾ । ਕਰਣੀ—ਆਚਰਨ । ਦਰੁ ਘਰੁ—ਪ੍ਰਭੂ ਦਾ ਦਰ, ਪ੍ਰਭੂ ਦਾ ਘਰ । ਪਿਆਰਿ—ਪਿਆਰ ਦੀ ਰਾਹੀਂ । ਆਤਮ ਰਾਮੁ—ਸਭ ਦੇ ਆਤਮਾ ਵਿਚ ਵਿਆਪਕ ਪ੍ਰਭੂ । ਬੀਚਾਰਿ—ਵਿਚਾਰ ਕੇ । ਆਤਮੁ ਰਾਮੁ ਬੀਚਾਰਿ—ਸਰਬ-ਵਿਆਪੀ ਪ੍ਰਭੂ (ਦੇ ਗੁਣਾਂ) ਨੂੰ ਵਿਚਾਰ ਕੇ ।੨।

ਤ੍ਰਿਬਿਧਿ—ਤਿੰਨ ਕਿਸਮਾਂ ਦੇ, ਮਾਇਆ ਦੇ ਤਿੰਨ ਗੁਣਾਂ (ਰਜੋ, ਸਤੋ, ਤਮੋ) ਵਾਲੇ । ਕਮਾਈਅਹਿ—ਕਮਾਏ ਜਾਂਦੇ ਹਨ, ਕੀਤੇ ਜਾਂਦੇ ਹਨ । ਅੰਦੇਸਾ—ਸਹਸਾ । ਤ੍ਰਿਕੁਟੀ—{ਤ੍ਰਿ—ਤਿੰਨ । ਕੁਟੀ—ਵਿੰਗੀ ਲਕੀਰ} ਤਿੰਨ ਵਿੰਗੀਆਂ ਲਕੀਰਾਂ, ਤ੍ਰਿਊੜੀ, ਖਿੱਝ । ਸਹਜਿ ਮਿਲਿਐ—ਜੇ ਅਡੋਲ ਅਵਸਥਾ ਵਿਚ ਟਿਕੇ ਰਹੀਏ । ਨਿਜ ਘਰਿ—ਆਪਣੇ ਘਰ ਵਿਚ, ਅਡੋਲ ਅਵਸਥਾ ਵਿਚ ਜਦੋਂ ਮਨ ਬਾਹਰ ਭਟਕਣੋਂ ਹਟ ਜਾਂਦਾ ਹੈ ।੩।

ਘਰ ਵਾਸੁ—ਘਰ ਦਾ ਵਸੇਬਾ, ਅਡੋਲ ਅਵਸਥਾ, ਉਹ ਹਾਲਤ ਜਦੋਂ ਮਨ ਬਾਹਰ ਭਟਕਣੋਂ ਰੁਕ ਜਾਂਦਾ ਹੈ । ਏਕੋ—ਇਕ (ਰਾਜ਼ਕ ਪ੍ਰਭੂ) ਦਾ । ਦੇਖਿ—ਦੇਖ ਕੇ । ਦਿਖਾਈਐ—ਵਿਖਾਇਆ ਜਾ ਸਕਦਾ ਹੈ । ਜਾਸੁ—ਜਾਂਦਾ ਹਾਂ ।੪।

**ਅਰਥ** :—ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਗੁਣਾਂ ਦੇ ਮਾਲਕ ਪ੍ਰਭੂ ਵਿਚ ਮਨੁੱਖ ਇਉਂ ਲੀਨ ਹੋ ਜਾਂਦਾ ਹੈ, ਜਿਵੇਂ (ਸੋਨਾ ਆਦਿਕ ਕਿਸੇ ਧਾਤ ਦਾ ਬਣਿਆ ਹੋਇਆ ਜ਼ੇਵਰ ਢਲ ਕੇ) ਮੁੜ (ਉਸੇ) ਧਾਤ ਨਾਲ ਇੱਕ-ਰੂਪ ਹੋ ਜਾਂਦਾ ਹੈ । (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮਨੁੱਖ ਉੱਤੇ ਪੱਕਾ ਗੂੜ੍ਹਾ ਲਾਲ ਰੰਗ ਚੜ੍ਹ ਜਾਂਦਾ ਹੈ (ਮਨੁੱਖ ਦਾ ਚਿਹਰਾ ਚਮਕ ਉਠਦਾ ਹੈ) । ਪਰ ਉਹ ਸਦਾ-ਥਿਰ ਪ੍ਰਭੂ ਉਹਨਾਂ ਸੰਤੋਖੀ ਜੀਵਨ ਵਾਲਿਆਂ ਨੂੰ ਹੀ ਮਿਲਦਾ ਹੈ ਜੋ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਕਰਦੇ ਉਸ ਇੱਕੋ ਦੇ ਪ੍ਰੇਮ ਵਿਚ ਹੀ (ਮਗਨ ਰਹਿੰਦੇ) ਹਨ ।੧।

ਹੇ ਭਾਈ ! (ਪ੍ਰਭੂ ਦਾ ਦਰਸ਼ਨ ਕਰਨਾ ਹੈ ਤਾਂ) ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣ । ਸੰਤ ਜਨਾਂ ਦੀ ਸਭਾ ਵਿਚ (ਸਤਸੰਗ ਵਿਚ) ਗੁਰੂ ਮਿਲਦਾ ਹੈ ਜੋ (ਮਾਨੋ) ਕਾਮਧੇਨ ਹੈ ਜਿਸ ਪਾਸੋਂ ਉਹ ਨਾਮ-ਪਦਾਰਥ ਮਿਲਦਾ ਹੈ ਜੋ ਵਿਕਾਰਾਂ ਤੋਂ ਬਚਾ ਲੈਂਦਾ ਹੈ ।੧।ਰਹਾਉ।

ਪਰਮਾਤਮਾ (ਦੇ ਰਹਿਣ) ਦਾ ਸੋਹਣਾ ਥਾਂ ਉੱਚਾ ਹੈ, ਉਸ ਦਾ ਮਹਲ (ਸਭ ਤੋਂ) ਉੱਪਰ ਹੈ । ਉਸ ਦਾ ਦਰ ਉਸ ਦਾ ਘਰ ਮਹਲ ਪਿਆਰ ਦੀ ਰਾਹੀਂ ਲੱਭਦਾ ਹੈ, ਟਿਕਵਾਂ (ਚੰਗਾ) ਆਚਰਣ ਦੇ ਕੇ ਲੱਭੀਦਾ ਹੈ (ਪਰ ਉੱਚਾ ਆਚਰਨ ਭੀ ਸੌਖੀ ਖੇਡ ਨਹੀਂ, ਮਨ ਵਿਕਾਰਾਂ ਵਲ ਹੀ ਪ੍ਰੇਰਦਾ ਰਹਿੰਦਾ ਹੈ, ਤੇ) ਮਨ ਨੂੰ ਗੁਰੂ ਦੀ ਰਾਹੀਂ ਸਿੱਧੇ ਰਾਹੇ ਪਾਈਦਾ ਹੈ, ਸਰਬ-ਵਿਆਪੀ ਪ੍ਰਭੂ ਦੇ ਗੁਣਾਂ ਦੀ ਵਿਚਾਰ ਨਾਲ ਸਮਝਾਈਦਾ ਹੈ ।੨।

(ਦੁਨੀਆ ਵਿਚ ਆਮ ਤੌਰ ਤੇ) ਮਾਇਆ ਦੇ ਤਿੰਨਾਂ ਗੁਣਾਂ ਦੇ ਅਧੀਨ ਰਹਿ ਕੇ ਹੀ ਕਰਮ ਕਰੀਦੇ ਹਨ, ਜਿਸ ਕਰਕੇ ਆਸਾ ਤੇ ਸਹਸਿਆਂ ਦਾ ਗੇੜ ਬਣਿਆ ਰਹਿੰਦਾ ਹੈ (ਇਹਨਾਂ ਦੇ ਕਾਰਨ ਮਨ ਵਿਚ ਖਿੱਝ ਬਣਦੀ ਹੈ) ਇਹ ਖਿੱਝ ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਨਹੀਂ ਹਟਦੀ (ਗੁਰੂ ਦੀ ਰਾਹੀਂ ਹੀ ਅਡੋਲਤਾ ਪੈਦਾ ਹੁੰਦੀ ਹੈ), ਅਡੋਲਤਾ ਵਿਚ ਟਿਕੇ ਰਿਹਾਂ ਆਤਮਕ ਆਨੰਦ ਮਿਲਦਾ ਹੈ । ਜਦੋਂ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਮਨੁੱਖ (ਆਪਣੇ ਮਨ ਦੀ) ਮੈਲ ਸਾਫ਼ ਕਰਦਾ ਹੈ (ਮਨ ਭਟਕਣੋਂ ਹਟ ਜਾਂਦਾ ਹੈ) ਤੇ ਅਡੋਲਤਾ ਵਿਚ ਪਰਮਾਤਮਾ ਦਾ ਟਿਕਾਣਾ (ਆਪਣੇ ਅੰਦਰ ਹੀ) ਪਛਾਣ ਲਈਦਾ ਹੈ ।੩।

ਗੁਰੂ ਤੋਂ ਬਿਨਾ ਮਨ ਦੀ ਮੈਲ ਨਹੀਂ ਧੁਪਦੀ, ਪਰਮਾਤਮਾ ਵਿਚ ਜੁੜਨ ਤੋਂ ਬਿਨਾ ਮਾਨਸਕ ਅਡੋਲਤਾ ਨਹੀਂ ਲੱਭਦੀ । (ਹੇ ਭਾਈ !) ਇਕ (ਰਾਜ਼ਕ) ਪ੍ਰਭੂ ਦੀ ਹੀ ਸਿਫ਼ਤਿ-ਸਾਲਾਹ ਵਿਚਾਰਨੀ ਚਾਹੀਦੀ ਹੈ (ਜੋ ਸਿਫ਼ਤਿ-ਸਾਲਾਹ ਕਰਦਾ ਹੈ ਉਹ) ਹੋਰ ਹੋਰ ਆਸਾਂ ਛੱਡ ਦੇਂਦਾ ਹੈ । ਹੇ ਨਾਨਕ ! (ਆਖ—) ਜਿਹੜਾ ਗੁਰੂ ਆਪ ਪ੍ਰਭੂ ਦਾ ਦਰਸ਼ਨ ਕਰ ਕੇ ਮੈਨੂੰ ਦਰਸ਼ਨ ਕਰਾਉਂਦਾ ਹੈ, ਮੈਂ ਉਸ ਤੋਂ ਸਦਾ ਸਦਕੇ ਜਾਂਦਾ ਹਾਂ ।੪।੧੨।

**ਸਿਰੀ ਰਾਗੁ ਮਹਲਾ ੧ ॥ ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥ ਕਲਰ ਕੇਰੀ ਕੰਧ ਜਿਉ ਅਹਿ ਨਿਸਿ ਕਿਰਿ ਢਹਿ ਪਾਇ ॥ ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥੧॥ ਮੁੰਧੇ, ਪਿਰ ਬਿਨੁ ਕਿਆ ਸੀਗਾਰੁ ॥ ਦਰਿ ਘਰਿ ਢੋਈ ਨਾ ਲਹੈ ਦਰਗਹ ਝੂਠੁ ਖੁਆਰੁ ॥੧॥ਰਹਾਉ॥ ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥ ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥ ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ ॥੨॥ ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥ ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧੁ ਗੁਬਾਰੁ ॥ ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ ॥੩॥ ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥ ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥ ਜੇ ਧਨ ਕੰਤ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥ ਸਭਿ ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥ ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰ ਦੁਆਰਿ ॥ ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥੫॥੧੯॥ {ਪੰਨਾ ੧੯}**

**ਪਦ ਅਰਥ :—**ਧ੍ਰਿਗੁ—ਫਿਟਕਾਰ-ਜੋਗ । ਦੋਹਾਗਣੀ—ਮੰਦੇ ਭਾਗਾਂ ਵਾਲੀ, ਪਤੀ ਤੋਂ ਵਿੱਛੁੜੀ ਹੋਈ । ਮੁਠੀ—ਮੁੱਠੀ, ਠੱਗੀ ਹੋਈ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਪ੍ਰੇਮ ਵਿਚ । ਕੇਰੀ—ਦੀ । ਅਹਿ—ਦਿਨ । ਨਿਸਿ—ਰਾਤ । ਕਿਰਿ-ਕਿਰ ਕੇ ।੧।

ਮੁੰਧੇ—ਹੇ ਮੂਰਖ ! ਢੋਈ—ਆਸਰਾ, ਸਹਾਰਾ ।੧।ਰਹਾਉ।

ਸੁਜਾਣੁ—ਸਿਆਣਾ । ਸਾਧਿ ਕੈ—ਸਾਫ਼ ਕਰ ਕੇ, ਤਿਆਰ ਕਰ ਕੇ । ਦੇ—ਦੇਂਦਾ ਹੈ । ਦਾਣੁ—ਦਾਣਾ, ਕਣ, ਬੀ । ਕਰਮਿ—ਬਖ਼ਸ਼ਸ਼ ਦੀ ਰਾਹੀਂ । ਨੀਸਾਣੁ—ਪਰਵਾਨਾ, ਰਾਹਦਾਰੀ, ਪਰਵਾਨਗੀ ।੨।

ਜਾਣਿ—ਜਾਣ-ਬੁੱਝ ਕੇ । ਚਜੁ ਅਚਾਰੁ—ਰਵਈਆ । ਅੰਧੁਲੈ—ਅੰਨ੍ਹੇ ਨੇ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਅੰਧੁ ਗੁਬਾਰੁ—ਉਹ ਅੰਨ੍ਹਾ ਜਿਸ ਦੇ ਸਾਹਮਣੇ ਘੁੱਪ ਹਨੇਰਾ ਹੀ ਹੈ । ਨ ਚੁਕਈ—ਨਹੀਂ ਮੁੱਕਦਾ ।੩।

ਮੋਲਿ—ਮੁੱਲ ਦੇ ਕੇ, ਮੁੱਲ ਨਾਲ । ਅਣਾਇਆ—ਮੰਗਾਇਆ । ਕੁੰਗੂ—ਕੇਸਰ । ਮਾਂਗ—ਕੇਸਾਂ ਦੇ ਵਿਚਕਾਰ ਬਣਾਇਆ ਹੋਇਆ ਚੀਰ । ਚੋਆ—ਅਤਰ । ਧਨ—ਇਸਤ੍ਰੀ । ਕੰਤ ਨ ਭਾਵਈ—ਕੰਤ ਨੂੰ ਚੰਗੀ ਨ ਲੱਗੀ । ਸਭਿ—ਸਾਰੇ ।੪।

ਬਾਦਿ—ਵਿਅਰਥ । ਵਿਕਾਰ—ਬੇਕਾਰ । ਧਨੁ—ਧੰਨ, ਭਾਗਾਂ ਵਾਲੀ । ਸਹ ਨਾਲਿ—ਖਸਮ ਨਾਲ ।੪।

**ਅਰਥ** :—ਜੇਹੜੀ ਭਾਗ-ਹੀਣ ਜੀਵ-ਇਸਤ੍ਰੀ (ਪ੍ਰਭੂ-ਪਤੀ ਤੋਂ ਬਿਨਾ ਮਾਇਆ ਆਦਿਕ) ਹੋਰ ਦੂਜੇ ਪਿਆਰ ਵਿਚ ਹੀ ਠੱਗੀ ਰਹਿੰਦੀ ਹੈ ਉਸ ਦਾ ਜੀਉਣਾ ਫਿਟਕਾਰ-ਜੋਗ ਹੀ ਹੈ । ਜਿਵੇਂ ਕੱਲਰ ਦੀ ਕੰਧ (ਸਹਜੇ ਸਹਜੇ) ਕਿਰਦੀ ਰਹਿੰਦੀ ਹੈ, ਤਿਵੇਂ ਉਸ ਦਾ ਆਤਮਕ ਜੀਵਨ ਭੀ ਦਿਨ ਰਾਤ (ਮਾਇਆ ਦੇ ਮੋਹ ਵਿਚ) ਕਿਰ ਕਿਰ ਕੇ ਢਹਿ-ਢੇਰੀ ਹੁੰਦਾ ਜਾਂਦਾ ਹੈ । (ਸੁਖ ਦੀ ਖ਼ਾਤਰ ਉਹ ਦੌੜ-ਭੱਜ ਕਰਦੀ ਹੈ, ਪਰ) ਗੁਰੂ ਦੀ ਸਰਨ ਤੋਂ ਬਿਨਾ

ਸੁਖ ਨਹੀਂ ਮਿਲ ਸਕਦਾ (ਮਾਇਆ ਦਾ ਮੋਹ ਤਾਂ ਸਗੋਂ ਦੁੱਖ ਹੀ ਦੁੱਖ ਪੈਦਾ ਕਰਦਾ ਹੈ, ਤੇ) ਪਤੀ-ਪ੍ਰਭੂ ਨੂੰ ਮਿਲਣ ਤੋਂ ਬਿਨਾ ਮਾਨਸਕ ਦੁੱਖ ਦੂਰ ਨਹੀਂ ਹੁੰਦਾ ।੧।

ਹੇ ਮੂਰਖ ਜੀਵ ਇਸਤ੍ਰੀ ! ਜੇ ਪਤੀ ਨ ਮਿਲੇ ਤਾਂ ਸ਼ਿੰਗਾਰ ਕਰਨ ਦਾ ਕੋਈ ਲਾਭ ਨਹੀਂ ਹੁੰਦਾ । (ਜੋ ਜੀਵ-ਇਸਤ੍ਰੀ ਪ੍ਰੇਮ ਤੋਂ ਸੱਖਣੀ ਰਹਿ ਕੇ ਹੀ ਧਾਰਮਿਕ ਉੱਦਮ ਕਰਮ ਆਦਿਕ ਕਰੀ ਜਾਂਦੀ ਹੈ, ਪਰ ਉਸ ਦੇ ਅੰਦਰ ਮਾਇਆ-ਮੋਹ ਪ੍ਰਬਲ ਹੈ) ਉਹ ਪ੍ਰਭੂ ਦੇ ਦਰ ਤੇ ਪ੍ਰਭੂ ਦੇ ਘਰ ਵਿਚ ਆਸਰਾ ਨਹੀਂ ਲੈ ਸਕਦੀ, (ਕਿਉਂਕਿ) ਝੂਠ (ਭਾਵ, ਮਾਇਆ ਦਾ ਮੋਹ) ਪ੍ਰਭੂ ਦੀ ਹਜ਼ੂਰੀ ਵਿਚ ਦੁਰਕਾਰਿਆ ਹੀ ਜਾਂਦਾ ਹੈ ।੧।ਰਹਾਉ।

(ਕਿਸਾਨ ਆਪਣੇ ਰੋਜ਼ਾਨਾ ਤਜਰਬੇ ਤੋਂ ਜਾਣਦਾ ਹੈ ਕਿ ਬੀ ਬੀਜਣ ਤੋਂ ਪਹਿਲਾਂ ਧਰਤੀ ਨੂੰ ਕਿਵੇਂ ਤਿਆਰ ਕਰਨਾ ਹੈ ਤਾਂ ਕਿ ਫਸਲ ਚੰਗਾ ਲੱਗ ਸਕੇ) ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਵੱਡਾ ਕਿਸਾਨ ਹੈ, ਉਹ (ਬੜਾ) ਸਿਆਣਾ ਕਿਸਾਨ ਹੈ, ਉਹ ਗ਼ਲਤੀ ਨਹੀਂ ਖਾਂਦਾ (ਜਿਸ ਹਿਰਦੇ-ਧਰਤੀ ਵਿਚ ਨਾਮ-ਬੀਜ ਬੀਜਣਾ ਹੁੰਦਾ ਹੈ) ਉਹ ਉਸ ਹਿਰਦੇ ਧਰਤੀ ਨੂੰ ਪਹਿਲਾਂ ਚੰਗੀ ਤਰ੍ਹਾਂ ਤਿਆਰ ਕਰਦਾ ਹੈ ਫਿਰ ਉਸ ਵਿਚ ਸੱਚੇ ਨਾਮ ਦਾ ਬੀਜ ਬੀਜਦਾ ਹੈ । ਉਥੇ ਨਾਮ ਉੱਗਦਾ ਹੈ, (ਮਾਨੋ) ਨੌ ਖ਼ਜ਼ਾਨੇ ਪੈਦਾ ਹੋ ਜਾਂਦੇ ਹਨ, ਪ੍ਰਭੂ ਦੀ ਮਿਹਰ ਨਾਲ (ਉਸ ਹਿਰਦੇ ਵਿਚ ਕੀਤੀ ਮਿਹਨਤ) ਕਬੂਲ ਪੈਂਦੀ ਹੈ ।੨।

ਜੇਹੜਾ ਮਨੁੱਖ ਜਾਣ ਬੁੱਝ ਕੇ ਗੁਰੂ (ਦੀ ਬਜ਼ੁਰਗੀ) ਨੂੰ ਨਹੀਂ ਸਮਝਦਾ ਉਸ ਦਾ ਸਾਰਾ ਜੀਵਨ-ਢੰਗ ਕੋਝਾ ਹੈ, (ਆਤਮਕ ਰੌਸ਼ਨੀ ਵਲੋਂ) ਉਸ ਅੰਨ੍ਹੇ ਨੇ ਪ੍ਰਭੂ ਦਾ ਨਾਮ ਵਿਸਾਰਿਆ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨੂੰ (ਜੀਵਨ-ਪੰਧ ਵਿਚ) ਘੁੱਪ ਹਨੇਰਾ ਹੀ ਹਨੇਰਾ ਰਹਿੰਦਾ ਹੈ । ਉਸ ਦਾ ਜਨਮ ਮਰਨ ਦਾ ਗੇੜ ਨਹੀਂ ਮੁੱਕਦਾ ਉਹ ਨਿੱਤ ਜੰਮਦਾ ਹੈ ਮਰਦਾ ਹੈ, ਜੰਮਦਾ ਹੈ, ਮਰਦਾ ਹੈ ਤੇ ਖ਼ੁਆਰ ਹੁੰਦਾ ਰਹਿੰਦਾ ਹੈ ।੩।

(ਕਿਸੇ ਇਸਤ੍ਰੀ ਨੇ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਆਪਣੇ ਸਰੀਰਕ ਸ਼ਿੰਗਾਰ ਵਾਸਤੇ) ਚੰਦਨ ਮੁੱਲ ਮੰਗਾਇਆ, ਕੇਸਰ ਮੰਗਾਇਆ, ਸਿਰ ਦੇ ਕੇਸਾਂ ਦੇ ਚੀਰ ਸੁੰਦਰ ਬਣਾਣ ਲਈ ਸੰਧੂਰ ਮੰਗਾਇਆ, ਅਤਰ ਚੰਦਨ ਤੇ ਹੋਰ ਸੁਗੰਧੀਆਂ ਮੰਗਾਈਆਂ, ਪਾਨ ਮੰਗਾਏ ਤੇ ਕਪੂਰ ਮੰਗਾਇਆ, ਪਰ ਜੇ ਉਹ ਇਸਤ੍ਰੀ ਪਤੀ ਨੂੰ (ਫਿਰ ਭੀ) ਚੰਗੀ ਨ ਲੱਗੀ, ਤਾਂ ਉਸ ਦੇ ਉਹ ਵਿਖਾਵੇ ਦੇ ਸਾਰੇ ਉੱਦਮ ਵਿਅਰਥ ਗਏ (ਇਹੀ ਹਾਲ ਜੀਵ-ਇਸਤ੍ਰੀ ਦਾ ਹੈ, ਪਤੀ-ਪ੍ਰਭੂ ਵਿਖਾਵੇ ਦੇ ਧਾਰਮਿਕ ਉੱਦਮਾਂ ਨਾਲ ਨਹੀਂ ਰੀਝਦਾ) ।੪।

ਜਦ ਤਕ ਮਨੁੱਖ ਦਾ ਮਨ ਗੁਰੂ ਦੇ ਸ਼ਬਦ (-ਤੀਰ) ਨਾਲ ਵਿੱਝਦਾ ਨਹੀਂ, ਤਦ ਤਕ ਗੁਰੂ ਦੇ ਦਰ ਤੇ ਸੋਭਾ ਨਹੀਂ ਮਿਲਦੀ, ਅਜੇਹੇ ਮਨੁੱਖ ਦੇ ਸਾਰੇ ਸੁੰਦਰ ਪਦਾਰਥ ਵਰਤਣੇ ਵਿਅਰਥ ਚਲੇ ਜਾਂਦੇ ਹਨ (ਕਿਉਂਕਿ ਪਦਾਰਥਾਂ ਨੂੰ ਭੋਗਣ ਵਾਲਾ ਸਰੀਰ ਤਾਂ ਅੰਤ ਸੁਆਹ ਹੋ ਜਾਂਦਾ ਹੈ) ਸਾਰੀਆਂ ਸਰੀਰਕ ਸਜਾਵਟਾਂ ਭੀ ਬੇ-ਕਾਰ ਹੀ ਜਾਂਦੀਆਂ ਹਨ । ਹੇ ਨਾਨਕ ! ਉਹੀ ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ ਮੁਬਾਰਿਕ ਹਨ ਜਿਨ੍ਹਾਂ ਦਾ ਪ੍ਰਭੂ-ਪਤੀ ਨਾਲ ਪ੍ਰੇਮ ਬਣਿਆ ਰਹਿੰਦਾ ਹੈ ।੪।੧੩।

**ਸਿਰੀ ਰਾਗੁ ਮਹਲਾ ੧ ॥ ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥ ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ ॥ ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ ॥੧॥ ਮੂੜੇ, ਰਾਮੁ ਜਪਹੁ ਗੁਣ ਸਾਰਿ ॥ ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥੧॥ਰਹਾਉ॥ ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥ ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ ॥ ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ ॥੨॥ ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥ ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥ ਕਰਮਿ ਮਿਲੈ ਸਚੁ ਪਾਈਐ**

**ਗੁਰਮੁਖਿ ਸਦਾ ਨਿਰੋਧੁ ॥੩॥ ਸਚੀ ਕਾਰੈ ਸਚੁ ਮਿਲੈ, ਗੁਰਮਿਤ ਪਲੈ ਪਾਇ ॥ ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ ॥ ਨਾਨਕ, ਦਰਿ ਪਰਧਾਨੁ ਸੋ, ਦਰਗਹਿ ਪੈਧਾ ਜਾਇ ॥੪॥੧੪॥ {ਪੰਨਾ ੧੯}**

**ਪਦ ਅਰਥ** :—ਸੁੰਞੀ—ਸੱਖਣੀ, ਉੱਜੜੀ ਹੋਈ । ਦੇਹ—ਕਾਂਇਆਂ, ਸਰੀਰ । ਜਾ—ਜਦੋਂ । ਜੀਉ—ਜਿੰਦ । ਭਾਹਿ—ਅੱਗ (ਜੀਵਨ-ਸੱਤਾ) । ਵਿਝਵੀ—ਬੁੱਝ ਗਈ । ਧੂਉ—ਧੂੰਆਂ (ਸੁਆਸ) । ਪੰਚੇ—ਪੰਜੇ ਗਿਆਨ-ਇੰਦ੍ਰੇ । ਦੂਜੈ ਭਾਇ—ਮਾਇਆ ਦੇ ਮੋਹ ਵਿਚ ।੧।

ਸਾਰਿ—ਸੰਭਾਲ ਕੇ, ਚੇਤੇ ਕਰ ਕਰ ਕੇ । ਸਭ—ਸਾਰੀ ਸ੍ਰਿਸ਼ਟੀ । ਮੁਠੀ—ਮੁੱਠੀ, ਠੱਗੀ ਜਾ ਰਹੀ ਹੈ । ਅਹੰਕਾਰਿ—ਅਹੰਕਾਰ ਵਿਚ ।੧।ਰਹਾਉ।

ਲਗਿ—ਲੱਗ ਕੇ । ਦੁਬਿਧਾ—ਦੁਚਿੱਤਾ-ਪਨ, ਮੇਰ—ਤੇਰ । ਪਚਿ—ਖ਼ੁਆਰ ਹੋ ਕੇ । ਮੁਏ—ਆਤਮਕ ਜੀਵਨ ਗਵਾ ਬੈਠੇ । ਗੁਰਿ—ਗੁਰੂ ਨੇ । ਉਬਰੇ—ਬਚ ਗਏ । ਮੁਠੀ—ਠੱਗ ਲਈ । ਠਗਿ—ਠੱਗ ਨੇ ।੧।

ਮੁਈ—ਮੁੱਕ ਗਈ । ਹਉ—ਹਉਮੈ । ਮਮਤਾ ਮਾਇਆ—ਮਾਇਆ ਦੀ ਮਮਤਾ, ਮਾਇਆ ਜੋੜਨ ਦੀ ਲਾਲਸਾ । ਕਰਮਿ—(ਪ੍ਰਭੂ ਦੀ) ਮਿਹਰ ਨਾਲ । ਗੁਰਮੁਖਿ—ਗੁਰੂ ਦੀ ਰਾਹੀਂ । ਨਿਰੋਧੁ—(ਵਿਕਾਰਾਂ ਵਲੋਂ) ਰੋਕ ।੩।

ਕਾਰੈ—ਕਾਰ ਵਿਚ (ਲੱਗ ਕੇ) । ਪਲੈ ਪਾਇ—ਪ੍ਰਾਪਤੀ ਹੋ ਜਾਏ । ਦਰਿ—(ਪ੍ਰਭੂ ਦੇ) ਦਰ ਤੇ । ਪਰਧਾਨੁ—ਮੰਨਿਆ-ਪਰਮੰਨਿਆ, ਸੁਰਖ਼ਰੂ । ਪੈਧਾ—ਸਰੋਪਾ ਲੈ ਕੇ ।੪।

**ਅਰਥ** :—ਜਦੋਂ ਜਿੰਦ ਸਰੀਰ ਵਿਚੋਂ ਨਿਕਲ ਜਾਂਦੀ ਹੈ ਤਾਂ ਇਹ ਸਰੀਰ ਉੱਜੜ ਜਾਂਦਾ ਹੈ, ਇਸ ਤੋਂ ਡਰ ਲੱਗਣ ਲੱਗ ਪੈਂਦਾ ਹੈ । ਜੇਹੜੀ ਜੀਵਨ-ਅਗਨੀ (ਪਹਿਲਾਂ ਇਸ ਵਿਚ) ਬਲਦੀ ਸੀ ਉਹ ਬੁੱਝ ਜਾਂਦੀ ਹੈ (ਜੀਵਨ-ਸੱਤਿਆ ਮੁੱਕ ਜਾਂਦੀ ਹੈ), ਕੋਈ ਭੀ ਸਾਹ ਨਹੀਂ ਆਉਂਦਾ ਜਾਂਦਾ (ਅੱਖਾਂ ਕੰਨ ਆਦਿਕ) ਜੇਹੜੇ ਪੰਜ ਗਿਆਨ-ਇੰਦ੍ਰੇ (ਪਰ-ਤਨ ਨਿੰਦਾ ਆਦਿਕ) ਮਾਇਕ ਮੋਹ ਵਿਚ ਹੀ ਨਾਸ ਹੁੰਦੇ ਰਹੇ, ਉਹ ਵੀ ਦੁਖੀ ਹੋ ਹੋ ਕੇ ਰੋਏ (ਭਾਵ, ਨਕਾਰੇ ਹੋ ਜਾਣ ਤੇ ਮਜਬੂਰ ਹੋ ਗਏ) ।੧।

ਹੇ ਮੂਰਖ ਜੀਵ ! (ਉਸ ਅੰਤਲੀ ਦਸ਼ਾ ਨੂੰ ਸਾਹਮਣੇ ਲਿਆ ਕੇ) ਪਰਮਾਤਮਾ ਦੇ ਗੁਣ ਚੇਤੇ ਕਰ, ਪ੍ਰਭੂ ਦਾ ਨਾਮ ਜਪ । ਸਾਰੀ ਸ੍ਰਿਸ਼ਟੀ (ਗਾਫ਼ਿਲ ਹੋ ਕੇ) ਮੋਹਣੀ ਮਾਇਆ ਦੀ ਮਮਤਾ ਵਿਚ ਹਉਮੈ ਵਿਚ ਤੇ ਅਹੰਕਾਰ ਵਿਚ ਠੱਗੀ ਜਾ ਰਹੀ ਹੈ ।੧।ਰਹਾਉ।

ਜਿਨ੍ਹਾਂ ਬੰਦਿਆਂ ਨੇ ਹੋਰ ਹੋਰ ਨਿਰੀ ਦੁਨੀਆਵੀ ਕਾਰ ਵਿਚ ਲੱਗ ਕੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਹੈ, ਉਹ ਸਦਾ ਮੇਰ-ਤੇਰ ਵਿਚ ਫਸੇ ਰਹੇ, ਉਹਨਾਂ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਭੜਕਦੀ ਰਹੀ, ਜਿਸ ਵਿਚ ਖਿੱਝ ਸੜ ਕੇ ਉਹ ਆਤਮਕ ਮੌਤ ਮਰ ਗਏ ।

ਜਿਨ੍ਹਾਂ ਦੀ ਰਾਖੀ ਗੁਰੂ ਨੇ ਕੀਤੀ, ਉਹ ਤ੍ਰਿਸ਼ਨਾ-ਅੱਗ ਤੋਂ ਬੱਚ ਗਏ, ਬਾਕੀ ਸਭਨਾਂ ਨੂੰ ਦੁਨੀਆ ਦੇ ਖੱਲਜਗਣ-ਠੱਗ ਨੇ ਠੱਗ ਲਿਆ ।੨।

ਪਰ ਜੋ ਗੁਰਮੁਖਿ ਗਿਆਨ-ਇੰਦ੍ਰਿਆਂ ਨੂੰ ਸਦਾ ਰੋਕ ਕੇ ਰੱਖਦਾ ਹੈ ਉਸ ਨੂੰ ਪ੍ਰਭੂ ਦੀ ਕ੍ਰਿਪਾ ਨਾਲ ਉਸ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ, ਉਸ ਦੀ ਦੁਨੀਆਵੀ ਪ੍ਰੀਤ ਮੁੱਕ ਜਾਂਦੀ ਹੈ ਉਸ ਦਾ ਮਾਇਕ ਪਦਾਰਥਾਂ ਨਾਲ ਪਿਆਰ ਖ਼ਤਮ ਹੋ ਜਾਂਦਾ ਹੈ, ਉਸ ਦਾ ਕਿਸੇ ਨਾਲ ਵੈਰ-ਵਿਰੋਧ ਨਹੀਂ ਰਹਿ ਜਾਂਦਾ । ਉਸ ਦੀ ਮਾਇਆ ਵਾਲੀ ਦੌੜ-ਭੱਜ ਮੁੱਕ ਜਾਂਦੀ ਹੈ, ਹਉਮੈ ਮਰ ਜਾਂਦੀ ਹੈ, ਮਾਇਆ ਦੀ ਮਮਤਾ ਖ਼ਤਮ ਹੋ ਜਾਂਦੀ ਹੈ, ਤੇ ਕ੍ਰੋਧ ਵੀ ਮਰ ਜਾਂਦਾ ਹੈ ।੩।

ਜੇਹੜਾ ਮਨੁੱਖ (ਸਿਮਰਨ ਦੀ) ਸਦਾ-ਟਿਕੀ ਰਹਿਣ ਵਾਲੀ ਕਾਰ ਵਿਚ ਲੱਗਾ ਰਹਿੰਦਾ ਹੈ ਉਸ ਨੂੰ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ, ਉਸ ਨੂੰ ਗੁਰੂ ਦੀ ਸਿੱਖਿਆ ਪ੍ਰਾਪਤ ਹੋ ਜਾਂਦੀ ਹੈ । ਉਹ ਮਨੁੱਖ ਮੁੜ ਮੁੜ ਜੰਮਦਾ ਮਰਦਾ ਨਹੀਂ ਰਹਿੰਦਾ, ਉਹ ਜਨਮ ਮਰਨ ਦੇ ਗੇੜ ਤੋਂ ਬੱਚ ਜਾਂਦਾ ਹੈ । ਹੇ ਨਾਨਕ ! ਉਹ ਮਨੁੱਖ ਪ੍ਰਭੂ ਦੇ ਦਰ ਤੇ ਸੁਰਖ਼ਰੂ ਹੁੰਦਾ ਹੈ, ਉਹ ਪ੍ਰਭੂ ਦੀ ਹਜ਼ੂਰੀ ਵਿਚ ਸਰੋਪਾ ਲੈ ਕੇ ਜਾਂਦਾ ਹੈ ।੪।੧੪।

**ਸਿਰੀ ਰਾਗੁ ਮਹਲਾ ੧ ॥ ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥ ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥ ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥੧॥ ਮਨ ਰੇ, ਸਬਦਿ ਤਰਹੁ ਚਿਤੁ ਲਾਇ ॥ ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥੧॥ਰਹਾਉ॥ ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥ ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥ ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥੨॥ ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥ ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥੩॥ ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥ ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥ ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ ॥੪॥੧੫॥ {ਪੰਨਾ ੧੯-੨੦}**

**ਪਦ ਅਰਥ** :—ਮੋਹਿ—ਮੋਹ ਵਿਚ । ਮਨੂਰੁ—ਸੜਿਆ ਹੋਇਆ ਲੋਹਾ, ਲੋਹੇ ਦੀ ਮੈਲ । ਫਿਰਿ—ਫਿਰ ਭੀ । ਲਾਗੂ—ਵੈਰੀ । ਕੂਰਿ—ਕੂੜ ਵਿਚ (ਮਸਤ ਰਹਿ ਕੇ) । ਤੂਰੁ—ਵਾਜਾ (ਵਿਕਾਰਾਂ ਦਾ) । ਭਰਮਾਈਐ—ਭਟਕਣਾ ਵਿਚ ਪਿਆ ਰਹਿੰਦਾ ਹੈ । ਦੁਬਿਧਾ—ਦੁਚਿੱਤਾ-ਪਨ । ਪੂਰੁ—ਸਾਰਾ ਪਰਵਾਰ (ਸਾਰੇ ਗਿਆਨ-ਇੰਦ੍ਰੇ) ।੧।

ਸਬਦਿ—(ਗੁਰੂ ਦੇ) ਸ਼ਬਦ ਵਿਚ । ਜਿਨਿ—ਜਿਸ (ਮਨੁੱਖ) ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਸੂਚਾ—ਸੁੱਚਾ, ਪਵਿੱਤਰ । ਭੈ—ਨਿਰਮਲ ਡਰ ਵਿਚ, ਅਦਬ ਵਿਚ । ਸਚਿ—ਸਦਾ-ਥਿਰ ਪ੍ਰਭੂ ਦੀ ਯਾਦ ਵਿਚ । ਰਾਤੀ—ਰੰਗੀ ਹੋਈ । ਦੇਹੁਰੀ—ਸੁੰਦਰ ਦੇਹੀ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਸੁਆਉ—ਸੁਆਰਥ, ਮਨੋਰਥ । ਨਿਹਾਲੀਐ—ਤੱਕਿਆ ਜਾਂਦਾ ਹੈ । ਨ ਪਾਵੈ ਤਾਉ—ਤਾਅ ਨਹੀਂ ਸਹਾਰਦਾ ।੨।

ਸਾਚੇ ਤੇ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਤੋਂ । ਪਵਨੈ ਤੇ—ਪਵਨ ਤੋਂ । ਤ੍ਰਿਭਵਣੁ—ਸਾਰਾ ਜਗਤ (ਤਿੰਨੇ ਭਵਨ) । ਸਾਜਿਆ—ਰਚਿਆ ਗਿਆ । ਸਮੋਇ—ਸਮਾਈ ਹੋਈ ਹੈ । ਸਬਦਿ ਰਤੇ—ਗੁਰ-ਸ਼ਬਦ ਵਿਚ ਰੰਗੇ ਰਹਿ ਕੇ ।੩।

ਪੰਚ ਭੂਤ—ਪੰਜੇ ਤਤ, ਸਾਰਾ ਸਰੀਰ । ਗੁਰਿ—ਗੁਰੂ ਨੇ । ਤਾਹਿ—ਉਸ ਦੀ ।੪।

**ਅਰਥ** :—ਹੇ (ਮੇਰੇ) ਮਨ ! ਗੁਰੂ ਦੇ ਸ਼ਬਦ ਵਿਚ ਚਿੱਤ ਜੋੜ (ਤੇ ਇਸ ਤਰ੍ਹਾਂ ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਪਾਰ ਲੰਘ । ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਨਾਲ ਸਾਂਝ ਨਹੀਂ ਪਾਈ, ਉਹ ਮਰਦਾ ਹੈ ਜੰਮਦਾ ਹੈ ਜੰਮਦਾ ਹੈ ਮਰਦਾ ਹੈ ।੧।ਰਹਾਉ।

(ਜਿਸ ਨੇ ਨਾਮ ਨਹੀਂ ਸਿਮਰਿਆ, ਉਸ ਦਾ) ਸਰੀਰ (ਵਿਕਾਰਾਂ ਵਿਚ ਹੀ) ਸੜ ਬਲ ਕੇ ਮਿੱਟੀ ਹੋ ਜਾਂਦਾ ਹੈ (ਰੁਲ ਜਾਂਦਾ ਹੈ) ਉਸ ਦਾ ਮਨ ਮਾਇਆ ਦੇ ਮੋਹ ਵਿਚ (ਫਸ ਕੇ, ਮਾਨੋ) ਸੜਿਆ ਹੋਇਆ ਲੋਹਾ ਬਣ ਜਾਂਦਾ ਹੈ । ਫਿਰ ਵੀ ਵਿਕਾਰ ਉਸ ਦੀ ਖ਼ਲਾਸੀ ਨਹੀਂ ਕਰਦੇ, ਉਹ ਅਜੇ ਵੀ ਕੂੜ ਵਿਚ ਮਸਤ ਰਹਿ ਕੇ (ਮਾਇਆ ਦੇ ਮੋਹ ਦਾ) ਵਾਜਾ ਵਜਾਂਦਾ ਹੈ । ਗੁਰ-ਸ਼ਬਦ ਤੋਂ ਵਾਂਜਿਆਂ ਰਹਿ ਕੇ ਉਹ ਭਟਕਣਾ ਵਿਚ ਪਿਆ ਰਹਿੰਦਾ ਹੈ ।

ਦੁਬਿਧਾ ਉਸ ਮਨੁੱਖ ਦਾ (ਗਿਆਨ-ਇੰਦ੍ਰਿਆਂ ਦਾ) ਸਾਰਾ ਹੀ ਪਰਵਾਰ (ਮੋਹ ਦੇ ਸਮੁੰਦਰ ਵਿਚ) ਡੋਬ ਦੇਂਦੀ ਹੈ ।੧।

ਜੇਹੜਾ ਸੁੰਦਰ ਸਰੀਰ ਪਰਮਾਤਮਾ ਦੇ ਅਦਬ-ਪਿਆਰ ਵਿਚ ਪਰਮਾਤਮਾ ਦੀ ਯਾਦ ਵਿਚ ਰੰਗਿਆ ਰਹਿੰਦਾ ਹੈ, ਜਿਸ ਦੀ ਜੀਭ ਨੂੰ ਸਿਮਰਨ ਹੀ (ਆਪਣੀ ਹਸਤੀ ਦਾ) ਅਸਲ ਮਨੋਰਥ ਜਾਪਦਾ ਹੈ, ਜਿਸ ਸਰੀਰ ਵਿਚ ਸਦਾ-ਥਿਰ ਪ੍ਰਭੂ ਦਾ ਨਾਮ ਟਿਕਿਆ ਰਹਿੰਦਾ ਹੈ ਉਹੀ ਸਰੀਰ ਪਵਿਤ੍ਰ ਅਖਵਾ ਸਕਦਾ ਹੈ । ਜਿਸ ਉਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ, ਉਹ ਮੁੜ ਮੁੜ (ਚੌਰਾਸੀ ਦੇ ਗੇੜ ਦੀ ਕੁਠਾਲੀ ਵਿਚ ਪੈ ਕੇ) ਤਾਅ (ਸੇਕ) ਨਹੀਂ ਸਹਾਰਦਾ ।੨।

ਗੁਰੂ ਦੇ ਸ਼ਬਦ ਵਿਚ ਰੰਗੇ ਹੋਏ ਨੂੰ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ ਉਹ ਸਦਾ ਪਵਿਤ੍ਰ ਰਹਿੰਦਾ ਹੈ, ਉਸ ਨੂੰ ਵਿਕਾਰਾਂ ਦੀ ਮੈਲ ਨਹੀਂ ਲੱਗਦੀ । (ਉਸ ਨੂੰ ਇਹ ਯਕੀਨ ਬਣਿਆ ਰਹਿੰਦਾ ਹੈ ਕਿ) ਪਰਮਾਤਮਾ ਤੋਂ (ਸੂਖਮ ਤੱਤ) ਪਵਣ ਬਣਿਆ, ਪਵਣ ਤੋਂ ਜਲ ਹੋਂਦ ਵਿਚ ਆਇਆ, ਜਲ ਤੋਂ ਸਾਰਾ ਜਗਤ ਰਚਿਆ ਗਿਆ, (ਤੇ, ਇਸ ਰਚੇ ਸੰਸਾਰ ਦੇ) ਹਰੇਕ ਘਟ ਵਿਚ ਪਰਮਾਤਮਾ ਦੀ ਜੋਤਿ ਸਮਾਈ ਹੋਈ ਹੈ ।੩।

ਹੇ ਨਾਨਕ ! ਜਿਸ ਮਨੁੱਖ ਦੀ ਗੁਰੂ ਨੇ ਰਾਖੀ ਕੀਤੀ, ਉਸ ਨੂੰ (ਲੋਕ ਪਰਲੋਕ ਵਿਚ) ਇੱਜ਼ਤ ਮਿਲੀ, ਵਿਕਾਰ ਉਸ ਤੋਂ ਪਰੇ ਹਟ ਗਏ, ਉਸ ਦਾ ਮਨ ਸਦਾ-ਥਿਰ ਪ੍ਰਭੂ ਵਿਚ ਟਿਕ ਕੇ ਸੰਤੋਖ ਦਾ ਧਾਰਨੀ ਹੋ ਜਾਂਦਾ ਹੈ, ਉਸ ਉੱਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਕਰੀ ਰੱਖਦਾ ਹੈ, ਉਸ ਦਾ ਸਾਰਾ ਸਰੀਰ ਪ੍ਰਭੂ ਦੀ ਯਾਦ ਵਿਚ ਪ੍ਰਭੂ ਦੇ ਅਦਬ ਵਿਚ ਰੰਗਿਆ ਰਹਿੰਦਾ ਹੈ, ਸਦਾ-ਥਿਰ ਪ੍ਰਭੂ ਦੀ ਜੋਤਿ ਸਦਾ ਉਸ ਦੇ ਮਨ ਵਿਚ ਟਿਕੀ ਰਹਿੰਦੀ ਹੈ ।੪।੧੫।

**ਸਿਰੀ ਰਾਗੁ ਮਹਲਾ ੧ ॥ ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥ ਇਕਿ ਆਵਹਿ ਇਕਿ ਜਾਵਹੀ ਪੂਰ ਭਰੇ ਅਹੰਕਾਰਿ ॥ ਮਨ ਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥੧॥ ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥ ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥੧॥ਰਹਾਉ॥ ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰ ॥ ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥ ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ ॥੨॥ ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥ ਜਿਉ ਜਿਉ ਸਾਹਿਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥ ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥੩॥ ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥ ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥ ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥ ਗੁਰਮੁਖਿ ਜਿਨੀ ਜਾਨਿਆ ਤਿਨ ਕੀਚੈ ਸਾਬਾਸਿ ॥ ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥ ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥**

**ਪਦ ਅਰਥ** :—ਨਾਨਕ—ਹੇ ਨਾਨਕ ! ਸਚ—ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ । ਗੁਰ ਵੀਚਾਰਿ—ਗੁਰੂ ਦੀ ਦੱਸੀ ਵਿਚਾਰ ਦੀ ਰਾਹੀਂ, ਗੁਰੂ ਦੇ ਦੱਸੇ ਉਪਦੇਸ਼ ਦਾ ਆਸਰਾ ਲੈ ਕੇ । ਇਕਿ—ਅਨੇਕਾਂ ਜੀਵ । ਪੂਰ—ਬੇਅੰਤ ਜੀਵ, ਬੇੜੀ ਦੇ ਪੂਰਾਂ ਦੇ ਪੂਰ {ਨੋਟ :—ਭਰੀ ਬੇੜੀ ਦੇ ਸਾਰੇ ਮੁਸਾਫ਼ਿਰਾਂ ਦੇ ਸਮੂਹ ਨੂੰ 'ਪੂਰ' ਆਖੀਦਾ ਹੈ} । ਭਰੇ ਅਹੰਕਾਰਿ—ਅਹੰਕਾਰ ਨਾਲ ਭਰੇ ਹੋਏ, ਅਹੰਕਾਰੀ । ਮਨ ਹਠਿ—ਮਨ ਦੇ ਹਠ ਵਿਚ । ਮਨ ਹਠਿ ਮਤੀ—ਹਠੀ ਮਤਿ ਨਾਲ, ਆਪਣੀ ਅਕਲ ਦੇ ਹਠ ਤੇ ਤੁਰਿਆਂ । ਗੁਰਮੁਖਿ—ਉਹ ਮਨੁੱਖ ਜੋ ਗੁਰੂ ਦਾ ਆਸਰਾ ਲੈਂਦਾ ਹੈ । ਤਾਰਿ—ਤਾਰੈ, ਤਾਰ ਲੈਂਦਾ ਹੈ ।੧।

ਕਿਉ ਤਰੀਐ—ਨਹੀਂ ਤਰਿਆ ਜਾ ਸਕਦਾ ।੧।ਰਹਾਉ।

ਆਗੈ—ਸਾਹਮਣੇ ਪਾਸੇ । ਡਉ—ਜੰਗਲ ਦੀ ਅੱਗ । ਡਉ ਜਲੈ—ਮਸਾਣਾਂ ਦੀ ਅੱਗ ਬਲ ਰਹੀ ਹੈ, ਬੇਅੰਤ ਜੀਵ ਮਰ ਰਹੇ ਹਨ । ਹਰਿਓ ਅੰਗੂਰ—ਹਰੇ ਨਵੇਂ ਨਵੇਂ ਕੋਮਲ ਬੂਟੇ, ਜੰਮਦੇ ਬਾਲ । ਜਿਸ ਤੇ—ਜਿਸ ਪਰਮਾਤਮਾ ਤੋਂ । ਸਚੁ—ਸਦਾ-ਥਿਰ ਪ੍ਰਭੂ । ਮਿਲਾਵਹੀ—(ਹੇ ਪ੍ਰਭੂ !) ਤੂੰ ਮਿਲਾ ਲੈਂਦਾ ਹੈਂ । ਮਹਲਿ—ਮਹਲ ਵਿਚ ।੨।

ਸਾਹਿ—ਸਾਹ ਨਾਲ । ਸਾਹਿ ਸਾਹਿ—ਹਰੇਕ ਸਾਹ ਨਾਲ । ਸੰਮਲਾ-ਸੰਮਲਾਂ, ਮੈਂ ਯਾਦ ਕਰਾਂ । ਮਨਿ—ਮਨ ਵਿਚ । ਪੇਉ—ਪੇਉਂ, ਮੈਂ ਪੀਆਂ । ਧਣੀ—ਮਾਲਕ, ਖਸਮ । ਗਰਬੁ-ਅਹੰਕਾਰ । ਨਿਵਾਰਿ—ਦੂਰ ਕਰ ਕੇ । ਸਮੇਉ—ਸਮਾ ਜਾਵਾਂ, ਲੀਨ ਰਹਾਂ ।੩।

ਜਿਨਿ—ਜਿਸ (ਪ੍ਰਭੂ) ਨੇ । ਤ੍ਰਿਭਵਣੁ—ਤਿੰਨੇ ਭਵਨ । ਆਕਾਰੁ—ਦਿਸੱਦਾ ਜਗਤ । ਚਾਨਣੁ—ਜੋਤਿ-ਰੂਪ ਪ੍ਰਭੂ । ਮੁਗਧੁ—ਮੂਰਖ । ਗੁਬਾਰੁ—ਹਨੇਰਾ । ਨਿਰੰਤਰਿ—{ਨਿਰ-ਅੰਤਰ । ਅੰਤਰ-ਵਿੱਥ} ਵਿੱਥ ਤੋਂ ਬਿਨਾ, ਇਕ-ਰਸ । ਸਾਰੁ—ਅਸਲੀਅਤ ।੪

ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਕੀਚੈ—ਕੀਤੀ ਜਾਂਦੀ ਹੈ, ਮਿਲਦੀ ਹੈ । ਸੇਤੀ—ਨਾਲ । ਸਚੇ ਗੁਣ—ਸਦਾ-ਥਿਰ ਪ੍ਰਭੂ ਦੇ ਗੁਣ । ਨਾਮਿ—ਨਾਮ ਵਿਚ (ਜੁੜ ਕੇ) । ਸੰਤੋਖੀਆ—ਆਤਮਕ ਸ਼ਾਂਤੀ ਪ੍ਰਾਪਤ ਹੁੰਦੀ ਹੈ । ਜੀਉ—ਜਿੰਦ । ਪਿੰਡੁ—ਸਰੀਰ । ਪ੍ਰਭ ਪਾਸਿ—ਪ੍ਰਭੂ ਦੇ ਹਵਾਲੇ ਕਰਦੇ (ਹਨ) ।੫।

**ਅਰਥ** :—ਹੇ ਨਾਨਕ ! (ਸੰਸਾਰ ਇਕ ਅਥਾਹ ਸਮੁੰਦਰ ਹੈ) ਜੇ ਗੁਰੂ ਦੀ ਸਿੱਖਿਆ ਉੱਤੇ ਤੁਰ ਕੇ ਸਿਮਰਨ ਦੀ ਬੇੜੀ ਬਣਾ ਲਈਏ ਤਾਂ (ਇਸ ਸੰਸਾਰ ਸਮੁੰਦਰ ਤੋਂ) ਪਾਰ ਲੰਘ ਸਕੀਦਾ ਹੈ । ਪਰ ਅਨੇਕਾਂ ਹੀ ਅਹੰਕਾਰੀ ਜੀਵ ਹਨ (ਜੋ ਆਪਣੀ ਹੀ ਅਕਲ ਦੇ ਮਾਣ ਵਿਚ ਰਹਿ ਕੇ ਕੁਰਾਹੇ ਪੈ ਕੇ) ਜੰਮਦੇ ਹਨ ਤੇ ਮਰਦੇ ਹਨ (ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ) ਆਪਣੀ ਅਕਲ ਦੇ ਹਠ ਤੇ ਤੁਰਿਆਂ (ਸੰਸਾਰ-ਸਮੁੰਦਰ ਦੇ ਵਿਕਾਰਾਂ ਵਿਚ) ਡੁੱਬੀਦਾ ਹੀ ਹੈ । ਜੋ ਮਨੁੱਖ ਗੁਰੂ ਦੇ ਰਾਹ ਉਤੇ ਤੁਰਦਾ ਹੈ ਉਸ ਨੂੰ ਪਰਮਾਤਮਾ ਪਾਰ ਲੰਘਾ ਲੈਂਦਾ ਹੈ ।੧।

ਗੁਰੂ ਦੀ ਸਰਨ ਤੋਂ ਬਿਨਾ ਨਾਹ ਹੀ (ਇਸ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕੀਦਾ ਹੈ, ਨਾਹ ਹੀ ਆਤਮਕ ਅਨੰਦ ਮਿਲਦਾ ਹੈ । (ਇਸ ਵਾਸਤੇ, ਹੇ ਮਨ ! ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਜਿਵੇਂ ਹੋ ਸਕੇ ਤੂੰ ਮੈਨੂੰ (ਗੁਰੂ ਦੀ ਸਰਨ ਵਿਚ) ਰੱਖ, (ਇਸ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਣ ਵਾਸਤੇ) ਮੈਨੂੰ ਕੋਈ ਹੋਰ (ਆਸਰਾ) ਨਹੀਂ ਸੁੱਝਦਾ ।੧।ਰਹਾਉ।

(ਜਗਤ ਇਕ ਜੰਗਲ ਸਮਾਨ ਹੈ ਜਿਸ ਵਿਚ ਅੱਗੇ ਅੱਗੇ ਤਾਂ ਅੱਗ ਲਗੀ ਹੋਈ ਹੈ ਜੋ ਪਲੇ ਹੋਏ ਵੱਡੇ ਵੱਡੇ ਰੁੱਖਾਂ ਨੂੰ ਸਾੜਦੀ ਜਾਂਦੀ ਹੈ; ਤੇ ਪਿੱਛੇ ਪਿੱਛੇ ਨਵੇਂ ਕੋਮਲ ਬੂਟੇ ਉੱਗਦੇ ਜਾ ਰਹੇ ਹਨ), ਪਿੱਛੇ ਪਿੱਛੇ ਨਵੇਂ ਕੋਮਲ ਬਾਲ ਜੰਮਦੇ ਆ ਰਹੇ ਹਨ । ਜਿਸ ਪਰਮਾਤਮਾ ਤੋਂ ਇਹ ਜਗਤ ਪੈਦਾ ਹੁੰਦਾ ਜਾਂਦਾ ਹੈ, ਉਸੇ (ਦੇ ਹੁਕਮ) ਅਨੁਸਾਰ ਨਾਸ ਭੀ ਹੁੰਦਾ ਰਹਿੰਦਾ ਹੈ । ਤੇ, ਉਹ ਸਦਾ-ਥਿਰ ਪ੍ਰਭੂ ਹਰੇਕ ਸਰੀਰ ਵਿਚ ਨਕਾ-ਨਕ ਮੌਜੂਦ ਹੈ । ਹੇ ਪ੍ਰਭੂ ! ਤੂੰ ਆਪ ਹੀ ਜੀਵਾਂ ਨੂੰ ਆਪਣੇ ਚਰਨਾਂ ਵਿਚ ਜੋੜਦਾ ਹੈਂ, ਤੂੰ ਆਪ ਹੀ ਆਪਣੇ ਸਦਾ-ਥਿਰ ਮਹਲ ਵਿਚ ਹਜ਼ੂਰੀ ਵਿਚ ਰੱਖਦਾ ਹੈਂ ।੨।

(ਹੇ ਪ੍ਰਭੂ ! ਮਿਹਰ ਕਰ) ਮੈਂ ਹਰੇਕ ਸਾਹ ਦੇ ਨਾਲ ਤੈਨੂੰ ਯਾਦ ਕਰਦਾ ਰਹਾਂ, ਤੈਨੂੰ ਕਦੇ ਵੀ ਨਾਹ ਭੁਲਾਵਾਂ । (ਹੇ ਭਾਈ ! ਜੇ ਮਾਲਕ-ਪ੍ਰਭੂ ਦੀ ਮਿਹਰ ਹੋਵੇ ਤਾਂ) ਗੁਰੂ ਦੀ ਸਰਨ ਪੈ ਕੇ ਜਿਉਂ ਜਿਉਂ (ਉਹ) ਮਾਲਕ (ਮੇਰੇ) ਮਨ ਵਿਚ ਟਿਕਿਆ ਰਹੇ, ਮੈਂ ਆਤਮਕ ਜੀਵਨ ਦੇਣ ਵਾਲਾ (ਉਸ ਦਾ) ਨਾਮ-ਜਲ ਪੀਂਦਾ ਰਹਾਂ । (ਹੇ ਪ੍ਰਭੂ !

ਮੇਰਾ) ਮਨ (ਮੇਰਾ) ਤਨ ਤੇਰਾ ਹੀ ਦਿਤਾ ਹੋਇਆ ਹੈ, ਤੂੰ ਹੀ (ਮੇਰਾ) ਮਾਲਕ ਹੈਂ । (ਮਿਹਰ ਕਰ, ਮੈਂ ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਕੇ (ਤੇਰੀ ਯਾਦ ਵਿਚ) ਲੀਨ ਰਹਾਂ ।੩।

ਜਿਸ (ਜੋਤਿ-ਸਰੂਪ ਪ੍ਰਭੂ) ਨੇ ਇਹ ਜਗਤ ਪੈਦਾ ਕੀਤਾ ਹੈ, ਇਹ ਤ੍ਰਿਭਵਣੀ ਸਰੂਪ ਬਣਾਇਆ ਹੈ, ਗੁਰੂ ਦੀ ਸਰਨ ਪਿਆਂ ਉਸ ਜੋਤਿ ਨਾਲ ਸਾਂਝ ਬਣਾਈ ਜਾ ਸਕਦੀ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਇਹ ਜੋਤਿ ਨਹੀਂ ਦਿੱਸਦੀ, ਉਸ ਨੂੰ) ਆਤਮਕ ਹਨੇਰਾ ਹੀ ਹਨੇਰਾ ਹੈ । (ਭਾਵੇਂ) ਰੱਬੀ ਜੋਤਿ ਇਕ-ਰਸ ਹਰੇਕ ਸਰੀਰ ਵਿਚ ਵਿਆਪਕ ਹੈ, (ਪਰ) ਗੁਰੂ ਦੀ ਮਤ ਲਿਆਂ ਹੀ (ਇਹ) ਅਸਲੀਅਤ ਸਮਝੀ ਜਾ ਸਕਦੀ ਹੈ ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਸਰਬ-ਵਿਆਪੀ ਜੋਤਿ ਨਾਲ ਸਾਂਝ ਪਾ ਲਈ, ਉਹਨਾਂ ਨੂੰ ਸ਼ਾਬਾਸ਼ੇ ਮਿਲਦੀ ਹੈ, ਉਹ ਸਦਾ-ਥਿਰ ਪ੍ਰਭੂ ਨਾਲ ਇਕ-ਮਿਕ ਹੋ ਜਾਂਦੇ ਹਨ, ਸਦਾ-ਥਿਰ ਪ੍ਰਭੂ ਦੇ ਗੁਣ ਉਹਨਾਂ ਵਿਚ ਉੱਘੜ ਆਉਂਦੇ ਹਨ । ਹੇ ਨਾਨਕ ! ਨਾਮ ਵਿਚ ਜੁੜ ਕੇ ਉਹ ਮਨੁੱਖ ਆਤਮਕ ਸ਼ਾਂਤੀ ਮਾਣਦੇ ਹਨ, ਉਹ ਆਪਣੀ ਜਿੰਦ ਆਪਣਾ ਸਰੀਰ ਪ੍ਰਭੂ ਦੇ ਹਵਾਲੇ ਕਰੀ ਰੱਖਦੇ ਹਨ ।੫।੧੬।

**ਸਿਰੀ ਰਾਗੁ ਮਹਲਾ ੧ ॥ ਸੁਣਿ ਮਨ ਮਿਤ੍ਰ ਪਿਆਰਿਆ, ਮਿਲੁ, ਵੇਲਾ ਹੈ ਏਹੁ ॥ ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥ ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹੁ ॥੧॥ ਮੇਰੇ ਮਨ, ਲੈ ਲਾਹਾ ਘਰਿ ਜਾਹਿ ॥ ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥੧॥ਰਹਾਉ॥ ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥ ਤ੍ਰਿਸਨਾ ਅਹਿ ਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥ ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥੨॥ ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥ ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥ ਹਰਿ ਜਪਿ ਜੀਅ ਰੇ ਛੁਟੀਐ ਗੁਰਮੁਖਿ ਚੀਨੈ ਆਪੁ ॥੩॥ ਤਨੁ ਮਨੁ ਗੁਰ ਪਹਿ ਵੇਚਿਆ, ਮਨੁ ਦੀਆ, ਸਿਰੁ, ਨਾਲਿ ॥ ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥ ਸਤਿਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥੪॥੧੭॥ {ਪੰਨਾ ੨੦}**

**ਪਦ ਅਰਥ** :—ਜੋਬਨਿ—ਜੁਆਨੀ ਵਿਚ । ਜਬ ਲਗੁ—ਜਦੋਂ ਤਕ । ਦੇਹ—ਸਰੀਰ । ਆਵਈ—ਆਵੈ, ਆਉਂਦਾ । ਢਹਿ—ਢਹਿ ਕੇ । ਢੇਰੀ ਖੇਹੁ—ਖੇਹੁ ਦੀ ਡੇਰੀ ।੧।

ਲਾਹਾ—ਲਾਭ । ਲੈ—ਲੈ ਕੇ । ਘਰਿ—(ਆਪਣੇ) ਘਰ ਵਿਚ । ਨਿਵਰੀ—ਦੂਰ ਹੋ ਜਾਇਗੀ । ਭਾਹਿ—ਅੱਗ ।੧।ਰਹਾਉ।

ਸੁਣਿ—ਸੁਣ ਕੇ । ਗੰਢਣੁ ਗੰਢੀਐ—ਗਾਂਢਾ ਗੰਢੀਦਾ ਹੈ, ਵਿਅਰਥ ਜਤਨ ਕਰੀਦਾ ਹੈ, ਲੋਕਾਂ ਨੂੰ ਪਤਿਆਣ ਵਾਲਾ ਹੀ ਉੱਦਮ ਕਰੀਦਾ ਹੈ । ਲਿਖਿ—ਲਿਖ ਕੇ । ਬੁਝਹਿ—ਵਿਚਾਰਦੇ ਹਨ । ਭਾਰੁ—ਪੁਸਤਕਾਂ ਦਾ ਭਾਰ, ਬਹੁਤ ਪੁਸਤਕਾਂ । ਅਹਿ—ਦਿਨ । ਨਿਸਿ—ਰਾਤ । ਅਗਲੀ—ਬਹੁਤ । ਅਤੋਲਵਾ—ਜੋ ਤੋਲਿਆ ਨ ਜਾ ਸਕੇ, ਜਿਸ ਦੇ ਬਰਾਬਰ ਦਾ ਲੱਭਿਆ ਨ ਜਾ ਸਕੇ । ਸਾਰੁ—ਸੰਭਾਲ, ਸਮਝ ਲੈ । ਕੀਮਤਿ—ਕਦਰ ।੨।

ਕਰੀ—ਕਰੀਂ, ਮੈਂ ਕਰਾਂ । ਸਿਉ—ਨਾਲ । ਧ੍ਰਾਪੀਆ—ਰੱਜਦਾ, ਤਸੱਲੀ ਹੁੰਦੀ । ਬਿਨੁ ਨਾਵੈ—ਪ੍ਰਭੂ ਦਾ ਨਾਮ ਜਪਣ ਤੋਂ ਬਿਨਾ । ਸੰਤਾਪੁ—ਕਲੇਸ਼ । ਜੀਅ ਰੇ—ਹੇ ਜਿੰਦੇ ! ਚੀਨੈ—ਪਛਾਣਦਾ ਹੈ । ਆਪੁ—ਆਪਣੇ ਆਪ ਨੂੰ ।੨।

ਪਹਿ—ਪਾਸ । ਵੇਚਿਆ—(ਨਾਮ ਦੇ ਵੱਟੇ) ਹਵਾਲੇ ਕਰ ਦਿੱਤਾ । ਨਾਲਿ—ਭੀ । ਖੋਜਿ—ਖੋਜ ਕੇ । ਗੁਰਮੁਖਿ—ਗੁਰੂ ਦੀ ਰਾਹੀਂ । ਨਿਹਾਲਿ—ਨਿਹਾਲਿਆ, ਵੇਖ ਲਿਆ । ਸਤਿਗੁਰਿ—ਸਤਿਗੁਰ ਨੇ । ਮੇਲਿ—(ਆਪਣੇ ਚਰਨਾਂ ਵਿਚ) ਮਿਲਾ ਕੇ ।੪।

**ਅਰਥ** :—ਹੇ ਪਿਆਰੇ ਮਿਤ੍ਰ ਮਨ ! (ਮੇਰੀ ਸਿੱਖਿਆ) ਸੁਣ । ਪਰਮਾਤਮਾ ਨੂੰ ਮਿਲ, (ਮਿਲਣ ਦਾ) ਇਹ (ਮਨੁੱਖਾ ਜਨਮ ਹੀ) ਵੇਲਾ ਹੈ । ਜਦੋਂ ਤਕ ਜੁਆਨੀ ਵਿਚ (ਹਾਂ ਤੇ) ਸਾਹ ਆ ਰਿਹਾ ਹੈ, ਤਦੋਂ ਤਕ ਹੀ ਇਹ ਸਰੀਰ ਕੰਮ ਦੇ ਰਿਹਾ ਹੈ । ਜੇ ਪ੍ਰਭੂ ਦੇ ਗੁਣ (ਆਪਣੇ ਅੰਦਰ) ਨਾਹ ਵਸਾਏ, ਤਾਂ ਇਹ ਸਰੀਰ ਕਿਸ ਕੰਮ ? ਇਹ ਤਾਂ ਆਖ਼ਰ ਢਹਿ ਕੇ ਮਿੱਟੀ ਦੀ ਢੇਰੀ ਹੋ ਜਾਇਗਾ ।੧।

ਹੇ ਮੇਰੇ ਮਨ ! (ਇਥੋਂ ਆਤਮਕ) ਲਾਭ ਖੱਟ ਕੇ (ਆਪਣੇ ਪਰਲੋਕ) ਘਰ ਵਿਚ ਜਾਹ । ਗੁਰੂ ਦੀ ਸਰਨ ਪੈ ਕੇ (ਇਥੇ) ਪ੍ਰਭੂ ਦਾ ਨਾਮ ਸਲਾਹੁਣਾ ਚਾਹੀਦਾ ਹੈ, ਨਾਮ ਦੀ ਬਰਕਤਿ ਨਾਲ ਹਉਮੈ ਦੀ ਅੱਗ (ਅੰਦਰੋਂ) ਮਿਟ ਜਾਂਦੀ ਹੈ (ਇਹ ਅੱਗ ਕਿ ਮੈਂ ਵੱਡਾ ਹਾਂ, ਮੈਂ ਵੱਡਾ ਬਣ ਜਾਵਾਂ—ਬੁੱਝ ਜਾਂਦੀ ਹੈ) ।੧।ਰਹਾਉ।

(ਪੜ੍ਹੇ ਹੋਏ ਲੋਕ) ਬੇਅੰਤ ਪੁਸਤਕਾਂ ਲਿਖ ਲਿਖ ਕੇ ਪੜ੍ਹ ਪੜ੍ਹ ਕੇ ਵਿਚਾਰਦੇ ਹਨ, (ਗਿਆਨ ਦੀਆਂ ਗੱਲਾਂ) ਸੁਣ ਸੁਣ ਕੇ (ਲੋਕਾਂ ਦੀਆਂ ਨਜ਼ਰਾਂ ਵਿਚ ਵਿਚਾਰਵਾਨ (ਦਿੱਸਣ ਦਾ) ਵਿਅਰਥ ਜਤਨ ਕਰਦੇ ਹਨ, ਪਰ ਅੰਤਰ ਆਤਮੇ ਦਿਨ-ਰਾਤ ਬਹੁਤ ਤ੍ਰਿਸ਼ਨਾ (ਵਿਆਪ ਰਹੀ) ਹੈ, ਅੰਦਰ ਹਉਮੈ ਦਾ ਰੋਗ, ਹਉਮੈ ਦਾ ਵਿਕਾਰ (ਕਾਇਮ) ਹੈ । (ਦੂਜੇ ਪਾਸੇ) ਉਹ ਪਰਮਾਤਮਾ (ਇਸ ਚੁੰਚ-ਗਿਆਨਤਾ ਦੀ) ਪਰਵਾਹ ਨਹੀਂ ਕਰਦਾ, (ਸਾਡੇ ਗਿਆਨ) ਉਸ ਨੂੰ ਤੋਲ ਭੀ ਨਹੀਂ ਸਕਦੇ । ਗੁਰੂ ਦੀ ਮਤਿ ਲੈ ਕੇ ਉਸ ਦੀ ਕਦਰ ਸਮਝ ।੨।

ਜੇ ਮੈਂ ਲੱਖਾਂ ਚਤੁਰਾਈਆਂ ਕਰਾਂ, ਜੇ ਮੈਂ ਲੱਖਾਂ ਬੰਦਿਆਂ ਨਾਲ ਪ੍ਰੀਤ ਕਰਾਂ, ਮਿਲਾਪ ਪੈਦਾ ਕਰਾਂ, ਗੁਰੂ ਦੀ ਸੰਗਤਿ ਕਰਨ ਤੋਂ ਬਿਨਾ ਅੰਦਰਲੀ ਤ੍ਰਿਸ਼ਨਾ ਮੁੱਕਦੀ ਨਹੀਂ । ਪ੍ਰਭੂ ਦਾ ਨਾਮ ਜਪਣ ਤੋਂ ਬਿਨਾ ਮਾਨਸਕ ਦੁੱਖ ਕਲੇਸ਼ ਬਣਿਆ ਹੀ ਰਹਿੰਦਾ ਹੈ । ਹੇ ਮੇਰੀ ਜਿੰਦੇ ! ਪਰਮਾਤਮਾ ਦਾ ਨਾਮ ਜਪ ਕੇ ਹੀ (ਇਸ ਤ੍ਰਿਸ਼ਨਾ ਤੋਂ) ਖ਼ਲਾਸੀ ਹੋ ਸਕਦੀ ਹੈ (ਕਿਉਂਕਿ) ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਨਾਮ ਜਪਦਾ ਹੈ, ਉਹ ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ ।੩।

ਜਿਸ ਮਨੁੱਖ ਨੇ (ਨਾਮ ਦੇ ਵੱਟੇ) ਆਪਣਾ ਤਨ ਤੇ ਆਪਣਾ ਮਨ ਗੁਰੂ ਦੇ ਹਵਾਲੇ ਕਰ ਦਿੱਤਾ, ਜਿਸ ਨੇ ਮਨ ਹਵਾਲੇ ਕੀਤਾ ਤੇ ਸਿਰ ਵੀ ਹਵਾਲੇ ਕਰ ਦਿੱਤਾ, ਉਸ ਨੇ ਗੁਰੂ ਦੀ ਰਾਹੀਂ ਖੋਜ ਕਰ ਕੇ ਉਸ ਪ੍ਰਭੂ ਨੂੰ (ਆਪਣੇ ਅੰਦਰ ਹੀ) ਵੇਖ ਲਿਆ, ਜਿਸ ਨੂੰ ਲੱਭਣ ਵਾਸਤੇ ਸਾਰਾ ਜਗਤ ਖੋਜ ਭਾਲਿਆ ਸੀ । ਹੇ ਨਾਨਕ ! ਸਰਨ ਪਏ ਨੂੰ ਗੁਰੂ ਨੇ ਆਪਣੇ ਚਰਨਾਂ ਵਿਚ ਜੋੜ ਕੇ ਪ੍ਰਭੂ ਨਾਲ ਮਿਲਾ ਦਿੱਤਾ, ਅਤੇ ਉਹ ਪ੍ਰਭੂ (ਆਪਣੇ ਅੰਦਰ) ਅੰਗ-ਸੰਗ ਹੀ ਵਿਖਾ ਦਿੱਤਾ ।੪।੧੭।

ਸਿਰਿ ਰਾਗੁ ਮਹਲਾ ੧ ॥ ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥ ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥ ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ ॥੧॥ ਜੀਅ ਰੇ, ਰਾਮ ਜਪਤ ਮਨੁ ਮਾਨੁ ॥ ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥੧॥ਰਹਾਉ॥ ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥ ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥ ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥ ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥ ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥ ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥੩॥ ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥ ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥ ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥੪॥ ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥ ਗਿਆਨ ਮਹਾ ਰਸੁ

ਭੋਗਵੈ ਬਾਹੁੜਿ ਭੂਖ ਨ ਹੋਇ ॥ ਨਾਨਕ ਇਹੁ ਮਨੁ ਮਾਰਿ ਮਿਲੁ, ਭੀ ਫਿਰਿ ਦੁਖੁ ਨ ਹੋਇ ॥੫॥੧੯॥ {ਪੰਨਾ ੨੧}

**ਪਦ ਅਰਥ** :—ਸਾਸ—ਸਾਹ । ਗਿਰਾਸ—ਗਿਰਾਹੀ, ਖਾਣਾ । ਨਿਰਜਾਸਿ—ਵੇਖਦਾ ਹੈ, ਸੰਭਾਲ ਕਰਦਾ ਹੈ ।੧।

ਜੀਅ ਰੇ—ਹੇ (ਮੇਰੀ) ਜਿੰਦੇ ! ਮਾਨੁ—ਮਨਾਓ, ਗਿਝਾਓ । ਜਲਿ—ਜਲਨ, ਸੜਨ । ਗਿਆਨੁ—ਜਾਣ-ਪਛਾਣ, ਸਾਂਝ ।੧।ਰਹਾਉ।

ਗਤਿ—ਹਾਲਤ । ਗੁਰ ਮਿਲੀਐ—ਗੁਰੂ ਨੂੰ ਮਿਲਣਾ ਚਾਹੀਦਾ ਹੈ । ਸੰਕ ਉਤਾਰਿ—ਸ਼ੰਕਾ ਉਤਾਰ ਕੇ, ਪੂਰੀ ਸਰਧਾ ਨਾਲ । ਜਿਤੁ ਘਰਿ—ਜਿਸ ਘਰ ਵਿਚ । ਮੁਇਆ—ਮਰ ਕੇ, ਆਖ਼ਰ ਨੂੰ । ਮੁਇਆ ਜਿਤੁ ਘਰਿ ਜਾਈਐ—ਜਿਸ ਮੌਤ ਦੇ ਵੱਸ ਅੰਤ ਨੂੰ ਪਈਦਾ ਹੈ । ਮਰੁ—ਮੌਤ, ਮੌਤ ਦਾ ਡਰ । ਮਾਰਿ—ਮਾਰ ਲਈਦਾ ਹੈ । ਅਨਹਦ—{ਹਨ—ਮਾਰਨਾ, ਚੋਟ ਲਾਣੀ । ਅਨਹਦ—ਬਿਨਾ ਚੋਟ ਲਾਇਆਂ ਵਜਣ ਵਾਲਾ} ਇਕ-ਰਸ । ਸਬਦਿ—ਸ਼ਬਦ ਦੀ ਰਾਹੀਂ । ਗੁਰ ਵੀਚਾਰਿ—ਗੁਰੂ ਦੀ ਦੱਸੀ ਵਿਚਾਰ ਦੀ ਰਾਹੀਂ, ਗੁਰੂ ਦੀ ਸਿੱਖਿਆ ਉੱਤੇ ਤੁਰ ਕੇ ।

ਅਨਹਦ ਬਾਣੀ—ਇਕ-ਰਸ ਸਿਫ਼ਤਿ-ਸਾਲਾਹ ਵਾਲੀ ਅਵਸਥਾ । ਬਾਣੀ—ਸਿਫ਼ਤਿ-ਸਾਲਾਹ । ਤਹ—ਉਥੇ, ਉਸ ਅਵਸਥਾ ਵਿਚ । ਤਾਸੁ—ਉਸ ਤੋਂ । ਖੜਿ—ਲੈ ਜਾ ਕੇ, ਅਪੜਾ ਕੇ । ਪੈਨਾਈਐ—ਸਰੋਪਾ ਨਾਲ ਆਦਰ ਕੀਤਾ ਜਾਂਦਾ ਹੈ । ਮੁਖਿ—(ਜਿਸ ਦੇ) ਮੂੰਹ ਵਿਚ ।੩।

ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਰਵਿ ਰਹੇ—ਰੁੱਝੇ ਪਏ ਹਨ । ਸਿਵ—ਜੀਵਾਤਮਾ । ਸਕਤੀ—ਮਾਇਆ । ਤ੍ਰਿਹੁ ਗੁਣ—ਮਾਇਆ ਦੇ ਤਿੰਨਾਂ ਗੁਣਾਂ ਵਿਚ । ਬੰਧੀ—ਬੱਝੀ ਹੋਈ । ਜਗਿ—ਜਗਤ ਵਿਚ । ਵਿਜੋਗ—ਵਿਛੋੜਾ । ਵਿਜੋਗੀ—ਵਿਛੁੜੇ ਹੋਏ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਨ ਲਹਹਿ—ਨਹੀਂ ਲੈਂਦੇ, ਨਹੀਂ ਲੈ ਸਕਦੇ ।੪।

ਬੈਰਾਗੀ—ਮਾਇਆ ਵਲੋਂ ਵੈਰਾਗਵਾਨ । ਘਰਿ—ਘਰ ਵਿਚ, ਆਪਣੇ ਸਰੂਪ ਵਿਚ । ਸਚ ਭੈ—ਸੱਚੇ ਦੇ ਨਿਰਮਲ ਭਉ ਵਿਚ । ਰਾਤਾ—ਰੰਗਿਆ ਹੋਇਆ । ਭੋਗਵੈ—ਮਾਣਦਾ ਹੈ । ਭੂਖ—ਤ੍ਰਿਸ਼ਨਾ, ਲਾਲਚ । ਮਾਰਿ—ਮਾਰ ਕੇ, ਵੱਸ ਵਿਚ ਕਰ ਕੇ ।੫।

**ਅਰਥ** :—ਹੇ (ਮੇਰੀ) ਜਿੰਦੇ ! (ਐਸਾ ਉੱਦਮ ਕਰ ਕਿ) ਪਰਮਾਤਮਾ ਦਾ ਨਾਮ ਸਿਮਰਦਿਆਂ ਸਿਮਰਦਿਆਂ ਮਨ (ਸਿਮਰਨ ਵਿਚ) ਗਿੱਝ ਜਾਏ । ਗੁਰੂ ਦੀ ਸਰਨ ਪੈ ਕੇ (ਸਿਮਰਨ ਦੀ ਰਾਹੀਂ) ਜਿਸ ਮਨੁੱਖ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ, ਉਸ ਦੀ ਅੰਦਰਲੀ ਤ੍ਰਿਸ਼ਨਾ ਦੀ ਸੜਨ ਬੁੱਝ ਜਾਂਦੀ ਹੈ ।੧।

(ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਸਿਮਰਨ ਦੀ ਬਰਕਤਿ ਨਾਲ ਉਸ ਨੂੰ) ਮੌਤ ਦਾ ਡਰ ਨਹੀਂ ਰਹਿੰਦਾ, ਹੋਰ ਹੋਰ ਲੰਮੀ ਉਮਰ ਦੀਆਂ ਉਹ ਆਸਾਂ ਨਹੀਂ ਬਣਾਂਦਾ, (ਉਸ ਨੂੰ ਇਹ ਯਕੀਨ ਹੁੰਦਾ ਹੈ ਕਿ ਹੇ ਪ੍ਰਭੂ !) ਤੂੰ ਸਾਰੇ ਜੀਵਾਂ ਦੀ ਪਾਲਨਾ ਕਰਦਾ ਹੈਂ, ਜੀਵਾਂ ਦਾ ਹਰੇਕ ਸਾਹ ਹਰੇਕ ਗਿਰਾਹੀ ਤੇਰੇ ਹਿਸਾਬ ਵਿਚ (ਤੇਰੀ ਨਜ਼ਰ ਵਿਚ) ਹੈ । (ਹੇ ਪ੍ਰਭੂ !) ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਅੰਦਰ ਤੂੰ ਪ੍ਰਗਟ ਹੋ ਜਾਂਦਾ ਹੈਂ, (ਉਸ ਨੂੰ ਇਹ ਯਕੀਨ ਰਹਿੰਦਾ ਹੈ ਕਿ) ਜਿਵੇਂ ਤੇਰੀ ਰਜ਼ਾ ਹੈ ਤਿਵੇਂ ਤੂੰ (ਸਭ ਦੀ) ਸੰਭਾਲ ਕਰਦਾ ਹੈਂ ।੧।

ਪੂਰੀ ਸਰਧਾ ਨਾਲ ਗੁਰੂ ਦੀ ਸਰਨ ਪੈ ਜਾਣਾ ਚਾਹੀਦਾ ਹੈ, (ਇਸ ਤਰ੍ਹਾਂ) ਅੰਦਰ-ਵੱਸਦੇ ਪਰਮਾਤਮਾ ਦੀ ਸਮਝ ਪੈ ਜਾਂਦੀ ਹੈ, ਮਰਨ ਤੋਂ ਪਹਿਲਾਂ ਹੀ ਉਸ ਮੌਤ ਦਾ ਡਰ ਮਾਰ ਲਈਦਾ ਹੈ ਜਿਸ ਮੌਤ ਦੇ ਵੱਸ ਆਖ਼ਰ ਪੈਣਾ ਹੁੰਦਾ ਹੈ । (ਪਰ ਇਹ ਅਵਸਥਾ ਤਦੋਂ) ਪ੍ਰਾਪਤ ਹੁੰਦੀ ਹੈ ਜਦੋਂ ਗੁਰੂ ਦੀ ਦੱਸੀ ਸਿੱਖਿਆ ਉਤੇ ਤੁਰੀਏ, ਤੇ (ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ) ਸੋਹਣੇ ਸ਼ਬਦ ਵਿਚ ਇਕ-ਰਸ (ਜੁੜੇ ਰਹੀਏ) ।੨।

ਜਦੋਂ ਇਕ-ਰਸ ਸਿਫ਼ਤਿ-ਸਾਲਾਹ ਕਰ ਸਕਣ ਵਾਲੀ ਅਵਸਥਾ ਪ੍ਰਾਪਤ ਹੋ ਜਾਏ, ਤਾਂ ਉਸ ਅਵਸਥਾ ਵਿਚ (ਮਨੁੱਖ ਦੇ ਅੰਦਰੋਂ) ਹਉਮੈ ਦਾ ਨਾਸ ਹੋ ਜਾਂਦਾ ਹੈ (ਮੈਂ ਵੱਡਾ ਹੋ ਜਾਵਾਂ, ਮੈਂ ਵੱਡਾ ਹਾਂ—ਇਹ ਹਾਲਤ ਮੁੱਕ ਜਾਂਦੀ ਹੈ) । ਮੈਂ ਸਦਾ ਸਦਕੇ ਹਾਂ ਉਸ ਮਨੁੱਖ ਤੋਂ ਜੋ ਆਪਣੇ ਗੁਰੂ ਨੂੰ ਸੇਂਵਦਾ ਹੈ (ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ), ਉਸ ਦੇ ਮੂੰਹ ਵਿਚ ਸਦਾ ਪ੍ਰਭੂ ਦਾ ਨਾਮ ਵੱਸਦਾ ਹੈ, ਉਸ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਲੈ ਜਾ ਕੇ ਆਦਰ ਮਿਲਦਾ ਹੈ ।

(ਪਰ ਸੰਸਾਰ ਦੀ ਹਾਲਤ ਹੋਰ ਤਰ੍ਹਾਂ ਦੀ ਬਣ ਰਹੀ ਹੈ) ਮੈਂ ਜਿਧਰ ਵੇਖਦਾ ਹਾਂ ਉਧਰ ਹੀ (ਮਨਮੁਖ) ਜੀਵ ਮਾਇਆ ਵਿਚ ਮਸਤ ਹੋ ਰਹੇ ਹਨ, (ਹਰ ਪਾਸੇ) ਮਾਇਆ ਤੇ ਜੀਵਾਂ ਦਾ ਗਠ-ਜੋੜ ਬਣਿਆ ਪਿਆ ਹੈ, ਮਨਮੁਖਾਂ ਦਾ ਸਰੀਰ ਮਾਇਆ ਦੇ ਤਿੰਨ ਗੁਣਾਂ ਵਿਚ ਹੀ ਬੱਝਾ ਹੋਇਆ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਜੇਹੜਾ ਭੀ ਜੀਵ ਜਗਤ ਵਿਚ ਆਇਆ ਉਹ ਇਹੀ ਖੇਡ ਖੇਡਦਾ ਰਿਹਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਪਰਮਾਤਮਾ ਨਾਲ ਮਿਲਾਪ ਹਾਸਲ ਹੀ ਨਹੀਂ ਕਰ ਸਕਦੇ, ਕਿਉਂਕਿ ਉਹ ਵਿੱਛੁੜੇ ਹੋਏ (ਸਦਾ) ਵਿੱਛੁੜੇ ਹੀ ਰਹਿੰਦੇ ਹਨ ਤੇ ਦੁੱਖ ਵਿਚ ਰਹਿੰਦੇ ਹਨ ।੪।

(ਮਾਇਆ ਵਲੋਂ) ਵੈਰਾਗਵਾਨ ਮਨ (ਭਟਕਣਾ ਤੋਂ ਬਚਿਆ ਰਹਿ ਕੇ) ਆਪਣੇ ਸਰੂਪ ਵਿਚ ਹੀ ਟਿਕਿਆ ਰਹਿੰਦਾ ਹੈ, (ਕਿਉਂਕਿ) ਉਹ ਪਰਮਾਤਮਾ ਦੇ ਅਦਬ ਵਿਚ ਰੰਗਿਆ ਰਹਿੰਦਾ ਹੈ । ਉਹ ਮਨ ਪਰਮਾਤਮਾ ਨਾਲ ਡੂੰਘੀ ਸਾਂਝ ਦਾ ਮਹਾ ਆਨੰਦ ਮਾਣਦਾ ਹੈ, ਉਸ ਨੂੰ ਮੁੜ ਮਾਇਆ ਦੀ ਤ੍ਰਿਸ਼ਨਾ ਨਹੀਂ ਵਿਆਪਦੀ ।

ਹੇ ਨਾਨਕ ! ਤੂੰ ਭੀ ਇਸ ਮਨ ਨੂੰ (ਮਾਇਆ ਦੇ ਮੋਹ ਵਲੋਂ) ਮਾਰ ਕੇ (ਪ੍ਰਭੂ-ਚਰਨਾਂ ਵਿਚ) ਜੁੜਿਆ ਰਹੁ, ਫਿਰ ਕਦੇ (ਪ੍ਰਭੂ ਤੋਂ ਵਿਛੋੜੇ ਦਾ) ਦੁੱਖ ਨਹੀਂ ਵਿਆਪੇਗਾ ।੫।੧੮।

**ਸਿਰੀ ਰਾਗੁ ਮਹਲਾ ੧ ॥ ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ ॥ ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥ ਸਾਧੂ ਸਤਿਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥੧॥ ਮਨ ਰੇ, ਹਉਮੈ ਛੋਡਿ ਗੁਮਾਨੁ ॥ ਹਰਿ ਗੁਰੁ ਸਰਵਰੁ ਸੇਵਿ ਤੂ, ਪਾਵਹਿ ਦਰਗਹ ਮਾਨੁ ॥੧॥ਰਹਾਉ॥ ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥ ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥ ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ ॥੨॥ ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥ ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥ ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥੩॥ ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥ ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥ ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ ॥੪॥੧੯॥ {ਪੰਨਾ ੨੧}**

**ਪਦ ਅਰਥ** :—ਲੋਭੇ—ਲੋਭ ਵਿਚ ਹੀ । ਮਨੋ—ਮਨੁ । ਲੋੁਭਾਨੁ—{ਅੱਖਰ 'ਲ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਲੋਭਾਨੁ' ਹੈ, ਪਰ ਇਥੇ ਤੁਕ ਦੀ ਚਾਲ ਠੀਕ ਰੱਖਣ ਵਾਸਤੇ ੋ ਦੇ ਥਾਂ ੁ ਵਰਤ ਕੇ 'ਲੁਭਾਨੁ' ਪੜ੍ਹਨਾ ਹੈ} । ਸਬਦਿ—ਸ਼ਬਦ ਵਿਚ । ਨ ਭੀਜੈ—ਪਤੀਜਦਾ ਨਹੀਂ । ਸਾਕਤਾ—ਮਾਇਆ-ਵੇੜ੍ਹਿਆ । ਦੁਰਮਤਿ—ਭੈੜੀ ਮਤਿ ਦੇ ਕਾਰਨ । ਆਵਨੁ ਜਾਨੁ—ਜਨਮ ਮਰਨ ਦਾ ਗੇੜ । ਸਾਧੂ—ਗੁਰੂ । ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ, ਪਰਮਾਤਮਾ ।

ਸਰਵਰੁ—ਸ੍ਰੇਸ਼ਟ ਤਾਲਾਬ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜਾਨੁ—ਪਛਾਣ, ਸਾਂਝ ਪਾ । ਸਭਿ—ਸਾਰੇ । ਮਿਲਿ—ਮਿਲ ਕੇ । ਗਿਆਨੁ—ਡੂੰਘੀ ਸਾਂਝ । ਅਹਿ—ਦਿਨ । ਨਿਸਿ—ਰਾਤ । ਸਤਿਗੁਰਿ—ਸਤਿਗੁਰ ਨੇ ।੨।

ਕੂਕਰ—ਕੁੱਤੇ । ਪਚੈ—ਖ਼ੁਆਰ ਹੁੰਦਾ ਹੈ । ਪਚੈ ਪਚਾਨੁ—ਹਰ ਵੇਲੇ ਖ਼ੁਆਰ ਹੀ ਹੁੰਦਾ ਰਹਿੰਦਾ ਹੈ, ਪਚਦਾ ਹੀ ਪਚਦਾ ਹੈ । ਘਣੋ—ਬਹੁਤ । ਮਾਰਿ—ਮਾਰ ਮਾਰ ਕੇ । ਖੁਲਹਾਨੁ ਕਰੈ—ਭੋਹ ਕਰ ਦੇਂਦਾ ਹੈ । ਖੁਲਹਾਨੁ—ਖੁਲ੍ਹਣਾ, ਗੁੱਝੀ ਮਾਰ ਮਾਰਨੀ । ਸੁਭਾਨੁ—ਸੁਬਹਾਨ, ਅਚਰਜ ।੩।

ਐਥੈ—ਇਸ ਲੋਕ ਵਿਚ, ਇਸ ਜਨਮ ਵਿਚ । ਧੰਧੁ—ਜੰਜਾਲ । ਧੰਧੁ ਪਿਟਾਈਐ—ਦੁਨੀਆ ਦੇ ਜੰਜਾਲਾਂ ਵਿਚ ਹੀ ਖਚਿਤ ਰਹੀਦਾ ਹੈ । ਗੁਰ ਕਰਣੀ—ਗੁਰੂ ਵਾਲੀ ਕਾਰ । ਪਰਧਾਨੁ—ਸ੍ਰੇਸ਼ਟ । ਕਰਮਿ—ਬਖ਼ਸ਼ਸ਼ ਦੀ ਰਾਹੀਂ । ਕਰਮਿ ਸਚੈ—ਸਦਾ-ਥਿਰ ਪ੍ਰਭੂ ਦੀ ਮਿਹਰ ਨਾਲ । ਨੀਸਾਣੁ—ਪਰਵਾਨਾ, ਲੇਖ ।੪।

**ਅਰਥ** :—ਹੇ (ਮੇਰੇ) ਮਨ ! ਮੈਂ (ਸਿਆਣਾ) ਹਾਂ, ਮੈਂ (ਸਿਆਣਾ) ਹਾਂ—ਇਹ ਅਹੰਕਾਰ ਛੱਡ, ਤੇ ਪਰਮਾਤਮਾ ਦੇ ਰੂਪ ਗੁਰੂ ਦੀ ਸਰਨ ਪਉ ਜੋ (ਆਤਮਾ ਨੂੰ ਪਵਿਤ੍ਰ ਕਰਨ ਵਾਲਾ) ਸਰੋਵਰ ਹੈ । (ਇਸ ਤਰ੍ਹਾਂ) ਪ੍ਰਭੂ ਦੀ ਹਜ਼ੂਰੀ ਵਿਚ ਆਦਰ ਹਾਸਲ ਕਰੇਂਗਾ ।੧।ਰਹਾਉ।

ਪਰ ਮਾਇਆ-ਵੇੜ੍ਹੇ ਮਨੁੱਖ ਦਾ ਇਹ ਮਨ ਮੂਰਖ ਹੈ ਲਾਲਚੀ ਹੈ, ਹਰ ਵੇਲੇ ਲੋਭ ਵਿਚ ਫਸਿਆ ਰਹਿੰਦਾ ਹੈ, ਗੁਰੂ ਦੇ ਸ਼ਬਦ ਵਿਚ ਇਸ ਦੀ ਰੁਚੀ ਹੀ ਨਹੀਂ ਬਣਦੀ, ਇਸ ਭੈੜੀ ਮਤਿ ਦੇ ਕਾਰਨ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ । ਜੇ ਇਸ ਨੂੰ ਗੁਰੂ ਸਤਿਗੁਰੂ ਮਿਲ ਪਏ, ਤਾਂ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਇਸ ਨੂੰ ਮਿਲ ਪੈਂਦਾ ਹੈ ।੧।

ਹੇ ਮਨ ! ਪਰਮਾਤਮਾ ਦਾ ਨਾਮ ਦਿਨ ਰਾਤ ਜਪਿਆ ਕਰ । ਗੁਰੂ ਦੀ ਸਰਨ ਪੈ ਕੇ ਹਰੀ-ਨਾਮ ਧਨ ਦੀ ਕਦਰ ਸਮਝ । ਸਾਧ ਸੰਗਤਿ ਵਿਚ ਮਿਲ ਕੇ ਹਰੀ ਨਾਮ ਨਾਲ ਸਾਂਝ ਪਾ, ਸਾਰੇ ਆਤਮਕ ਆਨੰਦ ਪ੍ਰਾਪਤ ਹੋ ਜਾਣਗੇ । (ਪਰ ਜਿਸ ਨੂੰ) ਸਤਿਗੁਰੂ ਨੇ ਨਾਮ ਦੀ ਦਾਤਿ ਬਖ਼ਸ਼ੀ, ਉਸ ਨੇ ਸਦਾ ਦਿਨ ਰਾਤ ਹਰੀ ਪ੍ਰਭੂ ਦਾ ਸਿਮਰਨ ਕੀਤਾ ਹੈ ।੨।

ਜੇਹੜਾ ਮਨੁੱਖ ਆਪਣੇ (ਲੋਭੀ) ਮਨ ਦੇ ਪਿੱਛੇ ਤੁਰਦਾ ਹੈ ਉਹ ਕੁੱਤਿਆਂ ਵਾਂਗ (ਬੁਰਕੀ ਬੁਰਕੀ ਵਾਸਤੇ ਦਰ ਦਰ ਤੇ ਖ਼ੁਆਰ ਹੁੰਦਾ) ਹੈ, ਉਹ ਸਦਾ ਮਾਇਆ ਵਾਲੀ ਦੌੜ-ਭੱਜ ਹੀ ਕਰਦਾ ਹੈ (ਇਥੋਂ ਤਕ ਨਿਘਰਦਾ ਹੈ ਕਿ) ਗੁਰੂ ਦੀ ਨਿੰਦਿਆ ਵਿਚ ਹਰ ਵੇਲੇ ਖ਼ੁਆਰ ਹੁੰਦਾ ਹੈ । ਮਾਇਆ ਵਾਲੀ ਭਟਕਣਾ ਵਿਚ ਕੁਰਾਹੇ ਪੈਂਦਾ ਹੈ, ਬਹੁਤ ਦੁੱਖ ਪਾਂਦਾ ਹੈ, (ਆਖ਼ਰ) ਜਮਰਾਜ ਉਸ ਨੂੰ ਗੁੱਝੀ ਮਾਰ ਮਾਰ ਕੇ ਭੋਹ ਕਰ ਦੇਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਕਦੇ ਸੁਖ ਨਹੀਂ ਪਾਂਦਾ, ਪਰ ਗੁਰੂ ਦੀ ਸਰਨ ਪਿਆਂ ਅਸਚਰਜ ਆਤਮਕ ਆਨੰਦ ਮਿਲਦਾ ਹੈ ।

(ਲੋਭੀ ਮਨੁੱਖ) ਇਸ ਲੋਕ ਵਿਚ ਦੁਨੀਆ ਦੇ ਜੰਜਾਲਾਂ ਵਿਚ ਖਚਿਤ ਰਹਿੰਦਾ ਹੈ, (ਪਰ ਪ੍ਰਭੂ ਦੀ ਹਜ਼ੂਰੀ ਵਿਚ) ਸਿਮਰਨ ਦਾ ਲੇਖਾ ਕਬੂਲ ਹੁੰਦਾ ਹੈ । ਗੁਰੂ ਅਸਲ ਮਿਤ੍ਰ ਪਰਮਾਤਮਾ ਦਾ ਸਿਮਰਨ ਕਰਦਾ ਹੈ (ਤੇ ਹੋਰਨਾਂ ਨੂੰ ਭੀ ਇਹੀ ਪ੍ਰੇਰਨਾ ਕਰਦਾ ਹੈ), ਗੁਰੂ ਵਾਲੀ ਇਹ ਕਾਰ (ਦਰਗਾਹ ਵਿਚ) ਮੰਨੀ ਜਾਂਦੀ ਹੈ ।

ਹੇ ਨਾਨਕ ! ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਮਿਹਰ ਨਾਲ (ਜਿਸ ਮਨੁੱਖ ਦੇ ਮੱਥੇ ਉੱਤੇ) ਲੇਖ ਉੱਘੜਦਾ ਹੈ ਉਸ ਨੂੰ ਕਦੇ ਪ੍ਰਭੂ ਦਾ ਨਾਮ ਭੁੱਲਦਾ ਨਹੀਂ ।੪।੧੯।

**ਸਿਰੀ ਰਾਗੁ ਮਹਲਾ ੧ ॥ ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥ ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥ ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥੧॥ ਮਨ ਰੇ ਅਹਿ ਨਿਸਿ ਹਰਿ ਗੁਣ ਸਾਰਿ ॥ ਜਿਨ ਖਿਨੁ ਪਲੁ ਨਾਮੁ ਨ ਵੀਸਰੈ, ਤੇ ਜਨ ਵਿਰਲੇ ਸੰਸਾਰਿ ॥੧॥ਰਹਾਉ॥ ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥ ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥ ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥੨॥ ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥ ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥ ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥੩॥ ਚਾਰੇ ਅਗਨਿ ਨਿਵਾਰਿ ਮਰੁ, ਗੁਰਮੁਖਿ ਹਰਿ ਜਲੁ ਪਾਇ ॥ ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥ ਨਾਨਕ, ਸਤਿਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥੪॥੨੦॥ {ਪੰਨਾ ੨੧-੨੨}**

**ਪਦ ਅਰਥ** :—ਇਕੁ ਤਿਲੁ—ਰਤਾ ਕੁ ਭੀ ਸਮਾ । ਮਾਹਿ—ਵਿਚ । ਪਤਿ—ਇੱਜ਼ਤ । ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਅਗਨਿ—ਤ੍ਰਿਸ਼ਨਾ ਦੀ ਅੱਗ ।੧।

ਅਹਿ ਨਿਸਿ—ਦਿਨ ਰਾਤ । ਸਾਰਿ—ਸੰਭਾਲ, ਚੇਤੇ ਕਰ । ਜਿਨ—ਜਿਨ੍ਹਾਂ ਬੰਦਿਆਂ ਨੂੰ {ਨੋਟ :—ਲਫ਼ਜ਼ 'ਜਿਨ' ਬਹੁ-ਵਚਨ ਹੈ, ਇਸ ਦਾ ਇਕ-ਵਚਨ 'ਜਿਨਿ' ਹੈ (-ਜਿਸ ਨੇ)} । ਤੇ ਜਨ—ਉਹ ਬੰਦੇ ।੧।ਰਹਾਉ।

ਜੋਤੀ—ਜੋਤਿ ਦਾ ਮਾਲਕ ਹਰੀ । ਸੁਰਤੀ—ਸੁਰਤਿ ਦਾ ਮਾਲਕ ਪ੍ਰਭੂ । ਹਿੰਸਾ—ਨਿਰਦਇਤਾ । ਗਤੁ—ਧਾਤੂ 'ਗਮ' ਤੋਂ ਭੂਤਕਾਲ । ਗਮ—ਜਾਣਾ} ਬੀਤਿਆ ਹੋਇਆ । ਗਤੁ ਗਏ—ਪੂਰਨ ਤੌਰ ਤੇ ਦੂਰ ਹੋ ਗਏ । ਮਨਿ—ਮਨ ਵਿਚ । ਸੰਜੋਗੁ—ਅਵਸਰ, ਮੌਕਾ ।੨।

ਕਾਮਣਿ—ਇਸਤ੍ਰੀ । ਕਾਇਆ—ਸਰੀਰ । ਕਰੀ—ਕਰੀਂ, ਮੈਂ ਕਰਾਂ—ਨ ਕੀਜਈ—ਨਹੀਂ ਕਰਨਾ ਚਾਹੀਦਾ । ਰਵਹਿ—ਮਾਣਦੀਆਂ ਹਨ, ਮਿਲਾਪ ਦਾ ਸੁਖ ਪਾਂਦੀਆਂ ਹਨ । ਸੋਹਾਗਣੀ—ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ । ਸੇਜ ਭਤਾਰੁ—(ਹਿਰਦਾ-) ਸੇਜ ਦਾ ਪਤੀ ।੩।

ਚਾਰੇ ਅਗਨਿ—ਚਾਰੇ ਅੱਗਾਂ {ਹੰਸੁ, ਹੇਤੁ, ਲੋਭ, ਕੋਪੁ}, ਨਿਰਦਇਤਾ, ਮੋਹ, ਲੋਭ ਤੇ ਕ੍ਰੋਧ । ਪ੍ਰਗਾਸਿਆ—ਖਿੜਦਾ ਹੈ । ਅਘਾਇ—ਰੱਜ ਕੇ, ਪੂਰੇ ਤੌਰ ਤੇ ।੪।

**ਅਰਥ :**—ਹੇ (ਮੇਰੇ) ਮਨ ! ਦਿਨ ਰਾਤ (ਹਰ ਵੇਲੇ) ਪਰਮਾਤਮਾ ਦੇ ਗੁਣ ਚੇਤੇ ਕਰਦਾ ਰਹੁ । ਜਗਤ ਵਿਚ ਉਹ (ਭਾਗਾਂ ਵਾਲੇ) ਮਨੁੱਖ ਵਿਰਲੇ ਹੁੰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਦਾ ਨਾਮ ਖਿਨ ਪਲ ਵਾਸਤੇ ਭੀ ਨਹੀਂ ਭੁੱਲਦਾ ।੧।ਰਹਾਉ।

(ਅਜਿਹੇ ਸੁਭਾਗ ਬੰਦਿਆਂ ਨੂੰ) ਜੇ ਰਤਾ ਭਰ ਸਮੇਂ ਵਾਸਤੇ ਭੀ ਪ੍ਰੀਤਮ ਪ੍ਰਭੂ ਵਿਸਰ ਜਾਏ, ਤਾਂ ਉਹ ਆਪਣੇ ਮਨ ਵਿਚ ਵੱਡਾ ਰੋਗ (ਪੈਦਾ ਹੋ ਗਿਆ ਸਮਝਦੇ ਹਨ) । (ਉਂਞ ਭੀ) ਜੇ ਪਰਮਾਤਮਾ ਦਾ ਨਾਮ ਮਨ ਵਿਚ ਨਾਹ ਵੱਸੇ, ਤਾਂ ਪਰਮਾਤਮਾ ਦੀ ਦਰਗਾਹ ਵਿਚ ਇੱਜ਼ਤ ਨਹੀਂ ਮਿਲ ਸਕਦੀ । ਜੇ ਗੁਰੂ ਮਿਲ ਪਏ, (ਤਾਂ ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦਾ ਹੈ, ਇਸ ਦੀ ਬਰਕਤਿ ਨਾਲ) ਆਤਮਕ ਆਨੰਦ ਪ੍ਰਾਪਤ ਹੁੰਦਾ ਹੈ (ਕਿਉਂਕਿ) ਸਿਫ਼ਤਿ-ਸਾਲਾਹ ਵਿਚ ਜੁੜਿਆਂ ਤ੍ਰਿਸ਼ਨਾ-ਅੱਗ ਬੁੱਝ ਜਾਂਦੀ ਹੈ ।੧।

ਜੇ ਪ੍ਰਭੂ ਦੀ ਜੋਤਿ ਵਿਚ ਆਪਣੀ ਜਿੰਦ ਰਲਾ ਦੇਈਏ, ਉਸ ਵਿਚ ਆਪਣੀ ਸੁਰਤਿ ਦਾ ਮੇਲ ਕਰ ਦੇਈਏ ਤਾਂ ਕਠੋਰਤਾ ਤੇ ਹਉਮੈ ਦੂਰ ਹੋ ਜਾਂਦੀਆਂ ਹਨ, ਕੋਈ ਸਹਿਮ ਤੇ ਚਿੰਤਾ ਭੀ ਨਹੀਂ ਰਹਿ ਜਾਂਦੇ । ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੀ ਯਾਦ ਟਿਕਦੀ ਹੈ, ਗੁਰੂ ਉਸ ਨੂੰ ਪਰਮਾਤਮਾ ਨਾਲ ਮਿਲਣ ਦਾ ਪੂਰਾ ਅਵਸਰ ਬਖ਼ਸ਼ਦਾ ਹੈ ।੧।

ਜਿਵੇਂ ਇਸਤ੍ਰੀ ਆਪਣੇ ਆਪ ਨੂੰ ਆਪਣੇ ਪਤੀ ਦੇ ਹਵਾਲੇ ਕਰਦੀ ਹੈ, ਤਿਵੇਂ ਜੇ ਮੈਂ ਕਾਇਆਂ ਨੂੰ ਇਸਤ੍ਰੀ ਬਣਾਵਾਂ, ਕਾਇਆਂ-ਇਸਤ੍ਰੀ (ਭਾਵ, ਗਿਆਨ-ਇੰਦ੍ਰਿਆਂ) ਨੂੰ ਪ੍ਰਭੂ ਵਾਲੇ ਪਾਸੇ ਪਰਤਾਵਾਂ, ਤਾਂ ਪ੍ਰਭੂ-ਪਤੀ ਦਾ ਮਿਲਾਪ ਹੋ ਜਾਏ । ਇਸ ਸਰੀਰ ਨਾਲ (ਇਤਨਾ) ਮੋਹ ਨਹੀਂ ਕਰਨਾ ਚਾਹੀਦਾ (ਕਿ ਇਸ ਨੂੰ ਵਿਕਾਰਾਂ ਵਲ ਖੁਲ੍ਹ ਮਿਲੀ ਰਹੇ), ਇਹ ਤਾਂ ਪ੍ਰਤੱਖ ਤੌਰ ਤੇ ਨਾਸਵੰਤ ਹੈ । ਗੁਰੂ ਦੇ ਰਾਹੇ ਤੁਰਨ ਵਾਲੀਆਂ ਜੀਵ-ਇਸਤ੍ਰੀਆਂ ਪ੍ਰਭੂ ਨੂੰ ਸਿਮਰਦੀਆਂ ਹਨ, ਉਹ ਪ੍ਰਭੂ ਉਹਨਾਂ ਦੇ ਹਿਰਦੇ-ਸੇਜ ਉਤੇ ਬੈਠਦਾ ਹੈ ।੩।

ਹੇ ਨਾਨਕ ! ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ-ਜਲ ਪਾ ਕੇ (ਹਿਰਦੇ ਵਿਚ) ਧੁਖਦੀਆਂ ਚੌਹਾਂ ਅੱਗਾਂ ਨੂੰ ਬੁਝਾ ਦੇ (ਤੇ ਤ੍ਰਿਸ਼ਨਾ ਵਾਲੇ ਪਾਸੇ ਤੋਂ) ਮਰ ਜਾ । (ਇਸ ਤਰ੍ਹਾਂ) ਤੇਰੇ ਅੰਦਰ (ਹਿਰਦਾ-) ਕੌਲ ਖਿੜ ਪਏਗਾ, (ਤੇਰੇ ਹਿਰਦੇ ਵਿਚ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਭਰ ਜਾਏਗਾ । ਗੁਰੂ ਨੂੰ ਮਿੱਤਰ ਬਣਾ, ਯਕੀਨੀ ਤੌਰ ਤੇ ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਕਰ ਲਏਂਗਾ ।੪।੨੦।

**ਸਿਰੀ ਰਾਗੁ ਮਹਲਾ ੧ ॥ ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ ॥ ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥ ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥੧॥ ਭਾਈ ਰੇ, ਹਰਿ ਹੀਰਾ ਗੁਰ ਮਾਹਿ ॥ ਸਤ ਸੰਗਤਿ ਸਤਗੁਰੁ ਪਾਈਐ, ਅਹਿ ਨਿਸਿ ਸਬਦਿ ਸਲਾਹਿ ॥੧॥ਰਹਾਉ॥ ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ ॥ ਜਿਉ ਅਗਨਿ ਮਰੈ ਜਲਿ ਪਾਈਐ ਤਿਉ ਤ੍ਰਿਸਨਾ ਦਾਸਨਿ ਦਾਸਿ ॥ ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ ॥੨॥ ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥ ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ ॥ ਸਚਿ ਰਤੇ ਗੁਰ ਮੇਲਿਐ ਸਚੇ ਸਚਿ ਸਮਾਇ ॥੩॥ ਮਨ ਮਹਿ ਮਾਣਕੁ ਲਾਲੁ ਨਾਮੁ, ਰਤਨੁ ਪਦਾਰਥੁ ਹੀਰੁ ॥ ਸਚੁ ਵਖਰੁ ਧਨੁ ਨਾਮੁ ਹੈ, ਘਟਿ ਘਟਿ ਗਹਿਰ ਗੰਭੀਰੁ ॥ ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ॥੪॥੨੧॥ {ਪੰਨਾ ੨੨}**

**ਪਦ ਅਰਥ** :—ਲੈ—ਲੈ ਕੇ । ਬੋਲਿ—ਉੱਚਾਰ, ਸਿਮਰ । ਸਚ ਕਸਵਟੀ—ਸੱਚ ਦੀ ਕਸਵੱਟੀ ਉਤੇ, ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਸਵੱਟੀ ਉਤੇ । ਕਸਵਟੀ—ਉਹ ਵੱਟੀ ਜਿਸ ਉਤੇ ਸੋਨੇ ਨੂੰ ਕੱਸ ਲਾਈ ਜਾਂਦੀ ਹੈ ਜਿਸ ਉਤੇ ਸੋਨਾ ਪਰਖਣ ਲਈ ਘਸਾਇਆ ਜਾਂਦਾ ਹੈ । ਲਾਈਐ—ਲਾਇਆ ਜਾਂਦਾ ਹੈ । ਤੁਲੀਐ—ਤੁਲਦਾ ਹੈ । ਪੂਰੈ ਤੋਲਿ—ਪੂਰੇ ਤੋਲ ਨਾਲ । ਤੁਲੀਐ ਪੂਰੈ ਤੋਲਿ—ਪੂਰੇ ਤੋਲ ਨਾਲ ਤੁਲਦਾ ਹੈ, ਤੋਲ ਵਿਚ ਪੂਰਾ ਉਤਰਦਾ ਹੈ । ਕਿਨੈ—ਕਿਸੇ ਨੇ ਭੀ । ਰਿਦ ਮਾਣਕ—ਹਿਰਦਾ-ਮੋਤੀ । ਮੋਲਿ—ਮੁੱਲ ਵਿਚ ।੧।

ਗੁਰ ਮਾਹਿ—ਗੁਰੂ ਵਿਚ, ਗੁਰੂ ਦੇ ਕੋਲ । ਸਬਦਿ—ਸ਼ਬਦ ਵਿਚ (ਜੁੜ ਕੇ) । ਸਲਾਹਿ—ਸਿਫ਼ਤਿ-ਸਾਲਾਹ ਕਰ ।੧।ਰਹਾਉ।

ਲੈ—ਇਕੱਠਾ ਕਰ । ਗੁਰ ਪਰਗਾਸਿ—ਗੁਰੂ ਦੇ (ਦਿੱਤੇ ਹੋਏ) ਚਾਨਣ ਨਾਲ । ਜਲਿ—ਜਲ ਦੀ ਰਾਹੀਂ । ਪਾਇਐ—ਪਾਏ ਹੋਏ ਦੀ ਰਾਹੀਂ । ਜਲਿ ਪਾਇਐ—ਪਾਏ ਹੋਏ ਜਲ ਨਾਲ, ਜੇ ਜਲ ਪਾ ਦੇਈਏ । ਦਾਸਨਿ ਦਾਸਿ—ਦਾਸਾਂ ਦਾ ਦਾਸ (ਬਨਿਆਂ) । ਜੰਦਾਰੁ—ਅਵੈੜਾ । ਤਰੈ ਤਰਾਸਿ—ਪੂਰੇ ਤੌਰ ਤੇ ਪਾਰ ਲੰਘ ਜਾਂਦਾ ਹੈ ।੨।

ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹਨ । ਭਾਵਈ—ਭਾਵੈ, ਚੰਗਾ ਲੱਗਦਾ, ਪਸੰਦ ਆਉਂਦਾ । ਭਾਇ—ਭਾਉ ਵਿਚ, ਪ੍ਰੇਮ ਵਿਚ । ਸਚ ਭਾਇ—ਸਦਾ-ਥਿਰ ਪ੍ਰਭੂ ਦੇ ਪ੍ਰੇਮ ਵਿਚ । ਪਾਂਇ—ਪਾਂਇਆਂ, ਇੱਜ਼ਤ । ਗੁਰਿ ਮੇਲਿਐ—ਜੇ ਗੁਰੂ ਮਿਲਾ ਦੇਵੇ । ਸਮਾਇ—ਸਮਾਈ, ਲੀਨਤਾ ।੩।

ਹੀਰੁ—ਹੀਰਾ । ਘਟਿ ਘਟਿ—ਹਰੇਕ ਘਟ ਵਿਚ । ਗਹਿਰ ਗੰਭੀਰੁ—ਅਥਾਹ ਪ੍ਰਭੂ ।੪।

**ਅਰਥ** :—ਹੇ ਪਿਆਰੇ ! ਹਰਿ-ਨਾਮ ਜਪੋ, ਗੁਰੂ ਦੀ ਮਤਿ ਉਤੇ ਤੁਰ ਕੇ ਹਰੀ ਦਾ ਸਿਮਰਨ ਕਰੋ । ਜਦੋਂ ਮਨ ਸਿਮਰਨ ਦੀ ਕਸਵੱਟੀ ਉਤੇ ਲਾਇਆ ਜਾਂਦਾ ਹੈ (ਤਦੋਂ ਸਿਮਰਨ ਦੀ ਬਰਕਤਿ ਨਾਲ) ਇਹ ਤੋਲ ਵਿਚ ਪੂਰਾ ਉਤਰਦਾ ਹੈ । ਤਦੋਂ ਹਿਰਦਾ-ਮਾਣਕ ਮੁੱਲੋਂ ਅਮੁੱਲ ਹੋ ਜਾਂਦਾ ਹੈ, ਕੋਈ ਇਸ ਦਾ ਮੁੱਲ ਨਹੀਂ ਪਾ ਸਕਦਾ ।੧।

ਹੇ ਭਾਈ ! ਇਹ ਕੀਮਤੀ ਹਰਿ-ਨਾਮ ਗੁਰੂ ਦੇ ਕੋਲ ਹੈ । ਗੁਰੂ ਸਾਧ ਸੰਗਤਿ ਵਿਚ ਮਿਲਦਾ ਹੈ । (ਸੋ, ਹੇ ਭਾਈ ! ਸਾਧ ਸੰਗਤਿ ਵਿਚ ਜਾ ਕੇ) ਗੁਰੂ ਦੇ ਸ਼ਬਦ ਵਿਚ ਜੁੜ ਕੇ ਦਿਨ ਰਾਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ।੧।

(ਹੇ ਭਾਈ !) ਸਦਾ ਕਾਇਮ ਰਹਿਣ ਵਾਲਾ ਸੌਦਾ ਧਨ ਸਰਮਾਇਆ ਇਕੱਠਾ ਕਰ । ਇਹ ਧਨ ਗੁਰੂ ਦੇ ਬਖ਼ਸ਼ੇ ਆਤਮਕ ਚਾਨਣ ਨਾਲ ਲੱਭਦਾ ਹੈ । ਜਿਵੇਂ ਪਾਣੀ ਪਾਇਆਂ ਅੱਗ ਬੁੱਝ ਜਾਂਦੀ ਹੈ, ਤਿਵੇਂ ਪ੍ਰਭੂ ਦੇ ਦਾਸਾਂ ਦਾ ਦਾਸ ਬਣਿਆਂ ਤ੍ਰਿਸ਼ਨਾ (-ਅੱਗ) ਬੁੱਝ ਜਾਂਦੀ ਹੈ । (ਜੇਹੜਾ ਬੰਦਾ ਨਾਮ-ਧਨ ਇਕੱਠਾ ਕਰਦਾ ਹੈ) ਉਸ ਨੂੰ ਡਰਾਉਣਾ ਜਮਰਾਜ ਪੋਹ ਨਹੀਂ ਸਕਦਾ । ਇਸ ਤਰ੍ਹਾਂ ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਸਹੀ ਸਲਾਮਤ ਪਾਰ ਲੰਘ ਜਾਂਦਾ ਹੈ ।੨।

ਗੁਰੂ ਦੇ ਰਾਹੇ ਤੁਰਨ ਵਾਲੇ ਬੰਦਿਆਂ ਨੂੰ ਝੂਠਾ ਪਦਾਰਥ ਪਸੰਦ ਨਹੀਂ ਆਉਂਦਾ (ਭਾਵ, ਉਹ ਦੁਨੀਆਵੀ ਪਦਾਰਥਾਂ ਵਿਚ ਚਿੱਤ ਨਹੀਂ ਜੋੜਦੇ) ਉਹ ਸੱਚੇ ਪ੍ਰਭੂ ਵਿਚ ਰੰਗੇ ਰਹਿੰਦੇ ਹਨ, ਉਹ ਸਦਾ-ਥਿਰ ਪ੍ਰਭੂ ਦੇ ਪਿਆਰ ਵਿਚ ਜੁੜੇ ਰਹਿੰਦੇ ਹਨ । (ਪਰ) ਮਾਇਆ-ਵੇੜ੍ਹੇ ਬੰਦੇ ਨੂੰ ਪ੍ਰਭੂ ਦਾ ਨਾਮ ਚੰਗਾ ਨਹੀਂ ਲੱਗਦਾ । ਕੂੜ ਵਿਚ ਫਸੇ ਹੋਏ ਦੀ ਇੱਜ਼ਤ ਭੀ ਝੂਠੀ ਹੀ ਹੁੰਦੀ ਹੈ (ਇੱਜ਼ਤ ਭੀ ਚਾਰ ਦਿਨਾਂ ਦੀ ਹੀ ਹੁੰਦੀ ਹੈ) । (ਪਰ ਇਹ ਆਪਣੇ ਵੱਸ ਦੀ ਖੇਡ ਨਹੀਂ) ਜਿਨ੍ਹਾਂ ਨੂੰ ਗੁਰੂ (ਪ੍ਰਭੂ-ਚਰਨਾਂ ਵਿਚ) ਮਿਲਾ ਲਏ ਉਹ ਪ੍ਰਭੂ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੀ ਲੀਨਤਾ ਸਦਾ ਪ੍ਰਭੂ ਯਾਦ ਵਿਚ ਹੀ ਰਹਿੰਦੀ ਹੈ ।੩।

ਪ੍ਰਭੂ ਦਾ ਨਾਮ (ਜੋ, ਮਾਨੋ) ਮਾਣਕ ਹੈ ਲਾਲ ਹੈ, ਰਤਨ ਹੈ ਹੀਰਾ ਹੈ, ਹਰੇਕ ਮਨੁੱਖ ਦੇ ਅੰਦਰ ਵੱਸਦਾ ਹੈ । ਅਥਾਹ ਪ੍ਰਭੂ ਹਰੇਕ ਸਰੀਰ ਵਿਚ ਮੌਜੂਦ ਹੈ । ਉਸ ਦਾ ਨਾਮ ਹੀ ਸਦਾ-ਥਿਰ ਰਹਿਣ ਵਾਲਾ ਸੌਦਾ ਹੈ ਧਨ ਹੈ । (ਪਰ) ਹੇ ਨਾਨਕ ! ਜਿਸ ਮਨੁੱਖ ਉਤੇ ਹੀਰਾ ਪ੍ਰਭੂ ਮਿਹਰ ਕਰਦਾ ਹੈ ਉਸ ਨੂੰ ਉਸ ਦਾ ਨਾਮ ਗੁਰੂ ਦੀ ਰਾਹੀਂ ਮਿਲਦਾ ਹੈ ।੪।੨੧।

**ਸਿਰੀ ਰਾਗੁ ਮਹਲਾ ੧ ॥ ਭਰਮੈ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥ ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥ ਹੋਰਿ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥੧॥ ਮਨ ਰੇ, ਗੁਰਮੁਖਿ ਅਗਨਿ ਨਿਵਾਰਿ ॥ ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥੧॥ਰਹਾਉ॥ ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ ॥ ਮਿਲਿ ਸਤ ਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥ ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ ॥੨॥ ਜਿਨਿ ਹਰਿ ਹਰਿ ਨਾਮੁ ਨ ਚੇਤਿਓ, ਸੁ ਅਉਗੁਣਿ ਆਵੈ ਜਾਇ ॥ ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥ ਇਹ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥੩॥ ਜਿਨਾ ਸਤਗੁਰੁ ਰਸਿ ਮਿਲੈ, ਸੇ ਪੂਰੇ ਪੁਰਖ ਸੁਜਾਣ ॥ ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥ ਨਾਨਕ ਤੇ ਮੁਖ ਉਜਲੇ, ਧੁਨਿ ਉਪਜੈ ਸਬਦੁ ਨੀਸਾਣੁ ॥੪॥੨੨॥ {ਪੰਨਾ ੨੨}**

**ਪਦ ਅਰਥ** :—ਭਰਮੈ—ਭੌਣ ਨਾਲ । ਭਾਹਿ—ਅੱਗ । ਵਿਝਵੈ—ਬੁੱਝਦੀ । ਦੇਸੁ ਦਿਸੰਤਰ—ਦੇਸੁ ਦੇਸ ਅੰਤਰ—ਹੋਰ ਹੋਰ ਦੇਸ । ਅੰਤਰਿ—ਅੰਦਰਲੀ । ਧ੍ਰਿਗੁ—ਫਿਟਕਾਰ-ਜੋਗ । ਵੇਸੁ—ਭੇਖ, ਤਿਆਗ ਵਾਲਾ ਲਿਬਾਸ । ਹੋਰੁ ਕਿਤੈ—ਕਿਸੇ ਹੋਰ ਥਾਂ ।੧।

ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਨਿਵਾਰਿ—ਦੂਰ ਕਰ । ਕਹਿਆ—ਆਖਿਆ ਹੋਇਆ ਬਚਨ । ਮਨਿ—ਮਨ ਵਿਚ । ਹਉਮੈ—ਹਉਮੈਂ, ਮੈਂ ਵੱਡਾ ਬਣ ਜਾਵਾਂ ।੧।ਰਹਾਉ।

ਮਾਣਕੁ—ਮੋਤੀ । ਨਾਮਿ—ਨਾਮ ਵਿਚ (ਜੁੜਿਆਂ) । ਪਤਿ—ਇੱਜ਼ਤ । ਮਿਲਿ—ਮਿਲ ਕੇ । ਆਪੁ—ਆਪਾ-ਭਾਵ, ਸੁਆਰਥ । ਸਲਲ—ਪਾਣੀ ।੨।

ਜਿਨਿ—ਜਿਸ (ਮਨੁੱਖ) ਨੇ । ਸੁ—ਉਹ (ਮਨੁੱਖ) । ਅਉਗੁਣਿ—ਔਗੁਣ ਵਿਚ (ਟਿਕਿਆ ਰਹਿ ਕੇ) । ਆਵੈ ਜਾਇ—ਜੰਮਦਾ ਮਰਦਾ ਹੈ । ਜਿਸੁ—ਜਿਸ (ਮਨੁੱਖ) ਨੂੰ । ਭੇਟਿਓ—ਮਿਲਿਆ । ਭਉਜਲਿ—ਭਉਜਲ ਵਿਚ, ਸੰਸਾਰ-ਸਮੁੰਦਰ ਵਿਚ । ਪਚੈ ਪਚਾਇ—ਨਿੱਤ ਖ਼ੁਆਰ ਹੁੰਦਾ ਰਹਿੰਦਾ ਹੈ ।੩।

ਰਸਿ—ਪ੍ਰੇਮ ਨਾਲ । ਸੁਜਾਣ—ਸਿਆਣੇ । ਸੇ—ਉਹ ਬੰਦੇ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਤੇ—ਉਹ (ਬਹੁ-ਵਚਨ) । ਧੁਨਿ—ਆਵਾਜ਼, ਗੂੰਜ, ਲਹਰ । ਨੀਸਾਣੁ—ਧੌਂਸਾ ।੪।

**ਅਰਥ** :—ਹੇ ਮਨ ! ਗੁਰੂ ਦੀ ਸਰਨ ਪੈ ਕੇ (ਤ੍ਰਿਸ਼ਨਾ ਦੀ) ਅੱਗ ਦੂਰ ਕਰ ਸਕੀਦੀ ਹੈ । ਜਦੋਂ ਗੁਰੂ ਦਾ ਦੱਸਿਆ ਹੋਇਆ ਉਪਦੇਸ਼ ਮਨ ਵਿਚ ਟਿਕ ਜਾਏ, ਤਾਂ ਮੈਂ ਵੱਡਾ ਹੋ ਜਾਵਾਂ ਮੈਂ ਵੱਡਾ ਹੋ ਜਾਵਾਂ—ਇਹ ਲਾਲਚ ਮੁਕਾ ਲਈਦਾ ਹੈ ।੧।ਰਹਾਉ।

(ਗੁਰੂ ਦੀ ਸਰਨ ਛੱਡ ਕੇ) ਜੇ ਮਨੁੱਖ (ਸੰਨਿਆਸ-ਭੇਖ ਧਾਰ ਕੇ) ਦੇਸ ਦੇਸ ਵਿਚ ਭੌਂਦਾ ਫਿਰੇ, (ਥਾਂ ਥਾਂ) ਭੌਣ ਨਾਲ (ਤ੍ਰਿਸ਼ਨਾ ਦੀ) ਅੱਗ ਬੁੱਝ ਨਹੀਂ ਸਕਦੀ, ਅੰਦਰੋਂ (ਵਿਕਾਰਾਂ ਦੀ) ਮੈਲ ਨਹੀਂ ਲਹਿੰਦੀ, ਅਜੇਹਾ ਜੀਵਨ ਫਿਟਕਾਰ-ਜੋਗ ਹੀ ਰਹਿੰਦਾ ਹੈ, ਅਜੇਹਾ ਭੇਖ ਫਿਟਕਾਰ ਹੀ ਖਾਂਦਾ ਹੈ । (ਇਹ ਗੱਲ ਪੱਕ ਜਾਣ ਕਿ) ਸਤਿਗੁਰੂ ਦੀ ਸਿੱਖਿਆ ਗ੍ਰਹਿਣ ਕਰਨ ਤੋਂ ਬਿਨਾ ਹੋਰ ਕਿਸੇ ਥਾਂ ਭੀ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ (ਤੇ ਭਗਤੀ ਤੋਂ ਬਿਨਾ ਤ੍ਰਿਸ਼ਨਾ ਨਹੀਂ ਮੁੱਕਦੀ) ।੧।

ਪਰਮਾਤਮਾ ਦੇ ਨਾਮ ਵਿਚ ਜੁੜ ਕੇ ਇਹ ਮਨ ਵਡ-ਮੁੱਲਾ ਮੋਤੀ ਬਣ ਜਾਂਦਾ ਹੈ, (ਹਰ ਥਾਂ) ਇੱਜ਼ਤ ਪਾਂਦਾ ਹੈ । (ਪਰ) ਪਰਮਾਤਮਾ ਦਾ ਨਾਮ ਸਾਧ ਸੰਗਤਿ ਵਿਚ ਮਿਲ ਕੇ ਹੀ ਪ੍ਰਾਪਤ ਹੁੰਦਾ ਹੈ, ਗੁਰੂ ਦੀ ਸਰਨ ਪਿਆਂ ਹੀ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੁੜਦੀ ਹੈ । (ਪ੍ਰਭੂ-ਚਰਨਾਂ ਵਿਚ ਸੁਰਤਿ ਟਿਕਿਆਂ ਮਨੁੱਖ ਦੇ ਅੰਦਰੋਂ) ਆਪਾ-ਭਾਵ ਦੂਰ ਹੋ ਜਾਂਦਾ ਹੈ, ਆਤਮਕ ਅਨੰਦ ਮਿਲਦਾ ਹੈ (ਪਰਮਾਤਮਾ ਨਾਲ ਮਨੁੱਖ ਇਉਂ ਇਕ-ਮਿਕ ਹੋ ਜਾਂਦਾ ਹੈ) ਜਿਵੇਂ ਪਾਣੀ ਨਾਲ ਪਾਣੀ ਮਿਲ ਕੇ ਇਕ-ਰੂਪ ਹੋ ਜਾਂਦਾ ਹੈ ।੨।

ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਉਹ ਵਿਕਾਰੀ ਜੀਵਨ ਵਿਚ ਰਹਿ ਕੇ ਜੰਮਦਾ ਮਰਦਾ ਹੈ । ਜਿਸ ਮਨੁੱਖ ਨੂੰ ਸਤਿਗੁਰੂ ਨਹੀਂ ਮਿਲਿਆ ਉਹ ਸੰਸਾਰ-ਸਮੁੰਦਰ (ਦੇ ਵਿਕਾਰਾਂ) ਵਿਚ ਹੀ ਖ਼ੁਆਰ ਹੁੰਦਾ ਰਹਿੰਦਾ ਹੈ । (ਪ੍ਰਭੂ ਦੀ ਅੰਸ) ਇਹ ਜਿੰਦ ਵਡ-ਮੁੱਲਾ ਮੋਤੀ ਹੈ, (ਪਰ) ਇਸ ਤਰ੍ਹਾਂ (ਵਿਕਾਰਾਂ ਵਿਚ ਖਚਿਤ ਹੋ ਕੇ) ਕਉਡੀ ਦੇ ਵੱਟੇ ਜ਼ਾਇਆ ਹੋ ਜਾਂਦਾ ਹੈ ।੩।

ਜਿਨ੍ਹਾਂ ਮਨੁੱਖਾਂ ਨੂੰ ਪ੍ਰੇਮ ਦੇ ਕਾਰਨ ਸਤਿਗੁਰੂ ਮਿਲਦਾ ਹੈ, ਉਹ ਪੂਰੇ (ਭਾਂਡੇ) ਹਨ, ਉਹ ਸਿਆਣੇ ਹਨ (ਕਿਉਂਕਿ) ਗੁਰੂ ਨੂੰ ਮਿਲ ਕੇ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ, ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਮਿਲਦੀ ਹੈ,

ਕਬੂਲ ਹੋਵੀਦਾ ਹੈ । ਹੇ ਨਾਨਕ ! ਉਹ ਬੰਦੇ ਉੱਜਲ-ਮੁੱਖ (ਸੁਰਖ਼ਰੂ) ਹਨ, ਜਿਨ੍ਹਾਂ ਦੇ ਅੰਦਰ ਗੁਰੂ ਦਾ ਸ਼ਬਦ-ਵਾਜਾ ਵੱਜਦਾ ਹੈ (ਭਾਵ, ਗੁਰੂ ਦਾ ਸ਼ਬਦ ਆਪਣਾ ਪੂਰਾ ਪ੍ਰਭਾਵ ਪਾਈ ਰੱਖਦਾ ਹੈ), (ਸਿਮਰਨ ਦੀ) ਲਹਰ ਉੱਠੀ ਰਹਿੰਦੀ ਹੈ ।੪।੨੨।

**ਸਿਰੀ ਰਾਗੁ ਮਹਲਾ ੧ ॥ ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥ ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥ ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥ ਭਾਈ ਰੇ, ਰਾਮੁ ਕਹਹੁ ਚਿਤੁ ਲਾਇ ॥ ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ਰਹਾਉ॥ ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥ ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥ ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥ ਖੋਟੇ ਪੋਤੈ ਨ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥ ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥ ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥ ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥ ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥ ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥੪॥੨੩॥ {ਪੰਨਾ ੨੩}**

**ਪਦ ਅਰਥ** :—ਵਣਜਾਰਾ—ਵਣਜ ਕਰਨ ਵਾਲਾ {ਆਮ ਤੌਰ ਤੇ ਵਣਜਾਰੇ ਤੁਰ ਫਿਰ ਕੇ ਪਿੰਡ ਪਿੰਡ ਵਿਚ ਸੌਦਾ ਵੇਚਦੇ ਹਨ । ਜੀਵ ਨੂੰ ਵਣਜਾਰਾ ਕਿਹਾ ਹੈ ਕਿਉਂਕਿ ਇਥੇ ਇਸ ਨੇ ਸਦਾ ਨਹੀਂ ਬੈਠ ਰਹਿਣਾ} । ਵਖਰੁ—ਸੌਦਾ । ਵਿਸਾਹੀਐ—ਖ਼ਰੀਦਣੀ ਚਾਹੀਦੀ ਹੈ । ਸਾਹੁ—ਸਾਹੂਕਾਰ (ਜਿਸ ਨੇ ਰਾਸ ਪੂੰਜੀ ਦੇ ਕੇ ਵਣਜਾਰੇ ਭੇਜੇ ਹਨ) । ਸੁਜਾਣੁ—ਸਿਆਣਾ । ਸਮਾਲਿ ਲੈਸੀ—ਸੰਭਾਲ ਕੇ ਲਏਗਾ, ਪਰਖ ਕੇ ਲਏਗਾ ।੧।

ਜਸੁ—ਸੋਭਾ । ਸਹੁ—ਖਸਮ-ਪ੍ਰਭੂ । ਪਤੀਆਇ—ਤਸੱਲੀ ਕਰ ਕੇ ।੧।ਰਹਾਉ।

ਖੋਟੈ—ਖੋਟੇ ਦੀ ਰਾਹੀਂ । ਖੋਟੈ ਵਣਜਿ—ਖੋਟੇ ਵਣਜ ਦੀ ਰਾਹੀਂ । ਵਣੰਜਿਐ—ਵਣਜੇ ਹੋਏ ਦੀ ਰਾਹੀਂ । ਮਿਰਗ—ਹਰਨ । ਘਣੋ—ਬਹੁਤ । ਰੋਇ—ਰੋਂਦਾ ਹੈ, ਦੁਖੀ ਹੁੰਦਾ ਹੈ ।

ਖੋਟੇ—ਖੋਟੇ (ਸਿੱਕੇ) । ਪੋਤੈ—ਖ਼ਜ਼ਾਨੇ ਵਿਚ । ਗੁਰ ਦਰਸੁ—ਗੁਰੂ ਦਾ ਦਰਸ । ਖੋਟਿ—ਖੋਟ ਦੀ ਰਾਹੀਂ । ਨ ਸੀਝਸਿ—ਕਾਮਯਾਬ ਨਹੀਂ ਹੁੰਦਾ । ਖੋਟੁ ਕਮਾਵਣਾ—ਖੋਟਾ ਕੰਮ ਹੀ ਕਰਨਾ । ਖੋਇ—ਗਵਾ ਕੇ ।੩।

ਸਬਦਿ ਸਾਲਾਹ—ਸਿਫ਼ਤਿ-ਸਾਲਾਹ ਵਾਲੇ ਸ਼ਬਦ ਦੀ ਰਾਹੀਂ । ਰੰਗਿ—ਰੰਗ ਵਿਚ । ਭਾਰੁ—ਬੋਝ । ਭਰਮੁ—ਭਟਕਣਾ । ਜਪਿ—ਜਪ ਕੇ । ਅਗਲਾ ਲਾਹਾ—ਬਹੁਤ ਨਫ਼ਾ । ਮਨ ਮਾਹ—ਮਨ ਮਾਹਿ, ਮਨ ਵਿਚ {ਨੋਟ :—ਲਫ਼ਜ਼ 'ਸਾਲਾਹ', 'ਤਿਨਾਹ' ਦੇ ਨਾਲ ਰਲਾਣ ਲਈ 'ਮਾਹਿ' ਦੇ ਥਾਂ 'ਮਾਹ' ਹੈ} ।੪।

**ਅਰਥ** :—ਹੇ (ਰਾਮ ਨਾਮ ਦਾ) ਵਣਜ ਕਰਨ ਆਏ ਜੀਵੋ ! (ਨਾਮ ਦਾ) ਵਪਾਰ ਕਰੋ, ਨਾਮ-ਸੌਦਾ ਸੰਭਾਲ ਲਵੋ । ਉਹੋ ਜਿਹਾ ਸੌਦਾ ਹੀ ਖ਼ਰੀਦਣਾ ਚਾਹੀਦਾ ਹੈ, ਜੇਹੜਾ ਸਦਾ ਲਈ ਸਾਥ ਨਿਬਾਹੇ । ਪਰਲੋਕ ਵਿਚ ਬੈਠਾ ਸ਼ਾਹ ਸਿਆਣਾ ਹੈ ਉਹ (ਸਾਡੇ ਖ਼ਰੀਦੇ ਹੋਏ) ਸੌਦੇ ਨੂੰ ਪੂਰੀ ਪਰਖ ਕਰ ਕੇ ਕਬੂਲ ਕਰੇਗਾ ।੧।

ਹੇ ਭਾਈ ! ਚਿੱਤ ਲਾ ਕੇ (ਪ੍ਰੇਮ ਨਾਲ) ਪਰਮਾਤਮਾ ਦਾ ਨਾਮ ਜਪੋ । (ਇਥੋਂ ਆਪਣੇ ਨਾਲ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸੌਦਾ ਲੈ ਕੇ ਤੁਰੋ, ਖਸਮ-ਪ੍ਰਭੂ ਖ਼ੁਸ਼ ਹੋ ਕੇ ਵੇਖੇਗਾ ।੧।ਰਹਾਉ।

ਜਿਨ੍ਹਾਂ ਮਨੁੱਖਾਂ ਦੇ ਕੋਲ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਨਾਮ ਦੀ ਪੂੰਜੀ ਨਹੀਂ, ਉਹਨਾਂ ਨੂੰ ਕਦੇ ਆਤਮਕ ਆਨੰਦ ਨਹੀਂ ਹੋ ਸਕਦਾ । ਜੇ ਨਿੱਤ ਖੋਟਾ ਵਪਾਰ ਹੀ ਕਰਦੇ ਰਹੀਏ, ਤਾਂ ਮਨ ਭੀ ਖੋਟਾ ਹੋ ਜਾਂਦਾ ਹੈ ਤੇ

ਸਰੀਰ ਭੀ ਖੋਟਾ (ਭਾਵ, ਖੋਟ ਮਨੁੱਖ ਦੇ ਅੰਦਰ ਰਚ ਜਾਂਦਾ ਹੈ) । ਜਿਵੇਂ ਫਾਹੀ ਵਿਚ ਫਸਿਆ ਹੋਇਆ ਹਰਨ ਦੁਖੀ ਹੁੰਦਾ ਹੈ, ਤਿਵੇਂ (ਖੋਟ ਦੀ ਫਾਹੀ ਵਿਚ ਫਸ ਕੇ) ਜੀਵ ਨੂੰ ਬਹੁਤ ਦੁਖ ਹੁੰਦਾ ਹੈ, ਉਹ ਨਿੱਤ ਦੁਖੀ ਹੁੰਦਾ ਹੈ ।੨।

ਖੋਟੇ ਸਿੱਕੇ (ਸਰਕਾਰੀ) ਖ਼ਜ਼ਾਨੇ ਵਿਚ ਨਹੀਂ ਲਏ ਜਾਂਦੇ (ਤਿਵੇਂ ਹੀ ਖੋਟੇ ਬੰਦੇ ਦਰਗਾਹ ਵਿਚ ਆਦਰ ਨਹੀਂ ਪਾਂਦੇ) ਉਹਨਾਂ ਨੂੰ ਹਰੀ ਦਾ ਗੁਰੂ ਦਾ ਦੀਦਾਰ ਨਹੀਂ ਹੁੰਦਾ । ਖੋਟੇ ਮਨੁੱਖ ਦਾ ਅਸਲਾ ਚੰਗਾ ਨਹੀਂ ਹੁੰਦਾ, ਖੋਟੇ ਨੂੰ ਇੱਜ਼ਤ ਨਹੀਂ ਮਿਲਦੀ । ਖੋਟ ਕਰਨ ਨਾਲ ਕੋਈ ਜੀਵ (ਆਤਮਕ ਜੀਵਨ ਵਿਚ) ਕਾਮਯਾਬ ਨਹੀਂ ਹੋ ਸਕਦਾ । ਖੋਟੇ ਮਨੁੱਖ ਨੇ ਸਦਾ ਖੋਟ ਹੀ ਕਮਾਣਾ ਹੈ (ਉਸ ਨੂੰ ਖੋਟ ਕਮਾਣ ਦੀ ਆਦਤ ਪੈ ਜਾਂਦੀ ਹੈ) ਉਹ ਆਪਣੀ ਇੱਜ਼ਤ ਗਵਾ ਕੇ ਸਦਾ ਜੰਮਦਾ ਮਰਦਾ ਰਹਿੰਦਾ ਹੈ ।੩।

ਹੇ ਨਾਨਕ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਦੀ ਰਾਹੀਂ ਆਪਣੇ ਮਨ ਨੂੰ ਸਮਝਾਣਾ ਚਾਹੀਦਾ ਹੈ । ਜੇਹੜੇ ਬੰਦੇ ਪਰਮਾਤਮਾ ਦੇ ਨਾਮ ਦੇ ਪਿਆਰ ਵਿਚ ਰੰਗੇ ਰਹਿੰਦੇ ਹਨ, ਉਹਨਾਂ ਨੂੰ ਖੋਟੇ ਕੰਮਾਂ ਦਾ ਭਾਰ ਸਹਾਰਨਾ ਨਹੀਂ ਪੈਂਦਾ, ਉਹਨਾਂ ਦਾ ਮਨ ਖੋਟੇ ਕੰਮਾਂ ਵੱਲ ਨਹੀਂ ਦੌੜਦਾ । ਪਰਮਾਤਮਾ ਦਾ ਨਾਮ ਜਪ ਕੇ ਬਹੁਤ ਆਤਮਕ ਲਾਭ ਖੱਟ ਲਈਦਾ ਹੈ, ਅਤੇ ਉਹ ਪ੍ਰਭੂ ਜੋ ਕਿਸੇ ਡਰ ਦੇ ਅਧੀਨ ਨਹੀਂ ਮਨ ਵਿਚ ਆ ਵੱਸਦਾ ਹੈ ।੪।੨੩।

**ਸਿਰੀ ਰਾਗੁ ਮਹਲਾ ੧ ਘਰੁ ੨ ॥ ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥ ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ ॥ ਦਿਨ ਥੋੜੜੇ ਥਕੇ, ਭਇਆ ਪੁਰਾਣਾ ਚੋਲਾ ॥੧॥ਰਹਾਉ॥ ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥ ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥ ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥ ਨਾਨਕ ਸੁਤੀ ਪੇਈਐ, ਜਾਣੁ ਵਿਰਤੀ ਸੰਨਿ ॥ ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥੨੪॥ {ਪੰਨਾ ੨੩}**

**ਪਦ ਅਰਥ** :—ਅਰੁ—ਅਤੇ {ਨੋਟ :—ਲਫ਼ਜ਼ 'ਅਰੁ' ਸਦਾ ੁ ਅੰਤ ਹੈ, ਇਸ ਦਾ ਅਰਥ ਹੈ 'ਅਤੇ' । ਲਫ਼ਜ਼ 'ਅਰਿ' ਿ-ਅੰਤ ਹੈ, ਉਸ ਦਾ ਅਰਥ ਹੈ 'ਵੈਰੀ'} । ਫੁਲੜਾ—ਸੋਹਣਾ ਜਿਹਾ ਫੁੱਲ । ਨਾਠੀਅੜੇ—ਪਰਾਹੁਣੇ । ਪਬਣਿ—ਪਾਣੀ ਦੇ ਕੰਢੇ ਉੱਗੀ ਹੋਈ ਚੌਪੱਤੀ । ਕੇਰੇ—ਦੇ । ਪਤ—ਪੱਤਰ (ਬਹੁ-ਵਚਨ) । ਢਲਿ ਢੁਲਿ—ਕੁਮਲਾ ਕੇ, ਸੁੱਕ ਕੇ । ਜੁੰਮਣਹਾਰ—{ਸਿੰਧੀ} ਤੁਰ ਜਾਣ ਵਾਲੇ, ਨਾਸਵੰਤ ।੧।

ਰੰਗ—ਆਤਮਕ ਆਨੰਦ । ਜਾ—ਜਦ ਤਕ । ਨਉਹੁਲਾ—ਨਵਾਂ, ਨਵੇਂ ਹੁਲਾਰੇ ਵਾਲਾ । ਥਕੇ—ਥੱਕੇ, ਰਹਿ ਗਏ । ਚੋਲਾ—ਸਰੀਰ ।੧।ਰਹਾਉ।

ਰੰਗੁਲੇ—ਪਿਆਰੇ । ਜੀਰਾਣਿ—ਜੀਰਾਣ ਵਿਚ, ਕਬਰਿਸਤਾਨ ਵਿਚ । ਹੰਭੀ—ਹਉ ਭੀ, ਮੈਂ ਭੀ । ਵੰਞਾ—ਵੰਞਾ, ਜਾਵਾਂਗੀ । ਡੁਮਣੀ—ਦੁ-ਮਨੀ, ਦੁਚਿੱਤੀ ਹੋ ਕੇ । ਰੋਵਾ—ਰੋਵਾਂ, (ਹੁਣ) ਰੋਂਦੀ ਹਾਂ । ਝੀਣੀ—ਮੱਧਮ, ਧੀਮੀ । ਬਾਣਿ—ਆਵਾਜ਼, ਬਾਣੀ ।੨।

ਗੋਰੀਏ—ਹੇ ਸੁੰਦਰ ਜੀਵ-ਇਸਤ੍ਰੀ ! ਆਪਣ ਕੰਨੀ—ਆਪਣੇ ਕੰਨਾਂ ਨਾਲ, ਧਿਆਨ ਦੇ ਕੇ । ਸੋਇ—ਖ਼ਬਰ । ਲਗੀ ਆਵਹਿ—ਜ਼ਰੂਰ ਆਵੇਂਗੀ । ਪੇਈਆ—ਪੇਕਾ-ਘਰ, ਇਹ ਜਗਤ ।੩।

ਸੁਤੀ—ਗ਼ਾਫ਼ਲ ਬੇ-ਪਰਵਾਹ ਹੋ ਰਹੀ । ਪੇਈਐ—ਪੇਕੇ-ਘਰ ਵਿਚ । ਜਾਣ—ਸਮਝ । ਵਿਰਤੀ—ਵਿ-ਰਾਤ੍ਰੀ, ਰਾਤ ਦੇ ਉਲਟ, ਦਿਨ-ਦਿਹਾੜੇ । ਗੰਠੜੀ—ਨਿੱਕੀ ਜਿਹੀ ਪੋਟਲੀ । ਬੰਨਿ—ਬੰਨ੍ਹ ਕੇ, ਇਕੱਠੇ ਕਰ ਕੇ ।੪।

**ਅਰਥ** :—ਧਨ, ਜੁਆਨੀ ਅਤੇ ਨਿੱਕਾ ਜਿਹਾ ਫੁੱਲ—ਇਹ ਚਾਰ ਦਿਨਾਂ ਦੇ ਹੀ ਪਰਾਹੁਣੇ ਹੁੰਦੇ ਹਨ । ਜਿਵੇਂ ਚੌਪੱਤੀ ਦੇ ਪੱਤਰ (ਪਾਣੀ ਦੇ) ਢਲ ਜਾਣ ਨਾਲ ਸੁੱਕ ਕੇ ਨਾਸ ਹੋ ਜਾਂਦੇ ਹਨ, ਤਿਵੇਂ ਇਹ ਭੀ ਨਾਸ ਹੋ ਜਾਂਦੇ ਹਨ ।੧।

ਹੇ ਪਿਆਰੇ ! ਜਦ ਤਕ ਨਵੀਂ ਜੁਆਨੀ ਹੈ ਤਦ ਤਕ ਆਤਮਕ ਅਨੰਦ ਲੈ ਲੈ; ਜਦੋਂ ਉਮਰ ਦੇ ਦਿਨ ਥੋੜੇ ਰਹਿ ਗਏ, ਸਰੀਰਕ ਚੋਲਾ ਪੁਰਾਣਾ ਹੋ ਜਾਇਗਾ (ਫਿਰ ਸਿਮਰਨ ਨਹੀਂ ਹੋ ਸਕੇਗਾ) ।੧।ਰਹਾਉ।

ਮੇਰੇ ਪਿਆਰੇ ਸੱਜਣ ਕਬਰਿਸਤਾਨ ਵਿਚ ਜਾ ਸੁੱਤੇ ਹਨ, (ਮੈਂ ਉਹਨਾਂ ਦੇ ਵਿਛੋੜੇ ਵਿਚ) ਧੀਮੀ ਆਵਾਜ਼ ਨਾਲ ਰੋ ਰਹੀ ਹਾਂ (ਪਰ ਮੈਨੂੰ ਇਹ ਸਮਝ ਨਹੀਂ ਆ ਰਹੀ ਕਿ) ਮੈਂ ਭੀ ਦੁਚਿੱਤੀ ਹੋ ਕੇ (ਉਧਰ ਨੂੰ ਹੀ) ਚੱਲ ਪਵਾਂਗੀ ।੨।

ਹੇ ਸੁੰਦਰ ਜੀਵ-ਇਸਤ੍ਰੀ ! ਤੂੰ ਧਿਆਨ ਨਾਲ ਇਹ ਖ਼ਬਰ ਕਿਉਂ ਨਹੀਂ ਸੁਣਦੀ ਕਿ ਪੇਕਾ-ਘਰ (ਇਸ ਲੋਕ ਦਾ ਵਸੇਬਾ) ਸਦਾ ਨਹੀਂ ਰਹਿ ਸਕਦਾ, ਸਹੁਰੇ ਘਰ (ਪਰਲੋਕ ਵਿਚ) ਜ਼ਰੂਰ ਜਾਣਾ ਪਵੇਗਾ ?੩।

ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ ਪੇਕੇ ਘਰ (ਇਸ ਲੋਕ ਵਿਚ ਗ਼ਫ਼ਲਤ ਦੀ ਨੀਂਦ ਵਿਚ) ਸੁੱਤੀ ਰਹੀ, ਇਉਂ ਜਾਣੋ ਕਿ (ਉਸ ਦੇ ਗੁਣਾਂ ਨੂੰ) ਦਿਨ-ਦਿਹਾੜੇ ਹੀ ਸੰਨ੍ਹ ਲੱਗੀ ਰਹੀ । ਉਸ ਨੇ ਗੁਣਾਂ ਦੀ ਗੰਢੜੀ ਗਵਾ ਲਈ, ਉਹ (ਇਥੋਂ) ਔਗੁਣਾਂ ਦੀ ਪੰਡ ਬੰਨ੍ਹ ਕੇ ਲੈ ਤੁਰੀ ।੪।੨੪।

**ਸਿਰੀ ਰਾਗੁ ਮਹਲਾ ੧ ਘਰੁ ਦੂਜਾ ੨ ॥ ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰ ॥੧॥ ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰਿ ॥੧॥ਰਹਾਉ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥ ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥ ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥ ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥ ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥ ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਾਸੁ ॥੪॥੨੫॥ {ਪੰਨਾ ੨੩}**

**ਪਦ ਅਰਥ** :—ਰਸੀਆ—ਰਸ ਨਾਲ ਭਰਿਆ ਹੋਇਆ । ਰਾਵਣਹਾਰੁ—ਰਸ ਨੂੰ ਭੋਗਣ ਵਾਲਾ । ਚੋਲੜਾ—ਇਸਤ੍ਰੀ ਦੀ ਚੋਲੀ, ਇਸਤਰੀ । ਭਤਾਰੁ—ਖਸਮ ।੧।

ਰੰਗਿ—ਪ੍ਰੇਮ ਵਿਚ, ਰੰਗ ਵਿਚ । ਰਤਾ—ਰੰਗਿਆ ਹੋਇਆ । ਰਵਿ ਰਹਿਆ—ਵਿਆਪਕ ਹੈ । ਭਰਪੂਰਿ—ਨਕਾ ਨਕ ।੧।ਰਹਾਉ

ਮਾਛੀ—ਮੱਛੀਆਂ ਫੜਨ ਵਾਲਾ । ਜਾਲ ਮਣਕੜਾ—ਜਾਲ ਦਾ ਮਣਕਾ {ਲੋਹੇ ਆਦਿਕ ਦੇ ਮਣਕੇ ਜੋ ਜਾਲ ਨੂੰ ਭਾਰਾ ਕਰਨ ਲਈ ਹੇਠਲੇ ਪਾਸੇ ਲਾਏ ਹੁੰਦੇ ਹਨ ਤਾਕਿ ਜਾਲ ਪਾਣੀ ਵਿਚ ਡੁਬਿਆ ਰਹੇ} । ਲਾਲੁ—ਮਾਸ ਦੀ ਬੋਟੀ (ਮੱਛੀ ਨੂੰ ਫਸਾਣ ਲਈ) ।੨

ਬਹੁ ਬਿਧਿ—ਕਈ ਤਰੀਕਿਆਂ ਨਾਲ । ਰੰਗੁਲਾ—ਚੋਜ ਕਰਨ ਵਾਲਾ । ਲਾਲੁ—ਪਿਆਰਾ । ਰਵੈ—ਮਾਣਦਾ ਹੈ, ਮਿਲਦਾ ਹੈ । ਸੋਹਾਗਣੀ—ਭਾਗਾਂ ਵਾਲੀਆਂ ਨੂੰ ।੩।

ਪ੍ਰਣਵੈ—ਬੇਨਤੀ ਕਰਦਾ ਹੈ, ਨਿਮ੍ਰਤਾ ਨਾਲ ਆਖਦਾ ਹੈ । ਕਉਲੁ—(ਸੂਰਜ ਦੀ ਰੌਸ਼ਨੀ ਵਿਚ ਖਿੜਨ ਵਾਲਾ) ਕੌਲ ਫੁੱਲ । ਕਵੀਆ—(ਚੰਨ ਦੇ ਚਾਨਣੇ ਵਿਚ ਖਿੜਨ ਵਾਲੀ) ਕੰਮੀ । ਵੇਖਿ—ਵੇਖ ਕੇ । ਵਿਗਸੁ—ਖਿੜਦਾ ਹੈਂ, ਖ਼ੁਸ਼ ਹੁੰਦਾ ਹੈਂ ।੪।

**ਅਰਥ** :—ਮੇਰਾ ਮਾਲਕ-ਪ੍ਰਭੂ ਪਿਆਰ ਵਿਚ ਰੰਗਿਆ ਹੋਇਆ ਹੈ, ਉਹ (ਸਾਰੀ ਸ੍ਰਿਸ਼ਟੀ ਵਿਚ) ਪੂਰਨ ਤੌਰ ਤੇ ਵਿਆਪਕ ਹੈ ।੧।ਰਹਾਉ।

ਪ੍ਰਭੂ ਆਪ ਹੀ ਰਸ-ਭਰਿਆ ਪਦਾਰਥ ਹੈ, ਆਪ ਹੀ (ਉਸ ਵਿਚ) ਰਸ ਹੈ, ਆਪ ਹੀ ਉਸ ਸਵਾਦ ਨੂੰ ਮਾਣਨ ਵਾਲਾ ਹੈ । ਪ੍ਰਭੂ ਆਪ ਹੀ ਇਸਤ੍ਰੀ ਬਣਦਾ ਹੈ, ਆਪ ਹੀ ਸੇਜ, ਤੇ ਆਪ ਹੀ (ਮਾਣਨ ਵਾਲਾ) ਖਸਮ ਹੈ ।੧।

ਪ੍ਰਭੂ ਆਪ ਹੀ ਮੱਛੀਆਂ ਫੜਨ ਵਾਲਾ ਹੈ, ਆਪ ਹੀ ਮੱਛੀ ਹੈ, ਆਪ ਹੀ ਪਾਣੀ ਹੈ (ਜਿਸ ਵਿਚ ਮੱਛੀ ਰਹਿੰਦੀ ਹੈ) ਆਪ ਹੀ ਜਾਲ ਹੈ (ਜਿਸ ਵਿਚ ਮੱਛੀ ਫੜੀਦੀ ਹੈ) । ਪ੍ਰਭੂ ਹੀ ਉਸ ਜਾਲ ਦੇ ਮਣਕੇ ਹੈ, ਆਪ ਹੀ ਉਸ ਜਾਲ ਵਿਚ ਮਾਸ ਦੀ ਬੋਟੀ ਹੈ (ਜੋ ਮੱਛੀ ਨੂੰ ਜਾਲ ਵੱਲ ਪ੍ਰੇਰਦੀ ਹੈ) ।੨।

ਹੇ ਸਹੇਲੀਏ ! ਮੇਰਾ ਪਿਆਰਾ ਪ੍ਰਭੂ ਆਪ ਹੀ ਕਈ ਤਰੀਕਿਆਂ ਨਾਲ ਚੋਜ ਤਮਾਸ਼ੇ ਕਰਨ ਵਾਲਾ ਹੈ । ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ ਨੂੰ ਉਹ ਖਸਮ ਪ੍ਰਭੂ ਸਦਾ ਮਿਲਦਾ ਹੈ, ਪਰ ਮੇਰੇ ਵਰਗੀਆਂ ਦਾ ਹਾਲ ਵੇਖ (ਕਿ ਸਾਨੂੰ ਕਦੇ ਦੀਦਾਰ ਨਹੀਂ ਹੁੰਦਾ) ।੩।

ਹੇ ਪ੍ਰਭੂ ! ਨਾਨਕ (ਤੇਰੇ ਦਰ ਤੇ) ਅਰਦਾਸ ਕਰਦਾ ਹੈ (ਤੂੰ ਹਰ ਥਾਂ ਮੌਜੂਦ ਹੈਂ, ਮੈਨੂੰ ਵੀ ਦੀਦਾਰ ਦੇਹ) ਤੂੰ ਹੀ ਸਰੋਵਰ ਹੈਂ, ਤੂੰ ਹੀ ਸਰੋਵਰ ਤੇ ਰਹਿਣ ਵਾਲਾ ਹੰਸ ਹੈਂ । ਸੂਰਜ ਦੀ ਰੌਸ਼ਨੀ ਵਿਚ ਖਿੜਨ ਵਾਲਾ ਕੌਲ ਫੁੱਲ ਭੀ ਤੂੰ ਹੀ ਹੈਂ ਤੇ ਚੰਦ ਦੇ ਚਾਨਣ ਵਿਚ ਖਿੜਨ ਵਾਲੀ ਕੰਮੀ ਭੀ ਤੂੰ ਹੀ ਹੈਂ (ਆਪਣੇ ਜਮਾਲ ਨੂੰ ਤੇ ਆਪਣੇ ਜਲਾਲ ਨੂੰ) ਵੇਖ ਕੇ ਤੂੰ ਆਪ ਹੀ ਖ਼ੁਸ਼ ਹੋਣ ਵਾਲਾ ਹੈਂ ।੪।੨੫।

**ਸਿਰੀ ਰਾਗੁ ਮਹਲਾ ੧ ਘਰੁ ੩ ॥ ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ, ਸਲਿਲ ਆਪਾਉ ਸਾਰਿੰਗਪਾਣੀ ॥ ਮਨੁ ਕਿਰਸਾਣੁ, ਹਰਿ ਰਿਦੈ ਜੰਮਾਇ ਲੈ, ਇਉ ਪਾਵਸਿ ਪਦੁ ਨਿਰਬਾਣੀ ॥੧॥ ਕਾਹੇ ਗਰਬਸਿ, ਮੂੜੇ, ਮਾਇਆ ॥ ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇ ਹੋਹਿ ਨ ਅੰਤਿ ਸਖਾਇਆ ॥ਰਹਾਉ॥ ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ॥ ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ ॥੨॥ ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥ ਦਸ ਅਠਾਰਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥੩॥੩੬॥ {ਪੰਨਾ ੨੩}**

**ਪਦ ਅਰਥ** :—ਕਰਮਾ—ਰੋਜ਼ਾਨਾ ਕੰਮ । ਕਰੋ—ਕਰੁ, ਬਣਾ । ਸਲਿਲ—ਪਾਣੀ । ਆਪਾਉ—ਸਿੰਜਣਾ । ਸਲਿਲ ਆਪਾਉ—ਪਾਣੀ ਦਾ ਸਿੰਜਣਾ । ਸਾਰਿੰਗਪਾਣੀ—ਪਰਮਾਤਮਾ (ਦਾ ਨਾਮ) । ਕਿਰਸਾਣੁ—ਕਿਸਾਨ, ਵਾਹੀ ਕਰਨ ਵਾਲਾ । ਰਿਦੈ—ਹਿਰਦੇ ਵਿਚ । ਜੰਮਾਇ ਲੈ—ਉਗਾ ਲੈ । ਇਉ—ਇਸ ਤਰ੍ਹਾਂ । ਨਿਰਬਾਣ—ਵਾਸਨਾ-ਰਹਿਤ । {ਨਿਵਾ.ਲਣ—ਬੁੱਝਾ ਹੋਇਆ, ਜਿਸ ਵਿਚੋਂ ਵਾਸਨਾ ਮੁੱਕ ਜਾਣ} ।੧।

ਗਰਬਸਿ—ਅਹੰਕਾਰ ਕਰਦਾ ਹੈਂ । ਮੂੜੇ—ਹੇ ਮੂਰਖ ! ਸੁਤੋ—ਸੁਤੁ, ਪੁੱਤ੍ਰ । ਪਿਤ—ਪਿਤਾ । ਸਗਲ—ਸਾਰੇ । ਕਾਲਤ੍ਰ—ਕਲਤ੍ਰ, ਇਸਤ੍ਰੀ । ਅੰਤਿ—ਅਖ਼ੀਰ ਵੇਲੇ । ਸਖਾਇਆ—ਮਿਤ੍ਰ ।੧।ਰਹਾਉ।

ਦੁਸਟ—ਭੈੜੇ । ਕਿਰਖਾ ਕਰੇ—ਪੁੱਟ ਦੇਵੇ (ਜਿਵੇਂ ਕਿਸਾਨ ਖੇਤੀ ਵਿਚੋਂ ਨਦੀਨ ਪੁੱਟ ਦੇਂਦਾ ਹੈ) । ਤਜਿ—ਛੱਡ ਕੇ । ਆਤਮੈ ਹੋਇ—ਆਪਣੇ ਅੰਦਰ ਇਕ-ਚਿਤ ਹੋ ਕੇ । ਸੰਜਮੁ—ਮਨ ਨੂੰ ਵਿਕਾਰਾਂ ਵਲੋਂ ਰੋਕਣਾ । ਹੋਹਿ—ਬਣ ਜਾਣ । ਮਧੁ—ਸ਼ਹਦ, ਰਸ, ਆਤਮਕ ਆਨੰਦ । ਆਸ੍ਰਮਾਈ—ਸ੍ਰਮਦਾ ਹੈ, ਚੋਂਦਾ ਹੈ ।੨।

ਬੀਸ—ਵੀਹ । ਸਪਤ—ਸੱਤ । ਬੀਸ ਸਪਤਾਹਰੋ—੨੭ ਦਿਨ, ੨੭ ਨਛਤ੍ਰ । ਬਾਸਰੋ—ਦਿਨ । ਸੰਗ੍ਰਹੈ—ਇਕੱਠਾ ਕਰੇ । ਤੀਨਿ ਖੋੜਾ—ਤਿੰਨ ਅਵਸਥਾ (ਬਾਲ, ਜੁਆਨੀ, ਬੁਢੇਪਾ) । ਸਾਰੈ—ਚੇਤੇ ਰੱਖੇ । ਦਸ—ਚਾਰ

ਵੇਦ ਅਤੇ ਛੇ ਸ਼ਾਸਤ੍ਰ । ਅਠਾਰਮੈ—ਅਠਾਰਾਂ ਪੁਰਾਣਾਂ ਵਿਚ । ਅਪਰੰਪਰੋ—ਅਪਰੰਪਰੁ, ਪਰਮਾਤਮਾ । ਚੀਨੈ—ਖੋਜੇ, ਪਛਾਣੇ । ਇਵ—ਇਸ ਤਰ੍ਹਾਂ । ਏਕੁ—ਪ੍ਰਭੂ ।੩।

**ਅਰਥ** :—ਹੇ ਮੂਰਖ ! ਮਾਇਆ ਦਾ ਕਿਉਂ ਮਾਣ ਕਰਦਾ ਹੈਂ ? ਪਿਤਾ, ਪੁੱਤਰ, ਇਸਤ੍ਰੀ, ਮਾਂ—ਇਹ ਸਾਰੇ ਅੰਤ ਵੇਲੇ ਤੇਰੇ ਸਹਾਈ ਨਹੀਂ ਬਣ ਸਕਦੇ ।ਰਹਾਉ।

(ਹੇ ਭਾਈ !) ਇਸ ਸਰੀਰ ਨੂੰ ਧਰਤੀ ਬਣਾ, ਆਪਣੇ (ਰੋਜ਼ਾਨਾ) ਕਰਮਾਂ ਨੂੰ ਬੀਜ ਬਣਾ, ਪਰਮਾਤਮਾ ਦੇ ਨਾਮ ਦੇ ਪਾਣੀ ਦਾ (ਇਸ ਭੁਇਂ) ਵਿਚ ਸਿੰਚਨ ਕਰ । ਆਪਣੇ ਮਨ ਨੂੰ ਕਿਸਾਨ ਬਣਾ, ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਉਗਾ । ਇਸ ਤਰ੍ਹਾਂ (ਹੇ ਭਾਈ !) ਉਹ ਆਤਮਕ ਅਵਸਥਾ ਹਾਸਲ ਕਰ ਲਏਂਗਾ ਜਿਥੇ ਕੋਈ ਵਾਸ਼ਨਾ ਪੋਹ ਨਹੀਂ ਸਕਦੀ ।੧।

ਜੇਹੜਾ ਮਨੁੱਖ ਚੰਦਰੇ ਵਿਸ਼ੇ-ਵਿਕਾਰਾਂ ਨੂੰ ਹਿਰਦਾ-ਭੁਇਂ ਵਿਚੋਂ ਇਉਂ ਪੁੱਟ ਦੇਂਦਾ ਹੈ ਜਿਵੇਂ ਖੇਤੀ ਵਿਚੋਂ ਨਦੀਨ, ਇਹਨਾਂ ਵਿਕਾਰਾਂ ਦਾ ਤਿਆਗ ਕਰ ਕੇ ਜੋ ਮਨੁੱਖ ਆਪਣੇ ਅੰਦਰ ਇਕ-ਚਿੱਤ ਹੋ ਕੇ ਪ੍ਰਭੂ ਨੂੰ ਸਿਮਰਦਾ ਹੈ, ਜਦੋਂ ਜਪ ਤਪ ਤੇ ਸੰਜਮ (ਉਸ ਦੇ ਆਤਮਕ ਜੀਵਨ ਦੇ) ਰਾਖੇ ਬਣਦੇ ਹਨ, ਤਾਂ ਉਸ ਦਾ ਹਿਰਦਾ-ਕੌਲ ਖਿੜ ਪੈਂਦਾ ਹੈ, ਉਸ ਦੇ ਅੰਦਰ ਆਤਮਕ ਆਨੰਦ ਦਾ ਰਸ (ਮਾਨੋ) ਸਿੰਮਦਾ ਹੈ ।੨।

ਹੇ ਨਾਨਕ ! ਜੇ ਮਨੁੱਖ ਸਤਾਈ ਹੀ ਨਛੱਤ੍ਰਾਂ ਵਿਚ (ਭਾਵ) ਹਰ ਰੋਜ਼ (ਪ੍ਰਭੂ ਦਾ ਨਾਮ-ਧਨ) ਇਕੱਠਾ ਕਰਦਾ ਰਹੇ, ਜੇ ਮਨੁੱਖ ਆਪਣੀ ਉਮਰ ਦੀਆਂ ਤਿੰਨਾਂ ਹੀ ਅਵਸਥਾ (ਬਾਲਪਨ, ਜੁਆਨੀ, ਬੁਢੇਪੇ) ਵਿਚ ਮੌਤ ਨੂੰ ਚੇਤੇ ਰੱਖੇ, ਜੇ ਚਾਰ ਵੇਦਾਂ ਛੇ ਸ਼ਾਸਤ੍ਰਾਂ ਅਤੇ ਅਠਾਰਾਂ ਪੁਰਾਣ (ਆਦਿਕ ਸਾਰੀਆਂ ਧਰਮ-ਪੁਸਤਕਾਂ) ਵਿਚ ਪਰਮਾਤਮਾ (ਦੇ ਨਾਮ) ਨੂੰ ਹੀ ਖੋਜੇ ਤਾਂ ਇਸ ਤਰ੍ਹਾਂ ਪਰਮਾਤਮਾ ਉਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੩।੨੬।

**ਸਿਰੀ ਰਾਗੁ ਮਹਲਾ ੧ ਘਰੁ ੩ ॥ ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ, ਸਚ ਕੀ ਆਬ ਨਿਤ ਦੇਹਿ ਪਾਣੀ ॥ ਹੋਇ ਕਿਰਸਾਣੁ ਈਮਾਨੁ ਜੰਮਾਇ ਲੈ, ਭਿਸਤੁ ਦੋਜਕੁ, ਮੂੜੇ, ਏਵ ਜਾਣੀ ॥੧॥ ਮਤੁ ਜਾਣਸਹਿ, ਗਲੀ ਪਾਇਆ ॥ ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥੧॥ਰਹਾਉ॥ ਐਬ ਤਨਿ ਚਿਕੜੋ, ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥ ਭਉਰੁ ਉਸਤਾਦੁ ਨਿਤ ਭਾਖਿਆ ਬੋਲੇ, ਕਿਉ ਬੂਝੈ ਜਾ ਨਹ ਬੁਝਾਈ ॥੨॥ ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥ ਖਸਮ ਕੀ ਨਦਰਿ ਦਿਲਹਿ ਪਸਿੰਦੇ, ਜਿਨੀ ਕਰਿ ਏਕੁ ਧਿਆਇਆ ॥੩॥ ਤੀਹ ਕਰਿ ਰਖੇ, ਪੰਜ ਕਰਿ ਸਾਥੀ, ਨਾਉ ਸੈਤਾਨੁ ਮਤੁ ਕਟਿ ਜਾਈ ॥ ਨਾਨਕੁ ਆਖੈ ਰਾਹਿ ਪੈ ਚਲਣਾ, ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥ {ਪੰਨਾ ੨੪}**

**ਪਦ ਅਰਥ** :—ਅਮਲੁ—ਕਰਣੀ, ਆਚਰਨ । ਧਰਤੀ—ਭੁਇਂ (ਜਿਸ ਵਿਚ ਬੀ ਬੀਜਣਾ ਹੈ) । ਸਬਦੋ—ਸਬਦੁ, ਗੁਰੂ ਦਾ ਸ਼ਬਦ । ਆਬ—ਚਮਕ, ਖ਼ੂਬ-ਸੂਰਤੀ । ਈਮਾਨੁ—ਸਰਧਾ । ਜੰਮਾਇ ਲੈ—ਉਗਾ ਲੈ । ਏਵ—ਇਸ ਤਰ੍ਹਾਂ ।੧।

ਮਤੁ ਜਾਣਸਹਿ—ਇਹ ਨਾ ਸਮਝੀਂ । ਗਲੀ—ਨਿਰੀਆਂ ਗੱਲਾਂ ਕਰਕੇ । ਮਾਣੈ—ਅਹੰਕਾਰ ਵਿਚ । ਇਤੁ—ਇਸ ਦੀ ਰਾਹੀਂ । ਇਤੁ ਬਿਧੀ—ਇਸ ਤਰੀਕੇ ਦੀ ਰਾਹੀਂ, ਇਸ ਤਰ੍ਹਾਂ ।੧।ਰਹਾਉ।

ਤਨਿ—ਸਰੀਰ ਵਿਚ । ਮੀਡਕੋ—ਮੀਡਕੁ, ਡੱਡੂ । ਸਾਰ—ਕਦਰ । ਮੂਲਿ—ਬਿਲਕੁਲ, ਉੱਕਾ ਹੀ । ਉਸਤਾਦੁ—ਗੁਰੂ । ਭਾਖਿਆ—ਬੋਲੀ, ਉਪਦੇਸ਼ । ਬੁਝਾਈ—ਸਮਝ ।੨।

ਪਉਣ ਕੀ ਬਾਣੀ—ਹਵਾ ਦੀ ਨਿਆਈਂ (ਇਕ ਕੰਨੋਂ ਆ ਕੇ ਦੂਜੇ ਕੰਨ ਲੰਘ ਗਈ), ਬੇ-ਅਸਰ । ਰਤਾ—ਰੱਤਾ, ਰੰਗਿਆ ਹੋਇਆ । ਦਿਲਹਿ ਪਸਿੰਦੇ—ਦਿਲ ਵਿਚ ਪਸੰਦ । ਕਰਿ ਏਕੁ—ਇੱਕ ਕਰ ਕੇ, ਪੂਰੀ ਸਰਧਾ ਨਾਲ ।੩।

ਤੀਹ—ਤੀਹ ਰੋਜ਼ੇ । ਪੰਜ—ਪੰਜ ਨਿਮਾਜ਼ਾਂ । ਮਤੁ ਕਟਿ ਜਾਈ—ਸ਼ਾਇਦ ਇਸ ਤਰ੍ਹਾਂ ਕੱਟਿਆ ਜਾਏ, ਸ਼ਾਇਦ ਇਸ ਤਰ੍ਹਾਂ ਕੋਈ ਮੈਨੂੰ ਸ਼ੈਤਾਨ (ਮਾੜਾ ਬੰਦਾ) ਨਾਹ ਆਖੇ । ਰਾਹਿ—ਰਸਤੇ ਉਤੇ । ਕਿਤ ਕੂ—ਕਾਹਦੇ ਲਈ ? ਸੰਜਿਆਹੀ—ਤੂੰ ਇਕੱਠਾ ਕੀਤਾ ਹੈ ।੪।

**ਅਰਥ** :—(ਹੇ ਕਾਜ਼ੀ !) ਇਹ ਨ ਸਮਝੀਂ ਕਿ ਨਿਰੀਆਂ ਗੱਲਾਂ ਨਾਲ ਹੀ (ਰੱਬ) ਮਿਲ ਪੈਂਦਾ ਹੈ । ਜੇ (ਬੇਈਮਾਨੀਆਂ ਕਰ ਕੇ ਇਕੱਠੇ ਕੀਤੇ ਹੋਏ) ਧਨ ਦੇ ਅਹੰਕਾਰ ਵਿਚ ਟਿਕੇ ਰਹੇ, ਜੇ (ਕਾਮਾਤੁਰ ਹੋ ਕੇ) ਰੂਪ ਦੀ ਸੋਭਾ ਵਿਚ (ਮਨ ਜੁੜਿਆ ਰਿਹਾ) ਤਾਂ (ਬਾਹਰੋਂ ਮਜ਼ਹਬ ਦੀਆਂ ਗੱਲਾਂ ਕੁਝ ਨਹੀਂ ਸਵਾਰ ਸਕਦੀਆਂ) ਇਸ ਤਰ੍ਹਾਂ ਮਨੁੱਖਾ ਜਨਮ ਅਜਾਈਂ ਚਲਾ ਜਾਂਦਾ ਹੈ ।੧।ਰਹਾਉ।

(ਹੇ ਕਾਜ਼ੀ !) ਆਪਣੇ (ਰੋਜ਼ਾਨਾ) ਹਰੇਕ ਕਰਮ ਨੂੰ ਭੁਇਂ ਬਣਾ, (ਇਸ ਕਰਮ-ਭੁਇਂ ਵਿਚ) ਗੁਰੂ ਦਾ ਸ਼ਬਦ ਬੀ ਪਾ, ਸਿਮਰਨ ਤੋਂ ਪੈਦਾ ਹੋਣ ਵਾਲੀ ਆਤਮਕ ਸੁੰਦਰਤਾ ਦਾ ਪਾਣੀ (ਉਸ ਅਮਲ ਭੁਇਂ ਵਿਚ) ਸਦਾ ਦੇਂਦਾ ਰਹੁ । ਕਿਸਾਨ (ਵਰਗਾ ਉੱਦਮੀ) ਬਣ, (ਤੇਰੀ ਇਸ ਕਿਰਸਾਣੀ ਵਿਚ) ਸਰਧਾ (ਦੀ ਖੇਤੀ) ਉੱਗੇਗੀ । ਹੇ ਮੂਰਖ ! ਸਿਰਫ਼ ਇਸ ਤਰੀਕੇ ਨਾਲ ਸਮਝ ਆਵੇਗੀ ਕਿ ਬਹਿਸ਼ਤ ਕੀਹ ਹੈ ਤੇ ਦੋਜ਼ਖ਼ ਕੀ ਹੈ ।੧।

(ਜਦ ਤਕ) ਸਰੀਰ ਦੇ ਅੰਦਰ ਵਿਕਾਰਾਂ ਦਾ ਚਿੱਕੜ ਹੈ, ਤੇ ਇਹ ਮਨ (ਉਸ ਚਿੱਕੜ ਵਿਚ) ਡੱਡੂ (ਬਣ ਕੇ ਰਹਿੰਦਾ) ਹੈ, (ਚਿੱਕੜ ਵਿਚ ਉੱਗੇ ਹੋਏ) ਕੌਲ ਫੁੱਲ ਦੀ ਕਦਰ (ਇਸ ਡੱਡੂ-ਮਨ) ਨੂੰ ਨਹੀਂ ਪੈ ਸਕਦੀ (ਹਿਰਦੇ ਵਿਚ ਵੱਸਦੇ ਪ੍ਰਭੂ ਦੀ ਸੂਝ ਨਹੀਂ ਆ ਸਕਦੀ) । (ਭੌਰਾ ਆ ਕੇ ਕੌਲ ਫੁੱਲ ਉਤੇ ਗੁੰਜਾਰ ਪਾਂਦਾ ਹੈ, ਪਰ ਕੌਲ ਫੁੱਲ ਦੇ ਪਾਸ ਹੀ ਚਿੱਕੜ ਵਿਚ ਮਸਤ ਡੱਡੂ ਫੁੱਲ ਦੀ ਕਦਰ ਨਹੀਂ ਜਾਣਦਾ) ਗੁਰੂ-ਭੌਰਾ ਸਦਾ (ਹਰੀ-ਸਿਮਰਨ ਦਾ) ਉਪਦੇਸ਼ ਕਰਦਾ ਹੈ, ਪਰ ਇਹ ਡੱਡੂ-ਮਨ ਉਸ ਉਪਦੇਸ਼ ਨੂੰ ਨਹੀਂ ਸਮਝਦਾ, ਇਸ ਨੂੰ ਅਜੇਹੀ ਸਮਝ ਹੀ ਨਹੀਂ ਹੈ ।੨।

(ਹੇ ਕਾਜ਼ੀ ! ਜਦ ਤਕ) ਇਹ ਮਨ ਮਾਇਆ ਦੇ ਰੰਗ ਵਿਚ ਹੀ ਰੰਗਿਆ ਹੋਇਆ ਹੈ (ਮਜ਼ਹਬੀ ਕਿਤਾਬ ਦੇ ਮਸਲੇ) ਸੁਣਨੇ ਸੁਣਾਣੇ ਬੇ-ਅਸਰ ਹਨ । ਉਹੀ ਬੰਦੇ ਮਾਲਕ-ਰੱਬ ਦੀ ਮਿਹਰ ਦੀ ਨਜ਼ਰ ਵਿਚ ਹਨ, ਉਹੀ ਬੰਦੇ ਉਸ ਦੇ ਦਿਲ ਵਿਚ ਪਿਆਰੇ ਹਨ, ਜਿਨ੍ਹਾਂ ਨੇ ਪੂਰੀ ਸਰਧਾ ਨਾਲ ਉਸ ਨੂੰ ਸਿਮਰਿਆ ਹੈ ।੩।

(ਹੇ ਕਾਜ਼ੀ !) ਤੂੰ ਤੀਹ ਰੋਜ਼ੇ ਗਿਣ ਕੇ ਰੱਖਦਾ ਹੈਂ, ਪੰਜ ਨਿਮਾਜ਼ਾਂ ਨੂੰ ਸਾਥੀ ਬਣਾਂਦਾ ਹੈਂ (ਪਰ ਇਹ ਸਭ ਕੁਝ ਵਿਖਾਵੇ ਦੀ ਖ਼ਾਤਰ ਕਰਦਾ ਹੈਂ, ਤਾ ਕਿ) ਸ਼ਾਇਦ ਇਸ ਤਰੀਕੇ ਨਾਲ ਲੋਕ ਮੈਨੂੰ ਚੰਗਾ ਮੁਸਲਮਾਨ ਆਖਣ ਲੱਗ ਪੈਣ । ਪਰ, ਨਾਨਕ ਆਖਦਾ ਹੈ (ਹੇ ਕਾਜ਼ੀ !) ਜੀਵਨ ਦੇ ਸਹੀ ਰਸਤੇ ਉਤੇ ਤੁਰਨਾ ਚਾਹੀਦਾ ਹੈ, ਤੂੰ (ਠੱਗੀ ਫਰੇਬ ਕਰ ਕੇ) ਮਾਲ ਧਨ ਕਿਉਂ ਇਕੱਠਾ ਕਰਦਾ ਹੈਂ ? (ਤੂੰ ਨਿਰੀਆਂ ਗੱਲਾਂ ਨਾਲ ਲੋਕਾਂ ਨੂੰ ਪਤਿਆਉਂਦਾ ਹੈਂ, ਅੰਦਰੋਂ ਤੂੰ ਧਨ ਦੇ ਲਾਲਚ ਵਿਚ ਅਤੇ ਕਾਮ-ਵਾਸ਼ਨਾ ਵਿਚ ਅੰਨ੍ਹਾ ਹੋਇਆ ਪਿਆ ਹੈਂ, ਇਹ ਰਸਤਾ ਆਤਮਕ ਮੌਤ ਦਾ ਹੈ) ।੪।੨੭।

**ਸਿਰੀ ਰਾਗੁ ਮਹਲਾ ੧ ਘਰੁ ੪ ॥ ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥ ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥ ਮਰਣਾ ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥੧॥ ਰਹਾਉ॥ ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥ ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ**

**॥੨॥ ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ ॥ ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥ ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥ ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ ॥੪॥੨੮॥ {ਪੰਨਾ ੨੪}**

**ਪਦ ਅਰਥ** :—ਮਉਲਾ—ਮਾਲਕ । ਜਿਨਿ—ਜਿਸ (ਮਉਲਾ) ਨੇ । ਮਉਲਿਆ—ਖਿੜਾਇਆ ਹੈ, ਪ੍ਰਫੁੱਲਤ ਕੀਤਾ ਹੈ । ਆਬ—ਪਾਣੀ । ਖਾਕੁ—ਮਿੱਟੀ । ਬੰਧਿ ਰਹਾਈ—ਬੰਨ੍ਹ ਕੇ ਰੱਖ ਦਿੱਤੀ ਹੈ ।

ਮੁਲਾ—ਹੇ ਮੁੱਲਾਂ ! ਮਰਣਾ—ਮੌਤ, ਮੌਤ ਦਾ ਡਰ । ਭੀ—ਤਾਂ ਤੇ । ਕਰਤਾਰਹੁ—ਕਰਤਾਰ ਤੋਂ ।੧।ਰਹਾਉ।

ਨਾਮੁ ਖੁਦਾਈ—ਖ਼ੁਦਾ ਦਾ ਨਾਮ । ਭਰੀਐ ਪਾਈ—ਜਦੋਂ ਪਾਈ ਭਰ ਜਾਂਦੀ ਹੈ, ਜਦੋਂ ਸੁਆਸ ਪੂਰੇ ਹੋ ਜਾਂਦੇ ਹਨ । ਪਾਈ—ਪਨ-ਘੜੀ । ਉਸ ਦੇ ਹੇਠ ਛੇਕ ਹੁੰਦਾ ਹੈ, ਜਿਸ ਦੇ ਰਸਤੇ ਉਸ ਘੜੀ ਵਿਚ ਪਾਣੀ ਆਉਂਦਾ ਰਹਿੰਦਾ ਹੈ, ਤੇ, ਆਖ਼ਰ ਜਦੋਂ ਸਾਰੀ ਪਾਣੀ ਨਾਲ ਭਰ ਜਾਂਦੀ ਹੈ, ਤਾਂ ਪਾਣੀ ਵਿਚ ਡੁੱਬ ਜਾਂਦੀ ਹੈ । ਵਕਤ ਦਾ ਹਿਸਾਬ ਰੱਖਣ ਵਾਸਤੇ ਇਹ ਇਕ ਵਿਓਂਤ ਸੀ । ਆਪੁ—ਆਪਾ-ਭਾਵ । ਆਧਾਰੋ—ਆਸਰਾ । ਹੋਸੀ—ਕਾਇਮ ਰਹੇਗਾ । ਜਾਇਨ—ਨਾਹ ਜੰਮਦਾ ਹੈ । ਨ ਜਾਸੀ—ਨਾਹ ਮਰੇਗਾ । ਸਚਾ—ਸਦਾ-ਥਿਰ ਰਹਿਣ ਵਾਲਾ ।੩।

ਨਿਵਾਜ ਗੁਜਾਰਹਿ—ਤੂੰ ਨਿਮਾਜ਼ ਪੜ੍ਹਦਾ ਹੈਂ । ਕਤੇਬ—ਮੁਸਲਮਾਨੀ ਮਤ ਦੀਆਂ ਕਿਤਾਬਾਂ । ਗੋਰ—ਕਬਰ । ਸਦੇਈ—ਸੱਦਦੀ ਹੈ । ਗੋਰ ਸਦੇਈ—ਜਦੋਂ ਕਬਰ ਸੱਦਦੀ ਹੈ, ਜਦੋਂ ਮੌਤ ਆਉਂਦੀ ਹੈ । ਰਹਿਓ—ਰਹਿ ਜਾਂਦਾ ਹੈ, ਮੁੱਕ ਜਾਂਦਾ ਹੈ ।੪।

**ਅਰਥ** :—ਹੇ ਮੁੱਲਾਂ ! ਮੌਤ (ਦਾ ਡਰ) ਹਰੇਕ ਦੇ ਸਿਰ ਉੱਤੇ ਹੈ, ਤਾਂ ਤੇ ਰੱਬ ਤੋਂ ਹੀ ਡਰਨਾ ਚਾਹੀਦਾ ਹੈ (ਰੱਬ ਦੇ ਡਰ ਵਿਚ ਰਹਿਣਾ ਹੀ ਫਬਦਾ ਹੈ । ਭਾਵ, ਰੱਬ ਦੇ ਡਰ ਵਿਚ ਰਿਹਾਂ ਹੀ ਮੌਤ ਦਾ ਡਰ ਦੂਰ ਹੋ ਸਕਦਾ ਹੈ) ।੧।ਰਹਾਉ।

ਜਿਸ ਮਾਲਕ ਨੇ ਸਾਰਾ ਜਗਤ ਪ੍ਰਫੁੱਲਤ ਕੀਤਾ ਹੈ, ਜਿਸ ਨੇ ਸਾਰੇ ਸੰਸਾਰ ਨੂੰ ਹਰਾ-ਭਰਾ ਕੀਤਾ ਹੈ, ਜਿਸ ਨੇ ਪਾਣੀ ਤੇ ਮਿੱਟੀ (ਵਿਰੋਧੀ ਤੱਤ) ਇਕੱਠੇ ਕਰ ਕੇ ਰੱਖ ਦਿੱਤੇ ਹਨ, ਉਹ ਸਿਰਜਣਹਾਰ ਧੰਨ ਹੈ (ਉਸੇ ਦੀ ਸਿਫ਼ਤਿ-ਸਾਲਾਹ ਕਰੋ), ਉਹੀ (ਅਸਲ) ਮਾਲਕ ਹੈ (ਮੌਤ ਦਾ ਮਾਲਕ ਭੀ ਉਹੀ ਹੈ, ਵਿਰੋਧੀ ਤੱਤਾਂ ਵਾਲੀ ਖੇਡ ਆਖ਼ਰ ਮੁੱਕਣੀ ਹੀ ਹੋਈ, ਤੇ ਉਹੀ ਮੁਕਾਂਦਾ ਹੈ) ।੧।

(ਮਜ਼ਹਬੀ ਕਿਤਾਬਾਂ ਨਿਰੀਆਂ ਪੜ੍ਹ ਲੈਣ ਨਾਲ ਅਸਲ ਕਾਜ਼ੀ ਮੁੱਲਾਂ ਨਹੀਂ ਬਣ ਸਕੀਦਾ) ਤਦੋਂ ਹੀ ਤੂੰ ਆਪਣੇ ਆਪ ਨੂੰ ਮੁੱਲਾਂ ਸਮਝ ਤਦੋਂ ਹੀ ਕਾਜ਼ੀ, ਜਦੋਂ ਤੂੰ ਰੱਬ ਦੇ ਨਾਮ ਨਾਲ ਡੂੰਘੀ ਸਾਂਝ ਪਾ ਲਏਂਗਾ (ਤੇ ਮੌਤ ਦਾ ਡਰ ਮੁਕਾ ਲਏਂਗਾ, ਨਹੀਂ ਤਾਂ) ਭਾਵੇਂ ਤੂੰ ਕਿਤਨਾ ਹੀ (ਮਜ਼ਹਬੀ ਕਿਤਾਬਾਂ) ਪੜ੍ਹ ਜਾਏਂ (ਮੌਤ ਫਿਰ ਭੀ ਨਹੀਂ ਟਲੇਗੀ), ਜਦੋਂ ਸੁਆਸ ਪੂਰੇ ਹੋ ਜਾਂਦੇ ਹਨ, ਕੋਈ ਇਥੇ ਰਹਿ ਨਹੀਂ ਸਕਦਾ ।੨।

ਉਹੀ ਮੁਨੱਖ ਕਾਜ਼ੀ ਹੈ ਜਿਸ ਨੇ ਆਪਾ-ਭਾਵ ਤਿਆਗ ਦਿੱਤਾ ਹੈ, ਅਤੇ ਜਿਸ ਨੇ ਉਸ ਰੱਬ ਦੇ ਨਾਮ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਇਆ ਹੈ ਜੋ ਹੁਣ ਭੀ ਹੈ ਅਗਾਂਹ ਨੂੰ ਭੀ ਰਹੇਗਾ, ਜੋ ਨ ਜੰਮਦਾ ਹੈ ਨ ਮਰਦਾ ਹੈ, ਜੋ ਸਦਾ ਕਾਇਮ ਰਹਿਣ ਵਾਲਾ ਹੈ ਤੇ ਸਭ ਦਾ ਪੈਦਾ ਕਰਨ ਵਾਲਾ ਹੈ ।੪।

(ਹੇ ਕਾਜ਼ੀ !) ਤੂੰ ਪੰਜੇ ਵੇਲੇ ਨਿਮਾਜ਼ਾਂ ਪੜ੍ਹਦਾ ਹੈਂ, ਤੂੰ ਕੁਰਾਨ ਅਤੇ ਹੋਰ ਆਪਣੀਆਂ ਮਜ਼ਹਬੀ ਕਿਤਾਬਾਂ ਭੀ ਪੜ੍ਹਦਾ ਹੈਂ (ਫਿਰ ਭੀ ਸੁਆਰਥ ਵਿਚ ਬੱਝਾ ਰਹਿ ਕੇ ਮੌਤ ਤੋਂ ਡਰਦਾ ਹੈਂ) । ਨਾਨਕ ਆਖਦਾ ਹੈ (ਹੇ ਕਾਜ਼ੀ !)

ਜਦੋਂ ਮੌਤ ਸੱਦਾ ਦੇਂਦੀ ਹੈ ਤਾਂ ਦਾਣਾ ਪਾਣੀ ਇੱਥੇ ਦਾ ਇੱਥੇ ਹੀ ਧਰਿਆ ਰਹਿ ਜਾਂਦਾ ਹੈ (ਸੋ, ਮੌਤ ਦੇ ਡਰ ਤੋਂ ਬਚਣ ਲਈ ਰੱਬ ਦੇ ਡਰ ਵਿਚ ਟਿਕਿਆ ਰਹੁ) ।੪।੨੮।

**ਸਿਰੀ ਰਾਗੁ ਮਹਲਾ ੧ ਘਰੁ ੪ ॥ ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥ ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ਰਹਾਉ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥ ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗ ਵਾੜਾ ਠਗੀ ਦੇਸੁ ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥ ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥ {ਪੰਨਾ ੨੪}**

**ਪਦ ਅਰਥ** :—ਸੁਆਨੁ—ਕੁੱਤਾ, ਲੋਭ । ਦੁਇ—ਦੋ । ਸੁਆਨੀ—ਕੁੱਤੀਆਂ (ਆਸਾ, ਤ੍ਰਿਸ਼ਨਾ) । ਭਲਕੇ—ਨਿੱਤ । ਬਇਆਲਿ—ਸਵੇਰੇ । ਕੂੜੁ—ਝੂਠ । ਮੁਠਾ—ਮੁੱਠਾ, ਮਾਇਆ ਵਿਚ ਠੱਗਿਆ ਜਾ ਰਿਹਾ ਹਾਂ । ਧਾਣਕ—ਸਾਂਹਸੀ । ਰੂਪਿ—ਰੂਪ ਵਾਲਾ, ਵੇਸ ਵਾਲਾ ।੧।

ਪੰਦਿ—ਨਸੀਹਤ, ਸਿੱਖਿਆ । ਕਰਣੀ ਕੀ ਕਾਰ—ਜੇਹੜੀ ਕਾਰ ਕਰਨੀ ਚਾਹੀਦੀ ਹੈ, ਚੰਗੀ ਕਰਣੀ । ਬਿਕਰਾਲ—ਡਰਾਉਣਾ । ਆਧਾਰੁ—ਆਸਰਾ ।੧।ਰਹਾਉ।

ਮੁਖਿ—ਮੂੰਹ ਨਾਲ । ਪਰ ਘਰੁ—ਪਰਾਇਆ ਘਰ । ਜੋਹੀ—ਜੋਹੀਂ, ਮੈਂ ਤੱਕਦਾ ਹਾਂ । ਸਨਾਤਿ—ਨੀਵੇਂ ਅਸਲੇ ਵਾਲਾ । ਤਨਿ—ਤਨ ਵਿਚ, ਸਰੀਰ ਵਿਚ ।੨।

ਸੁਰਤਿ—ਧਿਆਨ । ਫਾਹੀ ਸੁਰਤਿ—ਧਿਆਨ ਇਸ ਪਾਸੇ ਹੈ ਕਿ ਲੋਕਾਂ ਨੂੰ ਫਸਾ ਲਵਾਂ । ਮਲੂਕੀ ਵੇਸੁ—ਫ਼ਰਿਸ਼ਤਿਆਂ ਵਾਲਾ ਬਾਣਾ, ਫ਼ਕੀਰਾਂ ਵਾਲਾ ਲਿਬਾਸ । ਠਗ ਵਾੜਾ—ਠੱਗੀ ਦਾ ਅੱਡਾ । ਠਗੀ—ਠੱਗੀਂ, ਮੈਂ ਠੱਗਦਾ ਹਾਂ । ਖਰਾ—ਬਹੁਤ । ਭਾਰੁ—ਪਾਪਾਂ ਦਾ ਬੋਝ ।੩।

ਹਰਾਮਖੋਰੁ—ਪਰਾਇਆ ਹੱਕ ਖਾਣ ਵਾਲਾ । ਹਉ—ਮੈਂ । ਕਿਆ ਮੁਹੁ ਦੇਸਾ—(ਦੇਸਾਂ) ਮੈਂ ਕੀਹ ਮੂੰਹ ਦਿਆਂਗਾ, ਮੈਂ ਕੇਹੜੇ ਮੂੰਹ ਤੇਰੇ ਸਾਹਮਣੇ ਹਾਜ਼ਰ ਹੋਵਾਂਗਾ ? ਤੇਰੇ ਸਾਹਮਣੇ ਪੇਸ਼ ਹੁੰਦਿਆਂ ਮੈਨੂੰ ਬੜੀ ਸ਼ਰਮ ਆਵੇਗੀ । ਨੀਚੁ—ਮੰਦ-ਕਰਮੀ । ਕਰਤਾਰ—ਹੇ ਕਰਤਾਰ !੪।

**ਅਰਥ** :—ਹੇ ਕਰਤਾਰ ! ਮੈਂ ਸਾਂਹਸੀਆਂ ਵਾਲੇ ਰੂਪ ਵਿਚ ਰਹਿੰਦਾ ਹਾਂ, ਮੇਰੇ ਨਾਲ ਇਕ ਕੁੱਤਾ (ਲੋਭ) ਹੈ, ਦੋ ਕੁੱਤੀਆਂ (ਆਸਾ, ਤ੍ਰਿਸ਼ਨਾ) ਹਨ, (ਮੇਰੇ ਹੱਥ ਵਿਚ) ਝੂਠ ਛੁਰਾ ਹੈ, ਮੈਂ ਮਾਇਆ ਵਿਚ ਠੱਗਿਆ ਜਾ ਰਿਹਾ ਹਾਂ (ਤੇ ਪਰਾਇਆ ਹੱਕ) ਮੁਰਦਾਰ (ਖਾਂਦਾ ਹਾਂ) ।੧।

ਹੇ ਪਤਿ-ਪ੍ਰਭੂ ! ਨਾਹ ਮੈਂ ਤੇਰੀ ਨਸੀਹਤ ਤੇ ਤੁਰਦਾ ਹਾਂ, ਨਾਹ ਮੇਰੀ ਕਰਣੀ ਚੰਗੀ ਹੈ, ਮੈਂ ਸਦਾ ਡਰਾਉਣੇ ਵਿਗੜੇ ਰੂਪ ਵਾਲਾ ਬਣਿਆ ਰਹਿੰਦਾ ਹਾਂ । ਮੈਨੂੰ ਹੁਣ ਸਿਰਫ਼ ਇਹੀ ਆਸ ਹੈ ਇਹੋ ਆਸਰਾ ਹੈ ਕਿ ਤੇਰਾ ਜੇਹੜਾ ਨਾਮ ਸਾਰੇ ਸੰਸਾਰ ਨੂੰ ਪਾਰ ਲੰਘਾਂਦਾ ਹੈ (ਉਹ ਮੈਨੂੰ ਭੀ ਪਾਰ ਲੰਘਾ ਲਏਗਾ) ।੧।ਰਹਾਉ।

ਮੈਂ ਦਿਨੇ ਰਾਤ ਮੂੰਹੋਂ (ਦੂਜਿਆਂ ਦੀ) ਨਿੰਦਾ ਕਰਦਾ ਰਹਿੰਦਾ ਹਾਂ, ਮੈਂ ਨੀਚ ਤੇ ਨੀਵੇਂ ਅਸਲੇ ਵਾਲਾ ਹੋ ਗਿਆ ਹਾਂ, ਪਰਾਇਆ ਘਰ ਤੱਕਦਾ ਹਾਂ । ਮੇਰੇ ਸਰੀਰ ਵਿਚ ਕਾਮ ਤੇ ਕ੍ਰੋਧ ਚੰਡਾਲ ਵੱਸ ਰਹੇ ਹਨ, ਹੇ ਕਰਤਾਰ ! ਮੈਂ ਸਾਂਹਸੀਆਂ ਵਾਲੇ ਰੂਪ ਵਿਚ ਤੁਰਿਆ ਫਿਰਦਾ ਹਾਂ ।੨।

ਮੇਰਾ ਧਿਆਨ ਇਸ ਪਾਸੇ ਰਹਿੰਦਾ ਹੈ ਕਿ ਲੋਕਾਂ ਨੂੰ ਕਿਸੇ ਠੱਗੀ ਵਿਚ ਫਸਾਵਾਂ, ਪਰ ਮੈਂ ਫ਼ਕੀਰਾਂ ਵਾਲਾ ਲਿਬਾਸ ਪਾਇਆ ਹੋਇਆ ਹੈ, ਮੈਂ ਠੱਗੀ ਦਾ ਅੱਡਾ ਬਣਿਆ ਹੋਇਆ ਹਾਂ, ਦੇਸ ਨੂੰ ਠੱਗ ਰਿਹਾ ਹਾਂ । (ਜਿਉਂ ਜਿਉਂ) ਮੈ ਬਹੁਤਾ ਸਿਆਣਾ ਬਣਦਾ ਹਾਂ ਪਾਪਾਂ ਦਾ ਹੋਰ ਹੋਰ ਭਾਰ (ਆਪਣੇ ਸਿਰ ਉੱਤੇ ਚੁੱਕਦਾ ਜਾਂਦਾ ਹਾਂ) । ਹੇ ਕਰਤਾਰ ! ਮੈਂ ਸਾਂਹਸੀਆਂ ਵਾਲਾ ਰੂਪ ਧਾਰੀ ਬੈਠਾ ਹਾਂ ।੩।

ਹੇ ਕਰਤਾਰ ! ਮੈਂ ਤੇਰੀਆਂ ਦਾਤਾਂ ਦੀ ਕਦਰ ਨਹੀਂ ਪਛਾਣੀ, ਮੈਂ ਪਰਾਇਆ ਹੱਕ ਖਾਂਦਾ ਹਾਂ । ਮੈਂ ਵਿਕਾਰੀ ਹਾਂ, ਮੈਂ (ਤੇਰਾ) ਚੋਰ ਹਾਂ, ਤੇਰੇ ਸਾਹਮਣੇ ਮੈਂ ਕਿਸ ਮੂੰਹ ਹਾਜ਼ਰ ਹੋਵਾਂਗਾ ? ਮੰਦ-ਕਰਮੀ ਨਾਨਕ ਇਹੀ ਗੱਲ ਆਖਦਾ ਹੈ—ਹੇ ਕਰਤਾਰ ! ਮੈਂ ਤਾਂ ਸਾਂਹਸੀ-ਰੂਪ ਵਿਚ ਜੀਵਨ ਬਤੀਤ ਕਰ ਰਿਹਾ ਹਾਂ ।੪।੨੯।

**ਸਿਰੀ ਰਾਗੁ ਮਹਲਾ ੧ ਘਰੁ ੪ ॥ ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥ ਜੇਹੀ ਸੁਰਤਿ ਤੇਹਾ ਤਿਨ ਰਾਹੁ ॥ ਲੇਖਾ ਇਕੋ ਆਵਹੁ ਜਾਹੁ ॥੧॥ ਕਾਹੇ ਜੀਅ, ਕਰਹਿ ਚਤੁਰਾਈ ॥ ਲੇਵੈ ਦੇਵੈ ਢਿਲ ਨ ਪਾਈ ॥੧॥ਰਹਾਉ॥ ਤੇਰੇ ਜੀਅ ਜੀਆ ਕਾ ਤੋਹਿ ॥ ਕਿਤ ਕਉ ਸਾਹਿਬ ਆਵਹਿ ਰੋਹਿ ॥ ਜੇ ਤੂ ਸਾਹਿਬ, ਆਵਹਿ ਰੋਹਿ ॥ ਤੂ ਓਨਾ ਕਾ ਤੇਰੇ ਓਹਿ ॥੨॥ ਅਸੀ ਬੋਲਵਿਗਾੜ ਵਿਗਾੜਹ ਬੋਲ ॥ ਤੂ ਨਦਰੀ ਅੰਦਰਿ ਤੋਲਹਿ ਤੋਲ ॥ ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥੩॥ ਪ੍ਰਣਵਤਿ ਨਾਨਕੁ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥ ਗੁਰ ਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥ {ਪੰਨਾ ੨੫}**

**ਪਦ ਅਰਥ** :—ਸੁਰਤਿ—ਸੂਝ । ਏਕਾ ਸੁਰਤਿ—ਇਕ (ਪਰਮਾਤਮਾ ਦੀ ਦਿੱਤੀ ਹੋਈ) ਸੂਝ । ਜੀਅ—{'ਜੀਉ' ਤੋਂ ਬਹੁ-ਵਚਨ} ਜੀਵ । ਜੇਤੇ—ਜਿਤਨੇ । ਵਿਹੂਣਾ—ਸੱਖਣਾ । ਕੀਅ—ਪੈਦਾ ਕੀਤਾ । ਤਿਨ ਰਾਹੁ—ਉਹਨਾਂ ਜੀਵਾਂ ਦਾ ਜੀਵਨ-ਰਸਤਾ । ਲੇਖਾ ਇਕੋ—ਇਕ ਪਰਮਾਤਮਾ ਹੀ ਇਹ ਲੇਖਾ ਰੱਖਦਾ ਹੈ । ਆਵਹੁ ਜਾਹੁ—(ਮਿਲੀ ਸੁਰਤਿ ਅਨੁਸਾਰ) ਜੀਵ ਆਉਂਦੇ ਤੇ ਜਾਂਦੇ ਹਨ ।੧।ਰਹਾਉ।

ਜੀਅ—ਹੇ ਜੀਵ ! ਲੇਵੈ—(ਜੀਵ ਤੋਂ ਸੂਝ) ਖੋਹ ਲੈਂਦਾ ਹੈ ।੧।ਰਹਾਉ।

ਤੋਹਿ—ਤੂੰ । ਕਿਤ ਕਿਉ—ਕਿਉਂ ? ਸਾਹਿਬ—ਹੇ ਸਾਹਿਬ ! ਰੋਹਿ—ਰੋਹ ਵਿਚ, ਗੁੱਸੇ ਵਿਚ । ਓਹਿ—ਉਹ ਸਾਰੇ ਜੀਵ ।੨।

ਬੋਲਵਿਗਾੜ—ਬੜਬੋਲੇ, ਵਿਗੜੇ ਬੋਲ ਬੋਲਣ ਵਾਲੇ । ਵਿਗਾੜਹ—{ਵਰਤਮਾਨ, ਉੱਤਮ ਪੁਰਖ, ਬਹੁ-ਵਚਨ} ਅਸੀ ਵਿਗਾੜਦੇ ਹਾਂ । ਵਿਗਾੜਹ ਬੋਲ—ਅਸੀ ਫਿੱਕੇ ਬੋਲ ਬੋਲਦੇ ਹਾਂ । ਨਦਰੀ ਅੰਦਰਿ—ਮਿਹਰ ਦੀ ਨਿਗਾਹ ਨਾਲ । ਤੋਲਹਿ—ਤੂੰ ਤੋਲਦਾ ਹੈਂ, ਤੂੰ ਜਾਚਦਾ ਹੈਂ । ਜਹ—ਜਿਥੇ, ਜਿਸ ਮਨੁੱਖ ਦੇ ਅੰਦਰ । ਕਰਣੀ—ਗੁਰੂ ਦਾ ਦੱਸਿਆ ਹੋਇਆ ਆਚਰਨ । ਘਟੇ ਘਟਿ—ਘੱਟ ਹੀ ਘੱਟ, ਮਤਿ ਕਮਜ਼ੋਰ ਹੀ ਕਮਜ਼ੋਰ ।੩।

ਪ੍ਰਣਵਤਿ—ਬੇਨਤੀ ਕਰਦਾ ਹੈ । ਆਪੁ—ਆਪਣੇ ਆਪ ਨੂੰ, ਆਪਣੇ ਅਸਲੇ ਨੂੰ । ਪਰਸਾਦਿ—ਕਿਰਪਾ ਨਾਲ ।

**ਅਰਥ** :—ਜਿਤਨੇ ਭੀ ਜੀਵ ਹਨ (ਇਹਨਾਂ ਸਭਨਾਂ ਦੇ ਅੰਦਰ) ਇਕ ਪਰਮਾਤਮਾ ਦੀ ਹੀ ਬਖ਼ਸ਼ੀ ਹੋਈ ਸੂਝ ਕੰਮ ਕਰ ਰਹੀ ਹੈ, (ਪਰਮਾਤਮਾ ਨੇ) ਕੋਈ ਭੀ ਐਸਾ ਜੀਵ ਪੈਦਾ ਨਹੀਂ ਕੀਤਾ ਜਿਸ ਨੂੰ ਸੂਝ ਤੋਂ ਵਿਰਵਾ ਰੱਖਿਆ ਹੋਵੇ । ਜਿਹੋ ਜਿਹੀ ਸੂਝ (ਪ੍ਰਭੂ ਜੀਵਾਂ ਨੂੰ ਦੇਂਦਾ ਹੈ) ਉਹੋ ਜਿਹਾ ਜੀਵਨ-ਰਸਤਾ ਉਹ ਫੜ ਲੈਂਦੇ ਹਨ । (ਉਸੇ ਮਿਲੀ ਸੂਝ ਅਨੁਸਾਰ) ਜੀਵ (ਜਗਤ ਵਿਚ) ਆਉਂਦੇ ਹਨ ਤੇ (ਇੱਥੋਂ) ਚਲੇ ਜਾਂਦੇ ਹਨ । ਇਹ ਮਰਯਾਦਾ ਤੋਰਨ ਵਾਲਾ ਪ੍ਰਭੂ ਆਪ ਹੀ ਹੈ ।੧।

ਹੇ ਜੀਵ ! ਤੂੰ (ਆਪਣੀ ਚੰਗੀ ਸੂਝ-ਅਕਲ ਵਿਖਾਣ ਲਈ) ਕਿਉਂ ਚਲਾਕੀ ਕਰਦਾ ਹੈਂ ? ਉਹ ਪਰਮਾਤਮਾ ਹੀ (ਜੀਵਾਂ ਨੂੰ ਸੂਝ) ਦੇਂਦਾ ਭੀ ਹੈ ਤੇ ਲੈ ਭੀ ਲੈਂਦਾ ਹੈ, ਰਤਾ ਚਿਰ ਨਹੀਂ ਲਾਂਦਾ ।੧।ਰਹਾਉ।

ਹੇ ਮਾਲਕ-ਪ੍ਰਭੂ ! ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ, ਸਾਰੇ ਜੀਵਾਂ ਦਾ ਤੂੰ ਹੀ ਖਸਮ ਹੈਂ (ਜੇ ਜੀਵ ਤੈਥੋਂ ਮਿਲੀ ਸੂਝ-ਅਕਲ ਦਾ ਮਾਣ ਭੀ ਕਰਨ, ਤਾਂ ਭੀ) ਤੂੰ ਗੁੱਸੇ ਵਿਚ ਨਹੀਂ ਆਉਂਦਾ (ਕਿਉਂਕਿ ਆਖ਼ਰ ਇਹ ਜੀਵ ਸਾਰੇ ਤੇਰੇ ਹੀ ਹਨ) । ਹੇ ਮਾਲਕ ਪ੍ਰਭੂ ! ਜੇ ਤੂੰ ਗੁੱਸੇ ਵਿਚ ਆਵੇਂ (ਤਾਂ ਕਿਸ ਉੱਤੇ ਆਵੇਂ ?) ਤੂੰ ਉਹਨਾਂ ਦਾ ਮਾਲਕ ਹੈਂ ਉਹ ਸਾਰੇ ਤੇਰੇ ਹੀ ਬਣਾਏ ਹੋਏ ਹਨ ।੨।

(ਹੇ ਪ੍ਰਭੂ !) ਅਸੀ ਜੀਵ ਬੜਬੋਲੇ ਹਾਂ, ਅਸੀ (ਤੈਥੋਂ ਮਿਲੀ ਸੂਝ-ਅਕਲ ਉਤੇ ਮਾਣ ਕਰਕੇ ਅਨੇਕਾਂ ਵਾਰੀ) ਫਿੱਕੇ ਬੋਲ ਬੋਲ ਦੇਂਦੇ ਹਾਂ, ਪਰ ਤੂੰ (ਸਾਡੇ ਕੁਬੋਲਾਂ ਨੂੰ) ਮਿਹਰ ਦੀ ਨਿਗਾਹ ਨਾਲ ਪਰਖਦਾ ਹੈਂ। (ਗੁਰੂ ਦੇ ਦੱਸੇ ਰਾਹ ਉੱਤੇ ਤੁਰ ਕੇ) ਜਿਸ ਮਨੁੱਖ ਦੇ ਅੰਦਰ ਉੱਚਾ ਆਚਰਨ ਬਣ ਜਾਂਦਾ ਹੈ ਉਸ ਦੀ ਸੂਝ-ਅਕਲ ਭੀ ਗੰਭੀਰ ਹੋ ਜਾਂਦੀ ਹੈ (ਤੇ ਉਹ ਬੜਬੋਲਾ ਨਹੀਂ ਬਣਦਾ), (ਉੱਚੇ) ਆਚਰਨ ਤੋਂ ਬਿਨਾ ਮਨੁੱਖ ਦੀ ਸੂਝ ਬੂਝ ਭੀ ਨੀਵੀਂ ਹੀ ਰਹਿੰਦੀ ਹੈ ।੩।

ਨਾਨਕ ਬੇਨਤੀ ਕਰਦਾ ਹੈ—ਅਸਲ ਗਿਆਨਵਾਨ ਮਨੁੱਖ ਉਹ ਹੈ ਜੋ ਆਪਣੇ ਅਸਲੇ ਨੂੰ ਪਛਾਣਦਾ ਹੈ, ਜੋ ਉਸ ਪਰਮਾਤਮਾ ਨੂੰ ਹੀ (ਅਕਲ-ਦਾਤਾ) ਸਮਝਦਾ ਹੈ, ਜੋ ਗੁਰੂ ਦੀ ਮਿਹਰ ਨਾਲ (ਆਪਣੀ ਚਤੁਰਾਈ ਛੱਡ ਕੇ ਅਕਲ-ਦਾਤੇ ਪ੍ਰਭੂ ਦੇ ਗੁਣਾਂ ਦਾ) ਵਿਚਾਰ ਕਰਦਾ ਹੈ । ਅਜੇਹਾ ਗਿਆਨਵਾਨ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ ।੪।੩੦।

**ਸਿਰੀ ਰਾਗੁ ਮਹਲਾ ੧ ਘਰੁ ੪ ॥ ਤੂ ਦਰੀਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ ॥ ਜਹ ਜਹ ਦੇਖਾ, ਤਹ ਤਹ ਤੂ ਹੈ, ਤੁਝ ਤੇ ਨਿਕਸੀ ਫੂਟਿ ਮਰਾ ॥੧॥ ਨ ਜਾਣਾ ਮੇਉ ਨ ਜਾਣਾ ਜਾਲੀ ॥ ਜਾ ਦੁਖੁ ਲਾਗੈ, ਤਾ ਤੁਝੈ ਸਮਾਲੀ ॥੧॥ਰਹਾਉ॥ ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥ ਤੂ ਦੇਖਹਿ ਹਉ ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ ॥੨॥ ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥ ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥ ਆਪੇ ਵੇਖੈ ਸੁਣੈ ਆਪੇ ਹੀ ਕੁਦਰਤਿ ਕਰੇ ਜਹਾਨੋੁ ॥ ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥੪॥੩੧॥ {ਪੰਨਾ ੨੫}**

**ਪਦ ਅਰਥ** :—ਦਾਨਾ—ਜਾਣਨ ਵਾਲਾ । ਬੀਨਾ—ਵੇਖਣ ਵਾਲਾ {ਬੀਨਾਈ—ਨਜ਼ਰ} । ਮਛੁਲੀ—ਛੋਟੀ ਜਿਹੀ ਮੱਛੀ । ਮੈ ਕੈਸੇ ਲਹਾ—(ਲਹਾਂ) ਮੈਂ ਕਿਵੇਂ ਲੱਭਾਂ ? ਮੈਂ ਨਹੀਂ ਲੱਭ ਸਕਦੀ । ਜਹ ਜਹ—ਜਿਧਰ ਜਿਧਰ । ਦੇਖਾ—ਦੇਖਾਂ, ਮੈਂ ਵੇਖਦੀ ਹਾਂ । ਤੇ—ਤੋਂ । ਨਿਕਸੀ—ਨਿਕਲੀ ਹੋਈ, ਵਿੱਛੁੜੀ ਹੋਈ । ਫੂਟਿ ਮਰਾ—(ਮਰਾਂ) ਮੈਂ ਫੁੱਟ ਕੇ ਮਰ ਜਾਂਦੀ ਹਾਂ ।੧।

ਮੇਉ—ਮਲਾਹ, ਮਾਛੀ {ਨੋਟ :—ਦਰਿਆਵਾਂ ਦੇ ਕੰਢੇ ਮਲਾਹ ਹੀ ਆਮ ਤੌਰ ਤੇ ਮੱਛੀਆਂ ਫੜਨ ਦਾ ਭੀ ਕੰਮ ਕਰਦੇ ਹਨ} । ਸਮਾਲੀ—ਸਮਾਲੀਂ, ਮੈਂ ਯਾਦ ਕਰਦੀ ਹਾਂ ।੧।ਰਹਾਉ।

ਭਰਪੂਰਿ—ਨਕਾ ਨਕ, ਹਰ ਥਾਂ ਮੌਜੂਦ । ਕਰੀ—ਕਰੀਂ, ਮੈਂ ਕਰਦਾ ਹਾਂ । ਤੇਰੈ ਹਦੂਰਿ—ਤੇਰੀ ਹਾਜ਼ਰੀ ਵਿਚ, ਤੂੰ ਵੇਖ ਲੈਂਦਾ ਹੈਂ । ਮੁਕਰਿ ਪਾਉ—ਮੈਂ ਮੁੱਕਰ ਜਾਂਦਾ ਹਾਂ । ਤੇਰੈ ਕੰਮਿ—ਤੇਰੇ ਕੰਮ ਵਿਚ । ਤੇਰੈ ਨਾਇ—ਤੇਰੇ ਨਾਮ ਵਿਚ ।੨।

ਜੇਤਾ—ਜਿਤਨਾ ਕੁਝ । ਦੇਹਿ—ਤੂੰ ਦੇਂਦਾ ਹੈਂ । ਹਉ—ਮੈਂ । ਬਿਆ—ਦੂਜਾ । ਦਰੁ—ਦਰਵਾਜਾ, ਘਰ । ਕੈ ਦਰਿ—ਕਿਸ ਦੇ ਦਰ ਤੇ ? ਜਾਉ—ਜਾਉਂ, ਮੈਂ ਜਾਵਾਂ । ਤੇਰੈ ਪਾਸਿ—ਤੇਰੇ ਕੋਲ, ਤੇਰੇ ਹਵਾਲੇ ਹਨ, ਤੇਰੇ ਹੀ ਆਸਰੇ ਹਨ ।੩।

ਮੰਝਿ—ਵਿਚਕਾਰ । ਮਿਆਨੋੁ, ਜਹਾਨੋੁ, ਪਰਵਾਨੋੁ—{ਨੋਟ :—ਅਸਲ ਲਫ਼ਜ਼ ਹਨ—ਮਿਆਨੁ, ਜਹਾਨੁ, ਪਰਵਾਨੁ । ਛੰਦ ਦੀ ਚਾਲ ਪੂਰੀ ਰੱਖਣ ਲਈ ਇਕ ਮਾਤ੍ਰਾ ਵਧਾਈ ਗਈ ਹੈ, ਇਹ ਪੜ੍ਹਨੇ ਹਨ—ਮਿਆਨੋ, ਜਹਾਨੋ, ਪਰਵਾਨੋ} । ਮਿਆਨੁ—ਦਰਮਿਆਨ, ਵਿਚਕਾਰਲਾ ਹਿੱਸਾ । ਤਿਸੁ ਭਾਵੈ—ਉਸ ਪ੍ਰਭੂ ਨੂੰ ਚੰਗਾ ਲੱਗੇ । ਕੁਦਰਤਿ—ਸੱਤਿਆ, ਤਾਕਤ ।੪।

**ਅਰਥ** :—ਹੇ ਪ੍ਰਭੂ ! ਤੂੰ (ਇਕ) ਦਰੀਆ (ਸਮਾਨ ਹੈਂ), ਮੈਂ (ਤੇਰੇ ਵਿਚ ਰਹਿਣ ਵਾਲੀ) ਇਕ ਨਿੱਕੀ ਜਿਹੀ ਮੱਛੀ ਹਾਂ । ਮੈਂ ਤੇਰਾ ਅਖ਼ੀਰਲਾ ਬੰਨਾ ਨਹੀਂ ਲੱਭ ਸਕਦੀ । (ਮੇਰੀ ਹਾਲਤ) ਤੂੰ ਹੀ ਜਾਣਦਾ ਹੈਂ, ਤੂੰ ਹੀ (ਨਿਤ) ਦੇਖਦਾ ਹੈਂ । ਮੈਂ (ਮੱਛੀ ਤੈਂ ਦਰੀਆ ਵਿਚ) ਜਿਧਰ ਵੇਖਦੀ ਹਾਂ ਉਧਰ ਉਧਰ ਤੂੰ (ਦਰੀਆ ਹੀ ਦਰੀਆ) ਹੈ । ਜੇ ਮੈਂ ਤੈਂ ਦਰੀਆ ਵਿਚੋਂ ਬਾਹਰ ਨਿਕਲ ਜਾਵਾਂ, ਤਾਂ ਉਸੇ ਵੇਲੇ ਤੜਫ ਮਰਦੀ ਹਾਂ (ਮੇਰਾ ਜੀਵਨ ਤੇਰੇ ਹੀ ਆਸਰੇ ਹੈ) ।੧।

(ਹੇ ਦਰੀਆ-ਪ੍ਰਭੂ ! ਤੈਥੋਂ ਵਿਛੋੜਨ ਵਾਲੇ) ਨਾਹ ਮੈਨੂੰ ਮਾਛੀ ਦੀ ਸਮਝ ਹੈ, ਨਾਹ ਹੀ ਉਸ ਦੇ ਜਾਲ ਦੀ (ਉਹਨਾਂ ਤੋਂ ਬਚਣਾ ਮੇਰੇ ਵੱਸ ਦੀ ਗੱਲ ਨਹੀਂ) । (ਤੈਥੋਂ ਵਿਛੋੜਨ ਵਾਸਤੇ) ਜਦੋਂ ਮੈਨੂੰ ਕੋਈ (ਆਤਮਕ) ਦੁੱਖ ਵਿਆਪਦਾ ਹੈ, ਤਾਂ ਮੈਂ ਤੈਨੂੰ ਹੀ ਯਾਦ ਕਰਦੀ ਹਾਂ ।੧।ਰਹਾਉ।

ਹੇ ਪ੍ਰਭੂ ! ਤੂੰ (ਇਸ ਜਗਤ ਵਿਚ) ਹਰ ਥਾਂ ਮੌਜੂਦ ਹੈਂ, ਮੈਂ ਤੈਨੂੰ ਕਿਤੇ ਦੂਰ ਵੱਸਦਾ ਸਮਝਿਆ ਹੋਇਆ ਹੈ (ਅਸਲ ਗੱਲ ਇਹ ਹੈ ਕਿ) ਜੋ ਕੁਝ ਮੈਂ ਕਰਦਾ ਹਾਂ, ਉਹ ਤੇਰੀ ਹਜ਼ੂਰੀ ਵਿਚ ਹੀ ਕਰ ਰਿਹਾ ਹਾਂ, ਤੂੰ ਸਭ ਕੁਝ ਵੇਖਦਾ ਹੈਂ (ਫਿਰ ਭੀ) ਮੈਂ ਆਪਣੇ ਕੀਤੇ ਕੰਮਾਂ ਤੋਂ ਮੁੱਕਰ ਜਾਂਦਾ ਹਾਂ । ਮੈਂ ਨਾਹ ਉਸ ਕੰਮ ਵਿਚ ਲੱਗਦਾ ਹਾਂ ਜੋ ਤੈਨੂੰ ਪਰਵਾਨ ਹੋਵੇ, ਨਾਹ ਹੀ ਮੈਂ ਤੇਰੇ ਨਾਮ ਵਿਚ ਜੁੜਦਾ ਹਾਂ ।੨।

ਹੇ ਪ੍ਰਭੂ ! ਜੋ ਕੁਝ ਤੂੰ ਮੈਨੂੰ ਦੇਂਦਾ ਹੈਂ, ਮੈਂ ਉਹੀ ਖਾਂਦਾ ਹਾਂ, ਕੋਈ ਹੋਰ ਦਰਵਾਜ਼ਾ ਨਹੀਂ ਹੈ ਜਿਥੇ ਮੈਂ ਜਾਵਾਂ (ਤੇ ਸਵਾਲੀ ਬਣਾਂ) । ਨਾਨਕ ਸਿਰਫ਼ ਇਹ ਬੇਨਤੀ ਕਰਦਾ ਹੈ ਕਿ ਇਹ ਜਿੰਦ ਤੇਰੀ ਹੀ ਦਿੱਤੀ ਹੋਈ ਹੈ ਇਹ ਸਰੀਰ ਤੇਰਾ ਹੀ ਦਿੱਤਾ ਹੋਇਆ ਹੈ, ਇਹ ਸਭ ਕੁਝ ਤੇਰੇ ਹੀ ਆਸਰੇ ਰਹਿ ਸਕਦਾ ਹੈ ।੩।

ਪ੍ਰਭੂ ਆਪ ਹੀ ਹਰੇਕ ਜੀਵ ਦੇ ਨੇੜੇ ਹੈ, ਆਪ ਹੀ ਦੂਰ ਭੀ ਹੈ, ਆਪ ਹੀ ਸਾਰੇ ਜਗਤ ਵਿਚ ਮੌਜੂਦ ਹੈ । ਪ੍ਰਭੂ ਆਪ ਹੀ ਹਰੇਕ ਜੀਵ ਦੀ ਸੰਭਾਲ ਕਰਦਾ ਹੈ, ਆਪ ਹੀ ਹਰੇਕ ਦੀ ਅਰਜ਼ੋਈ ਸੁਣਦਾ ਹੈ, ਆਪ ਹੀ ਆਪਣੀ ਸੱਤਿਆ ਨਾਲ ਜਗਤ ਪੈਦਾ ਕਰਦਾ ਹੈ । ਹੇ ਨਾਨਕ ! ਜੋ ਹੁਕਮ ਉਸ ਨੂੰ ਚੰਗਾ ਲੱਗਦਾ ਹੈ, ਉਹੀ ਹਰੇਕ ਜੀਵ ਨੂੰ ਕਬੂਲ ਕਰਨਾ ਪੈਂਦਾ ਹੈ ।੪।੩੧।

**ਸਿਰੀ ਰਾਗੁ ਮਹਲਾ ੧ ਘਰੁ ੪ ॥ ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥ ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥੧॥ ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ ਕਚੁ ਨਿਕਚੁ ॥੧॥ਰਹਾਉ॥ ਜਾ ਕੇ ਰੁਖ ਬਿਰਖ ਆਰਾਉ ॥ ਜੇਹੀ ਧਾਤੁ ਤੇਹਾ ਤਿਨ ਨਾਉ ॥ ਫੁਲੁ ਭਾਉ ਫਲੁ ਲਿਖਿਆ ਪਾਇ ॥ ਆਪਿ ਬੀਜਿ ਆਪੇ ਹੀ ਖਾਇ ॥੨॥ ਕਚੀ ਕੰਧ ਕਚਾ ਵਿਚਿ ਰਾਜੁ ॥ ਮਤਿ ਅਲੂਣੀ ਫਿਕਾ ਸਾਦੁ ॥ ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ ॥੩॥੩੨॥ {ਪੰਨਾ ੨੫}**

**ਪਦ ਅਰਥ** :—ਕੀਤਾ—ਪੈਦਾ ਕੀਤਾ ਹੋਇਆ ਜੀਵ । ਮਨਿ—ਮਨ ਵਿਚ । ਕਹਾ ਮਾਨੁ ਕਰੇ—ਕੀਹ ਮਾਣ ਕਰ ਸਕਦਾ ਹੈ ? ਕੈ ਹਥਿ—ਦੇ ਹੱਥ ਵਿਚ । ਭਾਵੈ—ਜੇ ਚੰਗਾ ਲੱਗੇ, ਜੇ ਉਸ ਦੀ ਮਰਜ਼ੀ ਹੋਵੇ । ਕੈ ਕਹਿਐ—ਦੇ ਕਹਿਣ ਨਾਲ ।੧।

ਸਚੁ—ਸਦਾ-ਥਿਰ ਰਹਿਣ ਵਾਲਾ । ਤਿਸੁ—ਉਸ ਨੂੰ । ਅੰਧਾ—ਗਿਆਨ-ਹੀਣ । ਕਚਾ—ਕੱਚਾ, ਹੋਛਾ । ਕਚੁ—ਹੋਛਾ । ਨਿਕਚੁ—ਬਿਲਕੁਲ ਹੋਛਾ ।੧।ਰਹਾਉ।

ਆਰਾਉ—ਆਰਾਸਤਗੀ, ਸਜਾਵਟ । ਜਾ ਕੇ—ਜਿਸ ਦੇ (ਪੈਦਾ ਕੀਤੇ ਹੋਏ) । ਧਾਤੁ—ਅਸਲਾ । ਭਾਉ—ਭਾਵਨਾ, ਰੁਚੀ । ਬੀਜਿ—ਬੀਜ ਕੇ । ਖਾਇ—ਖਾਂਦਾ ਹੈ ।੨।

ਕੰਧ—(ਜੀਵਨ-ਉਸਾਰੀ ਦੀ) ਕੰਧ । ਰਾਜੁ—(ਜੀਵਨ-ਉਸਾਰੀ ਬਣਾਵਣ ਵਾਲਾ) ਮਨ । ਅਲੂਣੀ—ਗੁਣ-ਹੀਣ । ਸਾਦੁ—ਸੁਆਦ (ਭਾਵ, ਜੀਵਨ) । ਆਣੇ ਰਾਸਿ—ਜੇ ਰਾਸਿ ਆਣੇ, ਜੇ ਸੁਧਾਰ ਦੇਵੇ । ਆਵੈ ਰਾਸਿ—ਰਾਸਿ ਆਵੈ, ਸੁਧਰ ਜਾਂਦਾ ਹੈ । ਸਾਬਾਸਿ—ਆਦਰ, ਇੱਜ਼ਤ ।੩।

**ਅਰਥ** :—ਪਰਮਾਤਮਾ ਆਪ ਸਦਾ-ਥਿਰ ਰਹਿਣ ਵਾਲਾ ਹੈ, ਉਸ ਨੂੰ ਸਦਾ-ਥਿਰ ਰਹਿਣ ਵਾਲਾ (ਆਪਣਾ ਨਾਮ) ਹੀ ਪਸੰਦ ਆਉਂਦਾ ਹੈ । ਪਰ ਗਿਆਨ-ਹੀਣ ਜੀਵ (ਮਾਇਆ ਦੀ ਮਲਕੀਅਤ ਦੇ ਕਾਰਨ) ਹੋਛਾ ਹੈ, ਸਦਾ ਹੋਛਾ ਹੀ ਟਿਕਿਆ ਰਹਿੰਦਾ ਹੈ (ਪ੍ਰਭੂ ਨੂੰ ਇਹ ਹੋਛਾ-ਪਨ ਪਸੰਦ ਨਹੀਂ ਆ ਸਕਦਾ) ।੧।ਰਹਾਉ।

(ਦੁਨੀਆ ਦੇ ਪਦਾਰਥਾਂ ਦੀ) ਵੰਡ (ਦੀ ਤਾਕਤ) ਦਾਤਾਰ ਪ੍ਰਭੂ ਦੇ ਆਪਣੇ ਹੱਥ ਵਿਚ ਹੈ, ਪ੍ਰਭੂ ਦਾ ਪੈਦਾ ਕੀਤਾ ਹੋਇਆ ਜੀਵ ਆਪਣੇ ਮਨ ਵਿਚ (ਮਾਇਆ ਦਾ) ਕੀਹ ਮਾਣ ਕਰ ਸਕਦਾ ਹੈ ? ਉਸ ਦੀ ਮਰਜ਼ੀ ਹੈ ਕਿ ਧਨ-ਪਦਾਰਥ ਦੇਵੇ ਜਾਂ ਨਾਹ ਦੇਵੇ । ਪੈਦਾ ਕੀਤੇ ਜੀਵ ਦੇ ਆਖਿਆਂ ਕੁਝ ਨਹੀਂ ਬਣ ਸਕਦਾ ।੧।

ਜਿਸ ਪਰਮਾਤਮਾ ਦੇ (ਪੈਦਾ ਕੀਤੇ ਹੋਏ ਇਹ) ਰੁੱਖ ਬਿਰਖ ਹਨ ਉਹ ਹੀ ਇਹਨਾਂ ਨੂੰ ਸਜਾਵਟ ਦੇਂਦਾ ਹੈ । ਜਿਹੋ ਜਿਹਾ ਰੁੱਖਾਂ ਦਾ ਅਸਲਾ ਹੈ ਤਿਹੋ ਜਿਹਾ ਉਹਨਾਂ ਦਾ ਨਾਮ ਪੈ ਜਾਂਦਾ ਹੈ (ਉਹੋ ਜਿਹੇ ਉਹਨਾਂ ਨੂੰ ਫੁੱਲ ਫਲ ਪੈਂਦੇ ਹਨ) । (ਇਸੇ ਤਰ੍ਹਾਂ ਜਿਹੋ ਜਿਹੀ) ਭਾਵਨਾ ਦਾ ਫੁੱਲ (ਕਿਸੇ ਮਨੁੱਖ ਦੇ ਅੰਦਰ ਹੈ) ਉਸੇ ਅਨੁਸਾਰ ਉਸ ਨੂੰ ਜੀਵਨ-ਫਲ ਲੱਗਦਾ ਹੈ । (ਉਸ ਦਾ ਜੀਵਨ ਬਣਦਾ ਹੈ) । ਹਰੇਕ ਮਨੁੱਖ ਜੋ ਕੁਝ ਆਪ ਬੀਜਦਾ ਹੈ ਆਪ ਹੀ ਖਾਂਦਾ ਹੈ (ਜਿਹੋ ਜਿਹੇ ਕਰਮ ਕਰਦਾ ਹੈ, ਵੈਸਾ ਹੀ ਉਸ ਦਾ ਜੀਵਨ ਉਸਰਦਾ ਹੈ) ।੨।

ਜਿਸ ਮਨੁੱਖ ਦੇ ਅੰਦਰ ਅੰਵਾਣ ਮਨ (ਜੀਵਨ-ਉਸਾਰੀ ਕਰਨ ਵਾਲਾ) ਰਾਜ—ਕਾਰੀਗਰ ਹੈ, ਉਸ ਦੀ ਜੀਵਨ-ਉਸਾਰੀ ਦੀ ਕੰਧ ਭੀ ਕੱਚੀ (ਕਮਜ਼ੋਰ) ਹੀ ਬਣਦੀ ਹੈ । ਉਸ ਦੀ ਅਕਲ ਭੀ ਫਿੱਕੀ ਤੇ ਉਸ ਦਾ ਸਾਰਾ ਜੀਵਨ ਭੀ ਫਿੱਕਾ (ਬੇ-ਰਸਾ) ਹੀ ਰਹਿੰਦਾ ਹੈ । (ਪਰ ਜੀਵ ਦੇ ਕੀਹ ਵੱਸ ?) ਹੇ ਨਾਨਕ ! ਜੇ ਪ੍ਰਭੂ ਆਪ ਜੀਵ ਦੇ ਜੀਵਨ ਨੂੰ ਸੁਧਾਰੇ ਤਾਂ ਹੀ ਸੁਧਰਦਾ ਹੈ। (ਨਹੀਂ ਤਾਂ) ਪ੍ਰਭੂ ਦੇ ਨਾਮ ਤੋਂ ਵਾਂਜੇ ਰਹਿ ਕੇ ਉਸ ਦੀ ਹਜ਼ੂਰੀ ਵਿਚ ਆਦਰ ਨਹੀਂ ਮਿਲਦਾ ।੩।੩੨।

**ਸਿਰੀ ਰਾਗੁ ਮਹਲਾ ੧ ਘਰੁ ੫ ॥ ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥ ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲਪਲੈ ॥੧॥ ਬਿਨੁ ਤੇਲ ਦੀਵਾ ਕਿਉ ਜਲੈ ॥੧॥ਰਹਾਉ॥ ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥ ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥ ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥੩॥ ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥ ਕਹੁ ਨਾਨਕ ਬਾਹ ਲੁਡਾਈਐ ॥੪॥੩੩॥ {ਪੰਨਾ ੨੫}**

**ਪਦ ਅਰਥ** :—ਅਛਲ—ਜੋ ਛਲੀ ਨਾ ਜਾ ਸਕੇ, ਜਿਸ ਨੂੰ ਕੋਈ ਠੱਗ ਨਾ ਸਕੇ । ਨ ਛਲੈ—ਨਹੀਂ ਠੱਗੀ ਜਾਂਦੀ, ਧੋਖਾ ਨਹੀਂ ਖਾਦੀ । ਛਲਾਈ ਨਹ ਛਲੈ—ਜੇ ਕੋਈ ਛਲਣ ਦਾ ਯਤਨ ਕਰੇ ਭੀ, ਤਾਂ ਉਹ ਛਲੀ ਨਹੀਂ ਜਾ ਸਕਦੀ । ਘਾਉ—ਜ਼ਖ਼ਮ । ਸਾਹਿਬੁ—ਮਾਲਕ ਪ੍ਰਭੂ । ਟਲਪਲੈ—ਡੋਲਦਾ ਹੈ ।੧।

ਕਿਉ ਜਲੈ—ਬਲਦਾ ਨਹੀਂ ਰਹਿ ਸਕਦਾ ।੧।ਰਹਾਉ।

ਕਮਾਈਐ—ਕਮਾਈ ਕਰੀਏ, ਜੀਵਨ ਬਣਾਈਏ । ਇਤੁ—ਇਸ ਵਿਚ । ਤਨਿ—ਤਨ ਵਿਚ । ਇਤੁ ਤਨਿ—ਇਸ ਤਨ ਵਿਚ । ਸਚੁ ਬੂਝਣੁ—ਸਚ ਨੂੰ ਸਮਝਣਾ, ਸਦਾ-ਥਿਰ ਪ੍ਰਭੂ ਨਾਲ ਸਾਂਝ ਪਾਣੀ । ਆਨਿ—ਲਿਆ ਕੇ ।੨।

ਬਾਣੀਆ—ਗੁਰੂ ਦੀ ਬਾਣੀ । ਲਾਗੈ—ਅਸਰ ਕਰੇ ।੩।

ਬੈਸਣੁ—ਬੈਠਣ ਦੀ ਥਾਂ । ਬਾਹ ਲੁਡਾਈਐ—ਬੇ-ਫ਼ਿਕਰ ਹੋ ਜਾਈਦਾ ਹੈ ।੪।

ਨੋਟ ! ਇਸ ਸ਼ਬਦ ਵਿਚ 'ਰਹਾਉ' ਦੇ ਦੋ ਬੰਦ ਹਨ । ਪਹਿਲੇ 'ਰਹਾਉ' ਵਿਚ ਪ੍ਰਸ਼ਨ ਕੀਤਾ ਹੋਇਆ ਹੈ । ਦੂਜੇ 'ਰਹਾਉ' ਵਿਚ ਉਸ ਪ੍ਰਸ਼ਨ ਦਾ ਉੱਤਰ ਹੈ ।

**ਅਰਥ** :—(ਸਿਮਰਨ ਦੇ) ਤੇਲ ਤੋਂ ਬਿਨਾ (ਆਤਮਕ ਜੀਵਨ ਦਾ) ਦੀਵਾ ਕਿਵੇਂ ਟਹਕਦਾ ਰਹਿ ਸਕੇ ? (ਮਾਇਆ- ਮੋਹ ਦੀ ਹਨੇਰੀ ਦੇ ਝੋਂਕੇ ਜਿੰਦ ਨੂੰ ਅਡੋਲ ਨਹੀਂ ਰਹਿਣ ਦੇਂਦੇ) ।੧।ਰਹਾਉ।

ਅਛਲ ਮਾਇਆ—ਜਿਸ ਨੂੰ ਕੋਈ ਛਲਣ ਦਾ ਜਤਨ ਕਰੇ ਤਾਂ ਛਲੀ ਨਹੀਂ ਜਾਂਦੀ, ਜਿਸ ਨੂੰ ਕਿਸੇ ਦੀ ਕਟਾਰ ਕੋਈ ਜ਼ਖ਼ਮ ਨਹੀਂ ਕਰ ਸਕਦੀ (ਜਿਸ ਨੂੰ ਕੋਈ ਮਾਰ-ਮੁਕਾ ਨਹੀਂ ਸਕਦਾ)—ਦੇ ਅੱਗੇ ਲੋਭੀ ਜੀਵ ਦਾ ਮਨ ਡੋਲ ਜਾਂਦਾ ਹੈ । ਮਾਲਕ ਪ੍ਰਭੂ ਦੀ ਰਜ਼ਾ ਇਸੇ ਤਰ੍ਹਾਂ ਦੀ ਹੈ (ਭਾਵ, ਜਗਤ ਵਿਚ ਨਿਯਮ ਹੀ ਇਹ ਹੈ ਕਿ ਜਿਥੇ ਨਾਮ ਨਹੀਂ ਉਥੇ ਮਨ ਮਾਇਆ ਅੱਗੇ ਡੋਲ ਜਾਂਦਾ ਹੈ) ।੧।

ਧਰਮ ਪੁਸਤਕਾਂ ਅਨੁਸਾਰ ਜੀਵਨ ਬਣਾਈਏ (-ਇਹ ਹੋਵੇ ਤੇਲ), ਪਰਮਾਤਮਾ ਦਾ ਡਰ—ਇਹ ਸਰੀਰ (-ਦੀਵੇ) ਵਿਚ ਵੱਟੀ ਪਾ ਦੇਈਏ, ਪਰਮਾਤਮਾ ਨਾਲ ਡੂੰਘੀ ਸਾਂਝ (-ਇਹ ਅੱਗ) ਲਿਆ ਕੇ ਬਾਲੀਏ ।੨।

ਇਹ ਨਾਮ-ਤੇਲ ਹੋਵੇ, ਤਾਹੀਏਂ ਇਹ ਜੀਵਨ ਦਾ ਦੀਵਾ ਟਹਕਦਾ ਹੈ । (ਹੇ ਭਾਈ !) ਪ੍ਰਭੂ ਦੇ ਨਾਮ ਦਾ ਚਾਨਣ ਕਰ, ਤਦੋਂ ਹੀ ਮਾਲਕ-ਪ੍ਰਭੂ ਦਾ ਦਰਸ਼ਨ ਹੁੰਦਾ ਹੈ ।੧।ਰਹਾਉ।

(ਜਿਸ ਮਨੁੱਖ ਨੂੰ) ਇਸ ਸਰੀਰ ਵਿਚ ਗੁਰੂ ਦਾ ਉਪਦੇਸ਼ ਅਸਰ ਕਰਦਾ ਹੈ, (ਪ੍ਰਭੂ ਦੀ) ਸੇਵਾ ਕਰਨ ਨਾਲ (ਸਿਮਰਨ ਕਰਨ ਨਾਲ) ਉਸ ਨੂੰ ਆਤਮਕ ਆਨੰਦ ਮਿਲਦਾ ਹੈ, ਜਗਤ ਉਸ ਨੂੰ ਨਾਸਵੰਤ ਦਿੱਸਦਾ ਹੈ ।੩।

(ਹੇ ਭਾਈ !) ਦੁਨੀਆ ਵਿਚ (ਆ ਕੇ) ਪ੍ਰਭੂ ਦੀ ਸੇਵਾ (ਸਿਮਰਨ) ਕਰਨੀ ਚਾਹੀਦੀ ਹੈ ਤਦੋਂ ਹੀ ਉਸ ਦੀ ਹਜ਼ੂਰੀ ਵਿਚ ਬੈਠਣ ਨੂੰ ਥਾਂ ਮਿਲਦਾ ਹੈ । ਹੇ ਨਾਨਕ ਆਖ—(ਸਿਮਰਨ ਦੀ ਬਰਕਤਿ ਨਾਲ) ਬੇ-ਫ਼ਿਕਰ ਹੋ ਜਾਈਦਾ ਹੈ । (ਕੋਈ ਚਿੰਤਾ-ਸੋਗ ਨਹੀਂ ਵਿਆਪਦਾ) ।੪।੩੩।

ਨੋਟ :—ਸਿਰੀ ਰਾਗੁ ਵਿਚ ਗੁਰੂ ਨਾਨਕ ਦੇਵ ਜੀ ਦੇ ਇਹ ੩੩ ਸ਼ਬਦ ਹਨ ।

## ਸਿਰੀ ਰਾਗੁ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥ ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ ॥ ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ॥ ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ॥੧॥ ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ ॥ ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ਰਹਾਉ॥ ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥ ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥ ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥ ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥੨॥ ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥ ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰਧਾਰਿ ॥ ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥ ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥੩॥ ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥ ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥ ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥ ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ॥੪॥੧॥੩੪॥ {ਪੰਨਾ ੨੬}

**ਪਦ ਅਰਥ** :—ਹਉ—ਮੈਂ । ਸੇਵੀ—ਸੇਵੀਂ, ਮੈਂ ਸੇਵਦਾ ਹਾਂ । ਇਕ ਮਨਿ—ਇਕ ਮਨ ਦੀ ਰਾਹੀਂ, ਇਕਾਗ੍ਰ ਹੋ ਕੇ । ਭਾਇ—ਪ੍ਰੇਮ ਨਾਲ । ਭਾਉ—ਪ੍ਰੇਮ । ਕਾਮਨਾ—ਇੱਛਿਆ । ਮਨ ਕਾਮਨਾ—ਮਨ ਦੀਆਂ ਕਾਮਨਾਂ । ਦੇਇ ਬੁਝਾਇ—ਸਮਝਾ ਦੇਂਦਾ ਹੈ । ਮਨ ਚਿੰਦਿਆ—ਮਨ-ਇੱਛਤ । ਵਰੁ—ਮੰਗ, ਬਖ਼ਸ਼ੀਸ਼ । ਨਾਮੇ—ਨਾਮਿ ਹੀ, ਨਾਮ ਦੀ ਰਾਹੀਂ ਹੀ । ਸਹਜਿ—ਆਤਮਕ ਅਡੋਲਤਾ ਵਿਚ ।੧।

ਤਿਖ—ਤੇਹ, ਤ੍ਰਿਸ਼ਨਾ । ਜਾਇ—ਦੂਰ ਹੋ ਜਾਏ । ਗੁਰਮੁਖਿ—ਗੁਰੂ ਦੀ ਰਾਹੀਂ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਅੰਤਰਿ—(ਉਹਨਾਂ ਦੇ) ਅੰਦਰ । ਰਵਿ ਰਹਿਆ—ਸਿੰਜਰ ਜਾਂਦਾ ਹੈ, ਰਚ ਜਾਂਦਾ ਹੈ । ਮਨਿ—ਮਨ ਵਿਚੋਂ । ਹਿਰਦੈ ਕਮਲੁ—ਹਿਰਦੇ ਦਾ ਕੌਲ ਫੁੱਲ ।੨।

ਸੇਵਨਿ—(ਜੇਹੜੇ) ਸੇਂਵਦੇ ਹਨ । ਸੰਸਾਰਿ—ਸੰਸਾਰ ਵਿਚ । ਮਮ—ਮੇਰਾ । ਮਮਤਾ—ਮਲਕੀਅਤ ਦੀ ਲਾਲਸਾ । ਉਰਧਾਰਿ—ਹਿਰਦੇ ਵਿਚ ਟਿਕਾ ਕੇ । ਉਰ—ਹਿਰਦਾ । ਸੇਈ—ਉਹੀ । ਚਹੁ ਜੁਗੀ—ਚੌਹਾਂ ਜੁਗਾਂ ਵਿਚ, ਸਦਾ ਹੀ । ਅਖੁਟੁ—ਕਦੇ ਨਾਹ ਮੁੱਕਣ ਵਾਲਾ । ਅਪਾਰੁ—ਬੇਅੰਤ, ਜਿਸ ਦਾ ਪਾਰ ਨਾਹ ਪੈ ਸਕੇ ।੩।

ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਚੂਕੈ—ਦੂਰ ਹੋ ਜਾਂਦਾ ਹੈ । ਸੇਤੀ—ਨਾਲ । ਰਵਿ ਰਹਿਆ—ਇਕ-ਮਿਕ ਹੋਇਆ ਰਹਿੰਦਾ ਹੈ । ਘਰ ਹੀ ਮਾਹਿ—ਘਰ ਵਿਚ ਹੀ । ਉਦਾਸੁ—ਨਿਰਲੇਪ, ਉਪਰਾਮ । ਸਾਦੁ—ਸੁਆਦ । ਹਉ ਜਾਸੁ—ਮੈਂ ਜਾਂਦਾ ਹਾਂ । ਬਲਿਹਾਰੈ—ਕੁਰਬਾਨ । ਨਦਰੀ—ਮਿਹਰ ਦੀ ਨਜ਼ਰ ਨਾਲ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ (ਦੇ ਨਾਮ) ਦਾ ਸੁਆਦ ਚੱਖ, (ਤੇਰੀ ਮਾਇਆ ਵਾਲੀ) ਤ੍ਰਿਸ਼ਨਾ ਦੂਰ ਹੋ ਜਾਏਗੀ । ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸਰਨ ਪੈ ਕੇ 'ਹਰਿ ਰਸ' ਚੱਖਿਆ, ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ ।੧।ਰਹਾਉ।

ਮੈਂ ਇਕਾਗ੍ਰ ਮਨ ਹੋ ਕੇ ਇਕਾਗ੍ਰ ਚਿੱਤ ਹੋ ਕੇ ਪ੍ਰੇਮ ਨਾਲ ਆਪਣੇ ਸਤਿਗੁਰੂ ਦੀ ਸਰਨ ਲੈਂਦਾ ਹਾਂ । ਸਤਿਗੁਰੂ ਮਨ ਦੀਆਂ ਇੱਛਾਂ ਪੂਰੀਆਂ ਕਰਨ ਵਾਲਾ ਤੀਰਥ ਹੈ (ਪਰ ਇਹ ਸਮਝ ਉਸ ਮਨੁੱਖ ਨੂੰ ਆਉਂਦੀ ਹੈ) ਜਿਸ ਨੂੰ (ਗੁਰੂ ਆਪ) ਸਮਝਾਏ। (ਗੁਰੂ ਪਾਸੋਂ) ਮਨ-ਇੱਛਤ ਮੰਗ ਮਿਲ ਜਾਂਦੀ ਹੈ, ਮਨੁੱਖ ਜੋ ਇੱਛਾ ਧਾਰਦਾ ਹੈ ਉਹੀ ਫਲ ਹਾਸਲ ਕਰ ਲੈਂਦਾ ਹੈ । (ਪਰ) ਪਰਮਾਤਮਾ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ ਤੇ (ਗੁਰੂ ਪਾਸੋਂ) ਨਾਮ ਹੀ ਮੰਗਣਾ ਚਾਹੀਦਾ ਹੈ, ਨਾਮ ਵਿਚ ਜੁੜਿਆ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ ।੧।

ਜਿਨ੍ਹਾਂ ਬੰਦਿਆਂ ਨੇ ਸਤਿਗੁਰੂ ਦੀ ਸਰਨ ਲਈ ਹੈ, ਉਹਨਾਂ ਨੇ (ਸਭ ਪਦਾਰਥਾਂ ਦਾ) ਖ਼ਜ਼ਾਨਾ ਪ੍ਰਭੂ-ਨਾਮ ਪ੍ਰਾਪਤ ਕਰ ਲਿਆ ਹੈ । ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਰਸ ਰਚ ਗਿਆ ਹੈ, ਉਹਨਾਂ ਦੇ ਮਨ ਵਿਚੋਂ ਅਹੰਕਾਰ ਦੂਰ ਹੋ ਗਿਆ ਹੈ । ਉਹਨਾਂ ਦੇ ਹਿਰਦੇ ਦਾ ਕੌਲ-ਫੁੱਲ ਖਿੜ ਪਿਆ ਹੈ, ਉਹਨਾਂ ਦੀ ਸੁਰਤਿ ਆਤਮਕ ਅਡੋਲਤਾ ਵਿਚ ਲੱਗ ਗਈ ਹੈ । ਉਹਨਾਂ ਦਾ ਪਵਿਤ੍ਰ (ਹੋ ਚੁਕਾ) ਮਨ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਹਨਾਂ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ ।੨।

(ਪਰ) ਜਗਤ ਵਿਚ ਉਹ ਬੰਦੇ ਵਿਰਲੇ ਹਨ ਜੇਹੜੇ ਪਿਆਰੇ ਸਤਿਗੁਰੂ ਦੀ ਸਰਨ ਲੈਂਦੇ ਹਨ, ਜੇਹੜੇ ਹਉਮੈ ਨੂੰ ਤੇ ਮਲਕੀਅਤ ਦੀ ਲਾਲਸਾ ਨੂੰ ਮਾਰ ਕੇ ਆਪਣੇ ਹਿਰਦੇ ਵਿਚ ਪਰਮਾਤਮਾ ਨੂੰ ਟਿਕਾਂਦੇ ਹਨ ।

ਮੈਂ ਉਹਨਾਂ ਬੰਦਿਆਂ ਤੋਂ ਸਦਕੇ ਹਾਂ ਜਿਨ੍ਹਾਂ ਦਾ ਪਰਮਾਤਮਾ ਦੇ ਨਾਮ ਵਿਚ ਹੀ ਪ੍ਰੇਮ ਬਣਿਆ ਰਹਿੰਦਾ ਹੈ । ਉਹੀ ਬੰਦੇ ਸਦਾ ਸੁਖੀ ਰਹਿੰਦੇ ਹਨ ਜਿਨ੍ਹਾਂ ਦੇ ਪਾਸ ਕਦੇ ਨਾਹ ਮੁੱਕਣ ਵਾਲਾ ਬੇਅੰਤ ਨਾਮ (ਦਾ ਖ਼ਜ਼ਾਨਾ) ਹੈ ।੩।

ਜੇ ਗੁਰੂ ਮਿਲ ਪਏ ਤਾਂ ਪਰਮਾਤਮਾ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ, (ਨਾਮ ਦੀ ਬਰਕਤਿ ਨਾਲ) ਮਾਇਆ ਦਾ ਮੋਹ ਦੂਰ ਹੋ ਜਾਂਦਾ ਹੈ, ਮਾਇਆ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ । ਮਨੁੱਖ ਦਾ ਮਨ ਪਰਮਾਤਮਾ (ਦੀ ਯਾਦ) ਨਾਲ ਇਕ-ਮਿਕ ਹੋਇਆ ਰਹਿੰਦਾ ਹੈ, ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ (ਮਾਇਆ ਵਲੋਂ) ਉਪਰਾਮ ਰਹਿੰਦਾ ਹੈ ।

ਮੈਂ ਉਹਨਾਂ ਬੰਦਿਆਂ ਤੋਂ ਵਾਰਨੇ ਜਾਂਦਾ ਹਾਂ ਜਿਨ੍ਹਾਂ ਨੂੰ ਪਰਮਾਤਮਾ ਦੇ ਨਾਮ ਦਾ ਸੁਆਦ ਆ ਗਿਆ ਹੈ ।

ਹੇ ਨਾਨਕ ! ਪਰਮਾਤਮਾ ਦੀ ਮਿਹਰ ਦੀ ਨਜ਼ਰ ਨਾਲ ਹੀ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਤੇ ਸਾਰੇ ਗੁਣਾਂ ਦਾ ਖ਼ਜ਼ਾਨਾ ਨਾਮ ਪ੍ਰਾਪਤ ਹੁੰਦਾ ਹੈ ।੪।੧।੩੪।

ਨੋਟ :—ਅੰਕ ੩੪ ਦਾ ਭਾਵ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ੩੩ ਅਤੇ ਗੁਰੂ ਅਮਰਦਾਸ ਜੀ ਦਾ ਇਹ ਇਕ ਸ਼ਬਦ ਰਲਾ ਕੇ ਸਾਰਾ ਜੋੜ ੩੪ ਬਣਿਆ ।

**ਸਿਰੀ ਰਾਗੁ ਮਹਲਾ ੩॥ ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥ ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥੧॥ ਮਨ ਰੇ, ਗ੍ਰਿਹ ਹੀ ਮਾਹਿ ਉਦਾਸੁ ॥ ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥੧॥ਰਹਾਉ॥ ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥ ਹਰਿ ਕਾ ਨਾਮੁ ਧਿਆਈਐ ਸਤਿ ਸੰਗਤਿ ਮੇਲਿ ਮਿਲਾਇ ॥੨॥ ਜੇ ਲਖ ਇਸਤਰੀਆ ਭੋਗ ਕਰਹਿ ਨਵਖੰਡ ਰਾਜੁ ਕਮਾਹਿ ॥ ਬਿਨੁ ਸਤਿਗੁਰ ਸੁਖੁ ਨ ਪਾਵਹੀ ਫਿਰਿ ਫਿਰਿ ਜੋਨੀ ਪਾਹਿ ॥੩॥ ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰਚਰਣੀ ਚਿਤੁ ਲਾਇ ॥ ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥੪॥ ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥ ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥੫॥੨॥੩੫॥ {ਪੰਨਾ ੨੬}**

**ਪਦ ਅਰਥ** :—ਭੇਖ ਕਰਿ—ਧਾਰਮਿਕ ਪਹਿਰਾਵੇ ਪਹਿਨ ਕੇ । ਕਰਿ—ਕਰ ਕੇ । ਭਰਮਾਈਐ—ਭਟਕਣਾ ਵਿਚ ਪੈ ਜਾਈਦਾ ਹੈ । ਮਨਿ—ਮਨ ਵਿਚ । ਹਿਰਦੈ—ਹਿਰਦੇ ਵਿਚ । ਕਪਟੁ—ਧੋਖਾ । ਕਮਾਇ—ਕਮਾ ਕੇ, ਕਰ ਕੇ । ਮਹਲੁ—ਟਿਕਾਣਾ । ਪਾਵਈ—ਪਾਵੈ, ਪ੍ਰਾਪਤ ਕਰਦਾ ਹੈ, ਲੱਭ ਲੈਂਦਾ ਹੈ । ਮਰਿ—(ਆਤਮਕ ਮੌਤੇ) ਮਰ ਕੇ, ਆਤਮਕ ਮੌਤ ਸਹੇੜ ਕੇ । ਵਿਸਟਾ ਮਾਹਿ—ਗੰਦ ਵਿਚ, ਵਿਕਾਰਾਂ ਦੇ ਗੰਦ ਵਿਚ ।੧।

ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਸੰਜਮੁ—ਵਿਕਾਰਾਂ ਵਲੋਂ ਪਰਹੇਜ਼ । ਕਰਣੀ—ਕਰਤੱਬ, ਕਰਨ-ਜੋਗ ਕੰਮ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਰਗਾਸੁ—(ਆਤਮਕ) ਚਾਨਣ, ਸੂਝ ।੧।ਰਹਾਉ।

ਸਬਦਿ—ਸ਼ਬਦ ਦੀ ਰਾਹੀਂ । ਗਤਿ—ਉੱਚੀ ਆਤਮਕ ਅਵਸਥਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਘਰੈ—ਘਰ ਹੀ । ਘਰੈ ਮਹਿ—ਘਰ ਹੀ ਮਹਿ । ਮੇਲਿ—ਮੇਲ ਵਿਚ, ਇਕੱਠ ਵਿਚ । ਮਿਲਾਇ—ਮਿਲਿ, ਮਿਲ ਕੇ ।੨।

ਨਵਖੰਡ ਰਾਜੁ—ਸਾਰੀ ਧਰਤੀ ਦਾ ਰਾਜ । ਨ ਪਾਵਹੀ—ਤੂੰ ਨਹੀਂ ਪ੍ਰਾਪਤ ਕਰੇਂਗਾ ।੩।

ਕੰਠਿ—ਗਲ ਵਿਚ, ਲਾਇ—ਲਾ ਕੇ । ਰਿਧਿ ਸਿਧਿ—ਕਰਾਮਾਤੀ ਤਾਕਤ । ਤਿਲੁ—ਰਤਾ ਭਰ । ਤਮਾਇ—ਤਮਹ, ਲਾਲਚ ।੪।

ਪ੍ਰਭ ਭਾਵੈ—ਹੇ ਪ੍ਰਭੂ ! ਤੈਨੂੰ ਭਾਵੈ । ਜੀਵੈ—ਆਤਮਕ ਜੀਵਨ ਪ੍ਰਾਪਤ ਕਰ ਸਕੇ । ਹਰਿ—ਹੇ ਹਰੀ ! ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ ।੪।

**ਅਰਥ** :—ਹੇ (ਮੇਰੇ) ਮਨ ! ਗ੍ਰਿਹਸਤ ਵਿਚ (ਰਹਿੰਦਾ ਹੋਇਆ) ਹੀ (ਮਾਇਆ ਦੇ ਮੋਹ ਵਲੋਂ) ਨਿਰਲੇਪ (ਰਹੁ) । (ਪਰ ਜਿਸ ਮਨੁੱਖ ਦੇ ਹਿਰਦੇ ਵਿਚ) ਗੁਰੂ ਦੀ ਸਰਨ ਪੈ ਕੇ ਸੂਝ ਪੈਦਾ ਹੁੰਦੀ ਹੈ ਉਹ ਮਨੁੱਖ (ਹੀ) ਸਦਾ-ਥਿਰ ਪ੍ਰਭੂ-ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਤੇ ਵਿਕਾਰਾਂ ਵਲੋਂ ਸੰਕੋਚ ਕਰਦਾ ਹੈ (ਇਸ ਵਾਸਤੇ, ਹੇ ਮਨ ! ਗੁਰੂ ਦੀ ਸਰਨ ਪੈ ਕੇ ਇਹ ਕਰਨ-ਜੋਗ ਕੰਮ ਕਰਨ ਦੀ ਜਾਚ ਸਿੱਖ) ।੧।ਰਹਾਉ।

ਬਹੁਤੇ ਧਾਰਮਿਕ ਪਹਿਰਾਵੇ ਪਹਿਨ ਕੇ (ਦੂਜਿਆਂ ਨੂੰ ਠੱਗਣ ਲਈ ਆਪਣੇ) ਮਨ ਵਿਚ ਹਿਰਦੇ ਵਿਚ ਖੋਟ ਕਮਾ ਕੇ (ਆਪ ਹੀ) ਭਟਕਣਾ ਵਿਚ ਪੈ ਜਾਈਦਾ ਹੈ । (ਜੇਹੜਾ ਮਨੁੱਖ ਇਹ ਵਿਖਾਵਾ ਠੱਗੀ ਕਰਦਾ ਹੈ ਉਹ) ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਨਹੀਂ ਕਰ ਸਕਦਾ, (ਉਹ ਸਗੋਂ) ਆਤਮਕ ਮੌਤ ਸਹੇੜ ਕੇ (ਠੱਗੀ ਆਦਿਕ ਵਿਕਾਰਾਂ ਦੇ) ਗੰਦ ਵਿਚ ਫਸਿਆ ਰਹਿੰਦਾ ਹੈ ।੧।

ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਮਨ ਨੂੰ ਵੱਸ ਵਿਚ ਕਰ ਲਿਆ ਹੈ, ਉਹ ਗ੍ਰਿਹਸਤ ਵਿਚ ਰਹਿੰਦਿਆਂ ਹੀ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ, ਵਿਕਾਰਾਂ ਤੋਂ ਖ਼ਲਾਸੀ ਪਾ ਲੈਂਦਾ ਹੈ । (ਇਸ ਵਾਸਤੇ, ਹੇ ਮਨ !) ਸਾਧ ਸੰਗਤਿ ਦੇ ਇਕੱਠ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ ।੨।

(ਹੇ ਭਾਈ !) ਜੇ ਤੂੰ (ਕਾਮ-ਵਾਸਨਾ ਪੂਰੀ ਕਰਨ ਲਈ) ਲੱਖ ਇਸਤ੍ਰੀਆਂ ਭੀ ਭੋਗ ਲਏਂ, ਜੇ ਤੂੰ ਸਾਰੀ ਧਰਤੀ ਦਾ ਰਾਜ ਭੀ ਕਰ ਲਏਂ, ਤਾਂ ਭੀ ਸਤਿਗੁਰ ਦੀ ਸਰਨ ਤੋਂ ਬਿਨਾ ਆਤਮਕ ਸੁਖ ਨਹੀਂ ਲੱਭ ਸਕੇਂਗਾ, (ਸਗੋਂ) ਮੁੜ ਮੁੜ ਜੂਨਾਂ ਵਿਚ ਪਿਆ ਰਹੇਂਗਾ।੩।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ਕੇ ਪਰਮਾਤਮਾ ਦੇ ਨਾਮ-ਸਿਮਰਨ ਦਾ ਹਾਰ ਆਪਣੇ ਗਲ ਵਿਚ ਪਹਿਨ ਲਿਆ ਹੈ, ਕਰਾਮਾਤੀ ਤਾਕਤ ਉਹਨਾਂ ਦੇ ਪਿੱਛੇ ਪਿੱਛੇ ਤੁਰੀ ਫਿਰਦੀ ਹੈ, ਪਰ ਉਹਨਾਂ ਨੂੰ ਉਸ ਦਾ ਰਤਾ ਭਰ ਭੀ ਲਾਲਚ ਨਹੀਂ ਹੁੰਦਾ ।੪।

(ਪਰ ਅਸਾਂ ਜੀਵਾਂ ਦੇ ਕੀਹ ਵੱਸ ?) ਹੇ ਪ੍ਰਭੂ ! ਜੋ ਕੁਝ ਤੈਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ, (ਤੇਰੀ ਮਰਜ਼ੀ ਤੋਂ ਲਾਂਭੇ) ਹੋਰ ਕੁਝ ਕੀਤਾ ਨਹੀਂ ਜਾ ਸਕਦਾ । ਹੇ ਹਰੀ ! (ਮੈਨੂੰ) ਆਪਣਾ ਨਾਮ ਬਖ਼ਸ਼, ਤਾਕਿ ਆਤਮਕ ਅਡੋਲਤਾ ਵਿਚ ਟਿਕ ਕੇ, ਤੇਰੇ ਪ੍ਰੇਮ ਵਿਚ ਜੁੜ ਕੇ (ਤੇਰਾ) ਦਾਸ ਨਾਨਕ (ਤੇਰਾ) ਨਾਮ ਸਿਮਰ ਕੇ ਆਤਮਕ ਜੀਵਨ ਪ੍ਰਾਪਤ ਕਰ ਸਕੇ ।੫।੨।੩੫।

**ਸਿਰੀ ਰਾਗੁ ਮਹਲਾ ੩ ਘਰੁ ੧ ॥ ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥ ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥ ਅੰਤਰਿ ਜਿਸ ਕੇ ਸਚੁ ਵਸੈ ਸਚੇ ਸਚੀ ਸੋਇ ॥ ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥੧॥ ਮੇਰੇ ਰਾਮ, ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥੧॥ਰਹਾਉ॥ ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ॥ ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ॥ ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥ ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮੁ ਸਮਾਇ ॥੨॥ ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ ॥ ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ ॥ ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ ॥ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੩॥ ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥ ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥੪॥ ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੁਕਾਰ ॥ ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥ ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ॥ ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ ॥੫॥੩॥੩੬॥ {ਪੰਨਾ ੨੭}**

**ਪਦ ਅਰਥ** :—ਸਿਰਕਾਰ—ਰਾਜ । ਸਭੁ ਕੋਇ—ਹਰੇਕ ਜੀਵ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਘਟਿ—ਹਿਰਦੇ ਵਿਚ । ਸੋਇ—ਸੋਭਾ । ਸਚੇ ਸੋਇ—ਸੱਚੇ ਦੀ ਸੋਭਾ, ਸਦਾ-ਥਿਰ ਪ੍ਰਭੂ ਦਾ ਰੂਪ ਹੋ ਚੁਕੇ ਬੰਦੇ ਦੀ ਸੋਭਾ । ਸਚਿ—ਸਦਾ-ਥਿਰ ਪ੍ਰਭੂ ਵਿਚ । ਨਿਜ ਘਰਿ—ਆਪਣੇ ਘਰ ਵਿਚ, ਆਪਣੇ ਆਤਮਾ ਵਿਚ (ਭਾਵ, ਬਾਹਰ ਮਾਇਆ ਪਿੱਛੇ ਭਟਕਣਾ ਮੁੱਕ ਜਾਂਦੀ ਹੈ) ।੧।

ਮੈ—ਮੇਰੇ ਵਾਸਤੇ, ਮੇਰਾ । ਸਬਦਿ—ਸਬਦ ਦੀ ਰਾਹੀਂ ।੧।ਰਹਾਉ।

ਨਉ—ਨੂੰ । ਆਪੇ—(ਪ੍ਰਭੂ) ਆਪ ਹੀ । ਭਾਇ—ਪਿਆਰ ਵਿਚ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਪਿਆਰ ਵਿਚ । ਆਵੈ ਜਾਇ—ਜੰਮਦਾ ਮਰਦਾ ਹੈ । ਇਕੁ—ਪਰਮਾਤਮਾ ਹੀ । ਨਾਮਿ—ਨਾਮ ਵਿਚ ।੨।

ਜੋਤਕੀ—ਜੋਤਸ਼ੀ । ਵਾਦ—ਝਗੜੇ, ਬਹਸਾਂ । ਵਾਦ ਵੀਚਾਰੁ—ਬਹਸਾਂ ਦੀ ਵਿਚਾਰ । ਭਵੀ—ਭੌਂ ਜਾਂਦੀ ਹੈ, ਕੁਰਾਹੇ ਪੈ ਜਾਂਦੀ ਹੈ । ਨ ਬੁਝਈ—ਉਹ ਸਮਝਦੇ ਨਹੀਂ ਹਨ । ਭ੍ਰਮਿ—ਭਟਕ ਕੇ । ਹੋਇ ਖੁਆਰੁ—ਖ਼ੁਆਰ ਹੋ ਹੋ ਕੇ । ਪੂਰਬਿ—ਪਹਿਲੇ ਕੀਤੇ ਅਨੁਸਾਰ ।੩।

ਗਾਖੜੀ—ਔਖੀ, ਕਠਨ । ਦੀਜੈ—ਦੇਣਾ ਪੈਂਦਾ ਹੈ । ਆਪੁ—ਆਪਾ-ਭਾਵ । ਗਵਾਇ—ਗਵਾ ਕੇ, ਦੂਰ ਕਰਕੇ । ਥਾਇ ਪਵੈ—ਥਾਂ ਸਿਰ ਪੈਂਦੀ ਹੈ, ਕਬੂਲ ਹੁੰਦੀ ਹੈ । ਪਾਰਸਿ ਪਰਸਿਐ—ਜੇ ਪਾਰਸ ਨੂੰ ਛੂਹ ਲਈਏ । ਪਾਰਸਿ—ਪਾਰਸ ਦੀ ਰਾਹੀਂ । ਪਰਸਿਐ—ਪਰਸੇ ਹੋਏ ਦੀ ਰਾਹੀਂ । ਪਾਰਸ—ਉਹ ਪੱਥਰੀ ਜੋ ਸਭ ਧਾਤਾਂ ਨੂੰ ਆਪਣੀ ਛੁਹ ਨਾਲ ਸੋਨਾ ਬਣਾ ਦੇਣ ਵਾਲੀ ਮੰਨੀ ਜਾਂਦੀ ਹੈ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਸਮਾਇ—ਲੀਨ ਹੋ ਜਾਂਦੀ ਹੈ ।੪।

ਮਨ—ਹੇ ਮਨ ! ਮਤ ਕਰਹਿ—ਨਾਹ ਕਰੀਂ । ਪੁਕਾਰ—ਸ਼ਿਕੈਤ, ਗਿਲਾ-ਗੁਜ਼ਾਰੀ । ਜਿਨਿ—ਜਿਸ (ਪ੍ਰਭੂ) ਨੇ । ਸਿਰੀ—ਪੈਦਾ ਕੀਤੀ ਹੈ । ਸਭਸੈ—ਹਰੇਕ ਜੀਵ ਨੂੰ । ਦੇਇ—ਦੇਂਦਾ ਹੈ । ਅਧਾਰੁ—ਆਸਰਾ, ਰੋਜ਼ੀ । ਸਾਰ—ਸੰਭਾਲ । ਮੋਖ ਦੁਆਰੁ—ਵਿਕਾਰਾਂ ਤੋਂ ਖ਼ਲਾਸੀ ਦਾ ਦਰਵਾਜ਼ਾ ।੫।

**ਅਰਥ** :—ਹੇ ਮੇਰੇ ਰਾਮ ! ਪ੍ਰਭੂ ਤੋਂ ਬਿਨਾ ਮੇਰਾ ਹੋਰ ਕੋਈ ਆਸਰਾ ਨਹੀਂ ਹੈ । (ਹੇ ਭਾਈ !) ਉਸ ਪ੍ਰਭੂ ਦੇ ਨਾਲ ਮਿਲਾਪ ਉਸ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਹੋ ਸਕਦਾ ਹੈ ਜੋ ਪਵਿਤ੍ਰ ਸਰੂਪ ਹੈ ਤੇ ਜੋ ਸਦਾ-ਥਿਰ ਪ੍ਰਭੂ ਦਾ ਰੂਪ ਹੈ ।੧।ਰਹਾਉ।

(ਜਿਸ ਦੇਸ ਵਿਚ) ਜਿਸ (ਬਾਦਸ਼ਾਹ) ਦੀ ਹਕੂਮਤ ਹੋਵੇ (ਉਸ ਦੇਸ ਦਾ) ਹਰੇਕ ਜੀਵ ਉਸੇ (ਬਾਦਸ਼ਾਹ) ਦਾ ਹੋ ਕੇ ਰਹਿੰਦਾ ਹੈ (ਇਸੇ ਤਰ੍ਹਾਂ ਜੇ) ਗੁਰੂ ਦੇ ਸਨਮੁਖ ਹੋ ਕੇ ਕਾਰ ਕੀਤੀ ਜਾਏ ਤਾਂ ਸਦਾ-ਥਿਰ ਰਹਿਣ ਵਾਲਾ ਪ੍ਰਭੂ ਹਿਰਦੇ ਵਿਚ ਪਰਗਟ ਹੋ ਜਾਂਦਾ ਹੈ । (ਤੇ ਗੁਰੂ ਦੇ ਸਨਮੁਖ ਹੋ ਕੇ) ਜਿਸ ਮਨੁੱਖ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਪਰਗਟ ਹੋ ਜਾਏ ਉਹ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ, ਤੇ ਉਹ ਸਦਾ-ਥਿਰ ਸੋਭਾ ਪਾਂਦਾ ਹੈ । ਜੇਹੜੇ ਬੰਦੇ ਸਦਾ-ਥਿਰ ਪ੍ਰਭੂ ਵਿਚ ਜੁੜੇ ਰਹਿੰਦੇ ਹਨ, ਉਹ ਉਸ ਤੋਂ ਮੁੜ ਕਦੇ ਵਿੱਛੁੜਦੇ ਨਹੀਂ, ਉਹਨਾਂ ਦਾ ਨਿਵਾਸ ਸਦਾ ਆਪਣੇ ਅੰਤਰ ਆਤਮੇ ਵਿਚ ਰਹਿੰਦਾ ਹੈ ।੧।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਹ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ (ਪਰ ਉਹੀ ਮਨੁੱਖ ਮਿਲਦਾ ਹੈ) ਜਿਸ ਨੂੰ ਪਰਮਾਤਮਾ ਆਪ ਹੀ (ਆਪਣੇ ਚਰਨਾਂ ਵਿਚ) ਮਿਲਾਂਦਾ ਹੈ । (ਪ੍ਰਭੂ ਨੂੰ ਵਿਸਾਰ ਕੇ) ਕਿਸੇ ਹੋਰ (ਮਾਇਆ ਆਦਿਕ) ਦੇ ਪਿਆਰ ਵਿਚ ਰਿਹਾਂ ਕੋਈ ਮਨੁੱਖ ਪਰਮਾਤਮਾ ਨੂੰ ਨਹੀਂ ਮਿਲ ਸਕਦਾ, ਉਹ ਤਾਂ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ । (ਭਾਵੇਂ) ਸਭ ਜੀਵਾਂ ਵਿਚ ਪਰਮਾਤਮਾ ਹੀ ਵੱਸਦਾ ਹੈ, ਤੇ ਹਰ ਥਾਂ ਪਰਮਾਤਮਾ ਹੀ ਮੌਜੂਦ ਹੈ, ਫਿਰ ਭੀ ਉਹੀ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਉਸ ਦੇ ਨਾਮ ਵਿਚ ਲੀਨ ਹੁੰਦਾ ਹੈ ਜਿਸ ਉੱਤੇ ਪ੍ਰਭੂ ਆਪ ਦਇਆਵਾਨ ਹੋਵੇ ।੨।

ਪੰਡਿਤ ਤੇ ਜੋਤਸ਼ੀ ਲੋਕ (ਸ਼ਾਸਤਰ) ਪੜ੍ਹ ਪੜ੍ਹ ਕੇ (ਨਿਰੀਆਂ) ਬਹਸਾਂ ਦਾ ਹੀ ਵਿਚਾਰ ਕਰਦੇ ਹਨ, (ਇਸ ਤਰ੍ਹਾਂ) ਉਹਨਾਂ ਦੀ ਮਤਿ ਉਹਨਾਂ ਦੀ ਅਕਲ ਕੁਰਾਹੇ ਪੈ ਜਾਂਦੀ ਹੈ, ਉਹ (ਜੀਵਨ ਦੇ ਸਹੀ ਰਸਤੇ ਨੂੰ) ਨਹੀਂ ਸਮਝਦੇ ਉਹਨਾਂ ਦੇ ਅੰਦਰ ਲੋਭ ਦਾ ਵਿਕਾਰ (ਪ੍ਰਬਲ ਹੁੰਦਾ) ਹੈ; ਉਹ (ਮਾਇਆ ਪਿੱਛੇ) ਭਟਕ ਭਟਕ ਕੇ (ਲੋਭ-ਲਹਰ ਵਿਚ) ਖ਼ੁਆਰ ਹੋ ਹੋ ਕੇ ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚ ਭਟਕਦੇ ਰਹਿੰਦੇ ਹਨ । ਪਰ ਉਹਨਾਂ ਦੇ ਭੀ ਕੀਹ ਵੱਸ ? ਪੂਰਬਲੇ ਜੀਵਨ ਵਿਚ ਕੀਤੇ ਕਰਮਾਂ ਦੇ ਉਕਰੇ ਸੰਸਕਾਰਾਂ ਅਨੁਸਾਰ ਹੀ ਕਮਾਈ ਕਰੀਦੀ ਹੈ, ਕੋਈ (ਆਪਣੇ ਉੱਦਮ ਨਾਲ ਉਹਨਾਂ ਸੰਸਕਾਰਾਂ ਨੂੰ) ਮਿਟਾ ਨਹੀਂ ਸਕਦਾ ।੩।

(ਇਹ ਸੰਸਕਾਰ ਮਿਟਦੇ ਹਨ ਗੁਰੂ ਦੀ ਸਰਨ ਪਿਆਂ, ਪਰ) ਗੁਰੂ ਦੀ ਦੱਸੀ ਸੇਵਾ ਬੜੀ ਔਖੀ ਹੈ, ਆਪਾ-ਭਾਵ ਗਵਾ ਕੇ ਸਿਰ ਦੇਣਾ ਪੈਂਦਾ ਹੈ । ਜਦੋਂ ਕੋਈ ਜੀਵ ਗੁਰੂ ਦੇ ਸ਼ਬਦ ਵਿਚ ਜੁੜਦੇ ਹਨ, ਤਾਂ ਉਹਨਾਂ ਨੂੰ ਪਰਮਾਤਮਾ ਮਿਲ ਪੈਂਦਾ ਹੈ, ਉਹਨਾਂ ਦੀ ਸੇਵਾ ਕਬੂਲ ਹੋ ਜਾਂਦੀ ਹੈ । (ਗੁਰੂ-) ਪਾਰਸ ਨੂੰ ਮਿਲਿਆਂ ਪਾਰਸ ਹੀ ਹੋ ਜਾਈਦਾ ਹੈ । (ਗੁਰੂ ਦੀ ਸਹੈਤਾ ਨਾਲ) ਪਰਮਾਤਮਾ ਦੀ ਜੋਤਿ ਵਿਚ ਮਨੁੱਖ ਦੀ ਜੋਤਿ ਮਿਲ ਜਾਂਦੀ ਹੈ । ਪਰ ਗੁਰੂ ਭੀ ਉਹਨਾਂ ਨੂੰ ਹੀ ਮਿਲਦਾ ਹੈ, ਜਿਹਨਾਂ ਦੇ ਭਾਗਾਂ ਵਿਚ ਧੁਰੋਂ (ਬਖ਼ਸ਼ਸ਼ ਦਾ ਲੇਖ) ਲਿਖਿਆ ਹੋਇਆ ਹੋਵੇ ।੪।

ਹੇ (ਮੇਰੇ) ਮਨ ! ਹਰ ਵੇਲੇ ਤ੍ਰਿਸ਼ਨਾ ਦੇ ਅਧੀਨ ਨਾਹ ਟਿਕਿਆ ਰਹੁ, ਤੇ ਗਿਲੇ-ਗੁਜ਼ਾਰੀ ਨਾਹ ਕਰਦਾ ਰਹੁ । ਜਿਸ ਪਰਮਾਤਮਾ ਨੇ ਚੌਰਾਸੀ ਲੱਖ ਜੂਨ ਪੈਦਾ ਕੀਤੀ ਹੈ, ਉਹ ਹਰੇਕ ਜੀਵ ਨੂੰ (ਰੋਜ਼ੀ ਦਾ) ਆਸਰਾ (ਭੀ) ਦੇਂਦਾ ਹੈ । ਉਹ ਪ੍ਰਭੂ ਜਿਸ ਨੂੰ ਕਿਸੇ ਦਾ ਡਰ ਨਹੀਂ ਤੇ ਜੋ ਦਇਆ ਦਾ ਸੋਮਾ ਹੈ ਸਭ ਜੀਵਾਂ ਦੀ ਸੰਭਾਲ ਕਰਦਾ ਹੈ ।

ਹੇ ਨਾਨਕ ! ਗੁਰੂ ਦੀ ਸਰਨ ਪਿਆਂ ਇਹ ਸਮਝ ਆਉਂਦੀ ਹੈ, ਤੇ (ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਦਾ ਰਾਹ ਲੱਭਦਾ ਹੈ ।੫।੩।੩੬।

**ਸਿਰੀ ਰਾਗੁ ਮਹਲਾ ੩ ॥ ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥ ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ ॥ ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥ ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥੧॥ ਮਨ ਮੇਰੇ, ਹਰਿ ਹਰਿ ਨਿਰਮਲੁ ਧਿਆਇ ॥ ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ ॥੧॥ਰਹਾਉ॥ ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ ॥ ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ ॥ ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ ॥ ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ ॥੨॥ ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥ ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥ ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥ ਜਿਸੁ ਅੰਦਰਿ ਨਾਮੁ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ ॥੩॥ ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ ॥ ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ ॥ ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ ॥ ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ ॥੪॥ ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥ ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥ ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ ॥ ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ ॥੫॥੪॥੩੭॥ {ਪੰਨਾ ੨੭-੨੮}**

**ਪਦ ਅਰਥ** :—ਨਿਜ ਘਰਿ—ਆਪਣੇ ਘਰ ਵਿਚ, ਅੰਤਰ ਆਤਮੇ । ਸਾਲਾਹਿ—ਸਿਫ਼ਤਿ-ਸਾਲਾਹ ਕਰ ਕੇ । ਸਚੁ—ਸਦਾ-ਥਿਰ ਪ੍ਰਭੂ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ । ਹਉ—ਮੈਂ । ਜਾਸੁ—ਜਾਂਦਾ ਹਾਂ । ਤਿਤੁ—ਉਸ ਵਿਚ । ਘਰਿ—ਹਿਰਦੇ ਵਿਚ । ਤਿਤੁ ਘਟਿ—(ਉਹਨਾਂ ਦੇ) ਉਸ ਹਿਰਦੇ ਵਿਚ । ਪਰਗਾਸੁ—ਚਾਨਣ ।੧।

ਮਨ—ਹੇ ਮਨ ! ਧੁਰਿ—ਧੁਰੋਂ, ਪ੍ਰਭੂ ਦੀ ਦਰਗਾਹ ਤੋਂ । ਮਸਤਕਿ—ਮੱਥੇ ਉਤੇ । ਕਉ—ਨੂੰ, ਵਾਸਤੇ । ਸੇ—ਉਹ ਬੰਦੇ ।੧।ਰਹਾਉ।

ਨਦਰਿ ਕਰਿ—ਨੀਝ ਲਾ ਕੇ, ਧਿਆਨ ਨਾਲ । ਨਿਕਟਿ—ਨੇੜੇ । ਹਦੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਤਿਨ ਮਨਿ—ਉਹਨਾਂ ਦੇ ਮਨ ਵਿਚ । ਸਚ—ਸਦਾ । ਗੁਣ ਤੇ—ਗੁਣਾਂ ਤੋਂ । ਝੂਰਿ—ਝੁਰ ਝੁਰ ਕੇ । ਮਰਦੇ—ਆਤਮਕ ਮੌਤ ਸਹੇੜਦੇ ਹਨ ।੨।

ਸਬਦਿ—ਸ਼ਬਦ ਦੀ ਰਾਹੀਂ । ਸੋਇ—ਉਹ । ਅਨਦਿਨੁ—ਹਰ ਰੋਜ਼ । ਕੂੜਾ—ਝੂਠਾ, ਨਾਸਵੰਤ । ਰੋਇ—ਰੋਂਦਾ ਹੈ ।੩।

ਪਦਾਰਥੁ—ਕੀਮਤੀ ਚੀਜ਼ । ਲਿਵ ਲਾਇ—ਸੁਰਤਿ ਜੋੜ ਕੇ । ਪਗਿ ਖਿਸਿਐ—ਜਦੋਂ ਪੈਰ ਖਿਸਕ ਗਿਆ । ਠਉਰੁ—ਥਾਂ, ਆਸਰਾ । ਹਥਿ—ਹੱਥ ਵਿਚ । ਆਵਈ—ਆਵਏ, ਆਵੈ, ਆਉਂਦਾ । ਅੰਤਿ—ਆਖ਼ਰ । ਜਿਸੁ—ਜਿਸ (ਮਨੁੱਖ) ਉਤੇ । ਉਬਰੈ—ਬਚ ਜਾਂਦਾ ਹੈ । ਸੇਤੀ—ਨਾਲ ।੪।

ਦੇਖਾ ਦੇਖੀ—ਹੋਰਨਾਂ ਨੂੰ ਕਰਦਿਆਂ ਵੇਖ ਕੇ, ਵਿਖਾਵੇ ਦੀ ਖ਼ਾਤਰ । ਬੂਝ—ਸਮਝ । ਪਈ ਥਾਇ—ਥਾਂ-ਸਿਰ ਪਈ, ਕਬੂਲ ਹੋ ਜਾਂਦੀ ਹੈ । ਸਮਾਇ—ਲੀਨ ਹੋ ਕੇ । ਬਾਣੀ ਸਚੁ ਹੈ—ਪਰਮਾਤਮਾ ਦਾ ਸਿਮਰਨ ਹੀ (ਉਹਨਾਂ ਦੀ) ਬਾਣੀ ਹੈ, ਸਦਾ ਸਿਫ਼ਤਿ-ਸਾਲਾਹ ਹੀ ਕਰਦੇ ਹਨ ।੫।

**ਅਰਥ** :—ਹੇ ਮੇਰੇ ਮਨ ! ਪਵਿਤ੍ਰ ਹਰਿ-ਨਾਮ ਸਿਮਰ । ਧੁਰੋਂ (ਪਰਮਾਤਮਾ ਦੀ ਹਜ਼ੂਰੀ ਵਿਚੋਂ) ਜਿਨ੍ਹਾਂ ਬੰਦਿਆਂ ਨੂੰ ਆਪਣੇ ਮੱਥੇ ਉੱਤੇ (ਸਿਮਰਨ ਦਾ ਲੇਖ) ਲਿਖਿਆ (ਮਿਲ ਜਾਂਦਾ) ਹੈ, ਉਹ ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦੀ ਯਾਦ ਵਿਚ) ਸੁਰਤਿ ਜੋੜੀ ਰੱਖਦੇ ਹਨ ।੧।ਰਹਾਉ।

ਜਿਨ੍ਹਾਂ ਮਨੁੱਖਾਂ ਨੇ (ਪਰਮਾਤਮਾ ਦਾ ਨਾਮ) ਸੁਣ ਕੇ ਮੰਨ ਲਿਆ ਹੈ (ਭਾਵ, ਆਪਣੇ ਮਨ ਨੂੰ ਉਸ ਨਾਮ-ਸਿਮਰਨ ਵਿਚ ਗਿਝਾ ਲਿਆ ਹੈ) ਉਹਨਾਂ ਦਾ ਆਪਣੇ ਅੰਤਰ-ਆਤਮੇ ਨਿਵਾਸ ਬਣਿਆ ਰਹਿੰਦਾ ਹੈ (ਭਾਵ, ਉਹਨਾਂ ਦਾ ਮਨ ਬਾਹਰ ਭਟਕਣੋਂ ਹਟ ਜਾਂਦਾ ਹੈ) । ਗੁਰੂ ਦੀ ਸਿੱਖਿਆ ਅਨੁਸਾਰ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਉਹ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨੂੰ ਲੱਭ ਲੈਂਦੇ ਹਨ । ਜੇਹੜੇ ਬੰਦੇ ਗੁਰੂ ਦੇ ਸ਼ਬਦ ਵਿਚ ਰੰਗੇ ਜਾਂਦੇ ਹਨ, ਉਹ ਪਵਿਤ੍ਰ (ਆਚਰਨ ਵਾਲੇ) ਹੋ ਜਾਂਦੇ ਹਨ, ਮੈਂ ਉਹਨਾਂ ਤੋਂ ਸਦਾ ਸਦਕੇ ਜਾਂਦਾ ਹਾਂ । ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, (ਉਹਨਾਂ ਦੇ) ਉਸ ਹਿਰਦੇ ਵਿਚ ਚਾਨਣ ਹੋ ਜਾਂਦਾ ਹੈ (ਭਾਵ, ਸਹੀ ਜੀਵਨ ਜੀਊਣ ਦੀ ਉਹਨਾਂ ਨੂੰ ਸੂਝ ਆ ਜਾਂਦੀ ਹੈ ।੧।

ਹੇ ਪ੍ਰਭੂ ਦੇ ਸੰਤ ਜਨੋ ! ਧਿਆਨ ਨਾਲ ਵੇਖੋ, ਪਰਮਾਤਮਾ ਹਰ ਥਾਂ ਵਿਆਪਕ ਹਰੇਕ ਦੇ ਨੇੜੇ ਵੱਸਦਾ ਹੈ । ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਮਤਿ ਲੈ ਕੇ ਉਸ ਨੂੰ (ਭਰਪੂਰਿ ਵੱਸਦਾ) ਪਛਾਣ ਲਿਆ ਹੈ, ਉਹ ਉਸ ਨੂੰ ਸਦਾ ਆਪਣੇ ਅੰਗ-ਸੰਗ ਵੇਖਦੇ ਹਨ । ਜਿਨ੍ਹਾਂ ਮਨੁੱਖਾਂ ਨੇ ਗੁਣ ਗ੍ਰਹਿਣ ਕਰ ਲਏ ਹਨ, ਪਰਮਾਤਮਾ ਉਹਨਾਂ ਦੇ ਮਨ ਵਿਚ ਸਦਾ ਵੱਸਦਾ ਹੈ, ਪਰ ਜਿਨ੍ਹਾਂ ਨੇ ਔਗਣ ਵਿਹਾਝੇ ਹੋਏ ਹਨ, ਉਹਨਾਂ ਨੂੰ ਕਿਤੇ ਦੂਰ ਵੱਸਦਾ ਜਾਪਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਗੁਣਾਂ ਤੋਂ ਸੱਖਣੇ ਰਹਿੰਦੇ ਹਨ, ਉਹ ਪ੍ਰਭੂ ਦੇ ਨਾਮ ਤੋਂ ਬਿਨਾ (ਮਾਇਆ ਦੇ ਝੋਰਿਆਂ ਵਿਚ) ਝੁਰ ਝੁਰ ਕੇ ਆਤਮਕ ਮੌਤ ਸਹੇੜ ਲੈਂਦੇ ਹਨ ।੨।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦਾ ਨਾਮ ਸੁਣ ਕੇ ਮੰਨ ਲਿਆ ਹੈ (ਨਾਮ ਵਿਚ ਆਪਣਾ ਆਪ ਗਿਝਾ ਲਿਆ ਹੈ), ਉਹਨਾਂ ਨੇ ਆਪਣੇ ਮਨ ਵਿਚ ਉਸ ਹਰੀ ਨੂੰ (ਹਰ ਵੇਲੇ) ਸਿਮਰਿਆ ਹੈ । ਹਰ ਵੇਲੇ ਪ੍ਰਭੂ-ਭਗਤੀ ਵਿਚ ਰੰਗੇ ਹੋਏ ਬੰਦਿਆਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਸਰੀਰ (ਭੀ) ਪਵਿਤ੍ਰ ਹੋ ਜਾਂਦਾ ਹੈ ।

ਕਸੁੰਭੇ ਦਾ ਰੰਗ ਛੇਤੀ ਨਾਸ ਹੋ ਜਾਣ ਵਾਲਾ ਹੈ ਉਹ ਨਾਸ ਹੋ ਜਾਂਦਾ ਹੈ, (ਇਸੇ ਤਰ੍ਹਾਂ ਮਾਇਆ ਦਾ ਸਾਥ ਭੀ ਚਾਰ ਦਿਨਾਂ ਦਾ ਹੈ, ਉਹ ਸਾਥ ਟੁੱਟ ਜਾਂਦਾ ਹੈ, ਤੇ ਉਸ ਦੇ ਮੋਹ ਵਿਚ ਫਸਿਆ ਮਨੁੱਖ ਵਿਛੋੜੇ ਦਾ) ਦੁੱਖ ਦੁਖੀ ਹੋ ਹੋ ਕੇ ਫਰੋਲਦਾ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ (-ਰੂਪ) ਚਾਨਣ ਹੈ ਉਹ ਸਦਾ ਅਡੋਲ-ਚਿੱਤ ਰਹਿੰਦਾ ਹੈ ।੩।

ਇਹ ਕੀਮਤੀ ਮਨੁੱਖਾ ਜਨਮ ਹਾਸਲ ਕਰ ਕੇ (ਮੂਰਖ ਮਨੁੱਖ) ਸੁਰਤਿ ਜੋੜ ਕੇ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ; ਪਰ ਜਦੋਂ ਪੈਰ ਤਿਲਕ ਗਿਆ (ਜਦੋਂ ਸਰੀਰ ਢਹਿ ਪਿਆ) ਇੱਥੇ ਜਗਤ ਵਿਚ ਟਿਕਿਆ ਨਹੀਂ ਜਾ ਸਕੇਗਾ (ਨਾਮ ਤੋਂ ਸਖਣੇ ਰਹਿਣ ਕਰਕੇ) ਅਗਾਂਹ ਦਰਗਾਹ ਵਿਚ ਭੀ ਥਾਂ ਨਹੀਂ ਮਿਲਦਾ । (ਮੌਤ ਆਇਆਂ) ਸਿਮਰਨ ਦਾ ਸਮਾ ਮਿਲ ਨਹੀਂ ਸਕਦਾ, ਆਖ਼ਰ (ਮੂਰਖ ਜੀਵ) ਪਛੁਤਾਂਦਾ ਜਾਂਦਾ ਹੈ ।

ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਦੀ ਨਜ਼ਰ ਕਰਦਾ ਹੈ ਉਹ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ (ਮਾਇਆ ਕਸੁੰਭੇ ਦੇ ਮੋਹ ਤੋਂ) ਬਚ ਜਾਂਦਾ ਹੈ ।੪।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਸਭ ਕੁਝ ਵਿਖਾਵੇ ਦੀ ਖ਼ਾਤਰ ਕਰਦਾ ਹੈ, ਉਸ ਨੂੰ ਸਹੀ ਜੀਵਨ ਜੀਊਣ ਦੀ ਸਮਝ ਨਹੀਂ ਆਉਂਦੀ । (ਪਰ) ਗੁਰੂ ਦੇ ਸਨਮੁਖ ਹੋ ਕੇ ਜਿਨ੍ਹਾਂ ਮਨੁੱਖਾਂ ਦਾ ਹਿਰਦਾ ਪਵਿਤ੍ਰ ਹੋ ਜਾਂਦਾ ਹੈ, ਉਹਨਾਂ ਦੀ ਘਾਲ-ਕਮਾਈ (ਪ੍ਰਭੂ ਦੇ ਦਰ ਤੇ) ਕਬੂਲ ਹੋ ਜਾਂਦੀ ਹੈ, ਉਹ ਮਨੁੱਖ ਹਰੀ ਦੇ ਗੁਣ ਗਾ ਕੇ ਹਰੀ ਦੇ ਚਰਨਾਂ ਵਿਚ ਲੀਨ ਹੋ ਕੇ ਨਿੱਤ ਹਰੀ ਦੇ ਗੁਣ ਗਾਂਦੇ ਹਨ ਤੇ ਪੜ੍ਹਦੇ ਹਨ ।

ਹੇ ਨਾਨਕ ! ਜੇਹੜੇ ਮਨੁੱਖ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜੀ ਰੱਖਦੇ ਹਨ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਉਹਨਾਂ ਦੀ ਜੀਭ ਤੇ ਸਦਾ ਚੜ੍ਹੀ ਰਹਿੰਦੀ ਹੈ ।੫।੪।੩੭।

**ਸਿਰੀ ਰਾਗੁ ਮਹਲਾ ੩ ॥ ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ ॥ ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥ ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ ॥੧॥ ਭਾਈ ਰੇ, ਗੁਰਮੁਖਿ ਸਦਾ ਪਤਿ ਹੋਇ ॥ ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ ॥੧॥ਰਹਾਉ॥ ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥ ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥ ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ ॥੨॥ ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ॥ ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥ ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ ॥੩॥ ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥ ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥ ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ ॥੪॥੫॥੩੮॥ {ਪੰਨਾ ੨੮}**

**ਪਦ ਅਰਥ** :—ਮਨਿ—ਮਨ ਨਾਲ । ਇਕ ਮਨਿ—ਇਕ ਮਨ ਨਾਲ, ਇਕਾਗ੍ਰ ਹੋ ਕੇ । ਵੀਚਾਰਿ—(ਨਾਮ ਨੂੰ) ਵਿਚਾਰ ਕੇ, ਸੋਚ-ਮੰਡਲ ਵਿਚ ਟਿਕਾ ਕੇ । ਸਦ—ਸਦਾ । ਉਜਲੇ—ਸਾਫ਼, ਸੋਹਣੇ । ਤਿਤੁ—ਉਸ ਵਿਚ । ਤਿਤੁ ਸਚੈ ਦਰਬਾਰਿ—ਉਸ ਸਦਾ-ਥਿਰ ਦਰਬਾਰ ਵਿਚ । ਓਇ—ਉਹ ਬੰਦੇ {ਬਹੁ-ਵਚਨ} । ਨਾਮਿ ਪਿਆਰਿ—ਨਾਮ ਵਿਚ ਪਿਆਰ ਦੀ ਰਾਹੀਂ ।੧।

ਗੁਰਮੁਖਿ—ਗੁਰੂ ਦੀ ਸਰਨ ਪਿਆਂ । ਪਤਿ—ਇੱਜ਼ਤ । ਧੋਇ—ਧੋ ਕੇ ।੧।ਰਹਾਉ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਜਾਣਨੀ—ਜਾਣਨਿ, ਜਾਣਦੇ । ਵਿਣੁ—ਬਿਨੁ । ਵਿਣੁ ਨਾਵੈ—ਨਾਮ ਤੋਂ ਬਿਨਾ । ਜਾਇ—ਚਲੀ ਜਾਂਦੀ ਹੈ । ਸਬਦੈ ਸਾਦੁ—ਸ਼ਬਦ ਦਾ ਸੁਆਦ । ਭਾਇ—ਪਿਆਰ ਵਿਚ । ਭਾਉ—ਪਿਆਰ । ਵਿਸਟਾ—ਗੰਦ, ਗੂੰਹ । ਸਮਾਇ—ਸਮਾ ਕੇ, ਰਚ ਕੇ ।੨।

ਸਫਲੁ—ਕਾਮਯਾਬ । ਭਾਇ—ਪ੍ਰੇਮ ਵਿਚ, ਅਨੁਸਾਰ । ਕੁਲੁ—ਖ਼ਾਨਦਾਨ । ਧੰਨੁ—ਭਾਗਾਂ ਵਾਲੀ । ਜਣੇਦੀ ਮਾਇ—ਜੰਮਣ ਵਾਲੀ ਮਾਂ । ਧਿਆਈਐ—ਸਿਮਰਨਾ ਚਾਹੀਦਾ ਹੈ । ਨਉ—ਨੂੰ । ਰਜਾਇ—ਮਰਜ਼ੀ ਨਾਲ ।੩।

ਆਪੁ—ਆਪਾ-ਭਾਵ, ਹਉਮੈ । ਗਵਾਇ—ਦੂਰ ਕਰ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਮਾਇ—ਲੀਨ ਹੋ ਕੇ । ਪਰਵਾਣੁ—ਕਬੂਲ । ਹਹਿ—ਹਨ {'ਹੈ' ਤੋਂ ਬਹੁ-ਵਚਨ} ।੪।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪਿਆਂ ਸਦਾ ਇੱਜ਼ਤ ਮਿਲਦੀ ਹੈ । (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ । (ਗੁਰੂ ਮਨੁੱਖ ਦੇ ਮਨ ਵਿਚੋਂ) ਹਉਮੈ ਦੀ ਮੈਲ ਧੋ ਕੇ ਕੱਢ ਦੇਂਦਾ ਹੈ ।੧।ਰਹਾਉ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਦੀ ਰਾਹੀਂ (ਪਰਮਾਤਮਾ ਦੇ ਨਾਮ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾ ਕੇ ਨਾਮ ਨੂੰ ਇਕਾਗ੍ਰ ਮਨ ਨਾਲ ਸਿਮਰਿਆ ਹੈ, ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਦਰਬਾਰ ਵਿਚ ਉਹ ਸਦਾ ਸੁਰਖ਼ਰੂ ਹੁੰਦੇ ਹਨ । ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਪਿਆਰ ਦੀ ਰਾਹੀਂ ਸਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦੇ ਹਨ ।੧।

(ਪਰ) ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ ਪਰਮਾਤਮਾ ਦੇ ਨਾਮ ਨਾਲ ਸਾਂਝ ਨਹੀਂ ਪਾਂਦੇ, ਨਾਮ ਤੋਂ ਬਿਨਾ ਉਹਨਾਂ ਦੀ ਇੱਜ਼ਤ ਚਲੀ ਜਾਂਦੀ ਹੈ । ਉਹਨਾਂ ਨੂੰ ਸਤਿਗੁਰੂ ਦੇ ਸ਼ਬਦ ਦਾ ਆਨੰਦ ਨਹੀਂ ਆਉਂਦਾ, (ਇਸ ਵਾਸਤੇ) ਉਹ (ਪ੍ਰਭੂ ਨੂੰ ਵਿਸਾਰ ਕੇ) ਕਿਸੇ ਹੋਰ ਪਿਆਰ ਵਿਚ ਮਸਤ ਰਹਿੰਦੇ ਹਨ । ਉਹ ਬੰਦੇ (ਵਿਕਾਰਾਂ ਦੇ) ਗੰਦ ਵਿਚ ਲੀਨ ਰਹਿ ਕੇ ਗੰਦ ਦੇ ਕੀੜਿਆਂ ਵਾਂਗ (ਵਿਕਾਰਾਂ ਦੇ) ਗੰਦ ਵਿਚ ਹੀ ਪਏ ਰਹਿੰਦੇ ਹਨ ।੨।

ਜੇਹੜੇ ਮਨੁੱਖ ਗੁਰੂ ਦੇ ਪ੍ਰੇਮ ਵਿਚ ਜੀਵਨ ਬਿਤੀਤ ਕਰਦੇ ਹਨ ਉਹਨਾਂ ਦਾ ਜੀਵਨ ਕਾਮਯਾਬ ਹੋ ਜਾਂਦਾ ਹੈ, ਉਹ ਆਪਣਾ ਸਾਰਾ ਖ਼ਾਨਦਾਨ (ਹੀ ਵਿਕਾਰਾਂ ਤੋਂ) ਬਚਾ ਲੈਂਦੇ ਹਨ, ਉਹਨਾਂ ਦੀ ਜੰਮਣ ਵਾਲੀ ਮਾਂ ਸੋਭਾ ਖੱਟਦੀ ਹੈ । (ਇਸ ਵਾਸਤੇ, ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ (ਪਰ ਉਹੀ ਮਨੁੱਖ ਨਾਮ ਸਿਮਰਦਾ ਹੈ) ਜਿਸ ਉੱਤੇ ਪਰਮਾਤਮਾ ਆਪਣੀ ਰਜ਼ਾ ਅਨੁਸਾਰ ਮਿਹਰ ਕਰਦਾ ਹੈ ।੩।

ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸਰਨ ਪੈ ਕੇ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹ ਬੰਦੇ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਕੇ ਉਸੇ ਦਾ ਰੂਪ ਬਣ ਕੇ ਅੰਦਰੋਂ ਬਾਹਰੋਂ ਪਵਿਤ੍ਰ ਹੋ ਜਾਂਦੇ ਹਨ (ਭਾਵ, ਉਹਨਾਂ ਦਾ ਆਤਮਕ ਜੀਵਨ ਪਵਿਤ੍ਰ ਹੋ ਜਾਂਦਾ ਹੈ, ਤੇ ਉਹ ਖ਼ਲਕਤ ਨਾਲ ਭੀ ਵਰਤਣ-ਵਿਹਾਰ ਸੁਚੱਜਾ ਰੱਖਦੇ ਹਨ) ।

ਹੇ ਨਾਨਕ ! ਜਗਤ ਵਿਚ ਆਏ (ਜੰਮੇ) ਉਹੀ ਬੰਦੇ ਕਬੂਲ ਹਨ ਜਿਨ੍ਹਾਂ ਨੇ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ ।੪।੫।੩੮।

**ਸਿਰੀ ਰਾਗੁ ਮਹਲਾ ੩ ॥ ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥ ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਆਧਾਰੁ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ ॥੧॥ ਭਾਈ ਰੇ, ਇਸ ਮਨ ਕਉ ਸਮਝਾਇ ॥ ਏ ਮਨ, ਆਲਸੁ ਕਿਆ ਕਰਹਿ, ਗੁਰਮੁਖਿ ਨਾਮੁ ਧਿਆਇ ॥੧॥ਰਹਾਉ॥ ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ ॥ ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ॥ ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥ ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ॥ ਮਨੁ ਤਨੁ ਸਉਪੇ ਆਗੈ ਧਰੈ ਹਉਮੈ ਵਿਚਹੁ ਮਾਰਿ ॥ ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ ॥੩॥ ਕਰਮਿ ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥ ਲਖ ਚਉਰਾਸੀਹ ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ ॥ ਨਾਨਕ ਗੁਰਮੁਖਿ ਹਰਿ ਪਾਇਆ ਸਦਾ ਹਰਿ ਨਾਮਿ ਸਮਾਇ ॥੪॥੬॥੩੯॥ {ਪੰਨਾ ੨੮-੨੯}**

**ਪਦ ਅਰਥ** :—ਹਰਿ ਧਨੁ—ਪਰਮਾਤਮਾ (ਦਾ ਨਾਮ-ਰੂਪ) ਧਨ । ਰਾਸਿ—ਸਰਮਾਇਆ, ਪੂੰਜੀ । ਗੁਰ ਪੂਛਿ—ਗੁਰੂ ਦੀ ਸਿੱਖਿਆ ਲੈ ਕੇ । ਸਲਾਹਨਿ—ਸਲਾਹੁੰਦੇ ਹਨ । ਵਖਰੁ—ਸੌਦਾ । ਅਧਾਰੁ—ਆਸਰਾ । ਗੁਰਿ—ਗੁਰੂ ਨੇ । ਅਤੁਟੁ—ਨਾਹ ਮੁੱਕਣ ਵਾਲਾ । ਭੰਡਾਰ—ਖ਼ਜ਼ਾਨਾ ।੧।

ਕਉ—ਨੂੰ । ਏ ਮਨ—ਹੇ ਮਨ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਪਾਖੰਡਿ—ਪਖੰਡ ਦੀ ਰਾਹੀਂ, ਵਿਖਾਵੇ ਨਾਲ । ਹੋਵਈ—ਹੋਵਏ, ਹੋਵੈ, ਹੁੰਦੀ । ਦੁਬਿਧਾ—ਦੁ-ਕਿਸਮਾ । ਦੁਬਿਧਾ ਬੋਲੁ—ਦੁ-ਕਿਸਮਾ ਬੋਲ, ਪਖੰਡ ਦਾ ਬਚਨ । ਬਿਬੇਕ—ਪਰਖ । ਬਿਬੇਕ ਬੀਚਾਰੁ—ਪਰਖ ਕਰਨ ਦੀ ਸੋਚ ।੨।

ਉਰਿ—ਹਿਰਦੇ ਵਿਚ । ਧਾਰਿ—ਟਿਕਾ ਕੇ । ਸਉਪੇ—ਭੇਟਾ ਕਰੇ । ਵਿਚਹੁ—(ਆਪਣੇ) ਅੰਦਰੋਂ । ਧਨੁ—ਭਾਗਾਂ ਵਾਲਾ । ਜੇ—ਜੇਹੜਾ {ਨੋਟ :—ਲਫ਼ਜ਼ 'ਜਿ' ਅਤੇ 'ਜੇ' ਵਿਚ ਫ਼ਰਕ ਚੇਤੇ ਰੱਖਣ ਜੋਗ ਹੈ} ।੧।

ਕਰਮਿ—(ਪਰਮਾਤਮਾ ਦੀ) ਮਿਹਰ ਨਾਲ । ਵਿਣੁ ਕਰਮੈ—ਮਿਹਰ ਤੋਂ ਬਿਨਾ ।੪।

**ਅਰਥ** :—ਹੇ ਭਾਈ ! (ਆਪਣੇ) ਇਸ ਮਨ ਨੂੰ ਸਮਝਾ (ਤੇ ਆਖ—) ਹੇ ਮਨ ! ਕਿਉਂ ਆਲਸ ਕਰਦਾ ਹੈਂ ? ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦਾ) ਨਾਮ ਸਿਮਰ ।੧।ਰਹਾਉ।

ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦਿਆਂ ਪਾਸ ਪਰਮਾਤਮਾ ਦਾ ਨਾਮ ਹੀ ਧਨ ਹੈ ਨਾਮ ਹੀ ਸਰਮਾਇਆ ਹੈ, ਉਹ ਆਪਣੇ ਗੁਰੂ ਦੀ ਸਿੱਖਿਆ ਲੈ ਕੇ (ਨਾਮ ਦਾ ਹੀ) ਵਣਜ ਕਰਦੇ ਹਨ । ਭਗਤ-ਜਨ ਸਦਾ ਪਰਮਾਤਮਾ ਦਾ ਨਾਮ ਸਲਾਹੁੰਦੇ ਹਨ, ਪਰਮਾਤਮਾ ਦਾ ਨਾਮ-ਵੱਖਰ ਹੀ ਉਹਨਾਂ ਦੇ ਜੀਵਨ ਦਾ ਆਸਰਾ ਹੈ । ਪੂਰੇ ਸਤਿਗੁਰੂ ਨੇ ਪਰਮਾਤਮਾ ਦਾ ਨਾਮ ਉਹਨਾਂ ਦੇ ਹਿਰਦੇ ਵਿਚ ਪੱਕਾ ਕਰ ਦਿੱਤਾ ਹੈ, ਪਰਮਾਤਮਾ ਦਾ ਨਾਮ ਹੀ ਉਹਨਾਂ ਪਾਸ ਅਮੁੱਕ ਖ਼ਜ਼ਾਨਾ ਹੈ ।੧।

ਜੇ ਮਨੁੱਖ ਗੁਰੂ ਦੀ ਸਰਨ ਪੈ ਕੇ (ਗੁਰੂ ਦੀ ਦਿੱਤੀ ਸਿੱਖਿਆ ਦੀ) ਵਿਚਾਰ ਕਰਦਾ ਰਹੇ ਤਾਂ ਉਸ ਦੇ ਅੰਦਰ ਪਰਮਾਤਮਾ ਦੀ ਭਗਤੀ ਵੱਸ ਪੈਂਦੀ ਹੈ, ਪਰਮਾਤਮਾ ਦਾ ਪਿਆਰ ਟਿਕ ਜਾਂਦਾ ਹੈ । ਪਰ ਪਖੰਡ ਕੀਤਿਆਂ ਭਗਤੀ ਨਹੀਂ ਹੋ ਸਕਦੀ, ਪਖੰਡ ਦਾ ਬੋਲ ਖ਼ੁਆਰ ਹੀ ਕਰਦਾ ਹੈ । ਜਿਸ ਮਨੁੱਖ ਦੇ ਅੰਦਰ (ਖੋਟੇ ਖਰੇ ਦੇ) ਪਰਖਣ ਦੀ ਸੂਝ ਪੈਦਾ ਹੋ ਜਾਂਦੀ ਹੈ, ਉਹ ਮਨੁੱਖ (ਪਖੰਡੀਆਂ ਵਿਚ) ਰਲਾਇਆਂ ਰਲ ਨਹੀਂ ਸਕਦਾ ।੨।

ਉਹੀ ਮਨੁੱਖ ਪਰਮਾਤਮਾ ਦਾ ਸੇਵਕ ਆਖਿਆ ਜਾ ਸਕਦਾ ਹੈ, ਜੇਹੜਾ ਪਰਮਾਤਮਾ (ਦੀ ਯਾਦ) ਨੂੰ ਆਪਣੇ ਹਿਰਦੇ ਵਿਚ ਟਿਕਾਈ ਰੱਖਦਾ ਹੈ, ਜੇਹੜਾ ਆਪਣੇ ਅੰਦਰੋਂ ਹਉਮੈ ਦੂਰ ਕਰ ਕੇ ਆਪਣਾ ਮਨ ਆਪਣਾ ਸਰੀਰ ਪਰਮਾਤਮਾ ਦੇ ਹਵਾਲੇ ਕਰ ਦੇਂਦਾ ਹੈ ਪਰਮਾਤਮਾ ਦੇ ਅੱਗੇ ਰੱਖ ਦੇਂਦਾ ਹੈ । ਜੇਹੜਾ ਮਨੁੱਖ (ਵਿਕਾਰਾਂ ਦੇ ਟਾਕਰੇ ਤੇ ਮਨੁੱਖ ਜਨਮ ਦੀ ਬਾਜ਼ੀ) ਕਦੇ ਹਾਰ ਕੇ ਨਹੀਂ ਆਉਂਦਾ, ਗੁਰੂ ਦੇ ਸਨਮੁਖ ਹੋਇਆ ਉਹ ਮਨੁੱਖ ਭਾਗਾਂ ਵਾਲਾ ਹੈ, ਉਹ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਪੈਂਦਾ ਹੈ ।੩।

ਪਰਮਾਤਮਾ (ਮਨੁੱਖ ਨੂੰ) ਆਪਣੀ ਮਿਹਰ ਨਾਲ ਹੀ ਮਿਲੇ ਤਾਂ ਮਿਲਦਾ ਹੈ, ਮਿਹਰ ਤੋਂ ਬਿਨਾ ਉਹ ਪ੍ਰਾਪਤ ਨਹੀਂ ਹੋ ਸਕਦਾ । ਚੌਰਾਸੀ ਲੱਖ ਜੂਨਾਂ ਦੇ ਜੀਵ (ਪਰਮਾਤਮਾ ਨੂੰ ਮਿਲਣ ਲਈ) ਤਰਸਦੇ ਹਨ, ਪਰ ਉਹੀ ਜੀਵ ਪਰਮਾਤਮਾ ਨੂੰ ਮਿਲ ਸਕਦਾ ਹੈ ਜਿਸ ਨੂੰ ਉਹ ਆਪ (ਆਪਣੇ ਨਾਲ) ਮਿਲਾਂਦਾ ਹੈ ।

ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹੀ ਪਰਮਾਤਮਾ ਨੂੰ ਲੱਭ ਲੈਂਦਾ ਹੈ, ਉਹ ਸਦਾ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੪।੬।੩੯।

ਸਿਰੀ ਰਾਗੁ ਮਹਲਾ ੩ ॥ ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥ ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ ॥ ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ ॥੧॥ ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥ ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥੧॥ਰਹਾਉ॥ ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥ ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥ ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥੨॥ ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥ ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ॥ ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥੩॥ ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ॥ ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥ ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ॥੪॥੭॥੪੦॥ {ਪੰਨਾ ੨੯}

**ਪਦ ਅਰਥ** :—ਸਾਗਰੁ—ਸਮੁੰਦਰ । ਗੁਰਮੁਖਿ—ਗੁਰੂ ਵਲ ਮੂੰਹ ਕੀਤਿਆਂ । ਅਨਦਿਨੁ—ਹਰ ਰੋਜ਼ । ਧਿਆਈਐ—ਸਿਮਰਨਾ ਚਾਹੀਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ (ਟਿਕ ਕੇ) । ਸਮਾਇ—ਲੀਨ ਹੋ ਕੇ । ਅੰਦਰੁ—ਹਿਰਦਾ {ਨੋਟ :—ਲਫ਼ਜ਼ 'ਅੰਦਰੁ' ਨਾਂਵ ਹੈ, 'ਅੰਦਰਿ' ਸੰਬੰਧਕ ਹੈ} । ਰਸਨਾ—ਜੀਭ । ਗਾਇ—ਗਾ ਕੇ ।੧।

ਦੂਜੈ ਭਾਇ—(ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਦੇ ਪਿਆਰ ਵਿਚ । ਲਹਹਿ—ਪ੍ਰਾਪਤ ਕਰੇਂਗਾ ।੧।ਰਹਾਉ।

ਲਗਾਈ—ਲਾਗਏ, ਲਾਗੈ । ਧਿਆਇ—ਸਿਮਰ ਕੇ । ਸਬਦੁ ਪਛਾਣੀਐ—ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਸਾਂਝ ਪਾਣੀ ਚਾਹੀਦੀ ਹੈ । ਨਾਮਿ—ਨਾਮਿ ਵਿਚ । ਪ੍ਰਚੰਡੁ—ਤੇਜ਼ । ਬਲਾਇਆ—ਜਗਾਇਆ ।੨।

ਮਰਿ ਜੰਮਹਿ—(ਆਤਮਕ ਮੌਤੇ) ਮਰ ਕੇ (ਮੁੜ ਮੁੜ) ਜੰਮਦੇ ਹਨ । ਹੋਇ—ਹੋ ਕੇ । ਵਿਕਾਰੁ—ਰੋਗ । ਧਾਤੁਰ—ਨਾਸਵੰਤ । ਬਾਜੀ—ਖੇਡ । ਪਲਚਿ ਰਹੇ—ਫਸ ਰਹੇ ਹਨ । ਉਰਵਾਰੁ—ਉਰਲਾ ਬੰਨਾ ।੩।

ਜਪ ਤਪ ਸੰਜਮੀ—ਜਪੀ, ਤਪੀ, ਸੰਜਮੀ, ਸਿਮਰਨ ਕਰਨ ਵਾਲਾ, ਸੇਵਾ ਕਰਨ ਵਾਲਾ, ਮਨ ਨੂੰ ਵਿਕਾਰਾਂ ਤੋਂ ਰੋਕਣ ਵਾਲਾ । ਆਧਾਰੁ—ਆਸਰਾ ।੪।

**ਅਰਥ** :—ਹੇ ਭਾਈ ! (ਪਰਮਾਤਮਾ ਨੂੰ ਭੁਲਾ ਕੇ ਮਾਇਆ ਅਦਿਕ) ਹੋਰ ਪਿਆਰ ਵਿਚ ਪੈ ਕੇ ਜਗਤ ਦੁਖੀ ਹੋ ਰਿਹਾ ਹੈ । ਤੂੰ ਗੁਰੂ ਦੀ ਸਰਨ ਪੈ ਕੇ ਹਰ ਰੋਜ਼ ਪਰਮਾਤਮਾ ਦਾ ਨਾਮ ਸਿਮਰ; (ਇਸ ਤਰ੍ਹਾਂ) ਸੁਖ ਮਾਣੇਂਗਾ ।੧।ਰਹਾਉ।

ਪਰਮਾਤਮਾ ਦਾ ਨਾਮ ਸੁਖਾਂ ਦਾ ਸਮੁੰਦਰ ਹੈ, ਪਰ ਇਹ ਮਿਲਦਾ ਹੈ ਗੁਰੂ ਦੀ ਸਰਨ ਪਿਆਂ । ਪ੍ਰਭੂ-ਨਾਮ ਦੀ ਰਾਹੀਂ ਆਤਮਕ ਅਡੋਲਤਾ ਵਿਚ ਲੀਨ ਹੋ ਕੇ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ । ਜੀਭ ਨਾਲ ਹਰੀ ਦੇ ਗੁਣ ਗਾ ਕੇ ਹਿਰਦਾ ਸਦਾ-ਥਿਰ ਪ੍ਰਭੂ ਨਾਲ ਇਕ-ਮਿਕ ਹੋ ਜਾਂਦਾ ਹੈ ।੧।

ਸਦਾ-ਥਿਰ ਪਰਮਾਤਮਾ ਨੂੰ (ਵਿਕਾਰਾਂ ਦੀ) ਮੈਲ ਨਹੀਂ ਲੱਗ ਸਕਦੀ, (ਉਸ) ਪਰਮਾਤਮਾ ਦਾ ਨਾਮ ਸਿਮਰਿਆਂ (ਸਿਮਰਨ ਵਾਲੇ ਮਨੁੱਖ ਦਾ) ਮਨ (ਭੀ) ਪਵਿਤ੍ਰ ਹੋ ਜਾਂਦਾ ਹੈ । ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਡੂੰਘੀ ਸਾਂਝ ਪਾਣੀ ਚਾਹੀਦੀ ਹੈ । (ਜੇਹੜਾ ਸਾਂਝ ਪਾਂਦਾ ਹੈ ਉਹ) ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਵਿਚ ਲੀਨ ਹੋ ਜਾਂਦਾ ਹੈ । (ਜਿਸ ਮਨੁੱਖ ਨੇ ਆਪਣੇ ਅੰਦਰ) ਗੁਰੂ ਦਾ ਗਿਆਨ ਚੰਗੀ ਤਰ੍ਹਾਂ ਰੌਸ਼ਨ ਕਰ ਲਿਆ ਹੈ (ਉਸ ਦੇ ਅੰਦਰੋਂ) ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਮਲੀਨ-ਮਨ ਰਹਿੰਦੇ ਹਨ ਵਿਕਾਰਾਂ ਦੀ ਮੈਲ ਨਾਲ ਲਿਬੜੇ ਰਹਿੰਦੇ ਹਨ, ਉਹਨਾਂ ਦੇ ਅੰਦਰ ਹਉਮੈ ਤੇ ਲਾਲਚ ਦਾ ਰੋਗ ਟਿਕਿਆ ਰਹਿੰਦਾ ਹੈ । ਇਹ ਮੈਲ ਗੁਰੂ ਦੇ ਸ਼ਬਦ ਤੋਂ ਬਿਨਾ ਨਹੀਂ ਉਤਰਦੀ, (ਸ਼ਬਦ ਤੋਂ ਬਿਨਾ) ਆਤਮਕ ਮੌਤ ਸਹੇੜ ਕੇ ਖ਼ੁਆਰ ਹੋ ਹੋ ਕੇ ਜਨਮ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਉਹ ਇਸ ਨਾਸਵੰਤ ਜਗਤ-ਖੇਡ ਵਿਚ ਫਸੇ ਰਹਿੰਦੇ ਹਨ, ਇਸ ਵਿਚੋਂ ਉਹਨਾਂ ਨੂੰ ਨਾਹ ਉਰਲਾ ਬੰਨਾ ਲੱਭਦਾ ਹੈ ਨਾਹ ਪਾਰਲਾ ਬੰਨਾ ।੩।

ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਸਿਮਰਨ ਕਰਦਾ ਹੈ ਉਹ ਸੇਵਾ ਕਰਦਾ ਹੈ ਉਹ ਆਪਣੇ ਆਪ ਨੂੰ ਵਿਕਾਰਾਂ ਵਲੋਂ ਬਚਾਈ ਰੱਖਦਾ ਹੈ ਉਹ ਪਰਮਾਤਮਾ ਦੇ ਨਾਮ ਵਿਚ ਪਿਆਰ ਪਾਂਦਾ ਹੈ । (ਹੇ ਭਾਈ !) ਗੁਰੂ ਦੀ ਸਰਨ ਪੈ ਕੇ ਸਦਾ ਕਰਤਾਰ ਦੇ ਨਾਮ ਨੂੰ ਸਿਮਰਨਾ ਚਾਹੀਦਾ ਹੈ ।

ਹੇ ਨਾਨਕ ! ਪਰਮਾਤਮਾ ਦਾ ਨਾਮ (ਹੀ) ਸਿਮਰਨਾ ਚਾਹੀਦਾ ਹੈ, (ਪਰਮਾਤਮਾ ਦਾ ਨਾਮ) ਸਭ ਜੀਵਾਂ (ਦੀ ਜ਼ਿੰਦਗੀ) ਦਾ ਆਸਰਾ ਹੈ ।੪।੭।੪੦।

ਨੋਟ :—ਗੁਰੂ ਨਾਨਕ ਦੇਵ ਜੀ ਦੇ ਸ਼ਬਦ— ੩੩
. . . . .ਗੁਰੂ ਅਮਰ ਦਾਸ ਜੀ ਦੇ ਸ਼ਬਦ— ੭
. . . . . . . . . . . . . . . . . . . . ———
. . . . . ਜੋੜ . . . . . . . . . . . . . ੪੦

**ਸ੍ਰੀ ਰਾਗੁ ਮਹਲਾ ੩ ॥ ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥ ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥ ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ ॥੧॥ ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥ ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ ॥੧॥ਰਹਾਉ॥ ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥ ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ ॥੨॥ ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥ ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥ ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥੩॥ ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ॥ ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥ ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥੪॥੮॥੪੧॥ {ਪੰਨਾ ੨੯}**

**ਪਦ ਅਰਥ** :—ਮਨਮੁਖੁ—ਆਪਣੇ ਮਨ ਵਲ ਮੂੰਹ ਰੱਖਣ ਵਾਲਾ ਬੰਦਾ । ਵਿਆਪਿਆ—ਫਸਿਆ ਹੋਇਆ । ਉਦਾਸੀ—ਉਪਰਾਮਤਾ । ਚੀਨੈ—ਪਛਾਣਦਾ । ਪਤਿ—ਇੱਜ਼ਤ । ਖੋਇ—ਗਵਾ ਲੈਂਦਾ ਹੈ । ਖੋਈਐ—ਨਾਸ ਕਰੀਦੀ ਹੈ ।੧।

ਅਹਿ—ਦਿਨ । ਨਿਸਿ—ਰਾਤ । ਸੇਵਿ—ਸੇਵਾ ਕਰ ਕੇ । ਪਰਜਲੈ—{ਪ੍ਰਜ਼ਵਲਤਿ} ਚੰਗੀ ਤਰ੍ਹਾਂ ਸੜਦਾ ਹੈ ।੧।ਰਹਾਉ।

ਬਿਗਸੈ—ਖਿੜਿਆ ਰਹਿੰਦਾ ਹੈ । ਹਰਿ ਬੈਰਾਗੁ—ਪਰਮਾਤਮਾ ਦਾ ਪ੍ਰੇਮ । ਨਿਚੰਦੁ—ਨਿਚਿੰਦ, ਬੇਫ਼ਿਕਰ । ਸਹਜਿ—ਆਤਮਕ ਅਡੋਲਤਾ ਵਿਚ ।੨।

ਬੈਰਾਗੀ—ਵਿਰਕਤ । ਨ ਲਾਗਿ—ਨਹੀਂ ਲੱਗਦੀ । ਤਾਮਸੁ—(ਵਿਕਾਰਾਂ ਦੀ) ਕਾਲਖ । ਮੂਲੇ—ਬਿਲਕੁਲ । ਆਪੁ—ਆਪਾ-ਭਾਵ । ਨਿਧਾਨੁ—ਖ਼ਜ਼ਾਨਾ । ਅਘਾਏ—ਅਘਾਇ, ਰੱਜ ਕੇ ।੩।

ਜਿਨਿ—ਜਿਸ ਨੇ । ਜਿਨਿ ਕਿਨੈ—ਜਿਸ ਕਿਸੇ ਨੇ । ਬੈਰਾਗਿ—ਪ੍ਰੇਮ ਵਿਚ (ਟਿਕ ਕੇ) ਲਾਗਿ—ਲੱਗੀ ਰਹਿੰਦੀ ਹੈ । ਲਾਗਿ—ਪਾਹ ।੪।

**ਅਰਥ** :—ਹੇ ਮੇਰੇ ਮਨ ! (ਤੇਰੇ ਅੰਦਰ ਤਾਂ) ਦਿਨ ਰਾਤ ਸਦਾ (ਮਾਇਆ ਦੀ) ਆਸ ਭਰੀ ਰਹਿੰਦੀ ਹੈ । (ਹੇ ਮਨ !) ਸਤਿਗੁਰੂ ਦੀ ਦੱਸੀ ਸੇਵਾ ਕਰ (ਤਦੋਂ ਹੀ ਮਾਇਆ ਦਾ) ਮੋਹ ਚੰਗੀ ਤਰ੍ਹਾਂ ਸੜ ਸਕਦਾ ਹੈ (ਤਦੋਂ ਹੀ) ਗ੍ਰਿਹਸਤ ਵਿਚ ਰਹਿੰਦਿਆਂ ਹੀ (ਮਾਇਆ ਤੋਂ) ਉਪਰਾਮ ਹੋ ਸਕੀਦਾ ਹੈ ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ (ਉਸ ਦੇ ਅੰਦਰ) ਨਾਹ ਪਰਮਾਤਮਾ ਦੀ ਲਗਨ ਪੈਦਾ ਹੁੰਦੀ ਹੈ ਨਾਹ ਮਾਇਆ ਵਲੋਂ ਉਪਰਾਮਤਾ । ਉਹ ਮਨੁੱਖ ਗੁਰੂ ਦੇ ਸ਼ਬਦ ਨੂੰ ਨਹੀਂ ਵਿਚਾਰਦਾ, (ਇਸ ਵਾਸਤੇ ਉਸ ਨੂੰ) ਸਦਾ ਦੁੱਖ (ਘੇਰੀ ਰੱਖਦਾ) ਹੈ, ਪਰਮਾਤਮਾ ਦੀ ਦਰਗਾਹ ਵਿਚ ਭੀ ਉਹ

ਆਪਣੀ ਇੱਜ਼ਤ ਗਵਾ ਲੈਂਦਾ ਹੈ । ਪਰ ਗੁਰੂ ਦੇ ਦੱਸੇ ਰਾਹ ਤੇ ਤੁਰਿਆਂ ਹਉਮੈ ਦੂਰ ਹੋ ਜਾਂਦੀ ਹੈ, ਨਾਮ ਵਿਚ ਰੰਗੇ ਜਾਈਦਾ ਹੈ, ਤੇ ਸੁਖ ਪ੍ਰਾਪਤ ਹੁੰਦਾ ਹੈ ।੧।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਗੁਰੂ ਦੇ ਦੱਸੇ) ਕਰਮ ਕਰਦਾ ਹੈ ਤੇ (ਅੰਦਰੋਂ) ਖਿੜਿਆ ਰਹਿੰਦਾ ਹੈ (ਕਿਉਂਕਿ ਉਸ ਦੇ ਅੰਦਰ) ਪਰਮਾਤਮਾ ਦਾ ਪ੍ਰੇਮ ਹੈ ਤੇ ਆਤਮਕ ਸੁਖ ਹੈ । ਉਹ ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦਾ ਹੈ, (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਉਹ ਬੇ-ਫ਼ਿਕਰ ਰਹਿੰਦਾ ਹੈ । ਵੱਡੀ ਕਿਸਮਤ ਨਾਲ ਉਸ ਨੂੰ ਸਾਧ ਸੰਗਤਿ ਪ੍ਰਾਪਤ ਹੋ ਜਾਂਦੀ ਹੈ ਜਿਥੇ ਉਸ ਨੂੰ ਪਰਮਾਤਮਾ ਦਾ ਮਿਲਾਪ ਹੋ ਜਾਂਦਾ ਹੈ, ਤੇ ਉਹ ਆਤਮਕ ਅਡੋਲਤਾ ਵਿਚ (ਟਿਕਿਆ ਹੋਇਆ) ਸੁਖ ਮਾਣਦਾ ਹੈ ।੨।

ਉਹ ਮਨੁੱਖ (ਅਸਲ) ਸਾਧੂ ਹੈ ਉਹੀ ਬੈਰਾਗੀ ਹੈ ਜੇਹੜਾ ਆਪਣੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸਾਂਦਾ ਹੈ । ਉਸ ਦੇ ਅੰਦਰ ਵਿਕਾਰਾਂ ਦੀ ਕਾਲਖ ਕਦੇ ਭੀ ਅਸਰ ਨਹੀਂ ਕਰਦੀ, ਉਹ ਆਪਣੇ ਅੰਦਰੋਂ ਆਪਾ-ਭਾਵ ਗਵਾਈ ਰੱਖਦਾ ਹੈ । ਸਤਿਗੁਰੂ ਨੇ ਉਸ ਨੂੰ ਪਰਮਾਤਮਾ ਦਾ ਨਾਮ-ਖ਼ਜ਼ਾਨਾ (ਉਸਦੇ ਅੰਦਰ ਹੀ) ਵਿਖਾ ਦਿੱਤਾ ਹੁੰਦਾ ਹੈ, ਤੇ ਉਹ ਨਾਮ-ਰਸ ਰੱਜ ਕੇ ਪੀਂਦਾ ਹੈ ।੩।

ਪਰਮਾਤਮਾ ਨੂੰ ਜਿਸ ਕਿਸੇ ਨੇ ਲੱਭਾ ਹੈ ਸਾਧ ਸੰਗਤਿ ਵਿਚ ਹੀ ਵੱਡੀ ਕਿਸਮਤ ਨਾਲ ਪ੍ਰਭੂ-ਪ੍ਰੇਮ ਵਿਚ ਜੁੜ ਕੇ ਲੱਭਾ ਹੈ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ (ਬਾਹਰ ਜੰਗਲਾਂ ਆਦਿਕ ਵਿਚ) ਤੁਰੇ ਫਿਰਦੇ ਹਨ, ਉਹ ਸਤਿਗੁਰੂ (ਦੀ ਵਡਿਆਈ) ਨੂੰ ਨਹੀਂ ਸਮਝਦੇ, ਉਹਨਾਂ ਦੇ ਅੰਦਰ ਹਉਮੈ (ਦੀ ਮੈਲ) ਲੱਗੀ ਰਹਿੰਦੀ ਹੈ ।

ਹੇ ਨਾਨਕ ! ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗੇ ਗਏ ਹਨ ਉਹ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ (ਪਰ ਪਾਹ ਤੋਂ ਬਿਨਾ ਪੱਕਾ ਰੰਗ ਨਹੀਂ ਚੜ੍ਹਦਾ, ਤੇ ਨਾਮ-ਰੰਗ ਵਿਚ ਰੰਗੇ ਜਾਣ ਵਾਸਤੇ ਪ੍ਰਭੂ ਦੇ) ਡਰ-ਅਦਬ ਤੋਂ ਬਿਨਾ ਪਾਹ ਨਹੀਂ ਮਿਲ ਸਕਦੀ ।੪।੮।੪੧।

**ਸਿਰੀ ਰਾਗੁ ਮਹਲਾ ੩ ॥ ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥ ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥ ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥੧॥ ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥ ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ॥੧॥ਰਹਾਉ॥ ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ ॥ ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ॥ ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ॥੨॥ ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥ ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥ ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥੩॥ ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ॥ ਕਹਣਾ ਕਿਛੂ ਨ ਜਾਵਈ ਜਿਸੁ ਭਾਵੈ ਤਿਸੁ ਦੇਇ ॥ ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ॥੪॥੯॥੪੨॥ {ਪੰਨਾ ੩੦}**

**ਪਦ ਅਰਥ** :—ਘਰ ਹੀ—ਘਰਿ ਹੀ, ਘਰ ਵਿਚ ਹੀ । ਵਥੁ—{ਵਤੁ} ਚੀਜ਼, ਪਦਾਰਥ । ਸਮਾਲੀਐ—ਸਿਮਰਨਾ ਚਾਹੀਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਨਿਧਾਨੁ—ਖ਼ਜ਼ਾਨਾ । ਅਖੁਟੁ—ਅਮੁੱਕ ।੧।

ਮਨ—ਹੇ ਮਨ ! ਤਜਿ—ਤਿਆਗ । ਏਕੰਕਾਰੁ—ਇਕ ਵਿਆਪਕ ਪ੍ਰਭੂ ਨੂੰ ।੧।ਰਹਾਉ।

ਬੀਚਾਰਿ—ਵਿਚਾਰ ਕਰ ਕੇ । ਹਲਤਿ—ਇਸ ਲੋਕ ਵਿਚ {ਅ} । ਪਲਤਿ—ਪਰ ਲੋਕ ਵਿਚ {ਪਰ} । ਮੁਰਾਰਿ—{ਮੁਰ-ਅਰਿ} ਪਰਮਾਤਮਾ । ਮਹਲੁ—ਟਿਕਾਣਾ ।੨।

ਤੇ—ਤੋਂ, ਵਲੋਂ । ਫੇਰਹਿ—ਭਵਾਂਦੇ ਹਨ । ਤਿਨ—ਉਹਨਾਂ ਦੇ । ਜੋਹੇ—ਤੱਕ ਵਿਚ ਰਹਿੰਦੇ ਹਨ । ਜਮ ਜਾਲੇ—ਜਮ ਜਾਲਿ, ਜਮ ਦੇ ਜਾਲ ਨੇ । ਦੇਖਨੀ—ਦੇਖਨਿ, ਵੇਖਦੇ । ਪਰਜਾਲੇ—ਚੰਗੀ ਤਰ੍ਹਾਂ ਸਾੜਦੀ ਹੈ ।੩।

ਬਖਸ—ਬਖ਼ਸ਼ਸ਼ । ਕਰੇਇ—ਕਰਦਾ ਹੈ । ਜਾਵਈ—ਜਾਵਏ, ਜਾਵੈ । ਸੋਇ—ਉਹ ਪ੍ਰਭੂ ਹੀ ।੪।

**ਅਰਥ** :—ਹੇ ਮੇਰੇ ਮਨ ! ਨਿੰਦਾ ਕਰਨੀ ਛੱਡ ਦੇਹ, (ਆਪਣੇ ਅੰਦਰੋਂ) ਹਉਮੈ ਤੇ ਅਹੰਕਾਰ ਦੂਰ ਕਰ । ਗੁਰੂ ਦੀ ਸਰਨ ਪੈ ਕੇ ਤੂੰ ਸਦਾ ਸਰਬ-ਵਿਆਪਕ ਪਰਮਾਤਮਾ ਨੂੰ ਸਿਮਰਦਾ ਰਹੁ ।੧।ਰਹਾਉ।

(ਪਰਮਾਤਮਾ ਦਾ ਨਾਮ-ਰੂਪ) ਸਾਰਾ (ਉੱਤਮ) ਪਦਾਰਥ (ਮਨੁੱਖ ਦੇ) ਹਿਰਦੇ ਵਿਚ ਹੀ ਹੈ, (ਗੁਰੂ ਦੀ ਸਰਨ ਪਿਆਂ) ਇਹ ਸੌਦਾ ਹਿਰਦੇ ਵਿਚੋਂ ਹੀ ਮਿਲ ਪੈਂਦਾ ਹੈ । (ਗੁਰੂ ਦੀ ਸਰਨ ਪੈ ਕੇ) ਸੁਆਸ ਸੁਆਸ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਜੇਹੜਾ ਕੋਈ ਨਾਮ ਪ੍ਰਾਪਤ ਕਰਦਾ ਹੈ ਗੁਰੂ ਦੀ ਰਾਹੀਂ ਕਰਦਾ ਹੈ । ਜਿਸ ਨੂੰ ਵੱਡੀ ਕਿਸਮਤ ਨਾਲ ਇਹ ਖ਼ਜ਼ਾਨਾ ਮਿਲਦਾ ਹੈ (ਉਸ ਪਾਸੋਂ ਕਦੀ ਮੁੱਕਦਾ ਨਹੀਂ) (ਕਿਉਂਕਿ) ਨਾਮ-ਖ਼ਜ਼ਾਨਾ ਕਦੇ ਮੁੱਕਣ ਵਾਲਾ ਨਹੀਂ ਹੈ ।੧।

ਜੇਹੜੇ ਮਨੁੱਖ ਗੁਰੂ ਦੇ ਸਨਮੁਖ ਰਹਿੰਦੇ ਹਨ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਗੁਣਾਂ ਨੂੰ) ਵਿਚਾਰ ਕੇ ਉਹ (ਸਦਾ) ਸੁਰਖ਼ਰੂ ਰਹਿੰਦੇ ਹਨ, ਉਹ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਲੋਕ ਪਰਲੋਕ ਵਿਚ ਸੁਖ ਮਾਣਦੇ ਹਨ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪਰਮਾਤਮਾ ਦੇ ਨਾਮ ਨੂੰ ਚੇਤੇ ਕਰ ਕੇ ਉਹਨਾਂ ਆਪਣੇ ਹਿਰਦੇ ਵਿਚ ਹੀ ਪਰਮਾਤਮਾ ਦਾ ਨਿਵਾਸ-ਥਾਂ ਲੱਭ ਲਿਆ ਹੁੰਦਾ ਹੈ ।੨।

ਜੇਹੜੇ ਮਨੁੱਖ ਗੁਰੂ ਵਲੋਂ ਮੂੰਹ ਭਵਾਂਦੇ ਹਨ ਉਹਨਾਂ ਦੇ ਮੱਥੇ ਭ੍ਰਿਸ਼ਟੇ ਰਹਿੰਦੇ ਹਨ । (ਉਹਨਾਂ ਨੂੰ ਆਪਣੇ ਅੰਦਰੋਂ ਫਿਟਕਾਰ ਹੀ ਪੈਂਦੀ ਰਹਿੰਦੀ ਹੈ) । ਉਹ ਸਦਾ ਉਹੀ ਕਰਤੂਤਾਂ ਕਰਦੇ ਹਨ ਜਿਨ੍ਹਾਂ ਦਾ ਫਲ ਦੁੱਖ ਹੁੰਦਾ ਹੈ, ਉਹ ਸਦਾ ਜਮ ਦੇ ਜਾਲ ਵਿਚ ਜਮ ਦੀ ਤੱਕ ਵਿਚ ਰਹਿੰਦੇ ਹਨ । ਕਦੇ ਸੁਪਨੇ ਵਿਚ ਭੀ ਉਹ ਸੁਖ ਨਹੀਂ ਮਾਣਦੇ, ਬਹੁਤ ਚਿੰਤਾ ਉਹਨਾਂ ਨੂੰ ਸਾੜਦੀ ਰਹਿੰਦੀ ਹੈ ।੩।

ਪਰ ਕੁਝ ਕਿਹਾ ਨਹੀਂ ਜਾ ਸਕਦਾ (ਕਿ ਮਨ ਮੁਖ ਕਿਉਂ ਨਾਮ ਨਹੀਂ ਚੇਤਦਾ ਤੇ ਗੁਰਮੁਖਿ ਕਿਉਂ ਸਿਮਰਦਾ ਹੈ) ਜਿਸ ਉੱਤੇ ਉਹ ਪ੍ਰਸੰਨ ਹੁੰਦਾ ਹੈ ਉਸ ਨੂੰ ਨਾਮ ਦੀ ਦਾਤਿ ਦੇ ਦੇਂਦਾ ਹੈ । ਉਹ ਪਰਮਾਤਮਾ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਹ ਆਪ ਹੀ ਬਖ਼ਸ਼ਸ਼ ਕਰਦਾ ਹੈ, ਉਹ ਆਪ ਹੀ (ਹਰੇਕ ਜੀਵ ਦੇ ਦਿਲ ਦੀ) ਜਾਣਦਾ ਹੈ । ਹੇ ਨਾਨਕ ! (ਉਸ ਦੀ ਮਿਹਰ ਨਾਲ) ਗੁਰੂ ਦੀ ਸਰਨ ਪਿਆਂ ਉਸ ਨਾਲ ਮਿਲਾਪ ਹੁੰਦਾ ਹੈ ।੪।੯।੪੨।

**ਸਿਰੀ ਰਾਗੁ ਮਹਲਾ ੩ ॥ ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥ ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥ ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ ॥੧॥ ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ ॥ ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ ॥੧॥ਰਹਾਉ॥ ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ ॥ ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈ ਘਰਿ ਕਾਉ ॥ ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥੨॥ ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ॥ ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੁਕਾਰ ॥ ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥੩॥ ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥ ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ॥ ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥੪॥੧੦॥੪੩॥ {ਪੰਨਾ ੩੦}**

**ਪਦ ਅਰਥ** :—ਸਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਸੇਵੀਐ—ਸਿਮਰਨਾ ਚਾਹੀਦਾ ਹੈ । ਸਚੁ—ਸਦਾ-ਥਿਰ ਪ੍ਰਭੂ । ਦੇਇ—ਦੇਂਦਾ ਹੈ । ਮਨਿ—ਮਨ ਵਿਚ । ਕਰੇਇ—ਕਰਦਾ ਹੈ । ਧਾਵਤੁ—ਭਟਕਦਾ, ਮਾਇਆ ਪਿਛੇ ਦੌੜਦਾ । ਤਾ—ਤਦੋਂ ਹੀ । ਰਹੈ—ਟਿਕਦਾ ਹੈ ।੧।

ਸਦ—ਸਦਾ । ਮਹਲੀ—ਪ੍ਰਭੂ ਦੇ ਮਹਲ ਵਿਚ ।੧।ਰਹਾਉ।

ਅੰਧੁ—ਅੰਨ੍ਹਾ । ਨਉ—ਨੂੰ । ਘਰਿ—ਘਰ ਵਿਚ । ਘਟਿ—ਹਿਰਦੇ ਵਿਚ ।੨।

ਤ੍ਰੈਗੁਣ ਬਿਪਿਆ—(ਰਜੋ ਸਤੋ ਤਮੋ) ਤਿੰਨ ਗੁਣਾਂ ਵਾਲੀ ਮਾਇਆ । ਗੁਬਾਰ—ਹਨੇਰਾ । ਅਨ ਕਉ—ਕਿਸੇ ਹੋਰ ਨੂੰ । ਪੜਿ—ਪੜ੍ਹ ਕੇ । ਪਚਿ ਮੁਏ—ਖ਼ੁਆਰ ਹੋ ਕੇ ਆਤਮਕ ਮੌਤੇ ਮਰਦੇ ਹਨ ।੩।

ਮੋਹਿ—ਮੋਹ ਵਿਚ । ਅਚੇਤੁ—ਗ਼ਾਫ਼ਿਲ । ਸਭ—ਸਾਰੀ ਲੁਕਾਈ । ਜਮ ਕਾਲਿ—ਜਮ ਕਾਲ ਨੇ । ਉਬਰੇ—ਬਚਦੇ ਹਨ । ਸਮਾਲਿ—ਸੰਭਾਲ ਕੇ, ਚੇਤੇ ਕਰ ਕੇ ।੪।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰ । ਜਿਸ ਮਨੁੱਖ ਦੇ ਮਨ ਵਿਚ ਨਾਮ-ਖ਼ਜ਼ਾਨਾ ਸਦਾ ਵੱਸਦਾ ਹੈ ਉਹ ਪਰਮਾਤਮਾ ਦੇ ਚਰਨਾਂ ਵਿਚ ਟਿਕਾਣਾ ਲੱਭ ਲੈਂਦਾ ਹੈ ।੧।ਰਹਾਉ।

(ਹੇ ਭਾਈ !) ਸਦਾ-ਥਿਰ ਰਹਿਣ ਵਾਲੇ ਮਾਲਕ-ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ (ਜੇਹੜਾ ਸਿਮਰਦਾ ਹੈ ਉਸ ਨੂੰ) ਸਦਾ-ਥਿਰ ਪ੍ਰਭੂ ਇੱਜ਼ਤ ਦੇਂਦਾ ਹੈ । ਗੁਰੂ ਦੀ ਮਿਹਰ ਨਾਲ ਜਿਸ ਦੇ ਮਨ ਵਿਚ ਪ੍ਰਭੂ ਵੱਸਦਾ ਹੈ ਉਹ ਆਪਣੇ ਅੰਦਰੋਂ ਹਉਮੈ ਦੂਰ ਕਰ ਲੈਂਦਾ ਹੈ । (ਪਰ ਕਿਸੇ ਦੇ ਵੱਸ ਦੀ ਗੱਲ ਨਹੀਂ । ਮਾਇਆ ਬੜੀ ਮੋਹਣੀ ਹੈ) ਜਦੋਂ ਪ੍ਰਭੂ ਆਪ ਹੀ ਮਿਹਰ ਦੀ ਨਿਗਾਹ ਕਰਦਾ ਹੈ ਤਦੋਂ ਹੀ ਇਹ ਮਨ (ਮਾਇਆ ਦੇ ਪਿੱਛੇ) ਦੌੜਨੋਂ ਹਟਦਾ ਹੈ ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਮਨ (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋ ਜਾਂਦਾ ਹੈ, ਸਰੀਰ ਭੀ (ਭਾਵ, ਹਰੇਕ ਗਿਆਨ-ਇੰਦ੍ਰਾ ਭੀ) ਅੰਨ੍ਹਾ ਹੋ ਜਾਂਦਾ ਹੈ ਉਸ ਨੂੰ (ਆਤਮਕ ਸ਼ਾਂਤੀ ਵਾਸਤੇ) ਕੋਈ ਥਾਂ-ਥਿੱਤਾ ਸੁੱਝਦਾ ਨਹੀਂ । (ਮਾਇਆ ਦੇ ਮੋਹ ਵਿਚ ਫਸ ਕੇ) ਉਹ ਅਨੇਕਾਂ ਜੂਨਾਂ ਵਿਚ ਭਟਕਦਾ ਹੈ (ਕਿਤੋਂ ਭੀ ਉਸ ਨੂੰ ਆਤਮਕ ਸ਼ਾਂਤੀ ਨਹੀਂ ਮਿਲਦੀ) ਜਿਵੇਂ ਕਿਸੇ ਸੁੰਞੇ ਘਰ ਵਿਚ ਕਾਂ ਜਾਂਦਾ ਹੈ (ਉਥੋਂ ਉਸ ਨੂੰ ਮਿਲਦਾ ਕੁਝ ਨਹੀਂ) ਗੁਰੂ ਦੀ ਮਤਿ ਤੇ ਤੁਰਿਆਂ ਹਿਰਦੇ ਵਿਚ ਚਾਨਣ (ਹੋ ਜਾਂਦਾ ਹੈ) (ਭਾਵ, ਸਹੀ ਜੀਵਨ ਦੀ ਸੂਝ ਆ ਜਾਂਦੀ ਹੈ), ਗੁਰੂ ਦੇ ਸ਼ਬਦ ਵਿਚ ਜੁੜਿਆਂ ਪਰਮਾਤਮਾ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ ।੨।

ਤ੍ਰਿਗੁਣੀ ਮਾਇਆ ਦੇ ਪ੍ਰਭਾਵ ਹੇਠ ਜਗਤ ਅੰਨ੍ਹਾ ਹੋ ਰਿਹਾ ਹੈ, ਮਾਇਆ ਦੇ ਮੋਹ ਦਾ ਹਨੇਰਾ (ਚੁਫੇਰੇ ਪਸਰਿਆ ਹੋਇਆ ਹੈ) । ਲੋਭ-ਗ੍ਰਸੇ ਜੀਵ (ਉਂਞ ਤਾਂ) ਵੇਦਾਂ ਨੂੰ ਪੜ੍ਹ ਕੇ (ਉਹਨਾਂ ਦੇ ਉਪਦੇਸ਼ ਦਾ) ਢੰਢੋਰਾ ਦੇਂਦੇ ਹਨ, (ਪਰ ਅੰਦਰੋਂ ਪ੍ਰਭੂ ਨੂੰ ਵਿਸਾਰ ਕੇ) ਹੋਰ ਦੀ (ਭਾਵ, ਮਾਇਆ ਦੀ) ਸੇਵਾ ਕਰਦੇ ਹਨ । ਮਾਇਆ ਦੇ ਮੋਹ ਵਿਚ ਖ਼ੁਆਰ ਹੋ ਹੋ ਕੇ ਆਤਮਕ ਮੌਤੇ ਮਰ ਜਾਂਦੇ ਹਨ (ਮਾਇਆ-ਮੋਹ ਦੇ ਘੁੱਪ ਹਨੇਰੇ ਵਿਚੋਂ ਉਹਨਾਂ ਨੂੰ) ਨਾਹ ਉਰਲਾ ਬੰਨਾ ਦਿੱਸਦਾ ਹੈ ਨਾਹ ਪਾਰਲਾ ਬੰਨਾ ।੩।

ਮਾਇਆ ਦੇ ਮੋਹ ਵਿਚ ਫਸ ਕੇ ਜੀਵਾਂ ਨੇ ਜਗਤ ਦੇ ਪਿਤਾ ਪਾਲਣਹਾਰ ਪ੍ਰਭੂ ਨੂੰ ਭੁਲਾ ਦਿੱਤਾ ਹੈ । ਗੁਰੂ (ਦੀ ਸਰਨ) ਤੋਂ ਬਿਨਾ ਜੀਵ ਗ਼ਾਫਿਲ ਹੋ ਰਿਹਾ ਹੈ । (ਪਰਮਾਤਮਾ ਤੋਂ ਵਿੱਛੁੜੀ ਹੋਈ) ਸਾਰੀ ਲੁਕਾਈ ਨੂੰ ਆਤਮਕ ਮੌਤੇ (ਆਪਣੇ ਬੰਧਨਾਂ ਵਿਚ) ਜਕੜਿਆ ਹੋਇਆ ਹੈ । ਹੇ ਨਾਨਕ ! ਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾ ਕੇ ਹੀ ਜੀਵ (ਆਤਮਕ ਮੌਤ ਦੇ ਬੰਧਨਾਂ ਤੋਂ) ਬਚ ਸਕਦੇ ਹਨ ।੪।੧੦।੪੩।

ਸਿਰੀ ਰਾਗੁ ਮਹਲਾ ੩ ॥ ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥ ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ ॥ ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥੧॥ ਭਾਈ ਰੇ ਗੁਰਮਤਿ ਸਾਚਿ ਰਹਾਉ ॥ ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥੧॥ਰਹਾਉ॥ ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ॥ ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ॥ ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ ॥੨॥ ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥ ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥ ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥ ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥ ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥ ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥੧੧॥੪੪॥ {ਪੰਨਾ ੩੦}

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਚਉਥਾ ਪਦੁ—ਚੌਥਾ ਦਰਜਾ, ਉਹ ਆਤਮਕ ਅਵਸਥਾ ਜਿਥੇ ਮਾਇਆ ਦੇ ਤਿੰਨ ਗੁਣ ਜ਼ੋਰ ਨਹੀਂ ਪਾ ਸਕਦੇ । ਮੇਲਾਇਅਨੁ—ਉਸ (ਪ੍ਰਭੂ) ਨੇ ਮਿਲਾਏ ਹਨ । ਮਨਿ—ਮਨ ਵਿਚ । ਪੋਤੈ—ਪੋਤੇ ਵਿਚ, ਖ਼ਜ਼ਾਨੇ ਵਿਚ । ਪੁੰਨੁ—ਨੇਕੀ ।੧।

ਸਾਚਿ—ਸਦਾ-ਥਿਰ ਪ੍ਰਭੂ ਵਿਚ । ਰਹਾਉ—ਟਿਕੇ ਰਹੁ । ਸਾਚੋ ਸਾਚੁ—ਸਾਚੁ ਹੀ ਸਾਚੁ, ਸਦਾ-ਥਿਰ ਪ੍ਰਭੂ (ਦਾ ਸਿਮਰਨ) ਹੀ । ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ । ਮਿਲਾਉ—ਮਿਲੇ ਰਹੋ ।੧।ਰਹਾਉ।

ਨਾਮੁ ਪਛਾਣਿਆ—ਪ੍ਰਭੂ ਚੇ ਨਾਮ ਦੀ ਕਦਰ ਪਛਾਣੀ ਹੈ । ਵਿਟਹੁ—ਤੋਂ । ਜਾਉ—ਜਾਉਂ, ਮੈਂ ਜਾਂਦਾ ਹਾਂ । ਆਪੁ—ਆਪਾ-ਭਾਵ । ਲਗਾ—ਲੱਗਾਂ, ਮੈਂ ਲੱਗਦਾ ਹਾਂ । ਭਾਇ—ਪ੍ਰੇਮ ਵਿਚ, ਰਜ਼ਾ ਵਿਚ । ਲਾਹਾ—ਲਾਭ । ਸਹਜੇ—ਸਹਿਜ, ਆਤਮਕ ਅਡੋਲਤਾ ਦੀ ਰਾਹੀਂ । ਸਮਾਇ—ਲੀਨ ਹੋ ਜਾਂਦਾ ਹੈ ।੨।

ਮਹਲੁ—ਪਰਮਾਤਮਾ ਦਾ ਦਰ । ਲੋੜਿ ਲਹੁ—ਲੱਭ ਲਵੋ । ਜਿਦੂ—ਜਿਸ ਤੋਂ । ਸਚੁ ਸੋਇ—ਉਹ ਸਦਾ-ਥਿਰ ਪ੍ਰਭੂ । ਅਸੁਰ—ਕਾਮਾਦਿਕ ਦੈਂਤਾਂ ਨੂੰ । ਸੰਘਾਰੈ—ਮਾਰ ਲੈਂਦਾ ਹੈ ।੩।

ਸਹਸਾ—ਸ਼ੱਕ । ਮੂਲੇ—ਬਿਲਕੁਲ । ਭਾਉ—ਪਿਆਰ । ਜਨੁ ਕੋਇ—ਕੋਈ ਭੀ ਮਨੁੱਖ । ਸਬਦਿ—ਸ਼ਬਦ ਦੀ ਰਾਹੀਂ ।੪।

**ਅਰਥ** :—ਹੇ ਭਾਈ ! ਗੁਰੂ ਦੀ ਮਤਿ ਲੈ ਕੇ ਸਦਾ-ਥਿਰ ਪ੍ਰਭੂ ਵਿਚ ਟਿਕੇ ਰਹੁ । ਸਦਾ-ਥਿਰ ਪ੍ਰਭੂ ਦੇ ਸਿਮਰਨ ਦੀ ਹੀ ਕਮਾਈ ਕਰੋ, ਸਦਾ-ਥਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੁੜੇ ਰਹੋ ।੧।ਰਹਾਉ।

(ਜਗਤ ਵਿਚ) ਤ੍ਰਿਗੁਣੀ ਮਾਇਆ ਦਾ ਮੋਹ (ਪਸਰ ਰਿਹਾ) ਹੈ ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਉਸ ਆਤਮਕ ਦਰਜੇ ਨੂੰ ਹਾਸਲ ਕਰ ਲੈਂਦਾ ਹੈ ਜਿੱਥੇ ਮਾਇਆ ਦੇ ਤਿੰਨ ਗੁਣਾਂ ਦਾ ਜ਼ੋਰ ਨਹੀਂ ਪੈ ਸਕਦਾ । ਪਰਮਾਤਮਾ ਨੇ ਮਿਹਰ ਕਰ ਕੇ ਜਿਨ੍ਹਾਂ ਮਨੁੱਖਾਂ ਨੂੰ ਆਪਣੇ ਚਰਨਾਂ ਵਿਚ ਮਿਲਾਇਆ ਹੈ ਉਹਨਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ । ਜਿਨ੍ਹਾਂ ਦੇ ਭਾਗਾਂ ਵਿਚ ਨੇਕੀ ਹੈ, ਪਰਮਾਤਮਾ ਉਹਨਾਂ ਨੂੰ ਸਾਧ ਸੰਗਤਿ ਵਿਚ ਮਿਲਾਂਦਾ ਹੈ ।੧।

ਮੈਂ ਉਹਨਾਂ ਗੁਰਮੁਖਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਦੀ ਕਦਰ ਸਮਝੀ ਹੈ । ਆਪਾ-ਭਾਵ ਤਿਆਗ ਕੇ ਮੈਂ ਉਹਨਾਂ ਦੀ ਚਰਨੀਂ ਲੱਗਦਾ ਹਾਂ, ਮੈਂ ਉਹਨਾਂ ਦੇ ਪਿਆਰ ਅਨੁਸਾਰ ਹੋ ਕੇ ਤੁਰਦਾ ਹਾਂ ।

(ਜੇਹੜਾ ਮਨੁੱਖ ਨਾਮ ਜਪਣ ਵਾਲਿਆਂ ਦੀ ਸਰਨ ਪੈਂਦਾ ਹੈ ਉਹ) ਆਤਮਕ ਅਡੋਲਤਾ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ, ਉਸ ਨੂੰ ਪ੍ਰਭੂ ਦਾ ਨਾਮ (-ਰੂਪ) ਲਾਭ ਹਾਸਲ ਹੋ ਜਾਂਦਾ ਹੈ ।੨।

ਗੁਰੂ ਦੀ ਸਰਨ ਤੋਂ ਬਿਨਾ ਪਰਮਾਤਮਾ ਦਾ ਦਰ ਨਹੀਂ ਲੱਭਦਾ, ਪ੍ਰਭੂ ਦਾ ਨਾਮ ਨਹੀਂ ਮਿਲਦਾ । (ਹੇ ਭਾਈ ! ਤੂੰ ਭੀ) ਅਜੇਹਾ ਗੁਰੂ ਲੱਭ ਲੈ, ਜਿਸ ਪਾਸੋਂ ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਮਿਲ ਪਏ । (ਜੇਹੜਾ ਮਨੁੱਖ ਗੁਰੂ ਦੀ ਰਾਹੀਂ ਪਰਮਾਤਮਾ ਨੂੰ ਲੱਭ ਲੈਂਦਾ ਹੈ) ਉਹ ਕਾਮਾਦਿਕ ਦੈਂਤਾਂ ਨੂੰ ਮਾਰ ਲੈਂਦਾ ਹੈ, ਉਹ ਆਤਮਕ ਆਨੰਦ ਵਿਚ ਟਿਕਿਆ ਰਹਿੰਦਾ ਹੈ (ਉਸਨੂੰ ਨਿਸਚਾ ਹੋ ਜਾਂਦਾ ਹੈ ਕਿ) ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ ।੩।

ਕੋਈ ਭੀ ਮਨੁੱਖ (ਗੁਰੂ-ਚਰਨਾਂ ਵਿਚ) ਸਰਧਾ ਬਣ ਕੇ ਵੇਖ ਲਏ, ਸਤਿਗੁਰੂ ਨੂੰ ਜਿਹੋ ਜਿਹਾ ਕਿਸੇ ਨੇ ਸਮਝਿਆ ਹੈ ਉਸ ਨੂੰ ਉਹੋ ਜਿਹਾ ਆਤਮਕ ਆਨੰਦ ਪ੍ਰਾਪਤ ਹੋਇਆ ਹੈ । ਇਸ ਵਿਚ ਰਤਾ ਭਰ ਭੀ ਸ਼ੱਕ ਨਹੀਂ ਹੈ (ਕਿਉਂਕਿ) ਹੇ ਨਾਨਕ ! (ਜਿਸ ਸਿੱਖ ਦਾ ਗੁਰੂ ਨਾਲ ਗੁਰੂ ਦੇ) ਸ਼ਬਦ ਦੀ ਰਾਹੀਂ ਮਿਲਾਪ ਹੋ ਜਾਂਦਾ ਹੈ, (ਉਸ ਸਿੱਖ ਅਤੇ ਗੁਰੂ ਦੀ) ਜੋਤਿ ਇੱਕ ਹੋ ਜਾਂਦੀ ਹੈ, ਸਰੀਰ ਭਾਵੇਂ ਦੋ ਹੁੰਦੇ ਹਨ ।੪।੧੧।੪੪।

**ਸਿਰੀਰਾਗੁ ਮਹਲਾ ੩ ॥ ਅੰਮ੍ਰਿਤੁ ਛੋਡਿ ਬਿਖਿਆ ਲੋਭਾਨੇ ਸੇਵਾ ਕਰਹਿ ਵਿਡਾਣੀ ॥ ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ ॥ ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥ ਮਨ ਰੇ ਸਦਾ ਭਜਹੁ ਹਰਿ ਸਰਣਾਈ ॥ ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ॥੧॥ ਰਹਾਉ॥ ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ ॥ ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ ॥ ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥੨॥ ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥ ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ ॥੩॥ ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥ ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥ ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥੪॥੧੨॥੪੫॥ {ਪੰਨਾ ੩੧}**

**ਪਦ ਅਰਥ** :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਬਿਖਿਆ—ਮਾਇਆ । ਵਿਡਾਣੀ—ਬਿਗਾਨੀ । ਧਰਮੁ—(ਮਨੁੱਖਾ ਜੀਵਨ ਦਾ) ਫ਼ਰਜ਼ । ਅਨਦਿਨੁ—ਹਰ ਰੋਜ਼ । ਵਿਹਾਣੀ—ਬੀਤਦੀ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਅੰਧ—(ਮਾਇਆ ਦੇ ਮੋਹ ਵਿਚ) ਅੰਨ੍ਹੇ । ਚੇਤਹੀ—ਚੇਤਹਿ, ਚੇਤਦੇ ।੧।

ਭਜਹੁ—ਜਾਵੋ, ਪਵੋ । ਅੰਤਰਿ—ਹਿਰਦੇ ਵਿਚ ।੧।

ਦੁਸਟੀ—ਦੁਸ਼ਟਤਾ, ਬਦੀ, ਨੀਚਤਾ । ਪਤਿ—ਇੱਜ਼ਤ । ਮਨਮੁਖਿ—ਮਨਮੁਖ ਨੇ ।੨।

ਸੁਖਾਲੀ—{ਸੁਖ-ਆਲਯ} ਸੁਖਾਂ ਦਾ ਘਰ, ਸੁਖ ਦੇਣ ਵਾਲੀ । ਜਤੁ—ਵਿਕਾਰਾਂ ਵਲੋਂ ਰੋਕ । ਸਤੁ—ਉੱਚਾ ਆਚਰਨ । ਤਪੁ—ਸੇਵਾ । ਮੰਨਿ—ਮਨਿ, ਮਨ ਵਿਚ । ਅਨੰਦਿ—ਅਨੰਦ ਵਿਚ ।੩।

ਹਉ—ਮੈਂ । ਬਲਿ ਜਾਉ—ਜਾਉਂ, ਸਦਕੇ ਜਾਂਦਾ ਹਾਂ । ਦਰਿ—ਦਰ ਤੇ । ਸਚੀ—ਸਦਾ-ਥਿਰ ਰਹਿਣ ਵਾਲੀ । ਵਡਿਆਈ—ਇੱਜ਼ਤ । ਸਹਜੇ—ਸਹਜਿ, ਆਤਮਕ ਅਡੋਲਤਾ ਦੀ ਰਾਹੀਂ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਮਾਉ—ਸਮਾਈ, ਲੀਨਤਾ । ਮੇਲਿ—ਇਕੱਠ ਵਿਚ । ਮਿਲਾਉ—ਮਿਲਾਪ ।੪।

**ਅਰਥ** :—ਹੇ (ਮੇਰੇ) ਮਨ ! ਸਦਾ ਪਰਮਾਤਮਾ ਦੀ ਸਰਨ ਪਿਆ ਰਹੁ । (ਪਰ ਪਰਮਾਤਮਾ ਦੀ ਸਰਨ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਾਪਤ ਹੁੰਦੀ ਹੈ) ਜਦੋਂ ਗੁਰੂ ਦਾ ਸ਼ਬਦ ਹਿਰਦੇ ਵਿਚ ਆ ਵੱਸੇ, ਤਦੋਂ ਪਰਮਾਤਮਾ (ਹਿਰਦੇ ਵਿਚੋਂ) ਨਹੀਂ ਵਿਸਰਦਾ ।੧।ਰਹਾਉ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਛੱਡ ਕੇ ਮਾਇਆ ਵਿਚ ਮਸਤ ਹੁੰਦੇ ਹਨ (ਤੇ, ਮਾਇਆ ਦੀ ਖ਼ਾਤਰ) ਹੋਰ ਹੋਰ ਦੀ (ਸੇਵਾ ਖ਼ੁਸ਼ਾਮਦ) ਕਰਦੇ ਫਿਰਦੇ ਹਨ । (ਇਸ ਤਰ੍ਹਾਂ ਉਹ) ਆਪਣਾ (ਮਨੁੱਖਾ ਜਨਮ ਦਾ) ਫ਼ਰਜ਼ ਭੁਲਾ ਬੈਠਦੇ ਹਨ (ਪਰ) ਸਮਝਦੇ ਨਹੀਂ, ਤੇ (ਉਹਨਾਂ ਦੀ ਉਮਰ) ਹਰ ਵੇਲੇ ਦੁੱਖ ਵਿਚ ਬੀਤਦੀ ਹੈ । (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਮਨਮੁਖ ਪਰਮਾਤਮਾ ਨੂੰ ਨਹੀਂ ਯਾਦ ਕਰਦੇ, ਪਾਣੀ ਤੋਂ ਬਿਨਾ ਹੀ ਡੁੱਬ ਮਰਦੇ ਹਨ (ਭਾਵ, ਵਿਕਾਰਾਂ ਵਿਚ ਗ਼ਲਤਾਨ ਹੋ ਕੇ ਆਤਮਕ ਮੌਤ ਸਹੇੜ ਲੈਂਦੇ ਹਨ ਤੇ ਪ੍ਰਾਪਤ ਭੀ ਕੁਝ ਨਹੀਂ ਹੁੰਦਾ) ।੧।

ਮਨਮੁਖ ਦਾ ਇਹ ਸਰੀਰ ਮਾਇਆ ਦਾ ਪੁਤਲਾ ਬਣਿਆ ਰਹਿੰਦਾ ਹੈ (ਭਾਵ, ਮਨਮੁਖ ਮਾਇਆ ਦੇ ਹੱਥਾਂ ਤੇ ਨੱਚਦਾ ਰਹਿੰਦਾ ਹੈ) ਮਨਮੁਖ ਦੇ ਹਿਰਦੇ ਵਿਚ ਹਉਮੈ ਟਿਕੀ ਰਹਿੰਦੀ ਹੈ ਵਿਕਾਰਾਂ ਦਾ ਭੇੜ ਟਿਕਿਆ ਰਹਿੰਦਾ ਹੈ । ਉਸ ਦਾ ਜਗਤ ਵਿਚ ਆਉਣਾ ਜਾਣਾ ਜੰਮਣਾ ਮਰਨਾ ਸਦਾ ਬਣਿਆ ਰਹਿੰਦਾ ਹੈ, ਮਨਮੁਖ ਨੇ (ਲੋਕ ਪਰਲੋਕ ਵਿਚ) ਇੱਜ਼ਤ ਭੀ ਗਵਾ ਲਈ ।

ਜਿਸ ਨੇ ਸਤਿਗੁਰੂ ਦੀ ਦੱਸੀ ਸੇਵਾ ਕੀਤੀ, ਉਸ ਨੇ ਆਤਮਕ ਆਨੰਦ ਮਾਣਿਆ, ਉਸ ਦੀ ਜੋਤਿ, ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੨।

ਸਤਿਗੁਰੂ ਦੀ ਦੱਸੀ ਸੇਵਾ ਬਹੁਤ ਸੁਖ ਦੇਣ ਵਾਲੀ ਹੈ (ਜੇਹੜਾ ਮਨੁੱਖ ਸੇਵਾ ਕਰਦਾ ਹੈ ਉਹ) ਜੋ ਕੁਝ ਇੱਛਾ ਕਰਦਾ ਹੈ ਉਹੀ ਫਲ ਹਾਸਲ ਕਰ ਲੈਂਦਾ ਹੈ । ਗੁਰੂ ਦੀ ਦੱਸੀ ਸੇਵਾ ਹੀ ਜਤ ਸਤ ਤਪ (ਦਾ ਮੂਲ) ਹੈ, (ਗੁਰਮੁਖ ਦਾ) ਸਰੀਰ ਪਵਿਤ੍ਰ ਹੋ ਜਾਂਦਾ ਹੈ, ਉਹ ਪਰਮਾਤਮਾ ਦੇ ਨਾਮ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ । ਗੁਰਮੁਖ ਦਿਨ ਰਾਤ ਹਰ ਵੇਲੇ ਅਨੰਦ ਵਿਚ ਟਿਕਿਆ ਰਹਿੰਦਾ ਹੈ, ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਉਹ ਆਤਮਕ ਸੁਖ ਮਾਣਦਾ ਹੈ ।੩।

ਜੇਹੜੇ ਮਨੁੱਖ ਸਤਿਗੁਰੂ ਦੀ ਸਰਨ ਪੈਂਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ । ਉਹਨਾਂ ਨੂੰ ਸਦਾ-ਥਿਰ ਪ੍ਰਭੂ ਦੇ ਦਰ ਤੇ ਸਦਾ ਲਈ ਇੱਜ਼ਤ ਮਿਲ ਜਾਂਦੀ ਹੈ, ਆਤਮਕ ਅਡੋਲਤਾ ਦੀ ਬਰਕਤਿ ਨਾਲ ਉਹਨਾਂ ਨੂੰ ਸਦਾ-ਥਿਰ ਪ੍ਰਭੂ ਵਿਚ ਲੀਨਤਾ ਪ੍ਰਾਪਤ ਹੋ ਜਾਂਦੀ ਹੈ । ਹੇ ਨਾਨਕ ! ਇਹੋ ਜਿਹੇ ਗੁਰਮੁਖਾਂ ਦੀ ਸੰਗਤ ਵਿਚ ਮਿਲਾਪ ਪਰਮਾਤਮਾ ਦੀ ਮਿਹਰ ਦੀ ਨਜ਼ਰ ਨਾਲ ਹੀ ਮਿਲਦਾ ਹੈ ।੪।੧੨।੪੫।

**ਸਿਰੀ ਰਾਗੁ ਮਹਲਾ ੩ ॥ ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ ॥ ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ ॥ ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ॥ ਭਾਈ ਰੇ, ਇਕ ਮਨਿ ਨਾਮੁ ਧਿਆਇ ॥ ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖ ਪਾਇ ॥੧॥ਰਹਾਉ॥ ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰਧਾਰਿ ॥ ਮਿਠਾ ਬੋਲਹਿ, ਨਿਵਿ ਚਲਹਿ, ਸੇਜੈ ਰਵੈ ਭਤਾਰੁ ॥ ਸੋਭਾਵੰਤੀ ਸੋਹਾਗਣੀ, ਜਿਨ ਗੁਰ ਕਾ ਹੇਤੁ ਅਪਾਰੁ ॥੨॥ ਪੂਰੈ ਭਾਗਿ ਸਤਗੁਰੁ ਮਿਲੈ, ਜਾ ਭਾਗੈ ਕਾ ਉਦਉ ਹੋਇ ॥ ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥ ਗੁਰ ਕੈ ਭਾਣੈ ਜੋ ਚਲੈ ਦੁਖੁ ਨਾ ਪਾਵੈ ਕੋਇ ॥੩॥ ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ, ਸਹਜੇ ਪਾਵੈ ਕੋਇ ॥ ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥ ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ॥੪॥੧੩॥੪੬॥ {ਪੰਨਾ ੩੧}**

**ਪਦ ਅਰਥ** :—ਕਰਮ—(ਧਾਰਮਿਕ) ਕੰਮ । ਦੋਹਾਗਣਿ—{ਦੁਭਾਗਿਨੀ} ਮੰਦ-ਭਾਗਣ ਇਸਤ੍ਰੀ, ਛੁੱਟੜ । ਤਨਿ—ਸਰੀਰ ਉਤੇ । ਨ ਆਵਈ—ਨ ਆਵਏ, ਨ ਆਵੈ, ਨਹੀਂ ਆਉਂਦਾ । ਪਾਵਈ—ਪਾਵਏ, ਪਾਵੈ । ਬਾਰੁ—ਦਰਵਾਜ਼ਾ ।੧।

ਇਕ ਮਨਿ—ਇਕ ਮਨ ਦੀ ਰਾਹੀਂ, ਇਕਾਗ੍ਰ-ਮਨ ਹੋ ਕੇ । ਜਪਿ—ਜਪ ਕੇ ।੧।ਰਹਾਉ।

ਸੋਹਾਗਣੀ—{ਸੌਭਾਗਿਨੀ} ਚੰਗੇ ਭਾਗਾਂ ਵਾਲੀ । ਉਰ ਧਾਰਿ—ਹਿਰਦੇ ਵਿਚ ਟਿਕਾ ਕੇ । ਭਤਾਰੁ—ਖਸਮ । ਹੇਤੁ—ਪਿਆਰ । ਅਪਾਰੁ—ਬਹੁਤ, ਅਥਾਹ ।੨।

ਉਦਉ—{ਓਦਯ} ਪ੍ਰਗਟਾਵਾ । ਭ੍ਰਮੁ—ਭਟਕਣਾ ।੩।

ਸਹਜੇ—ਸਹਜਿ ਹੀ, ਆਤਮਕ ਅਡੋਲਤਾ ਵਿਚ ਹੀ । ਖੋਇ—ਨਾਸ ਕਰ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

**ਅਰਥ** :—ਹੇ ਭਾਈ ! ਇਕਾਗ੍ਰ-ਮਨ ਹੋ ਕੇ ਪਰਾਮਤਮਾ ਦਾ ਨਾਮ ਸਿਮਰ । ਜੇਹੜਾ ਮਨੁੱਖ ਸਾਧ ਸੰਗਤਿ ਵਿਚ ਟਿਕਿਆ ਰਹਿੰਦਾ ਹੈ ਉਹ ਪਰਮਾਤਮਾ ਦਾ ਨਾਮ ਸਿਮਰ ਕੇ ਸੁਖ ਮਾਣਦਾ ਹੈ ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੇ (ਧਾਰਮਿਕ) ਕੰਮ ਕਮਾਣੇ ਇਉਂ ਹਨ ਜਿਵੇਂ ਕੋਈ ਛੁੱਟੜ ਇਸਤ੍ਰੀ (ਆਪਣੇ) ਸਰੀਰ ਉੱਤੇ ਸਿੰਗਾਰ ਕਰਦੀ ਹੈ । ਉਸ ਦਾ ਪਤੀ (ਉਸ ਦੀ) ਸੇਜ ਉਤੇ (ਕਦੇ) ਨਹੀਂ ਆਉਂਦਾ, ਉਹ ਵਿਅਰਥ ਸਿੰਗਾਰ ਕਰ ਕੇ) ਸਦਾ ਖ਼ੁਆਰ ਹੁੰਦੀ ਹੈ । (ਇਸੇ ਤਰ੍ਹਾਂ ਮਨਮੁਖ ਮਨੁੱਖ ਵਿਖਾਏ ਦੇ ਧਾਰਮਿਕ ਕੰਮਾਂ ਨਾਲ) ਪ੍ਰਭੂ-ਪਤੀ ਦੀ ਹਜ਼ੂਰੀ ਨਹੀਂ ਪ੍ਰਾਪਤ ਕਰ ਸਕਦਾ, ਉਸ ਨੂੰ ਪ੍ਰਭੂ ਦਾ ਦਰ-ਘਰ ਨਹੀਂ ਦਿੱਸਦਾ ।੧।

ਸਦਾ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸੁਹਾਗਣਾਂ (ਵਾਂਗ) ਹਨ, ਉਹ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ, ਉਹ (ਸਭਨਾਂ ਨਾਲ) ਮਿੱਠੇ ਬੋਲ ਬੋਲਦੇ ਹਨ, ਨਿਊਂ ਕੇ ਤੁਰਦੇ ਹਨ (ਗਰੀਬੀ ਸੁਭਾਵ ਵਾਲੇ ਹੁੰਦੇ ਹਨ), ਉਹਨਾਂ ਦੇ ਹਿਰਦੇ-ਸੇਜ ਨੂੰ ਪ੍ਰਭੂ-ਪਤੀ ਮਾਣਦਾ ਹੈ । ਜਿਨ੍ਹਾਂ ਮਨੁੱਖਾਂ ਨੇ ਗੁਰੂ ਦਾ ਅਟੁੱਟ ਪਿਆਰ (ਆਪਣੇ ਹਿਰਦੇ ਵਿਚ ਵਸਾਇਆ ਹੈ) ਉਹ ਉਹਨਾਂ ਸੁਹਾਗਣਾਂ ਵਾਂਗ ਹਨ ਜਿਨ੍ਹਾਂ ਸੋਭਾ ਖੱਟੀ ਹੈ ।੨।

ਜਦੋਂ ਕਿਸੇ ਮਨੁੱਖ ਦਾ ਭਾਗ ਜਾਗ ਪਏ, ਤਾਂ ਵੱਡੀ ਕਿਸਮਤ ਨਾਲ ਉਸ ਨੂੰ ਸਤਿਗੁਰੂ ਮਿਲ ਪੈਂਦਾ ਹੈ । (ਗੁਰੂ ਦੇ ਮਿਲਣ ਨਾਲ) ਹਿਰਦੇ ਵਿਚੋਂ ਦੁੱਖ ਕੱਟਿਆ ਜਾਂਦਾ ਹੈ, ਭਟਕਣਾ ਦੂਰ ਹੋ ਜਾਂਦੀ ਹੈ, ਆਤਮਕ ਆਨੰਦ ਪ੍ਰਾਪਤ ਹੁੰਦਾ ਹੈ । ਜੇਹੜਾ ਭੀ ਮਨੁੱਖ ਗੁਰੂ ਦੇ ਹੁਕਮ ਵਿਚ ਹੈ, ਉਹ ਕਦੇ ਦੁੱਖ ਨਹੀਂ ਪਾਂਦਾ ।੩।

ਗੁਰੂ ਦੀ ਰਜ਼ਾ ਵਿਚ ਨਾਮ-ਅੰਮ੍ਰਿਤ ਹੈ (ਜੇਹੜਾ ਰਜ਼ਾ ਵਿਚ ਤੁਰਦਾ ਹੈ) ਉਹ ਆਤਮਕ ਅਡੋਲਤਾ ਵਿਚ ਟਿਕ ਕੇ ਅੰਮ੍ਰਿਤ ਪੀਂਦਾ ਹੈ । ਜਿਨ੍ਹਾਂ ਮਨੁੱਖਾਂ ਨੂੰ ਇਹ ਅੰਮ੍ਰਿਤ ਲੱਭ ਪਿਆ, ਉਹਨਾਂ ਆਪਣੇ ਅੰਦਰੋਂ ਹਉਮੈ ਦੂਰ ਕਰ ਕੇ ਪੀਤਾ ।

ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ । (ਸਿਮਰਨ ਦੀ ਬਰਕਤਿ ਨਾਲ) ਸਦਾ-ਥਿਰ ਪ੍ਰਭੂ ਵਿਚ ਮੇਲ ਹੋ ਜਾਂਦਾ ਹੈ ।੪।੧੩।੪੬।

**ਸਿਰੀ ਰਾਗੁ ਮਹਲਾ ੩ ॥ ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥ ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥ ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥੧॥ ਭਾਈ ਰੇ, ਗੁਰ ਬਿਨ ਭਗਤਿ ਨ ਹੋਇ ॥ ਬਿਨੁ ਗੁਰ, ਭਗਤਿ ਨ ਪਾਈਐ, ਜੋ ਲੋਚੈ ਸਭੁ ਕੋਇ ॥੧॥ਰਹਾਉ॥ ਲਖ ਚਉਰਾਸੀਹ ਫੇਰੁ ਪਇਆ**

**ਕਾਮਣਿ ਦੂਜੈ ਭਾਇ ॥ ਬਿਨੁ ਗੁਰ, ਨੀਦ ਨ ਆਵਈ, ਦੁਖੀ ਰੈਣਿ ਵਿਹਾਇ ॥ ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ ॥੨॥ ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ ॥ ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ ॥ ਸਤਿਗੁਰਿ ਮਿਲਿਐ ਧਨੁ ਪਾਇਆ ਹਰਿ ਨਾਮਾ ਰਿਦੈ ਸਮਾਲਿ ॥੩॥ ਨਾਮਿ ਰਤੇ ਸੇ ਨਿਰਮਲ, ਗੁਰ ਕੈ, ਸਹਜਿ ਸੁਭਾਇ ॥ ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ॥ ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ ਛੋਡਿਆ ਲਾਇ ॥੪॥੧੪॥੪੭॥ {ਪੰਨਾ ੩੧-੩੨}**

**ਪਦ ਅਰਥ** :—ਜਾ—ਜਦੋਂ । ਪਿਰੁ ਜਾਣੈ—ਪ੍ਰਭੂ-ਪਤੀ ਨੂੰ ਜਾਣ ਲੈਂਦੀ ਹੈ, ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਪਾ ਲੈਂਦੀ ਹੈ । ਅਗੈ ਧਰੇਇ—ਹਵਾਲੇ ਕਰ ਦੇਂਦੀ ਹੈ । ਸੋਹਾਗਣੀ—ਸੁਹਾਗ-ਭਾਗ ਵਾਲੀਆਂ ਜੀਵ-ਇਸਤ੍ਰੀਆਂ, ਭਗਤ ਜਨ । ਸਹਜੇ—ਆਤਮਕ ਅਡੋਲਤਾ ਵਿਚ (ਟਿਕ ਕੇ) । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਾਚੁ—ਸਦਾ-ਥਿਰ ਪ੍ਰਭੂ । ਦੇਇ—ਦੇਂਦਾ ਹੈ ।੧।

ਸਭੁ ਕੋਇ—ਹਰੇਕ ਜੀਵ ।੧।ਰਹਾਉ।

ਫੇਰੁ—ਗੇੜ । ਕਾਮਣਿ—(ਜੀਵ-) ਇਸਤ੍ਰੀ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਨੀਦ—ਸ਼ਾਂਤੀ । ਰੈਣਿ—(ਜ਼ਿੰਦਗੀ ਦੀ) ਰਾਤ ।੨।

ਹਉ ਹਉ ਕਰਤੀ—ਮਮਤਾ-ਜਾਲ ਵਿਚ ਫਸੀ ਹੋਈ । ਸੰਪੈ—ਧਨ-ਪਦਾਰਥ । ਜਮਕਾਲਿ—ਜਮ ਕਾਲ ਨੇ, ਆਤਮਕ ਮੌਤ ਨੇ । ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਰਿਦੈ—ਹਿਰਦੇ ਵਿਚ ।੩।

ਨਾਮਿ—ਨਾਮ ਵਿਚ । ਗੁਰੂ ਕੈ—ਗੁਰੂ ਦੇ ਸ਼ਬਦ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਰਸਨਾ—ਜੀਭ । ਰਸਨ ਰਸਾਇ—ਨਾਮ-ਰਸ ਵਿਚ ਰਸ ਜਾਂਦੀ ਹੈ । ਧੁਰਿ—ਧੁਰ ਤੋਂ ਆਪਣੇ ਹੁਕਮ ਵਿਚ ।੪।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦੀ ਭਗਤ ਨਹੀਂ ਹੋ ਸਕਦੀ । ਜੇ ਹਰੇਕ ਜੀਵ ਭੀ (ਪਰਮਾਤਮਾ ਦੀ ਭਗਤੀ ਵਾਸਤੇ) ਤਾਂਘ ਕਰੇ, ਤਾਂ ਭੀ ਗੁਰੂ ਦੀ ਸਰਨ ਤੋਂ ਬਿਨਾ ਭਗਤੀ (ਦੀ ਦਾਤਿ) ਨਹੀਂ ਮਿਲ ਸਕਦੀ ।੧।ਰਹਾਉ।

ਜਦੋਂ (ਕੋਈ ਜੀਵ-ਇਸਤ੍ਰੀ) ਪ੍ਰਭੂ-ਪਤੀ ਨੂੰ ਆਪਣਾ ਸਮਝ ਲੈਂਦੀ ਹੈ (ਭਾਵ, ਪ੍ਰਭੂ-ਪਤੀ ਨਾਲ ਯਾਦ ਦੀ ਰਾਹੀਂ ਡੂੰਘੀ ਸਾਂਝ ਪਾ ਲੈਂਦੀ ਹੈ) ਤਾਂ ਉਹ ਆਪਣਾ ਮਨ ਉਸ ਦੇ ਹਵਾਲੇ ਕਰ ਦੇਂਦੀ ਹੈ (ਭਾਵ, ਆਪਣੇ ਮਨ ਦੇ ਪਿੱਛੇ ਤੁਰਨਾ ਛੱਡ ਦੇਂਦੀ ਹੈ) ਆਪਣਾ ਸਰੀਰ ਭੀ ਹਵਾਲੇ ਕਰ ਦੇਂਦੀ ਹੈ (ਭਾਵ, ਗਿਆਨ-ਇੰਦ੍ਰੇ ਮਾਇਆ ਵਲੋਂ ਹਟ ਜਾਂਦੇ ਹਨ) । ਉਹ ਜੀਵ-ਇਸਤ੍ਰੀ ਉਹੀ ਉੱਦਮ ਕਰਦੀ ਹੈ ਜੋ ਭਗਤ-ਜਨ ਕਰਦੇ ਹਨ । (ਇਸ ਤਰ੍ਹਾਂ) ਆਤਮਕ ਅਡੋਲਤਾ ਵਿਚ ਟਿਕਣ ਕਰਕੇ ਸਦਾ-ਥਿਰ ਪ੍ਰਭੂ ਵਿਚ ਉਸ ਦਾ ਮਿਲਾਪ ਹੋ ਜਾਂਦਾ ਹੈ, ਸਦਾ-ਥਿਰ ਪਰਮਾਤਮਾ ਉਸ ਨੂੰ (ਆਪਣੇ ਦਰ ਤੇ) ਇੱਜ਼ਤ ਦੇਂਦਾ ਹੈ ।੧।

ਪਰ ਜੇਹੜੀ ਜੀਵ-ਇਸਤ੍ਰੀ ਮਾਇਆ ਦੇ ਪਿਆਰ ਵਿਚ ਰਹਿੰਦੀ ਹੈ ਉਸ ਨੂੰ ਚੌਰਾਸੀ ਲੱਖ ਜੂਨਾਂ ਦਾ ਗੇੜ ਭੁਗਤਣਾ ਪੈਂਦਾ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ ਉਸ ਨੂੰ ਆਤਮਕ ਸ਼ਾਂਤੀ ਨਸੀਬ ਨਹੀਂ ਹੁੰਦੀ, ਉਸ ਦੀ (ਜ਼ਿੰਦਗੀ ਦੀ) ਰਾਤ ਦੁੱਖਾਂ ਵਿਚ ਗੁਜ਼ਰਦੀ ਹੈ । ਗੁਰੂ ਦੇ ਸ਼ਬਦ ਤੋਂ ਬਿਨਾ ਪ੍ਰਭੂ-ਪਤੀ ਨਹੀਂ ਮਿਲਦਾ (ਜੇਹੜਾ ਮਨੁੱਖ ਗੁਰੂ ਦੇ ਸ਼ਬਦ ਤੋਂ ਵਾਂਜਿਆ ਰਹਿੰਦਾ ਹੈ) ਉਹ ਆਪਣਾ ਮਨੁੱਖਾ ਜਨਮ ਜ਼ਾਇਆ ਕਰ ਲੈਂਦਾ ਹੈ ।੨।

(ਲੁਕਾਈ ਆਮ ਤੌਰ ਤੇ) ਮਮਤਾ-ਜਲ ਵਿਚ ਫਸੀ ਹੋਈ (ਸਾਰਾ) ਜਗਤ (ਮਾਇਆ ਦੀ ਖ਼ਾਤਰ) ਭਾਲਦੀ ਫਿਰਦੀ ਹੈ, ਪਰ (ਇਕੱਠਾ ਕੀਤਾ) ਧਨ ਪਦਾਰਥ ਕਿਸੇ ਦਾ ਨਾਲ ਨਹੀਂ ਜਾਂਦਾ (ਮਾਇਆ ਦੇ ਮੋਹ ਵਿਚ) ਅੰਨ੍ਹੀ ਹੋਈ ਲੁਕਾਈ ਪਰਮਾਤਮਾ ਦਾ ਨਾਮ ਨਹੀਂ ਸਿਮਰਦੀ (ਸਿਮਰਨ-ਹੀਨ ਲੁਕਾਈ ਨੂੰ) ਆਤਮਕ ਮੌਤ ਨੇ ਆਪਣੇ ਬੰਧਨਾਂ ਵਿਚ ਬੰਨ੍ਹਿਆ ਹੁੰਦਾ ਹੈ । ਜੇ ਗੁਰੂ ਮਿਲ ਪਏ ਤਾਂ ਹਰੀ-ਨਾਮ-ਧਨ ਪ੍ਰਾਪਤ ਹੋ ਜਾਂਦਾ ਹੈ (ਗੁਰੂ ਦੀ ਸਰਨ ਪੈ ਕੇ ਜੀਵ) ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸਾਂਭੀ ਰੱਖਦਾ ਹੈ ।੩।

ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਜੇਹੜੇ ਮਨੁੱਖ ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗੇ ਜਾਂਦੇ ਹਨ ਉਹ ਪਵਿਤ੍ਰ (ਜੀਵਨ ਵਾਲੇ) ਹੋ ਜਾਂਦੇ ਹਨ । ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ, ਉਹ ਪ੍ਰਭੂ-ਪ੍ਰੇਮ ਵਿਚ ਜੁੜੇ ਰਹਿੰਦੇ ਹਨ । ਉਹਨਾਂ ਦਾ ਮਨ ਉਹਨਾਂ ਦਾ ਸਰੀਰ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ, ਉਹਨਾਂ ਦੀ ਜੀਭ ਨਾਮ-ਰਸ ਵਿਚ ਰਸੀ ਰਹਿੰਦੀ ਹੈ । ਹੇ ਨਾਨਕ ! ਜਿਨ੍ਹਾਂ ਨੂੰ ਪਰਮਾਤਮਾ ਧੁਰੋਂ ਆਪਣੀ ਰਜ਼ਾ ਵਿਚ ਨਾਮ ਰੰਗ ਚਾੜ੍ਹ ਦੇਂਦਾ ਹੈ, ਉਹਨਾਂ ਦਾ ਉਹ ਰੰਗ ਕਦੇ ਉਤਰਦਾ ਨਹੀਂ ।੪।੧੪।੪੭।

**ਸਿਰੀ ਰਾਗੁ ਮਹਲਾ ੩ ॥ ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ, ਬਿਨੁ ਗੁਰ, ਭਗਤਿ ਨ ਹੋਈ ॥ ਆਪੈ ਆਪੁ ਮਿਲਾਏ ਬੂਝੈ, ਤਾ ਨਿਰਮਲੁ ਹੋਵੈ ਸੋਈ ॥ ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ ॥੧॥ ਭਾਈ ਰੇ, ਭਗਤਿ ਹੀਣੁ ਕਾਹੇ ਜਗਿ ਆਇਆ ॥ ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ਰਹਾਉ॥ ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥ ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ ॥੨॥ ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥ ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ ॥ ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ ॥੩॥ ਆਪਣੈ ਮਨਿ ਚਿਤਿ ਕਹੈ ਕਹਾਏ, ਬਿਨੁ ਗੁਰ, ਆਪੁ ਨ ਜਾਈ ॥ ਹਰਿ ਜੀਉ ਦਾਤਾ ਭਗਤਿ ਵਛਲੁ ਹੈ, ਕਰਿ ਕਿਰਪਾ ਮੰਨਿ ਵਸਾਈ ॥ ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥੪॥੧੫॥੪੮॥ {ਪੰਨਾ ੩੨}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਰਾਹੀਂ । ਕੀਜੈ—ਕੀਤੀ ਜਾ ਸਕਦੀ ਹੈ । ਆਪੈ—(ਗੁਰੂ ਦੇ) ਆਪੇ ਵਿਚ । ਆਪੁ—ਆਪਣੇ ਆਪ ਨੂੰ । ਸਾਚਾ—ਸਦਾ-ਥਿਰ । ਬਾਣੀ—ਸਿਫ਼ਤਿ-ਸਾਲਾਹ । ਸਬਦਿ—ਸਿਫ਼ਤਿ-ਸਾਲਾਹ ਦੀ ਬਾਣੀ ਵਿਚ (ਜੁੜਿਆਂ) ।੨।

ਜਗਿ—ਜਗਤ ਵਿਚ । ਕਾਹੇ ਆਇਆ—ਆਉਣ ਦਾ ਕੋਈ ਲਾਭ ਨਾਹ ਹੋਇਆ ।੧।ਰਹਾਉ।

ਜਗ ਜੀਵਨੁ—ਜਗਤ ਦਾ ਜੀਵਨ, ਜੀਵਾਂ ਦੀ ਜ਼ਿੰਦਗੀ ਦਾ ਸਹਾਰਾ । ਬਖਸਿ—ਬਖ਼ਸ਼ਸ਼ ਕਰ ਕੇ {ਨੋਟ :—ਲਫ਼ਜ਼ 'ਬਖਸ' ਅਤੇ 'ਬਖਸਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਆਪੇ—(ਪ੍ਰਭੂ) ਆਪ ਹੀ ।੨।

ਦੇਖਿ—ਦੇਖ ਕੇ । ਮੋਹਿ—ਮੋਹ ਵਿਚ । ਗੁਣ ਨਿਧਾਨੁ—ਗੁਣਾਂ ਦਾ ਖ਼ਜ਼ਾਨਾ, ਪ੍ਰਭੂ । ਤਿਸ ਦੀ—ਉਸ ਮਨੁੱਖ (ਦੀ ਆਤਮਕ ਉੱਚਤਾ) ਦੀ । ਕੀਮ—ਕੀਮਤ । ਸਖਾ—ਸਾਥੀ, ਮਿੱਤਰ । ਸਖਾਈ—ਸਹਾਈ ।੩।

ਮਨਿ—ਮਨ ਵਿਚ । ਆਪੁ—ਆਪਾ-ਭਾਵ, ਹਉਮੈ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਮੰਨਿ—ਮਨਿ, ਮਨ ਵਿਚ । ਸੁਰਤਿ—ਸਮਝ ।੪।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੀ ਭਗਤੀ ਤੋਂ ਸੱਖਣਾ ਰਿਹਾ, ਉਸ ਨੂੰ ਜਗਤ ਵਿਚ ਆਉਣ ਦਾ ਕੋਈ ਲਾਭ ਨਹੀਂ ਹੋਇਆ । ਜਿਸ ਮਨੁੱਖ ਨੇ ਪੂਰੇ ਗੁਰੂ ਦੀ ਦੱਸੀ ਸੇਵਾ ਨਾਹ ਕੀਤੀ, ਉਸ ਨੇ ਮਨੁੱਖਾ ਜਨਮ ਵਿਅਰਥ ਗਵਾ ਲਿਆ ।੧।ਰਹਾਉ।

ਜੇ ਪਰਮਾਤਮਾ ਗੁਰੂ ਦੀ ਰਾਹੀਂ (ਜੀਵ ਉੱਤੇ) ਕਿਰਪਾ ਕਰੇ ਤਾਂ (ਜੀਵ ਪਾਸੋਂ) ਭਗਤੀ ਕੀਤੀ ਜਾ ਸਕਦੀ ਹੈ, (ਗੁਰੂ ਦੀ ਸਰਨ ਪੈਣ) ਤੋਂ ਬਿਨਾ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ । ਜੇਹੜਾ ਮਨੁੱਖ ਆਪਣੇ ਆਪ ਨੂੰ (ਗੁਰੂ ਦੇ) ਆਪੇ ਵਿਚ ਜੋੜ ਦੇਵੇ ਤੇ (ਇਸ ਭੇਤ ਨੂੰ) ਸਮਝ ਲਏ ਤਾਂ ਉਹ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ । ਪਰਮਾਤਮਾ ਸਦਾ-ਥਿਰ ਰਹਿਣ ਵਾਲਾ ਹੈ, (ਉਸ ਦੀ ਸਿਫ਼ਤਿ-ਸਾਲਾਹ ਵੀ ਥਿਰ ਰਹਿਣ ਵਾਲੀ ਹੈ, ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਹੀ ਉਸ ਨਾਲ ਮਿਲਾਪ ਹੋ ਸਕਦਾ ਹੈ ।੧।

ਪਰਮਾਤਮਾ ਆਪ ਹੀ ਜਗਤ ਦੇ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ਹੈ, ਆਪ ਹੀ (ਜੀਵਾਂ ਨੂੰ) ਸੁਖ ਦੇਣ ਵਾਲਾ ਹੈ, ਆਪ ਹੀ ਮਿਹਰ ਕਰ ਕੇ (ਜੀਵਾਂ ਨੂੰ) ਆਪਣੇ ਨਾਲ ਜੋੜਦਾ ਹੈ । (ਜੇ ਉਹ ਆਪ ਮਿਹਰ ਨਾਹ ਕਰੇ ਤਾਂ ਉਸ ਦੇ ਚਰਨਾਂ ਵਿਚ ਜੁੜਨ ਵਾਸਤੇ) ਵਿਚਾਰੇ ਜੀਵ ਬਿਲਕੁਲ ਅਸਮਰਥ ਹਨ । (ਪ੍ਰਭੂ ਦੀ ਮਿਹਰ ਤੋਂ ਬਿਨਾ) ਨਾਹ ਕੋਈ ਜੀਵ (ਉਸ ਦੀ ਸਿਫ਼ਤਿ) ਆਖ ਸਕਦਾ ਹੈ ਨਾਹ ਸੁਣਾ ਸਕਦਾ ਹੈ । ਪਰਮਾਤਮਾ ਆਪ ਹੀ ਗੁਰੂ ਦੀ ਰਾਹੀਂ (ਆਪਣੇ ਨਾਮ ਦੀ) ਵਡਿਆਈ ਦੇਂਦਾ ਹੈ, ਆਪ ਹੀ ਆਪਣੀ ਸੇਵਾ-ਭਗਤੀ ਕਰਾਂਦਾ ਹੈ ।੨।

ਜੀਵ ਆਪਣੇ ਪਰਵਾਰ ਨੂੰ ਵੇਖ ਕੇ ਇਸ ਦੇ ਮੋਹ ਵਿਚ ਫਸ ਜਾਂਦਾ ਹੈ । (ਪਰ ਪਰਵਾਰ ਦਾ ਕੋਈ ਸਾਥੀ) ਜਗਤ ਤੋਂ ਤੁਰਨ ਵੇਲੇ ਜੀਵ ਦੇ ਨਾਲ ਨਹੀਂ ਜਾਂਦਾ । ਜਿਸ ਮਨੁੱਖ ਨੇ ਗੁਰੂ ਦੀ ਦੱਸੀ ਸੇਵਾ ਕਰ ਕੇ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨੂੰ ਲੱਭ ਲਿਆ, ਉਸ ਦੀ (ਆਤਮਕ ਉੱਚਤਾ ਦੀ) ਕੀਮਤ ਨਹੀਂ ਪੈ ਸਕਦੀ । ਪਰਮਾਤਮਾ ਉਸ ਮਨੁੱਖ ਦਾ ਦੋਸਤ ਬਣ ਜਾਂਦਾ ਹੈ ਮਿੱਤਰ ਬਣ ਜਾਂਦਾ ਹੈ, ਅੰਤ ਵੇਲੇ ਭੀ ਉਸਦਾ ਸਹਾਈ ਬਣਦਾ ਹੈ ।੩।

ਆਪਣੇ ਮਨ ਵਿਚ ਆਪਣੇ ਚਿੱਤ ਵਿਚ ਬੇਸ਼ੱਕ ਜੀਵ ਪਿਆ ਆਖੇ, ਦੂਜਿਆਂ ਪਾਸੋਂ ਭੀ ਅਖਵਾਏ (ਕਿ ਮੇਰੇ ਅੰਦਰ ਹਉਮੈ ਅਹੰਕਾਰ ਨਹੀਂ ਹੈ) ਪਰ ਇਹ ਹਉਮੈ ਅਹੰਕਾਰ ਗੁਰੂ ਦੀ ਸਰਨ ਪੈਣ ਤੋਂ ਬਿਨਾ ਦੂਰ ਨਹੀਂ ਹੋ ਸਕਦਾ । ਜੇਹੜਾ ਪ੍ਰਭੂ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ ਤੇ ਭਗਤੀ ਨਾਲ ਪਿਆਰ ਕਰਦਾ ਹੈ ਉਹ ਕਿਰਪਾ ਕਰਕੇ ਆਪ ਹੀ (ਆਪਣੀ ਭਗਤੀ ਜੀਵ ਦੇ) ਹਿਰਦੇ ਵਿਚ ਵਸਾਂਦਾ ਹੈ । ਹੇ ਨਾਨਕ ! ਪ੍ਰਭੂ ਆਪ ਹੀ (ਆਪਣੀ ਭਗਤੀ ਦੀ) ਸੁਰਤਿ ਬਖ਼ਸ਼ਦਾ ਹੈ ਤੇ ਸੋਭਾ ਬਖ਼ਸ਼ਦਾ ਹੈ, ਆਪ ਹੀ ਗੁਰੂ ਦੀ ਸਰਨ ਪਾ ਕੇ (ਆਪਣੇ ਦਰ ਤੇ) ਇੱਜ਼ਤ ਦੇਂਦਾ ਹੈ ।੪।੧੫।੪੮।

ਸਿਰੀ ਰਾਗੁ ਮਹਲਾ ੩ ॥ ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥ ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ॥ ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ ॥੧॥ ਮੇਰੇ ਮਨ ਗੁਰਮੁਖਿ ਧਿਆਇ ਹਰਿ ਸੋਇ ॥ ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ ॥੧॥ਰਹਾਉ॥ ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥ ਗੁਰਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥ ਸਚੈ ਸਚਿ ਸਮਾਇਆ, ਮਿਲਿ ਰਹੈ, ਨ ਵਿਛੁੜਿ ਜਾਇ ॥੨॥ ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ ॥ ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ ॥ ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ ॥੩॥ ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥ ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ॥ ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ ॥੪॥੧੬॥੪੯॥ {ਪੰਨਾ ੩੨}

**ਪਦ ਅਰਥ** :—ਧਨੁ—{ਧੰਯ} ਭਾਗਾਂ ਵਾਲੀ । ਜਨਨੀ—ਮਾਂ । ਜਿਨਿ—ਜਿਸ (ਮਾਂ) ਨੇ । ਜਾਇਆ—ਜੰਮਿਆ, ਜਨਮ ਦਿੱਤਾ । ਧੰਨੁ—{ਧੰਯ} ਭਾਗਾਂ ਵਾਲਾ । ਸੇਵਿ—ਸੇਵ ਕੇ, ਸਰਨ ਲੈ ਕੇ । ਦਰਿ—(ਗੁਰੂ ਦੇ) ਦਰ ਤੇ । ਸੇਵਨਿ—ਸੇਂਵਦੇ ਹਨ । ਖੜੇ—ਸਾਵਧਾਨ ਹੋ ਕੇ । ਪਾਇਨਿ—ਪਾਂਦੇ ਹਨ । ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ, ਪ੍ਰਭੂ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੇਇ—ਉਹ । ਮਨਿ—ਮਨ ਵਿਚ ।੧।ਰਹਾਉ।

ਕਰਿ—ਕਰਿ ਕੇ । ਘਰਿ—ਹਿਰਦੇ-ਘਰ ਵਿਚ । ਆਪੇ—ਆਪ ਹੀ । ਸਾਲਾਹੀਐ—ਸਾਲਾਹਿਆ ਜਾ ਸਕਦਾ ਹੈ । ਰੰਗੇ—ਰੰਗ ਦੇਂਦਾ ਹੈ । ਸਹਿਜ-ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਸਚੈ—ਸਦਾ-ਥਿਰ ਪ੍ਰਭੂ ਵਿਚ ਹੀ, ਸਚਿ ਹੀ ।੨।

ਮੇਲਿਅਨੁ—ਉਸ (ਪ੍ਰਭੂ) ਨੇ ਮਿਲਾਏ ਹਨ । ਸਤਗੁਰ ਪੰਨੈ—ਗੁਰੂ ਦੇ ਪੰਨੇ ਵਿਚ, ਗੁਰੂ ਦੇ ਲੇਖੇ ਵਿਚ, ਗੁਰੂ ਦੇ ਲੜ ਵਿਚ (ਲਾ ਕੇ) । ਕਰਾਇਸੀ—ਕਰਾਏਗਾ ।੩।

ਤਜਿ—ਤਜ ਕੇ, ਛੱਡ ਕੇ । ਅਹਿ—ਦਿਨ । ਨਿਸਿ—ਰਾਤ । ਨਿਰਭਉ—ਭਉ ਦੂਰ ਕਰਨ ਵਾਲਾ । ਮਿਲਾਇਅਨੁ—ਉਸ (ਪ੍ਰਭੂ) ਨੇ ਮਿਲਾਏ ਹਨ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਸਰਨ ਪੈ ਕੇ ਉਸ ਪਰਮਾਤਮਾ ਨੂੰ ਸਿਮਰ । (ਜਿਸ ਮਨੁੱਖ ਦੇ) ਮਨ ਵਿਚ ਗੁਰੂ ਦਾ ਸ਼ਬਦ ਵੱਸ ਪੈਂਦਾ ਹੈ ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦਾ ਸਰੀਰ ਪਵਿਤ੍ਰ ਹੋ ਜਾਂਦਾ ਹੈ (ਭਾਵ, ਗਿਆਨ-ਇੰਦ੍ਰੇ ਵਿਕਾਰਾਂ ਵਲੋਂ ਹਟ ਜਾਂਦੇ ਹਨ) ।੧।ਰਹਾਉ।

ਉਹ ਮਾਂ ਭਾਗਾਂ ਵਾਲੀ ਹੈ ਜਿਸ ਨੇ (ਗੁਰੂ ਨੂੰ) ਜਨਮ ਦਿੱਤਾ, (ਗੁਰੂ ਦਾ) ਪਿਤਾ ਭੀ ਭਾਗਾਂ ਵਾਲਾ ਹੈ (ਤੇ ਮਨੁੱਖ ਜਾਤੀ ਵਿਚ) ਸ੍ਰੇਸ਼ਟ ਹੈ । ਸਤਿਗੁਰੂ ਦੀ ਸਰਨ ਲਿਆਂ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ (ਜੇਹੜਾ ਮਨੁੱਖ ਗੁਰੂ ਦੀ ਸਰਨ ਆਉਂਦਾ ਹੈ ਉਸ ਦੇ) ਅੰਦਰੋਂ ਅਹੰਕਾਰ ਦੂਰ ਹੋ ਜਾਂਦਾ ਹੈ । (ਜੇਹੜੇ) ਸੰਤ ਜਨ (ਗੁਰੂ ਦੇ) ਦਰ ਤੇ ਸਾਵਧਾਨ ਹੋ ਕੇ ਸੇਵਾ ਕਰਦੇ ਹਨ, ਉਹ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨੂੰ ਮਿਲ ਪੈਂਦੇ ਹਨ ।੧।

(ਗੁਰੂ ਦੀ ਸਰਨ ਪਿਆਂ ਹੀ) ਪਰਮਾਤਮਾ (ਜੀਵ ਦੇ) ਹਿਰਦੇ-ਘਰ ਵਿਚ ਆ ਪ੍ਰਗਟਦਾ ਹੈ, ਆਪ ਹੀ ਆ ਕੇ ਮਿਲ ਪੈਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ (ਜੇਹੜਾ ਮਨੁੱਖ ਸਿਫ਼ਤਿ-ਸਾਲਾਹ ਕਰਦਾ ਹੈ ਉਸ ਨੂੰ ਪ੍ਰਭੂ) ਆਤਮਕ ਅਡੋਲਤਾ ਵਿਚ ਤੇ (ਆਪਣੇ) ਪ੍ਰੇਮ ਵਿਚ ਰੰਗ ਦੇਂਦਾ ਹੈ । (ਗੁਰੂ ਦੀ ਸਰਨ ਪੈ ਕੇ) ਮਨੁੱਖ ਸਦਾ-ਥਿਰ ਪ੍ਰਭੂ ਵਿਚ ਹੀ ਲੀਨ ਰਹਿੰਦਾ ਹੈ, ਸਦਾ ਪ੍ਰਭੂ-ਚਰਨਾਂ ਵਿਚ ਮਿਲਿਆ ਰਹਿੰਦਾ ਹੈ, ਕਦੇ ਵਿੱਛੁੜਦਾ ਨਹੀਂ ।੨।

(ਪਰਮਾਤਮਾ ਦੀ ਰਜ਼ਾ ਹੀ ਇਹ ਹੈ ਕਿ ਉਸ ਨੂੰ ਮਿਲਣ ਵਾਸਤੇ ਜੀਵ ਸਤਿਗੁਰੂ ਦੀ ਸਰਨ ਪਏ, ਇਸ ਰਜ਼ਾ ਦਾ ਉਲੰਘਣ ਨਹੀਂ ਹੋ ਸਕਦਾ) ਉਹ ਪਰਮਾਤਮਾ ਉਹੀ ਕੁਝ ਕਰ ਰਿਹਾ ਹੈ ਜੋ ਉਸਦੀ ਰਜ਼ਾ ਹੈ, (ਉਸ ਦੀ ਰਜ਼ਾ ਤੋਂ ਉਲਟ) ਹੋਰ ਕੁਝ ਕੀਤਾ ਨਹੀਂ ਜਾ ਸਕਦਾ । ਸਤਿਗੁਰੂ ਦੇ ਲੜ ਲਾ ਕੇ ਪਰਮਾਤਮਾ ਨੇ ਚਿਰਾਂ ਤੋਂ ਵਿੱਛੁੜੇ ਜੀਵਾਂ ਨੂੰ ਆਪਣੇ ਚਰਨਾਂ ਵਿਚ ਮਿਲਾ ਲਿਆ ਹੈ । ਪ੍ਰਭੂ ਆਪ ਹੀ (ਗੁਰੂ ਦੀ ਸਰਨ ਪੈਣ ਵਾਲੀ) ਕਾਰ (ਜੀਵਾਂ ਪਾਸੋਂ) ਕਰਾਂਦਾ ਹੈ, ਇਸ ਦੇ ਉਲਟ ਨਹੀਂ ਤੁਰਿਆ ਹਾ ਸਕਦਾ ।੩।

(ਗੁਰੂ ਦੀ ਸਰਨ ਪੈ ਕੇ ਹੀ) ਹਉਮੈ ਦਾ ਵਿਕਾਰ ਦੂਰ ਕਰ ਕੇ ਮਨੁੱਖ ਦਾ ਮਨ ਤੇ ਸਰੀਰ (ਭੀ) ਪਰਮਾਤਮਾ ਦੇ ਪ੍ਰੇਮ-ਰੰਗ ਨਾਲ ਰੰਗਿਆ ਜਾਂਦਾ ਹੈ । (ਜੇ ਜੀਵ ਗੁਰੂ ਦੀ ਸਰਨ ਪਏ ਤਾਂ) ਆਕਾਰ-ਰਹਿਤ ਪਰਮਾਤਮਾ ਦਾ ਨਿਰਭੈਤਾ ਦੇਣ ਵਾਲਾ ਨਾਮ ਦਿਨ ਰਾਤ ਉਸ ਦੇ ਹਿਰਦੇ ਵਿਚ ਟਿਕਿਆ ਰਹਿੰਦਾ ਹੈ ।

ਹੇ ਨਾਨਕ ! ਬੇਅੰਤ ਪੂਰਨ-ਪ੍ਰਭੂ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਆਪ ਜੀਵਾਂ ਨੂੰ (ਆਪਣੇ ਚਰਨਾਂ ਵਿਚ) ਮਿਲਾਇਆ ਹੈ ।੪।੧੬।੪੯।

**ਸਿਰੀ ਰਾਗੁ ਮਹਲਾ ੩ ॥ ਗੋਵਿਦੁ ਗੁਣੀ ਨਿਧਾਨੁ ਹੈ ਅੰਤ ਨ ਪਾਇਆ ਜਾਇ ॥ ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ ॥ ਸਤਿਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ ॥੧॥ ਭਾਈ ਰੇ, ਗੁਰਮੁਖਿ ਬੂਝੈ ਕੋਇ ॥ ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ॥੧॥ਰਹਾਉ॥ ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ ॥ ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨਾ ਜਾਇ ॥ ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥੨॥ ਆਪੇ ਦੇਇ ਤ ਪਾਈਐ ਹੋਰ ਕਰਣਾ ਕਿਛੂ ਨ ਜਾਇ ॥ ਦੇਵਣ ਵਾਲੇ ਕੈ ਹਥਿ ਦਾਤਿ ਹੈ, ਗੁਰੂ ਦੁਆਰੈ ਪਾਇ ॥ ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥੩॥ ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ॥ ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥ ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ ॥੪॥੧੭॥੫੦॥ {ਪੰਨਾ ੩੩}**

**ਪਦ ਅਰਥ** :—ਗੋਵਿਦੁ—ਧਰਤੀ ਦੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਪਰਮਾਤਮਾ । ਨਿਧਾਨੁ—ਖ਼ਜ਼ਾਨਾ । ਕਥਨੀ—(ਨਿਰਾ) ਕਹਿਣ ਨਾਲ । ਬਦਨੀ—{—ਵ ̆ ਬੋਲਣਾ} ਬੋਲਣ ਨਾਲ । ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਸਦ—ਸਦਾ । ਭੈ—ਡਰ ਵਿਚ, ਅਦਬ ਵਿਚ । ਰਚੈ—ਰਚ ਜਾਏ, ਇਕ-ਮਿਕ ਹੋ ਜਾਏ । ਮਨਿ—ਮਨ ਵਿਚ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਖੋਇ—ਗਵਾ ਲਈਦਾ ਹੈ ।੧।ਰਹਾਉ।

ਸਾਦੁ—ਸੁਆਦ । ਭਰਮਿ—ਭਟਕਣਾ ਵਿਚ । ਭੁਲਾਇ—ਕੁਰਾਹੇ ਪੈ ਜਾਂਦਾ ਹੈ । ਕਛੂ—ਕੋਈ (ਸੁਆਦ) । ਹੂ—ਹੀ । ਪੀਵਤ ਹੂ—ਪੀਂਦਾ ਹੀ ।੨।

ਦੇਇ—ਦੇਂਦਾ ਹੈ, ਜੇ ਦੇਵੇ । ਕੈ ਹਥਿ—ਦੇ ਹੱਥ ਵਿਚ । ਗੁਰੂ ਦੁਆਰੈ—ਗੁਰ ਦੀ ਰਾਹੀਂ। ਕੀਤੋਨੁ—ਉਨਿ ਕੀਤੋ, ਉਸ (ਪਰਮਾਤਮਾ) ਨੇ ਕੀਤਾ । ਜੇਹੇ—ਉਜੇਹੇ, ਉਹੋ ਜਿਹੇ ।੩।

ਜਤੁ—ਕਾਮਵਾਸਨਾ ਵਲੋਂ ਬਚਣ ਦਾ ਉੱਦਮ । ਸਤੁ—ਉੱਚਾ ਆਚਰਨ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਜਤਨ । ਵਿਣੁ ਨਾਵੈ—ਨਾਮ (-ਸਿਮਰਨ) ਤੋਂ ਬਿਨਾ । ਮਨਿ—ਮਨ ਵਿਚ । ਸਬਦਿ—(ਗੁਰੂ ਦੇ) ਸਬਦ ਦੀ ਰਾਹੀਂ । ਸਹਜੇ—ਆਤਮਕ ਅਡੋਲਤਾ ਵਿਚ । ਰੰਗਿ—(ਪ੍ਰਭੂ ਦੇ) ਪ੍ਰੇਮ ਵਿਚ । ਵਰਤਦਾ—ਜੀਵਨ ਬਿਤੀਤ ਕਰਦਾ ਹੈ । ਸੋਇ—ਉਹੀ ਮਨੁੱਖ ।੪।

**ਅਰਥ** :—ਹੇ ਭਾਈ ਜੇਹੜਾ ਕੋਈ ਮਨੁੱਖ (ਸਹੀ ਜੀਵਨ-ਜੁਗਤਿ) ਸਮਝਦਾ ਹੈ ਉਹ ਗੁਰੂ ਦੀ ਰਾਹੀਂ ਹੀ ਸਮਝਦਾ ਹੈ । (ਸਹੀ ਜੀਵਨ-ਜੁਗਤਿ) ਸਮਝਣ ਤੋਂ ਬਿਨਾ (ਮਿਥੇ ਹੋਏ ਧਾਰਿਮਕ) ਕੰਮ ਕਰਨ ਨਾਲ ਮਨੁੱਖ ਕੀਮਤੀ ਮਨੁੱਖਾ ਜਨਮ ਗਵਾ ਲੈਂਦਾ ਹੈ ।੧।ਰਹਾਉ।

ਪਰਮਾਤਮਾ (ਸਭ) ਗੁਣਾਂ ਦਾ ਖ਼ਜ਼ਾਨਾ ਹੈ (ਉਸ ਦੇ ਗੁਣਾਂ ਦਾ) ਅਖ਼ੀਰਲਾ ਬੰਨਾ ਲੱਭਿਆ ਨਹੀਂ ਜਾ ਸਕਦਾ । ਨਿਰਾ (ਇਹੋ) ਕਹਿਣ ਕਥਨ ਨਾਲ (ਕਿ ਮੈਂ ਪਰਮਾਤਮਾ ਨੂੰ ਲੱਭ ਲਿਆ ਹੈ) ਪਰਮਾਤਮਾ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ (ਪਰਮਾਤਮਾ ਤਦੋਂ ਹੀ ਮਿਲਦਾ ਹੈ ਜੇ) ਮਨੁੱਖ ਦੇ ਅੰਦਰੋਂ ਹਉਮੈ ਦੂਰ ਹੋ ਜਾਏ । ਗੁਰੂ ਦੇ ਮਿਲਣ ਨਾਲ ਮਨੁੱਖ ਦਾ ਹਿਰਦਾ ਸਦਾ ਪਰਮਾਤਮਾ ਦੇ ਡਰ-ਅਦਬ ਵਿਚ ਭਿੱਜਾ ਰਹਿੰਦਾ ਹੈ (ਤੇ ਇਸ ਤਰ੍ਹਾਂ) ਪਰਮਾਤਮਾ ਆਪ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ ।੧।

ਪਰਮਾਤਮਾ ਦਾ ਸਦਾ-ਥਿਰ ਨਾਮ ਆਤਮਕ ਜੀਵਨ ਦੇਣ ਵਾਲਾ ਰਸ ਹੈ, ਇਸ ਦਾ ਸੁਆਦ ਦੱਸਿਆ ਨਹੀਂ ਜਾ ਸਕਦਾ; ਜਿਨ੍ਹਾਂ ਨੇ ਇਹ ਅੰਮ੍ਰਿਤ ਚੱਖਿਆ ਹੈ ਉਹਨਾਂ ਨੇ ਇਸ ਦਾ ਸੁਆਦ ਮਾਣਿਆ ਹੈ, (ਨਾਮ-ਅੰਮ੍ਰਿਤ ਦਾ ਸੁਆਦ) ਚੱਖਣ ਤੋਂ ਬਿਨਾ ਮਨੁੱਖ (ਮਾਇਆ ਦੀ) ਭਟਕਣਾ ਵਿਚ (ਪੈ ਕੇ) ਕੁਰਾਹੇ ਪੈ ਜਾਂਦਾ ਹੈ । ਪੂਰੇ ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ ਨਾਮ-ਅੰਮ੍ਰਿਤ ਪੀਂਦਿਆਂ ਹੀ ਮਨੁੱਖ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੋ ਜਾਂਦਾ ਹੈ ।੨।

(ਨਾਮ-ਅੰਮ੍ਰਿਤ ਦੀ ਦਾਤਿ) ਜੇ ਪਰਮਾਤਮਾ ਆਪ ਹੀ ਦੇਵੇ ਤਾਂ ਮਿਲਦੀ ਹੈ (ਜੇ ਉਸਦੀ ਮਿਹਰ ਨਾਹ ਹੋਵੇ ਤਾਂ) ਹੋਰ ਕੋਈ ਚਾਰਾ ਨਹੀਂ ਕੀਤਾ ਜਾ ਸਕਦਾ । (ਨਾਮ ਦੀ ਦਾਤਿ) ਦੇਣ ਵਾਲੇ ਪਰਮਾਤਮਾ ਦੇ ਆਪਣੇ ਹੱਥ ਵਿਚ ਇਹ ਦਾਤਿ ਹੈ (ਉਸ ਦੀ ਰਜ਼ਾ ਅਨੁਸਾਰ) ਗੁਰੂ ਦੇ ਦਰ ਤੋਂ ਹੀ ਮਿਲਦੀ ਹੈ (ਪਰਮਾਤਮਾ ਨੇ ਜੀਵ ਨੂੰ) ਜਿਹੋ ਜਿਹਾ ਬਣਾਇਆ, ਜੀਵ ਉਹੋ ਜਿਹਾ ਬਣ ਗਿਆ, (ਫਿਰ) ਉਹੋ ਜਿਹੇ ਕਰਮ ਜੀਵ ਕਰਦਾ ਹੈ (ਉਸ ਦੀ ਰਜ਼ਾ ਅਨੁਸਾਰ ਹੀ ਜੀਵ ਗੁਰੂ ਦੇ ਦਰ ਤੇ ਆਉਂਦਾ ਹੈ) ।੩।

(ਮਨੁੱਖ ਆਪਣੇ ਜੀਵਨ ਨੂੰ ਪਵਿਤ੍ਰ ਕਰਨ ਲਈ ਜਤ ਸਤ ਸੰਜਮ ਸਾਧਦਾ ਹੈ, ਪਰ ਨਾਮ ਸਿਮਰਨ ਤੋਂ ਬਿਨਾ ਇਹ ਕਿਸੇ ਕੰਮ ਨਹੀਂ) ਪਰਮਾਤਮਾ ਦਾ ਨਾਮ-ਅੰਮ੍ਰਿਤ ਹੀ ਜਤ ਹੈ ਨਾਮ ਹੀ ਸਤ ਹੈ ਨਾਮ ਹੀ ਸੰਜਮ ਹੈ, ਨਾਮ ਤੋਂ ਬਿਨਾ ਮਨੁੱਖ ਪਵਿਤ੍ਰ ਜੀਵਨ ਵਾਲਾ ਨਹੀਂ ਹੋ ਸਕਦਾ । ਵੱਡੀ ਕਿਸਮਤ ਨਾਲ ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ ।

ਹੇ ਨਾਨਕ ! (ਗੁਰੂ ਦੇ ਸ਼ਬਦ ਦੀ ਬਰਕਤਿ ਨਾਲ) ਜੇਹੜਾ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਜੀਵਨ ਬਿਤੀਤ ਕਰਦਾ ਹੈ ਉਹ ਮਨੁੱਖ ਪਰਮਾਤਮਾ ਦੇ ਗੁਣ ਆਪਣੇ ਅੰਦਰ ਵਸਾ ਲੈਂਦਾ ਹੈ ।੪।੧੭।੫੦।

**ਸਿਰੀਰਾਗੁ ਮਹਲਾ ੩ ॥ ਕਾਂਇਆ ਸਾਧੈ, ਉਰਧ ਤਪੁ ਕਰੈ, ਵਿਚਹੁ ਹਉਮੈ ਨ ਜਾਇ ॥ ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬਹੀ ਪਾਇ ॥ ਗੁਰ ਕੈ ਸਬਦਿ ਜੀਵਤੁ ਮਰੈ ਹਰਿਨਾਮੁ ਵਸੈ ਮਨਿ ਆਇ ॥੧॥ ਸੁਣਿ ਮਨ ਮੇਰੇ, ਭਜੁ ਸਤਗੁਰ ਸਰਣਾ ॥ ਗੁਰ ਪਰਸਾਦੀ ਛੁਟੀਐ, ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ਰਹਾਉ॥ ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥ ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥ ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥੨॥ ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ॥ ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ॥ ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥੩॥ ਇਹੁ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ ॥ ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥ ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ ॥੪॥੧੮॥੫੧॥ {ਪੰਨਾ ੩੩}**

**ਪਦ ਅਰਥ** :—ਕਾਂਇਆ—ਸਰੀਰ । ਸਾਧੈ—ਸਾਧਦਾ ਹੈ, ਵੱਸ ਵਿਚ ਰੱਖਣ ਦੇ ਜਤਨ ਕਰਦਾ ਹੈ । ਉਧਰ—ਪੁੱਠਾ ਲਟਕ ਕੇ । ਅਧਿਆਤਮ ਕਰਮ—ਆਤਮਾ ਸੰਬੰਧੀ (ਧਾਰਮਿਕ) ਕੰਮ । ਅਧਿਆਤਮ—ਆਤਮਾ ਸੰਬੰਧੀ

। ਕਬ ਹੀ—ਕਦੇ ਭੀ । ਜੀਵਤੁ ਮਰੈ—ਜੀਊਂਦਾ ਮਰੇ, ਦੁਨੀਆ ਦੀ ਕਿਰਤ—ਕਾਰ ਕਰਦਾ ਹੋਇਆ ਹੀ ਵਿਕਾਰਾਂ ਵਲੋਂ ਬਚਿਆ ਰਹੇ । ਮਨਿ—ਮਨ ਵਿਚ ।੧।

ਭਜੁ ਸਰਣਾ—ਸਰਨ ਪਉ । ਛੁਟੀਐ—(ਮਾਇਆ ਦੇ ਪ੍ਰਭਾਵ ਤੋਂ) ਬਚੀਦਾ ਹੈ । ਬਿਖੁ—ਜ਼ਹਰ, ਮਾਇਆ ਦਾ ਜ਼ਹਰੀਲਾ ਅਸਰ । ਭਵ ਜਲੁ—ਸੰਸਾਰ-ਸਮੁੰਦਰ ।੧।ਰਹਾਉ।

ਤ੍ਰੈ ਗੁਣ—ਮਾਇਆ ਦੇ ਤਿੰਨ ਗੁਣ, ਰਜੋ ਗੁਣ, ਤਮੋ ਗੁਣ, ਸਤੋ ਗੁਣ । ਧਾਤੁ—ਮਾਇਆ । ਦੂਜਾ ਭਾਉ—(ਪ੍ਰਭੂ ਤੋਂ ਬਿਨਾ) ਹੋਰ ਪਿਆਰ । ਬਿਖਿਆ ਪਿਆਰਿ—ਮਾਇਆ ਦੇ ਪਿਆਰ ਵਿਚ । ਤ੍ਰਿਕੁਟੀ—{ਿ ਕੁਟੀ—ਤਿੰਨ ਵਿੰਗੀਆਂ ਲਕੀਰਾਂ} ਮੱਥੇ ਦੀ ਤਿਊੜੀ, ਅੰਦਰ ਦੀ ਖਿੱਝ । ਚਉਥੈ ਪਦਿ—ਉਸ ਆਤਮਕ ਦਰਜੇ ਵਿਚ ਜੋ ਮਾਇਆ ਦੇ ਤਿੰਨ ਗੁਣਾਂ ਤੋਂ ਉਤਾਂਹ ਹੈ ।੨।

ਤੇ—ਤੋਂ । ਮਾਰਗੁ—(ਜੀਵਨ ਦਾ ਸਹੀ) ਰਸਤਾ । ਗੁਬਾਰੁ—ਹਨੇਰਾ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਉਧਰੈ—ਬਚ ਜਾਂਦਾ ਹੈ । ਮੋਖ ਦੁਆਰੁ—(ਵਿਕਾਰਾਂ ਤੋਂ) ਖ਼ਲਾਸੀ ਦਾ ਦਰਵਾਜ਼ਾ । ਮਿਲਿ ਰਹੈ—ਜੁੜਿਆ ਰਹੇ ।੩।

ਸਬਲ—ਬਲਵਾਨ । ਕਿਤੈ ਉਪਾਇ—ਕਿਸੇ ਉਪਾਵ ਦੀ ਰਾਹੀਂ ਭੀ । ਦੂਜੈ ਭਾਇ—ਮਾਇਆ ਦੇ ਪ੍ਰੇਮ ਵਿਚ (ਜੋੜ ਕੇ) । ਦੇਇ—ਦੇਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਜਲਾਇ—ਸਾੜ ਕੇ ।੪।

**ਅਰਥ** :—ਹੇ ਮੇਰੇ ਮਨ ! (ਮੇਰੀ ਗੱਲ) ਸੁਣ, ਸਤਿਗੁਰੂ ਦੀ ਸਰਨ ਪਉ । (ਮਾਇਆ ਦੇ ਪ੍ਰਭਾਵ ਤੋਂ) ਗੁਰੂ ਦੀ ਕਿਰਪਾ ਨਾਲ ਹੀ ਬਚੀਦਾ ਹੈ, ਇਹ ਜ਼ਹਰ-(ਭਰਿਆ) ਸੰਸਾਰ-ਸਮੁੰਦਰ ਗੁਰੂ ਦੇ ਸ਼ਬਦ ਦੀ ਰਾਹੀਂ (ਹੀ) ਤਰ ਸਕੀਦਾ ਹੈ ।੧।ਰਹਾਉ।

ਮਨੁੱਖ ਸਰੀਰ ਨੂੰ (ਭਾਵ, ਗਿਆਨ-ਇੰਦ੍ਰਿਆਂ ਨੂੰ) ਆਪਣੇ ਵੱਸ ਵਿਚ ਰੱਖਣ ਦੇ ਜਤਨ ਕਰਦਾ ਹੈ, ਪੁੱਠਾ ਲਟਕ ਕੇ ਤਪ ਕਰਦਾ ਹੈ, (ਪਰ ਇਸ ਤਰ੍ਹਾਂ) ਅੰਦਰੋਂ ਹਉਮੈ ਦੂਰ ਨਹੀਂ ਹੁੰਦੀ । ਜੇ ਮਨੁੱਖ ਆਤਮਕ ਉੱਨਤੀ ਸੰਬੰਧੀ (ਅਜੇਹੇ ਮਿੱਥੇ ਹੋਏ ਧਾਰਮਿਕ) ਕੰਮ ਕਰਦਾ ਰਹੇ, ਤਾਂ ਕਦੇ ਭੀ ਉਹ ਪਰਮਾਤਮਾ ਦਾ ਨਾਮ ਪ੍ਰਾਪਤ ਨਹੀਂ ਕਰ ਸਕਦਾ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਸਹੈਤਾ ਨਾਲ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਵਿਕਾਰਾਂ ਵਲੋਂ ਬਚਦਾ ਹੈ, ਉਸ ਦੇ ਮਨ ਵਿਚ ਪ੍ਰਭੂ ਦਾ ਨਾਮ ਆ ਵੱਸਦਾ ਹੈ ।੧।

ਤਿੰਨ ਗੁਣਾਂ ਦੇ ਅਧੀਨ ਰਹਿ ਕੇ ਕੰਮ ਕਰਨੇ—ਇਹ ਸਾਰਾ ਮਾਇਆ ਦਾ ਹੀ ਪ੍ਰਭਾਵ ਹੈ, ਤੇ ਮਾਇਆ ਦਾ ਪਿਆਰ (ਮਨ ਵਿਚ) ਵਿਕਾਰ (ਹੀ) ਪੈਦਾ ਕਰਦਾ ਹੈ । ਮਾਇਆ ਦੇ ਬੰਧਨਾਂ ਵਿਚ ਮਾਇਆ ਦੇ ਮੋਹ ਦਾ ਬੱਝਾ ਹੋਇਆ ਪੰਡਿਤ (ਧਰਮ-ਪੁਸਤਕ) ਪੜ੍ਹਦਾ ਹੈ, ਪਰ ਮਾਇਆ ਦੇ ਪਿਆਰ ਵਿਚ (ਫਸਿਆ ਰਹਿਣ ਕਰਕੇ ਉਹ ਜੀਵਨ ਦਾ ਸਹੀ ਰਸਤਾ) ਨਹੀਂ ਸਮਝ ਸਕਦਾ । ਜੇ ਸਤਿਗੁਰੂ ਮਿਲ ਪਏ ਤਾਂ (ਮਾਇਆ-ਮੋਹ ਦੇ ਕਾਰਨ ਪੈਦਾ ਹੋਈ ਅੰਦਰਲੀ) ਖਿੱਝ ਦੂਰ ਹੋ ਜਾਂਦੀ ਹੈ, ਮਾਇਆ ਦੇ ਤਿੰਨ ਗੁਣਾਂ ਤੋਂ ਉਤਲੇ ਆਤਮਕ ਦਰਜੇ ਵਿਚ (ਪਹੁੰਚਿਆਂ) (ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਦਰਵਾਜ਼ਾ ਲੱਭ ਪੈਂਦਾ ਹੈ ।੨।

ਗੁਰੂ ਪਾਸੋਂ ਜੀਵਨ ਦਾ ਸਹੀ ਰਸਤਾ ਲੱਭ ਪੈਂਦਾ ਹੈ (ਮਨ ਵਿਚੋਂ) ਮੋਹ (ਦਾ) ਹਨੇਰਾ ਦੂਰ ਹੋ ਜਾਂਦਾ ਹੈ । ਜੇ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਮਾਇਆ ਦੇ ਮੋਹ ਵਲੋਂ ਮਰ ਜਾਏ ਤਾਂ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦਾ ਹੈ, ਤੇ ਵਿਕਾਰਾਂ ਤੋਂ ਖ਼ਲਾਸੀ ਦਾ ਦਰਵਾਜ਼ਾ ਲੱਭ ਲੈਂਦਾ ਹੈ । ਗੁਰੂ ਦੀ ਕਿਰਪਾ ਨਾਲ ਹੀ ਮਨੁੱਖ (ਪ੍ਰਭੂ-ਚਰਨਾਂ ਵਿਚ) ਜੁੜਿਆ ਰਹਿ ਸਕਦਾ ਹੈ, ਤੇ ਪ੍ਰਭੂ ਦਾ ਸਦਾ-ਥਿਰ ਨਾਮ ਪ੍ਰਾਪਤ ਕਰ ਸਕਦਾ ਹੈ ।੩।

(ਨਹੀਂ ਤਾਂ) ਇਹ ਮਨ (ਤਾਂ) ਬੜਾ ਬਲਵਾਨ ਹੈ (ਗੁਰੂ ਦੀ ਸਰਨ ਤੋਂ ਬਿਨਾ ਹੋਰ) ਕਿਸੇ ਭੀ ਹੀਲੇ ਨਾਲ ਇਹ (ਕੁਰਾਹੇ ਪਾਣੋਂ) ਛੱਡਦਾ ਨਹੀਂ । ਮਾਇਆ ਦੇ ਪਿਆਰ ਵਿਚ ਫਸਾ ਕੇ (ਮਨੁੱਖ ਨੂੰ) ਦੁੱਖ ਚੰਬੋੜ ਦੇਂਦਾ ਹੈ, ਤੇ ਬੜੀ ਸਜ਼ਾ ਦੇਂਦਾ ਹੈ ।

ਹੇ ਨਾਨਕ ! ਜੇਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਹਉਮੈ ਦੂਰ ਕਰ ਕੇ ਪਰਮਾਤਮਾ ਦੇ ਨਾਮ ਵਿਚ ਜੁੜਦੇ ਹਨ ਉਹ (ਇਸ ਦੇ ਪੰਜੇ ਤੋਂ) ਬਚਦੇ ਹਨ ।੪।੧੮।੫੧।

**ਸਿਰੀ ਰਾਗੁ ਮਹਲਾ ੩ ॥ ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥ ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥ ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ ॥੧॥ ਮਨ ਰੇ, ਦੂਜਾ ਭਾਉ ਚੁਕਾਇ ॥ ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥ਰਹਾਉ॥ ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥ ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥ ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖ ਦੁਆਰੁ ॥੨॥ ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ॥ ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ॥ ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ ॥੩॥ ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥ ਅਨਦਿਨੁ ਭਗਤਿ ਕਰੇ ਸਦਾ, ਸਾਚੇ ਕੀ ਲਿਵ ਲਾਇ ॥ ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥੪॥੧੯॥੫੨॥ {ਪੰਨਾ ੩੩-੩੪}**

**ਪਦ ਅਰਥ** :—ਨਾਮੋ—ਨਾਮੁ । ਦੇਇ ਦ੍ਰਿੜਾਇ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । ਕਿਨੈ—ਕਿਸੇ ਨੇ ਭੀ ।੧। ਅੰਤਰਿ ਤੇਰੈ—ਤੇਰੇ ਅੰਦਰ ।ਰਹਾਉ।

ਸਚੁ—ਯਥਾਰਥ, ਠੀਕ । ਜਾ—ਜਦੋਂ । ਸਚਿ—ਸਦਾ-ਥਿਰ ਪ੍ਰਭੂ ਵਿਚ । ਨਿਵਾਰਿ—ਦੂਰ ਕਰ ਕੇ । ਮਨਿ—ਮਨ ਦੀ ਰਾਹੀਂ । ਧਿਆਈਐ—ਸਿਮਰਿਆ ਜਾ ਸਕਦਾ ਹੈ ।੨।

ਬਿਨਸਦਾ—ਆਤਮਕ ਮੌਤ ਮਰਦਾ ਹੈ । ਜਾਣਨੀ—ਜਾਣਨਿ, ਜਾਣਦੇ । ਜਾਸਨਿ—ਜਾਣਗੇ । ਪਤਿ—ਇੱਜ਼ਤ । ਸਚੇ—ਸਚਿ ਹੀ, ਸਦਾ-ਥਿਰ ਪ੍ਰਭੂ ਵਿਚ ਹੀ ।੩।

ਸਬਦਿ ਮੰਨਿਐ—ਜੇ ਗੁਰੂ ਦੇ ਸ਼ਬਦ ਵਿਚ ਸਰਧਾ ਬਣ ਜਾਏ । ਆਪੁ—ਆਪਾ-ਭਾਵ । ਅਨਦਿਨੁ—ਹਰ ਰੋਜ਼ । ਮਨਿ—ਮਨ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੪।

**ਅਰਥ** :—(ਜਦੋਂ ਪਰਮਾਤਮਾ) ਕਿਰਪਾ ਕਰਦਾ ਹੈ (ਤਾਂ) ਗੁਰੂ ਮਿਲਦਾ ਹੈ (ਗੁਰੂ ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦਾ ਨਾਮ ਪੱਕਾ ਕਰ ਦੇਂਦਾ ਹੈ । (ਕਦੇ ਭੀ) ਕਿਸੇ ਮਨੁੱਖ ਨੇ ਗੁਰੂ ਤੋਂ ਬਿਨਾ (ਪਰਮਾਤਮਾ ਨੂੰ) ਨਹੀਂ ਪ੍ਰਾਪਤ ਕੀਤਾ (ਜੇਹੜਾ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦਾ ਉਹ) ਆਪਣਾ ਮਨੁੱਖਾ ਜਨਮ ਵਿਅਰਥ ਗਵਾ ਜਾਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰ ਕੇ (ਮਿੱਥੇ ਹੋਏ ਧਾਰਮਿਕ) ਕੰਮ (ਭੀ) ਕੀਤਿਆਂ ਪ੍ਰਭੂ ਦੀ ਦਰਗਾਹ ਵਿਚ ਸਜ਼ਾ ਹੀ ਮਿਲਦੀ ਹੈ ।੧।ਰਹਾਉ।

ਹੇ ਮੇਰੇ ਮਨ ! (ਗੁਰੂ ਦੀ ਸਰਨ ਪੈ ਕੇ ਆਪਣੇ ਅੰਦਰੋਂ) ਮਾਇਆ ਦਾ ਪਿਆਰ ਦੂਰ ਕਰ । ਪਰਮਾਤਮਾ ਤੇਰੇ ਅੰਦਰ ਵੱਸਦਾ ਹੈ (ਫਿਰ ਭੀ ਤੂੰ ਸੁਖੀ ਨਹੀਂ ਹੈਂ) ਗੁਰੂ ਦੀ ਦੱਸੀ ਸੇਵਾ ਭਗਤੀ ਕੀਤਿਆਂ ਹੀ ਆਤਮਕ ਸੁੱਖ ਲੱਭਦਾ ਹੈ ।੧।ਰਹਾਉ।

ਜਦੋਂ ਮਨੁੱਖ ਸਦਾ-ਥਿਰ ਪਰਮਾਤਮਾ ਵਿਚ ਪਿਆਰ ਜੋੜਦਾ ਹੈ, ਤਦੋਂ ਉਸ ਨੂੰ ਗੁਰੂ ਦੀ ਬਾਣੀ ਗੁਰੂ ਦਾ ਸ਼ਬਦ ਯਥਾਰਥ ਪ੍ਰਤੀਤ ਹੁੰਦਾ ਹੈ (ਗੁਰੂ ਦੇ ਸ਼ਬਦ ਦੀ ਰਾਹੀਂ ਅੰਦਰੋਂ) ਹਉਮੈ ਤੇ ਕ੍ਰੋਧ ਦੂਰ ਕਰ ਕੇ ਪਰਮਾਤਮਾ ਦਾ

ਨਾਮ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ । ਪਰਮਾਤਮਾ ਦਾ ਨਾਮ ਪਵਿਤ੍ਰ ਮਨ ਦੀ ਰਾਹੀਂ ਹੀ ਸਿਮਰਿਆ ਜਾ ਸਕਦਾ ਹੈ (ਜਦੋਂ ਮਨੁੱਖ ਸਿਮਰਦਾ ਹੈ) ਤਦੋਂ ਵਿਕਾਰਾਂ ਤੋਂ ਖ਼ਲਾਸੀ ਦਾ ਰਾਹ ਲੱਭ ਲੈਂਦਾ ਹੈ ।੩।

ਜਗਤ ਹਉਮੈ ਵਿਚ ਫਸ ਕੇ ਆਤਮਕ ਮੌਤ ਸਹੇੜਦਾ ਹੈ ਤੇ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਗੁਰੂ ਦੇ ਸ਼ਬਦ (ਦੀ ਕਦਰ) ਨਹੀਂ ਜਾਣਦੇ, ਉਹ ਆਪਣੀ ਇੱਜ਼ਤ ਗਵਾ ਕੇ ਹੀ (ਜਗਤ ਵਿਚੋਂ) ਜਾਣਗੇ । ਗੁਰੂ ਦੀ ਦੱਸੀ ਸੇਵਾ-ਭਗਤੀ ਕੀਤਿਆਂ ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ (ਜੋ ਮਨੁੱਖ ਗੁਰੂ ਦੀ ਦੱਸੀ ਸੇਵਾ ਕਰਦਾ ਹੈ ਉਹ) ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੩।

ਜੇ ਗੁਰੂ ਦੇ ਸ਼ਬਦ ਵਿਚ ਸਰਧਾ ਬਣ ਜਾਏ ਤਾਂ ਗੁਰੂ ਮਿਲ ਪੈਂਦਾ ਹੈ (ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਸਰਧਾ ਬਣਾਂਦਾ ਹੈ ਉਹ ਆਪਣੇ) ਅੰਦਰੋਂ ਹਉਮੈ ਦੂਰ ਕਰ ਲੈਂਦਾ ਹੈ । ਉਹ ਹਰ ਵੇਲੇ ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜ ਕੇ ਸਦਾ ਉਸ ਦੀ ਭਗਤੀ ਕਰਦਾ ਹੈ । ਹੇ ਨਾਨਕ ! ਉਸ ਦੇ ਮਨ ਵਿਚ ਪਰਮਾਤਮਾ ਦਾ ਅਮੋਲਕ ਨਾਮ ਆ ਵੱਸਦਾ ਹੈ । ਉਹ ਆਤਮਕ ਅਡੋਲਤਾ ਵਿਚ (ਭੀ) ਟਿਕਿਆ ਰਹਿੰਦਾ ਹੈ ।੪।੧੯।੫੨।

**ਸਿਰੀ ਰਾਗੁ ਮਹਲਾ ੩ ॥ ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥ ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ ॥ ਸਤਗੁਰੂ ਕਿਆ ਫਿਟਕਿਆ, ਮੰਗਿ ਥਕੇ ਸੰਸਾਰਿ ॥ ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ ॥੧॥ ਮਨ ਮੇਰੇ, ਸਦਾ ਹਰਿ ਵੇਖੁ ਹਦੂਰਿ ॥ ਜਨਮ ਮਰਨ ਦੁਖੁ ਪਰਹਰੈ ਸਬਦਿ ਰਹਿਆ ਭਰਪੂਰਿ ॥੧॥ਰਹਾਉ॥ ਸਚੁ ਸਲਾਹਨਿ ਸੇ ਸਚਿ, ਸਚਾ ਨਾਮੁ ਅਧਾਰੁ ॥ ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ ॥ ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ ॥ ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ ॥੨॥ ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ ॥ ਮਾਇਆ ਮੋਹਿ ਵਿਸਾਰਿਆ ਸੁਖਦਾਤਾ ਦਾਤਾਰੁ ॥ ਸਤਗੁਰੁ ਸੇਵਹਿ, ਤਾ ਉਬਰਹਿ, ਸਚੁ ਰਖਹਿ ਉਰਧਾਰੁ ॥ ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ ॥੩॥ ਸਤਿਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰੁ ॥ ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥ ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ ॥ ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥੪॥ ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥ ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥ ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮੁ ਪਿਆਰੁ ॥ ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ ॥੫॥੨੦॥੫੩॥ {ਪੰਨਾ ੩੪}**

**ਪਦ ਅਰਥ** :—ਪੁਰਖੀ—ਪੁਰਖੀਂ, ਪੁਰਖਾਂ ਨੇ । ਸੇਵਿਓ—ਸੇਵਿਆ । ਜੁਗ ਚਾਰਿ—ਚੌਹਾਂ ਜੁਗਾਂ ਵਿਚ {ਨੋਟ :—ਲਫ਼ਜ਼ 'ਚਾਰਿ' ਅਤੇ 'ਚਾਰ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ—'ਵਡਿਆਈਆ ਚਾਰਿ' {ਚਾਰਿ—ਸੁੰਦਰ} । ਘਰਿ—ਹਿਰਦੇ-ਘਰ ਵਿਚ । ਹੋਦਾ—ਵੱਸਦਾ । ਪੁਰਖੁ—ਪਰਮਾਤਮਾ । ਅਭਿਮਾਨਿ—ਅਭਿਮਾਨ ਵਿਚ । ਮੁਠੇ—ਠੱਗੇ ਗਏ, ਲੁੱਟੇ ਗਏ । ਫਿਟਕਿਆ—ਫਿੱਟੇ ਹੋਏ । ਸਤਗੁਰੂ ਕਿਆ ਫਿਟਕਿਆ—ਗੁਰੂ ਵਲੋਂ ਅਹੰਕਾਰੀ ਹੋਏ ਹੋਏ । ਸੰਸਾਰਿ—ਸੰਸਾਰ ਵਿਚ । ਸਚਾ—ਸਦਾ-ਥਿਰ ਰਹਿਣ ਵਾਲਾ । ਸਭਿ ਕਾਜ—ਸਾਰੇ ਕਾਜ {ਨੋਟ :—ਕਾਜ 'ਬਹੁ-ਵਚਨ'} ।੧।

ਹਦੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਪਰਹਰੈ—ਦੂਰ ਕਰਦਾ ਹੈ । ਸਬਦਿ—ਸ਼ਬਦ ਵਿਚ, ਸਿਫ਼ਤਿ-ਸਾਲਾਹ ਦੀ ਬਾਣੀ ਵਿਚ ।੧।ਰਹਾਉ।

ਸਚੁ—ਸਦਾ-ਥਿਰ ਪ੍ਰਭੂ । ਸਲਾਹਨਿ—ਸਲਾਹੁੰਦੇ ਹਨ । ਅਧਾਰੁ-ਆਸਰਾ । ਸਚੀ—ਸਦਾ-ਥਿਰ ਰਹਿਣ ਵਾਲੀ । ਵਰਤਦਾ—(ਜਿਸ ਦਾ ਹੁਕਮ) ਚਲਦਾ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਪਾਇਨੀ—ਪਾਇਨਿ, ਪਾਂਦੇ । ਕੂੜਿ—ਕੂੜ ਵਿਚ, ਕੂੜ ਦੀ ਰਾਹੀਂ । ਕੂੜਿਆਰ—ਕੂੜ ਦੇ ਵਪਾਰੀ, ਨਾਸਵੰਤ ਪਦਾਰਥਾਂ ਦੇ ਵਪਾਰੀ ।੨।

ਮੁਆ—ਆਤਮਕ ਮੌਤ ਸਹੇੜਦਾ ਹੈ । ਘੋਰ ਅੰਧਾਰੁ—ਘੁੱਪ ਹਨੇਰਾ । ਮੋਹਿ—ਮੋਹ ਵਿਚ (ਫਸ ਕੇ) । ਸੇਵਹਿ—ਸੇਵਨਿ, (ਜੇ) ਸੇਵਾ ਕਰਨ । ਉਰ ਧਾਰਿ—ਹਿਰਦੇ ਵਿਚ ਟਿਕਾ ਕੇ । ਤੇ—ਤੋਂ, ਨਾਲ । ਸਚਿ ਸਬਦਿ—ਸਦਾ-ਥਿਰ ਸ਼ਬਦ ਦੀ ਰਾਹੀਂ ।੩।

ਸੇਵਿ—ਸੇਵ ਕੇ, ਸੇਵਾ ਕਰ ਕੇ । ਤਜਿ—ਤਿਆਗ ਕੇ । ਆਪੁ—ਆਪਾ-ਭਾਵ । ਮਰੈ—ਵਿਕਾਰਾਂ ਵਲੋਂ ਹਟ ਜਾਂਦਾ ਹੈ । ਧੰਧਾ—ਸੰਸਾਰਕ ਝਮੇਲੇ । ਧਾਵਤ—ਦੌੜ ਭਜ ਕਰਨੀ । ਸਾਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਉਜਲੇ—ਨਿਰਮਲ । ਮੁਖ ਉਜਲੇ—ਉਜਲ ਮੁਖ ਵਾਲੇ, ਸੁਰਖ਼ਰੂ ।੪।

ਮੰਨਿਓ—ਮੰਨਿਆ, ਸਰਧਾ ਬਣਾਈ । ਜੇਤਾ—ਜਿਤਨਾ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਪਿਆਰ ਵਿਚ । ਸਮਾਲਿ—ਸਾਂਭ ਰੱਖ । ਅਪਾਰਿ ਹੇਤਿ—ਅਤੁੱਟ ਪ੍ਰੇਮ ਨਾਲ ।੫।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਨੂੰ ਸਦਾ (ਆਪਣੇ) ਅੰਗ-ਸੰਗ ਵੇਖ । ਪਰਮਾਤਮਾ (ਜੀਵਾਂ ਦਾ) ਜਨਮ ਮਰਨ ਦਾ ਦੁੱਖ ਦੂਰ ਕਰ ਦੇਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਭਰਪੂਰ ਵੱਸ ਰਿਹਾ ਹੈ (ਇਸ ਵਾਸਤੇ, ਹੇ ਮਨ ! ਗੁਰੂ ਦਾ ਸ਼ਬਦ ਆਪਣੇ ਅੰਦਰ ਧਾਰਨ ਕਰ) ।੧।ਰਹਾਉ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਦੱਸੀ ਸੇਵਾ ਨਹੀਂ ਕੀਤੀ, ਉਹ ਚੌਹਾਂ ਜੁਗਾਂ ਵਿਚ ਦੁਖੀ ਰਹਿੰਦੇ ਹਨ (ਭਾਵ, ਜੁਗ ਕੋਈ ਭੀ ਹੋਵੇ ਗੁਰੂ ਦੀ ਸਰਨ ਤੋਂ ਬਿਨਾ ਦੁੱਖ ਹੈ), ਉਹ ਮਨੁੱਖ ਹਿਰਦੇ-ਘਰ ਵਿਚ ਵੱਸਦੇ ਪਰਮਾਤਮਾ ਨੂੰ ਨਹੀਂ ਪਛਾਣ ਸਕਦੇ, ਉਹ ਅਹੰਕਾਰ ਵਿਚ ਅਭਿਮਾਨ ਵਿਚ (ਫਸੇ ਰਹਿ ਕੇ ਆਤਮਕ ਜੀਵਨ ਦੀ ਰਾਸ-ਪੂੰਜੀ ) ਲੁਟਾ ਬੈਠਦੇ ਹਨ । ਗੁਰੂ ਵਲੋਂ ਬੇ-ਮੁੱਖ ਮਨੁੱਖ ਜਗਤ ਵਿਚ ਮੰਗਦੇ ਫਿਰਦੇ ਹਨ (ਭਾਵ, ਮਾਇਆ ਦੀ ਖ਼ਾਤਰ ਭਟਕਦੇ ਫਿਰਦੇ ਹਨ), ਉਹ ਬੰਦੇ ਉਸ ਅਟੱਲ ਗੁਰ-ਸ਼ਬਦ ਨੂੰ ਨਹੀਂ ਸਿਮਰਦੇ ਜੋ ਸਾਰੇ ਕੰਮ ਸਵਾਰਣ ਦੇ ਸਮਰੱਥ ਹੈ ।੧।

ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ ਉਹ ਉਸ ਸਦਾ-ਥਿਰ ਦਾ ਰੂਪ ਹੋ ਜਾਂਦੇ ਹਨ, ਪਰਮਾਤਮਾ ਦਾ ਸਦਾ-ਥਿਰ ਨਾਮ ਉਹਨਾਂ (ਦੀ ਜ਼ਿੰਦਗੀ) ਦਾ ਆਸਰਾ ਬਣ ਜਾਂਦਾ ਹੈ । ਜਿਨ੍ਹਾਂ ਨੇ ਸਿਮਰਨ ਦੀ ਇਹ ਸਦਾ- ਥਿਰ ਰਹਿਣ ਵਾਲੀ ਕਾਰ ਕੀਤੀ ਹੈ, ਉਹਨਾਂ ਦਾ ਪਿਆਰ ਸਦਾ-ਥਿਰ ਪ੍ਰਭੂ ਨਾਲ ਬਣ ਜਾਂਦਾ ਹੈ । (ਪਰਮਾਤਮਾ ਹੀ) ਸਦਾ-ਥਿਰ ਰਹਿਣ ਵਾਲਾ ਸ਼ਾਹ ਹੈ (ਜਿਸ ਦਾ ਹੁਕਮ ਜਗਤ ਵਿਚ) ਚੱਲ ਰਿਹਾ ਹੈ, ਕੋਈ ਜੀਵ ਉਸ ਦਾ ਹੁਕਮ ਉਲੰਘ ਨਹੀਂ ਸਕਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਪਰਮਾਤਮਾ ਦਾ ਦਰ-ਘਰ ਨਹੀਂ ਲੱਭ ਸਕਦੇ, ਉਹ ਨਾਸਵੰਤ ਜਗਤ ਦੇ ਵਪਾਰੀ ਝੂਠੇ ਮੋਹ ਵਿਚ ਹੀ (ਆਤਮਕ ਜੀਵਨ ਦੀ ਰਾਸ-ਪੂੰਜੀ) ਠਗਾ ਬੈਠਦੇ ਹਨ ।੨।

ਜਗਤ 'ਮੈਂ ਮੈਂ' ਕਰਦਾ ਹੀ (ਭਾਵ, 'ਮੈਂ ਵੱਡਾ ਹਾਂ ਮੈਂ ਵੱਡਾ ਹਾਂ'—ਇਸ ਅਹੰਕਾਰ ਵਿਚ) ਆਤਮਕ ਮੌਤ ਸਹੇੜ ਲੈਂਦਾ ਹੈ, ਗੁਰੂ ਦੀ ਸਰਨ ਤੋਂ ਵਾਂਜੇ ਰਹਿ ਕੇ (ਇਸ ਦੇ ਵਾਸਤੇ) ਘੁੱਪ ਹਨੇਰਾ (ਬਣਿਆ ਰਹਿੰਦਾ) ਹੈ । ਮਾਇਆ ਦੇ ਮੋਹ ਵਿਚ ਫਸ ਕੇ (ਇਸ ਨੇ) ਸੁਖ ਦੇਣ ਵਾਲਾ ਤੇ ਸਭ ਦਾਤਾਂ ਦੇਣ ਵਾਲਾ ਪਰਮਾਤਮਾ ਭੁਲਾ ਦਿੱਤਾ ਹੈ ।

ਜਦੋਂ ਜੀਵ ਗੁਰੂ ਦੀ ਦੱਸੀ ਸੇਵਾ ਕਰਦੇ ਹਨ, ਤਦੋਂ (ਮਾਇਆ ਦੇ ਮੋਹ ਦੇ ਘੁੱਪ ਹਨੇਰੇ ਤੋਂ) ਬਚ ਜਾਂਦੇ ਹਨ, ਤੇ ਸਦਾ-ਥਿਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ ।

ਪ੍ਰਭੂ ਆਪਣੀ ਮਿਹਰ ਨਾਲ ਹੀ ਮਿਲਦਾ ਹੈ (ਮਿਹਰ ਨਾਲ ਹੀ) ਸਦਾ-ਥਿਰ ਗੁਰ-ਸ਼ਬਦ ਦੀ ਰਾਹੀਂ (ਉਸ ਦੇ ਗੁਣਾਂ ਦੀ) ਵਿਚਾਰ ਕੀਤੀ ਜਾ ਸਕਦੀ ਹੈ ।੩।

ਗੁਰੂ ਦੀ ਦੱਸੀ ਸੇਵਾ ਕਰ ਕੇ ਹਉਮੈ ਤੋਂ ਪੈਦਾ ਹੋਣ ਵਾਲੇ ਵਿਕਾਰ ਛੱਡ ਕੇ (ਮਨੁੱਖ ਦਾ) ਮਨ ਪਵਿਤ੍ਰ ਹੋ ਜਾਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਦੇ ਗੁਣਾਂ ਦੀ) ਵਿਚਾਰ (ਹਿਰਦੇ ਵਿਚ ਟਿਕਾ ਕੇ), ਤੇ ਆਪਾ-ਭਾਵ ਦੂਰ ਕਰ ਕੇ ਮਨੁੱਖ ਦੁਨੀਆ ਦੀ ਕਿਰਤ ਕਾਰ ਕਰਦਾ ਹੀ ਵਿਕਾਰਾਂ ਵੱਲੋਂ ਮਰ ਜਾਂਦਾ ਹੈ ।

ਜਿਨ੍ਹਾਂ ਮਨੁੱਖਾਂ ਦਾ ਸਦਾ-ਥਿਰ ਪ੍ਰਭੂ (ਦੇ ਚਰਨਾਂ) ਵਿਚ ਪਿਆਰ ਬਣ ਜਾਂਦਾ ਹੈ, ਉਹ ਮੋਹ ਦੇ ਝਮੇਲਿਆਂ ਦੀ ਭਟਕਣਾ ਤੋਂ ਬਚ ਜਾਂਦੇ ਹਨ । ਸਦਾ-ਥਿਰ ਪ੍ਰਭੂ ਦੇ ਰੰਗ ਵਿਚ ਰੰਗੇ ਹੋਏ ਬੰਦੇ ਸਦਾ-ਥਿਰ ਪ੍ਰਭੂ ਦੇ ਦਰਬਾਰ ਵਿਚ ਸੁਰਖ਼ਰੂ ਹੋ ਜਾਂਦੇ ਹਨ ।੪।

ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਨੂੰ (ਆਪਣਾ ਜੀਵਨ-ਰਾਹਬਰ) ਨਹੀਂ ਮੰਨਿਆ, ਜਿਨ੍ਹਾਂ ਦਾ ਗੁਰੂ ਦੇ ਸ਼ਬਦ ਵਿਚ ਪਿਆਰ ਨਹੀਂ ਬਣਿਆ, ਉਹ ਜਿਤਨਾ ਭੀ (ਤੀਰਥ-) ਇਸ਼ਨਾਨ ਕਰਦੇ ਹਨ ਜਿਤਨਾ ਭੀ ਦਾਨ ਪੁੰਨ ਕਰਦੇ ਹਨ ਮਾਇਆ ਦੇ ਪਿਆਰ ਦੇ ਕਾਰਨ ਉਹ ਸਾਰਾ ਉਹਨਾਂ ਨੂੰ ਖ਼ੁਆਰ ਹੀ ਕਰਦਾ ਹੈ ।

ਜਦੋਂ ਪਰਮਾਤਮਾ ਆਪ ਆਪਣੀ ਮਿਹਰ ਕਰੇ, ਤਦੋਂ ਹੀ ਜੀਵ ਦਾ ਉਸ ਦੇ ਨਾਮ ਨਾਲ ਪਿਆਰ ਬਣਦਾ ਹੈ । ਹੇ ਨਾਨਕ ! ਗੁਰੂ ਦੇ ਅਤੁੱਟ ਪ੍ਰੇਮ ਦੀ ਬਰਕਤਿ ਨਾਲ ਤੂੰ ਪਰਮਾਤਮਾ ਦਾ ਨਾਮ (ਆਪਣੇ ਹਿਰਦੇ ਵਿਚ) ਸਾਂਭ ਕੇ ਰੱਖ ।੫।੨੦।੫੩।

**ਸਿਰੀ ਰਾਗੁ ਮਹਲਾ ੩ ॥ ਕਿਸੁ ਹਉ ਸੇਵੀ, ਕਿਆ ਜਪੁ ਕਰੀ, ਸਤਗੁਰ ਪੂਛਉ ਜਾਇ ॥ ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥ ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥ ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥੧॥ ਮਨ ਮੇਰੇ, ਅਨ ਦਿਨੁ ਜਾਗੁ ਹਰਿ ਚੇਤਿ ॥ ਆਪਣੀ ਖੇਤੀ ਰਾਖਿ ਲੈ ਕੂੰਜ ਪੜੈਗੀ ਖੇਤਿ ॥੧॥ਰਹਾਉ॥ ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥ ਭੈ ਭਾਇ ਭਗਤਿ ਕਰਹਿ ਦਿਨੁ ਰਾਤੀ, ਹਰਿ ਜੀਉ ਵੇਖੈ ਸਦਾ ਹਦੂਰਿ ॥ ਸਚੈ ਸਬਦਿ ਸਦਾ ਮਨੁ ਰਾਤਾ ਭ੍ਰਮੁ ਗਇਆ ਸਰੀਰਹੁ ਦੂਰਿ ॥ ਨਿਰਮਲੁ ਸਾਹਿਬੁ ਪਾਇਆ ਸਾਚਾ ਗੁਣੀ ਗਹੀਰੁ ॥੨॥ ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥ ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ॥ ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥ ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ ॥੩॥ ਸਭ ਕਿਛੁ ਆਪੇ ਆਪਿ ਹੈ ਹਉਮੈ ਵਿਚਿ ਕਹਨੁ ਨ ਜਾਇ ॥ ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ ॥ ਸਤਗੁਰ ਸੇਵਨਿ ਆਪਣਾ ਹਉ ਤਿਨ ਕੈ ਲਾਗਉ ਪਾਇ ॥ ਨਾਨਕ ਦਰਿ ਸਚੈ ਸਚਿਆਰ ਹਹਿ, ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥ {ਪੰਨਾ ੩੪-੩੫}**

**ਪਦ ਅਰਥ** :—ਹਉ—ਮੈਂ । ਸੇਵੀ—ਸੇਵੀਂ, ਮੈਂ ਸੇਵਾ ਕਰਾਂ । ਕਰੀ—ਕਰੀਂ, ਮੈਂ ਕਰਾਂ । ਜਾਇ—ਜਾ ਕੇ । ਪੂਛਉ—ਪੂਛਉਂ, ਮੈਂ ਪੁੱਛਦਾ ਹਾਂ । ਮੰਨਿ ਲਈ—ਮੰਨ ਲਈਂ, ਮੈਂ ਮੰਨ ਲਵਾਂ । ਆਪੁ—ਆਪਾ-ਭਾਵ । ਮਨਿ—ਮਨ ਵਿਚ । ਸੁਹਾਇ—ਸੋਹਣਾ ਲੱਗੀਦਾ ਹੈ ।੧।

ਅਨਦਿਨੁ—ਹਰ ਰੋਜ਼ । ਜਾਗੁ—(ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਹੋ । ਚੇਤਿ—ਸਿਮਰ । ਖੇਤਿ—ਖੇਤ ਵਿਚ । ਖੇਤੀ—ਫ਼ਸਲ, ਆਤਮਕ ਜੀਵਨ । ਕੂੰਜ—(ਭਾਵ) ਬਿਰਧ ਅਵਸਥਾ ।੧।ਰਹਾਉ।

ਇਛਾ—ਭਾਵਨੀਆਂ । ਸਬਦਿ—ਸ਼ਬਦ ਵਿਚ (ਜੁੜਿਆਂ) । ਭੈ—ਅਦਬ ਵਿਚ (ਰਹਿ ਕੇ) । ਭਾਇ—ਪ੍ਰੇਮ ਵਿਚ । ਹਦੂਰਿ—ਹਾਜ਼ਰ-ਨਾਜ਼ਰ; ਅੰਗ-ਸੰਗ । ਭ੍ਰਮੁ—ਭਟਕਣਾ । ਸਰੀਰਹੁ—ਸਰੀਰ ਵਿਚੋਂ । ਗੁਣੀ ਗਹੀਰੁ—ਗੁਣਾਂ ਦਾ ਖ਼ਜ਼ਾਨਾ ।੨।

ਗਏ ਮੁਹਾਇ—(ਆਤਮਕ ਜੀਵਨ) ਲੁਟਾ ਕੇ (ਇਥੋਂ) ਗਏ । ਵਿਹਾਇ ਗਇਆ—ਬੀਤ ਗਿਆ । ਪਾਹੁਣਾ—ਪ੍ਰਾਹੁਣਾ । ਜਾਇ—ਜਾ ਕੇ ।੩।

ਕਹਨੁ ਨ ਜਾਇ—ਆਖਿਆ ਨਹੀਂ ਜਾ ਸਕਦਾ । ਸਬਦਿ—ਸ਼ਬਦ ਦੀ ਰਾਹੀਂ । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਹਹਿ—ਹਨ । ਦਰਿ—ਦਰ ਤੇ ।੪।

**ਅਰਥ** :—ਹੇ ਮੇਰੇ ਮਨ ! ਹਰ ਵੇਲੇ (ਵਿਕਾਰਾਂ ਦੇ ਹੱਲਿਆਂ ਵੱਲੋਂ) ਸੁਚੇਤ ਰਹੁ, ਤੇ ਪਰਮਾਤਮਾ (ਦਾ ਨਾਮ) ਸਿਮਰ । ਇਸ ਤਰ੍ਹਾਂ ਆਪਣੇ ਆਤਮਕ ਜੀਵਨ ਦੀ ਫ਼ਸਲ (ਇਹਨਾਂ ਵਿਕਾਰਾਂ ਤੋਂ) ਬਚਾ ਲੈ । ਅੰਤ ਨੂੰ ਤੇਰੇ ਉਮਰ ਦੇ ਖੇਤ ਵਿਚ ਕੂੰਜ ਆ ਪਏਗੀ (ਭਾਵ, ਬਿਰਧ ਅਵਸਥਾ ਆ ਪਹੁੰਚੇਗੀ) ।੧।ਰਹਾਉ।

ਜਦੋਂ ਮੈਂ ਆਪਣੇ ਗੁਰੂ ਪਾਸੋਂ ਪੁੱਛਦਾ ਹਾਂ ਕਿ (ਵਿਕਾਰਾਂ ਤੋਂ ਬਚਣ ਵਾਸਤੇ) ਮੈਂ ਕਿਸ ਦੀ ਸੇਵਾ ਕਰਾਂ ਤੇ ਕੇਹੜਾ ਜਪ ਕਰਾਂ (ਤਾਂ ਗੁਰੂ ਪਾਸੋਂ ਉਪਦੇਸ਼ ਮਿਲਦਾ ਹੈ ਕਿ) ਮੈਂ ਆਪਣੇ ਅੰਦਰੋਂ ਹਉਮੈ ਦੂਰ ਕਰ ਕੇ ਗੁਰੂ ਦਾ ਹੁਕਮ ਮੰਨਾਂ । (ਗੁਰੂ ਦਾ ਹੁਕਮ ਮੰਨਣਾ ਹੀ ਇਕ) ਐਸੀ ਸੇਵਾ ਹੈ ਐਸੀ ਚਾਕਰੀ ਹੈ (ਜਿਸ ਦੀ ਬਰਕਤਿ ਨਾਲ ਪਰਮਾਤਮਾ ਦਾ) ਨਾਮ ਮਨ ਵਿਚ ਆ ਵੱਸਦਾ ਹੈ । ਪਰਮਾਤਮਾ ਦੇ ਨਾਮ ਦੀ ਰਾਹੀਂ ਹੀ ਆਤਮਕ ਆਨੰਦ ਮਿਲਦਾ ਹੈ, ਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਆਤਮਕ ਜੀਵਨ ਸੋਹਣਾ ਬਣ ਜਾਂਦਾ ਹੈ ।੧।

ਜੇਹੜੇ ਬੰਦੇ ਪਰਮਾਤਮਾ ਦੇ ਅਦਬ ਵਿਚ ਤੇ ਪ੍ਰੇਮ ਵਿਚ ਰਹਿ ਕੇ ਉਸਦੀ ਭਗਤੀ ਦਿਨ ਰਾਤ ਕਰਦੇ ਹਨ, ਉਹਨਾਂ ਦੇ ਮਨ ਦੀਆਂ ਭਾਵਨੀਆਂ ਪੂਰੀਆਂ ਹੋ ਜਾਂਦੀਆਂ ਹਨ (ਭਾਵ, ਉਹਨਾਂ ਦਾ ਮਨ ਕਾਮਨਾ-ਰਹਿਤ ਹੋ ਜਾਂਦਾ ਹੈ) । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਨੂੰ ਪਰਮਾਤਮਾ ਹਰ ਥਾਂ ਵਿਆਪਕ ਦਿੱਸਦਾ ਹੈ (ਉਹਨਾਂ ਨੂੰ ਯਕੀਨ ਬਣ ਜਾਂਦਾ ਹੈ ਕਿ) ਪਰਮਾਤਮਾ ਸਦਾ ਹਾਜ਼ਰ-ਨਾਜ਼ਰ (ਹੋ ਕੇ ਸਭ ਜੀਵਾਂ ਦੀ) ਸੰਭਾਲ ਕਰਦਾ ਹੈ । ਉਹਨਾਂ ਦਾ ਮਨ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਰੰਗਿਆ ਰਹਿੰਦਾ ਹੈ, ਭਟਕਣਾ ਉਨ੍ਹਾਂ ਦੇ ਸਰੀਰ ਵਿਚੋਂ ਉੱਕਾ ਹੀ ਮਿੱਟ ਜਾਂਦੀ ਹੈ । ਉਹ ਸਦਾ-ਥਿਰ ਰਹਿਣ ਵਾਲੇ ਗੁਣਾਂ ਦੇ ਖ਼ਜ਼ਾਨੇ ਪਵਿੱਤਰ ਸਰੂਪ ਮਾਲਕ-ਪ੍ਰਭੂ ਨੂੰ ਮਿਲ ਪੈਂਦੇ ਹਨ ।੨।

ਜੇਹੜੇ ਬੰਦੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ, ਉਹ (ਵਿਕਾਰਾਂ ਤੋਂ) ਬਚ ਜਾਂਦੇ ਹਨ । ਜੇਹੜੇ (ਮਾਇਆ ਦੇ ਮੋਹ ਦੀ) ਨੀਂਦ ਵਿਚ ਸੌਂ ਜਾਂਦੇ ਹਨ, ਉਹ ਆਤਮਕ ਜੀਵਨ ਦੀ ਰਾਸ-ਪੂੰਜੀ ਲੁਟਾ ਜਾਂਦੇ ਹਨ । ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਸਾਰ ਨਹੀਂ ਜਾਣਦੇ, ਉਹਨਾਂ ਦੀ ਜ਼ਿੰਦਗੀ ਸੁਪਨੇ ਵਾਂਗ (ਵਿਅਰਥ) ਬੀਤ ਜਾਂਦੀ ਹੈ । ਉਹ ਜਗਤ ਤੋਂ ਤਿਵੇਂ ਹੀ ਖ਼ਾਲੀ-ਹੱਥ ਚਲੇ ਜਾਂਦੇ ਹਨ) ਜਿਵੇਂ ਕਿਸੇਂ ਸੁੰਞੇ ਘਰ ਵਿਚ ਕੋਈ ਪ੍ਰਾਹੁਣਾ ਆ ਕੇ ਚਲਾ ਜਾਂਦਾ ਹੈ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਜੀਵਨ ਵਿਅਰਥ ਬੀਤ ਜਾਂਦਾ ਹੈ । ਉਹ ਇਥੋਂ ਜਾ ਕੇ ਅਗਾਂਹ ਕੀਹ ਮੂੰਹ ਵਿਖਾਇਗਾ ? (ਭਾਵ, ਪ੍ਰਭੂ ਦੀ ਹਾਜ਼ਰੀ ਵਿਚ ਸ਼ਰਮਿੰਦਾ ਹੀ ਹੋਵੇਗਾ) ।੩।

(ਜੀਵਾਂ ਦੇ ਭੀ ਕੀਹ ਵੱਸ ?) ਪਰਮਾਤਮਾ ਆਪ ਹੀ ਆਪ ਸਭ ਕੁਝ ਕਰਨ ਦੇ ਸਮਰਥ ਹੈ, (ਉਂਞ) ਹਉਮੈ ਵਿਚ ਫਸਿਆਂ (ਇਹ ਸੱਚਾਈ) ਆਖੀ ਨਹੀਂ ਜਾ ਸਕਦੀ (ਭਾਵ, ਹਉਮੈ ਵਿਚ ਫਸੇ ਜੀਵ ਨੂੰ ਇਹ ਸਮਝ ਨਹੀਂ

ਆਉਂਦੀ ਕਿ ਪਰਮਾਤਮਾ ਆਪ ਹੀ ਸਭ ਕੁਝ ਕਰਨ-ਜੋਗ ਹੈ) । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣੇ ਅੰਦਰੋਂ ਹਉਮੈ ਦਾ ਦੁੱਖ ਦੂਰ ਕੀਤਿਆਂ ਇਹ ਸਮਝ ਆਉਂਦੀ ਹੈ ।

ਜੇਹੜੇ ਮਨੁੱਖ ਆਪਣੇ ਗੁਰੂ ਦੀ ਸੇਵਾ ਕਰਦੇ ਹਨ (ਭਾਵ, ਗੁਰੂ ਦੇ ਦੱਸੇ ਰਾਹ ਤੇ ਤੁਰਦੇ ਹਨ), ਮੈਂ ਉਹਨਾਂ ਦੀ ਚਰਨੀਂ ਲੱਗਦਾ ਹਾਂ । ਹੇ ਨਾਨਕ ! (ਆਖ—) ਮੈਂ ਉਹਨਾਂ ਬੰਦਿਆਂ ਤੋਂ ਕੁਰਬਾਨ ਜਾਂਦਾ ਹਾਂ, ਜੇਹੜੇ ਸਦਾ-ਥਿਰ ਪ੍ਰਭੂ ਦੇ ਦਰ ਤੇ ਸੁਰਖ਼ਰੂ ਹੁੰਦੇ ਹਨ ।੪।੨੧।੫੪।

**ਸਿਰੀ ਰਾਗੁ ਮਹਲਾ ੩ ॥ ਜੇ ਵੇਲਾ ਵਖਤੁ ਵੀਚਾਰੀਐ, ਤਾ ਕਿਤੁ ਵੇਲਾ ਭਗਤਿ ਹੋਇ ॥ ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥ ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥ ਮਨੁ ਤਨੁ ਸੀਤਲੁ ਸਾਚ ਸਿਉ, ਸਾਸੁ ਨ ਬਿਰਥਾ ਕੋਇ ॥੧॥ ਮੇਰੇ ਮਨ, ਹਰਿ ਕਾ ਨਾਮੁ ਧਿਆਇ ॥ ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥੧॥ਰਹਾਉ॥ ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥ ਖੇਤੀ ਜੰਮੀ ਅਗਲੀ, ਮਨੂਆ ਰਜਾ ਸਹਿਜ ਸੁਭਾਇ ॥ ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥ ਇਹੁ ਮਨੁ ਸਾਚਾ ਸਚਿ ਰਤਾ, ਸਚੇ ਰਹਿਆ ਸਮਾਇ ॥੨॥ ਆਖਣ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥ ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥ ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥੩॥ ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥ ਪੂਰੈ ਭਾਗਿ ਸਤ ਸੰਗਤਿ ਲਹੈ, ਸਤਗੁਰੁ ਭੇਟੈ ਜਿਸ ਆਇ ॥ ਅਨਦਿਨ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥ ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥੪॥੨੨॥੫੫॥ {ਪੰਨਾ ੩੫}**

**ਪਦ ਅਰਥ** :—ਕਿਤੁ—ਕਿਸ ਵਿਚ ? {ਲਫ਼ਜ਼ 'ਕਿਤੁ' ਲਫ਼ਜ਼ 'ਕਿਸ' ਤੋਂ ਅਧਿਕਰਣ ਕਾਰਕ ਇਕ-ਵਚਨ ਹੈ} । ਕਿਤੁ ਵੇਲਾ—ਕਿਸ ਵੇਲੇ ? ਅਨਦਿਨੁ—ਹਰ ਰੋਜ਼, ਹਰ ਵੇਲੇ ? ਨਾਮੇ—ਨਾਮਿ ਹੀ, ਨਾਮ ਵਿਚ ਹੀ । ਸੋਇ—ਸੋਭਾ । ਸਚੀ—ਸਦਾ-ਥਿਰ ਰਹਿਣ ਵਾਲੀ । ਕਿਨੇਹੀ—ਕਿਹੋ ਜਿਹੀ ? ਸਾਚੁ ਸਿਉ—ਸਦਾ-ਥਿਰ ਪ੍ਰਭੂ ਦੇ ਨਾਲ । ਸਾਸੁ—ਸੁਆਸ ।੧।

ਤਾ—ਤਦੋਂ । ਥੀਐ—ਹੋ ਸਕਦੀ ਹੈ । ਜਾ—ਜਦੋਂ । ਮਨਿ—ਮਨ ਵਿਚ ।੧।ਰਹਾਉ।

ਸਹਜੇ—ਆਤਮਕ ਅਡੋਲਤਾ ਵਿਚ । ਰਾਹੀਐ—ਬੀਜਣੀ ਚਾਹੀਦੀ ਹੈ । ਸਚੁ—ਸਦਾ-ਥਿਰ ਰਹਿਣ ਵਾਲਾ । ਪਾਇ—ਪਾ ਕੇ, ਬੀਜ ਕੇ । ਅਗਲੀ—ਬਹੁਤੀ । ਸੁਭਾਇ—ਪ੍ਰੇਮ ਵਿਚ (ਟਿਕ ਕੇ) । ਜਿਤੁ—ਜਿਸ ਦੀ ਰਾਹੀਂ (ਲਫ਼ਜ਼ 'ਜਿਸ' ਤੋਂ ਅਧਿਕਰਣ ਕਾਰਕ ਇਕ-ਵਚਨ) । ਜਿਤੁ ਪੀਤੈ—ਜਿਸ ਦੇ ਪੀਣ ਨਾਲ । ਤਿਖ—ਪਿਆਸ । ਸਚਿ—ਸਦਾ-ਥਿਰ ਪ੍ਰਭੂ ਵਿਚ ।੨।

ਸਬਦੇ—ਸ਼ਬਦ ਵਿਚ ਹੀ, ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਹੀ । ਵਜੀ—ਮਸ਼ਹੂਰ ਹੋ ਗਈ । ਚਹੁ ਜੁਗੀ—ਚਹੁਆਂ ਜੁਗਾਂ ਵਿਚ, ਸਦਾ ਲਈ । ਸਚੋ ਸਚੁ—ਸੱਚ ਹੀ ਸੱਚ, ਸਦਾ-ਥਿਰ ਪ੍ਰਭੂ ਦਾ ਨਾਮ ਹੀ । ਰਹਿ ਗਇਆ—ਮੁੱਕ ਗਿਆ । ਸਚੈ—ਸਦਾ-ਥਿਰ ਪ੍ਰਭੂ ਨੇ । ਮਹਲੁ—ਟਿਕਾਣਾ ।੩।

ਨਦਰੀ—(ਪਰਮਾਤਮਾ ਦੀ ਮਿਹਰ ਦੀ) ਨਿਗਾਹ ਨਾਲ । ਕਰਮ—ਬਖ਼ਸ਼ਸ਼ । ਵਿਣੁ ਕਰਮਾ—ਪਰਮਾਤਮਾ ਦੀ ਮਿਹਰ ਤੋਂ ਬਿਨਾ । ਭੇਟੇ ਜਿਸੁ—ਜਿਸ ਨੂੰ ਮਿਲਦਾ ਹੈ । ਆਇ—ਆ ਕੇ । ਬਿਖਿਆ—ਮਾਇਆ । ਦੁਖੁ ਬਿਖਿਆ—ਮਾਇਆ ਦਾ ਮੋਹ-ਰੂਪ ਦੁੱਖ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਾਮੇ ਨਾਮਿ—ਵਿਚ ਹੀ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਿਮਰ । ਸਦਾ-ਥਿਰ ਰਹਿਣ ਵਾਲੀ ਪ੍ਰਭੂ-ਭਗਤੀ ਤਦੋਂ ਹੀ ਹੋ ਸਕਦੀ ਹੈ ਜਦੋਂ (ਸਿਮਰਨ ਦੀ ਬਰਕਤਿ ਨਾਲ) ਪਰਮਾਤਮਾ ਮਨੁੱਖ ਦੇ ਮਨ ਵਿਚ ਆ ਵੱਸੇ ।੧।ਰਹਾਉ।

ਜੇ (ਭਗਤੀ ਕਰਨ ਵਾਸਤੇ) ਕੋਈ ਖ਼ਾਸ ਵੇਲਾ ਕੋਈ ਖ਼ਾਸ ਵਕਤ ਨਿਯਤ ਕਰਨਾ ਵਿਚਾਰਦੇ ਰਹੀਏ, ਤਾਂ ਕਿਸੇ ਵੇਲੇ ਭੀ ਭਗਤੀ ਨਹੀਂ ਹੋ ਸਕਦੀ । ਹਰ ਵੇਲੇ ਹੀ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਰਿਹਾਂ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਈਦਾ ਹੈ ਤੇ ਸਦਾ-ਥਿਰ ਰਹਿਣ ਵਾਲੀ ਸੋਭਾ ਮਿਲਦੀ ਹੈ । ਉਹ ਕਾਹਦੀ ਭਗਤੀ ਹੋਈ ਜੇ ਇਕ ਖਿਨ ਭਰ ਭੀ ਪਿਆਰਾ ਪਰਮਾਤਮਾ ਵਿੱਸਰ ਜਾਏ ? ਜੇ ਇਕ ਸਾਹ ਭੀ ਪਰਮਾਤਮਾ ਦੀ ਯਾਦ ਤੋਂ ਖ਼ਾਲੀ ਨਾਹ ਜਾਏ ਤਾਂ ਸਦਾ-ਥਿਰ ਪ੍ਰਭੂ ਦੇ ਨਾਲ ਜੁੜਿਆਂ ਮਨ ਸ਼ਾਂਤ ਹੋ ਜਾਂਦਾ ਹੈ, ਸਰੀਰ (ਭੀ) ਸ਼ਾਂਤ ਹੋ ਜਾਂਦਾ ਹੈ ।੧।

ਜੇ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਭੂ ਦਾ ਸਦਾ-ਥਿਰ ਨਾਮ-ਬੀ ਬੀਜ ਕੇ (ਆਤਮਕ ਜੀਵਨ ਦੀ) ਫ਼ਸਲ ਬੀਜੀਏ; ਤਾਂ ਇਹ ਫ਼ਸਲ ਬਹੁਤ ਉੱਗਦਾ ਹੈ, ਇਹ ਫ਼ਸਲ ਬੀਜਣ ਵਾਲੇ ਮਨੁੱਖ ਦਾ ਮਨ ਆਤਮਕ ਅਡੋਲਤਾ ਤੇ ਪ੍ਰੇਮ ਵਿਚ ਜੁੜ ਕੇ (ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ । ਸਤਿਗੁਰੂ ਦਾ ਸ਼ਬਦ (ਐਸਾ) ਅੰਮ੍ਰਿਤ ਹੈ (ਆਤਮਕ ਜੀਵਨ ਦੇਣ ਵਾਲਾ ਜਲ ਹੈ) ਜਿਸ ਦੇ ਪੀਤਿਆਂ (ਮਾਇਆ ਦੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ (ਨਾਮ-ਅੰਮ੍ਰਿਤ ਪੀਣ ਵਾਲੇ ਮਨੁੱਖ ਦਾ) ਇਹ ਮਨ ਅਡੋਲ ਹੋ ਜਾਂਦਾ ਹੈ ਸਦਾ-ਥਿਰ ਪ੍ਰਭੂ ਵਿਚ ਰੰਗਿਆ ਜਾਂਦਾ ਹੈ, ਤੇ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਹੀ ਲੀਨ ਰਹਿੰਦਾ ਹੈ ।੨।

ਜਿਨ੍ਹਾਂ ਮਨੁੱਖਾਂ ਦਾ ਆਖਣਾ ਵੇਖਣਾ ਬੋਲਣਾ (ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਵਿਚ ਹੀ ਲੀਨ ਰਹਿੰਦਾ ਹੈ (ਭਾਵ, ਜੇਹੜੇ ਬੰਦੇ ਸਦਾ ਸਿਫ਼ਤਿ-ਸਾਲਾਹ ਵਿਚ ਹੀ ਮਗਨ ਰਹਿੰਦੇ ਹਨ) ਤੇ ਹਰ ਪਾਸੇ ਪਰਮਾਤਮਾ ਨੂੰ ਹੀ (ਵੇਖਦੇ ਹਨ) ਸਦਾ-ਥਿਰ ਪ੍ਰਭੂ ਦਾ ਨਾਮ ਹੀ (ਹੋਰਨਾਂ ਨੂੰ) ਸੁਣਾ ਸੁਣਾ ਕੇ ਉਹਨਾਂ ਦੀ ਸੋਭਾ (ਸਾਰੇ ਸੰਸਾਰ ਵਿਚ) ਸਦਾ ਲਈ ਕਾਇਮ ਹੋ ਜਾਂਦੀ ਹੈ । ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਉਹਨਾਂ ਨੂੰ ਆਪਣੀ ਯਾਦ ਵਿਚ ਜੋੜੀ ਰੱਖਦਾ ਹੈ, ਇਸ ਵਾਸਤੇ ਉਹਨਾਂ ਦੀ ਹਉਮੈ ਮੁੱਕ ਜਾਂਦੀ ਹੈ ਉਹਨਾਂ ਦੀ ਅਪਣੱਤ ਦੂਰ ਹੋ ਜਾਂਦੀ ਹੈ ।

ਜੇਹੜੇ ਬੰਦੇ ਸਦਾ-ਥਿਰ ਪ੍ਰਭੂ ਵਿਚ ਲਿਵ ਲਾਈ ਰੱਖਦੇ ਹਨ, ਉਹਨਾਂ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲਦੀ ਹੈ ।੩।

ਪਰਮਾਤਮਾ ਦੀ ਮਿਹਰ ਦੀ ਨਜ਼ਰ ਨਾਲ ਹੀ ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਹੈ, ਪਰਮਾਤਮਾ ਦੀ ਮਿਹਰ ਤੋਂ ਬਿਨਾ ਉਹ ਮਿਲ ਨਹੀਂ ਸਕਦਾ । ਜਿਸ ਮਨੁੱਖ ਨੂੰ ਵੱਡੀ ਕਿਸਮਤ ਨਾਲ ਸਾਧ ਸੰਗਤਿ ਮਿਲ ਜਾਂਦੀ ਹੈ, ਜਿਸ ਨੂੰ ਗੁਰੂ ਆ ਕੇ ਮਿਲ ਪੈਂਦਾ ਹੈ (ਇਸ ਦੀ ਬਰਕਤਿ ਨਾਲ) ਹਰ ਵੇਲੇ ਪ੍ਰਭੂ ਦੇ ਨਾਮ (-ਰੰਗ) ਵਿਚ ਰੰਗੇ ਰਹਿਣ ਕਰਕੇ ਉਸ ਮਨੁੱਖ ਦੇ ਅੰਦਰੋਂ ਮਾਇਆ (ਦੇ ਮੋਹ) ਦਾ ਦੁੱਖ ਦੂਰ ਹੋ ਜਾਂਦਾ ਹੈ ।

ਹੇ ਨਾਨਕ ! ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਨਾਲ) ਮਿਲਾਪ ਹੁੰਦਾ ਹੈ (ਜਿਸ ਮਨੁੱਖ ਨੂੰ ਗੁਰੂ ਦਾ ਸ਼ਬਦ ਪ੍ਰਾਪਤ ਹੋ ਜਾਂਦਾ ਹੈ ਉਹ) ਪਰਮਾਤਮਾ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੪।੨੨।੫੫।

**ਸਿਰੀ ਰਾਗੁ ਮਹਲਾ ੩ ॥ ਆਪਣਾ ਭਉ ਤਿਨ ਪਾਇਓਨੁ, ਜਿਨ ਗੁਰ ਕਾ ਸਬਦੁ ਬੀਚਾਰਿ ॥ ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥ ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰਧਾਰਿ ॥ ਸਚੀ ਬਾਣੀ ਸਚੁ ਮਨਿ ਸਚੇ ਨਾਲ ਪਿਆਰੁ ॥੧॥ ਮਨ ਮੇਰੇ, ਹਉਮੈ ਮੈਲੁ ਭਰਨਾਲਿ ॥ ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ ॥੧॥ਰਹਾਉ॥ ਸਚੈ ਸਬਦਿ ਮਨ ਮੋਹਿਆ ਪ੍ਰਭਿ ਆਪੇ ਲਏ ਮਿਲਾਇ ॥ ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥ ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਿਗੁਰ ਬੂਝ ਨ ਪਾਇ ॥ ਜਿਨ ਕਉ ਪੂਰਬਿ ਲਿਖਿਆ**

**ਸਤਗੁਰੁ ਭੇਟਿਆ ਤਿਨ ਆਇ ॥੨॥ ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ ॥ ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ ॥ ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥ ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ ॥੩॥ ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥ ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥ ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥ ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ ॥੪॥੨੩॥੫੬॥ {ਪੰਨਾ ੩੫-੩੬}**

**ਪਦ ਅਰਥ** :—ਪਾਇਓਨੁ—ਪਾਇਆ ਉਨਿ, ਉਸ ਪਰਮਾਤਮਾ ਨੇ ਪਾਇਆ । ਭਉ—ਡਰ, ਅਦਬ । ਤਿਨ—ਉਹਨਾਂ ਦੇ (ਹਿਰਦੇ ਵਿਚ) । ਸਚੇ ਕੇ—ਸਦਾ-ਥਿਰ ਪ੍ਰਭੂ । ਸਾਰਿ—(ਹਿਰਦੇ ਵਿਚ) ਸੰਭਾਲ ਕੇ । ਦੁਬਿਧਾ—ਦੁ-ਕਿਸਮਾ-ਪਨ, ਮੇਰ-ਤੇਰ, ਡਾਂਵਾਂ ਡੋਲ ਹਾਲਤ । ਚੁਕਾਈਅਨੁ—ਚੁਕਾਈ ਉਨਿ, ਉਸ ਪਰਮਾਤਮਾ ਨੇ ਦੂਰ ਕਰ ਦਿੱਤੀ । ਉਰ ਧਾਰਿ—ਹਿਰਦੇ ਵਿਚ ਧਾਰ ਕੇ । ਸਚੁ—ਸਦਾ-ਥਿਰ ਪ੍ਰਭੂ । ਮਨਿ—ਮਨ ਵਿਚ ।੧।

ਭਰਨਾਲਿ—ਭਰਨਾਲ ਵਿਚ, ਸਮੁੰਦਰ ਵਿਚ, ਸੰਸਾਰ-ਸਮੁੰਦਰ ਵਿਚ {ਵੇਖੋ ਭਾਈ ਗੁਰਦਾਸ ਜੀ ਵਾਰ ੨੬, ਪਉੜੀ ੮} । ਸਬਦਿ—ਗੁਰੂ ਦੇ ਸ਼ਬਦ ਵਿਚ (ਜੋੜ ਕੇ) । ਸਵਾਰਣਹਾਰੁ—ਸੋਹਣਾ ਬਣਾਣ ਦੇ ਸਮਰੱਥ ।੧।ਰਹਾਉ।

ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ । ਪ੍ਰਭਿ—ਪ੍ਰਭੂ ਨੇ । ਅਨਦਿਨੁ—ਹਰ ਰੋਜ਼, ਹਰ ਵੇਲੇ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਹੂ—ਤੋਂ ਹੀ । ਜੋਤੀ ਹੂ—ਅੰਦਰਲੇ ਚਾਨਣ ਤੋਂ ਹੀ । ਜਾਪਦਾ—ਦਿੱਸਦਾ ਹੈ । ਬੂਝ—ਸਮਝ । ਭੇਟਿਆ—ਮਿਲਿਆ ।੨।

ਡੁਮਣੀ—ਦੁ-ਮਨੀ, ਦੁ-ਦਿੱਤੀ, ਦੁਬਿਧਾ ਵਿਚ ਫਸੀ ਹੋਈ । ਦੂਜੈ ਭਾਇ—ਹੋਰ ਪਿਆਰ ਵਿਚ । ਖੁਆਇ—ਖੁੰਝ ਜਾਂਦੀ ਹੈ, ਕੁਰਾਹੇ ਪੈ ਜਾਂਦੀ ਹੈ । ਤਿਸੁ ਬਿਨ—ਉਸ (ਨਾਮ) ਤੋਂ ਬਿਨਾ । ਜੀਵਦੀ—ਆਤਮਕ ਜੀਵਨ ਪ੍ਰਾਪਤ ਕਰਦੀ । ਰੈਣਿ—(ਜ਼ਿੰਦਗੀ ਦੀ) ਰਾਤ । ਦੁਖੀ—ਦੁੱਖਾਂ ਵਿਚ । ਅੰਧੁਲਾ—(ਮਾਇਆ ਦੇ ਮੋਹ ਵਿਚ) ਅੰਨ੍ਹਾ । ਪ੍ਰਭੂ ਆਪੇ ਲਏ ਮਿਲਾਇ—{ਨੋਟ :—ਵੇਖੋ ਬੰਦ ਨੰ: ੨ ਵਿਚ "ਪ੍ਰਭਿ ਆਪੇ ਲਏ ਮਿਲਾਇ ।" ਇਹਨਾਂ ਦੇ ਅਰਥਾਂ ਵਿਚ ਦੇ ਵਿਆਕਰਨਿਕ ਫ਼ਰਕ ਦਾ ਧਿਆਨ ਰੱਖਣ ਦੀ ਲੋੜ ਹੈ} ।੩।

ਪਾਪੋ ਪਾਪੁ—ਪਾਪ ਹੀ ਪਾਪ । ਪਚਹਿ—ਖ਼ੁਆਰ ਹੁੰਦੇ ਹਨ । ਪਾਪੇ—ਪਾਪਿ ਹੀ, ਪਾਪ ਵਿਚ ਹੀ । ਪਾਇ—(ਬੂਝ) ਪਾਇ, ਸਮਝ ਹਾਸਲ ਕਰਦਾ ਹੈ ।੪।

**ਅਰਥ** :—ਹੇ ਮੇਰੇ ਮਨ ! ਸੰਸਾਰ-ਸਮੁੰਦਰ ਵਿਚ ਹਉਮੈ ਦੀ ਮੈਲ (ਪ੍ਰਬਲ) ਹੈ । ਪਰਮਾਤਮਾ (ਇਸ) ਮੈਲ ਤੋਂ ਬਿਨਾ ਹੈ ਤੇ (ਇਸ ਵਾਸਤੇ) ਸਦਾ ਸੋਹਣਾ ਹੈ । (ਉਹ ਨਿਰਮਲ ਪਰਮਾਤਮਾ ਜੀਵਾਂ ਨੂੰ ਗੁਰੂ ਦੇ) ਸ਼ਬਦ ਵਿਚ ਜੋੜ ਕੇ ਸੋਹਣਾ ਬਣਾਣ ਦੇ ਸਮਰੱਥ ਹੈ (ਹੇ ਮਨ ! ਤੂੰ ਭੀ ਗੁਰੂ ਦੇ ਸ਼ਬਦ ਵਿਚ ਜੁੜ) ।੧।ਰਹਾਉ।

ਉਸ ਪਰਮਾਤਮਾ ਨੇ ਆਪਣਾ ਡਰ-ਅਦਬ ਉਹਨਾਂ ਬੰਦਿਆਂ ਦੇ ਹਿਰਦੇ ਵਿਚ ਪਾ ਦਿੱਤਾ ਹੈ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਇਆ ਹੈ । ਉਹ ਬੰਦੇ ਸਦਾ-ਥਿਰ ਪ੍ਰਭੂ ਦੇ ਗੁਣ (ਆਪਣੇ ਹਿਰਦੇ ਵਿਚ) ਸਾਂਭ ਕੇ ਸਦਾ ਸਾਧ ਸੰਗਤਿ ਵਿਚ ਮਿਲੇ ਰਹਿੰਦੇ ਹਨ । ਉਸ (ਪਰਮਾਤਮਾ) ਨੇ ਆਪ ਉਹਨਾਂ ਬੰਦਿਆਂ ਦੀ ਦੁਬਿਧਾ ਦੀ ਮੈਲ ਦੂਰ ਕਰ ਦਿੱਤੀ ਹੈ, ਉਹ ਬੰਦੇ ਪਰਮਾਤਮਾ (ਦੇ ਨਾਮ) ਨੂੰ ਆਪਣੇ ਹਿਰਦੇ ਵਿਚ ਟਿਕਾ ਰੱਖਦੇ ਹਨ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਹਨਾਂ ਦੇ ਮਨ ਵਿਚ ਵੱਸਦੀ ਹੈ, ਸਦਾ-ਥਿਰ

ਪ੍ਰਭੂ (ਆਪ) ਉਹਨਾਂ ਦੇ ਮਨ ਵਿਚ ਵੱਸਦਾ ਹੈ, ਉਹਨਾਂ ਬੰਦਿਆਂ ਦਾ ਸਦਾ-ਥਿਰ ਪ੍ਰਭੂ ਨਾਲ ਪਿਆਰ ਹੋ ਜਾਂਦਾ ਹੈ ।੧।

ਜਿਨ੍ਹਾਂ ਮਨੁੱਖਾਂ ਦਾ ਮਨ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਮਸਤ ਰਹਿੰਦਾ ਹੈ, ਉਹਨਾਂ ਨੂੰ ਸਦਾ-ਥਿਰ ਪ੍ਰਭੂ ਨੇ ਆਪ ਹੀ (ਆਪਣੇ ਚਰਨਾਂ ਵਿਚ) ਜੋੜ ਲਿਆ ਹੈ । ਹਰ ਵੇਲੇ ਪ੍ਰਭੂ ਦੇ ਨਾਮ ਵਿਚ ਹੀ ਰੰਗੇ ਰਹਿਣ ਕਰ ਕੇ ਉਹਨਾਂ ਦੀ ਜੋਤਿ ਪ੍ਰਭੂ ਦੀ ਜੋਤਿ ਵਿਚ ਲੀਨ ਰਹਿੰਦੀ ਹੈ । ਪਰਮਾਤਮਾ ਉਸ ਅੰਦਰਲੀ ਜੋਤਿ ਦੀ ਰਾਹੀਂ ਹੀ ਦਿੱਸਦਾ ਹੈ, ਪਰ ਗੁਰੂ ਤੋਂ ਬਿਨਾ ਉਸ ਜੋਤਿ (ਚਾਨਣ) ਦੀ ਸਮਝ ਨਹੀਂ ਪੈਂਦੀ (ਤੇ) ਗੁਰੂ ਉਹਨਾਂ ਬੰਦਿਆਂ ਨੂੰ ਆ ਕੇ ਮਿਲਦਾ ਹੈ ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ (ਪ੍ਰਭੂ ਦੀ ਦਰਗਾਹ ਤੋਂ) ਲੇਖ ਲਿਖਿਆ ਹੋਵੇ ।੨।

ਸਾਰੀ ਹੀ ਲੁਕਾਈ ਪਰਮਾਤਮਾ ਦੇ ਨਾਮ ਤੋਂ ਬਿਨਾ ਦੁਬਿਧਾ ਵਿਚ ਫਸੀ ਰਹਿੰਦੀ ਹੈ, ਤੇ ਮਾਇਆ ਦੇ ਪਿਆਰ ਵਿਚ (ਪੈ ਕੇ ਸਹੀ ਜੀਵਨ-ਰਾਹ ਤੋਂ) ਖੁੰਝ ਜਾਂਦੀ ਹੈ । ਉਸ (ਪ੍ਰਭੂ-ਨਾਮ) ਤੋਂ ਬਿਨਾ ਇਕ ਘੜੀ ਭਰ ਭੀ ਆਤਮਕ ਜੀਵਨ ਨਹੀਂ ਮਾਣ ਸਕਦੀ, ਦੁੱਖਾਂ ਵਿਚ ਹੀ ਜ਼ਿੰਦਗੀ ਦੀ ਰਾਤ ਬੀਤ ਜਾਂਦੀ ਹੈ ।

ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ ਭਟਕਣਾ ਵਿਚ ਪੈ ਕੇ ਜੀਵਨ-ਰਾਹ ਤੋਂ ਖੁੰਝ ਜਾਂਦਾ ਹੈ, ਤੇ ਮੁੜ ਮੁੜ ਜੰਮਦਾ ਰਹਿੰਦਾ ਹੈ । ਜਦੋਂ ਪ੍ਰਭੂ ਮਿਹਰ ਦੀ ਨਿਗਾਹ ਕਰਦਾ ਹੈ, ਤਦੋਂ ਆਪ ਹੀ (ਉਸ ਨੂੰ ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ ।੩।

(ਅਸੀ ਜੀਵ ਜੋ ਕੁਝ ਕਰਦੇ ਹਾਂ ਜਾਂ ਬੋਲਦੇ ਚਿਤਵਦੇ ਹਾਂ) ਉਹ ਸਭ ਕੁਝ ਪਰਮਾਤਮਾ ਵੇਖਦਾ ਸੁਣਦਾ ਹੈ (ਇਸ ਵਾਸਤੇ ਉਸ ਦੀ ਹਜ਼ੂਰੀ ਵਿਚ ਆਪਣੇ ਕੀਤੇ ਤੇ ਚਿਤਵੇ ਮੰਦ ਕਰਮਾਂ ਤੋਂ) ਮੁੱਕਰਿਆ ਨਹੀਂ ਜਾ ਸਕਦਾ । (ਤਾਹੀਏਂ) ਜੇਹੜੇ ਬੰਦੇ (ਸਾਰੀ ਉਮਰ) ਪਾਪ ਹੀ ਪਾਪ ਕਮਾਂਦੇ ਰਹਿੰਦੇ ਹਨ, ਉਹ (ਸਦਾ) ਪਾਪ ਵਿਚ ਸੜਦੇ ਭੁੱਜਦੇ ਰਹਿੰਦੇ ਹਨ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ (ਇਹ) ਸਮਝ ਨਹੀਂ ਪੈਂਦੀ, ਉਸ ਨੂੰ ਉਹ (ਸਭ ਕੁਝ ਵੇਖਣ ਸੁਣਨ ਵਾਲਾ) ਪਰਮਾਤਮਾ ਨਜ਼ਰ ਨਹੀਂ ਆਉਂਦਾ । (ਪਰ ਕਿਸੇ ਜੀਵ ਦੇ ਭੀ ਕੀ ਵੱਸ ?) ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਆਪਣਾ ਆਪ ਵਿਖਾਂਦਾ ਹੈ, ਉਹੀ (ਉਸ ਨੂੰ) ਵੇਖ ਸਕਦਾ ਹੈ, ਉਸੇ ਮਨੁੱਖ ਨੂੰ ਗੁਰੂ ਦੀ ਸਰਨ ਪੈ ਕੇ ਇਹ ਸਮਝ ਪੈਂਦੀ ਹੈ ।੪।੨੩।੫੬।

ਸ੍ਰੀ ਰਾਗੁ ਮਹਲਾ ੩ ॥ ਬਿਨੁ ਗੁਰ, ਰੋਗ ਨ ਤੁਟਈ ਹਉਮੈ ਪੀੜ ਨ ਜਾਇ ॥ ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥ ਗੁਰ ਸਬਦੀ ਹਰਿ ਪਾਈਐ ਬਿਨੁ ਸਬਦੇ ਭਰਮਿ ਭੁਲਾਇ ॥੧॥ ਮਨ ਰੇ, ਨਿਜ ਘਰਿ ਵਾਸਾ ਹੋਇ ॥ ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ ॥੧॥ਰਹਾਉ॥ ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ ॥ ਸਬਦਿ ਸਾਲਾਹਿ ਮਨਿ ਵਸੈ ਸਹਜੇ ਹੀ ਸੁਖੁ ਹੋਇ ॥ ਸਭ ਨਦਰੀ ਅੰਦਰ ਵੇਖਦਾ ਜੈ ਭਾਵੈ ਤੈ ਦੇਇ ॥੨॥ ਹਉਮੈ ਸਭਾ ਗਣਤ ਹੈ, ਗਣਤੈ ਨਉ ਸੁਖੁ ਨਾਹਿ ॥ ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥ ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ॥੩॥ ਜੀਉ ਪਿੰਡੁ ਸਭੁ ਤਿਸ ਦਾ, ਤਿਸੈ ਦਾ ਆਧਾਰੁ ॥ ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ ॥ ਨਾਨਕ, ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ॥੪॥੨੪॥੫੭॥ {ਪੰਨਾ ੩੬}

**ਪਦ ਅਰਥ** :—ਤੁਟਈ—ਤੁਟਇ, ਤੁਟਏ, ਤੁਟੈ, ਟੁੱਟਦਾ । ਮਨਿ—ਮਨਿ ਵਿਚ । ਨਾਮੇ—ਨਾਮ ਵਿਚ ਹੀ । ਭਰਮਿ—ਭਟਕਣਾ ਵਿਚ । ਭੁਲਾਇ—ਖੁੰਝਿਆ ਰਹਿੰਦਾ ਹੈ ।੧।

ਨਿਜ ਘਰਿ—ਆਪਣੇ ਘਰਿ ਵਿਚ, ਅੰਤਰ ਆਤਮੇ, ਪ੍ਰਭੂ ਚਰਨਾਂ ਵਿਚ । ਸਾਲਾਹਿ—ਸਿਫ਼ਤਿ-ਸਾਲਾਹ ਕਰ ।੧।ਰਹਾਉ।

ਵਰਤਦਾ—ਕੰਮ ਕਰ ਰਿਹਾ ਹੈ, ਸਮਰੱਥਾ ਵਾਲਾ ਹੈ । ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਸਾਲਾਹੀ—ਜੇ ਮੈਂ ਸਾਲਾਹਾਂ । ਸਹਜੇ ਹੀ—ਸੁਖੈਨ ਹੀ । ਸੁਖੁ—ਆਤਮਕ ਆਨੰਦ । ਨਦਰੀ ਅੰਦਰਿ—ਮਿਹਰ ਦੀ ਨਿਗਾਹ ਨਾਲ । ਸਭ—ਸਾਰੀ ਸ੍ਰਿਸ਼ਟੀ । ਜੈ—ਜਿਸ ਨੂੰ । ਤੈ—ਉਸ ਨੂੰ । ਦੇਇ—ਦੇਂਦਾ ਹੈ ।੨।

ਗਣਤ—ਚਿੰਤਾ । ਨਉ—ਨੂੰ । ਬਿਖੁ—ਜ਼ਹਰ, ਵਿਕਾਰਾਂ ਦਾ ਜ਼ਹਰ {ਨੋਟ :—ਲਫ਼ਜ਼ 'ਬਿਖੁ' ਇਸਤ੍ਰੀ-ਲਿੰਗ ਹੈ, ਪਰ ਹੈ ਇਹ ੁ -ਅੰਤ । ਸੰਬੰਧਕ ਨਾਲ ਭੀ ਇਹ ੁ ਕਾਇਮ ਰਹਿੰਦਾ ਹੈ} । ਠਉਰੁ—ਥਾਂ, ਸ਼ਾਂਤੀ । ਪਾਇਨੀ—ਪਾਇਨਿ, ਪਾਂਦੇ । ਜਮਪੁਰਿ—ਜਮ ਦੀ ਪੁਰੀ ਵਿਚ । ਸਹਾਹਿ—ਸਹਹਿ, ਸਹਿੰਦੇ ਹਨ ।੩।

ਜੀਉ—ਜਿੰਦ । ਪਿੰਡੁ—ਸਰੀਰ । ਤਿਸੁ ਦਾ—ਉਸ (ਪਰਮਾਤਮਾ) ਦਾ । ਆਧਾਰੁ—ਆਸਰਾ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਪਰਸਾਦ—ਕਿਰਪਾ (ਪ੍ਰਸਾਦ) । ਬੁਝੀਐ—ਸਮਝ ਆਉਂਦੀ ਹੈ । ਮੋਖ ਦੁਆਰੁ—(ਵਿਕਾਰਾਂ ਤੋਂ) ਖ਼ਲਾਸੀ ਦਾ ਦਰਵਾਜ਼ਾ । ਪਾਰਾਵਾਰੁ—ਪਾਰ ਅਵਾਰ, ਪਾਰਲਾ ਤੇ ਉਰਲਾ ਬੰਨਾ ।੪।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰਦਾ ਰਹੁ, ਪ੍ਰਭੂ-ਚਰਨਾਂ ਵਿਚ ਤੇਰਾ ਨਿਵਾਸ ਬਣਿਆ ਰਹੇਗਾ, ਤੇ ਮੁੜ ਜਨਮ ਮਰਨ (ਦਾ ਗੇੜ) ਨਹੀਂ ਹੋਵੇਗਾ ।੧।ਰਹਾਉ।

ਗੁਰੂ (ਦੀ ਸਰਨ) ਤੋਂ ਬਿਨਾ (ਜਨਮ ਮਰਨ ਦਾ) ਰੋਗ ਦੂਰ ਨਹੀਂ ਹੁੰਦਾ, ਹਉਮੈ ਦੀ ਦਰਦ ਨਹੀਂ ਜਾਂਦੀ । ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਦੇ) ਮਨ ਵਿਚ (ਪਰਮਾਤਮਾ ਦਾ ਨਾਮ) ਵੱਸ ਪੈਂਦਾ ਹੈ ਉਹ ਨਾਮ ਵਿਚ ਹੀ ਟਿਕਿਆ ਰਹਿੰਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਪਰਮਾਤਮਾ ਮਿਲਦਾ ਹੈ, ਗੁਰ-ਸ਼ਬਦ ਤੋਂ ਬਿਨਾ ਮਨੁੱਖ ਭਟਕਣਾ ਵਿਚ ਪੈ ਕੇ (ਸਹੀ ਜੀਵਨ-ਰਾਹ ਤੋਂ) ਖੁੰਝ ਜਾਂਦਾ ਹੈ ।੧।

ਸਭ ਦਾਤਾਂ ਦੇਣ ਵਾਲਾ ਸਿਰਫ਼ ਪਰਮਾਤਮਾ ਹੀ ਸਾਰੀ ਸਮਰੱਥਾ ਵਾਲਾ ਹੈ, ਉਸ ਵਰਗਾ ਕੋਈ ਹੋਰ ਨਹੀਂ ਹੈ । ਜੇ ਮੈਂ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦੀ ਸਿਫ਼ਤਿ-ਸਾਲਾਹ ਕਰਾਂ, ਤਾਂ ਉਹ ਮਨ ਵਿਚ ਆ ਵੱਸਦਾ ਹੈ, ਤੇ ਸੁਖੈਨ ਹੀ ਆਤਮਕ ਆਨੰਦ ਬਣ ਜਾਂਦਾ ਹੈ । ਉਹ ਦਾਤਾਰ ਹਰੀ ਸਾਰੀ ਸ੍ਰਿਸ਼ਟੀ ਨੂੰ ਆਪਣੀ ਮਿਹਰ ਦੀ ਨਿਗਾਹ ਨਾਲ ਵੇਖਦਾ ਹੈ । ਜਿਸ ਨੂੰ ਉਸ ਦੀ ਮਰਜ਼ੀ ਹੋਵੇ ਉਸ ਨੂੰ ਹੀ (ਇਹ ਆਤਮਕ ਆਨੰਦ) ਦੇਂਦਾ ਹੈ ।੨।

(ਜਿੱਥੇ) ਹਉਮੈ (ਹੈ ਉੱਥੇ) ਨਿਰੀ ਚਿੰਤਾ ਹੈ, ਚਿੰਤਾ ਨੂੰ ਸੁੱਖ ਨਹੀਂ ਹੋ ਸਕਦਾ । (ਹਉਮੈ ਦੇ ਅਧੀਨ ਰਹਿ ਕੇ ਆਤਮਕ ਮੌਤ ਲਿਆਉਣ ਵਾਲੀ ਵਿਕਾਰਾਂ ਦੀ) ਜ਼ਹਰ ਵਾਲੇ ਕੰਮ ਕੀਤਿਆਂ ਜੀਵ ਉਸ ਜ਼ਹ੧ਰ ਵਿਚ ਹੀ, ਮਗਨ ਰਹਿੰਦੇ ਹਨ । ਪਰਮਾਤਮਾ ਦੇ ਨਾਮ ਤੋਂ ਬਿਨਾ ਉਹ ਸ਼ਾਂਤੀ ਵਾਲੀ ਥਾਂ ਪ੍ਰਾਪਤ ਨਹੀਂ ਕਰ ਸਕਦੇ, ਤੇ ਜਮ ਦੇ ਦਰ ਤੇ ਦੁੱਖ ਸਹਿੰਦੇ ਰਹਿੰਦੇ ਹਨ ।੩।

ਜਦੋਂ ਗੁਰੂ ਦੀ ਕਿਰਪਾ ਨਾਲ ਇਹ ਸਮਝ ਆ ਜਾਂਦੀ ਹੈ, ਕਿ ਇਹ ਜਿੰਦ ਤੇ ਇਹ ਸਰੀਰ ਸਭ ਕੁਝ ਉਸ ਪਰਮਾਤਮਾ ਦਾ ਹੀ ਹੈ ਤੇ ਪਰਮਾਤਮਾ ਦਾ ਹੀ (ਸਭ ਜੀਵਾਂ ਨੂੰ) ਆਸਰਾ-ਸਹਾਰਾ ਹੈ, ਤਦੋਂ ਜੀਵ ਵਿਕਾਰਾਂ ਤੋਂ ਖ਼ਲਾਸੀ ਦਾ ਰਾਹ ਲੱਭ ਲੈਂਦਾ ਹੈ ।

ਹੇ ਨਾਨਕ ! ਉਸ ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰਦਾ ਰਹੁ ਜਿਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਜਿਸ ਦੀ ਸਮਰੱਥਾ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੪।੨੪।੫੭।

**ਸਿਰੀ ਰਾਗੁ ਮਹਲਾ ੩ ॥ ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥ ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥ ਸਦਾ ਸਦਾ ਸਾਚੇ ਗੁਣ ਗਾਵਹਿ, ਸਾਚੈ ਨਾਇ ਪਿਆਰੁ ॥ ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥੧॥ ਮਨ ਰੇ, ਸਦਾ ਅਨੰਦੁ ਗੁਣ ਗਾਇ ॥ ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੧॥ਰਹਾਉ॥ ਸਚੀ ਭਗਤੀ ਮਨੁ ਲਾਲੁ ਥੀਆ, ਰਤਾ ਸਹਜਿ ਸੁਭਾਇ ॥ ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨਾ ਜਾਇ ॥ ਜਿਹਵਾ ਰਤੀ ਸਬਦਿ ਸਚੈ, ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥ ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ ॥੨॥ ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥ ਇਕਿ ਆਪਣੈ ਭਾਣੈ ਕਢਿ ਲਇਅਨੁ, ਆਪੇ ਲਾਇਓਨੁ ਮਿਲਾਇ ॥ ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ ॥ ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ॥੩॥ ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥ ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥ ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥ ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ॥੪॥੨੫॥੫੮॥ {ਪੰਨਾ ੩੬}**

**ਪਦ ਅਰਥ** :—ਆਧਾਰੁ—ਆਸਰਾ । ਸਚੁ—ਸਦਾ-ਥਿਰ ਰਹਿਣ ਵਾਲਾ । ਨਿਵਾਰਣਹਾਰੁ—ਦੂਰ ਕਰਨ ਦੀ ਤਾਕਤ ਰੱਖਣ ਵਾਲਾ । ਗਾਵਹਿ—ਗਾਂਦੇ ਹਨ । ਨਾਇ—ਨਾਮ ਵਿਚ । ਦਿਤੋਨੁ—ਦਿੱਤਾ ਉਨਿ, ਉਸ (ਪ੍ਰਭੂ) ਨੇ ਦਿੱਤਾ । ਭੰਡਾਰ—ਖ਼ਜ਼ਾਨਾ ।੧।

ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ (ਜੁੜਿਆਂ) । ਸਿਉ—ਨਾਲ ।੧।ਰਹਾਉ।

ਥੀਆ—ਹੋ ਜਾਂਦਾ ਹੈ । ਸਹਜਿ ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਰਸਿ—ਰਸ ਨਾਲ, ਪ੍ਰੇਮ ਨਾਲ । ਗਾਇ—ਗਾ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਰਜਾਇ—ਰਜ਼ਾ ਅਨੁਸਾਰ ।੨।

ਸੰਸਾ—ਸਹਮ । ਰੈਣਿ—(ਜ਼ਿੰਦਗੀ-ਰੂਪ) ਰਾਤ । ਇਕਿ—ਕਈ ਜੀਵ । ਕਢਿ ਲਇਅਨੁ ਉਸ (ਪ੍ਰਭੂ) ਨੇ ਕੱਢ ਲਏ । ਲਇਓਨੁ ਮਿਲਾਇ—ਉਸ ਨੇ ਮਿਲਾ ਲਿਆ । ਮਨਿ—ਮਨ ਵਿਚ । ਚੁਕਾਇ—ਦੂਰ ਕਰ ਕੇ । ਦਿਤੀਅਨੁ—ਉਸ ਨੇ ਦਿੱਤੀ । ਦੇਇ ਬੁਝਾਇ—ਸਮਝਾ ਦੇਂਦਾ ਹੈ ।੩।

ਖੁਆਇਨੁ—ਉਸ ਨੇ ਖੁੰਝਾ ਦਿੱਤੇ ਹਨ । ਦੂਜੈ—ਹੋਰ (ਪ੍ਰੇਮ) ਵਿਚ । ਛਡਿਅਨੁ ਲਾਇ—ਲਾ ਛੱਡੇ ਹਨ ਉਸ ਨੇ । ਜੋਤਿ—ਸੁਰਤਿ । ਅਨਦਿਨੁ—ਹਰ ਰੋਜ਼ । ਨਾਮਿ—ਨਾਮ ਵਿਚ ।੪।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦੇ ਗੁਣ ਗਾਂਦਾ ਰਹੁ । (ਗੁਣ ਗਾਵਣ ਨਾਲ) ਸਦਾ ਖ਼ੁਸ਼ੀ ਬਣੀ ਰਹਿੰਦੀ ਹੈ । ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜਿਆਂ ਪ੍ਰਭੂ ਮਿਲ ਪੈਂਦਾ ਹੈ । (ਜੇਹੜਾ ਜੀਵ ਸਿਫ਼ਤਿ-ਸਾਲਾਹ ਕਰਦਾ ਹੈ ਉਹ) ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਪਰਮਾਤਮਾ ਦਾ ਸਦਾ-ਥਿਰ ਨਾਮ ਜਿਨ੍ਹਾਂ ਮਨੁੱਖਾਂ (ਦੀ ਜ਼ਿੰਦਗੀ) ਦਾ ਆਸਰਾ ਬਣਦਾ ਹੈ, ਉਹਨਾਂ ਨੂੰ ਸਦਾ ਆਨੰਦ ਮਿਲਦਾ ਹੈ ਸਦਾ ਸੁੱਖ ਮਿਲਦਾ ਹੈ, (ਕਿਉਂਕਿ) ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹਨਾਂ ਉਹ ਸਦਾ-ਥਿਰ ਪਰਮਾਤਮਾ ਪਾ ਲਿਆ ਹੁੰਦਾ ਹੈ ਜੋ ਸਾਰੇ ਦੁੱਖ ਦੂਰ ਕਰਨ ਦੀ ਸਮਰੱਥਾ ਰੱਖਦਾ ਹੈ । ਉਹ ਮਨੁੱਖ ਸਦਾ ਹੀ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੇ ਹਨ, ਉਹ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਪਿਆਰ ਪਾਈ ਰੱਖਦੇ ਹਨ । ਪਰਮਾਤਮਾ ਨੇ ਆਪਣੀ ਕਿਰਪਾ ਕਰ ਕੇ ਉਹਨਾਂ ਨੂੰ ਆਪਣੀ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿੱਤਾ ਹੈ ।੧।

ਸਦਾ-ਥਿਰ ਪ੍ਰਭੂ ਦੀ ਭਗਤੀ (ਦੇ ਰੰਗ) ਵਿਚ ਜਿਸ ਮਨੁੱਖ ਦਾ ਮਨ ਗੂੜਾ ਰੰਗਿਆ ਜਾਂਦਾ ਹੈ, ਉਹ ਆਤਮਕ ਅਡੋਲਤਾ ਵਿਚ ਪ੍ਰਭੂ-ਪ੍ਰੇਮ ਵਿਚ ਮਸਤ ਰਹਿੰਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਦਾ ਮਨ (ਪ੍ਰਭੂ-ਚਰਨਾਂ

ਵਿਚ ਅਜੇਹਾ) ਮਸਤ ਹੁੰਦਾ ਹੈ ਕਿ ਉਸ (ਮਸਤੀ) ਦਾ ਬਿਆਨ ਨਹੀਂ ਕੀਤਾ ਜਾ ਸਕਦਾ । ਉਸ ਦੀ ਜੀਭ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਰੰਗੀ ਜਾਂਦੀ ਹੈ, ਪ੍ਰੇਮ ਨਾਲ ਪ੍ਰਭੂ ਦੇ ਗੁਣ ਗਾ ਕੇ ਉਹ ਆਤਮਕ ਜੀਵਨ ਦੇਣ ਵਾਲਾ ਰਸ ਪੀਂਦਾ ਹੈ । ਪਰ ਇਹ ਰੰਗ ਗੁਰੂ ਦੀ ਸਰਨ ਪਿਆਂ ਹੀ ਮਿਲਦਾ ਹੈ (ਉਹੀ ਮਨੁੱਖ ਪ੍ਰਾਪਤ ਕਰਦਾ ਹੈ) ਜਿਸ ਉਤੇ ਪ੍ਰਭੂ ਆਪਣੀ ਰਜ਼ਾ ਅਨੁਸਾਰ ਮਿਹਰ ਕਰਦਾ ਹੈ ।੨।

ਜਗਤ (ਦਾ ਮੋਹ) ਤੌਖਲੇ ਦਾ ਮੂਲ ਹੈ, (ਮੋਹ ਦੀ ਨੀਂਦ ਵਿਚ) ਸੁਤਿਆਂ ਹੀ (ਜ਼ਿੰਦਗੀ-ਰੂਪ) ਰਾਤ ਬੀਤ ਜਾਂਦੀ ਹੈ । ਕਈ (ਭਾਗਾਂ ਵਾਲੇ) ਜੀਵਾਂ ਨੂੰ ਪਰਮਾਤਮਾ ਨੇ ਆਪਣੀ ਰਜ਼ਾ ਵਿਚ (ਜੋੜ ਕੇ ਇਸ ਮੋਹ ਵਿਚੋਂ) ਕੱਢ ਲਿਆ ਤੇ ਆਪ ਹੀ (ਆਪਣੇ ਚਰਨਾਂ ਵਿਚ) ਮਿਲਾ ਲਿਆ ਹੈ, ਆਪ ਹੀ (ਉਹਨਾਂ ਦੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰਕੇ ਆਪ ਹੀ ਉਹਨਾਂ ਦੇ ਮਨ ਵਿਚ ਆ ਵੱਸਿਆ ਹੈ । ਪ੍ਰਭੂ ਨੇ ਆਪ (ਹੀ) ਉਹਨਾਂ ਨੂੰ ਇੱਜ਼ਤ ਦਿੱਤੀ ਹੈ । (ਭਾਗਾਂ ਵਾਲਿਆਂ ਨੂੰ) ਪਰਮਾਤਮਾ ਗੁਰੂ ਦੀ ਸ਼ਰਨ ਪਾ ਕੇ (ਜੀਵਨ ਦਾ ਇਹ ਸਹੀ ਰਸਤਾ) ਸਮਝਾ ਦੇਂਦਾ ਹੈ ।੩।

ਪਰਮਾਤਮਾ ਹੀ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਜੀਵਨ-ਰਾਹ ਤੋਂ ਖੁੰਝਿਆਂ ਨੂੰ ਭੀ ਸੂਝ ਦੇਂਦਾ ਹੈ । ਕਈ ਜੀਵਾਂ ਨੂੰ ਉਸ ਪ੍ਰਭੂ ਨੇ ਆਪ ਹੀ ਆਪਣੇ ਨਾਲੋਂ ਖੁੰਝਾਇਆ ਹੋਇਆ ਹੈ, ਤੇ ਮਾਇਆ ਦੇ ਮੋਹ ਵਿਚ ਲਾ ਰੱਖਿਆ ਹੈ ।

ਗੁਰੂ ਦੀ ਮਤਿ ਤੇ ਤੁਰਿਆਂ ਪਰਮਾਤਮਾ ਮਿਲਦਾ ਹੈ, (ਗੁਰੂ ਦੀ ਮਤਿ ਤੇ ਤੁਰ ਕੇ ਜੀਵ) ਆਪਣੀ ਸੁਰਤਿ ਨੂੰ ਪਰਮਾਤਮਾ ਦੀ ਜੋਤਿ ਵਿਚ ਮਿਲਾਂਦਾ ਹੈ, ਤੇ ਹੇ ਨਾਨਕ ! ਹਰ ਵੇਲੇ ਨਾਮ ਵਿਚ ਰੰਗਿਆ ਰਹਿ ਕੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੪।੨੫।

ਸਿਰੀ ਰਾਗੁ ਮਹਲਾ ੩ ॥ ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥ ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥ ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥ ਮਨ ਮੇਰੇ, ਸਤਿਗੁਰ ਕੈ ਭਾਣੈ ਚਲੁ ॥ ਨਿਜ ਘਰਿ ਵਸਿਹ, ਅੰਮ੍ਰਿਤ ਪੀਵਹਿ, ਤਾ ਸੁਖ ਲਹਹਿ ਮਹਲੁ ॥੧॥ਰਹਾਉ॥ ਅਉਗੁਣਵੰਤੀ ਗੁਣੁ ਕੋ ਨਹੀ, ਬਹਿਣ ਨਾ ਮਿਲੈ ਹਦੂਰਿ ॥ ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥ ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥ ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥੨॥ ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ ॥ ਸਚਾ ਰੰਗੁ ਨਾ ਉਤਰੈ ਜੋ ਸਚਿ ਰਤੇ ਲਿਵ ਲਾਇ ॥ ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ ॥ ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ ॥੩॥ ਮਿਤ੍ਰ ਘਨੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ॥ ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥ ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ॥ ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ॥੪॥੨੬॥੫੯॥ {ਪੰਨਾ ੩੭}

**ਪਦ ਅਰਥ** :—ਗੁਣਵੰਤੀ—ਗੁਣਾਂ ਵਾਲੀ ਜੀਵ-ਇਸਤ੍ਰੀ ਨੇ । ਸਚੁ—ਸਦਾ-ਥਿਰ ਪ੍ਰਭੂ । ਤਜਿ—ਤਿਆਗ ਕੇ । ਰਸਨਾ—ਜੀਭ । ਪਿਆਰਿ—ਪਿਆਰ ਵਿਚ । ਮਨਿ—ਮਨ ਵਿਚ । ਕਰਿ ਵੀਚਾਰਿ—ਵਿਚਾਰ ਕਰ ਕੇ । ਸਬਦਿ—ਸ਼ਬਦ ਵਿਚ ।੧।

ਭਾਣੈ—ਭਾਣੇ ਵਿਚ । ਨਿਜ ਘਰਿ—ਆਪਣੇ ਘਰ ਵਿਚ । ਸੁਖ ਮਹਲੁ—ਸੁਖ ਦਾ ਟਿਕਾਣਾ ।੧।ਰਹਾਉ।

ਹਦੂਰਿ—ਪਰਮਾਤਮਾ ਦੀ ਹਜ਼ੂਰੀ ਵਿਚ । ਜਾਣਈ—ਜਾਣਏ, ਜਾਣੈ, ਜਾਣਦੀ । ਅਵਗਣਿ—ਔਗੁਣ ਦੇ ਕਾਰਨ । ਜਿਨੀ—ਜਿਨ੍ਹਾਂ—ਬੰਦਿਆਂ ਨੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਬੇਧਿਆ—ਵਿੰਨ੍ਹਿਆ ।੨।

ਰੰਗਣਿ—ਮੱਟ ਵਿਚ, ਸਾਧ ਸੰਗਤਿ ਵਿਚ (ਰੱਖ ਕੇ) । ਲਇਓਨੁ ਮਿਲਾਇ—ਉਸ (ਪ੍ਰਭੂ) ਨੇ ਮਿਲਾ ਲਿਆ । ਸਚਾ—ਸਦਾ ਕਾਇਮ ਰਹਿਣ ਵਾਲਾ । ਕੁੰਡਾ—ਕੁੰਡਾਂ, ਪਾਸੇ । ਬੂਝ—ਸਮਝ, ਸੂਝ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ।੩।

ਘਨੇਰੇ—ਬਹੁਤੇ । ਕਰਿ—ਕਰ ਕੇ । ਰਾਸਿ—ਸਰਮਾਇਆ, ਪੂੰਜੀ । ਸੋਇ—ਸੋਭਾ । ਗੁਰਮੁਖਿ—ਗੁਰੂ ਦੇ ਸਨਮੁਖ ।੪।

**ਅਰਥ** :—ਹੇ ਮੇਰੇ ਮਨ ! ਸਤਿਗੁਰੂ ਦੀ ਰਜ਼ਾ ਵਿਚ ਤੁਰ, (ਗੁਰੂ ਦੀ ਰਜ਼ਾ ਵਿਚ ਤੁਰ ਕੇ) ਆਪਣੇ ਅੰਤਰ ਆਤਮੇ ਟਿਕਿਆ ਰਹੇਂਗਾ (ਭਾਵ, ਭਟਕਣਾ ਤੋਂ ਬਚ ਜਾਵੇਂਗਾ), ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਵੇਂਗਾ, ਉਸ ਦੀ ਬਰਕਤਿ ਨਾਲ ਸੁਖ ਦਾ ਟਿਕਾਣਾ ਲੱਭ ਲਵੇਂਗਾ ।੧।ਰਹਾਉ।

(ਹਿਰਦੇ ਵਿਚ) ਗੁਣ ਧਾਰਨ ਕਰਨ ਵਾਲੀ ਜੀਵ-ਇਸਤ੍ਰੀ ਨੇ ਤ੍ਰਿਸ਼ਨਾ ਆਦਿ ਵਿਕਾਰ ਛੱਡ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਲੱਭ ਲਿਆ ਹੈ । ਉਸ ਦਾ ਮਨ ਗੁਰੂ ਦੇ ਸ਼ਬਦ ਵਿਚ ਰੰਗਿਆ ਗਿਆ ਹੈ, ਉਸ ਦੀ ਜੀਭ ਪ੍ਰਭੂ ਦੇ ਪ੍ਰੇਮ-ਪਿਆਰ ਵਿਚ ਰੰਗੀ ਗਈ ਹੈ ।

(ਹੇ ਭਾਈ !) ਆਪਣੇ ਮਨ ਵਿਚ ਵਿਚਾਰ ਕਰ ਕੇ ਵੇਖ ਲਵੋ, ਸਤਿਗੁਰੂ (ਦੀ ਸਰਨ) ਤੋਂ ਬਿਨਾ ਕਿਸੇ ਨੇ ਪਰਮਾਤਮਾ ਨੂੰ ਨਹੀਂ ਲੱਭਾ, (ਕਿਉਂਕਿ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਜਦ ਤਕ ਗੁਰੂ ਦੇ ਸ਼ਬਦ ਵਿਚ ਪਿਆਰ ਨਹੀਂ ਪਾਂਦਾ, ਉਸ ਦੇ ਮਨ ਦੀ (ਵਿਕਾਰਾਂ ਦੀ) ਮੈਲ ਨਹੀਂ ਉਤਰਦੀ ।੧।

ਜਿਸ ਜੀਵ-ਇਸਤ੍ਰੀ ਦੇ ਅੰਦਰ ਔਗੁਣ ਹੀ ਔਗੁਣ ਹਨ ਤੇ ਗੁਣ ਕੋਈ ਭੀ ਨਹੀਂ, ਉਸ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਬੈਠਣਾ ਨਹੀਂ ਮਿਲਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਕਦਰ ਨਹੀਂ ਜਾਣਦੀ, ਔਗੁਣ ਦੇ ਕਾਰਨ ਉਹ ਪਰਮਾਤਮਾ ਉਸ ਨੂੰ ਕਿਤੇ ਦੂਰ ਹੀ ਜਾਪਦਾ ਹੈ ।

ਜਿਨ੍ਹਾਂ ਮਨੁੱਖਾਂ ਨੇ ਸਦਾ-ਥਿਰ ਪਰਮਾਤਮਾ ਨੂੰ ਹਰ ਥਾਂ ਵੱਸਦਾ ਪਛਾਣ ਲਿਆ ਹੈ, ਉਹ ਉਸ ਸਦਾ-ਥਿਰ ਪ੍ਰਭੂ (ਦੇ ਪਿਆਰ-ਰੰਗ) ਵਿਚ ਰੰਗੇ ਰਹਿੰਦੇ ਹਨ, ਉਹਨਾਂ ਦਾ ਮਨ ਗੁਰੂ ਦੇ ਸ਼ਬਦ ਵਿਚ ਪ੍ਰੋਤਾ ਰਹਿੰਦਾ ਹੈ, ਉਹਨਾਂ ਨੂੰ ਪਰਮਾਤਮਾ ਮਿਲ ਪੈਂਦਾ ਹੈ ਤੇ ਅੰਗ-ਸੰਗ ਵੱਸਦਾ ਦਿੱਸਦਾ ਹੈ ।੨।

(ਪਰ ਜੀਵਾਂ ਦੇ ਕੀ ਵੱਸ ?) ਜਿਨ੍ਹਾਂ ਜੀਵਾਂ ਨੂੰ ਪ੍ਰਭੂ ਨੇ ਆਪ ਹੀ ਸਾਧ ਸੰਗਤਿ ਵਿਚ (ਰੱਖ ਕੇ ਨਾਮ ਰੰਗ ਨਾਲ) ਰੰਗਿਆ ਹੈ, ਗੁਰ-ਸ਼ਬਦ ਵਿਚ ਜੋੜ ਕੇ ਉਹਨਾਂ ਨੂੰ ਆਪਣੇ (ਚਰਨਾਂ) ਵਿਚ ਮਿਲਾ ਲਿਆ ਹੈ । ਜੇਹੜੇ ਬੰਦੇ ਸਦਾ-ਥਿਰ ਪ੍ਰਭੂ ਵਿਚ ਸੁਰਤਿ ਜੋੜ ਕੇ (ਨਾਮ-ਰੰਗ ਨਾਲ) ਰੰਗੇ ਜਾਂਦੇ ਹਨ, ਉਹਨਾਂ ਦਾ ਇਹ ਸਦਾ-ਥਿਰ ਰਹਿਣ ਵਾਲਾ ਰੰਗ ਕਦੇ ਭੀ ਨਹੀਂ ਉਤਰਦਾ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ (ਮਾਇਆ ਦੀ ਖ਼ਾਤਰ) ਚੌਹੀਂ ਪਾਸੀਂ, ਭਟਕ ਭਟਕ ਕੇ ਥੱਕ ਜਾਂਦੇ ਹਨ (ਭਾਵ, ਆਤਮਕ ਜੀਵਨ ਕਮਜ਼ੋਰ ਕਰ ਲੈਂਦੇ ਹਨ) ਉਹਨਾਂ ਨੂੰ (ਸਹੀ ਜੀਵਨ-ਰਾਹ ਦੀ) ਸੂਝ ਨਹੀ ਪੈਂਦੀ । ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ ਉਹ ਪ੍ਰਭੂ ਪ੍ਰੀਤਮ ਨੂੰ ਮਿਲ ਪੈਂਦਾ ਹੈ, ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਲੀਨ ਰਹਿੰਦਾ ਹੈ ।੩।

(ਦੁਨੀਆ ਦੇ) ਬਥੇਰੇ (ਸੰਬੰਧੀਆਂ ਨੂੰ) ਮਿੱਤਰ ਬਣਾ ਬਣਾ ਕੇ ਮੈਂ ਥੱਕ ਚੁੱਕੀ ਹਾਂ (ਮੈ ਸਮਝਦੀ ਰਹੀ ਕਿ ਕੋਈ ਸਾਕ-ਸੰਬੰਧੀ) ਮੇਰਾ ਦੁੱਖ ਕੱਟ ਸਕੇਗਾ । ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਹੀ ਦੁੱਖ ਕੱਟਿਆ ਜਾਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਹੀ ਉਸ ਨਾਲ ਮਿਲਾਪ ਹੁੰਦਾ ਹੈ ।

ਹੇ ਨਾਨਕ ! ਗੁਰੂ ਦੇ ਸਨਮੁਖ ਹੋ ਕੇ ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਵਿਚ ਮਿਲ ਜਾਂਦੇ ਹਨ ਉਹ (ਮੁੜ ਉਸ ਤੋਂ) ਜੁਦਾ ਨਹੀਂ ਹੁੰਦੇ । ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ ਸਦਾ-ਥਿਰ ਪ੍ਰਭੂ ਦਾ ਨਾਮ ਹੀ ਉਸ ਦੀ ਖੱਟੀ ਕਮਾਈ ਹੋ ਜਾਂਦਾ ਹੈ, ਨਾਮ ਹੀ ਉਸ ਦਾ ਸਰਮਾਇਆ ਬਣ ਜਾਂਦਾ ਹੈ ਤੇ ਉਸ ਨੂੰ ਸਦਾ ਕਾਇਮ ਰਹਿਣ ਵਾਲੀ ਸੋਭਾ ਮਿਲਦੀ ਹੈ ।੪।੨੬।੫੯।

**ਸਿਰੀ ਰਾਗੁ ਮਹਲਾ ੩ ॥ ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ ॥ ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ॥ ਆਪੇ ਪ੍ਰਭੂ ਦਇਆਲੁ ਹੈ ਆਪੇ ਦੇਇ ਬੁਝਾਇ ॥ ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ ॥੧॥ ਮਨ ਮੇਰੇ, ਗੁਰ ਕੀ ਮੰਨਿ ਲੈ ਰਜਾਇ ॥ ਮਨੁ ਤਨੁ ਸੀਤਲੁ ਸਭੁ ਥੀਐ ਨਾਮੁ ਵਸੈ ਮਨਿ ਆਇ ॥੧॥ਰਹਾਉ॥ ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ ॥ ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ ॥ ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥ ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ ॥੨॥ ਗੁਰਮਤੀ ਸਚੁ ਸਾਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ ॥ ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥ ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥ ਸਾਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥੩॥ ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥ ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥ ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ ॥ ਨਾਨਕ ਗੁਰ ਸਾਲਾਹੀ ਆਪਣਾ, ਜਿਦੂ ਪਾਈ ਪ੍ਰਭੁ ਸੋਇ ॥੪॥੨੭॥੬੦॥ {ਪੰਨਾ ੩੭}**

**ਪਦ ਅਰਥ** :—ਆਪੇ—ਆਪਿ ਹੀ । ਕਾਰਣੁ—ਮੂਲ । ਦੇਖੈ—ਸੰਭਾਲ ਕਰਦਾ ਹੈ। ਉਪਾਇ—ਪੈਦਾ ਕਰ ਕੇ । ਸਭ—ਹਰ ਥਾਂ । ਅਲਖੁ—{ਅਲ ਯ} ਸਮਝ ਵਿਚ ਨਾਹ ਆ ਸਕਣ ਵਾਲਾ । ਬੁਝਾਇ ਦੇਇ—ਸਮਝਾ ਦੇਂਦਾ ਹੈ । ਸਦ—ਸਦਾ । ਮਨਿ—ਮਨ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੧।

ਰਜਾਇ—ਭਾਣਾ, ਮਰਜ਼ੀ, ਹੁਕਮ । ਥੀਐ—ਹੋ ਜਾਂਦਾ ਹੈ ।੧।ਰਹਾਉ।

ਜਿਨਿ—ਜਿਸ (ਕਰਤਾਰ) ਨੇ । ਕਰਿ—ਕਰ ਕੇ । ਸਾਰ—ਸੰਭਾਲ । ਕਰੇਇ—ਕਰਦਾ ਹੈ । ਤਿਤੁ—ਉਸ ਵਿਚ । ਤਿਤੁ ਦਰਬਾਰਿ—ਉਸ ਦਰਬਾਰ ਵਿਚ । ਕਰਤਾਰਿ—ਕਰਤਾਰ ਨੇ ।੨।

ਸਚੁ—ਸਦਾ-ਥਿਰ ਪ੍ਰਭੂ । ਪਾਰਾਵਾਰੁ—ਪਾਰ-ਅਵਾਰ, ਪਾਰਲਾ ਉਰਲਾ ਬੰਨਾ । ਘਟਿ—ਘਟ ਵਿਚ । ਘਟਿ ਘਟਿ—ਹਰੇਕ ਘਟ ਵਿਚ । ਹੁਕਮਿ—ਹੁਕਮ ਅਨੁਸਾਰ । ਖੋਇ—ਦੂਰ ਕਰ ਕੇ । ਸਾਧਨ—ਜੀਵ-ਇਸਤ੍ਰੀ । ਨਾਵੈ ਬਾਹਰੀ—ਨਾਮ ਤੋਂ ਸੱਖਣੀ । ਰੋਇ—ਰੋਂਦੀ ਹੈ, ਦੁਖੀ ਹੁੰਦੀ ਹੈ ।੩।

ਸਲਾਹੀ—ਸਲਾਹੀਂ, ਮੈਂ ਸਲਾਹਾਂ । ਲਗਾ—ਲੱਗਾਂ, ਮੈਂ ਜੁੜਿਆ ਰਹਾਂ । ਨਾਇ—ਨਾਮ ਦੀ ਰਾਹੀਂ । ਤ੍ਰਿਪਤਿ—ਰਜੇਵਾਂ, ਤ੍ਰਿਸ਼ਨਾ ਦਾ ਅਭਾਵ । ਵੀਚਾਰੀ—ਵੀਚਾਰੀਂ, ਮੈਂ ਵੀਚਾਰਾਂ । ਸੰਗ੍ਰਹਾ—ਮੈਂ ਇਕੱਠੇ ਕਰਾਂ । ਧੋਇ—ਧੋ ਕੇ । ਜਿਦੂ—ਜਿਸ (ਗੁਰੂ) ਤੋਂ । ਪਾਈ—ਪਾਈਂ, ਮੈਂ ਲੱਭ ਲਵਾਂ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੇ ਹੁਕਮ ਵਿਚ ਤੁਰ । (ਜੇਹੜਾ ਮਨੁੱਖ ਗੁਰੂ ਦਾ ਹੁਕਮ ਮੰਨਦਾ ਹੈ ਉਸ ਦਾ) ਮਨ (ਉਸ ਦਾ ਸਰੀਰ) ਸ਼ਾਂਤ ਹੋ ਜਾਂਦਾ ਹੈ, (ਉਸ ਦੇ) ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ।੧।ਰਹਾਉ।

ਕਰਤਾਰ ਆਪ ਹੀ (ਜਗਤ ਦਾ) ਮੂਲ ਰਚਦਾ ਹੈ ਤੇ ਫਿਰ ਜਗਤ ਪੈਦਾ ਕਰ ਕੇ ਆਪ (ਹੀ) ਉਸ ਦੀ ਸੰਭਾਲ ਕਰਦਾ ਹੈ । (ਇਸ ਜਗਤ ਵਿਚ) ਹਰ ਥਾਂ ਕਰਤਾਰ ਆਪ ਹੀ ਆਪ ਵਿਆਪਕ ਹੈ (ਫਿਰ ਭੀ) ਉਹ (ਜੀਵਾਂ ਦੀ) ਸਮਝ ਵਿਚ ਨਹੀਂ ਆ ਸਕਦਾ, ਉਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਉਹ ਪ੍ਰਭੂ ਆਪ ਹੀ (ਜਦੋਂ) ਦਿਆਲ ਹੁੰਦਾ ਹੈ (ਤਦੋਂ) ਆਪ ਹੀ (ਸਹੀ ਜੀਵਨ ਦੀ) ਸਮਝ ਬਖ਼ਸ਼ਦਾ ਹੈ ।

ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਗੁਰੂ ਦੀ ਮਤਿ ਦੀ ਬਰਕਤਿ ਨਾਲ ਪਰਮਾਤਮਾ ਵੱਸ ਪੈਂਦਾ ਹੈ, ਉਹ ਮਨੁੱਖ ਉਸ ਸਦਾ-ਥਿਰ ਪ੍ਰਭੂ ਵਿਚ ਸਦਾ ਸੁਰਤਿ ਜੋੜੀ ਰੱਖਦੇ ਹਨ ।੧।

ਜਿਸ ਕਰਤਾਰ ਨੇ ਜਗਤ ਦਾ ਮੂਲ ਰਚ ਕੇ ਜਗਤ ਪੈਦਾ ਕੀਤਾ ਹੈ, ਉਹੀ ਇਸ ਦੀ ਸੰਭਾਲ ਕਰਦਾ ਹੈ । ਪਰ ਉਸ ਦੀ ਕਦਰ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਤਦੋਂ ਪੈਂਦੀ ਹੈ, ਜਦੋਂ ਉਹ ਆਪ ਹੀ ਮਿਹਰ ਦੀ ਨਿਗਾਹ ਕਰਦਾ ਹੈ । (ਜਿਨ੍ਹਾਂ ਉੱਤੇ ਮਿਹਰ ਦੀ ਨਿਗਾਹ ਕਰਦਾ ਹੈ) ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਸਦਾ-ਥਿਰ ਪ੍ਰਭੂ ਦੇ ਦਰਬਾਰ ਵਿਚ ਸੋਭਾ ਪਾਂਦੇ ਹਨ । ਜਿਨ੍ਹਾਂ ਨੂੰ ਕਰਤਾਰ ਨੇ ਆਪ ਹੀ (ਗੁਰੂ-ਚਰਨਾਂ ਵਿਚ) ਜੋੜਿਆ ਹੈ ਉਹ ਗੁਰੂ ਦੇ ਸਨਮੁਖ ਰਹਿ ਕੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ ।੨।

(ਹੇ ਭਾਈ !) ਗੁਰੂ ਦੀ ਮਤਿ ਲੈ ਕੇ ਉਸ ਸਦਾ-ਥਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਜਿਸ (ਦੇ ਗੁਣਾਂ) ਦਾ ਅੰਤ ਨਹੀਂ ਪੈ ਸਕਦਾ, ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ । (ਉਹ ਸਦਾ-ਥਿਰ ਪ੍ਰਭੂ) ਆਪ ਹੀ ਆਪਣੇ ਹੁਕਮ ਅਨੁਸਾਰ ਹਰੇਕ ਸਰੀਰ ਵਿਚ ਵੱਸਦਾ ਹੈ, ਤੇ ਆਪਣੇ ਹੁਕਮ ਵਿਚ ਹੀ (ਜੀਵਾਂ ਦੀ ਸੰਭਾਲ ਦੀ) ਵਿਚਾਰ ਕਰਦਾ ਹੈ ।

(ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਅੰਦਰੋਂ ਹਉਮੈ ਦੂਰ ਕਰਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਜੇਹੜੀ ਜੀਵ-ਇਸਤ੍ਰੀ ਪ੍ਰਭੂ ਦੇ ਨਾਮ ਤੋਂ ਸੱਖਣੀ ਰਹਿੰਦੀ ਹੈ ਉਹ ਔਗੁਣਾਂ ਨਾਲ ਭਰ ਜਾਂਦੀ ਹੈ ਤੇ ਦੁੱਖੀ ਹੁੰਦੀ ਹੈ ।੩।

ਹੇ ਨਾਨਕ ! (ਆਖ—ਮੇਰੀ ਇਹੀ ਅਰਦਾਸ ਹੈ ਕਿ) ਮੈਂ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਜੁੜਿਆ ਰਹਾਂ, ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਟਿਕੇ ਰਿਹਾਂ ਹੀ ਤ੍ਰਿਸ਼ਨਾ ਮੁੱਕਦੀ ਹੈ । (ਮੇਰੀ ਅਰਦਾਸ ਹੈ ਕਿ) ਮੈਂ ਪਰਮਾਤਮਾ ਦੇ ਗੁਣਾਂ ਨੂੰ ਵਿਚਾਰਦਾ ਰਹਾਂ, ਉਹਨਾਂ ਗੁਣਾਂ ਨੂੰ (ਆਪਣੇ ਹਿਰਦੇ ਵਿਚ) ਇਕੱਠੇ ਕਰਦਾ ਰਹਾਂ ਤੇ (ਇਸ ਤਰ੍ਹਾਂ ਆਪਣੇ ਅੰਦਰੋਂ) ਔਗੁਣ ਧੋ ਕੇ ਕੱਢ ਦਿਆਂ ।

ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਆਪਣੇ ਚਰਨਾਂ ਵਿਚ ਜੋੜਦਾ ਹੈ, ਉਸ ਨੂੰ ਮੁੜ ਕਦੇ ਪ੍ਰਭੂ ਤੋਂ ਵਿਛੋੜਾ ਨਹੀਂ ਹੁੰਦਾ ।

(ਮੇਰੀ ਅਰਦਾਸ ਹੈ ਕਿ) ਮੈਂ ਆਪਣੇ ਗੁਰੂ ਦੀ ਸਿਫ਼ਤਿ ਕਰਦਾ ਰਹਾਂ, ਕਿਉਂਕਿ ਗੁਰੂ ਦੀ ਰਾਹੀਂ ਹੀ ਉਹ ਪ੍ਰਭੂ ਮਿਲ ਸਕਦਾ ਹੈ ।੪।੨੭।੬੦।

**ਸਿਰੀ ਰਾਗੁ ਮਹਲਾ ੩ ॥ ਸੁਣਿ, ਸੁਣਿ, ਕਾਮ ਗਹੇਲੀਏ, ਕਿਆ ਚਲਹਿ ਬਾਹ ਲੁਡਾਇ ॥ ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ॥ ਜਿਨੀ ਸਖੀ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥ ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ ॥੧॥ ਮੁੰਧੇ, ਕੂੜਿ ਮੁਠੀ ਕੂੜਿਆਰਿ ॥ ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ॥੧॥ਰਹਾਉ॥ ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ॥ ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ ॥ ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ ॥**

**ਸਦਾ ਪਿਰੁ ਰਾਵਹਿ ਆਪਣਾ, ਤਿਨਾ ਸੁਖੇ ਸੁਖਿ ਵਿਹਾਇ ॥੨॥ ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ ॥ ਅਗਿਆਨ ਮਤੀ ਅੰਧੇਰੁ ਹੈ, ਬਿਨੁ ਪਿਰ ਦੇਖੇ, ਭੁਖ ਨ ਜਾਇ ॥ ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥੩॥ ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ ॥ ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ ॥ ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥ ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥੪॥੨੮॥੬੧॥ {ਪੰਨਾ ੩੮}**

**ਪਦ ਅਰਥ** :—ਕਾਮ—ਸੁਆਰਥ । ਗਹੇਲੀ—ਫੜੀ ਹੋਈ, ਫਸੀ ਹੋਈ । ਕਾਮ ਗਹੇਲੀਏ—ਹੇ ਸੁਆਰਥ ਵਿਚ ਫਸੀ ਹੋਈ ਜੀਵ-ਇਸਤ੍ਰੀਏ । ਬਾਹ ਲੁਡਾਇ—ਬਾਂਹ ਲੁਡਾਇ, ਬਾਂਹ ਲੁਡਾ ਕੇ, ਬਾਂਹ ਉਲਾਰ ਕੇ, ਮਸਤੀ ਵਿਚ । ਨ ਪਛਾਣਹੀ—ਨ-ਪਛਾਣਹਿ, ਤੂੰ ਨਹੀਂ ਪਛਾਣਦੀ । ਜਾਇ—ਜਾ ਕੇ । ਸਖੀ—ਸਖੀਆਂ ਨੇ, ਸਤਸੰਗੀ ਜੀਵ-ਇਸਤ੍ਰੀਆਂ ਨੇ । ਹਉ—ਮੈਂ । ਪਾਇ—ਚਰਨੀਂ । ਲਾਗਉ—ਮੈਂ ਲੱਗਦੀ ਹਾਂ, ਲਾਗਉਂ । ਥੀ ਰਹਾ—ਮੈਂ ਹੋ ਜਾਵਾਂ ।੧।

ਮੁੰਧੇ—ਮੁਗਧੇ, ਹੇ ਆਪਣੇ ਆਪ ਵਿਚ ਮਸਤ ਜੀਵ-ਇਸਤ੍ਰੀਏ ! ਕੂੜਿਆਰਿ—ਕੂੜ ਦੀ ਵਣਜਾਰਨ । ਕੂੜਿ—ਕੂੜ ਨੇ, ਮਾਇਆ ਦੇ ਪਸਾਰੇ ਨੇ । ਸਾਚਾ—ਸਦਾ-ਥਿਰ ।੧।ਰਹਾਉ।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ ਜੀਵ-ਇਸਤ੍ਰੀਆਂ (ਨੂੰ) । ਨ ਪਛਾਣਈ—ਨ ਪਛਾਣਏ, ਨ ਪਛਾਣੈ {ਨੋਟ :—"ਪਛਾਣ ਹੀ" ਅਤੇ "ਪਛਾਣਈ" ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਰੈਣਿ—(ਜ਼ਿੰਦਗੀ-ਰੂਪ) ਰਾਤ । ਗਰਬਿ—ਅਹੰਕਾਰ ਵਿਚ । ਅਟੀਆ—ਅੱਟੀਆਂ, ਨਕਾ-ਨਕ ਭਰੀਆਂ ਹੋਈਆਂ । ਦੂਜੇ ਭਾਇ—ਹੋਰ ਦੇ ਪਿਆਰ ਵਿਚ । ਵਿਹਾਇ—(ਉਮਰ) ਬੀਤਦੀ ਹੈ ।੨।

ਮੁਤੀਆ—ਵਿਛੁੜੀ ਹੋਈ, ਛੁੱਟੜ ਹੋਈ ਹੋਈ । ਪਿਰ—ਪਤੀ । ਪਿਰਮੁ—ਪ੍ਰੇਮ । ਅੰਧੇਰੁ—(ਮੋਹ ਦਾ) ਹਨੇਰਾ । ਭੁਖ—ਤ੍ਰਿਸ਼ਨਾ, ਮਾਇਆ ਦੀ ਲਾਲਸਾ । ਸਹੇਲੀਹੋ—ਹੇ ਸਤਸੰਗੀ ਜੀਵ-ਇਸਤ੍ਰੀਓ ! ਮੈ—ਮੈਨੂੰ । ਸਚਿ—ਸਦਾ-ਥਿਰ ਪ੍ਰਭੂ ਵਿਚ ।੩।

ਸਹੀਆ—ਸਖੀਆਂ, ਸਹੇਲੀਆਂ, ਸਤਸੰਗੀ ਜੀਵ-ਇਸਤ੍ਰੀਆਂ । ਦੇਇ—ਦੇ ਕੇ, ਅਰਪਨ ਕਰ ਕੇ । ਘਰਿ—ਹਿਰਦੇ-ਘਰ ਵਿਚ । ਕਰੇਇ—ਕਰਦੀ ਹੈ। ਅਨਦਿਨੁ—ਹਰ ਰੋਜ਼ ।੪।

**ਅਰਥ** :—ਹੇ ਆਪੇ ਵਿਚ ਮਸਤ ਤੇ ਕੂੜ ਦੀ ਵਣਜਾਰਨ ਜੀਵ-ਇਸਤ੍ਰੀਏ ! ਤੈਨੂੰ ਮਾਇਆ ਦੇ ਪਸਾਰੇ ਨੇ ਲੁੱਟ ਲਿਆ ਹੈ (ਇਸ ਤਰ੍ਹਾਂ ਪ੍ਰਭੂ-ਪਤੀ ਨਾਲ ਮੇਲ ਨਹੀਂ ਹੋ ਸਕਦਾ) । ਸਦਾ-ਥਿਰ ਰਹਿਣ ਵਾਲਾ ਸੋਹਣਾ ਪ੍ਰਭੂ-ਪਤੀ ਗੁਰੂ ਦੀ ਦੱਸੀ ਵਿਚਾਰ ਤੇ ਤੁਰਿਆਂ ਹੀ ਮਿਲਦਾ ਹੈ ।੧।ਰਹਾਉ।

ਹੇ ਸੁਆਰਥ ਵਿਚ ਫਸੀ ਹੋਈ ਜੀਵ-ਇਸਤ੍ਰੀਏ ! ਧਿਆਨ ਨਾਲ ਸੁਣ ! ਕਿਉਂ ਇਤਨੀ ਲਾ-ਪਰਵਾਹੀ ਨਾਲ (ਜੀਵਨ-ਪੰਧ ਵਿਚ) ਤੁਰ ਰਹੀ ਹੈਂ ? (ਸੁਆਰਥ ਵਿਚ ਫਸ ਕੇ) ਤੂੰ ਆਪਣੇ ਪ੍ਰਭੂ-ਪਤੀ ਨੂੰ (ਹੁਣ) ਪਛਾਣਦੀ ਨਹੀਂ, ਪਰਲੋਕ ਵਿਚ ਜਾ ਕੇ ਕੀਹ ਮੂੰਹ ਵਿਖਾਵੇਂਗੀ ?

ਜਿਨ੍ਹਾਂ ਸਤਸੰਗੀ ਜੀਵ-ਇਸਤ੍ਰੀਆਂ ਨੇ ਆਪਣੇ ਖਸਮ-ਪ੍ਰਭੂ ਨਾਲ ਜਾਣ-ਪਛਾਣ ਪਾ ਰੱਖੀ ਹੈ (ਉਹ ਭਾਗਾਂ ਵਾਲੀਆਂ ਹਨ) ਮੈਂ ਉਹਨਾਂ ਦੇ ਚਰਨੀਂ ਲੱਗਦਾ ਹਾਂ (ਮੇਰਾ ਚਿੱਤ ਕਰਦਾ ਹੈ ਕਿ) ਮੈਂ ਉਹਨਾਂ ਦੇ ਸਤਸੰਗ ਦੇ ਇਕੱਠ ਵਿਚ ਮਿਲ ਕੇ ਉਹਨਾਂ ਜਿਹੀ ਬਣ ਜਾਵਾਂ ।੧।

ਜੇਹੜੀਆਂ ਜੀਵ-ਇਸਤ੍ਰੀਆਂ ਆਪਣੇ ਹੀ ਮਨ ਦੇ ਪਿੱਛੇ ਤੁਰਦੀਆਂ ਹਨ, ਖਸਮ-ਪ੍ਰਭੂ ਉਹਨਾਂ ਨੂੰ ਪਛਾਣਦਾ ਭੀ ਨਹੀਂ । ਉਹਨਾਂ ਦੀ (ਜ਼ਿੰਦਗੀ-ਰੂਪ) ਰਾਤ ਕਿਵੇਂ ਬੀਤਦੀ ਹੋਵੇਗੀ ? (ਭਾਵ, ਉਹ ਸਾਰੀ ਉਮਰ ਦੁਖੀ ਹੀ ਰਹਿੰਦੀਆਂ ਹਨ) । ਉਹ ਅਹੰਕਾਰ ਵਿਚ ਨਕਾ-ਨਕ ਭਰੀਆਂ ਹੋਈਆਂ ਤ੍ਰਿਸ਼ਨਾ (ਦੀ ਅੱਗ) ਵਿਚ ਸੜਦੀਆਂ ਹਨ, ਉਹ ਮਾਇਆ ਦੇ ਮੋਹ ਵਿਚ (ਫਸ ਕੇ) ਦੁੱਖ ਸਹਾਰਦੀਆਂ ਹਨ ।

(ਜੇਹੜੀਆਂ ਜੀਵ-ਇਸਤ੍ਰੀਆਂ ਗੁਰੂ ਦੇ) ਸ਼ਬਦ ਵਿਚ ਰੰਗੀਆਂ ਰਹਿੰਦੀਆਂ ਹਨ ਉਹ ਭਾਗਾਂ ਵਾਲੀਆਂ ਹਨ (ਸ਼ਬਦ ਦੀ ਬਰਕਤਿ ਨਾਲ) ਉਹਨਾਂ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ । ਉਹ ਸਦਾ ਆਪਣੇ ਪ੍ਰਭੂ-ਪਤੀ ਨਾਲ ਮਿਲੀਆਂ ਰਹਿੰਦੀਆਂ ਹਨ ਉਹਨਾਂ ਦੀ ਉਮਰ ਨਿਰੋਲ ਸੁਖ ਵਿਚ ਬੀਤਦੀ ਹੈ ।੨।

ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਪਾਣ ਤੋਂ ਬਿਨਾ ਹੀ ਰਹੀ, ਉਹ ਖਸਮ-ਪ੍ਰਭੂ ਵਲੋਂ ਛੁੱਟੜ ਹੀ ਰਹਿੰਦੀ ਹੈ, ਉਹ ਪ੍ਰਭੂ-ਪਤੀ ਦਾ ਪਿਆਰ ਹਾਸਲ ਨਹੀਂ ਕਰ ਸਕਦੀ । ਅਗਿਆਨ ਵਿਚ ਮੱਤੀ ਹੋਈ ਜੀਵ-ਇਸਤ੍ਰੀ ਨੂੰ (ਮਾਇਆ ਦੇ ਮੋਹ ਦਾ) ਹਨੇਰਾ ਵਿਆਪਿਆ ਰਹਿੰਦਾ ਹੈ, ਪਤੀ-ਪ੍ਰਭੂ ਦੇ ਦਰਸਨ ਤੋਂ ਬਿਨਾ ਉਸ ਦੀ ਇਹ ਮਾਇਆ ਦੀ ਭੁੱਖ ਦੂਰ ਨਹੀਂ ਹੁੰਦੀ ।

ਹੇ ਸਤਸੰਗੀ ਜੀਵ-ਇਸਤ੍ਰੀਓ ! ਆਓ, ਮੈਨੂੰ ਮਿਲੋ, ਤੇ ਮੈਨੂੰ ਪ੍ਰਭੂ-ਪਤੀ ਮਿਲਾ ਦਿਉ । ਜਿਸ ਜੀਵ-ਇਸਤ੍ਰੀ ਨੂੰ ਪੂਰੀ ਕਿਸਮਤਿ ਨਾਲ ਗੁਰੂ ਮਿਲ ਪੈਂਦਾ ਹੈ, ਉਹ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੀ ਹੈ ।੩।

ਉਹ ਸਤਸੰਗੀ ਜੀਵ-ਇਸਤ੍ਰੀਆਂ ਭਾਗਾਂ ਵਾਲੀਆਂ ਹਨ, ਜਿਨ੍ਹਾਂ ਉੱਤੇ ਪ੍ਰਭੂ ਮਿਹਰ ਦੀ ਨਿਗਾਹ ਕਰਦਾ ਹੈ । ਉਹ ਆਪਣਾ ਤਨ ਆਪਣਾ ਮਨ ਉਸ ਦੇ ਅੱਗੇ ਭੇਟ ਰੱਖ ਕੇ ਆਪਣੇ ਖਸਮ-ਪ੍ਰਭੂ ਨਾਲ ਸਾਂਝ ਪਾਂਦੀਆਂ ਹਨ ।

ਜੇਹੜੀ ਜੀਵ-ਇਸਤ੍ਰੀ ਆਪਣੇ ਅੰਦਰੋਂ ਹਉਮੈ ਦੂਰ ਕਰਦੀ ਹੈ ਉਹ ਆਪਣੇ ਹਿਰਦੇ-ਘਰ ਵਿਚ (ਹੀ) ਖਸਮ-ਪ੍ਰਭੂ ਨੂੰ ਲੱਭ ਲੈਂਦੀ ਹੈ । ਹੇ ਨਾਨਕ ! ਉਹ ਸੋਭਾ ਵਾਲੀ ਬਣਦੀ ਹੈ ਉਹ ਭਾਗਾਂ ਵਾਲੀ ਹੈ, ਉਹ ਹਰ ਵੇਲੇ ਪ੍ਰਭੂ-ਪਤੀ ਦੀ ਭਗਤੀ ਕਰਦੀ ਹੈ ।੪।੨੮।੬੧।

**ਸਿਰੀ ਰਾਗੁ ਮਹਲਾ ੩ ॥ ਇਕਿ ਪਿਰੁ ਰਾਵਹਿ ਆਪਣਾ, ਹਉ ਕੈ ਦਰਿ ਪੂਛਉ ਜਾਇ ॥ ਸਤਿਗੁਰੁ ਸੇਵੀ ਭਾਉ ਕਰਿ, ਮੈ ਪਿਰੁ ਦੇਹੁ ਮਿਲਾਇ ॥ ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ ॥ ਜਿਨਿ ਪਿਰੁ ਸੰਗੇ ਜਾਣਿਆ ਪਿਰੁ ਰਾਵੈ ਸਦਾ ਹਦੂਰਿ ॥੧॥ ਮੁੰਧੇ, ਤੂ ਚਲੁ ਗੁਰ ਕੈ ਭਾਇ ॥ ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ ॥੧॥ਰਹਾਉ॥ ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥ ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥ ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥ ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ ॥੨॥ ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ ॥ ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ ॥ ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ ॥ ਗੁਰਮੁਖਿ ਨਾਮੁ ਪਛਾਣੀਐ ਨਾਨਕ ਸਚਿ ਸਮਾਇ ॥੩॥੨੯॥੬੨॥ {ਪੰਨਾ ੩੮}**

**ਪਦ ਅਰਥ** :—ਇਕਿ—ਕਈ (ਜੀਵ-ਇਸਤ੍ਰੀਆਂ) {ਨੋਟ :—ਲਫ਼ਜ਼ 'ਇਕ' ਤੋਂ ਬਹੁ-ਵਚਨ ਹੈ} । ਰਾਵਹਿ—ਮਾਣਦੀਆਂ ਹਨ, ਪ੍ਰਸੰਨ ਕਰਦੀਆਂ ਹਨ । ਹਉ—ਮੈਂ । ਕੈ ਦਰਿ—ਕਿਸ ਦੇ ਦਰ ਤੇ ? ਜਾਇ—ਜਾ ਕੇ । ਸੇਵੀ—ਮੈਂ ਸੇਵਾਂ । ਭਾਉ—ਪ੍ਰੇਮ । ਮੈ—ਮੈਨੂੰ । ਪਿਰੁ—ਪਤੀ । ਸਭੁ—ਸਾਰਾ ਜਗਤ । ਵੇਖੈ—ਸੰਭਾਲ ਕਰਦਾ ਹੈ । ਕਿਸੁ ਨੇੜੈ ਕਿਸੁ ਦੂਰਿ—ਕਿਸ ਤੋਂ ਨੇੜੇ ਹੈ ? ਕਿਸ ਤੋਂ ਦੂਰ ਹੈ ? (ਭਾਵ, ਹਰੇਕ ਜੀਵ ਵਿਚ ਇਕ-ਸਮਾਨ ਹੈ) । ਜਿਨਿ—ਜਿਸ ਨੇ । ਹਦੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ ।੧।

ਮੁੰਧੇ—ਹੇ ਜੀਵ-ਇਸਤ੍ਰੀਏ ! ਭਾਇ—ਪ੍ਰੇਮ ਵਿਚ । ਭਾਉ—ਪ੍ਰੇਮ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜੇ—ਆਤਮਕ ਅਡੋਲਤਾ ਵਿਚ ਟਿਕ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਮਾਇ—ਲੀਨ ਹੋ ਕੇ ।੧।ਰਹਾਉ।

ਸਬਦਿ—ਸ਼ਬਦ ਵਿਚ । ਸੋਹਾਗਣੀ—ਭਾਗਾਂ ਵਾਲੀਆਂ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਸੀਗਾਰਿ—ਸਿੰਗਾਰ ਕੇ, ਆਪਣੇ ਜੀਵਨ ਨੂੰ ਸੋਹਣਾ ਬਣਾ ਕੇ । ਵਰੁ—ਖਸਮ । ਪਾਇਨਿ—ਪ੍ਰਾਪਤ ਕਰ ਲੈਂਦੀਆਂ ਹਨ । ਘਰਿ—ਹਿਰਦੇ-ਘਰ ਵਿਚ । ਹੇਤਿ—ਹਿਤ ਵਿਚ । ਪਿਆਰਿ—ਪਿਆਰ ਵਿਚ । ਸੇਜ—ਹਿਰਦਾ । ਰੰਗਿ—ਪਿਆਰ ਨਾਲ । ਸਭਸੈ—ਹਰੇਕ ਜੀਵ ਨੂੰ । ਅਧਾਰੁ—ਆਸਰਾ ।੨।

ਸਾਲਾਹਨਿ—ਸਲਾਹੁੰਦੀਆਂ ਹਨ । ਹਉ—ਮੈਂ । ਸਦ—ਸਦਾ । ਜਾਉ—ਜਾਉਂ, ਮੈਂ ਜਾਂਦਾ ਹਾਂ । ਅਰਪੀ—ਮੈਂ ਭੇਟਾ ਕਰਦਾ ਹਾਂ । ਦੇਈ—ਦੇਈਂ, ਮੈਂ ਦੇਂਦਾ ਹਾਂ । ਲਾਗਾ—ਲਾਗਾਂ, ਮੈਂ ਲੱਗਦਾ ਹਾਂ । ਪਾਇ—ਚਰਨੀਂ । ਚੁਕਾਇ—ਦੂਰ ਕਰ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ ।੩।

**ਅਰਥ** :—ਹੇ ਜੀਵ-ਇਸਤ੍ਰੀਏ ! ਤੂੰ ਗੁਰੂ ਦੇ ਪ੍ਰੇਮ ਵਿਚ (ਰਹਿ ਕੇ ਜੀਵਨ-ਸਫ਼ਰ ਤੇ) ਤੁਰ । (ਜੇਹੜੀਆਂ ਜੀਵ-ਇਸਤ੍ਰੀਆਂ ਗੁਰੂ ਦੇ ਪ੍ਰੇਮ ਵਿਚ ਤੁਰਦੀਆਂ ਹਨ ਉਹ) ਆਤਮਕ ਅਡੋਲਤਾ ਦੀ ਰਾਹੀਂ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਕੇ ਹਰ ਵੇਲੇ ਆਪਣੇ ਪ੍ਰਭੂ-ਪਤੀ ਨੂੰ ਮਿਲੀਆਂ ਰਹਿੰਦੀਆਂ ਹਨ ।੧।ਰਹਾਉ।

ਕਈ (ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ) ਆਪਣੇ ਪ੍ਰਭੂ-ਪਤੀ ਨੂੰ ਪ੍ਰਸੰਨ ਕਰਦੀਆਂ ਹਨ (ਉਹਨਾਂ ਨੂੰ ਵੇਖ ਕੇ ਮੇਰੇ ਅੰਦਰ ਭੀ ਤਾਂਘ ਪੈਦਾ ਹੁੰਦੀ ਹੈ ਕਿ) ਮੈਂ ਕਿਸ ਦੇ ਦਰ ਤੇ ਜਾ ਕੇ (ਪ੍ਰਭੂ-ਪਤੀ ਨੂੰ ਪ੍ਰਸੰਨ ਕਰਨ ਦਾ ਤਰੀਕਾ) ਪੁੱਛਾਂ । ਮੈਂ ਸਰਧਾ ਧਾਰ ਕੇ ਸਤਿਗੁਰੂ ਦੀ ਸਰਨ ਪਕੜਦੀ ਹਾਂ (ਤੇ ਗੁਰੂ ਅੱਗੇ ਬੇਨਤੀ ਕਰਦੀ ਹਾਂ ਕਿ) ਪ੍ਰਭੂ ਆਪ ਹੀ ਸਾਰਾ ਜਗਤ ਪੈਦਾ ਕਰਦਾ ਹੈ ਤੇ (ਸਭ ਦੀ) ਸੰਭਾਲ ਕਰਦਾ ਹੈ, ਹਰੇਕ ਜੀਵ ਵਿਚ ਇਕ ਸਮਾਨ ਮੌਜੂਦ ਹੈ । ਜਿਸ (ਜੀਵ-ਇਸਤ੍ਰੀ) ਨੇ (ਗੁਰੂ ਦੀ ਸਰਨ ਪੈ ਕੇ) ਉਸ ਪ੍ਰਭੂ-ਪਤੀ ਨੂੰ ਆਪਣੇ ਅੰਗ-ਸੰਗ ਜਾਣ ਲਿਆ ਹੈ, ਉਹ ਉਸ ਹਾਜ਼ਰ-ਨਾਜ਼ਰ ਵੱਸਦੇ ਨੂੰ ਸਦਾ ਹਿਰਦੇ ਵਿਚ ਵਸਾਂਦੀ ਹੈ ।੧।

ਜੇਹੜੀਆਂ ਜੀਵ-ਇਸਤ੍ਰੀਆਂ ਗੁਰੂ ਦੇ ਸ਼ਬਦ ਵਿਚ ਰੰਗੀਆਂ ਰਹਿੰਦੀਆਂ ਹਨ, ਉਹ ਭਾਗਾਂ ਵਾਲੀਆਂ ਹੋ ਜਾਂਦੀਆਂ ਹਨ, ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਆਪਣੇ ਜੀਵਨ ਨੂੰ ਸੰਵਾਰ ਲੈਂਦੀਆਂ ਹਨ, ਉਹ (ਆਪਣੇ) ਗੁਰੂ ਦੇ ਪ੍ਰੇਮ ਵਿਚ, ਪਿਆਰ ਵਿਚ ਟਿਕ ਕੇ ਪ੍ਰਭੂ-ਪਤੀ ਨੂੰ ਆਪਣੇ ਹਿਰਦੇ-ਘਰ ਵਿਚ ਲੱਭ ਲੈਂਦੀਆਂ ਹਨ । ਪ੍ਰਭੂ (-ਪਤੀ) ਉਹਨਾਂ ਦੀ ਸੋਹਣੀ ਹਿਰਦੇ-ਸੇਜ ਉਤੇ ਪ੍ਰੇਮ ਨਾਲ ਆ ਪ੍ਰਗਟਦਾ ਹੈ । ਉਹਨਾਂ ਪਾਸ ਭਗਤੀ ਦੇ ਖ਼ਜ਼ਾਨੇ ਭਰ ਜਾਂਦੇ ਹਨ । ਉਹਨਾਂ ਦੇ ਮਨ ਵਿਚ ਉਹ ਪ੍ਰੀਤਮ ਪ੍ਰਭੂ ਆ ਵਸਦਾ ਹੈ, ਜੇਹੜਾ ਹਰੇਕ ਜੀਵ ਨੂੰ ਆਸਰਾ ਦੇ ਰਿਹਾ ਹੈ ।੨।

ਜੇਹੜੀਆਂ ਜੀਵ-ਇਸਤ੍ਰੀਆਂ ਆਪਣੇ ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਕਰਦੀਆਂ ਹਨ, ਮੈਂ ਉਹਨਾਂ ਤੋਂ ਸਦਾ ਕੁਰਬਾਨ ਜਾਂਦੀ ਹਾਂ, ਮੈਂ ਉਹਨਾਂ ਅੱਗੇ ਆਪਣਾ ਤਨ ਭੇਟਾ ਕਰਦੀ ਹਾਂ, ਮੈਂ (ਉਹਨਾਂ ਦੇ ਚਰਨਾਂ ਵਿਚ) ਆਪਣਾ ਸਿਰ ਧਰਦੀ ਹਾਂ, ਮੈਂ ਉਹਨਾਂ ਦੇ ਚਰਨੀਂ ਲੱਗਦੀ ਹਾਂ ਕਿਉਂਕਿ ਉਹਨਾਂ ਨੇ ਮਾਇਆ ਦਾ ਪਿਆਰ (ਆਪਣੇ ਅੰਦਰੋਂ) ਦੂਰ ਕਰ ਕੇ ਸਿਰਫ਼ ਪ੍ਰਭੂ-ਪਤੀ ਨਾਲ ਜਾਣ-ਪਛਾਣ ਪਾ ਲਈ ਹੈ ।

ਹੇ ਨਾਨਕ ! ਗੁਰੂ ਦੇ ਸਨਮੁਖ ਹੋ ਕੇ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਕੇ ਉਸ ਦੇ ਨਾਮ ਨਾਲ ਜਾਣ-ਪਛਾਣ ਪੈ ਸਕਦੀ ਹੈ ।੪।੨੯।੬੨।

ਸਿਰੀਰਾਗੁ ਮਹਲਾ ੩ ॥ ਹਰਿ ਜੀ ਸਚਾ ਸਚੁ ਤੂ, ਸਭੁ ਕਿਛੁ ਤੇਰੈ ਚੀਰੈ । ਲਖ ਚਉਰਾਸੀਹ ਤਰਸਦੇ ਫਿਰੇ, ਬਿਨੁ ਗੁਰ ਭੇਟੇ ਪੀਰੈ ॥ ਹਰਿ ਜੀਉ ਬਖਸੇ ਬਖਸਿ ਲਏ, ਸੁਖ ਸਦਾ ਸਰੀਰੈ ॥ ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੈ ॥੧॥ ਮਨ ਮੇਰੇ, ਨਾਮਿ ਰਤੇ ਸੁਖੁ ਹੋਇ ॥ ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨਾ ਕੋਇ ॥੧॥ਰਹਾਉ॥ ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥ ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥ ਅਧਿਆਤਮੀ ਹਰਿ ਗੁਣਤਾਸੁ ਮਨਿ ਜਪਹਿ ਏਕ ਮੁਰਾਰਿ ॥ ਤਿਨ ਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਣਹਾਰੁ ॥੨॥ ਮਨ ਕੇ ਬਿਕਾਰ ਮਨਹਿ ਤਜੈ, ਮਨਿ ਚੁਕੈ ਮੋਹੁ ਅਭਿਮਾਨੁ ॥ ਆਤਮਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ ॥ ਬਿਨੁ ਸਤਿਗੁਰ ਮੁਕਿਤ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥ ਸਬਦੁ ਨਾ ਚੀਨੈ, ਕਥਨੀ ਬਦਨੀ ਕਰੇ, ਬਿਖਿਆ ਮਾਹਿ ਸਮਾਨੁ ॥੩॥ ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨਾ ਕੋਇ ॥ ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥ ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥ ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥੪॥੩੦॥੬੩॥ {ਪੰਨਾ ੩੮-੩੯}

**ਪਦ ਅਰਥ** :—ਸਚਾ—ਸਦਾ-ਥਿਰ ਰਹਿਣ ਵਾਲਾ । ਚੀਰੈ—ਹੱਦ-ਬੰਨੇ ਵਿਚ, ਵੱਸ ਵਿਚ । ਬਿਨੁ ਭੇਟੇ—ਮਿਲਣ ਤੋਂ ਬਿਨਾ । ਸਰੀਰੈ—ਸਰੀਰ ਵਿਚ । ਕਰੀ—ਮੈਂ ਕਰਾਂ, ਕਰੀਂ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ ।੧।

ਨਾਮਿ—ਨਾਮ ਵਿਚ । ਰਤੇ—ਰੰਗੇ ਜਾਈਏ । ਅਵਰੁ—ਹੋਰ (ਵਸੀਲਾ) ।੧।ਰਹਾਉ।

ਨੋ—ਨੂੰ । ਬਹਿ—ਬੈਠ ਕੇ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਦੁਸਟੁ—ਭੈੜਾ, ਵਿਕਾਰੀ । ਓਹੁ—ਉਹ ਬੰਦਾ । ਸਰਕਾਰ—ਰਈਅਤ । ਅਧਿਆਤਮੀ-ਆਤਮਕ ਜੀਵਨ ਦਾ ਮਾਲਕ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ ਪਰਮਾਤਮਾ । ਮਨਿ—ਮਨ ਵਿਚ । ਮੁਰਾਰਿ—{ਮੁਰ-ਅਰਿ} ਪਰਮਾਤਮਾ । ਧੰਨੁ—ਸਲਾਹਣ-ਯੋਗ ।੨।

ਮਨਹਿ—ਮਨ ਵਿਚੋਂ । ਤਜੈ—ਛੱਡ ਦੇਵੇ । ਮਨਿ—ਮਨ ਵਿਚੋਂ । ਆਤਮਾਰਾਮੁ—ਸਰਬ-ਵਿਆਪਕ ਪ੍ਰਭੂ । ਸਹਜੇ—ਆਤਮਕ ਅਡੋਲਤਾ ਦੀ ਰਾਹੀਂ । ਸਮਾਨੁ—ਸਮਾਈ, ਲੀਨਤਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਦਿਵਾਨੁ—ਦਿਵਾਨਾ, ਝੱਲਾ, ਪਾਗਲ । ਚੀਨੈ—ਪਛਾਣਦਾ । ਕਥਨੀ ਬਦਨੀ—(ਨਿਰੀਆਂ) ਗੱਲਾਂ ਬਾਤਾਂ । ਬਿਖਿਆ—ਮਾਇਆ ।੩।

ਜਾ—ਜਦੋਂ । ਬੁਲਾਏ—ਬੋਲਣ ਦੀ ਪਰੇਰਨਾ ਕਰਦਾ ਹੈ । ਸੋਇ—ਉਹ (ਪ੍ਰਭੂ) ਹੀ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਬਾਣੀ—ਸਿਫ਼ਤਿ-ਸਾਲਾਹ ਦੀ ਰਾਹੀਂ । ਬ੍ਰਹਮੁ—ਪਰਮਾਤਮਾ । ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਨਾਨਕ—ਹੇ ਨਾਨਕ ! ਜਿਤੁ—ਜਿਸ ਦੀ ਰਾਹੀਂ । ਜਿਤੁ ਸੇਵੀਐ—ਜਿਸ ਦੇ ਸਿਮਰਨ ਨਾਲ । ਸੁਖੁ—ਆਤਮਕ ਆਨੰਦ ।੪।

**ਅਰਥ** :—ਹੇ ਮੇਰੇ ਮਨ ! ਜੇ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਵੀਏ, ਤਾਂ ਆਤਮਕ ਆਨੰਦ ਮਿਲਦਾ ਹੈ । (ਪਰ) ਗੁਰੂ ਦੀ ਮਤਿ ਤੇ ਤੁਰ ਕੇ ਹੀ ਪਰਮਾਤਮਾ ਦਾ ਨਾਮ ਸਲਾਹੁਣਾ ਚਾਹੀਦਾ ਹੈ । (ਨਾਮ ਸਿਮਰਨ ਦਾ) ਹੋਰ ਕੋਈ ਤਰੀਕਾ ਨਹੀਂ ਹੈ ।੧।ਰਹਾਉ।

ਹੇ ਪ੍ਰਭੂ ਜੀ ! ਤੂੰ (ਹੀ) ਸਦਾ-ਥਿਰ ਰਹਿਣ ਵਾਲਾ ਹੈਂ । ਹੋਰ ਸਾਰਾ ਜਗਤ ਤੇਰੇ ਵੱਸ ਵਿਚ ਹੈ । (ਪਰ ਤੂੰ ਮਿਲਦਾ ਹੈਂ ਗੁਰੂ ਦੀ ਰਾਹੀਂ) ਗੁਰੂ-ਪੀਰ ਨੂੰ ਮਿਲਣ ਤੋਂ ਬਿਨਾ (ਭਾਵ, ਗੁਰੂ ਦੀ ਸਰਨ ਪੈਣ ਤੋਂ ਬਿਨਾ) ਚੌਰਾਸੀ ਲੱਖ ਜੂਨਾਂ ਦੇ ਜੀਵ (ਤੇਰੇ ਦਰਸਨ ਨੂੰ) ਤਰਸਦੇ ਫਿਰਦੇ ਹਨ ।

ਜਿਸ ਜੀਵ ਉੱਤੇ ਪਰਮਾਤਮਾ ਆਪ ਮਿਹਰ ਕਰਦਾ ਹੈ ਬਖ਼ਸ਼ਸ਼ ਕਰਦਾ ਹੈ, ਉਸ ਦੇ ਹਿਰਦੇ ਵਿਚ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ ।

(ਮੇਰੇ ਅੰਦਰ ਭੀ ਤਾਂਘ ਹੈ ਕਿ) ਮੈਂ ਗੁਰੂ ਦੀ ਮਿਹਰ ਨਾਲ ਸਦਾ-ਥਿਰ ਤੇ ਡੂੰਘੇ ਜਿਗਰੇ ਵਾਲੇ ਪਰਮਾਤਮਾ ਦਾ ਸਿਮਰਨ ਕਰਦਾ ਰਹਾਂ ।੧।

ਧਰਮਰਾਜ ਨੂੰ (ਭੀ ਪਰਮਾਤਮਾ ਦਾ) ਹੁਕਮ ਹੈ (ਹੇ ਧਰਮਰਾਜ ! ਤੂੰ) ਬੈਠ ਕੇ (ਇਹ) ਅਟੱਲ ਧਰਮ (-ਨਿਆਂ) ਚੇਤੇ ਰੱਖ ਕਿ ਉਹ ਵਿਕਾਰੀ ਮਨੁੱਖ ਤੇਰੀ ਰਈਅਤ ਹੈ ਜੇਹੜਾ ਮਾਇਆ ਦੇ ਪਿਆਰ ਵਿਚ (ਫਸਿਆ ਰਹਿੰਦਾ) ਹੈ ।

ਆਤਮਕ ਜੀਵਨ ਵਾਲੇ ਬੰਦਿਆਂ ਦੇ ਮਨ ਵਿਚ ਗੁਣਾਂ ਦਾ ਖ਼ਜਾਨਾ ਪਰਮਾਤਮਾ ਆਪ ਵੱਸਦਾ ਹੈ, ਉਹ ਪਰਮਾਤਮਾ ਨੂੰ ਹੀ ਸਿਮਰਦੇ ਰਹਿੰਦੇ ਹਨ । ਧਰਮਰਾਜ (ਭੀ) ਉਹਨਾਂ ਬੰਦਿਆਂ ਦੀ ਸੇਵਾ ਕਰਦਾ ਹੈ । ਧੰਨ ਹੈ ਉਹ ਪਰਮਾਤਮਾ ਜੋ (ਆਪਣੇ ਸੇਵਕਾਂ ਦਾ ਜੀਵਨ ਇਤਨਾ) ਸੋਹਣਾ ਬਣਾ ਦੇਂਦਾ ਹੈ (ਕਿ ਧਰਮਰਾਜ ਭੀ ਉਹਨਾਂ ਦਾ ਆਦਰ ਕਰਦਾ ਹੈ) ।੨।

ਜੇਹੜਾ ਮਨੁੱਖ ਆਪਣੇ ਮਨ ਵਿਚੋਂ ਮਨ ਦੇ ਵਿਕਾਰ ਛੱਡ ਦੇਂਦਾ ਹੈ, ਜਿਸ ਦੇ ਮਨ ਵਿਚੋਂ ਮਾਇਆ ਦਾ ਮੋਹ ਤੇ ਅਹੰਕਾਰ ਦੂਰ ਹੋ ਜਾਂਦਾ ਹੈ, ਉਹ ਸਰਬ-ਵਿਆਪਕ ਪਰਮਾਤਮਾ ਨਾਲ ਜਾਣ-ਪਛਾਣ ਪਾ ਲੈਂਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਨਾਮ ਵਿਚ ਲੀਨਤਾ ਹਾਸਲ ਕਰ ਲੈਂਦਾ ਹੈ ।

(ਪਰ) ਗੁਰੂ ਦੀ ਸਰਨ ਤੋਂ ਬਿਨਾ (ਵਿਕਾਰਾਂ ਤੋਂ) ਖ਼ਲਾਸੀ ਨਹੀਂ ਹੋ ਸਕਦੀ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ (ਵਿਕਾਰਾਂ ਦੇ ਪਿੱਛੇ) ਪਾਗਲ ਹੋਇਆ ਫਿਰਦਾ ਹੈ, ਉਹ ਗੁਰੂ ਦੇ ਸ਼ਬਦ (ਦੀ ਕਦਰ) ਨੂੰ ਨਹੀਂ ਸਮਝਦਾ । ਉਹ (ਜ਼ਬਾਨੀ ਜ਼ਬਾਨੀ ਧਾਰਮਿਕ) ਗੱਲਾਂ ਪਿਆ ਕਰੇ, ਪਰ ਉਹ ਮਾਇਆ ਦੇ ਮੋਹ ਵਿਚ ਹੀ ਗ਼ਰਕ ਰਹਿੰਦਾ ਹੈ ।੩।

(ਜੀਵਾਂ ਦੇ ਭੀ ਕੀਹ ਵੱਸ ?) ਪਰਮਾਤਮਾ ਆਪ ਹੀ ਸਭ ਕੁਝ ਕਰਨ ਕਰਾਵਣ ਜੋਗਾ ਹੈ, ਹੋਰ ਕੋਈ ਜੀਵ ਦਮ ਨਹੀਂ ਮਾਰ ਸਕਦਾ । (ਆਪਣੀ ਸਿਫ਼ਤਿ-ਸਾਲਾਹ ਉਹ ਆਪ ਹੀ ਕਰਾਂਦਾ ਹੈ) ਜਿਵੇਂ ਪਰਮਾਤਮਾ ਬੋਲਣ ਦੀ ਪ੍ਰੇਰਨਾ ਕਰੇ ਤਿਵੇਂ ਹੀ ਜੀਵ ਬੋਲ ਸਕਦਾ ਹੈ (ਜੀਵ ਤਦੋਂ ਹੀ ਸਿਫ਼ਤਿ-ਸਾਲਾਹ ਕਰ ਸਕਦਾ ਹੈ) ਜਦੋਂ ਉਹ ਪਰਮਾਤਮਾ ਆਪ ਪ੍ਰੇਰਨਾ ਕਰਦਾ ਹੈ ।

ਗੁਰੂ ਦੀ ਸਰਨ ਪੈ ਕੇ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਜੁੜਿਆਂ ਪ੍ਰਭੂ ਮਿਲਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ (ਹੀ ਪ੍ਰਭੂ ਨਾਲ) ਮਿਲਾਪ ਹੁੰਦਾ ਹੈ । ਹੇ ਨਾਨਕ ! (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਸੰਭਾਲ, ਇਸ ਨਾਮ ਦੇ ਸਿਮਰਨ ਨਾਲ ਹੀ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੪।੩੦।੬੩।

**ਸਿਰੀ ਰਾਗੁ ਮਹਲਾ ੩ ॥ ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥ ਮਲੁ ਹਉਮੈ ਧੋਤੀ ਕਿਵੈ ਨ ਉਤਰੈ, ਜੇ ਸਉ ਤੀਰਥ ਨਾਇ ॥ ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ ॥ ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ ॥੧॥ ਮਨ ਮੇਰੇ, ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥ ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ਰਹਾਉ॥ ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ॥ ਮਨਮੁਖ ਮੈਲੇ, ਮੈਲੇ ਮੁਏ, ਜਾਸਨਿ ਪਤਿ ਗਵਾਇ ॥ ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥ ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥ ਹਮ ਕੀਆ ਹਮ ਕਰਹਗੇ ਹਮ ਮੂਰਖ**

ਗਾਵਾਰ ॥ ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥ ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥ ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰਧਾਰਿ ॥੩॥ ਜਿਸ ਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥ ਏ ਮਨ, ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥ ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ ਗਾਉ ॥ ਨਾਨਕ ਨਾਮੁ ਨ ਵੀਸਰੈ ਸਚੇ ਮਾਹਿ ਸਮਾਉ ॥੪॥੩੩॥੩੧॥੬੪॥ {ਪੰਨਾ ੩੯}

**ਪਦ ਅਰਥ** :—ਜਗਿ—ਜਗਤ ਨੇ, ਮਾਇਆ-ਮੋਹੇ ਜੀਵ ਨੇ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਭਾਉ—ਪਿਆਰ । ਕਿਵੈ—ਕਿਸੇ ਤਰੀਕੇ ਨਾਲ ਭੀ । ਤੀਰਥ—ਤੀਰਥਾਂ ਉੱਤੇ । ਨਾਇ—ਨ੍ਹਾਇ, ਇਸ਼ਨਾਨ ਕਰੇ । ਬਹੁ ਬਿਧਿ—ਕਈ ਕਿਸਮਾਂ ਦੇ । ਕਰਮ—ਧਾਰਮਿਕ ਕੰਮ । ਆਇ—ਆ ਕੇ । ਪੜਿਐ—(ਵਿਦਿਆ) ਪੜ੍ਹਨ ਨਾਲ । ਜਾਇ—ਜਾ ਕੇ । ਗਿਆਨੀਆ—ਗਿਆਨ ਵਾਲਿਆਂ ਨੂੰ, ਪੜ੍ਹਿਆਂ ਨੂੰ ।

ਮਨ—ਹੇ ਮਨ ! ਹੋਇ—ਹੁੰਦਾ ਹੈ । ਮਨਮੁਖ—ਆਪਣੇ ਮਨ ਵਲ ਮੂੰਹ ਰੱਖਣ ਵਾਲੇ ।੧।ਰਹਾਉ।

ਮਨਿ ਮੈਲੈ—ਮੈਲੈ ਮਨ ਨਾਲ । ਹੋਵਈ—ਹੋਵਏ, ਹੋਵੈ । ਮੁਏ—ਆਤਮਕ ਮੌਤੇ ਮਰ ਜਾਂਦੇ ਹਨ । ਜਾਸਨਿ—ਜਾਣਗੇ । ਪਤਿ—ਇਜ਼ਤ । ਮਨਿ—ਮਨ ਵਿਚ । ਜਾਇ—ਦੂਰ ਹੋ ਜਾਂਦੀ ਹੈ । ਸਮਾਇ—ਲੀਨ ਹੋ ਜਾਂਦਾ ਹੈ । ਦੀਪਕੁ—ਦੀਵਾ । ਗਿਆਨਿ—ਗਿਆਨ ਨਾਲ । ਤਜਾਇ ਦੂਰ ਕੀਤਾ ਜਾਂਦਾ ਹੈ ।੨।

ਗਵਾਰ—ਉਜੱਡ ਬੰਦੇ । ਸਭਿ—ਸਾਰੇ ਜੀਵ । ਭਵਿ—ਭਟਕ ਭਟਕ ਕੇ । ਉਰ—ਹਿਰਦਾ ।੩।

ਜਾਉ—ਜਾਉਂ, ਮੈਂ ਜਾਂਦਾ ਹਾਂ । ਏ—ਹੇ ! ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਨਿਜ—ਆਪਣਾ, (ਜਿਥੋਂ ਕੋਈ ਧੱਕਾ ਨਹੀਂ ਦੇ ਸਕਦਾ) । ਮਨਿ—ਮਨ ਵਿਚ । ਸਚੇ—ਸਦਾ-ਥਿਰ ਪ੍ਰਭੂ ਦੇ । ਸਮਾਉ—ਸਮਾਈ ।੪।

**ਅਰਥ** :—ਜਗਤ ਨੇ ਹਉਮੈ ਦੀ ਮੈਲ (ਦੇ ਕਾਰਨ ਸਦਾ) ਦੁੱਖ (ਹੀ) ਸਹਾਰਿਆ ਹੈ (ਕਿਉਂਕਿ) ਮਾਇਆ ਵਿਚ ਪਿਆਰ ਦੇ ਕਾਰਨ ਜਗਤ ਨੂੰ (ਵਿਕਾਰਾਂ ਦੀ) ਮੈਲ ਚੰਬੜੀ ਰਹਿੰਦੀ ਹੈ ।

ਜੇ ਮਨੁੱਖ ਸੌ ਤੀਰਥਾਂ ਉੱਤੇ (ਭੀ) ਇਸ਼ਨਾਨ ਕਰੇ ਤਾਂ ਭੀ (ਅਜੇਹੇ) ਕਿਸੇ ਤਰੀਕੇ ਨਾਲ (ਇਹ) ਹਉਮੈ ਦੀ ਮੈਲ ਧੋਤਿਆਂ (ਮਨ ਤੋਂ) ਦੂਰ ਨਹੀਂ ਹੁੰਦੀ । ਲੋਕ ਕਈ ਕਿਸਮਾਂ ਦੇ (ਮਿਥੇ ਹੋਏ) ਧਾਰਮਿਕ ਕੰਮ ਕਰਦੇ ਹਨ, (ਇਸ ਤਰ੍ਹਾਂ ਸਗੋਂ ਅੱਗੇ ਨਾਲੋਂ) ਦੂਣੀ (ਹਉਮੈ ਦੀ) ਮੈਲ ਆ ਲਗਦੀ ਹੈ । (ਵਿੱਦਿਆ ਆਦਿਕ) ਪੜ੍ਹਨ ਨਾਲ ਭੀ ਇਹ ਮੈਲ ਦੂਰ ਨਹੀਂ ਹੁੰਦੀ, ਬੇਸ਼ੱਕ ਪੜ੍ਹੇ ਹੋਏ ਬੰਦਿਆਂ ਨੂੰ ਜਾ ਕੇ ਪੁੱਛ ਲਵੋ (ਭਾਵ, ਪੜ੍ਹੇ ਹੋਏ ਲੋਕਾਂ ਨੂੰ ਵਿੱਦਿਆ ਪੜ੍ਹਨ ਦਾ ਮਾਣ ਹੀ ਬਣਿਆ ਰਹਿੰਦਾ ਹੈ) ।੧।

ਹੇ ਮੇਰੇ ਮਨ ! (ਜਦੋਂ ਮਨੁੱਖ) ਗੁਰੂ ਦੀ ਸਰਨ ਆਉਂਦਾ ਹੈ ਤਦੋਂ (ਹੀ) ਪਵਿਤ੍ਰ ਹੁੰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਰਾਮ ਰਾਮ ਆਖ ਆਖ ਕੇ ਥੱਕ ਜਾਂਦੇ ਹਨ (ਫਿਰ ਭੀ ਹਉਮੈ ਦੀ) ਮੈਲ (ਉਹਨਾਂ ਪਾਸੋਂ) ਧੋਤੀ ਨਹੀਂ ਜਾ ਸਕਦੀ ।੧।ਰਹਾਉ।

ਹਉਮੈ ਦੀ ਮੈਲ ਨਾਲ ਭਰੇ ਹੋਏ ਮਨ ਦੀ ਰਾਹੀਂ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ, (ਇਸ ਤਰ੍ਹਾਂ) ਪਰਮਾਤਮਾ ਦਾ ਨਾਮ ਹਾਸਲ ਨਹੀਂ ਹੁੰਦਾ (ਹਿਰਦੇ ਵਿਚ ਟਿਕ ਨਹੀਂ ਸਕਦਾ) । ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ ਸਦਾ ਹਉਮੈ ਦੇ ਕਾਰਨ ਮਲੀਨ-ਮਨ ਰਹਿੰਦੇ ਹਨ, ਤੇ ਆਤਮਕ ਮੌਤੇ ਮਰੇ ਰਹਿੰਦੇ ਹਨ, (ਉਹ ਦੁਨੀਆ ਤੋਂ) ਇੱਜ਼ਤ ਗਵਾ ਕੇ ਹੀ ਜਾਣਗੇ ।

ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਸ ਦੀ ਹਉਮੈ ਦੂਰ ਹੋ ਜਾਂਦੀ ਹੈ, ਉਹ (ਪ੍ਰਭੂ ਚਰਨਾਂ ਵਿਚ) ਲੀਨ ਰਹਿੰਦਾ ਹੈ । ਜਿਵੇਂ (ਜੇ) ਹਨੇਰੇ ਵਿਚ ਦੀਵਾ ਬਾਲ ਦੇਈਏ (ਤਾਂ

ਹਨੇਰਾ ਦੂਰ ਹੋ ਜਾਂਦਾ ਹੈ) ਤਿਵੇਂ ਗੁਰੂ ਦੀ ਬਖ਼ਸ਼ੀ ਸਮਝ ਦੀ ਬਰਕਤਿ ਨਾਲ (ਹਉਮੈ-ਰੂਪ) ਬੇ-ਸਮਝੀ (ਦਾ ਹਨੇਰਾ) ਦੂਰ ਹੋ ਜਾਂਦਾ ਹੈ ।੨।

(ਇਹ ਕੰਮ) 'ਅਸਾਂ' ਕੀਤਾ ਹੈ, 'ਅਸੀ' ਹੀ ਕਰ ਸਕਦੇ ਹਾਂ, (ਇਉਂ) 'ਅਸੀ ਅਸੀ' ਆਖਣ ਵਾਲੇ ਬੰਦੇ ਮੂਰਖ ਉਜੱਡ ਹੁੰਦੇ ਹਨ । ਉਹਨਾਂ ਨੂੰ ਪੈਦਾ ਕਰਨ ਵਾਲਾ ਪਰਮਾਤਮਾ ਭੁੱਲਿਆ ਰਹਿੰਦਾ ਹੈ, ਉਹ ਸਦਾ ਮਾਇਆ ਵਿਚ ਹੀ ਪਿਆਰ ਪਾਈ ਰੱਖਦੇ ਹਨ । (ਦੁਨੀਆ ਵਿਚ) ਮਾਇਆ (ਦੇ ਮੋਹ) ਜੇਡਾ (ਹੋਰ ਕੋਈ) ਦੁੱਖ ਨਹੀਂ ਹੈ, ਮਾਇਆ ਦੇ ਮੋਹ ਵਿਚ ਫਸ ਕੇ ਸਾਰੇ ਜੀਵ (ਮਾਇਆ) ਦੀ ਖ਼ਾਤਰ ਭਟਕ ਭਟਕ ਕੇ ਖਪਦੇ ਰਹਿੰਦੇ ਹਨ ।

ਗੁਰੂ ਦੀ ਮਤਿ ਉਤੇ ਤੁਰਿਆਂ ਸਦਾ-ਥਿਰ ਪਰਮਾਤਮਾ ਦਾ ਨਾਮ ਹਿਰਦੇ ਵਿਚ ਟਿਕਾ ਕੇ ਹੀ ਆਤਮਕ ਆਨੰਦ ਮਿਲਦਾ ਹੈ ।੩।

(ਪਰ ਜੀਵਾਂ ਦੇ ਭੀ ਕੀਹ ਵੱਸ ?) ਜਿਸ (ਭਾਗਾਂ ਵਾਲੇ ਮਨੁੱਖ ਨੂੰ ਪ੍ਰਭੂ (ਆਪਣੇ ਚਰਨਾਂ ਵਿਚ) ਜੋੜਦਾ ਹੈ, ਉਹੀ ਪ੍ਰਭੂ ਨੂੰ ਮਿਲਦਾ ਹੈ । ਮੈਂ ਅਜੇਹੇ ਬੰਦੇ ਤੋਂ ਕੁਰਬਾਨ ਜਾਂਦਾ ਹਾਂ ।

ਹੇ ਮਨ ! (ਪ੍ਰਭੂ ਦੀ ਕਿਰਪਾ ਨਾਲ) ਜੇਹੜੇ ਮਨੁੱਖ ਪ੍ਰਭੂ ਦੀ ਭਗਤੀ (ਦੇ ਰੰਗ) ਵਿਚ ਰੰਗੇ ਜਾਂਦੇ ਹਨ, ਪ੍ਰਭੂ ਦਾ ਸਦਾ-ਥਿਰ ਨਾਮ ਹੀ ਜਿਨ੍ਹਾਂ ਦੀ ਬਾਣੀ ਬਣ ਜਾਂਦਾ ਹੈ, ਉਹਨਾਂ ਨੂੰ 'ਆਪਣਾ ਘਰ' ਲੱਭ ਪੈਂਦਾ ਹੈ (ਭਾਵ, ਉਹ ਸਦਾ ਉਸ ਆਤਮਕ ਟਿਕਾਣੇ ਤੇ ਟਿਕੇ ਰਹਿੰਦੇ ਹਨ, ਜਿਥੋਂ ਮਾਇਆ ਦਾ ਮੋਹ ਉਹਨਾਂ ਨੂੰ ਧੱਕਾ ਨਹੀਂ ਦੇ ਸਕਦਾ) । ਉਹ ਆਪਣੇ ਮਨ ਵਿਚ (ਪਰਮਾਤਮਾ ਦੇ ਪ੍ਰੇਮ-ਰੰਗ ਨਾਲ) ਰੰਗੇ ਰਹਿੰਦੇ ਹਨ, ਉਹਨਾਂ ਦੀ ਜੀਭ ਨਾਮ-ਰਸ ਵਿਚ ਮਸਤ ਰਹਿੰਦੀ ਹੈ, ਉਹ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ । ਉਹਨਾਂ ਨੂੰ, ਹੇ ਨਾਨਕ ! ਪਰਮਾਤਮਾ ਦਾ ਨਾਮ (ਕਦੇ) ਨਹੀਂ ਭੁੱਲਦਾ, ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੇ ਹਨ ।੪।੩੩।੩੧।੬੪।

ਨੋਟ :—ਅੰਕ ੩੩ ਗੁਰੂ ਨਾਨਕ ਦੇਵ ਜੀ ਦੇ ਸਾਰੇ ਸ਼ਬਦਾਂ ਦਾ ਜੋੜ ਦੱਸਦਾ ਹੈ । ਅੰਕ ੩੧ ਗੁਰੂ ਅਮਰਦਾਸ ਜੀ ਦੇ ਸਾਰੇ ਸ਼ਬਦਾਂ ਦਾ ਜੋੜ ਪਰਗਟ ਕਰਦਾ ਹੈ । ਕੁਲ ਜੋੜ ੬੪ ਬਣਿਆ ਹੈ ।

ਇਥੇ ਗੁਰੂ ਅਮਰਦਾਸ ਜੀ ਦੇ ਸ਼ਬਦ ਮੁੱਕ ਗਏ ਹਨ ।

**ਸਿਰੀ ਰਾਗੁ ਮਹਲਾ ੪ ਘਰੁ ੧ ॥ ਮੈ ਮਨਿ ਤਨਿ ਬਿਰਹੁ ਅਤਿ ਅਗਲਾ, ਕਿਉ ਪ੍ਰੀਤਮੁ ਮਿਲੈ ਘਰਿ ਆਇ ॥ ਜਾ ਦੇਖਾ ਪ੍ਰਭੁ ਆਪਣਾ, ਪ੍ਰਭਿ ਦੇਖਿਐ ਦੁਖੁ ਜਾਇ ॥ ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥ ਮੇਰੇ ਸਤਿਗੁਰਾ, ਮੈ ਤੁਝ ਬਿਨੁ ਅਵਰੁ ਨ ਕੋਇ ॥ ਹਮ ਮੂਰਖ ਮੁਗਧ ਸਰਣਾਗਤੀ ਕਰਿ ਕਿਰਪਾ ਮੇਲੇ ਹਰਿ ਸੋਇ ॥੧॥ਰਹਾਉ॥ ਸਤਿਗੁਰੁ ਦਾਤਾ ਹਰਿ ਨਾਮੁ ਕਾ ਪ੍ਰਭੁ ਆਪਿ ਮਿਲਾਵੈ ਸੋਇ ॥ ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥ ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥ ਮਨਿ ਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥ ਸਹਸ ਸਿਆਣਪ ਕਰਿ ਰਹੇ, ਮਨਿ ਕੋਰੈ ਰੰਗੁ ਨ ਹੋਇ ॥ ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥੩॥ ਸਭਨਾ ਤੇਰੀ ਆਸ ਪ੍ਰਭ ਸਭ ਜੀਅ ਤੇਰੇ ਤੂੰ ਰਾਸਿ ॥ ਪ੍ਰਭ, ਤੁਧਹੁ ਖਾਲੀ ਕੋ ਨਹੀ, ਦਰਿ ਗੁਰਮੁਖਾ ਨੋ ਸਾਬਾਸਿ ॥ ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥੪॥੧॥੬੫॥ {ਪੰਨਾ ੩੯-੪੦}**

**ਪਦ ਅਰਥ** :—ਮੈ ਮਨਿ—ਮੈਨੂੰ (ਆਪਣੇ) ਮਨ ਵਿਚ । ਬਿਰਹੁ—ਵਿਛੋੜੇ ਦਾ ਦਰਦ । ਅਗਲਾ—ਬਹੁਤ । ਕਿਉ—ਕਿਵੇਂ ? ਘਰਿ—ਹਿਰਦੇ-ਘਰ ਵਿਚ । ਆਇ—ਆ ਕੇ । ਜਾ—ਜਦੋਂ । ਦੇਖਾ—ਦੇਖਾਂ । ਪ੍ਰਭਿ

ਦੇਖਿਐ—ਪ੍ਰਭੂ ਦੇ ਦਰਸ਼ਨ ਦੀ ਰਾਹੀਂ । ਪੂਛਾ—ਪੁੱਛਾਂ । ਕਿਤੁ ਬਿਧਿ—ਕਿਸ ਤਰੀਕੇ ਨਾਲ ? ਕਿਤੁ—ਕਿਸ ਦੀ ਰਾਹੀਂ ।੧।

ਅਵਰੁ—ਕੋਈ ਹੋਰ (ਸਹਾਰਾ) । ਮੁਗਧ—ਅੰਞਾਣ । ਸਰਣਾਗਤੀ—ਸਰਨ ਆਏ ਹੋਏ । ਕਰਿ—ਕਰ ਕੇ ।੧।ਰਹਾਉ।

ਸੋਇ—ਉਹ ਹੀ । ਸਤਿਗੁਰਿ—ਸਤਗੁਰ ਨੇ । ਜੇਵਡੁ—ਜੇਡਾ । ਪਵਾ—ਪਵਾਂ ।੨।

ਮਨ ਹਠਿ—ਮਨ ਦੇ ਹਠ ਨਾਲ । ਉਪਾਵ—ਕਈ ਉਪਾਉ । ਸਭੁ ਕੋਇ—ਹਰੇਕ ਜੀਵ । ਮਨਿ ਕੋਰੈ—ਕੋਰੇ ਮਨ ਦੀ ਰਾਹੀਂ, ਜੇ ਮਨ ਕੋਰਾ ਰਹੇ । ਕੂੜਿ—ਮਾਇਆ ਦੇ ਮੋਹ ਵਿਚ (ਫਸੇ ਰਿਹਾਂ) । ਕਪਟਿ—ਠੱਗੀ ਨਾਲ ।੩।

ਪ੍ਰਭ—ਹੇ ਪ੍ਰਭੂ ! ਰਾਸਿ—ਪੂੰਜੀ, ਸਰਮਾਇਆ । ਦਰਿ—(ਤੇਰੇ) ਦਰ ਤੇ । ਸਾਬਾਸਿ—ਆਦਰ । ਬਿਖੁ—(ਬਿਕਾਰਾਂ ਦੀ) ਜ਼ਹਰ । ਭਉਜਲ—ਸੰਸਾਰ-ਸਮੁੰਦਰ ।੪।

**ਅਰਥ** :—ਹੇ ਮੇਰੇ ਸਤਿਗੁਰ ! ਤੈਥੋਂ ਬਿਨਾ ਮੇਰਾ ਹੋਰ ਕੋਈ (ਸਹਾਰਾ) ਨਹੀਂ ਹੈ । ਅਸੀ ਜੀਵ ਮੂਰਖ ਹਾਂ, ਅੰਞਾਣ ਹਾਂ, (ਪਰ) ਤੇਰੀ ਸਰਨ ਆਏ ਹਨ (ਜੇਹੜਾ ਭਾਗਾਂ ਵਾਲਾ ਗੁਰੂ ਦੀ ਸਰਨ ਆਉਂਦਾ ਹੈ ਉਸ ਨੂੰ) ਉਹ ਪਰਮਾਤਮਾ ਆਪ ਮਿਹਰ ਕਰ ਕੇ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ ।੧।ਰਹਾਉ।

ਮੇਰੇ ਮਨ ਵਿਚ ਸਰੀਰ ਵਿਚ (ਪ੍ਰੀਤਮ-ਪ੍ਰਭੂ ਦੇ) ਵਿਛੋੜੇ ਦਾ ਭਾਰੀ ਦਰਦ ਹੈ (ਮੇਰਾ ਮਨ ਤੜਪ ਰਿਹਾ ਹੈ ਕਿ) ਕਿਵੇਂ ਪ੍ਰੀਤਮ-ਪ੍ਰਭੂ ਮੇਰੇ ਹਿਰਦੇ-ਘਰ ਵਿਚ ਮੈਨੂੰ ਆ ਮਿਲੇ । ਜਦੋਂ ਮੈਂ ਪਿਆਰੇ ਪ੍ਰਭੂ ਦਾ ਦਰਸ਼ਨ ਕਰਦਾ ਹਾਂ, ਪ੍ਰਭੂ ਦਾ ਦਰਸ਼ਨ ਕੀਤਿਆਂ ਮੇਰਾ (ਵਿਛੋੜੇ ਦਾ) ਦੁੱਖ ਦੂਰ ਹੋ ਜਾਂਦਾ ਹੈ । (ਜਿਨ੍ਹਾਂ ਸਤਸੰਗੀ ਸੱਜਣਾਂ ਨੇ ਪ੍ਰੀਤਮ-ਪ੍ਰਭੂ ਦਾ ਦਰਸ਼ਨ ਕੀਤਾ ਹੈ) ਮੈਂ ਉਹਨਾਂ ਸੱਜਣਾਂ ਨੂੰ ਜਾ ਕੇ ਪੁੱਛਦਾ ਹਾਂ ਕਿ ਪ੍ਰਭੂ ਕਿਸ ਤਰੀਕੇ ਨਾਲ ਮਿਲਾਇਆਂ ਮਿਲਦਾ ਹੈ ।੧।

ਗੁਰੂ ਹਰਿ ਨਾਮ ਦੀ ਦਾਤਿ ਦੇਣ ਵਾਲਾ ਹੈ (ਜਿਸ ਨੂੰ ਗੁਰੂ ਪਾਸੋਂ ਇਹ ਦਾਤਿ ਮਿਲਦੀ ਹੈ ਉਸ ਨੂੰ) ਉਹ ਪ੍ਰਭੂ ਆਪ ਆਪਣੇ ਨਾਲ ਮਿਲਾ ਲੈਂਦਾ ਹੈ । ਗੁਰੂ ਨੇ ਹਰੀ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਹੋਈ ਹੈ (ਇਸ ਵਾਸਤੇ) ਗੁਰੂ ਜੇਡਾ (ਉੱਚੀ ਆਤਮਕ ਅਵਸਥਾ ਵਾਲਾ) ਹੋਰ ਕੋਈ ਨਹੀਂ । (ਮੇਰੀ ਇਹੀ ਤਾਂਘ ਹੈ ਕਿ) ਮੈਂ ਗੁਰੂ ਦੀ ਸਰਨ, ਆਪਾ-ਭਾਵ ਮਿਟਾ ਕੇ, ਆ ਪਵਾਂ । (ਗੁਰੂ ਦੀ ਸਰਨ ਪਿਆਂ ਹੀ) ਉਹ ਪ੍ਰਭੂ ਮਿਹਰ ਕਰ ਕੇ ਆਪਣੇ ਨਾਲ ਮਿਲਾ ਲੈਂਦਾ ਹੈ ।੨।

ਮਨ ਦੇ ਹਠ ਨਾਲ (ਕੀਤੇ ਤਪ ਆਦਿਕ ਸਾਧਨਾਂ ਨਾਲ) ਕਦੇ ਕਿਸੇ ਨੇ ਪਰਮਾਤਮਾ ਨੂੰ ਨਹੀਂ ਲੱਭਾ । (ਇਹੋ ਜਿਹੇ) ਅਨੇਕਾਂ ਉਪਾਵ ਕਰ ਕੇ ਸਭ ਥੱਕ ਹੀ ਜਾਂਦੇ ਹਨ । (ਤਪ ਆਦਿਕ ਵਾਲੀਆਂ) ਹਜ਼ਾਰਾਂ ਸਿਆਣਪਾਂ (ਜੇਹੜੇ ਲੋਕ) ਕਰਦੇ ਹਨ (ਉਹਨਾਂ ਦਾ ਮਨ ਪ੍ਰਭੂ-ਪ੍ਰੇਮ ਵਲੋਂ ਕੋਰਾ ਹੀ ਰਹਿੰਦਾ ਹੈ, ਤੇ) ਜੇ ਮਨ (ਪ੍ਰਭੂ-ਪ੍ਰੇਮ ਤੋਂ) ਕੋਰਾ ਹੀ ਰਹੇ ਤਾਂ ਨਾਮ ਰੰਗ ਨਹੀਂ ਚੜ੍ਹਦਾ । ਮਾਇਆ ਦੇ ਮੋਹ ਵਿਚ ਫਸੇ ਰਹਿ ਕੇ (ਬਾਹਰੋਂ ਹਠ-ਕਰਮਾਂ ਦੀ) ਠੱਗੀ ਨਾਲ ਕਦੇ ਕਿਸੇ ਨੇ ਪਰਮਾਤਮਾ ਨੂੰ ਨਹੀਂ ਲੱਭਾ । (ਇਹ ਪੱਕਾ ਨਿਯਮ ਹੈ ਕਿ) ਜੋ ਕੁਝ ਕੋਈ ਬੀਜਦਾ ਹੈ ਉਹੀ ਉਹ ਖਾਂਦਾ ਹੈ।੩।

ਹੇ ਪ੍ਰਭੂ ! (ਸੰਸਾਰ-ਸਮੁੰਦਰ ਤੋਂ ਬਚਣ ਵਾਸਤੇ) ਸਭ ਜੀਵਾਂ ਨੂੰ ਤੇਰੀ (ਸਹੈਤਾ ਦੀ) ਹੀ ਆਸ ਹੈ, ਸਭ ਜੀਵ ਤੇਰੇ ਹੀ (ਪੈਦਾ ਕੀਤੇ ਹੋਏ) ਹਨ, ਤੂੰ ਹੀ (ਸਭ ਜੀਵਾਂ ਦੀ ਆਤਮਕ) ਰਾਸ ਪੂੰਜੀ ਹੈਂ । ਹੇ ਪ੍ਰਭੂ ! ਤੇਰੇ ਦਰ ਤੋਂ

ਕੋਈ ਖ਼ਾਲੀ ਨਹੀਂ ਮੁੜਦਾ, ਗੁਰੂ ਦੀ ਸਰਨ ਪੈਣ ਵਾਲੇ ਬੰਦਿਆਂ ਨੂੰ ਤੇਰੇ ਦਰ ਤੇ ਆਦਰ ਮਾਣ ਮਿਲਦਾ ਹੈ । ਹੇ ਪ੍ਰਭੂ ! ਤੇਰੇ ਦਾਸ ਨਾਨਕ ਦੀ ਤੇਰੇ ਅੱਗੇ ਅਰਜ਼ੋਈ ਹੈ ਕਿ ਤੂੰ ਸੰਸਾਰ-ਸਮੁੰਦਰ ਦੇ (ਵਿਕਾਰਾਂ ਦੇ) ਜ਼ਹਰ ਵਿਚ ਡੁੱਬਦੇ ਜੀਵਾਂ ਨੂੰ ਆਪ ਕੱਢ ਲੈ ।੪।੧।੬੫।

**ਸਿਰੀ ਰਾਗੁ ਮਹਲਾ ੪ ॥ ਨਾਮੁ ਮਿਲੈ ਮਨੁ ਤ੍ਰਿਪਤੀਐ, ਬਿਨੁ ਨਾਮੈ ਧ੍ਰਿਗੁ ਜੀਵਾਸੁ ॥ ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ ॥ ਹਉ ਤਿਸੁ ਵਿਟਹੁ ਚਉਖੰਨੀਐ, ਮੈ ਨਾਮ ਕਰੇ ਪਰਗਾਸੁ ॥੧॥ ਮੇਰੇ ਪ੍ਰੀਤਮਾ, ਹਉ ਜੀਵਾ ਨਾਮੁ ਧਿਆਇ ॥ ਬਿਨੁ ਨਾਵੈ ਜੀਵਣੁ ਨਾ ਥੀਐ, ਮੇਰੇ ਸਤਿਗੁਰ, ਨਾਮੁ ਦ੍ਰਿੜਾਇ ॥੧॥ਰਹਾਉ॥ ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥ ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥ ਧੰਨੁ ਵਡਭਾਗੀ ਵਡਭਾਗੀਆ ਜੋ ਆਇ ਮਿਲੇ ਗੁਰ ਪਾਸਿ ॥੨॥ ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ ॥ ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥ ਸਤਿਗੁਰੁ ਪੁਰਖੁ ਅੰਮ੍ਰਿਤਸਰੁ, ਵਡਭਾਗੀ ਨਾਵਹਿ ਆਇ ॥ ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥ ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ ॥੪॥੨॥੬੬॥ {ਪੰਨਾ ੪੦}**

ਪਦ ਅਰਥ :—ਤ੍ਰਿਪਤੀਐ—ਤ੍ਰਿਪਤ ਹੋ ਜਾਂਦਾ ਹੈ, ਮਾਇਆ ਦੀ ਤ੍ਰਿਸ਼ਨਾ ਵਲੋਂ ਰੱਜ ਜਾਂਦਾ ਹੈ । ਧ੍ਰਿਗੁ—ਫਿਟਕਾਰ-ਜੋਗ । ਜੀਵਾਸੁ—{ਜੀਵਨ–ਆ_ਯ} ਜੀਵਨ ਦਾ ਮਨੋਰਥ, ਜੀਊਣਾ । ਮੈ—ਮੈਨੂੰ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ । ਵਿਟਹੁ—ਤੋਂ । ਚਉ ਖੰਨੀਐ—ਚਾਰ ਟੋਟੇ ਹੁੰਦਾ ਹਾਂ । ਨਾਮ ਪਰਗਾਸੁ—ਨਾਮ ਦਾ ਚਾਨਣ ।੧।

ਹਉ—ਮੈਂ । ਜੀਵਾ—ਜੀਵਾਂ, ਆਤਮਕ ਜੀਵਨ ਹਾਸਲ ਕਰ ਲੈਂਦਾ ਹਾਂ । ਥੀਐ—ਹੋ ਸਕਦਾ । ਜੀਵਣੁ—ਆਤਮਕ ਜੀਵਨ । ਸਤਿਗੁਰ—ਹੇ ਸਤਿਗੁਰ ! ਦ੍ਰਿੜਾਇ—ਹਿਰਦੇ ਵਿਚ ਪੱਕਾ ਕਰ ਕੇ ।੧।ਰਹਾਉ।

ਅਮੋਲਕੁ—ਜਿਸ ਦਾ ਮੁੱਲ ਨਾਹ ਪੈ ਸਕੇ, ਜਿਸ ਜਿਹੀ ਕੀਮਤੀ ਸ਼ੈ ਹੋਰ ਕੋਈ ਨਾਹ ਹੋਵੇ । ਕਢਿ—ਕੱਢ ਕੇ । ਪਰਗਾਸਿ—ਪਰਕਾਸ਼ ਕਰ ਕੇ, ਆਤਮਕ ਚਾਨਣ ਕਰ ਕੇ । ਧੰਨੁ—ਸ਼ਲਾਘਾ-ਜੋਗ ।੧।

ਜਿਨਾ—ਜਿਨ੍ਹਾਂ ਨੂੰ । ਭੇਟਿਓ—ਮਿਲਿਆ । ਵਸਿ ਕਾਲ—ਕਾਲ ਦੇ ਵੱਸ ਵਿਚ, ਆਤਮਕ ਮੌਤ ਦੇ ਕਾਬੂ ਵਿਚ । ਓਇ—ਉਹ ਬੰਦੇ (ਲਫ਼ਜ਼ 'ਓਇ' ਲਫ਼ਜ਼ 'ਓਹੁ' ਤੋਂ ਬਹੁ-ਵਚਨ ਹੈ) । ਭਵਾਈਅਹਿ—ਭਵਾਏ ਜਾਂਦੇ ਹਨ । ਵਿਸਟਾ—ਵਿਕਾਰਾਂ ਦਾ ਗੰਦ । ਵਿਕਰਾਲ—ਡਰਾਉਣੇ (ਜੀਵਨ ਵਾਲੇ) । ਪਾਸਿ ਦੁਆਸਿ—ਨੇੜੇ ਤੇੜੇ । ਨ ਭਿਟੀਐ—ਨਾਹ ਛੁਹੀਏ, ਨਾਹ ਢੁੱਕੀਏ ।੩।

ਅੰਮ੍ਰਿਤਸਰੁ—ਨਾਮੁ-ਅੰਮ੍ਰਿਤ ਦਾ ਸਰੋਵਰ । ਆਇ—ਆ ਕੇ । ਦ੍ਰਿੜਾਇ—ਹਿਰਦੇ ਵਿਚ ਪੱਕਾ ਕਰ ਕੇ । ਪਦੁ—ਆਤਮਕ ਜੀਵਨ ਦਾ ਦਰਜਾ । ਲਿਵ ਲਾਇ—ਸੁਰਤਿ ਜੋੜ ਕੇ, ਧਿਆਨ ਧਰ ਕੇ ।੪।

**ਅਰਥ** :—ਹੇ ਮੇਰੇ ਪ੍ਰੀਤਮ-ਪ੍ਰਭੂ ! ਤੇਰਾ ਨਾਮ ਸਿਮਰ ਕੇ ਹੀ ਮੈਂ ਆਤਮਕ ਜੀਵਨ ਜੀਊ ਸਕਦਾ ਹਾਂ । ਹੇ ਮੇਰੇ ਸਤਿਗੁਰੂ ! (ਮੇਰੇ ਹਿਰਦੇ ਵਿਚ ਪਰਮਾਤਮਾ ਦਾ) ਨਾਮ ਪੱਕਾ ਕਰ ਦੇ (ਕਿਉਂਕਿ) ਪ੍ਰਭੂ-ਨਾਮ ਤੋਂ ਬਿਨਾ ਆਤਮਕ ਜੀਵਨ ਨਹੀਂ ਬਣ ਸਕਦਾ ।੧।ਰਹਾਉ।

(ਜਿਸ ਮਨੁੱਖ ਨੂੰ ਪਰਮਾਤਮਾ ਦਾ) ਨਾਮ ਮਿਲ ਜਾਂਦਾ ਹੈ (ਉਸ ਦਾ) ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰਜ ਜਾਂਦਾ ਹੈ । ਨਾਮ ਤੋਂ ਸੁੰਵਾ ਜੀਊਣਾ ਫਿਟਕਾਰ-ਜੋਗ ਹੈ (ਨਾਮ ਤੋਂ ਖ਼ਾਲੀ ਰਹਿ ਕੇ ਜ਼ਿੰਦਗੀ ਦੇ ਗੁਜ਼ਾਰਿਆਂ

ਫਿਟਕਾਰਾਂ ਹੀ ਪੈਂਦੀਆਂ ਹਨ) । ਜੇ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਭਲਾ ਮਨੁੱਖ ਮੈਨੂੰ ਮਿਲ ਪਵੇ, ਤੇ ਮੈਨੂੰ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੀ ਦੱਸ ਪਾ ਦੇਵੇ, ਮੇਰੇ ਅੰਦਰ ਪ੍ਰਭੂ ਨਾਮ ਦਾ ਚਾਨਣ ਕਰ ਦੇਵੇ, ਮੈਂ ਉਸ ਤੋਂ ਕੁਰਬਾਨ ਹੋਣ ਨੂੰ ਤਿਆਰ ਹਾਂ ।੧।

ਪਰਮਾਤਮਾ ਦਾ ਨਾਮ ਇਕ ਐਸਾ ਰਤਨ ਹੈ, ਜਿਸ ਜਿਹੀ ਕੀਮਤੀ ਸ਼ੈ ਹੋਰ ਕੋਈ ਨਹੀਂ ਹੈ, ਇਹ ਨਾਮ ਪੂਰੇ ਗੁਰੂ ਦੇ ਪਾਸ ਹੀ ਹੈ । ਜੇ ਗੁਰੂ ਦੀ ਦੱਸੀ ਸੇਵਾ ਵਿਚ ਲੱਗ ਜਾਈਏ, ਤਾਂ ਉਹ ਹਿਰਦੇ ਵਿਚ ਗਿਆਨ ਦਾ ਚਾਨਣ ਕਰ ਕੇ (ਆਪਣੇ ਪਾਸੋਂ ਨਾਮ-) ਰਤਨ ਕੱਢ ਕੇ ਦੇਂਦਾ ਹੈ । (ਇਸ ਵਾਸਤੇ) ਉਹ ਮਨੁੱਖ ਭਾਗਾਂ ਵਾਲੇ ਹਨ, ਬੜੇ ਭਾਗਾਂ ਵਾਲੇ ਹਨ, ਸ਼ਲਾਘਾ-ਜੋਗ ਹਨ, ਜੇਹੜੇ ਆ ਕੇ ਗੁਰੂ ਦੀ ਸਰਨ ਪੈਂਦੇ ਹਨ ।੨।

(ਪਰ) ਜਿਨ੍ਹਾਂ ਮਨੁੱਖਾਂ ਨੂੰ ਅਕਾਲ-ਪੁਰਖ ਦਾ ਰੂਪ ਸਤਿਗੁਰੂ ਕਦੇ ਨਹੀਂ ਮਿਲਿਆ, ਉਹ ਮੰਦ-ਭਾਗੀ ਹਨ ਉਹ ਆਤਮਕ ਮੌਤ ਦੇ ਵੱਸ ਵਿਚ ਰਹਿੰਦੇ ਹਨ । ਉਹ ਵਿਕਾਰਾਂ ਦੇ ਗੰਦ ਵਿਚ ਪਏ ਰਹਿਣ ਦੇ ਕਾਰਨ ਭਿਆਨਕ ਆਤਮਕ ਜੀਵਨ ਵਾਲੇ ਬਣਾ ਕੇ ਮੁੜ ਮੁੜ ਜਨਮ-ਮਰਨ ਦੇ ਗੇੜ ਵਿਚ ਪਾਏ ਜਾਂਦੇ ਹਨ । (ਹੇ ਭਾਈ ! ਨਾਮ ਤੋਂ ਸੱਖਣੇ) ਜਿਨ੍ਹਾਂ ਮਨੁੱਖਾਂ ਦੇ ਅੰਦਰ ਚੰਡਾਲ ਕ੍ਰੋਧ ਵੱਸਦਾ ਰਹਿੰਦਾ ਹੈ ਉਹਨਾਂ ਦੇ ਕਦੇ ਨੇੜੇ ਨਹੀਂ ਢੁੱਕਣਾ ਚਾਹੀਦਾ ।੩।

(ਪਰ ਇਹ ਵਿਕਾਰਾਂ ਦਾ ਗੰਦ, ਇਹ ਚੰਡਾਲ ਕ੍ਰੋਧ ਆਦਿਕ ਦਾ ਪ੍ਰਭਾਵ ਤੀਰਥਾਂ ਤੇ ਨ੍ਹਾਤਿਆਂ ਦੂਰ ਨਹੀਂ ਹੋ ਸਕਦਾ) ਅਕਾਲ-ਪੁਰਖ ਦਾ ਰੂਪ ਸਤਿਗੁਰੂ ਹੀ ਅੰਮ੍ਰਿਤ ਦਾ ਸਰੋਵਰ ਹੈ । ਜੇਹੜੇ ਬੰਦੇ ਇਸ ਤੀਰਥ ਉੱਤੇ ਆ ਕੇ ਇਸ਼ਨਾਨ ਕਰਦੇ ਹਨ ਉਹ ਵੱਡੇ ਭਾਗਾਂ ਵਾਲੇ ਹਨ, (ਗੁਰੂ ਦੀ ਸਰਨ ਪੈ ਕੇ) ਪਵਿਤ੍ਰ ਪ੍ਰਭੂ-ਨਾਮ ਹਿਰਦੇ ਵਿਚ ਪੱਕਾ ਕਰਨ ਦੇ ਕਾਰਨ ਉਹਨਾਂ (ਵਡ-ਭਾਗੀਆਂ) ਦੀ ਜਨਮਾਂ ਜਨਮਾਂਤਰਾਂ ਦੀ (ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ । ਹੇ ਦਾਸ ਨਾਨਕ ! (ਆਖ—) ਸਤਿਗੁਰੂ ਦੀ ਸਿੱਖਿਆ ਵਿਚ ਸੁਰਤਿ ਜੋੜ ਕੇ ਉਹ ਮਨੁੱਖ ਸਭ ਤੋਂ ਸ੍ਰੇਸ਼ਟ ਆਤਮਕ ਜੀਵਨ ਦਾ ਦਰਜਾ ਹਾਸਲ ਕਰ ਲੈਂਦੇ ਹਨ ।੪।੨।੬੬।

**ਸਿਰੀ ਰਾਗੁ ਮਹਲਾ ੪ ॥ ਗੁਣ ਗਾਵਾ ਗੁਣ ਵਿਥਰਾ, ਗੁਣ ਬੋਲੀ ਮੇਰੀ ਮਾਇ ॥ ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣੁ ਹਰਿਗੁਣ ਗਾਇ ॥ ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ ॥੧॥ ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥ ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ ॥੧॥ਰਹਾਉ॥ ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ ॥ ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥ ਬਿਨੁ ਸਤਿਗੁਰ, ਹਰਿਨਾਮੁ ਨ ਲਭਈ, ਲਖ ਕੋਟੀ ਕਰਮ ਕਮਾਉ ॥੨॥ ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥ ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ ॥ ਬਿਨੁ ਸਤਿਗੁਰ ਭੇਟੇ, ਕੰਚਨੁ ਨਾ ਥੀਐ, ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥ ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥ ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥ ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ ॥੪॥੩॥੬੭॥ {ਪੰਨਾ ੪੦}**

**ਪਦ ਅਰਥ** :—ਗਾਵਾ—ਗਾਵਾਂ, ਮੈਂ ਗਾਵਾਂ । ਵਿਥਰਾ—ਵਿਥਰਾਂ, ਮੈਂ ਵਿਸਥਾਰ ਕਰਾਂ । ਬੋਲੀ—ਬੋਲੀਂ, ਮੈਂ ਬੋਲਾਂ । ਮਾਇ—ਹੇ ਮਾਂ ! ਗੁਣਕਾਰੀਆ—ਗੁਣ ਪੈਦਾ ਕਰਨ ਵਾਲਾ । ਮਿਲਿ ਸਜਣ—(ਉਸ) ਸੱਜਣ ਨੂੰ ਮਿਲ ਕੇ । ਹੀਰੈ—ਹੀਰੇ (ਗੁਰੂ) ਨੂੰ । ਹੀਰੁ—(ਮਨ) ਹੀਰਾ । ਬੇਧਿਆ—ਵਿੰਨ੍ਹਿਆ । ਰੰਗਿ ਚਲੂਲੈ—ਗੂੜ੍ਹੇ ਰੰਗ ਵਿਚ । ਨਾਇ—ਨਾਮ ਦੀ ਰਾਹੀਂ ।੧।

ਤ੍ਰਿਪਤਿ—ਰਜੇਵਾਂ, ਸੰਤੋਖ । ਮਨਿ—ਮਨ ਵਿਚ । ਤੁਸਿ—ਪ੍ਰਸੰਨ ਹੋ ਕੇ ।੧।ਰਹਾਉ।

ਤੁਠਾ—ਪ੍ਰਸੰਨ ਹੋਇਆ ਹੋਇਆ । ਪਸਾਉ—ਪ੍ਰਸਾਦ, ਕਿਰਪਾ । ਰੰਗ ਸਿਉ—ਪਿਆਰ ਨਾਲ । ਕੋਟੀ—ਕ੍ਰੋੜਾਂ ।੨।

ਘਰਿ—ਘਰ ਵਿਚ । ਨਿਕਟਿ—ਨੇੜੇ । ਨਿਤ—ਸਦਾ । ਭਰਮੁ—ਭਟਕਣਾ । ਪੜਦਾ—ਵਿੱਥ । ਕੰਚਨੁ—ਸੋਨਾ । ਥੀਐ—ਹੁੰਦਾ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਬੂਡਾ—ਡੁੱਬ ਗਿਆ ।੩।

ਬੋਹਿਥੁ—ਜਹਾਜ਼ । ਨਾਵ—ਨਾਮ ਦਾ । ਕਿਤੁ ਬਿਧਿ—ਕਿਸ ਤਰੀਕੇ ਨਾਲ ? ਭਾਣੈ—ਰਜ਼ਾ ਵਿਚ ।੪।

**ਅਰਥ** :—ਹੇ ਮੇਰੇ ਗੋਬਿੰਦ ! (ਕਿਰਪਾ ਕਰ ਕਿ) ਮੈਂ ਤੇਰੇ ਗੁਣ ਗਾਂਵਦਾ ਰਹਾਂ, (ਤੇਰੇ ਗੁਣ ਗਾਂਦਿਆਂ ਹੀ) ਮਨ ਵਿਚ (ਮਾਇਆ ਦੀ) ਤ੍ਰਿਸ਼ਨਾ ਤੋਂ ਖ਼ਲਾਸੀ ਹੁੰਦੀ ਹੈ । ਹੇ ਗੋਬਿੰਦ ! ਮੇਰੇ ਅੰਦਰ ਤੇਰੇ ਨਾਮ ਦੀ ਪਿਆਸ ਹੈ (ਮੈਨੂੰ ਗੁਰੂ ਮਿਲਾ) ਗੁਰੂ ਪ੍ਰਸੰਨ ਹੋ ਕੇ ਉਸ ਨਾਮ ਦਾ ਮਿਲਾਪ ਕਰਾਂਦਾ ਹੈ ।੧।ਰਹਾਉ।

ਹੇ ਮੇਰੀ ਮਾਂ ! (ਮੇਰਾ ਮਨ ਤਰਸਦਾ ਹੈ ਕਿ) ਮੈਂ (ਪ੍ਰਭੂ ਦੇ) ਗੁਣ ਗਾਂਵਦਾ ਰਹਾਂ, ਗੁਣਾਂ ਦਾ ਵਿਸਥਾਰ ਕਰਦਾ ਰਹਾਂ ਤੇ (ਪ੍ਰਭੂ ਦੇ) ਗੁਣ ਉਚਾਰਦਾ ਰਹਾਂ । ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਸੰਤ ਜਨ ਹੀ (ਪ੍ਰਭੂ ਦੇ ਗੁਣ ਗਾਵਣ ਦੀ ਇਹ) ਸਿਫ਼ਤਿ ਪੈਦਾ ਕਰ ਸਕਦਾ ਹੈ । ਕਿਸੇ ਗੁਰਮੁਖਿ ਨੂੰ ਹੀ ਮਿਲ ਕੇ ਪ੍ਰਭੂ ਦੇ ਗੁਣ ਕੋਈ ਗਾ ਸਕਦਾ ਹੈ । (ਜੇਹੜਾ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ, ਉਸ ਦਾ) ਮਨ-ਹੀਰਾ ਗੁਰੂ-ਹੀਰੇ ਨੂੰ ਮਿਲ ਕੇ (ਉਸ ਵਿਚ) ਵਿੱਝ ਜਾਂਦਾ ਹੈ, ਪ੍ਰਭੂ ਦੇ ਨਾਮ ਵਿਚ (ਲੀਨ ਹੋ ਕੇ) ਉਹ ਪ੍ਰਭੂ ਦੇ ਗੂੜ੍ਹੇ ਪਿਆਰ-ਰੰਗ ਵਿਚ (ਰੰਗਿਆ ਜਾਂਦਾ ਹੈ) ।੧।

ਹੇ ਵੱਡੇ ਭਾਗਾਂ ਵਾਲਿਓ ! (ਗੁਰੂ ਦੀ ਸਰਨ ਪੈ ਕੇ ਆਪਣਾ) ਮਨ (ਪ੍ਰਭੂ ਦੇ ਨਾਮ-ਰੰਗ ਵਿਚ) ਰੰਗ ਲਵੋ । ਗੁਰੂ ਪ੍ਰਸੰਨ ਹੋ ਕੇ (ਨਾਮ ਦੀ ਇਹ) ਬਖ਼ਸ਼ਸ਼ ਕਰਦਾ ਹੈ । ਗੁਰੂ ਪਿਆਰ ਨਾਲ ਪਰਮਾਤਮਾ ਦਾ ਨਾਮ (ਸਰਨ ਆਏ ਸਿੱਖ ਦੇ ਹਿਰਦੇ ਵਿਚ ਹੀ ਪੱਕਾ ਕਰ ਦੇਂਦਾ ਹੈ । (ਇਸ ਕਰਕੇ) ਮੈਂ ਗੁਰੂ ਤੋਂ ਸਦਕੇ ਜਾਂਦਾ ਹਾਂ, ਜੇ ਮੈਂ ਲੱਖਾਂ ਕ੍ਰੋੜਾਂ (ਹੋਰ ਹੋਰ ਧਾਰਮਿਕ) ਕੰਮ ਕਰਾਂ ਤਾਂ ਭੀ ਸਤਿਗੁਰੂ ਦੀ ਸਰਨ ਤੋਂ ਬਿਨਾ ਪਰਮਾਤਮਾ ਦਾ ਨਾਮ ਪ੍ਰਾਪਤ ਨਹੀਂ ਹੁੰਦਾ ।੨।

ਚੰਗੀ ਕਿਸਮਤਿ ਤੋਂ ਬਿਨਾ ਗੁਰੂ ਨਹੀਂ ਮਿਲਦਾ (ਤੇ ਗੁਰੂ ਤੋਂ ਬਿਨਾ ਪਰਮਾਤਮਾ ਦਾ ਮਿਲਾਪ ਨਹੀਂ ਹੁੰਦਾ, ਭਾਵੇਂ) ਸਾਡੇ ਹਿਰਦੇ ਵਿਚ ਬੈਠਾ ਹਰ ਵੇਲੇ ਸਾਡੇ ਨੇੜੇ ਹੈ, ਸਾਡੇ ਕੋਲ ਹੈ । ਜਿਸ ਜੀਵ ਦੇ ਅੰਦਰ ਅਗਿਆਨਤਾ (ਦੇ ਹਨੇਰੇ) ਦਾ ਦੁੱਖ ਟਿਕਿਆ ਰਹੇ, ਜਿਸ ਨੂੰ ਮਾਇਆ ਦੀ ਭਟਕਣੀ ਲੱਗੀ ਰਹੇ ਉਸ ਦੇ ਅੰਦਰ ਪਰਮਾਤਮਾ ਨਾਲੋਂ ਮਾਇਆ ਦੇ ਮੋਹ ਦਾ ਤੇ ਭਟਕਣਾ ਦਾ ਪਰਦਾ ਬਣਿਆ ਰਹਿੰਦਾ ਹੈ । ਉਸ ਦੀ ਜਿੰਦ ਅੰਦਰ-ਵੱਸਦੇ ਪ੍ਰਭੂ ਨਾਲੋਂ ਦੂਰ ਪਈ ਰਹਿੰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਨੋ) ਲੋਹਾ ਹੈ ਜੋ ਗੁਰੂ-ਪਾਰਸ ਨੂੰ ਮਿਲਣ ਤੋਂ ਬਿਨਾ ਸੋਨਾ ਨਹੀਂ ਬਣ ਸਕਦਾ, ਗੁਰੂ-ਬੇੜੀ ਉਸ ਮਨਮੁਖ-ਲੋਹੇ ਦੇ ਪਾਸ ਹੀ ਹੈ, ਪਰ ਉਹ (ਵਿਕਾਰਾਂ ਦੀ ਨਦੀ ਵਿਚ ਹੀ) ਡੁੱਬਦਾ ਹੈ ।੩।

ਸਤਿਗੁਰੂ ਪਰਮਾਤਮਾ ਦੇ ਨਾਮ ਦਾ ਜਹਾਜ਼ ਹੈ (ਪਰ ਉਸ ਜਹਾਜ਼ ਵਿਚ ਚੜ੍ਹਨ ਦੀ ਭੀ ਜਾਚ ਹੋਣੀ ਚਾਹੀਦੀ ਹੈ, ਫਿਰ) ਕਿਸ ਤਰ੍ਹਾਂ (ਉਸ ਜਹਾਜ਼ ਵਿਚ) ਚੜ੍ਹਿਆ ਜਾਏ ? ਜੇਹੜਾ ਮਨੁੱਖ ਸਤਿਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਹ ਉਸ ਜਹਾਜ਼ ਵਿਚ ਸਵਾਰ ਹੋ ਗਿਆ ਸਮਝੋ ।

ਹੇ ਨਾਨਕ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਹਨ, ਧੰਨ ਹਨ, ਧੰਨ ਹਨ, ਜਿਨ੍ਹਾਂ ਨੂੰ ਸਤਿਗੁਰੂ (ਪ੍ਰਭੂ-ਚਰਨਾਂ ਵਿਚ) ਮਿਲਾ ਲੈਂਦਾ ਹੈ ।੪।੩।੬੭।

**ਸਿਰੀਰਾਗੁ ਮਹਲਾ ੪ ॥ ਹਉ ਪੰਥੁ ਦਸਾਈ ਨਿਤ ਖੜੀ, ਕੋਈ ਪ੍ਰਭੁ ਦਸੇ ਤਿਨਿ ਜਾਉ ॥ ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ ॥ ਕਰਿ ਮਿੰਨਤਿ ਕਰਿ ਜੋਦੜੀ, ਮੈ ਪ੍ਰਭੁ ਮਿਲਣੈ ਕਾ ਚਾਉ ॥੧॥ ਮੇਰੇ ਭਾਈ ਜਨਾ, ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ ॥ ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ਰਹਾਉ॥ ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ ॥ ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ ॥ ਹਉ ਗੁਰੁ ਸਾਲਾਹਿ ਨ ਰਜਊ, ਮੈ ਮੇਲੇ ਹਰਿ ਪ੍ਰਭੁ ਪਾਸਿ ॥੨॥ ਸਤਿਗੁਰ ਨੋ ਸਭੁ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥ ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ ॥ ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ ॥੩॥ ਆਪੇ ਸਤਿਗੁਰੁ ਆਪਿ ਹਰਿ, ਆਪੇ ਮੇਲਿ ਮਿਲਾਇ ॥ ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ ॥ ਸਭੁ ਜਗਜੀਵਨੁ ਜਗਿ ਆਪਿ ਹੈ, ਨਾਨਕ ਜਲੁ ਜਲਹਿ ਸਮਾਇ ॥੪॥੪॥੬੮॥ {ਪੰਨਾ ੪੧}**

**ਪਦ ਅਰਥ** :—ਹਉ—ਮੈਂ । ਪੰਥੁ—ਰਸਤਾ । ਦਸਾਈ—ਦਸਾਈਂ, ਪੁੱਛਦੀ ਹਾਂ । ਤਿਨਿ—ਉਸ ਦੀ ਰਾਹੀਂ, ਉਸ ਦੀ ਸਹੈਤਾ ਨਾਲ । ਜਾਉ—ਜਾਉਂ, ਮੈਂ ਜਾਵਾਂ । ਰਾਵਿਆ—ਮਾਣਿਆ । ਲਾਗਿ—ਲੱਗ ਕੇ । ਫਿਰਾਉ—ਫਿਰਉਂ । ਮਿੰਨਤਿ—ਤਰਲਾ । ਜੋਦੜੀ—ਸੇਵਾ-ਘਾਲ ।੧।

ਮੋ ਕਉ—ਮੈਨੂੰ । ਵਿਟਹੁ—ਤੋਂ । ਵਾਰਿਆ—ਸਦਕੇ । ਜਿਨਿ—ਜਿਸ ਨੇ ।੧।ਰਹਾਉ।

ਸਾਬਾਸਿ—ਆਦਰ । ਪਾਸਿ—ਨੇੜੇ ਹੀ ।੨।

ਨੋ—ਨੂੰ । ਸਭੁ ਕੋ—ਹਰੇਕ ਜੀਵ । ਜੇਤਾ—ਜਿਤਨਾ । ਥੀਐ—ਹੁੰਦਾ । ਭਾਗਹੀਣ—ਮੰਦ-ਭਾਗਣ ਜੀਵ-ਇਸਤ੍ਰੀ । ਬਹਿ—ਬੈਠ ਕੇ ।੩।

ਕਰਿ—ਕਰ ਕੇ । ਮੇਲਸੀ—ਮਿਲਾਵੇਗਾ । ਪਾਇ—ਪਾ ਕੇ । ਸਭੁ—ਹਰ ਥਾਂ । ਜਗਜੀਵਨੁ—ਜਗਤ ਦਾ ਜੀਵਨ । ਜਗਿ—ਜਗਤ ਵਿਚ । ਜਲਹਿ—ਜਲ ਹੀ, ਜਲ ਵਿਚ ਹੀ ।੪।

**ਅਰਥ** :—ਹੇ ਮੇਰੇ ਭਰਾਵੋ ! ਮੈਨੂੰ ਕੋਈ ਧਿਰ ਪਰਮਾਤਮਾ ਮਿਲਾ ਦਿਉ । (ਪਰ ਗੁਰੂ ਤੋਂ ਬਿਨਾ ਹੋਰ ਕੌਣ ਮਿਲਾ ਸਕਦਾ ਹੈ ?) ਮੈਂ ਸਤਿਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ ਪਰਮਾਤਮਾ ਵਿਖਾਲ ਦਿੱਤਾ (ਭਾਵ, ਜੋ ਵਿਖਾਲ ਦੇਂਦਾ ਹੈ) ।੧।ਰਹਾਉ।

ਮੈਂ ਸਦਾ (ਤਾਂਘ ਵਿਚ) ਖਲੋਤੀ ਹੋਈ (ਪਰਮਾਤਮਾ ਦੇ ਦੇਸ ਦਾ) ਰਾਹ ਪੁੱਛਦੀ ਹਾਂ (ਮੈਂ ਸਦਾ ਲੋਚਦੀ ਹਾਂ ਕਿ) ਕੋਈ ਮੈਨੂੰ ਪ੍ਰਭੂ ਦੀ ਦੱਸ ਪਾਏ, ਤੇ ਉਸ ਦੀ ਰਾਹੀਂ (ਉਸ ਦੀ ਸਹੈਤਾ ਨਾਲ ਪ੍ਰਭੂ ਦੇ ਚਰਨਾਂ ਵਿਚ) ਪਹੁੰਚਾਂ । ਜਿਨ੍ਹਾਂ (ਸਤਿਸੰਗੀ ਸਹੇਲੀਆਂ) ਨੇ ਪਿਆਰੇ ਪ੍ਰਭੂ ਦਾ ਮਿਲਾਪ ਹਾਸਲ ਕੀਤਾ ਹੈ ਮੈਂ ਉਹਨਾਂ ਅੱਗੇ ਤਰਲਾ ਕਰਾਂ ਉਹਨਾਂ ਦੀ ਸੇਵਾ ਕਰ ਕੇ ਉਹਨਾਂ ਦੇ ਪਿੱਛੇ ਲੱਗੀ ਫਿਰਾਂ, ਕਿਉਂਕਿ ਮੇਰੇ ਅੰਦਰ ਪ੍ਰਭੂ ਨੂੰ ਮਿਲਣ ਦਾ ਚਾਉ ਹੈ ।੧।

(ਮੇਰਾ ਮਨ ਲੋਚਦਾ ਹੈ ਕਿ) ਮੈਂ ਹੋਰ ਮਾਨ ਆਸਰਾ ਛੱਡ ਕੇ ਪੂਰੇ ਸਤਿਗੁਰੂ ਦੇ ਚਰਨਾਂ ਉੱਤੇ ਡਿੱਗ ਪਵਾਂ । ਗੁਰੂ ਉਹਨਾਂ ਦਾ ਮਾਣ-ਆਸਰਾ ਹੈ, ਜਿਨ੍ਹਾਂ ਦਾ ਹੋਰ ਕੋਈ ਆਸਰਾ ਨਹੀਂ ਹੁੰਦਾ, (ਨਿਮਾਣਿਆਂ ਨੂੰ) ਗੁਰੂ ਦਿਲਾਸਾ ਦੇਂਦਾ ਹੈ । ਗੁਰੂ ਦੀਆਂ ਵਡਿਆਈਆਂ ਕਰ ਕਰ ਕੇ ਮੇਰਾ ਮਨ ਰੱਜਦਾ ਨਹੀਂ ਹੈ । ਗੁਰੂ ਮੈਨੂੰ ਮੇਰੇ-ਪਾਸ-ਹੀ-ਵੱਸਦਾ ਪਰਮਾਤਮਾ ਮਿਲਾਣ ਦੇ ਸਮਰੱਥ ਹੈ ।੨।

ਜਿਤਨਾ ਇਹ ਸਾਰਾ ਜਗਤ ਹੈ ਹਰੇਕ ਜੀਵ ਸਤਿਗੁਰੂ ਨੂੰ ਮਿਲਣ ਲਈ ਤਾਂਘਦਾ ਹੈ, ਪਰ ਚੰਗੀ ਕਿਸਮਤ ਤੋਂ ਬਿਨਾ ਸਤਿਗੁਰੂ ਦਾ ਦਰਸ਼ਨ ਨਹੀਂ ਹੁੰਦਾ (ਗੁਰੂ ਦੀ ਕਦਰ ਨਹੀਂ ਪੈਂਦੀ) । (ਗੁਰੂ ਤੋਂ ਵਿੱਛੁੜ ਕੇ) ਮੰਦ-ਭਾਗਣ ਜੀਵ-ਇਸਤ੍ਰੀ ਬੈਠੀ ਦੁਖੀ ਹੁੰਦੀ ਹੈ । (ਪਰ ਜੀਵਾਂ ਦੇ ਭੀ ਕੀਹ ਵੱਸ ?) ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ । ਧੁਰੋਂ ਪ੍ਰਭੂ ਦੀ ਦਰਗਾਹ ਤੋਂ ਲਿਖੇ ਹੁਕਮ ਨੂੰ ਕੋਈ ਮਿਟਾ ਨਹੀਂ ਸਕਦਾ ।੩।

ਪਰਮਾਤਮਾ ਆਪ ਹੀ ਸਤਿਗੁਰੂ ਮਿਲਾਂਦਾ ਹੈ (ਤੇ ਗੁਰੂ ਦੀ ਰਾਹੀਂ) ਆਪਣੇ ਚਰਨਾਂ ਵਿਚ ਮਿਲਾਂਦਾ ਹੈ । ਪ੍ਰਭੂ (ਜੀਵਾਂ ਨੂੰ) ਆਪ ਹੀ ਸਤਿਗੁਰੂ ਦੇ ਲੜ ਲਾ ਕੇ ਮਿਹਰ ਕਰ ਕੇ ਆਪਣੇ ਨਾਲ ਮਿਲਾਣ ਦੇ ਸਮਰੱਥ ਹੈ । ਹੇ ਨਾਨਕ ! ਜਗਤ (ਦੇ-ਜੀਵਾਂ)-ਦਾ ਸਹਾਰਾ ਪਰਮਾਤਮਾ ਜਗਤ ਵਿਚ ਹਰ ਥਾਂ ਆਪ ਹੀ ਆਪ ਹੈ (ਜਿਸ ਜੀਵ ਨੂੰ ਉਹ ਆਪਣੇ ਚਰਨਾਂ ਵਿਚ ਜੋੜਦਾ ਹੈ ਉਹ ਉਸ ਨਾਲ ਇਉਂ ਇਕ-ਮਿਕ ਹੋ ਜਾਂਦਾ ਹੈ ਜਿਵੇਂ) ਪਾਣੀ ਪਾਣੀ ਵਿਚ ਇਕ-ਰੂਪ ਹੋ ਜਾਂਦਾ ਹੈ ।੪।੪।੬੮।

**ਸਿਰੀ ਰਾਗੁ ਮਹਲਾ ੪ ॥ ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ, ਕਿਤੁ ਬਿਧਿ ਮਿਲੈ ਰਸੁ ਖਾਇ ॥ ਜਾਇ ਪੁਛਹੁ ਸੋਹਾਗਣੀ ਤੁਸਾ ਕਿਉਕਰਿ ਮਿਲਿਆ ਪ੍ਰਭੁ ਆਇ ॥ ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥ ਭਾਈ ਰੇ, ਮਿਲਿ ਸਜਣ ਹਰਿਗੁਣ ਸਾਰਿ ॥ ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥੧॥ਰਹਾਉ॥ ਗੁਰਮੁਖੀਆ ਸੋਹਾਗਣੀ, ਤਿਨ ਦਇਆ ਪਈ ਮਨਿ ਆਇ ॥ ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੋ ਹਰਿ ਰਸੁ ਖਾਇ ॥ ਸੇ ਵਡਭਾਗੀ ਵਡ ਜਾਣੀਅਹਿ, ਜਿਨ ਹਰਿਰਸੁ ਖਾਧਾ ਗੁਰ ਭਾਇ ॥੨॥ ਇਹੁ ਹਰਿਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥ ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥ ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥੩॥ ਹਰਿ ਹਰਿ ਹਰਿ ਰਸੁ ਆਪਿ ਹੈ, ਹਰਿ ਆਪੇ ਹਰਿਰਸੁ ਹੋਇ ॥ ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ ॥ ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ ॥੪॥੫॥੬੯॥ {ਪੰਨਾ ੪੧}**

**ਪਦ ਅਰਥ** :—ਅੰਮ੍ਰਿਤੁ—ਅਮਰ ਕਰਨ ਵਾਲਾ, ਆਤਮਕ ਜੀਵਨ ਦੇਣ ਵਾਲਾ । ਅਤਿ ਭਲਾ—ਬਹੁਤ ਚੰਗਾ । ਕਿਤੁ ਬਿਧਿ—ਕਿਸ ਤਰੀਕੇ ਨਾਲ ? ਜਾਇ—ਜਾ ਕੇ । ਸੋਹਾਗਣੀ—ਚੰਗੇ ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ, ਉਹ ਜੀਵ-ਇਸਤ੍ਰੀਆਂ ਜਿਨ੍ਹਾਂ ਨੇ ਖਸਮ-ਪ੍ਰਭੂ ਨੂੰ ਪ੍ਰਸੰਨ ਕਰ ਲਿਆ ਹੈ । ਕਿਉਕਰਿ—ਕਿਸ ਤਰ੍ਹਾਂ ? ਓਇ—{ਲਫ਼ਜ਼ 'ਓਇ' ਲਫ਼ਜ਼ 'ਓਹ' ਤੋਂ ਬਹੁ-ਵਚਨ} । ਬੋਲਨੀ—ਬੋਲਨਿ, ਬੋਲਦੀਆਂ । ਮਲਿ—ਮਲ ਕੇ । ਤਿਨ ਪਾਇ—ਉਹਨਾਂ ਦੇ ਪੈਰ ।੧।

ਮਿਲਿ ਸਜਣ—ਸੱਜਣ (-ਗੁਰੂ) ਨੂੰ ਮਿਲ ਕੇ । ਸਾਰਿ—(ਹਿਰਦੇ ਵਿਚ) ਸੰਭਾਲ ।੧।ਰਹਾਉ।

ਗੁਰਮੁਖੀਆ—ਗੁਰੂ ਦੇ ਸਨਮੁਖ ਰਹਿਣ ਵਾਲੀਆਂ । ਮਨਿ—ਮਨ ਵਿਚ । ਦਇਆ—ਤਰਸ । ਰਤੰਨੁ—ਕੀਮਤੀ ਪਦਾਰਥ । ਜਾਣੀਅਹਿ—ਜਾਣੇ ਜਾਂਦੇ ਹਨ । ਗੁਰ ਭਾਇ—ਗੁਰੂ ਦੇ ਪ੍ਰੇਮ ਵਿਚ (ਰਹਿ ਕੇ) ।੨।

ਵਣਿ—ਵਣ ਵਿਚ । ਤਿਣਿ—ਤਿਣ ਵਿਚ, ਤੀਲੇ ਵਿਚ । ਸਭਤੁ—ਹਰ ਥਾਂ । ਭਾਗਹੀਣ—ਮੰਦੇ ਭਾਗਾਂ ਵਾਲੀ ਜੀਵ-ਇਸਤ੍ਰੀ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਬਲਾਇ—ਆਫ਼ਤ ।੩।

ਆਪੇ—ਆਪਿ ਹੀ । ਦੇਵਸੀ—ਦੇਵੇਗਾ । ਗੁਰਮੁਖਿ—ਗੁਰੂ ਦੇ ਸਨਮੁਖ ਕਰ ਕੇ । ਚੋਇ—ਚੋ ਕੇ ।੪।

**ਅਰਥ** :—ਹੇ ਭਾਈ ! (ਗੁਰੂ-) ਸੱਜਣ ਨੂੰ ਮਿਲ ਕੇ ਪਰਮਾਤਮਾ ਦੇ ਗੁਣ (ਆਪਣੇ ਹਿਰਦੇ ਵਿਚ) ਸੰਭਾਲ । ਸੱਜਣ ਗੁਰੂ ਅਕਾਲ ਪੁਰਖ ਦਾ ਰੂਪ ਹੈ, ਉਹ (ਸਰਨ ਆਏ ਮਨੁੱਖ ਦੇ ਹਿਰਦੇ ਵਿਚੋਂ) ਹਉਮੈ ਦਾ ਦੁੱਖ ਮਾਰ ਕੇ ਕੱਢ ਦੇਂਦਾ ਹੈ ।੧।ਰਹਾਉ।

ਪਰਮਾਤਮਾ ਦਾ ਨਾਮ ਬੜਾ ਸ੍ਰੇਸ਼ਟ ਰਸ ਹੈ, ਆਤਮਕ ਜੀਵਨ ਦੇਣ ਵਾਲਾ ਹੈ । ਇਹ ਰਸ ਕਿਸ ਤਰ੍ਹਾਂ ਮਿਲ ਸਕਦਾ ਹੈ ? ਕਿਵੇਂ ਕੋਈ ਮਨੁੱਖ ਇਹ ਰਸ ਖਾ ਸਕਦਾ ਹੈ ? (ਜੇ ਇਹ ਭੇਤ ਸਮਝਣਾ ਹੈ ਤਾਂ ਹੇ ਭਾਈ !) ਉਹਨਾਂ ਜੀਵ-ਇਸਤ੍ਰੀਆਂ ਨੂੰ ਜਾ ਕੇ ਪੁੱਛ, ਜਿਨ੍ਹਾਂ ਨੇ ਪ੍ਰਭੂ-ਪਤੀ ਨੂੰ ਪ੍ਰਸੰਨ ਕਰ ਲਿਆ ਹੈ (ਉਹਨਾਂ ਨੂੰ ਪੁੱਛ ਕਿ ਤੁਹਾਨੂੰ) ਪ੍ਰਭੂ ਕਿਵੇਂ ਆ ਕੇ ਮਿਲਿਆ ਹੈ ।

(ਜਿਨ੍ਹਾਂ ਜੀਵ-ਇਸਤ੍ਰੀਆਂ ਨੇ ਪ੍ਰਭੂ-ਪਤੀ ਨੂੰ ਪ੍ਰਸੰਨ ਕਰ ਲਿਆ ਹੈ) ਉਹ (ਦੁਨੀਆ ਦੀ ਸੋਭਾ ਆਦਿਕ ਵਲੋਂ) ਬੇ-ਮੁਥਾਜ ਹੋ ਜਾਂਦੀਆਂ ਹਨ (ਇਸ ਵਾਸਤੇ ਉਹ ਬਹੁਤਾ) ਨਹੀਂ ਬੋਲਦੀਆਂ । ਮੈਂ ਉਹਨਾਂ ਦੇ ਪੈਰ ਮਲ ਮਲ ਕੇ ਧੋਂਦੀ ਹਾਂ ।੧।

ਜੇਹੜੀਆਂ ਜੀਵ-ਇਸਤ੍ਰੀਆਂ ਗੁਰੂ ਦੇ ਸਨਮੁਖ ਰਹਿੰਦੀਆਂ ਹਨ, ਉਹੀ ਸੁਹਾਗ-ਭਾਗ ਵਾਲੀਆਂ ਹੋ ਜਾਂਦੀਆਂ ਹਨ (ਉਹਨਾਂ ਪਾਸੋਂ ਜੀਵਨ ਜੁਗਤਿ ਪੁੱਛਿਆਂ) ਉਹਨਾਂ ਦੇ ਮਨ ਵਿਚ ਤਰਸ ਆ ਜਾਂਦਾ ਹੈ (ਤੇ ਉਹ ਦੱਸਦੀਆਂ ਹਨ ਕਿ) ਸਤਿਗੁਰੂ ਦਾ ਬਚਨ (ਇਕ ਕੀਮਤੀ) ਰਤਨ ਹੈ, ਜੇਹੜਾ ਜੀਵ (ਗੁਰੂ ਦੇ ਬਚਨ ਉੱਤੇ) ਸਰਧਾ ਲਿਆਉਂਦਾ ਹੈ ਉਹ ਪਰਮਾਤਮਾ ਦੇ ਨਾਮ ਦਾ ਰਸ ਚੱਖ ਲੈਂਦਾ ਹੈ ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਅਨੁਸਾਰ ਰਹਿ ਕੇ ਪਰਮਾਤਮਾ ਦਾ ਨਾਮ-ਰਸ ਚੱਖਿਆ ਹੈ ਉਹ ਵੱਡੇ ਭਾਗਾਂ ਵਾਲੇ ਸਮਝੇ ਜਾਂਦੇ ਹਨ ।੨।

(ਜਿਵੇਂ ਜਲ ਸਾਰੀ ਬਨਸਪਤੀ ਨੂੰ ਹਰਿਆਵਲ ਦੇਣ ਵਾਲਾ ਹੈ, ਤਿਵੇਂ) ਪਰਮਾਤਮਾ ਦਾ ਇਹ ਨਾਮ-ਰਸ ਵਣ-ਤ੍ਰਿਣ ਵਿਚ ਹਰ ਥਾਂ ਮੌਜੂਦ ਹੈ (ਤੇ ਸਾਰੀ ਸ੍ਰਿਸ਼ਟੀ ਦੀ ਜਿੰਦ ਦਾ ਆਸਰਾ ਹੈ) ਪਰ ਮੰਦੇ ਭਾਗਾਂ ਵਾਲੀ ਜੀਵ-ਇਸਤ੍ਰੀ ਇਸ ਨਾਮ-ਰਸ ਨੂੰ ਨਹੀਂ ਚੱਖਦੀ ।

ਗੁਰੂ ਦੀ ਸਰਨ ਪੈਣ ਤੋਂ ਬਿਨਾ ਇਹ ਨਾਮ-ਰਸ ਪ੍ਰਾਪਤ ਨਹੀਂ ਹੁੰਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ (ਨਾਮ-ਰਸ ਤੋਂ ਵਾਂਜੇ ਰਹਿ ਕੇ) ਵਿਲਕਦੇ ਹੀ ਰਹਿੰਦੇ ਹਨ । ਉਹਨਾਂ ਦੇ ਅੰਦਰ ਕ੍ਰੋਧ ਆਫ਼ਤ ਟਿਕੀ ਰਹਿੰਦੀ ਹੈ, ਉਹ ਸਤਿਗੁਰੂ ਦੇ ਅੱਗੇ ਸਿਰ ਨਹੀਂ ਨਿਵਾਂਦੇ ।੩।

(ਪਰਮਾਤਮਾ ਤੇ ਪਰਮਾਤਮਾ ਦੇ ਨਾਮ-ਰਸ ਵਿਚ ਕੋਈ ਫ਼ਰਕ ਨਹੀਂ ਹੈ) ਪਰਮਾਤਮਾ ਆਪ ਹੀ (ਸਭ ਜੀਵਾਂ ਦੀ ਜਿੰਦ ਦਾ ਸਹਾਰਾ) ਰਸ ਹੈ ।

ਪਰਮਾਤਮਾ ਆਪ ਹੀ ਮਿਹਰ ਕਰ ਕੇ ਇਹ ਨਾਮ-ਰਸ ਦੇਂਦਾ ਹੈ (ਜਿਵੇਂ ਸ਼ਹਦ ਦੇ ਛੱਤੇ ਵਿਚੋਂ ਸ਼ਹਦ ਚੋਂਦਾ ਹੈ, ਤਿਵੇਂ) ਗੁਰੂ ਦੀ ਸਰਨ ਪਿਆਂ ਆਤਮਕ ਜੀਵਨ ਦੇਣ ਵਾਲਾ ਰਸ (ਜੀਵ ਦੇ ਅੰਦਰੋਂ) ਚੋਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ ਉਹ ਪਰਮਾਤਮਾ ਆ ਵੱਸਦਾ ਹੈ (ਨਾਮ-ਰਸ ਆ ਵੱਸਦਾ ਹੈ) ਉਸ ਦਾ ਸਾਰਾ ਸਰੀਰ, ਉਸ ਦਾ ਮਨ ਹਰਾ ਹੋ ਜਾਂਦਾ ਹੈ (ਖਿੜ ਪੈਂਦਾ ਹੈ) ।੪।੫।੬੯।

ਸਿਰੀ ਰਾਗੁ ਮਹਲਾ ੪ ॥ ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥ ਆਂਵ ਘਟੈ, ਨਰੁ ਨਾ ਬੁਝੈ, ਨਿਤਿ ਮੂਸਾ ਲਾਜੁ ਟੁਕਾਇ ॥ ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ ॥੧॥ ਭਾਈ ਰੇ, ਮੈ ਮੀਤੁ ਸਖਾ ਪ੍ਰਭੁ ਸੋਇ ॥ ਪੁਤੁ ਕਲਤੁ ਮੋਹੁ ਬਿਖੁ ਹੈ, ਅੰਤਿ ਬੇਲੀ ਕੋਇ ਨ ਹੋਇ ॥੧॥ਰਹਾਉ॥ ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ ਸਰਣਾਇ ॥ ਓਨੀ ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ ॥ ਗੁਰਮੁਖਿ ਦਰਗਹ ਮੰਨੀਅਹਿ ਹਰਿ ਆਪਿ ਲਏ ਗਲਿ ਲਾਇ ॥੨॥ ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥ ਹਰਿ ਨਾਮੁ ਸਲਾਹਨਿ, ਨਾਮੁ ਮਨਿ, ਨਾਮਿ ਰਹਨਿ ਲਿਵ ਲਾਇ ॥ ਅਨਹਦ ਧੁਨੀ ਦਰਿ ਵਜਦੇ

**ਦਰਿ ਸਚੈ ਸੋਭਾ ਪਾਇ ॥੩॥ ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭੁ ਕੋ ਕਹੈ ਸਾਬਾਸਿ ॥ ਤਿਨ ਕੀ ਸੰਗਤਿ ਦੇਹਿ ਪ੍ਰਭ, ਮੈ ਜਾਚਕਿ ਕੀ ਅਰਦਾਸਿ ॥ ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ ॥੪॥੬॥੭੦॥ {ਪੰਨਾ ੪੧-੪੨}**

**ਪਦ ਅਰਥ** :—ਆਥਵੈ—ਡੁੱਬ ਜਾਂਦਾ ਹੈ । ਰੈਣਿ—ਰਾਤ । ਸਬਾਈ—ਸਾਰੀ । ਆਂਵ—ਉਮਰ । ਨਰੁ—ਮਨੁੱਖ । ਨਿਤਿ—ਸਦਾ । ਮੂਸਾ—ਚੂਹਾ । ਲਾਜੁ—{ਲਜ਼ਜੁ} ਰੱਸੀ । ਪਸਰਿਆ—ਖਿਲਰਿਆ ਹੋਇਆ ਹੈ, ਪ੍ਰਭਾਵ ਪਾ ਰਿਹਾ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਪਚੈ ਪਚਾਇ—ਖ਼ੁਆਰ ਹੁੰਦਾ ਹੈ ।੧।

ਮੈ—ਮੇਰੇ ਵਾਸਤੇ, ਮੇਰਾ । ਸਖਾ—ਸਾਥੀ, ਮਿੱਤਰ । ਕਲਤੁ—{ਕਲਤ੍ਰ} ਇਸਤ੍ਰੀ, ਵਹੁਟੀ । ਬਿਖੁ—ਜ਼ਹਰ ।੧।ਰਹਾਉ।

ਉਬਰੇ—ਬਚ ਜਾਂਦੇ ਹਨ । ਅਲਿਪਤੁ—ਨਿਰਲੇਪ । ਓਨੀ—ਉਹਨਾਂ ਨੇ । ਨਿਹਾਲਿਆ—ਵੇਖ ਲਿਆ ਹੈ । ਪਤਿ—ਇੱਜ਼ਤ । ਮੰਨੀਅਹਿ—ਮੰਨੇ ਜਾਂਦੇ ਹਨ । ਗਲਿ—ਗਲ ਨਾਲ ।੨।

ਪੰਥੁ—ਰਸਤਾ । ਪਰਗਟਾ—ਸਾਫ਼ । ਦਰਿ—ਦਰ ਤੇ । ਠਾਕ—ਰੁਕਾਵਟ । ਸਲਾਹਨਿ—ਸਲਾਹੁੰਦੇ ਹਨ । ਮਨਿ—ਮਨ ਵਿਚ । ਨਾਮਿ—ਨਾਮ ਵਿਚ । ਅਨਹਦ ਧੁਨੀ—ਇਕ-ਰਸ ਸੁਰ ਨਾਲ ਵੱਜਣ ਵਾਲੇ । ਅਨਹਦ—{ਅਨਾਹਤ} ਬਿਨਾ ਵਜਾਏ ਵੱਜਣ ਵਾਲੇ । ਦਰਿ—(ਉਹਨਾਂ ਦੇ) ਦਰ ਤੇ, ਉਹਨਾਂ ਦੇ ਹਿਰਦੇ ਵਿਚ ।੩।

ਕਹੈ ਸਾਬਾਸਿ—ਸ਼ਾਬਾਸ਼ੇ ਆਖਦਾ ਹੈ, ਵਡਿਆਉਂਦਾ ਹੈ, ਆਦਰ ਦੇਂਦਾ ਹੈ । ਪ੍ਰਭ—ਹੇ ਪ੍ਰਭੂ ! ਜਾਚਕਿ—ਮੰਗਤਾ । ਪਰਗਾਸਿ—ਪਰਗਾਸੇ, ਚਾਨਣ ਕਰਦਾ ਹੈ ।੪।

**ਅਰਥ** :—ਹੇ ਭਾਈ ! ਮੇਰੇ ਵਾਸਤੇ ਤਾਂ ਉਹ ਪਰਮਾਤਮਾ ਹੀ ਮਿੱਤਰ ਹੈ, ਸਾਥੀ ਹੈ । ਪੁੱਤਰ (ਦਾ) ਇਸਤ੍ਰੀ (ਦਾ) ਮੋਹ ਜ਼ਹਰ ਹੈ (ਜੋ ਆਤਮਕ ਜੀਵਨ ਨੂੰ ਮੁਕਾ ਦੇਂਦਾ ਹੈ, ਅਤੇ ਪੁੱਤਰ ਇਸਤ੍ਰੀ ਆਦਿਕ ਵਿਚੋਂ) ਅੰਤ ਵੇਲੇ ਕੋਈ ਸਾਥੀ (ਭੀ) ਨਹੀਂ ਬਣਦਾ ।੧।ਰਹਾਉ।

ਦਿਨ ਚੜ੍ਹਦਾ ਹੈ ਫਿਰ ਡੁੱਬ ਜਾਂਦਾ ਹੈ, ਸਾਰੀ ਰਾਤ ਭੀ ਲੰਘ ਜਾਂਦੀ ਹੈ (ਇਸ ਕਰਕੇ ਤਰ੍ਹਾਂ ਸਹਜੇ ਸਹਜੇ) ਉਹ ਘਟਦੀ ਜਾਂਦੀ ਹੈ ਪਰ ਮਨੁੱਖ ਸਮਝਦਾ ਨਹੀਂ (ਗੁਜ਼ਰਦਾ ਸਮਾ ਮਨੁੱਖ ਦੀ ਉਮਰ ਨੂੰ ਇਉਂ ਕੱਟਦਾ ਜਾ ਰਿਹਾ ਹੈ ਜਿਵੇਂ) ਚੂਹਾ ਸਦਾ ਰੱਸੀ ਨੂੰ ਟੁੱਕਦਾ ਜਾਂਦਾ ਹੈ । (ਜਿਵੇਂ) ਗੁੜ (ਜੀਵਾਂ ਨੂੰ) ਮਿੱਠਾ (ਲੱਗਦਾ ਹੈ, ਤਿਵੇਂ) ਮਾਇਆ ਦਾ ਮਿੱਠਾ ਮੋਹ ਪ੍ਰਭਾਵ ਪਾ ਰਿਹਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਆ ਦੀ ਮਿਠਾਸ ਵਿਚ ਫਸ ਕੇ ਖ਼ੁਆਰ ਹੁੰਦਾ ਹੈ ਜਿਵੇਂ ਮੱਖੀ ਗੁੜ ਉਤੇ ਚੰਬੜ ਕੇ ਮਰ ਜਾਂਦੀ ਹੈ ।੧।

(ਜੇਹੜੇ ਮਨੁੱਖ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਵਿਚ ਸੁਰਤਿ ਜੋੜਦੇ ਹਨ ਉਹ (ਇਸ ਮੌਤ ਤੋਂ) ਬਚ ਜਾਂਦੇ ਹਨ, ਪ੍ਰਭੂ ਦੀ ਸਰਨ ਪੈ ਕੇ ਉਹ ਨਿਰਲੇਪ ਰਹਿੰਦੇ ਹਨ । ਉਹਨਾਂ ਮਨੁੱਖਾਂ ਨੇ (ਜਗਤ ਤੋਂ ਆਖ਼ਰ) ਚਲੇ ਜਾਣ ਨੂੰ ਸਦਾ (ਸਾਹਮਣੇ) ਵੇਖਿਆ ਹੈ, ਉਹਨਾਂ ਨੇ ਪਰਮਾਤਮਾ ਦਾ ਨਾਮ (ਜੀਵਨ-ਸਫ਼ਰ ਵਾਸਤੇ) ਖ਼ਰਚ ਇਕੱਠਾ ਕੀਤਾ ਹੈ ਤੇ (ਲੋਕ ਪਰਲੋਕ ਵਿਚ) ਇੱਜ਼ਤ ਪਾਈ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਸਤਕਾਰੇ ਜਾਂਦੇ ਹਨ, ਪਰਮਾਤਮਾ ਆਪ ਉਹਨਾਂ ਨੂੰ ਆਪਣੇ ਗਲ ਲਾਂਦਾ ਹੈ ।੨।

ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦਿਆਂ ਨੂੰ (ਜੀਵਨ ਦਾ) ਰਸਤਾ ਸਾਫ਼ ਪੱਧਰਾ ਦਿੱਸਦਾ ਹੈ, ਪਰਮਾਤਮਾ ਦੇ ਦਰ ਤੇ ਉਹਨਾਂ ਦੇ ਪਹੁੰਚਣ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਪਾਂਦਾ । ਉਹ ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ, ਪਰਮਾਤਮਾ ਦਾ ਨਾਮ ਉਹਨਾਂ ਦੇ ਮਨ ਵਿਚ ਵੱਸਦਾ ਰਹਿੰਦਾ ਹੈ, ਉਹ ਸਦਾ ਪ੍ਰਭੂ-ਨਾਮ ਵਿਚ ਸੁਰਤਿ ਜੋੜੀ ਰੱਖਦੇ ਹਨ । ਉਹਨਾਂ ਦੇ ਅੰਦਰ ਇਕ-ਰਸ ਸੁਰ ਨਾਲ ਪ੍ਰਭੂ ਦੀ ਸਿਫ਼ਤਿ ਦੇ (ਮਾਨੋ, ਵਾਜੇ) ਵੱਜਦੇ ਰਹਿੰਦੇ ਹਨ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਉਹਨਾਂ ਨੂੰ ਸੋਭਾ ਮਿਲਦੀ ਹੈ ।੩।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕੀਤੀ ਹੈ, ਹਰ ਕੋਈ ਉਹਨਾਂ ਨੂੰ ਵਾਹ ਵਾਹ ਆਖਦਾ ਹੈ । ਹੇ ਪ੍ਰਭੂ ! ਮੈਂ ਮੰਗਤੇ ਦੀ ਤੇਰੇ ਅੱਗੇ ਅਰਜ਼ੋਈ ਹੈ ਕਿ ਮੈਨੂੰ ਉਹਨਾਂ ਦੀ ਸੰਗਤਿ ਬਖ਼ਸ਼ ।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਉਹਨਾਂ ਮਨੁੱਖਾਂ ਦੇ ਵੱਡੇ ਭਾਗ ਜਾਗ ਪੈਂਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ (ਆਤਮਕ) ਚਾਨਣ ਪੈਦਾ ਕਰ ਦੇਂਦਾ ਹੈ ।੪।੩੩।੩੧।੬।੭੦।

ਨੋਟ :—ਗੁਰੂ ਨਾਨਕ ਦੇਵ ਜੀ ਦੇ ਸ਼ਬਦ . . . . ੩੩
. . . .ਗੁਰੂ ਅਮਰ ਦਾਸ ਜੀ ਦੇ ਸ਼ਬਦ . . . . .੩੧
ਗੁਰੂ ਰਾਮ ਦਾਸ ਜੀ ਦੇ ਸ਼ਬਦ . . . . . . ੬
. . . . . . . . . . . . . . . . . . . . . . . . ———
. . . . ਜੋੜ . . . . . . . . . . . . . . . . . . ੭੦

**ਸਿਰੀ ਰਾਗੁ ਮਹਲਾ ੫ ਘਰੁ ੧ ॥ ਕਿਆ ਤੂ ਰਤਾ, ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥ ਰਸ ਭੋਗਹਿ, ਖੁਸੀਆ ਕਰਹਿ, ਮਾਣਹਿ ਰੰਗ ਅਪਾਰ ॥ ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥ ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥੧॥ ਮੇਰੇ ਮਨ, ਸੁਖਦਾਤਾ ਹਰਿ ਸੋਇ ॥ ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੧॥ਰਹਾਉ॥ ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥ ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ ॥ ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥ ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥੨॥ ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥ ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥ ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥ ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ ॥੩॥ ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥ ਹਰਿ ਜਨ ਕਾ ਰਾਖਾ ਏਕੁ ਹੈ, ਕਿਆ ਮਾਣਸ, ਹਉਮੈ ਰੋਇ ॥ ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ ॥ ਨਾਨਕ ਰਤਾ ਰੰਗਿ ਹਰਿ, ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥ {ਪੰਨਾ ੪੨}**

**ਪਦ ਅਰਥ** :—ਰਤਾ—ਰੱਤਾ, ਮਸਤ । ਭੋਗਹਿ—ਤੂੰ ਭੋਗਦਾ ਹੈਂ । ਅਪਾਰ—ਬੇਅੰਤ । ਫੁਰਮਾਇਸੀ—{ਲਫ਼ਜ਼ 'ਫੁਰਮਾਇਸਿ' ਤੋਂ ਬਹੁ-ਵਚਨ} ਹੁਕਮ । ਅਫਾਰ—ਅਹੰਕਾਰੀ, ਆਫਰਿਆ ਹੋਇਆ । ਚਿਤਿ—(ਤੇਰੇ) ਚਿੱਤ ਵਿਚ । ਆਵਈ—ਆਵਏ, ਆਵੈ, ਆਉਂਦਾ । ਮਨਮੁਖ—ਹੇ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ! ਅੰਧ—ਹੇ ਅੰਨ੍ਹੇ ! ਗਵਾਰ—ਹੇ ਮੂਰਖ ! ।੧।

ਸੋਇ—ਉਹ ਹੀ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਕਰਮਿ—{ਕਰਮੁ—ਬਖ਼ਸ਼ਸ਼} ਮਿਹਰ ਨਾਲ ।੧।ਰਹਾਉ।

ਕਪੜਿ—ਕੱਪੜੇ ਵਿਚ, ਕੱਪੜੇ ਹੰਢਾਣ ਵਿਚ । ਭੋਗਿ—ਭੋਗ ਵਿਚ, ਖਾਣ ਵਿਚ । ਲਪਟਾਇਆ—ਮਸਤ, ਫਸਿਆ ਹੋਇਆ । ਰੁਪਾ—ਰੁੱਪਾ, ਚਾਂਦੀ । ਖਾਕੁ—ਧਰਤੀ । ਹੈਵਰ—{ਹਯਵਰ} ਵਧੀਆ ਘੋੜੇ । ਗੈਵਰ—{ਗਜ ਵਰ} ਵਧੀਆ ਹਾਥੀ । ਬਹੁ ਰੰਗੇ—ਕਈ ਰੰਗਾਂ ਦੇ, ਕਈ ਕਿਸਮਾਂ ਦੇ । ਅਥਾਕ—ਅਥੱਕ, ਨਾਹ ਥੱਕਣ ਵਾਲੇ । ਪਾਵਹੀ— ਪਾਵਹਿ, ਤੂੰ ਪਾਂਦਾ, ਲਿਆਉਂਦਾ । ਸਾਕ—ਸਨਬੰਧੀ । ਸਿਰਜਣਹਾਰਿ—ਸਿਰਜਨਹਾਰ ਨੇ । ਨਾਪਾਕ—ਗੰਦਾ, ਮਲੀਨ, ਅਪਵਿਤ੍ਰ ।੨।

ਬਦ ਦੁਆਇ—ਬਦ ਅਸੀਸਾਂ । ਇਕਤ—ਇਕਤ੍ਰ, ਇਕੱਠੀ । ਜਿਸ ਨੋ—ਜਿਸ (ਕੁਟੰਬ) ਨੂੰ । ਪਤੀਆਇਦਾ—ਖ਼ੁਸ਼ ਕਰਦਾ ਹੈਂ । ਸਣੁ—ਸਮੇਤ । ਸਣੁ ਤੁਝੈ—ਤੇਰੇ ਸਮੇਤ । ਅਨਿਤ—ਨਾਹ ਨਿੱਤ ਰਹਿਣ ਵਾਲਾ, ਨਾਸਵੰਤ । ਵਿਆਪਿਆ—ਫਸਿਆ ਹੋਇਆ, ਦਬਾ ਵਿਚ ਆਇਆ ਹੋਇਆ । ਤਿਨਿ—ਉਸ ਨੇ । ਪ੍ਰਭਿ—ਪ੍ਰਭੂ ਨੇ । ਤਿਨਿ ਪ੍ਰਭਿ—ਉਸ ਪ੍ਰਭੂ ਨੇ । ਪਤਿ—(ਦੁਨੀਆਵੀ) ਇੱਜ਼ਤ ।੩।

ਸਤਿਗੁਰਿ—ਸਤਿਗੁਰ ਨੇ । ਪੁਰਖਿ—ਪੁਰਖ ਨੇ । ਸਤਿਗੁਰਿ ਪੁਰਖਿ—ਅਕਾਲ ਪੁਰਖ ਦੇ ਰੂਪ ਗੁਰੂ ਨੇ । ਮਾਣਸ—(ਬਹੁ-ਬਚਨ) ਮਨੁੱਖ । ਰੋਇ—ਰੋਂਦਾ ਹੈ । ਦਰਿ—ਦਰ ਤੇ । ਫੇਰੁ—ਮੋੜਾ । ਰੰਗਿ—ਪ੍ਰੇਮ ਵਿਚ । ਚਾਨਣੁ—ਚਾਨਣ (-ਮੁਨਾਰਾ) ।੪।

**ਅਰਥ** :—ਹੇ ਮੇਰੇ ਮਨ ! ਉਹ ਪਰਮਾਤਮਾ ਆਪ ਹੀ ਸੁਖਾਂ ਦਾ ਦੇਣ ਵਾਲਾ ਹੈ । (ਉਹ ਪਰਮਾਤਮਾ) ਗੁਰੂ ਦੀ ਕਿਰਪਾ ਨਾਲ ਮਿਲਦਾ ਹੈ (ਆਪਣੀ ਹੀ) ਮਿਹਰ ਨਾਲ ਮਿਲਦਾ ਹੈ ।੧।ਰਹਾਉ।

ਹੇ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ! ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਮਨੁੱਖ ! ਹੇ ਮੂਰਖ ! ਤੂੰ (ਆਪਣੇ) ਪੁੱਤਰਾਂ ਨੂੰ ਵੇਖ ਕੇ (ਆਪਣੀ) ਇਸਤ੍ਰੀ ਦੇ ਹਾਵ-ਭਾਵ ਨੂੰ ਵੇਖ ਕੇ ਕਿਉਂ ਮਸਤ ਹੋ ਰਿਹਾ ਹੈਂ ? ਤੂੰ (ਦੁਨੀਆ ਦੇ ਕਈ) ਰਸ ਭੋਗਦਾ ਹੈਂ, ਤੂੰ (ਕਈ ਤਰ੍ਹਾਂ ਦੀਆਂ) ਖ਼ੁਸ਼ੀਆਂ ਮਾਣਦਾ ਹੈਂ, ਤੂੰ ਅਨੇਕਾਂ (ਕਿਸਮ ਦੀਆਂ) ਮੌਜਾਂ ਮਾਣਦਾ ਹੈਂ । ਤੂੰ ਬੜੇ ਹੁਕਮ (ਭੀ) ਕਰਦਾ ਹੈਂ, ਤੂੰ ਅਹੰਕਾਰੀ ਹੋ ਕੇ (ਲੋਕਾਂ ਨਾਲ ਅਹੰਕਾਰ ਵਾਲਾ) ਵਰਤਾਉ ਕਰਦਾ ਹੈਂ । ਤੈਨੂੰ ਕਰਤਾਰ ਚੇਤੇ ਹੀ ਨਹੀਂ ਰਿਹਾ ।੧।

(ਹੇ ਮੂਰਖ !) ਤੂੰ ਖਾਣ ਵਿਚ ਹੰਢਾਣ ਵਿਚ ਮਸਤ ਹੋ ਰਿਹਾ ਹੈਂ, ਤੂੰ ਸੋਨਾ ਚਾਂਦੀ ਧਰਤੀ ਇਕੱਠੀ ਕਰ ਰਿਹਾ ਹੈਂ । ਤੂੰ ਕਈ ਕਿਸਮਾਂ ਦੇ ਵਧੀਆ ਘੋੜੇ, ਵਧੀਆ ਹਾਥੀ ਤੇ ਕਦੇ ਨਾਹ ਥੱਕਣ ਵਾਲੇ ਰਥ ਇਕੱਠੇ ਕਰ ਲਏ ਹਨ । (ਮਾਇਆ ਦੀ ਮਸਤੀ ਵਿਚ) ਤੂੰ ਆਪਣੇ ਸਾਕ ਸਨਬੰਧੀਆਂ ਨੂੰ (ਭੀ) ਭੁਲਾ ਬੈਠਾ ਹੈਂ, ਕਿਸੇ ਨੂੰ ਤੂੰ ਆਪਣੇ ਚਿੱਤ ਵਿਚ ਨਹੀਂ ਲਿਆਉਂਦਾ ।

ਪਰਮਾਤਮਾ ਦੇ ਨਾਮ ਤੋਂ ਬਿਨਾ ਤੂੰ (ਆਤਮਕ ਜੀਵਨ ਵਿਚ) ਗੰਦਾ ਹੈਂ, ਸਿਰਜਨਹਾਰ ਪ੍ਰਭੂ ਨੇ (ਤੈਨੂੰ) ਆਪਣੇ ਮਨੋਂ ਲਾਹ ਦਿੱਤਾ ਹੈ ।੨।

(ਹੇ ਮੂਰਖ !) ਤੂੰ (ਧੱਕੇ ਧੋੜੇ ਕਰ ਕੇ) ਮਾਇਆ ਇਕੱਠੀ ਕਰਦਾ ਹੈਂ (ਜਿਸ ਕਰਕੇ ਲੋਕਾਂ ਦੀਆਂ) ਬਦ-ਅਸੀਸਾਂ ਲੈਂਦਾ ਹੈਂ । (ਪਰ) ਜਿਸ (ਪਰਵਾਰ) ਨੂੰ ਤੂੰ (ਇਸ ਮਾਇਆ ਨਾਲ) ਖ਼ੁਸ਼ ਕਰਦਾ ਹੈਂ ਉਹ ਤੇਰੇ ਸਮੇਤ ਹੀ ਨਾਸਵੰਤ ਹੈ । ਹੇ ਅਹੰਕਾਰੀ ! ਤੂੰ ਆਪਣੇ ਮਨ ਦੀ ਮਤਿ ਦੇ ਦਬਾਉ ਹੇਠ ਆਇਆ ਹੋਇਆ ਹੈਂ ਤੇ (ਮਾਇਆ ਦਾ) ਮਾਣ ਕਰਦਾ ਹੈਂ ।

ਜਿਸ (ਮੰਦ ਭਾਗੀ ਜੀਵ) ਨੂੰ ਉਸ ਪ੍ਰਭੂ ਨੇ ਆਪ ਹੀ ਕੁਰਾਹੇ ਪਾ ਦਿੱਤਾ ਹੈ (ਪ੍ਰਭੂ ਦੀ ਹਜ਼ੂਰੀ ਵਿਚ) ਨਾਹ ਉਸ ਦੀ (ਉੱਚੀ) ਜਾਤਿ (ਮੁੱਲ ਪਾਂਦੀ ਹੈ) ਨਾਹ (ਦੁਨੀਆ ਵਾਲੀ ਕੋਈ) ਇੱਜ਼ਤ ।੩।

ਅਕਾਲ ਪੁਰਖ ਦੇ ਰੂਪ ਸਤਿਗੁਰੂ ਨੇ ਜਿਸ ਮਨੁੱਖ ਨੂੰ ਉਹ ਪ੍ਰਭੂ-ਸੱਜਣ ਹੀ ਮਿਲਾ ਦਿੱਤਾ ਹੈ, ਪ੍ਰਭੂ ਦੇ ਉਸ ਸੇਵਕ ਦਾ ਰਾਖਾ (ਹਰ ਥਾਂ) ਪ੍ਰਭੂ ਆਪ ਹੀ ਬਣਦਾ ਹੈ । ਦੁਨੀਆ ਦੇ ਬੰਦੇ ਉਸ ਦਾ ਕੁਝ ਵਿਗਾੜ ਨਹੀਂ ਸਕਦੇ । (ਪਰ ਆਪਣੀ) ਹਉਮੈ ਵਿਚ (ਫਸਿਆ ਮਨੁੱਖ) ਦੁਖੀ (ਹੀ) ਹੁੰਦਾ ਹੈ ।

ਪਰਮਾਤਮਾ ਦੇ ਸੇਵਕ ਨੂੰ ਜੋ ਚੰਗਾ ਲੱਗਦਾ ਹੈ, ਪਰਮਾਤਮਾ ਉਹੀ ਕਰਦਾ ਹੈ । ਪਰਮਾਤਮਾ ਦੇ ਦਰ ਤੇ ਉਸ ਦੀ ਗੱਲ ਦਾ ਕੋਈ ਮੋੜਾ ਨਹੀਂ ਕਰ ਸਕਦਾ । ਹੇ ਨਾਨਕ ! ਜੇਹੜਾ ਮਨੁੱਖ ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਹ ਸਾਰੇ ਜਗਤ ਵਿਚ ਚਾਨਣ(-ਮੁਨਾਰਾ) ਬਣ ਜਾਂਦਾ ਹੈ ।੪।੧।੭੧।

ਨੋਟ—ਅੰਕ ਨੰ: ੧ ਦੱਸਦਾ ਹੈ ਕਿ ਮ: ੫ ਦਾ ਇਹ ਪਹਿਲਾ ਸ਼ਬਦ ਹੈ ।

**ਸਿਰੀ ਰਾਗੁ ਮਹਲਾ ੫ ॥ ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ ॥ ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧॥ ਭਾਈ ਰੇ, ਸੁਖੁ ਸਾਧ ਸੰਗਿ ਪਾਇਆ ॥ ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ, ਦੁਖੁ ਸਹਸਾ ਮਿਟਿ ਗਇਆ ॥੧॥ਰਹਾਉ॥ ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ ॥ ਧਨਪਾਤੀ ਵਡਭੂਮੀਆ, ਮੇਰੀ ਮੇਰੀ ਕਰਿ ਪਰਿਆ ॥੨॥ ਹੁਕਮੁ ਚਲਾਏ ਨਿਸੰਗ ਹੋਇ, ਵਰਤੈ ਅਫਰਿਆ ॥ ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ ॥੩॥ ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥ ਗਿਰੰਬਾਰੀ ਵਡਸਾਹਬੀ ਸਭੁ ਨਾਨਕ ਸੁਪਨੁ ਥੀਆ ॥੪॥੨॥੭੨॥ {ਪੰਨਾ ੪੨}**

**ਪਦ ਅਰਥ** :—ਮਨਿ—ਮਨ ਵਿਚ । ਬਿਲਾਸੁ—ਖੇਲ-ਤਮਾਸ਼ਾ । ਬਹੁ ਰੰਗੁ—ਕਈ ਰੰਗਾਂ ਦਾ । ਘਣਾ—ਬਹੁਤ । ਦ੍ਰਿਸਟਿ—ਨਜ਼ਰ, ਨਿਗਾਹ । ਭੂਲਿ—ਭੁੱਲ ਕੇ । ਛਤ੍ਰਧਾਰ ਬਾਦਿਸਾਹੀਆ—ਉਹ ਬਾਦਸ਼ਾਹੀਆਂ ਜਿਨ੍ਹਾਂ ਦੀ ਬਰਕਤਿ ਨਾਲ ਸਿਰ ਉੱਤੇ ਛਤਰ ਟਿਕੇ ਹੋਏ ਹੋਣ । ਸਹਸਾ—ਸਹਿਮ, ਫ਼ਿਕਰ ।

ਸਾਧ ਸੰਗਿ—ਸਾਧ ਸੰਗ ਵਿਚ । ਤਿਨਿ—ਉਸ ਨੇ । ਪੁਰਖਿ—(ਅਕਾਲ-) ਪੁਰਖ ਨੇ । ਬਿਧਾਤੈ—ਸਿਰਜਨਹਾਰ ਨੇ ।੧।ਰਹਾਉ।

ਥਾਨ ਥਨੰਤਰਾ—ਥਾਨ ਥਾਨ ਅੰਤਰਾ, ਧਰਤੀ ਦੇ ਹੋਰ ਹੋਰ ਥਾਂ, ਅਨੇਕਾਂ ਥਾਂ । ਭਵਿ ਆਇਆ—ਭਉਂ ਕੇ (ਵੇਖ) ਆਇਆ । ਧਨਪਾਤੀ—ਧਨਾਢ । ਭੂਮੀਆ—ਭੁਇਂ ਦਾ ਮਾਲਕ ।੨।

ਨਿਸੰਗ—ਝਾਕੇ ਤੋਂ ਬਿਨਾ । ਅਫਰਿਆ—ਆਫਰਿਆ ਹੋਇਆ, ਅਹੰਕਾਰੀ । ਸਭੁ ਕੋ—ਹਰੇਕ ਜੀਵ । ਵਸਗਤਿ—ਵੱਸ ਵਿਚ । ਲਇਓਨੁ—ਲਿਆ ਹੈ ਉਸ ਨੇ । ਖਾਕੁ—ਮਿੱਟੀ (ਵਿਚ) ।੩।

ਕੋਟਿ ਤੇਤੀਸ—ਤੇਤੀ ਕ੍ਰੋੜ (ਦੇਵਤੇ) । ਦਰਿ—ਦਰ ਤੇ । ਗਿਰੰਬਾਰੀ—ਗਿਰਾਂ ਬਾਰੀ, ਭਾਰੀ ਜ਼ਿੰਮੇਵਾਰੀ ਵਾਲੀ । ਗਿਰਾਂ—ਭਾਰੀ । ਬਾਰ—ਬੋਝ, ਜ਼ਿੰਮੇਵਾਰੀ । ਸਾਹਬੀ—ਹਕੂਮਤਿ । ਥੀਆ—ਹੋ ਜਾਂਦਾ ਹੈ ।੪।

**ਅਰਥ** :—ਹੇ ਭਾਈ ! ਸਾਧ ਸੰਗਤਿ ਵਿਚ (ਹੀ) ਸੁਖ ਮਿਲਦਾ ਹੈ । ਉਸ ਅਕਾਲ ਪੁਰਖ ਸਿਰਜਨਹਾਰ ਨੇ (ਜਿਸ ਦੇ ਮੱਥੇ ਉੱਤੇ ਚੰਗੇ ਭਾਗਾਂ ਦਾ) ਲੇਖ ਲਿਖ ਦਿੱਤਾ (ਉਸ ਨੂੰ ਸਤਸੰਗ ਮਿਲਦਾ ਹੈ ਤੇ ਉਸ ਦਾ) ਦੁੱਖ ਸਹਮ ਦੂਰ ਹੋ ਜਾਂਦਾ ਹੈ ।੧।ਰਹਾਉ।

ਜੇ ਕਿਸੇ ਮਨੁੱਖ ਦੇ ਮਨ ਵਿਚ ਕਈ ਕਿਸਮਾਂ ਦਾ ਬਹੁਤ ਚਾ-ਮਲ੍ਹਾਰ ਹੋਵੇ, ਜੇ ਉਸ ਦੀ ਨਿਗਾਹ (ਦੁਨੀਆ ਦੀਆਂ) ਖ਼ੁਸ਼ੀਆਂ ਵਿਚ ਹੀ ਭੁੱਲੀ ਰਹੇ, ਜੇ ਅਜੇਹੀਆਂ ਬਾਦਿਸ਼ਾਹੀਆਂ ਮਿਲੀਆਂ ਹੋਈਆਂ ਹੋਣ ਕਿ ਸਿਰ ਉੱਤੇ ਛਤਰ ਟਿਕੇ ਰਹਿਣ, ਤਾਂ ਭੀ (ਸਾਧ ਸੰਗਤਿ ਤੋਂ ਬਿਨਾ ਇਹ ਸਭ ਮੌਜਾਂ) ਸਹਮ ਵਿਚ ਪਾਈ ਰੱਖਦੀਆਂ ਹਨ ।੧।

ਧਰਤੀ ਦੇ ਜਿਤਨੇ ਭੀ ਸੋਹਣੇ ਸੋਹਣੇ ਥਾਂ ਹਨ (ਜੇ ਕੋਈ ਮਨੁੱਖ) ਉਹ ਸਾਰੇ ਹੀ ਥਾਂ ਭਉਂ ਭਉਂ ਕੇ ਵੇਖ ਆਇਆ ਹੋਵੇ, ਜੇ ਕੋਈ ਬਹੁਤ ਧਨਾਢ ਹੋਵੇ, ਬਹੁਤ ਭੁਇਂ ਦਾ ਮਾਲਕ ਹੋਵੇ, ਤਾਂ ਭੀ (ਸਾਧ ਸੰਗਤਿ ਤੋਂ ਬਿਨਾ) 'ਮੇਰੀ ਭੁਇਂ' ਆਖ ਆਖ ਕੇ ਦੁਖੀ ਰਹਿੰਦਾ ਹੈ ।੨।

ਜੇ ਕੋਈ ਮਨੁੱਖ ਡਰ-ਖ਼ਤਰਾ-ਝਾਕਾ ਲਾਹ ਕੇ (ਲੋਕਾਂ ਉੱਤੇ) ਆਪਣਾ ਹੁਕਮ ਚਲਾਏ, ਲੋਕਾਂ ਨਾਲ ਬੜੀ ਆਕੜ ਵਾਲਾ ਸਲੂਕ ਕਰੇ, ਜੇ ਉਸ ਨੇ ਹਰੇਕ ਨੂੰ ਆਪਣੇ ਵੱਸ ਵਿਚ ਕਰ ਲਿਆ ਹੋਵੇ ਤਾਂ ਭੀ (ਸਾਧ ਸੰਗਤਿ ਤੋਂ ਵਾਂਜਿਆ ਰਹਿ ਕੇ ਪਰਮਾਤਮਾ ਦੇ) ਨਾਮ ਤੋਂ ਬਿਨਾ (ਸੁਖ ਨਹੀਂ ਮਿਲਦਾ, ਤੇ ਆਖ਼ਰ) ਮਿੱਟੀ ਵਿਚ ਰਲ ਜਾਂਦਾ ਹੈ ।੩।

ਜੇ ਕੋਈ ਇਤਨੀ ਵੱਡੀ ਹਕੂਮਤਿ ਦਾ ਮਾਲਕ ਹੋ ਜਾਏ, ਕਿ ਭਾਰੀ ਜ਼ਿੰਮੇਵਾਰੀ ਭੀ ਮਿਲ ਜਾਏ, ਤੇ ਤੇਤੀ ਕ੍ਰੋੜ ਦੇਵਤੇ ਉਸ ਦੇ ਸੇਵਕ ਬਣ ਜਾਣ, ਸਿੱਧ ਤੇ ਸਾਧਿਕ ਉਸ ਦੇ ਦਰ ਤੇ ਖਲੋਤੇ ਰਹਿਣ, ਤਾਂ ਭੀ, ਹੇ ਨਾਨਕ ! (ਸਾਧ ਸੰਗਤਿ ਤੋਂ ਬਿਨਾ ਸੁਖ ਨਹੀਂ ਮਿਲਦਾ, ਤੇ) ਇਹ ਸਭ ਕੁਝ (ਆਖ਼ਰ) ਸੁਪਨਾ ਹੀ ਹੋ ਜਾਂਦਾ ਹੈ ।੪।੨।੭੨।

**ਸਿਰੀ ਰਾਗੁ ਮਹਲਾ ੫ ॥ ਭਲਕੇ ਉਠਿ ਪਪੋਲੀਐ, ਵਿਣੁ ਬੁਝੇ ਮੁਗਧ ਅਜਾਣਿ ॥ ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥ ਸਤਿਗੁਰ ਸੇਤੀ ਚਿਤੁ ਲਾਇ, ਸਦਾ ਸਦਾ ਰੰਗੁ ਮਾਣਿ ॥੧॥ ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥ ਲਗਾ ਕਿਤੁ ਕੁਫਕੜੇ, ਸਭ ਮੁਕਦੀ ਚਲੀ ਰੈਣਿ ॥੧॥ਰਹਾਉ॥ ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥ ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥ ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥ ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥ ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥ ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ ॥੩॥ ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥ ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ ॥ ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ ॥੪॥੩॥੭੩॥ {ਪੰਨਾ ੪੩}**

**ਪਦ ਅਰਥ** :—ਭਲਕੇ—ਨਿੱਤ, ਹਰ ਰੋਜ਼ । ਉਠਿ—ਉੱਠ ਕੇ, ਉੱਦਮ ਨਾਲ । ਪਪੋਲੀਐ—ਪਾਲੀ ਪੋਸੀਦੀ ਹੈ । ਮੁਗਧ—ਮੂਰਖ । ਅਜਾਣਿ—ਬੇ-ਸਮਝ । ਚਿਤਿ—ਚਿੱਤ ਵਿਚ । ਛੁਟੈਗੀ—ਇਕੱਲੀ ਛੱਡ ਦਿੱਤੀ ਜਾਇਗੀ । ਬੇਬਾਣਿ—ਬੀਆਬਾਨਿ ਵਿਚ, ਜੰਗਲ ਵਿਚ, ਮਸਾਣਾਂ ਵਿਚ । ਸੇਤੀ—ਨਾਲ । ਰੰਗੁ—ਆਤਮਕ ਆਨੰਦ ।੧।

ਲਾਹਾ—ਲਾਭ । ਲੈਣਿ—ਲੈਣ ਵਾਸਤੇ । ਕਿਤੁ—ਕਿਸ ਵਿਚ ? ਕੁਫਕੜੇ—ਫੱਕੜੀ ਪੈਣ ਵਾਲੇ ਕੰਮ ਵਿਚ, ਖ਼ੁਆਰੀ ਵਾਲੇ ਕੰਮ ਵਿਚ । ਰੈਣਿ—(ਉਮਰ ਦੀ) ਰਾਤ ।੧।ਰਹਾਉ।

ਕੁਦਮੁ—ਕਲੋਲ । ਪੰਖੀਆ—ਪੰਛੀ । ਕਾਲੁ—ਮੌਤ । ਓਤੈ ਸਾਥਿ—ਉਸੇ ਟੋਲੇ ਵਿਚ, ਉਸੇ ਤਰ੍ਹਾਂ ਦਾ । ਜਾਲਿ—ਜਾਲ ਵਿਚ । ਮੁਕਤੇ—(ਜਾਲ ਵਿਚੋਂ) ਆਜ਼ਾਦ । ਸੇਈ—ਉਹੀ ਬੰਦੇ । ਭਾਲੀਅਹਿ—ਮਿਲਦੇ ਹਨ । ਜਿ—ਜਿਹੜੇ ।੨।

ਤੁਧੁ—ਤੂੰ । ਚਿੰਤਾ—ਖ਼ਿਆਲ । ਪਾਹਿ—ਪੈਂਦੇ ਹਨ ।੩।

ਨ ਦਿਖਾਇ—ਨਹੀਂ ਦਿੱਸ ਆਉਂਦਾ । ਚਾਰੇ ਕੁੰਡਾ—ਚਾਰੇ ਪਾਸੇ, ਸਾਰੀ ਦੁਨੀਆ (ਕੁੰਡਾਂ) । ਸਚੈ ਪਾਤਿਸਾਹਿ—ਸੱਚੇ ਪਾਤਿਸ਼ਾਹ ਨੇ, ਸਤਿਗੁਰੂ ਨੇ ।੪।

**ਅਰਥ** :—ਹੇ ਪ੍ਰਾਣੀ ! ਤੂੰ (ਜਗਤ ਵਿਚ ਪਰਮਾਤਮਾ ਦੇ ਨਾਮ ਦਾ) ਲਾਭ ਖੱਟਣ ਵਾਸਤੇ ਆਇਆ ਹੈਂ । ਤੂੰ ਕਿਸ ਖ਼ੁਆਰੀ ਵਾਲੇ ਕੰਮ ਵਿਚ ਰੁੱਝਾ ਪਿਆ ਹੈਂ ? ਤੇਰੀ ਸਾਰੀ ਜ਼ਿੰਦਗੀ ਦੀ ਰਾਤ ਮੁੱਕਦੀ ਜਾ ਰਹੀ ਹੈ ।੧।ਰਹਾਉ।

ਹਰ ਰੋਜ਼ ਉੱਦਮ ਨਾਲ ਇਸ ਸਰੀਰ ਨੂੰ ਪਾਲੀ ਪੋਸੀਦਾ ਹੈ, (ਜ਼ਿੰਦਗੀ ਦਾ ਮਨੋਰਥ) ਸਮਝਣ ਤੋਂ ਬਿਨਾ ਇਹ ਮੂਰਖ ਤੇ ਬੇ-ਸਮਝ ਹੀ ਰਹਿੰਦਾ ਹੈ । ਇਸ ਨੂੰ ਕਦੇ ਉਹ ਪਰਮਾਤਮਾ (ਜਿਸ ਨੇ ਇਸ ਨੂੰ ਪੈਦਾ ਕੀਤਾ ਹੈ) ਚੇਤੇ ਨਹੀਂ ਆਉਂਦਾ, ਤੇ ਆਖ਼ਰ ਇਹ ਮਸਾਣਾਂ ਵਿਚ ਸੁੱਟ ਦਿੱਤਾ ਜਾਇਗਾ ।

(ਹੇ ਪ੍ਰਾਣੀ ! ਅਜੇ ਭੀ ਵੇਲਾ ਹੈ, ਆਪਣੇ) ਗੁਰੂ ਨਾਲ ਚਿੱਤ ਜੋੜ, ਤੇ (ਪਰਮਾਤਮਾ ਦਾ ਨਾਮ ਸਿਮਰ ਕੇ) ਸਦਾ ਕਾਇਮ ਰਹਿਣ ਵਾਲਾ ਆਤਮਕ ਆਨੰਦ ਮਾਣ ।੧।

ਪਸ਼ੂ ਕਲੋਲ ਕਰਦਾ ਹੈ ਪੰਛੀ ਕਲੋਲ ਕਰਦਾ ਹੈ (ਪਸ਼ੂ ਨੂੰ ਪੰਛੀ ਨੂੰ) ਮੌਤ ਨਹੀਂ ਦਿੱਸਦੀ, (ਪਰ) ਮਨੁੱਖ ਭੀ ਉਸੇ ਹੀ ਸਾਥ ਵਿਚ (ਜਾ ਰਲਿਆ ਹੈ, ਪਸ਼ੂ ਪੰਛੀ ਵਾਂਗ ਇਸ ਨੂੰ ਭੀ ਮੌਤ ਚੇਤੇ ਨਹੀਂ, ਤੇ ਇਹ) ਮਾਇਆ ਦੇ ਜਾਲ ਵਿਚ ਫਸਿਆ ਪਿਆ ਹੈ । ਮਾਇਆ ਦੇ ਜਾਲ ਤੋਂ ਬਚੇ ਹੋਏ ਉਹੀ ਬੰਦੇ ਦਿੱਸਦੇ ਹਨ, ਜੇਹੜੇ ਪਰਮਾਤਮਾ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਹਿਰਦੇ ਵਿਚ ਵਸਾਂਦੇ ਹਨ ।੨।

(ਹੇ ਪ੍ਰਾਣੀ !) ਜੇਹੜਾ (ਇਹ) ਘਰ ਛੱਡ ਕੇ ਸਦਾ ਲਈ ਤੁਰ ਜਾਣਾ ਹੈ, ਉਹ ਤੈਨੂੰ ਆਪਣੇ ਮਨ ਵਿਚ (ਪਿਆਰਾ) ਲੱਗ ਰਿਹਾ ਹੈ, ਤੇ ਜਿਥੇ ਜਾ ਕੇ ਤੇਰਾ ਵਾਹ ਪੈਣਾ ਹੈ ਉਸ ਦਾ ਤੈਨੂੰ (ਰਤਾ ਭੀ) ਫ਼ਿਕਰ ਨਹੀਂ । (ਸਭ ਜੀਵ ਮਾਇਆ ਦੇ ਮੋਹ ਵਿਚ ਫਸੇ ਪਏ ਹਨ, ਇਸ ਮੋਹ ਵਿਚ) ਫਸੇ ਹੋਏ ਉਹੀ ਬੰਦੇ ਨਿਕਲਦੇ ਹਨ ਜੇਹੜੇ ਗੁਰੂ ਦੀ ਚਰਨੀਂ ਪੈ ਜਾਂਦੇ ਹਨ ।੩।

(ਪਰ ਮਾਇਆ ਦਾ ਮੋਹ ਹੈ ਹੀ ਬੜਾ ਪ੍ਰਬਲ, ਇਸ ਵਿਚੋਂ ਗੁਰੂ ਤੋਂ ਬਿਨਾ) ਕੋਈ ਬਚਾ ਨਹੀਂ ਸਕਦਾ, (ਗੁਰੂ ਤੋਂ ਬਿਨਾ ਅਜੇਹੀ ਸਮਰਥਾ ਵਾਲਾ) ਕੋਈ ਨਹੀਂ ਦਿੱਸਦਾ । ਮੈਂ ਤਾਂ ਸਾਰੀ ਸ੍ਰਿਸ਼ਟੀ ਢੂੰਡ ਕੇ ਗੁਰੂ ਦੀ ਸਰਨ ਆ ਪਿਆ ਹਾਂ । ਹੇ ਨਾਨਕ (ਆਖ—) ਸੱਚੇ ਪਾਤਿਸ਼ਾਹ ਨੇ, ਗੁਰੂ ਨੇ ਮੈਨੂੰ (ਮਾਇਆ ਦੇ ਮੋਹ ਦੇ ਸਮੁੰਦਰ ਵਿਚ) ਡੁੱਬਦੇ ਨੂੰ ਕੱਢ ਲਿਆ ਹੈ ।੪।੩।੭੩।

**ਸਿਰੀ ਰਾਗੁ ਮਹਲਾ ੫ ॥ ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ ॥ ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥ ਉਠ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥੧॥ ਅੰਧੇ, ਤੂੰ ਬੈਠਾ ਕੰਧੀ ਪਾਹਿ ॥ ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥੧॥ਰਹਾਉ॥ ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥ ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥ ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ ॥੨॥ ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥ ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥ ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ ॥੩॥ ਸਾਧ ਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥ ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥ ਨਾਨਕ ਡਿਠਾ ਸਦਾ ਨਾਲਿ, ਹਰਿ ਅੰਤਰਜਾਮੀ ਜਾਣੁ ॥੪॥੪॥੭੪॥ {ਪੰਨਾ ੪੩}**

**ਪਦ ਅਰਥ** :—ਮੁਹਤ—{ਮੁਹੂਤ੍ਰ} ਦੋ ਘੜੀਆਂ । ਪਾਹੁਣਾ—ਪ੍ਰਾਹੁਣਾ । ਕਾਮਿ—ਕਾਮ-ਵਾਸਨਾ ਵਿਚ । ਵਿਆਪਿਆ—ਫਸਿਆ ਹੋਇਆ । ਗਾਵਾਰੁ—ਮੂਰਖ । ਉਠਿ—ਉੱਠ ਕੇ । ਵਸਿ ਜੰਦਾਰ—ਜੰਦਾਰ ਦੇ ਵੱਸ ਵਿਚ, ਜਮ ਦੇ ਵੱਸ ਵਿਚ । ਜੰਦਾਰ—{ਜੰਦਾਲ} ਅਵੈੜਾ (ਜਮ) ।੧।

ਕੰਧੀ—ਨਦੀ ਦਾ ਕੰਡਾ । ਪਾਹਿ—ਪਾਸ । ਪੂਰਬਿ—ਮੁੱਢ ਤੋਂ ।੧।ਰਹਾਉ।

ਡਭੂਰੀ (ਖੇਤੀ)—ਉਹ ਖੇਤੀ ਜਿਸ ਨੂੰ ਪੈ ਚੁਕੇ ਦਾਣੇ ਅਜੇ ਕੱਚੇ ਨਰਮ ਹੁੰਦੇ ਹਨ । ਦਾਤ—ਦਾਤਰੇ । ਪਹੁਤਿਆ—ਪਹੁੰਚ ਗਏ । ਲਾਵੇ—ਵਾਢੇ, ਫ਼ਸਲ ਵੱਢਣ ਵਾਲੇ । ਕਰਿ—ਕਰ ਕੇ । ਕਿਰਸਾਣ—ਖੇਤ ਦਾ ਮਾਲਕ । ਲੁਣਿ—ਵੱਢ ਕੇ । ਖੇਤਾਰੁ—ਸਾਰਾ ਖੇਤ ।੨।

ਧੰਧੈ—ਧੰਧੇ ਵਿਚ, ਜੰਜਾਲ ਵਿਚ । ਭਰਿ—ਰੱਜ ਕੇ । ਝਾਖ ਝਖਾਇਆ—ਵਿਸ਼ੇ ਭੋਗੇ । ਭੋਰੁ—ਦਿਨ । ਚਿਤਿ—ਚਿੱਤ ਵਿਚ । ਜਿਨਿ—ਜਿਸ (ਪ੍ਰਭੂ) ਨੇ । ਜੀਉ—ਜਿੰਦ । ਪਿੰਡੁ—ਸਰੀਰ ।੩।

ਵਾਰਿਆ—ਕੁਰਬਾਨ, ਸਦਕੇ । ਮਨਿ—ਮਨ ਵਿਚ । ਸੁਜਾਣੁ—ਸਿਆਣਾ । ਜਾਣੁ—ਸਿਆਣਾ ।੪।

**ਅਰਥ** :—ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਜੀਵ ! (ਜਿਵੇਂ ਕੋਈ ਰੁੱਖ ਨਦੀ ਦੇ ਕੰਢੇ ਉੱਤੇ ਉੱਗਾ ਹੋਇਆ ਹੋਵੇ ਤੇ ਕਿਸੇ ਭੀ ਵੇਲੇ ਕੰਢੇ ਨੂੰ ਢਾਹ ਲਗ ਕੇ ਰੁੱਖ ਨਦੀ ਵਿਚ ਰੁੜ੍ਹ ਜਾਂਦਾ ਹੈ, ਤਿਵੇਂ) ਤੂੰ (ਮੌਤ-ਨਦੀ ਦੇ) ਕੰਢੇ ਉੱਤੇ ਬੈਠਾ ਹੋਇਆ ਹੈਂ (ਪਤਾ ਨਹੀਂ ਕੇਹੜੇ ਵੇਲੇ ਤੇਰੀ ਮੌਤ ਆ ਜਾਏ) । ਜੇ (ਤੇਰੇ ਮੱਥੇ ਉੱਤੇ) ਪੂਰਬਲੇ ਜਨਮ ਵਿਚ (ਕੀਤੀ ਕਮਾਈ ਦਾ ਚੰਗਾ ਲੇਖ) ਲਿਖਿਆ ਹੋਇਆ ਹੋਵੇ ਤਾਂ ਤੂੰ ਗੁਰੂ ਦਾ ਉਪਦੇਸ਼ ਕਮਾ ਲਏਂ (ਗੁਰੂ ਦੇ ਉਪਦੇਸ਼ ਅਨੁਸਾਰ ਆਪਣਾ ਜੀਵਨ ਬਣਾਏਂ, ਤੇ ਆਤਮਕ ਮੌਤ ਤੋਂ ਬਚ ਜਾਏਂ) ।੧।ਰਹਾਉ।

(ਕਿਸੇ ਦੇ ਘਰ ਘੜੀ ਦੋ ਘੜੀ ਲਈ ਗਿਆ ਹੋਇਆ ਕੋਈ ਪ੍ਰਾਹੁਣਾ ਉਸ ਘਰ ਦੇ ਕੰਮ ਸਵਾਰਨ ਵਾਲਾ ਬਣ ਬੈਠੇ ਤਾਂ ਹਾਸੋ-ਹੀਣਾ ਹੀ ਹੁੰਦਾ ਹੈ, ਤਿਵੇਂ ਜੀਵ ਇਸ ਜਗਤ ਵਿਚ) ਘੜੀ ਦੋ ਘੜੀਆਂ ਦਾ ਪ੍ਰਾਹੁਣਾ ਹੈ, ਪਰ ਇਸ ਦੇ ਹੀ ਕੰਮ-ਧੰਧੇ ਨਿਜਿੱਠਣ ਵਾਲਾ ਬਣ ਜਾਂਦਾ ਹੈ । ਮੂਰਖ (ਜੀਵਨ ਦਾ ਸਹੀ ਰਾਹ) ਨਹੀਂ ਸਮਝਦਾ, ਮਾਇਆ ਦੇ ਮੋਹ ਵਿਚ ਤੇ ਕਾਮਵਾਸ਼ਨਾ ਵਿਚ ਫਸਿਆ ਰਹਿੰਦਾ ਹੈ ਜਦੋਂ (ਇਥੋਂ) ਉੱਠ ਕੇ ਤੁਰ ਪੈਂਦਾ ਹੈ ਤਾਂ ਪਛੁਤਾਂਦਾ ਹੈ (ਪਰ ਉਸ ਵੇਲੇ ਪਛੁਤਾਇਆਂ ਕੀਹ ਬਣਦਾ ਹੈ ?) ਜਮਾਂ ਦੇ ਵੱਸ ਪੈ ਜਾਂਦਾ ਹੈ ।੧।

ਇਹ ਜ਼ਰੂਰੀ ਨਹੀਂ ਕਿ ਹਰੀ ਖੇਤੀ ਨਾਹ ਵੱਢੀ ਜਾਏ, ਡੱਡਿਆਂ ਤੇ ਆਈ ਹੋਈ (ਅੱਧ-ਪੱਕੀ) ਨਾਹ ਵੱਢੀ ਜਾਏ, ਤੇ ਸਿਰਫ਼ ਪੱਕੀ ਹੋਈ ਹੀ ਵੱਢੀ ਜਾਏ । ਜਦੋਂ ਖੇਤ ਦੇ ਮਾਲਕ ਦਾ ਹੁਕਮ ਹੁੰਦਾ ਹੈ, ਉਹ ਵਾਢੇ ਤਿਆਰ ਕਰਦਾ ਹੈ ਜੋ ਦਾਤਰੇ ਲੈ ਲੈ ਕੇ (ਖੇਤ ਵਿਚ) ਆ ਪਹੁੰਚਦੇ ਹਨ । (ਉਹ ਵਾਢੇ ਖੇਤ ਨੂੰ) ਵੱਢ ਕੇ ਸਾਰਾ ਖੇਤ ਮਿਣ ਲੈਂਦੇ ਹਨ (ਇਸ ਤਰ੍ਹਾਂ ਜਗਤ ਦਾ ਮਾਲਕ ਪ੍ਰਭੂ ਜਦੋਂ ਹੁਕਮ ਕਰਦਾ ਹੈ ਜਮ ਆ ਕੇ ਜੀਵਾਂ ਨੂੰ ਲੈ ਜਾਂਦੇ ਹਨ, ਚਾਹੇ ਬਾਲ-ਉਮਰ ਹੋਣ, ਚਾਹੇ ਜਵਾਨ ਹੋਣ ਤੇ ਚਾਹੇ ਬੁੱਢੇ ਹੋ ਚੁੱਕੇ ਹੋਣ) ।੨।

(ਮਾਇਆ-ਗ੍ਰਸੇ ਮੂਰਖ ਮਨੁੱਖ ਦੀ ਜੀਵਨ-ਰਾਤ ਦਾ) ਪਹਿਲਾ ਪਹਰ ਦੁਨੀਆ ਦੇ ਧੰਧਿਆਂ ਵਿਚ ਬੀਤ ਜਾਂਦਾ ਹੈ, ਦੂਜੇ ਪਹਰ (ਮੋਹ ਦੀ ਨੀਂਦ ਵਿਚ) ਰੱਜ ਕੇ ਸੁੱਤਾ ਰਹਿੰਦਾ ਹੈ, ਤੀਜੇ ਪਹਰ ਵਿਸ਼ੇ ਭੋਗਦਾ ਰਹਿੰਦਾ ਹੈ, ਤੇ ਚੌਥੇ ਪਹਰ (ਆਖ਼ਰ) ਦਿਨ ਚੜ੍ਹ ਪੈਂਦਾ ਹੈ (ਬੁਢੇਪਾ ਆ ਕੇ ਮੌਤ ਆ ਕੂਕਦੀ ਹੈ) । ਜਿਸ ਪ੍ਰਭੂ ਨੇ ਇਸ ਨੂੰ ਜਿੰਦ ਤੇ ਸਰੀਰ ਦਿੱਤਾ ਹੈ ਉਹ ਕਦੇ ਭੀ ਇਸ ਦੇ ਚਿੱਤ ਵਿੱਚ ਨਹੀਂ ਆਉਂਦਾ (ਉਸ ਨੂੰ ਕਦੇ ਭੀ ਯਾਦ ਨਹੀਂ ਕਰਦਾ) ।੩।

ਹੇ ਨਾਨਕ ! (ਆਖ—) ਮੈਂ ਸਾਧ ਸੰਗਤਿ ਤੋਂ ਸਦਕੇ ਜਾਂਦਾ ਹਾਂ, ਸਾਧ ਸੰਗਤਿ ਤੋਂ ਆਪਣੀ ਜਿੰਦ ਕੁਰਬਾਨ ਕਰਦਾ ਹਾਂ, ਕਿਉਂਕਿ ਸਾਧ ਸੰਗਤਿ ਤੋਂ ਹੀ ਮਨ ਵਿਚ (ਪ੍ਰਭੂ ਦੇ ਸਿਮਰਨ ਦੀ) ਸੂਝ ਪੈਦਾ ਹੁੰਦੀ ਹੈ, (ਸਾਧ ਸੰਗਤਿ ਦੀ ਰਾਹੀਂ ਹੀ) ਸਭ ਦੇ ਦਿਲ ਦੀ ਜਾਣਨ ਵਾਲਾ ਅਕਾਲਪੁਰਖ ਮਿਲਦਾ ਹੈ । ਅੰਤਰਜਾਮੀ ਸੁਜਾਣ ਪ੍ਰਭੂ ਨੂੰ (ਸਾਧ ਸੰਗਤਿ ਦੀ ਕਿਰਪਾ ਨਾਲ ਹੀ) ਮੈਂ ਸਦਾ ਆਪਣੇ ਅੰਗ-ਸੰਗ ਵੇਖਿਆ ਹੈ ।੪।੪।੭੪।

**ਸਿਰੀਰਾਗੁ ਮਹਲਾ ੫ ॥ ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ ॥ ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ ॥ ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥ ਜਿਨੀ ਸਤਿਗੁਰੁ ਸੇਵਿਆ ਤਿਨ ਅਗੈ**

**ਮਿਲਿਆ ਥਾਉ ॥੧॥ ਮਨ ਮੇਰੇ, ਕਰਤੇ ਨੋ ਸਾਲਾਹਿ ॥ ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥੧॥ਰਹਾਉ॥ ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ ॥ ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ ॥ ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ ॥ ਸੁਖਦਾਤਾ ਗੁਰੁ ਸੇਵਿਐ ਸਭਿ ਅਵਗਣ ਕਢੈ ਧੋਇ ॥੨॥ ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥ ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥ ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥ ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥੩॥ ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥ ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥ ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥ ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥੪॥੫॥੭੫॥ {ਪੰਨਾ ੪੩-੪੪}**

**ਪਦ ਅਰਥ** :—ਵਿਸਰਨੁ—{ਲਫ਼ਜ਼ 'ਵਿਸਰਨਿ' ਅਤੇ 'ਵਿਸਰਨੁ' ਦਾ ਫ਼ਰਕ ਸਮਝਣ-ਜੋਗ ਹੈ । ਲਫ਼ਜ਼ 'ਵਿਸਰਨੁ' ਹੁਕਮੀ ਭਵਿੱਖਤ ਅੱਨ ਪੁਰਖ ਬਹੁ-ਵਚਨ ਹੈ} ਬੇ-ਸ਼ੱਕ ਵਿਸਰ ਜਾਣ । ਗੁਰਿ—ਗੁਰੂ ਨੇ । ਸਚੁ—ਸਦਾ-ਥਿਰ ਰਹਿਣ ਵਾਲਾ । ਸੁਆਉ—ਮਨੋਰਥ । ਲਾਹਿ ਕੈ—ਦੂਰ ਕਰ ਕੇ । ਕਮਾਉ—ਮੈਂ ਕਮਾਂਦਾ ਹਾਂ । ਜਿਨੀ—ਜਿਨ੍ਹਾਂ ਮਨੁੱਖਾਂ ਨੇ । ਤਿਨ—ਉਹਨਾਂ ਨੂੰ । ਅਗੈ—ਪ੍ਰਭੂ ਦੀ ਦਰਗਾਹ ਵਿਚ । ਥਾਉ—ਥਾਂ, ਆਦਰ ।੧।

ਨੋ—ਨੂੰ । ਪਾਹਿ—ਪਾਉ ।੧।ਰਹਾਉ।

ਵਿਆਪਈ—ਜ਼ੋਰ ਪਾ ਸਕਦਾ । ਮਨਿ—ਮਨ ਵਿਚ । ਕਿਤੁ—ਕਿਸੇ ਵਿਚ । ਕੰਮਿ—ਕੰਮ ਵਿਚ । ਕਿਤ ਹੀ ਕੰਮਿ—ਕਿਸੇ ਭੀ ਕੰਮ ਵਿਚ {ਲ਼ਫ਼ਜ਼ 'ਕਿਤੁ' ਦਾ ੁ ਲਫ਼ਜ਼ 'ਹੀ' ਦੇ ਕਾਰਨ ਲੋਪ ਹੋ ਗਿਆ ਹੈ} । ਛਿਜੀਐ—(ਆਤਮਕ ਜੀਵਨ ਵਿਚ) ਕਮਜ਼ੋਰ ਹੋਈਦਾ । ਦੇ—ਦੇ ਕੇ । ਸਭਿ—ਸਾਰੇ । ਧੋਇ—ਧੋ ਕੇ ।੨।

ਮਸਕਤੇ—ਮਸੱਕਤੇ, ਮਸ਼ੱਕਤਿ, ਸੇਵਾ-ਘਾਲ । ਤੂਠੈ—ਜੇ ਤੂੰ ਪ੍ਰਸੰਨ ਹੋਵੇਂ । ਦੇਵ—ਹੇ ਪ੍ਰਭੂ ! ਵਸਗਤਿ—ਵੱਸ ਵਿਚ । ਕਰਣ ਕਰੇਵ—ਕਰਨ-ਕਰਾਣ ਜੋਗਾ । ਮਨਸਾ—{ਮਨੀ—ा} ਲੋੜਾਂ । ਪੂਰੇਵ—ਪੂਰੀਆਂ ਕਰਦਾ ਹੈ ।੩।

ਇਕੋ—ਇੱਕ ਹੀ । ਸਾਮਗਰੀ—ਸਾਰੇ ਪਦਾਰਥ । ਰੀਤਿ—ਮਰਯਾਦਾ । ਸਿਉ—ਨਾਲ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਖਾਣਾ—ਆਤਮਕ ਖ਼ੁਰਾਕ । ਟੇਕ—ਆਸਾਰਾ ।੪।

ਅਰਥ :—ਹੇ ਮੇਰੇ ਮਨ ! ਕਰਤਾਰ ਦੀ ਸਿਫ਼ਤਿ-ਸਾਲਾਹ ਕਰ । (ਪਰ ਇਹ ਸਿਫ਼ਤਿ-ਸਾਲਾਹ ਦੀ ਦਾਤਿ ਗੁਰੂ ਪਾਸੋਂ ਮਿਲਦੀ ਹੈ, ਸੋ ਤੂੰ) ਸਾਰੀਆਂ ਚਤੁਰਾਈਆਂ ਛੱਡ ਕੇ ਗੁਰੂ ਦੇ ਚਰਨਾਂ ਤੇ ਢਹਿ ਪਉ ।੧।ਰਹਾਉ।

(ਮੇਰੀ ਤਾਂ ਸਦਾ ਇਹੀ ਅਰਦਾਸ ਹੈ ਕਿ) ਹੋਰ ਸਾਰੀਆਂ ਗੱਲਾਂ ਬੇ-ਸ਼ੱਕ ਭੁੱਲ ਜਾਣ, ਪਰ ਇਕ ਪਰਮਾਤਮਾ ਦਾ ਨਾਮ ਮੈਨੂੰ (ਕਦੇ) ਨਾਹ ਭੁੱਲੇ । ਗੁਰੂ ਨੇ (ਦੁਨੀਆ ਦੇ) ਧੰਧਿਆਂ ਦਾ ਮੇਰਾ ਸਾਰਾ ਮੋਹ ਸਾੜ ਕੇ ਮੈਨੂੰ ਪ੍ਰਭੂ ਦਾ ਨਾਮ ਦਿੱਤਾ ਹੈ । ਇਹ ਸਦਾ-ਥਿਰ ਨਾਮ ਹੀ ਹੁਣ ਮੇਰਾ (ਜੀਵਨ-) ਮਨੋਰਥ ਹੈ । ਮੈਂ (ਦੁਨੀਆ ਦੀਆਂ) ਸਾਰੀਆਂ ਆਸਾਂ ਮਨ ਵਿਚੋਂ ਦੂਰ ਕਰ ਕੇ ਇਕ ਪਰਮਾਤਮਾ ਦੀ ਆਸ (ਆਪਣੇ ਅੰਦਰ) ਪੱਕੀ ਕਰਦਾ ਹਾਂ ।

ਜਿਨ੍ਹਾਂ ਬੰਦਿਆਂ ਨੇ ਸਤਿਗੁਰੂ ਦਾ ਆਸਰਾ ਲਿਆ ਹੈ ਉਹਨਾਂ ਨੂੰ ਪਰਲੋਕ ਵਿਚ (ਪ੍ਰਭੂ ਦੀ ਦਰਗਾਹ ਵਿਚ) ਆਦਰ ਮਿਲਦਾ ਹੈ ।੧।

ਜੇ ਸੁਖਾਂ ਦਾ ਦੇਣ ਵਾਲਾ ਪਰਮਾਤਮਾ ਮਨ ਵਿਚ ਵੱਸ ਪਏ, ਤਾਂ ਨਾਹ ਦੁਨੀਆ ਦੇ ਦੁੱਖ ਜ਼ੋਰ ਪਾ ਸਕਦੇ ਹਨ, ਨਾਹ ਮਾਇਆ ਦੀ ਤ੍ਰਿਸ਼ਨਾ ਜ਼ੋਰ ਪਾ ਸਕਦੀ ਹੈ । ਜਦੋਂ ਹਿਰਦੇ ਵਿਚ ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਵੱਸਦਾ ਹੋਵੇ, ਤਾਂ ਕਿਸੇ ਵੀ ਕੰਮ ਵਿਚ ਲੱਗੀਏ, ਆਤਮਕ ਜੀਵਨ ਕਮਜ਼ੋਰ ਨਹੀਂ ਹੁੰਦਾ ।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਆਪਣੇ ਹੱਥ ਦੇ ਕੇ (ਵਿਕਾਰਾਂ ਵਲੋਂ) ਬਚਾਂਦਾ ਹੈਂ, ਕੋਈ (ਵਿਕਾਰ) ਉਸ ਨੂੰ ਆਤਮਕ (ਮੌਤੇ) ਮਾਰ ਨਹੀਂ ਸਕਦਾ । (ਹੇ ਭਾਈ !) ਆਤਮਕ ਆਨੰਦ ਦੇਣ ਵਾਲੇ ਸਤਿਗੁਰੂ ਦੀ ਸਰਨ ਲੈਣੀ ਚਾਹੀਦੀ ਹੈ, ਸਤਿਗੁਰੂ (ਮਨ ਵਿਚੋਂ) ਸਾਰੇ ਔਗੁਣ ਧੋ ਕੇ ਕੱਢ ਦੇਂਦਾ ਹੈ ।੨।

ਹੇ ਪ੍ਰਕਾਸ਼ ਸਰੂਪ-ਪ੍ਰਭੂ ! ਮੈਂ ਸੇਵਕ (ਤੇਰੇ ਪਾਸੋਂ) ਉਹਨਾਂ (ਜੀਵ-ਇਸਤ੍ਰੀਆਂ) ਦੀ ਸੇਵਾ (ਦਾ ਦਾਨ) ਮੰਗਦਾ ਹਾਂ, ਜਿਨ੍ਹਾਂ ਨੂੰ ਤੂੰ ਆਪਣੀ ਸੇਵਾ ਵਿਚ ਲਾਇਆ ਹੋਇਆ ਹੈ । ਹੇ ਪ੍ਰਭੂ ! ਜੇ ਤੂੰ ਹੀ ਮਿਹਰ ਕਰੇਂ ਤਾਂ ਮੈਨੂੰ ਸਾਧ ਸੰਗਤਿ ਦੀ ਪ੍ਰਾਪਤੀ ਹੋਵੇ ਤੇ ਸੇਵਾ ਦੀ ਦਾਤਿ ਮਿਲੇ ।

(ਹੇ ਭਾਈ !) ਹਰੇਕ (ਦਾਤਿ) ਮਾਲਕ ਦੇ ਆਪਣੇ ਇਖ਼ਤਿਆਰ ਵਿਚ ਹੈ, ਉਹ ਆਪ ਹੀ ਸਭ ਕੁਝ ਕਰਨ ਕਰਾਣ ਜੋਗਾ ਹੈ । ਮੈਂ ਆਪਣੇ ਸਤਿਗੁਰੂ ਤੋਂ ਸਦਕੇ ਜਾਂਦਾ ਹਾਂ । ਸਤਿਗੁਰੂ ਮੇਰੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈ ।੩।

(ਹੇ ਭਾਈ ! ਜਗਤ ਵਿਚ) ਇਕ ਪਰਮਾਤਮਾ ਹੀ (ਅਸਲ) ਸੱਜਣ ਦਿੱਸਦਾ ਹੈ, ਉਹੀ ਇਕ (ਅਸਲੀ) ਭਰਾ ਹੈ ਤੇ ਮਿੱਤਰ ਹੈ । ਦੁਨੀਆ ਦਾ ਸਾਰਾ ਧਨ-ਪਦਾਰਥ ਉਸ ਇਕ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ, ਉਸੇ ਦੀ ਹੀ ਮਰਯਾਦਾ (ਜਗਤ ਵਿਚ) ਚੱਲ ਰਹੀ ਹੈ

ਹੇ ਨਾਨਕ ! ਜਦੋਂ ਮਨੁੱਖ ਦਾ ਮਨ ਇਕ ਪਰਮਾਤਮਾ (ਦੀ ਯਾਦ) ਵਿਚ ਗਿੱਝ ਜਾਂਦਾ ਹੈ, ਤਦੋਂ ਉਸ ਦਾ ਚਿੱਤ (ਮਾਇਆ ਵਾਲੇ ਪਾਸੇ) ਡੋਲਣੋਂ ਹਟ ਜਾਂਦਾ ਹੈ । ਉਹ ਪਰਮਾਤਮਾ ਦੇ ਸਦਾ-ਥਿਰ ਨਾਮ ਨੂੰ ਆਪਣੇ ਆਤਮਾ ਦੀ ਖ਼ੁਰਾਕ ਬਣਾ ਲੈਂਦਾ ਹੈ, ਨਾਮ ਨੂੰ ਹੀ ਆਪਣੀ (ਆਤਮਕ) ਪੁਸ਼ਾਕ ਬਣਾਂਦਾ ਹੈ ਤੇ ਸਦਾ-ਥਿਰ ਨਾਮ ਨੂੰ ਹੀ ਆਪਣਾ ਆਸਰਾ ਬਣਾਂਦਾ ਹੈ ।੪।੫।੭੫।

**ਸਿਰੀ ਰਾਗੁ ਮਹਲਾ ੫ ॥ ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥ ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥ ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥੧॥ ਮੇਰੇ ਮਨ, ਏਕਸ ਸਿਉ ਚਿਤੁ ਲਾਇ ॥ ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥੧॥ਰਹਾਉ॥ ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥ ਨਿਮਖ ਏਕ ਹਰਿ ਨਾਮੁ ਦੇਇ, ਮੇਰਾ ਮਨੁ ਤਨੁ ਸੀਤਲੁ ਹੋਇ ॥ ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥੨॥ ਸਫਲ ਮੂਰਤੁ, ਸਫਲਾ ਘੜੀ, ਜਿਤੁ ਸਚੇ ਨਾਲਿ ਪਿਆਰੁ ॥ ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ ॥ ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥੩॥ ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥ ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥ {ਪੰਨਾ ੪੪}**

**ਪਦ ਅਰਥ** :—ਥੋਕ—ਪਦਾਰਥ, ਚੀਜ਼ਾਂ । ਹਥਿ ਆਵੈ—ਮਿਲ ਜਾਏ, ਹੱਥ ਵਿਚ ਆ ਜਾਏ । ਜਨਮੁ ਪਦਾਰਥੁ—ਕੀਮਤੀ ਮਨੁੱਖਾ ਜਨਮ । ਸਫਲੁ—ਫਲ ਸਹਿਤ, ਕਾਮਯਾਬ । ਕਥਿ—ਕਥੀਂ, ਮੈਂ ਉਚਾਰਾਂ । ਸਚਾ—ਸਦਾ-ਥਿਰ ਰਹਿਣ ਵਾਲਾ । ਮਹਲੁ—(ਪਰਮਾਤਮਾ ਦੇ ਚਰਨਾਂ ਵਿਚ) ਨਿਵਾਸ । ਜਿਸੁ ਮਥਿ—ਜਿਸ (ਮਨੁੱਖ) ਦੇ ਮੱਥੇ ਉੱਤੇ ।੧।

ਏਕਸ ਸਿਉ—ਸਿਰਫ਼ ਇੱਕ ਨਾਲ । ਧੰਧੁ—ਜੰਜਾਲ । ਮੋਹੁ ਮਾਇ—ਮਾਇਆ ਦਾ ਮੋਹ ।੧।ਰਹਾਉ।

ਨਦਰਿ—ਮਿਹਰ ਦੀ ਨਿਗਾਹ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਦੇਇ—ਦੇਂਦਾ ਹੈ । ਸੀਤਲੁ—ਠੰਢਾ, ਸ਼ਾਂਤ । ਪੂਰਬਿ—ਪਹਿਲੇ ਜਨਮ ਵਿਚ (ਕੀਤੇ ਕਰਮਾਂ ਅਨੁਸਾਰ) । ਤਿਨਿ—ਉਸ (ਮਨੁੱਖ) ਨੇ । ਗਹੇ—ਫੜ ਲਏ ।੨।

ਮੂਰਤੁ—{ਮੁਹੂਤ੍ਲ} ਸਮਾ {ਨੋਟ :— ਲਫ਼ਜ਼ 'ਮੂਰਤੁ' ਅਤੇ 'ਮੂਰਤਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । ਮੂਰਤਿ—ਸਰੂਪ} । ਜਿਤੁ—ਜਿਸ ਵਿਚ । ਲਗਈ—ਲਗਏ, ਲੱਗੇ । ਅਧਾਰੁ—ਆਸਰਾ । ਗੁਰਿ—ਗੁਰੂ ਨੇ ।੩।

ਸੰਤ ਸਭਾ—ਸਾਧ ਸੰਗਤਿ । ਢੋਈ—ਆਸਰਾ । ਨੋ—ਨੂੰ । ਜਿਨਿ—ਜਿਸ ਨੇ । ਬਧਾ ਘਰੁ—ਪੱਕਾ ਟਿਕਾਣਾ ਬਣਾ ਲਿਆ । ਮਿਰਤੁ—ਆਤਮਕ ਮੌਤ । ਜਨਮੁ—ਜਨਮ-ਮਰਨ ਦਾ ਗੇੜ । ਜਰਾ—ਬੁਢੇਪਾ, ਆਤਮਕ ਜੀਵਨ ਨੂੰ ਬੁਢੇਪਾ ।੪।

**ਅਰਥ** :—ਹੇ ਮੇਰੇ ਮਨ ! ਸਿਰਫ਼ ਇਕ ਪਰਮਾਤਮਾ ਨਾਲ ਸੁਰਤਿ ਜੋੜ । ਇਕ ਪਰਮਾਤਮਾ (ਦੇ ਪਿਆਰ) ਤੋਂ ਬਿਨਾ (ਦੁਨੀਆ ਦੀ) ਸਾਰੀ (ਦੌੜ-ਭੱਜ) ਜੰਜਾਲ ਬਣ ਜਾਂਦੀ ਹੈ । (ਤੇ) ਮਾਇਆ ਦਾ ਮੋਹ ਹੈ ਭੀ ਸਾਰਾ ਵਿਅਰਥ ।੧।ਰਹਾਉ।

ਜੇ ਇਕ ਪਰਮਾਤਮਾ ਮਿਲ ਪਏ, ਤਾਂ (ਦੁਨੀਆ ਦੇ ਹੋਰ) ਸਾਰੇ ਪਦਾਰਥ ਮਿਲ ਜਾਂਦੇ ਹਨ (ਦੇਣ ਵਾਲਾ ਜੁ ਉਹ ਆਪ ਹੀ ਹੋਇਆ) । ਜੇ ਮੈਂ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਤਾਂ ਇਹ ਕੀਮਤੀ ਮਨੁੱਖਾ ਜਨਮ ਕਾਮਯਾਬ ਹੋ ਜਾਏ ।

(ਪਰ ਉਸੇ ਮਨੁੱਖ ਨੂੰ) ਗੁਰੂ ਪਾਸੋਂ (ਪਰਮਾਤਮਾ ਦੇ ਚਰਨਾਂ ਦਾ) ਨਿਵਾਸ ਪ੍ਰਾਪਤ ਹੁੰਦਾ ਹੈ ਜਿਸ ਦੇ ਮੱਥੇ ਉੱਤੇ (ਚੰਗਾ ਭਾਗ) ਲਿਖਿਆ ਹੋਇਆ ਹੋਵੇ ।੧।

ਜੇ (ਮੇਰਾ) ਸਤਿਗੁਰੂ (ਮੇਰੇ ਉੱਤੇ) ਮਿਹਰ ਦੀ (ਇੱਕ) ਨਿਗਾਹ ਕਰੇ, ਤਾਂ (ਮੈਂ ਸਮਝਦਾ ਹਾਂ ਕਿ ਮੈਨੂੰ) ਲੱਖਾਂ ਪਾਤਿਸ਼ਾਹੀਆਂ ਦੀਆਂ ਖ਼ੁਸ਼ੀਆਂ ਮਿਲ ਗਈਆਂ ਹਨ (ਕਿਉਂਕਿ ਜਦੋਂ ਗੁਰੂ ਮੈਨੂੰ) ਅੱਖ ਦੇ ਝਮਕਣ ਜਿਤਨੇ ਸਮੇਂ ਵਾਸਤੇ ਭੀ ਪਰਮਾਤਮਾ ਦਾ ਨਾਮ ਬਖ਼ਸ਼ਦਾ ਹੈ, ਤਾਂ ਮੇਰਾ ਮਨ ਸ਼ਾਂਤ ਹੋ ਜਾਂਦਾ ਹੈ, ਮੇਰਾ ਸਰੀਰ ਸ਼ਾਂਤ ਹੋ ਜਾਂਦਾ ਹੈ (ਮੇਰੇ ਗਿਆਨ-ਇੰਦਰੇ ਵਿਕਾਰਾਂ ਦੀ ਭੜਕਾਹਟ ਵਲੋਂ ਹਟ ਜਾਂਦੇ ਹਨ) ।

ਪਰ ਉਸੇ ਮਨੁੱਖ ਨੇ ਸਤਿਗੁਰੂ ਦੇ ਚਰਨ ਫੜੇ ਹਨ (ਉਹੀ ਮਨੁੱਖ ਸਤਿਗੁਰੂ ਦਾ ਆਸਰਾ ਲੈਂਦਾ ਹੈ), ਜਿਸ ਨੂੰ ਪੂਰਬਲੇ ਜਨਮ ਦਾ ਕੋਈ ਲਿਖਿਆ ਹੋਇਆ (ਚੰਗਾ ਲੇਖ) ਮਿਲਦਾ ਹੈ (ਜਿਸ ਦੇ ਚੰਗੇ ਭਾਗ ਜਾਗਦੇ ਹਨ)।੨।

ਉਹ ਸਮਾ ਕਾਮਯਾਬ ਸਮਝੋ, ਉਹ ਘੜੀ ਭਾਗਾਂ ਵਾਲੀ ਜਾਣੋ, ਜਿਸ ਵਿਚ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਪਿਆਰ ਬਣੇ । ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ (ਜ਼ਿੰਦਗੀ ਦਾ) ਆਸਰਾ ਮਿਲ ਜਾਂਦਾ ਹੈ, ਉਸ ਨੂੰ ਕੋਈ ਦੁੱਖ, ਕੋਈ ਕਲੇਸ਼ ਪੋਹ ਨਹੀਂ ਸਕਦਾ ।

ਜਿਸ ਮਨੁੱਖ ਨੂੰ ਗੁਰੂ ਨੇ ਬਾਂਹ ਫੜ ਕੇ (ਵਿਕਾਰਾਂ ਵਿਚੋਂ ਬਾਹਰ) ਕੱਢ ਲਿਆ, ਉਹ (ਸੰਸਾਰ-ਸਮੁੰਦਰ ਵਿਚੋਂ ਸਹੀ-ਸਲਾਮਤਿ) ਪਾਰ ਲੰਘ ਗਿਆ ।੩।

(ਇਹ ਸਾਰੀ ਬਰਕਤਿ ਹੈ ਗੁਰੂ ਦੀ, ਸਾਧ ਸੰਗਤਿ ਦੀ) ਜਿੱਥੇ ਸਾਧ ਸੰਗਤਿ (ਜੁੜਦੀ) ਹੈ ਉਹ ਥਾਂ ਸੋਹਣਾ ਹੈ ਪਵਿਤ੍ਰ ਹੈ । (ਸਾਧ ਸੰਗਤਿ ਵਿਚ ਆ ਕੇ) ਜਿਸ ਮਨੁੱਖ ਨੇ ਪੂਰਾ ਗੁਰੂ ਲੱਭ ਲਿਆ ਹੈ, ਉਸੇ ਨੂੰ ਹੀ (ਪਰਮਾਤਮਾ ਦੀ ਹਜ਼ੂਰੀ ਵਿਚ) ਆਸਰਾ ਮਿਲਦਾ ਹੈ । ਹੇ ਨਾਨਕ ! ਉਸ ਮਨੁੱਖ ਨੇ ਆਪਣਾ ਪੱਕਾ ਟਿਕਾਣਾ

ਉਸ ਥਾਂ ਬਣਾ ਲਿਆ, ਜਿਥੇ ਆਤਮਕ ਮੌਤ ਨਹੀਂ; ਜਿੱਥੇ ਜਨਮ ਮਰਨ ਦਾ ਗੇੜ ਨਹੀਂ; ਜਿਥੇ ਆਤਮਕ ਜੀਵਨ ਕਦੇ ਕਮਜ਼ੋਰ ਨਹੀਂ ਹੁੰਦਾ ।੪।੬।੭੬।

**ਸ੍ਰੀ ਰਾਗੁ ਮਹਲਾ ੫ ॥ ਸੋਈ ਧਿਆਈਐ ਜੀਅੜੇ, ਸਿਰਿ ਸਾਹਾਂ ਪਾਤਿਸਾਹੁ ॥ ਤਿਸ ਹੀ ਕੀ ਕਰਿ ਆਸ ਮਨ, ਜਿਸ ਕਾ ਸਭਸੁ ਵੇਸਾਹੁ ॥ ਸਭਿ ਸਿਆਣਪਾ ਛਡਿ ਕੈ ਗੁਰੂ ਕੀ ਚਰਣੀ ਪਾਹੁ ॥੧॥ ਮਨ ਮੇਰੇ, ਸੁਖ ਸਹਜ ਸੇਤੀ ਜਪਿ ਨਾਉ ॥ ਆਠ ਪਹਰ ਪ੍ਰਭੁ ਧਿਆਇ ਤੂੰ, ਗੁਣ ਗੋਇੰਦ ਨਿਤ ਗਾਉ ॥੧॥ਰਹਾਉ॥ ਤਿਸ ਕੀ ਸਰਨੀ ਪਰੁ ਮਨਾ, ਜਿਸੁ ਜੇਵਡੁ ਅਵਰੁ ਨ ਕੋਇ ॥ ਜਿਸੁ ਸਿਮਰਤ ਸੁਖੁ ਹੋਇ ਘਣਾ, ਦੁਖੁ ਦਰਦੁ ਨ ਮੂਲੇ ਹੋਇ ॥ ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ ॥੨॥ ਸਾਧ ਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥ ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥ ਮਿਹਰ ਕਰੇ ਜਿਸੁ ਮਿਹਰਵਾਨੁ, ਤਾਂ ਕਾਰਜੁ ਆਵੈ ਰਾਸਿ ॥੩॥ ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥ ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥ ਨਾਨਕ ਕਉ, ਪ੍ਰਭ, ਮਇਆ ਕਰਿ, ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥ {ਪੰਨਾ ੪੪}**

**ਪਦ ਅਰਥ** :—ਸੋਈ—ਉਹੀ । ਜੀਅੜੇ—ਹੇ ਜਿੰਦੇ ! ਸਿਰਿ—ਸਿਰ ਉੱਤੇ । ਮਨ—ਹੇ ਮਨ ! ਸਭਸੁ—ਸਭ ਜੀਵਾਂ ਨੂੰ । ਵੇਸਾਹੁ—ਭਰੋਸਾ । ਸਭਿ—ਸਾਰੀਆਂ । ਪਾਹੁ—ਪਉ ।੧।

ਸਹਜ—ਆਤਮਕ ਅਡੋਲਤਾ । ਸੇਤੀ—ਨਾਲ ।੧।ਰਹਾਉ।

ਪਰੁ—ਪਉ । ਜਿਸੁ—{ਨੋਟ :—ਲਫ਼ਜ਼ 'ਜਿਸੁ' ਅਤੇ 'ਜਿਸ ਕਾ' ਦੇ 'ਜਿਸ' ਦਾ ਫ਼ਰਕ ਚੇਤੇ ਰੱਖਣਾ । ਲਫ਼ਜ਼ 'ਜਿਸੁ ਤਿਸੁ ਕਿਸੁ ਇਸੁ, ਉਸੁ' ਦਾ ੁ ਖ਼ਾਸ ਖ਼ਾਸ ਸੰਬੰਧਕਾਂ ਤੇ ਕ੍ਰਿਆ ਵਿਸ਼ੇਸ਼ਣ 'ਹੀ' ਨਾਲ ਉੱਡ ਜਾਂਦਾ ਹੈ । ਵੇਖੋ 'ਗੁਰਬਾਣੀ ਵਿਆਕਰਨ'} । ਘਣਾ—ਬਹੁਤ । ਮੂਲੇ—ਉੱਕਾ ਹੀ, ਬਿਲਕੁਲ । ਚਾਕਰੀ—ਸੇਵਾ, ਭਗਤੀ । ਸਾਹਿਬੁ—ਮਾਲਕ । ਸਚਾ—ਸਦਾ ਕਾਇਮ ਰਹਿਣ ਵਾਲਾ ।੨।

ਫਾਸ—ਫਾਸੀ । ਨਿਰਮਲਾ—ਪਵਿਤ੍ਰ ਜੀਵਨ ਵਾਲਾ । ਭੈ ਭੰਜਨੋ—ਸਾਰੇ ਡਰ ਨਾਸ ਕਰਨ ਵਾਲਾ । ਆਵੈ ਰਾਸਿ—ਸਿਰੇ ਚੜ੍ਹ ਜਾਂਦਾ ਹੈ ।੩।

ਵਖਾਣੀਐ—ਆਖਿਆ ਜਾਂਦਾ ਹੈ, ਹਰ ਕੋਈ ਆਖਦਾ ਹੈ । ਕਹਿ ਨ ਸਕਾਉ—ਮੈਂ ਕਹਿ ਨਹੀਂ ਸਕਦਾ । ਮਇਆ—ਦਇਆ । ਸਚੁ—ਸਦਾ-ਥਿਰ ਰਹਿਣ ਵਾਲਾ ।੪।

**ਅਰਥ** :—ਹੇ ਮੇਰੇ ਮਨ ! ਆਨੰਦ ਨਾਲ ਤੇ ਆਤਮਕ ਅਡੋਲਤਾ ਨਾਲ ਪਰਮਾਤਮਾ ਦਾ ਨਾਮ ਸਿਮਰ । ਅੱਠੇ ਪਹਰ ਪ੍ਰਭੂ ਨੂੰ ਸਿਮਰਦਾ ਰਹੁ, ਸਦਾ ਗੋਬਿੰਦ ਦੇ ਗੁਣ ਗਾਂਦਾ ਰਹੁ ।੧।ਰਹਾਉ।

ਹੇ ਮੇਰੀ ਜਿੰਦੇ ! ਉਸੇ ਪ੍ਰਭੂ (ਦੇ ਚਰਨਾਂ) ਦਾ ਧਿਆਨ ਧਰਨਾ ਚਾਹੀਦਾ ਹੈ, ਜੋ ਸਭ ਸ਼ਾਹਾਂ ਦੇ ਸਿਰ ਉੱਤੇ ਪਾਤਿਸ਼ਾਹ ਹੈ । ਹੇ (ਮੇਰੇ) ਮਨ ! ਸਿਰਫ਼ ਉਸ ਪਰਮਾਤਮਾ ਦੀ (ਸਹੈਤਾ ਦੀ) ਆਸ ਬਣਾ, ਜਿਸ ਦਾ ਸਭ ਜੀਵਾਂ ਨੂੰ ਭਰੋਸਾ ਹੈ । (ਹੇ ਮਨ !) ਸਾਰੀਆਂ ਚਤੁਰਾਈਆਂ ਛੱਡ ਕੇ ਗੁਰੂ ਦੇ ਚਰਨੀਂ ਪਉ (ਗੁਰੂ ਦੀ ਸਰਨ ਪਿਆਂ ਹੀ ਪਰਮਾਤਮਾ ਦਾ ਮਿਲਾਪ ਹੁੰਦਾ ਹੈ) ।੧।

ਹੇ (ਮੇਰੇ) ਮਨ ! ਉਸ ਪਰਮਾਤਮਾ ਦੀ ਸਰਨ ਪਉ, ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ, ਜਿਸ ਦਾ ਨਾਮ ਸਿਮਰਿਆਂ ਬਹੁਤ ਆਤਮਕ ਆਨੰਦ ਮਿਲਦਾ ਹੈ, ਤੇ ਕੋਈ ਭੀ ਦੁੱਖ ਕਲੇਸ਼ ਉੱਕਾ ਹੀ ਪੋਹ ਨਹੀਂ ਸਕਦਾ । (ਹੇ ਮਨ !) ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਮਾਲਕ ਹੈ, ਸਦਾ ਉਸੇ ਦੀ ਹੀ ਸੇਵਾ ਭਗਤੀ ਕਰਦਾ ਰਹੁ ।੨।

ਸਾਧ ਸੰਗਤਿ ਵਿਚ ਰਿਹਾਂ (ਆਚਰਨ) ਪਵਿਤ੍ਰ ਹੋ ਜਾਂਦਾ ਹੈ, ਤੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ । (ਹੇ ਮਨ ! ਸਾਧ ਸੰਗਤਿ ਦਾ ਆਸਰਾ ਲੈ ਕੇ) ਉਸ ਪਰਮਾਤਮਾ ਅੱਗੇ ਅਰਦਾਸ ਕਰਦਾ ਰਹੁ, ਜੋ ਸਾਰੇ ਸੁਖ ਦੇਣ ਵਾਲਾ ਹੈ ਤੇ ਸਾਰੇ ਡਰ-ਸਹਮ ਨਾਸ ਕਰਨ ਵਾਲਾ ਹੈ ।

ਮਿਹਰ ਕਰਨ ਵਾਲਾ ਪਰਮਾਤਮਾ ਜਿਸ ਮਨੁੱਖ ਉੱਤੇ ਜਦੋਂ ਮਿਹਰ (ਦੀ ਨਿਗਾਹ) ਕਰਦਾ ਹੈ, ਤਦੋਂ ਉਸ ਦੀ ਮਨੁੱਖਾ ਜੀਵਨ ਦੀ ਭਾਰੀ ਜ਼ਿੰਮੇਵਾਰੀ ਸਿਰੇ ਚੜ੍ਹ ਜਾਂਦੀ ਹੈ ।੩।

ਹਰ ਕੋਈ ਆਖਦਾ ਹੈ ਕਿ ਪਰਮਾਤਮਾ ਬਹੁਤ ਉੱਚਾ ਹੈ, ਬਹੁਤ ਉੱਚਾ ਹੈ, ਉਸ ਦਾ ਟਿਕਾਣਾ ਬਹੁਤ ਉੱਚਾ ਹੈ । ਉਸ ਪ੍ਰਭੂ ਦਾ ਕੋਈ ਖ਼ਾਸ ਰੰਗ ਨਹੀਂ ਹੈ ਕੋਈ ਖ਼ਾਸ ਰੂਪ-ਰੇਖਾ ਨਹੀਂ ਹੈ । ਮੈਂ ਉਸ ਦੀ ਕੋਈ ਕੀਮਤ ਨਹੀਂ ਦੱਸ ਸਕਦਾ (ਭਾਵ, ਦੁਨੀਆ ਦੇ ਕਿਸੇ ਭੀ ਪਦਾਰਥ ਦੇ ਵੱਟੇ ਉਸ ਦੀ ਪ੍ਰਾਪਤੀ ਨਹੀਂ ਹੋ ਸਕਦੀ) ।

ਹੇ ਪ੍ਰਭੂ ! ਮਿਹਰ ਕਰ ਤੇ ਮੈਨੂੰ ਨਾਨਕ ਨੂੰ ਆਪਣਾ ਸਦਾ ਕਾਇਮ ਰਹਿਣ ਵਾਲਾ ਨਾਮ ਬਖ਼ਸ਼ (ਕਿਉਂਕਿ ਜਿਸ ਨੂੰ ਤੇਰਾ ਨਾਮ ਮਿਲ ਜਾਂਦਾ ਹੈ ਉਸ ਨੂੰ ਤੇਰਾ ਮੇਲ ਹੋ ਜਾਂਦਾ ਹੈ) ।੪।੭।੭੭।

**ਸ੍ਰੀ ਰਾਗੁ ਮਹਲਾ ੫ ॥ ਨਾਮੁ ਧਿਆਏ, ਸੋ ਸੁਖੀ, ਜਿਸੁ ਮੁਖੁ ਊਜਲੁ ਹੋਇ ॥ ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥ ਸਾਧਸੰਗਤਿ ਕੈ ਘਰਿ ਵਸੈ, ਏਕੋ ਸਚਾ ਸੋਇ ॥੧॥ ਮੇਰੇ ਮਨ, ਹਰਿ ਹਰਿ ਨਾਮੁ ਧਿਆਇ ॥ ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥੧॥ਰਹਾਉ॥ ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ ॥ ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ ॥ ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ ॥੨॥ ਸਾਧੂ ਕੀ ਹੋਹੁ ਰੇਣੁਕਾ ਆਪਣਾ ਆਪੁ ਤਿਆਗਿ ॥ ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ ॥ ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ ॥੩॥ ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ ॥ ਸਤਿਗੁਰੁ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ ॥ ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ ॥੪॥੮॥੭੮॥ {ਪੰਨਾ ੪੫}**

**ਪਦ ਅਰਥ** :—ਸੋ—ਉਹ ਮਨੁੱਖ । ਤਿਸੁ—ਉਸ ਦਾ । ਊਜਲੁ—ਰੌਸ਼ਨ, ਚਮਕ ਵਾਲਾ । ਤੇ—ਤੋਂ । ਸਭਨੀ ਲੋਇ—ਸਾਰੇ ਭਵਨਾਂ ਵਿਚ । ਘਰਿ—ਘਰ ਵਿਚ । ਸਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।੧।

ਸਹਾਈ—ਸਹੈਤਾ ਕਰਨ ਵਾਲਾ । ਅਗੈ—ਪਰਲੋਕ ਵਿਚ ।੧।ਰਹਾਉ।

ਕਵਨੈ ਕਾਮਿ—ਕੇਹੜੇ ਕੰਮ ? ਫਿਕਾ—ਬੇ-ਸੁਆਦਾ, ਹੋਛਾ । ਜਾਤੋ—ਜਾਂਦਾ ਹੈ । ਨਿਦਾਨਿ—ਓੜਕ ਨੂੰ । ਪਰਧਾਨੁ—ਮੰਨਿਆ-ਪ੍ਰਮੰਨਿਆ ।੨।

ਰੇਣੁਕਾ—ਚਰਨ-ਧੂੜ । ਆਪੁ—ਆਪਾ-ਭਾਵ, ਅਹੰਕਾਰ । ਤਿਸਹਿ—ਤਿਸ ਹੀ, ਉਸੇ ਨੂੰ ਹੀ । ਮਸਤਕਿ—ਮੱਥੇ ਉੱਤੇ ।੩।

ਭਾਈਹੋ—ਹੇ ਭਰਾਵੋ ! ਜਿਸੁ ਹਉਮੈ—ਜਿਸ ਦੀ ਹਉਮੈ । ਕਉ—ਨੂੰ । ਭੇਟਿਆ—ਮਿਲਿਆ ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦਾ ਨਾਮ ਸਿਮਰ । ਪਰਮਾਤਮਾ ਦਾ ਨਾਮ (ਜਿੰਦ ਦੀ) ਸਹੈਤਾ ਕਰਨ ਵਾਲਾ ਹੈ, (ਸਦਾ ਜਿੰਦ ਦੇ) ਨਾਲ ਰਹਿੰਦਾ ਹੈ ਤੇ ਪਰਲੋਕ ਵਿਚ (ਕੀਤੇ ਕਰਮਾਂ ਦਾ ਲੇਖਾ ਹੋਣ ਵੇਲੇ) ਛਡਾ ਲੈਂਦਾ ਹੈ ।੧।ਰਹਾਉ।

ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਹੀ ਸੁਖੀ ਰਹਿੰਦਾ ਹੈ, ਉਸ ਦਾ ਮੂੰਹ (ਲੋਕ ਪਰਲੋਕ ਵਿਚ) ਉੱਜਲਾ ਰਹਿੰਦਾ ਹੈ । (ਇਹ ਨਾਮ) ਪੂਰੇ ਗੁਰੂ ਤੋਂ ਹੀ ਮਿਲਦਾ ਹੈ (ਭਾਵੇਂ ਨਾਮ ਦਾ ਮਾਲਕ ਪ੍ਰਭੂ) ਸਾਰੇ ਹੀ ਭਵਨਾਂ ਵਿਚ ਪ੍ਰਤੱਖ ਵੱਸਦਾ ਹੈ । ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਸਾਧ ਸੰਗਤਿ ਦੇ ਘਰ ਵਿਚ ਵੱਸਦਾ ਹੈ ।੧।

(ਹੇ ਮੇਰੇ ਮਨ !) ਦੁਨੀਆ ਵਾਲੀਆਂ ਵਡਿਆਈਆਂ ਕਿਸੇ ਕੰਮ ਨਹੀਂ ਆਉਂਦੀਆਂ । ਮਾਇਆ ਦੇ ਕਾਰਨ (ਮੂੰਹ ਉੱਤੇ ਦਿੱਸਦਾ) ਰੰਗ ਫਿਕਾ ਪੈ ਜਾਂਦਾ ਹੈ, ਕਿਉਂਕਿ ਇਹ ਰੰਗ ਆਖ਼ਰ ਨਾਸ ਹੋ ਜਾਂਦਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ (ਦਾ ਨਾਮ) ਵੱਸਦਾ ਹੈ, ਉਹ ਸਭ ਗੁਣਾਂ ਵਾਲਾ ਹੋ ਜਾਂਦਾ ਹੈ ਤੇ (ਹਰ ਥਾਂ) ਮੰਨਿਆ-ਪ੍ਰਮੰਨਿਆ ਜਾਂਦਾ ਹੈ ।੨।

(ਹੇ ਮੇਰੇ ਮਨ !) ਗੁਰੂ ਦੇ ਚਰਨਾਂ ਦੀ ਧੂੜ ਬਣ, ਤੇ ਆਪਣਾ ਆਪਾ-ਭਾਵ ਛੱਡ ਦੇਹ । (ਹੇ ਮਨ ! ਹੋਰ) ਸਾਰੇ ਹੀਲੇ ਤੇ ਚਤੁਰਾਈਆਂ ਛੱਡ ਕੇ ਗੁਰੂ ਦੀ ਸਰਨ ਪਿਆ ਰਹੁ । ਜਿਸ ਮਨੁੱਖ ਦੇ ਮੱਥੇ ਉੱਤੇ (ਪੂਰਬਲਾ) ਭਾਗ ਜਾਗਦਾ ਹੈ, (ਉਹ ਗੁਰੂ ਦੀ ਸਰਨ ਪੈਂਦਾ ਹੈ ਤੇ ਉਸ ਨੂੰ) ਪਰਮਾਤਮਾ ਦਾ ਨਾਮ-ਰਤਨ ਮਿਲ ਪੈਂਦਾ ਹੈ ।੩।

ਹੇ ਭਰਾਵੋ ! ਪ੍ਰਭੂ ਦਾ ਨਾਮ ਉਸੇ ਮਨੁੱਖ ਨੂੰ ਮਿਲਦਾ ਹੈ ਜਿਸ ਨੂੰ (ਗੁਰੂ ਦੀ ਰਾਹੀਂ) ਪ੍ਰਭੂ ਆਪ ਦੇਂਦਾ ਹੈ । ਗੁਰੂ ਦੀ ਸੇਵਾ ਭੀ ਉਹੀ ਮਨੁੱਖ ਕਰਦਾ ਹੈ ਜਿਸ ਦੇ ਅੰਦਰੋਂ ਹਉਮੈ ਦਾ ਤਾਪ ਨਾਸ ਹੋ ਜਾਂਦਾ ਹੈ ।

ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਮਿਲਦਾ ਹੈ ਉਸ ਦੇ ਸਾਰੇ ਕਲੇਸ਼ ਦੂਰ ਹੋ ਜਾਂਦੇ ਹਨ ।੪।੮।੭੮।

ਸਿਰੀ ਰਾਗੁ ਮਹਲਾ ੫ ॥ ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥ ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ ॥ ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥੧॥ ਮਨ ਮੇਰੇ, ਸਗਲ ਉਪਾਵ ਤਿਆਗੁ ॥ ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥੧॥ਰਹਾਉ॥ ਇਕੋ ਭਾਈ, ਮਿਤੁ ਇਕੁ, ਇਕੋ ਮਾਤ ਪਿਤਾ ॥ ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ॥ ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ ॥੧॥ ਘਰਿ ਇਕੋ, ਬਾਹਿਰ ਇਕੋ, ਥਾਨ ਥਨੰਤਰਿ ਆਪਿ ॥ ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ ॥ ਇਕਸੁ ਸੇਤੀ ਰਤਿਆ, ਨ ਹੋਵੀ ਸੋਗ ਸੰਤਾਪੁ ॥੩॥ ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ॥ ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ ॥ ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ ॥੪॥੯॥੭੯॥ {ਪੰਨਾ ੪੫}

**ਪਦ ਅਰਥ** :—ਪਛਾਣੂ—ਮਿੱਤਰ । ਜੀਅ ਕਾ—ਜਿੰਦ ਦਾ {ਨੋਟ :—ਲਫ਼ਜ਼ 'ਜੀਉ' ਤੋਂ 'ਜੀਅ' ਬਣ ਜਾਂਦਾ ਹੈ 'ਸੰਬੰਧਕ' ਵਰਤਿਆਂ} । ਇਕੋ—ਇਕ (ਪ੍ਰਭੂ) ਹੀ । ਮਨਿ—ਮਨ ਵਿਚ । ਪ੍ਰਾਣ ਅਧਾਰੁ—ਪ੍ਰਾਣਾਂ ਦਾ ਆਸਰਾ, ਜਿੰਦ ਦਾ ਆਸਰਾ ।੧।

ਉਪਾਵ—ਹੀਲੇ । ਲਿਵ—ਲਗਨ । ਲਾਗੁ—ਲਾਈ ਰੱਖ ।੧।ਰਹਾਉ।

ਟੇਕ—ਸਹਾਰਾ । ਜਿਨਿ—ਜਿਸ (ਪ੍ਰਭੂ) ਨੇ । ਜੀਉ—ਜਿੰਦ । ਪਿੰਡੁ—ਸਰੀਰ । ਮਨਹੁ—ਮਨ ਤੋਂ । ਵਸਿ—ਵੱਸ ਵਿਚ ।੨।

ਘਰਿ—ਘਰ ਵਿਚ, ਹਿਰਦੇ ਵਿਚ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਸਭਿ—ਸਾਰੇ । ਸੇਤੀ—ਨਾਲ । ਰਤਿਆ—ਰੱਤਿਆਂ, ਰੰਗੇ ਰਿਹਾਂ । ਸੰਤਾਪੁ—ਕਲੇਸ਼ ।੩।

ਤਿਸ ਕਾ {ਲਫ਼ਜ਼ 'ਤਿਸੁ' ਦਾ ੁ 'ਸੰਬੰਧਕ' 'ਕਾ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} ਗੁਰਿ—ਗੁਰੂ ਦੀ ਰਾਹੀਂ । ਸਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।੪।

**ਅਰਥ** :—ਹੇ ਮੇਰੇ ਮਨ ! ਹੋਰ ਸਾਰੇ ਹੀਲੇ ਛੱਡ ਦੇ । ਸਿਰਫ਼ ਪੂਰੇ ਗੁਰੂ ਨੂੰ ਸਦਾ ਚੇਤੇ ਰੱਖ (ਸਿਰਫ਼ ਗੁਰੂ ਦੇ ਸ਼ਬਦ ਦਾ ਆਸਰਾ ਲੈ, ਤੇ) ਇਕ ਪਰਮਾਤਮਾ (ਦੇ ਚਰਨਾਂ) ਦੀ ਲਗਨ (ਆਪਣੇ ਅੰਦਰ) ਲਾਈ ਰੱਖ ।੧।ਰਹਾਉ।

(ਹੇ ਭਾਈ !) ਜਿੰਦ ਦਾ ਮਿੱਤਰ ਸਿਰਫ਼ ਪਰਮਾਤਮਾ ਹੀ ਹੈ, ਪਰਮਾਤਮਾ ਹੀ ਜਿੰਦ ਨੂੰ (ਵਿਕਾਰ ਆਦਿਕਾਂ ਤੋਂ) ਬਚਾਣ ਵਾਲਾ ਹੈ, (ਇਸ ਵਾਸਤੇ) ਆਪਣੇ ਮਨ ਵਿਚ ਸਿਰਫ਼ ਪਰਮਾਤਮਾ ਦਾ ਆਸਰਾ ਰੱਖ, ਸਿਰਫ਼ ਪਰਮਾਤਮਾ ਹੀ ਜਿੰਦ ਦਾ ਸਹਾਰਾ ਹੈ । ਉਹ ਪਾਰਬ੍ਰਹਮ ਕਰਤਾਰ (ਹੀ ਸਹਾਰਾ ਹੈ) ਉਸ ਦੀ ਸਰਨ ਪਿਆਂ ਸਦਾ ਸੁਖ ਮਿਲਦਾ ਹੈ ।੧।

(ਹੇ ਮਨ !) ਸਿਰਫ਼ ਪਰਮਾਤਮਾ ਹੀ (ਅਸਲ) ਭਰਾ ਹੈ ਮਿੱਤਰ ਹੈ, ਸਿਰਫ਼ ਪਰਮਾਤਮਾ ਹੀ (ਅਸਲ) ਮਾਂ ਪਿਉ ਹੈ (ਭਾਵ, ਮਾਪਿਆਂ ਵਾਂਗ ਪਾਲਣਹਾਰ ਹੈ) । (ਮੈਨੂੰ ਤਾਂ) ਉਸ ਪਰਮਾਤਮਾ ਦਾ ਹੀ ਮਨ ਵਿਚ ਸਹਾਰਾ ਹੈ ਜਿਸ ਨੇ ਇਹ ਜਿੰਦ ਦਿੱਤੀ ਹੈ, ਜਿਸ ਨੇ ਇਹ ਸਰੀਰ ਦਿੱਤਾ ਹੈ । (ਮੇਰੀ ਸਦਾ ਇਹੀ ਅਰਦਾਸ ਹੈ ਕਿ) ਜਿਸ ਪ੍ਰਭੂ ਨੇ ਸਭ ਕੁਝ ਆਪਣੇ ਵੱਸ ਵਿਚ ਰਖਿਆ ਹੋਇਆ ਹੈ ਉਹ ਕਦੇ ਮੇਰੇ ਮਨ ਤੋਂ ਨਾਹ ਭੁੱਲੇ ।੨।

(ਹੇ ਭਾਈ ! ਤੇਰੇ) ਹਿਰਦੇ ਵਿਚ ਭੀ ਤੇ ਬਾਹਰ ਹਰ ਥਾਂ ਭੀ ਸਿਰਫ਼ ਪਰਮਾਤਮਾ ਹੀ ਵੱਸ ਰਿਹਾ ਹੈ । (ਹੇ ਭਾਈ !) ਅੱਠੇ ਪਹਿਰ ਉਸ ਪ੍ਰਭੂ ਨੂੰ ਸਿਮਰ, ਜਿਸ ਨੇ ਸਾਰੇ ਜੀਅ ਜੰਤ ਪੈਦਾ ਕੀਤੇ ਹਨ । ਜੇ ਸਿਰਫ਼ ਪਰਮਾਤਮਾ ਦੇ (ਪਿਆਰ-ਰੰਗ) ਵਿਚ ਰੰਗੇ ਰਹੀਏ, ਤਾਂ ਕਦੇ ਕੋਈ ਦੁੱਖ ਕਲੇਸ਼ ਨਹੀਂ ਪੋਂਹਦਾ ।੩।

ਪਾਰਬ੍ਰਹਮ ਪਰਮਾਤਮਾ ਹੀ (ਸਾਰੇ ਸੰਸਾਰ ਦਾ ਮਾਲਕ) ਹੈ, ਕੋਈ ਹੋਰ ਉਸ ਦੇ ਬਰਾਬਰ ਦਾ ਨਹੀਂ ਹੈ । (ਸਭ ਜੀਵਾਂ ਦਾ) ਸਰੀਰ ਉਸ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ, (ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ ਉਸ ਨੂੰ ਚੰਗਾ ਲਗਦਾ ਹੈ ।

ਹੇ ਨਾਨਕ ! ਜੇਹੜਾ ਮਨੁੱਖ ਪੂਰੇ ਗੁਰੂ ਦੀ ਰਾਹੀਂ ਉਸ ਸਦਾ-ਥਿਰ ਪ੍ਰਭੂ ਨੂੰ ਸਿਮਰਦਾ ਹੈ, ਉਹ (ਸਭ ਗੁਣਾਂ ਨਾਲ) ਮੁਕੰਮਲ ਹੋ ਜਾਂਦਾ ਹੈ ।੪।੯।੭੯।

ਸਿਰੀਰਾਗੁ ਮਹਲਾ ੫ ॥ ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ ॥ ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ ॥ ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ ॥੧॥ ਮਨ ਮੇਰੇ ਏਕੋ ਨਾਮੁ ਧਿਆਇ ॥ ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ ॥੧॥ਰਹਾਉ॥ ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥ ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥ ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ ॥੨॥ ਥਾਨ ਥਾਨੰਤਰਿ ਰਵਿ ਰਹਿਆ ਪਾਰਬ੍ਰਹਮ ਪ੍ਰਭੁ ਸੋਇ ॥ ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥ ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥੩॥ ਜਿਨ ਮਨਿ ਵਸਿਆ ਪਾਰਬ੍ਰਹਮ ਸੇ ਪੂਰੇ ਪਰਧਾਨ ॥ ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥ ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ ॥੪॥੧੦॥੮੦॥ {ਪੰਨਾ ੪੫}

**ਪਦ ਅਰਥ** :—ਸਿਉ—ਨਾਲ । ਸੇ—ਉਹ ਬੰਦੇ । ਪੂਰੇ—ਸਭ ਗੁਣਾਂ ਵਾਲੇ । ਪਰਧਾਨ—ਮੰਨੇ ਪ੍ਰਮੰਨੇ । ਮਨਿ—ਮਨ ਵਿਚ । ਉਪਜੈ—ਪਰਗਟ ਹੁੰਦਾ ਹੈ । ਗਿਆਨੁ—ਪਰਮਾਤਮਾ ਨਾਲ ਜਾਣ-ਪਛਾਣ । ਮਸਤਕਿ—ਮੱਥੇ ਉਤੇ ।੧।

ਊਪਜਹਿ—ਪੈਦਾ ਹੁੰਦੇ ਹਨ {ਨੋਟ :—'ਊਪਜੈ' ਇਕ-ਵਚਨ ਹੈ, 'ਊਪਜਹਿ' ਬਹੁ-ਵਚਨ ਹੈ} । ਪੈਧਾ—ਸਰੋਪਾ ਲੈ ਕੇ, ਇੱਜ਼ਤ ਨਾਲ । ਜਾਇ—ਜਾਂਦਾ ਹੈ ।੧।ਰਹਾਉ।

ਭਉ—ਡਰ । ਭਾਉ—ਪਿਆਰ । ਗੋਪਾਲ—ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ । ਪ੍ਰਤਿਪਾਲ—ਰੱਖਿਆ । ਕਟੀਐ—ਕੱਟੀ ਜਾਂਦੀ ਹੈ । ਦੇਖਿ—ਵੇਖ ਕੇ । ਨਿਹਾਲ—ਪ੍ਰਸੰਨ ।੨।

ਥਾਨ ਥਾਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਸੋਇ—ਉਹੀ । ਛੁਟੀਐ—(ਵਿਕਾਰਾਂ ਦੀ ਮੈਲ ਤੋਂ) ਬਚੀਦਾ ਹੈ । ਕੀਤਾ ਲੋੜੇ—ਕਰਨਾ ਪਸੰਦ ਕਰਦਾ ਹੈ ।੩।

ਜਿਨੀ—ਜਿਨ੍ਹਾਂ ਨੇ । ਕੁਰਬਾਨ—ਸਦਕੇ ।੪।

**ਅਰਥ** :—ਹੇ ਮੇਰੇ ਮਨ ! ਸਿਰਫ਼ ਪਰਮਾਤਮਾ ਦਾ ਨਾਮ ਸਿਮਰ । (ਜੇਹੜਾ ਮਨੁੱਖ ਸਿਮਰਦਾ ਹੈ, ਉਸ ਦੇ ਅੰਦਰ) ਸਾਰੇ ਸ੍ਰੇਸ਼ਟ ਸੁਖ ਪੈਦਾ ਹੋ ਜਾਂਦੇ ਹਨ, ਉਹ ਪਰਮਾਤਮਾ ਦੀ ਦਰਗਾਹ ਵਿਚ ਇੱਜ਼ਤ ਨਾਲ ਜਾਂਦਾ ਹੈ ।੧।ਰਹਾਉ।

ਜਿਨ੍ਹਾਂ ਬੰਦਿਆਂ ਨੇ ਸਤਿਗੁਰੂ ਨਾਲ ਆਪਣਾ ਮਨ ਜੋੜਿਆ ਹੈ, ਉਹ ਸਾਰੇ ਗੁਣਾਂ ਵਾਲੇ ਹੋ ਜਾਂਦੇ ਹਨ ਉਹ (ਲੋਕ ਪਰਲੋਕ ਵਿਚ) ਮੰਨੇ-ਪ੍ਰਮੰਨੇ ਜਾਂਦੇ ਹਨ । ਜਿਨ੍ਹਾਂ ਉੱਤੇ ਪਰਮਾਤਮਾ ਆਪ ਦਇਆਵਾਨ ਹੁੰਦਾ ਹੈ, ਉਹਨਾਂ ਦੇ ਮਨ ਵਿਚ ਪਰਮਾਤਮਾ ਨਾਲ ਡੂੰਘੀ ਸਾਂਝ ਪੈਦਾ ਹੁੰਦੀ ਹੈ । ਜਿਨ੍ਹਾਂ ਦੇ ਮੱਥੇ ਉੱਤੇ (ਧੁਰੋਂ ਬਖ਼ਸ਼ਸ਼ ਦਾ ਲੇਖ) ਲਿਖਿਆ ਹੋਇਆ ਉੱਘੜਦਾ ਹੈ, ਉਹ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲੈਂਦੇ ਹਨ ।੧।

ਜੇਹੜਾ ਮਨੁੱਖ ਗੋਪਾਲ-ਪ੍ਰਭੂ ਦੀ ਭਗਤੀ ਕਰਦਾ ਹੈ, ਪ੍ਰਭੂ ਨਾਲ ਪ੍ਰੇਮ ਕਰਦਾ ਹੈ, ਉਸ ਦਾ ਜਨਮ ਮਰਨ ਦੇ (ਗੇੜ ਵਿਚ ਪੈਣ) ਦਾ ਡਰ ਦੂਰ ਹੋ ਜਾਂਦਾ ਹੈ, ਸਾਧ ਸੰਗਤਿ ਵਿਚ ਰਹਿ ਕੇ ਉਹ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ, ਪਰਮਾਤਮਾ ਆਪ (ਵਿਕਾਰਾਂ ਤੋਂ ਉਸ ਦੀ) ਰਾਖੀ ਕਰਦਾ ਹੈ, ਗੁਰੂ ਦਾ ਦਰਸ਼ਨ ਕਰ ਕੇ (ਉਸ ਦਾ ਤਨ ਮਨ) ਖਿੜ ਪੈਂਦਾ ਹੈ, ਜਨਮ ਮਰਨ ਦੇ ਗੇੜ ਵਿਚ ਪਾਣ ਵਾਲੀ ਉਸ ਦੀ ਵਿਕਾਰਾਂ ਦੀ ਮੈਲ ਕੱਟੀ ਜਾਂਦੀ ਹੈ ।੨।

(ਹੇ ਮੇਰੇ ਮਨ !) ਉਹ ਪਾਰਬ੍ਰਹਮ ਪਰਮਾਤਮਾ ਹਰੇਕ ਥਾਂ ਵਿਚ ਵਿਆਪਕ ਹੈ । ਉਹ ਆਪ ਹੀ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ । (ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ ਉਹ ਕਰਨਾ ਚਾਹੁੰਦਾ ਹੈ, ਉਸ ਦੀ ਸਰਨ ਪਿਆਂ (ਵਿਕਾਰਾਂ ਤੋਂ) ਖ਼ਲਾਸੀ ਹੁੰਦੀ ਹੈ ।੩।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਾਰਬ੍ਰਹਮ ਪਰਮੇਸ਼ਰ (ਦਾ ਨਾਮ) ਵੱਸ ਪੈਂਦਾ ਹੈ, ਉਹਨਾਂ ਦੇ ਅੰਦਰ ਸਾਰੇ ਗੁਣ ਪੈਦਾ ਹੋ ਜਾਂਦੇ ਹਨ, ਉਹ ਹਰ ਥਾਂ ਆਦਰ ਪਾਂਦੇ ਹਨ । ਉਹਨਾਂ ਦੀ ਬੇ-ਦਾਗ਼ ਸੋਭਾ-ਵਡਿਆਈ ਸਾਰੇ ਜਹਾਨ ਵਿਚ ਉੱਘੀ ਹੋ ਜਾਂਦੀ ਹੈ ।

ਹੇ ਨਾਨਕ ! (ਆਖ—) ਜਿਨ੍ਹਾਂ ਮਨੁੱਖਾਂ ਨੇ ਪਿਆਰੇ ਪ੍ਰਭੂ ਦਾ ਸਿਮਰਨ ਕੀਤਾ ਹੈ, ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ ।੪।੧੦।੮੦।

**ਸਿਰੀ ਰਾਗੁ ਮਹਲਾ ੫ ॥ ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ ॥ ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ ॥ ਮਿਲਿ ਸਾਧੂ ਮੁਖੁ ਊਜਲਾ ਪੂਰਬਿ ਲਿਖਿਆ ਪਾਇ ॥ ਗੁਣ ਗੋਵਿੰਦ ਨਿਤ ਗਾਵਣੇ ਨਿਰਮਲ ਸਾਚੈ ਨਾਇ ॥੧॥ ਮੇਰੇ ਮਨ, ਗੁਰ ਸਬਦੀ ਸੁਖੁ ਹੋਇ ॥ ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥੧॥ਰਹਾਉ॥ ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥ ਅੰਤਰਜਾਮੀ ਸਦਾ ਸੰਗਿ**

ਕਰਣੈਹਾਰੁ ਪਛਾਨੁ ॥ ਗੁਰ ਪਰਸਾਦੀ ਮੁਖੁ ਉਜਲਾ ਜਪਿ ਨਾਮੁ ਦਾਨੁ ਇਸਨਾਨੁ ॥ ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ ॥੨॥ ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥ ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ ॥ ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥ ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ ॥੩॥ ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥ ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥ ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥ ਪਾਰਬ੍ਰਹਮ ਸੁਖ ਸਾਗਰੋ ਨਾਨਕ ਸਦ ਬਲਿਹਾਰ ॥੪॥੧੧॥੮੧॥ {ਪੰਨਾ ੪੬}

**ਪਦ ਅਰਥ** :—ਸਭੁ—ਸਾਰਾ । ਹਰਿ ਸੁਖੁ—ਪਰਮਾਤਮਾ (ਦੇ ਮਿਲਾਪ) ਦਾ ਸੁਖ । ਮਨਿ—ਮਨ ਵਿਚ । ਆਇ—ਆ ਕੇ । ਅੰਤਰਿ—ਅੰਦਰ, ਮਨ ਵਿਚ । ਏਕਸੁ ਸਿਉ—ਇਕ (ਪਰਮਾਤਮਾ) ਨਾਲ । ਲਾਇ—ਲਾ ਕੇ । ਮਿਲਿ—ਮਿਲ ਕੇ । ਸਾਧੂ—ਗੁਰੂ । ਊਜਲਾ—ਰੋਸ਼ਨ । ਪੂਰਬਿ—ਪਹਿਲੇ (ਜਨਮ ਦੇ) ਸਮੇਂ ਵਿਚ । ਸਾਚੈ ਨਾਇ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜ ਕੇ) ।੧।

ਮਨ—ਹੇ ਮਨ ! ਚਾਕਰੀ—ਸੇਵਾ । ਬਿਰਥਾ—{ਵ੍ਰਥਾ} ਖ਼ਾਲੀ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਅੰਤਰਜਾਮੀ—(ਜੀਵਾਂ ਦੇ ਦਿਲ ਦੇ) ਅੰਦਰ ਪਹੁੰਚ ਜਾਣ ਵਾਲਾ । ਸੰਗਿ—ਅੰਗ-ਸੰਗ । ਪਛਾਨੁ—ਪਛਾਣੂ, ਮਿੱਤਰ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਜਪਿ—ਜਪ ਕੇ । ਦਾਨੁ—ਸੇਵਾ । ਇਸਨਾਨੁ—ਪਵਿਤ੍ਰ ਆਚਰਨ । ਅਭਿਮਾਨੁ—ਅਹੰਕਾਰ ।੨।

ਲਾਹਾ—ਲਾਭ, ਨਫ਼ਾ । ਕਾਮ—(ਸਾਰੇ) ਕੰਮ । ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਰਹਿ ਗਇਆ—ਮੁੱਕ ਗਿਆ । ਸਚੁ—ਸਦਾ-ਥਿਰ ਰਹਿਣ ਵਾਲਾ । ਮਹਲੁ—ਟਿਕਾਣਾ । ਪਛਾਨੁ—ਪਛਾਣੂ, ਸਾਥੀ ।੩।

ਕਉ—ਨੂੰ । ਧਾਰਿ—ਧਾਰ ਕੇ । ਹਲਤਿ—ਹਲਤ ਵਿਚ, {ਅ´} ਇਸ ਲੋਕ ਵਿਚ । ਪਲਤਿ—ਪਲਤ ਵਿਚ, {ਪਰ´} ਪਰਲੋਕ ਵਿਚ । ਮੁਖ—{ਲਫ਼ਜ਼ 'ਮੁਖ' ਬਹੁ-ਵਚਨ ਹੈ, ਇਕ-ਵਚਨ 'ਮੁਖੁ' ਹੈ} । ਸਾਰਿ—ਸੰਭਾਲ ਕੇ । ਸਾਰਦੇ—ਸੰਭਾਲਦੇ । ਰੰਗਿ—ਰੰਗ ਵਿਚ, ਪ੍ਰੇਮ ਵਿਚ । ਸੁਖ ਸਾਗਰੋ—ਸੁਖ ਸਾਗਰੁ, ਸੁਖਾਂ ਦਾ ਸਮੁੰਦਰ, ਸੁਖਾਂ ਦਾ ਸੋਮਾ । ਸਦ—ਸਦਾ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੇ ਸ਼ਬਦ ਵਿਚ ਜੁੜਿਆਂ ਆਤਮਕ ਆਨੰਦ ਮਿਲਦਾ ਹੈ ਜੇਹੜਾ ਭੀ ਕੋਈ ਮਨੁੱਖ ਪੂਰੇ ਗੁਰੂ ਦੀ ਸੇਵਾ ਕਰਦਾ ਹੈ (ਭਾਵ, ਪੂਰੇ ਗੁਰੂ ਦੇ ਸ਼ਬਦ ਅਨੁਸਾਰ ਤੁਰਦਾ ਹੈ) ਉਹ (ਗੁਰੂ ਦੇ ਦਰ ਤੋਂ) ਖ਼ਾਲੀ ਨਹੀਂ ਜਾਂਦਾ ।੧।ਰਹਾਉ।

ਸਤਿਗੁਰੂ ਨੂੰ ਮਿਲ ਕੇ (ਮਨੁੱਖ ਦਾ) ਸਾਰਾ ਦੁੱਖ ਦੂਰ ਹੋ ਜਾਂਦਾ ਹੈ, ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਜੋਤਿ ਦਾ ਚਾਨਣ ਹੋ ਜਾਂਦਾ ਹੈ । ਗੁਰੂ ਨੂੰ ਮਿਲ ਕੇ ਮਨੁੱਖ ਦਾ ਮੂੰਹ ਰੌਸ਼ਨ ਹੋ ਜਾਂਦਾ ਹੈ (ਚਿਹਰੇ ਉੱਤੇ ਅੰਦਰਲੇ ਆਤਮਕ ਜੀਵਨ ਦੀ ਲਾਲੀ ਆ ਜਾਂਦੀ ਹੈ), ਪਹਿਲੇ ਜਨਮ ਵਿਚ ਕੀਤੀ ਨੇਕ ਕਮਾਈ ਦਾ ਲਿਖਿਆ ਹੋਇਆ ਲੇਖ ਉੱਘੜ ਪੈਂਦਾ ਹੈ, ਸਦਾ-ਥਿਰ ਪ੍ਰਭੂ ਦੇ ਪਵਿਤ੍ਰ ਨਾਮ ਵਿਚ (ਜੁੜ ਕੇ) ਮਨੁੱਖ ਸਦਾ ਗੋਬਿੰਦ ਦੇ ਗੁਣ ਗਾਵਣ ਦਾ ਆਹਰ ਰੱਖਦਾ ਹੈ ।੧।

(ਗੁਰੂ ਦੇ ਸ਼ਬਦ ਵਿਚ ਜੁੜ ਕੇ ਜੇਹੜਾ ਮਨੁੱਖ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਲੱਭ ਲੈਂਦਾ ਹੈ, ਉਸ ਦੇ ਮਨ ਦੀਆਂ ਸਾਰੀਆਂ ਖ਼ਾਹਸ਼ਾਂ ਪੂਰੀਆਂ ਹੋ ਜਾਂਦੀਆਂ ਹਨ (ਭਾਵ, ਉਸ ਦਾ ਮਨ ਦੁਨੀਆਵੀ ਵਾਸਨਾਂ ਪਿੱਛੇ ਦੌੜਨੋਂ ਹੱਟ ਜਾਂਦਾ ਹੈ) । ਹਰੇਕ ਦੇ ਦਿਲ ਦੀ ਜਾਣਨ ਵਾਲਾ ਪਰਮਾਤਮਾ ਉਸ ਮਨੁੱਖ ਨੂੰ ਸਦਾ ਆਪਣੇ ਅੰਗ-ਸੰਗ ਦਿੱਸਦਾ ਹੈ, ਸਿਰਜਣਹਾਰ ਪ੍ਰਭੂ ਉਸ ਨੂੰ ਆਪਣਾ ਮਿੱਤਰ ਜਾਪਦਾ ਹੈ । ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ

ਨਾਮ ਜਪ ਕੇ (ਦੂਜਿਆਂ ਦੀ) ਸੇਵਾ (ਕਰ ਕੇ) ਪਵਿਤ੍ਰ ਆਚਰਨ (ਬਣਾ ਕੇ) ਉਸ ਦਾ ਮੂੰਹ ਚਮਕ ਉੱਠਦਾ ਹੈ । ਉਸ ਮਨੁੱਖ ਦੇ ਅੰਦਰੋਂ ਕਾਮ ਕ੍ਰੋਧ ਲੋਭ ਨਾਸ ਹੋ ਜਾਂਦਾ ਹੈ, ਉਹ ਮਨੁੱਖ ਅਹੰਕਾਰ ਉੱਕਾ ਛੱਡ ਦੇਂਦਾ ਹੈ ।੨।

ਪ੍ਰਭੂ ਨੇ ਕਿਰਪਾ ਕਰ ਕੇ ਜਿਸ ਮਨੁੱਖ ਨੂੰ (ਆਪਣੇ ਚਰਨਾਂ ਵਿਚ) ਜੋੜ ਲਿਆ ਤੇ ਆਪਣਾ ਨਾਮ ਬਖ਼ਸ਼ਿਆ, ਉਸ ਨੇ (ਜਦੋਂ) ਪਰਮਾਤਮਾ ਦਾ ਨਾਮ (ਜੀਵਨ ਦੇ ਵਣਜ ਵਿਚ) ਲਾਭ (ਵਜੋਂ) ਹਾਸਲ ਕਰ ਲਿਆ, ਤਾਂ ਉਸ ਦੇ ਸਾਰੇ ਕੰਮ ਸਫਲੇ ਹੋ ਗਏ (ਤ੍ਰਿਸ਼ਨਾ-ਅਧੀਨ ਹੋ ਰਹੀ ਦੌੜ-ਭੱਜ ਖ਼ਤਮ ਹੋ ਗਈ) ।

ਜਿਸ ਮਨੁੱਖ ਉਤੇ ਪਰਮਾਤਮਾ ਆਪ ਮਿਹਰ ਕਰਦਾ ਹੈ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ, ਗੁਰੂ ਦਾ ਸ਼ਬਦ ਉਸ ਮਨੁੱਖ ਦਾ (ਜੀਵਨ-) ਸਾਥੀ ਬਣ ਜਾਂਦਾ ਹੈ, ਸਦਾ-ਥਿਰ ਪ੍ਰਭੂ ਦੇ ਚਰਨ ਉਸ ਨੂੰ ਐਸਾ ਟਿਕਾਣਾ ਮਿਲ ਜਾਂਦਾ ਹੈ, ਜਿਸ ਨੂੰ ਉਹ ਆਪਣਾ (ਆਤਮਕ) ਘਰ ਬਣਾ ਲੈਂਦਾ ਹੈ ।੩।

ਆਪਣੀ ਕਿਰਪਾ ਕਰ ਕੇ ਪਰਮਾਤਮਾ ਆਪਣੇ ਭਗਤਾਂ ਨੂੰ (ਕਾਮ ਕ੍ਰੋਧ ਲੋਭ ਆਦਿ ਵਿਕਾਰਾਂ ਤੋਂ) ਬਚਾ ਕੇ ਰੱਖਦਾ ਹੈ । ਸਦਾ-ਥਿਰ ਪ੍ਰਭੂ ਦੇ ਗੁਣ (ਹਿਰਦੇ ਵਿਚ) ਸੰਭਾਲ ਕੇ ਉਹਨਾਂ (ਭਗਤਾਂ) ਦੇ ਮੂੰਹ ਇਸ ਲੋਕ ਵਿਚ ਤੇ ਪਰਲੋਕ ਵਿਚ ਰੌਸ਼ਨ ਹੋ ਜਾਂਦੇ ਹਨ । ਉਹ (ਭਗਤ) ਬੇਅੰਤ ਪ੍ਰਭੂ ਦੇ (ਪਿਆਰ-) ਰੰਗ ਵਿਚ ਰੰਗੇ ਰਹਿੰਦੇ ਹਨ, ਤੇ ਅੱਠੇ ਪਹਰ ਉਸ ਦੇ ਗੁਣ (ਆਪਣੇ ਹਿਰਦੇ ਵਿਚ) ਸੰਭਾਲਦੇ ਹਨ । ਹੇ ਨਾਨਕ ! ਪਾਰਬ੍ਰਹਮ ਪਰਮਾਤਮਾ ਉਹਨਾਂ ਨੂੰ ਸਾਰੇ ਸੁਖਾਂ ਦਾ ਸਮੁੰਦਰ ਦਿੱਸਦਾ ਹੈ, ਤੇ ਉਹ ਉਸ ਤੋਂ ਸਦਾ ਸਦਕੇ ਹੁੰਦੇ ਰਹਿੰਦੇ ਹਨ ।੪।੧੧।੮੧।

**ਸਿਰੀ ਰਾਗੁ ਮਹਲਾ ੫ ॥ ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥ ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥ ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ ॥੧॥ ਮੇਰੇ ਮਨ, ਪ੍ਰਭ ਸਰਣਾਈ ਪਾਇ ॥ ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ ॥੧॥ਰਹਾਉ॥ ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥ ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥ ਕਰਿ ਸੇਵਾ ਸੁਖਸਾਗਰੈ ਸਿਰਿ ਸਾਹਾ ਪਾਤਿਸਾਹੁ ॥੨॥ ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥ ਮੈ ਧਰ ਤੇਰੀ ਪਾਰਬ੍ਰਹਮ, ਤੇਰੈ ਤਾਣਿ ਰਹਾਉ ॥ ਨਿਮਾਣਿਆ, ਪ੍ਰਭ, ਮਾਣੁ ਤੂੰ, ਤੇਰੈ ਸੰਗਿ ਸਮਾਉ ॥੩॥ ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥ ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥ ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥੧੨॥੮੨॥ {ਪੰਨਾ ੪੬}**

**ਪਦ ਅਰਥ** :—ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ । ਨਿਧਾਨੁ—ਖ਼ਜ਼ਾਨਾ । ਪ੍ਰਭੂ—ਹੇ ਪ੍ਰਭੂ ! ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਜਨਮ ਮਰਣ ਦੁਖੁ—ਜਨਮ ਮਰਨ (ਦੇ ਗੇੜ ਵਿਚ ਪੈਣ) ਦਾ ਦੁੱਖ । ਸਹਜਿ—ਆਤਮਕ ਅਡੋਲਤਾ ਵਿਚ ।੧।

ਪ੍ਰਭ ਸਰਣਾਈ—ਪ੍ਰਭੂ ਦੀ ਸਰਨ ਵਿਚ । ਪਾਇ—ਪਉ ।੧।ਰਹਾਉ।

ਸਾਗਰੁ ਗੁਣੀ—ਗੁਣਾਂ ਦਾ ਸਮੁੰਦਰ । ਵਡਭਾਗੀ—ਹੇ ਵੱਡੇ ਭਾਗਾਂ ਵਾਲੇ (ਮਨ) ! ਵਿਸਾਹੁ—ਵਿਹਾਝ । ਸੁਖ ਸਾਗਰੈ—ਸੁਖਾਂ ਦੇ ਸਮੁੰਦਰ ਪ੍ਰਭੂ ਦੀ । ਸਿਰਿ—ਸਿਰ ਉੱਤੇ ।੨।

ਚਰਣ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਠਾਉ—ਥਾਂ, ਆਸਰਾ । ਮੈ—ਮੈਨੂੰ । ਧਰ—ਆਸਰਾ । ਤੇਰੈ ਤਾਣਿ—ਤੇਰੇ ਤਾਣ ਵਿਚ, ਤੇਰੇ ਆਸਰੇ । ਰਹਾਉ—ਰਹਾਉ, ਮੈਂ ਰਹਿੰਦਾ ਹਾਂ । ਪ੍ਰਭ—ਹੇ ਪ੍ਰਭੂ ! ।੩।

ਜੀਅ ਪ੍ਰਾਣ—ਜੀਵਾਂ ਦੇ ਪ੍ਰਾਣ । ਦੋਖ—ਪਾਪ । ਉਤਾਰਿਅਨੁ—ਉਤਾਰੇ ਉਨਿ, ਉਸ ਨੇ ਉਤਾਰ ਦਿੱਤੇ ਹਨ ।੪।

**ਅਰਥ** :—ਹੇ ਮੇਰੇ ਮਨ ! ਪ੍ਰਭੂ ਦੀ ਸਰਨ ਪਉ । ਪ੍ਰਭੂ ਤੋਂ ਬਿਨਾ ਕੋਈ ਹੋਰ (ਰਾਖਾ) ਨਹੀਂ ਹੈ । (ਹੇ ਮਨ !) ਪ੍ਰਭੂ ਦਾ ਨਾਮ ਸਿਮਰ ।੧।ਰਹਾਉ।

(ਹੇ ਮਨ !) ਜੇ ਪੂਰਾ ਗੁਰੂ ਮਿਲ ਪਏ, ਤਾਂ (ਉਸ ਪਾਸੋਂ) ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦਾ) ਖ਼ਜ਼ਾਨਾ ਮਿਲ ਜਾਂਦਾ ਹੈ । ਹੇ ਪ੍ਰਭੂ ! ਆਪਣੀ ਮਿਹਰ ਕਰ (ਗੁਰੂ ਮਿਲਾ, ਤਾ ਕਿ) ਆਤਮਕ ਜੀਵਨ ਦੇਣ ਵਾਲਾ (ਤੇਰਾ) ਨਾਮ (ਅਸੀ) ਜਪ ਸਕੀਏ, ਜਨਮ-ਮਰਨ ਦੇ ਗੇੜ ਵਿਚ ਪੈਣ ਦਾ ਅਸੀ ਆਪਣਾ ਦੁੱਖ ਦੂਰ ਕਰ ਸਕੀਏ, ਤੇ ਸਾਡੀ ਸੁਰਤਿ ਆਤਮਕ ਅਡੋਲਤਾ ਵਿਚ ਟਿਕ ਜਾਏ ।੧।

ਪਰਮਾਤਮਾ (ਸਾਰੇ) ਗੁਣਾਂ ਦਾ ਸਮੁੰਦਰ ਹੈ, (ਐਸਾ ਸਮੁੰਦਰ ਹੈ ਜਿਸ ਦੀ) ਡੂੰਘਾਈ ਲੱਭ ਨਹੀਂ ਸਕਦੀ, ਉਸ ਦਾ ਮੁੱਲ ਹੀ ਦੱਸਿਆ ਨਹੀਂ ਜਾ ਸਕਦਾ (ਭਾਵ, ਕੀਮਤੀ ਤੋਂ ਕੀਮਤੀ ਭੀ ਕੋਈ ਐਸੀ ਸ਼ੈ ਨਹੀਂ ਜਿਸ ਦੇ ਵੱਟੇ ਪਰਮਾਤਮਾ ਮਿਲ ਸਕੇ) । ਹੇ (ਮੇਰੇ) ਭਾਗਾਂ ਵਾਲੇ (ਮਨ !) ਸਾਧ ਸੰਗਤਿ ਵਿਚ ਮਿਲ ਬੈਠ, (ਤੇ ਉਥੋਂ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਦਾ ਸੌਦਾ) ਖ਼ਰੀਦ । (ਸਾਧ ਸੰਗਤਿ ਵਿਚੋਂ ਜਾਚ ਸਿੱਖ ਕੇ) ਸੁੱਖਾਂ ਦੇ ਸਮੁੰਦਰ ਪ੍ਰਭੂ ਦੀ ਸੇਵਾ-ਭਗਤੀ ਕਰ, ਉਹ ਪ੍ਰਭੂ (ਦੁਨੀਆ ਦੇ) ਸ਼ਾਹਾਂ ਦੇ ਸਿਰ ਉੱਤੇ ਪਾਤਿਸ਼ਾਹ ਹੈ ।੨।

(ਹੇ ਪਾਰਬ੍ਰਹਮ ! ਮੈਨੂੰ ਤੇਰੇ ਹੀ) ਸੋਹਣੇ ਚਰਨਾਂ ਦਾ ਆਸਰਾ ਹੈ, (ਤੈਥੋਂ ਬਿਨਾ) ਮੇਰਾ ਕੋਈ ਹੋਰ ਥਾਂ ਨਹੀਂ ਹੈ, ਮੈਨੂੰ ਤੇਰੀ ਹੀ ਓਟ ਹੈ, ਮੈਂ ਤੇਰੇ (ਦਿੱਤੇ) ਬਲ ਨਾਲ ਹੀ ਜੀਊਂਦਾ ਹਾਂ । ਹੇ ਪ੍ਰਭੂ ! ਜਿਨ੍ਹਾਂ ਨੂੰ ਜਗਤ ਵਿਚ ਕੋਈ ਆਦਰ-ਮਾਨ ਨਹੀਂ ਦੇਂਦਾ, ਤੂੰ ਉਹਨਾਂ ਦਾ ਭੀ ਮਾਣ (ਦਾ ਵਸੀਲਾ) ਹੈਂ (ਮਿਹਰ ਕਰ) ਮੈਂ ਤੇਰੇ ਚਰਨਾਂ ਵਿਚ ਲੀਨ ਰਹਾਂ ।੩।

(ਹੇ ਮੇਰੇ ਮਨ !) ਅੱਠੇ ਪਹਰ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ । ਗੋਬਿੰਦ ਨੂੰ ਆਰਾਧਣਾ ਚਾਹੀਦਾ ਹੈ । ਪਰਮਾਤਮਾ (ਸਰਨ ਆਏ) ਜੀਵਾਂ ਦੇ ਪ੍ਰਾਣਾਂ ਨੂੰ (ਵਿਕਾਰਾਂ ਤੋਂ) ਬਚਾਂਦਾ ਹੈ, ਗਿਆਨ-ਇੰਦ੍ਰਿਆਂ ਨੂੰ (ਵਿਕਾਰਾਂ ਤੋਂ) ਬਚਾਂਦਾ ਹੈ, ਉਹਨਾਂ ਦੇ ਨਾਮ-ਧਨ ਦੀ ਰਾਖੀ ਕਰਦਾ ਹੈ । (ਸਰਨ ਆਏ ਜੀਵ ਦੀ) ਜਿੰਦ ਨੂੰ ਮਿਹਰ ਕਰ ਕੇ (ਵਿਕਾਰਾਂ ਤੋਂ) ਬਚਾਂਦਾ ਹੈ । ਹੇ ਨਾਨਕ ! ਪ੍ਰਭੂ ਪਾਰਬ੍ਰਹਮ ਬਖ਼ਸ਼ਣਹਾਰ ਹੈ, ਉਹ (ਸਰਨ ਆਇਆਂ ਦੇ) ਸਾਰੇ ਪਾਪ ਦੂਰ ਕਰ ਦੇਂਦਾ ਹੈ ।੪।੧੨।੮੨।

ਸਿਰੀ ਰਾਗੁ ਮਹਲਾ ੫ ॥ ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥ ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥ ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥ ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥੧॥ ਭਾਈ ਰੇ, ਮੀਤੁ ਕਰਹੁ ਪ੍ਰਭੁ ਸੋਇ ॥ ਮਾਇਆ ਮੋਹ ਪਰੀਤਿ ਧ੍ਰਿਗੁ, ਸੁਖੀ ਨ ਦੀਸੈ ਕੋਇ ॥੧॥ਰਹਾਉ॥ ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥ ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥ ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥ ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥੨॥ ਜਿਸੁ ਪੇਖਤ ਕਿਲਵਿਖ ਹਿਰਹਿ, ਮਨਿ ਤਨਿ ਹੋਵੈ ਸਾਂਤਿ ॥ ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ ॥ ਗੁਣ ਨਿਧਾਨੁ ਨਵਤਨੁ ਸਦਾ, ਪੂਰਨ ਜਾ ਕੀ ਦਾਤਿ ॥ ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ ॥੩॥ ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ ॥ ਤਨੁ ਮਨੁ ਧਨੁ ਅਰਪੀ ਸਭੋ, ਸਗਲ ਵਾਰੀਐ ਇਹੁ ਜਿੰਦੁ ॥ ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥ ਅਕਿਰਤਘਣਾ ਨੋ ਪਾਲਦਾ, ਪ੍ਰਭ, ਨਾਨਕ, ਸਦ ਬਖਸਿੰਦੁ ॥੪॥੧੩॥੮੩॥ {ਪੰਨਾ ੪੬-੪੭}

**ਪਦ ਅਰਥ** :—ਸਚ ਸਿਉ—ਸਦਾ-ਥਿਰ ਪ੍ਰਭੂ ਨਾਲ । ਜਾਇ—ਜਾਂਦਾ, ਨਾਸ ਹੁੰਦਾ । ਆਵੈ—ਜੰਮਦਾ । ਭੰਜਨਾ—ਨਾਸ ਕਰਨ ਵਾਲਾ । ਭਾਉ—ਪ੍ਰੇਮ । ਸਤ ਭਾਇ—ਭਲੀ ਭਾਵਨਾ ਦੀ ਰਾਹੀਂ । ਨਿਰੰਜਨੁ—ਨਿਰੰਜਨੁ, {ਨਿਰ-ਅੰਜਨੁ} ਮਾਇਆ ਦੇ ਪ੍ਰਭਾਵ ਤੋਂ ਰਹਿਤ । ਗੁਰਿ—ਗੁਰੂ ਨੇ । ਮਾਇ—ਹੇ ਮਾਂ ! ।੧।

ਧ੍ਰਿਗੁ—ਫਿਟਕਾਰ-ਜੋਗ ।੧।ਰਹਾਉ।

ਦਾਨਾ—(ਸਭ ਕੁਝ) ਜਾਣਨ ਵਾਲਾ । ਸੀਲਵੰਤੁ—ਚੰਗੇ ਸੁਭਾਵ ਵਾਲਾ । ਅਪਾਰੁ ਰੂਪੁ—ਬਹੁਤ ਹੀ ਸੁੰਦਰ ਰੂਪ ਵਾਲਾ । ਸਖਾ—ਮਿੱਤਰ । ਬਿਰਧਿ—ਬੁੱਢਾ । ਨਿਹਚਲੁ—ਅਟੱਲ । ਨਿਧਾਰਾ ਆਧਾਰੁ—ਨਿਆਸਰਿਆਂ ਦਾ ਆਸਰਾ ।੨।

ਕਿਲਵਿਖ—ਪਾਪ । ਹਿਰਹਿ—ਨਾਸ ਹੋ ਜਾਂਦੇ ਹਨ । ਮਨਿ—ਮਨ ਵਿਚ । ਤਨਿ—ਸਰੀਰ ਵਿਚ । ਇਕ ਮਨਿ—ਏਕਾਗ੍ਰ ਮਨ ਨਾਲ, ਮਨ ਲਾ ਕੇ । ਭਰਾਂਤਿ—ਭਟਕਣਾ । ਨਵਤਨੁ—ਨਵਾਂ ਨਿਰੋਆ । ਵਿਸਰਹੁ—ਭੁਲਾਵੋ ।੩।

ਪੂਰਬਿ—ਪਹਿਲੇ ਜਨਮ ਦੇ ਸਮੇਂ ਵਿਚ । ਅਰਪੀ—ਮੈਂ ਅਰਪਨ ਕਰਦਾ ਹਾਂ, ਅਰਪੀਂ । ਵਾਰੀਐ—ਸਦਕੇ ਕਰ ਦੇਈਏ । ਹਦੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਘਟਿ ਘਟਿ—ਹਰੇਕ ਘਟ ਵਿਚ । ਰਵਿੰਦੁ—ਰਵ ਰਿਹਾ ਹੈ । ਅਕਿਰਤਘਣ—{ ਤ੍ਨਿ—ਕੀਤੇ ਨੂੰ ਨਾਸ ਕਰਨ ਵਾਲਾ} ਕੀਤੇ ਉਪਕਾਰ ਨੂੰ ਭੁਲਾ ਦੇਣ ਵਾਲਾ । ਨੋ—ਨੂੰ । ਪ੍ਰਭ—ਹੇ ਪ੍ਰਭੂ ! ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਮਾਂ ! ਮੇਰੀ ਪ੍ਰੀਤਿ (ਹੁਣ) ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਲੱਗ ਗਈ ਹੈ, ਜੋ ਕਦੇ ਮਰਦਾ ਨਹੀਂ, ਜੋ ਨਾਹ ਜੰਮਦਾ ਹੈ ਨਾਹ ਮਰਦਾ ਹੈ । ਉਹ ਵਿਛੋੜਿਆਂ ਵਿਛੁੜਦਾ ਭੀ ਨਹੀਂ । (ਹੇ ਮਾਂ !) ਉਹ ਪਰਮਾਤਮਾ ਸਭ ਜੀਵਾਂ ਵਿਚ ਸਮਾ ਰਿਹਾ ਹੈ । (ਹੇ ਮਾਂ !) ਗਰੀਬਾਂ ਦੇ ਦਰਦ ਦੁੱਖ ਨਾਸ ਕਰਨ ਵਾਲਾ ਉਹ ਪ੍ਰਭੂ ਸੇਵਕ ਨੂੰ ਉਸ ਦੀ ਭਲੀ ਭਾਵਨਾ ਨਾਲ ਮਿਲਦਾ ਹੈ । ਉਸ ਪ੍ਰਭੂ ਦਾ ਸੁੰਦਰ ਰੂਪ ਹੈ, ਉਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ । ਹੇ ਮਾਂ ! ਉਹ ਪਰਮਾਤਮਾ ਮੈਨੂੰ (ਮੇਰੇ) ਗੁਰੂ ਨੇ ਮਿਲਾ ਦਿੱਤਾ ਹੈ ।੧।

ਹੇ ਭਾਈ ! (ਤੂੰ ਭੀ) ਉਸੇ ਪ੍ਰਭੂ ਨੂੰ ਆਪਣਾ ਮਿੱਤਰ ਬਣਾ । ਮਾਇਆ ਦਾ ਮੋਹ ਮਾਇਆ ਦੀ ਪ੍ਰੀਤਿ ਫਿਟਕਾਰ-ਜੋਗ ਹੈ (ਇਸ ਨੂੰ ਛੱਡ ਦੇ, ਮਾਇਆ ਦੇ ਮੋਹ ਵਿਚ ਫਸਿਆ ਹੋਇਆ) ਕੋਈ ਭੀ ਬੰਦਾ ਸੁਖੀ ਨਹੀਂ ਦਿਸਦਾ ।੧।ਰਹਾਉ।

(ਹੇ ਭਾਈ !) ਉਹ ਪਰਮਾਤਮਾ ਸਭ ਦੇ ਦਿਲਾਂ ਦੀ ਜਾਣਨ ਵਾਲਾ ਹੈ, ਸਭ ਨੂੰ ਦਾਤਾਂ ਦੇਣ ਵਾਲਾ ਹੈ, ਮਿੱਠੇ ਸੁਭਾਉ ਵਾਲਾ ਹੈ ਪਵਿਤ੍ਰ-ਸਰੂਪ ਹੈ, ਬੇਅੰਤ ਸੋਹਣੇ ਰੂਪ ਵਾਲਾ ਹੈ, ਉਹੀ ਸਭ ਤੋਂ ਵੱਡਾ ਮਿੱਤਰ ਹੈ, ਤੇ ਸਹੈਤਾ ਕਰਨ ਵਾਲਾ ਹੈ, ਉੱਚਾ ਹੈ, ਵੱਡਾ ਹੈ, ਬੇਅੰਤ ਹੈ ।

ਨਾਹ ਉਹ ਕਦੇ ਬਾਲ ਉਮਰ ਵਾਲਾ ਹੁੰਦਾ ਹੈ, ਨਾਹ ਉਹ ਕਦੇ ਬੁੱਢਾ ਹੈ (ਭਾਵ, ਜੀਵਾਂ ਵਾਂਗ ਉਸ ਦੀ ਅਵਸਥਾ ਵਧਦੀ ਘਟਦੀ ਨਹੀਂ) । ਉਹ ਪ੍ਰਭੂ ਦਾ ਦਰਬਾਰ ਅਟੱਲ ਹੈ (ਉਸ ਦਾ ਹੁਕਮ ਮੋੜਿਆ ਨਹੀਂ ਜਾ ਸਕਦਾ) । (ਉਸ ਪਰਮਾਤਮਾ ਦੇ ਦਰ ਤੋਂ) ਜੋ ਕੁਝ ਮੰਗੀਦਾ ਹੈ ਉਹੀ ਮਿਲ ਜਾਂਦਾ ਹੈ । ਪਰਮਾਤਮਾ ਨਿਆਸਰਿਆਂ ਦਾ ਆਸਰਾ ਹੈ ।੨।

(ਹੇ ਭਾਈ !) ਜਿਸ ਪਰਮਾਤਮਾ ਦਾ ਦਰਸਨ ਕੀਤਿਆਂ (ਸਾਰੇ) ਪਾਪ ਨਾਸ ਹੋ ਜਾਂਦੇ ਹਨ, (ਜਿਸ ਦੇ ਦਰਸਨ ਨਾਲ) ਮਨ ਵਿਚ ਤੇ ਸਰੀਰ ਵਿਚ (ਆਤਮਕ) ਠੰਡ ਪੈ ਜਾਂਦੀ ਹੈ, ਆਪਣੇ ਮਨ ਦੀ (ਮਾਇਆ ਵਲ ਦੀ) ਭਟਕਣਾ ਦੂਰ ਕਰ ਕੇ ਉਸ ਪਰਮਾਤਮਾ ਨੂੰ ਮਨ ਲਾ ਕੇ ਸਿਮਰਨਾ ਚਾਹੀਦਾ ਹੈ ।

(ਹੇ ਭਾਈ !) ਜਿਸ ਪਰਮਾਤਮਾ ਦੀ ਦਿੱਤੀ ਦਾਤਿ ਕਦੇ ਮੁੱਕਦੀ ਨਹੀਂ, ਜੋ (ਦਾਤਾਂ ਦੇਣ ਵਿਚ) ਸਦਾ ਨਵਾਂ (ਰਹਿੰਦਾ) ਹੈ (ਭਾਵ, ਜੋ ਦਾਤਾਂ ਦੇ ਦੇ ਕੇ ਕਦੇ ਅੱਕਦਾ ਨਹੀਂ) ਤੇ ਜੋ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਉਸ ਨੂੰ ਸਦਾ ਹੀ ਸਿਮਰਨਾ ਚਾਹੀਦਾ ਹੈ । ਨਾਹ ਦਿਨੇ ਨਾਹ ਰਾਤ ਨੂੰ ਕਦੇ ਭੀ ਉਸ ਨੂੰ ਨਾਹ ਭੁਲਾਓ ।੩।

(ਹੇ ਭਾਈ !) ਜਿਨ੍ਹਾਂ ਬੰਦਿਆਂ ਦੇ ਮੱਥੇ ਉਤੇ ਪਹਿਲੇ ਜਨਮਾਂ ਵਿਚ ਕੀਤੀ ਨੇਕ ਕਮਾਈ ਦਾ ਲੇਖ ਉੱਘੜਦਾ ਹੈ, ਪਰਮਾਤਮਾ ਉਹਨਾਂ ਦਾ ਮਿੱਤਰ ਬਣ ਜਾਂਦਾ ਹੈ । ਮੈਂ ਤਾਂ ਆਪਣਾ ਸਰੀਰ, ਆਪਣਾ ਮਨ, ਆਪਣਾ ਧਨ (ਸਭ ਕੁਝ ਉਸ ਦਾ ਪਿਆਰ ਹਾਸਲ ਕਰਨ ਲਈ) ਅਰਪਨ ਕਰਨ ਨੂੰ ਤਿਆਰ ਹਾਂ । (ਹੇ ਭਾਈ ! ਪ੍ਰਭੂ ਦਾ ਪ੍ਰੇਮ ਪ੍ਰਾਪਤ ਕਰਨ ਲਈ) ਇਹ ਸਾਰੀ ਜਿੰਦ ਕੁਰਬਾਨ ਕਰ ਦੇਣੀ ਚਾਹੀਦੀ ਹੈ । ਉਹ ਪਰਮਾਤਮਾ ਅੰਗ-ਸੰਗ ਰਹਿ ਕੇ (ਹਰੇਕ ਜੀਵ ਦੇ ਕੀਤੇ ਕਰਮਾਂ ਨੂੰ) ਵੇਖਦਾ ਹੈ (ਹਰੇਕ ਜੀਵ ਦੀਆਂ ਅਰਦਾਸਾਂ) ਸੁਣਦਾ ਹੈ, ਪਰਮਾਤਮਾ ਹਰੇਕ ਸਰੀਰ ਵਿਚ ਵਿਆਪਕ ਹੈ ।

ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਪ੍ਰਭੂ ! ਤੂੰ ਉਹਨਾਂ ਨੂੰ ਭੀ ਪਾਲਦਾ ਹੈਂ, ਜੋ ਤੇਰੇ ਕੀਤੇ ਉਪਕਾਰਾਂ ਨੂੰ ਭੁਲਾ ਦੇਂਦੇ ਹਨ, ਤੂੰ ਸਦਾ ਹੀ (ਜੀਵਾਂ ਦੀਆਂ ਭੁੱਲਾਂ) ਬਖ਼ਸ਼ਣ ਵਾਲਾ ਹੈਂ ।੪।੧੩।੮੩।

**ਸਿਰੀ ਰਾਗੁ ਮਹਲਾ ੫ ॥ ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ ॥ ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥ ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰਧਾਰਿ ॥੧॥ ਮੇਰੇ ਮਨ, ਹਰਿ ਬਿਨੁ ਅਵਰੁ ਨ ਕੋਇ ॥ ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ ॥੧॥ਰਹਾਉ॥ ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥ ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥ ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ ॥੨॥ ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ ॥ ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ ॥ ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥੩॥ ਰਾਖਿ ਲੇਹੁ ਪ੍ਰਭ ਕਰਣਹਾਰ ਜੀਅ ਜੰਤ ਕਰਿ ਦਇਆ ॥ ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ ॥ ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥ {ਪੰਨਾ ੪੭}**

**ਪਦ ਅਰਥ** :—ਜਿਨਿ—ਜਿਸ ਨੇ । ਪ੍ਰਭਿ—ਪ੍ਰਭੂ ਨੇ । ਸਹਜਿ—ਅਡੋਲਤਾ ਵਿਚ । ਸਵਾਰਿ—ਸੰਵਾਰ ਕੇ, ਸਜਾ ਕੇ । ਕਲਾ—ਤਾਕਤਾਂ । ਉਰ ਧਾਰਿ—ਹਿਰਦੇ ਵਿਚ ਟਿਕਾ ਕੇ ।੧।

ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਰੁਪਾ—ਚਾਂਦੀ । ਮਾਣਕ—ਮੋਤੀ । ਖਾਕੁ—ਮਿੱਟੀ (ਸਮਾਨ), ਨਾਸਵੰਤ । ਸੁਤ—ਪੁੱਤਰ । ਬੰਧਪਾ—ਰਿਸ਼ਤੇਦਾਰ । ਕੂੜੇ—ਝੂਠੇ, ਸਾਥ ਛੱਡ ਜਾਣ ਵਾਲੇ । ਤਿਸਹਿ—ਉਸ ਨੂੰ । ਜਾਣਈ—ਜਾਣਏ, ਜਾਣੈ, ਜਾਣਦਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਨਾਪਾਕ—ਅਪਵਿਤ੍ਰ, ਗੰਦੇ ਜੀਵਨ ਵਾਲਾ ।੨।

ਰਵਿ ਰਹਿਆ—ਮੌਜੂਦ ਹੈ । ਤਿਸ ਨੋ—ਉਸ ਨੂੰ {ਨੋਟ :—ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਕੂਰਿ—ਕੂੜੀ, ਝੂਠੀ । ਵੰਞਹਿ—ਚਲੇ ਜਾਂਦੇ ਹਨ । ਪੂਰ—ਭਰੀ ਹੋਈ ਬੇੜੀ ਦੇ ਸਾਰੇ ਮੁਸਾਫ਼ਿਰ, ਅਨੇਕਾਂ ਜੀਵ ।੩।

ਪ੍ਰਭ—ਹੇ ਪ੍ਰਭੂ ! ਕਰਿ—ਕਰ ਕੇ । ਬਿਕਟ—ਔਖਾ । ਜਮ ਭਇਆ—ਜਮ ਦਾ ਡਰ । ਵੀਸਰਉ—ਵੀਸਰਉਂ, ਮੈਂ ਭੁਲਾਵਾਂ । ਮਇਆ—ਦਇਆ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਤੋਂ ਬਿਨਾ ਹੋਰ ਕੋਈ (ਅਸਲ ਰਾਖਾ) ਨਹੀਂ । ਤੂੰ ਸਦਾ ਪਰਮਾਤਮਾ ਦੀ ਸਰਨ ਪਿਆ ਰਹੁ, ਕੋਈ ਭੀ ਦੁੱਖ ਤੇਰੇ ਉੱਤੇ ਜ਼ੋਰ ਨਹੀਂ ਪਾ ਸਕੇਗਾ ।੧।ਰਹਾਉ।

ਜਿਸ ਪ੍ਰਭੂ ਨੇ ਇਹ ਮਨ ਦਿੱਤਾ ਹੈ, (ਵਰਤਣ ਲਈ) ਧਨ ਦਿੱਤਾ ਹੈ, ਜਿਸ ਪ੍ਰਭੂ ਨੇ ਮਨੁੱਖ ਦੇ ਸਰੀਰ ਨੂੰ ਸਵਾਰ ਬਣਾ ਕੇ ਰੱਖਿਆ ਹੈ, ਜਿਸ ਨੇ (ਸਰੀਰ ਵਿਚ) ਸਾਰੀਆਂ (ਸਰੀਰਕ) ਤਾਕਤਾਂ ਪੈਦਾ ਕਰ ਕੇ ਸਰੀਰ ਰਚਿਆ ਹੈ, ਤੇ ਸਰੀਰ ਵਿਚ ਆਪਣੀ ਬੇਅੰਤ ਜੋਤਿ ਟਿਕਾ ਦਿੱਤੀ ਹੈ, (ਹੇ ਭਾਈ !) ਉਸ ਪ੍ਰਭੂ ਨੂੰ ਸਦਾ ਹੀ ਸਿਮਰਦੇ ਰਹਿਣਾ ਚਾਹੀਦਾ ਹੈ । (ਹੇ ਭਾਈ !) ਆਪਣੇ ਹਿਰਦੇ ਵਿਚ ਉਸ ਦੀ ਯਾਦ ਟਿਕਾ ਰੱਖ ।੧।

ਰਤਨ, ਮੋਤੀ ਆਦਿਕ ਕੀਮਤੀ ਪਦਾਰਥ, ਸੋਨਾ, ਚਾਂਦੀ (ਇਹ ਸਭ) ਮਿੱਟੀ ਸਮਾਨ ਹੀ ਹਨ (ਕਿਉਂਕਿ ਇਥੇ ਹੀ ਪਏ ਰਹਿ ਜਾਣਗੇ) । ਮਾਂ ਪਿਉ ਪੁੱਤਰ ਤੇ ਹੋਰ ਸੰਬੰਧੀ—ਇਹ ਸਾਰੇ ਸਾਕ ਭੀ ਸਾਥ ਛੱਡ ਜਾਣ ਵਾਲੇ ਹਨ । (ਇਹ ਵੇਖ ਕੇ ਭੀ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ, ਗੰਦੇ ਜੀਵਨ ਵਾਲਾ ਪਸ਼ੂ-ਸੁਭਾਉ ਮਨੁੱਖ, ਉਸ ਪਰਮਾਤਮਾ ਨਾਲ ਸਾਂਝ ਨਹੀਂ ਪਾਂਦਾ ਜਿਸ ਨੇ ਇਸ ਨੂੰ ਪੈਦਾ ਕੀਤਾ ਹੈ ।੨।

(ਮੂਰਖ ਮਨੁੱਖ) ਉਸ ਪਰਮਾਤਮਾ ਨੂੰ ਕਿਤੇ ਦੂਰ ਵੱਸਦਾ ਸਮਝਦਾ ਹੈ, ਜੋ ਇਸ ਦੇ ਅੰਦਰ ਤੇ ਬਾਹਰ ਹਰ ਥਾਂ ਮੌਜੂਦ ਹੈ । ਜੀਵ ਨੂੰ ਮਾਇਆ ਦੀ ਤ੍ਰਿਸ਼ਨਾ ਚੰਬੜੀ ਹੋਈ ਹੈ, (ਮਾਇਆ ਦੇ ਮੋਹ ਵਿਚ) ਜੀਵ ਮਸਤ ਹੋ ਰਿਹਾ ਹੈ, (ਮਾਇਆ ਦੇ ਕਾਰਨ) ਇਸ ਦੇ ਅੰਦਰ ਝੂਠੀ ਹਉਮੈ ਟਿਕੀ ਹੋਈ ਹੈ ।

ਪਰਮਾਤਮਾ ਦੀ ਭਗਤੀ ਤੋਂ ਪਰਮਾਤਮਾ ਦੇ ਨਾਮ ਤੋਂ ਸੱਖਣੇ ਪੂਰਾਂ ਦੇ ਪੂਰ ਜੀਵ (ਇਸ ਸੰਸਾਰ-ਸਮੁੰਦਰ ਵਿਚ) ਆਉਂਦੇ ਹਨ ਤੇ (ਖ਼ਾਲੀ) ਚਲੇ ਜਾਂਦੇ ਹਨ ।੩।

(ਪਰ ਜੀਵਾਂ ਦੇ ਕੀਹ ਵੱਸ ? ਮਾਇਆ ਦੇ ਟਾਕਰੇ ਤੇ ਇਹ ਬੇ-ਬਸ ਹਨ) ਹੇ ਜੀਵਾਂ ਨੂੰ ਪੈਦਾ ਕਰਨ ਵਾਲੇ ਪ੍ਰਭੂ ! ਤੂੰ ਆਪ ਹੀ ਮਿਹਰ ਕਰ ਕੇ ਸਾਰੇ ਜੀਅ ਜੰਤਾਂ ਨੂੰ (ਇਸ ਤ੍ਰਿਸ਼ਨਾ ਤੋਂ) ਬਚਾ ਲੈ । ਹੇ ਪ੍ਰਭੂ ! ਤੈਥੋਂ ਬਿਨਾ ਕੋਈ ਰੱਖਿਆ ਕਰਨ ਵਾਲਾ ਨਹੀਂ ਹੈ । ਜਮਰਾਜ ਜੀਵਾਂ ਵਾਸਤੇ ਬੜਾ ਡਰਾਉਣਾ ਬਣ ਰਿਹਾ ਹੈ । ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਹਰੀ ! ਆਪਣੀ ਮਿਹਰ ਕਰ, ਮੈਂ ਤੇਰਾ ਨਾਮ ਕਦੇ ਨਾਹ ਭੁਲਾਵਾਂ ।੪।੧੪।੮੪।

**ਸਿਰੀ ਰਾਗੁ ਮਹਲਾ ੫ ॥ ਮੇਰਾ ਤਨੁ ਅਰੁ ਧਨੁ ਮੇਰਾ, ਰਾਜ ਰੂਪ ਮੈ ਦੇਸੁ ॥ ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥ ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥੧॥ ਮੇਰੇ ਮਨ, ਹਰਿ ਹਰਿ ਨਾਮੁ ਧਿਆਇ ॥ ਕਰਿ ਸੰਗਤਿ ਨਿਤ ਸਾਧ ਕੀ ਗੁਰਚਰਣੀ ਚਿਤੁ ਲਾਇ ॥੧॥ਰਹਾਉ॥ ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥ ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥ ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥੨॥ ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥ ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥ ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥੩॥ ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥ ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥ ਨਾਨਕ ਪ੍ਰਭੁ ਸਰਣਾਗਤੀ ਸਰਬ ਘਟਾ ਕੇ ਨਾਥ ॥੪॥੧੫॥੮੫॥ {ਪੰਨਾ ੪੭-੪੮}**

**ਪਦ ਅਰਥ** :—ਤਨੁ—ਸਰੀਰ । ਅਰੁ—ਅਤੇ {ਨੋਟ :—ਲਫ਼ਜ਼ 'ਅਰੁ' ਅਤੇ 'ਅਰਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । ਅਰਿ—ਵੈਰੀ} । ਮੈ—ਮੇਰਾ । ਸੁਤ—ਪੁੱਤਰ । ਦਾਰਾ—ਇਸਤ੍ਰੀ । ਰੰਗ—ਮੌਜਾਂ । ਵੇਸ—

ਪਹਿਰਾਵੇ । ਰਿਦੈ—ਹਿਰਦੇ ਵਿਚ । ਵਸਈ—ਵਸਏ, ਵਸੈ । ਕਾਰਜਿ ਕਿਤੈ—ਕਿਸੇ ਕੰਮ ਵਿਚ । ਲੇਖਿ—ਜਾਣ, ਸਮਝ ।੧।

ਨਿਤ—ਸਦਾ । ਸਾਧ—ਗੁਰੂ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਮਸਤਕਿ—ਮੱਥੇ ਉਤੇ। ਸਭਿ—ਸਾਰੇ । ਸਵਾਰੀਅਹਿ—ਸੰਵਾਰੇ ਜਾਂਦੇ ਹਨ । ਲਾਗੁ—ਲੱਗ । ਭ੍ਰਮੁ—ਭਟਕਣਾ । ਜਾਗੁ—ਜਾਏਗਾ, ਮਰੇਗਾ ।੨।

ਅਠਸਠਿ—ਅਠਾਹਠ, ਸੱਠ ਤੇ ਅੱਠ । ਨਾਉ—ਇਸ਼ਨਾਨ । ਹਰੇ—ਆਤਮਕ ਜੀਵਨ ਵਾਲੇ । ਸਾਚਾ—ਸਦਾ-ਥਿਰ । ਸੁਆਉ—ਮਨੋਰਥ । ਥਾਉ—ਆਦਰ, ਥਾਂ ।੩।

ਤਿਸ ਹੀ ਹਾਥਿ—ਉਸ ਹੀ ਦੇ ਹੱਥ ਵਿਚ {ਨੋਟ :—ਲਫ਼ਜ਼ ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਮਾਰਿ—ਮਾਰ ਕੇ । ਪ੍ਰਭ—ਹੇ ਪ੍ਰਭੂ ! ਨਾਥ—ਹੇ ਨਾਥ ! ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦਾ ਨਾਮ ਸਿਮਰ । ਸਦਾ ਗੁਰੂ ਦੀ ਸੰਗਤਿ ਕਰ, ਤੇ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ।੧।ਰਹਾਉ।

(ਮਨੁੱਖ ਮਾਣ ਕਰਦਾ ਹੈ ਤੇ ਆਖਦਾ ਹੈ ਕਿ) ਇਹ ਸਰੀਰ ਮੇਰਾ ਹੈ, ਇਹ ਰਾਜ ਮੇਰਾ ਹੈ, ਇਹ ਦੇਸ ਮੇਰਾ ਹੈ, ਮੈਂ ਰੂਪ ਵਾਲਾ ਹਾਂ ਮੇਰੇ ਪੁੱਤਰ ਹਨ, ਮੇਰੀਆਂ ਇਸਤ੍ਰੀਆਂ ਹਨ, ਮੈਨੂੰ ਬੜੀਆਂ ਮੌਜਾਂ ਹਨ, ਅਤੇ ਮੇਰੇ ਪਾਸ ਕਈ ਪੁਸ਼ਾਕਾਂ ਹਨ । ਪਰ ਜੇ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ ਤਾਂ (ਇਹ ਸਭ ਪਦਾਰਥ ਜਿਨ੍ਹਾਂ ਦਾ ਮਨੁੱਖ ਮਾਣ ਕਰਦਾ ਹੈ) ਕਿਸੇ ਭੀ ਕੰਮ ਨਾਹ ਸਮਝ ।੧।

ਪਰਮਾਤਮਾ ਦਾ ਨਾਮ (ਜੋ ਸਭ ਪਦਾਰਥਾਂ ਦਾ) ਖ਼ਜਾਨਾ (ਹੈ) ਸਿਮਰਨਾ ਚਾਹੀਦਾ ਹੈ (ਪਰ ਉਹੀ ਮਨੁੱਖ ਸਿਮਰ ਸਕਦਾ ਹੈ ਜਿਸ ਦੇ) ਮੱਥੇ ਉਤੇ ਚੰਗੀ ਕਿਸਮਤਿ ਉੱਘੜ ਪਏ । (ਹੇ ਭਾਈ !) ਸਤਿਗੁਰੂ ਦੇ ਚਰਨਾਂ ਵਿਚ ਟਿਕਿਆ ਰਹੁ, ਤੇਰੇ ਸਾਰੇ ਕੰਮ (ਭੀ) ਸੰਵਰ ਜਾਣਗੇ । (ਜੇਹੜਾ ਮਨੁੱਖ ਗੁਰ-ਸਰਨ ਰਹਿ ਕੇ ਨਾਮ ਸਿਮਰਦਾ ਹੈ ਉਸ ਦਾ) ਹਉਮੈ ਦਾ ਰੋਗ ਕੱਟਿਆ ਜਾਂਦਾ ਹੈ, ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ, ਉਹ ਨਾਹ (ਮੁੜ ਮੁੜ) ਜੰਮਦਾ ਹੈ ਨਾਹ ਮਰਦਾ ।੨।

(ਹੇ ਭਾਈ !) ਗੁਰੂ ਦੀ ਸੰਗਤਿ ਕਰ—ਇਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ । (ਗੁਰੂ ਦੀ ਸਰਨ ਵਿਚ ਰਿਹਾਂ) ਜਿੰਦ ਪ੍ਰਾਣ ਮਨ ਸਰੀਰ ਸਭ ਆਤਮਕ ਜੀਵਨ ਵਾਲੇ ਹੋ ਜਾਂਦੇ ਹਨ, ਤੇ ਮਨੁੱਖਾ ਜਨਮ ਦਾ ਅਸਲ ਮਨੋਰਥ ਭੀ ਇਹੀ ਹੈ । ਇਸ ਜਗਤ ਵਿਚ (ਸਭ ਕਿਸਮ ਦੇ) ਆਦਰ-ਮਾਣ ਮਿਲਣਗੇ, ਪਰਮਾਤਮਾ ਦੀ ਦਰਗਹ ਵਿਚ ਭੀ ਆਦਰ ਪਾਏਂਗਾ ।੩।

(ਪਰ ਜੀਵਾਂ ਦੇ ਕੁਝ ਵੱਸ ਨਹੀਂ) ਪ੍ਰਭੂ ਆਪ ਹੀ ਸਭ ਕੁਝ ਕਰਦਾ ਹੈ, ਆਪ ਹੀ ਜੀਵਾਂ ਪਾਸੋਂ ਕਰਾਂਦਾ ਹੈ, ਹਰੇਕ ਖੇਡ ਉਸ ਪ੍ਰਭੂ ਦੇ ਆਪਣੇ ਹੀ ਹੱਥ ਵਿਚ ਹੈ । ਪ੍ਰਭੂ ਆਪ ਹੀ ਆਤਮਕ ਮੌਤੇ ਮਾਰਦਾ ਹੈ, ਆਪ ਹੀ ਆਤਮਕ ਜੀਵਨ ਦੇਂਦਾ ਹੈ, ਜੀਵਾਂ ਦੇ ਅੰਦਰ ਬਾਹਰ ਹਰ ਥਾਂ ਉਹਨਾਂ ਦੇ ਨਾਲ ਰਹਿੰਦਾ ਹੈ ।

ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਪ੍ਰਭੂ ! ਹੇ ਸਭ ਜੀਵਾਂ ਦੇ ਖਸਮ ! ਮੈਂ ਤੇਰੀ ਸਰਨ ਆਇਆ ਹਾਂ (ਮੈਨੂੰ ਆਪਣੇ ਨਾਮ ਦੀ ਦਾਤਿ ਦੇਹ) ।੪।੧੫।੮੫।

**ਸਿਰੀ ਰਾਗੁ ਮਹਲਾ ੫ ॥ ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥ ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥ ਅੰਦਰੁ ਲਗਾ ਰਾਮਨਾਮਿ ਅੰਮ੍ਰਿਤ ਨਦਰਿ ਨਿਹਾਲੁ ॥੧॥ ਮਨ ਮੇਰੇ, ਸਤਿਗੁਰ ਸੇਵਾ ਸਾਰੁ ॥ ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ ॥੧॥ਰਹਾਉ॥ ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ ਕਟਣਹਾਰ ॥ ਬਿਨੁ ਹਰਿਨਾਮੁ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ ॥ ਸਹਜੇ ਸਿਫਤੀ ਰਤਿਆ ਭਵਜਲੁ ਉਤਰੇ ਪਾਰਿ ॥੨॥ ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥ ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥ ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ ॥੩॥ ਸਚੁ ਪਾਤਿਸਾਹੀ, ਅਮਰੁ ਸਚੁ, ਸਚੇ ਸਾਚਾ ਥਾਨੁ ॥ ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ ॥ ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ ॥੪॥੧੬॥੮੬॥ {ਪੰਨਾ ੪੮}**

**ਪਦ ਅਰਥ** :—ਸਰਣਿ ਪ੍ਰਭੂ—ਪ੍ਰਭੂ ਦੀ ਸਰਨ ਵਿਚ । ਅੰਦਰੁ—ਹਿਰਦਾ {ਨੋਟ :—ਲਫ਼ਜ਼ 'ਅੰਦਰੁ' ਨਾਂਵ ਹੈ । ਇਸ ਦਾ ਤੇ ਲਫ਼ਜ਼ 'ਅੰਦਰਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਨਾਮਿ—ਨਾਮ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਨਿਹਾਲੁ—ਪ੍ਰਸੰਨ, ਹਰਾ—ਭਰਾ ।੧।

ਸਾਰੁ—ਸੰਭਾਲ । ਨਿਸਖ—ਅੱਖ ਝਮਕਣ ਜਿਤਨਾ ਸਮਾ । {ਨਿਮੇ—} ।ਰਹਾਉ।

ਗਾਵੀਅਹਿ—ਗਾਏ ਜਾਣੇ ਚਾਹੀਦੇ ਹਨ । ਕਟਣਹਾਰ—ਕੱਟਣ ਦੇ ਸਮਰੱਥ । ਬਿਸਥਾਰ—(ਮਾਇਆ ਦੇ) ਖਿਲਾਰੇ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ (ਟਿਕ ਕੇ) । ਭਵਜਲੁ—ਸੰਸਾਰ-ਸਮੁੰਦਰ ।੨।

ਸੰਜਮਾ—ਇੰਦ੍ਰੀਆਂ ਨੂੰ ਵਿਕਾਰਾਂ ਤੋਂ ਬਚਾਣ ਦੇ ਸਾਧਨ । ਸਾਧੂ—ਗੁਰੂ । ਲੂਕਿ—ਲੁਕ ਕੇ । ਕਿਸ ਤੇ—ਕਿਸ ਤੋਂ {ਨੋਟ :—ਲਫ਼ਜ਼ ਕਿਸੁ' ਦਾ ੍ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਜਾ—ਕਿਉਂਕਿ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰ ਥਾਂ ਵਿਚ । ਭਰਪੂਰਿ—ਪੂਰੇ ਤੌਰ ਤੇ ।੩।

ਸਚੁ—ਸਦਾ-ਥਿਰ ਰਹਿਣ ਵਾਲੀ । ਅਮਰੁ—ਹੁਕਮ । ਸਚੇ—ਸਦਾ-ਥਿਰ ਰਹਿਣ ਵਾਲੇ ਦਾ । ਧਾਰੀਅਨੁ—ਧਾਰੀ ਹੈ ਉਸ ਨੇ । ਸਚਿ—ਸਚਾ-ਥਿਰ ਪ੍ਰਭੂ ਨੇ । ਸਿਰਜਿਓਨੁ—ਪੈਦਾ ਕੀਤਾ ਹੈ ਉਸ ਨੇ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ (ਦੱਸੀ ਹੋਈ) ਸੇਵਾ ਧਿਆਨ ਨਾਲ ਕਰ, ਪਰਮਾਤਮਾ ਨੂੰ ਅੱਖ ਦੇ ਫੋਰ ਜਿਤਨੇ ਸਮੇਂ ਵਾਸਤੇ ਭੀ ਆਪਣੇ ਮਨ ਤੋਂ ਨਾਹ ਭੁਲਾ । ਜੇਹੜਾ ਮਨੁੱਖ ਇਹ ਉੱਦਮ ਕਰਦਾ ਹੈ, ਪਰਮਾਤਮਾ ਉਸ ਉੱਤੇ ਆਪਣੀ ਮਿਹਰ ਕਰਦਾ ਹੈ ।੧।ਰਹਾਉ।

ਜਿਸ ਮਨੁੱਖ ਉਤੇ ਗੁਰੂ ਦਇਆਵਾਨ ਹੁੰਦਾ ਹੈ, ਉਹ ਆਪਣੇ ਪਰਮਾਤਮਾ ਦੀ ਸਰਨ ਪੈਂਦਾ ਹੈ, ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਉਸ ਮਨੁੱਖ ਦੇ (ਮਾਇਆ-ਮੋਹ ਵਾਲੇ) ਸਾਰੇ ਜੰਜਾਲ ਨਾਸ ਹੋ ਜਾਂਦੇ ਹਨ; ਉਸ ਦਾ ਹਿਰਦਾ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ, ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ ਉਸ ਦਾ ਹਿਰਦਾ ਖਿੜ ਆਉਂਦਾ ਹੈ ।੧।

(ਹੇ ਭਾਈ !) ਸਦਾ ਪਰਮਾਤਮਾ ਦੇ ਗੁਣ ਗਾਵਣੇ ਚਾਹੀਦੇ ਹਨ, ਪਰਮਾਤਮਾ ਦੇ ਗੁਣ ਸਾਰੇ ਔਗੁਣਾਂ ਨੂੰ ਕੱਟਣ ਦੀ ਸਮਰੱਥਾ ਰੱਖਦੇ ਹਨ । ਅਸਾਂ ਮਾਇਆ ਦੇ ਅਨੇਕਾਂ ਖਿਲਾਰੇ ਕਰ ਕੇ ਵੇਖ ਲਿਆ ਹੈ (ਭਾਵ, ਇਹ ਯਕੀਨ ਜਾਣੋ ਕਿ ਮਾਇਆ ਦੇ ਅਨੇਕਾਂ ਖਿਲਾਰੇ ਖਿਲਾਰਿਆਂ) ਪਰਮਾਤਮਾ ਦੇ ਨਾਮ ਤੋਂ ਬਿਨਾ ਆਤਮਕ ਆਨੰਦ ਨਹੀਂ ਮਿਲਦਾ । ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਪਿਆਰ ਪਾਇਆਂ ਜੀਵ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੨।

(ਹੇ ਭਾਈ !) ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਨੀ ਚਾਹੀਦੀ ਹੈ । ਇਹੀ ਹੈ ਤੀਰਥਾਂ ਦੇ ਇਸ਼ਨਾਨ, ਇਹੀ ਹੈ ਵਰਤ ਰੱਖਣੇ, ਇਹੀ ਹੈ ਇੰਦ੍ਰੀਆਂ ਨੂੰ ਵੱਸ ਕਰਨ ਦੇ ਲੱਖਾਂ ਉੱਦਮ । (ਪਰਮਾਤਮਾ ਇਹਨਾਂ ਬਾਹਰਲੇ ਧਾਰਮਿਕ ਸੰਜਮਾਂ ਨਾਲ ਨਹੀਂ ਪਤੀਜਦਾ, ਉਹ ਤਾਂ) ਜੀਵਾਂ ਦੇ ਅੰਗ-ਸੰਗ ਰਹਿ ਕੇ ਸਦਾ (ਜੀਵਾਂ ਦੇ ਸਭ-ਲੁਕਾਵੇਂ ਕੀਤੇ ਕੰਮ ਭੀ) ਵੇਖਦਾ ਹੈ (ਫਿਰ ਭੀ ਮੂਰਖ ਮਨੁੱਖ) ਕਿਸ ਤੋਂ ਲੁਕ ਕੇ (ਮੰਦੇ ਕਰਮ) ਕਰਦਾ ਹੈ ? ਪਰਮਾਤਮਾ ਤਾਂ ਹਰੇਕ ਥਾਂ ਵਿਚ ਪੂਰੇ ਤੌਰ ਤੇ ਵਿਆਪਕ ਹੈ ।੩।

ਪਰਮਾਤਮਾ ਦੀ ਪਾਤਿਸ਼ਾਹੀ ਸਦਾ ਕਾਇਮ ਰਹਿਣ ਵਾਲੀ ਹੈ, ਪਰਮਾਤਮਾ ਦਾ ਹੁਕਮ ਅੱਟਲ ਹੈ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਥਾਂ ਭੀ ਸਦਾ ਕਾਇਮ ਰਹਿਣ ਵਾਲਾ ਹੈ । ਉਸ ਸਦਾ-ਥਿਰ ਪਰਮਾਤਮਾ ਨੇ ਅਟੱਲ ਕੁਦਰਤਿ ਰਚੀ ਹੋਈ ਹੈ, ਤੇ ਇਹ ਸਾਰਾ ਜਗਤ ਪੈਦਾ ਕੀਤਾ ਹੋਇਆ ਹੈ । ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ । ਹੇ ਨਾਨਕ ! (ਆਖ—) ਮੈਂ ਉਸ ਪਰਮਾਤਮਾ ਤੋਂ ਸਦਾ ਹੀ ਸਦਕੇ ਜਾਂਦਾ ਹਾਂ ।੪।੧੬।੮੬।

**ਸਿਰੀਰਾਗੁ ਮਹਲਾ ੫ ॥ ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥ ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥੧॥ ਮਨ ਮੇਰੇ, ਰਾਮੁ ਨਾਮੁ ਜਪਿ ਜਾਪੁ ॥ ਮਨ ਇਛੇ ਫਲ ਭੁੰਚਿ ਤੂ, ਸਭੁ ਚੂਕੈ ਸੋਗੁ ਸੰਤਾਪੁ ॥ਰਹਾਉ॥ ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ ॥ ਜਲਿ ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ ॥੨॥ ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥ ਚਰਨ ਭਜੇ ਪਾਰਬ੍ਰਹਮ ਕੇ ਸਭਿ ਜਤ ਤਪ ਤਿਨ ਹੀ ਕੀਤਿ ॥੩॥ ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥ ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥ {ਪੰਨਾ ੪੮}**

**ਪਦ ਅਰਥ** :—ਕਰਿ—ਕਰ ਕੇ । ਵਡਭਾਗੀ—ਵੱਡੇ ਭਾਗਾਂ ਨਾਲ । ਖਾਟਿ—ਖੱਟ, ਇਕੱਠਾ ਕਰ । ਸੰਗਿ—ਸੰਗਤਿ ਵਿਚ ।੧।

ਮਨ ਇਛੇ—ਮਨ-ਭਾਉਂਦੇ । ਭੁੰਚਿ—ਖਾਹ । ਚੂਕੈ—ਮੁੱਕ ਜਾਇਗਾ । ਸੋਗੁ—ਚਿੰਤਾ । ਸੰਤਾਪੁ—ਦੁੱਖ ।ਰਹਾਉ।

ਜਿਸੁ ਕਾਰਣਿ—ਜਿਸ ਮਨੋਰਥ ਵਾਸਤੇ, ਇਸੇ ਮਨੋਰਥ ਵਾਸਤੇ । ਤਨੁ ਧਾਰਿਆ—ਜਨਮ ਲਿਆ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, {ਮਹੀ—ਧਰਤੀ} ਧਰਤੀ ਦੇ ਤਲ ਉਤੇ, ਆਕਾਸ਼ ਵਿਚ, ਪੁਲਾੜ ਵਿਚ । ਨਿਹਾਲਿ—ਨਿਹਾਲੇ, ਵੇਖਦਾ ਹੈ ।੨।

ਨਿਰਮਲੁ—ਪਵਿਤ੍ਰ । ਸਾਚੁ—ਸਦਾ-ਥਿਰ ਪ੍ਰਭੂ । ਸਭਿ—ਸਾਰੇ । ਤਿਨ ਹੀ—ਤਿਨਿ ਹੀ, ਉਸੇ ਨੇ {ਨੋਟ :—ਲਫ਼ਜ਼ 'ਤਿਨਿ' ਦੀ ਿ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ । ਵੇਖੋ 'ਗੁਰਬਾਣੀ ਵਿਆਕਰਣ'} ।੩।

ਮਾਣਿਕਾ—ਮੋਤੀ । ਅੰਮ੍ਰਿਤੁ—ਅਟੱਲ ਆਤਮਕ ਜੀਵਨ ਦੇਣ ਵਾਲਾ । ਸਹਜ—ਆਤਮਕ ਅਡੋਲਤਾ । ਜਨ ਨਾਨਕ—ਹੇ ਦਾਸ ਨਾਨਕ ! ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪ, ਪਰਮਾਤਮਾ (ਦੇ ਨਾਮ) ਦਾ ਜਾਪ ਜਪ । (ਸਿਮਰਨ ਦੀ ਬਰਕਤਿ ਨਾਲ) ਤੂੰ ਮਨ-ਭਾਉਂਦੇ ਫਲ ਪ੍ਰਾਪਤ ਕਰੇਂਗਾ, ਤੇ ਤੇਰਾ ਸਾਰਾ ਦੁੱਖ ਕਲੇਸ਼ ਸਹਮ ਦੂਰ ਹੋ ਜਾਇਗਾ ।ਰਹਾਉ।

(ਹੇ ਮਨ !) ਉੱਦਮ ਕਰ ਕੇ ਪਰਮਾਤਮਾ ਦਾ ਨਾਮ ਸਿਮਰ, ਵੱਡੇ ਭਾਗਾਂ ਨਾਲ ਪਰਮਾਤਮਾ ਦਾ ਨਾਮ-ਧਨ ਇਕੱਠਾ ਕਰ । ਸਾਧ ਸੰਗਤਿ ਵਿਚ ਰਹਿ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕੀਤਿਆਂ ਤੂੰ ਜਨਮਾਂ ਜਨਮਾਂ ਵਿਚ ਕੀਤੇ ਵਿਕਾਰਾਂ ਦੀ ਮੈਲ ਦੂਰ ਕਰ ਲਏਂਗਾ ।੧।

(ਹੇ ਭਾਈ !) ਇਸੇ ਮਨੋਰਥ ਵਾਸਤੇ ਤੂੰ ਇਹ ਮਨੁੱਖਾ ਜਨਮ ਹਾਸਲ ਕੀਤਾ ਹੈ (ਜਿਸ ਮਨੁੱਖ ਨੇ ਇਹ ਮਨੋਰਥ ਪੂਰਾ ਕੀਤਾ ਹੈ, ਪ੍ਰਭੂ ਦਾ ਨਾਮ ਸਿਮਰਿਆ ਹੈ, ਉਸ ਨੇ) ਉਸ ਪਰਮਾਤਮਾ ਨੂੰ ਆਪਣੇ ਅੰਗ-ਸੰਗ ਵੱਸਦਾ ਵੇਖ ਲਿਆ ਹੈ । (ਉਸ ਨੂੰ ਇਹ ਨਿਸ਼ਚਾ ਬਣ ਗਿਆ ਹੈ ਕਿ) ਪ੍ਰਭੂ ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ, ਹਰ ਥਾਂ ਮੌਜੂਦ ਹੈ ਤੇ (ਸਭ ਜੀਵਾਂ ਨੂੰ) ਆਪਣੀ ਮਿਹਰ ਦੀ ਨਿਗਾਹ ਨਾਲ ਵੇਖਦਾ ਹੈ ।੨।

ਜਿਸ ਮਨੁੱਖ ਦੀ ਪ੍ਰੀਤਿ ਸਦਾ-ਥਿਰ ਪਰਮਾਤਮਾ ਨਾਲ ਬਣ ਜਾਂਦੀ ਹੈ, ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦਾ ਸਰੀਰ (ਭੀ) ਪਵਿਤ੍ਰ ਹੋ ਜਾਂਦਾ ਹੈ (ਭਾਵ, ਉਸ ਦੇ ਸਾਰੇ ਗਿਆਨ-ਇੰਦ੍ਰੇ ਵਿਕਾਰਾਂ ਵਲੋਂ ਹਟ ਜਾਂਦੇ ਹਨ) । ਜਿਸ ਮਨੁੱਖ ਨੇ ਅਕਾਲ ਪੁਰਖ ਦੇ ਚਰਨ ਸੇਵੇ ਹਨ, ਮਾਨੋ, ਸਾਰੇ ਜਪ ਸਾਰੇ ਤਪ ਉਸੇ ਨੇ ਹੀ ਕਰ ਲਏ ਹਨ ।੩।

ਪਰਮਾਤਮਾ ਦਾ ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ (ਹੀ ਅਸਲੀ) ਰਤਨ ਜਵਾਹਰ ਤੇ ਮੋਤੀ ਹੈ, (ਕਿਉਂਕਿ ਨਾਮ ਦੀ ਬਰਕਤਿ ਨਾਲ ਹੀ) ਆਤਮਕ ਅਡੋਲਤਾ ਦੇ ਸੁਖ ਆਨੰਦ ਦੇ ਰਸ ਪ੍ਰਾਪਤ ਹੁੰਦੇ ਹਨ । ਹੇ ਦਾਸ ਨਾਨਕ ! ਸਦਾ ਪ੍ਰਭੂ ਦੇ ਗੁਣ ਗਾ ।੪।੧੭।੮੭।

**ਸਿਰੀਰਾਗੁ ਮਹਲਾ ੫ ॥ ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ ॥ ਚਰਨ ਕਮਲੁ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥ ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ ॥ ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨਾ ਆਵਣੁ ਜਾਉ ॥੧॥ ਮੇਰੇ ਮਨ, ਹਰਿ ਭਜੁ ਸਦਾ ਇਕ ਰੰਗਿ ॥ ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ ॥੧॥ਰਹਾਉ॥ ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥ ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ ॥ ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮ ਬਖਸਿੰਦੁ ॥ ਜਿਨਿ ਸੇਵਿਆ ਪ੍ਰਭੁ ਆਪਣਾ ਸੋਇ ਰਾਜ ਨਰਿੰਦੁ ॥੨॥ ਅਉਸਰਿ ਹਰਿ ਜਸੁ ਗੁਣ ਰਮਣ ਜਿਤੁ, ਕੋਟਿ ਮਜਨ ਇਸਨਾਨੁ ॥ ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ ॥ ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ ॥ ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ ॥੩॥ ਮਿਲਿਆ ਕਦੇ ਨਾ ਵਿਛੜੈ ਜੋ ਮੇਲਿਆ ਕਰਤਾਰਿ ॥ ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥ ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ ॥ ਨਾਨਕ ਤਿਸੁ ਸਰਣਾਗਤੀ, ਜਿ ਸਗਲ ਘਟਾ ਆਧਾਰੁ ॥੪॥੧੮॥੮੮॥ {ਪੰਨਾ ੪੮-੪੯}**

**ਪਦ ਅਰਥ** :—ਸੋਈ—ਉਹ (ਗੁਰੂ) ਹੀ । ਸਾਸਤੁ—ਸ਼ਾਸਤ੍ਰ । ਸਉਣੁ—ਸ਼ੌਣਕ ਦਾ ਬਣਾਇਆ ਹੋਇਆ ਜੋਤਿਸ਼ ਦਾ ਸ਼ਾਸਤ੍ਰ । ਜਿਤੁ—ਜਿਸ (ਗੁਰੂ) ਦੀ ਰਾਹੀਂ । ਚਰਨ ਕਮਲੁ—ਕੌਲ ਫੁੱਲ ਵਰਗਾ ਸੋਹਣਾ ਚਰਨ । ਗੁਰਿ—ਗੁਰੂ ਨੇ । ਸਾਚੀ—ਸਦਾ-ਥਿਰ ਰਹਿਣ ਵਾਲੀ । ਪੂੰਜੀ—ਰਾਸ, ਸਰਮਾਇਆ । ਸੰਜਮੋ—ਸੰਜਮੁ, ਇੰਦ੍ਰੀਆਂ ਨੂੰ ਵੱਸ ਕਰਨ ਦਾ ਜਤਨ । ਆਵਣੁ ਜਾਉ—ਜੰਮਣਾ ਮਰਨਾ ।੧।

ਇਕ ਰੰਗਿ—ਇੱਕ ਦੇ ਰੰਗ ਵਿਚ, ਪ੍ਰਭੂ ਦੇ ਪਿਆਰ ਵਿਚ ।੧।ਰਹਾਉ।

ਮਿਤਿ—ਮਿਣਤੀ, ਹੱਦ-ਬੰਨਾ । ਗਣੀ—ਗਣੀਂ, ਮੈਂ ਗਿਣਾਂ । ਸਿਮਰੀ—ਸਿਮਰੀਂ, ਮੈਂ ਸਿਮਰਦਾ ਹਾਂ । ਜਿਨ—ਜਿਨ੍ਹਾਂ ਬੰਦਿਆਂ ਨੇ । ਉਹ—{ਨੋਟ :—ਇਹ ਲਫ਼ਜ਼ ਇਸਤ੍ਰੀ ਲਿੰਗ ਹੋਣ ਕਰਕੇ ਲਫ਼ਜ਼ 'ਜਿੰਦੁ' ਦਾ

ਵਿਸ਼ੇਸ਼ਣ ਹੈ} । ਜਿਨਿ—ਜਿਸ ਨੇ {ਨੋਟ :—ਲਫ਼ਜ਼ 'ਜਿਨ' ਬਹੁ-ਵਚਨ ਹੈ । ਲਫ਼ਜ਼ 'ਜਿਨਿ' ਇਕ-ਵਚਨ} । ਨਰਿੰਦੁ—ਰਾਜਾ । ਰਾਜ ਨਰਿੰਦੁ—ਰਾਜਿਆਂ ਦਾ ਰਾਜਾ ।੨।

ਅਉਸਰਿ—ਸਮੇ ਵਿਚ । ਜਿਤੁ ਅਉਸਰਿ—ਜਿਸ ਸਮੇ ਵਿਚ । ਮਜਨ—ਇਸ਼ਨਾਨ । ਰਸਨਾ—ਜੀਭ । ਗੁਣਵਤੀ ਰਸਨਾ—ਭਾਗਾਂ ਵਾਲੀ ਜੀਭ । ਧਾਰਿ—ਧਾਰ ਕੇ । ਮਨਿ—ਮਨ ਵਿਚ । ਜੀਉ—ਜਿੰਦ । ਪਿੰਡੁ—ਸਰੀਰ । ਤਿਸ ਦਾ—ਉਸ ਪ੍ਰਭੂ ਦਾ (ਦਿਤਾ ਹੋਇਆ) {ਨੋਟ :—ਲਫ਼ਜ਼ 'ਤਿਸ' ਦਾ ਸੰਬੰਧਕ 'ਦਾ' ਦੇ ਕਾਰਨ ਡਿੱਗ ਪਿਆ ਹੈ} । ਹਉ—ਮੈਂ ।੩।

ਕਰਤਾਰਿ—ਕਰਤਾਰ ਨੇ । ਸਾਚੈ—ਸਦਾ-ਥਿਰ ਰਹਿਣ ਵਾਲੇ ਨੇ । ਸਿਰਜਣਹਾਰਿ—ਸਿਰਜਨਹਾਰ ਨੇ । ਮਾਰਗਿ—(ਸਹੀ) ਰਸਤੇ ਉੱਤੇ । ਪਾਇਓਨੁ—ਪਾਇਆ ਉਨਿ, ਉਸ ਨੇ ਪਾ ਦਿੱਤਾ । ਬੀਚਾਰਿ—ਵਿਚਾਰ ਕੇ । ਜਿ—ਜੇਹੜਾ (ਪ੍ਰਭੂ) । ਘਟਾ—ਘਟਾਂ, ਸਰੀਰਾਂ ਦਾ । ਆਧਾਰੁ—ਆਸਰਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਪਿਆਰ ਵਿਚ (ਜੁੜ ਕੇ) ਸਦਾ ਪਰਮਾਤਮਾ ਦਾ ਭਜਨ ਕਰ । ਉਹ ਪਰਮਾਤਮਾ ਹਰੇਕ ਸਰੀਰ ਵਿਚ ਵਿਆਪਕ ਹੈ, ਉਹ ਸਦਾ ਸਹੈਤਾ ਕਰਨ ਵਾਲਾ ਹੈ, ਤੇ ਉਹ ਸਦਾ ਅੰਗ-ਸੰਗ ਰਹਿੰਦਾ ਹੈ ।੧।ਰਹਾਉ।

(ਪਰ ਹੇ ਮਨ ! ਗੁਰੂ ਦੀ ਸਰਨ ਪਿਆਂ ਹੀ ਨਾਮ ਸਿਮਰ ਸਕੀਦਾ ਹੈ) ਉਹ ਗੁਰੂ ਹੀ ਸ਼ਾਸਤ੍ਰ ਹੈ, ਉਹ ਗੁਰੂ ਹੀ ਜੋਤਿਸ਼-ਸ਼ਾਸਤ੍ਰ ਹੈ, ਕਿਉਂਕਿ ਉਸ (ਗੁਰੂ) ਦੀ ਰਾਹੀਂ ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ । ਜਿਸ ਨਿਆਸਰੇ ਬੰਦੇ ਨੂੰ ਭੀ ਗੁਰੂ ਨੇ ਪਰਮਾਤਮਾ ਦੇ ਸੋਹਣੇ ਚਰਨਾਂ ਦੀ ਪ੍ਰੀਤਿ ਦਾ ਧਨ ਦਿੱਤਾ ਹੈ, ਉਸ ਨੂੰ (ਲੋਕ ਪਰਲੋਕ ਵਿਚ) ਆਦਰ ਮਿਲ ਜਾਂਦਾ ਹੈ । (ਹੇ ਮੇਰੇ ਮਨ !) ਅੱਠੇ ਪਹਰ ਪਰਮਾਤਮਾ ਦੇ ਗੁਣ ਗਾਂਦਾ ਰਹੁ, ਇਹ ਸਦਾ ਕਾਇਮ ਰਹਿਣ ਵਾਲਾ ਸਰਮਾਇਆ ਹੈ, ਇਹੀ ਇੰਦ੍ਰੀਆਂ ਨੂੰ ਕਾਬੂ ਕਰਨ ਦਾ ਅਟੱਲ ਸਾਧਨ ਹੈ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ ਉਸ ਨੂੰ) ਪ੍ਰਭੂ ਮਿਹਰ ਕਰ ਕੇ ਮਿਲ ਪੈਂਦਾ ਹੈ, ਉਸ ਨੂੰ ਆਤਮਕ ਮੌਤ ਨਹੀਂ ਆਉਂਦੀ, ਉਸ ਦਾ ਜਨਮ ਮਰਨ ਮੁੱਕ ਜਾਂਦਾ ਹੈ ।੧।

ਜਦੋਂ ਮੈਂ ਧਰਤੀ ਦੇ ਪਾਲਕ ਪ੍ਰਭੂ ਨੂੰ ਸਿਮਰਦਾ ਹਾਂ (ਉਸ ਵੇਲੇ ਇਤਨੇ ਸੁਖ ਅਨੁਭਵ ਹੁੰਦੇ ਹਨ ਕਿ) ਮੈਂ ਉਹਨਾਂ ਸੁਖਾਂ ਦਾ ਅੰਦਾਜ਼ਾ ਨਹੀਂ ਲਾ ਸਕਦਾ । ਜਿਨ੍ਹਾਂ ਬੰਦਿਆਂ ਨੇ ਨਾਮ-ਰਸ ਚੱਖਿਆ ਹੈ, ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ) ਰਜ ਜਾਂਦੇ ਹਨ; (ਪਰ ਜੇਹੜੀ ਜਿੰਦ ਨਾਮ ਜਪਦੀ ਹੈ) ਉਹੀ ਜਿੰਦ ਉਸ ਨਾਮ-ਰਸ ਨੂੰ ਸਮਝਦੀ ਹੈ । ਪ੍ਰੀਤਮ ਬਖ਼ਸ਼ਣਹਾਰ ਪ੍ਰਭੂ ਸਾਧ ਸੰਗਤਿ ਵਿਚ ਟਿਕਿਆਂ ਹੀ ਮਨ ਵਿਚ ਵੱਸਦਾ ਹੈ । ਜਿਸ ਮਨੁੱਖ ਨੇ ਪਿਆਰੇ ਪ੍ਰਭੂ ਦਾ ਸਿਮਰਨ ਕੀਤਾ ਹੈ, ਉਹ ਰਾਜਿਆਂ ਦਾ ਰਾਜਾ ਬਣ ਗਿਆ ਹੈ ।੨।

ਜਿਸ ਸਮੇਂ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾਏ, ਪਰਮਾਤਮਾ ਦੇ ਗੁਣ ਯਾਦ ਕੀਤੇ ਜਾਣ (ਉਸ ਸਮੇਂ, ਮਾਨੋ) ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਹੋ ਜਾਂਦੇ ਹਨ । ਜੇ ਕੋਈ ਭਾਗਾਂ ਵਾਲੀ ਜੀਭ ਪਰਮਾਤਮਾ ਦੇ ਗੁਣ ਉਚਾਰਦੀ ਹੈ, ਤਾਂ ਹੋਰ ਕੋਈ ਦਾਨ (ਇਸ ਕੰਮ ਦੀ) ਬਰਾਬਰੀ ਨਹੀਂ ਕਰ ਸਕਦਾ । (ਜੇਹੜਾ ਮਨੁੱਖ ਸਿਮਰਨ ਕਰਦਾ ਹੈ ਉਸ ਦੇ) ਮਨ ਵਿਚ ਸਰੀਰ ਵਿਚ ਮਿਹਰਬਾਨ ਦਇਆਲ ਅਕਾਲ ਪੁਰਖ ਮਿਹਰ ਦੀ ਨਿਗਾਹ ਕਰ ਕੇ ਆ ਵੱਸਦਾ ਹੈ । ਇਹ ਜਿੰਦ, ਇਹ ਸਰੀਰ, ਇਹ ਧਨ ਸਭ ਕੁਝ ਉਸ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ, ਮੈਂ ਸਦਾ ਹੀ ਉਸ ਤੋਂ ਸਦਕੇ ਜਾਂਦਾ ਹਾਂ ।੩।

ਜਿਸ ਮਨੁੱਖ ਨੂੰ ਕਰਤਾਰ ਨੇ (ਆਪਣੇ ਚਰਨਾਂ ਵਿਚ) ਜੋੜ ਲਿਆ ਹੈ ਪ੍ਰਭੂ-ਚਰਨਾਂ ਵਿਚ ਜੁੜਿਆ ਉਹ ਮਨੁੱਖ (ਕਦੇ ਮਾਇਆ ਦੇ ਬੰਧਨਾਂ ਵਿਚ ਨਹੀਂ ਫਸਦਾ, ਤੇ) ਕਦੇ (ਪ੍ਰਭੂ ਤੋਂ) ਨਹੀਂ ਵਿੱਛੁੜਦਾ । ਸਦਾ-ਥਿਰ ਰਹਿਣ ਵਾਲੇ ਸਿਰਜਣਹਾਰ ਨੇ ਆਪਣੇ ਦਾਸਾਂ ਦੇ (ਮਾਇਆ ਦੇ) ਬੰਧਨ (ਸਦਾ ਲਈ) ਕੱਟ ਦਿੱਤੇ ਹੁੰਦੇ ਹਨ ।

(ਜੇ ਉਸ ਦਾ ਦਾਸ ਪਹਿਲਾਂ) ਕੁਰਾਹੇ ਭੀ ਪੈ ਗਿਆ (ਸੀ ਤੇ ਫਿਰ ਉਸ ਦੀ ਸਰਨ ਆਇਆ ਹੈ ਤਾਂ) ਉਸ ਪ੍ਰਭੂ ਨੇ ਉਸ ਦੇ (ਪਹਿਲੇ) ਗੁਣ ਔਗੁਣ ਨਾਹ ਵਿਚਾਰ ਕੇ ਉਸ ਨੂੰ ਸਹੀ ਰਸਤੇ ਉੱਤੇ ਪਾ ਦਿੱਤਾ ਹੈ । ਹੇ ਨਾਨਕ ! ਉਸ ਪ੍ਰਭੂ ਦੀ ਸਰਨ ਪਉ ਜੋ ਸਾਰੇ ਸਰੀਰਾਂ ਦਾ (ਜੀਵਾਂ ਦਾ) ਆਸਰਾ ਹੈ ।੪।੧੮।੮੮।

**ਸਿਰੀਰਾਗੁ ਮਹਲਾ ੫ ॥ ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥ ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ ॥ ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ॥੧॥ ਮਨ ਮੇਰੇ, ਸਾਚਾ ਸੇਵਿ ਜਿਚਰੁ ਸਾਸੁ ॥ ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥੧॥ਰਹਾਉ॥ ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥ ਮੇਰੈ ਮਨਿ ਤਨਿ ਭੁਖ ਅਤਿ ਅਗਲੀ, ਕੋਈ ਆਣਿ ਮਿਲਾਵੈ ਮਾਇ ॥ ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ ॥੨॥ ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥ ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥ ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥ ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ ॥ ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ ॥ ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪॥੧੯॥੮੯॥ {ਪੰਨਾ ੪੯}**

**ਪਦ ਅਰਥ** :—ਰਸਨਾ—ਜੀਭ (ਨਾਲ) । ਸਚਾ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਹੋਇ—ਜੋ ਜਾਂਦਾ ਹੈ । ਅਗਲੇ—ਬਹੁਤੇ । ਤਿਸੁ ਬਿਨੁ—ਉਸ (ਪਰਮਾਤਮਾ) ਤੋਂ ਬਿਨਾ । ਚਸਾ—ਰਤਾ ਭਰ ਸਮੇਂ ਲਈ ਭੀ । ਸੋਇ—ਉਹ ਪ੍ਰਭੂ ।੧।

ਜਿਚਰੁ—ਜਿਤਨਾ ਚਿਰ । ਕੂੜੁ—ਝੂਠਾ ਪਰਪੰਚ । ਅੰਤੇ—ਆਖ਼ਰ ਨੂੰ ।੧।ਰਹਾਉ।

ਸਾਹਿਬੁ—ਮਾਲਕ । ਰਹਣੁ ਨ ਜਾਇ—ਰਿਹਾ ਨਹੀਂ ਜਾ ਸਕਦਾ, ਧਰਵਾਸ ਨਹੀਂ ਆਉਂਦਾ । ਮਨਿ—ਮਨ ਵਿਚ । ਅਗਲੀ—ਬਹੁਤ । ਆਣਿ—ਲਿਆ ਕੇ । ਮਾਇ—ਹੇ ਮਾਂ ! ਸਹ ਬਿਨੁ—ਖਸਮ (-ਪ੍ਰਭੂ) ਤੋਂ ਬਿਨਾ । ਜਾਇ—(ਆਸਰੇ ਦੀ) ਥਾਂ, ਆਸਰਾ ।੨।

ਤਿਸੁ ਆਗੈ—ਉਸ (ਗੁਰੂ) ਦੇ ਅੱਗੇ । ਪੂਰਾ—ਅਮੁੱਕ । ਭੰਡਾਰੁ—ਖ਼ਜ਼ਾਨਾ । ਪਾਰਾਵਾਰੁ—ਪਾਰ ਅਵਾਰ, ਪਾਰਲਾ ਤੇ ਉਰਲਾ ਬੰਨਾ ।੩।

ਪਰਵਦਗਾਰੁ—ਪਰਵਰਦਗਾਰ, ਪਾਲਣ ਵਾਲਾ । ਜਿਸ ਦੇ—(ਲਫ਼ਜ਼ 'ਜਿਸੁ' ਅਤੇ 'ਜਿਸ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ) । ਚਲਤ—{ਚਰਿ੍ਤ} ਕੌਤਕ, ਚੋਜ । ਵਿਸੇਖ—ਚੰਗੀ {ਵਿ—ੇ—} । ਜਿਸੁ ਮਸਤਕਿ—ਜਿਸ ਦੇ ਮੱਥੇ ਉਤੇ ।੪।

**ਅਰਥ** :—ਹੇ ਮੇਰੇ ਮਨ ! ਜਿਤਨਾ ਚਿਰ (ਤੇਰੇ ਸਰੀਰ ਵਿਚ) ਸਾਹ (ਆਉਂਦਾ) ਹੈ (ਉਤਨਾ ਚਿਰ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਸਿਮਰਨ ਕਰ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਤੋਂ ਬਿਨਾ ਹੋਰ ਸਾਰਾ ਝੂਠਾ ਪਰਪੰਚ ਹੈ, ਇਹ ਆਖ਼ਰ ਨੂੰ ਨਾਸ ਹੋ ਜਾਣ ਵਾਲਾ ਹੈ ।੧।ਰਹਾਉ।

(ਹੇ ਭਾਈ !) ਜੀਭ ਨਾਲ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ, (ਸਿਮਰਨ ਦੀ ਬਰਕਤਿ ਨਾਲ) ਮਨ ਪਵਿਤ੍ਰ ਹੋ ਜਾਂਦਾ ਹੈ ਸਰੀਰ ਪਵਿਤ੍ਰ ਹੋ ਜਾਂਦਾ ਹੈ । (ਜਗਤ ਵਿਚ) ਮਾਂ ਪਿਉ (ਆਦਿਕ) ਬਥੇਰੇ ਸਾਕ-ਅੰਗ ਹੁੰਦੇ ਹਨ, ਪਰ ਉਸ ਪਰਮਾਤਮਾ ਤੋਂ ਬਿਨਾ ਹੋਰ ਕੋਈ (ਸਦਾ ਨਾਲ ਨਿਭਣ ਵਾਲਾ ਸੰਬੰਧੀ) ਨਹੀਂ ਹੁੰਦਾ । (ਸਿਮਰਨ ਭੀ ਉਸ ਦੀ ਮਿਹਰ ਨਾਲ ਹੀ ਹੋ ਸਕਦਾ ਹੈ), ਜੇ ਉਹ ਪ੍ਰਭੂ ਆਪਣੀ ਮਿਹਰ ਕਰੇ, ਤਾਂ ਉਹ (ਜੀਵ ਨੂੰ) ਰਤਾ ਭਰ ਸਮੇਂ ਲਈ ਭੀ ਨਹੀਂ ਭੁੱਲਦਾ ।੧।

ਹੇ (ਮੇਰੀ) ਮਾਂ ! ਮੇਰਾ ਮਾਲਕ-ਪ੍ਰਭੂ ਪਵਿਤ੍ਰ-ਸਰੂਪ ਹੈ, ਉਸ ਦੇ ਸਿਮਰਨ ਤੋਂ ਬਿਨਾ ਮੈਥੋਂ ਰਿਹਾ ਨਹੀਂ ਜਾ ਸਕਦਾ । (ਉਸ ਦੇ ਦੀਦਾਰ ਵਾਸਤੇ) ਮੇਰੇ ਮਨ ਵਿਚ ਮੇਰੇ ਤਨ ਵਿਚ ਬਹੁਤ ਹੀ ਜ਼ਿਆਦਾ ਤਾਂਘ ਹੈ । (ਹੇ ਮਾਂ ! ਮੇਰੇ ਅੰਦਰ ਤੜਪ ਹੈ ਕਿ) ਕੋਈ (ਗੁਰਮੁਖਿ) ਉਸ ਨੂੰ ਲਿਆ ਕੇ ਮੈਨੂੰ ਮਿਲਾ ਦੇਵੇ । ਮੈਂ ਚਾਰੇ ਕੂਟਾਂ ਭਾਲ ਵੇਖੀਆਂ ਹਨ, ਖਸਮ-ਪ੍ਰਭੂ ਤੋਂ ਬਿਨਾ ਮੈਨੂੰ ਕੋਈ ਹੋਰ ਆਸਰਾ ਨਹੀਂ (ਸੁੱਝਦਾ) ।੨।

(ਹੇ ਮੇਰੇ ਮਨ !) ਤੂੰ ਉਸ ਗੁਰੂ ਦੇ ਦਰ ਤੇ ਅਰਦਾਸ ਕਰ, ਜੇਹੜਾ ਕਰਤਾਰ (ਨੂੰ) ਮਿਲਾ ਸਕਦਾ ਹੈ । ਗੁਰੂ ਨਾਮ (ਦੀ ਦਾਤਿ) ਦੇਣ ਵਾਲਾ ਹੈ, ਉਸ (ਗੁਰੂ) ਦਾ (ਨਾਮ ਦਾ) ਖ਼ਜ਼ਾਨਾ ਅਮੁੱਕ ਹੈ । (ਗੁਰੂ ਦੀ ਸਰਨ ਪੈ ਕੇ ਹੀ) ਸਦਾ ਹੀ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਜਿਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ਜਿਸ ਦੇ ਗੁਣਾਂ ਦੇ ਸਮੁੰਦਰ ਦਾ ਉਰਲਾ ਤੇ ਪਾਰਲਾ ਪੰਨਾ ਨਹੀਂ ਲੱਭ ਸਕਦਾ ।੩।

(ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਉਸ ਪਾਲਣਹਾਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਜਿਸ ਦੇ ਅਨੇਕਾਂ ਕੌਤਕ (ਦਿੱਸ ਰਹੇ ਹਨ) । ਉਸ ਦਾ ਨਾਮ ਸਦਾ ਹੀ ਸਿਮਰਨਾ ਚਾਹੀਦਾ ਹੈ, ਇਹੀ ਸਭ ਤੋਂ ਚੰਗੀ ਅਕਲ ਹੈ ।

(ਪਰ ਜੀਵ ਦੇ ਭੀ ਕੀਹ ਵੱਸ ?) ਹੇ ਨਾਨਕ ! ਜਿਸ ਮਨੁੱਖ ਦੇ ਮੱਥੇ ਉੱਤੇ (ਚੰਗੇ ਭਾਗਾਂ ਦਾ) ਲੇਖ (ਉੱਘੜ ਪਏ), ਉਸ ਨੂੰ (ਪਰਮਾਤਮਾ) ਮਨ ਵਿਚ ਹਿਰਦੇ ਵਿਚ ਪਿਆਰਾ ਲੱਗਦਾ ਹੈ ।੪।੧੯।੮੯।

ਸਿਰੀਰਾਗੁ ਮਹਲਾ ੫ ॥ ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥ ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥ ਗੁਰ ਪੂਰੇ ਤੇ ਪਾਈਐ ਆਪਣੀ ਨਦਰਿ ਨਿਹਾਲਿ ॥ ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ ॥੧॥ ਮੇਰੇ ਮਨ ਗੁਰ ਜੇਵਡੁ ਅਵਰੁ ਨਾ ਕੋਇ ॥ ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥੧॥ਰਹਾਉ॥ ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰ ਡਿਠਾ ਜਾਇ ॥ ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥ ਗੁਰੁ ਦਾਤਾ, ਸਮਰਥੁ ਗੁਰੁ, ਗੁਰੁ ਸਭ ਮਹਿ ਰਹਿਆ ਸਮਾਇ ॥ ਗੁਰੁ ਪਰਮੇਸਰੁ ਪਾਰਬ੍ਰਹਮੁ, ਗੁਰੁ ਡੁਬਦਾ ਲਏ ਤਰਾਇ ॥੨॥ ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥ ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥ ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥ ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥੩॥ ਸਤਿਗੁਰੁ ਗਹਿਰ ਗੰਭੀਰੁ ਹੈ ਸੁਖ ਸਾਗਰੁ ਅਘ ਖੰਡੁ ॥ ਜਿਨ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥ ਗੁਰ ਨਾਲਿ ਤੁਲਿ ਨਾ ਲਗਈ ਖੋਜਿ ਡਿਠਾ ਬ੍ਰਹਮੰਡੁ ॥ ਨਾਮੁ ਨਿਧਾਨੁ ਸਤਿਗੁਰ ਦੀਆ ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥ {ਪੰਨਾ ੪੯-੫੦}

**ਪਦ ਅਰਥ** :—ਸੰਤ ਜਨਹੁ—ਹੇ ਸੰਤ ਜਨੋ ! ਮਿਲਿ—(ਸਾਧ ਸੰਗਤਿ ਵਿਚ) ਮਿਲ ਕੇ । ਭਾਈਹੋ—ਹੇ ਭਰਾਵੋ ! ਸਚਾ—ਸਦਾ-ਥਿਰ । ਸਮਾਲਿ—ਸੰਭਾਲ ਕੇ, ਹਿਰਦੇ ਵਿਚ ਟਿਕਾ ਕੇ । ਤੋਸਾ—(ਜੀਵਨ ਸਫ਼ਰ ਦਾ) ਖ਼ਰਚ । ਬੰਧਹੁ—ਇਕੱਠਾ ਕਰੋ । ਜੀਅ ਕਾ—ਜਿੰਦ ਵਾਸਤੇ । ਐਥੈ ਓਥੈ—ਇਸ ਲੋਕ ਤੇ ਪਰਲੋਕ ਵਿਚ । ਤੇ—ਤੋਂ । ਨਿਹਾਲਿ—ਨਿਹਾਲੇ, ਵੇਖਦਾ ਹੈ । ਕਰਮਿ—ਬਖ਼ਸ਼ਸ਼ ਦੀ ਰਾਹੀਂ । ਜਿਸ ਨੋ—{ਨੋਟ :—ਲਫ਼ਜ਼ 'ਜਿਸ' ਦਾ _ ਉੱਡ ਗਿਆ ਹੈ । ਦੇਖੋ 'ਗੁਰਬਾਣੀ ਵਿਆਕਰਣ'} ।੧।

ਮਨ—ਹੇ ਮਨ ! ਜੇਵਡੁ—ਜੇਡਾ ਵਡਾ । ਗੁਰ ਮੇਲੇ—ਗੁਰੂ ਨੂੰ ਮਿਲਾਂਦਾ ਹੈ । ਸੋਇ—ਉਹੀ ।੧।ਰਹਾਉ।

ਸਗਲ—ਸਾਰੇ । ਜਿਨਿ—ਜਿਸ ਨੇ । ਜਾਇ—ਜਾ ਕੇ । ਜਿਨ—{ਲਫ਼ਜ਼ 'ਜਿਨ' ਬਹੁ-ਵਚਨ । ਲਫ਼ਜ਼ 'ਜਿਨਿ' ਇਕ-ਵਚਨ} । ਮਾਇ—ਹੇ ਮਾਂ ! ।੨।

ਕਿਤੁ—ਕਿਸ ਦੀ ਰਾਹੀਂ ? ਮੁਖਿ—ਮੂੰਹ ਨਾਲ । ਕਿਤੁ ਮੁਖਿ—ਕੇਹੜੇ ਮੂੰਹ ਨਾਲ ? ਕਰਣ—ਸੰਸਾਰ । ਸਮਰਥੁ—ਤਾਕਤ ਵਾਲਾ । ਨਿਹਚਲ—ਅਡੋਲ, ਸਦਾ ਸੁਰਖ਼ਰੂ । ਗੁਰਿ—ਗੁਰੂ ਨੇ । ਪਥੁ—ਪਰਹੇਜ਼ । ਭੈ ਭੰਜਨੁ—ਸਾਰੇ ਡਰ ਦੂਰ ਕਰਨ ਵਾਲਾ । ਦੁਖ ਲਥੁ—ਸਾਰੇ ਦੁਖ ਲਾਹ ਦੇਣ ਵਾਲਾ ।੩।

ਗਹਿਰ—ਡੂੰਘਾ । ਗਭੀਰੁ—ਵੱਡੇ ਜਿਗਰੇ ਵਾਲਾ । ਸਾਗਰੁ—ਸਮੁੰਦਰ । ਅਘ ਖੰਡੁ—ਪਾਪਾਂ ਦਾ ਨਾਸ ਕਰਨ ਵਾਲਾ । ਡੰਡੁ—ਡੰਡਾ, ਸਜ਼ਾ । ਤੁਲਿ—ਬਰਾਬਰ । ਬ੍ਰਹਮੰਡੁ—ਜਹਾਨ, ਸੰਸਾਰ । ਨਿਧਾਨੁ—ਖ਼ਜ਼ਾਨਾ । ਸਤਿਗੁਰਿ—ਸਤਿਗੁਰੂ ਨੇ । ਮੰਡੁ—ਮੰਡਿਆ ਹੈ, ਧਾਰਿਆ ਹੈ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਜੇਡਾ ਵੱਡਾ (ਉੱਚ ਜੀਵਨ ਵਾਲਾ ਜਗਤ ਵਿਚ) ਹੋਰ ਕੋਈ ਨਹੀਂ ਹੈ । (ਗੁਰੂ ਤੋਂ ਬਿਨਾ ਮੈਨੂੰ) ਹੋਰ ਕੋਈ ਦੂਜਾ ਆਸਰਾ ਨਹੀਂ ਦਿੱਸਦਾ । (ਪਰ) ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਆਪ ਹੀ ਗੁਰੂ ਨੂੰ ਮਿਲਾਂਦਾ ਹੈ ।੧।ਰਹਾਉ।

ਹੇ ਸੰਤ ਜਨੋ ! ਭਰਾਵੋ ! (ਸਾਧ ਸੰਗਤ ਵਿਚ) ਮਿਲ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾ ਕੇ ਆਪਣੀ ਜਿੰਦ ਵਾਸਤੇ (ਜੀਵਨ-ਸਫ਼ਰ ਦਾ) ਖ਼ਰਚ ਇਕੱਠਾ ਕਰੋ । ਇਹ ਨਾਮ-ਰੂਪ ਸਫ਼ਰ-ਖ਼ਰਚ) ਇਸ ਲੋਕ ਵਿਚ ਤੇ ਪਰਲੋਕ ਵਿਚ (ਜਿੰਦ ਦੇ ਨਾਲ) ਨਿਭਦਾ ਹੈ । (ਜਦੋਂ ਪ੍ਰਭੂ) ਆਪਣੀ ਮਿਹਰ ਦੀ ਨਿਗਾਹ ਨਾਲ ਤੱਕਦਾ ਹੈ (ਤਦੋਂ ਇਹ ਨਾਮ-ਤੋਸ਼ਾ) ਪੂਰੇ ਗੁਰੂ ਤੋਂ ਮਿਲਦਾ ਹੈ । ਪ੍ਰਭੂ ਦੀ ਮਿਹਰ ਨਾਲ ਇਹ ਉਸ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ ਜਿਸ ਉਤੇ ਪ੍ਰਭੂ ਦਇਆਵਾਨ ਹੁੰਦਾ ਹੈ ।੧।

ਜਿਸ ਮਨੁੱਖ ਨੇ ਜਾ ਕੇ ਗੁਰੂ ਦਾ ਦਰਸ਼ਨ ਕੀਤਾ ਹੈ, ਉਸ ਨੂੰ ਸਾਰੇ (ਕੀਮਤੀ) ਪਦਾਰਥ ਮਿਲ ਗਏ (ਸਮਝੋ) । ਹੇ ਮਾਂ ! ਜਿਨ੍ਹਾਂ ਮਨੁੱਖਾਂ ਦਾ ਮਨ ਗੁਰੂ ਦੇ ਚਰਨਾਂ ਵਿਚ ਜੁੜਦਾ ਹੈ, ਉਹ ਵੱਡੇ ਭਾਗਾਂ ਵਾਲੇ ਹਨ । ਗੁਰੂ (ਉਸ ਪਰਮਾਤਮਾ ਦਾ ਰੂਪ ਹੈ ਜੋ) ਸਭ ਦਾਤਾਂ ਦੇਣ ਵਾਲਾ ਹੈ ਜੋ ਸਭ ਤਰ੍ਹਾਂ ਦੀ ਤਾਕਤ ਦਾ ਮਾਲਕ ਹੈ ਜੋ ਸਭ ਜੀਵਾਂ ਵਿਚ ਵਿਆਪਕ ਹੈ । ਗੁਰੂ ਪਰਮੇਸਰ (ਦਾ ਰੂਪ) ਹੈ, ਗੁਰੂ ਪਾਰਬ੍ਰਹਮ (ਦਾ ਰੂਪ) ਹੈ, ਗੁਰੂ (ਸੰਸਾਰ-ਸਮੁੰਦਰ ਵਿਚ) ਡੁੱਬਦੇ ਜੀਵ ਨੂੰ ਪਾਰ ਲੰਘਾ ਲੈਂਦਾ ਹੈ ।੨।

ਕੇਹੜੇ ਮੂੰਹ ਨਾਲ ਗੁਰੂ ਦੀ ਵਡਿਆਈ ਕੀਤੀ ਜਾਏ ? ਗੁਰੂ (ਉਸ ਪ੍ਰਭੂ ਦਾ ਰੂਪ ਹੈ ਜੋ) ਜਗਤ ਨੂੰ ਪੈਦਾ ਕਰਨ ਦੀ ਤਾਕਤ ਰੱਖਦਾ ਹੈ । ਉਹ ਮੱਥੇ (ਗੁਰੂ-ਚਰਨਾਂ ਵਿਚ) ਸਦਾ ਲਈ ਟਿਕੇ ਰਹਿੰਦੇ ਹਨ, ਜਿਨ੍ਹਾਂ ਉਤੇ ਗੁਰੂ ਨੇ (ਆਪਣੀ ਮਿਹਰ ਦਾ) ਹੱਥ ਰੱਖਿਆ ਹੈ ।

(ਪਰਮਾਤਮਾ ਦਾ ਨਾਮ) ਜਨਮ ਮਰਨ ਦੇ ਗੇੜ-ਰੂਪ ਰੋਗ ਦਾ ਪਰਹੇਜ਼ ਹੈ, ਆਤਮਕ ਜੀਵਨ ਦੇਣ ਵਾਲਾ ਇਹ ਨਾਮ-ਜਲ ਜਿਨ੍ਹਾਂ (ਭਾਗਾਂ ਵਾਲਿਆਂ) ਨੂੰ ਗੁਰੂ ਨੇ ਪਿਲਾਇਆ ਹੈ ਉਹ ਪਰਮੇਸਰ ਦੇ ਰੂਪ ਗੁਰੂ ਨੂੰ, ਸਾਰੇ ਡਰ ਦੂਰ ਕਰਨ ਵਾਲੇ ਗੁਰੂ ਨੂੰ, ਸਾਰੇ ਦੁੱਖ ਨਾਸ ਕਰਨ ਵਾਲੇ ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਂਦੇ ਹਨ ।੩।

ਸਤਿਗੁਰੂ (ਮਾਨੋ, ਇਕ) ਡੂੰਘਾ (ਸਮੁੰਦਰ) ਹੈ, ਗੁਰੂ ਵੱਡੇ ਜਿਗਰੇ ਵਾਲਾ ਹੈ, ਗੁਰੂ ਸਾਰੇ ਸੁਖਾਂ ਦਾ ਸਮੁੰਦਰ ਹੈ, ਗੁਰੂ ਪਾਪਾਂ ਦਾ ਨਾਸ ਕਰਨ ਵਾਲਾ ਹੈ । ਜਿਸ ਮਨੁੱਖ ਨੇ ਆਪਣੇ ਗੁਰੂ ਦੀ ਸੇਵਾ ਕੀਤੀ ਹੈ ਜਮਦੂਤਾਂ ਦਾ ਡੰਡਾ (ਉਸ ਦੇ ਸਿਰ ਉੱਤੇ) ਨਹੀਂ ਵੱਜਦਾ । ਮੈਂ ਸਾਰਾ ਸੰਸਾਰ ਭਾਲ ਕੇ ਵੇਖ ਲਿਆ ਹੈ, ਕੋਈ ਭੀ ਗੁਰੂ ਦੇ ਬਰਾਬਰ

ਦਾ ਨਹੀਂ ਹੈ । ਹੇ ਨਾਨਕ ! ਸਤਿਗੁਰੂ ਨੇ ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ-ਖ਼ਜ਼ਾਨਾ ਦਿੱਤਾ ਹੈ, ਉਸ ਨੇ ਆਤਮਕ ਆਨੰਦ (ਸਦਾ ਲਈ) ਆਪਣੇ ਮਨ ਵਿਚ ਪਰੋ ਲਿਆ ਹੈ ।੪।੨੦।੯੦।

**ਸਿਰੀ ਰਾਗੁ ਮਹਲਾ ੫ ॥ ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥ ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥ ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥੧॥ ਮੇਰੇ ਮਨ, ਸਤਗੁਰੁ ਕੀ ਸੇਵਾ ਲਾਗੁ ॥ ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥ਰਹਾਉ॥ ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥ ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥ ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥ ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥ ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥ ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥ ਹਰਿ ਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ ॥੪॥੨੧॥੯੧॥ {ਪੰਨਾ ੫੦}**

**ਪਦ ਅਰਥ** :—ਉਪਜਿਆ—ਪੈਦਾ ਹੋਇਆ । ਸਾਦੁ—ਸੁਆਦ, ਸਿੱਟਾ । ਸੁਰਦਿ—{ਸ੍ਰੁ ਦ} ਮਿੱਤਰ । ਬਿਖਿਆ—ਮਾਇਆ । ਬਾਦੁ—ਝਗੜਾ । ਬਿਲਮ—ਦੇਰ, ਚਿਰ । ਹੋਵਈ—ਹੋਵਏ, ਹੋਵੈ । ਬਿਸਮਾਦੁ—ਅਸਚਰਜ (ਕੌਤਕ ਹੈ) ।੧।

ਵਿਣਸਣਾ—ਨਾਸਵੰਤ ।੧।ਰਹਾਉ।

ਕੂਕਰੁ—ਕੁੱਤਾ । ਹਰਕਾਇਆ—ਹਲਕਾ ਹੋਇਆ ਹੋਇਆ । ਦਹ—ਦਸ । ਦਿਸ—ਪਾਸੇ । ਜਾਇ—ਜਾਂਦਾ ਹੈ । ਅਭਖੁ—ਜੋ ਚੀਜ਼ ਖਾਣ ਦੇ ਲਾਇਕ ਨਹੀਂ । ਮਦਿ—ਨਸ਼ੇ ਵਿਚ । ਬਿਆਪਿਆ—ਫਸਿਆ ਹੋਇਆ ।੨।

ਪਸਾਰਿਆ—ਖਿਲਾਰਿਆ । ਭੀਤਰਿ—ਵਿਚ । ਫਾਸਿਆ—ਫਸਾਇਆ ਹੋਇਆ । ਨਿਕਸੁ—ਨਿਕਾਸ, ਖ਼ਲਾਸੀ । ਮਾਇ—ਹੇ ਮਾਂ ! ਜਿਨਿ—ਜਿਸ (ਪਰਮਾਤਮਾ) ਨੇ ।੩।

ਬਹੁ ਬਿਧਿ—ਬਹੁਤ ਤਰੀਕਿਆਂ ਨਾਲ । ਸੰਮ੍ਰਿਥੁ—ਤਾਕਤ ਵਾਲਾ । ਅਪਾਰੁ—ਬੇਅੰਤ । ਉਧਰੇ—ਬਚ ਗਏ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ (ਦੱਸੀ ਹੋਈ) ਸੇਵਾ ਵਿਚ ਰੁੱਝਾ ਰਹੁ । (ਹੇ ਭਾਈ !) ਆਪਣੇ ਮਨ ਦੇ ਪਿੱਛੇ ਤੁਰਨਾ ਛੱਡ ਦੇ ਤੇ (ਦੁਨੀਆ ਦੇ ਪਦਾਰਥਾਂ ਦਾ ਮੋਹ ਤਿਆਗ, ਕਿਉਂਕਿ) ਜੋ ਕੁਝ ਦਿੱਸ ਰਿਹਾ ਹੈ ਸਭ ਨਾਸਵੰਤ ਹੈ ।੧।ਰਹਾਉ।

ਜੀਵ ਦੁਨੀਆ ਦੇ ਪਦਾਰਥਾਂ ਨੂੰ ਸੁਆਦਲੇ ਜਾਣ ਕੇ ਖਾਂਦਾ ਵਰਤਦਾ ਹੈ, ਪਰ ਇਹਨਾਂ (ਭੋਗਾਂ) ਦਾ ਸੁਆਦ (ਅੰਤ ਵਿਚ) ਕੌੜਾ (ਦੁਖਦਾਈ) ਸਾਬਤ ਹੁੰਦਾ ਹੈ (ਵਿਕਾਰ ਤੇ ਰੋਗ ਪੈਦਾ ਹੁੰਦੇ ਹਨ) । ਮਨੁੱਖ (ਜਗਤ ਵਿਚ) ਭਰਾ ਮਿੱਤਰ ਦੋਸਤ (ਆਦਿਕ) ਬਣਾਂਦਾ ਹੈ, ਤੇ (ਇਹ) ਮਾਇਆ ਦਾ ਝਗੜਾ ਖੜਾ ਕਰੀ ਰੱਖਦਾ ਹੈ । ਪਰ ਅਸਚਰਜ ਗੱਲ (ਇਹ) ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸੇ ਭੀ ਚੀਜ਼ ਨੂੰ ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ।੧।

ਜਿਵੇਂ ਹਲਕਾਇਆ ਕੁੱਤਾ ਦੌੜਦਾ ਹੈ ਤੇ ਹਰ ਪਾਸੇ ਵਲ ਭੱਜਦਾ ਹੈ, (ਤਿਵੇਂ) ਲੋਭੀ ਜੀਵ ਨੂੰ ਭੀ ਕੁਝ ਨਹੀਂ ਸੁੱਝਦਾ, ਚੰਗੀ ਮੰਦੀ ਹਰੇਕ ਚੀਜ਼ ਖਾ ਲੈਂਦਾ ਹੈ । ਕਾਮ ਦੇ ਤੇ ਕ੍ਰੋਧ ਦੇ ਨਸ਼ੇ ਵਿਚ ਫਸਿਆ ਹੋਇਆ ਮਨੁੱਖ ਮੁੜ ਮੁੜ ਜੂਨਾਂ ਵਿਚ ਪੈਂਦਾ ਰਹਿੰਦਾ ਹੈ ।੨।

ਮਾਇਆ ਨੇ ਵਿਸ਼ਿਆਂ ਦਾ ਚੋਗਾ ਜਾਲ ਵਿਚ ਤਿਆਰ ਕਰ ਕੇ ਉਹ ਜਾਲ ਖਿਲਾਰਿਆ ਹੋਇਆ ਹੈ, ਮਾਇਆ ਦੀ ਤ੍ਰਿਸ਼ਨਾ ਨੇ ਜੀਵ-ਪੰਖੀ ਨੂੰ (ਉਸ ਜਾਲ ਵਿਚ) ਫਸਾਇਆ ਹੋਇਆ ਹੈ । ਹੇ (ਮੇਰੀ) ਮਾਂ ! (ਜੀਵ ਉਸ ਜਾਲ ਵਿਚੋਂ) ਖ਼ਲਾਸੀ ਪ੍ਰਾਪਤ ਨਹੀਂ ਕਰ ਸਕਦਾ, (ਕਿਉਂਕਿ) ਜਿਸ ਕਰਤਾਰ ਨੇ (ਇਹ ਸਭ ਕੁਝ) ਪੈਦਾ ਕੀਤਾ ਹੈ ਉਸ ਨਾਲ ਸਾਂਝ ਨਹੀਂ ਪਾਂਦਾ, ਤੇ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ ।੩।

ਇਸ ਜਗਤ ਨੂੰ (ਮਾਇਆ ਨੇ) ਅਨੇਕਾਂ ਕਿਸਮਾਂ ਦੇ ਰੂਪਾਂ ਰੰਗਾਂ ਵਿਚ ਕਈ ਤਰੀਕਿਆਂ ਨਾਲ ਮੋਹ ਰੱਖਿਆ ਹੈ । ਇਸ ਵਿਚੋਂ ਉਹੀ ਬਚ ਸਕਦਾ ਹੈ, ਜਿਸ ਨੂੰ ਸਭ ਸਮਰੱਥਾ ਵਾਲਾ ਬੇਅੰਤ ਅਕਾਲ ਪੁਰਖ ਆਪ ਬਚਾਏ । (ਪਰਮਾਤਮਾ ਦੀ ਮਿਹਰ ਨਾਲ) ਪਰਮਾਤਮਾ ਦੇ ਭਗਤ ਹੀ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ ਬਚਦੇ ਹਨ । ਹੇ ਨਾਨਕ ! ਤੂੰ ਸਦਾ ਉਸ ਪਰਮਾਤਮਾ ਤੋਂ ਸਦਕੇ ਹੋਹੁ ।੪।੨੫।੯੧।

**ਸਿਰੀਰਾਗੁ ਮਹਲਾ ੫ ਘਰੁ ੨ ॥ ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥ ਮੁਹਲਤਿ ਪੁੰਨੀ ਚਲਣਾ, ਤੂੰ ਸੰਮਲੁ ਘਰਬਾਰੁ ॥੧॥ ਹਰਿ ਗੁਣ ਗਾਉ ਮਨਾ, ਸਤਿਗੁਰੁ ਸੇਵਿ ਪਿਆਰਿ ॥ ਕਿਆ ਥੋੜੜੀ ਬਾਤ ਗੁਮਾਨੁ ॥੧॥ਰਹਾਉ॥ ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥ ਕਿਆ ਤੂੰ ਰਤਾ ਗਿਰਸਤ ਸਿਉ, ਸਭ ਫੁਲਾ ਕੀ ਬਾਗਾਤਿ ॥੨॥ ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥ ਸਰਪਰ ਉਠਿ ਚਲਣਾ ਛਡਿ ਜਾਸੀ ਲਖ ਕਰੋੜਿ ॥੩॥ ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥ ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੧॥੯੨॥ {ਪੰਨਾ ੫੦}**

**ਪਦ ਅਰਥ** :—ਗੋਇਲ—ਦਰਿਆਵਾਂ ਦੇ ਕੰਢੇ ਉਹ ਘਾਹ ਆਦਿਕ ਵਾਲੀ ਹਰੀ ਥਾਂ ਜਿੱਥੇ ਔੜ ਵਾਲੇ ਇਲਾਕੇ ਦੇ ਲੋਕ ਆਪਣਾ ਮਾਲ-ਡੰਗਰ ਚਾਰਨ ਲਈ ਲੈ ਜਾਂਦੇ ਹਨ । ਗੋਇਲਿ—ਚਰਾਗਾਹ ਵਿਚ । ਗੋਇਲੀ—ਮਾਲ-ਡੰਗਰ ਦਾ ਮਾਲਕ ਗੁੱਜਰ । ਤਿਸੁ—ਉਸ (ਗੋਇਲੀ) ਨੂੰ । ਡੰਫੁ—(ਆਪਣੇ ਕਿਸੇ ਵਡੱਪਣ ਦਾ) ਵਿਖਾਵਾ । ਪਸਾਰੁ—ਖਿਲਾਰਾ । ਮੁਹਲਤਿ—ਮਿਲਿਆ ਹੋਇਆ ਸਮਾ । ਸੰਮਲੁ—ਸੰਭਾਲ, ਸਾਂਭ । ਘਰ ਬਾਰੁ—ਘਰ ਘਾਟ ।੧।

ਪਿਆਰਿ—ਪਿਆਰ ਨਾਲ । ਬਾਤ—ਗੱਲ । ਗੁਮਾਨ—ਮਾਣ ।੧।ਰਹਾਉ।

ਰੈਣਿ—ਰਾਤ । ਉਠਿ—ਉੱਠ ਕੇ । ਚਲਸਹਿ—ਚਲੇ ਜਾਣਗੇ । ਸਿਉ—ਨਾਲ । ਬਾਗਾਤਿ—ਬਗ਼ੀਚੀ ।੨।

ਜਿਨਿ—ਜਿਸ (ਪਰਮਾਤਮਾ) ਨੇ । ਲੋੜਿ—ਲੱਭ । ਸਰਪਰ—ਜ਼ਰੂਰ । ਜਾਸੀ—ਜਾਇਗਾ ।੩।

ਭ੍ਰਮਤਿਆ—ਭਟਕਦਿਆਂ, ਭੌਂਦਿਆਂ । ਦੁਲਭ—ਬੜੀ ਮੁਸ਼ਕਿਲ ਨਾਲ ਮਿਲਿਆ ਹੋਇਆ । ਸਮਾਲਿ—ਸੰਭਾਲ, ਹਿਰਦੇ ਵਿਚ ਵਸਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਗੁਣ ਗਾਇਆ ਕਰ । ਪਿਆਰ ਨਾਲ ਗੁਰੂ ਦੀ (ਦੱਸੀ) ਸੇਵਾ ਕਰ । ਥੋੜੀ ਜਿਤਨੀ ਗੱਲ ਪਿੱਛੇ (ਇਸ ਥੋੜੇ ਜਿਹੇ ਜੀਵਨ-ਸਮੇਂ ਵਾਸਤੇ) ਕਿਉਂ ਮਾਣ ਕਰਦਾ ਹੈਂ ? ।੧।ਰਹਾਉ।

(ਔੜ ਦੇ ਸਮੇਂ ਥੋੜੇ ਦਿਨਾਂ ਲਈ) ਗੁੱਜਰ (ਆਪਣਾ ਮਾਲ-ਡੰਗਰ ਲੈ ਕੇ) ਕਿਸੇ ਚਰਨ ਵਾਲੀ ਥਾਂ ਤੇ ਜਾਂਦਾ ਹੈ, ਉੱਥੇ ਉਸ ਨੂੰ ਆਪਣੇ ਕਿਸੇ ਵਡੱਪਣ ਦਾ ਵਿਖਾਵਾ-ਖਿਲਾਰਾ ਸੋਭਦਾ ਨਹੀਂ । (ਤਿਵੇਂ, ਹੇ ਜੀਵ ! ਜਦੋਂ ਤੈਨੂੰ

ਇੱਥੇ ਜਗਤ ਵਿਚ ਰਹਿਣ ਲਈ) ਮਿਲਿਆ ਸਮਾ ਮੁੱਕ ਜਾਇਗਾ, ਤੂੰ (ਇਥੋਂ) ਤੁਰ ਪਏਂਗਾ । (ਇਸ ਵਾਸਤੇ ਆਪਣਾ ਅਸਲੀ) ਘਰ ਘਾਟ ਸੰਭਾਲ (ਚੇਤੇ ਰੱਖ) ।੧।

ਜਿਵੇਂ ਰਾਤ ਵੇਲੇ (ਕਿਸੇ ਘਰ ਆਏ ਹੋਏ) ਪਰਾਹੁਣੇ ਦਿਨ ਚੜ੍ਹਨ ਤੇ (ਉਥੋਂ ਉੱਠ ਕੇ ਚੱਲ ਪੈਣਗੇ (ਤਿਵੇਂ, ਹੇ ਜੀਵ ! ਜ਼ਿੰਦਗੀ ਦੀ ਰਾਤ ਮੁੱਕਣ ਤੇ ਤੂੰ ਭੀ ਇਸ ਜਗਤ ਤੋਂ ਚੱਲ ਪਏਂਗਾ) । ਤੂੰ ਇਸ ਗ੍ਰਿਹਸਤ ਨਾਲ (ਬਾਗ ਪਰਵਾਰ ਨਾਲ) ਕਿਉਂ ਮਸਤ ਹੋਇਆ ਪਿਆ ਹੈਂ ? ਇਹ ਸਾਰੀ ਫੁੱਲਾਂ ਦੀ ਹੀ ਬਗ਼ੀਚੀ (ਸਮਾਨ) ਹੈ ।੨।

ਇਹ ਚੀਜ਼ ਮੇਰੀ ਹੈ, ਇਹ ਜਾਇਦਾਦ ਮੇਰੀ ਹੈ—ਕਿਉਂ ਅਜੇਹਾ ਮਾਣ ਕਰ ਰਿਹਾ ਹੈਂ ? ਜਿਸ ਪਰਮਾਤਮਾ ਨੇ ਇਹ ਸਭ ਕੁਝ ਦਿੱਤਾ ਹੈ, ਉਸ ਨੂੰ ਲੱਭ । ਇਥੋਂ ਜ਼ਰੂਰ ਕੂਚ ਕਰ ਜਾਣਾ ਚਾਹੀਦਾ ਹੈ । (ਲੱਖਾਂ ਕ੍ਰੋੜਾਂ ਦਾ ਮਾਲਕ ਭੀ) ਲੱਖਾ ਕ੍ਰੋੜਾਂ ਰੁਪਏ ਛੱਡ ਕੇ ਚਲਾ ਜਾਇਗਾ ।੩।

(ਹੇ ਭਾਈ !) ਚੌਰਾਸੀ ਲੱਖ ਜੂਨਾਂ ਵਿਚ ਭੌਂ ਭੌਂ ਕੇ ਤੂੰ ਹੁਣ ਇਹ ਮਨੁੱਖਾ ਜਨਮ ਬੜੀ ਮੁਸ਼ਕਿਲ ਨਾਲ ਲੱਭਾ ਹੈ ।

ਹੇ ਨਾਨਕ ! (ਪਰਮਾਤਮਾ ਦਾ) ਨਾਮ ਹਿਰਦੇ ਵਿਚ ਵਸਾ, ਉਹ ਦਿਨ ਨੇੜੇ ਆ ਰਿਹਾ ਹੈ (ਜਦੋਂ ਇਥੋਂ ਕੂਚ ਕਰਨਾ ਹੈ) ।੪।੨੨।੯੨।

**ਸਿਰੀਰਾਗੁ ਮਹਲਾ ੫ ॥ ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥ ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥ ਮਨਿ ਬੈਰਾਗੁ ਭਇਆ, ਦਰਸਨੁ ਦੇਖਣੈ ਕਾ ਚਾਉ ॥ ਧੰਨੁ ਸੁ ਤੇਰਾ ਥਾਨੁ ॥੧॥ਰਹਾਉ॥ ਜਿਚਰੁ ਵਸਿਆ ਕੰਤੁ ਘਰਿ, ਜੀਉ ਜੀਉ ਸਭਿ ਕਹਾਤਿ ॥ ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥੨॥ ਪੇਈਅੜੈ ਸਹੁ ਸੇਵਿ ਤੂੰ, ਸਾਹੁਰੜੈ ਸੁਖਿ ਵਸੁ ॥ ਗੁਰ ਮਿਲਿ ਚਜੁ ਅਚਾਰੁ ਸਿਖੁ, ਤੁਧੁ ਕਦੇ ਨ ਲਗੈ ਦੁਖੁ ॥੩॥ ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥ ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥ {ਪੰਨਾ ੫੦}**

**ਪਦ ਅਰਥ** :—ਤਿਚਰੁ—ਉਤਨਾ ਚਿਰ । ਵਸਹਿ—ਤੂੰ ਵੱਸੇਂਗੀ । ਸੁਹੇਲੜੀ—ਸੌਖੀ । ਸਾਥੀ—(ਜੀਵਾਤਮਾ-) ਸਾਥੀ । ਜਾ—ਜਦੋਂ । ਧਨ—ਹੇ ਧਨ ! ਹੇ ਕਾਇਆਂ ! ਖਾਕੂ ਰਾਲਿ—ਮਿੱਟੀ ਵਿਚ ਰਲ ਗਈ ।੧।

ਮਨਿ—ਮਨ ਵਿਚ । ਬੈਰਾਗੁ—ਪ੍ਰੇਮ । ਧੰਨੁ—ਭਾਗਾਂ ਵਾਲਾ । ਸੁ—ਉਹ (ਸਰੀਰ) । ਥਾਨੁ—ਨਿਵਾਸ ।੧।ਰਹਾਉ।

ਘਰਿ—ਘਰ ਵਿਚ । ਕੰਤੁ—ਖਸਮ, ਜੀਵਾਤਮਾ । ਜੀਉ ਜੀਉ—ਜੀ ਜੀ, ਆਦਰ ਦੇ ਬਚਨ । ਉਠੀ—ਉਠਿ, ਉੱਠ ਕੇ । ਚਲਸੀ—ਚਲਾ ਜਾਇਗਾ । ਕੰਤੜਾ—ਵਿਚਾਰਾ ਕੰਤ, ਵਿਚਾਰਾ ਜੀਵਾਤਮਾ ।੨।

ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਸਹੁ—ਖਸਮ, ਸ਼ਹੁ । ਸੇਵਿ—ਸਿਮਰ । ਸਾਹੁਰੜੈ—ਸਹੁਰੇ ਘਰ ਵਿਚ, ਪਰਲੋਕ ਵਿਚ । ਸੁਖਿ—ਸੁਖ ਨਾਲ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਚਜੁ—ਕੰਮ ਕਰਨ ਦੀ ਜਾਚ, ਜੀਵਨ-ਜਾਚ । ਅਚਾਰੁ—ਚੰਗਾ ਚਲਨ । ਸਿਖੁ—{ਕ੍ਰਿਆ ਹੈ । ਹੁਕਮੀ ਭਵਿੱਖਤ ਮੱਧਮ ਪੁਰਖ, ਇਕ-ਵਚਨ} ਸਿੱਖੁ ।੩।

ਵੰਞਣਾ—ਜਾਣਾ । ਸਭਿ—ਸਾਰੀਆਂ ਜੀਵ-ਇਸਤ੍ਰੀਆਂ । ਸਹ ਨਾਲਿ—ਖਸਮ ਦੇ ਨਾਲ {ਨੋਟ :—ਲਫ਼ਜ਼ 'ਸਹੁ' ਅਤੇ 'ਸਹ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} ।੪।

**ਅਰਥ** :—(ਹੇ ਹਰੀ !) ਉਹ ਸਰੀਰ ਭਾਗਾਂ ਵਾਲਾ ਹੈ ਜਿਸ ਵਿਚ ਤੇਰਾ ਨਿਵਾਸ ਹੈ (ਜਿੱਥੇ ਤੈਨੂੰ ਯਾਦ ਕੀਤਾ ਜਾ ਰਿਹਾ ਹੈ) । (ਉਹ ਮਨੁੱਖ ਭਾਗਾਂ ਵਾਲਾ ਹੈ ਜਿਸ ਦੇ) ਮਨ ਵਿਚ ਤੇਰਾ ਪਿਆਰ ਪੈਦਾ ਹੋ ਗਿਆ ਹੈਂ, ਜਿਸ ਦੇ ਮਨ ਵਿਚ ਤੇਰੇ ਦਰਸ਼ਨ ਦੀ ਤਾਂਘ ਪੈਦਾ ਹੋਈ ਹੈ ।੧।ਰਹਾਉ।

ਹੇ ਕਾਂਇਆਂ ! ਤੂੰ ਉਤਨਾ ਚਿਰ ਹੀ ਸੁਖੀ ਵੱਸੇਂਗੀ, ਜਿਤਨਾ ਚਿਰ (ਜੀਵਾਤਮਾ ਤੇਰਾ) ਸਾਥੀ (ਤੇਰੇ) ਨਾਲ ਹੈ । ਜਦੋਂ (ਤੇਰਾ) ਸਾਥੀ (ਜੀਵਾਤਮਾ) ਉੱਠ ਕੇ ਚੱਲ ਪਏਗਾ, ਤਦੋਂ, ਹੇ ਕਾਂਇਆਂ ! ਤੂੰ ਮਿੱਟੀ ਵਿਚ ਰਲ ਜਾਇੰਗੀ ।੧।

ਹੇ ਕਾਂਇਆਂ ! ਜਿਤਨਾ ਚਿਰ ਤੇਰਾ ਖਸਮ (ਜੀਵਾਤਮਾ ਤੇਰੇ) ਘਰ ਵਿਚ ਵੱਸਦਾ ਹੈ, ਸਾਰੇ ਲੋਕ ਤੈਨੂੰ 'ਜੀ ਜੀ' ਆਖਦੇ ਹਨ (ਸਾਰੇ ਤੇਰਾ ਆਦਰ ਕਰਦੇ ਹਨ) । ਪਰ ਜਦੋਂ ਨਿਮਾਣਾ ਕੰਤ (ਜੀਵਾਤਮਾ) ਉੱਠ ਕੇ ਤੁਰ ਪਏਗਾ, ਤਦੋਂ ਕੋਈ ਭੀ ਤੇਰੀ ਵਾਤ ਨਹੀਂ ਪੁੱਛਦਾ ।੨।

(ਹੇ ਜਿੰਦੇ ! ਜਿਤਨਾ ਚਿਰ ਤੂੰ) ਪੇਕੇ ਘਰ ਵਿਚ (ਸੰਸਾਰ ਵਿਚ ਹੈਂ, ਉਤਨਾ ਚਿਰ) ਤੂੰ ਖਸਮ-ਪ੍ਰਭੂ ਨੂੰ ਸਿਮਰਦੀ ਰਹੁ, ਸਹੁਰੇ ਘਰ ਵਿਚ (ਪਰਲੋਕ ਵਿਚ ਜਾ ਕੇ) ਤੂੰ ਸੁਖੀ ਵੱਸੇਂਗੀ । (ਹੇ ਜਿੰਦੇ !) ਗੁਰੂ ਨੂੰ ਮਿਲ ਕੇ ਜੀਵਨ-ਜਾਚ ਸਿੱਖ, ਚੰਗਾ ਆਚਰਨ ਬਣਾਣਾ ਸਿੱਖ, ਤੈਨੂੰ ਕਦੇ ਕੋਈ ਦੁੱਖ ਨਹੀਂ ਵਿਆਪੇਗਾ ।੩।

ਸਭ ਜੀਵ-ਇਸਤ੍ਰੀਆਂ ਨੇ ਸਹੁਰੇ ਘਰ (ਪਰਲੋਕ ਵਿਚ ਆਪੋ ਆਪਣੀ ਵਾਰੀ) ਚਲੇ ਜਾਣਾ ਹੈ, ਸਾਰੀਆਂ ਨੇ ਮੁਕਲਾਵੇ ਜਾਣਾ ਹੈ । ਹੇ ਨਾਨਕ ! ਉਹ ਉਹ ਜੀਵ-ਇਸਤ੍ਰੀ ਸੁਹਾਗ-ਭਾਗ ਵਾਲੀ ਹੈ ਜਿਨ੍ਹਾਂ ਦਾ ਖਸਮ-ਪ੍ਰਭੂ ਨਾਲ ਪਿਆਰ (ਬਣ ਗਿਆ) ਹੈ ।੪।੨੩।੯੩।

**ਸਿਰੀਰਾਗੁ ਮਹਲਾ ੫ ਘਰੁ ੬ ॥ ਕਰਣ ਕਾਰਣ ਏਕ ਓਹੀ ਜਿਨਿ ਕੀਆ ਆਕਾਰੁ ॥ ਤਿਸਹਿ ਧਿਆਵਹੁ, ਮਨ ਮੇਰੇ, ਸਰਬ ਕੋ ਆਧਾਰੁ ॥੧॥ ਗੁਰ ਕੇ ਚਰਨ ਮਨ ਮਹਿ ਧਿਆਇ ॥ ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥੧॥ਰਹਾਉ॥ ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥ ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨਾ ਕੋਇ ॥੨॥ ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥ ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥੩॥ ਸਾਧ ਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥ ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ ॥੪॥੨੪॥੯੪॥ {ਪੰਨਾ ੫੧}**

**ਪਦ ਅਰਥ** :—ਕਰਣ—ਜਗਤ । ਕਾਰਣ—ਮੂਲ । ਜਿਨਿ—ਜਿਸ ਨੇ । ਆਕਾਰੁ—ਦਿੱਸਦਾ ਜਗਤ । ਕੋ—ਦਾ । ਆਧਾਰੁ—ਆਸਰਾ ।੧।

ਸਾਚਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ । ਸ਼ਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ ।੧।ਰਹਾਉ।

ਨ ਬਿਆਪੈ—ਦਬਾਉ ਨਹੀਂ ਪਾਂਦਾ । ਗੁਰ ਮੰਤ੍ਰੁ—ਗੁਰ ਦਾ ਉਪਦੇਸ਼ । ਕੋਟਿ—ਕ੍ਰੋੜਾਂ ।੨।

ਸਾਧਾਰੈ—ਆਧਾਰ ਸਹਿਤ ਹੁੰਦਾ ਹੈ । ਪਾਹਿ—ਪੈਂਦੇ ਹਨ ।੩।

ਮਨਿ—ਮਨ ਵਿਚ । ਸਾਚੁ—ਸਦਾ-ਥਿਰ ਰਹਿਣ ਵਾਲਾ । ਭਾਉ—ਪ੍ਰੇਮ ।੪।

**ਅਰਥ** :—(ਹੇ ਭਾਈ !) ਗੁਰੂ ਦੇ ਚਰਨ ਆਪਣੇ ਮਨ ਵਿਚ ਟਿਕਾਈ ਰੱਖ (ਭਾਵ, ਹਉਮੈ ਛੱਡ ਕੇ ਗੁਰੂ ਵਿਚ ਸਰਧਾ ਬਣਾ) । (ਆਪਣੀਆਂ) ਸਾਰੀਆਂ ਚਤੁਰਾਈਆਂ ਛੱਡ ਦੇ । ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਸੁਰਤਿ ਜੋੜ ।੧।ਰਹਾਉ।

ਹੇ ਮੇਰੇ ਮਨ ! ਜਿਸ ਪਰਮਾਤਮਾ ਨੇ ਇਹ ਦਿੱਸਦਾ ਜਗਤ ਬਣਾਇਆ ਹੈ, ਸਿਰਫ਼ ਉਹੀ ਸ੍ਰਿਸ਼ਟੀ ਦਾ ਰਚਣ ਵਾਲਾ ਹੈ, ਤੇ ਜੀਵਾਂ ਦਾ ਆਸਰਾ ਹੈ । ਉਸੇ ਨੂੰ ਸਦਾ ਸਿਮਰਦਾ ਰਹੁ ।੧।

ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਦਾ ਉਪਦੇਸ਼ (ਸਦਾ) ਵੱਸਦਾ ਹੈ, ਉਸ ਨੂੰ ਕੋਈ ਦੁੱਖ ਕੋਈ ਕਲੇਸ਼ ਕੋਈ ਡਰ ਪੋਹ ਨਹੀਂ ਸਕਦਾ । ਲੋਕ ਕ੍ਰੋੜਾਂ (ਹੋਰ ਹੋਰ) ਜਤਨ ਕਰ ਕੇ ਥੱਕ ਜਾਂਦੇ ਹਨ, ਪਰ ਗੁਰੂ (ਦੀ ਸਰਨ) ਤੋਂ ਬਿਨਾ (ਉਹਨਾਂ ਦੁੱਖਾਂ ਕਲੇਸ਼ਾਂ ਤੋਂ) ਕੋਈ ਮਨੁੱਖ ਪਾਰ ਨਹੀਂ ਲੰਘ ਸਕਦਾ ।੨।

ਗੁਰੂ ਦਾ ਦਰਸ਼ਨ ਕਰ ਕੇ ਜਿਸ ਮਨੁੱਖ ਦਾ ਮਨ (ਗੁਰੂ ਦਾ) ਆਸਰਾ ਫੜ ਲੈਂਦਾ ਹੈ, ਉਸ ਦੇ ਸਾਰੇ (ਪਹਿਲੇ ਕੀਤੇ) ਪਾਪ ਨਾਸ ਹੋ ਜਾਂਦੇ ਹਨ । ਮੈਂ ਉਹਨਾਂ (ਭਾਗਾਂ ਵਾਲੇ) ਬੰਦਿਆਂ ਤੋਂ ਕੁਰਬਾਨ ਹਾਂ ਜਿਹੜੇ ਗੁਰੂ ਦੇ ਚਰਨਾਂ ਤੇ ਢਹਿ ਪੈਂਦੇ ਹਨ ।੩।

ਸਾਧ ਸੰਗਤਿ ਵਿਚ ਰਿਹਾਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਮਨ ਵਿਚ ਵੱਸ ਪੈਂਦਾ ਹੈ । ਹੇ ਨਾਨਕ ! ਉਹ ਬੰਦੇ ਭਾਗਾਂ ਵਾਲੇ ਹਨ, ਜਿਨ੍ਹਾਂ ਦੇ ਮਨ ਵਿਚ (ਸਾਧ ਸੰਗਤਿ ਵਿਚ ਟਿਕਣ ਦਾ) ਇਹ ਪ੍ਰੇਮ ਹੈ ।੪।੨੪।੯੪।

**ਸਿਰੀਰਾਗੁ ਮਹਲਾ ੫ ॥ ਸੰਚਿ ਹਰਿ ਧਨੁ, ਪੂਜਿ ਸਤਿਗੁਰੁ, ਛੋਡਿ ਸਗਲ ਵਿਕਾਰ ॥ ਜਿਨਿ ਤੂੰ ਸਾਜਿ ਸਵਾਰਿਆ, ਹਰਿ ਸਿਮਰਿ ਹੋਇ ਉਧਾਰੁ ॥੧॥ ਜਪਿ ਮਨ, ਨਾਮੁ ਏਕੁ ਅਪਾਰੁ ॥ ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ ॥੧॥ਰਹਾਉ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥ ਪਉ ਸੰਤ ਸਰਣੀ, ਲਾਗੁ ਚਰਣੀ, ਮਿਟੈ ਦੂਖੁ ਅੰਧਾਰੁ ॥੨॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥ ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥ ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ ॥ ਕਹੁ ਨਾਨਕ ਗੁਰ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥ {ਪੰਨਾ ੫੧}**

**ਪਦ ਅਰਥ** :—ਸੰਚਿ—ਇਕੱਠਾ ਕਰ । ਪੂਜਿ—ਆਦਰ-ਸਤਕਾਰ ਨਾਲ ਹਿਰਦੇ ਵਿਚ ਵਸਾ । ਜਿਨਿ—ਜਿਸ (ਪਰਮਾਤਮਾ) ਨੇ । ਤੂੰ—ਤੈਨੂੰ । ਸਾਜਿ—ਪੈਦਾ ਕਰ ਕੇ । ਸਵਾਰਿਆ—ਸੋਹਣਾ ਬਣਾਇਆ ਹੈ । ਉਧਾਰੁ—(ਵਿਕਾਰਾਂ ਤੋਂ) ਬਚਾਉ ।੧।

ਅਪਾਰੁ—ਬੇਅੰਤ । ਜਿਨਹਿ—ਜਿਸ ਨੇ । ਰਿਦੇ ਕਾ—ਹਿਰਦੇ ਦਾ । ਆਧਾਰੁ—ਆਸਰਾ ।੧।ਰਹਾਉ।

ਕਾਮਿ—ਕਾਮ ਵਿਚ । ਮਾਤੇ—ਮਸਤ । ਵਿਆਪਿਆ—ਜ਼ੋਰ ਪਾਈ ਰੱਖਦਾ ਹੈ । ਸੰਸਾਰੁ—ਜਗਤ (ਦਾ ਮੋਹ) । ਅੰਧਾਰੁ—ਘੁੱਪ ਹਨੇਰਾ ।੨।

ਸਤੁ—ਦਾਨ, ਸੇਵਾ । ਸਾਰ—ਸ੍ਰੇਸ਼ਟ । ਆਪੁ—ਆਪਾ-ਭਾਵ । ਰੇਣਾ—ਚਰਨ-ਧੂੜ । ਦੇਇ—ਦੇਂਦਾ ਹੈ ।੩।

ਪਸਰਿਆ—ਖਿਲਾਰਿਆ ਹੋਇਆ । ਗੁਰਿ—ਗੁਰੂ ਨੇ । ਬੀਚਾਰੁ—ਸੋਚ ।੪।

**ਅਰਥ** :—ਹੇ ਮਨ ! ਉਸ ਪਰਮਾਤਮਾ ਦਾ ਨਾਮ ਜਪ, ਜੋ ਇਕ ਆਪ ਹੀ ਆਪ ਹੈ ਤੇ ਜੋ ਬੇਅੰਤ ਹੈ, ਜਿਸ ਨੇ ਇਹ ਜਿੰਦ ਦਿੱਤੀ ਹੈ ਮਨ ਦਿੱਤਾ ਹੈ ਤੇ ਸਰੀਰ ਦਿੱਤਾ ਹੈ, ਜੋ ਸਭ ਜੀਵਾਂ ਦੇ ਹਿਰਦੇ ਦਾ ਆਸਰਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਨਾਮ-ਧਨ ਇਕੱਠਾ ਕਰ, ਆਪਣੇ ਗੁਰੂ ਦਾ ਆਦਰ-ਸਤਕਾਰ ਹਿਰਦੇ ਵਿਚ ਵਸਾ (ਤੇ ਇਸ ਤਰ੍ਹਾਂ) ਸਾਰੇ ਵਿਕਾਰ ਛੱਡ । ਜਿਸ ਪਰਮਾਤਮਾ ਨੇ ਤੈਨੂੰ ਪੈਦਾ ਕਰ ਕੇ ਸੋਹਣਾ ਬਣਾਇਆ ਹੈ, ਉਸ ਦਾ ਸਿਮਰਨ ਕਰ, (ਵਿਕਾਰਾਂ ਤੋਂ ਤੇਰਾ) ਬਚਾਉ ਹੋ ਜਾਇਗਾ ।੧।

ਜਿਨ੍ਹਾਂ ਬੰਦਿਆਂ ਉਤੇ ਜਗਤ ਦਾ ਮੋਹ ਦਬਾਉ ਪਾਈ ਰੱਖਦਾ ਹੈ, ਉਹ ਕਾਮ ਵਿਚ ਕ੍ਰੋਧ ਵਿਚ ਅਹੰਕਾਰ ਵਿਚ ਮਸਤ ਰਹਿੰਦੇ ਹਨ । (ਇਹਨਾਂ ਵਿਕਾਰਾਂ ਤੋਂ ਬਚਣ ਲਈ, ਹੇ ਭਾਈ !) ਗੁਰੂ ਦੀ ਸਰਨ ਪਉ, ਗੁਰੂ ਦੀ ਚਰਨੀਂ ਲੱਗ (ਗੁਰੂ ਦਾ ਆਸਰਾ ਲਿਆਂ ਅਗਿਆਨਤਾ ਦਾ) ਘੁੱਪ ਹਨੇਰਾ-ਰੂਪ ਦੁੱਖ ਮਿਟ ਜਾਂਦਾ ਹੈ ।੨।

ਜਿਸ (ਭਾਗਾਂ ਵਾਲੇ ਮਨੁੱਖ) ਨੂੰ ਨਿਰੰਕਾਰ ਪ੍ਰਭੂ (ਆਪਣੇ ਨਾਮ ਦੀ ਦਾਤਿ) ਦੇਂਦਾ ਹੈ, ਉਹ ਆਪਾ-ਭਾਵ ਛੱਡ ਕੇ ਸਭ ਦੀ ਚਰਨ-ਧੂੜ ਬਣਦਾ ਹੈ, ਉਹ ਸੇਵਾ ਸੰਤੋਖ ਦੇ ਦਇਆ (ਦੀ ਕਮਾਈ) ਕਮਾਂਦਾ ਹੈ, ਤੇ ਇਹੀ ਹੈ ਸ੍ਰੇਸ਼ਟ ਕਰਣੀ ।੩।

ਹੇ ਨਾਨਕ ! ਆਖ—ਗੁਰੂ ਨੇ ਜਿਸ ਮਨੁੱਖ ਦੇ ਮਨ ਦੀ ਭਟਕਣਾ ਦੂਰ ਕਰ ਦਿੱਤੀ ਹੈ ਉਸ ਨੂੰ, ਹੇ ਪ੍ਰਭੂ ! ਜੇਹੜਾ ਇਹ ਜਗਤ ਦਿੱਸਦਾ ਹੈ ਸਾਰਾ ਤੇਰਾ ਹੀ ਰੂਪ ਦਿੱਸਦਾ ਹੈ, ਤੇਰਾ ਹੀ ਖਿਲਾਰਿਆ ਹੋਇਆ ਖਿਲਾਰਾ ਦਿੱਸਦਾ ਹੈ, ਉਸ ਨੂੰ ਇਹੀ ਸੋਚ ਫੁਰਦੀ ਹੈ ਕਿ ਹਰ ਥਾਂ ਤੂੰ ਹੀ ਤੂੰ ਹੈਂ ।੪।੨੫।੯੫।

**ਸਿਰੀਰਾਗੁ ਮਹਲਾ ੫ ॥ ਦੁਕ੍ਰਿਤ ਸੁਕ੍ਰਿਤ ਮੰਧੇ, ਸੰਸਾਰੁ ਸਗਲਾਣਾ ॥ ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥ ਠਾਕੁਰੁ ਸਰਬੇ ਸਮਾਣਾ ॥ ਕਿਆ ਕਹਉ ਸੁਣਉ ਸੁਆਮੀ ਤੂੰ ਵਡਪੁਰਖੁ ਸੁਜਾਣਾ ॥੧॥ ਰਹਾਉ॥ ਮਾਨ ਅਭਿਆਨ ਮੰਧੇ, ਸੋ ਸੇਵਕੁ ਨਾਹੀ ॥ ਤਤ ਸਮਦਰਸੀ ਸੰਤਹੁ, ਕੋਈ ਕੋਟਿ ਮੰਧਾਹੀ ॥੨॥ ਕਹਨ ਕਹਾਵਨ, ਇਹੁ ਕੀਰਤਿ ਕਰਲਾ ॥ ਕਥਨ ਕਹਨ ਤੇ ਮੁਕਤਾ, ਗੁਰਮੁਖਿ ਕੋਈ ਵਿਰਲਾ ॥੩॥ ਗਤਿ ਅਵਿਗਤਿ ਕਛੁ ਨਦਰਿ ਨ ਆਇਆ ॥ ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ ॥੪॥੨੬॥੯੬। {ਪੰਨਾ ੫੧}**

**ਪਦ ਅਰਥ** :—ਦੁਕ੍ਰਿਤ—(ਸ਼ਾਸਤ੍ਰਾਂ ਅਨੁਸਾਰ ਮਿਥੇ ਹੋਏ) ਮਾੜੇ ਕਰਮ । ਸੁਕ੍ਰਿਤ—(ਮਿਥੇ ਹੋਏ) ਚੰਗੇ ਕੰਮ । ਮੰਧੇ—ਵਿਚ । ਸਗਲਾਣਾ—ਸਾਰਾ । ਜਾਣਾ—ਜਾਣਿਆ ।੧।

ਠਾਕੁਰੁ—ਪਾਲਣਹਾਰ । ਸਰਬੇ—ਸਭ ਜੀਵਾਂ ਵਿਚ । ਕਿਆ ਕਹਉ—(ਕਹਉਂ) ਮੈਂ ਕੀਹ ਆਖਾਂ ? ਕਿਆ ਸੁਣਉ—(ਸੁਣਉਂ), ਮੈਂ ਕੀਹ ਸੁਣਾ ? ਸੁਆਮੀ—ਹੇ ਸੁਆਮੀ ! ਸੁਜਾਣਾ—ਸਭ ਦੇ ਦਿਲ ਦੀ ਜਾਣਨ ਵਾਲਾ ।੧।ਰਹਾਉ।

ਮਾਨ—ਆਦਰ । ਅਭਿਮਾਨ—ਅਪਮਾਨ, ਨਿਰਾਦਰੀ । ਤਤ—ਮੂਲ-ਪ੍ਰਭੂ । ਤਤ ਦਰਸੀ—ਹਰ ਥਾਂ ਮੂਲ-ਪ੍ਰਭੂ ਨੂੰ ਵੇਖਣ ਵਾਲਾ । ਸਮ ਦਰਸੀ—ਸਭ ਨੂੰ ਇਕੋ ਜਿਹਾ ਵੇਖਣ ਵਾਲਾ । ਕੋਟਿ—ਕ੍ਰੋੜਾਂ । ਮੰਧਾਹੀ—ਵਿਚ ।੨।

ਕੀਰਤਿ—ਸੋਭਾ, ਵਡਿਆਈ । ਕਰਲਾ—ਰਸਤਾ । ਤੇ—ਤੋਂ । ਮੁਕਤਾ—ਆਜ਼ਾਦ, ਬਚਿਆ ਹੋਇਆ । ਗੁਰਮੁਖਿ—ਗੁਰੂ ਦੀ ਸਰਨ ਪਿਆ ਹੋਇਆ ਮਨੁੱਖ ।੩।

ਗਤਿ—ਮੁਕਤੀ । ਅਵਿਗਤਿ—ਮੁਕਤੀ ਦੇ ਉਲਟ ਹਾਲਤ । ਰੇਣੁ—ਚਰਨ-ਧੂੜ ।੪।

**ਅਰਥ** :—ਹੇ ਸੁਆਮੀ ! ਤੂੰ ਸਭ ਜੀਵਾਂ ਵਿਚ ਸਮਾਇਆ ਹੋਇਆ ਹੈਂ, ਤੇ ਸਭ ਦਾ ਪਾਲਣ ਵਾਲਾ ਹੈਂ । ਤੂੰ ਸਭ ਤੋਂ ਵੱਡਾ ਹੈਂ, ਸਭ ਵਿਚ ਵਿਆਪਕ ਹੈਂ, ਸਭ ਦੇ ਦਿਲ ਦੀ ਜਾਣਨ ਵਾਲਾ ਹੈਂ, (ਹੇ ਸੁਆਮੀ ! ਇਸ ਤੋਂ ਵੱਧ ਤੇਰੀ ਬਾਬਤ) ਮੈਂ (ਹੋਰ ਕੀਹ ਆਖਾਂ ਤੇ ਕੀਹ ਸੁਣਾਂ ? ।੧।ਰਹਾਉ।

(ਹੇ ਭਾਈ !) ਸਾਰਾ ਜਗਤ (ਸ਼ਾਸਤ੍ਰਾਂ ਅਨੁਸਾਰ ਮਿਥੇ ਹੋਏ) ਮੰਦੇ ਕਰਮਾਂ ਤੇ ਚੰਗੇ ਕਰਮਾਂ (ਦੀ ਵਿਚਾਰ) ਵਿਚ ਹੀ ਰੁੱਝਾ ਹੋਇਆ ਹੈ । ਪਰਮਾਤਮਾ ਦੀ ਭਗਤੀ ਕਰਨ ਵਾਲਾ ਮਨੁੱਖ ਇਹਨਾਂ ਦੋਹਾਂ ਵਿਚਾਰਾਂ ਤੋਂ ਹੀ ਲਾਂਭੇ ਰਹਿੰਦਾ ਹੈ (ਕਿ ਸ਼ਾਸਤ੍ਰ ਅਨੁਸਾਰ 'ਦੁਕ੍ਰਿਤ' ਕੇਹੜੇ ਹਨ ਤੇ 'ਸੁਕ੍ਰਿਤ' ਕੇਹੜੇ ਹਨ), ਪਰ ਅਜੇਹਾ ਬੰਦਾ ਕੋਈ ਵਿਰਲਾ ਹੀ ਲੱਭਦਾ ਹੈ ।੧।

ਹੇ ਸੰਤ ਜਨੋ ! ਸਭ ਥਾਂ ਜਗਤ ਦੇ ਮੂਲ-ਪ੍ਰਭੂ ਨੂੰ ਵੇਖਣ ਵਾਲਾ ਤੇ ਸਭ ਨੂੰ ਇਕੋ ਜਿਹੀ ਪ੍ਰੇਮ ਦੀ ਨਿਗਾਹ ਨਾਲ ਵੇਖਣ ਵਾਲਾ ਬੰਦਾ ਕ੍ਰੋੜਾਂ ਵਿਚੋਂ ਕੋਈ ਇੱਕ ਹੁੰਦਾ ਹੈ । ਜੇਹੜਾ ਬੰਦਾ (ਜਗਤ ਵਲੋਂ ਮਿਲਦੇ) ਆਦਰ ਜਾਂ ਨਿਰਾਦਰੀ (ਦੇ ਅਹਿਸਾਸ) ਵਿਚ ਫਸਿਆ ਰਹਿੰਦਾ ਹੈ, ਉਹ ਪਰਮਾਤਮਾ ਦਾ ਅਸਲ ਸੇਵਕ ਨਹੀਂ (ਅਖਵਾ ਸਕਦਾ) ।੨

(ਗਿਆਨ ਆਦਿਕ ਦੀਆਂ ਗੱਲਾਂ ਨਿਰੀਆਂ) ਆਖਣੀਆਂ ਜਾਂ ਅਖਵਾਣੀਆਂ—ਇਹ ਰਸਤਾ ਹੈ ਦੁਨੀਆ ਤੋਂ ਸੋਭਾ ਖੱਟਣ ਦਾ । ਗੁਰੂ ਦੀ ਸਰਨ ਪਿਆ ਹੋਇਆ ਕੋਈ ਵਿਰਲਾ ਮਨੁੱਖ ਹੁੰਦਾ ਹੈ ਜੋ (ਗਿਆਨ ਦੀਆਂ ਇਹ ਜ਼ਬਾਨੀ ਜ਼ਬਾਨੀ ਗੱਲਾਂ) ਆਖਣ ਤੋਂ ਆਜ਼ਾਦ ਰਹਿੰਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਨੇ ਸੰਤ ਜਨਾਂ ਦੇ ਚਰਨਾਂ ਦੀ ਧੂੜ (ਦਾ) ਦਾਨ ਪ੍ਰਾਪਤ ਕਰ ਲਿਆ ਹੈ, ਉਸ ਨੂੰ ਇਸ ਗੱਲ ਵਲ ਧਿਆਨ ਹੀ ਨਹੀਂ ਹੁੰਦਾ ਕਿ ਮੁਕਤੀ ਕੀਹ ਹੈ ਤੇ ਨਾ-ਮੁਕਤੀ ਕੀਹ ਹੈ (ਉਸ ਨੂੰ ਪ੍ਰਭੂ ਹੀ ਹਰ ਥਾਂ ਦਿੱਸਦਾ ਹੈ, ਪ੍ਰਭੂ ਦੀ ਯਾਦ ਹੀ ਉਸ ਦਾ ਨਿਸ਼ਾਨਾ ਹੈ) ।੪।੨੬।੯੬।

**ਸਿਰੀ ਰਾਗੁ ਮਹਲਾ ੫ ਘਰੁ ੭ ॥ ਤੇਰੈ ਭਰੋਸੈ ਪਿਆਰੇ, ਮੈ ਲਾਡ ਲਡਾਇਆ ॥ ਭੂਲਹਿ ਚੂਕਹਿ ਬਾਰਿਕ, ਤੂੰ ਹਰਿ ਪਿਤਾ ਮਾਇਆ ॥੧॥ ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥੧॥ਰਹਾਉ॥ ਹਉ ਮਾਣੁ ਤਾਣੁ ਕਰਉ ਤੇਰਾ, ਹਉ ਜਾਨਉ ਆਪਾ ॥ ਸਭ ਹੀ ਮਧਿ, ਸਭਹਿ ਤੇ ਬਾਹਰਿ, ਬੇਮੁਹਤਾਜ ਬਾਪਾ ॥੨॥ ਪਿਤਾ ਹਉ ਜਾਨਉ ਨਾਹੀ, ਤੇਰੀ ਕਵਨ ਜੁਗਤਾ ॥ ਬੰਧਨ ਮੁਕਤੁ ਸੰਤਹੁ, ਮੇਰੀ ਰਾਖੈ ਮਮਤਾ ॥੩॥ ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥੪॥੨੭॥੯੭॥ {ਪੰਨਾ ੫੧-੫੨}**

**ਪਦ ਅਰਥ** :—ਲਾਡ ਲਡਾਇਆ—ਲਾਡ ਕਰਦਾ ਰਿਹਾ, ਲਾਡਾਂ ਵਿਚ ਦਿਨ ਕੱਟਦਾ ਰਿਹਾ । ਚੂਕਹਿ—ਉਕਾਈ ਕਰਦੇ ਹਨ । ਮਾਇਆ—ਮਾਂ ।੧।

ਸੁਹੇਲਾ—ਸੌਖਾ । ਬਿਖਮੁ—ਔਖਾ । ਭਾਵੁਨ—ਭਾਣਾ ਮੰਨਣਾ ।੧।ਰਹਾਉ।

ਹਉ ਕਰਉ—ਮੈਂ ਕਰਦਾ ਹਾਂ । ਜਾਨਉ ਆਪਾ—ਤੈਨੂੰ ਆਪਣਾ ਜਾਣਦਾ ਹਾਂ । ਮਧਿ—ਵਿਚ ।੨।

ਜੁਗਤਾ—ਤਰੀਕਾ । ਤੇਰੀ ਕਵਨ ਜੁਗਤਾ—ਤੈਨੂੰ ਪ੍ਰਸੰਨ ਕਰਨ ਦਾ ਕੇਹੜਾ ਤਰੀਕਾ ਹੈ ? ਬੰਧਨ ਮੁਕਤੁ—ਬੰਧਨਾਂ ਤੋਂ ਆਜ਼ਾਦ ਕਰਨ ਵਾਲਾ । ਮਮਤਾ—'ਮੇਰਾ' ਆਖਣ ਦਾ ਦਾਹਵਾ ।੩।

ਆਵਣ ਜਾਣਾ—ਜੰਮਣਾ ਮਰਨਾ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।੪।

**ਅਰਥ** :—ਹੇ ਪ੍ਰਭੂ ! ਤੇਰਾ ਭਾਣਾ ਮੰਨਣਾ (ਤੇਰੀ ਮਰਜ਼ੀ ਵਿਚ ਤੁਰਨਾ) ਔਖਾ ਹੈ, (ਪਰ ਇਹ) ਆਖਣਾ ਅਖਵਾਣਾ ਸੌਖਾ ਹੈ (ਕਿ ਅਸੀਂ ਤੇਰਾ ਭਾਣਾ ਮੰਨਦੇ ਹਾਂ) ।੧।ਰਹਾਉ।

ਹੇ ਪਿਆਰੇ (ਪ੍ਰਭੂ-ਪਿਤਾ) ! ਤੇਰੇ ਪਿਆਰ ਦੇ ਭਰੋਸੇ ਤੇ ਮੈਂ ਲਾਡਾਂ ਵਿਚ ਹੀ ਦਿਨ ਗੁਜ਼ਾਰ ਦਿੱਤੇ ਹਨ । (ਮੈਨੂੰ ਯਕੀਨ ਹੈ ਕਿ) ਤੂੰ ਸਾਡਾ ਮਾਂ ਪਿਉ ਹੈਂ, ਤੇ ਬੱਚੇ ਭੁੱਲਾਂ ਤੇ ਉਕਾਈਆਂ ਕਰਿਆ ਹੀ ਕਰਦੇ ਹਨ ।੧।

ਹੇ ਮੇਰੇ ਬੇ-ਮੁਥਾਜ ਪਿਤਾ (-ਪ੍ਰਭੂ) ! ਮੈਂ ਤੇਰਾ (ਹੀ) ਮਾਣ ਕਰਦਾ ਹਾਂ (ਮੈਨੂੰ ਇਹ ਫ਼ਖ਼ਰ ਹੈ ਕਿ ਤੂੰ ਮੇਰੇ ਸਿਰ ਤੇ ਹੈਂ), ਮੈਂ ਤੇਰਾ (ਹੀ) ਆਸਰਾ ਰੱਖਦਾ ਹਾਂ । ਮੈਂ ਜਾਣਦਾ ਹਾਂ ਕਿ ਤੂੰ ਮੇਰਾ ਆਪਣਾ ਹੈਂ । ਤੂੰ ਸਭ ਜੀਵਾਂ ਦੇ ਅੰਦਰ ਵੱਸਦਾ ਹੈਂ, ਤੇ ਸਭਨਾਂ ਤੋਂ ਬਾਹਰ ਭੀ ਹੈਂ (ਨਿਰਲੇਪ ਭੀ ਹੈਂ) ।

ਹੇ ਪਿਤਾ-ਪ੍ਰਭੂ ! ਮੈਨੂੰ ਪਤਾ ਨਹੀਂ ਕਿ ਤੈਨੂੰ ਪ੍ਰਸੰਨ ਕਰਨ ਦਾ ਕੇਹੜਾ ਤਰੀਕਾ ਹੈ । ਹੇ ਸੰਤ ਜਨੋ ! ਪਿਤਾ-ਪ੍ਰਭੂ ਮੈਨੂੰ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਕਰਨ ਵਾਲਾ ਹੈ । ਉਹ ਮੈਨੂੰ ਆਪਣਾ ਜਾਣਦਾ ਹੈ ।੩।

ਹੇ ਨਾਨਕ ! ਪਾਲਣਹਾਰ ਪ੍ਰਭੂ ਜੀ ਜਿਸ ਮਨੁੱਖ ਉਤੇ ਦਇਆਵਾਨ ਹੁੰਦੇ ਹਨ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਗੁਰੂ ਨੂੰ ਮਿਲ ਕੇ ਹੀ ਉਹ ਮਨੁੱਖ ਉਸ ਬੇਅੰਤ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ।੪।੨੭।੯੭।

**ਸਿਰੀ ਰਾਗੁ ਮਹਲਾ ੫ ਘਰੁ ੧ ॥ ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ ॥ ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ ॥ ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥੧॥ ਮੇਰੇ ਸਤਿਗੁਰਾ, ਹਉ ਤੁਧੁ ਵਿਟਹੁ ਕੁਰਬਾਣੁ ॥ ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ਰਹਾਉ॥ ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥ ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥ ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ ॥੨॥ ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ ॥ ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥ ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ ॥੩॥ ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥ ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥ ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥੪॥੨੮॥੯੮॥ {ਪੰਨਾ ੫੨}**

**ਪਦ ਅਰਥ** :—ਮਿਲਿ—ਮਿਲ ਕੇ । ਜਮਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ ਦਾ ਖ਼ਤਰਾ । ਸਚਾ—ਸਦਾ-ਥਿਰ ਰਹਿਣ ਵਾਲਾ । ਮਨਿ—ਮਨ ਵਿਚ । ਵੂਠਾ—ਆ ਵੱਸਿਆ ਹੈ । ਭੇਟਿਆ—ਮਿਲਿਆ । ਸਭੁ—ਸਾਰਾ । ਜੰਜਾਲੁ—ਮਾਇਆ ਦੇ ਬੰਧਨ ।੧।

ਹਉ—ਮੈਂ । ਵਿਟਹੁ—ਤੋਂ । ਤੁਸਿ—ਤੁੱਠ ਕੇ, ਪ੍ਰਸੰਨ ਹੋ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੧।ਰਹਾਉ।

ਤੂੰ—ਤੈਨੂੰ । ਭਾਉ—ਪ੍ਰੇਮ । ਸੁਜਾਨ—ਸਿਆਣੇ । ਪਿਛੈ—ਅਨੁਸਾਰ ਹੋ ਕੇ, ਸਰਨੀ ਪੈ ਕੇ । ਛੁਟੀਐ—(ਵਿਕਾਰਾਂ ਤੋਂ) ਬਚੀਦਾ ਹੈ । ਨਿਧਾਨੁ—ਖ਼ਜ਼ਾਨਾ । ਜਿਨਿ—ਜਿਸ ਨੇ {ਨੋਟ :—'ਜਿਨ' ਬਹੁ-ਵਚਨ ਹੈ, 'ਜਿਨਿ' ਇਕ-ਵਚਨ ਹੈ} ।੨।

ਹਹਿ—ਹਨ । ਸੁਭਾਇ—ਪਿਆਰ ਨਾਲ । ਸੇਤੀ—ਨਾਲ । ਬੈਸਣੁ—ਬੈਠਣ ਨੂੰ । ਜਾਇ—ਥਾਂ । ਹਥਿ—ਹੱਥ ਵਿਚ ।੩।

ਸਚੁ—ਸਦਾ-ਥਿਰ । ਟੇਕ—ਆਸਰਾ । ਵਖਾਣੀਐ—ਆਖਿਆ ਜਾਂਦਾ ਹੈ, ਹਰ ਕੋਈ ਆਖਦਾ ਹੈ । ਬਿਬੇਕ ਬੁਧਿ—ਬਿਬੇਕ ਦੀ ਬੁਧਿ ਵਾਲਾ । ਜਪਿ—ਜਪ ਕੇ । ਏਕ—(ਉਸ) ਇਕ (ਦਾ ਨਾਮ) ।੪।

**ਅਰਥ** :—ਹੇ ਮੇਰੇ ਸਤਿਗੁਰੂ ! ਮੈਂ ਤੈਥੋਂ ਕੁਰਬਾਨ ਜਾਂਦਾ ਹਾਂ, ਮੈਂ ਤੇਰੇ ਦਰਸਨ ਤੋਂ ਸਦਕੇ ਜਾਂਦਾ ਹਾਂ । ਤੂੰ ਪ੍ਰਸੰਨ ਹੋ ਕੇ ਮੈਨੂੰ (ਪ੍ਰਭੂ ਦਾ) ਆਤਮਕ ਜੀਵਨ ਦੇਣ ਵਾਲਾ ਨਾਮ ਬਖ਼ਸ਼ਿਆ ਹੈ ।੧।ਰਹਾਉ।

(ਜਿਸ ਮਨੁੱਖ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ, ਉਸ ਦਾ ਸਾਰਾ ਮਾਇਆ-ਮੋਹ ਦਾ ਜਾਲ ਨਾਸ ਹੋ ਜਾਂਦਾ ਹੈ, ਸੰਤ ਜਨਾਂ ਭਰਾਵਾਂ ਨੂੰ ਮਿਲ ਕੇ ਉਸ ਦਾ ਆਤਮਕ ਮੌਤ ਦਾ ਖ਼ਤਰਾ ਦੂਰ ਹੋ ਜਾਂਦਾ ਹੈ, ਖਸਮ-ਪ੍ਰਭੂ ਉਸ ਉਤੇ ਦਇਆਵਾਨ ਹੁੰਦਾ ਹੈ ਤੇ ਸਦਾ-ਥਿਰ ਮਾਲਕ-ਪ੍ਰਭੂ ਉਸ ਦੇ ਮਨ ਵਿਚ ਆ ਵੱਸਦਾ ਹੈ ।੧।

(ਹੇ ਪ੍ਰਭੂ !) ਜਿਨ੍ਹਾਂ ਨੇ ਪ੍ਰੇਮ ਨਾਲ ਤੈਨੂੰ ਸਿਮਰਿਆ ਹੈ, ਉਹੀ ਸਿਆਣੇ ਮਨੁੱਖ ਹਨ । ਜਿਨ੍ਹਾਂ ਦੇ ਹਿਰਦੇ ਵਿਚ (ਤੇਰਾ) ਨਾਮ-ਖ਼ਜ਼ਾਨਾ ਵੱਸਦਾ ਹੈ, ਉਹਨਾਂ ਦੀ ਹੀ ਸਰਨ ਪੈ ਕੇ (ਵਿਕਾਰਾਂ ਤੋਂ) ਬਚ ਜਾਈਦਾ ਹੈ । (ਪਰ ਨਾਮ ਦੀ ਇਹ ਦਾਤਿ ਗੁਰੂ ਤੋਂ ਹੀ ਮਿਲਦੀ ਹੈ) ਗੁਰੂ ਜੇਡਾ ਹੋਰ ਦਾਤਾ ਨਹੀਂ ਹੈ ਕਿਉਂਕਿ ਉਸ ਨੇ ਆਤਮਕ ਜੀਵਨ ਦੀ ਦਾਤਿ ਦਿੱਤੀ ਹੈ ।੨।

ਜਿਨ੍ਹਾਂ ਨੂੰ ਪਿਆਰ ਦੀ ਬਰਕਤਿ ਨਾਲ ਗੁਰੂ ਆ ਮਿਲਦਾ ਹੈ, ਜਗਤ ਵਿਚ ਆਏ ਉਹੀ ਕਬੂਲ ਹਨ । (ਗੁਰੂ ਦੀ ਸਹੈਤਾ ਨਾਲ) ਸਦਾ-ਥਿਰ ਪ੍ਰਭੂ (ਦੇ ਨਾਮ) ਨਾਲ ਰੰਗੀਜ ਕੇ ਉਹਨਾਂ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਬੈਠਣ ਨੂੰ ਥਾਂ ਮਿਲ ਜਾਂਦੀ ਹੈ । (ਪਰ ਇਹ ਸਭ) ਵਡਿਆਈਆਂ ਕਰਤਾਰ ਦੇ (ਆਪਣੇ) ਹੱਥ ਵਿਚ ਹਨ (ਜਿਸ ਉੱਤੇ ਉਹ ਮਿਹਰ ਕਰਦਾ ਹੈ, ਉਹ ਮਨੁੱਖ) ਪਹਿਲੇ ਜਨਮ ਵਿਚ ਕੀਤੀ ਨੇਕ ਕਮਾਈ ਦਾ ਲਿਖਿਆ ਲੇਖ ਪ੍ਰਾਪਤ ਕਰ ਲੈਂਦਾ ਹੈ ।੩।

ਜਗਤ ਦਾ ਕਰਤਾ ਜੋ ਸਭ ਕੁਝ ਕਰਨ ਦੇ ਸਮਰੱਥ ਹੈ ਤੇ ਸਭ ਦਾ ਮਾਲਕ ਹੈ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹੀ ਸਭ ਦਾ ਸਹਾਰਾ ਹੈ । ਹਰੇਕ ਜੀਵ ਉਸੇ ਨੂੰ ਹੀ ਸਦਾ-ਥਿਰ ਰਹਿਣ ਵਾਲਾ ਆਖਦਾ ਹੈ । ਉਹ ਸਦਾ-ਥਿਰ ਪ੍ਰਭੂ ਹੀ (ਅਸਲੀ ਪਰਖ ਦੀ ਬੁੱਧੀ ਰੱਖਣ ਵਾਲਾ ਹੈ, ਸਭ ਜੀਵਾਂ ਦੇ ਅੰਦਰ ਵਿਆਪਕ ਹੈ । ਹੇ ਨਾਨਕ ! ਜੇਹੜਾ ਮਨੁੱਖ ਉਸ ਇਕ ਪ੍ਰਭੂ (ਦਾ ਨਾਮ) ਜਪਦਾ ਹੈ ਉਸ ਨੂੰ ਆਤਮਕ ਜੀਵਨ ਪ੍ਰਾਪਤ ਹੁੰਦਾ ਹੈ ।੪।੨੮।੯੮।

**ਸਿਰੀ ਰਾਗੁ ਮਹਲਾ ੫ ॥ ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥ ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥ ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥ ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥੧॥ ਮੇਰੇ ਸਾਜਨ, ਹਰਿ ਹਰਿ ਨਾਮੁ ਸਮਾਲਿ ॥ ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧॥ਰਹਾਉ॥ ਗੁਰੁ ਸਮਰਥੁ, ਅਪਾਰੁ ਗੁਰੁ, ਵਡਭਾਗੀ ਦਰਸਨੁ ਹੋਇ ॥ ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਕਰਤਾ, ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥ ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥ ਗੁਰੁ ਤੀਰਥੁ, ਗੁਰੁ ਪਾਰਜਾਤੁ, ਗੁਰੁ ਮਨਸਾ ਪੂਰਣਹਾਰੁ ॥ ਗੁਰੁ ਦਾਤਾ ਹਰਿਨਾਮੁ ਦੇਇ ਉਧਰੈ ਸਭੁ ਸੰਸਾਰੁ ॥ ਗੁਰੁ ਸਮਰਥੁ, ਗੁਰੁ ਨਿਰੰਕਾਰੁ, ਗੁਰੁ ਊਚਾ ਅਗਮ ਅਪਾਰੁ ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥੩॥ ਜਿਤਨੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥ ਪੂਰਬਿ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥ ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥ ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥ {ਪੰਨਾ ੫੨}**

**ਪਦ ਅਰਥ** :—ਪੂਜੀਐ—ਪੂਜਣਾ ਚਾਹੀਦਾ ਹੈ । ਲਾਇ—ਲਾ ਕੇ । ਜੀਅ ਕਾ—ਜਿੰਦ ਦਾ, ਆਤਮਕ ਜੀਵਨ ਦਾ । ਸਭਸੈ—(ਸਰਨ ਆਏ) ਹਰੇਕ ਨੂੰ । ਦੇਇ—ਦੇਂਦਾ ਹੈ । ਅਧਾਰੁ—ਆਸਰਾ । ਸਾਧੂ—ਗੁਰੂ । ਛਾਰੁ—ਸੁਆਹ, ਵਿਅਰਥ ।੧।

ਸਮਾਲਿ—ਹਿਰਦੇ ਵਿਚ ਵਸਾ । ਮਨਿ—ਮਨ ਵਿਚ । ਘਾਲ—ਮਿਹਨਤ । ਪੂਰਨ—ਸਫਲ ।੧।ਰਹਾਉ।

ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਸੋਇ—ਸੋਭਾ । ਤੇ—ਤੋਂ । ਬਾਹਰਿ—ਆਕੀ । ਲੋੜੇ—ਚਾਹੇ ।੨।

ਪਾਰਜਾਤੁ—{ਪਾਰਿਜਾਤ} ਸਵਰਗ ਦੇ ਪੰਜ ਰੁੱਖਾਂ ਵਿਚੋਂ ਇਕ 'ਪਾਰਜਾਤ' ਰੁੱਖ ਹੈ ਜੋ ਮਨੋਕਾਮਨਾ ਪੂਰੀਆਂ ਕਰਦਾ ਹੈ । ਉਹ ਪੰਜ ਰੁੱਖ ਇਹ ਹਨ :—ਮੰਦਾਰ, ਪਾਰਜਾਤ, ਸੰਤਾਨ, ਕਲਪ-ਰੁੱਖ ਅਤੇ ਹਰੀ-ਚੰਦਨ ।

ਸਮੁੰਦਰ ਰਿੜਕਨ ਤੇ ਇਹ ਪਾਰਜਾਤ ਰੁੱਖ ਦੇਵਤਿਆਂ ਨੂੰ ਚੌਦਾਂ ਰਤਨਾਂ ਵਿਚ ਹੀ ਲੱਭਾ ਸੀ । ਵੰਡ ਵੇਲੇ ਇਹ ਇੰਦ੍ਰ ਦੇ ਕਬਜ਼ੇ ਵਿਚ ਆਇਆ । ਕ੍ਰਿਸ਼ਨ ਜੀ ਨੇ ਉਸ ਤੋਂ ਖੋਹ ਕੇ ਆਪਣੀ ਪਿਆਰੀ 'ਸਤਯ ਭਾਮਾਂ' ਦੇ ਵਿਹੜੇ ਵਿਚ ਲਾ ਦਿੱਤਾ । {ਪਾਰਮਯਾ ਤੀਤਿ ਪਾਰੀ ਸਮੁ੍ਰ ਤਤ੍ਰ ਜਾਤ:, ਤਯ ਸਮ੍ਰੌਪੰਨਵਾਤੱ } ।

ਮਨਸਾ—{ਮਨੀ—ਾ} ਇੱਛਾ । ਉਧਰੈ—(ਵਿਕਾਰਾਂ ਤੋਂ) ਬਚਾ ਲੈਂਦਾ ਹੈ । ਅਗਮ—ਅਪਹੁੰਚ ।੩।

ਬਾਛੀਅਹਿ—ਇੱਛੇ ਜਾਂਦੇ ਹਨ । ਤਿਤੜੇ—ਉਹ ਸਾਰੇ । ਦੇ—ਦੇਂਦਾ ਹੈ । ਰਾਸਿ—ਸਰਮਾਇਆ । ਬਿਨਾਸੁ—(ਆਤਮਕ) ਮੌਤ । ਵਿਸਰਉ—ਵਿਸਰਉਂ, ਮੈਂ ਭੁੱਲਾਂ । ਜੀਉ—ਜਿੰਦ । ਪਿੰਡੁ—ਸਰੀਰ । ਸਾਸੁ—ਸਾਹ ।੪।

**ਅਰਥ** :—ਹੇ ਮੇਰੇ ਮਿੱਤਰ ! ਪਰਮਾਤਮਾ ਦਾ ਨਾਮ (ਆਪਣੇ) ਹਿਰਦੇ ਵਿਚ ਵਸਾ (ਤੇ ਗੁਰੂ ਦੇ ਚਰਨਾਂ ਵਿਚ ਟਿਕਿਆ ਰਹੁ) । ਗੁਰੂ ਦੀ ਸੰਗਿਤ ਵਿਚ ਰਿਹਾਂ (ਪਰਮਾਤਮਾ ਦਾ ਨਾਮ) ਮਨ ਵਿਚ ਵੱਸਦਾ ਹੈ, ਤੇ ਮਿਹਨਤ ਸਫਲ ਹੋ ਜਾਂਦੀ ਹੈ ।੧।ਰਹਾਉ।

ਗੁਰੂ ਪਰਮਾਤਮਾ (ਦਾ ਰੂਪ) ਹੈ (ਗੁਰੂ ਵਾਸਤੇ ਆਪਣੇ) ਮਨ ਵਿਚ ਹਿਰਦੇ ਵਿਚ ਪਿਆਰ ਬਣਾ ਕੇ (ਉਸ ਨੂੰ) ਆਪਣੇ ਹਿਰਦੇ ਵਿਚ ਆਦਰ ਦੀ ਥਾਂ ਦੇਣੀ ਚਾਹੀਦੀ ਹੈ । ਗੁਰੂ ਆਤਮਕ ਜੀਵਨ ਦੇਣ ਵਾਲਾ ਹੈ, (ਗੁਰੂ) ਹਰੇਕ (ਸਰਨ ਆਏ) ਜੀਵ ਨੂੰ (ਪਰਮਾਤਮਾ ਦੇ ਨਾਮ ਦਾ) ਆਸਰਾ ਦੇਂਦਾ ਹੈ । ਸਭ ਤੋਂ ਉੱਤਮ ਇਹੀ ਅਕਲ ਹੈ, ਕਿ ਗੁਰੂ ਦੇ ਬਚਨ ਕਮਾਏ ਜਾਣ (ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਘੜਿਆ ਜਾਏ) । ਗੁਰੂ ਦੀ ਸੰਗਤਿ ਵਿਚ ਪਿਆਰ ਪਾਣ ਤੋਂ ਬਿਨਾ (ਇਹ) ਮਾਇਆ ਦਾ ਮੋਹ (ਜੋ) ਸਾਰੇ ਦਾ ਸਾਰਾ ਵਿਅਰਥ ਹੈ (ਜੀਵ ਉੱਤੇ ਆਪਣਾ ਜ਼ੋਰ ਪਾਈ ਰੱਖਦਾ ਹੈ) ।੧।

ਗੁਰੂ ਸਭ ਤਾਕਤਾਂ ਦਾ ਮਾਲਕ ਹੈ, ਗੁਰੂ ਬੇਅੰਤ (ਗੁਣਾਂ ਵਾਲਾ) ਹੈ । ਵੱਡੇ ਭਾਗਾਂ ਵਾਲੇ ਮਨੁੱਖ ਨੂੰ (ਹੀ) ਗੁਰੂ ਦਾ ਦਰਸਨ ਪ੍ਰਾਪਤ ਹੁੰਦਾ ਹੈ । ਗੁਰੂ (ਉਸ ਪ੍ਰਭੂ ਦਾ ਰੂਪ ਹੈ ਜੋ) ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਗੁਰੂ ਪਵਿਤ੍ਰ-ਸਰੂਪ ਹੈ, ਗੁਰੂ ਜੇਡਾ ਵੱਡਾ (ਸ਼ਖ਼ਸੀਅਤ ਵਾਲਾ) ਹੋਰ ਕੋਈ ਨਹੀਂ ਹੈ । ਗੁਰੂ ਕਰਤਾਰ (ਦਾ ਰੂਪ) ਹੈ, ਗੁਰੂ (ਉਸ ਪਰਮਾਤਮਾ ਦਾ ਰੂਪ ਹੈ ਜੋ) ਸਭ ਕੁਝ ਕਰਨ ਦੇ ਸਮਰੱਥ ਹੈ । ਗੁਰੂ ਦੀ ਸਰਨ ਪਿਆਂ ਸਦਾ ਕਾਇਮ ਰਹਿਣ ਵਾਲੀ ਸੋਭਾ ਮਿਲਦੀ ਹੈ । ਗੁਰੂ ਤੋਂ ਆਕੀ ਹੋ ਕੇ ਕੋਈ ਕੰਮ ਨਹੀਂ ਕੀਤਾ ਜਾ ਸਕਦਾ, ਜੋ ਕੁਝ ਗੁਰੂ ਕਰਨਾ ਚਾਹੁੰਦਾ ਹੈ ਉਹੀ ਹੁੰਦਾ ਹੈ (ਭਾਵ, ਗੁਰੂ ਉਸ ਪ੍ਰਭੂ ਦਾ ਰੂਪ ਹੈ ਜਿਸ ਤੋਂ ਕੋਈ ਆਕੀ ਨਹੀਂ ਹੋ ਸਕਦਾ, ਤੇ ਜੋ ਕੁਝ ਉਹ ਕਰਨਾ ਲੋੜਦਾ ਹੈ ਉਹੀ ਹੁੰਦਾ ਹੈ) ।੨।

ਗੁਰੂ (ਹੀ ਅਸਲ) ਤੀਰਥ ਹੈ, ਗੁਰੂ (ਹੀ) ਪਾਰਜਾਤ ਰੁੱਖ ਹੈ, ਗੁਰੂ ਹੀ ਸਾਰੀਆਂ ਕਾਮਨਾਂ ਪੂਰੀਆਂ ਕਰਨ ਵਾਲਾ ਹੈ । ਗੁਰੂ ਹੀ (ਉਹ) ਦਾਤਾ ਹੈ (ਜੋ) ਪਰਮਾਤਮਾ ਦਾ ਨਾਮ ਦੇਂਦਾ ਹੈ (ਜਿਸ ਦੀ ਬਰਕਤਿ ਨਾਲ) ਸਾਰਾ ਸੰਸਾਰ (ਵਿਕਾਰਾਂ ਤੋਂ) ਬਚਦਾ ਹੈ । ਗੁਰੂ (ਉਸ ਪਰਮਾਤਮਾ ਦਾ ਰੂਪ ਹੈ ਜੋ) ਸਭ ਤਾਕਤਾਂ ਦਾ ਮਾਲਕ ਹੈ ਜਿਸ ਦਾ ਕੋਈ ਖ਼ਾਸ ਸਰੂਪ ਨਹੀਂ ਦੱਸਿਆ ਜਾ ਸਕਦਾ, ਜੋ ਸਭ ਤੋਂ ਉੱਚਾ ਹੈ, ਅਪਹੁੰਚ ਹੈ ਤੇ ਬੇਅੰਤ ਹੈ । ਗੁਰੂ ਦੀ

ਵਡਿਆਈ ਤਕ (ਲਫ਼ਜ਼ਾਂ ਦੀ ਰਾਹੀਂ) ਪਹੁੰਚਿਆ ਨਹੀਂ ਜਾ ਸਕਦਾ । ਕੋਈ ਭੀ (ਸਿਆਣਾ ਤੋਂ ਸਿਆਣਾ) ਬਿਆਨ ਕਰਨ ਵਾਲਾ ਬਿਆਨ ਨਹੀਂ ਕਰ ਸਕਦਾ ।੩।

ਜਿਤਨੇ ਭੀ ਪਦਾਰਥਾਂ ਦੀ ਮਨ ਵਿਚ ਇੱਛਾ ਵਿਚ ਧਾਰੀਏ, ਉਹ ਸਾਰੇ ਹੀ ਗੁਰੂ ਪਾਸੋਂ ਮਿਲ ਜਾਂਦੇ ਹਨ । ਪਹਿਲੇ ਜਨਮ ਵਿਚ ਕੀਤੀ ਨੇਕ ਕਮਾਈ ਦੇ ਲਿਖੇ ਲੇਖ ਅਨੁਸਾਰ (ਗੁਰੂ ਦੀ ਸਰਨ ਪਿਆਂ) ਮਿਲ ਜਾਂਦੇ ਹਨ । ਗੁਰੂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਦਾ ਸਰਮਾਇਆ ਦੇਂਦਾ ਹੈ ।

ਜੇ ਗੁਰੂ ਦੀ ਸਰਨ ਆ ਪਈਏ, ਤਾਂ ਉਸ ਤੋਂ ਮਿਲੇ ਆਤਮਕ ਜੀਵਨ ਦਾ ਮੁੜ ਕਦੇ ਨਾਸ ਨਹੀਂ ਹੁੰਦਾ । ਹੇ ਨਾਨਕ ! (ਆਖ—) ਹੇ ਹਰੀ ! (ਗੁਰੂ ਦੀ ਸਰਨ ਪੈ ਕੇ) ਮੈਂ ਤੈਨੂੰ ਕਦੇ ਨਾਹ ਭੁਲਾਵਾਂ । ਮੇਰੀ ਇਹ ਜਿੰਦ ਮੇਰਾ ਇਹ ਸਰੀਰ ਤੇ (ਸਰੀਰ ਵਿਚ ਆਉਂਦਾ) ਸਾਹ ਸਭ ਤੇਰਾ ਹੀ ਦਿੱਤਾ ਹੋਇਆ ਹੈ ।੪।੨੯।੯੯।

**ਸਿਰੀ ਰਾਗੁ ਮਹਲਾ ੫ ॥ ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥ ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥ ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥੧॥ ਭਾਈ ਰੇ, ਸਾਚੀ ਸਤਿਗੁਰ ਸੇਵ ॥ ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ ॥੧॥ਰਹਾਉ॥ ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥ ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥ ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ ॥੨॥ ਸਾਸਿ ਗਿਰਾਸਿ ਨ ਵਿਸਰੈ ਸਫਲ ਮੂਰਤਿ ਗੁਰੁ ਆਪਿ ॥ ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ ॥ ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ ॥੩॥ ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥ ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥ ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥੪॥੩੦॥੧੦੦॥ {ਪੰਨਾ ੫੩}**

**ਪਦ ਅਰਥ** :—ਸੁਣਿ—ਸੁਣਹੁ । ਭਾਈਹੋ—ਹੇ ਭਰਾਵੋ ! ਛੂਟਨੁ—(ਵਿਕਾਰਾਂ ਤੋਂ) ਖ਼ਲਾਸੀ । ਨਾਇ—ਨਾਮ ਦੀ ਰਾਹੀਂ । ਸਚੈ ਨਾਇ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ (ਜੁੜ ਕੇ) । ਸਰੇਵਣੇ—ਪੂਜਣੇ । ਆਗੈ—ਪਰਲੋਕ ਵਿਚ । ਮੰਨੀਅਹਿ—ਮੰਨੇ ਜਾਂਦੇ ਹਨ, ਆਦਰ ਪਾਂਦੇ ਹਨ ।੧।

ਸਾਚੀ—ਸਦਾ-ਥਿਰ ਰਹਿਣ ਵਾਲੀ, ਅਟੱਲ, ਸਫਲ । ਸਤਿਗੁਰ ਤੁਠੈ—ਜੇ ਗੁਰੂ ਤਰੁੱਠ ਪਏ । ਅਲਖ—{ਅਲਯ} ਅਦ੍ਰਿਸ਼ਟ । ਅਭੇਵ —ਜਿਸ ਦਾ ਭੇਤ ਨਾਹ ਪਾਇਆ ਜਾ ਸਕੇ ।੧।ਰਹਾਉ।

ਵਿਟਹੁ—ਤੋਂ । ਜਿਨਿ—ਜਿਸ ਨੇ । ਸਚੁ—ਸਦਾ-ਥਿਰ । ਅਨਦਿਨੁ—ਹਰ ਰੋਜ਼ ।੨।

ਸਾਸਿ—(ਹਰੇਕ) ਸਾਹ ਵਿਚ । ਗਿਰਾਸਿ—(ਹਰੇਕ) ਗਿਰਾਹੀ ਵਿਚ । ਸਾਸਿ ਗਿਰਾਸਿ—ਹਰੇਕ ਸਾਹ ਤੇ ਗਿਰਾਹੀ ਨਾਲ । ਸਫਲ ਮੂਰਤਿ—ਉਹ ਸ਼ਖ਼ਸੀਅਤ ਜੋ ਸਾਰੇ ਫਲ ਦੇਣ ਦੇ ਸਮਰੱਥ ਹੈ । ਤਿਸੁ—ਉਸ (ਗੁਰੂ) ਨੂੰ । ਤਾ—ਤਦੋਂ । ਗੁਣਤਾਸਿ—ਗੁਣਾਂ ਦਾ ਖ਼ਜ਼ਾਨਾ ।੩।

ਪੂਰਬਿ—ਪਹਿਲੇ ਜਨਮ ਵਿਚ । ਸੇਈ—ਉਹੀ ਬੰਦੇ । ਧਿਆਇ—ਧਿਆ ਕੇ, ਸਿਮਰ ਕੇ ।੪।

**ਅਰਥ** :—ਹੇ ਭਾਈ ! ਗੁਰੂ ਦੀ ਸੇਵਾ ਜ਼ਰੂਰ ਫਲ ਦੇਂਦੀ ਹੈ, (ਕਿਉਂਕਿ) ਜੇ ਗੁਰੂ ਪ੍ਰਸੰਨ ਹੋ ਪਏ, ਤਾਂ ਉਹ ਪਰਮਾਤਮਾ ਮਿਲ ਪੈਂਦਾ ਹੈ ਜੋ ਸਭ ਵਿਚ ਵਿਆਪਕ ਹੈ ਜੋ ਅਦ੍ਰਿਸ਼ਟ ਹੈ ਅਤੇ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ ।੧।ਰਹਾਉ।

ਹੇ ਭਰਾਵੋ ! ਹੇ ਸੰਤ ਜਨੋ ! (ਧਿਆਨ ਨਾਲ) ਸੁਣੋ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਹੀ (ਵਿਕਾਰਾਂ ਤੋਂ) ਖ਼ਲਾਸੀ ਹੁੰਦੀ ਹੈ (ਪਰ ਇਹ ਨਾਮ ਗੁਰੂ ਪਾਸੋਂ ਹੀ ਮਿਲ ਸਕਦਾ ਹੈ) ਗੁਰੂ ਦੇ ਚਰਨ ਪੂਜਣੇ (ਭਾਵ, ਹਉਮੈ ਤਿਆਗ ਕੇ ਗੁਰੂ ਦੀ ਸਰਨ ਮਿਲ ਪੈਣਾ, ਤੇ ਗੁਰੂ ਦੇ ਸਨਮੁਖ ਰਹਿ ਕੇ) ਪਰਮਾਤਮਾ ਦਾ ਨਾਮ (ਜਪਣਾ) ਹੀ (ਸਾਰੇ) ਤੀਰਥਾਂ (ਦਾ ਤੀਰਥ) ਹੈ (ਇਸ ਦੀ ਬਰਕਤਿ ਨਾਲ) ਪਰਲੋਕ ਵਿਚ ਪਰਮਾਤਮਾ ਦੀ ਦਰਗਾਹ ਵਿਚ (ਭਾਗਾਂ ਵਾਲੇ ਜੀਵ) ਆਦਰ ਪਾਂਦੇ ਹਨ । ਜਿਸ ਮਨੁੱਖ ਨੂੰ ਹੋਰ ਕਿਤੇ ਭੀ ਆਸਰਾ ਨਹੀਂ ਮਿਲਦਾ, ਉਸ ਨੂੰ (ਪ੍ਰਭੂ ਦੀ ਦਰਗਾਹ ਵਿਚ) ਆਸਰਾ ਮਿਲ ਜਾਂਦਾ ਹੈ ।੧।

ਹੇ ਭਾਈ ! ਮੈਂ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ (ਮੈਨੂੰ) ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਦਿੱਤਾ ਹੈ, (ਜਿਸ ਗੁਰੂ ਦੀ ਕਿਰਪਾ ਨਾਲ) ਮੈਂ ਹਰ ਵੇਲੇ ਸਦਾ-ਥਿਰ ਪਰਮਾਤਮਾ ਨੂੰ ਸਲਾਹੁੰਦਾ ਰਹਿੰਦਾ ਹਾਂ ਅਤੇ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹਾਂ । (ਹੇ ਭਾਈ ! ਗੁਰੂ ਦੀ ਮਿਹਰ ਨਾਲ ਹੁਣ) ਸਦਾ-ਥਿਰ ਹਰਿ-ਨਾਮ (ਮੇਰੀ ਆਤਮਕ) ਖ਼ੁਰਾਕ ਬਣ ਗਿਆ ਹੈ, ਸਦਾ-ਥਿਰ ਹਰਿ-ਨਾਮ (ਮੇਰੀ) ਪੋਸ਼ਾਕ ਹੋ ਚੁਕਾ ਹੈ (ਆਦਰ-ਸਤਿਕਾਰ ਦਾ ਕਾਰਨ ਬਣ ਚੁਕਾ ਹੈ), (ਹੁਣ ਮੈਂ) ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ ਸਦਾ-ਥਿਰ ਨਾਮ (ਹਰ ਵੇਲੇ ਜਪਦਾ ਹਾਂ) ।੨।

ਹੇ ਭਾਈ ! ਗੁਰੂ ਉਹ ਸ਼ਖ਼ਸੀਅਤ ਹੈ ਜੋ ਸਾਰੇ ਫਲ ਦੇਣ ਦੇ ਸਮਰੱਥ ਹੈ (ਗੁਰੂ ਦੀ ਸਰਨ ਪਿਆਂ ਹਰੇਕ) ਸਾਹ ਨਾਲ (ਹਰੇਕ) ਗਿਰਾਹੀ ਨਾਲ (ਕਦੇ ਭੀ ਪਰਮਾਤਮਾ) ਭੁੱਲਦਾ ਨਹੀਂ । ਹੇ ਭਾਈ ! ਗੁਰੂ ਦੇ ਬਰਾਬਰ ਦਾ ਹੋਰ ਕੋਈ (ਦਾਤਾ) ਨਹੀਂ ਦਿੱਸਦਾ, ਅੱਠੇ ਪਹਰ ਉਸ (ਗੁਰੂ ਨੂੰ) ਚੇਤੇ ਰੱਖ । ਜਦੋਂ ਗੁਰੂ ਮਿਹਰ ਦੀ ਨਿਗਾਹ ਕਰਦਾ ਹੈ, ਤਾਂ ਸਾਰੇ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ ਪ੍ਰਾਪਤ ਹੋ ਜਾਂਦਾ ਹੈ ।੩।

ਹੇ ਭਾਈ ! ਜਿਹੜਾ ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੋ ਰਿਹਾ ਹੈ, ਉਹ ਅਤੇ ਗੁਰੂ ਇੱਕ-ਰੂਪ ਹੈ । ਜਿਨ੍ਹਾਂ ਮਨੁੱਖਾਂ ਦਾ ਪੂਰਬਲੇ ਜਨਮ ਦੀ ਨੇਕ ਕਮਾਈ ਦੇ ਸੰਸਕਾਰਾਂ ਦਾ ਲੇਖਾ ਉੱਘੜਦਾ ਹੈ ਉਹ ਮਨੁੱਖ ਹੀ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਸਿਮਰ ਕੇ (ਇਹ ਸਰਧਾ ਬਣਾਂਦੇ ਹਨ ਕਿ ਪਰਮਾਤਮਾ ਸਭ ਵਿਚ ਵਿਆਪਕ ਹੈ) ।

ਹੇ ਨਾਨਕ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਮਨੁੱਖ ਆਤਮਕ ਮੌਤੇ ਨਹੀਂ ਮਰਦਾ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ ।੪।੩੦।੧੦੦।

ਗੁਰੂ ਨਾਨਕ ਦੇਵ ਜੀ . . . . ੩੩<br>
ਗੁਰੂ ਅਮਰਦਾਸ ਜੀ . . . . .੩੧<br>
ਗੁਰੂ ਰਾਮਦਾਸ ਜੀ . . . . . . ੬<br>
ਗੁਰੂ ਅਰਜਨ ਸਾਹਿਬ ਜੀ . . ੩੦<br>
. . . . . . . . . . . . . ———<br>
. . . . ਜੋੜ . . . . . . . ੧੦੦

ੴ ਸਤਿਗੁਰ ਪ੍ਰਸਾਦਿ ॥

ਸਿਰੀ ਰਾਗੁ ਮਹਲਾ ੧ ਘਰੁ ੧ ਅਸਟਪਦੀਆ ॥

**ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥ ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥ ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥੧॥ ਬਾਬਾ ਅਲਹੁ ਅਗਮ ਅਪਾਰੁ ॥ ਪਾਕੀ ਨਾਈ ਪਾਕ**

ਥਾਇ, ਸਚਾ ਪਰਵਦਿਗਾਰੁ ॥੧॥ਰਹਾਉ॥ ਤੇਰਾ ਹੁਕਮੁ ਨ ਜਾਪੀ ਕੇਤੜਾ, ਲਿਖਿ ਨ ਜਾਣੈ ਕੋਇ ॥ ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥ ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥੨॥ ਪੀਰ ਪੈਕਾਮਰ ਸਾਲਕ ਸਾਦਕ, ਸੁਹਦੇ ਅਉਰੁ ਸਹੀਦ ॥ ਸੇਖ ਮਸਾਇਕ ਕਾਜੀ ਮੁਲਾ, ਦਰਿ ਦਰਵੇਸ ਰਸੀਦ ॥ ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥ ਪੁਛਿ ਨ ਸਾਜੇ, ਪੁਛਿ ਨ ਢਾਹੇ, ਪੁਛਿ ਨ ਦੇਵੈ ਲੇਇ ॥ ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥ ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥ ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥ ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥ ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥੫॥ ਵਰਨਾਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥ ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥ ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥੬॥ ਸਭੁ ਕੋ ਆਖੈ ਬਹੁਤੁ ਲੈਣੈ ਕੈ ਵੀਚਾਰਿ ॥ ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥ ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥੭॥੧॥ {ਪੰਨਾ ੫੩}

**ਪਦ ਅਰਥ** :—ਅਸਟਪਦੀ—{ਅਸਟ—ਅੱਠ । ਪਦ—ਬੰਦ} ਅੱਠ ਬੰਦਾਂ ਵਾਲੀ । ਆਖਿ—ਆਖ ਕੇ, ਬਿਆਨ ਕਰ ਕੇ । ਵਾਵਣਾ—ਖਪਾਣਾ, ਖ਼ੁਆਰ ਕਰਨਾ । ਜਾਪੈ—ਜਾਪਦਾ ਹੈ, ਸਮਝ ਪੈਂਦੀ ਹੈ । ਵਾਇ ਜਾਪੈ—ਬੋਲਣ ਦੀ ਸਮਝ ਪੈਂਦੀ ਹੈ । ਵਾਇ—ਬੋਲ ਕੇ । ਕਿਤੁ—ਕਿਸ ਵਿਚ ? ਥਾਇ—ਥਾਂ ਵਿਚ । ਕਿਤੁ ਥਾਇ—ਕਿਸ ਥਾਂ ਵਿਚ ? ਕਿਸ ਅਸਥਾਨ ਤੇ ? ਸਭਿ—ਸਾਰੇ । ਰਹੇ—ਰਹਿ ਗਏ, ਥੱਕ ਗਏ । ਲਿਵ ਲਾਇ—ਸੁਰਤਿ ਜੋੜ ਕੇ ।੧।

ਬਾਬਾ—ਹੇ ਭਾਈ ! ਅਲਹੁ—ਅੱਲਾ, ਰੱਬ, ਪਰਮਾਤਮਾ । ਅਗਮ—ਅਪਹੁੰਚ, ਜਿਸ ਤਕ ਪਹੁੰਚ ਨ ਹੋ ਸਕੇ, ਜਿਸ ਨੂੰ ਸਮਝਿਆ ਨ ਜਾ ਸਕੇ । ਅਪਾਰੁ—ਜਿਸ ਦੇ ਗੁਣਾਂ ਦਾ ਪਾਰ ਨ ਪਾਇਆ ਜਾ ਸਕੇ । ਪਾਕੀ—ਪਵਿਤ੍ਰ । ਨਾਈ—ਵਡਿਆਈ {ਨੋਟ :—ਲਫ਼ਜ਼ 'ਨਾਈ' ਅਰਬੀ ਲਫ਼ਜ਼ 'ਨਾ' ਹੈ । ਇਸ ਦਾ ਅਰਥ ਹੈ 'ਵਡਿਆਈ, ਸਿਫ਼ਤਿ' ਪੰਜਾਬੀ ਵਿਚ ਇਸ ਦੇ ਦੋ ਰੂਪ ਹਨ—'ਅਸਨਾਈ' ਅਤੇ 'ਨਾਈ' । ਜਿਵੇਂ ਸੰਸਕ੍ਰਿਤ ਲਫ਼ਜ਼ 'ਥਾਨ' ਤੋਂ ਪੰਜਾਬੀ ਵਿਚ ਦੋ ਰੂਪ—ਥਾਨ ਅਤੇ ਅਸਥਾਨ} । ਥਾਇ—ਥਾਂ ਵਿਚ, ਅਸਥਾਨ ਤੇ । ਪਰਵਿਦਗਾਰੁ—(ਸਭ) ਨੂੰ ਪਾਲਣ ਵਾਲਾ ਪਰਮਾਤਮਾ ।੧।ਰਹਾਉ।

ਨ ਜਾਪੀ—ਸਮਝ ਵਿਚ ਨਹੀਂ ਆਉਂਦਾ । ਕੇਤੜਾ—ਕੇਡਾ (ਅਟੱਲ) ? ਲਿਖਿ ਨ ਜਾਣੈ—ਬਿਆਨ ਨਹੀਂ ਕਰ ਸਕਦਾ । ਸਾਇਰ—ਸ਼ਾਇਰ, ਕਵੀ । ਮੇਲੀਅਹਿ—ਇਕੱਠੇ ਕੀਤੇ ਜਾਣ । ਰੋਇ—ਖਪ ਕੇ, ਬਿਆਨ ਕਰਨ ਦਾ ਵਿਅਰਥ ਜਤਨ ਕਰ ਕੇ । ਪੁਜਾਵਹਿ—ਅੱਪੜਦੇ । ਕਿਨੈ—ਕਿਸੇ ਨੇ ਭੀ । ਸੋਇ—ਖ਼ਬਰ ।੨।

ਪੈਕਾਮਰ—ਪੈਗ਼ੰਬਰ । ਸਾਲਕ—ਰਸਤਾ ਵਿਖਾਣ ਵਾਲੇ । ਸਾਦਕ—ਸਿਦਕ ਵਾਲੇ । ਸੁਹਦੇ—ਸ਼ੁਹਦੇ, ਮਸਤ ਫ਼ਕੀਰ । ਮਸਾਇਕ—ਅਨੇਕਾਂ ਸ਼ੇਖ਼ । ਦਰਿ—(ਪ੍ਰਭੂ ਦੇ) ਦਰ ਤੇ । ਰਸੀਦ—ਪਹੁੰਚੇ ਹੋਏ ।

ਅਗਲੀ—ਬਹੁਤ । ਦਰੂਦ—ਨਿਮਾਜ਼ ਤੋਂ ਪਿਛੋਂ ਦੀ ਦੁਆ ।੩।

ਕਰੁਣ—ਸ੍ਰਿਸ਼ਟੀ । ਨਦਰਿ—ਮਿਹਰ ਦੀ ਨਿਗਾਹ । ਜੈ—ਜੋ ਉਸ ਨੂੰ । ਤੈ—ਤਿਸ ਨੂੰ ।੪।

ਥਾਵਾ ਨਾਵ—ਅਨੇਕਾਂ ਥਾਵਾਂ ਦੇ ਨਾਮ {ਲਫ਼ਜ਼ 'ਨਾਉ' ਤੋਂ ਬਹੁ-ਵਚਨ 'ਨਾਵ'} ਕੇਵਡੁ—ਕਿਤਨਾ ਵੱਡਾ ? ਅੰਬੜਿ ਨ ਸਕਈ—ਪਹੁੰਚ ਨਹੀਂ ਸਕਦਾ ।੫।

ਵਰਨਾਵਰਨ—ਵਰਨ ਅਵਰਨ, ਉੱਚੀਆਂ ਤੇ ਨੀਵੀਆਂ ਜਾਤਾਂ । ਕਿਸੈ—ਕਿਸੇ ਖ਼ਾਸ ਜਾਤਿ ਨੂੰ । ਹੁਕਮਿ—ਹੁਕਮ ਵਿਚ । ਚਸਾ—ਰਤਾ ਭਰ ਸਮਾ ਭੀ ।੬।

ਸਭੁ ਕੋ—ਹਰੇਕ ਜੀਵ । ਵੀਚਾਰਿ—ਵਿਚਾਰ ਨਾਲ, ਖ਼ਿਆਲ ਨਾਲ । ਲੈਣੈ ਕੈ ਵੀਚਾਰਿ—ਪ੍ਰਭੂ ਤੋਂ ਲੈਣ ਦੇ ਖ਼ਿਆਲ ਨਾਲ । ਸੁਮਾਰਿ—ਸ਼ੁਮਾਰ ਤੋਂ, ਗਿਣਤੀ ਤੋਂ । ਭੰਡਾਰ—ਖ਼ਜ਼ਾਨੇ ।੭।

**ਅਰਥ** :—ਹੇ ਭਾਈ ! ਪਰਮਾਤਮਾ ਦੇ ਗੁਣਾਂ ਤਕ ਪਹੁੰਚ ਨਹੀਂ ਹੋ ਸਕਦੀ, ਉਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਉਸ ਦੀ ਵਡਿਆਈ ਪਵਿਤ੍ਰ ਹੈ, ਉਹ ਪਵਿਤ੍ਰ ਅਸਥਾਨ ਤੇ (ਸੋਭ ਰਿਹਾ) ਹੈ । ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ (ਸਭ ਜੀਵਾਂ ਦਾ) ਪਾਲਣ ਵਾਲਾ ਹੈ ।੧।

ਜਿਉਂ ਜਿਉਂ ਕਿਸੇ ਜੀਵ ਨੂੰ (ਪ੍ਰਭੂ ਦੇ ਗੁਣ) ਬੋਲਣ ਦੀ ਸਮਝ ਪੈਂਦੀ ਹੈ (ਤਿਉਂ ਤਿਉਂ ਇਹ ਸਮਝ ਭੀ ਆਉਂਦੀ ਜਾਂਦੀ ਹੈ ਕਿ ਉਸ ਦੇ ਗੁਣ) ਬਿਆਨ ਕਰ ਕਰ ਕੇ ਮਨ ਨੂੰ ਖਪਾਣਾ ਹੀ ਹੈ । ਜਿਸ ਪ੍ਰਭੂ ਨੂੰ ਬੋਲ ਕੇ ਸੁਣਾਈਦਾ ਹੈ (ਭਾਵ, ਜਿਸ ਪ੍ਰਭੂ ਦੇ ਗੁਣਾਂ ਬਾਰੇ ਬੋਲ ਕੇ ਹੋਰਨਾਂ ਨੂੰ ਦੱਸੀਦਾ ਹੈ, ਉਸ ਦੀ ਬਾਬਤ ਇਹ ਤਾਂ ਪਤਾ ਹੀ ਨਹੀਂ ਲੱਗਦਾ ਕਿ) ਉਹ ਕੇਡਾ ਵੱਡਾ ਹੈ ਤੇ ਕਿਸ ਥਾਂ ਤੇ (ਨਿਵਾਸ ਰੱਖਦਾ) ਹੈ । ਉਹ ਸਾਰੇ ਬਿਆਨ ਕਰਦੇ ਥੱਕ ਜਾਂਦੇ ਹਨ, (ਗੁਣਾਂ ਵਿਚ) ਸੁਰਤਿ ਜੋੜਦੇ ਰਹਿ ਜਾਂਦੇ ਹਨ ।੧।

ਹੇ ਪ੍ਰਭੂ ! ਕਿਸੇ ਨੂੰ ਭੀ ਇਹ ਸਮਝ ਨਹੀਂ ਪਈ, ਕਿ ਤੇਰਾ ਹੁਕਮ ਕਿਤਨਾ ਅਟੱਲ ਹੈ, ਕੋਈ ਭੀ ਤੇਰੇ ਹੁਕਮ ਨੂੰ ਬਿਆਨ ਨਹੀਂ ਕਰ ਸਕਦਾ । ਜੇ ਸੌ ਕਵੀ ਭੀ ਇਕੱਠੇ ਕਰ ਲਏ ਜਾਣ, ਤਾਂ ਭੀ ਉਹ ਬਿਆਨ ਕਰਨ ਦਾ ਵਿਅਰਥ ਜਤਨ ਕਰ ਕੇ ਤੇਰੇ ਗੁਣਾਂ ਦੇ ਇਕ ਤਿਲ ਮਾਤ੍ਰ ਤਕ ਨਹੀਂ ਪਹੁੰਚ ਸਕਦੇ । ਕਿਸੇ ਭੀ ਜੀਵ ਨੇ ਤੇਰਾ ਮੁੱਲ ਨਹੀਂ ਪਾਇਆ, ਸਾਰੇ ਜੀਵ ਤੇਰੀ ਬਾਬਤ (ਦੂਜਿਆਂ ਤੋਂ) ਸੁਣ ਸੁਣ ਕੇ ਹੀ ਆਖ ਦੇਂਦੇ ਹਨ ।੨।

(ਦੁਨੀਆ ਤੇ) ਅਨੇਕਾਂ ਪੀਰ ਪੈਗ਼ੰਬਰ, ਹੋਰਨਾਂ ਨੂੰ ਜੀਵਨ-ਰਾਹ ਦੱਸਣ ਵਾਲੇ, ਅਨੇਕਾਂ, ਸ਼ੇਖ਼, ਕਾਜ਼ੀ, ਮੁੱਲਾਂ ਅਤੇ ਤੇਰੇ ਦਰਵਾਜ਼ੇ ਤਕ ਪਹੁੰਚੇ ਹੋਏ ਦਰਵੇਸ਼ ਆਏ (ਕਿਸੇ ਨੇ, ਹੇ ਪ੍ਰਭੂ ! ਤੇਰੇ ਗੁਣਾਂ ਦਾ ਅੰਤ ਨ ਲੱਭਾ, ਹਾਂ ਸਿਰਫ਼) ਉਹਨਾਂ ਨੂੰ ਬਹੁਤ ਬਰਕਤਿ ਮਿਲੀ (ਉਹਨਾਂ ਦੇ ਹੀ ਭਾਗ ਜਾਗੇ) ਜੋ (ਤੇਰੇ ਦਰ ਤੇ) ਦੁਆ (ਅਰਜ਼ੋਈ) ਕਰਦੇ ਰਹਿੰਦੇ ਹਨ ।੩।

ਪ੍ਰਭੂ ਇਹ ਜਗਤ ਨਾਹ ਕਿਸੇ ਪਾਸੋਂ ਸਲਾਹ ਲੈ ਕੇ ਬਣਾਂਦਾ ਹੈ ਨਾਹ ਹੀ ਪੁੱਛ ਕੇ ਨਾਸ ਕਰਦਾ ਹੈ, ਨਾਹ ਹੀ ਕਿਸੇ ਦੀ ਸਲਾਹ ਨਾਲ ਸਰੀਰ ਵਿਚ ਜਿੰਦ ਪਾਂਦਾ ਹੈ ਨਾਹ ਕੱਢਦਾ ਹੈ । ਪਰਮਾਤਮਾ ਆਪਣੀ ਕੁਦਰਤਿ ਆਪ ਹੀ ਜਾਣਦਾ ਹੈ, ਆਪ ਹੀ ਇਹ ਜਗਤ-ਰਚਨਾ ਰਚਦਾ ਹੈ । ਮਿਹਰ ਦੀ ਨਿਗਾਹ ਕਰ ਕੇ ਸਭ ਜੀਵਾਂ ਦੀ ਸੰਭਾਲ ਆਪ ਹੀ ਕਰਦਾ ਹੈ, ਜੋ ਉਸ ਨੂੰ ਭਾਉਂਦਾ ਹੈ ਉਸ ਨੂੰ (ਆਪਣੇ ਗੁਣਾਂ ਦੀ ਕਦਰ) ਬਖ਼ਸ਼ਦਾ ਹੈ ।੪।

(ਬੇਅੰਤ ਪੁਰੀਆਂ ਧਰਤੀਆਂ ਆਦਿਕ ਹਨ । ਇਤਨੀ ਬੇਅੰਤ ਰਚਨਾ ਹੈ ਕਿ) ਸਭ ਥਾਵਾਂ ਦੇ (ਪਦਾਰਥਾਂ ਦੇ) ਨਾਮ ਜਾਣੇ ਨਹੀਂ ਜਾ ਸਕਦੇ । ਬੇਅੰਤ ਨਾਮਾਂ ਵਿਚੋਂ ਉਹ ਕੇਹੜਾ ਨਾਮ ਹੋ ਸਕਦਾ ਹੈ ਜੋ ਇਤਨਾ ਵੱਡਾ ਹੋਵੇ ਕਿ ਪਰਮਾਤਮਾ ਦੇ ਅਸਲ ਵਡੱਪਣ ਨੂੰ ਬਿਆਨ ਕਰ ਸਕੇ ?—ਇਹ ਹੱਲ ਕੋਈ ਨਹੀਂ ਦੱਸ ਸਕਦਾ । ਇਹ ਭੀ ਨਹੀਂ ਦੱਸਿਆ ਜਾ ਸਕਦਾ ਕਿ ਜਿੱਥੇ ਸ੍ਰਿਸ਼ਟੀ ਦਾ ਪਾਤਿਸ਼ਾਹ ਪ੍ਰਭੂ ਵੱਸਦਾ ਹੈ ਉਹ ਥਾਂ ਕੇਡਾ ਵੱਡਾ ਹੈ । ਕਿਸੇ ਪਾਸੋਂ ਭੀ ਇਹ ਪੁੱਛ ਪੁੱਛੀ ਨਹੀਂ ਜਾ ਸਕਦੀ, ਕਿਉਂਕਿ ਕੋਈ ਜੀਵ ਉਸ ਅਵਸਥਾ ਤੇ ਪਹੁੰਚ ਨਹੀਂ ਸਕਦਾ (ਜਿੱਥੋਂ ਉਹ ਪਰਮਾਤਮਾ ਦੀ ਬਜ਼ੁਰਗੀ ਸਹੀ ਸਹੀ ਦੱਸ ਸਕੇ) ।੫।

(ਇਹ ਭੀ ਨਹੀਂ ਕਿਹਾ ਜਾ ਸਕਦਾ ਕਿ) ਪਰਮਾਤਮਾ ਨੂੰ ਫਲਾਣੀ ਉੱਚੀ ਜਾਂ ਨੀਵੀਂ ਜਾਤਿ ਭਾਉਂਦੀ ਹੈ ਜਾਂ ਨਹੀਂ ਭਾਉਂਦੀ ਤੇ ਇਸ ਤਰ੍ਹਾਂ ਉਹ ਕਿਸੇ ਇੱਕ ਜਾਤਿ ਨੂੰ ਉੱਚਾ ਕਰ ਦੇਂਦਾ ਹੈ । ਸਭ ਵਡਿਆਈਆਂ ਵੱਡੇ ਪ੍ਰਭੂ ਦੇ ਆਪਣੇ ਹੱਥ ਵਿਚ ਹਨ । ਜੇਹੜਾ ਜੀਵ ਉਸ ਨੂੰ ਚੰਗਾ ਲੱਗਦਾ ਹੈ ਉਸ ਨੂੰ ਵਡਿਆਈ ਬਖ਼ਸ਼ ਦੇਂਦਾ ਹੈ । ਆਪਣੀ ਰਜ਼ਾ ਵਿਚ ਹੀ ਉਹ ਜੀਵ ਦੇ ਜੀਵਨ ਨੂੰ ਸੰਵਾਰ ਦੇਂਦਾ ਹੈ, ਰਤਾ ਭਰ ਭੀ ਢਿੱਲ ਨਹੀਂ ਕਰਦਾ ।੬।

ਪਰਮਾਤਮਾ ਤੋਂ ਦਾਤਾਂ ਲੈਣ ਦੇ ਖ਼ਿਆਲ ਨਾਲ ਹਰੇਕ ਜੀਵ ਬਹੁਤੀ ਮੰਗ ਮੰਗਦਾ ਹੈ । ਇਹ ਦੱਸਿਆ ਹੀ ਨਹੀਂ ਜਾ ਸਕਦਾ ਕਿ ਪਰਮਾਤਮਾ ਕਿਤਨਾ ਵੱਡਾ ਦਾਤਾ ਹੈ । ਉਹ ਦਾਤਾਂ ਦੇ ਰਿਹਾ ਹੈ, ਪਰ ਦਾਤਾਂ ਗਿਣਤੀ ਤੋਂ ਪਰੇ ਹਨ । ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਖ਼ਜ਼ਾਨੇ ਸਦਾ ਹੀ ਭਰੇ ਰਹਿੰਦੇ ਹਨ, ਇਹਨਾਂ ਵਿਚ ਕਦੇ ਭੀ ਘਾਟ ਨਹੀਂ ਪੈ ਸਕਦੀ ।੭।੧।

ਮਹਲਾ ੧ ॥ ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥ ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥ ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥ ਹਰਿ ਜੀਉ, ਇਉ ਪਿਰੁ ਰਾਵੈ ਨਾਰਿ ॥ ਤੁਧੁ ਭਾਵਨਿ ਸੋਹਾਗਣੀ ਆਪਣੀ ਕਿਰਪਾ ਲੈਹਿ ਸਵਾਰਿ ॥੧॥ਰਹਾਉ॥ ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥ ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥ ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥੨॥ ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥ ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥ ਸਬਦਿ ਰਤੀ ਮਨੁ ਵੇਧੀਆ ਹਉ ਸਦ ਬਲਿਹਾਰੈ ਜਾਉ ॥੩॥ ਸਾਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥ ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥ ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥੪॥ ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥ ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥ ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥੫॥ ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥ ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥ ਬਿਨੁ ਪਿਰ ਪੁਰਖੁ ਨ ਜਾਣਈ ਸਾਚੇ, ਗੁਰ ਕੈ ਹੇਤਿ ਪਿਆਰਿ ॥੬॥ ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥ ਅੰਕੁ ਜਲਉ, ਤਨੁ ਜਾਲੀਅਉ, ਮਨੁ ਧਨੁ ਜਲਿ ਬਲਿ ਜਾਇ ॥ ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥੭॥ ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥ ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥ ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥੮॥੨॥ {ਪੰਨਾ ੫੪}

ਨੋਟ :—ਇਸ ਸ਼ਬਦ ਦੇ ਸਿਰਲੇਖ ਵਿਚ ਲਫ਼ਜ਼ 'ਸਿਰੀਰਾਗੁ' ਨਹੀਂ ਹੈ ।

**ਪਦ ਅਰਥ** :—ਕੰਤ ਮਹੇਲੀਆ—ਖਸਮ (ਪ੍ਰਭੂ) ਦੀਆਂ (ਜੀਵਾਂ-) ਇਸਤ੍ਰੀਆਂ । ਗਣਤ—ਗਿਣਤੀ-ਮਿਣਤੀ, ਵਿਖਾਵਾ । ਸੂਹਾ—ਲਾਲ, ਮਨ ਨੂੰ ਖਿੱਚ ਪਾਣ ਵਾਲਾ ਗੂੜ੍ਹਾ ਲਾਲ । ਵੇਸੁ—ਪਹਿਰਾਵਾ । ਪਾਖੰਡਿ—ਪਖੰਡ ਨਾਲ । ਪਾਜੁ—ਵਿਖਾਵਾ ।੧।

ਹਰਿ ਜੀਉ—ਹੇ ਪ੍ਰਭੂ ਜੀ ! ਇਉ—ਇਸ ਤਰੀਕੇ ਨਾਲ, ਇਸ ਸਰਧਾ ਨਾਲ, ਇਹ ਸਰਧਾ ਧਾਰਿਆਂ । ਰਾਵੈ—ਮਾਣਦਾ ਹੈ, ਮਿਲਦਾ ਹੈ, ਪਿਆਰ ਕਰਦਾ ਹੈ । ਤੁਧੁ—ਤੈਨੂੰ । ਸੋਹਾਗਣੀ—ਸੋਹਾਗ ਵਾਲੀਆਂ, ਚੰਗੇ ਭਾਗਾਂ ਵਾਲੀਆਂ । ਲੈਹਿ ਸਵਾਰਿ—ਤੂੰ ਸਵਾਰ ਲੈਂਦਾ ਹੈਂ ।੧।ਰਹਾਉ।

ਸੀਗਾਰੀਆ—ਜੇਹੜੀ ਜੀਵ-ਇਸਤ੍ਰੀ ਸਿੰਗਾਰੀ ਗਈ ਹੈ । ਕਰ—ਹੱਥ । ਖੜੀ—ਖਲੋਤੀ ਹੋਈ, ਸਾਵਧਾਨ ਹੋ ਕੇ, ਸੁਚੇਤ ਰਹਿ ਕੇ । ਲਾਲਿ—ਲਾਲ ਵਿਚ, ਪਿਆਰੇ (ਦੇ ਪ੍ਰੇਮ) ਵਿਚ । ਸਚ ਭੈ—ਸੱਚੇ ਪ੍ਰਭੂ ਦੇ ਡਰ-ਅਦਬ ਵਿਚ । ਭਾਇ—(ਪ੍ਰਭੂ ਦੇ) ਪ੍ਰੇਮ ਵਿਚ । ਰੰਗਿ—ਰੰਗ ਵਿਚ । ਰਾਸਿ—ਰਸੀ ਹੋਈ ।੨।

ਚੇਰੀ—ਦਾਸੀ । ਕਾਂਢੀਐ—ਕਹੀ ਜਾਂਦੀ ਹੈ । ਲਾਲੀ—ਚੇਰੀ, ਦਾਸੀ । ਮੇਲਿ—ਮੇਲ ਵਿਚ, ਸੰਗਤਿ ਵਿਚ । ਮਿਲਾਉ—ਮਿਲਾਪ । ਵੇਧਿਆ—ਵਿੰਨ੍ਹਿਆ ਹੋਇਆ ।੩।

ਸਾਧਨ—ਜੀਵ-ਇਸਤ੍ਰੀ । ਰੀਸਾਲੂ—ਰਸਾਂ ਦਾ ਘਰ, ਅਨੰਦ ਦਾ ਸੋਮਾ । ਨਉਤਨੋ—ਨਵਾਂ, ਜਿਸ ਦਾ ਪਿਆਰ ਕਦੇ ਪੁਰਾਣਾ ਨਹੀਂ ਹੁੰਦਾ । ਨ ਜਾਇ—ਨਹੀਂ ਜੰਮਦਾ ।੪।

ਧੜੀ—ਪੱਟੀਆਂ । ਮਾਡੀਐ—ਸਜਾਂਦੀ ਹੈ । ਚੀਤਿ—ਚਿੱਤ ਵਿਚ । ਦੀਪਕੁ—ਦੀਵਾ । ਸਬਦਿ—ਗੁਰੂ ਦੇ ਸ਼ਬਦ ਵਿਚ । ਵਿਗਾਸਿਆ—(ਆਪਣਾ ਹਿਰਦਾ) ਹੁਲਾਰੇ ਵਿਚ ਲਿਆਂਦਾ ਹੈ । ਉਰ ਹਾਰੁ—ਹਿਰਦੇ ਦਾ (ਛਾਤੀ ਦਾ) ਹਾਰ ।੫।

ਮਸਤਕਿ—ਮੱਥੇ ਉਤੇ । ਮਣੀ—ਰਤਨ, ਜੜਾਊ ਟਿੱਕਾ । ਹੇਤਿ—ਪ੍ਰੇਮ ਵਿਚ ।੬।

ਨਿਸਿ ਅੰਧਿਆਰੀ—ਹਨੇਰੀ ਰਾਤ ਵਿਚ, ਮਾਇਆ ਦਾ ਮੋਹ ਦੀ ਹਨੇਰੀ ਰਾਤ ਵਿਚ । ਰੈਣਿ—ਜ਼ਿੰਦਗੀ ਦੀ ਰਾਤ । ਅੰਕੁ—ਹਿਰਦਾ । ਜਲਉ—ਸੜ ਜਾਏ । ਜਾਲੀਅਉ—ਸਾੜਿਆ ਜਾਏ । ਜਾ—ਜਦੋਂ । ਕੰਤਿ—ਕੰਤ ਨੇ । ਨ ਰਾਵੀਆ—ਪਿਆਰ ਨ ਕੀਤਾ ।੭।

ਸੇਜੈ ਕੰਤ—ਕੰਤ ਦੀ ਸੇਜ ਉਤੇ । ਮਹੇਲੜੀ—ਅੰਞਾਣ ਮਹੇਲੀ, ਅੰਞਾਣ ਜੀਵ-ਇਸਤ੍ਰੀ । ਬੂਝ—ਸਮਝ । ਪੂਛਉ—ਪੂਛਉਂ, ਮੈਂ ਪੁੱਛਾਂ । ਸਤਿਗੁਰਿ—ਸਤਿਗੁਰੂ ਨੇ । ਸਖਾਇ—ਸਖਾ, ਮਿਤ੍ਰ, ਸਾਥੀ ।੮।

**ਅਰਥ** :—ਹੇ ਪ੍ਰਭੂ ਜੀ ! ਉਹੀ ਜੀਵ-ਇਸਤ੍ਰੀਆਂ ਸੁਹਾਗ-ਭਾਗ ਵਾਲੀਆਂ ਹਨ ਜੋ ਤੈਨੂੰ ਚੰਗੀਆਂ ਲੱਗਦੀਆਂ ਹਨ, ਜਿਨ੍ਹਾਂ ਨੂੰ ਆਪਣੀ ਮਿਹਰ ਨਾਲ ਤੂੰ ਆਪ ਸੁਚੱਜੀਆਂ ਬਣਾ ਲੈਂਦਾ ਹੈਂ—ਇਹ ਸਰਧਾ ਧਾਰਿਆਂ ਪ੍ਰਭੂ-ਪਤੀ ਜੀਵ-ਇਸਤ੍ਰੀ ਨੂੰ ਪਿਆਰ ਕਰਦਾ ਹੈ ।੧।ਰਹਾਉ।

ਸਾਰੀਆਂ ਜੀਵ-ਇਸਤ੍ਰੀਆਂ ਪ੍ਰਭੂ-ਖਸਮ ਦੀਆਂ ਹੀ ਹਨ, ਸਾਰੀਆਂ ਹੀ (ਉਸ ਖਸਮ-ਪ੍ਰਭੂ ਨੂੰ ਪ੍ਰਸੰਨ ਕਰਨ ਲਈ) ਸਿੰਗਾਰ ਕਰਦੀਆਂ ਹਨ, ਪਰ ਜੇਹੜੀਆਂ ਆਪਣੇ ਸਿੰਗਾਰ ਦਾ ਵਿਖਾਵਾ-ਮਾਣ ਕਰਦੀਆਂ ਹਨ, ਉਹਨਾਂ ਦਾ ਗੂੜ੍ਹਾ ਲਾਲ ਪਹਿਰਾਵਾ (ਭੀ) ਵਿਕਾਰ (ਹੀ) ਪੈਦਾ ਕਰਦਾ ਹੈ, ਕਿਉਂਕਿ ਵਿਖਾਵਾ ਕੀਤਿਆਂ ਪ੍ਰਭੂ ਦਾ ਪਿਆਰ ਨਹੀਂ ਮਿਲਦਾ, (ਅੰਦਰ ਖੋਟ ਹੋਵੇ ਤੇ ਬਾਹਰ ਪ੍ਰੇਮ ਦਾ ਵਿਖਾਵਾ ਹੋਵੇ) ਇਹ ਖੋਟਾ ਵਿਖਾਵਾ ਖ਼ੁਆਰ ਹੀ ਕਰਦਾ ਹੈ ।੧।

ਪਰ ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਜੀਵਨ ਨੂੰ) ਸੰਵਾਰਦੀ ਹੈ, ਜਿਸ ਦਾ ਸਰੀਰ ਖਸਮ-ਪ੍ਰਭੂ ਦੇ ਹਵਾਲੇ ਹੈ ਜਿਸ ਦਾ ਮਨ ਖਸਮ-ਪ੍ਰਭੂ ਦੇ ਹਵਾਲੇ ਹੈ (ਭਾਵ, ਜਿਸ ਦਾ ਮਨ ਤੇ ਜਿਸ ਦੇ ਗਿਆਨ-ਇੰਦਰੇ ਪ੍ਰਭੂ ਦੀ ਯਾਦ ਤੋਂ ਲਾਂਭੇ ਕੁਰਾਹੇ ਨਹੀਂ ਜਾਂਦੇ), ਜੇਹੜੀ ਦੋਵੇਂ ਹੱਥ ਜੋੜ ਕੇ ਪੂਰੀ ਸਰਧਾ ਨਾਲ (ਪ੍ਰਭੂ-ਪਤੀ ਦਾ ਆਸਰਾ ਹੀ) ਤੱਕਦੀ ਹੈ, ਜੇਹੜੀ ਸਦਾ-ਥਿਰ ਪ੍ਰਭੂ ਨੂੰ ਹੀ ਯਾਦ ਕਰਦੀ ਹੈ ਤੇ ਉਸ ਦੇ ਦਰ ਤੇ ਅਰਜ਼ੋਈਆਂ ਕਰਦੀ ਹੈ, ਉਹ ਪ੍ਰਭੂ-ਪ੍ਰੀਤਮ (ਦੇ ਪਿਆਰ) ਵਿਚ ਰੰਗੀ ਰਹਿੰਦੀ ਹੈ, ਉਹ ਸਦਾ-ਥਿਰ ਪ੍ਰਭੂ ਦੇ ਡਰ-ਅਦਬ ਵਿਚ ਟਿਕੀ ਰਹਿੰਦੀ ਹੈ, ਉਹ ਪ੍ਰਭੂ ਦੇ ਪ੍ਰੇਮ ਵਿਚ ਰੱਤੀ ਰਹਿੰਦੀ ਹੈ, ਤੇ ਉਸ ਦੇ ਰੰਗ ਵਿਚ ਰਸੀ ਰਹਿੰਦੀ ਹੈ ।੨।

ਜੇਹੜੀ (ਪ੍ਰਭੂ-ਚਰਨਾਂ ਦੀ) ਸੇਵਕਾ ਪ੍ਰਭੂ ਦਾ ਨਾਮ ਹੀ ਮੰਨਦੀ ਹੈ (ਪ੍ਰਭੂ ਦੇ ਨਾਮ ਨੂੰ ਹੀ ਆਪਣੀ ਜ਼ਿੰਦਗੀ ਦਾ ਆਸਰਾ ਬਣਾਂਦੀ ਹੈ) ਉਹ ਪ੍ਰਭੂ-ਪਤੀ ਦੀ ਦਾਸੀ ਆਖੀ ਜਾਂਦੀ ਹੈ, ਪ੍ਰਭੂ ਨਾਲ ਉਸ ਦੀ ਪ੍ਰੀਤਿ ਸਦਾ ਕਾਇਮ ਰਹਿੰਦੀ ਹੈ, ਕਦੇ ਟੁੱਟਦੀ ਨਹੀਂ, ਸਦਾ-ਥਿਰ ਪ੍ਰਭੂ ਦੀ ਸੰਗਤਿ ਵਿਚ (ਚਰਨਾਂ ਵਿਚ) ਉਸ ਦਾ ਮਿਲਾਪ ਬਣਿਆ ਰਹਿੰਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਉਹ ਰੰਗੀ ਰਹਿੰਦੀ ਹੈ, ਉਸ ਦਾ ਮਨ ਪ੍ਰੋਤਾ ਰਹਿੰਦਾ ਹੈ । ਮੈਂ ਅਜੇਹੀ ਜੀਵ-ਇਸਤ੍ਰੀ ਤੋਂ ਕੁਰਬਾਨ ਹਾਂ ।੩।

ਜੇ ਜੀਵ-ਇਸਤ੍ਰੀ ਗੁਰੂ (ਦੇ ਸ਼ਬਦ) ਵਿਚ ਸੁਰਤਿ ਜੋੜੀ ਰੱਖੇ, ਤਾਂ ਉਹ ਕਦੇ ਰੰਡੀ (ਹੋ ਕੇ) ਨਹੀਂ ਬੈਠਦੀ (ਭਾਵ, ਖਸਮ ਸਾਈਂ ਦਾ ਹੱਥ ਸਦਾ ਉਸ ਦੇ ਸਿਰ ਉੱਤੇ ਟਿਕਿਆ ਰਹਿੰਦਾ ਹੈ, ਫਿਰ ਉਹ) ਖਸਮ (ਭੀ ਐਸਾ ਹੈ ਜੋ) ਆਨੰਦ ਦਾ ਸੋਮਾ ਹੈ (ਜਿਸ ਦਾ ਪਿਆਰ ਨਿੱਤ) ਨਵਾਂ (ਹੈ, ਜੋ) ਸਦਾ ਕਾਇਮ ਰਹਿਣ ਵਾਲਾ (ਹੈ, ਜੋ) ਮਰਦਾ

ਹੈ ਨਾਹ ਜੰਮਦਾ ਹੈ, ਉਹ ਆਪਣੀ ਸਦਾ-ਥਿਰ ਮਿਹਰ ਦੀ ਨਜ਼ਰ ਨਾਲ ਆਪਣੀ ਰਜ਼ਾ ਅਨੁਸਾਰ ਸਦਾ ਉਸ ਸੋਹਾਗਣ ਜੀਵ-ਇਸਤ੍ਰੀ ਨੂੰ ਪਿਆਰ ਕਰਦਾ ਹੈ ।੪।

ਜੇਹੜੀ ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ (ਦੀ ਯਾਦ ਆਪਣੇ ਹਿਰਦੇ ਵਿਚ ਟਿਕਾਂਦੀ ਹੈ, ਇਹ, ਮਾਨੋ, ਉਹ ਪਤੀ-ਪ੍ਰਭੂ ਨੂੰ ਪ੍ਰਸੰਨ ਕਰਨ ਲਈ) ਕੇਸਾਂ ਦੀਆਂ ਪੱਟੀਆਂ ਸੰਵਾਰਦੀ ਹੈ, ਪ੍ਰਭੂ ਦੇ ਪਿਆਰ ਨੂੰ (ਸੋਹਣਾ) ਕੱਪੜਾ ਤੇ (ਗਹਿਣਿਆਂ ਦਾ) ਸਿੰਗਾਰ ਬਣਾਂਦੀ ਹੈ, ਜਿਸ ਨੇ ਪ੍ਰਭੂ ਨੂੰ ਆਪਣੇ ਚਿੱਤ ਵਿਚ ਵਸਾਇਆ ਹੈ (ਤੇ, ਇਹ, ਮਾਨੋ, ਉਸ ਨੇ ਮੱਥੇ ਉਤੇ) ਚੰਦਨ (ਦਾ ਟਿੱਕਾ ਲਾਇਆ) ਹੈ, ਜਿਸ ਨੇ ਆਪਣੇ ਦਸਵੇਂ ਦੁਆਰ (ਦਿਮਾਗ਼, ਚਿੱਤ-ਆਕਾਸ਼) ਨੂੰ (ਪਤੀ-ਪ੍ਰਭੂ ਦੇ ਰਹਿਣ ਲਈ) ਸੋਹਣਾ ਘਰ ਬਣਾਇਆ ਹੈ, ਜਿਸ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਹਿਰਦੇ ਨੂੰ) ਹੁਲਾਰੇ ਵਿਚ ਲਿਆਂਦਾ ਹੈ (ਤੇ, ਇਹ, ਮਾਨੋ, ਉਸ ਨੇ ਹਿਰਦੇ ਵਿਚ) ਦੀਵਾ (ਜਗਾਇਆ ਹੈ), ਜਿਸ ਨੇ ਪਰਮਾਤਮਾ ਦੇ ਨਾਮ ਨੂੰ ਆਪਣੇ ਗਲ ਦਾ ਹਾਰ ਬਣਾ ਲਿਆ ਹੈ ।੫।

ਜਿਸ ਨੇ ਆਪਣੇ ਮੱਥੇ ਉਤੇ ਪ੍ਰਭੂ ਦੇ ਪਿਆਰ ਦਾ ਜੜਾਊ ਟਿੱਕਾ ਲਾਇਆ ਹੋਇਆ ਹੈ, ਜਿਸ ਨੇ ਸਦਾ-ਥਿਰ ਰਹਿਣ ਵਾਲੇ ਬੇਅੰਤ ਪ੍ਰਭੂ ਦੇ ਪ੍ਰੇਮ ਵਿਚ ਆਪਣੀ ਸੁਰਤਿ (ਜੋੜ ਕੇ) ਸੋਹਣੀ ਬਣਾ ਲਈ ਹੈ (ਤੇ, ਇਸੇ ਨੂੰ ਉਹ ਆਪਣੀ) ਸੋਭਾ (ਸਮਝਦੀ ਹੈ), ਉਹ ਜੀਵ-ਇਸਤ੍ਰੀ ਹੋਰ ਜੀਵ-ਇਸਤ੍ਰੀਆਂ ਵਿਚ (ਮੰਨੀ ਪ੍ਰਮੰਨੀ) ਸੋਹਣੀ ਹੈ, ਉਹ ਆਪਣੇ ਗੁਰੂ ਦੇ ਸ਼ਬਦ ਦੇ ਪ੍ਰੇਮ ਪਿਆਰ ਵਿਚ ਰਹਿ ਕੇ ਸਦਾ-ਥਿਰ ਸਰਬ-ਵਿਆਪਕ ਪ੍ਰਭੂ ਪਤੀ ਤੋਂ ਬਿਨਾ ਹੋਰ ਕਿਸੇ ਨਾਲ ਜਾਣ-ਪਛਾਣ ਨਹੀਂ ਪਾਂਦੀ ।੬।

ਮਾਇਆ ਦੇ ਮੋਹ ਦੀ ਕਾਲੀ-ਬੋਲੀ ਰਾਤ ਵਿਚ ਸੁੱਤੀ ਪਈ ਜੀਵ-ਇਸਤ੍ਰੀਏ ! ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਜ਼ਿੰਦਗੀ ਦੀ ਰਾਤ ਸੌਖੀ ਨਹੀਂ ਲੰਘ ਸਕਦੀ । ਸੜ ਜਾਏ ਉਹ ਹਿਰਦਾ ਤੇ ਉਹ ਸਰੀਰ (ਜਿਸ ਵਿਚ ਪ੍ਰਭੂ ਦੀ ਯਾਦ ਨਹੀਂ) । ਪ੍ਰਭੂ ਦੀ ਯਾਦ ਤੋਂ ਬਿਨਾ ਮਨ (ਵਿਕਾਰਾਂ ਵਿਚ) ਸੜ ਬਲ ਜਾਂਦਾ ਹੈ, ਮਾਇਆ-ਧਨ ਭੀ ਵਿਅਰਥ ਹੀ ਜਾਂਦਾ ਹੈ । ਜੇ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨੇ ਪਿਆਰ ਨਹੀਂ ਕੀਤਾ, ਤਾਂ ਉਸ ਦੀ ਜਵਾਨੀ ਵਿਅਰਥ ਹੀ ਚਲੀ ਜਾਂਦੀ ਹੈ ।੭।

ਭਾਗ-ਹੀਣ ਜੀਵ-ਇਸਤ੍ਰੀ ਖਸਮ-ਪ੍ਰਭੂ ਦੀ ਸੇਜ ਉਤੇ ਸੁੱਤੀ ਪਈ ਹੈ, ਪਰ ਇਸ ਨੂੰ ਸਮਝ ਨਹੀਂ (ਹਿਰਦੇ-ਸੇਜ ਉੱਤੇ ਜੀਵਾਤਮਾ ਤੇ ਪਰਮਾਤਮਾ ਦਾ ਇਕੱਠਾ ਨਿਵਾਸ ਹੈ, ਪਰ ਮਾਇਆ-ਮੋਹੀ ਜਿੰਦ ਨੂੰ ਇਸ ਦੀ ਸਾਰ ਨਹੀਂ ਹੈ) ।

ਹੇ ਪ੍ਰਭੂ-ਪਤੀ ! ਮੈਂ ਜੀਵ-ਇਸਤ੍ਰੀ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੀ ਰਹਿੰਦੀ ਹਾਂ, ਤੂੰ ਪਤੀ ਸਦਾ ਜਾਗਦਾ ਹੈਂ (ਤੈਨੂੰ ਮਾਇਆ ਵਿਆਪ ਨਹੀਂ ਸਕਦੀ); ਮੈਂ ਕਿਸ ਪਾਸੋਂ ਜਾ ਕੇ ਪੁੱਛਾਂ (ਕਿ ਮੈਂ ਕਿਸ ਤਰ੍ਹਾਂ ਮਾਇਆ ਦੀ ਨੀਂਦ ਵਿਚੋਂ ਜਾਗ ਕੇ ਤੈਨੂੰ ਮਿਲ ਸਕਦੀ ਹਾਂ) ?

ਹੇ ਨਾਨਕ ! ਜਿਸ ਜੀਵ-ਇਸਤ੍ਰੀ ਨੂੰ ਸਤਿਗੁਰੂ ਨੇ (ਪ੍ਰਭੂ ਦੇ ਚਰਨਾਂ ਵਿਚ) ਮਿਲਾ ਲਿਆ ਹੈ, ਉਹ ਪਰਮਾਤਮਾ ਦੇ ਡਰ-ਅਦਬ ਵਿਚ ਟਿਕੀ ਰਹਿੰਦੀ ਹੈ, ਪਰਮਾਤਮਾ ਦਾ ਪਿਆਰ ਉਸ ਦਾ (ਜੀਵਨ-) ਸਾਥੀ ਬਣ ਜਾਂਦਾ ਹੈ ।੮।੨।

**ਸਿਰੀ ਰਾਗੁ ਮਹਲਾ ੧ ॥ ਅਪੇ ਗੁਣ ਆਪੇ ਕਥੈ, ਆਪੇ ਸੁਣਿ ਵੀਚਾਰੁ ॥ ਆਪੇ ਰਤਨ ਪਰਖਿ ਤੂੰ, ਆਪੇ ਮੋਲੁ ਅਪਾਰੁ ॥ ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥ ਹਰਿ ਜੀਉ, ਤੂੰ ਕਰਤਾ ਕਰਤਾਰੁ ॥ ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰੁ ॥੧॥ਰਹਾਉ॥ ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥ ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥ ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥੨॥ ਆਪੇ ਸਾਗਰੁ**

**ਬੋਹਿਥਾ ਆਪੇ ਪਾਰੁ ਅਪਾਰੁ ॥ ਸਾਚੀ ਵਾਟ ਸੁਜਾਣ ਤੂੰ ਸਬਦਿ ਲਘਾਵਣਹਾਰੁ ॥ ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥੩॥ ਅਸਥਿਰੁ ਕਰਤਾ ਦੇਖੀਐ ਹੋਰ ਕੇਤੀ ਆਵੈ ਜਾਇ ॥ ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥ ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥੪॥ ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥ ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ ॥ ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥੫॥ ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥ ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰਧਾਰਿ । ਜਗ ਮਹਿ ਲਾਹਾ ਏਕੁ ਨਾਮੁ, ਪਾਈਐ ਗੁਰ ਵੀਚਾਰਿ ॥੬॥ ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥ ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥ ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥੭॥ ਊਚਾ ਊਚਉ ਆਖੀਐ, ਕਹਉ ਨ ਦੇਖਿਆ ਜਾਇ ॥ ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥ ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ॥੮॥੩॥ {ਪੰਨਾ ੫੪-੫੫}**

**ਪਦ ਅਰਥ** :—ਆਪੇ—(ਪ੍ਰਭੂ) ਆਪ ਹੀ । ਕਥੈ—ਬਿਆਨ ਕਰਦਾ ਹੈ । ਸੁਣਿ—ਸੁਣ ਕੇ । ਪਰਖਿ—ਪਰਖਹਿ, ਪਰਖਦਾ ਹੈਂ । ਸਚਾਉ—ਸਦਾ ਕਾਇਮ ਰਹਿਣ ਵਾਲਾ । ਮਹਤੁ—ਵਡਿਆਈ ।੧।

ਆਚਾਰੁ—ਧਾਰਮਿਕ ਰਸਮ ।੧।ਰਹਾਉ।

ਊਜਲੋ—ਚਮਕੀਲਾ । ਬਸੀਠੁ—ਵਕੀਲ, ਵਿਚੋਲਾ । ਡੀਠੁ—ਦਿੱਸਦਾ । ਅਡੀਠੁ—ਅਦ੍ਰਿਸ਼ਟ ।੨।

ਬੋਹਿਥਾ—ਜਹਾਜ਼ । ਅਪਾਰੁ—ਉਰਲਾ ਕੰਢਾ । ਵਾਟ—ਪੈਂਡਾ । ਸਬਦਿ—ਸ਼ਬਦ ਦੀ ਰਾਹੀਂ । ਗੁਬਾਰੁ—ਘੁੱਪ ਹਨੇਰਾ ।੩।

ਕੇਤੀ—ਬੇਅੰਤ (ਸ੍ਰਿਸ਼ਟੀ) । ਧੰਧੈ—ਧੰਧੇ ਵਿਚ, ਬੰਧਨ ਵਿਚ । ਗੁਰਿ—ਗੁਰੂ ਨੇ ।੪।

ਵਾਕਿ—ਵਾਕ ਦੀ ਰਾਹੀਂ । ਤਿਤੁ ਤਨਿ—ਉਸ ਸਰੀਰ ਵਿਚ । ਓਤਾਕੁ—ਬੈਠਕ, ਟਿਕਾਣਾ ।੫।

ਜੁਗ ਚਾਰਿ—ਸਦਾ ਹੀ । ਉਰ—ਹਿਰਦਾ । ਲਾਹਾ—ਲਾਭ ।੬।

ਰਾਸਿ—ਪੂੰਜੀ । ਬੈਸਈ—ਬੈਠਦਾ ਹੈ । ਪਤਿ—ਇੱਜ਼ਤ ।੭।

ਕਹਉ—ਕਹਉਂ, ਮੈਂ ਆਖਦਾ ਹਾਂ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਸਤਿਗੁਰਿ—ਸਤਿਗੁਰੂ ਨੇ । ਨਿਰੰਤਰਿ—ਅੰਤਰ ਤੋਂ ਬਿਨਾ, ਵਿੱਥ ਤੋਂ ਬਿਨਾ, ਇਕ-ਰਸ । ਸਹਜਿ—ਸਹਜ ਅਵਸਥਾ ਵਿਚ ਟਿਕ ਕੇ । ਸੁਭਾਇ—ਪ੍ਰਭੂ ਦੇ ਪ੍ਰੇਮ ਵਿਚ ਜੁੜ ਕੇ ।੮।

**ਅਰਥ** :—ਹੇ ਪ੍ਰਭੂ ਜੀ ! (ਹਰੇਕ ਸ਼ੈ ਦਾ) ਪੈਦਾ ਕਰਨ ਵਾਲਾ ਤੂੰ ਆਪ ਹੀ ਹੈਂ । ਹੇ ਪ੍ਰਭੂ ! ਜਿਵੇਂ ਤੈਨੂੰ ਚੰਗਾ ਲੱਗੇ, ਮੈਨੂੰ (ਆਪਣੇ ਨਾਮ ਵਿਚ ਜੋੜੀ) ਰੱਖ । ਹੇ ਹਰੀ ! (ਮਿਹਰ ਕਰ) ਮੈਨੂੰ ਤੇਰਾ ਨਾਮ ਮਿਲ ਜਾਏ । ਤੇਰਾ ਨਾਮ ਹੀ ਮੇਰੇ ਵਾਸਤੇ (ਚੰਗੇ ਤੋਂ ਚੰਗਾ) ਕਰਤੱਬ ਹੈ ।੧।ਰਹਾਉ।

ਪ੍ਰਭੂ ਆਪ ਹੀ (ਆਪਣੇ) ਗੁਣ ਹੈ, ਆਪ ਹੀ (ਉਹਨਾਂ ਗੁਣਾਂ ਨੂੰ) ਬਿਆਨ ਕਰਦਾ ਹੈ, ਆਪ ਹੀ (ਆਪਣੀ ਸਿਫ਼ਤਿ-ਸਾਲਾਹ) ਸੁਣ ਕੇ ਉਸ ਨੂੰ ਵਿਚਾਰਦਾ ਹੈ (ਉਸ ਵਿਚ ਸੁਰਤਿ ਜੋੜਦਾ ਹੈ) । ਹੇ ਪ੍ਰਭੂ ! ਤੂੰ ਆਪ ਹੀ (ਆਪਣਾ ਨਾਮ-ਰੂਪ) ਰਤਨ ਹੈਂ, ਤੂੰ ਆਪ ਹੀ ਉਸ ਰਤਨ ਦਾ ਮੁੱਲ ਪਾਣ ਵਾਲਾ ਹੈਂ, ਤੂੰ ਆਪ ਹੀ (ਆਪਣੇ ਨਾਮ-ਰਤਨ ਦਾ) ਬੇਅੰਤ ਮੁੱਲ ਹੈਂ । ਤੂੰ ਆਪ ਹੀ ਸਦਾ ਕਾਇਮ ਰਹਿਣ ਵਾਲਾ ਮਾਣ ਹੈਂ, ਵਡਿਆਈ ਹੈਂ, ਤੂੰ ਆਪ ਹੀ (ਜੀਵਾਂ ਨੂੰ ਮਾਣ-ਵਡਿਆਈ) ਦੇਣ ਵਾਲਾ ਹੈਂ ।੧।

ਹੇ ਪ੍ਰਭੂ ! ਤੂੰ ਆਪ ਹੀ ਚਮਕਦਾ ਹੀਰਾ ਹੈਂ, ਤੂੰ ਆਪ ਹੀ ਮਜੀਠ ਦਾ ਰੰਗ ਹੈਂ, ਤੂੰ ਆਪ ਹੀ ਲਿਸ਼ਕਦਾ ਮੋਤੀ ਹੈਂ, ਤੂੰ ਆਪ ਹੀ (ਆਪਣੇ) ਭਗਤਾਂ ਦਾ ਵਿਚੋਲਾ ਹੈਂ । ਸਤਿਗੁਰੂ ਦੇ ਸ਼ਬਦ ਦੀ ਰਾਹੀਂ ਤੇਰੀ ਸਿਫ਼ਤਿ-ਸਾਲਾਹ ਹੋ ਸਕਦੀ ਹੈ, ਹਰੇਕ ਸਰੀਰ ਵਿਚ ਤੂੰ ਹੀ ਦਿੱਸ ਰਿਹਾ ਹੈਂ, ਤੇ ਤੂੰ ਹੀ ਅਦ੍ਰਿਸ਼ਟ ਹੈਂ ।੨।

ਹੇ ਪ੍ਰਭੂ ! (ਇਹ ਸੰਸਾਰ-) ਸਮੁੰਦਰ ਤੂੰ ਆਪ ਹੀ ਹੈਂ, (ਇਸ ਵਿਚੋਂ ਪਾਰ ਲੰਘਾਣ ਲਈ) ਜਹਾਜ਼ ਭੀ ਤੂੰ ਆਪ ਹੀ ਹੈਂ (ਇਸ ਸੰਸਾਰ-ਸਮੁੰਦਰ ਦਾ) ਪਾਰਲਾ ਤੇ ਉਰਾਰਲਾ ਕੰਢਾ ਭੀ ਤੂੰ ਆਪ ਹੀ ਹੈਂ । (ਹੇ ਪ੍ਰਭੂ ! ਤੇਰੀ ਭਗਤੀ-ਰੂਪ) ਪੈਂਡਾ ਭੀ ਤੂੰ ਆਪ ਹੀ ਹੈਂ, ਤੂੰ ਸਭ ਕੁਝ ਜਾਣਦਾ ਹੈਂ, ਗੁਰ-ਸ਼ਬਦ ਦੀ ਰਾਹੀਂ (ਇਸ ਸੰਸਾਰ-ਸਮੁੰਦਰ ਵਿਚੋਂ ਭਗਤੀ ਦੀ ਰਾਹੀਂ) ਪਾਰ ਲੰਘਾਣ ਵਾਲਾ ਭੀ ਤੂੰ ਹੀ ਹੈਂ । ਗੁਰੂ ਦੀ ਸਰਨ ਤੋਂ ਬਿਨਾ (ਇਹ ਜੀਵਨ-ਸਫ਼ਰ ਜੀਵਾਂ ਵਾਸਤੇ) ਘੁੱਪ ਹਨੇਰਾ ਹੈ । ਹੇ ਪ੍ਰਭੂ ! ਜੇਹੜੇ ਜੀਵ ਤੇਰਾ ਡਰ-ਭਉ ਨਹੀਂ ਰੱਖਦੇ, ਉਹਨਾਂ ਨੂੰ ਦੁਨੀਆ ਦਾ ਸਹਮ ਸਹਾਰਨਾ ਪੈਂਦਾ ਹੈ ।੩।

(ਇਸ ਜਗਤ ਵਿਚ) ਇਕ ਕਰਤਾਰ ਹੀ ਸਦਾ-ਥਿਰ ਰਹਿਣ ਵਾਲਾ ਦਿੱਸਦਾ ਹੈ, ਹੋਰ ਬੇਅੰਤ ਸ੍ਰਿਸ਼ਟੀ ਜੰਮਦੀ ਮਰਦੀ ਰਹਿੰਦੀ ਹੈ । ਹੇ ਪ੍ਰਭੂ ! ਇਕ ਤੂੰ ਹੀ (ਮਾਇਆ ਦੇ ਮੋਹ ਦੀ) ਮੈਲ ਤੋਂ ਸਾਫ਼ ਹੈਂ, ਬਾਕੀ ਸਾਰੀ ਦੁਨੀਆ (ਮਾਇਆ ਦੇ ਮੋਹ ਦੇ) ਬੰਧਨ ਵਿਚ ਬੱਝੀ ਪਈ ਹੈ । ਜਿਨ੍ਹਾਂ ਨੂੰ ਗੁਰੂ ਨੇ (ਇਸ ਮੋਹ ਤੋਂ) ਬਚਾ ਲਿਆ ਹੈ, ਉਹ ਸਦਾ-ਥਿਰ ਪ੍ਰਭੂ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ ਬਚ ਗਏ ਹਨ ।੪।

ਸਦਾ ਕਾਇਮ ਰਹਿਣ ਵਾਲੇ ਪ੍ਰਭੂ (ਦੇ ਨਾਮ) ਵਿਚ ਰੰਗੇ ਹੋਏ ਗੁਰੂ ਦੇ ਵਾਕ ਦੀ ਰਾਹੀਂ ਸ਼ਬਦ ਦੀ ਰਾਹੀਂ ਪਰਮਾਤਮਾ ਨਾਲ ਜਾਣ-ਪਛਾਣ ਪੈ ਸਕਦੀ ਹੈ । (ਗੁਰੂ ਦੀ ਰਾਹੀਂ) ਜਿਸ ਮਨੁੱਖ ਦੀ ਬੈਠਕ ਸਦਾ-ਥਿਰ ਪ੍ਰਭੂ ਦੇ ਘਰ ਵਿਚ (ਚਰਨਾਂ ਵਿਚ) ਹੋ ਜਾਂਦੀ ਹੈ, ਉਸ ਦੇ ਸਰੀਰ ਵਿਚ (ਮਾਇਆ ਦੀ) ਮੈਲ ਨਹੀਂ ਲੱਗਦੀ । ਉਹ ਸਦਾ-ਥਿਰ ਪ੍ਰਭੂ ਜਿਸ ਉਤੇ ਮਿਹਰ ਦੀ ਨਿਗਾਹ ਕਰਦਾ ਹੈ, ਉਸੇ ਨੂੰ ਉਸ ਦੀ ਪ੍ਰਾਪਤੀ ਹੁੰਦੀ ਹੈ । ਉਸ ਦਾ ਨਾਮ ਸਿਮਰਨ ਤੋਂ ਬਿਨਾ ਉਸ ਨਾਲ ਸੰਬੰਧ ਨਹੀਂ ਬਣ ਸਕਦਾ ।੫।

ਜਿਨ੍ਹਾਂ ਬੰਦਿਆਂ ਨੇ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾ ਲਈ ਹੈ, ਉਹ ਸਦਾ ਹੀ ਆਤਮਕ ਆਨੰਦ ਮਾਣਦੇ ਹਨ, ਉਹ ਆਪਣੀ ਹਉਮੈ ਅਤੇ (ਮਾਇਆ ਵਾਲੀ) ਤ੍ਰਿਸ਼ਨਾ ਮਾਰ ਕੇ ਸਦਾ-ਥਿਰ ਪ੍ਰਭੂ (ਦੇ ਨਾਮ) ਨੂੰ ਆਪਣੇ ਹਿਰਦੇ ਵਿਚ ਟਿਕਾ ਰੱਖਦੇ ਹਨ ।

ਜਗਤ ਵਿਚ (ਆਉਣ ਦਾ) ਪਰਮਾਤਮਾ ਦਾ ਇਕ ਨਾਮ ਹੀ ਲਾਭ ਹੈ (ਜੋ ਮਨੁੱਖ ਨੂੰ ਖੱਟਣਾ ਚਾਹੀਦਾ ਹੈ, ਤੇ ਇਹ ਨਾਮ) ਗੁਰੂ ਦੀ ਦੱਸੀ ਸਿੱਖਿਆ ਦੀ ਰਾਹੀਂ ਹੀ ਮਿਲ ਸਕਦਾ ਹੈ ।੬।

(ਹੇ ਵਣਜਾਰੇ ਜੀਵ !) ਸਦਾ-ਥਿਰ ਰਹਿਣ ਵਾਲੀ (ਨਾਮ ਦੀ ਰਾਸ-ਪੂੰਜੀ ਹੀ ਜੋੜਨੀ ਚਾਹੀਦੀ ਹੈ, (ਇਸ ਵਿਚੋਂ ਉਹ) ਨਫ਼ਾ (ਪੈਂਦਾ ਹੈ ਜੋ) ਸਦਾ (ਕਾਇਮ ਰਹਿੰਦਾ ਹੈ) । ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਭਗਤੀ ਕਰਦਾ ਹੈ, (ਉਸ ਦੇ ਤੇ) ਅਰਦਾਸ ਕਰਦਾ ਹੈ, ਉਹ ਉਸ ਦੀ ਸਦਾ-ਥਿਰ ਹਜ਼ੂਰੀ ਵਿਚ ਬੈਠਦਾ ਹੈ, ਉਸ ਦਾ (ਜੀਵਨ-ਸਫ਼ਰ ਦਾ) ਲੇਖਾ (ਇੱਜ਼ਤ ਨਾਲ) ਸਾਫ਼ ਹੋ ਜਾਂਦਾ ਹੈ (ਕਿਉਂਕਿ ਉਸ ਦੇ ਅੰਦਰ) ਪ੍ਰਭੂ ਦਾ ਨਾਮ ਉਜਾਗਰ ਹੋ ਜਾਂਦਾ ਹੈ ।੭।

ਪਰਮਾਤਮਾ ਸਭ ਤੋਂ ਉੱਚਾ ਹੈ, ਪਰਮਾਤਮਾ ਸਭ ਤੋਂ ਉੱਚਾ ਹੈ—(ਹਰ ਪਾਸੇ ਵਲੋਂ ਇਹੀ) ਆਖਿਆ ਜਾਂਦਾ ਹੈ, ਮੈਂ (ਭੀ) ਆਖਦਾ ਹਾਂ (ਕਿ ਪਰਮਾਤਮਾ ਸਭ ਤੋਂ ਉੱਚਾ ਹੈ, ਪਰ ਨਿਰਾ ਕਹਿਣ ਨਾਲ) ਉਸ ਦਾ ਦਰਸ਼ਨ ਨਹੀਂ ਕੀਤਾ ਜਾ ਸਕਦਾ । ਜਦੋਂ ਸਤਿਗੁਰੂ ਨੇ ਮੈਨੂੰ, (ਹੇ ਪ੍ਰਭੂ ! ਤੇਰਾ) ਦਰਸ਼ਨ ਕਰਾ ਦਿੱਤਾ, ਤਾਂ ਹੁਣ ਮੈਂ ਜਿੱਧਰ ਵੇਖਦਾ ਹਾਂ, ਤੂੰ ਹੀ ਤੂੰ ਦਿੱਸਦਾ ਹੈਂ ।

ਹੇ ਨਾਨਕ ! (ਗੁਰੂ ਦੀ ਸਰਨ ਪੈ ਕੇ) ਆਤਮਕ ਅਡੋਲਤਾ ਵਾਲੀ ਅਵਸਥਾ ਵਿਚ ਟਿਕ ਕੇ ਪ੍ਰੇਮ ਵਿਚ ਜੁੜ ਕੇ ਇਹ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਦੀ ਜੋਤਿ ਇਕ-ਰਸ ਹਰ ਥਾਂ ਮੌਜੂਦ ਹੈ ।੮।੩।

ਸਿਰੀਰਾਗੁ ਮਹਲਾ ੧ ॥ ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥ ਭਾਈ ਰੇ, ਇਉ ਸਿਰਿ ਜਾਣਹੁ ਕਾਲੁ ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ਰਹਾਉ॥ ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥ ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥ ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥ ਸੀਚਾਨੇ ਜਿਉ ਪੰਖੀਆ, ਜਾਲੀ ਬਧਿਕ ਹਾਥਿ ॥ ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥ ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥ ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥ ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥ ਮਨਿ, ਮੁਖਿ, ਸੂਚੇ ਜਾਣੀਅਹਿ, ਗੁਰਮੁਖਿ ਜਿਨਾ ਗਿਆਨੁ ॥੪॥ ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥ ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥ ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥ ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥ ਤੂੰ ਹੈ ਸਾਜਨੁ ਤੂੰ ਸੁਜਾਣੁ, ਤੂੰ ਆਪੇ ਮੇਲਣਹਾਰੁ ॥ ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥ ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥੭॥ ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥ {ਪੰਨਾ ੫੫}

**ਪਦ ਅਰਥ** :—ਸਰੁ—ਸਰੋਵਰ, ਸਾਗਰ, ਸਮੁੰਦਰ । ਅਸਗਾਹੁ—ਬਹੁਤ ਡੂੰਘਾ । ਅਤਿ—ਬਹੁਤ । ਵੇਸਾਹੁ—ਇਤਬਾਰ । ਕੀਤੇ ਕਾਰਣਿ—ਵਿਸਾਹ ਕਰਨ ਕਰਕੇ । ਪਾਕੜੀ—ਫੜੀ ਗਈ । ਸਿਰਾਹੁ—ਸਿਰ ਤੋਂ ।੧।

ਇਉ—ਇਸੇ ਤਰ੍ਹਾਂ ਹੀ । ਸਿਰਿ—ਸਿਰ ਉੱਤੇ । ਮਾਣਸਾ—ਮਨੁੱਖਾਂ ਨੂੰ । ਅਚਿੰਤਾ—ਅਚਨਚੇਤ ।੧।ਰਹਾਉ।

ਬਾਧੋ ਕਾਲ ਕੋ—ਕਾਲ ਦਾ ਬੱਝਾ ਹੋਇਆ । ਅਫਾਰੁ—ਅਮੋੜ, ਅਮਿੱਟ । ਸਚਿ—ਸੱਚ ਵਿਚ, ਸਦਾ-ਥਿਰ ਪ੍ਰਭੂ ਵਿਚ । ਦੁਬਿਧਾ—ਮੇਰ-ਤੇਰ, ਦੁਚਿੱਤਾ ਪਨ, ਮਨ ਦੀ ਡਾਵਾਂ-ਡੋਲ ਅਵਸਥਾ । ਸਚਿਆਰ—ਸੁਰਖ਼ਰੂ ।੨।

ਸੀਚਾਨਾ—{ਸੀਚੁਗ਼ਨਹ} ਇਕ ਸ਼ਿਕਾਰੀ ਪੰਛੀ ਜੋ ਬਾਜ਼ ਤੋਂ ਛੋਟਾ ਹੁੰਦਾ ਹੈ । ਬਧਿਕ ਹਾਥਿ—ਸ਼ਿਕਾਰੀ ਦੇ ਹੱਥ ਵਿਚ । ਗੁਰਿ—ਗੁਰੂ ਨੇ । ਸਾਥਿ—ਨਾਲ । ਸੰਗੀ ਸਾਥਿ—ਸੰਗੀ ਸਾਥੀ ।੩।

ਮਨਿ—ਮਨ ਵਿਚ । ਮੁਖਿ—ਮੂੰਹ ਵਿਚ ।੪।

ਦੇਇ ਮਿਲਾਇ—ਮਿਲਾ ਦੇਂਦਾ ਹੈ । ਸਾਜਨਿ ਮਿਲਿਐ—ਜੇ ਸੱਜਣ-ਪ੍ਰਭੂ ਮਿਲ ਪਏ । ਬਿਖ—ਜ਼ਹਰ । ਹਉ—ਮੈਂ ।੫।

ਗੁਬਾਰੁ—(ਮਾਇਆ ਦੇ ਮੋਹ ਦਾ) ਹਨੇਰਾ । ਬੂਝ—ਸਮਝ । ਸੰਚਰੈ—ਅੱਪੜਦਾ ।੬।

ਪਾਰਾਵਾਰ—ਪਾਰ ਅਵਾਰ, ਪਾਰਲਾ ਉਰਲਾ ਬੰਨਾ ।੭।

ਊਪਜਹਿ—ਪੈਦਾ ਹੁੰਦੇ ਹਨ । ਕਾਲੈ ਵਸਿ—ਮੌਤ ਦੇ ਵੱਸ ਵਿਚ ।੮।

**ਅਰਥ** :—ਹੇ ਭਾਈ ! ਆਪਣੇ ਸਿਰ ਉੱਤੇ ਮੌਤ ਨੂੰ ਇਉਂ ਹੀ ਸਮਝੋ ਜਿਵੇਂ ਮੱਛੀ ਨੂੰ ਅਚਨਚੇਤ (ਮਾਛੀ ਦਾ) ਜਾਲ ਆ ਪੈਂਦਾ ਹੈ, ਤਿਵੇਂ ਮਨੁੱਖਾਂ ਦੇ ਸਿਰ ਉੱਤੇ ਅਚਨਚੇਤ ਮੌਤ ਆ ਪੈਂਦੀ ਹੈ ।੧।ਰਹਾਉ।

ਅੰਞਾਣ ਮੱਛੀ ਨੇ ਜਾਲ ਨੂੰ ਨਾਹ ਸਮਝਿਆ (ਕਿ ਜਾਲ ਉਸ ਦੀ ਮੌਤ ਦਾ ਕਾਰਣ ਬਣਦਾ ਹੈ) ਅਤੇ ਨਾਹ ਹੀ ਉਸ ਨੇ ਡੂੰਘੇ ਖਾਰੇ ਸਮੁੰਦਰ ਨੂੰ ਹੀ ਸਮਝਿਆ (ਕਿ ਸਮੁੰਦਰ ਵਿਚ ਟਿਕੇ ਰਿਹਾਂ ਹੀ ਉਸ ਦੀ ਜ਼ਿੰਦਗੀ ਕਾਇਮ ਰਹਿ ਸਕਦੀ ਹੈ) । (ਵੇਖਣ ਨੂੰ ਮੱਛੀ) ਬੜੀ ਸੋਹਣੀ ਤੇ ਸਿਆਣੀ (ਜਾਪਦੀ) ਹੈ, ਪਰ ਉਸ ਨੂੰ ਜਾਲ ਦਾ ਇਤਬਾਰ ਨਹੀਂ ਕਰਨਾ ਚਾਹੀਦਾ ਸੀ । (ਜਾਲ ਉੱਤੇ) ਇਤਬਾਰ ਕਰਨ ਦੇ ਕਾਰਨ ਹੀ ਫੜੀ ਜਾਂਦੀ ਹੈ, ਤੇ ਉਸ ਦੇ ਸਿਰ ਉਤੋਂ ਮੌਤ ਟਲਦੀ ਨਹੀਂ (ਜੀਵ ਇਹ ਭੁੱਲ ਜਾਂਦਾ ਹੈ ਕਿ ਜ਼ਿੰਦਗੀ ਦੇ ਅਥਾਹ ਸਮੁੰਦਰ ਪ੍ਰਭੂ ਵਿਚ ਲੀਨ ਰਿਹਾਂ ਹੀ ਆਤਮਕ ਜੀਵਨ ਕਾਇਮ ਰਹਿੰਦਾ ਹੈ । ਮੋਹਣੀ ਮਾਇਆ ਦਾ ਇਤਬਾਰ ਕਰ ਬੈਠਦਾ ਹੈ, ਤੇ ਆਤਮਕ ਮੌਤ ਸਹੇੜਦਾ ਹੈ, ਮੌਤ ਦਾ ਸਹਮ ਹਰ ਵੇਲੇ ਇਸ ਦੇ ਸਿਰ ਉੱਤੇ ਸਵਾਰ ਰਹਿੰਦਾ ਹੈ) ।੧।

ਸਾਰਾ ਜਗਤ ਮੌਤ ਦੇ ਡਰ ਦਾ ਬੱਧਾ ਹੋਇਆ ਹੈ, ਗੁਰੂ ਦੀ ਸਰਨ ਆਉਣ ਤੋਂ ਬਿਨਾ ਮੌਤ ਦਾ ਸਹਮ (ਹਰੇਕ ਦੇ ਸਿਰ ਉੱਤੇ) ਅਮਿੱਟ ਹੈ । ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ (ਦੇ ਪਿਆਰ) ਵਿਚ ਰੰਗੇ ਰਹਿੰਦੇ ਹਨ, ਉਹ ਵਿਕਾਰ ਛੱਡ ਕੇ ਮਨ ਦੀ ਮਾਇਆ ਵਲ ਡੋਲਣੀ ਹਾਲਤ ਛੱਡ ਕੇ ਮੌਤ ਦੇ ਸਹਮ ਤੋਂ ਬਚ ਜਾਂਦੇ ਹਨ ।

ਮੈਂ ਉਹਨਾਂ ਤੋਂ ਸਦਕੇ ਹਾਂ, ਜੇਹੜੇ (ਗੁਰੂ ਦੀ ਸਰਨ ਪੈ ਕੇ) ਪ੍ਰਭੂ ਦੇ ਦਰ ਤੇ ਸੁਰਖ਼ਰੂ ਹੁੰਦੇ ਹਨ ।੨।

ਜਿਵੇਂ ਬਾਜ਼ ਅਤੇ ਫਾਂਧੀ ਦੇ ਹੱਥ ਵਿਚ ਫੜੀ ਹੋਈ ਜਾਲੀ ਪੰਛੀਆਂ ਵਾਸਤੇ (ਮੌਤ ਦਾ ਸੁਨੇਹਾ ਹਨ, ਤਿਵੇਂ ਮਾਇਆ ਦਾ ਮੋਹ ਮਨੁੱਖਾਂ ਵਾਸਤੇ ਆਤਮਕ ਮੌਤ ਦਾ ਕਾਰਨ ਹੈ), ਜਿਨ੍ਹਾਂ ਦੀ ਗੁਰੂ ਨੇ ਰੱਖਿਆ ਕੀਤੀ, ਉਹ ਮਾਇਆ-ਜਾਲ ਵਿਚੋਂ ਬਚ ਨਿਕਲੇ, ਬਾਕੀ ਦੇ ਸਾਰੇ ਮਾਇਆ ਦੇ ਚੋਗੇ ਨਾਲ ਮੋਹ ਦੀ ਜਾਲੀ ਵਿਚ ਫਸ ਗਏ । ਜਿਨ੍ਹਾਂ ਦੇ ਪੱਲੇ ਨਾਮ ਨਹੀਂ, ਉਹ ਚੁਣ ਚੁਣ ਕੇ ਮਾਇਆ-ਜਾਲ ਵਿਚ ਸੁੱਟੇ ਜਾਂਦੇ ਹਨ, ਉਹਨਾਂ ਦਾ ਕੋਈ ਭੀ ਐਸਾ ਸੰਗੀ ਸਾਥੀ ਨਹੀਂ ਬਣਦਾ (ਜੋ ਉਹਨਾਂ ਨੂੰ ਇਸ ਜਾਲ ਵਿਚੋਂ ਕੱਢ ਸਕੇ) ।੩।

(ਮੌਤ ਦੇ ਸਹਮ ਤੋਂ ਅਤੇ ਆਤਮਕ ਮੌਤ ਤੋਂ ਬਚਣ ਲਈ, ਹੇ ਭਾਈ !) ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਸਿਮਰਨਾ ਚਾਹੀਦਾ ਹੈ ਜਿਸ ਦਾ ਤਖ਼ਤ ਅਟੱਲ ਹੈ । ਜਿਨ੍ਹਾਂ ਦਾ ਮਨ ਸਿਮਰਨ ਵਿਚ ਗਿੱਝ ਜਾਂਦਾ ਹੈ, ਉਹਨਾਂ ਦੇ ਮਨ ਵਿਚ ਪਰਮਾਤਮਾ ਦੀ ਯਾਦ ਦੀ ਲਿਵ ਲੱਗ ਜਾਂਦੀ ਹੈ । ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਦੇ ਮਨ ਵਿਚ ਤੇ ਮੂੰਹ ਵਿਚ ਪਰਮਾਤਮਾ ਨਾਲ ਡੂੰਘੀ ਸਾਂਝ ਟਿਕ ਜਾਂਦੀ ਹੈ, ਉਹ ਬੰਦੇ ਪਵ੍ਰਿਤ ਸਮਝੇ ਜਾਂਦੇ ਹਨ ।੪।

(ਹੇ ਮੇਰੇ ਮਨ ! ਸੱਜਣ-ਪ੍ਰਭੂ ਨੂੰ ਮਿਲਣ ਵਾਸਤੇ ਸਦਾ ਆਪਣੇ) ਗੁਰੂ ਅੱਗੇ ਅਰਦਾਸ ਕਰਦਾ ਰਹੁ, (ਗੁਰੂ) ਸੱਜਣ-ਪ੍ਰਭੂ ਮਿਲਾ ਦੇਂਦਾ ਹੈ । ਜੇ ਸੱਜਣ-ਪ੍ਰਭੂ ਮਿਲ ਪਏ ਤਾਂ ਆਤਮਕ ਆਨੰਦ ਮਿਲ ਜਾਂਦਾ ਹੈ, ਜਮਦੂਤ ਤਾਂ (ਇਉਂ ਸਮਝੋ ਕਿ) ਜ਼ਹਰ ਖਾ ਕੇ ਮਰ ਜਾਂਦੇ ਹਨ (ਭਾਵ, ਜਮਦੂਤ ਨੇੜੇ ਹੀ ਨਹੀਂ ਢੁਕਦੇ) ।

(ਜੇ ਸੱਜਣ-ਪ੍ਰਭੂ ਮਿਲ ਪਏ ਤਾਂ) ਮੈਂ ਉਸ ਦੇ ਨਾਮ ਵਿਚ ਸਦਾ ਟਿਕਿਆ ਰਹਿ ਸਕਦਾ ਹਾਂ ਉਸ ਦਾ ਨਾਮ (ਸਦਾ ਲਈ) ਮੇਰੇ ਮਨ ਵਿਚ ਆ ਵੱਸਦਾ ਹੈ ।੫।

ਗੁਰੂ ਦੀ ਸਰਨ ਪੈਣ ਤੋਂ ਬਿਨਾ (ਜੀਵ ਵਾਸਤੇ ਚਾਰ ਚੁਫੇਰੇ ਮਾਇਆ ਦੇ ਮੋਹ ਦਾ) ਘੁੱਪ ਹਨੇਰਾ (ਰਹਿੰਦਾ) ਹੈ, ਗੁਰੂ ਦੇ ਸ਼ਬਦ ਤੋਂ ਬਿਨਾ ਸਮਝ ਨਹੀਂ ਪੈਂਦੀ (ਕਿ ਮੈਂ ਮਾਇਆ ਦੇ ਮੋਹ ਵਿਚ ਫਸਿਆ ਪਿਆ ਹਾਂ) । ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਦੀ ਸਿੱਖਿਆ ਨਾਲ ਆਤਮਕ ਚਾਨਣ ਹੁੰਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ

ਆਪਣੀ ਸੁਰਤਿ ਜੋੜੀ ਰੱਖਦਾ ਹੈ । ਉਸ ਆਤਮਕ ਅਵਸਥਾ ਵਿਚ ਮੌਤ ਦਾ ਡਰ ਪਹੁੰਚਦਾ ਹੀ ਨਹੀਂ, (ਕਿਉਂਕਿ) ਜੀਵ ਦੀ ਜੋਤਿ ਪਰਮਾਤਮਾ ਦੀ ਜੋਤਿ ਵਿਚ ਲੀਨ ਰਹਿੰਦੀ ਹੈ ।੬।

ਹੇ ਪ੍ਰਭੂ ! ਤੂੰ ਹੀ ਮੇਰਾ ਮਿੱਤਰ ਹੈਂ, ਤੂੰ ਹੀ (ਮੇਰੇ ਦੁਖ-ਦਰਦ) ਜਾਣਨ ਵਾਲਾ ਹੈਂ, ਤੂੰ ਆਪ ਹੀ ਮੈਨੂੰ (ਆਪਣੇ ਚਰਨਾਂ ਵਿਚ) ਮਿਲਾਣ ਦੇ ਸਮਰਥ ਹੈਂ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਤੇਰੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ (ਉਂਵ ਤਾਂ) ਤੇਰੇ ਗੁਣਾਂ ਦਾ ਅੰਤ ਤੇਰੇ ਗੁਣਾਂ ਦਾ ਪਾਰਲਾ ਉਰਲਾ ਬੰਨਾ ਲੱਭਿਆ ਹੀ ਨਹੀਂ ਜਾ ਸਕਦਾ ।

ਜਿਸ ਹਿਰਦੇ ਵਿਚ ਗੁਰੂ ਦਾ ਸ਼ਬਦ ਟਿਕਿਆ ਹੋਇਆ ਹੈ, ਬੇਅੰਤ ਪ੍ਰਭੂ ਆਪ ਟਿਕਿਆ ਹੋਇਆ ਹੈ ਉਥੇ ਮੌਤ ਦਾ ਡਰ ਪਹੁੰਚ ਨਹੀਂ ਸਕਦਾ ।੭।

(ਮਾਇਆ ਦੇ ਮੋਹ ਦੇ ਜਾਲ ਵਿਚੋਂ ਨਿਕਲਣਾ ਜੀਵਾਂ ਦੇ ਵੱਸ ਦੀ ਗੱਲ ਨਹੀਂ ਹੈ) ਪਰਮਾਤਮਾ ਦੇ ਹੁਕਮ ਵਿਚ ਸਾਰੇ ਜੀਵ ਪੈਦਾ ਹੁੰਦੇ ਹਨ, ਉਸ ਦੇ ਹੁਕਮ ਵਿਚ ਹੀ ਕਾਰ ਕਰਦੇ ਹਨ । ਪ੍ਰਭੂ ਦੇ ਹੁਕਮ ਵਿਚ ਹੀ ਸ੍ਰਿਸ਼ਟੀ ਮੌਤ ਦੇ ਡਰ ਦੇ ਅਧੀਨ ਹੈ, ਹੁਕਮ ਅਨੁਸਾਰ ਹੀ ਜੀਵ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਟਿਕਦੇ ਹਨ । ਹੇ ਨਾਨਕ ! ਉਹੀ ਕੁਝ ਹੁੰਦਾ ਹੈ ਜੋ ਉਸ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਇਹਨਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ ।੮।੪।

ਸਿਰੀ ਰਾਗੁ ਮਹਲਾ ੧ ॥ ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥ ਮੁਖਿ ਝੂਠੈ ਝੂਠੁ ਬੋਲਣਾ ਕਿਉਕਰਿ ਸੂਚਾ ਹੋਇ ॥ ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥੧॥ ਮੁੰਧੇ, ਗੁਣਹੀਣੀ ਸੁਖੁ ਕੇਹਿ ॥ ਪਿਰੁ ਰਲੀਆ ਰਸਿ ਮਾਣਸੀ, ਸਾਚਿ ਸਬਦਿ ਸੁਖੁ ਨੇਹਿ ॥੧॥ਰਹਾਉ॥ ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥ ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥ ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥੨॥ ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥ ਤਨਿ ਸੋਹੈ, ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥ ਸਬਦਿ ਸਵਾਰੀ ਸੋਹਣੀ ਪਿਰੁ ਰਾਵੈ ਗੁਣ ਨਾਲਿ ॥੩॥ ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥ ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥ ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥੪॥ ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥ ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥ ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥੫॥ ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥ ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥੬॥ ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥ ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥ ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥੭॥ ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥ ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥ ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥ {ਪੰਨਾ ੫੬}

**ਪਦ ਅਰਥ**—ਮਨਿ—ਮਨ ਦੀ ਰਾਹੀਂ । ਜੂਠੈ—ਜੂਠੇ ਦੀ ਰਾਹੀਂ । ਮਨਿ ਜੂਠੈ—ਜੂਠੇ ਮਨ ਦੀ ਰਾਹੀਂ, ਜੇ ਮਨ ਜੂਠਾ ਹੈ {ਨੋਟ :—ਲਫ਼ਜ਼ 'ਜੂਠੈ' ਲਫ਼ਜ਼ 'ਜੂਠਾ' ਤੋਂ ਬਣਿਆ ਹੈ, ਇਹ 'ਜੂਠਾ' ਵਿਸ਼ੇਸ਼ਣ ਹੈ । ਲਫ਼ਜ਼ 'ਜੂਠਿ' ਨਾਂਵ ਹੈ} । ਤਨਿ—ਸਰੀਰ ਵਿਚ । ਜਿਹਵਾ—ਜੀਭ ।

ਅਭ—ਪਾਣੀ । ਅਭ ਸਬਦ—ਗੁਰ ਸ਼ਬਦ ਰੂਪ ਪਾਣੀ {ਅਜ਼ਭਸੱ—ਪਾਣੀ} ।੧।

ਮੁੰਧੇ—ਹੇ ਭੋਲੀ ਜੀਵ-ਇਸ੍ਤ੍ਰੀ ! ਕੇਹਿ—ਕਾਹਦੇ ਵਿਚ ? ਪਿਰੁ ਰਲੀਆ—ਪਤੀ ਮਿਲਾਪ ਦੇ ਸੁਖ । ਰਸਿ—ਆਨੰਦ ਨਾਲ । ਨੇਹਿ—ਪਿਆਰ ਵਿਚ ।੧।ਰਹਾਉ।

ਧਨ—ਜੀਵ-ਇਸਤ੍ਰੀ । ਵਾਂਢੀ—ਪਰਦੇਸਣ, ਵਿੱਛੁੜੀ ਹੋਈ । ਕਰਣ ਪਲਾਵ—{ਕ}ਣਾਪ੍ਰਲਾਪ} ਉਹ ਕੀਰਨੇ ਜੋ ਸੁਣਨ ਵਾਲੇ ਦੇ ਮਨ ਵਿਚ ਤਰਸ ਪੈਦਾ ਕਰ ਦੇਣ, ਤਰਲੇ, ਹਾੜੇ । ਪਿਰ ਭਾਵੈ—ਪਿਰ ਨੂੰ ਚੰਗੀ ਲੱਗੇ ।੨।

ਸਾਲਾਹੀ—ਸਾਲਾਹਿ, ਸਿਫ਼ਤਿ-ਸਾਲਾਹ ਕਰ । ਤਨਿ—ਤਨ ਵਿਚ । ਨਿਹਾਲਿ—ਨਿਹਾਲੇ, ਵੇਖਦੀ ਹੈ । ਰਾਵੈ—ਮਾਣਦੀ ਹੈ ।੩।

ਕਾਮਣਿ—ਇਸਤ੍ਰੀ । ਕਾਮਿ ਨ ਆਵਈ—ਕਿਸੇ ਕੰਮ ਨਹੀਂ ਆਉਂਦੀ, ਜੀਵਨ ਵਿਅਰਥ ਜਾਂਦਾ ਹੈ । ਪੇਈਐ—ਪੇਕੇ ਘਰ ਵਿਚ, ਇਸ ਜਗਤ ਵਿਚ । ਜਲੀ—ਸੜੀ ਹੋਈ । ਆਵਣੁ ਵੰਞਣੁ—ਜਨਮ ਮਰਨ (ਦਾ ਗੇੜ) । ਡਾਖੜੋ—ਔਖਾ, ਦੁਖਦਾਈ । ਕੰਤਿ—ਕੰਤ ਨੇ । ਵਿਸਾਰਿ ਛੋਡੀ—ਭੁਲਾ ਦਿੱਤੀ ।੪।

ਮੁਤੀ—ਛੱਡੀ ਗਈ, ਛੁੱਟੜ ਕੀਤੀ ਗਈ । ਕਿਤੁ ਸਾਦਿ—ਕਿਸ ਸੁਆਦ ਦੇ ਕਾਰਨ ? ਫਾਦਿਲੁ—ਫ਼ਜ਼ੂਲ ਬੋਲ । ਬਾਦਿ—ਵਿਅਰਥ ਹੀ । ਦਰਿ—ਦਰ ਤੇ । ਘਰਿ—ਘਰ ਵਿਚ । ਛੁਟੀ—ਛੁੱਟੜ ਹੋ ਗਈ ।੫।

ਵਾਚਹਿ—ਪੜ੍ਹਦੇ ਹਨ । ਅਨ ਕਉ—ਹੋਰਨਾਂ ਨੂੰ । ਭਵੈ—ਭਟਕਦਾ ਹੈ । ਸਬਦੁ—ਗੁਰੂ ਦਾ ਸ਼ਬਦ (ਹਿਰਦੇ ਵਿਚ ਟਿਕਾਣਾ), ਪਰਮਾਤਮਾ ਦੀ ਸਿਫ਼ਤਿ-ਸਾਲਾਹ । ਸਾਰੁ—ਸ੍ਰੇਸ਼ਟ ।੬।

ਜੋਤਕੀ—ਜੋਤਸ਼ੀ । ਕਰਹਿ—ਕਰਦੇ ਹਨ । ਵਾਦਿ—ਵਾਦ ਵਿਚ, ਝਗੜੇ ਬਹਸ ਵਿਚ । ਵਾਦੇ—ਵਾਦ ਵਿਚ ਹੀ । ਕਰਮ—ਬਖ਼ਸ਼ਸ਼ । ਨ ਛੁਟਸੀ—ਖ਼ਲਾਸੀ ਪ੍ਰਾਪਤ ਨਹੀਂ ਕਰੇਗਾ । ਕਹਿ—ਕਹਿ ਕੇ । ਸੁਣਿ—ਸੁਣ ਕੇ । ਵਖਾਣੁ—ਵਖਿਆਨ, ਉਪਦੇਸ਼ ।੭।

ਸਭਿ—ਸਾਰੀਆਂ । ਵਰੁ—ਖਸਮ ।੮।

**ਅਰਥ** :—ਹੇ ਭੋਲੀ ਜੀਵ-ਇਸਤ੍ਰੀਏ ! ਜੋ (ਆਪਣੇ ਅੰਦਰ, ਆਤਮਕ ਸੁਖ ਦੇਣ ਵਾਲੇ) ਗੁਣਾਂ ਤੋਂ ਸੱਖਣੀ ਹੈ ਉਸ ਨੂੰ (ਬਾਹਰੋਂ) ਕਿਸੇ ਹੋਰ ਤਰੀਕੇ ਨਾਲ ਆਤਮਕ ਸੁਖ ਨਹੀਂ ਮਿਲ ਸਕਦਾ । ਆਤਮਕ ਸੁਖ ਉਸ ਨੂੰ ਹੈ ਜੋ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ (ਲੀਨ ਰਹਿੰਦੀ ਹੈ) ਜੋ ਗੁਰੂ ਦੇ ਸ਼ਬਦ ਵਿਚ (ਜੁੜੀ ਹੋਈ) ਹੈ, ਜੋ ਪ੍ਰਭੂ ਦੇ ਪਿਆਰ ਵਿਚ (ਮਸਤ) ਹੈ । ਪਤੀ-ਪ੍ਰਭੂ ਦੇ ਮਿਲਾਪ ਦੇ ਸੁਖ (ਉਹੀ ਜੀਵ-ਇਸਤ੍ਰੀ) ਆਨੰਦ ਨਾਲ ਮਾਣਦੀ ਹੈ ।੧।ਰਹਾਉ।

ਜੇ ਜੀਵ ਦਾ ਮਨ (ਵਿਕਾਰਾਂ ਦੀ ਛੋਹ ਨਾਲ) ਜੂਠਾ ਹੋ ਚੁਕਾ ਹੈ, ਤਾਂ ਉਸ ਦੇ ਸਰੀਰ ਵਿਚ ਭੀ ਜੂਠ ਹੀ ਜੂਠ ਹੈ (ਸਾਰੇ ਗਿਆਨ-ਇੰਦ੍ਰੇ ਵਿਕਾਰਾਂ ਵਲ ਹੀ ਦੌੜਦੇ ਹਨ) ਉਸ ਦੀ ਜੀਭ (ਖਾਣ ਦੇ ਚਸਕਿਆਂ ਨਾਲ) ਜੂਠੀ ਹੋਈ ਰਹਿੰਦੀ ਹੈ, ਝੂਠੇ ਮੂੰਹ ਨਾਲ ਬੋਲਣ ਦਾ ਹੀ ਸੁਭਾਉ ਬਣ ਜਾਂਦਾ ਹੈ । ਅਜੇਹਾ ਜੀਵ (ਕਿਸੇ ਬਾਹਰਲੇ ਸੁੱਚ ਆਦਿਕ ਕਰਮ ਨਾਲ ਅੰਦਰੋਂ) ਸੁੱਚਾ ਕਦੇ ਭੀ ਨਹੀਂ ਹੋ ਸਕਦਾ । ਗੁਰੂ ਦੇ ਸ਼ਬਦ-ਜਲ ਤੋਂ ਬਿਨਾ (ਮਨ) ਮਾਂਜਿਆ ਨਹੀਂ ਜਾ ਸਕਦਾ, (ਤੇ) ਇਹ ਸੱਚ (ਸਿਮਰਨ) ਸਦਾ-ਥਿਰ ਪ੍ਰਭੂ ਤੋਂ ਹੀ ਮਿਲਦਾ ਹੈ ।੧।

ਜੇ ਪਤੀ-ਪ੍ਰਭੂ (ਜੀਵ-ਇਸਤ੍ਰੀ ਦੇ ਹਿਰਦੇ-ਦੇਸ ਵਿਚ ਪਰਗਟ ਨਹੀਂ, ਉਸ ਦੇ ਹਿਰਦੇ ਨੂੰ ਛੱਡ ਕੇ) ਹੋਰ ਹੋਰ ਹਿਰਦੇ-ਦੇਸ ਦਾ ਨਿਵਾਸੀ ਹੈ, ਤਾਂ ਪਤੀ ਤੋਂ ਵਿੱਛੁੜੀ ਹੋਈ ਉਹ ਜੀਵ-ਇਸਤ੍ਰੀ ਝੂਰਦੀ ਰਹਿੰਦੀ ਹੈ (ਅੰਦਰੇ ਅੰਦਰ ਚਿੰਤਾ ਨਾਲ ਖਾਧੀ ਜਾਂਦੀ ਹੈ) । ਜਿਵੇਂ ਥੋੜ੍ਹੇ ਪਾਣੀ ਵਿਚ ਮੱਛੀ ਤੜਫਦੀ ਹੈ, ਤਿਵੇਂ ਉਹ ਤਰਲੇ ਲੈਂਦੀ

ਰਹਿੰਦੀ ਹੈ । ਆਤਮਕ ਸੁਖ ਤਦੋਂ ਹੀ ਮਿਲਦਾ ਹੈ, ਜਦੋਂ ਪ੍ਰਭੂ-ਪਤੀ ਨੂੰ (ਜੀਵ-ਇਸਤ੍ਰੀ) ਚੰਗੇ ਲੱਗੇ, ਜਦੋਂ ਉਹ ਆਪ (ਉਸ ਉਤੇ) ਮਿਹਰ ਦੀ ਨਜ਼ਰ ਕਰੇ ।੨।

(ਹੇ ਜੀਵ-ਇਸਤ੍ਰੀ !) ਤੂੰ ਸਖੀਆਂ ਸਹੇਲੀਆਂ ਨਾਲ ਮਿਲ ਕੇ (ਭਾਵ, ਸਾਧ-ਸੰਗਤਿ ਵਿਚ ਬੈਠ ਕੇ) ਆਪਣੇ ਪਤੀ-ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ । (ਜੇਹੜੀ ਜੀਵ-ਇਸਤ੍ਰੀ ਸਿਫ਼ਤਿ-ਸਾਲਾਹ ਕਰਦੀ ਹੈ, ਉਸ ਦੇ) ਹਿਰਦੇ ਵਿਚ ਪ੍ਰਭੂ ਪ੍ਰਗਟ ਹੋ ਜਾਂਦਾ ਹੈ, ਉਸ ਦਾ ਮਨ (ਪ੍ਰਭੂ ਦੇ ਪ੍ਰੇਮ ਵਿਚ) ਮੋਹਿਆ ਜਾਂਦਾ ਹੈ, ਉਹ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ ਉਸ ਦਾ ਦਰਸ਼ਨ ਕਰਦੀ ਹੈ, ਗੁਰੂ ਦੇ ਸ਼ਬਦ (ਦੀ ਬਰਕਤਿ) ਨਾਲ ਉਸ ਦਾ ਜੀਵਨ ਸੰਵਰ ਜਾਂਦਾ ਹੈ, ਗੁਣਾਂ ਨਾਲ ਉਹ ਸੋਹਣੀ ਬਣ ਜਾਂਦੀ ਹੈ, ਤੇ ਪਤੀ ਪ੍ਰਭੂ ਉਸ ਨੂੰ ਪਿਆਰ ਕਰਦਾ ਹੈ ।੩।

(ਗੁਣ ਤੋਂ ਸੱਖਣੀ ਹੋਣ ਕਰਕੇ) ਜੇਹੜੀ ਜੀਵ-ਇਸਤ੍ਰੀ (ਅੰਦਰੋਂ) ਖੋਟੀ ਹੈ ਤੇ ਔਗੁਣਾਂ ਨਾਲ ਭਰੀ ਹੋਈ ਹੈ ਉਸ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ, ਨਾਹ ਇਸ ਲੋਕ ਵਿਚ ਨਾਹ ਪਰਲੋਕ ਵਿਚ ਕਿਤੇ ਭੀ ਉਸ ਨੂੰ ਆਤਮਕ ਸੁਖ ਨਹੀਂ ਮਿਲਦਾ; ਝੂਠ ਵਿਚ ਵਿਕਾਰ ਵਿਚ ਉਹ ਸੜ ਜਾਂਦੀ ਹੈ (ਉਸ ਦਾ ਆਤਮਕ ਜੀਵਨ ਸੜ ਜਾਂਦਾ ਹੈ); (ਉਸ ਦੇ ਵਾਸਤੇ) ਜਨਮ ਮਰਨ ਦਾ ਔਖਾ ਗੇੜ ਬਣਿਆ ਰਹਿੰਦਾ ਹੈ ਕਿਉਂਕਿ) ਕੰਤ-ਪ੍ਰਭੂ ਨੇ ਉਸ ਨੂੰ ਭੁਲਾ ਦਿੱਤਾ ਹੁੰਦਾ ਹੈ ।੪।

ਪਰ ਉਹ ਪਤੀ-ਪ੍ਰਭੂ ਦੀ ਸੋਹਣੀ ਨਾਰ ਸੀ, ਉਹ ਕਿਸ ਸੁਆਦ ਵਿਚ (ਫਸਣ ਕਰਕੇ) ਛੁੱਟੜ ਹੋ ਗਈ ? ਉਹ ਕਿਉਂ ਵਿਅਰਥ ਫ਼ਜ਼ੂਲ ਬੋਲ ਬੋਲਦੀ ਹੈ ਜੋ ਪਤੀ-ਪ੍ਰਭੂ ਨਾਲ ਮਿਲਾਪ ਵਾਸਤੇ ਕੰਮ ਨਹੀਂ ਦੇ ਸਕਦਾ ?

ਉਹ ਜੀਵ-ਇਸਤ੍ਰੀ (ਪ੍ਰਭੂ ਨੂੰ ਭੁਲਾ ਕੇ) ਮਾਇਆ ਦੇ ਸੁਆਦ ਵਿਚ (ਫਸਣ ਕਰਕੇ) ਛੁੱਟੜ ਹੋਈ ਹੈ, (ਤਾਹੀਏਂ ਉਸ ਨੂੰ) ਪ੍ਰਭੂ ਦੇ ਮਹਲ ਵਿਚ (ਟਿਕਣ ਲਈ) ਆਸਰਾ ਨਹੀਂ ਮਿਲਦਾ (ਮਾਇਆ ਦਾ ਮੋਹ ਉਸ ਨੂੰ ਭਟਕਣਾ ਵਿਚ ਪਾਈ ਰੱਖਦਾ ਹੈ) ।੫।

ਪੰਡਿਤ ਲੋਕ ਧਾਰਮਿਕ ਪੁਸਤਕਾਂ ਪੜ੍ਹਦੇ ਹਨ (ਪਰ ਅੰਦਰੋਂ ਗੁਣ-ਹੀਨ ਹੋਣ ਕਰਕੇ ਉਹਨਾਂ ਪੁਸਤਕਾਂ ਦੀ) ਵਿਚਾਰ ਨਹੀਂ ਸਮਝਦੇ; ਹੋਰਨਾਂ ਨੂੰ ਹੀ ਮੱਤਾਂ ਦੇ ਕੇ (ਜਗਤ ਤੋਂ) ਚਲੇ ਜਾਂਦੇ ਹਨ (ਉਹਨਾਂ ਦਾ ਇਹ ਸਾਰਾ ਉੱਦਮ) ਮਾਇਆ ਕਮਾਣ ਲਈ ਵਪਾਰ ਹੀ ਬਣਿਆ ਰਹਿ ਜਾਂਦਾ ਹੈ ।

ਸਾਰਾ ਜਗਤ ਝੂਠੀ ਕਥਨੀ ਵਿਚ ਹੀ ਭਟਕਦਾ ਰਹਿੰਦਾ ਹੈ (ਭਾਵ, ਆਮ ਤੌਰ ਤੇ ਜੀਵਾਂ ਦੇ ਅੰਦਰ ਝੂਠ-ਫਰੇਬ ਹੈ, ਤੇ ਬਾਹਰ ਗਿਆਨ ਦੀਆਂ ਗੱਲਾਂ ਹਨ) । ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ (ਹਿਰਦੇ ਵਿਚ ਟਿਕਾਈ ਰੱਖਣਾ) ਹੀ ਸ੍ਰੇਸ਼ਟ ਰਹਿਣੀ ਹੈ ।੬।

ਅਨੇਕਾਂ ਹੀ ਪੰਡਿਤ ਜੋਤਸ਼ੀ (ਆਦਿਕ) ਵੇਦਾਂ (ਦੇ ਮੰਤ੍ਰਾਂ) ਨੂੰ ਵਿਚਾਰਦੇ ਹਨ, ਆਪੋ ਵਿਚ ਮਤ-ਭੇਦ ਹੋਣ ਦੇ ਕਾਰਨ (ਚਰਚਾ ਕਰਦੇ ਹਨ ਤੇ ਵਿਦਵਤਾ ਦੇ ਕਾਰਨ) ਵਾਹ ਵਾਹ ਅਖਵਾਂਦੇ ਹਨ, ਪਰ ਨਿਰੇ ਇਸ ਮਤ-ਭੇਦ ਵਿਚ ਰਹਿ ਕੇ ਹੀ ਉਹਨਾਂ ਦਾ ਜਨਮ ਮਰਨ ਬਣਿਆ ਰਹਿੰਦਾ ਹੈ ।

ਕੋਈ ਭੀ ਮਨੁੱਖ (ਨਿਰਾ ਚੰਗਾ) ਵਖਿਆਨ ਕਰ ਕੇ ਜਾਂ ਸੁਣ ਕੇ (ਆਤਮਕ ਆਨੰਦ ਨਹੀਂ ਲੈ ਸਕਦਾ, ਤੇ ਜਨਮ ਮਰਨ ਦੇ ਗੇੜ ਵਿਚੋਂ) ਖ਼ਲਾਸੀ ਹਾਸਲ ਨਹੀਂ ਕਰ ਸਕਦਾ । (ਹਉਮੈ ਅਹੰਕਾਰ ਛੱਡ ਕੇ ਗੁਰੂ ਦੀ ਸਰਨ ਪੈਣ ਦੀ ਲੋੜ ਹੈ) ਗੁਰੂ ਦੀ ਬਖ਼ਸ਼ਸ਼ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਖ਼ਲਾਸੀ ਨਹੀਂ ਹੁੰਦੀ ।੭।

(ਜੇਹੜੀਆਂ ਜੀਵ-ਇਸਤ੍ਰੀਆਂ ਪ੍ਰਭੂ-ਪਤੀ ਨੂੰ ਪਿਆਰੀਆਂ ਲੱਗਦੀਆਂ ਹਨ, ਉਹੀ) ਸਾਰੀਆਂ ਗੁਣਾਂ ਵਾਲੀਆਂ ਆਖੀਆਂ ਜਾਂਦੀਆਂ ਹਨ । ਪਰ ਮੇਰੇ ਅੰਦਰ ਕੋਈ ਐਸਾ ਗੁਣ ਨਹੀਂ ਹੈ (ਜਿਸ ਦੀ ਬਰਕਤਿ ਨਾਲ ਮੈਂ ਪ੍ਰਭੂ-

ਪਿਆਰ ਨੂੰ ਆਪਣੇ ਹਿਰਦੇ ਵਿਚ ਵਸਾ ਸਕਾਂ) । ਜੇ ਉਹ ਹਰੀ-ਪਤੀ ਪ੍ਰਭੂ ਮੈਨੂੰ ਪਿਆਰਾ ਲੱਗਣ ਲੱਗ ਪਏ, ਤਾਂ ਮੈਂ ਭੀ ਉਸ ਦੀ ਸੋਹਣੀ ਨਾਰ ਬਣ ਜਾਵਾਂ ।

ਹੇ ਨਾਨਕ ! ਗੁਰੂ ਦੇ ਸ਼ਬਦ ਵਿਚ (ਜੁੜ ਕੇ ਜਿਸ ਨੇ ਪ੍ਰਭੂ-ਚਰਨਾਂ ਨਾਲ) ਸੋਹਣਾ ਮਿਲਾਪ ਹਾਸਲ ਕਰ ਲਿਆ ਹੈ ਉਸ ਦਾ ਉਸ ਤੋਂ ਫਿਰ ਵਿਛੋੜਾ ਨਹੀਂ ਹੁੰਦਾ ।੮।੫।

ਸਿਰੀ ਰਾਗੁ ਮਹਲਾ ੧ ॥ ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥ ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥ ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥੧॥ ਮੁੰਧੇ, ਗੁਣ ਦਾਸੀ ਸੁਖੁ ਹੋਇ ॥ ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥੧॥ਰਹਾਉ॥ ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥ ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰਬਾਰਿ ॥ ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰ ॥੨॥ ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥ ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥ ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥੩॥ ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥ ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥ ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥੪॥ ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥੫॥ ਸਾਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥ ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੈ ਰੰਗਿ ॥ ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥੬॥ ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥ ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥ ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥੭॥ ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥ ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥ ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥੮॥੬॥ {ਪੰਨਾ ੫੬-੫੭}

**ਪਦ ਅਰਥ** :—ਜਪੁ—ਮੰਤ੍ਰਾਂ ਦਾ ਪਾਠ (ਕਿਸੇ ਸਿੱਧੀ ਆਦਿਕ ਦੀ ਪ੍ਰਾਪਤੀ ਵਾਸਤੇ) । ਤਪੁ—ਪੁੱਠਾ ਲਟਕ ਕੇ ਜਾਂ ਧੂਣੀਆਂ ਆਦਿਕ ਤਪਾ ਕੇ ਸਰੀਰ ਨੂੰ ਕਸ਼ਟ ਦੇਣਾ । ਸੰਜਮੁ—ਇੰਦ੍ਰਿਆਂ ਨੂੰ ਕਾਬੂ ਵਿਚ ਰੱਖਣ ਦਾ ਕੋਈ ਸਾਧਨ । ਤੀਰਥਿ—ਤੀਰਥ ਉੱਤੇ । ਕਿਆ ਤਾਸੁ—ਉਸ ਦਾ ਕੀਹ (ਲਾਭ) ? ਰਾਧੇ—ਬੀਜਦਾ ਹੈ । ਲੁਣੈ—ਵੱਢਦਾ ਹੈ, ਫਲ ਹਾਸਲ ਕਰਦਾ ਹੈ ।੧।

ਮੁੰਧੇ—ਹੇ ਭੋਲੀ ਜੀਵ-ਇਸਤ੍ਰੀ ! ਤਿਆਗਿ—ਤਿਆਗ ਕੇ । ਸਮਾਈਐ—ਲੀਨ ਹੋਈਦਾ ਹੈ । ਸੋਇ—ਉਹ ਪਰਮਾਤਮਾ ।੧।ਰਹਾਉ।

ਰਾਸੀ—ਪੂੰਜੀ, ਸਰਮਾਇਆ । ਕੁੰਡਾ—ਕੁੰਡਾਂ, ਤਰਫਾਂ, ਪਾਸੇ । ਵਸਤੁ—(ਅਸਲ) ਸੌਦਾ । ਰਹੀ—ਪਈ ਰਹੀ, ਬੇ-ਕਦਰੀ ਪਈ ਰਹੀ । ਘਰ ਬਾਰਿ—ਅੰਦਰੇ ਹੀ । ਵਖਰ—ਸੌਦਾ । ਅਗਲਾ—ਬਹੁਤ । ਕੂੜਿਆਰ—ਨਾਸਵੰਤ ਪਦਾਰਥਾਂ ਦੀ ਗਾਹਕ ।੨।

ਲਾਹਾ—ਲਾਭ । ਅਹਿ—ਦਿਨ । ਨਿਸਿ—ਰਾਤ । ਨਉਤਨਾ—ਨਵਾਂ । ਵੀਚਾਰਿ—ਵੀਚਾਰ ਕੇ । ਘਰਿ—ਘਰ ਵਿਚ । ਸਾਰਿ—ਸੰਭਾਲ ਕੇ, ਸਿਰੇ ਚਾੜ੍ਹ ਕੇ, ਸੰਵਾਰ ਕੇ । ਕਰਿ—ਕਰ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਬ੍ਰਹਮੁ ਬੀਚਾਰਿ—ਪਰਮਾਤਮਾ (ਦੇ ਗੁਣਾਂ) ਨੂੰ ਸੋਚ-ਮੰਡਲ ਵਿਚ ਲਿਆ ਕੇ ।੩।

ਜਿਸੁ ਅੰਤਰਿ—ਜਿਸ (ਮਨੁੱਖ) ਦੇ ਅੰਦਰ । ਸਚੈ ਆਸਣਿ—ਅਡੋਲ ਆਸਣ ਉੱਤੇ ।੪।

ਆਪੁ—ਆਪਣੇ ਆਪ ਨੂੰ । ਮਹਲੁ—ਪਰਮਾਤਮਾ ਦਾ ਮਹਲ । ਸੁਥਾਇ—(ਹਿਰਦੇ-ਰੂਪ) ਸ੍ਰੇਸ਼ਟ ਥਾਂ ਵਿਚ । ਪਲੈ ਪਾਇ—ਪ੍ਰਾਪਤ ਕਰ ਲੈਂਦਾ ਹੈ । ਤ੍ਰਿਭਵਣਿ—ਤਿੰਨਾਂ ਭਵਨਾਂ ਵਾਲੇ ਸਾਰੇ ਜਗਤ ਵਿਚ । ਸਾਚੈ ਨਾਇ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜ ਕੇ) ।੫।

ਸਾਧਨ—ਜੀਵ-ਇਸਤ੍ਰੀ । ਖਰੀ—ਬਹੁਤ । ਜਿਨਿ—ਜਿਸ (ਸਾਧਨ) ਨੇ । ਮਹਲੀ—ਉਹ ਜੀਵ-ਇਸਤ੍ਰੀ । ਮਹਿਲ—ਪ੍ਰਭੂ ਦੇ ਮਹਲ ਵਿਚ । ਰਾਵੈ—ਮਾਣਦਾ ਹੈ, ਪਿਆਰ ਕਰਦਾ ਹੈ । ਰੰਗਿ—ਪ੍ਰੇਮ ਵਿਚ (ਆ ਕੇ) । ਸਚਿ—ਸੱਚ ਵਿਚ, ਸਦਾ-ਥਿਰ ਪ੍ਰਭੂ ਵਿਚ, ਅਮਰ ਪ੍ਰਭੂ ਵਿਚ । ਪਿਰਿ—ਪਿਰ ਨੇ ।੬।

ਥਲਿ—ਧਰਤੀ ਉਤੇ । ਚੜਿ—ਚੜ੍ਹ ਕੇ । ਡੂਗਰਿ—ਪਹਾੜ ਉੱਤੇ । ਜਾਉ—ਜਾਉਂ, (ਜੇ) ਮੈਂ ਜਾਵਾਂ । ਬੂਝ—ਸਮਝ । ਨਾਵਹੁ—(ਪ੍ਰਭੂ ਦੇ) ਨਾਮ ਤੋਂ । ਆਵਉ ਜਾਉ—ਮੈਂ ਆਉਂਦੀ ਤੇ ਜਾਂਦੀ ਹਾਂ, ਜੰਮਦੀ ਤੇ ਮਰਦੀ ਹਾਂ ।੭।

ਪਧਾਊ—ਮੁਸਾਫ਼ਿਰ, ਰਾਹੀ, ਪਾਂਧੀ । ਚਾਕਰ—ਸੇਵਕ, ਦਾਸ । ਰਾਜਨੁ—ਰਾਜਾ, ਪਰਮਾਤਮਾ । ਦਰਿ—ਦਰ ਤੇ । ਘਰਿ—ਘਰ ਵਿਚ । ਠਾਕ—ਰੋਕ । ਰਵਿ ਰਹਿਆ—ਵਿਆਪਕ ਹੈ ।੮।

ਅਰਥ :—ਹੇ ਭੋਲੀ ਜੀਵ-ਇਸਤ੍ਰੀ ! (ਆਤਮਕ ਗੁਣਾਂ ਤੋਂ ਬਿਨਾ ਆਤਮਕ ਸੁਖ ਨਹੀਂ ਹੋ ਸਕਦਾ, ਤੇ ਪਰਮਾਤਮਾ ਦੇ ਨਾਮ ਤੋਂ ਬਿਨਾ ਗੁਣ ਪੈਦਾ ਨਹੀਂ ਹੋ ਸਕਦੇ) ਗੁਣਾਂ ਦੀ ਖ਼ਾਤਰ ਪਰਮਾਤਮਾ ਦੇ ਗੁਣਾਂ ਦੀ ਦਾਸੀ ਬਣ, ਤਦੋਂ ਹੀ ਆਤਮਕ ਸੁਖ ਸੁਖ ਹੋਵੇਗਾ । ਔਗੁਣਾਂ ਨੂੰ ਛੱਡ ਕੇ ਹੀ ਪ੍ਰਭੂ-ਚਰਨਾਂ ਵਿਚ ਲੀਨ ਹੋ ਸਕੀਦਾ ਹੈ, ਗੁਰੂ ਦੀ ਮਤਿ ਉੱਤੇ ਤੁਰਿਆਂ ਹੀ ਉਹ ਪੂਰਾ ਪ੍ਰਭੂ ਮਿਲਦਾ ਹੈ ।੧।ਰਹਾਉ।

ਜੇ (ਕਿਸੇ ਸਿੱਧੀ ਆਦਿਕ ਵਾਸਤੇ ਮੰਤ੍ਰਾਂ ਦਾ) ਪਾਠ ਕੀਤਾ ਜਾਏ, (ਧੂਣੀਆਂ ਆਦਿਕ ਤਪਾ ਕੇ) ਸਰੀਰ ਨੂੰ ਕਸ਼ਟ ਦਿੱਤਾ ਜਾਏ, ਇੰਦ੍ਰਿਆਂ ਨੂੰ ਵੱਸ ਵਿਚ ਕਰਨ ਦਾ ਕੋਈ ਸਾਧਨ ਕੀਤਾ ਜਾਏ, ਕਿਸੇ ਤੀਰਥ ਉੱਤੇ ਨਿਵਾਸ ਕੀਤਾ ਜਾਏ, (ਜੇ ਖ਼ਲਕਤ ਦੇ ਭਲੇ ਵਾਸਤੇ) ਦਾਨ-ਪੁੰਨ ਆਦਿਕ ਚੰਗੇ ਕੰਮ ਕੀਤੇ ਜਾਣ (ਪਰ ਪਰਮਾਤਮਾ ਦਾ ਸਿਮਰਨ ਨਾਹ ਕੀਤਾ ਜਾਏ, ਤਾਂ) ਪ੍ਰਭੂ-ਸਿਮਰਨ ਤੋਂ ਬਿਨਾ ਉਪਰਲੇ ਸਾਰੇ ਹੀ ਉੱਦਮਾਂ ਦਾ ਕੋਈ ਲਾਭ ਨਹੀਂ । ਮਨੁੱਖ ਜਿਹਾ ਬੀ ਬੀਜਦਾ ਹੈ, ਉਹੋ ਜਿਹਾ ਫਲ ਵੱਢਦਾ ਹੈ (ਜੇ ਸਿਮਰਨ ਨਹੀਂ ਕੀਤਾ, ਤਾਂ ਆਤਮਕ ਗੁਣ ਕਿੱਥੋਂ ਆ ਜਾਣ ? ਤੇ) ਆਤਮਕ ਗੁਣਾਂ ਤੋਂ ਬਿਨਾ ਜ਼ਿੰਦਗੀ ਵਿਅਰਥ ਹੈ ।੧।

ਸਰਮਾਏ ਤੋਂ ਬਿਨਾ ਵਪਾਰੀ (ਨਫ਼ੇ ਵਾਸਤੇ ਵਿਅਰਥ ਹੀ) ਚੌਹੀਂ ਪਾਸੀਂ ਤੱਕਦਾ ਹੈ । ਜੇਹੜਾ ਮਨੁੱਖ (ਆਪਣੀ ਜ਼ਿੰਦਗੀ ਦੇ) ਮੂਲ-ਪ੍ਰਭੂ ਨੂੰ ਨਹੀਂ ਸਮਝਦਾ, ਉਸ ਦਾ ਅਸਲ ਸਰਮਾਇਆ ਉਸ ਦੇ ਹਿਰਦੇ-ਘਰ ਅੰਦਰ ਹੀ (ਅਣਪਛਾਤਾ) ਪਿਆ ਰਹਿੰਦਾ ਹੈ । ਨਾਸਵੰਤ ਪਦਾਰਥਾਂ ਦੀ ਵਪਾਰਨ (ਜੀਵ-ਇਸਤ੍ਰੀ) ਕੂੜ ਵਿਚ ਲੱਗ ਕੇ (ਆਤਮਕ ਗੁਣਾਂ ਵਲੋਂ) ਲੁੱਟੀ ਜਾ ਰਹੀ ਹੈ, ਨਾਮ-ਵੱਖਰ ਤੋਂ ਵਾਂਜੇ ਰਹਿ ਕੇ ਉਸ ਨੂੰ ਬਹੁਤ ਆਤਮਕ ਕਲੇਸ਼ ਵਿਆਪਦਾ ਹੈ ।੨।

ਜੇਹੜਾ ਮਨੁੱਖ ਸੋਚ ਸਮਝ ਕੇ ਨਾਮ-ਰਤਨ ਨੂੰ ਪਰਖਦਾ ਹੈ (ਨਾਮ ਦੀ ਕੀਮਤ ਪਾਂਦਾ ਹੈ) ਉਸ ਨੂੰ ਦਿਨ ਰਾਤਿ (ਆਤਮਕ ਗੁਣਾਂ ਦਾ ਨਿੱਤ) ਨਵਾਂ ਨਫ਼ਾ ਪੈਂਦਾ ਹੈ । ਜੇਹੜਾ ਮਨੁੱਖ ਨਾਮ ਦੇ ਵਪਾਰੀ ਸਤਸੰਗੀਆਂ ਨਾਲ ਮਿਲ ਕੇ ਨਾਮ ਦਾ ਵਣਜ ਕਰਦਾ ਹੈ, ਜੋ ਗੁਰੂ ਦੀ ਸਰਨ ਪੈ ਕੇ ਪਰਮਾਤਮਾ (ਦੇ ਗੁਣਾਂ) ਨੂੰ ਆਪਣੇ ਸੋਚ-ਮੰਡਲ ਵਿਚ ਲਿਆਉਂਦਾ ਹੈ, ਉਹ ਆਪਣੇ ਹਿਰਦੇ ਵਿਚ ਹੀ ਆਪਣਾ ਅਸਲ ਸਰਮਾਇਆ ਲੱਭ ਲੈਂਦਾ ਹੈ, ਤੇ ਆਪਣੀ ਜ਼ਿੰਦਗੀ ਦਾ ਮਨੋਰਥ ਸਿਰੇ ਚਾੜ੍ਹ ਕੇ ਇਥੋਂ ਜਾਂਦਾ ਹੈ ।੩।

(ਪਰਮਾਤਮਾ ਆਪ ਹੀ ਆਤਮਕ ਗੁਣਾਂ ਦਾ ਖ਼ਜ਼ਾਨਾ ਲਭਾ ਸਕਦਾ ਹੈ) ਜੇ ਉਸ ਖ਼ਜ਼ਾਨੇ ਨਾਲ ਮਿਲਾਪ-ਕਰਾਣ-ਦੇ-ਸਮਰੱਥ ਪ੍ਰਭੂ ਆਪ ਮਿਲਾਪ ਕਰਾ ਦੇਵੇ, ਤਾਂ ਉਹ ਖ਼ਜ਼ਾਨਾ ਸੰਤਾਂ ਦੀ ਸੰਗਤਿ ਵਿਚ ਰਿਹਾਂ ਲੱਭ ਸਕਦਾ ਹੈ, ਤੇ ਜਿਸ ਮਨੁੱਖ ਦੇ ਅੰਦਰ ਬੇਅੰਤ ਪ੍ਰਭੂ ਦੀ ਜੋਤਿ (ਇਕ ਵਾਰੀ ਜਗ ਪਏ) ਉਹ ਪ੍ਰਭੂ-ਚਰਨਾਂ ਵਿਚ ਮਿਲਿਆ ਹੋਇਆ ਮੁੜ ਵਿੱਛੁੜਦਾ ਨਹੀਂ, ਕਿਉਂਕਿ ਉਹ ਅਡੋਲ (ਆਤਮਕ) ਆਸਣ ਉੱਤੇ ਬੈਠ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਲਿਵ ਲਾ ਲੈਂਦਾ ਹੈ, ਉਹ ਆਪਣਾ ਪ੍ਰੇਮ-ਪਿਆਰ ਸਦਾ-ਥਿਰ ਪ੍ਰਭੂ ਵਿਚ ਪਾ ਲੈਂਦਾ ਹੈ ।੪।

(ਗੁਰੂ ਦੀ ਮਤਿ ਉਤੇ ਤੁਰ ਕੇ) ਜਿਨ੍ਹਾਂ ਨੇ ਆਪਣੇ ਆਪ ਨੂੰ ਪਛਾਣ ਲਿਆ ਹੈ, ਉਹਨਾਂ ਨੂੰ ਆਪਣੇ ਹਿਰਦੇ-ਰੂਪ ਸੋਹਣੇ ਥਾਂ ਵਿਚ ਹੀ ਪਰਮਾਤਮਾ ਦਾ ਨਿਵਾਸ-ਥਾਂ ਲੱਭ ਪੈਂਦਾ ਹੈ । ਸਦਾ-ਥਿਰ ਪ੍ਰਭੂ ਦੇ ਪਿਆਰ-ਰੰਗ ਵਿਚ ਰੰਗੇ ਰਹਿਣ ਦੇ ਕਾਰਨ ਉਹਨਾਂ ਨੂੰ ਉਹ ਸਦਾ ਕਾਇਮ ਰਹਿਣ ਵਾਲਾ ਮਿਲ ਪੈਂਦਾ ਹੈ । (ਹੇ ਭੋਲੀ ਜੀਵ-ਇਸਤ੍ਰੀ !) ਜੇ ਸੱਚੇ ਪ੍ਰਭੂ ਦੇ ਨਾਮ ਵਿਚ ਜੁੜੇ ਰਹੀਏ, ਤਾਂ ਉਸ ਸਦਾ-ਥਿਰ ਪ੍ਰਭੂ ਨੂੰ ਤਿੰਨਾਂ ਭਵਨਾਂ ਵਿਚ ਵਿਆਪਕ ਪਛਾਣ ਲਈਦਾ ਹੈ ।੫।

(ਗੁਰੂ ਦੀ ਸਰਨ ਪੈ ਕੇ) ਜਿਸ ਜੀਵ-ਇਸਤ੍ਰੀ ਨੇ ਪਤੀ-ਪ੍ਰਭੂ ਨੂੰ ਆਪਣੇ ਅੰਗ-ਸੰਗ ਸਮਝ ਲਿਆ ਹੈ, ਉਹ ਜੀਵ-ਇਸਤ੍ਰੀ ਸਚ-ਮੁਚ ਸੋਹਣੀ (ਸੋਹਣੀ ਜੀਵਨ ਵਾਲੀ) ਹੋ ਜਾਂਦੀ ਹੈ । ਉਹ ਜੀਵ-ਇਸਤ੍ਰੀ ਪ੍ਰਭੂ ਦੇ ਮਹਲ ਵਿਚ ਸੱਦੀ ਜਾਂਦੀ ਹੈ, ਉਹ ਪ੍ਰਭੂ ਪਤੀ ਪ੍ਰੇਮ-ਰੰਗ ਵਿਚ ਆ ਕੇ ਉਸ ਨੂੰ ਪਿਆਰ ਕਰਦਾ ਹੈ, ਪਤੀ-ਪ੍ਰਭੂ ਨੇ ਆਤਮਕ ਗੁਣਾਂ ਨਾਲ ਉਸ ਨੂੰ ਅਜੇਹਾ ਮੋਹ ਲਿਆ ਹੁੰਦਾ ਹੈ ਕਿ ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਕੇ ਸੁਹਾਗ ਭਾਗ ਵਾਲੀ ਨੇਕ ਬਣ ਜਾਂਦੀ ਹੈ ।੬।

(ਆਤਮਕ ਗੁਣਾਂ ਦੇ ਵਣਜ ਤੋਂ ਖੁੰਝ ਕੇ, ਜੀਵਨ ਦੇ ਸਹੀ ਰਸਤੇ ਤੋਂ) ਭੁੱਲ ਕੇ ਜੇ ਮੈਂ (ਦੁਨੀਆ ਛੱਡ ਕੇ ਭੀ) ਸਾਰੀ ਧਰਤੀ ਉਤੇ ਫਿਰਦੀ ਰਹਾਂ, ਧਰਤੀ ਉੱਤੇ ਭ੍ਰਮਣ ਕਰ ਕੇ ਫਿਰ ਜੇ ਮੈਂ ਪਹਾੜ ਉੱਤੇ ਭੀ ਜਾ ਚੜ੍ਹਾਂ (ਜੇ ਮੈਂ ਕਿਸੇ ਪਹਾੜ ਦੀ ਗੁਫ਼ਾ ਵਿਚ ਭੀ ਜਾ ਟਿਕਾਂ) (ਸਹੀ ਰਸਤੇ ਤੋਂ) ਖੁੰਝ ਕੇ ਜੇ ਮੈਂ ਜੰਗਲਾਂ ਵਿਚ ਭਟਕਦੀ ਫਿਰਾਂ, ਤਾਂ ਭੀ ਮੈਨੂੰ (ਆਤਮਕ ਰਸਤੇ ਦੀ) ਸਹੀ ਸਮਝ ਨਹੀਂ ਪੈ ਸਕਦੀ, ਕਿਉਂਕਿ ਗੁਰੂ ਤੋਂ ਬਿਨਾ ਇਸ ਰਸਤੇ ਦੀ ਸੂਝ ਨਹੀਂ ਪੈਂਦੀ । ਜੇ ਮੈਂ ਪਰਮਾਤਮਾ ਦੇ ਨਾਮ ਤੋਂ ਖੁੰਝੀ ਹੋਈ (ਜੰਗਲਾਂ ਪਹਾੜਾਂ ਵਿਚ) ਫਿਰਦੀ ਰਹਾਂ, ਤਾਂ ਮੈਂ ਮੁੜ ਮੁੜ ਜਨਮ ਮਰਨ ਦਾ ਗੇੜ ਸਹੇੜ ਲਵਾਂਗੀ ।੭।

(ਹੇ ਭੋਲੀ ਜੀਵ-ਇਸਤ੍ਰੀ ! ਜੇ ਜੀਵਨ ਦਾ ਸਹੀ ਰਸਤਾ ਲੱਭਣਾ ਹੈ ਤਾਂ) ਜਾ ਕੇ ਉਹਨਾਂ (ਆਤਮ-) ਰਾਹੀਆਂ ਨੂੰ ਪੁੱਛ ਜੇਹੜੇ (ਪ੍ਰਭੂ-ਦਰ ਦੇ) ਸੇਵਕ ਬਣ ਕੇ (ਜੀਵਨ-ਰਸਤੇ ਉਤੇ) ਤੁਰ ਰਹੇ ਹਨ, ਉਹ (ਇਸ ਸ੍ਰਿਸ਼ਟੀ ਦੇ ਮਾਲਕ) ਪਾਤਿਸ਼ਾਹ ਨੂੰ ਆਪਣਾ ਸਮਝਦੇ ਹਨ, ਉਹਨਾਂ ਨੂੰ ਪ੍ਰਭੂ ਪਾਤਿਸ਼ਾਹ ਦੇ ਦਰ ਤੇ ਘਰ ਵਿਚ (ਜਾਣੋਂ) ਕੋਈ ਰੋਕ ਨਹੀਂ ਹੁੰਦੀ । ਹੇ ਨਾਨਕ ! ਉਹਨਾਂ ਨੂੰ ਹਰ ਥਾਂ ਇਕ ਪਰਮਾਤਮਾ ਹੀ ਮੌਜੂਦ ਦਿੱਸਦਾ ਹੈ, ਕਿਤੇ ਵੀ ਉਹਨਾਂ ਨੂੰ ਉਹ ਤੋਂ ਬਿਨਾ ਕੋਈ ਹੋਰ ਨਹੀਂ ਦਿੱਸਦਾ ।੮।੬।

**ਸਿਰੀਰਾਗੁ ਮਹਲਾ ੧ ॥ ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥ ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥ ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥੧॥ ਭਾਈ ਰੇ, ਮੈਲੁ ਨਾਹੀ ਨਿਰਮਲ ਜਲਿ ਨਾਇ ॥ ਨਿਰਮਲ ਸਾਚਾ ਏਕੁ ਤੂ ਹੋਰ ਮੈਲੁ ਭਰੀ ਸਭ ਜਾਇ ॥੧॥ਰਹਾਉ॥ ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥ ਰਵਿ ਸਸਿ ਦੀਪ ਅਨੂਪ ਜੋਤਿ, ਤ੍ਰਿਭਵਣਿ ਜੋਤਿ ਅਪਾਰ ॥ ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥੨॥ ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥ ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥**

ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥੩॥ ਕਸਿ ਕਸਵਟੀ ਲਾਈਐ ਪਰਖੈ ਹਿਤੁ ਚਿਤੁ ਲਾਇ ॥ ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥ ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ ॥੪॥ ਸੁਖ ਕਉ ਮਾਗੈ ਸਭੁ ਕੋ ਦੁਖੁ ਨਾ ਮਾਗੈ ਕੋਇ ॥ ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥ ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ ॥੫॥ ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ ॥ ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ ॥ ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ ॥੬॥ ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥ ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥ ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ ॥੭॥ ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ ॥ ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ ॥ ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ ॥੮॥੭॥ {ਪੰਨਾ ੫੭}

**ਪਦ ਅਰਥ** :—ਤੇ—ਤੋਂ, ਦੀ ਰਾਹੀਂ । ਦੇਹ—ਸਰੀਰ, ਕਾਂਇਆਂ । ਮਨਿ—ਮਨ ਵਿਚ । ਅਭ ਪੀਰ—ਹਿਰਦੇ ਦੀ ਪੀੜ, ਅੰਦਰਲੀ ਵੇਦਨ । ਸਹਜੈ ਤੇ—ਸਹਜ ਅਵਸਥਾ ਤੋਂ । ਅਗਲੋ—ਬਹੁਤ । ਜਮ ਤੀਰੁ—ਜਮ ਦਾ ਤੀਰ ।੧।

ਜਲਿ—ਜਲ ਵਿਚ । ਨਾਇ—ਨ੍ਹਾ ਕੇ, ਨ੍ਹਾਤਿਆਂ । ਜਾਇ—ਥਾਂ ।੧।ਰਹਾਉ।

ਹਰਿ ਕਾ ਮੰਦਰੁ—ਮਨੁੱਖਾ ਸਰੀਰ । ਕਰਣੈ ਹਾਰਿ—(ਜਗਤ ਦੀ) ਰਚਨਾ ਕਰਨ ਵਾਲੇ ਕਰਤਾਰ ਨੇ । ਰਵਿ—ਸੂਰਜ, ਤੇਜ, (ਅਗਿਆਨਤਾ ਦਾ ਹਨੇਰਾ ਦੂਰ ਕਰਨ ਵਾਲਾ ਆਤਮ) ਪ੍ਰਕਾਸ਼ । ਸਸਿ—ਚੰਦ੍ਰਮਾ, ਸੀਤਲਤਾ, ਸ਼ਾਂਤਿ ਅਵਸਥਾ (ਜੋ ਕਾਮ ਕ੍ਰੋਧ ਆਦਿਕ ਦੀ ਤਪਸ਼ ਨੂੰ ਬੁਝਾਣ ਦੇ ਸਮਰਥ ਹੈ) । ਦੀਪ—ਦੀਵੇ ਆਤਮਕ ਚਾਨਣ ਦੇਣ ਵਾਲੇ । ਅਨੂਪ—ਬੇ-ਮਿਸਾਲ । ਤ੍ਰਿਭਵਣਿ ਜੋਤਿ—ਤਿੰਨਾਂ ਭਵਨਾਂ ਵਿਚ ਪ੍ਰਕਾਸ਼ ਕਰਨ ਵਾਲੀ ਰੱਬੀ ਜੋਤਿ । ਪਟਣ—ਸ਼ਹਰ । ਗੜ—ਕਿਲ੍ਹੇ ।੨।

ਅੰਜਨੁ—ਸੁਰਮਾ । ਭੈ ਭੰਜਨਾ—ਦੁਨੀਆ ਵਾਲੇ ਡਰ ਨਾਸ ਕਰਨ ਵਾਲਾ । ਨਿਰੰਜਨ ਭਾਇ—ਮਾਇਆ-ਰਹਿਤ ਪ੍ਰਭੂ ਦੇ ਪ੍ਰੇਮ ਵਿਚ । ਠਾਇ—ਥਾਂ ਸਿਰ, ਇੱਕ ਟਿਕਾਣੇ ਤੇ । ਸਹਜ—ਆਤਮਕ ਅਡੋਲਤਾ । ਸਹਜੇ—ਸਹਜ ਅਵਸਥਾ ਵਿਚ (ਜੋੜ ਕੇ) ।੩।

ਕਸਿ—(ਸੋਨੇ ਨੂੰ ਪਰਖਣ ਲਈ ਕਸਵੱਟੀ ਉਤੇ) ਘਸਾਣਾ । ਹਿਤੁ—ਪਿਆਰ, ਧਿਆਨ । ਨਾਇ—ਨ੍ਹਾ ਕੇ । ਠਉਰ—ਥਾਂ । ਨ ਪਾਇਨੀ—ਨ ਪਾਇਨਿ, ਨਹੀਂ ਪੀਂਦੇ, ਨਹੀਂ ਪ੍ਰਾਪਤ ਕਰਦੇ ।੪।

ਸਭੁ ਕੋ—ਹਰੇਕ ਜੀਵ । ਕਉ—ਨੂੰ । ਅਗਲਾ—ਬਹੁਤ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ । ਬੂਝ—ਸਮਝ । ਸਮ—ਬਰਾਬਰ, ਇਕੋ ਜਿਹੇ । ਜਾਣੀਅਹਿ—(ਜਦੋਂ) ਜਾਣ ਲਏ ਜਾਂਦੇ ਹਨ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਭੇਦਿ—ਵਿੰਨ੍ਹ ਕੇ (ਮਨ ਨੂੰ) ।੫।

ਵਾਚੀਐ—ਵਾਚਣੀ ਚਾਹੀਦੀ ਹੈ, ਪੜ੍ਹਨੀ ਚਾਹੀਦੀ ਹੈ । ਬਾਣੀ ਬ੍ਰਹਮ—ਬ੍ਰਹਮ ਦੀ ਬਾਣੀ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਬਿਆਸੁ—ਬਿਆਸ (ਰਿਸ਼ੀ) । ਮੁਨਿ ਜਨ—ਮੁਨੀ ਲੋਕ । ਨਾਮਿ—ਨਾਮ ਵਿਚ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਜਿਣਿ ਗਏ—ਜਿੱਤ ਕੇ (ਇਥੋਂ) ਗਏ । ਜਾਸੁ—ਮੈਂ ਜਾਂਦਾ ਹਾਂ ।੬।

ਚਹੁ ਜੁਗਿ—ਸਦਾ ਹੀ । ਮੈਲੁ ਭਰੇ—(ਵਿਕਾਰਾਂ ਦੀ) ਮੈਲ ਨਾਲ ਲਿਬੜੇ ਹੋਇ । ਪਤਿ—ਇੱਜ਼ਤ । ਖੋਇ—ਗਵਾ ਕੇ । ਜਿਨਿ—ਜਿਸ ਜਿਸ ਜੀਵ-ਇਸਤ੍ਰੀ ਨੇ । ਮੁਠੀ—ਠੱਗੀ ਹੋਈ, ਲੁੱਟੀ ਹੋਈ ।੭।

ਆਪੁ—ਆਪਣੇ ਆਪ ਨੂੰ । ਘਰਿ—ਘਰ ਵਿਚ । ਹਰਿ ਨਾਇ—ਹਰੀ ਦੇ ਨਾਮ ਵਿਚ ।੮।

**ਅਰਥ** :—ਹੇ ਭਾਈ ! (ਜਿਵੇਂ ਸਾਫ਼ ਪਾਣੀ ਵਿਚ ਨ੍ਹਾਤਿਆਂ ਸਰੀਰ ਦੀ ਮੈਲ ਲਹਿ ਜਾਂਦੀ ਹੈ, ਤਿਵੇਂ ਪਰਮਾਤਮਾ ਦੇ) ਪਵਿਤ੍ਰ ਨਾਮ-ਜਲ ਵਿਚ ਇਸ਼ਨਾਨ ਕੀਤਿਆਂ ਮਨ ਉੱਤੇ (ਵਿਕਾਰਾਂ ਦੀ) ਮੈਲ ਨਹੀਂ ਰਹਿ ਜਾਂਦੀ । (ਇਸ ਵਾਸਤੇ, ਹੇ ਭਾਈ ! ਉਸ ਆਤਮਕ ਇਸ਼ਨਾਨ ਦੀ ਖ਼ਾਤਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਤੇ ਆਖ—ਹੇ ਪ੍ਰਭੂ !) ਸਿਰਫ਼ ਤੂੰ ਸਦਾ-ਥਿਰ ਪ੍ਰਭੂ ਹੀ ਪਵਿਤ੍ਰ ਹੈਂ, ਬਾਕੀ ਹੋਰ ਹਰੇਕ ਥਾਂ (ਮਾਇਆ ਦੇ ਮੋਹ ਦੀ) ਮੈਲ ਨਾਲ ਭਰੀ ਹੋਈ ਹੈ ।੧।ਰਹਾਉ।

(ਹੇ ਭਾਈ !) ਗੁਰੂ ਦੀ ਰਾਹੀਂ ਹੀ ਉਸ ਪਵਿਤ੍ਰ ਨਾਮ-ਜਲ ਨਾਲ ਸਾਂਝ ਪੈਂਦੀ ਹੈ, ਤੇ ਮਨੁੱਖ ਦਾ ਸਰੀਰ ਪਵਿਤ੍ਰ ਹੋ ਜਾਂਦਾ ਹੈ (ਭਾਵ, ਸਾਰੇ ਗਿਆਨ-ਇੰਦ੍ਰੇ ਵਿਕਾਰਾਂ ਦੀ ਮੈਲ ਤੋਂ ਬਚੇ ਰਹਿੰਦੇ ਹਨ) । (ਗੁਰੂ ਦੀ ਕਿਰਪਾ ਨਾਲ) ਉਹ ਸਦਾ-ਥਿਰ ਪਵਿਤ੍ਰ ਪ੍ਰਭੂ ਜੋ ਮਨੁੱਖ ਦੀ ਅੰਦਰਲੀ ਵੇਦਨ ਜਾਣਦਾ ਹੈ ਮਨੁੱਖ ਦੇ ਮਨ ਵਿਚ ਆ ਪਰਗਟਦਾ ਹੈ (ਇਸ ਪ੍ਰਕਾਸ਼ ਦੀ ਬਰਕਤਿ ਨਾਲ ਮਨ ਸਹਜ ਅਵਸਥਾ ਵਿਚ ਟਿਕ ਜਾਂਦਾ ਹੈ) ਸਹਜ ਅਵਸਥਾ ਤੋਂ ਬਹੁਤ ਆਤਮਕ ਆਨੰਦ ਉਪਜਦਾ ਹੈ, ਜਮ ਦਾ ਤੀਰ ਭੀ ਨਹੀਂ ਪੋਂਹਦਾ (ਮੌਤ ਦਾ ਡਰ ਨਹੀਂ ਵਿਆਪਦਾ) ।੧।

(ਜਿਸ ਮਨੁੱਖ ਉਤੇ ਗੁਰੂ ਤਰੁੱਠਦਾ ਹੈ, ਉਸ ਦੇ ਹਿਰਦੇ ਨੂੰ ਸ੍ਰਿਸ਼ਟੀ ਦੇ ਰਚਨਹਾਰ) ਕਰਤਾਰ ਨੇ (ਆਪਣੇ ਰਹਿਣ ਲਈ) ਸੋਹਣਾ ਮਹਲ ਬਣਾ ਲਿਆ ਹੈ, ਤਿੰਨਾਂ ਭਵਨਾਂ ਵਿਚ ਵਿਆਪਕ ਬੇਅੰਤ ਪ੍ਰਭੂ ਦੀ ਅਨੂਪ ਜੋਤਿ ਉਸ ਦੇ ਅੰਦਰ ਜਗ ਪੈਂਦੀ ਹੈ; ਉਸ ਦੇ ਅੰਦਰ ਸੂਰਜ ਤੇ ਚੰਦ (ਮਾਨੋ) ਦੀਵੇ ਜਗ ਪੈਂਦੇ ਹਨ (ਭਾਵ, ਉਸ ਦੇ ਅੰਦਰ ਅਗਿਆਨਤਾ ਦਾ ਹਨੇਰਾ ਦੂਰ ਕਰਨ ਵਾਲਾ ਗਿਆਨ ਸੂਰਜ ਤੇ ਕਾਮ ਕ੍ਰੋਧ ਆਦਿਕ ਦੀ ਤਪਸ਼ ਨੂੰ ਬੁਝਾਣ ਵਾਲੀ ਸ਼ਾਂਤ ਅਵਸਥਾ ਦਾ ਚੰਦ ਚੜ੍ਹ ਪੈਂਦਾ ਹੈ) ।੨।

ਜੇ ਮਨੁੱਖ ਆਪਣੇ ਮਨ ਨੂੰ ਇੱਕ ਟਿਕਾਣੇ ਤੇ ਰੱਖੇ, ਤਾਂ ਉਸ ਨੂੰ ਦਿੱਸਦੇ ਅਣ-ਦਿੱਸਦੇ ਜਗਤ ਵਿਚ ਹਰ ਥਾਂ ਪਰਮਾਤਮਾ ਹੀ ਵੱਸਦਾ ਪਰਤੀਤ ਹੁੰਦਾ ਹੈ । (ਤੂੰ ਭੀ, ਹੇ ਭਾਈ !) ਪ੍ਰਭੂ ਦੀ ਰਜ਼ਾ ਵਿਚ ਰਹਿ ਕੇ ਸਭ ਡਰ ਨਾਸ ਕਰਨ ਵਾਲਾ ਗਿਆਨ ਦਾ ਸੁਰਮਾ ਵਰਤ ਕੇ (ਉਸ ਨੂੰ ਹਰ ਥਾਂ ਵਿਆਪਕ) ਵੇਖ ਲੈ (ਵੇਖ ਸਕਦਾ ਹੈਂ) । ਸਭ ਡਰ ਨਾਸ ਕਰਨ ਵਾਲਾ ਗਿਆਨ ਦਾ ਸੁਰਮਾ ਦੇਣ ਵਾਲਾ ਗੁਰੂ ਜੇ ਮਿਲ ਪਏ ਤਾਂ ਉਸ ਮਨੁੱਖ ਨੂੰ ਅਡੋਲ ਆਤਮਕ ਅਵਸਥਾ ਵਿਚ ਜੋੜ ਦੇਂਦਾ ਹੈ ।੩।

(ਜਿਵੇਂ ਸੋਨੇ ਨੂੰ ਪਰਖਣ ਲਈ) ਕਸਵੱਟੀ ਉਤੇ ਕੱਸ ਲਈਦੀ ਹੈ (ਤਿਵੇਂ ਕਰਤਾਰ ਆਪਣੇ ਪੈਦਾ ਕੀਤੇ ਬੰਦਿਆਂ ਦੇ ਆਤਮਕ ਜੀਵਨ ਨੂੰ) ਬੜੇ ਪਿਆਰ ਨਾਲ ਧਿਆਨ ਲਾ ਕੇ ਪਰਖਦਾ ਹੈ, ਖੋਟਿਆਂ ਨੂੰ (ਉਸ ਦੇ ਦਰ ਤੇ) ਥਾਂ ਨਹੀਂ ਮਿਲਦੀ, ਖਰਿਆਂ ਨੂੰ ਉਹ ਆਪਣੇ ਖ਼ਜ਼ਾਨੇ ਵਿਚ ਸ਼ਾਮਿਲ ਕਰ ਲੈਂਦਾ ਹੈ । (ਹੇ ਭਾਈ ! ਗੁਰੂ ਦੀ ਸਰਨ ਪੈ ਕੇ ਆਪਣੇ ਅੰਦਰੋਂ ਦੁਨੀਆ ਵਾਲੀਆਂ) ਆਸਾਂ ਤੇ ਸਹਮ ਕੱਢ, ਇਹ ਉੱਦਮ ਕਰਨ ਨਾਲ (ਮਨ ਦੀ ਵਿਕਾਰਾਂ ਦੀ) ਮੈਲ ਦੂਰ ਹੋ ਜਾਇਗੀ, (ਤੇ ਮਨ ਪ੍ਰਭੂ-ਚਰਨਾਂ ਵਿਚ ਲੀਨ ਹੋ ਜਾਇਗਾ ।੪।

ਹਰੇਕ ਜੀਵ (ਦੁਨੀਆ ਵਾਲਾ) ਸੁਖ ਮੰਗਦਾ ਹੈ, ਕੋਈ ਭੀ ਦੁੱਖ ਨਹੀਂ ਮੰਗਦਾ; ਪਰ (ਮਾਇਕ) ਸੁਖ ਨੂੰ ਦੁੱਖ-ਰੂਪ ਫਲ ਬਹੁਤ ਲੱਗਦਾ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਨੂੰ ਇਸ (ਭੇਤ) ਦੀ ਸਮਝ ਨਹੀਂ ਆਉਂਦੀ (ਉਹ ਦੁਨੀਆ ਵਾਲੇ ਸੁਖ ਹੀ ਮੰਗਦਾ ਰਹਿੰਦਾ ਹੈ ਤੇ ਨਾਮ ਤੋਂ ਵਾਂਜਿਆ ਰਹਿੰਦਾ ਹੈ) । (ਅਸਲ ਵਿਚ ਦੁਨੀਆ ਦੇ) ਸੁਖ ਤੇ ਦੁਖ ਇਕੋ ਜਿਹੇ ਹੀ ਸਮਝਣੇ ਚਾਹੀਦੇ ਹਨ । ਅਸਲ ਆਤਮਕ ਸੁਖ ਤਦੋਂ ਹੀ ਮਿਲਦਾ ਹੈ ਜੇ ਗੁਰੂ ਦੇ ਸ਼ਬਦ ਦੀ ਰਾਹੀਂ ਮਨ ਨੂੰ ਵਿੰਨ੍ਹ ਲਿਆ ਜਾਏ (ਮਨ ਨੂੰ ਨੱਥ ਕੇ ਦੁਨੀਆ ਦੇ ਮੌਜ-ਮੇਲਿਆਂ ਵਲੋਂ ਰੋਕ ਕੇ ਰੱਖਿਆ ਜਾਏ) ।੫।

ਬਿਆਸ ਰਿਸ਼ੀ (ਤਾਂ ਮੁੜ ਮੁੜ) ਵੇਦ ਨੂੰ ਹੀ ਉੱਚੀ ਉੱਚੀ ਉਚਾਰਦਾ ਹੈ, (ਪਰ ਹੇ ਭਾਈ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਪੜ੍ਹਨੀ ਚਾਹੀਦੀ ਹੈ । ਅਸਲੀ ਮੁਨੀ ਲੋਕ ਸੇਵਕ ਤੇ ਸਾਧਿਕ ਉਹੀ ਹਨ ਜੋ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੇ ਨਾਮ ਵਿਚ ਰੰਗੇ ਹੋਏ ਹਨ । ਜੇਹੜੇ ਬੰਦੇ ਸਦਾ ਕਾਇਮ ਰਹਿਣ ਵਾਲੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਉਹ (ਸੰਸਾਰ ਤੋਂ ਜੀਵਨ-ਬਾਜ਼ੀ) ਜਿੱਤ ਕੇ ਜਾਂਦੇ ਹਨ । ਮੈਂ ਭੀ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ।੬।

ਪਰ ਜਿਨ੍ਹਾਂ ਦੇ ਮੂੰਹ ਵਿਚ ਪ੍ਰਭੂ ਦਾ ਨਾਮ ਨਹੀਂ ਹੈ ਉਹ ਸਦਾ ਹੀ ਮੈਲੇ (ਮਨ ਵਾਲੇ) ਹਨ, (ਉਹਨਾਂ ਦੇ ਮਨ ਵਿਕਾਰਾਂ ਦੀ) ਮੈਲ ਨਾਲ ਭਰੇ ਰਹਿੰਦੇ ਹਨ । ਪਰਮਾਤਮਾ ਦੀ ਭਗਤੀ ਤੇ ਪਿਆਰ ਤੋਂ ਵਾਂਜੇ ਬੰਦਿਆਂ ਦਾ ਮੂੰਹ (ਉਸ ਦੀ ਹਜ਼ੂਰੀ ਵਿਚ) ਕਾਲਾ (ਦਿੱਸਦਾ ਹੈ), ਉਹ ਆਪਣੀ ਇੱਜ਼ਤ ਗਵਾ ਕੇ (ਜਾਂਦੇ ਹਨ) । ਜਿਸ ਜਿਸ ਜੀਵ-ਇਸਤ੍ਰੀ ਨੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਹੈ, (ਉਸ ਦੇ ਆਤਮਕ ਸਰਮਾਏ ਨੂੰ ਔਗੁਣਾਂ ਨੇ ਲੁੱਟ ਲਿਆ ਹੈ, ਉਹ ਰੋਂਦੀ ਪਛਤਾਂਦੀ ਹੈ ।੭।

(ਗੁਰੂ ਦੀ ਰਾਹੀਂ) ਭਾਲ ਕਰਦਿਆਂ ਕਰਦਿਆਂ ਇਹ ਗੱਲ ਲੱਭ ਪੈਂਦੀ ਹੈ ਕਿ ਪਰਮਾਤਮਾ ਦਾ ਡਰ-ਅਬਦ ਹਿਰਦੇ ਵਿਚ ਧਾਰਨ ਕੀਤਿਆਂ ਪਰਮਾਤਮਾ ਗੁਰੂ ਦਾ ਮਿਲਾਇਆ ਮਿਲ ਪੈਂਦਾ ਹੈ । ਜੇਹੜਾ ਮਨੁੱਖ (ਗੁਰੂ ਦੀ ਸਰਨ ਪੈ ਕੇ) ਆਪਣੇ ਆਪ ਨੂੰ ਪਛਾਣਦਾ ਹੈ, ਉਸ ਦਾ ਮਨ ਬਾਹਰ ਭਟਕਣੋਂ ਹਟ ਕੇ ਅੰਤਰ ਆਤਮੇ ਹੀ ਟਿਕ ਜਾਂਦਾ, ਉਸ ਦੀ ਹਉਮੈ ਦੂਰ ਹੋ ਜਾਂਦੀ ਹੈ, ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ ।

ਹੇ ਨਾਨਕ ! ਜੇਹੜੇ ਮਨੁੱਖ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਉਹਨਾਂ ਦੇ ਜੀਵਨ ਪਵਿਤ੍ਰ ਤੇ ਰੌਸ਼ਨ ਹੋ ਜਾਂਦੇ ਹਨ ।੮।੭।

ਸਿਰੀ ਰਾਗੁ ਮਹਲਾ ੧ ॥ ਸੁਣਿ ਮਨ ਭੂਲੇ ਬਾਵਰੇ ਗੁਰ ਚਰਣੀ ਲਾਗੁ ॥ ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥ ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥੧॥ ਭਾਈ ਰੇ, ਅਵਰੁ ਨਾਹੀ ਮੈ ਥਾਉ ॥ ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥੧॥ਰਹਾਉ॥ ਗੁਰਮਤਿ ਪਤਿ ਸਾਬਾਸਿ ਤਿਸੁ, ਤਿਸ ਕੈ ਸੰਗਿ ਮਿਲਾਉ ॥ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥ ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ ॥੨॥ ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥ ਬਿਨੁ ਸਤਿਗੁਰ, ਨਾਉ ਨ ਪਾਈਐ, ਬਿਨੁ ਨਾਵੈ ਕਿਆ ਸੁਆਉ ॥ ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥ ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥ ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥ ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥੪॥ ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥ ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥ ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥੫॥ ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥ ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰਧਾਰਿ ॥ ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ ॥੬॥ ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥ ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥ ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥੭॥ ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥ ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥ ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥੮॥੮॥ {ਪੰਨਾ ੫੮}

**ਪਦ ਅਰਥ** :—ਬਾਵਰੇ—ਹੇ ਕਮਲੇ ! ਦੁਖ ਭਾਗੁ—ਦੁਖਾਂ ਨੂੰ ਭਾਜੜ (ਪੈ ਜਾਂਦੀ ਹੈ) । ਦੋਹਾਗਣੀ—ਮੰਦੇ ਭਾਗਾਂ ਵਾਲੀ ।੧।

ਨਿਧਾਨੁ—ਖ਼ਜ਼ਾਨਾ । ਗੁਰਿ—ਗੁਰੂ ਨੇ । ਬਲਿ—ਕੁਰਬਾਨ ਸਦਕੇ ।੧।ਰਹਾਉ।

ਪਤਿ—ਇੱਜ਼ਤ । ਮਰਿ ਜਾਉ—(ਜਾਉਂ) ਮੈਂ ਆਤਮਕ ਮੌਤੇ ਮਰ ਜਾਂਦਾ ਹਾਂ ।੨।

ਸੁਆਉ—ਸੁਆਰਥ, ਜਨਮ ਮਨੋਰਥ । ਕਾਉ—ਕਾਂ ।੩।

ਦੇਹੁਰੀ—ਸਰੀਰ (ਨੂੰ) । ਭੀਤਿ—ਕੰਧ । ਚੀਤਿ—ਚਿੱਤ ਵਿਚ । ਰਪੈ—ਰੰਗਿਆ ਜਾਏ । ਨਿਰਬਾਣੀ ਪਦੁ—ਉਹ ਆਤਮਕ ਦਰਜਾ ਜਿੱਥੇ ਕੋਈ ਵਾਸ਼ਨਾ ਪੋਹ ਨਹੀਂ ਸਕਦੀ । ਨਿਰਬਾਣੀ—ਵਾਸਨਾ ਰਹਿਤ ।੪।

ਪੁਛਿ—ਪੁੱਛ ਕੇ । ਸਬਦਿ—ਗੁਰਸ਼ਬਦ ਦੀ ਰਾਹੀਂ । ਮਨਿ—ਮਨ ਵਿਚ ।੫।

ਤਜਿ—ਤਿਆਗ ਕੇ । ਸਲਾਹਨਿ—ਸਲਾਹੁੰਦੇ ਹਨ । ਉਰ ਧਾਰਿ—ਹਿਰਦੇ ਵਿਚ ਟਿਕਾ ਕੇ । ਆਧਾਰੁ—ਆਸਰਾ ।੬।

ਸਬਦਿ—ਸ਼ਬਦ ਵਿਚ (ਜੁੜ ਕੇ) । ਮਰੈ—(ਵਿਕਾਰਾਂ ਵਲੋਂ) ਮਰਦਾ ਹੈ ।੭।

ਆਪ ਕਉ—ਆਪਣੇ ਆਪ ਨੂੰ ਨਾ ਚੀਨੀਐ—ਪਰਖਿਆ ਨਹੀਂ ਜਾ ਸਕਦਾ ।੮।

**ਅਰਥ** :—ਹੇ ਕੁਰਾਹੇ-ਪਏ ਕਮਲੇ ਮਨ ! (ਮੇਰੀ ਸਿੱਖਿਆ) ਸੁਣ (ਸਿੱਖਿਆ ਇਹ ਹੈ ਕਿ) ਗੁਰੂ ਦੀ ਸਰਨੀ ਪਉ (ਗੁਰੂ ਪਾਸੋਂ ਪਰਮਾਤਮਾ ਦਾ ਨਾਮ ਮਿਲਦਾ ਹੈ, ਤੂੰ ਭੀ ਉਹ) ਹਰਿ ਨਾਮ ਜਪ, (ਪ੍ਰਭੂ ਚਰਨਾਂ ਵਿਚ) ਸੁਰਤਿ ਜੋੜ (ਪ੍ਰਭੂ ਦਾ ਨਾਮ ਸਿਮਰਿਆਂ) ਜਮਰਾਜ (ਭੀ) ਡਰ ਜਾਂਦਾ ਹੈ ਤੇ ਦੁੱਖਾਂ ਨੂੰ ਭਾਜੜ ਪੈ ਜਾਂਦੀ ਹੈ । (ਪਰ ਜੇਹੜੀ) ਭਾਗ-ਹੀਣ ਜੀਵ-ਇਸਤ੍ਰੀ (ਨਾਮ ਨਹੀਂ ਸਿਮਰਦੀ, ਉਸ) ਨੂੰ ਬਹੁਤ ਦੁੱਖ-ਕਲੇਸ਼ ਵਿਆਪਦਾ ਹੈ (ਦੁੱਖਾਂ ਨੂੰ ਭਾਜੜ ਤਦੋਂ ਹੀ ਪੈ ਸਕਦੀ ਹੈ, ਜੇ ਸਿਰ ਉਤੇ ਖਸਮ-ਸਾਈਂ ਹੋਵੇ, ਪਰ ਜੋ ਖਸਮ ਦਾ ਨਾਮ ਕਦੇ ਚੇਤੇ ਹੀ ਨਹੀਂ ਕਰਦੀ, ਉਸ ਦੇ ਸਿਰ ਉਤੇ) ਖਸਮ-ਸਾਈਂ ਕਿਵੇਂ ਟਿਕਿਆ ਹੋਇਆ ਪ੍ਰਤੀਤ ਹੋਵੇ ? ।੧।

ਹੇ ਭਾਈ ! ਮੇਰੇ ਵਾਸਤੇ ਤਾਂ ਪ੍ਰਭੂ-ਨਾਮ ਹੀ ਧਨ ਹੈ, ਨਾਮ ਹੀ ਖ਼ਜ਼ਾਨਾ ਹੈ (ਇਹ ਖ਼ਜ਼ਾਨਾ ਜਿਸ ਕਿਸੇ ਨੂੰ ਦਿੱਤਾ ਹੈ) ਗੁਰੂ ਨੇ (ਹੀ) ਦਿੱਤਾ ਹੈ, ਮੈਂ ਗੁਰੂ ਤੋਂ ਕੁਰਬਾਨ ਹਾਂ । (ਨਾਮ ਖ਼ਜ਼ਾਨਾ ਹਾਸਲ ਕਰਨ ਲਈ) ਮੈਨੂੰ (ਗੁਰੂ ਤੋਂ ਬਿਨਾ) ਹੋਰ ਕੋਈ ਥਾਂ ਨਹੀਂ ਦਿੱਸਦਾ ।੧।ਰਹਾਉ।

ਸ਼ਾਬਾਸ਼ੇ ਉਸ (ਗੁਰੂ) ਤੋਂ ਜਿਸ ਗੁਰੂ ਦੀ ਮਤਿ ਮਿਲਿਆਂ ਇੱਜ਼ਤ ਮਿਲਦੀ ਹੈ । (ਪ੍ਰਭੂ ਮਿਹਰ ਕਰੇ) ਮੈਂ ਉਸ (ਗੁਰੂ) ਦੀ ਸੰਗਤਿ ਵਿਚ ਮਿਲਿਆ ਰਹਾਂ । (ਨਾਮ ਦੀ ਦਾਤਿ ਦੇਣ ਵਾਲੇ) ਉਸ ਗੁਰੂ ਤੋਂ ਬਿਨਾ ਮੈਂ ਇਕ ਘੜੀ ਭੀ ਨਹੀਂ ਰਹਿ ਸਕਦਾ, ਕਿਉਂਕਿ ਨਾਮ ਤੋਂ ਬਿਨਾ ਮੇਰੀ ਆਤਮਕ ਮੌਤ ਹੋ ਜਾਂਦੀ ਹੈ । (ਨਾਮ ਤੋਂ ਬਿਨਾ ਮੈਂ ਮਾਇਆ ਦੇ ਮੋਹ ਵਿਚ ਅੰਨ੍ਹਾ ਹੋ ਜਾਂਦਾ ਹਾਂ, ਪ੍ਰਭੂ ਮਿਹਰ ਕਰੇ) ਮੈਨੂੰ ਅੰਨ੍ਹੇ ਨੂੰ ਉਸ ਦਾ ਨਾਮ ਨਾਹ ਭੁੱਲ ਜਾਏ, ਮੈਂ ਗੁਰੂ ਦਾ ਆਸਰਾ ਪਰਨਾ ਲੈ ਕੇ ਪ੍ਰਭੂ-ਚਰਨਾਂ ਵਿਚ ਜੁੜਿਆ ਰਹਾਂ ।੨।

(ਪਰ ਗੁਰੂ ਭੀ ਹੋਵੇ ਤਾਂ ਸੁਜਾਖਾ ਹੋਵੇ) ਜਿਨ੍ਹਾਂ ਦਾ ਗੁਰੂ (ਆਪ ਹੀ ਮਾਇਆ ਦੇ ਮੋਹ ਵਿਚ) ਅੰਨ੍ਹਾ ਹੋ ਗਿਆ ਹੋਵੇ, ਉਹਨਾਂ ਚੇਲਿਆਂ ਨੂੰ (ਆਤਮਕ ਸੁਖ ਦਾ) ਥਾਂ-ਟਿਕਾਣਾ ਨਹੀਂ ਲੱਭ ਸਕਦਾ । (ਪੂਰੇ) ਗੁਰੂ ਤੋਂ ਬਿਨਾ ਪ੍ਰਭੂ ਦਾ ਨਾਮ ਨਹੀਂ ਮਿਲਦਾ, ਨਾਮ ਤੋਂ ਬਿਨਾ ਹੋਰ ਕੋਈ (ਸੁਚੱਜਾ) ਜੀਵਨ-ਮਨੋਰਥ ਨਹੀਂ ਹੋ ਸਕਦਾ । ਨਾਮ ਤੋਂ ਵਾਂਜਿਆ ਮਨੁੱਖ ਦੁਨੀਆ ਵਿਚ ਆਇਆ ਤੇ ਤੁਰ ਗਿਆ, ਪਛਤਾਵਾ ਹੀ (ਨਾਲ ਲੈ ਗਿਆ, ਖਾਲੀ-ਹੱਥ ਹੀ ਜਗ ਤੋਂ ਗਿਆ) ਜਿਵੇਂ ਸੁੰਞੇ ਘਰ ਵਿਚ ਕਾਂ (ਆ ਕੇ ਖ਼ਾਲੀ ਜਾਂਦਾ ਹੈ) ।੩।

ਨਾਮ ਸਿਮਰਨ ਤੋਂ ਬਿਨਾ ਸਰੀਰ ਨੂੰ (ਚਿੰਤਾ ਆਦਿਕ ਇਤਨਾ) ਦੁੱਖ ਵਿਆਪਦਾ ਹੈ (ਕਿ ਸਰੀਰਕ ਸੱਤਿਆ ਇਉਂ ਕਿਰਦੀ ਜਾਂਦੀ ਹੈ) ਜਿਵੇਂ ਕਲਰ ਦੀ ਕੰਧ (ਕਿਰਦੀ ਰਹਿੰਦੀ ਹੈ) । ਇਸ ਨੂੰ ਕਿਰਨ ਤੋਂ ਬਚਾਣ ਲਈ) ਤਦ ਤਕ (ਪ੍ਰਭੂ ਦਾ) ਮਹਲ (-ਰੂਪ ਸਹਾਰਾ) ਨਹੀਂ ਮਿਲਦਾ, ਜਦ ਤਕ ਉਹ ਸਦਾ-ਥਿਰ ਪ੍ਰਭੂ (ਜੀਵ ਦੇ) ਚਿੱਤ ਵਿਚ ਨਹੀਂ ਆ ਵੱਸਦਾ । ਜੇ ਗੁਰੂ ਦੇ ਸ਼ਬਦ ਵਿਚ ਮਨ ਰੰਗਿਆ ਜਾਏ, ਤਾਂ ਪ੍ਰਭੂ ਦੀ ਹਜ਼ੂਰੀ (ਦੀ ਓਟ) ਮਿਲ ਜਾਂਦੀ ਹੈ, ਤੇ ਉਹ ਆਤਮਕ ਅਵਸਥਾ ਸਦਾ ਲਈ ਲੱਭ ਪੈਂਦੀ ਹੈ ਜਿੱਥੇ ਕੋਈ ਵਾਸਨਾ ਨਹੀਂ ਪੋਹ ਸਕਦੀ ।੪।

(ਸੋ, ਹੇ ਭਾਈ ! ਇਸ 'ਨਿਰਬਾਣ ਪਦ' ਦੀ ਪ੍ਰਾਪਤੀ ਵਾਸਤੇ) ਮੈਂ ਆਪਣੇ ਗੁਰੂ ਨੂੰ ਪੁੱਛਾਂਗੀ, ਗੁਰੂ ਨੂੰ ਪੁੱਛ ਕੇ (ਉਸ ਦੀ ਦੱਸੀ) ਕਾਰ ਕਰਾਂਗੀ, ਮੈਂ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਾਂਗੀ, (ਭਲਾ ਕਿਤੇ ਪ੍ਰਭੂ ਮੇਰੇ) ਮਨ ਵਿਚ ਆ ਵੱਸੇ (ਪ੍ਰਭੂ ਦੀ ਮਿਹਰ ਹੋਵੇ, ਮੇਰਾ) ਹਉਮੈ ਦਾ ਦੁੱਖ ਸੜ ਜਾਏ, ਸਹਜ ਅਵਸਥਾ ਵਿਚ ਟਿਕਿਆਂ ਮੇਰਾ ਪ੍ਰਭੂ ਨਾਲ ਸੋਹਣਾ ਮਿਲਾਪ ਹੋ ਜਾਏ, ਸਦਾ ਟਿਕੇ ਰਹਿਣ ਵਾਲੇ ਪ੍ਰਭੂ ਵਿਚ ਮੇਰਾ ਸਦਾ ਲਈ ਮੇਲ ਹੋ ਜਾਏ ।੫।

ਜੇਹੜੇ ਬੰਦੇ ਗੁਰੂ ਦੇ ਸ਼ਬਦ ਵਿਚ ਰੰਗੇ ਜਾਂਦੇ ਹਨ ਉਹ ਕਾਮ ਕ੍ਰੋਧ ਅਹੰਕਾਰ (ਆਦਿਕ ਵਿਕਾਰਾਂ) ਨੂੰ ਤਿਆਗ ਕੇ ਪਵਿਤ੍ਰ (ਜੀਵਨ ਵਾਲੇ) ਹੋ ਜਾਂਦੇ ਹਨ, ਉਹ ਸਦਾ ਪ੍ਰਭੂ ਦਾ ਨਾਮ ਸਲਾਹੁੰਦੇ ਹਨ, ਉਹ ਪਰਮਾਤਮਾ (ਦੀ ਯਾਦ) ਨੂੰ ਸਦਾ ਆਪਣੇ ਹਿਰਦੇ ਵਿਚ ਟਿਕਾ ਰੱਖਦੇ ਹਨ ।

(ਹੇ ਭਾਈ !) ਜੇਹੜਾ ਪ੍ਰਭੂ ਸਾਰੇ ਜੀਵਾਂ (ਦੀ ਜ਼ਿੰਦਗੀ) ਦਾ ਆਸਰਾ ਹੈ, ਉਸ ਨੂੰ ਕਦੇ ਭੀ ਮਨੋਂ ਭੁਲਾਣਾ ਨਹੀਂ ਚਾਹੀਦਾ ।੬।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਵਿਕਾਰਾਂ ਵਲੋਂ) ਮਰ ਜਾਂਦਾ ਹੈ ਉਹ (ਇਹ ਮਰਨੀ) ਮਰ ਕੇ ਇਸਥਿਰ ਹੋ ਜਾਂਦਾ ਹੈ (ਵਿਕਾਰਾਂ ਦੇ ਟਾਕਰੇ ਤੇ ਤਕੜਾ ਹੋ ਜਾਂਦਾ ਹੈ, ਉਹ ਮਨੁੱਖ ਵਿਕਾਰਾਂ ਦੇ ਢਹੇ ਚੜ੍ਹ ਕੇ) ਮੁੜ ਕਦੇ ਆਤਮਕ ਮੌਤੇ ਨਹੀਂ ਮਰਦਾ । (ਇਹ ਅਟੱਲ ਆਤਮਕ ਜੀਵਨ) ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਿਲਦਾ ਹੈ (ਗੁਰੂ ਦੇ ਸ਼ਬਦ ਦੀ ਰਾਹੀਂ ਹੀ) ਪ੍ਰਭੂ ਦੇ ਨਾਮ ਵਿਚ ਪਿਆਰ ਬਣਦਾ ਹੈ । ਗੁਰੂ ਦੇ ਸ਼ਬਦ ਤੋਂ ਬਿਨਾ ਜਗਤ (ਜੀਵਨ-ਰਾਹ ਤੋਂ) ਖੁੰਝਿਆ ਹੋਇਆ ਭਟਕਦਾ ਹੈ, ਤੇ ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੭।

ਸਾਰੀ ਦੁਨੀਆ ਆਪਣੇ ਆਪ ਨੂੰ ਸਾਲਾਹੁੰਦੀ ਹੈ ਕਿ ਸਾਡੀ ਵਧੀਕ ਤੋਂ ਵਧੀਕ ਵਡਿਆਈ-ਇੱਜ਼ਤ ਹੋਵੇ (ਆਪਣੇ ਆਪ ਦੀ ਸੂਝ ਤੋਂ ਬਿਨਾ ਇਹ ਲਾਲਸਾ ਬਣੀ ਹੀ ਰਹਿੰਦੀ ਹੈ) ਗੁਰੂ ਦੀ ਸਰਨ ਪੈਣ ਤੋਂ ਬਿਨਾ ਆਪਣੇ ਆਪ ਦੀ ਪਛਾਣ ਨਹੀਂ ਹੋ ਸਕਦੀ, ਗਿਆਨ ਦੀਆਂ ਗੱਲਾਂ ਨਿਰੀਆਂ ਕਹਿਣ ਸੁਣਨ ਨਾਲ ਕੁਝ ਨਹੀਂ ਬਣਦਾ ।

ਹੇ ਨਾਨਕ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਆਪਣਾ ਆਪ ਪਛਾਣਿਆ ਜਾ ਸਕਦਾ ਹੈ (ਜੇਹੜਾ ਮਨੁੱਖ ਆਪੇ ਦੀ ਪਛਾਣ ਕਰ ਲੈਂਦਾ ਹੈ) ਉਹ ਆਪਣੀ ਵਡਿਆਈ ਦੀਆਂ ਗੱਲਾਂ ਨਹੀਂ ਕਰਦਾ ।੮।੮।

ਸਿਰੀਰਾਗੁ ਮਹਲਾ ੧ ॥ ਬਿਨੁ ਪਿਰ, ਧਨ ਸੀਗਾਰੀਐ, ਜੋਬਨੁ ਬਾਦਿ ਖੁਆਰੁ ॥ ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥ ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥੧॥ ਮਨ ਰੇ, ਰਾਮ ਜਪਹੁ ਸੁਖੁ ਹੋਇ ॥ ਬਿਨੁ ਗੁਰ ਪ੍ਰੇਮ ਨ ਪਾਈਐ, ਸਬਦਿ ਮਿਲੈ ਰੰਗੁ ਹੋਇ ॥੧॥ਰਹਾਉ॥ ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਿਜ ਸੀਗਾਰੁ ॥ ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥ ਗੁਰਮੁਖਿ ਜਾਣਿ ਸਿਞਾਣੀਐ ਗੁਰਿ ਮੇਲੀ ਗੁਣ ਚਾਰੁ ॥੨॥ ਸਚਿ ਮਿਲਹੁ, ਵਰ ਕਾਮਣੀ, ਪਿਰਿ ਮੋਹੀ ਰੰਗੁ ਲਾਇ ॥ ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ ॥ ਹਰਿ ਵਰੁ ਘਰਿ ਸੋਹਾਗਣੀ ਨਿਰਮਲ ਸਾਚੈ ਨਾਇ ॥੩॥ ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ

ਨਾਰਿ ॥ ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥ ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥੪॥ ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥ ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥ ਸਾਹਿਬੁ ਅਤੁਲੁ ਨਾ ਤੋਲੀਐ ਕਥਨਿ ਨ ਪਾਇਆ ਜਾਇ ॥੫॥ ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥ ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥ ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ ॥੬॥ ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ ॥ ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥ ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥੭॥ ਕਥਨੈ ਕਹਿਣ ਨ ਛੁਟੀਐ ਨ ਪੜਿ ਪੁਸਤਕ ਭਾਰ ॥ ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥ ਨਾਨਕ ਨਾਮੁ ਨ ਵੀਸਰੈ ਮੇਲੇ ਗੁਰ ਕਰਤਾਰ ॥੮॥੯॥ {ਪੰਨਾ ੫੮-੫੯}

**ਪਦ ਅਰਥ** :—ਧਨ—ਇਸਤ੍ਰੀ । ਸੀਗਾਰੀਐ—(ਜੇ) ਸਿੰਗਾਰੀ ਜਾਏ, (ਜੇ) ਗਹਿਣੇ ਆਦਿਕਾਂ ਨਾਲ ਸਜਾਈ ਜਾਏ । ਜੋਬਨੁ—ਜੁਆਨੀ । ਬਾਦਿ—ਵਿਅਰਥ । ਖੁਆਰੁ—ਦੁਖੀ । ਸੁਖਿ—ਸੁਖ ਨਾਲ, ਆਨੰਦ ਨਾਲ । ਸੇਜੜੀ—ਸੋਹਣੀ ਸੇਜ । ਘਣੇ—ਬਹੁਤ । ਘਰਿ—ਘਰ ਵਿਚ । ਸੇਜ ਭਤਾਰੁ—ਸੇਜ ਦਾ ਮਾਲਕ ਖਸਮ ।੧।

ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜਿਆਂ) । ਰੰਗੁ—ਨਾਮ ਦਾ ਰੰਗ ।੧।ਰਹਾਉ।

ਸਹਜਿ—ਅਡੋਲ ਆਤਮਕ ਅਵਸਥਾ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ (ਜੁੜ ਕੇ) । ਪਿਰ ਸੇਜੜੀ—ਪਤੀ ਦੀ ਸੋਹਣੀ ਸੇਜ । ਹੇਤੁ—ਹਿਤ, ਪ੍ਰੇਮ । ਜਾਣਿ—ਜਾਣ ਕੇ, ਡੂੰਘੀ ਸਾਂਝ ਪਾ ਕੇ । ਗੁਰਿ—ਗੁਰੂ ਨੇ । ਚਾਰੁ—ਸੁੰਦਰ । ਗੁਣ ਚਾਰੁ—ਸੁੰਦਰ ਗੁਣਾਂ ਵਾਲਾ ਪ੍ਰਭੂ ।੨।

ਵਰ ਕਾਮਣੀ—ਹੇ ਪ੍ਰਭੂ-ਪਤੀ ਦੀ ਜੀਵ-ਇਸਤ੍ਰੀ ! ਪਿਰਿ—ਪਿਰ ਨੇ । ਵਿਗਾਸਿਆ—ਖਿੜ ਪਿਆ । ਸਾਚੈ ਨਾਇ—ਸੱਚੇ ਪ੍ਰਭੂ ਦੇ ਨਾਮ ਵਿਚ (ਜੁੜ ਕੇ) ।੩।

ਮਨੂਆ—ਹੋਛਾ ਮਨ, ਭੁੱਲੜ ਮਨ । ਰਾਵੈ—ਪਿਆਰ ਕਰਦਾ ਹੈ । ਇਕਤੁ—ਇੱਕ ਵਿਚ । ਇਕਤੁ ਤਾਗੈ—ਇਕੋ ਧਾਗੇ ਵਿਚ, ਇਕੋ ਹੀ ਸੁਰਤਿ-ਧਾਗੇ ਵਿਚ । ਰਲਿ—ਰਲ ਕੇ, ਇਕ-ਮਿਕ ਹੋ ਕੇ । ਅਧਾਰੁ—ਆਸਰਾ ।੪।

ਉਪਜੈ—ਜੰਮ ਪੈਂਦਾ ਹੈ, ਉਤਸ਼ਾਹ ਵਿਚ ਆ ਜਾਂਦਾ ਹੈ । ਖਿਨਿ—ਖਿਨ ਵਿਚ । ਖਪੈ—ਖਪਦਾ ਹੈ, ਦੁਖੀ ਹੁੰਦਾ ਹੈ । ਰਵਿ ਰਹੇ—(ਗੁਰੂ ਦੇ ਸ਼ਬਦ ਵਿਚ) ਜੁੜਿਆ ਰਹੇ । ਨਾ ਸੰਤਾਇ—ਨਹੀਂ ਸਤਾਂਦਾ ।੫।

ਵਜਹੁ—ਤਨਖ਼ਾਹ, ਰੋਜ਼ੀਨਾ । ਲਾਹਾ—ਲਾਭ । ਤਮਾਇ—ਲਾਲਚ ।੬।

ਤੋਲਿ ਤੁੋਲਾਇਸੀ—ਤੋਲ ਵਿਚ ਪੂਰਾ ਉਤਰਵਾਏਗਾ {ਨੋਟ :—ਲਫ਼ਜ਼ 'ਤੁੋਲਾਇਸੀ' ਦੇ ਅੱਖਰ 'ਤ' ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਤੋਲਾਇਸੀ' ਹੈ, ਇਥੇ 'ਤੁਲਾਇਸੀ' ਪੜ੍ਹਨਾ ਹੈ} ।

ਤਰਾਜੀ—ਤਰਾਜ਼ੂ, ਤੱਕੜ । ਗੁਰਿ—ਗੁਰੂ ਨੇ । ਠਾਕੀ—ਰੋਕ ਦਿੱਤੀ ਹੈ ।੭।

ਕਹਣਿ—ਜ਼ਬਾਨੀ ਹੀ ਗੱਲਾਂ ਕਰਨ ਨਾਲ । ਪੜਿ—ਪੜ੍ਹ ਕੇ । ਸੋਚ—ਸੁੱਚ । ਕਰਤਾਰ—ਕਰਤਾਰ (ਦਾ ਮੇਲ) ।੮।

**ਅਰਥ** :—ਹੇ ਮਨ ! ਪਰਮਾਤਮਾ ਦਾ ਨਾਮ ਸਿਮਰ, (ਤੈਨੂੰ) ਸੁਖ ਹੋਵੇਗਾ । (ਪਰ ਮਨ ਭੀ ਕੀਹ ਕਰੇ ? ਜਿਸ ਨਾਲ ਪਿਆਰ ਨਾਹ ਹੋਵੇ, ਉਸ ਨੂੰ ਮੁੜ ਮੁੜ ਕਿਵੇਂ ਯਾਦ ਕੀਤਾ ਜਾਏ ? ਪਰਮਾਤਮਾ ਨਾਲ ਇਹ) ਪਿਆਰ

ਗੁਰੂ ਤੋਂ ਬਿਨਾ ਨਹੀਂ ਬਣ ਸਕਦਾ । ਜੇਹੜਾ ਮਨ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਉਸ ਨੂੰ ਪ੍ਰਭੂ ਦੇ ਨਾਮ ਦਾ ਰੰਗ ਚੜ੍ਹ ਜਾਂਦਾ ਹੈ ।੧।ਰਹਾਉ।

(ਜੇ ਇਸਤ੍ਰੀ ਗਹਿਣਿਆਂ ਆਦਿਕ ਨਾਲ) ਆਪਣੇ ਆਪ ਨੂੰ ਸਜਾ ਲਏ, ਪਰ ਉਸ ਨੂੰ ਪਤੀ ਨਾਹ ਮਿਲੇ ਤਾਂ ਉਸ ਦੀ ਜੁਆਨੀ ਵਿਅਰਥ ਜਾਂਦੀ ਹੈ, ਉਸ ਦਾ ਆਤਮਾ ਭੀ ਦੁਖੀ ਹੁੰਦਾ ਹੈ, ਕਿਉਂਕਿ ਉਹ ਆਨੰਦ ਨਾਲ ਪਤੀ ਦੀ ਸੋਹਣੀ ਸੇਜ ਮਾਣ ਨਹੀਂ ਸਕਦੀ, ਪਤੀ-ਮਿਲਾਪ ਤੋਂ ਬਿਨਾ ਉਸ ਦਾ ਸਿੰਗਾਰ ਵਿਅਰਥ ਜਾਂਦਾ ਹੈ । ਉਸ ਭਾਗਹੀਣ ਇਸਤ੍ਰੀ ਨੂੰ ਬਹੁਤ ਦੁਖ ਵਿਆਪਦਾ ਹੈ, ਉਸ ਦੇ ਘਰ ਵਿਚ ਸੇਜ ਦਾ ਮਾਲਕ ਖਸਮ ਨਹੀਂ ਆਉਂਦਾ (ਜੀਵ-ਇਸਤ੍ਰੀ ਦੇ ਸਾਰੇ ਬਾਹਰ-ਮੁਖੀ ਧਾਰਮਿਕ ਉੱਦਮ ਵਿਅਰਥ ਜਾਂਦੇ ਹਨ, ਜੇ ਹਿਰਦੇ-ਸੇਜ ਦਾ ਮਾਲਕ ਪ੍ਰਭੂ ਹਿਰਦੇ ਵਿਚ ਪਰਗਟ ਨਾਹ ਹੋਵੇ) ।੧।

ਗੁਰੂ ਦੀ ਦੱਸੀ ਸੇਵਾ ਦੀ ਰਾਹੀਂ ਹੀ ਆਤਮਕ ਆਨੰਦ ਮਿਲਦਾ ਹੈ, ਪ੍ਰਭੂ-ਪਤੀ ਉਸੇ ਜੀਵ-ਇਸਤ੍ਰੀ ਨੂੰ ਮਿਲਦਾ ਹੈ ਜਿਸ ਨੇ ਅਡੋਲ ਆਤਮਕ ਅਵਸਥਾ ਵਿਚ (ਜੁੜ ਕੇ) ਆਪਣੇ ਆਪ ਨੂੰ ਸਿੰਗਾਰਿਆ ਹੈ । ਉਹੀ ਜੀਵ-ਇਸਤ੍ਰੀ ਪ੍ਰਭੂ-ਪਤੀ ਦੀ ਸੋਹਣੀ ਸੇਜ ਮਾਣ ਸਕਦੀ ਹੈ ਜੋ ਉਸ ਸਦਾ-ਥਿਰ ਪ੍ਰਭੂ ਵਿਚ (ਜੁੜੀ ਰਹਿੰਦੀ ਹੈ), ਜਿਸ ਦਾ ਪ੍ਰਭੂ-ਪਤੀ ਨਾਲ ਗੂੜ੍ਹਾ ਹਿਤ ਹੈ ਗੂੜ੍ਹਾ ਪਿਆਰ ਹੈ । ਗੁਰੂ ਦੇ ਮਨਮੁਖ ਰਹਿ ਕੇ ਹੀ ਪ੍ਰਭੂ ਨਾਲ ਡੂੰਘੀ ਸਾਂਝ ਪਾ ਕੇ ਉਸਨੂੰ ਸਿੰਵਾਨਿਆ ਜਾ ਸਕਦਾ ਹੈ (ਭਾਵ, ਇਹ ਸਿੰਵਾਣ ਆਉਂਦੀ ਹੈ ਕਿ ਉਹ ਸਾਡਾ ਹੈ), ਉਹ ਸੁੰਦਰ ਗੁਣਾਂ ਦਾ ਮਾਲਕ ਪ੍ਰਭੂ (ਜਿਸ ਜੀਵ-ਇਸਤ੍ਰੀ ਨੂੰ ਮਿਲਾਇਆ ਹੈ) ਗੁਰੂ ਨੇ ਮਿਲਾਇਆ ਹੈ ।੨।

ਹੇ ਪ੍ਰਭੂ-ਪਤੀ ਦੀ ਸੁੰਦਰ ਇਸਤ੍ਰੀ ! ਉਸ ਸਦਾ-ਥਿਰ ਪ੍ਰਭੂ (ਦੇ ਚਰਨਾਂ) ਵਿਚ (ਸਦਾ) ਮਿਲੀ ਰਹੁ । ਪਤੀ-ਪ੍ਰਭੂ ਨੇ (ਜਿਸ ਜੀਵ-ਇਸਤ੍ਰੀ ਦੇ ਮਨ ਨੂੰ ਆਪਣੇ ਪਿਆਰ ਦਾ) ਰੰਗ ਚਾੜ੍ਹ ਕੇ (ਆਪਣੇ ਵਲ ਖਿੱਚ ਲਿਆ ਹੈ, ਉਸਦਾ ਮਨ ਉਸਦਾ ਤਨ ਸਦਾ-ਥਿਰ ਪ੍ਰਭੂ ਵਿਚ ਜੁੜ ਕੇ ਖਿੜ ਪਿਆ ਹੈ (ਉਸਦਾ ਜੀਵਨ ਇਤਨਾ ਅਮੋਲਕ ਬਣ ਜਾਂਦਾ ਹੈ ਕਿ) ਉਸ ਦਾ ਮੁੱਲ ਨਹੀਂ ਪੈ ਸਕਦਾ । ਉਹ ਸੁਹਾਗ ਭਾਗ ਵਾਲੀ ਜੀਵ-ਇਸਤ੍ਰੀ ਸਦਾ-ਥਿਰ ਹਰੀ ਦੇ ਨਾਮ ਵਿਚ (ਜੁੜ ਕੇ) ਪਵਿਤ੍ਰ ਆਤਮਾ ਹੋ ਜਾਂਦੀ ਹੈ, ਤੇ ਪ੍ਰਭੂ-ਪਤੀ ਨੂੰ ਆਪਣੇ (ਹਿਰਦੇ) ਘਰ ਵਿਚ (ਹੀ ਲੱਭ ਲੈਂਦੀ ਹੈ) ।੩।

ਜੇ (ਜੀਵ-ਇਸਤ੍ਰੀ ਦਾ) ਥੋੜ੍ਹ-ਵਿਤਾ ਮਨ (ਪ੍ਰਭੂ ਪਤੀ ਦੇ ਵਿਸ਼ਾਲ) ਮਨ ਵਿਚ (ਥੋੜ੍ਹ-ਵਿਤੇ ਸੁਭਾਅ ਵਲੋਂ) ਮਰ ਜਾਏ, ਤੇ ਜਿਵੇਂ ਇਕੋ ਧਾਗੇ ਵਿਚ ਪ੍ਰੋਤੇ ਹੋਏ ਮੋਤੀਆਂ ਦਾ ਹਾਰ ਗਲ ਵਿਚ ਪਾ ਲਈਦਾ ਹੈ ਉਸੇ ਤਰ੍ਹਾਂ ਜੇ (ਜੀਵ-ਇਸਤ੍ਰੀ ਪ੍ਰਭੂ ਦੇ ਹੀ) ਇਕੋ ਸੁਰਤਿ ਧਾਗੇ ਵਿਚ ਇਕ ਮਿਕ ਹੋ ਕੇ ਪ੍ਰਭੂ ਵਿਚ ਲੀਨ ਹੋ ਜਾਏ ਤਾਂ ਪ੍ਰਭੂ ਪਤੀ ਉਸ ਜੀਵ-ਨਾਰ ਨੂੰ ਪਿਆਰ ਕਰਦਾ ਹੈ । ਪਰ ਇਹ ਆਤਮਕ ਆਨੰਦ ਸਤਸੰਗ ਵਿਚ ਟਿਕਿਆਂ ਹੀ ਮਿਲਦਾ ਹੈ, ਤੇ ਸਤਸੰਗ ਵਿਚ ਗੁਰੂ ਦੀ ਸਰਨ ਪੈ ਕੇ (ਮਨ ਨੂੰ) ਪ੍ਰਭੂ ਦੇ ਨਾਮ ਦਾ ਸਹਾਰਾ ਮਿਲਦਾ ਹੈ ।੪।

(ਜੇ ਮਨ ਨਾਮ ਤੋਂ ਵਾਂਜਿਆ ਰਹੇ, ਤਾਂ ਮਾਇਆ ਆਦਿਕ ਦੇ ਲਾਭ ਨਾਲ) ਇਕ ਖਿਨ ਵਿਚ ਹੀ (ਇਉਂ ਹੁੰਦਾ ਹੈ ਜਿਵੇਂ) ਜਿਊ ਪੈਂਦਾ ਹੈ, (ਤੇ ਮਾਇਆ ਆਦਿਕ ਦੀ ਘਾਟ ਨਾਲ) ਇਕ ਖਿਨ ਵਿਚ ਹੀ ਦੁਖੀ ਹੋ ਜਾਂਦਾ ਹੈ, ਇਕ ਖਿਨ (ਗੁਜ਼ਰਦਾ ਹੈ ਤਾਂ) ਉਹ ਜੰਮ ਪੈਂਦਾ ਹੈ, ਇਕ ਖਿਨ (ਗੁਜ਼ਰਦਾ ਹੈ ਤਾਂ) ਉਹ ਮਰ ਜਾਂਦਾ ਹੈ (ਭਾਵ, ਨਾਮ ਦੇ ਸਹਾਰੇ ਤੋਂ ਬਿਨਾ ਮਾਇਆ ਜੀਵ ਦੇ ਜੀਵਨ ਦਾ ਆਸਰਾ ਬਣ ਜਾਂਦੀ ਹੈ । ਜੇ ਮਾਇਆ ਆਵੇ ਤਾਂ ਉਤਸ਼ਾਹ, ਜੇ ਜਾਏ ਤਾਂ ਸਹਮ) । ਜੋ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਪਾਂਦਾ ਹੈ (ਪ੍ਰਭੂ ਚਰਨਾਂ ਵਿਚ) ਜੁੜਿਆ ਰਹਿੰਦਾ ਹੈ ਉਸ ਨੂੰ ਮੌਤ (ਦਾ ਡਰ) ਸਤਾ ਨਹੀਂ ਸਕਦਾ । (ਪ੍ਰਭੂ ਦੇ ਚਰਨਾਂ ਵਿਚ ਜੁੜਿਆਂ ਇਹ ਤਾਂ ਨਹੀਂ ਹੋ ਸਕਦਾ ਕਿ) ਉਸ ਮਾਲਕ (ਦੀ ਹਸਤੀ) ਨੂੰ ਤੋਲਿਆ ਜਾ ਸਕੇ, ਉਹ ਤੋਲ ਤੋਂ ਪਰੇ ਹੈ (ਹਾਂ, ਇਹ ਜ਼ਰੂਰ ਹੈ ਕਿ ਉਹ ਮਿਲਦਾ ਸਿਮਰਨ ਦੀ ਰਾਹੀਂ ਹੀ ਹੈ) ਨਿਰੀਆਂ ਗੱਲਾਂ ਨਾਲ ਨਹੀਂ ਮਿਲਦਾ ।੫।

ਸਾਰੇ ਜੀਵ-ਵਣਜਾਰੇ ਜੀਵ ਵਪਾਰੀ (ਪਰਮਾਤਮਾ ਦੇ ਦਰ ਤੋਂ) ਰੋਜ਼ੀਨਾ ਲਿਖਾ ਕੇ (ਜਗਤ ਵਿਚ ਆਉਂਦੇ ਹਨ, ਭਾਵ, ਹਰੇਕ ਨੂੰ ਜ਼ਿੰਦਗੀ ਦੇ ਸੁਆਸ ਤੇ ਸਾਰੇ ਪਦਾਰਥਾਂ ਦੀ ਦਾਤਿ ਪ੍ਰਭੂ ਦਰ ਤੋਂ ਮਿਲਦੀ ਹੈ) । ਜੇਹੜੇ ਜੀਵ ਵਪਾਰੀ ਸਦਾ-ਥਿਰ ਪ੍ਰਭੂ ਦੇ ਸਿਮਰਨ ਦੀ ਕਾਰ ਕਰਦੇ ਹਨ, ਉਹਨਾਂ ਨੂੰ ਪ੍ਰਭੂ ਦੀ ਰਜ਼ਾ ਅਨੁਸਾਰ (ਆਤਮਕ ਜੀਵਨ ਦਾ) ਲਾਭ ਮਿਲਦਾ ਹੈ, (ਪਰ ਇਹ ਲਾਭ ਉਹੀ ਖੱਟ ਸਕਦੇ ਹਨ ਜਿਨ੍ਹਾਂ ਨੂੰ) ਉਹ ਗੁਰੂ ਮਿਲ ਪੈਂਦਾ ਹੈ ਜਿਸ ਨੂੰ (ਆਪਣੀ ਵਡਿਆਈ ਆਦਿਕ ਦਾ) ਤਿਲ ਜਿਤਨਾ ਭੀ ਲਾਲਚ ਨਹੀਂ ਹੈ । (ਜਿਨ੍ਹਾਂ ਨੂੰ ਗੁਰੂ ਮਿਲਦਾ ਹੈ ਉਹਨਾਂ ਦੀ ਆਤਮਕ ਜੀਵਨ ਵਾਲੀ) ਰਾਸ-ਪੂੰਜੀ ਸਦਾ ਲਈ ਥਿਰ ਹੋ ਜਾਂਦੀ ਹੈ ।੬।

(ਇਨਸਾਨੀ ਜੀਵਨ ਦੀ ਸਫਲਤਾ ਦੀ ਪਰਖ ਵਾਸਤੇ) ਸੱਚ ਹੀ ਤਰਾਜ਼ੂ ਹੈ ਤੇ ਸੱਚ ਹੀ ਵੱਟਾ ਹੈ (ਜਿਸ ਦੇ ਪੱਲੇ ਸੱਚ ਹੈ ਉਹੀ ਸਫਲ ਹੈ), ਇਸ ਪਰਖ-ਤੋਲ ਵਿਚ ਉਹੀ ਮਨੁੱਖ ਪੂਰਾ ਉਤਰਦਾ ਹੈ ਜੋ ਗੁਰੂ ਦੇ ਸਨਮੁੱਖ ਰਹਿੰਦਾ ਹੈ, ਕਿਉਂਕਿ ਗੁਰੂ ਨੇ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ) ਸੱਚੀ ਬਾਣੀ ਦੇ ਕੇ ਮਨ ਨੂੰ ਮੋਹ ਲੈਣ ਵਾਲੀਆਂ ਆਸਾਂ ਤੇ ਮਨ ਦੇ ਮਾਇਕ ਫੁਰਨਿਆਂ ਨੂੰ (ਮਨ ਉਤੇ ਵਾਰ ਕਰਨ ਤੋਂ) ਰੋਕ ਰੱਖਿਆ ਹੁੰਦਾ ਹੈ । ਪੂਰੇ ਪ੍ਰਭੂ ਦਾ ਇਹ ਤੋਲ (ਦਾ ਮਿਆਰ) ਕਦੇ ਘਟਦਾ ਵਧਦਾ ਨਹੀਂ, ਉਹੀ ਜੀਵ (ਇਸ ਤੋਲ ਵਿਚ) ਪੂਰਾ ਤੁਲਦਾ ਹੈ ਜਿਸ ਨੂੰ ਪ੍ਰਭੂ (ਸਿਮਰਨ ਦੀ ਦਾਤਿ ਦੇ ਕੇ) ਆਪ (ਮਿਹਰ ਦੀ ਨਿਗਾਹ ਨਾਲ) ਤੁਲਾਂਦਾ ਹੈ ।੭।

ਨਿਰੀਆਂ ਗੱਲਾਂ ਕਰਨ ਨਾਲ ਜਾਂ ਪੁਸਤਕਾਂ ਦੇ ਢੇਰਾਂ ਦੇ ਢੇਰ ਪੜ੍ਹਨ ਨਾਲ ਆਸਾ ਮਨਸਾ ਤੋਂ ਬਚ ਨਹੀਂ ਸਕੀਦਾ । (ਜੇ ਹਿਰਦੇ ਵਿਚ) ਪਰਮਾਤਮਾ ਦੀ ਭਗਤੀ ਨਹੀਂ, ਪ੍ਰਭੂ ਦਾ ਪ੍ਰੇਮ ਨਹੀਂ, ਤਾਂ ਨਿਰੇ ਸਰੀਰ ਦੀ ਪਵਿਤ੍ਰਤਾ ਨਾਲ ਪਰਮਾਤਮਾ ਨਹੀਂ ਮਿਲਦਾ ।

ਹੇ ਨਾਨਕ ! ਜਿਸ ਨੂੰ (ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ) ਨਾਮ ਨਹੀਂ ਭੁੱਲਦਾ, ਉਸ ਨੂੰ ਗੁਰੂ ਪਰਮਾਤਮਾ ਦੇ ਮੇਲ ਵਿਚ ਮਿਲਾ ਲੈਂਦਾ ਹੈ ।੮।੯।

ਸਿਰੀ ਰਾਗੁ ਮਹਲਾ ੧ ॥ ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥ ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥ ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥ ਭਾਈ ਰੇ, ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ ॥੧॥ਰਹਾਉ॥ ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥ ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥ ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥੨॥ ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥ ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥ ਸੁਖ ਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥੩॥ ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨ ਪਾਰੁ ॥ ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥ ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥੪॥ ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥ ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥ ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥੫॥ ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥ ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥ ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥੬॥ ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥ ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥ ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥੭॥ ਤਿਸੁ ਬਿਨੁ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ ॥ ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥ ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥੧੦॥ {ਪੰਨਾ ੫੯}

**ਪਦ ਅਰਥ :**—ਸਰਬ ਪਿਆਰੁ—ਸਭ ਨਾਲ ਪਿਆਰ ਕਰਨ ਵਾਲਾ ਪਰਮਾਤਮਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਪਦਾਰਥੁ—ਕੀਮਤੀ ਚੀਜ਼ ।੧।

ਗਿਆਨੁ—ਆਤਮਕ ਜੀਵਨ ਦੀ ਸਮਝ, ਪਰਮਾਤਮਾ ਨਾਲ ਡੂੰਘੀ ਸਾਂਝ ।੧।ਰਹਾਉ।

ਕਹਾਵੈ—ਸਿਮਰਨ ਕਰਾਂਦਾ ਹੈ । ਸੋਇ—ਉਹ ਗੁਰੂ ਹੀ । ਸਫਲਿਓ—ਫਲ ਦੇਣ ਵਾਲਾ । ਮਾਣਿਕ—ਮਾਣਕਾਂ ਨਾਲ (ਭਰਪੂਰ)। ਸੋਇ—ਉਹ ਪਰਮਾਤਮਾ ।੨।

ਭੰਡਾਰੇ—ਖ਼ਜ਼ਾਨੇ ਵਿਚ । ਸੰਚੀਐ—ਇਕੱਠਾ ਕੀਤਾ ਜਾ ਸਕਦਾ ਹੈ । ਕਰਮਿ—ਮਿਹਰ ਨਾਲ । ਅਸੁਰ—ਕਾਮਾਦਿਕ ਦੈਂਤ ।੩।

ਭਵਜਲੁ—ਸੰਸਾਰ-ਸਮੁੰਦਰ । ਬਿਖਮੁ—ਔਖਾ । ਕੰਧੀ—ਕੰਢਾ । ਮਲਾਰੁ—ਮਲਾਹ । ਭੈ ਕਾ ਬੋਹਿਥਾ—ਡਰਾਂ ਤੋਂ ਬਚਾਣ ਵਾਲਾ ਜਹਾਜ਼ । {ਨੋਟ :—ਲਫ਼ਜ਼ 'ਪਾਰੁ' ਅਤੇ 'ਪਾਰਿ' ਦਾ ਫ਼ਰਕ ਚੇਤੇ ਰੱਖਣ-ਯੋਗ ਹੈ । ਪਾਰੁ—ਪਾਰਲਾ ਪਾਸਾ (ਨਾਂਵ) । ਪਾਰਿ—ਪਾਰਲੇ ਪਾਸੇ (ਕ੍ਰਿਆ ਵਿਸ਼ੇਸ਼ਣ)} ।੪।

ਜਾਇ—ਚਲਾ ਜਾਂਦਾ ਹੈ । ਜਲਉ—ਸੜ ਜਾਏ {ਹੁਕਮੀ ਭਵਿੱਖਤ} । ਜਲਾਵਣੀ—ਸੜਨ-ਜੋਗੀ । ਰਸਾਇ—ਰਸ ਨਾਲ, ਸੁਆਦ ਨਾਲ । ਅਗਲੋ—ਬਹੁਤਾ ।੫।

ਕਲਤੁ—ਇਸਤ੍ਰੀ । ਬਾਦਿ—ਵਿਅਰਥ । ਮਾਰਗਿ—ਰਸਤੇ ਉਤੇ । ਆਥਿ—{ਅਰਥ} ਮਾਇਆ । ਮਾਰਗਿ ਆਥਿ—ਮਾਇਆ ਦੇ ਰਸਤੇ ਤੇ । ਅਕਥੋ—ਜਿਸ ਦੇ ਗੁਣ ਬਿਆਨ ਨ ਕੀਤੇ ਜਾ ਸਕਣ ।

ਕਾਥਿ—ਕਥੀਦਾ ਹੈ, ਸਿਫ਼ਤਿ-ਸਾਲਾਹ ਕਰੀਦੀ ਹੈ ।੬।

ਪਇਐ ਕਿਰਤਿ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਅਨੁਸਾਰ, ਉਸ ਕਿਰਤ ਅਨੁਸਾਰ ਜੋ ਸੰਸਕਾਰ ਰੂਪ ਹੋ ਕੇ ਮਨ ਵਿਚ ਟਿਕੀ ਪਈ ਹੈ । ਕਮਾਇ—ਕਰਮ ਕਰਦਾ ਹੈ ।੭।

ਜੀਉ—ਜੀਵ, ਜਿੰਦ । ਪੁਰਾਨੁ—ਪ੍ਰਾਣ, ਸੁਆਸ । ਜਲਿ ਬਲਉ—{ਹੁਕਮੀ ਭਵਿੱਖਤ} ਜਲ ਬਲ ਜਾਏ । ਜਲਉ—ਜਲ ਜਾਏ । ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।੮।

**ਅਰਥ** :—ਹੇ ਭਾਈ ! (ਬੇਸ਼ਕ) ਕੋਈ ਧਿਰ ਬ੍ਰਹਮਾ ਨੂੰ, ਨਾਰਦ ਨੂੰ, ਵੇਦਾਂ ਵਾਲੇ ਰਿਸ਼ੀ ਬਿਆਸ ਨੂੰ ਪੁੱਛ ਲਵੋ, ਗੁਰੂ ਤੋਂ ਬਿਨਾ ਪਰਮਾਤਮਾ ਨਾਲ ਡੂੰਘੀ ਸਾਂਝ ਨਹੀਂ ਪੈ ਸਕਦੀ ।੧।ਰਹਾਉ।

ਪਰਮਾਤਮਾ ਦੇ ਗੁਣਾਂ ਦੀ ਵਿਚਾਰ (ਮਾਨੋ, ਕੀਮਤੀ) ਰਤਨ (ਹੈ, ਇਹ ਰਤਨ ਤਦੋਂ ਹੀ) ਮਿਲਦਾ ਹੈ ਜੇ ਪੂਰਾ ਗੁਰੂ ਮਿਲ ਪਏ । ਆਪਣਾ ਮਨ ਗੁਰੂ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ, (ਇਸ ਤਰ੍ਹਾਂ) ਸਭ ਨਾਲ ਪਿਆਰ ਕਰਨ ਵਾਲਾ ਪ੍ਰਭੂ ਮਿਲਦਾ ਹੈ । (ਗੁਰੂ ਦੀ ਕਿਰਪਾ ਨਾਲ) ਨਾਮ-ਪਦਾਰਥ ਮਿਲਦਾ ਹੈ, ਜੋ ਵਿਕਾਰਾਂ ਤੋਂ ਖ਼ਲਾਸੀ ਦਿਵਾਂਦਾ ਹੈ ਜੋ ਔਗੁਣ ਮਿਟਾਣ ਦੇ ਸਮਰੱਥ ਹੈ ।੧।

ਪਰਮਾਤਮਾ ਨਾਲ ਡੂੰਘੀ ਸਾਂਝ ਪਾਉਣੀ, ਪਰਮਾਤਮਾ ਦੀ ਯਾਦ ਵਿਚ ਸੁਰਤਿ ਜੋੜਨੀ, ਪਰਮਾਤਮਾ ਦੇ ਚਰਨਾਂ ਵਿਚ ਲਿਵ ਲਾਉਣੀ—(ਗੁਰੂ ਦੀ ਰਾਹੀਂ ਹੀ) ਇਹ ਸਮਝ ਆਉਂਦੀ ਹੈ । ਗੁਰੂ ਹੀ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਾਂਦਾ ਹੈ ਜਿਸ ਦੇ ਗੁਣ ਬਿਆਨ ਨਹੀਂ ਹੋ ਸਕਦੇ । ਗੁਰੂ (ਮਾਨੋ) ਇਕ ਹਰਾ ਤੇ ਫਲਦਾਰ ਰੁੱਖ ਹੈ, ਜਿਸ ਦੀ ਗੂੜ੍ਹੀ ਸੰਘਣੀ ਛਾਂ ਹੈ । ਲਾਲਾਂ ਜਵਾਹਰਾਂ ਤੇ ਮੋਤੀਆਂ (ਭਾਵ, ਉੱਚੇ ਸੁੱਚੇ ਆਤਮਕ ਗੁਣਾਂ) ਨਾਲ ਭਰਪੂਰ ਉਹ ਪਰਮਾਤਮਾ ਗੁਰੂ ਦੇ ਖ਼ਜ਼ਾਨੇ ਵਿਚੋਂ ਹੀ ਮਿਲਦਾ ਹੈ ।੨।

ਪਰਮਾਤਮਾ ਦੇ ਪਵਿਤ੍ਰ ਨਾਮ ਦਾ ਪਿਆਰ ਗੁਰੂ ਦੇ ਖ਼ਜ਼ਾਨੇ ਵਿਚੋਂ ਹੀ ਪ੍ਰਾਪਤ ਹੁੰਦਾ ਹੈ । ਬੇਅੰਤ ਪ੍ਰਭੂ ਦਾ ਨਾਮ-ਰੂਪ ਸਦਾ-ਥਿਰ ਸੌਦਾ ਪੂਰੇ ਗੁਰੂ ਦੀ ਮਿਹਰ ਨਾਲ ਹੀ ਇਕੱਠਾ ਕੀਤਾ ਜਾ ਸਕਦਾ ਹੈ । ਗੁਰੂ (ਨਾਮ ਦੀ

ਬਖ਼ਸ਼ਸ਼ ਰਾਹੀਂ) ਸੁੱਖਾਂ ਦਾ ਦੇਣ ਵਾਲਾ ਹੈ, ਦੁੱਖਾਂ ਦਾ ਮਿਟਾਣ ਵਾਲਾ ਹੈ, ਗੁਰੂ (ਕਾਮਾਦਿਕ) ਦੈਂਤਾਂ ਦਾ ਨਾਸ ਕਰਨ ਵਾਲਾ ਹੈ ।੩।

ਇਹ ਸੰਸਾਰ-ਸਮੁੰਦਰ ਬੜਾ ਬਿਖੜਾ ਹੈ ਬੜਾ ਡਰਾਉਣਾ ਹੈ, ਇਸ ਦਾ ਨਾਹ ਕੋਈ ਕੰਢਾ ਦਿੱਸਦਾ ਹੈ ਨਾਹ ਪਾਰਲਾ ਬੰਨਾ । ਨਾਹ ਕੋਈ ਬੇੜੀ ਨਾਹ ਕੋਈ ਤੁਲਹਾ ਨਾਹ ਕੋਈ ਮਲਾਹ ਤੇ ਨਾਹ ਮਲਾਹ ਦਾ ਵੰਝ—ਕੋਈ ਭੀ ਇਸ ਸੰਸਾਰ-ਸਮੁੰਦਰ ਵਿਚੋਂ ਲੰਘਾ ਨਹੀਂ ਸਕਦਾ । (ਸੰਸਾਰ-ਸਮੁੰਦਰ ਦੇ) ਖ਼ਤਰਿਆਂ ਤੋਂ ਬਚਾਣ ਵਾਲਾ ਜ਼ਹਾਜ ਗੁਰੂ ਹੀ ਹੈ, ਗੁਰੂ ਦੀ ਮਿਹਰ ਦੀ ਨਜ਼ਰ ਨਾਲ ਇਸ ਸਮੁੰਦਰ ਦੇ ਪਾਰਲੇ ਪਾਸੇ ਉਤਾਰਾ ਹੋ ਸਕਦਾ ਹੈ ।੪।

ਜਦੋਂ ਇਕ ਰਤਾ ਜਿਤਨੇ ਸਮੇਂ ਵਾਸਤੇ ਭੀ ਪਿਆਰਾ ਪ੍ਰਭੂ (ਯਾਦੋਂ) ਭੁੱਲ ਜਾਂਦਾ ਹੈ, ਤਦੋਂ ਜੀਵ ਨੂੰ ਦੁੱਖ ਆ ਘੇਰਦਾ ਹੈ ਤੇ ਉਸ ਦਾ ਸੁੱਖ ਆਨੰਦ ਦੂਰ ਹੋ ਜਾਂਦਾ ਹੈ । ਸੜ ਜਾਏ ਉਹ ਸੜਨ ਜੋਗੀ ਜੀਭ ਜੋ ਸੁਆਦ ਨਾਲ ਪ੍ਰਭੂ ਦਾ ਨਾਮ ਨਹੀਂ ਜਪਦੀ । (ਸਿਮਰਨ ਹੀਨ ਬੰਦੇ ਦਾ ਜਦੋਂ) ਸਰੀਰ ਨਾਸ ਹੁੰਦਾ ਹੈ, ਉਸ ਨੂੰ ਬਹੁਤ ਦੁੱਖ ਵਿਆਪਦਾ ਹੈ, ਜਦੋਂ ਉਸ ਨੂੰ ਜਮ ਆ ਫੜਦਾ ਹੈ ਤਾਂ ਉਹ ਪਛੁਤਾਂਦਾ ਹੈ (ਪਰ ਉਸ ਵੇਲੇ ਪਛੁਤਾਣ ਦਾ ਕੀਹ ਲਾਭ ?) ।੫।

(ਸੰਸਾਰ ਵਿਚ ਬੇਅੰਤ ਹੀ ਜੀਵ ਆਏ, ਜੋ ਇਹ) ਆਖ ਆਖ ਕੇ ਚਲੇ ਗਏ ਕਿ ਇਹ ਮੇਰਾ ਸਰੀਰ ਹੈ ਇਹ ਮੇਰਾ ਧਨ ਹੈ ਇਹ ਮੇਰੀ ਇਸਤ੍ਰੀ ਹੈ, ਪਰ ਨਾਹ ਸਰੀਰ, ਨਾਹ ਧਨ, ਨਾਹ ਇਸਤ੍ਰੀ, ਕੋਈ ਭੀ) ਨਾਲ ਨਾਹ ਨਿਭਿਆ । ਪਰਮਾਤਮਾ ਦੇ ਨਾਮ ਤੋਂ ਬਿਨਾ ਧਨ ਕਿਸੇ ਅਰਥ ਨਹੀਂ, ਮਾਇਆ ਦੇ ਰਸਤੇ ਪੈ ਕੇ (ਮਨੁੱਖ ਜ਼ਿੰਦਗੀ ਦੇ ਸਹੀ ਰਾਹ ਤੋਂ) ਖੁੰਝ ਜਾਂਦਾ ਹੈ । (ਇਸ ਵਾਸਤੇ, ਹੇ ਭਾਈ !) ਸਦਾ ਕਾਇਮ ਰਹਿਣ ਵਾਲੇ ਮਾਲਕ ਨੂੰ ਯਾਦ ਕਰਨਾ ਚਾਹੀਦਾ ਹੈ । ਪਰ ਉਸ ਬੇਅੰਤ ਗੁਣਾਂ ਵਾਲੇ ਮਾਲਕ ਦੀ ਸਿਫ਼ਤਿ-ਸਾਲਾਹ ਗੁਰੂ ਦੀ ਰਾਹੀਂ ਹੀ ਕੀਤੀ ਜਾ ਸਕਦੀ ਹੈ ।੬।

ਜੀਵ ਆਪਣੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ (ਅਗਾਂਹ ਭੀ ਉਹੋ ਜਿਹੇ) ਕਰਮ ਕਮਾਂਦਾ ਰਹਿੰਦਾ ਹੈ (ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ) ਜੀਵ ਜੰਮਦਾ ਹੈ ਮਰਦਾ ਹੈ ਜੰਮਦਾ ਹੈ ਮਰਦਾ ਹੈ, ਇਸ ਗੇੜ ਵਿਚ ਪਿਆ ਰਹਿੰਦਾ ਹੈ । ਪਿਛਲੇ ਕਰਮਾਂ ਅਨੁਸਾਰ ਲਿਖਿਆ (ਮੱਥੇ ਦਾ) ਲੇਖ ਪਰਮਾਤਮਾ ਦੇ ਹੁਕਮ ਵਿਚ ਲਿਖਿਆ ਜਾਂਦਾ ਹੈ, ਇਸ ਨੂੰ ਕਿਵੇਂ ਮਿਟਾਇਆ ਜਾ ਸਕਦਾ ਹੈ ? (ਇਹਨਾਂ ਲਿਖੇ ਲੇਖਾਂ ਦੀ ਸੰਗਲੀ ਦੇ ਜਕੜ ਵਿਚੋਂ) ਪਰਮਾਤਮਾ ਦੇ ਨਾਮ ਤੋਂ ਬਿਨਾ ਖ਼ਲਾਸੀ ਨਹੀਂ ਹੋ ਸਕਦੀ । ਜਦੋਂ ਗੁਰੂ ਦੀ ਮਤਿ ਮਿਲਦੀ ਹੈ ਤਦੋਂ ਹੀ (ਪ੍ਰਭੂ ਜੀਵ ਨੂੰ ਆਪਣੇ ਚਰਨਾਂ ਵਿਚ) ਜੋੜਦਾ ਹੈ ।੭।

(ਹੇ ਭਾਈ ! ਗੁਰੂ ਦੀ ਸਰਨ ਪੈ ਕੇ ਮੈਨੂੰ ਇਹ ਸਮਝ ਆਈ ਹੈ ਕਿ) ਜਿਸ ਪਰਮਾਤਮਾ ਦੀ ਦਿੱਤੀ ਹੋਈ ਇਹ ਜਿੰਦ ਹੈ ਇਹ ਪ੍ਰਾਣ ਹਨ, ਉਸ ਤੋਂ ਬਿਨਾ (ਸੰਸਾਰ ਵਿਚ) ਮੇਰਾ ਕੋਈ ਹੋਰ ਆਸਰਾ ਨਹੀਂ ਹੈ । ਮੇਰੀ ਇਹ ਹਉਮੈ ਸੜ ਜਾਏ, ਮੇਰੀ ਇਹ ਅਪਣੱਤ ਜਲ ਜਾਏ, ਮੇਰਾ ਇਹ ਲੋਭ ਸੜ ਜਾਏ ਤੇ ਮੇਰਾ ਇਹ ਅਹੰਕਾਰ ਸੜ ਬਲ ਜਾਏ (ਜਿਨ੍ਹਾਂ ਮੈਨੂੰ ਪਰਮਾਤਮਾ ਦੇ ਨਾਮ ਤੋਂ ਵਿਛੋੜਿਆ ਹੈ) ।

ਹੇ ਨਾਨਕ ! ਗੁਰੂ ਦੇ ਸ਼ਬਦ ਨੂੰ ਵਿਚਾਰਨਾ ਚਾਹੀਦਾ ਹੈ, (ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ) ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਮਿਲਦਾ ਹੈ ।੮।੧੦।

**ਸਿਰੀ ਰਾਗੁ ਮਹਲਾ ੧ ॥ ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਕਮਲੇਹਿ ॥ ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥ ਜਲਿ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥੧॥ ਮਨ ਰੇ,**

ਕਿਉ ਛੂਟਹਿ ਬਿਨੁ ਪਿਆਰ ॥ ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥੧॥ਰਹਾਉ॥ ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਮਛੁਲੀ ਨੀਰ ॥ ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥ ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥੨॥ ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਾਤ੍ਰਿਕ ਮੇਹ ॥ ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥ ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥੩॥ ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਦੁਧ ਹੋਇ ॥ ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥ ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥੪॥ ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਕਵੀ ਸੂਰ ॥ ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥ ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥੫॥ ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥ ਤਾ ਕੀ ਕੀਮਤਿ ਨ ਪਵੈ ਜੇ ਲੋਚੈ ਸਭੁ ਕੋਇ ॥ ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥੬॥ ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੇ ਸੋਇ ॥ ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥ ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥੭॥ ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥ ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥ ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥ ਬਿਨੁ ਗੁਰ, ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥ ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥ ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥੯॥ ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ ॥ ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥ ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥੧੦॥੧੧॥ {ਪੰਨਾ ੬੦}

ਪਦ ਅਰਥ:—ਕਮਲੇਹਿ—ਕਮਲ ਵਿਚ । ਵਿਗਸੈ—ਖਿੜਦਾ ਹੈ । ਅਸਨੇਹਿ—ਪਿਆਰ ਨਾਲ {ਨੋਟ :— ਸੰਸਕ੍ਰਿਤ ਲਫ਼ਜ਼ ‘ਨੇਹ’ ਹੈ । ਇਸ ਤੋਂ ਪੰਜਾਬੀ ਰੂਪ ਦੋ ਹਨ—ਨੇਹ ਅਤੇ ਅਸਨੇਹ} । ਜੀਅ—ਜਿੰਦ । ਤਿਨੇਹਿ—ਉਹਨਾਂ ਦਾ । ਪਛਾੜੀਐ—ਧੱਕੇ ਖਾਂਦਾ ਹੈ ।੧।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਅੰਤਰਿ—ਅੰਦਰ, ਹਿਰਦੇ ਵਿਚ । ਰਵਿ ਰਹਿਆ—ਹਰ ਵੇਲੇ ਮੌਜੂਦ ਹੈ ।੧।ਰਹਾਉ।

ਨੀਰ—ਪਾਣੀ । ਅਧਿਕਉ—ਬਹੁਤਾ । ਘਣੋ—ਬਹੁਤ । ਮਨਿ—ਮਨ ਵਿਚ । ਅਭ ਪੀਰ—ਅੰਦਰਲੀ ਪੀੜ ।੨।

ਮੇਹ—ਮੀਂਹ, ਵਰਖਾ । ਚਾਤ੍ਰਿਕ—ਪਪੀਹਾ । ਭਰਿ—ਭਰੇ ਹੋਏ । ਕੇਹ—ਕਿਸ ਅਰਥ ? ਕਰਮਿ—ਮਿਹਰ ਨਾਲ । ਕਿਰਤੁ ਪਾਇਆ—ਪੂਰਬਲਾ ਕਮਾਇਆ ਹੋਇਆ, (ਪੂਰਬਲਾ) ਕੀਤਾ ਹੋਇਆ (ਜੋ ਸੰਸਕਾਰ-ਰੂਪ ਵਿਚ) ਇਕੱਠਾ ਹੋਇਆ (ਅੰਦਰ ਮੌਜੂਦ) ਹੈ । ਸਿਰਿ—ਸਿਰ ਉਤੇ । ਦੇਹ—ਸਰੀਰ (ਉੱਤੇ) ।੩।

ਆਵਟਣੁ—ਉਬਾਲਾ । ਖਵੈ—ਸਹਾਰਦਾ ਹੈ । ਸਚਿ—ਸੱਚ ਵਿਚ । ਦੇਇ—ਦੇਂਦਾ ਹੈ ।੪।

ਸੂਰ—ਸੂਰਜ ।੫।

ਗਣਤ ਗਣਾਵਣੀ—ਆਪਣੀਆਂ ਵਡਿਆਈਆਂ ਕਰਦਾ ਹੈ ।੬।

ਭੇਟੈ—ਮਿਲ ਪਏ । ਗਿਆਨ ਪਦਾਰਥੁ—(ਪਰਮਾਤਮਾ ਨਾਲ) ਡੂੰਘੀ ਸਾਂਝ ਦੇਣ ਵਾਲਾ (ਨਾਮ) ਪਦਾਰਥ । ਤ੍ਰਿਭਵਣ ਸੋਝੀ—ਤਿੰਨਾਂ ਭਵਨਾਂ ਵਿਚ ਵਿਆਪਕ ਪ੍ਰਭੂ ਦੀ ਸੂਝ ।੭।

ਖੇਲਿ ਗਏ—ਲੱਦ ਗਏ, (ਖੇਡ) ਖੇਡ ਕੇ (ਚਲੇ) ਗਏ । ਪੰਖਣੂੰ—(ਜੀਵ-) ਪੰਛੀ । ਸਰ ਤਲਿ—(ਸੰਸਾਰ-) ਸਰੋਵਰ ਦੇ ਉਤੇ । ਅਜੁ ਕਿ ਕਲਿ—ਅੱਜ ਜਾਂ ਕਲ ਵਿਚ, ਇਕ ਦੋ ਦਿਨਾਂ ਵਿਚ । ਮਲਿ—ਮੱਲ ਕੇ, ਜਿੱਤ ਕੇ । ਪਿੜੁ—ਖਿਡਾਰੀਆਂ ਦੇ ਖੇਡਣ ਲਈ ਬਣਾਇਆ ਥਾਂ । ਪਿੜੁ ਮਲਿ—ਬਾਜ਼ੀ ਜਿੱਤ ਕੇ ।੮।

ਸੋਹੰ—{ਸੀਸਹਜ਼} ਉਹ ਮੈਂ ਹਾਂ । ਆਪੁ—ਆਪਣਾ ਆਪ । ਸੋਹੰ ਆਪੁ—ਉਹ ਮੈਂ ਹਾਂ ਤੇ (ਮੇਰਾ) ਆਪਾ । ਸੋਹੰ ਆਪੁ ਪਛਾਣੀਐ—ਇਹ ਪਛਾਣ ਆਉਂਦੀ ਹੈ ਕਿ ਮੇਰਾ ਤੇ ਪ੍ਰਭੂ ਦਾ ਆਪਾ (ਭਾਵ, ਸੁਭਾਉ) ਰਲਿਆ ਹੈ ਜਾਂ ਨਹੀਂ । ਸਬਦਿ—ਗੁਰੂ ਦੇ ਸ਼ਬਦ ਨਾਲ । ਭੇਦਿ—ਵਿੱਝ ਕੇ ।੯।

ਕਿਆ ਮੇਲੀਐ—ਮਿਲਣ ਵਾਲੀ ਕੋਈ ਹੋਰ ਗੱਲ ਨਹੀਂ ਰਹਿ ਜਾਂਦੀ, ਕਦੇ ਨਹੀਂ ਵਿੱਛੁੜਦੇ । ਪਤੀਆਇ—ਪਤੀਜ ਕੇ । ਮਨੁਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ । ਦਰੁ ਘਰੁ ਏਕੁ—ਇਕੋ ਦਰ ਤੇ ਇਕੋ ਘਰ, ਇਕੋ ਆਸਰਾ ਪਰਨਾ । ਜਾਇ—ਥਾਂ ।੧੦।

**ਅਰਥ :—**ਹੇ ਮਨ ! ਪਰਮਾਤਮਾ ਨਾਲ ਇਹੋ ਜਿਹਾ ਪਿਆਰ ਕਰ, ਜਿਹੋ ਜਿਹਾ ਪਾਣੀ ਦਾ ਕੌਲ ਫੁੱਲ ਵਿਚ ਹੈ (ਤੇ ਕੌਲ ਫੁੱਲ ਦਾ ਪਾਣੀ ਵਿਚ) । ਕੌਲ ਫੁੱਲ ਪਾਣੀ ਦੀਆਂ ਲਹਰਾਂ ਨਾਲ ਧੱਕੇ ਖਾਂਦਾ ਹੈ, ਫਿਰ ਭੀ (ਪਰਸਪਰ) ਪਿਆਰ ਦੇ ਕਾਰਨ ਕੌਲ ਫੁੱਲ ਖਿੜਦਾ (ਹੀ) ਹੈ (ਧੱਕਿਆਂ ਤੋਂ ਗੁੱਸੇ ਨਹੀਂ ਹੁੰਦਾ) । ਪਾਣੀ ਵਿਚ (ਕੌਲ ਫੁੱਲਾਂ ਦੀਆਂ) ਜਿੰਦਾਂ ਪੈਦਾ ਕਰ ਕੇ (ਪਰਮਾਤਮਾ ਐਸੀ ਖੇਡ ਖੇਡਦਾ ਹੈ ਕਿ) ਪਾਣੀ ਤੋਂ ਬਿਨਾ ਉਹਨਾਂ (ਕੌਲ ਫੁੱਲਾਂ) ਦੀ ਮੌਤ ਹੋ ਜਾਂਦੀ ਹੈ ।੧।

ਹੇ ਮਨ ! (ਪ੍ਰਭੂ ਨਾਲ) ਪਿਆਰ ਪਾਉਣ ਤੋਂ ਬਿਨਾ ਤੂੰ (ਮਾਇਆ ਦੇ ਹੱਲਿਆਂ ਤੋਂ) ਬਚ ਨਹੀਂ ਸਕਦਾ । (ਪਰ ਇਹ ਪਿਆਰ ਗੁਰੂ ਦੀ ਸਰਨ ਪੈਣ ਤੋਂ ਬਿਨਾ ਨਹੀਂ ਮਿਲਦਾ) ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਅੰਦਰ (ਗੁਰੂ ਦੀ ਕਿਰਪਾ ਨਾਲ ਐਸੀ ਪਿਆਰ-ਸਾਂਝ ਬਣਦੀ ਹੈ ਕਿ) ਪਰਮਾਤਮਾ ਹਰ ਵੇਲੇ ਮੌਜੂਦ ਰਹਿੰਦਾ ਹੈ, ਗੁਰੂ ਉਹਨਾਂ ਨੂੰ ਪ੍ਰਭੂ ਦੀ ਭਗਤੀ ਦੇ ਖ਼ਜ਼ਾਨੇ ਹੀ ਬਖ਼ਸ਼ ਦੇਂਦਾ ਹੈ ।੧।ਰਹਾਉ।

ਹੇ ਮਨ ! ਪਰਮਾਤਮਾ ਨਾਲ ਇਹੋ ਜਿਹਾ ਪ੍ਰੇਮ ਕਰ, ਜਿਹੋ ਜਿਹਾ ਮੱਛੀ ਦਾ ਪਾਣੀ ਨਾਲ ਹੈ । ਪਾਣੀ ਜਿਤਨਾ ਹੀ ਵਧੀਕ ਹੈ, ਮੱਛੀ ਨੂੰ ਉਤਨਾ ਹੀ ਵਧੀਕ ਸੁਖ-ਆਨੰਦ ਹੁੰਦਾ ਹੈ, ਉਸ ਦੇ ਮਨ ਵਿਚ ਤਨ ਵਿਚ ਸਰੀਰ ਵਿਚ ਠੰਡ ਪੈਂਦੀ ਹੈ । ਪਾਣੀ ਤੋਂ ਬਿਨਾ ਇਕ ਘੜੀ ਭੀ ਜੀਊ ਨਹੀਂ ਸਕਦੀ । ਮੱਛੀ ਦੇ ਹਿਰਦੇ ਦੀ ਇਹ ਵੇਦਨਾ ਪਰਮਾਤਮਾ (ਆਪ) ਜਾਣਦਾ ਹੈ ।੧।

ਹੇ ਮਨ ! ਪ੍ਰਭੂ ਨਾਲ ਇਹੋ ਜਿਹੀ ਪ੍ਰੀਤ ਕਰ, ਜਿਹੋ ਜਿਹੀ ਪਪੀਹੇ ਦੀ ਮੀਂਹ ਨਾਲ ਹੈ । (ਪਾਣੀ ਨਾਲ) ਸਰੋਵਰ ਭਰੇ ਹੋਏ ਹੁੰਦੇ ਹਨ, ਧਰਤੀ (ਪਾਣੀ ਦੀ ਬਰਕਤਿ ਨਾਲ) ਹਰਿਆਵਲੀ ਹੋਈ ਪਈ ਹੁੰਦੀ ਹੈ, ਪਰ ਜੇ (ਸ੍ਵਾਂਤੀ ਨਛੱਤ੍ਰ ਵਿਚ ਪਏ ਮੀਂਹ ਦੀ) ਇਕ ਬੂੰਦ (ਪਪੀਹੇ ਦੇ ਮੂੰਹ ਵਿਚ) ਨਾਹ ਪਏ, ਤਾਂ ਉਸ ਨੂੰ ਇਸ ਸਾਰੇ ਪਾਣੀ ਨਾਲ ਕੋਈ ਭਾਗ ਨਹੀਂ । (ਪਰ ਹੇ ਮਨ ! ਤੇਰੇ ਭੀ ਕੀਹ ਵੱਸ ! ਪਰਮਾਤਮਾ) ਆਪਣੀ ਮਿਹਰ ਨਾਲ ਹੀ ਮਿਲੇ ਤਾਂ ਮਿਲਦਾ ਹੈ, (ਨਹੀਂ ਤਾਂ) ਪੂਰਬਲਾ ਕਮਾਇਆ ਹੋਇਆ ਸਿਰ ਉੱਤੇ ਸਰੀਰ ਉੱਤੇ ਝੱਲਣਾ ਹੀ ਪੈਂਦਾ ਹੈ ।੩।

ਹੇ ਮਨ ! ਹਰੀ ਨਾਲ ਇਹੋ ਜਿਹਾ ਪਿਆਰ ਬਣਾ, ਜਿਹੋ ਜਿਹਾ ਪਾਣੀ ਤੇ ਦੁੱਧ ਦਾ ਹੈ । (ਪਾਣੀ ਦੁੱਧ ਵਿਚ ਆ ਮਿਲਦਾ ਹੈ, ਦੁੱਧ ਦੀ ਸਰਨ ਪੈਂਦਾ ਹੈ, ਦੁੱਧ ਉਸ ਨੂੰ ਆਪਣਾ ਰੂਪ ਬਣਾ ਲੈਂਦਾ ਹੈ । ਜਦੋਂ ਉਸ ਪਾਣੀ-ਰਲੇ ਦੁੱਧ ਨੂੰ ਅੱਗ ਉੱਤੇ ਰੱਖੀਦਾ ਹੈ ਤਾਂ) ਉਬਾਲਾ (ਪਾਣੀ) ਆਪ ਹੀ ਸਹਾਰਦਾ ਹੈ, ਦੁੱਧ ਨੂੰ ਸੜਨ ਨਹੀਂ ਦੇਂਦਾ ।

(ਇਸੇ ਤਰ੍ਹਾਂ ਜੇ ਜੀਵ ਆਪਣੇ ਆਪ ਨੂੰ ਕੁਰਬਾਨ ਕਰਨ, ਤਾਂ ਪ੍ਰਭੂ) ਵਿੱਛੁੜੇ ਜੀਵਾਂ ਨੂੰ ਆਪਣੇ ਸਦਾ-ਥਿਰ ਨਾਮ ਵਿਚ ਮੇਲ ਕੇ (ਲੋਕ ਪਰਲੋਕ ਵਿਚ) ਇੱਜ਼ਤ-ਮਾਣ ਦੇਂਦਾ ਹੈ ।੪।

ਹੇ ਮਨ ! ਪਰਮਾਤਮਾ ਨਾਲ ਇਹੋ ਜਿਹਾ ਪਿਆਰ ਕਰ, ਜਿਹੋ ਜਿਹਾ ਚਕਵੀ ਦਾ (ਪਿਆਰ) ਸੂਰਜ ਨਾਲ ਹੈ । (ਜਦੋਂ ਸੂਰਜ ਡੁੱਬ ਜਾਂਦਾ ਹੈ, ਚਕਵੀ ਦੀ ਨਜ਼ਰੋਂ ਉਹਲੇ ਹੋ ਜਾਂਦਾ ਹੈ, ਤਾਂ ਉਹ ਚਕਵੀ) ਇਕ ਖਿਨ ਭਰ ਇਕ ਪਲ ਭਰ ਨੀਂਦ (ਦੇ ਵੱਸ ਆ ਕੇ) ਨਹੀਂ ਸੌਂਦੀ, ਦੂਰ (-ਲੁਕੇ ਸੂਰਜ) ਨੂੰ ਆਪਣੇ ਅੰਗ-ਸੰਗ ਸਮਝਦੀ ਹੈ ।

ਜੇਹੜਾ ਮਨੁੱਖ ਗੁਰੂ ਦੇ ਸਨਮੁੱਖ ਰਹਿੰਦਾ ਹੈ, ਉਸ ਨੂੰ ਪਰਮਾਤਮਾ ਆਪਣੇ ਅੰਗ-ਸੰਗ ਦਿੱਸਦਾ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨੂੰ ਇਹ ਸਮਝ ਨਹੀਂ ਪੈਂਦੀ ।੫।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਆਪਣੀਆਂ ਹੀ ਵਡਿਆਈਆਂ ਕਰਦਾ ਹੈ (ਪਰ ਜੀਵ ਦੇ ਭੀ ਕੀਹ ਵੱਸ ?) ਉਹੀ ਕੁਝ ਹੁੰਦਾ ਹੈ ਜੋ ਕਰਤਾਰ (ਆਪ) ਕਰਦਾ (ਕਰਾਂਦਾ ਹੈ) । (ਕਰਤਾਰ ਦੀ ਮਿਹਰ ਤੋਂ ਬਿਨਾ) ਜੇ ਕੋਈ ਜੀਵ (ਆਪਣੀਆਂ ਵਡਿਆਈਆਂ ਛੱਡਣ ਦਾ ਜਤਨ ਭੀ ਕਰੇ, ਤੇ ਪਰਮਾਤਮਾ ਦੇ ਗੁਣਾਂ ਦੀ ਕਦਰ ਪਛਾਣਨ ਦਾ ਉੱਦਮ ਕਰੇ, ਤਾਂ ਭੀ) ਉਸ ਪ੍ਰਭੂ ਦੇ ਗੁਣਾਂ ਦੀ ਕਦਰ ਨਹੀਂ ਪੈ ਸਕਦੀ । (ਪਰਮਾਤਮਾ ਦੇ ਗੁਣਾਂ ਦੀ ਕਦਰ) ਤਦੋਂ ਹੀ ਪੈਂਦੀ ਹੈ, ਜਦੋਂ ਗੁਰੂ ਦੀ ਸਿੱਖਿਆ ਪ੍ਰਾਪਤ ਹੋਵੇ । (ਗੁਰੂ ਦੀ ਮਤਿ ਮਿਲਿਆਂ ਹੀ ਮਨੁੱਖ ਪ੍ਰਭੂ ਦੇ ਸਦਾ-ਥਿਰ ਨਾਮ ਵਿਚ ਜੁੜਦਾ ਹੈ ਤੇ ਆਤਮਕ ਆਨੰਦ ਮਾਣਦਾ ਹੈ ।੬।

(ਪ੍ਰਭੂ-ਚਰਨਾਂ ਵਿਚ ਜੋੜਨ ਵਾਲਾ) ਜੇ ਉਹ ਗੁਰੂ ਮਿਲ ਪਏ, ਤਾਂ (ਉਸ ਦਾ ਮਿਹਰ ਦਾ ਸਦਕਾ ਪ੍ਰਭੂ ਨਾਲ ਅਜੇਹਾ) ਪੱਕਾ ਪਿਆਰ (ਪੈਂਦਾ ਹੈ ਜੋ ਕਦੇ) ਟੁੱਟਦਾ ਨਹੀਂ । (ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਵਾਲਾ ਨਾਮ-ਪਦਾਰਥ ਮਿਲਦਾ ਹੈ, ਇਹ ਸਮਝ ਭੀ ਪੈਂਦੀ ਹੈ ਕਿ ਪ੍ਰਭੂ ਤਿੰਨਾਂ ਭਵਨਾਂ ਵਿਚ ਮੌਜੂਦ ਹੈ । ਜੇ ਮਨੁੱਖ (ਗੁਰੂ ਦੀ ਮਿਹਰ ਦਾ ਸਦਕਾ) ਪਰਮਾਤਮਾ ਦੇ ਗੁਣਾਂ (ਦੇ ਸੌਦੇ) ਦਾ ਖ਼ਰੀਦਣ ਵਾਲਾ ਬਣ ਜਾਏ, ਤਾਂ ਇਸ ਨੂੰ ਪ੍ਰਭੂ ਦਾ ਪਵਿਤ੍ਰ ਨਾਮ (ਫਿਰ ਕਦੇ) ਨਹੀਂ ਭੁੱਲਦਾ ।੭।

(ਹੇ ਮਨ ! ਵੇਖ) ਜੇਹੜੇ ਜੀਵ-ਪੰਛੀ ਇਸ (ਸੰਸਾਰ-) ਸਰੋਵਰ ਉੱਤੇ (ਚੋਗ) ਚੁਗਦੇ ਹਨ ਉਹ (ਆਪੋ ਆਪਣੀ ਜੀਵਨ-) ਖੇਡ ਖੇਡ ਕੇ ਚਲੇ ਜਾਂਦੇ ਹਨ । ਹਰੇਕ ਜੀਵ-ਪੰਛੀ ਨੇ ਘੜੀ ਪਲ ਦੀ ਖੇਡ ਖੇਡ ਕੇ ਇਥੋਂ ਤੁਰਦੇ ਜਾਣਾ ਹੈ, ਇਹ ਖੇਡ ਇਕ ਦੋ ਦਿਨਾਂ ਵਿਚ ਹੀ (ਛੇਤੀ ਹੀ) ਮੁੱਕ ਜਾਂਦੀ ਹੈ । (ਹੇ ਮਨ ! ਪ੍ਰਭੂ ਦੇ ਦਰ ਤੇ ਸਦਾ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਜਿਸ ਨੂੰ ਤੂੰ ਆਪ ਮਿਲਾਂਦਾ ਹੈਂ, ਉਹੀ ਤੇਰੇ ਚਰਨਾਂ ਵਿਚ ਜੁੜਦਾ ਹੈ, ਉਹ ਇਥੋਂ ਸੱਚੀ ਜੀਵਨ-ਬਾਜ਼ੀ ਜਿੱਤ ਕੇ ਜਾਂਦਾ ਹੈ ।੮।

ਗੁਰੂ (ਦੀ ਸਰਨ ਪੈਣ) ਤੋਂ ਬਿਨਾ (ਪ੍ਰਭੂ-ਚਰਨਾਂ ਵਿਚ) ਪ੍ਰੀਤ ਪੈਦਾ ਨਹੀਂ ਹੁੰਦੀ (ਕਿਉਂਕਿ ਮਨੁੱਖ ਦੇ ਆਪਣੇ ਉੱਦਮ ਨਾਲ ਮਨ ਵਿਚੋਂ) ਹਉਮੈ ਦੀ ਮੈਲ ਦੂਰ ਨਹੀਂ ਹੋ ਸਕਦੀ । ਜਦੋਂ ਮਨੁੱਖ ਦਾ ਮਨ ਗੁਰੂ ਦੇ ਸ਼ਬਦ ਵਿਚ ਵਿੱਝ ਜਾਂਦਾ ਹੈ, ਗੁਰੂ ਦੇ ਸ਼ਬਦ ਵਿਚ ਪਤੀਜ ਜਾਂਦਾ ਹੈ, ਤਦੋਂ ਇਹ ਪਛਾਣ ਆਉਂਦੀ ਹੈ ਕਿ ਮੇਰਾ ਤੇ ਪ੍ਰਭੂ ਦਾ ਸੁਭਾਉ ਰਲਿਆ ਹੈ ਜਾਂ ਨਹੀਂ । ਗੁਰੂ ਦੀ ਸਰਨ ਪੈ ਕੇ ਹੀ ਮਨੁੱਖ ਆਪਣੇ ਆਪ ਨੂੰ (ਆਪਣੇ ਅਸਲੇ ਨੂੰ) ਪਛਾਣਦਾ ਹੈ । (ਗੁਰੂ ਦੀ ਸਰਨ ਤੋਂ ਬਿਨਾ) ਜੀਵ ਹੋਰ ਕੋਈ ਉੱਦਮ ਕਰ ਕਰਾ ਨਹੀਂ ਸਕਦਾ ।੯।

ਜੇਹੜੇ ਜੀਵ ਗੁਰੂ ਦੇ ਸ਼ਬਦ ਵਿਚ ਪਤੀਜ ਕੇ ਪ੍ਰਭੂ-ਚਰਨਾਂ ਵਿਚ ਮਿਲਦੇ ਹਨ, ਉਹਨਾਂ ਦੇ ਅੰਦਰ ਕੋਈ ਐਸਾ ਵਿਛੋੜਾ ਰਹਿ ਨਹੀਂ ਜਾਂਦਾ ਜਿਸ ਨੂੰ ਦੂਰ ਕਰਕੇ ਉਹਨਾਂ ਨੂੰ ਮੁੜ ਪ੍ਰਭੂ ਨਾਲ ਜੋੜਿਆ ਜਾਏ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਨੂੰ ਇਹ ਸਮਝ ਨਹੀਂ ਪੈਂਦੀ, ਉਹ ਪ੍ਰਭੂ-ਚਰਨਾਂ ਤੋਂ ਵਿੱਛੁੜ ਕੇ (ਮਾਇਆ ਦੇ ਮੋਹ ਦੀਆਂ) ਚੋਟਾਂ ਖਾਂਦਾ ਹੈ ।

ਹੇ ਨਾਨਕ ! ਜੇਹੜਾ ਮਨੁੱਖ ਪ੍ਰਭੂ-ਚਰਨਾਂ ਵਿਚ ਮਿਲ ਗਿਆ ਹੈ ਉਸ ਨੂੰ ਪ੍ਰਭੂ ਹੀ ਇਕ ਆਸਰਾ ਪਰਨਾ (ਦਿੱਸਦਾ) ਹੈ । ਪ੍ਰਭੂ ਤੋਂ ਬਿਨਾ ਉਸ ਨੂੰ ਹੋਰ ਕੋਈ ਸਹਾਰਾ ਨਹੀਂ (ਦਿੱਸਦਾ) ਹੋਰ ਕੋਈ ਥਾਂ ਨਹੀਂ ਦਿੱਸਦੀ ।੧੦।੧੧।

ਸਿਰੀ ਰਾਗੁ ਮਹਲਾ ੧ ॥ ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥ ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥ ਬਾਬਾ, ਮਾਇਆ ਭਰਮਿ ਭੁਲਾਇ ॥ ਭਰਮਿ ਭੁਲੀ ਡੋਹਾਗਣੀ ਨ ਪਿਰ ਅੰਕਿ ਸਮਾਇ ॥੧॥ਰਹਾਉ॥ ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜੁ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥ ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥ ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥ ਸਾਚਿ ਸਹਜਿ ਸੋਭਾ ਘਣੀ ਹਰਿਗੁਣ ਨਾਮ ਅਧਾਰਿ ॥ ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥੩॥ ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੇ ਮਨ ਮੁਹਿ ਮੈਲੁ ਗੁਮਾਨੁ ॥ ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥ ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥ ਸਾਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥ ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥ ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥ ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥ ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥੬॥ ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥ ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥੭॥ ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥ ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥ ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥੮॥੧੨॥ {ਪੰਨਾ ੬੦-੬੧}

**ਪਦ ਅਰਥ :—**ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਭੁਲੈ—ਰਾਹੋਂ ਖੁੰਝ ਜਾਂਦੀ ਹੈ । ਭੁਲਾਈਐ—ਕੁਰਾਹੇ ਪਾਈ ਜਾਂਦੀ ਹੈ । ਠਉਰ—ਥਾਂ, ਸਹਾਰਾ । ਅੰਧੀ—ਮਾਇਆ ਦੇ ਮੋਹ ਵਿਚ ਅੰਨ੍ਹੀ ਹੋਈ । ਆਵੈ ਜਾਇ—ਆਉਂਦੀ ਹੈ ਜਾਂਦੀ ਹੈ, ਭਟਕਦੀ ਫਿਰਦੀ ਹੈ । ਗਿਆਨ ਪਦਾਰਥੁ—ਪਰਮਾਤਮਾ ਨਾਲ ਡੂੰਘੀ ਸਾਂਝ ਪੈਦਾ ਕਰਨ ਵਾਲਾ ਨਾਮ-ਪਦਾਰਥ ।੧।

ਭਰਮਿ—ਭੁਲੇਖੇ ਵਿਚ (ਪਾ ਕੇ) । ਡੋਹਾਗਣੀ—ਮੰਦੇ ਭਾਗਾਂ ਵਾਲੀ । ਪਿਰ ਅੰਕਿ—ਪਿਰ ਦੇ ਅੰਕ ਵਿਚ, ਪਤੀ ਦੀ ਗਲਵੱਕੜੀ ਵਿਚ ।੧।ਰਹਾਉ।

ਦਿਸੰਤਰੀ—{ਦੇਸ-ਅੰਤਰੀ} ਹੋਰ ਹੋਰ ਦੇਸਾਂ ਵਿਚ । ਤਜਿ ਜਾਇ—ਛੱਡ ਜਾਂਦੀ ਹੈ । ਡੂੰਗਰਿ—ਪਹਾੜ ਉਤੇ । ਵਿਛੁੰਨੀ—ਵਿੱਛੁੜੀ ਹੋਈ । ਗਰਬਿ—ਅਹੰਕਾਰ ਦੀ ਰਾਹੀਂ ।੨।

ਰਸਿ—ਰਸ ਵਿਚ । ਪਿਆਰਿ—ਪਿਆਰ ਵਿਚ । ਸਹਜਿ—ਅਡੋਲ ਅਵਸਥਾ ਵਿਚ (ਟਿਕ ਕੇ) । ਅਧਾਰਿ—ਆਸਰੇ ਦੇ ਕਾਰਨ ।੩।

ਅਖਰ—ਵਿਦਿਆ । ਕਿਨਿ—ਕਿਸ ਨੇ ? ।੪।

ਸਾਧਨ—ਜੀਵ-ਇਸਤ੍ਰੀ । ਆਪੁ—ਆਪਾ-ਭਾਵ । ਘਰ ਹੀ—ਘਰਿ ਹੀ, ਘਰ ਵਿਚ ਹੀ । ਗੁਰ ਕੈ ਹੇਤਿ—ਗੁਰੂ ਦੇ ਪਿਆਰ ਦੀ ਰਾਹੀਂ ।੫।

ਚਾਕਰੀ—ਸੇਵਾ । ਮਨਿ—ਮਨ ਵਿਚ । ਵਿਚਹੁ—ਆਪਣੇ ਅੰਦਰੋਂ ।੬।

ਕਰਮਿ—ਬਖ਼ਸ਼ਸ਼ ਦੀ ਰਾਹੀਂ, ਮਿਹਰ ਨਾਲ । ਆਪਿ—ਆਪਣੇ ਉੱਦਮ ਨਾਲ । ਸੇਤੀ—ਨਾਲ । ਸਚੋ—ਸੱਚ ਹੀ । ਪਲੈ ਪਾਇ—ਮਿਲਦਾ ਹੈ ।੭।

ਭੁਲਣ ਅੰਦਰਿ—(ਮਾਇਆ ਦੇ ਅਸਰ ਹੇਠ ਆ ਕੇ) ਕੁਰਾਹੇ ਪੈਣ ਵਿਚ । ਸਭੁ ਕੋ—ਹਰੇਕ ਜੀਵ । ਅਭੁਲੁ—ਉਹ ਜੇਹੜਾ ਮਾਇਆ ਦੇ ਅਸਰ ਹੇਠ ਜੀਵਨ ਸਫ਼ਰ ਵਿਚ ਗ਼ਲਤ ਕਦਮ ਨਹੀਂ ਚੁੱਕਦਾ । ਅਪਾਰੁ—ਬੇਅੰਤ ਪ੍ਰਭੂ ।੮।

ਅਰਥ :—ਹੇ ਭਾਈ ! ਮਾਇਆ (ਜੀਵਾਂ ਨੂੰ) ਭੁਲੇਖੇ ਵਿਚ ਪਾ ਕੇ ਕੁਰਾਹੇ ਪਾ ਦੇਂਦੀ ਹੈ । ਜੇਹੜੀ ਭਾਗ ਹੀਣ ਜੀਵ-ਇਸਤ੍ਰੀ ਭੁਲੇਖੇ ਵਿਚ ਪੈ ਕੇ ਕੁਰਾਹੇ ਪੈਂਦੀ ਹੈ, ਉਹ (ਕਦੇ ਭੀ) ਪ੍ਰਭੂ-ਪਤੀ ਦੇ ਚਰਨਾਂ ਵਿਚ ਲੀਨ ਨਹੀਂ ਹੋ ਸਕਦੀ ।੧।ਰਹਾਉ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਇਸਤ੍ਰੀ (ਜੀਵਨ ਦੇ) ਸਹੀ ਰਸਤੇ ਤੋਂ ਖੁੰਝ ਜਾਂਦੀ ਹੈ, ਮਾਇਆ ਉਸ ਨੂੰ ਕੁਰਾਹੇ ਪਾ ਦੇਂਦੀ ਹੈ, ਰਾਹੋਂ ਖੁੰਝੀ ਹੋਈ ਨੂੰ (ਗੁਰੂ ਤੋਂ ਬਿਨਾ) ਕੋਈ (ਐਸਾ) ਥਾਂ ਨਹੀਂ ਲੱਭਦਾ (ਜੇਹੜਾ ਉਸ ਨੂੰ ਰਸਤਾ ਵਿਖਾ ਦੇਵੇ) । ਗੁਰੂ ਤੋਂ ਬਿਨਾ ਹੋਰ ਕੋਈ ਭੀ (ਸਹੀ ਰਸਤਾ) ਵਿਖਾ ਨਹੀਂ ਸਕਦਾ । (ਮਾਇਆ ਦੇ ਵਿਚ) ਅੰਨ੍ਹੀ ਹੋਈ ਜੀਵ-ਇਸਤ੍ਰੀ ਭਟਕਦੀ ਫਿਰਦੀ ਹੈ ।

ਜਿਸ ਭੀ ਜੀਵ ਨੇ (ਮਾਇਆ ਦੇ ਢਹੇ ਚੜ੍ਹ ਕੇ) ਪਰਮਾਤਮਾ ਨਾਲ ਡੂੰਘੀ ਸਾਂਝ ਪੈਦਾ ਕਰਨ ਵਾਲਾ ਨਾਮ-ਧਨ ਗਵਾ ਲਿਆ ਹੈ, ਉਹ ਠੱਗਿਆ ਜਾਂਦਾ ਹੈ, ਉਹ (ਆਤਮਕ ਜੀਵਨ ਵਲੋਂ) ਲੁੱਟਿਆ ਜਾਂਦਾ ਹੈ ।੧।

ਜੀਵਨ ਦੇ ਰਾਹ ਤੋਂ ਖੁੰਝੀ ਹੋਈ ਜੀਵ-ਇਸਤ੍ਰੀ ਹੀ ਗ੍ਰਿਹਸਤ ਤਿਆਗ ਕੇ ਦੇਸ ਦੇਸਾਂਤਰਾਂ ਵਿਚ ਫਿਰਦੀ ਹੈ, ਖੁੰਝੀ ਹੋਈ ਹੀ ਕਦੇ ਕਿਸੇ ਪਹਾੜ (ਦੀ ਗੁਫ਼ਾ) ਵਿਚ ਬੈਠਦੀ ਹੈ ਕਦੇ ਕਿਸੇ ਟਿੱਲੇ ਉੱਤੇ ਚੜ੍ਹ ਬੈਠਦੀ ਹੈ, ਭਟਕਦੀ ਫਿਰਦੀ ਹੈ, ਉਸਦਾ ਮਨ (ਮਾਇਆ ਦੇ ਅਸਰ ਹੇਠ) ਡੋਲਦਾ ਹੈ । (ਆਪਣੇ ਕੀਤੇ ਕਰਮਾਂ ਦੇ ਕਾਰਨ) ਧੁਰੋਂ ਪ੍ਰਭੂ ਦੇ ਹੁਕਮ ਅਨੁਸਾਰ ਵਿੱਛੁੜੀ ਹੋਈ (ਪ੍ਰਭੂ-ਚਰਨਾਂ ਵਿਚ) ਜੁੜ ਨਹੀਂ ਸਕਦੀ, ਉਹ ਤਾਂ (ਤਿਆਗ ਆਦਿਕ ਦੇ) ਅਹੰਕਾਰ ਵਿਚ ਲੁੱਟੀ ਜਾ ਰਹੀ ਹੈ, ਤੇ (ਵਿਛੋੜੇ ਵਿਚ) ਕਲਪਦੀ ਹੈ ।੨।

ਪ੍ਰਭੂ ਤੋਂ ਵਿੱਛੁੜਿਆਂ ਨੂੰ ਗੁਰੂ ਹਰਿ-ਨਾਮ ਦੇ ਆਨੰਦ ਵਿਚ ਜੋੜ ਕੇ, ਨਾਮ ਦੇ ਪਿਆਰ ਵਿਚ ਜੋੜ ਕੇ (ਮੁੜ ਪ੍ਰਭੂ ਨਾਲ) ਮਿਲਾਂਦਾ ਹੈ । ਹਰੀ ਦੇ ਗੁਣਾਂ ਦੀ ਬਰਕਤਿ ਨਾਲ ਹਰੀ-ਨਾਮ ਦੇ ਆਸਰੇ ਨਾਲ ਸਦਾ-ਥਿਰ ਪ੍ਰਭੂ ਵਿਚ (ਜੁੜਿਆਂ) ਅਡੋਲ ਅਵਸਥਾ ਵਿਚ (ਟਿਕਿਆਂ) ਬੜੀ ਸੋਭਾ (ਭੀ ਮਿਲਦੀ ਹੈ) ।

(ਮੈਂ ਤੇਰਾ ਦਾਸ ਬੇਨਤੀ ਕਰਦਾ ਹਾਂ—ਹੇ ਪ੍ਰਭੂ !) ਜਿਵੇਂ ਤੇਰੀ ਰਜ਼ਾ ਹੋ ਸਕੇ, ਮੈਨੂੰ ਆਪਣੇ ਚਰਨਾਂ ਵਿਚ ਰੱਖ । ਤੈਥੋਂ ਬਿਨਾ ਮੇਰਾ ਖਸਮ-ਸਾਈਂ ਹੋਰ ਕੋਈ ਨਹੀਂ ।੩।

ਵਿੱਦਿਆ ਪੜ੍ਹ ਪੜ੍ਹ ਕੇ (ਭੀ ਵਿੱਦਿਆ ਦੇ ਅਹੰਕਾਰ ਕਾਰਨ) ਕੁਰਾਹੇ ਹੀ ਪਈਦਾ ਹੈ, (ਗ੍ਰਿਹਸਤ-ਤਿਆਗੀਆਂ ਦੇ) ਭੇਖਾਂ ਨਾਲ ਭੀ (ਮਨ ਵਿਚ) ਬੜਾ ਮਾਣ ਪੈਦਾ ਹੁੰਦਾ ਹੈ । ਤੀਰਥਾਂ ਉੱਤੇ ਇਸ਼ਨਾਨ ਕਰਨ ਨਾਲ ਭੀ ਜੀਵ ਕੁਝ ਨਹੀਂ ਸੰਵਾਰ ਸਕਦਾ, ਕਿਉਂਕਿ ਮਨ ਵਿਚ (ਇਸ) ਅਹੰਕਾਰ ਦੀ ਮੈਲ ਟਿਕੀ ਰਹਿੰਦੀ ਹੈ (ਕਿ ਮੈਂ ਤੀਰਥ ਇਸ਼ਨਾਨੀ ਹਾਂ) । (ਹਰੇਕ ਖੁੰਝੇ ਹੋਏ ਰਸਤੇ ਵਿਚ) ਮਨ (ਇਸ ਸਰੀਰ-ਨਗਰੀ ਦਾ) ਰਾਜਾ ਬਣਿਆ ਰਹਿੰਦਾ ਹੈ, ਸੁਲਤਾਨ ਬਣਿਆ ਰਹਿੰਦਾ ਹੈ । ਗੁਰੂ ਤੋਂ ਬਿਨਾ ਇਸ ਨੂੰ ਕਿਸੇ ਹੋਰ ਨੇ ਕਦੇ ਮਤਿ ਨਹੀਂ ਦਿੱਤੀ (ਕੋਈ ਇਸ ਨੂੰ ਸਮਝਾ ਨਹੀਂ ਸਕਿਆ) ।੪।

(ਹੇ ਬਾਬਾ !) ਗੁਰੂ ਦੀ ਸਰਨ ਪੈ ਕੇ ਆਪਣੇ ਮੂਲ-ਪ੍ਰਭੂ (ਦੇ ਗੁਣਾਂ) ਨੂੰ ਵਿਚਾਰ । ਗੁਰੂ ਦੀ ਸਰਨ ਪਿਆਂ ਹੀ (ਪ੍ਰਭੂ-ਚਰਨਾਂ ਨਾਲ) ਪ੍ਰੇਮ ਪੈਦਾ ਕਰਨ ਵਾਲਾ ਨਾਮ-ਧਨ ਮਿਲਦਾ ਹੈ । ਜਿਸ ਜੀਵ-ਇਸਤ੍ਰੀ ਨੇ ਆਪਾ-ਭਾਵ ਦੂਰ ਕੀਤਾ ਹੈ, ਗੁਰੂ ਦੇ ਸ਼ਬਦ ਵਿਚ (ਜੁੜ ਕੇ ਆਤਮਕ ਜੀਵਨ ਨੂੰ ਆਪਾ-ਭਾਵ ਦੂਰ ਕਰਨ ਦਾ) ਸਿੰਗਾਰ ਕੀਤਾ ਹੈ, ਉਸ ਨੇ ਗੁਰੂ ਦੇ ਬਖ਼ਸ਼ੇ ਪ੍ਰੇਮ ਦੀ ਰਾਹੀਂ ਆਪਣੇ ਹਿਰਦੇ ਘਰ ਵਿਚ ਉਸ ਬੇਅੰਤ ਪ੍ਰਭੂ ਪਤੀ ਨੂੰ ਲੱਭ ਲਿਆ ਹੈ ।੫।

ਗੁਰੂ ਦੀ ਦੱਸੀ ਹੋਈ ਸੇਵਾ ਕੀਤਿਆਂ ਚਾਕਰੀ ਕੀਤਿਆਂ ਮਨ ਪਵਿਤ੍ਰ ਹੋ ਜਾਂਦਾ ਹੈ, ਆਤਮਕ ਆਨੰਦ ਮਿਲਦਾ ਹੈ । ਜਿਸ ਮਨੁੱਖ ਦੇ ਮਨ ਵਿਚ ਗੁਰੂ ਦਾ ਸ਼ਬਦ (ਉਪਦੇਸ਼) ਵੱਸ ਪੈਂਦਾ ਹੈ, ਉਹ ਆਪਣੇ ਅੰਦਰੋਂ ਹਉਮੈ ਦੂਰ ਕਰ ਲੈਂਦਾ ਹੈ, ਜਿਸ ਮਨੁੱਖ ਨੇ (ਗੁਰੂ ਦੀ ਸਰਨ ਪੈ ਕੇ) ਨਾਮ-ਧਨ ਹਾਸਲ ਕਰ ਲਿਆ ਹੈ, ਉਸ ਦੇ ਮਨ ਵਿਚ ਸਦਾ ਲਾਭ ਹੁੰਦਾ ਹੈ (ਉਸ ਦੇ ਮਨ ਵਿਚ ਆਤਮਕ ਗੁਣਾਂ ਦਾ ਸਦਾ ਵਾਧਾ ਹੀ ਵਾਧਾ ਹੁੰਦਾ ਹੈ) ।੬।

ਪਰਮਾਤਮਾ ਮਿਲਦਾ ਹੈ ਤਾਂ ਆਪਣੀ ਮਿਹਰ ਨਾਲ ਹੀ ਮਿਲਦਾ ਹੈ, ਮਨੁੱਖ ਦੇ ਆਪਣੇ ਉਦਮ ਨਾਲ ਨਹੀਂ ਲਿਆ ਜਾ ਸਕਦਾ, (ਇਸ ਵਾਸਤੇ, ਹੇ ਭਾਈ !) ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਗੁਰੂ ਦੇ ਚਰਨਾਂ ਵਿਚ ਟਿਕਿਆ ਰਹੁ । (ਗੁਰ-ਸਰਨ ਦੀ ਬਰਕਤਿ ਨਾਲ ਜੇ) ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਰੰਗ ਵਿਚ ਰੰਗੇ ਰਹੀਏ, ਤਾਂ ਉਹ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ ।੭।

(ਹੇ ਬਾਬਾ ! ਮਾਇਆ ਐਸੀ ਪ੍ਰਬਲ ਹੈ ਕਿ ਇਸ ਦੇ ਢਹੇ ਚੜ੍ਹ ਕੇ) ਹਰੇਕ ਜੀਵ ਗ਼ਲਤੀ ਖਾ ਜਾਂਦਾ ਹੈ, ਸਿਰਫ਼ ਗੁਰੂ ਹੈ ਤੇ ਕਰਤਾਰ ਹੈ ਜੋ (ਨਾਹ ਮਾਇਆ ਦੇ ਅਸਰ ਹੇਠ ਆਉਂਦਾ ਹੈ, ਤੇ) ਨਾਹ ਗ਼ਲਤੀ ਖਾਂਦਾ ਹੈ । ਜਿਸ ਮਨੁੱਖ ਨੇ ਗੁਰੂ ਦੀ ਮਤਿ ਉੱਤੇ ਤੁਰ ਕੇ ਆਪਣੇ ਮਨ ਨੂੰ ਸਮਝ ਲਿਆ ਹੈ, ਉਸਦੇ ਅੰਦਰ (ਪਰਮਾਤਮਾ ਦਾ) ਪ੍ਰੇਮ ਬਣ ਜਾਂਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਦਾ ਸ਼ਬਦ ਅਪਾਰ ਪ੍ਰਭੂ ਮਿਲਾ ਦੇਂਦਾ ਹੈ ਉਸ ਨੂੰ ਉਹ ਸਦਾ-ਥਿਰ ਪ੍ਰਭੂ ਕਦੇ ਭੁੱਲਦਾ ਨਹੀਂ ।੮।੧੨।

ਸਿਰੀ ਰਾਗੁ ਮਹਲਾ ੧ ॥ ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥ ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥ ਮੇਰੇ ਪ੍ਰੀਤਮਾ, ਮੈ ਤੁਝ ਬਿਨੁ ਅਵਰੁ ਨ ਕੋਇ ॥ ਮੈ ਤੁਝ ਬਿਨੁ ਅਵਰੁ ਨਾ ਭਾਵਈ ਤੂੰ ਭਾਵਹਿ ਸੁਖੁ ਹੋਇ ॥੧॥ਰਹਾਉ॥ ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥ ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥ ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥੨॥ ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥ ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥ ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥੩॥ ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥ ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥ ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥੪॥ ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ ॥ ਕਹਣੈ ਹਾਥ ਨਾ ਲਭਈ ਸਚਿ ਟਿਕੈ ਪਤਿ ਪਾਇ ॥ ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥੫॥ ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ ॥ ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥ ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ ॥੬॥ ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥ ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥ ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥੭॥ ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥ ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਥੁ ॥ ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥੮॥ ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥ ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥ ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥੯॥੧੩॥ {ਪੰਨਾ ੬੧-੬੨}

**ਪਦ ਅਰਥ :—**ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਨਾਰਿ—ਇਸਤ੍ਰੀ । ਧਨਿ—ਧਨ ਨੇ । ਜੋਬਨਿ—ਜੋਬਨ ਨੇ । ਲਬਿ—ਲੱਬ ਨੇ । ਲੋਭਿ—ਲੋਭ ਨੇ । ਅਹੰਕਾਰਿ—ਅਹੰਕਾਰ ਨੇ । ਠਗਉਲੀ—ਠਗ-ਮੂਰੀ, ਠਗ-ਬੂਟੀ, ਧਤੂਰਾ ਆਦਿਕ ਉਹ ਬੂਟੀ ਜੋ ਪਿਲਾ ਕੇ ਠੱਗ ਕਿਸੇ ਨੂੰ ਠੱਗਦਾ ਹੈ । ਹਉ—ਹਉਂ, ਮੈਂ । ਮੁਈ—ਠੱਗੀ ਗਈ ਹਾਂ । ਸਾ—ਉਹ ਠੱਗ-ਬੂਟੀ । ਸੰਸਾਰਿ—ਸੰਸਾਰ ਵਿਚ ।੧।

ਨ ਭਾਵਈ—ਚੰਗਾ ਨਹੀਂ ਲੱਗਦਾ ।੧।

ਸਾਲਾਹੀ—ਤੂੰ ਸਿਫ਼ਤਿ-ਸਾਲਾਹ ਕਰ । ਰੰਗ ਸਿਉ—ਪ੍ਰੇਮ ਨਾਲ । ਕੂੜਾ—ਝੂਠਾ, ਨਾਸਵੰਤ । ਵਾਟ—ਰਸਤਾ । ਵਟਾਊ—ਰਾਹੀ, ਮੁਸਾਫ਼ਿਰ ।੨।

ਆਖਣਿ—ਆਖਣ ਨੂੰ, ਆਖਣ-ਮਾਤ੍ਰ । ਕੇਤੜੇ—ਬੇਅੰਤ ਜੀਵ । ਬੂਝ—ਸਮਝ । ਸਚਿ—ਸਦਾ-ਥਿਰ ਪ੍ਰਭੂ ਵਿਚ । ਰਪੈ—ਰੰਗਿਆ ਜਾਏ । ਪਤਿ—ਇੱਜ਼ਤ ।੩।

ਖੋਟੀ ਰਾਸਿ—ਉਹ ਪੂੰਜੀ ਜੋ ਪ੍ਰਭੂ—ਪਾਤਿਸ਼ਾਹ ਦੇ ਦਰ ਤੇ ਖੋਟੀ ਸਮਝੀ ਜਾਂਦੀ ਹੈ । ਅਸਟ ਧਾਤੁ—ਅੱਠ ਧਾਤਾਂ ਦਾ ਬਣਿਆ ਸਰੀਰ । ਵਿਗਾਸਿ—ਖਿੜਦਾ ਹੈ ।੪।

ਤੇਰੀ ਕੀਮਤਿ ਨਾ ਪਵੈ—ਤੇਰਾ ਮੁੱਲ ਨਹੀਂ ਪੈ ਸਕਦਾ, ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਲੱਭ ਸਕਦਾ । ਠੋਕਿ ਵਜਾਇ—ਠੋਕ ਕੇ, ਵਜਾ ਕੇ, ਚੰਗੀ ਤਰ੍ਹਾਂ ਪਰਖ ਕੇ । ਹਾਥ—ਡੂੰਘਾਈ । ਤੂੰ—ਤੈਨੂੰ । ਹੋਰੁ ਕਹਣੁ—ਕੋਈ ਹੋਰ ਬੋਲ ।੫।

ਜਿਤੁ—ਜਿਸ ਵਿਚ । ਜਿਤੁ ਤਨਿ—ਜਿਸ ਸਰੀਰ ਵਿਚ । ਵਾਦੁ—ਝਗੜਾ । ਬਿਖਿਆ—ਮਾਇਆ । ਸਾਦੁ—ਸੁਆਦ ।੬।

ਬੰਧਿ—ਬੰਨ੍ਹ ਕੇ । ਚਲਾਈਐ—ਤੋਰਿਆ ਜਾਂਦਾ ਹੈ । ਮੁਹੇ ਮੁਹਿ—ਮੁਹਿ ਮੁਹਿ, ਮੁੜ ਮੁੜ ਮੂੰਹ ਉੱਤੇ । ਨਾਇ—ਨਾਮ ਵਿਚ (ਜੁੜ ਕੇ) ।੭।

ਪਤਿ—ਇੱਜ਼ਤ । ਸਾਥੁ—ਸਾਥੀ ।੮।

ਤ੍ਰਿਭਵਣਿ—ਤਿੰਨਾਂ ਭਵਨਾਂ ਵਾਲੇ ਸੰਸਾਰ ਵਿਚ ।੯।

**ਅਰਥ** :—ਪੁੱਤਰ, ਰਿਸ਼ਤੇਦਾਰ, ਘਰ, ਇਸਤ੍ਰੀ (ਆਦਿਕ ਦੇ ਮੋਹ) ਦੇ ਕਾਰਨ ਮੋਹਣੀ ਮਾਇਆ ਦੀ ਤ੍ਰਿਸ਼ਨਾ ਜੀਵਾਂ ਨੂੰ ਵਿਆਪ ਰਹੀ ਹੈ । ਧਨ ਨੇ, ਜੁਆਨੀ ਨੇ, ਲੋਭ ਨੇ, ਅਹੰਕਾਰ ਨੇ, (ਸਾਰੇ) ਜਗਤ ਨੂੰ ਲੁੱਟ ਲਿਆ ਹੈ । ਮੋਹ ਦੀ ਠੱਗਬੂਟੀ ਨੇ ਮੈਨੂੰ (ਭੀ) ਠੱਗ ਲਿਆ ਹੈ, ਇਹ ਮੋਹ-ਠੱਗਬੂਟੀ ਸਾਰੇ ਸੰਸਾਰ ਵਿਚ ਆਪਣਾ ਜ਼ੋਰ ਪਾ ਰਹੀ ਹੈ ।੧।

ਹੇ ਮੇਰੇ ਪ੍ਰੀਤਮ-ਪ੍ਰਭੂ ! (ਇਸ ਠੱਗ-ਬੂਟੀ ਤੋਂ ਬਚਾਣ ਲਈ) ਮੈਨੂੰ ਤੈਥੋਂ ਬਿਨਾ ਹੋਰ ਕੋਈ (ਸਮਰੱਥ) ਨਹੀਂ (ਦਿੱਸਦਾ) । ਮੈਨੂੰ ਤੈਥੋਂ ਬਿਨਾ ਹੋਰ ਕੋਈ ਪਿਆਰਾ ਨਹੀਂ ਲੱਗਦਾ । ਜਦੋਂ ਤੂੰ ਮੈਨੂੰ ਪਿਆਰਾ ਲੱਗਦਾ ਹੈਂ, ਤਦੋਂ ਮੈਨੂੰ ਆਤਮਕ ਸੁਖ ਮਿਲਦਾ ਹੈ ।੧।ਰਹਾਉ।

(ਹੇ ਮਨ !) ਗੁਰੂ ਦੇ ਸ਼ਬਦ ਦੀ ਰਾਹੀਂ ਸੰਤੋਖ ਧਾਰ ਕੇ (ਤ੍ਰਿਸ਼ਨਾ ਦੇ ਪੰਜੇ ਵਿਚੋਂ ਨਿਕਲ ਕੇ) ਪ੍ਰੇਮ ਨਾਲ (ਪਰਮਾਤਮਾ ਦੇ) (ਨਾਮ ਦੀ) ਸਿਫ਼ਤਿ-ਸਾਲਾਹ ਕਰ । ਇਸ ਨਾਸਵੰਤ ਮੋਹ ਨੂੰ ਨਾਹ ਵੇਖ, ਇਹ ਤਾਂ ਜੋ ਕੁੱਝ

ਦਿੱਸ ਰਿਹਾ ਹੈ ਸਭ ਨਾਸ ਹੋ ਜਾਏਗਾ । (ਜੀਵ ਇਥੇ) ਰਸਤੇ ਦਾ ਮੁਸਾਫ਼ਿਰ (ਬਣ ਕੇ) ਆਇਆ ਹੈ, ਇਹ ਸਾਰਾ ਸਾਥ ਨਿੱਤ ਚਲਣ ਵਾਲਾ ਸਮਝ ।੨।

ਦੱਸਣ ਨੂੰ ਤਾਂ ਬੇਅੰਤ ਜੀਵ ਦੱਸ ਦੇਂਦੇ ਹਨ (ਕਿ ਮਾਇਆ ਦੀ ਤ੍ਰਿਸ਼ਨਾ ਤੋਂ ਇਉਂ ਬਚ ਸਕੀਦਾ ਹੈ, ਪਰ) ਗੁਰੂ ਤੋਂ ਬਿਨਾ ਸਹੀ ਸਮਝ ਨਹੀ ਪੈਂਦੀ । (ਗੁਰੂ ਦੀ ਸਰਨ ਪੈ ਕੇ) ਜੇ ਪਰਮਾਤਮਾ ਦਾ ਨਾਮ ਮਿਲ ਜਾਏ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਮਿਲ ਜਾਏ ਜੇ (ਮਨੁੱਖ ਦਾ ਮਨ) ਸਦਾ-ਥਿਰ ਪ੍ਰਭੂ (ਦੇ ਪਿਆਰ) ਵਿਚ ਰੰਗਿਆ ਜਾਏ, ਤਾਂ ਉਸ ਨੂੰ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ ।

(ਪਰ, ਹੇ ਪ੍ਰਭੂ ! ਆਪਣੇ ਉੱਦਮ ਨਾਲ ਕੋਈ ਜੀਵ) ਨਾਹ ਖਰਾ ਬਣ ਸਕਦਾ ਹੈ, ਨਾਹ ਖੋਟਾ ਰਹਿ ਜਾਂਦਾ ਹੈ, ਜੇਹੜੇ ਤੈਨੂੰ ਪਿਆਰੇ ਲੱਗਦੇ ਹਨ ਉਹੀ ਭਲੇ ਹਨ ।੩।

ਗੁਰੂ ਦੀ ਸਰਨ ਪੈ ਕੇ ਹੀ (ਤ੍ਰਿਸ਼ਨਾ ਦੇ ਪੰਜੇ ਵਿਚੋਂ) ਖ਼ਲਾਸੀ ਹਾਸਲ ਕਰੀਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਖੋਟੀ ਪੂੰਜੀ ਹੀ ਜੋੜਦਾ ਹੈ । ਪਰਮਾਤਮਾ ਦੀ ਰਚੀ ਹੋਈ ਇਹ ਅੱਠ ਧਾਤਾਂ ਵਾਲੀ ਮਨੁੱਖੀ ਕਾਂਇਆਂ ਜੇ ਗੁਰੂ ਦੇ ਸ਼ਬਦ (ਦੀ ਟਕਸਾਲ) ਵਿਚ ਘੜੀ ਜਾਏ (ਸੁਚੱਜੀ ਬਣਾਈ ਜਾਏ, ਤਾਂ ਹੀ ਇਹ) ਖਿੜਦੀ ਹੈ (ਆਤਮਕ ਹੁਲਾਰੇ ਵਿਚ ਆਉਂਦੀ ਹੈ) । ਪਰਖਣ ਵਾਲਾ ਪ੍ਰਭੂ ਆਪ ਹੀ (ਇਸ ਦੀ ਘਾਲ ਕਮਾਈ ਨੂੰ) ਪਰਖ ਲੈਂਦਾ ਹੈ ਤੇ (ਇਸ ਦਾ ਆਤਮਕ ਗੁਣਾਂ ਦਾ) ਸਰਮਾਇਆ (ਉਸ ਦੇ) ਖ਼ਜ਼ਾਨੇ ਵਿਚ (ਕਬੂਲ) ਪੈਂਦਾ ਹੈ ।੪।

(ਹੇ ਪ੍ਰਭੂ !) ਮੈਂ ਸਾਰੀ ਸ੍ਰਿਸ਼ਟੀ ਚੰਗੀ ਤਰ੍ਹਾਂ ਪਰਖ ਕੇ ਵੇਖ ਲਈ ਹੈ, ਮੈਨੂੰ ਤੇਰੇ ਬਰਾਬਰ ਦਾ ਕੋਈ ਨਹੀਂ ਦਿੱਸਿਆ (ਜੇਹੜਾ ਮੈਨੂੰ ਮਾਇਆ ਦੇ ਪੰਜੇ ਤੋਂ ਬਚਾ ਸਕੇ । ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ) ਬਿਆਨ ਕਰਨ ਨਾਲ ਤੇਰੇ ਗੁਣਾਂ ਦੀ ਥਾਹ ਨਹੀਂ ਪਾਈ ਜਾ ਸਕਦੀ । ਜੇਹੜਾ ਜੀਵ ਸਦਾ-ਥਿਰ ਸਰੂਪ ਵਿਚ ਟਿਕਦਾ ਹੈ, ਉਸ ਨੂੰ ਇੱਜ਼ਤ ਮਿਲਦੀ ਹੈ । ਗੁਰੂ ਦੀ ਮਤਿ ਲੈ ਕੇ ਹੀ ਤੇਰੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ, ਪਰ ਤੇਰੇ ਬਰਾਬਰ ਦਾ ਲੱਭਣ ਵਾਸਤੇ ਕੋਈ ਬੋਲ ਨਹੀਂ ਬੋਲਿਆ ਜਾ ਸਕਦਾ ।੫।

ਜਿਸ ਸਰੀਰ ਵਿਚ ਪਰਮਾਤਮਾ ਦਾ ਨਾਮ ਪਿਆਰਾ ਨਹੀਂ ਲੱਗਦਾ, ਉਸ ਸਰੀਰ ਵਿਚ ਹਉਮੈ ਵਧਦੀ ਹੈ, ਉਸ ਸਰੀਰ ਵਿਚ ਤ੍ਰਿਸ਼ਨਾ ਦਾ ਬਖੇੜਾ ਵਧਦਾ ਹੈ । ਗੁਰੂ ਤੋਂ ਬਿਨਾ ਪਰਮਾਤਮਾ ਨਾਲ ਜਾਣ-ਪਛਾਣ ਨਹੀਂ ਬਣ ਸਕਦੀ, ਮਾਇਆ ਦਾ ਪ੍ਰਭਾਵ ਪੈ ਕੇ ਪਰਮਾਤਮਾ ਤੋਂ ਬਿਨਾ ਹੋਰ ਪਾਸੇ ਦਾ ਸੁਆਦ ਮਨ ਵਿਚ ਉਪਜਦਾ ਹੈ । ਆਤਮਕ ਗੁਣਾਂ ਤੋਂ ਵਾਂਜੇ ਰਹਿ ਕੇ ਇਹ ਮਨੁੱਖਾ ਸਰੀਰ ਵਿਅਰਥ ਜਾਂਦਾ ਹੈ, ਅੰਤ ਨੂੰ ਮਾਇਆ ਵਾਲਾ ਸੁਆਦ ਭੀ ਬੇ-ਰਸਾ ਹੋ ਜਾਂਦਾ ਹੈ ।੬।

ਜੀਵ ਆਸਾ (ਤ੍ਰਿਸ਼ਨਾ) ਦਾ ਬੱਧਾ ਹੋਇਆ ਜਨਮ ਲੈਂਦਾ ਹੈ, (ਜਦ ਤਕ ਜਗਤ ਵਿਚ ਜਿਊਂਦਾ ਹੈ) ਆਸਾ ਦੇ ਪ੍ਰਭਾਵ ਹੇਠ ਹੀ (ਮਿੱਠੇ) ਕਸੈਲੇ (ਆਦਿਕ) ਰਸਾਂ (ਵਾਲੇ ਪਦਾਰਥ) ਖਾਂਦਾ ਰਹਿੰਦਾ ਹੈ । (ਉਮਰ ਪੁੱਗ ਜਾਣ ਤੇ) ਆਸਾ (ਤ੍ਰਿਸ਼ਨਾ) ਦੇ (ਬੰਧਨ ਵਿਚ) ਬੱਧਾ ਹੋਇਆ ਇਥੋਂ ਤੋਰਿਆ ਜਾਂਦਾ ਹੈ (ਸਾਰੀ ਉਮਰ ਆਸਾ ਤ੍ਰਿਸ਼ਨਾ ਵਿਚ ਹੀ ਫਸਿਆ ਰਹਿਣ ਕਰਕੇ) ਮੁੜ ਮੁੜ ਮੂੰਹ ਉੱਤੇ ਚੋਟਾਂ ਖਾਂਦਾ ਹੈ । ਵਿਕਾਰੀ ਜੀਵਨ ਦੇ ਕਾਰਨ (ਆਸਾ ਤ੍ਰਿਸ਼ਨਾ ਦਾ) ਬੱਧਾ ਮਾਰ ਖਾਂਦਾ ਹੈ । ਜੇ ਗੁਰੂ ਦੀ ਸਿੱਖਿਆ ਲੈ ਕੇ ਪ੍ਰਭੂ ਦੇ ਨਾਮ ਵਿਚ ਜੁੜੇ, ਤਾਂ ਹੀ (ਆਸਾ ਤ੍ਰਿਸ਼ਨਾ ਦੇ ਜਾਲ ਵਿਚੋਂ) ਖ਼ਲਾਸੀ ਪਾ ਸਕਦਾ ਹੈ ।੭।

(ਜੀਵਾਂ ਦੇ ਕੀਹ ਵੱਸ ? ਹੇ ਪ੍ਰਭੂ !) ਸਭ ਜੀਵਾਂ ਵਿਚ ਤੂੰ ਆਪ ਹੀ ਵੱਸਦਾ ਹੈਂ । ਜਿਵੇਂ ਤੇਰੀ ਰਜ਼ਾ ਹੋਵੇ, ਤਿਵੇਂ, ਹੇ ਪ੍ਰਭੂ ! ਤੂੰ ਆਪ ਹੀ (ਜੀਵਾਂ ਨੂੰ ਆਸਾ ਤ੍ਰਿਸ਼ਨਾ ਦੇ ਜਾਲ ਤੋਂ) ਬਚਾ । ਹੇ ਪ੍ਰਭੂ ! ਤੇਰਾ ਸਦਾ-ਥਿਰ

ਨਾਮ ਹੀ (ਜੀਵ ਦਾ) ਭਲਾ ਸਾਥੀ ਹੈ, ਤੇਰਾ ਨਾਮ ਹੀ ਜੀਵ ਦੀ ਇੱਜ਼ਤ ਹੈ, ਤੇਰਾ ਨਾਮ, ਗੁਰੂ ਦੀ ਮਤਿ ਲਿਆਂ ਹੀ, ਜੀਵ ਦੇ ਮਨ ਵਿਚ ਵੱਸ ਸਕਦਾ ਹੈ ।

(ਹੇ ਭਾਈ !) ਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ ਸਦਾ-ਥਿਰ ਨਾਮ ਸਿਮਰ, ਨਾਮ ਸਿਮਰਿਆਂ ਹੀ ਹਉਮੈ ਦਾ ਰੋਗ ਦੂਰ ਹੁੰਦਾ ਹੈ ।੮।

ਹੇ ਪ੍ਰਭੂ ! ਆਕਾਸਾਂ ਵਿਚ ਪਾਤਾਲ ਵਿਚ ਤਿੰਨਾਂ ਹੀ ਭਵਨਾਂ ਵਿਚ ਤੂੰ ਆਪ ਹਰ ਥਾਂ ਵਿਆਪਕ ਹੈਂ । ਤੂੰ ਆਪ ਹੀ (ਜੀਵਾਂ ਨੂੰ ਆਪਣੀ) ਭਗਤੀ ਬਖ਼ਸ਼ਦਾ ਹੈਂ, ਆਪਣਾ ਪ੍ਰੇਮ ਬਖ਼ਸ਼ਦਾ ਹੈਂ, ਤੂੰ ਆਪ ਹੀ ਜੀਵਾਂ ਨੂੰ ਆਪਣੇ ਨਾਲ ਮਿਲਾ ਕੇ ਮਿਲਦਾ ਹੈਂ ।

ਹੇ ਨਾਨਕ ! (ਪ੍ਰਭੂ ਦਰ ਤੇ ਅਰਦਾਸ ਕਰ) ਤੇ ਆਖ—(ਹੇ ਪ੍ਰਭੂ !) ਜਿਵੇਂ ਤੈਨੂੰ ਚੰਗਾ ਲੱਗੇ, ਤਿਵੇਂ ਤੇਰੀ ਰਜ਼ਾ ਵਰਤਦੀ ਹੈ (ਪਰ ਮਿਹਰ ਕਰ) ਮੈਨੂੰ ਤੇਰਾ ਨਾਮ ਕਦੇ ਨਾ ਭੁੱਲੇ ।੯।੧੩।

**ਸਿਰੀ ਰਾਗੁ ਮਹਲਾ ੧ ॥ ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥ ਸਬਦ ਸੁਰਤਿ ਸੁਖੁ ਊਪਜੈ ਪ੍ਰਭੂ ਰਾਤਉ ਸੁਖ ਸਾਰੁ ॥ ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥੧॥ ਮਨ ਰੇ, ਸਾਚੀ ਖਸਮ ਰਜਾਇ ॥ ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥੧॥ਰਹਾਉ॥ ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥ ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥ ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥ ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥ ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥ ਹਰਿ ਨਾਮੈ ਤੁਲਿ ਨਾ ਪੁਜਈ ਸਭ ਡਿਠੀ ਠੋਕਿ ਵਜਾਇ ॥੩॥ ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥ ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥ ਰਾਮੁ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥੪॥ ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥ ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰੁ ॥ ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥ ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥ ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥ ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥੬॥ ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥ ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥ ਪੀ ਅੰਮ੍ਰਿਤੁ ਸੰਤੋਖਿਆ ਦਰਗਹੀ ਪੈਧਾ ਜਾਇ ॥੭॥ ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥ ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥ ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥ {ਪੰਨਾ ੬੨}**

**ਪਦ ਅਰਥ :—**ਅਵਰੁ ਵੀਚਾਰੁ—ਹੋਰ ਵੀਚਾਰ । ਕਿ ਕਰੀ—ਕਰੀਂ, ਮੈਂ ਕੀਹ ਕਰਾਂ ? ਪ੍ਰਭ ਰਾਤਉ—ਪ੍ਰਭੂ ਦੇ ਨਾਮ ਵਿਚ ਰੰਗਿਆ ਹੋਇਆ । ਸਾਰੁ—ਸ੍ਰੇਸ਼ਟ । ਅਧਾਰੁ—ਆਸਰਾ । ਮੈਂ—ਮੈਨੂੰ ।੧।

ਸਾਚੀ—ਸਦਾ-ਥਿਰ ਰਹਿਣ ਵਾਲੀ (ਕਾਰ), ਸਹੀ (ਕਾਰ) । ਜਿਨਿ—ਜਿਸ (ਪ੍ਰਭੂ) ਨੇ ।੧।ਰਹਾਉ।

ਬੈਸੰਤਰਿ—ਅੱਗ ਵਿਚ । ਹੋਮੀਐ—ਅਰਪਨ ਕਰੀਏ (ਜਿਵੇਂ ਘਿਉ ਅੱਗ ਵਿਚ ਪਾਈਦਾ ਹੈ ਹਵਨ ਕਰਨ ਵੇਲੇ) । ਤੋਲਿ—ਤੋਲ ਕੇ । ਇਕ ਰਤੀ ਕਟਾਇ—ਰਤੀ ਰਤੀ ਕਟਾ ਕੇ । ਸਮਧਾ—ਹਵਨ ਵਿਚ ਵਰਤੀ ਜਾਣ ਵਾਲੀ ਲੱਕੜੀ । ਕਰੀ—ਕਰੀਂ, ਮੈਂ ਕਰਾਂ । ਅਨਦਿਨੁ—ਹਰ ਰੋਜ਼ । ਕੋਟੀ—ਕ੍ਰੋੜਾਂ ।੧।

ਅਰਧ—ਅੱਧੋ ਅੱਧ, ਦੁ-ਫਾੜ । ਸਿਰਿ—ਸਿਰ ਉੱਤੇ । ਕਰਵਤੁ—ਆਰਾ । ਹੈਮੰਚਲਿ—ਹਿਮਾਲੇ (ਦੀ ਬਰਫ਼) ਵਿਚ । ਭੀ—ਤਾਂ ਭੀ । ਠੋਕਿ ਵਜਾਇ—ਚੰਗੀ ਤਰ੍ਹਾਂ ਪਰਖ ਕੇ ।੩।

ਕੰਚਨ—ਸੋਨਾ । ਕੋਟ—ਕਿਲ੍ਹੇ । ਦਤੁ ਕਰੀ—(ਕਰੀਂ), ਮੈਂ ਦਾਨ ਕਰਾਂ । ਹੈਵਰ—{ਹਯ ਵਰ} ਵਧੀਆ ਘੋੜੇ । ਗੈਵਰ—{ਗਜ ਵਰ} ਵਧੀਆ ਹਾਥੀ । ਭੂਮਿ—ਜ਼ਮੀਨ, ਭੁਇਂ । ਘਣੀ—ਬਹੁਤੀਆਂ । ਗਰਬੁ—ਅਹੰਕਾਰ । ਬੇਧਿਆ—ਵਿੰਨ੍ਹਿਆ । ਗੁਰਿ—ਗੁਰੂ ਨੇ ।੪।

ਗੁਰਮੁਖਿ—ਗੁਰੂ ਦੀ ਸਰਨ ਪਿਆਂ, ਗੁਰੂ ਵਲ ਮੂੰਹ ਕੀਤਿਆਂ । ਮੋਖ—(ਮਾਇਆ ਦੇ ਮੋਹ ਅਹੰਕਾਰ ਆਦਿਕ ਤੋਂ) ਖ਼ਲਾਸੀ । ਦੁਆਰੁ—ਦਰਵਾਜ਼ਾ । ਸਚਹੁ—ਸੱਚ ਤੋਂ, ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਤੋਂ । ਓਰੈ—ਉਰੇ ਉਰੇ, ਘਟੀਆ । ਉਪਰਿ—(ਸਦ ਕਿਸਮ ਦੇ ਕਰਮ ਕਾਂਡ ਤੋਂ) ਉਤਾਂਹ ਵਧੀਆ । ਸਚੁ ਆਚਾਰੁ—ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ-ਰੂਪ ਕਰਮ । ਆਚਾਰੁ—ਕਰਮ ।੫।

ਸਭੁ ਕੋ—ਹਰੇਕ ਜੀਵ । ਇਕਨੈ—ਇਕ ਪਰਮਾਤਮਾ ਦੀ ਰਾਹੀਂ । ਭਾਂਡੇ ਸਾਜਿਐ—ਭਾਂਡੇ ਸਾਜੇ ਜਾਣ ਕਰਕੇ । ਤਿਹੁ ਲੋਇ—ਤਿੰਨਾਂ ਹੀ ਭਵਨਾਂ ਵਿਚ । ਕਰਮਿ—(ਪ੍ਰਭੂ ਦੀ) ਮਿਹਰ ਨਾਲ । ਸਚੁ—ਨਾਮ ਦਾ ਸਿਮਰਨ । ਬਖਸ—ਬਖ਼ਸ਼ਸ਼ ।੬।

ਸਾਦੁ—ਗੁਰਮੁਖਿ । ਗੁਰ ਭਾਇ—ਗੁਰੂ ਦੇ ਅਨੁਸਾਰ ਰਿਹਾਂ । ਅਕਥ ਕਥਾ—ਅਕੱਥ ਪ੍ਰਭੂ ਦੀ ਕਥਾ । ਪੀ—ਪੀ ਕੇ । ਪੈਧਾ—ਸਿਰੋਪਾ ਲੈ ਕੇ, ਇੱਜ਼ਤ ਨਾਲ ।੭।

ਘਟਿ ਘਟਿ—ਹਰੇਕ ਘਟ ਵਿਚ । ਵਾਜੈ—ਵੱਜਦੀ ਹੈ । ਕਿੰਗੁਰੀ—ਬੀਨ, ਵੀਣਾ, ਜੀਵਨ-ਰੌ । ਸੁਭਾਇ—ਸੁਭਾਉ ਵਿਚ (ਜੁੜਿਆਂ), ਸੁਭਾਉ ਵਿਚ ਇਕ-ਮਿਕ ਹੋਇਆਂ ।੮।

**ਅਰਥ :—**ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਨਾਮ ਵਿਚ ਪਰੋਤਾ ਜਾਏ, (ਉਸ ਦੇ ਸੰਬੰਧ ਵਿਚ) ਮੈਂ ਹੋਰ ਕੀਹ ਵਿਚਾਰ ਕਰਾਂ (ਮੈਂ ਹੋਰ ਕੀਹ ਦੱਸਾਂ ? ਇਸ ਵਿਚ ਕੋਈ ਸ਼ੱਕ ਨਹੀਂ ਕਿ) ਜੇਹੜਾ ਮਨੁੱਖ ਪ੍ਰਭੂ ਦੇ (ਨਾਮ ਵਿਚ) ਰੰਗਿਆ ਜਾਂਦਾ ਹੈ, ਉਸ ਨੂੰ ਸ੍ਰੇਸ਼ਟ (ਆਤਮਕ) ਸੁਖ ਮਿਲਦਾ ਹੈ । ਜਿਸ ਦੀ ਸੁਰਤਿ ਸ਼ਬਦ ਦੇ (ਵਿਚਾਰ ਵਿਚ) ਜੁੜੀ ਹੋਈ ਹੈ, ਉਸ ਦੇ ਅੰਦਰ ਅਨੰਦ ਪੈਦਾ ਹੁੰਦਾ ਹੈ । (ਹੇ ਪ੍ਰਭੂ !) ਜਿਵੇਂ ਭੀ ਤੇਰੀ ਰਜ਼ਾ ਹੋਵੇ, ਮੈਨੂੰ ਭੀ ਤੂੰ (ਆਪਣੇ ਚਰਨਾਂ ਵਿਚ) ਰੱਖ, ਤੇਰਾ ਨਾਮ (ਮੇਰੇ ਜੀਵਨ ਦਾ) ਆਸਰਾ ਬਣ ਜਾਏ ।੧।

ਹੇ ਮੇਰੇ ਮਨ ! ਖਸਮ-ਪ੍ਰਭੂ ਦੀ ਰਜ਼ਾ ਵਿਚ ਤੁਰਨਾ ਸਹੀ ਕਾਰ ਹੈ । (ਹੇ ਮਨ !) ਤੂੰ ਉਸ ਪ੍ਰਭੂ (ਦੇ ਚਰਨਾਂ) ਨਾਲ ਲਿਵ ਜੋੜ, ਜਿਸ ਨੇ ਇਹ ਸਰੀਰ ਤੇ ਮਨ ਪੈਦਾ ਕਰ ਕੇ ਇਹਨਾਂ ਨੂੰ ਸੋਹਣਾ ਬਣਾਇਆ ਹੈ ।੧।ਰਹਾਉ।

ਜੇ ਆਪਣੇ ਸਰੀਰ ਨੂੰ ਕੱਟ ਕੱਟ ਕੇ ਇਕ ਇਕ ਰੱਤੀ ਭਰ ਤੋਲ ਤੋਲ ਕੇ ਅੱਗ ਵਿਚ ਹਵਨ ਕਰ ਦਿੱਤਾ ਜਾਏ, ਜੇ ਮੈਂ ਆਪਣੇ ਸਰੀਰ ਤੇ ਮਨ ਨੂੰ ਹਵਨ ਦੀ ਸਾਮਗ੍ਰੀ ਬਣਾ ਦਿਆਂ ਤੇ ਹਰ ਰੋਜ਼ ਇਹਨਾਂ ਨੂੰ ਅੱਗ ਵਿਚ ਸਾੜਾਂ, ਜੇ ਇਹੋ ਜਿਹੇ ਹੋਰ ਲੱਖਾਂ ਕ੍ਰੋੜਾਂ ਕਰਮ ਕੀਤੇ ਜਾਣ, ਤਾਂ ਭੀ ਕੋਈ ਕਰਮ ਪਰਮਾਤਮਾ ਦੇ ਨਾਮ ਦੀ ਬਰਾਬਰੀ ਤਕ ਨਹੀਂ ਪਹੁੰਚ ਸਕਦਾ ।੨।

ਜੇ ਸਿਰ ਉੱਤੇ ਆਰਾ ਰਖਾ ਕੇ ਸਰੀਰ ਨੂੰ ਦੁ-ਫਾੜ ਚਿਰਾ ਦਿੱਤਾ ਜਾਏ, ਜੇ ਸਰੀਰ ਨੂੰ ਹਿਮਾਲਾ ਪਰਬਤ (ਦੀ ਬਰਫ਼) ਵਿਚ ਗਾਲ ਦਿੱਤਾ ਜਾਏ, ਤਾਂ ਭੀ ਮਨ ਵਿਚੋਂ ਹਉਮੈ ਆਦਿਕ) ਰੋਗ ਦੂਰ ਨਹੀਂ ਹੁੰਦਾ । (ਕਰਮ-ਕਾਂਡ ਦੀ) ਸਾਰੀ (ਹੀ ਮਰਯਾਦਾ) ਮੈਂ ਚੰਗੀ ਤਰ੍ਹਾਂ ਪਰਖ ਕੇ ਵੇਖ ਲਈ ਹੈ, ਕੋਈ ਕਰਮ ਪ੍ਰਭੂ ਦਾ ਨਾਮ ਸਿਮਰਨ ਦੀ ਬਰਾਬਰੀ ਤਕ ਨਹੀਂ ਅੱਪੜਦਾ ।੩।

ਜੇ ਮੈਂ ਸੋਨੇ ਦੇ ਕਿਲ੍ਹੇ ਦਾਨ ਕਰਾਂ, ਬਹੁਤ ਸਾਰੇ ਘੋੜੇ ਤੇ ਹਾਥੀ ਦਾਨ ਕਰਾਂ, ਜ਼ਮੀਨ ਦਾਨ ਕਰਾਂ, ਬਹੁਤ ਸਾਰੀਆਂ ਗਾਂਈਆਂ ਦਾਨ ਕਰਾਂ, ਫਿਰ ਭੀ (ਸਗੋਂ ਇਸ ਦਾਨ ਦਾ ਹੀ) ਮਨ ਵਿਚ ਅਹੰਕਾਰ ਮਾਣ ਬਣ ਜਾਂਦਾ ਹੈ । ਜਿਸ

ਮਨੁੱਖ ਨੂੰ ਸਤਿਗੁਰੂ ਨੇ ਸਦਾ-ਥਿਰ ਪ੍ਰਭੂ (ਦਾ ਨਾਮ ਜਪਣ ਦੀ) ਬਖ਼ਸ਼ਸ਼ ਕੀਤੀ ਹੈ, ਉਸ ਦਾ ਮਨ ਪਰਮਾਤਮਾ ਦੇ ਨਾਮ ਵਿਚ ਪਰੋਇਆ ਰਹਿੰਦਾ ਹੈ (ਤੇ ਇਹੀ ਹੈ ਸਹੀ ਕਰਣੀ) ।੪।

ਅਨੇਕਾਂ ਹੀ ਲੋਕਾਂ ਦੀ ਅਕਲ (ਤਪ ਆਦਿਕ ਕਰਮਾਂ ਵਲ ਪ੍ਰੇਰਦੀ ਹੈ ਜੋ) ਮਨ ਦੇ ਹਠ ਨਾਲ (ਕੀਤੇ ਜਾਂਦੇ ਹਨ), ਅਨੇਕਾਂ ਹੀ ਲੋਕ ਵੇਦ ਆਦਿਕ ਧਰਮ-ਪੁਸਤਕਾਂ ਦੇ ਅਰਥ-ਵਿਚਾਰ ਕਰਦੇ ਹਨ (ਤੇ ਇਸ ਵਾਦ-ਵਿਵਾਦ ਨੂੰ ਹੀ ਜੀਵਨ ਦਾ ਸਹੀ ਰਾਹ ਮੰਨਦੇ ਹਨ), ਇਹੋ ਜਿਹੇ ਹੋਰ ਭੀ ਅਨੇਕਾਂ ਕਰਮ ਹਨ ਜੋ ਜਿੰਦ ਵਾਸਤੇ ਫਾਹੀ-ਰੂਪ ਬਣ ਜਾਂਦੇ ਹਨ, (ਪਰ ਹਉਮੈ ਆਦਿਕ ਬੰਧਨਾਂ ਤੋਂ) ਖ਼ਲਾਸੀ ਦਾ ਦਰਵਾਜ਼ਾ ਗੁਰੂ ਦੇ ਸਨਮੁਖ ਹੋਇਆਂ ਹੀ ਲੱਭਦਾ ਹੈ (ਕਿਉਂਕਿ ਗੁਰੂ ਪ੍ਰਭੂ ਦਾ ਨਾਮ ਸਿਮਰਨ ਦੀ ਹਿਦਾਇਤ ਕਰਦਾ ਹੈ) ।੫।

ਹਰੇਕ (ਕਰਮ) ਸਦਾ-ਥਿਰ ਪ੍ਰਭੂ ਦਾ ਨਾਮ-ਸਿਮਰਨ ਤੋਂ ਘਟੀਆ ਹੈ, ਸਿਮਰਨ ਰੂਪ ਕਰਮ ਸਭ ਕਰਮਾਂ ਧਰਮਾਂ ਤੋਂ ਸ੍ਰੇਸ਼ਟ ਹੈ ।

(ਪਰ ਕਰਮ-ਕਾਂਡ ਦੇ ਜਾਲ ਵਿਚ ਫਸੇ ਉੱਚ-ਜਾਤੀਏ ਬੰਦਿਆਂ ਨੂੰ ਭੀ ਨਿੰਦਣਾ ਠੀਕ ਨਹੀਂ ਹੈ), ਹਰੇਕ ਜੀਵ ਨੂੰ ਚੰਗਾ ਹੀ ਆਖਣਾ ਚਾਹੀਦਾ ਹੈ, (ਜਗਤ ਵਿਚ) ਕੋਈ ਨੀਚ ਨਹੀਂ ਦਿੱਸਦਾ, ਕਿਉਂਕਿ ਇਕ ਕਰਤਾਰ ਨੇ ਹੀ ਸਾਰੇ ਜੀਵ ਰਚੇ ਹਨ, ਤੇ ਤਿੰਨਾਂ ਲੋਕਾਂ (ਦੇ ਜੀਵਾਂ) ਵਿਚ ਉਸੇ (ਕਰਤਾਰ ਦੀ ਜੋਤਿ) ਦਾ ਹੀ ਚਾਨਣ ਹੈ । ਸਿਮਰਨ (ਦਾ ਖ਼ੈਰ) ਪ੍ਰਭੂ ਦੀ ਗੁਰੂ ਦੀ ਮਿਹਰ ਨਾਲ ਹੀ ਮਿਲਦਾ ਹੈ, ਤੇ ਧੁਰੋਂ ਪ੍ਰਭੂ ਦੇ ਹੁਕਮ ਅਨੁਸਾਰ ਜਿਸ ਮਨੁੱਖ ਨੂੰ ਸਿਮਰਨ ਦੀ ਦਾਤਿ ਮਿਲਦੀ ਹੈ, ਕੋਈ ਧਿਰ ਉਸ (ਦਾਤਿ) ਦੇ ਰਾਹ ਵਿਚ ਰੋਕ ਨਹੀਂ ਪਾ ਸਕਦਾ ।੬।

ਜੇਹੜਾ ਗੁਰਮੁਖ ਮਨੁੱਖ ਗੁਰਮੁਖਾਂ ਦੀ ਸੰਗਤਿ ਵਿਚ ਮਿਲ ਬੈਠਦਾ ਹੈ, ਗੁਰੂ-ਆਸ਼ੇ ਦੇ ਅਨੁਸਾਰ ਤੁਰਿਆਂ (ਉਸ ਦੇ ਮਨ ਵਿਚ) ਸੰਤੋਖ ਆ ਵਸਦਾ ਹੈ, (ਕਿਉਂਕਿ) ਜੇ ਮਨੁੱਖ ਸਤਿਗੁਰੂ ਦੇ ਉਪਦੇਸ਼ ਵਿਚ ਲੀਨ ਰਹੇ ਤਾਂ ਬੇਅੰਤ ਗੁਣਾਂ ਵਾਲੇ ਕਰਤਾਰ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ, ਤੇ, ਸਿਫ਼ਤਿ-ਸਾਲਾਹ ਰੂਪ ਅੰਮ੍ਰਿਤ ਪੀਤਿਆਂ ਮਨ ਸੰਤੋਖ ਗ੍ਰਹਣ ਕਰ ਲੈਂਦਾ ਹੈ, ਅਤੇ (ਜਗਤ ਵਿਚੋਂ) ਆਦਰ ਮਾਣ ਖੱਟ ਕੇ ਪ੍ਰਭੂ ਦੀ ਹਜ਼ੂਰੀ ਵਿਚ ਪਹੁੰਚਦਾ ਹੈ ।੭।

ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਸੁਭਾਉ ਵਿਚ ਹਰ ਵੇਲੇ ਇਕ-ਮਿਕ ਹੋਇ ਰਿਹਾਂ ਇਹ ਯਕੀਨ ਬਣ ਜਾਂਦਾ ਹੈ ਕਿ (ਰੱਬੀ ਜੀਵਨ-ਰੌ ਦੀ) ਬੀਨ ਹਰੇਕ ਸਰੀਰ ਵਿਚ ਵੱਜ ਰਹੀ ਹੈ । ਪਰ ਇਹ ਸਮਝ ਕਿਸੇ ਵਿਰਲੇ ਨੂੰ ਹੀ ਪੈਂਦੀ ਹੈ । ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਆਪਣੇ ਮਨ ਨੂੰ ਇਉਂ ਸਮਝਾ ਲੈਂਦਾ ਹੈ, ਉਸ ਨੂੰ ਪਰਮਾਤਮਾ ਦਾ ਨਾਮ ਕਦੇ ਭੁੱਲਦਾ ਨਹੀਂ, ਉਹ ਗੁਰੂ ਦੇ ਉਪਦੇਸ਼ ਨੂੰ ਕਮਾ ਕੇ (ਗੁਰ-ਸ਼ਬਦ ਅਨੁਸਾਰ ਜੀਵਨ ਬਣਾ ਕੇ, ਹਉਮੈ ਆਦਿਕ ਰੋਗਾਂ ਤੋਂ) ਬਚਿਆ ਰਹਿੰਦਾ ਹੈ ।੮।੧੪।

**ਸਿਰੀਰਾਗੁ ਮਹਲਾ ੧॥ ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥ ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥ ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥੧॥ ਭਾਈ ਰੇ, ਤਨੁ ਧਨੁ ਸਾਥਿ ਨ ਹੋਇ ॥ ਰਾਮੁ ਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ਰਹਾਉ॥ ਰਾਮੁ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥ ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥ ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥੨॥ ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥ ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥ ਗੁਰਮੁਖਿ ਸਬਦੁ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ ॥੩॥ ਚਿਤੁ ਚਲੈ, ਵਿਤੁ ਜਾਵਣੋ, ਸਾਕਤ ਡੋਲਿ ਡੋਲਾਇ ॥ ਬਾਹਰਿ ਢੂੰਡਿ**

ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥ ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ ॥੪॥ ਸਾਕਤ ਨਿਰਗੁਣਿਆਰਿਆ ਆਪਨਾ ਮੂਲੁ ਪਛਾਣੁ ॥ ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥ ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥ ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥ ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥ ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥ ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ ॥ ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ ॥੭॥ ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ ॥ ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ ਮੀਨੁ ਮਰਾਇ ॥ ਨਾਨਕ ਗੁਰਮੁਖਿ ਹਰਿ ਰਸਿ ਮਿਲੈ ਜੀਵਾ ਹਰਿ ਗੁਣ ਗਾਇ ॥੮॥੧੫॥ {ਪੰਨਾ ੬੨-੬੩}

**ਪਦ ਅਰਥ :—**ਚਿਤੇ—ਚਿੱਤ੍ਰੇ ਹੋਏ । ਧਉਲਹਰ—ਮਹਲ-ਮਾੜੀਆਂ । ਬਗੇ—ਬੱਗੇ, ਚਿੱਟੇ । ਬੰਕ—ਬਾਂਕੇ । ਕਰਿ ਖੁਸੀ—ਖ਼ੁਸ਼ੀਆਂ ਕਰ ਕੇ, ਚਾਉ ਨਾਲ । ਮਨ—ਹੇ ਮਨ ! ਦੂਜੈ ਹੇਤਿ—ਮਾਇਆ ਦੇ ਪ੍ਰੇਮ ਵਿਚ । ਅੰਦਰੁ—ਅੰਦਰਲਾ, ਹਿਰਦਾ । ਢਹਿ—ਢਹਿ ਕੇ । ਛਾਰੁ—ਸੁਆਹ ।੧।

ਨਿਰਮਲੋ—ਪਵਿਤ੍ਰ । ਸੋਇ—ਉਹ ।੧।ਰਹਾਉ।

ਪੂਛ—ਪੁੱਛ-ਪੜਤਾਲ, ਰੋਕ । ਬੇਲੀ—ਸਹਾਈ ।੨।

ਸੰਜੋਗੁ—ਮੇਲ । ਦੇਖਿ—ਵੇਖ ਕੇ । ਵਿਗਾਸੀਅਹਿ—ਖ਼ੁਸ਼ ਹੁੰਦੇ ਹਨ । ਹਰਖੁ—ਖ਼ੁਸ਼ੀ । ਸੋਗੁ—ਚਿੰਤਾ, ਸਹਮ । ਸਬਦਿ—(ਗੁਰੂ ਦੇ) ਸ਼ਬਦ ਵਿਚ (ਜੁੜ ਕੇ) । ਅਹਿ—ਦਿਨ । ਨਿਸਿ—ਰਾਤ । ਭੋਗੁ—(ਆਤਮਕ) ਭੋਜਨ ।੩।

ਚਲੈ—ਡੋਲਦਾ ਹੈ । ਵਿਤੁ—ਧਨੁ । ਡੋਲਾਇ—ਮੁੜ ਮੁੜ ਡੋਲਦਾ ਹੈ । ਵਿਗੁਚੀਐ—ਖ਼ੁਆਰ ਹੋਈਦਾ ਹੈ । ਵਸਤੁ—ਨਾਮ-ਧਨ । ਸੁਥਾਇ—ਥਾਂ ਸਿਰ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਮੁਸੀ—ਮੁੱਸੀ, ਠੱਗੀ ਜਾਂਦੀ ਹੈ, ਲੁੱਟੀ ਜਾਂਦੀ ਹੈ । ਪਲੈ ਪਾਇ—(ਵਸਤੁ ਨੂੰ) ਹਾਸਲ ਕਰ ਲੈਂਦੀ ਹੈ ।੪।

ਸਾਕਤ—ਹੇ ਸਾਕਤ ! ਹੇ ਪ੍ਰਭੂ-ਚਰਨਾਂ ਤੋਂ ਵਿੱਛੁੜੇ ਜੀਵ ! ਰਕਤੁ—(ਮਾਂ ਦਾ) ਲਹੂ । ਬਿੰਦੁ—ਪਿਤਾ ਦਾ ਵੀਰਜ । ਪਿਰਾਣੁ—ਪਛਾਣ, ਚੇਤੇ ਰੱਖ । ਪਵਣ—ਸੁਆਸ । ਮਸਤਕਿ—ਮੱਥੇ ਉੱਤੇ । ਨੀਸਾਣੁ—ਅਟੱਲ ਹੁਕਮ ।੫।

ਜਿਸੁ—ਜਿਸੁ (ਮਨਿ), ਜਿਸ ਦੇ ਮਨ ਵਿਚ । ਸੋਇ—ਉਹ ਪ੍ਰਭੂ । ਕਿਆ ਗਣੀ—ਮੈਂ ਕੀਹ (ਜੀਊਂਦਾ) ਸਮਝਾਂ ? ੬।

ਭੁਲੀਐ—ਭੁਲੇਖਾ ਖਾ ਜਾਈਦਾ ਹੈ । ਨਿਦ੍ਰਾ—ਨੀਂਦ । ਸਰਪਨਿ—ਸਪਣੀ, ਮਾਇਆ । ਜੀਅੜਾ—ਕਮਜ਼ੋਰ ਜਿੰਦ । ਦੋਇ—ਦ੍ਵੈਤ, ਮੇਰ-ਤੇਰ । ਵੀਚਾਰੀਐ—ਸਮਝ ਪੈਂਦੀ ਹੈ । ਲੋਇ—ਲੋਕ, ਦੁਨੀਆ ।੭।

ਦੂਧੈ ਮਾਇ—ਮਾਂ ਦੇ ਦੁੱਧ ਨਾਲ । ਨਾ ਥੀਐ—ਨਹੀਂ ਰਹਿ ਸਕਦਾ । ਮੀਨੁ—ਮੱਛੀ । ਰਸਿ—ਰਸ ਵਿਚ ।੮।

**ਅਰਥ :—**ਹੇ ਭਾਈ ! ਇਹ ਸਰੀਰ ਇਹ ਧਨ (ਜਗਤ ਤੋਂ ਚਲਣ ਵੇਲੇ) ਨਾਲ ਨਹੀਂ ਨਿਭਦਾ । ਪਰਮਾਤਮਾ ਦਾ ਨਾਮ (ਐਸਾ) ਪਵਿਤ੍ਰ ਧਨ ਹੈ (ਜੋ ਸਦਾ ਨਾਲ ਨਿਭਦਾ ਹੈ, ਪਰ ਇਹ ਮਿਲਦਾ ਉਸ ਨੂੰ ਹੈ) ਜਿਸ ਨੂੰ ਗੁਰੂ ਦੇਂਦਾ ਹੈ ਜਿਸ ਨੂੰ ਉਹ ਪਰਮਾਤਮਾ ਦਾਤਿ ਕਰਦਾ ਹੈ ।੧।ਰਹਾਉ।

ਹੇ ਮਨ ! ਜਿਵੇਂ ਬੜੇ ਚਾਉ ਨਾਲ ਉਸਾਰੇ ਹੋਏ ਚਿੱਤਰੇ ਹੋਏ ਮਹਲ-ਮਾੜੀਆਂ (ਸੁੰਦਰ) ਦਿੱਸਦੇ ਹਨ, ਉਹਨਾਂ ਦੇ ਸਫ਼ੈਦ ਬਾਂਕੇ ਦਰਵਾਜ਼ੇ ਹੁੰਦੇ ਹਨ । (ਪਰ ਜੇ ਉਹ ਅੰਦਰੋਂ ਖ਼ਾਲੀ ਰਹਿਣ ਤਾਂ ਢਹਿ ਕੇ ਢੇਰੀ ਹੋ ਜਾਂਦੇ ਹਨ, ਤਿਵੇਂ ਮਾਇਆ ਦੇ ਮੋਹ ਵਿਚ ਪਿਆਰ ਵਿਚ (ਇਹ ਸਰੀਰ) ਪਾਲੀਦਾ ਹੈ, ਪਰ ਜੇ ਹਿਰਦਾ ਨਾਮ ਤੋਂ ਸੱਖਣਾ ਹੈ, ਪ੍ਰੇਮ ਤੋਂ ਬਿਨਾ ਹੈ, ਤਾਂ ਇਹ ਸਰੀਰ ਢਹਿ ਕੇ ਢੇਰੀ ਹੋ ਜਾਂਦਾ ਹੈ (ਵਿਅਰਥ ਜਾਂਦਾ ਹੈ) ।੧।

ਪਰਮਾਤਮਾ ਦਾ ਨਾਮ ਪਵਿਤ੍ਰ ਧਨ ਹੈ (ਤਦੋਂ ਹੀ ਮਿਲਦਾ ਹੈ) ਜੇ ਦੇਣ ਦੇ ਸਮਰੱਥ ਹਰੀ ਆਪ ਦੇਵੇ । (ਨਾਮ-ਧਨ ਹਾਸਲ ਕਰਨ ਵਿਚ) ਜਿਸ ਮਨੁੱਖ ਦਾ ਸਹਾਈ ਗੁਰੂ ਆਪ ਬਣੇ, ਕਰਤਾਰ ਆਪ ਬਣੇ, ਪਰਲੋਕ ਵਿਚ ਉਸ ਉੱਤੇ ਕੋਈ ਇਤਰਾਜ਼ ਨਹੀਂ ਹੁੰਦਾ । ਪਰ ਮਾਇਆ ਦੇ ਮੋਹ ਤੋਂ ਪ੍ਰਭੂ ਆਪ ਹੀ ਬਚਾਏ ਤਾਂ ਬਚ ਸਕੀਦਾ ਹੈ, ਪ੍ਰਭੂ ਆਪ ਹੀ ਬਖ਼ਸ਼ਸ਼ ਕਰਨ ਵਾਲਾ ਹੈ ।੨।

(ਪ੍ਰਭੂ ਦੀ ਰਜ਼ਾ ਅਨੁਸਾਰ ਜਗਤ ਵਿਚ) ਧੀਆਂ ਪੁੱਤਰਾਂ ਦਾ ਮੇਲ (ਆ ਬਣਦਾ ਹੈ) ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ ਇਹਨਾਂ ਨੂੰ ਆਪਣੇ ਸਮਝ ਲੈਂਦਾ ਹੈ । (ਮਨਮੁਖ ਬੰਦੇ ਆਪੋ ਆਪਣੀ) ਇਸਤ੍ਰੀ ਨੂੰ ਵੇਖ ਕੇ ਖ਼ੁਸ਼ ਹੁੰਦੇ ਹਨ, (ਵੇਖ ਕੇ) ਖ਼ੁਸ਼ੀ ਭੀ ਹੁੰਦੀ ਹੈ ਸਹਮ ਭੀ ਹੁੰਦਾ ਹੈ (ਕਿ ਕਿਤੇ ਇਹ ਧੀਆਂ ਪੁੱਤਰ ਇਸਤ੍ਰੀ ਮਰ ਨਾਹ ਜਾਣ) । ਗੁਰੂ ਦੇ ਦੱਸੇ ਰਸਤੇ ਤੇ ਤੁਰਨ ਵਾਲੇ ਬੰਦੇ ਗੁਰੂ ਦੇ ਸ਼ਬਦ ਦੀ ਰਾਹੀਂ ਆਤਮਕ ਰੰਗ ਮਾਣਦੇ ਹਨ, ਪਰਮਾਤਮਾ ਦਾ ਨਾਮ-ਰਸ ਦਿਨ-ਰਾਤ ਉਹਨਾਂ ਦੀ ਆਤਮਕ ਖ਼ੁਰਾਕ ਹੁੰਦਾ ਹੈ ।੩।

(ਮਨੁੱਖ ਧਨ ਨੂੰ ਸੁਖ ਦਾ ਮੂਲ ਸਮਝਦਾ ਹੈ, ਜਦੋਂ) ਧਨ ਜਾਣ ਲਗਦਾ ਹੈ ਤਾਂ ਸਾਕਤ ਦਾ ਮਨ ਡੋਲਦਾ ਹੈ । (ਸੁਖ ਨੂੰ) ਬਾਹਰੋਂ ਢੂੰਡਿਆਂ ਖ਼ੁਆਰ ਹੀ ਹੋਈਦਾ ਹੈ । (ਸਾਕਤ ਮਨੁੱਖ ਇਹ ਨਹੀਂ ਸਮਝਦਾ ਕਿ ਸੁਖ ਦਾ ਮੂਲ) ਪਰਮਾਤਮਾ ਦਾ ਨਾਮ-ਧਨ ਘਰ ਵਿਚ ਹੀ ਹੈ ਹਿਰਦੇ ਵਿਚ ਹੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ 'ਹਉ ਹਉ ਮੈਂ ਮੈਂ' ਕਰ ਕੇ ਹੀ ਲੁੱਟੀ ਜਾਂਦੀ ਹੈ (ਨਾਮ-ਧਨ ਅੰਦਰੋਂ ਲੁਟਾ ਲੈਂਦੀ ਹੈ), ਗੁਰੂ ਦੇ ਰਸਤੇ ਤੁਰਨ ਵਾਲੀ ਇਹ ਧਨ ਹਾਸਲ ਕਰ ਲੈਂਦੀ ਹੈ ।੪।

ਹੇ ਗੁਣ-ਹੀਨ ਸਾਕਤ ਮਨੁੱਖ ! (ਤੂੰ ਮਾਣ ਕਰਦਾ ਹੈਂ ਆਪਣੇ ਸਰੀਰ ਦਾ) ਆਪਣਾ ਅਸਲਾ ਤਾਂ ਪਛਾਣ । ਇਹ ਸਰੀਰ ਮਾਂ ਦੇ ਲਹੂ ਤੇ ਪਿਤਾ ਦੇ ਵੀਰਜ ਤੋਂ ਬਣਿਆ ਹੈ, ਚੇਤੇ ਰੱਖ, (ਆਖ਼ਰ ਇਸ ਨੇ) ਅੱਗ ਵਿਚ (ਪੈ ਜਾਣਾ ਹੈ) । ਹਰੇਕ ਜੀਵ ਦੇ ਮੱਥੇ ਉੱਤੇ ਇਹ ਅਟੱਲ ਹੁਕਮ ਹੈ, ਕਿ ਇਹ ਸਰੀਰ ਸੁਆਸਾਂ ਦੇ ਅਧੀਨ ਹੈ (ਹਰੇਕ ਦੇ ਗਿਣੇ ਮਿਥੇ ਸੁਆਸ ਹਨ) ।੫।

ਲੰਮੀ ਲੰਮੀ ਉਮਰ ਮੰਗੀਦੀ ਹੈ, ਕੋਈ ਭੀ (ਛੇਤੀ) ਮਰਨਾ ਨਹੀਂ ਚਾਹੁੰਦਾ । ਪਰ ਉਸੇ ਮਨੁੱਖ ਦਾ ਸੁਖੀ ਜੀਵਨ ਕਹਿ ਸਕੀਦਾ ਹੈ, ਜਿਸ ਦੇ ਮਨ ਵਿਚ, ਗੁਰੂ ਦੀ ਸਰਨ ਪੈ ਕੇ, ਪਰਮਾਤਮਾ ਆ ਵੱਸਦਾ ਹੈ । ਜਿਸ ਮਨੁੱਖ ਨੂੰ ਕਦੇ ਗੁਰੂ ਦਾ ਦਰਸ਼ਨ ਨਹੀਂ ਹੋਇਆ, ਕਦੇ ਪਰਮਾਤਮਾ ਦਾ ਦੀਦਾਰ ਨਹੀਂ ਹੋਇਆ, ਉਸ ਪ੍ਰਭੂ-ਨਾਮ ਤੋਂ ਸੱਖਣੇ ਮਨੁੱਖ ਨੂੰ ਮੈਂ (ਜੀਊਂਦਾ) ਕੀਹ ਸਮਝਾਂ ? ੬।

ਜਿਵੇਂ ਰਾਤ ਨੂੰ (ਸੁੱਤੇ ਪਿਆਂ) ਸੁਪਨੇ ਵਿਚ (ਕਈ ਚੀਜ਼ਾਂ ਵੇਖ ਕੇ) ਭੁਲੇਖਾ ਖਾ ਜਾਈਦਾ ਹੈ (ਕਿ ਜੋ ਕੁਝ ਵੇਖ ਰਹੇ ਹਾਂ ਇਹ ਸਚ-ਮੁਚ ਠੀਕ ਹੈ, ਤੇ ਇਹ ਭੁਲੇਖਾ ਤਦ ਤਕ ਟਿਕਿਆ ਰਹਿੰਦਾ ਹੈ) ਜਦ ਤਕ ਨੀਂਦ ਟਿਕੀ ਰਹਿੰਦੀ ਹੈ, ਇਸੇ ਤਰ੍ਹਾਂ ਇਹ ਕਮਜ਼ੋਰ ਜੀਵ ਮਾਇਆ ਸਪਣੀ ਦੇ ਵੱਸ ਵਿਚ (ਜਦ ਤਕ) ਹੈ (ਤਦ ਤਕ) ਇਸ ਦੇ ਅੰਦਰ ਹਉਮੈ ਤੇ ਮੇਰ-ਤੇਰ ਬਣੀ ਰਹਿੰਦੀ ਹੈ (ਤੇ ਇਸ ਹਉਮੈ ਤੇ ਮੇਰ-ਤੇਰ ਨੂੰ ਇਹ ਜੀਵਨ ਸਹੀ ਜੀਵਨ ਸਮਝਦਾ ਹੈ) । ਜਦੋਂ ਗੁਰੂ ਦੀ ਮਤਿ ਪ੍ਰਾਪਤ ਹੋਵੇ ਤਾਂ ਇਹ ਸਮਝ ਪੈਂਦੀ ਹੈ ਕਿ ਇਹ ਜਗਤ (ਦਾ ਮੋਹ) ਇਹ ਦੁਨੀਆ (ਵਾਲੀ ਮੇਰ-ਤੇਰ) ਨਿਰਾ ਸੁਪਨਾ ਹੀ ਹੈ ।੭।

ਜਿਵੇਂ ਬਾਲਕ ਦੀ ਅੱਗ (ਪੇਟ ਦੀ ਅੱਗ, ਭੁਖ) ਮਾਂ ਦਾ ਦੁੱਧ ਪੀਤਿਆਂ ਸ਼ਾਂਤ ਹੁੰਦੀ ਹੈ, ਤਿਵੇਂ ਇਹ ਤ੍ਰਿਸ਼ਨਾ ਦੀ ਅੱਗ ਤਦੋਂ ਬੁੱਝਦੀ ਹੈ ਜਦੋਂ ਪ੍ਰਭੂ ਦੇ ਨਾਮ ਦਾ ਜਲ ਇਸ ਉੱਤੇ ਪਾਈਏ । ਪਾਣੀ ਤੋਂ ਬਿਨਾ ਕੌਲ ਫੁੱਲ ਨਹੀਂ ਰਹਿ ਸਕਦਾ, ਪਾਣੀ ਤੋਂ ਬਿਨਾ ਮੱਛੀ ਮਰ ਜਾਂਦੀ ਹੈ, ਤਿਵੇਂ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਪ੍ਰਭੂ-ਨਾਮ ਤੋਂ ਬਿਨਾ ਜੀਊ ਨਹੀਂ ਸਕਦਾ, ਉਸ ਦਾ ਆਤਮਕ ਜੀਵਨ ਤਦੋਂ ਹੀ ਪ੍ਰਫੁਲਤ ਹੁੰਦਾ ਹੈ ਜਦੋਂ) ਉਹ ਪਰਮਾਤਮਾ ਦੇ ਨਾਮ-ਰਸ ਵਿਚ ਲੀਨ ਹੁੰਦਾ ਹੈ । ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—ਹੇ ਪ੍ਰਭੂ ! ਮਿਹਰ ਕਰ), ਮੈਂ ਤੇਰੇ ਗੁਣ ਗਾ ਕੇ (ਆਤਮਕ ਜੀਵਨ) ਜੀਵਾਂ ।੮।੧੫।

ਸਿਰੀ ਰਾਗੁ ਮਹਲਾ ੧ ॥ ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥ ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥ ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ ॥੧॥ ਭਾਈ ਰੇ ਭਵਜਲੁ ਬਿਖਮੁ ਡਰਾਂਉ ॥ ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥੧॥ਰਹਾਉ॥ ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥ ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥੨॥ ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥ ਕਿਸ ਹੀ ਨਾਲਿ ਨਾ ਚਲਿਆ ਖਪਿ ਖਪਿ ਮੁਏ ਅਸਾਰ ॥੩॥ ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥ ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥ ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥ ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥ ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥ ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥ ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥ ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥ ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥ ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥ ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥ ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥ ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥ ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥੮॥੧੬॥ {ਪੰਨਾ ੬੩-੬੪}

ਪਦ ਅਰਥ:—ਡੂੰਗਰੁ—ਪਹਾੜ । ਪੇਈਅੜੈ—ਪੇਕੇ ਘਰ ਵਿਚ । ਗਾਖੜੋ—ਔਖਾ । ਤਿਤੁ—ਉਸ ਵਿਚ । ਤਾਸੁ—{ਤ ਯ} ਉਸ ਦੀ । ਗੁਰਿ—ਗੁਰੂ ਨੇ ।੧।

ਭਵਜਲੁ—ਸੰਸਾਰ-ਸਮੁੰਦਰ । ਬਿਖਮੁ—ਔਖਾ । ਡਰਾਉ—ਡਰਾਉਣਾ । ਰਸਿ—ਆਨੰਦ ਨਾਲ ।੧।ਰਹਾਉ।

ਚਲਾ—ਚੱਲਾਂ । ਅਮਰ—ਮੌਤ-ਰਹਿਤ । ਭੀ—ਤਾਂ ਤੇ । ਸਚੈ ਥਾਨਿ—ਸੱਚੇ ਥਾਂ ਵਿਚ, ਸਤਸੰਗ ਵਿਚ ।੨।

ਕੋਟ—ਕਿਲ੍ਹੇ । ਹਸਤੀ—ਹਾਥੀ । ਪਾਖਰੇ—ਕਾਠੀਆਂ । ਅਸਾਰ—ਜਿਨ੍ਹਾਂ ਨੂੰ ਸਾਰ ਨਹੀਂ, ਬੇਸਮਝ ।੩।

ਸੰਚੀਐ—ਇਕੱਠਾ ਕਰੀਏ । ਦੋਹੀ—ਦੁਹਾਈ, ਢੰਢੋਰਾ । ਸਿਰਿ—ਸਿਰ ਉੱਤੇ । ਖੇਲਸੀ—ਖੇਡ ਖੇਡ ਜਾਇਗਾ, ਖੇਡ ਮੁਕਾ ਜਾਇਗਾ । ਪਿੰਡੁ—ਸਰੀਰ । ਪੜੈ—ਢਹਿ ਪੈਂਦਾ ਹੈ । ਬਦਫੈਲੀ—ਵਿਕਾਰੀ, ਬੁਰੇ ਫੇਲਾਂ ਵਾਲੇ ।੪।

ਵਿਗਸੀਐ—ਖ਼ੁਸ਼ ਹੋਈਦਾ ਹੈ । ਚੋਆ—ਅਤਰ । ਖੇਹ—ਮਿੱਟੀ । ਘਰ ਬਾਰੁ—ਘਰ ਦਾ ਸਾਜ-ਸਾਮਾਨ ।੫।

ਮਹਰ—ਚੌਧਰੀ, ਸਰਦਾਰ । ਮਲੂਕ—ਬਾਦਸ਼ਾਹ । ਰਾਉ—ਰਾਜਾ । ਕਿ—ਜਾਂ । ਡਵਿ—ਡਵ ਨਾਲ, ਜੰਗਲ ਦੀ ਅੱਗ ਨਾਲ । ਦਧਾ—ਦੱਧਾ, ਸੜਿਆ ਹੋਇਆ । ਕਾਨੁ—ਕਾਨਾ ।੬।

ਦੇਹਿ—ਸਰੀਰ । ਗੁਰਿ—ਗੁਰੂ ਨੇ । ਸਬਦਿ—ਸ਼ਬਦ ਦੀ ਰਾਹੀਂ । ਭਾਹਿ—ਅੱਗ, ਤ੍ਰਿਸ਼ਨਾ ।੭।

ਵੇਸਾਹੁ—ਪੂੰਜੀ । ਸਿਰਿ ਸਾਹਾ—ਸ਼ਾਹਾਂ ਦੇ ਸਿਰ ਉੱਤੇ । ਪਚਿ—ਖ਼ੁਆਰ ਹੋ ਕੇ । ਅਥਾਹੁ—ਜਿਸ ਦੀ ਡੂੰਘਾਈ ਨਾਹ ਲੱਭ ਸਕੇ ।੮।

**ਅਰਥ :—**ਹੇ ਭਾਈ ! ਇਹ ਸੰਸਾਰ-ਸਮੁੰਦਰ (ਬੜਾ) ਡਰਾਉਣਾ ਹੈ ਤੇ (ਤਰਨਾ) ਔਖਾ ਹੈ । ਜਿਸ ਮਨੁੱਖ ਨੂੰ ਪੂਰਾ ਗੁਰੂ ਪ੍ਰੇਮ ਨਾਲ ਮਿਲਦਾ ਹੈ ਉਸ ਨੂੰ ਉਹ ਗੁਰੂ ਪਰਮਾਤਮਾ ਦਾ ਨਾਮ ਦੇ ਕੇ (ਇਸ ਸਮੁੰਦਰ ਵਿਚੋਂ) ਪਾਰ ਲੰਘਾ ਲੈਂਦਾ ਹੈ ।੧।ਰਹਾਉ।

(ਇਕ ਪਾਸੇ ਸੰਸਾਰ-ਸਮੁੰਦਰ ਹੈ; ਦੂਜੇ ਪਾਸੇ, ਇਸ ਵਿਚੋਂ ਪਾਰ ਲੰਘਣ ਲਈ ਗੁਰਮੁਖਾਂ ਵਾਲਾ ਰਸਤਾ ਹੈ । ਪਰ ਆਤਮਕ ਜੀਵਨ ਵਾਲਾ ਉਹ ਰਸਤਾ ਪਹਾੜੀ ਰਸਤਾ ਹੈ । ਆਤਮਕ ਜੀਵਨ ਦੀ ਸਿਖਰ ਤੇ ਪਹੁੰਚਣਾ, ਮਾਨੋ, ਇਕ ਬੜੇ ਉੱਚੇ ਡਰਾਉਣੇ ਪਹਾੜ ਉੱਤੇ ਚੜ੍ਹਨਾ ਹੈ, ਉਸ) ਡਰਾਉਣੇ ਪਹਾੜ ਨੂੰ ਵੇਖ ਕੇ ਪੇਕੇ ਘਰ ਵਿਚ (ਮਾਂ ਪਿਉ ਭੈਣ ਭਰਾ ਆਦਿਕ ਦੇ ਮੋਹ ਵਿਚ ਗ੍ਰਸੀ ਜੀਵ-ਇਸਤ੍ਰੀ) ਡਰ ਗਈ (ਕਿ ਇਸ ਪਹਾੜ ਉੱਤੇ ਚੜ੍ਹਿਆ ਨਹੀਂ ਜਾ ਸਕਦਾ, ਜਗਤ ਦਾ ਮੋਹ ਦੂਰ ਨਹੀਂ ਕੀਤਾ ਜਾ ਸਕਦਾ, ਆਪਾ ਵਾਰਿਆ ਨਹੀਂ ਜਾ ਸਕਦਾ) । (ਆਤਮਕ ਜੀਵਨ ਦੀ ਸਿਖਰ ਤੇ ਅੱਪੜਨਾ, ਮਾਨੋ) ਬੜਾ ਉੱਚਾ ਤੇ ਔਖਾ ਪਹਾੜ ਹੈ; ਉਸ ਪਹਾੜ ਤੇ ਚੜ੍ਹਨ ਲਈ ਉਸ (ਜੀਵ-ਇਸਤ੍ਰੀ) ਦੇ ਪਾਸ ਕੋਈ ਪੌੜੀ ਭੀ ਨਹੀਂ ਹੈ ।

ਗੁਰੂ ਦੇ ਸਨਮੁਖ ਰਹਿਣ ਵਾਲੀ ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ (ਪ੍ਰਭੂ-ਚਰਨਾਂ ਵਿਚ) ਮਿਲਾ ਲਿਆ, ਉਸ ਨੇ ਆਪਣੇ ਅੰਦਰ ਹੀ ਵੱਸਦੇ ਪ੍ਰਭੂ ਨੂੰ ਪਛਾਣ ਲਿਆ, ਤੇ, ਉਹ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਈ ।੧।

ਜੇ ਮੈਂ ਸਦਾ ਚੇਤੇ ਰੱਖਾਂ ਕਿ ਮੈਂ ਜਗਤ ਤੋਂ ਜ਼ਰੂਰ ਚਲੇ ਜਾਣਾ ਹੈ, ਜੇ ਮੈਂ ਸਮਝ ਲਵਾਂ ਕਿ ਸਾਰਾ ਜਗਤ ਹੀ ਚਲੇ ਜਾਣ ਵਾਲਾ ਹੈ, ਜਗਤ ਵਿਚ ਜੋ ਭੀ ਆਇਆ ਹੈ ਉਹ ਆਖ਼ਰ ਚਲਾ ਜਾਇਗਾ, ਮੌਤ-ਰਹਿਤ ਇਕ ਗੁਰੂ ਪਰਮਾਤਮਾ ਹੀ ਹੈ, ਤਾਂ ਫਿਰ ਸਤਸੰਗ ਵਿਚ (ਪ੍ਰਭੂ-ਚਰਨਾਂ ਨਾਲ) ਪਿਆਰ ਪਾ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ (ਬੱਸ ! ਇਹੀ ਹੈ ਸੰਸਾਰ-ਸਮੁੰਦਰ ਦੀਆਂ ਵਿਕਾਰ ਲਹਿਰਾਂ ਤੋਂ ਬਚਣ ਦਾ ਤਰੀਕਾ) ।੨।

ਸੋਹਣੇ ਦਰਵਾਜ਼ਿਆਂ ਵਾਲੇ ਸੋਹਣੇ ਘਰ ਤੇ ਮਹੱਲ, ਹਜ਼ਾਰਾਂ ਪੱਕੇ ਕਿਲ੍ਹੇ, ਹਾਥੀ, ਘੋੜੇ, ਕਾਠੀਆਂ, ਲੱਖਾਂ ਤੇ ਬੇਅੰਤ ਲਸ਼ਕਰ—ਇਹਨਾਂ ਵਿਚੋਂ ਕੋਈ ਭੀ ਕਿਸੇ ਦੇ ਨਾਲ ਨਹੀਂ ਗਏ । ਬੇਸਮਝ ਐਵੇਂ ਹੀ ਖਪ ਖਪ ਕੇ ਆਤਮਕ ਮੌਤੇ ਮਰਦੇ ਰਹੇ (ਇਹਨਾਂ ਦੀ ਖ਼ਾਤਰ ਆਤਮਕ ਜੀਵਨ ਗਵਾ ਗਏ) ।੩।

ਜੇ ਸੋਨਾ ਚਾਂਦੀ ਇਕੱਠਾ ਕਰਦੇ ਜਾਈਏ, ਤਾਂ ਇਹ ਮਾਲ ਧਨ (ਜਿੰਦ ਨੂੰ ਮੋਹ ਵਿਚ ਫਸਾਣ ਲਈ) ਜਾਲ ਬਣਦਾ ਹੈ ਫਾਹੀ ਬਣਦਾ ਹੈ । ਜੇ ਆਪਣੀ ਤਾਕਤ ਦੀ ਦੁਹਾਈ ਸਾਰੇ ਜਗਤ ਵਿਚ ਫਿਰਾ ਸਕੀਏ, ਤਾਂ ਭੀ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਸਿਰ ਉੱਤੇ ਮੌਤ ਦਾ ਡਰ (ਕਾਇਮ ਰਹਿੰਦਾ) ਹੈ । ਜਦੋਂ ਜਿੰਦ ਜ਼ਿੰਦਗੀ ਦੀ ਖੇਡ ਖੇਡ ਜਾਂਦੀ ਹੈ ਤੇ ਸਰੀਰ (ਮਿੱਟੀ ਹੋ ਕੇ) ਢਹਿ ਪੈਂਦਾ ਹੈ, ਤਦੋਂ (ਧਨ ਪਦਾਰਥ ਦੀ ਖ਼ਾਤਰ) ਮੰਦੇ ਕੰਮ ਕਰਨ ਵਾਲਿਆਂ ਦਾ ਭੈੜਾ ਹਾਲ ਹੀ ਹੁੰਦਾ ਹੈ ।੪।

ਪਿਉ (ਆਪਣੇ) ਪੁੱਤਰਾਂ ਨੂੰ ਵੇਖ ਕੇ ਖ਼ੁਸ਼ ਹੁੰਦਾ ਹੈ, ਖਸਮ (ਆਪਣੀ) ਸੇਜ ਉਤੇ ਇਸਤ੍ਰੀ ਨੂੰ ਵੇਖ ਕੇ ਖਿੜਦਾ ਹੈ । (ਇਸ ਸਰੀਰ ਨੂੰ) ਅਤਰ ਤੇ ਚੰਦਨ ਲਾਈਦਾ ਹੈ । ਸੋਹਣਾ ਕੱਪੜਾ, ਰੂਪ, ਗਹਿਣਾ ਆਦਿਕ (ਵੇਖ ਕੇ ਮਨ ਖ਼ੁਸ਼ ਹੁੰਦਾ ਹੈ); ਪਰ ਆਖ਼ਰ ਸਰੀਰ ਮਿੱਟੀ ਹੋ ਕੇ ਮਿੱਟੀ ਵਿਚ ਰਲ ਜਾਂਦਾ ਹੈ, ਤੇ ਮਾਣ ਕਰਨ ਵਾਲਾ (ਜੀਵ) ਘਰ ਬਾਰ ਛੱਡ ਕੇ (ਸੰਸਾਰ ਤੋਂ) ਚਲਾ ਜਾਂਦਾ ਹੈ ।੫।

ਸਰਦਾਰ, ਬਾਦਸ਼ਾਹ, ਰਾਜਾ, ਰਾਉ ਜਾਂ ਖ਼ਾਨ ਅਖਵਾਈਦਾ ਹੈ । (ਆਪਣੇ ਆਪ ਨੂੰ) ਚੌਧਰੀ, ਰਾਇ (ਸਾਹਿਬ ਆਦਿਕ) ਸਦਾਈਦਾ ਹੈ, (ਇਸ ਵਡੱਪਣ ਦੇ) ਅਹੰਕਾਰ ਨਾਲ ਸੜ ਮਰੀਦਾ ਹੈ (ਜੇ ਕੋਈ ਪੂਰਾ ਮਾਣ-ਆਦਰ ਨਾਹ ਕਰੇ) । (ਪਰ ਇਤਨਾ ਕੁਝ ਹੁੰਦਿਆਂ ਭੀ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ, ਤੇ (ਇਉਂ ਦਿੱਸਿਆ) ਜਿਵੇਂ ਜੰਗਲ ਦੀ ਅੱਗ ਨਾਲ ਸੜਿਆ ਹੋਇਆ ਕਾਨਾ ਹੈ (ਬਾਹਰੋਂ ਚਮਕਦਾ, ਤੇ ਅੰਦਰੋਂ ਸੜ ਕੇ ਕਾਲਾ) ।੬।

ਜਗਤ ਵਿਚ ਜੋ ਭੀ ਆਇਆ ਹੈ 'ਮੈਂ ਵੱਡਾ, ਮੈਂ ਵੱਡਾ' ਆਖ ਆਖ ਕੇ (ਆਖ਼ਰ ਇਥੋਂ) ਚਲਾ ਜਾਇਗਾ । ਇਹ ਸਾਰਾ ਜਗਤ ਕੱਜਲ ਦੀ ਕੋਠੜੀ (ਸਮਾਨ) ਹੈ (ਜੇਹੜਾ ਭੀ ਇਸ ਦੇ ਮੋਹ ਵਿਚ ਫਸਦਾ ਹੈ, ਉਸ ਦਾ) ਤਨ ਮਨ ਸਰੀਰ ਸੁਆਹ ਵਿਚ ਮਿਲ ਜਾਂਦਾ ਹੈ । ਗੁਰੂ ਨੇ ਆਪਣੇ ਸ਼ਬਦ ਦੀ ਰਾਹੀਂ ਜਿਨ੍ਹਾਂ ਦੀ ਤ੍ਰਿਸ਼ਨਾ ਅੱਗ ਦੂਰ ਕਰ ਦਿੱਤੀ, ਉਹ (ਇਸ ਕੱਜਲ-ਕੋਠੜੀ ਵਿਚੋਂ) ਸਾਫ਼-ਸੁਥਰੇ ਹੀ ਰਹੇ ।੭।

ਜੇਹੜਾ ਪਰਮਾਤਮਾ ਸਭ ਸ਼ਾਹਾਂ ਦੇ ਸਿਰ ਉੱਤੇ ਪਾਤਿਸ਼ਾਹ ਹੈ, ਉਸ ਦੇ ਸਦਾ-ਥਿਰ ਨਾਮ ਵਿਚ ਜੁੜ ਕੇ (ਇਸ ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘੀਦਾ ਹੈ । ਹੇ ਨਾਨਕ ! (ਅਰਦਾਸ ਕਰ ਕੇ ਆਖ—) ਮੈਨੂੰ ਪਰਮਾਤਮਾ ਦਾ ਨਾਮ ਕਦੇ ਨਾ ਭੁੱਲੇ, ਪਰਮਾਤਮਾ ਦਾ ਨਾਮ-ਰਤਨ ਨਾਮ-ਪੂੰਜੀ (ਮੇਰੇ ਪਾਸ ਸਦਾ-ਥਿਰ ਰਹੇ) । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਸੰਸਾਰ-ਸਮੁੰਦਰ ਵਿਚ ਖਪ ਖਪ ਕੇ ਆਤਮਕ ਮੌਤੇ ਮਰਦੇ ਹਨ, ਤੇ ਗੁਰੂ ਦੇ ਸਨਮੁਖ ਰਹਿਣ ਵਾਲੇ ਇਸ ਬੇਅੰਤ ਡੂੰਘੇ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ (ਉਹ ਵਿਕਾਰਾਂ ਦੀਆਂ ਲਹਿਰਾਂ ਵਿਚ ਨਹੀਂ ਡੁੱਬਦੇ) ।੮।੧੬।

**ਸਿਰੀਰਾਗੁ ਮਹਲਾ ੧ ਘਰੁ ੨ ॥ ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥ ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥ ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ, ਕਰਣੀ ਖਰਚੁ ਬਾਧਹੁ, ਲਾਗਿ ਰਹੁ ਨਾਮੇ ॥੧॥ਰਹਾਉ॥ ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥ ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥ ਸੁਰ ਸਿਧ ਗਣ ਗੰਧਰਬ ਮੁਨਿ ਜਨ, ਸੇਖ ਪੀਰ ਸਲਾਰ ॥ ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥ ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥ ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥ ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥ ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥ ਅਲਾਹੁ ਅਲਖੁ ਅਗੰਮ, ਕਾਦਰੁ ਕਰਣਹਾਰੁ ਕਰੀਮੁ ॥ ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥ ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥ ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥ ਦਿਨ ਰਵਿ ਚਲੈ, ਨਿਸਿ ਸਸਿ ਚਲੈ, ਤਾਰਿਕਾ ਲਖ ਪਲੋਇ ॥ ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬਗੋਇ ॥੮॥੧੭॥ ਮਹਲੇ ਪਹਲੇ ਸਤਾਰਹ ਅਸਟਪਦੀਆ ॥ {ਪੰਨਾ ੬੪}**

**ਪਦ ਅਰਥ :—**ਮੁਕਾਮੁ—ਪੱਕਾ ਟਿਕਾਣਾ, ਤਕੀਆ । ਕਰਿ—ਕਰ ਕੇ, ਬਣਾ ਕੇ । ਘਰਿ—ਘਰ ਵਿਚ । ਧੋਖ—ਧੁਖ-ਧੁਖੀ, ਚਿੰਤਾ । ਤਾ ਪਰੁ—ਤਦੋਂ ਹੀ । ਲੋਕ—ਜਗਤ । ਨਿਹਚਲੁ—ਅਟੱਲ ।੧।

ਕੈਸਿ—ਕਿਵੇਂ ? ਮੁਕਾਮੇ—ਪੱਕਾ ਟਿਕਾਣਾ । ਸਿਦਕੁ—ਸਰਧਾ । ਕਰਣੀ—ਉੱਚਾ ਆਚਰਨ । ਨਾਮੇ—ਨਾਮਿ, ਨਾਮ ਵਿਚ ।੧।ਰਹਾਉ।

ਮੁਕਾਮਿ—ਤਕੀਏ ਵਿਚ । ਦੇਵ ਸਥਾਨਿ—ਦੇਵਤੇ ਦੇ ਮੰਦਰ ਵਿਚ । ਸਿਧ—ਕਰਾਮਾਤੀ ਜੋਗੀ ।੨।

ਸੁਰ—ਦੇਵਤੇ । ਗਣ—ਸ਼ਿਵਜੀ ਦੇ ਉਪਾਸ਼ਕ । ਗੰਧਰਵ—ਦੇਵਤਿਆਂ ਦੇ ਰਾਗੀ । ਸਲਾਰ—ਸਰਦਾਰ । ਦਰਿ ਕੂਚ ਕੂਚਾ—ਕੂਚ ਦਰਿ ਕੂਚ, ਆਪੋ ਆਪਣੀ ਵਾਰੀ ਕੂਚ । ਅਵਰੇ ਭਿ—ਬਾਕੀ ਹੋਰ ਭੀ ।੩।

ਮਲੂਕ—ਰਾਜੇ, ਮਲਕ । ਉਮਰੇ—ਅਮੀਰ ਲੋਕ । ਮੁਹਤਿ—ਦੋ ਘੜੀ ਦੇ ਸਮੇਂ ਵਿਚ । ਦਿਲ—ਹੇ ਦਿਲ ! ਪਹੂਚੁ—ਪਹੁੰਚਣ ਵਾਲਾ ।੪।

ਸਬਦਾਹ ਮਾਹਿ—ਲਫ਼ਜ਼ਾਂ ਵਿਚ, ਜ਼ਬਾਨੀ ਜ਼ਬਾਨੀ, ਗੱਲਾਂ ਨਾਲ । ਵਖਾਣੈ—ਆਖਦਾ ਹੈ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ ।੫।

ਅਗੰਮ—ਅਪਹੁੰਚ । ਕਾਦਰੁ—ਕੁਦਰਤਿ ਦਾ ਮਾਲਕ । ਕਰੀਮੁ—ਬਖ਼ਸ਼ਸ਼ ਕਰਨ ਵਾਲਾ । ਮੁਕਾਮੁ—ਪੱਕਾ ਟਿਕਾਣਾ, ਸਦਾ ਕਾਇਮ । ਰਹੀਮੁ—ਰਹਿਮ ਕਰਨ ਵਾਲਾ ਪ੍ਰਭੂ ।੬।

ਤਿਸ ਨੋ—ਉਸ ਨੂੰ (ਪਰਮਾਤਮਾ) ਨੂੰ । ਜਿਸੁ ਸਿਸਿ—ਜਿਸ ਦੇ ਸੀਸ ਉੱਤੇ । ਲੇਖੁ—ਮੌਤ ਦਾ ਲੇਖ । ਓਹੀ ਏਕੁ—ਉਹ ਇਕ ਪਰਮਾਤਮਾ ਹੀ ।੭।

ਰਵਿ—ਸੂਰਜ । ਨਿਸਿ—ਰਾਤਿ । ਸਸਿ—ਚੰਦ੍ਰਮਾ । ਪਲੋਇ—ਚਲੇ ਜਾਣ ਵਾਲੇ, ਨਾਸਵੰਤ । ਬਗੋਇ—ਆਖ, ਕਹੁ ।੮।

**ਅਰਥ :—**(ਹੇ ਭਾਈ !) ਇਹ ਜਗਤ (ਜੀਵਾਂ ਵਾਸਤੇ) ਸਦਾ ਰਹਿਣ ਵਾਲੀ ਥਾਂ ਨਹੀਂ ਹੋ ਸਕਦਾ । (ਇਸ ਵਾਸਤੇ ਆਪਣੇ ਹਿਰਦੇ ਵਿਚ) ਸਰਧਾ ਧਾਰ ਕੇ ਉੱਚੇ ਆਤਮਕ ਜੀਵਨ ਨੂੰ (ਆਪਣੇ ਜੀਵਨ ਸਫ਼ਰ ਲਈ) ਖ਼ਰਚ (ਤਿਆਰ ਕਰ ਕੇ ਪੱਲੇ) ਬੰਨ੍ਹ, ਸਦਾ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹੁ ।੧।ਰਹਾਉ।

(ਦੁਨੀਆ ਨੂੰ ਆਪਣੇ ਰਹਿਣ ਲਈ) ਪੱਕਾ ਟਿਕਾਣਾ ਸਮਝ ਕੇ ਘਰ ਵਿਚ ਬੈਠ ਜਾਣਾ ਭੀ (ਮਨੁੱਖ ਨੂੰ ਮੌਤ ਵਲੋਂ ਬੇ-ਫ਼ਿਕਰ ਨਹੀਂ ਕਰ ਸਕਦਾ, ਕਿਉਂਕਿ ਇਥੋਂ) ਚਲੇ ਜਾਣ ਦੀ ਚਿੰਤਾ ਤਾਂ ਸਦਾ ਲੱਗੀ ਰਹਿੰਦੀ ਹੈ । ਜਗਤ ਵਿਚ ਜੀਵ ਦਾ ਪੱਕਾ ਟਿਕਾਣਾ ਤਾਂ ਤਦੋਂ ਹੀ ਸਮਝਣਾ ਚਾਹੀਦਾ ਹੈ ਜੇ ਇਹ ਜਗਤ ਭੀ ਸਦਾ ਕਾਇਮ ਰਹਿਣ ਵਾਲਾ ਹੋਵੇ (ਪਰ ਇਹ ਤਾਂ ਸਭ ਕੁਝ ਹੀ ਨਾਸਵੰਤ ਹੈ) ।੧।

ਜੋਗੀ ਆਸਣ ਜਮਾ ਕੇ ਬੈਠਦਾ ਹੈ । ਸਾਈਂ ਫ਼ਕੀਰ ਤਕੀਏ ਵਿਚ ਡੇਰਾ ਲਾਂਦਾ ਹੈ, ਪੰਡਿਤ (ਧਰਮ ਅਸਥਾਨਾਂ ਵਿਚ ਬੈਠ ਕੇ) ਧਰਮ-ਪੋਥੀਆਂ (ਹੋਰਨਾਂ ਨੂੰ) ਸੁਣਾਂਦੇ ਹਨ, ਕਰਾਮਾਤੀ ਜੋਗੀ ਸ਼ਿਵ ਆਦਿਕ ਦੇ ਮੰਦਰ ਵਿਚ ਬੈਠਦੇ ਹਨ (ਪਰ ਆਪੋ ਆਪਣੀ ਵਾਰੀ ਸਭ ਜਗਤ ਤੋਂ ਕੂਚ ਕਰਦੇ ਜਾ ਰਹੇ ਹਨ) ।੨।

ਦੇਵਤੇ, ਜੋਗ-ਸਾਧਨਾਂ ਵਿਚ ਪੁੱਗੇ ਜੋਗੀ, (ਸ਼ਿਵਜੀ ਦੇ ਉਪਾਸਕ) ਗਣ, ਦੇਵਤਿਆਂ ਦੇ ਗਵਈਏ, (ਸਮਾਧੀਆਂ ਵਿਚ ਚੁੱਪ ਟਿਕੇ ਰਹਿਣ ਵਾਲੇ) ਮੁਨੀ ਜਨ, ਸੇਖ਼, ਪੀਰ ਅਤੇ ਸਰਦਾਰ (ਅਖਵਾਣ ਵਾਲੇ) ਆਪੋ ਆਪਣੀ ਵਾਰੀ ਸਾਰੇ ਜਗਤ ਤੋਂ ਕੂਚ ਕਰ ਗਏ, (ਜੇਹੜੇ ਐਸ ਵੇਲੇ ਇਥੇ ਦਿੱਸਦੇ ਹਨ) ਇਹ ਭੀ ਸਾਰੇ ਇਥੋਂ ਚਲੇ ਜਾਣ ਵਾਲੇ ਹਨ ।੩।

ਬਾਦਸ਼ਾਹ, ਖਾਨ, ਰਾਜੇ, ਅਮੀਰ, ਵਜ਼ੀਰ, ਆਪਣਾ ਆਪਣਾ ਡੇਰਾ ਕੂਚ ਕਰ ਕੇ ਚਲੇ ਗਏ । ਘੜੀ ਦੋ ਘੜੀ ਵਿਚ ਹਰੇਕ ਨੇ ਇਥੋਂ ਚਲੇ ਜਾਣਾ ਹੈ । ਹੇ ਮਨ ! ਅਕਲ ਕਰ (ਗ਼ਾਫ਼ਿਲ ਨਾਹ ਹੋ), ਤੂੰ ਭੀ (ਪਰਲੋਕ ਵਿਚ) ਪਹੁੰਚ ਜਾਣਾ ਹੈ ।੪।

ਨਾਨਕ ਬੇਨਤੀ ਕਰਦਾ ਹੈ—ਜ਼ਬਾਨੀ ਜ਼ਬਾਨੀ ਤਾਂ ਹਰ ਕੋਈ ਆਖਦਾ ਹੈ ਪਰ ਕੋਈ ਵਿਰਲਾ ਹੀ ਯਕੀਨ ਲਿਆਉਂਦਾ ਹੈ (ਕਿ ਹਰੇਕ ਜੀਵ ਨੇ ਇਥੋਂ ਚਲੇ ਜਾਣਾ ਹੈ ਤੇ ਇਥੇ ਸਿਰਫ਼) ਉਹੀ ਪਰਮਾਤਮਾ (ਅਟੱਲ ਰਹਿਣ ਵਾਲਾ ਹੈ ਜੋ) ਜਲ ਵਿਚ ਧਰਤੀ ਵਿਚ ਪੁਲਾੜ ਵਿਚ (ਹਰ ਥਾਂ ਮੌਜੂਦ) ਹੈ ।੫।

ਸਾਰੀ ਦੁਨੀਆ ਆਵਣ ਜਾਵਣ ਵਾਲੀ ਹੈ (ਨਾਸਵੰਤ ਹੈ), ਸਦਾ ਕਾਇਮ ਰਹਿਣ ਵਾਲਾ ਸਿਰਫ਼ ਇਕ ਉਹ ਹੈ ਜੋ ਅੱਲਾਹ (ਅਖਵਾਂਦਾ) ਹੈ ਜੋ ਅਲੱਖ ਹੈ, ਅਪਹੁੰਚ ਹੈ, ਜੋ ਸਾਰੀ ਕੁਦਰਤਿ ਦਾ ਮਾਲਕ ਹੈ, ਜੋ ਸਾਰੇ ਜਗਤ ਦਾ ਰਚਨਹਾਰ ਹੈ, ਤੇ, ਜੋ ਸਭ ਜੀਵਾਂ ਉੱਤੇ ਰਹਿਮ ਕਰਨ ਵਾਲਾ ਹੈ ।੬।

ਸਦਾ ਕਾਇਮ ਰਹਿਣ ਵਾਲਾ ਸਿਰਫ਼ ਉਸ ਪਰਮਾਤਮਾ ਨੂੰ ਹੀ ਕਿਹਾ ਜਾ ਸਕਦਾ ਹੈ ਜਿਸ ਦੇ ਸਿਰ ਉੱਤੇ ਮੌਤ ਦਾ ਲੇਖ ਨਹੀਂ ਹੈ । ਇਹ ਆਕਾਸ਼ ਇਹ ਧਰਤੀ ਸਭ ਕੁਝ ਨਾਸਵੰਤ ਹੈ, ਪਰ ਉਹ ਇੱਕ ਪਰਮਾਤਮਾ ਸਦਾ ਅਟੱਲ ਹੈ ।੭।

ਹੇ ਨਾਨਕ ! ਇਹ ਅਟੱਲ ਬਚਨ ਕਹਿ ਦੇ—ਦਿਨ ਅਤੇ ਸੂਰਜ ਨਾਸਵੰਤ ਹਨ, ਰਾਤ ਅਤੇ ਚੰਦ੍ਰਮਾ ਨਾਸਵੰਤ ਹਨ, (ਇਹ ਦਿੱਸਦੇ) ਲੱਖਾਂ ਹੀ ਤਾਰੇ ਭੀ ਨਾਸ ਹੋ ਜਾਣਗੇ । ਸਦਾ ਕਾਇਮ ਰਹਿਣ ਵਾਲਾ ਸਿਰਫ਼ ਇਕ ਪਰਮਾਤਮਾ ਹੀ ਹੈ ।੮।੧੭।

### ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥ ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥ ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ॥੧॥ ਭਾਈ ਰੇ, ਭਗਤਿ ਹੀਣੁ ਕਾਹੇ ਜਗਿ ਆਇਆ ॥ ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ਰਹਾਉ॥ ਆਪੇ ਹਰਿ ਜਗ ਜੀਵਨੁ ਦਾਤਾ ਆਪੇ ਬਖਸਿ ਮਿਲਾਏ ॥ ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥੨॥ ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥ ਸਤਿਗੁਰੁ ਸੇਵ ਗੁਣ ਨਿਧਾਨੁ ਪਾਇਆ, ਤਿਸ ਕੀ ਕੀਮ ਨ ਪਈ ॥ ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ॥੩॥ ਪੇਈਅੜੈ ਜਗ ਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥ ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ ॥ ਹਰਿ ਸੁਖ ਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ ॥੪॥ ਪੇਈਅੜੈ ਜਗ ਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥ ਜਿਸੁ ਸਿਉ ਰਾਤਾ, ਤੈਸੋ ਹੋਵੈ, ਸਚੇ ਸਚਿ ਸਮਾਇਆ ॥੫॥ ਆਪੇ ਨਦਰਿ ਕਰੇ ਭਾਉ ਲਾਏ ਗੁਰ ਸਬਦੀ ਬੀਚਾਰਿ ॥ ਸਤਿਗੁਰੁ ਸੇਵਿਐ ਸਹਜੁ ਊਪਜੈ, ਹਉਮੈ ਤ੍ਰਿਸਨਾ ਮਾਰਿ ॥ ਹਰਿ ਗੁਣ ਦਾਤਾ ਸਦ ਮਨਿ ਵਸੈ ਸਚੁ ਰਖਿਆ ਉਰਧਾਰਿ ॥੬॥ ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ ॥ ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥ ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ ॥੭॥ ਆਪਣੈ ਮਨਿ ਚਿਤਿ ਕਹੈ ਕਹਾਏ, ਬਿਨੁ ਗੁਰ, ਆਪੁ ਨ ਜਾਈ ॥ ਹਰਿ ਜੀਉ ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ ॥ ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥੮॥੧॥੧੮॥ {ਪੰਨਾ ੬੪–੬੫}

**ਪਦ ਅਰਥ :**—ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ । ਕੀਜੈ—ਕੀਤੀ ਜਾ ਸਕਦੀ ਹੈ । ਆਪੈ—(ਗੁਰੂ ਦੇ) ਆਪੇ ਵਿਚ । ਆਪੁ—ਆਪਣੇ ਆਪ ਨੂੰ । ਬੂਝੈ—ਸਮਝ ਲੈਂਦਾ ਹੈ । ਸਚਾ—ਸੱਚਾ, ਸਦਾ-ਥਿਰ ਰਹਿਣ ਵਾਲਾ । ਸਬਦਿ—ਸ਼ਬਦ ਦੀ ਰਾਹੀਂ ।੧।

ਜਗਿ—ਜਗਤ ਵਿਚ । ਬਿਰਥਾ—ਵਿਅਰਥ {ਵ੍ਰਥਾ} ।੧।ਰਹਾਉ।

ਜਗ ਜੀਵਨੁ—ਜਗਤ ਦਾ ਜੀਵਨ, ਜਗਤ ਦੇ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ । ਬਖਸਿ—ਮਿਹਰ ਕਰ ਕੇ । ਆਖਿ—ਆਖ ਕੇ । ਗੁਰਮੁਖਿ—ਗੁਰੂ ਦੀ ਰਾਹੀਂ ।੨।

ਦੇਖਿ—ਵੇਖ ਕੇ । ਮੋਹਿ—ਮੋਹ ਵਿਚ । ਸੇਵਿ—ਸੇਵ ਕੇ, ਸਰਨ ਪੈ ਕੇ । ਗੁਣ ਨਿਧਾਨੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਤਿਸ ਕੀ—{ਨੋਟ—ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਕੀਮ—ਕੀਮਤ । ਸਖਾ—ਮਿੱਤਰ ।੩।

ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਮਨਮੁਖਿ—ਮਨਮੁਖ ਨੇ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੇ । ਪਤਿ—ਇੱਜ਼ਤ । ਮਗੁ—ਮਾਰਗ, ਰਸਤਾ । ਕਾਈ—{ਨੋਟ :—ਲਫ਼ਜ਼ 'ਕਾਈ' ਇਸਤ੍ਰੀ-ਲਿੰਗ ਹੈ, ਲਫ਼ਜ਼ 'ਕੋਈ' ਪੁਲਿੰਗ ਹੈ} । ਠਉਰ—ਥਾਂ, ਸਹਾਰਾ । ਮਨਿ—ਮਨ ਵਿਚ ।੪।

ਮੰਨਿ—ਮਨਿ, ਮਨ ਵਿਚ । ਅਨਦਿਨੁ—ਹਰ ਰੋਜ਼ {ਅਨੁਦਿਨ} । ਕਰਹਿ—ਕਰਦੇ ਹਨ । ਸਿਉ—ਨਾਲ । ਸਚਿ—ਸੱਚਿ, ਸਦਾ-ਥਿਰ ਪ੍ਰਭੂ ਵਿਚ ।੫।

ਭਾਉ—ਪ੍ਰੇਮ । ਲਾਏ—ਪੈਦਾ ਕਰਦਾ ਹੈ । ਬੀਚਾਰਿ—ਬੀਚਾਰੇ, ਵਿਚਾਰ ਕਰਦਾ ਹੈ । ਸੇਵਿਐ—ਜੇ ਸੇਵਾ ਕੀਤੀ ਜਾਏ, ਜੇ ਆਸਰਾ ਲਿਆ ਜਾਏ । ਸਹਜੁ—ਆਤਮਕ ਅਡੋਲਤਾ । ਮਾਰਿ—ਮਾਰ ਕੇ । ਸਦ—ਸਦਾ । ਉਰਧਾਰਿ—ਹਿਰਦੇ ਵਿਚ ਟਿਕਾ ਕੇ {ਉਰਸੱ-ਹਿਰਦਾ} ।੬।

ਮਨਿ ਨਿਰਮਲਿ—ਨਿਰਮਲ ਮਨ ਦੀ ਰਾਹੀਂ । ਸਭੁ—ਸਾਰਾ । ਸਤਿਗੁਰਿ—ਸਤਿਗੁਰ ਨੇ ।੭।

ਚਿਤਿ—ਚਿੱਤ ਵਿਚ । ਕਹੈ—ਆਖਦਾ ਹੈ । ਆਪੁ—ਆਪਾ-ਭਾਵ । ਭਗਤਿ ਵਛਲੁ—ਭਗਤੀ ਨੂੰ ਪਿਆਰ ਕਰਨ ਵਾਲਾ {ਵ ਸਲ-ਵਛਲ} । ਮੰਨਿ—ਮਨਿ, ਮਨ ਵਿਚ । ਦੇਇ—ਦੇਂਦਾ ਹੈ । ਦੇ—ਦੇਂਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪਿਆਂ ।੮।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੀ ਭਗਤੀ ਤੋਂ ਸਖਣਾ ਰਿਹਾ, ਉਸ ਦਾ ਜਗਤ ਵਿਚ ਆਉਣਾ ਕਿਸ ਅਰਥ ? ਜਿਸ ਨੇ (ਜਗਤ ਵਿਚ ਆ ਕੇ) ਪੂਰੇ ਗੁਰੂ ਦਾ ਪੱਲਾ ਨਾਹ ਫੜਿਆ, ਉਸ ਨੇ ਆਪਣਾ ਜਨਮ ਵਿਅਰਥ ਗਵਾ ਲਿਆ ।੧।ਰਹਾਉ।

ਗੁਰੂ ਦੀ ਸਰਨ ਪਿਆਂ (ਜਦੋਂ) ਪਰਮਾਤਮਾ ਮਿਹਰ ਕਰਦਾ ਹੈ, ਤਾਂ ਉਸ ਦੀ ਭਗਤੀ ਕੀਤੀ ਜਾਂਦੀ ਹੈ । ਗੁਰੂ (ਦੀ ਸਰਨ) ਤੋਂ ਬਿਨਾ (ਪਰਮਾਤਮਾ ਦੀ) ਭਗਤੀ ਨਹੀਂ ਹੋ ਸਕਦੀ । ਜਦੋਂ ਕੋਈ ਮਨੁੱਖ (ਗੁਰੂ ਦੇ) ਆਪੇ ਵਿਚ ਆਪਣੇ ਆਪ ਨੂੰ ਮਿਲਾਣਾ ਸਿੱਖ ਲੈਂਦਾ ਹੈ, ਤਾਂ ਉਹ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ । ਜੇਹੜਾ ਪਰਮਾਤਮਾ ਸਦਾ-ਥਿਰ ਰਹਿਣ ਵਾਲਾ ਹੈ ਜਿਸ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸਦਾ ਅਟੱਲ ਹੈ, ਉਸ ਨਾਲ ਗੁਰੂ ਦੇ ਸ਼ਬਦ ਵਿਚ ਜੁੜਿਆਂ ਮਿਲਾਪ ਹੋ ਜਾਂਦਾ ਹੈ ।੧।

ਪਰਮਾਤਮਾ ਆਪ ਹੀ ਜਗਤ ਦੇ ਸਾਰੇ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ਹੈ ਉਹ ਆਪ ਹੀ ਮਿਹਰ ਕਰ ਕੇ (ਜੀਵਾਂ ਨੂੰ ਆਪਣੇ ਨਾਲ) ਮਿਲਾਂਦਾ ਹੈ, (ਨਹੀਂ ਤਾਂ) ਇਹ ਜੀਵ ਜੰਤ ਵਿਚਾਰੇ ਕੀਹ ਹਨ ? (ਭਾਵ, ਇਹਨਾਂ ਦੀ ਕੋਈ ਪਾਂਇਆਂ ਨਹੀਂ ਕਿ ਇਹ ਆਪਣੇ ਉੱਦਮ ਨਾਲ ਪ੍ਰਭੂ-ਚਰਨਾਂ ਵਿਚ ਜੁੜ ਸਕਣ, ਆਪਣੇ ਕਿਸੇ ਅਜਿਹੇ ਉੱਦਮ ਦੀ ਬਾਬਤ) ਕੋਈ ਜੀਵ ਕੀਹ ਆਖ ਕੇ (ਕਿਸੇ ਨੂੰ) ਸੁਣਾ ਸਕਦਾ ਹੈ ? ਪ੍ਰਭੂ ਆਪ ਹੀ ਗੁਰੂ ਦੀ ਰਾਹੀਂ (ਆਪਣੇ ਨਾਮ ਦੀ) ਵਡਿਆਈ ਦੇਂਦਾ ਹੈ, ਆਪ ਹੀ ਆਪਣੀ ਸੇਵਾ-ਭਗਤੀ ਕਰਾਂਦਾ ਹੈ ।੨।

(ਮਨੁੱਖ ਆਪਣੇ) ਪਰਵਾਰ ਨੂੰ ਦੇਖ ਕੇ (ਉਸ ਦੇ) ਮੋਹ ਵਿਚ ਫਸ ਜਾਂਦਾ ਹੈ (ਕਦੇ ਇਹ ਨਹੀਂ ਸਮਝਦਾ ਕਿ ਜਗਤ ਤੋਂ) ਤੁਰਨ ਵੇਲੇ (ਕਿਸੇ ਨੇ ਉਸ ਦੇ) ਨਾਲ ਨਹੀਂ ਜਾਣਾ । ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਲੱਭ ਲਿਆ, ਉਸ (ਦੀ ਸੋਭਾ) ਦਾ ਮੁੱਲ ਨਹੀਂ ਪੈ ਸਕਦਾ, ਪਿਆਰਾ ਪ੍ਰਭੂ ਜੋ (ਅਸਲ) ਮਿੱਤ੍ਰ ਹੈ ਅੰਤ ਵੇਲੇ (ਜਦੋਂ ਹੋਰ ਸਭ ਸਾਕ-ਅੰਗ ਸਾਥ ਛੱਡ ਦੇਂਦੇ ਹਨ ਉਸ ਦਾ) ਸਾਥੀ ਬਣਦਾ ਹੈ ।੩।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੇ (ਇਸ) ਪੇਕੇ ਘਰ ਵਿਚ (ਇਸ ਲੋਕ ਵਿਚ) ਉਸ ਪਰਮਾਤਮਾ ਨੂੰ (ਵਿਸਾਰ ਕੇ) ਜੋ ਸਭ ਦਾਤਾਂ ਦੇਣ ਵਾਲਾ ਹੈ ਤੇ ਜੋ ਜਗਤ ਦੇ ਸਾਰੇ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ਹੈ, ਆਪਣੀ ਇਜ਼ਤ ਗਵਾ ਲਈ ਹੈ । ਗੁਰੂ ਦੀ ਸਰਨ ਤੋਂ ਬਿਨਾ ਕੋਈ ਮਨੁੱਖ (ਜੀਵਨ ਦਾ ਸਹੀ) ਰਸਤਾ ਨਹੀਂ ਸਮਝ ਸਕਦਾ, (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਮਨੁੱਖ ਨੂੰ (ਕਿਤੇ) ਕੋਈ ਸਹਾਰਾ ਨਹੀਂ ਮਿਲਦਾ, ਜਿਸ ਮਨੁੱਖ ਦੇ ਮਨ ਵਿਚ ਸਾਰੇ ਸੁੱਖ ਦੇਣ ਵਾਲਾ ਪਰਮਾਤਮਾ ਨਹੀਂ ਵੱਸਦਾ, ਉਹ ਅੰਤ ਵੇਲੇ ਇਥੋਂ ਪਛੁਤਾਂਦਾ ਜਾਂਦਾ ਹੈ ।੪।

ਜਿਨ੍ਹਾਂ ਮਨੁੱਖਾਂ ਨੇ ਇਸ ਜੀਵਨ ਵਿਚ ਹੀ ਜਗਤ ਦੇ ਜੀਵਨ ਤੇ ਦਾਤਾਰ ਪ੍ਰਭੂ ਨੂੰ ਗੁਰੂ ਦੀ ਮਤਿ ਲੈ ਕੇ ਆਪਣੇ ਮਨ ਵਿਚ ਵਸਾਇਆ ਹੈ, ਉਹ ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦੇ ਹਨ, ਉਹ (ਆਪਣੇ ਅੰਦਰੋਂ) ਹਉਮੈ ਤੇ ਮਾਇਆ ਦਾ ਮੋਹ ਦੂਰ ਕਰ ਲੈਂਦੇ ਹਨ ।

(ਇਹ ਇਕ ਕੁਦਰਤੀ ਨਿਯਮ ਹੈ ਕਿ ਜੇਹੜਾ ਮਨੁੱਖ) ਜਿਸ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ ਉਹ ਉਸੇ ਵਰਗਾ ਹੋ ਜਾਂਦਾ ਹੈ (ਸੋ, ਸਦਾ-ਥਿਰ ਪ੍ਰਭੂ ਦੇ ਪ੍ਰੇਮ ਵਿਚ ਰੱਤਾ ਹੋਇਆ ਮਨੁੱਖ) ਸਦਾ-ਥਿਰ ਪ੍ਰਭੂ ਵਿਚ ਹੀ ਲੀਨ ਰਹਿੰਦਾ ਹੈ ।੫।

ਜਿਸ ਮਨੁੱਖ ਉੱਤੇ ਪ੍ਰਭੂ ਆਪ ਹੀ ਮਿਹਰ ਦੀ ਨਿਗਾਹ ਕਰਦਾ ਹੈ, ਉਸ ਦੇ ਅੰਦਰ ਆਪਣਾ ਪਿਆਰ ਪੈਦਾ ਕਰਦਾ ਹੈ, ਤੇ ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਦੇ ਗੁਣਾਂ ਦੀ) ਵਿਚਾਰ ਕਰਦਾ ਹੈ । ਸਤਿਗੁਰੂ ਦੀ ਸਰਨ ਪਿਆਂ ਹਉਮੈ ਮਾਰ ਕੇ ਤੇ ਮਾਇਆ ਦੀ ਤ੍ਰਿਸ਼ਨਾ ਮੁਕਾ ਕੇ ਆਤਮਕ ਅਡੋਲਤਾ ਪੈਦਾ ਹੁੰਦੀ ਹੈ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ) ਸਾਰੇ ਗੁਣਾਂ ਦਾ ਦਾਤਾ ਪਰਮਾਤਮਾ ਸਦਾ ਉਸ ਦੇ ਮਨ ਵਿਚ ਵੱਸਦਾ ਹੈ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਉਹ ਮਨੁੱਖ ਆਪਣੇ ਹਿਰਦੇ ਵਿਚ ਟਿਕਾਈ ਰੱਖਦਾ ਹੈ ।੬।

ਪਿਆਰਾ ਪਰਮਾਤਮਾ ਸਦਾ ਹੀ ਪਵਿੱਤ੍ਰ-ਸਰੂਪ ਰਹਿੰਦਾ ਹੈ (ਇਸ ਵਾਸਤੇ) ਪਵਿਤ੍ਰ ਮਨ ਦੀ ਰਾਹੀਂ ਹੀ ਉਸ ਨੂੰ ਮਿਲਿਆ ਜਾ ਸਕਦਾ ਹੈ । ਪਰਮਾਤਮਾ ਦਾ ਨਾਮ (ਜੋ ਸਾਰੇ ਗੁਣਾਂ ਦਾ) ਖ਼ਜਾਨਾ (ਹੈ) ਜਿਸ ਮਨੁੱਖ ਦੇ ਮਨ ਵਿਚ ਵੱਸ ਪੈਂਦਾ ਹੈ, ਉਸ ਦਾ ਸਾਰੇ ਦਾ ਸਾਰਾ ਹਉਮੈ ਦਾ ਦੁੱਖ ਦੂਰ ਹੋ ਜਾਂਦਾ ਹੈ ।

ਮੈਂ (ਉਸ ਭਾਗਾਂ ਵਾਲੇ ਮਨੁੱਖ ਤੋਂ) ਸਦਾ ਕੁਰਬਾਨ ਜਾਂਦਾ ਹਾਂ, ਜਿਸ ਨੂੰ ਸਤਿਗੁਰੂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਸੁਣਾ ਦਿੱਤਾ ਹੈ (ਭਾਵ, ਜਿਸਦੀ ਸੁਰਤਿ ਗੁਰੂ ਨੇ ਸਿਫ਼ਤਿ-ਸਾਲਾਹ ਵਿਚ ਜੋੜ ਦਿੱਤੀ ਹੈ) ।੭।

(ਬੇਸ਼ਕ ਕੋਈ ਮਨੁੱਖ) ਆਪਣੇ ਮਨ ਵਿਚ ਆਪਣੇ ਚਿੱਤ ਵਿਚ (ਇਹ) ਆਖੇ (ਕਿ ਮੈਂ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲਿਆ ਹੈ, ਹੋਰਨਾਂ ਪਾਸੋਂ ਭੀ ਇਹ ਅਖਵਾ ਲਏ (ਕਿ ਇਸ ਨੇ ਆਪਾ-ਭਾਵ ਦੂਰ ਕਰ ਲਿਆ ਹੈ, ਪਰ) ਗੁਰੂ ਦੀ ਸਰਨ ਪੈਣ ਤੋਂ ਬਿਨਾ ਆਪਾ-ਭਾਵ ਦੂਰ ਨਹੀਂ ਹੁੰਦਾ । ਪਰਮਾਤਮਾ (ਆਪਣੀ) ਭਗਤੀ ਨਾਲ ਪਿਆਰ ਕਰਨ ਵਾਲਾ ਹੈ, (ਜੀਵਾਂ ਨੂੰ) ਸਾਰੇ ਸੁਖ ਦੇਣ ਵਾਲਾ ਹੈ, ਜਿਸ ਮਨੁੱਖ ਉੱਤੇ ਉਹ ਕਿਰਪਾ ਕਰਦਾ ਹੈ ਉਹ ਹੀ (ਉਸ ਨੂੰ ਆਪਣੇ) ਮਨ ਵਿਚ ਵਸਾਂਦਾ ਹੈ ।

ਹੇ ਨਾਨਕ ! ਪਰਮਾਤਮਾ (ਜੀਵ ਨੂੰ) ਗੁਰੂ ਦੀ ਸਰਨ ਪਾ ਕੇ ਆਪ ਹੀ (ਸਿਫ਼ਤਿ-ਸਾਲਾਹ ਵਾਲੀ) ਸੁਰਤਿ ਬਖ਼ਸ਼ਦਾ ਹੈ ਤੇ ਫਿਰ ਆਪ ਹੀ ਉਸ ਨੂੰ (ਲੋਕ ਪਰਲੋਕ ਵਿਚ) ਸੋਭਾ ਤੇ ਵਡਿਆਈ ਦੇਂਦਾ ਹੈ ।੮।੧।੧੮।

**ਸਿਰੀ ਰਾਗੁ ਮਹਲਾ ੩ ॥ ਹਉਮੈ ਕਰਮ ਕਮਾਵਦੇ ਜਮ ਡੰਡੁ ਲਗੈ ਤਿਨ ਆਇ ॥ ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ ॥੧॥ ਮਨ ਰੇ, ਗੁਰਮੁਖਿ ਨਾਮੁ ਧਿਆਇ ॥ ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮੁ ਸਮਾਇ ॥੧॥ਰਹਾਉ॥ ਵਿਣੁ ਸਤਿਗੁਰ ਪਰਤੀਤਿ ਨ ਆਵਈ, ਨਾਮਿ ਨ ਲਾਗੋ ਭਾਉ ॥ ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥੨॥ ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ, ਕਿਰਤੁ ਨ ਮੇਟਿਆ ਜਾਇ ॥ ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤਿ ਪਏ ਦਰਿ ਥਾਇ ॥੩॥ ਗੁਰੁ, ਸਬਦੁ ਦਿੜਾਵੈ ਰੰਗ ਸਿਉ, ਬਿਨੁ ਕਿਰਪਾ ਲਇਆ ਨ ਜਾਇ ॥ ਜੇ ਸਉ ਅੰਮ੍ਰਿਤੁ ਨੀਰੀਐ, ਭੀ ਬਿਖੁ ਫਲੁ ਲਾਗੈ ਧਾਇ ॥੪॥ ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ ॥ ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ ॥੫॥ ਮਨ ਹਠਿ ਕਿਤੈ ਉਪਾਇ ਨ ਛੁਟੀਐ, ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥ ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥੬॥ ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ ਨ ਪਾਰਾਵਾਰੁ ॥ ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ ॥੭॥ ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ ॥ ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੮॥੨॥੧੯॥ {ਪੰਨਾ ੬੫}**

**ਪਦ ਅਰਥ :—**ਡੰਡੁ—ਡੰਡਾ । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਆਇ—ਆ ਕੇ । ਜਿ—ਜਿਹੜੇ ਮਨੁੱਖ । ਸੇਵਨਿ—ਸੇਂਵਦੇ ਹਨ । ਲਾਇ—ਲਾ ਕੇ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਧੁਰਿ—ਧੁਰੋਂ । ਪੂਰਬਿ—ਪਹਿਲੇ ਜਨਮ ਵਿਚ । ਕਰਤੈ—ਕਰਤਾਰ ਨੇ । ਸਮਾਇ—ਸਮਾਈ ।੧।ਰਹਾਉ।

ਪਰਤੀਤਿ—ਸ਼ਰਧਾ । ਨਾਮਿ—ਨਾਮ ਵਿਚ । ਭਾਉ—ਪ੍ਰੇਮ । ਪਾਵਈ—ਪਾਵਏ, ਪਾਵੈ, ਪਾਂਦਾ । ਸਵੈ—ਸੌਂਦਾ ਹੈ, ਫਸਿਆ ਰਹਿੰਦਾ ਹੈ ।੨।

ਕੀਚੈ—ਕਰਨਾ ਚਾਹੀਦਾ ਹੈ । ਲੋਚੀਐ—ਤਾਂਘ ਕਰੀਏ । ਕਿਰਤੁ—ਪਿਛਲੇ ਕੀਤੇ ਕਰਮਾਂ ਦਾ ਅਸਰ { ਤ} । ਭਗਤੀ—ਭਗਤੀਂ, ਭਗਤਾਂ ਨੇ । ਦਰਿ—(ਪ੍ਰਭੂ ਦੇ) ਦਰ ਤੇ । ਥਾਇ—ਥਾਂ ਵਿਚ, ਕਬੂਲ ।੩।

ਰੰਗ—ਪ੍ਰੇਮ । ਸਉ—ਸੌ ਵਾਰੀ । ਨੀਰੀਐ—ਸਿੰਜੀਏ । ਬਿਖੁ—ਜ਼ਹਰ, (ਆਤਮਕ ਮੌਤ ਲਿਆਉਣ ਵਾਲਾ) ਵਿਸੁ । ਧਾਇ—ਧਾ ਕੇ, ਦੌੜ ਕੇ, ਛੇਤੀ ।੪।

ਤਜਿ—ਤਜ ਕੇ ।੫।

ਹਠਿ—ਹਠ ਨਾਲ । ਕਿਤੈ ਉਪਾਇ—ਕਿਸੇ ਭੀ ਤਰੀਕੇ ਨਾਲ । ਜਾਇ—ਜਾ ਕੇ । ਸੋਧਹੁ—ਵਿਚਾਰ ਕੇ ਪੜ੍ਹ ਵੇਖੋ । ਮਿਲਿ—ਮਿਲ ਕੇ । ਸਾਧੂ—ਗੁਰੂ ।੬।

ਨਿਧਾਨੁ—ਖ਼ਜ਼ਾਨਾ । ਸੇਈ—ਉਹੀ ਬੰਦੇ ।੭।

ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ । ਕਰਮਿ—(ਪਰਮਾਤਮਾ ਦੀ ਮਿਹਰ) ਮਿਹਰ ਨਾਲ ।੮।

**ਅਰਥ :—**ਹੇ (ਮੇਰੇ) ਮਨ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰ । (ਨਾਮ ਬੜੀ ਦੁਰਲੱਭ ਦਾਤਿ ਹੈ) ਗੁਰੂ ਦੀ ਸਿੱਖਿਆ ਤੇ ਤੁਰ ਕੇ ਉਹਨਾਂ ਬੰਦਿਆਂ ਦੀ ਹੀ (ਪ੍ਰਭੂ ਦੇ) ਨਾਮ ਵਿਚ ਲੀਨਤਾ ਹੁੰਦੀ ਹੈ, ਜਿਨ੍ਹਾਂ ਦੇ ਮੱਥੇ ਉੱਤੇ ਕਰਤਾਰ ਨੇ ਧੁਰੋਂ ਹੀ ਉਹਨਾਂ ਦੀ ਪਹਿਲੇ ਜਨਮ ਦੀ ਕੀਤੀ ਨੇਕ ਕਮਾਈ ਅਨੁਸਾਰ ਲੇਖ ਲਿਖ ਦਿੱਤਾ ਹੈ ।੧।ਰਹਾਉ।

ਜੇਹੜੇ ਮਨੁੱਖ (ਕੋਈ ਮਿਥੇ ਹੋਏ ਧਾਰਮਿਕ) ਕੰਮ ਕਰਦੇ ਹਨ (ਤੇ ਇਹ) ਹਉਮੈ (ਭੀ) ਕਰਦੇ ਹਨ (ਕਿ ਅਸੀ ਧਾਰਮਿਕ ਕੰਮ ਕਰਦੇ ਹਾਂ), ਉਹਨਾਂ (ਦੇ ਸਿਰ) ਉੱਤੇ ਜਮ ਦਾ ਡੰਡਾ ਆ ਕੇ ਵੱਜਦਾ ਹੈ । (ਪਰ) ਜੇਹੜੇ ਮਨੁੱਖ ਗੁਰੂ ਦਾ ਆਸਰਾ ਲੈਂਦੇ ਹਨ, ਉਹ ਪ੍ਰਭੂ (-ਚਰਨਾਂ) ਵਿਚ ਸੁਰਤਿ ਜੋੜ ਕੇ (ਇਸ ਮਾਰ ਤੋਂ) ਬਚ ਜਾਂਦੇ ਹਨ ।੧।

ਗੁਰੂ (ਦੀ ਸਰਨ ਪੈਣ) ਤੋਂ ਬਿਨਾ (ਮਨੁੱਖ ਦੇ ਮਨ ਵਿਚ ਪਰਮਾਤਮਾ ਵਾਸਤੇ) ਸਰਧਾ ਪੈਦਾ ਨਹੀਂ ਹੁੰਦੀ, ਨਾਹ ਪਰਮਾਤਮਾ ਦੇ ਨਾਮ ਵਿਚ ਉਸ ਦਾ ਪਿਆਰ ਬਣਦਾ ਹੈ (ਤੇ ਨਤੀਜਾ ਇਹ ਨਿਕਲਦਾ ਹੈ ਕਿ ਉਸ ਨੂੰ) ਸੁਪਨੇ ਵਿਚ ਵੀ ਸੁਖ ਨਸੀਬ ਨਹੀਂ ਹੁੰਦਾ, ਉਹ ਸਦਾ ਦੁੱਖਾਂ ਵਿਚ ਹੀ ਘਿਰਿਆ ਰਹਿੰਦਾ ਹੈ ।੨।

(ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਵਾਸਤੇ) ਜੇ ਇਹ ਬੜੀ ਤਾਂਘ ਭੀ ਕਰੀਏ ਕਿ ਉਹ ਪਰਮਾਤਮਾ ਦਾ ਸਿਮਰਨ ਕਰੇ (ਤਾਂ ਭੀ ਇਸ ਤਾਂਘ ਤੇ ਪ੍ਰੇਰਨਾ ਵਿਚ ਸਫਲਤਾ ਨਹੀਂ ਹੁੰਦੀ, ਕਿਉਂਕਿ ਪਿਛਲੇ ਜਨਮਾਂ ਵਿਚ) ਕੀਤੇ ਕਰਮਾਂ ਦਾ ਪ੍ਰਭਾਵ ਮਿਟਾਇਆ ਨਹੀਂ ਜਾ ਸਕਦਾ । ਭਗਤ ਜਨ ਹੀ ਪਰਮਾਤਮਾ ਦੀ ਰਜ਼ਾ ਨੂੰ ਪਰਵਾਨ ਕਰਦੇ ਹਨ, ਉਹ ਭਗਤ ਹੀ ਪਰਮਾਤਮਾ ਦੇ ਦਰ ਤੇ ਕਬੂਲ ਹੁੰਦੇ ਹਨ ।੩।

ਗੁਰੂ ਪ੍ਰੇਮ ਨਾਲ (ਆਪਣਾ) ਸ਼ਬਦ (ਸਰਨ ਆਏ ਮਨੁੱਖ ਦੇ ਹਿਰਦੇ ਵਿਚ) ਪੱਕਾ ਕਰਦਾ ਹੈ, ਪਰ (ਗੁਰੂ ਭੀ ਪਰਮਾਤਮਾ ਦੀ) ਕਿਰਪਾ ਤੋਂ ਬਿਨਾ ਨਹੀਂ ਮਿਲਦਾ । (ਗੁਰੂ ਤੋਂ ਬੇਮੁਖ ਮਨੁੱਖ, ਮਾਨੋ, ਇਕ ਐਸਾ ਰੁੱਖ ਹੈ ਕਿ) ਜੇ ਉਸ ਨੂੰ ਸੌ ਵਾਰੀ ਭੀ ਅੰਮ੍ਰਿਤ ਸਿੰਜੀਏ ਤਾਂ ਭੀ ਉਸ ਨੂੰ ਜ਼ਹਰ ਦਾ ਫਲ ਹੀ ਛੇਤੀ ਲੱਗਦਾ ਹੈ ।੪।

ਉਹੀ ਮਨੁੱਖ ਸਦਾ ਲਈ ਪਵਿਤ੍ਰ ਜੀਵਨ ਵਾਲੇ ਰਹਿੰਦੇ ਹਨ ਜਿਨ੍ਹਾਂ ਦਾ ਗੁਰੂ ਨਾਲ ਪਿਆਰ (ਟਿਕਿਆ ਰਹਿੰਦਾ) ਹੈ । ਉਹ ਮਨੁੱਖ ਆਪਣੇ ਅੰਦਰੋਂ ਹਉਮੈ ਦਾ ਜ਼ਹਰ ਹਉਮੈ ਦਾ ਵਿਕਾਰ ਦੂਰ ਕਰ ਕੇ ਗੁਰੂ ਦੀ ਰਜ਼ਾ ਅਨੁਸਾਰ ਜੀਵਨ ਬਿਤਾਂਦੇ ਹਨ ।੫।

(ਹੇ ਭਾਈ !) ਬੇ-ਸ਼ੱਕ ਤੁਸੀ ਸ਼ਾਸਤ੍ਰਾਂ ਸਿਮ੍ਰਿਤੀਆਂ (ਆਦਿਕ ਧਰਮ ਪੁਸਤਕਾਂ) ਨੂੰ ਗਹੁ ਨਾਲ ਪੜ੍ਹ ਕੇ ਵੇਖ ਲਵੋ, ਆਪਣੇ ਮਨ ਦੇ ਹਠ ਨਾਲ ਕੀਤੇ ਹੋਏ ਕਿਸੇ ਭੀ ਤਰੀਕੇ ਨਾਲ (ਹਉਮੈ ਦੇ ਜ਼ਹਰ ਤੋਂ) ਬਚ ਨਹੀਂ ਸਕੀਦਾ । ਗੁਰੂ ਦੇ ਸ਼ਬਦ ਅਨੁਸਾਰ ਜੀਵਨ ਬਣਾ ਕੇ ਗੁਰੂ ਦੀ ਸੰਗਤਿ ਵਿਚ ਮਿਲ ਕੇ ਹੀ (ਮਨੁੱਖ ਹਉਮੈ ਦੇ ਵਿਕਾਰ ਤੋਂ) ਬਚਦੇ ਹਨ ।੬।

ਜਿਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਜਿਸ ਪਰਮਾਤਮਾ ਦੀ ਹਸਤੀ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਉਸ ਦਾ ਨਾਮ (ਸਭ ਪਦਾਰਥਾਂ ਦਾ ਗੁਣਾਂ ਦਾ) ਖ਼ਜ਼ਾਨਾ ਹੈ । ਗੁਰੂ ਦੀ ਸਰਨ ਪੈ ਕੇ ਉਹੀ ਮਨੁੱਖ (ਇਹ ਖ਼ਜ਼ਾਨਾ ਹਾਸਲ ਕਰਦੇ ਹਨ ਤੇ) ਸੋਹਣੇ ਜੀਵਨ ਵਾਲੇ ਬਣਦੇ ਹਨ, ਜਿਨ੍ਹਾਂ ਉੱਤੇ ਪਰਮਾਤਮਾ ਆਪ ਕਿਰਪਾ ਕਰਦਾ ਹੈ ।੭।

ਹੇ ਨਾਨਕ ! (ਗੁਰੂ ਹੀ ਪਰਮਾਤਮਾ ਦੇ ਨਾਮ ਦੀ) ਦਾਤਿ ਦੇਣ ਵਾਲਾ ਹੈ, ਕੋਈ ਹੋਰ ਨਹੀਂ (ਜੋ ਇਹ ਦਾਤਿ ਦੇ ਸਕੇ । ਪਰਮਾਤਮਾ ਦਾ ਨਾਮ) ਗੁਰੂ ਦੀ ਕਿਰਪਾ ਨਾਲ ਹੀ ਮਿਲਦਾ ਹੈ, ਪਰਮਾਤਮਾ ਦੀ ਬਖ਼ਸ਼ਸ਼ ਨਾਲ ਮਿਲਦਾ ਹੈ ।੮।੨।੧੯।

ਸਿਰੀ ਰਾਗੁ ਮਹਲਾ ੩ ॥ ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥ ਹਰਿ ਰਸੁ ਪੀਵੈ ਸਹਜਿ ਰਹੈ, ਉਡੈ ਨ ਆਵੈ ਜਾਇ ॥ ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥੧॥ ਮਨ ਰੇ, ਗੁਰ ਕੀ ਕਾਰ ਕਮਾਇ ॥ ਗੁਰ ਕੇ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ਰਹਾਉ॥ ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥ ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥ ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥੨॥ ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥ ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥ ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥੩॥ ਮਨਮੁਖ ਊਭੇ ਸੁਕਿ ਗਏ, ਨਾ ਫਲੁ ਤਿੰਨਾ ਛਾਉ ॥ ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥ ਕਟੀਅਹਿ ਤੈ ਨਿਤ ਜਾਲੀਅਹਿ, ਓਨ੍ਾ ਸਬਦੁ ਨ ਨਾਉ ॥੪॥ ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥ ਹੁਕਮੇ ਦਰਸਨੁ ਦੇਖਣਾ, ਜਹ ਭੇਜਹਿ ਤਹ ਜਾਉ ॥ ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥੫॥ ਹੁਕਮੁ ਨਾ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥ ਮਨ ਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥ ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥੬॥ ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥ ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ ॥ ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ ॥੭॥ ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨਾ ਕੋਇ ॥ ਜੈਸੀ ਨਦਰਿ ਕਰਿ ਦੇਖੈ ਸਚਾ, ਤੈਸਾ ਹੀ ਕੋ ਹੋਇ ॥ ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ ॥੮॥੩॥੨੦॥ {ਪੰਨਾ ੬੬}

**ਪਦ ਅਰਥ :—**ਪੰਖੀ—ਪੰਛੀ, ਜੀਵ-ਪੰਛੀ । ਬਿਰਖਿ—ਰੁੱਖ ਉੱਤੇ, ਸਰੀਰ—ਰੁੱਖ ਵਿਚ (ਵੱਸਦਾ) । ਸਚੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ । ਗੁਰ ਭਾਇ—ਗੁਰੂ ਦੇ ਪ੍ਰੇਮ ਵਿਚ । ਪੀਵੈ—ਪੀਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਉਡੈ ਨਾ—ਉੱਡਦਾ ਨਹੀਂ, ਭਟਕਦਾ ਨਹੀਂ । ਆਵੈ—ਆਉਂਦਾ, ਜੰਮਦਾ । ਜਾਇ—ਜਾਂਦਾ, ਮਰਦਾ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ । ਨਾਮਿ—ਨਾਮ ਵਿਚ ।੧।

ਕਮਾਇ—ਕਰ । ਭਾਣੈ—ਭਾਣੇ ਵਿਚ, ਰਜ਼ਾ ਵਿਚ । ਚਲਹਿ—ਤੂੰ ਚੱਲੇਂ । ਅਨਦਿਨੁ—ਹਰ ਰੋਜ਼ । ਰਾਚਹਿ—ਰਚਿਆ ਰਹੇਂਗਾ, ਟਿਕਿਆ ਰਹੇਂਗਾ । ਨਾਮਿ—ਨਾਮ ਵਿਚ ।੧।ਰਹਾਉ।

ਬਿਰਖ—ਰੁੱਖਾਂ ਉਤੇ । ਊਡਹਿ—ਉੱਡਦੇ ਹਨ । ਦਿਸਿ—ਪਾਸੇ । ਜਾਹਿ—ਜਾਂਦੇ ਹਨ । ਘਣੇ—ਬਹੁਤ । ਦਾਝਹਿ—ਸੜਦੇ ਹਨ । ਤੈ—ਅਤੇ {ਨੋਟ :—ਲਫ਼ਜ਼ 'ਤੈ' 'ਤੇ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । ਤੈ—ਅਤੇ । ਤੇ—ਤੋਂ} ਜਾਪਈ—ਜਾਪਏ, ਜਾਪੈ, ਜਾਪਦਾ, ਦਿੱਸਦਾ ।੨।

ਗੁਰਮੁਖਿ—ਗੁਰੂ ਦੀ ਸਰਨ ਰਹਿਣ ਵਾਲਾ ਮਨੁੱਖ । ਸਾਚੈ—ਸਦਾ-ਥਿਰ ਪ੍ਰਭੂ ਵਿਚ । ਸੁਭਾਇ—ਪ੍ਰੇਮ ਵਿਚ । ਸਾਖਾ—ਟਹਣੀਆਂ । ਤੀਨਿ ਸਾਖਾ—ਤਿੰਨ ਟਾਹਣੀਆਂ, ਮਾਇਆ ਦੇ ਤਿੰਨ ਗੁਣ । ਸਬਦਿ—ਸ਼ਬਦ ਵਿਚ । ਲਾਇ—ਲਾ ਕੇ । ਅੰਮ੍ਰਿਤ ਫਲੁ—ਆਤਮਕ ਜੀਵਨ ਦੇਣ ਵਾਲਾ ਨਾਮ-ਫਲ । ਦੇਇ—ਦੇਂਦਾ ਹੈ ।੩।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਊਭੈ—ਖਲੋਤੇ ਖਲੋਤੇ । ਬੈਸੀਐ—ਬੈਠੀਏ । ਗਿਰਾਉ—{ਗ੍ਰਾਮ} ਪਿੰਡ । ਜਾਲੀਅਹਿ—ਸਾੜੇ ਜਾਂਦੇ ਹਨ ।੪।

ਹੁਕਮੇ—ਹੁਕਮਿ ਹੀ, ਹੁਕਮ ਵਿਚ ਹੀ । ਪਇਐ ਕਿਰਤਿ—ਕੀਤੇ ਹੋਏ ਕਰਮਾਂ ਤੋਂ ਪੈਦਾ ਹੋਏ ਸੰਸਕਾਰਾਂ ਅਨੁਸਾਰ । ਕਿਰਤਿ—ਕੀਤੇ ਕਰਮ ਅਨੁਸਾਰ । ਪਇਐ—ਉਸ ਕਰਮ ਅਨੁਸਾਰ ਜੋ ਸੰਸਕਾਰਾਂ ਦੇ ਰੂਪ ਵਿਚ

ਮਨੁੱਖ ਦੇ ਮਨ ਵਿਚ ਇਕੱਠੇ ਹੋ ਚੁੱਕੇ ਹਨ । ਫਿਰਾਉ—ਫੇਰਾ । ਸਮਾਉ—ਸਮਾਈ । ਸਚਿ—ਸਦਾ-ਥਿਰ ਪ੍ਰਭੂ ਵਿਚ ।੫।

ਬਪੁੜੇ—ਵਿਚਾਰੇ । ਗਵਾਰ—ਮੂਰਖ । ਹਠਿ—ਹਠ ਨਾਲ । ਹੋਹਿ—ਹੁੰਦੇ ਹਨ ।੬।

ਹੇਤਿ—ਪਿਆਰ ਵਿਚ, ਪ੍ਰੇਮ ਵਿਚ । ਦਰਿ—ਦਰ ਤੇ ।੭।

ਨਦਰੀ—ਮਿਹਰ ਦੀ ਨਿਗਾਹ ਵਿਚ । ਸਚਾ—ਸੱਚਾ, ਸਦਾ-ਥਿਰ ਪ੍ਰਭੂ । ਕਰਮਿ—ਬਖ਼ਸ਼ਸ਼ ਨਾਲ ।੮।

**ਅਰਥ :—**ਹੇ ਮੇਰੇ ਮਨ ! ਗੁਰੂ ਦੀ ਦੱਸੀ ਕਾਰ ਕਰ । ਜੇ ਤੂੰ ਗੁਰੂ ਦੇ ਹੁਕਮ ਵਿਚ ਤੁਰੇਂਗਾ, ਤਾਂ ਤੂੰ ਹਰ ਵੇਲੇ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹੇਂਗਾ ।੧।ਰਹਾਉ।

ਜੇਹੜਾ ਜੀਵ-ਪੰਛੀ ਇਸ ਸਰੀਰ-ਰੁੱਖ ਵਿਚ ਬੈਠਾ ਹੋਇਆ ਗੁਰੂ ਦੇ ਪ੍ਰੇਮ ਵਿਚ ਰਹਿ ਕੇ ਸਦਾ-ਥਿਰ ਪ੍ਰਭੂ ਦਾ ਨਾਮ-ਚੋਗਾ ਚੁਗਦਾ ਹੈ, ਉਹ ਸੋਹਣੇ ਜੀਵਨ ਵਾਲਾ ਹੋ ਜਾਂਦਾ ਹੈ । ਉਹ ਪਰਮਾਤਮਾ ਦੇ ਨਾਮ ਦਾ ਰਸ ਪੀਂਦਾ ਹੈ, ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ (ਮਾਇਕ ਪਦਾਰਥਾਂ ਦੇ ਚੋਗੇ ਵਲ) ਭਟਕਦਾ ਨਹੀਂ ਫਿਰਦਾ, (ਇਸ ਵਾਸਤੇ) ਜਨਮ ਮਰਨ ਦੇ ਗੇੜ ਤੋਂ ਬਚਿਆ ਰਹਿੰਦਾ ਹੈ । ਉਸ ਨੂੰ ਆਪਣੇ (ਅਸਲ) ਘਰ ਵਿਚ (ਪ੍ਰਭੂ-ਚਰਨਾਂ ਵਿਚ) ਨਿਵਾਸ ਮਿਲਿਆ ਰਹਿੰਦਾ ਹੈ, ਉਹ ਸਦਾ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧।

ਜੇਹੜੇ ਜੀਵ-ਪੰਛੀ (ਆਪੋ ਆਪਣੇ) ਸਰੀਰ ਰੁੱਖਾਂ ਉੱਤੇ (ਬੈਠੇ ਵੇਖਣ ਨੂੰ ਤਾਂ) ਸੋਹਣੇ ਲੱਗਦੇ ਹਨ (ਪਰ ਮਾਇਕ ਪਦਾਰਥਾਂ ਦੇ ਚੋਗੇ ਪਿੱਛੇ) ਉੱਡਦੇ ਫਿਰਦੇ ਹਨ, ਚੌਹੀਂ ਪਾਸੀਂ ਭਟਕਦੇ ਹਨ, ਉਹ ਜਿਤਨਾ ਹੀ (ਚੋਗੇ ਪਿੱਛੇ) ਉੱਡਦੇ ਹਨ, ਉਤਨਾ ਹੀ ਵਧੀਕ ਦੁੱਖ ਸਹਾਰਦੇ ਹਨ, ਸਦਾ ਖਿੱਝਦੇ ਹਨ ਤੇ ਵਿਲਕਦੇ ਹਨ । ਗੁਰੂ ਦੀ ਸਰਨ ਤੋਂ ਬਿਨਾ ਉਹਨਾਂ ਨੂੰ (ਪਰਮਾਤਮਾ ਦਾ) ਟਿਕਾਣਾ ਦਿੱਸਦਾ ਨਹੀਂ, ਨਾਹ ਹੀ ਉਹ ਆਤਮਕ ਜੀਵਨ ਦੇਣ ਵਾਲਾ ਨਾਮ-ਫਲ ਪ੍ਰਾਪਤ ਕਰ ਸਕਦੇ ਹਨ ।੨।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ, ਉਹ, ਮਾਨੋ, ਇਕ ਹਰਾ-ਭਰਾ ਰੁੱਖ ਹੈ । (ਉਹ ਵਡਭਾਗੀ ਮਨੁੱਖ) ਸਦਾ-ਥਿਰ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ, ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ਪ੍ਰਭੂ ਦੇ ਪ੍ਰੇਮ ਵਿਚ ਮਗਨ ਰਹਿੰਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਸੁਰਤਿ ਜੋੜ ਕੇ (ਮਾਇਆ ਦੇ ਤਿੰਨ ਰੂਪ) ਤਿੰਨ ਟਹਣੀਆਂ ਉਸ ਨੇ ਦੂਰ ਕਰ ਲਈਆਂ ਹੋਈਆਂ ਹਨ । ਉਸ ਨੂੰ ਆਤਮਕ ਜੀਵਨ ਦੇਣ ਵਾਲਾ ਸਿਰਫ਼ ਇਕ ਨਾਮ-ਫਲ ਲੱਗਦਾ ਹੈ । (ਪ੍ਰਭੂ ਮਿਹਰ ਕਰ ਕੇ) ਆਪ ਹੀ (ਉਸ ਨੂੰ ਇਹ ਫਲ) ਚਖਾ ਦੇਂਦਾ ਹੈ ।੩।

(ਪਰ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ, ਮਾਨੋ, ਉਹ ਰੁੱਖ ਹਨ ਜੋ ਖਲੋਤੇ ਖਲੋਤੇ ਹੀ ਸੁੱਕ ਗਏ ਹਨ, ਉਹਨਾਂ ਨੂੰ ਨਾਹ ਹੀ ਫਲ ਲਗਦਾ ਹੈ, ਨਾਹ ਹੀ ਉਹਨਾਂ ਦੀ ਛਾਂ ਹੁੰਦੀ ਹੈ, (ਭਾਵ, ਨਾਹ ਹੀ ਉਹਨਾਂ ਪਾਸ ਪ੍ਰਭੂ ਦਾ ਨਾਮ ਹੈ, ਤੇ ਨਾਹ ਹੀ ਉਹ ਕਿਸੇ ਦੀ ਸੇਵਾ ਕਰਦੇ ਹਨ) । ਉਹਨਾਂ ਦੇ ਪਾਸ ਬੈਠਣਾ ਨਹੀਂ ਚਾਹੀਦਾ, ਉਹਨਾਂ ਦਾ ਕੋਈ ਘਰ-ਘਾਟ ਨਹੀਂ ਹੈ (ਉਹਨਾਂ ਨੂੰ ਕੋਈ ਆਤਮਕ ਸਹਾਰਾ ਨਹੀਂ ਮਿਲਦਾ) । ਉਹ (ਮਨਮੁਖ ਰੁੱਖ) ਸਦਾ ਕੱਟੀਦੇ ਹਨ ਤੇ ਸਾੜੀਦੇ ਹਨ (ਭਾਵ, ਮਾਇਆ ਦੇ ਮੋਹ ਦੇ ਕਾਰਨ ਉਹ ਨਿੱਤ ਦੁਖੀ ਰਹਿੰਦੇ ਹਨ), ਉਹਨਾਂ ਪਾਸ ਨਾਹ ਪ੍ਰਭੂ ਦੀ ਸਿਫ਼ਤਿ-ਸਾਲਾਹ ਹੈ ਨਾਹ ਪ੍ਰਭੂ ਦਾ ਨਾਮ ਹੈ ।੪।

(ਪਰ ਹੇ ਪ੍ਰਭੂ ! ਜੀਵਾਂ ਦੇ ਕੀਹ ਵੱਸ ? ਤੇਰੇ) ਹੁਕਮ ਵਿਚ ਹੀ (ਜੀਵ) ਕਰਮ ਕਮਾਂਦੇ ਹਨ, (ਤੇਰੇ ਹੁਕਮ ਵਿਚ ਹੀ) ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਉਹਨਾਂ ਨੂੰ ਜਨਮ ਮਰਨ ਦਾ ਫੇਰ ਪਿਆ ਰਹਿੰਦਾ ਹੈ । ਤੇਰੇ ਹੁਕਮ ਅਨੁਸਾਰ ਹੀ ਕਈ ਜੀਵਾਂ ਨੂੰ ਤੇਰਾ ਦਰਸ਼ਨ ਪ੍ਰਾਪਤ ਹੋ ਜਾਂਦਾ ਹੈ, ਜਿੱਧਰ ਤੂੰ ਭੇਜਦਾ ਹੈਂ ਉਧਰ ਜੀਵਾਂ ਨੂੰ ਜਾਣਾ ਪੈਂਦਾ ਹੈ । ਤੇਰੇ ਹੁਕਮ ਅਨੁਸਾਰ ਹੀ ਕਈ ਜੀਵਾਂ ਦੇ ਮਨ ਵਿਚ ਤੇਰਾ ਹਰਿ ਨਾਮ ਵੱਸਦਾ ਹੈ, ਤੇਰੇ ਹੁਕਮ ਵਿਚ ਹੀ ਤੇਰੇ ਸਦਾ-ਥਿਰ ਸਰੂਪ ਵਿਚ ਉਹਨਾਂ ਦੀ ਲੀਨਤਾ ਰਹਿੰਦੀ ਹੈ ।੫।

ਕਈ ਐਸੇ ਵਿਚਾਰੇ ਮੂਰਖ ਹਨ ਜੋ ਪਰਮਾਤਮਾ ਦਾ ਹੁਕਮ ਨਹੀਂ ਸਮਝਦੇ, ਉਹ (ਮਾਇਆ ਦੇ ਮੋਹ ਦੇ ਕਾਰਨ) ਕੁਰਾਹੇ ਪੈ ਕੇ ਭਟਕਦੇ ਫਿਰਦੇ ਹਨ । ਉਹ (ਗੁਰੂ ਦਾ ਆਸਰਾ ਛੱਡ ਕੇ ਆਪਣੇ) ਮਨ ਦੇ ਹਠ ਨਾਲ (ਕਈ ਕਿਸਮ ਦੇ ਮਿਥੇ ਹੋਏ ਧਾਰਮਿਕ) ਕਰਮ ਕਰਦੇ ਹਨ, (ਪਰ ਵਿਕਾਰਾਂ ਵਿਚ ਫਸੇ ਹੋਏ) ਸਦਾ ਖ਼ੁਆਰ ਹੁੰਦੇ ਰਹਿੰਦੇ ਹਨ । ਉਹਨਾਂ ਦੇ ਮਨ ਵਿਚ ਸ਼ਾਂਤੀ ਨਹੀਂ ਆਉਂਦੀ, ਨਾਹ ਹੀ ਉਹਨਾਂ ਦਾ ਸਦਾ-ਥਿਰ ਪ੍ਰਭੂ ਵਿਚ ਪਿਆਰ ਬਣਦਾ ਹੈ ।੬।

ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਮੂੰਹ (ਨਾਮ ਦੀ ਲਾਲਗੀ ਨਾਲ) ਸੋਹਣੇ ਲੱਗਦੇ ਹਨ, ਕਿਉਂਕਿ ਉਹ ਗੁਰੂ ਦੇ ਪ੍ਰੇਮ ਵਿਚ ਗੁਰੂ ਦੇ ਪਿਆਰ ਵਿਚ ਟਿਕੇ ਰਹਿੰਦੇ ਹਨ । ਉਹ ਪ੍ਰਭੂ ਦੀ ਸਦਾ-ਥਿਰ ਰਹਿਣ ਵਾਲੀ ਭਗਤੀ ਕਰਦੇ ਹਨ, ਉਹ ਸਦਾ-ਥਿਰ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗੇ ਰਹਿੰਦੇ ਹਨ, (ਇਸ ਵਾਸਤੇ ਉਹ) ਸਦਾ-ਥਿਰ ਪ੍ਰਭੂ ਦੇ ਦਰ ਤੇ ਸੁਰਖ਼ਰੂ ਹੁੰਦੇ ਹਨ । ਉਹਨਾਂ ਬੰਦਿਆਂ ਦਾ ਹੀ ਜਗਤ ਵਿਚ ਆਉਣਾ ਕਬੂਲ ਹੈ, ਉਹ ਆਪਣੀ ਸਾਰੀ ਕੁਲ ਦਾ ਭੀ ਪਾਰ-ਉਤਾਰਾ ਕਰ ਲੈਂਦੇ ਹਨ ।੭।

(ਪਰ ਜੀਵਾਂ ਦੇ ਵੱਸ ਦੀ ਗੱਲ ਨਹੀਂ) ਸਾਰੇ ਜੀਵ ਪਰਮਾਤਮਾ ਦੀ ਨਿਗਾਹ ਅਨੁਸਾਰ ਹੀ ਕਰਮ ਕਰਦੇ ਹਨ, ਉਸ ਦੀ ਨਿਗਾਹ ਤੋਂ ਬਾਹਰ ਕੋਈ ਜੀਵ ਨਹੀਂ (ਭਾਵ, ਕੋਈ ਜੀਵ ਪਰਮਾਤਮਾ ਤੋਂ ਆਕੀ ਹੋ ਕੇ ਕੁਝ ਨਹੀਂ ਕਰ ਸਕਦਾ) । ਸਦਾ-ਥਿਰ ਰਹਿਣ ਵਾਲਾ ਪ੍ਰਭੂ ਜਿਹੋ ਜਿਹੀ ਨਿਗਾਹ ਕਰ ਕੇ ਕਿਸੇ ਜੀਵ ਵਲ ਵੇਖਦਾ ਹੈ, ਉਹ ਜੀਵ ਉਹੋ ਜਿਹਾ ਬਣ ਜਾਂਦਾ ਹੈ ।

ਹੇ ਨਾਨਕ ! (ਉਸ ਦੀ ਮਿਹਰ ਦੀ ਨਜ਼ਰ ਨਾਲ ਜੇਹੜਾ ਮਨੁੱਖ ਉਸ ਦੇ ਨਾਮ ਵਿਚ (ਜੁੜਦਾ ਹੈ, ਉਸ ਨੂੰ) ਵਡਿਆਈਆਂ ਮਿਲਦੀਆਂ ਹਨ । ਪਰ ਉਸ ਦਾ ਨਾਮ ਉਸ ਦੀ ਬਖ਼ਸ਼ਸ਼ ਨਾਲ ਹੀ ਮਿਲਦਾ ਹੈ ।੮।੩।੨੦।

**ਸਿਰੀ ਰਾਗੁ ਮਹਲਾ ੩ ॥ ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ ॥ ਗੁਰਮੁਖਿ ਸਦਾ ਮੁਖ ਊਜਲੇ, ਹਰਿ ਵਸਿਆ ਮਨਿ ਆਇ ॥ ਸਹਜੇ ਹੀ ਸੁਖੁ ਪਾਈਐ ਸਹਜੇ ਰਹੈ ਸਮਾਇ ॥੧॥ ਭਾਈ ਰੇ, ਦਾਸਨਿ ਦਾਸਾ ਹੋਇ ॥ ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥੧॥ਰਹਾਉ॥ ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥ ਸਦਾ ਪਿਰੁ ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ ॥ ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ ॥੨॥ ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥ ਪਾਠੁ ਪੜੈ ਨ ਬੂਝਈ, ਭੇਖੀ ਭਰਮਿ ਭੁਲਾਇ ॥ ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ ॥੩॥ ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ ॥ ਬਿਨੁ ਸਬਦੈ ਜਗੁ ਦੁਖੀਆ ਫਿਰੈ, ਮਨਮੁਖਾ ਨੋ ਗਈ ਖਾਇ ॥ ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥੪॥ ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥ ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥ ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ ॥੫॥ ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ ॥ ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ ॥ ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ ॥੬॥ ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥ ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥ ਨਾਮੁ ਪਦਾਰਥੁ ਪਾਈਐ**

**ਗੁਰਮੁਖਿ ਸਹਜਿ ਸੁਭਾਇ ॥੭॥ ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥ ਭਗਤਿ ਵਛਲੁ ਹਰਿ ਮਨਿ ਵਸਿਆ, ਸਹਜਿ ਮਿਲਿਆ ਪ੍ਰਭੁ ਸੋਇ ॥ ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ ॥੮॥੪॥੨੧॥ {ਪੰਨਾ ੬੬-੬੭}**

**ਪਦ ਅਰਥ :—**ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ । ਧਿਆਈਐ—ਸਿਮਰਿਆ ਜਾ ਸਕਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਿਆਂ । ਬੂਝ—ਸਮਝ । ਊਜਲੇ—ਰੋਸ਼ਨ । ਮਨਿ—ਮਨ ਵਿਚ । ਸਹਜੇ—ਸਹਜਿ ਹੀ, ਆਤਮਕ ਅਡੋਲਤਾ ਵਿਚ ਹੀ ।੧।

ਸੁਹਾਗੁ—{ਸੋਭਾ ਯਜ਼} ਪਤੀ ਨੂੰ ਪ੍ਰਸੰਨ ਰੱਖਣ ਦੀ ਸੁਭਾਗਤਾ । ਭਾਇ—ਪ੍ਰੇਮ ਵਿਚ । ਨਿਹਚਲੁ—ਅਟੱਲ, ਅਬਿਨਾਸ਼ੀ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਅੰਕਿ—ਗੋਦ ਵਿਚ ।੨।

ਬੂਝਈ—ਬੂਝਏ, ਬੂਝੈ, ਸਮਝ ਸਕਦਾ । ਭਰਮਿ—ਭਟਕਣਾ ਵਿਚ, ਮਾਇਆ ਦੀ ਦੌੜ-ਭੱਜ ਵਿਚ । ਰਸਨਾ—ਜੀਭ (ਵਿਚ) । ਸਮਾਇ—ਲੀਨ ਰਹਿੰਦਾ ਹੈ ।੩।

ਸੁਭਾਇ—ਪ੍ਰੇਮ ਵਿਚ । ਨੋ—ਨੂੰ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਲੋਅ—ਲੋਕ, ਭਵਨ । ਵਿਆਪਤ ਹੈ—(ਆਪਣਾ) ਜ਼ੋਰ ਪਾਈ ਰੱਖਦੀ ਹੈ । ਅਧਿਕ—ਬਹੁਤ । ਮੁਕਤਿ—ਖ਼ਲਾਸੀ । ਦੁਬਿਧਾ—ਦੁ-ਕਿਸਮਾ-ਪਨ, ਦੁ-ਚਿੱਤਾ-ਪਨ ।੫।

ਕਿਸ ਨੋ—ਕਿਸ ਨੂੰ {ਨੋਟ :—ਲਫ਼ਜ਼ 'ਕਿਸੁ' ਦਾ ੍ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਦੁਖਿ—ਦੁੱਖ ਵਿਚ । ਬਧੁ—ਬੱਝਾ ਹੋਇਆ ।੬।

ਥਾਇ—ਥਾਂ ਵਿਚ । ਥਾਇ ਨ ਪਾਇ—ਕਬੂਲ ਨਹੀਂ ਪੈਂਦਾ । ਭ੍ਰਮੁ—ਭਟਕਣਾ ।੭।

ਨ ਜਾਪਨੀ—ਨ ਜਾਪਨਿ, ਨਹੀਂ ਜਾਪਦੇ, ਕਦਰ ਨਹੀਂ ਪੈਂਦੀ । ਭਗਤਿ ਵਛਲੁ—ਭਗਤੀ ਨੂੰ ਪਿਆਰ ਕਰਨ ਵਾਲਾ । ਮਨਿ—ਮਨ ਵਿਚ । ਕਰਮਿ—ਮਿਹਰ ਦੀ ਰਾਹੀਂ । ਕਰਮੁ—ਬਖ਼ਸ਼ਸ਼ ।੮।

**ਅਰਥ :—**ਹੇ ਭਾਈ ! ਪਰਮਾਤਮਾ ਦੇ ਸੇਵਕਾਂ ਦਾ ਸੇਵਕ ਬਣ—ਇਹੀ ਹੈ ਗੁਰੂ ਦੀ (ਦੱਸੀ) ਸੇਵਾ, ਇਹ ਹੈ ਗੁਰੂ ਦੀ (ਦੱਸੀ) ਭਗਤੀ । (ਇਹ ਦਾਤਿ) ਕਿਸੇ ਵਿਰਲੇ (ਭਾਗਾਂ ਵਾਲੇ) ਨੂੰ ਮਿਲਦੀ ਹੈ ।੧।ਰਹਾਉ।

ਗੁਰੂ ਦੀ ਸਰਨ ਪਿਆਂ (ਹੀ) ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਹੈ, ਆਪਣੇ ਮਨ ਦੇ ਪਿੱਛੇ ਤੁਰਿਆਂ (ਸਿਮਰਨ ਦੀ) ਸੂਝ ਨਹੀਂ ਪੈਂਦੀ । ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ (ਲੋਕ ਪਰਲੋਕ ਵਿਚ) ਸਦਾ ਸੁਰਖ਼ਰੂ ਰਹਿੰਦੇ ਹਨ, ਉਹਨਾਂ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ (ਤੇ ਉਹਨਾਂ ਦੇ ਅੰਦਰ ਆਤਮਕ ਅਡੋਲਤਾ ਬਣ ਜਾਂਦੀ ਹੈ) । ਆਤਮਕ ਅਡੋਲਤਾ ਦੀ ਰਾਹੀਂ ਹੀ ਆਤਮਕ ਆਨੰਦ ਮਿਲਦਾ ਹੈ । (ਗੁਰੂ ਦੀ ਸਰਨ ਪਿਆਂ ਮਨੁੱਖ ਸਦਾ) ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੧।

ਜੇਹੜੀਆਂ ਜੀਵ-ਇਸਤ੍ਰੀਆਂ ਗੁਰੂ ਦੇ ਪ੍ਰੇਮ ਵਿਚ (ਟਿਕ ਕੇ ਜੀਵਨ-ਰਾਹ ਤੇ) ਤੁਰਦੀਆਂ ਹਨ, ਉਹ ਪਰਮਾਤਮਾ-ਪਤੀ ਦੀ ਪ੍ਰਸੰਨਤਾ ਦੀ ਸੁਭਾਗਤਾ ਵਾਲੀਆਂ ਬਣ ਜਾਂਦੀਆਂ ਹਨ, ਉਹਨਾਂ ਦੀ ਇਹ ਸੁਭਾਗਤਾ ਸਦਾ ਕਾਇਮ ਰਹਿੰਦੀ ਹੈ । (ਗੁਰੂ ਦੀ ਸਰਨ ਪਿਆਂ) ਉਹ ਪਤੀ-ਪ੍ਰਭੂ ਮਿਲ ਪੈਂਦਾ ਹੈ ਜੋ ਸਦਾ ਅਟੱਲ ਹੈ, ਜੋ ਨਾਹ ਮਰਦਾ ਹੈ ਨਾਹ ਕਦੇ ਜੰਮਦਾ ਹੈ । ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਪ੍ਰਭੂ ਵਿਚ ਮਿਲਦੀ ਹੈ, ਉਹ ਮੁੜ ਉਸ ਤੋਂ ਵਿੱਛੁੜਦੀ ਨਹੀਂ, ਉਹ ਸਦਾ ਪ੍ਰਭੂ-ਪਤੀ ਦੀ ਗੋਦ ਵਿਚ ਸਮਾਈ ਰਹਿੰਦੀ ਹੈ ।੨।

ਪਰਮਾਤਮਾ ਪਵਿਤ੍ਰ-ਸਰੂਪ ਹੈ, ਬਹੁਤ ਹੀ ਪਵਿਤ੍ਰ-ਸਰੂਪ ਹੈ, ਗੁਰੂ ਦੀ ਸਰਨ ਤੋਂ ਬਿਨਾ ਉਸ ਨਾਲ ਮਿਲਾਪ ਨਹੀਂ ਹੋ ਸਕਦਾ । (ਜੇਹੜਾ ਮਨੁੱਖ ਧਾਰਮਿਕ ਪੁਸਤਕਾਂ ਦਾ) ਨਿਰਾ ਪਾਠ (ਹੀ) ਪੜ੍ਹਦਾ ਹੈ, (ਉਹ ਇਸ ਭੇਤ ਨੂੰ) ਨਹੀਂ ਸਮਝਦਾ, (ਨਿਰੇ) ਧਾਰਮਿਕ ਭੇਖਾਂ ਨਾਲ (ਸਗੋਂ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਜਾਂਦਾ ਹੈ । ਗੁਰੂ ਦੀ ਮਤਿ ਤੇ ਤੁਰ ਕੇ ਹੀ ਸਦਾ ਪਰਮਾਤਮਾ ਮਿਲਦਾ ਹੈ, ਤੇ (ਮਨੁੱਖ ਦੀ) ਜੀਭ ਵਿਚ ਪਰਮਾਤਮਾ ਦੇ ਨਾਮ ਦਾ ਸੁਆਦ ਟਿਕਿਆ ਰਹਿੰਦਾ ਹੈ ।੩।

(ਜੇਹੜਾ ਮਨੁੱਖ) ਗੁਰੂ ਦੀ ਮਤਿ ਅਨੁਸਾਰ (ਤੁਰਦਾ ਹੈ ਉਹ ਆਪਣੇ ਅੰਦਰੋਂ) ਮਾਇਆ ਦਾ ਮੋਹ ਮੁਕਾ ਲੈਂਦਾ ਹੈ (ਉਹ) ਆਤਮਕ ਅਡੋਲਤਾ ਵਿਚ (ਟਿਕ ਜਾਂਦਾ ਹੈ, ਉਹ ਪ੍ਰਭੂ ਦੇ) ਪ੍ਰੇਮ ਵਿਚ (ਲੀਨ ਰਹਿੰਦਾ ਹੈ) । ਗੁਰੂ ਦੇ ਸ਼ਬਦ ਤੋਂ ਬਿਨਾ ਜਗਤ (ਮਾਇਆ ਦੇ ਮੋਹ ਦੇ ਕਾਰਨ) ਦੁਖੀ ਫਿਰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਨੂੰ ਮਾਇਆ ਦੀ ਤ੍ਰਿਸ਼ਨਾ ਗ੍ਰਸੀ ਰੱਖਦੀ ਹੈ ।

(ਹੇ ਭਾਈ !) ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪ੍ਰਭੂ ਦਾ ਨਾਮ ਸਿਮਰਿਆ ਜਾ ਸਕਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਹੀ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿ ਸਕੀਦਾ ਹੈ ।੪।

(ਸਾਧਾਰਨ ਬੰਦੇ ਤਾਂ ਕਿਤੇ ਰਹੇ, ਜੋਗ-ਸਾਧਨਾਂ ਵਿਚ) ਪੁੱਗੇ ਹੋਏ ਜੋਗੀ ਭੀ ਮਾਇਆ ਦੇ ਪ੍ਰਭਾਵ ਹੇਠ ਕੁਰਾਹੇ ਪਏ ਭਟਕਦੇ ਫਿਰਦੇ ਹਨ, ਪ੍ਰਭੂ-ਪ੍ਰੇਮ ਵਿਚ ਉਹਨਾਂ ਦੀ ਸੁਰਤਿ ਨਹੀਂ ਜੁੜਦੀ । ਇਹ ਮਾਇਆ ਤਿੰਨਾਂ ਭਵਨਾਂ ਵਿਚ ਹੀ ਗ਼ਲਬਾ ਪਾ ਰਹੀ ਹੈ, (ਸਭ ਜੀਵਾਂ ਨੂੰ ਹੀ) ਬਹੁਤ ਚੰਬੜੀ ਹੋਈ ਹੈ । (ਹੇ ਭਾਈ !) ਗੁਰੂ ਦੀ ਸਰਨ ਤੋਂ ਬਿਨਾਂ (ਮਾਇਆ ਤੋਂ) ਖਲਾਸੀ ਨਹੀਂ ਮਿਲ ਸਕਦੀ, ਮਾਇਆ ਦੇ ਪ੍ਰਭਾਵ ਦੇ ਕਾਰਨ ਪੈਦਾ ਹੋਇਆ ਵਿਤਕਰਾ ਭੀ ਦੂਰ ਨਹੀਂ ਹੁੰਦਾ ।੫।

(ਜੇ ਪੁੱਛੋ ਕਿ) ਮਾਇਆ ਕਿਸ ਚੀਜ਼ ਦਾ ਨਾਮ ਹੈ ? (ਮਾਇਆ ਦਾ ਕੀਹ ਸਰੂਪ ਹੈ ? ਜੀਵਾਂ ਉੱਤੇ ਪ੍ਰਭਾਵ ਪਾ ਕੇ ਉਹਨਾਂ ਦੀ ਰਾਹੀਂ) ਮਾਇਆ ਕੇਹੜੇ ਕੰਮ ਕਰਦੀ ਹੈ ? (ਤਾਂ ਉੱਤਰ ਇਹ ਹੈ ਕਿ ਮਾਇਆ ਦੇ ਪ੍ਰਭਾਵ ਹੇਠ) ਇਹ ਜੀਵ ਦੁੱਖ (ਦੀ ਨਿਵਿਰਤੀ) ਵਿਚ ਤੇ ਸੁਖ (ਦੀ ਲਾਲਸਾ) ਵਿਚ ਬੱਝਾ ਰਹਿੰਦਾ ਹੈ, ਤੇ 'ਮੈਂ ਵੱਡਾ ਹਾਂ ਮੈਂ ਵੱਡਾ ਬਣ ਜਾਵਾਂ' ਦੀ ਪ੍ਰੇਰਨਾ ਵਿਚ ਹੀ ਸਾਰੇ ਕੰਮ ਕਰਦਾ ਹੈ । ਗੁਰੂ ਦੇ ਸ਼ਬਦ ਤੋਂ ਬਿਨਾ ਜੀਵ ਦੀ ਇਹ ਭਟਕਣਾ ਮੁੱਕਦੀ ਨਹੀਂ, ਨਾਹ ਹੀ ਇਸ ਦੇ ਅੰਦਰੋਂ ਮੈਂ-ਮੇਰੀ ਦੀ ਪ੍ਰੇਰਨਾ ਦੂਰ ਹੁੰਦੀ ਹੈ ।੬।

ਗੁਰੂ ਦੇ ਸ਼ਬਦ ਤੋਂ ਬਿਨਾ (ਮਨੁੱਖ ਦੇ ਅੰਦਰ ਪ੍ਰਭੂ-ਚਰਨਾਂ ਦੀ ਪ੍ਰੀਤਿ ਪੈਦਾ ਨਹੀਂ ਹੁੰਦੀ, ਤੇ) ਪ੍ਰੀਤਿ ਤੋਂ ਬਿਨਾ (ਜੀਵ ਪਾਸੋਂ) ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ, (ਪਰਮਾਤਮਾ ਦੇ ਦਰ ਤੇ) ਜੀਵ ਕਬੂਲ ਨਹੀਂ ਹੁੰਦਾ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਹਉਮੈ (ਮਨ ਵਿਚੋਂ) ਮਾਰੀ ਜਾ ਸਕਦੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਾਇਆ ਦੀ ਪ੍ਰੇਰਨਾ ਤੋਂ ਪੈਦਾ ਹੋਈ ਭਟਕਣਾ ਦੂਰ ਹੁੰਦੀ ਹੈ । ਗੁਰੂ ਦੀ ਸਰਨ ਪਿਆਂ ਪਰਮਾਤਮਾ ਦਾ ਨਾਮ (ਕੀਮਤੀ ਪਦਾਰਥ) ਮਿਲਦਾ ਹੈ, ਆਤਮਕ ਅਡੋਲਤਾ ਵਿਚ ਤੇ ਪ੍ਰਭੂ-ਪ੍ਰੇਮ ਵਿਚ ਸਮਾਈ ਹੁੰਦੀ ਹੈ ।੭।

ਗੁਰੂ ਦੀ ਸਰਨ ਤੋਂ ਬਿਨਾ ਉੱਚੇ ਆਤਮਕ ਜੀਵਨ ਦੇ ਗੁਣਾਂ ਦੀ ਕਦਰ ਨਹੀਂ ਪੈਂਦੀ, ਤੇ, ਆਤਮਕ ਜੀਵਨ ਵਾਲੇ ਗੁਣਾਂ ਤੋਂ ਬਿਨਾ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ । (ਗੁਰੂ ਦੇ ਸ਼ਬਦ ਦੀ ਰਾਹੀਂ ਹੀ) ਭਗਤੀ ਨਾਲ ਪਿਆਰ ਕਰਨ ਵਾਲਾ ਪਰਮਾਤਮਾ (ਮਨੁੱਖ ਦੇ) ਮਨ ਵਿਚ ਵੱਸਦਾ ਹੈ (ਆਤਮਕ ਅਡੋਲਤਾ ਪ੍ਰਾਪਤ ਹੁੰਦੀ ਹੈ) ਆਤਮਕ ਅਡੋਲਤਾ ਵਿਚ ਟਿਕਿਆਂ ਉਹ ਪ੍ਰਭੂ ਮਿਲ ਪੈਂਦਾ ਹੈ ।

ਹੇ ਨਾਨਕ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ । (ਪਰ ਇਹ ਦਾਤਿ) ਉਸ ਦੀ ਮਿਹਰ ਨਾਲ ਹੀ ਮਿਲਦੀ ਹੈ ।੮।੪।੨੧।

ਸਿਰੀ ਰਾਗੁ ਮਹਲਾ ੩ ॥ ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥ ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥ ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥ ਮਨ ਰੇ, ਨਾਮੁ ਜਪਹੁ ਸੁਖੁ ਹੋਇ ॥ ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥੧॥ਰਹਾਉ॥ ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥ ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥ ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ ॥੨॥ ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨਾ ਮੇਟੈ ਭਾਈ ॥੩॥ ਦੈਤ ਪੁਤੁ, ਕਰਮ ਧਰਮ ਕਿਛੁ ਸੰਜਮ ਨ ਪੜੈ, ਦੂਜਾ ਭਾਉ ਨ ਜਾਣੈ ॥ ਸਤਿਗੁਰ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥ ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥ ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ ॥ ਸਤਿਗੁਰੁ ਸੇਵਹਿ, ਤਾ ਗਤਿ ਮਿਤਿ ਪਾਵਹਿ, ਹਰਿ ਜੀਉ ਮੰਨਿ ਵਸਾਏ ॥ ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥੫॥ ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ ॥ ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ ॥ ਜਾ ਨਾਉ ਚੇਤੈ ਤਾ ਗਤਿ ਪਾਏ, ਜਾ ਸਤਿਗੁਰੁ ਮੇਲਿ ਮਿਲਾਏ ॥੬॥ ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥ ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥ ਸਦ ਬਲਿਹਾਰੀ ਗੁਰ ਅਪੁਨੇ ਵਿਟਹੁ, ਜਿ ਹਰਿ ਸੇਤੀ ਚਿਤੁ ਲਾਏ ॥੭॥ ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ ॥ ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ, ਗੁਰਮੁਖਿ ਵਿਰਲੈ ਜਾਤਾ ॥ ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ ॥੮॥੫॥੨੨॥ {ਪੰਨਾ ੬੭-੬੮}

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਭਰਮਿ—ਮਾਇਆ ਦੀ ਭਟਕਣਾ ਵਿਚ (ਪਾ ਕੇ) । ਭੁਲਾਏ—ਕੁਰਾਹੇ ਪਾਂਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਕਰਹਿ—ਕਰਦੇ ਹਨ । ਗਵਾਏ—ਗਵਾਂਦਾ ਹੈ । ਕਰਮਿ—ਮਿਹਰ ਨਾਲ । ਮਨਿ—ਮਨ ਵਿਚ । ਆਏ—ਆਇ, ਆ ਕੇ ।੧।

ਸਾਲਾਹੀਐ—ਵਡਿਆਣਾ ਚਾਹੀਦਾ ਹੈ, ਧੰਨ ਧੰਨ ਆਖਣਾ ਚਾਹੀਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ ।੧।ਰਹਾਉ।

ਭਰਮੁ—ਦੌੜ-ਭੱਜ, ਭਟਕਣਾ । ਚਰਣੀ—ਚਰਨਾਂ ਵਿਚ । ਘਰਿ—ਘਰ ਵਿਚ, ਅੰਤਰ ਆਤਮੇ । ਮਹਲਿ—ਪ੍ਰਭੂ ਦੇ ਮਹਲ ਵਿਚ, ਪ੍ਰਭੂ ਦੇ ਚਰਨਾਂ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ । ਜਮਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ ।੨।

ਜੁੋਲਾਹਾ—{ਨੋਟ :—ਅਸਲ ਲਫ਼ਜ਼ 'ਜੋਲਾਹਾ' ਹੈ, ਇਥੇ 'ਜੁਲਾਹਾ' ਪੜ੍ਹਨਾ ਹੈ} । ਤੇ—ਤੋਂ । ਗਤਿ—ਉੱਚੀ ਅਤਮਕ ਅਵਸਥਾ । ਬੇਤੇ—ਜਾਣਨ ਵੇਲੇ । ਬ੍ਰਹਮ ਕੇ ਬੇਤੇ—ਪਰਮਾਤਮਾ ਨਾਲ ਸਾਂਝ ਪਾਣ ਵਾਲੇ । ਸਬਦੁ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਪਛਾਣਹਿ—ਪਛਾਣਦੇ ਹਨ, ਸਾਂਝ ਪਾਂਦੇ ਹਨ, ਸਾਂਝ ਪਾ ਲਈ {ਨੋਟ :—ਵਰਤਮਾਨ ਕਾਲ ਨੂੰ ਭੂਤਕਾਲ ਦੇ ਅਰਥ ਵਿਚ ਇਥੇ ਵਰਤਣਾ ਹੈ} । ਹਉਮੈ ਜਾਤਿ—ਹਉਮੈ ਦੀ ਜਾਤਿ ਹੀ, ਹਉਮੈ ਦਾ ਮੂਲ ਹੀ । ਸੁਰ—ਦੇਵਤੇ । ਭਾਈ—ਹੇ ਭਾਈ ! ।੩।

ਦੈਤ ਪੁਤੁ—ਹਰਨਾਖਸ਼ ਦੈਂਤ ਦਾ ਪੁੱਤਰ, ਪ੍ਰਹਿਲਾਦ । ਕਰਮ ਧਰਮ—ਕਰਮ ਕਾਂਡ । ਸੰਜਮ—ਇੰਦ੍ਰੀਆਂ ਨੂੰ ਵੱਸ ਕਰਨ ਦੇ ਜਤਨ । ਭਾਉ—ਪਿਆਰ । ਭੇਟਿਐ—ਮਿਲਣ ਨਾਲ । ਅਨਦਿਨੁ—ਹਰ ਰੋਜ਼ ।੪।

ਖਟੁ—ਛੇ । ਦਰਸਨ—ਭੇਖ । ਖਟੁ ਦਰਸਨ—ਛੇ ਭੇਖ {ਜੋਗੀ, ਸੰਨਿਆਸੀ, ਜੰਗਮ, ਸਰੇਵੜੇ, ਬੈਰਾਗੀ, ਬੋਧੀ} । ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਰਯਾਦਾ, ਜੀਵਨ-ਮਰਯਾਦਾ, ਜੀਵਨ-ਜੁਗਤਿ । ਮੰਨਿ—ਮਨ ਵਿਚ । ਵਸਾਏ—ਵਸਾਇ, ਵਸਾ ਕੇ । ਸਿਉ—ਨਾਲ । ਰਹਾਏ—ਮੁਕਾ ਦੇਂਦਾ ਹੈ ।੫।

ਪੰਡਿਤ ਵਖਾਣਹਿ—ਪੰਡਿਤ ਵਖਿਆਨ ਕਰਦੇ ਹਨ । ਪੜਿ—ਪੜ੍ਹ ਕੇ । ਵਾਦੁ—ਝਗੜਾ, ਬਹਸ । ਫੇਰੁ—ਫੇਰਾ, ਗੇੜ । ਮੁਕਤਿ—ਖ਼ਲਾਸੀ । ਮੇਲਿ—(ਪ੍ਰਭੂ ਦੇ) ਮਿਲਾਪ ਵਿਚ ।੬।

ਉਪਜੈ—ਪੈਦਾ ਹੁੰਦਾ ਹੈ । ਸੁਭਾਏ—ਸੁਭਾਇ, ਪ੍ਰੇਮ ਦੀ ਰਾਹੀਂ । ਅਰਪੀ—ਮੈਂ ਅਰਪਾਂ, ਅਰਪੀਂ । ਆਪੁ—ਆਪਾ-ਭਾਵ । ਗਵਾਈ—ਗਵਾਈਂ, ਮੈਂ ਦੂਰ ਕਰਾਂ । ਚਲਾ—ਚੱਲਾਂ, ਮੈਂ ਤੁਰਾਂ । ਭਾਏ—ਭਾਇ, ਪਿਆਰ ਵਿਚ । ਵਿਟਹੁ—ਤੋਂ । ਜਿ—ਜੇਹੜਾ ।੭।

ਬਿੰਦੇ—ਜਾਣਦਾ ਹੈ । ਰੰਗਿ—ਪ੍ਰੇਮ ਨਾਲ । ਘਟਅੰਤਰਿ—ਹਿਰਦਿਆਂ ਵਿਚ । ਸਬਦਿ—ਸ਼ਬਦ ਦੀ ਰਾਹੀਂ ।੮।

**ਅਰਥ** :—ਮੇਰੇ ਪ੍ਰਭੂ ਨੇ (ਆਪ ਹੀ) ਮਾਇਆ ਦਾ ਮੋਹ ਪੈਦਾ ਕੀਤਾ ਹੈ, ਉਹ ਆਪ ਹੀ (ਜੀਵਾਂ ਨੂੰ ਮਾਇਆ ਦੀ) ਭਟਕਣਾ ਵਿਚ ਪਾ ਕੇ ਕੁਰਾਹੇ ਪਾ ਦੇਂਦਾ ਹੈ । (ਉਸ ਭਟਕਣਾ ਵਿਚ ਪਏ ਹੋਏ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਮਿੱਥੇ ਹੋਏ ਧਾਰਮਿਕ) ਕੰਮ ਕਰਦੇ ਰਹਿੰਦੇ ਹਨ, ਤੇ (ਇਹ) ਨਹੀਂ ਸਮਝਦੇ (ਕਿ ਅਸੀ ਕੁਰਾਹੇ ਪਏ ਹੋਏ ਹਾਂ) । (ਜੇਹੜਾ ਭੀ ਮਨੁੱਖ ਆਪਣੇ ਮਨ ਦੇ ਪਿੱਛੇ ਤੁਰ ਕੇ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਉਹ ਆਪਣਾ) ਜਨਮ ਵਿਅਰਥ ਗਵਾਂਦਾ ਹੈ ।

ਸਤਿਗੁਰੂ ਦੀ ਬਾਣੀ ਇਸ ਜਗਤ ਵਿਚ (ਜੀਵਨ ਦੇ ਰਸਤੇ ਵਿਚ) ਚਾਨਣ (ਕਰਦੀ) ਹੈ । ਇਹ ਬਾਣੀ (ਪਰਮਾਤਮਾ ਦੀ) ਮਿਹਰ ਨਾਲ (ਹੀ) ਮਨੁੱਖ ਦੇ ਮਨ ਵਿਚ ਆ ਵੱਸਦੀ ਹੈ ।੧।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪ, (ਨਾਮ ਜਪਣ ਨਾਲ ਹੀ) ਆਤਮਕ ਆਨੰਦ ਮਿਲਦਾ ਹੈ । (ਸਿਮਰਨ ਦੀ ਦਾਤਿ ਗੁਰੂ ਤੋਂ ਮਿਲਦੀ ਹੈ, ਇਸ ਵਾਸਤੇ) ਪੂਰੇ ਗੁਰੂ ਨੂੰ ਧੰਨ ਧੰਨ ਆਖਣਾ ਚਾਹੀਦਾ ਹੈ । ਗੁਰੂ ਦੀ ਸਰਨ ਪਿਆਂ ਮਨੁੱਖ ਆਤਮਕ ਅਡੋਲਤਾ ਵਿਚ (ਟਿਕਦਾ ਹੈ, ਤੇ ਮਨੁੱਖ ਨੂੰ) ਉਹ ਪਰਮਾਤਮਾ ਮਿਲ ਪੈਂਦਾ ਹੈ ।੧।ਰਹਾਉ।

(ਗੁਰੂ ਦੀ ਰਾਹੀਂ) ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜ ਕੇ (ਮਨ ਦੀ) ਭਟਕਣਾ ਦੂਰ ਹੋ ਜਾਂਦੀ ਹੈ, (ਹਰੇਕ ਕਿਸਮ ਦਾ) ਡਰ ਨੱਸ ਜਾਂਦਾ ਹੈ । ਗੁਰੂ ਦੀ ਸਰਨ ਪੈ ਕੇ ਗੁਰੂ ਦਾ ਸ਼ਬਦ ਕਮਾਣਾ ਚਾਹੀਦਾ ਹੈ ਭਾਵ, ਸ਼ਬਦ ਅਨੁਸਾਰ ਜੀਵਨ ਬਿਤਾਣਾ ਚਾਹੀਦਾ ਹੈ, ਇਸ ਤਰ੍ਹਾਂ) ਪਰਮਾਤਮਾ ਮਨ ਵਿਚ ਆ ਵੱਸਦਾ ਹੈ, ਅੰਤਰ ਆਤਮੇ ਟਿਕ ਜਾਈਦਾ ਹੈ, ਪ੍ਰਭੂ-ਚਰਨਾਂ ਵਿਚ ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿ ਸਕੀਦਾ ਹੈ, ਤੇ ਆਤਮਕ ਮੌਤ (ਸੁਚੱਜੇ ਜੀਵਨ ਨੂੰ) ਖਾ ਨਹੀਂ ਸਕਦੀ ।੨।

(ਵੇਖੋ) ਨਾਮ ਦੇਵ (ਜਾਤਿ ਦਾ) ਛੀਂਬਾ (ਸੀ) ਕਬੀਰ ਜੁਲਾਹਾ (ਸੀ, ਉਹਨਾਂ ਨੇ) ਪੂਰੇ ਗੁਰੂ ਤੋਂ ਉੱਚੀ ਆਤਮਕ ਅਵਸਥਾ ਹਾਸਲ ਕੀਤੀ, ਉਹ ਪਰਮਾਤਮਾ ਦੇ ਨਾਲ ਸਾਂਝ ਪਾਣ ਵਾਲੇ ਬਣ ਗਏ, ਉਹਨਾਂ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਡੂੰਘੀ ਸਾਂਝ ਪਾ ਲਈ, (ਤੇ ਇਸ ਤਰ੍ਹਾਂ ਉਹਨਾਂ ਆਪਣੇ ਅੰਦਰੋਂ) ਹਉਮੈ ਦਾ ਬੀ ਨਾਸ ਕਰ ਦਿੱਤਾ । ਹੇ ਭਾਈ ! (ਹੁਣ) ਦੇਵਤੇ ਤੇ ਮਨੁੱਖ ਉਹਨਾਂ ਦੀ (ਉਚਾਰੀ ਹੋਈ) ਬਾਣੀ ਗਾਂਦੇ ਹਨ, ਕੋਈ ਬੰਦਾ (ਉਹਨਾਂ ਨੂੰ ਮਿਲੀ ਹੋਈ ਇਸ ਇੱਜ਼ਤ ਨੂੰ) ਮਿਟਾ ਨਹੀਂ ਸਕਦਾ ।੩।

(ਹਰਨਾਖਸ਼) ਦੈਂਤ ਦਾ ਪੁੱਤਰ (ਭਗਤ ਪ੍ਰਹਿਲਾਦ ਮਿੱਥੇ ਹੋਏ) ਧਾਰਮਿਕ ਕਰਮਾਂ ਤੇ ਇੰਦ੍ਰੀਆਂ ਨੂੰ ਵੱਸ ਕਰਨ ਦੀਆਂ ਜੁਗਤੀਆਂ ਦੱਸਣ ਵਾਲੀਆਂ ਕੋਈ ਪੁਸਤਕਾਂ ਨਹੀਂ ਸੀ ਪੜ੍ਹਦਾ, ਉਹ ਪ੍ਰਭੂ ਬਿਨਾ ਕਿਸੇ ਹੋਰ (ਦੇਵਤੇ ਆਦਿਕ) ਨਾਲ ਪਿਆਰ (ਕਰਨਾ) ਨਹੀਂ ਸੀ ਜਾਣਦਾ । ਪੂਰਾ ਗੁਰੂ ਮਿਲਣ (ਦੀ ਬਰਕਤਿ) ਨਾਲ ਉਹ ਪਵਿੱਤ੍ਰ (ਜੀਵਨ ਵਾਲਾ) ਹੋ ਗਿਆ, ਹਰ ਵੇਲੇ ਪਰਮਾਤਮਾ ਦਾ ਨਾਮ ਜਪਣ ਲੱਗ ਪਿਆ । ਉਹ ਇਕ (ਪਰਮਾਤਮਾ) ਦੀ ਸਿਫ਼ਤਿ-ਸਾਲਾਹ ਪੜ੍ਹਦਾ ਸੀ, ਇਕ ਪਰਮਾਤਮਾ ਦਾ ਨਾਮ ਹੀ ਸਮਝਦਾ ਸੀ, ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ (ਪ੍ਰਭੂ ਵਰਗਾ) ਨਹੀਂ ਸੀ ਜਾਣਦਾ ।੪।

ਜੋਗੀ (ਹੋਣ) ਸੰਨਿਆਸੀ (ਹੋਣ, ਇਹ ਸਾਰੇ ਹੀ) ਛੇ ਭੇਖਾਂ ਦੇ ਸਾਧ ਗੁਰੂ ਦੀ ਸਰਨ ਤੋਂ ਬਿਨਾ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ । ਜਦੋਂ (ਇਹ) ਗੁਰੂ ਦੀ ਸਰਨ ਪੈਂਦੇ ਹਨ, ਤਦੋਂ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾ ਕੇ ਉੱਚੀ ਆਤਮਕ ਅਵਸਥਾ ਤੇ (ਸਹੀ) ਜੀਵਨ-ਜੁਗਤਿ ਪ੍ਰਾਪਤ ਕਰਦੇ ਹਨ ।

ਜਿਸ ਮਨੁੱਖ ਦਾ ਚਿੱਤ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਪਰਚਦਾ ਹੈ, ਉਹ ਆਪਣਾ ਜਨਮ ਮਰਨ ਦਾ ਗੇੜ ਮੁਕਾ ਲੈਂਦਾ ਹੈ ।੫।

ਪੰਡਿਤ (ਲੋਕ ਸ਼ਾਸਤ੍ਰ ਆਦਿਕ) ਪੜ੍ਹ ਪੜ੍ਹ ਕੇ (ਨਿਰੀ) ਚਰਚਾ (ਹੀ) ਕਰਦੇ ਸੁਣਦੇ ਹਨ, (ਉਹ ਭੀ) ਗੁਰੂ ਦੀ ਸਰਨ ਤੋਂ ਬਿਨਾ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ । (ਕੋਈ ਭੀ ਮਨੁੱਖ) ਗੁਰੂ ਦੇ ਸ਼ਬਦ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਖ਼ਲਾਸੀ ਹਾਸਲ ਨਹੀਂ ਕਰ ਸਕਦਾ, (ਗੁਰੂ ਦੀ ਸਰਨ ਤੋਂ ਬਿਨਾ) ਚੌਰਾਸੀ ਲੱਖ ਜੂਨਾਂ ਦਾ ਗੇੜ ਬਣਿਆ ਰਹਿੰਦਾ ਹੈ । ਜਦੋਂ ਗੁਰੂ (ਮਨੁੱਖ ਨੂੰ) ਪ੍ਰਭੂ ਦੇ ਚਰਨਾਂ ਵਿਚ ਜੋੜਦਾ ਹੈ, ਜਦੋਂ ਉਹ ਪ੍ਰਭੂ ਦਾ ਨਾਮ ਸਿਮਰਦਾ ਹੈ, ਤਦੋਂ ਉਹ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ।੬।

ਜਦੋਂ (ਮਨੁੱਖ ਨੂੰ) ਪਿਆਰ ਨਾਲ ਗੁਰੂ ਮਿਲਦਾ ਹੈ (ਗੁਰੂ ਦੀ ਕਿਰਪਾ ਨਾਲ) ਸਤਸੰਗ ਵਿਚ ਰਹਿ ਕੇ ਮਨੁੱਖ ਦੇ ਅੰਦਰ ਪਰਮਾਤਮਾ ਦਾ ਨਾਮ ਪਰਗਟ ਹੁੰਦਾ ਹੈ । (ਮੇਰੀ ਇਹੀ ਅਰਦਾਸ ਹੈ ਕਿ) ਮੈਂ ਆਪਣਾ ਮਨ ਆਪਣਾ ਤਨ (ਗੁਰੂ ਦੇ) ਹਵਾਲੇ ਕਰ ਦਿਆਂ, ਮੈਂ (ਗੁਰੂ ਦੇ ਅੱਗੇ) ਆਪਣਾ ਆਪਾ-ਭਾਵ ਗਵਾ ਦਿਆਂ, ਤੇ ਮੈਂ ਗੁਰੂ ਦੇ ਪ੍ਰੇਮ ਵਿਚ ਜੀਵਨ ਗੁਜ਼ਾਰਾਂ । ਜੇਹੜੇ ਗੁਰੂ ਪਰਮਾਤਮਾ ਦੇ ਨਾਲ ਮੇਰਾ ਚਿੱਤ ਜੋੜ ਦੇਂਦਾ ਹੈ, ਮੈਂ ਆਪਣੇ ਉਸ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ ।੭।

(ਉੱਚੀ ਜਾਤਿ ਦਾ ਮਾਣ ਵਿਅਰਥ ਹੈ) ਉਹੀ ਬ੍ਰਾਹਮਣ ਹੈ, ਜੇਹੜਾ ਬ੍ਰਹਮ (ਪ੍ਰਭੂ) ਨੂੰ ਪਛਾਣਦਾ ਹੈ, ਜੇਹੜਾ ਪ੍ਰਭੂ ਦੇ ਪ੍ਰੇਮ ਵਿਚ ਪ੍ਰਭੂ ਨਾਲ ਰੰਗਿਆ ਰਹਿੰਦਾ ਹੈ । (ਜਾਤਿ ਦਾ ਕੋਈ ਭਿੰਨ-ਭੇਦ ਨਹੀਂ) ਪ੍ਰਭੂ ਸਭ ਸਰੀਰਾਂ ਵਿਚ ਸਭ ਜੀਵਾਂ ਦੇ ਨੇੜੇ ਵੱਸਦਾ ਹੈ । ਪਰ ਇਹ ਗੱਲ ਕੋਈ ਵਿਰਲਾ ਸਮਝਦਾ ਹੈ, ਜੋ ਗੁਰੂ ਦੀ ਸਰਨ ਪਏ ।

ਹੇ ਨਾਨਕ ! ਗੁਰੂ ਦੇ ਸ਼ਬਦ ਵਿਚ ਜੁੜਿਆਂ ਪ੍ਰਭੂ ਨਾਲ ਜਾਣ-ਪਛਾਣ ਪੈਂਦੀ ਹੈ, ਪ੍ਰਭੂ ਦਾ ਨਾਮ ਮਿਲਦਾ ਹੈ ਤੇ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ ।੮।੫।੨੨।

**ਸਿਰੀ ਰਾਗੁ ਮਹਲਾ ੩ ॥ ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥ ਪੜਿ ਪੜਿ ਪੰਡਿਤ ਜੋਤਕੀ ਥਕੇ, ਭੇਖੀ ਭਰਮਿ ਭੁਲਾਇ ॥ ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥੧॥ ਭਾਈ ਰੇ, ਗੁਰ ਬਿਨੁ ਸਹਜਿ ਨ ਹੋਇ ॥ ਸਬਦੈ ਹੀ ਤੇ ਸਹਜੁ ਉਪਜੈ ਹਰਿ ਪਾਇਆ ਸਚੁ ਸੋਇ ॥੧॥ਰਹਾਉ॥ ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥ ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥ ਸਹਜੈ ਹੀ ਤੇ**

**ਸੁਖ ਸਾਤਿ ਹੋਇ, ਬਿਨੁ ਸਹਜੈ ਜੀਵਣੁ ਬਾਦਿ ॥੨॥ ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥ ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥ ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥੩॥ ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥ ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥ ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥੪॥ ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥ ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥ ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥੫॥ ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥ ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥ ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥੬॥ ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥ ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥੭॥ ਬਿਨੁ ਸਹਜੇ ਸਭੁ ਅੰਧੁ ਹੈ ਮਾਇਆ ਮੋਹ ਗੁਬਾਰੁ ॥ ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥ ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥ ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥ ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥ ਪੂਰੈ ਸਬਦਿ ਸਾਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥੯॥ ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥ ਅਨਦਿਨੁ ਲਾਹਾ ਹਰਿ ਨਾਮੁ ਲੈਨਿ, ਅਖੁਟ ਭਰੇ ਭੰਡਾਰ ॥ ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ॥੧੦॥੬॥੨੩॥ {ਪੰਨਾ ੬੮}**

**ਪਦ ਅਰਥ** :—ਨੋ—ਨੂੰ । ਸਭ—ਸਾਰੀ ਸ੍ਰਿਸ਼ਟੀ । ਸਹਜੁ—ਆਤਮਕ ਅਡੋਲਤਾ, ਮਨ ਦੀ ਸ਼ਾਂਤੀ । ਪੜਿ—ਪੜ੍ਹ ਕੇ । ਜੋਤਕੀ—ਜੋਤਸ਼ੀ । ਭੇਖੀ—ਛੇ ਭੇਖਾਂ ਦੇ ਸਾਧੂ । ਭੁਲਾਇ—ਕੁਰਾਹੇ ਪੈ ਕੇ । ਗੁਰ ਭੇਟੇ—ਗੁਰੂ ਨੂੰ ਮਿਲਿਆਂ । ਰਜਾਇ—ਆਪਣੀ ਰਜ਼ਾ ਵਿਚ, ਆਪਣੀ ਮਰਜ਼ੀ ਨਾਲ ।੧।

ਤੇ—ਤੋਂ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।੧।ਰਹਾਉ।

ਗਾਵਿਆ—ਸਿਫ਼ਤਿ-ਸਾਲਾਹ ਕੀਤੀ ਹੋਈ । ਥਾਇ ਪਵੈ—ਕਬੂਲ ਹੁੰਦਾ ਹੈ । ਕਥਨੀ—ਧਾਰਮਿਕ ਗੱਲਾਂ ਦੀ ਕਹਾਣੀ । ਬਾਦਿ—ਵਿਅਰਥ । ਪਿਆਰਿ—ਪਿਆਰ ਵਿਚ ।੨।

ਸਾਲਾਹੀ—(ਤੂੰ) ਸਿਫ਼ਤਿ-ਸਾਲਾਹ ਕਰੀਂ । ਲਿਵ ਲਾਇ—ਸੁਰਤ ਜੋੜ ਕੇ । ਰਸਨਾ—ਜੀਭ ।੩।

ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ । ਵਿਡਾਰਿਆ—ਮਾਰਿਆ ।੪।

ਦੂਜੈ ਭਾਇ—ਕਿਸੇ ਹੋਰ ਦੇ ਪਿਆਰ ਵਿਚ । ਮਨਮੁਖ ਕਰਮ—ਮਨਮੁਖਾਂ ਵਾਲੇ ਕਰਮ, ਉਹ ਕਰਮ ਜੋ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਕਰਦੇ ਹਨ । ਨ ਚੂਕਈ—ਨਹੀਂ ਮੁੱਕਦਾ ।੫।

ਤ੍ਰੈ ਗੁਣ—ਰਜੋ, ਤਮੋ, ਸਤੋ । ਘੁਥਾ ਜਾਇ—ਖੁੰਝਿਆ ਜਾਂਦਾ ਹੈ, ਕੁਰਾਹੇ ਪਿਆ ਜਾਂਦਾ ਹੈ ।੬।

ਨਿਰਗੁਣ ਨਾਮੁ—ਉਸ ਪਰਮਾਤਮਾ ਦਾ ਨਾਮ ਜੋ ਮਾਇਆ ਦੇ ਤਿੰਨ ਗੁਣਾਂ ਤੋਂ ਉਤਾਂਹ ਹੈ । ਸੋਇ—ਸੋਭਾ ।੭।

ਸਭੁ—ਸਾਰਾ ਜਗਤ । ਅੰਧੁ—ਅੰਨ੍ਹਾ । ਗੁਬਾਰੁ—ਘੁੱਪ ਹਨੇਰਾ । ਅਪਾਰਿ—ਅਪਾਰ ਵਿਚ । ਮਿਲਾਇਅਨੁ—ਉਸ ਨੇ ਮਿਲਾ ਲਏ ਹਨ । ਕਰਤਾਰਿ—ਕਰਤਾਰ ਨੇ ।੮।

ਸਹਜੇ—ਆਤਮਕ ਅਡੋਲਤਾ ਵਿਚ ਹੀ । ਜੋਤਿ—ਚਾਨਣ-ਸਰੂਪ । ਨਿਰੰਕਾਰੁ—ਅਕਾਰ-ਰਹਿਤ ।੯।

ਕਰਹਿ—ਕਰਦੇ ਹਨ । ਲੈਨਿ—ਲੈਂਦੇ ਹਨ । ਅਖੁੱਟ—ਨਾਹ ਮੁੱਕਣ ਵਾਲੇ । ਭੰਡਾਰ—ਖ਼ਜ਼ਾਨੇ । ਦੇਵਣਹਾਰਿ— ਦੇਵਣਹਾਰ ਨੇ ।੧੦।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਤੋਂ ਬਿਨਾ (ਮਨੁੱਖ ਦੇ ਅੰਦਰ) ਆਤਮਕ ਅਡੋਲਤਾ ਪੈਦਾ ਨਹੀਂ ਹੁੰਦੀ । ਗੁਰੂ ਦੇ ਸ਼ਬਦ ਵਿਚ ਜੁੜਨ ਤੋਂ ਹੀ ਆਤਮਕ ਅਡੋਲਤਾ (ਮਨ ਦੀ ਸ਼ਾਂਤੀ) ਪੈਦਾ ਹੁੰਦੀ ਹੈ, ਤੇ ਉਹ ਸਦਾ-ਥਿਰ ਰਹਿਣ ਵਾਲਾ ਹਰੀ ਮਿਲਦਾ ਹੈ ।੧।ਰਹਾਉ।

ਸਾਰੀ ਸ੍ਰਿਸ਼ਟੀ ਮਨ ਦੀ ਸ਼ਾਂਤੀ ਲਈ ਤਰਸਦੀ ਹੈ, ਪਰ ਗੁਰੂ ਦੀ ਸਰਨ ਤੋਂ ਬਿਨਾ ਇਹ ਸਹਜ ਅਵਸਥਾ ਨਹੀਂ ਮਿਲਦੀ । ਪੰਡਿਤ ਤੇ ਜੋਤਸ਼ੀ (ਸ਼ਾਸਤ੍ਰ ਆਦਿਕ ਧਰਮ-ਪੁਸਤਕਾਂ) ਪੜ੍ਹ-ਪੜ੍ਹ ਕੇ ਥੱਕ ਗਏ (ਪਰ ਸਹਜ-ਅਵਸਥਾ ਪ੍ਰਾਪਤ ਨਾਹ ਕਰ ਸਕੇ), ਛੇ ਭੇਖਾਂ ਦੇ ਸਾਧੂ ਭੀ ਭਟਕ ਭਟਕ ਕੇ ਕੁਰਾਹੇ ਹੀ ਪਏ ਰਹੇ (ਉਹ ਭੀ ਸਹਜ-ਅਵਸਥਾ ਨਾ ਲੱਭ ਸਕੇ) । ਜਿਨ੍ਹਾਂ ਉੱਤੇ ਪਰਮਾਤਮਾ ਆਪਣੀ ਰਜ਼ਾ ਅਨੁਸਾਰ ਕਿਰਪਾ ਕਰਦਾ ਹੈ, ਉਹ ਗੁਰੂ ਨੂੰ ਮਿਲ ਕੇ ਸਹਜ-ਅਵਸਥਾ ਪ੍ਰਾਪਤ ਕਰਦੇ ਹਨ ।੧।

ਪਰਮਾਤਮਾ ਦੇ ਗੁਣਾਂ ਦਾ ਕੀਰਤਨ ਕਰਨਾ ਭੀ ਤਦੋਂ ਹੀ ਪਰਵਾਨ ਹੁੰਦਾ ਹੈ, ਜੇ ਆਤਮਕ ਅਡੋਲਤਾ ਵਿਚ ਟਿਕ ਕੇ ਕੀਤਾ ਜਾਏ । ਆਤਮਕ ਅਡੋਲਤਾ ਤੋਂ ਬਿਨਾ ਧਾਰਮਿਕ ਗੱਲਾਂ ਦਾ ਕਹਿਣਾ ਵਿਅਰਥ ਜਾਂਦਾ ਹੈ । ਆਤਮਕ ਅਡੋਲਤਾ ਵਿਚ ਟਿਕਿਆਂ ਹੀ (ਮਨੁੱਖ ਦੇ ਅੰਦਰ ਪਰਮਾਤਮਾ ਦੀ) ਭਗਤੀ (ਦਾ ਜਜ਼ਬਾ) ਪੈਦਾ ਹੁੰਦਾ ਹੈ, ਆਤਮਕ ਅਡੋਲਤਾ ਦੀ ਰਾਹੀਂ ਹੀ ਮਨੁੱਖ ਪ੍ਰਭੂ ਦੇ ਪਿਆਰ ਵਿਚ ਟਿਕਦਾ ਹੈ, (ਦੁਨੀਆ ਵਲੋਂ) ਵੈਰਾਗ ਵਿਚ ਰਹਿੰਦਾ ਹੈ । ਆਤਮਕ ਅਡੋਲਤਾ ਤੋਂ ਆਤਮਕ ਆਨੰਦ ਤੇ ਸ਼ਾਂਤੀ ਪੈਦਾ ਹੁੰਦੀ ਹੈ, ਆਤਮਕ ਅਡੋਲਤਾ ਤੋਂ ਬਿਨਾ (ਮਨੁੱਖ ਦੀ ਸਾਰੀ) ਜ਼ਿੰਦਗੀ ਵਿਅਰਥ ਜਾਂਦੀ ਹੈ ।੨।

(ਹੇ ਭਾਈ !) ਤੂੰ ਆਤਮਕ ਅਡੋਲਤਾ ਵਿਚ ਟਿਕ ਕੇ ਆਤਮਕ ਅਡੋਲਤਾ ਵਿਚ ਸਮਾਧੀ ਲਾ ਕੇ ਹੀ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੀਂ ।

ਜੇਹੜਾ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ, ਪ੍ਰਭੂ-ਚਰਨਾਂ ਵਿਚ ਸੁਰਤਿ ਜੋੜ ਕੇ ਭਗਤੀ ਕਰਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹੀ ਉਸ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਉਸ ਦੀ ਜੀਭ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਦੀ ਰਹਿੰਦੀ ਹੈ ।੩।

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਰਨ ਪੈ ਕੇ ਆਤਮਕ ਅਡੋਲਤਾ ਵਿਚ ਟਿਕ ਕੇ ਜਿਨ੍ਹਾਂ ਨੇ ਆਤਮਕ ਮੌਤ ਨੂੰ ਮਾਰ ਲਿਆ, ਇਹ ਸਦਾ ਨਾਲ ਨਿਭਣ ਵਾਲੀ ਕਾਰ ਕਰਨ ਦੇ ਕਾਰਨ ਉਹਨਾਂ ਦੇ ਅੰਦਰ ਪਰਮਾਤਮਾ ਦਾ ਨਾਮ ਆ ਵੱਸਦਾ ਹੈ । ਤੇ, ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ, ਉਹ ਬੰਦੇ ਵੱਡੇ ਭਾਗਾਂ ਵਾਲੇ ਹੋ ਗਏ, ਉਹ ਸਦਾ ਆਤਮਕ ਅਡੋਲਤਾ ਵਿਚ ਲੀਨ ਰਹਿੰਦੇ ਹਨ ।੪।

ਮਾਇਆ (ਦੇ ਮੋਹ) ਵਿਚ ਟਿਕੇ ਰਿਹਾਂ ਆਤਮਕ ਅਡੋਲਤਾ ਪੈਦਾ ਨਹੀਂ ਹੁੰਦੀ, ਮਾਇਆ ਤਾਂ (ਪ੍ਰਭੂ ਤੋਂ ਬਿਨਾ ਕਿਸੇ) ਹੋਰ ਪਿਆਰ ਵਿਚ (ਫਸਾਂਦੀ ਹੈ) । ਅਜੇਹੇ ਮਨਮੁਖਤਾ ਵਾਲੇ ਕਰਮ ਕੀਤਿਆਂ ਮਨੁੱਖ ਹਉਮੈ ਵਿਚ ਹੀ ਸੜਦਾ ਹੈ, (ਆਪਣੇ ਆਪ ਨੂੰ ਸਾੜਦਾ ਹੈ । ਉਸ ਦਾ ਜਨਮ ਮਰਨ ਦਾ ਗੇੜ ਕਦੇ ਮੁੱਕਦਾ ਨਹੀਂ, ਉਹ ਮੁੜ ਮੁੜ ਜੰਮਦਾ ਰਹਿੰਦਾ ਹੈ ।੫।

ਮਾਇਆ (ਦੇ ਮੋਹ) ਵਿਚ ਟਿਕੇ ਰਿਹਾਂ ਆਤਮਕ ਅਡੋਲਤਾ ਪੈਦਾ ਨਹੀਂ ਹੁੰਦੀ, ਮਾਇਆ ਦੇ ਤਿੰਨ ਗੁਣਾਂ ਦੇ ਕਾਰਨ ਜੀਵ ਭਟਕਣਾ ਵਿਚ ਫਸ ਕੇ ਕੁਰਾਹੇ ਪਿਆ ਰਹਿੰਦਾ ਹੈ । (ਇਸ ਹਾਲਤ ਵਿਚ) ਧਾਰਮਿਕ ਪੁਸਤਕਾਂ ਪੜ੍ਹਨ ਦਾ ਵਿਚਾਰਨ ਦਾ ਤੇ ਹੋਰਨਾਂ ਨੂੰ ਸੁਣਾਣ ਦਾ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਜੀਵ ਆਪਣੇ ਮੂਲ-ਪ੍ਰਭੂ ਤੋਂ ਖੁੰਝ ਕੇ (ਗ਼ਲਤ ਜੀਵਨ-ਰਾਹ ਤੇ) ਤੁਰਦਾ ਹੈ । (ਮਾਇਆ ਦੇ ਤਿੰਨ ਗੁਣਾਂ ਤੋਂ ਲੰਘ ਕੇ) ਚੌਥੀ ਆਤਮਕ

ਅਵਸਥਾ ਵਿਚ ਅੱਪੜਿਆਂ ਮਨ ਦੀ ਸ਼ਾਂਤੀ ਪੈਦਾ ਹੁੰਦੀ ਹੈ, ਤੇ ਇਹ ਆਤਮਕ ਅਵਸਥਾ ਗੁਰੂ ਦੀ ਸਰਨ ਪਿਆਂ ਪ੍ਰਾਪਤ ਹੁੰਦੀ ਹੈ ।੬।

ਤਿੰਨ ਗੁਣਾਂ ਤੋਂ ਨਿਰਲੇਪ ਪਰਮਾਤਮਾ ਦਾ ਨਾਮ (ਸਭ ਪਦਾਰਥਾਂ ਦਾ) ਖ਼ਜ਼ਾਨਾ ਹੈ, ਆਤਮਕ ਅਡੋਲਤਾ ਵਿਚ ਪਹੁੰਚਿਆਂ ਇਹ ਸਮਝ ਪੈਂਦੀ ਹੈ । ਗੁਣਾਂ ਵਾਲੇ ਜੀਵ ਹੀ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ । (ਜੇਹੜਾ ਮਨੁੱਖ ਸਿਫ਼ਤਿ-ਸਾਲਾਹ ਕਰਦਾ ਹੈ ਉਹ) ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ, ਉਸ ਦੀ ਸੋਭਾ ਭੀ ਅਟੱਲ ਹੋ ਜਾਂਦੀ ਹੈ । (ਉਹ ਪਰਮਾਤਮਾ ਇਤਨਾ ਦਇਆਲ ਹੈ ਕਿ ਉਹ ਸਰਨ ਆਏ) ਕੁਰਾਹੇ ਪਏ ਬੰਦਿਆਂ ਨੂੰ ਆਤਮਕ ਅਡੋਲਤਾ ਵਿਚ ਜੋੜ ਦੇਂਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ (ਵਡਭਾਗੀ ਪਰਮਾਤਮਾ ਨਾਲ) ਮਿਲਾਪ ਹੋ ਜਾਂਦਾ ਹੈ ।੭।

ਮਨ ਦੀ ਸ਼ਾਂਤੀ ਤੋਂ ਬਿਨਾ ਸਾਰਾ ਜਗਤ (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਰਹਿੰਦਾ ਹੈ, (ਜਗਤ ਉੱਤੇ) ਮਾਇਆ ਦੇ ਮੋਹ ਦਾ ਘੁੱਪ ਹਨੇਰਾ ਛਾਇਆ ਰਹਿੰਦਾ ਹੈ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਜਿਸ ਮਨੁੱਖ ਨੂੰ ਆਤਮਕ ਅਡੋਲਤਾ ਵਿਚ ਜੁੜ ਕੇ (ਪਰਮਾਤਮਾ ਦੇ ਗੁਣਾਂ ਦੀ) ਸੂਝ ਪੈਂਦੀ ਹੈ, ਉਹ ਉਸ ਅਪਾਰ ਪ੍ਰਭੂ ਵਿਚ (ਸੁਰਤਿ ਜੋੜੀ ਰੱਖਦਾ ਹੈ) । (ਅਜੇਹੇ ਭਾਗਾਂ ਵਾਲੇ ਬੰਦਿਆਂ ਨੂੰ) ਪੂਰੇ ਗੁਰੂ ਨੇ ਕਰਤਾਰ ਨੇ ਆਪ ਹੀ ਮਿਹਰ ਕਰ ਕੇ (ਆਪਣੇ ਚਰਨਾਂ ਵਿਚ) ਮਿਲਾ ਲਿਆ ਹੁੰਦਾ ਹੈ ।੮।

ਆਤਮਕ ਅਡੋਲਤਾ ਵਿਚ ਪਹੁੰਚ ਕੇ ਉਸ ਪਰਮਾਤਮਾ ਨਾਲ ਸਾਂਝ ਬਣ ਜਾਂਦੀ ਹੈ, ਜੋ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ ਜਿਸ ਨੂੰ ਕਿਸੇ ਦਾ ਡਰ ਨਹੀਂ ਜੋ ਨਿਰਾ ਚਾਨਣ ਹੀ ਚਾਨਣ ਹੈ ਤੇ ਜਿਸ ਦਾ ਕੋਈ ਖ਼ਾਸ ਸਰੂਪ (ਦੱਸਿਆ) ਨਹੀਂ (ਜਾ ਸਕਦਾ) । ਉਹੀ ਪਰਮਾਤਮਾ ਸਾਰੇ ਜੀਵਾਂ ਨੂੰ ਸਭ ਦਾਤਾਂ ਦੇਣ ਵਾਲਾ ਹੈ, ਤੇ ਸਭ ਦੀ ਜੋਤਿ (ਸੁਰਤਿ) ਨੂੰ ਆਪਣੀ ਜੋਤਿ ਵਿਚ ਮਿਲਾਣ ਦੇ ਸਮਰੱਥ ਹੈ । (ਹੇ ਭਾਈ !) ਪੂਰੇ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਜਿਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਜਿਸ ਦੇ ਵਡੱਪਣ ਦਾ ਉਰਲਾ ਤੇ ਪਰਲਾ ਬੰਨਾ ਨਹੀਂ ਲੱਭ ਸਕਦਾ ।੯।

ਜੇਹੜੇ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦੇ ਹਨ, ਪਰਮਾਤਮਾ ਦਾ ਨਾਮ ਹੀ ਉਹਨਾਂ ਦਾ (ਅਸਲ) ਧਨ ਬਣ ਜਾਂਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਇਸ ਨਾਮ-ਧਨ ਦਾ ਹੀ ਵਪਾਰ ਕਰਦੇ ਹਨ । ਉਹ ਹਰ ਵੇਲੇ (ਪਰਮਾਤਮਾ ਦਾ ਨਾਮ ਸਿਮਰ ਕੇ) ਪਰਮਾਤਮਾ ਦਾ ਨਾਮ-ਲਾਭ ਹੀ ਖੱਟਦੇ ਹਨ, ਨਾਮ-ਧਨ ਨਾਲ ਭਰੇ ਹੋਏ ਉਹਨਾਂ ਦੇ ਖ਼ਜ਼ਾਨੇ ਕਦੇ ਮੁੱਕਦੇ ਨਹੀਂ ਹਨ । ਹੇ ਨਾਨਕ ! ਇਹ ਖ਼ਜ਼ਾਨੇ ਦੇਵਣਹਾਰ ਦਾਤਾਰ ਨੇ ਆਪ ਉਹਨਾਂ ਨੂੰ ਦਿੱਤੇ ਹੋਏ ਹਨ, ਇਹਨਾਂ ਖ਼ਜ਼ਾਨਿਆਂ ਵਿਚ ਕਦੇ ਭੀ ਤੋਟ ਨਹੀਂ ਅਉਂਦੀ ।੧੦।੬।੨੩।

ਸਿਰੀਰਾਗੁ ਮਹਲਾ ੩ ॥ ਸਤਿਗੁਰਿ ਮਿਲੀਐ ਫੇਰੁ ਨ ਪਵੈ ਜਨਮ ਮਰਣ ਦੁਖੁ ਜਾਇ ॥ ਪੂਰੈ ਸਬਦਿ ਸਭ ਸੋਝੀ ਹੋਈ ਹਰਿ ਨਾਮੈ ਰਹੈ ਸਮਾਇ ॥੧॥ ਮਨ ਮੇਰੇ, ਸਤਿਗੁਰ ਸਿਉ ਚਿਤੁ ਲਾਇ ॥ ਨਿਰਮਲੁ ਨਾਮੁ ਸਦ ਨਵਤਨੋ ਆਪਿ ਵਸੈ ਮਨਿ ਆਇ ॥੧॥ਰਹਾਉ॥ ਹਰਿ ਜੀਉ, ਰਾਖਹੁ ਅਪੁਨੀ ਸਰਣਾਈ, ਜਿਉ ਰਾਖਹਿ ਤਿਉ ਰਹਣਾ ॥ ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ ॥੨॥ ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ ॥ ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ ਰਹਿਆ ਸਮਾਈ ॥੩॥ ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ ॥ ਲਖ ਚਉਰਾਸੀਹ ਫਿਰਿ ਫਿਰਿ ਆਵੈ, ਬਿਰਥਾ ਜਨਮੁ ਗਵਾਇਆ ॥੪॥ ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ ॥ ਅਨਦਿਨੁ ਗੁਣ ਗਾਵਹਿ ਸਦ ਨਿਰਮਲ, ਸਹਜੇ ਨਾਮਿ ਸਮਾਤੇ ॥੫॥ ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ ॥ ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ

**ਕਹਾਣੀ ॥੬॥ ਸਚਾ ਸਾਹਿਬੁ ਸੇਵੀਐ ਗੁਰਮੁਖਿ ਵਸੈ ਮਨਿ ਆਇ ॥ ਸਦਾ ਰੰਗਿ ਰਾਤੇ ਸਚ ਸਿਉ ਅਪੁਨੀ ਕਿਰਪਾ ਕਰੇ ਮਿਲਾਇ ॥੭॥ ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ ॥ ਆਪੇ ਮੇਲਿ ਮਿਲਾਇਦਾ ਨਾਨਕ ਸਬਦਿ ਸਮਾਇ ॥੮॥੭॥੨੪॥ {ਪੰਨਾ ੬੯}**

**ਪਦ ਅਰਥ** :—ਸਤਿਗੁਰਿ—ਸਤਿਗੁਰ ਦੀ ਰਾਹੀਂ । ਮਿਲਿਐ—ਮਿਲਣ ਦੀ ਰਾਹੀਂ । ਸਤਿਗੁਰਿ ਮਿਲਿਐ—{ਲ਼ੋਚਓਟਵਿਏ ਅਬਸੋਲੁਟਏ} ਜੇ ਸਤਿਗੁਰੂ ਮਿਲ ਪਏ, ਗੁਰੂ ਦੇ ਮਿਲਿਆਂ । ਫੇਰੁ—(ਜਨਮ ਮਰਨ ਦਾ) ਗੇੜ, ਫੇਰਾ । ਸਬਦਿ—ਸ਼ਬਦ ਦੀ ਰਾਹੀਂ । ਨਾਮੈ—ਨਾਮ ਵਿਚ ।੧।

ਸਿਉ—ਨਾਲ । ਸਦ—ਸਦਾ । ਨਵਤਨੋ—ਨਵਤਨੁ, ਨਵਾਂ, ਨਿੱਤ ਨਵੇਂ ਆਨੰਦ ਵਾਲਾ, ਜਿਸ ਤੋਂ ਮਨ ਕਦੇ ਭੀ ਨਾਹ ਅੱਕੇ । ਮਨਿ—ਮਨ ਵਿਚ ।੧।ਰਹਾਉ।

ਹਰਿ ਜੀਉ—ਹੇ ਪ੍ਰਭੂ ਜੀ ! ਜੀਵਤੁ ਮਰੈ—ਜੀਊਂਦਾ ਮਰੇ, ਆਪਾ-ਭਾਵ ਤਿਆਗੇ, ਨਫ਼ਸ ਦੇ ਪਿੱਛੇ ਤੁਰਨੋਂ ਹਟੇ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਭਵਜਲੁ—ਸੰਸਾਰ-ਸਮੁੰਦਰ ।੨।

ਭਾਗਿ—ਭਾਗ ਨਾਲ, ਕਿਸਮਤ ਨਾਲ । ਸੁਹਾਈ—(ਜ਼ਿੰਦਗੀ) ਸੋਹਣੀ ਬਣ ਜਾਂਦੀ ਹੈ । ਸਹਜੇ—ਸਹਜਿ ਹੀ, ਆਤਮਕ ਅਡੋਲਤਾ ਵਿਚ ਹੀ ।੩।

ਮਨਮੁਖਿ—ਮਨ ਦੇ ਪਿੱਛੇ ਤੁਰਨ ਕਰ ਕੇ । ਬੰਧਨਿ—ਬੰਧਨ ਵਿਚ । ਬੰਧਿ—ਬੰਨ੍ਹ ਕੇ ।੪।

ਮਨਿ—ਮਨ ਵਿਚ । ਸਬਦਿ—ਸ਼ਬਦ ਦੀ ਰਾਹੀਂ । ਰੰਗਿ—ਪ੍ਰੇਮ ਵਿਚ । ਅਨਦਿਨੁ—ਹੋਰ ਰੋਜ਼ ।੫।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਆਤਮ ਰਾਮੁ—ਪਰਮਾਤਮਾ । ਪਛਾਣੀ—ਪਛਾਣਿ, ਪਛਾਣ ਕੇ । ਸੇਵਨਿ—ਸੇਂਵਦੇ ਹਨ, ਸਿਮਰਦੇ ਹਨ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਅਕਥ—ਉਸ ਪਰਮਾਤਮਾ ਦੀ ਜਿਸ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ।੬।

ਸਚਾ—ਸੱਚਾ, ਸਦਾ-ਥਿਰ ਰਹਿਣ ਵਾਲਾ । ਆਇ—ਆ ਕੇ ।੭।

ਦੇਇ ਜਗਾਇ—ਜਗਾ ਦੇਂਦਾ ਹੈ । ਸਬਦਿ ਮਿਲਾਇ—ਸ਼ਬਦ ਵਿਚ ਜੋੜ ਕੇ ।੮।

**ਅਰਥ** :—ਹੇ ਮੇਰੇ ਮਨ ! ਗੁਰੂ ਨਾਲ ਚਿੱਤ ਜੋੜ । (ਗੁਰੂ ਦੀ ਸਰਨ ਪਿਆਂ) ਪਰਮਾਤਮਾ ਦਾ ਪਵਿੱਤ੍ਰ ਨਾਮ ਸਦਾ ਨਵੇਂ ਆਨੰਦ ਵਾਲਾ ਲੱਗਦਾ ਹੈ, ਤੇ ਪਰਮਾਤਮਾ ਆਪ ਮਨ ਵਿਚ ਆ ਵੱਸਦਾ ਹੈ ।੧।ਰਹਾਉ।

ਜੇ ਗੁਰੂ ਮਿਲ ਪਏ ਤਾਂ (ਚੌਰਾਸੀ ਲੱਖ ਜੂਨਾਂ ਵਾਲਾ) ਫੇਰਾ ਨਹੀਂ ਪੈਂਦਾ, ਜਨਮ ਮਰਨ ਵਿਚ ਪਾਣ ਵਾਲਾ ਦੁਖ ਦੂਰ ਹੋ ਜਾਂਦਾ ਹੈ । ਪੂਰੇ (ਅਭੁੱਲ) ਗੁਰੂ ਦੇ ਸ਼ਬਦ ਵਿਚ ਜੁੜਿਆਂ (ਸਹੀ ਜੀਵਨ ਦੀ) ਸਮਝ ਆ ਜਾਂਦੀ ਹੈ, (ਗੁਰੂ ਦੀ ਸਰਨ ਪੈਣ ਵਾਲਾ ਮਨੁੱਖ) ਪਰਮਾਤਮਾ ਦੇ ਨਾਮ ਵਿਚ ਲੀਨ ਟਿਕਿਆ ਰਹਿੰਦਾ ਹੈ ।੧।

ਹੇ ਪ੍ਰਭੂ ਜੀ ! ਤੂੰ (ਜੀਵਾਂ ਨੂੰ) ਆਪਣੀ ਸਰਨ ਵਿਚ ਰੱਖ, ਜਿਸ ਆਤਮਕ ਅਵਸਥਾ ਵਿਚ ਤੂੰ (ਜੀਵਾਂ ਨੂੰ) ਰੱਖਦਾ ਹੈਂ ਉਸੇ ਵਿਚ ਉਹ ਰਹਿੰਦੇ ਹਨ । ਗੁਰੂ ਦੇ ਸ਼ਬਦ ਵਿਚ ਜੁੜ ਕੇ ਮਨੁੱਖ ਦੁਨੀਆ ਵਿਚ ਵਿਚਰਦਾ ਹੋਇਆ ਹੀ ਵਿਕਾਰਾਂ ਵਲੋਂ ਹਟਿਆ ਰਹਿੰਦਾ ਹੈ । ਗੁਰੂ ਦੀ ਸਰਨ ਪੈ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੨।

(ਹੇ ਭਾਈ !) ਪਰਮਾਤਮਾ ਦਾ ਨਾਮ ਵੱਡੀ ਕਿਸਮਤ ਨਾਲ ਮਿਲਦਾ ਹੈ । ਗੁਰੂ ਦੀ ਮਤਿ ਤੇ ਤੁਰਿਆਂ ਗੁਰੂ ਦੇ ਸ਼ਬਦ ਵਿਚ ਜੁੜਿਆਂ ਜ਼ਿੰਦਗੀ ਸੋਹਣੀ ਬਣ ਜਾਂਦੀ ਹੈ । ਕਰਤਾਰ ਪ੍ਰਭੂ ਆਪ ਹੀ ਮਨ ਵਿਚ ਆ ਵੱਸਦਾ ਹੈ । (ਗੁਰੂ ਦੇ ਸ਼ਬਦ ਦੀ ਰਾਹੀਂ ਮਨੁੱਖ) ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੩।

ਕਈ ਐਸੇ ਹਨ ਜੋ ਆਪਣੇ ਹੀ ਮਨ ਦੇ ਪਿੱਛੇ ਤੁਰਦੇ ਹਨ, ਉਹਨਾਂ ਨੂੰ ਗੁਰੂ ਦਾ ਸ਼ਬਦ ਪਿਆਰਾ ਨਹੀਂ ਲੱਗਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ ਦੇ) ਬੰਧਨ ਵਿਚ ਬੰਨ੍ਹ ਕੇ (ਜਨਮ ਮਰਨ ਦੇ ਗੇੜ ਵਿਚ) ਭਵਾਇਆ ਜਾਂਦਾ ਹੈ, ਉਹ ਚੌਰਾਸੀ ਲੱਖ ਜੂਨਾਂ ਵਿਚ ਮੁੜ ਮੁੜ ਜੰਮਦਾ ਹੈ, ਤੇ ਆਪਣਾ (ਮਨੁੱਖਾ) ਜਨਮ ਵਿਅਰਥ ਗਵਾ ਜਾਂਦਾ ਹੈ ।੪।

ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦਿਆਂ ਦੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ, ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਸਦਾ ਹਰ ਵੇਲੇ ਪਰਮਾਤਮਾ ਦੇ ਪਵਿਤ੍ਰ ਗੁਣ ਗਾਂਦੇ ਰਹਿੰਦੇ ਹਨ, (ਜਿਸ ਦੀ ਬਰਕਤਿ ਨਾਲ ਉਹ) ਆਤਮਕ ਅਡੋਲਤਾ ਵਿਚ ਤੇ ਪ੍ਰਭੂ-ਨਾਮ ਵਿਚ ਹੀ ਲੀਨ ਰਹਿੰਦੇ ਹਨ ।੫।

ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸਾਰੀ ਸ੍ਰਿਸ਼ਟੀ ਵਿਚ ਪਰਮਾਤਮਾ ਨੂੰ ਵੱਸਦਾ ਪਛਾਣ ਕੇ ਆਤਮਕ ਜੀਵਨ ਦੇਣ ਵਾਲੀ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਰਹਿੰਦੇ ਹਨ । ਗੁਰੂ ਦੀ ਸਰਨ ਪੈ ਕੇ ਉਹ ਮਨੁੱਖ ਇਕ ਪਰਮਾਤਮਾ ਦਾ ਹੀ ਸਿਮਰਨ ਕਰਦੇ ਹਨ । ਪਰਮਾਤਮਾ ਦਾ ਹੀ ਆਰਾਧਨ ਕਰਦੇ ਹਨ, ਤੇ ਉਸ ਪਰਮਾਤਮਾ ਦੀਆਂ ਹੀ ਕਥਾ-ਕਹਾਣੀਆਂ ਕਰਦੇ ਹਨ ਜਿਸ ਦੇ ਸਾਰੇ ਗੁਣ ਬਿਆਨ ਨਹੀਂ ਹੋ ਸਕਦੇ ।੬।

(ਹੇ ਭਾਈ !) ਸਦਾ-ਥਿਰ ਰਹਿਣ ਵਾਲੇ ਮਾਲਕ-ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ । ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਸਿਮਰਦੇ ਹਨ, ਉਹਨਾਂ ਦੇ ਮਨ ਵਿਚ ਪ੍ਰਭੂ ਆ ਵੱਸਦਾ ਹੈ । (ਉਹ ਵਡ-ਭਾਗੀ ਮਨੁੱਖ) ਸਦਾ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਸਦਾ-ਥਿਰ ਪ੍ਰਭੂ ਨਾਲ ਜੁੜੇ ਰਹਿੰਦੇ ਹਨ, ਪ੍ਰਭੂ ਆਪਣੀ ਕਿਰਪਾ ਕਰ ਕੇ ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੭।

(ਪਰ ਇਹ ਸਾਰੀ ਖੋਜ ਪਰਮਾਤਮਾ ਦੇ ਆਪਣੇ ਹੀ ਹੱਥ ਵਿਚ ਹੈ) ਪ੍ਰਭੂ ਆਪ ਹੀ (ਸਭ ਜੀਵਾਂ ਵਿਚ ਪ੍ਰੇਰਕ ਹੋ ਕੇ ਸਭ ਕੁਝ) ਕਰਦਾ ਹੈ ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ । ਮਾਇਆ ਦੀ ਨੀਂਦ ਵਿੱਚ ਸੁੱਤੇ ਹੋਏ ਕਈ ਜੀਵਾਂ ਨੂੰ ਭੀ ਪ੍ਰਭੂ ਆਪ ਹੀ ਜਗਾ ਦੇਂਦਾ ਹੈ । ਹੇ ਨਾਨਕ ! ਗੁਰੂ ਦੇ ਸ਼ਬਦ ਵਿਚ ਜੋੜ ਕੇ ਪ੍ਰਭੂ ਆਪ ਹੀ (ਉਹਨਾਂ ਨੂੰ) ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ ।੮।੭।੨੪।

**ਸਿਰੀ ਰਾਗੁ ਮਹਲਾ ੩ ॥ ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ ॥ ਮਨਿ ਆਨੰਦੁ, ਸਦਾ ਸੁਖੁ ਪਾਇਆ, ਭੇਟਿਆ ਗਹਿਰ ਗੰਭੀਰੁ ॥ ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ ॥੧॥ ਮਨ ਰੇ, ਸਤਿਗੁਰੁ ਸੇਵਿ ਨਿਸੰਗੁ ॥ ਸਤਿਗੁਰ ਸੇਵਿਐ ਹਰਿ ਮਨ ਵਸੈ ਲਗੈ ਨ ਮੈਲੁ ਪਤੰਗੁ ॥੧॥ਰਹਾਉ॥ ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ ॥ ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ ॥ ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ ॥੨॥ ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ ॥ ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ ॥ ਸਭੁ ਆਤਮਰਾਮੁ ਪਛਾਣਿਆ ਗੁਰਮਤੀ ਨਿਜ ਘਰਿ ਵਾਸੁ ॥੩॥ ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥ ਸਚੀ ਸਾਖੀ ਉਪਦੇਸੁ ਸਚੁ, ਸਚੇ ਸਚੀ ਸੋਇ ॥ ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ ॥੪॥ ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ ॥ ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥ ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ ॥੫॥ ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥ ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ ॥ ਸਤਿਗੁਰੁ ਸਚਾ ਹੈ ਬੋਹਿਥਾ,**

**ਸਬਦੇ ਭਵਜਲੁ ਤਰਣਾ ॥੬॥ ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥ ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥ ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥੭॥ ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ ॥ ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਲਿ ਰਹੰਨਿ ॥ ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ ॥੮॥੧੭॥੮॥੨੫॥ {ਪੰਨਾ ੬੯-੭੦}**

**ਪਦ ਅਰਥ** :—ਸੇਵਿਐ—ਜੇ ਸੇਵਾ ਕੀਤੀ ਜਾਏ, ਜੇ ਸਰਨ ਲਈ ਜਾਏ । ਮਨਿ—ਮਨ ਵਿਚ । ਭੇਟਿਆ—ਮਿਲਿਆ । ਗੰਭੀਰੁ—ਵਡੇ ਜਿਗਰੇ ਵਾਲਾ । ਸਚੀ ਸੰਗਤਿ—ਸਦਾ-ਥਿਰ ਪ੍ਰਭੂ ਦੀ ਸੰਗਤਿ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ । ਧੀਰ—ਧੀਰਜ, ਟਿਕਾਉ ।੧।

ਨਿਸੰਗੁ—ਝਾਕਾ ਲਾਹ ਕੇ । ਪਤੰਗੁ—ਰਤਾ ਭੀ ।੧।ਰਹਾਉ।

ਪਤਿ—ਇੱਜ਼ਤ । ਸਚੇ ਨਾਉ—ਸਦਾ-ਥਿਰ ਪ੍ਰਭੂ ਦਾ ਨਾਮ । ਪਛਾਨਿਆ—ਜਾਣ-ਪਛਾਣ ਬਣਾਈ, ਸਾਂਝ ਪਾ ਲਈ । ਹਉ—ਮੈਂ । ਮਨਮੁਖ—ਆਪਣੇ ਮਨ ਵਲ ਮੂੰਹ ਰੱਖਣ ਵਾਲੇ । ਕਤਹੂ—ਕਿਤੇ ਭੀ ।੨।

ਸਚੁ—ਸਦਾ-ਥਿਰ ਪ੍ਰਭੂ । ਸਭੁ—ਹਰ ਥਾਂ । ਨਿਜ ਘਰਿ—ਆਪਣੇ ਘਰ ਵਿਚ, ਅੰਤਰ-ਆਤਮੇ ।੩।

ਸਚਾ—ਸੱਚਾ, ਸਦਾ-ਥਿਰ, ਅਡੋਲ । ਸਾਖੀ—ਸਿੱਖਿਆ । ਸੋਇ—ਸੋਭਾ । ਰੋਇ—ਰੋ ਕੇ ।੪।

ਕਿਤੁ—ਕਿਸ ਕੰਮ ਲਈ ? ਵਿਅਰਥ ਹੀ । ਸੰਸਾਰਿ—ਸੰਸਾਰ ਵਿਚ । ਦਰਿ—ਦਰ ਤੇ । ਮਾਰੀਅਹਿ—ਮਾਰੇ ਕੁੱਟੇ ਜਾਂਦੇ ਹਨ । ਵਾਰੋ ਵਾਰ—ਮੁੜ ਮੁੜ ।੫।

ਭਜਿ—ਦੌੜ ਕੇ । ਸਤਿਗੁਰਿ—ਸਤਿਗੁਰੂ ਨੇ । ਦਿੜਾਇਆ—ਪੱਕਾ ਕਰ ਦਿੱਤਾ, ਮਨ ਵਿਚ ਚੰਗੀ ਤਰ੍ਹਾਂ ਵਸਾ ਦਿੱਤਾ । ਸੰਜਮਿ—ਸੰਜਮ ਵਿਚ, ਜੁਗਤਿ ਵਿਚ । ਬੋਹਿਥਾ—ਜਹਾਜ਼ ।੬।

ਮੁਕਤਿ—ਖ਼ਲਾਸੀ । ਮੋਨੀ—ਸਮਾਧੀਆਂ ਲਾਣ ਵਾਲੇ, ਮੋਨ ਧਾਰੀ ਰੱਖਣ ਵਾਲੇ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਪਿਆਰ ਵਿਚ । ਪਤਿ—ਇੱਜ਼ਤ ।੭।

ਸਚੈ—ਸਦਾ-ਥਿਰ ਪ੍ਰਭੂ ਨੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਕਰੰਨਿ—ਕਰਨਿ, ਕਰਦੇ ਹਨ । ਮਹਲਿ—ਮਹਲ ਵਿਚ । ਸਚੈ ਮਹਲਿ—ਸਦਾ-ਥਿਰ ਪ੍ਰਭੂ ਦੇ ਘਰ ਵਿਚ । ਰਹੰਨਿ—ਰਹਿੰਦੇ ਹਨ । ਰਚੰਨਿ-ਰਚੇ ਰਹਿੰਦੇ ਹਨ, ਮਸਤ ਰਹਿੰਦੇ ਹਨ ।੮।

**ਅਰਥ** :—ਹੇ ਮੇਰੇ ਮਨ ! ਝਾਕਾ ਲਾਹ ਕੇ ਗੁਰੂ ਦੀ ਸਰਨ ਪਉ । (ਹੇ ਭਾਈ !) ਗੁਰੂ ਦੀ ਸਰਨ ਪਿਆਂ ਪਰਮਾਤਮਾ ਮਨ ਵਿਚ ਵੱਸਦਾ ਹੈ, ਤੇ (ਮਨ ਨੂੰ ਵਿਕਾਰਾਂ ਦੀ) ਰਤਾ ਭੀ ਮੈਲ ਨਹੀਂ ਲੱਗਦੀ ।੧।ਰਹਾਉ।

ਜੇ ਗੁਰੂ ਦਾ ਪੱਲਾ ਫੜੀ ਰੱਖੀਏ, ਤਾਂ ਮਨ ਪਵਿਤ੍ਰ ਹੋ ਜਾਂਦਾ ਹੈ, ਸਰੀਰ (ਭੀ) ਪਵਿਤ੍ਰ ਹੋ ਜਾਂਦਾ ਹੈ (ਭਾਵ, ਗਿਆਨ-ਇੰਦ੍ਰੇ ਵਿਕਾਰਾਂ ਵਲੋਂ ਹਟੇ ਰਹਿੰਦੇ ਹਨ) । (ਜੇਹੜਾ ਮਨੁੱਖ ਗੁਰੂ ਦੇ ਦਰ ਤੇ ਆ ਜਾਂਦਾ ਹੈ ਉਸ ਦੇ) ਮਨ ਵਿਚ ਆਨੰਦ ਪੈਦਾ ਹੁੰਦਾ ਹੈ, ਉਹ ਸਦਾ ਲਈ ਆਤਮਕ ਸੁਖ ਮਾਣਦਾ ਹੈ, ਉਸ ਨੂੰ ਡੂੰਘਾ ਤੇ ਵੱਡੇ ਜਿਗਰੇ ਵਾਲਾ ਪਰਮਾਤਮਾ ਮਿਲ ਪੈਂਦਾ ਹੈ । ਸਦਾ-ਥਿਰ ਪ੍ਰਭੂ ਦੀ ਸੰਗਤਿ ਵਿਚ ਟਿਕੇ ਰਿਹਾਂ ਮਨ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ ਟਿਕਾਉ ਹਾਸਲ ਕਰ ਲੈਂਦਾ ਹੈ ।੧।

ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜਿਆਂ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ; ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਸਦਾ-ਥਿਰ ਨਾਮ ਮਿਲ ਜਾਂਦਾ ਹੈ । ਮੈਂ ਉਹਨਾਂ ਬੰਦਿਆਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਹੈ । ਆਪਣੇ ਮਨ

ਦੇ ਪਿੱਛੇ ਤੁਰਨ ਵਾਲੇ ਮਨੁੱਖ ਸਦਾ-ਥਿਰ ਪ੍ਰਭੂ ਨਾਲ ਜਾਣ-ਪਛਾਣ ਨਹੀਂ ਪਾ ਸਕਦੇ (ਇਸ ਵਾਸਤੇ ਆਤਮਕ ਸ਼ਾਂਤੀ ਵਾਸਤੇ) ਉਹਨਾਂ ਨੂੰ ਹੋਰ ਕੋਈ ਥਾਂ-ਥਿੱਤਾ ਨਹੀਂ ਮਿਲਦਾ ।੨।

ਸਦਾ-ਥਿਰ ਪ੍ਰਭੂ ਦਾ ਨਾਮ ਜਿਨ੍ਹਾਂ ਮਨੁੱਖਾਂ ਦੀ ਆਤਮਕ ਖ਼ੁਰਾਕ ਬਣ ਗਿਆ ਹੈ, ਪ੍ਰਭੂ ਦਾ ਨਾਮ ਹੀ ਜਿਨ੍ਹਾਂ ਦੀ ਪੁਸ਼ਾਕ ਹੈ (ਆਦਰ-ਸਤਕਾਰ ਹਾਸਲ ਕਰਨ ਦਾ ਵਸੀਲਾ ਹੈ), ਜਿਨ੍ਹਾਂ ਦੀ ਸੁਰਤਿ ਸਦਾ-ਥਿਰ ਪ੍ਰਭੂ ਵਿਚ ਹੀ ਜੁੜੀ ਰਹਿੰਦੀ ਹੈ, ਜੋ ਮਨੁੱਖ ਸਦਾ-ਥਿਰ ਪ੍ਰਭੂ ਦੀ ਸਦਾ ਸਿਫਤਿ-ਸਾਲਾਹ ਕਰਦੇ ਰਹਿੰਦੇ ਹਨ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਸ਼ਬਦ ਵਿਚ ਜਿਨ੍ਹਾਂ ਦਾ ਮਨ ਟਿਕਿਆ ਰਹਿੰਦਾ ਹੈ, ਉਹਨਾਂ ਨੇ ਹਰ ਥਾਂ ਸਰਬ ਵਿਆਪਕ ਪਰਮਾਤਮਾ ਨੂੰ ਵੱਸਦਾ ਪਛਾਣ ਲਿਆ ਹੈ, ਗੁਰੂ ਦੀ ਮਤਿ ਤੇ ਤੁਰ ਕੇ ਉਹਨਾਂ ਦੀ ਸੁਰਤਿ ਅੰਤਰ ਆਤਮੇ ਟਿਕੀ ਰਹਿੰਦੀ ਹੈ ।੩।

ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਨੂੰ ਹੀ ਹਰ ਥਾਂ ਵੇਖਦਾ ਹੈ, ਸਦਾ-ਥਿਰ ਪ੍ਰਭੂ ਹੀ ਜਿਸ ਨੂੰ ਹਰ ਥਾਂ ਬੋਲਦਾ ਦਿੱਸਦਾ ਹੈ ਉਸ ਦਾ ਸਰੀਰ (ਮਾਇਆ ਦੇ ਹੱਲਿਆਂ ਵਲੋਂ) ਅਡੋਲ ਹੋ ਜਾਂਦਾ ਹੈ ਉਸ ਦਾ ਮਨ (ਵਿਕਾਰਾਂ ਦੇ ਹੱਲਿਆਂ ਵਲੋਂ) ਅਡੋਲ ਹੋ ਜਾਂਦਾ ਹੈ । ਸਦਾ-ਥਿਰ ਪ੍ਰਭੂ ਦਾ ਸਿਮਰਨ ਹੀ ਉਹ ਸਿੱਖਿਆ ਤੇ ਉਪਦੇਸ਼ ਗ੍ਰਹਿਣ ਕਰਦਾ ਹੈ । ਸਦਾ-ਥਿਰ ਪ੍ਰਭੂ ਦਾ ਰੂਪ ਹੋ ਚੁਕੇ ਉਸ (ਵਡਭਾਗੀ ਮਨੁੱਖ) ਦੀ ਸੋਭਾ ਅਟੱਲ ਹੋ ਜਾਂਦੀ ਹੈ ।

ਪਰ ਜਿਨ੍ਹਾਂ ਮਨੁੱਖਾਂ ਨੇ ਸਦਾ-ਥਿਰ ਪ੍ਰਭੂ ਨੂੰ (ਇਥੇ) ਭੁਲਾਈ ਰੱਖਿਆ, ਉਹ (ਇਥੇ ਭੀ) ਦੁਖੀ ਰਹੇ, ਤੇ ਇਥੋਂ ਤੁਰੇ ਭੀ ਦੁਖੀ ਹੋ ਹੋ ਕੇ ।੪।

ਜਿਨ੍ਹਾਂ ਬੰਦਿਆਂ ਨੇ ਸਤਿਗੁਰੂ ਦਾ ਪੱਲਾ ਨਾਹ ਫੜਿਆ ਉਹਨਾਂ ਦਾ ਸੰਸਾਰ ਵਿਚ ਆਉਣਾ ਵਿਅਰਥ ਗਿਆ । ਉਹ ਜਮ ਦੇ ਦਰਵਾਜ਼ੇ ਤੇ ਬੱਧੇ ਮਾਰੀ ਕੁੱਟੀਦੇ ਹਨ, ਕੋਈ ਉਹਨਾਂ ਦੀ ਕੂਕ ਪੁਕਾਰ ਵਲ ਧਿਆਨ ਨਹੀਂ ਦੇਂਦਾ । ਉਹਨਾਂ ਮਨੁੱਖਾ ਜਨਮ ਵਿਅਰਥ ਗਵਾ ਦਿੱਤਾ, ਤੇ ਫਿਰ ਮੁੜ ਮੁੜ ਜੰਮਦੇ ਮਰਦੇ ਰਹਿੰਦੇ ਹਨ ।੫।

ਜੇਹੜੇ ਮਨੁੱਖ ਇਸ ਜਗਤ ਨੂੰ (ਵਿਕਾਰਾਂ ਦੀ ਤਪਸ਼ ਵਿਚ) ਸੜਦਾ ਵੇਖ ਕੇ ਛੇਤੀ ਨਾਲ ਗੁਰੂ ਦੀ ਸ਼ਰਨ ਜਾ ਪਏ, ਗੁਰੂ ਨੇ ਉਹਨਾਂ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਦਾ ਨਾਮ ਪੱਕਾ ਟਿਕਾ ਦਿੱਤਾ, ਉਹਨਾਂ ਨੂੰ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਤੇ (ਸੋਹਣੀ) ਜੀਵਨ-ਮਰਯਾਦਾ ਵਿਚ ਰਹਿਣ ਦੀ ਜਾਚ ਸਿਖਾ ਦਿੱਤੀ ।

(ਹੇ ਭਾਈ !) ਗੁਰੂ ਸਦਾ ਕਾਇਮ ਰਹਿਣ ਵਾਲਾ ਜਹਾਜ਼ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੬।

(ਜੇਹੜੇ ਗੁਰੂ ਦੀ ਸਰਨ ਤੋਂ ਵਾਂਝੇ ਰਹੇ ਉਹ) ਚੌਰਸੀ ਲੱਖ ਜੂਨਾਂ ਦੇ ਗੇੜ ਵਿਚ ਭਟਕਦੇ ਫਿਰਦੇ ਹਨ, ਗੁਰੂ ਤੋਂ ਬਿਨਾ (ਇਸ ਗੇੜ ਵਿਚੋਂ) ਖ਼ਲਾਸੀ ਨਹੀਂ ਮਿਲਦੀ । ਪੰਡਿਤ ਲੋਕ (ਸ਼ਾਸਤ੍ਰ ਆਦਿ ਧਰਮ-ਪੁਸਤਕਾਂ ਨੂੰ) ਪੜ੍ਹ ਪੜ੍ਹ ਕੇ ਥੱਕ ਗਏ, ਮੋਨ-ਧਾਰੀ ਸਾਧੂ ਸਮਾਧੀਆਂ ਲਾ ਲਾ ਕੇ ਥੱਕ ਗਏ (ਗੁਰੂ ਦੀ ਸਰਨ ਤੋਂ ਬਿਨਾ ਚੌਰਾਸੀ ਦੇ ਗੇੜ ਤੋਂ ਖ਼ਲਾਸੀ ਪ੍ਰਾਪਤ ਨਾਹ ਕਰ ਸਕੇ, ਉਹਨਾਂ ਨੇ ਸਗੋਂ) ਪ੍ਰਭੂ ਤੋਂ ਬਿਨਾ ਹੋਰ ਦੇ ਪਿਆਰ ਵਿਚ ਆਪਣੀ ਇੱਜ਼ਤ ਗਵਾ ਲਈ । ਜਿਸ ਮਨੁੱਖ ਨੂੰ ਗੁਰੂ ਨੇ ਆਪਣਾ ਸ਼ਬਦ ਸੁਣਾ ਦਿੱਤਾ (ਉਸ ਨੂੰ ਨਿਸ਼ਚਾ ਹੋ ਗਿਆ ਕਿ) ਸਦਾ-ਥਿਰ ਪ੍ਰਭੂ ਤੋਂ ਬਿਨਾ ਹੋਰ ਕੋਈ (ਜੀਵ ਦਾ ਰਾਖਾ) ਨਹੀਂ ਹੈ ।੭।

(ਪਰ ਜੀਵਾਂ ਦੇ ਭੀ ਕੀਹ ਵੱਸ ?) ਜਿਨ੍ਹਾਂ ਜੀਵਾਂ ਨੂੰ ਸਦਾ-ਥਿਰ ਪ੍ਰਭੂ ਨੇ ਆਪਣੀ ਯਾਦ ਵਿਚ ਜੋੜਿਆ, ਉਹੀ ਸਦਾ-ਥਿਰ ਦੇ ਨਾਮ ਵਿਚ ਲੱਗੇ ਹਨ, ਉਹੀ ਸਦਾ ਇਹ ਨਾਲ ਨਿਭਣ ਵਾਲੀ ਕਾਰ ਕਰਦੇ ਹਨ । ਉਹਨਾਂ ਬੰਦਿਆਂ ਨੇ (ਮਾਇਆ ਦੀ ਭਟਕਣਾ ਤੋਂ ਬਚ ਕੇ) ਅੰਤਰ-ਆਤਮੇ ਟਿਕਾਣਾ ਪ੍ਰਾਪਤ ਕਰ ਲਿਆ ਹੈ, ਉਹ ਬੰਦੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹਜ਼ੂਰੀ ਵਿਚ ਰਹਿੰਦੇ ਹਨ ।

ਹੇ ਨਾਨਕ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਸਦਾ ਸੁਖੀ ਰਹਿੰਦੇ ਹਨ, ਉਹ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਸਦਾ ਮਸਤ ਰਹਿੰਦੇ ਹਨ ।੮।੧੭।੮।੨੫।

**ਸਿਰੀ ਰਾਗੁ ਮਹਲਾ ੫ ॥ ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥ ਸਾਹਿਬੁ, ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ਰਹਾਉ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥੨॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥੩॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥ ਚਾਰੇ ਕਿਲਵਿਖ ਉਨਿ ਅਘ ਕੀਏ, ਹੋਆ ਅਸੁਰ ਸੰਘਾਰੁ ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥੪॥ {ਪੰਨਾ ੭੦}**

**ਪਦ ਅਰਥ** :—ਕਉ—ਨੂੰ । ਅਤਿ—ਵਡੀ । ਮੁਸਕਲੁ—ਬਿਪਤਾ । ਢੋਈ—ਆਸਰਾ । ਲਾਗੂ—ਮਾਰੂ । ਭਜਿ ਖਲੇ—ਦੌੜ ਗਏ । ਚੁਕੈ—ਮੁੱਕ ਜਾਏ । ਅਸਰਾਉ—ਆਸਰਾ । ਓਸੁ ਚਿਤਿ—ਉਸ ਦੇ ਚਿੱਤ ਵਿੱਚ ।੧।

ਆਇ ਨ ਜਾਈ—ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ । ਥਿਰੁ—ਕਾਇਮ ਰਹਿਣ ਵਾਲਾ । ਸਚੁ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ । ਜਾਣੁ—ਜਾਣ-ਪਛਾਣ ਪਾ, ਡੂੰਘੀ ਸਾਂਝ ਬਣਾ ।੧।ਰਹਾਉ।

ਦੁਬਲਾ—ਕਮਜ਼ੋਰ । ਪੀਰ—ਪੀੜਾ, ਦੁੱਖ । ਧੀਰ—ਧੀਰਜ, ਹੌਸਲਾ, ਧਰਵਾਸ । ਸੁਆਰਥੁ—ਆਪਣੀ ਗ਼ਰਜ਼ । ਸੁਆਉ—ਸੁਆਰਥ, ਮਨੋਰਥ । ਨਿਹਚਲੁ—ਅਟੱਲ ।੨।

ਦੇਹੀ—ਸਰੀਰ (ਨੂੰ) । ਵਿਆਪੈ—ਜ਼ੋਰ ਪਾ ਲਏ । ਗ੍ਰਿਸਤਿ—ਗ੍ਰਿਹਸਤ ਵਿਚ । ਹਰਖੁ—ਖ਼ੁਸ਼ੀ । ਸੋਗੁ—ਚਿੰਤਾ । ਗਉਣੁ—ਗਮਨ, ਭ੍ਰਮਨ । ਬੈਸਣੁ—ਬੈਠਣਾ, ਆਰਾਮ । ਸੋਇ—ਉਹ ਮਨੁੱਖ ।੩।

ਕਾਮਿ—ਕਾਮ ਨੇ । ਮੋਹਿ—ਮੋਹ ਨੇ । ਕਿਰਪਨ—ਕੰਜੂਸ । ਲੋਭਿ—ਲੋਭ ਵਿਚ । ਕਿਲਵਿਖ—ਪਾਪ । ਉਨਿ—ਉਸ ਨੇ । ਅਘ—ਪਾਪ । ਚਾਰੇ ਕਿਲਵਿਖ—{ਬ੍ਰਾਹਮਣ ਕੈਲੀ ਘਾਤ ਕੰਞਕਾ, ਅਣਚਾਰੀ ਕਾ ਧਾਨੁ} । ਅਸੁਰ ਸੰਘਾਰੁ—ਸੰਘਾਰਨ ਜੋਗ ਅਸੁਰ । ਕਰਨਿ—ਕੰਨ ਵਿਚ । ਕਰਨਿ ਧਰਿਆ—ਸੁਣਿਆ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ ।੪।

**ਅਰਥ** :—ਮਾਲਕ-ਪ੍ਰਭੂ ਕਮਜ਼ੋਰਾਂ ਦਾ ਸਹਾਰਾ ਹੈ, ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ, ਸਦਾ ਹੀ ਕਾਇਮ ਰਹਿਣ ਵਾਲਾ ਹੈ । (ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨਾਲ ਡੂੰਘੀ ਸਾਂਝ ਬਣਾ ।੧।ਰਹਾਉ।

ਜਿਸ ਮਨੁੱਖ ਨੂੰ (ਕੋਈ) ਭਾਰੀ ਬਿਪਤਾ ਆ ਪਏ (ਜਿਸ ਤੋਂ ਬਚਣ ਲਈ) ਕੋਈ ਮਨੁੱਖ ਉਸ ਨੂੰ ਸਹਾਰਾ ਨਾਹ ਦੇਵੇ, ਵੈਰੀ ਉਸ ਦੇ ਮਾਰੂ ਬਣ ਜਾਣ, ਉਸ ਦੇ ਸਾਕ-ਸਨਬੰਧੀ ਉਸ ਤੋਂ ਪਰੇ ਦੌੜ ਜਾਣ, ਉਸ ਦਾ ਹਰੇਕ ਕਿਸਮ ਦਾ ਆਸਰਾ ਖ਼ਤਮ ਹੋ ਜਾਏ, ਹਰੇਕ ਤਰ੍ਹਾਂ ਦਾ ਸਹਾਰਾ ਮੁੱਕ ਜਾਏ, ਜੇ ਉਸ (ਬਿਪਤਾ-ਮਾਰੇ) ਮਨੁੱਖ ਦੇ ਹਿਰਦੇ ਵਿਚ ਪਰਮਾਤਮਾ (ਯਾਦ) ਆ ਜਾਏ, ਤਾ ਉਸ ਦਾ ਵਾਲ ਭੀ ਵਿੰਗਾ ਨਹੀਂ ਹੁੰਦਾ ।੧।

ਜੇ ਕੋਈ ਮਨੁੱਖ (ਅਜੇਹਾ) ਕਮਜ਼ੋਰ ਹੋ ਜਾਏ (ਕਿ) ਭੁੱਖ ਨੰਗ ਦਾ ਦੁੱਖ (ਉਸ ਨੂੰ ਹਰ ਵੇਲੇ ਖਾਂਦਾ ਰਹੇ), ਜੇ ਉਸ ਦੇ ਪੱਲੇ ਪੈਸਾ ਨਾਹ ਹੋਵੇ, ਕੋਈ ਮਨੁੱਖ ਉਸ ਨੂੰ ਹੌਸਲਾ ਨਾ ਦੇਵੇ; ਕੋਈ ਮਨੁੱਖ ਉਸ ਦੀ ਲੋੜ-ਗ਼ਰਜ਼ ਪੂਰੀ ਨਾਹ ਕਰੇ, ਉਸ ਪਾਸੋਂ ਆਪਣਾ ਕੋਈ ਕੰਮ ਸਿਰੇ ਨਾਹ ਚੜ੍ਹ ਸਕੇ (ਅਜੇਹੀ ਦੁਰਦਸ਼ਾ ਵਿਚ ਹੁੰਦਿਆਂ ਭੀ) ਜੇ ਪਰਮਾਤਮਾ ਉਸ ਦੇ ਚਿੱਤ ਵਿਚ ਆ ਵੱਸੇ, ਤਾਂ ਉਸ ਦਾ ਅਟੱਲ ਰਾਜ ਬਣ ਜਾਂਦਾ ਹੈ (ਭਾਵ, ਉਸ ਦੀ ਆਤਮਕ ਅਵਸਥਾ ਅਜੇਹੇ ਬਾਦਸ਼ਾਹਾਂ ਵਾਲੀ ਹੋ ਜਾਂਦੀ ਹੈ ਜਿਨ੍ਹਾਂ ਦਾ ਰਾਜ ਕਦੇ ਨਾਹ ਡੋਲੇ) ।੨।

ਜਿਸ ਮਨੁੱਖ ਨੂੰ ਹਰ ਵੇਲੇ ਬੜੀ ਚਿੰਤਾ ਬਣੀ ਰਹੇ, ਜਿਸ ਦੇ ਸਰੀਰ ਨੂੰ (ਕੋਈ ਨ ਕੋਈ) ਰੋਗ ਗ੍ਰਸੀ ਰੱਖੇ, ਜੇਹੜਾ ਗ੍ਰਿਹਸਤ (ਦੇ ਜੰਜਾਲ) ਵਿਚ ਪਰਵਾਰ (ਦੇ ਜੰਜਾਲ) ਵਿਚ (ਸਦਾ) ਫਸਿਆ ਰਹੇ, ਜਿਸ ਨੂੰ ਕਦੇ ਕੋਈ ਖ਼ੁਸ਼ੀ ਹੈ ਤੇ ਕਦੇ ਕੋਈ ਗ਼ਮ ਘੇਰੀ ਰਖਦਾ ਹੈ, ਜੇਹੜਾ ਮਨੁੱਖ ਸਾਰੀ ਧਰਤੀ ਉੱਤੇ ਇਸ ਤਰ੍ਹਾਂ ਭਟਕਦਾ ਫਿਰਦਾ ਹੈ ਕਿ ਉਸ ਨੂੰ ਘੜੀ ਭਰ ਬਹਿਣਾ ਭੀ ਨਸੀਬ ਨਹੀਂ ਹੁੰਦਾ, ਪਰ ਜੇ ਪਰਮਾਤਮਾ ਉਸ ਦੇ ਚਿੱਤ ਵਿੱਚ ਆ ਵੱਸੇ, ਤਾਂ ਉਸ ਦਾ ਤਨ ਸ਼ਾਂਤ ਹੋ ਜਾਂਦਾ ਹੈ ਉਸ ਦਾ ਮਨ (ਸੰਤੋਖ ਨਾਲ) ਠੰਢਾ-ਠਾਰ ਹੋ ਜਾਂਦਾ ਹੈ ।੩।

ਜੇ ਕਿਸੇ ਮਨੁੱਖ ਨੂੰ ਕਾਮ ਨੇ ਕ੍ਰੋਧ ਨੇ ਮੋਹ ਨੇ ਆਪਣੇ ਵੱਸ ਵਿਚ ਕੀਤਾ ਹੋਇਆ ਹੋਵੇ, ਜੇ ਉਸ ਸ਼ੂਮ ਦਾ ਪਿਆਰ (ਸਦਾ) ਲੋਭ ਵਿਚ ਹੀ ਹੋਵੇ, ਜੇ ਉਸ ਨੇ (ਉਹਨਾਂ ਵਿਕਾਰਾਂ ਦੇ ਵੱਸ ਹੋ ਕੇ) ਚਾਰੇ ਹੀ ਉੱਘੇ ਪਾਪ-ਅਪਰਾਧ ਕੀਤੇ ਹੋਏ ਹੋਣ, ਜੇ ਉਹ ਅਜੇਹਾ ਭੈੜਾ ਹੋ ਗਿਆ ਹੋਵੇ ਕਿ ਉਸ ਦਾ ਮਾਰ ਦੇਣਾ ਹੀ ਚੰਗਾ ਹੋਵੇ, ਜੇ ਉਸ ਨੇ ਕਦੇ ਭੀ ਕੋਈ ਧਰਮ-ਪੁਸਤਕ ਕੋਈ ਧਰਮ-ਗੀਤ ਕੋਈ ਧਾਰਮਿਕ ਕਵਿਤਾ ਸੁਣੀ ਨਾਹ ਹੋਵੇ, ਪਰ ਜੇ ਪਰਮਾਤਮਾ ਉਸ ਦੇ ਚਿੱਤ ਵਿਚ ਆ ਵੱਸੇ, ਤਾਂ ਉਹ ਅੱਖ ਦੇ ਫੋਰ ਜਿਤਨੇ ਜਿਤਨੇ ਸਮੇ ਲਈ ਹੀ ਪ੍ਰਭੂ ਦਾ ਸਿਮਰਨ ਕਰ ਕੇ (ਇਹਨਾਂ ਸਾਰੇ ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੪।

**ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਾਰੇ ॥ ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥ ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥ ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥੫॥ ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥ ਚਿਤਿ ਨਾ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥ ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥ ਲਸਕਰ ਤਰਕਸ ਬੰਦ ਬੰਦ ਜੀਉ ਜੀਉ ਸਗਲੀ ਕੀਤ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥੭॥ ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥ ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥ ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਜਮ ਕੰਕਰ ਵਸਿ ਪਰਿਆ ॥੮॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥ ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥੯॥੧॥੨੬॥ {ਪੰਨਾ ੭੦-੭੧}**

**ਪਦ ਅਰਥ** :—ਮੁਖਾਗਰ—{ਮੁਖ ਅੱਗ੍ਰ} ਜ਼ਬਾਨੀ । ਬਿਚਰੇ—ਵਿਚਾਰ ਸਕੇ । ਤੀਰਥਿ—ਤੀਰਥ ਉਤੇ । ਨਾਇ —ਨਾ ਕੇ । ਖਟੁ—ਛੇ । ਸਰਪਰ—ਜ਼ਰੂਰ ।੫।

ਮਿਲਕ—ਮਿਲਖ, ਜ਼ਮੀਨ । ਅਫਾਰ—ਆਫਰੇ ਹੋਏ ਦਾ, ਅਹੰਕਾਰੀ ਦਾ । ਚਾਇ—ਚਾ ਵਿਚ ।੬।

ਅਚਾਰਵੰਤੁ—ਚੰਗੀ ਰਹਿਣੀ-ਬਹਿਣੀ ਵਾਲਾ । ਸੁਤ—ਪੁੱਤਰ । ਤਰਕਸਬੰਦ ਲਸਕਰ—ਤਰਕਸ਼ ਬੰਨ੍ਹਣ ਵਾਲੇ ਜੋਧਿਆਂ ਦੇ ਲਸ਼ਕਰ । ਬੰਦ—ਬੰਦਨਾ । ਜੀਉ ਜੀਉ—ਜੀ ਜੀ ! ਖੜਿ—ਲੈ ਜਾ ਕੇ । ਰਸਾਤਲਿ—ਰਸਾਤਲ ਵਿਚ, ਨਰਕ ਵਿਚ ।੭।

ਕਾਇਆ—ਸਰੀਰ । ਛਿਦ੍ਰ—ਨੁਕਸ, ਛੇਕ, ਐਬ । ਕਾੜਾ—ਫ਼ਿਕਰ, ਚਿੰਤਾ । ਮਿਰਤੁ—{ਮ ਯੁ} ਮੌਤ । ਅਹਿ—ਦਿਨ । ਨਿਸਿ—ਰਾਤ । ਜੀਇ—ਜਿੰਦ ਵਿਚ, ਦਿਲ ਵਿਚ । ਸੰਕ—ਸ਼ੰਕਾ, ਝਾਕਾ । ਕੰਕਰ—ਕਿੰਕਰ, ਨੌਕਰ । ਵਸਿ—ਵੱਸ ਵਿਚ ।੮।

ਓਹੁ—ਉਹ (ਸਾਧੂ ਸੰਗੁ) । ਰੰਗੁ—ਪ੍ਰੇਮ । ਤੁਠੈ—ਪ੍ਰਸੰਨ ਹੋਣ ਨਾਲ ।੯।

**ਅਰਥ** :—ਜੇ ਕੋਈ ਮਨੁੱਖ ਚਾਰੇ ਵੇਦ ਸਾਰੇ ਸ਼ਾਸਤ੍ਰ ਤੇ ਸਾਰੀਆਂ ਸਿਮ੍ਰਿਤੀਆਂ ਨੂੰ ਮੂੰਹ-ਜ਼ਬਾਨੀ (ਉਚਾਰ ਕੇ) ਵਿਚਾਰ ਸਕਦਾ ਹੋਵੇ, ਜੇ ਉਹ ਵੱਡੇ ਵੱਡੇ ਤਪੀਆਂ ਤੇ ਜੋਗੀਆਂ ਵਾਂਗ (ਹਰੇਕ) ਤੀਰਥ ਉਤੇ ਜਾਂਦਾ ਹੋਵੇ, ਜੇ ਉਹ (ਤੀਰਥਾਂ ਉਤੇ) ਇਸ਼ਨਾਨ ਕਰ ਕੇ (ਦੇਵੀ ਦੇਵਤਿਆਂ ਦੀ) ਪੂਜਾ ਕਰਦਾ ਹੋਵੇ ਤੇ (ਮੰਨੇ-ਪਰਮੰਨੇ) ਛੇ (ਧਾਰਮਿਕ) ਕੰਮਾਂ ਨਾਲੋਂ ਦੂਣੇ (ਧਾਰਮਿਕ ਕਰਮ ਨਿੱਤ) ਕਰਦਾ ਹੋਵੇ; ਪਰ ਜੇ ਪਰਮਾਤਮਾ (ਦੇ ਚਰਨਾਂ) ਦਾ ਪਿਆਰ (ਉਸ ਦੇ ਅੰਦਰ) ਨਹੀਂ ਹੈ, ਤਾਂ ਉਹ ਜ਼ਰੂਰ ਨਰਕ ਵਿਚ ਹੀ ਜਾਂਦਾ ਹੈ ।੫।

ਜੇ ਕਿਸੇ ਮਨੁੱਖ ਨੂੰ (ਮੁਲਕਾਂ ਦੇ) ਰਾਜ ਮਿਲੇ ਹੋਏ ਹੋਣ, ਬੇਅੰਤ ਜ਼ਮੀਨਾਂ ਦੀ ਮਾਲਕੀ ਮਿਲੀ ਹੋਵੇ, ਜੇ (ਉਸ ਦੀਆਂ ਹਰ ਥਾਂ) ਸਰਦਾਰੀਆਂ ਬਣੀਆਂ ਹੋਈਆਂ ਹੋਣ, ਦੁਨੀਆ ਦੇ ਅਨੇਕਾਂ ਪਦਾਰਥਾਂ ਦੇ ਭੋਗ ਭੋਗਦਾ ਹੋਵੇ, ਜੇ ਉਸ ਦੇ ਪਾਸ ਸੋਹਣੇ ਸੁੰਦਰ ਬਾਗ਼ ਹੋਣ, ਜੇ (ਇਹਨਾਂ ਸਾਰੇ ਪਦਾਰਥਾਂ ਦੀ ਮਲਕੀਅਤ ਦੇ ਕਾਰਨ ਉਸ) ਅਹੰਕਾਰੀ (ਹੋਏ) ਦਾ ਹੁਕਮ ਹਰ ਕੋਈ ਮੰਨਦਾ ਹੋਵੇ, ਜੇ ਉਹ ਦੁਨੀਆ ਦੇ ਕਈ ਕਿਸਮਾਂ ਦੇ ਰੰਗ-ਤਮਾਸ਼ਿਆਂ ਵਿਚ ਚਾ-ਮਲਾਰ ਵਿਚ ਰੁੱਝਾ ਰਹਿੰਦਾ ਹੋਵੇ, ਪਰ ਜੇ ਪਰਮਾਤਮਾ ਉਸ ਦੇ ਚਿੱਤ ਵਿਚ ਕਦੇ ਨਾਹ ਆਇਆ ਹੋਵੇ ਤਾਂ ਉਸ ਨੂੰ ਸੱਪ ਦੀ ਜੂਨ ਵਿਚ ਗਿਆ ਸਮਝੋ ।੬।

ਜੇ ਕੋਈ ਮਨੁੱਖ ਬੜੇ ਧਨ ਵਾਲਾ ਹੋਵੇ, ਚੰਗੀ ਰਹਿਣੀ-ਬਹਿਣੀ ਵਾਲਾ ਹੋਵੇ, ਸੋਭਾ ਵਾਲਾ ਹੋਵੇ ਤੇ ਸਾਫ਼ ਸੁਥਰੀ ਜੀਵਨ-ਮਰਯਾਦਾ ਵਾਲਾ ਹੋਵੇ, ਜੇ ਉਸ ਦਾ ਆਪਣੇ ਮਾਂ ਪਿਉ ਪੁੱਤਰਾਂ ਭਰਾਵਾਂ ਤੇ ਸੱਜਣਾਂ-ਮਿੱਤਰਾਂ ਨਾਲ ਪ੍ਰੇਮ ਹੋਵੇ, ਜੇ ਤਰਕਸ਼ ਬੰਨ੍ਹਣ ਵਾਲੇ ਜੋਧਿਆਂ ਦੇ ਲਸ਼ਕਰ ਉਸ ਨੂੰ ਸਲਾਮਾਂ ਕਰਦੇ ਹੋਣ, ਸਾਰੀ ਸ੍ਰਿਸ਼ਟੀ ਹੀ ਉਸ ਨੂੰ 'ਜੀ ਜੀ' ਆਖਦੀ ਹੋਵੇ, ਪਰ ਜੇ ਪਰਮਾਤਮਾ ਉਸ ਦੇ ਚਿੱਤ ਵਿਚ ਨਹੀਂ ਵੱਸਦਾ ਤਾਂ ਉਹ (ਆਖ਼ਰ) ਲਿਜਾ ਕੇ ਨਰਕ ਵਿਚ ਪਾਇਆ ਜਾਂਦਾ ਹੈ ।੭।

ਜੇ ਕਿਸੇ ਮਨੁੱਖ ਦੇ ਸਰੀਰ ਨੂੰ ਕਦੇ ਕੋਈ ਰੋਗ ਨਾਹ ਲੱਗਾ ਹੋਵੇ, ਕੋਈ ਕਿਸੇ ਤਰ੍ਹਾਂ ਦੀ ਤਕਲੀਫ਼ ਨਾਹ ਆਈ ਹੋਵੇ, ਕਿਸੇ ਤਰ੍ਹਾਂ ਦਾ ਕੋਈ ਚਿੰਤਾ-ਫ਼ਿਕਰ ਉਸ ਨੂੰ ਨਾਹ ਹੋਵੇ, ਜੇ ਉਸ ਨੂੰ ਕਦੇ ਮੌਤ (ਦਾ ਫ਼ਿਕਰ) ਚੇਤੇ ਨਾਹ ਆਇਆ ਹੋਵੇ, ਜੇ ਉਹ ਦਿਨ ਰਾਤ ਦੁਨੀਆ ਦੇ ਭੋਗ ਭੋਗਦਾ ਰਹਿੰਦਾ ਹੋਵੇ, ਜੇ ਉਸ ਨੇ ਦੁਨੀਆ ਦੀ ਹਰੇਕ ਚੀਜ਼ ਨੂੰ ਆਪਣੀ ਬਣਾ ਲਿਆ ਹੋਵੇ, ਕਦੇ ਉਸ ਦੇ ਚਿਤ ਵਿਚ (ਆਪਣੀ ਮਲਕੀਅਤ ਬਾਰੇ) ਕੋਈ ਸ਼ੰਕਾ ਨਾਹ ਉਠਿਆ ਹੋਵੇ, ਪਰ ਜੇ ਪਰਮਾਤਮਾ ਉਸ ਦੇ ਚਿੱਤ ਵਿਚ ਕਦੇ ਨਹੀਂ ਆਇਆ ਤਾਂ ਉਹ ਅੰਤ ਜਮਰਾਜ ਦੇ ਦੂਤਾਂ ਦੇ ਵੱਸ ਪੈਂਦਾ ਹੈ ।੮।

ਜਿਸ (ਵਡ-ਭਾਗੀ) ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਸ ਨੂੰ ਸਤ ਸੰਗ ਪ੍ਰਾਪਤ ਹੁੰਦਾ ਹੈ (ਤੇ ਇਹ ਇਕ ਕੁਦਰਤੀ ਨਿਯਮ ਹੈ ਕਿ) ਜਿਉਂ ਜਿਉਂ ਉਹ (ਸਤ ਸੰਗ ਵਿਚ ਬੈਠਣਾ) ਵਧਾਇਆ ਜਾਂਦਾ ਹੈ ਤਿਉਂ ਤਿਉਂ ਪਰਮਾਤਮਾ ਨਾਲ ਪਿਆਰ (ਭੀ ਵਧਦਾ ਜਾਂਦਾ ਹੈ) । (ਪਰ ਦੁਨੀਆ ਦਾ ਮੋਹ ਤੇ ਪ੍ਰਭੂ-ਚਰਨਾਂ ਦਾ ਪਿਆਰ ਇਹਨਾਂ) ਦੋਹਾਂ ਪਾਸਿਆਂ ਦਾ ਮਾਲਕ ਪਰਮਾਤਮਾ ਆਪ ਹੈ (ਕਿਸੇ ਨੂੰ ਮਾਇਆ ਦੇ ਮੋਹ ਵਿਚ ਪਾਈ ਰੱਖਦਾ ਹੈ, ਕਿਸੇ ਨੂੰ ਆਪਣੇ ਚਰਨਾਂ ਦਾ ਪਿਆਰ ਬਖ਼ਸ਼ਦਾ ਹੈ, ਉਸ ਪ੍ਰਭੂ ਤੋਂ ਬਿਨਾ ਜੀਵਾਂ ਵਸਤੇ) ਕੋਈ ਹੋਰ ਦੂਜਾ ਸਹਾਰਾ ਨਹੀਂ ਹੈ ।

ਹੇ ਨਾਨਕ ! (ਜਦੋਂ ਪ੍ਰਭੂ ਦੀ ਮਿਹਰ ਹੋਵੇ, ਤਾਂ ਉਹ ਗੁਰੂ ਮਿਲਾਂਦਾ ਹੈ, ਤੇ) ਗੁਰੂ ਦੇ ਪ੍ਰਸੰਨ ਹੋਇਆਂ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ ।੯।੧।੨੬।

**ਸਿਰੀਰਾਗੁ ਮਹਲਾ ੫ ਘਰੁ ੫ ॥ ਜਾਨਉ ਨਹੀ, ਭਾਵੈ ਕਵਨ ਬਾਤਾ ॥ ਮਨ, ਖੋਜਿ ਮਾਰਗੁ ॥੧॥ਰਹਾਉ॥ ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥ ਪ੍ਰਭੁ ਕਿਨ ਹੀ ਜਾਤਾ ॥੧॥ ਭਗਉਤੀ ਰਹਤ ਜੁਗਤਾ ॥ ਜੋਗੀ ਕਹਤ ਮੁਕਤਾ ॥ ਤਪਸੀ ਤਪਹਿ ਰਾਤਾ ॥੨॥ ਮੋਨੀ ਮੋਨਿ ਧਾਰੀ ॥ ਸਨਿਆਸੀ ਬ੍ਰਹਮਚਾਰੀ ॥ ਉਦਾਸੀ ਉਦਾਸਿ ਰਾਤਾ ॥੩॥ ਭਗਤਿ ਨਵੈ ਪਰਕਾਰਾ ॥ ਪੰਡਿਤੁ ਵੇਦੁ ਪੁਕਾਰਾ ॥ ਗਿਰਸਤੀ ਗਿਰਸਤਿ ਧਰਮਾਤਾ ॥੪॥ ਇਕਸਬਦੀ ਬਹੁਰੂਪਿ ਅਵਧੂਤਾ ॥ ਕਾਪੜੀ ਕਉਤੇ ਜਾਗੂਤਾ ॥ ਇਕਿ ਤੀਰਥਿ ਨਾਤਾ ॥੫॥ ਨਿਰਹਾਰ ਵਰਤੀ ਆਪਰਸਾ ॥ ਇਕਿ ਲੂਕਿ ਨ ਦੇਵਹਿ ਦਰਸਾ ॥ ਇਕਿ ਮਨ ਹੀ ਗਿਆਤਾ ॥੬॥ ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥ ਜਿਸੁ ਮੇਲੇ ਸੋ ਭਗਤਾ ॥੭॥ ਸਗਲ ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥ ਨਾਨਕੁ ਗੁਰ ਚਰਣਿ ਪਰਾਤਾ ॥੮॥੨॥੨੭॥ {ਪੰਨਾ ੭੧}**

**ਪਦ ਅਰਥ** :—ਨਹੀ ਜਾਨਉ—ਮੈਂ ਨਹੀਂ ਜਾਣਦਾ (ਜਾਨਉਂ) । ਕਵਨ ਬਾਤਾ—ਕੇਹੜੀ ਗੱਲ ? ਭਾਵੈ—ਚੰਗੀ ਲੱਗਦੀ ਹੈ । ਮਨ—ਹੇ ਮਨ ! ਮਾਰਗੁ—ਰਸਤਾ ।੧।ਰਹਾਉ।

ਧਿਆਨੀ—ਸਮਾਧੀਆਂ ਲਾਣ ਵਾਲੇ । ਗਿਆਨੀ—ਵਿਦਵਾਨ । ਕਿਨ ਹੀ—ਕਿਸੇ ਵਿਰਲੇ ਨੇ ਹੀ, ਕਿਨਿ ਹੀ ।੧।

ਭਗਉਤੀ—ਵੈਸ਼ਨਵ ਭਗਤ । ਜੁਗਤਾ—ਵਰਤ, ਤੁਲਸੀ ਮਾਲਾ ਆਦਿਕ ਸੰਜਮ । ਤਪਹਿ—ਤਪਿ ਹੀ, ਤਪ ਵਿਚ ਹੀ । ਰਾਤਾ—ਮਸਤ ।੨।

ਮੋਨੀ—ਚੁੱਪ ਰਹਿਣ ਵਾਲੇ । ਉਦਾਸਿ—ਉਦਾਸੀ ਭੇਖ ਵਿਚ ।੩।

ਨਵੈ ਪਰਕਾਰਾ—ਨੌ ਕਿਸਮ ਦੀ—ਸ੍ਰਵਨ, ਕੀਰਤਨ, ਸਿਮਰਨ, ਚਰਨ-ਸੇਵਾ, ਅਰਚਨ, ਬੰਦਨਾ, ਸਖਯ (ਮਿੱਤਰ-ਭਾਵ), ਦਾਸਯ (ਦਾਸ-ਭਾਵ), ਆਪਣਾ ਆਪ ਅਰਪਨ ਕਰਨਾ । ਗਿਰਸਤਿ—ਗ੍ਰਿਹਸਤ ਵਿਚ । ਧਰਮਾਤਮਾ—ਧਰਮ ਵਿਚ ਮਸਤ ।੪।

ਇਕ ਸਬਦੀ—ਜੋ ਇਕੋ ਲਫ਼ਜ਼ ਬੋਲਦੇ ਹਨ, 'ਅਲੱਖ' 'ਅਲੱਖ' ਆਖਣ ਵਾਲੇ। ਬਹੁਰੂਪਿ—ਬਹੁ-ਰੂਪੀਏ । ਅਵਧੂਤਾ—ਨਾਂਗੇ । ਕਾਪੜੀ—ਖ਼ਾਸ ਕਿਸਮ ਦਾ ਚੋਲਾ ਆਦਿਕ ਕੱਪੜਾ ਪਾਣ ਵਾਲੇ । ਕਉਤੇ—ਕਵੀ, ਨਾਟਕ ਚੇਟਕ ਜਾਂ ਸਾਂਗ ਵਿਖਾ ਕੇ ਲੋਕਾਂ ਨੂੰ ਖ਼ੁਸ਼ ਕਰਨ ਵਾਲੇ । ਜਾਗੂਤਾ—ਜਾਗਰਾ ਕਰਨ ਵਾਲੇ, ਸਦਾ ਜਾਗਦੇ ਰਹਿਣ ਵਾਲੇ । ਇਕਿ—ਅਨੇਕਾਂ । ਤੀਰਥਿ—ਤੀਰਥ ਉਤੇ ।੫।

ਨਿਰਹਾਰ—ਨਿਰਾਹਾਰ {ਨਿਰ-ਆਹਾਰ} । ਨਿਰਹਾਰ ਬਰਤੀ—ਭੁੱਖੇ ਰਹਿਣ ਵਾਲੇ । ਆਪਰਸਾ—ਕਿਸੇ ਨਾਲ ਨਾਹ ਛੋਹਣ ਵਾਲੇ । ਲੂਕਿ—ਲੁਕ ਕੇ (ਰਹਿਣ ਵਾਲੇ) । ਮਨ ਹੀ—ਮਨਿ ਹੀ, ਆਪਣੇ ਮਨ ਵਿਚ ਹੀ । ਗਿਆਤਾ—ਗਿਆਨਵਾਨ ।੬।

ਘਾਟਿ—ਘੱਟ, ਮਾੜਾ । ਕਿਨ ਹੀ—ਕਿਨਿ ਹੀ, ਕਿਸੇ ਨੇ ਭੀ ।੭।

ਉਕਤਿ—ਦਲੀਲ । ਉਪਾਵਾ—ਹੀਲੇ । ਪਾਵਾ—ਮੈਂ ਪਿਆ ਹਾਂ । ਪਰਾਤਾ—ਪਿਆ ਹਾਂ ।੮।

**ਅਰਥ** :—ਮੈਨੂੰ ਸਮਝ ਨਹੀਂ ਕਿ ਪਰਮਾਤਮਾ ਨੂੰ ਕੇਹੜੀ ਗੱਲ ਚੰਗੀ ਲੱਗਦੀ ਹੈ । ਹੇ ਮੇਰੇ ਮਨ ! ਤੂੰ (ਉਹ) ਰਸਤਾ ਲੱਭ (ਜਿਸ ਉਤੇ ਤੁਰਿਆਂ ਪ੍ਰਭੂ ਪ੍ਰਸੰਨ ਹੋ ਜਾਏ) ।੧।ਰਹਾਉ।

ਸਮਾਧੀਆਂ ਲਾਣ ਵਾਲੇ ਲੋਕ ਸਮਾਧੀਆਂ ਲਾਂਦੇ ਹਨ, ਵਿਦਵਾਨ ਲੋਕ ਧਰਮ-ਚਰਚਾ ਕਰਦੇ ਹਨ, ਪਰ ਪਰਮਾਤਮਾ ਨੂੰ ਕਿਸੇ ਵਿਰਲੇ ਨੇ ਹੀ ਸਮਝਿਆ ਹੈ (ਭਾਵ, ਇਹਨਾਂ ਤਰੀਕਿਆਂ ਨਾਲ ਪਰਮਾਤਮਾ ਨਹੀਂ ਮਿਲਦਾ) ।੧।

ਵੈਸ਼ਨਵ ਭਗਤ (ਵਰਤ, ਤੁਲਸੀ ਮਾਲਾ, ਤੀਰਥ ਇਸ਼ਨਾਨ ਆਦਿਕ) ਸੰਜਮਾਂ ਵਿਚ ਰਹਿੰਦੇ ਹਨ । ਜੋਗੀ ਆਖਦੇ ਹਨ ਅਸੀ ਮੁਕਤ ਹੋ ਗਏ ਹਾਂ । ਤਪ ਕਰਨ ਵਾਲੇ ਸਾਧੂ ਤਪ (ਕਰਨ) ਵਿਚ ਹੀ ਮਸਤ ਰਹਿੰਦੇ ਹਨ ।੨।

ਚੁੱਪ ਸਾਧੀ ਰੱਖਣ ਵਾਲੇ ਸਾਧੂ ਚੁੱਪ ਵੱਟੀ ਰੱਖਦੇ ਹਨ । ਸੰਨਿਆਸੀ (ਸੰਨਿਆਸ ਵਿਚ) ਬ੍ਰਹਮਚਾਰੀ (ਬ੍ਰਹਮਚਰਜ ਵਿਚ) ਤੇ ਉਦਾਸੀ ਉਦਾਸ-ਭੇਖ ਵਿਚ ਮਸਤ ਰਹਿੰਦੇ ਹਨ ।੩।

(ਕੋਈ ਆਖਦਾ ਹੈ ਕਿ) ਭਗਤੀ ਨੌਂ ਕਿਸਮਾਂ ਦੀ ਹੈ । ਪੰਡਿਤ ਵੇਦ ਉੱਚੀ ਉੱਚੀ ਪੜ੍ਹਦਾ ਹੈ । ਗ੍ਰਿਹਸਤੀ ਗ੍ਰਿਹਸਤ-ਧਰਮ ਵਿਚ ਮਸਤ ਰਹਿੰਦਾ ਹੈ ।੪।

ਅਨੇਕਾਂ ਐਸੇ ਹਨ ਜੋ 'ਅਲੱਖ ਅਲੱਖ' ਪੁਕਾਰਦੇ ਹਨ, ਕੋਈ ਬਹੁ-ਰੂਪੀਏ ਹਨ, ਕੋਈ ਨਾਂਗੇ ਹਨ । ਕੋਈ ਖ਼ਾਸ ਕਿਸਮ ਦਾ ਚੋਲਾ ਆਦਿਕ ਪਹਿਨਣ ਵਾਲੇ ਹਨ । ਕੋਈ ਨਾਟਕ ਚੇਟਕ ਸਾਂਗ ਆਦਿਕ ਬਣਾ ਕੇ ਲੋਕਾਂ ਨੂੰ ਪ੍ਰਸੰਨ ਕਰਦੇ ਹਨ, ਕਈ ਐਸੇ ਹਨ ਜੋ ਰਾਤਾਂ ਜਾਗ ਕੇ ਗੁਜ਼ਾਰਦੇ ਹਨ । ਇਕ ਐਸੇ ਹਨ ਜੋ (ਹਰੇਕ) ਤੀਰਥ ਉੱਤੇ ਇਸ਼ਨਾਨ ਕਰਦੇ ਹਨ ।੫।

ਅਨੇਕਾਂ ਐਸੇ ਹਨ ਜੋ ਭੁੱਖੇ ਹੀ ਰਹਿੰਦੇ ਹਨ, ਕਈ ਐਸੇ ਹਨ ਜੋ ਦੂਜਿਆਂ ਨਾਲ ਛੁੰਹਦੇ ਨਹੀਂ ਹਨ (ਤਾ ਕਿ ਕਿਸੇ ਦੀ ਭਿੱਟ ਨਾਹ ਲੱਗ ਜਾਏ) । ਅਨੇਕਾਂ ਐਸੇ ਹਨ ਜੋ (ਗੁਫ਼ਾ ਆਦਿ ਵਿਚ) ਲੁਕ ਕੇ (ਰਹਿੰਦੇ ਹਨ ਤੇ ਕਿਸੇ ਨੂੰ) ਦਰਸ਼ਨ ਨਹੀਂ ਦੇਂਦੇ । ਕਈ ਐਸੇ ਹਨ ਜੋ ਆਪਣੇ ਮਨ ਵਿਚ ਹੀ ਗਿਆਨਵਾਨ ਬਣੇ ਹੋਏ ਹਨ ।੬।

(ਇਹਨਾਂ ਵਿਚੋਂ) ਕਿਸੇ ਨੇ ਭੀ ਆਪਣੇ ਆਪ ਨੂੰ (ਕਿਸੇ ਹੋਰ ਨਾਲੋਂ) ਘੱਟ ਨਹੀਂ ਅਖਵਾਇਆ । ਸਭ ਇਹੀ ਆਖਦੇ ਹਨ ਕਿ ਅਸਾਂ ਪਰਮਾਤਮਾ ਨੂੰ ਲੱਭ ਲਿਆ ਹੈ । ਪਰ (ਪਰਮਾਤਮਾ ਦਾ) ਭਗਤ ਉਹੀ ਹੈ ਜਿਸ ਨੂੰ (ਪਰਮਾਤਮਾ ਨੇ ਆਪ ਆਪਣੇ ਨਾਲ) ਮਿਲਾ ਲਿਆ ਹੈ ।੭।

ਪਰ ਮੈਂ ਤਾਂ ਇਹ ਸਾਰੀਆਂ ਦਲੀਲਾਂ ਤੇ ਸਾਰੇ ਹੀ ਉਪਾਉ ਛੱਡ ਦਿਤੇ ਹਨ ਤੇ ਪ੍ਰਭੂ ਦੀ ਹੀ ਸਰਨ ਪਿਆ ਹਾਂ ।

ਨਾਨਕ ਤਾਂ ਗੁਰੂ ਦੀ ਚਰਨੀਂ ਆ ਡਿੱਗਾ ਹੈ ।੮।੨।੨੭।

**ੴ ਸਤਿਗੁਰ ਪ੍ਰਸਾਦਿ ॥**

**ਸਿਰੀ ਰਾਗੁ ਮਹਲਾ ੧ ਘਰੁ ੩ ॥ ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ ਅੰਦਰਿ ਭੋਗੀਆ ॥ ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲ ਜੀਉ ॥੧॥ ਹਉ ਵਾਰੀ, ਹਉ ਵਾਰਣੈ, ਕੁਰਬਾਣੁ ਤੇਰੇ ਨਾਵ ਨੋ ॥੧॥ ਰਹਾਉ॥ ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥ ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥੨॥ ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥ ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥੩॥ ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮ ਗਤਿ ਪਾਈਐ ॥**

**ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ॥੪॥ ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥**

**ਪਦ ਅਰਥ** :—ਸੁਰਗਿ—ਸੁਰਗ ਵਿਚ । ਮਛਿ—ਮਾਤ ਲੋਕ ਵਿਚ । ਪਇਆਲਿ—ਪਤਾਲ ਵਿਚ ।੧।

ਨੋ—ਨੂੰ, ਤੋਂ ।੧।ਰਹਾਉ।

ਸਿਰੇ ਸਿਰਿ—ਹਰੇਕ ਜੀਵ ਦੇ ਸਿਰ ਉਤੇ । ਵੇਖਹਿ—ਵੇਖਹਿਂ, ਤੂੰ ਵੇਖਦਾ ਹੈਂ, ਤੂੰ ਸੰਭਾਲ ਕਰਦਾ ਹੈਂ । ਕਰਿ ਕੁਦਰਤਿ—ਕੁਦਰਤ ਰਚ ਕੇ । ਪਾਸਾ ਢਾਲਿ—ਪਾਸਾ ਢਾਲ ਕੇ, ਚਉਪੜ ਦੀਆਂ ਨਰਦਾਂ ਸੁੱਟ ਕੇ ।੨।

ਪਰਗਟਿ ਪਾਹਾਰੈ—ਦਿੱਸਦੇ ਪਸਾਰੇ ਵਿਚ । ਨਾਵੈ ਨੋ—(ਪ੍ਰਭੂ ਦੇ) ਨਾਮ ਨੂੰ । ਸਭੁ—ਹਰੇਕ ਜੀਵ । ਪਰਤਾਪਦਾ—ਲੋਂਵਦਾ ਹੈ । ਸਭ—ਸਾਰੀ ਸ੍ਰਿਸ਼ਟੀ । ਜਾਲਿ—ਜਾਲ ਵਿਚ ।੩।

ਬਲਿ ਜਾਈਐ—ਕੁਰਬਾਨ ਹੋਈਏ । ਕਉ—ਤੋਂ । ਜਿਤੁ ਮਿਲਿਐ—ਜਿਸ (ਗੁਰੂ) ਨੂੰ ਮਿਲਿਆਂ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਸੁਰਿ—ਦੇਵਤੇ । ਸਤਿਗੁਰਿ—ਗੁਰੂ ਨੇ ।੪।

ਜਿਥੈ—ਜਿਸ ਥਾਂ ਤੇ ।੫।

**ਅਰਥ** :—ਹੇ ਪ੍ਰਭੂ ! ਮੈਂ ਸਦਕੇ ਹਾਂ ਤੇਰੇ ਨਾਮ ਤੋਂ, ਵਾਰਨੇ ਜਾਂਦਾ ਹਾਂ ਤੇਰੇ ਨਾਮ ਤੋਂ, ਕੁਰਬਾਨ ਹਾਂ ਤੇਰੇ ਨਾਮ ਤੋਂ ।੧।ਰਹਾਉ।

(ਹੇ ਪ੍ਰਭੂ !) ਜੋਗੀਆਂ ਦੇ ਅੰਦਰ (ਵਿਆਪਕ ਹੋ ਕੇ ਤੂੰ ਆਪ ਹੀ) ਜੋਗ ਕਮਾ ਰਿਹਾ ਹੈਂ, ਮਾਇਆ ਦੇ ਭੋਗ ਭੋਗਣ ਵਾਲਿਆਂ ਦੇ ਅੰਦਰ ਭੀ ਤੂੰ ਹੀ ਪਦਾਰਥ ਭੋਗ ਰਿਹਾ ਹੈਂ । ਸੁਰਗ ਲੋਕ ਵਿਚ ਮਾਤ ਲੋਕ ਵਿਚ ਪਾਤਾਲ ਲੋਕ ਵਿਚ (ਵੱਸਦੇ ਕਿਸੇ ਭੀ ਜੀਵ ਨੇ) ਤੇਰੇ ਗੁਣਾਂ ਦਾ ਅੰਤ ਨਹੀਂ ਲੱਭਾ ।੧।

(ਹੇ ਪ੍ਰਭੂ !) ਤੂੰ ਹੀ ਜਗਤ ਪੈਦਾ ਕੀਤਾ ਹੈ, ਹਰੇਕ ਜੀਵ ਉੱਤੇ (ਉਹਨਾਂ ਦੇ ਕੀਤੇ ਕਰਮਾਂ ਦੇ ਲੇਖ ਲਿਖ ਕੇ ਜੀਵਾਂ ਨੂੰ ਤੂੰ ਹੀ ਮਾਇਆ ਦੇ) ਧੰਧਿਆਂ ਵਿਚ ਫਸਾਇਆ ਹੋਇਆ ਹੈ । ਤੂੰ ਕੁਦਰਤਿ ਰਚ ਕੇ (ਜਗਤ-ਚਉਪੜ ਦੀਆਂ) ਜੀਵ-ਨਰਦਾਂ ਸੁੱਟ ਕੇ ਤੂੰ ਆਪ ਹੀ ਆਪਣੇ ਰਚੇ ਜਗਤ ਦੀ ਸੰਭਾਲ ਕਰ ਰਿਹਾ ਹੈਂ ।੨।

(ਹੇ ਭਾਈ !) ਪਰਮਾਤਮਾ ਇਸ ਦਿੱਸਦੇ ਜਗਤ-ਪਸਾਰੇ ਵਿਚ (ਵੱਸਦਾ) ਦਿੱਸ ਰਿਹਾ ਹੈ । ਹਰੇਕ ਜੀਵ ਉਸ ਪ੍ਰਭੂ ਦੇ ਨਾਮ ਲਈ ਤਾਂਘਦਾ ਹੈ । ਪਰ ਗੁਰੂ ਦੀ ਸਰਨ ਤੋਂ ਬਿਨਾ ਕਿਸੇ ਨੂੰ ਪ੍ਰਭੂ ਦਾ ਨਾਮ ਨਹੀਂ ਮਿਲਿਆ (ਕਿਉਂਕਿ) ਸਾਰੀ ਸ੍ਰਿਸ਼ਟੀ ਮਾਇਆ ਦੇ ਜਾਲ ਵਿਚ ਫਸੀ ਹੋਈ ਹੈ ।੩।

(ਹੇ ਭਾਈ !) ਗੁਰੂ ਤੋਂ ਕੁਰਬਾਨ ਜਾਣਾ ਚਾਹੀਦਾ ਹੈ (ਕਿਉਂਕਿ) ਉਸ (ਗੁਰੂ) ਦੇ ਮਿਲਿਆਂ ਹੀ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰੀਦੀ ਹੈ । (ਜਿਸ ਨਾਮ-ਪਦਾਰਥ ਨੂੰ) ਦੇਵਤੇ ਮਨੁੱਖ ਮੋਨਧਾਰੀ ਲੋਕ ਤਰਸਦੇ ਆ ਰਹੇ ਹਨ ਉਹ (ਪਦਾਰਥ) ਸਤਿਗੁਰੂ ਨੇ ਸਮਝਾ ਦਿੱਤਾ ਹੈ ।੩।

ਕਿਹੋ ਜਿਹੇ ਇਕੱਠ ਨੂੰ ਸਤ ਸੰਗਤਿ ਸਮਝਣਾ ਚਾਹੀਦਾ ਹੈ ? (ਸਤਸੰਗਤਿ ਉਹ ਹੈ) ਜਿੱਥੇ ਸਿਰਫ਼ ਪਰਮਾਤਮਾ ਦਾ ਨਾਮ ਸਲਾਹਿਆ ਜਾਂਦਾ ਹੈ । ਹੇ ਨਾਨਕ ! ਸਤਿਗੁਰੂ ਨੇ ਇਹ ਗੱਲ ਸਮਝਾ ਦਿੱਤੀ ਹੈ ਕਿ (ਸਤਸੰਗਤਿ ਵਿਚ) ਸਿਰਫ਼ ਪਰਮਾਤਮਾ ਦਾ ਨਾਮ ਜਪਣਾ ਹੀ (ਪ੍ਰਭੂ ਦਾ) ਹੁਕਮ ਹੈ ।੫।

**ਇਹੁ ਜਗਤ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥ ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥੬॥ ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥ ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥੭॥ ਸੋਹਾਗਣੀ ਕਿਆ ਕਰਮੁ ਕਮਾਇਆ ॥ ਪੂਰਬਿ ਲਿਖਿਆ ਫਲੁ ਪਾਇਆ ॥ ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥੮॥ ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥ ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥੯॥ ਜਿਨਾ ਭਾਣੇ ਕਾ ਰਸੁ ਆਇਆ ॥ ਤਿਨ, ਵਿਚਹੁ ਭਰਮੁ ਚੁਕਾਇਆ ॥ ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥੧੦॥ {ਪੰਨਾ ੭੨}**

**ਪਦ ਅਰਥ** :—ਭਰਮਿ—ਮਾਇਆ ਦੀ ਭਟਕਣਾ ਵਿਚ (ਪਾ ਕੇ) । ਭੁਲਾਇਆ—ਕੁਰਾਹੇ ਪਾਇਆ ਹੈ । ਆਪਹੁ ਤੁਧੁ—ਤੂੰ ਆਪਣੇ ਆਪ ਤੋਂ (ਹੇ ਪ੍ਰਭੂ !) । ਖੁਆਇਆ—ਖੁੰਝਾ ਦਿੱਤਾ ਹੈ । ਪਰਤਾਪੁ—ਦੁੱਖ {ਪ੍ਰਤਾਪ} ।੬।

ਖਸਮਹੁ—ਖਸਮ ਤੋਂ । ਵੇਸ—ਕੱਪੜੇ । ਤਿਨਾ ਕਾਮਣੀ—ਉਹਨਾਂ ਇਸਤ੍ਰੀਆਂ ਦੇ । ਰੈਣਿ—{ਰਜਨਿ} ਜ਼ਿੰਦਗੀ ਦੀ ਰਾਤ । ਵਿਹਾਇ—ਬੀਤਦੀ ਹੈ ।੭।

ਪੂਰਬਿ—ਪਹਿਲੇ ਜਨਮ ਵਿਚ । ਕਰੇ ਕੈ—ਕਰਿ ਕੈ, ਕਰ ਕੇ ।੮।

ਸਹੀਆਂ—ਸਹੇਲੀਆਂ, ਸਤਸੰਗੀ । ਸਹ ਨਾਲਿ—ਖਸਮ-ਪ੍ਰਭੂ ਦੇ ਨਾਲ ।੯।

ਰਸੁ—ਆਨੰਦ । ਭਰਮੁ—ਭਟਕਣਾ । ਸਭਸੈ—ਸਭ ਜੀਵਾਂ ਨੂੰ ।੧੦।

**ਅਰਥ** :—ਇਹ ਜਗਤ ਮਾਇਆ ਦੀ ਭਟਕਣਾ ਵਿਚ ਪੈ ਕੇ ਜੀਵਨ ਦੇ ਸਹੀ ਰਾਹ ਤੋਂ ਲਾਂਭੇ ਜਾ ਰਿਹਾ ਹੈ । (ਪਰ ਜੀਵਾਂ ਦੇ ਕੀਹ ਵੱਸ ? ਹੇ ਪ੍ਰਭੂ !) ਤੂੰ ਆਪ ਹੀ (ਜਗਤ ਨੂੰ) ਆਪਣੇ ਆਪ ਤੋਂ ਵਿਛੋੜਿਆ ਹੋਇਆ ਹੈ । ਜਿਨ੍ਹਾਂ ਮੰਦ-ਭਾਗਣ ਜੀਵ-ਇਸਤ੍ਰੀਆਂ ਦੇ ਚੰਗੇ ਭਾਗ ਨਹੀਂ ਹਨ, ਉਹਨਾਂ ਨੂੰ (ਮਾਇਆ ਦੇ ਮੋਹ ਵਿਚ ਫਸਣ ਦੇ ਕਾਰਨ ਆਤਮਕ) ਦੁੱਖ ਲੱਗਾ ਹੋਇਆ ਹੈ ।੬।

ਮੰਦ-ਭਾਗਣ ਜੀਵ-ਇਸਤ੍ਰੀਆਂ ਦੇ ਕੀ ਲੱਛਣ ਹਨ ? (ਮੰਦ-ਭਾਗਣ, ਜੀਵ-ਇਸਤ੍ਰੀਆਂ ਉਹ ਹਨ) ਜੇਹੜੀਆਂ ਖਸਮ-ਪ੍ਰਭੂ ਤੋਂ ਖੁੰਝੀਆਂ ਹੋਈਆਂ ਹਨ ਤੇ ਨਿਆਸਰੀਆਂ ਹੋ ਕੇ ਭਟਕ ਰਹੀਆਂ ਹਨ । ਅਜੇਹੀਆਂ ਜੀਵ-ਇਸਤ੍ਰੀਆਂ ਦੇ ਚੇਹਰੇ ਭੀ ਵਿਕਾਰਾਂ ਦੀ ਮੈਲ ਨਾਲ ਭਰਿਸ਼ਟੇ ਹੋਏ ਦਿੱਸਦੇ ਹਨ, ਉਹਨਾਂ ਦੀ ਜ਼ਿੰਦਗੀ-ਰੂਪ ਰਾਤ ਦੁੱਖਾਂ ਵਿਚ ਹੀ ਬੀਤਦੀ ਹੈ ।੭।

ਜੇਹੜੀਆਂ ਜੀਵ-ਇਸਤ੍ਰੀਆਂ ਭਾਗਾਂ ਵਾਲੀਆਂ ਅਖਵਾਂਦੀਆਂ ਹਨ ਉਹਨਾਂ ਕੇਹੜਾ (ਚੰਗਾ ਕੰਮ) ਕੀਤਾ ਹੋਇਆ ਹੈ ? ਉਹਨਾਂ ਨੇ ਪਿਛਲੇ ਜਨਮ ਵਿਚ ਕੀਤੀ ਨੇਕ ਕਮਾਈ ਦੇ ਲਿਖੇ ਸੰਸਕਾਰਾਂ ਵਜੋਂ ਹੁਣ ਪਰਮਾਤਮਾ ਦਾ ਨਾਮ-ਫਲ ਪ੍ਰਾਪਤ ਕਰ ਲਿਆ ਹੈ । ਪਰਮਾਤਮਾ ਆਪਣੀ ਮਿਹਰ ਦੀ ਨਿਗਾਹ ਕਰ ਕੇ ਆਪ ਹੀ ਉਹਨਾਂ ਨੂੰ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ ।੮।

ਪਰਮਾਤਮਾ ਜਿਨ੍ਹਾਂ ਜੀਵ-ਇਸਤ੍ਰੀਆਂ ਨੂੰ ਆਪਣਾ ਹੁਕਮ ਮੰਨਣ ਲਈ ਪ੍ਰੇਰਦਾ ਹੈ, ਉਹ ਆਪਣੇ ਹਿਰਦੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਸਾਂਦੀਆਂ ਹਨ । ਉਹੀ ਜੀਵ-ਸਹੇਲੀਆਂ ਭਾਗਾਂ ਵਾਲੀਆਂ ਹੁੰਦੀਆਂ ਹਨ, ਜਿਨ੍ਹਾਂ ਦਾ ਆਪਣੇ ਖਸਮ-ਪ੍ਰਭੂ ਨਾਲ ਪਿਆਰ ਬਣਿਆ ਰਹਿੰਦਾ ਹੈ ।੯।

ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦੀ ਰਜ਼ਾ ਵਿਚ ਤੁਰਨ ਦਾ ਆਨੰਦ ਆ ਜਾਂਦਾ ਹੈ, ਉਹ ਆਪਣੇ ਅੰਦਰੋਂ ਮਾਇਆ ਵਾਲੀ ਭਟਕਣਾ ਦੂਰ ਕਰ ਲੈਂਦੇ ਹਨ (ਪਰ ਇਹ ਮਿਹਰ ਸਤਿਗੁਰੂ ਦੀ ਹੀ ਹੈ) । ਹੇ ਨਾਨਕ ! ਗੁਰੂ ਅਜੇਹਾ (ਦਿਆਲ) ਹੈ ਕਿ ਉਹ (ਸਰਨ ਆਏ) ਸਭ ਜੀਵਾਂ ਨੂੰ ਪ੍ਰਭੂ-ਚਰਨਾਂ ਵਿਚ ਮਿਲਾ ਦੇਂਦਾ ਹੈ ।੧੦।

**ਸਤਿਗੁਰਿ ਮਿਲਿਐ ਫਲੁ ਪਾਇਆ ॥ ਜਿਨਿ, ਵਿਚਹੁ ਅਹਕਰਣੁ ਚੁਕਾਇਆ ॥ ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥੧੧॥ ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥ ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥ ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ ॥ ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥੧੩॥ ਹਉ ਸਤਿਗੁਰ ਵਿਟਹੁ ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥ ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥੧੪॥ ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥ ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥**

**ਪਦ ਅਰਥ** :—ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਜਿਨਿ—ਜਿਸ ਨੇ । ਅਹਕਰਣੁ—ਅਹੰਕਾਰ । ਮਸਤਕਿ—ਮੱਥੇ ਉੱਤੇ ।੧੧।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਰਸ । ਰਿਦੈ—ਹਿਰਦੇ ਵਿਚ । ਅੰਦਰਿ ਰਖਿਐ—ਜੇ ਹਿਰਦੇ ਵਿਚ ਰੱਖਿਆ ਜਾਏ । ਸੁਖ ਸੇਵਾ—ਸੁਖਦਾਈ ਸੇਵਾ । ਕਰਹਿ—ਕਰਹਿਂ, ਤੂੰ ਕਰਦਾ ਹੈਂ । ਨਿਸਤਾਰਿ—ਤੂੰ ਪਾਰ ਲੰਘਾਂਦਾ ਹੈਂ ।੧੨।

ਪਾਇਓ—ਪਾਇਆ, ਲੱਭਾ । ਕਰਮ—(ਤੀਰਥ ਵਰਤ ਆਦਿਕ ਮਿਥੇ ਧਾਰਮਿਕ) ਕੰਮ ।੧੩।

ਵਿਟਹੁ—ਤੋਂ । ਹਉ—ਮੈਂ । ਘੁਮਾਇਆ—ਕੁਰਬਾਨ । ਜਿਨਿ—ਜਿਸ ਨੇ । ਭ੍ਰਮਿ—ਭਟਕਣਾ ਵਿਚ (ਪੈ ਕੇ) । ਭੁਲਾ—ਭੁੱਲਾ, ਕੁਰਾਹੇ ਪਿਆ ਹੋਇਆ । ਮਾਰਗਿ—ਰਸਤੇ ਉੱਤੇ ।੧੪।

ਤਿਨਿ ਕਰਤੈ—ਉਸ ਕਰਤਾਰ ਨੇ । ਆਪੁ—ਆਪਣੇ ਆਪ ਨੂੰ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਜਾ ਕਉ—ਜਿਸ ਨੂੰ । ਕਰਤਾਰਿ—ਕਰਤਾਰ ਨੇ ।੧੫।

**ਅਰਥ** :—ਜਿਸ ਮਨੁੱਖ ਨੇ ਆਪਣੇ ਅੰਦਰੋਂ ਅਹੰਕਾਰ ਦੂਰ ਕਰ ਲਿਆ, ਉਸ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ-ਰਸ ਪ੍ਰਾਪਤ ਕਰ ਲਿਆ । ਉਸ ਮਨੁੱਖ ਦੇ ਅੰਦਰੋਂ ਭੈੜੀ ਮਤਿ ਦਾ ਦੁੱਖ ਕੱਟਿਆ ਜਾਂਦਾ ਹੈ, ਉਸ ਦੇ ਮੱਥੇ ਉੱਤੇ ਭਾਗ ਜਾਗ ਪੈਂਦਾ ਹੈ ।੧੧।

(ਹੇ ਪ੍ਰਭੂ !) ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ (ਮਾਨੋ) ਆਤਮਕ ਜੀਵਨ ਦੇਣ ਵਾਲਾ ਜਲ ਹੈ, ਇਹ ਬਾਣੀ ਤੇਰੇ ਭਗਤਾਂ ਦੇ ਹਿਰਦੇ ਵਿਚ (ਹਰ ਵੇਲੇ) ਟਿਕੀ ਰਹਿੰਦੀ ਹੈ । ਤੇਰੀ ਸੁਖਦਾਈ ਸੇਵਾ-ਭਗਤੀ ਭਗਤਾਂ ਦੇ ਅੰਦਰ ਟਿਕਣ ਕਰ ਕੇ ਤੂੰ ਉਹਨਾਂ ਉੱਤੇ ਆਪਣੀ ਮਿਹਰ ਦੀ ਨਿਗਾਹ ਕਰਦਾ ਹੈਂ ਤੇ ਉਹਨਾਂ ਨੂੰ ਪਾਰ ਲੰਘਾ ਦੇਂਦਾ ਹੈਂ ।੧੨।

ਤਦੋਂ (ਕਿਸੇ ਵਡਭਾਗੀ ਨੂੰ) ਗੁਰੂ ਮਿਲਿਆ ਸਮਝਣਾ ਚਾਹੀਦਾ ਹੈ ਜੇ ਗੁਰੂ ਦੇ ਮਿਲਣ ਨਾਲ ਪਰਮਾਤਮਾ ਦਾ ਨਾਮ ਸਿਮਰਿਆ ਜਾਏ । ਗੁਰੂ ਦੀ ਸਰਨ ਪੈਣ ਤੋਂ ਬਿਨਾ (ਪਰਮਾਤਮਾ ਦਾ ਨਾਮ) ਨਹੀਂ ਮਿਲਦਾ, (ਗੁਰੂ ਦਾ ਆਸਰਾ ਛੱਡ ਕੇ) ਸਾਰੀ ਦੁਨੀਆ (ਤੀਰਥ ਵਰਤ ਆਦਿਕ ਹੋਰ ਹੋਰ ਮਿਥੇ ਹੋਏ ਧਾਰਮਿਕ) ਕੰਮ ਕਰ ਕੇ ਖਪ ਜਾਂਦੀ ਹੈ ।੧੩।

ਮੈਂ (ਤਾਂ) ਗੁਰੂ ਤੋਂ ਕੁਰਬਾਨ ਹਾਂ, ਜਿਸ ਨੇ ਭਟਕਣਾ ਵਿਚ ਕੁਰਾਹੇ ਪਏ ਜੀਵ ਨੂੰ ਸਹੀ ਜੀਵਨ-ਰਾਹ ਤੇ ਪਾਇਆ ਹੈ । ਜੇ ਗੁਰੂ ਆਪਣੀ ਮਿਹਰ ਦੀ ਨਿਗਾਹ ਕਰੇ, ਤਾਂ ਉਹ ਆਪ ਹੀ (ਪ੍ਰਭੂ-ਚਰਨਾਂ ਵਿਚ) ਜੋੜ ਦੇਂਦਾ ਹੈ ।੧੪।

(ਹੇ ਪ੍ਰਭੂ !) ਤੂੰ ਸਾਰੇ ਜੀਵਾਂ ਵਿਚ ਵਿਆਪਕ ਹੈਂ । (ਹੇ ਭਾਈ ! ਸਾਰੇ ਜੀਵਾਂ ਵਿਚ ਵਿਆਪਕ ਹੁੰਦਿਆਂ ਭੀ) ਉਸ ਕਰਤਾਰ ਨੇ ਆਪਣੇ ਆਪ ਨੂੰ ਗੁਪਤ ਰੱਖਿਆ ਹੋਇਆ ਹੈ । ਹੇ ਨਾਨਕ ! ਜਿਸ ਮਨੁੱਖ ਦੇ ਅੰਦਰ ਗੁਰੂ ਦੀ ਰਾਹੀਂ ਕਰਤਾਰ ਨੇ ਆਪਣੀ ਜੋਤਿ ਪਰਗਟ ਕੀਤੀ ਹੈ, ਉਸ ਦੇ ਅੰਦਰ ਕਰਤਾਰ ਪਰਗਟ ਹੋ ਜਾਂਦਾ ਹੈ ।੧੫।

**ਆਪੇ ਖਸਮਿ ਨਿਵਾਜਿਆ ॥ ਜੀਉ ਪਿੰਡੁ ਦੇ ਸਾਜਿਆ ॥ ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥੧੬॥ ਸਭਿ ਸੰਜਮ ਰਹੇ ਸਿਆਣਪਾ ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥ ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥੧੭॥ ਮੇਰੇ ਗੁਣ ਅਵਗਨ ਨ ਬੀਚਾਰਿਆ ॥ ਪ੍ਰਭਿ ਅਪਣਾ ਬਿਰਦੁ ਸਮਾਰਿਆ ॥ ਕੰਠਿ ਲਾਇ ਕੇ ਰਖਿਓਨੁ ਲਗੈ ਨ ਤਤੀ ਵਾਉ ਜੀਉ ॥੧੮॥ ਮੈ ਮਨਿ ਤਨਿ ਪ੍ਰਭੂ ਧਿਆਇਆ ॥ ਜੀਇ ਇਛਿਅੜਾ ਫਲੁ ਪਾਇਆ ॥ ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥੧੯॥ {ਪੰਨਾ ੭੨}**

**ਪਦ ਅਰਥ** :—ਖਸਮਿ—ਖਸਮ ਨੇ । ਨਿਵਾਜਿਆ—ਮਿਹਰ ਕੀਤੀ, ਵਡਿਆਈ ਦਿੱਤੀ । ਜੀਉ—ਜਿੰਦ । ਪਿੰਡੁ—ਸਰੀਰ । ਦੇ—ਦੇ ਕੇ । ਪੈਜ—ਲਾਜ, ਇੱਜ਼ਤ । ਦੁਇ ਕਰ—ਦੋਵੇਂ ਹੱਥ । ਧਾਰਿ—ਰੱਖ ਕੇ ।੧੬।

ਸੰਜਮ—ਇੰਦ੍ਰੀਆਂ ਨੂੰ ਵੱਸ ਕਰਨ ਦੇ ਸਾਧਨ । ਸਭਿ—ਸਾਰੇ । ਰਹੇ—ਰਹਿ ਗਏ, ਅਸਫਲ ਹੋ ਗਏ । ਸਭੁ ਲੋਕੁ—ਸਾਰਾ ਜਗਤ ।੧੭।

ਪ੍ਰਭਿ—ਪ੍ਰਭੂ ਨੇ । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਸਮਾਰਿਆ—ਚੇਤੇ ਰੱਖਿਆ । ਕੰਠਿ—ਗਲ ਨਾਲ । ਰਖਿਓਨੁ—ਰੱਖਿਆ ਉਨਿ, ਉਸ ਨੇ ਰੱਖਿਆ ਕੀਤੀ ।੧੮।

ਮਨਿ—ਮਨ ਦੀ ਰਾਹੀਂ, ਮਨ ਵਿਚ । ਤਨਿ—ਤਨ ਵਿਚ, ਤਨ ਦੀ ਰਾਹੀਂ । ਜੀਇ—ਜੀ ਵਿਚ । ਜੀਇ ਇਛਿਅੜਾ—ਜਿਸ ਦੀ ਜੀ ਵਿਚ ਇੱਛਾ ਕੀਤੀ । ਸਿਰਿ—ਸਿਰ ਉੱਤੇ ।੧੯।

**ਅਰਥ** :—ਖਸਮ-ਪ੍ਰਭੂ ਨੇ (ਆਪਣੇ ਸੇਵਕ ਨੂੰ) ਆਪ ਹੀ ਵਡਿਆਈ ਦਿੱਤੀ ਹੈ, ਜਿੰਦ ਤੇ ਸਰੀਰ ਦੇ ਕੇ ਆਪ ਹੀ ਉਸ ਨੂੰ ਪੈਦਾ ਕੀਤਾ ਹੈ । ਆਪਣੇ ਦੋਵੇਂ ਹੱਥ ਸੇਵਕ ਦੇ ਸਿਰ ਉੱਤੇ ਰੱਖ ਕੇ ਖਸਮ-ਪ੍ਰਭੂ ਨੇ ਆਪ ਹੀ ਉਸ ਦੀ ਲਾਜ ਰੱਖੀ ਹੈ (ਤੇ ਉਸ ਨੂੰ ਵਿਕਾਰਾਂ ਤੋਂ ਬਚਾਇਆ ਹੈ) ।੧੬।

ਇੰਦ੍ਰੀਆਂ ਨੂੰ ਵੱਸ ਕਰਨ ਦੇ ਸਾਰੇ ਜਤਨ ਤੇ ਇਹੋ ਜਿਹੀਆਂ ਹੋਰ ਸਾਰੀਆਂ ਸਿਆਣਪਾਂ ਸੇਵਕ ਨੂੰ ਕਰਨ ਦੀ ਲੋੜ ਨਹੀਂ ਪੈਂਦੀ । ਪਿਆਰਾ ਪ੍ਰਭੂ ਸੇਵਕ ਦੀ ਹਰੇਕ ਲੋੜ ਆਪ ਜਾਣਦਾ ਹੈ । ਪਰਮਾਤਮਾ ਆਪਣੇ ਸੇਵਕ ਦਾ ਤੇਜ-ਪ੍ਰਤਾਪ ਪਰਗਟ ਕਰ ਦੇਂਦਾ ਹੈ, ਸਾਰਾ ਜਗਤ ਉਸ ਦੀ ਜੈ-ਜੈਕਾਰ ਕਰਦਾ ਹੈ ।੧੭।

ਪ੍ਰਭੂ ਨੇ ਨਾਹ ਮੇਰੇ ਗੁਣਾਂ ਦਾ ਖ਼ਿਆਲ ਕੀਤਾ ਹੈ, ਨਾਹ ਮੇਰੇ ਔਗੁਣਾਂ ਦੀ ਪਰਵਾਹ ਕੀਤੀ ਹੈ, ਪ੍ਰਭੂ ਨੇ ਤਾਂ ਸਿਰਫ਼ ਆਪਣਾ ਮੁੱਢ-ਕਦੀਮਾਂ ਦਾ ਸੁਭਾਉ ਹੀ ਚੇਤੇ ਰੱਖਿਆ ਹੈ । ਉਸ ਨੇ ਮੈਨੂੰ ਆਪਣੇ ਗਲ ਨਾਲ ਲਾ ਕੇ (ਵਿਕਾਰਾਂ ਵਲੋਂ) ਬਚਾ ਲਿਆ ਹੈ, ਕੋਈ ਦੁੱਖ-ਵਿਕਾਰ ਮੇਰਾ ਵਾਲ ਵਿੰਗਾ ਨਹੀਂ ਕਰ ਸਕੇ ।੧੮।

ਮੈਂ ਆਪਣੇ ਮਨ ਵਿਚ ਪ੍ਰਭੂ ਨੂੰ ਸਿਮਰਿਆ ਹੈ ਆਪਣੇ ਹਿਰਦੇ ਵਿਚ ਪ੍ਰਭੂ ਨੂੰ ਧਿਆਇਆ ਹੈ । ਮੈਨੂੰ ਉਹ ਨਾਮ-ਫਲ ਮਿਲ ਗਿਆ ਹੈ, ਜਿਸ ਦੀ ਮੈਂ ਸਦਾ ਆਪਣੇ ਜੀ ਵਿਚ ਇੱਛਾ ਕਰਿਆ ਕਰਦਾ ਸਾਂ ।

ਹੇ ਪ੍ਰਭੂ ! ਤੂੰ ਸਾਰੇ ਸ਼ਾਹਾਂ ਦੇ ਸਿਰ ਉੱਤੇ, ਤੂੰ ਪਾਤਿਸ਼ਾਹਾਂ ਦੇ ਸਿਰ ਉੱਤੇ ਮਾਲਕ ਹੈਂ । ਹੇ ਨਾਨਕ ! (ਵਡਭਾਗੀ ਮਨੁੱਖ) ਪ੍ਰਭੂ ਦਾ ਨਾਮ ਜਪ ਕੇ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ ।੧੯।

**ਤੁਧੁ ਆਪੇ ਆਪੁ ਉਪਾਇਆ ॥ ਦੂਜਾ ਖੇਲੁ ਕਰਿ ਦਿਖਲਾਇਆ ॥ ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥ ਗੁਰ ਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ ॥ ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥੨੧॥ ਗੋਪੀ ਨੈ ਗੋਆਲੀਆ ॥ ਤੁਧੁ ਆਪੇ ਗੋਇ ਉਠਾਲੀਆ ॥ ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥ ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥ ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥੨੩॥ ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ ਦਿਹੈ ਵਡਿਆਈਆ ॥ ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥੨੪॥੧॥ {ਪੰਨਾ ੭੩}**

**ਪਦ ਅਰਥ** :—ਆਪੇ—ਆਪ ਹੀ । ਆਪੁ—ਆਪਣੇ ਆਪ ਨੂੰ । ਦੂਜਾ ਖੇਲੁ—ਆਪਣੇ ਤੋਂ ਵੱਖਰਾ ਤਮਾਸ਼ਾ । ਕਰਿ—ਕਰ ਕੇ, ਪੈਦਾ ਕਰ ਕੇ । ਸਭੁ—ਹਰ ਥਾਂ । ਸਚੋ ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਹੀ । ਭਾਵੈ—ਚਾਹੁੰਦਾ ਹੈ ।੨੦।

ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ । ਤਿਥੈ—ਉਸ (ਹਿਰਦੇ) ਵਿਚ । ਚੁਕਾਇਆ—ਦੂਰ ਕਰ ਦਿੱਤਾ ।੨੧।

ਨੈ—ਨਦੀ, ਜਮਨਾ ਨਦੀ । ਗੋਆਲੀਆ—ਗੋਪਾਲ, ਗਾਈਆਂ ਚਾਰਨ ਵਾਲਾ ।

ਗੋਪੀ—ਗੁਆਲਣ । ਗੋਇ—ਧਰਤੀ {ਨੋਟ:—ਇੱਥੇ ਕ੍ਰਿਸ਼ਨ ਜੀ ਦੇ ਪਰਬਤ ਚੁੱਕਣ ਵਲ ਇਸ਼ਾਰਾ ਹੈ} ।੨੨।

ਜਿਨ—ਜਿਨ੍ਹਾਂ ਨੇ {ਨੋਟ :—'ਜਿਨ' ਬਹੁ-ਵਚਨ ਹੈ । 'ਜਿਨਿ' ਇਕ-ਵਚਨ ਹੈ} । ਭਾਉ—ਪਿਆਰ । ਨਿਰਮਲ—ਵਿਕਾਰਾਂ ਦੀ ਮੈਲ ਤੋਂ ਰਹਿਤ । ਓਇ—ਉਹ ਬੰਦੇ {ਨੋਟ :—ਲਫ਼ਜ਼ 'ਓਇ' ਬਹੁ-ਵਚਨ ਹੈ} । ਸਵਾਰਿ—ਸੰਵਾਰ ਕੇ, ਸੋਹਣਾ ਬਣਾ ਕੇ ।੨੩।

ਦਿਹੈ—ਦਿਨੇ । ਵਡਿਆਈਆ—ਸਾਲਾਹੀਆਂ ਹਨ । ਸਚੁ ਸਮਾਲਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਯਾਦ ਰੱਖ ।੨੪।

**ਅਰਥ** :—ਹੇ ਪ੍ਰਭੂ ! ਤੂੰ ਆਪਣੇ ਆਪ ਨੂੰ (ਜਗਤ-ਰੂਪ ਵਿਚ) ਆਪ ਹੀ ਪਰਗਟ ਕੀਤਾ ਹੈ, (ਇਹ ਤੈਥੋਂ ਵੱਖਰਾ ਦਿੱਸਦਾ) ਮਾਇਆ ਦਾ ਜਗਤ-ਤਮਾਸ਼ਾ ਤੂੰ ਆਪ ਹੀ ਬਣਾ ਕੇ ਵਿਖਾ ਦਿੱਤਾ ਹੈ ।

(ਹੇ ਭਾਈ !) ਹਰ ਥਾਂ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਹੀ ਮੌਜੂਦ ਹੈ । ਜਿਸ ਉੱਤੇ ਉਹ ਮਿਹਰ ਕਰਦਾ ਹੈ, ਉਸ ਨੂੰ (ਇਹ ਭੇਤ) ਸਮਝਾ ਦੇਂਦਾ ਹੈ ।੨੦।

ਜਿਸ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਭੇਦ) ਪਾ ਲਿਆ ਹੈ, ਉਸ ਦੇ ਹਿਰਦੇ ਵਿਚੋਂ ਪ੍ਰਭੂ ਨੇ ਮਾਇਆ ਦਾ ਮੋਹ ਦੂਰ ਕਰ ਦਿੱਤਾ ਹੈ । ਪ੍ਰਭੂ ਆਪਣੀ ਮਿਹਰ ਕਰ ਕੇ ਆਪ ਹੀ ਉਸ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ ।੨੧।

ਹੇ ਪ੍ਰਭੂ ! ਤੂੰ ਹੀ (ਗੋਕਲ ਦੀ) ਗੋਪੀ ਹੈਂ, ਤੂੰ ਆਪ ਹੀ (ਜਮਨਾ) ਨਦੀ ਹੈਂ, ਤੂੰ ਆਪ ਹੀ (ਗੋਕਲ ਦਾ) ਗੁਆਲਾ ਹੈਂ । ਤੂੰ ਆਪ ਹੀ (ਕ੍ਰਿਸ਼ਨ-ਰੂਪ ਹੋ ਕੇ) ਧਰਤੀ (ਗੋਵਰਧਨ ਪਰਬਤ) ਚੁੱਕੀ ਸੀ । ਤੂੰ ਆਪਣੇ ਹੁਕਮ ਵਿਚ ਆਪ ਹੀ ਜੀਵਾਂ ਦੇ ਸਰੀਰ ਸਾਜਦਾ ਹੈਂ, ਤੂੰ ਆਪ ਹੀ ਨਾਸ ਕਰਦਾ ਹੈਂ ਤੇ ਆਪ ਹੀ ਪੈਦਾ ਕਰਦਾ ਹੈਂ ।੨੨।

ਜਿਨ੍ਹਾਂ (ਵਡ-ਭਾਗੀ) ਮਨੁੱਖਾਂ ਨੇ ਗੁਰੂ ਨਾਲ ਪਿਆਰ ਪਾਇਆ ਹੈ, ਉਹਨਾਂ ਆਪਣੇ ਅੰਦਰੋਂ ਮਾਇਆ ਦਾ ਪਿਆਰ ਦੂਰ ਕਰ ਲਿਆ ਹੈ । ਉਹਨਾਂ ਬੰਦਿਆਂ ਦੀ ਆਤਮਕ ਜੋਤਿ ਪਵਿਤ੍ਰ ਹੋ ਜਾਂਦੀ ਹੈ, ਉਹ ਆਪਣਾ ਜਨਮ ਸੁਥਰਾ ਕਰ ਕੇ (ਜਗਤ ਤੋਂ) ਜਾਂਦੇ ਹਨ ।੨੩।

ਹੇ ਪ੍ਰਭੂ ! ਤੇਰੇ ਸਦਾ ਕਾਇਮ ਰਹਿਣ ਵਾਲੇ ਗੁਣ (ਤੇਰੀ ਮਿਹਰ ਨਾਲ) ਮੈਂ ਦਿਨੇ ਰਾਤ ਸਲਾਹੁੰਦਾ ਹਾਂ ।

ਹੇ ਨਾਨਕ ! ਆਖ—ਪ੍ਰਭੂ (ਜੀਵਾਂ ਦੇ) ਮੰਗਣ ਤੋਂ ਬਿਨਾ ਹੀ ਹਰੇਕ ਦਾਤਿ ਬਖ਼ਸ਼ਣ ਵਾਲਾ ਹੈ । (ਹੇ ਭਾਈ !) ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖ ।੨੪।੧।

**ਸਿਰੀਰਾਗੁ ਮਹਲਾ ੫ ॥ ਪੈ ਪਾਇ ਮਨਾਈ ਸੋਇ ਜੀਉ ॥ ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ਰਹਾਉ॥ ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥ ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥ ਤੇਰੈ ਹੁਕਮੈ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥ ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥ ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥ ਹਰ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ ॥੩॥ ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥ ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥ ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡੀਆ ॥ ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥ {ਪੰਨਾ ੭੩}**

**ਪਦ ਅਰਥ** :—ਪੈ—ਪੈ ਕੇ, ਡਿੱਗ ਕੇ । ਪਾਇ—ਪੈਰਾਂ ਤੇ । ਮਨਾਈ—ਮਨਾਈਂ, ਮੈਂ ਮਨਾਂਦਾ ਹਾਂ । ਪੁਰਖਿ—ਪੁਰਖ ਨੇ । ਸਤਿਗੁਰ ਪੁਰਖਿ—ਸਤਿਗੁਰ-ਪੁਰਖ ਨੇ ।੧।ਰਹਾਉ।

ਗੋਸਾਈ—ਸ੍ਰਿਸ਼ਟੀ ਦਾ ਸਾਈਂ, ਪਰਮਾਤਮਾ । ਮਿਹੰਡਾ—ਮੇਰਾ । ਇਠੜਾ—ਇੱਠੜਾ, ਬਹੁਤ ਪਿਆਰਾ । ਅੰਮ—ਅੰਮਾਂ, ਮਾਂ । ਅਬਾ—ਅੱਬਾ, ਪਿਉ । ਥਾਵਹੁ—ਨਾਲੋਂ, ਤੋਂ । ਸਭਿ—ਸਾਰੇ ।੧।

ਹੁਕਮੈ—ਹੁਕਮ ਵਿਚ । ਸਾਵਣੁ—ਨਾਮ-ਵਰਖਾ ਕਰਨ ਵਾਲਾ ਗੁਰੂ-ਮਿਲਾਪ । ਸਤ—ਉੱਚਾ ਆਚਰਨ । ਕਰਿ—ਕਰ ਕੇ । ਬੋਹਲ—ਅੰਨ ਦਾ ਢੇਰ । ਬੋਹਲ ਬਖਸ—ਬਖ਼ਸ਼ਸ਼ ਦਾ ਬੋਹਲ ।੨।

ਹਉ—ਮੈਂ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਦੁਯਾ ਕਾਗਲੁ—ਦੂਜਾ ਕਾਗਜ਼, ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਹੋਰ ਲੇਖਾ । ਚਿਤਿ—ਚਿੱਤਰਨਾ । ਚਿਤਿ ਨ ਜਾਣਦਾ—ਚਿੱਤਰਨਾ ਨਹੀਂ ਜਾਣਦਾ । ਇਕਤੈ ਕਾਰੈ—ਇਕੋ ਹੀ ਕਾਰ ਵਿਚ । ਲਾਇਓਨੁ—ਲਾਇਆ ਉਨਿ, ਉਸ ਨੇ ਲਾਇਆ ਹੈ ।੩।

ਭਾਈਹੋ—ਹੇ ਭਰਾਵੋ ! ਗੁਰਿ—ਗੁਰੂ ਨੇ । ਦੀਬਾਣਿ—ਦਰਬਾਰ ਵਿਚ । ਕਵਾਇ—ਪੁਸ਼ਾਕ, ਸਿਰੋਪਾ । ਮਾਹਰੁ—ਚੌਧਰੀ । ਪਿੰਡ ਦਾ—ਸਰੀਰ ਦਾ । ਬੰਨਿ—ਬੰਨ੍ਹ ਕੇ । ਆਦੇ—ਲਿਆਂਦੇ । ਸਰੀਕ—ਸ਼ਰੀਕਾ ਕਰਨ ਵਾਲੇ, ਵਿਰੋਧੀ ।੪।

ਸਾਮੈ—ਸਰਨ ਵਿਚ । ਤਿਹੰਡੀਆ—ਤੇਰੀ । ਮੁਜੇਰੇ—ਮੁਜ਼ਾਰੇ । ਮਿਹਡਿਆ—ਮੇਰੇ । ਕੰਨੁ—ਕੰਨ, ਮੋਢਾ । ਹੰਘਾਈ—ਸਕਦਾ । ਵੁਠਾ—ਵੁੱਠਾ, ਵੱਸ ਪਿਆ ਹੈ । ਘੁਘਿ—ਸੰਘਣੀ ਵੱਸੋਂ ਵਾਲਾ । ਗਿਰਾਉ—(ਗ੍ਰਾਮ) ਪਿੰਡ ।੫।

**ਅਰਥ** :—(ਹੇ ਭਾਈ !) ਮੈਂ (ਗੁਰੂ ਦੀ) ਚਰਨੀਂ ਲੱਗ ਕੇ ਉਸ (ਪਰਮਾਤਮਾ) ਨੂੰ ਪ੍ਰਸੰਨ ਕਰਨ ਦਾ ਜਤਨ ਕਰਦਾ ਹਾਂ । ਗੁਰੂ-ਪੁਰਖ ਨੇ (ਮੈਨੂੰ) ਪਰਮਾਤਮਾ ਮਿਲਾਇਆ ਹੈਂ । (ਹੁਣ ਮੈਨੂੰ ਸਮਝ ਆਈ ਹੈ ਕਿ) ਉਸ ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ।੧।ਰਹਾਉ।

ਸ੍ਰਿਸ਼ਟੀ ਦਾ ਮਾਲਕ ਮੇਰਾ (ਪ੍ਰਭੂ) ਬਹੁਤ ਪਿਆਰਾ ਹੈ, (ਮੈਨੂੰ ਆਪਣੇ) ਮਾਂ ਪਿਉ ਨਾਲੋਂ (ਭੀ) ਵਧੀਕ ਮਿੱਠਾ ਲੱਗ ਰਿਹਾ ਹੈ ।

(ਹੇ ਪ੍ਰਭੂ !) ਭੈਣ ਭਰਾ ਤੇ ਹੋਰ ਸਾਰੇ ਸਾਕ-ਸੈਣ (ਮੈਂ ਵੇਖ ਲਏ ਹਨ), ਤੇਰੇ ਬਰਾਬਰ ਦਾ ਹੋਰ ਕੋਈ (ਹਿਤ ਕਰਨ ਵਾਲਾ) ਨਹੀਂ ਹੈ ।੧।

(ਹੇ ਪ੍ਰਭੂ !) ਤੇਰੇ ਹੁਕਮ ਵਿਚ ਹੀ (ਗੁਰੂ ਦਾ ਮਿਲਾਪ ਹੋਇਆ, ਮਾਨੋ, ਮੇਰੇ ਵਾਸਤੇ) ਸਾਵਣ ਦਾ ਮਹੀਨਾ ਆ ਗਿਆ, (ਗੁਰੂ ਦੀ ਕਿਰਪਾ ਨਾਲ) ਮੈਂ ਉੱਚ ਆਚਰਣ ਬਣਾਣ ਦਾ ਹਲ ਜੋਅ ਦਿੱਤਾ । ਮੈਂ ਇਹ ਆਸ ਕਰ ਕੇ ਤੇਰਾ ਨਾਮ (ਆਪਣੇ ਹਿਰਦੇ-ਖੇਤ ਵਿਚ) ਬੀਜਣ ਲੱਗ ਪਿਆ ਕਿ ਤੇਰੀ ਬਖ਼ਸ਼ਸ਼ ਦਾ ਬੋਹਲ ਇਕੱਠਾ ਹੋ ਜਾਇਗਾ ।੨।

(ਹੇ ਪ੍ਰਭੂ !) ਗੁਰੂ ਨੂੰ ਮਿਲ ਕੇ ਮੈਂ ਸਿਰਫ਼ ਤੇਰੇ ਨਾਲ ਸਾਂਝ ਪਾਈ ਹੈ, ਮੈਂ ਤੇਰੇ ਨਾਮ ਤੋਂ ਬਿਨਾ ਕੋਈ ਹੋਰ ਲੇਖਾ ਲਿਖਣਾ ਨਹੀਂ ਜਾਣਦਾ । ਹੇ ਹਰੀ ! ਤੂੰ ਮੈਨੂੰ (ਆਪਣਾ ਨਾਮ ਸਿਮਰਨ ਦੀ ਹੀ) ਇਕੋ ਕਾਰ ਵਿਚ ਜੋੜ ਦਿੱਤਾ ਹੈ । ਹੁਣ ਜਿਵੇਂ ਤੇਰੀ ਰਜ਼ਾ ਹੋਵੇ, ਇਸ ਕਾਰ ਨੂੰ ਸਿਰੇ ਚਾੜ੍ਹ ।੩।

ਹੇ ਮੇਰੇ ਸਤਸੰਗੀ ਭਰਾਵੋ ! ਤੁਸੀ ਭੀ (ਗੁਰੂ ਦੀ ਸਰਨ ਪੈ ਕੇ) ਪ੍ਰਭੂ ਦਾ ਨਾਮ-ਰਸ ਮਾਣੋ । ਮੈਨੂੰ ਗੁਰੂ ਨੇ ਪਰਮਾਤਮਾ ਦੀ ਦਰਗਾਹ ਵਿਚ ਸਿਰੋਪਾ ਪਹਿਨਾ ਦਿੱਤਾ ਹੈ (ਆਦਰ ਦਿਵਾ ਦਿੱਤਾ ਹੈ, ਕਿਉਂਕਿ) ਮੈਂ ਹੁਣ ਆਪਣੇ ਸਰੀਰ ਦਾ ਚੌਧਰੀ ਬਣ ਗਿਆ ਹਾਂ, (ਗੁਰੂ ਦੀ ਮਿਹਰ ਨਾਲ) ਮੈਂ (ਕਾਮਾਦਿਕ) ਪੰਜੇ ਹੀ ਵਿਰੋਧ ਕਰਨ ਵਾਲੇ ਕਾਬੂ ਕਰ ਕੇ ਲਿਆ ਬਿਠਾਏ ਹਨ ।੪।

ਹੇ ਨਾਨਕ ! (ਆਖ—ਹੇ ਮੇਰੇ ਪ੍ਰਭੂ !) ਮੈਂ ਤੇਰੀ ਸਰਨ ਆਇਆ ਹਾਂ । (ਤੇਰੀ ਮਿਹਰ ਨਾਲ ਪੰਜੇ (ਗਿਆਨ-ਇੰਦ੍ਰੇ) ਕਿਸਾਨ ਮੇਰੇ ਮੁਜ਼ਾਰੇ ਬਣ ਗਏ ਹਨ (ਮੇਰੇ ਕਹੇ ਵਿਚ ਤੁਰਦੇ ਹਨ) । ਕੋਈ ਗਿਆਨ-ਇੰਦ੍ਰਾ ਕਿਸਾਨ ਮੈਥੋਂ ਆਕੀ ਹੋ ਕੇ) ਸਿਰ ਨਹੀਂ ਚੁੱਕ ਸਕਦਾ । ਹੁਣ ਮੇਰਾ ਸਰੀਰ-ਨਗਰ (ਭਲੇ ਗੁਣਾਂ ਦੀ) ਸੰਘਣੀ ਵਸੋਂ ਨਾਲ ਵੱਸ ਪਿਆ ਹੈ ।੫।

ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥ ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥ ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥ ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥ ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥ ਨਉ ਨਿਧਿ ਨਾਮੁ ਨਿਧਾਨੁ ਹਰਿ, ਮੈ ਪਲੈ ਬਧਾ ਛਿਕਿ ਜੀਉ ॥੮॥ ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰ ਅੰਤਰਿ ਸਬਦੁ ਵਸਾਇਆ ॥ ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥੯॥ ਮੈ ਬਧੀ ਸਭ ਧਰਮਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥ ਸੁਣਿ ਗਲਾ ਗੁਰ

**ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥ {ਪੰਨਾ ੭੩-੭੪}**

**ਪਦ ਅਰਥ** :—ਹਉ—ਮੈਂ । ਘੁੰਮਾ ਜਾਵਦਾ—ਘੁੰਮਾਂ ਜਾਂਵਦਾ, ਕੁਰਬਾਨ ਜਾਂਦਾ ਹਾਂ । ਸਾਹਾ—ਸ਼ਾਹ ! ਹੇ ਸ਼ਾਹ ! ਤੁਧੁ—ਤੈਨੂੰ । ਥੇਹੁ—ਢੱਠਾ ਹੋਇਆ ਪਿੰਡ, ਉਹ ਸਰੀਰ-ਪਿੰਡ ਜਿਸ ਵਿਚੋਂ ਸਾਰੇ ਭਲੇ ਗੁਣ ਮੁੱਕ ਚੁਕੇ ਸਨ ।੬।

ਇਠੈ—ਪਿਆਰੇ ਨੂੰ । ਮਨਿ—ਮਨ ਵਿਚ । ਚਿੰਦੀ—ਚਿੰਦੀਂ, ਚਿਤਵਦਾ ਹਾਂ । ਸਭੇ ਕਾਜ—ਸਾਰੇ ਕੰਮ । ਸਵਾਰਿਅਨੁ—ਉਸ ਨੇ ਸਵਾਰ ਦਿੱਤੇ ਹਨ । ਲਾਹੀਅਨਿ—ਉਸ ਨੇ ਲਾ ਦਿੱਤੀ ਹੈ ।੭।

ਸਭੋ—ਸਭੁ, ਸਾਰਾ । ਧੰਧੜਾ—ਮਾਇਆ ਵਾਲੀ ਦੌੜ-ਭੱਜ । ਸੇਵੀ—ਸੇਵੀਂ, ਮੈਂ ਸਿਮਰਦਾ ਹਾਂ । ਸਚੜਾ—ਸੱਚੜਾ, ਸਦਾ-ਥਿਰ ਰਹਿਣ ਵਾਲਾ । ਨਉ ਨਿਧਿ—ਜਗਤ ਦੇ ਨੌ ਹੀ ਖ਼ਜ਼ਾਨੇ । ਨਿਧਾਨੁ—ਖ਼ਜ਼ਾਨਾ । ਛਿਕਿ—ਕੱਸ ਕੇ, ਖਿੱਚ ਕੇ ।੮।

ਸੁਖੀ ਹੂੰ ਸੁਖੁ—ਸਭ ਤੋਂ ਸ੍ਰੇਸ਼ਟ ਸੁਖ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰ ਨੇ । ਪੁਰਖਿ—ਪੁਰਖ ਨੇ । ਮਸਤਕਿ—ਮਸਤਕ ਉੱਤੇ ।੯।

ਧਰਮਸਾਲ—ਧਰਮ ਕਮਾਣ ਦੀ ਥਾਂ । ਸਚੁ—ਸਦਾ-ਥਿਰ ਪ੍ਰਭੂ ਦਾ ਸਿਮਰਨ । ਬਧੀ—ਬੱਧੀ, ਬਣਾਈ ਹੈ । ਲਹਦਾ—ਮਿਲਦਾ ਹਾਂ । ਤਿਸੁ—ਉਸ (ਗੁਰਸਿੱਖ) ਨੂੰ (ਜੇਹੜਾ ਮੈਨੂੰ ਮਿਲਦਾ ਹੈ) । ਨਿਵਿ—ਨਿਵ ਕੇ, ਲਿਫ਼ ਕੇ ।੧੦।

ਸੁਣਿ—ਸੁਣ ਕੇ । ਪਹਿ—ਪਾਸ, ਕੋਲ । ਦਾਨੁ—ਨਾਮ ਦਾ ਦਾਨ, ਹੋਰਨਾਂ ਨੂੰ ਨਾਮ ਜਪਾਣਾ । ਇਸਨਾਨੁ—ਆਤਮਕ ਇਸ਼ਨਾਨ, ਪਵਿਤ੍ਰਤਾ । ਮੁਕਤੁ—ਵਿਕਾਰਾਂ ਤੋਂ ਆਜ਼ਾਦ । ਸੈਸਾਰੜਾ—ਵਿਚਾਰਾ ਸੰਸਾਰ । ਸਚੀ ਬੇੜੀ—ਸਦਾ-ਥਿਰ ਪ੍ਰਭੂ ਦੇ ਨਾਮ ਦੀ ਬੇੜੀ ਵਿਚ । ਚਾੜਿ—ਚਾੜ੍ਹ ਕੇ ।੧੧।

**ਅਰਥ** :—(ਹੇ ਮੇਰੇ ਸ਼ਾਹ-ਪ੍ਰਭੂ !) ਮੈਂ ਤੈਥੋਂ ਸਦਕੇ ਜਾਂਦਾ ਹਾਂ, ਮੈਂ ਤੈਥੋਂ ਕੁਰਬਾਨ ਜਾਂਦਾ ਹਾਂ । ਮੈਂ ਸਿਰਫ਼ ਤੈਨੂੰ ਹੀ ਆਪਣੇ ਹਿਰਦੇ ਵਿਚ ਟਿਕਾਈ ਬੈਠਾ ਹਾਂ । (ਹੇ ਮੇਰੇ ਸ਼ਾਹ-ਪ੍ਰਭੂ !) ਮੈਂ ਤੈਥੋਂ ਕੁਰਬਾਨ ਜਾਂਦਾ ਹਾਂ, ਤੂੰ ਮੇਰਾ ਉੱਜੜਿਆ ਹੋਇਆ ਥੇਹ ਹੋਇਆ ਹਿਰਦਾ-ਘਰ ਵਸਾ ਦਿੱਤਾ ਹੈ ।੬।

(ਹੇ ਭਾਈ !) ਮੈਂ ਹੁਣ ਸਦਾ ਸਦਾ ਪਿਆਰੇ ਹਰੀ ਨੂੰ ਹੀ ਸਿਮਰਦਾ ਹਾਂ, ਅਪਣੇ ਮਨ ਵਿਚ ਮੈਂ ਜੋ ਇੱਛਾ ਧਾਰੀ ਬੈਠਾ ਸਾਂ, ਉਹ ਨਾਮ-ਫਲ ਹੁਣ ਮੈਂ ਪਾ ਲਿਆ ਹੈ । ਉਸ (ਪ੍ਰਭੂ) ਨੇ ਮੇਰੇ ਸਾਰੇ ਕੰਮ ਸਵਾਰ ਦਿੱਤੇ ਹਨ, ਮੇਰੇ ਮਨ ਦੀ ਮਾਇਆ ਵਾਲੀ ਭੁੱਖ ਉਸ ਨੇ ਦੂਰ ਕਰ ਦਿੱਤੀ ਹੈ ।੭।

(ਹੇ ਭਾਈ ! ਸਿਮਰਨ ਦੀ ਬਰਕਤਿ ਨਾਲ) ਮੈਂ ਦੁਨੀਆ ਵਾਲਾ ਸਾਰਾ ਲਾਲਚ ਛੱਡ ਦਿੱਤਾ ਹੈ । ਮੈਂ ਸਦਾ-ਥਿਰ ਰਹਿਣ ਵਾਲੇ ਸ੍ਰਿਸ਼ਟੀ ਦੇ ਮਾਲਕ ਪ੍ਰਭੂ ਨੂੰ ਹੀ ਸਿਮਰਦਾ ਰਹਿੰਦਾ ਹਾਂ । (ਹੁਣ) ਪਰਮਾਤਮਾ ਦਾ ਨਾਮ ਖ਼ਜ਼ਾਨਾ ਹੀ (ਮੇਰੇ ਵਾਸਤੇ) ਜਗਤ ਦੇ ਨੌ ਖ਼ਜਾਨੇ ਹੈ, ਮੈਂ ਉਸ ਨਾਮ-ਧਨ ਨੂੰ ਆਪਣੇ (ਹਿਰਦੇ ਦੇ) ਪੱਲੇ ਵਿਚ ਘੁੱਟ ਕੇ ਬੰਨ੍ਹ ਲਿਆ ਹੈ ।੮।

ਗੁਰੂ ਨੇ ਮੇਰੇ ਹਿਰਦੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਵਸਾ ਦਿੱਤਾ ਹੈ (ਉਸ ਦੀ ਬਰਕਤਿ ਨਾਲ) ਮੈਂ (ਦੁਨੀਆ ਦੇ) ਸਾਰੇ ਸੁਖਾਂ ਤੋਂ ਵਧੀਆ ਆਤਮਕ ਸੁਖ ਲੱਭ ਲਿਆ ਹੈ । ਗੁਰੂ-ਪੁਰਖ ਨੇ ਮੇਰੇ ਸਿਰ ਉੱਤੇ ਆਪਣਾ (ਮਿਹਰ ਦਾ) ਹੱਥ ਰੱਖ ਕੇ ਮੈਨੂੰ (ਪਰਮਾਤਮਾ ਦਾ) ਦਰਸ਼ਨ ਕਰਾ ਦਿੱਤਾ ਹੈ ।੯।

ਗੁਰੂ ਦੇ ਸਿੱਖਾਂ ਨੂੰ ਮੈਂ (ਜਤਨ ਨਾਲ) ਲੱਭ ਕੇ ਮਿਲਦਾ ਹਾਂ । ਉਹਨਾਂ ਦੀ ਸੰਗਤਿ ਵਿਚ ਬੈਠਣਾ ਮੈਂ ਧਰਮਸਾਲ ਬਣਾਈ ਹੈ, ਜਿਥੇ ਮੈਂ ਸਦਾ-ਥਿਰ ਪ੍ਰਭੂ ਨੂੰ ਸਿਮਰਦਾ ਹਾਂ । (ਜੇਹੜਾ ਗੁਰਸਿੱਖ ਮਿਲ ਪਏ) ਮੈਂ (ਲੋੜ ਅਨੁਸਾਰ) ਉਸ ਦੇ ਪੈਰ ਧੋਂਦਾ ਹਾਂ, ਉਸ ਨੂੰ ਪੱਖਾ ਝੱਲਦਾ ਹਾਂ, ਮੈਂ ਪੂਰੇ ਅਦਬ ਨਾਲ ਉਸ ਦੀ ਪੈਰੀਂ ਲੱਗਦਾ ਹਾਂ ।੧੦।

ਹੇ ਨਾਨਕ ! ਗੁਰੂ (ਜਿਸ ਜਿਸ ਨੂੰ) ਸਦਾ-ਥਿਰ ਪ੍ਰਭੂ ਦੇ ਸਿਮਰਨ ਦੀ ਬੇੜੀ ਵਿਚ ਬਿਠਾਂਦਾ ਹੈ ਉਹ ਸਾਰਾ ਜਗਤ ਹੀ ਵਿਕਾਰਾਂ ਤੋਂ ਬਚਦਾ ਜਾਂਦਾ ਹੈ—ਇਹ ਗੱਲਾਂ ਸੁਣ ਕੇ ਮੈਂ ਭੀ ਗੁਰੂ ਦੇ ਕੋਲ ਆ ਗਿਆ ਹਾਂ, ਤੇ ਉਸ ਨੇ ਮੇਰੇ ਹਿਰਦੇ ਵਿਚ ਇਹ ਬਿਠਾ ਦਿੱਤਾ ਹੈ ਕਿ ਨਾਮ ਸਿਮਰਨਾ, ਹੋਰਨਾਂ ਨੂੰ ਸਿਮਰਨ ਵਲ ਪ੍ਰੇਰਨਾ, ਪਵਿਤ੍ਰ ਜਵਿਨ ਬਨਾਣਾ—ਇਹੀ ਹੈ ਸਹੀ ਜੀਵਨ-ਰਾਹ ।੧੧।

**ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥ ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥ ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥ ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥ ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥ ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥੧੪॥ ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥ ਦੇਹੁ ਦਰਸੁ ਸੁਖਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥੧੫॥ ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ ॥ ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਆਧਾਰੁ ਜੀਉ ॥੧੬॥ {ਪੰਨਾ ੭੪}**

**ਪਦ ਅਰਥ** :—ਦੇ ਕੰਨੁ—ਕੰਨ ਦੇ ਕੇ, ਪੂਰੇ ਧਿਆਨ ਨਾਲ । ਸੁਣਹੁ—(ਹੇ ਪ੍ਰਭੂ ਜੀ !) ਤੁਸੀ ਸੁਣਦੇ ਹੋ । ਠੋਕਿ ਵਜਾਇ—ਠਣਕ ਕੇ, ਵਜਾ ਕੇ, ਚੰਗੀ ਤਰ੍ਹਾਂ ਪਰਖ ਕਰ ਕੇ । ਤੁਸਿ—ਪ੍ਰਸੰਨ ਹੋ ਕੇ । ਲਇਅਨੁ—ਲਏ ਉਨਿ, ਉਸ ਪ੍ਰਭੂ ਨੇ ਲਏ ਹਨ ।੧੨।

ਪੈ—ਪੈ ਕੇ, ਜ਼ੋਰ ਪਾ ਕੇ । ਕੋਇ—ਕੋਈ ਭੀ ਕਾਮਾਦਿਕ ਵਿਕਾਰ । ਰਞਾਣਦਾ—ਦੁਖੀ ਕਰਦਾ । ਵੁਠੀਆ—ਵੁੱਠੀਆ, ਵੱਸ ਪਈ ਹੈ । ਹਲੇਮੀ ਰਾਜੁ—ਹਲੀਮੀ ਦਾ ਰਾਜ, ਨਿਮ੍ਰਤਾ ਸੁਭਾਵ ਦਾ ਰਾਜ ।੧੩।

ਝਿੰਮਿ ਝਿੰਮਿ—ਮੱਠਾ ਮੱਠਾ, ਸਹਜੇ ਸਹਜੇ, ਆਤਮਕ ਅਡੋਲਤਾ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲੀ ਨਾਮ-ਵਰਖਾ । ਬੋਲੀ—ਬੋਲੀ, ਮੈਂ ਬੋਲਦਾ ਹਾਂ । ਪਾਇਹਿ—ਪਾਇਹਿਂ, ਤੂੰ ਪਾਂਦਾ ਹੈਂ। ਥਾਇ—ਥਾਂ ਵਿਚ ।੧੪।

ਪੂਰਨ—ਪੂਰੀ ਕਰ । ਲੋਚਾ—ਤਾਂਘ ।੧੫।

ਦੀਪ—ਦੀਪਾਂ ਵਿਚ, ਦੇਸਾਂ ਵਿਚ । ਲੋਅ—(ਚੌਦਾਂ) ਲੋਕਾਂ ਵਿਚ । ਥਾਨਿ—ਥਾਂ ਵਿਚ । ਥਨੰਤਰਿ—ਥਾਨ ਅੰਤਰਿ, ਹੋਰ ਥਾਂ ਵਿਚ । ਥਾਨਿ ਥਨੰਤਰਿ—ਹਰੇਕ ਥਾਂ ਵਿਚ । ਸਚੁ—ਸੱਚ, ਸਦਾ-ਥਿਰ ਪ੍ਰਭੂ ਦਾ ਨਾਮ । ਅਧਾਰੁ—ਆਸਰਾ ।੧੬।

**ਅਰਥ** :—(ਹੇ ਪ੍ਰਭੂ !) ਸਾਰੀ ਸ੍ਰਿਸ਼ਟੀ ਦਿਨ ਰਾਤ ਤੇਰੀ ਹੀ ਸੇਵਾ ਭਗਤੀ ਕਰਦੀ ਹੈ, ਤੂੰ (ਹਰੇਕ ਜੀਵ ਦੀ) ਅਰਦਾਸ ਧਿਆਨ ਨਾਲ ਸੁਣਦਾ ਹੈਂ ।

(ਹੇ ਭਾਈ !) ਮੈਂ ਸਾਰੀ ਲੁਕਾਈ ਨੂੰ ਚੰਗੀ ਤਰ੍ਹਾਂ ਪਰਖ ਕੇ ਵੇਖ ਲਿਆ ਹੈ (ਜਿਨ੍ਹਾਂ ਜਿਨ੍ਹਾਂ ਨੂੰ ਵਿਕਾਰਾਂ ਤੋਂ ਛਡਾਇਆ ਹੈ) ਪ੍ਰਭੂ ਨੇ ਆਪ ਹੀ ਪ੍ਰਸੰਨ ਹੋ ਕੇ ਛਡਾਇਆ ਹੈ ।੧੨।

(ਜਿਸ ਜਿਸ ਉਤੇ ਪ੍ਰਭੂ ਦੀ ਮਿਹਰ ਹੋਈ ਹੈ ਉਹ) ਸਾਰੀ ਲੁਕਾਈ (ਅੰਤਰ ਆਤਮੇ) ਆਤਮਕ ਆਨੰਦ ਵਿਚ ਵੱਸ ਰਹੀ ਹੈ, (ਹਰੇਕ ਦੇ ਅੰਦਰ) ਇਹ ਨਿਮ੍ਰਤਾ ਦਾ ਰਾਜ ਹੋ ਗਿਆ ਹੈ । ਮਿਹਰਬਾਨ ਪ੍ਰਭੂ ਦਾ ਹੁਣ ਐਸਾ ਹੁਕਮ ਵਰਤਿਆ ਹੈ ਕਿ ਕੋਈ ਭੀ ਕਾਮਾਦਿਕ ਵਿਕਾਰ (ਸਰਨ ਆਏ) ਕਿਸੇ ਨੂੰ ਭੀ ਦੁਖੀ ਨਹੀਂ ਕਰ ਸਕਦਾ ।੧੩।

ਹੇ ਪ੍ਰਭੂ ! ਹੇ ਮੇਰੇ ਖਸਮ ! ਮੈਂ ਭੀ ਤੇਰੀ ਹੀ ਪ੍ਰੇਰਨਾ ਨਾਲ ਤੇਰੀ ਸਿਫ਼ਤਿ-ਸਾਲਾਹ ਦੇ ਬੋਲ ਬੋਲ ਰਿਹਾ ਹਾਂ, ਆਤਮਕ ਅਡੋਲਤਾ ਪੈਦਾ ਕਰ ਕੇ ਤੇਰਾ ਨਾਮ-ਅੰਮ੍ਰਿਤ ਮੇਰੇ ਅੰਦਰ ਵਰਖਾ ਕਰ ਰਿਹਾ ਹੈ । ਮੈਂ ਤੇਰੇ ਉਤੇ ਹੀ ਮਾਣ ਕਰਦਾ ਆਇਆ ਹਾਂ (ਮੈਨੂੰ ਨਿਸ਼ਚਾ ਹੈ ਕਿ) ਤੂੰ ਆਪ ਹੀ (ਮੈਨੂੰ) ਕਬੂਲ ਕਰ ਲਏਂਗਾ ।੧੪।

ਹੇ ਪ੍ਰਭੂ ! ਤੇਰੀ ਭਗਤੀ ਕਰਨ ਵਾਲੇ ਵਡਭਾਗੀਆਂ ਨੂੰ ਸਦਾ ਤੇਰੇ ਦਰਸਨ ਦੀ ਭੁੱਖ ਲੱਗੀ ਰਹਿੰਦੀ ਹੈ । ਹੇ ਹਰੀ ! ਮੇਰੀ ਭੀ ਇਹ ਤਾਂਘ ਪੂਰੀ ਕਰ । ਹੇ ਸੁਖਾਂ ਦੇ ਦੇਣ ਵਾਲੇ ਪ੍ਰਭੂ ! ਮੈਨੂੰ ਆਪਣਾ ਦਰਸਨ ਦੇਹ, ਮੈਨੂੰ ਆਪਣੇ ਗਲ ਨਾਲ ਲਾ ਲੈ ।੧੫।

ਹੇ ਪ੍ਰਭੂ ! ਤੂੰ ਸਾਰੇ ਦੇਸਾਂ ਵਿਚ ਸਾਰੇ ਭਵਨਾਂ ਵਿਚ ਤੇ ਪਾਤਾਲਾਂ ਵਿਚ ਵੱਸਦਾ ਹੈਂ । ਤੇਰੇ ਬਰਾਬਰ ਦਾ ਕੋਈ ਹੋਰ (ਕਿਤੇ ਭੀ) ਨਹੀਂ ਲੱਭਦਾ । ਹੇ ਪ੍ਰਭੂ ! ਤੂੰ ਹਰੇਕ ਥਾਂ ਵਿਚ ਵਿਆਪਕ ਹੈਂ ।

ਹੇ ਨਾਨਕ ! ਪ੍ਰਭੂ ਦੀ ਭਗਤੀ ਕਰਨ ਵਾਲਿਆਂ ਬੰਦਿਆਂ ਨੂੰ ਸਦਾ-ਥਿਰ ਪ੍ਰਭੂ ਦਾ ਨਾਮ ਹੀ (ਜੀਵਨ ਲਈ) ਸਹਾਰਾ ਹੈ ।੧੬।

**ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥ ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥ ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥ ਨਿਹਤੇ ਪੰਜਿ ਜੁਆਨ ਮੈ, ਗੁਰਿ ਥਾਪੀ ਦਿਤੀ ਕੰਡਿ ਜੀਉ ॥੮॥ ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥ ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥ ਤੂੰ ਵਰਨਾ ਚਿਹਨਾ ਬਾਹਰਾ ॥ ਹਰਿ, ਦਿਸਹਿ ਹਾਜਰੁ ਜਾਹਰਾ ॥ ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥ ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰ ਕਟੀ ਮਿਹਡੀ ਜੇਵੜੀ ॥ ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥ {ਪੰਨਾ ੭੪}**

**ਪਦ ਅਰਥ** :—ਹਉ—ਹਉਂ, ਮੈਂ । ਗੋਸਾਈ—ਸ੍ਰਿਸ਼ਟੀ ਦਾ ਮਾਲਕ-ਪ੍ਰਭੂ । ਪਹਿਲਵਾਨੜਾ—ਨਿੱਕਾ ਜਿਹਾ ਪਹਿਲਵਾਨ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਉਚ ਦੁਮਾਲੜਾ—ਉੱਚੇ ਦੁਮਾਲੇ ਵਾਲਾ {ਨੋਟ :—ਅਖਾੜੇ ਵਿਚ ਜਿੱਤਣ ਵਾਲੇ ਪਹਿਲਵਾਨ ਨੂੰ 'ਮਾਲੀ' ਮਿਲਦੀ ਹੈ । ਉਹ 'ਮਾਲੀ' ਜਾਂ ਸਿਰੋਪਾ ਉਹ ਆਪਣੇ ਸਿਰ ਉੱਤੇ ਬੰਨ੍ਹ ਕੇ ਉੱਚਾ ਤੁਰਲਾ ਛੱਡ ਕੇ ਅਖਾੜੇ ਵਿਚ ਚੁਫੇਰੇ ਫਿਰਦਾ ਹੈ ਤਾ ਕਿ ਲੋਕ ਵੇਖ ਲੈਣ} । ਛਿੰਝ—ਘੋਲ ਵੇਖਣ ਆਏ ਲੋਕਾਂ ਦੀ ਭੀੜ । ਦਯੁ—ਪਿਆਰਾ ਪ੍ਰਭੂ ।੧।

ਵਾਤ—ਮੂੰਹ ਨਾਲ ਵੱਜਣ ਵਾਲੇ ਵਾਜੇ । ਟੰਮਕ—ਛੋਟੇ ਨਗਾਰੇ । ਭੇਰੀ—ਛੋਟਾ ਨਗਾਰਾ । ਮਲ—ਮੱਲ, ਪਹਿਲਵਾਨ । ਨਿਹਤੇ—ਨਿਹਣ ਲਏ, ਕਾਬੂ ਕਰ ਲਏ । ਗੁਰਿ—ਗੁਰੂ ਨੇ । ਕੰਡਿ—ਪਿੱਠ ਉੱਤੇ ।੧੮।

ਇਕਠੇ ਹੋਇ—ਇਕੱਠੇ ਹੋ ਕੇ, ਮਨੁੱਖਾ ਜਨਮ ਲੈ ਕੇ । ਘਰਿ—ਪਰਲੋਕ-ਘਰ ਵਿਚ । ਜਾਸਨਿ—ਜਾਣਗੇ । ਵਾਟ ਵਟਾਇਆ—ਰਸਤਾ ਬਦਲ ਕੇ, ਵੱਖ ਵੱਖ ਜੂਨਾਂ ਵਿਚ ਪੈ ਕੇ । ਲਾਹਾ—ਲਾਭ, ਨਫ਼ਾ । ਮੂਲੁ—ਅਸਲ ਸਰਮਾਇਆ ।੧੯।

ਵਰਨ—ਰੰਗ । ਚਿਹਨ—ਨਿਸ਼ਾਨ । ਹਰਿ—ਹੇ ਹਰੀ ! ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।੨੦।

ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਦਯੈ—ਪਿਆਰੇ (ਪ੍ਰਭੂ) ਦੀ । ਸੇਵੜੀ—ਸੋਹਣੀ ਸੇਵਾ । ਗੁਰਿ—ਗੁਰੂ ਨੇ । ਜੇਵੜੀ—ਰੱਸੀ, ਫਾਹੀ । ਮਿਹਡੀ—ਮੇਰੀ । ਬਾਹੁੜਿ—ਫਿਰ, ਮੁੜ । ਨ ਨਚਊ—(ਨ ਨਚਊਂ), ਮੈਂ ਨਹੀਂ ਨੱਚਾਂਗਾ । ਅਉਸਰੁ—ਮੌਕਾ । ਭਾਲਿ—ਭਾਲ ਕੇ, ਢੂੰਢ ਕੇ ।੨।

**ਅਰਥ** :—ਮੈਂ ਮਾਲਕ-ਪ੍ਰਭੂ ਦਾ ਅੰਞਾਣ ਜਿਹਾ ਪਹਿਲਵਾਨ ਸਾਂ, ਪਰ ਗੁਰੂ ਨੂੰ ਮਿਲ ਕੇ ਮੈਂ ਉੱਚੇ ਦੁਮਾਲੇ ਵਾਲਾ ਬਣ ਗਿਆ ਹਾਂ । ਜਗਤ-ਅਖਾੜੇ ਵਿਚ ਸਾਰੇ ਜੀਵ ਆ ਇਕੱਠੇ ਹੋਏ ਹਨ, ਤੇ (ਇਸ ਅਖਾੜੇ ਨੂੰ) ਪਿਆਰਾ ਪ੍ਰਭੂ ਆਪ ਬੈਠਾ ਵੇਖ ਰਿਹਾ ਹੈ ।੧੭।

ਵਾਜੇ ਵੱਜ ਰਹੇ ਹਨ, ਢੋਲ ਵੱਜ ਰਹੇ ਹਨ, ਨਗਾਰੇ ਵੱਜ ਰਹੇ ਹਨ (ਭਾਵ, ਸਾਰੇ ਜੀਵ ਮਾਇਆ ਵਾਲੀ ਦੌੜ-ਭਜ ਕਰ ਰਹੇ ਹਨ) ਪਹਿਲਵਾਨ ਆ ਇਕੱਠੇ ਹੋਏ ਹਨ, (ਪਿੜ ਦੇ ਦੁਆਲੇ, ਜਗਤ-ਅਖਾੜੇ ਵਿਚ) ਫੇਰੀਆਂ ਲੈ ਰਹੇ ਹਨ । ਮੇਰੀ ਪਿੱਠ ਉੱਤੇ (ਮੇਰੇ) ਗੁਰੂ ਨੇ ਥਾਪੀ ਦਿੱਤੀ, ਤਾਂ ਮੈਂ (ਵਿਰੋਧੀ) ਪੰਜੇ (ਕਾਮਾਦਿਕ) ਜੁਆਨ ਕਾਬੂ ਕਰ ਲਏ ।੧੮।

ਸਾਰੇ (ਨਰ ਨਾਰ) ਮਨੁੱਖਾ ਜਨਮ ਲੈ ਕੇ ਆਏ ਹਨ, ਪਰ (ਇੱਥੇ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ) ਪਰਲੋਕ-ਘਰ ਵਿਚ ਵੱਖ ਵੱਖ ਜੂਨਾਂ ਵਿਚ ਪੈ ਕੇ ਜਾਣਗੇ । ਜੇਹੜੇ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦੇ ਹਨ, ਉਹ ਇੱਥੋਂ (ਹਰਿ-ਨਾਮ ਦਾ) ਨਫ਼ਾ ਖੱਟ ਕੇ ਜਾਂਦੇ ਹਨ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਪਹਿਲੀ ਰਾਸ-ਪੂੰਜੀ ਭੀ ਗਵਾ ਜਾਂਦੇ ਹਨ (ਪਹਿਲੇ ਕੀਤੇ ਭਲੇ ਕੰਮਾਂ ਦੇ ਸੰਸਕਾਰ ਵੀ ਮੰਦ ਕਰਮਾਂ ਦੀ ਰਾਹੀਂ ਮਿਟਾ ਕੇ ਜਾਂਦੇ ਹਨ) ।੧੯।

ਹੇ ਪ੍ਰਭੂ ! ਤੇਰਾ ਨਾਹ ਕੋਈ ਖ਼ਾਸ ਰੰਗ ਹੈ ਤੇ ਨਾਹ ਕੋਈ ਖ਼ਾਸ ਚਿਹਨ-ਚੱਕਰ ਹਨ, ਫਿਰ ਭੀ, ਹੇ ਹਰੀ ! ਤੂੰ (ਸਾਰੇ ਜਗਤ ਵਿਚ ਪ੍ਰਤੱਖ ਦਿੱਸਦਾ ਹੈਂ । ਤੇਰੀ ਭਗਤੀ ਕਰਨ ਵਾਲੇ ਬੰਦੇ ਤੇਰੀਆਂ ਸਿਫ਼ਤਾਂ ਸੁਣ ਸੁਣ ਕੇ ਤੈਨੂੰ ਸਿਮਰਦੇ ਹਨ । ਤੂੰ ਗੁਣਾਂ ਦਾ ਖ਼ਜ਼ਾਨਾ ਹੈਂ । ਤੇਰੇ ਭਗਤ ਤੇਰੇ ਪਿਆਰ ਵਿਚ ਰੰਗੇ ਰਹਿੰਦੇ ਹਨ ।੨੦।

ਹੇ ਨਾਨਕ ! (ਆਖ—) ਗੁਰੂ ਨੇ ਮੇਰੀ (ਮਾਇਆ ਦੇ ਮੋਹ ਦੀ) ਫਾਹੀ ਕੱਟ ਦਿੱਤੀ ਹੈ, ਤੇ ਮੈਂ ਸਦਾ ਹੀ ਉਸ ਪਿਆਰੇ ਪ੍ਰਭੂ ਦੀ ਸੋਹਣੀ ਸੇਵਾ ਭਗਤੀ ਕਰਦਾ ਰਹਿੰਦਾ ਹਾਂ । (ਗੁਰੂ ਦੀ ਕਿਰਪਾ ਨਾਲ) ਢੂੰਢ ਕੇ ਮੈਂ (ਸਿਮਰਨ ਭਗਤੀ ਦਾ ਮੌਕਾ ਪ੍ਰਾਪਤ ਕਰ ਲਿਆ ਹੈ, ਹੁਣ ਮੈਂ ਮੁੜ ਮੁੜ ਇਸ ਜਗਤ-ਅਖਾੜੇ ਵਿਚ ਭਟਕਦਾ ਨਹੀਂ ਫਿਰਾਂਗਾ ।੨੧।੨।੯।

ਨੋਟ :—ਇਹ ਅੰਕ ੨੯ ਦੱਸਦਾ ਹੈ ਕਿ ਇੱਥੋਂ ਤਕ ਇਹ ਸਾਰੀਆਂ ਅਸਟਪਦੀਆਂ ਹੀ ਹਨ । ਇਹਨਾਂ ਦਾ ਵੇਰਵਾ ਇਉਂ ਹੈ :

ਗੁਰੂ ਨਾਨਕ ਦੇਵ ਜੀ — ੧੭
ਗੁਰੂ ਅਮਰ ਦਾਸ ਜੀ — ੮
ਗੁਰੂ ਅਰਜਨ ਸਾਹਿਬ — ੨
ਗੁਰੂ ਨਾਨਕ ਦੇਵ ਜੀ — ੧
ਗੁਰੂ ਅਰਜਨ ਸਾਹਿਬ — ੧
. . . . . . . . . . ———
. . . . . ਜੋੜ . . . . ੨੯

ੴ ਸਤਿਗੁਰ ਪ੍ਰਸਾਦਿ ॥
ਸਿਰੀ ਰਾਗੁ ਮਹਲਾ ੧ ਪਹਰੇ ਘਰੁ ੧ ॥

**ਪਹਿਲੈ ਪਹਿਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਹੁਕਮਿ ਪਇਆ ਗਰਭਾਸਿ ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥ ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥ ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਿਰੈ ਹੁਕਮਿ ਪਇਆ ਗਰਭਾਸਿ ॥੧॥**

ਪਹਰੇ—ਸ਼ੀਸ਼ੇ, ਸੁਰਮਾ, ਸਲਾਈ, ਚੂੜੀਆਂ, ਮੁਰਕੀਆਂ ਆਦਿਕ ਜ਼ਨਾਨੇ ਸ਼ਿੰਗਾਰ ਦੀਆਂ ਨਿੱਕੀਆਂ ਨਿੱਕੀਆਂ ਚੀਜ਼ਾਂ ਲੈ ਕੇ ਪਿੰਡ ਪਿੰਡ ਵੇਚਣ ਵਾਲੇ ਨੂੰ ਵਣਜਾਰਾ ਕਹਿੰਦੇ ਹਨ । ਆਪਣੇ ਨਗਰ ਸ਼ਹਰ ਤੋਂ ਦੂਰ ਆਇਆ ਹੋਇਆ ਵਣਜਾਰਾ ਰਾਤ ਦੇ ਚਾਰ ਪਹਰ ਜਿਸ ਪਿੰਡ ਰਾਤ ਪਈ ਉਥੇ ਗੁਜ਼ਾਰਦਾ ਹੈ । ਜੀਵ ਭੀ ਵਣਜਾਰਾ ਹੈ । ਪ੍ਰਭੂ-ਦਰ ਤੋਂ ਦੂਰ ਇਥੇ ਸੰਸਾਰ ਵਿਚ ਹਰਿ ਨਾਮ ਦਾ ਵਣਜ ਕਰਨ ਆਇਆ ਜੀਵ ਜ਼ਿੰਦਗੀ ਦੀ ਚਾਰ-ਪਹਰੀ ਰਾਤ ਇਥੇ ਗੁਜ਼ਾਰਦਾ ਹੈ ।

**ਪਦ ਅਰਥ** :—ਰੈਣਿ—ਰਾਤ, ਜ਼ਿੰਦਗੀ-ਰੂਪ ਰਾਤ । ਪਹਿਲੈ ਪਹਰੈ—ਪਹਿਲੇ ਪਹਰ ਵਿਚ । ਵਣਜਾਰਿਆ ਮਿਤ੍ਰਾ—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ ਮਿਤ੍ਰ ! ਹੁਕਮਿ—ਪਰਮਾਤਮਾ ਦੇ ਹੁਕਮ ਅਨੁਸਾਰ । ਗਰਭਾਸਿ—ਗਰਭਾਸ ਵਿਚ, ਮਾਂ ਦੇ ਪੇਟ ਵਿਚ । ਉਰਧ—ਉਲਟਾ, ਪੁੱਠਾ । ਅੰਤਰਿ—(ਮਾਂ ਦੇ ਪੇਟ) ਵਿਚ । ਸੇਤੀ—ਨਾਲ, ਅੱਗੇ । ਅਰਦਾਸਿ ਵਖਾਣੈ—ਅਰਦਾਸ ਉਚਾਰਦਾ ਹੈ, ਅਰਦਾਸ ਕਰਦਾ ਹੈ । ਧਿਆਨਿ—ਧਿਆਨ ਵਿਚ (ਜੁੜ ਕੇ) । ਨਾਮਰਜਾਦੁ—ਮਰਜਾਦਾ ਤੋਂ ਬਿਨਾ, ਨੰਗਾ । ਕਲਿ ਭੀਤਰਿ—ਸੰਸਾਰ ਵਿਚ {ਨੋਟ :—ਕਲਿ ਦਾ ਭਾਵ ਕਲਿਜੁਗ ਨਹੀਂ ਹੈ । ਸਮੇ ਦਾ ਕੋਈ ਭੀ ਨਾਮ ਰੱਖਿਆ ਜਾਏ, ਜੀਵ ਸਦਾ ਨੰਗਾ ਹੀ ਜੰਮਦਾ ਆਇਆ ਹੈ । ਜਿਸ ਸਮੇ ਸਤਿਗੁਰੂ ਨਾਨਕ ਦੇਵ ਜੀ ਜਗਤ ਵਿਚ ਆਏ, ਉਸ ਸਮੇ ਦਾ ਨਾਮ ਕਲਿਜੁਗ ਪ੍ਰਸਿੱਧ ਸੀ । ਲਫ਼ਜ਼ 'ਕਲਿ' ਨੂੰ ਸਾਧਾਰਨ ਤੌਰ ਤੇ 'ਸੰਸਾਰ' ਦੇ ਅਰਥ ਵਿਚ ਵਰਤਿਆ ਗਿਆ ਹੈ । ਇਹ ਲਫ਼ਜ਼ ਇਸੇ ਅਰਥ ਵਿਚ ਹੋਰ ਭੀ ਕਈ ਵਾਰੀ ਬਾਣੀ ਵਿਚ ਵਰਤਿਆ ਹੋਇਆ ਹੈ} । ਬਾਹੁੜਿ—ਮੁੜ । ਜਾਸੀ—ਜਾਇਗਾ । ਵੁੜੀ ਹੈ—ਚੱਲੀ ਹੈ । ਮਸਤਕਿ—ਮੱਥੇ ਉੱਤੇ । ਤੈਸੀ—ਉਹੋ ਜਿਹੀ ਪੂੰਜੀ, ਉਹੋ ਜਿਹਾ ਸੌਦਾ ।੧।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਪਹਿਲੇ ਪਹਰ ਵਿਚ ਪਰਮਾਤਮਾ ਦੇ ਹੁਕਮ ਅਨੁਸਾਰ ਤੂੰ ਮਾਂ ਦੇ ਪੇਟ ਵਿਚ ਆ ਨਿਵਾਸ ਲਿਆ ਹੈ । ਹੇ ਵਣਜਾਰੇ ਜੀਵ-ਮਿਤ੍ਰ ! ਮਾਂ ਦੇ ਪੇਟ ਵਿਚ ਤੂੰ ਪੁੱਠਾ ਲਟਕ ਕੇ ਤਪ ਕਰਦਾ ਰਿਹਾ, ਖਸਮ-ਪ੍ਰਭੂ ਅੱਗੇ ਅਰਦਾਸਾਂ ਕਰਦਾ ਰਿਹਾ ।

(ਮਾਂ ਦੇ ਪੇਟ ਵਿਚ ਜੀਵ) ਪੁੱਠਾ (ਲਟਕਿਆ ਹੋਇਆ) ਖਸਮ-ਪ੍ਰਭੂ ਅੱਗੇ ਅਰਦਾਸ ਕਰਦਾ ਹੈ, (ਪ੍ਰਭੂ ਦੇ) ਧਿਆਨ ਵਿਚ (ਜੁੜਦਾ ਹੈ), (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜਦਾ ਹੈ । ਜਗਤ ਵਿਚ ਨੰਗਾ ਆਉਂਦਾ ਹੈ, ਮੁੜ (ਇਥੋਂ) ਨੰਗਾ (ਹੀ) ਚਲਾ ਜਾਇਗਾ । ਜੀਵ ਦੇ ਮੱਥੇ ਉੱਤੇ (ਪਰਮਾਤਮਾ ਦੇ ਹੁਕਮ ਅਨੁਸਾਰ) ਜਿਹੋ ਜਿਹੀ (ਕੀਤੇ ਕਰਮਾਂ ਦੇ ਸੰਸਕਾਰਾਂ ਦੀ) ਕਲਮ ਚੱਲਦੀ ਹੈ (ਜਗਤ ਵਿਚ ਆਉਣ ਵੇਲੇ) ਜੀਵ ਦੇ ਪਾਸ ਉਹੋ ਜਿਹੀ ਹੀ (ਆਤਮਕ ਜੀਵਨ ਦੀ ਰਾਸ ਪੂੰਜੀ) ਹੁੰਦੀ ਹੈ ।

ਹੇ ਨਾਨਕ ! ਆਖ—ਜੀਵ ਨੇ ਪਰਮਾਤਮਾ ਦੇ ਹੁਕਮ ਅਨੁਸਾਰ (ਜ਼ਿੰਦਗੀ ਦੀ ਰਾਤ ਦੇ) ਪਹਿਲੇ ਪਹਰ ਮਾਂ ਦੇ ਪੇਟ ਵਿਚ ਆ ਨਿਵਾਸ ਲਿਆ ।੧।

**ਦੂਜੇ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਵਿਸਰਿ ਗਇਆ ਧਿਆਨੁ ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥ ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥ ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਗਿਆਨੁ ॥੨॥ {ਪੰਨਾ ੭੫}**

**ਪਦ ਅਰਥ** :—ਹਥੋ ਹਥਿ—ਹਰੇਕ (ਸੰਬੰਧੀ) ਦੇ ਹੱਥ ਵਿਚ । ਜਸੁਦਾ ਘਰਿ—ਜਸੋਦਾ ਦੇ ਘਰ ਵਿਚ {ਗੋਲਕ-ਨਿਵਾਸੀ ਨੰਦ ਦੀ ਇਸਤ੍ਰੀ ਜਸੋਦਾ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਪਾਲਿਆ ਸੀ} । ਕਾਨੁ—ਕ੍ਰਿਸ਼ਨ ਜੀ। ਅਚੇਤ ਮੂੜ ਮਨ—ਹੇ ਗ਼ਾਫ਼ਿਲ ਮੂਰਖ ਮਨ ! ਚੇਤਿ—ਚੇਤੇ ਰੱਖ । ਅੰਤਿ—ਆਖ਼ਿਰ ਸਮੇ । ਜਿਨਿ—ਜਿਸ (ਪਰਮਾਤਮਾ) ਨੇ । ਧਰਿ—ਧਰ ਕੇ । ਗਿਆਨੁ—ਜਾਣ-ਪਛਾਣ ।੨।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਦੂਜੇ ਪਹਰ ਵਿਚ (ਸੰਸਾਰ ਵਿਚ ਜਨਮ ਲੈ ਕੇ ਜੀਵਨ ਨੂੰ ਪਰਮਾਤਮਾ ਦੇ ਚਰਨਾਂ ਵਿਚ ਉਹ) ਧਿਆਨ ਭੁੱਲ ਜਾਂਦਾ ਹੈ (ਜੋ ਉਸ ਨੂੰ ਮਾਂ ਦੇ ਪੇਟ ਵਿਚ ਰਹਿਣ ਸਮੇ ਹੁੰਦਾ ਹੈ) । ਹੇ ਵਣਜਾਰੇ ਮਿਤ੍ਰ ! (ਜਨਮ ਲੈ ਕੇ ਜੀਵ ਘਰ ਦੇ) ਹਰੇਕ ਜੀਵ ਦੇ ਹੱਥ ਉੱਤੇ (ਇਉਂ) ਨਚਾਈਦਾ ਹੈ ਜਿਵੇਂ ਜਸੋਧਾ ਦੇ ਘਰ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ । (ਨਵਾਂ ਜਨਮਿਆ) ਜੀਵ ਹਰੇਕ ਦੇ ਹੱਥ ਵਿਚ ਨਚਾਈਦਾ ਹੈ (ਖਿਡਾਈਦਾ ਹੈ), ਮਾਂ ਆਖਦੀ ਹੈ ਕਿ ਇਹ ਮੇਰਾ ਪੁੱਤਰ ਹੈ । ਪਰ, ਹੇ ਮੇਰੇ ਗ਼ਾਫ਼ਿਲ ਮੂਰਖ ਮਨ ! ਚੇਤੇ ਰੱਖ, ਅਖ਼ੀਰ ਵੇਲੇ ਕੋਈ ਭੀ ਸ਼ੈ ਤੇਰੀ ਨਹੀਂ ਬਣੀ ਰਹੇਗੀ ।

ਜੀਵ ਆਪਣੇ ਮਨ ਵਿਚ ਉਸ ਪ੍ਰਭੂ ਨਾਲ ਡੂੰਘੀ ਸਾਂਝ ਪਾ ਕੇ ਉਸ ਨੂੰ ਚੇਤੇ ਨਹੀਂ ਕਰਦਾ, ਜਿਸਨੇ ਇਸ ਦੀ ਬਣਤਰ ਬਣਾ ਕੇ ਇਸ ਨੂੰ ਪੈਦਾ ਕੀਤਾ ਹੈ ।

ਹੇ ਨਾਨਕ ! ਆਖ—(ਜ਼ਿੰਦਗੀ ਦੀ) ਰਾਤ ਦੇ ਦੂਜੇ ਪਹਰ ਵਿਚ (ਸੰਸਾਰ ਵਿਚ ਜਨਮ ਲੈ ਕੇ) ਜੀਵ ਨੂੰ ਪ੍ਰਭੂ ਚਰਨਾਂ ਦਾ ਧਿਆਨ ਭੁੱਲ ਜਾਂਦਾ ਹੈ ।੨।

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥ ਧਨ ਸਿਉ ਰਤਾ, ਜੋਬਨਿ ਮਤਾ, ਅਹਿਲਾ ਜਨਮੁ ਗਵਾਇਆ ॥ ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥ {ਪੰਨਾ ੭੫}**

**ਪਦ ਅਰਥ** :—ਨ ਚੇਤਹੀ—ਤੂੰ ਨਹੀਂ ਚੇਤਦਾ । ਬਧਾ—ਬੱਧਾ, (ਧਨ ਜੋਬਨ ਦੇ ਮੋਹ ਵਿਚ) ਬੱਝਾ ਹੋਇਆ । ਜਿਤੁ—ਜਿਸ ਨਾਮ ਦੀ ਰਾਹੀਂ । ਬਿਕਲੁ—ਵਿਆਕੁਲ, ਮਤਿ-ਹੀਣ । ਰਤਾ—ਰੱਤਾ, ਰੰਗਿਆ ਹੋਇਆ । ਜੋਬਨਿ—ਜੋਬਨ (ਦੇ ਨਸ਼ੇ) ਵਿਚ । ਅਹਿਲਾ—ਆਹਲਾ, ਵਧੀਆ, ਸ੍ਰੇਸ਼ਟ । ਕਰਮੁ—ਸ੍ਰੇਸ਼ਟ ਕਰਮ, ਉੱਚਾ ਆਚਰਨ ।੩।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਤੀਜੇ ਪਹਰ ਵਿਚ ਤੇਰਾ ਮਨ ਧਨ ਨਾਲ ਤੇ ਜਵਾਨੀ ਨਾਲ ਪਰਚ ਗਿਆ ਹੈ । ਵਣਜਾਰੇ ਮਿਤ੍ਰ ! ਤੂੰ ਪਰਮਾਤਮਾ ਦਾ ਨਾਮ ਚੇਤੇ ਨਹੀਂ ਕਰਦਾ, ਜਿਸ ਦੀ ਬਰਕਤਿ ਨਾਲ ਤੂੰ (ਧਨ ਜੋਬਨ ਦੇ ਮੋਹ ਦੇ) ਬੰਧਨਾਂ ਵਿਚੋਂ ਖ਼ਲਾਸੀ ਪਾ ਸਕੇਂ ।

ਜੀਵ ਮਾਇਆ (ਦੇ ਮੋਹ) ਵਿਚ ਇਤਨਾ ਡੌਰ-ਭੌਰਾ ਹੋ ਜਾਂਦਾ ਹੈ ਕਿ ਇਹ ਪਰਮਾਤਮਾ ਦਾ ਨਾਮ ਚੇਤੇ ਨਹੀਂ ਕਰਦਾ, ਮਨ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਜਵਾਨੀ (ਦੇ ਨਸ਼ੇ) ਵਿਚ ਮਸਤਿਆ ਜਾਂਦਾ ਹੈ, (ਤੇ ਇਸ ਤਰ੍ਹਾਂ)

ਸ੍ਰੇਸ਼ਟ ਮਨੁੱਖਾ ਜਨਮ ਗਵਾ ਲੈਂਦਾ ਹੈ, ਨਾਹ ਇਸ ਨੇ ਧਰਮ (ਭਾਵ, ਹਰਿ ਨਾਮ ਸਿਮਰਨ) ਦਾ ਵਾਪਾਰ ਕੀਤਾ, ਤੇ ਨਾਹ ਹੀ ਇਸ ਨੇ ਉੱਚੇ ਆਤਮਕ ਜੀਵਨ ਨੂੰ ਆਪਣਾ ਮਿੱਤਰ ਬਣਾਇਆ ।

ਹੇ ਨਾਨਕ ! ਆਖ—(ਜ਼ਿੰਦਗੀ ਦੀ ਰਾਤ ਦੇ) ਤੀਜੇ ਪਹਰ ਵਿਚ ਜੀਵ ਨੇ ਧਨ ਨਾਲ ਤੇ ਜਵਾਨੀ ਨਾਲ ਹੀ ਚਿੱਤ ਜੋੜੀ ਰੱਖਿਆ ।੩।

**ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਲਾਵੀ ਆਇਆ ਖੇਤੁ ॥ ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥ ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥ ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥੧॥ {ਪੰਨਾ ੭੫}**

**ਪਦ ਅਰਥ** :—ਲਾਵੀ—ਫ਼ਸਲ ਕੱਟਣ ਵਾਲਾ, ਵਾਢਾ, ਜਮਦੂਤ । ਜਮਿ—ਜਮ ਨੇ । ਨ ਮਿਲਿਆ ਭੇਤੁ—ਸਮਝ ਨ ਪਈ । ਚੇਤੁ—ਚਿੱਤ, ਇਰਾਦਾ । ਜਾ—ਜਦੋਂ । ਦੁੋਆਲੈ—ਚੁਫੇਰੇ {ਨੋਟ :—ਲਫ਼ਜ਼ ਦੁੋਆਲੈ ਦੇ ਅੱਖਰ 'ਦ' ਦੇ ਨਾਲ ਦੋ ਲਗਾ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਦੁਆਲੈ', ਇੱਥੇ ਪੜ੍ਹਨਾ ਹੈ ਦੋਆਲੈ} । ਹੇਤੁ—ਹਿਤ, ਪਿਆਰ । ਲੁਣਿਆ—ਕੱਟਿਆ ।੪।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮ੍ਰਿਤ ! (ਜ਼ਿੰਦਗੀ ਦੀ) ਰਾਤ ਦੇ ਚੌਥੇ ਪਹਰ (ਭਾਵ, ਬੁਢੇਪਾ ਆ ਜਾਣ ਤੇ) (ਸਰੀਰ-) ਖੇਤ ਨੂੰ ਵੱਢਣ ਵਾਲਾ (ਜਮ) ਆ ਪਹੁੰਚਿਆ । ਹੇ ਵਣਜਾਰੇ ਮਿਤ੍ਰ ! ਜਦੋਂ ਜਮ ਨੇ (ਆ ਕੇ ਜੀਵਾਤਮਾ ਨੂੰ) ਫੜ ਕੇ ਅੱਗੇ ਲਾ ਲਿਆ ਤਾਂ ਕਿਸੇ (ਸਬੰਧੀ) ਨੂੰ ਸਮਝ ਨਾਹ ਪਈ ਕਿ ਇਹ ਕੀਹ ਹੋਇਆ । ਪਰਮਾਤਮਾ ਦੇ ਇਸ ਹੁਕਮ ਤੇ ਭੇਤ ਦੀ ਕਿਸੇ ਨੂੰ ਸਮਝ ਨ ਪੈ ਸਕੀ । ਜਦੋਂ ਜਮ ਨੇ (ਜੀਵਾਤਮਾ ਨੂੰ) ਫੜ ਕੇ ਅੱਗੇ ਲਾ ਲਿਆ, ਤਾਂ (ਉਸ ਦੇ ਮਿਰਤਕ ਸਰੀਰ ਦੇ) ਦੁਆਲੇ ਵਿਅਰਥ ਰੋਣ-ਕੁਰਲਾਣ ਸ਼ੁਰੂ ਹੋ ਗਿਆ । (ਉਹ ਜਿਸ ਨੂੰ ਸਾਰੇ ਹੀ ਸੰਬੰਧੀ 'ਮੇਰਾ, ਮੇਰਾ' ਕਿਹਾ ਕਰਦੇ ਸਨ) ਇਕ ਖਿਨ ਵਿਚ ਹੀ ਓਪਰਾ ਹੋ ਗਿਆ । ਜਿਸ ਨਾਲ (ਸਾਰੀ ਉਮਰ) ਮੋਹ ਕੀਤੀ ਰੱਖਿਆ (ਤੇ ਉਸ ਦੇ ਅਨੁਸਾਰ ਜੋ ਜੋ ਕਰਮ ਕੀਤੇ, ਅੰਤ ਵੇਲੇ) ਉਹ ਕੀਤੀ ਕਮਾਈ ਸਾਹਮਣੇ ਆ ਗਈ (ਪ੍ਰਾਪਤ ਹੋ ਗਈ) ।

ਹੇ ਨਾਨਕ ! ਆਖ—(ਜ਼ਿੰਦਗੀ ਦੀ ਰਾਤ ਦੇ) ਚੌਥੇ ਪਹਰ (ਭਾਵ, ਬੁਢੇਪਾ ਆ ਜਾਣ ਤੇ ਫ਼ਸਲ) ਵੱਢਣ ਵਾਲੇ (ਜਮਦੂਤ) ਨੇ (ਸਰੀਰ-) ਖੇਤ ਨੂੰ ਆ ਕੱਟਿਆ ।੪।੧।

**ਸਿਰੀਰਾਗੁ ਮਹਲਾ ੧ ॥ ਪਹਿਲੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥ ਖੀਰੁ ਪੀਐ ਖੇਲਾਈਐ, ਵਣਜਾਰਿਆ ਮਿਤ੍ਰਾ, ਮਾਤ ਪਿਤਾ ਸੁਤ ਹੇਤੁ ॥ ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥ ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥੧॥ {ਪੰਨਾ ੭੫}**

**ਪਦ ਅਰਥ** :—ਬਾਲਕ ਬੁਧਿ—ਬਾਲਕ ਜਿਤਨੀ ਬੁਧਿ ਰੱਖਣ ਵਾਲਾ ਜੀਵ । ਅਚੇਤੁ—ਬੇ-ਪਰਵਾਹ । ਖੀਰੁ—ਦੁੱਧ । ਸੁਤ ਹੇਤੁ—ਪੁੱਤਰ ਦਾ ਪਿਆਰ । ਘਨੇਰਾ—ਬਹੁਤ । ਸਬਾਈ—ਸਾਰੀ ਸ੍ਰਿਸ਼ਟੀ ਨੂੰ । ਸੰਜੋਗੀ—ਕੀਤੇ ਕਰਮਾਂ ਦੇ ਸੰਜੋਗ ਅਨੁਸਾਰ । ਹੇਤਿ—ਮੋਹ ਵਿਚ । ਚੇਤਿ—ਚੇਤ ਕੇ, ਸਿਮਰ ਕੇ ।੧।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਪਹਿਲੇ ਪਹਰ ਵਿਚ (ਜੀਵ) ਬਾਲਕਾਂ ਦੀ ਅਕਲ ਵਾਲਾ (ਅੰਞਾਣ) ਹੁੰਦਾ ਹੈ । (ਨਾਮ ਸਿਮਰਨ ਵਲੋਂ) ਬੇ-ਪਰਵਾਹ ਰਹਿੰਦਾ ਹੈ । ਹੇ ਵਣਜਾਰੇ ਮਿਤ੍ਰ ! (ਬਾਲ ਉਮਰੇ ਜੀਵ ਮਾਂ ਦਾ) ਦੁੱਧ ਪੀਂਦਾ ਹੈ ਤੇ ਖੇਡਾਂ ਵਿਚ ਹੀ ਪਰਚਾਈਦਾ ਹੈ, (ਉਸ

ਉਮਰੇ) ਮਾਪਿਆਂ ਦਾ (ਆਪਣੇ) ਪੁੱਤਰ ਨਾਲ (ਬੜਾ) ਪਿਆਰ ਹੁੰਦਾ ਹੈ । ਮਾਂ ਪਿਉ ਦਾ ਪੁੱਤਰ ਨਾਲ ਬਹੁਤ ਪਿਆਰ ਹੁੰਦਾ ਹੈ । ਮਾਇਆ ਦਾ (ਇਹ) ਮੋਹ ਸਾਰੀ ਸ੍ਰਿਸ਼ਟੀ ਨੂੰ (ਹੀ ਵਿਆਪ ਰਿਹਾ ਹੈ)। (ਜੀਵ ਨੇ ਪਿਛਲੇ ਜਨਮਾਂ ਵਿਚ) ਕਰਮਾਂ ਦਾ ਜੋ ਸੰਗ੍ਰਹ ਕਮਾਇਆ, ਉਹਨਾਂ ਦੇ ਸੰਜੋਗ ਅਨੁਸਾਰ (ਜਗਤ ਵਿਚ) ਜਨਮਿਆ, (ਤੇ ਇਥੇ ਆ ਕੇ ਮੁੜ ਉਹਨਾਂ ਅਨੁਸਾਰ) ਕਰਣੀ ਕਰਦਾ ਹੈ ਕਾਰ ਕਮਾਂਦਾ ਹੈ ।

ਦੁਨੀਆ ਮਾਇਆ ਦੇ ਮੋਹ ਵਿਚ ਡੁੱਬ ਰਹੀ ਹੈ, ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਇਸ ਮੋਹ ਵਿਚੋਂ) ਖ਼ਲਾਸੀ ਨਹੀਂ ਹੋ ਸਕਦੀ ।

ਹੇ ਨਾਨਕ ! ਆਖ—ਹੇ ਜੀਵ ! (ਜ਼ਿੰਦਗੀ ਦੀ ਰਾਤ ਦੇ) ਪਹਿਲੇ ਪਹਰ ਵਿਚ (ਤੂੰ ਬੇ-ਪਰਵਾਹ ਹੈਂ), ਪਰਮਾਤਮਾ ਦਾ ਸਿਮਰਨ ਕਰ (ਸਿਮਰਨ ਦੀ ਸਹਾਇਤਾ ਨਾਲ ਹੀ ਤੂੰ ਮਾਇਆ ਦੇ ਮੋਹ ਤੋਂ) ਬਚੇਂਗਾ ।੧।

**ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਭਰਿ ਜੋਬਨਿ ਮੈ ਮਤਿ ॥ ਅਹਿਨਿਸਿ ਕਾਮਿ ਵਿਆਪਿਆ, ਵਣਜਾਰਿਆ ਮਿਤ੍ਰਾ, ਅੰਧੁਲੇ ਨਾਮੁ ਨ ਚਿਤਿ ॥ ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥ ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ ॥ ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥ ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥੨॥ {ਪੰਨਾ ੭੫}**

**ਪਦ ਅਰਥ** :—ਭਰਿ ਜੋਬਨਿ—ਭਰੀ ਜਵਾਨੀ ਵਿਚ । ਮੈ—ਸ਼ਰਾਬ । ਅਹਿ—ਦਿਨ । ਨਿਸਿ—ਰਾਤ । ਕਾਮਿ—ਕਾਮ ਵਿਚ । ਚਿਤਿ—ਚਿੱਤ ਵਿਚ । ਘਟ ਅੰਤਰਿ—ਹਿਰਦੇ ਵਿਚ । ਹੋਰਿ—{ਲਫਜ਼ 'ਹੋਰ' ਤੋਂ ਬਹੁ-ਵਚਨ} । ਜਨਮਿ ਮਰਹੁਗੇ—ਜਨਮ ਕੇ ਮਰਹੁਗੇ, ਜਨਮ ਮਰਨ ਦੇ ਗੇੜ ਵਿਚ ਪੈ ਜਾਉਗੇ । ਭਾਇ—ਪ੍ਰੇਮ ਨਾਲ ।੨।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਦੂਜੇ ਪਹਰ ਵਿਚ ਭਰ-ਜਵਾਨੀ ਦੇ ਕਾਰਨ ਜੀਵ ਦੀ ਮਤਿ (-ਅਕਲ ਇਉਂ ਹੋ ਜਾਂਦੀ ਹੈ ਜਿਵੇਂ) ਸ਼ਰਾਬ (ਵਿਚ ਗੁੱਟ ਹੈ) । ਹੇ ਵਣਜਾਰੇ ਮਿਤ੍ਰ ! (ਜੀਵ) ਦਿਨ ਰਾਤ ਕਾਮ-ਵਾਸਨਾ ਵਿਚ ਦਬਿਆ ਰਹਿੰਦਾ ਹੈ, (ਕਾਮ ਵਿਚ) ਅੰਨ੍ਹੇ ਹੋਏ ਨੂੰ ਪਰਮਾਤਮਾ ਦਾ ਨਾਮ ਚਿੱਤ ਵਿਚ (ਟਿਕਾਣ ਦੀ ਸੁਰਤਿ) ਨਹੀਂ (ਹੁੰਦੀ) । ਪਰਮਾਤਮਾ ਦਾ ਨਾਮ ਤਾਂ ਜੀਵ ਦੇ ਹਿਰਦੇ ਵਿਚ ਨਹੀਂ ਵੱਸਦਾ, (ਨਾਮ ਤੋਂ ਬਿਨਾ) ਹੋਰ ਮਿੱਠੇ ਕਸੈਲੇ ਅਨੇਕਾਂ ਰਸਾਂ ਦੇ ਸੁਆਦ ਪਛਾਣਦਾ ਹੈ ।

ਹੇ ਝੂਠੇ (ਮੋਹ ਵਿਚ ਫਸੇ ਜੀਵ) ! ਤੂੰ ਪਰਮਾਤਮਾ ਨਾਲ ਜਾਣ-ਪਛਾਣ ਨਹੀਂ ਪਾਈ, ਪ੍ਰਭੂ-ਚਰਨਾਂ ਵਿਚ ਤੇਰੀ ਸੁਰਤਿ ਨਹੀਂ, ਪਰਮਾਤਮਾ ਦੇ ਗੁਣ ਯਾਦ ਨਹੀਂ ਕੀਤੇ, ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਤੂੰ ਉੱਦਮ ਨਹੀਂ ਕੀਤਾ (ਇਸ ਦਾ ਨਤੀਜਾ ਇਹ ਹੋਵੇਗਾ ਕਿ) ਤੂੰ ਜਨਮ ਮਰਨ ਦੇ ਗੇੜ ਵਿਚ ਪੈ ਜਾਇਗਾ ।

(ਉੱਚਾ ਆਤਮਕ ਜੀਵਨ ਬਣਾਣ ਵਾਲੇ ਸੇਵਾ-ਸਿਮਰਨ ਦੇ ਕੰਮ ਕਰਨੇ ਤਾਂ ਦੂਰ ਰਹੇ, ਕਾਮ ਵਿੱਚ ਮੱਤਾ ਹੋਇਆ ਜੀਵ) ਤੀਰਥ ਵਰਤ, ਸੁਚਿ, ਸੰਜਮ, ਪੂਜਾ ਆਦਿਕ ਕਰਮ ਕਾਂਡ ਦੇ ਧਰਮ ਭੀ ਨਹੀਂ ਕਰਦਾ । (ਉਂਵ) ਹੇ ਨਾਨਕ ! ਪਰਮਾਤਮਾ ਦੇ ਪ੍ਰੇਮ ਦੀ ਰਾਹੀਂ ਹੀ ਪ੍ਰਭੂ ਦੀ ਭਗਤੀ ਦੀ ਰਾਹੀਂ ਹੀ (ਇਸ ਕਾਮ-ਵਾਸ਼ਨਾ ਤੋਂ) ਬਚਾ ਹੋ ਸਕਦਾ ਹੈ, (ਭਗਤੀ-ਸਿਮਰਨ ਵਲੋਂ) ਦੁਚਿੱਤਾ-ਪਨ ਰੱਖਿਆਂ (ਕਾਮਾਦਿਕ ਦੀ ਸ਼ਕਲ ਵਿਚ) ਮਾਇਆ ਦਾ ਮੋਹ ਹੀ ਜ਼ੋਰ ਪਾਂਦਾ ਹੈ।੨।

**ਤੀਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਸਰਿ ਹੰਸ ਉਲਥੜੇ ਆਇ ॥ ਜੋਬਨੁ ਘਟੈ ਜਰੂਆ ਜਿਣੈ, ਵਣਜਾਰਿਆ ਮਿਤ੍ਰਾ, ਆਂਵ ਘਟੈ ਦਿਨੁ ਜਾਇ ॥ ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥**

ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥ ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗੁਣ ਪਛੁਤਾਇ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥੩॥ {ਪੰਨਾ ੭੬}

**ਪਦ ਅਰਥ** :—ਸਰਿ—ਸਰ ਉੱਤੇ, ਸਰੀਰ ਉੱਤੇ । ਉਲਥੜੇ ਆਇ—ਆ ਟਿਕੇ ਹਨ । ਜਰੂਆ—ਬੁਢੇਪਾ । ਜਿਣੈ—ਜਿੱਤ ਰਿਹਾ ਹੈ । ਆਂਵ—ਉਮਰ । ਜਮਿ—ਜਮ ਨੇ । ਵਿਸਰਜੀ—ਦੂਰ ਹੋ ਗਈ ।੩।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ ਰਾਤ ਦੇ ਤੀਜੇ ਪਹਰ ਸਰ ਉੱਤੇ ਹੰਸ ਆ ਉੱਤਰਦੇ ਹਨ (ਸਿਰ ਉੱਤੇ ਧੌਲੇ ਆ ਜਾਂਦੇ ਹਨ) । ਹੇ ਵਣਜਾਰੇ ਮਿਤ੍ਰ ! (ਜਿਉਂ ਜਿਉਂ) ਜਵਾਨੀ ਘਟਦੀ ਹੈ ਬੁਢੇਪਾ (ਸਰੀਰਕ ਤਾਕਤ ਨੂੰ) ਜਿੱਤਦਾ ਜਾਂਦਾ ਹੈ (ਉਮਰ ਦਾ) ਇਕ ਇਕ ਦਿਨ ਲੰਘਦਾ ਹੈ ਉਮਰ ਘਟਦੀ ਜਾਂਦੀ ਹੈ ।

ਹੇ ਮਾਇਆ ਦੇ ਮੋਹ ਵਿੱਚ ਅੰਨ੍ਹੇ ਹੋਏ ਜੀਵ ! ਜਦੋਂ ਜਮ ਨੇ ਫੜ ਕੇ ਤੈਨੂੰ ਅੱਗੇ ਲਾ ਲਿਆ, ਤਦੋਂ ਅਖ਼ੀਰਲੇ ਵੇਲੇ ਤੂੰ ਪਛੁਤਾਏਂਗਾ । ਤੂੰ ਹਰੇਕ ਚੀਜ਼ ਆਪਣੀ ਬਣਾ ਬਣਾ ਕੇ ਸਾਂਭਦਾ ਗਿਆ, ਉਹ ਸਭ ਕੁਝ ਇਕ ਖਿਨ ਵਿੱਚ ਪਰਾਇਆ ਮਾਲ ਹੋ ਜਾਇਗਾ ।

(ਮਾਇਆ ਦੇ ਮੋਹ ਵਿੱਚ ਫਸ ਕੇ ਜੀਵ ਦੀ) ਅਕਲ ਮਾਰੀ ਜਾਂਦੀ ਹੈ, ਸਿਆਣਪ ਗੁੰਮ ਹੋ ਜਾਂਦੀ ਹੈ, ਮੰਦੇ ਕੰਮ ਕਰ ਕਰ (ਆਖ਼ਰ ਅੰਤ ਵੇਲੇ) ਪਛੁਤਾਂਦਾ ਹੈ ।

ਹੇ ਨਾਨਕ ! ਆਖ—ਹੇ ਜੀਵ ! (ਜ਼ਿੰਦਗੀ ਦੀ ਰਾਤ ਦੇ) ਤੀਜੇ ਪਹਰ (ਸਿਰ ਉੱਤੇ ਧੌਲੇ ਆ ਗਏ ਹਨ, ਤਾਂ ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜ ਕੇ ਸਿਮਰਨ ਕਰ ।੩।

ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਬਿਰਧਿ ਭਇਆ ਤਨੁ ਖੀਣੁ ॥ ਅਖੀ ਅੰਧੁ ਨ ਦੀਸਈ, ਵਣਜਾਰਿਆ ਮਿਤ੍ਰਾ, ਕੰਨੀ ਸੁਣੈ ਨ ਵੈਣ ॥ ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥ ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥ ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥੪॥ {ਪੰਨਾ ੭੬}

**ਪਦ ਅਰਥ** :—ਬਿਰਧਿ—ਬੁੱਢਾ । ਖੀਣੁ—ਕਮਜ਼ੋਰ, ਲਿੱਸਾ । ਅੰਧੁ—ਹਨੇਰਾ, ਅੰਨ੍ਹਾ-ਪਨ । ਵੈਣ—ਬਚਨ, ਬੋਲ । ਰਸੁ—ਸੁਆਦ । ਪਰਾਕਉ—{ਪ੍ਰਾਕ੍ਰਮ} ਬਲ । ਤਾਣ—ਤਾਕਤ । ਅੰਤਰਿ—(ਹਿਰਦੇ) ਵਿਚ । ਖੜੁ—(ਕਣਕ ਆਦਿਕ ਦਾ) ਨਾੜ । ਕੁੜਿ—ਕੁੜਕ ਕੇ ।੪।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਚੌਥੇ ਪਹਰ (ਜੀਵ) ਬੁੱਢਾ ਹੋ ਜਾਂਦਾ ਹੈ, (ਉਸ ਦਾ) ਸਰੀਰ ਕਮਜ਼ੋਰ ਹੋ ਜਾਂਦਾ ਹੈ । ਹੇ ਵਣਜਾਰੇ ਮਿਤ੍ਰ ! ਅੱਖਾਂ ਅੱਗੇ ਹਨੇਰਾ ਆ ਜਾਂਦਾ ਹੈ, (ਅੱਖੀਂ ਠੀਕ) ਨਹੀਂ ਦਿੱਸਦਾ, ਕੰਨਾਂ ਨਾਲ ਬੋਲ (ਚੰਗੀ ਤਰ੍ਹਾਂ) ਨਹੀਂ ਸੁਣ ਸਕਦਾ । ਅੱਖਾਂ ਤੋਂ ਅੰਨ੍ਹਾ ਹੋ ਜਾਂਦਾ ਹੈ, ਜੀਭ ਵਿਚ ਸੁਆਦ (ਦੀ ਤਾਕਤ) ਨਹੀਂ ਰਹਿੰਦੀ, ਉੱਦਮ ਤੇ ਤਾਕਤ ਰਹਿ ਜਾਂਦੇ ਸਨ, ਆਪਣੇ ਹਿਰਦੇ ਵਿਚ ਕਦੇ ਪਰਮਾਤਮਾ ਦੇ ਗੁਣ ਨਹੀਂ ਵਸਾਏ, ਹੁਣ ਸੁਖ ਕਿਥੋਂ ਮਿਲੇ ? ਮਨ ਦੇ ਮੁਰੀਦ ਨੂੰ ਜਨਮ ਮਰਨ ਦਾ ਗੇੜ ਪੈ ਜਾਂਦਾ ਹੈ । (ਜਿਵੇਂ) ਪੱਕੀ ਹੋਈ ਫ਼ਸਲ ਦਾ ਨਾੜ ਕੁੜਕ ਕੇ ਟੁੱਟ ਜਾਂਦਾ ਹੈ (ਤਿਵੇਂ ਬੁਢੇਪਾ ਆਉਣ ਤੇ ਸਰੀਰ) ਨਾਸ ਹੋ ਜਾਂਦਾ ਹੈ, (ਜੀਵ ਜਗਤ ਤੇ) ਆ ਕੇ (ਆਖ਼ਰ ਇੱਥੋਂ) ਤੁਰ ਪੈਂਦਾ ਹੈ (ਇਸ ਸਰੀਰ ਦਾ) ਮਾਣ ਕਰਨਾ ਵਿਅਰਥ ਹੈ ।

ਹੇ ਨਾਨਕ ! ਆਖ—ਹੇ-ਪ੍ਰਾਣੀ ! (ਜ਼ਿੰਦਗੀ ਦੀ ਰਾਤ ਦੇ) ਚੌਥੇ ਪਹਰ (ਤੂੰ ਬੁੱਢਾ ਹੋ ਗਿਆ ਹੈਂ, ਹੁਣ) ਗੁਰੂ ਦੇ ਸ਼ਬਦ ਨੂੰ ਪਛਾਣ (ਗੁਰ-ਸ਼ਬਦ ਨਾਲ ਡੂੰਘੀ ਸਾਂਝ ਪਾ) ।੪।

**ਓੜਕੁ ਆਇਆ ਤਿਨ ਸਾਹਿਆ, ਵਣਜਾਰਿਆ ਮਿਤ੍ਰਾ, ਜਰੁ ਜਰਵਾਣਾ ਕੰਨਿ ॥ ਇਕ ਰਤੀ ਗੁਣ ਨ ਸਮਾਣਿਆ, ਵਣਜਾਰਿਆ ਮਿਤ੍ਰਾ, ਅਵਗਣ ਖੜਸਨਿ ਬੰਨਿ ॥ ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥ ਕਾਲੁ ਜਾਲੁ ਜਮ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥ ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥ ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥੫॥੨॥ {ਪੰਨਾ ੭੬}**

**ਪਦ ਅਰਥ** :—ਓੜਕੁ—ਅਖ਼ਰੀਲਾ ਸਮਾ । ਤਿਨ ਸਾਹਿਆ—ਉਹਨਾਂ ਸੁਆਸਾਂ ਦਾ । ਜਰੁ—ਬੁਢੇਪਾ । ਜਰਵਾਣਾ—ਬਲੀ । ਕੰਨਿ—ਕੰਧੇ ਉੱਤੇ, ਮੋਢੇ ਉੱਤੇ । ਬੰਨਿ—ਬੰਨ੍ਹ ਕੇ, ਇਕੱਠੇ ਕਰ ਕੇ । ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਪਤਿ ਸੇਤੀ—ਇੱਜ਼ਤ ਨਾਲ । ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ । ਸਾਚੇ ਤੇ—ਸਾਚੇ ਤੋਂ, ਸਦਾ-ਥਿਰ ਪ੍ਰਭੂ (ਦੇ ਦਰ) ਤੋਂ । ਪਤਿ—ਇੱਜ਼ਤ ।੫।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜੀਵ ਨੂੰ ਉਮਰ ਦੇ ਜਿਤਨੇ ਸੁਆਸ ਮਿਲੇ ਸਨ, ਆਖ਼ਿਰ) ਉਹਨਾਂ ਸੁਆਸਾਂ ਦਾ ਅਖ਼ੀਰ ਆ ਗਿਆ, ਬਲੀ ਬੁਢੇਪਾ ਮੋਢੇ ਉੱਤੇ (ਨੱਚਣ ਲੱਗ ਪਿਆ) । ਹੇ ਵਣਜਾਰੇ ਮਿਤ੍ਰ ! ਜਿਸ ਦੇ ਹਿਰਦੇ ਵਿਚ ਰਤਾ ਭੀ ਗੁਣ ਨਾਹ ਟਿਕੇ, ਉਸ ਨੂੰ (ਉਸ ਦੇ ਆਪਣੇ ਹੀ ਕੀਤੇ ਹੋਏ) ਔਗੁਣ ਬੰਨ੍ਹ ਕੇ ਲੈ ਤੁਰਦੇ ਹਨ ।

ਜੇਹੜਾ ਜੀਵ (ਇੱਥੋਂ ਆਤਮਕ) ਗੁਣਾਂ ਦੇ ਸੰਜਮ (ਦੀ ਸਹਾਇਤਾ) ਨਾਲ ਜਾਂਦਾ ਹੈ, ਉਹ (ਜਮਰਾਜ ਦੀ) ਚੋਟ ਨਹੀਂ ਸਹਾਰਦਾ, ਉਸ ਨੂੰ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ । ਜਮ ਦਾ ਜਾਲ ਮੌਤ ਦਾ ਡਰ ਉਸ ਵਲ ਤੱਕ ਭੀ ਨਹੀਂ ਸਕਦਾ । ਪਰਮਾਤਮਾ ਦੇ ਪ੍ਰੇਮ ਦੀ ਬਰਕਤਿ ਨਾਲ ਪਰਮਾਤਮਾ ਦੀ ਭਗਤੀ ਨਾਲ ਉਹ (ਸੰਸਾਰ-ਸਮੁੰਦਰ ਦੇ ਸਾਰੇ) ਡਰਾਂ ਤੋਂ ਪਾਰ ਲੰਘ ਜਾਂਦਾ ਹੈ । ਉਹ ਇਥੋਂ ਇੱਜ਼ਤ ਨਾਲ ਜਾਂਦਾ ਹੈ, ਸਦਾ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਉਹ ਆਪਣੇ ਸਾਰੇ ਦੁੱਖ-ਕਲੇਸ਼ ਦੂਰ ਕਰ ਲੈਂਦਾ ਹੈ ।

ਹੇ ਨਾਨਕ ! ਆਖ—ਜੇਹੜਾ ਜੀਵ ਗੁਰੂ ਦੀ ਸਰਨ ਪੈਂਦਾ ਹੈ ਉਹ (ਸੰਸਾਰ-ਸਮੁੰਦਰ ਦੇ ਸਾਰੇ ਡਰਾਂ ਤੋਂ) ਬਚ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਦੇ ਦਰ ਤੋਂ ਇੱਜ਼ਤ ਪ੍ਰਾਪਤ ਕਰਦਾ ਹੈ ।੫।੨।

**ਸਿਰੀਰਾਗੁ ਮਹਲਾ ੪ ॥ ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹਰਿ ਪਾਇਆ ਉਦਰ ਮੰਝਾਰਿ ॥ ਹਰਿ ਧਿਆਵੈ ਹਰਿ ਉਚਰੈ, ਵਣਜਾਰਿਆ ਮਿਤ੍ਰਾ, ਹਰਿ ਹਰਿ ਨਾਮੁ ਸਮਾਰਿ ॥ ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥ ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥ ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥੧॥ {ਪੰਨਾ ੭੬}**

**ਪਦ ਅਰਥ** :—ਰੈਣਿ—ਰਾਤ, ਜ਼ਿੰਦਗੀ-ਰੂਪ ਰਾਤ । ਪਹਿਲੈ ਪਹਰੈ—ਪਹਿਲੇ ਪਹਰ ਵਿਚ । ਵਣਜਾਰਿਆ ਮ੍ਰਿਤਾ—ਹਰੀ ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! ਉਦਰ ਮੰਝਾਰਿ—(ਮਾਂ ਦੇ) ਪੇਟ ਵਿਚ । ਸਮਾਰਿ—ਸਮਾਰੈ, ਸੰਭਲਦਾ ਹੈ । ਅਗਨੀ—ਮਾਂ ਦੇ ਪੇਟ ਦੀ ਅੱਗ । ਜਪਿ—ਜਪ ਕੇ । ਜੀਵਿਆ—ਜੀਊਂਦਾ ਰਿਹਾ । ਮੁਖਿ ਲਾਗਾ—(ਮਾਂ ਪਿਉ ਦੇ) ਮੂੰਹ ਲੱਗਾ, ਮਾਂ ਪਿਉ ਨੂੰ ਦਿੱਸਿਆ । ਸਰਸੇ—ਪ੍ਰਸੰਨ {ਸ-ਰਸ} । ਥੀਵਿਆ—ਹੋਏ । ਜਿਸ ਕੀ ਵਸਤੁ—ਜਿਸ (ਪਰਮਾਤਮਾ) ਦੀ ਦਿੱਤੀ ਹੋਈ ਇਹ ਚੀਜ਼ (ਇਹ ਬਾਲਕ) । ਕਰਿ ਬੀਚਾਰਿ—ਵਿਚਾਰ ਕਰ ਕੇ । ਕਿਰਪਾ ਧਾਰਿ—(ਜੇ) ਕਿਰਪਾ ਧਾਰੇ ।੧੧।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਪਹਿਲੇ ਪਹਰ ਵਿਚ ਪਰਮਾਤਮਾ (ਜਵਿ ਨੂੰ) ਮਾਂ ਦੇ ਪੇਟ ਵਿਚ ਨਿਵਾਸ ਦੇਂਦਾ ਹੈ । (ਮਾਂ ਦੇ ਪੇਟ ਵਿਚ ਜੀਵ), ਹੇ ਵਣਜਾਰੇ ਜੀਵ-ਮਿਤ੍ਰ ! ਪਰਮਾਤਮਾ ਦਾ ਧਿਆਨ ਧਰਦਾ ਹੈ ਪਰਮਾਤਮਾ ਦਾ ਨਾਮ ਉਚਾਰਦਾ ਹੈ, ਤੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਈ ਰੱਖਦਾ ਹੈ । (ਮਾਂ ਦੇ ਪੇਟ ਵਿਚ ਜੀਵ) ਪਰਮਾਤਮਾ ਦਾ ਨਾਮ ਜਪਦਾ ਹੈ ਆਰਾਧਦਾ ਹੈ, ਹਰਿ-ਨਾਮ ਜਪ ਕੇ ਅੱਗ ਵਿਚ ਜੀਉਂਦਾ ਰਹਿੰਦਾ ਹੈ । (ਮਾਂ ਦੇ ਪੇਟ ਤੋਂ) ਬਾਹਰ (ਆ ਕੇ) ਜਨਮ ਲੈਂਦਾ ਹੈ (ਮਾਂ ਪਿਉ ਦੇ) ਮੂੰਹ ਲੱਗਦਾ ਹੈ, ਮਾਂ ਪਿਉ ਖ਼ੁਸ਼ ਹੁੰਦੇ ਹਨ ।

ਹੇ ਪ੍ਰਾਣੀਹੋ ! ਜਿਸ ਪਰਮਾਤਮਾ ਦਾ ਭੇਜਿਆ ਹੋਇਆ ਇਹ ਬਾਲਕ ਜੰਮਿਆ ਹੈ, ਉਸ ਦਾ ਧਿਆਨ ਧਰੋ, ਗੁਰੂ ਦੀ ਰਾਹੀਂ ਆਪਣੇ ਹਿਰਦੇ ਵਿਚ (ਉਸ ਦੇ ਗੁਣਾਂ ਦਾ) ਵਿਚਾਰ ਕਰੋ ।

ਹੇ ਨਾਨਕ ! ਆਖ—ਹੇ ਪ੍ਰਾਣੀ ! ਜੇ ਪਰਮਾਤਮਾ ਮਿਹਰ ਕਰੇ ਤਾਂ (ਜ਼ਿੰਦਗੀ ਦੀ ਰਾਤ ਦੇ) ਪਹਿਲੇ ਪਹਰ ਵਿਚ ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ ।੧।

**ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਮਨੁ ਲਾਗਾ ਦੂਜੈ ਭਾਇ ॥ ਮੇਰਾ ਮੇਰਾ ਕਰਿ ਪਾਲੀਐ, ਵਣਜਾਰਿਆ ਮਿਤ੍ਰਾ, ਲੇ ਮਾਤ ਪਿਤਾ ਗਲਿ ਲਾਇ ॥ ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥ ਜੋ ਦੇਵੈ ਤਿਸੈ ਨਾ ਜਾਣੈ ਮੂੜਾ ਦਿਤੇ ਨੋ ਲਪਟਾਏ ॥ ਕੋਈ ਗੁਰਮੁਖਿ ਹੋਵੈ, ਸੁ ਕਰੈ ਵੀਚਾਰੁ, ਹਰਿ ਧਿਆਵੈ ਮਨਿ ਲਿਵ ਲਾਇ ॥ ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥੨॥ {ਪੰਨਾ ੭੬}**

**ਪਦ ਅਰਥ** :—ਦੂਜੈ ਭਾਇ—ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦੇ ਪਿਆਰ ਵਿਚ । ਕਰਿ—ਕਰ ਕੇ, ਆਖ ਆਖ ਕੇ । ਪਾਲੀਐ—ਪਾਲਿਆ ਜਾਂਦਾ ਹੈ । ਗਲਿ—ਗਲ ਵਿਚ, ਗਲ ਨਾਲ । ਲੇ—ਲੈ ਕੇ । ਸੇਤੀ—ਨਾਲ । ਮਨਿ—ਮਨ ਵਿਚ । ਖਟਿ—ਖੱਟ ਕੇ, ਕਮਾ ਕੇ । ਮੂੜਾ—ਮੂਰਖ ਜੀਵ । ਦਿਤੇ ਨੋ ਲਪਟਾਏ—ਪਰਮਾਤਮਾ ਦੀ ਦਿੱਤੀ ਹੋਈ ਦਾਤਿ ਨੂੰ ਚੰਬੜਦਾ ਹੈ, ਪ੍ਰਭੂ ਦੀ ਦਿੱਤੀ ਦਾਤਿ ਨਾਲ ਮੋਹ ਕਰਦਾ ਹੈ । ਲਿਵ ਲਾਇ—ਸੁਰਤਿ ਜੋੜ ਕੇ । ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ ।੨।

ਅਰਥ :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ ਰਾਤ ਦੇ) ਦੂਜੇ ਪਹਰ ਵਿਚ (ਜੀਵ ਦਾ) ਮਨ (ਪਰਮਾਤਮਾ ਨੂੰ ਭੁਲਾ ਕੇ) ਹੋਰ ਦੇ ਪਿਆਰ ਵਿਚ ਲੱਗ ਜਾਂਦਾ ਹੈ । ਹੇ ਵਣਜਾਰੇ ਮਿਤ੍ਰ । (ਇਹ) ਮੇਰਾ (ਪੁਤ੍ਰ ਹੈ, ਇਹ) ਮੇਰਾ (ਪੁਤ੍ਰ ਹੈ, ਇਹ) ਆਖ ਆਖ ਕੇ (ਬਾਲਕ) ਪਾਲਿਆ ਜਾਂਦਾ ਹੈ । ਮਾਂ ਫੜ ਕੇ ਗਲ ਨਾਲ ਲਾਂਦਾ ਹੈ, ਪਿਉ ਲੈ ਕੇ ਗਲ ਨਾਲ ਲਾਂਦਾ ਹੈ । ਮਾਂ ਮੁੜ ਮੁੜ ਗਲ ਨਾਲ ਲਾਂਦੀ ਹੈ, ਪਿਉ ਮੁੜ ਮੁੜ ਗਲ ਨਾਲ ਲਾਂਦਾ ਹੈ । ਮਾਂ ਆਪਣੇ ਮਨ ਵਿਚ ਸਮਝਦੀ ਹੈ, ਪਿਉ ਆਪਣੇ ਮਨ ਵਿਚ ਸਮਝਦਾ ਹੈ ਕਿ (ਸਾਨੂੰ) ਖੱਟ ਕਮਾ ਕੇ ਖਵਾਇਗਾ । ਮੂਰਖ (ਮਨੁੱਖ) ਉਸ ਪਰਮਾਤਮਾ ਨੂੰ ਨਹੀਂ ਪਛਾਣਦਾ (ਨਹੀਂ ਯਾਦ ਕਰਦਾ) ਜੇਹੜਾ (ਪੁਤ੍ਰ ਧਨ ਆਦਿਕ) ਦੇਂਦਾ ਹੈ, ਪਰਮਾਤਮਾ ਦੇ ਦਿੱਤੇ ਹੋਏ (ਪੁਤ੍ਰ ਧਨ ਆਦਿਕ) ਨਾਲ ਮੋਹ ਕਰਦਾ ਹੈ ।

ਜੇਹੜਾ ਕੋਈ (ਵਡ-ਭਾਗੀ ਮਨੁੱਖ) ਗੁਰੂ ਦੀ ਸਰਨ ਪੈਂਦਾ ਹੈ ਉਹ (ਇਸ ਅਸਲੀਅਤ ਦੀ) ਵਿਚਾਰ ਕਰਦਾ ਹੈ, ਤੇ ਸੁਰਤਿ ਜੋੜ ਕੇ ਆਪਣੇ ਮਨ ਵਿਚ ਪਰਮਾਤਮਾ ਦਾ ਧਿਆਨ ਧਰਦਾ ਹੈ ।

ਹੇ ਨਾਨਕ ! ਆਖ—(ਜ਼ਿੰਦਗੀ ਦੀ ਰਾਤ ਦੇ) ਦੂਜੇ ਪਹਰ ਵਿਚ (ਜੇਹੜਾ) ਪ੍ਰਾਣੀ (ਪਰਮਾਤਮਾ ਦਾ ਧਿਆਨ ਧਰਦਾ ਹੈ, ਉਸ ਨੂੰ) ਆਤਮਕ ਮੌਤ ਕਦੇ ਭੀ ਨਹੀਂ ਖਾਂਦੀ ।੨।

ਤੀਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਮਨੁ ਲਗਾ ਆਲਿ ਜੰਜਾਲਿ ॥ ਧਨੁ ਚਿਤਵੈ ਧਨੁ ਸੰਚਵੈ, ਵਣਜਾਰਿਆ ਮਿਤ੍ਰਾ, ਹਰਿਨਾਮਾ ਹਰਿ ਨ ਸਮਾਲਿ ॥ ਹਰਿਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ ॥ ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋੜਿ ਚਲਿਆ ਪਛੁਤਾਈ ॥ ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ ॥੩॥ {ਪੰਨਾ ੭੬-੭੭}

**ਪਦ ਅਰਥ** :—ਆਲਿ—{ਆਲਯ} ਘਰ ਵਿਚ, ਘਰ (ਦੇ ਮੋਹ) ਵਿਚ । ਜੰਜਾਲਿ—ਜੰਜਾਲ ਵਿਚ, ਦੁਨੀਆ ਦੇ ਝੰਬੇਲੇ ਵਿਚ । ਚਿਤਵੈ—ਚਿਤਾਰਦਾ ਹੈ । ਸੰਚਵੈ—ਇਕੱਠਾ ਕਰਦਾ ਹੈ, ਜੋੜਦਾ ਹੈ । ਨ ਸਮਾਲਿ—ਨ ਸਮਾਲੇ, ਨਹੀਂ ਯਾਦ ਕਰਦਾ । ਜਿ—ਜੇਹੜਾ । ਅੰਤਿ—ਆਖ਼ਰ ਵਿਚ । ਸਖਾਈ—ਸਹਾਈ, ਮਿੱਤਰ । ਸੰਪੈ—ਧਨ-ਪਦਾਰਥ । ਝੂਠੀ—ਝੂਠੇ ਸੰਬੰਧ ਵਾਲੀ, ਸਾਥ ਨਾਹ ਨਿਬਾਹੁਣ ਵਾਲੀ । ਸਮਾਲਿ—ਸਮਾਲੈ, ਸਮ੍ਹਾਲਦਾ ਹੈ । ਸੇ—ਉਹ ਬੰਦੇ ।੨।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ ਮਿਤ੍ਰ ! (ਜ਼ਿੰਦਗੀ ਦੀ ਰਾਤ ਦੇ) ਤੀਜੇ ਪਹਰ ਵਿਚ (ਮਨੁੱਖ ਦਾ) ਮਨ ਘਰ ਦੇ ਮੋਹ ਵਿਚ ਲੱਗ ਜਾਂਦਾ ਹੈ, ਦੁਨੀਆ ਦੇ ਧੰਧਿਆਂ ਦੇ ਮੋਹ ਵਿਚ ਫਸ ਜਾਂਦਾ ਹੈ । ਮਨੁੱਖ ਧਨ (ਹੀ) ਚਿਤਾਰਦਾ ਹੈ ਧਨ (ਹੀ) ਇਕੱਠਾ ਕਰਦਾ ਹੈ, ਤੇ ਪਰਮਾਤਮਾ ਦਾ ਨਾਮ ਕਦੇ ਭੀ ਹਿਰਦੇ ਵਿਚ ਨਹੀਂ ਵਸਾਂਦਾ । (ਮੋਹ ਵਿਚ ਫਸ ਕੇ ਮਨੁੱਖ) ਕਦੇ ਭੀ ਪਰਮਾਤਮਾ ਦਾ ਉਹ ਨਾਮ ਆਪਣੇ ਹਿਰਦੇ ਵਿਚ ਨਹੀਂ ਵਸਾਂਦਾ ਜੇਹੜਾ ਅਖ਼ੀਰ ਵੇਲੇ ਸਾਥੀ ਬਣਦਾ ਹੈ । ਇਹ ਧਨ-ਪਦਾਰਥ ਇਹ ਮਾਇਆ ਸਦਾ ਸਾਥ ਨਿਬਾਹੁਣ ਵਾਲੇ ਨਹੀਂ ਹਨ, ਅਤੇ ਸਮਾ ਆਉਣ ਤੇ ਪਛੁਤਾਂਦਾ ਹੋਇਆ ਇਹਨਾਂ ਨੂੰ ਛੱਡ ਕੇ ਜਾਂਦਾ ਹੈ ।

ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਂਦਾ ਹੈ, ਤੇ ਉਹ ਸਦਾ ਪਰਮਾਤਮਾ ਦਾ ਨਾਮ ਹਿਰਦੇ ਵਿਚ ਸੰਭਾਲਦਾ ਹੈ । ਹੇ ਨਾਨਕ ! ਆਖ—ਜੇਹੜੇ ਪ੍ਰਾਣੀ ਹਰਿ ਨਾਮ ਸੰਭਾਲਦੇ ਹਨ, ਉਹ ਪਰਮਾਤਮਾ ਵਿਚ ਜਾ ਮਿਲਦੇ ਹਨ ।੩।

ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਹਰਿ ਚਲਣ ਵੇਲਾ ਆਦੀ ॥ ਕਰਿ ਸੇਵਹੁ ਪੂਰਾ ਸਤਿਗੁਰੂ, ਵਣਜਾਰਿਆ ਮਿਤ੍ਰਾ, ਸਭ ਚਲੀ ਰੈਣਿ ਵਿਹਾਦੀ ॥ ਹਰਿ ਸੇਵਹੁ ਖਿਨੁ ਖਿਨੁ, ਢਿਲ ਮੂਲਿ ਨ ਕਰਿਹੁ, ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥ ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ ॥ ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ ॥੪॥੧॥੩॥ {ਪੰਨਾ ੭੭}

**ਪਦ ਅਰਥ** :—ਆਦੀ—ਲਿਆਂਦਾ ਹੈ, ਲੈ ਆਉਂਦਾ ਹੈ (ਆਂਦੀ) । ਕਰਿ ਪੂਰਾ—ਪੂਰਾ ਜਾਣ ਕੇ, ਅਭੁੱਲ ਜਾਣ ਕੇ । ਸੇਵਹੁ—ਸਰਨੀ ਪਵੋ । ਰੈਣਿ—ਰਾਤ, ਉਮਰ । ਚਲੀ ਵਿਹਾਦੀ—ਲੰਘਦੀ ਜਾ ਰਹੀ ਹੈ ।

ਖਿਨੁ ਖਿਨੁ—ਹਰੇਕ ਖਿਨ (ਵਿਚ), ਸੁਆਸ ਸੁਆਸ । ਸੇਵਹੁ—ਸਿਮਰੋ। ਮੂਲਿ—ਬਿਲਕੁਲ ਹੀ । ਜਿਤੁ—ਜਿਸ (ਉੱਦਮ) ਦੀ ਰਾਹੀਂ । ਅਸਥਿਰੁ—ਅਟੱਲ, ਅਟੱਲ ਆਤਮਕ ਜੀਵਨ ਵਾਲੇ । ਰਲੀਆ—ਆਤਮਕ ਆਨੰਦ । ਜਨਮ ਮਰਣ ਦੁਖ—ਜਨਮ ਮਰਨ ਦੇ ਗੇੜ ਵਿਚ ਪਾਣ ਵਾਲੇ ਦੁੱਖ । ਭੇਦੁ—ਫ਼ਰਕ । ਜਿਤੁ—ਜਿਸ (ਗੁਰੂ) ਵਿਚ । ਮਿਲਿ—ਮਿਲ ਕੇ, ਜੁੜ ਕੇ । ਸੁਖਾਂਦੀ—ਪਿਆਰੀ ਲੱਗਦੀ ਹੈ । ਸਫਲਿਓੁ—{ਨੋਟ :—'ਓੁ' ਦੇ ਨਾਲ ਦੋ ਮਾਤਰਾ ਹਨ ੁ ਅਤੇ ੋ । ਅਸਲ ਲਫ਼ਜ਼ ਹੈ 'ਸਫਲਿਓ', ਇਥੇ 'ਸਫਿਲਉ' ਪੜ੍ਹਨਾ ਹੈ ।੪।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ ਰਾਤ ਦੇ) ਚੌਥੇ ਪਹਰ ਪਰਮਾਤਮਾ (ਜੀਵ ਦੇ ਇੱਥੋਂ) ਤੁਰਨ ਦਾ ਸਮਾ ਲੈ (ਹੀ) ਆਉਂਦਾ ਹੈ । ਹੇ ਵਣਜਾਰੇ ਜੀਵ-ਮਿਤ੍ਰ ! ਗੁਰੂ ਨੂੰ ਅਭੁੱਲ ਜਾਣ ਕੇ ਗੁਰੂ ਦੀ ਸਰਨ ਪਵੋ, (ਜ਼ਿੰਦਗੀ ਦੀ) ਸਾਰੀ ਰਾਤ ਬੀਤਦੀ ਜਾ ਰਹੀ ਹੈ । (ਹੇ ਜੀਵ-ਮਿਤ੍ਰ !) ਸੁਆਸ ਸੁਆਸ ਪਰਮਾਤਮਾ ਦਾ ਨਾਮ ਸਿਮਰੋ, (ਇਸ ਕੰਮ ਵਿਚ) ਬਿਲਕੁਲ ਆਲਸ ਨਾਹ ਕਰੋ, ਸਿਮਰਨ ਦੀ ਬਰਕਤਿ ਨਾਲ ਹੀ ਸਦਾ ਵਾਸਤੇ ਅਟੱਲ ਆਤਮਕ ਜੀਵਨ ਵਾਲੇ ਬਣ ਸਕੋਗੇ । (ਹੇ ਜੀਵ-ਮਿਤ੍ਰ ! ਸਿਮਰਨ ਦੀ ਬਰਕਤਿ ਨਾਲ ਹੀ) ਪਰਮਾਤਮਾ ਦੇ ਮਿਲਾਪ ਦਾ ਆਨੰਦ ਸਦਾ ਮਾਣੋਗੇ ਤੇ ਜਨਮ ਮਰਨ ਦੇ ਗੇੜ ਵਿੱਚ ਪਾਣ ਵਾਲੇ ਦੁਖਾਂ ਨੂੰ ਮੁਕਾ ਸਕੇਗਾ ।

(ਹੇ ਜੀਵ-ਮਿਤ੍ਰ !) ਗੁਰੂ ਤੇ ਪਰਮਾਤਮਾ ਵਿਚ (ਰਤਾ ਭੀ) ਫ਼ਰਕ ਨਾਹ ਸਮਝੋ ਗੁਰੂ (ਦੇ ਚਰਨਾਂ) ਵਿੱਚ ਜੁੜ ਕੇ ਹੀ ਪਰਮਾਤਮਾ ਦੀ ਭਗਤੀ ਪਿਆਰੀ ਲੱਗਦੀ ਹੈ ।

ਹੇ ਨਾਨਕ ! ਆਖ—ਜੇਹੜੇ ਪ੍ਰਾਣੀ (ਜ਼ਿੰਦਗੀ ਦੀ ਰਾਤ ਦੇ) ਚੌਥੇ ਪਹਰ ਵਿਚ ਭੀ (ਪਰਮਾਤਮਾ ਦੀ ਭਗਤੀ ਕਰਦੇ ਰਹਿੰਦੇ ਹਨ ਉਹਨਾਂ) ਭਗਤਾਂ ਦੀ (ਜ਼ਿੰਦਗੀ ਦੀ ਸਾਰੀ) ਰਾਤ ਕਾਮਯਾਬ ਰਹਿੰਦੀ ਹੈ ।੪।੧।੩।

**ਸਿਰੀਰਾਗੁ ਮਹਲਾ ੫ ॥ ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥ ਦਸੀ ਮਾਸੀ ਮਾਨਸੁ ਕੀਆ, ਵਣਜਾਰਿਆ ਮਿਤ੍ਰਾ, ਕਰਿ ਮੁਹਲਤਿ ਕਰਮ ਕਮਾਹਿ ॥ ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥ ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥ ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥੧॥ {ਪੰਨਾ ੭੭}**

**ਪਦ ਅਰਥ** :—ਧਰਿ—ਧਰੇ, ਧਰਦਾ ਹੈ। ਪਾਇਤਾ—ਪੈਂਤੜਾ । ਉਦਰੈ ਮਾਹਿ—ਮਾਂ ਦੇ ਪੇਟ ਵਿਚ । ਮਾਸੀ—ਮਾਸੀਂ, ਮਹੀਨੀਂ, ਮਹੀਨਿਆਂ ਪਿਛੋਂ । ਮਾਨਸੁ—ਮਨੁੱਖ (ਦਾ ਬੱਚਾ) । ਕਰਿ—ਕਰੇ, ਕਰਦਾ ਹੈ । ਦੇਂਦਾ ਹੈ । ਮੁਹਲਤਿ—(ਉਮਰ-ਰੂਪ) ਸਮਾਂ । ਕਮਾਹਿ—ਕਮਾਂਦੇ ਹਨ । ਲਿਖਤੁ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲੇਖ । ਧੁਰਿ—ਧੁਰ ਤੋਂ, ਹਜ਼ੂਰੀ ਤੋਂ । ਸੁਤ—ਪੁੱਤਰ । ਬਨਿਤਾ—ਇਸਤ੍ਰੀ । ਤਿਨ ਭਤਿਰਿ—ਉਹਨਾਂ (ਪੁੱਤਰ ਇਸਤ੍ਰੀ ਆਦਿਕ ਸਨਬੰਧੀਆਂ) ਵਿਚ । ਸੰਜੋਇਆ—ਰਲਾ ਦਿੱਤਾ, ਪਰਚਾ ਦਿੱਤਾ, । ਸੁਕਰਮ—ਚੰਗੇ ਕੰਮ । ਵਸਿ—ਵੱਸ ਵਿਚ ।੧।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਮਨੁੱਖਾ ਜ਼ਿੰਦਗੀ ਦੀ) ਰਾਤ ਦੇ ਪਹਿਲੇ ਪਹਰ ਪਰਮਾਤਮਾ ਮਾਂ ਦੇ ਪੇਟ ਵਿਚ (ਜੀਵ ਦਾ) ਪੈਂਤੜਾ ਰੱਖਦਾ ਹੈ । ਹੇ ਵਣਜਾਰੇ ਮਿਤ੍ਰ ! (ਫਿਰ) ਦਸਾਂ ਮਹੀਨਿਆਂ ਵਿਚ ਪ੍ਰਭੂ ਮਨੁੱਖ (ਦਾ ਸਾਬਤ ਬੁੱਤ) ਬਣਾ ਦੇਂਦਾ ਹੈ । (ਜੀਵਾਂ ਨੂੰ ਜ਼ਿੰਦਗੀ ਦਾ) ਮੁਕਰਰ ਸਮਾ ਦੇਂਦਾ ਹੈ (ਜਿਸ ਵਿਚ ਜੀਵ ਚੰਗੇ ਮੰਦੇ) ਕਰਮ ਕਮਾਂਦੇ ਹਨ । ਪਰਮਾਤਮਾ ਜੀਵ ਲਈ ਜ਼ਿੰਦਗੀ ਦਾ ਸਮਾ ਮੁਕਰਰ ਕਰ ਦੇਂਦਾ ਹੈ । ਪਿੱਛੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਪ੍ਰਭੂ ਜੀਵ ਦੇ ਮੱਥੇ ਤੇ ਧੁਰੋਂ ਜਿਹੋ ਜਿਹਾ ਲੇਖ ਲਿਖ ਦੇਂਦਾ ਹੈ, ਉਹੋ ਜਿਹੇ ਕਰਮ ਜੀਵ ਕਮਾਂਦੇ ਹਨ ਮਾਂ ਪਿਓ ਭਰਾ ਪੁੱਤਰ ਇਸਤ੍ਰੀ (ਆਦਿਕ) ਇਹਨਾਂ ਸੰਬੰਧੀਆਂ ਵਿਚ ਪ੍ਰਭੂ ਜੀਵ ਨੂੰ ਰਚਾ-ਮਚਾ ਦੇਂਦਾ ਹੈ ।

ਇਸ ਜੀਵ ਦੇ ਇਖ਼ਤਿਆਰ ਵਿਚ ਕੁਝ ਨਹੀਂ, ਪਰਮਾਤਮਾ ਆਪ ਹੀ ਇਸ ਪਾਸੋਂ ਚੰਗੇ ਮੰਦੇ ਕਰਮ ਕਰਾਂਦਾ ਹੈ। ਹੇ ਨਾਨਕ ! ਆਖ—(ਜ਼ਿੰਦਗੀ ਦੀ ਰਾਤ ਦੇ) ਪਹਿਲੇ ਪਹਰ ਪਰਮਾਤਮਾ ਪ੍ਰਾਣੀ ਦਾ ਪੈਤੜਾ ਮਾਂ ਦੇ ਪੇਟ ਵਿਚ ਰੱਖ ਦੇਂਦਾ ਹੈ ।੧।

**ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਭਰਿ ਜੁਆਨੀ ਲਹਰੀ ਦੇਇ ॥ ਬੁਰਾ ਭਲਾ ਨ ਪਛਾਣਈ, ਵਣਜਾਰਿਆ ਮਿਤ੍ਰਾ, ਮਨੁ ਮਤਾ ਅਹੰਮੇਇ ॥ ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥ ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥ ਧਰਮਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥ ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥੨॥ {ਪੰਨਾ ੭੭}**

**ਪਦ ਅਰਥ** :—ਭਰਿ ਜੁਆਨੀ—ਭਰੀ ਜੁਆਨੀ, ਪੂਰੇ ਜ਼ੋਰ ਤੇ ਪਹੁੰਚੀ ਹੋਈ ਜੁਆਨੀ । ਲਹਰੀ—ਲਹਰਾਂ {ਲਫ਼ਜ਼ 'ਲਹਰਿ' ਤੋਂ ਬਹੁ-ਵਚਨ} ਉਛਾਲੇ । ਦੇਇ—ਦੇਂਦੀ ਹੈ । ਮਤਾ—ਮੱਤਾ, ਮਸਤ । ਅਹੰਮੇਇ—ਅਹੰਮੇਵ ਵਿਚ {ਅਹੰਮੇਵ—ਅਹੰ ਏਵ, ਮੈਂ ਹੀ, ਮੈਂ ਹੀ} ਹਉਮੈ ਵਿਚ, ਅਹੰਕਾਰ ਵਿਚ । ਆਗੈ—ਪਰਲੋਕ ਵਿਚ । ਪੰਥੁ—ਰਸਤਾ । ਕਰਾਰਾ—ਕਰੜਾ, ਸਖ਼ਤ, ਔਖਾ । ਸਿਰਿ—ਸਿਰ ਉੱਤੇ । ਠਾਢੇ—ਖਲੋਤੇ ਹੋਏ । ਜੰਦਾਰਾ—ਅਵੈੜੇ, ਅਜੋੜ, ਜ਼ਾਲਮ {ਜੰਦਾਲ} । ਪਕਰਸਿ—ਫੜੇਗਾ । ਬਵਰੇ—ਕਮਲੇ ਜੀਵ ਨੂੰ । ਕਰੇਇ—ਕਰਦਾ ਹੈ, ਕਰੇਗਾ ।੭।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ) ਰਾਤ ਦੇ ਦੂਜੇ ਪਹਰ ਸਿਖਰ ਤੇ ਪਹੁੰਚੀ ਹੋਈ ਜੁਆਨੀ (ਜੀਵ ਦੇ ਅੰਦਰ) ਉਛਾਲੇ ਮਾਰਦੀ ਹੈ । ਹੇ ਵਣਜਾਰੇ ਮਿਤ੍ਰ ! ਤਦੋਂ ਜੀਵ ਦਾ ਮਨ ਹਉਮੈ ਅਹੰਕਾਰ ਵਿਚ ਮਸਤ ਰਹਿੰਦਾ ਹੈ, ਤੇ ਉਹ ਚੰਗੇ ਮੰਦੇ ਕੰਮ ਵਿਚ ਤਮੀਜ਼ ਨਹੀਂ ਕਰਦਾ । (ਜੁਆਨੀ ਦੇ ਮਦ ਵਿਚ) ਪ੍ਰਾਣੀ ਇਹ ਨਹੀਂ ਪਛਾਣਦਾ, ਕਿ ਜੋ ਕੁਝ ਮੈਂ ਕਰ ਰਿਹਾ ਹਾਂ ਚੰਗਾ ਹੈ ਜਾਂ ਮੰਦਾ (ਵਿਕਾਰਾਂ ਵਿਚ ਪੈ ਜਾਂਦਾ ਹੈ, ਤੇ) ਪਰਲੋਕ ਵਿਚ ਔਖਾ ਪੈਂਡਾ ਝਾਗਦਾ ਹੈ । (ਹਉਮੈ ਵਿਚ ਮਸਤ ਮਨੁੱਖ) ਪੂਰੇ ਗੁਰੂ ਦੀ ਸਰਨ ਨਹੀਂ ਪੈਂਦਾ, (ਇਸ ਵਾਸਤੇ ਉਸ ਦੇ) ਸਿਰ ਉੱਤੇ ਜ਼ਾਲਮ ਜਮ ਆ ਖਲੋਂਦੇ ਹਨ ।

(ਜੁਆਨੀ ਦੇ ਨਸ਼ੇ ਵਿਚ ਮਨੁੱਖ ਕਦੇ ਨਹੀਂ ਸੋਚਦਾ ਕਿ ਹਉਮੈ ਵਿਚ) ਝੱਲੇ ਹੋ ਚੁਕੇ ਨੂੰ ਜਦੋਂ ਧਰਮਰਾਜ ਆ ਫੜੇਗਾ, ਤਦੋਂ (ਆਪਣੀਆਂ ਮੰਦੀਆਂ ਕਰਤੂਤਾਂ ਬਾਰੇ) ਉਸ ਨੂੰ ਕੀਹ ਜਵਾਬ ਦੇਵੇਗਾ ? ਹੇ ਨਾਨਕ ! ਆਖ—ਜ਼ਿੰਦਗੀ ਦੀ) ਰਾਤ ਦੇ ਦੂਜੇ ਪਹਰ ਸਿਖਰ ਤੇ ਪੁੰਹਚਿਆ ਹੋਇਆ ਜੋਬਨ (ਮਨੁੱਖ ਦੇ ਅੰਦਰ) ਉਛਾਲੇ ਮਾਰਦਾ ਹੈ ।੨।

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਬਿਖੁ ਸੰਚੈ ਅੰਧੁ ਅਗਿਆਨੁ ॥ ਪੁਤ੍ਰਿ ਕਲਤ੍ਰਿ ਮੋਹਿ ਲਪਟਿਆ, ਵਣਜਾਰਿਆ ਮਿਤ੍ਰਾ, ਅੰਤਰਿ ਲਹਰਿ ਲੋਭਾਨੁ ॥ ਅੰਤਰਿ ਲਹਰਿ ਲੋਭਾਨ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥ ਸਾਧ ਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ ॥ ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੈ ਅੰਧੁ ਅਗਿਆਨੁ ॥੩॥ {ਪੰਨਾ ੭੭}**

**ਪਦ ਅਰਥ** :—ਬਿਖੁ—(ਆਤਮਕ ਮੌਤ ਲਿਆਉਣ ਵਾਲਾ) ਜ਼ਹਰ, ਮਾਇਆ । ਸੰਚੈ—ਇਕੱਠਾ ਕਰਦਾ ਹੈ, ਜੋੜਦਾ ਹੈ । ਅੰਧੁ—ਅੰਨ੍ਹਾ ਮਨੁੱਖ । ਅਗਿਆਨੁ—ਗਿਆਨ ਹੀਨ ਮਨੁੱਖ । ਪੁਤ੍ਰਿ—ਪੁੱਤ (ਦੇ ਮੋਹ) ਵਿਚ । ਕਲਤ੍ਰਿ—ਕਲਤ੍ਰ (ਦੇ ਮੋਹ) ਵਿਚ, ਇਸ੍ਰਤੀ (ਦੇ ਮੋਹ) ਵਿਚ {ਕਲਤ੍ਰ-ਇਸਤ੍ਰੀ । ਵੇਖੋ 'ਗੁਰਬਾਣੀ ਵਿਆਕਰਣ'} । ਲੋਭਾਨੁ-ਲੋਭਵਾਨ, ਲੋਭੀ । ਚਿਤਿ—ਚਿੱਤ ਵਿਚ । ਸੰਗੁ—ਸਾਥ । ਨਿਮਖ—ਅੱਖ ਝਮਕਣ ਜਿਤਨਾ ਸਮਾ ।੩।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੇ) ਰਾਤ ਦੇ ਤੀਜੇ ਪਹਰ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਹੋਇਆ ਤੇ ਗਿਆਨ ਤੋਂ ਸੱਖਣਾ ਮਨੁੱਖ (ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲਾ

ਧਨ-ਰੂਪ) ਜ਼ਹਰ ਇਕੱਠਾ ਕਰਦਾ ਰਹਿੰਦਾ ਹੈ । ਹੇ ਵਣਜਾਰੇ ਮਿਤ੍ਰ ! ਤਦੋਂ ਮਨੁੱਖ ਮਾਇਆ ਦਾ ਲੋਭੀ ਹੋ ਜਾਂਦਾ ਹੈ ।

ਇਸ ਦੇ ਅੰਦਰ (ਲੋਭ ਦੀਆਂ) ਲਹਿਰ ਉੱਠਦੀਆਂ ਹਨ, ਮਨੁੱਖ ਪੁੱਤਰ (ਦੇ ਮੋਹ) ਵਿਚ, ਇਸਤ੍ਰੀ (ਦੇ ਮੋਹ) ਵਿਚ, (ਮਾਇਆ ਦੇ) ਮੋਹ ਵਿਚ ਫਸਿਆ ਰਹਿੰਦਾ ਹੈ । ਪ੍ਰਾਣੀ ਦੇ ਅੰਦਰ (ਲੋਭ ਦੀਆਂ) ਲਹਿਰਾਂ ਉੱਠਦੀਆਂ ਹਨ, ਮਨੁੱਖ ਲੋਭੀ ਹੋਇਆ ਰਹਿੰਦਾ ਹੈ, ਉਹ ਪਰਮਾਤਮਾ ਕਦੇ ਇਸ ਦੇ ਚਿੱਤ ਵਿਚ ਨਹੀਂ ਆਉਂਦਾ । ਮਨੁੱਖ ਤਦੋਂ ਸਾਧ ਸੰਗਤਿ ਨਾਲ ਮੇਲ-ਮਿਲਾਪ ਨਹੀਂ ਰੱਖਦਾ, (ਆਖ਼ਰ) ਕਈ ਜੂਨਾਂ ਵਿਚ (ਭਟਕਦਾ) ਦੁੱਖ ਸਹਾਰਦਾ ਹੈ ।

ਮਨੁੱਖ (ਆਪਣੇ) ਸਿਰਜਨਹਾਰ ਮਾਲਕ ਨੂੰ ਭੁਲਾ ਦੇਂਦਾ ਹੈ, ਅੱਖ ਝਮਕਣ ਦੇ ਸਮੇਂ ਜਿਤਨਾ ਸਮਾ ਭੀ ਪਰਮਾਤਮਾ ਵਿਚ ਸੁਰਤਿ ਨਹੀਂ ਜੋੜਦਾ । ਹੇ ਨਾਨਕ ! ਆਖ—(ਜ਼ਿੰਦਗੀ ਦੀ) ਰਾਤ ਦੇ ਤੀਜੇ ਪਹਰ ਅੰਨ੍ਹਾ ਗਿਆਨ-ਹੀਨ ਮਨੁੱਖ (ਆਤਮਕ ਮੌਤ ਲਿਆਉਣ ਵਾਲਾ ਧਨ-ਰੂਪ) ਜ਼ਹਰ (ਹੀ) ਇਕੱਠਾ ਕਰਦਾ ਰਹਿੰਦਾ ਹੈ।੩।

**ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ, ਦਿਨੁ ਨੇੜੈ ਆਇਆ ਸੋਇ ॥ ਗੁਰਮੁਖਿ ਨਾਮੁ ਸਮਾਲਿ ਤੂੰ, ਵਣਜਾਰਿਆ ਮਿਤ੍ਰਾ, ਤੇਰਾ ਦਰਗਹ ਬੇਲੀ ਹੋਇ ॥ ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥ ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥ ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥੪॥ {ਪੰਨਾ ੭੭-੭੮}**

**ਪਦ ਅਰਥ** :—ਸੋਇ—ਉਹ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਬੇਲੀ—ਮਦਦਗਾਰ । ਅੰਤੇ—ਅਖ਼ੀਰ ਵੇਲੇ । ਸਖਾਈ—ਮਿੱਤਰ, ਸਾਥੀ । ਸੰਗਿ—ਨਾਲ । ਝੂਠੀ—ਤੋੜ ਨਾਹ ਨਿਭਣ ਵਾਲੀ । ਸਗਲੀ—ਸਾਰੀ । ਰੈਣਿ—(ਜ਼ਿੰਦਗੀ ਦੀ) ਰਾਤ । ਗੁਦਰੀ—ਗੁਜ਼ਰੀ {ਕਾਦੀ, ਕਾਜ਼ੀ, ਕਾਗਦ, ਕਾਗ਼ਜ਼} । ਅੰਧਿਆਰੀ—ਮਾਇਆ ਦੇ ਮੋਹ ਦੇ ਹਨੇਰੇ ਵਾਲੀ ।੪।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! (ਜ਼ਿੰਦਗੀ ਦੀ ਰਾਤ ਦੇ ਚੌਥੇ ਪਹਰ ਉਹ ਦਿਨ ਨੇੜੇ ਆ ਜਾਂਦਾ ਹੈ, (ਜਦੋਂ ਇੱਥੋਂ ਕੂਚ ਕਰਨਾ ਹੁੰਦਾ ਹੈ) । ਹੇ ਵਣਜਹਾਰੇ ਮਿਤ੍ਰ ! ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾ, ਨਾਮ ਹੀ ਪ੍ਰਭੂ ਦੀ ਦਰਗਾਹ ਵਿਚ ਤੇਰਾ ਮਦਦਗਾਰ ਬਣੇਗਾ ।

ਹੇ ਪ੍ਰਾਣੀ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖ, ਨਾਮ ਹੀ ਅਖ਼ੀਰ ਸਮੇ ਸਾਥੀ ਬਣਦਾ ਹੈ । ਮਾਇਆ ਦਾ ਇਹ ਮੋਹ (ਜਿਸ ਵਿਚ ਤੂੰ ਫਸਿਆ ਪਿਆ ਹੈਂ) ਤੇਰੇ ਨਾਲ ਨਹੀਂ ਜਾ ਸਕਦਾ, ਤੂੰ ਇਸ ਨਾਲ ਝੂਠਾ ਪਿਆਰ ਪਾਇਆ ਹੋਇਆ ਹੈ । (ਹੇ ਭਾਈ !) ਜ਼ਿੰਦਗੀ ਦੀ ਸਾਰੀ ਰਾਤ ਮਾਇਆ ਦੇ ਮੋਹ ਦੇ ਹਨੇਰੇ ਵਿਚ ਬੀਤਦੀ ਜਾ ਰਹੀ ਹੈ । ਗੁਰੂ ਦੀ ਸਰਨ ਪਉ (ਤਾਕਿ ਤੇਰੇ ਅੰਦਰ ਪਰਮਾਤਮਾ ਦੇ ਨਾਮ ਦਾ) ਚਾਨਣ ਹੋ ਜਾਏ । ਹੇ ਨਾਨਕ ! ਆਖ—ਹੇ ਪ੍ਰਾਣੀ ! (ਜ਼ਿੰਦਗੀ ਦੀ) ਰਾਤ ਦੇ ਚੌਥੇ ਪਹਰ ਉਹ ਦਿਨ ਨੇੜੇ ਆ ਜਾਂਦਾ ਹੈ (ਜਦੋਂ ਇਥੋਂ ਕੂਚ ਕਰਨਾ ਹੁੰਦਾ ਹੈ) ।੪।

**ਲਿਖਿਆ ਆਇਆ ਗੋਵਿੰਦ ਕਾ, ਵਣਜਾਰਿਆ ਮਿਤ੍ਰਾ, ਉਠਿ ਚਲੇ ਕਮਾਣਾ ਸਾਥਿ ॥ ਇਕ ਰਤੀ ਬਿਲਮ ਨ ਦੇਵਨੀ, ਵਣਜਾਰਿਆ ਮਿਤ੍ਰਾ, ਓਨੀ ਤਕੜੇ ਪਾਏ ਹਾਥ ॥ ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ**

**ਦੁਹੇਲੇ ॥ ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥ ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥ ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਭਵਾਤਿ ॥੫॥੧॥੪॥ {ਪੰਨਾ ੭੮}**

**ਪਦ ਅਰਥ** :—ਉਠਿ—ਉੱਠ ਕੇ । ਕਮਾਣਾ—ਕਮਾਏ ਹੋਏ ਕਰਮਾਂ ਦੇ ਸੰਸਕਾਰ, ਆਤਮਕ ਜੀਵਨ ਦੀ ਚੰਗੀ ਮੰਦੀ ਕਮਾਈ । ਬਿਲਮ—ਦੇਰ । ਦੇਵਨੀ—ਦੇਵਨਿ, ਦੇਂਦੇ । ਓਨੀ—ਉਹਨਾਂ (ਜਮਾਂ) ਨੇ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਦੁਹੇਲੇ—ਦੁਖੀ । ਸੁਹੇਲੇ—ਸੌਖੇ । ਕਰਮ ਧਰਤੀ—ਕਰਮ ਕਮਾਣ ਲਈ ਧਰਤੀ । ਜੁਗ ਅੰਤਰਿ—ਜੁਗ ਵਿਚ, ਜਗਤ ਵਿਚ, ਮਨੁੱਖਾ ਜਵਿਨ ਵਿਚ {ਨੋਟ :—ਇਥੇ ਲਫ਼ਜ਼ 'ਜੁਗ' ਕਿਸੇ ਖ਼ਾਸ ਸਤਜੁਗ ਕਲਿਜੁਗ ਆਦਿਕ ਵਾਸਤੇ ਨਹੀਂ ਹੈ} । ਖਾਤਿ—ਖਾਂਦਾ ਹੈ । ਸੋਹਹਿ—ਸੋਭਦੇ ਹਨ । ਦਰਵਾਰੇ—ਪ੍ਰਭੂ ਦੇ ਦਰਬਾਰ ਵਿਚ । ਭਵਾਤਿ—ਜਨਮ ਮਰਨ ਵਿਚ ਪਾਏ ਜਾਂਦੇ ਹਨ ।੫।

**ਅਰਥ** :—ਹਰਿ-ਨਾਮ ਦਾ ਵਣਜ ਕਰਨ ਆਏ ਹੇ ਜੀਵ-ਮਿਤ੍ਰ ! ਜਦੋਂ ਪਰਮਾਤਮਾ ਵਲੋਂ (ਮੌਤ ਦਾ) ਲਿਖਿਆ ਹੋਇਆ (ਪਰਵਾਨਾ) ਆਉਂਦਾ ਹੈ, ਤਦੋਂ (ਇੱਥੇ) ਕਮਾਏ ਹੋਏ (ਚੰਗੇ ਮੰਦੇ ਕਰਮਾਂ ਦੇ ਸੰਸਕਾਰ ਜੀਵਾਤਮਾ ਦੇ) ਨਾਲ ਤੁਰ ਪੈਂਦੇ ਹਨ । ਉਸ ਵੇਲੇ ਉਹਨਾਂ ਜਮਾਂ ਨੇ ਪੱਕੇ ਹੱਥ ਪਾਏ ਹੁੰਦੇ ਹਨ, ਹੇ ਵਣਜਾਰੇ ਮਿਤ੍ਰ ! ਉਹ ਰਤਾ ਭਰ ਸਮੇ ਦੀ ਢਿੱਲ-ਮਠ ਦੀ ਇਜਾਜ਼ਤ ਨਹੀਂ ਦੇਂਦੇ ।

ਜਦੋਂ ਕਰਤਾਰ ਵਲੋਂ (ਮੌਤ ਦਾ) ਲਿਖਿਆ ਹੋਇਆ ਹੁਕਮ ਆਉਂਦਾ ਹੈ (ਉਹ ਜਮ ਜੀਵ ਨੂੰ) ਫੜ ਕੇ ਅੱਗੇ ਲਾ ਲੈਂਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਫਿਰ) ਸਦਾ ਦੁਖੀ ਰਹਿੰਦੇ ਹਨ । ਜਿਨ੍ਹਾਂ ਨੇ ਪੂਰੇ ਗੁਰੂ ਦਾ ਆਸਰਾ ਲਈ ਰੱਖਿਆ, ਉਹ ਪਰਮਾਤਮਾ ਦੀ ਦਰਗਾਹ ਵਿਚ ਸਦਾ ਸੌਖੇ ਰਹਿੰਦੇ ਹਨ ।

(ਹੇ ਵਣਜਾਰੇ ਮਿਤ੍ਰ !) ਮਨੁੱਖਾ ਜੀਵਨ ਵਿਚ (ਮਨੁੱਖ ਦਾ) ਸਰੀਰ ਕਰਮ ਕਮਾਣ ਲਈ ਧਰਤੀ (ਸਮਾਨ) ਹੈ, (ਜਿਸ ਵਿਚ) ਜਿਹੋ ਜਿਹਾ (ਕੋਈ) ਬੀਜਦਾ ਹੈ ਉਹੀ ਖਾਂਦਾ ਹੈ । ਹੇ ਨਾਨਕ ! ਆਖ—ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਪਰਮਾਤਮਾ ਦੇ ਦਰ ਤੇ ਸੋਭਾ ਪਾਂਦੇ ਹਨ , ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਸਦਾ ਜਨਮ ਮਰਨ ਦੇ ਗੇੜ ਵਿਚ ਪਾਏ ਜਾਂਦੇ ਹਨ ।੫।੧।੪।

## ਸਿਰੀਰਾਗੁ ਮਹਲਾ ੪ ਘਰ ੨ ਛੰਤ

**ੴ ਸਤਿਗੁਰ ਪ੍ਰਸਾਦਿ ॥ ਮੁੰਧ ਇਆਣੀ ਪੇਈਅੜੈ ਕਿਉਕਰਿ ਹਰਿ ਦਰਸਨੁ ਪਿਖੈ ॥ ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥ ਸਾਹੁਰੜੈ ਕੰਮ ਸਿਖੈ ਗੁਰਮੁਖਿ, ਹਰਿ ਹਰਿ ਸਦਾ ਧਿਆਏ ॥ ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥ ਲੇਖਾ ਧਰਮਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥ ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥੧॥ {ਪੰਨਾ ੭੮}**

**ਪਦ ਅਰਥ** :—ਮੁੰਧ—{ਮੁ ਧਾ} ਜੁਆਨ ਇਸਤ੍ਰੀ । ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਕਿਉਕਰਿ—ਕਿਵੇਂ ? ਪਿਖੈ—ਪੇਖੈ, ਵੇਖੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਾਹੁਰੜੈ ਕੰਮ—ਸਹੁਰੇ ਘਰ ਦੇ ਕੰਮ, ਉਹ ਕੰਮ ਜਿਨ੍ਹਾਂ ਦੇ ਕਰਨ ਨਾਲ ਪਤੀ ਨੂੰ ਮਿਲ ਸਕੇ । ਸਹੀਆ—ਸਹੀਆਂ, ਸਹੇਲੀਆਂ, ਸਤ-ਸੰਗੀ । ਸੁਹੇਲੀ—ਸੌਖੀ । ਬਾਹ ਲੁਡਾਏ—ਬਾਂਹ ਹੁਲਾਰਦੀ ਹੈ, ਬੇ-ਫ਼ਿਕਰ ਹੋ ਕੇ ਵਿਚਰਦੀ ਹੈ । ਜਪਿ—ਜਪ ਕੇ । ਕਿਰਖੈ—ਖਿੱਚ ਲੈਂਦੀ ਹੈ, ਮੁਕਾ ਲੈਂਦੀ ਹੈ । ਦਿਖੈ—ਦੇਖੈ, ਵੇਖਦੀ ਹੈ ।੧।

**ਅਰਥ** :—ਜੇ ਜੀਵ-ਇਸਤ੍ਰੀ ਪੇਕੇ ਘਰ ਵਿਚ (ਇਸ ਮਨੁੱਖਾ ਜਨਮ ਵਿਚ) ਅੰਞਾਣ ਹੀ ਟਿਕੀ ਰਹੇ, ਤਾਂ ਉਹ ਪਤੀ-ਪ੍ਰਭੂ ਦਾ ਦਰਸਨ ਕਿਵੇਂ ਕਰ ਸਕਦੀ ਹੈ ? (ਦਰਸਨ ਨਹੀਂ ਕਰ ਸਕਦੀ) । ਜਦੋਂ ਪਰਮਾਤਮਾ ਆਪਣੀ ਮਿਹਰ ਕਰਦਾ ਹੈ, ਤਾਂ (ਜੀਵ-ਇਸਤ੍ਰੀ) ਗੁਰੂ ਦੇ ਸਨਮੁਖ ਹੋ ਕੇ ਪ੍ਰਭੂ-ਪਤੀ ਦੇ ਚਰਨਾਂ ਵਿਚ ਪਹੁੰਚਣ ਵਾਲੇ ਕੰਮ

(ਕਰਨੇ) ਸਿੱਖਦੀ ਹੈ । ਗੁਰੂ ਦੀ ਸਰਨ ਪੈ ਕੇ (ਜੀਵ-ਇਸਤ੍ਰੀ) ਉਹ ਕੰਮ ਸਿੱਖਦੀ ਹੈ, ਜਿਨ੍ਹਾਂ ਦੀ ਸਹਾਇਤਾ ਨਾਲ ਪਤੀ-ਪ੍ਰਭੂ ਦੀ ਹਜ਼ੂਰੀ ਵਿਚ ਅੱਪੜ ਸਕੇ (ਉਹ ਕੰਮ ਇਹ ਹਨ ਕਿ ਜੀਵ-ਇਸਤ੍ਰੀ) ਸਦਾ ਪਰਮਾਤਮਾ ਦਾ ਨਾਮ ਸਿਮਰਦੀ ਹੈ, ਸਹੇਲੀਆਂ ਵਿਚ (ਸਤ-ਸੰਗੀਆਂ ਵਿਚ ਰਹਿ ਕੇ ਇਸ ਲੋਕ ਵਿਚ) ਸੌਖੀ ਤੁਰੀ ਫਿਰਦੀ ਹੈ (ਸੌਖਾ ਜੀਵਨ ਬਿਤਾਂਦੀ ਹੈ, ਤੇ) ਪਰਮਾਤਮਾ ਦੀ ਹਜ਼ੂਰੀ ਵਿਚ ਬੇ-ਫ਼ਿਕਰ ਹੋ ਕੇ ਪਹੁੰਚਦੀ ਹੈ । ਉਹ ਜੀਵ-ਇਸਤ੍ਰੀ ਪਰਮਾਤਮਾ ਦਾ ਨਾਮ ਸਦਾ ਜਪ ਕੇ ਧਰਮਰਾਜ ਦਾ ਲੇਖਾ, ਧਰਮਰਾਜ ਦੇ ਲੇਖੇ ਦੀ ਬਾਕੀ, ਮੁਕਾ ਲੈਂਦੀ ਹੈ । ਭੋਲੀ ਜੀਵ-ਇਸਤ੍ਰੀ ਪੇਕੇ ਘਰ ਵਿਚ (ਇਸ ਮਨੁੱਖਾ ਜਨਮ ਵਿਚ) ਗੁਰੂ ਦੀ ਸਰਨ ਪੈ ਕੇ ਪਰਮਾਤਮਾ-ਪਤੀ ਦਾ ਦਰਸਨ ਕਰ ਲੈਂਦੀ ਹੈ ।੧।

**ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥ ਬਲਿਆ ਗੁਰ ਗਿਆਨੁ, ਅੰਧੇਰਾ ਬਿਨਸਿਆ, ਹਰਿ ਰਤਨੁ ਪਦਾਰਥੁ ਲਾਧਾ ॥ ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥ ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ, ਨ ਕਦੇ ਮਰੈ ਨ ਜਾਇਆ ॥ ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥ {ਪੰਨਾ ੭੮}**

**ਪਦ ਅਰਥ** :—ਮੇਰੇ ਬਾਬੁਲਾ, ਮੇਰੇ ਬਾਬੋਲਾ—ਹੇ ਮੇਰੇ ਪਿਤਾ ! ਵੀਆਹੁ—ਪਤੀ-ਪ੍ਰਭੂ ਨਾਲ ਮਿਲਾਪ । ਗੁਰਮੁਖੇ—ਗੁਰਮੁਖਿ, ਗੁਰੂ ਵਲ ਮੂੰਹ ਕਰ ਕੇ, ਗੁਰੂ ਦੀ ਸਰਨ ਪੈ ਕੇ । ਅਗਿਆਨੁ—ਬੇ-ਸਮਝੀ । ਗੁਰ ਗਿਆਨੁ—ਗੁਰੂ ਤੋਂ ਮਿਲੀ ਪਰਮਾਤਮਾ ਨਾਲ ਡੂੰਘੀ ਸਾਂਝ । ਪ੍ਰਚੰਡੁ—ਤੇਜ਼ । ਬਲਾਇਆ—ਬਾਲਿਆ । ਬਿਨਸਿਆ—ਨਾਸ ਹੋ ਗਿਆ । ਲਾਧਾ—ਲੱਭ ਪਿਆ ਹੈ । ਆਪੁ—ਆਪਾ-ਭਾਵ । ਆਪੈ—ਆਪੇ ਤੋਂ, ਆਪੇ ਦੇ ਗਿਆਨ ਤੋਂ । ਗੁਰਮਤਿ—ਗੁਰੂ ਦੀ ਮਤਿ ਲੈ ਕੇ । ਵਰੁ—ਖਸਮ । ਜਾਇਆ—ਜੰਮਦਾ ।੨।

**ਅਰਥ** :—ਹੇ ਮੇਰੇ ਪਿਤਾ ! (ਪ੍ਰਭੂ-ਪਤੀ ਨਾਲ) ਮੇਰਾ ਵਿਆਹ ਹੋ ਗਿਆ ਹੈ, ਗੁਰੂ ਦੀ ਸਰਨ ਪੈ ਕੇ ਮੈਨੂੰ ਪ੍ਰਭੂ-ਪਤੀ ਮਿਲ ਪਿਆ ਹੈ । ਗੁਰੂ ਦਾ ਬਖ਼ਸ਼ਿਆ ਹੋਇਆ ਗਿਆਨ (-ਰੂਪ ਸੂਰਜ ਇਤਨਾ) ਤੇਜ਼ ਜਗ-ਮਗ ਕਰ ਉਠਿਆ ਹੈ ਕਿ (ਮੇਰੇ ਅੰਦਰੋਂ) ਬੇ-ਸਮਝੀ ਦਾ ਹਨੇਰਾ ਦੂਰ ਹੋ ਗਿਆ ਹੈ । ਗੁਰੂ ਦਾ ਦਿੱਤਾ ਗਿਆਨ (ਮੇਰੇ ਅੰਦਰ) ਚਮਕ ਪਿਆ ਹੈ (ਮਾਇਆ-ਮੋਹ ਦਾ) ਹਨੇਰਾ ਦੂਰ ਹੋ ਗਿਆ ਹੈ (ਉਸ ਚਾਨਣੀ ਦੀ ਬਰਕਤਿ ਨਾਲ ਮੈਨੂੰ) ਪਰਮਾਤਮਾ ਦਾ ਨਾਮ (-ਰੂਪ) ਕੀਮਤੀ ਰਤਨ ਲੱਭ ਪਿਆ ਹੈ । ਗੁਰੂ ਦੀ ਮਤਿ ਤੇ ਤੁਰਿਆਂ ਮੇਰਾ ਹਉਮੈ ਦਾ ਰੋਗ ਦੂਰ ਹੋ ਗਿਆ ਹੈ, ਹਉਮੈ ਦਾ ਦੁਖ ਮੁੱਕ ਗਿਆ ਹੈ, ਆਪੇ ਦੇ ਗਿਆਨ ਨਾਲ ਮੇਰਾ ਆਪਾ-ਭਾਵ ਖ਼ਤਮ ਹੋ ਗਿਆ ਹੈ ।

(ਗੁਰੂ ਦੀ ਸਰਨ ਪਿਆਂ) ਮੈਨੂੰ ਉਹ ਖਸਮ ਮਿਲ ਗਿਆ ਹੈ, ਜਿਸ ਦੀ ਹਸਤੀ ਨੂੰ ਕਦੇ ਕਾਲ ਪੋਹ ਨਹੀਂ ਸਕਦਾ, ਜੋ ਨਾਸ-ਰਹਿਤ ਹੈ, ਜੋ ਨਾਹ ਕਦੇ ਮਰਦਾ ਹੈ ਨਾਹ ਜੰਮਦਾ ਹੈ । ਹੇ ਮੇਰੇ ਪਿਤਾ ! ਗੁਰੂ ਦੀ ਸਰਨ ਪੈ ਕੇ ਮੇਰਾ (ਪਰਮਾਤਮਾ-ਪਤੀ ਨਾਲ) ਵਿਆਹ ਹੋ ਗਿਆ ਹੈ, ਮੈਨੂੰ ਪਰਮਾਤਮਾ ਮਿਲ ਗਿਆ ਹੈ ।੨।

**ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥ ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥ ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥ ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ ॥ ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋੁਹੰਦੀ ॥੩॥ {ਪੰਨਾ ੭੮}**

**ਪਦ ਅਰਥ** :—ਸਤਿ ਸਤੇ—ਸਤਿ ਸਤਿ, ਸਦਾ ਕਾਇਮ ਰਹਿਣ ਵਾਲਾ । ਹਰਿ ਜਨ—ਪਰਮਾਤਮਾ ਦੇ ਸੇਵਕ, ਸਤਸੰਗੀ । ਮਿਲਿ—ਮਿਲ ਕੇ, ਇਕੱਠੇ ਹੋ ਕੇ । ਸੁਹੰਦੀ—ਸੋਹਣੀ ਲੱਗਦੀ ਹੈ । ਜਪਿ—ਜਪ ਕੇ ।

ਸਾਹੁਰੜੈ—ਸਹੁਰੇ ਘਰ, ਪਰਮਾਤਮਾ ਦੀ ਹਜ਼ੂਰੀ ਵਿਚ । ਸੋਹੰਦੀ, ਸੁਹੰਦੀ—ਸੋਭਦੀ ਹੈ । ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਸਮਾਲਿਆ—ਸੰਭਾਲਿਆ ਹੈ, (ਹਿਰਦੇ ਵਿਚ) ਸਾਂਭਿਆ ਹੈ । ਸਭੁ—ਸਾਰਾ । ਸਫਲਿਓ—ਕਾਮਯਾਬ । ਜਿਣਿ—ਜਿੱਤ ਕੇ, ਵੱਸ ਵਿਚ ਕਰ ਕੇ । ਪਾਸਾ ਢਾਲਿਆ—ਨਰਦਾਂ ਸੁੱਟੀਆਂ ਹਨ, ਜ਼ਿੰਦਗੀ-ਰੂਪ ਚੌਪੜ ਦੀ ਬਾਜ਼ੀ ਖੇਡੀ ਹੈ । ਕਾਰਜੁ—ਵਿਆਹ ਦਾ ਕੰਮ, ਪ੍ਰਭੂ-ਪਤੀ ਨਾਲ ਮਿਲਾਪ ਦਾ ਉੱਦਮ । ਸੋਹਿਆ—ਸੋਹਣਾ ਹੋ ਗਿਆ ਹੈ, ਚੰਗੀ ਤਰ੍ਹਾਂ ਸਿਰੇ ਚੜ੍ਹਿਆ ਹੈ । ਪੁਰਖੁ—ਸਰਬ-ਵਿਆਪਕ ਪ੍ਰਭੂ । ਅਨੰਦੀ—ਆਨੰਦ ਦਾ ਸੋਮਾ । ਸੋਹੰਦੀ {ਨੋਟ :—ਅੱਖਰ 'ਸ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਸੋਹੰਦੀ' । ਇਥੇ 'ਸੁਹੰਦੀ' ਪੜ੍ਹਨਾ ਹੈ) ।੩।

**ਅਰਥ** :—ਹੇ ਮੇਰੇ ਪਿਤਾ ! ਪ੍ਰਭੂ-ਪਤੀ ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਕਾਇਮ ਰਹਿਣ ਵਾਲਾ ਹੈ, (ਉਸ ਪਤੀ ਨਾਲ ਮਿਲਾਪ ਕਰਾਣ ਵਾਸਤੇ) ਉਸ ਪ੍ਰਭੂ ਦੇ ਭਗਤ ਜਨ ਮਿਲ ਕੇ (ਮਾਨੋ) ਸੋਹਣੀ ਜੰਞ ਬਣਦੇ ਹਨ । (ਜੀਵ-ਇਸਤ੍ਰੀ ਇਹਨਾਂ ਸਤਸੰਗੀਆਂ ਵਿਚ ਰਹਿ ਕੇ) ਪੇਕੇ ਘਰ ਵਿਚ (ਇਸ ਮਨੁੱਖਾ ਜਨਮ ਵਿਚ) ਪਰਮਾਤਮਾ ਦਾ ਨਾਮ ਜਪ ਕੇ ਸੁਖੀ ਜੀਵਨ ਬਤੀਤ ਕਰਦੀ ਹੈ, ਤੇ ਪਰਲੋਕ ਵਿਚ ਭੀ ਬਹੁਤ ਸੋਭਾ ਪਾਂਦੀ ਹੈ । (ਇਹ ਯਕੀਨ ਜਾਣੋ ਕਿ) ਜਿਸ ਜੀਵ-ਇਸਤ੍ਰੀ ਨੇ ਪੇਕੇ ਘਰ ਵਿਚ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਇਆ ਹੈ, ਉਹ ਪਰਲੋਕ ਵਿਚ (ਜ਼ਰੂਰ) ਸੋਭਾ ਖੱਟਦੀ ਹੈ ।

ਗੁਰੂ ਦੀ ਸਰਨ ਪੈ ਕੇ ਉਹਨਾਂ ਜੀਵ-ਇਸਤ੍ਰੀਆਂ ਦਾ ਜੀਵਨ ਕਾਮਯਾਬ ਹੋ ਜਾਂਦਾ ਹੈ, ਜਿਨ੍ਹਾਂ ਨੇ ਆਪਣਾ ਮਨ ਜਿੱਤ ਕੇ (ਵੱਸ ਵਿਚ ਲਿਆ ਕੇ) ਚੌਪੜ-ਰੂਪ ਇਹ ਜੀਵਨ-ਖੇਡ ਖੇਡੀ ਹੈ ।

ਪਰਮਾਤਮਾ ਦਾ ਭਜਨ ਕਰਨ ਵਾਲੇ ਗੁਰਮੁਖਾਂ ਨਾਲ ਮਿਲ ਕੇ ਪਰਮਾਤਮਾ-ਪਤੀ ਨਾਲ ਸੋਹਣਾ ਮਿਲਾਪ ਹੋ ਜਾਂਦਾ ਹੈ, ਉਹ ਸਰਬ-ਵਿਆਪਕ ਤੇ ਆਨੰਦ ਦਾ ਸੋਮਾ ਖਸਮ-ਪ੍ਰਭੂ ਮਿਲ ਪੈਂਦਾ ਹੈ । ਹੇ ਮੇਰੇ ਪਿਤਾ ! ਪ੍ਰਭੂ-ਪਤੀ ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਕਾਇਮ ਰਹਿਣ ਵਾਲਾ ਹੈ, (ਉਸ ਪਤੀ ਨਾਲ ਮਿਲਾਪ ਕਰਾਣ ਵਾਸਤੇ) ਉਸ ਪ੍ਰਭੂ ਦੇ ਭਗਤ ਜਨ ਮਿਲ ਕੇ (ਮਾਨੋ) ਸੋਹਣੀ ਜੰਞ ਬਣਦੇ ਹਨ ।੩।

**ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥ ਹਰਿ ਹਰਿ ਭਗਤੀ ਕਾਜੁ ॥ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥ ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥ ਹੋਰਿ ਮਨਮੁਖਿ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥ ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥੪॥ {ਪੰਨਾ ੭੯}**

**ਪਦ ਅਰਥ** :—ਹਰਿ ਪ੍ਰਭ ਦਾਨੁ—ਹਰਿ ਪ੍ਰਭੂ (ਦੇ ਨਾਮ) ਦਾ ਦਾਨ । ਮੈ—ਮੈਨੂੰ । ਦਾਜੋ—ਦਾਜੁ । ਕਪੜੋ ਸੋਭਾ—(ਦਾਜ ਵਿਚ ਦਿੱਤਾ ਹੋਇਆ ਕੀਮਤੀ) ਕੱਪੜਾ ਤੇ ਧਨ । ਜਿਤੁ—ਜਿਸ (ਦਾਜ) ਦੀ ਰਾਹੀਂ । ਸਵਰੈ—ਸੰਵਰ ਜਾਏ, ਸੋਹਣਾ ਲੱਗਣ ਲੱਗ ਪਏ । ਕਾਜੋ—ਕਾਜੁ, ਵਿਆਹ ਦਾ ਕੰਮ । ਸੁਹੇਲਾ—ਸੁਖਦਾਈ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰੂ ਨੇ । ਖੰਡਿ—ਖੰਡ ਵਿਚ; ਦੇਸ ਵਿਚ, ਧਰਤੀ ਉੱਤੇ । ਵਰਭੰਡਿ—ਬ੍ਰਹਮੰਡ ਵਿਚ, ਸੰਸਾਰ ਵਿਚ । ਹਰਿ ਸੋਭਾ—ਹਰਿ-ਨਾਮ ਦੇ ਦਾਜ ਨਾਲ ਸੋਭਾ । ਨ ਰਲੈ ਰਲਾਇਆ—ਕੋਈ ਹੋਰ ਦਾਜ ਇਸ ਦੀ ਬਰਾਬਰੀ ਨਹੀਂ ਕਰ ਸਕਦਾ । ਹੋਰਿ—ਹੋਰ ਬੰਦੇ {ਨੋਟ :—'ਹੋਰਿ' ਬਹੁ-ਵਚਨ ਹੈ} । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ । ਜਿ—ਜਿਹੜਾ । ਰਖਿ—ਰੱਖ ਕੇ । ਕੂੜੁ—ਝੂਠਾ । ਕਚੁ—(ਕੱਚ ਵਰਗਾ) ਖੋਟਾ । ਪਾਜੋ—ਪਾਜੁ, ਵਿਖਾਵਾ ।੪।

**ਅਰਥ** :—ਹੇ ਮੇਰੇ ਪਿਤਾ ! (ਮੈਂ ਤੈਥੋਂ ਦਾਜ ਮੰਗਦੀ ਹਾਂ) ਮੈਨੂੰ ਹਰੀ-ਪ੍ਰਭੂ ਦੇ ਨਾਮ ਦਾ ਦਾਨ ਦੇਹ, ਮੈਨੂੰ ਇਹੀ ਦਾਜ ਦੇਹ । ਮੈਨੂੰ ਹਰੀ ਦਾ ਨਾਮ ਹੀ (ਦਾਜ ਦੇ) ਕੱਪੜੇ ਦੇਹ, ਮੈਨੂੰ ਹਰੀ ਦਾ ਨਾਮ ਹੀ (ਦਾਜ ਦੇ ਗਹਿਣੇ ਆਦਿਕ) ਧਨ ਦੇਹ, ਇਸੇ ਦਾਜ ਨਾਲ ਮੇਰਾ (ਪ੍ਰਭੂ-ਪਤੀ ਨਾਲ) ਵਿਆਹ ਸੋਹਣਾ ਲੱਗਣ ਲੱਗ ਪਏ ।

ਪਰਮਾਤਮਾ ਦੀ ਭਗਤੀ ਨਾਲ ਹੀ (ਪਰਮਾਤਮਾ ਨਾਲ) ਵਿਆਹ ਦਾ ਉੱਦਮ ਸੁਖਦਾਈ ਬਣਦਾ ਹੈ । (ਜਿਸ ਜੀਵ-ਮੁਟਿਆਰ ਨੂੰ) ਗੁਰੂ ਨੇ ਸਤਿਗੁਰੂ ਨੇ ਇਹ ਦਾਨ (ਇਹ ਦਾਜ) ਦਿਵਾਇਆ ਹੈ, ਹਰੀ-ਨਾਮ ਦੇ ਦਾਜ ਨਾਲ ਉਸ ਦੀ ਸੋਭਾ (ਉਸ ਦੇ) ਦੇਸ ਵਿਚ ਸੰਸਾਰ ਵਿਚ ਹੋ ਜਾਂਦੀ ਹੈ । ਇਹ ਦਾਜ ਐਸਾ ਹੈ ਕਿ ਇਸ ਨਾਲ ਹੋਰ ਕੋਈ ਦਾਜ ਬਰਾਬਰੀ ਨਹੀਂ ਕਰ ਸਕਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਹੋਰ ਬੰਦੇ ਜਿਹੜਾ ਦਾਜ ਰੱਖ ਕੇ ਵਿਖਾਲਦੇ ਹਨ (ਵਿਖਾਲਾ ਪਾਂਦੇ ਹਨ) ਉਹ ਝੂਠਾ ਅਹੰਕਾਰ (ਪੈਦਾ ਕਰਨ ਵਾਲਾ) ਹੈ ਉਹ ਕੱਚ (ਸਮਾਨ) ਹੈ, ਉਹ (ਨਿਰਾ) ਵਿਖਾਵਾ ਹੀ ਹੈ ।

ਹੇ ਮੇਰੇ ਪਿਤਾ ! ਮੈਨੂੰ ਹਰੀ-ਪ੍ਰਭੂ ਦੇ ਨਾਮ ਦਾ ਦਾਨ ਦੇਹ, ਮੈਨੂੰ ਇਹੀ ਦਾਜ ਦੇਹ ।੪।

**ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ॥ ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥ ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥ ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥ ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥੪॥੧॥ {ਪੰਨਾ ੭੯}**

**ਪਦ ਅਰਥ** :—ਹਰਿ ਰਾਮ ਰਾਮ ਪਿਰ ਮਿਲਿ—ਹਰਿ ਮਿਲਿ, ਰਾਮ ਮਿਲਿ, ਪਿਰਮਿਲ, ਪਰਮਾਤਮਾ-ਪਤੀ ਨੂੰ ਮਿਲ ਕੇ । ਧਨ—ਜੀਵ-ਇਸਤ੍ਰੀ । ਧਨ ਵੇਲ—ਜੀਵ-ਇਸਤ੍ਰੀ ਦੀ ਪੀੜ੍ਹੀ, ਪ੍ਰਭੂ-ਪਤੀ ਨੂੰ ਮਿਲੀ ਹੋਈ ਜੀਵ-ਇਸਤ੍ਰੀ ਦੀ ਪੀੜ੍ਹੀ । ਜੁਗਹ ਜੁਗੋ—ਹਰੇਕ ਜੁਗ ਵਿਚ । ਜੁਗ ਜੁਗਹ ਜੁਗੋ—ਹਰੇਕ ਜੁਗ ਵਿਚ, ਸਦਾ ਹੀ । ਸਦ—ਸਦਾ । ਪੀੜੀ ਗੁਰੂ—ਗੁਰੂ ਦੀ ਪੀੜ੍ਹੀ । ਚਲੰਦੀ—ਚੱਲ ਪੈਂਦੀ ਹੈ । ਜੁਗਿ ਜੁਗਿ—ਹਰੇਕ ਜੁਗ ਵਿਚ । ਜਿਨੀ—ਜਿਨ੍ਹਾਂ (ਮਨੁੱਖਾਂ) ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜਾਵੈ—ਨਾਸ ਹੁੰਦਾ । ਚੜੈ ਸਵਾਇਆ—ਹੋਰ ਹੋਰ ਵਧਦਾ ਹੈ । ਸੰਤ ਹਰਿ—ਸੰਤਾਂ ਦਾ ਹਰੀ । ਜਪਿ—ਜਪ ਕੇ । ਸੋਹੰਦੀ—(ਪੀੜ੍ਹੀ) ਸੋਭਦੀ ਹੈ ।੫।

**ਅਰਥ** :—ਹੇ ਮੇਰੇ ਪਿਤਾ ! ਹਰੀ-ਪਤੀ ਨਾਲ ਰਾਮ ਪਤੀ ਨਾਲ ਮਿਲ ਕੇ ਜੀਵ-ਇਸਤ੍ਰੀ ਦੀ ਪੀੜ੍ਹੀ ਚੱਲ ਪੈਂਦੀ ਹੈ । ਅਨੇਕਾਂ ਜੁਗਾਂ ਤੋਂ ਸਦਾ ਤੋਂ ਹੀ ਗੁਰੂ ਦੀ ਪ੍ਰਭੂ-ਪਤੀ ਦੀ ਪੀੜ੍ਹੀ ਚਲੀ ਆਉਂਦੀ ਹੈ । ਹਰੇਕ ਜੁਗ ਵਿਚ ਸਤਿਗੁਰੂ ਦੀ ਪੀੜ੍ਹੀ (ਨਾਦੀ ਸੰਤਾਨ) ਚੱਲ ਪੈਂਦੀ ਹੈ । ਜਿਨ੍ਹਾਂ ਨੇ ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ (ਉਹ ਗੁਰੂ ਦੀ ਪੀੜ੍ਹੀ ਹਨ, ਉਹ ਗੁਰੂ ਦੀ ਨਾਦੀ ਸੰਤਾਨ ਹਨ) । ਪਰਮਾਤਮਾ ਐਸਾ ਪਤੀ ਹੈ, ਜੋ ਕਦੇ ਭੀ ਨਾਸ਼ ਨਹੀਂ ਹੁੰਦਾ, ਜੋ ਕਦੇ ਭੀ ਨਹੀਂ ਮਰਦਾ । ਉਹ ਸਦਾ ਦਾਤਾਂ ਬਖ਼ਸ਼ਦਾ ਹੈ, ਉਸ ਦੀ ਦਾਤਿ ਸਦਾ ਵਧਦੀ ਰਹਿੰਦੀ ਹੈ ।

ਹੇ ਨਾਨਕ ! ਭਗਤ ਜਨ ਤੇ ਭਗਤਾਂ ਦਾ (ਪਿਆਰਾ) ਪ੍ਰਭੂ ਇਕ-ਰੂਪ ਹਨ । ਪਰਮਾਤਮਾ ਦਾ ਨਾਮ ਜਪ ਜਪ ਕੇ ਜੀਵ-ਇਸਤ੍ਰੀ ਸੋਹਣੇ ਜੀਵਨ ਵਾਲੀ ਬਣ ਜਾਂਦੀ ਹੈ ।

ਹੇ ਮੇਰੇ ਪਿਤਾ ! ਹਰੀ-ਪਤੀ ਨਾਲ ਰਾਮ ਪਤੀ ਨਾਲ ਮਿਲਕੇ ਜੀਵ-ਇਸਤ੍ਰੀ ਦੀ ਪੀੜ੍ਹੀ ਚੱਲ ਪੈਂਦੀ ਹੈ (ਭਾਵ, ਉਸ ਦੀ ਸੰਗਤਿ ਵਿਚ ਰਹਿ ਕੇ ਹੋਰ ਅਨੇਕਾਂ ਜੀਵ ਸਿਮਰਨ ਦੇ ਰਾਹੇ ਪੈ ਜਾਂਦੇ ਹਨ) ।੫।੧।

**ਸਿਰੀਰਾਗੁ ਮਹਲਾ ੫ ਛੰਤ**

**ੴ ਸਤਿਗੁਰ ਪ੍ਰਸਾਦਿ ॥ ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥ ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥ ਸੰਗਿ ਸਹਾਈ ਹਰਿਨਾਮੁ ਧਿਆਈ ਬਿਰਥਾ ਕੋਇ ਨ ਜਾਏ ॥ ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ ॥ ਜਲਿ ਥਲਿ ਪੂਰਿ ਰਹਿਆ ਬਨਵਾਰੀ ਘਟਿ ਘਟਿ ਨਦਰਿ ਨਿਹਾਲੇ ॥ ਨਾਨਕੁ ਸਿਖ ਦੇਇ, ਮਨ ਪ੍ਰੀਤਮ, ਸਾਧਸੰਗਿ ਭ੍ਰਮੁ ਜਾਲੇ ॥੧॥ {ਪੰਨਾ ੭੯}**

**ਪਦ ਅਰਥ** :—ਮਨ—ਹੇ ਮਨ ! ਸਮਾਲੇ—ਸਮਾਲਿ, ਸਾਂਭ, (ਆਪਣੇ ਅੰਦਰ) ਸੰਭਾਲ ਰੱਖ । ਨਿਬਹੈ—ਤੋੜ ਸਾਥ ਨਿਬਾਹੇਗਾ । ਨਾਲੇ—ਨਾਲਿ । ਧਿਆਈ—(ਹੇ ਮਨ !) ਤੂੰ ਸਿਮਰ, ਤੂੰ ਧਿਆਨ ਕਰ । ਬਿਰਥਾ—ਖਾਲੀ {ਵ ਥਾ} । ਮਨ ਚਿੰਦੇ ਫਲ—ਮਨ-ਇਛੱਤ ਫਲ । ਲਾਏ—ਲਾਇ । ਬਨਵਾਰੀ—ਜਗਤ ਦਾ ਮਾਲਕ । ਘਟਿ ਘਟਿ—ਹਰੇਕ ਘਟ ਵਿਚ । ਨਿਹਾਲੇ—ਵੇਖਦਾ ਹੈ । ਸਿਖ—ਸਿੱਖਿਆ । ਦੇਇ—ਦੇਂਦਾ ਹੈ । ਜਾਲੇ—ਜਾਲਿ, ਸਾੜ ਦੇਹ ।੧।

**ਅਰਥ** :—ਹੇ (ਮੇਰੇ) ਪਿਆਰੇ ਮਨ ! ਹੇ (ਮੇਰੇ) ਮਿਤ੍ਰ ਮਨ ! ਪਰਮਾਤਮਾ ਦਾ ਨਾਮ (ਆਪਣੇ ਅੰਦਰ) ਸਾਂਭ ਕੇ ਰੱਖ । ਹੇ ਪਿਆਰੇ ਮਨ ! ਹੇ ਮਿਤ੍ਰ ਮਨ ! ਇਹ ਹਰਿ-ਨਾਮ (ਸਦਾ) ਤੇਰੇ ਨਾਲ ਸਾਥ ਨਿਬਾਹੇਗਾ । (ਹੇ ਮਨ !) ਪਰਮਾਤਮਾ ਦਾ ਨਾਮ ਸਿਮਰ, (ਇਹੀ ਤੇਰੇ) ਨਾਲ (ਰਹੇਗਾ, ਇਹੀ ਤੇਰਾ) ਸਾਥੀ (ਰਹੇਗਾ । ਜੇਹੜਾ ਭੀ ਮਨੁੱਖ ਇਹੀ ਹਰਿ-ਨਾਮ ਸਿਮਰਦਾ ਹੈ) ਉਹ ਦੁਨੀਆ ਤੋਂ ਖ਼ਾਲੀ (-ਹੱਥ) ਨਹੀਂ ਜਾਂਦਾ । (ਹੇ ਭਾਈ !) ਪਰਮਾਤਮਾ ਦੇ ਸੋਹਣੇ ਚਰਨਾਂ ਵਿਚ ਚਿੱਤ ਜੋੜ, ਤੂੰ ਸਾਰੇ ਮਨ ਇੱਛਤ ਫਲ ਪ੍ਰਾਪਤ ਕਰ ਲਏਂਗਾ ।

(ਹੇ ਮੇਰੇ ਮਨ !) ਜਗਤ ਦਾ ਮਾਲਕ ਪ੍ਰਭੂ ਜਲ ਵਿਚ ਧਰਤੀ ਵਿਚ ਹਰ ਥਾਂ ਭਰਪੂਰ ਹੈ, ਉਹ ਹਰੇਕ ਸਰੀਰ ਵਿਚ (ਵਿਆਪਕ ਹੋ ਕੇ ਮਿਹਰ ਦੀ) ਨਿਗਾਹ ਨਾਲ (ਹਰੇਕ ਨੂੰ) ਵੇਖਦਾ ਹੈ । ਹੇ ਪਿਆਰੇ ਮਨ ! ਨਾਨਕ (ਤੈਨੂੰ) ਸਿੱਖਿਆ ਦੇਂਦਾ ਹੈ—ਸਾਧ ਸੰਗਤਿ ਵਿਚ ਰਹਿ ਕੇ ਆਪਣੀ ਭਟਕਣਾ ਨਾਸ ਕਰ ।੧।

**ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ ॥ ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥ ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ ॥ ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ ॥ ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥ ਨਾਨਕੁ ਸਿਖ ਦੇਇ, ਮਨ ਪ੍ਰੀਤਮ, ਬਿਨੁ ਹਰਿ ਝੂਠ ਪਸਾਰੇ ॥੨॥ {ਪੰਨਾ ੭੯}**

**ਪਦ ਅਰਥ** :— ਝੂਠੁ—ਤੋੜ ਸਾਥ ਨਾਹ ਨਿਬਾਹੁਣ ਵਾਲਾ । ਪਸਾਰੇ—ਪਸਾਰਾ । ਬਿਖੁ—ਜ਼ਹਰ । ਸਾਗਰੁ—ਸਮੁੰਦਰ । ਕਰਿ—ਬਣਾ । ਬੋਹਿਥੁ—ਜਹਾਜ਼ । ਕਰਤੇ ਚਰਣ ਕਮਲ—ਕਰਤਾਰ ਦੇ ਚਰਣ ਕਮਲਾਂ ਨੂੰ । ਸਹਸਾ—ਸਹਮ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਭੇਟੈ—ਮਿਲਦਾ ਹੈ । ਵਡਭਾਗੀ—ਵੱਡੇ ਭਾਗਾਂ ਨਾਲ । ਜਾਪੈ—ਜਾਪਦਾ ਹੈ । ਆਦਿ—ਸ਼ੁਰੂ ਤੋਂ ਹੀ । ਜੁਗਾਦੀ—ਜੁਗਾਦਿ, ਜੁਗਾਂ ਦੇ ਸ਼ੁਰੂ ਤੋਂ । ਸੇਵਕ ਸੁਆਮੀ—ਸੇਵਕਾਂ ਦਾ ਮਾਲਕ । ਅਧਾਰੇ—ਆਧਾਰਾ, ਆਸਰਾ । ਝੂਠ ਪਸਾਰੇ—ਸਾਥ ਨਾਹ ਨਿਭਣ ਵਾਲੇ ਪਸਾਰੇ ।੨।

**ਅਰਥ** :—ਹੇ ਮੇਰੇ ਪਿਆਰੇ ਮਨ ! ਹੇ ਮੇਰੇ ਮਿਤ੍ਰ ਮਨ ! ਪਰਮਾਤਮਾ ਤੋਂ ਬਿਨਾ (ਹੋਰ ਕੋਈ ਸਦਾ ਸਾਥ ਨਿਬਾਹੁਣ ਵਾਲਾ ਨਹੀਂ ਹੈ), ਇਹ ਸਾਰਾ ਜਗਤ-ਪਸਾਰਾ ਸਦਾ ਸਾਥ ਨਿਬਾਹੁਣ ਵਾਲਾ ਨਹੀਂ । ਹੇ ਪਿਆਰੇ ਮਨ ! ਇਹ ਸੰਸਾਰ (ਇਕ) ਸਮੁੰਦਰ (ਹੈ ਜੋ) ਜ਼ਹਰ (ਨਾਲ ਭਰਿਆ ਹੋਇਆ) ਹੈ । (ਹੇ ਮਨ !) ਕਰਤਾਰ ਦੇ ਸੋਹਣੇ ਚਰਨਾਂ ਨੂੰ ਜਹਾਜ਼ ਬਣਾ (ਇਸ ਦੀ ਬਰਕਤਿ ਨਾਲ) ਕੋਈ ਸਹਮ ਕੋਈ ਦੁੱਖ ਆਪਣਾ ਜ਼ੋਰ ਨਹੀਂ ਪਾ ਸਕਦਾ । (ਪਰ ਜੀਵ ਦੇ ਵੱਸ ਦੀ ਗੱਲ ਨਹੀਂ) ਜਿਸ ਵੱਡੇ ਭਾਗਾਂ ਵਾਲੇ ਨੂੰ ਪੂਰਾ ਗੁਰੂ ਮਿਲਦਾ ਹੈ, ਉਹ ਪ੍ਰਭੂ ਨੂੰ ਅੱਠੇ ਪਹਰ ਸਿਮਰਦਾ ਹੈ ।

ਆਦਿ ਤੋਂ ਹੀ, ਜੁਗਾਂ ਦੇ ਆਦਿ ਤੋਂ ਹੀ, (ਪਰਮਾਤਮਾ ਆਪਣੇ) ਸੇਵਕਾਂ ਦਾ ਰਾਖਾ (ਚਲਿਆ ਆ ਰਿਹਾ) ਹੈ, (ਪਰਮਾਤਮਾ ਦੇ) ਭਗਤਾਂ ਲਈ ਪਰਮਾਤਮਾ ਦਾ ਨਾਮ (ਸਦਾ ਹੀ) ਜ਼ਿੰਦਗੀ ਦਾ ਸਹਾਰਾ ਹੈ । ਹੇ ਪਿਆਰੇ ਮਨ ! ਨਾਨਕ (ਤੈਨੂੰ) ਸਿੱਖਿਆ ਦੇਂਦਾ ਹੈ—ਪਰਮਾਤਮਾ ਦੇ ਨਾਮ ਤੋਂ ਬਿਨਾ ਬਾਕੀ ਸਾਰੇ ਜਗਤ-ਖਿਲਾਰੇ ਤੋੜ ਸਾਥ ਨਿਬਾਹੁਣ ਵਾਲੇ ਨਹੀਂ ਹਨ ।੨।

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਆਸਣ ਪਾਇਆ ॥ ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥ ਤਹ ਜਨਮ ਨ ਮਰਣੁ, ਨ ਆਵਣ ਜਾਣਾ, ਸੰਸਾ ਦੂਖੁ ਮਿਟਾਇਆ ॥ ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ ॥ ਨਾਨਕੁ ਸਿਖ ਦੇਇ, ਮਨ ਪ੍ਰੀਤਮ, ਹਰਿ ਲਦੇ ਖੇਪ ਸਵਲੀ ॥੩॥ {ਪੰਨਾ ੭੯}**

**ਪਦ ਅਰਥ** :—ਲਦੇ—ਲੱਦੇਂ, ਲੱਦ । ਖੇਪ—ਸੌਦਾ । ਸਵਲੀ—ਸਫਲੀ, ਨਫਾ ਦੇਣ ਵਾਲੀ । ਨਿਹਚਲੁ—ਅਟੱਲ, ਕਦੇ ਨਾਹ ਹਿਲਣ ਵਾਲਾ । ਮਲੀ—ਮੱਲੀਂ, ਮੱਲ । ਸੇਵੇ—ਸੇਂਵਦਾ ਹੈ । ਸੰਭਾਲਦਾ ਹੈ । ਅਲਖ—ਅਦ੍ਰਿਸਟ । ਅਭੇਵ—ਜਿਸ ਦਾ ਭੇਤ ਨ ਪਾਇਆ ਜਾ ਸਕੇ । ਤਹ—ਉਥੇ, ਉਸ ਨਿਹਚਲ ਆਸਣ ਤੇ (ਪਹੁੰਚ ਕੇ) । ਸੰਸਾ—ਸਹਮ । ਚਿਤ੍ਰ ਗੁਪਤ-ਧਰਮਰਾਜ ਦੇ ਦੋਵੇਂ ਮੁਨਸ਼ੀ ਮੰਨੇ ਗਏ ਹਨ ਜੋ ਸਭ ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ ਲਿਖਦੇ ਰਹਿੰਦੇ ਹਨ । {ਨੋਟ :—ਲਫ਼ਜ਼ 'ਚਿਤ੍ਰ ਗੁਪਤ' ਦਾ ਭਾਵ ਹੈ 'ਗੁਪਤ ਚਿਤ੍ਰ' ਲੁਕਵੇਂ ਚਿਤ੍ਰ, ਉਹ ਚਿਤ੍ਰ ਜੋ ਮਨੁੱਖ ਦੀ ਨਜ਼ਰੋਂ ਉਹਲੇ ਰਹਿੰਦੇ ਹਨ । ਚਿਤ੍ਰ—ਕੀਤੇ ਕਰਮਾਂ ਦੇ ਸੰਸਕਾਰ । ਮਨੁੱਖ ਜਿਹੜੇ ਕਰਮ ਕਰਦਾ ਹੈ, ਉਹਨਾਂ ਦੇ ਸੰਸਕਾਰ ਉਸ ਦੇ ਮਨ ਵਿਚ ਬਣਦੇ ਜਾਂਦੇ ਹਨ । ਸਰੀਰ ਤਿਆਗਣ ਤੇ ਇਹ ਸੰਸਕਾਰ-ਮਈ ਮਨ ਜੀਵਾਤਮਾ ਦੇ ਨਾਲ ਜਾਂਦਾ ਹੈ} । ਕਾਗਦੁ—ਕਾਗ਼ਜ਼, ਲੇਖਾ । ਕਛੂ ਨਾ ਚਲੀ—ਕੋਈ ਪੇਸ਼ ਨਹੀਂ ਜਾਂਦੀ । ਚਲੀ—ਚੱਲੀ । ਨਾਨਕੁ ਦੇਇ—ਨਾਨਕ ਦੇਂਦਾ ਹੈ ।੩।

**ਅਰਥ** :—ਹੇ ਪਿਆਰੇ ਮਨ ! ਹੇ ਮਿਤ੍ਰ ! ਪਰਮਾਤਮਾ ਦੇ ਨਾਮ ਦਾ ਸੌਦਾ ਵਿਹਾਝ, ਇਹ ਸੌਦਾ ਨਫ਼ਾ ਦੇਣ ਵਾਲਾ ਹੈ । ਹੇ ਪਿਆਰੇ ਮਨ ! ਹੇ ਮਿਤ੍ਰ ਮਨ ! ਪਰਮਾਤਮਾ ਦਾ ਦਰਵਾਜ਼ਾ ਮੱਲੀ ਰੱਖ, ਇਹੀ ਦਰਵਾਜ਼ਾ ਅਟੱਲ ਹੈ । ਜੋ ਮਨੁੱਖ ਉਸ ਪਰਮਾਤਮਾ ਦਾ ਦਰ ਮੱਲਦਾ ਹੈ ਜੋ ਅਦ੍ਰਿਸ਼ਟ ਹੈ ਤੇ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ, ਉਹ ਮਨੁੱਖ ਐਸਾ (ਆਤਮਕ) ਟਿਕਾਣਾ ਹਾਸਲ ਕਰ ਲੈਂਦਾ ਹੈ ਜੋ ਕਦੇ ਡੋਲਦਾ ਨਹੀਂ । ਉਸ ਆਤਮਕ ਟਿਕਾਣੇ ਪਹੁੰਚਿਆਂ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ, ਮਨੁੱਖ ਹਰੇਕ ਕਿਸਮ ਦਾ ਸਹਮ ਤੇ ਦੁੱਖ ਮਿਟਾ ਲੈਂਦਾ ਹੈ । (ਉਸ ਆਤਮਕ ਟਿਕਾਣੇ ਤੇ ਪਹੁੰਚਿਆ ਮਨੁੱਖ ਧਰਮਰਾਜ ਦੇ ਥਾਪੇ ਹੋਏ) ਚਿਤ੍ਰ ਗੁਪਤ ਦਾ ਲੇਖਾ ਪਾੜ ਦੇਂਦਾ ਹੈ (ਭਾਵ, ਕੋਈ ਮੰਦੇ ਕਰਮ ਕਰਦਾ ਹੀ ਨਹੀਂ ਜਿਨ੍ਹਾਂ ਨੂੰ ਚਿਤ੍ਰ ਗੁਪਤ ਲਿਖ ਸਕਣ), ਜਮਦੂਤਾਂ ਦਾ ਕੋਈ ਜ਼ੋਰ ਉਸ ਉੱਤੇ ਨਹੀਂ ਪੈ ਸਕਦਾ ।

(ਇਸ ਵਾਸਤੇ) ਹੇ ਪਿਆਰੇ ਮਨ ! ਨਾਨਕ (ਤੈਨੂੰ) ਸਿੱਖਿਆ ਦੇਂਦਾ ਹੈ ਕਿ ਪਰਮਾਤਮਾ ਦੇ ਨਾਮ ਦਾ ਸੌਦਾ ਵਿਹਾਝ, ਇਹੀ ਸੌਦਾ ਨਫ਼ੇ ਵਾਲਾ ਹੈ ।੩।

**ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ ॥ ਸਿਮਰਿ ਸੁਆਮੀ ਸੁਖਹਗਾਮੀ ਇਛ ਸਗਲੀ ਪੁੰਨੀਆ ॥ ਪੁਰਬੇ ਕਮਾਏ ਸ੍ਰੀ ਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥ ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ ॥ ਨਾਨਕੁ ਸਿਖ ਦੇਇ, ਮਨ ਪ੍ਰੀਤਮ, ਕਰਿ ਸੰਤਾ ਸੰਗਿ ਨਿਵਾਸੋ ॥੪॥ {ਪੰਨਾ ੭੯-੮੦}**

**ਪਦ ਅਰਥ** :—ਸੰਤਾ ਸੰਗਿ—ਸੰਤਾਂ ਦੀ ਸੰਗਤਿ ਵਿਚ । ਨਿਵਾਸੋ—ਨਿਵਾਸੁ (ਕਰ) । ਜਪਤ—ਜਪਿਆਂ । ਪਰਗਾਸੋ—ਪਰਗਾਸੁ, ਆਤਮਕ ਚਾਨਣ । ਸਿਮਰਿ—ਸਿਮਰ ਕੇ । ਸੁਖਹਗਾਮੀ—{ਗਾਮਿਨੱ—ਅਪੜਾਣ ਵਾਲਾ} ਸੁਖ ਦੇਣ ਵਾਲਾ । ਸਗਲੀ—ਸਾਰੀਆਂ । ਪੁੰਨੀਆ—ਪੂਰੀਆਂ ਹੋ ਜਾਂਦੀਆਂ ਹਨ । ਪੁਰਬੇ ਕਮਾਏ—ਪਹਿਲੇ ਜਨਮ ਵਿਚ ਨੇਕ ਕਮਾਈ ਅਨੁਸਾਰ । ਸ੍ਰੀ ਰੰਗ—{੍ਰੀ (ਸ਼੍ਰੀ)—ਲੱਛਮੀ} ਲਛਮੀ ਦਾ ਪਤੀ, ਪਰਮਾਤਮਾ । ਸਰਬਤਿ—{ਸਵ.ਲ੍ਰ } ਹਰ ਥਾਂ । ਮਨਿ—ਮਨ ਵਿਚ । ਬਿਸੁਆਸੋ—ਬਿਸੁਆਸੁ, ਸਰਧਾ, ਯਕੀਨ ।੪।

**ਅਰਥ** :—ਹੇ ਪਿਆਰੇ ਮਨ ! ਹੇ ਮਿਤ੍ਰ ਮਨ ! ਗੁਰਮੁਖਾਂ ਦੀ ਸੰਗਤਿ ਵਿਚ ਆਪਣਾ ਬਹਣ-ਖਲੋਣ ਬਣਾ । ਹੇ ਪਿਆਰੇ ਮਨ ! ਹੇ ਮਿਤ੍ਰ ਮਨ ! (ਗੁਰਮੁਖਾਂ ਦੀ ਸੰਗਤਿ ਵਿਚ) ਪਰਮਾਤਮਾ ਦਾ ਨਾਮ ਜਪਿਆਂ ਅੰਦਰ ਆਤਮਕ ਚਾਨਣ ਹੋ ਜਾਂਦਾ ਹੈ । ਸੁਖ ਅਪੜਾਣ ਵਾਲੇ ਮਾਲਕ-ਪ੍ਰਭੂ ਨੂੰ ਸਿਮਰਿਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ, ਪਹਿਲੇ ਜਨਮ ਵਿਚ ਕੀਤੀ ਨੇਕ ਕਮਾਈ ਦੇ ਸੰਸਕਾਰਾਂ ਅਨੁਸਾਰ ਚਿਰ ਦਾ ਵਿੱਛੁੜਿਆ ਲੱਛਮੀ-ਪਤੀ ਪ੍ਰਭੂ (ਫਿਰ) ਮਿਲ ਪੈਂਦਾ ਹੈ । (ਹੇ ਭਾਈ ! ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ ਸਿਮਰਨ ਕੀਤਿਆਂ) ਮਨ ਵਿਚ ਇਹ ਨਿਸ਼ਚਾ ਬਣ ਜਾਂਦਾ ਹੈ ਕਿ ਪਰਮਾਤਮਾ (ਜੀਵਾਂ ਦੇ) ਅੰਦਰ ਬਾਹਰ ਹਰ ਥਾਂ ਵਿਆਪਕ ਹੈ ।

ਹੇ ਪ੍ਰੀਤਮ ਮਨ ! ਨਾਨਕ (ਤੈਨੂੰ) ਸਿੱਖਿਆ ਦੇਂਦਾ ਹੈ ਗੁਰਮੁਖਾਂ ਦੀ ਸੰਗਤਿ ਵਿਚ ਟਿਕਿਆ ਕਰ ।੪।

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥ ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨਿ ਵੁਠੇ ॥ ਸ੍ਰੀਧਰ ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ ॥ ਲੜਿ ਲੀਨੇ ਲਾਏ ਨਉਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥ ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥੫॥੧॥੨॥ {ਪੰਨਾ ੮੦}**

**ਪਦ ਅਰਥ** :—ਲੀਨਾ—ਮਸਤ । ਜਲ ਮਿਲਿ—ਜਲ ਨੂੰ ਮਿਲ ਕੇ । ਮੀਨਾ—ਮੱਛੀ। ਪੀ—ਪੀ ਕੇ । ਆਘਾਨੇ—ਰੱਜ ਜਾਂਦਾ ਹੈ, ਆਘਾਨਾ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਬਾਨੇ—ਬਾਣੀ । ਸ੍ਰਬ—ਸਰਬ, ਸਾਰੇ । ਮਨਿ—ਮਨ ਵਿਚ । ਵੁਠੇ—ਵੁੱਠੇ, ਆ ਵੱਸਦੇ ਹਨ । ਸ੍ਰੀਧਰ—ਲੱਛਮੀ ਦਾ ਆਸਰਾ, ਪਰਮਾਤਮਾ । ਮੰਗਲ—ਖ਼ੁਸ਼ੀ ਦੇ ਗੀਤ, ਆਤਮਕ ਆਨੰਦ ਦੇਣ ਵਾਲੇ ਗੀਤ, ਸਿਫ਼ਤਿ-ਸਾਲਾਹ। ਸਤਿਗੁਰ ਤੁਠੇ—ਜਦੋਂ ਗੁਰੂ ਪ੍ਰਸੰਨ ਹੁੰਦਾ ਹੈ । ਲੜਿ—ਲੜ ਨਾਲ, ਪੱਲੇ । ਨਉ ਨਿਧਿ—ਨੌਂ ਹੀ ਖ਼ਜ਼ਾਨੇ, ਦੁਨੀਆ ਦਾ ਸਾਰਾ ਹੀ ਧਨ-ਪਦਾਰਥ । ਸਰਬਸੁ—{ਸਵ.ਲ ਵ । ਸਵ.ਲ—ਸਾਰਾ, ਵ—ਧਨ} ਸਾਰਾ ਹੀ ਧਨ । ਠਾਕੁਰਿ—ਠਾਕੁਰ ਨੇ । ਸਿਖ—ਸਿੱਖਿਆ । ਸੰਤ—ਸੰਤਾਂ ਨੇ ।੫।

**ਅਰਥ** :—ਹੇ (ਮੇਰੇ) ਪਿਆਰੇ ਮਨ ! ਹੇ (ਮੇਰੇ) ਮਿਤ੍ਰ ਮਨ ! (ਜਿਸ ਮਨੁੱਖ ਦਾ) ਮਨ ਪਰਮਾਤਮਾ ਦੀ ਪ੍ਰੇਮਾ-ਭਗਤੀ ਵਿਚ ਮਸਤ ਰਹਿੰਦਾ ਹੈ, ਹੇ ਪਿਆਰੇ ਮਿਤ੍ਰ ਮਨ ! ਉਹ ਮਨੁੱਖ ਪਰਮਾਤਮਾ ਨੂੰ ਮਿਲ ਕੇ (ਇਉਂ) ਆਤਮਕ ਜੀਵਨ ਹਾਸਲ ਕਰਦਾ ਹੈ (ਜਿਵੇਂ) ਮੱਛੀ ਪਾਣੀ ਨੂੰ ਮਿਲ ਕੇ ਜੀਊਂਦੀ ਹੈ ।

ਸਤਿਗੁਰੂ ਦੀ ਪ੍ਰਸੰਨਤਾ ਦਾ ਪਾਤਰ ਬਣ ਕੇ ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਆਤਮਕ ਜੀਵਨ ਦੇਣ ਵਾਲੀ ਬਾਣੀ (-ਰੂਪ) ਪਾਣੀ ਪੀ ਕੇ (ਮਾਇਆ ਦੀ ਤ੍ਰੇਹ ਵਲੋਂ) ਰੱਜ ਜਾਂਦਾ ਹੈ, ਉਸ ਦੇ ਮਨ ਵਿਚ ਸਾਰੇ ਸੁਖ ਆ ਵੱਸਦੇ ਹਨ, ਉਹ ਮਨੁੱਖ ਲੱਛਮੀ-ਪਤੀ ਪ੍ਰਭੂ ਦਾ ਮੇਲ ਹਾਸਲ ਕਰ ਲੈਂਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ, ਉਸ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ ।

ਹੇ ਨਾਨਕ ! ਜਿਸ ਮਨੁੱਖ ਨੂੰ ਸੰਤ ਜਨਾਂ ਨੇ (ਪਰਮਾਤਮਾ ਦੇ ਸਿਮਰਨ ਦੀ) ਸਿੱਖਿਆ ਸਮਝਾ ਦਿੱਤੀ ਹੈ, ਉਸ ਦਾ ਮਨ ਪਰਮਾਤਮਾ ਦੀ ਪ੍ਰੇਮਾ-ਭਗਤੀ ਵਿਚ ਲੀਨ ਰਹਿੰਦਾ ਹੈ, ਉਸ ਨੂੰ ਠਾਕੁਰ ਨੇ ਆਪਣੇ ਪੱਲੇ ਲਾ ਲਿਆ ਹੈ, ਠਾਕੁਰ ਪਾਸੋਂ ਉਸ ਨੂੰ (ਮਾਨੋ) ਨੌਂ ਹੀ ਖ਼ਜ਼ਾਨੇ ਮਿਲ ਗਏ ਹਨ ਕਿਉਂਕਿ ਠਾਕੁਰ ਨੇ ਉਸ ਨੂੰ ਆਪਣਾ ਨਾਮ ਦੇ ਦਿੱਤਾ ਹੈ ਜੋ (ਮਾਨੋ, ਜਗਤ ਦਾ) ਸਾਰਾ ਹੀ ਧਨ ਹੈ ।੫।੧।੨।

## ਸਿਰੀ ਰਾਗ ਕੇ ਛੰਤ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਡਖਣਾ ॥ ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥ ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥੧॥ ਛੰਤੁ ॥ ਚਰਨ ਕਮਲ ਸਿਉ ਪ੍ਰੀਤਿ ਰੀਤਿ, ਸੰਤਨੁ ਮਨਿ ਆਵਏ ਜੀਉ ॥ ਦੁਤੀਆ ਭਾਉ ਬਿਪਰੀਤਿ ਅਨੀਤਿ, ਦਾਸਾ ਨਹ ਭਾਵਏ ਜੀਉ ॥ ਦਾਸਾ ਨਹ ਭਾਵਏ, ਬਿਨੁ ਦਰਸਾਵਏ, ਇਕੁ ਖਿਨੁ ਧੀਰਜੁ ਕਿਉ ਕਰੈ ॥ ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥ ਮਿਲੁ ਮੇਰੇ ਪਿਆਰੇ, ਪ੍ਰਾਨ ਅਧਾਰੇ, ਗੁਣ ਸਾਧਸੰਗਿ ਮਿਲਿ ਗਾਵਏ ॥ ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥੧॥ {ਪੰਨਾ ੮੦}**

**ਪਦ ਅਰਥ** :—ਡਖਣਾ—ਦੱਖਣਾ, ਮੁਲਤਾਨ ਦੇ ਇਲਾਕੇ ਦੀ ਬੋਲੀ ਵਿਚ ਉਚਾਰਿਆ ਹੋਇਆ ਸਲੋਕ ਜਾਂ ਦੋਹਰਾ । ਇਸ ਵਿਚ ਅੱਖਰ 'ਦ' ਦੇ ਥਾਂ ਅੱਖਰ 'ਡ' ਪਰਧਾਨ ਹੈ ।

ਹਠ ਮਝਾਹੂ—ਹਿਰਦੇ ਵਿਚ । ਮਾਂ ਪਿਰੀ—ਮੇਰੇ ਪ੍ਰਭੂ-ਪਤੀ । ਪਸੇ—ਪੱਸੇ, ਦਿੱਸੇ । ਕਿਉਂ—ਕਿਵੇਂ ? ਨਾਨਕ—ਹੇ ਨਾਨਕ ! ਪ੍ਰਾਣ ਅਧਾਰ—ਜ਼ਿੰਦਗੀ ਦਾ ਆਸਰਾ ਪ੍ਰਭੂ ।੧।

ਛੰਤੁ—{ਨੋਟ :—ਸਿਰਲੇਖ ਦਾ ਲਫ਼ਜ਼ 'ਛੰਤ' ਬਹੁ-ਵਚਨ ਹੈ । ਇਹ ਲਫ਼ਜ਼ 'ਛੰਤੁ' ਇਕ-ਵਚਨ ਹੈ} । ਸਿਉ—ਨਾਲ । ਰੀਤਿ—ਮਰਯਾਦਾ । ਸੰਤਨ ਮਨਿ—ਸੰਤਾਂ ਦੇ ਮਨ ਵਿਚ । ਆਵਏ—ਆਵੈ, ਆਉਂਦੀ ਹੈ, ਵੱਸਦੀ ਹੈ । ਦੁਤੀਆ ਭਾਉ—(ਪਰਮਾਤਮਾ ਦੇ ਪਿਆਰ ਤੋਂ ਬਿਨਾ ਕੋਈ ਹੋਰ) ਦੂਜਾ ਪਿਆਰ । ਬਿਪਰੀਤਿ—ਉਲਟੀ ਰੀਤਿ । ਅਨੀਤਿ—{ਅ-ਨੀਤਿ} ਨੀਤੀ ਦੇ ਉਲਟ । ਭਾਵਏ—ਭਾਵੈ, ਪਸੰਦ ਆਉਂਦੀ । ਦਰਸਾਵਏ—ਦਰਸਨ । ਬਿਹੂਨਾ—ਬਿਨਾ । ਹੀਨਾ—ਕਮਜ਼ੋਰ, ਲਿੱਸਾ । ਗਾਵਏ—ਗਾਵੈ, ਗਾ ਸਕੇ । ਅਨੁਗ੍ਰਹੁ—ਕਿਰਪਾ । ਮਨਿ—ਮਨ ਦੀ ਰਾਹੀਂ । ਤਨਿ—ਤਨ ਦੀ ਰਾਹੀਂ । ਅੰਕਿ—(ਤੇਰੀ) ਗੋਦ ਵਿਚ । ਸਮਾਵਏ—ਸਮਾਵੈ, ਲੀਨ ਰਹਿ ਸਕੇ ।੧।

**ਅਰਥ** :—ਮੇਰਾ ਪਿਆਰਾ ਪ੍ਰਭੂ-ਪਤੀ (ਮੇਰੇ) ਹਿਰਦੇ ਵਿਚ (ਵੱਸਦਾ ਹੈ, ਪਰ ਉਸ ਦਾ) ਦੀਦਾਰ ਕਿਵੇਂ ਹੋਵੇ ? ਹੇ ਨਾਨਕ ! ਉਹ ਪ੍ਰਾਣਾਂ ਦਾ ਆਸਰਾ ਪ੍ਰਭੂ ਸੰਤ ਜਨਾਂ ਦੀ ਸਰਨ ਪਿਆਂ ਹੀ ਲੱਭਦਾ ਹੈ ।੧।

ਛੰਤੁ :—ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਪਿਆਰ ਪਾਈ ਰੱਖਣ ਦੀ ਮਰਯਾਦਾ ਸੰਤ ਜਨਾਂ ਦੇ ਮਨ ਵਿਚ (ਹੀ) ਵੱਸਦੀ ਹੈ । ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨਾਲ ਪਿਆਰ ਪਾਣਾ (ਸੰਤ ਜਨਾਂ ਨੂੰ) ਉਲਟੀ ਰੀਤਿ ਜਾਪਦੀ ਹੈ, ਨੀਤੀ ਦੇ ਉਲਟ ਪ੍ਰਤੀਤ ਹੁੰਦੀ ਹੈ, ਪ੍ਰਭੂ ਦੇ ਦਾਸਾਂ ਨੂੰ ਇਹ ਪਸੰਦ ਨਹੀਂ ਆਉਂਦੀ । ਪਰਮਾਤਮਾ ਦੇ ਦਰਸਨ ਤੋਂ ਬਿਨਾ (ਕੋਈ ਹੋਰ ਜੀਵਨ-ਜੁਗਤ) ਪਰਮਾਤਮਾ ਦੇ ਦਾਸਾਂ ਨੂੰ ਚੰਗੀ ਨਹੀਂ ਲੱਗਦੀ । (ਪਰਮਾਤਮਾ ਦਾ ਦਾਸ ਪਰਮਾਤਮਾ ਦੇ ਦਰਸਨ ਤੋਂ ਬਿਨਾ) ਇਕ ਪਲ ਭਰ ਭੀ ਧੀਰਜ ਨਹੀਂ ਕਰ ਸਕਦਾ । ਦਾਸ ਦਾ ਮਨ ਦਾਸ ਦਾ ਤਨ ਪ੍ਰਭੂ ਦੇ ਨਾਮ ਤੋਂ ਬਿਨਾ ਲਿੱਸਾ ਹੋ ਜਾਂਦਾ ਹੈ, (ਨਾਮ ਤੋਂ ਬਿਨਾ ਉਸ ਨੂੰ) ਆਤਮਕ ਮੌਤ ਆ ਗਈ ਜਾਪਦੀ ਹੈ ਜਿਵੇਂ ਮੱਛੀ ਪਾਣੀ ਤੋਂ ਬਿਨਾ ਮਰ ਜਾਂਦੀ ਹੈ ।

ਹੇ ਮੇਰੇ ਪਿਆਰੇ ਪ੍ਰਭੂ ! ਹੇ ਮੇਰੀ ਜਿੰਦ ਦੇ ਆਸਰੇ ਪ੍ਰਭੂ ! (ਮੈਨੂੰ ਆਪਣੇ ਦਾਸ ਨੂੰ) ਮਿਲ, ਤਾ ਕਿ ਤੇਰਾ ਦਾਸ ਸਾਧ ਸੰਗਤਿ ਵਿਚ ਮਿਲ ਕੇ ਤੇਰੇ ਗੁਣ ਗਾ ਸਕੇ । ਹੇ ਨਾਨਕ ਦੇ ਖਸਮ-ਪ੍ਰਭੂ ! ਮਿਹਰ ਕਰ, ਤਾ ਕਿ ਤੇਰਾ ਦਾਸ ਨਾਨਕ ਮਨ ਦੀ ਰਾਹੀਂ ਤਨ ਦੀ ਰਾਹੀਂ ਤੇਰੀ ਗੋਦ ਵਿਚ (ਹੀ) ਸਮਾਇਆ ਰਹੇ ।੧।

**ਡਖਣਾ ॥ ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥ ਖੁਲੜੇ ਕਪਾਟ ਨਾਨਕ ਸਤਿਗੁਰ ਭੇਟਤੇ ॥੧॥ ਛੰਤੁ ॥ ਤੇਰੇ ਬਚਨ ਅਨੂਪ ਅਪਾਰ, ਸੰਤਨ ਆਧਾਰ, ਬਾਣੀ ਬੀਚਾਰੀਐ ਜੀਉ ॥ ਸਿਮਰਤ ਸਾਸ ਗਿਰਾਸ, ਪੂਰਨ ਬਿਸੁਆਸੁ, ਕਿਉ ਮਨਹੁ ਬਿਸਾਰੀਐ ਜੀਉ ॥ ਕਿਉ ਮਨਹੁ ਬੇਸਾਰੀਐ, ਨਿਮਖ ਨਹੀ ਟਾਰੀਐ, ਗੁਣਵੰਤ ਪ੍ਰਾਨ ਹਮਾਰੇ ॥ ਮਨ ਬਾਂਛਤ ਫਲ ਦੇਤ ਹੈ ਸੁਆਮੀ, ਜੀਅ ਕੀ ਬਿਰਥਾ ਸਾਰੇ ॥ ਅਨਾਥ ਕੇ ਨਾਥੇ, ਸ੍ਰਬ ਕੈ ਸਾਥੇ, ਜਪਿ ਜੂਐ ਜਨਮੁ ਨ ਹਾਰੀਐ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜੁਲ ਤਾਰੀਐ ॥੨॥ {ਪੰਨਾ ੮੦}**

**ਪਦ ਅਰਥ** :—ਹਭ ਠਾਇ—ਹਰੇਕ ਥਾਂ ਵਿਚ । ਡੂਜੜੋ—ਦੂਜਾ, ਪਰਮਾਤਮਾ ਤੋਂ ਵੱਖਰਾ ਕੋਈ ਹੋਰ । ਕਪਾਟ—ਕਵਾੜ, ਭਿੱਤ । ਸਤਿਗੁਰ ਭੇਟਤੇ—ਸਤਿਗੁਰੂ ਨੂੰ ਮਿਲਿਆਂ ।੧।

ਛੰਤੁ :—ਅਨੂਪ—ਹੇ ਅਨੂਪ ਪ੍ਰਭੂ ! {ਅਨੂਪ—ਅਨ-ਊਪ, ਜਿਸ ਵਰਗਾ ਕੋਈ ਹੋਰ ਨਹੀਂ} ਹੇ ਸੁੰਦਰ ਪ੍ਰਭੂ ! ਅਪਾਰ—ਹੇ ਬੇਅੰਤ ਪ੍ਰਭੂ ! ਸੰਤਨ ਆਧਾਰ—ਹੇ ਸੰਤਾਂ ਦੇ ਆਸਰੇ ਪ੍ਰਭੂ ! ਬੀਚਾਰੀਐ—(ਸੰਤਾਂ ਨੇ) ਵਿਚਾਰੀ ਹੈ । ਸਾਸ ਗਿਰਾਸ—ਸਾਹ ਲੈਂਦਿਆਂ ਗਿਰਾਹੀਆਂ ਖਾਂਦਿਆਂ, ਸੁਆਸ ਸੁਆਸ। ਬਿਸੁਆਸੁ—ਸਰਧਾ, ਨਿਸ਼ਚਾ । ਮਨਹੁ—ਮਨ ਤੋਂ । ਬੇਸਾਰੀਐ—ਬਿਸਾਰੀਐ । ਨਿਮਖ—ਅੱਖ ਝਮਕਣ ਜਿਤਨਾ ਸਮਾ {ਨਿਮੇ—} । ਟਾਰੀਐ—ਟਾਲਿਆ ਜਾ ਸਕਦਾ, ਹਟਾਇਆ ਜਾ ਸਕਦਾ । ਗੁਣਵੰਤ—ਹੇ ਗੁਣਾਂ ਦੇ ਮਾਲਕ-ਪ੍ਰਭੂ ! ਪ੍ਰਾਨ ਹਮਾਰੇ—ਹੇ ਸਾਡੀ ਜਿੰਦ-ਜਾਨ-ਪ੍ਰਭੂ ! ਬਾਂਛਤ—ਇੱਛਿਤ । ਜੀਅ ਕੀ—(ਹਰੇਕ ਦੀ) ਜਿੰਦ ਦੀ । ਬਿਰਥਾ—{॥ਯਥਾ} ਪੀੜਾ । ਸਾਰੇ—ਸੰਭਾਲਦਾ ਹੈ, ਸਾਰ ਲੈਂਦਾ ਹੈ । ਜਪਿ—ਜਪ ਕੇ । ਜੂਐ—ਜੂਏ ਵਿਚ । ਪਹਿ—ਪਾਸ, ਕੋਲ । ਭਵਜਲੁ—ਸੰਸਾਰ-ਸਮੁੰਦਰ । ਤਾਰੀਐ—ਪਾਰ ਲੰਘਾ ।੨।

**ਅਰਥ** :—ਹੇ ਨਾਨਕ ! ਗੁਰੂ ਨੂੰ ਮਿਲਿਆਂ (ਮਾਇਆ ਦੇ ਮੋਹ ਨਾਲ ਮਨੁੱਖ ਦੀ ਬੁੱਧੀ ਦੇ ਬੰਦ ਹੋਏ) ਕਵਾੜ ਖੁਲ੍ਹ ਜਾਂਦੇ ਹਨ (ਤੇ ਮਨੁੱਖ ਨੂੰ ਸਮਝ ਆ ਜਾਂਦੀ ਹੈ ਕਿ ਪਰਮਾਤਮਾ) ਹਰੇਕ ਥਾਂ ਵਿਚ (ਵੱਸ ਰਿਹਾ ਹੈ ਤੇ) ਸੋਭ ਰਿਹਾ ਹੈ, ਕੋਈ ਭੀ ਜੀਵ ਐਸਾ ਨਹੀਂ ਦਿੱਸਦਾ ਜੋ ਪਰਮਾਤਮਾ ਤੋਂ ਵੱਖਰਾ ਕੋਈ ਹੋਰ ਹੋਵੇ ।੧।

ਛੰਤੁ—ਹੇ ਸੁੰਦਰ ਪ੍ਰਭੂ ! ਹੇ ਬੇਅੰਤ ਪ੍ਰਭੂ ! ਹੇ ਸੰਤਾਂ ਦੇ ਆਸਰੇ ਪ੍ਰਭੂ ! (ਸੰਤਾਂ ਨੇ ਤੇਰੀ ਸਿਫ਼ਤਿ-ਸਾਲਾਹ ਦੇ) ਬਚਨ ਵਿਚਾਰੇ ਹਨ, (ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚਾਰੀ ਹੈ (ਹਿਰਦੇ ਵਿਚ ਵਸਾਈ ਹੈ) ਸੁਆਸ ਸੁਆਸ (ਤੇਰਾ ਨਾਮ) ਸਿਮਰਦਿਆਂ (ਉਹਨਾਂ ਨੂੰ ਇਹ) ਪੂਰਾ ਭਰੋਸਾ ਬਣ ਜਾਂਦਾ ਹੈ ਕਿ (ਪ੍ਰਭੂ ਦਾ ਨਾਮ) ਕਦੇ ਭੀ ਮਨ ਤੋਂ ਭੁਲਾਣਾ ਨਹੀਂ ਚਾਹੀਦਾ । ਹੇ ਗੁਣਾਂ ਦੇ ਸੋਮੇ ਪ੍ਰਭੂ ! ਹੇ ਸੰਤਾਂ ਦੀ ਜਿੰਦ-ਜਾਨ ਪ੍ਰਭੂ ! (ਸੰਤਾਂ ਨੂੰ ਇਹ ਭਰੋਸਾ ਬੱਝ ਜਾਂਦਾ ਹੈ ਕਿ ਤੇਰਾ ਨਾਮ) ਕਦੇ ਭੀ ਮਨ ਤੋਂ ਭੁਲਾਣਾ ਨਹੀਂ ਚਾਹੀਦਾ, ਅੱਖ ਦੇ ਝਮਕਣ ਜਿਤਨੇ ਸਮੇਂ ਵਾਸਤੇ ਭੀ (ਮਨ ਤੋਂ) ਪਰੇ ਹਟਾਣਾ ਨਹੀਂ ਚਾਹੀਦਾ । (ਉਹਨਾਂ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ) ਮਾਲਕ-ਪ੍ਰਭੂ ਮਨ-ਇੱਛਿਤ ਫਲ ਬਖ਼ਸ਼ਦਾ ਹੈ ਤੇ ਹਰੇਕ ਜੀਵ ਦੀ ਪੀੜਾ ਦੀ ਸਾਰ ਲੈਂਦਾ ਹੈ ।

ਹੇ ਅਨਾਥਾਂ ਦੇ ਨਾਥ ਪ੍ਰਭੂ ! ਹੇ ਜੀਵਾਂ ਦੇ ਅੰਗ-ਸੰਗ ਰਹਿਣ ਵਾਲੇ ਪ੍ਰਭੂ ! (ਤੇਰਾ ਨਾਮ) ਜਪ ਕੇ ਮਨੁੱਖਾ ਜਨਮ (ਕਿਸੇ ਜੁਆਰੀਏ ਵਾਂਗ) ਜੂਏ (ਦੀ ਬਾਜ਼ੀ) ਵਿਚ ਵਿਅਰਥ ਨਹੀਂ ਗਵਾਇਆ ਜਾਂਦਾ ।

ਪਰਮਾਤਮਾ ਦੇ ਪਾਸ ਨਾਨਕ ਦੀ ਇਹ ਬੇਨਤੀ ਹੈ—ਹੇ ਪ੍ਰਭੂ ! ਕਿਰਪਾ ਕਰ (ਮੈਨੂੰ ਆਪਣਾ ਨਾਮ ਦੇਹ ਤੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ।੨।

**ਡਖਣਾ ॥ ਧੂੜੀ ਮਜਨੁ ਸਾਧ ਖੇ, ਸਾਈ ਥੀਏ ਕ੍ਰਿਪਾਲ ॥ ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥ ਛੰਤੁ ॥ ਸੁੰਦਰ ਸੁਆਮੀ ਧਾਮ, ਭਗਤਹ ਬਿਸ੍ਰਾਮ, ਆਸਾ ਲਗਿ ਜੀਵਤੇ ਜੀਉ ॥ ਮਨਿ ਤਨੇ ਗਲਤਾਨ, ਸਿਮਰਤ ਪ੍ਰਭ ਨਾਮ, ਹਰਿ ਅੰਮ੍ਰਿਤੁ ਪੀਵਤੇ ਜੀਉ ॥ ਅੰਮ੍ਰਿਤੁ ਹਰਿ ਪੀਵਤੇ, ਸਦਾ ਥਿਰੁ ਥੀਵਤੇ, ਬਿਖੈ ਬਨੁ ਫੀਕਾ ਜਾਨਿਆ ॥ ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧ ਸੰਗਤਿ ਨਿਧਿ ਮਾਨਿਆ ॥ ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥ ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥੩॥ {ਪੰਨਾ ੮੦-੮੧}**

**ਪਦ ਅਰਥ** :—ਮਜਨੁ—ਮੱਜਨੁ, ਇਸ਼ਨਾਨ । ਖੇ—ਦੀ । ਸਾਧ ਖੇ ਧੂੜੀ—ਗੁਰਮੁਖਾਂ ਦੀ (ਚਰਨ-) ਧੂੜ ਵਿਚ । ਸਾਈ—ਸਾਂਈ, ਪ੍ਰਭੂ-ਮਾਲਕ । ਥੀਏ—ਹੋਵੇ । ਹਭੇ—ਸਾਰੇ । ਥੋਕੜੇ—ਸੋਹਣੇ ਥੋਕ, ਸੋਹਣੇ ਪਦਾਰਥ ।੧।

ਛੰਤੁ—ਧਾਮ—ਘਰ {ਧਾਮਨ} । ਸੁਆਮੀ ਧਾਮ—ਪ੍ਰਭੂ-ਪਤੀ ਦੇ ਚਰਨ । ਬਿਸ੍ਰਾਮ—ਆਸਰਾ । ਭਗਤਹ—ਭਗਤਾਂ ਵਾਸਤੇ । ਆਸਾ ਲਗਿ—ਆਸ ਧਾਰ ਕੇ । ਜੀਵਤੇ—ਆਤਮਕ ਜੀਵਨ ਬਣਾਂਦੇ ਹਨ, ਜੀਵਨ ਉੱਚਾ ਕਰਦੇ ਹਨ । ਮਨਿ ਤਨੇ—ਮਨਿ ਤਨਿ, ਮਨ ਦੀ ਰਾਹੀਂ ਤੇ ਤਨ ਦੀ ਰਾਹੀਂ । ਗਲਤਾਨ—ਮਸਤ । ਥਿਰੁ—ਟਿਕੇ ਹੋਏ, ਅਡੋਲ । ਥੀਵਤੇ—ਹੁੰਦੇ ਹਨ । ਬਿਖੈ ਬਨੁ—ਵਿਸ਼ਿਆਂ ਦਾ ਪਾਣੀ । ਬਨੁ—ਪਾਣੀ {ਵਨਜ਼ ਕਾਨਨੇ ਜਲੇ} । ਫੀਕਾ—ਬੇ-ਸੁਆਦਾ । ਨਿਧਿ—ਖ਼ਜ਼ਾਨਾ । ਨਿਧਿ ਮਾਨਿਆ—ਨਾਮ-ਖਜ਼ਾਨੇ ਵਿਚ (ਉਹਨਾਂ ਦਾ) ਮਨ ਪਤੀਜ ਜਾਂਦਾ ਹੈ । ਸਰਬਸੋ—ਸਰਬਸੁ {ਸਵ.ਲ ਵ} ਸਾਰਾ ਧਨ । ਘਨ—ਬਹੁਤ । ਮਨ ਅੰਤਰਿ—ਮਨ ਵਿਚ । ਸੀਵਤੇ—ਪ੍ਰੋ ਲੈਂਦੇ ਹਨ । ਪ੍ਰਾਨ ਆਧਾਰਾ—ਜਿੰਦ ਦਾ ਆਸਰਾ ।੩।

**ਅਰਥ** :—ਹੇ ਨਾਨਕ ! (ਜਿਨ੍ਹਾਂ ਵਡ-ਭਾਗੀਆਂ ਉੱਤੇ) ਖਸਮ-ਪ੍ਰਭੂ ਕਿਰਪਾਲ ਹੁੰਦਾ ਹੈ, ਉਹਨਾਂ ਨੂੰ ਗੁਰਮੁਖਾਂ ਦੀ ਚਰਨ ਧੂੜ ਵਿਚ ਇਸ਼ਨਾਨ (ਕਰਨਾ ਨਸੀਬ ਹੁੰਦਾ ਹੈ) । ਜਿਨ੍ਹਾਂ ਨੂੰ ਹਰਿ-ਨਾਮ-ਧਨ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਨੂੰ ਹਰਿ-ਨਾਮ ਪਦਾਰਥ ਮਿਲ ਜਾਂਦਾ ਹੈ, ਉਹਨਾਂ ਨੂੰ (ਮਾਨੋ) ਸਾਰੇ ਹੀ ਸੋਹਣੇ ਪਦਾਰਥ ਮਿਲ ਜਾਂਦੇ ਹਨ ।੧।

ਛੰਤੁ—ਮਾਲਕ-ਪ੍ਰਭੂ ਦੇ ਸੋਹਣੇ ਚਰਨ ਭਗਤ ਜਨਾਂ (ਦੇ ਮਨ) ਵਾਸਤੇ ਨਿਵਾਸ-ਅਸਥਾਨ ਹੁੰਦਾ ਹੈ (ਭਗਤ ਜਨ ਪ੍ਰਭੂ ਚਰਨਾਂ ਵਿਚ ਟਿਕੇ ਰਹਿਣ ਦੀ ਹੀ) ਆਸ਼ਾ ਧਾਰ ਕੇ ਆਪਣਾ ਜੀਵਨ ਉੱਚਾ ਕਰਦੇ ਹਨ । ਪਰਮਾਤਮਾ ਦਾ ਨਾਮ ਸਿਮਰ-ਸਿਮਰ ਕੇ (ਭਗਤ ਜਨ ਆਪਣੇ) ਮਨ ਦੀ ਰਾਹੀਂ (ਆਪਣੇ) ਸਰੀਰ ਦੀ ਰਾਹੀਂ ਪ੍ਰਭੂ-ਨਾਮ ਵਿਚ ਮਸਤ ਰਹਿੰਦੇ ਹਨ, ਤੇ, ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਜਲ ਸਦਾ ਪੀਂਦੇ ਰਹਿੰਦੇ ਹਨ । ਭਗਤ-ਜਨ ਨਾਮ-ਅੰਮ੍ਰਿਤ ਸਦਾ ਪੀਂਦੇ ਹਨ ਤੇ (ਵਿਸ਼ਿਆਂ ਵਲੋਂ) ਸਦਾ ਅਡੋਲ-ਚਿੱਤ ਟਿਕੇ ਰਹਿੰਦੇ ਹਨ । (ਸਿਮਰਨ ਦੀ ਬਰਕਤਿ ਨਾਲ ਉਹਨਾਂ ਨੇ) ਵਿਸ਼ਿਆਂ ਦੇ ਪਾਣੀ ਨੂੰ ਬੇ-ਸੁਆਦ ਜਾਣ ਲਿਆ ਹੈ । ਭਗਤ ਜਨਾਂ ਉੱਤੇ ਗੋਪਾਲ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਸਾਧ ਸੰਗਤਿ ਵਿਚ ਰਹਿ ਕੇ ਉਹਨਾਂ ਦਾ ਮਨ ਪ੍ਰਭੂ ਦੇ ਨਾਮ-ਖ਼ਜ਼ਾਨੇ ਵਿਚ ਪਰਚਿਆ ਰਹਿੰਦਾ ਹੈ । ਭਗਤ ਜਨ ਪ੍ਰਭੂ ਦੇ ਸ੍ਰੇਸ਼ਟ ਨਾਮ ਨੂੰ ਆਪਣੇ ਮਨ ਵਿਚ ਪ੍ਰੋਈ ਰੱਖਦੇ ਹਨ, (ਪ੍ਰਭੂ ਦਾ ਨਾਮ ਹੀ ਉਹਨਾਂ ਵਾਸਤੇ) ਸਭ ਤੋਂ ਸ੍ਰੇਸ਼ਟ ਧਨ ਹੈ, (ਨਾਮ ਵਿਚੋਂ ਹੀ) ਉਹ ਅਨੇਕਾਂ ਆਤਮਕ ਸੁਖ ਆਨੰਦ

ਮਾਣਦੇ ਹਨ । ਹੇ ਨਾਨਕ ! ਭਗਤ ਜਨਾਂ ਨੂੰ ਪ੍ਰਾਣਾਂ ਦਾ ਆਸਰਾ ਪ੍ਰਭੂ-ਨਾਮ ਰਤਾ ਜਿਤਨਾ ਸਮਾ ਭੀ ਨਹੀਂ ਭੁੱਲਦਾ । ਪਰਮਾਤਮਾ ਦਾ ਨਾਮ (ਹਰ ਵੇਲੇ) ਜਪ ਜਪ ਕੇ ਉਹ ਆਤਮਕ ਜੀਵਨ ਹਾਸਲ ਕਰਦੇ ਹਨ ।੩।

**ਡਖਣਾ ॥ ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥ ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ ॥੧॥ ਛੰਤੁ ॥ ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥ ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ ॥ ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ ਭਗਤਿ ਲਖ੍ਯ੍ਣ ਕਰਿ ਵਸਿ ਭਏ ॥ ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ ॥ ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ ॥ ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ ॥੪॥ {ਪੰਨਾ ੮੧}**

**ਪਦ ਅਰਥ** :—ਜੋ—ਜਿਨ੍ਹਾਂ ਮਨੁੱਖਾਂ ਨੂੰ । ਤਉ—ਤੂੰ । ਕੂੰ—ਨੂੰ । ਮਿਲਿਓਹਿ—ਤੂੰ ਮਿਲ ਪਿਆ ਹੈਂ । ਮੋਹਿਓਹੁ—ਤੂੰ ਮਸਤ ਹੋ ਰਿਹਾ ਹੈਂ । ਜਸੁ—ਸੋਭਾ । ਨਾਨਕ—ਹੇ ਨਾਨਕ ! ।੧।

ਛੰਤ—ਠਗਉਰੀ—ਠਗ-ਮੂਰੀ, ਠਗ-ਬੂਟੀ । ਪਾਇ—ਪਾ ਕੇ । ਰੀਝਾਇ—ਖ਼ੁਸ਼ ਕਰ ਕੇ । ਪਰਸਾਦਿ—ਕਿਰਪਾ ਨਾਲ । ਅਗਾਧਿ—ਅਥਾਹ ਪ੍ਰਭੂ । ਕੰਠੇ ਲਗਿ—ਕੰਠਿ ਲਗਿ, ਗਲ ਨਾਲ ਲੱਗ ਕੇ । ਸਭਿ—ਸਾਰੇ । ਦੋਖ—ਵਿਕਾਰ, ਭੈੜ । ਜੋਹਿਆ—ਜੋਖ ਲਏ ਜਾਂਦੇ ਹਨ । ਭਗਤਿ ਲਖ੍ਯ੍ਣ ਕਰਿ—ਭਗਤੀ ਦੇ ਲੱਛਣਾਂ ਕਰ ਕੇ । ਵਸਿ—ਵੱਸ ਵਿਚ । ਮਨਿ—ਮਨ ਵਿਚ । ਵੁਠੇ—ਵੁੱਠੇ, ਆ ਵੱਸਦੇ ਹਨ । ਤੁਠੇ—ਤੁੱਠੇ, ਪ੍ਰਸੰਗ ਹੋਣ ਤੇ । ਸਖੀ—ਸਖੀਆਂ ਨੇ, ਸਤਸੰਗੀਆਂ ਨੇ । ਮੰਗਲੋ—ਮੰਗਲੁ, ਖ਼ੁਸ਼ੀ ਦਾ ਗੀਤ, ਆਤਮਕ ਆਨੰਦ ਦੇਣ ਵਾਲਾ ਗੀਤ, ਸਿਫ਼ਤਿ-ਸਾਲਾਹ ਦਾ ਸ਼ਬਦ । ਹੋਹਿਆ—ਹੋਹੇ, ਹੁਜਕੇ, ਧੱਕੇ । ਕਰੁ—ਹੱਥ । ਗਹਿ—ਫੜ ਕੇ ।੪।

**ਅਰਥ** :—ਹੇ ਨਾਨਕ ! (ਆਖ—ਹੇ ਪ੍ਰਭੂ !) ਜਿਨ੍ਹਾਂ (ਵਡ-ਭਾਗੀਆਂ) ਨੂੰ ਤੂੰ ਆਪਣੇ (ਸੇਵਕ) ਬਣਾ ਲੈਂਦਾ ਹੈਂ, ਉਹਨਾਂ ਨੂੰ ਤੂੰ ਮਿਲ ਪੈਂਦਾ ਹੈਂ, (ਉਹਨਾਂ ਪਾਸੋਂ) ਤੂੰ (ਆਪਣਾ) ਜਸ ਆਪ ਹੀ ਸੁਣਦਾ ਹੈਂ, ਤੇ (ਸੁਣ ਕੇ) ਤੂੰ ਆਪ ਹੀ ਮਸਤ ਹੁੰਦਾ ਹੈਂ ।੧।

(ਹੇ ਭਾਈ ! ਭਗਤ ਜਨਾਂ ਨੇ) ਪ੍ਰੇਮ ਦੀ ਠਗ-ਬੂਟੀ ਖਵਾ ਕੇ (ਤੇ ਇਸ ਤਰ੍ਹਾਂ ਖ਼ੁਸ਼ ਕਰ ਕੇ ਪਰਮਾਤਮਾ ਦਾ ਮਨ ਮੋਹ ਲਿਆ ਹੁੰਦਾ ਹੈ । ਭਗਤ ਜਨਾਂ ਦੀ ਹੀ ਕਿਰਪਾ ਨਾਲ (ਕੋਈ ਵਡ-ਭਾਗੀ ਮਨੁੱਖ) ਅਥਾਹ ਪ੍ਰਭੂ ਦੇ ਗਲ ਲੱਗ ਕੇ ਸੋਹਣੇ ਜੀਵਨ ਵਾਲਾ ਬਣਦਾ ਹੈ । ਜੇਹੜਾ ਮਨੁੱਖ ਹਰੀ ਦੇ ਗਲ ਲੱਗ ਕੇ ਸੋਹਣੇ ਜੀਵਨ ਵਾਲਾ ਬਣਦਾ ਹੈ, ਉਸ ਦੇ ਸਾਰੇ ਵਿਕਾਰ ਮੁੱਕ ਜਾਂਦੇ ਹਨ, (ਉਸ ਦੇ ਅੰਦਰ) ਭਗਤੀ ਵਾਲੇ ਲੱਛਣ ਪੈਦਾ ਹੋ ਜਾਣ ਦੇ ਕਾਰਣ ਪ੍ਰਭੂ ਜੀ ਉਸ ਦੇ ਵੱਸ ਵਿਚ ਆ ਜਾਂਦੇ ਹਨ । ਗੋਬਿੰਦ ਦੇ ਉਸ ਉੱਤੇ ਪ੍ਰਸੰਨ ਹੋਣ ਨਾਲ ਉਸ ਦੇ ਮਨ ਵਿਚ ਸਾਰੇ ਸੁਖ ਆ ਵੱਸਦੇ ਹਨ, ਤੇ ਉਸ ਦੇ ਸਾਰੇ ਜਨਮ ਮਰਨ (ਦੇ ਗੇੜ) ਮੁੱਕ ਜਾਂਦੇ ਹਨ । ਸਤਸੰਗੀਆਂ ਨਾਲ ਮਿਲ ਕੇ ਜਿਉਂ ਜਿਉਂ ਉਹ ਪ੍ਰਭੂ ਸਿਫ਼ਤਿ-ਸਾਲਾਹ ਦੀ ਬਾਣੀ ਗਾਂਦਾ ਹੈ ਉਸ ਦੀਆਂ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ (ਭਾਵ, ਉਸ ਦੇ ਮਨ ਦੇ ਫੁਰਨੇ ਮੁੱਕ ਜਾਂਦੇ ਹਨ), ਉਸ ਨੂੰ ਮੁੜ ਮਾਇਆ ਦੇ ਧੱਕੇ ਨਹੀਂ ਲੱਗਦੇ । ਹੇ ਨਾਨਕ ! ਪਿਆਰੇ ਪ੍ਰਭੂ ਨੇ ਜਿਨ੍ਹਾਂ ਦਾ ਹੱਥ ਫੜ ਲਿਆ ਹੈ, ਉਹਨਾਂ ਉੱਤੇ ਸੰਸਾਰ-ਸਮੁੰਦਰ ਆਪਣਾ ਜ਼ੋਰ ਨਹੀ ਪਾ ਸਕਦਾ ।੪।

**ਡਖਣਾ ॥ ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥ ਜਿਨਾ ਭਾਗ ਮਥਾਹਿ ਸੇ ਨਾਨਕ ਹਰਿਰੰਗੁ ਮਾਣਦੋ ॥੧॥ ਛੰਤੁ ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ ॥ ਜਿਨ ਕਉ ਸਾਧੂ ਸੰਗੁ, ਨਾਮ ਹਰਿ ਰੰਗੁ, ਤਿਨੀ ਬ੍ਰਹਮੁ ਬੀਚਾਰਿਆ ਜੀਉ ॥ ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ ॥ ਕਰ ਗਹਿ ਲੀਨੇ, ਹਰਿ ਜਸੋ ਦੀਨੇ, ਜੋਨਿ ਨ ਧਾਵੈ ਨਹ ਮਰੀ ॥ ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ**

**ਕਾਮੁ ਕ੍ਰੋਧ ਲੋਭੁ ਮਾਰਿਆ ॥ ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥ {ਪੰਨਾ ੮੧}**

**ਪਦ ਅਰਥ** :—ਸਾਈ ਨਾਮੁ—ਸਾਈਂ ਨਾਮੁ, ਖਸਮ-ਪ੍ਰਭੂ ਦਾ ਨਾਮ । ਅਮੋਲ—ਮੁੱਲ ਤੋਂ ਪਰੇ, ਜਿਸ ਦਾ ਮੁੱਲ ਨਾਹ ਪੈ ਸਕੇ, ਜਿਸ ਦੇ ਬਰਾਬਰ ਦੀ ਕੀਮਤੀ ਹੋਰ ਕੋਈ ਚੀਜ਼ ਨਾਹ ਹੋਵੇ । ਕੀਮ—ਕੀਮਤ । ਜਾਣਦੋ—ਜਾਣਦਾ । ਮਥਾਹਿ—ਮੱਥੇ ਉੱਤੇ । ਸੇ—ਉਹ ਬੰਦੇ । ਹਰਿ ਰੰਗੁ—ਪ੍ਰਭੂ ਦੇ ਮਿਲਾਪ ਦਾ ਆਨੰਦ ।੧।

ਛੰਤੁ—ਸਭਿ—ਸਾਰੇ । ਧੰਨ—{ਧੰਞ} ਭਾਗਾਂ ਵਾਲੇ । ਲਿਖਤੀ—ਜਿਨ੍ਹਾਂ ਨੇ ਲਿਖਿਆ । ਕੁਲੁ—ਖ਼ਾਨਦਾਨ । ਸੰਗੁ—ਮਿਲਾਪ । ਰੰਗ—ਆਨੰਦ । ਤਿਨੀ—ਉਹਨਾਂ ਨੇ । ਬੀਚਾਰਿਆ—ਮਨ ਵਿਚ ਟਿਕਾਇਆ । ਪ੍ਰਭਿ—ਪ੍ਰਭੂ ਨੇ । ਕਰੁ—ਹੱਥ । ਜਸੋ—ਜਸੁ, ਸਿਫ਼ਤਿ-ਸਾਲਾਹ ਦੀ ਦਾਤਿ । ਧਾਵੈ—ਦੌੜਦਾ । ਜੋਨਿ ਨ ਧਾਵੈ—ਜਨਮ ਜਨਮ ਵਿਚ ਨਹੀਂ ਦੌੜਦਾ ਫਿਰਦਾ । ਮਰੀ—ਮਰਦਾ । ਭੇਟਤ—ਮਿਲਿਆਂ । ਸਤਿਗੁਰ ਭੇਟਤ—ਗੁਰੂ ਨੂੰ ਮਿਲਿਆਂ । ਹਰੇ—ਸਰਸੇ, ਆਤਮਕ ਜੀਵਨ ਵਾਲੇ । ਅਕਥੁ—ਅਕੱਥ, ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਸਦਕੈ—ਕੁਰਬਾਨ । ਵਾਰਿਆ—ਕੁਰਬਾਨ ।੫।

**ਅਰਥ** :—ਖਸਮ-ਪ੍ਰਭੂ ਦਾ ਨਾਮ ਮੁੱਲ ਤੋਂ ਪਰੇ ਹੈ, ਕੋਈ ਜੀਵ ਉਸ ਦੇ ਬਰਾਬਰ ਦੀ ਕੋਈ ਚੀਜ਼ ਨਹੀਂ ਦੱਸ ਸਕਦਾ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਮੱਥੇ ਤੇ ਭਾਗ (ਜਾਗਣ), ਉਹ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦੇ ਹਨ ।੧।

ਛੰਤੁ—ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਉਚਾਰਦੇ ਹਨ, ਉਹ ਸੁਅੱਛ ਜੀਵਨ ਵਾਲੇ ਬਣ ਜਾਂਦੇ ਹਨ । ਜੇਹੜੇ ਬੰਦੇ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦੇ ਹਨ, ਉਹ ਸਾਰੇ ਚੰਗੇ ਭਾਗਾਂ ਵਾਲੇ ਹੋ ਜਾਂਦੇ ਹਨ । ਜੇਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਆਪਣੀ ਹੱਥੀਂ) ਲਿਖਦੇ ਹਨ, ਉਹ (ਆਪਣੇ ਸਾਰੇ) ਖ਼ਾਨਦਾਨ ਨੂੰ (ਹੀ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦੇ ਹਨ । ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦਾ ਮਿਲਾਪ ਪ੍ਰਾਪਤ ਹੁੰਦਾ ਹੈ, ਉਹ ਪਰਮਾਤਮਾ ਦੇ ਨਾਮ (-ਸਿਮਰਨ) ਦਾ ਆਨੰਦ ਮਾਣਦੇ ਹਨ, ਉਹ ਪਰਮਾਤਮਾ ਦੀ ਯਾਦ ਨੂੰ ਆਪਣੇ ਮਨ ਵਿਚ ਟਿਕਾ ਲੈਂਦੇ ਹਨ । ਜਿਸ ਉੱਤੇ ਪ੍ਰਭੂ ਨੇ ਪੂਰਨ ਕਿਰਪਾ ਕੀਤੀ, ਉਸ ਨੇ ਪ੍ਰਭੂ ਨੂੰ ਆਪਣੇ ਮਨ ਵਿਚ ਵਸਾਇਆ ਤੇ ਆਪਣਾ ਜੀਵਨ ਸੋਹਣਾ ਬਣਾ ਲਿਆ । ਪ੍ਰਭੂ ਨੇ ਜਿਸ (ਵਡਭਾਗੀ ਮਨੁੱਖ) ਦਾ ਹੱਥ ਫੜ ਲਿਆ, ਉਸ ਨੂੰ ਉਸ ਨੇ ਆਪਣੀ ਸਿਫ਼ਤਿ-ਸਾਲਾਹ (ਦੀ ਦਾਤਿ) ਦਿੱਤੀ, ਉਹ ਮਨੁੱਖ ਫਿਰ ਜੂਨਾਂ ਵਿਚ ਨਹੀਂ ਦੌੜਿਆ ਫਿਰਦਾ, ਉਸ ਨੂੰ ਆਤਮਕ ਮੌਤ ਨਹੀਂ ਆਉਂਦੀ ।

ਦਇਆ ਦੇ ਘਰ ਕਿਰਪਾ ਦੇ ਘਰ ਸਤਿਗੁਰੂ ਨੂੰ ਮਿਲਕੇ (ਤੇ ਖਸਮ-ਪ੍ਰਭੂ ਨੂੰ ਸਿਮਰ ਕੇ) ਜਿਨ੍ਹਾਂ ਨੇ (ਆਪਣੇ ਅੰਦਰੋਂ) ਕਾਮ ਕ੍ਰੋਧ ਲੋਭ (ਆਦਿਕ ਵਿਕਾਰਾਂ) ਨੂੰ ਮਾਰ ਲਿਆ ਹੈ, ਉਹਨਾਂ ਦੇ ਆਤਮਕ ਜੀਵਨ ਪ੍ਰਫੁਲਤ ਹੋ ਜਾਂਦੇ ਹਨ ।

ਖਸਮ-ਪ੍ਰਭੂ ਅਕੱਥ ਹੈ (ਉਸ ਦਾ ਰੂਪ) ਬਿਆਨ ਨਹੀਂ ਕੀਤਾ ਜਾ ਸਕਦਾ । ਨਾਨਕ ਉਸ ਤੋਂ ਸਦਕੇ ਜਾਂਦਾ ਹੈ ਕੁਰਬਾਨ ਜਾਂਦਾ ਹੈ ।੫।੧।੩।

ਨੋਟ :—ਇਸ 'ਛੰਤ' ਦੇ ਪੰਜ ਬੰਦ ਹਨ । ਆਪਣੀ ਕਿਸਮ ਦਾ ਇਹ ਇੱਕ ਹੀ ਛੰਤ ਹੈ ਸਾਰੇ ਛੰਤਾਂ ਦਾ ਜੋੜ ੩ ਹੈ ।

ਮ: ੩— ੧
ਮ: ੫— ੨

. . ———
ਜੋੜ . . . ੩

## ਸਿਰੀ ਰਾਗੁ ਮਹਲਾ ੪ ਵਣਜਾਰਾ

**ੴ ਸਤਿਨਾਮੁ ਗੁਰਪ੍ਰਸਾਦਿ ॥ ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥ ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥ ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥ ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥ ਮੈ ਹਰਿ ਬਿਨੁ ਅਵਰੁ ਨ ਕੋਇ ॥ ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥੧॥ਰਹਾਉ॥ {ਪੰਨਾ ੮੧}**

**ਪਦ ਅਰਥ** :—ਹਰਿ ਨਾਮੁ—ਹਰੀ ਦਾ ਨਾਮ । ਜਿਨਿ—ਜਿਸ (ਹਰੀ) ਨੇ । ਸਿਰਿਆ—{ਸ ਜੇ—ਪੈਦਾ ਕਰਨਾ} ਪੈਦਾ ਕੀਤਾ ਹੈ । ਸਭੁ ਕੋਇ—ਹਰੇਕ ਜੀਵ । ਜੀਅ—(ਲਫ਼ਜ਼ 'ਜੀਵ' ਤੋਂ ਬਹੁ-ਵਚਨ) । ਘਟਿ ਘਟਿ—ਹਰੇਕ ਘਟ ਵਿਚ । ਰਮਈਆ—ਸੋਹਣਾ ਰਾਮ । ਮੋਹਿ—ਮੋਹ ਵਿਚ । ਦੁਖੁ ਰੋਇ—ਦੁੱਖ ਰੋ ਕੇ, ਕੀਰਨੇ ਕਰ ਕਰ ਕੇ । ਅੰਤਿ—ਅੰਤ ਵਿਚ (ਜਦੋਂ ਹੋਰ ਸਾਰੇ ਸਾਥ ਛੁੱਟ ਜਾਂਦੇ ਹਨ), ਆਖ਼ਰ ਨੂੰ, ਜ਼ਰੂਰ । ਸਖਾਈ—ਮਦਦਗਾਰ ।੧।

ਵਣਜਾਰਿਆ ਮਿਤ੍ਰਾ—ਹਰਿ-ਨਾਮ ਦਾ ਵਣਜ ਕਰਨ ਆਏ ਹੇ ਮਿਤ੍ਰ ! ।ਰਹਾਉ।

**ਅਰਥ** :—ਜਿਸ ਹਰੀ ਨੇ (ਜਗਤ ਵਿਚ) ਹਰੇਕ ਜੀਵ ਨੂੰ ਪੈਦਾ ਕੀਤਾ ਹੈ, ਉਸ ਹਰੀ ਦਾ ਨਾਮ ਸ੍ਰੇਸ਼ਟ ਹੈ, ਉਹ ਹਰੀ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ, ਤੇ ਉਹ ਸੋਹਣਾ ਰਾਮ ਹਰੇਕ ਸਰੀਰ ਵਿਚ ਵਿਆਪਕ ਹੈ । (ਹੇ ਭਾਈ !) ਉਸ ਹਰੀ ਦਾ ਸਦਾ ਧਿਆਨ ਧਰਨਾ ਚਾਹੀਦਾ ਹੈ, ਉਸ ਤੋਂ ਬਿਨਾ (ਜੀਵ ਦਾ) ਕੋਈ ਹੋਰ (ਆਸਰਾ-ਪਰਨਾ) ਨਹੀਂ ਹੈ ।

ਜੇਹੜੇ ਬੰਦੇ ਮਾਇਆ ਦੇ ਮੋਹ ਵਿਚ (ਆਪਣਾ) ਚਿੱਤ ਲਾਈ ਰੱਖਦੇ ਹਨ, ਉਹ (ਮੌਤ ਆਉਣ ਤੇ) ਕੀਰਨੇ ਕਰ ਕਰ ਕੇ (ਸਭ ਕੁਝ) ਛੱਡ ਕੇ ਜਾਂਦੇ ਹਨ । (ਪਰ) ਹੇ ਦਾਸ ਨਾਨਕ ! ਜਿਨ੍ਹਾਂ ਨੇ (ਜ਼ਿੰਦਗੀ ਵਿਚ) ਹਰੀ ਦਾ ਨਾਮ ਸਿਮਰਿਆ, ਹਰੀ ਉਹਨਾਂ ਦਾ ਜ਼ਰੂਰ ਮਦਦਗਾਰ ਬਣਦਾ ਹੈ ।੧।

(ਹੇ ਭਾਈ !) ਮੇਰਾ ਤਾਂ ਪਰਮਾਤਮਾ ਤੋਂ ਬਿਨਾ ਕੋਈ ਹੋਰ (ਆਸਰਾ) ਨਹੀਂ ਹੈ । ਹਰਿ-ਨਾਮ ਦਾ ਵਣਜ ਕਰਨ ਆਏ ਹੇ ਮਿਤ੍ਰ ! (ਗੁਰੂ ਦੀ ਸਰਨ ਪਉ) ਗੁਰੂ ਦੀ ਸਰਨ ਪਿਆਂ ਹਰੀ (ਦਾ ਨਾਮ) ਮਿਲਦਾ ਹੈ, ਵੱਡੇ ਭਾਗਾਂ ਨਾਲ ਮਿਲਦਾ ਹੈ ।੧।ਰਹਾਉ।

**ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥ ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ ॥ ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥ ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥ ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥੨॥ ਮਨਿ ਹਰਿ ਹਰਿ ਲਗਾ ਚਾਉ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ਰਹਾਉ॥ {ਪੰਨਾ ੮੨}**

**ਪਦ ਅਰਥ** :—ਵਿਣੁ—ਬਿਨੁ, ਬਿਨਾ । ਸੰਤ ਜਨਾ ਵਿਣੁ—ਸੰਤ ਜਨਾਂ (ਦੀ ਸੰਗਤਿ ਕਰਨ) ਤੋਂ ਬਿਨਾ । ਭਾਈਆ—ਭਾਈਆਂ, ਭਰਾਵਾਂ । ਕਿਨੈ—ਕਿਸੇ ਨੇ ਭੀ । ਹਰਿ ਨਾਉ—ਹਰੀ ਦਾ ਨਾਮ । ਨਿਨਾਉ—ਨਾਮ ਤੋਂ ਬਿਨਾ, ਪਿਤਾ ਦੇ ਨਾਮ ਤੋਂ ਬਿਨਾ । ਪਿਤਾ ਜਾਤਿ—ਪਿਤਾ ਦੀ ਜਾਤਿ ਦਾ, ਪਿਤਾ ਦੀ ਕੁਲ ਦਾ, ਪ੍ਰਭੂ-ਪਿਤਾ

ਦੀ ਕੁਲ ਦਾ, ਪ੍ਰਭੂ-ਪਿਤਾ ਦਾ ਰੂਪ । ਤਾ—ਤਦ । ਤੁਠਾ—ਤਰੁੱਠਾ, ਪ੍ਰਸੰਨ । ਪਸਾਉ—ਪ੍ਰਸਾਦ, ਮਿਹਰ । ਅਹਿ—ਦਿਨ । ਨਿਸਿ—ਰਾਤ । ਭਾਉ—ਪ੍ਰੇਮ । ਨਾਨਕਿ—ਨਾਨਕ ਨੇ । ਪਛਾਣਿਆ—ਸਾਂਝ ਪਾਈ ਹੈ । ਕੀਰਤਿ—ਸਿਫ਼ਤਿ-ਸਾਲਾਹ । ਕਮਾਉ—ਕਮਾਈ ਕਰ ਕੇ ।੨।

ਮਨਿ—ਮਨ ਵਿਚ । ਗੁਰਿ ਪੂਰੈ—ਪੂਰੇ ਗੁਰੂ ਨੇ । ਦ੍ਰਿੜਾਇਆ—ਦ੍ਰਿੜ੍ਹ ਕਰ ਦਿੱਤਾ, ਪੱਕਾ ਕਰ ਦਿੱਤਾ ।੧।ਰਹਾਉ।

**ਅਰਥ** :—ਸੰਤ ਜਨਾਂ ਭਰਾਵਾਂ (ਦੀ ਸੰਗਤਿ ਕਰਨ) ਤੋਂ ਬਿਨਾ ਕਿਸੇ ਮਨੁੱਖ ਨੇ (ਕਦੇ) ਹਰੀ ਦਾ ਨਾਮ ਪਰਾਪਤ ਨਹੀਂ ਕੀਤਾ (ਕਿਉਂਕਿ ਸੰਤਾਂ ਦੀ ਸੰਗਤਿ ਤੋਂ ਬਿਨਾ ਮਨੁੱਖ ਜੇਹੜੇ ਭੀ ਮਿਥੇ ਧਾਰਮਿਕ ਕਰਮ ਕਰਦੇ ਹਨ ਉਹ) ਹਉਮੈ ਦੇ ਅਸਰ ਹੇਠ ਹੀ ਕਰਮ ਕਰਦੇ ਹਨ (ਤੇ ਇਸ ਵਾਸਤੇ ਨਿਖਸਮੇ ਹੀ ਰਹਿ ਜਾਂਦੇ ਹਨ) ਜਿਵੇਂ ਕਿਸੇ ਵੇਸੁਆ ਦਾ ਪੁੱਤਰ (ਆਪਣੇ ਪਿਤਾ ਦਾ) ਨਾਮ ਨਹੀਂ ਦੱਸ ਸਕਦਾ । ਪਿਤਾ-ਪ੍ਰਭੂ ਦੀ ਕੁਲ ਦਾ ਤਦੋਂ ਹੀ ਹੋ ਸਕੀਦਾ ਹੈ, ਜਦੋਂ ਗੁਰੂ ਪ੍ਰਸੰਨ (ਹੋ ਕੇ ਜੀਵ ਉਤੇ) ਮਿਹਰ ਕਰਦਾ ਹੈ । ਜਿਸ ਮਨੁੱਖ ਨੂੰ ਵੱਡੇ ਭਾਗਾਂ ਨਾਲ ਗੁਰੂ ਮਿਲ ਪਿਆ, ਉਸ ਦਾ ਹਰੀ ਨਾਲ ਪ੍ਰੇਮ ਦਿਨ ਰਾਤ ਲੱਗਾ ਰਹਿੰਦਾ ਹੈ ।

ਦਾਸ ਨਾਨਕ ਨੇ ਤਾਂ (ਗੁਰੂ ਦੀ ਸਰਨ ਪੈ ਕੇ ਹੀ) ਪਰਮਾਤਮਾ ਨਾਲ ਸਾਂਝ ਪਾਈ ਹੈ, ਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਕਰਮ ਦੀ ਕਮਾਈ ਕੀਤੀ ਹੈ ।੨।

(ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਦੇ ਸਿਮਰਨ ਦਾ ਚਾਉ ਪੈਦਾ ਹੋਇਆ, ਪੂਰੇ ਗੁਰੂ ਨੇ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕਾ ਕਰ ਦਿੱਤਾ, ਉਸ ਮਨੁੱਖ ਨੂੰ ਪਰਮਾਤਮਾ ਮਿਲ ਪਿਆ, ਪਰਮਾਤਮਾ ਦਾ ਨਾਮ ਮਿਲ ਪਿਆ ।੧।ਰਹਾਉ।

**ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥ ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥ ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥ ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥੩॥ ਮਨ ਹਰਿ ਹਰਿ ਪ੍ਰੀਤਿ ਲਗਾਇ ॥ ਵਡਭਾਗੀ ਗੁਰੁ ਪਾਇਆ ਗੁਰਸਬਦੀ ਪਾਰਿ ਲਘਾਇ ॥੧॥ਰਹਾਉ॥ {ਪੰਨਾ ੯੨}**

**ਪਦ ਅਰਥ** :—ਜਬ ਲਗੁ—ਜਦੋਂ ਤਕ । ਜੋਬਨਿ—ਜੁਆਨੀ ਵਿਚ । ਸਾਸੁ—ਸਾਹ । ਚਲਦਿਆ—ਜੀਵਨ-ਸਫ਼ਰ ਵਿਚ ਤੁਰੇ ਜਾਂਦਿਆਂ । ਨਾਲਿ ਚਲਸੀ—(ਜੀਵ ਦੇ) ਨਾਲ ਤੁਰਿਆ ਚੱਲੇਗਾ । ਅੰਤੇ—ਆਖ਼ਰ ਨੂੰ (ਭੀ) । ਹਉ—ਮੈਂ । ਕਉ—ਨੂੰ, ਤੋਂ । ਜਿਨ ਮਨਿ—ਜਿਨ੍ਹਾਂ ਦੇ ਮਨ ਵਿਚ । ਵੁਠਾ—ਵੁੱਠਾ, ਵੱਸ ਪਿਆ । ਧੁਰਿ—ਧੁਰੋਂ, ਪ੍ਰਭੂ ਦੀ ਦਰਗਾਹ ਤੋਂ । ਪ੍ਰਭਿ—ਪ੍ਰਭੂ ਨੇ ।੩।

ਮਨ—ਹੇ ਮਨ ! ਲਘਾਇ—ਲੰਘਾ ਲੈਂਦਾ ਹੈ ।੧।ਰਹਾਉ।

**ਅਰਥ** :—(ਹੇ ਭਾਈ !) ਜਦੋਂ ਤਕ ਜੁਆਨੀ ਵਿਚ ਸਾਹ (ਆ ਰਿਹਾ) ਹੈ, ਤਦ ਤਕ ਪਰਮਾਤਮਾ ਦਾ ਨਾਮ ਸਿਮਰ (ਬੁਢੇਪੇ ਵਿਚ ਨਾਮ ਜਪਣਾ ਔਖਾ ਹੋ ਜਾਏਗਾ) । ਜੀਵਨ-ਸਫ਼ਰ ਵਿਚ ਹਰਿ-ਨਾਮ ਤੇਰੇ ਨਾਲ ਸਾਥ ਨਿਭਾਹੀ ਚੱਲੇਗਾ, ਅੰਤ ਸਮੇ ਭੀ ਤੈਨੂੰ (ਔਕੜਾਂ ਤੋਂ) ਬਚਾ ਲਏਗਾ ।

ਮੈਂ ਉਹਨਾਂ ਤੋਂ ਕੁਰਬਾਨ ਹਾਂ, ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ । ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਉਹ ਆਖ਼ਰ ਨੂੰ (ਇਥੋਂ) ਪਛਤਾਂਦੇ ਹੀ ਚਲੇ ਗਏ ।

(ਪਰ ਇਹ ਜੀਵ ਦੇ ਵੱਸ ਦੀ ਗੱਲ ਨਹੀਂ) ਹੇ ਦਾਸ ਨਾਨਕ ! ਹਰੀ-ਪ੍ਰਭੂ ਨੇ ਆਪਣੀ ਧੁਰ ਦਰਗਾਹ ਤੋਂ ਜਿਸ ਮਨੁੱਖ ਦੇ ਮੱਥੇ ਉੱਤੇ (ਸਿਮਰਨ ਕਰਨ ਦਾ ਲੇਖ) ਲਿਖ ਦਿੱਤਾ ਹੈ, ਉਹੀ ਪ੍ਰਭੂ ਦਾ ਨਾਮ ਸਿਮਰਦਾ ਹੈ ।੩।

ਹੇ (ਮੇਰੇ) ਮਨ ! ਹਰੀ (ਦਾ ਨਾਮ ਸਿਮਰਨ) ਵਿਚ ਪ੍ਰੀਤ ਜੋੜ । ਜਿਸ ਵਡਭਾਗੀ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਉਸ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।ਰਹਾਉ।

**ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥ ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥ ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥ ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥੪॥ ਮਨਿ ਹਰਿ ਹਰਿ ਜਪਨੁ ਕਰੇ ॥ ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥੧॥ਰਹਾਉ॥ {ਪੰਨਾ ੯੨}**

**ਪਦ ਅਰਥ** :—ਆਪੇ—ਆਪ ਹੀ । ਆਪੁ—ਆਪਣੇ ਆਪ ਨੂੰ । ਦੇਵੈ— (ਜਿੰਦ) ਦੇਂਦਾ ਹੈ । ਲੇਇ—ਲੈ ਲੈਂਦਾ ਹੈ । ਭਰਮਿ—ਭਟਕਣਾ ਵਿਚ । ਭੁਲਾਇਦਾ—ਕੁਰਾਹੇ ਪਾ ਦੇਂਦਾ ਹੈ । ਮਨਿ—ਮਨ ਵਿਚ । ਪਰਗਾਸੁ—ਚਾਨਣ । ਸੇ—ਅਜੇਹੇ ਬੰਦੇ । ਕੇਈ ਕੇਇ—ਕੋਈ ਕੋਈ । ਕਉ—ਤੋਂ, ਨੂੰ । ਗੁਰਮਤੇ—ਗੁਰੂ ਦੀ ਮਤਿ ਲੈ ਕੇ, ਗੁਰਮਤਿ । ਜਿਨਿ—{ਨੋਟ :—ਲਫ਼ਜ਼ 'ਜਿਨਿ' ਇਕ-ਵਚਨ ਹੈ, ਅਰਥ ਹੈ 'ਜਿਸ ਨੇ' । ਲਫ਼ਜ਼ 'ਜਿਨ' ਬਹੁ-ਵਚਨ ਹੈ, ਅਰਥ ਹੈ 'ਜਿਨ੍ਹਾਂ ਨੇ'} । ਨਾਨਕਿ—ਨਾਨਕ ਵਿਚ, ਨਾਨਕ ਦੇ ਅੰਦਰ । ਕਮਲੁ—ਹਿਰਦਾ-ਰੂਪ ਕੌਲ-ਫੁੱਲ । ਪਰਗਾਸਿਆ—ਖਿੜ ਪਿਆ ਹੈ । ਵੁਠੜਾ ਹੇ—ਆ ਵੱਸਿਆ ਹੈ ।੪।

ਮਨਿ—ਮਨ ਵਿਚ । ਕਰੇ—ਕਰਿ, ਕਰ । ਭਜਿ ਪਉ—ਦੌੜ ਕੇ ਪੈ ਜਾ । ਜਿੰਦੂ—ਹੇ ਜਿੰਦੇ ! ਕਿਲਵਿਖ—ਪਾਪ । ਪਰਹਰੇ—ਪਰਹਰਿ, ਦੂਰ ਕਰ ਲੈ ।੧।ਰਹਾਉ।

**ਅਰਥ** :—ਪਰਮਾਤਮਾ ਆਪ ਹੀ ਆਪਣੇ ਆਪ ਨੂੰ (ਜਗਤ ਦੇ ਰੂਪ ਵਿਚ) ਪ੍ਰਗਟ ਕਰਦਾ ਹੈ, ਆਪ ਹੀ (ਜੀਵਾਂ ਨੂੰ ਜਿੰਦ ਸਰੀਰ) ਦੇਂਦਾ ਹੈ, ਤੇ ਆਪ ਹੀ (ਵਾਪਸ) ਲੈ ਲੈਂਦਾ ਹੈ । ਪਰਮਾਤਮਾ ਆਪ ਹੀ (ਜੀਵਾਂ ਨੂੰ ਮਾਇਆ ਦੀ) ਭਟਕਣਾ ਵਿਚ (ਪਾ ਕੇ) ਕੁਰਾਹੇ ਪਾ ਦੇਂਦਾ ਹੈ, ਤੇ ਆਪ ਹੀ (ਸਹੀ ਜੀਵਨ ਵਾਸਤੇ) ਅਕਲ ਦੇਂਦਾ ਹੈ । ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹਨਾਂ ਦੇ ਮਨ ਵਿਚ (ਆਤਮਕ) ਚਾਨਣ ਹੋ ਜਾਂਦਾ ਹੈ, ਪਰ ਅਜੇਹੇ ਬੰਦੇ ਕੋਈ ਵਿਰਲੇ ਹੁੰਦੇ ਹਨ, ਕੋਈ ਵਿਰਲੇ ਹੁੰਦੇ ਹਨ । ਮੈਂ ਉਹਨਾਂ ਬੰਦਿਆਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ ਗੁਰੂ ਦੀ ਮਤਿ ਲੈ ਕੇ ਪਰਮਾਤਮਾ (ਨਾਲ ਮਿਲਾਪ) ਪ੍ਰਾਪਤ ਕਰ ਲਿਆ ਹੈ । (ਗੁਰੂ ਦੀ ਮਿਹਰ ਨਾਲ) ਦਾਸ ਨਾਨਕ ਦੇ ਅੰਦਰ (ਭੀ) ਹਿਰਦਾ-ਕੌਲ-ਫੁੱਲ ਖਿੜ ਪਿਆ ਹੈ, ਮਨ ਵਿਚ ਪਰਮਾਤਮਾ ਆ ਵੱਸਿਆ ਹੈ ।੪।

ਹੇ (ਮੇਰੀ) ਜਿੰਦੇ ! ਮਨ ਵਿਚ ਹਰੀ ਪਰਮਾਤਮਾ ਦਾ ਜਾਪ ਕਰ । ਦੌੜ ਕੇ ਪਰਮਾਤਮਾ ਦੀ ਸਰਨ ਜਾ ਪਉ, ਗੁਰੂ ਦੀ ਸਰਨ ਜਾ ਪਉ, ਆਪਣੇ ਸਾਰੇ ਪਾਪ ਤੇ ਦੁੱਖ ਦੂਰ ਕਰ ਲੈ ।੧।ਰਹਾਉ।

**ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥ ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥ ਮੈ ਧਰ ਨਾਮੁ ਅਧਾਰੁ ਹੈ ਹਰਿਨਾਮੈ ਤੇ ਗਤਿ ਮਤਿ ॥ ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿਨਾਮੇ ਹੀ ਜਤਿ ਪਤਿ ॥ ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥੫॥ ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥ ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥੧॥ਰਹਾਉ॥ {ਪੰਨਾ ੯੨}**

**ਪਦ ਅਰਥ** :—ਘਟਿ—ਘਟ ਵਿਚ । ਘਟਿ ਘਟਿ—ਹਰੇਕ ਘਟ ਵਿਚ । ਰਮਈਆ—ਸੋਹਣਾ ਰਾਮ । ਮਨਿ—ਮਨ ਵਿਚ । ਕਿਉ—ਕਿਵੇਂ ? ਕਿਤੁ—ਕਿਸ ਦੀ ਰਾਹੀਂ ? ਭਤਿ—ਭਾਂਤਿ । ਕਿਤੁ ਭਤਿ—ਕਿਸ ਤਰੀਕੇ ਨਾਲ ? ਭੇਟੀਐ—ਲੱਭੀਏ । ਚਿਤਿ—ਚਿੱਤ ਵਿਚ । ਧਰ—ਆਸਰਾ । ਮੈ—ਮੈਨੂੰ । ਅਧਾਰੁ—ਆਸਰਾ । ਨਾਮੈ

ਤੇ—ਨਾਮ ਤੋਂ ਹੀ । ਗਤਿ—ਉੱਚੀ ਆਤਮਕ ਅਵਸਥਾ । ਵਿਸਾਹੁ—ਰਾਸਿ-ਪੂੰਜੀ । ਜਤਿ—ਜਾਤਿ, ਉੱਚੀ ਜਾਤਿ । ਨਾਮੇ ਹੀ—ਨਾਮ ਵਿਚ (ਜੁੜਨਾ) ਹੀ । ਪਤਿ—ਇੱਜ਼ਤ । ਰੰਗਿ—ਰੰਗ ਵਿਚ । ਰਤਿ—ਪਿਆਰ ।੫।

ਸਤਿ—ਸਦਾ ਕਾਇਮ ਰਹਿਣ ਵਾਲਾ । ਜਾਣਿਆ—ਜਾਣਿਆ ਜਾ ਸਕਦਾ ਹੈ, ਸਾਂਝ ਪੈ ਸਕਦੀ ਹੈ । ਪ੍ਰਭ ਤੇ—ਪ੍ਰਭੂ ਤੋਂ । ਉਤਪਤਿ—ਪੈਦਾਇਸ਼ ।੧।ਰਹਾਉ।

**ਅਰਥ** :—ਹਰੇਕ ਘਟ ਵਿਚ, ਹਰੇਕ ਮਨ ਵਿਚ ਸੋਹਣਾ ਰਾਮ ਵੱਸਦਾ ਹੈ (ਪਰ ਦਿੱਸਦਾ ਨਹੀਂ । ਉਹ) ਕਿਵੇਂ ਲੱਭੇ ? ਕਿਸ ਤਰੀਕੇ ਨਾਮ ਮਿਲੇ ? ਜੇ ਗੁਰੂ ਲੱਭ ਪਏ, ਜੋ ਪੂਰਾ ਸਤਿਗੁਰੂ ਮਿਲ ਪਏ, ਤਾਂ ਪਰਮਾਤਮਾ (ਆਪ) ਆ ਕੇ ਮਨ ਵਿਚ ਚਿੱਤ ਵਿਚ ਵੱਸ ਪੈਂਦਾ ਹੈ ।

ਮੇਰੇ ਵਾਸਤੇ ਤਾਂ ਪਰਮਾਤਮਾ ਦਾ ਨਾਮ ਹੀ ਆਸਰਾ-ਪਰਨਾ ਹੈ, ਪਰਮਾਤਮਾ ਦੇ ਨਾਮ ਤੋਂ ਹੀ ਉੱਚੀ ਆਤਮਕ ਅਵਸਥਾ ਮਿਲਦੀ ਹੈ, ਤੇ ਅਕਲ ਮਿਲਦੀ ਹੈ । ਮੇਰੇ ਪਾਸ ਤਾਂ ਪਰਮਾਤਮਾ ਦਾ ਨਾਮ ਹੀ ਰਾਸਿ-ਪੂੰਜੀ ਹੈ, ਪਰਮਾਤਮਾ ਦੇ ਨਾਮ ਵਿਚ ਜੁੜਨਾ ਹੀ (ਮੇਰੇ ਵਾਸਤੇ) ਉੱਚੀ ਜਾਤਿ ਹੈ, ਤੇ (ਲੋਕ ਪਰਲੋਕ ਦੀ) ਇੱਜ਼ਤ ਹੈ ।

ਹੇ ਦਾਸ ਨਾਨਕ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹ ਪਰਮਾਤਮਾ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ, ਪਰਮਾਤਮਾ ਦੇ ਨਾਮ-ਰੰਗ ਵਿਚ ਉਸ ਦੀ ਪ੍ਰੀਤਿ ਬਣੀ ਰਹਿੰਦੀ ਹੈ ।੫।

(ਹੇ ਭਾਈ !) ਸਦਾ ਕਾਇਮ ਰਹਿਣ ਵਾਲੇ ਹਰਿ-ਪ੍ਰਭੂ ਨੂੰ ਸਿਮਰਦੇ ਰਹੋ । ਜਿਸ ਹਰੀ-ਪ੍ਰਭੂ ਤੋਂ ਇਹ ਸਾਰੀ ਜਗਤ-ਰਚਨਾ ਹੋਈ, ਉਸ ਹਰੀ-ਪ੍ਰਭੂ ਨਾਲ ਡੂੰਘੀ ਸਾਂਝ ਗੁਰੂ ਦੇ ਬਚਨਾਂ ਦੀ ਰਾਹੀਂ ਹੀ ਪੈ ਸਕਦੀ ਹੈ ।੧।ਰਹਾਉ।

**ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥ ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥ ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥ ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥ ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥੬॥ ਹਰਿ ਧਿਆਵਹੁ ਸਾਸਿ ਗਿਰਾਸਿ ॥ ਮਨਿ ਪ੍ਰੀਤਿ ਲਗੀ ਤਿਨ੍ਹਾ ਗੁਰਮੁਖਾ ਹਰਿਨਾਮੁ ਜਿਨਾ ਰਹਰਾਸਿ ॥੧॥ ਰਹਾਉ॥ {ਪੰਨਾ ੮੨}**

**ਪਦ ਅਰਥ** :—ਜਿਨ ਕਉ—ਜਿਨ੍ਹਾਂ ਨੂੰ । ਪੂਰਬਿ—ਪਹਿਲੇ ਜਨਮ ਵਿਚ (ਕੀਤੇ ਕਰਮਾਂ ਅਨੁਸਾਰ) । ਲਿਖਿਆ—ਲਿਖਿਆ ਹੋਇਆ (ਸੰਸਕਾਰਾਂ ਦਾ ਲੇਖ) । ਪਾਸਿ—ਕੋਲ । ਭਾਇ—ਭਾਵ ਵਿਚ (ਰਿਹਾਂ) । ਪ੍ਰਗਾਸਿ—ਪ੍ਰਗਾਸੇ, ਪਰਕਾਸ਼ ਕਰ ਦੇਂਦਾ ਹੈ ।

ਧਨੁ ਧਨੁ—{ਧੰਯ} ਵਡਿਆਉਣ-ਜੋਗ । ਵਾਪਾਰੀਆ—ਵਪਾਰ ਕਰਨ ਵਾਲੇ । ਵਖਰੁ—ਵੱਖਰ, ਸੌਦਾ । ਰਾਸਿ—ਪੂੰਜੀ, ਸਰਮਾਇਆ । ਦਰਿ—(ਪ੍ਰਭੂ ਦੇ) ਦਰ ਤੇ । ਉਜਲੇ—ਰੋਸ਼ਨ । ਤੁਠਾ—ਤੁੱਠਾ, ਪ੍ਰਸੰਨ ਹੋਇਆ । ਗੁਣਤਾਸਿ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।੬।

ਸਾਸਿ—(ਹਰੇਕ) ਸਾਹ ਦੀ ਰਾਹੀਂ । ਗਿਰਾਸਿ—(ਹਰੇਕ) ਗਿਰਾਹੀ ਦੀ ਰਾਹੀਂ । ਮਨਿ—ਮਨ ਵਿਚ । ਰਹਰਾਸਿ—ਜੀਵਨ-ਰਾਹ ਦੀ ਰਾਸਿ-ਪੂੰਜੀ ।੧।ਰਹਾਉ।

**ਅਰਥ** :—ਜਿਨ੍ਹਾਂ ਮਨੁੱਖਾਂ ਨੂੰ ਪਹਿਲੇ ਜਨਮ (ਵਿਚ ਕੀਤੇ ਕਰਮਾਂ ਅਨੁਸਾਰ ਭਲੇ ਸੰਸਕਾਰਾਂ ਦਾ) ਲਿਖਿਆ ਹੋਇਆ (ਲੇਖ ਪ੍ਰਾਪਤ ਹੋ ਜਾਂਦਾ ਹੈ, ਜਿਨ੍ਹਾਂ ਦੇ ਅੰਦਰ ਪੂਰਬਲੇ ਚੰਗੇ ਸੰਸਕਾਰ ਜਾਗ ਪੈਂਦੇ ਹਨ), ਉਹ ਮਨੁੱਖ

ਗੁਰੂ ਦੇ ਕੋਲ ਆ ਕੇ (ਗੁਰੂ ਦੇ ਚਰਨਾਂ ਵਿਚ) ਮਿਲ ਬੈਠਦੇ ਹਨ । ਹਰਿ-ਨਾਮ ਦਾ ਵਣਜ ਕਰਨ ਆਏ ਹੇ ਮਿਤ੍ਰ ! ਸੇਵਕ-ਭਾਵ ਵਿਚ ਰਿਹਾਂ ਗੁਰੂ (ਉਹਨਾਂ ਦੇ ਅੰਦਰ) ਪਰਮਾਤਮਾ ਦਾ ਨਾਮ ਪਰਗਟ ਕਰ ਦੇਂਦਾ ਹੈ । (ਜੀਵ-ਵਣਜਾਰਿਆਂ ਦਾ ਇਹ) ਵਣਜ ਵਡਿਆਉਣ-ਜੋਗ ਹੈ, ਉਹ ਜੀਵ-ਵਣਜਾਰੇ ਭੀ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਦਾ ਸੌਦਾ ਲੱਦਿਆ ਹੈ ਜਿਨ੍ਹਾਂ ਨੇ ਹਰਿ-ਨਾਮ ਦਾ ਸਰਮਾਇਆ ਇਕੱਠਾ ਕੀਤਾ ਹੈ ।

ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦਿਆਂ ਦੇ ਮੂੰਹ ਪਰਮਾਤਮਾ ਦੇ ਦਰ ਤੇ ਰੌਸ਼ਨ ਰਹਿੰਦੇ ਹਨ, ਉਹ ਪਰਮਾਤਮਾ ਦੇ ਚਰਨਾਂ ਵਿਚ ਆ ਮਿਲਦੇ ਹਨ । (ਪਰ) ਹੇ ਦਾਸ ਨਾਨਕ ! ਗੁਰੂ (ਭੀ) ਉਹਨਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਉੱਤੇ ਸਾਰੇ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਆਪ ਪ੍ਰਸੰਨ ਹੁੰਦਾ ਹੈ ।੬।

(ਹੇ ਭਾਈ !) ਹਰੇਕ ਸਾਹ ਦੇ ਨਾਲ ਹਰੇਕ ਗਿਰਾਹੀ ਦੇ ਨਾਲ ਪਰਮਾਤਮਾ ਦਾ ਧਿਆਨ ਧਰਦੇ ਰਹੋ । ਗੁਰੂ ਦੇ ਸਨਮੁਖ ਰਹਿਣ ਵਾਲੇ ਜਿਨ੍ਹਾਂ ਮਨੁੱਖਾਂ ਨੇ ਪ੍ਰਭੂ ਦੇ ਨਾਮ ਨੂੰ ਆਪਣੇ ਜੀਵਨ ਰਾਹ ਦੀ ਰਾਸਿ-ਪੂੰਜੀ ਬਣਾਇਆ ਹੈ, ਉਹਨਾਂ ਦੇ ਮਨ ਵਿਚ ਪਰਮਾਤਮਾ (ਦੇ ਚਰਨਾਂ) ਦੀ ਪ੍ਰੀਤਿ ਬਣੀ ਰਹਿੰਦੀ ਹੈ ।੧।ਰਹਾਉ।

ਸਿਰੀ ਰਾਗ ਕੀ ਵਾਰ ਦਾ ਭਾਵ

**ਪਉੜੀ-ਵਾਰ—**

(੧) ਜੀਵਾਂ ਦਾ ਪੈਦਾ ਕਰਨ ਵਾਲਾ ਪ੍ਰਭੂ ਹੀ ਜੀਵਾਂ ਦਾ ਆਸਰਾ ਹੈ, ਉਹੀ ਹਰੇਕ ਦਾ ਹਰ ਥਾਂ ਰਾਖਾ ਹੈ, ਹਰ ਥਾਂ ਉਸੇ ਦਾ ਹੁਕਮ ਵਰਤ ਰਿਹਾ ਹੈ, ਇਸ ਵਾਸਤੇ ਕਿਸੇ ਹੋਰ ਤੋਂ ਡਰ ਨਹੀਂ ਹੋਣਾ ਚਾਹੀਦਾ । ਪ੍ਰਭੂ ਦੀ ਯਾਦ ਨਾਲ ਹੋਰ ਸਾਰੇ ਡਰ ਦੂਰ ਹੋ ਜਾਂਦੇ ਹਨ ।

(੨) ਪਰਮਾਤਮਾ ਆਪ ਹੀ ਹਰ ਥਾਂ ਮੌਜੂਦ ਹੈ, ਉਹ ਆਪ ਹੀ ਹਰੇਕ ਜੀਵ ਨੂੰ ਕਾਰੇ ਲਾ ਰਿਹਾ ਹੈ, ਤੇ ਇਹ ਤਮਾਸ਼ਾ ਵੇਖ ਕੇ ਖ਼ੁਸ਼ ਹੋ ਰਿਹਾ ਹੈ ।

(੩) ਜੀਵ ਇਥੇ ਵਣਜ ਕਰਨ ਲਈ ਆਇਆ ਹੈ । ਇਹ ਜਗਤ ਇਸ ਦੇ ਵਪਾਰ ਕਰਨ ਲਈ ਹੱਟ ਹੈ । ਗੁਰੂ ਦੀ ਸਰਨ ਪੈ ਕੇ ਇਸ ਨੇ 'ਨਾਮ' ਦਾ ਵਪਾਰ ਕਰਨਾ ਹੈ, 'ਨਾਮ' ਦੇ ਵਪਾਰੀ ਨੂੰ 'ਜਮਕਾਲ' ਦਾ ਡਰ ਨਹੀਂ ਰਹਿੰਦਾ ।

(੪) ਪ੍ਰਭੂ ਹਰ ਥਾਂ ਹਰੇਕ ਜੀਵ ਵਿਚ ਮੌਜੂਦ ਹੈ, ਇਸ ਤਰ੍ਹਾਂ ਸਾਰੇ ਜੀਵ, ਮਾਨੋ, ਉਸੇ ਨੂੰ ਯਾਦ ਕਰ ਰਹੇ ਹਨ । ਪਰ ਬੰਦਗੀ ਦੀ ਕਮਾਈ ਸਫਲ ਉਹਨਾਂ ਦੀ ਹੈ, ਜੋ ਸਤਿਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਸਿਮਰਨ ਕਰਦੇ ਹਨ ।

(੫) ਜੀਵ ਆਪਣੇ ਕਿਸੇ ਕੀਤੇ ਵਿਕਾਰ ਨੂੰ ਪਰਮਾਤਮਾ ਤੋਂ ਲੁਕਾ ਕੇ ਨਹੀ ਰੱਖ ਸਕਦਾ, ਕਿਉਂਕਿ ਅੰਦਰ ਬਾਹਰ ਹਰ ਥਾਂ ਵਿਆਪਕ ਹੋਣ ਕਰਕੇ ਉਹ ਹਰੇਕ ਦਾ ਭੇਤ ਜਾਣਦਾ ਹੈ; ਤਾਹੀਏਂ ਪਾਪ ਕਰਨ ਵਾਲਾ ਸੁਤੇ ਹੀ ਪਾਪ ਦੇ ਕਾਰਨ ਡਰਦਾ ਹੈ । ਪਰ ਸਿਮਰਨ ਕਰਨ ਵਾਲਾ ਮਨੁੱਖ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ, ਉਸ ਨੂੰ ਕੋਈ ਡਰ ਨਹੀਂ ਵਿਆਪਦਾ ।

(੬) ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨਾ, ਪ੍ਰਭੂ ਦਾ ਸਿਮਰਨ ਕਰਨਾ—ਇਹੀ ਮਨੁੱਖਾ ਜੀਵਨ ਦਾ ਅਸਲ ਮਨੋਰਥ ਹੈ, ਇਹੀ ਮਨੁੱਖ ਲਈ ਸਭ ਤੋਂ ਵੱਡਾ ਕਰਨ-ਜੋਗ ਕੰਮ ਹੈ ।

(੭) ਇਹ ਜਗਤ, ਮਾਨੋ, ਇਕ ਡੂੰਘਾ ਸਮੁੰਦਰ ਹੈ ਜਿਸ ਵਿਚ ਜੀਵ, ਮਾਨੋ, ਮੱਛੀਆਂ ਹਨ ਜੋ ਮਾਇਕ ਪਦਾਰਥਾਂ ਦੀ ਭਿੱਤੀ ਦੇ ਲਾਲਚ ਵਿਚ ਆ ਕੇ ਜਮਕਾਲ ਦੇ ਜਾਲ ਵਿਚ ਫਸ ਰਹੀਆਂ ਹਨ । ਜੋ 'ਨਾਮ' ਸਿਮਰਦੇ ਹਨ, ਉਹ ਇਸ ਡੂੰਘੇ ਸਮੁੰਦਰ ਵਿਚ ਕਉਲ ਫੁੱਲ ਵਾਂਗ ਅਛੋਹ ਰਹਿੰਦੇ ਹਨ ।

(੮) ਇਹ ਜਾਣਦੇ ਹੋਏ ਭੀ ਕਿ ਰਾਜ਼ਕ ਪਰਮਾਤਮਾ ਹੈ ਜੀਵ ਰੋਜ਼ੀ ਦੀ ਖ਼ਾਤਰ ਵਲ-ਛਲ ਕਰਦੇ ਹਨ, ਤੇ ਤ੍ਰਿਸ਼ਨਾ-ਅਧੀਨ ਹੋ ਕੇ ਖ਼ੁਆਰ ਹੁੰਦੇ ਹਨ । ਪਰ ਜੋ ਜੀਵ ਸਿਮਰਨ ਕਰਦੇ ਹਨ, ਉਹਨਾਂ ਨੂੰ ਸੰਤੋਖ ਦੇ ਮਾਨੋ, ਅਮੁੱਕ ਖ਼ਜ਼ਾਨੇ ਮਿਲ ਜਾਂਦੇ ਹਨ ।

(੯) ਪਰਮਾਤਮਾ ਸਭ ਜੀਵਾਂ ਨੂੰ ਰਿਜ਼ਕ ਦੇਣ ਵਾਲਾ ਹੈ । ਹੋਰ ਕੋਈ ਰਾਜ਼ਕ ਨਹੀਂ, ਜਿਸ ਅੱਗੇ ਜੀਵ ਅਰਜ਼ੋਈ ਕਰ ਸਕੇ; ਸਾਰੇ ਜੀਵ ਉਸੇ ਦਰ ਦੇ ਸਵਾਲੀ ਹਨ । ਪਰ, ਮੁਬਾਰਿਕ ਉਹ ਹਨ ਜੋ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ ।

(੧੦) ਜੀਵਨ ਦਾ ਅਸਲ ਮਨੋਰਥ ਹੈ 'ਬੰਦਗੀ' । ਪਰ, ਇਹ ਦਾਤਿ ਸਤਿਗੁਰੂ ਦੀ ਰਾਹੀਂ ਹੀ ਮਿਲ ਸਕਦੀ ਹੈ ।

(੧੧) ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸਦਾ ਹੈ, ਉਸ ਨੂੰ ਜਗਤ ਵਿਚ ਹਰ ਥਾਂ ਇੱਜ਼ਤ ਮਿਲਦੀ ਹੈ, ਉਸ ਦੀ ਸੋਭਾ ਸਦਾ ਲਈ ਕਾਇਮ ਹੋ ਜਾਂਦੀ ਹੈ, ਉਸ ਦਾ ਦੀਦਾਰ ਕਰ ਕੇ ਵਿਕਾਰੀ ਬੰਦੇ ਭੀ ਵਿਕਾਰਾਂ ਵਲੋਂ ਹਟ ਜਾਂਦੇ ਹਨ ।

(੧੨) ਜਿਵੇਂ ਸੂਰਜ ਦੀ ਕਿਰਨ ਰਾਤ ਦੇ ਹਨੇਰੇ ਨੂੰ ਦੂਰ ਕਰਦੀ ਹੈ, ਤਿਵੇਂ ਜੋ ਭਾਗਾਂ ਵਾਲਾ ਮਨੁੱਖ ਗੁਰੂ ਦੀ ਸਿੱਖਿਆ ਦੀ ਰਾਹੀਂ ਪ੍ਰਭੂ ਦੀ ਜੀਵਨ-ਕਣੀ ਬਖ਼ਸ਼ਣ ਵਾਲੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਤੇ ਅੰਦਰੋਂ ਮਾਇਆ ਦਾ ਹਨੇਰਾ ਦੂਰ ਹੋ ਜਾਂਦਾ ਹੈ ।

(੧੩) ਕੋਈ ਭਾਗਾਂ ਵਾਲਾ ਹੀ ਨਾਮ ਸਿਮਰਦਾ ਹੈ । ਨਾਮ ਦੀ ਬਰਕਤਿ ਨਾਲ ਜੀਵਨ ਸੁਖੀ ਹੋ ਜਾਂਦਾ ਹੈ, ਕਿਉਂਕਿ ਨਾਮ ਸਿਮਰਿਆਂ ਸਾਰੇ ਪਾਪ ਤੇ ਪਾਪਾਂ ਤੋਂ ਪੈਦਾ ਹੋਣ ਵਾਲੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ।

(੧੪) ਪਰਮਾਤਮਾ ਦੀ ਕ੍ਰਿਪਾ ਨਾਲ ਜੋ ਮਨੁੱਖ ਸਤਿਗੁਰੂ ਦੀ ਸਰਨ ਪੈਂਦੇ ਹਨ, ਉਹਨਾਂ ਦੀ ਨਿੱਤ ਦੀ ਖਿਝ ਮਿਟ ਜਾਂਦੀ ਹੈ, ਕਿਉਂਕਿ ਉਹਨਾਂ ਦਾ ਮਨ ਮਾਇਆ ਵਲੋਂ ਰੱਜ ਜਾਂਦਾ ਹੈ (ਤੇ ਮਾਇਆ ਦੀ ਤ੍ਰਿਸ਼ਨਾ ਹੀ ਨਿੱਤ ਦੇ ਤੌਖ਼ਲਿਆਂ ਦਾ ਮੂਲ-ਕਾਰਨ ਹੈ) । ਇਸ ਤਰ੍ਹਾਂ ਉਹ ਮਨੁੱਖ ਲੋਕ ਤੇ ਪਰਲੋਕ ਦੋਹੀਂ ਥਾਈਂ ਖਿੜੇ-ਮੱਥੇ ਰਹਿੰਦੇ ਹਨ ।

(੧੫) ਮਾਇਆ ਨਾਲ ਮੋਹ ਹੋ ਜਾਣ ਕਰਕੇ ਮਾਇਆਧਾਰੀ ਨੂੰ ਮੌਤ ਦਾ ਬੜਾ ਸਹਮ ਹੁੰਦਾ ਹੈ । ਪਰ, ਨਾਮ ਸਿਮਰਨ ਵਾਲਿਆਂ ਦਾ ਇਹ ਸਹਮ ਮੁਕ ਜਾਂਦਾ ਹੈ, ਕਿਉਂਕਿ ਬੰਦਗੀ ਦੀ ਬਰਕਤਿ ਨਾਲ ਮਾਇਆ ਦੀ ਤ੍ਰਿਸ਼ਨਾ ਹੀ ਮਿਟ ਜਾਂਦੀ ਹੈ, ਜਿਤਨਾ ਚਿਰ ਇਥੇ ਜੀਊਂਦੇ ਹਨ, ਕੋਈ ਨਿੰਦਕ ਬਖ਼ੀਲ ਭੀ ਉਹਨਾਂ ਤੇ ਦਬਾ ਨਹੀਂ ਪਾ ਸਕਦਾ ।

(੧੬) ਜੋ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਵਿਕਾਰਾਂ ਵਿਚ ਲੱਗੇ ਰਹਿੰਦੇ ਹਨ, ਉਹਨਾਂ ਨੂੰ ਪ੍ਰਭੂ ਆਪਣੇ ਚਰਨਾਂ ਤੋਂ ਵਿਛੋੜ ਦੇਂਦਾ ਹੈ, ਤੇ ਪ੍ਰਭੂ-ਚਰਨਾਂ ਤੋਂ ਵਿੱਛੁੜਨਾ ਜੀਵ ਲਈ ਇਕ ਕਰੜੀ ਸਜ਼ਾ ਹੈ, ਕਿਉਂਕਿ ਇਹ ਵਿਛੋੜਾ ਹੀ ਦੁੱਖਾਂ ਦਾ ਮੂਲ ਹੈ । ਨਾਮ ਜਪਣ ਵਾਲਿਆਂ ਨੂੰ ਪ੍ਰਭੂ ਆਦਰ ਦੇਂਦਾ ਹੈ, ਆਪਣੇ ਨੇੜੇ ਰੱਖਦਾ ਹੈ ।

(੧੭) ਮਾਇਆ ਦੇ ਮੋਹ ਵਿਚ ਫਸਿਆਂ ਨੂੰ ਤੇ ਵਿਕਾਰਾਂ ਵਿਚ ਵਿਲਕਦਿਆਂ ਨੂੰ ਇਸ ਘੋਰ ਦੁੱਖ ਤੋਂ ਪਰਮਤਾਮਾ ਆਪ ਹੀ ਬਚਾਂਦਾ ਹੈ । ਮਨਮੁਖ ਮੂਰਖ ਅਹੰਕਾਰੀਆਂ ਨੂੰ ਉਹ ਆਪ ਹੀ ਰਾਹੇ ਪਾਂਦਾ ਹੈ । ਇਹ ਦੁੱਖ-ਸੰਤਾਪ ਉਹਨਾਂ ਨੂੰ ਇਸ ਆਤਮਕ ਮੌਤ ਤੋਂ ਬਚਾਣ ਲਈ ਹੀ ਪ੍ਰਭੂ ਭੇਜਦਾ ਹੈ ।

(੧੮) ਵਿਕਾਰੀਆਂ ਨੂੰ ਦੁੱਖ ਕਲੇਸ਼ ਦੇਣ ਵੇਲੇ ਪਰਮਾਤਮਾ ਕੋਈ ਅਨਿਆਉ ਨਹੀਂ ਕਰਦਾ, ਫਰਜ਼-ਸ਼ਿਨਾਸੀ ਦੇ ਉਲਟ ਨਹੀਂ ਕਰਦਾ ਕਿ ਜੀਵਾਂ ਨੂੰ ਫ਼ਿਕਰ-ਅੰਦੇਸ਼ਾ ਕਰਨਾ ਪਏ । ਵਿਕਾਰਾਂ ਵਿਚ ਫਸਿਆ ਮਨੁੱਖ ਵਿਕਾਰਾਂ ਨਾਲ ਇਤਨਾ ਚੰਬੜਿਆ ਪਿਆ ਹੈ, ਕਿ ਪ੍ਰਭੂ ਵਲੋਂ ਇਸ 'ਮਾਰ' ਦੇ ਕਾਰਨ ਹੀ ਆਖ਼ਰ ਉਹ ਵਿਕਾਰਾਂ ਵਲੋਂ ਹੰਭਦਾ ਹੈ ।

(੧੯) ਵਿਕਾਰੀਆਂ ਦਾ ਮਨ ਸਦਾ ਭਟਕਦਾ ਰਹਿੰਦਾ ਹੈ; ਉਹ, ਮਾਨੋ, ਘੋਰ ਨਰਕ ਵਿਚ ਪਏ ਰਹਿੰਦੇ ਹਨ । ਬੰਦਗੀ ਕਰਨ ਵਾਲਿਆਂ ਦਾ ਮਨ ਟਿਕਿਆ ਰਹਿੰਦਾ ਹੈ ਤੇ ਖਿੜਿਆ ਰਹਿੰਦਾ ਹੈ ਕਿਉਂਕਿ ਉਹਨਾਂ ਨੂੰ ਪਰਮਾਤਮਾ ਤੇ ਪੂਰਾ ਭਰੋਸਾ ਹੁੰਦਾ ਹੈ ।

(੨੦) ਗੁਰੂ ਦੇ ਦੱਸੇ ਰਾਹ ਤੇ ਤੁਰ ਕੇ, ਜੇ ਦੁਨੀਆਵੀ ਲੋੜਾਂ ਦੀ ਖ਼ਾਤਰ ਭੀ ਪਰਮਾਤਮਾ ਦੇ ਦਰ ਤੇ ਅਰਜ਼ੋਈ ਕਰਦੇ ਰਹੀਏ, ਤਾਂ ਇਕ ਤਾਂ ਦੁਨੀਆ ਵਾਲੇ ਕੰਮ ਸਉਰ ਜਾਂਦੇ ਹਨ, ਦੂਜੇ, ਸਤਸੰਗ ਵਿਚ ਅਰਜ਼ੋਈ ਕਰਦਿਆਂ ਕਰਦਿਆਂ ਪ੍ਰਭੂ-ਚਰਨਾਂ ਨਾਲ ਪਿਆਰ ਬਣ ਕੇ 'ਨਾਮ' ਦੀ ਦਾਤਿ ਭੀ ਮਿਲ ਜਾਂਦੀ ਹੈ, ਤੇ ਪ੍ਰਭੂ ਦਾ ਦੀਦਾਰ ਹੋ ਜਾਂਦਾ ਹੈ ।

(੨੧) ਜਿਉਂ ਜਿਉਂ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਤਿਉਂ ਤਿਉਂ ਇਸ ਦੀ ਆਤਮਾ ਉਸ ਦੇ ਨੇੜੇ ਨੇੜੇ ਆਉਂਦੀ ਜਾਂਦੀ ਹੈ, 'ਨਾਮ' ਦੀ ਬਖ਼ਸ਼ਸ਼ ਹੁੰਦੀ ਹੈ ਤੇ ਸ਼ਾਬਾਸ਼ੇ ਮਿਲਦੀ ਹੈ ।

**ਸਮੁੱਚਾ ਭਾਵ :—**

(੧) ਪਰਮਾਤਮਾ ਹਰੇਕ ਜੀਵ ਦਾ ਰਾਖਾ ਹੈ, ਹਰੇਕ ਜੀਵ ਵਿਚ ਮੌਜੂਦ ਹੈ ਤੇ ਹਰੇਕ ਜੀਵ ਨੂੰ ਆਪ ਹੀ ਕਾਰੇ ਲਾ ਰਿਹਾ ਹੈ । ਫਿਰ ਭੀ, ਜੀਵ ਨੂੰ ਕੋਈ ਨ ਕੋਈ ਡਰ ਤੇ ਸਹਮ ਪਿਆ ਰਹਿੰਦਾ ਹੈ, ਕਿਉਂਕਿ ਜਗਤ-ਰੂਪ ਹੱਟ ਵਿਚ ਆਪਣੇ ਅਸਲ ਕੰਮ ਨਾਮ-ਵਣਜ ਨੂੰ ਛਡ ਬੈਠਦਾ ਹੈ, ਤੇ ਉਸ ਘਟ-ਘਟ-ਵਾਸੀ ਪ੍ਰਭੂ ਨੂੰ ਕਿਤੇ ਦੂਰ ਜਾਣ ਕੇ ਭੁੱਲਾਂ ਕਰ ਬਹਿੰਦਾ ਹੈ । (੧ ਤੋਂ ੫ ਤੱਕ)

(੨) ਮਨੁੱਖਾ-ਜੀਵਨ ਦਾ ਅਸਲ ਮਨੋਰਥ ਹੈ 'ਬੰਦਗੀ' । ਜੋ ਜੀਵ ਸਿਮਰਨ ਕਰਦੇ ਹਨ ਉਹ ਇਸ ਸੰਸਾਰ-ਸਮੁੰਦਰ ਵਿਚ ਕਉਲ ਫੁੱਲ ਵਾਂਗ ਅਛੋਹ ਰਹਿੰਦੇ ਹਨ । ਸਿਮਰਨ-ਹੀਨ ਜੀਵ ਮਾਇਕ ਪਦਾਰਥਾਂ ਵਿਚ ਇਉਂ ਫਸਦੇ ਹਨ ਜਿਵੇਂ ਮੱਛੀ ਜਾਲ ਵਿਚ, ਪਰਮਾਤਮਾ ਨੂੰ ਰਾਜ਼ਕ ਜਾਣਦੇ ਹੋਏ ਭੀ ਤ੍ਰਿਸ਼ਨਾ-ਅਧੀਨ ਹੋ ਕੇ ਰੋਜ਼ੀ ਦੀ ਖ਼ਾਤਰ ਵਲ-ਛਲ ਕਰਦੇ ਹਨ ਤੇ ਖ਼ੁਆਰ ਹੁੰਦੇ ਹਨ ।

ਚਾਹੀਦਾ ਇਹ ਹੈ ਕਿ ਮਨੁੱਖ ਪ੍ਰਭੂ ਦੇ ਰਾਜ਼ਕ ਹੋਣ ਵਿਚ ਸਰਧਾ ਧਾਰ ਕੇ, ਇਸ ਤੌਖ਼ਲੇ ਨੂੰ ਛੱਡ ਕੇ, ਗੁਰੂ ਦੇ ਦੱਸੇ ਰਾਹ ਤੇ ਤੁਰ ਕੇ, ਸਿਫ਼ਤਿ-ਸਾਲਾਹ ਕਰੇ । ਇਹੀ ਸਭ ਤੋਂ ਉੱਚਾ ਕਰਨ-ਜੋਗ ਕੰਮ ਹੈ । (੬ ਤੋਂ ੧੦ ਤਕ)

(੩) ਮਾਇਆ ਦੀ ਤ੍ਰਿਸ਼ਨਾ ਹੀ ਤੌਖ਼ਲਿਆਂ ਦਾ ਮੂਲ-ਕਾਰਨ ਹੈ, ਮਾਇਆ ਦਾ ਮੋਹ ਹੀ ਮੌਤ ਦਾ ਸਹਮ ਪੈਦਾ ਕਰਦਾ ਹੈ । ਸਿਮਰਨ ਦੀ ਬਰਕਤਿ ਨਾਲ ਮਾਇਆ ਦਾ ਹਨੇਰਾ ਮਨ ਵਿਚੋਂ ਦੂਰ ਹੋ ਜਾਂਦਾ ਹੈ, ਇਸ ਲਈ ਖਿੱਝ ਤੇ ਸਹਮ ਭੀ ਮਿਟ ਜਾਂਦੇ ਹਨ, ਜੀਵਨ ਸੁਖੀ ਹੋ ਜਾਂਦੇ ਹੈ ਕਿਉਂਕਿ ਮੋਹ ਤੋਂ ਪੈਦਾ ਹੋਣ ਵਾਲੇ ਪਾਪ ਤੇ ਦੁਖ ਰੋਗ ਦੂਰ ਹੋ ਜਾਂਦੇ ਹਨ । ਪਰ ਸਿਮਰਦਾ ਕੋਈ ਭਾਗਾਂ ਵਾਲਾ ਹੀ ਹੈ ।

(੪) ਮਾਇਆ ਦਾ ਮੋਹ ਤੇ ਦੁਨੀਆ ਦੇ ਵਿਕਾਰ ਮਨੁੱਖ ਨੂੰ ਪਰਮਾਤਮਾ ਤੋਂ ਵਿਛੋੜਦੇ ਹਨ, ਵਿਕਾਰੀ ਦਾ ਮਨ ਭਟਕਦਾ ਹੈ, ਮਾਨੋ, ਘੋਰ ਨਰਕ ਵਿਚ ਪਿਆ ਹੈ । ਪਰ, ਇਹ 'ਮਾਰ', ਇਹ ਸਜ਼ਾ, ਉਸ ਉੱਤੇ ਕੋਈ ਕਹਰ ਨਹੀਂ ਹੋ ਰਿਹਾ, ਸਗੋਂ ਉਸ ਨੂੰ ਆਤਮਕ ਮੌਤ ਤੋਂ ਬਚਾਣ ਲਈ ਦਾਰੂ ਹੈ । ਵਿਕਾਰਾਂ ਦੇ ਨਾਲ ਚੰਬੜਿਆ

ਹੋਇਆ ਮਨਮੁਖ ਆਖ਼ਰ ਇਸ ‘ਮਾਰ’ ਦੇ ਕਾਰਨ ਹੀ ਵਿਕਾਰਾਂ ਤੋਂ ਹੰਭਦਾ ਹੈ; ਤੇ ਮੁੜ ਪ੍ਰਭੂ-ਚਰਨਾਂ ਵਿਚ ਜੁੜਨ ਦੀ ਤਾਂਘ ਉਸ ਦੇ ਅੰਦਰ ਪੈਦਾ ਹੁੰਦੀ ਹੈ । (੧੧ ਤੋਂ ੧੯ ਤਕ)

(੫) ਭਾਵੇਂ ਦੁਨੀਆਵੀ ਲੋੜਾਂ ਦੀ ਖ਼ਾਤਰ ਹੀ ਸਹੀ, ਜਿਉਂ ਜਿਉਂ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਤਿਉਂ ਤਿਉਂ ਉਸ ਦੇ ਨੇੜੇ ਅੱਪੜਦਾ ਹੈ, ਦੁਨੀਆ ਭੀ ਸਉਰਦੀ ਹੈ ਤੇ ‘ਨਾਮ’ ਦੀ ਬਖ਼ਸ਼ਸ਼ ਭੀ ਹੁੰਦੀ ਹੈ । (੨੦ ਤੋਂ ੨੧ ਤੱਕ)

**ਮੁੱਖ ਭਾਵ :—**

ਮਨੁੱਖਾ ਜੀਵਨ ਦਾ ਅਸਲ ਮਨੋਰਥ ਹੈ ਘਟ-ਘਟ-ਵਾਸੀ ਪ੍ਰਭੂ ਦਾ ਸਿਮਰਨ । ਪਰ ਮਨੁੱਖ ਤ੍ਰਿਸ਼ਨਾ-ਅਧੀਨ ਹੋ ਕੇ ਪ੍ਰਭੂ ਨੂੰ ਵਿਸਾਰ ਦੇਂਦਾ ਹੈ, ਤੇ ਦੁਖੀ ਹੁੰਦਾ ਹੈ । ਇਹ ਦੁੱਖ-ਕਲੇਸ਼ ਕੋਈ ਸਜ਼ਾ ਨਹੀਂ ਹੈ, ਇਹ ਦਾਰੂ ਹੈ ਜੋ ਮਨੁੱਖ ਨੂੰ ਤ੍ਰਿਸ਼ਨਾ ਦੇ ਰੋਗ ਤੋਂ ਬਚਾ ਕੇ ਮੁੜ ਪ੍ਰਭੂ-ਚਰਨਾਂ ਵਿਚ ਜੁੜਨ ਦੀ ਤਾਂਘ ਇਸ ਦੇ ਅੰਦਰ ਪੈਦਾ ਕਰਦਾ ਹੈ । ਦੁਨੀਆਵੀ ਲੋੜ ਦੀ ਖ਼ਾਤਰ ਸਿਮਰਿਆ ਨਾਮ ਭੀ ਮਨੁੱਖ ਨੂੰ ਆਖ਼ਰ ਪ੍ਰਭੂ ਦੇ ਨੇੜੇ-ਨੇੜੇ ਹੀ ਲਿਆਉਂਦਾ ਹੈ ।

**ਬਣਤਰ :—**

ਇਸ ਵਾਰ ਵਿਚ ੨੧ ਪਉੜੀਆਂ ਹਨ । ਹਰੇਕ ਪਉੜੀ ਦੇ ਨਾਲ ਦੋ ਦੋ ਸਲੋਕ ਹਨ, ਪਰ ਪਉੜੀ ਨੰ: ੧੪ ਦੇ ਨਾਲ ੩ ਸਲੋਕ ਹਨ । ਸਲੋਕਾਂ ਦੀ ਕੁੱਲ ਗਿਣਤੀ ੪੩ ਹੈ । ਹਰੇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ । ਸਲੋਕਾਂ ਦਾ ਵੇਰਵਾ ਇਉਂ ਹੈ :—

ਸਲੋਕ ਮ : ੧——੭
ਸਲੋਕ ਮ : ੨——੨
ਸਲੋਕ ਮ : ੩— ੩੩
ਸਲੋਕ ਮ : ੫——੧
. . . . . . . ———
ਜੋੜ . . . . . . ੪੩

‘ਵਾਰ’ ਗੁਰੂ ਰਾਮਦਾਸ ਜੀ ਦੀ ਲਿਖੀ ਹੋਈ ਹੈ, ਪਰ ਉਹਨਾਂ ਦਾ ਆਪਣਾ ਸਲੋਕ ਇੱਕ ਭੀ ਨਹੀਂ ਹੈ । ਇਥੋਂ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਤੋਂ ਪਹਿਲਾਂ ਇਹ ‘ਵਾਰ’ ਸਿਰਫ਼ ਪਉੜੀਆਂ ਹੀ ਸੀ, ਇਸ ਦੇ ਨਾਲ ਦਰਜ ਹੋਏ ਸਲੋਕ ਗੁਰੂ ਅਰਜਨ ਸਾਹਿਬ ਜੀ ਨੇ ਦਰਜ ਕੀਤੇ ।

ਇੱਥੇ ਇਕ ਹੋਰ ਕਿਆਸ ਭੀ ਲਾਇਆ ਜਾ ਸਕਦਾ ਹੈ ਕਿ ੪੨ ਸਲੋਕ ਉਹਨਾਂ ਗੁਰਵਿਅਕਤੀਆਂ ਦੇ ਹਨ ਜੋ ਸ੍ਰੀ ਗੁਰੂ ਰਾਮਦਾਸ ਜੀ ਤੋਂ ਪਹਿਲਾਂ ਸਰੀਰਕ ਜਾਮੇ ਵਿਚ ਹੋ ਚੁਕੇ ਸਨ । ਕੀ ਇਹ ਨਹੀਂ ਹੋ ਸਕਦਾ ਕਿ ਗੁਰੂ ਰਾਮਦਾਸ ਜੀ ਨੇ ਆਪ ਹੀ ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਦੇ ਸਲੋਕ ਦਰਜ ਕੀਤੇ ਹੋਣ ? ਉਂਞ ਤਾਂ ਇੱਥੋਂ ਇਕ ਹੋਰ ਸੁਆਦਲਾ ਸਿੱਟਾ ਨਿਕਲ ਪੈਂਦਾ ਹੈ ਕਿ ਗੁਰੂ ਰਾਮਦਾਸ ਜੀ ਪਾਸ ਪਹਿਲੇ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਮੌਜੂਦ ਸੀ । ਪਰ, ਜਿੱਥੋਂ ਤਕ ਇਸ ‘ਵਾਰ’ ਦਾ ਸੰਬੰਧ ਹੈ, ਇਹ ਸਲੋਕ ਗੁਰੂ ਰਾਮਦਾਸ ਜੀ ਨੇ ਆਪ ਦਰਜ ਨਹੀਂ ਕੀਤੇ । ਹਰੇਕ ਪਉੜੀ ਵਿਚ ਇਕੋ ਜਿਤਨੀਆਂ ਤੁਕਾਂ ਵੇਖ ਕੇ, ਇਹ ਮੰਨਣਾ ਪਏਗਾ ਕਿ ਕਵਿਤਾ ਦੇ ਦ੍ਰਿਸ਼ਟੀਕੋਣ ਤੋਂ ਸਤਿਗੁਰੂ ਜੀ ਜਿਵੇਂ ਪਉੜੀਆਂ ਦੀਆਂ ਤੁਕਾਂ ਦੀ ਗਿਣਤੀ ਇਕੋ ਜਿਹੀ ਰੱਖਣ ਦਾ ਖ਼ਿਆਲ ਰੱਖਦੇ ਰਹੇ, ਤਿਵੇਂ ਉਹ ਇਹਨਾਂ ਪਉੜੀਆਂ ਦੇ ਨਾਲ ਦਰਜ ਕੀਤੇ ਸਲੋਕਾਂ ਦੀ

ਗਿਣਤੀ ਭੀ ਇਕ ਸਾਰ ਹੀ ਰੱਖਦੇ, ਪਉੜੀ ਨੰ: ੧੫ ਦੇ ਨਾਲ ਇਕੋ ਹੀ ਸਲੋਕ ਦਰਜ ਨਾਹ ਕਰਦੇ । ਇਥੇ ਇਕ ਸਲੋਕ ਗੁਰੂ ਅਰਜਨ ਸਾਹਿਬ ਦਾ ਹੈ । ਸੋ, ਇਹ ਸਾਰੇ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ ।

ਇਹ ਭੀ ਨਹੀਂ ਹੋ ਸਕਦਾ ਕਿ ਇਹ 'ਵਾਰ' ਤਾਂ ਸਲੋਕਾਂ ਤੋਂ ਬਿਨਾ ਹੀ ਲਿਖੀ ਗਈ ਹੋਵੇ, ਹੋਰ 'ਵਾਰਾਂ' ਸਲੋਕਾਂ ਸਮੇਤ ਹੋਣ; ਤੇ ਬਾਕੀ ਦੀਆਂ 'ਵਾਰਾਂ' ਦੇ ਨਾਲ ਇਕ ਸੁਰ ਰੱਖਣ ਲਈ ਇਸ ਵਿਚ ਮਗਰੋਂ ਸਲੋਕ ਦਰਜ ਕੀਤੇ ਗਏ ਹੋਣ । ਸਾਰੀਆਂ ਹੀ 'ਵਾਰਾਂ' ਨਿਰੀਆਂ ਪਉੜੀਆਂ ਹੀ ਸਨ । ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

### ੴ ਸਤਿਗੁਰ ਪ੍ਰਸਾਦਿ ॥
### ਸਿਰੀ ਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥ ਸਲੋਕ ਮ: ੩ ॥

**ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ ॥ ਸਦਾ ਹਰਿ ਸਚੁ ਮਨੁ ਵਸੈ ਨਿਹਚਲ ਮਤਿ ਅਪਾਰੁ ॥ ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥ ਜਿਹਵਾ ਸਚੀ ਮਨੁ ਸਚਾ ਸਚਾ ਸਰੀਰੁ ਅਕਾਰੁ ॥ ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥੧॥ {ਪੰਨਾ ੮੩}**

**ਪਦ ਅਰਥ** :—ਸਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਮਨਿ—ਮਨ ਵਿਚ । ਅਕਾਰੁ—ਸਰੂਪ । ਸਰੀਰੁ ਅਕਾਰੁ—(ਭਾਵ,) ਮਨੁੱਖਾ ਸਰੀਰ । ਸਚਾ—(ਭਾਵ) ਸਫਲ । ਨਾਨਕ-ਹੇ ਨਾਨਕ ! ਸਤਿਗੁਰਿ ਸੇਵਿਐ—ਜੇ ਗੁਰੂ ਦੀ ਦੱਸੀ ਸੇਵਾ ਕਰੀਏ, ਜੇ ਗੁਰੂ ਦੇ ਹੁਕਮ ਵਿਚ ਤੁਰੀਏ ।

**ਅਰਥ** :—(ਸਭ) ਰਾਗਾਂ ਵਿਚੋਂ ਸ੍ਰੀ ਰਾਗ (ਤਦ ਹੀ ਸ੍ਰੇਸ਼ਟ) ਹੈ, ਜੇ (ਇਸ ਦੀ ਰਾਹੀਂ ਜੀਵ) ਸਦਾ-ਥਿਰ ਨਾਮ ਵਿਚ ਪਿਆਰ (ਲਿਵ) ਜੋੜੇ, ਹਰੀ ਸਦਾ ਮਨ ਵਿਚ ਵੱਸੇ ਤੇ ਅਪਾਰ ਪ੍ਰਭੂ (ਨੂੰ ਯਾਦ ਕਰਨ ਵਾਲੀ) ਬੁੱਧੀ ਅਚੱਲ ਹੋ ਜਾਏ । (ਇਸ ਦਾ ਸਿੱਟਾ ਇਹ ਹੁੰਦਾ ਹੈ ਕਿ) ਗੁਰਬਾਣੀ ਦੀ ਵਿਚਾਰ ਰੂਪੀ ਅਮੋਲਕ ਰਤਨ ਪ੍ਰਾਪਤ ਹੁੰਦਾ ਹੈ, ਜੀਭ ਸੱਚੀ, ਮਨ ਸੱਚਾ ਤੇ ਮਨੁੱਖਾ ਜਨਮ ਹੀ ਸਫਲ ਹੋ ਜਾਂਦਾ ਹੈ । ਪਰ, ਹੇ ਨਾਨਕ ! ਇਹ ਸੱਚਾ ਵਪਾਰ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਸਦਾ-ਥਿਰ ਪ੍ਰਭੂ ਦੇ ਰੂਪ ਗੁਰੂ ਦੇ ਹੁਕਮ ਵਿਚ ਤੁਰੀਏ ।੧।

**ਮ: ੩ ॥ ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥ ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥ ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥ ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥੨॥ {ਪੰਨਾ ੮੩}**

**ਪਦ ਅਰਥ** :—ਬਿਰਹਾ—ਪਿਆਰ । ਧਾਤੁ—ਮਾਇਆ । ਸਾਹਿਬ ਪ੍ਰੀਤਿ—ਮਾਲਕ ਦਾ ਪਿਆਰ । ਸਹ—ਖਸਮ । ਜਿਨਿ—ਜਿਸ (ਪ੍ਰਭੂ) ਨੇ । ਸਚਾ—ਸਦਾ-ਥਿਰ ਰਹਿਣ ਵਾਲਾ, ਸੱਚਾ ।

**ਅਰਥ** :—ਜਦ ਤਾਈਂ ਮਾਲਕ ਨਾਲ ਪ੍ਰੀਤਿ (ਉਤਪੰਨ) ਨਹੀਂ ਹੁੰਦੀ, ਹੋਰ ਪਿਆਰ ਸਭ ਮਾਇਆ (ਦਾ ਪਿਆਰ) ਹੈ, ਤੇ ਮਾਇਆ ਵਿਚ ਮੋਹਿਆ ਇਹ ਮਨ (ਪ੍ਰਭੂ ਨੂੰ) ਵੇਖ ਤੇ ਸੁਣ ਨਹੀਂ ਸਕਦਾ । ਅੰਨ੍ਹਾ (ਮਨ) ਕਰੇ ਭੀ ਕੀਹ ? (ਪ੍ਰਭੂ) ਪਤੀ ਨੂੰ ਵੇਖਣ ਤੋਂ ਬਿਨਾ ਪ੍ਰੀਤਿ ਪੈਦਾ ਹੀ ਨਹੀਂ ਹੋ ਸਕਦੀ । ਹੇ ਨਾਨਕ ! (ਮਾਇਆ ਵਿਚ ਫਸਾ ਕੇ) ਜਿਸ ਪ੍ਰਭੂ ਨੇ ਅੰਨ੍ਹਾ ਕੀਤਾ ਹੈ, ਉਹੀ ਸਦਾ-ਥਿਰ ਪ੍ਰਭੂ ਮੁੜ ਅੱਖਾਂ ਦੇਂਦਾ ਹੈ ।੨।

**ਪਾਉੜੀ ॥ ਹਰਿ ਇਕੋ ਕਰਤਾ ਇਕੁ, ਇਕੋ ਦੀਬਾਣੁ ਹਰਿ ॥ ਹਰਿ ਇਕਸੈ ਦਾ ਹੈ ਅਮਰੁ, ਇਕੋ ਹਰਿ ਚਿਤਿ ਧਰਿ ॥ ਹਰਿ ਤਿਸੁ ਬਿਨੁ ਕੋਈ ਨਾਹਿ, ਡਰੁ ਭ੍ਰਮੁ ਭਉ ਦੂਰਿ ਕਰਿ ॥ ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥ ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥ {ਪੰਨਾ ੮੩}**

**ਪਦ ਅਰਥ** :—ਦੀਬਾਣੁ—ਆਸਰਾ । ਅਮਰੁ—ਹੁਕਮ । ਚਿਤਿ—ਚਿੱਤ ਵਿਚ । ਜਿ—ਜੋ । ਘਰਿ—ਘਰ ਵਿਚ । ਘਰਿ ਬਾਹਰਿ—ਘਰ ਵਿਚ ਤੇ ਘਰੋਂ ਬਾਹਰ, (ਭਾਵ,) ਹਰ ਥਾਂ । ਸੋ—ਉਹ ਮਨੁੱਖ । ਜਪਿ—ਜਪ ਕੇ । ਬਿਖਮੁ—ਔਖਾ । ਤਰਿ—ਤਰਦਾ ਹੈ, ਤਰੇ ।

**ਅਰਥ** :—ਹੇ ਭਾਈ ! ਇਕੋ ਪ੍ਰਭੂ (ਸਭ ਦਾ) ਕਰਨਹਾਰ ਤੇ ਆਸਰਾ ਹੈ, ਇਕੋ ਪ੍ਰਭੂ ਦਾ ਹੁਕਮ (ਵਰਤ ਰਿਹਾ ਹੈ), (ਇਸ ਕਰਕੇ) ਉਸ ਨੂੰ ਹਿਰਦੇ ਵਿਚ ਸੰਭਾਲ । ਉਸ ਪਰਮਾਤਮਾ ਦਾ ਕੋਈ ਸ਼ਰੀਕ ਨਹੀਂ, (ਤਾਂ ਤੇ) ਹੋਰ ਦਾ ਡਰ ਤੇ ਭਰਮ ਦੂਰ ਕਰ ਦੇਹ । (ਹੇ ਜੀਵ !) ਉਸੇ ਹਰੀ ਦੀ ਉਸਤਤਿ ਕਰ ਜੋ ਤੇਰੀ ਸਭ ਥਾਈਂ ਰਾਖੀ ਕਰਦਾ ਹੈ । ਜਿਸ ਉਤੇ ਪਰਮਾਤਮਾ ਦਿਆਲ ਹੁੰਦਾ ਹੈ, ਉਹ ਜੀਵ ਉਸ ਨੂੰ ਸਿਮਰ ਕੇ ਔਖੇ (ਸੰਸਾਰ ਦੇ) ਡਰ ਤੋਂ ਪਾਰ ਹੁੰਦਾ ਹੈ ।੧।

**ਸਲੋਕ ਮਃ ੧ ॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥ {ਪੰਨਾ ੮੩}**

**ਅਰਥ** :—(ਸਾਰੀਆਂ) ਦਾਤਾਂ ਮਾਲਕ ਦੀਆਂ ਹਨ, ਉਸ ਨਾਲ ਕੋਈ ਜ਼ੋਰ ਨਹੀਂ ਚੱਲ ਸਕਦਾ । ਕਈ ਜਾਗਦੇ ਜੀਵਾਂ ਨੂੰ ਭੀ ਨਹੀਂ ਲੱਭੀਆਂ, ਤੇ ਇਕਨਾ ਸੁੱਤਿਆਂ ਨੂੰ ਉਠਾ ਕੇ (ਦਾਤਾਂ) ਦੇ ਦੇਂਦਾ ਹੈ ।੧।

**ਮਃ ੧ ॥ ਸਿਦਕੁ ਸਬੂਰੀ ਸਾਦਿਕਾ, ਸਬਰੁ ਤੋਸਾ ਮਲਾਇਕਾਂ ॥ ਦੀਦਾਰੁ ਪੂਰੇ ਪਾਇਸਾ, ਥਾਉ ਨਾਹੀ ਖਾਇਕਾ ॥੨॥ {ਪੰਨਾ ੮੩}**

**ਪਦ ਅਰਥ** :—ਸਾਦਿਕ—ਸਿਦਕ ਵਾਲਾ । ਸਬੂਰੀ—ਸ਼ੁਕਰ । ਤੋਸਾ—ਰਾਹ ਦਾ ਖ਼ਰਚ । ਮਲਾਇਕ—ਦੇਵਤੇ, ਦੇਵਤਿਆਂ ਦੇ ਸੁਭਾਉ ਵਾਲੇ ਮਨੁੱਖ । ਪਾਇਸਾ—ਪਾਂਦੇ ਹਨ । ਖ਼ਾਇਕ—ਨਿਰੀਆਂ ਗੱਲਾਂ ਕਰਨ ਵਾਲੇ ।

**ਅਰਥ** :—ਸਿਦਕੀਆਂ ਕੋਲ ਭਰੋਸੇ ਤੇ ਸ਼ੁਕਰ ਦੀ, ਅਤੇ ਗੁਰਮੁਖਾਂ ਪਾਸ ਸਬਰ (ਸੰਤੋਖ) ਦੀ ਰਾਸਿ ਹੁੰਦੀ ਹੈ, (ਇਸ ਕਰਕੇ) ਉਹ ਪੂਰੇ ਪ੍ਰਭੂ ਦਾ ਦਰਸ਼ਨ ਕਰ ਲੈਂਦੇ ਹਨ । (ਪਰ) ਨਿਰੀਆਂ ਗੱਲਾਂ ਕਰਨ ਵਾਲਿਆਂ ਨੂੰ ਥਾਉਂ ਭੀ ਨਹੀਂ ਮਿਲਦੀ ।੨।

**ਪਉੜੀ ॥ ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥ ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥ ਹਰਿ, ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥ ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥ ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥੨॥ {ਪੰਨਾ ੮੩}**

**ਅਰਥ** :—(ਹੇ ਹਰੀ !) ਤੂੰ ਆਪਿ ਹੀ ਸਾਰੀ (ਸ੍ਰਿਸ਼ਟੀ) ਰਚ ਕੇ ਆਪਿ ਹੀ ਕੰਮਾਂ ਧੰਧਿਆਂ ਵਿਚ ਲਾ ਦਿੱਤੀ ਹੈ, ਆਪਣੀ ਇਹ ਬਜ਼ੁਰਗੀ ਵੇਖ ਕੇ ਭੀ ਤੂੰ ਆਪਿ ਹੀ ਪ੍ਰਸੰਨ ਹੋ ਰਿਹਾ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ ਤੈਥੋਂ ਪਰੇ ਕੁਝ ਨਹੀਂ । ਸਭ ਥਾਈਂ ਤੂੰ ਆਪਿ ਹੀ ਵਿਆਪ ਰਿਹਾ ਹੈਂ । ਹੇ ਗੁਰਮੁਖੋ ! ਉਸ ਪ੍ਰਭੂ ਦਾ ਸਿਮਰਨ ਕਰੋ ਜੋ (ਵਿਕਾਰਾਂ ਤੋਂ) ਛਡਾ ਲੈਂਦਾ ਹੈ ।

**ਸਲੋਕ ਮਃ ੧ ॥ ਫਕੜ ਜਾਤੀ ਫਕੜੁ ਨਾਉ । ਸਭਨਾ ਜੀਆ ਇਕਾ ਛਾਉ ॥ ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਇ ॥੧॥ {ਪੰਨਾ ੮੩}**

**ਪਦ ਅਰਥ** :—ਫਕੜ—ਵਿਅਰਥ । ਛਾਉ—ਸਾਦ੍ਰਿਸ਼ਟਤਾ, ਨੁਹਾਰ । ਪਰੁ—ਚੰਗੀ ਤਰ੍ਹਾਂ । ਪਰੁ ਜਾਪੈ—ਚੰਗੀ ਤਰ੍ਹਾਂ ਪਰਗਟ ਹੁੰਦਾ ਹੈ । ਨਾਉ—ਨਾਮਣਾ, ਵਡਿਆਈ ।੧।

**ਅਰਥ** :—ਜਾਤਿ (ਦਾ ਅਹੰਕਾਰ) ਤੇ ਨਾਮ (ਵਡੱਪਣ ਦਾ ਅਹੰਕਾਰ) ਵਿਅਰਥ ਹਨ, (ਅਸਲ ਵਿਚ) ਸਾਰੇ ਜੀਵਾਂ ਦੀ ਇਕੋ ਹੀ ਨੁਹਾਰ ਹੁੰਦੀ ਹੈ (ਭਾਵ, ਆਤਮਾ ਸਭ ਦਾ ਇਕ ਹੀ ਹੈ) । (ਜਾਤੀ ਜਾਂ ਵਡਿਆਈ ਦੇ ਆਸਰੇ) ਜੇ ਕੋਈ ਜੀਵ ਆਪਣੇ ਆਪ ਨੂੰ ਚੰਗਾ ਅਖਵਾਏ (ਤਾਂ ਉਹ ਚੰਗਾ ਨਹੀਂ ਬਣ ਜਾਂਦਾ) । ਹੇ ਨਾਨਕ ! (ਜੀਵ) ਤਾਂ ਹੀ ਚੰਗਾ ਜਾਣਿਆ ਜਾਂਦਾ ਹੈ, ਜੇ ਲੇਖੇ ਵਿਚ (ਭਾਵ, ਸੱਚੀ ਦਰਗਾਹ ਵਿਚ ਲੇਖੇ ਵੇਲੇ) ਆਦਰ ਹਾਸਲ ਕਰੇ ।੧।

**ਮ: ੨ ॥ ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥ ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ॥੨॥ {ਪੰਨਾ ੮੩}**

**ਪਦ ਅਰਥ** :—ਆਗੈ—ਸਾਹਮਣੇ, ਦਰ ਤੇ । ਮਰਿ ਚਲੀਐ—ਆਪਾ-ਭਾਵ ਮਿਟਾ ਦੇਈਏ । ਤਾ ਕੈ ਪਾਛੈ—ਉਸ ਵਲੋਂ ਮੂੰਹ ਮੋੜ ਕੇ ।

**ਅਰਥ** :—ਜਿਸ ਪਿਆਰੇ ਨਾਲ ਪਿਆਰ (ਹੋਵੇ), (ਜਾਤੀ ਆਦਿਕ ਦਾ) ਅਹੰਕਾਰ ਛੱਡ ਕੇ ਉਸ ਦੇ ਸਨਮੁਖ ਰਹਿਣਾ ਚਾਹੀਦਾ ਹੈ । ਸੰਸਾਰ ਵਿਚ ਉਸ ਤੋਂ ਬੇਮੁਖ ਹੋ ਕੇ ਜੀਊਣਾ—ਇਸ ਜੀਵਨ ਨੂੰ ਧਿੱਕਾਰ ਹੈ ।੨।

ਨੋਟ :—'ਬਾਣੀ' ਮਨੁੱਖਾ ਜੀਵਨ ਦੀ ਅਗਵਾਈ ਲਈ ਹੈ । 'ਪਿਆਰ' ਨਾਲੋਂ ਪਹਿਲਾਂ ਹੀ ਮਰ ਜਾਣਾ—ਅਮਲੀ ਜੀਵਨ ਵਿਚ ਇਹ ਅਨਹੋਣੀ ਗੱਲ ਹੈ । 'ਮਰਨ' ਤੋਂ ਭਾਵ ਹੈ ਆਪਾ-ਭਾਵ ਮਿਟਾਣਾ, ਆਪਾ ਵਾਰਨਾ, ਹਉਮੈ ਦੂਰਿ ਕਰਨੀ । ਪਿਛਲੇ ਸਲੋਕ ਨਾਲ ਇਹ ਖ਼ਿਆਲ ਹੀ ਮਿਲ ਸਕਦਾ ਹੈ ।

**ਪਉੜੀ ॥ ਤੁਧੁ ਆਪੇ ਧਰਤੀ ਸਾਜੀਐ, ਚੰਦੁ ਸੂਰਜੁ ਦੁਇ ਦੀਵੇ ॥ ਦਸ ਚਾਰਿ ਹਟ ਤੁਧੁ ਸਾਜਿਆ, ਵਾਪਾਰੁ ਕਰੀਵੇ ॥ ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥ ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥ ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥ {ਪੰਨਾ ੮੩}**

**ਅਰਥ** :—(ਹੇ ਪਰਮਾਤਮਾ !) ਤੂੰ ਆਪ ਹੀ ਧਰਤੀ ਰਚੀ ਹੈ, ਤੇ (ਇਸ ਦੇ ਵਾਸਤੇ) ਚੰਦ ਤੇ ਸੂਰਜ (ਮਾਨੋ) ਦੋ ਦੀਵੇ (ਬਣਾਏ ਹਨ), (ਜੀਵਾਂ ਦੇ ਸੱਚਾ) ਵਾਪਾਰ ਕਰਨ ਲਈ ਚੌਦਾਂ (ਲੋਕ) (ਮਾਨੋ) ਹੱਟੀਆਂ ਬਣਾ ਦਿੱਤੀਆਂ ਹਨ । ਜੋ ਜੀਵ ਗੁਰੂ ਦੇ ਸਨਮੁਖ ਹੋ ਗਏ ਹਨ, ਤੇ ਜਿਨ੍ਹਾਂ ਨੇ ਆਤਮਕ ਜੀਵਨ ਦੇਣ ਵਾਲਾ ਸਦਾ-ਥਿਰ ਨਾਮ-ਜਲ ਪੀਤਾ ਹੈ, ਉਹਨਾਂ ਨੂੰ ਹਰੀ ਨਫ਼ਾ ਬਖ਼ਸ਼ਦਾ ਹੈ, (ਭਾਵ, ਉਹਨਾਂ ਦਾ ਜਨਮ ਸਫਲਾ ਕਰਦਾ ਹੈ) ਤੇ ਜਮਕਾਲ ਉਨ੍ਹਾਂ ਤੇ ਜ਼ਬ੍ਹਾ ਨਹੀਂ ਪਾ ਸਕਦਾ । ਉਹ (ਜਮਕਾਲ ਤੋਂ) ਬਚ ਜਾਂਦੇ ਹਨ, ਅਤੇ ਉਹਨਾਂ ਦੇ ਪੂਰਨਿਆਂ ਤੇ ਤੁਰ ਕੇ ਸਾਰਾ ਸੰਸਾਰ ਬਚ ਜਾਂਦਾ ਹੈ ।੩।

**ਸਲੋਕ ਮ: ੧ ॥ ਕੁਦਰਤਿ ਕਰਿ ਕੈ ਵਸਿਆ ਸੋਇ ॥ ਵਖਤੁ ਵੀਚਾਰੇ ਸੁ ਬੰਦਾ ਹੋਇ ॥ ਕੁਦਰਤਿ ਹੈ ਕੀਮਤਿ ਨਹੀ ਪਾਇ ॥ ਜਾ ਕੀਮਤਿ ਪਾਇ ਤਾ ਕਹੀ ਨਾ ਜਾਇ ॥ ਸਰੈ ਸਰੀਅਤ ਕਰਹਿ ਬੀਚਾਰੁ ॥ ਬਿਨੁ ਬੂਝੇ ਕੈਸੇ ਪਾਵਹਿ ਪਾਰਿ ॥ ਸਿਦਕੁ ਕਰਿ ਸਿਜਦਾ, ਮਨ ਕਰਿ ਮਖਸੂਦੁ ॥ ਜਿਹ ਧਿਰਿ ਦੇਖਾ, ਤਿਹ ਧਿਰਿ ਮਉਜੂਦੁ ॥੧॥ {ਪੰਨਾ ੮੪}**

**ਪਦ ਅਰਥ** :—ਕਰਿ ਕੈ—ਰਚ ਕੇ, ਪੈਦਾ ਕਰ ਕੇ । ਸੇਇ—ਉਹ ਪ੍ਰਭੂ ਆਪ ਹੀ । ਵਖਤੁ—ਮਨੁੱਖਾ ਜਨਮ ਦਾ ਸਮਾ । ਕਹੀ ਨਾ ਜਾਇ—ਬਿਆਨ ਨਹੀਂ ਹੋ ਸਕਦੀ । ਸਰੈ—ਸ਼ਰ੍ਹਾ ਦਾ । ਪਾਰੁ—ਅੰਤ, ਪਾਰਲਾ ਬੰਨਾ । ਸਿਜਦਾ—ਰੱਬ ਅੱਗੇ ਨਿਊਣਾ । ਮਖਸੂਦੁ—ਨਿਸ਼ਾਨਾ, ਪ੍ਰਯੋਜਨ । ਜਿਹ ਧਿਰਿ—ਜਿਸ ਪਾਸੇ । ਮਉਜੂਦੁ—ਹਾਜ਼ਰ ।

**ਅਰਥ** :—ਸ੍ਰਿਸ਼ਟੀ (ਪੈਦਾ ਕਰਨ ਵਾਲਾ ਪ੍ਰਭੂ) ਆਪ ਹੀ (ਇਸ ਵਿਚ) ਵੱਸ ਰਿਹਾ ਹੈ । ਇੱਥੇ ਜੋ ਮਨੁੱਖ (ਮਨੁੱਖਾ ਜਨਮ) ਦੇ ਸਮੇ ਨੂੰ ਵਿਚਾਰਦਾ ਹੈ (ਭਾਵ, ਜੋ ਇਹ ਸੋਚਦਾ ਹੈ ਕਿ ਇਸ ਸ੍ਰਿਸ਼ਟੀ ਵਿਚ ਮਨੁੱਖਾ ਸਰੀਰ ਕਾਹਦੇ ਲਈ ਮਿਲਿਆ ਹੈ) ਉਹ (ਉਸ ਪ੍ਰਭੂ ਦਾ) ਸੇਵਕ ਬਣ ਜਾਂਦਾ ਹੈ । ਪ੍ਰਭੂ (ਆਪਣੀ ਰਚੀ) ਕੁਦਰਤਿ ਵਿਚ ਵਿਆਪਕ ਹੈ, ਉਸ ਦਾ ਮੁੱਲ ਪੈ ਨਹੀਂ ਸਕਦਾ; ਜੇ ਕੋਈ ਮੁੱਲ ਪਾਣ ਦਾ ਜਤਨ ਭੀ ਕਰੇ, ਤਾਂ ਉਸ ਦਾ ਮੁੱਲ ਦੱਸਿਆ ਨਹੀਂ ਜਾ ਸਕਦਾ ।

ਜੋ ਮਨੁੱਖ ਨਿਰੀ ਸ਼ਰ੍ਹਾ ਆਦਿ (ਭਾਵ, ਬਾਹਰਲੀਆਂ ਧਾਰਮਿਕ ਰਸਮਾਂ) ਦੀ ਹੀ ਵਿਚਾਰ ਕਰਦੇ ਹਨ, ਉਹ (ਜੀਵਨ ਦੇ ਸਹੀ ਮਨੋਰਥ ਨੂੰ) ਸਮਝਣ ਤੋਂ ਬਿਨਾ (ਜੀਵਨ ਦਾ) ਪਾਰਲਾ ਕੰਢਾ ਕਿਵੇਂ ਲੱਭ ਸਕਦੇ ਹਨ ? (ਹੇ ਭਾਈ !) ਰੱਬ ਤੇ ਭਰੋਸਾ ਰੱਖ—ਇਹ ਹੈ ਉਸ ਦੇ ਅੱਗੇ ਸਿਰ ਨਿਵਾਉਣਾ, ਆਪਣੇ ਮਨ ਨੂੰ ਰੱਬ ਵਿਚ ਜੋੜਨਾ—ਇਸ ਨੂੰ ਜ਼ਿੰਦਗੀ ਦਾ ਨਿਸ਼ਾਨਾ ਬਣਾ । ਫਿਰ ਜਿਸ ਪਾਸੇ ਵੇਖੀਏ, ਉਸ ਪਾਸੇ ਰੱਬ ਹਾਜ਼ਰ ਦਿੱਸਦਾ ਹੈ ।੧।

**ਮ: ੩ ॥ ਗੁਰ ਸਭਾ ਏਵ ਨ ਪਾਈਐ, ਨਾ ਨੇੜੈ ਨਾ ਦੂਰਿ ॥ ਨਾਨਕ ਸਤਿਗੁਰੁ ਤਾਂ ਮਿਲੈ, ਜਾ ਮਨੁ ਰਹੈ ਹਦੂਰਿ ॥੨॥ {ਪੰਨਾ ੮੪}**

**ਪਦ ਅਰਥ** :—ਗੁਰ ਸਭਾ—ਗੁਰੂ ਦਾ ਸੰਗ । ਏਵ—ਇਸ ਤਰ੍ਹਾਂ (ਨਿਰਾ ਸਰੀਰਕ ਤੌਰ ਤੇ) । ਹਦੂਰਿ—ਹਜ਼ੂਰੀ ਵਿਚ; ਚਰਨਾਂ ਵਿਚ, ਯਾਦ ਵਿਚ ।

**ਅਰਥ** :—(ਸਰੀਰ ਦੀ ਰਾਹੀਂ) ਗੁਰੂ ਦੇ ਨੇੜੇ ਜਾਂ ਗੁਰੂ ਤੋਂ ਦੂਰ ਬੈਠਿਆਂ ਗੁਰੂ ਦਾ ਸੰਗ ਪ੍ਰਾਪਤ ਨਹੀਂ ਹੁੰਦਾ । ਹੇ ਨਾਨਕ ! ਸਤਿਗੁਰੂ ਤਦੋਂ ਹੀ ਮਿਲਦਾ ਹੈ ਜਦੋਂ (ਸਿੱਖ ਦਾ) ਮਨ (ਗੁਰੂ ਦੀ) ਹਜ਼ੂਰੀ ਵਿਚ ਰਹਿੰਦਾ ਹੈ ।੨।

**ਪਉੜੀ ॥ ਸਪਤ ਦੀਪ ਸਪਤ ਸਾਗਰਾ ਨਵ ਖੰਡ, ਚਾਰਿ ਵੇਦ ਦਸ ਅਸਟ ਪੁਰਾਣਾ ॥ ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥ ਸਭਿ ਤੁਝੈ ਧਿਆਵਹਿ ਜੀਅ ਜੰਤ, ਹਰਿ ਸਾਰਗ ਪਾਣਾ ॥ ਜੋ ਗੁਰਮੁਖਿ ਹਰਿ ਅਰਾਧਦੇ ਤਿਨ ਹਉ ਕੁਰਬਾਣਾ ॥ ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥ {ਪੰਨਾ ੮੪}**

**ਪਦ ਅਰਥ** :—ਦੀਪ—{ਸੰਸਕ੍ਰਿਤ ਸ਼ਬਦ 'ਦ੍ਵੀਪ'} "ਜਿਸ ਦੇ ਦੋਹੀਂ ਪਾਸੀਂ ਜਲ ਹੋਵੇ ।" ਭਾਰਤ ਦੇ ਪੁਰਾਣੇ ਸੰਸਕ੍ਰਿਤ ਵਿਦਵਾਨਾਂ ਨੇ ਪ੍ਰਿਥਵੀ ਦੀ ਕਈ ਹਿੱਸਿਆਂ ਵਿਚ ਵੰਡ ਕੀਤੀ । ਕੋਈ ਇਸ ਦੇ ਚਾਰ ਹਿੱਸੇ ਕਰਦੇ ਹਨ, ਕੋਈ ਸੱਤ, ਕੋਈ ਨੌ ਤੇ ਕੋਈ ਤੇਰਾਂ । ਹਰੇਕ ਹਿੱਸੇ ਦਾ ਨਾਉਂ 'ਦ੍ਵੀਪ ਰੱਖਿਆ ਤੇ ਇਹ ਪੁਰਾਤਨ ਖ਼ਿਆਲ ਹੈ ਕਿ ਇਹ ਹਿੱਸੇ ਆਪੋ ਵਿਚੋਂ ਖਾਰੇ ਸਮੁੰਦਰਾਂ ਦੀ ਰਾਹੀਂ ਵੱਖ ਵੱਖ ਹਨ । ਸੰਸਕ੍ਰਿਤ ਦੇ ਇਕ ਪ੍ਰਸਿੱਧ ਕਵੀ ਸ਼੍ਰੀ ਹਰਸ਼ ਦੇ ਰਚੇ ਹੋਏ ਪੁਸਤਕ ਮਹਾਕਾਵਯ ਨੈਸ਼ਧਚਰਿਤ ਦੇ ਪਹਿਲੇ ਸਰਗ ਵਿਚ ੧੮ ਦ੍ਵੀਪ ਦੱਸੇ ਗਏ ਹਨ, ਪਰ ਪ੍ਰਸਿੱਧ ਗਿਣਤੀ ਸੱਤ ਹੀ ਹੈ, ਜਿਹਾ ਕਿ 'ਰਘੁਵੰਸ਼' ਤੇ 'ਸ਼ਕੁੰਤਲਾ' ਨਾਮੀ ਪ੍ਰਸਿੱਧ ਪੁਸਤਕਾਂ ਵਿਚ ਦਰਜ ਹੈ । ਇਹਨਾਂ ਸੱਤਾਂ ਵਿਚੋਂ ਵਿਚਕਾਰਲੇ ਦ੍ਵੀਪ ਦਾ ਨਾਉਂ ਜੰਬੂਦ੍ਵੀਪ ਹੈ ਜਿਸ ਵਿਚ ਸਾਡਾ ਦੇਸ਼ ਭਾਰਤ ਵਰਸ਼ ਸ਼ਾਮਲ ਹੈ । ਦਸ ਅਸ਼ਟ ਪੁਰਾਣਾ—ਅਠਾਰਾਂ ਪੁਰਾਣ ਇਹ ਹਨ :—

ਬ੍ਰਾਹਮ ਪਾਹਮ ਵੈ ਣਵ ਚ ੈਵਜ਼ ਭਾਗਵਜ਼ ਤਥਾ । ਤਥਾਂਯੰਨਾਰਦੀਯਜ਼ ਚ ਮਾਕ.ਲ.ਫ਼ਡੇਯਜ਼ ਚ ਸਪ੍ਰਮਜ਼ ॥ ਆ ਨੇਯਮ ਟਕਜ਼ ਪ੍ਰੋ#ਤਜ਼ ਭਵਿ ਯੰਨਵਮਜ਼ ਤਥਾ ॥ ਦ_ਮਜ਼ ਬ੍ਰਹਮਵੈਵਜ਼ਤ.ਲ ਲਿਜ਼ਗਮੇਕਾਦ_ਜ਼ ਤਥਾ ॥

ਵਾਰਾਹਜ਼ ਾਦ_ਾਜ਼ ਪ੍ਰੋਕਤਜ਼ ਕਾਜ਼ਦ ਚਾ ਯੋਦ_ਜ਼ ॥ ਚਤੁਦ.ਲ_ਜ਼ ਵਾਮਨਜ਼ ਚ ਕੌਮ.ਲ ਪ ਚਦ_ਜ਼ ਤਥਾ ॥ ਮਾਖ਼ ਯਜ਼ ਚ ਗਾ{ਡਜ਼ ਚੈਵਬ੍ਰਹਮ ਣਾਟਾਦ_ ਤਥਾ ॥

ਬ੍ਰਹਮ, ਪਦਮ, ਵਿਸ਼ਨੂ, ਸ਼ਿਵ, ਭਗਵਤ, ਨਾਰਦ, ਮਾਰਕੰਡੇ, ਅਗਨੀ, ਭਵਿੱਖਤ, ਬ੍ਰਹਮ ਵਿਵਰਤ, ਲਿੰਗ, ਵਰਾਹ, ਸਕੰਦ, ਵਾਮਨ, ਕੂਰਮ, ਮਤਸ, ਗਰੁੜ, ਬ੍ਰਹਮਾਂਡ । ਨਵ ਖੰਡ—ਧਰਤੀ ਦੇ ਨੌ ਹਿੱਸੇ । ਸਾਰਗ—ਧਨੁਖ । ਪਾਣਾ—ਪਾਣਿ, ਹੱਥ । ਸਾਰਗਪਾਣ—ਜਿਸ ਦੇ ਹੱਥ ਵਿਚ ਧਨੁਖ ਹੈ । ਗੁਰਮਖਿ—ਗੁਰੂ ਦੀ ਰਾਹੀਂ, ਗੁਰੂ ਦੇ ਦੱਸੇ ਰਾਹ ਤੇ ਤੁਰ ਕੇ । ਚੋਜ—ਕੌਤਕ, ਲੀਲ੍ਹਾ । ਵਿਡਾਣਾ-ਅਚਰਜ ।

**ਅਰਥ** :—ਸੱਤ ਦੀਪ, ਸੱਤ ਸਮੁੰਦਰ, ਨੌ ਖੰਡ, ਚਾਰ ਵੇਦ, ਅਠਾਰਾਂ ਪੁਰਾਣ, ਇਹਨਾਂ ਸਭਨਾਂ ਵਿਚ ਤੂੰ ਹੀ ਵੱਸ ਰਿਹਾ ਹੈਂ, ਤੇ ਸਭ ਨੂੰ ਪਿਆਰਾ ਲੱਗਦਾ ਹੈਂ । ਹੇ ਧਨੁਖ-ਧਾਰੀ ਪ੍ਰਭੂ ! ਸਾਰੇ ਜੀਆ ਜੰਤ ਤੇਰਾ ਹੀ ਸਿਮਰਨ ਕਰਦੇ ਹਨ । ਮੈਂ ਸਦਕੇ ਹਾਂ ਉਹਨਾਂ ਤੋਂ, ਜੋ ਗੁਰੂ ਦੇ ਸਨਮੁਖ ਹੋ ਕੇ ਤੈਨੂੰ ਜਪਦੇ ਹਨ (ਭਾਵੇਂ) ਤੂੰ ਅਸਚਰਜ ਲੀਲ੍ਹਾ ਰਚ ਕੇ ਆਪਿ ਹੀ ਆਪ ਸਭਨਾਂ ਵਿਚ ਵਿਆਪਕ ਹੈਂ ।੪।

**ਸਲੋਕ ਮ: ੩ ॥ ਕਲਉ ਮਸਾਜਨੀ ਕਿਆ ਸਦਾਈਐ, ਹਿਰਦੈ ਹੀ ਲਿਖਿ ਲੇਹੁ ॥ ਸਦਾ ਸਾਹਿਬ ਕੈ ਰੰਗਿ ਰਹੈ ਕਬਹੂ ਨ ਤੂਟਸਿ ਨੇਹੁ ॥ ਕਲਉ ਮਸਾਜਨੀ ਜਾਇਸੀ, ਲਿਖਿਆ ਭੀ ਨਾਲੇ ਜਾਇ ॥ ਨਾਨਕ ਸਹ ਪ੍ਰੀਤਿ ਨ ਜਾਇਸੀ, ਜੋ ਧੁਰਿ ਛੋਡੀ ਸਚੈ ਪਾਇ ॥੧॥ {ਪੰਨਾ ੮੪}**

**ਪਦ ਅਰਥ** :—ਕਲਉ—ਕਲਮ । ਮਸਾਜਨੀ—ਦਵਾਤ । ਰੰਗਿ—ਪਿਆਰ ਵਿਚ । ਸਹ ਪ੍ਰੀਤਿ—ਖਸਮ ਦਾ ਪਿਆਰ । ਧੁਰਿ—ਧੁਰ ਤੋਂ, ਆਪਣੇ ਦਰ ਤੋਂ । ਸਚੈ—ਸਦਾ-ਥਿਰ ਪ੍ਰਭੂ ਨੇ । ਪਾਇ ਛੋਡੀ—(ਹਿਰਦੇ ਵਿਚ) ਪਾ ਦਿੱਤੀ ਹੈ ।

**ਅਰਥ** :—ਕਲਮ ਦਵਾਤ ਮੰਗਾਣ ਦਾ ਕੀਹ ਲਾਭ ? (ਹੇ ਸੱਜਣਾ !) ਹਿਰਦੇ ਵਿਚ ਹੀ (ਹਰੀ ਦਾ ਨਾਮ) ਲਿਖ ਲੈ । (ਇਸ ਤਰ੍ਹਾਂ ਜੇ) ਮਨੁੱਖ ਸਦਾ ਸਾਈਂ ਦੇ ਪਿਆਰ ਵਿਚ (ਭਿੱਜਾ) ਰਹੇ (ਤਾਂ) ਇਹ ਪਿਆਰ ਕਦੇ ਨਹੀਂ ਤੁੱਟੇਗਾ (ਨਹੀਂ ਤਾਂ) ਕਲਮ ਦਵਾਤ ਤਾਂ ਨਾਸ਼ ਹੋ ਜਾਣ ਵਾਲੀ (ਸ਼ੈ) ਹੈ ਤੇ (ਇਸ ਦਾ) ਲਿਖਿਆ (ਕਾਗ਼ਜ਼) ਭੀ ਨਾਸ਼ ਹੋ ਜਾਣਾ ਹੈ । ਪਰ, ਹੇ ਨਾਨਕ ! ਜੋ ਪਿਆਰ ਸੱਚੇ ਪ੍ਰਭੂ ਨੇ ਆਪਣੇ ਦਰ ਤੋਂ (ਜੀਵ ਦੇ ਹਿਰਦੇ ਵਿਚ) ਬੀਜ ਦਿੱਤਾ ਹੈ ਉਸ ਦਾ ਨਾਸ ਨਹੀਂ ਹੋਵੇਗਾ ।੧।

**ਮ: ੩ ॥ ਨਦਰੀ ਆਵਦਾ ਨਾਲਿ ਨ ਚਲਈ, ਵੇਖਹੁ ਕੋ ਵਿਉਪਾਇ ॥ ਸਤਿਗੁਰਿ ਸਚੁ ਦ੍ਰਿੜਾਇਆ, ਸਚਿ ਰਹਹੁ ਲਿਵ ਲਾਇ ॥ ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥੨॥ {ਪੰਨਾ ੮੪}**

**ਪਦ ਅਰਥ** :—ਕੋ—ਕੋਈ ਭੀ ਮਨੁੱਖ । ਵਿਉਪਾਇ—ਨਿਰਣਾ ਕਰ ਕੇ । ਸਤਿਗੁਰਿ—ਗੁਰੂ ਨੇ । ਦ੍ਰਿੜਾਇਆ—ਪੱਕਾ ਕੀਤਾ ਹੈ । ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਕਰਮੀ—ਮਿਹਰ ਨਾਲ । ਪਲੈ ਪਾਇ—ਮਿਲਦਾ ਹੈ ।

**ਅਰਥ** :—ਬੇਸ਼ਕ ਨਿਰਣਾ ਕਰ ਕੇ ਵੇਖ ਲਉ, ਜੋ ਕੁਝ (ਇਹਨਾਂ ਅੱਖੀਆਂ ਨਾਲ) ਦਿੱਸਦਾ ਹੈ (ਜੀਵ ਦੇ) ਨਾਲ ਨਹੀਂ ਜਾ ਸਕਦਾ, (ਇਸੇ ਕਰਕੇ) ਸਤਿਗੁਰੂ ਨੇ ਨਿਸ਼ਚਾ ਕਰਾਇਆ ਹੈ (ਕਿ) ਸੱਚਾ ਪ੍ਰਭੂ (ਨਾਲ ਨਿਭਣ-ਜੋਗ ਹੈ), (ਤਾਂ ਤੇ) ਪ੍ਰਭੂ ਵਿਚ ਬਿਰਤੀ ਜੋੜੀ ਰੱਖੋ । ਹੇ ਨਾਨਕ ! ਜੇ ਪ੍ਰਭੂ ਦੀ ਮਿਹਰ ਹੋਵੇ ਤਾਂ ਗੁਰੂ ਦੇ ਸ਼ਬਦ ਦੀ ਰਾਹੀਂ ਸੱਚਾ ਹਰੀ ਹਿਰਦੇ ਵਿਚ ਵੱਸਦਾ ਹੈ ।੨।

**ਪਉੜੀ ॥ ਹਰਿ ਅੰਦਰਿ ਬਾਹਰਿ ਇਕੁ ਤੂੰ, ਤੂੰ ਜਾਣਹਿ ਭੇਤੁ ॥ ਜੋ ਕੀਚੈ ਸੋ ਹਰਿ ਜਾਣਦਾ, ਮੇਰੇ ਮਨ ਹਰਿ ਚੇਤੁ ॥ ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥ ਤੂੰ ਸਚਾ ਆਪਿ ਨਿਆਉ ਸਚੁ, ਤਾ ਡਰੀਐ ਕੇਤੁ ॥ ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥ {ਪੰਨਾ ੮੪}**

**ਪਦ ਅਰਥ** :—ਮਨ—ਹੇ ਮਨ ! ਵਿਗਸੇਤੁ—ਖ਼ੁਸ਼ ਹੁੰਦਾ ਹੈ । ਸਚਾ—ਅਟੱਲ । ਕੇਤੁ—ਕਿਉਂ ? ਸਚਿ—ਸਦਾ-ਥਿਰ ਰਹਿਣ ਵਾਲੇ ਹਰੀ ਵਿਚ ।

**ਅਰਥ** :—ਹੇ ਹਰੀ ! ਤੂੰ ਸਭ ਥਾਈਂ (ਅੰਦਰਿ ਬਾਹਰਿ) (ਵਿਆਪਕ) ਹੈਂ, (ਇਸ ਕਰਕੇ ਜੀਵਾਂ ਦੇ) ਹਿਰਦਿਆਂ ਨੂੰ ਤੂੰ ਹੀ ਜਾਣਦਾ ਹੈਂ । ਹੇ ਮੇਰੇ ਮਨ ! ਜੋ ਕੁਝ ਕਰੀਦਾ ਹੈ (ਸਭ ਥਾਈਂ ਵਿਆਪਕ ਹੋਣ ਕਰਕੇ) ਉਹ ਹਰੀ ਜਾਣਦਾ ਹੈ, (ਤਾਂ ਤੇ) ਉਸ ਦਾ ਸਿਮਰਨ ਕਰ । ਪਾਪ ਕਰਨ ਵਾਲੇ ਨੂੰ (ਰੱਬ ਤੋਂ) ਡਰ ਲੱਗਦਾ ਹੈ, ਤੇ ਧਰਮੀ (ਵੇਖ ਕੇ) ਖਿੜਦਾ ਹੈ । ਹੇ ਹਰੀ ! ਡਰੀਏ ਭੀ ਕਿਉਂ ? (ਜਦੋਂ ਜਿਹਾ) ਤੂੰ ਆਪਿ ਸੱਚਾ ਹੈਂ (ਤਿਹਾ) ਤੇਰਾ ਨਿਆਉ ਭੀ ਸੱਚਾ ਹੈ । (ਡਰਨਾ ਤਾਂ ਕਿਤੇ ਰਿਹਾ), ਹੇ ਨਾਨਕ ! ਜਿਨ੍ਹਾਂ ਨੂੰ ਸੱਚੇ ਹਰੀ ਦੀ ਸਮਝ ਪਈ ਹੈ, ਉਹ ਉਸ ਦੇ ਵਿਚ ਹੀ ਰਲ ਜਾਂਦੇ ਹਨ (ਭਾਵ, ਉਸ ਦੇ ਨਾਲ ਇਕ-ਮਿਕ ਹੋ ਜਾਂਦੇ ਹਨ) ।੫।

**ਸਲੋਕ ਮ: ੩ ॥ ਕਲਮ ਜਲਉ ਸਣੁ ਮਸਵਾਣੀਐ, ਕਾਗਦੁ ਭੀ ਜਲਿ ਜਾਉ ॥ ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥ ਨਾਨਕ ਪੂਰਬਿ ਲਿਖਿਆ ਕਮਾਵਣਾ, ਅਵਰੁ ਨ ਕਰਣਾ ਜਾਇ ॥੧॥ {ਪੰਨਾ ੮੪}**

**ਪਦ ਅਰਥ** :—ਪੂਰਬਿ ਲਿਖਿਆ—ਪਹਿਲਾਂ ਤੋਂ ਕਮਾਇਆ ਹੋਇਆ । ਮਨੁੱਖ ਜੋ ਜੋ ਕਰਮ ਕਰਦਾ ਹੈ, ਉਸ ਦੇ ਦੋ ਸਿੱਟੇ ਨਿਕਲਦੇ ਹਨ—ਇਕ ਜ਼ਾਹਰਾ ਦਿੱਸਣ ਵਾਲਾ, ਮਾਇਕ ਲਾਭ ਜਾਂ ਹਾਨੀ; ਤੇ ਦੂਜਾ, ਉਸ ਕਰਮ ਦਾ ਅਸਰ ਜੋ ਮਨ ਤੇ ਪੈਂਦਾ ਹੈ, ਜਿਸ ਵਾਸਤੇ 'ਸੰਸਕਾਰ' ਲਫ਼ਜ਼ ਵਰਤਿਆ ਜਾ ਸਕਦਾ ਹੈ । ਚੰਗੇ ਕਰਮ ਦਾ ਚੰਗਾ ਸੰਸਕਾਰ ਤੇ ਮੰਦੇ ਦਾ ਮੰਦਾ । ਕਿਸੇ ਕਰਮ ਦਾ ਚੰਗਾ ਜਾਂ ਮੰਦਾ ਹੋਣਾ ਭੀ ਕਰਮ ਦੀ ਬਾਹਰਲੀ ਦਿੱਸਦੀ ਵਿਧੀ ਜਾਂ ਤਰੀਕੇ ਤੋਂ ਨਹੀਂ ਜਾਚਿਆ ਜਾ ਸਕਦਾ । ਇਹ ਭੀ ਮਨ ਦੀ ਭਾਵਨਾ ਦੇ ਅਧੀਨ ਹੈ । ਸੋ ਮਨੁੱਖ ਦਾ ਮਨ ਕੀਹ ਹੈ ? ਉਸ ਦੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ । ਮਨੁੱਖ ਸਦਾ ਇਹਨਾਂ ਸੰਸਕਾਰਾਂ ਦੇ ਅਧੀਨ ਰਹਿੰਦਾ ਹੈ । ਜੇ ਇਹ ਸੰਸਕਾਰ ਚੰਗੇ ਹੋਣ, ਤਾਂ ਮਨ ਭਲੇ ਪਾਸੇ ਲੈ ਜਾਂਦਾ ਹੈ, ਜੇ ਮੰਦੇ ਹੋਣ ਤਾਂ ਮਾੜੇ ਪਾਸੇ । ਇਸੇ ਨੂੰ ਹੀ "ਪੂਰਬਿ ਲਿਖਿਆ" ਆਖਿਆ ਗਿਆ ਹੈ । ਇਹ 'ਪੂਰਬਿ ਲਿਖੇ' ਸੰਸਕਾਰ ਮਨੁੱਖ ਦੇ ਆਪਣੇ ਜਤਨ ਨਾਲ ਨਹੀਂ ਮਿੱਟ ਸਕਦੇ, ਕਿਉਂਕਿ 'ਆਪਣਾ ਜਤਨ' ਮਨੁੱਖ ਸਦਾ ਆਪਣੇ ਮਨ ਦੀ ਰਾਹੀਂ ਕਰ ਸਕਦਾ ਹੈ, ਤੇ ਮਨ ਸਦਾ ਉਧਰ ਪ੍ਰੇਰਦਾ ਹੈ ਜਿਧਰ ਦੇ ਇਸ ਵਿਚ ਸੰਸਕਾਰ ਹਨ । ਇੱਕੋ ਹੀ ਤਰੀਕਾ ਹੈ ਇਹਨਾਂ ਨੂੰ ਮੇਟਣ ਦਾ—ਭਾਵ, ਮਨ ਦੇ ਸੰਸਕਾਰਾਂ ਨੂੰ ਸਤਿਗੁਰੂ ਦੀ ਰਜ਼ਾ ਵਿਚ ਲੀਨ ਕਰ ਦੇਣਾ ।

ਜਲਉ—ਸੜ ਜਾਏ । ਸਣੁ—ਸਮੇਤ । ਜਲਿ ਬਲਉ—ਸੜ ਬਲ ਲਾਏ । ਜਿਨਿ—ਜਿਸ ਨੇ । ਭਾਉ—ਪਿਆਰ । ਦੂਜਾ ਭਾਉ—ਪ੍ਰਭੂ ਨੂੰ ਛੱਡ ਕੇ ਦੂਜੇ ਦਾ ਪਿਆਰ, ਮਾਇਆ ਦਾ ਪਿਆਰ ।

**ਅਰਥ** :—ਸੜ ਜਾਏ ਉਹ ਕਲਮ; ਸਮੇਤ ਦਵਾਤ ਦੇ, ਤੇ ਉਹ ਕਾਗਤ ਭੀ ਸੜ ਜਾਏ, ਲਿਖਣ ਵਾਲਾ ਭੀ ਸੜ ਮਰੇ, ਜਿਸ ਨੇ (ਨਿਰਾ) ਮਾਇਆ ਦੇ ਪਿਆਰ ਦਾ ਲੇਖਾ ਲਿਖਿਆ ਹੈ, (ਕਿਉਂਕਿ) ਹੇ ਨਾਨਕ ! (ਜੀਵ) ਉਹੀ ਕੁਝ ਕਮਾਂਦਾ ਹੈ, ਜੋ (ਸੰਸਕਾਰ ਆਪਣੇ ਚੰਗੇ ਮੰਦੇ ਕੀਤੇ ਕੰਮਾਂ ਅਨੁਸਾਰ) ਪਹਿਲਾਂ ਤੋਂ (ਆਪਣੇ ਹਿਰਦੇ ਉਤੇ) ਲਿਖੀ ਜਾਂਦਾ ਹੈ, (ਜੀਵ) ਇਸ ਦੇ ਉਲਟ ਕੁਝ ਨਹੀਂ ਕਰ ਸਕਦਾ ।੧।

**ਮ: ੩ ॥ ਹੋਰੁ ਕੂੜੁ ਪੜਣਾ ਕੂੜੁ ਬੋਲਣਾ, ਮਾਇਆ ਨਾਲਿ ਪਿਆਰੁ ॥ ਨਾਨਕ ਵਿਣੁ ਨਾਵੈ ਕੋ ਥਿਰੁ ਨਹੀ, ਪੜਿ ਪੜਿ ਹੋਇ ਖੁਆਰੁ ॥੨॥ {ਪੰਨਾ ੮੪}**

**ਪਦ ਅਰਥ** :—ਕੂੜੁ—ਨਾਸਵੰਤ, ਵਿਅਰਥ ।

**ਅਰਥ** :—ਹੋਰ (ਮਾਇਆ ਸੰਬੰਧੀ) ਪੜ੍ਹਨਾ ਵਿਅਰਥ ਉੱਦਮ ਹੈ, ਹੋਰ ਬੋਲਣਾ (ਭੀ) ਵਿਅਰਥ (ਕਿਉਂਕਿ ਇਹ ਉੱਦਮ) ਮਾਇਆ ਨਾਲਿ ਪਿਆਰ (ਵਧਾਉਂਦੇ ਹਨ) ਹੇ ਨਾਨਕ ! ਪ੍ਰਭੂ ਦੇ ਨਾਮ ਤੋਂ ਬਿਨਾ ਕੋਈ ਭੀ ਸਦਾ ਨਹੀਂ ਰਹਿਣਾ (ਭਾਵ, ਸਦਾ ਨਾਲ ਨਹੀਂ ਨਿਭਣਾ), (ਇਸ ਵਾਸਤੇ) ਜੇ ਕੋਈ ਹੋਰ ਪੜ੍ਹਨੀਆਂ ਹੀ ਪੜ੍ਹਦਾ ਹੈ ਖ਼ੁਆਰ ਹੁੰਦਾ ਹੈ ।੨।

**ਪਉੜੀ ॥ ਹਰਿ ਕੀ ਵਡਿਆਈ ਵਡੀ ਹੈ, ਹਰਿ ਕੀਰਤਨੁ ਹਰਿ ਕਾ ॥ ਹਰਿ ਕੀ ਵਡਿਆਈ ਵਡੀ ਹੈ, ਜਾ ਨਿਆਉ ਹੈ ਧਰਮ ਕਾ ॥ ਹਰਿ ਕੀ ਵਡਿਆਈ ਵਡੀ ਹੈ, ਜਾ ਫਲੁ ਹੈ ਜੀਅ ਕਾ ॥ ਹਰਿ ਕੀ ਵਡਿਆਈ ਵਡੀ ਹੈ, ਜਾ ਨ ਸੁਣਈ ਕਹਿਆ ਚੁਗਲ ਕਾ ॥ ਹਰਿ ਕੀ ਵਡਿਆਈ ਵਡੀ ਹੈ, ਅਪੁਛਿਆ ਦਾਨੁ ਦੇਵਕਾ ॥੬॥ {ਪੰਨਾ ੮੪}**

**ਪਦ ਅਰਥ** :—ਵਡੀ—ਵਡੀ ਕਰਣੀ, ਸਭ ਤੋਂ ਚੰਗਾ ਕੰਮ । ਜੀਅ ਕਾ ਫਲੁ—ਜਿੰਦ ਦਾ ਫਲ, ਜੀਵਨ ਦਾ ਮਨੋਰਥ । ਅਪੁਛਿਆ—ਕਿਸੇ ਦੀ ਸਾਲਾਹ ਲੈਣ ਤੋਂ ਬਿਨਾ, ਕਿਸੇ ਨੂੰ ਪੁੱਛਣ ਤੋਂ ਬਿਨਾ ।

**ਅਰਥ** :—ਜਿਸ ਹਰੀ ਦਾ ਧਰਮ ਦਾ ਨਿਆਂ ਹੈ, ਉਸਦੀ ਸਿਫ਼ਤਿ-ਸਾਲਾਹ ਤੇ ਉਸਦਾ ਕੀਰਤਨ ਕਰਨਾ—ਇਹੋ (ਜੀਵ ਲਈ) ਵੱਡੀ (ਕਰਣੀ) ਹੈ । ਹਰੀ ਦੀ ਵਡਿਆਈ ਕਰਨੀ ਸਭ ਤੋਂ ਚੰਗਾ ਕੰਮ ਹੈ (ਕਿਉਂਕਿ) ਜੀਵ ਦਾ (ਅਸਲੀ) ਫਲ (ਹੀ ਇਹੋ) ਹੈ (ਭਾਵ ਜਨਮ-ਮਨੋਰਥ ਹੀ ਇਹੀ ਹੈ) । ਜੋ ਪ੍ਰਭੂ ਚੁਗਲ ਦੀ ਗੱਲ ਵਲ ਕੰਨ ਨਹੀਂ ਧਰਦਾ, ਉਸ ਦੀ ਸਿਫ਼ਤਿ ਕਰਨੀ ਵੱਡੀ ਕਰਣੀ ਹੈ । ਜੋ ਪ੍ਰਭੂ ਕਿਸੇ ਨੂੰ ਪੁੱਛ ਕੇ ਦਾਨ ਨਹੀਂ ਦੇਂਦਾ ਉਸ ਦੀ ਵਡਿਆਈ ਉੱਤਮ ਕੰਮ ਹੈ ।੬।

**ਸਲੋਕ ਮ: ੩ ॥ ਹਉ ਹਉ ਕਰਤੀ ਸਭ ਮੁਈ, ਸੰਪਉ ਕਿਸੈ ਨ ਨਾਲਿ ॥ ਦੂਜੈ ਭਾਇ ਦੁਖੁ ਪਾਇਆ, ਸਭ ਜੋਹੀ ਜਮਕਾਲਿ ॥ ਨਾਨਕ ਗੁਰਮੁਖਿ ਉਬਰੇ, ਸਾਚਾ ਨਾਮੁ ਸਮਾਲਿ ॥੧॥ {ਪੰਨਾ ੮੪}**

**ਪਦ ਅਰਥ** :—ਸਭ—ਸਾਰੀ ਸ੍ਰਿਸ਼ਟੀ । ਮੁਈ—ਦੁਖੀ ਹੋਈ ਹੈ । ਹਉ ਹਉ ਕਰਤੀ—ਅਹੰਕਾਰ ਕਰ ਕਰ ਕੇ । ਸੰਪਉ—ਧਨ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਜੋਹੀ—ਤੱਕੀ, ਵੇਖੀ, ਘੂਰਿਆ । ਕਾਲਿ—ਕਾਲਿ ਨੇ । ਸਮਾਲਿ-ਸਾਂਭ ਕੇ ।

**ਅਰਥ** :—ਧਨ ਕਿਸੇ ਦੇ ਨਾਲ ਨਹੀਂ (ਨਿਭਦਾ, ਪਰੰਤੂ ਧਨ ਦੀ ਟੇਕ ਰੱਖਣ ਵਾਲੇ ਸਾਰੇ ਜੀਵ ਅਹੰਕਾਰੀ ਹੋ ਹੋ ਕੇ ਖਪਦੇ ਹਨ, ਆਤਮਕ ਮੌਤੇ ਮਰੇ ਰਹਿੰਦੇ ਹਨ । ਮਾਇਆ ਦੇ ਪਿਆਰ ਵਿਚ ਸਭ ਨੇ ਦੁੱਖ (ਹੀ) ਪਾਇਆ ਹੈ (ਕਿਉਂਕਿ) ਜਮਕਾਲ ਨੇ (ਇਹੋ ਜਿਹੇ) ਸਭਨਾਂ ਨੂੰ ਘੂਰਿਆ ਹੈ (ਭਾਵ, ਮਾਇਆ ਦੇ ਮੋਹ ਵਿਚ ਫਸੇ ਜੀਵ ਮੌਤ ਤੋਂ ਥਰ-ਥਰ ਕੰਬਦੇ ਹਨ, ਮਾਨੋ, ਉਹਨਾਂ ਨੂੰ ਜਮਕਾਲ ਘੂਰ ਰਿਹਾ ਹੈ) । ਹੇ ਨਾਨਕ ! ਗੁਰੂ ਦੇ ਮਨਮੁਖ ਰਹਿਣ ਵਾਲੇ ਮਨੁੱਖ ਸਦਾ-ਥਿਰ ਪ੍ਰਭੂ ਦਾ ਨਾਮ ਹਿਰਦੇ ਵਿਚ ਸਾਂਭ ਕੇ ਆਤਮਕ ਮੌਤ ਤੋਂ ਬਚੇ ਰਹਿੰਦੇ ਹਨ ।੧।

**ਮ: ੧ ॥ ਗਲੀਂ ਅਸੀ ਚੰਗੀਆ, ਆਚਾਰੀ ਬੁਰੀਆਹ ॥ ਮਨਹੁ ਕੁਸਧਾ ਕਾਲੀਆ, ਬਾਹਰਿ ਚਿਟਵੀਆਹ ॥ ਰੀਸਾ ਕਰਿਹ ਤਿਨਾੜੀਆ, ਜੋ ਸੇਵਹਿ ਦਰੁ ਖੜੀਆਹ ॥ ਨਾਲਿ ਖਸਮੈ ਰਤੀਆ, ਮਾਣਹਿ ਸੁਖਿ ਰਲੀਆਹ ॥**

**ਹੋਦੈ ਤਾਣਿ ਨਿਤਾਣੀਆ, ਰਹਹਿ ਨਿਮਾਨਣੀਆ ॥ ਨਾਨਕ ਜਨਮੁ ਸਕਾਰਥਾ, ਜੇ ਤਿਨ ਕੈ ਸੰਗਿ ਮਿਲਾਹ ॥੨॥ {ਪੰਨਾ ੮੫}**

**ਪਦ ਅਰਥ** :—ਆਚਾਰੀ—ਚਾਲ-ਚਲਣ ਵਿਚ । ਮਨਹੁ—ਮਨ ਤੋਂ । ਕੁਸੁਧਾ—ਖੋਟੀਆਂ । ਤਨਾੜੀਆ—ਉਹਨਾਂ ਦੀਆਂ । ਸੇਵਹਿ ਦਰੁ—ਬੂਹਾ ਮੱਲੀ ਬੈਠੀਆਂ ਹਨ । ਸਕਾਰਥਾ—ਸਫਲ ।

**ਅਰਥ** :—ਅਸੀ ਗੱਲਾਂ ਵਿਚ ਸੁਚੱਜੀਆਂ (ਹਾਂ, ਪਰ) ਆਚਰਨ ਦੀਆਂ ਮਾੜੀਆਂ ਹਾਂ, ਮਨੋਂ ਖੋਟੀਆਂ ਤੇ ਕਾਲੀਆਂ (ਹਾਂ, ਪਰ) ਬਾਹਰੋਂ ਸਾਫ਼ ਸੁਥਰੀਆਂ । (ਫਿਰ ਭੀ) ਅਸੀ ਰੀਸਾਂ ਉਹਨਾਂ ਦੀਆਂ ਕਰਦੀਆਂ ਹਾਂ ਜੋ ਸਾਵਧਾਨ ਹੋ ਕੇ ਖਸਮ ਦੇ ਪਿਆਰ ਵਿਚ ਭਿੱਜੀਆਂ ਹੋਈਆਂ ਹਨ ਤੇ ਆਨੰਦ ਵਿਚ ਰਲੀਆਂ ਮਾਣਦੀਆਂ ਹਨ, ਜੋ ਤਾਣ ਹੁੰਦਿਆਂ ਭੀ ਨਿਰਮਾਣ ਰਹਿੰਦੀਆਂ ਹਨ । ਹੇ ਨਾਨਕ ! (ਸਾਡਾ) ਜਨਮ ਸਫਲ (ਤਾਂ ਹੀ ਹੋ ਸਕਦਾ ਹੈ) ਜੇ ਉਹਨਾਂ ਦੀ ਸੰਗਤਿ ਵਿਚ ਰਹੀਏ ।੨।

**ਪਉੜੀ ॥ ਤੂੰ ਆਪੇ ਜਲੁ ਮੀਨਾ ਹੈ ਆਪੇ, ਆਪੇ ਹੀ ਆਪਿ ਜਾਲੁ ॥ ਤੂੰ ਆਪੇ ਜਾਲੁ ਵਤਾਇਦਾ, ਆਪੇ ਵਿਚਿ ਸੇਬਾਲੁ ॥ ਤੂੰ ਆਪੇ ਕਮਲੁ ਅਲਿਪਤੁ ਹੈ, ਸੈ ਹਥਾ ਵਿਚ ਗੁਲਾਲੁ ॥ ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ ॥ ਹਰਿ ਤੁਧਹੁ ਬਾਹਰਿ ਕਿਛੁ ਨਹੀ, ਗੁਰ ਸਬਦੀ ਵੇਖਿ ਨਿਹਾਲੁ ॥੭॥ {ਪੰਨਾ ੮੫}**

**ਪਦ ਅਰਥ** :—ਮੀਨਾ—ਮੱਛੀ । ਵਤਾਇਦਾ—ਵਿਛਾਂਦਾ । ਸੇਬਾਲੁ—(ਸੰ: ਸ਼ੇਵਾਲ) ਪਾਣੀ ਵਿਚ ਹਰੇ ਰੰਗ ਦਾ ਜਾਲਾ (ਭਾਵ, ਦੁਨੀਆ ਦੇ ਪਦਾਰਥ) । ਅਲਿਪਤੁ—ਨਿਰਾਲਾ । ਸੈ ਹਥਾ ਵਿਚਿ—ਸੈਂਕੜੇ ਹੱਥ ਡੂੰਘੇ (ਪਾਣੀ) ਵਿਚ । ਗੁਲਾਲੁ—ਸੋਹਣਾ, ਸੁੰਦਰ । ਨਿਮਖ—ਅੱਖ ਝਮਕਣ ਜਿਤਨਾ ਸਮਾ । ਨਿਹਾਲੁ—ਪ੍ਰਸੰਨ, ਚੜ੍ਹਦੀ ਕਲਾ ਵਿਚ, ਖਿੜਿਆ ਹੋਇਆ ।

**ਅਰਥ** :—(ਹੇ ਪ੍ਰਭੂ !) ਤੂੰ ਆਪ ਹੀ (ਮੱਛੀ ਦਾ ਜੀਵਨ-ਰੂਪ) ਜਲ ਹੈਂ, ਆਪ ਹੀ (ਜਲ ਵਿਚ) ਮੱਛੀ ਹੈਂ, ਤੇ ਆਪ ਹੀ ਜਾਲ ਹੈਂ । ਤੂੰ ਆਪ ਹੀ ਜਾਲ ਵਿਛਾਂਦਾ ਹੈਂ ਅਤੇ ਆਪ ਹੀ ਜਲ ਵਿਚ ਜਾਲਾ ਹੈਂ, ਤੂੰ ਆਪ ਹੀ ਡੂੰਘੇ ਜਲ ਵਿਚ ਸੁੰਦਰ ਨਿਰਲੇਪ ਕੰਵਲ ਹੈਂ । (ਹੇ ਹਰੀ !) ਜੋ (ਜੀਵ) ਇਕ ਪਲਕ ਮਾਤ੍ਰ (ਤੇਰਾ) ਧਿਆਨ ਧਰੇ, (ਉਸ ਨੂੰ) ਤੂੰ ਆਪ ਹੀ (ਇਸ ਜਾਲ ਵਿਚੋਂ) ਛੁਡਾਉਂਦਾ ਹੈਂ । ਹੇ ਹਰੀ ! ਤੈਥੋਂ ਪਰੇ ਹੋਰ ਕੁਝ ਨਹੀਂ ਹੈ, ਸਤਿਗੁਰੂ ਦੇ ਸ਼ਬਦ ਦੀ ਰਾਹੀਂ (ਤੈਨੂੰ ਹਰ ਥਾਂ) ਵੇਖ ਕੇ (ਕਉਲ ਫੁੱਲ ਵਾਂਗ) ਚੜ੍ਹਦੀ ਕਲਾ ਵਿਚ ਰਹਿ ਸਕੀਦਾ ਹੈ ।੭।

**ਸਲੋਕ ਮ: ੩ ॥ ਹੁਕਮੁ ਨ ਜਾਣੈ ਬਹੁਤਾ ਰੋਵੈ ॥ ਅੰਦਰਿ ਧੋਖਾ ਨੀਦ ਨ ਸੋਵੈ ॥ ਜੇ ਧਨ ਖਸਮੈ ਚਲੈ ਰਜਾਈ ॥ ਦਰਿ ਘਰਿ ਸੋਭਾ ਮਹਲਿ ਬੁਲਾਈ ॥ ਨਾਨਕ ਕਰਮੀ ਇਹ ਮਤਿ ਪਾਈ ॥ ਗੁਰ ਪਰਸਾਦੀ ਸਚਿ ਸਮਾਈ ॥੧॥ {ਪੰਨਾ ੮੫}**

**ਪਦ ਅਰਥ** :—ਰੋਵੈ—ਕਲਪਦਾ ਹੈ । ਧੋਖਾ—ਚਿੰਤਾ । ਧਨ—ਜੀਵ-ਇਸਤ੍ਰੀ । ਦਰਿ— (ਪ੍ਰਭੂ ਦੇ) ਦਰ ਤੇ । ਮਹਿਲ—ਪ੍ਰਭੂ ਦੇ ਮਹਲ ਵਿਚ, ਹਜ਼ੂਰੀ ਵਿਚ । ਕਰਮੀ—ਮਿਹਰ ਨਾਲ ।

**ਅਰਥ** :—(ਜਿਸ ਮਨੁੱਖ ਨੂੰ ਪ੍ਰਭੂ ਦੇ) ਭਾਣੇ ਦੀ ਸਮਝ ਨਹੀਂ ਪੈਂਦੀ, ਉਸ ਨੂੰ ਬਹੁਤ ਕਲਪਣਾ ਲੱਗੀ ਰਹਿੰਦੀ ਹੈ; ਉਸ ਦੇ ਮਨ ਵਿਚ ਚਿੰਤਾ ਹੁੰਦੀ ਹੈ, (ਇਸ ਕਰਕੇ ਸੁਖ ਦੀ) ਨੀਂਦ ਨਹੀਂ ਸੌਂ ਸਕਦਾ (ਭਾਵ, ਕਦੇ ਸ਼ਾਂਤੀ ਨਹੀਂ ਹੁੰਦੀ) । ਜੇ (ਜੀਵ-) ਇਸਤ੍ਰੀ (ਪ੍ਰਭੂ) ਖਸਮ ਦੇ ਭਾਣੇ ਵਿਚ ਤੁਰੇ, ਤਾਂ ਦਰਗਾਹ ਵਿਚ ਤੇ ਇਸ ਸੰਸਾਰ ਵਿਚ ਉਸ ਦੀ ਸੋਭਾ ਹੁੰਦੀ ਹੈ ਅਤੇ (ਪ੍ਰਭੂ ਦੀ) ਹਜ਼ੂਰੀ ਵਿਚ ਉਸ ਨੂੰ ਆਦਰ ਮਿਲਦਾ ਹੈ । (ਪਰ, ਹੇ ਨਾਨਕ

!) ਪ੍ਰਭੂ ਮਿਹਰ ਕਰੇ ਤਾਂ (ਭਾਣਾ ਮੰਨਣ ਵਾਲੀ ਇਹ) ਸਮਝ ਮਿਲਦੀ ਹੈ, ਤੇ ਗੁਰੂ ਦੀ ਕਿਰਪਾ ਦੀ ਰਾਹੀਂ (ਭਾਣੇ ਦੇ ਮਾਲਕ) ਸਦਾ-ਥਿਰ ਸਾਂਈ ਵਿਚ ਜੀਵ ਲੀਨ ਹੋ ਜਾਂਦਾ ਹੈ ।੧।

**ਮ: ੩ ॥ ਮਨਮੁਖ ਨਾਮ ਵਿਹੂਣਿਆ, ਰੰਗੁ ਕਸੁੰਭਾ ਦੇਖਿ ਨ ਭੁਲੁ ॥ ਇਸ ਕਾ ਰੰਗੁ ਦਿਨ ਥੋੜਿਆ, ਛੋਛਾ ਇਸ ਦਾ ਮੁਲੁ ॥ ਦੂਜੈ ਲਗੇ ਪਚਿ ਮੁਏ, ਮੂਰਖ ਅੰਧ ਗਵਾਰ ॥ ਬਿਸਟਾ ਅੰਦਰਿ ਕੀਟ ਸੇ, ਪਇ ਪਚਹਿ ਵਾਰੋ ਵਾਰ ॥ ਨਾਨਕ ਨਾਮਿ ਰਤੇ ਸੇ ਰੰਗੁਲੇ, ਗੁਰ ਕੈ ਸਹਜਿ ਸੁਭਾਇ ॥ ਭਗਤੀ ਰੰਗੁ ਨ ਉਤਰੈ, ਸਹਜੇ ਰਹੈ ਸਮਾਇ ॥੨॥ {ਪੰਨਾ ੮੫}**

**ਪਦ ਅਰਥ** :—ਛੋਛਾ—ਤੁੱਛ । ਪਚਿ ਮੁਏ—ਖ਼ੁਆਰ ਹੁੰਦੇ ਹਨ । ਕੀਟ—ਕੀੜੇ । ਪਇ—ਪੈ ਕੇ । ਵਾਰੋ ਵਾਰ—ਮੁੜ ਮੁੜ । ਰੰਗੁਲੇ—ਸੋਹਣੇ । ਸਹਜਿ—ਸਹਜ ਅਵਸਥਾ ਵਿਚ, ਅਡੋਲਤਾ ਵਿਚ । ਸਹਜੇ—'ਸਹਜ' ਵਿਚ ।

**ਅਰਥ** :—ਹੇ ਨਾਮ ਤੋਂ ਸੱਖਣੇ ਮਨਮੁਖ ! ਕਸੁੰਭੇ ਦਾ (ਮਾਇਆ ਦਾ) ਰੰਗ ਵੇਖ ਕੇ ਮੁਹਿਤ ਨਾਹ ਹੋ ਜਾ, ਇਸ ਦਾ ਰੰਗ (ਆਨੰਦ) ਥੋੜੇ ਦਿਨ ਹੀ ਰਹਿੰਦਾ ਹੈ, ਤੇ ਇਸ ਦਾ ਮੁੱਲ ਭੀ ਤੁੱਛ ਜਿਹਾ ਹੁੰਦਾ ਹੈ । ਜਿਵੇਂ ਬਿਸ਼ਟੇ ਵਿਚ ਪਏ ਹੋਏ ਕੀੜੇ ਵਿਲੂੰ ਵਿਲੂੰ ਕਰਦੇ ਹਨ, ਤਿਵੇਂ ਮੂਰਖ (ਅਕਲੋਂ) ਅੰਨ੍ਹੇ ਤੇ ਮਤਿ-ਹੀਣ ਜੀਵ ਮਾਇਆ ਦੇ ਮੋਹ ਵਿਚ ਫਸ ਕੇ ਮੁੜ ਮੁੜ ਦੁਖੀ ਹੁੰਦੇ ਹਨ । ਹੇ ਨਾਨਕ ! ਜੋ ਜੀਵ ਗੁਰੂ ਦੇ ਗਿਆਨ ਤੇ ਸੁਭਾਉ ਵਿਚ (ਆਪਣੀ ਮਤਿ ਤੇ ਸੁਭਾਉ ਲੀਨ ਕਰ ਦੇਂਦੇ ਹਨ), ਉਹ ਨਾਮ ਵਿਚ ਭਿੱਜੇ ਹੋਏ ਤੇ ਸੁੰਦਰ ਹਨ, ਸਹਜ ਅਵਸਥਾ ਵਿਚ ਲੀਨ ਰਹਿਣ ਕਰਕੇ ਉਹਨਾਂ ਦਾ ਭਗਤੀ ਦਾ ਰੰਗ ਕਦੇ ਨਹੀਂ ਉਤਰਦਾ ।੨।

**ਪਉੜੀ ॥ ਸਿਸਟਿ ਉਪਾਈ ਸਭ ਤੁਧੁ, ਆਪੇ ਰਿਜਕੁ ਸੰਬਾਹਿਆ ॥ ਇਕਿ ਵਲੁ ਛਲੁ ਕਰਿ ਕੈ ਖਾਵਦੇ, ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥ ਤੁਧੁ ਆਪੇ ਭਾਵੈ ਸੋ ਕਰਹਿ, ਤੁਧੁ ਓਤੈ ਕੰਮਿ ਓਇ ਲਾਇਆ ॥ ਇਕਨਾ ਸਚੁ ਬੁਝਾਇਓਨੁ, ਤਿਨਾ ਅਤੁਟ ਭੰਡਾਰ ਦੇਵਾਇਆ ॥ ਹਰਿ ਚੇਤਿ ਖਾਹਿ ਤਿਨਾ ਸਫਲੁ ਹੈ, ਅਚੇਤਾ ਹਥ ਤਡਾਇਆ ॥੮॥ {ਪੰਨਾ ੮੫}**

**ਪਦ ਅਰਥ** :—ਸੰਬਾਹਿਆ—ਅਪੜਾਇਆ । ਇਕਿ—ਕਈ ਜੀਵ । ਮੁਹਹੁ—ਮੂੰਹੋਂ । ਢਾਹਿਆ—ਬੋਲਿਆ । ਓਇ—ਉਹ ਸਾਰੇ ਜੀਵ । ਬੁਝਾਇਓਨੁ—ਬੁਝਾਇਆ ਉਸ (ਹਰੀ) ਨੇ । ਚੇਤਿ—ਚੇਤ ਕੇ, ਸਿਮਰ ਕੇ ।

**ਅਰਥ** :—(ਹੇ ਹਰੀ !) ਤੂੰ ਆਪੇ (ਸਾਰਾ) ਸੰਸਾਰ ਰਚਿਆ ਹੈ, ਅਤੇ (ਸਭ ਨੂੰ) ਰਿਜ਼ਕ ਅਪੜਾ ਰਿਹਾ ਹੈਂ । (ਫਿਰ ਭੀ) ਕਈ ਜੀਵ (ਤੈਨੂੰ ਰਾਜ਼ਕ ਨਾਹ ਸਮਝਦੇ ਹੋਏ) ਵਲ-ਛਲ ਕਰ ਕੇ ਢਿੱਡ ਭਰਦੇ ਹਨ, ਤੇ ਮੂੰਹੋਂ ਕੂੜ ਕੁਸੱਤ ਬੋਲਦੇ ਹਨ । (ਹੇ ਹਰੀ !) ਜੋ ਤੇਰੀ ਰਜ਼ਾ ਹੈ ਸੋਈ ਉਹ ਕਰਦੇ ਹਨ, ਤੂੰ ਉਹਨਾਂ ਨੂੰ ਉਹੋ ਜਿਹੇ ਕੰਮ (ਵਲ-ਛਲ) ਵਿਚ ਹੀ ਲਾ ਰੱਖਿਆ ਹੈ । ਜਿਨ੍ਹਾਂ ਨੂੰ ਹਰੀ ਨੇ ਆਪਣੇ ਸੱਚੇ ਨਾਮ ਦੀ ਸੂਝ ਬਖ਼ਸ਼ੀ ਹੈ, ਉਹਨਾਂ ਨੂੰ ਇਤਨੇ ਖ਼ਜ਼ਾਨੇ (ਸੰਤੋਖ ਦੇ) ਉਸ ਨੇ ਦਿੱਤੇ ਹਨ ਕਿ ਤੋਟ ਹੀ ਨਹੀਂ ਆਉਂਦੀ । (ਅਸਲੀ ਗੱਲ ਇਹ ਹੈ ਕਿ) ਜੋ ਜੀਵ ਪ੍ਰਭੂ ਨੂੰ ਯਾਦ ਕਰ ਕੇ ਮਾਇਆ ਵਰਤਦੇ ਹਨ, ਉਹਨਾਂ ਨੂੰ ਫਲਦੀ ਹੈ (ਭਾਵ, ਉਹ ਤ੍ਰਿਸ਼ਨਾਤੁਰ ਨਹੀਂ ਹੁੰਦੇ) ਤੇ ਰੱਬ ਦੀ ਯਾਦ ਤੋਂ ਸੱਖਣਿਆਂ ਦੇ ਹੱਥ (ਸਦਾ) ਅੱਡੇ ਰਹਿੰਦੇ ਹਨ (ਭਾਵ, ਉਹਨਾਂ ਦੀ ਤ੍ਰਿਸ਼ਨਾ ਨਹੀਂ ਮਿਟਦੀ) ।੮।

**ਸਲੋਕ ਮ: ੩ ॥ ਪੜਿ ਪੜਿ ਪੰਡਿਤ ਬੇਦ ਵਖਾਣਹਿ, ਮਾਇਆ ਮੋਹ ਸੁਆਇ ॥ ਦੂਜੈ ਭਾਇ ਹਰਿ ਨਾਮੁ ਵਿਸਾਰਿਆ, ਮਨ ਮੂਰਖ ਮਿਲੈ ਸਜਾਇ ॥ ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ ॥ ਜਮ ਕਾ ਫਾਹਾ ਗਲਹੁ ਨ ਕਟੀਐ, ਫਿਰਿ ਫਿਰਿ ਆਵੈ ਜਾਇ ॥ ਮਨਮੁਖਿ ਕਿਛੂ ਨ ਸੂਝੈ ਅੰਧੁਲੇ,**

**ਪੂਰਬਿ ਲਿਖਿਆ ਕਮਾਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ, ਨਾਮੁ ਵਸੈ ਮਨਿ ਆਇ ॥ ਸੁਖੁ ਮਾਣਹਿ ਸੁਖੁ ਪੈਨਣਾ, ਸੁਖੇ ਸੁਖਿ ਵਿਹਾਇ ॥ ਨਾਨਕ ਸੋ ਨਾਉ ਮਨਹੁ ਨ ਵਿਸਾਰੀਐ, ਜਿਤੁ ਦਰਿ ਸਚੈ ਸੋਭਾ ਪਾਇ ॥੧॥**

**ਪਦ ਅਰਥ** :—ਵਖਾਣਹਿ—ਵਿਆਖਿਆ ਕਰਦੇ ਹਨ । ਸੁਆਇ—ਸੁਆਦ ਵਿਚ । ਜਿਨਿ—ਜਿਸ ਹਰੀ ਨੇ । ਜੀਉ—ਜਿੰਦ । ਸੰਬਾਹਿ ਦੇਂਦਾ—ਅਪੜਾਂਦਾ ਹੈ । ਮਨਿ—ਮਨ ਵਿਚ । ਮਾਣਹਿ—(ਨਾਮ ਜਪਣ ਵਾਲੇ) ਮਾਣਦੇ ਹਨ । ਸੁਖਿ—ਸੁਖ ਵਿਚ । ਸੁਖੇ ਸੁਖਿ—ਸੁਖ ਹੀ ਸੁਖ ਵਿਚ । ਜਿਤੁ—ਜਿਸ ਦੀ ਰਾਹੀਂ ।

**ਅਰਥ** :—(ਜੀਭ ਨਾਲ) ਪੜ੍ਹ ਪੜ੍ਹ ਕੇ (ਪਰ) ਮਾਇਆ ਦੇ ਮੋਹ ਦੇ ਸੁਆਦ ਵਿਚ ਪੰਡਤ ਲੋਕ ਵੇਦਾਂ ਦੀ ਵਿਆਖਿਆ ਕਰਦੇ ਹਨ । (ਵੇਦ-ਪਾਠੀ ਹੁੰਦਿਆਂ ਭੀ) ਜੋ ਮਨੁੱਖ ਮਾਇਆ ਦੇ ਪਿਆਰ ਵਿਚ ਹਰੀ ਦਾ ਨਾਮ ਵਿਸਾਰਦਾ ਹੈ, ਉਸ ਮਨ ਦੇ ਮੂਰਖ ਨੂੰ ਦੰਡ ਮਿਲਦਾ ਹੈ, (ਕਿਉਂਕਿ) ਜਿਸ ਹਰੀ ਨੇ ਜਿੰਦ ਤੇ ਸਰੀਰ (ਭਾਵ, ਮਨੁੱਖਾ ਜਨਮ) ਬਖ਼ਸ਼ਿਆ ਹੈ ਤੇ ਜੋ ਰਿਜ਼ਕ ਪੁਚਾਉਂਦਾ ਹੈ ਉਸ ਨੂੰ ਉਹ ਕਦੇ ਯਾਦ ਭੀ ਨਹੀਂ ਕਰਦਾ, ਜਮ ਦੀ ਫਾਹੀ ਉਸ ਦੇ ਗਲੋਂ ਕਦੇ ਕੱਟੀ ਨਹੀਂ ਜਾਂਦੀ ਤੇ ਮੁੜ ਮੁੜ ਉਹ ਜੰਮਦਾ ਮਰਦਾ ਹੈ । ਅੰਨ੍ਹੇ ਮਨਮੁਖ ਨੂੰ ਕੁਝ ਸਮਝ ਨਹੀਂ ਆਉਂਦੀ, ਤੇ (ਪਹਿਲੇ ਕੀਤੇ ਕੰਮਾਂ ਦੇ ਅਨੁਸਾਰ ਜੋ ਸੰਸਕਾਰ ਆਪਣੇ ਹਿਰਦੇ ਤੇ) ਲਿਖਦਾ ਰਿਹਾ ਹੈ, (ਉਹਨਾਂ ਦੇ ਅਨੁਸਾਰ ਹੀ ਹੁਣ ਭੀ) ਵੈਸੇ ਕੰਮ ਕਰੀ ਜਾਂਦਾ ਹੈ । (ਜਿਸ ਮਨੁੱਖ ਨੂੰ) ਪੂਰੇ ਭਾਗਾਂ ਨਾਲ ਸੁਖ-ਦਾਤਾ ਸਤਿਗੁਰੂ ਮਿਲ ਪੈਂਦਾ ਹੈ, ਨਾਮ ਉਸ ਦੇ ਮਨ ਵਿਚ ਆ ਵੱਸਦਾ ਹੈ । (ਗੁਰੂ ਦੀ ਸਰਨ ਪੈਣ ਵਾਲੇ ਮਨੁੱਖ) ਆਤਮਕ ਆਨੰਦ ਮਾਣਦੇ ਹਨ (ਦੁਨੀਆ ਦਾ ਖਾਣ) ਹੰਢਾਣ (ਉਹਨਾਂ ਵਾਸਤੇ) ਆਤਮਕ ਆਨੰਦ ਹੀ ਹੈ, ਤੇ (ਉਹਨਾਂ ਦੀ ਉਮਰ) ਨਿਰੋਲ ਸੁਖ ਵਿਚ ਹੀ ਬੀਤਦੀ ਹੈ । ਹੇ ਨਾਨਕ ! ਇਹੋ ਜਿਹਾ (ਸੁਖਦਾਈ) ਨਾਮ ਮਨੋਂ ਵਿਸਾਰਨਾ ਚੰਗਾ ਨਹੀਂ, ਜਿਸ ਦੀ ਰਾਹੀਂ ਸੱਚੀ ਦਰਗਾਹ ਵਿਚ ਸੋਭਾ ਮਿਲਦੀ ਹੈ ।੧।

**ਮ: ੩ ॥ ਸਤਿਗੁਰੁ ਸੇਵਿ ਸੁਖੁ ਪਾਇਆ, ਸਚੁ ਨਾਮੁ ਗੁਣਤਾਸੁ ॥ ਗੁਰਮਤੀ ਆਪੁ ਪਛਾਣਿਆ, ਰਾਮ ਨਾਮ ਪਰਗਾਸੁ ॥ ਸਚੋ ਸਚੁ ਕਮਾਵਣਾ, ਵਡਿਆਈ ਵਡੇ ਪਾਸਿ ॥ ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥ ਸਚੈ ਸਬਦਿ ਸਾਲਾਹਣਾ, ਸੁਖੇ ਸੁਖਿ ਨਿਵਾਸੁ ॥ ਜਪੁ ਤਪੁ ਸੰਜਮੁ ਮਨੈ ਮਾਹਿ, ਬਿਨੁ ਨਾਵੈ ਧ੍ਰਿਗੁ ਜੀਵਾਸੁ ॥ ਗੁਰਮਤੀ ਨਾਉ ਪਾਈਐ, ਮਨਿਮੁਖ ਮੋਹਿ ਵਿਣਾਸੁ ॥ ਜਿਉ ਭਾਵੈ ਤਿਉ ਰਾਖੁ ਤੂੰ, ਨਾਨਕੁ ਤੇਰਾ ਦਾਸੁ ॥੨॥ {ਪੰਨਾ ੮੬}**

**ਪਦ ਅਰਥ** :—ਸੇਵਿ—ਸੇਵਾ ਕਰ ਕੇ, ਹੁਕਮ ਮੰਨ ਕੇ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ । ਆਪੁ—ਆਪਣੇ ਆਪ ਨੂੰ । ਸਬਦਿ—ਸ਼ਬਦ ਦੀ ਰਾਹੀਂ । ਸੰਜਮੁ—ਇੰਦ੍ਰੀਆਂ ਨੂੰ ਰੋਕਣ ਦਾ ਉੱਦਮ । ਧ੍ਰਿਗੁ—ਫਿਟਕਾਰ-ਜੋਗ । ਮੋਹਿ—ਮੋਹ ਵਿਚ (ਫਸ ਕੇ) ।

**ਅਰਥ** :—(ਜਿਸ ਨੇ) ਸਤਿਗੁਰੂ ਦੀ ਦੱਸੀ ਸੇਵਾ ਕੀਤੀ ਹੈ (ਉਸ ਨੂੰ) ਗੁਣਾਂ ਦਾ ਖ਼ਜ਼ਾਨਾ ਸੱਚਾ ਨਾਮ (ਰੂਪੀ) ਸੁਖ ਪ੍ਰਾਪਤ ਹੁੰਦਾ ਹੈ । ਗੁਰੂ ਦੀ ਮਤਿ ਲੈ ਕੇ (ਉਹ) ਆਪੇ ਦੀ ਪਛਾਣ ਕਰਦਾ ਹੈ, ਤੇ ਹਰੀ ਦੇ ਨਾਮ ਦਾ (ਉਸ ਦੇ ਅੰਦਰ) ਚਾਨਣ ਹੁੰਦਾ ਹੈ । ਉਹ ਨਿਰੋਲ ਸਦਾ-ਥਿਰ ਨਾਮ ਸਿਮਰਨ ਦੀ ਕਮਾਈ ਕਰਦਾ ਹੈ, (ਇਸ ਕਰਕੇ) ਪ੍ਰਭੂ ਦੀ ਦਰਗਾਹ ਵਿਚ (ਉਸ ਨੂੰ) ਆਦਰ ਮਿਲਦਾ ਹੈ । ਜਿੰਦ ਤੇ ਸਰੀਰ ਸਭ ਕੁਝ ਪ੍ਰਭੂ ਦਾ (ਜਾਣ ਕੇ ਉਹ ਪ੍ਰਭੂ ਅੱਗੇ) ਬੇਨਤੀ ਤੇ ਸਿਫ਼ਤਿ-ਸਾਲਾਹ ਕਰਦਾ ਹੈ । ਸ਼ਬਦ ਦੀ ਰਾਹੀਂ ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ ਕਰਦਾ ਹੈ, ਤੇ ਹਰ ਵੇਲੇ ਆਤਮਕ ਆਨੰਦ ਵਿਚ ਲੀਨ ਰਹਿੰਦਾ ਹੈ । ਪ੍ਰਭੂ ਦੀ ਸਿਫ਼ਤਿ-ਸਾਲਾਹ ਮਨ ਵਿਚ ਵਸਾਣੀ—ਇਹੀ ਉਸ ਲਈ ਜਪ ਤਪ ਤੇ ਸੰਜਮ ਹੈ ਤੇ ਨਾਮ ਤੋਂ ਸੱਖਣਾ ਜੀਵਨ (ਉਸ ਨੂੰ) ਫਿਟਕਾਰ-ਜੋਗ

(ਪ੍ਰਤੀਤ ਹੁੰਦਾ ਹੈ) । (ਇਹੀ) ਨਾਮ ਗੁਰੂ ਦੀ ਮਤਿ ਤੇ ਚੱਲਿਆਂ ਮਿਲਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮੋਹ ਵਿਚ (ਫਸ ਕੇ) ਨਸ਼ਟ ਹੁੰਦਾ ਹੈ (ਭਾਵ, ਮਨੁੱਖਾ ਜਨਮ ਵਿਅਰਥ ਗਵਾ ਲੈਂਦਾ ਹੈ) । (ਹੇ ਪ੍ਰਭੂ !) ਜਿਵੇਂ ਤੈਨੂੰ ਚੰਗਾ ਲੱਗੇ, ਤਿਵੇਂ ਸਹੈਤਾ ਕਰ (ਤੇ ਨਾਮ ਦੀ ਦਾਤਿ ਦੇਹ) ਨਾਨਕ ਤੇਰਾ ਸੇਵਕ ਹੈ ।੨।

**ਪਉੜੀ ॥ ਸਭੁ ਕੋ ਤੇਰਾ ਤੂੰ ਸਭਸੁ ਦਾ, ਤੂੰ ਸਭਨਾ ਰਾਸਿ ॥ ਸਭਿ ਤੁਧੈ ਪਾਸਹੁ ਮੰਗਦੇ, ਨਿਤ ਕਰਿ ਅਰਦਾਸਿ ॥ ਜਿਸ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ, ਇਕਨਾ ਦੂਰਿ ਹੈ ਪਾਸਿ ॥ ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ, ਮਨਿ ਵੇਖਹੁ ਕੋ ਨਿਰਜਾਸਿ ॥ ਸਭਿ ਤੁਧੈ ਨੋ ਸਾਲਾਹਦੇ, ਦਰਿ ਗੁਰਮੁਖਾ ਨੋ ਪਰਗਾਸਿ ॥੯॥ {ਪੰਨਾ ੮੬}**

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਰਾਸਿ—ਪੂੰਜੀ । ਅਰਦਾਸਿ—ਤਰਲਾ, ਅਰਜ਼ੋਈ । ਕਰਿ—ਕਰ ਕੇ । ਪਾਸਿ—ਨੇੜੇ (ਹੁੰਦਾ ਹੋਇਆ ਭੀ) । ਨਿਰਜਾਸਿ—ਨਿਰਣਾ ਕਰ ਕੇ । ਕੋ—ਕੋਈ ਭੀ । ਦਰਿ—ਦਰ ਤੇ, ਹਜ਼ੂਰੀ ਵਿਚ ।

**ਅਰਥ** :—(ਹੇ ਹਰੀ !) ਹਰੇਕ ਜੀਵ ਤੇਰਾ (ਬਣਾਇਆ ਹੋਇਆ ਹੈ) ਤੂੰ ਸਭ ਦਾ (ਮਾਲਕ ਹੈਂ ਅਤੇ) ਸਭਨਾਂ ਦਾ ਖ਼ਜ਼ਾਨਾ ਹੈਂ (ਭਾਵ, ਰਾਜ਼ਕ ਹੈਂ) ਇਸੇ ਕਰ ਕੇ ਸਦਾ ਜੋਦੜੀਆਂ ਕਰਕੇ ਸਾਰੇ ਜੀਵ ਤੇਰੇ ਪਾਸੋਂ ਹੀ ਦਾਨ ਮੰਗਦੇ ਹਨ । ਜਿਸ ਨੂੰ ਤੂੰ ਦਾਤਿ ਦੇਂਦਾ ਹੈਂ, ਉਸ ਨੂੰ ਸਭ ਕੁਝ ਮਿਲ ਜਾਂਦਾ ਹੈ (ਭਾਵ, ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ) । (ਪਰ ਜੋ ਹੋਰ ਦਰ ਢੂੰਡਦੇ ਹਨ, ਉਹਨਾਂ ਦੇ) ਤੂੰ ਨਿਕਟ-ਵਰਤੀ ਹੁੰਦਾ ਹੋਇਆ ਭੀ (ਉਹਨਾਂ ਨੂੰ) ਦੂਰਿ ਪ੍ਰਤੀਤ ਹੋ ਰਿਹਾ ਹੈਂ । ਕੋਈ ਧਿਰ ਭੀ ਮਨ ਵਿਚ ਨਿਰਨਾ ਕਰ ਕੇ ਵੇਖ ਲਏ (ਹੇ ਹਰੀ !) ਤੇਥੋਂ ਬਿਨਾ ਹੋਰ ਕੋਈ ਟਿਕਾਣਾ ਨਹੀਂ, ਜਿਥੋਂ ਕੁਝ ਮੰਗ ਸਕੀਏ । (ਉਂਞ ਤਾਂ) ਸਾਰੇ ਜੀਵ ਤੇਰੀ ਹੀ ਵਡਿਆਈ ਕਰ ਰਹੇ ਹਨ, (ਪਰ) (ਜੋ ਜੀਵ) ਗੁਰੂ ਦੇ ਸਨਮੁਖ ਰਹਿੰਦੇ ਹਨ (ਉਹਨਾਂ ਨੂੰ) (ਤੂੰ ਆਪਣੀ ਦਰਗਾਹ ਵਿਚ ਪਰਗਟ ਕਰਦਾ ਹੈਂ (ਭਾਵ, ਆਦਰ ਬਖ਼ਸ਼ਦਾ ਹੈਂ) ।੯।

**ਸਲੋਕ ਮ: ੩ ॥ ਪੰਡਿਤ ਪੜਿ ਪੜਿ ਉਚਾ ਕੂਕਦਾ, ਮਾਇਆ ਮੋਹੁ ਪਿਆਰੁ ॥ ਅੰਤਰਿ ਬ੍ਰਹਮੁ ਨ ਚੀਨਈ, ਮਨਿ ਮੂਰਖੁ ਗਾਵਾਰੁ ॥ ਦੂਜੈ ਭਾਇ ਜਗਤੁ ਪਰਬੋਧਦਾ, ਨ ਬੂਝੈ ਬੀਚਾਰੁ ॥ ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥੧॥ {ਪੰਨਾ ੮੬}**

**ਪਦ ਅਰਥ** :—ਅੰਤਰਿ—ਆਪਣੇ ਅੰਦਰ । ਨ ਚੀਨਈ—ਨਹੀਂ ਪਛਾਣਦਾ । ਮਨਿ—ਮਨ ਵਿਚ । ਦੂਜੈ ਭਾਇ—ਰੱਬ ਤੋਂ ਬਿਨਾ ਹੋਰ ਪਿਆਰ ਵਿਚ । ਪਰਬੋਧਦਾ—ਜਗਾਂਦਾ ਹੈ, ਮੱਤਾਂ ਦੇਂਦਾ ਹੈ ।

**ਅਰਥ** :—ਪੜ੍ਹ ਪੜ੍ਹ ਕੇ ਪੰਡਿਤ (ਜੀਭ ਨਾਲ ਵੇਦ ਆਦਿਕ ਦਾ) ਉੱਚੀ ਸੁਰ ਨਾਲ ਉਚਾਰਣ ਕਰਦਾ ਹੈ, (ਪਰ) ਮਾਇਆ ਦਾ ਮੋਹ ਪਿਆਰ (ਉਸ ਨੂੰ ਵਿਆਪ ਰਿਹਾ ਹੈ) । (ਉਹ) ਹਿਰਦੇ ਵਿਚ ਰੱਬ ਦੀ ਭਾਲ ਨਹੀਂ ਕਰਦਾ, (ਇਸ ਕਰਕੇ) ਮਨੋਂ ਮੂਰਖ ਤੇ ਅਨਪੜ੍ਹ (ਹੀ ਹੈ) ਮਾਇਆ ਦੇ ਪਿਆਰ ਵਿਚ (ਉਸ ਨੂੰ ਆਪ ਨੂੰ ਤਾਂ) ਸਮਝ ਨਹੀਂ ਆਉਂਦੀ, (ਤੇ) ਸੰਸਾਰ ਨੂੰ ਮੱਤਾਂ ਦੇਂਦਾ ਹੈ । (ਇਹੋ ਜਿਹਾ ਪੰਡਿਤ) ਮਨੁੱਖਾ ਜਨਮ ਵਿਅਰਥ ਗਵਾਉਂਦਾ ਹੈ, ਤੇ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ।੧।

**ਮ: ੩ ॥ ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ, ਬੁਝਹੁ ਕਰਿ ਬੀਚਾਰੁ ॥ ਸਦਾ ਸਾਂਤਿ ਸੁਖੁ ਮਨਿ ਵਸੈ, ਚੂਕੈ ਕੂਕ ਪੁਕਾਰ ॥ ਆਪੈ ਨੋ ਆਪੁ ਖਾਇ, ਮਨੁ ਨਿਰਮਲੁ ਹੋਵੈ, ਗੁਰ ਸਬਦੀ ਵੀਚਾਰੁ ॥ ਨਾਨਕ ਸਬਦਿ ਰਤੇ ਸੇ ਮੁਕਤੁ ਹੈ, ਹਰਿ ਜੀਉ ਹੇਤਿ ਪਿਆਰੁ ॥੨॥ {ਪੰਨਾ ੮੬}**

**ਪਦ ਅਰਥ** :—ਚੂਕੈ—ਮੁੱਕ ਜਾਂਦੀ ਹੈ । ਕੂਕ ਪੁਕਾਰ—ਕਲਪਣਾ । ਆਪੈ ਨੋ ਆਪੁ—ਨਿਰੋਲ ਆਪਣੇ ਆਪ ਨੂੰ, ਚੰਗੀ ਤਰ੍ਹਾਂ ਆਪਾ-ਭਾਵ ਨੂੰ । ਮੁਕਤੁ—ਵਿਕਾਰਾਂ ਤੋਂ ਆਜ਼ਾਦ ।

**ਅਰਥ** :—ਵਿਚਾਰ ਕਰ ਕੇ ਸਮਝ ਲਵੋ (ਭਾਵ, ਵੇਖ ਲਵੋ), ਜਿਨ੍ਹਾਂ ਨੇ ਸਤਿਗੁਰੂ ਦੀ ਦੱਸੀ ਹੋਈ ਕਾਰ ਕੀਤੀ ਹੈ ਉਨ੍ਹਾਂ ਨੂੰ ਹੀ ਨਾਮ ਦੀ ਪ੍ਰਾਪਤੀ ਹੋਈ ਹੈ । ਉਹਨਾਂ ਦੇ ਹੀ ਹਿਰਦੇ ਵਿਚ ਸਦਾ ਸ਼ਾਂਤੀ ਤੇ ਸੁਖ ਵੱਸਦਾ ਹੈ ਤੇ ਕਲਪਣਾ ਮੁੱਕ ਜਾਂਦੀ ਹੈ । 'ਆਪਣੇ ਆਪ ਨੂੰ ਖਾ ਜਾਏ (ਭਾਵ, ਆਪਾ-ਭਾਵ ਨਿਵਾਰੇ) ਤਾਂ ਮਨ ਸਾਫ਼ ਹੁੰਦਾ ਹੈ'—ਇਹ ਵਿਚਾਰ (ਭੀ) ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ (ਉਪਜਦੀ ਹੈ) । ਹੇ ਨਾਨਕ ! ਜੋ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਰੱਤੇ ਹੋਏ ਹਨ, ਉਹ ਮੁਕਤ ਹਨ, (ਕਿਉਂਕਿ) ਪ੍ਰਭੂ ਜੀ ਦੇ ਪਿਆਰ ਵਿਚ ਉਹਨਾਂ ਦੀ ਬਿਰਤੀ ਜੁੜੀ ਰਹਿੰਦੀ ਹੈ ।੨।

**ਪਉੜੀ ॥ ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥ ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ, ਸੋ ਹਰਿਨਾਮੁ ਧਿਆਇ ॥ ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥ ਮਨ ਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥ ਨਾਨਕ ਹਰਿ ਕੀ ਸੇਵਾ ਸੋ ਕਰੇ, ਜਿਸੁ ਲਏ ਹਰਿ ਲਾਇ ॥੧੦॥ {ਪੰਨਾ ੮੬}**

**ਪਦ ਅਰਥ** :—ਗੁਰਮੁਖਿ—ਉਹ ਮਨੁੱਖ ਜੋ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ । ਗੁਰਮੁਖਿ ਪਾਵੈ ਥਾਇ—ਗੁਰਮੁਖ ਦੀ ਬੰਦਗੀ ਪਰਮਾਤਮਾ ਕਬੂਲ ਕਰਦਾ ਹੈ । ਮਨ ਹਠਿ—ਮਨ ਦੇ ਹਠ ਨਾਲ ।

**ਅਰਥ** :—ਪ੍ਰਭੂ ਦੀ ਬੰਦਗੀ (ਉਂਞ ਤਾਂ ਹਰ ਇਕ ਲਈ ਹੀ) ਸਫਲ ਹੈ (ਭਾਵ, ਮਨੁੱਖਾ ਜਨਮ ਨੂੰ ਸਫਲਾ ਕਰਨ ਵਾਲੀ ਹੈ, ਪਰ) ਕਬੂਲ ਉਸ ਦੀ ਹੁੰਦੀ ਹੈ (ਭਾਵ, ਪੂਰਨ ਸਫਲਤਾ ਉਸ ਨੂੰ ਹੁੰਦੀ ਹੈ) ਜੋ ਸਤਿਗੁਰੂ ਦੇ ਸਨਮੁਖ ਰਹਿੰਦਾ ਹੈ । ਉਸੇ ਮਨੁੱਖ ਨੂੰ (ਹੀ) ਸਤਿਗੁਰੂ ਮਿਲਦਾ ਹੈ, ਜਿਸ ਉਤੇ ਪ੍ਰਭੂ ਤਰੁੱਠਦਾ ਹੈ ਅਤੇ ਉਹੋ ਹੀ ਹਰਿ-ਨਾਮ ਦਾ ਸਿਮਰਨ ਕਰਦਾ ਹੈ । (ਜੀਵਾਂ ਨੂੰ ਸੰਸਾਰ-ਸਾਗਰ ਤੋਂ ਜੋ ਪ੍ਰਭੂ) ਪਾਰ ਲੰਘਾਂਦਾ ਹੈ, ਉਹ ਮਿਲਦਾ ਹੀ ਸਤਿਗੁਰੂ ਦੇ ਸ਼ਬਦ ਦੁਆਰਾ ਹੈ । ਵੇਦ (ਆਦਿਕ ਧਾਰਮਕ ਪੁਸਤਕਾਂ) ਨੂੰ ਭੀ ਜਾ ਕੇ ਪੁੱਛ ਵੇਖੋ (ਭਾਵ, ਪੁਰਾਤਨ ਧਰਮ-ਪੁਸਤਕ ਭੀ ਇਹੀ ਗੱਲ ਦੱਸਦੇ ਹਨ) ਕਿ ਆਪਣੇ ਮਨ ਦੇ ਹਠ ਨਾਲ ਕਿਸੇ ਨੇ ਰੱਬ ਨਹੀਂ ਲੱਭਾ (ਗੁਰੂ ਦੀ ਰਾਹੀਂ ਹੀ ਮਿਲਦਾ ਹੈ) । ਹੇ ਨਾਨਕ ! ਹਰੀ ਦੀ ਸੇਵਾ ਉਹੀ ਜੀਵ ਕਰਦਾ ਹੈ ਜਿਸ ਨੂੰ (ਗੁਰੂ ਮਿਲਾ ਕੇ) ਹਰੀ ਆਪਿ ਸੇਵਾ ਵਿਚ ਲਾਏ ।੧੦।

**ਸਲੋਕ ਮ: ੩ ॥ ਨਾਨਕ ਸੋ ਸੂਰਾ ਵਰੀਆਮੁ, ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥ ਗੁਰਮੁਖਿ ਨਾਮੁ ਸਾਲਾਹਿ, ਜਨਮ ਸਵਾਰਿਆ ॥ ਆਪਿ ਹੋਆ ਸਦਾ ਮੁਕਤੁ, ਸਭੁ ਕੁਲੁ ਨਿਸਤਾਰਿਆ ॥ ਸੋਹਨਿ ਸਚਿ ਦੁਆਰਿ, ਨਾਮੁ ਪਿਆਰਿਆ ॥ ਮਨਮੁਖ ਮਰਹਿ ਅਹੰਕਾਰਿ, ਮਰਣੁ ਵਿਗਾੜਿਆ ॥ ਸਭੋ ਵਰਤੈ ਹੁਕਮੁ, ਕਿਆ ਕਰਹਿ ਵਿਚਾਰਿਆ ॥ ਆਪਹੁ ਦੂਜੈ ਲਗਿ, ਖਸਮੁ ਵਿਸਾਰਿਆ ॥ ਨਾਨਕ ਬਿਨੁ ਨਾਵੈ ਸਭੁ ਦੁਖੁ, ਸੁਖੁ ਵਿਸਾਰਿਆ ॥੧॥ {ਪੰਨਾ ੮੬}**

**ਪਦ ਅਰਥ** :—ਅਹੰਕਰਣੁ—ਅਹੰਕਾਰ । ਵਰੀਆਮੁ—ਸੂਰਮਾ । ਮਰਣੁ—ਮੌਤ, ਅੰਤ ਵੇਲਾ ।

**ਅਰਥ** :—ਹੇ ਨਾਨਕ ! ਉਹ ਮਨੁੱਖ ਬਹਾਦੁਰ ਸੂਰਮਾ ਹੈ ਜਿਸ ਨੇ (ਮਨ) ਵਿਚੋਂ ਦੁਸ਼ਟ ਅਹੰਕਾਰ ਨੂੰ ਦੂਰ ਕੀਤਾ ਹੈ ਤੇ ਗੁਰੂ ਦੇ ਸਨਮੁਖ ਹੋ ਕੇ (ਪ੍ਰਭੂ ਦੇ) ਨਾਮ ਦੀ ਸਿਫ਼ਤਿ-ਸਾਲਾਹ ਕਰ ਕੇ ਜਨਮ ਸਫਲਾ ਕੀਤਾ ਹੈ । ਉਹ (ਸੂਰਮਾ) ਆਪ ਸਦਾ ਲਈ (ਵਿਕਾਰਾਂ ਤੋਂ) ਛੁੱਟ ਜਾਂਦਾ ਹੈ, ਤੇ (ਨਾਲ) ਸਾਰੀ ਕੁਲ ਨੂੰ ਤਾਰ ਲੈਂਦਾ ਹੈ । 'ਨਾਮ' ਨਾਲ ਪਿਆਰ ਕਰਨ ਵਾਲੇ ਬੰਦੇ ਸੱਚੇ ਹਰੀ ਦੇ ਦਰਗਾਹ ਵਿਚ ਸੋਭਾ ਪਾਉਂਦੇ ਹਨ । ਪਰ, ਮਨਮੁਖ ਅਹੰਕਾਰ ਵਿਚ ਸੜਦੇ ਹਨ ਤੇ ਦੁਖੀ ਹੋ ਕੇ ਮਰਦੇ ਹਨ । ਇਹਨਾਂ ਵਿਚਾਰਿਆਂ ਦੇ ਵੱਸ ਭੀ ਕੀਹ ਹੈ ? ਸਭ

(ਪ੍ਰਭੂ ਦਾ) ਭਾਣਾ ਵਰਤ ਰਿਹਾ ਹੈ । (ਮਨਮੁਖ ਆਪਣੇ ਆਪ ਦੀ ਖੋਜ ਛੱਡ ਕੇ ਮਾਇਆ ਵਿਚ ਚਿੱਤ ਜੋੜਦੇ ਹਨ, ਤੇ ਪ੍ਰਭੂ-ਪਤੀ ਨੂੰ ਵਿਸਾਰਦੇ ਹਨ । ਹੇ ਨਾਨਕ ! ਨਾਮ ਤੋਂ ਹੀਣ ਹੋਣ ਕਰਕੇ ਉਹਨਾਂ ਨੂੰ ਸਦਾ ਦੁੱਖ ਮਿਲਦਾ ਹੈ, ਸੁਖ ਉਹਨਾਂ ਨੂੰ ਵਿਸਰ ਹੀ ਜਾਂਦਾ ਹੈ (ਭਾਵ, ਸੁਖ ਦਾ ਕਦੀ ਮੂੰਹ ਨਹੀਂ ਵੇਖਦੇ) ।੧।

**ਮ: ੩ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ, ਤਿਨ ਵਿਚਹੁ ਭਰਮੁ ਚੁਕਾਇਆ ॥ ਰਾਮ ਨਾਮੁ ਹਰਿ ਕੀਰਤਿ ਗਾਈ, ਕਰਿ ਚਾਨਣੁ ਮਗੁ ਦਿਖਾਇਆ ॥ ਹਉਮੈ ਮਾਰਿ ਏਕ ਲਿਵ ਲਾਗੀ, ਅੰਤਰਿ ਨਾਮੁ ਵਸਾਇਆ ॥ ਗੁਰਮਤੀ ਜਮੁ ਜੋਹਿ ਨਾ ਸਾਕੈ, ਸਾਚੈ ਨਾਮਿ ਸਮਾਇਆ ॥ ਸਭੁ ਆਪੇ ਆਪਿ ਵਰਤੈ ਕਰਤਾ, ਜੋ ਭਾਵੈ ਸੋ ਨਾਇ ਲਾਇਆ ॥ ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥ {ਪੰਨਾ ੮੬-੮੭}**

**ਪਦ ਅਰਥ** :—ਗੁਰਿ—ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਭਰਮੁ—ਭਟਕਣਾ । ਕੀਮਤਿ—ਸਿਫ਼ਤਿ । ਮਗੁ—ਰਸਤਾ । ਨਾਮਿ—ਨਾਮ ਵਿਚ । ਸਭੁ—ਹਰ ਥਾਂ । ਨਾਇ—ਨਾਮ ਵਿਚ । ਖਿਨੁ—ਪਲਕ, ਪਲ ਭਰ ।

**ਅਰਥ** :—ਜਿਨ੍ਹਾਂ ਨੂੰ ਪੂਰੇ ਸਤਿਗੁਰੂ ਨੇ ਹਿਰਦੇ ਵਿਚ ਹਰਿ-ਨਾਮ ਦ੍ਰਿੜ੍ਹ ਕਰ ਦਿੱਤਾ ਹੈ, ਉਹਨਾਂ ਨੇ ਅੰਦਰੋਂ ਭਟਕਣਾ ਦੂਰ ਕਰ ਲਈ ਹੈ । ਉਹ ਹਰੀ-ਨਾਮ ਦੀ ਉਪਮਾ ਕਰਦੇ ਹਨ, ਤੇ (ਇਸ ਸਿਫ਼ਤਿ-ਸਾਲਾਹ ਨੂੰ) ਚਾਨਣ ਬਣਾ ਕੇ (ਸਿੱਧਾ) ਰਸਤਾ ਉਹਨਾਂ ਨੂੰ ਦਿੱਸ ਪੈਂਦਾ ਹੈ । ਉਹ ਅਹੰਕਾਰ ਦੂਰ ਕਰ ਕੇ ਇੱਕ ਨਾਲ ਨਿਹੁੰ ਲਾਂਦੇ ਹਨ, ਅਤੇ ਹਿਰਦੇ ਵਿਚ ਨਾਮ ਵਸਾਂਦੇ ਹਨ । ਗੁਰੂ ਦੀ ਮਤਿ ਤੇ ਤੁਰਨ ਦੇ ਕਾਰਨ ਜਮ ਉਹਨਾਂ ਨੂੰ ਘੂਰ ਨਹੀਂ ਸਕਦਾ, (ਕਿਉਂਕਿ) ਸੱਚੇ ਨਾਮ ਵਿਚ ਉਹਨਾਂ ਦੀ ਬਿਰਤੀ ਜੁੜੀ ਹੁੰਦੀ ਹੈ । (ਪਰ) ਇਹ ਸਭ ਪ੍ਰਭੂ ਦਾ ਆਪਣਾ ਕੌਤਕ ਹੈ, ਜਿਸ ਤੇ ਪ੍ਰਸੰਨ ਹੁੰਦਾ ਹੈ ਉਸ ਨੂੰ ਨਾਮ ਵਿਚ ਜੋੜਦਾ ਹੈ । (ਇਹ) ਦਾਸ ਨਾਨਕ (ਭੀ) 'ਨਾਮ' ਦੇ ਆਸਰੇ ਹੈ, ਇਕ ਪਲਕ ਭਰ ਭੀ 'ਨਾਮ' ਤੋਂ ਸੱਖਣਾ ਰਹੇ ਤਾਂ ਮਰਨ ਲਗਦਾ ਹੈ ।੨।

**ਪਉੜੀ ॥ ਜੋ ਮਿਲਿਆ ਹਰਿ ਦੀਬਾਣ ਸਿਉ, ਸੋ ਸਭਨੀ ਦੀਬਾਣੀ ਮਿਲਿਆ ॥ ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ, ਓਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥ ਓਸੁ ਅੰਤਰਿ ਨਾਮੁ ਨਿਧਾਨੁ ਹੈ, ਨਾਮੋ ਪਰਵਰਿਆ ॥ ਨਾਉ ਪੂਜੀਐ ਨਾਉ ਮੰਨੀਐ, ਨਾਇ ਕਿਲਵਿਖ ਸਭ ਹਿਰਿਆ ॥ ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ, ਸੇ ਅਸਥਿਰੁ ਜਗਿ ਰਹਿਆ ॥੧੧॥ {ਪੰਨਾ ੮੭}**

**ਪਦ ਅਰਥ** :—ਦੀਬਾਣ—ਦਰਬਾਰ । ਸੁਰਖਰੂ—ਖਿੜੇ ਮੱਥੇ ਵਾਲਾ । ਨਾਮੋ—ਨਾਮ ਹੀ । ਪਰਵਰਿਆ—ਪਰਵਾਰ, ਰੌਸ਼ਨੀ ਦਾ ਚੱਕਰ (ਜਿਵੇਂ 'ਚੰਦ' ਪਰਵਾਰਿਆ ਜਾਂਦਾ ਹੈ) । ਨਾਇ—ਨਾਮ ਦੀ ਰਾਹੀਂ । ਕਿਲਵਿਖ—ਪਾਪ । ਹਿਰਿਆ—ਨਾਸ ਹੋ ਜਾਂਦੇ ਹਨ । ਇਕ ਮਨਿ—ਇਕ-ਮਨ ਹੋ ਕੇ । ਅਸਥਿਰੁ—ਅਟੱਲ ।

**ਅਰਥ** :—ਜੋ ਮਨੁੱਖ ਹਰੀ ਦੇ ਦਰਬਾਰ ਵਿਚ ਮਿਲਿਆ (ਆਦਰ ਪਾਉਣ-ਯੋਗ ਹੋਇਆ) ਹੈ, ਉਸ ਨੂੰ (ਸੰਸਾਰ ਦੇ) ਸਭ ਦਰਬਾਰਾਂ ਵਿਚ ਆਦਰ ਮਿਲਦਾ ਹੈ । ਜਿਥੇ ਉਹ ਜਾਂਦਾ ਹੈ, ਉਥੇ ਹੀ ਉਸ ਦਾ ਮੱਥਾ ਖਿੜਿਆ ਰਹਿੰਦਾ ਹੈ, ਉਸ ਦਾ ਮੂੰਹ ਵੇਖ ਕੇ (ਭਾਵ, ਉਸ ਦਾ ਦਰਸ਼ਨ ਕਰ ਕੇ) ਸਭ ਪਾਪੀ ਤਰ ਜਾਂਦੇ ਹਨ (ਕਿਉਂਕਿ) ਉਸ ਦੇ ਹਿਰਦੇ ਵਿਚ ਨਾਮ ਦਾ ਖ਼ਜ਼ਾਨਾ ਹੈ, ਤੇ ਨਾਮ ਹੀ ਉਸ ਦਾ ਪਰਵਾਰ ਹੈ (ਭਾਵ, ਨਾਮ ਹੀ ਉਸ ਦੇ ਸਿਰ ਦੇ ਦੁਆਲੇ ਰੌਸ਼ਨੀ ਦਾ ਚੱਕ੍ਰ ਹੈ) । (ਹੇ ਭਾਈ !) ਨਾਮ ਸਿਮਰਨਾ ਚਾਹੀਦਾ ਹੈ, ਤੇ ਨਾਮ ਦਾ ਹੀ ਧਿਆਨ ਧਰਨਾ ਚਾਹੀਦਾ ਹੈ, ਨਾਮ (ਜਪਣ) ਕਰ ਕੇ ਸਭ ਪਾਪ ਦੂਰ ਹੋ ਜਾਂਦੇ ਹਨ । ਜਿਨ੍ਹਾਂ ਨੇ ਏਕਾਗਰ ਚਿੱਤ ਹੋ ਕੇ

ਨਾਮ ਜਪਿਆ ਹੈ, ਉਹ ਸੰਸਾਰ ਵਿਚ ਅਟੱਲ ਹੋ ਗਏ ਹਨ (ਭਾਵ, ਸੰਸਾਰ ਵਿਚ ਸਦਾ ਲਈ ਉਹਨਾਂ ਦੀ ਸੋਭਾ ਤੇ ਪ੍ਰਤਿਸ਼ਟਾ ਕਾਇਮ ਹੋ ਗਈ ਹੈ) ।੧੧।

**ਸਲੋਕ ਮ: ੩ ॥ ਆਤਮਾ ਦੇਉ ਪੂਜੀਐ, ਗੁਰ ਕੈ ਸਹਜਿ ਸੁਭਾਇ ॥ ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ, ਤਾ ਘਰ ਹੀ ਪਰਚਾ ਪਾਇ ॥ ਆਤਮਾ ਅਡੋਲੁ ਨ ਡੋਲਈ, ਗੁਰ ਕੈ ਭਾਇ ਸੁਭਾਇ ॥ ਗੁਰ ਵਿਣੁ ਸਹਜੁ ਨ ਆਵਈ, ਲੋਭੁ ਮੈਲੁ ਨ ਵਿਚਹੁ ਜਾਇ ॥ ਖਿਨੁ ਪਲੁ ਹਰਿ ਨਾਮੁ ਮਨਿ ਵਸੈ, ਸਭ ਅਠਸਠਿ ਤੀਰਥ ਨਾਇ ॥ ਸਚੇ ਮੈਲੁ ਨ ਲਗਈ, ਮਲੁ ਲਾਗੈ ਦੂਜੈ ਭਾਇ ॥ ਧੋਤੀ ਮੂਲਿ ਨ ਉਤਰੈ, ਜੇ ਅਠਸਠਿ ਤੀਰਥ ਨਾਇ ॥ ਮਨਮੁਖ ਕਰਮ ਕਰੇ ਅਹੰਕਾਰੀ, ਸਭ ਦੁਖੋ ਦੁਖੁ ਕਮਾਇ ॥ ਨਾਨਕ ਮੈਲਾ ਊਜਲੁ ਤਾ ਥੀਐ, ਜਾ ਸਤਿਗੁਰ ਮਾਹਿ ਸਮਾਇ ॥੧॥ {ਪੰਨਾ ੮੭}**

**ਪਦ ਅਰਥ :—**ਆਤਮਾ ਦੇਉ—ਪਰਮਾਤਮਾ । ਸਹਜਿ—ਸਹਜ ਵਿਚ, ਗਿਆਨ ਅਵਸਥਾ ਵਿਚ । ਸੁਭਾਇ—ਸੁਭਾਵ ਵਿਚ (ਲੀਨ ਹੋ ਕੇ) । ਪ੍ਰਤੀਤਿ—ਯਕੀਨ । ਪਰਚਾ—ਵਾਕਫ਼ੀ, ਪਿਆਰ । ਨਾਇ—ਨ੍ਹਾਇ, ਨ੍ਹਾ ਲੈਂਦਾ ਹੈ ।

**ਅਰਥ** :—ਗੁਰੂ ਦੀ ਮਤਿ ਲੈ ਕੇ ਤੇ ਗੁਰੂ ਦੇ ਸੁਭਾਉ ਵਿਚ (ਆਪਣਾ ਸੁਭਾਉ ਲੀਨ ਕਰ ਕੇ) ਜੀਵ-ਆਤਮਾ ਦਾ ਪ੍ਰਕਾਸ਼ ਕਰਨ ਵਾਲੇ (ਹਰੀ) ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । (ਇਸ ਤਰ੍ਹਾਂ) ਜਦੋਂ ਜੀਵ ਨੂੰ ਪ੍ਰਭੂ (ਦੀ ਹੋਂਦ ਤੇ) ਸਿਦਕ ਬੱਝ ਜਾਵੇ, ਤਾਂ ਹਿਰਦੇ ਵਿਚ ਹੀ (ਪ੍ਰਭੂ ਨਾਲ) ਪਿਆਰ ਬਣ ਜਾਂਦਾ ਹੈ (ਤੇ ਤੀਰਥ ਆਦਿਕਾਂ ਤੇ ਜਾਣ ਦੀ ਲੋੜ ਨਹੀਂ ਰਹਿੰਦੀ), ਕਿਉਂਕਿ ਸਤਿਗੁਰੂ ਦੇ ਪਿਆਰ ਵਿਚ ਤੇ ਸੁਭਾਉ ਵਿਚ (ਵਰਤਿਆਂ) ਜੀਵਾਤਮਾ (ਮਾਇਆਂ ਵਲੋਂ) ਅਹਿੱਲ ਹੋ ਕੇ ਡੋਲਣੋਂ ਹਟ ਜਾਂਦਾ ਹੈ । ਸਤਿਗੁਰੂ ਤੋਂ ਬਿਨਾ ਅਡੋਲ ਅਵਸਥਾ ਨਹੀਂ ਆਉਂਦੀ, ਤੇ ਨਾਹ ਹੀ ਮਨ ਵਿਚੋਂ ਲੋਭ-ਮੈਲ ਦੂਰ ਹੁੰਦੀ ਹੈ । ਜੇ ਇਕ ਪਲਕ ਭਰ ਭੀ ਪ੍ਰਭੂ ਦਾ ਨਾਮ ਮਨ ਵਿਚ ਵੱਸ ਜਾਏ (ਭਾਵ, ਜੇ ਜੀਵ ਇਕ ਮਨ ਇਕ ਪਲਕ ਭਰ ਭੀ ਨਾਮ ਜਪ ਸਕੇ) ਤਾਂ, ਮਾਨੋ, ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲੈਂਦਾ ਹੈ, (ਕਿਉਂਕਿ) ਸੱਚੇ ਵਿਚ ਜੁੜੇ ਹੋਏ ਨੂੰ ਮੈਲ ਨਹੀਂ ਲਗਦੀ, ਮੈਲ਼ (ਸਦਾ) ਮਾਇਆ ਦੇ ਪਿਆਰ ਵਿਚ ਲੱਗਦੀ ਹੈ, ਤੇ ਉਹ ਮੈਲ ਕਦੇ ਭੀ ਧੋਤਿਆਂ ਨਹੀਂ ਉਤਰਦੀ, ਭਾਵੇਂ ਅਠਾਹਠ ਤੀਰਥਾਂ ਦੇ ਇਸ਼ਨਾਨ ਪਏ ਕਰੀਏ । (ਕਾਰਨ ਇਹ ਹੁੰਦਾ ਹੈ ਕਿ) ਮਨੁੱਖ (ਗੁਰੂ ਵਲੋਂ) ਮਨਮੁਖ (ਹੋ ਕੇ) ਅਹੰਕਾਰ ਦੇ ਆਸਰੇ (ਤੀਰਥ-ਇਸ਼ਨਾਨ ਆਦਿਕ) ਕਰਮ ਕਰਦਾ ਹੈ, ਤੇ ਦੁੱਖ ਹੀ ਦੁੱਖ ਸਹੇੜਦਾ ਹੈ । ਹੇ ਨਾਨਕ ! ਮੈਲਾ (ਮਨ) ਤਦੋਂ ਹੀ ਪਵਿਤ੍ਰ ਹੁੰਦਾ ਹੈ, ਜੇ (ਜੀਵ) ਸਤਿਗੁਰੂ ਵਿਚ ਲੀਨ ਹੋ ਜਾਵੇ (ਭਾਵ, ਆਪਾ-ਭਾਵ ਮਿਟਾ ਦੇਵੇ) ।੧।

**ਮ: ੩ ॥ ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥ ਮਨਮੁਖੁ ਰਲਾਇਆ ਨਾ ਰਲੈ, ਪਇਐ ਕਿਰਤਿ ਫਿਰਾਇ ॥ ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ ॥ ਗੁਰਮੁਖਿ ਆਪਣਾ ਮਨੁ ਮਾਰਿਆ, ਸਬਦਿ ਕਸਵਟੀ ਲਾਇ ॥ ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ, ਮਨ ਹੀ ਮੰਝਿ ਸਮਾਇ ॥ ਮਨੁ ਜੋ ਇਛੇ ਸੋ ਲਹੈ, ਸਚੈ ਸਬਦਿ ਸੁਭਾਇ ॥ ਅੰਮ੍ਰਿਤ ਨਾਮੁ ਸਦ ਭੁੰਚੀਐ, ਗੁਰਮੁਖਿ ਕਾਰ ਕਮਾਇ ॥ ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ, ਜਾਸੀ ਜਨਮੁ ਗਵਾਇ ॥ ਮਨਮੁਖੀ ਮਨ ਹਠਿ ਹਾਰਿਆ, ਕੂੜੁ ਕੁਸਤੁ ਕਮਾਇ ॥ ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥ ਨਾਨਕ ਗੁਰਮੁਖਿ ਸਚੁ ਕਮਾਵੈ, ਮਨਮੁਖਿ ਆਵੈ ਜਾਇ ॥੨॥ {ਪੰਨਾ ੮੭}**

**ਪਦ ਅਰਥ :—**ਮਨਮੁਖੁ—ਉਹ ਜਿਸ ਦਾ ਮੂੰਹ ਆਪਣੇ ਮਨ ਵਲ ਹੈ, ਮਨ ਦਾ ਮੁਰੀਦ, ਆਪ-ਹੁਦਰਾ । ਕਿਰਤੁ—ਕੀਤਾ ਹੋਇਆ ਕੰਮ । ਕਿਰਤਿ—ਕੀਤੇ ਕੰਮ ਦੇ ਅਨੁਸਾਰ । ਪਇਐ ਕਿਰਤਿ—ਉਹਨਾਂ ਕੀਤੇ ਕਰਮਾਂ

ਦੇ ਸੰਸਕਾਰਾਂ ਅਨੁਸਾਰ ਜੋ ਪਿੱਛੇ ਇਕੱਠੇ ਹੋ ਚੁਕੇ ਹਨ । ਧਾਤੁ—ਮਾਇਆ । ਸਥ—ਝਗੜਾ ਨਿਬੇੜਨ ਲਈ ਪੰਚੈਤ ਇਕੱਠੀ ਕਰਨੀ । ਭੁੰਚੀਐ—ਛਕੀਏ । ਲੁਝਣਾ—ਝਗੜਨਾ । ਜਿਣੈ—ਜਿੱਤ ਲਏ ।

ਅਰਥ :—ਜੋ ਮਨੁੱਖ ਸਤਿਗੁਰੂ ਵਲੋਂ ਮੁਖ ਮੋੜੀ ਬੈਠਾ ਹੈ, ਉਹ ਸਮਝਾਇਆਂ ਭੀ ਕਦੇ ਨਹੀਂ ਸਮਝਦਾ, ਜੇ ਉਸ ਨੂੰ (ਗੁਰਮੁਖਾਂ ਦੇ ਵਿਚ) ਰਲਾ ਭੀ ਦੇਵੀਏ, ਤਾਂ ਭੀ (ਸੁਭਾਵ ਕਰਕੇ) ਉਹਨਾਂ ਨਾਲ ਨਹੀਂ ਰਲਦਾ ਤੇ (ਪਿਛਲੇ ਕੀਤੇ) ਸਿਰ ਪਏ ਕਰਮਾਂ ਅਨੁਸਾਰ ਭਟਕਦਾ ਫਿਰਦਾ ਹੈ । (ਉਸ ਵਿਚਾਰੇ ਉਤੇ ਭੀ ਕੀਹ ਰੋਸ ? (ਸੰਸਾਰ ਵਿਚ) ਰਸਤੇ ਹੀ ਦੋ ਹਨ (ਹਰੀ ਨਾਲ) ਪਿਆਰ ਤੇ (ਮਾਇਆ ਨਾਲ) ਪਿਆਰ; (ਤੇ ਮਨਮੁਖ) ਪ੍ਰਭੂ ਦੇ ਹੁਕਮ ਵਿਚ (ਹੀ) (ਮਾਇਆ ਵਾਲੀ) ਕਾਰ ਪਿਆ ਕਰਦਾ ਹੈ । (ਦੂਜੇ ਪਾਸੇ, ਹੁਕਮ ਵਿਚ ਹੀ) ਗੁਰਮੁਖ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਕਸਵੱਟੀ ਲਾ ਕੇ (ਭਾਵ, ਪਰਖ ਕਰ ਕੇ) ਆਪਣੇ ਮਨ ਨੂੰ ਮਾਰ ਲੈਂਦਾ ਹੈ (ਭਾਵ, ਮਾਇਆ ਦੇ ਪਿਆਰ ਵਲੋਂ ਰੋਕ ਲੈਂਦਾ ਹੈ) । ਉਹ ਸਦਾ ਮਨ (ਦੀ ਵਿਕਾਰ-ਬਿਰਤੀ) ਨਾਲ ਝਗੜਾ ਕਰਦਾ ਹੈ, ਤੇ ਸੱਥ ਕਰਦਾ ਹੈ (ਭਾਵ, ਉਸ ਨੂੰ ਸਮਝਾਉਂਦਾ ਹੈ, ਤੇ ਅੰਤ ਇਸ ਵਿਕਾਰ-ਬਿਰਤੀ ਨੂੰ) ਮਨ (ਦੀ ਸ਼ੁਭ-ਬਿਰਤੀ) ਵਿਚ ਲੀਨ ਕਰ ਦੇਂਦਾ ਹੈ । (ਇਸ ਤਰ੍ਹਾਂ ਸਤਿਗੁਰੂ ਦੇ) ਸੁਭਾਉ ਵਿਚ (ਆਪਾ ਲੀਨ ਕਰਨ ਵਾਲਾ) ਮਨ ਜੋ ਇੱਛਾ ਕਰਦਾ ਹੈ ਸੋ ਲੈਂਦਾ ਹੈ । (ਹੇ ਭਾਈ !) ਗੁਰਮੁਖਾਂ ਵਾਲੀ ਕਾਰ ਕਰ ਕੇ ਸਦਾ ਨਾਮ-ਅੰਮ੍ਰਿਤ ਪੀਵੀਏ । ਮਨ ਨੂੰ ਛੱਡ ਕੇ ਜੋ ਜੀਵ (ਸਰੀਰ ਆਦਿਕ) ਹੋਰ ਨਾਲ ਝਗੜਾ ਪਾਂਦਾ ਹੈ, ਉਹ ਜਨਮ ਬਿਰਥਾ ਗਵਾਂਦਾ ਹੈ । ਮਨਮੁਖ ਮਨ ਦੇ ਹਠ ਵਿਚ (ਬਾਜ਼ੀ) ਹਾਰ ਜਾਂਦਾ ਹੈ, ਤੇ ਕੂੜ-ਕੁਸੱਤ (ਦੀ ਕਮਾਈ) ਕਰਦਾ ਹੈ । ਹੇ ਨਾਨਕ ! ਗੁਰਮੁਖ ਸਤਿਗੁਰੂ ਦੀ ਕਿਰਪਾ ਨਾਲ ਮਨ ਨੂੰ ਜਿੱਤਦਾ ਹੈ, ਪ੍ਰਭੂ ਨਾਲ ਪਿਆਰ ਜੋੜਦਾ ਹੈ ਤੇ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ । (ਪਰ,) ਮਨਮੁਖ ਭਟਕਦਾ ਫਿਰਦਾ ਹੈ ।੨।

**ਪਉੜੀ ॥ ਹਰਿ ਕੇ ਸੰਤ ਸੁਣਹੁ ਜਨ ਭਾਈ, ਹਰਿ ਸਤਿਗੁਰ ਕੀ ਇਕ ਸਾਖੀ ॥ ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ, ਤਿਨਿ ਜਨਿ ਲੈ ਹਿਰਦੈ ਰਾਖੀ ॥ ਹਰਿ ਅੰਮ੍ਰਿਤ ਕਥਾ ਸਰੇਸਟ ਉਤਮ, ਗੁਰ ਬਚਨੀ ਸਹਜੇ ਚਾਖੀ ॥ ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ, ਜਿਉ ਸੂਰਜੁ ਰੈਣਿ ਕਿਰਾਖੀ ॥ ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ ॥੧੨॥ {ਪੰਨਾ ੮੭}**

**ਪਦ ਅਰਥ** :—ਸਾਖੀ—ਸਿੱਖਿਆ । ਮੁਖਿ—ਮੂੰਹ ਤੇ । ਮਸਤਕਿ—ਮੱਥੇ ਤੇ । ਤਿਨਿ—ਉਸ ਨੇ । ਤਿਨਿ ਜਨਿ—ਉਸ ਜਨ ਨੇ । ਸਹਜੇ—ਅਡੋਲ ਅਵਸਥਾ ਵਿਚ (ਅੱਪੜ ਕੇ) । ਤਹ—ਉਸ ਅਵਸਥਾ ਵਿਚ । ਰੈਣਿ—ਰਾਤ । ਕਿਰਾਖੀ—ਖਿੱਚ ਲੈਂਦਾ ਹੈ । ਅਗੋਚਰੁ—ਅ+ਗੋ+ਚਰੁ । ਗੋ-ਇੰਦ੍ਰੇ । ਚਰੁ—ਚਲਣਾ, ਅੱਪੜਨਾ । ਅਗੋਚਰੁ—ਜਿਸ ਤਕ ਗਿਆਨ-ਇੰਦ੍ਰੇ ਪਹੁੰਚ ਨਹੀਂ ਸਕਦੇ ।

ਅਰਥ :—ਹੇ ਹਰੀ ਦੇ ਸੰਤ ਜਨ ਪਿਆਰਿਓ ! ਆਪਣੇ ਸਤਿਗੁਰੂ ਦੀ ਸਿੱਖਿਆ ਸੁਣੋ (ਭਾਵ, ਸਿੱਖਿਆ ਤੇ ਤੁਰੋ) । ਇਸ ਸਿੱਖਿਆ ਨੂੰ ਮਨੁੱਖ ਨੇ ਹਿਰਦੇ ਵਿਚ ਪਰੋ ਰੱਖਿਆ ਹੈ, ਜਿਸ ਦੇ ਮੱਥੇ ਉਤੇ ਧੁਰੋਂ ਹੀ ਭਾਗ ਹੋਵੇ । ਸਤਿਗੁਰੂ ਦੀ ਸਿੱਖਿਆ ਦੁਆਰਾ ਹੀ ਅਡੋਲ ਅਵਸਥਾ ਵਿਚ ਪਹੁੰਚ ਕੇ ਪ੍ਰਭੂ ਦੀ ਉੱਤਮ ਪਵਿਤਰ ਤੇ ਜੀਵਨ-ਕਣੀ ਬਖ਼ਸ਼ਣ ਵਾਲੀ ਸਿਫ਼ਤਿ-ਸਾਲਾਹ ਦਾ ਆਨੰਦ ਲਿਆ ਜਾ ਸਕਦਾ ਹੈ । (ਸਤਿਗੁਰੂ ਦੀ ਸਿੱਖਿਆ ਨੂੰ ਜੇਹੜਾ ਹਿਰਦਾ ਇਕ ਵਾਰੀ ਧਾਰਨ ਕਰਦਾ ਹੈ) ਉਸ ਵਿਚ (ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ ਤੇ (ਮਾਇਆ ਦਾ) ਹਨੇਰਾ ਇਉਂ ਦੂਰ ਹੁੰਦਾ ਹੈ ਜਿਵੇਂ ਸੂਰਜ ਰਾਤ (ਦੇ ਹਨੇਰੇ) ਨੂੰ ਖਿੱਚ ਲੈਂਦਾ ਹੈ । ਜੋ ਪ੍ਰਭੂ (ਇਹਨਾਂ ਅੱਖਾਂ ਨਾਲ) ਨਹੀਂ ਦਿੱਸਦਾ, ਇੰਦ੍ਰਿਆਂ ਦੇ ਵਿਸ਼ੇ ਤੋਂ ਪਰੇ ਹੈ ਤੇ ਅਲੱਖ ਹੈ ਉਹ ਸਤਿਗੁਰੂ ਦੇ ਸਨਮੁਖ ਹੋਣ ਕਰਕੇ ਅੱਖੀਂ ਦਿੱਸ ਪੈਂਦਾ ਹੈ ।੧੨।

**ਸਲੋਕ ਮ: ੩ ॥ ਸਤਿਗੁਰੁ ਸੇਵੇ ਆਪਣਾ, ਸੋ ਸਿਰੁ ਲੇਖੈ ਲਾਇ ॥ ਵਿਚਹੁ ਆਪੁ ਗਵਾਇ ਕੈ, ਰਹਨਿ ਸਚਿ ਲਿਵ ਲਾਇ ॥ ਸਤਿਗੁਰੁ ਜਿਨੀ ਨ ਸੇਵਿਓ, ਤਿਨਾ ਬਿਰਥਾ ਜਨਮੁ ਗਵਾਇ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ, ਕਹਣਾ ਕਿਛੂ ਨਾ ਜਾਇ ॥੧॥ {ਪੰਨਾ ੮੮}**

**ਪਦ ਅਰਥ** :—ਲੇਖੈ ਲਾਇ—ਸਫਲਾ ਕਰ ਲੈਂਦਾ ਹੈ । ਆਪੁ—ਆਪਾ-ਭਾਵ, ਅਹੰਕਾਰ ।

**ਅਰਥ** :—ਜਿਹੜਾ ਮਨੁੱਖ ਆਪਣੇ ਸਤਿਗੁਰੂ ਦੀ ਦੱਸੀ ਸੇਵਾ ਕਰਦਾ ਹੈ, ਉਹ ਮਨੁੱਖ ਆਪਣਾ ਸਿਰ (ਭਾਵ, ਮਨੁੱਖਾ ਜਨਮ) ਸਫਲਾ ਕਰ ਲੈਂਦਾ ਹੈ । ਅਜੇਹੇ ਮਨੁੱਖ ਹਿਰਦੇ ਵਿਚੋਂ ਅਹੰਕਾਰ ਦੂਰ ਕਰ ਕੇ ਸੱਚੇ ਨਾਮ ਵਿਚ ਬਿਰਤੀ ਜੋੜੀ ਰੱਖਦੇ ਹਨ । ਜਿਨ੍ਹਾਂ ਸਤਿਗੁਰੂ ਦੀ ਦੱਸੀ ਸੇਵਾ ਨਹੀਂ ਕੀਤੀ, ਉਹਨਾਂ ਮਨੁੱਖਾ ਜੀਵਨ ਵਿਅਰਥ ਗਵਾ ਲਿਆ ਹੈ । (ਪਰ) ਹੇ ਨਾਨਕ ! (ਕਿਸੇ ਨੂੰ) ਕੁਝ (ਚੰਗਾ ਮੰਦਾ) ਆਖਿਆ ਨਹੀਂ ਜਾ ਸਕਦਾ (ਕਿਉਂਕਿ) ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ, ਆਪ ਕਰਦਾ ਹੈ ।੧।

**ਮ: ੩ ॥ ਮਨ ਵੇਕਾਰੀ ਵੇੜਿਆ, ਵੇਕਾਰਾ ਕਰਮ ਕਮਾਇ ॥ ਦੂਜੈ ਭਾਇ ਅਗਿਆਨੀ ਪੂਜਦੇ, ਦਰਗਹ ਮਿਲੈ ਸਜਾਇ ॥ ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥ ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ, ਕਰਮੀ ਪਲੈ ਪਾਇ ॥ ਨਾਨਕ ਸੇਵਾ ਸੁਰਤਿ ਕਮਾਵਣੀ, ਜੋ ਹਰਿ ਭਾਵੈ ਸੋ ਥਾਇ ਪਾਇ ॥੨॥ {ਪੰਨਾ ੮੮}**

**ਪਦ ਅਰਥ** :—ਵੇੜਿਆ—ਘਿਰਿਆ ਹੋਇਆ । ਬੂਝ—ਸਮਝ । ਕਰਮੀ—ਮਿਹਰ ਨਾਲ । ਪਲੇ ਪਾਇ—ਮਿਲਦਾ ਹੈ । ਥਾਇ ਪਾਇ—ਕਬੂਲ ਕਰਦਾ ਹੈ ।

ਅਰਥ :—(ਇਹ ਕੁਦਰਤਿ ਦਾ ਤਰੀਕਾ ਹੈ ਕਿ) ਵਿਕਾਰਾਂ ਵਿਚ ਫਸਿਆ ਹੋਇਆ ਮਨ ਵਿਕਾਰਾਂ ਵਾਲੇ ਕਰਮ (ਹੀ) ਕਰਦਾ ਹੈ । (ਇਸ ਵਾਸਤੇ) ਮਾਇਆ ਦੇ ਪਿਆਰ ਵਿਚ (ਫਸੇ ਰਹਿ ਕੇ) ਜੋ ਮਨੁੱਖ ਪੂਜਾ ਕਰਦੇ ਹਨ, (ਇਸ ਪੂਜਾ ਦਾ ਉਹਨਾਂ ਨੂੰ ਕੁਝ ਲਾਭ ਨਹੀਂ ਹੁੰਦਾ) ਦਰਗਾਹ ਵਿਚ ਸਜ਼ਾ (ਹੀ) ਮਿਲਦੀ ਹੈ । ਆਤਮਾ ਨੂੰ ਚਾਨਣ ਬਖ਼ਸ਼ਣ ਵਾਲੇ ਪ੍ਰਭੂ ਦੀ ਹੀ ਪੂਜਾ ਕਰਨੀ ਚਾਹੀਦੀ ਹੈ, (ਪਰ) ਸਤਿਗੁਰੂ ਤੋਂ ਬਿਨਾ ਸਮਝ ਨਹੀਂ ਪੈਂਦੀ । ਸਤਿਗੁਰੂ ਦਾ ਭਾਣਾ (ਮੰਨਣਾ)—ਇਹੀ ਜਪੁ ਤਪੁ ਤੇ ਸੰਜਮ ਹੈ, ਪ੍ਰਭੂ ਮਿਹਰ ਕਰੇ ਤਾਂ ਇਹ (ਭਾਣਾ ਮੰਨਣ ਦੀ ਸਮਰੱਥਾ) ਪ੍ਰਾਪਤ ਹੁੰਦੀ ਹੈ । ਹੇ ਨਾਨਕ ! (ਉਂਞ ਤਾਂ) ਜੋ ਸੇਵਾ ਹਰੀ ਨੂੰ ਚੰਗੀ ਲੱਗੇ ਉਹੀ ਪਰਵਾਨ ਹੁੰਦੀ ਹੈ, (ਪਰ) ਸੇਵਾ ਭੀ ਸੁਰਤਿ ਦੁਆਰਾ ਹੀ (ਭਾਵ, ਸੁਰਤਿ ਨੂੰ ਸਤਿਗੁਰੂ ਦੇ ਭਾਣੇ ਵਿਚ ਟਿਕਾ ਕੇ ਹੀ) ਕੀਤੀ ਜਾ ਸਕਦੀ ਹੈ ।

**ਪਉੜੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ, ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ, ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ, ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ, ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥ ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ, ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥ {ਪੰਨਾ ੮੮}**

**ਪਦ ਅਰਥ :**—ਕਿਲਵਿਖ—ਪਾਪ । ਜਿਤੁ ਮੁਖਿ—ਜਿਸ ਮੂੰਹ ਤੇ । ਤਿਤੁ ਮੁਖਿ—ਉਸ ਮੂੰਹ ਨਾਲ ।

**ਅਰਥ** :—ਹੇ ਮਰੇ ਮਨ ! ਹਰੀ-ਨਾਮ ਦਾ ਸਿਮਰਨ ਕਰ, ਜਿਸ ਤੋਂ ਰਾਤ ਦਿਨ ਸਦਾ ਦੁਖ ਹੋਵੇ । ਹੇ ਮੇਰੇ ਮਨ ! ਹਰੀ ਨਾਮ ਦਾ ਸਿਮਰਨ ਕਰਕੇ ਸਭ ਪਾਪ ਦੂਰ ਹੋ ਜਾਂਦੇ ਹਨ । ਹੇ ਮੇਰੇ ਮਨ ! ਹਰੀ ਨਾਮ ਦਾ ਸਿਮਰਨ ਕਰ, ਜਿਸ ਨਾਲ ਸਭ ਦਰਿਦ੍ਰ ਦੁੱਖ ਤੇ ਭੁੱਖਾਂ ਲਹਿ ਜਾਣ । ਹੇ ਮੇਰੇ ਮਨ ! ਹਰੀ ਨਾਮ ਦਾ ਸਿਮਰਨ ਕਰ, (ਜਿਸ ਕਰਕੇ) ਸਤਿਗੁਰੂ ਦੇ ਸਨਮੁਖ ਰਹਿ ਕੇ (ਤੇਰੇ ਅੰਦਰ) ਉੱਤਮ ਪ੍ਰੀਤਿ (ਭਾਵ, ਹਰੀ ਨਾਮ ਦੀ

ਪ੍ਰੀਤਿ) ਬਣ ਜਾਏ । ਧੁਰ ਸੱਚੀ ਦਰਗਾਹ ਤੋਂ ਜਿਸ ਮੂੰਹ ਤੇ ਭਾਗ ਲਿਖਿਆ ਹੋਵੇ, ਪ੍ਰਭੂ ਉਸ ਮੂੰਹ ਤੋਂ (ਹੀ) ਆਪਣੇ ਨਾਮ ਦਾ ਸਿਮਰਨ ਕਰਾਉਂਦਾ ਹੈ ।੧੩।

**ਸਲੋਕ ਮ: ੩ ॥ ਸਤਿਗੁਰੁ ਜਿਨੀ ਨਾ ਸੇਵਿਓ, ਸਬਦਿ ਨ ਕੀਤੋ ਵੀਚਾਰੁ ॥ ਅੰਤਰਿ ਗਿਆਨੁ ਨ ਆਇਓ, ਮਿਰਤਕੁ ਹੈ ਸੰਸਾਰਿ ॥ ਲਖ ਚਉਰਾਸੀਹ ਫੇਰੁ ਪਇਆ, ਮਰਿ ਜੰਮੈ ਹੋਇ ਖੁਆਰੁ ॥ ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪ ਕਰਾਏ ਸੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ ਹੈ, ਕਰਮਿ ਪਰਾਪਤਿ ਹੋਇ ॥ ਸਚਿ ਰਤੇ ਗੁਰ ਸਬਦ ਸਿਉ, ਤਿਨ ਸਚੀ ਸਦਾ ਲਿਵ ਹੋਇ ॥ ਨਾਨਕ ਜਿਸ ਨੋ ਮੇਲੇ ਨ ਵਿਛੁੜੈ, ਸਹਜਿ ਸਮਾਵੈ ਸੋਇ ॥੧॥ {ਪੰਨਾ ੮੮}**

ਪਦ ਅਰਥ :—ਸਬਦਿ—ਸ਼ਬਦ ਦੀ ਰਾਹੀਂ । ਗਿਆਨੁ—ਉੱਚੀ ਸਮਝ, ਚਾਨਣ, ਆਤਮਕ ਜੀਵਨ ਦੀ ਸੂਝ । ਮਿਰਤਕੁ—ਮੋਇਆ ਹੋਇਆ । ਫੇਰੁ—ਫੇਰਾ, ਚੱਕਰ । ਸਤਿਗੁਰ ਕੀ ਸੇਵਾ—ਗੁਰੂ ਦੀ ਦੱਸੀ ਕਾਰ । ਨਿਧਾਨੁ—ਖ਼ਜ਼ਾਨਾ । ਕਰਮਿ—ਮਿਹਰ ਨਾਲ । ਕਰਮ—ਮਿਹਰ ।

**ਅਰਥ** :—(ਮਨੁੱਖਾ ਜਨਮ ਲੱਭ ਕੇ) ਜਿਨ੍ਹਾਂ ਜੀਵਾਂ ਨੇ ਸਤਿਗੁਰੂ ਦੀ ਦੱਸੀ ਸੇਵਾ ਨਹੀਂ ਕੀਤੀ ਤੇ ਸਤਿਗੁਰੂ ਦੇ ਸ਼ਬਦ ਦੀ ਰਾਹੀਂ (ਹਰੀ ਨਾਮ ਦੀ) ਵਿਚਾਰ ਨਹੀਂ ਕੀਤੀ, (ਤੇ ਇਸ ਤਰ੍ਹਾਂ) ਹਿਰਦੇ ਵਿਚ ਸੱਚਾ ਚਾਨਣ ਨਹੀਂ ਹੋਇਆ, ਉਹ ਜੀਵ ਸੰਸਾਰ ਵਿਚ (ਜੀਊਂਦਾ ਦਿੱਸਦਾ ਭੀ) ਮੋਇਆ ਹੋਇਆ ਹੈ, (ਚੌਰਾਸੀ ਲੱਖ ਜੂਨਾਂ) ਵਿਚ ਉਸ ਨੂੰ ਚੱਕਰ ਕੱਟਣਾ ਪੈਂਦਾ ਹੈ, ਮੁੜ ਮੁੜ ਜੰਮਦਾ ਮਰਦਾ ਤੇ ਖ਼ੁਆਰ ਹੁੰਦਾ ਹੈ । ਜਿਸ ਜੀਵ ਪਾਸੋਂ ਪ੍ਰਭੂ ਆਪ ਕਰਾਏ, ਉਹੀ ਸਤਿਗੁਰੂ ਦੀ ਦੱਸੀ ਕਾਰ ਕਰ ਸਕਦਾ ਹੈ । ਸਤਿਗੁਰੂ ਦੇ ਪਾਸ 'ਨਾਮ' ਖ਼ਜ਼ਾਨਾ ਹੈ, ਜੋ ਪ੍ਰਭੂ ਦੀ ਮੇਹਰ ਨਾਲ ਪ੍ਰਾਪਤ ਹੁੰਦਾ ਹੈ । ਜੋ ਮਨੁੱਖ ਸਤਿਗੁਰੂ ਦੇ ਸ਼ਬਦ ਦੁਆਰਾ ਸੱਚੇ ਨਾਮ ਵਿਚ ਰੰਗੇ ਹੋਏ ਹਨ, ਉਹਨਾਂ ਦੀ ਬਿਰਤੀ ਸਦਾ ਇਕ ਤਾਰ ਰਹਿੰਦੀ ਹੈ । ਹੇ ਨਾਨਕ ! ਜਿਸ ਨੂੰ (ਇਕ ਵਾਰੀ) ਮੇਲ ਲੈਂਦਾ ਹੈ, ਉਹ (ਕਦੇ) ਵਿਛੁੜਦਾ ਨਹੀਂ, ਉਹ ਸਦਾ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।੧।

**ਮ: ੩ ॥ ਸੋ ਭਗਉਤੀ ਜੋੁ ਭਗਵੰਤੈ ਜਾਣੈ ॥ ਗੁਰ ਪਰਸਾਦੀ ਆਪੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥ ਜੀਵਤੁ ਮਰੈ ਹਰਿ ਨਾਮੁ ਵਖਾਣੈ ॥ ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥੨॥ {ਪੰਨਾ ੮੮}**

**ਪਦ ਅਰਥ** :—ਭਗਉਤੀ—ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਦਾ ਭਗਤ ਜੋ ਨੱਚਣ ਕੁੱਦਣ ਦੀ ਰਾਹੀਂ ਆਪਣੀ ਭਗਤੀ ਜ਼ਾਹਰ ਕਰਦਾ ਹੈ । ਜੋੁ—ਇਹਨਾਂ ਦੋ 'ਲਗਾਂ' ਵਿਚੋਂ ਏਥੇ ( ੁ) ਪੜ੍ਹਨਾ ਹੈ ('ਜੁ') । ਆਪੁ—ਆਪਣੇ ਆਪ ਨੂੰ । ਧਾਵਤੁ—ਦੌੜਦਾ । ਘਰਿ—ਘਰ ਵਿਚ । ਆਣੈ—ਲਿਆਵੇ ।

**ਅਰਥ** :—ਭਗਉਤੀ (ਸੱਚਾ ਭਗਤ) ਉਹ ਹੈ ਜੋ ਪ੍ਰਭੂ ਨੂੰ ਜਾਣਦਾ ਹੈ (ਪ੍ਰਭੂ ਨਾਲ ਡੂੰਘੀ ਸਾਂਝ ਪਾਂਦਾ ਹੈ), ਤੇ ਸਤਿਗੁਰੂ ਦੀ ਕਿਰਪਾ ਨਾਲ (ਭਾਵ, ਸਤਿਗੁਰੂ ਦੀ ਸਿੱਖਿਆ ਲੈ ਕੇ) ਆਪਣੇ ਆਪ ਨੂੰ ਪਛਾਣਦਾ ਹੈ, (ਵਾਸ਼ਨਾ ਵਲ) ਦੌੜਦੇ (ਮਨ) ਨੂੰ ਸਾਂਭ ਰੱਖਦਾ ਹੈ, ਤੇ ਇੱਕ ਟਿਕਾਣੇ ਤੇ ਲਿਆਉਂਦਾ ਹੈ, ਅਤੇ ਜੀਊਂਦਾ ਹੋਇਆ ਹੀ (ਮਾਇਆ ਵਲੋਂ) ਮਰਦਾ ਹੈ (ਭਾਵ, ਸੰਸਾਰ ਵਿਚ ਵਿਚਰਦਾ ਹੋਇਆ ਹੀ ਮਨ ਨੂੰ ਵਾਸ਼ਨਾ ਵਲੋਂ ਤੋੜੀ ਰੱਖਦਾ ਹੈ) । ਇਹੋ ਜਿਹਾ ਭਗਉਤੀ (ਭਗਤ) ਉੱਤਮ ਹੁੰਦਾ ਹੈ, ਹੇ ਨਾਨਕ ! ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ (ਤੇ ਫਿਰ ਨਹੀਂ ਵਿੱਛੁੜਦਾ ।੨।

**ਮ: ੩ ॥ ਅੰਤਰਿ ਕਪਟੁ ਭਗਉਤੀ ਕਹਾਏ ॥ ਪਾਖੰਡਿ ਪਾਰਬ੍ਰਹਮੁ ਕਦੇ ਨਾ ਪਾਏ ॥ ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨਾ ਜਾਏ ॥ ਸਤ ਸੰਗਤਿ ਸਿਉ ਬਾਦੁ ਰਚਾਏ ॥ ਅਨਦਿਨੁ**

**ਦੁਖੀਆ ਦੂਜੈ ਭਾਇ ਰਚਾਏ ॥ ਹਰਿ ਨਾਮੁ ਨ ਚੇਤੈ ਬਹੁ ਕਰਮ ਕਾਮਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥ ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥ {ਪੰਨਾ ੮੮}**

ਪਦ ਅਰਥ :—ਕਪਟੁ—ਖੋਟ । ਪਾਖੰਡ—ਵਿਖਾਵੇ ਨਾਲ । ਅੰਤਰਿ—ਅੰਦਰ, ਮਨ ਵਿਚ । ਬਾਦੁ—ਝਗੜਾ । ਅਨਦਿਨੁ—ਰੋਜ਼, ਸਦਾ । ਮੋਖੁ—ਮੁਕਤੀ, ਵਿਕਾਰਾਂ ਤੋਂ ਆਜ਼ਾਦੀ ।

ਅਰਥ :—ਜੋ ਮਨੁੱਖ ਹਿਰਦੇ ਵਿਚ ਖੋਟ ਰੱਖੇ (ਪਰ ਆਪਣੇ ਆਪ ਨੂੰ) ਭਗਉਤੀ (ਸੱਚਾ ਭਗਤ) ਅਖਵਾਏ, ਉਹ (ਇਸ) ਪਖੰਡ ਨਾਲ ਪਰਮਾਤਮਾ ਨੂੰ ਨਹੀਂ ਮਿਲ ਸਕਦਾ । (ਜੀਵ) ਪਰਾਈ ਨਿੰਦਾ ਕਰ ਕੇ ਹਿਰਦੇ ਵਿਚ ਮੈਲ ਲਾਈ ਜਾਵੇ, (ਤੇ) ਬਾਹਰੋਂ (ਸਰੀਰ ਦੀ) ਮੈਲ (ਇਸ਼ਨਾਨ ਆਦਿਕ ਨਾਲ) ਧੋਂਦਾ ਰਹੇ, (ਇਸ ਤਰ੍ਹਾਂ) ਮਨ ਦੀ ਜੂਠ ਦੂਰ ਨਹੀਂ ਹੁੰਦੀ । ਜੋ ਮਨੁੱਖ ਸਤ ਸੰਗਤਿ ਨਾਲ ਝਗੜਾ ਪਾਈ ਰੱਖਦਾ ਹੈ, (ਭਾਵ, ਜਿਸ ਨੂੰ ਸਤ ਸੰਗ ਨਹੀਂ ਭਾਉਂਦਾ) ਉਹ ਮਾਇਆ ਦੇ ਪਿਆਰ ਵਿਚ ਰੱਤਾ ਹੋਇਆ ਸਦਾ ਦੁਖੀ ਰਹਿੰਦਾ ਹੈ । ਹਰੀ ਨਾਮ ਦਾ ਸਿਮਰਨ ਛੱਡ ਕੇ ਹੋਰ ਬਥੇਰੇ ਕਰਮ ਕਾਂਡ ਕਰਦਾ ਰਹੇ (ਇਸ ਤਰ੍ਹਾਂ) ਪਹਿਲਾਂ (ਕੀਤੇ ਕਰਮਾਂ ਦੇ ਚੰਗੇ ਮੰਦੇ ਸੰਸਕਾਰ ਜੋ ਮਨ ਤੇ) ਲਿਖੇ ਗਏ (ਹਨ, ਤੇ ਜਨਮ ਜਨਮ ਵਿਚ ਭਵਾਉਂਦੇ ਫਿਰਦੇ ਹਨ) ਮਿਟ ਨਹੀਂ ਸਕਦੇ । ਹੇ ਨਾਨਕ ! (ਸੱਚ ਤਾਂ ਇਹ ਹੈ ਕਿ) ਸਤਿਗੁਰੂ ਦੀ ਦੱਸੀ ਕਾਰ ਕਰਨ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਛੁਟਕਾਰਾ ਹੋ ਹੀ ਨਹੀਂ ਸਕਦਾ ।੩।

**ਪਉੜੀ ॥ ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ ॥ ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਗਾਹੀ ॥ ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥ ਜਿਨ ਕਉ ਹੋਆ ਕ੍ਰਿਪਾਲੁ ਹਰਿ, ਸੇ ਸਤਿਗੁਰ ਪੈਰੀ ਪਾਹੀ ॥ ਤਿਨ ਐਥੈ ਓਥੈ ਮੁਖ ਉਜਲੇ, ਹਰਿ ਦਰਗਹ ਪੈਧੇ ਜਾਹੀ ॥੧੪॥ {ਪੰਨਾ ੮੮-੮੯}**

**ਪਦ ਅਰਥ :**—ਕੜਿ—ਕੜੇ, ਕੜ੍ਹਦੇ, (ਵੇਖੋ, ਪਉੜੀ ਨੰ: ੧ 'ਭਉ ਬਿਖਮੁ ਤਰਿ', ਤਰਿ—ਤਰੇ) ਦੁਖੀ ਹੁੰਦੇ । ਸਵਾਹੀ—ਸਬਾਹੀ, ਸੁਬਹ, ਸਵੇਰੇ (ਨੋਟ :—ਇਸ ਦਾ ਅਰਥ 'ਸੁਆਹ' ਕਰਨਾ ਗ਼ਲਤ ਹੈ, ਦੋਹਾਂ ਦਾ 'ਜੋੜ' ਨਹੀਂ ਰਲਦਾ, ਵੇਖੋ ਆਸਾ ਦੀ ਵਾਰ ਵਿਚ "ਤਨ ਵਿਚਿ ਸੁਆਹ" । 'ਕੜਿਨ' ਪਾਠ ਭੀ ਗ਼ਲਤ ਹੈ, ਇਸ ਹਾਲਤ ਵਿਚ ਜੋੜ "ਕੜਨਿ" ਹੁੰਦਾ) ।

ਅਰਥ :—ਜਿਨ੍ਹਾਂ ਨੇ ਸਤਿਗੁਰੂ ਦਾ ਧਿਆਨ ਧਰਿਆ ਹੈ, ਉਹ ਨਿੱਤ ਨਵੇਂ ਸੂਰਜ ਦੁਖੀ ਨਹੀਂ ਹੁੰਦੇ, (ਕਿਉਂਕਿ) ਜਿਨ੍ਹਾਂ ਨੇ ਸਤਿਗੁਰੂ ਦਾ ਧਿਆਨ ਧਰਿਆ ਹੈ ਉਹ (ਦੁਨੀਆ ਦੇ ਪਦਾਰਥਾਂ ਵਲੋਂ) ਪੂਰਨ ਤੌਰ ਤੇ ਰੱਜੇ ਰਹਿੰਦੇ ਹਨ, (ਇਸ ਵਾਸਤੇ), ਉਹਨਾਂ ਨੂੰ ਮੌਤ ਦਾ ਭੀ ਡਰ ਨਹੀਂ ਹੁੰਦਾ । ਸਤਿਗੁਰੂ ਦੀ ਸਰਨ ਭੀ ਉਹੀ ਲੱਗਦੇ ਹਨ, ਜਿਨ੍ਹਾਂ ਉਤੇ ਹਰੀ ਆਪ ਤੁੱਠਦਾ ਹੈ, ਉਹ ਦੋਹੀਂ ਜਹਾਨੀਂ ਸੁਰਖ਼ਰੂ ਰਹਿੰਦੇ ਹਨ, ਤੇ ਪ੍ਰਭੂ ਦੀ ਦਰਗਾਹ ਵਿਚ (ਭੀ) ਵਡਿਆਏ ਜਾਂਦੇ ਹਨ ।੧੪।

**ਸਲੋਕ ਮ: ੨ ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥ ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥ {ਪੰਨਾ ੮੯}**

**ਪਦ ਅਰਥ :**—ਡਾਰਿ ਦੀਜੈ—ਸੁੱਟ ਦੇਈਏ । ਬਿਰਥਾ—ਪਿਆਰ ਦੀ ਖਿੱਚ ।

**ਅਰਥ :**—ਜੋ ਸਿਰ ਪ੍ਰਭੂ ਦੀ ਯਾਦ ਵਿਚ ਨਾਹ ਝੁਕੇ, ਉਹ ਤਿਆਗ ਦੇਣ-ਜੋਗ ਹੈ (ਭਾਵ, ਉਸ ਦਾ ਕੋਈ ਗੁਣ ਨਹੀਂ) । ਹੇ ਨਾਨਕ ! ਜਿਸ ਸਰੀਰ ਵਿਚ ਪਿਆਰ ਨਹੀਂ ਉਹ ਸਰੀਰ ਸਾੜ ਦਿਓ (ਭਾਵ, ਉਹ ਭੀ ਵਿਅਰਥ ਹੈ) ।੧।

**ਮ: ੫ ॥ ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥ ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥ {ਪੰਨਾ ੮੯}**

ਪਦ ਅਰਥ :—ਮੁੰਢਹ-ਮੂਲ ਤੋਂ । ਭੋਲੜੈ—ਭੁਲਾਵੇ ਵਿਚ । ਡੁੰਮਿ—ਡੂੰਘੇ ਟੋਏ ਵਿਚ ।

**ਅਰਥ :—**ਹੇ ਨਾਨਕ ! ਜਿਸ (ਜੀਵ-ਇਸਤ੍ਰੀ) ਨੇ (ਸਭ ਦੇ) ਮੂਲ (ਸਿਰਜਣਹਾਰ) ਨੂੰ ਵਿਸਾਰਿਆ ਹੈ, ਉਹ ਮੁੜ ਮੁੜ ਜੰਮਦੀ ਮਰਦੀ ਹੈ, (ਤੇ ਉਹ) ਕਸਤੂਰੀ (ਭਾਵ, ਉੱਤਮ ਪਦਾਰਥ) ਦੇ ਭੁਲੇਖੇ (ਮਾਇਆ ਦੇ) ਗੰਦੇ ਟੋਏ ਵਿਚ ਪਈ ਹੋਈ ਹੈ ।੨।

**ਪਉੜੀ ॥ ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥ ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ, ਜੋ ਅੰਤੀ ਅਉਸਰਿ ਲਏ ਛਡਾਏ ॥ ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ, ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥ ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥ ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ, ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥ {ਪੰਨਾ ੮੯}**

**ਪਦ ਅਰਥ :—**ਅੰਤੀ ਅਉਸਰਿ—ਅਖ਼ੀਰਲੇ ਮੌਕੇ ਤੇ । ਗੁਰਮੁਖਿ—ਗੁਰੂ ਦੀ ਰਾਹੀਂ । ਵਡਭਾਗੀ—ਵੱਡੇ ਭਾਗਾਂ ਵਾਲਿਆਂ ਨੇ । ਆਣਿ—ਲਿਆ ਕੇ । ਸਭਿ—ਸਾਰੇ ।

**ਅਰਥ :—**ਹੇ ਮੇਰੇ ਮਨ ! ਜੋ ਪ੍ਰਭੂ ਸਭ ਜੀਵਾਂ ਉਤੇ ਆਪਣਾ ਹੁਕਮ ਚਲਾਉਂਦਾ ਹੈ (ਭਾਵ, ਜਿਸ ਦੇ ਹੁਕਮ ਅੱਗੇ ਸਭ ਜੀਵ ਜੰਤ ਨਿਊਂਦੇ ਹਨ) ਉਸ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ । ਹੇ ਮੇਰੇ ਮਨ ! ਜੋ ਅੰਤ ਸਮੇਂ (ਮੌਤ ਦੇ ਡਰ ਤੋਂ) ਛੁਡਾ ਲੈਂਦਾ ਹੈ, ਉਸ ਹਰੀ ਦਾ ਨਾਮ ਜਪਣਾ ਚਾਹੀਦਾ ਹੈ । ਜੋ ਹਰੀ ਨਾਮ ਮਨ ਦੀਆਂ ਸਭ ਭੁੱਖਾਂ ਤੇ ਤ੍ਰਿਸ਼ਨਾ ਮਿਟਾ ਦੇਂਦਾ ਹੈ, ਹੇ ਮੇਰੇ ਮਨ ! ਉਸ ਦਾ ਜਾਪ ਕਰਨਾ ਚਾਹੀਦਾ ਹੈ । ਸਭ ਨਿੰਦਕ ਤੇ ਦੁਰਜਨ ਉਹਨਾਂ ਵਡਭਾਗੀਆਂ ਦੀ ਚਰਨੀਂ ਆ ਲੱਗਦੇ ਹਨ, ਜਿਨ੍ਹਾਂ ਨੇ ਸਤਿਗੁਰੂ ਦੀ ਸਰਨ ਪੈ ਕੇ ਇਹ ਨਾਮੁ ਜਪਿਆ ਹੈ । ਹੇ ਨਾਨਕ ! ਪ੍ਰਭੂ ਦੇ ਨਾਮ ਦਾ ਸਿਮਰਨ ਕਰ—ਇਹ (ਸਾਧਨ) ਸਭ (ਸਾਧਨਾਂ) ਤੋਂ ਵੱਡਾ ਹੈ; ਨਾਮ ਦੇ ਅੱਗੇ ਸਭ ਲਿਆ ਕੇ (ਪ੍ਰਭੂ ਨੇ) ਨਿਵਾ ਦਿੱਤੇ ਹਨ ।੧੫।

**ਸਲੋਕ ਮ: ੩ ॥ ਵੇਸ ਕਰੇ ਕੁਰੂਪਿ ਕੁਲਖਣੀ, ਮਨਿ ਖੋਟੈ ਕੂੜਿਆਰਿ ॥ ਪਿਰ ਕੈ ਭਾਣੈ ਨਾ ਚਲੈ, ਹੁਕਮੁ ਕਰੇ ਗਾਵਾਰਿ ॥ ਗੁਰ ਕੈ ਭਾਣੈ ਜੋ ਚਲੈ, ਸਭਿ ਦੁਖ ਨਿਵਾਰਣਹਾਰਿ ॥ ਲਿਖਿਆ ਮੇਟਿ ਨ ਸਕੀਐ, ਜੋ ਧੁਰਿ ਲਿਖਿਆ ਕਰਤਾਰਿ ॥ ਮਨੁ ਤਨੁ ਸਉਪੈ ਕੰਤ ਕਉ, ਸਬਦੇ ਧਰੇ ਪਿਆਰੁ ॥ ਬਿਨੁ ਨਾਵੈ ਕਿਨੈ ਨ ਪਾਇਆ, ਦੇਖਹੁ ਰਿਦੈ ਬੀਚਾਰਿ ॥ ਨਾਨਕ ਸਾ ਸੁਆਲਿਉ ਸੁਲਖਣੀ, ਜਿ ਰਾਵੀ ਸਿਰਜਨਹਾਰਿ ॥੧॥ {ਪੰਨਾ ੮੯}**

**ਪਦ ਅਰਥ :—**ਨਿਵਾਰਣਹਾਰਿ—ਨਿਵਾਰਨ ਜੋਗੀ (ਹੋ ਜਾਂਦੀ ਹੈ) । ਕਰਤਾਰਿ—ਕਰਤਾਰ ਨੇ । ਸੁਆਲਿਉ—ਸੋਹਣੀ । ਰਾਵੀ—ਮਾਣੀ ਹੈ । ਸਿਰਜਨਹਾਰਿ—ਸਿਰਜਨਹਾਰ ਨੇ ।

**ਅਰਥ :—**ਝੂਠੀ, ਮਾਨੋ ਖੋਟੀ, ਭੈੜੇ ਲੱਛਣਾਂ ਵਾਲੀ ਤੇ ਕਰੂਪ ਇਸਤ੍ਰੀ ਆਪਣੇ ਸਰੀਰ ਨੂੰ ਸਿੰਗਾਰਦੀ ਹੈ; (ਪਰ) ਪਤੀ ਦੇ ਹੁਕਮ ਵਿਚ ਨਹੀਂ ਤੁਰਦੀ, (ਸਗੋਂ) ਮੂਰਖ ਇਸਤ੍ਰੀ (ਪਤੀ ਤੇ) ਹੁਕਮ ਚਲਾਉਂਦੀ ਹੈ (ਸਿੱਟਾ ਇਹ ਹੁੰਦਾ ਹੈ ਕਿ ਸਦਾ ਦੁਖੀ ਰਹਿੰਦੀ ਹੈ) । ਜੋ (ਜੀਵ-ਇਸਤ੍ਰੀ) ਸਤਿਗੁਰੂ ਦੀ ਰਜ਼ਾ ਵਿਚ ਚੱਲਦੀ ਹੈ ਉਹ ਅਪਾਣੇ ਸਾਰੇ ਦੁੱਖ-ਕਲੇਸ਼ ਨਿਵਾਰ ਲੈਂਦੀ ਹੈ । (ਪਰ, ਕੁਲੱਖਣੀ ਦੇ ਕੀਹ ਵੱਸ ?) (ਜੀਵਾਂ ਦੇ ਕੀਤੇ ਕਰਮਾਂ ਅਨੁਸਾਰ) ਕਰਤਾਰ ਨੇ ਧੁਰੋਂ ਜੋ (ਸੰਸਕਾਰਾਂ ਦਾ ਲੇਖ ਜੀਵਾਂ ਦੇ ਮੱਥੇ ਤੇ) ਲਿਖ ਦਿੱਤਾ ਹੈ, ਉਹ ਲਿਖਿਆ ਹੋਇਆ ਲੇਖ ਮਿਟਾਇਆ ਨਹੀਂ ਜਾ ਸਕਦਾ । (ਸੁਲੱਖਣੀ) ਤਨ ਮਨ (ਹਰੀ-) ਪਤੀ ਨੂੰ ਸਉਂਪ ਦੇਂਦੀ ਹੈ, ਤੇ ਸਤਿਗੁਰੂ ਦੇ ਸ਼ਬਦ ਵਿਚ ਬਿਰਤੀ ਜੋੜਦੀ ਹੈ । ਹਿਰਦੇ ਵਿਚ ਵਿਚਾਰ ਕਰ ਕੇ ਵੇਖ (ਭੀ) ਲਵੋ, ਕਿ ਨਾਮ (ਜਪਣ) ਤੋਂ

ਬਿਨਾ ਕਿਸੇ ਨੂੰ ਪ੍ਰਭੂ ਨਹੀਂ ਮਿਲਿਆ । ਹੇ ਨਾਨਕ ! ਚੰਗੇ ਲੱਛਣਾਂ ਵਾਲੀ ਤੇ ਸੁੰਦਰ (ਜੀਵ-) ਇਸਤ੍ਰੀ ਉਹੀ ਹੈ, ਜਿਸ ਉਤੇ ਸਿਰਜਨਹਾਰ (ਪਤੀ) ਨੇ ਮਿਹਰ ਕੀਤੀ ਹੈ ।੧।

**ਮ: ੩ ॥ ਮਾਇਆ ਮੋਹੁ ਗੁਬਾਰੁ ਹੈ, ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥ ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ, ਡੁਬੇ ਹਰਿ ਨਾਮੁ ਵਿਸਾਰਿ ॥ ਭਲਕੇ ਉਠਿ ਬਹੁ ਕਰਮ ਕਮਾਵਹਿ, ਦੂਜੈ ਭਾਇ ਪਿਆਰੁ ॥ ਸਤਿਗੁਰੁ ਸੇਵਹਿ ਆਪਣਾ, ਭਉਜਲੁ ਉਤਰੇ ਪਾਰਿ ॥ ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰਧਾਰਿ ॥੨॥ {ਪੰਨਾ ੮੯}**

**ਪਦ ਅਰਥ** :—ਗੁਬਾਰੁ—ਹਨੇਰਾ । ਭਲਕੇ—ਨਿੱਤ ਸਵੇਰੇ, ਹਰ ਰੋਜ਼ । ਭਉਜਲੁ—ਸੰਸਾਰ-ਸਮੁੰਦਰ । ਉਰ—ਹਿਰਦਾ ।

ਅਰਥ :—ਮਾਇਆ ਦਾ ਮੋਹ-ਪਿਆਰ (ਨਿਰਾ) ਹਨੇਰਾ ਹੈ, ਜਿਸ ਦਾ ਉਰਲਾ ਤੇ ਪਾਰਲਾ ਬੰਨਾ ਦਿੱਸਦਾ ਨਹੀਂ । ਸਤਿਗੁਰੂ ਤੋਂ ਮੁਖ ਮੋੜਨ ਵਾਲੇ, ਗਿਆਨ ਤੋਂ ਹੀਣ ਜੀਵ ਪ੍ਰਭੂ ਦਾ ਨਾਮ ਵਿਸਾਰ ਕੇ (ਉਸ ਹਨੇਰੇ ਵਿਚ) ਗੋਤੇ ਖਾਂਦੇ ਹਨ ਤੇ ਬੜਾ ਦੁੱਖ ਸਹਿੰਦੇ ਹਨ, ਨਿਤ ਨਵੇਂ ਸੂਰਜ (ਨਾਮ ਤੋਂ ਬਿਨਾ) ਹੋਰ ਬਥੇਰੇ ਕੰਮ ਕਰਦੇ ਹਨ ਤੇ ਮਾਇਆ ਦੇ ਪਿਆਰ ਵਿਚ (ਹੀ ਉਹਨਾਂ ਦੀ) ਬਿਰਤੀ (ਜੁੜੀ ਰਹਿੰਦੀ ਹੈ) । (ਜੋ ਜੀਵ) ਆਪਣੇ ਸਤਿਗੁਰੂ ਦੀ ਦੱਸੀ ਸੇਵਾ ਕਰਦੇ ਹਨ, ਉਹ (ਮਾਇਆ ਦੇ ਮੋਹ-ਰੂਪ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ । ਹੇ ਨਾਨਕ ! ਸਤਿਗੁਰੂ ਦੇ ਸਨਮੁਖ ਰਹਿਣ ਵਾਲੇ (ਜੀਵ) ਸੱਚੇ ਨਾਮ ਨੂੰ ਹਿਰਦੇ ਵਿਚ ਪਰੋ ਕੇ ਸਦਾ-ਥਿਰ (ਪ੍ਰਭੂ) ਵਿਚ ਲੀਨ ਹੋ ਜਾਂਦੇ ਹਨ ।੨।

**ਪਉੜੀ ॥ ਹਰਿ ਜਲਿ ਥਲਿ ਮਹੀਅਲਿ ਭਰਪੂਰਿ, ਦੂਜਾ ਨਾਹਿ ਕੋਇ ॥ ਹਰਿ ਆਪਿ ਬਹਿ ਕਰੇ ਨਿਆਉ, ਕੂੜਿਆਰ ਸਭ ਮਾਰਿ ਕਢੋਇ ॥ ਸਚਿਆਰਾ ਦੇਇ ਵਡਿਆਈ, ਹਰਿ ਧਰਮ ਨਿਆਉ ਕੀਓਇ ॥ ਸਭ ਹਰਿ ਕੀ ਕਰਹੁ ਉਸਤਤਿ, ਜਿਨਿ ਗਰੀਬ ਅਨਾਥ ਰਾਖਿ ਲੀਓਇ ॥ ਜੈਕਾਰੁ ਕੀਓ ਧਰਮੀਆ ਕਾ, ਪਾਪੀ ਕਉ ਡੰਡੁ ਦੀਓਇ ॥੧੬॥ {ਪੰਨਾ ੮੯}**

**ਪਦ ਅਰਥ** :—ਮਹੀਅਲਿ—ਮਹੀ ਤਲਿ, ਧਰਤੀ ਦੇ ਉਪਰ । ਕੂੜਿਆਰ—ਖੋਟੇ ਮਨ ਵਾਲੇ । ਜਿਨਿ—ਜਿਸ (ਹਰੀ) ਨੇ । ਜੈਕਾਰੁ—ਵਡਿਆਈ । ਡੰਡੁ—ਸਜ਼ਾ ।

**ਅਰਥ** :—ਪ੍ਰਭੂ ਜਲ ਵਿਚ ਥਲ ਵਿਚ ਪ੍ਰਿਥਵੀ ਉੱਤੇ ਹਰ ਥਾਂ ਵਿਆਪਕ ਹੈ, ਉਸ ਦਾ ਕੋਈ ਸ਼ਰੀਕ ਨਹੀਂ ਹੈ, ਪ੍ਰਭੂ ਆਪ ਹੀ ਬਹਿ ਕੇ (ਭਾਵ, ਗਹੁ ਨਾਲ) (ਜੀਵਾਂ ਦੇ ਚੰਗੇ ਮੰਦੇ ਕੀਤੇ ਕਰਮਾਂ ਦਾ) ਨਿਆਂ ਕਰਦਾ ਹੈ, ਮਨ ਦੇ ਖੋਟੇ ਸਭ ਜੀਵਾਂ ਨੂੰ ਮਾਰ ਕੇ ਕੱਢ ਦੇਂਦਾ ਹੈ (ਭਾਵ, ਆਪਣੇ ਚਰਨਾਂ ਤੋਂ ਵਿਛੋੜ ਦੇਂਦਾ ਹੈ), ਸੱਚ ਦੇ ਵਪਾਰੀਆਂ ਨੂੰ ਆਦਰ ਬਖ਼ਸ਼ਦਾ ਹੈ—ਹਰੀ ਨੇ ਇਹ ਧਰਮ ਦਾ ਨਿਆਂ ਕੀਤਾ ਹੈ । (ਹੇ ਭਾਈ !) ਸਾਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੋ, ਜਿਸ ਨੇ (ਸਦਾ) ਗ਼ਰੀਬਾਂ ਅਨਾਥਾਂ ਦੀ ਰਾਖੀ ਕੀਤੀ ਹੈ, ਧਰਮੀਆਂ ਨੂੰ ਵਡਿਆਈ ਦਿੱਤੀ ਹੈ ਤੇ ਪਾਪੀਆਂ ਨੂੰ ਦੰਡ ਦਿੱਤਾ ਹੈ ।੧੬।

**ਸਲੋਕ ਮ: ੩ ॥ ਮਨਮੁਖ ਮੈਲੀ ਕਾਮਣੀ, ਕੁਲਖਣੀ ਕੁਨਾਰਿ ॥ ਪਿਰੁ ਛੋਡਿਆ ਘਰਿ ਆਪਣਾ, ਪਰ ਪੁਰਖੈ ਨਾਲਿ ਪਿਆਰੁ ॥ ਤ੍ਰਿਸਨਾ ਕਦੇ ਨ ਚੁਕਈ, ਜਲਦੀ ਕਰੇ ਪੂਕਾਰ ॥ ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥ {ਪੰਨਾ ੮੯}**

**ਪਦ ਅਰਥ** :—ਕਾਮਣੀ—ਜ਼ਨਾਨੀ । ਕੁਨਾਰਿ—ਭੈੜੀ ਨਾਰ । ਘਰਿ—ਘਰ ਵਿਚ । ਤ੍ਰਿਸਨਾ—(ਕਾਮ ਦੀ) ਵਾਸਨਾ । ਕੁਰੂਪਿ—ਭੈੜੇ ਰੂਪ ਵਾਲੀ । ਭਤਾਰਿ—ਭਤਾਰ ਨੇ । ਪਰਹਰਿ ਛੋਡੀ—ਤਿਆਗ ਛੱਡੀ ਹੈ ।

**ਅਰਥ** :—ਮਨ ਦਾ ਮੁਰੀਦ (ਜੀਵ ਉਸ) ਖੋਟੀ ਚੰਦਰੇ ਲੱਛਣਾਂ ਵਾਲੀ ਤੇ ਮੈਲੀ ਇਸਤ੍ਰੀ (ਵਾਂਗ) ਹੈ (ਜਿਸ ਨੇ) ਘਰ ਵਿਚ (ਵੱਸਦਾ) ਆਪਣਾ ਖਸਮ ਛੱਡ ਦਿੱਤਾ ਹੈ ਤੇ ਪਰਾਏ ਆਦਮੀ ਨਾਲ ਪਿਆਰ (ਪਾਇਆ ਹੋਇਆ ਹੈ) । ਉਸ ਦੀ ਤ੍ਰਿਸ਼ਨਾ ਕਦੇ ਨਹੀਂ ਮਿਟਦੀ ਤੇ (ਤ੍ਰਿਸ਼ਨਾ ਵਿਚ) ਸੜਦੀ ਹੋਈ ਵਿਲਕਦੀ ਹੈ । ਹੇ ਨਾਨਕ ! (ਮਨਮੁਖ ਜੀਵ) ਨਾਮ ਤੋਂ ਬਿਨਾ ਭੈੜੇ ਰੂਪ ਵਾਲੀ ਤੇ ਕੁਸੋਹਣੀ ਇਸਤ੍ਰੀ ਵਾਂਗ ਹੈ ਤੇ ਖਸਮ ਵਲੋਂ (ਭੀ) ਦੁਰਕਾਰੀ ਹੋਈ ਹੈ ।੧।

**ਮ: ੩ ॥ ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥ ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥ ਅਤਿ ਸੁਆਲਿਓ ਸੁੰਦਰੀ, ਸੋਭਾਵੰਤੀ ਨਾਰਿ ॥ ਨਾਨਕ ਨਾਮਿ ਸੋਹਾਗਣੀ, ਮੇਲੀ ਮੇਲਣਹਾਰਿ ॥੨॥ {ਪੰਨਾ ੯੦}**

**ਪਦ ਅਰਥ** :—ਭਾਇ—ਪਿਆਰ ਵਿਚ । ਸੁਆਲਿਓ—ਸੋਹਣੇ ਰੂਪ ਵਾਲੀ {ਨੋਟ :—ਲਫ਼ਜ਼ 'ਸੁਆਲਿਓ' ਦਾ ਅਰਥ ਹੈ 'ਸੋਹਣੇ ਰੂਪ ਵਾਲਾ' । ਦੋਹਾਂ ਦਾ ਫ਼ਰਕ ਚੇਤੇ ਰੱਖਣ ਵਾਲਾ ਹੈ} । ਮੇਲਣਹਾਰਿ—ਮੇਲਣਹਾਰ ਨੇ ।

**ਅਰਥ** :—ਜੀਊਂਦੇ ਖਸਮ ਵਾਲੀ (ਗੁਰਮੁਖ ਜੀਵ-) ਇਸਤ੍ਰੀ (ਉਹ ਹੈ ਜੋ) ਗੁਰੂ ਦੇ ਸ਼ਬਦ ਦੀ ਰਾਹੀਂ ਸਤਿਗੁਰੂ ਦੇ ਪ੍ਰੇਮ-ਪਿਆਰ ਵਿਚ ਸਦਾ ਆਪਣੇ ਹਰੀ-ਖਸਮ (ਦੀ ਯਾਦ) ਦਾ ਆਨੰਦ ਮਾਣਦੀ ਹੈ । ਉਹ ਸੁੰਦਰ ਨਾਰੀ ਬਹੁਤ ਸੋਹਣੇ ਰੂਪ ਵਾਲੀ ਤੇ ਸੋਭਾ ਵਾਲੀ ਹੈ । ਹੇ ਨਾਨਕ ! ਨਾਮ ਵਿਚ (ਜੁੜੀ ਹੋਣ ਕਰਕੇ) (ਗੁਰਮੁਖ) ਸੋਹਾਗਣ ਨੂੰ ਮੇਲਣਹਾਰ ਹਰੀ ਨੇ (ਆਪਣੇ ਵਿਚ) ਮਿਲਾ ਲਿਆ ਹੈ ।੨।

**ਪਉੜੀ ॥ ਹਰਿ ਤੇਰੀ ਸਭਿ ਕਰਹਿ ਉਸਤਤਿ, ਜਿਨਿ ਫਾਥੇ ਕਾਢਿਆ ॥ ਹਰਿ ਤੁਧ ਨੋ ਕਰਹਿ ਸਭਿ ਨਮਸਕਾਰੁ, ਜਿਨਿ ਪਾਪੈ ਤੇ ਰਾਖਿਆ ॥ ਹਰਿ ਨਿਮਾਣਿਆ ਤੂੰ ਮਾਣ, ਹਰਿ ਡਾਢੀ ਹੂੰ ਤੂੰ ਡਾਢਿਆ ॥ ਹਰਿ ਅਹੰਕਾਰੀਆ ਮਾਰਿ ਨਿਵਾਏ, ਮਨਮੁਖ ਮੂੜ ਸਾਧਿਆ ॥ ਹਰਿ ਭਗਤਾ ਦੇਇ ਵਡਿਆਈ, ਗਰੀਬ ਅਨਾਥਿਆ ॥੧੭॥ {ਪੰਨਾ ੯੦}**

**ਪਦ ਅਰਥ** :—ਸਾਧਿਆ—ਸਿੱਧੇ ਰਾਹ ਤੇ ਪਾਂਦਾ ਹੈ । ਅਨਾਥ—ਜਿਨ੍ਹਾਂ ਦਾ ਕੋਈ ਹੋਰ ਸਹਾਰਾ ਨਹੀਂ ਹੈ ।

**ਅਰਥ** :—ਹੇ ਪ੍ਰਭੂ ! ਸਭ ਜੀਵ ਤੇਰੀ (ਹੀ) ਸਿਫ਼ਤਿ-ਸਾਲਾਹ ਕਰਦੇ ਹਨ, ਜਿਸ ਤੂੰ (ਉਹਨਾਂ ਮਾਇਆ ਵਿਚ) ਫਸਿਆਂ ਨੂੰ ਕੱਢਿਆ ਹੈ । ਹੇ ਹਰੀ ! ਸਭ ਜੀਵ ਤੇਰੇ ਅੱਗੇ ਸਿਰ ਨਵਾਂਦੇ ਹਨ, ਜਿਸ ਤੂੰ (ਉਹਨਾਂ ਨੂੰ) ਪਾਪਾਂ ਤੋਂ ਬਚਾਇਆ ਹੈ । ਹੇ ਹਰੀ ! ਜਿਨ੍ਹਾਂ ਨੂੰ ਕਿਤੇ ਆਦਰ ਨਹੀਂ ਮਿਲਦਾ, ਤੂੰ ਉਹਨਾਂ ਦਾ ਮਾਣ ਬਣਦਾ ਹੈਂ । ਹੇ ਹਰੀ ! ਤੂੰ ਸਭ ਤੋਂ ਵਧੀਕ ਡਾਢਾ ਹੈਂ । (ਹੇ ਭਾਈ !) ਪ੍ਰਭੂ ਅਹੰਕਾਰੀਆਂ ਨੂੰ ਮਾਰ ਕੇ (ਭਾਵ, ਬਿਪਤਾ ਵਿਚ ਪਾ ਕੇ) ਨਿਵਾਉਂਦਾ ਹੈ, ਤੇ ਮੂਰਖ ਮਨਮੁਖਾਂ ਨੂੰ ਸਿੱਧੇ ਰਾਹੇ ਪਾਂਦਾ ਹੈ ਪ੍ਰਭੂ ਗਰੀਬ ਤੇ ਅਨਾਥ ਭਗਤਾਂ ਨੂੰ ਆਦਰ ਬਖ਼ਸ਼ਦਾ ਹੈ ।੧੭।

**ਸਲੋਕ ਮ: ੩ ॥ ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥ ਹਰਿ ਕਾ ਨਾਮੁ ਉਤਮੁ ਮਨਿ ਵਸੈ, ਮੇਟਿ ਨ ਸਕੈ ਕੋਇ ॥ ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥ ਨਾਨਕ ਕਾਰਣੁ ਕਰਤੇ ਵਸਿ ਹੈ, ਗੁਰਮੁਖਿ ਬੂਝੈ ਕੋਇ ॥੧॥ {ਪੰਨਾ ੯੦}**

**ਪਦ ਅਰਥ** :—ਭਾਣੈ—ਹੁਕਮ ਵਿਚ । ਵਡਿਆਈ—ਆਦਰ । ਮਨਿ—ਮਨ ਵਿਚ । ਕਰਮਿ—ਬਖ਼ਸ਼ਸ਼ ਦੀ ਰਾਹੀਂ ।

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਭਾਣੇ ਵਿਚ ਜੀਵਨ ਬਤੀਤ ਕਰਦਾ ਹੈ, ਉਸ ਦਾ (ਹਰੀ ਦੀ ਦਰਗਾਹ ਵਿਚ) ਬੜਾ ਆਦਰ ਹੁੰਦਾ ਹੈ, ਪ੍ਰਭੂ ਦਾ ਉੱਤਮ ਨਾਮ ਉਸ ਦੇ ਮਨ ਵਿਚ ਘਰ ਕਰਦਾ ਹੈ (ਟਿਕਦਾ ਹੈ), ਤੇ ਕੋਈ (ਮਾਇਕ ਪਦਾਰਥ ਉੱਤਮ 'ਨਾਮ' ਦੇ ਸੰਸਕਾਰਾਂ ਨੂੰ ਉਸ ਦੇ ਹਿਰਦੇ ਵਿਚੋਂ) ਦੂਰ ਨਹੀਂ ਕਰ ਸਕਦਾ । (ਪਰ ਨਾਮ-ਪ੍ਰਾਪਤੀ ਦਾ ਕਾਰਨ, ਭਾਵ, ਭਾਣਾ ਮੰਨਣ ਦਾ ਉੱਦਮ, ਮਨੁੱਖ ਦੇ ਆਪਣੇ ਵੱਸ ਵਿਚ ਨਹੀਂ), ਕੋਈ ਗੁਰਮੁਖ ਜੀਉੜਾ ਸਮਝਦਾ ਹੈ, ਕਿ ਜਿਸ ਤੇ (ਹਰੀ ਆਪ) ਆਪਣੀ ਮਿਹਰ ਕਰੇ, ਉਸ ਨੂੰ ਉਸ ਮਿਹਰ ਸਦਕਾ (ਉੱਤਮ ਨਾਮ) ਪ੍ਰਾਪਤ ਹੁੰਦਾ ਹੈ, (ਕਿਉਂਕਿ) ਹੇ ਨਾਨਕ ! ਕਾਰਣ ਸਿਰਜਨਹਾਰ ਦੇ ਵੱਸ ਵਿਚ ਹੈ ।੧।

**ਮ: ੩ ॥ ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥ ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ ॥ ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥ ਗੁਰ ਪਰਸਾਦੀ ਜਿਨਿ ਬੁਝਿਆ ਤਿਨੀ ਪਾਇਆ ਮੋਖ ਦੁਆਰੁ ॥ ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥ ਗੁਰਮੁਖਿ ਜਿਨਿ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥ ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥੨॥ {ਪੰਨਾ ੯੦}**

**ਪਦ ਅਰਥ :—**ਅਨਦਿਨੁ—ਹਰ ਰੋਜ਼ । ਲਿਵ ਤਾਰ—ਇਕ-ਰਸ । ਬੰਦੀ—ਦਾਸੀ । ਪੂਰੈ—ਪੂਰੇ (ਗੁਰੂ) ਨੇ । ਹੁਕਮਿ ਸਵਾਰਣਹਾਰ—ਸਵਾਰਣਹਾਰ ਦੇ ਹੁਕਮ ਵਿਚ । ਮੋਖ—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ । ਜੰਦਾਰੁ—ਜੰਦਾਲ, ਜ਼ਾਲਮ, ਡਾਢਾ । ਗੁਣੀ—ਗੁਣਾਂ ਦੀ ਰਾਹੀਂ ।

**ਅਰਥ** :—ਹੇ ਨਾਨਕ । ਜਿਨ੍ਹਾਂ ਨੇ ਹਰ ਰੋਜ਼ ਇਕ-ਰਸ ਪ੍ਰਭੂ ਦੇ ਨਾਮ ਦਾ ਸਿਮਰਨ ਕੀਤਾ ਹੈ, ਖਸਮ ਪ੍ਰਭੂ ਦੀ ਦਾਸੀ ਮਾਇਆ ਉਹਨਾਂ ਦੇ ਅੱਗੇ ਕਾਰ ਕਮਾਂਦੀ ਹੈ (ਭਾਵ, ਉਹ ਬੰਦੇ ਮਾਇਆ ਦੇ ਪਿੱਛੇ ਨਹੀਂ ਫਿਰਦੇ, ਮਾਇਆ ਉਹਨਾਂ ਦੀ ਸੇਵਕ ਬਣਦੀ ਹੈ), (ਕਿਉਂਕਿ) ਸਵਾਰਣਵਾਲੇ (ਪ੍ਰਭੂ) ਦੇ ਹੁਕਮ ਵਿਚ ਪੂਰੇ (ਗੁਰੂ) ਨੇ ਉਹਨਾਂ ਨੂੰ ਪੂਰਨ ਕਰ ਦਿੱਤਾ ਹੈ (ਤੇ ਉਹ ਮਾਇਆ ਦੇ ਪਿੱਛੇ ਡੋਲਦੇ ਨਹੀਂ) ਸਤਿਗੁਰੂ ਦੀ ਕਿਰਪਾ ਨਾਲ ਜਿਸ ਨੇ (ਇਹ ਭੇਤ) ਸਮਝ ਲਿਆ ਹੈ, ਉਸ ਨੇ ਮੁਕਤੀ ਦਾ ਦਰ ਲੱਭ ਲਿਆ ਹੈ । ਮਨਮੁਖ ਬੰਦੇ (ਪ੍ਰਭੂ ਦਾ) ਹੁਕਮ ਨਹੀਂ ਪਛਾਣਦੇ, (ਇਸ ਕਰਕੇ) ਉਹਨਾਂ ਨੂੰ ਜ਼ਾਲਮ ਜਮ ਦੰਡ ਦੇਂਦਾ ਹੈ । ਗੁਰੂ ਦੇ ਸਨਮੁਖ ਹੋ ਕੇ ਜਿਨ੍ਹਾਂ ਨੇ ਸਿਮਰਨ ਕੀਤਾ, ਉਹ ਸੰਸਾਰ-ਸਾਗਰ ਨੂੰ ਤਰ ਗਏ ਹਨ, (ਕਿਉਂਕਿ ਸਤਿਗੁਰੂ ਨੇ) ਗੁਣਾਂ ਦੁਆਰਾ (ਭਾਵ, ਉਹਨਾਂ ਦੇ ਹਿਰਦੇ ਵਿਚ ਗੁਣ ਪਰਗਟ ਕਰ ਕੇ ਉਹਨਾਂ ਦੇ) ਸਾਰੇ ਅਉਗੁਣ ਮਿਟਾ ਦਿੱਤੇ ਹਨ । ਗੁਰੂ ਬੜਾ ਬਖ਼ਸ਼ਿੰਦ ਹੈ ।੨।

**ਪਉੜੀ ॥ ਹਰਿ ਕੀ ਭਗਤਾ ਪਰਤੀਤਿ, ਹਰਿ ਸਭੁ ਕਿਛੁ ਜਾਣਦਾ ॥ ਹਰਿ ਜੇਵਡੁ ਨਾਹੀ ਕੋਈ ਜਾਣੁ, ਹਰਿ ਧਰਮੁ ਬੀਚਾਰਦਾ ॥ ਕਾੜਾ ਅੰਦੇਸਾ ਕਿਉ ਕੀਜੈ, ਜਾ ਨਾਹੀ ਅਧਰਮਿ ਮਾਰਦਾ ॥ ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥ ਸਾਲਾਹਿਹੁ ਭਗਤਹੁ ਕਰ ਜੋੜਿ, ਹਰਿ ਭਗਤ ਜਨ ਤਾਰਦਾ ॥੧੮॥ {ਪੰਨਾ ੯੦}**

**ਪਦ ਅਰਥ** :—ਪਰਤੀਤਿ—ਭਰੋਸਾ । ਜੇਵਡੁ—ਜੇਡਾ, ਬਰਾਬਰ ਦਾ । ਜਾਣੁ—ਜਾਣੂ, ਜਾਣਨ ਵਾਲਾ । ਧਰਮੁ—ਨਿਆਂ ਦੀ ਗੱਲ । ਕਾੜਾ—ਝੋਰਾ, ਫ਼ਿਕਰ । ਅੰਦੇਸਾ—ਡਰ । ਅਧਰਮਿ—ਅਨਿਆਉਂ ਨਾਲ । ਸਚਾ—ਸਦਾ-ਥਿਰ, ਅਟੱਲ, ਅਭੁੱਲ । ਕਰ ਜੋੜਿ—ਹੱਥ ਜੋੜ ਕੇ, ਨਿਮ੍ਰਤਾ ਨਾਲ ਨਿਰਮਾਣ ਹੋ ਕੇ ।

**ਅਰਥ** :—ਭਗਤ ਜਨਾਂ ਨੂੰ ਪ੍ਰਭੂ ਉੱਤੇ (ਇਹ) ਭਰੋਸਾ ਹੈ ਕਿ ਪ੍ਰਭੂ ਅੰਤਰਜਾਮੀ ਹੈ, ਉਸ ਦੇ ਬਰਾਬਰ ਹੋਰ ਕੋਈ (ਹਿਰਦਿਆਂ ਦਾ) ਜਾਣੂ ਨਹੀਂ, (ਤੇ ਇਸੇ ਕਰਕੇ) ਪ੍ਰਭੂ ਨਿਆਂ ਦੀ ਵਿਚਾਰ ਕਰਦਾ ਹੈ । ਜੇ (ਇਹ ਭਰੋਸਾ ਹੋਵੇ ਕਿ) ਪ੍ਰਭੂ ਅਨਿਆਉਂ ਨਾਲ ਨਹੀਂ ਮਾਰਦਾ, ਤਾਂ ਕੋਈ ਫ਼ਿਕਰ ਡਰ ਨਹੀਂ ਰਹਿੰਦਾ । ਪ੍ਰਭੂ ਆਪ ਅਭੁੱਲ ਹੈ ਤੇ

ਉਸ ਦਾ ਨਿਆਂ ਭੀ ਅਭੁੱਲ ਹੈ, (ਇਸ 'ਮਾਰ' ਦਾ ਸਦਕਾ ਹੀ) ਪਾਪੀ ਮਨੁੱਖ (ਪਾਪਾਂ ਵਲੋਂ) ਹਾਰਦਾ ਹੈ । ਹੇ ਭਗਤ ਜਨੋ ! ਨਿਰਮਾਣ ਹੋ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੋ, ਪ੍ਰਭੂ ਆਪਣੇ ਭਗਤਾਂ ਨੂੰ ਵਿਕਾਰਾਂ ਤੋਂ ਬਚਾ ਲੈਂਦਾ ਹੈ ।੧੮।

**ਸਲੋਕ ਮ: ੩ ॥ ਆਪਣੇ ਪ੍ਰੀਤਮ ਮਿਲਿ ਰਹਾ, ਅੰਤਰਿ ਰਖਾ ਉਰਿਧਾਰਿ ॥ ਸਲਾਹੀ ਸੋ ਪ੍ਰਭੁ ਸਦਾ ਸਦਾ, ਗੁਰ ਕੈ ਹੇਤਿ ਪਿਆਰਿ ॥ ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥੧॥ {ਪੰਨਾ ੯੦}**

**ਪਦ ਅਰਥ :—**ਉਰਿ—ਹਿਰਦੇ ਵਿਚ । ਸਾਲਾਹੀ—ਮੈਂ ਸਿਫ਼ਤਿ ਕਰਾਂ । ਗੁਰ ਕੈ ਹੇਤਿ—ਗੁਰੂ ਦੇ (ਪੈਦਾ ਕੀਤੇ) ਪਿਆਰ ਦੀ ਰਾਹੀਂ । ਸੁਹਾਗਣਿ—ਜੀਊਂਦੇ ਖਸਮ ਵਾਲੀ ।

**ਅਰਥ** :—(ਮਨ ਤਾਂਘਦਾ ਹੈ ਕਿ) ਆਪਣੇ ਪਿਆਰੇ ਨੂੰ (ਸਦਾ) ਮਿਲੀ ਰਹਾਂ, ਅੰਦਰ ਹਿਰਦੇ ਵਿਚ ਪਰੋ ਰੱਖਾਂ ਅਤੇ ਸਤਿਗੁਰੂ ਦੇ ਲਾਏ ਪ੍ਰੇਮ ਵਿਚ ਸਦਾ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੀ ਰਹਾਂ । (ਪਰ) ਹੇ ਨਾਨਕ ! ਜਿਸ ਵਲ (ਉਹ ਪਿਆਰਾ ਪਿਆਰ ਨਾਲ) ਤੱਕਦਾ ਹੈ, ਉਸ ਨੂੰ (ਹੀ ਆਪਣੇ ਨਾਲ) ਮੇਲਦਾ ਹੈ, ਤੇ ਉਹੋ ਇਸਤ੍ਰੀ ਜੀਊਂਦੇ ਸਾਂਈ ਵਾਲੀ (ਅਖਵਾਉਂਦੀ ਹੈ) ।੧।

**ਮ: ੩ ॥ ਗੁਰ ਸੇਵਾ ਤੇ ਹਰਿ ਪਾਈਐ, ਜਾ ਕਉ ਨਦਰਿ ਕਰੇਇ ॥ ਮਾਣਸ ਤੇ ਦੇਵਤੇ ਭਏ, ਧਿਆਇਆ ਨਾਮੁ ਹਰੇ ॥ ਹਉਮੈ ਮਾਰਿ ਮਿਲਾਇਅਨੁ, ਗੁਰ ਕੈ ਸਬਦਿ ਤਰੇ ॥ ਨਾਨਕ ਸਹਿਜ ਸਮਾਇਅਨੁ, ਹਰਿ ਆਪਣੀ ਕ੍ਰਿਪਾ ਕਰੇ ॥੨॥ {ਪੰਨਾ ੯੦}**

**ਪਦ ਅਰਥ** :—ਮਿਲਾਇਅਨੁ—ਮਿਲਾਏ ਹਨ ਉਸ ਪ੍ਰਭੂ ਨੇ । ਸਹਿਜ—ਅਡੋਲਤਾ ਵਿਚ । ਸਮਾਇਅਨੁ—ਲੀਨ ਕੀਤੇ ਹਨ ਉਸ (ਪ੍ਰਭੂ) ਨੇ । ਕ੍ਰਿਪਾ ਕਰੇ—ਕ੍ਰਿਪਾ ਕਰ ਕੇ । ਕਰੇ—ਕਰਿ, ਕਰਿ ਕੇ ।

**ਅਰਥ** :—ਪ੍ਰਭੂ ਜਿਸ (ਜੀਵ) ਤੇ ਮਿਹਰ ਦੀ ਨਜ਼ਰ ਕਰਦਾ ਹੈ, ਉਹ (ਜੀਵ) ਸਤਿਗੁਰੂ ਦੀ ਦੱਸੀ ਕਾਰ ਕਰ ਕੇ ਪ੍ਰਭੂ ਨੂੰ ਮਿਲ ਪੈਂਦਾ ਹੈ । ਹਰੀ ਨਾਮ ਦਾ ਸਿਮਰਨ ਕਰ ਕੇ ਜੀਵ ਮਨੁੱਖ (-ਸੁਭਾਵ) ਤੋਂ ਦੇਵਤਾ ਬਣ ਜਾਂਦੇ ਹਨ । ਜਿਨ੍ਹਾਂ ਦੀ ਹਉਮੈ ਦੂਰ ਕਰ ਕੇ ਉਸ ਪ੍ਰਭੂ ਨੇ ਆਪਣੇ ਨਾਲ ਮਿਲਾਇਆ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਵਿਕਾਰਾਂ ਤੋਂ ਬਚ ਜਾਂਦੇ ਹਨ । ਹੇ ਨਾਨਕ ! ਪ੍ਰਭੂ ਨੇ ਆਪਣੀ ਮਿਹਰ ਕਰ ਕੇ ਉਹਨਾਂ ਨੂੰ ਅਡੋਲ ਅਵਸਥਾ ਵਿਚ ਟਿਕਾ ਦਿੱਤਾ ।੨।

**ਪਉੜੀ ॥ ਹਰਿ ਆਪਣੀ ਭਗਤਿ ਕਰਾਇ, ਵਡਿਆਈ ਵੇਖਾਲੀਅਨੁ ॥ ਆਪਣੀ ਆਪਿ ਕਰੇ ਪਰਤੀਤਿ, ਆਪੇ ਸੇਵ ਘਾਲੀਅਨੁ ॥ ਹਰਿ ਭਗਤਾ ਨੋ ਦੇਇ ਅਨੰਦੁ, ਥਿਰ ਘਰੀ ਬਹਾਲਿਅਨੁ ॥ ਪਾਪੀਆ ਨੋ ਨ ਦੇਇ ਥਿਰੁ ਰਹਿਣ, ਚੁਣਿ ਨਰਕਿ ਘੋਰਿ ਚਾਲਿਅਨੁ ॥ ਹਰਿ ਭਗਤਾ ਨੋ ਦੇਇ ਪਿਆਰੁ, ਕਰਿ ਅੰਗੁ ਨਿਸਤਾਰਿਅਨੁ ॥੧੯॥ {ਪੰਨਾ ੯੧}**

**ਪਦ ਅਰਥ :—**ਵੇਖਾਲੀਅਨੁ—ਵਿਖਾਲੀ ਹੈ ਉਸ ਨੇ । ਘਾਲੀਅਨੁ—ਘਾਲ ਕਰਾਈ ਹੈ ਉਸ ਨੇ । ਬਹਾਲੀਅਨੁ—ਬਹਾਲੇ ਹਨ ਉਸ ਨੇ । ਚਾਲਿਅਨੁ—ਚਲਾਏ ਹਨ ਉਸ ਨੇ । ਨਿਸਤਾਰਿਅਨੁ—ਪਾਰ ਉਤਾਰੇ ਹਨ ਉਸ ਨੇ । {ਵੇਖੋ, 'ਗੁਰਬਾਣੀ ਵਿਆਕਰਣ'}

**ਅਰਥ :—**ਪ੍ਰਭੂ ਨੇ (ਭਗਤਾਂ ਜਨਾਂ ਤੋਂ) ਆਪ ਹੀ ਆਪਣੀ ਭਗਤੀ ਕਰਾ ਕੇ (ਭਗਤੀ ਦੀ ਬਰਕਤਿ ਨਾਲ ਉਹਨਾਂ ਨੂੰ ਆਪਣੀ) ਵਡਿਆਈ ਵਿਖਾਲੀ ਹੈ । ਪ੍ਰਭੂ (ਭਗਤਾਂ ਦੇ ਹਿਰਦੇ ਵਿਚ) ਆਪਣਾ ਭਰੋਸਾ ਆਪ (ਉਤਪੰਨ)

ਕਰਦਾ ਹੈ ਤੇ ਉਹਨਾਂ ਤੋਂ ਆਪ ਹੀ ਸੇਵਾ ਉਸ ਨੇ ਕਰਾਈ ਹੈ । (ਭਗਤਾਂ ਨੂੰ ਆਪਣੇ ਭਜਨ ਦਾ) ਅਨੰਦ (ਭੀ) ਆਪ ਹੀ ਬਖ਼ਸ਼ਦਾ ਹੈ (ਤੇ ਇਸ ਤਰ੍ਹਾਂ ਉਹਨਾਂ ਨੂੰ) ਹਿਰਦੇ ਵਿਚ ਅਡੋਲ ਟਿਕਾ ਰੱਖਿਆ ਹੈ । (ਪਰ) ਪਾਪੀਆਂ ਨੂੰ ਅਡੋਲ-ਚਿੱਤ ਨਹੀਂ ਰਹਿਣ ਦੇਂਦਾ, ਚੁਣ ਕੇ (ਉਹਨਾਂ ਨੂੰ) ਘੋਰ ਨਰਕ ਵਿਚ ਪਾ ਦਿੱਤਾ ਹੈ । ਭਗਤ ਜਨਾਂ ਨੂੰ ਪਿਆਰ ਕਰਦਾ ਹੈ, (ਉਹਨਾਂ ਦਾ) ਪੱਖ ਕਰ ਕੇ ਉਸ ਨੇ ਆਪ ਉਹਨਾਂ ਨੂੰ (ਵਿਕਾਰਾਂ ਤੋਂ) ਬਚਾਇਆ ਹੈ ।੧੯।

**ਸਲੋਕ ਮ: ੧ ॥ ਕੁਬੁਧਿ ਡੂਮਣੀ, ਕੁਦਇਆ ਕਸਾਇਣਿ, ਪਰਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ॥ ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ ॥ ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ ॥ ਨਾਨਕ ਅਗੈ ਊਤਮ ਸੇਈ, ਜਿ ਪਾਪਾ ਪੰਦਿ ਨ ਦੇਹੀ ॥੧॥ {ਪੰਨਾ ੯੧}**

**ਅਰਥ :—**ਭੈੜੀ ਮਤ (ਮਨੁੱਖ ਦੇ ਅੰਦਰ ਦੀ) ਮਿਰਾਸਣ ਹੈ, ਬੇ-ਤਰਸੀ ਕਸਾਇਣ ਹੈ, ਪਰਾਈ ਨਿੰਦਿਆ ਅੰਦਰ ਦੀ ਚੂਹੜੀ ਹੈ, ਤੇ ਕ੍ਰੋਧ ਚੰਡਾਲਣੀ (ਹੈ ਜਿਸ) ਨੇ (ਜੀਵ ਦੇ ਸ਼ਾਂਤ ਸੁਭਾਉ ਨੂੰ) ਠੱਗ ਰੱਖਿਆ ਹੈ । ਜੇ ਇਹ ਚਾਰੇ ਅੰਦਰ ਹੀ ਬੈਠੀਆਂ ਹੋਣ, ਤਾਂ (ਬਾਹਰ ਚੌਂਕਾ ਸੁੱਚਾ ਰੱਖਣ ਲਈ) ਲਕੀਰਾਂ ਕੱਢਣ ਦਾ ਕੀਹ ਲਾਭ ? ਹੇ ਨਾਨਕ ! ਜੋ ਮਨੁੱਖ 'ਸੱਚ' ਨੂੰ (ਚੌਂਕਾ ਸੁੱਚਾ ਕਰਨ ਦੀ) ਜੁਗਤਿ ਬਣਾਂਦੇ ਹਨ, ਉੱਚੇ ਆਚਰਨ ਨੂੰ (ਚੌਂਕੇ ਦੀਆਂ) ਲਕੀਰਾਂ ਬਣਾਂਦੇ ਹਨ, ਜੋ ਨਾਮ ਜਪਦੇ ਹਨ ਤੇ ਇਸ ਨੂੰ (ਤੀਰਥ) ਇਸ਼ਨਾਨ ਸਮਝਦੇ ਹਨ, ਜੋ ਹੋਰਨਾਂ ਨੂੰ ਭੀ ਪਾਪਾਂ ਵਾਲੀ ਸਿੱਖਿਆ ਨਹੀਂ ਦੇਂਦੇ, ਉਹ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਚੰਗੇ ਗਿਣੇ ਜਾਂਦੇ ਹਨ ।੧।

**ਮ: ੧ ॥ ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਕਰੇਇ ॥ ਜੋ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇਇ ॥੨॥ {ਪੰਨਾ ੯੧}**

**ਅਰਥ :—**ਜਿਸ ਵੱਲ (ਪ੍ਰਭੂ) ਪਿਆਰ ਨਾਲ ਤੱਕੇ ਉਸ ਦਾ ਬਗੁਲਾ (-ਪਨ, ਭਾਵ, ਪਖੰਡ ਦੂਰ ਹੋਣਾ) ਕੀਹ ਔਖਾ ਹੈ ਤੇ ਉਸ ਦਾ ਹੰਸ (ਭਾਵ, ਉੱਜਲ-ਮਤਿ ਬਣਨਾ ਕੀਹ (ਮੁਸ਼ਕਿਲ ਹੈ) ? ਹੇ ਨਾਨਕ ! ਜੇ ਪ੍ਰਭੂ ਚਾਹੇ (ਤਾਂ ਉਹ ਬਾਹਰੋਂ ਚੰਗੇ ਦਿੱਸਣ ਵਾਲੇ ਨੂੰ ਤਾਂ ਕਿਤੇ ਰਿਹਾ) ਕਾਂ ਨੂੰ ਭੀ (ਭਾਵ, ਅੰਦਰੋਂ ਗੰਦੇ ਆਚਰਨ ਵਾਲੇ ਨੂੰ ਭੀ ਉੱਜਲ-ਬੁਧਿ) ਹੰਸ ਬਣਾ ਦੇਂਦਾ ਹੈ ।੨।

**ਪਉੜੀ ॥ ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ, ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ, ਅੰਮ੍ਰਿਤੁ ਚਾਖੀਐ ॥ ਭੈ ਭੰਜਨ ਮਿਹਰਵਾਨ, ਦਾਸ ਕੀ ਰਾਖੀਐ ॥ ਨਾਨਕ ਹਰਿ ਗੁਣ ਗਾਇ, ਅਲਖੁ ਪ੍ਰਭੁ ਲਾਖੀਐ ॥੨੦॥ {ਪੰਨਾ ੯੧}**

**ਪਦ ਅਰਥ :—**ਸਤਿਗੁਰ ਸਾਖੀਐ—ਗੁਰੂ ਦੀ ਸਿੱਖਿਆ ਦੀ ਰਾਹੀਂ । ਸੰਗਿ—ਸੰਗਤਿ ਵਿਚ । ਨਿਧਾਨੁ-ਖ਼ਜ਼ਾਨਾ । ਮਿਹਰਵਾਨ—ਹੇ ਮਿਹਰਵਾਨ ! ਗੁਣ ਗਾਇ—ਗੁਣ ਗਾ ਕੇ । ਲਾਖੀਐ—ਸਮਝ ਲਈਦਾ ਹੈ । ਸਚੁ—ਸਦਾ-ਥਿਰ ਪ੍ਰਭੂ ।

ਅਰਥ :—ਜੇਹੜਾ ਕੰਮ ਤੋੜ ਚਾੜ੍ਹਨ ਦੀ ਇੱਛਾ ਹੋਵੇ, ਉਸਦੀ (ਪੂਰਨਤਾ ਲਈ) ਪ੍ਰਭੂ ਕੋਲ ਬੇਨਤੀ ਕਰਨੀ ਚਾਹੀਦੀ ਹੈ, (ਇਸ ਤਰ੍ਹਾਂ) ਸਤਿਗੁਰੂ ਦੀ ਸਿੱਖਿਆ ਦੀ ਰਾਹੀਂ ਸਦਾ-ਥਿਰ ਪ੍ਰਭੂ ਕਾਰਜ ਸਵਾਰ ਦੇਂਦਾ ਹੈ । ਸੰਤਾਂ ਦੀ ਸੰਗਤਿ ਵਿਚ ਨਾਮ-ਖ਼ਜ਼ਾਨਾ ਮਿਲਦਾ ਹੈ, ਤੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਚੱਖ ਸਕੀਦਾ ਹੈ । (ਸੋ ਇਹ ਬੇਨਤੀ ਕਰਨੀ ਚਾਹੀਦੀ ਹੈ ਕਿ) ਹੇ ਡਰ ਨਾਸ ਕਰਨ ਵਾਲੇ ਤੇ ਦਇਆ ਕਰਨ ਵਾਲੇ ਹਰੀ ! ਦਾਸ ਦੀ ਲਾਜ ਰੱਖ ਲੌ । ਹੇ ਨਾਨਕ ! (ਇਸ ਤਰ੍ਹਾਂ) ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਅਲੱਖ ਪ੍ਰਭੂ ਨਾਲ ਸਾਂਝ ਪਾ ਲਈਦੀ ਹੈ ।੨੦।

**ਸਲੋਕ ਮ: ੩ ॥ ਜੀਓ ਪਿੰਡ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥ ਨਾਨਕ ਗੁਰਮੁਖਿ ਸੇਵੀਐ, ਸਦਾ ਸਦਾ ਦਾਤਾਰੁ ॥ ਹਉ ਬਲਿਹਾਰੀ ਤਿਨ ਕਉ, ਜਿਨ ਧਿਆਇਆ ਹਰਿ ਨਿਰੰਕਾਰੁ ॥ ਓਨਾ ਕੇ ਮੁਖ ਸਦ ਉਜਲੇ, ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥੧॥ {ਪੰਨਾ ੯੧}**

**ਪਦ ਅਰਥ :—**ਜੀਉ—ਜਿੰਦ । ਪਿੰਡੁ—ਸਰੀਰ ।

**ਅਰਥ :—**ਜੋ ਹਰੀ ਸਭ ਜੀਵਾਂ ਨੂੰ ਧਰਵਾਸ ਦੇਂਦਾ ਹੈ, ਇਹ ਜਿੰਦ ਤੇ ਸਰੀਰ ਸਭ ਕੁਝ ਉਸੇ ਦਾ (ਦਿੱਤਾ ਹੋਇਆ) ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿ ਕੇ (ਐਸੇ) ਦਾਤਾਰ ਦੀ ਨਿੱਤ ਸੇਵਾ ਕਰਨੀ ਚਾਹੀਦੀ ਹੈ । ਸਦਕੇ ਹਾਂ ਉਹਨਾਂ ਤੋਂ, ਜਿਨ੍ਹਾਂ ਨੇ ਨਿਰੰਕਾਰ ਹਰੀ ਦਾ ਸਿਮਰਨ ਕੀਤਾ ਹੈ । ਉਹਨਾਂ ਦੇ ਮੂੰਹ ਸਦਾ ਖਿੜੇ (ਰਹਿੰਦੇ ਹਨ) ਤੇ ਸਾਰਾ ਸੰਸਾਰ ਉਹਨਾਂ ਅੱਗੇ ਸਿਰ ਨਿਵਾਉਂਦਾ ਹੈ ।੧।

**ਮ: ੩ ॥ ਸਤਿਗੁਰ ਮਿਲਿਐ ਉਲਟੀ ਭਈ, ਨਵਨਿਧਿ ਖਰਚਿਉ ਖਾਉ ॥ ਅਠਾਰਹ ਸਿਧੀ ਪਿਛੈ ਲਗੀਆ ਫਿਰਨਿ, ਨਿਜ ਘਰਿ ਵਸੈ ਨਿਜ ਥਾਇ ॥ ਅਨਹਦ ਧੁਨੀ ਸਦ ਵਜਦੇ, ਉਨਮਨਿ ਹਰਿ ਲਿਵ ਲਾਇ ॥ ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ, ਜਿਨ ਮਸਤਿਕ ਲਿਖਿਆ ਧੁਰਿ ਪਾਇ ॥੨॥ {ਪੰਨਾ ੯੧}**

**ਪਦ ਅਰਥ :—**ਨਉਨਿਧਿ—ਪੁਰਾਤਨ ਸੰਸਕ੍ਰਿਤ ਪੁਸਤਕਾਂ ਵਿਚ ਧਨ ਦਾ ਦੇਵਤਾ ਕੁਬੇਰ ਨੂੰ ਮੰਨਿਆ ਗਿਆ ਹੈ । ਉਸ ਦਾ ਟਿਕਾਣਾ ਕੈਲਾਸ਼ ਪਰਬਤ ਦੱਸਿਆ ਜਾਂਦਾ ਹੈ । ਉਸ ਦੇ ਖ਼ਜ਼ਾਨਿਆਂ ਦੀ ਗਿਣਤੀ ੯ ਹੈ, ਜੋ ਇਸ ਤਰ੍ਹਾਂ ਦੱਸੀ ਗਈ ਹੈ :—

महापद्मश्च पद्मश्च शंखो मकरकच्छपौ ।।
मुकुन्द कुन्द नीलाश्च खर्वश्च निधयो नव।।

ਮਹਾ ਪਦਮ, ਪਦਮ, ਸ਼ੰਖ, ਮਕਰ, ਕੱਛਪ, ਮੁਕੰਦ, ਕੁੰਦ, ਨੀਲ, ਖਰਵ । ਅਨਹਦ—ਇਕ-ਰਸ । ਧੁਨੀ—ਸੁਰ, ਸਿਮਰਨ ਦੀ ਰੌ । ਅਨਹਦ ਧੁਨੀ ਵਜਦੇ—(ਉਸ ਦੇ ਅੰਦਰ) ਇਕ-ਰਸ ਟਿਕੇ ਰਹਿਣ ਵਾਲੀ ਸੁਰ ਵਾਲੇ ਵਾਜੇ ਵੱਜਦੇ ਹਨ ।

**ਅਰਥ :—**ਜੇ ਗੁਰੂ ਮਿਲ ਪਏ, ਤਾਂ ਮਨੁੱਖ ਦੀ ਸੁਰਤਿ ਮਾਇਆ ਵਲੋਂ ਹਟ ਜਾਂਦੀ ਹੈ (ਐਸੇ ਮਨੁੱਖ ਨੂੰ) ਖਾਣ-ਖਰਚਣ ਲਈ, ਮਾਨੋ, ਜਗਤ ਦੀ ਸਾਰੀ ਹੀ ਮਾਇਆ ਮਿਲ ਜਾਂਦੀ ਹੈ; ਅਠਾਰਾਂ (ਹੀ) ਸਿੱਧੀਆਂ (ਭਾਵ, ਆਤਮਕ ਸ਼ਕਤੀਆਂ) ਉਸ ਦੇ ਪਿੱਛੇ ਲੱਗੀਆਂ ਫਿਰਦੀਆਂ ਹਨ (ਪਰ ਉਹ ਪਰਵਾਹ ਨਹੀਂ ਕਰਦਾ ਤੇ) ਆਪਣੇ ਹਿਰਦੇ ਵਿਚ ਅਡੋਲ ਰਹਿੰਦਾ ਹੈ । ਸਹਜ ਸੁਭਾਇ ਇਕ-ਰਸ ਉਸ ਦੇ ਅੰਦਰ ਸਿਮਰਨ ਦੀ ਰੌ ਚਲਦੀ ਰਹਿੰਦੀ ਹੈ ਤੇ ਪਿਆਰ ਦੀ ਤਾਂਘ ਵਿਚ ਉਹ ਹਰੀ ਨਾਲ ਬਿਰਤੀ ਜੋੜੀ ਰੱਖਦਾ ਹੈ । ਹੇ ਨਾਨਕ ! ਹਰੀ ਦੀ (ਇਹੋ ਜਿਹੀ) ਭਗਤੀ ਉਹਨਾਂ ਦੇ ਹਿਰਦੇ ਵਿਚ ਵੱਸਦੀ ਹੈ ਜਿਨ੍ਹਾਂ ਦੇ ਮਸਤਕ ਤੇ (ਪਿਛਲੇ ਭਗਤੀ ਭਾਵ ਵਾਲੇ ਕੀਤੇ ਕੰਮਾਂ ਦੇ ਸੰਸਕਾਰਾਂ ਅਨੁਸਾਰ) ਧੁਰ ਤੋਂ (ਭਗਤੀ ਵਾਲੇ ਸੰਸਕਾਰ) ਲਿਖੇ ਪਏ ਹਨ ।੨।

**ਪਉੜੀ ॥ ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ ॥ ਹਰਿ ਅੰਦਰਿ ਸੁਣੀ ਪੂਕਾਰ, ਢਾਢੀ ਮੁਖਿ ਲਾਇਆ ॥ ਹਰਿ ਪੁਛਿਆ ਢਾਢੀ ਸਦਿ ਕੈ, ਕਿਤੁ ਅਰਥਿ ਤੂੰ ਆਇਆ ॥ ਨਿਤ ਦੇਵਹੁ ਦਾਨੁ ਦਇਆਲ ਪ੍ਰਭ, ਹਰਿ ਨਾਮੁ ਧਿਆਇਆ ॥ ਹਰਿ ਦਾਤੈ ਹਰਿ ਨਾਮੁ ਜਪਾਇਆ, ਨਾਨਕੁ ਪੈਨਾਇਆ ॥੨੧॥੧॥ਸੁਧੁ॥ {ਪੰਨਾ ੯੧}**

**ਅਰਥ** :—ਮੈਂ ਪ੍ਰਭੂ ਖਸਮ ਦਾ ਢਾਢੀ ਪ੍ਰਭੂ ਦੇ ਦਰ ਤੇ ਅੱਪੜਿਆ, ਪ੍ਰਭੂ ਦੇ ਦਰਬਾਰ ਵਿਚ ਮੇਰੀ ਢਾਢੀ ਦੀ ਪੁਕਾਰ ਸੁਣੀ ਗਈ ਤੇ ਮੈਨੂੰ ਦਰਸਨ ਪਰਾਪਤ ਹੋਇਆ । ਮੈਨੂੰ ਢਾਢੀ ਨੂੰ ਹਰੀ ਸੱਦ ਕੇ, ਪੁੱਛਿਆ, ਹੇ ਢਾਢੀ !

ਤੂੰ ਕਿਸ ਕੰਮ ਆਇਆ ਹੈਂ ? (ਮੈਂ ਬੇਨਤੀ ਕੀਤੀ) 'ਹੇ ਦਇਆਲ ਪ੍ਰਭੂ ! ਸਦਾ (ਇਹੀ ਦਾਨ ਬਖ਼ਸ਼ੋ ਕਿ) ਤੇਰੇ ਨਾਮ ਦਾ ਸਿਮਰਨ ਕਰਾਂ ।' (ਬੇਨਤੀ ਸੁਣ ਕੇ) ਦਾਤਾਰ ਹਰੀ ਨੇ ਆਪਣਾ ਨਾਮ ਮੈਥੋਂ ਜਪਾਇਆ ਅਤੇ ਮੈਨੂੰ ਨਾਨਕ ਨੂੰ ਵਡਿਆਈ (ਭੀ) ਦਿੱਤੀ ।੨੧।੧। ਸੁਧੁ ।

ੴ ਸਤਿਗੁਰ ਪ੍ਰਸਾਦਿ ॥

## ਸਿਰੀ ਰਾਗੁ

### ਕਬੀਰ ਜੀਉ ਕਾ ॥ ਏਕੁ ਸੁਆਨੁ ਕੈ ਘਰਿ ਗਾਵਣਾ ॥

ਜਨਨੀ ਜਾਨਤ, ਸੁਤੁ ਬਡਾ ਹੋਤੁ ਹੈ, ਇਤਨਾ ਕੁ ਨ ਜਾਨੈ, ਜਿ ਦਿਨ ਦਿਨ ਅਵਧ ਘਟਤੁ ਹੈ ॥ ਮੋਰ ਮੋਰ ਕਰਿ, ਅਧਿਕ ਲਾਡੁ ਧਰਿ, ਪੇਖਤ ਹੀ ਜਮਰਾਉ ਹਸੈ ॥੧॥ ਐਸਾ ਤੈਂ ਜਗੁ ਭਰਮਿ ਲਾਇਆ ॥ ਕੈਸੇ ਬੂਝੈ, ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥ ਕਹਤ ਕਬੀਰ ਛੋਡਿ ਬਿਖਿਆ ਰਸ, ਇਤੁ ਸੰਗਤਿ ਨਿਹਚਉ ਮਰਣਾ ॥ ਰਮਈਆ ਜਪਹੁ ਪ੍ਰਾਣੀ, ਅਨਤ ਜੀਵਣ ਬਾਣੀ, ਇਨਿ ਬਿਧਿ ਭਵ ਸਾਗਰੁ ਤਰਣਾ ॥੨॥ ਜਾਂ ਤਿਸੁ ਭਾਵੈ ਤਾਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥ ਉਪਜੈ ਸਹਜੁ, ਗਿਆਨ ਮਤਿ ਜਾਗੈ ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥ ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ਰਹਾਉ ਦੂਜਾ ॥ {ਪੰਨਾ ੯੨}

ਨੋਟ :—"ਏਕ ਸੁਆਨ" ਕੈ ਘਰਿ ਗਾਵਣਾ—ਕਬੀਰ ਜੀ ਦਾ ਇਹ ਸ਼ਬਦ ਉਸ 'ਘਰ' ਵਿਚ ਗਾਵਣਾ ਹੈ ਜਿਸ 'ਘਰ' ਵਿਚ ਉਹ ਸ਼ਬਦ ਗਾਵਣਾ ਹੈ ਜਿਸ ਦੀ ਪਹਿਲੀ ਤੁਕ ਹੈ "ਏਕ ਸੁਆਨੁ ਦੁਇ ਸੁਆਨੀ ਨਾਲਿ" । ਇਹ ਸ਼ਬਦ ਗੁਰੂ ਨਾਨਕ ਦੇਵ ਜੀ ਦਾ ਹੈ, ਸਿਰੀ ਰਾਗੁ ਵਿਚ ਦਰਜ ਹੈ ਨੰ: ੨੯ ।

ਕੈ ਘਰਿ—ਦੇ ਘਰ ਵਿਚ । ਜੇ ਸੰਬੰਧਕ 'ਕੈ' ਦਾ ਸੰਬੰਧ ਲਫ਼ਜ਼ 'ਸੁਆਨ' ਦੇ ਨਾਲ ਹੁੰਦਾ, ਤਾਂ ਇਸ ਲਫ਼ਜ਼ ਦੇ ਅਖ਼ੀਰ ਵਿਚ ਔਂਕੜ ( ੁ) ਨਾਹ ਹੁੰਦਾ । ਇੱਥੋਂ ਇਹ ਸਿੱਧ ਹੁੰਦਾ ਹੈ ਕਿ 'ਏਕੁ ਸੁਆਨੁ' ਤੋਂ ਭਾਵ ਹੈ ਉਹ ਸਾਰਾ ਸ਼ਬਦ ਜਿਸ ਦੇ ਸ਼ੁਰੂ ਵਿਚ ਇਹ ਲਫ਼ਜ਼ ਹਨ ।

'ਜਨਨੀ ਜਾਨਤ' ਸ਼ਬਦ ਕਬੀਰ ਜੀ ਦਾ ਹੈ, ਪਰ ਇਸ ਨੂੰ ਗਾਉਣ ਲਈ ਜਿਸ ਸ਼ਬਦ ਵਲ ਇਸ਼ਾਰਾ ਹੈ ਉਹ ਗੁਰੂ ਨਾਨਕ ਦੇਵ ਜੀ ਦਾ ਹੈ । ਸੋ, ਇਹ ਸਿਰਲੇਖ—"ਏਕੁ ਸੁਆਨੁ ਕੈ ਘਰਿ ਗਾਵਣਾ"—ਕਬੀਰ ਜੀ ਦਾ ਨਹੀਂ ਹੋ ਸਕਦਾ ।

ਇਸ ਸ਼ਬਦ ਦੇ ਸਿਰ-ਲੇਖ ਨਾਲ ਲਫ਼ਜ਼ "ਏਕੁ ਸੁਆਨੁ ਕੈ ਘਰਿ ਗਾਵਣਾ" ਕਿਉਂ ਵਰਤੇ ਗਏ ਹਨ ? ਇਸ ਪ੍ਰਸ਼ਨ ਦਾ ਉੱਤਰ ਲੱਭਣ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਦਾ ਉਹ ਸ਼ਬਦ ਪੜ੍ਹ ਵੇਖੀਏ, ਜਿਸ ਦੇ ਸ਼ੁਰੂ ਦੇ ਲਫ਼ਜ਼ ਹਨ "ਏਕੁ ਸੁਆਨੁ"—

ਸਿਰੀ ਰਾਗੁ ਮਹਲਾ ੧ ਘਰੁ ੪ ॥ ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥ ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ਰਹਾਉ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥ ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥ ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ

ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥ {ਪੰਨਾ ੨੪}

ਕਬੀਰ ਜੀ ਨੇ ਆਪਣੇ ਸ਼ਬਦ ਵਿਚ ਲਿਖਿਆ ਹੈ "ਇਤੁ ਸੰਗਤਿ ਨਿਹਚਉ ਮਰਣਾ ।" ਉਹ ਕਿਹੜੀ 'ਸੰਗਤਿ' ਹੈ ਜਿਸ ਕਰਕੇ 'ਨਿਹਚਉ ਮਰਣਾ' ਹੁੰਦਾ ਹੈ ? ਕਬੀਰ ਜੀ ਨੇ ਇਸ ਦੇ ਉੱਤਰ ਵਿਚ ਸਿਰਫ਼ ਲਫ਼ਜ਼ 'ਮਾਇਆ' ਜਾਂ 'ਬਿਖਿਆ ਰਸ' ਵਰਤੇ ਹਨ । 'ਮਾਇਆ' ਦਾ ਕੀਹ ਸਰੂਪ ਹੈ ? ਉਹ 'ਬਿਖਿਆ ਰਸ' ਕਿਹੜੇ ਹਨ ? ਇਹ ਗੱਲ ਕਬੀਰ ਜੀ ਨੇ ਖੋਲ੍ਹ ਕੇ ਨਹੀਂ ਦੱਸੀ । ਹੁਣ ਪੜ੍ਹੋ ਗੁਰੂ ਨਾਨਕ ਦੇਵ ਜੀ ਦਾ ਇਹ ਉੱਪਰਲਾ ਸ਼ਬਦ—ਸੁਆਨ, ਸੁਆਨੀ, ਕੂੜੁ, ਮੁਰਦਾਰੁ, ਨਿੰਦਾ, ਪਰ ਘਰੁ, ਕਾਮੁ ਕ੍ਰੋਧੁ ਆਦਿਕ ਇਹ ਸਾਰੇ 'ਬਿਖਿਆ' ਦੇ 'ਰਸ' ਹਨ ਜਿਨ੍ਹਾਂ ਦੀ ਸੰਗਤਿ ਵਿਚ 'ਨਿਹਚਉ ਮਰਣਾ' ਹੈ, ਕਿਉਂਕਿ ਇਹਨਾਂ ਦੇ ਵੱਸ ਵਿਚ ਪਿਆ ਜੀਵ 'ਧਾਣਕ ਰੂਪਿ' ਰਹਿੰਦਾ ਹੈ । ਜੋ ਗੱਲ ਕਬੀਰ ਜੀ ਨੇ ਇਸ਼ਾਰੇ ਮਾਤ੍ਰ ਲਫ਼ਜ਼ 'ਬਿਖਿਆ ਰਸ' ਵਿਚ ਦੱਸੀ ਹੈ, ਗੁਰੂ ਨਾਨਕ ਸਾਹਿਬ ਨੇ ਵਿਸਥਾਰ ਨਾਲ ਇਕ ਸੁੰਦਰ ਢੰਗ ਵਿਚ ਇਸ ਸਾਰੇ ਸ਼ਬਦ ਦੀ ਰਾਹੀਂ ਖੋਲ੍ਹ ਕੇ ਦੱਸੀ ਹੈ ।

'ਸਿਰ-ਲੇਖ' ਦੀ ਸਾਂਝ ਅਤੇ ਮਜ਼ਮੂਨ ਦੀ ਸਾਂਝ ਇਸ ਨਤੀਜੇ ਉੱਤੇ ਅਪੜਾਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣਾ ਇਹ ਸ਼ਬਦ ਕਬੀਰ ਜੀ ਦੇ ਸ਼ਬਦ ਦੀ ਵਿਆਖਿਆ ਵਿਚ ਉਚਾਰਿਆ ਹੈ । ਕਬੀਰ ਜੀ ਦਾ ਇਹ ਸ਼ਬਦ ਸਤਿਗੁਰੂ ਜੀ ਪਾਸ ਮੌਜੂਦ ਸੀ ।

ਇਹ ਸਿਰ-ਲੇਖ 'ਏਕੁ ਸੁਆਨੁ ਕੈ ਘਰਿ ਗਾਵਣਾ' ਭੀ ਗੁਰੂ ਨਾਨਕ ਦੇਵ ਜੀ ਦਾ ਹੀ ਹੋ ਸਕਦਾ ਹੈ, ਜਾਂ, ਗੁਰੂ ਅਰਜਨ ਸਾਹਿਬ ਦਾ । ਕਬੀਰ ਜੀ ਦਾ ਕਿਸੇ ਹਾਲਤ ਵਿਚ ਨਹੀਂ ਹੈ ।

ਨੋਟ :—ਲਫ਼ਜ਼ 'ਘਰ' ਦਾ ਸੰਬੰਧ 'ਗਾਉਣ' ਨਾਲ ਹੈ, ਇਸ ਵਿਚ ਰਾਗੀਆਂ ਵਾਸਤੇ ਹਿਦਾਇਤ ਹੈ, ਇਸ ਦਾ ਸੰਬੰਧ ਲਫ਼ਜ਼ 'ਮਹਲਾ' ਨਾਲ ਕੋਈ ਨਹੀਂ ਹੈ । ਤਾਂ ਤੇ ਲਫ਼ਜ਼ 'ਘਰ' ਦਾ ਸੰਬੰਧ ਲਫ਼ਜ਼ 'ਮਹਲਾ' ਨਾਲ ਸਮਝ ਕੇ ਉਸ ਦਾ ਉਚਾਰਨ 'ਮਹਲਾ' ਕਰਨਾ ਗ਼ਲਤ ਹੈ ।

**ਪਦ ਅਰਥ :—**ਜਨਨੀ—ਮਾਂ । ਸੁਤੁ—ਪੁੱਤਰ । ਇਤਨਾ ਕੁ—ਏਨੀ ਗੱਲ । ਅਵਧ—ਉਮਰ । ਦਿਨ ਦਿਨ—ਹਰ ਰੋਜ਼, ਜਿਉਂ ਜਿਉਂ ਦਿਨ ਬੀਤਦੇ ਹਨ । ਮੋਰ—ਮੇਰਾ । ਕਰਿ—ਕਰੇ, ਕਰਦੀ ਹੈ । ਅਧਿਕ—ਬਹੁਤ । ਧਰਿ—ਧਰਦੀ ਹੈ, ਕਰਦੀ ਹੈ । ਪੇਖਤ ਹੀ—ਜਿਉਂ ਜਿਉਂ ਵੇਖਦਾ ਹੈ ।੧।

ਤੈਂ—ਤੂੰ (ਹੇ ਪ੍ਰਭੂ !) । ਭਰਮਿ—ਭੁਲੇਖੇ ਵਿਚ ।ਰਹਾਉ।

ਬਿਖਿਆ ਰਸ—ਮਾਇਆ ਦੇ ਸੁਆਦ । ਇਤੁ ਸੰਗਤਿ—ਇਸ ਕੁਸੰਗ ਵਿਚ, ਮਾਇਆ ਦੇ ਰਸਾਂ ਦੀ ਸੰਗਤ ਵਿਚ । ਨਿਹਚਉ—ਜ਼ਰੂਰ । ਮਰਣਾ—ਆਤਮਕ ਮੌਤ । ਰਮਈਆ—ਰਾਮ ਨੂੰ । ਅਨਤ—ਅਨੰਤ, ਅਟੱਲ । ਅਨਤ ਜੀਵਣ—ਅਟੱਲ ਜ਼ਿੰਦਗੀ ਦੇਣ ਵਾਲੀ । ਭਵ ਸਾਗਰੁ—ਸੰਸਾਰ-ਸਮੁੰਦਰ ।੨।

ਤਿਸੁ ਭਾਵੈ—ਉਸ ਪ੍ਰਭੂ ਨੂੰ ਚੰਗਾ ਲੱਗੇ । ਭਾਉ—ਪ੍ਰੇਮ । ਭੁਲਾਵਾ—ਭੁਲੇਖਾ । ਵਿਚਹੁ—ਮਨ ਵਿਚੋਂ । ਸਹਜੁ—ਉਹ ਅਵਸਥਾ ਜਿਸ ਵਿਚ ਭਟਕਣਾ ਨਾਹ ਰਹੇ, ਅਡੋਲਤਾ । ਗਿਆਨ ਮਤਿ—ਗਿਆਨ ਵਾਲੀ ਬੁੱਧੀ । ਅੰਤਰਿ—ਹਿਰਦੇ ਵਿਚ ।੩।

ਇਤੁ ਸੰਗਤਿ—ਇਸ ਸੰਗਤਿ ਵਿਚ, ਪ੍ਰਭੂ ਨਾਲ ਜੁੜਨ ਵਾਲੀ ਹਾਲਤ ਵਿਚ । ਮਿਲਣਾ—ਮਿਲਾਪ ।ਰਹਾਉ ਦੂਜਾ।

**ਅਰਥ :**—ਮਾਂ ਸਮਝਦੀ ਹੈ ਕਿ ਮੇਰਾ ਪੁੱਤਰ ਵੱਡਾ ਹੋ ਰਿਹਾ ਹੈ, ਪਰ ਉਹ ਏਨੀ ਗੱਲ ਨਹੀਂ ਸਮਝਦੀ ਕਿ ਜਿਉਂ ਜਿਉਂ ਦਿਨ ਬੀਤ ਰਹੇ ਹਨ ਇਸ ਦੀ ਉਮਰ ਘਟ ਰਹੀ ਹੈ । ਉਹ ਇਉਂ ਆਖਦੀ ਹੈ "ਇਹ ਮੇਰਾ ਪੁੱਤਰ ਹੈ, ਇਹ ਮੇਰਾ ਪੁੱਤਰ" (ਤੇ ਉਸ ਨਾਲ) ਬੜਾ ਲਾਡ ਕਰਦੀ ਹੈ; (ਮਾਂ ਦੀ ਇਸ ਮਮਤਾ ਨੂੰ) ਵੇਖ ਵੇਖ ਕੇ ਜਮਰਾਜ ਹੱਸਦਾ ਹੈ ।੧।

(ਹੇ ਪ੍ਰਭੂ !) ਇਸ ਤਰ੍ਹਾਂ ਤੂੰ ਜਗਤ ਨੂੰ ਭੁਲੇਖੇ ਵਿਚ ਪਾਇਆ ਹੋਇਆ ਹੈ । ਮਾਇਆ ਦੇ ਠੱਗੇ ਹੋਏ (ਜੀਵ) ਨੂੰ ਇਹ ਸਮਝ ਹੀ ਨਹੀਂ ਆਉਂਦੀ (ਕਿ ਮੈਂ ਭੁਲੇਖੇ ਵਿਚ ਫਸਿਆ ਪਿਆ ਹਾਂ) ।੧।

ਕਬੀਰ ਆਖਦਾ ਹੈ—ਹੇ ਪ੍ਰਾਣੀ ! ਮਾਇਆ ਦੇ ਚਸਕੇ ਛੱਡ ਦੇਹ, ਇਹਨਾਂ ਰਸਾਂ ਦੇ ਬਹਿਣੇ ਬੈਠਿਆਂ ਜ਼ਰੂ ਆਤਮਕ ਮੌਤ ਹੁੰਦੀ ਹੈ (ਭਾਵ, ਆਤਮਾ ਮੁਰਦਾ ਹੋ ਜਾਂਦਾ ਹੈ); (ਪ੍ਰਭੂ ਦੇ ਭਜਨ ਵਾਲੀ ਇਹ) ਬਾਣੀ (ਮਨੁੱਖ ਨੂੰ) ਅਟੱਲ ਜੀਵਨ ਬਖ਼ਸ਼ਦੀ ਹੈ; ਇਸ ਤਰ੍ਹਾਂ ਸੰਸਾਰ-ਸਮੁੰਦਰ ਨੂੰ ਤਰ ਜਾਈਦਾ ਹੈ ।੨।

(ਪਰ) ਜੇ ਉਸ ਪ੍ਰਭੂ ਨੂੰ ਭਾਵੇ ਤਾਂ ਹੀ (ਜੀਵ ਦਾ) ਪਿਆਰ ਉਸ ਨਾਲ ਪੈਂਦਾ ਹੈ ਤੇ (ਇਸ ਦੇ) ਮਨ ਵਿਚੋਂ ਭਰਮ ਤੇ ਭੁਲੇਖਾ ਦੂਰ ਹੁੰਦਾ ਹੈ, (ਜੀਵ ਦੇ ਅੰਦਰ) ਅਡੋਲਤਾ ਦੀ ਹਾਲਤ ਪੈਦਾ ਹੁੰਦੀ ਹੈ, ਗਿਆਨ ਵਾਲੀ ਬੁੱਧ ਪਰਗਟ ਹੋ ਜਾਂਦੀ ਹੈ ਅਤੇ ਗੁਰੂ ਦੀ ਮਿਹਰ ਨਾਲ ਇਸ ਦੇ ਹਿਰਦੇ ਵਿਚ ਪ੍ਰਭੂ ਨਾਲ ਜੋੜ ਜੁੜ ਜਾਂਦਾ ਹੈ ।੩।

ਪ੍ਰਭੂ ਨਾਲ ਚਿੱਤ ਜੋੜਿਆਂ ਆਤਮਕ ਮੌਤ ਨਹੀਂ ਹੁੰਦੀ, (ਕਿਉਂਕਿ ਜਿਉਂ ਜਿਉਂ ਜੀਵ ਪ੍ਰਭੂ ਦੇ) ਹੁਕਮ ਨੂੰ ਪਛਾਣਦਾ ਹੈ, ਤਾਂ ਪ੍ਰਭੂ ਨਾਲ ਇਸ ਦਾ ਮਿਲਾਪ ਹੋ ਜਾਂਦਾ ਹੈ ।੧। ਰਹਾਉ ਦੂਜਾ।

**ਸ਼ਬਦ ਦਾ ਭਾਵ** :—ਜੀਵ ਦੇ ਕੀਹ ਵੱਸ ? ਪ੍ਰਭੂ ਨੇ ਆਪ ਹੀ ਜੀਆਂ ਨੂੰ ਮਾਇਆ ਦੇ ਮੋਹ ਵਿਚ ਫਸਾਇਆ ਹੋਇਆ ਹੈ; ਇਸ ਮੋਹ ਵਿਚ ਪਿਆਂ ਮਨੁੱਖ ਦੇ ਆਤਮਾ ਮੁਰਦੇ ਹੋ ਰਹੇ ਹਨ ।

ਪਰ ਜੇ ਉਹ ਕਰਤਾਰ ਮਿਹਰ ਕਰੇ, ਗੁਰੂ ਨਾਲ ਮਿਲਾਏ, ਤਾਂ ਮਾਇਆ ਦਾ ਮੋਹ ਅੰਦਰੋਂ ਦੂਰ ਹੋ ਜਾਂਦਾ ਹੈ, ਪ੍ਰਭੂ ਨਾਲ ਡੋਰੀ ਲੱਗ ਜਾਂਦੀ ਹੈ, ਮਨ ਅਡੋਲ ਹੋ ਆਉਂਦਾ ਹੈ, ਦਾਤੇ ਦੀ ਰਜ਼ਾ ਦੀ ਸਮਝ ਪੈ ਜਾਂਦੀ ਹੈ ਅਤੇ ਆਤਮਾ ਮੁਰਦਿਹਾਣ ਵਿਚੋਂ ਬਚ ਨਿਕਲਦਾ ਹੈ ।

ਨੋਟ :—ਆਮ ਤੌਰ ਤੇ ਹਰੇਕ ਸ਼ਬਦ ਵਿਚ "ਰਹਾਉ" ਇੱਕੋ ਹੀ ਹੁੰਦਾ ਹੈ, ਉਸੇ ਵਿਚ ਸਾਰੇ ਸ਼ਬਦ ਦਾ ਮੁੱਖ ਭਾਵ ਹੁੰਦਾ ਹੈ । ਪਰ ਇਸ ਸ਼ਬਦ ਵਿਚ ਦੋ "ਰਹਾਉ" ਹਨ । ਪਹਿਲੇ ਵਿਚ ਪ੍ਰਸ਼ਨ ਕੀਤਾ ਹੈ ਕਿ ਜੀਵ ਨੂੰ ਕਿਵੇਂ ਸਮਝ ਪਏ, ਮੈਂ ਭਟਕ ਰਿਹਾ ਹਾਂ । ਇਸ ਦਾ ਉੱਤਰ ਦੂਜੇ "ਰਹਾਉ" ਵਿਚ ਦਿੱਤਾ ਹੈ ਕਿ ਰਜ਼ਾ ਨੂੰ ਸਮਝਿਆਂ ਰਜ਼ਾ ਵਾਲੇ ਵਿਚ ਮਿਲ ਜਾਂਦਾ ਹੈ ।

### ਸਿਰੀ ਰਾਗੁ ਤ੍ਰਿਲੋਚਨ ਕਾ

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ, ਜਰਾ ਮਰਣੁ ਭਉ ਵਿਸਰਿ ਗਇਆ ॥ ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ, ਪਰ ਘਰਿ ਜੋਹਹਿ ਕਪਟ ਨਰਾ ॥੧॥ ਦੂੜਾ ਆਇਓਹਿ ਜਮਹਿ ਤਣਾ ॥ ਤਿਨ ਆਗਲੜੈ, ਮੈ ਰਹਣੁ ਨ ਜਾਇ ॥ ਕੋਈ ਕੋਈ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ, ਲੈ ਬਾਹੜੀ ਵਲਾਇ ॥ ਮਿਲੁ ਮੇਰੇ ਰਮਈਆ, ਮੈ ਲੇਹਿ ਛਡਾਇ ॥੧॥ਰਹਾਉ॥ ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ, ਸੰਸਾਰ ਸਾਗਰ ਪੈ ਅਮਰੁ ਭਇਆ ॥ ਮਾਇਆ ਮੂਠਾ ਚੇਤਸਿ ਨਾਹੀ, ਜਨਮੁ ਗਵਾਇਓ ਆਲਸੀਆ ॥੨॥ ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ, ਰਵਿ ਸਸਿ ਤਹ ਨ ਪ੍ਰਵੇਸੰ ॥ ਮਾਇਆ ਮੋਹੁ ਤਬ ਬਿਸਰਿ ਗਇਆ, ਜਾਂ ਤਜੀਅਲੇ ਸੰਸਾਰੰ ॥੩॥ ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ, ਪੇਖੀਅਲੇ ਧਰਮਰਾਓ ॥ ਤਹ ਕਰ ਦਲ ਕਰਨਿ ਮਹਾਬਲੀ, ਤਿਨ ਆਗਲੜੈ ਮੈ ਰਹਣੁ ਨ**

**ਜਾਇ ॥੪॥ ਜੇ ਕੋ ਮੂੰ ਉਪਦੇਸੁ ਕਰਤੁ ਹੈ, ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥ ਐ ਜੀ ਤੂੰ ਆਪੇ ਸਭ ਕਿਛੁ ਜਾਣਦਾ, ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥ {ਪੰਨਾ ੯੨}**

**ਪਦ ਅਰਥ :—**ਮਨਿ—ਮਨ ਵਿਚ । ਆਗਲੜਾ—ਬਹੁਤਾ । ਜਰਾ—ਬੁਢੇਪਾ । ਬਿਗਸਹਿ—ਤੂੰ ਖਿੜਦਾ ਹੈਂ । ਕਮਲਾ ਜਿਉ—ਕਉਲ ਫੁੱਲ ਵਾਂਗ । ਪਰ ਘਰਿ—ਪਰਾਏ ਘਰਿ ਵਿਚ । ਜੋਹਹਿ—ਤੂੰ ਜੋਖਦਾ ਹੈਂ, ਜਾਚਦਾ ਹੈਂ, ਤਾੜਦਾ ਹੈਂ । ਕਪਟ ਨਰਾ—ਹੇ ਖੋਟੇ ਮਨੁੱਖ ।੧।

ਦੂੜਾ ਆਇਓਹਿ—ਦੌੜੇ ਆ ਰਹੇ ਹਨ । ਜਮਹਿ ਤਣਾ—ਜਮ ਦੇ ਪੁੱਤਰ, ਜਮਦੂਤ । ਤਿਨ ਆਗਲੜੈ—ਉਹਨਾਂ (ਜਮਦੂਤਾਂ) ਦੇ ਸਾਮ੍ਹਣੇ । ਕੋਈ ਕੋਈ—ਕੋਈ ਵਿਰਲਾ । ਸਾਜਣੁ—ਸੰਤ ਜਨ । ਬਾਹੜੀ ਵਲਾਇ—ਬਾਹਾਂ ਵਲ ਕੇ, ਗਲਵੱਕੜੀ ਪਾ ਕੇ । ਬੀਠੁਲ—ਹੇ ਬੀਠੁਲ ! ਹੇ ਪ੍ਰਭੂ ! ਹੇ ਮਾਇਆ-ਰਹਿਤ ਪ੍ਰਭੂ ! {ਵਿ-ਸ੍ਥਲ} । ਮੈ—ਮੈਥੋਂ ।੧।ਰਹਾਉ।

ਪੈ—ਵਿਚ । ਅਮਰੁ—ਨਾਹ ਮਰਨ ਵਾਲਾ । ਮੂਠਾ—ਠੱਗਿਆ ਹੋਇਆ । ਚੇਤਸਿ ਨਾਹੀ—ਤੂੰ ਯਾਦ ਨਹੀਂ ਕਰਦਾ (ਹਰੀ ਨੂੰ) ।੨।

ਬਿਖਮ ਘੋਰ ਪੰਥਿ—ਡਾਢੇ ਹਨੇਰੇ ਰਾਹ ਉਤੇ । ਰਵਿ—ਸੂਰਜ । ਸਸਿ—ਚੰਦ । ਪ੍ਰਵੇਸੰ—ਦਖ਼ਲ । ਤਜੀਅਲੇ—ਛੱਡਿਆ ।੩।

ਪੇਖੀਅਲੇ—ਵੇਖਿਆ ਹੈ । ਤਹ—ਉਥੇ, ਧਰਮਰਾਜ ਦੀ ਹਜ਼ੂਰੀ ਵਿਚ । ਕਰ—ਹੱਥਾਂ ਨਾਲ । ਦਲ ਕਰਨਿ—ਦਲਨ ਕਰਦੇ ਹਨ, ਦਲ ਦੇਂਦੇ ਹਨ ।੪।

ਜੇ ਕੋ—ਜਦੋਂ ਕੋਈ । ਮੂੰ—ਮੈਨੂੰ । ਵਣਿ—ਬਨ ਵਿਚ । ਤ੍ਰਿਣਿ—ਤਿਨਕੇ ਵਿਚ । ਵਣਿ ਤ੍ਰਿਣਿ—ਸਭ ਥਾਈਂ । ਰਤੜਾ—ਰਵਿਆ ਹੋਇਆ ਹੈ, ਵਿਆਪਕ ਹੈ । ਐ ਜੀ ਰਾਮਈਆ—ਹੇ ਸੋਹਣੇ ਰਾਮ ਜੀ ! ਬਦਤਿ—ਆਖਦਾ ਹੈ ।੫।

**ਅਰਥ :—**ਹੇ ਪ੍ਰਾਣੀ ! ਤੇਰੇ ਮਨ ਵਿਚ ਮਾਇਆ ਦਾ ਮੋਹ ਬਹੁਤ (ਜ਼ੋਰਾਂ ਵਿਚ) ਹੈ; ਤੈਨੂੰ ਇਹ ਡਰ ਨਹੀਂ ਰਿਹਾ ਕਿ ਬੁਢੇਪਾ ਆਉਣਾ ਹੈ, ਮੌਤ ਆਉਣੀ ਹੈ । ਹੇ ਖੋਟੇ ਮਨੁੱਖ ! ਤੂੰ ਆਪਣੇ ਪਰਵਾਰ ਨੂੰ ਵੇਖ ਕੇ ਇਉਂ ਖਿੜਦਾ ਹੈਂ ਜਿਵੇਂ ਕਉਲ ਫੁੱਲ (ਸੂਰਜ ਨੂੰ ਵੇਖ ਕੇ), ਤੂੰ ਪਰਾਏ ਘਰ ਵਿਚ ਤੱਕਦਾ ਫਿਰਦਾ ਹੈਂ ।੧।

ਕੋਈ ਵਿਰਲਾ ਸੰਤ ਜਨ (ਜਗਤ ਵਿਚ) ਆ ਕੇ ਇਉਂ ਬੇਨਤੀ ਕਰਦਾ ਹੈ—ਹੇ ਪ੍ਰਭੂ ! ਮੈਨੂੰ ਮਿਲ, ਗਲਵੱਕੜੀ ਪਾ ਕੇ ਮਿਲ । ਹੇ ਮੇਰੇ ਰਾਮ ! ਮੈਨੂੰ ਮਿਲ, ਮੈਨੂੰ (ਮਾਇਆ ਦੇ ਮੋਹ ਤੋਂ) ਛਡਾ ਲੈ, ਜਮਦੂਤ ਵਗਾਤੱਗ ਆ ਰਹੇ ਹਨ, ਉਹਨਾਂ ਦੇ ਸਾਮ੍ਹਣੇ ਮੈਥੋਂ (ਪਲ ਮਾਤ੍ਰ ਭੀ) ਅਟਕਿਆ ਨਹੀਂ ਜਾ ਸਕੇਗਾ ।੧।ਰਹਾਉ।

ਹੇ ਪ੍ਰਾਣੀ ! ਮਾਇਆ ਦੇ ਅਨੇਕ ਭੋਗਾਂ ਤੇ ਪ੍ਰਤਾਪ ਦੇ ਕਾਰਨ ਤੂੰ (ਪ੍ਰਭੂ ਨੂੰ) ਭੁਲਾ ਬੈਠਾ ਹੈਂ, (ਤੂੰ ਸਮਝਦਾ ਹੈਂ ਕਿ) ਇਸ ਸੰਸਾਰ-ਸਮੁੰਦਰ ਵਿਚ (ਮੈਂ) ਸਦਾ ਕਾਇਮ ਰਹਾਂਗਾ, ਮਾਇਆ ਦਾ ਠੱਗਿਆ ਹੋਇਆ ਤੂੰ (ਪ੍ਰਭੂ ਨੂੰ) ਨਹੀਂ ਸਿਮਰਦਾ । ਹੇ ਆਲਸੀ ਮਨੁੱਖ ! ਤੂੰ ਆਪਣਾ ਜਨਮ ਅਜਾਈਂ ਗਵਾ ਲਿਆ ਹੈ ।੨।

ਹੇ ਪ੍ਰਾਣੀ ! ਤੂੰ (ਮਾਇਆ ਦੇ ਮੋਹ ਦੇ) ਅਜਿਹੇ ਡਾਢੇ ਹਨੇਰੇ ਰਾਹੇ ਤੁਰ ਰਿਹਾ ਹੈਂ ਜਿੱਥੇ ਨਾਹ ਸੂਰਜ ਨੂੰ ਦਖ਼ਲ ਹੈ, ਨਾਹ ਚੰਦ੍ਰਮਾ ਨੂੰ (ਭਾਵ, ਜਿਥੇ ਤੈਨੂੰ ਨਾਹ ਦਿਨੇ ਸੁਰਤ ਆਉਂਦੀ ਹੈ, ਨਾਹ ਰਾਤ ਨੂੰ) । ਜਦੋਂ (ਮਰਨ ਵੇਲੇ) ਸੰਸਾਰ ਨੂੰ ਛੱਡਣ ਲੱਗੋਂ, ਤਦੋਂ ਤਾਂ ਮਾਇਆ ਦਾ ਇਹ ਮੋਹ (ਭਾਵ, ਸੰਬੰਧ ਅਵੱਸੋਂ) ਛੱਡੇਂਗਾ ਹੀ (ਤਾਂ ਫਿਰ ਕਿਉਂ ਨਹੀਂ ਹੁਣੇ ਹੀ ਛੱਡਦਾ ?) ।੩।

(ਕੋਈ ਵਿਰਲਾ ਸੰਤ ਜਨ ਆਖਦਾ ਹੈ—) ਮੇਰੇ ਮਨ ਵਿਚ ਇਹ ਗੱਲ ਪ੍ਰਤੱਖ ਹੋ ਗਈ ਹੈ ਕਿ (ਮਾਇਆ ਵਿਚ ਫਸੇ ਰਿਹਾਂ) ਧਰਮਰਾਜ (ਦਾ ਮੂੰਹ) ਵੇਖਣਾ ਪਏਗਾ; ਉਥੇ ਵੱਡੇ ਬਲਵਾਨਾਂ ਨੂੰ ਭੀ ਹੱਥਾਂ ਨਾਲ (ਜਮਦੂਤ) ਦਲ ਦੇਂਦੇ ਹਨ; ਮੈਥੋਂ ਉਹਨਾਂ ਦੇ ਅੱਗੇ ਕੋਈ ਹੀਲ-ਹੁਜਤਿ ਨਹੀਂ ਕੀਤੀ ਜਾ ਸਕੇਗੀ ।੪।

(ਉਂਞ ਤਾਂ) ਹੇ ਨਾਰਾਇਣ ! (ਤੂੰ ਕਦੇ ਚੇਤੇ ਨਹੀਂ ਆਉਂਦਾ, ਪਰ) ਜਦੋਂ ਕੋਈ (ਗੁਰਮੁਖਿ) ਮੈਨੂੰ ਸਿੱਖਿਆ ਦੇਂਦਾ ਹੈ, ਤਾਂ ਤੂੰ ਸਭ ਥਾਈਂ ਵਿਆਪਕ ਦਿੱਸਣ ਲੱਗ ਪੈਂਦਾ ਹੈਂ । ਹੇ ਰਾਮ ਜੀ ! ਤੇਰੀਆਂ ਤੂੰ ਹੀ ਜਾਣੇ—ਮੇਰੀ ਤ੍ਰਿਲੋਚਨ ਦੀ ਇਹੀ ਬੇਨਤੀ ਹੈ ।੫।੨।

**ਸ਼ਬਦ ਦਾ ਭਾਵ** :—ਜੀਵ ਮਾਇਆ ਦੇ ਮੋਹ ਵਿਚ ਨਕਾ-ਨਕ ਫਸੇ ਪਏ ਹਨ, ਕਿਸੇ ਨੂੰ ਨਾਹ ਮੌਤ ਚੇਤੇ ਹੈ, ਨਾਹ ਪਰਮਾਤਮਾ । ਪਦਾਰਥਾਂ ਦੇ ਰਸਾਂ ਵਿਚ ਮੱਤੇ ਹੋਏ ਸਮਝਦੇ ਹਨ, ਅਸਾਂ ਕਦੇ ਮਰਨਾ ਹੀ ਨਹੀਂ; ਮਨੁੱਖਾ ਜਨਮ ਅਜਾਈਂ ਗਵਾ ਰਹੇ ਹਨ, ਇਹ ਖ਼ਿਆਲ ਨਹੀਂ ਆਉਂਦਾ ਕਿ ਇਕ ਦਿਨ ਇਹ ਜਗਤ ਛੱਡਣਾ ਹੀ ਪਏਗਾ ਤੇ ਇਸ ਬਦ ਮਸਤੀ ਦੇ ਕਾਰਨ ਜਮਾਂ ਦਾ ਡੰਡ ਸਹਿਣਾ ਹੀ ਪਏਗਾ ।

ਪਰ ਹਾਂ, ਕੋਈ ਵਿਰਲੇ ਵਿਰਲੇ ਭਾਗਾਂ ਵਾਲੇ ਹਨ ਜੋ ਇਸ ਅੰਤ ਸਮੇਂ ਨੂੰ ਚੇਤੇ ਰੱਖ ਕੇ ਪ੍ਰਭੂ ਦੇ ਦਰ ਤੇ ਅਰਜ਼ੋਈ ਕਰਦੇ ਹਨ ਤੇ ਉਸ ਨੂੰ ਮਿਲਣ ਲਈ ਤਾਂਘਦੇ ਹਨ ।

ਨੋਟ :—ਤ੍ਰਿਲੋਚਨ ਜੀ ਨੇ ਲਫ਼ਜ਼ "ਬੀਠੁਲਾ" ਵਰਤਿਆ ਹੈ, ਉਸੇ ਨੂੰ ਉਹ "ਵਣਿ ਤ੍ਰਿਣਿ ਰਤੜਾ ਨਾਰਾਇਣਾ" ਅਤੇ "ਰਾਮਈਆ" ਆਖਦੇ ਹਨ । ਲਫ਼ਜ਼ "ਬੀਠਲ" ਸੰਸਕ੍ਰਿਤ ਦੇ ਲਫ਼ਜ਼ विष्ठल ('ਵਿਸ਼ਠਲ') ਦਾ ਪ੍ਰਾਕ੍ਰਿਤ ਰੂਪ ਹੈ । "ਵਿ+ਸਥਲ" । ਵਿ—ਪਰੇ, ਮਾਇਆ ਤੋਂ ਪਰੇ । ਸਥਲ-ਟਿਕਿਆ ਹੋਇਆ ਹੈ । ਵਿ+ਸਬਲ, ਵਿਸ਼ਠਲ, ਬੀਠਲਾ—ਉਹ ਪ੍ਰਭੂ ਜੋ ਮਾਇਆ ਦੇ ਪ੍ਰਭਾਵ ਤੋਂ ਦੂਰ ਪਰੇ ਟਿਕਿਆ ਹੋਇਆ ਹੈ । ਇਹ ਲਫ਼ਜ਼ ਸਤਿਗੁਰੂ ਜੀ ਨੇ ਭੀ ਕਈ ਵਾਰੀ ਵਰਤਿਆ ਹੈ, ਤੇ, ਸਰਬ-ਵਿਆਪਕ ਪਰਮਾਤਮਾ ਵਾਸਤੇ ਹੀ ਵਰਤਿਆ ਹੈ ।

ਭਗਤ-ਬਾਣੀ ਨੂੰ ਗੁਰਮਤਿ ਦੇ ਵਿਰੁੱਧ ਸਮਝਣ ਵਾਲੇ ਇਕ ਸੱਜਣ ਨੇ ਤ੍ਰਿਲੋਚਨ ਜੀ ਬਾਰੇ ਇਉਂ ਲਿਖਿਆ ਹੈ— "ਭਗਤ ਤ੍ਰਿਲੋਚਨ ਜੀ ਬਾਰਸੀ ਨਾਮੀ ਨਗਰ (ਜ਼ਿਲਾ ਸ਼ੋਲਾਪੁਰ) ਮਹਾਰਾਸ਼ਟਰ ਦੇ ਰਹਿਣ ਵਾਲੇ ਸਨ । ਆਪ ਦਾ ਜਨਮ ਸੰਮਤ ੧੨੬੭ ਬਿਕਰਮੀ ਦੇ ਗਿਰਦੇ ਹੋਇਆ ਹੈ । ਸਾਬਤ ਹੁੰਦਾ ਹੈ ਕਿ ਭਗਤ ਨਾਮਦੇਵ ਜੀ ਨਾਲ ਇਹਨਾਂ ਦਾ ਮਿਲਾਪ ਹੁੰਦਾ ਰਿਹਾ ਹੈ । ਭਗਤ-ਮਾਰਗ ਦਾ ਗਿਆਨ ਭੀ ਇਹਨਾਂ ਨੇ ਨਾਮਦੇਵ ਤੋਂ ਹੀ ਪ੍ਰਾਪਤ ਕੀਤਾ ਸੀ ।

"ਆਪ ਜੀ ਦੇ ਪੰਜ ਸ਼ਬਦ ਭਗਤ ਬਾਣੀ ਦੇ ਰੂਪ ਵਿਚ ਛਾਪੇ ਵਾਲੀ ਬੀੜ ਅੰਦਰ ਪੜ੍ਹਨ ਵਿਚ ਆਉਂਦੇ ਹਨ, ਜੋ ਦੋ ਗੂਜਰੀ ਰਾਗ ਵਿਚ, ਇਕ ਸਿਰੀ ਰਾਗ ਅੰਦਰ ਤੇ ਇਕ ਧਾਨਸਰੀ ਰਾਗ ਵਿਚ ਹੈ । ਭਗਤ ਜੀ ਦੇ ਸਲੋਕ ਭੀ ਹਨ । ਆਪ ਭੀ ਨਾਮਦੇਵ ਜੀ ਦੀ ਤਰ੍ਹਾਂ ਬੀਠਲ ਮੂਰਤੀ ਦੇ ਹੀ ਪੁਜਾਰੀ ਸਨ ।......ਭਗਤ ਜੀ ਦੇ ਪੰਜੇ ਸ਼ਬਦ ਗੁਰਮਤਿ ਦੇ ਕਿਸੇ ਭੀ ਆਸ਼ੇ ਦਾ ਪਰਚਾਰ ਨਹੀਂ ਕਰਦੇ । ਭਗਤ ਜੀ ਦੇ ਕਈ ਸਿੱਧਾਂਤ ਗੁਰਮਤਿ ਤੋਂ ਉਲਟ ਹਨ । ਭਗਤ ਜੀ ਜਿਸ ਕ੍ਰਿਸ਼ਨ ਭਗਤੀ ਦੇ ਸ਼ਰਧਾਲੂ ਸਨ, ਉਸ ਕ੍ਰਿਸ਼ਨ ਜੀ ਦਾ ਗੁਰਮਤਿ ਅੰਦਰ ਪੂਰਨ ਖੰਡਣ ਹੈ ।"

ਪਾਠਕਾਂ ਦੇ ਸਾਹਮਣੇ ਸ਼ਬਦ ਅਤੇ ਸ਼ਬਦ ਦੇ ਅਰਥ ਮੌਜੂਦ ਹਨ । ਸ਼ਬਦ ਦਾ ਭਾਵ ਭੀ ਦਿੱਤਾ ਗਿਆ ਹੈ । ਲਫ਼ਜ਼ 'ਬੀਠਲ' ਬਾਰੇ ਨੋਟ ਭੀ ਪੇਸ਼ ਕੀਤਾ ਗਿਆ ਹੈ । ਜਿਥੋਂ ਤਕ ਇਸ ਸ਼ਬਦ ਦਾ ਸੰਬੰਧ ਪੈਂਦਾ ਹੈ, ਪਾਠਕ ਸੱਜਣ ਆਪ ਹੀ ਨਿਰਣਾ ਕਰ ਲੈਣ ਕਿ ਇਥੇ ਕਿਥੇ ਕੋਈ ਗੱਲ ਗੁਰਮਤਿ ਦੇ ਉਲਟ ਹੈ । ਭਗਤ ਜੀ ਦਾ

'ਬੀਠਲ' ਉਹ ਹੈ ਜੋ 'ਨਾਰਾਇਣ' ਹੈ ਅਤੇ 'ਵਣਿ ਤ੍ਰਿਣਿ ਰਤੜਾ'' ਹੈ । ਕਿਸੇ ਭੀ ਖਿੱਚ ਘਸੀਟ ਨਾਲ ਇਸ ਨੂੰ ਮੂਰਤੀ ਨਹੀਂ ਕਿਹਾ ਜਾ ਸਕਦਾ ।

**ਸ੍ਰੀ ਰਾਗੁ ਭਗਤ ਕਬੀਰ ਜੀਉ ਕਾ ॥**

**ਅਚਰਜੁ ਏਕੁ ਸੁਨਹੁ ਰੇ ਪੰਡੀਆ, ਅਬ ਕਿਛੁ ਕਹਨੁ ਨ ਜਾਈ ॥ ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ, ਤ੍ਰਿਭਵਣ ਮੇਖੁਲੀ ਲਾਈ ॥੧॥ ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥ ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ ਰਹਾਉ ॥ ਭਾਠੀ ਗਗਨੁ, ਸਿੰਙਿਆ ਅਰੁ ਚੁੰਙਿਆ, ਕਨਕ ਕਲਸੁ, ਇਕੁ ਪਾਇਆ ॥ ਤਿਸੁ ਮਹਿ ਧਾਰ ਚੁਐ ਅਤਿ ਨਿਰਮਲ, ਰਸ ਮਹਿ ਰਸਨ ਚੁਆਇਆ ॥੨॥ ਏਕ ਜੁ ਬਾਤ ਅਨੂਪ ਬਨੀ ਹੈ, ਪਵਨ ਪਿਆਲਾ ਸਾਜਿਆ ॥ ਤੀਨਿ ਭਵਨ ਮਹਿ ਏਕੋ ਜੋਗੀ, ਕਹਹੁ ਕਵਨੁ ਹੈ ਰਾਜਾ ॥੩॥ ਐਸੇ ਗਿਆਨੁ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ ॥ ਅਉਰ ਦੁਨੀ ਸਭ ਭਰਮਿ ਭੁਲਾਨੀ, ਮਨੁ ਰਾਮ ਰਸਾਇਨ ਮਾਤਾ ॥੪॥੩॥ {ਪੰਨਾ ੯੨}**

**ਪਦ ਅਰਥ :**—ਪੰਡੀਆ—ਹੇ ਪੰਡਿਤ ! ਸੁਰਿ—ਦੇਵਤੇ । ਗਣ—ਸ਼ਿਵਜੀ ਦੇ ਖ਼ਾਸ ਨਿੱਜ ਦੇ ਸੇਵਕ । ਗੰਧ੍ਰਬ—ਦੇਵਤਿਆਂ ਦੇ ਰਾਗੀ । ਤ੍ਰਿਭਵਣ—ਤਿੰਨਾਂ ਭਵਨਾਂ ਨੂੰ, ਸਾਰੇ ਜਗਤ ਨੂੰ । ਮੇਖੁਲੀ—(ਮਾਇਆ ਦੀ) ਤੜਾਗੀ ।੧।

ਅਨਹਦ—ਇੱਕ-ਰਸ, ਬਿਨਾ ਜਤਨ ਕਰਨ ਦੇ, ਵਜਾਉਣ ਤੋਂ ਬਿਨਾ । ਕਿੰਗੁਰੀ ਬਾਜੈ—ਕਿੰਗਰੀ ਵੱਜ ਰਹੀ ਹੈ, ਰਾਗ ਹੋ ਰਿਹਾ ਹੈ । ਜਾ ਕੀ—ਜਿਸ (ਪ੍ਰਭੂ) ਦੀ । ਦਿਸਟਿ—(ਕਿਰਪਾ ਦੀ) ਨਜ਼ਰ ਨਾਲ । ਨਾਦ ਲਿਵ—ਸ਼ਬਦ ਦੀ ਲਿਵ, ਸ਼ਬਦ ਵਲ ਰੁਚੀ ।ਰਹਾਉ।

ਭਾਠੀ—ਭੱਠੀ, ਜਿੱਥੇ ਸ਼ਰਾਬ ਅਰਕ ਆਦਿਕ ਕੱਢੀਦਾ ਹੈ । ਗਗਨੁ—ਅਕਾਸ਼, ਦਸਵਾਂ ਦੁਆਰ, ਚਿਦਾਕਾਸ਼, ਚਿਤ+ਅਕਾਸ਼, ਦਿਮਾਗ, ਜਿਸ ਦੀ ਰਾਹੀਂ, ਪ੍ਰਭੂ ਵਿਚ ਸੁਰਤੀ ਜੋੜੀ ਜਾ ਸਕਦੀ ਹੈ । ਸਿੰਙਿਆ, ਚੁੰਙਿਆ—ਦੋ ਨਾਲਾਂ ਜੋ ਅਰਕ ਜਾਂ ਸ਼ਰਾਬ ਕੱਢਣ ਲਈ ਵਰਤੀਦੀਆਂ ਹਨ, ਇਕ ਨਾਲ ਦੇ ਰਾਹ ਅਰਕ ਨਿਕਲਦਾ ਹੈ, ਦੂਜੀ ਦੇ ਰਾਹ ਵਾਧੂ ਪਾਣੀ । ਕਨਕ—ਸੋਨਾ । ਕਲਸੁ—ਮੱਟ, ਜਿਸ ਵਿਚ ਅਰਕ ਜਾਂ ਸ਼ਰਾਬ ਚੋ ਚੋ ਕੇ ਪੈਂਦਾ ਜਾਂਦਾ ਹੈ । ਇਕੁ—ਇੱਕ ਪ੍ਰਭੂ । ਕਨਕ ਕਲਸੁ—ਸੋਨੇ ਦਾ ਮੱਟ, ਸ਼ੁੱਧ ਹਿਰਦਾ । ਤਿਸੁ ਮਹਿ—ਉਸ (ਸੁਨਹਿਰੀ ਕਲਸ) ਵਿਚ, ਸ਼ੁੱਧ ਹਿਰਦੇ ਵਿਚ । ਧਾਰ—(ਨਾਮ ਅੰਮ੍ਰਿਤ ਦੀ) ਧਾਰ । ਚੁਐ—ਚੋ ਚੋ ਪੈਂਦੀ ਹੈ । ਰਸ ਮਹਿ ਰਸਨ—ਸਭ ਰਸਾਂ ਤੋਂ ਸੁਆਦਲਾ ਰਸ, ਨਾਮ-ਅੰਮ੍ਰਿਤ । ਸਿੰਙਿਆ, ਚੁੰਙਿਆ—ਭਾਵ, ਮੰਦੇ ਕਰਮਾਂ ਵਲੋਂ ਸੰਙਣਾ ਤੇ ਚੰਗੇ ਕਰਮਾਂ ਨੂੰ ਗ੍ਰਹਿਣ ਕਰਨਾ ।੨।

ਅਨੂਪ—ਅਚਰਜ, ਅਨੋਖੀ । ਪਵਨ—ਹਵਾ, ਪ੍ਰਾਣ, ਸੁਆਸ । ਸਾਜਿਆ—ਮੈਂ ਬਣਾਇਆ ਹੈ । ਜੋਗੀ—ਮਿਲਿਆ ਹੋਇਆ, ਵਿਆਪਕ । ਤੀਨਿ ਭਵਨ—ਸਾਰੇ ਜਗਤ ਵਿਚ । ਰਾਜਾ—ਵੱਡਾ ।੩।

ਐਸੇ—ਇਸ ਤਰ੍ਹਾਂ ਜਿਵੇਂ ਉੱਪਰ ਦੱਸਿਆ ਹੈ । ਪੁਰਖੋਤਮ ਗਿਆਨੁ—ਪ੍ਰਭੂ ਦਾ ਗਿਆਨ, ਰੱਬ ਦੀ ਪਛਾਣ । ਕਹੁ—ਆਖ । ਕਬੀਰ—ਹੇ ਕਬੀਰ ! ਰੰਗਿ—(ਪ੍ਰਭੂ ਦੇ) ਪ੍ਰੇਮ ਵਿਚ । ਰਾਤਾ—ਰੰਗਿਆ ਹੋਇਆ । ਅਉਰ ਦੁਨੀ—ਬਾਕੀ ਦੇ ਲੋਕ । ਭਰਮਿ—ਭੁਲੇਖੇ ਵਿਚ । ਮਨੁ—(ਮੇਰਾ) ਮਨ । ਰਸਾਇਨ—(ਰਸ+ਅਯਨ) ਰਸਾਂ ਦਾ ਘਰ । ਮਾਤਾ—ਮਸਤ ।੪।

**ਅਰਥ :**—ਹੇ ਪੰਡਤ ! ਉਸ ਅਚਰਜ ਪ੍ਰਭੂ ਦਾ ਇਕ ਕੌਤਕ ਸੁਣੋ (ਜੋ ਮੇਰੇ ਨਾਲ ਵਰਤਿਆ ਹੈ ਤੇ ਜੋ) ਐਸ ਵੇਲੇ (ਜਿਉਂ ਕਾ ਤਿਉਂ) ਕਿਹਾ ਨਹੀਂ ਜਾ ਸਕਦਾ । ਉਸ ਪ੍ਰਭੂ ਨੇ ਸਾਰੇ ਜਗਤ ਨੂੰ (ਮਾਇਆ ਦੀ) ਤੜਾਗੀ ਪਾ ਕੇ ਦੇਵਤੇ, ਮਨੁੱਖ, ਗਣ ਅਤੇ ਗੰਧਰਬਾਂ ਨੂੰ ਮੋਹ ਲਿਆ ਹੋਇਆ ਹੈ ।੧।

ਉਹ ਅਚਰਜ ਕੌਤਕ ਇਹ ਹੈ ਕਿ) ਜਿਸ ਪ੍ਰਕਾਸ਼-ਰੂਪ ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਸ਼ਬਦ ਵਿਚ ਲਿਵ ਲੱਗਦੀ ਹੈ, ਉਸ ਪ੍ਰਭੂ ਦੀ (ਮੇਰੇ ਅੰਦਰ) ਇੱਕ-ਰਸ ਤਾਰ ਵੱਜ ਰਹੀ ਹੈ ।੧।ਰਹਾਉ।

ਮੇਰਾ ਦਿਮਾਗ਼ ਭੱਠੀ ਬਣਿਆ ਪਿਆ ਹੈ, (ਭਾਵ, ਸੁਰਤ ਪ੍ਰਭੂ ਵਿਚ ਜੁੜੀ ਹੋਈ ਹੈ); ਮੰਦੇ ਕਰਮਾਂ ਵਲੋਂ ਸੰਕੋਚ, ਮਾਨੋ, ਵਾਧੂ ਪਾਣੀ ਰੱਦ ਕਰਨ ਵਾਲੀ ਨਾਲ ਹੈ; ਗੁਣਾਂ ਨੂੰ ਗ੍ਰਹਿਣ ਕਰਨਾ, ਮਾਨੋ, (ਨਾਮ ਰੂਪ) ਸ਼ਰਾਬ ਕੱਢਣ ਵਾਲੀ ਨਾਲ ਹੈ; ਤੇ ਸ਼ੁੱਧ ਹਿਰਦਾ, ਮਾਨੋ, ਸੋਨੇ ਦਾ ਮੱਟ ਹੈ; ਹੁਣ ਮੈਂ ਇੱਕ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ । ਮੇਰੇ ਸ਼ੁੱਧ ਹਿਰਦੇ ਵਿਚ (ਨਾਮ- ਅੰਮ੍ਰਿਤ ਦੀ) ਬੜੀ ਸਾਫ਼ ਧਾਰ ਚੋ ਚੋ ਕੇ ਪੈ ਰਹੀ ਹੈ ਅਤੇ ਸਭ ਰਸਾਂ ਤੋਂ ਸੁਆਦਲਾ (ਨਾਮ) ਰਸ ਖਿੱਚਿਆ ਜਾ ਰਿਹਾ ਹੈ ।੨।

ਇੱਕ ਹੋਰ ਸੁਆਦਲੀ ਗੱਲ ਬਣ ਪਈ ਹੈ (ਉਹ ਇਹ) ਕਿ ਮੈਂ ਸੁਆਸਾਂ ਨੂੰ (ਨਾਮ-ਅੰਮ੍ਰਿਤ ਪੀਣ ਲਈ) ਪਿਆਲਾ ਬਣਾ ਲਿਆ ਹੈ (ਭਾਵ, ਉਸ ਪ੍ਰਭੂ ਦੇ ਨਾਮ ਨੂੰ ਮੈਂ ਸੁਆਸ ਸੁਆਸ ਜਪ ਰਿਹਾ ਹਾਂ); (ਇਸ ਸੁਆਸ ਸੁਆਸ ਜਪਣ ਕਰ ਕੇ ਮੈਨੂੰ) ਸਾਰੇ ਜਗਤ ਵਿਚ ਇਕ ਪ੍ਰਭੂ ਹੀ ਵਿਆਪਕ (ਦਿੱਸ ਰਿਹਾ ਹੈ) । ਦੱਸ, (ਹੇ ਪੰਡਿਤ ! ਮੈਨੂੰ) ਉਸ ਨਾਲੋਂ ਹੋਰ ਕੌਣ ਵੱਡਾ (ਹੋ ਸਕਦਾ) ਹੈ ? ।੩।

(ਜਿਵੇਂ ਉੱਪਰ ਦੱਸਿਆ ਹੈ) ਇਸ ਤਰ੍ਹਾਂ ਉਸ ਪ੍ਰਭੂ ਦੀ ਪਛਾਣ (ਮੇਰੇ ਅੰਦਰ) ਪਰਗਟ ਹੋ ਪਈ ਹੈ । ਪ੍ਰਭੂ ਦੇ ਪਿਆਰ ਵਿਚ ਰੱਤੇ ਹੋਏ, ਹੇ ਕਬੀਰ ! (ਹੁਣ) ਆਖ ਕਿ ਹੋਰ ਸਾਰਾ ਜਗਤ ਤਾਂ ਭੁਲੇਖੇ ਵਿਚ ਭੁੱਲਾ ਹੋਇਆ ਹੈ (ਪਰ ਪ੍ਰਭੂ ਦੀ ਮਿਹਰ ਨਾਲ) ਮੇਰਾ ਮਨ ਰਸਾਂ ਦੇ ਸੋਮੇ ਪ੍ਰਭੂ ਵਿਚ ਮਸਤ ਹੋਇਆ ਹੋਇਆ ਹੈ ।੪।੩।

ਨੋਟ :—"ਰਹਾਉ" ਦੀਆਂ ਤੁਕਾਂ ਵਿਚ ਸ਼ਬਦ ਦਾ ਮੁੱਖ-ਭਾਵ ਹੋਇਆ ਕਰਦਾ ਹੈ । ਇਸ ਸ਼ਬਦ ਦੀਆਂ 'ਰਹਾਉ ਦੀਆਂ' ਤੁਕਾਂ ਗਹੁ ਨਾਲ ਵਿਚਾਰੋ । ਪ੍ਰਭੂ ਦੇ ਮਿਲਾਪ ਦੀ ਵੱਜ ਰਹੀ ਜਿਸ ਤਾਰ ਦਾ ਇੱਥੇ ਜ਼ਿਕਰ ਹੈ, ਸਾਰੇ ਸ਼ਬਦ ਵਿਚ ਉਸੇ ਦੀ ਵਿਆਖਿਆ ਹੈ ।

ਸ਼ਬਦ ਦਾ ਭਾਵ :—ਗੁਰੂ ਦੇ ਸ਼ਬਦ ਵਿਚ ਜੁੜਨ ਨਾਲ ਮਨ ਵਿਚ ਪ੍ਰਭੂ ਦੇ ਮਿਲਾਪ ਦੀ ਤਾਰ ਵੱਜਣ ਲੱਗ ਪੈਂਦੀ ਹੈ; ਉਸ ਸੁਆਦ ਦਾ ਅਸਲ ਸਰੂਪ ਦੱਸਿਆ ਨਹੀਂ ਜਾ ਸਕਦਾ, ਪਰ ਦਿਮਾਗ਼ ਤੇ ਹਿਰਦਾ ਉਸੇ ਦੇ ਸਿਮਰਨ ਤੇ ਪਿਆਰ ਵਿਚ ਭਿੱਜੇ ਰਹਿੰਦੇ ਹਨ; ਸੁਆਸ ਸੁਆਸ ਯਾਦ ਵਿਚ ਬੀਤਦਾ ਹੈ, ਸਾਰੇ ਜਗਤ ਵਿਚ ਪ੍ਰਭੂ ਹੀ ਸਭ ਤੋਂ ਵੱਡਾ ਦਿੱਸਦਾ ਹੈ, ਕੇਵਲ ਉਸ ਦੇ ਪਿਆਰ ਵਿਚ ਹੀ ਮਨ ਮਸਤ ਰਹਿੰਦਾ ਹੈ ।

ਨੋਟ :—ਜੋਗ-ਅਭਿਆਸ ਪ੍ਰਾਣਾਯਾਮ ਦੀ ਵਡਿਆਈ ਕਰਨ ਵਾਲੇ ਕਿਸੇ "ਪੰਡੀਆ" ਨੂੰ ਕਬੀਰ ਜੀ ਪਰਮਾਤਮਾ ਦੇ ਸਿਮਰਨ ਦੀ ਬਜ਼ੁਰਗੀ ਦੱਸਦੇ ਹਨ । ਚੂੰਕਿ ਜੋਗ-ਅੱਭਿਆਸੀ ਜੋਗੀ ਲੋਕ ਸ਼ਰਾਬ ਪੀ ਕੇ ਸੁਰਤ ਜੋੜਨ ਦੀ ਕੋਸ਼ਸ਼ ਕਰਦੇ ਸਨ, ਕਬੀਰ ਜੀ ਉਸ ਮਸਤੀ ਦਾ ਜ਼ਿਕਰ ਕਰਦੇ ਹਨ ਜੋ ਸੁਆਸ ਸੁਆਸ ਦੇ ਸਿਮਰਨ ਨਾਲ ਪੈਦਾ ਹੁੰਦੀ ਹੈ । ਕਬੀਰ ਜੀ 'ਨਾਮ' ਦੀ ਸ਼ਰਾਬ ਵਾਸਤੇ ("ਪਵਨ") ਸੁਆਸ ਸੁਆਸ ਨੂੰ 'ਪਿਆਲਾ' ਬਣਾਂਦੇ ਹਨ ।

ਕਈ ਸੱਜਣ ਇੱਥੇ ਕਬੀਰ ਜੀ ਨੂੰ ਜੋਗ-ਅੱਭਿਆਸੀ ਸਮਝ ਰਹੇ ਹਨ, ਪਰ ਕਬੀਰ ਜੀ ਖੁਲ੍ਹੇ ਲਫ਼ਜ਼ਾਂ ਵਿਚ 'ਆਸਨ ਪਵਨ' ਨੂੰ ਜੋਗ-ਅੱਭਿਆਸ ਤੇ ਪ੍ਰਾਣਾਯਾਮ ਨੂੰ 'ਕਪਟੁ' ਆਖਦੇ ਹਨ —

"ਆਸਨੁ ਪਵਨੁ ਦੂਰਿ ਕਰਿ ਬਵਰੇ ।<br>
ਛਾਡਿ ਕਪਟੁ ਨਿਤ ਹਰਿ ਭਜੁ ਬਵਰੇ ।"

## ਸ੍ਰੀ ਰਾਗੁ ਬਾਣੀ ਭਗਤ ਬੇਣੀ ਜੀਉ ਕੀ ॥

ਪਹਰਿਆ ਕੈ ਘਰਿ ਗਾਵਣਾ ॥

ੴ ਸਤਿਗੁਰ ਪ੍ਰਸਾਦਿ ॥

ਰੇ ਨਰ, ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ ॥ ਮਿਰਤਕ ਪਿੰਡਿ ਪਦ ਮਦ ਨਾ, ਅਹਿਨਿਸਿ ਏਕੁ, ਅਗਿਆਨ ਸੁ ਨਾਗਾ ॥ ਤੇ ਦਿਨ ਸੰਮਲੁ, ਕਸਟ ਮਹਾ ਦੁਖ, ਅਬ ਚਿਤੁ ਅਧਿਕ ਪਸਾਰਿਆ ॥ ਗਰਭ ਛੋਡਿ ਮ੍ਰਿਤ ਮੰਡਲ ਆਇਆ, ਤਉ ਨਰਹਰਿ ਮਨਹੁ ਬਿਸਾਰਿਆ ॥੧॥ ਫਿਰਿ ਪਛੁਤਾਵਹਿਗਾ ਮੂੜਿਆ, ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥ ਚੇਤਿ ਰਾਮੁ, ਨਾਹੀ ਜਮਪੁਰਿ ਜਾਹਿਗਾ, ਜਨੁ ਬਿਚਰੈ ਅਨਰਾਧਾ ॥੧॥ਰਹਾਉ॥ ਬਾਲ ਬਿਨੋਦ ਚਿੰਦ ਰਸ ਲਾਗਾ, ਖਿਨੁ ਖਿਨੁ ਮੋਹਿ ਬਿਆਪੈ ॥ ਰਸ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ, ਤਉ ਪੰਚ ਪ੍ਰਗਟ ਸੰਤਾਪੈ ॥ ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ, ਰਾਮ ਨਾਮੁ ਨ ਅਰਾਧਿਆ॥ ਉਛਲਿਆ ਕਾਮੁ, ਕਾਲ ਮਤਿ ਲਾਗੀ, ਤਉ ਆਨਿ ਸਕਤਿ ਗਲਿ ਬਾਂਧਿਆ ॥੨॥ ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ, ਸਰੁ ਅਪਸਰੁ ਨ ਪਛਾਣਿਆ ॥ ਉਨਮਤ ਕਾਮਿ, ਮਹਾ ਬਿਖੁ ਭੂਲੈ, ਪਾਪੁ ਪੁੰਨੁ ਨ ਪਛਾਨਿਆ ॥ ਸੁਤ ਸੰਪਤਿ ਦੇਖਿ ਇਹੀ ਮਨੁ ਗਰਬਿਆ, ਰਾਮੁ ਰਿਦੈ ਤੇ ਖੋਇਆ ॥ ਅਵਰ ਮਰਤ ਮਾਇਆ ਮਨੁ ਤੋਲੇ, ਤਉ ਭਗ ਮੁਖਿ ਜਨਮੁ ਵਿਗੋਇਆ ॥੩॥ ਪੁੰਡਰ ਕੇਸ, ਕੁਸਮ ਤੇ ਧਉਲੇ, ਸਪਤ ਪਾਤਾਲ ਕੀ ਬਾਣੀ ॥ ਲੋਚਨ ਸ੍ਰਮਹਿ, ਬੁਧਿ ਬਲ ਨਾਠੀ, ਤਾ ਕਾਮੁ ਪਵਸਿ ਮਾਧਾਣੀ ॥ ਤਾ ਤੇ ਬਿਖੈ ਭਈ ਮਤਿ ਪਾਵਸਿ, ਕਾਇਆ ਕਮਲੁ ਕੁਮਲਾਣਾ ॥ ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ, ਤਉ ਪਾਛੈ ਪਛੁਤਾਣਾ ॥੪॥ ਨਿਕੁਟੀ ਦੇਹ ਦੇਖਿ ਧੁਨਿ ਉਪਜੈ, ਮਾਨ ਕਰਤ ਨਹੀ ਬੂਝੈ ॥ ਲਾਲਚੁ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ ॥ ਥਾਕਾ ਤੇਜੁ, ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ ॥ ਬੇਣੀ ਕਹੈ ਸੁਨਹੁ ਰੇ ਭਗਤਹੁ, ਮਰਨ ਮੁਕਤਿ ਕਿਨਿ ਪਾਈ ॥੫॥ {ਪੰਨਾ ੯੩}

**ਪਦ ਅਰਥ** :—ਗਰਭ ਕੁੰਡਲ—ਮਾਂ ਦਾ ਪੇਟ, ਕੁੰਡਲ ਵਾਂਗ ਦਾ ਗਰਭ-ਅਸਥਾਨ । ਆਛਤ—ਹੁੰਦਾ ਸੈਂ । ਉਰਧ—ਉੱਚਾ । ਲਿਵ—ਬ੍ਰਿਤੀ, ਸੁਰਤਿ । ਮਿਰਤਕ ਪਿੰਡਿ—ਮਿੱਟੀ ਦੇ ਗੋਲੇ ਵਿਚ, ਸਰੀਰ ਵਿਚ । ਪਦ—ਹੋਂਦ, ਹਸਤੀ । ਮਦ—ਅਹੰਕਾਰ, ਮਾਣ । ਨਾ—ਨਹੀਂ ਸੀ । ਅਹਿ—ਦਿਨ । ਨਿਸਿ—ਰਾਤ । ਏਕੁ—ਇੱਕ ਪ੍ਰਭੂ । ਨਾਗਾ—ਅਣਹੋਂਦ, ਅਭਾਵ । ਤੇ—ਉਹ {ਬਹੁ-ਵਚਨ} । ਸੰਮਲੁ—ਚੇਤੇ ਕਰ । ਪਸਾਰਿਆ—ਖਿਲਾਰਿਆ ਹੈ, ਜੰਜਾਲਾਂ ਵਿਚ ਫਸਾਇਆ ਹੈ । ਛੋਡਿ—ਛੱਡ ਕੇ । ਮ੍ਰਿਤ ਮੰਡਲ—ਜਗਤ, ਸੰਸਾਰ । ਤਉ—ਜਦੋਂ । ਨਰਹਰਿ—ਪਰਮਾਤਮਾ ਨੂੰ । ਮਨਹੁ—ਮਨ ਤੋਂ ।੧।

ਮੂੜਿਆ—ਹੇ ਮੂਰਖ ! ਕਵਨ ਕੁਮਤਿ—ਕਿਹੜੀ ਭੈੜੀ ਮੱਤੇ ? ਭ੍ਰਮਿ—ਭੁਲੇਖੇ ਵਿਚ । ਚੇਤਿ—ਯਾਦ ਕਰ । ਨਾਹੀ—ਨਹੀਂ ਤਾਂ । ਜਨੁ—ਜਾਨੋ, ਮਾਨੋ, ਜਿਵੇਂ (ਲਾਖ ਬੇਦਨ 'ਜਣੁ' ਆਈ) । ਅਨਰਾਧਾ—(ਅਨਿਰੁੱਧ), ਅਮੋੜ ।੧।ਰਹਾਉ।

ਬਿਨੋਦ—ਖੇਡਾਂ । ਚਿੰਦ—ਧਿਆਨ । ਬਿਆਪੈ—ਦਬਿਆ ਰਹਿੰਦਾ ਹੈ । ਮੋਹਿ—ਮੋਹ ਵਿਚ । ਰਸੁ—ਸੁਆਦ, ਚਸਕਾ । ਮਿਸੁ—ਬਹਾਨਾ । ਮੇਧੁ—ਪਵਿੱਤਰ । ਬਿਖੁ—ਜ਼ਹਿਰ । ਪ੍ਰਗਟ—ਖੁਲ੍ਹੇ ਤੌਰ ਤੇ, ਨਿਰਲੱਜ ਹੋ ਕੇ, ਝਾਕਾ ਲਾਹ ਕੇ । ਸੰਤਾਪੈ—ਸਤਾਉਂਦੇ ਹਨ । ਸੰਜਮੁ—ਇੰਦ੍ਰਿਆਂ ਨੂੰ ਰੋਕਣਾ । ਸੁਕ੍ਰਿਤ ਮਤਿ—ਪੁੰਨ ਕਰਮ ਕਰਨ ਵਾਲੀ ਬੁੱਧ । ਕਾਲ—ਕਾਲਖ । ਆਨਿ—ਲਿਆ ਕੇ । ਸਕਤਿ—ਇਸਤ੍ਰੀ । ਗਲਿ—ਗਲ ਵਿਚ, ਗਲ ਨਾਲ ।੨।

ਤਰੁਣ—ਜੁਆਨੀ । ਤੇਜੁ—ਜ਼ੋਰ । ਤ੍ਰਿਅ ਮੁਖ—ਇਸਤ੍ਰੀਆਂ ਦੇ ਮੂੰਹ । ਜੋਹਹਿ—ਤੂੰ ਤੱਕਦਾ ਹੈਂ । ਸਰ ਅਪਸਰ—ਚੰਗਾ ਮੰਦਾ ਵੇਲਾ, ਵੇਲਾ ਕੁਵੇਲਾ । ਉਨਮਤ ਕਾਮਿ—ਹੇ ਕਾਮ ਵਿਚ ਮਸਤ ਹੋਏ ਹੋਏ ! ਸੰਪਤਿ—

ਧਨ, ਖ਼ੁਸ਼ਹਾਲੀ । ਗਰਬਿਆ—ਅਹੰਕਾਰੀ ਹੋ ਗਿਆ । ਖੋਇਆ—ਭੁਲਾ ਬੈਠਾ ਹੈਂ । ਅਵਰ ਮਰਤ—ਹੋਰਨਾਂ ਦੇ ਮਰਨ ਤੇ । ਤਉ—ਇਸ ਤਰ੍ਹਾਂ । ਭਗ ਮੁਖਿ—ਭਾਗਾਂ ਨਾਲ ਮਿਲਿਆ ਸ੍ਰੇਸ਼ਟ । ਵਿਗੋਇਆ—ਅਜਾਈਂ ਗਵਾ ਲਿਆ ਹੈ ।੩।

ਪੁੰਡਰ—ਚਿੱਟੇ ਰੰਗ ਦਾ ਕਉਲ ਫੁੱਲ । ਕੁਸਮ—ਫੁੱਲ । ਤੇ—ਤੋਂ । ਧਉਲੇ—ਚਿੱਟੇ । ਬਾਣੀ—ਬੋਲੀ, ਆਵਾਜ਼ । ਸਪਤ ਪਤਾਲ ਕੀ—ਸਤਵੇਂ ਪਤਾਲ ਤੋਂ ਆਈ ਹੋਈ, ਬਹੁਤ ਮੱਧਮ ਤੇ ਬਰੀਕ । ਲੋਚਨ—ਅੱਖਾਂ । ਸ੍ਰਮਹਿ—ਚੋ ਰਹੀਆਂ ਹਨ, ਵਿਚੋਂ ਨੀਰ ਚੱਲ ਰਿਹਾ ਹੈ । ਨਾਠੀ—ਨੱਸ ਗਈ ਹੈ । ਪਵਸਿ—ਪੈ ਰਹੀ ਹੈ । ਬਿਖੈ ਪਾਵਸਿ—ਵਿਸ਼ਿਆਂ ਦੀ ਝੜੀ । ਅਵਗਤਿ—ਅਦ੍ਰਿਸ਼ਟ ਪਰਮਾਤਮਾ । ਅਵਗਤਿ ਬਾਣਿ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਮ੍ਰਿਤ ਮੰਡਲਿ—ਜਗਤ ਵਿਚ ।੪।

ਨਿਕੁਟੀ—ਨਿੱਕੀ ਜਿਹੀ । ਨਿਕੁਟੀ ਦੇਹ—ਨਿੱਕੇ ਨਿੱਕੇ ਬਾਲ । ਧੁਨਿ—ਪਿਆਰ, ਮੋਹ । ਜੀਵਨ ਪਦ—ਜ਼ਿੰਦਗੀ । ਕਾਰਨ—ਵਾਸਤੇ । ਸੂਝੈ—ਦਿੱਸਦਾ । ਥਾਕਾ—ਮੁੱਕ ਗਿਆ । ਤੇਜੁ—ਸਰੀਰਕ ਬਲ । ਘਰਿ—ਘਰ ਵਿਚ । ਆਂਗਨਿ—ਵਿਹੜੇ ਵਿਚ । ਮਰਨ ਮੁਕਤਿ—ਮਰਨ ਦੇ ਪਿੱਛੋਂ ਮੁਕਤੀ । ਕਿਨਿ—ਕਿਸ ਨੇ ?।੫।

**ਅਰਥ** :—ਹੇ ਮਨੁੱਖ ! ਜਦੋਂ ਤੂੰ ਮਾਂ ਦੇ ਪੇਟ ਵਿਚ ਸੈਂ, ਤਦੋਂ ਤੇਰੀ ਸੁਰਤਿ ਉੱਚੇ (ਪ੍ਰਭੂ ਦੇ) ਧਿਆਨ ਵਿਚ ਜੁੜੀ ਰਹਿੰਦੀ ਸੀ; (ਤੈਨੂੰ ਤਦੋਂ) ਸਰੀਰ ਦੀ ਹੋਂਦ ਦਾ ਅਹੰਕਾਰ ਨਹੀਂ ਸੀ, ਦਿਨੇ ਰਾਤ ਇਕ ਪ੍ਰਭੂ ਨੂੰ (ਸਿਮਰਦਾ ਸੈਂ), (ਤੇਰੇ ਅੰਦਰ) ਅਗਿਆਨ ਦੀ ਅਣਹੋਂਦ ਸੀ । (ਹੇ ਮਨੁੱਖ !) ਉਹ ਦਿਨ ਹੁਣ ਚੇਤੇ ਕਰ (ਤਦੋਂ ਤੈਨੂੰ) ਬੜੇ ਕਲੇਸ਼ ਤੇ ਤਕਲੀਫ਼ਾਂ ਸਨ; ਪਰ ਹੁਣ ਤੂੰ ਆਪਣੇ ਮਨ ਨੂੰ (ਦੁਨੀਆ ਦੇ ਜੰਜਾਲਾਂ ਵਿਚ) ਬਹੁਤ ਫਸਾ ਰੱਖਿਆ ਹੈ । ਮਾਂ ਦਾ ਪੇਟ ਛੱਡ ਕੇ ਜਦੋਂ ਦਾ ਤੂੰ ਜਗਤ ਵਿਚ ਆਇਆ ਹੈਂ, ਤਦੋਂ ਤੋਂ ਤੂੰ ਆਪਣੇ ਨਿਰੰਕਾਰ ਨੂੰ ਭੁਲਾ ਦਿੱਤਾ ਹੈ ।੧।

ਹੇ ਮੂਰਖ ! ਤੂੰ ਕਿਹੜੀ ਮੱਤੇ, ਕਿਹੜੇ ਭੁਲੇਖੇ ਵਿਚ ਲੱਗਾ ਹੋਇਆ ਹੈਂ ? (ਸਮਾ ਹੱਥੋਂ ਗਵਾ ਕੇ) ਫੇਰ ਹੱਥ ਮਲੇਂਗਾ, ਪ੍ਰਭੂ ਨੂੰ ਸਿਮਰ, ਨਹੀਂ ਤਾਂ ਜਮਪੁਰੀ ਵਿਚ ਧੱਕਿਆ ਜਾਏਂਗਾ, (ਤੂੰ ਫਿਰਦਾ ਹੈਂ) ਜਿਵੇਂ ਕੋਈ ਅਮੋੜ ਬੰਦਾ ਫਿਰਦਾ ਹੈ ।੧।ਰਹਾਉ।

(ਪਹਿਲਾਂ) ਤੂੰ ਬਾਲਪੁਣੇ ਦੀਆਂ ਖੇਡਾਂ ਦੇ ਧਿਆਨ ਤੇ ਸੁਆਦ ਵਿਚ ਲੱਗਾ ਰਿਹਾ, ਤੇ ਸਦਾ (ਇਹਨਾਂ ਦੇ ਹੀ) ਮੋਹ ਵਿਚ ਫਸਿਆ ਰਿਹਾ; (ਹੁਣ ਜਦੋਂ) ਤੂੰ ਮਾਇਆ-ਰੂਪ ਵਿਹੁ ਨੂੰ ਰਸਦਾਇਕ ਤੇ ਪਵਿੱਤਰ ਅੰਮ੍ਰਿਤ ਸਮਝ ਕੇ ਚੱਖਿਆ, ਤਦੋਂ ਤੈਨੂੰ ਪੰਜੇ (ਕਾਮਾਦਿਕ) ਖੁਲ੍ਹੇ ਤੌਰ ਤੇ ਸਤਾ ਰਹੇ ਹਨ । ਜਪ ਤਪ ਸੰਜਮ ਤੇ ਪੁੰਨ ਕਰਮ ਕਰਨ ਵਾਲੀ ਬੁੱਧ ਤੂੰ ਛੱਡ ਬੈਠਾ ਹੈਂ, ਪ੍ਰਭੂ ਦੇ ਨਾਮ ਨੂੰ ਨਹੀਂ ਸਿਮਰਦਾ । (ਤੇਰੇ ਅੰਦਰ) ਕਾਮ ਜ਼ੋਰਾਂ ਵਿਚ ਹੈ, ਭੈੜੇ ਪਾਸੇ ਤੇਰੀ ਬੁੱਧੀ ਲੱਗੀ ਹੋਈ ਹੈ, (ਕਾਮਾਤੁਰ ਹੋ ਕੇ) ਤੂੰ ਇਸਤਰੀ ਨੂੰ ਲਿਆ ਗਲ ਲਾਇਆ ਹੈ ।੨।

(ਤੇਰੇ ਅੰਦਰ) ਜੁਆਨੀ ਦਾ ਜੋਸ਼ ਹੈ, ਪਰਾਈਆ ਜ਼ਨਾਨੀਆਂ ਦੇ ਮੂੰਹ ਤੱਕਦਾ ਹੈਂ, ਵੇਲਾ ਕੁਵੇਲਾ ਭੀ ਤੂੰ ਨਹੀਂ ਸਮਝਦਾ । ਹੇ ਕਾਮ ਵਿਚ ਮਸਤ ਹੋਏ ਹੋਏ ! ਹੇ ਪ੍ਰਬਲ ਮਾਇਆ ਵਿਚ ਭੁੱਲੇ ਹੋਏ ! ਤੈਨੂੰ ਇਹ ਸਮਝ ਨਹੀਂ ਕਿ ਪਾਪ ਕੀਹ ਹੈ ਤੇ ਪੁੰਨ ਕੀਹ ਹੈ । ਪੁੱਤਰਾਂ ਨੂੰ ਧਨ ਪਦਾਰਥਾਂ ਨੂੰ ਵੇਖ ਕੇ ਤੇਰਾ ਮਨ ਅਹੰਕਾਰੀ ਹੋ ਰਿਹਾ ਹੈ; ਪ੍ਰਭੂ ਨੂੰ ਤੂੰ ਹਿਰਦੇ ਵਿਚੋਂ ਵਿਸਾਰ ਬੈਠਾ ਹੈਂ । ਹੋਰਨਾਂ (ਸੰਬੰਧੀਆਂ) ਦੇ ਮੋਇਆਂ ਤੇਰਾ ਮਨ ਜਾਚ ਕਰਦਾ ਹੈ (ਕਿ) ਕਿਤਨੀ ਕੁ ਮਾਇਆ (ਮਿਲੇਗੀ); ਇਸ ਤਰ੍ਹਾਂ ਤੂੰ ਆਪਣਾ ਉੱਤਮ ਤੇ ਸ੍ਰੇਸ਼ਟ (ਮਨੁੱਖਾ) ਜਨਮ ਅਜਾਈਂ ਗਵਾ ਲਿਆ ।੩।

ਤੇਰੇ ਕੇਸ ਚਿੱਟੇ ਕੌਲ ਫੁੱਲ ਤੋਂ ਭੀ ਵਧੀਕ ਚਿੱਟੇ ਹੋ ਗਏ ਹਨ, ਤੇਰੀ ਆਵਾਜ਼ (ਡਾਢੀ ਮੱਧਮ ਹੋ ਗਈ ਹੈ, ਮਾਨੋ) ਸਤਵੇਂ ਪਾਤਾਲ ਤੋਂ ਆਉਂਦੀ ਹੈ । ਤੇਰੀਆਂ ਅੱਖਾਂ ਸਿੰਮ ਰਹੀਆਂ ਹਨ, ਤੇਰੀ ਚਤੁਰਾਈ ਵਾਲੀ ਬੁੱਧ ਕਮਜ਼ੋਰ ਹੋ ਚੁੱਕੀ ਹੈ ਤਾਂ ਭੀ ਕਾਮ (ਦੀ) ਮਧਾਣੀ (ਤੇਰੇ ਅੰਦਰ) ਪੈ ਰਹੀ ਹੈ (ਭਾਵ, ਅਜੇ ਭੀ ਕਾਮ ਦੀਆਂ ਵਾਸ਼ਨਾਂ ਜ਼ੋਰਾਂ ਵਿਚ ਹਨ) । ਇਹਨਾਂ ਹੀ ਵਾਸ਼ਨਾਂ ਦੇ ਕਾਰਨ ਤੇਰੀ ਬੁੱਧ ਵਿਚ ਵਿਸ਼ਿਆਂ ਦੀ ਝੜੀ ਲੱਗੀ ਹੋਈ ਹੈ, ਤੇਰਾ ਸਰੀਰ ਰੂਪ ਕੌਲ ਫੁੱਲ ਕੁਮਲਾ ਗਿਆ ਹੈ । ਜਗਤ ਵਿਚ ਆ ਕੇ ਤੂੰ ਪਰਮਾਤਮਾ ਦਾ ਭਜਨ ਛੱਡ ਬੈਠਾ ਹੈਂ; (ਸਮਾ ਵਿਹਾ ਜਾਣ ਤੇ) ਪਿੱਛੋਂ ਹੱਥ ਮਲੇਂਗਾ ।੪।

ਨਿੱਕੇ ਨਿੱਕੇ ਬਾਲ (ਪੁੱਤਰ ਪੋਤਰੇ) ਵੇਖ ਕੇ (ਮਨੁੱਖ ਦੇ ਮਨ ਵਿਚ ਉਹਨਾਂ ਲਈ) ਮੋਹ ਪੈਦਾ ਹੁੰਦਾ ਹੈ, ਅਹੰਕਾਰ ਕਰਦਾ ਹੈ, ਪਰ ਇਸ ਨੂੰ (ਇਹ) ਸਮਝ ਨਹੀਂ ਆਉਂਦੀ (ਕਿ ਸਭ ਕੁਝ ਛੱਡ ਜਾਣਾ ਹੈ) । ਅੱਖਾਂ ਤੋਂ ਦਿੱਸਣੋਂ ਰਹਿ ਜਾਂਦਾ ਹੈ (ਫਿਰ ਭੀ ਮਨੁੱਖ) ਹੋਰ ਜੀਊਣ ਲਈ ਲਾਲਚ ਕਰਦਾ ਹੈ । (ਆਖ਼ਰ) ਸਰੀਰ ਦਾ ਬਲ ਮੁੱਕ ਜਾਂਦਾ ਹੈ, (ਤੇ ਜਦੋਂ) ਜੀਵ ਪੰਛੀ (ਸਰੀਰ ਵਿਚੋਂ) ਉੱਡ ਜਾਂਦਾ ਹੈ (ਤਦੋਂ ਮੁਰਦਾ ਦੇਹ) ਘਰ ਵਿਚ, ਵਿਹੜੇ ਵਿਚ, ਪਈ ਹੋਈ ਚੰਗੀ ਨਹੀਂ ਲੱਗਦੀ ।

ਬੇਣੀ ਆਖਦਾ ਹੈ—ਹੇ ਸੰਤ ਜਨੋ ! (ਜੇ ਮਨੁੱਖ ਦਾ ਸਾਰੀ ਜ਼ਿੰਦਗੀ ਵਿਚ ਇਹੀ ਹਾਲ ਰਿਹਾ, ਭਾਵ ਜੀਊਂਦਿਆਂ ਕਿਸੇ ਵੇਲੇ ਭੀ ਵਿਕਾਰਾਂ ਤੇ ਮੋਹ ਤੋਂ ਮੁਕਤ ਨਾਹ ਹੋਇਆ, ਜੇ ਜੀਵਨ-ਮੁਕਤ ਨਾਹ ਹੋਇਆ, ਤਾਂ ਇਹ ਸੱਚ ਜਾਣੋ ਕਿ) ਮਰਨ ਤੋਂ ਪਿੱਛੋਂ ਮੁਕਤੀ ਕਿਸੇ ਨੂੰ ਨਹੀਂ ਮਿਲਦੀ ।੫।

ਸ਼ਬਦ ਦਾ ਭਾਵ :—ਜਗਤ ਦੀ ਮਾਇਆ ਵਿਚ ਫਸ ਕੇ ਜੀਵ ਪ੍ਰਭੂ ਦੀ ਯਾਦ ਭੁਲਾ ਦੇਂਦਾ ਹੈ; ਸਾਰੀ ਉਮਰ ਵਿਕਾਰਾਂ ਵਿਚ ਹੀ ਗੁਜ਼ਾਰਦਾ ਹੈ । ਬੁਢੇਪੇ ਵਿਚ ਸਾਰੇ ਅੰਗ ਕਮਜ਼ੋਰ ਹੋ ਜਾਣ ਤੇ ਭੀ ਹੋਰ ਹੋਰ ਜੀਊਣ ਦੀ ਲਾਲਸਾ ਕਰੀ ਜਾਂਦਾ ਹੈ, ਪਰ ਪ੍ਰਭੂ ਦੀ ਯਾਦ ਵਲ ਫਿਰ ਭੀ ਨਹੀਂ ਪਰਤਦਾ । ਇਸ ਤਰ੍ਹਾਂ ਮਨੁੱਖਾ ਜਨਮ ਅਜਾਈਂ ਗਵਾ ਜਾਂਦਾ ਹੈ ।

ਨੋਟ :—"ਪਹਰਿਆ ਕੈ ਘਰਿ ਗਾਵਣਾ ।"

ਭਾਵ :—(ਇਸ ਸ਼ਬਦ ਨੂੰ) ਉਸ 'ਘਰ' ਵਿਚ ਗਾਵਣਾ ਹੈ ਜਿਸ ਵਿਚ ਉਹ ਸ਼ਬਦ ਗਾਵਣਾ ਹੈ ਜਿਸ ਦਾ ਸਿਰ-ਲੇਖ ਹੈ "ਪਹਰੇ" ।

ਇਹ ਬਾਣੀ "ਪਹਰੇ" ਇਸੇ ਹੀ ਰਾਗ (ਸਿਰੀ ਰਾਗ) ਵਿਚ ਗੁਰੂ ਨਾਨਕ ਸਾਹਿਬ ਦੀ ਹੈ "ਅਸਟਪਦੀਆ" ਤੋਂ ਪਿੱਛੋਂ ਦਰਜ ਹੈ । ੧੪੩੦ ਸਫ਼ੇ ਵਾਲੀ 'ਬੀੜ' ਦੇ ਸਫ਼ਾ ੭੪ ਉਤੇ । ਉਸ ਦਾ ਸਿਰਲੇਖ ਹੈ 'ਸਿਰੀ ਰਾਗ ਪਹਰੇ ਮਹਲਾ ੧ ਘਰੁ ੧'।

ਸੋ, ਬੇਣੀ ਜੀ ਦੇ ਇਸ ਸ਼ਬਦ ਦਾ 'ਘਰੁ' ਭੀ '੧' ਹੈ । ਇਸ ਨੂੰ 'ਘਰ' ਪਹਿਲੇ ਵਿਚ ਗਾਵਣਾ ਹੈ ।

ਪਰ ਲਫਜ਼ 'ਘਰੁ ੧' ਦੇ ਥਾਂ ਇਤਨੇ ਲਫ਼ਜ਼ 'ਪਹਰਿਆ ਕੈ ਘਰਿ ਗਾਵਣਾ' ਕਿਉਂ ਲਿਖੇ ਗਏ ਹਨ ? 'ਪਹਰੇ ਮਹਲਾ ੧' ਅਤੇ ਬੇਣੀ ਜੀ ਦੇ ਇਸ ਸ਼ਬਦ ਵਿਚ ਜ਼ਰੂਰ ਕੋਈ ਨ ਕੋਈ ਡੂੰਘਾ ਸੰਬੰਧ ਹੋਵੇਗਾ । ਆਉ, ਵੇਖੀਏ :

**ੴ ਸਤਿਗੁਰ ਪ੍ਰਸਾਦਿ ॥ ਸਿਰੀ ਰਾਗੁ ਮਹਲਾ ਪਹਰੈ ੧ ਘਰੁ ੧ ॥ ਪਹਿਲੈ ਪਹਿਰੈ ਰੈਣਿ ਕੇ, ਵਣਜਾਰਿਆ ਮਿਤ੍ਰਾ, ਹੁਕਮਿ ਪਇਆ ਗਰਭਾਸਿ ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥ ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ**

**ਜਾਸੀ ਨਾਗਾ ॥ ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਿਰੈ ਹੁਕਮਿ ਪਇਆ ਗਰਭਾਸਿ ॥੧॥ {ਪੰਨਾ ੭੪}**

'ਪਹਰਿਆਂ' ਦੇ ਦੋ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਦੇ ਹਨ । ਉਹਨਾਂ ਵਿਚੋਂ ਸਿਰਫ਼ ਪਹਿਲੇ ਸ਼ਬਦ ਦਾ ਪਹਿਲਾ ਬੰਦ ਇਥੇ ਪ੍ਰਮਾਣ ਵਜੋਂ ਦਿੱਤਾ ਹੈ । ਬਾਕੀ ਦੋਵੇਂ ਸ਼ਬਦ ਪਾਠਕ ਸੱਜਣ ਪੰਨਾ ੭੪ ਤੋਂ ਆਪ ਪੜ੍ਹ ਕੇ ਵੇਖ ਲੈਣ । ਇਸ ਇੱਕ ਬੰਦ ਵਿਚ ਹੀ ਗਹੁ ਨਾਲ ਵੇਖੋ :

(੧) ਤੁਕਾਂ ਦੀ ਚਾਲ ਗੁਰੂ ਨਾਨਕ ਦੇਵ ਅਤੇ ਬੇਣੀ ਜੀ ਦੀ ਸਾਂਝੀ ਇੱਕ-ਸਮਾਨ ਹੈ ।

(੨) ਦੋਹਾਂ ਵਿਚ ਕਈ ਲਫ਼ਜ਼ ਸਾਂਝੇ ਹਨ :

ਗੁਰੂ ਨਾਨਕ ਬੇਣੀ

ਗਰਭਾਸਿ ਗਰਭ ਕੁੰਡਲ

ਉਰਧ ਤਪੁ ਉਰਧ ਧਿਆਨ

(੩) ਇਕ 'ਤੁਕ' ਹੂ-ਬ-ਹੂ ਮਿਲਦੀ ਹੈ :

ਬੇਣੀ ਜੀ—'ਉਰਧ ਧਿਆਨ ਲਿਵ ਲਾਗਾ'।

ਗੁਰੂ ਨਾਨਕ ਦੇਵ—'ਉਰਧ ਧਿਆਨਿ ਲਿਵ ਲਾਗਾ'।

ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਸਾਫ਼ ਪ੍ਰਤੱਖ ਹੈ ਕਿ ਬੇਣੀ ਜੀ ਦਾ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਪਾਸ ਮੌਜੂਦ ਸੀ । ਬੇਣੀ ਜੀ ਦੇ 'ਖ਼ਿਆਲਾਂ' ਨੂੰ ਸਤਿਗੁਰੂ ਜੀ ਨੇ 'ਪਹਰਿਆਂ' ਦੇ ਦੋਹਾਂ ਸ਼ਬਦਾਂ ਵਿਚ ਬਿਆਨ ਕੀਤਾ ਹੈ ।

ਸੋ, ਸਿਰ-ਲੇਖ 'ਪਹਰਿਆ ਕੈ ਘਰਿ ਗਾਵਣਾ' ਬੇਣੀ ਜੀ ਨੇ ਨਹੀਂ ਲਿਖਿਆ । ਗੁਰੂ ਨਾਨਕ ਦੇਵ ਜੀ ਨੇ ਜਾਂ ਗੁਰੂ ਅਰਜਨ ਸਾਹਿਬ ਨੇ ਲਿਖਿਆ ਹੈ । ਤੇ, ਇਹ ਸਿਰ-ਲੇਖ ਇਹ ਗੱਲ ਪਰਗਟ ਕਰਦਾ ਹੈ ਕਿ ਬੇਣੀ ਜੀ ਦਾ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸੀ । ਭਗਤਾਂ ਦੀ ਬਾਣੀ ਗੁਰੂ ਨਾਨਕ ਸਾਹਿਬ ਨੇ ਆਪ ਹੀ ਇਕੱਠੀ ਕੀਤੀ ਸੀ ।

## ਸ੍ਰੀ ਰਾਗੁ ॥

**ਤੋਹੀ ਮੋਹੀ ਮੋਹੀ ਤੋਹੀ, ਅੰਤਰੁ ਕੈਸਾ ॥ ਕਨਕ ਕਟਿਕ, ਜਲ ਤਰੰਗ ਜੈਸਾ ॥੧॥ ਜਉਪੈ ਹਮ ਨ ਪਾਪ ਕਰੰਤਾ, ਅਹੇ ਅਨੰਤਾ ॥ ਪਤਿਤ ਪਾਵਨ ਨਾਮੁ, ਕੈਸੇ ਹੁੰਤਾ ॥੧॥ਰਹਾਉ॥ ਤੁਮ ਜੁ ਨਾਇਕ ਆਛਹੁ ਅੰਤਰਜਾਮੀ ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥ ਸਰੀਰੁ ਅਰਾਧੈ ਮੋ ਕਉ ਬੀਚਾਰੁ ਦੇਹੂ ॥ ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥ {ਪੰਨਾ ੯੩}**

**ਪਦ ਅਰਥ :—**ਤੋਹੀ ਮੋਹੀ—ਤੇਰੇ ਮੇਰੇ ਵਿਚ । ਮੋਹੀ ਤੋਹੀ—ਮੇਰੇ ਤੇਰੇ ਵਿਚ । ਅੰਤਰੁ—ਵਿੱਥ, ਭੇਦ, ਫ਼ਰਕ । ਕੈਸਾ—ਕਿਹੋ ਜਿਹਾ ਹੈ ? ਅੰਤਰੁ ਕੈਸਾ—ਕੋਈ ਅਸਲੀ ਵਿੱਥ ਨਹੀਂ ਹੈ । ਕਨਕ—ਸੋਨਾ । ਕਟਿਕ—ਕੜੇ, ਕੰਗਣਾ । ਜਲ ਤਰੰਗ—ਪਾਣੀ ਦੀਆਂ ਲਹਿਰਾਂ । ਜੈਸਾ—ਜਿਵੇਂ ।੧।

ਜਉ ਪੈ—ਜੇਕਰ, ਜੇ । ਹਮ—ਅਸੀ ਜੀਵ । ਨ ਕਰੰਤਾ—ਨਾਹ ਕਰਦੇ । ਅਹੇ ਅਨੰਤਾ—ਹੇ ਬੇਅੰਤ (ਪ੍ਰਭੂ) ! ਪਤਿਤ—ਡਿੱਗੇ ਹੋਏ, ਨੀਚ, ਵਿਕਾਰਾਂ ਵਿਚ ਪਏ ਹੋਏ । ਪਾਵਨ—ਪਵਿਤ੍ਰ ਕਰਨ ਵਾਲਾ । ਪਤਿਤ ਪਾਵਨ—

ਨੀਚਾਂ ਨੂੰ ਉੱਚਾ ਕਰਨ ਵਾਲਾ, ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ । ਕੈਸੇ—ਕਿਵੇਂ ? ਹੁੰਤਾ—ਹੁੰਦਾ ।੧।ਰਹਾਉ।

ਨਾਇਕ—ਆਗੂ, ਸਿੱਧੇ ਰਾਹ ਪਾਣ ਵਾਲਾ, ਤਾਰਨਹਾਰ । ਆਛਹੁ—ਹੈਂ । ਪ੍ਰਭ ਤੇ—ਮਾਲਕ ਤੋਂ, ਮਾਲਕ ਨੂੰ ਪਰਖ ਕੇ । ਜਨੁ—ਸੇਵਕ, ਨੌਕਰ । ਜਾਨੀਜੈ—ਪਛਾਣਿਆ ਜਾਂਦਾ ਹੈ । ਜਨ ਤੇ—ਸੇਵਕ ਤੋਂ, ਸੇਵਕ ਨੂੰ ਜਾਚਿਆਂ ।੨।

ਅਰਾਧੈ—ਸਿਮਰਨ ਕਰੇ । ਸਰੀਰੁ ਅਰਾਧੈ—ਸਰੀਰ ਸਿਮਰਨ ਕਰੇ, ਜਦ ਤਕ ਸਰੀਰ ਕਾਇਮ ਹੈ ਮੈਂ ਸਿਮਰਨ ਕਰਾਂ । ਮੋ ਕਉ—ਮੈਨੂੰ । ਬੀਚਾਰੁ—ਸੁਮੱਤ, ਸੂਝ । ਦੇਹੂ—ਦੇਹ । ਸਮ ਦਲ—ਦਲਾਂ ਵਿਚ ਸਮਾਨ ਵਰਤਣ ਵਾਲਾ, ਸਭ ਜੀਵਾਂ ਵਿਚ ਵਿਆਪਕ । ਕੋਊ—ਕੋਈ (ਸੰਤ ਜਨ) ।੩।

ਅਰਥ :—(ਹੇ ਪਰਮਾਤਮਾ !) ਤੇਰੀ ਮੇਰੇ ਨਾਲੋਂ, ਮੇਰੀ ਤੇਰੇ ਨਾਲੋਂ (ਅਸਲ) ਵਿੱਥ ਕਿਹੋ ਜਿਹੀ ਹੈ ? (ਉਹੋ ਜਿਹੀ ਹੀ ਹੈ) ਜਿਹੀ ਸੋਨੇ ਤੇ ਸੋਨੇ ਦੇ ਕੜਿਆਂ ਦੀ, ਜਾਂ, ਪਾਣੀ ਤੇ ਪਾਣੀ ਦੀਆਂ ਲਹਿਰਾਂ ਦੀ ਹੈ ।੧।

ਹੇ ਬੇਅੰਤ (ਪ੍ਰਭੂ) ਜੀ ! ਜੇ ਅਸੀ ਜੀਵ ਪਾਪ ਨਾਹ ਕਰਦੇ ਤਾਂ ਤੇਰਾ ਨਾਮ (ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ) 'ਪਤਿਤ-ਪਾਵਨ' ਕਿਵੇਂ ਹੋ ਜਾਂਦਾ ? ।੧।ਰਹਾਉ।

ਹੇ ਸਾਡੇ ਦਿਲਾਂ ਦੀ ਜਾਣਨਹਾਰ ਪ੍ਰਭੂ ! ਤੂੰ ਜੋ ਸਾਡਾ ਮਾਲਕ ਹੈਂ (ਤਾਂ ਫਿਰ ਮਾਲਕਾਂ ਵਾਲਾ ਬਿਰਦ ਪਾਲ, ਆਪਣੇ 'ਪਤਿਤ-ਪਾਵਨ' ਨਾਮ ਦੀ ਲਾਜ ਰੱਖ) । ਮਾਲਕ ਨੂੰ ਵੇਖ ਕੇ ਇਹ ਪਛਾਣ ਲਈਦਾ ਹੈ ਕਿ ਇਸ ਦਾ ਸੇਵਕ ਕਿਹੋ ਜਿਹਾ ਹੈ ਤੇ ਸੇਵਕ ਤੋਂ ਮਾਲਕ ਦੀ ਪਰਖ ਹੋ ਜਾਂਦੀ ਹੈ ।੨।

(ਸੋ, ਹੇ ਪ੍ਰਭੂ !) ਮੈਨੂੰ ਇਹ ਸੂਝ ਬਖ਼ਸ਼ ਕਿ ਜਦ ਤਾਈਂ ਮੇਰਾ ਇਹ ਸਰੀਰ ਸਾਬਤ ਹੈ ਤਦ ਤਾਈਂ ਮੈਂ ਤੇਰਾ ਸਿਮਰਨ ਕਰਾਂ । (ਇਹ ਭੀ ਮਿਹਰ ਕਰ ਕਿ) ਰਵਿਦਾਸ ਨੂੰ ਕੋਈ ਸੰਤ ਜਨ ਇਹ ਸਮਝ (ਭੀ) ਦੇ ਦੇਵੇ ਕਿ ਤੂੰ ਸਰਬ-ਵਿਆਪਕ ਹੈਂ ।੩।

ਸ਼ਬਦ ਦਾ ਭਾਵ :—ਅਸਲ ਵਿਚ ਪਰਮਾਤਮਾ ਤੇ ਜੀਵਾਂ ਵਿਚ ਕੋਈ ਭਿੰਨ-ਭੇਦ ਨਹੀਂ ਹੈ । ਉਹ ਆਪ ਹੀ ਸਭ ਥਾਈਂ ਵਿਆਪਕ ਹੈ ਜੀਵ ਉਸ ਨੂੰ ਭੁਲਾ ਕੇ ਪਾਪਾਂ ਵਿਚ ਪੈ ਕੇ ਉਸ ਤੋਂ ਵੱਖਰੇ ਪ੍ਰਤੀਤ ਹੁੰਦੇ ਹਨ । ਆਖ਼ਰ, ਉਹ ਆਪ ਹੀ ਕੋਈ ਸੰਤ ਜਨ ਮਿਲਾ ਕੇ ਭੁੱਲੇ ਜੀਵਾਂ ਨੂੰ ਆਪਣਾ ਅਸਲ ਸਰੂਪ ਵਿਖਾਲਦਾ ਹੈ ।

## ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ ਵਡਭਾਗੀ ਹਰਿ ਨਾਮੁ ਧਿਆਇਆ ॥ ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥ ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥ ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥ ਗੁਰਿ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥ ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥ ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥ ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥ ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥ ਹਉ ਰਹਿ ਨ ਸਕਾ ਬਿਨੁ**

**ਦੇਖੇ ਮੇਰੀ ਮਾਈ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥ {ਪੰਨਾ ੯੪}**

**ਪਦ ਅਰਥ :—**ਚਉਪਦੇ—ਚਾਰ ਪਦਾਂ ਵਾਲੇ, ਚਾਰ ਬੰਦਾਂ ਵਾਲੇ ਸ਼ਬਦ ।

ਮੈ ਮਨਿ—ਮੇਰੇ ਮਨ ਵਿਚ । ਵਡਭਾਗੀ—ਵੱਡੇ ਭਾਗਾਂ ਨਾਲ । ਗੁਰਿ—ਗੁਰੂ ਦੀ ਰਾਹੀਂ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ; ਪੂਰੇ ਗੁਰੂ ਪਾਸੋਂ । ਸਿਧਿ—ਸਫਲਤਾ । ਚਲੈ—ਤੁਰਦਾ ਹੈ ।੧।

ਪ੍ਰਾਣ ਸਖਾਈ—ਜਿੰਦ ਦਾ ਸਾਥੀ । ਗੁਰਿ ਪੂਰੈ—ਪੂਰੇ ਗੁਰੂ ਨੇ । ਨਿਹਚਲੁ—ਸਦਾ ਟਿਕੇ ਰਹਿਣ ਵਾਲਾ । ਪਲੈ—ਮੇਰੇ ਪੱਲੇ ਵਿਚ, ਮੇਰੇ ਪਾਸ ।੨।

ਰਾਇਆ—ਪਾਤਿਸ਼ਾਹ । ਆਣਿ—ਲਿਆ ਕੇ । ਪ੍ਰਾਣ ਜੀਵਾਇਆ—ਜਿੰਦ ਦੇਣ ਵਾਲਾ, ਆਤਮਕ ਜੀਵਨ ਦੇਣ ਵਾਲਾ । ਹਉ—ਮੈਂ । ਪ੍ਰੀਤਮ—ਹੇ ਪ੍ਰੀਤਮ ! ਨੀਰੁ—ਪਾਣੀ, ਅੱਖਾਂ ਵਿਚੋਂ ਪਾਣੀ । ਵਹੇ ਵਹਿ ਚਲੈ—ਵਗਦਾ ਜਾ ਰਿਹਾ ਹੈ ।੩।

ਬਾਲ ਸਖਾਈ—ਬਾਲ-ਉਮਰ ਦਾ ਸਾਥੀ, ਬਚਪਨ ਦਾ ਸਾਥੀ । ਮਾਇ—ਹੇ ਮਾਂ ! ਹਰਿ ਜੀਉ—ਹੇ ਹਰਿ ਜੀ ! ਕਰਹੁ—ਕਰਦੇ ਹੋ । ਮੇਲਹੁ—ਤੁਸੀਂ ਮੇਲਦੇ ਹੋ ।੪।

**ਅਰਥ :—**ਪਰਮਾਤਮਾ ਦਾ ਨਾਮ ਮੇਰੇ ਮਨ ਵਿਚ ਪਿਆਰਾ ਲੱਗ ਰਿਹਾ ਹੈ, ਪਰਮਾਤਮਾ ਮੈਨੂੰ ਮਨ ਵਿਚ ਪਿਆਰਾ ਲੱਗ ਰਿਹਾ ਹੈ । ਵੱਡੇ ਭਾਗਾਂ ਨਾਲ (ਹੀ) ਮੈਂ ਪਰਮਾਤਮਾ ਦਾ ਨਾਮ ਸਿਮਰਿਆ ਹੈ । ਪਰਮਾਤਮਾ ਦਾ ਨਾਮ ਸਿਮਰਨ ਦੀ ਇਹ ਸਫਲਤਾ ਮੈਂ ਪੂਰੇ ਗੁਰੂ ਦੀ ਰਾਹੀਂ ਹਾਸਲ ਕੀਤੀ ਹੈ (ਜਿਸ ਉਤੇ ਗੁਰੂ ਦੀ ਮਿਹਰ ਹੋਵੇ, ਉਸ ਨੂੰ ਇਹ ਦਾਤਿ ਮਿਲਦੀ ਹੈ) ਕੋਈ ਵਿਰਲਾ (ਵਡਭਾਗੀ) ਗੁਰੂ ਦੀ ਮਤਿ ਉਤੇ ਤੁਰਦਾ ਹੈ (ਤੇ ਨਾਮ ਸਿਮਰਦਾ ਹੈ) ।੧।

(ਪੂਰੇ ਗੁਰੂ ਦੀ ਮਿਹਰ ਨਾਲ) ਮੈਂ ਪਰਮਾਤਮਾ ਦਾ ਨਾਮ (ਆਪਣੇ ਜੀਵਨ-ਸਫ਼ਰ ਵਾਸਤੇ) ਖ਼ਰਚ ਪੱਲੇ ਬੰਨ੍ਹ ਲਿਆ ਹੈ । ਇਹ ਹਰਿ-ਨਾਮ ਮੇਰੀ ਜਿੰਦ ਦਾ ਸਾਥੀ ਬਣ ਗਿਆ ਹੈ, (ਹੁਣ ਇਹ) ਸਦਾ ਮੇਰੇ ਨਾਲ ਰਹਿੰਦਾ ਹੈ (ਮੇਰੇ ਹਿਰਦੇ ਵਿਚ ਟਿਕਿਆ ਰਹਿੰਦਾ ਹੈ) । ਪੂਰੇ ਗੁਰੂ ਨੇ (ਇਹ) ਹਰਿ-ਨਾਮ (ਮੇਰੇ ਹਿਰਦੇ ਵਿਚ) ਪੱਕਾ ਕਰ ਕੇ ਟਿਕਾ ਦਿੱਤਾ ਹੈ, ਹਰਿ-ਨਾਮ ਧਨ ਮੇਰੇ ਪਾਸ ਹੁਣ ਸਦਾ ਟਿਕੇ ਰਹਿਣ ਵਾਲਾ ਧਨ ਹੋ ਗਿਆ ਹੈ ।੨।

ਪਰਮਾਤਮਾ (ਹੀ) ਮੇਰਾ (ਅਸਲ) ਸੱਜਣ ਹੈ, ਪਰਮਾਤਮਾ ਹੀ ਮੇਰਾ ਪ੍ਰੀਤਮ ਪਾਤਿਸ਼ਾਹ ਹੈ, ਮੈਨੂੰ ਆਤਮਕ ਜੀਵਨ ਦੇਣ ਵਾਲਾ ਹੈ । (ਮੇਰੀ ਹਰ ਵੇਲੇ ਤਾਂਘ ਹੈ ਕਿ) ਕੋਈ (ਗੁਰਮੁਖ ਉਹ ਪ੍ਰੀਤਮ) ਲਿਆ ਕੇ ਮੈਨੂੰ ਮਿਲਾ ਦੇਵੇ ।

ਹੇ ਮੇਰੇ ਪ੍ਰੀਤਮ ਪ੍ਰਭੂ ! ਮੈਂ ਤੇਰਾ ਦਰਸ਼ਨ ਕਰਨ ਤੋਂ ਬਿਨਾ ਰਹਿ ਨਹੀਂ ਸਕਦਾ (ਤੇਰੇ ਵਿਛੋੜੇ ਵਿਚ ਮੇਰੀਆਂ ਅੱਖਾਂ ਵਿਚੋਂ ਬਿਰਹੋਂ ਦਾ) ਪਾਣੀ ਇਕ-ਸਾਰ ਚੱਲ ਪੈਂਦਾ ਹੈ ।੩।

ਹੇ ਮੇਰੀ ਮਾਂ ! ਗੁਰੂ ਮੇਰਾ (ਅਜੇਹਾ) ਮਿਤ੍ਰ ਹੈ (ਜਿਵੇਂ) ਬਚਪਨ ਦਾ ਸਾਥੀ ਹੈ । ਮੈਂ ਗੁਰੂ ਦਾ ਦਰਸ਼ਨ ਕਰਨ ਤੋਂ ਬਿਨਾ ਰਹਿ ਨਹੀਂ ਸਕਦਾ (ਮੈਨੂੰ ਧੀਰਜ ਨਹੀਂ ਆਉਂਦੀ) ।

ਹੇ ਦਾਸ ਨਾਨਕ ! (ਆਖ—) ਹੇ ਪ੍ਰਭੂ ਜੀ ! ਜਿਸ ਉਤੇ ਤੁਸੀ ਕਿਰਪਾ ਕਰਦੇ ਹੋ, ਉਸ ਨੂੰ ਗੁਰੂ ਮਿਲਾਂਦੇ ਹੋ, ਤੇ ਉਸ ਦੇ ਪੱਲੇ ਹਰਿ-ਨਾਮ ਧਨ ਇਕੱਠਾ ਹੋ ਜਾਂਦਾ ਹੈ ।੪।੧।

**ਮਾਝ ਮਹਲਾ ੪ ॥ ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥ ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥ ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥ ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥ ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥ ਮੈ ਬਿਨੁ ਗੁਰੁ ਦੇਖੇ ਨੀਦ ਨਾ ਆਵੈ ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥ {ਪੰਨਾ ੯੪}**

**ਪਦ ਅਰਥ :—**ਮਧੁ ਸੂਦਨ—{ਮਧੁ-ਨਾਮ ਦੇ ਰਾਖਸ਼ ਨੂੰ ਮਾਰਨ ਵਾਲਾ, {ਸਧੁ ਸੂਦਨ} ਪਰਮਾਤਮਾ । ਮਨ ਤਨ ਪ੍ਰਾਨਾ— ਮੇਰੇ ਮਨ ਦਾ ਮੇਰੇ ਤਨ ਦਾ ਆਸਰਾ । ਹਉ—ਮੈਂ । ਵਡਭਾਗੀ—ਵੱਡੇ ਭਾਗਾਂ ਨਾਲ ।੧।

ਖੋਜੀ—ਖੋਜੀਂ, ਮੈਂ ਖੋਜਦਾ ਹਾਂ । ਭਾਲਿ—ਭਾਲ ਕਰ ਕੇ । ਭਾਲਾਈ—ਭਾਲਾਇ, ਭਾਲ ਕਰਾ ਕੇ । ਕਿਉ—ਕਿਵੇਂ ? ਮਾਈ—ਹੇ ਮਾਂ ! ਮਿਲਿ—ਮਿਲ ਕੇ । ਖੋਜੁ ਦਸਾਈ—ਮੈਂ ਪਤਾ ਪੁੱਛਦਾ ਹਾਂ । ਦਸਾਈ—ਮੈਂ ਪੁੱਛਦਾ ਹਾਂ, ਦਸਾਈਂ ।੨।

ਹਮ—ਅਸੀ । ਦੀਨ—ਨਿਮਾਣੇ, ਅੰਞਾਣ । ਗੁਰ ਜਲ ਮਿਲਿ—ਗੁਰੂ-ਰੂਪ ਜਲ ਨੂੰ ਮਿਲ ਕੇ । ਵਿਗਸੈ—ਖਿੜ ਪੈਂਦਾ ਹੈ ।੩।

ਨੀਦ—ਆਤਮਕ ਸ਼ਾਂਤੀ । ਮਨ ਤਨਿ—ਮਨ ਵਿਚ ਤਨ ਵਿਚ । ਵੇਦਨ—ਪੀੜਾ । ਗੁਰ ਬਿਰਹੁ—ਗੁਰੂ ਦਾ ਵਿਛੋੜਾ । ਰਹਸੈ—ਖ਼ੁਸ਼ ਹੁੰਦਾ ਹੈ, ਆਨੰਦ ਹਾਸਲ ਕਰਦਾ ਹੈ ।੪।

**ਅਰਥ :—**ਪਰਮਾਤਮਾ ਮੇਰੇ ਮਨ ਦਾ ਆਸਰਾ ਹੈ, ਮੇਰੇ ਸਰੀਰ ਦਾ (ਗਿਆਨ-ਇੰਦ੍ਰਿਆਂ ਦਾ) ਆਸਰਾ ਹੈ । ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨੂੰ ਮੈਂ (ਜੀਵਨ-ਆਸਰਾ) ਨਹੀਂ ਜਾਣਦਾ । ਮੇਰੇ ਵਡੇ ਭਾਗਾਂ ਨੂੰ ਕੋਈ ਗੁਰਮੁਖ ਸੱਜਣ ਮੈਨੂੰ ਮਿਲ ਪਏ ਤੇ ਮੈਨੂੰ ਪਿਆਰੇ ਪ੍ਰਭੂ ਦਾ ਪਤਾ ਦੱਸ ਦੇਵੇ ।੧।

ਹੇ ਮੇਰੀ ਮਾਂ ! (ਇਸ ਖ਼ਾਤਰ ਕਿ) ਕਿਵੇਂ ਮੈਨੂੰ ਪਿਆਰਾ ਪ੍ਰੀਤਮ ਪ੍ਰਭੂ ਮਿਲ ਪਏ ਮੈਂ ਭਾਲ ਕਰ ਕੇ ਤੇ ਭਾਲ ਕਰਾ ਕੇ ਆਪਣਾ ਮਨ ਖੋਜਦਾ ਹਾਂ ਆਪਣਾ ਸਰੀਰ ਖੋਜਦਾ ਹਾਂ । ਸਾਧ ਸੰਗਤਿ ਵਿਚ (ਭੀ) ਮਿਲ ਕੇ (ਉਸ ਪ੍ਰੀਤਮ ਦਾ) ਪਤਾ ਪੁੱਛਦਾ ਹਾਂ (ਕਿਉਂਕਿ ਉਹ) ਹਰਿ-ਪ੍ਰਭੂ ਸਾਧ ਸੰਗਤਿ ਵਿਚ ਵੱਸਦਾ ਹੈ ।੨।

(ਹੇ ਪ੍ਰਭੂ !) ਅਸੀ ਤੇਰੇ ਅੰਞਾਣ ਬੱਚੇ ਹਾਂ । ਸਾਡੀ ਰੱਖਿਆ ਕਰ । (ਹੇ ਪ੍ਰਭੂ !) ਮੈਨੂੰ ਪਿਆਰਾ ਪ੍ਰੀਤਮ ਗੁਰੂ ਮਿਲਾ (ਵਿਕਾਰਾਂ ਤੋਂ ਉਹੀ ਮੇਰੀ) ਰਾਖੀ ਕਰਨ ਵਾਲਾ (ਹੈ) । ਪੂਰਾ ਗੁਰੂ ਸਤਿਗੁਰੂ (ਮੈਨੂੰ ਇਉਂ ਹੀ ਪਿਆਰਾ ਹੈ ਜਿਵੇਂ) ਮੇਰੀ ਮਾਂ ਤੇ ਮੇਰਾ ਪਿਉ ਹੈ (ਜਿਵੇਂ) ਪਾਣੀ ਨੂੰ ਮਿਲ ਕੇ ਕੌਲ-ਫੁੱਲ ਖਿੜਦਾ ਹੈ (ਤਿਵੇਂ) ਗੁਰੂ ਨੂੰ (ਮਿਲ ਕੇ ਮੇਰਾ ਹਿਰਦਾ ਖਿੜ ਪੈਂਦਾ ਹੈ) ।੩।

ਹੇ ਹਰੀ ! ਗੁਰੂ ਦਾ ਦਰਸ਼ਨ ਕਰਨ ਤੋਂ ਬਿਨਾ ਮੇਰੇ ਮਨ ਨੂੰ ਸ਼ਾਂਤੀ ਨਹੀਂ ਆਉਂਦੀ । ਗੁਰੂ ਤੋਂ ਵਿਛੋੜਾ (ਇਕ ਐਸੀ) ਪੀੜਾ (ਹੈ ਜੋ ਸਦਾ) ਮੇਰੇ ਮਨ ਵਿਚ ਮੇਰੇ ਤਨ ਵਿਚ ਲੱਗੀ ਰਹਿੰਦੀ ਹੈ । ਹੇ ਹਰੀ ! (ਮੇਰੇ ਉਤੇ) ਮਿਹਰ ਕਰ (ਮੈਨੂੰ) ਗੁਰੂ ਮਿਲਾ ।

ਹੇ ਦਾਸ ਨਾਨਕ ! (ਆਪ—) ਗੁਰੂ ਨੂੰ ਮਿਲ ਕੇ (ਮਨ) ਖਿੜ ਪੈਂਦਾ ਹੈ ।੪।੨।

**ਮਾਝ ਮਹਲਾ ੪ ॥ ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥ ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥ ਮਿਲਿ ਸਤ ਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥ ਆਉ ਸਖੀ ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸੁਨੇਹਾ ॥ ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥੨॥ ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥ ਹਉ ਰਹਿ ਨ ਸਕਾ ਬਿਨੁ ਨਾਮ ਵਖਾਣੈ ॥ ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿਨਾਮਿ ਉਧਰੀਐ ਜੀਉ ॥੩॥ ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥ ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥ {ਪੰਨਾ ੯੫}**

**ਪਦ ਅਰਥ** :—ਪੜੀਐ—(ਆਉ, ਰਲ ਕੇ) ਪੜ੍ਹੀਏ । ਗੁਣੀਐ—(ਆਉ, ਰਲ ਕੇ) ਵਿਚਾਰੀਏ । ਮਿਲਿ—ਮਿਲ ਕੇ । ਗਾਏ—ਗਾਇ, ਗਾ ਕੇ ।

ਭਉਜਲੁ—ਸੰਸਾਰ-ਸਮੁੰਦਰ । ਦੁਤਰੁ—{ਦੁਸ੍ਤਰ} ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ ।੧।

ਸਖੀ—ਹੇ ਸਹੇਲੀ ! ਹੇ ਸਤਸੰਗੀ ! ਹਰਿ ਮੇਲੁ—ਹਰੀ ਦੀ ਪ੍ਰਾਪਤੀ ਵਾਲਾ ਇਕੱਠ, ਸਤਸੰਗ । ਕਰੇਹਾ—ਅਸੀ ਕਰੀਏ । ਮੈ—ਮੈਨੂੰ । ਦੇਇ—ਦੇਂਦਾ ਹੈ । ਸਖਾ—ਮਿਤ੍ਰ, ਸਾਥੀ । ਨਰਹਰੀਐ—ਨਰਹਰੀ, ਪਰਮਾਤਮਾ ।੨।

ਬੇਦਨ—ਪੀੜਾ । ਹਉ—ਮੈਂ । ਅਉਖਧੁ—(ਬੇਦਨ ਦੂਰ ਕਰਨ ਲਈ) ਦਵਾਈ । ਗੁਰ ਪੂਰੇ—ਹੇ ਪੂਰੇ ਗੁਰੂ ! ਨਾਮਿ—ਨਾਮ ਵਿਚ (ਜੋੜ ਕੇ) । ਉਧਰੀਐ—ਪਾਰ ਲੰਘਾ ।੩।

ਚਾਤ੍ਰਿਕ—ਪਪੀਹੇ {ਨੋਟ :—ਪ੍ਰਚਲਤ ਖ਼ਿਆਲ ਹੈ ਕਿ ਪਪੀਹਾ ਸ੍ਵਾਂਤੀ ਨਛੱਤ੍ਰ ਸਮੇ ਪਈ ਬੂੰਦ ਨੂੰ ਹੀ ਪੀਂਦਾ ਹੈ} । ਮੁਖਿ—ਮੂੰਹ ਵਿਚ । ਜਲ ਨਿਧਿ—ਪਾਣੀ ਦਾ ਖ਼ਜ਼ਾਨਾ, ਸਮੁੰਦਰ । ਮੀਨੇ—ਮੱਛੀਆਂ ।੪।

**ਅਰਥ** :—(ਹੇ ਸਤਸੰਗੀ ਮਿਤ੍ਰ ! ਆਉ ਰਲ ਕੇ ਅਸੀ) ਪਰਮਾਤਮਾ ਦੇ ਗੁਣਾਂ ਵਾਲੀ ਬਾਣੀ ਪੜ੍ਹੀਏ ਤੇ ਵਿਚਾਰੀਏ, ਪਰਮਾਤਮਾ ਦੇ ਨਾਮ ਦੀ ਕਥਾ ਹੀ ਸਦਾ ਸੁਣਾ ਸੁਣਦੇ ਰਹੀਏ । ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ (ਸਿਫ਼ਤਿ-ਸਾਲਾਹ) ਦੇ ਗੁਣ ਗਾ ਕੇ ਇਸ ਜਗਤ ਤੋਂ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ (ਸਿਫ਼ਤਿ-ਸਾਲਾਹ ਤੋਂ ਬਿਨਾ) ਜਿਸ ਤੋਂ ਪਾਰ ਲੰਘਣਾ ਬਹੁਤਾ ਔਖਾ ਹੈ ।੧।

ਹੇ ਸਤਸੰਗੀ ਮਿਤ੍ਰ ! ਆਉ, ਪਰਮਾਤਮਾ (ਦੀ ਪ੍ਰਾਪਤੀ) ਵਾਲਾ ਸਤਸੰਗ ਬਣਾਈਏ । ਜੇਹੜਾ ਗੁਰਮੁਖਿ ਮੈਨੂੰ ਮੇਰੇ ਪ੍ਰੀਤਮ-ਪ੍ਰਭੂ ਦਾ ਸੁਨੇਹਾ ਦੇਵੇ, ਮੈਨੂੰ ਪਰਮਾਤਮਾ (ਦਾ ਥਹੁ-ਪਤਾ) ਦੱਸੇ ਉਹੀ ਮੇਰਾ ਮਿਤ੍ਰ ਹੈ ਮੇਰਾ ਸਾਥੀ ਹੈ, ਮੇਰਾ ਸੱਜਣ ਹੈ ਮੇਰਾ ਭਰਾ ਹੈ ।੨।

(ਹੇ ਸਤਸੰਗੀ ਮਿਤ੍ਰ !) ਪਰਮਾਤਮਾ (ਦਾ ਰੂਪ) ਪੂਰਾ ਗੁਰੂ (ਹੀ) ਮੇਰੀ ਪੀੜਾ ਜਾਣਦਾ ਹੈ ਕਿ ਪਰਮਾਤਮਾ ਦਾ ਨਾਮ ਉਚਾਰਨ ਤੋਂ ਬਿਨਾ ਮੈਨੂੰ ਧੀਰਜ ਨਹੀਂ ਆ ਸਕਦੀ । (ਇਸ ਵਾਸਤੇ ਮੈਂ ਗੁਰੂ ਅੱਗੇ ਹੀ ਬੇਨਤੀ ਕਰਦਾ ਹਾਂ ਤੇ ਆਖਦਾ ਹਾਂ—) ਹੇ ਪੂਰੇ ਸਤਿਗੁਰੂ ! ਮੈਨੂੰ (ਆਪਣਾ) ਉਪਦੇਸ਼ ਦੇਹ (ਇਹੀ) ਦਵਾਈ (ਹੈ ਜੋ ਮੇਰੀ ਬੇਦਨ ਦੂਰ ਕਰ ਸਕਦਾ ਹੈ) । ਹੇ ਪੂਰੇ ਸਤਿਗੁਰੂ ! ਮੈਨੂੰ ਪਰਮਾਤਮਾ ਦੇ ਨਾਮ ਵਿਚ (ਜੋੜ ਕੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ।੩।

ਹੇ ਦਾਸ ਨਾਨਕ ! (ਆਖ—) ਅਸੀ ਨਿਮਾਣੇ ਚਾਤ੍ਰਿਕ ਹਾਂ ਤੇ ਗੁਰੂ ਦੀ ਸਰਨ ਆਏ ਹਾਂ । (ਗੁਰੂ ਦੀ ਕਿਰਪਾ ਨਾਲ ਅਸਾਂ) ਪਰਮਾਤਮਾ ਦਾ ਨਾਮ ਮੂੰਹ ਵਿਚ ਪਾਇਆ ਹੈ (ਜਿਵੇਂ ਚਾਤ੍ਰਿਕ ਸ੍ਵਾਂਤੀ) ਬੂੰਦ (ਮੂੰਹ ਵਿਚ ਪਾਂਦਾ ਹੈ)

। ਪਰਮਾਤਮਾ ਪਾਣੀ ਦਾ ਸਮੁੰਦਰ ਹੈ, ਅਸੀ ਉਸ ਪਾਣੀ ਦੀਆਂ ਮੱਛੀਆਂ ਹਾਂ, ਉਸ ਨਾਮ-ਜਲ ਤੋਂ ਬਿਨਾ ਆਤਮਕ ਮੌਤ ਆ ਜਾਂਦੀ ਹੈ (ਜਿਵੇਂ ਮੱਛੀ ਪਾਣੀ ਤੋਂ ਬਿਨਾ ਮਰ ਜਾਂਦੀ ਹੈ) ।੪।੩।

**ਮਾਝ ਮਹਲਾ ੪ ॥ ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥ ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥ ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭਰਮਿ ਚੋਟਾ ਖਾਵਹਿ॥ ਬਿਨੁ ਭਾਗਾ ਸਤਸੰਗ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥ ਮੈ ਆਇ ਮਿਲਹੁ ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥ {ਪੰਨਾ ੯੫}**

**ਪਦ ਅਰਥ** :—ਹਰਿ ਜਨ ਸੰਤ—ਹੇ ਹਰੀ ਜਨੋ ! ਹੇ ਸੰਤ ਜਨੋ ! ਭਾਈ—ਹੇ ਭਰਾਵੋ ! ਮੈ—ਮੈਨੂੰ । ਜਗਜੀਵਨ—ਹੇ ਜਗ-ਜੀਵਨ ! ਹੇ ਜਗਤ ਦੇ ਜੀਵਨ ! ਮਿਲਿ—ਮਿਲ ਕੇ । ਦਰਸਨਿ—ਦਰਸਨ ਵਿਚ ।੧।

ਸਤਸੰਗਿ—ਸਤ ਸੰਗ ਵਿਚ । ਬੋਲੀ—ਬੋਲੀ, ਮੈਂ ਬੋਲਾਂ । ਮੇਰੈ ਮਨਿ—ਮੇਰੇ ਮਨ ਵਿਚ । ਭਾਣੀ—ਪਿਆਰੀ ਲੱਗ ਰਹੀ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।੨।

ਵਡਭਾਗੀ—ਵੱਡੇ ਭਾਗਾਂ ਵਾਲੇ । ਭ੍ਰਮਿ—ਭਟਕਣਾ ਵਿਚ ਪੈ ਕੇ । ਭਰੀਜੈ—ਭਰ ਜਾਈਦਾ ਹੈ, ਲਿਬੜੀਦਾ ਹੈ ।੩।

ਮੈ—ਮੈਨੂੰ । ਆਇ—ਆ ਕੇ । ਦਇਆ ਧਾਰੇ—ਦਇਆ ਧਾਰਿ, ਦਇਆ ਧਾਰ ਕੇ । ਨਾਮਿ—ਨਾਮ ਵਿਚ ।੪।

**ਅਰਥ** :—ਹੇ ਹਰੀ ਜਨੋ ! ਹੇ ਸੰਤ ਜਨੋ ! ਹੇ ਮੇਰੇ ਭਰਾਵੋ ! (ਮੈਨੂੰ) ਮਿਲੋ, ਮੈਨੂੰ ਮੇਰੇ ਹਰੀ ਪਰਮਾਤਮਾ ਦੀ ਦੱਸ ਪਾਵੋ, ਮੈਨੂੰ (ਉਸ ਦੇ ਦੀਦਾਰ ਦੀ) ਭੁੱਖ ਲੱਗੀ ਹੋਈ ਹੈ ।

ਹੇ ਜਗਤ ਦੇ ਜੀਵਨ ਪ੍ਰਭੂ ! ਹੇ ਦਾਤਾਰ ! ਹੇ ਹਰੀ ! ਮੇਰੀ ਇਹ ਸਰਧਾ ਪੂਰੀ ਕਰ ਕਿ ਤੇਰੇ ਦੀਦਾਰ ਵਿਚ ਲੀਨ ਹੋ ਕੇ ਮੇਰਾ ਮਨ (ਤੇਰੇ ਨਾਮ-ਅੰਮ੍ਰਿਤ ਨਾਲ) ਤਰੋ-ਤਰ ਹੋ ਜਾਏ ।੧।

(ਮੇਰਾ ਮਨ ਲੋਚਦਾ ਹੈ ਕਿ) ਸਾਧ ਸੰਗਤਿ ਵਿਚ ਮਿਲ ਕੇ ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਾਂ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਮੇਰੇ ਮਨ ਵਿਚ ਪਿਆਰੀਆਂ ਲੱਗ ਰਹੀਆਂ ਹਨ ।

ਆਤਮਕ ਜੀਵਨ ਦੇਣ ਵਾਲਾ ਪ੍ਰਭੂ ਦਾ ਨਾਮ-ਜਲ ਮੇਰੇ ਮਨ ਵਿਚ ਚੰਗਾ ਲਗ ਰਿਹਾ ਹੈ । ਇਹ ਨਾਮ-ਜਲ ਸਤਿਗੁਰੂ ਨੂੰ ਮਿਲ ਕੇ ਹੀ ਪੀਤਾ ਜਾ ਸਕਦਾ ਹੈ ।੨।

ਵੱਡੇ ਭਾਗਾਂ ਵਾਲੇ ਮਨੁੱਖ ਪ੍ਰਭੂ ਦਾ ਮਿਲਾਪ ਕਰਾਣ ਵਾਲੀ ਸਾਧ ਸੰਗਤਿ ਪ੍ਰਾਪਤ ਕਰਦੇ ਹਨ । ਪਰ ਨਿਭਾਗੇ ਬੰਦੇ ਭਟਕਣਾ ਪੈ ਕੇ ਚੋਟਾਂ ਖਾਂਦੇ ਹਨ (ਵਿਕਾਰਾਂ ਦੀਆਂ ਸੱਟਾਂ ਸਹਾਰਦੇ ਹਨ) । ਚੰਗੀ ਕਿਸਮਤ ਤੋਂ ਬਿਨਾ ਸਾਧ ਸੰਗਤਿ ਨਹੀਂ ਮਿਲਦੀ । ਸਾਧ ਸੰਗਤਿ ਤੋਂ ਬਿਨਾ (ਮਨੁੱਖ ਦਾ ਮਨ ਵਿਕਾਰਾਂ ਦੀ) ਮੈਲ ਨਾਲ ਲਿਬੜਿਆ ਰਹਿੰਦਾ ਹੈ ।੩।

ਹੇ ਜਗਤ ਨੂੰ ਜੀਵਨ ਦੇਣ ਵਾਲੇ ਪਿਆਰੇ ਪ੍ਰਭੂ ! ਆ ਕੇ ਮੈਨੂੰ ਮਿਲ । ਹੇ ਹਰੀ ! ਆਪਣੇ ਮਨ ਵਿਚ ਦਇਆ ਧਾਰ ਕੇ ਮੈਨੂੰ ਆਪਣਾ ਨਾਮ ਦੇਹ ।

ਹੇ ਦਾਸ ਨਾਨਕ ! (ਆਖ—) ਗੁਰੂ ਦੀ ਮਤਿ ਦੀ ਬਰਕਤਿ ਨਾਲ (ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਦਾ ਨਾਮ ਮਿੱਠਾ ਲੱਗਦਾ ਹੈ ਪਿਆਰਾ ਲੱਗਦਾ ਹੈ, ਉਸ ਦਾ ਮਨ (ਸਦਾ) ਨਾਮ ਵਿਚ ਹੀ ਭਿੱਜਿਆ ਰਹਿੰਦਾ ਹੈ।੪।੪।

**ਮਾਝ ਮਹਲਾ ੪ ॥ ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥ ਮਨੁ ਹਰਿ ਰੰਗਿ ਰਾਤਾ ਹਰਿਰਸੁ ਪੀਆਇਆ ॥ ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿਰਸਿ ਟੁਲਿ ਟੁਲਿ ਪਉਦਾ ਜੀਉ ॥੧॥ ਆਵਹੁ ਸੰਤ ਮੈ ਗਲਿ ਮੇਲਾਈਐ ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥ ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥ ਵਡਭਾਗੀ ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿਰਸੁ ਮੁਖਿ ਪਾਇਆ ॥ ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖ ਗਰਭ ਜੂਨੀ ਨਿਤਿ ਪਉਦਾ ਜੀਉ ॥੩॥ ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਮਲੁ ਹਉਮੈ ਬਿਖਿਆ ਸਭ ਨਿਵਾਰੀ ॥ ਨਾਨਕ ਹਟ ਪਟਣ ਵਿਚ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥ {ਪੰਨਾ ੯੫}**

**ਪਦ ਅਰਥ** :—ਗਿਆਨੁ—ਜਾਣ-ਪਛਾਣ, ਡੂੰਘੀ ਸਾਂਝ । ਰੰਗਿ—ਰੰਗ ਵਿਚ । ਰਾਤਾ—ਰੰਗਿਆ ਹੋਇਆ । ਮੁਖਿ—ਮੂੰਹ ਨਾਲ । ਬੋਲੀ—ਬੋਲੀਂ, ਮੈਂ ਬੋਲਦਾ ਹਾਂ । ਹਰਿ ਰਸਿ—ਹਰੀ-ਨਾਮ ਦੇ ਰਸ ਵਿਚ । ਟੁਲਿ ਟੁਲਿ—ਡੁਲ੍ਹ ਡੁਲ੍ਹ, ਉਛਲ ਉਛਲ । ਪਉਦਾ—ਪੈਂਦਾ ।੧।

ਗਲਿ—ਗਲ ਨਾਲ । ਮੈ—ਮੈਨੂੰ । ਦੇਵਾ—ਦੇਵਾਂ, ਮੈਂ ਦੇ ਦਿਆਂ । ਚਉਦਾ—ਬੋਲਦਾ ।੨।

ਸੰਤੁ—ਗੁਰੂ । ਗੁਰਿ ਪੂਰੈ—ਪੂਰੇ ਗੁਰੂ ਨੇ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਨਿਤਿ—ਸਦਾ ।੩।

ਦਇਆਲਿ—ਦਇਆਲ ਨੇ । ਪ੍ਰਭਿ—ਪ੍ਰਭੂ ਨੇ । ਦਇਆਲ ਪ੍ਰਭਿ—ਦਇਆਲ ਪ੍ਰਭੂ ਨੇ । ਬਿਖਿਆ—ਮਾਇਆ । ਨਿਵਾਰੀ—ਦੂਰ ਕਰ ਦਿੱਤੀ । ਪਟਣ—ਸ਼ਹਰ । ਕਾਂਇਆ—ਸਰੀਰ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ।੪।

**ਅਰਥ** :—ਮੈਂ ਗੁਰੂ ਦੀ ਦਿੱਤੀ ਹੋਈ ਪਰਮਾਤਮਾ ਨਾਲ ਡੂੰਘੀ ਸਾਂਝ ਪ੍ਰਾਪਤ ਕਰ ਲਈ ਹੈ, ਮੈਨੂੰ ਪਰਮਾਤਮਾ ਦਾ ਨਾਮ-ਰਸ ਮਿਲ ਗਿਆ ਹੈ । ਮੇਰਾ ਮਨ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਗਿਆ ਹੈ, ਮੈਨੂੰ (ਗੁਰੂ ਨੇ) ਪਰਮਾਤਮਾ ਦਾ ਨਾਮ-ਰਸ ਪਿਲਾ ਦਿੱਤਾ ਹੈ । (ਹੁਣ) ਮੈਂ ਸਦਾ ਪਰਮਾਤਮਾ ਦਾ ਨਾਮ ਮੂੰਹ ਨਾਲ ਉਚਾਰਦਾ ਰਹਿੰਦਾ ਹਾਂ, ਪਰਮਾਤਮਾ ਦੇ ਨਾਮ-ਰਸ ਵਿਚ ਮੇਰਾ ਮਨ ਉਛਲ ਉਛਲ ਪੈਂਦਾ ਹੈ ।੧।

ਹੇ ਸੰਤ ਜਨੋ ! ਆਵੋ, ਮੈਨੂੰ ਆਪਣੇ ਗਲ ਨਾਲ ਲਾ ਲਵੋ, ਤੇ ਮੈਨੂੰ ਮੇਰੇ ਪ੍ਰੀਤਮ ਪ੍ਰਭੂ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਵੋ । ਹੇ ਪ੍ਰਭੂ ਦੇ ਸੰਤ ਜਨੋ ! ਮੈਨੂੰ ਮਿਲੋ । ਜੇਹੜਾ ਕੋਈ ਸਤਿਗੁਰੂ ਦੀ ਬਾਣੀ ਮੂੰਹ ਨਾਲ ਉਚਾਰਦਾ ਹੈ (ਤੇ ਮੈਨੂੰ ਸੁਣਾਂਦਾ ਹੈਂ) ਮੈਂ ਆਪਣਾ ਮਨ ਉਸ ਦੇ ਹਵਾਲੇ ਕਰਦਾ ਹਾਂ ।੨।

ਮੇਰੇ ਵੱਡੇ ਭਾਗਾਂ ਨਾਲ ਪਰਮਾਤਮਾ ਨੇ ਮੈਨੂੰ ਗੁਰੂ ਮਿਲਾ ਦਿੱਤਾ, ਤੇ (ਉਸ) ਪੂਰੇ ਗੁਰੂ ਨੇ ਪਰਮਾਤਮਾ ਦਾ ਨਾਮ-ਰਸ ਮੇਰੇ ਮੂੰਹ ਵਿਚ ਪਾ ਦਿੱਤਾ ਹੈ । ਨਿਭਾਗੇ ਬੰਦਿਆਂ ਨੂੰ ਹੀ ਸਤਿਗੁਰੂ ਨਹੀਂ ਮਿਲਦਾ । ਜੇਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਰਹਿੰਦਾ ਹੈ, ਉਹ ਸਦਾ ਜੂਨਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ ।੩।

ਦਇਆ ਦੇ ਘਰ ਪ੍ਰਭੂ ਨੇ ਜਿਸ ਮਨੁੱਖ ਉੱਤੇ ਮਿਹਰ ਕੀਤੀ, ਉਸ ਨੇ (ਆਪਣੇ ਅੰਦਰੋਂ) ਹਉਮੈ ਦੀ ਮੈਲ ਮਾਇਆ ਦੀ ਮੈਲ ਸਾਰੀ ਹੀ ਦੂਰੀ ਕਰ ਲਈ ।

ਹੇ ਨਾਨਕ ! ਜੇਹੜੇ ਮਨੁੱਖ ਗੁਰੂ ਦੇ ਸਨਮੁਖ ਹੁੰਦੇ ਹਨ, ਉਹ (ਆਪਣੇ) ਸਰੀਰ-ਹੱਟ ਵਿਚ ਹੀ ਸਰੀਰ-ਸ਼ਹਰ ਵਿਚ ਹੀ (ਟਿਕ ਕੇ) ਪਰਮਾਤਮਾ ਦੇ ਨਾਮ ਦਾ ਸੌਦਾ ਖ਼ਰੀਦਦੇ ਹਨ ।੪।੫।

**ਮਾਝ ਮਹਲਾ ੪ ॥ ਹਉ ਗੁਣ ਗੋਬਿੰਦ ਹਰਿ ਨਾਮੁ ਧਿਆਈ ॥ ਮਿਲਿ ਸੰਗਤਿ ਮਨਿ ਨਾਮੁ ਵਸਾਈ ॥ ਹਰਿ ਪ੍ਰਭ ਅਗਮ ਅਗੋਚਰ ਸੁਆਮੀ ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥ ਧਨੁ ਧਨੁ ਹਰਿਜਨ ਜਿਨ ਹਰਿ ਪ੍ਰਭੁ ਜਾਤਾ ॥ ਜਾਇ ਪੁਛਾ ਜਨ ਹਰਿ ਕੀ ਬਾਤਾ ॥ ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿਜਨ ਹਰਿਰਸੁ ਪੀਚੈ ਜੀਉ ॥੨॥ ਸਤਿਗੁਰ ਦਾਤੈ ਨਾਮੁ ਦਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥ ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥੩॥ ਹਰਿ ਸਤਸੰਗਤਿ ਸਤਪੁਰਖੁ ਮਿਲਾਈਐ ॥ ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥ ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿਨਾਮਿ ਪਰੀਚੈ ਜੀਉ ॥੪॥੬॥ {ਪੰਨਾ ੯੬}**

**ਪਦ ਅਰਥ** :—ਮਿਲਿ—ਮਿਲ ਕੇ । ਮਨਿ—ਮਨ ਵਿਚ । ਵਸਾਈ—ਵਸਾਈਂ, ਮੈਂ ਵਸਾਵਾਂ । ਹਉ—ਮੈਂ । ਪ੍ਰਭ—ਹੇ ਪ੍ਰਭੂ ! ਅਗਮ—ਹੇ ਅਪਹੁੰਚ ਪ੍ਰਭੂ ! ਅਗੋਚਰ—ਉਹ ਪ੍ਰਭੂ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਕੀਚੈ—ਕੀਤਾ ਜਾ ਸਕੇ ।੧।

ਜਿਨ—ਜਿਨ੍ਹਾਂ ਨੇ । ਜਾਤਾ—ਪਛਾਣਿਆ, ਡੂੰਘੀ ਸਾਂਝ ਪਾਈ । ਜਾਇ—ਜਾ ਕੇ । ਪੁਛਾ—ਪੁੱਛਾਂ । ਪਾਵ—{'ਪਾਉ' ਤੋਂ ਬਹੁ-ਵਚਨ} ਪੈਰ । ਮਲੋਵਾ—ਮਲੋਵਾਂ, ਮਲਾਂ । ਮਲਿ—ਮਲ ਕੇ । ਪੀਚੈ—ਪੀਤਾ ਜਾਏ ।੨।

ਦਾਤੈ—ਦਾਤੇ ਨੇ । ਦਿੜਾਇਆ—(ਹਿਰਦੇ ਵਿਚ) ਪੱਕਾ ਕਰ ਦਿੱਤਾ । ਸਚੁ—ਸਦਾ-ਥਿਰ ਰਹਿਣ ਵਾਲਾ । ਬੋਲੀ—ਬੋਲੀਂ, ਮੈਂ ਬੋਲਾਂ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਲੀਚੈ—ਲਿਆ ਜਾ ਸਕਦਾ ਹੈ ।੩।

ਹਰਿ—ਹੇ ਹਰੀ ! ਧਿਆਈਐ—ਧਿਆਇਆ ਜਾ ਸਕਦਾ ਹੈ । ਸੁਣੀ—ਮੈਂ ਸੁਣਾਂ । ਬੋਲੀ—ਮੈਂ ਬੋਲਾਂ । ਪਰੀਚੈ—ਪਰੀਚਦਾ ਹੈ ।੪।

**ਅਰਥ :—**(ਮੇਰੀ ਅਰਦਾਸਿ ਹੈ ਕਿ) ਮੈਂ ਗੋਬਿੰਦ ਦੇ ਗੁਣ ਗਾਵਾਂ, ਮੈਂ ਹਰੀ ਦਾ ਨਾਮ ਸਿਮਰਾਂ, ਤੇ ਸਾਧ ਸੰਗਤਿ ਵਿਚ ਮਿਲ ਕੇ ਮੈਂ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਵਾਂ । ਹੇ ਹਰੀ ! ਹੇ ਪ੍ਰਭੂ ! ਹੇ ਅਪਹੁੰਚ (ਪ੍ਰਭੂ) ! ਹੇ ਅਗੋਚਰ (ਪ੍ਰਭੂ) ! ਹੇ ਸੁਆਮੀ ! (ਜੇ ਤੇਰੀ ਮਿਹਰ ਹੋਵੇ ਤਾਂ) ਸਤਿਗੁਰੂ ਨੂੰ ਮਿਲ ਕੇ ਤੇਰੇ ਨਾਮ ਦਾ ਆਨੰਦ ਮਾਣਿਆ ਜਾ ਸਕਦਾ ਹੈ ।੧।

ਭਾਗਾਂ ਵਾਲੇ ਹਨ ਪਰਮਾਤਮਾ ਦੇ ਉਹ ਸੇਵਕ ਜਿਨ੍ਹਾਂ ਨੇ ਹਰਿ-ਪ੍ਰਭੂ ਨਾਲ ਡੂੰਘੀ ਸਾਂਝ ਪਾ ਰੱਖੀ ਹੈ । (ਮੇਰਾ ਜੀ ਲੋਚਦਾ ਹੈ ਕਿ) ਮੈਂ ਉਹਨਾਂ ਹਰਿ-ਜਨਾਂ ਕੋਲ ਜਾ ਕੇ ਹਰੀ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਪੁੱਛਾਂ । ਮੈ ਉਹਨਾਂ ਦੇ ਪੈਰ ਘੁੱਟਾਂ, (ਉਹਨਾਂ ਦੇ ਪੈਰ) ਮਲ ਮਲ ਕੇ ਧੋਵਾਂ । ਹਰੀ ਦੇ ਸੇਵਕਾਂ ਨੂੰ ਹੀ ਮਿਲ ਕੇ ਹਰੀ ਦਾ ਨਾਮ-ਰਸ ਪੀਤਾ ਜਾ ਸਕਦਾ ਹੈ ।੨।

(ਨਾਮ ਦੀ ਦਾਤਿ) ਦੇਣ ਵਾਲੇ ਸਤਿਗੁਰੂ ਨੇ ਪਰਮਾਤਮਾ ਦਾ ਨਾਮ ਮੇਰੇ ਹਿਰਦੇ ਵਿਚ ਪੱਕਾ ਕਰ ਦਿੱਤਾ ਹੈ, ਵੱਡੇ ਭਾਗਾਂ ਨਾਲ ਮੈਨੂੰ ਗੁਰੂ ਦਾ ਦਰਸ਼ਨ ਪ੍ਰਾਪਤ ਹੋਇਆ । ਹੁਣ ਮੈਂ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਮਾਣਦਾ ਹਾਂ ਤੇ ਸਦਾ ਕਾਇਮ ਰਹਿਣ ਵਾਲਾ ਅੰਮ੍ਰਿਤ ਨਾਮ (ਮੂੰਹੋਂ) ਉਚਾਰਦਾ ਹਾਂ । ਪੂਰੇ ਗੁਰੂ ਦੀ ਰਾਹੀਂ (ਹੀ) ਇਹ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਲਿਆ ਜਾ ਸਕਦਾ ਹੈ ।੩।

ਹੇ ਹਰੀ ! ਮੈਨੂੰ ਸਾਧ ਸੰਗਤਿ ਮਿਲਾ, ਮੈਨੂੰ ਸਤਿਗੁਰੂ ਮਿਲਾ । ਸਾਧ ਸੰਗਤਿ ਵਿਚ ਮਿਲ ਕੇ ਹੀ ਹਰਿ-ਨਾਮ ਸਿਮਰਿਆ ਜਾ ਸਕਦਾ ਹੈ । ਹੇ ਨਾਨਕ ! (ਅਰਦਾਸ ਕਰ ਕਿ ਸਾਧ ਸੰਗਤਿ ਵਿਚ ਮਿਲ ਕੇ ਗੁਰੂ ਦੀ ਸਰਨ ਪੈ ਕੇ) ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਦਾ ਰਹਾਂ ਤੇ ਮੂੰਹੋਂ ਬੋਲਦਾ ਰਹਾਂ । ਗੁਰੂ ਦੀ ਮਤਿ ਲੈ ਕੇ (ਮਨ) ਪਰਮਾਤਮਾ ਦੇ ਨਾਮ ਵਿਚ ਪਰਚਿਆ ਰਹਿੰਦਾ ਹੈ ।੪।੬।

**ਮਾਝ ਮਹਲਾ ੪ ॥ ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥ ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥ ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥੧॥ ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ ਅੰਤਰਜਾਮੀ ॥ ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥ ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥ ਸਭ ਇਕਾ ਜੋਤਿ ਵਰਤੈ ਭਿਨਿ ਭਿਨਿ, ਨ ਰਲਈ ਕਿਸੈ ਦੀ ਰਲਾਈਆ ॥ ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥੩॥ ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰੁ ਸਿਖਾਂ ਕੈ ਮਨਿ ਪਿਆਰੀ ਭਾਣੀ ॥ ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥ ਸਤ ਚਉਪਦੇ ਮਹਲੇ ਚਉਥੇ ਕੇ ॥ {ਪੰਨਾ ੯੬}**

**ਪਦ ਅਰਥ** :—ਭੈਣੇ ਪਿਆਰੀਆ—ਹੇ ਪਿਆਰੀ ਭੈਣੋ ! ਹੇ ਸਤਸੰਗਿਓ ! ਤਿਸ ਕੈ—ਉਸ ਤੋਂ । ਹਉ—ਮੈਂ । ਵਾਰੀਆ—ਸਦਕੇ ਹਾਂ । ਮਿਲਿ—ਮਿਲ ਕੇ । ਵਿਟਹੁ—ਤੋਂ । ਘੁਮਾਈਆ—ਕੁਰਬਾਨ ਹਾਂ {ਇਸਤ੍ਰੀ-ਲਿੰਗ} ।੧।

ਜਹ ਜਹ—ਜਿਥੇ ਜਿਥੇ । ਤਹ ਤਹ—ਉਥੇ ਉਥੇ । ਦੇਖਾ—ਦੇਖਾਂ, ਮੈਂ ਦੇਖਦਾ ਹਾਂ । ਸੁਆਮੀ—ਹੇ ਸੁਆਮੀ ! ਘਟਿ ਘਟਿ—ਹਰੇਕ ਘਟ ਵਿਚ । ਅੰਤਰਜਾਮੀ—ਹੇ ਅੰਤਰਜਾਮੀ ! ਹੇ ਸਭ ਦੇ ਦਿਲ ਦੀ ਜਾਣਨ ਵਾਲੇ ! ਗੁਰਿ ਪੂਰੈ—ਪੂਰੇ ਗੁਰੂ ਨੇ । ਸਦ—ਸਦਾ । ਵਾਰਿਆ—ਕੁਰਬਾਨ {ਪੁਲਿੰਗ} ।੨।

ਪਵਣੁ—ਹਵਾ, ਸੁਆਸ । ਮਾਟੀ—ਮਿੱਟੀ ਤੱਤ, ਸਰੀਰ । ਸਬਾਈਆ—ਸਾਰੀ । ਵਰਤੈ—ਮੌਜੂਦ ਹੈ । ਭਿਨਿ ਭਿਨਿ—ਵੱਖ ਵੱਖ ਸਰੀਰ ਵਿਚ । ਨ ਰਲਈ—ਨ ਰਲੈ, ਮਿਲਦੀ ਨਹੀਂ । ਇਕੁ—ਇੱਕ ਪਰਮਾਤਮਾ । ਵਤਾਇਆ—ਕੁਰਬਾਨ {ਪੁਲਿੰਗ} ।੩।

ਜਨੁ—ਦਾਸ {ਇਕ-ਵਚਨ} । ਨਾਨਕੁ ਬੋਲੈ—ਨਾਨਕ ਬੋਲਦਾ ਹੈ । {ਨੋਟ :—ਲ਼ਫ਼ਜ਼ 'ਨਾਨਕ' ਅਤੇ 'ਨਾਨਕੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ, ਆਤਮਕ ਮੌਤ ਤੋਂ ਬਚਾਣ ਵਾਲੀ । ਕੈ ਮਨਿ—ਦੇ ਮਨ ਵਿਚ । ਭਾਣੀ—ਪਸੰਦ ਹੈ । ਪਰਉਪਕਾਰੀ—ਹੋਰਨਾਂ ਦਾ ਭਲਾ ਕਰਨ ਵਾਲਾ ।੪।

**ਅਰਥ :—**ਹੇ ਪਿਆਰੀ ਭੈਣੋ ! (ਹੇ ਸਤਸੰਗੀਹੋ !) ਤੁਸੀ ਆਵੋ ਤੇ ਰਲ ਕੇ ਬੈਠੋ । ਜੇਹੜੀ ਭੈਣ ਮੈਨੂੰ ਮੇਰੇ ਪ੍ਰੀਤਮ ਦੀ ਦੱਸ ਪਾਇਗੀ, ਮੈਂ ਉਸ ਤੋਂ ਸਦਕੇ ਜਾਵਾਂਗੀ । ਸਾਧ ਸੰਗਤਿ ਵਿਚ ਮਿਲ ਕੇ (ਗੁਰੂ ਦੀ ਰਾਹੀਂ) ਮੈਂ ਸੱਜਣ ਪ੍ਰਭੂ ਲੱਭਾ ਹੈ, ਮੈਂ ਗੁਰੂ ਤੋਂ ਕੁਰਬਾਨ ਜਾਂਦੀ ਹਾਂ ।੧।

ਹੇ ਸੁਆਮੀ ! ਮੈਂ ਜਿਧਰ ਜਿਧਰ ਵੇਖਦਾ ਹਾਂ ਉਧਰ ਉਧਰ ਹੀ ਤੂੰ ਹੈਂ । ਹੇ ਅੰਤਰਜਾਮੀ ! ਤੂੰ ਹਰੇਕ ਸਰੀਰ ਵਿਚ ਵਿਆਪਕ ਹੈਂ । ਮੈਂ ਪੂਰੇ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਪੂਰੇ ਗੁਰੂ ਨੇ ਮੈਨੂੰ ਪਰਮਾਤਮਾ ਮੇਰੇ ਨਾਲ ਵੱਸਦਾ ਵਿਖਾ ਦਿੱਤਾ ਹੈ ।੧।

(ਹੇ ਭਾਈ !) (ਸਾਰੇ ਸਰੀਰਾਂ ਵਿਚ) ਇਕੋ ਹੀ ਹਵਾ (ਸੁਆਸ) ਹੈ, ਮਿੱਟੀ ਤੱਤ ਭੀ ਸਾਰੇ ਸਰੀਰਾਂ ਦਾ ਇਕੋ ਹੀ ਹੈ ਤੇ ਸਾਰੇ ਸਰੀਰਾਂ ਵਿਚ ਇਕੋ ਹੀ ਰੱਬੀ ਜੋਤਿ ਮੌਜੂਦ ਹੈ । ਸਭਨਾਂ ਵਿਚ ਇਕੋ ਹੀ ਜੋਤਿ ਕੰਮ ਕਰ ਰਹੀ ਹੈ । ਵਖ ਵਖ (ਦਿੱਸਦੇ) ਹਰੇਕ ਸਰੀਰ ਵਿਚ ਇਕੋ ਜੋਤਿ ਹੈ, ਪਰ (ਮਾਇਆ ਵੇੜ੍ਹੇ ਜੀਵਾਂ ਨੂੰ) ਕਿਸੇ ਦੀ ਜੋਤਿ ਦੂਜੇ ਦੀ ਜੋਤਿ ਨਾਲ ਰਲਾਇਆਂ ਰਲਦੀ ਨਹੀਂ ਦਿੱਸਦੀ (ਜੋਤਿ ਸਾਂਝੀ ਨਹੀਂ ਜਾਪਦੀ) । ਗੁਰੂ ਦੀ ਕਿਰਪਾ ਨਾਲ ਮੈਨੂੰ ਹਰੇਕ ਵਿਚ ਇਕ ਪਰਮਾਤਮਾ ਹੀ ਦਿੱਸ ਪਿਆ ਹੈ । ਮੈਂ ਗੁਰੂ ਤੋਂ ਕੁਰਬਾਨ ਹਾਂ ।੩।

ਦਾਸ ਨਾਨਕ ਆਤਮਕ ਜੀਵਨ ਦੇਣ ਵਾਲੀ ਗੁਰੂ ਦੀ ਬਾਣੀ (ਸਦਾ) ਉਚਾਰਦਾ ਹੈ । ਗੁਰੂ ਦੇ ਸਿੱਖਾਂ ਦੇ ਮਨ ਵਿਚ ਇਹ ਬਾਣੀ ਪਿਆਰੀ ਲੱਗਦੀ ਹੈ ਮਿੱਠੀ ਲੱਗਦੀ ਹੈ । ਪੂਰਾ ਗੁਰੂ ਪੂਰਾ ਸਤਿਗੁਰੂ (ਇਹੀ) ਉਸਦੇਸ਼ ਕਰਦਾ ਹੈ (ਕਿ ਸਭ ਜੀਵਾਂ ਵਿਚ ਇਕੋ ਪਰਮਾਤਮਾ ਦੀ ਜੋਤਿ ਹੀ ਵਰਤ ਰਹੀ ਹੈ) । ਪੂਰਾ ਗੁਰੂ ਹੋਰਨਾਂ ਦਾ ਭਲਾ ਕਰਨ ਵਾਲਾ ਹੈ ।੪।੭।

**ਮਾਝ ਮਹਲਾ ੫ ਚਉਪਦੇ ਘਰੁ ੧ ॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥ ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥ ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ਰਹਾਉ॥ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥੧॥੮॥ {ਪੰਨਾ ੯੬-੯੭}**

**ਪਦ ਅਰਥ :—**ਲੋਚੈ—ਲੋਚਦਾ ਹੈ, ਤਾਂਘਦਾ ਹੈ । ਤਾਈ—ਤਾਈਂ, ਵਾਸਤੇ । ਬਿਲਪ—ਵਿਰਲਾਪ, ਤਰਲੇ । ਨਿਆਈ— ਨਿਆਈਂ, ਵਾਂਗ । ਤ੍ਰਿਖਾ—ਤ੍ਰੇਹ ।੧।

ਹਉ—ਮੈਂ । ਘੋਲੀ—ਸਦਕੇ । ਘੋਲਿ ਘੁਮਾਈ—ਸਦਕੇ, ਕੁਰਬਾਨ, ਵਾਰੀ ।੧।ਰਹਾਉ।

ਸੁਹਾਵਾ—{ਸੁਖਾਵਹ} ਸੁਖ ਦੇਣ ਵਾਲਾ, ਸੋਹਣਾ । ਸਹਜ—ਆਤਮਕ ਅਡੋਲਤਾ । ਧੁਨਿ—ਰੌ । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ ਪੈਦਾ ਕਰਨ ਵਾਲੀ । ਬਾਣੀ—ਸਿਫ਼ਤਿ-ਸਾਲਾਹ ।

ਸਾਰਿੰਗ ਪਾਣੀ—ਹੇ ਸਾਰਿੰਗ ਪਾਣੀ ! ਹੇ ਪਰਮਾਤਮਾ ! {ਸਾਰਿੰਗ—ਧਨੁਖ । ਪਾਣੀ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ, ਧਨੁਖ-ਧਾਰੀ ਪ੍ਰਭੂ} । ਧੰਨੁ—ਭਾਗਾਂ ਵਾਲਾ । ਦੇਸੁ—ਹਿਰਦਾ-ਦੇਸ । ਜਹਾ—ਜਿੱਥੇ । ਮੁਰਾਰੇ—ਮੁਰਾਰੀ ! {ਮੁਰ-ਅਰਿ ।'ਮੁਰ' ਦੈਂਤ ਦਾ ਵੈਰੀ} ।੨।

ਕਦਿ—ਕਦੋਂ ? ਪ੍ਰਿਅ—ਹੇ ਪਿਆਰੇ ! ਪ੍ਰਿਅ ਭਗਵੰਤਾ—ਹੇ ਪਿਆਰੇ ਭਗਵਾਨ ! ਤੁਧੁ—ਤੈਨੂੰ । ਮੋਹਿ—ਮੇਰੀ । ਰੈਣਿ—{ਜ਼ਿੰਦਗੀ ਦੀ} ਰਾਤ । ਨੀਦ—ਸ਼ਾਂਤੀ ।੩।

ਸਚੇ—ਸਦਾ-ਥਿਰ ਰਹਿਣ ਵਾਲੇ ।੧।ਰਹਾਉ।

ਭਾਗੁ ਹੋਆ—ਕਿਸਮਤਿ ਜਾਗ ਪਈ ਹੈ । ਗੁਰਿ—ਗੁਰੂ ਨੇ । ਸੰਤੁ—ਸ਼ਾਂਤ-ਮੂਰਤੀ ਪ੍ਰਭੂ । ਅਬਿਨਾਸੀ—ਨਾਸ-ਰਹਿਤ । ਘਰ ਮਹਿ—ਹਿਰਦੇ ਵਿਚ (ਹੀ) । ਕਰੀ—ਕਰੀਂ, ਮੈਂ ਕਰਦਾ ਹਾਂ । ਚਸਾ—ਪਲ ਦਾ ਤ੍ਰੀਹਵਾਂ ਹਿੱਸਾ । ਵਿਛੁੜਾ—ਵਿੱਛੁੜਾਂ, ਮੈਂ ਵਿੱਛੁੜਦਾ ।੪।

ਨੋਟ :—ਉਂਞ ਤਾਂ ਸਾਧਾਰਨ ਤੌਰ ਤੇ ਹਰੇਕ ਸ਼ਬਦ ਕਿਸੇ ਪਰਥਾਇ ਹੀ ਹੋਇਆ ਕਰਦਾ ਹੈ, 'ਪਰਥਾਇ ਸਾਖੀ ਮਹਾ ਪੁਰਖ ਬੋਲਦੇ' । ਪਰ ਇਸ ਸ਼ਬਦ ਦੇ ਨਾਲ ਚਿੱਠੀਆਂ ਵਾਲੀ ਕਹਾਣੀ ਮਨ-ਘੜਤ ਦਿੱਸ ਰਹੀ ਹੈ । ਚੌਥੇ ਬੰਦ ਦੀ ਤੁਕ 'ਭਾਗੁ ਹੋਆ ਗੁਰਿ ਸੰਤੁ ਮਿਲਾਇਆ' ਧਿਆਨ ਨਾਲ ਪੜ੍ਹੋ । ਇਸ ਦਾ ਅਰਥ ਹੈ 'ਗੁਰੂ ਨੇ ਸੰਤ (ਪ੍ਰਭੂ) ਮਿਲਾ ਦਿੱਤਾ ਹੈ' । ਜੇ ਕਹਾਣੀ ਠੀਕ ਹੁੰਦੀ ਤਾਂ ਆਖਦੇ ਕਿ ਪ੍ਰਭੂ ਨੇ ਗੁਰੂ ਮਿਲਾ ਦਿੱਤਾ ਹੈ । ਉਸ ਕਹਾਣੀ ਵਿਚ ਹੋਰ ਭੀ ਕਈ ਖ਼ਾਮੀਆਂ ਹਨ । ਇੱਥੇ ਦੱਸਣੀਆਂ ਬੇਲੋੜਵੀਆਂ ਹਨ । ਬਿਰਹੋਂ ਅਵਸਥਾ ਦਾ ਸ਼ਬਦ ਹੈ, ਤੇ, ਅਜੇਹੇ ਹੋਰ ਕਈ ਸ਼ਬਦ ਮਿਲਦੇ ਹਨ । ਇਸੇ ਹੀ ਰਾਗ ਵਿਚ ਆ ਚੁਕੇ ਗੁਰੂ ਰਾਮਦਾਸ ਜੀ ਦੇ ਸ਼ਬਦ ਭੀ ਬਿਰਹੋਂ ਅਵਸਥਾ ਦੇ ਹਨ । ਮੁੜ ਮੁੜ ਆਖਦੇ ਹਨ । 'ਗੁਰ ਮੇਲਹੁ'।

**ਅਰਥ :—**ਗੁਰੂ ਦਾ ਦਰਸਨ ਕਰਨ ਲਈ ਮੇਰਾ ਮਨ ਬੜੀ ਤਾਂਘ ਕਰ ਰਿਹਾ ਹੈ (ਜਿਵੇਂ ਪਪੀਹਾ ਸ੍ਵਾਂਤੀ ਬੂੰਦ ਲਈ ਤਰਲੇ ਲੈਂਦਾ ਹੈ) ਪਪੀਹੇ ਵਾਂਗ (ਮੇਰਾ ਮਨ ਗੁਰੂ ਦੇ ਦਰਸਨ ਲਈ) ਤਰਲੇ ਲੈ ਰਿਹਾ ਹੈ । ਪਿਆਰੇ ਸੰਤ-ਗੁਰੂ ਦੇ ਦਰਸਨ ਤੋਂ ਬਿਨਾ (ਦਰਸਨ ਦੀ ਮੇਰੀ ਆਤਮਕ) ਤ੍ਰੇਹ ਮਿਟਦੀ ਨਹੀਂ, ਮੇਰੇ ਮਨ ਨੂੰ ਧੀਰਜ ਨਹੀਂ ਆਉਂਦੀ ।੧।

ਮੈਂ ਪਿਆਰੇ ਸੰਤ-ਗੁਰੂ ਦੇ ਦਰਸਨ ਤੋਂ ਕੁਰਬਾਨ ਹਾਂ, ਸਦਕੇ ਹਾਂ ।੧।ਰਹਾਉ।

ਹੇ ਧਨੁਖ-ਧਾਰੀ ਪ੍ਰਭੂ ਜੀ ! ਤੇਰਾ ਮੂੰਹ (ਤੇਰੇ ਮੂੰਹ ਦਾ ਦਰਸਨ) ਸੁਖ ਦੇਣ ਵਾਲਾ ਹੈ (ਠੰਢ ਪਾਣ ਵਾਲਾ ਹੈ) ਤੇਰੀ ਸਿਫ਼ਤਿ-ਸਾਲਾਹ (ਮੇਰੇ ਅੰਦਰ) ਆਤਮਕ ਅਡੋਲਤਾ ਦੀ ਲਹਰ ਪੈਦਾ ਕਰਦੀ ਹੈ । ਹੇ ਧਨੁਖ-ਧਾਰੀ ! ਤੇਰੇ ਦਰਸਨ ਕੀਤਿਆਂ ਚਿਰ ਹੋ ਗਿਆ ਹੈ । ਹੇ ਮੇਰੇ ਸੱਜਣ ਪ੍ਰਭੂ ! ਹੇ ਮੇਰੇ ਮਿਤ੍ਰ ਪ੍ਰਭੂ ! ਉਹ ਹਿਰਦਾ-ਦੇਸ ਭਾਗਾਂ ਵਾਲਾ ਹੈ ਜਿਸ ਵਿਚ ਤੂੰ (ਸਦਾ) ਵੱਸਦਾ ਹੈਂ ।੨।

ਹੇ ਮੇਰੇ ਸੱਜਣ ਗੁਰੂ ! ਹੇ ਮੇਰੇ ਮਿਤ੍ਰ-ਪ੍ਰਭੂ ! ਮੈਂ ਤੈਥੋਂ ਕੁਰਬਾਨ ਹਾਂ, ਸਦਕੇ ਹਾਂ ।੧।ਰਹਾਉ।

ਹੇ ਪਿਆਰੇ ਭਗਵਾਨ ! ਜਦੋਂ ਮੈਂ ਤੈਨੂੰ ਇਕ ਘੜੀ ਭਰ ਭੀ ਨਹੀਂ ਮਿਲਦਾ ਤਾਂ ਮੇਰੇ ਭਾ ਦਾ ਕਲਿਜੁਗ ਹੋ ਜਾਂਦਾ ਹੈ (ਮੈਂ ਤੇਰੇ ਵਿਛੋੜੇ ਵਿਚ ਬਿਹਬਲ ਹਾਂ, ਦੱਸ ਹੁਣ ਤੈਨੂੰ ਮੈਂ ਕਦੋਂ ਮਿਲ ਸਕਾਂਗਾ । (ਹੇ ਭਾਈ ! ਗੁਰੂ ਦੀ ਸਰਨ ਤੋਂ ਬਿਨਾ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ, ਤਾਹੀਏਂ) ਗੁਰੂ ਦੇ ਦਰਬਾਰ ਦਾ ਦਰਸਨ ਕਰਨ ਤੋਂ ਬਿਨਾ ਮੇਰੀ (ਜ਼ਿੰਦਗੀ ਦੀ) ਰਾਤ (ਸੌਖੀ) ਨਹੀਂ ਲੰਘਦੀ, ਮੇਰੇ ਅੰਦਰ ਸ਼ਾਂਤੀ ਨਹੀਂ ਆਉਂਦੀ ।੩।

ਮੈਂ ਗੁਰੂ ਦੇ ਦਰਬਾਰ ਤੋਂ ਸਦਕੇ ਹਾਂ ਕੁਰਬਾਨ ਹਾਂ ਜੋ ਸਦਾ ਅਟੱਲ ਰਹਿਣ ਵਾਲਾ ਹੈ ।੧।ਰਹਾਉ।

ਮੇਰੇ ਭਾਗ ਜਾਗ ਪਏ ਹਨ, ਗੁਰੂ ਨੇ ਮੈਨੂੰ ਸ਼ਾਂਤੀ ਦਾ ਸੋਮਾ ਪਰਮਾਤਮਾ ਮਿਲਾ ਦਿੱਤਾ ਹੈ (ਗੁਰੂ ਦੀ ਕਿਰਪਾ ਨਾਲ ਉਸ) ਅਬਿਨਾਸੀ ਪ੍ਰਭੂ ਨੂੰ ਮੈਂ ਆਪਣੇ ਹਿਰਦੇ ਵਿਚ ਹੀ ਲੱਭ ਲਿਆ ਹੈ ।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ ! ਮਿਹਰ ਕਰ) ਮੈਂ ਤੇਰੇ ਦਾਸਾਂ ਦੀ (ਨਿੱਤ) ਸੇਵਾ ਕਰਦਾ ਰਹਾਂ, (ਤੇਰੇ ਦਾਸਾਂ ਤੋਂ) ਮੈਂ ਇਕ ਪਲ ਭਰ ਭੀ ਨਾਹ ਵਿੱਛੁੜਾਂ, ਇਕ ਚਸਾ-ਭਰ ਭੀ ਨਾਹ ਵਿੱਛੁੜਾਂ ।੪।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰੇ ਦਾਸਾਂ ਤੋਂ ਸਦਕੇ ਹਾਂ ਕੁਰਬਾਨ ਹਾਂ ।੧।ਰਹਾਉ।

**ਰਾਗੁ ਮਾਝ ਮਹਲਾ ੫ ॥ ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥ ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥ ਤੂੰ ਸਾਂਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥ ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥ ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰ ਹੈ ਵੁਠਾ ॥ ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥ ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥ ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯॥ {ਪੰਨਾ ੯੭}**

**ਪਦ ਅਰਥ :—**ਰੁਤਿ—{਋ਤੁ} ਮੌਸਮ । ਸੁਹਾਵੀ—ਸੁਖਦਾਈ । ਜਿਤੁ—ਜਿਸ (ਰੁੱਤ) ਵਿਚ । ਸਮਾਲੀ—ਮੈਂ ਸੰਭਾਲਦਾ ਹਾਂ, ਹਿਰਦੇ ਵਿਚ ਵਸਾਂਦਾ ਹਾਂ । ਸੁਹੇਲਾ—ਸੁਖਦਾਈ । ਘਾਲੀ—ਸੇਵਾ ਵਿਚ । ਰਿਦਾ—ਹਿਰਦਾ । ਸੁਹੇਲਾ—ਸ਼ਾਂਤ । ਵੁਠਾ—ਵੱਸਿਆ ।੧।

ਨਉ ਨਿਧਿ—(ਦੁਨੀਆ ਦੇ) ਨੌ ਹੀ ਖ਼ਜ਼ਾਨੇ । ਅਖੁਟ—ਕਦੇ ਨਾਹ ਮੁੱਕਣ ਵਾਲੇ । ਅਘਾਵੈ—ਰੱਜ ਜਾਂਦਾ ਹੈ ।੨।

ਸਭੁ ਕੋ—ਹਰੇਕ ਜੀਵ । ਸਾਝੀਵਾਲ—ਤੇਰੇ ਨਾਲ ਸਾਂਝ ਰੱਖਣ ਵਾਲੇ । ਸਦਾਇਨਿ—ਅਖਵਾਂਦੇ ਹਨ । ਕਿਸੈ—ਕਿਸੇ ਤੋਂ । ਬਾਹਰਾ—ਵੱਖਰਾ ।੩।

ਗੁਰਮੁਖਿ—ਗੁਰੂ ਦੀ ਸਰਨ ਪਾ ਕੇ । ਮਨਮੁਖਿ—ਮਨ ਦਾ ਗ਼ੁਲਾਮ ਬਣਾ ਕੇ । ਜਨਮਿ—ਜਨਮ (ਮਰਨ ਦੇ ਗੇੜ) ਵਿਚ । ਦਸਾਹਰਾ—ਪਰਗਟ ।੪।

**ਅਰਥ :—**ਹੇ ਸਭ ਜੀਵਾਂ ਦੇ ਦਾਤੇ ! ਜਦੋਂ ਮੈਂ ਤੈਨੂੰ ਆਪਣੇ ਹਿਰਦੇ ਵਿਚ ਵਸਾਂਦਾ ਹਾਂ, ਉਹ ਸਮਾ ਮੈਨੂੰ ਸੁਖਦਾਈ ਜਾਪਦਾ ਹੈ । ਹੇ ਪ੍ਰਭੂ ! ਜੇਹੜਾ ਕੰਮ ਮੈਂ ਤੇਰੀ ਸੇਵਾ ਵਾਸਤੇ ਕਰਦਾ ਹਾਂ, ਉਹ ਕੰਮ ਮੈਨੂੰ ਸੁਖਾਵਾਂ ਲੱਗਦਾ ਹੈ । ਹੇ ਦਾਤਾਰ ! ਜਿਸ ਹਿਰਦੇ ਵਿਚ ਤੂੰ ਵੱਸਦਾ ਹੈਂ, ਉਹ ਹਿਰਦਾ ਠੰਢਾ-ਠਾਰ ਰਹਿੰਦਾ ਹੈ ।੧।

ਹੇ ਦਾਤਾਰ ! ਤੂੰ ਸਾਡਾ ਸਭਨਾਂ ਜੀਵਾਂ ਦਾ ਪਿਉ ਹੈਂ (ਤੇ ਸਭ ਨੂੰ ਹੀ ਦਾਤਾਂ ਬਖ਼ਸ਼ਦਾ ਹੈਂ) । ਤੇਰੇ ਘਰ ਵਿਚ (ਜਗਤ ਦੇ ਸਾਰੇ) ਨੌ ਹੀ ਖ਼ਜ਼ਾਨੇ ਮੌਜੂਦ ਹਨ, ਤੇਰੇ ਖ਼ਜ਼ਾਨਿਆਂ ਵਿਚ ਕਦੇ ਤੋਟ ਨਹੀਂ ਆਉਂਦੀ । (ਪਰ) ਜਿਸ ਨੂੰ (ਤੂੰ ਆਪਣੇ ਨਾਮ ਦੀ ਦਾਤਿ) ਦੇਂਦਾ ਹੈਂ, ਉਹ (ਦੁਨੀਆ ਦੇ ਪਦਾਰਥਾਂ ਵਲੋਂ) ਰੱਜ ਜਾਂਦਾ ਹੈ, ਤ੍ਰਿਪਤ ਹੋ ਜਾਂਦਾ ਹੈ, ਤੇ, ਹੇ ਪ੍ਰਭੂ ! ਉਹੀ ਤੇਰਾ ਭਗਤ (ਅਖਵਾ ਸਕਦਾ) ਹੈ ।੨।

ਹੇ ਦਾਤਾਰ ! ਹਰੇਕ ਜੀਵ ਤੇਰੀ ! (ਬਖ਼ਸ਼ਸ਼ ਦੀ) ਆਸ ਰੱਖੀ ਬੈਠਾ ਹੈ, ਹਰੇਕ ਸਰੀਰ ਵਿਚ ਤੂੰ ਆਪ ਹੀ ਵੱਸ ਰਿਹਾ ਹੈਂ । (ਦੁਨੀਆ ਦੇ) ਸਾਰੇ ਜੀਅ ਜੰਤ ਤੇਰੇ ਨਾਲ ਹੀ ਸਾਂਝ ਰੱਖਣ ਵਾਲੇ ਅਖਵਾਂਦੇ ਹਨ । ਕੋਈ ਜੀਵ ਐਸਾ ਨਹੀਂ ਦਿੱਸਦਾ, ਜੋ ਤੈਥੋਂ ਵੱਖਰਾ ਹੋਵੇ (ਜਿਸ ਵਿਚ ਤੂੰ ਨਾਹ ਹੋਵੇਂ) ।੩।

ਹੇ ਦਾਤਾਰ ! ਤੂੰ ਆਪ ਹੀ ਜੀਵਾਂ ਨੂੰ ਗੁਰੂ ਦੀ ਸਰਨ ਪਾ ਕੇ (ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਕਰਾ ਦੇਂਦਾ ਹੈਂ, ਤੂੰ ਆਪ ਹੀ ਜੀਵਾਂ ਨੂੰ ਮਨ ਦਾ ਗ਼ੁਲਾਮ ਬਣਾ ਕੇ ਜਨਮ ਮਰਨ ਦੇ ਗੇੜ ਵਿਚ ਭਵਾਂਦਾ ਹੈਂ ।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੈਥੋਂ ਕੁਰਬਾਨ ਹਾਂ, ਇਹ ਸਾਰੀ ਜਗਤ-ਰਚਨਾ ਤੇਰਾ ਹੀ ਪ੍ਰਤੱਖ ਤਮਾਸ਼ਾ ਹੈ ।੪।੨।੯।

ਨੋਟ :—ਅੰਕ ੨ ਦਾ ਭਾਵ ਹੈ ਕਿ ਗੁਰੂ ਅਰਜਨ ਸਾਹਿਬ ਦਾ ਦੂਜਾ ਸ਼ਬਦ ਹੈ । ਅੰਕ ੯ ਹੁਣ ਤਕ ਦੇ ਸਾਰੇ ਸ਼ਬਦਾਂ ਦਾ ਜੋੜ ਦੱਸਦਾ ਹੈ—

ਗੁਰੂ ਰਾਮ ਦਾਸ ਜੀ —— ੭
ਗੁਰੂ ਅਰਜਨ ਸਾਹਿਬ — ੨
. . . . . . . . . . . ———
. . . . . . . ਜੋੜ . . . . ੯

**ਮਾਝ ਮਹਲਾ ੫ ॥ ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥ ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥੧॥ ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ ਸੋਈ ਪਾਇਆ ॥ ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥ ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਣੀ ਆਪੇ ਭੋਗਾ ॥ ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥ ਜੇਹਾ ਡਿਠਾ ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥ ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ ॥੪॥੩॥੧੦॥ {ਪੰਨਾ ੯੭}**

**ਪਦ ਅਰਥ :—**ਅਨਹਦੁ—{अनाहत—Not produced by beating (as sound)} ਉਹ ਆਵਾਜ਼ ਜੋ ਕੋਈ ਸਾਜ ਵਜਾਏ ਤੋਂ ਬਿਨਾ ਹੀ ਪੈਦਾ ਹੋ ਰਹੀ ਹੋਵੇ, ਇਕ-ਰਸ ਸ਼ਬਦ । ਸਹਜਿ—ਆਤਮਕ ਅਡੋਲਤਾ ਵਿਚ । ਸੁਹੇਲਾ—ਸੁਖਦਾਈ । ਸਬਦਿ—ਸਬਦ ਦੀ ਰਾਹੀਂ । ਸਦ—ਸਦਾ । ਕੇਲ—{केलि:} ਖੇਲ, ਆਨੰਦ । ਸਹਜ ਗੁਫਾ—ਆਤਮਕ ਅਡੋਲਤਾ ਦੀ ਗੁਫਾ । ਤਾੜੀ—ਸਮਾਧੀ ।੧।

ਫਿਰਿ ਘਿਰਿ—ਮੁੜ-ਘਿੜ । ਗ੍ਰਿਹ ਮਹਿ—ਹਿਰਦੇ-ਘਰ ਵਿਚ । ਅਘਾਇ ਰਹਿਆ—ਰੱਜਿਆ ਹੋਇਆ ਹੈ । ਸੰਤਹੁ—ਹੇ ਸੰਤ ਜਨੋ ! ਗੁਰਿ—ਗੁਰੂ ਨੇ । ਅਨਭਉ—{अनुभव} ਆਤਮਕ ਚਾਨਣ । ਪੁਰਖੁ—ਸਰਬ-ਵਿਆਪਕ ਪ੍ਰਭੂ ।੨।

ਰਾਜਨੁ—ਪਾਤਿਸ਼ਾਹ । ਨਿਰਬਾਣੀ—{निर्वाण} ਵਾਸਨਾ-ਰਹਿਤ । ਤਖਤਿ—ਤਖ਼ਤ ਉੱਤੇ । ਸਚੁ—ਸਦਾ-ਥਿਰ ਰਹਿਣ ਵਾਲਾ । ਨਿਆਈ—ਨਿਆਂ ਕਰਨ ਵਾਲਾ ।੩।

ਤਿਸੁ—ਉਸ ਮਨੁੱਖ ਨੂੰ । ਜਿਨਿ—ਜਿਸ (ਮਨੁੱਖ) ਨੇ । ਲਹਿਆ—ਲੱਭ ਲਿਆ । ਇਕੁ—ਪਰਮਾਤਮਾ ਹੀ । ਪਸਾਰਿਆ—ਵਿਆਪ ਰਿਹਾ ਹੈ ।੪।

**ਅਰਥ :—**(ਗੁਰੂ ਦੀ ਕਿਰਪਾ ਨਾਲ ਮੇਰੇ ਅੰਦਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ) ਇਕ-ਰਸ ਵਾਜਾ ਵੱਜ ਰਿਹਾ ਹੈ, (ਮੇਰਾ ਮਨ) ਆਤਮਕ ਅਡੋਲਤਾ ਵਿਚ ਟਿਕ ਕੇ ਸੁਖੀ ਹੋ ਰਿਹਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਸਦਾ ਆਨੰਦ ਤੇ ਰੰਗ ਮਾਣ ਰਿਹਾ ਹੈ ।

(ਸਤਿਗੁਰੂ ਦੀ ਮਿਹਰ ਨਾਲ ਮੈਂ) ਆਤਮਕ ਅਡੋਲਤਾ-ਰੂਪ ਗੁਫਾ ਵਿਚ ਸਮਾਧੀ ਲਾਈ ਹੋਈ ਹੈ ਤੇ ਸਭ ਤੋਂ ਉੱਚੇ ਅਕਾਲ ਪੁਰਖ ਦੇ ਚਰਨਾਂ ਵਿਚ ਸੋਹਣਾ ਟਿਕਾਣਾ ਬਣਾ ਲਿਆ ਹੈ ।੧।

ਹੇ ਸੰਤ ਜਨੋ ! ਗੁਰੂ ਨੇ (ਮੈਨੂੰ) ਆਤਮਕ ਚਾਨਣ (ਦੇ ਕੇ) ਸਭ ਵਿਚ ਵਿਆਪਕ ਪਰਮਾਤਮਾ ਦਾ ਦਰਸਨ ਕਰਾ ਦਿੱਤਾ ਹੈ, ਹੁਣ (ਮੇਰਾ ਮਨ) ਮੁੜ ਘਿੜ ਅੰਤਰ ਆਤਮੇ ਆ ਟਿਕਦਾ ਹੈ ਜੇਹੜੀ (ਆਤਮਕ ਸ਼ਾਂਤੀ) ਮੈਨੂੰ ਚਾਹੀਦੀ ਸੀ ਉਹ ਮੈਂ ਹਾਸਲ ਕਰ ਲਈ ਹੈ, ਤੇ (ਮੇਰਾ ਮਨ ਦੁਨੀਆ ਦੀਆਂ ਵਾਸਨਾਂ ਵਲੋਂ) ਪੂਰਨ ਤੌਰ ਤੇ ਰੱਜ ਚੁਕਾ ਹੈ ।੨।

(ਗੁਰੂ ਦੀ ਕਿਰਪਾ ਨਾਲ ਮੈਨੂੰ ਦਿੱਸ ਪਿਆ ਹੈ ਕਿ) ਪ੍ਰਭੂ ਆਪ ਹੀ ਪਾਤਿਸ਼ਾਹ ਹੈ ਤੇ ਆਪ ਹੀ ਪਰਜਾ-ਰੂਪ ਹੈ । ਪ੍ਰਭੂ-ਵਾਸਨਾ ਰਹਿਤ ਭੀ ਹੈ ਤੇ (ਸਭ ਜੀਵਾਂ ਵਿਚ ਵਿਆਪਕ ਹੋਣ ਕਰਕੇ) ਆਪ ਹੀ ਸਾਰੇ ਪਦਾਰਥ ਭੋਗ

ਰਿਹਾ ਹੈ । ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਆਪ ਹੀ ਤਖ਼ਤ ਉਤੇ ਬੈਠਾ ਹੋਇਆ ਹੈ ਤੇ ਨਿਆਂ ਕਰ ਰਿਹਾ ਹੈ (ਇਸ ਵਾਸਤੇ ਸੁਖ ਆਵੇ ਚਾਹੇ ਦੁੱਖ ਵਾਪਰੇ, ਮੇਰੀ) ਸਾਰੀ ਗਿਲ੍ਹਾ-ਗੁਜ਼ਾਰੀ ਮੁੱਕ ਚੁਕੀ ਹੈ ।੩।

(ਗੁਰੂ ਦੀ ਮਿਹਰ ਨਾਲ) ਮੈਂ ਪਰਮਾਤਮਾ ਨੂੰ ਜਿਸ (ਸਰਬ-ਵਿਆਪਕ) ਰੂਪ ਵਿਚ ਵੇਖਿਆ ਹੈ ਉਹੋ ਜਿਹਾ ਕਹਿ ਦਿੱਤਾ ਹੈ । ਜਿਸ ਮਨੁੱਖ ਨੇ ਇਹ ਭੇਦ ਲੱਭ ਲਿਆ ਹੈ ਉਸ ਨੂੰ (ਉਸ ਦੇ ਮਿਲਾਪ ਦਾ) ਆਨੰਦ ਆਉਂਦਾ ਹੈ । ਹੇ ਨਾਨਕ ! ਉਸ ਮਨੁੱਖ ਦੀ ਸੁਰਤਿ ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ, ਉਸ ਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਉਸ ਨੂੰ ਸਿਰਫ਼ ਪਰਮਾਤਮਾ ਹੀ ਸਾਰੇ ਜਗਤ ਵਿਚ ਵਿਆਪਕ ਦਿੱਸਦਾ ਹੈ ।੪।੩।੧੦।

**ਮਾਝ ਮਹਲਾ ੫ ॥ ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥ ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥੧॥ ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੨॥ ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥ ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥ ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥ ਥਿਰੁ ਸੁਹਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥ {ਪੰਨਾ ੯੭}**

**ਪਦ ਅਰਥ :—**ਜਿਤੁ—ਜਿਸ ਵਿਚ । ਘਰਿ—ਹਿਰਦੇ-ਘਰ ਵਿਚ । ਪਿਰਿ—ਪਿਰ ਨੇ । ਸਖੀਏ—ਹੇ ਸਖੀ ! ਗਾਇਆ—ਗਾਇਆ ਜਾ ਸਕਦਾ ਹੈ । ਬਿਨੋਦ—ਖ਼ੁਸ਼ੀਆਂ । ਸੋਹਹਿ—ਸੋਭਦੇ ਹਨ । ਤਿਤੈ ਘਰਿ—ਉਸੇ ਘਰ ਵਿਚ । ਤਿਤੁ ਘਰਿ—ਉਸ ਘਰ ਵਿਚ । ਧਨ—ਇਸਤ੍ਰੀ । ਕੰਤਿ—ਕੰਤ ਨੇ ।

ਸਾ—ਉਹ ਇਸਤ੍ਰੀ । ਸੀਲਵੰਤਿ—ਮਿੱਠੇ ਸੁਭਾ ਵਾਲੀ । ਸੁਘੜਿ—ਸੁਚੱਜੀ (ਜਿਸ ਦਾ ਮਨ ਸੋਹਣਾ ਘੜਿਆ ਹੋਇਆ ਹੈ) । ਬਿਚਖਣਿ—ਸਿਆਣੀ । ਕੰਤ ਪਿਆਰੀ—ਕੰਤ ਦੀ ਪਿਆਰੀ ।੨।

ਅਚਾਰਵੰਤਿ—ਚੰਗੇ ਆਚਰਨ ਵਾਲੀ । ਸਾਈ—ਸਾ ਹੀ, ਉਹ ਇਸਤ੍ਰੀ ਹੀ । ਪਰਧਾਨ—ਮੰਨੀ-ਪ੍ਰਮੰਨੀ । ਬਣੇ—ਫਬਦੇ ਹਨ । ਗਿਆਨੇ—ਗਿਆਨਿ, ਗਿਆਨ ਦੀ ਰਾਹੀਂ, ਡੂੰਘੀ ਸਾਂਝ ਦਾ ਸਦਕਾ । ਸਭਰਾਈ—ਸ-ਭਰਾਈ, ਭਰਾਵਾਂ ਵਾਲੀ । ਪਿਰ ਕੈ ਰੰਗਿ—ਪਤੀ ਦੇ ਪ੍ਰੇਮ ਵਿਚ ।੩।

ਮਹਿਮਾ—ਵਡਿਆਈ । ਤਿਸ ਕੀ—{ਲਫ਼ਜ਼ 'ਤਿਸੁ' ਅਤੇ 'ਤਿਸ' ਦਾ ਫ਼ਰਕ ਧਿਆਨ-ਜੋਗ ਹੈ । ਲਫ਼ਜ਼ 'ਤਿਸ' ਦਾ ੍ਰ ਸੰਬੰਧਕ 'ਕੀ' ਦੇ ਕਾਰਨ ਉਡ ਗਿਆ ਹੈ} ਉਸ ਦੀ । ਪਿਰਿ—ਪਿਰ ਨੇ । ਅੰਗਿ—ਅੰਗ ਨਾਲ, ਸਰੀਰ ਨਾਲ । ਲਾਏ—ਲਾਇ, ਲਾ ਕੇ । ਥਿਰੁ—ਸਦਾ ਕਾਇਮ ਰਹਿਣ ਵਾਲਾ । ਵਰੁ—ਖਸਮ । ਅਗਮੁ—ਅਪਹੁੰਚ । ਅਗੋਚਰੁ—{ਅ-ਗੋ-ਚਰ । ਗੋ—ਗਿਆਨ-ਇੰਦ੍ਰੇ । ਚਰ—ਪਹੁੰਚ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਸਾਧਾਰੀ—ਸ-ਆਧਾਰੀ, ਆਸਰੇ ਵਾਲੀ ।੪।

**ਅਰਥ :—**ਹੇ ਸਖੀ ! ਜਿਸ ਹਿਰਦੇ-ਘਰ ਵਿਚ ਪ੍ਰਭੂ-ਪਤੀ ਨੇ (ਆਪਣੇ ਪਰਕਾਸ਼ ਨਾਲ) ਚੰਗਾ ਭਾਗ ਲਾ ਦਿੱਤਾ ਹੋਵੇ, ਉਸ ਹਿਰਦੇ-ਘਰ ਵਿਚ (ਪ੍ਰਭ-ਪਤੀ ਦੀ) ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਜਾਂਦਾ ਹੈ । ਜਿਸ ਜੀਵ-ਇਸਤ੍ਰੀ ਨੂੰ ਖਸਮ-ਪ੍ਰਭੂ ਨੇ ਆਤਮਕ ਸੁੰਦਰਤਾ ਬਖ਼ਸ਼ ਦਿੱਤੀ ਹੋਵੇ, ਉਸ ਦੇ ਹਿਰਦੇ-ਘਰ ਵਿਚ ਆਤਮਕ ਆਨੰਦ ਸੋਭਦੇ ਹਨ ਆਤਮਕ ਖ਼ੁਸ਼ੀਆਂ ਸੋਭਦੀਆਂ ਹਨ ।੧।

ਜੇਹੜੀ ਜੀਵ-ਇਸਤ੍ਰੀ ਖਸਮ-ਪ੍ਰਭੂ ਦੀ ਪਿਆਰੀ ਬਣ ਜਾਏ, ਉਹ ਸਭ ਗੁਣਾਂ ਦੀ ਮਾਲਕ ਬਣ ਜਾਂਦੀ ਹੈ, ਉਹ ਵੱਡੇ ਭਾਗਾਂ ਵਾਲੀ ਹੋ ਜਾਂਦੀ ਹੈ, ਉਹ (ਆਤਮ-ਗਿਆਨ-ਰੂਪ) ਪੁੱਤਰ ਵਾਲੀ, ਚੰਗੇ ਸੁਭਾਉ ਵਾਲੀ ਤੇ ਸੁਹਾਗ-

ਭਾਗ ਵਾਲੀ ਬਣ ਜਾਂਦੀ ਹੈ । ਉਸ ਦਾ ਆਤਮਕ ਜੀਵਨ ਸੋਹਣਾ ਬਣ ਜਾਂਦਾ ਹੈ, ਉਹ ਸੁਚੱਜੀ ਘਾੜਤ ਵਾਲੇ ਮਨ ਦੀ ਮਾਲਕ ਤੇ ਚੰਗੀ ਸੂਝ ਦੀ ਮਾਲਕ ਬਣ ਜਾਂਦੀ ਹੈ ।੨।

ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ (ਰੰਗੀਜ ਕੇ) ਸੋਹਣੇ ਜੀਵਨ ਵਾਲੀ ਬਣ ਜਾਂਦੀ ਹੈ ਉਸ ਦਾ ਆਚਰਨ ਉੱਚਾ ਹੋ ਜਾਂਦਾ ਹੈ ਉਹ (ਸੰਗਤਿ ਵਿਚ) ਮੰਨੀ-ਪ੍ਰਮੰਨੀ ਜਾਂਦੀ ਹੈ, ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਦਾ ਸਦਕਾ ਸਾਰੇ ਆਤਮਕ ਗੁਣ ਉਸ ਦੇ ਜੀਵਨ ਨੂੰ ਸਵਾਰ ਦੇਂਦੇ ਹਨ, ਉਹ ਉੱਚੀ ਕੁਲ ਵਾਲੀ ਸਮਝੀ ਜਾਂਦੀ ਹੈ, ਉਹ ਭਰਾਵਾਂ ਵਾਲੀ ਹੋ ਜਾਂਦੀ ਹੈ ।੩।

ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨੇ ਆਪਣੇ ਚਰਨਾਂ ਵਿਚ ਜੋੜ ਕੇ ਆਪਣੇ ਵਿਚ ਲੀਨ ਕਰ ਲਿਆ ਹੋਵੇ, ਉਸ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਹੇ ਦਾਸ ਨਾਨਕ ! ਜੇਹੜਾ ਪਰਮਾਤਮਾ ਅਪਹੁੰਚ ਹੈ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ ਉਹ ਉਸ ਜੀਵ-ਇਸਤ੍ਰੀ ਦਾ ਸਦਾ ਕਾਇਮ ਰਹਿਣ ਵਾਲਾ ਸੁਹਾਗ-ਭਾਗ ਬਣ ਜਾਂਦਾ ਹੈ, ਉਸ ਜੀਵ-ਇਸਤ੍ਰੀ ਨੂੰ ਉਸ ਦੇ ਪ੍ਰੇਮ ਦਾ ਆਸਰਾ ਸਦਾ ਮਿਲਿਆ ਰਹਿੰਦਾ ਹੈ ।੪।੪।੧੧।

**ਮਾਝ ਮਹਲਾ ੫ ॥ ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥ ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥ ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥ ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥੨॥ ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥ ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥ ਮਨੁ ਤਨੁ ਸੀਤਲੁ ਧੀਰਜੁ ਪਾਇਆ ॥ ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥ {ਪੰਨਾ ੯੮}**

**ਪਦ ਅਰਥ :—**ਖੋਜਤ—ਭਾਲ ਕਰਦਿਆਂ । ਦਰਸਨ ਚਾਹੇ—ਦਰਸਨ ਦੀਆਂ ਤਾਂਘਾਂ ਕੀਤੀਆਂ । ਭਾਤਿ ਭਾਤਿ—ਕਈ ਕਿਸਮ ਦੇ । ਬਨ—ਜੰਗਲ । ਅਵਗਾਹੇ—ਗਾਹ ਮਾਰੇ । ਨਿਰਗੁਣੁ—ਮਾਇਆ ਦੇ ਤਿੰਨ ਗੁਣਾਂ ਤੋਂ ਉਤਾਂਹ । ਸਰਗੁਣੁ—ਰਚੇ ਹੋਏ ਜਗਤ ਦੇ ਸਰੂਪ ਵਾਲਾ, ਮਾਇਆ ਦੇ ਤਿੰਨ ਗੁਣ ਰਚ ਕੇ ਆਪਣਾ ਜਗਤ-ਰੂਪ ਸਰੂਪ ਵਿਖਾਲਣ ਵਾਲਾ । ਆਣਿ—ਲਿਆ ਕੇ ।੨।

ਖਟੁ—ਛੇ । ਖਟੁ ਸਾਸਤ—{ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਯੋਗ, ਵੇਦਾਂਤ} । ਮੁਖਿ—ਮੂੰਹ ਨਾਲ । ਨਿਵਲੀ ਕਰਮ—ਆਂਦਰਾਂ ਦੀ ਵਰਜ਼ਸ਼ {ਹੱਥ ਗੋਡਿਆਂ ਉਤੇ ਰੱਖ ਕੇ ਤੇ ਲਿਫ਼ ਕੇ ਖਲੋਤਿਆਂ ਪਹਿਲਾਂ ਜ਼ੋਰ ਨਾਲ ਸਾਹ ਅੰਦਰ ਨੂੰ ਖਿੱਚੀਦਾ ਹੈ, ਫਿਰ ਸਾਰਾ ਸਾਹ ਬਾਹਰ ਕੱਢ ਕੇ ਆਂਦਰਾਂ ਨੂੰ ਖਿੱਚ ਲਈਦਾ ਹੈ ਤੇ ਚੱਕਰ ਵਿਚ ਭਵਾਈਦਾ ਹੈ । ਇਸ ਸਾਧਨ ਨੂੰ ਨਿਵਲੀ ਕਰਮ ਆਖਦੇ ਹਨ । ਇਹ ਸਾਧਨ ਸਵੇਰੇ ਸੌਚ ਤੋਂ ਪਿੱਛੋਂ ਖ਼ਾਲੀ-ਪੇਟ ਹੀ ਕਰੀਦਾ ਹੈ} ।੨।

ਬਰਖ—ਬਰਸ, ਵਰ੍ਹੇ । ਗਵਨੁ—ਭ੍ਰਮਣ, ਤੁਰਨ-ਫਿਰਨ । ਭਰਮਾਤਾ—ਤੁਰਿਆ-ਫਿਰਿਆ । ਬਹੁੜਿ ਬਹੁੜਿ—ਮੁੜ ਮੁੜ ।੩।

ਮੋਹਿ—ਮੈਨੂੰ । ਸਾਧੁ—ਗੁਰੂ । ਘਟ—ਹਿਰਦਾ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ ।੪।

**ਅਰਥ :—**ਅਨੇਕਾਂ ਲੋਕ (ਜੰਗਲਾਂ ਪਹਾੜਾਂ ਵਿਚ) ਭਾਲ ਕਰਦੇ ਕਰਦੇ (ਪਰਮਾਤਮਾ ਦੇ) ਦਰਸਨ ਦੀਆਂ ਤਾਂਘਾਂ ਕਰਦੇ ਹਨ, ਕਈ ਕਿਸਮਾਂ ਦੇ ਜੰਗਲ ਗਾਹ ਮਾਰਦੇ ਹਨ (ਪਰ ਇਸ ਤਰ੍ਹਾਂ ਪਰਮਾਤਮਾ ਦਾ ਦਰਸਨ ਨਹੀਂ ਹੁੰਦਾ)

। ਉਹ ਪਰਮਾਤਮਾ ਮਾਇਆ ਦੇ ਤਿੰਨ ਗੁਣਾਂ ਤੋਂ ਵੱਖਰਾ ਭੀ ਹੈ ਤੇ ਤਿੰਨ-ਗੁਣੀ ਸੰਸਾਰ ਵਿਚ ਵਿਆਪਕ ਭੀ ਹੈ । ਕੋਈ ਵਿਰਲਾ ਐਸਾ ਹੈ, ਜੋ ਉਸ ਨੂੰ ਲਿਆ ਕੇ ਮਿਲਾ ਸਕਦਾ ਹੈ ।੧।

ਕਈ ਐਸੇ ਹਨ ਜੋ ਛੇ ਸ਼ਾਸਤ੍ਰਾਂ ਨੂੰ ਵਿਚਾਰਦੇ ਹਨ ਤੇ ਉਹਨਾਂ ਦਾ ਉਪਦੇਸ਼ ਮੂੰਹ ਨਾਲ (ਸੁਣਾਂਦੇ ਹਨ), ਦੇਵ-ਪੂਜਾ ਕਰਦੇ ਹਨ ਮੱਥੇ ਤੇ ਤਿਲਕ ਲਾਂਦੇ ਹਨ, ਤੀਰਥਾਂ ਦੇ ਇਸ਼ਨਾਨ ਕਰਦੇ ਹਨ । ਕਈ ਐਸੇ ਹਨ ਜੋ ਨਿਵਲੀ ਕਰਮ ਆਦਿਕ ਜੋਗੀਆਂ ਵਾਲੇ ਚੌਰਾਸੀ ਆਸਣ ਕਰਦੇ ਹਨ । ਪਰ ਇਹਨਾਂ ਉੱਦਮਾਂ ਨਾਲ (ਮਨ ਵਿਚ) ਸ਼ਾਂਤੀ ਨਹੀਂ ਆਉਂਦੀ ।੨।

ਜੋਗੀ ਲੋਕ ਅਨੇਕਾਂ ਸਾਲ ਜਪ ਕਰਦੇ ਹਨ, ਤਪ ਸਾਧਦੇ ਹਨ; ਸਾਰੀ ਧਰਤੀ ਉਤੇ ਭ੍ਰਮਣ ਭੀ ਕਰਦੇ ਹਨ । (ਇਸ ਤਰ੍ਹਾਂ ਭੀ) ਹਿਰਦੇ ਵਿਚ ਇਕ ਖਿਨ ਵਾਸਤੇ ਭੀ ਸ਼ਾਂਤੀ ਨਹੀਂ ਆਉਂਦੀ । ਫਿਰ ਭੀ ਜੋਗੀ ਇਹਨਾਂ ਜਪਾਂ ਤਪਾਂ ਦੇ ਪਿੱਛੇ ਹੀ ਮੁੜ ਮੁੜ ਦੌੜਦਾ ਹੈ ।੩।

ਪਰਮਾਤਮਾ ਨੇ ਕਿਰਪਾ ਕਰ ਕੇ ਮੈਨੂੰ ਗੁਰੂ ਮਿਲਾ ਦਿੱਤਾ ਹੈ । ਗੁਰੂ ਪਾਸੋਂ ਮੈਨੂੰ ਧੀਰਜ ਮਿਲੀ ਹੈ, ਮੇਰਾ ਮਨ ਠੰਢਾ-ਠਾਰ ਹੋ ਗਿਆ ਹੈ ਮੇਰਾ ਤਨ ਠੰਢਾ-ਠਾਰ ਹੋ ਗਿਆ ਹੈ (ਮੇਰੇ ਮਨ ਤੇ ਗਿਆਨ-ਇੰਦ੍ਰਿਆਂ ਵਿਚੋਂ ਵਿਕਾਰਾਂ ਦੀ ਤਪਸ਼ ਮੁੱਕ ਗਈ ਹੈ) । (ਗੁਰੂ ਦੀ ਮਿਹਰ ਨਾਲ) ਅਬਿਨਾਸ਼ੀ ਪ੍ਰਭੂ ਮੇਰੇ ਹਿਰਦੇ ਵਿਚ ਆ ਵੱਸਿਆ ਹੈ । ਹੁਣ (ਇਹ ਦਾਸ) ਨਾਨਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਹੀ ਗਾਂਦਾ ਹੈ (ਇਹ ਸਿਫ਼ਤਿ-ਸਾਲਾਹ ਪ੍ਰਭੂ-ਚਰਨਾਂ ਵਿਚ ਜੋੜੀ ਰੱਖਦੀ ਹੈ) ।੪।੫।੧੨।

**ਮਾਝ ਮਹਲਾ ੫ ॥ ਪਾਰਬ੍ਰਹਮ ਅਪਰੰਪਰ ਦੇਵਾ ॥ ਅਗਮ ਅਗੋਚਰ ਅਲਖ ਅਭੇਵਾ ॥ ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥੧॥ ਗੁਰਮੁਖਿ ਮਧੁਸੂਦਨੁ ਨਿਸਤਾਰੇ ॥ ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥ ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ ਜੀਉ ॥੨॥ ਨਿਰਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ ਜਾ ਕੈ ਪੂਜਹਿ ਪੈਰਾ ॥ ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥ ਅਮੋਘ ਦਰਸਨ ਬੇਅੰਤ ਅਪਾਰਾ ॥ ਵਡ ਸਮਰਥੁ ਸਦਾ ਦਾਤਾਰਾ ॥ ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥੬॥੧੩॥ {ਪੰਨਾ ੯੮}**

**ਪਦ ਅਰਥ :—**ਪਾਰਬ੍ਰਹਮ—ਪਰਮ ਆਤਮਾ, ਪਰਮਾਤਮਾ । ਅਪਰੰਪਰ—{अपर नास्ति परो यस्य—ਜਿਸ ਤੋਂ ਪਰੇ ਹੋਰ ਕੋਈ ਨਹੀਂ} ਜਿਸ ਤੋਂ ਪਰੇ ਹੋਰ ਕੋਈ ਨਹੀਂ, ਜੋ ਸਭ ਤੋਂ ਪਰੇ ਹੈ । ਦੇਵ—ਪ੍ਰਕਾਸ਼-ਰੂਪ {दिव—ਚਮਕਣਾ} । ਅਲਖ—{अलक्ष्य} ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਦਇਆਲ—ਦਇਆ ਦਾ ਘਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਗਾਤੀ—ਗਤਿ ਦੇਣ ਵਾਲਾ, ਉੱਚੀ ਆਤਮਕ ਅਵਸਥਾ ਦੇਣ ਵਾਲਾ।

ਮਧੁਸੂਦਨੁ—{'ਮਧੁ' ਦੈਂਤ ਨੂੰ ਮਾਰਨ ਵਾਲਾ} ਪਰਮਾਤਮਾ । ਸੰਗੀ—ਸਾਥੀ । ਮੁਰਾਰੇ—{ਮੁਰ—ਅਰਿ} ਪਰਮਾਤਮਾ । ਦਮੋਦਰੁ—{दामन् उदर—ਕ੍ਰਿਸ਼ਨ} ਪਰਮਾਤਮਾ । ਹੋਰਤੁ—ਹੋਰ ਦੀ ਰਾਹੀਂ । ਹੋਰਤੁ ਭਾਤੀ—ਹੋਰ ਤਰੀਕੇ ਦੀ ਰਾਹੀਂ ।੨।

ਨਿਰਹਾਰੀ—{निर आहारी} ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ, ਪਰਮਾਤਮਾ । ਕੇਸਵ—{केशा: प्रशस्या: सन्ति अस्य} ਲੰਮੇ ਕੇਸਾਂ ਵਾਲਾ, ਪਰਮਾਤਮਾ । ਕੋਟਿ—ਕ੍ਰੋੜ । ਇਕਾਤੀ—{एकान्तिन् Devoted to one object only} ਅਨਿੰਨ ।੩।

ਅਮੋਘ—{ਅਮੋਘ} ਨਾਹ ਖੁੰਝਣ ਵਾਲਾ, ਜ਼ਰੂਰ ਫਲ ਦੇਣ ਵਾਲਾ । ਤਿਤੁ—ਉਸ ਦੀ ਰਾਹੀਂ । ਗਤਿ—ਉੱਚੀ ਆਤਮਕ ਅਵਸਥਾ । ਵਿਰਲੀ—ਵਿਰਲੀਂ ।੪।

**ਅਰਥ :—**(ਹੇ ਭਾਈ !) ਗੁਰੂ ਦੀ ਸਰਨ ਪੈ ਕੇ ਉਸ ਹਰੀ ਦਾ ਸਿਮਰਨ ਕਰੋ, ਜੋ ਪਰਮ ਆਤਮਾ ਹੈ, ਜਿਸ ਤੋਂ ਪਰੇ ਹੋਰ ਕੋਈ ਨਹੀਂ, ਜੋ ਸਭ ਤੋਂ ਪਰੇ ਹੈ, ਜੋ ਪ੍ਰਕਾਸ਼-ਰੂਪ ਹੈ, ਜੋ ਅਪਹੁੰਚ ਹੈ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ, ਜੋ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਜੋ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਹੈ, ਜੋ ਸ੍ਰਿਸ਼ਟੀ ਦੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ ਅਤੇ ਜੋ ਉੱਚੀ ਆਤਮਕ ਅਵਸਥਾ ਦੇਣ ਵਾਲਾ ਹੈ ।੧।

ਗੁਰੂ ਦੀ ਸਰਨ ਪਿਆਂ ਮਧੁ-ਦੈਂਤ ਨੂੰ ਮਾਰਨ ਵਾਲਾ (ਵਿਕਾਰ-ਦੈਂਤਾਂ ਤੋਂ) ਬਚਾ ਲੈਂਦਾ ਹੈ । ਗੁਰੂ ਦੀ ਸਰਨ ਪਿਆਂ ਮੁਰ-ਦੈਂਤ ਦਾ ਮਾਰਨ ਵਾਲਾ ਪ੍ਰਭੂ (ਸਦਾ ਲਈ) ਸਾਥੀ ਬਣ ਜਾਂਦਾ ਹੈ । ਗੁਰੂ ਦੀ ਸਰਨ ਪਿਆਂ ਹੀ ਉਹ ਪ੍ਰਭੂ ਮਿਲਦਾ ਹੈ ਜੋ ਦਇਆ ਦਾ ਸੋਮਾ ਹੈ ਤੇ ਜਿਸ ਨੂੰ ਦਮੋਦਰ ਆਖਿਆ ਜਾਂਦਾ ਹੈ, ਕਿਸੇ ਹੋਰ ਤਰੀਕੇ ਨਾਲ ਨਹੀਂ ਮਿਲ ਸਕਦਾ ।੨।

ਕ੍ਰੋੜਾਂ ਹੀ ਸੇਵਕ ਜਿਸ ਦੇ ਪੈਰ ਪੂਜਦੇ ਹਨ, ਉਹ ਪਰਮਾਤਮਾ ਕੇਸ਼ਵ (ਸੋਹਣੇ ਕੇਸਾਂ ਵਾਲਾ) ਕਿਸੇ ਨਾਲ ਵੈਰ ਨਹੀਂ ਰੱਖਦਾ ਤੇ ਉਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ ਪੈਂਦੀ । ਗੁਰੂ ਦੀ ਰਾਹੀਂ ਜਿਸ ਮਨੁੱਖ ਦੇ ਹਿਰਦੇ ਵਿਚ ਉਹ ਵੱਸ ਪੈਂਦਾ ਹੈ, ਉਹ ਮਨੁੱਖ ਅਨਿੰਨ ਭਗਤ ਬਣ ਜਾਂਦਾ ਹੈ ।੩।

ਉਸ ਪਰਮਾਤਮਾ ਦਾ ਦਰਸਨ ਜ਼ਰੂਰ (ਮਨ-ਇੱਛਤ) ਫਲ ਦੇਂਦਾ ਹੈ, ਉਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਉਸ ਦੀ ਹਸਤੀ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਉਹ ਵੱਡੀਆਂ ਤਾਕਤਾਂ ਵਾਲਾ ਹੈ, ਤੇ ਉਹ ਸਦਾ ਹੀ ਦਾਤਾਂ ਦੇਂਦਾ ਰਹਿੰਦਾ ਹੈ । ਗੁਰੂ ਦੀ ਸਰਨ ਪੈ ਕੇ ਜੇ ਉਸ ਦਾ ਨਾਮ ਜਪੀਏ, ਤਾਂ ਉਸ ਨਾਮ ਦੀ ਬਰਕਤਿ ਨਾਲ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ । ਪਰ, ਹੇ ਨਾਨਕ ! ਇਹ ਉੱਚੀ ਆਤਮਕ ਅਵਸਥਾ ਵਿਰਲਿਆਂ ਨੇ ਹੀ ਸਮਝੀ ਹੈ ।੪।੬।੧੩।

**ਮਾਝ ਮਹਲਾ ੫ ॥ ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥ ਸਭ ਕਿਛੁ ਤੂੰ ਹੈ ਤੂੰ ਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥ ਭਾਣੈ ਉਝੜ ਭਾਣੈ ਰਾਹਾ ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥ ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥੨॥ ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥ ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥ ਖਾਕੁ ਸੰਤਨ ਕੀ, ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥ ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥ {ਪੰਨਾ ੯੮}**

**ਪਦ ਅਰਥ** :—ਕਹਿਆ—ਆਖਿਆ ਹੋਇਆ ਬਚਨ, ਹੁਕਮ । ਮਾਣਾ—ਮਾਣ, ਆਸਰਾ, ਸਹਾਰਾ । ਕੁਦਰਤਿ—ਸਮਰਥਾ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ ।੧।

ਭਾਣੈ—ਰਜ਼ਾ ਅਨੁਸਾਰ । ਉਝੜ—ਗ਼ਲਤ ਰਸਤਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਭਰਮਿ—ਭਟਕਣਾ ਵਿਚ, ਭੁਲੇਖੇ ਵਿਚ । ਤਿਸੈ—ਉਸ (ਪਰਮਾਤਮਾ) ਦੀ ਹੀ । ਰਜਾਈ—ਰਜ਼ਾ ਵਿਚ ।੨।

ਵਰਤੈ—ਵਰਤਦਾ ਹੈ, ਵਾਪਰਦਾ ਹੈ । ਭਾਣਾ—ਰਜ਼ਾ, ਹੁਕਮ । ਅਥਾਹ—ਜਿਸ ਦੀ ਡੂੰਘਾਈ ਨਾਹ ਲੱਭ ਸਕੇ ।੩।

ਖਾਕੁ—ਚਰਨ-ਧੂੜ । ਆਇ—ਆ ਕੇ । ਹਰਿ—ਹੇ ਹਰੀ ! ਪੇਖਤ—ਵੇਖਦਿਆਂ । ਆਘਾਵੈ—ਰੱਜ ਜਾਂਦਾ ਹੈ । ਸੁਭਾਈ—(ਤੇਰੀ) ਰਜ਼ਾ ਅਨੁਸਾਰ ।੪।

**ਅਰਥ** :—ਹੇ ਪ੍ਰਭੂ ! ਜੋ ਕੁਝ ਤੂੰ ਹੁਕਮ ਕਰਦਾ ਹੈਂ ਉਹੀ ਜੀਵ ਕਰਦੇ ਹਨ, ਜੋ ਕੁਝ ਤੂੰ ਦੇਂਦਾ ਹੈਂ, ਉਹੀ ਜੀਵ ਹਾਸਲ ਕਰ ਸਕਦੇ ਹਨ । ਗਰੀਬਾਂ ਤੇ ਅਨਾਥ ਜੀਵਾਂ ਨੂੰ ਤੇਰਾ ਹੀ ਸਹਾਰਾ ਹੈ । ਹੇ ਮੇਰੇ ਪਿਆਰੇ ਪ੍ਰਭੂ ! (ਜਗਤ ਵਿਚ) ਸਭ ਕੁਝ ਤੂੰ ਹੀ ਕਰ ਰਿਹਾ ਹੈਂ ਤੂੰ ਹੀ ਕਰ ਰਿਹਾ ਹੈਂ । ਮੈਂ ਤੇਰੀ ਸਮਰਥਾ ਤੋਂ ਸਦਕੇ ਜਾਂਦਾ ਹਾਂ ।੧।

ਪਰਮਾਤਮਾ ਦੀ ਰਜ਼ਾ ਵਿਚ ਹੀ ਜੀਵ (ਜ਼ਿੰਦਗੀ ਦਾ) ਗ਼ਲਤ ਰਸਤਾ ਫੜ ਲੈਂਦੇ ਹਨ ਤੇ ਕਈ ਸਹੀ ਰਸਤਾ ਫੜਦੇ ਹਨ । ਪਰਮਾਤਮਾ ਦੀ ਰਜ਼ਾ ਵਿਚ ਹੀ ਕਈ ਜੀਵ ਗੁਰੂ ਦੀ ਸਰਨ ਪੈ ਕੇ ਹਰੀ ਦੇ ਗੁਣ ਗਾਂਦੇ ਹਨ । ਪ੍ਰਭੂ ਦੀ ਰਜ਼ਾ ਅਨੁਸਾਰ ਹੀ ਜੀਵ (ਮਾਇਆ ਦੇ ਮੋਹ ਦੀ) ਭਟਕਣਾ ਵਿਚ ਫਸ ਕੇ ਅਨੇਕਾਂ ਜੂਨਾਂ ਵਿਚ ਭੌਂਦਾ ਫਿਰਦਾ ਹੈ । (ਇਹ) ਸਭ ਕੁਝ ਉਸ ਪ੍ਰਭੂ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ ।੨।

ਹੇ ਅਪਹੁੰਚ ਪ੍ਰਭੂ ! ਹੇ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਪ੍ਰਭੂ ! ਹੇ ਬੇਅੰਤ ਪ੍ਰਭੂ ! ਹੇ ਅਥਾਹ ਪ੍ਰਭੂ ! (ਆਪਣੀ ਸਮਰੱਥਾ ਨਾਲ) ਨਾਹ ਕੋਈ ਜੀਵ ਮੂਰਖ ਹੈ ਤੇ ਨਾਹ ਹੀ ਕੋਈ ਸਿਆਣਾ ਹੈ । (ਜਗਤ ਵਿਚ ਜੋ ਕੁਝ ਹੋ ਰਿਹਾ ਹੈ) ਸਭ ਤੇਰਾ ਹੁਕਮ ਹੀ ਚੱਲ ਰਿਹਾ ਹੈ । ਤੇਰੇ ਬਰਾਬਰ ਦੀ ਕੋਈ ਸ਼ੈ ਦੱਸੀ ਨਹੀਂ ਜਾ ਸਕਦੀ ।

ਹੇ ਪਿਆਰੇ ਹਰੀ ! ਮੈਂ ਤੇਰੇ ਦਰ ਤੇ ਆ ਡਿੱਗਾ ਹਾਂ, ਮੈਨੂੰ ਆਪਣੇ ਸੰਤਾਂ ਦੇ ਚਰਨਾਂ ਦੀ ਧੂੜ ਦੇਹ । ਹੇ ਨਾਨਕ ! (ਆਖ—ਪਰਮਾਤਮਾ ਦਾ) ਦਰਸਨ ਕੀਤਿਆਂ ਮਨ (ਦੁਨੀਆ ਦੇ ਪਦਾਰਥਾਂ ਵਲੋਂ) ਰੱਜ ਜਾਂਦਾ ਹੈ ਤੇ ਉਸ ਦੀ ਰਜ਼ਾ ਅਨੁਸਾਰ ਉਸ ਨਾਲ ਮਿਲਾਪ ਹੋ ਜਾਂਦਾ ਹੈ ।੪।੭।੧੪।

ਮਾਝ ਮਹਲਾ ੫ ॥ ਦੁਖੁ ਤਦੇ ਜਾ ਵਿਸਰਿ ਜਾਵੈ ॥ ਭੁਖ ਵਿਆਪੈ ਬਹੁ ਬਿਧਿ ਧਾਵੈ ॥ ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥ ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥ ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥੨॥ ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇ ਦੇ ਤੋਟਿ ਨਾਹੀ ਪ੍ਰਭ ਰੰਗਾ ॥ ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥੩॥ ਹਉ ਬਲਿਹਾਰੀ ਸਤਿਗੁਰੁ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ ਮੇਰੇ ॥ ਹਿਰਦੇ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥ {ਪੰਨਾ ੯੯}

**ਪਦ ਅਰਥ** :—ਤਦੇ—ਤਦਿ ਹੀ, ਤਦੋਂ ਹੀ । ਭੁਖ—ਮਾਇਆ ਦੀ ਤ੍ਰਿਸ਼ਨਾ । ਵਿਆਪੈ—ਜ਼ੋਰ ਪਾ ਲੈਂਦੀ ਹੈ । ਬਹੁ ਬਿਧਿ—ਕਈ ਤਰੀਕਿਆਂ ਨਾਲ । ਸੁਹੇਲਾ—ਸੁਖੀ ।੧।

ਸਮਰਥਾ—ਤਾਕਤ ਵਾਲਾ । ਜੀਇ—ਜੀਉ ਵਿਚ {ਲਫ਼ਜ਼ 'ਜੀਉ' ਤੋਂ ਅਧਿਕਰਣ ਕਾਰਕ ਇਕ-ਵਚਨ 'ਜੀਇ' ਹੈ} ਸਮਾਲੀ—ਸਮਾਲੀਂ, ਮੈਂ ਸੰਭਾਲਦਾ ਹਾਂ । ਹਉ ਪੀੜਾ—ਹਉਮੈ ਦਾ ਦੁੱਖ ।੨।

ਹਉ—ਮੈਂ । ਮੰਗਾ—ਮੰਗਾਂ । ਤੋਟਿ—ਘਾਟਾ । ਪ੍ਰਭ ਰੰਗਾ—ਪ੍ਰਭੂ ਦੇ ਪਦਾਰਥਾਂ (ਵਿਚ) । ਪੈ—ਪੈ ਕੇ । ਮਨਾਈ—ਮਨਾਈਂ, ਮੈਂ ਮਨਾਂਦਾ ਹਾਂ । ਬਲਿਹਾਰੀ—ਕੁਰਬਾਨ । ਜਿਨਿ—ਜਿਸ (ਗੁਰੂ) ਨੇ । ਸਗਲੇ—ਸਾਰੇ । ਦੇ—ਦੇ ਕੇ । ਰੰਗਿ—(ਆਪਣੇ) ਪ੍ਰੇਮ ਵਿਚ (ਜੋੜ ਕੇ) । ਰਸਾਲਾ—{ਰਸ ਆਲਯ} ਰਸ ਦਾ ਘਰ ।੪।

**ਅਰਥ** :—(ਜੀਵ ਨੂੰ) ਦੁੱਖ ਤਦੋਂ ਹੀ ਵਾਪਰਦਾ ਹੈ ਜਦੋਂ ਉਸ ਨੂੰ (ਪਰਮਾਤਮਾ ਦਾ ਨਾਮ) ਭੁੱਲ ਜਾਂਦਾ ਹੈ । (ਨਾਮ ਤੋਂ ਖੁੰਝੇ ਹੋਏ ਜੀਵ ਉਤੇ) ਮਾਇਆ ਦੀ ਤ੍ਰਿਸ਼ਨਾ ਜ਼ੋਰ ਪਾ ਲੈਂਦੀ ਹੈ, ਤੇ ਜੀਵ ਕਈ ਢੰਗਾਂ ਨਾਲ (ਮਾਇਆ ਦੀ ਖ਼ਾਤਰ ਭਟਕਦਾ ਫਿਰਦਾ ਹੈ । ਦੀਨਾਂ ਉਤੇ ਦਇਆ ਕਰਨ ਵਾਲਾ ਪਰਮਾਤਮਾ ਜਿਸ ਮਨੱਖ ਨੂੰ (ਨਾਮ ਦੀ ਦਾਤਿ) ਦੇਂਦਾ ਹੈ ਉਹ ਸਿਮਰ ਸਿਮਰ ਕੇ ਸਦਾ ਸੌਖਾ ਰਹਿੰਦਾ ਹੈ ।੧।

(ਪਰ ਇਹ ਨਾਮ ਦੀ ਦਾਤਿ ਗੁਰੂ ਦੀ ਰਾਹੀਂ ਮਿਲਦੀ ਹੈ) ਮੇਰਾ ਸਤਿਗੁਰੂ ਬੜੀ ਤਾਕਤ ਵਾਲਾ ਹੈ, (ਉਸ ਦੀ ਮਿਹਰ ਨਾਲ) ਜਦੋਂ ਮੈਂ (ਪਰਮਾਤਮਾ ਦਾ ਨਾਮ ਆਪਣੇ) ਹਿਰਦੇ ਵਿਚ ਵਸਾਂਦਾ ਹਾਂ ਤਾਂ ਮੇਰਾ ਸਾਰਾ ਦੁੱਖ ਦੂਰ ਹੋ ਜਾਂਦਾ ਹੈ । (ਮੇਰੇ ਅੰਦਰੋਂ) ਚਿੰਤਾ ਦਾ ਰੋਗ ਦੂਰ ਹੋ ਜਾਂਦਾ ਹੈ, ਮੇਰਾ ਹਉਮੈ ਦਾ ਦੁੱਖ ਦੂਰ ਹੋ ਜਾਂਦਾ ਹੈ (ਚਿੰਤਾ ਹਉਮੈ ਆਦਿਕ ਤੋਂ) ਪਰਮਾਤਮਾ ਆਪ ਮੇਰੀ ਰਾਖੀ ਕਰਦਾ ਹੈ ।੨।

(ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦੇ ਦਰ ਤੋਂ) ਮੈਂ ਅੰਞਾਣੇ ਬਾਲ ਵਾਂਗ ਹਰੇਕ ਚੀਜ਼ ਮੰਗਦਾ ਹਾਂ, ਉਹ ਸਦਾ ਮੈਨੂੰ (ਮੇਰੀਆਂ ਮੂੰਹ ਮੰਗੀਆਂ ਚੀਜ਼ਾਂ) ਦੇਂਦਾ ਰਹਿੰਦਾ ਹੈ, ਤੇ ਪ੍ਰਭੂ ਦੀਆਂ ਦਿੱਤੀਆਂ ਚੀਜ਼ਾਂ ਵਲੋਂ ਮੈਨੂੰ ਕਦੇ ਟੋਟ ਨਹੀਂ ਆਉਂਦੀ । ਉਹ ਪਰਮਾਤਮਾ ਦੀਨਾਂ ਉੱਤੇ ਦਇਆ ਕਰਨ ਵਾਲਾ ਹੈ, ਸ੍ਰਿਸ਼ਟੀ ਦੇ ਜੀਵਾਂ ਦੀ ਪਾਲਨਾ ਕਰਨ ਵਾਲਾ ਹੈ, ਮੈਂ ਉਸ ਦੇ ਚਰਨਾਂ ਤੇ ਢਹਿ ਢਹਿ ਕੇ ਸਦਾ ਉਸ ਨੂੰ ਮਨਾਂਦਾ ਰਹਿੰਦਾ ਹਾਂ ।੩।

ਮੈਂ ਪੂਰੇ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ, ਉਸ ਨੇ ਮੇਰੇ ਸਾਰੇ ਮਾਇਆ ਦੇ ਬੰਧਨ ਤੋੜ ਦਿੱਤੇ ਹਨ ।

ਹੇ ਨਾਨਕ ! ਗੁਰੂ ਨੇ ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਹਿਰਦੇ ਵਿਚ ਦੇ ਕੇ ਪਵਿੱਤ੍ਰ ਜੀਵਨ ਵਾਲਾ ਬਣਾ ਦਿੱਤਾ, ਉਹ ਪ੍ਰਭੂ ਦੇ ਪ੍ਰੇਮ ਵਿਚ ਲੀਨ ਹੋ ਕੇ ਆਤਮਕ ਆਨੰਦ ਦਾ ਘਰ ਬਣ ਜਾਂਦੇ ਹਨ ।੪।੮।੧੫।

**ਮਾਝ ਮਹਲਾ ੫ ॥ ਲਾਲ ਗੋਪਾਲ ਦਇਆਲ ਰੰਗੀਲੇ ॥ ਗਹਿਰ ਗੰਭੀਰ ਬੇਅੰਤ ਗੋਵਿੰਦੇ ॥ ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥ ਦੁਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥ ਅਕਾਲ ਮੂਰਤਿ ਅਜੂਨੀ ਸੰਭੌ ਮਨਿ ਸਿਮਰਤ ਠੰਢਾ ਥੀਵਾਂ ਜੀਉ ॥੨॥ ਸਦਾ ਸੰਗੀ ਹਰਿ ਰੰਗ ਗੋਪਾਲਾ ॥ ਊਚ ਨੀਚ ਕਰੇ ਪ੍ਰਤਿਪਾਲਾ ॥ ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥ ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥ ਨਾਨਕ ਕੀ ਧਰ ਤੂੰ ਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥ {ਪੰਨਾ ੯੯}**

**ਪਦ ਅਰਥ** :—ਲਾਲ—ਹੇ ਲਾਲ ! ਹੇ ਪਿਆਰੇ ! ਰੰਗੀਲੇ—ਹੇ ਰੰਗੀਲੇ ! {ਰੰਗ-ਆਲਯ} ਹੇ ਆਨੰਦ ਦੇ ਸੋਮੇ ! ਗੰਭੀਰ—ਹੇ ਵੱਡੇ ਜਿਗਰੇ ਵਾਲੇ ! ਹਉ—ਮੈਂ । ਜੀਵਾਂ—ਆਤਮਕ ਜੀਵਨ ਪ੍ਰਾਪਤ ਕਰਦਾ ਹਾਂ ।੧।

ਦੁਖ ਭੰਜਨ—ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਨਿਧਾਨ—ਹੇ ਖ਼ਜ਼ਾਨੇ ! ਸੰਭੌ—{ਸ੍ਵਯੰਭੂ, ਵਯਜ਼ਭੁ} ਆਪਣੇ ਆਪ ਤੋਂ ਪਰਗਟ ਹੋਣ ਵਾਲਾ । ਮਨਿ—ਮਨ ਵਿਚ । ਠੰਢਾ—ਸ਼ਾਂਤ ।੨।

ਰਸਾਇਣੁ—ਰਸਾਂ ਦੇ ਘਰ । ਤ੍ਰਿਪਤਾਇਣੁ—ਤ੍ਰਿਪਤ ਕਰਨ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ ਰਸ ।੩।

ਦੁਖਿ—ਦੁੱਖ ਵਿਚ । ਪਿਆਰੇ—ਹੇ ਪਿਆਰੇ ! ਤੁਧੁ—ਤੈਨੂੰ । ਸੁਮਤਿ—ਚੰਗੀ ਅਕਲ । ਤੇ—ਤੋਂ । ਧਰ—ਆਸਰਾ । ਠਾਕੁਰ—ਹੇ ਠਾਕੁਰ ! ਰੰਗਿ—ਪ੍ਰੇਮ ਵਿਚ ।੪।

**ਅਰਥ** :—ਹੇ ਪਿਆਰੇ ਪ੍ਰਭੂ ! ਹੇ ਸ੍ਰਿਸ਼ਟੀ ਦੇ ਰਾਖੇ ! ਹੇ ਦਇਆ ਦੇ ਘਰ ! ਹੇ ਆਨੰਦ ਦੇ ਸੋਮੇ ! ਹੇ ਡੂੰਘੇ ਤੇ ਵੱਡੇ ਜਿਗਰ ਵਾਲੇ ! ਹੇ ਬੇਅੰਤ ਗੋਬਿੰਦ ! ਹੇ ਸਭ ਤੋਂ ਉੱਚੇ ਅਥਾਹ ਤੇ ਬੇਅੰਤ ਪ੍ਰਭੂ ! ਹੇ ਸੁਆਮੀ ! (ਤੇਰੀ ਮਿਹਰ ਨਾਲ ਤੇਰਾ ਨਾਮ) ਸਿਮਰ ਸਿਮਰ ਕੇ ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ ।੧।

ਹੇ (ਜੀਵਾਂ ਦੇ) ਦੁੱਖ ਨਾਸ ਕਰਨ ਵਾਲੇ ! ਹੇ ਕੀਮਤੀ ਪਦਾਰਥਾਂ ਦੇ ਖ਼ਜ਼ਾਨੇ ! ਹੇ ਨਿਡਰ ਨਿਰਵੈਰ ਅਥਾਹ ਤੇ ਅਤੋਲ ਪ੍ਰਭੂ ! ਤੇਰੀ ਹਸਤੀ ਮੌਤ ਤੋਂ ਰਹਿਤ ਹੈ, ਤੂੰ ਜੂਨਾਂ ਵਿਚ ਨਹੀਂ ਆਉਂਦਾ, ਤੇ ਆਪਣੇ ਆਪ ਤੋਂ ਹੀ ਪਰਗਟ ਹੁੰਦਾ ਹੈਂ । (ਤੇਰਾ ਨਾਮ) ਮਨ ਵਿਚ ਸਿਮਰ ਸਿਮਰ ਕੇ ਮੈਂ ਸ਼ਾਂਤ ਚਿੱਤ ਹੋ ਜਾਂਦਾ ਹਾਂ ।੨।

ਪਰਮਾਤਮਾ (ਆਪਣੀ) ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਹੈ, ਸਦਾ ਸਭ ਜੀਵਾਂ ਦੇ ਅੰਗ ਸੰਗ ਰਹਿੰਦਾ ਹੈ, ਤੇ ਸਭ ਸੁਖ ਦੇਣ ਵਾਲਾ ਹੈ । (ਜਗਤ ਵਿਚ) ਉੱਚੇ ਅਖਵਾਣ ਵਾਲੇ ਤੇ ਨੀਵੇਂ ਅਖਵਾਣ ਵਾਲੇ ਸਭ ਜੀਵਾਂ ਦੀ ਪਾਲਣਾ ਕਰਦਾ ਹੈ । ਪਰਮਾਤਮਾ ਦਾ ਨਾਮ ਸਭ ਰਸਾਂ ਦਾ ਸੋਮਾ ਹੈ (ਜੀਵਾਂ ਦੇ) ਮਨ ਨੂੰ (ਮਾਇਆ ਦੀ ਤ੍ਰਿਸ਼ਨਾ ਵਲੋਂ) ਤ੍ਰਿਪਤ ਕਰਨ ਵਾਲਾ ਹੈ ।

ਗੁਰੂ ਦੀ ਸਰਨ ਪੈ ਕੇ ਆਤਮਕ ਜੀਵਨ ਦੇਣ ਵਾਲੇ ਉਸ ਨਾਮ ਰਸ ਨੂੰ ਮੈਂ ਪੀਂਦਾ ਰਹਿੰਦਾ ਹਾਂ ।੩।

ਹੇ ਪਿਆਰੇ ਪ੍ਰਭੂ ! ਦੁੱਖ ਵਿਚ (ਫਸਿਆ ਪਿਆ ਹੋਵਾਂ, ਚਾਹੇ) ਸੁਖ ਵਿਚ (ਵੱਸ ਰਿਹਾ ਹੋਵਾਂ) ਮੈਂ ਸਦਾ ਤੈਨੂੰ ਹੀ ਧਿਆਉਂਦਾ ਹਾਂ (ਤੇਰਾ ਹੀ ਧਿਆਨ ਧਰਦਾ ਹਾਂ)—ਇਹ ਚੰਗੀ ਅਕਲ ਮੈਂ (ਆਪਣੇ) ਗੁਰੂ ਤੋਂ ਲਈ ਹੈ । ਹੇ ਸਭ ਦੇ ਪਾਲਣਹਾਰ ! ਨਾਨਕ ਦਾ ਆਸਰਾ ਤੂੰ ਹੀ ਹੈਂ ।

(ਹੇ ਭਾਈ !) ਪਰਮਾਤਮਾ ਦੇ ਪ੍ਰੇਮ-ਰੰਗ ਵਿਚ (ਲੀਨ ਹੋ ਕੇ ਹੀ) ਮੈਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕਦਾ ਹਾਂ ।੪।੯।੧੬।

**ਮਾਝ ਮਹਲਾ ੫ ॥ ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥ ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ ॥੧॥ ਉਦਮੁ ਕਰਤ ਮਨੁ ਨਿਰਮਲੁ ਹੋਆ ॥ ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥੨॥ ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥ ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ ॥੩॥ ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥ ਨਾਮਿ ਰੰਗਿ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥੪॥੧੦॥੧੭॥ {ਪੰਨਾ ੯੯}**

**ਪਦ ਅਰਥ** :—ਧੰਨੁ—{ਧੰਯ} ਭਾਗਾਂ ਵਾਲਾ । ਜਿਤੁ—ਜਿਸ (ਵੇਲੇ) ਵਿਚ । ਮੈ—ਮੈਨੂੰ । ਸਫਲੁ—ਫਲ ਦੇਣ ਵਾਲਾ । ਨੇਤ੍ਰ—ਅੱਖਾਂ ਨਾਲ । ਮੂਰਤ—{ਮੁਹੂਤ਼ਲ} ਦੋ ਘੜੀਆਂ ਦਾ ਸਮਾ । ਚਸਾ—ਇਕ ਪਲ ਦਾ ਤ੍ਰੀਹਵਾਂ ਹਿੱਸਾ । ਓਇ—{ਲ਼ਫ਼ਜ਼ 'ਓਹੁ' ਤੋਂ ਬਹੁ-ਵਚਨ} । ਸੰਜੋਗਾ—ਮਿਲਾਪ ਦੇ ਸਮੇ ।੧।

ਕਰਤ—ਕਰਦਿਆਂ । ਹੋਆ—ਹੋ ਗਿਆ । ਮਾਰਗਿ—ਰਸਤੇ ਉਤੇ । ਭ੍ਰਮੁ—ਭਟਕਦਾ ।੨।

ਵਖਾਣੀ—ਬਿਆਨ ਕੀਤੀ । ਕਥੀ—ਆਖੀ । ਤੈ—ਤੈਂ, ਤੂੰ । ਗੁਰਿ—ਗੁਰੂ ਨੇ । ਸਭੁ—ਹਰ ਥਾਂ ।੩।

ਅੰਮ੍ਰਿਤ ਰਸੁ—ਨਾਮ ਅੰਮ੍ਰਿਤ ਦਾ ਸੁਆਦ । ਤੇ—ਤੋਂ । ਥੀਆ—ਹੋ ਗਿਆ ਹੈ । ਨਾਮਿ—ਨਾਮ ਵਿਚ (ਜੁੜੇ ਰਹਿਣਾ) । ਭੋਗਾ—ਦੁਨੀਆ ਦੇ ਪਦਾਰਥ ਮਾਣਨੇ ।੪।

**ਅਰਥ** :—(ਮੇਰੇ ਭਾ ਦਾ) ਉਹ ਵੇਲਾ ਭਾਗਾਂ ਵਾਲਾ (ਸਾਬਤ ਹੋਇਆ) ਜਿਸ ਵੇਲੇ ਮੈਨੂੰ ਸਤਿਗੁਰੂ ਮਿਲ ਪਿਆ, (ਗੁਰੂ ਦਾ) ਦਰਸਨ (ਮੇਰੇ ਵਾਸਤੇ) ਫਲ-ਦਾਇਕ ਹੋ ਗਿਆ (ਕਿਉਂਕਿ ਇਹਨਾਂ) ਅੱਖਾਂ ਨਾਲ (ਗੁਰੂ ਦਾ)

ਦਰਸਨ ਕਰਦਿਆਂ (ਹੀ) ਮੈਂ (ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘ ਗਿਆ । (ਸੋ ਮੇਰੇ ਵਾਸਤੇ) ਉਹ ਮੁਹੂਰਤ ਉਹ ਚਸੇ ਉਹ ਪਲ ਘੜੀਆਂ ਉਹ (ਗੁਰੂ-) ਮਿਲਾਪ ਦੇ ਸਮੇ ਸਾਰੇ ਹੀ ਭਾਗਾਂ ਵਾਲੇ ਹਨ ।੧।

(ਗੁਰੂ ਦੀ ਦੱਸੀ ਸਿਮਰਨ-ਕਾਰ ਵਾਸਤੇ) ਉੱਦਮ ਕਰਦਿਆਂ (ਮੇਰਾ) ਮਨ ਪਵਿਤ੍ਰ ਹੋ ਗਿਆ ਹੈ, (ਗੁਰੂ ਦੀ ਰਾਹੀਂ) ਪ੍ਰਭੂ ਦੇ ਰਸਤੇ ਉੱਤੇ ਤੁਰਦਿਆਂ ਮੇਰੀ ਸਾਰੀ ਭਟਕਣਾ ਮੁੱਕ ਗਈ ਹੈ । ਗੁਰੂ ਨੇ ਮੈਨੂੰ (ਸਾਰੇ ਗੁਣਾਂ ਦਾ) ਖ਼ਜ਼ਾਨਾ ਪ੍ਰਭੂ ਦਾ ਨਾਮ ਸੁਣਾ ਦਿੱਤਾ ਹੈ (ਉਸ ਦੀ ਬਰਕਤਿ ਨਾਲ) ਮੇਰੇ ਸਾਰੇ (ਮਾਨਸਿਕ) ਰੋਗ ਦੂਰ ਹੋ ਗਏ ਹਨ ।

(ਹੇ ਪ੍ਰਭੂ !) ਗੁਰੂ ਨੇ ਮੈਨੂੰ ਦੱਸਿਆ ਹੈ ਕਿ ਹਰ ਥਾਂ ਇਕ ਤੂੰ ਹੀ ਤੂੰ ਹੈਂ, ਤੇਰੇ ਬਰਾਬਰ ਦਾ ਹੋਰ ਕੋਈ ਭੀ (ਨਾਹ ਹੋਇਆ, ਨਾਹ ਹੈ ਤੇ) ਨਾਹ ਹੋਵੇਗਾ । (ਇਸ ਵਾਸਤੇ ਹੁਣ ਮੈਨੂੰ) ਅੰਦਰ ਬਾਹਰ (ਸਭ ਜੀਵਾਂ ਵਿਚ) ਤੇਰਾ ਹੀ ਬਾਣੀ ਸੁਣਾਈ ਦੇ ਰਹੀ ਹੈ (ਹਰੇਕ ਵਿਚ ਤੂੰ ਹੀ ਬੋਲਦਾ ਪ੍ਰਤੀਤ ਹੋ ਰਿਹਾ ਹੈਂ । ਮੈਨੂੰ ਇਹ ਨਿਸਚਾ ਹੋ ਗਿਆ ਹੈ ਕਿ ਹਰੇਕ ਜੀਵ ਵਿਚ) ਤੂੰ ਆਪ ਹੀ ਕਥਨ ਕਰ ਰਿਹਾ ਹੈਂ, ਤੂੰ ਆਪ ਹੀ ਵਖਿਆਨ ਕਰ ਰਿਹਾ ਹੈਂ ।੩।

ਹੇ ਨਾਨਕ ! (ਆਖ—) ਪਰਮਾਤਮਾ ਦੇ ਨਾਮ-ਰਸ ਦਾ ਸੁਆਦ ਮੈਨੂੰ ਗੁਰੂ ਪਾਸੋਂ ਪ੍ਰਾਪਤ ਹੋਇਆ ਹੈ । ਹੁਣ ਪਰਮਾਤਮਾ ਦਾ ਨਾਮ ਹੀ ਮੇਰਾ ਖਾਣ-ਪੀਣ ਹੈ ਤੇ ਨਾਮ ਹੀ ਮੇਰਾ ਹੰਢਾਣ ਹੈ, ਪ੍ਰਭੂ-ਨਾਮ ਵਿਚ ਜੁੜੇ ਰਹਿਣਾ ਹੀ ਮੇਰੇ ਵਾਸਤੇ ਦੁਨੀਆ ਦੀਆਂ ਖ਼ੁਸ਼ੀਆਂ ਹਨ, ਨਾਮ ਵਿਚ ਜੁੜੇ ਰਹਿਣਾ ਹੀ ਮੇਰੇ ਵਾਸਤੇ ਦੁਨੀਆ ਦੇ ਰੰਗ-ਤਮਾਸ਼ੇ ਹਨ, ਪ੍ਰਭੂ-ਨਾਮ ਹੀ ਮੇਰੇ ਵਾਸਤੇ ਦੁਨੀਆ ਦੇ ਭੋਗ-ਬਿਲਾਸ ਹੈ ।੪।੧੦। ੧੭।

**ਮਾਝ ਮਹਲਾ ੫ ॥ ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥ ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥ ਤੁਮ ਦਾਤੇ ਤੁਮ ਪੁਰਖ ਬਿਧਾਤੇ ॥ ਤੁਧੁ ਸਮਰਥ ਸਦਾ ਸੁਖ ਦਾਤੇ ॥ ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥੨॥ ਦਰਸਨਿ ਤੇਰੈ ਭਵਨ ਪੁਨੀਤਾ ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥ ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥ ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥ ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥੪॥੧੧॥੧੮॥ {ਪੰਨਾ ੯੯}**

**ਪਦ ਅਰਥ** :—ਸਗਲ—ਸਾਰੇ । ਪਹਿ—ਪਾਸੋਂ । ਮਾਂਗਉ—ਮੈਂ ਮੰਗਦਾ ਹਾਂ । ਵਸਤੁ—ਚੰਗੀ ਸ਼ੈ । ਕਰਉ—ਕਰਉਂ, ਮੈਂ ਕਰਦਾ ਹਾਂ । ਮਾਨੁ—ਅਹੰਕਾਰ । ਤਿਆਗਉ—ਤਿਆਗਉਂ, ਮੈਂ ਤਿਆਗ ਦਿਆਂ । ਵਾਰਿ ਵਾਰਿ—ਸਦਕੇ ਕੁਰਬਾਨ । ਜਾਈ—ਜਾਈਂ, ਮੈਂ ਜਾਵਾਂ । ਵਰੀਆ—ਵਾਰੀ । ਧੂਰਾ—ਚਰਨ-ਧੂੜ ।੧।

ਪੁਰਖ—ਸਰਬ-ਵਿਆਪਕ । ਬਿਧਾਤਾ—ਪੈਦਾ ਕਰਨ ਵਾਲਾ, ਸਿਰਜਣਹਾਰ {ਵਿਧਾਤ } । ਤੇ—ਤੋਂ । ਵਰਸਾਵੈ—ਫਲ ਪਾਂਦਾ ਹੈ । ਅਉਸਰੁ—ਸਮਾ, ਮਨੁੱਖਾ ਜਨਮ-ਰੂਪ ਸਮਾ । ਪੂਰਾ-ਸਫਲ, ਕਾਮਯਾਬ ।੨।

ਦਰਸਨਿ—ਦਰਸਨ ਨਾਲ । ਭਵਨ—{ਬਹੁ-ਵਚਨ} ਸ਼ਹਰ, ਸਰੀਰ-ਸ਼ਹਰ । ਪੁਨੀਤਾ—ਪਵਿਤ੍ਰ । ਗੜੁ—ਗੜ੍ਹ, ਕਿਲ੍ਹਾ । ਬਿਖਮੁ—ਔਖਾ, ਜਿਸ ਨੂੰ ਜਿੱਤਣਾ ਔਖਾ ਹੈ । ਸੂਰਾ—ਸੂਰਮਾ ।੩।

ਰਨੁ—ਚਰਨ-ਧੂੜ । ਮੁਖਿ—ਮੂੰਹ ਉੱਤੇ, ਮੱਥੇ ਉੱਤੇ । ਦੁਰਮਤਿ—ਭੈੜੀ ਮਤਿ । ਕੁਬੁਧਿ—ਕੋਝੀ ਅਕਲ । ਅਭਾਗੀ—ਭੱਜ ਗਈ । ਸਚ ਘਰਿ—ਸਦਾ-ਥਿਰ ਪ੍ਰਭੂ ਦੇ ਘਰ ਵਿਚ । ਕੂਰਾ—ਕੂੜ, ਮਾਇਆ ਦੇ ਮੋਹ ਦੇ ਝੂਠੇ ਸੰਸਕਾਰ ।੪।

**ਅਰਥ** :—(ਹੇ ਪ੍ਰਭੂ !) ਤੇਰਾ ਭਜਨ ਕਰਨ ਵਾਲੇ ਸਾਰੇ ਬੰਦਿਆਂ ਤੋਂ ਮੈਂ ਤੇਰਾ ਨਾਮ-ਪਦਾਰਥ ਹੀ ਮੰਗਦਾ ਹਾਂ, ਤੇ (ਉਹਨਾਂ ਅੱਗੇ) ਬੇਨਤੀ ਕਰਦਾ ਹਾਂ (ਕਿ ਕਿਸੇ ਤਰ੍ਹਾਂ) ਮੈਂ (ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਸਕਾਂ । ਹੇ

ਪ੍ਰਭੂ ! ਮੈਂ ਲੱਖਾਂ ਵਾਰ (ਤੇਰੇ ਸੰਤਾਂ ਤੋਂ) ਸਦਕੇ ਕੁਰਬਾਨ ਜਾਂਦਾ ਹਾਂ, ਮੈਨੂੰ ਆਪਣੇ ਸੰਤਾਂ ਦੇ ਚਰਨਾਂ ਦੀ ਧੂੜ ਬਖ਼ਸ਼ ।੧।

ਹੇ ਪ੍ਰਭੂ ! ਤੂੰ ਸਭ ਜੀਵਾਂ ਨੂੰ ਪੈਦਾ ਕਰਨ ਵਾਲਾ ਹੈਂ, ਤੂੰ ਹੀ ਸਭ ਵਿਚ ਵਿਆਪਕ ਹੈਂ, ਤੇ ਤੂੰ ਹੀ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ । ਹੇ ਪ੍ਰਭੂ ! ਤੂੰ ਸਾਰੀਆਂ ਤਾਕਤਾਂ ਦਾ ਮਾਲਕ ਹੈਂ, ਤੂੰ ਹੀ ਸਾਰੇ ਸੁਖ ਦੇਣ ਵਾਲਾ ਹੈਂ । ਹਰੇਕ ਜੀਵ ਤੇਰੇ ਪਾਸੋਂ ਹੀ ਮੁਰਾਦਾਂ ਪਾਂਦਾ ਹੈ (ਮੈਂ ਭੀ ਤੇਰੇ ਪਾਸੋਂ ਇਹ ਮੰਗ ਮੰਗਦਾ ਹਾਂ ਕਿ ਆਪਣੇ ਨਾਮ ਦੀ ਦਾਤਿ ਦੇ ਕੇ) ਮੇਰਾ ਮਨੁੱਖਾ ਜਨਮ ਦਾ ਸਮਾ ਕਾਮਯਾਬ ਕਰ ।੨।

ਹੇ ਪ੍ਰਭੂ ! (ਜਿਨ੍ਹਾਂ ਬੰਦਿਆਂ ਨੇ) ਤੇਰੇ ਦਰਸਨ (ਦੀ ਬਰਕਤਿ) ਨਾਲ ਆਪਣੇ ਸਰੀਰ-ਨਗਰ ਪਵਿਤ੍ਰ ਕਰ ਲਏ ਹਨ, ਉਹਨਾਂ ਨੇ ਹੀ ਇਸ ਔਖੇ ਮਨ-ਕਿਲ੍ਹੇ ਨੂੰ ਵੱਸ ਵਿਚ ਕੀਤਾ ਹੈ । ਹੇ ਪ੍ਰਭੂ ! ਤੂੰ ਹੀ ਸਭ ਨੂੰ ਦਾਤਾਂ ਦੇਣ ਵਾਲਾ ਹੈਂ, ਤੂੰ ਹੀ ਸਭ ਵਿਚ ਵਿਆਪਕ ਹੈਂ, ਤੂੰ ਹੀ ਸਭ ਦਾ ਪੈਦਾ ਕਰਨ ਵਾਲਾ ਹੈਂ, ਤੇਰੇ ਬਰਾਬਰ ਦਾ ਹੋਰ ਕੋਈ ਸੂਰਮਾ ਨਹੀਂ ਹੈ ।੩।

(ਜਦੋਂ ਦੀ) ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੇਰੇ ਮੱਥੇ ਤੇ ਲੱਗੀ ਹੈ, ਮੇਰੀ ਭੈੜੀ ਮਤਿ ਨਾਸ ਹੋ ਗਈ ਹੈ, ਮੇਰੀ ਕੋਝੀ ਅਕਲ ਦੂਰ ਹੋ ਚੁਕੀ ਹੈ । ਹੇ ਨਾਨਕ ! (ਆਖ—) ਜੇਹੜੇ ਬੰਦੇ ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਟਿਕੇ ਰਹਿੰਦੇ ਹਨ ਤੇ ਪ੍ਰਭੂ ਦੇ ਗੁਣ ਗਾਂਦੇ ਹਨ, ਉਹਨਾਂ ਦੇ (ਅੰਦਰੋਂ ਮਾਇਆ ਦੇ ਮੋਹ ਵਾਲੇ) ਝੂਠੇ ਸੰਸਕਾਰ ਨਾਸ ਹੋ ਜਾਂਦੇ ਹਨ ।੪।੧੧।੧੮।

**ਮਾਝ ਮਹਲਾ ੫ ॥ ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥ ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥ ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ ਭਲੀਆ ਜਾਈ ॥ ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥੨॥ ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥ ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥੩॥ ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥ {ਪੰਨਾ ੧੦੦}**

**ਪਦ ਅਰਥ** :—ਦਾਤੇ—ਹੇ ਦਾਤਾਰ ! ਸੰਗਿ—ਨਾਲ । ਰਾਤੇ—ਹੇ ਰੱਤੇ ਹੋਏ ! ਰੈਣਿ—ਰਾਤ । ਧਿਆਇ— ਧਿਆਈਂ, ਮੈਂ ਧਿਆਵਾਂ । ਮੋਹਿ—ਮੈਨੂੰ ।੧।

ਮਾਟੀ—ਸਰੀਰ । ਸੁਰਤਿ—ਜੋਤਿ, ਸਮਝ, ਸੋਚਣ ਦੀ ਤਾਕਤ । ਸਮਾਈ—ਲੀਨ ਕਰ ਦਿੱਤੀ, ਪਾਈ । ਭਲੀਆ—ਚੰਗੀਆਂ । ਜਾਈ—ਥਾਵਾਂ ।੨।

ਛਤੀਹ ਅੰਮ੍ਰਿਤ ਭੋਜਨੁ—ਕਈ ਕਿਸਮਾਂ ਦਾ ਵਧੀਆ ਖਾਣਾ । ਸੁਖਾਲੀ—ਸੁਖਦਾਈ । ਪਵਣਾ—ਹਵਾ । ਸਹਜ ਕੇਲ—ਬੇਫ਼ਿਕਰੀ ਦੇ ਕਲੋਲ ।੩।

ਜਿਤੁ—ਜਿਸ (ਬੁਧਿ) ਦੀ ਰਾਹੀਂ ।੪।

**ਅਰਥ** :—ਹੇ ਇਤਨੇ ਵੱਡੇ ਦਾਤਾਰ ! (ਹੇ ਬੇਅੰਤ ਦਾਤਾਂ ਦੇਣ ਵਾਲੇ ਪ੍ਰਭੂ !) ਹੇ ਭਗਤਾਂ ਨਾਲ ਪਿਆਰ ਕਰਨ ਵਾਲੇ ਪ੍ਰਭੂ ! (ਮੇਰੇ ਉੱਤੇ) ਕਿਰਪਾ ਕਰ, ਮੈਂ ਤੈਨੂੰ ਕਦੇ ਨਾਹ ਭੁਲਾਵਾਂ । ਮੈਨੂੰ ਇਹ ਦਾਨ ਦੇਹ ਕਿ ਜਿਵੇਂ ਹੋ ਸਕੇ ਮੈਂ ਦਿਨ ਰਾਤ ਤੇਰੇ ਚਰਨਾਂ ਦਾ ਧਿਆਨ ਧਰਦਾ ਰਹਾਂ ।੧।

ਹੇ ਪ੍ਰਭੂ ! (ਸਾਡੇ ਇਸ) ਜੜ੍ਹ ਸਰੀਰ ਵਿਚ ਤੂੰ ਚੇਤਨਤਾ ਪਾ ਦਿੱਤੀ ਹੈ, ਤੂੰ (ਸਾਨੂੰ ਜੀਵਾਂ ਨੂੰ) ਸਭ ਕੁਝ ਦਿੱਤਾ ਹੋਇਆ ਹੈ, ਚੰਗੀਆਂ ਥਾਵਾਂ ਦਿੱਤੀਆਂ ਹੋਈਆਂ ਹਨ । ਹੇ ਪ੍ਰਭੂ ! (ਤੇਰੇ ਪੈਦਾ ਕੀਤੇ ਜੀਵ ਕਈ ਤਰ੍ਹਾਂ ਦੀਆਂ) ਖ਼ੁਸ਼ੀਆਂ ਖੇਡ ਤਮਾਸ਼ੇ ਕਰ ਰਹੇ ਹਨ, ਇਹ ਸਭ ਕੁਝ ਜੋ ਹੋ ਰਿਹਾ ਹੈ ਤੇਰੀ ਰਜ਼ਾ ਅਨੁਸਾਰ ਹੋ ਰਿਹਾ ਹੈ ।੨।

(ਹੇ ਪ੍ਰਭੂ !) ਜਿਸ ਪਰਮਾਤਮਾ ਦਾ ਦਿੱਤਾ ਹੋਇਆ ਸਭ ਕੁਝ ਸਾਨੂੰ ਮਿਲ ਰਿਹਾ ਹੈ, (ਜਿਸ ਦੀ ਮਿਹਰ ਨਾਲ) ਅਨੇਕਾਂ ਕਿਸਮਾਂ ਦਾ ਖਾਣਾ ਅਸੀ ਖਾ ਰਹੇ ਹਾਂ, (ਆਰਾਮ ਕਰਨ ਲਈ) ਸੁਖਦਾਈ ਮੰਜੇ-ਬਿਸਤ੍ਰੇ ਸਾਨੂੰ ਮਿਲੇ ਹੋਏ ਹਨ, ਠੰਢੀ ਹਵਾ ਅਸੀ ਮਾਣ ਰਹੇ ਹਾਂ, ਤੇ ਬੇਫ਼ਿਕਰੀ ਦੇ ਕਈ ਖੇਡ ਤਮਾਸ਼ੇ ਕਰਦੇ ਰਹਿੰਦੇ ਹਾਂ (ਉਸ ਨੂੰ ਕਦੀ ਵਿਸਾਰਨਾ ਨਹੀਂ ਚਾਹੀਦਾ) ।੩।

ਹੇ ਪ੍ਰਭੂ ! ਮੈਨੂੰ ਅਜੇਹੀ ਅਕਲ ਦੇ, ਜਿਸ ਦੀ ਬਰਕਤਿ ਨਾਲ ਮੈਂ ਤੈਨੂੰ ਕਦੇ ਨਾਹ ਭੁਲਾਵਾਂ, ਮੈਨੂੰ ਉਹੀ ਮਤਿ ਦੇਹ, ਕਿ ਮੈਂ ਤੈਨੂੰ ਸਿਮਰਦਾ ਰਹਾਂ ।

ਹੇ ਨਾਨਕ ! (ਆਖ—) ਮੈਨੂੰ ਗੁਰੂ ਦੇ ਚਰਨਾਂ ਦਾ ਆਸਰਾ ਦੇਹ, ਤਾਕਿ ਮੈਂ ਹਰੇਕ ਸਾਹ ਦੇ ਨਾਲ ਤੇਰੇ ਗੁਣ ਗਾਂਦਾ ਰਹਾਂ ।੪।੧੨।੧੯।

**ਮਾਝ ਮਹਲਾ ੫ ॥ ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥ ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥੧॥ ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥ ਜੋ ਸਾਹਿਬ ਤੇਰੈ ਮਨਿ ਭਾਵੈ ॥ ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ ॥੨॥ ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥ ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ ॥੩॥ ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ ॥ ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥੪॥੧੩॥੨੦॥ {ਪੰਨਾ ੧੦੦}**

**ਪਦ ਅਰਥ** :—ਰਜਾਈ—ਹੇ ਰਜ਼ਾ ਦੇ ਮਾਲਕ ! ਜੋ ਤੁਧੁ ਭਾਈ—ਜੋ ਤੈਨੂੰ ਚੰਗਾ ਲੱਗਦਾ ਹੈ । ਸੋਈ—ਉਹੀ । ਭਾਣੈ—ਰਜ਼ਾ ਵਿਚ ਰਾਜ਼ੀ ਰਹਿਣਾ । ਪੂਰ—ਪੂਰਨ, ਠੀਕ ।੧।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸਾਹਿਬ—ਹੇ ਸਾਹਿਬ ! ਮਨਿ—ਮਨ ਵਿਚ । ਭਾਵੈ—ਪਿਆਰਾ ਲੱਗਦਾ ਹੈ । ਮਾਨਾ—ਪਤੀਜਦਾ ਹੈ ।੨।

ਪ੍ਰਤਿਪਾਲਾ—ਪਾਲਣਾ । ਖੇਲਹਿ—ਆਤਮਕ ਆਨੰਦ ਮਾਣਦੇ ਹਨ । ਤੁਮ ਸੰਗਿ—ਤੇਰੀ ਸੰਗਤਿ ਵਿਚ ਰਹਿ ਕੇ । ਖਰੇ—ਬਹੁਤ । ਪ੍ਰਾਨਾ—ਜਿੰਦ-ਜਾਨ, ਅਸਲ ਸਹਾਰਾ ।੩।

ਕੈ—ਤੋਂ । ਤੂੰ—ਤੈਨੂੰ । ਜਾਤਾ—ਪਛਾਣਿਆ ਹੈ । ਤੁਧੁ ਮਨਿ—ਤੇਰੇ ਮਨ ਵਿਚ । ਤ੍ਰਿਪਤਿ ਅਘਾਨਾ—(ਮਾਇਆ ਦੀ ਤ੍ਰਿਸ਼ਨਾ ਵਲੋਂ) ਬਿਲਕੁਲ ਰੱਜ ਗਏ ।੪।

**ਅਰਥ** :—ਹੇ ਰਜ਼ਾ ਦੇ ਮਾਲਕ-ਪ੍ਰਭੂ ! ਤੇਰਾ ਹੁਕਮ (ਸਿਰ-ਮੱਥੇ ਉੱਤੇ ਮੰਨਣਾ) ਤੇਰੀ ਸਿਫ਼ਤਿ-ਸਾਲਾਹ ਹੀ ਹੈ । ਜੋ ਤੈਨੂੰ ਚੰਗਾ ਲੱਗਦਾ ਹੈ (ਉਸ ਨੂੰ ਭਲਾਈ ਜਾਨਣਾ) ਇਹੀ ਅਸਲ ਗਿਆਨ ਹੈ ਇਹੀ ਅਸਲ ਸਮਾਧੀ ਹੈ ।

(ਹੇ ਭਾਈ !) ਜੋ ਕੁਝ ਪ੍ਰਭੂ ਜੀ ਨੂੰ ਭਾਉਂਦਾ ਹੈ (ਉਸ ਨੂੰ ਪਰਵਾਨ ਕਰਨਾ ਹੀ) ਅਸਲ ਜਪ ਹੈ, ਪਰਮਾਤਮਾ ਦੇ ਭਾਣੇ ਵਿਚ ਤੁਰਨਾ ਹੀ ਪੂਰਨ ਗਿਆਨ ਹੈ ।੧।

ਹੇ ਮਾਲਕ-ਪ੍ਰਭੂ ! ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ ਉਹੀ ਮਨੁੱਖ ਗਾ ਸਕਦਾ ਹੈ, ਜੇਹੜਾ ਤੇਰੇ ਮਨ ਵਿਚ (ਤੈਨੂੰ) ਪਿਆਰਾ ਲੱਗਦਾ ਹੈ । ਹੇ ਸਾਹਿਬ ! ਤੂੰ ਹੀ ਸੰਤਾਂ ਦਾ (ਸਹਾਰਾ) ਹੈਂ, ਸੰਤ ਤੇਰੇ ਆਸਰੇ ਜੀਊਂਦੇ ਹਨ, ਤੇਰੇ ਸੰਤਾਂ ਦਾ ਮਨ ਸਦਾ ਤੇਰੇ (ਚਰਨਾਂ ਵਿਚ) ਜੁੜਿਆ ਰਹਿੰਦਾ ਹੈ ।੨।

ਹੇ ਗੋਪਾਲ-ਪ੍ਰਭੂ ! ਹੇ ਸ੍ਰਿਸ਼ਟੀ ਦੇ ਪਾਲਣਹਾਰ ! ਤੂੰ ਆਪਣੇ ਸੰਤਾਂ ਦੀ ਸਦਾ ਰੱਖਿਆ ਕਰਦਾ ਹੈਂ, ਤੇਰੇ ਚਰਨਾਂ ਵਿਚ ਜੁੜੇ ਰਹਿ ਕੇ ਸੰਤ ਆਤਮਕ ਆਨੰਦ ਮਾਣਦੇ ਹਨ । ਤੈਨੂੰ ਆਪਣੇ ਸੰਤ ਬਹੁਤ ਪਿਆਰੇ ਲੱਗਦੇ ਹਨ, ਤੂੰ ਸੰਤਾਂ ਦੀ ਜਿੰਦ-ਜਾਨ ਹੈਂ ।੩।

ਹੇ ਨਾਨਕ ! (ਆਖ—ਹੇ ਪ੍ਰਭੂ !) ਮੇਰਾ ਮਨ ਤੇਰੇ ਉਹਨਾਂ ਸੰਤਾਂ ਤੋਂ ਸਦਾ ਸਦਕੇ ਹੈ, ਜਿਨ੍ਹਾਂ ਨੇ ਤੈਨੂੰ ਪਛਾਣਿਆ ਹੈ (ਤੇਰੇ ਨਾਲ ਡੂੰਘੀ ਸਾਂਝ ਪਾਈ ਹੈ) ਜੇਹੜੇ ਤੈਨੂੰ ਤੇਰੇ ਮਨ ਵਿਚ ਪਿਆਰੇ ਲੱਗਦੇ ਹਨ । (ਜੇਹੜੇ ਵਡਭਾਗੀ) ਉਹਨਾਂ ਦੀ ਸੰਗਤਿ ਵਿਚ ਰਹਿੰਦੇ ਹਨ, ਉਹ ਸਦਾ ਆਤਮਕ ਆਨੰਦ ਮਾਣਦੇ ਹਨ, ਉਹ ਪਰਮਾਤਮਾ ਦਾ ਨਾਮ ਰਸ ਪੀ ਕੇ (ਮਾਇਆ ਦੀ ਤ੍ਰਿਸ਼ਨਾ ਵਲੋਂ) ਸਦਾ ਰੱਜੇ ਰਹਿੰਦੇ ਹਨ ।੪।੧੩।੨੦।

**ਮਾਝ ਮਹਲਾ ੫ ॥ ਤੂੰ ਜਲਨਿਧਿ ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥ ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥ ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥ ਤ੍ਰਿਖਾਵੰਤੁ ਜਲੁ ਪਵਿਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥ ਜਿਉ ਅੰਧਿਆਰੈ ਦੀਪਕੁ ਪਰਗਾਸਾ ॥ ਭਰਤਾ ਚਿਤਵਤ ਪੂਰਨ ਆਸਾ ॥ ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥ ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥ ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥ ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥ {ਪੰਨਾ ੧੦੦}**

**ਪਦ ਅਰਥ** :—ਨਿਧਿ—ਖ਼ਜ਼ਾਨਾ । ਜਲ ਨਿਧਿ—ਸਮੁੰਦਰ । ਮੀਨ—ਮੱਛੀਆਂ । ਚਾਤ੍ਰਿਕ—ਪਪੀਹੇ । ਤਿਖਹਾਰੇ—ਤ੍ਰੇਹ ਨਾਲ ਘਾਬਰੇ ਹੋਏ । ਤੁਮ ਹੀ ਸੰਗਿ—ਤੇਰੇ ਹੀ ਨਾਲ ।੧।

ਪੀ—ਪੀ ਕੇ । ਖੀਰੁ—{ ੍ਰਿ} ਦੁੱਧ । ਅਘਾਵੇ—ਰੱਜ ਜਾਂਦਾ ਹੈ । ਦੇਖਿ—ਵੇਖ ਕੇ । ਤ੍ਰਿਖਾਵੰਤੁ—ਤਿਹਾਇਆ ਬੰਦਾ । ਭੀਨਾ—ਭਿੱਜਿਆ ਹੋਇਆ ।੨।

ਅੰਧਿਆਰੈ—ਹਨੇਰੇ ਵਿਚ । ਦੀਪਕੁ—ਦੀਵਾ । ਚਿਤਵਤ—ਚੇਤਾ ਕਰਦਿਆਂ । ਮਿਲਿ ਪ੍ਰੀਤਮ—ਪ੍ਰੀਤਮ ਨੂੰ ਮਿਲ ਕੇ । ਰੰਗਿ—ਰੰਗ ਵਿਚ, ਪ੍ਰੇਮ-ਰੰਗ ਵਿਚ ।੩।

ਮੋ ਕਉ—ਮੈਨੂੰ । ਕਉ—ਨੂੰ । ਮਾਰਗਿ—ਰਸਤੇ ਉੱਤੇ । ਕ੍ਰਿਪਾਲਿ—ਕ੍ਰਿਪਾਲ ਨੇ । ਸਾਧ ਕ੍ਰਿਪਾਲਿ—ਕ੍ਰਿਪਾਲ ਗੁਰੂ ਨੇ । ਗਿਝਾਇਆ—ਗੇਝ ਪਾ ਦਿੱਤੀ । ਸਚੁ—ਸਦਾ-ਥਿਰ ।੪।

**ਅਰਥ** :—(ਹੇ ਪ੍ਰਭੂ !) ਤੂੰ (ਮਾਨੋ) ਸਮੁੰਦਰ ਹੈਂ ਤੇ ਅਸੀ (ਜੀਵ) ਤੇਰੀਆਂ ਮੱਛੀਆਂ ਹਾਂ । ਹੇ ਪ੍ਰਭੂ ! ਤੇਰਾ ਨਾਮ (ਮਾਨੋ, ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ) ਬੂੰਦ ਹੈ, ਤੇ ਅਸੀ (ਜੀਵ, ਮਾਨੋ) ਪਿਆਸੇ ਪਪੀਹੇ ਹਾਂ ।

ਹੇ ਪ੍ਰਭੂ ! ਮੈਨੂੰ ਤੇਰੇ ਮਿਲਾਪ ਦੀ ਆਸ ਹੈ ਮੈਨੂੰ ਤੇਰੇ ਨਾਮ ਜਲ ਦੀ ਪਿਆਸ ਹੈ (ਜੇ ਤੇਰੀ ਮਿਹਰ ਹੋਵੇ ਤਾਂ ਮੇਰਾ) ਮਨ ਤੇਰੇ ਹੀ ਚਰਨਾਂ ਵਿਚ ਜੁੜਿਆ ਰਹੇ ।੧।

ਜਿਵੇਂ ਅੰਞਾਣਾ ਬਾਲ (ਆਪਣੀ ਮਾਂ ਦਾ) ਦੁੱਧ ਪੀ ਕੇ ਰੱਜ ਜਾਂਦਾ ਹੈ, ਜਿਵੇਂ (ਕੋਈ) ਕੰਗਾਲ ਮਨੁੱਖ (ਮਿਲਿਆ) ਧਨ ਵੇਖ ਕੇ ਸੁਖ ਮਹਿਸੂਸ ਕਰਦਾ ਹੈ, ਜਿਵੇਂ ਕੋਈ ਤ੍ਰਿਹਾਇਆ ਮਨੁੱਖ ਠੰਢਾ ਪਾਣੀ ਪੀ ਕੇ (ਖ਼ੁਸ਼ ਹੁੰਦਾ ਹੈ)

ਤਿਵੇਂ (ਹੇ ਪ੍ਰਭੂ ! ਜੇ ਤੇਰੀ ਕ੍ਰਿਪਾ ਹੋਵੇ ਤਾਂ) ਮੇਰਾ ਇਹ ਮਨ ਤੇਰੇ ਚਰਨਾਂ ਵਿਚ (ਤੇਰੇ ਨਾਮ-ਜਲ ਨਾਲ) ਭਿੱਜ ਜਾਏ (ਤਾਂ ਮੈਨੂੰ ਖ਼ੁਸ਼ੀ ਹੋਵੇ) ।੨।

ਜਿਵੇਂ ਹਨੇਰੇ ਵਿਚ ਦੀਵਾ ਚਾਨਣ ਕਰਦਾ ਹੈ, ਜਿਵੇਂ ਪਤੀ ਦੇ ਮਿਲਾਪ ਦੀ ਤਾਂਘ ਕਰਦਿਆਂ ਕਰਦਿਆਂ ਇਸਤ੍ਰੀ ਦੀ ਆਸ ਪੂਰੀ ਹੁੰਦੀ ਹੈ ਤੇ ਆਪਣੇ ਪ੍ਰੀਤਮ ਨੂੰ ਮਿਲ ਕੇ ਉਸ ਦੇ ਹਿਰਦੇ ਵਿਚ ਆਨੰਦ ਪੈਦਾ ਹੁੰਦਾ ਹੈ, ਤਿਵੇਂ (ਜਿਸ ਉੱਤੇ ਪ੍ਰਭੂ ਦੀ ਮਿਹਰ ਹੋਵੇ ਉਸਦਾ) ਮਨ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ ।੩।

ਹੇ ਨਾਨਕ ! (ਆਖ—) ਸੰਤਾਂ ਨੇ ਮੈਨੂੰ ਪਰਮਾਤਮਾ ਦੇ (ਮਿਲਾਪ ਦੇ) ਰਸਤੇ ਉੱਤੇ ਪਾ ਦਿੱਤਾ ਹੈ, ਕਿਰਪਾਲ ਗੁਰੂ ਨੇ ਮੈਨੂੰ ਪਰਮਾਤਮਾ ਦੇ ਚਰਨਾਂ ਵਿਚ ਰਹਿਣ ਦੀ ਗੇਝ ਪਾ ਦਿੱਤੀ ਹੈ । ਹੁਣ ਪਰਮਾਤਮਾ ਮੇਰਾ (ਆਸਰਾ ਬਣ ਗਿਆ ਹੈ), ਮੈਂ ਪਰਮਾਤਮਾ ਦਾ (ਹੀ) ਸੇਵਕ (ਬਣ ਚੁੱਕਾ) ਹਾਂ, ਗੁਰੂ ਨੇ ਮੈਨੂੰ ਸਦਾ-ਥਿਰ ਰਹਿਣ ਵਾਲਾ ਸਿਫ਼ਤਿ-ਸਾਲਾਹ ਦਾ ਸ਼ਬਦ ਬਖ਼ਸ਼ ਦਿੱਤਾ ਹੈ ।੪।੧੪।੨੧।

**ਮਾਝ ਮਹਲਾ ੫ ॥ ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ ਦੂਖ ਬਿਡਾਰਨ ਹਰੀਆ ॥ ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥ ਜੋ ਜੋ ਪੀਵੈ ਸੋ ਤ੍ਰਿਪਤਾਵੈ ॥ ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥ ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥ ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥ ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥ ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥੩॥ ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥ ਤਿਸੁ ਲਗਿ ਮੁਕਤੁ ਭਏ ਘਣੇਰੇ ॥ ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥੨੨॥ {ਪੰਨਾ ੧੦੧}**

**ਪਦ ਅਰਥ** :—ਨਿਰਮਲੀਆ—ਨਿਰਮਲ, ਸਾਫ਼, ਪਵਿਤ੍ਰ । ਦੂਖ ਬਿਡਾਰਨ—ਦੁੱਖ ਦੂਰ ਕਰਨ ਜੋਗਾ । ਹਰੀਆ—ਹਰੀ । ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ) ਹੋਰ । ਸਾਦ—ਸੁਆਦ । ਚਖਿ—ਚੱਖ ਕੇ । ਸਗਲੇ—ਸਾਰੇ । ਮਨ—ਹੇ ਮਨ ।੧।

ਤ੍ਰਿਪਤਾਵੈ—ਰੱਜ ਜਾਂਦਾ ਹੈ । ਅਮਰੁ—{ਅ-ਮਰੁ} ਮੌਤ-ਰਹਿਤ, ਜਿਸ ਨੂੰ ਆਤਮਕ ਮੌਤ ਨਾਹ ਆਵੇ । ਨਿਧਾਨ—ਖ਼ਜ਼ਾਨੇ {'ਨਿਧਾਨ'—ਖ਼ਜ਼ਾਨਾ} । ਜਿਸੁ ਮਨਿ—ਜਿਸ ਦੇ ਮਨ ਵਿਚ ।੨।

ਜਿਨਿ—ਜਿਸ ਨੇ । ਅਘਾਨਾ—ਰੱਜ ਗਿਆ । ਸਾਦ—ਸੁਆਦ {'ਸਾਦੁ' ਇਕ-ਵਚਨ, 'ਸਾਦ' ਬਹੁ-ਵਚਨ} । ਤਿਸਹਿ—ਉਸ ਨੂੰ ਹੀ {ਨੋਟ :—ਲਫ਼ਜ਼ ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹਿ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਮਸਤਕਿ—ਮੱਥੇ ਉੱਤੇ । ਭਾਗੀਠਾ—ਚੰਗੇ ਭਾਗ ।੩।

ਇਕਸੁ ਹਥਿ—ਇੱਕ ਦੇ ਹੱਥ ਵਿਚ । ਵਰਸਾਣੇ—ਲਾਭ ਉਠਾਂਦੇ ਹਨ । ਮੁਕਤੁ—ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਘਣੇਰੇ—ਅਨੇਕਾਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੪।

**ਅਰਥ** :—ਹੇ ਮਨ ! ਜੇਹੜਾ ਪਰਮਾਤਮਾ (ਜੀਵਾਂ ਨੂੰ) ਸੁੱਖ ਦੇਣ ਵਾਲਾ ਹੈ ਤੇ (ਜੀਵਾਂ ਦੇ) ਦੁੱਖ ਦੂਰ ਕਰਨ ਦੀ ਸਮਰੱਥਾ ਰੱਖਦਾ ਹੈ, ਉਸ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਐਸਾ ਜਲ ਹੈ ਜੋ ਸਦਾ ਹੀ ਸਾਫ਼ ਰਹਿੰਦਾ ਹੈ । ਹੇ ਮਨ ! (ਦੁਨੀਆ ਦੇ ਪਦਾਰਥਾਂ ਦੇ) ਹੋਰ ਸਾਰੇ ਸੁਆਦ ਚੱਖ ਕੇ ਮੈਂ ਵੇਖ ਲਏ ਹਨ, ਪਰਮਾਤਮਾ ਦੇ ਨਾਮ ਦਾ ਸੁਆਦ ਹੋਰ ਸਭਨਾਂ ਤੋਂ ਮਿੱਠਾ ਹੈ ।੧।

(ਹੇ ਭਾਈ !) ਜੇਹੜਾ ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਦਾ ਰਸ ਪੀਂਦਾ ਹੈ ਨਾਮ ਦਾ ਰਸ ਪ੍ਰਾਪਤ ਕਰਦਾ ਹੈ, ਉਹ (ਦੁਨੀਆ ਦੇ ਪਦਾਰਥਾਂ ਵਲੋਂ) ਰੱਜ ਜਾਂਦਾ ਹੈ, ਉਸ ਨੂੰ ਆਤਮਕ ਮੌਤ ਕਦੇ ਭੀ ਪੋਹ ਨਹੀਂ ਸਕਦੀ । (ਪਰ ਪ੍ਰਭੂ-) ਨਾਮ ਦੇ ਖ਼ਜ਼ਾਨੇ ਸਿਰਫ਼ ਉਸ ਨੂੰ ਮਿਲਦੇ ਹਨ, ਜਿਸ ਦੇ ਮਨ ਵਿਚ ਗੁਰੂ ਦਾ ਸ਼ਬਦ ਆ ਵੱਸਦਾ ਹੈ ।੨।

ਜਿਸ ਮਨੁੱਖ ਨੇ ਪਰਮਾਤਮਾ ਦੇ ਨਾਮ ਦਾ ਰਸ ਚੱਖਿਆ ਹੈ, ਉਹ ਪੂਰਨ ਤੌਰ ਤੇ ਰੱਜ ਗਿਆ ਹੈ (ਉਸ ਦੀ ਮਾਇਆ ਵਾਲੀ ਤ੍ਰੇਹ ਭੁੱਖ ਮਿਟ ਗਈ ਹੈ) ਜਿਸ ਮਨੁੱਖ ਨੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ ਹੈ, ਉਹ (ਮਾਇਆ ਦੇ ਹੱਲਿਆਂ ਵਿਕਾਰਾਂ ਦੇ ਹੱਲਿਆਂ ਦੇ ਸਾਹਮਣੇ) ਕਦੇ ਡੋਲਦਾ ਨਹੀਂ । (ਪਰ) ਪਰਮਾਤਮਾ ਦਾ ਇਹ ਨਾਮ ਸਿਰਫ਼ ਉਸ ਮਨੁੱਖ ਨੂੰ ਮਿਲਦਾ ਹੈ; ਜਿਸ ਦੇ ਮੱਥੇ ਉਤੇ ਚੰਗਾ ਭਾਗ (ਜਾਗ ਪਏ) ।੩।

ਹੇ ਨਾਨਕ ! ਆਖ—ਜਦੋਂ ਇਹ ਹਰਿ-ਨਾਮ ਇੱਕ (ਗੁਰੂ) ਦੇ ਹੱਥ ਵਿਚ ਆ ਜਾਂਦਾ ਹੈ ਤਾਂ (ਉਸ ਗੁਰੂ ਪਾਸੋਂ) ਅਨੇਕਾਂ ਬੰਦੇ ਲਾਭ ਉਠਾਂਦੇ ਹਨ, ਉਸ (ਗੁਰੂ ਦੀ) ਚਰਨੀਂ ਲੱਗ ਕੇ ਅਨੇਕਾਂ ਹੀ ਮਨੁੱਖ (ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਜਾਂਦੇ ਹਨ । ਇਹ ਨਾਮ-ਖ਼ਜ਼ਾਨਾ ਗੁਰੂ ਦੀ ਸਰਨ ਪਿਆਂ ਹੀ ਮਿਲਦਾ ਹੈ । ਵਿਰਲਿਆਂ ਨੇ (ਇਸ ਨਾਮ ਖ਼ਜ਼ਾਨੇ ਦਾ) ਦਰਸਨ ਕੀਤਾ ਹੈ ।੪।੧੫।੨੨।

**ਮਾਝ ਮਹਲਾ ੫ ॥ ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥ ਜਨਮੁ ਪਦਾਰਥੁ ਗਹਿਰ ਗੰਭੀਰੈ ॥ ਲਾਖ ਕੋਟਿ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ ॥੧॥ ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥ ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥੨॥ ਜਾ ਕਉ ਖੋਜਹਿ ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥ ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ ॥੩॥ ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥ ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ ॥੪॥੧੬॥੨੩॥ {ਪੰਨਾ ੧੦੧}**

**ਪਦ ਅਰਥ** :—ਨਿਧਿ—ਨੌ ਨਿਧੀਆਂ, ਦੁਨੀਆ ਦੇ ਨੌ ਹੀ ਖ਼ਜ਼ਾਨੇ । ਸਿਧ—ਆਤਮਕ ਤਾਕਤਾਂ (ਜੋ ਆਮ ਤੌਰ ਤੇ ਅਠਾਰਾਂ ਮੰਨੀਆਂ ਗਈਆਂ ਹਨ) । ਰਿਧਿ—ਧਨ ਦੀ ਬਹੁਲਤਾ । ਮੇਰੈ—ਮੇਰੇ ਹਿਰਦੇ ਵਿਚ, ਮੇਰੇ ਵਾਸਤੇ । ਪਦਾਰਥੁ—ਕੀਮਤੀ ਸ਼ੈ । ਗੰਭੀਰੈ— ਵੱਡੇ ਜਿਗਰੇ ਵਾਲੇ ਪ੍ਰਭੂ ਦੀ ਮਿਹਰ ਨਾਲ । ਕੋਟਿ—ਕ੍ਰੋੜਾਂ । ਗੁਰ ਪਾਈ—ਗੁਰੂ ਦੀ ਚਰਨੀਂ ।੧।

ਪੇਖਤ—ਵੇਖਦਿਆਂ । ਸਗਲੇ—ਸਾਰੇ । ਉਧਾਰੇ—(ਵਿਕਾਰਾਂ ਤੋਂ) ਬਚਾ ਲਏ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਤੇ—ਤੋਂ, ਦੀ ਰਾਹੀਂ, ਨਾਲ ।੨।

ਜਾ ਕਉ—ਜਿਸ ਨੂੰ । ਉਪਾਏ—ਪੈਦਾ ਕੀਤੇ ਹੋਏ ਜੀਵ । ਮਹਲੁ—ਟਿਕਾਣਾ ।੩।

ਗੰਭੀਰ—ਹੇ ਵੱਡੇ ਜਿਗਰੇ ਵਾਲੇ ! ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ, ਆਤਮਕ ਮੌਤ ਤੋਂ ਬਚਾਣ ਵਾਲਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਜਿਸੁ ਰਿਦੈ—ਜਿਸ ਦੇ ਹਿਰਦੇ ਵਿਚ । ਗੁਰਿ—ਗੁਰੂ ਨੇ । ਸਹਜਿ—ਆਤਮਕ ਅਡੋਲਤਾ ਵਿਚ । ਸਮਾਈ—ਲੀਨਤਾ ।੪।

**ਅਰਥ** :—(ਹੇ ਭਾਈ !) ਮੇਰੇ ਵਾਸਤੇ ਤਾਂ ਪਰਮਾਤਮਾ ਦਾ ਨਾਮ ਹੀ ਦੁਨੀਆ ਦੇ ਨੌ ਖ਼ਜ਼ਾਨੇ ਹੈ, ਪ੍ਰਭੂ-ਨਾਮ ਹੀ ਆਤਮਕ ਤਾਕਤਾਂ ਹੈ, ਪ੍ਰਭ-ਨਾਮ ਹੀ ਧਨ ਦੀ ਬਹੁਲਤਾ ਹੈ । ਡੂੰਘੇ ਤੇ ਵੱਡੇ ਜਿਗਰੇ ਵਾਲੇ ਪਰਮਾਤਮਾ ਦੀ ਮਿਹਰ ਨਾਲ ਮੈਨੂੰ ਮਨੁੱਖਾ-ਜਨਮ (ਦੁਰਲੱਭ) ਪਦਾਰਥ (ਦਿੱਸ ਰਿਹਾ) ਹੈ । (ਪਰ ਇਹ ਨਾਮ ਗੁਰੂ ਦੀ ਕਿਰਪਾ

ਨਾਲ ਹੀ ਮਿਲਦਾ ਹੈ) ਜੇਹੜਾ ਮਨੁੱਖ ਗੁਰੂ ਦੀ ਚਰਨੀਂ ਲੱਗਦਾ ਹੈ, ਉਹ ਲੱਖਾਂ ਕ੍ਰੋੜਾਂ (ਆਤਮਕ) ਖ਼ੁਸ਼ੀਆਂ ਦਾ ਆਨੰਦ ਮਾਣਦਾ ਹੈ ।੧।

(ਗੁਰੂ ਦਾ) ਦੀਦਾਰ ਕਰ ਕੇ (ਮੇਰਾ ਤਨ ਮਨ) ਪਵਿਤ੍ਰ ਹੋ ਗਿਆ ਹੈ, ਮੇਰੇ ਸਾਰੇ ਭਰਾ ਤੇ ਮਿੱਤਰ (ਗਿਆਨ-ਇੰਦ੍ਰੇ ਗੁਰੂ ਨੇ ਵਿਕਾਰਾਂ ਤੋਂ) ਬਚਾ ਲਏ ਹਨ । ਮੈਂ ਗੁਰੂ ਦੀ ਕਿਰਪਾ ਨਾਲ ਆਪਣੇ ਉਸ ਮਾਲਕ ਨੂੰ ਸਿਮਰ ਰਿਹਾ ਹਾਂ, ਜੋ ਅਪਹੁੰਚ ਹੈ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੈ ਤੇ ਜੋ ਸਦਾ ਕਾਇਮ ਰਹਿਣ ਵਾਲਾ ਹੈ ।੨।

ਜਿਸ ਪਰਮਾਤਮਾ ਨੂੰ ਉਸ ਦੇ ਪੈਦਾ ਕੀਤੇ ਸਾਰੇ ਜੀਵ ਭਾਲਦੇ ਰਹਿੰਦੇ ਹਨ, ਉਸ ਦਾ ਦਰਸਨ ਕੋਈ ਵਿਰਲਾ ਵੱਡੇ ਭਾਗਾਂ ਵਾਲਾ ਮਨੁੱਖ ਪ੍ਰਾਪਤ ਕਰਦਾ ਹੈ । ਜੇਹੜਾ ਪ੍ਰਭੂ ਸਭ ਤੋਂ ਉੱਚੀ ਹਸਤੀ ਵਾਲਾ ਹੈ, ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਉਸਦਾ ਉਹ ਉੱਚਾ ਥਾਂ-ਟਿਕਾਣਾ ਗੁਰੂ (ਹੀ) ਵਿਖਾਂਦਾ ਹੈ ।੩।

ਹੇ ਡੂੰਘੇ ਪ੍ਰਭੂ ! ਹੇ ਵੱਡੇ ਜਿਗਰੇ ਵਾਲੇ ਪ੍ਰਭੂ ! ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਤੇਰਾ ਨਾਮ ਵੱਸ ਪੈਂਦਾ ਹੈ, ਉਹ ਵਿਕਾਰਾਂ ਤੋਂ ਖ਼ਲਾਸੀ (ਵਾਲਾ) ਬਣ ਜਾਂਦਾ ਹੈ ।

ਹੇ ਨਾਨਕ ! (ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ-ਨਾਮ ਵੱਸਿਆ ਹੈ) ਗੁਰੂ ਨੇ ਉਹਨਾਂ ਦੇ ਸਾਰੇ ਮਾਇਆ ਦੇ ਫਾਹੇ ਕੱਟ ਦਿੱਤੇ ਹਨ ਉਹ ਸਦਾ ਆਤਮਕ ਅਡੋਲਤਾ ਵਿਚ ਲੀਨ ਰਹਿੰਦੇ ਹਨ ।੪।੧੬।੨੩।

**ਮਾਝ ਮਹਲਾ ੫ ॥ ਪ੍ਰਭੁ ਕਿਰਪਾ ਤੇ ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ ਮੰਗਲ ਗਾਵਉ ॥ ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥ ਨਾਮੁ ਅਉਖਧੁ ਮੋ ਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥ ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥੨॥ ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ ਸੰਸਾਰਾ ॥ ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥੩॥ ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ ॥ ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰਿ ਢਾਕਿ ਲੀਆ ਮੇਰਾ ਪੜਦਾ ਜੀਉ ॥੪॥੧੭॥੨੪॥ {ਪੰਨਾ ੧੦੧}**

**ਪਦ ਅਰਥ** :—ਤੇ—ਤੋਂ, ਨਾਲ । ਧਿਆਵਉ—ਮੈਂ ਧਿਆਉਂਦਾ ਹਾਂ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਗਾਵਉ—ਗਾਵਉਂ, ਮੈਂ ਗਾਂਦਾ ਹਾਂ । ਅਵਰਦਾ—ਉਮਰ ।੧।

ਅਉਖਧੁ—ਦਵਾਈ । ਮੋ ਕਉ—ਮੈਨੂੰ । ਸਾਧੂ—ਗੁਰੂ ਨੇ । ਕਿਲਬਿਖ—ਪਾਪ {ਕਿ ਵ—} । ਪੀਰਾ—ਪੀੜਾ । ਸਗਲ—ਸਾਰੇ ।੨।

ਜਿਸ ਕਾ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਮੁਕਤਾ—ਵਿਕਾਰਾਂ ਤੋਂ ਆਜ਼ਾਦ । ਸਤਿ ਕਰੇ—ਸਤਿ ਕਰਿ, ਠੀਕ ਜਾਣ ਕੇ, ਨਿਸਚਾ ਧਾਰ ਕੇ । ਜਿਨਿ—ਜਿਸ ਨੇ । ਕਾਹੇ ਕਉ—ਕਾਹਦੇ ਲਈ ?।੩।

ਸਾਧੂ—ਗੁਰੂ । ਗੁਰ ਭੇਟਤ—ਗੁਰੂ ਨੂੰ ਮਿਲਿਆਂ । ਹਉ ਬਲਾਏ—ਹਉਮੈ ਦੀ ਬਲਾ । ਗਾਵੈ ਨਾਨਕੁ—ਨਾਨਕ ਗਾਂਦਾ ਹੈ । ਸਤਿਗੁਰਿ—ਸਤਿਗੁਰੂ ਨੇ । ਪੜਦਾ ਢਾਕਿ ਲੀਆ—ਇੱਜ਼ਤ ਰੱਖ ਲਈ, ਵਿਕਾਰਾਂ ਦੇ ਹੱਲਿਆਂ ਤੋਂ ਬਚਾ ਕੇ ਇੱਜ਼ਤ ਰੱਖ ਲਈ ।੪।

**ਅਰਥ** :—ਪਰਮਾਤਮਾ ਦੀ ਮਿਹਰ ਨਾਲ ਮੈਂ ਪਰਮਾਤਮਾ ਦਾ ਨਾਮ ਸਿਮਰਦਾ ਹਾਂ, ਪਰਮਾਤਮਾ ਦੀ ਹੀ ਕਿਰਪਾ ਨਾਲ ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਹਾਂ ।

(ਹੇ ਭਾਈ !) ਉਠਦਿਆਂ ਬੈਠਦਿਆਂ ਸੁੱਤਿਆਂ ਜਾਗਦਿਆਂ ਸਾਰੀ (ਹੀ) ਉਮਰ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ ।੧।

ਪਰਮਾਤਮਾ ਦਾ ਨਾਮ ਦਾਰੂ (ਹੈ, ਜਦੋਂ) ਮੈਨੂੰ ਗੁਰੂ ਨੇ ਦਿੱਤਾ (ਇਸ ਦੀ ਬਰਕਤਿ ਨਾਲ ਮੇਰੇ ਸਾਰੇ) ਪਾਪ ਕੱਟੇ ਗਏ ਤੇ ਮੈਂ ਪਵਿਤ੍ਰ ਹੋ ਗਿਆ । (ਮੇਰੇ ਅੰਦਰ ਆਤਮਕ) ਸੁਖ ਪੈਦਾ ਹੋ ਗਿਆ (ਮੇਰੇ ਅੰਦਰੋਂ ਹਉਮੈ ਦੀ) ਸਾਰੀ ਪੀੜਾ ਨਿਕਲ ਗਈ, ਮੇਰੇ ਸਾਰੇ ਦੁਖ-ਦਰਦ ਦੂਰ ਹੋ ਗਏ ।੨।

(ਹੇ ਭਾਈ !) ਮੇਰਾ ਪਿਆਰਾ (ਗੁਰੂ ਪਰਮਾਤਮਾ) ਜਿਸ ਮਨੁੱਖ ਦੀ ਸਹੈਤਾ ਕਰਦਾ ਹੈ, ਉਹ ਇਸ ਸੰਸਾਰ-ਸਮੁੰਦਰ (ਦੇ ਵਿਕਾਰਾਂ) ਤੋਂ ਮੁਕਤ ਹੋ ਜਾਂਦਾ ਹੈ । ਜਿਸ ਮਨੁੱਖ ਨੇ ਸਰਧਾ ਧਾਰ ਕੇ ਗੁਰੂ ਨਾਲ ਸਾਂਝ ਪਾ ਲਈ, ਉਸ ਨੂੰ (ਇਸ ਸੰਸਾਰ-ਸਮੁੰਦਰ ਤੋਂ) ਡਰਨ ਦੀ ਲੋੜ ਹੀ ਨਹੀਂ ਰਹਿ ਜਾਂਦੀ ।੩।

(ਹੇ ਭਾਈ !) ਜਦੋਂ ਤੋਂ ਮੈਨੂੰ ਗੁਰੂ ਦੀ ਸੰਗਤਿ ਮਿਲੀ ਹੈ, ਗੁਰੂ ਨੂੰ ਮਿਲਿਆਂ (ਮੇਰੇ ਅੰਦਰੋਂ) ਹਉਮੈ ਦੀ ਬਲਾ ਦੂਰ ਹੋ ਗਈ । ਸਤਿਗੁਰੂ ਨੇ (ਹਉਮੈ ਆਦਿਕ ਵਿਕਾਰਾਂ ਤੋਂ ਬਚਾ ਕੇ) ਮੇਰੀ ਇੱਜ਼ਤ ਰੱਖ ਲਈ ਹੈ । ਹੁਣ ਨਾਨਕ ਹਰੇਕ ਸੁਆਸ ਦੇ ਨਾਲ ਪਰਮਾਤਮਾ ਦੇ ਗੁਣ ਗਾਂਦਾ ਹੈ ।੪।੧੭।੨੪।

**ਮਾਝ ਮਹਲਾ ੫ ॥ ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥੧॥ ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥ ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ, ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥ ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥੪॥੧੮॥੨੫॥ {ਪੰਨਾ ੧੦੧-੧੦੨}**

**ਪਦ ਅਰਥ** :—ਓਤਿ ਪੋਤਿ—{ਔਤ ਪ੍ਰੋਤ}—ਸ਼ਣਾਨ ਛਰੋਸਸਾਸਿੲ ੳਨਦ ਲ਼ੲਨਗਟਹਾਸਿੲ} ਤਾਣੇ ਵਿਚ ਪੇਟੇ ਵਿਚ । ਸੰਗਿ—ਨਾਲ । ਪ੍ਰਤਿਪਾਲੇ—ਰੱਖਿਆ ਕਰਦਾ ਹੈ । ਸੁਖਦਾਤਾ—ਸੁਖ ਦੇਣ ਵਾਲਾ । ਪੀਸਉ—ਪੀਸਉਂ, ਮੈਂ ਪੀਂਹਦਾ ਹਾਂ । ਸੇਵਕ ਕੈ—ਸੇਵਕ ਦੇ ਦਰ ਤੇ । ਆਹਰੁ—ਉੱਦਮ ।੧।

ਸਿਲਕ—ਫਾਹੀ । ਪ੍ਰਭਿ—ਪ੍ਰਭੂ ਨੇ । ਕਾਟਿ—ਕੱਟ ਕੇ । ਸੇਵਕ ਮਨਿ—ਸੇਵਕ ਦੇ ਮਨ ਵਿਚ । ਸਾਹਿਬ ਭਾਵੈ—ਸਾਹਿਬ ਨੂੰ ਚੰਗਾ ਲੱਗਦਾ ਹੈ । ਅੰਤਰਿ ਬਾਹਰਿ—ਨਾਮ ਜਪਣ ਵਿਚ ਅਤੇ ਜਗਤ ਨਾਲ ਪਿਆਰ ਦੀ ਵਰਤੋਂ ਕਰਨ ਵਿਚ । ਮਾਹਰੁ—ਸਿਆਣਾ ।੨।

ਸਭ ਬਿਧਿ—ਸਾਰੀਆਂ ਹਾਲਤਾਂ । ਦਾਨਾ—ਸਿਆਣਾ, ਜਾਣਨ ਵਾਲਾ । ਜਾਹਰੁ—ਪਰਗਟ ।੩।

ਠਾਕਰਿ—ਠਾਕੁਰ ਨੇ । ਜੋ—ਜਿਸ ਨੂੰ । ਪਹਿਰਾਇਆ—ਸਿਰੋਪਾ ਦਿੱਤਾ, ਆਦਰ ਦਿੱਤਾ । ਬਹੁਰਿ—ਮੁੜ, ਫਿਰ । ਪੁਛਿ—ਪੁੱਛ ਕੇ । ਕੈ—ਤੋਂ ।੪।

**ਅਰਥ** :—(ਜਿਵੇਂ ਕੱਪੜੇ ਦਾ ਸੂਤਰ) ਤਾਣੇ ਵਿਚ ਪੇਟੇ ਵਿਚ (ਮਿਲਿਆ ਹੋਇਆ ਹੁੰਦਾ ਹੈ ਤਿਵੇਂ ਪਰਮਾਤਮਾ ਆਪਣੇ) ਸੇਵਕ ਦੇ ਨਾਲ ਮਿਲਿਆ ਰਹਿੰਦਾ ਹੈ । (ਜੀਵਾਂ ਨੂੰ) ਸੁਖ ਦੇਣ ਵਾਲਾ ਪ੍ਰਭੂ ਆਪਣੇ ਸੇਵਕਾਂ ਦੀ

ਰੱਖਿਆ ਕਰਦਾ ਹੈ । (ਮੇਰੀ ਤਾਂਘ ਹੈ ਕਿ) ਮੈਂ ਪ੍ਰਭੂ ਦੇ ਸੇਵਕਾਂ ਦੇ ਦਰ ਤੇ ਪਾਣੀ ਢੋਵਾਂ ਪੱਖਾਂ ਫੇਰਾਂ ਤੇ ਚੱਕੀ ਪੀਹਾਂ (ਕਿਉਂਕਿ ਸੇਵਕਾਂ ਨੂੰ) ਪਾਲਣਹਾਰ ਪ੍ਰਭੂ (ਦੇ ਸਿਮਰਨ) ਦਾ ਹੀ ਉੱਦਮ ਰਹਿੰਦਾ ਹੈ ।੧।

ਪ੍ਰਭੂ ਨੇ (ਜਿਸ ਨੂੰ ਉਸ ਦੀ ਮਾਇਆ ਦੇ ਮੋਹ ਦੀ) ਫਾਹੀ ਕੱਟ ਕੇ ਆਪਣੀ ਸੇਵਾ-ਭਗਤੀ ਵਿਚ ਜੋੜਿਆ ਹੈ ਉਸ ਸੇਵਕ ਦੇ ਮਨ ਵਿਚ ਮਾਲਕ ਪ੍ਰਭੂ ਦਾ ਹੁਕਮ ਪਿਆਰਾ ਲੱਗਣ ਲੱਗ ਪੈਂਦਾ ਹੈ । ਉਹ ਸੇਵਕ ਉਹੀ ਕਮਾਈ ਕਰਦਾ ਹੈ, ਜੋ ਮਾਲਕ ਪ੍ਰਭੂ ਨੂੰ ਚੰਗੀ ਲੱਗਦੀ ਹੈ, ਉਹ ਸੇਵਕ ਨਾਮ ਸਿਮਰਨ ਵਿਚ ਅਤੇ ਜਗਤ ਨਾਲ ਪ੍ਰੇਮ ਦੀ ਵਰਤੋਂ ਕਰਨ ਵਿਚ ਸਿਆਣਾ ਹੋ ਜਾਂਦਾ ਹੈ ।੨।

ਹੇ ਪ੍ਰਭੂ ! ਤੂੰ (ਆਪਣੇ ਸੇਵਕਾਂ ਦੇ ਦਿਲ ਦੀ) ਜਾਣਦਾ ਹੈਂ, ਤੂੰ (ਆਪਣੇ ਸੇਵਕਾਂ ਦਾ) ਪਾਲਣਹਾਰ ਹੈਂ, ਤੂੰ (ਸੇਵਕਾਂ ਨੂੰ ਮਾਇਆ ਦੇ ਮੋਹ ਤੋਂ ਬਚਾਣ ਦੇ) ਸਭ ਤਰੀਕੇ ਜਾਣਦਾ ਹੈਂ ।

(ਹੇ ਭਾਈ) ! ਪਾਲਣਹਾਰ ਪ੍ਰਭੂ ਦੇ ਸੇਵਕ ਪ੍ਰਭੂ ਦੇ ਮਿਲਾਪ ਦੇ ਆਤਮਕ ਅਨੰਦ ਮਾਣਦੇ ਹਨ । ਪਾਲਣਹਾਰ ਪ੍ਰਭੂ ਦਾ ਆਪਾ ਉਸ ਦੇ ਸੇਵਕ ਦਾ ਆਪਾ ਬਣ ਜਾਂਦਾ ਹੈ (ਠਾਕੁਰ ਤੇ ਸੇਵਕ ਦੇ ਆਤਮਕ ਜੀਵਨ ਵਿਚ ਕੋਈ ਫ਼ਰਕ ਨਹੀਂ ਰਹਿ ਜਾਂਦਾ) । ਠਾਕੁਰ ਦੇ ਚਰਨਾਂ ਵਿਚ ਜੁੜਿਆ ਰਹਿ ਕੇ ਸੇਵਕ (ਲੋਕ ਪਰਲੋਕ ਵਿਚ) ਪਰਗਟ ਹੋ ਜਾਂਦਾ ਹੈ ।੩।

ਜਿਸ (ਸੇਵਕ) ਨੂੰ ਪਿਆਰੇ ਠਾਕੁਰ-ਪ੍ਰਭੂ ਨੇ (ਸੇਵਾ ਭਗਤੀ ਦਾ) ਸਿਰੋਪਾ ਬਖ਼ਸ਼ਿਆ ਹੈ, ਉਸ ਨੂੰ ਮੁੜ (ਉਸ ਦੇ ਕਰਮਾਂ ਦਾ) ਲੇਖਾ ਨਹੀਂ ਪੁੱਛਿਆ (ਲੇਖਾ ਪੁੱਛਣ ਵਾਸਤੇ) ਨਹੀਂ ਸੱਦਿਆ (ਭਾਵ, ਉਹ ਸੇਵਕ ਮੰਦੇ ਕਰਮਾਂ ਵਲ ਪੈਂਦਾ ਹੀ ਨਹੀਂ) ।

ਹੇ ਨਾਨਕ ! (ਆਖ—) ਮੈਂ ਉਸ ਸੇਵਕ ਤੋਂ ਸਦਕੇ ਜਾਂਦਾ ਹਾਂ । ਉਹ ਸੇਵਕ ਡੂੰਘੇ ਸੁਭਾਉ ਵਾਲਾ ਵੱਡੇ ਜਿਗਰੇ ਵਾਲਾ ਤੇ ਉੱਚੇ ਅਮੋਲਕ ਜੀਵਨ ਵਾਲਾ ਹੋ ਜਾਂਦਾ ਹੈ ।੪।੧੮।੨੫।

**ਮਾਝ ਮਹਲਾ ੫ ॥ ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥ ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥ ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥੨॥ ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥ ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥੩॥ ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥ ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥੪॥੧੯॥੨੬॥ {ਪੰਨਾ ੧੦੨}**

**ਪਦ ਅਰਥ** :—ਸਭ ਕਿਛੁ—ਸਾਰਾ ਕੁਝ, ਸਾਰਾ ਆਤਮਕ ਅਨੰਦ । ਘਰਿ ਮਹਿ—ਹਿਰਦੇ ਘਰ ਵਿਚ (ਟਿਕੇ ਰਿਹਾਂ) । ਟੋਲੈ—(ਸੁਖ ਦੀ) ਭਾਲ ਕਰਦਾ ਹੈ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਹੀ—ਭੁਲਾਹਿ, ਕੁਰਾਹੇ ਪਏ ਰਹਿੰਦੇ ਹਨ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਅੰਤਰਿ—ਅੰਦਰ, ਹਿਰਦੇ ਵਿਚ । ਅੰਤਰਿ ਬਾਹਰਿ—ਪ੍ਰਭੂ ਚਰਨਾਂ ਵਿਚ ਜੁੜਿਆ ਹੋਇਆ ਅਤੇ ਜਗਤ ਨਾਲ ਪ੍ਰੇਮ ਦੀ ਵਰਤੋਂ ਕਰਦਾ ਹੋਇਆ । ਸੁਹੇਲਾ—ਸੁਖੀ ।੧।

ਝਿਮਿ ਝਿਮਿ—ਮਠੀ ਮਠੀ ਸੁਰ ਨਾਲ । ਸੁਨਿ—ਸੁਣ ਕੇ । ਅਨਦ ਬਿਨੋਦ—ਆਤਮਕ ਸੁਖ ਅਨੰਦ । ਕੇਲਾ—ਆਨੰਦ, ਖੇਲ ਤਮਾਸ਼ੇ ।੨।

ਸਾਧ—ਗੁਰੂ । ਤੇ—ਤੋਂ, ਨਾਲ । ਸੂਕਾ—ਸੁੱਕਾ ਹੋਇਆ । ਸੁਮਤਿ—ਚੰਗੀ ਅਕਲ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੩।

ਤਰੰਗ—ਲਹਰ । ਜਲਹਿ—ਜਲਿ ਹੀ, ਜਲ ਵਿਚ ਹੀ । ਭ੍ਰਮ ਕਿਵਾੜਾ—ਭਟਕਣਾ ਦੇ ਤਖ਼ਤੇ । ਜਉਲਾ—{ਫ਼ਾਰਸੀ ਲ਼ਫ਼ਜ਼—ਜਉਲਾ, ਦੌੜਦਾ} ਦੌੜ ਭੱਜ ਕਰਨ ਵਾਲਾ, ਭਟਕਣ ਵਾਲਾ ।੪।

**ਅਰਥ** :—ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਨੇ ਆਪਣੇ ਹਿਰਦੇ ਵਿਚ ਹੀ ਟਿਕ ਕੇ ਪਰਮਾਤਮਾ ਨੂੰ ਲੱਭ ਲਿਆ ਹੈ, ਉਹ ਅੰਤਰ ਆਤਮੇ ਸਿਮਰਨ ਕਰਦੇ ਹੋਏ ਭੀ ਤੇ ਜਗਤ ਨਾਲ ਪ੍ਰੇਮ ਦੀ ਵਰਤੋਂ ਕਰਦੇ ਹੋਏ ਭੀ ਸਦਾ ਸੁਖੀ ਰਹਿੰਦੇ ਹਨ । ਸਾਰਾ ਆਤਮਕ ਸੁਖ ਹਿਰਦੇ ਵਿਚ ਟਿਕੇ ਰਹਿਣ ਵਿਚ ਹੈ, ਬਾਹਰ ਭਟਕਣ ਵਿਚ ਨਹੀਂ ਮਿਲਦਾ । ਜੇਹੜਾ ਮਨੁੱਖ ਬਾਹਰ ਸੁੱਖ ਦੀ ਭਾਲ ਕਰਦਾ ਹੈ (ਉਹ ਸੁਖ ਨਹੀਂ ਲੱਭ ਸਕਦਾ) ਅਜੇਹੇ ਬੰਦੇ ਤਾਂ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ ।੧।

(ਜਿਵੇਂ ਮਠੀ ਮਠੀ ਵਰਖਾ ਹੁੰਦੀ ਹੈ ਤੇ ਉਹ ਧਰਤੀ ਵਿਚ ਸਿੰਜਰਦੀ ਜਾਂਦੀ ਹੈ ਤਿਵੇਂ ਜਦੋਂ) ਆਤਮਕ ਅਡੋਲਤਾ ਦੀ ਹਾਲਤ ਵਿਚ ਨਾਮ-ਅੰਮ੍ਰਿਤ ਦੀ ਧਾਰ ਸਹਜੇ ਸਹਜੇ ਵਰ੍ਹਦੀ ਹੈ ਤਦੋਂ ਮਨੁੱਖ ਦਾ ਮਨ ਗੁਰੂ ਦਾ ਸ਼ਬਦ ਸੁਣ ਕੇ (ਪ੍ਰਭੂ ਦੇ ਗੁਣਾਂ ਦੀ) ਵਿਚਾਰ ਸੁਣ ਕੇ ਉਸ ਅੰਮ੍ਰਿਤ ਧਾਰ ਨੂੰ ਪੀਂਦਾ ਜਾਂਦਾ ਹੈ (ਆਪਣੇ ਅੰਦਰ ਟਿਕਾਈ ਜਾਂਦਾ ਹੈ) (ਉਸ ਅਵਸਥਾ ਵਿਚ ਮਨ) ਹਰ ਵੇਲੇ ਆਤਮਕ ਆਨੰਦ ਮਾਣਦਾ ਹੈ, ਸਦਾ ਪਰਮਾਤਮਾ ਦੇ ਮਿਲਾਪ ਦਾ ਸੁਖ ਲੈਂਦਾ ਹੈ ।੨।

(ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਜਨਮਾਂ ਜਨਮਾਂਤਰਾਂ ਦਾ ਵਿੱਛੁੜਿਆ ਹੋਇਆ ਜੀਵ ਪ੍ਰਭੂ ਚਰਨਾਂ ਨਾਲ ਮਿਲਾਪ ਹਾਸਲ ਕਰ ਲੈਂਦਾ ਹੈ । ਮਨੁੱਖ ਦਾ ਰੁੱਖਾ ਹੋ ਚੁੱਕਾ ਮਨ ਗੁਰੂ ਦੀ ਕਿਰਪਾ ਨਾਲ ਪਿਆਰ ਰਸ ਨਾਲ ਤਰ ਹੋ ਜਾਂਦਾ ਹੈ । ਗੁਰੂ ਪਾਸੋਂ ਜਦੋਂ ਮਨੁੱਖ ਸ੍ਰੇਸ਼ਟ ਮਤਿ ਲੈਂਦਾ ਹੈ, ਤਾਂ ਪਰਮਾਤਮਾ ਦਾ ਨਾਮ ਸਿਮਰਦਾ ਹੈ । ਗੁਰੂ ਦੀ ਸਰਨ ਪਿਆਂ ਜੀਵ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ ।੩।

ਜਿਵੇਂ (ਨਦੀ ਆਦਿਕ ਦੇ) ਪਾਣੀ ਦੀ ਲਹਿਰ (ਉਸ ਨਦੀ ਵਿਚੋਂ ਉੱਭਰ ਕੇ ਮੁੜ ਉਸ) ਪਾਣੀ ਵਿਚ ਹੀ ਰਲ ਜਾਂਦੀ ਹੈ ਤਿਵੇਂ (ਗੁਰੂ ਦੀ ਸਰਨ ਪੈ ਕੇ ਸਿਮਰਨ ਕਰਨ ਨਾਲ ਮਨੁੱਖ ਦੀ) ਸੁਰਤਿ (ਜੋਤਿ) ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।

ਹੇ ਨਾਨਕ ! ਆਖ—(ਗੁਰੂ ਦੇ ਸਨਮੁਖ ਹੋ ਕੇ ਸਿਮਰਨ ਕੀਤਿਆਂ ਮਨੁੱਖ ਦੇ) ਭਟਕਣਾ ਰੂਪ ਤਖ਼ਤੇ (ਜਿਨ੍ਹਾਂ ਦੀ ਕੈਦ ਵਿਚ ਇਹ ਬੰਦ ਪਿਆ ਰਹਿੰਦਾ ਹੈ) ਖੁਲ੍ਹ ਜਾਂਦੇ ਹਨ, ਤੇ ਮੁੜ ਮਨੁੱਖ ਮਾਇਆ ਦੇ ਪਿੱਛੇ ਦੌੜ ਭੱਜ ਕਰਨ ਵਾਲੇ ਸੁਭਾਵ ਦਾ ਨਹੀਂ ਰਹਿੰਦਾ ।੪।੧੯।੨੬।

**ਮਾਝ ਮਹਲਾ ੫ ॥ ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥ ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥ ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥੧॥ ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥ ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥ ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥ ਸੇ ਵਡਭਾਗੀ ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ ॥ ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥੩॥ ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥ ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥ ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥ ੨੦॥੨੭॥ {ਪੰਨਾ ੧੦੨}**

**ਪਦ ਅਰਥ** :—ਜਿਨਿ—ਜਿਸ (ਮਨੁੱਖ) ਨੇ । ਤੂੰ—ਤੈਨੂੰ, ਤੇਰੀ ਸਿਫ਼ਤਿ-ਸਾਲਾਹ, ਤੇਰਾ ਨਾਮ । ਰਸਨਾ—ਜੀਭ (ਨਾਲ) । ਭਣਿਆ—ਉਚਾਰਿਆ । ਵਾਰਿ ਵਾਰਿ ਜਾਈ—ਮੈਂ ਸਦਕੇ ਜਾਂਦਾ ਹਾਂ (ਜਾਈਂ) । ਵਿਟਹੁ—ਤੋਂ ।੧।

ਪਖਾਲੀ—ਪਖਲੀਂ, ਮੈਂ ਧੋਂਦਾ ਹਾਂ । ਮਾਰਗਿ—ਰਸਤੇ ਉੱਤੇ । ਨਿਹਾਲੀ—ਮੈਂ ਵੇਖਦਾ ਹਾਂ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਲਾਧੇ—ਲੱਭਾ ।੨।

ਸੇ—ਉਹ ਬੰਦੇ । ਜਿਨਿ—ਜਿਸ ਜਿਸ ਨੇ {ਨੋਟ :—ਲਫ਼ਜ਼ 'ਜਿਨਿ' ਇਕ-ਵਚਨ ਹੈ । ਲਫ਼ਜ਼ 'ਸੇ' ਬਹੁ-ਵਚਨ ਹੈ । 'ਸੋ' ਇਕ-ਵਚਨ ਹੈ} । ਤੁਮ—ਤੈਨੂੰ । ਅਲਿਪਤ—ਨਿਰਲੇਪ । ਨਿਰਬਾਣੇ—ਵਾਸਨਾ-ਰਹਿਤ । ਉਨਿ—ਉਸ ਬੰਦੇ ਨੇ । ਭਉਜਲੁ—ਸੰਸਾਰ-ਸਮੁੰਦਰ ।੩।

ਤਜਿ—ਤਿਆਗ ਕੇ । ਅਗਾਧੇ—ਅਥਾਹ । ਅਗਮ—ਅਪਹੁੰਚ ।੪।

**ਅਰਥ** :—(ਹੇ ਪ੍ਰਭੂ !) ਜਿਸ ਮਨੁੱਖ ਨੇ ਤੇਰਾ ਨਾਮ ਸੁਣਿਆ ਹੈ (ਜੋ ਸਦਾ ਤੇਰੀ ਸਿਫ਼ਤਿ-ਸਾਲਾਹ ਸੁਣਦਾ ਹੈ), ਮੈਂ ਉਸ ਤੋਂ ਸਦਕੇ ਜਾਂਦਾ ਹਾਂ । ਜਿਸ ਮਨੁੱਖ ਨੇ ਆਪਣੀ ਜੀਭ ਨਾਲ ਤੇਰਾ ਨਾਮ ਉਚਾਰਿਆ ਹੈ (ਜੋ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ), ਉਸ ਤੋਂ ਮੈਂ ਵਾਰਨੇ ਜਾਂਦਾ ਹਾਂ । (ਹੇ ਪ੍ਰਭੂ !) ਮੈਂ ਉਸ ਮਨੁੱਖ ਤੋਂ (ਮੁੜ ਮੁੜ) ਕੁਰਬਾਨ ਜਾਂਦਾ ਹਾਂ, ਜੋ ਆਪਣੇ ਮਨ ਨਾਲ ਆਪਣੇ ਸਰੀਰ ਨਾਲ ਤੈਨੂੰ ਯਾਦ ਕਰਦਾ ਰਹਿੰਦਾ ਹੈ ।੧।

(ਹੇ ਪ੍ਰਭੂ !) ਜੇਹੜਾ ਮਨੁੱਖ ਤੇਰੇ (ਮਿਲਾਪ ਦੇ) ਰਾਹ ਤੇ ਤੁਰਦਾ ਹੈ, ਮੈਂ ਉਸ ਦੇ ਪੈਰ ਧੋਂਦਾ ਰਹਾਂ ।

(ਹੇ ਭਾਈ !) ਦਇਆ ਦੇ ਸੋਮੇ ਉਸ ਅਕਾਲ ਪੁਰਖ ਨੂੰ ਮੈਂ ਆਪਣੀਆਂ ਅੱਖਾਂ ਨਾਲ ਵੇਖਣਾ ਚਹੁੰਦਾ ਹਾਂ, (ਇਸ ਵਾਸਤੇ) ਮੈਂ ਆਪਣਾ ਮਨ ਆਪਣੇ ਉਸ ਸੱਜਣ ਦੇ ਹਵਾਲੇ ਕਰਨ ਨੂੰ ਤਿਆਰ ਹਾਂ ਜਿਸ ਨੇ ਗੁਰੂ ਨੂੰ ਮਿਲ ਕੇ ਉਸ ਪ੍ਰਭੂ ਨੂੰ ਲੱਭ ਲਿਆ ਹੈ ।੨।

(ਹੇ ਪ੍ਰਭੂ !) ਜਿਸ ਜਿਸ ਮਨੁੱਖ ਨੇ ਤੇਰੇ ਨਾਲ ਸਾਂਝ ਪਾ ਲਈ ਹੈ, ਉਹ (ਸਭ) ਭਾਗਾਂ ਵਾਲੇ ਹਨ ।

(ਹੇ ਭਾਈ !) ਪਰਮਾਤਮਾ ਸਭ ਜੀਵਾਂ ਦੇ ਅੰਦਰ ਵੱਸਦਾ ਹੈ (ਫਿਰ ਭੀ ਉਹ) ਨਿਰਲੇਪ ਹੈ ਤੇ ਵਾਸਨਾ-ਰਹਿਤ ਹੈ । (ਜਿਸ ਮਨੁੱਖ ਨੇ ਉਸ ਨਾਲ ਸਾਂਝ ਪਾਈ ਹੈ) ਸਾਧ ਸੰਗਤਿ ਵਿਚ ਰਹਿ ਕੇ ਉਸ ਨੇ ਸੰਸਾਰ-ਸਮੁੰਦਰ ਤਰ ਲਿਆ ਹੈ, ਉਸ ਨੇ (ਕਾਮਾਦਿਕ) ਸਾਰੇ ਵਿਕਾਰ ਆਪਣੇ ਵੱਸ ਵਿਚ ਕਰ ਲਏ ਹਨ ।੩।

(ਹੇ ਭਾਈ ! ਦੁਨੀਆ ਵਾਲਾ) ਮਾਣ ਛੱਡ ਕੇ (ਦੁਨੀਆ ਵਾਲਾ) ਤਾਣ ਛੱਡ ਕੇ (ਜੀਵਨ-ਰਾਹ ਵਿਚ) ਹਨੇਰਾ (ਪੈਦਾ ਕਰਨ ਵਾਲਾ ਮਾਇਆ ਦਾ) ਮੋਹ ਛੱਡ ਕੇ ਮੇਰਾ ਮਨ ਉਹਨਾਂ ਦੀ ਸਰਨ ਪੈਂਦਾ ਹੈ (ਜਿਨ੍ਹਾਂ ਨੇ ਸਾਰੇ ਦੂਤ ਵੱਸ ਕਰ ਲਏ ਹਨ, ਤੇ ਉਹਨਾਂ ਅੱਗੇ ਅਰਦਾਸ ਕਰਦਾ ਹੈ ਕਿ) ਮੈਨੂੰ ਨਾਨਕ ਨੂੰ (ਭੀ) ਉਸ ਅਪਹੁੰਚ ਅਥਾਹ ਪ੍ਰਭੂ ਦਾ ਨਾਮ ਦਾਨ (ਵਜੋਂ) ਦੇਹੋ ।੪।੨੦।੨੭।

**ਮਾਝ ਮਹਲਾ ੫ ॥ ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥ ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥ ਤੂੰ ਸੂਤੁ ਮਣੀਏ ਭੀ ਤੂੰ ਹੈ ॥ ਤੂੰ ਗੰਠੀ ਮੇਰੁ ਸਿਰਿ ਤੂੰ ਹੈ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥ ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥ ਆਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥੩॥ ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥ ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ ॥੪॥੨੧॥੨੮॥ {ਪੰਨਾ ੧੦੨}**

**ਪਦ ਅਰਥ** :—ਪੇਡੁ—ਰੁੱਖ । ਸਾਖ—ਸਾਖਾਂ, ਟਾਹਣੀਆਂ । ਫੂਲੀ—ਫੁੱਟੀਆਂ ਹੋਈਆਂ । ਸੂਖਮੁ—{ਸੁ ਮ ਸੁਬਟਲਇ, ਮਨਿ੍ਟਇ} ਅਦ੍ਰਿਸ਼ਟ । ਅਸਥੂਲ {ਥੁਲ—ਗਰੋਸਸ, ਚੋਓਰਸਇ} ਦ੍ਰਿਸ਼ਟਮਾਨ ਜਗਤ । ਜਲਨਿਧਿ—ਸਮੁੰਦਰ । ਫੇਨੁ—ਝੱਗ । ਬੁਦਬੁਦਾ—ਬੁਲਬੁਲਾ ।੧।

ਸੂਤੁ—ਧਾਗਾ, ਡੋਰੀ । ਮਣੀਏ—ਮਣਕੇ । ਗੰਠੀ—ਗੰਢ । ਮੇਰੁ—ਸਿਰੇ ਦਾ ਮਣਕਾ । ਸਿਰਿ—(ਮਣਕਿਆਂ ਦੇ) ਸਿਰ ਉੱਤੇ ! ਆਦਿ—ਮੁੱਢ ਵਿਚ । ਮਧਿ—ਵਿਚਕਾਰ । ਅੰਤਿ—ਅਖ਼ੀਰ ਵਿਚ ।੨।

ਨਿਰਗੁਣੁ—ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ । ਸਰਗੁਣ—ਮਾਇਆ ਦੇ ਤਿੰਨ ਗੁਣਾਂ ਵਾਲਾ । ਨਿਰਬਾਣੁ—ਵਾਸਨਾ-ਰਹਿਤ । ਰਸੀਆ—ਆਨੰਦ ਲੈਣ ਵਾਲਾ, ਭੋਗਣ ਵਾਲਾ । ਰੰਗਿ—ਮਾਇਆ ਦੇ ਰੰਗ ਵਿਚ । ਸਮਾਲੀਐ—ਸੰਭਾਲਦਾ ।੩।

ਫੁਨਿ—ਫਿਰ, ਮੁੜ ਭੀ । ਆਪੇ—ਆਪ ਹੀ । ਪ੍ਰਭ—ਹੇ ਪ੍ਰਭੂ ! ਇਕ ਭੋਰੀ—ਰਤਾ ਕੁ ਸਮਾ ਹੀ । ਨਿਹਾਲੀਐ—ਵੇਖੋ ।੪।

**ਅਰਥ** :—ਹੇ ਪ੍ਰਭੂ ! ਤੂੰ (ਮਾਨੋ, ਇਕ) ਰੁੱਖ ਹੈਂ (ਇਹ ਸੰਸਾਰ ਤੈਂ-ਰੁੱਖ ਤੋਂ) ਫੁੱਟੀਆਂ ਹੋਈਆਂ ਤੇਰੀਆਂ ਟਾਹਣੀਆਂ ਹਨ । ਹੇ ਪ੍ਰਭੂ ! ਤੂੰ ਅਦ੍ਰਿਸ਼ਟ ਹੈਂ (ਆਪਣੇ ਅਦ੍ਰਿਸ਼ਟ ਰੂਪ ਤੋਂ) ਦਿੱਸਦਾ ਜਗਤ ਬਣਿਆ ਹੈਂ । ਹੇ ਪ੍ਰਭੂ ! ਤੂੰ (ਮਾਨੋ, ਇਕ) ਸਮੁੰਦਰ ਹੈਂ (ਇਹ ਸਾਰਾ ਜਗਤ ਪਸਾਰਾ, ਮਾਨੋ) ਝੱਗ ਤੇ ਬੁਲਬੁਲਾ (ਭੀ) ਤੂੰ ਆਪ ਹੀ ਹੈਂ । ਤੈਥੋਂ ਬਿਨਾ ਹੋਰ ਕੁਝ ਭੀ ਨਹੀਂ ਦਿਸਦਾ ।੧।

(ਇਹ ਸਾਰਾ ਜਗਤ-ਪਸਾਰਾ ਤੈਥੋਂ ਬਣਿਆ ਤੇਰਾ ਹੀ ਸਰੂਪ, ਮਾਨੋ, ਇਕ ਮਾਲਾ ਹੈ । ਉਸ ਮਾਲਾ ਦਾ) ਧਾਗਾ ਤੂੰ ਆਪ ਹੈਂ, ਮਣਕੇ ਭੀ ਤੂੰ ਹੈਂ, (ਮਣਕਿਆਂ ਉੱਤੇ) ਗੰਢ ਭੀ ਤੂੰ ਹੀ ਹੈਂ, (ਸਭ ਮਣਕਿਆਂ ਦੇ) ਸਿਰ ਉੱਤੇ ਮੇਰੂ-ਮਣਕਾ ਭੀ ਤੂੰ ਹੀ ਹੈਂ।

(ਹੇ ਭਾਈ !) (ਜਗਤ-ਰਚਨਾ ਦੇ) ਸ਼ੁਰੂ ਵਿਚ ਮੱਧ ਵਿਚ ਤੇ ਅੰਤ ਵਿਚ ਪ੍ਰਭੂ ਆਪ ਹੀ ਆਪ ਹੈ । ਉਸ ਤੋਂ ਬਿਨਾ ਹੋਰ ਕੋਈ ਨਹੀਂ ਦਿੱਸਦਾ ।੨।

ਹੇ ਪ੍ਰਭੂ ! ਤੂੰ (ਆਪਣੀ ਰਚੀ ਮਾਇਆ ਦੇ) ਤਿੰਨ ਗੁਣਾਂ ਤੋਂ ਪਰੇ ਹੈਂ, ਤਿੰਨਾਂ ਗੁਣਾਂ ਤੋਂ ਬਣਿਆ ਜਗਤ ਪਸਾਰਾ ਵੀ ਤੂੰ ਆਪ ਹੀ ਹੈਂ, ਸਭ ਜੀਵਾਂ ਨੂੰ ਸੁਖ ਦੇਣ ਵਾਲਾ ਭੀ ਤੂੰ ਹੀ ਹੈਂ । ਤੂੰ ਵਾਸਨਾ ਰਹਿਤ ਹੈਂ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਰਸਾਂ ਦੇ ਭੋਗਣ ਵਾਲਾ ਭੀ ਹੈਂ ਤੇ ਰਸਾਂ ਦੇ ਪਿਆਰ ਵਿਚ ਮਸਤ ਭੀ ਹੈਂ । ਹੇ ਪ੍ਰਭੂ ! ਇਹ ਆਪਣੇ ਖੇਡ-ਤਮਾਸ਼ੇ ਤੂੰ ਆਪ ਹੀ ਜਾਣਦਾ ਹੈਂ । ਤੂੰ ਆਪ ਹੀ ਸਾਰੀ ਸੰਭਾਲ ਭੀ ਕਰ ਰਿਹਾ ਹੈਂ ।੩।

ਹੇ ਪ੍ਰਭੂ ! ਮਾਲਕ ਭੀ ਤੂੰ ਹੈਂ ਤੇ ਸੇਵਕ ਭੀ ਤੂੰ ਆਪ ਹੀ ਹੈਂ । ਹੇ ਪ੍ਰਭੂ ! (ਸਾਰੇ ਸੰਸਾਰ ਵਿਚ) ਤੂੰ ਲੁਕਿਆ ਹੋਇਆ ਭੀ ਹੈਂ ਤੇ (ਸੰਸਾਰ-ਰੂਪ ਹੋ ਕੇ) ਤੂੰ ਪ੍ਰਤੱਖ ਭੀ ਦਿੱਸ ਰਿਹਾ ਹੈਂ ।

ਹੇ ਨਾਨਕ ! (ਆਖ—ਤੇਰਾ ਇਹ) ਦਾਸ ਸਦਾ ਤੇਰੇ ਗੁਣ ਗਾਂਦਾ ਹੈ । ਰਤਾ ਕੁ ਸਮਾ ਹੀ (ਇਸ ਦਾਸ ਵਲ) ਮਿਹਰ ਦੀ ਨਿਗਾਹ ਨਾਲ ਵੇਖ ।੪।੨੧।੨੮।

**ਮਾਝ ਮਹਲਾ ੫ ॥ ਸਫਲੁ ਸੁ ਬਾਣੀ ਜਿਤੁ ਨਾਮੁ ਵਖਾਣੀ ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥ ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥੧॥ ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥ ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥ ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ**

**॥੨॥ ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਾਧ ਸੰਗਿ ਖਿਨ ਮਾਹਿ ਉਧਾਰੇ ॥ ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ ॥੩॥ ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥ ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥੪॥੨੨॥੨੯॥ {ਪੰਨਾ ੧੦੩}**

**ਪਦ ਅਰਥ** :—ਸਫਲੁ—ਫਲ ਦੇਣਾ ਵਾਲਾ, ਲਾਭਦਾਇਕ । ਜਿਤੁ—ਜਿਸ (ਬਾਣੀ) ਦੀ ਰਾਹੀਂ । ਵਖਾਣੀ—ਵਖਾਣਿਆ, ਉਚਾਰਿਆ । ਪਰਸਾਦਿ—ਕਿਰਪਾ ਨਾਲ । ਕਿਨੈ—ਕਿਸੇ ਨੇ । ਜਾਣੀ—ਸਾਂਝ ਪਾਈ । ਧੰਨੁ—ਭਾਗਾਂ ਵਾਲਾ {ਧੰਯ} । ਜਿਤੁ—ਜਿਸ (ਵੇਲੇ) ਵਿਚ । ਪਰਵਾਨਾ—ਕਬੂਲ । ਆਏ—ਜਗਤ ਵਿਚ ਜਨਮੇ । ਤੇ—ਉਹ ਬੰਦੇ ।੧।

ਸੇ ਨੇਤ੍ਰ—ਉਹ ਅੱਖਾਂ {ਬਹੁ-ਵਚਨ} । ਪਰਵਾਣੁ—{ਪ੍ਰਮਾਣ—ਅੁਟਹੋਰਟਿ} ਮੰਨਿਆ ਪ੍ਰਮੰਨਿਆ ਮਿਆਰ । ਪੇਖਾ—ਵੇਖਿਆ । ਕਰ—ਹੱਥ {ਬਹੁ-ਵਚਨ} । ਕਰੁ—ਹੱਥ (ਇਕ-ਵਚਨ) । ਜਸੁ—ਸਿਫ਼ਤਿ-ਸਾਲਾਹ । ਲੇਖਾ—ਲਿਖੀ । ਮਾਰਗਿ—ਰਸਤੇ ਉੱਤੇ । ਹਉ—ਮੈਂ । ਬਲਿ—ਕੁਰਬਾਨ ।੨।

ਸਾਜਨ—ਹੇ ਸੱਜਣ ! ਖਿਨ ਮਾਹਿ—ਇਕ ਖਿਨ ਵਿਚ {ਨ—ਅ ਮੋਮਇਨਟ} । ਕਿਲਵਿਖ—ਪਾਪ ।੩।

ਦੁਇ ਕਰ—ਦੋਵੇਂ ਹੱਥ । ਬਿਨਉ—ਬੇਨਤੀ {ਵਿਨਯ । ਪੁਲਿੰਗ} । ਪਥਰੁ—ਕਠੋਰ-ਚਿੱਤ । ਪ੍ਰਭ—ਪ੍ਰਭੂ ਜੀ ।੪।

**ਅਰਥ** :—(ਹੇ ਭਾਈ !) ਉਸ ਬਾਣੀ ਨੂੰ ਪੜ੍ਹਨਾ ਲਾਭਦਾਇਕ ਉੱਦਮ ਹੈ, ਜਿਸ ਬਾਣੀ ਦੀ ਰਾਹੀਂ ਕੋਈ ਮਨੁੱਖ ਪਰਮਾਤਮਾ ਦਾ ਨਾਮ ਉਚਾਰਦਾ ਹੈ । (ਪਰ) ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਮਨੁੱਖ ਨੇ (ਅਜੇਹੀ ਬਾਣੀ ਨਾਲ) ਸਾਂਝ ਪਾਈ ਹੈ । (ਹੇ ਭਾਈ !) ਉਹ ਵੇਲਾ ਭਾਗਾਂ ਵਾਲਾ ਜਾਣੋ, ਜਿਸ ਵੇਲੇ ਪਰਮਾਤਮਾ ਦੇ ਗੁਣ ਗਾਏ ਜਾਣ ਤੇ ਸੁਣੇ ਜਾਣ । ਜਗਤ-ਵਿਚ-ਜਨਮੇ ਉਹੀ ਮਨੁੱਖ ਮਨੁੱਖਾ ਮਿਆਰ ਵਿਚ ਪੂਰੇ ਗਿਣੇ ਜਾਂਦੇ ਹਨ (ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਤੇ ਸੁਣਦੇ ਹਨ) ।੧।

ਉਹੀ ਅੱਖਾਂ ਇਨਸਾਨੀ ਅੱਖਾਂ ਅਖਵਾਣ ਦੇ ਜੋਗ ਹਨ, ਜਿਨ੍ਹਾਂ ਨੇ ਪਰਮਾਤਮਾ ਦਾ ਦਰਸਨ ਕੀਤਾ ਹੈ । ਉਹ ਹੱਥ ਚੰਗੇ ਹਨ ਜਿਨ੍ਹਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਲਿਖੀ ਹੈ । ਉਹ ਪੈਰ ਸੁਖ ਦੇਣ ਵਾਲੇ ਹਨ, ਜੇਹੜੇ ਪਰਮਾਤਮਾ ਦੇ (ਮਿਲਾਪ ਦੇ) ਰਾਹ ਉੱਤੇ ਤੁਰਦੇ ਹਨ । ਮੈਂ ਉਹਨਾਂ (ਅੱਖਾਂ ਹੱਥਾਂ ਪੈਰਾਂ) ਤੋਂ ਸਦਕੇ ਜਾਂਦਾ ਹਾਂ । ਇਹਨਾਂ ਦੀ ਸੰਗਤਿ ਵਿਚ ਪਰਮਾਤਮਾ ਨਾਲ ਸਾਂਝ ਪੈ ਸਕਦੀ ਹੈ ।੨।

ਹੇ ਮੇਰੇ ਪਿਆਰੇ ਮਿਤ੍ਰ ਪ੍ਰਭੂ ! ਸੱਜਣ-ਪ੍ਰਭੂ ! (ਮੇਰੀ ਬੇਨਤੀ) ਸੁਣ (ਮੈਨੂੰ ਸਾਧ ਸੰਗਤਿ ਦੇਹ) ਸਾਧ ਸੰਗਤਿ ਵਿਚ ਰਿਹਾਂ ਇਕ ਖਿਨ ਵਿਚ ਹੀ (ਪਾਪਾਂ ਵਿਕਾਰਾਂ ਤੋਂ) ਬਚ ਜਾਈਦਾ ਹੈ । (ਜੇਹੜਾ ਮਨੁੱਖ ਸਾਧ ਸੰਗਤਿ ਵਿਚ ਰਹਿੰਦਾ ਹੈ) ਸਾਰੇ ਪਾਪ ਕੱਟ ਕੇ ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ । ਉਸ ਦੇ ਜਨਮ ਮਰਨ ਦੇ ਗੇੜ ਮਿਟ ਜਾਂਦੇ ਹਨ ।੩।

(ਹੇ ਭਾਈ !) ਦੋਵੇਂ ਹੱਥ ਜੋੜ ਕੇ (ਪਰਮਾਤਮਾ ਦੇ ਦਰ ਤੇ) ਇਕ (ਇਹ) ਅਰਦਾਸ ਕਰਨੀ ਚਾਹੀਦੀ ਹੈ (ਕਿ ਹੇ ਪ੍ਰਭੂ !) ਮਿਹਰ ਕਰ ਕੇ (ਵਿਕਾਰਾਂ ਦੇ ਸਮੁੰਦਰ ਵਿਚ) ਡੱਬ ਰਹੇ ਮੈਨੂੰ ਕਠੋਰ-ਚਿੱਤ ਨੂੰ ਬਚਾ ਲੈ । (ਹੇ ਭਾਈ ! ਇਹ ਅਰਦਾਸਾਂ ਸੁਣ ਕੇ) ਪ੍ਰਭੂ ਜੀ ਮੈਂ ਨਾਨਕ ਉੱਤੇ ਦਇਆਵਾਨ ਹੋ ਗਏ ਹਨ, ਤੇ ਪ੍ਰਭੂ ਜੀ ਨਾਨਕ ਦੇ ਮਨ ਵਿਚ ਪਿਆਰੇ ਲੱਗਣ ਲੱਗ ਪਏ ਹਨ ।੪।੨੨।੨੯।

**ਮਾਝ ਮਹਲਾ ੫ ॥ ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥ ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥ ਸੁਖੁ ਭਇਆ ਦੁਖੁ ਦੂਖਿ ਪਰਾਨਾ ॥ ਸੰਤ ਰਸਨ ਹਰਿਨਾਮੁ ਵਖਾਨਾ ॥ ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥੨॥ ਦਇਆ ਧਾਰੀ ਤਿਨਿ ਸਿਰਜਨਹਾਰੇ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥੩॥ ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥ ਕਰਣਹਾਰਿ ਖਿਨ ਭੀਤਰਿ ਕਰਿਆ ॥ ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ ॥੪॥੨੩॥੨੦॥ {ਪੰਨਾ ੧੦੩}**

**ਪਦ ਅਰਥ** :—ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਹਰਿ—ਹੇ ਹਰੀ ! ਸੁਣਿ—ਸੁਣ ਕੇ । ਸੁਣਿ ਸੁਣਿ—ਮੁੜ ਮੁੜ ਸੁਣ ਕੇ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਜਲਨਿ—ਸੜਨ । ਸੀਤਲੁ—ਠੰਢਾ, ਸ਼ਾਂਤ । ਪਾਏ—ਪਾਇ, ਪਾ ਕੇ ।੧।

ਪਰਾਨਾ—ਪਲਾਨਾ, ਦੌੜ ਗਿਆ । ਰਸਨ—ਜੀਭ । ਸੰਤ ਰਸਨ—ਗੁਰੂ ਦੀ ਜੀਭ ਨੇ । ਵਖਾਨਾ—ਉਚਾਰਿਆ । ਨੀਰਿ—ਪਾਣੀ ਨਾਲ । ਜਲ ਥਲ—ਟੋਏ ਟਿੱਬੇ । ਸਰ—ਤਾਲਾਬ । ਸੁਭਰ—ਨਕਾ-ਨਕ । ਬਿਰਥਾ—ਖ਼ਾਲੀ, ਸੱਖਣਾ ।੨।

ਤਿਨਿ—ਉਸ ਨੇ । ਸਿਰਜਨਹਾਰੇ—ਸਿਰਜਨਹਾਰਿ, ਸਿਰਜਨਹਾਰ ਨੇ । ਪ੍ਰਤਿਪਾਰੇ—ਰੱਖਿਆ ਕੀਤੀ । ਸਗਲੇ—ਸਾਰੇ । ਤ੍ਰਿਪਤਿ ਅਘਾਏ—ਪੂਰਨ ਤੌਰ ਤੇ ਰੱਜ ਗਏ ।੩।

ਵਣੁ—ਜੰਗਲ । ਤ੍ਰਿਣੁ—ਘਾਹ ਦਾ ਤੀਲਾ । ਕੀਤੋਨੁ—ਕੀਤਾ ਉਨਿ, ਉਸ ਨੇ ਕਰ ਦਿੱਤਾ । ਕਰਣਹਾਰਿ—ਕਰਨਹਾਰ ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਤਿਸੈ—ਉਸ ਪ੍ਰਭੂ ਨੂੰ ।੪।

**ਅਰਥ** :—ਹੇ ਹਰੀ । ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਆਤਮਕ ਜੀਵਨ ਦੇਣ ਵਾਲੀ ਹੈ (ਆਤਮਕ ਮੌਤ ਤੋਂ ਬਚਾਣ ਵਾਲੀ ਹੈ), (ਗੁਰੂ ਦੀ ਉਚਾਰੀ ਹੋਈ ਇਹ ਬਾਣੀ) ਮੁੜ ਮੁੜ ਸੁਣ ਕੇ ਮੇਰੀ ਉੱਚੀ ਆਤਮਕ ਅਵਸਥਾ ਬਣਦੀ ਜਾ ਰਹੀ ਹੈ । ਗੁਰੂ ਦਾ ਦਰਸਨ ਕਰ ਕੇ (ਤ੍ਰਿਸ਼ਨਾ ਈਰਖਾ ਆਦਿਕ ਦੀ) ਸੜਨ ਬੁੱਝ ਜਾਂਦੀ ਹੈ ਤੇ ਮਨ ਠੰਢਾ-ਠਾਰ ਹੋ ਜਾਂਦਾ ਹੈ ।੧।

ਗੁਰੂ ਦੀ ਜੀਭ ਨੇ (ਜਦੋਂ) ਪਰਮਾਤਮਾ ਦਾ ਨਾਮ ਉਚਾਰਿਆ (ਜਿਸ ਨੇ ਉਸ ਨੂੰ ਸੁਣਿਆ ਉਸ ਦੇ ਅੰਦਰ) ਆਤਮਕ ਆਨੰਦ ਪੈਦਾ ਹੋ ਗਿਆ (ਉਸ ਦਾ) ਦੁੱਖ ਦੂਰ ਭੱਜ ਗਿਆ । (ਜਿਵੇਂ ਵਰਖਾ ਹੋਣ ਨਾਲ) ਟੋਏ ਟਿੱਬੇ ਤਾਲਾਬ (ਸਭ) ਪਾਣੀ ਨਾਲ ਨਕਾ-ਨਕ ਭਰ ਜਾਂਦੇ ਹਨ (ਤਿਵੇਂ ਗੁਰੂ ਦੇ ਦਰ ਤੇ ਪ੍ਰਭੂ-ਨਾਮ ਦੀ ਵਰਖਾ ਹੁੰਦੀ ਹੈ ਤੇ ਜੇਹੜੇ ਵਡਭਾਗੀ ਮਨੁੱਖ ਗੁਰੂ ਦੀ ਸਰਨ ਆਉਂਦੇ ਹਨ ਉਹਨਾਂ ਦਾ ਮਨ ਉਹਨਾਂ ਦੇ ਗਿਆਨ-ਇੰਦ੍ਰੇ ਸਭ ਨਾਮ-ਜਲ ਨਾਲ ਨਕਾ-ਨਕ ਭਰ ਜਾਂਦੇ ਹਨ । ਗੁਰੂ ਦੇ ਦਰ ਤੇ ਆਇਆਂ ਕੋਈ ਮਨੁੱਖ (ਨਾਮ-ਅੰਮ੍ਰਿਤ ਤੋਂ) ਸੱਖਣਾ ਨਹੀਂ ਜਾਂਦਾ ।੨।

ਉਸ ਸਿਰਜਨਹਾਰ ਪ੍ਰਭੂ ਨੇ (ਮਿਹਰ ਕੀਤੀ) (ਤੇ ਗੁਰੂ ਘੱਲਿਆ, ਇਸ ਤਰ੍ਹਾਂ ਉਸ ਨੇ ਸ੍ਰਿਸ਼ਟੀ ਦੇ) ਸਾਰੇ ਜੀਵਾਂ ਦੀ (ਵਿਕਾਰਾਂ ਤੋਂ) ਰਾਖੀ (ਦੀ ਵਿਓਂਤ) ਕੀਤੀ । ਮਿਹਰਵਾਨ ਕਿਰਪਾਲ ਦਇਆਵਾਨ (ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਸਰਨ ਆਏ) ਸਾਰੇ ਜੀਵ (ਮਾਇਆ ਦੀ ਤ੍ਰੇਹ ਭੁੱਖ ਵਲੋਂ) ਪੂਰਨ ਤੌਰ ਤੇ ਰੱਜ ਗਏ ।੩।

(ਜਿਵੇਂ ਜਦੋਂ) ਜਗਤ ਦੇ ਪੈਦਾ ਕਰਨ ਵਾਲੇ ਪ੍ਰਭੂ ਨੇ (ਵਰਖਾ ਕੀਤੀ ਤਾਂ) ਇਕ ਪਲ ਵਿਚ ਹੀ ਜੰਗਲ ਘਾਹ ਤੇ ਸਾਰਾ ਤ੍ਰਿਵਨੀ ਜਗਤ ਹਰਾ ਕਰ ਦਿੱਤਾ (ਤਿਵੇਂ ਉਸ ਦਾ ਭੇਜਿਆ ਗੁਰੂ ਨਾਮ ਦੀ ਵਰਖਾ ਕਰਦਾ ਹੈ, ਗੁਰੂ-ਦਰ

ਤੇ ਆਏ ਬੰਦਿਆਂ ਦੇ ਹਿਰਦੇ ਨਾਮ-ਜਲ ਨਾਲ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ) । ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਜੇਹੜਾ ਮਨੁੱਖ ਉਸ ਪਰਮਾਤਮਾ ਨੂੰ ਸਿਮਰਦਾ ਹੈ, ਪਰਮਾਤਮਾ ਉਸ ਦੇ ਮਨ ਦੀ ਆਸ ਪੂਰੀ ਕਰ ਦੇਂਦਾ ਹੈ (ਦੁਨੀਆ ਦੀਆਂ ਆਸਾ-ਤ੍ਰਿਸ਼ਨਾ ਵਿਚ ਭਟਕਣੋਂ ਉਸ ਨੂੰ ਬਚਾ ਲੈਂਦਾ ਹੈ) ।੪।੨੩।੩੦।

**ਮਾਝ ਮਹਲਾ ੫ ॥ ਤੂੰ ਮੇਰਾ ਪਿਤਾ ਤੂੰ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥ ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥ ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥ {ਪੰਨਾ ੧੦੩}**

**ਪਦ ਅਰਥ** :—ਬੰਧਪੁ—ਸਨਬੰਧੀ, ਰਿਸ਼ਤੇਦਾਰ । ਥਾਈ—ਥਾਈਂ, ਥਾਵਾਂ ਤੇ । ਕਾੜਾ—ਚਿੰਤਾ ।੧।

ਤੇ—ਤੋਂ, ਨਾਲ । ਤੁਧੁ—ਤੈਨੂੰ । ਪਛਾਣਾ—ਮੈਂ ਪਛਾਣਦਾ ਹਾਂ, ਮੈਂ ਸਾਂਝ ਪਾਂਦਾ ਹਾਂ । ਓਟ—ਆਸਰਾ । ਅਵਰੁ—ਹੋਰ । ਅਖਾੜਾ—ਪਿੜ, ਜਿਥੇ ਪਹਿਲਵਾਨ ਕੁਸ਼ਤੀਆਂ ਕਰਦੇ ਹਨ ।੨।

ਸਭਿ—ਸਾਰੇ । ਤੁਧੁ—ਤੂੰ ਹੀ। ਉਪਾਏ—ਪੈਦਾ ਕੀਤੇ ਹਨ । ਜਿਤੁ—ਜਿਸ ਪਾਸੇ ਜਿਸ (ਕੰਮ) ਵਿਚ । ਭਾਣਾ—ਤੈਨੂੰ ਚੰਗਾ ਲੱਗਾ । ਤਿਤੁ—ਉਸ (ਕੰਮ) ਵਿਚ । ਅਸਾੜਾ—ਸਾਡਾ ।੩।

ਧਿਆਇ—ਸਿਮਰ ਕੇ । ਸੀਤਲਾਇਆ—ਠੰਢਾ ਹੋ ਗਿਆ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਵਾਧਾਈ—ਆਤਮਕ ਤੌਰ ਤੇ ਵਧਣ ਫੁਲਣ ਦੀ ਅਵਸਥਾ, ਉਤਸ਼ਾਹ । ਵਜੀ ਵਾਧਾਈ—ਉਤਸ਼ਾਹ ਦੀ ਹਾਲਤ ਪ੍ਰਬਲ ਹੋ ਰਹੀ ਹੈ (ਜਿਵੇਂ ਢੋਲ ਵੱਜਦਾ ਹੈ ਤੇ ਹੋਰ ਨਿੱਕੇ ਮੋਟੇ ਖੜਾਕ ਸੁਣੇ ਨਹੀਂ ਜਾਂਦੇ) । ਬਿਖਾੜਾ—ਬਿਖਮ ਅਖਾੜਾ, ਔਖੀ ਕੁਸ਼ਤੀ ।੪।

**ਅਰਥ** :—ਹੇ ਪ੍ਰਭੂ ! ਤੂੰ ਮੇਰਾ ਪਿਉ (ਦੇ ਥਾਂ) ਹੈਂ ਤੂੰ ਹੀ ਮੇਰਾ ਮਾਂ (ਦੇ ਥਾਂ) ਹੈ, ਤੂੰ ਮੇਰਾ ਰਿਸ਼ਤੇਦਾਰ ਹੈਂ ਤੂੰ ਹੀ ਮੇਰਾ ਭਰਾ ਹੈਂ । (ਹੇ ਪ੍ਰਭੂ ! ਜਦੋਂ) ਤੂੰ ਹੀ ਸਭ ਥਾਵਾਂ ਤੇ ਮੇਰਾ ਰਾਖਾ ਹੈਂ, ਤਾਂ ਕੋਈ ਡਰ ਮੈਨੂੰ ਪੋਹ ਨਹੀਂ ਸਕਦਾ, ਕੋਈ ਚਿੰਤਾ ਮੇਰੇ ਉੱਤੇ ਜ਼ੋਰ ਨਹੀਂ ਪਾ ਸਕਦੀ ।੧।

(ਹੇ ਪ੍ਰਭੂ !) ਤੇਰੀ ਮਿਹਰ ਨਾਲ ਹੀ ਮੈਂ ਤੇਰੇ ਨਾਲ ਡੂੰਘੀ ਸਾਂਝ ਪਾ ਸਕਦਾ ਹਾਂ । ਤੂੰ ਹੀ ਮੇਰਾ ਆਸਰਾ ਹੈਂ, ਤੂੰ ਹੀ ਮੇਰਾ ਫ਼ਖ਼ਰ ਦਾ ਥਾਂ ਹੈਂ । ਤੈਥੋਂ ਬਿਨਾ ਤੇਰੇ ਵਰਗਾ ਹੋਰ ਕੋਈ ਨਹੀਂ ਹੈ । ਇਹ ਜਗਤ ਤਮਾਸ਼ਾ ਇਹ ਜਗਤ ਅਖਾੜਾ ਤੇਰਾ ਹੀ ਬਣਾਇਆ ਹੋਇਆ ਹੈ ।੨।

(ਹੇ ਪ੍ਰਭੂ !) ਜਗਤ ਦੇ ਸਾਰੇ ਜੀਅ ਜੰਤ ਤੂੰ ਹੀ ਪੈਦਾ ਕੀਤੇ ਹਨ, ਜਿਸ ਜਿਸ ਕੰਮ ਵਿਚ ਤੇਰੀ ਰਜ਼ਾ ਹੋਈ ਤੂੰ ਉਸ ਉਸ ਕੰਮ ਵਿਚ (ਸਾਰੇ ਜੀਅ ਜੰਤ) ਲਾਏ ਹੋਏ ਹਨ । (ਜਗਤ ਵਿਚ ਜੋ ਕੁਝ ਹੋ ਰਿਹਾ ਹੈ) ਸਭ ਤੇਰਾ ਕੀਤਾ ਹੋ ਰਿਹਾ ਹੈ, ਸਾਡਾ ਜੀਵਾਂ ਦਾ ਕੋਈ ਜ਼ੋਰ ਨਹੀਂ ਚੱਲ ਸਕਦਾ ।੩।

(ਹੇ ਭਾਈ !) ਪਰਮਤਾਮਾ ਦਾ ਨਾਮ ਸਿਮਰ ਕੇ ਮੈਂ ਬੜਾ ਆਤਮਕ ਆਨੰਦ ਹਾਸਲ ਕੀਤਾ ਹੈ । ਪਰਮਾਤਮਾ ਦੇ ਗੁਣ ਗਾ ਕੇ ਮੇਰਾ ਮਨ ਠੰਢਾ-ਠਾਰ ਹੋ ਗਿਆ ਹੈ । ਹੇ ਨਾਨਕ ! (ਆਖ—) ਪੂਰੇ ਗੁਰੂ ਦੀ ਰਾਹੀਂ (ਮੇਰੇ ਅੰਦਰ) ਆਤਮਕ ਉਤਸ਼ਾਹ ਦਾ (ਮਾਨੋ) ਢੋਲ ਵੱਜ ਪਿਆ ਹੈ ਤੇ ਮੈਂ (ਵਿਕਾਰਾਂ ਨਾਲ ਹੋ ਰਿਹਾ) ਔਖਾ ਘੋਲ ਜਿੱਤ ਲਿਆ ਹੈ ।੪।੨੪।੩੧।

**ਮਾਝ ਮਹਲਾ ੫ ॥ ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ ॥ ਭਗਤ ਜੀਵਹਿ ਗੁਣ ਗਾਇ ਅਪਾਰਾ ॥ ਗੁਣਨਿਧਾਨੁ ਅੰਮ੍ਰਿਤੁ ਹਰਿਨਾਮਾ ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥੧॥ ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮ ਮਰਣੁ ਮਿਟਾਵੈ ॥ ਆਸ ਮਨੋਰਥੁ ਪੂਰਨ ਹੋਵੈ ਭੇਟਤ ਗੁਰ ਦਰਸਾਇਆ ਜੀਉ ॥੨॥ ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥ ਸਾਧਿਕ ਸਿਧ ਧਿਆਵਹਿ ਗਿਆਨੀ ॥ ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥ ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥ ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥੪॥੨੫॥੩੨॥ {ਪੰਨਾ ੧੦੩-੧੦੪}**

**ਪਦ ਅਰਥ** :—ਜੀਅ—ਜਿੰਦ ਦਾ {ਜੀਉ—ਜਿੰਦ} । ਮਨਹਿ—ਮਨ ਦਾ । ਅਧਾਰਾ—ਆਸਰਾ । ਜੀਵਹਿ—ਆਤਮਕ ਜੀਵਨ ਪ੍ਰਾਪਤ ਕਰਦੇ ਹਨ । ਗਾਇ—ਗਾ ਕੇ । ਅਪਾਰਾ—ਬੇਅੰਤ ਪ੍ਰਭੂ ਦੇ ਗੁਣ । ਨਿਧਾਨੁ—ਗੁਣਾਂ ਦਾ ਖ਼ਜ਼ਾਨਾ । ਅੰਮ੍ਰਿਤ—ਆਤਮਕ ਮੌਤ ਤੋਂ ਬਚਾਣ ਵਾਲਾ ।

ਮਨਸਾ—{ਮਨੀ—ਾ} ਤਾਂਘ । ਧਾਰਿ—ਧਾਰ ਕੇ, ਕਰ ਕੇ । ਤੇ—ਤੋਂ । ਸਾਧਸੰਗਿ—ਸਾਧ ਸੰਗਤਿ ਵਿਚ । ਭੇਟਤ—ਮਿਲਿਆਂ ।੨।

ਮਿਤਿ—{ਮਾ—ਮਿਣਨਾ} ਮਾਪ, ਅੰਦਾਜ਼ਾ, ਵਡੱਪਣ ਦਾ ਅੰਦਾਜ਼ਾ । ਸਾਧਿਕ—ਸਾਧਨਾ ਕਰਨ ਵਾਲੇ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਖੁਦੀ—ਹਉਮੈ, ਖ਼ੁਦੀ । ਚੂਕਾ—ਮੁੱਕ ਗਿਆ । ਭੋਲਾਵਾ—ਭੁਲੇਖਾ । ਗੁਰਿ—ਗੁਰੂ ਨੇ । ਮਹਿ—ਵਿਚ ।੩।

ਕਲਿਆਣ—ਖ਼ੁਸ਼ੀ, ਵਡ ਭਾਗਤਾ । ਵਖਾਨਾ—ਉਚਾਰਿਆ । ਘਰਿ ਮਹਿ—ਹਿਰਦੇ ਵਿਚ ।੪।

**ਅਰਥ** :—ਪਰਮਾਤਮਾ (ਭਗਤ ਜਨਾਂ ਦੀ) ਜਿੰਦ ਦਾ, ਪ੍ਰਾਣਾਂ ਦਾ, ਮਨ ਦਾ, ਆਸਰਾ ਹੈ। ਭਗਤ ਬੇਅੰਤ ਪ੍ਰਭੂ ਦੇ ਗੁਣ ਗਾ ਕੇ ਆਤਮਕ ਜ਼ਿੰਦਗੀ ਹਾਸਲ ਕਰਦੇ ਹਨ । ਪਰਮਾਤਮਾ ਨਾਮ ਦਾ ਗੁਣਾਂ ਦਾ ਖ਼ਜ਼ਾਨਾ ਹੈ, ਪਰਮਾਤਮਾ ਦਾ ਨਾਮ ਆਤਮਕ ਮੌਤ ਤੋਂ ਬਚਾਣ ਵਾਲਾ ਹੈ । ਭਗਤ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਆਤਮਕ ਆਨੰਦ ਮਾਣਦੇ ਹਨ ।੧।

ਜੇਹੜਾ ਮਨੁੱਖ (ਪਰਮਾਤਮਾ ਦੇ ਮਿਲਾਪ ਦੀ) ਤਾਂਘ ਕਰ ਕੇ ਘਰੋਂ ਤੁਰਦਾ ਹੈ ਉਹ ਸਾਧ ਸੰਗਤਿ ਵਿਚ ਆ ਕੇ (ਪ੍ਰਭੂ-ਨਾਮ ਦੀ ਬਰਕਤਿ ਨਾਲ) ਆਪਣਾ ਜਨਮ ਮਰਨ ਦਾ ਗੇੜ ਮੁਕਾ ਲੈਂਦਾ ਹੈ । (ਸਾਧ ਸੰਗਤਿ ਵਿਚ) ਗੁਰੂ ਦਾ ਦਰਸਨ ਕਰ ਕੇ ਉਸ ਦੀ ਇਹ ਆਸ ਪੂਰੀ ਹੋ ਜਾਂਦੀ ਹੈ, ਉਸ ਦਾ ਇਹ ਮਨੋਰਥ ਸਿਰੇ ਚੜ੍ਹ ਜਾਂਦਾ ਹੈ ।੨।

ਜੋਗ-ਸਾਧਨਾਂ ਕਰਨ ਵਾਲੇ ਜੋਗੀ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਗਿਆਨ-ਵਾਨ ਬੰਦੇ ਸਮਾਧੀਆਂ ਲਾਂਦੇ ਹਨ, ਪਰ ਕੋਈ ਮਨੁੱਖ ਇਹ ਪਤਾ ਨਹੀਂ ਕਰ ਸਕਿਆ ਕਿ ਉਹ ਅਪਹੁੰਚ ਪ੍ਰਭੂ ਉਹ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪ੍ਰਭੂ ਕੇਡਾ ਵੱਡਾ ਹੈ । (ਗੁਰੂ ਦੀ ਸਰਨ ਪੈ ਕੇ) ਜਿਸ ਮਨੁੱਖ ਦੀ ਹਉਮੈ ਦੂਰ ਹੋ ਜਾਂਦੀ ਹੈ, ਜਿਸ ਮਨੁੱਖ ਦਾ (ਆਪਣੀ ਤਾਕਤ ਆਦਿਕ ਦਾ) ਭੁਲੇਖਾ ਮੁਕ ਜਾਂਦਾ ਹੈ, ਗੁਰੂ ਨੇ ਉਸ ਦੇ ਮਨ ਵਿਚ ਹੀ (ਉਸ ਬੇਅੰਤ ਪ੍ਰਭੂ ਦਾ) ਪਰਕਾਸ਼ ਕਰ ਦਿੱਤਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਸ ਦੇ ਹਿਰਦੇ ਵਿਚ ਆਤਮਕ ਆਨੰਦ ਖ਼ੁਸ਼ੀਆਂ ਦੇ ਖ਼ਜ਼ਾਨੇ ਪਰਗਟ ਹੋ ਪੈਂਦੇ ਹਨ, ਉਸ ਦੇ ਅੰਦਰ ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ । ਜਿਸ

ਮਨੁੱਖ ਉੱਤੇ ਆਪਣਾ ਮਾਲਕ-ਪ੍ਰਭੂ ਦਇਆਵਾਨ ਹੋ ਜਾਂਦਾ ਹੈ, ਉਸ ਦੇ ਹਿਰਦੇ-ਘਰ ਵਿਚ ਉਸ ਦਾ ਨਾਮ ਵੱਸ ਪੈਂਦਾ ਹੈ ।੪।੨੫।੩੨।

**ਮਾਝ ਮਹਲਾ ੫ ॥ ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥ ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੁੋਪਾਲਾ ਜੀਉ ॥੧॥ ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥ ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥੨॥ ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥ ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥੩॥ ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ ॥ ਚਲਿਤ ਤੁਮਾਰੇ ਪ੍ਰਗਟ ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥੨੬॥੩੩॥ {ਪੰਨਾ ੧੦੪}**

**ਪਦ ਅਰਥ** :—ਸੁਣਿ ਸੁਣ ਕੇ । ਸੋਇ—{ਤਿ} ਖ਼ਬਰ, ਗੱਲ । ਅਤਿ ਭਾਰੀ—ਬਹੁਤ ਵੱਡਾ । ਕਰਤਬ—{ਕਤ.ਲ॥ਯ} ਫ਼ਰਜ਼ । ਓਟ—ਆਸਰਾ । ਗੁੋਪਾਲ—ਹੇ ਗੋਪਾਲ ! {ਅੱਖਰ 'ਗ' ਦੇ ਨਾਲ ਦੋ ਲਗਾਂ ਹਨ ੁ ਅਤੇ ੋ । ਅਸਲ ਲਫ਼ਜ਼ 'ਗੋਪਾਲ' ਹੈ, ਇੱਥੇ 'ਗੁਪਾਲ' ਪੜ੍ਹਨਾ ਹੈ} ।੧।

ਗਾਵਤ—ਗਾਂਦਿਆਂ । ਮਲੁ—ਵਿਕਾਰਾਂ ਦੀ ਮੈਲ । ਸਗਲੀ—ਸਾਰੀ । ਖੋਵੈ—ਨਾਸ ਹੋ ਜਾਂਦੀ ਹੈ । ਸੰਤਨ ਕੈ ਸੰਗਿ—ਸੰਤਾਂ ਦੀ ਸੰਗਤਿ ਵਿਚ । ਜਪਉ—ਜਪਉਂ, ਮੈਂ ਜਪਦਾ ਹਾਂ ।੨।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਮਾਰਉ—ਮੈਂ ਸੰਭਾਲਦਾ ਹਾਂ, ਮੈਂ ਚੇਤੇ ਕਰਦਾ ਹਾਂ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਮਨਿ—ਮਨ ਵਿਚ । ਧਾਰਉ—ਧਾਰਉਂ, ਮੈਂ ਟਿਕਾਂਦਾ ਹਾਂ । ਮਇਆ—ਦਇਆ ।੩।

ਸਤਿ—{ਸ ਯ} ਸਦਾ ਕਾਇਮ ਰਹਿਣ ਵਾਲਾ । ਆਪੇ—ਆਪ ਹੀ । ਚਲਿਤ—{ਚਰਿ} ਤਮਾਸ਼ੇ । ਪਿਆਰੇ—ਹੇ ਪਿਆਰੇ ਪ੍ਰਭੂ ! ਦੇਖਿ—ਵੇਖ ਕੇ । ਨਿਹਾਲਾ—ਪ੍ਰਸੰਨ ।੪।

**ਅਰਥ** :—ਹੇ ਪ੍ਰਭੂ ! ਤੇਰੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣ ਸੁਣ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । ਤੂੰ ਮੇਰਾ ਪਿਆਰਾ ਹੈਂ, ਤੂੰ ਮੇਰਾ ਪਾਲਣਹਾਰ ਹੈਂ, ਤੂੰ ਬਹੁਤ ਵੱਡਾ (ਮਾਲਕ) ਹੈਂ । ਹੇ ਪ੍ਰਭੂ ! ਆਪਣੇ ਫ਼ਰਜ਼ ਤੂੰ ਆਪ ਹੀ ਜਾਣਦਾ ਹੈਂ । ਹੇ ਸ੍ਰਿਸ਼ਟੀ ਦੇ ਪਾਲਣ ਵਾਲੇ ! ਮੈਨੂੰ ਤੇਰਾ ਹੀ ਆਸਰਾ ਹੈ ।੧।

(ਹੇ ਭਾਈ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ (ਆਤਮਕ ਜੀਵਨ ਵਲੋਂ ਮੇਰਾ ਸੁੱਕਾ ਹੋਇਆ) ਮਨ ਹਰਾ ਹੁੰਦਾ ਜਾ ਰਿਹਾ ਹੈ, ਪ੍ਰਭੂ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣ ਕੇ ਮੇਰੇ ਮਨ ਦੀ ਸਾਰੀ (ਵਿਕਾਰਾਂ ਦੀ) ਮੈਲ ਦੂਰ ਹੋ ਰਹੀ ਹੈ । ਗੁਰੂ ਦੀ ਸੰਗਤਿ ਵਿਚ ਸੰਤ ਜਨਾਂ ਦੀ ਸੰਗਤਿ ਵਿਚ ਮਿਲ ਕੇ ਮੈਂ ਸਦਾ ਉਸ ਦਇਆਲ ਪ੍ਰਭੂ ਦਾ ਨਾਮ ਜਪਦਾ ਹਾਂ ।੨।

(ਹੇ ਭਾਈ !) ਮੈਂ ਆਪਣੇ ਪ੍ਰਭੂ ਨੂੰ ਆਪਣੇ ਹਰੇਕ ਸਾਹ ਦੇ ਨਾਲ ਚੇਤੇ ਕਰਦਾ ਰਹਿੰਦਾ ਹਾਂ, ਇਹ ਸੁਚੱਜ ਮੈਂ ਆਪਣੇ ਗੁਰੂ ਦੀ ਕਿਰਪਾ ਨਾਲ ਆਪਣੇ ਮਨ ਵਿਚ ਟਿਕਾਇਆ ਹੋਇਆ ਹੈ ।

ਹੇ ਪ੍ਰਭੂ ! ਤੇਰੀ ਕਿਰਪਾ ਨਾਲ ਹੀ (ਜੀਵਾਂ ਦੇ ਮਨ ਵਿਚ ਤੇਰੇ ਨਾਮ ਦਾ) ਚਾਨਣ ਹੋ ਸਕਦਾ ਹੈ, ਤੂੰ ਸਭ ਉਤੇ ਮਿਹਰ ਕਰਨ ਵਾਲਾ ਹੈਂ ਤੇ ਸਭ ਦੀ ਰੱਖਿਆ ਕਰਨ ਵਾਲਾ ਹੈਂ ।੩।

(ਹੇ ਭਾਈ !) ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਕਾਇਮ ਰਹਿਣ ਵਾਲਾ ਹੈ । ਸਦਾ ਹੀ, ਸਦਾ ਹੀ, ਸਦਾ ਹੀ ਉਹ ਆਪ ਹੀ ਆਪ ਹੈ ।

ਹੇ ਨਾਨਕ ! (ਆਖ—) ਹੇ ਪਿਆਰੇ ਪ੍ਰਭੂ ! ਤੇਰੇ ਚੋਜ-ਤਮਾਸ਼ੇ ਤੇਰੇ ਰਚੇ ਹੋਏ ਸੰਸਾਰ ਵਿਚ ਪਰਤੱਖ ਦਿੱਸ ਰਹੇ ਹਨ । (ਤੇਰਾ ਇਹ ਦਾਸ ਉਹਨਾਂ ਨੂੰ) ਵੇਖ ਕੇ ਪ੍ਰਸੰਨ ਹੋ ਰਿਹਾ ਹੈ ।੪।੨੬।੩੩।

**ਮਾਝ ਮਹਲਾ ੫ ॥ ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥ ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥ ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥ ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ ॥੨॥ ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥੩॥ ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥ ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥੪॥੨੭॥੩੪॥ {ਪੰਨਾ ੧੦੪}**

**ਪਦ ਅਰਥ** :—ਹੁਕਮੀ—ਹੁਕਮਿ ਹੀ, ਪ੍ਰਭੂ ਦੇ ਹੁਕਮ ਅਨੁਸਾਰ ਹੀ । ਮੇਹਾ—ਮੀਂਹ, ਨਾਮ ਦੀ ਵਰਖਾ । ਸਾਜਨ ਸੰਤ—ਸਤਸੰਗੀ ਗੁਰਮੁਖਿ ਬੰਦੇ । ਮਿਲਿ—(ਸਤਸੰਗ ਵਿਚ) ਮਿਲ ਕੇ । ਜਪੇਹਾ—ਜਪਦੇ ਹਨ । ਸੀਤਲ—ਠੰਢ ਪਾਣ ਵਾਲੀ । ਸਹਜ ਸੁਖੁ—ਆਤਮਕ ਅਡੋਲਤਾ ਦਾ ਆਨੰਦ । ਠਾਢਿ—ਠੰਢ । ਪ੍ਰਭਿ—ਪ੍ਰਭੂ ਨੇ । ਆਪੇ—ਆਪ ਹੀ ।੧।

ਸਭੁ ਕਿਛੁ—ਹਰੇਕ ਆਤਮਕ ਗੁਣ । ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਰਜਾਇਆ—ਸੰਤੋਖੀ ਬਣਾ ਦਿੱਤਾ । ਕਰਹੁ—ਤੁਸੀ ਕਰਦੇ ਹੋ । ਦਾਤਾਰਾ—ਹੇ ਦਾਤਾਰ ! ਸਭਿ—ਸਾਰੇ । ਧ੍ਰਾਪੇ—ਰੱਜ ਜਾਂਦੇ ਹਨ ।੨।

ਸਚਾ—ਸਦਾ ਕਾਇਮ ਰਹਿਣ ਵਾਲਾ । ਨਾਈ—ਵਡਿਆਈ । ਤਿਸੁ—ਉਸ (ਪ੍ਰਭੂ) ਨੂੰ । ਧਿਆਈ—ਮੈਂ ਧਿਆਉਂਦਾ ਹਾਂ, ਧਿਆਈਂ । ਭੈ—ਸਾਰੇ ਡਰ {'ਭਉ' ਤੋਂ ਬਹੁ-ਵਚਨ 'ਭੈ'} । ਸੰਤਾਪੇ—ਦੁੱਖ-ਕਲੇਸ਼ ।੩।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ ਨਾਲ । ਨਾਨਕੁ ਸਾਲਾਹੇ—ਨਾਨਕ ਸਿਫ਼ਤਿ-ਸਾਲਾਹ ਕਰਦਾ ਹੈ {ਨਾਨਕ—ਹੇ ਨਾਨਕ !} । ਪੂਰਨ ਕਰੀ—ਪੂਰੀ ਕਰਦਾ ਹੈ ।੪।

**ਅਰਥ** :—(ਜਿਵੇਂ ਵਰਖਾ-ਰੁੱਤ ਆਉਣ ਤੇ ਜਦੋਂ ਮੀਂਹ ਪੈਂਦਾ ਹੈ, ਤਾਂ ਠੰਢ ਪੈ ਜਾਂਦੀ ਹੈ, ਬਹੁਤ ਫ਼ਸਲ ਉੱਗਦੇ ਹਨ, ਸਭ ਲੋਕ ਅੰਨ ਨਾਲ ਰੱਜ ਜਾਂਦੇ ਹਨ, ਤਿਵੇਂ) ਜਦੋਂ ਸਤਸੰਗੀ ਗੁਰਮੁਖਿ ਬੰਦੇ (ਸਾਧ ਸੰਗਤਿ ਵਿਚ) ਮਿਲ ਕੇ ਪਰਮਾਤਮਾ ਦਾ ਨਾਮ ਜਪਦੇ ਹਨ, (ਤਾਂ ਉਥੇ) ਪਰਮਾਤਮਾ ਦੇ ਹੁਕਮ ਅਨੁਸਾਰ ਸਿਫ਼ਤਿ-ਸਾਲਾਹ ਦੀ (ਮਾਨੋ) ਵਰਖਾ ਹੋਣ ਲੱਗ ਪੈਂਦੀ ਹੈ (ਜਿਸ ਦੀ ਬਰਕਤਿ ਨਾਲ ਸਤਸੰਗੀ ਬੰਦੇ) ਆਤਮਕ ਠੰਢ ਪਾਣ ਵਾਲੀ ਸ਼ਾਂਤੀ ਤੇ ਆਤਮਕ ਅਡੋਲਤਾ ਦਾ ਆਨੰਦ ਮਾਣਦੇ ਹਨ (ਉਹਨਾਂ ਦੇ ਹਿਰਦੇ ਵਿਚ ਉਥੇ) ਪ੍ਰਭੂ ਨੇ ਆਪ ਹੀ (ਵਿਕਾਰਾਂ ਦੀ ਤਪਸ਼ ਮਿਟਾ ਕੇ) ਆਤਮਕ ਠੰਢ ਪਾ ਦਿੱਤੀ ਹੁੰਦੀ ਹੈ ।੧।

(ਸਾਧ ਸੰਗਤਿ ਵਿਚ ਹਰਿ-ਨਾਮ ਦੀ ਵਰਖਾ ਦੇ ਕਾਰਨ) ਪਰਮਾਤਮਾ ਹਰੇਕ ਆਤਮਕ ਗੁਣ (ਦਾ, ਮਾਨੋ, ਫ਼ਸਲ) ਪੈਦਾ ਕਰ ਦੇਂਦਾ ਹੈ (ਜਿਨ੍ਹਾਂ ਦਾ ਸਦਕਾ) ਪ੍ਰਭੂ ਨੇ ਕਿਰਪਾ ਕਰ ਕੇ (ਉਥੇ) ਸਾਰੇ ਸਤਸੰਗੀਆਂ ਦੇ ਅੰਦਰ ਸੰਤੋਖ ਵਾਲਾ ਜੀਵਨ ਪੈਦਾ ਕਰ ਦਿੱਤਾ ਹੁੰਦਾ ਹੈ ।

ਹੇ ਮੇਰੇ ਦਾਤਾਰ ! (ਜਿਵੇਂ ਵਰਖਾ ਨਾਲ ਅੰਨ-ਧਨ ਪੈਦਾ ਕਰ ਕੇ ਤੂੰ ਸਭ ਜੀਵਾਂ ਨੂੰ ਰਜਾ ਦੇਂਦਾ ਹੈਂ, ਤਿਵੇਂ) ਤੂੰ ਆਪਣੇ ਨਾਮ ਦੀ ਦਾਤਿ ਕਰਦਾ ਹੈਂ ਤੇ ਸਾਰੇ ਸਤਸੰਗੀਆਂ ਨੂੰ (ਮਾਇਆ ਦੀ ਤ੍ਰਿਸ਼ਨਾ ਵਲੋਂ) ਰਜਾ ਦੇਂਦਾ ਹੈਂ ।੨।

ਜੇਹੜਾ ਪਰਮਾਤਮਾ ਸਦਾ-ਥਿਰ ਰਹਿਣ ਵਾਲਾ ਹੈ ਜਿਸ ਦੀ ਵਡਿਆਈ ਸਦਾ-ਥਿਰ ਰਹਿਣ ਵਾਲੀ ਹੈ, ਉਸ ਨੂੰ ਮੈਂ ਗੁਰੂ ਦੀ ਕਿਰਪਾ ਨਾਲ ਸਦਾ ਸਿਮਰਦਾ ਹਾਂ । (ਉਸ ਸਿਮਰਨ ਦੀ ਬਰਕਤਿ ਨਾਲ) ਮੇਰੇ ਜਨਮ ਮਰਨ ਦੇ ਸਾਰੇ ਡਰ ਤੇ ਮੋਹ ਕੱਟੇ ਗਏ ਹਨ, ਮੇਰੇ ਸਾਰੇ ਚਿੰਤਾ ਫ਼ਿਕਰ ਦੁੱਖ-ਕਲੇਸ਼ ਨਾਸ ਹੋ ਗਏ ਹਨ ।੩।

(ਹੇ ਭਾਈ !) ਨਾਨਕ ਆਪਣੇ ਹਰੇਕ ਸਾਹ ਦੇ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਪ੍ਰਭੂ ਦਾ ਨਾਮ ਸਿਮਰਦਿਆਂ ਮੋਹ ਦੀਆਂ ਫਾਹੀਆਂ ਕੱਟੀਆਂ ਗਈਆਂ ਹਨ । (ਨਾਨਕ ਦੀ) ਇਹ ਆਸ ਪ੍ਰਭੂ ਨੇ ਇਕ ਖਿਨ ਵਿਚ ਹੀ ਪੂਰੀ ਕਰ ਦਿੱਤੀ, ਤੇ ਹੁਣ (ਨਾਨਕ) ਹਰ ਵੇਲੇ ਪ੍ਰਭੂ ਦੇ ਹੀ ਗੁਣ ਚੇਤੇ ਕਰਦਾ ਰਹਿੰਦਾ ਹੈ ।੪।੨੭।੩੪।

**ਮਾਝ ਮਹਲਾ ੫ ॥ ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ ਅਪਾਰੇ ॥ ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥੧॥ ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥੨॥ ਨਾਮੁ ਜਪਤ ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥ ਜਿਨਿ ਸੇਵਿਆ ਸੋ ਪਾਰ ਗਿਰਾਮੀ ਕਾਰਜ ਸਗਲੇ ਥੀਏ ਜੀਉ ॥੩॥ ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥੨੮॥੩੫॥ {ਪੰਨਾ ੧੦੪}**

**ਪਦ ਅਰਥ** :—ਮਿਲਿ—ਮਿਲ ਕੇ । ਗਾਵਹ—ਅਸੀ ਗਾਵੀਏ । ਮੁਕਤੇ—(ਮਾਇਆ ਦੇ ਬੰਧਨਾਂ ਤੋਂ) ਸੁਤੰਤਰ । ਜਿਨਿ—ਜਿਸ (ਪਰਮਾਤਮਾ) ਨੇ । ਹਮ—ਸਾਨੂੰ ।੧।

ਕਿਲਬਿਖ—ਪਾਪ । ਮਨਿ—ਮਨ ਵਿਚ । ਚਿੰਦੇ—ਵਿਚਾਰੇ ਹੋਏ, ਸੋਚੇ ਹੋਏ । ਪਾਵਹਿ—ਹਾਸਲ ਕਰ ਲੈਂਦੇ ਹਨ । ਸਚੁ—ਸਦਾ ਕਾਇਮ ਰਹਿਣ ਵਾਲਾ । ਸਭਸੁ ਕਉ—ਸਭ ਜੀਵਾਂ ਨੂੰ ।੨।

ਸਰਬ—ਹਰੇਕ ਕਿਸਮ ਦਾ {ਸਵ੍ਰ} । ਜਿਨਿ—ਜਿਸ (ਮਨੁੱਖ) ਨੇ । ਪਾਰਗਿਰਾਮੀ—(ਸੰਸਾਰ-ਸਮੁੰਦਰ ਤੋਂ) ਪਾਰਲੇ ਪਾਸੇ ਪਹੁੰਚਣ ਜੋਗਾ । ਥੀਏ—ਹੋ ਜਾਂਦੇ ਹਨ, ਸਿਰੇ ਚੜ੍ਹਦੇ ਹਨ ।੩।

ਆਇ—ਆ ਕੇ । ਜਿਉ ਭਾਵੈ—ਜਿਵੇਂ ਤੈਨੂੰ ਚੰਗਾ ਲੱਗੇ । ਪ੍ਰਭੁ—ਹੇ ਪ੍ਰਭੂ ! ਨਾਨਕ—ਹੇ ਨਾਨਕ ! ੪ ।

**ਅਰਥ** :—ਹੇ ਮੇਰੇ ਪਿਆਰੇ ਮਿੱਤ੍ਰੋ ! ਹੇ ਸੰਤ ਜਨੋ ! ਹੇ ਮੇਰੇ ਸੱਜਣੋ ! ਆਓ, ਅਸੀ ਰਲ ਕੇ ਅਪਹੁੰਚ ਤੇ ਬੇਅੰਤ ਪ੍ਰਭੂ ਦੇ ਗੁਣ ਗਾਵੀਏ । ਪ੍ਰਭੂ ਦੇ ਗੁਣ ਗਾਵਿਆਂ ਤੇ ਸੁਣਿਆਂ ਸਾਰੇ ਹੀ ਜੀਵ (ਮਾਇਆ ਦੇ ਬੰਧਨਾਂ ਤੋਂ) ਸੁਤੰਤਰ ਹੋ ਜਾਂਦੇ ਹਨ । (ਹੇ ਸੰਤ ਜਨੋ !) ਉਸ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ, ਜਿਸ ਨੇ ਸਾਨੂੰ ਪੈਦਾ ਕੀਤਾ ਹੈ ।੧।

(ਜੇਹੜੇ ਬੰਦੇ ਪਰਮਾਤਮਾ ਦਾ ਧਿਆਨ ਧਰਦੇ ਹਨ, ਉਹਨਾਂ ਦੇ) ਜਨਮਾਂ ਜਨਮਾਂਤਰਾਂ ਦੇ (ਕੀਤੇ ਹੋਏ) ਪਾਪ ਦੂਰ ਹੋ ਜਾਂਦੇ ਹਨ । ਜੇਹੜੇ ਫਲ ਉਹ ਆਪਣੇ ਮਨ ਵਿਚ ਚਿਤਵਦੇ ਹਨ, ਉਹੀ ਫਲ ਉਹ ਪ੍ਰਾਪਤ ਕਰ ਲੈਂਦੇ ਹਨ । (ਹੇ ਭਾਈ !) ਉਸ ਸਦਾ ਕਾਇਮ ਰਹਿਣ ਵਾਲੇ ਮਾਲਕ ਨੂੰ ਸੁਆਮੀ ਨੂੰ ਸਿਮਰ, ਜੇਹੜਾ ਸਭ ਜੀਵਾਂ ਨੂੰ ਰਿਜ਼ਕ ਦੇਂਦਾ ਹੈ ।੨।

(ਹੇ ਭਾਈ !) ਪਰਮਾਤਮਾ ਦਾ ਨਾਮ ਜਪਿਆਂ ਹਰੇਕ ਕਿਸਮ ਦਾ ਸੁਖ ਪ੍ਰਾਪਤ ਹੋ ਜਾਂਦਾ ਹੈ । (ਹੇ ਭਾਈ !) ਸਦਾ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ, (ਇਸ ਤਰ੍ਹਾਂ ਦੁਨੀਆ ਵਾਲਾ) ਸਾਰਾ ਡਰ ਨਾਸ ਹੋ ਜਾਂਦਾ ਹੈ । ਜਿਸ ਮਨੁੱਖ ਨੇ ਪਰਮਾਤਮਾ ਦਾ ਸਿਮਰਨ ਕੀਤਾ ਹੈ, ਉਹ ਸੰਸਾਰ-ਸਮੁੰਦਰ ਦੇ ਪਾਰਲੇ ਪਾਸੇ ਪਹੁੰਚਣ ਜੋਗਾ ਹੋ ਜਾਂਦਾ ਹੈ, ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੩।

ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਆ ਕੇ ਤੇਰੀ ਸਰਨ ਪਿਆ ਹਾਂ । ਜਿਵੇਂ ਹੋ ਸਕੇ, ਮੈਨੂੰ ਆਪਣੇ ਚਰਨਾਂ ਵਿਚ ਜੋੜ ਲੈ । ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਕਿਰਪਾ ਕਰ ਕੇ ਆਪਣੀ ਭਗਤੀ ਵਿਚ ਜੋੜਦਾ ਹੈਂ, ਉਹ ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ-ਅੰਮ੍ਰਿਤ ਪੀਂਦਾ ਰਹਿੰਦਾ ਹੈ ।੪।੨੮।੩੫।

**ਮਾਝ ਮਹਲਾ ੫ ॥ ਭਏ ਕ੍ਰਿਪਾਲ ਗੋਵਿੰਦ ਗੁਸਾਈ ॥ ਮੇਘੁ ਵਰਸੈ ਸਭਨੀ ਥਾਈ ॥ ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ॥੧॥ ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥ ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥੨॥ ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ ਜਾਈਐ ਕੁਰਬਾਨਾ ॥ ਰੈਣਿ ਦਿਨਸੁ ਤਿਸੁ ਸਦਾ ਧਿਆਈ ਜਿ ਖਿਨ ਮਹਿ ਸਗਲ ਉਧਾਰੇ ਜੀਉ ॥੩॥ ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ ॥ ਨਾਮੁ ਜਪਤ ਮਨੁ ਤਨੁ ਹਰੀਆਵਲੁ ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥ ੪॥੨੯॥੩੬॥ {ਪੰਨਾ ੧੦੫}**

**ਪਦ ਅਰਥ** :—ਗੁਸਾਈ—ਗੋ-ਸਾਈਂ, ਧਰਤੀ ਦਾ ਖਸਮ । ਮੇਘੁ—ਬੱਦਲ । ਵਰਸੈ—ਵਰ੍ਹਦਾ ਹੈ । ਠਾਢਿ—ਠੰਢ । ਕਰਤਾਰੇ—ਕਰਤਾਰਿ, ਕਰਤਾਰ ਨੇ ।੧।

ਪ੍ਰਤਿਪਾਰੇ—ਪਾਲਦਾ ਹੈ, ਰੱਖਿਆ ਕਰਦਾ ਹੈ । ਸੰਮਾਰੇ—ਸੰਭਾਲਦੀ ਹੈ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਆਹਾਰੇ—ਆਹਾਰ, ਖ਼ੁਰਾਕ ।੨।

ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਸਦ—ਸਦਾ । ਰੈਣਿ—ਰਾਤ । ਜਿ ਜੇਹੜਾ (ਪ੍ਰਭੂ) । ਉਧਾਰੇ—(ਵਿਕਾਰਾਂ ਤੋਂ) ਬਚਾਂਦਾ ਹੈ ।੩।

ਪ੍ਰਭਿ—ਪ੍ਰਭੂ ਨੇ । ਸੰਤਾਪੇ—ਦੁਖ-ਕਲੇਸ਼ । ਪ੍ਰਭ—ਹੇ ਪ੍ਰਭੂ ! ਨਿਹਾਰੇ—ਨਿਹਾਰਿ, ਵੇਖ ।੪।

**ਅਰਥ** :—(ਜਿਵੇਂ) ਬੱਦਲ (ਉੱਚੇ ਨੀਵੇਂ) ਸਭ ਥਾਵਾਂ ਤੇ ਵਰਖਾ ਕਰਦਾ ਹੈ, (ਤਿਵੇਂ) ਸ੍ਰਿਸ਼ਟੀ ਦਾ ਖਸਮ ਪਰਮਾਤਮਾ (ਸਭ ਜੀਵਾਂ ਉੱਤੇ) ਦਇਆਵਾਨ ਹੁੰਦਾ ਹੈ । ਉਸ ਕਰਤਾਰ ਨੇ ਜੋ ਦੀਨਾਂ ਉੱਤੇ ਦਇਆ ਕਰਨ ਵਾਲਾ ਹੈ ਜੋ ਸਦਾ ਹੀ ਕਿਰਪਾ ਦਾ ਘਰ ਹੈ (ਸੇਵਕਾਂ ਦੇ ਹਿਰਦੇ ਵਿਚ ਨਾਮ ਦੀ ਬਰਕਤਿ ਨਾਲ) ਸ਼ਾਂਤੀ ਦੀ ਦਾਤਿ ਬਖ਼ਸ਼ੀ ਹੋਈ ਹੈ ।੧।

(ਹੇ ਭਾਈ !) ਜਿਵੇਂ ਮਾਂ ਆਪਣੇ ਬੱਚਿਆਂ ਦੀ ਸੰਭਾਲ ਕਰਦੀ ਹੈ, ਤਿਵੇਂ ਪਰਮਾਤਮਾ ਆਪਣੇ (ਪੈਦਾ ਕੀਤੇ) ਸਾਰੇ ਜੀਅ ਜੰਤਾਂ ਦੀ ਪਾਲਣਾ ਕਰਦਾ ਹੈ । (ਸਭ ਦੇ) ਦੁੱਖਾਂ ਦਾ ਨਾਸ ਕਰਨ ਵਾਲੇ ਤੇ ਸੁਖਾਂ ਦਾ ਸਮੁੰਦਰ ਮਾਲਕ-ਪ੍ਰਭੂ ਸਭ ਜੀਵਾਂ ਨੂੰ ਖ਼ੁਰਾਕ ਦੇਂਦਾ ਹੈ ।੨।

(ਹੇ ਭਾਈ !) ਮਿਹਰ ਕਰਨ ਵਾਲਾ ਪਰਮਾਤਮਾ ਪਾਣੀ ਵਿਚ ਧਰਤੀ ਵਿਚ (ਹਰ ਥਾਂ) ਵਿਆਪ ਰਿਹਾ ਹੈ, ਉਸ ਤੋਂ ਸਦਾ ਸਦਕੇ ਜਾਣਾ ਚਾਹੀਦਾ ਹੈ, ਕੁਰਬਾਨ ਹੋਣਾ ਚਾਹੀਦਾ ਹੈ । (ਹੇ ਭਾਈ !) ਜੇਹੜਾ ਪਰਮਾਤਮਾ ਸਭ ਜੀਵਾਂ ਨੂੰ ਇਕ ਖਿਨ ਵਿਚ (ਸੰਸਾਰ-ਸਮੁੰਦਰ ਤੋਂ) ਬਚਾ ਸਕਦਾ ਹੈ, ਉਸ ਨੂੰ ਦਿਨ ਰਾਤ ਹਰ ਵੇਲੇ ਸਿਮਰਨਾ ਚਾਹੀਦਾ ਹੈ ।੩।

(ਜੇਹੜੇ ਜੇਹੜੇ ਵਡਭਾਗੀ ਪ੍ਰਭੂ ਦੀ ਸਰਨ ਆਏ,) ਪ੍ਰਭੂ ਨੇ ਉਹ ਸਾਰੇ ਆਪ (ਦੁੱਖ-ਕਲੇਸ਼ਾਂ ਤੋਂ) ਬਚਾ ਲਏ । ਉਹਨਾਂ ਦੇ ਸਾਰੇ ਚਿੰਤਾ-ਫ਼ਿਕਰ ਸਾਰੇ ਦੁੱਖ-ਕਲੇਸ਼ ਦੂਰ ਹੋ ਗਏ । ਪਰਮਾਤਮਾ ਦਾ ਨਾਮ ਜਪਿਆਂ ਮਨੁੱਖ ਦਾ ਮਨ ਮਨੁੱਖ ਦਾ ਸਰੀਰ (ਉੱਚੇ ਆਤਮਕ ਜੀਵਨ ਦੀ) ਹਰਿਆਵਲ (ਦਾ ਸਰੂਪ) ਬਣ ਜਾਂਦਾ ਹੈ । ਹੇ ਨਾਨਕ !

(ਅਰਦਾਸ ਕਰ ਤੇ ਆਖ—) ਹੇ ਪ੍ਰਭੂ ! (ਮੇਰੇ ਉਤੇ ਭੀ) ਮਿਹਰ ਦੀ ਨਿਗਾਹ ਕਰ (ਮੈਂ ਭੀ ਤੇਰਾ ਨਾਮ ਸਿਮਰਦਾ ਰਹਾਂ) ।੪।੨੯।੩੬।

**ਮਾਝ ਮਹਲਾ ੫ ॥ ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥ ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥੨॥ ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥ ਦੁਲਭ ਦੇਹ ਖੋਈ ਅਗਿਆਨੀ ਜੜ ਆਪਣੀ ਆਪਿ ਉਪਾੜੀ ਜੀਉ ॥੩॥ ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥੪॥੩੦॥੩੭॥ {ਪੰਨਾ ੧੦੫}**

**ਪਦ ਅਰਥ** :—ਜਪੀਐ—ਜਪਿਆ ਜਾਂਦਾ ਹੈ । ਸੇ—{ਲਫ਼ਜ਼ 'ਸੋ' ਤੋਂ ਬਹੁ-ਵਚਨ ।}

ਅਸਥਲ—{ਥਲ} ਟਿੱਬੇ, ਰੋੜ । ਸੋਇਨ—ਸੋਨੇ ਦੇ । ਗੋਇਦਾ—ਹੇ ਗੋਬਿੰਦ ! ।੧।

ਹਰਿ ਸਮਾਲੇ—ਹਰੀ ਨੂੰ (ਹਿਰਦੇ ਵਿਚ) ਸੰਭਾਲਦਾ ਹੈ । ਖਾਇ—ਖਾ ਕੇ । ਨਦਰਿ—ਮਿਹਰ ਦੀ ਨਜ਼ਰ ਨਾਲ । ਨਿਹਾਲੇ—ਵੇਖਦਾ ਹੈ । ਬਦਫੈਲੀ—ਭੈੜੇ ਕੰਮ । ਜਾਣੁ—ਸਮਝੋ । ਵਿਸੂ ਕੀ—ਜ਼ਹਰ ਦੀ । ਵਾੜੀ—ਬਗ਼ੀਚੀ ।੨।

ਸੇਤੀ ਨਾਲ । ਰੰਗੁ—ਪ੍ਰੇਮ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਬੰਦੇ, ਮਾਇਆ ਵੇੜ੍ਹੇ ਜੀਵ । ਵਿਕਰਮ—ਕੁਕਰਮ । ਦੇਹਿ—ਸਰੀਰ । ਉਪਾੜੀ—ਪੁੱਟ ਲਈ ।੩।

ਨਾਨਕੁ ਗਾਵੈ—ਨਾਨਕ ਗਾਂਦਾ ਰਹੇ । ਸਰਮ—ਲਾਜ, ਇੱਜ਼ਤ । ਅਸਾੜੀ—ਸਾਡੀ ।੪।

**ਅਰਥ** :—(ਹੇ ਭਾਈ !) ਜਿਸ ਥਾਂ ਤੇ ਪਿਆਰੇ ਪ੍ਰਭੂ ਦਾ ਨਾਮ ਸਿਮਰਦੇ ਰਹੀਏ, ਉਹ ਰੜੇ ਥਾਂ ਭੀ (ਮਾਨੋ) ਸੋਨੇ ਦੇ ਚੁਬਾਰੇ ਹਨ । ਪਰ, ਹੇ ਮੇਰੇ ਗੋਬਿੰਦ ! ਜਿਸ ਥਾਂ ਤੇਰਾ ਨਾਮ ਨਾਹ ਜਪਿਆ ਜਾਏ, ਉਹ (ਵੱਸਦੇ) ਸ਼ਹਿਰ ਭੀ ਉਜਾੜ (ਸਮਾਨ) ਹਨ ।੧।

(ਹੇ ਭਾਈ !) ਜੇਹੜਾ ਮਨੁੱਖ ਰੁੱਖੀ ਰੋਟੀ ਖਾ ਕੇ (ਭੀ) ਪਰਮਾਤਮਾ (ਦਾ ਨਾਮ ਆਪਣੇ ਹਿਰਦੇ ਵਿਚ) ਸਾਂਭ ਕੇ ਰੱਖਦਾ ਹੈ, ਪਰਮਾਤਮਾ ਉਸਦੇ ਅੰਦਰ ਬਾਹਰ ਹਰ ਥਾਂ ਉਸ ਉੱਤੇ ਆਪਣੀ ਮਿਹਰ ਦੀ ਨਿਗਾਹ ਰੱਖਦਾ ਹੈ । ਜੇਹੜਾ ਮਨੁੱਖ ਦੁਨੀਆ ਦੇ ਪਦਾਰਥ ਖਾ ਖਾ ਕੇ ਬੁਰੇ ਕੰਮ ਹੀ ਕਰਦਾ ਰਹਿੰਦਾ ਹੈ, ਉਸ ਨੂੰ ਜ਼ਹਿਰ ਦੀ ਬਗ਼ੀਚੀ ਜਾਣੋ ।੨।

ਜੇਹੜਾ ਮਨੁੱਖ ਸੰਤ ਜਨਾਂ ਨਾਲ ਪ੍ਰੇਮ ਨਹੀਂ ਬਣਾਂਦਾ, ਤੇ ਪਰਮਾਤਮਾ ਨਾਲੋਂ ਟੁੱਟੇ ਹੋਏ ਬੰਦਿਆਂ ਨਾਲ (ਰਲ ਕੇ) ਮੰਦੇ ਕਰਮ ਕਰਦਾ ਰਹਿੰਦਾ ਹੈ, ਉਸ ਬੇ-ਸਮਝ ਨੇ ਇਹ ਅਤਿ ਕੀਮਤੀ ਸਰੀਰ ਵਿਅਰਥ ਗਵਾ ਲਿਆ, ਉਹ ਆਪਣੀਆਂ ਜੜ੍ਹਾਂ ਆਪ ਹੀ ਵੱਢ ਰਿਹਾ ਹੈ ।੩।

ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ਮੇਰੇ ਪ੍ਰਭੂ ! ਹੇ ਸੁਖਾਂ ਦੇ ਸਮੁੰਦਰ ! ਹੇ ਸ੍ਰਿਸ਼ਟੀ ਦੇ ਸਭ ਤੋਂ ਵੱਡੇ ਪਾਲਕ ! ਮੈਂ ਤੇਰੀ ਸਰਨ ਆਇਆ ਹਾਂ । ਮਿਹਰ ਕਰੋ (ਤੇਰਾ ਦਾਸ) ਨਾਨਕ ਤੇਰੇ ਗੁਣ ਗਾਂਦਾ ਰਹੇ । (ਹੇ ਪ੍ਰਭੂ !) ਸਾਡੀ ਲਾਜ ਰੱਖੋ (ਅਸੀ ਵਿਕਾਰਾਂ ਵਿਚ ਖ਼ੁਆਰ ਨਾਹ ਹੋਵੀਏ) ।੪।੩੦।੩੭।

**ਮਾਝ ਮਹਲਾ ੫ ॥ ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ ॥ ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥੧॥ ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ**

ਭਰਪੂਰੇ ॥ ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ ॥੨॥ ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥ ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ ॥੩॥ ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥ ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥ ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥ {ਪੰਨਾ ੧੦੫}

**ਪਦ ਅਰਥ** :—ਰਿਦੈ—ਹਿਰਦੇ ਵਿਚ । ਸਮਾਣੇ—ਟਿਕ ਗਏ । ਕਲਿ—ਝਗੜੇ । ਕਲੇਸ—ਦੁੱਖ । ਪਇਆਣੇ—ਚਲੇ ਗਏ, ਕੂਚ ਕਰ ਗਏ {ਪ੍ਰਯਾ—ਕੂਚ ਕਰ ਜਾਣਾ} । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ । ਸਾਧੂ—ਗੁਰੂ ।੧।

ਮੂਲੇ—ਮੂਲਿ, ਬਿਲਕੁਲ । ਗਾਵਾ—ਗਾਇਆ ।੨।

ਅਨਹਦ ਬਾਣੀ—ਇਕ ਰਸ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਅਨਹਦ—ਲਗਾਤਾਰ, ਇਕ-ਰਸ । ਸਤਿਗੁਰਿ—ਸਤਿਗੁਰੂ ਨੇ । ਦਿਲਾਸਾ—ਹੌਸਲਾ, ਧੀਰਜ ।੩।

ਸਾ—ਸੀ । ਤੇ—ਤੋਂ, ਪਾਸੋਂ । ਆਵਣ ਜਾਣ—ਜਨਮ ਮਰਨ ਦੇ ਗੇੜ ।੪।

**ਅਰਥ** :—ਜਿਸ ਮਨੁੱਖ ਦਾ ਨਿਵਾਸ ਗੁਰੂ ਦੀ ਸੰਗਤਿ ਵਿਚ ਬਣਿਆ ਰਹਿੰਦਾ ਹੈ, ਉਸ ਦੇ ਹਿਰਦੇ ਵਿਚ ਪਾਲਣਹਾਰ ਪ੍ਰਭੂ ਦੇ ਚਰਨ (ਸਦਾ) ਟਿਕੇ ਰਹਿੰਦੇ ਹਨ, ਉਸ ਦੇ ਅੰਦਰੋਂ ਸਭ ਤਰ੍ਹਾਂ ਦੇ ਝਗੜੇ ਦੁੱਖ ਕਲੇਸ਼ ਕੂਚ ਕਰ ਜਾਂਦੇ ਹਨ ਤੇ ਉਸ ਦੇ ਹਿਰਦੇ ਵਿਚ ਸ਼ਾਂਤ ਆਤਮਕ ਆਨੰਦ ਆਤਮਕ ਅਡੋਲਤਾ ਦੀ ਲਹਿਰ ਪੈਦਾ ਹੋ ਜਾਂਦੀ ਹੈ ।੧।

ਜੇਹੜਾ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਉਸ ਦੀ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ, ਪ੍ਰਭੂ ਚਰਨਾਂ ਨਾਲ ਲੱਗੀ ਹੋਈ ਉਸ ਦੀ ਪ੍ਰੀਤਿ ਉੱਕਾ ਹੀ ਨਹੀਂ ਟੁੱਟਦੀ, ਤੇ ਉਸ ਨੂੰ ਆਪਣੇ ਅੰਦਰ ਤੇ ਬਾਹਰ ਜਗਤ ਵਿਚ ਹਰ ਥਾਂ ਪਰਮਾਤਮਾ ਹੀ ਵਿਆਪਕ ਦਿੱਸਦਾ ਹੈ ।੨।

ਹੇ ਪ੍ਰਭੂ ! (ਜਿਨ੍ਹਾਂ ਵਡ-ਭਾਗੀਆਂ ਨੂੰ ਵਿਕਾਰਾਂ ਦਾ ਟਾਕਰਾ ਕਰਨ ਲਈ) ਗੁਰੂ ਨੇ ਹੌਸਲਾ ਦਿੱਤਾ, ਉਹ ਤੇਰੇ ਸੇਵਕ (ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰਨ ਤੌਰ ਤੇ ਰੱਜ ਜਾਂਦੇ ਹਨ, ਉਹਨਾਂ ਦੇ ਅੰਦਰ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਇਕ-ਰਸ ਨਾਮ ਅੰਮ੍ਰਿਤ ਦੀ ਵਰਖਾ ਹੁੰਦੀ ਹੈ, ਉਹਨਾਂ ਦੇ ਮਨ ਵਿਚ ਉਹਨਾਂ ਦੇ ਸਰੀਰ ਵਿਚ (ਗਿਆਨ-ਇੰਦ੍ਰਿਆਂ ਵਿਚ) ਸ਼ਾਂਤੀ ਟਿਕੀ ਰਹਿੰਦੀ ਹੈ ।੩।

(ਗੁਰੂ ਨੇ) ਕਿਰਪਾ ਕਰਕੇ (ਜਿਸ ਮਨੁੱਖ ਨੂੰ) ਪ੍ਰਭੂ ਦੇ ਚਰਨਾਂ ਵਿਚ ਜੋੜ ਦਿੱਤਾ, ਉਸ ਨੇ ਉਸ ਪ੍ਰਭੂ ਤੋਂ ਜੀਵਨ ਮਨੋਰਥ ਪ੍ਰਾਪਤ ਕਰ ਲਿਆ ਜਿਸ ਦਾ ਉਹ ਭੇਜਿਆ ਹੋਇਆ ਹੈ । ਹੇ ਨਾਨਕ ! ਉਸ ਵਡਭਾਗੀ ਮਨੁੱਖ ਦੇ ਜਨਮ ਮਰਨ ਦੇ ਗੇੜ ਮੁੱਕ ਗਏ, ਉਸ ਦੀਆਂ ਆਸਾਂ ਪੂਰੀਆਂ ਹੋ ਗਈਆਂ (ਭਾਵ, ਆਸਾ ਤ੍ਰਿਸ਼ਨਾ ਆਦਿਕ ਉਸ ਨੂੰ ਪੋਹ ਨਹੀਂ ਸਕਦੀਆਂ)।੪।੩੧।੩੮।

ਮਾਝ ਮਹਲਾ ੫ ॥ ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ ॥ ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥੧॥ ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥ ਸੁਣੀ ਬੇਨੰਤੀ ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ ॥੨॥ ਸਰਬ ਜੀਆ ਕਉ ਦੇਵਣਹਾਰਾ ॥

ਗੁਰ ਪਰਸਾਦੀ ਨਦਰਿ ਨਿਹਾਰਾ ॥ ਜਲ ਥਲ ਮਹੀਅਲ ਸਭਿ ਤ੍ਰਿਪਤਾਣੇ ਸਾਧੂ ਚਰਨ ਪਖਾਲੀ ਜੀਉ ॥੩॥ ਮਨ ਕੀ ਇਛ ਪੁਜਾਵਣਹਾਰਾ ॥ ਸਦਾ ਸਦਾ ਜਾਈ ਬਲਿਹਾਰਾ ॥ ਨਾਨਕ ਦਾਨੁ ਕੀਆ ਦੁਖ ਭੰਜਨਿ ਰਤੇ ਰੰਗਿ ਰਸਾਲੀ ਜੀਉ ॥੪॥੩੨॥੩੯॥ {ਪੰਨਾ ੧੦੫-੧੦੬}

**ਪਦ ਅਰਥ** :—ਪਰਮੇਸਰਿ—ਪਰਮੇਸਰ ਨੇ । ਸਭਿ—ਸਾਰੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸਮਾਲੀ—ਸਮਾਲੀਂ, ਮੈਂ ਸੰਭਾਲਦਾ ਹਾਂ ।੧।

ਜਿਸ ਕੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਤਿਨ ਹੀ—ਤਿਨਿ ਹੀ {ਨੋਟ :—ਲਫ਼ਜ਼ 'ਤਿਨਿ' ਇਕ-ਵਚਨ ਹੈ, ਅਰਥ ਹੈ 'ਉਸ ਨੇ'। ਲਫ਼ਜ਼ 'ਤਿਨ' ਬਹੁ-ਵਚਨ ਹੈ, ਅਰਥ ਹੈ 'ਉਹਨਾਂ ਨੇ' । ਪਰ ਲਫ਼ਜ਼ 'ਤਿਨਿ' ਕ੍ਰਿਆ ਵਿਸ਼ੇਸ਼ਣ 'ਹੀ' ਜਾਂ 'ਹਿ' ਦੇ ਕਾਰਨ 'ਤਿਨ' ਬਣ ਜਾਂਦਾ ਹੈ, ਅਰਥ ਵਿਚ ਇਕ-ਵਚਨ ਹੀ ਰਹਿੰਦਾ ਹੈ} ਉਸ ਨੇ ਹੀ । ਠਾਕੁਰਿ—ਠਾਕੁਰ ਨੇ । ਘਾਲੀ—ਮੇਹਨਤ ।੨।

ਕਉ—ਨੂੰ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਰਾ—ਵੇਖਦਾ ਹੈ । ਮਹੀਅਲ—ਮਹੀ ਤਲ, ਧਰਤੀ ਦਾ ਉਪਰਲਾ ਪਾਸਾ, ਆਕਾਸ਼, ਪੁਲਾੜ । ਤ੍ਰਿਪਤਾਣੇ—ਰੱਜ ਗਏ । ਪਖਾਲੀ—ਪਖਾਲੀਂ, ਮੈਂ ਧੋਂਦਾ ਹਾਂ ।੩।

ਇਛਾ—ਇੱਛਾ । ਜਾਈ—ਜਾਈਂ, ਮੈਂ ਜਾਂਦਾ ਹਾਂ । ਦੁਖ ਭੰਜਨਿ—ਦੁੱਖਾਂ ਦਾ ਨਾਸ ਕਰਨ ਵਾਲੇ ਪ੍ਰਭੂ ਨੇ । ਰੰਗਿ—ਪ੍ਰੇਮ ਵਿਚ । ਰਸਾਲੀ—{ਰਸ-ਆਲਯ} ਰਸਾਂ ਦਾ ਘਰ ਪ੍ਰਭੂ । ਰੰਗਿ ਰਸਾਲੀ—ਸਭ ਰਸਾਂ ਦੇ ਮਾਲਕ ਪ੍ਰਭੂ ਦੇ ਪ੍ਰੇਮ ਵਿਚ ।੪।

**ਅਰਥ** :—(ਜਿਵੇਂ ਜਦੋਂ) ਮੀਂਹ ਪਿਆ (ਜਦੋਂ) ਪਰਮੇਸ਼ਰ ਨੇ ਮੀਂਹ ਪਾਇਆ ਤਾਂ ਉਸ ਨੇ ਸਾਰੇ ਜੀਅ ਜੰਤ ਸੁਖੀ ਵਸਾ ਦਿੱਤੇ, (ਤਿਵੇਂ ਜਿਉਂ ਜਿਉਂ) ਮੈਂ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਂਦਾ ਹਾਂ ਮੇਰੇ ਅੰਦਰੋਂ ਦੁੱਖ ਕਲੇਸ਼ ਖ਼ਤਮ ਹੁੰਦਾ ਜਾਂਦਾ ਹੈ ਤੇ ਸਦਾ-ਥਿਰ ਰਹਿਣ ਵਾਲਾ ਆਤਮਕ ਆਨੰਦ, ਮੇਰੇ ਅੰਦਰ ਟਿਕਦਾ ਜਾਂਦਾ ਹੈ ।੧।

(ਜਿਵੇਂ ਮੀਂਹ ਪਾ ਕੇ) ਪਾਰਬ੍ਰਹਮ ਪ੍ਰਭੂ ਉਹਨਾਂ ਸਾਰੇ ਜੀਅ ਜੰਤਾਂ ਦੀ ਪਾਲਣਾ ਕਰਦਾ ਹੈ ਜੋ ਉਸ ਦੇ ਪੈਦਾ ਕੀਤੇ ਹੋਏ ਹਨ ਸਭਨਾਂ ਦਾ ਰਾਖਾ ਬਣਦਾ ਹੈ (ਤਿਵੇਂ ਉਸ ਦੇ ਨਾਮ ਦੀ ਵਰਖਾ ਵਾਸਤੇ ਜਦੋਂ ਜਦੋਂ ਮੈਂ ਬੇਨਤੀ ਕੀਤੀ ਤਾਂ) ਮੇਰੇ ਪਾਲਣਹਾਰ ਪ੍ਰਭੂ ਨੇ ਮੇਰੀ ਬੇਨਤੀ ਸੁਣੀ ਤੇ ਮੇਰੀ (ਸੇਵਾ ਭਗਤੀ ਦੀ) ਮਿਹਨਤ ਸਿਰੇ ਚੜ੍ਹ ਗਈ ।੨।

ਜੇਹੜਾ ਪ੍ਰਭੂ ਸਭ ਜੀਵਾਂ ਨੂੰ ਦਾਤਾਂ ਦੇਣ ਦੀ ਸਮਰੱਥਾ ਰੱਖਦਾ ਹੈ (ਜਿਸ ਦੀ ਕਿਰਪਾ ਨਾਲ) ਪਾਣੀ ਧਰਤੀ ਤੇ ਧਰਤੀ ਦੇ ਉਪਰਲੇ ਪੁਲਾੜ (ਦੇ) ਸਾਰੇ ਜੀਅ ਜੰਤ ਉਸ ਦੀਆਂ ਦਾਤਾਂ ਨਾਲ) ਰੱਜ ਰਹੇ ਹਨ, ਉਸ ਪ੍ਰਭੂ ਨੇ ਗੁਰੂ ਦੀ ਕਿਰਪਾ ਨਾਲ (ਮੈਨੂੰ ਭੀ) ਮਿਹਰ ਦੀ ਨਿਗਾਹ ਨਾਲ ਤੱਕਿਆ (ਤੇ ਮੇਰੇ ਹਿਰਦੇ ਵਿਚ ਨਾਮ ਵਰਖਾ ਕਰਕੇ ਮੈਨੂੰ ਮਾਇਆ ਦੀ ਤ੍ਰਿਸ਼ਨਾ ਵਲੋਂ ਰਜਾ ਦਿੱਤਾ, ਤਾਹੀਏਂ) ਮੈਂ ਗੁਰੂ ਦੇ ਚਰਨ ਧੋਂਦਾ ਹਾਂ ।੩।

ਪਰਮਤਾਮਾ ਸਭ ਜੀਵਾਂ ਦੇ ਮਨ ਦੀ ਕਾਮਨਾ ਪੂਰੀ ਕਰਨ ਵਾਲਾ ਹੈ, ਮੈਂ ਉਸ ਤੋਂ ਸਦਾ ਹੀ ਸਦਾ ਹੀ ਸਦਕੇ ਜਾਂਦਾ ਹਾਂ । ਹੇ ਨਾਨਕ ! (ਜੀਵਾਂ ਦੇ) ਦੁੱਖ ਨਾਸ ਕਰਨ ਵਾਲੇ ਪ੍ਰਭੂ ਨੇ (ਜਿਨ੍ਹਾਂ ਨੂੰ ਨਾਮ ਦੀ) ਦਾਤਿ ਬਖ਼ਸ਼ੀ ਉਹ ਉਸ ਸਾਰੇ ਰਸਾਂ ਦੇ ਮਾਲਕ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਗਏ ।੪।੩੨।੩੯।

ਮਾਝ ਮਹਲਾ ੫ ॥ ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥੧॥ ਸਦਾ ਸਦਾ ਤੂੰ ਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ ॥ ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ ॥੨॥ ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥ ਜੋ

**ਤੂੰ ਦੇਹਿ ਸੋਈ ਸੁਖੁ ਸਹਣਾ ॥ ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥ ਆਠ ਪਹਰ ਤੇਰੇ ਗੁਣ ਗਾਇਆ ॥ ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥ {ਪੰਨਾ ੧੦੬}**

**ਪਦ ਅਰਥ** :— ਜੀਉ—ਜਿੰਦ । ਪਿੰਡੁ—ਸਰੀਰ । ਰਾਸਿ—ਸਰਮਾਇਆ । ਗੋਪਾਲਾ—ਹੇ ਗੋਪਾਲ ! ।੧।

ਤੂੰ ਹੈ—ਤੂੰ ਹੀ । ਸੁਖਦਾਈ—ਸੁਖ ਦੇਣ ਵਾਲਾ । ਨਿਵਿ—ਨਿਊਂ ਕੇ । ਪਾਈ—ਪੈਰੀਂ, ਚਰਨੀਂ । ਜੋ ਕਾਰ—ਜੇਹੜੀ ਸੇਵਾ, ਜੇਹੜਾ ਕੰਮ ।੨।

ਤੁਮ ਤੇ—ਤੇਰੇ ਪਾਸੋਂ । ਗਹਣਾ—ਸੁੰਦਰਤਾ ਦਾ ਵਸੀਲਾ । ਸੁਖੁ ਸਹਣਾ—ਸੁਖ (ਜਾਣ ਕੇ) ਸਹਾਰਨਾ । ਪ੍ਰਤਿਪਾਲਾ—ਪਾਲਣ ਵਾਲਾ ।੩।

ਸਿਮਰਿ—ਸਿਮਰ ਕੇ । ਸੁਖੁ—ਆਤਮਕ ਆਨੰਦ । ਨਾਨਕ—ਹੇ ਨਾਨਕ ! ਸਗਲ—ਸਾਰੇ । ਦੁਖਾਲਾ—{ਦੁਖ-ਆਲਯ} ਦੁਖੀ ।੪।

**ਅਰਥ** :—ਹੇ ਸ੍ਰਿਸ਼ਟੀ ਦੇ ਪਾਲਕ ! ਮੈਨੂੰ ਇਹ ਮਨ (ਜਿੰਦ) ਇਹ ਸਰੀਰ ਤੈਥੋਂ ਹੀ ਮਿਲਿਆ ਹੈ, (ਇਹ) ਧਨ ਭੀ ਤੇਰਾ ਹੀ ਦਿੱਤਾ ਹੋਇਆ ਹੈ । ਤੂੰ ਮੇਰਾ ਪਾਲਣਹਾਰ ਹੈਂ, ਤੂੰ ਮੇਰਾ ਸੁਆਮੀ ਹੈਂ, ਤੂੰ ਮੇਰਾ ਮਾਲਕ ਹੈਂ । ਇਹ ਜਿੰਦ ਇਹ ਸਰੀਰ ਸਭ ਤੇਰਾ ਹੀ ਦਿੱਤਾ ਹੋਇਆ ਹੈ, ਹੇ ਗੋਪਾਲ ! ਮੈਨੂੰ ਤੇਰਾ ਹੀ ਮਾਣ ਤਾਣ ਹੈ ।੧।

ਹੇ ਦਇਆਲ ਪ੍ਰਭੂ ! ਸਦਾ ਤੋਂ ਹੀ ਸਦਾ ਤੋਂ ਹੀ ਮੈਨੂੰ ਤੂੰ ਹੀ ਸੁਖ ਦੇਣ ਵਾਲਾ ਹੈਂ, ਮੈਂ ਸਦਾ ਨਿਊਂ ਨਿਊਂ ਕੇ ਤੇਰੀ ਹੀ ਪੈਰੀਂ ਲੱਗਦਾ ਹਾਂ, ਜੇ ਤੇਰੀ ਰਜ਼ਾ ਹੋਵੇ ਤਾਂ ਮੈਂ ਉਹੀ ਕੰਮ ਕਰਾਂ ਜੇਹੜਾ ਤੂੰ (ਕਰਨ ਵਾਸਤੇ) ਮੈਨੂੰ ਦੇਵੇਂ ।੨।

ਹੇ ਪ੍ਰਭੂ (ਸਾਰੇ ਪਦਾਰਥ) ਮੈਂ ਤੇਰੇ ਪਾਸੋਂ ਹੀ ਲੈਣੇ ਹਨ (ਸਦਾ ਲੈਂਦਾ ਰਹਿੰਦਾ ਹਾਂ), ਤੂੰ ਹੀ ਮੇਰੇ ਆਤਮਕ ਜੀਵਨ ਦੀ ਸੁੰਦਰਤਾ ਦਾ ਵਸੀਲਾ ਹੈਂ । (ਸੁਖ ਚਾਹੇ ਦੁੱਖ) ਜੋ ਕੁਝ ਤੂੰ ਮੈਨੂੰ ਦੇਂਦਾ ਹੈਂ ਮੈਂ ਉਸ ਨੂੰ ਸੁਖ ਜਾਣ ਕੇ ਸਹਾਰਦਾ ਹਾਂ (ਕਬੂਲਦਾ ਹਾਂ) । ਹੇ ਪ੍ਰਭੂ ! ਤੂੰ ਸਭ ਜੀਵਾਂ ਦੀ ਪਾਲਣਾ ਕਰਨ ਵਾਲਾ ਹੈਂ, ਮੈਨੂੰ ਤੂੰ ਜਿਥੇ ਰੱਖਦਾ ਹੈਂ ਮੇਰੇ ਵਾਸਤੇ ਉਥੇ ਹੀ ਬੈਕੁੰਠ (ਸੁਰਗ) ਹੈ ।੩।

ਹੇ ਨਾਨਕ ! (ਆਖ—ਹੇ ਪ੍ਰਭੂ !) ਜਿਸ ਮਨੁੱਖ ਨੇ ਅੱਠੇ ਪਹਰ (ਹਰ ਵੇਲੇ) ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਏ ਹਨ, ਉਸ ਨੇ ਤੇਰਾ ਨਾਮ ਸਿਮਰ ਸਿਮਰ ਕੇ ਆਤਮਕ ਆਨੰਦ ਮਾਣਿਆ ਹੈ, ਉਸ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ, ਉਹ ਕਦੇ ਦੁਖੀ ਨਹੀਂ ਹੁੰਦਾ ।੪।੩੩।੪੦।

**ਮਾਝ ਮਹਲਾ ੫ ॥ ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥ ਜਲਿ ਥਲਿ ਮਹੀਅਲਿ ਦਹਦਿਸਿ ਵਰਸਾਇਆ ॥ ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥੧॥ ਸੁਖ ਦਾਤਾ ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ ਜੀਅ ਸਾਰਾ ॥ ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥੨॥ ਜਾ ਕੀ ਸਰਣਿ ਪਇਆ ਗਤਿ ਪਾਈਐ ॥ ਸਾਸਿ ਸਾਸਿ ਹਰਿ ਨਾਮੁ ਧਿਆਈਐ ॥ ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ ਜੀਉ ॥੩॥ ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥ ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥ {ਪੰਨਾ ੧੦੬}**

**ਪਦ ਅਰਥ** :—ਪਾਰਬ੍ਰਹਮਿ—ਪਾਰਬ੍ਰਹਮ ਨੇ । ਪ੍ਰਭਿ—ਪ੍ਰਭੂ ਨੇ । ਮੇਘ—ਬੱਦਲ । ਪਠਾਇਆ—ਭੇਜਿਆ । ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ । ਦਹ ਦਿਸਿ—ਦਸੀਂ ਪਾਸੀਂ । ਤ੍ਰਿਸਨਾ—ਤ੍ਰੇਹ । ਠਾਈ—ਥਾਵਾਂ ਵਿਚ ।੧।

ਭੰਜਨਹਾਰਾ—ਨਾਸ ਕਰਨ ਵਾਲਾ । ਜੀਅ ਸਾਰਾ—ਜੀਵਾਂ ਦੀ ਸਾਰ, ਜੀਵਾਂ ਦੀ ਸੰਭਾਲ । ਨੋ—ਨੂੰ । ਪਇ—ਪੈ ਕੇ । ਤਿਸਹਿ—ਉਸ ਨੂੰ ਹੀ {ਨੋਟ :—ਲਫ਼ਜ਼ 'ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹਿ' ਕਾਰਨ ਉੱਡ ਗਿਆ ਹੈ} । ਮਨਾਈ—ਮਨਾਈਂ, ਮੈਂ ਮਨਾਂਦਾ ਹਾਂ ।੨।

ਗਤਿ—ਉੱਚੀ ਆਤਮਕ ਅਵਸਥਾ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਤਿਸੈ ਕੀਆ—ਉਸ ਦੀਆਂ ਹੀ । ਜਾਈ—ਥਾਵਾਂ ।੩।

ਪ੍ਰਭ—ਹੇ ਪ੍ਰਭੂ ! ਸਚਾ—ਸਦਾ-ਥਿਰ ਰਹਿਣ ਵਾਲਾ । ਗਹੇਰਾ—ਡੂੰਘਾ । ਧਿਆਈ—ਮੈਂ ਧਿਆਉਂਦਾ ਹਾਂ ।੪।

**ਅਰਥ** :—(ਜਿਵੇਂ ਜਦੋਂ ਭੀ) ਪਾਰਬ੍ਰਹਮ ਪ੍ਰਭੂ ਨੇ ਬੱਦਲ ਘੱਲਿਆ ਤੇ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਦਸੀਂ ਪਾਸੀਂ ਵਰਖਾ ਕਰ ਦਿੱਤੀ (ਜਿਸ ਦੀ ਬਰਕਤਿ ਨਾਲ ਜੀਵਾਂ ਦੇ ਅੰਦਰ) ਠੰਢ ਪੈ ਗਈ, ਸਭਨਾਂ ਦੀ ਤ੍ਰੇਹ ਮਿਟ ਗਈ ਤੇ ਸਭ ਥਾਈਂ ਖ਼ੁਸ਼ੀ ਹੀ ਖ਼ੁਸ਼ੀ ਹੋ ਗਈ (ਇਸੇ ਤਰ੍ਹਾਂ ਅਕਾਲ ਪੁਰਖ ਨੇ ਗੁਰੂ ਨੂੰ ਘੱਲਿਆ ਜਿਸ ਨੇ ਪ੍ਰਭੂ ਦੇ ਨਾਮ ਦੀ ਵਰਖਾ ਕੀਤੀ ਤਾਂ ਸਭ ਜੀਵਾਂ ਦੇ ਹਿਰਦੇ ਵਿਚ ਸ਼ਾਂਤੀ ਪੈਦਾ ਹੋਈ ਸਭ ਦੀ ਮਾਇਕ ਤ੍ਰਿਸ਼ਨਾ ਮਿਟ ਗਈ, ਤੇ ਸਭ ਦੇ ਹਿਰਦਿਆਂ ਵਿਚ ਆਤਮਕ ਆਨੰਦ ਪੈਦਾ ਹੋਇਆ) ।੧।

(ਸਭ ਜੀਵਾਂ ਨੂੰ) ਸੁਖ ਦੇਣ ਵਾਲਾ (ਸਭ ਦੇ) ਦੁੱਖ ਦੂਰ ਕਰਨ ਵਾਲਾ ਪਰਮਾਤਮਾ ਆਪ ਹੀ ਮਿਹਰ ਕਰ ਕੇ ਸਭ ਜੀਵਾਂ ਦੀ ਸੰਭਾਲ ਕਰਦਾ ਹੈ, ਪ੍ਰਭੂ ਆਪਣੇ ਪੈਦਾ ਕੀਤੇ ਜਗਤ ਦੀ ਆਪ ਪਾਲਣਾ ਕਰਦਾ ਹੈ । ਮੈਂ ਉਸ ਦੇ ਚਰਨਾਂ ਤੇ ਢਹਿ ਕੇ ਉਸ ਨੂੰ ਹੀ ਪ੍ਰਸੰਨ ਕਰਨ ਦਾ ਜਤਨ ਕਰਦਾ ਹਾਂ ।੨।

(ਹੇ ਭਾਈ !) ਜਿਸ ਪਰਮਾਤਮਾ ਦਾ ਆਸਰਾ ਲਿਆਂ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਉਸ ਹਰੀ ਦਾ ਨਾਮ ਹਰੇਕ ਸਾਹ ਦੇ ਨਾਲ ਚੇਤੇ ਕਰਦੇ ਰਹਿਣਾ ਚਾਹੀਦਾ ਹੈ । ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਪਾਲਣਹਾਰ ਨਹੀਂ ਹੈ, ਸਾਰੀਆਂ ਥਾਵਾਂ ਉਸੇ ਦੀਆਂ ਹੀ ਹਨ (ਸਭ ਜੀਵਾਂ ਵਿਚ ਉਹ ਆਪ ਹੀ ਵੱਸ ਰਿਹਾ ਹੈ) ।੩।

ਹੇ ਪ੍ਰਭੂ ! ਮੈਨੂੰ ਤੇਰਾ ਹੀ ਮਾਣ ਹੈ ਮੈਨੂੰ ਤੇਰਾ ਹੀ ਆਸਰਾ ਹੈ, ਤੂੰ ਸਦਾ ਕਾਇਮ ਰਹਿਣ ਵਾਲਾ ਮੇਰਾ ਮਾਲਕ ਹੈਂ, ਤੂੰ ਸਾਰੇ ਗੁਣਾਂ ਵਾਲਾ ਹੈਂ ਤੇਰੇ ਗੁਣਾਂ ਦੀ ਹਾਥ ਨਹੀਂ ਪਾਈ ਜਾ ਸਕਦੀ । ਹੇ ਪ੍ਰਭੂ ! (ਤੇਰਾ) ਦਾਸ ਨਾਨਕ (ਤੇਰੇ ਅੱਗੇ) ਬੇਨਤੀ ਕਰਦਾ ਹੈ (ਕਿ ਮਿਹਰ ਕਰ) ਮੈਂ ਅੱਠੇ ਪਹਰ ਤੈਨੂੰ ਯਾਦ ਕਰਦਾ ਰਹਾਂ ।੪।੩੪।੪੧।

**ਮਾਝ ਮਹਲਾ ੫ ॥ ਸਭੇ ਸੁਖ ਭਏ ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ ਮਨਿ ਵੁਠੇ ॥ ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥੧॥ ਅਗਮ ਅਗੋਚਰੁ ਸਾਹਿਬੁ ਮੇਰਾ ॥ ਘਟ ਘਟ ਅੰਤਰਿ ਵਰਤੈ ਨੇਰਾ ॥ ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥੨॥ ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥ ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥ ਹਥੀ ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ ॥ ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥੪॥੩੫॥੪੨॥ {ਪੰਨਾ ੧੦੬}**

**ਪਦ ਅਰਥ** :—ਤੁਠੇ—ਪ੍ਰਸੰਗ ਹੋਇਆਂ । ਮਨਿ—ਮਨ ਵਿਚ । ਵੁਠੇ—ਵੁਠੇ, ਵੱਸ ਪਏ । ਸਹਜ—ਆਤਮਕ ਅਡੋਲਤਾ । ਸਹਜ ਸਮਾਧਿ—ਆਤਮਕ ਅਡੋਲਤਾ ਦੀ ਸਮਾਧੀ । ਲਿਵ—ਲਗਨ । ਅੰਤਰਿ—(ਜਿਸ ਦੇ) ਹਿਰਦੇ ਵਿਚ । ਸੋਈ—ਉਹੀ ਮਨੁੱਖ ।੧।

ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰੀਆਂ ਦੀ ਪਹੁੰਚ ਨਾਹ ਹੋ ਸਕੇ । ਵਰਤੈ—ਮੌਜੂਦ ਹੈ । ਨੇਰਾ—ਨੇੜੇ । ਅਲਿਪਤੁ—ਨਿਰਲੇਪ । ਆਪੁ—ਆਪਣੇ ਆਪ ਨੂੰ ।੨।

ਸਚਾ—ਸਦਾ ਕਾਇਮ ਰਹਿਣ ਵਾਲਾ । ਸਹਜਿ—ਆਤਮਕ ਅਡੋਲਤਾ ਵਿਚ । ਸੰਤੋਖਿ—ਸੰਤੋਖ ਵਿਚ । ਤ੍ਰਿਪਤਾਸੇ—ਰੱਜ ਜਾਂਦੇ ਹਨ । ਭਾਣੈ—ਰਜ਼ਾ ਵਿਚ ।੩।

ਹਥੀ—ਤਲੀ {ਘਰ ਵਿਚ ਅੰਞਾਣਿਆਂ ਲਈ ਮਾਵਾਂ ਜਵੈਣ ਸੌਂਫ ਆਦਿਕ ਦੀ ਫੱਕੀ ਬਣਾ ਰੱਖਦੀਆਂ ਹਨ, ਤੇ ਵੇਲੇ ਕੁਵੇਲੇ ਬਾਲਾਂ ਨੂੰ ਤਲੀ ਦੇ ਦੇਂਦੀਆਂ ਹਨ}, ਫੱਕੀ । ਪ੍ਰਭਿ—ਪ੍ਰਭੂ ਨੇ । ਸਭਿ—ਸਾਰੇ । ਨਿਵਾਰੇ—ਦੂਰ ਕਰ ਦਿੱਤੇ । ਕੀਰਤਨਿ—ਕੀਰਤਨ ਵਿਚ ।੪।

**ਅਰਥ** :—ਜਦੋਂ ਪ੍ਰਭੂ ਪ੍ਰਸੰਨ ਹੋਵੇ (ਤੇ ਉਸ ਦੀ ਮਿਹਰ ਨਾਲ) ਪੂਰੇ ਗੁਰੂ ਦੇ ਚਰਨ (ਕਿਸੇ ਵਡ-ਭਾਗੀ ਦੇ) ਮਨ ਵਿਚ ਆ ਵੱਸਣ ਤਾਂ (ਉਸ ਨੂੰ) ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ । ਪਰ ਉਸ ਆਨੰਦ ਨੂੰ ਉਹੀ ਮਨੁੱਖ ਸਮਝਦਾ ਹੈ ਜਿਸ ਦੇ ਅੰਦਰ (ਪ੍ਰਭੂ-ਮਿਲਾਪ ਦੀ) ਲਗਨ ਹੋਵੇ ਜਿਸ ਦੀ ਆਤਮਕ ਅਡੋਲਤਾ ਵਾਲੀ ਸਮਾਧੀ ਲੱਗੀ ਹੋਈ ਹੋਵੇ (ਭਾਵ, ਜੋ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹੇ) ।੧।

(ਹੇ ਭਾਈ !) ਮੇਰਾ ਮਾਲਕ-ਪ੍ਰਭੂ ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਉਸ ਤਕ ਪਹੁੰਚ ਨਹੀਂ ਹੋ ਸਕਦੀ, (ਉਂਞ) ਉਹ ਹਰੇਕ ਦੇ ਹਿਰਦੇ ਵਿਚ ਵੱਸ ਰਿਹਾ ਹੈ ਉਹ ਸਭ ਜੀਵਾਂ ਦੇ ਨੇੜੇ ਵੱਸਦਾ ਹੈ, (ਫਿਰ ਭੀ) ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਤੇ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ (ਉਹ ਸਭ ਦੀ ਜਿੰਦ-ਜਾਨ ਹੈ ਸਭ ਦਾ ਆਤਮਾ ਹੈ, ਸਭ ਦਾ ਆਪਾ ਹੈ) ਉਸ (ਸਭ ਦੇ) ਆਪੇ (ਪ੍ਰਭੂ) ਨੂੰ ਕੋਈ ਵਿਰਲਾ ਮਨੁੱਖ ਪਛਾਣਦਾ ਹੈ ।੨।

(ਹੇ ਭਾਈ !) ਪਰਮਾਤਮਾ ਦੇ ਮਿਲਾਪ ਦੀ ਨਿਸ਼ਾਨੀ ਇਹ ਹੈ (ਕਿ ਜੇਹੜਾ ਉਸ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ਉਹ) ਆਪਣੇ ਮਨ ਵਿਚ ਉਸ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਹੁਕਮ ਸਮਝ ਲੈਂਦਾ ਹੈ (ਉਸ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ) । ਜੇਹੜੇ ਮਨੁੱਖ ਖਸਮ-ਪ੍ਰਭੂ ਦੀ ਰਜ਼ਾ ਵਿਚ ਰਹਿੰਦੇ ਹਨ, ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ, ਉਹ ਸੰਤੋਖ ਵਿਚ ਜੀਵਨ ਬਿਤੀਤ ਕਰਦੇ ਹਨ ਤੇ (ਤ੍ਰਿਸ਼ਨਾ ਵਲੋਂ) ਸਦਾ ਰੱਜੇ ਰਹਿੰਦੇ ਹਨ ।੩।

(ਪ੍ਰਭੂ ਦੀ ਸਿਫ਼ਤਿ-ਸਾਲਾਹ, ਮਾਨੋ, ਇਕ ਫੱਕੀ ਹੈ) ਦੇਵਣਹਾਰ ਪ੍ਰਭੂ ਨੇ ਇਸ ਜੀਵ-ਬਾਲ ਨੂੰ (ਇਸ ਫੱਕੀ ਦੀ) ਤਲੀ ਦਿੱਤੀ, ਉਸ ਦੇ ਜਨਮ ਮਰਨ ਦੇ ਗੇੜ ਵਿਚ ਪਾਣ ਵਾਲੇ ਸਾਰੇ ਰੋਗ ਦੂਰ ਕਰ ਦਿੱਤੇ ।

ਹੇ ਨਾਨਕ ! ਜਿਨ੍ਹਾਂ ਨੂੰ ਪ੍ਰਭੂ ਨੇ ਆਪਣੇ ਸੇਵਕ ਬਣਾ ਲਿਆ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ (ਆਤਮਕ) ਆਨੰਦ ਮਾਣਦੇ ਹਨ ।੪।੩੫।੪੨।

**ਮਾਝ ਮਹਲਾ ੫ ॥ ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥ ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥੧॥ ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨਾ ਦਿਸੈ ਕੋਈ ॥ ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥੨॥ ਜੋ ਕਿਛੁ ਕਰੇ ਸੁ ਆਪੇ ਆਪੈ ॥**

**ਬੁਧਿ ਸਿਆਣਪ ਕਿਛੂ ਨ ਜਾਪੈ ॥ ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥੩॥ ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥ ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥੪॥੩੬॥੪੩॥ {ਪੰਨਾ ੧੦੭}**

**ਪਦ ਅਰਥ** :—ਮਾਹੀ—ਵਿਚ । ਅੰਗੀਕਾਰੁ ਕੀਆ—{ਅਜ਼ਗੀ ਟੋ ਓਚਚਏਪਟ} ਪਰਵਾਨ ਕਰ ਲਿਆ ਹੈ । ਤਿਨਿ—ਉਸ ਨੇ । ਤਿਨਿ ਕਰਤੈ—ਉਸ ਕਰਤਾਰ ਨੇ । ਢਾਹਿਆ—ਢਾਹ ਦਿੱਤਾ ।੧।

ਮਨਿ—ਮਨ ਵਿਚ । ਸਚਾ—ਸਦਾ-ਥਿਰ ਰਹਿਣ ਵਾਲਾ । ਬਿਖੜਾ—ਔਖਾ । ਦੂਤ—ਦੋਖੀ । ਸਭਿ—ਸਾਰੇ । ਆਹਿਆ—ਪਿਆਰਾ ਲੱਗਾ ।੨।

ਆਪੇ—ਆਪ ਹੀ । ਆਪੇ—ਆਪੇ ਤੋਂ । ਜਾਪੈ—ਦਿੱਸਦੀ । ਨੋ—ਨੂੰ । ਪ੍ਰਭਿ—ਪ੍ਰਭੂ ਨੇ । ਭੁਲਾਵਾ—ਭੁਲੇਖਾ ।੩।

ਆਧਾਰੋ—ਆਧਾਰੁ, ਆਸਰਾ । ਵਾਪਾਰੋ—ਵਾਪਾਰੁ, ਵਣਜ । ਗਾਵਹਿ—ਗਾਂਦੇ ਹਨ । ਸਮਾਹਿਆ—ਵਿਆਪਕ ਹੈ ।੪।

**ਅਰਥ** :—ਸ੍ਰਿਸ਼ਟੀ ਦੇ ਪਾਲਣਹਾਰ, ਸ੍ਰਿਸ਼ਟੀ ਦੇ ਖਸਮ-ਪ੍ਰਭੂ ਨੇ (ਜਿਸ ਮਨੁੱਖ ਉਤੇ) ਮਿਹਰ ਕੀਤੀ, ਉਸ ਦੇ ਮਨ ਵਿਚ ਗੁਰੂ ਦੇ ਚਰਣ ਵੱਸ ਪਏ । (ਉਸ ਨੂੰ) ਉਸ ਕਰਤਾਰ ਨੇ ਪਰਵਾਨ ਕਰ ਲਿਆ (ਆਪਣਾ ਬਣਾ ਲਿਆ, ਤੇ ਉਸ ਦੇ ਅੰਦਰੋਂ ਕਰਤਾਰ ਨੇ) ਦੁੱਖ ਦਾ ਅੱਡਾ ਹੀ ਚੁਕਾ ਦਿੱਤਾ ।੧।

ਜਿਸ ਮਨੁੱਖ ਦੇ ਮਨ ਵਿਚ ਸਰੀਰ ਵਿਚ ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਵੱਸ ਪਏ, ਉਸ ਨੂੰ (ਜੀਵਨ-ਸਫ਼ਰ ਵਿਚ) ਕੋਈ ਥਾਂ ਔਖਾ ਨਹੀਂ ਦਿੱਸਦਾ । ਜਿਸ ਦਾ ਪਿਆਰ ਮਾਲਕ ਪ੍ਰਭੂ ਨਾਲ ਹੀ ਬਣ ਜਾਏ, ਸਾਰੇ ਦੋਖੀ ਦੁਸ਼ਮਨ ਉਸ ਦੇ ਸੱਜਣ ਮਿੱਤ੍ਰ ਬਣ ਜਾਂਦੇ ਹਨ (ਕਾਮਾਦਿਕ ਵੈਰੀ ਉਸ ਦੇ ਅਧੀਨ ਹੋ ਜਾਂਦੇ ਹਨ) ।੨।

ਜਿਸ ਮਨੁੱਖ ਦੇ ਮਨ ਵਿਚੋਂ ਪ੍ਰਭੂ ਨੇ ਭਟਕਣਾ ਤੇ ਭੁਲੇਖਾ ਦੂਰ ਕਰ ਦਿੱਤਾ, (ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ) ਜੋ ਕੁਝ ਪ੍ਰਭੂ ਕਰਦਾ ਹੈ ਆਪ ਹੀ ਆਪਣੇ ਆਪ ਤੋਂ ਕਰਦਾ ਹੈ (ਉਸ ਦੇ ਕੰਮਾਂ ਵਿਚ ਕਿਸੇ ਹੋਰ ਦੀ) ਅਕਲ ਜਾਂ ਚਤੁਰਾਈ (ਕੰਮ ਕਰਦੀ) ਨਹੀਂ ਦਿੱਸਦੀ, ਆਪਣੇ ਸੰਤਾਂ ਵਾਸਤੇ ਪ੍ਰਭੂ ਆਪ ਸਹਾਈ ਬਣਦਾ ਹੈ ।੩।

ਹੇ ਨਾਨਕ ! ਪ੍ਰਭੂ ਦੇ ਸੋਹਣੇ ਚਰਨ ਪ੍ਰਭੂ ਦੇ ਸੇਵਕਾਂ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦੇ ਹਨ, ਸੇਵਕ ਅੱਠੇ ਪਹਰ ਪਰਮਾਤਮਾ ਦਾ ਨਾਮ ਵਣਜਦੇ ਹਨ, ਸੇਵਕ ਆਤਮਕ ਅਡੋਲਤਾ ਦੇ ਆਨੰਦ (ਮਾਣਦੇ ਹੋਏ ਸਦਾ) ਉਸ ਗੋਬਿੰਦ ਪ੍ਰਭੂ ਦੇ ਗੁਣ ਗਾਂਦੇ ਹਨ ਜੋ ਸਭ ਜੀਵਾਂ ਵਿਚ ਵਿਆਪਕ ਹੈ ।੪।੩੬।੪੩।

**ਮਾਝ ਮਹਲਾ ੫ ॥ ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥ ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥ ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥੧॥ ਸਚੁ ਵਡਾਈ ਕੀਮ ਨ ਪਾਈ ॥ ਕੁਦਰਤਿ ਕਰਮੁ ਨ ਕਹਣਾ ਜਾਈ ॥ ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥੨॥ ਸਚੁ ਸਾਲਾਹਣੁ ਵਡਭਾਗੀ ਪਾਈਐ ॥ ਗੁਰ ਪਰਸਾਦੀ ਹਰਿ ਗੁਣ ਗਾਈਐ ॥ ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥੩॥ ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ ਸਚਾ ਸੋਈ ॥ ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥ {ਪੰਨਾ ੧੦੭}**

**ਪਦ ਅਰਥ** :—ਸਚੁ—ਸਦਾ-ਥਿਰ, ਅਟੱਲ । ਮੰਦਰੁ—ਦੇਵ ਅਸਥਾਨ । ਜਿਤੁ—ਜਿਸ ਵਿਚ । ਰਿਦਾ—ਹਿਰਦਾ । ਸੁਹੇਲਾ—ਸੁਖੀ । ਗਾਈਐ—ਗਾਵੀਏ । ਸਾ—{'ਸਾ' ਇਸਤ੍ਰੀ ਲਿੰਗ ਹੈ, ਤੇ 'ਸੋ' ਪੁਲਿੰਗ ਹੈ} ਉਹ । ਸੁਹਾਵੀ—ਸੁਖ ਦੇਣ ਵਾਲੀ, ਸੋਹਣੀ । ਵਿਟਹੁ—ਤੋਂ । ਕੁਰਬਾਣੋ—ਕੁਰਬਾਣੁ ।੧।

ਕੀਮ—ਕੀਮਤ । ਕਰਮੁ—ਬਖ਼ਸ਼ਸ਼ । ਜੀਵਹਿ—ਜੀਊਂਦੇ ਹਨ, ਆਤਮਕ ਜੀਵਨ ਹਾਸਲ ਕਰਦੇ ਹਨ । ਮਨਿ—ਮਨ ਵਿਚ । ਮਾਣੋ—ਮਾਣੁ, ਆਸਰਾ ।੨।

ਰੰਗਿ—ਪ੍ਰੇਮ ਵਿਚ । ਤੇਰੈ ਰੰਗਿ—ਤੇਰੇ ਪ੍ਰੇਮ ਵਿਚ । ਤੁਧੁ—ਮੈਨੂੰ । ਨੀਸਾਣੋ—ਨੀਸਾਣੁ, ਪਰਵਾਨਾ ।੩।

ਸਚੇ ਅੰਤੁ—ਸਦਾ-ਥਿਰ ਪ੍ਰਭੂ ਦਾ ਅੰਤ । ਥਾਨਿ ਥਨੰਤਰਿ—ਥਾਨਿ ਥਾਨ ਅੰਤਰਿ, ਹਰੇਕ ਥਾਂ ਵਿਚ । ਜਾਣੋ—ਜਾਣੁ, ਸੁਜਾਨ ।੪।

**ਅਰਥ** :—(ਹੇ ਭਾਈ !) ਜਿਸ ਥਾਂ ਵਿਚ ਸਦਾ-ਥਿਰ ਪਰਮਾਤਮਾ ਦਾ ਸਿਮਰਨ ਕੀਤਾ ਜਾਂਦਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਮੰਦਰ ਹੈ । ਉਹ ਹਿਰਦਾ (ਸਦਾ) ਸੁਖੀ ਹੈ ਜਿਸ ਦੀ ਰਾਹੀਂ ਪਰਮਾਤਮਾ ਦੇ ਗੁਣ ਗਾਏ ਜਾਣ । ਉਹ ਧਰਤੀ ਸੁੰਦਰ ਬਣ ਜਾਂਦੀ ਹੈ ਜਿਸ ਵਿਚ ਪਰਮਾਤਮਾ ਦੇ ਭਗਤ ਵੱਸਦੇ ਹਨ ਤੇ ਪਰਮਾਤਮਾ ਦੇ ਨਾਮ ਤੋਂ ਸਦਕੇ ਜਾਂਦੇ ਹਨ ।੧।

(ਹੇ ਭਾਈ !) ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਤੇਰੀ ਬਜ਼ੁਰਗੀ ਦਾ ਕੋਈ ਜੀਵ ਮੁੱਲ ਨਹੀਂ ਪਾ ਸਕਦਾ (ਭਾਵ, ਤੇਰੇ ਜੇਡਾ ਵੱਡਾ ਹੋਰ ਕੋਈ ਨਹੀਂ ਹੈ) । ਤੇਰੀ ਕੁਦਰਤਿ ਬਿਆਨ ਨਹੀਂ ਕੀਤੀ ਜਾ ਸਕਦੀ, ਤੇਰੀ ਬਖ਼ਸ਼ਸ਼ ਬਿਆਨ ਨਹੀਂ ਕੀਤੀ ਜਾ ਸਕਦੀ । ਤੇਰੇ ਭਗਤ ਤੇਰਾ ਨਾਮ ਸਿਮਰ ਸਿਮਰ ਕੇ ਆਤਮਕ ਜੀਵਨ ਪ੍ਰਾਪਤ ਕਰਦੇ ਹਨ, ਉਹਨਾਂ ਦੇ ਮਨ ਵਿਚ ਤੇਰਾ ਸਦਾ-ਥਿਰ (ਸਿਫ਼ਤਿ-ਸਾਲਾਹ ਦਾ) ਸ਼ਬਦ ਹੀ ਆਸਰਾ ਹੈ ।੨।

(ਹੇ ਪ੍ਰਭੂ !) ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੇਰੀ ਸਿਫ਼ਤਿ-ਸਾਲਾਹ ਵੱਡੇ ਭਾਗਾਂ ਨਾਲ ਮਿਲਦੀ ਹੈ । ਹੇ ਹਰੀ ! ਤੇਰੇ ਗੁਣ ਗੁਰੂ ਦੀ ਕਿਰਪਾ ਨਾਲ ਗਾਏ ਜਾ ਸਕਦੇ ਹਨ । ਹੇ ਪ੍ਰਭੂ ! ਤੈਨੂੰ ਉਹ ਸੇਵਕ ਪਿਆਰੇ ਲੱਗਦੇ ਹਨ ਜੇਹੜੇ ਤੇਰੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੇ ਪਾਸ ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ (ਜੀਵਨ-ਸਫ਼ਰ ਵਿਚ) ਰਾਹਦਾਰੀ ਹੈ ।੩।

(ਹੇ ਭਾਈ !) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਗੁਣਾਂ ਦਾ ਕੋਈ ਮਨੁੱਖ ਅੰਤ ਨਹੀਂ ਜਾਣ ਸਕਦਾ । ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਹਰੇਕ ਥਾਂ ਵਿਚ ਵੱਸ ਰਿਹਾ ਹੈ । ਹੇ ਨਾਨਕ ! ਉਸ ਸਦਾ-ਥਿਰ ਪ੍ਰਭੂ ਨੂੰ ਸਦਾ ਹੀ ਸਿਮਰਨਾ ਚਾਹੀਦਾ ਹੈ, ਉਹ ਸੁਜਾਨ ਹੈ ਤੇ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ ।੪।੩੭।੪੪।

**ਮਾਝ ਮਹਲਾ ੫ ॥ ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ ॥ ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥੧॥ ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥੨॥ ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥੩॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥** {ਪੰਨਾ ੧੦੭}

**ਪਦ ਅਰਥ** :—ਸੁਹਾਵੜੀ—ਸੁਖ ਦੇਣ ਵਾਲੀ, ਸੋਹਣੀ । ਸੁਹੇਲਾ—ਸੌਖਾ । ਜਪਿ—ਜਪ ਕੇ । ਅੰਮ੍ਰਿਤ—ਆਤਮਕ ਮੌਤ ਤੋਂ ਬਚਾਣ ਵਾਲਾ । ਸੰਗਿ—ਸੰਗ ਵਿਚ । ਮੂਰਤ—ਮੁਹੂਰਤ , ਦੋ ਘੜੀਆਂ । ਵੰਞਹਿ—ਬੀਤਣ । ਤਿਥਾਈ—ਉਥੇ ਹੀ ।੧।

ਦੋਖ—ਪਾਪ । ਸਭਿ—ਸਾਰੇ । ਭੈ—ਪ੍ਰਭੂ ਦਾ ਡਰ ਦਿਲ ਵਿਚ ਰੱਖਣ ਨਾਲ, ਭਉ ਦੇ ਕਾਰਨ । ਭਰਮੁ—ਭਟਕਣਾ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਜਾਈ—ਜਾਈਂ ।੨।

ਨਉ ਨਿਧਿ—ਨੌ ਖ਼ਜ਼ਾਨੇ । ਆਦਿ—ਸ਼ੁਰੂ ਵਿਚ । ਅੰਤਿ—ਅਖ਼ੀਰ ਵਿਚ । ਮਧਿ—ਵਿਚਕਾਰ । ਨ ਲਾਈ—ਨ ਲਾਈਂ, ਮੈਂ ਨਹੀਂ ਲਾਂਦਾ । ਲਵੈ—ਬਰਾਬਰ । ਲਵੈ ਨ ਲਾਈ—ਮੈਂ ਬਰਾਬਰ ਦਾ ਨਹੀਂ ਸਮਝਦਾ ।੩।

ਜਾਚਿਕੁ—ਮੰਗਤਾ । ਜਾਚੈ—ਮੰਗਦਾ ਹੈ । ਰਵਾਲਾ—ਚਰਨ ਧੂੜ । ਸਾਧ—ਗੁਰੂ । ਜਨੁ—ਦਾਸ । ਨਾਨਕੁ ਮਾਗੈ— ਨਾਨਕ ਮੰਗਦਾ ਹੈ । ਧਿਆਈ—ਧਿਆਈਂ, ਮੈਂ ਧਿਆਵਾਂ ।੪।

**ਅਰਥ** :—(ਜੇ) ਸੰਤਾਂ ਦੀ ਸੰਗਤਿ ਵਿਚ ਮੇਲ (ਹੋ ਜਾਏ ਤਾਂ ਉਥੇ) ਆਤਮਕ ਮੌਤ ਤੋਂ ਬਚਾਣ ਵਾਲਾ ਹਰਿ-ਨਾਮ ਜਪ ਕੇ ਰਾਤ ਸੁਹਾਵਣੀ ਬੀਤਦੀ ਹੈ, ਦਿਨ ਭੀ ਸੌਖਾ ਗੁਜ਼ਾਰਦਾ ਹੈ । ਜਿਥੇ ਉਮਰ ਦੀਆਂ ਘੜੀਆਂ ਦੋ ਘੜੀਆਂ ਪਲ ਪਰਮਾਤਮਾ ਦਾ ਨਾਮ ਸਿਮਰਦਿਆਂ ਬੀਤਣ ਉਥੇ ਹੀ ਜੀਵਨ (ਦਾ ਸਮਾਂ) ਸਫਲ ਹੁੰਦਾ ਹੈ ।੧।

ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰੇ ਪਾਪ ਲਹਿ ਜਾਂਦੇ ਹਨ, ਜੀਵ ਦੇ ਹਿਰਦੇ ਵਿਚ ਤੇ ਬਾਹਰ ਜਗਤ ਵਿਚ ਪਰਮਾਤਮਾ (ਹਰ ਵੇਲੇ) ਨਾਲ (ਵੱਸਦਾ ਪ੍ਰਤੀਤ) ਹੁੰਦਾ ਹੈ ।

ਪਰਮਾਤਮਾ ਦਾ ਡਰ ਅਦਬ ਹਿਰਦੇ ਵਿਚ ਰੱਖਣ ਦੇ ਕਾਰਨ ਪੂਰੇ ਗੁਰੂ ਨੇ ਮੇਰਾ ਦੁਨੀਆ ਵਾਲਾ ਡਰ ਮੁਕਾ ਦਿੱਤਾ ਹੈ, ਹੁਣ ਮੈਂ ਪਰਮਾਤਮਾ ਨੂੰ ਸਭ ਥਾਵਾਂ ਵਿਚ ਵੇਖਦਾ ਹਾਂ ।੨।

ਪ੍ਰਭੂ ਸਭ ਤਾਕਤਾਂ ਵਾਲਾ ਹੈ, ਸਭ ਤੋਂ ਵੱਡਾ ਉੱਚਾ ਹੈ ਤੇ ਬੇਅੰਤ ਹੈ, ਉਸ ਦਾ ਨਾਮ (ਮਾਨੋ, ਜਗਤ ਦੇ) ਨੌ ਹੀ ਖ਼ਜ਼ਾਨੇ ਹੈ, (ਨਾਮ ਧਨ ਨਾਲ ਉਸ ਪ੍ਰਭੂ ਦੇ) ਖ਼ਜ਼ਾਨੇ ਭਰੇ ਪਏ ਹਨ । (ਸੰਸਾਰ ਰਚਨਾ ਦੇ) ਸ਼ੁਰੂ ਵਿਚ ਪ੍ਰਭੂ ਆਪ ਹੀ ਆਪ ਸੀ (ਦੁਨੀਆ ਦੇ) ਅੰਤ ਵਿਚ ਪ੍ਰਭੂ ਆਪ ਹੀ ਆਪ ਹੋਵੇਗਾ (ਹੁਣ ਸੰਸਾਰ ਰਚਨਾ ਦੇ) ਮੱਧ ਵਿਚ ਪ੍ਰਭੂ ਆਪ ਹੀ ਆਪ ਹੈ । ਮੈਂ ਕਿਸੇ ਹੋਰ ਨੂੰ ਬਰਾਬਰ ਦਾ ਨਹੀਂ ਸਮਝ ਸਕਦਾ ।੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਮੇਰੇ ਪ੍ਰਭੂ ! (ਮੇਰੇ ਉਤੇ) ਕਿਰਪਾ ਕਰ । (ਤੇਰਾ ਇਹ) ਮੰਗਤਾ (ਤੇਰੇ ਪਾਸੋਂ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ । (ਤੇਰਾ) ਦਾਸ ਨਾਨਕ (ਤੈਥੋਂ) ਮੰਗਦਾ ਹੈ (ਇਹ) ਦਾਨ ਦੇਹਿ ਕਿ ਮੈਂ, ਹੇ ਹਰੀ ! ਸਦਾ ਹੀ ਸਦਾ ਹੀ (ਤੈਨੂੰ) ਸਿਮਰਦਾ ਰਹਾਂ ।੪।੩੮।੪੫।

**ਮਾਝ ਮਹਲਾ ੫ ॥ ਐਥੈ ਤੂੰ ਹੈ ਆਗੈ ਆਪੇ ॥ ਜੀਅ ਜੰਤ੍ਰ ਸਭ ਤੇਰੇ ਥਾਪੇ ॥ ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥੧॥ ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥ ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥੨॥ ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥ ਜਨਮ ਜਨਮ ਕਾ ਰੋਗੁ ਗਵਾਇਆ ॥ ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥੩॥ ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥ ਘਟ ਘਟ ਅੰਤਰਿ ਪਾਰਬ੍ਰਹਮ ਨਮਸਕਾਰਿਆ ॥ ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥ {ਪੰਨਾ ੧੦੭-੧੦੮}**

**ਪਦ ਅਰਥ** :—ਐਥੈ—ਇਸ ਲੋਕ ਵਿਚ । ਆਗੈ—ਪਰਲੋਕ ਵਿਚ । ਆਪੇ—(ਤੂੰ) ਆਪ ਹੀ । ਸਭਿ—ਸਾਰੇ । ਥਾਪੇ—ਪੈਦਾ ਕੀਤੇ ਹੋਏ । ਕਰਤੇ—ਹੇ ਕਰਤਾਰ ! ਧਰ—ਆਸਰਾ । ਓਟ—ਸਹਾਰਾ ।੧।

ਰਸਨਾ—ਜੀਭ (ਨਾਲ) । ਜਪਿ ਜਪਿ—ਮੁੜ ਮੁੜ ਜਪ ਕੇ । ਜੀਵੈ—(ਮਨੁੱਖ) ਆਤਮਕ ਜੀਵਨ ਹਾਸਲ ਕਰਦਾ ਹੈ । ਪ੍ਰਭੁ—ਹੇ ਪ੍ਰਭੂ ! ਅੰਤਰਜਾਮੀ—ਹੇ ਸਭ ਦੇ ਦਿਲ ਦੀ ਜਾਣਨ ਵਾਲੇ ! ਜਿਨਿ—ਜਿਸ (ਮਨੁੱਖ) ਨੇ । ਤਿਨ ਹੀ—ਤਿਨਿ ਹੀ, ਉਸ ਨੇ ਹੀ । {ਨੋਟ :—ਲਫ਼ਜ਼ 'ਤਿਨ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਜੂਐ—ਜੂਏ ਦੀ ਖੇਡ ਵਿਚ । ਹਾਰੀ—ਹਾਰੈ, ਹਾਰਦਾ ।੨।

ਅਵਖਧੁ—ਦਵਾਈ । ਜਿਨਿ—ਜਿਸ ਨੇ । ਜਨਿ—ਜਨ ਨੇ । ਜਿਨਿ ਜਨਿ ਤੇਰੈ—ਤੇਰੇ ਜਿਸ ਦਾਸ ਨੇ । ਕਾਰੀ—ਕਾਰ ।੩।

ਦ੍ਰਿਸਟਿ—ਮਿਹਰ ਦੀ ਨਜ਼ਰ । ਧਾਰਿ—ਧਾਰ ਕੇ । ਘਟ ਘਟ ਅੰਤਰਿ—ਹਰੇਕ ਸਰੀਰ ਵਿਚ । ਬਾਬਾ—ਹੇ ਭਾਈ ! ਨਾਨਕ—ਹੇ ਨਾਨਕ ! ਸਾਰੀ—ਸ੍ਰੇਸ਼ਟ ।੪।

**ਅਰਥ** :—ਹੇ ਕਰਤਾਰ ! ਇਸ ਲੋਕ ਵਿਚ ਮੇਰਾ ਤੂੰ ਹੀ ਸਹਾਰਾ ਹੈਂ, ਤੇ ਪਰਲੋਕ ਵਿਚ ਭੀ ਮੇਰਾ ਤੂੰ ਆਪ ਹੀ ਆਸਰਾ ਹੈਂ । ਸਾਰੇ ਜੀਅ ਜੰਤ ਤੇਰੇ ਹੀ ਸਹਾਰੇ ਹਨ । ਹੇ ਕਰਤਾਰ ! ਤੈਥੋਂ ਬਿਨਾ ਮੈਨੂੰ ਕੋਈ ਹੋਰ (ਸਹਾਈ) ਨਹੀਂ (ਦਿੱਸਦਾ), ਮੈਨੂੰ ਤੇਰੀ ਹੀ ਓਟ ਹੈ ਤੇਰਾ ਹੀ ਆਸਰਾ ਹੈ ।੨।

ਹੇ ਸੁਆਮੀ ! ਹੇ ਪਾਰਬ੍ਰਹਮ ! ਹੇ ਅੰਤਰਜਾਮੀ ਪ੍ਰਭੂ ! (ਤੇਰਾ ਸੇਵਕ ਤੇਰਾ ਨਾਮ ਆਪਣੀ) ਜੀਭ ਨਾਲ ਜਪ ਜਪ ਕੇ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਜਿਸ ਮਨੁੱਖ ਨੇ ਤੇਰੀ ਸੇਵਾ-ਭਗਤੀ ਕੀਤੀ ਉਸੇ ਨੇ ਹੀ ਆਤਮਕ ਆਨੰਦ ਮਾਣਿਆ, ਉਹ ਮਨੁੱਖ ਆਪਣਾ ਮਨੁੱਖਾ ਜਨਮ ਅਜਾਈਂ ਨਹੀਂ ਗਵਾਂਦਾ (ਜਿਵੇਂ ਕਿ ਜੁਆਰੀਆ ਜੂਏ ਵਿਚ ਸਭ ਕੁਝ ਹਾਰ ਜਾਂਦਾ ਹੈ) ।੨।

(ਹੇ ਪ੍ਰਭੂ !) ਤੇਰੇ ਜਿਸ ਸੇਵਕ ਨੇ ਤੇਰਾ ਨਾਮ (-ਰੂਪ) ਦਵਾਈ ਲੱਭ ਲਈ, ਉਸ ਨੇ ਕਈ ਜਨਮਾਂ (ਦੇ ਵਿਕਾਰਾਂ) ਦਾ ਰੋਗ (ਉਸ ਦਵਾਈ ਨਾਲ) ਦੂਰ ਕਰ ਲਿਆ । (ਹੇ ਭਾਈ !) ਰਾਤ ਦਿਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹੋ, ਇਹੀ ਕਾਰ ਲਾਭ ਦੇਣ ਵਾਲੀ ਹੈ ।੩।

(ਪ੍ਰਭੂ ਨੇ ਜੇਹੜਾ) ਆਪਣਾ ਸੇਵਕ (ਆਪਣੀ) ਮਿਹਰ ਦੀ ਨਿਗਾਹ ਕਰ ਕੇ ਸੁਚੱਜੇ ਜੀਵਨ ਵਾਲਾ ਬਣਾ ਦਿੱਤਾ, ਉਸ ਨੇ ਹਰੇਕ ਸਰੀਰ ਵਿਚ ਉਸ ਪਰਮਾਤਮਾ ਨੂੰ (ਵੇਖ ਕੇ ਹਰੇਕ ਅੱਗੇ) ਆਪਣਾ ਸਿਰ ਨਿਵਾਇਆ (ਭਾਵ, ਹਰੇਕ ਨਾਲ ਪ੍ਰੇਮ ਪਿਆਰ ਵਾਲਾ ਵਰਤਾਵ ਕੀਤਾ) ।

ਹੇ ਨਾਨਕ ! (ਆਖ—) ਹੇ ਭਾਈ ! ਇਕ ਪਰਮਾਤਮਾ ਤੋਂ ਬਿਨਾ ਹੋਰ ਕੋਈ (ਉਸ ਵਰਗਾ) ਨਹੀਂ ਹੈ—ਇਹੀ ਸਭ ਤੋਂ ਸ੍ਰੇਸ਼ਟ ਸੂਝ ਹੈ ।੪।੩੯।੪੬।

**ਮਾਝ ਮਹਲਾ ੫ ॥ ਮਨੁ ਤਨੁ ਰਤਾ ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥ ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨਾ ਕੋਈ ਸਾਸਾ ਜੀਉ ॥੧॥ ਸੋਈ ਸਾਜਨ ਮੀਤੁ ਪਿਆਰਾ ॥ ਰਾਮੁ ਨਾਮੁ ਸਾਧ ਸੰਗਿ ਬੀਚਾਰਾ ॥ ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥੨॥ ਚਾਰਿ ਪਦਾਰਥ ਹਰਿ ਕੀ ਸੇਵਾ ॥ ਪਾਰਜਾਤੁ ਜਪਿ ਅਲਖ ਅਭੇਵਾ ॥ ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥੩॥ ਪੂਰਨ ਭਾਗ ਭਏ ਜਿਸੁ ਪ੍ਰਾਣੀ ॥ ਸਾਧ ਸੰਗਿ ਮਿਲੇ ਸਾਰੰਗਪਾਣੀ ॥ ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥ {ਪੰਨਾ ੧੦੮}**

**ਪਦ ਅਰਥ** :—ਸਰਬਸੁ—{ਸਵ.ਲਵ । ਸਵ.ਲ—ਸਰਬ, ਸਾਰਾ । ਵ—ਸ੍ਵ, ਧਨ} ਸਾਰਾ ਧਨ, ਸਭ ਕੁਛ । ਸਾਸ—ਸਾਹ ।੧।

ਤਰੀਜੈ—ਤਰੀਦਾ ਹੈ । ਸਾਗਰੁ—ਸਮੁੰਦਰ । ਫਾਸਾ—ਫਾਹੀ ।੨।

ਚਾਰਿ ਪਦਾਰਥ—{ਧਰਮ, ਅਰਥ, ਕਾਮ, ਮੋਖ} । ਪਾਰਜਾਤੁ—ਸੁਰਗ ਦਾ ਰੁੱਖ ਜੋ ਮਨੋਕਾਮਨਾ ਪੂਰੀ ਕਰਦਾ ਹੈ । ਅਲਖ—ਜਿਸ ਦਾ ਸਰੂਪ ਬਿਆਨ ਨਾਹ ਹੋ ਸਕੇ । ਅਭੇਵ—ਜਿਸ ਦਾ ਭੇਦ ਨ ਪਾਇਆ ਜਾ ਸਕੇ । ਕਿਲਬਿਖ—ਪਾਪ । ਗੁਰਿ—ਗੁਰੂ ਨੇ ।੩।

ਭਾਗ—ਕਿਸਮਤ । ਸਾਰੰਗ ਪਾਣੀ—{ਸਾਰੰਗ—ਧਨੁਖ । ਪਾਣੀ—ਹੱਥ} ਧਨੁੱਖਧਾਰੀ ਪ੍ਰਭੂ । ਜਿਸੁ ਅੰਤਰਿ—ਜਿਸ ਦੇ ਹਿਰਦੇ ਵਿਚ । ਉਦਾਸ—ਮਾਇਆ ਦੇ ਮੋਹ ਤੋਂ ਉਪਰਾਮ ।੪।

**ਅਰਥ** :—(ਹੇ ਭਾਈ ! ਜੇ ਤੂੰ ਇਹ ਲੋੜਦਾ ਹੈਂ ਕਿ ਤੇਰਾ) ਮਨ (ਤੇਰਾ) ਸਰੀਰ ਪਿਆਰੇ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗਿਆ ਰਹੇ, (ਤਾਂ) ਆਪਣਾ ਸਭ ਕੁਛ ਸਦਕੇ ਕਰ ਕੇ (ਉਸ ਪ੍ਰੇਮ ਦੇ ਵੱਟੇ) ਦੇ ਦੇਣਾ ਚਾਹੀਦਾ ਹੈ, ਅੱਠੇ ਪਹਰ ਗੋਬਿੰਦ ਦੇ ਗੁਣ ਗਾਣੇ ਚਾਹੀਦੇ ਹਨ । (ਹੇ ਭਾਈ !) ਕੋਈ ਇੱਕ ਸਾਹ (ਲੈਂਦਿਆਂ ਭੀ ਪਰਮਾਤਮਾ ਨੂੰ) ਨਾਹ ਭੁਲਾ ।੧।

ਜੇਹੜਾ ਮਨੁੱਖ ਸਾਧ ਸੰਗਤਿ ਵਿਚ (ਟਿਕ ਕੇ) ਪਰਮਾਤਮਾ ਦੇ ਨਾਮ ਨੂੰ ਵਿਚਾਰਦਾ ਹੈ, ਉਹੀ ਸੱਜਣ-ਪ੍ਰਭੂ ਦਾ ਪਿਆਰਾ ਮਿਤ੍ਰ ਹੈ । ਸਾਧ ਸੰਗਤਿ ਵਿਚ (ਰਿਹਾਂ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ, ਤੇ ਜਮਾਂ ਵਾਲੀ ਫਾਹੀ ਕੱਟੀ ਜਾਂਦੀ ਹੈ ।੨।

(ਹੇ ਭਾਈ !) ਪਰਮਾਤਮਾ ਦੀ ਸੇਵਾ-ਭਗਤੀ ਹੀ (ਦੁਨੀਆ ਦੇ ਪ੍ਰਸਿਧ) ਚਾਰ ਪਦਾਰਥ ਹਨ । (ਹੇ ਭਾਈ !) ਅਲੱਖ ਅਭੇਵ ਪ੍ਰਭੂ ਦਾ ਨਾਮ ਜਪ, ਇਹੀ ਪਾਰਜਾਤ (-ਰੁੱਖ ਮਨੋਕਾਮਨਾ ਪੂਰੀਆਂ ਕਰਨ ਵਾਲਾ) ਹੈ । ਜਿਸ ਮਨੁੱਖ (ਦੇ ਅੰਦਰੋਂ) ਗੁਰੂ ਨੇ ਕਾਮ ਦੂਰ ਕਰ ਦਿੱਤਾ ਹੈ ਕ੍ਰੋਧ ਦੂਰ ਕਰ ਦਿੱਤਾ ਜਿਸ ਦੇ ਸਾਰੇ ਪਾਪ ਗੁਰੂ ਨੇ ਕੱਟ ਦਿੱਤੇ ਹਨ, ਉਸ ਦੀ (ਹਰੇਕ ਕਿਸਮ ਦੀ) ਆਸਾ ਪੂਰੀ ਹੋ ਗਈ ।੩।

(ਹੇ ਭਾਈ !) ਜਿਸ ਮਨੁੱਖ ਦੇ ਪੂਰੇ ਭਾਗ ਜਾਗ ਪੈਣ, ਉਸ ਨੂੰ ਸਾਧ ਸੰਗਤਿ ਵਿਚ ਪਰਮਾਤਮਾ ਮਿਲ ਪੈਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਹ ਘਰ-ਬਾਰੀ ਹੁੰਦਾ ਹੋਇਆ ਹੀ ਮਾਇਆ ਤੋਂ ਨਿਰਲੇਪ ਰਹਿੰਦਾ ਹੈ ਤੇ ਉਹ ਪ੍ਰਭੂ ਦੇ ਦਰ ਤੇ ਕਬੂਲ ਹੁੰਦਾ ਹੈ ।੪।੪੦।੪੭।

**ਮਾਝ ਮਹਲਾ ੫ ॥ ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥ ਕਰਿ ਕਿਰਪਾ ਭਗਤੰੀ ਪ੍ਰਗਟਾਇਆ ॥ ਸੰਤ ਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥੧॥ ਜਾ ਕੈ ਗ੍ਰਿਹਿ ਨਵਨਿਧਿ ਹਰਿ ਭਾਈ ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥ ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥੨॥ ਖਿਨ ਮਹਿ ਥਾਪਿ ਉਥਾਪਨ ਹਾਰਾ ॥ ਆਪਿ ਇਕੰਤੀ ਆਪਿ ਪਸਾਰਾ ॥ ਲੇਪੁ ਨਹੀ ਜਗ ਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥ ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥ ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥੪॥੪੧॥੪੮॥ {ਪੰਨਾ ੧੦੮}**

ਪਦ ਅਰਥ :—ਰਿਦੈ—ਹਿਰਦੇ ਵਿਚ । ਸੁਖੁ—ਆਤਮਕ ਆਨੰਦ । ਭਗਤੰੀ—ਭਗਤਾਂ ਨੇ । ਬਿਨਸੇ—ਨਾਸ ਹੋ ਗਏ ।੧।

ਜਾ ਕੈ ਗ੍ਰਿਹਿ—ਜਿਸ ਹਰੀ ਦੇ ਘਰ ਵਿਚ । ਨਵ ਨਿਧਿ—ਨੌ ਖ਼ਜ਼ਾਨੇ । ਪੁਰਬ ਕਮਾਈ—ਪਹਿਲੇ ਜਨਮਾਂ ਵਿਚ ਕੀਤੀ ਨੇਕ ਕਮਾਈ (ਉੱਘੜ ਪਈ) । ਗਿਆਨ—ਡੂੰਘੀ ਸਾਂਝ । ਧਿਆਨ—ਸਮਾਧੀ । ਜੋਗਾ—ਸਮਰੱਥ ।੨।

ਥਾਪਿ—ਥਾਪ ਕੇ, ਪੈਦਾ ਕਰ ਕੇ । ਉਥਾਪਨਹਾਰਾ—ਨਾਸ ਕਰਨ ਦੀ ਤਾਕਤ ਰੱਖਣ ਵਾਲਾ । ਇਕੰਤੀ—ਇਕਾਂਤੀ, ਇਕੱਲਾ । ਪਸਾਰਾ—ਜਗਤ ਦਾ ਖਿਲਾਰਾ । ਲੇਪੁ—ਪ੍ਰਭਾਵ । ਲਹਨਿ—ਲਹਿ ਜਾਂਦੇ ਹਨ ।੩।

ਅੰਚਲਿ—ਪੱਲੇ ਨਾਲ । ਸਿਸਟਿ—ਸ੍ਰਿਸ਼ਟੀ, ਦੁਨੀਆ । ਬੋਹਿਥੁ—ਜਹਾਜ਼ । ਤੇ—ਨਾਲ, ਤੋਂ । ਧੁਰਿ—ਪ੍ਰਭੂ ਦੀ ਧੁਰ-ਦਰਗਾਹ ਤੋਂ ।੪।

**ਅਰਥ** :—(ਜਿਸ ਮਨੁੱਖ ਦੇ ਹਿਰਦੇ ਵਿਚ) ਭਗਤ ਜਨਾਂ ਨੇ ਕਿਰਪਾ ਕਰ ਕੇ (ਪਰਮਾਤਮਾ ਦਾ ਨਾਮ) ਪਰਗਟ ਕਰ ਦਿੱਤਾ, ਉਸ ਨੇ ਨਾਮ ਸਿਮਰ ਕੇ ਹਿਰਦੇ ਵਿਚ ਆਤਮਕ ਆਨੰਦ ਮਾਣਿਆ । ਸਾਧ ਸੰਗਤਿ ਵਿਚ ਮਿਲ ਕੇ ਜਿਸ ਨੇ ਸਦਾ ਹਰੀ-ਨਾਮ ਜਪਿਆ, ਉਸ ਦੇ ਸਾਰੇ ਆਲਸ ਉਸ ਦੇ ਸਾਰੇ ਰੋਗ ਦੂਰ ਹੋ ਗਏ ।੧।

ਹੇ ਭਾਈ ! ਜਿਸ ਹਰੀ ਦੇ ਘਰ ਵਿਚ ਨੌ ਹੀ ਖ਼ਜ਼ਾਨੇ ਮੌਜੂਦ ਹਨ, ਉਹ ਹਰੀ ਉਸ ਮਨੁੱਖ ਨੂੰ ਮਿਲਦਾ ਹੈ (ਗੁਰੂ ਦੀ ਰਾਹੀਂ) ਜਿਸ ਦੀ ਪਹਿਲੇ ਜਨਮਾਂ ਵਿਚ ਕੀਤੀ ਨੇਕ ਕਮਾਈ ਦੇ ਸੰਸਕਾਰ ਜਾਗ ਪੈਂਦੇ ਹਨ। ਉਸ ਦੀ ਪੂਰਨ ਪਰਮਾਤਮਾ ਨਾਲ ਡੂੰਘੀ ਸਾਂਝ ਬਣ ਜਾਂਦੀ ਹੈ, ਉਸ ਦੀ ਪੂਰਨ ਪ੍ਰਭੂ ਵਿਚ ਸੁਰਤਿ ਜੁੜੀ ਰਹਿੰਦੀ ਹੈ, ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਪਰਮਾਤਮਾ ਸਭ ਕੰਮ ਕਰਨ ਦੀ ਸਮਰਥਾ ਰੱਖਦਾ ਹੈ। ੨।

(ਹੇ ਭਾਈ !) ਪਰਮਾਤਮਾ (ਸਾਰਾ ਜਗਤ ) ਰਚ ਕੇ ਇਕ ਖਿਨ ਵਿਚ (ਇਸ ਨੂੰ) ਨਾਸ ਕਰਨ ਦੀ ਭੀ ਤਾਕਤ ਰੱਖਦਾ ਹੈ । ਉਹ ਆਪ ਹੀ (ਨਿਰਗੁਣ-ਸਰੂਪ ਹੋ ਕੇ) ਇਕੱਲਾ (ਹੋ ਜਾਂਦਾ) ਹੈ, ਤੇ ਆਪ ਹੀ (ਆਪਣੇ ਆਪੇ ਤੋਂ ਸਰਗੁਣ ਰੂਪ ਧਾਰ ਕੇ) ਜਗਤ-ਰਚਨਾ ਕਰ ਦੇਂਦਾ ਹੈ । ਉਸ ਕਰਤਾਰ ਨੂੰ, ਜਗਤ-ਦੇ-ਜੀਵਨ ਉਸ ਪ੍ਰਭੂ ਨੂੰ ਮਾਇਆ ਦਾ ਪ੍ਰਭਾਵ ਪੋਹ ਨਹੀਂ ਸਕਦਾ । ਉਸ ਦਾ ਦਰਸਨ ਕੀਤਿਆਂ ਸਾਰੇ ਵਿਛੋੜੇ ਲਹਿ ਜਾਂਦੇ ਹਨ (ਪ੍ਰਭੂ ਤੋਂ ਵਿਛੋੜਾ ਪਾਣ ਵਾਲੇ ਸਾਰੇ ਪ੍ਰਭਾਵ ਮਨ ਤੋਂ ਲਹਿ ਜਾਂਦੇ ਹਨ)।੩।

(ਹੇ ਭਾਈ ! ਗੁਰੂ ਦੇ) ਪੱਲੇ ਲਾ ਕੇ (ਪ੍ਰਭੂ ਆਪ ਹੀ) ਸਾਰੀ ਸ੍ਰਿਸ਼ਟੀ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ, ਪ੍ਰਭੂ (ਗੁਰੂ ਦੀ ਰਾਹੀਂ) ਆਪਣਾ ਨਾਮ ਆਪ ਹੀ (ਜੀਵਾਂ ਪਾਸੋਂ) ਜਪਾਂਦਾ ਹੈ । ਹੇ ਨਾਨਕ ! ਪਰਮਾਤਮਾ ਦੀ ਧੁਰ-ਦਰਗਾਹ ਤੋਂ ਮਿਲਾਪ ਦੇ ਸਬਬ ਬਣਨ ਨਾਲ ਪਰਮਾਤਮਾ ਦੀ ਮਿਹਰ ਨਾਲ ਹੀ ਗੁਰੂ-ਜਹਾਜ਼ ਮਿਲਦਾ ਹੈ ।੪।੪੧।੪੮।

**ਮਾਝ ਮਹਲਾ ੫ ॥ ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥ ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥ ਸਭ ਪਰੋਈ ਇਕਤੁ ਧਾਗੈ ॥ ਜਿਸ ਲਾਇ ਲਏ ਸੋ ਚਰਣੀ ਲਾਗੈ ॥ ਊਂਧ ਕਵਲੁ ਜਿਸ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥ ਤੇਰੀ ਮਹਿਮਾ ਤੂੰ ਹੈ ਜਾਣਹਿ ॥ ਅਪਣਾ ਆਪੁ ਤੂੰ ਆਪਿ ਪਛਾਣਹਿ ॥ ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥ ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ ਉਤਰਹਿ ਕਲਮਲ ॥ ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥ {ਪੰਨਾ ੧੦੮}**

**ਪਦ ਅਰਥ** :—ਸਾ ਜਾਏ—ਉਹ ਥਾਂ {ਲਫ਼ਜ਼ 'ਸਾ' ਇਸਤ੍ਰੀ-ਲਿੰਗ ਹੈ} । ਸੋ—{ਇਹ ਲਫ਼ਜ਼ ਪੁਲਿੰਗ ਹੈ} । ਪਤਿਵੰਤਾ—ਇੱਜ਼ਤ ਵਾਲਾ । ਜਿ—ਜੇਹੜਾ ।੧।

ਇਕਤੁ—ਇਕ ਵਿਚ । ਇਕਤੁ ਧਾਗੈ—ਇਕੋ ਧਾਗੇ ਵਿਚ । ਊਂਧ—ਉਲਟਿਆ ਹੋਇਆ, ਪ੍ਰਭੂ-ਚਰਨਾਂ ਵਲੋਂ ਪਰਤਿਆ ਹੋਇਆ । ਤਿਨਿ—ਉਸ (ਮਨੁੱਖ) ਨੇ । ਨਿਰੰਜਨੁ—{ਨਿਰ-ਅੰਜਨ} ਜਿਸ ਉਤੇ ਮਾਇਆ-ਕਾਲਖ ਦਾ ਅਸਰ ਨਹੀਂ ਹੋ ਸਕਦਾ ।੨।

ਮਹਿਮਾ—ਵਡਿਆਈ । ਆਪੁ—ਆਪੇ ਨੂੰ । ਹਉਂ ਮੈਂ । ਜਿਨਿ—ਜਿਸ ਜਿਸ ਨੇ {ਨੋਟ :—ਲਫ਼ਜ਼ 'ਜਿਨਿ' ਇਕ-ਵਚਨ ਹੈ, ਇਸ ਦਾ ਬਹੁ-ਵਚਨ 'ਜਿਨ' ਹੈ} । ਪੀਠਾ—ਪੀਹ ਦਿੱਤਾ, ਨਾਸ ਕਰ ਦਿੱਤਾ ।੩।

ਨਿਰਮਲ—ਪਵਿਤ੍ਰ । ਕਲਮਲ—ਪਾਪ {ਕ ਮ—} । ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ । ਧੀਠਾ—ਢੀਠ, ਅਮੋੜ ।੪।

**ਅਰਥ** :—(ਜੀਵ) ਉਹੀ ਕੰਮ ਕਰ ਸਕਦਾ ਹੈ, ਜੇਹੜਾ ਪਰਮਾਤਮਾ ਆਪ ਕਰਾਂਦਾ ਹੈ । (ਜੀਵ ਨੂੰ) ਜਿਸ ਥਾਂ ਪਰਮਾਤਮਾ ਰੱਖਦਾ ਹੈ, ਉਹੀ ਥਾਂ (ਜੀਵ ਵਾਸਤੇ) ਚੰਗੀ ਹੁੰਦੀ ਹੈ । ਉਹੀ ਮਨੁੱਖ ਅਕਲ ਵਾਲਾ ਹੈ ਉਹੀ ਮਨੁੱਖ ਇੱਜ਼ਤ ਵਾਲਾ ਹੈ, ਜਿਸਨੂੰ ਪਰਮਾਤਮਾ ਦਾ ਹੁਕਮ ਪਿਆਰਾ ਲਗਦਾ ਹੈ ।੧।

ਪਰਮਾਤਮਾ ਨੇ ਸਾਰੀ ਸ੍ਰਿਸ਼ਟੀ ਨੂੰ ਆਪਣੇ (ਹੁਕਮ-ਰੂਪ) ਧਾਗੇ ਵਿਚ ਪ੍ਰੋ ਰੱਖਿਆ ਹੈ, ਜਿਸ ਜੀਵ ਨੂੰ ਪ੍ਰਭੂ (ਆਪਣੀ ਚਰਨੀਂ) ਲਾਂਦਾ ਹੈ, ਉਹੀ ਚਰਨੀਂ ਲੱਗਦਾ ਹੈ। ਉਸ ਮਨੁੱਖ ਨੇ (ਹੀ) ਨਿਰਲੇਪ ਪ੍ਰਭੂ ਨੂੰ ਹਰ ਥਾਂ ਵੇਖਿਆ ਹੈ, ਜਿਸ ਦਾ ਉਲਟਿਆ ਹੋਇਆ ਹਿਰਦਾ-ਕੌਲ-ਫੁੱਲ (ਪ੍ਰਭੂ ਨੇ ਆਪਣੀ ਮਿਹਰ ਨਾਲ ਆਪ) ਖਿੜਾ ਦਿੱਤਾ ਹੈ ।੨।

ਹੇ ਪ੍ਰਭੂ ! ਤੂੰ ਆਪ ਹੀ ਜਾਣਦਾ ਹੈ ਕਿ ਤੂੰ ਕਿਤਨਾ ਵੱਡਾ ਹੈਂ, ਆਪਣੇ ਆਪ ਨੂੰ ਤੂੰ ਆਪ ਹੀ ਸਮਝ ਸਕਦਾ ਹੈਂ । ਤੇਰੇ ਜਿਸ ਜਿਸ ਸੰਤ ਨੇ (ਤੇਰੀ ਮਿਹਰ ਨਾਲ ਆਪਣੇ ਅੰਦਰੋਂ) ਕਾਮ ਨੂੰ ਕ੍ਰੋਧ ਨੂੰ ਲੋਭ ਨੂੰ ਦੂਰ ਕੀਤਾ ਹੈ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ।੩।

ਹੇ ਪ੍ਰਭੂ ! ਤੇਰੇ ਅੰਦਰ ਕਿਸੇ ਵਾਸਤੇ ਵੈਰ ਨਹੀਂ ਹੈ, ਤੇਰੇ ਸੰਤ ਭੀ (ਵੈਰ ਆਦਿਕ ਦੀ) ਮੈਲ ਤੋਂ ਰਹਿਤ ਹਨ । ਤੇਰੇ ਉਹਨਾਂ ਸੰਤ ਜਨਾਂ ਦਾ ਦਰਸਨ ਕੀਤਿਆਂ (ਹੋਰਨਾਂ ਦੇ ਭੀ) ਪਾਪ ਦੂਰ ਹੋ ਜਾਂਦੇ ਹਨ । ਹੇ ਨਾਨਕ ! (ਆਖ—ਹੇ ਪ੍ਰਭੂ ! ਤੇਰਾ) ਨਾਮ ਸਿਮਰ ਸਿਮਰ ਕੇ ਜੇਹੜਾ ਮਨੁੱਖ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ਉਸ ਦੇ ਮਨ ਵਿਚੋਂ ਅਮੋਲ ਭਟਕਣਾ ਤੇ ਡਰ ਦੂਰ ਹੋ ਜਾਂਦੇ ਹਨ ।੪।੪੨।੪੯।

**ਮਾਝ ਮਹਲਾ ੫ ॥ ਝੂਠਾ ਮੰਗਣੁ ਜੇ ਕੋਈ ਮਾਗੈ ॥ ਤਿਸ ਕਉ ਮਰਤੇ ਘੜੀ ਨ ਲਾਗੈ ॥ ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥ ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ ॥ ਗੁਣ ਗਾਵੈ ਅਨਦਿਨੁ ਨਿਤਿ ਜਾਗੀ ॥ ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ ॥੨॥ ਚਰਨ ਕਮਲ ਭਗਤਾਂ ਮਨਿ ਵੁਠੇ ॥ ਵਿਣੁ ਪਰਮੇਸਰ ਸਗਲੇ ਮੁਠੇ ॥ ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥੩॥ ਊਠਤ ਬੈਠਤ ਹਰਿ ਹਰਿ ਗਾਈਐ ॥ ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥ ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥੪॥੪੩॥੫੦॥ {ਪੰਨਾ ੧੦੯}**

**ਪਦ ਅਰਥ** :—ਝੂਠਾ ਮੰਗਣੁ—ਨਿਰੇ ਨਾਸਵੰਤ ਪਦਾਰਥਾਂ ਦੀ ਹੀ ਮੰਗ । ਮਰਤੇ—ਆਤਮਕ ਮੌਤ ਸਹੇੜਦਿਆਂ । ਤਿਸ ਕਉ—{ਨੋਟ :—ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਅਕਰਣ'} । ਸਦ—ਸਦਾ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਨਿਹਚਲੁ—(ਮਾਇਆ ਦੇ ਹੱਲਿਆਂ ਤੋਂ) ਅਡੋਲ ।੧।

ਮਨਿ—ਮਨ ਵਿਚ । ਅਨਦਿਨੁ—ਹਰ ਰੋਜ਼ । ਨਿਤਿ—ਸਦਾ । ਜਾਗੀ—ਜਾਗਿ, ਜਾਗ ਕੇ, ਮਾਇਆਂ ਦੇ ਹੱਲਿਆਂ ਵਲੋਂ ਸੁਚੇਤ ਰਹਿ ਕੇ । ਮਸਤਕਿ—ਮੱਥੇ ਉਤੇ । ਲਹਣਾ—ਪ੍ਰਾਪਤ ਕਰਨ ਦੇ ਲੇਖ ।੨।

ਵੁਠੇ—ਵਸਦੇ ਹਨ । ਮੁਠੇ—ਮੁੱਠੇ, ਲੁਟੇ ਜਾਂਦੇ ਹਨ । ਬਾਂਛਹਿ—(ਜੋ) ਲੋੜਦੇ ਹਨ ।੩।

ਵਰੁ—ਖਸਮ । ਨਿਹਚਲੁ—ਸਦਾ-ਥਿਰ ਰਹਿਣ ਵਾਲਾ, ਅਟੱਲ । ਸਹਣਾ—ਸਹਾਰਨਾ ।੪।

**ਅਰਥ** :—ਜੇ ਕੋਈ ਮਨੁੱਖ (ਸਦਾ) ਨਾਸਵੰਤ ਪਦਾਰਥਾਂ ਦੀ ਮੰਗ ਹੀ ਮੰਗਦਾ ਰਹੇ (ਤੇ ਨਾਮ ਸਿਮਰਨ ਦੀ ਦਾਤਿ ਕਦੇ ਭੀ ਨਾਹ ਮੰਗੇ), ਉਸ ਨੂੰ ਆਤਮਕ ਮੌਤ ਸਹੇੜਦਿਆਂ ਚਿਰ ਨਹੀਂ ਲਗਦਾ । ਜੇਹੜਾ ਮਨੁੱਖ ਸਦਾ ਹੀ ਪਰਮੇਸ਼ਰ ਦੀ ਸੇਵਾ-ਭਗਤੀ ਕਰਦਾ ਹੈ, ਉਹ ਗੁਰੂ ਨੂੰ ਮਿਲ ਕੇ (ਮਾਇਆ ਦੀ ਤ੍ਰਿਸ਼ਨਾ ਵਲੋਂ) ਅਡੋਲ ਹੋ ਗਿਆ ਕਿਹਾ ਜਾ ਸਕਦਾ ਹੈ ।੧।

ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਪਿਆਰ-ਭਰੀ ਭਗਤੀ (ਦੀ ਲਿਵ) ਲੱਗ ਜਾਂਦੀ ਹੈ, ਜੇਹੜਾ ਮਨੁੱਖ ਹਰ ਰੋਜ਼ ਸਦਾ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ, (ਉਸ ਦੀ) ਬਾਂਹ ਫੜ ਕੇ ਉਸ ਨੂੰ ਮਾਲਕ-ਪ੍ਰਭੂ (ਆਪਣੇ ਨਾਲ) ਮਿਲਾ ਲੈਂਦਾ ਹੈ (ਪਰ ਇਹ ਦਾਤਿ ਉਸੇ ਨੂੰ ਪ੍ਰਾਪਤ ਹੁੰਦੀ ਹੈ) ਜਿਸ ਦੇ ਮੱਥੇ ਉਤੇ ਇਹ ਦਾਤਿ ਹਾਸਲ ਕਰਨ ਦਾ ਲੇਖ ਮੌਜੂਦ ਹੋਵੇ (ਭਾਵ, ਜਿਸ ਦੇ ਅੰਦਰ ਪੂਰਬਲੇ ਸਮੇ ਵਿਚ ਕੀਤੇ ਕਰਮਾਂ ਅਨੁਸਾਰ ਸੇਵਾ-ਭਗਤੀ ਦੇ ਸੰਸਕਾਰ ਮੌਜੂਦ ਹੋਣ, ਗੁਰੂ ਨੂੰ ਮਿਲ ਕੇ ਉਸ ਦੇ ਉਹ ਸੰਸਕਾਰ ਜਾਗ ਪੈਂਦੇ ਹਨ) ।੨।

(ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਜਾਣਦੇ ਹਨ ਕਿ) ਪਰਮੇਸਰ ਦੇ ਚਰਨਾਂ ਵਿਚ ਜੁੜਨ ਤੋਂ ਬਿਨਾ ਸਾਰੇ ਹੀ ਜੀਵ (ਮਾਇਆ ਦੇ ਕਾਮਾਦਿਕ ਦੂਤਾਂ ਦੀ ਹੱਥੀਂ) ਲੁੱਟੇ ਜਾਂਦੇ ਹਨ । (ਸੋ) ਭਗਤਾਂ ਦੇ ਮਨ ਵਿਚ ਪਰਮਾਤਮਾ ਦੇ ਸੋਹਣੇ ਚਰਨ (ਸਦਾ) ਵੱਸਦੇ ਰਹਿੰਦੇ ਹਨ । ਜੇਹੜੇ ਮਨੁੱਖ ਅਜੇਹੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਸਦਾ ਲੋੜਦੇ ਰਹਿੰਦੇ ਹਨ, ਉਹਨਾਂ ਨੂੰ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਮਿਲ ਜਾਂਦਾ ਹੈ ਜੋ ਉਹਨਾਂ ਦੇ ਜੀਵਨ ਨੂੰ ਸੰਵਾਰ ਦੇਂਦਾ ਹੈ ।੩।

(ਹੇ ਭਾਈ !) ਉਠਦਿਆਂ ਬਹਿੰਦਿਆਂ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਕਿਉਂਕਿ ਉਸ ਦਾ ਸਿਮਰਨ ਕੀਤਿਆਂ ਉਹ ਖਸਮ-ਪ੍ਰਭੂ ਮਿਲ ਪੈ ਜਾਂਦਾ ਹੈ ਜੋ ਸਦਾ ਅਟੱਲ ਰਹਿਣ ਵਾਲਾ ਹੈ ।

ਹੇ ਨਾਨਕ ! (ਆਖ—ਹੇ ਪ੍ਰਭੂ !) ਜਿਸ ਉਤੇ ਤੂੰ ਦਇਆਵਾਨ ਹੁੰਦਾ ਹੈਂ (ਉਹ ਉਠਦਿਆਂ ਬੈਠਦਿਆਂ ਤੇਰਾ ਨਾਮ ਸਿਮਰਦਾ ਹੈ ਤੇ ਇਸ ਤਰ੍ਹਾਂ) ਉਸ ਨੂੰ ਤੇਰੀ ਰਜ਼ਾ ਪਿਆਰੀ ਲਗਦੀ ਹੈ ।੪।੪੩।੫੦।

## ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥ ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ਰਹਾਉ॥ ਨਾ ਕੋ ਮੇਰਾ ਹਉ ਕਿਸੁ ਕੇਰਾ ॥ ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥ ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥੨॥ ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥ ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥੩॥ ਮਨਮੁਖੁ ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ ਖਾਏ ॥ ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥੪॥ ਸਾਕਤ ਕੂੜੇ ਸਚੁ ਨ ਭਾਵੈ ॥ ਦੁਬਿਧਾ ਬਾਧਾ ਆਵੈ ਜਾਵੈ ॥ ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥੫॥ ਪੇਈਅੜੈ ਪਿਰੁ ਜਾਤੋ ਨਾਹੀ ॥ ਝੂਠਿ ਵਿਛੁੰਨੀ ਰੋਵੈ

**ਧਾਹੀ ॥ ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥੬॥ ਪੇਈਅੜੈ ਜਿਨਿ ਜਾਤਾ ਪਿਆਰਾ ॥ ਗੁਰਮੁਖਿ ਬੂਝੈ ਤਤੁ ਬੀਚਾਰਾ ॥ ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥੭॥ ਗੁਰਮੁਖਿ ਬੂਝੈ ਅਕਥੁ ਕਹਾਵੈ ॥ ਸਚੇ ਠਾਕੁਰ ਸਾਚੋ ਭਾਵੈ ॥ ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥੮॥੧॥ {ਪੰਨਾ ੧੦੯}**

**ਪਦ ਅਰਥ** :—ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਰੰਗਾਏ—(ਜਿਨ੍ਹਾਂ ਨੇ ਆਪਣੇ ਮਨ ਨਾਮ-ਰੰਗ ਵਿਚ) ਰੰਗਾ ਲਏ । ਸਬਾਏ—ਉਹ ਸਾਰੇ । ਮਹਲਿ (ਪਰਮਾਤਮਾ ਦੀ) ਹਜ਼ੂਰੀ ਵਿਚ । ਸਚੇ—ਹੇ ਸਦਾ-ਥਿਰ ! ਸਚੇ—ਸਚਿ, ਸਦਾ-ਥਿਰ ਪ੍ਰਭੂ ਵਿਚ । ਪਤੀਆਵਣਿਆ—ਜਿਨ੍ਹਾਂ ਨੇ ਗਿਝਾ ਲਿਆ ।੧।

ਹਉ—ਮੈਂ । ਵਾਰੀ—ਕੁਰਬਾਨ । ਮੰਨਿ—ਮਨਿ, ਮਨ ਵਿਚ ।੧।ਰਹਾਉ।

ਕਿਸੁ ਕੇਰਾ—ਕਿਸ ਦਾ ? ਠਾਕੁਰੁ—ਪਾਲਣ ਵਾਲਾ ਪ੍ਰਭੂ । ਤ੍ਰਿਭਵਣਿ—ਤਿੰਨਾਂ ਭਵਨਾਂ ਵਿਚ ਵਿਆਪਕ । ਘਣੇਰੀ—ਬਹੁਤ ਲੋਕਾਈ ।੨।

ਵਖਾਣੈ—ਆਖਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਨਾਮਿ—ਨਾਮ ਵਿਚ (ਜੁੜ ਕੇ) । ਨੀਸਾਣੈ—ਨੀਸਾਣ ਨਾਲ, ਰਾਹਦਾਰੀ ਲੈ ਕੇ (ਜਾਂਦਾ ਹੈ) । ਦਰਿ—ਦਰ ਤੇ । ਸਚੈ ਦਰਿ—ਪਰਮਾਤਮਾ ਦੇ ਦਰ ਤੇ । ਛੂਟਸਿ—ਲੇਖੇ ਤੋਂ ਸੁਰਖ਼ਰੂ ਹੁੰਦਾ ਹੈ ।੩।

ਮੁਕਤੇ—ਜਮ ਦੀਆਂ ਚੋਟਾਂ ਤੋਂ ਬਚੇ ਹੋਏ ।੪।

ਸਾਕਤ ਕੂੜੈ—ਝੂਠੇ ਮੋਹ ਵਿਚ ਫਸੇ ਹੋਏ ਤੇ ਪ੍ਰਭੂ ਨਾਲੋਂ ਵਿੱਛੁੜੇ ਹੋਏ ਨੂੰ । ਦੁਬਿਧਾ—ਮੇਰ ਤੇਰ, ਦੁ-ਚਿੱਤਾ-ਪਨ ।੫।

ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਝੂਠਿ—ਝੂਠੇ ਮੋਹ ਵਿਚ (ਫਸੇ ਰਹਿਣ ਕਰਕੇ) । ਧਾਹੀ—ਧਾਹਾਂ ਮਾਰ ਮਾਰ ਕੇ । ਅਵਗਣਿ ਮੁਠੀ—ਜਿਸ ਨੂੰ ਵਿਕਾਰ ਨੇ ਲੁੱਟ ਲਿਆ । ਗੁਣਿ—ਗੁਣ ਦੀ ਰਾਹੀਂ ।੬।

ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਠਾਕਿ ਰਹਾਏ—ਰੋਕ ਰਖਦਾ ਹੈ ।੭।

ਅਕਥੁ—ਜਿਸ ਦੇ ਗੁਣ ਬਿਆਨ ਨ ਹੋ ਸਕਣ । ਠਾਕੁਰ—ਠਾਕੁਰ ਨੂੰ ।੮।

**ਅਰਥ** :—ਜਿਨ੍ਹਾਂ ਨੇ ਗੁਰੂ ਦੇ ਸ਼ਬਦ ਰਾਹੀਂ ਆਪਣੇ ਜੀਵਨ ਨੂੰ ਸੋਹਣਾ ਬਣਾ ਲਿਆ ਹੈ, ਜਿਨ੍ਹਾਂ ਨੇ ਆਤਮਕ ਜੀਵਨ ਦੇਣ ਵਾਲਾ ਨਾਮ ਸਦਾ ਸੁਖ ਦੇਣ ਵਾਲਾ ਪ੍ਰਭੂ-ਨਾਮ ਗੁਰੂ ਦੀ ਮਤਿ ਲੈ ਕੇ ਆਪਣੇ ਮਨ ਵਿਚ ਵਸਾ ਲਿਆ ਹੈ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ, ਸਦਕੇ ਹਾਂ ।੧।ਰਹਾਉ।

ਹੇ ਸਦਾ-ਥਿਰ ਰਹਿਣ ਵਾਲੇ ! ਹੇ ਦੀਨਾਂ ਤੇ ਦਇਆ ਕਰਨ ਵਾਲੇ ਮੇਰੇ ਮਾਲਿਕ ! ਜਿਨ੍ਹਾਂ ਨੇ ਆਪਣੇ ਮਨ ਨੂੰ ਤੇਰੇ ਸਦਾ-ਥਿਰ ਨਾਮ ਵਿਚ ਗਿਝਾ ਲਿਆ ਹੈ, ਜੇਹੜੇ ਤੇਰੇ ਹੁਕਮ ਵਿਚ ਤੁਰਦੇ ਹਨ, ਉਹ ਸਾਰੇ ਤੇਰੀ ਸਦਾ-ਥਿਰ ਦਰਗਾਹ ਵਿਚ ਤੇਰੇ ਮਹਲ ਵਿਚ ਸੱਦ ਲਏ ਜਾਂਦੇ ਹਨ ।੧।

(ਦੁਨੀਆ ਵਿਚ) ਕੋਈ ਭੀ ਮੇਰਾ ਸਦਾ ਦਾ ਸਾਥੀ ਨਹੀਂ ਹੈ, ਮੈਂ ਭੀ ਕਿਸੇ ਦਾ ਸਦਾ ਲਈ ਸਾਥੀ ਨਹੀਂ ਹਾਂ । ਮੇਰਾ ਸਦਾ ਵਾਸਤੇ ਪਾਲਣ ਵਾਲਾ ਸਿਰਫ਼ ਉਹੀ (ਪ੍ਰਭੂ) ਹੈ, ਜੋ ਤਿੰਨਾਂ ਭਵਨਾਂ ਵਿਚ ਵਿਆਪਕ ਹੈ । 'ਮੈ ਵੱਡਾ ਹਾਂ, ਮੈਂ ਵੱਡਾ ਹਾਂ'—ਇਹ ਮਾਣ ਕਰ ਕਰ ਕੇ ਬੇਅੰਤ ਲੋਕਾਈ (ਜਗਤ ਤੋਂ) ਤੁਰੀ ਜਾ ਰਹੀ ਹੈ । (ਮਾਣ-ਮੱਤੀ ਲੋਕਾਈ) ਪਾਪ ਕਮਾ ਕਮਾ ਕੇ ਪਛੁਤਾਂਦੀ ਭੀ ਹੈ ।੨।

ਜੇਹੜਾ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਸਮਝਦਾ ਹੈ, (ਉਹ ਮਾਣ ਨਹੀਂ ਕਰਦਾ) ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪ੍ਰਭੂ ਦੇ ਨਾਮ ਵਿਚ (ਟਿਕ ਕੇ, ਨਾਮ ਦੀ) ਰਾਹਦਾਰੀ ਸਮੇਤ (ਇਥੋਂ ਜਾਂਦਾ ਹੈ) । ਸਦਾ-ਥਿਰ ਪ੍ਰਭੂ ਦੇ ਦਰ ਤੇ ਸਭ ਜੀਵਾਂ ਦੇ ਕਰਮਾਂ ਦਾ ਲੇਖਾ ਹੁੰਦਾ ਹੈ, ਇਸ ਲੇਖੇ ਤੋਂ ਉਹੀ ਸੁਰਖ਼ਰੂ ਹੁੰਦਾ ਹੈ ਜੋ ਨਾਮ ਦੀ ਰਾਹੀਂ ਆਪਣੇ ਜੀਵਨ ਨੂੰ ਸੋਹਣਾ ਬਣਾ ਲੈਂਦਾ ਹੈ ।੩।

ਪ੍ਰਭੂ-ਨਾਮ ਤੋਂ ਖੁੰਝਿਆ ਹੋਇਆ ਮਨ ਦਾ ਮੁਰੀਦ ਮਨੁੱਖ (ਕਰਮਾਂ ਦੇ ਲੇਖੇ ਤੋਂ ਬਚਣ ਲਈ) ਕੋਈ ਥਾਂ ਨਹੀਂ ਲੱਭ ਸਕਦਾ । (ਆਪਣੇ ਕੀਤੇ ਔਗੁਣਾਂ ਦਾ) ਬੱਝਾ ਹੋਇਆ ਜਮਰਾਜ ਦੇ ਦਰ ਤੇ ਮਾਰ ਖਾਂਦਾ ਹੈ, (ਆਤਮਕ ਦੁੱਖ-ਕਲੇਸ਼ ਦੀਆਂ ਚੋਟਾਂ ਤੋਂ ਬਚਣ ਲਈ) ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਸੰਗੀ ਸਾਥੀ ਨਹੀਂ ਹੋ ਸਕਦਾ । ਜਮ ਦੀਆਂ ਇਹਨਾਂ ਚੋਟਾਂ ਤੋਂ ਉਹੀ ਬਚਦੇ ਹਨ, ਜੋ ਪ੍ਰਭੂ ਦਾ ਨਾਮ ਸਿਮਰਦੇ ਹਨ ।੪।

ਝੂਠੇ ਮੋਹ ਵਿਚ ਫਸੇ ਸਾਕਤ ਨੂੰ ਸਦਾ-ਥਿਰ ਪ੍ਰਭੂ (ਦਾ ਨਾਮ) ਚੰਗਾ ਨਹੀਂ ਲਗਦਾ, (ਉਸ ਨੂੰ ਮੋਹ ਵਾਲੀ ਮੇਰ-ਤੇਰ ਪਸੰਦ ਹੈ) ਉਸ ਮੇਰ-ਤੇਰ ਵਿਚ ਫਸਿਆ ਹੋਇਆ ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ । (ਦੁਬਿਧਾ ਵਾਲੇ ਕੀਤੇ ਕਰਮਾਂ ਅਨੁਸਾਰ, ਮੱਥੇ ਉੱਤੇ ਦੁਬਿਧਾ ਦੇ ਸੰਸਕਾਰਾਂ ਦਾ) ਲਿਖਿਆ ਲੇਖ ਕੋਈ ਨਹੀਂ ਮਿਟਾ ਸਕਦਾ । (ਇਸ ਲੇਖ ਤੋਂ) ਉਹੀ ਖ਼ਲਾਸੀ ਪ੍ਰਾਪਤ ਕਰਦਾ ਹੈ, ਜੋ ਗੁਰੂ ਦੀ ਸਰਨ ਪੈਂਦਾ ਹੈ ।੪।

ਜਿਸ ਜੀਵ-ਇਸਤ੍ਰੀ ਨੇ ਪੇਕੇ ਘਰ ਵਿਚ ਪ੍ਰਭੂ-ਪਤੀ ਨਾਲ ਸਾਂਝ ਨਹੀਂ ਪਾਈ, ਝੂਠੇ ਮੋਹ ਦੇ ਕਾਰਨ ਪ੍ਰਭੂ-ਚਰਨਾਂ ਤੋਂ ਵਿੱਛੁੜੀ ਹੋਈ ਉਹ (ਆਖ਼ਿਰ) ਧਾਹਾਂ ਮਾਰ ਮਾਰ ਕੇ ਰੋਂਦੀ ਹੈ । ਜਿਸ (ਦੇ ਆਤਮਕ ਜੀਵਨ) ਨੂੰ ਪਾਪ (-ਸੁਭਾਵ) ਨੇ ਲੁੱਟ ਲਿਆ, ਉਸ ਨੂੰ ਪਰਮਾਤਮਾ ਦਾ ਮਹਲ ਨਹੀਂ ਲੱਭਦਾ । ਇਹਨਾਂ ਔਗਣਾਂ ਨੂੰ ਗੁਣਾਂ ਦਾ ਮਾਲਕ ਪ੍ਰਭੂ (ਆਪ ਹੀ) ਬਖ਼ਸ਼ਦਾ ਹੈ ।੬।

ਜਿਸ ਜੀਵ-ਇਸਤ੍ਰੀ ਨੇ ਪੇਕੇ ਘਰ ਵਿਚ ਪਿਆਰੇ ਪ੍ਰਭੂ ਨਾਲ ਸਾਂਝ ਪਾ ਲਈ, ਉਹ ਗੁਰੂ ਦੀ ਸਰਨ ਪੈ ਕੇ (ਜਗਤ ਦੇ) ਮੂਲ-ਪ੍ਰਭੂ (ਦੇ ਗੁਣਾਂ) ਨੂੰ ਸਮਝਦੀ ਤੇ ਵਿਚਾਰਦੀ ਹੈ । ਜੇਹੜੇ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਟਿਕੇ ਰਹਿੰਦੇ ਹਨ, ਗੁਰੂ ਉਹਨਾਂ ਦਾ ਜਨਮ ਮਰਨ ਦਾ ਗੇੜ ਰੋਕ ਦੇਂਦਾ ਹੈ ।੭।

ਗੁਰੂ ਦੀ ਸਰਨ ਪਿਆਂ ਮਨੁੱਖ ਬੇਅੰਤ ਗੁਣਾਂ ਵਾਲੇ ਪ੍ਰਭੂ (ਦੇ ਗੁਣਾਂ) ਨੂੰ ਸਮਝਦਾ ਹੈ, (ਹੋਰਨਾਂ) ਨੂੰ ਸਿਫ਼ਤਿ-ਸਾਲਾਹ ਵਾਸਤੇ ਪ੍ਰੇਰਦਾ ਹੈ । ਸਦਾ-ਥਿਰ ਠਾਕੁਰ ਨੂੰ (ਸਿਫ਼ਤਿ-ਸਾਲਾਹ ਦਾ) ਸਦਾ-ਥਿਰ ਕਰਮ ਹੀ ਚੰਗਾ ਲੱਗਦਾ ਹੈ । ਹੇ ਨਾਨਕ ! (ਗੁਰੂ ਦੀ ਸਰਨ ਪੈਣ ਵਾਲਾ ਮਨੁੱਖ) ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦਾ ਰਹਿੰਦਾ ਹੈ, (ਸਦਾ-ਥਿਰ ਪ੍ਰਭੂ ਦੇ ਦਰ ਤੇ) ਅਰਜ਼ੋਈਆਂ (ਕਰਦਾ ਰਹਿੰਦਾ ਹੈ) । ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲਿਆਂ ਨੂੰ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ ।੮।੧।

**ਮਾਝ ਮਹਲਾ ੩ ਘਰੁ ੧ ॥ ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥ ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥ ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥੧॥ਰਹਾਉ॥ ਤਨੁ ਮਨੁ ਖੋਜੇ ਤਾ ਨਾਉ ਪਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥੨॥ ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥ ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥ ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥੪॥ ਪਾਪ ਪੁੰਨ ਕੀ ਸਾਰ ਨ ਜਾਣੀ ॥ ਦੂਜੈ ਲਾਗੀ ਭਰਮਿ ਭੁਲਾਣੀ ॥**

**ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥੫॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥ ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥ ਹਉਮੈ ਮਾਰਿ ਮੰਨਿ ਵਸਾਇਆ ॥ ਗੁਰ ਚਰਣੀ ਸਦਾ ਚਿਤੁ ਲਾਇਆ ॥ ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥੭॥ ਜੀਵਣੁ ਮਰਣਾ ਸਭੁ ਤੁਧੈ ਤਾਈ ॥ ਜਿਸੁ ਬਖਸੇ ਤਿਸੁ ਦੇ ਵਡਿਆਈ ॥ ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥੮॥੧॥੨॥ {ਪੰਨਾ ੧੧੦}**

**ਪਦ ਅਰਥ** :—ਕਰਮੁ—ਬਖ਼ਸ਼ਸ਼ । ਸਬਦਿ—ਗੁਰੂ ਦੇ ਸ਼ਬਦ ਵਿਚ । ਲਾਏ—ਜੋੜਦਾ ਹੈ । ਮਾਰਿ—ਮਾਰ ਕੇ । ਸੁਖੁ—ਆਤਮਕ ਆਨੰਦ । ਚੁਕਾਵਣਿਆ—ਮੁਕਾ ਦਿੱਤਾ ।੧।

ਹਉ—ਮੈਂ । ਵਾਰੀ—ਸਦਕੇ । ਬਲਿਹਾਰਣਿਆ—ਕੁਰਬਾਨ । ਪਰਗਾਸੁ—ਆਤਮਕ ਜੀਵਨ ਦੇਣ ਵਾਲੀ ਰੌਸ਼ਨੀ । ਅਨਦਿਨੁ—ਹਰ ਰੋਜ਼ ।੧।ਰਹਾਉ।

ਤਾ—ਤਦੋਂ । ਧਾਵਤੁ—ਮਾਇਆ ਵਲ ਦੌੜਦਾ ਮਨ । ਰਾਖੈ—ਕਾਬੂ ਕਰੇ । ਠਾਕਿ—ਰੋਕ ਕੇ । ਰਹਾਏ—ਰੱਖੇ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ।੨।

ਕਾਇਆ—ਸਰੀਰ । ਅਸੰਖਾ—ਬੇਅੰਤ ਗੁਣਾਂ ਵਾਲਾ ਪ੍ਰਭੂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਾਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਨਉ ਦਰਵਾਜੇ—ਨੌ ਗੋਲਕਾਂ {ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਗੁਦਾ, ਲਿੰਗ} । ਦਸਵੈ—ਦਸਵੇ ਦਰਵਾਜ਼ੇ ਦੀ ਰਾਹੀਂ, ਦਿਮਾਗ਼ ਦੀ ਰਾਹੀਂ ਵਿਚਾਰ ਕਰ ਕੇ । ਮੁਕਤਾ—ਮਾਇਆ ਦੇ ਮੋਹ ਤੋਂ ਆਜ਼ਾਦ । ਅਨਹਦ—{ਅਨਾਹਤ—ਅਨੱ ਆਹਤ, ਬਿਨਾ ਵਜਾਏ} ਇਕ-ਰਸ, ਲਗਾਤਾਰ ।੩।

ਸਚਾ—ਸਦਾ-ਥਿਰ ਰਹਿਣ ਵਾਲਾ । ਸਾਹਿਬੁ—ਮਾਲਕ । ਨਾਈ—{ ਨਾ—ਅਰਬੀ ਲਫ਼ਜ਼} ਵਡਿਆਈ । ਮੰਨਿ—ਮਨਿ, ਮਨ ਵਿਚ । ਰੰਗਿ—ਪ੍ਰੇਮ ਨਾਲ । ਰਾਤਾ—ਮਸਤ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ, ਪ੍ਰਭੂ ਦੀ ਹਜ਼ੂਰੀ ਵਿਚ । ਸੋਝੀ—ਆਤਮਕ ਜੀਵਨ ਦੀ ਸਮਝ ।੪।

ਸਾਰ—ਤਮੀਜ਼, ਪਛਾਣ । ਪੁੰਨ—ਭਲਾ ਕੰਮ । ਦੂਜੈ—ਮਾਇਆ ਦੇ ਮੋਹ ਵਿਚ । ਭਰਮਿ—ਭਟਕਣਾ ਵਿਚ । ਭੁਲਾਣੀ—ਕੁਰਾਹੇ ਪਈ । ਮਗੁ—(ਜੀਵਨ ਦਾ ਸਹੀ) ਰਸਤਾ ।੫।

ਤੇ—ਤੋਂ, ਨਾਲ । ਮੇਰਾ—ਮਮਤਾ । ਸਾਖੀ—ਸਿੱਖਿਆ ਦੀ ਰਾਹੀਂ । ਬਜਰ—{ਵਜ੍ਰ} ਬੱਜਰ ਵਰਗੇ ਕਰੜੇ । ਕਪਾਟ—{ਕਪਾਟ} ਦਰਵਾਜ਼ੇ ਦੇ ਭਿੱਤ ।੬।

ਮਾਰਿ—ਮਾਰ ਕੇ । ਮੰਨਿ—ਮਨਿ, ਮਨ ਵਿਚ । ਤੇ—ਨਾਲ, ਤੋਂ ।੭।

ਤੁਧੈ ਤਾਈ—ਤੇਰੇ ਵੱਸ ਹੈ । ਦੇ—ਦੇਂਦਾ ਹੈ ।੮।

**ਅਰਥ** :—ਜਿਸ ਮਨੁੱਖ ਉਤੇ ਪ੍ਰਭੂ ਦੀ ਬਖ਼ਸ਼ਸ਼ ਹੋਵੇ, ਉਸ ਨੂੰ ਪ੍ਰਭੂ ਗੁਰੂ ਮਿਲਾਂਦਾ ਹੈ (ਗੁਰੂ ਦੀ ਮਿਹਰ ਨਾਲ ਉਹ ਮਨੁੱਖ) ਸੇਵਾ ਵਿਚ ਸੁਰਤਿ ਟਿਕਾਂਦਾ ਹੈ ਗੁਰੂ ਦੇ ਸ਼ਬਦ ਵਿਚ ਚਿੱਤ ਜੋੜਦਾ ਹੈ । (ਇਸ ਤਰ੍ਹਾਂ) ਉਹ (ਆਪਣੇ ਅੰਦਰੋਂ) ਹਉਮੈ ਮਾਰ ਕੇ ਮਾਇਆ ਦਾ ਮੋਹ ਦੂਰ ਕਰਦਾ ਹੈ, ਤੇ ਸਦਾ ਆਤਮਕ ਆਨੰਦ ਮਾਣਦਾ ਹੈ ।੧।

ਮੈਂ ਸਦਾ ਗੁਰੂ ਤੋਂ ਸਦਕੇ ਹਾਂ ਕੁਰਬਾਨ ਹਾਂ । ਗੁਰੂ ਦੀ ਮਤਿ ਲਿਆਂ ਹੀ ਮਨੁੱਖ ਦੇ ਅੰਦਰ (ਸਹੀ ਜੀਵਨ ਵਾਸਤੇ) ਆਤਮਕ ਚਾਨਣ ਹੁੰਦਾ ਹੈ, ਤੇ ਮਨੁੱਖ ਹਰ ਰੋਜ਼ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ।੧।ਰਹਾਉ।

ਜਦੋਂ ਮਨੁੱਖ ਆਪਣੇ ਮਨ ਨੂੰ ਖੋਜਦਾ ਰਹੇ ਆਪਣੇ ਸਰੀਰ ਨੂੰ ਖੋਜਦਾ ਰਹੇ (ਭਾਵ, ਜੇ ਮਨੁੱਖ ਇਹ ਧਿਆਨ ਰੱਖੇ ਕਿ ਕਿਤੇ ਮਨ ਤੇ ਗਿਆਨ-ਇੰਦ੍ਰੇ ਵਿਕਾਰਾਂ ਵਲ ਤਾਂ ਨਹੀਂ ਪਰਤ ਰਹੇ), ਤਦੋਂ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ, (ਤੇ ਇਸ ਤਰ੍ਹਾਂ ਵਿਕਾਰਾਂ ਵਾਲੇ ਪਾਸੇ) ਦੌੜਦੇ ਮਨ ਨੂੰ ਕਾਬੂ ਕਰ ਲੈਂਦਾ ਹੈ, ਰੋਕ ਕੇ (ਪ੍ਰਭੂ-ਚਰਨਾਂ ਵਿਚ) ਜੋੜੀ ਰੱਖਦਾ ਹੈ । ਉਹ ਮਨੁੱਖ ਹਰ ਵੇਲੇ ਗੁਰੂ ਦੀ ਬਾਣੀ ਗਾਂਦਾ ਰਹਿੰਦਾ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੀ ਭਗਤੀ ਕਰਦਾ ਰਹਿੰਦਾ ਹੈ ।੨।

ਬੇਅੰਤ ਗੁਣਾਂ ਦਾ ਮਾਲਕ ਪ੍ਰਭੂ ਮਨੁੱਖ ਦੇ ਇਸ ਸਰੀਰ ਦੇ ਅੰਦਰ ਹੀ ਵੱਸਦਾ ਹੈ । ਗੁਰੂ ਦੇ ਸਨਮੁਖ ਰਹਿ ਕੇ ਜਦੋਂ ਮਨੁੱਖ ਨੂੰ ਸਦਾ-ਥਿਰ ਪ੍ਰਭੂ ਦਾ ਨਾਮ ਪ੍ਰਾਪਤ ਹੁੰਦਾ ਹੈ, ਤਾਂ (ਆਪਣੇ ਅੰਦਰ ਵੱਸਦੇ ਪ੍ਰਭੂ ਦਾ) ਦਰਸਨ ਕਰਦਾ ਹੈ, ਤਦੋਂ ਮਨੁੱਖ ਨੌ ਗੋਲਕਾਂ ਦੀਆਂ ਵਾਸਨਾਂ ਤੋਂ ਉੱਚਾ ਹੋ ਕੇ ਦਸਵੇਂ ਦੁਆਰ ਵਿਚ (ਭਾਵ, ਵਿਚਾਰ ਮੰਡਲ ਵਿਚ) ਪਹੁੰਚ ਕੇ (ਵਿਕਾਰਾਂ ਵਲੋਂ) ਆਜ਼ਾਦ ਹੋ ਜਾਂਦਾ ਹੈ ਤੇ (ਆਪਣੇ ਅੰਦਰ) ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਦਾ ਅਭਿਆਸ ਕਰਦਾ ਹੈ ।੩।

ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ । (ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਉਸ ਨੂੰ ਆਪਣੇ) ਮਨ ਵਿਚ ਟਿਕਾਈ ਰੱਖ । (ਜੇਹੜਾ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਮਨ ਵਿਚ ਵਸਾਂਦਾ ਹੈ) ਉਹ ਹਰ ਵੇਲੇ ਸਦਾ ਪ੍ਰਭੂ ਦੇ ਪ੍ਰੇਮ ਵਿਚ ਮਸਤ ਰਹਿੰਦਾ ਹੈ, (ਇਸ ਤਰ੍ਹਾਂ) ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਪਹੁੰਚਿਆ ਹੋਇਆ ਉਹ ਮਨੁੱਖ (ਸਹੀ ਜੀਵਨ ਦੀ) ਸਮਝ ਪ੍ਰਾਪਤ ਕਰਦਾ ਹੈ ।੪।

ਜਿਸ ਮਨੁੱਖ ਨੇ ਚੰਗੇ ਮੰਦੇ ਕਰਮਾਂ ਦੀ ਤਮੀਜ਼ ਨਹੀਂ ਕੀਤੀ (ਭਾਵ, ਕੋਈ ਭਲਾ ਕੰਮ ਹੋਵੇ ਚਾਹੇ ਬੁਰਾ ਕੰਮ ਹੋਵੇ ਜੋ ਮਨੁੱਖ ਕਰਨੋਂ ਸੰਕੋਚ ਨਹੀਂ ਕਰਦਾ), ਜਿਸ ਮਨੁੱਖ ਦੀ ਸੁਰਤਿ ਮਾਇਆ ਦੇ ਮੋਹ ਵਿਚ ਟਿਕੀ ਰਹਿੰਦੀ ਹੈ, ਜੋ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਉਹ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ (ਜੀਵਨ ਦਾ ਸਹੀ) ਰਸਤਾ ਨਹੀਂ ਸਮਝਦਾ, ਉਹ ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੫।

ਗੁਰੂ ਦੀ ਦੱਸੀ ਸੇਵਾ ਦੀ ਰਾਹੀਂ ਮਨੁੱਖ ਸਦਾ ਆਤਮਕ ਆਨੰਦ ਮਾਣਦਾ ਹੈ, ਹਉਮੈ ਤੇ ਮਮਤਾ ਨੂੰ ਰੋਕ ਕੇ ਵੱਸ ਵਿਚ ਰੱਖਦਾ ਹੈ । ਗੁਰੂ ਦੀ ਸਿੱਖਿਆ ਉਤੇ ਤੁਰ ਕੇ ਉਸ ਦੇ ਅੰਦਰੋਂ ਮਾਇਆ ਦੇ ਮੋਹ ਦਾ ਹਨੇਰਾ ਦੂਰ ਹੋ ਜਾਂਦਾ ਹੈ (ਉਸ ਦੇ ਮਾਇਆ ਦੇ ਮੋਹ ਦੇ ਉਹ) ਕਰੜੇ ਕਿਵਾੜ ਖੁੱਲ੍ਹ ਜਾਂਦੇ ਹਨ (ਜਿਨ੍ਹਾਂ ਵਿਚ ਉਸ ਦੀ ਸੁਰਤਿ ਜਕੜੀ ਪਈ ਸੀ) ।੬।

ਜਿਸ ਮਨੁੱਖ ਨੇ ਸਦਾ ਗੁਰੂ ਦੇ ਚਰਨਾਂ ਵਿਚ ਆਪਣਾ ਚਿੱਤ ਜੋੜੀ ਰੱਖਿਆ, ਜਿਸ ਨੇ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ (ਆਪਣੇ) ਮਨ ਵਿਚ (ਗੁਰੂ ਦਾ ਸ਼ਬਦ ਵਸਾਈ ਰੱਖਿਆ, ਗੁਰੂ ਦੀ ਕਿਰਪਾ ਨਾਲ ਉਸ ਦਾ ਮਨ ਪਵਿਤ੍ਰ ਹੋ ਗਿਆ, ਉਸ ਦਾ ਸਰੀਰ (ਭਾਵ, ਸਾਰੇ ਗਿਆਨ-ਇੰਦ੍ਰੇ) ਪਵਿਤ੍ਰ ਹੋ ਗਿਆ, ਉਹ ਪਵਿਤ੍ਰ-ਪ੍ਰਭੂ ਦਾ ਨਾਮ ਸਦਾ ਸਿਮਰਦਾ ਰਹਿੰਦਾ ਹੈ ।੭।

(ਹੇ ਪ੍ਰਭੂ ! ਜੀਵਾਂ ਦਾ) ਜੀਊਣਾ (ਜੀਵਾਂ ਦੀ) ਮੌਤ ਸਭ ਤੇਰੇ ਵੱਸ ਵਿਚ ਹੈ । (ਹੇ ਭਾਈ !) ਜਿਸ ਜੀਵ ਉਤੇ ਪ੍ਰਭੂ ਮਿਹਰ ਕਰਦਾ ਹੈ, ਉਸ ਨੂੰ (ਆਪਣੇ ਨਾਮ ਦੀ ਦਾਤਿ ਦੇ ਕੇ) ਵਡਿਆਈ ਬਖ਼ਸ਼ਦਾ ਹੈ । ਹੇ ਨਾਨਕ ! ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹੁ । (ਨਾਮ ਦੀ ਬਰਕਤਿ ਨਾਲ) ਜਨਮ ਤੋਂ ਲੈ ਕੇ ਮੌਤ ਤਕ ਸਾਰਾ ਜੀਵਨ ਸੋਹਣਾ ਬਣ ਜਾਂਦਾ ਹੈ ।੮।੧।੨।

ਨੋਟ :—ਅੰਕ ਨੰ: ੨ ਦਾ ਭਾਵ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਅਸਟਪਦੀ ਰਲਾ ਕੇ ਸਾਰਾ ਜੋੜ ੨ ਬਣਿਆ ਹੈ ।

**ਮਾਝ ਮਹਲਾ ੩ ॥ ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥ ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ ॥੧॥ਰਹਾਉ॥ ਆਪਿ ਸੁਣੈ ਤੈ ਆਪੇ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥ ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥੨॥ ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥ ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥੩॥ ਪੇਈਅੜੈ ਧਨ ਅਨਦਿਨੁ ਸੁਤੀ ॥ ਕੰਤਿ ਵਿਸਾਰੀ ਅਵਗਣਿ ਮੁਤੀ ॥ ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ ॥੪॥ ਪੇਈਅੜੈ ਸੁਖ ਦਾਤਾ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ ॥੫॥ ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥ ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥੬॥ ਲੇਖਾ ਮਾਗੈ ਤਾ ਕਿਨਿ ਦੀਐ ॥ ਸੁਖੁ ਨਾਹੀ ਫੁਨਿ ਦੂਐ ਤੀਐ ॥ ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥੭॥ ਆਪਿ ਕਰੇ ਤੈ ਆਪਿ ਕਰਾਏ ॥ ਪੂਰੇ ਗੁਰ ਕੈ ਸਬਦਿ ਮਿਲਾਏ ॥ ਨਾਨਕ ਨਾਮੁ ਮਿਲੇ ਵਡਿਆਈ ਆਪੇ ਮੇਲਿ ਮਿਲਾਵਣਿਆ ॥੮॥੨॥੩॥ {ਪੰਨਾ ੧੧੦-੧੧੧}**

**ਪਦ ਅਰਥ** :—ਨਿਰਮਲੁ—ਵਿਕਾਰਾਂ ਦੀ ਮੈਲ ਤੋਂ ਰਹਿਤ । ਅਗਮ—ਅਪਹੁੰਚ । ਅਪਾਰਾ—ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਾਹ ਲੱਭ ਸਕੇ, ਬੇਅੰਤ । ਗੁਰਮੁਖਿ—ਗੁਰੂ ਦੇ ਸਨਮੁਖ । ਕਹਿ—ਆਖ ਕੇ । ਗੁਣੀ—ਗੁਣਾਂ ਦੇ ਮਾਲਕ ਪ੍ਰਭੂ ਵਿਚ ।੧।

ਹਉ—ਮੈਂ । ਮੰਨਿ—ਮਨਿ, ਮਨ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ । ਜਾਗੇ—ਮਾਇਆ ਦੇ ਹੱਲਿਆਂ ਤੋਂ ਸੁਚੇਤ । ਦਰਿ—ਦਰ ਤੇ ।੧।ਰਹਾਉ।

ਤੈ—ਅਤੇ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਲੇਖੈ—ਲੇਖੇ ਵਿਚ, ਪਰਵਾਨ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ ।੨।

ਭੁਲਾਏ—ਗ਼ਲਤ ਜੀਵਨ-ਰਾਹ ਤੇ ਪਾ ਦੇਵੇ । ਕਿਥੈ ਹਥੁ ਪਾਏ—ਕਿਸ ਦਾ ਪੱਲਾ ਫੜੇ ? ਪੂਰਬਿ—ਪਹਿਲੇ ਜਨਮ ਵਿਚ (ਕੀਤੇ ਕਰਮਾਂ ਅਨੁਸਾਰ) । ਲਿਖਿਆ—ਸੰਸਕਾਰ-ਰੂਪ ਲੇਖ । ਕਰਮਿ—ਮਿਹਰ ਨਾਲ ।੩।

ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਧਨ—(ਜੀਵ-) ਇਸਤ੍ਰੀ । ਸੁਤੀ—ਮਾਇਆ ਦੇ ਮੋਹ ਦੀ ਨੀਂਦ ਵਿਚ ਮਸਤ । ਕੰਤਿ—ਕੰਤ ਨੇ । ਵਿਸਾਰੀ—ਭੁਲਾ ਦਿਤੀ । ਅਵਗਣਿ—ਔਗੁਣ ਦੇ ਕਾਰਨ । ਮੁਤੀ—ਛੱਡੀ ਹੋਈ, ਛੁੱਟੜ । ਨੀਂਦ—ਆਤਮਕ ਸ਼ਾਂਤੀ ।੪।

ਸੁਖਦਾਤਾ—ਸੁਖ ਦੇਣ ਵਾਲਾ ਪ੍ਰਭੂ । ਜਾਤਾ—ਪਛਾਣਿਆ । ਸਬਦਿ—ਸ਼ਬਦ ਵਿਚ ਜੁੜ ਕੇ । ਸੇਜ—ਹਿਰਦਾ-ਸੇਜ । ਸੁਹਾਵੀ—ਸੋਹਣੀ । ਰਾਵੇ—ਮਾਣਦੀ ਹੈ । ਸਚੁ—ਸਦਾ ਕਾਇਮ ਰਹਿਣ ਵਾਲਾ ।੫।

ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਕਿਲਬਿਖ—ਪਾਪ । ਕਾਟਿ—ਕੱਟ ਕੇ । ਨਾਮਿ—ਨਾਮ ਵਿਚ । (ਜੁੜੇ ਰਹਿਣ ਦੇ ਕਾਰਨ) ।੬।

ਕਿਨਿ—ਕਿਸ ਨੇ ? ਕਿਨਿ ਦੀਐ—ਕਿਸ ਨੇ ਦਿੱਤਾ ਹੈ ? ਕੋਈ ਨਹੀਂ ਦੇ ਸਕਦਾ । ਫੁਨਿ—ਮੁੜ । ਦੂਐ ਤੀਐ—ਗਿਣਤੀ ਕਰਨ ਵਿਚ, ਲੇਖਾ ਦੇਣ ਵਿਚ । ਬਖਸਿ—ਬਖ਼ਸ਼ ਕੇ ।੭।

ਤੈ—ਅਤੇ । ਕੈ ਸਬਦਿ—ਦੇ ਸ਼ਬਦ ਵਿਚ । ਮੇਲਿ—ਮਿਲਾਪ ਵਿਚ, ਚਰਨਾਂ ਵਿਚ ।੮।

**ਅਰਥ** :—ਪਿਆਰਾ ਪ੍ਰਭੂ ਆਪ ਪਵਿਤ੍ਰ-ਸਰੂਪ ਹੈ ਅਪਹੁੰਚ ਹੈ ਤੇ ਬੇਅੰਤ ਹੈ । ਉਹ ਤੱਕੜੀ (ਵਰਤਣ ਤੋਂ) ਬਿਨਾ ਹੀ ਸਾਰੇ ਸੰਸਾਰ ਦੇ ਜੀਵਾਂ ਦੇ ਜੀਵਨ ਨੂੰ ਪਰਖਦਾ ਰਹਿੰਦਾ ਹੈ (ਹਰੇਕ ਜੀਵ ਦੇ ਅੰਦਰ ਵਿਆਪਕ ਰਹਿ ਕੇ) । (ਇਸ ਭੇਤ ਨੂੰ) ਉਹੀ ਮਨੁੱਖ ਸਮਝਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ (ਗੁਰੂ ਦੀ ਰਾਹੀਂ) ਪਰਮਾਤਮਾ ਦੇ ਗੁਣ ਉਚਾਰ ਕੇ ਗੁਣਾਂ ਦੇ ਮਾਲਕ-ਪ੍ਰਭੂ ਵਿਚ ਲੀਨ ਹੋਇਆ ਰਹਿੰਦਾ ਹੈ ।੧।

ਮੈਂ ਸਦਾ ਉਹਨਾਂ ਤੋਂ ਸਦਕੇ ਜਾਂਦਾ ਹਾਂ, ਜੋ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਂਦੇ ਹਨ । ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਵਿਚ ਲਿਵ ਲਾਈ ਰੱਖਦੇ ਹਨ, ਉਹ ਹਰ ਵੇਲੇ ਮਾਇਆ ਦੇ ਹੱਲਿਆਂ ਵਲੋਂ ਸੁਚੇਤ ਰਹਿੰਦੇ ਹਨ, ਤੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਹਜ਼ੂਰੀ ਵਿਚ ਸੋਭਾ ਪਾਂਦੇ ਹਨ ।੧।ਰਹਾਉ।

ਪਰਮਾਤਮਾ ਆਪ ਹੀ (ਸਭ ਜੀਵਾਂ ਦੀ ਅਰਦਾਸ) ਸੁਣਦਾ ਹੈ ਤੇ ਆਪ ਹੀ (ਸਭ ਦੀ) ਸੰਭਾਲ ਕਰਦਾ ਹੈ । ਜਿਸ ਜੀਵ ਉੱਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਉਹੀ ਮਨੁੱਖ (ਉਸਦੇ ਦਰ ਤੇ) ਕਬੂਲ ਹੁੰਦਾ ਹੈ । ਜਿਸ ਮਨੁੱਖ ਨੂੰ ਪ੍ਰਭੂ ਆਪ ਆਪਣੀ ਯਾਦ ਵਿਚ ਜੋੜੀ ਰੱਖਦਾ ਹੈ, ਉਹੀ ਜੁੜਿਆ ਰਹਿੰਦਾ ਹੈ, ਉਹ ਗੁਰੂ ਦੇ ਸਨਮੁਖ ਹੋ ਕੇ ਸਦਾ-ਥਿਰ ਨਾਮ ਸਿਮਰਨ ਦੀ ਕਮਾਈ ਕਰਦਾ ਹੈ ।੨।

(ਪਰ) ਜਿਸ ਮਨੁੱਖ ਨੂੰ ਪ੍ਰਭੂ ਆਪ ਗ਼ਲਤ ਰਸਤੇ ਪਾ ਦੇਵੇ, ਉਹ (ਸਹੀ ਰਾਹ ਲੱਭਣ ਵਾਸਤੇ) ਕਿਸੇ ਹੋਰ ਦਾ ਆਸਰਾ ਨਹੀਂ ਲੈ ਸਕਦਾ । ਪੂਰਬਲੇ ਜਨਮ ਵਿਚ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲੇਖ ਮਿਟਾਇਆ ਨਹੀਂ ਜਾ ਸਕਦਾ (ਤੇ ਉਹ ਲੇਖ ਕੁਰਾਹੇ ਪਾਈ ਰੱਖਦਾ ਹੈ) । ਜਿਨ੍ਹਾਂ ਮਨੁੱਖਾਂ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹ ਵੱਡੇ ਭਾਗਾਂ ਵਾਲੇ ਜਾਣੋ । ਉਹਨਾਂ ਨੂੰ ਪੂਰੀ ਮਿਹਰ ਨਾਲ ਪ੍ਰਭੂ ਆਪਣੇ ਚਰਨਾਂ ਵਿਚ ਮਿਲਾਈ ਰੱਖਦਾ ਹੈ ।੩।

ਜੇਹੜੀ ਜੀਵ-ਇਸਤ੍ਰੀ ਇਸ ਲੋਕ ਵਿਚ ਹਰ ਵੇਲੇ ਮਾਇਆ ਦੇ ਮੋਹ ਦੀ ਨੀਂਦ ਵਿਚ ਮਸਤ ਰਹਿੰਦੀ ਹੈ, ਉਸ ਨੂੰ ਖਸਮ ਪ੍ਰਭੂ ਨੇ ਭੁਲਾ ਦਿੱਤਾ ਹੈ, ਉਹ ਆਪਣੀ ਭੁੱਲ ਦੇ ਕਾਰਨ ਛੁੱਟੜ ਹੋਈ ਪਈ ਹੈ । ਉਹ ਜੀਵ-ਇਸਤ੍ਰੀ ਹਰ ਵੇਲੇ ਦੁਖੀ ਭਟਕਦੀ ਫਿਰਦੀ ਹੈ, ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਉਸ ਨੂੰ ਆਤਮਕ ਸੁਖ ਨਹੀਂ ਮਿਲਦਾ ।੪।

ਜਿਸ ਜੀਵ-ਇਸਤ੍ਰੀ ਨੇ ਪੇਕੇ ਘਰ ਵਿਚ ਸੁਖ ਦੇਣ ਵਾਲੇ ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਪਾਈ ਰੱਖੀ, ਜਿਸ ਨੇ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ-ਪਤੀ ਨੂੰ ਪਛਾਣ ਲਿਆ, ਉਸ ਦੇ ਹਿਰਦੇ ਦੀ ਸੇਜ ਸੋਹਣੀ ਬਣ ਜਾਂਦੀ ਹੈ, ਉਹ ਸਦਾ ਪ੍ਰਭੂ-ਪਤੀ ਦਾ ਮਿਲਾਪ ਮਾਣਦੀ ਹੈ, ਸਦਾ-ਥਿਰ ਪ੍ਰਭੂ ਦੇ ਨਾਮ ਨੂੰ ਉਹ ਆਪਣੇ ਜੀਵਨ ਦਾ ਸ਼ਿੰਗਾਰ ਬਣਾ ਲੈਂਦੀ ਹੈ ।੫।

ਪਰਮਾਤਮਾ ਨੇ ਚੌਰਾਸੀ ਲੱਖ ਜੂਨਾਂ ਵਿਚ ਬੇਅੰਤ ਜੀਵ ਪੈਦਾ ਕੀਤੇ ਹੋਏ ਹਨ, ਜਿਸ ਜੀਵ ਉੱਤੇ ਉਹ ਮੇਹਰ ਦੀ ਨਜ਼ਰ ਕਰਦਾ ਹੈ ਉਸ ਨੂੰ ਗੁਰੂ ਮਿਲਾ ਦੇਂਦਾ ਹੈ । (ਗੁਰੂ-ਚਰਨਾਂ ਵਿਚ ਜੁੜੇ ਹੋਏ) ਬੰਦੇ ਆਪਣੇ ਪਾਪ ਦੂਰ ਕਰਕੇ ਸਦਾ ਪਵਿਤ੍ਰ-ਜੀਵਨ ਵਾਲੇ ਹੋ ਜਾਂਦੇ ਹਨ, ਤੇ ਸਦਾ-ਥਿਰ ਪ੍ਰਭੂ ਦੇ ਦਰ ਤੇ ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਸੋਭਾ ਪਾਂਦੇ ਹਨ ।੬।

(ਅਸੀ ਜੀਵ ਸਦਾ ਭੁੱਲਣਹਾਰ ਹਾਂ) ਜੇ ਪ੍ਰਭੂ (ਸਾਡੇ ਕੀਤੇ ਕਰਮਾਂ ਦਾ) ਹਿਸਾਬ ਮੰਗਣ ਲੱਗੇ, ਤਾਂ ਕੋਈ ਜੀਵ ਹਿਸਾਬ ਨਹੀਂ ਦੇ ਸਕਦਾ (ਭਾਵ, ਲੇਖੇ ਵਿਚ ਪੂਰਾ ਨਹੀਂ ਉਤਰ ਸਕਦਾ) । (ਆਪਣੇ ਕੀਤੇ ਕਰਮਾਂ ਦਾ) ਲੇਖਾ ਗਿਣਾਇਆਂ (ਭਾਵ, ਲੇਖੇ ਵਿਚ ਸੁਰਖ਼ਰੂ ਹੋਣ ਦੀ ਆਸ ਤੇ) ਕਿਸੇ ਨੂੰ ਆਤਮਕ ਆਨੰਦ ਨਹੀਂ ਮਿਲ ਸਕਦਾ । ਪ੍ਰਭੂ ਆਪ ਹੀ ਮਿਹਰ ਕਰਕੇ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ ।੭।

(ਸਭ ਜੀਵਾਂ ਵਿਚ ਵਿਆਪਕ ਹੋ ਕੇ) ਪ੍ਰਭੂ ਆਪ ਹੀ (ਸਭ ਕੁਝ) ਕਰਦਾ ਹੈ ਅਤੇ ਆਪ ਹੀ (ਪ੍ਰੇਰਨਾ ਕਰ ਕੇ ਜੀਵਾਂ ਪਾਸੋਂ) ਕਰਾਂਦਾ ਹੈ । ਪ੍ਰਭੂ ਆਪ ਹੀ ਪੂਰੇ ਗੁਰੂ ਦੇ ਸ਼ਬਦ ਵਿਚ ਜੋੜ ਕੇ ਆਪਣੇ ਚਰਨਾਂ ਵਿਚ ਮਿਲਾਂਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ (ਉਸ ਦੇ ਦਰ ਤੋਂ ਉਸ ਦਾ) ਨਾਮ ਮਿਲਦਾ ਹੈ, ਉਸ ਨੂੰ (ਉਸ ਦੀ ਹਜ਼ੂਰੀ ਵਿਚ) ਆਦਰ ਮਿਲਦਾ ਹੈ, ਪ੍ਰਭੂ ਆਪ ਹੀ ਉਸ ਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੮।੨।੩।

ਮਾਝ ਮਹਲਾ ੩ ॥ ਇਕੋ ਆਪਿ ਫਿਰੈ ਪਰਛੰਨਾ ॥ ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥ ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥ ਗੁਰਮਤੀ ਮਨੁ ਇਕਤੁ ਘਰ ਆਇਆ ਸਚੈ ਰੰਗਿ ਰੰਗਾਵਣਿਆ ॥੧॥ਰਹਾਉ॥ ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥ ਇਕੁ ਬਿਸਾਰਿ ਦੂਜੈ ਲੋਭਾਇਆ ॥ ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥੨॥ ਜੋ ਰੰਗਿ ਰਾਤੇ ਕਰਮ ਬਿਧਾਤੇ ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥ ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥੩॥ ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮਪੁਰਿ ਬਧਾ ਦੁਖ ਸਹਾਹੀ ॥ ਅੰਨ੍ਹਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥੪॥ ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥ ਭਾਇ ਭਗਤਿ ਤੇਰੈ ਮਨਿ ਭਾਏ ॥ ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ ॥੫॥ ਹਰਿ ਜੀਉ ਤੇਰੀ ਸਦਾ ਸਰਣਾਈ ॥ ਆਪੇ ਬਖਸਿਹਿ ਦੇ ਵਡਿਆਈ ॥ ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥ ਅਨਦਿਨੁ ਰਾਤੇ ਜੋ ਹਰਿ ਭਾਏ ॥ ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥ ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ ॥੭॥ ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥ ਹਰਿ ਗੁਣ ਗਾਵਹਿ ਸਚੁ ਵਖਾਣੇ ॥ ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥੮॥੩॥੪॥ {ਪੰਨਾ ੧੧੧}

**ਪਦ ਅਰਥ** :—ਪਰਛੰਨਾ—{ਪਰਿ ਛੰਨ—ਓਨਵੲਲੋਪੲਦ, ਚਲੋਟਹੲਦ} ਢਕਿਆ ਹੋਇਆ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਭਿੰਨਾ—ਭਿੱਜ ਗਿਆ । ਤਜਿ—ਛੱਡ ਕੇ । ਸਹਜੁ ਸੁਖੁ—ਆਤਮਕ ਅਡੋਲਤਾ ਦਾ ਆਨੰਦ । ਮੰਨਿ—ਮਨਿ, ਮਨ ਵਿਚ ।੧।

ਹਉ—ਮੈਂ । ਇਕਸੁ ਸਿਉ—ਸਿਰਫ਼ ਇਕ ਨਾਲ । ਇਕਤੁ ਘਰਿ—ਇਕ ਘਰ ਵਿਚ ।ਰਹਾਉ।

ਬਿਸਾਰਿ—ਭੁਲਾ ਕੇ । ਦੂਜੈ—ਤੈਥੋਂ ਬਿਨਾ ਕਿਸੇ ਹੋਰ ਵਿਚ, ਮਾਇਆ ਦੇ ਮੋਹ ਵਿਚ । ਅਨਦਿਨੁ—ਹਰ ਰੋਜ਼ {ਅਨੁਦਿਨਜ਼} । ਭ੍ਰਮਿ—ਭਟਕਣਾ ਵਿਚ ।੨।

ਰੰਗਿ—ਪ੍ਰੇਮ ਵਿਚ । ਬਿਧਾਤਾ—ਜਗਤ-ਰਚਨਾ ਕਰਨ ਵਾਲਾ । ਕਰਮ ਬਿਧਾਤਾ—ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਤੇ—ਤੋਂ, ਨਾਲ । ਜੁਗ ਚਾਰੇ—ਚੌਹਾਂ ਜੁਗਾਂ ਵਿਚ, ਸਦਾ ਲਈ । ਜਾਤੇ—ਪ੍ਰਸਿੱਧ ਹੋ ਜਾਂਦੇ ਹਨ । ਦੇਇ—ਦੇਂਦਾ ਹੈ । ਨਾਮਿ—ਨਾਮ ਵਿਚ ।੩।

ਮੋਹਿ—ਮੋਹ ਵਿਚ (ਫਸ ਕੇ) । ਜਮ ਪੁਰਿ—ਜਮ ਦੀ ਨਗਰੀ ਵਿਚ । ਸਹਾਹੀ—ਸਹੈ, ਸਹਾਰਦਾ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਪਾਪਿ—ਪਾਪ ਵਿਚ । ਪਚਾਵਣਿਆ—{ ਲੁ——ਸੜਨਾ} ਸੜਦੇ ਹਨ, ਦੁਖੀ ਹੁੰਦੇ ਹਨ ।੪।

ਇਕਿ—{ਲਫ਼ਜ਼ 'ਇਕ ਤੋਂ ਬਹੁ-ਵਚਨ} । ਤੁਧੁ—ਤੂੰ । ਭਾਇ—ਪ੍ਰੇਮ ਵਿਚ । ਮਨ—ਮਨ ਵਿਚ । ਭਾਏ—ਪਿਆਰੇ ਲੱਗੇ । ਸੇਵਨਿ—ਸੇਂਵਦੇ ਹਨ ।੫।

ਹਰਿ ਜੀਉ—ਹੇ ਪ੍ਰਭੂ ਜੀ ! ਦੇ—ਦੇ ਕੇ । ਜਮ ਕਾਲੁ—ਮੌਤ, ਆਤਮਕ ਮੌਤ ।੬।

ਪ੍ਰਭਿ—ਪ੍ਰਭੂ ਨੇ । ਮੇਲਿ—ਮਿਲਾਪ ਵਿਚ । ਸਚੇ—ਹੇ ਸਦਾ-ਥਿਰ ਪ੍ਰਭੂ ! ਸਚੁ—ਸਦਾ-ਥਿਰ ਨਾਮ ।੭।

ਜਾਤਾ—ਸਾਂਝ ਪਾ ਲਈ, ਪਛਾਣ ਲਿਆ । ਸਚਿ—ਸਦਾ-ਥਿਰ ਪ੍ਰਭੂ ਵਿਚ । ਵਖਾਣੇ—ਵਖਾਣਿ, ਵਖਾਣ ਕੇ, ਉਚਾਰ ਕੇ । ਬੈਰਾਗੀ—ਵੈਰਾਗਵਾਨ, ਮਾਇਆ ਤੋਂ ਉਪਰਾਮ । ਨਿਜ ਘਰਿ—ਆਪਣੇ ਘਰ ਵਿਚ । ਤਾੜੀ—ਸਮਾਧੀ ।੮।

**ਅਰਥ** :—(ਦ੍ਰਿਸ਼ਟ-ਮਾਨ ਜਗਤ-ਰੂਪ ਪਰਦੇ ਵਿਚ) ਢੱਕਿਆ ਹੋਇਆ ਪਰਮਾਤਮਾ ਆਪ ਹੀ ਆਪ (ਸਾਰੇ ਜਗਤ ਵਿਚ) ਵਿਚਰ ਰਿਹਾ ਹੈ । ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸਰਨ ਪੈ ਕੇ (ਉਸ ਗੁਪਤ ਪ੍ਰਭੂ ਨੂੰ) ਜਦੋਂ ਵੇਖ ਲਿਆ ਤਦੋਂ ਉਹਨਾਂ ਦਾ ਮਨ (ਉਸ ਦੇ ਪ੍ਰੇਮ-ਰਸ ਵਿਚ) ਭਿੱਜ ਗਿਆ । (ਮਾਇਆ ਦੀ) ਤ੍ਰਿਸ਼ਨਾ ਛੱਡ ਕੇ ਉਹਨਾਂ ਆਤਮਕ ਅਡੋਲਤਾ ਦਾ ਆਨੰਦ ਹਾਸਲ ਕਰ ਲਿਆ, ਇਕ ਪਰਮਾਤਮਾ ਹੀ ਪਰਮਾਤਮਾ ਉਹਨਾਂ ਦੇ ਮਨ ਵਿਚ ਵਸ ਪਿਆ ।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਹਾਂ ਕੁਰਬਾਨ ਹਾਂ, ਜੇਹੜੇ ਇਕ ਪਰਮਾਤਮਾ ਦੇ ਨਾਲ ਹੀ ਚਿੱਤ ਜੋੜਦੇ ਹਨ । ਗੁਰੂ ਦੀ ਸਿਖਿਆ ਲੈ ਕੇ ਜਿਨ੍ਹਾਂ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਟਿਕ ਗਿਆ ਹੈ, ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਪ੍ਰੇਮ-ਰੰਗ ਵਿਚ (ਸਦਾ ਲਈ) ਰੰਗੇ ਗਏ ।੧।ਰਹਾਉ।

(ਹੇ ਪ੍ਰਭੂ !) ਇਹ ਜਗਤ ਕੁਰਾਹੇ ਪਿਆ ਹੋਇਆ ਹੈ (ਪਰ ਇਸ ਦੇ ਕੀਹ ਵੱਸ ?) ਤੂੰ ਆਪ ਹੀ ਇਸ ਨੂੰ ਕੁਰਾਹੇ ਪਾਇਆ ਹੋਇਆ ਹੈ, ਤੈਨੂੰ ਇਕ ਨੂੰ ਭੁਲ ਕੇ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ । ਭਟਕਣਾ ਦੇ ਕਾਰਨ ਕੁਰਾਹੇ ਪਿਆ ਹੋਇਆ ਜਗਤ ਸਦਾ ਹਰ ਵੇਲੇ ਭਟਕਦਾ ਫਿਰਦਾ ਹੈ, ਤੇ ਤੇਰੇ ਨਾਮ ਤੋਂ ਖੁੰਝ ਕੇ ਦੁੱਖ ਸਹਾਰ ਰਿਹਾ ਹੈ ।੨।

ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲੇ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਜੇਹੜੇ ਬੰਦੇ ਮਸਤ ਰਹਿੰਦੇ ਹਨ, ਉਹ ਗੁਰੂ ਦੀ ਦੱਸੀ ਸੇਵਾ ਦੇ ਕਾਰਨ ਸਦਾ ਲਈ ਪ੍ਰਸਿੱਧ ਹੋ ਜਾਂਦੇ ਹਨ । (ਪਰ ਇਹ ਉਸ ਦੀ ਆਪਣੀ ਹੀ ਮੇਹਰ ਹੈ) ਪਰਮਾਤਮਾ ਆਪ ਹੀ ਜਿਸ ਮਨੁੱਖ ਨੂੰ ਇੱਜ਼ਤ ਦੇਂਦਾ ਹੈ, ਉਹ ਮੁਨੱਖ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ ।੩।

ਜੇਹੜਾ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਪਰਮਾਤਮਾ ਨੂੰ ਚੇਤੇ ਨਹੀਂ ਰਖਦਾ, ਉਹ (ਆਪਣੇ ਕੀਤੇ ਕਰਮਾਂ ਦੇ ਵਿਕਾਰਾਂ ਦਾ ਬੱਝਾ ਹੋਇਆ ਜਮ ਦੀ ਨਗਰੀ ਵਿਚ (ਆਤਮਕ ਮੌਤ ਦੇ ਕਾਬੂ ਵਿਚ ਆਇਆ ਹੋਇਆ) ਦੁੱਖ ਸਹਾਰਦਾ ਹੈ । ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਉਹ ਮਨੁੱਖ (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣਨ ਤੋਂ ਅਸਮਰਥ ਰਹਿੰਦਾ ਹੈ (ਮਾਇਆ ਤੋਂ ਬਿਨਾ) ਉਸ ਨੂੰ ਹੋਰ ਕੁਝ ਦਿੱਸਦਾ ਭੀ ਨਹੀਂ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਪਾਪ (ਵਾਲੇ ਜੀਵਨ) ਵਿਚ ਹੀ ਸੜਦੇ ਰਹਿੰਦੇ ਹਨ ।੪।

(ਹੇ ਪ੍ਰਭੂ !) ਜਿਨ੍ਹਾਂ ਬੰਦਿਆਂ ਨੂੰ ਤੂੰ ਆਪ ਆਪਣੇ ਨਾਮ ਦੀ ਲਗਨ ਲਾਈ ਹੈ, ਉਹ ਤੇਰੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, (ਤੇਰੇ ਚਰਨਾਂ ਨਾਲ) ਪ੍ਰੇਮ ਦੇ ਕਾਰਨ (ਤੇਰੀ) ਭਗਤੀ ਦੇ ਕਾਰਨ ਉਹ ਤੈਨੂੰ ਤੇਰੇ ਮਨ ਵਿਚ ਪਿਆਰੇ ਲੱਗਦੇ ਹਨ । ਉਹ ਮਨੁੱਖ ਆਤਮਕ ਆਨੰਦ ਦੇਣ ਵਾਲੇ ਗੁਰੂ ਦੀ ਦੱਸੀ ਸੇਵਾ ਸਦਾ ਕਰਦੇ ਹਨ । ਹੇ ਪ੍ਰਭੂ ! ਤੂੰ ਆਪ ਉਹਨਾਂ ਦੀ ਹਰੇਕ ਇੱਛਾ ਪੂਰੀ ਕਰਦਾ ਹੈਂ ।੫।

ਹੇ ਪ੍ਰਭੂ ਜੀ ! ਮੈਂ ਤੇਰਾ ਸਦਾ ਹੀ ਆਸਰਾ ਤੱਕਦਾ ਹਾਂ । ਤੂੰ ਜੀਵਾਂ ਨੂੰ ਵਡਿਆਈ ਦੇ ਕੇ ਆਪ ਹੀ ਬਖ਼ਸ਼ਸ਼ ਕਰਦਾ ਹੈਂ ।

(ਹੇ ਭਾਈ !) ਜੋ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ, ਆਤਮਕ ਮੌਤ ਉਸਦੇ ਨੇੜੇ ਨਹੀਂ ਢੁਕ ਸਕਦੀ ।੬।

ਜੇਹੜੇ ਮਨੁੱਖ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ, ਉਹ ਹਰ ਵੇਲੇ (ਹਰ ਰੋਜ਼) ਉਸ ਦੇ ਪ੍ਰੇਮ ਵਿਚ ਮਸਤ ਰਹਿੰਦੇ ਹਨ । ਮੇਰੇ ਪ੍ਰਭੂ ਨੇ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ ਹੈ, ਆਪਣੇ ਚਰਨਾਂ ਵਿਚ ਜੋੜ ਲਿਆ ਹੈ । ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ! ਉਹ ਮਨੁੱਖ ਸਦਾ ਹੀ ਸਦਾ ਹੀ ਤੇਰਾ ਪੱਲਾ ਫੜੀ ਰੱਖਦੇ ਹਨ, ਤੂੰ ਆਪ ਹੀ ਉਹਨਾਂ ਨੂੰ ਆਪਣੇ ਸਦਾ-ਥਿਰ ਨਾਮ ਦੀ ਸੂਝ ਬਖ਼ਸ਼ਦਾ ਹੈਂ ।੭।

ਜਿਨ੍ਹਾਂ ਬੰਦਿਆਂ ਨੇ ਸਦਾ-ਥਿਰ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਹੈ, ਉਹ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਲੀਨ ਰਹਿੰਦੇ ਹਨ, ਉਹ ਸਦਾ-ਥਿਰ ਪ੍ਰਭੂ ਦਾ ਨਾਮ ਉਚਾਰ ਉਚਾਰ ਕੇ ਸਦਾ ਉਸਦੇ ਗੁਣ ਗਾਂਦੇ ਹਨ । ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਮਾਇਆ ਦੇ ਮੋਹ ਵੱਲੋਂ ਉਪਰਾਮ ਹੋ ਜਾਂਦੇ ਹਨ, ਉਹ (ਬਾਹਰ ਮਾਇਆ ਦੇ ਪਿੱਛੇ ਭਟਕਣ ਦੀ ਥਾਂ) ਆਪਣੇ ਹਿਰਦੇ-ਘਰ ਵਿਚ ਟਿਕੇ ਰਹਿੰਦੇ ਹਨ ।੮।੩।੪।

ਮਾਝ ਮਹਲਾ ੩ ॥ ਸਬਦਿ ਮਰੈ ਸੋ ਮੁਆ ਜਾਪੈ ॥ ਕਾਲੁ ਨ ਚਾਪੈ ਦੁਖੁ ਨ ਸੰਤਾਪੈ ॥ ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥ ਸਤਿਗੁਰੁ ਸੇਵਿ ਸਚਿ ਚਿਤੁ ਲਾਇਆ, ਗੁਰਮਤੀ ਸਹਜਿ ਸਮਾਵਣਿਆ ॥੧॥ਰਹਾਉ॥ ਕਾਇਆ ਕਚੀ ਕਚਾ ਚੀਰੁ ਹੰਢਾਏ ॥ ਦੂਜੈ ਲਾਗੀ ਮਹਲੁ ਨ ਪਾਏ ॥ ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ ॥੨॥ ਦੇਹੀ ਜਾਤਿ ਨਾ ਆਗੈ ਜਾਏ ॥ ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥ ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ ॥੩॥ ਭੈ ਭਾਇ ਸੀਗਾਰੁ ਬਣਾਏ ॥ ਗੁਰ ਪਰਸਾਦੀ ਮਹਲੁ ਘਰੁ ਪਾਏ ॥ ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥੪॥ ਸਭਨਾ ਪਿਰੁ ਵਸੈ ਸਦਾ ਨਾਲੇ ॥ ਗੁਰ ਪਰਸਾਦੀ ਕੋ ਨਦਰਿ ਨਿਹਾਲੇ ॥ ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ ॥੫॥ ਮਾਇਆ ਮੋਹਿ ਇਹੁ ਜਗੁ ਸੁਤਾ ॥ ਨਾਮੁ ਵਿਸਾਰਿ ਅੰਤਿ ਵਿਗੁਤਾ ॥ ਜਿਸ ਤੇ ਸੁਤਾ ਸੋ ਜਗਾਏ ਗੁਰਮਤਿ ਸੋਝੀ ਪਾਵਣਿਆ ॥੬॥ ਅਪਿਉ ਪੀਐ ਸੋ ਭਰਮੁ ਗਵਾਏ ॥ ਗੁਰ ਪਰਸਾਦਿ ਮੁਕਤਿ ਗਤਿ ਪਾਏ ॥ ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥੭॥ ਆਪਿ ਉਪਾਏ ਧੰਧੈ ਲਾਏ ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥ ਨਾਨਕ ਨਾਮੁ ਧਿਆਇ ਸਚਿ ਰਾਤੇ ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥੮॥੪॥੫॥ {ਪੰਨਾ ੧੧੧-੧੧੨}

**ਪਦ ਅਰਥ** :—ਮਰੈ—ਮਰਦਾ ਹੈ । ਮੁਆ—(ਹਉਮੈ ਮਮਤਾ ਵਲੋਂ) ਮਾਰਿਆ ਹੋਇਆ । ਜਾਪੈ—ਉੱਘਾ ਹੋ ਜਾਂਦਾ ਹੈ । ਕਾਲੁ—ਮੌਤ, ਆਤਮਕ ਮੌਤ । ਚਾਪੈ—{ਚਾਪ—ਧਨੁਖ} ਫਾਹੀ ਪਾ ਸਕਦਾ । ਮਿਲਿ—ਮਿਲ ਕੇ । ਮਨ—ਹੇ ਮਨ ! ਸਚਿ—ਸਦਾ-ਥਿਰ ਪ੍ਰਭੂ ਵਿਚ ।੧।

ਕੈ ਨਾਇ—ਦੇ ਨਾਮ ਵਿਚ । ਸੇਵਿ—ਸੇਵ ਕੇ, ਸੇਵਾ ਕਰ ਕੇ । ਸਹਜਿ—ਆਤਮਕ ਅਡੋਲਤਾ ਵਿਚ ।੧।ਰਹਾਉ।

ਕਚੀ—ਨਾਸਵੰਤ । ਚੀਰੁ—ਕੱਪੜਾ । ਦੂਜੈ—ਮਾਇਆ ਦੇ ਮੋਹ ਵਿਚ । ਮਹਲੁ—ਪ੍ਰਭੂ-ਚਰਨਾਂ ਵਿਚ ਨਿਵਾਸ । ਜਲਦੀ—ਸੜਦੀ ।੨।

ਦੇਹੀ—ਸਰੀਰ । ਜਾਤਿ—(ਉੱਚੀ) ਜਾਤਿ (ਦਾ ਮਾਣ) । ਆਗੈ—ਪਰਲੋਕ ਵਿਚ । ਛੁਟੈ—ਸੁਰਖ਼ਰੂ ਹੁੰਦਾ ਹੈ । ਕਮਾਏ—ਕਮਾਇ, ਕਮਾ ਕੇ । ਸਚੁ ਕਮਾਏ—ਸਦਾ-ਥਿਰ ਨਾਮ ਸਿਮਰਨ ਦੀ ਕਮਾਈ ਕਰ ਕੇ । ਐਥੈ ਓਥੈ—ਇਸ ਲੋਕ ਵਿਚ ਤੇ ਪਰਲੋਕ ਵਿਚ । ਨਾਮਿ—ਨਾਮ ਵਿਚ ।੩।

ਭੈ—(ਪ੍ਰਭੂ ਦੇ) ਡਰ-ਅਦਬ ਵਿਚ (ਰਹਿ ਕੇ) । ਭਾਇ—(ਪ੍ਰਭੂ ਦੇ) ਪਿਆਰ ਵਿਚ (ਜੁੜ ਕੇ) । ਸੀਗਾਰੁ—ਗਹਣਾ । ਰਵੈ—ਸਿਮਰਦਾ ਹੈ । ਮਜੀਠੈ ਰੰਗੁ—ਮਜੀਠ ਵਾਲਾ ਪੱਕਾ ਰੰਗ ।੪।

ਕੋ—ਕੋਈ ਵਿਰਲਾ । ਨਦਰਿ ਨਿਹਾਲੇ—ਅੱਖਾਂ ਨਾਲ ਵੇਖਦਾ ਹੈ ।੫।

ਮੋਹਿ—ਮੋਹ ਵਿਚ । ਅੰਤ—ਆਖ਼ਰ । ਵਿਗੁਤਾ—ਖ਼ੁਆਰ ਹੁੰਦੀ ਹੈ । ਜਿਸ ਤੇ—ਜਿਸ ਪਰਮਾਤਮਾ ਦੇ ਹੁਕਮ ਅਨੁਸਾਰ ।੬।

ਅਪਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਭਰਮੁ—ਭਟਕਣਾ । ਮੁਕਤਿ—ਮਾਇਆ ਦੇ ਮੋਹ ਤੋਂ ਖ਼ਲਾਸੀ । ਗਤਿ—ਉੱਚੀ ਆਤਮਕ ਅਵਸਥਾ । ਬੈਰਾਗੀ—ਵੈਰਾਗਵਾਨ, ਮਾਇਆ ਦੇ ਮੋਹ ਤੋਂ ਉਤਾਂਹ । ਆਪੁ—ਆਪਾ-ਭਾਵ ।੭।

ਧੰਧੈ—ਝੰਬੇਲੇ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੮।

**ਅਰਥ** :—ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਾ-ਭਾਵ ਵਲੋਂ) ਮਰਦਾ ਹੈ, ਉਹ (ਆਪਾ-ਭਾਵ ਵਲੋਂ) ਮਰਿਆ ਹੋਇਆ ਮਨੁੱਖ (ਜਗਤ ਵਿਚ) ਆਦਰ-ਮਾਣ ਪਾਂਦਾ ਹੈ, ਉਸ ਨੂੰ ਆਤਮਕ ਮੌਤ (ਆਪਣੇ ਪੰਜੇ ਵਿਚ) ਫਸਾ ਨਹੀਂ ਸਕਦੀ, ਉਸ ਨੂੰ ਕੋਈ ਦੁੱਖ-ਕਲੇਸ਼ ਦੁਖੀ ਨਹੀਂ ਕਰ ਸਕਦਾ । ਪ੍ਰਭੂ ਦੀ ਜੋਤਿ ਵਿਚ ਮਿਲ ਕੇ ਉਸ ਦੀ ਸੁਰਤਿ ਪ੍ਰਭੂ ਵਿਚ ਹੀ ਲੀਨ ਰਹਿੰਦੀ ਹੈ । ਤੇ, ਹੇ ਮਨ ! ਉਹ ਮਨੁੱਖ (ਪ੍ਰਭੂ ਦੀ ਸਿਫ਼ਤਿ-ਸਾਲਾਹ) ਸੁਣ ਕੇ ਸਦਾ-ਥਿਰ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ ।੧।

ਮੈਂ ਸਦਾ ਉਹਨਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਜੋ ਪਰਮਾਤਮਾ ਦੇ ਨਾਮ ਵਿਚ ਜੁੜ ਕੇ (ਲੋਕ ਪਰਲੋਕ ਵਿਚ) ਸੋਭਾ ਖੱਟਦੇ ਹਨ, ਜੇਹੜੇ ਗੁਰੂ ਦੀ ਦੱਸੀ ਸੇਵਾ ਕਰ ਕੇ ਸਦਾ-ਥਿਰ ਪ੍ਰਭੂ ਵਿਚ ਚਿੱਤ ਜੋੜਦੇ ਹਨ ਅਤੇ ਗੁਰੂ ਦੀ ਮਤਿ ਤੇ ਤੁਰ ਕੇ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ ।੧।ਰਹਾਉ।

ਇਹ ਸਰੀਰ ਨਾਸਵੰਤ ਹੈ, ਮਾਨੋ, ਕਮਜ਼ੋਰ ਜਿਹਾ ਕੱਪੜਾ ਹੈ (ਪਰ ਮਨੁੱਖ ਦੀ ਜਿੰਦ ਇਸ) ਜਰਜਰੇ ਕੱਪੜੇ ਨੂੰ ਹੀ ਹਢਾਂਦੀ ਰਹਿੰਦੀ ਹੈ (ਭਾਵ, ਜਿੰਦ ਸਰੀਰਕ ਭੋਗਾਂ ਵਿਚ ਹੀ ਮਗਨ ਰਹਿੰਦੀ ਹੈ) । (ਜਿੰਦ) ਮਾਇਆ ਦੇ ਪਿਆਰ ਵਿਚ ਲੱਗੀ ਰਹਿੰਦੀ ਹੈ (ਇਸ ਵਾਸਤੇ ਇਹ ਪ੍ਰਭੂ-ਚਰਨਾਂ ਵਿਚ) ਟਿਕਾਣਾ ਹਾਸਲ ਨਹੀਂ ਕਰ ਸਕਦੀ । (ਮਾਇਆ ਦੇ ਮੋਹ ਦੇ ਕਾਰਨ ਜਿੰਦ) ਹਰ ਵੇਲੇ ਦਿਨ ਰਾਤ ਸੜਦੀ ਤੇ ਭਟਕਦੀ ਹੈ, ਪ੍ਰਭੂ-ਪਤੀ (ਦੇ ਮਿਲਾਪ) ਤੋਂ ਬਿਨਾ ਬਹੁਤ ਦੁੱਖ ਝੱਲਦੀ ਹੈ ।੨।

ਪ੍ਰਭੂ ਦੀ ਹਜ਼ੂਰੀ ਵਿਚ (ਮਨੁੱਖ ਦਾ) ਸਰੀਰ ਨਹੀਂ ਜਾ ਸਕਦਾ, ਉੱਚੀ ਜਾਤਿ ਭੀ ਨਹੀਂ ਪਹੁੰਚ ਸਕਦੀ (ਜਿਸ ਦਾ ਮਨੁੱਖ ਇਤਨਾ ਮਾਣ ਕਰਦਾ ਹੈ) । ਜਿਥੇ (ਪਰਲੋਕ ਵਿਚ ਹਰੇਕ ਮਨੁੱਖ ਪਾਸੋਂ ਕੀਤੇ ਕਰਮਾਂ ਦਾ) ਹਿਸਾਬ ਮੰਗਿਆ ਜਾਂਦਾ ਹੈ, ਉਥੇ ਤਾਂ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਦੀ ਕਮਾਈ ਕਰਕੇ ਹੀ ਸੁਰਖ਼ਰੂ ਹੋਈਦਾ ਹੈ । ਜੇਹੜੇ ਮਨੁੱਖ ਗੁਰੂ ਦੀ ਦੱਸੀ ਸੇਵਾ ਕਰਦੇ ਹਨ, ਉਹ (ਪ੍ਰਭੂ ਦੇ ਨਾਮ-ਧਨ ਨਾਲ) ਧਨਾਢ ਬਣ ਜਾਂਦੇ ਹਨ, ਉਹ ਇਸ ਲੋਕ ਵਿਚ ਭੀ ਤੇ ਪਰਲੋਕ ਵਿਚ ਸਦਾ ਪ੍ਰਭੂ ਦੇ ਨਾਮ ਵਿਚ ਹੀ ਲੀਨ ਰਹਿੰਦੇ ਹਨ ।੩।

ਜੇਹੜਾ ਮਨੁੱਖ ਪ੍ਰਭੂ ਦੇ ਡਰ-ਅਦਬ ਵਿਚ ਰਹਿ ਕੇ ਪ੍ਰਭੂ ਦੇ ਪ੍ਰੇਮ ਵਿਚ ਮਗਨ ਹੋ ਕੇ (ਪ੍ਰਭੂ ਦੇ ਨਾਮ ਨੂੰ ਆਪਣੇ ਜੀਵਨ ਦਾ) ਗਹਣਾ ਬਣਾਂਦਾ ਹੈ, ਉਹ ਗੁਰੂ ਦੀ ਕਿਰਪਾ ਨਾਲ ਪ੍ਰਭੂ-ਚਰਨਾਂ ਵਿਚ ਟਿਕਾਣਾ ਬਣਾ ਲੈਂਦਾ ਹੈ ਪ੍ਰਭੂ-ਚਰਨਾਂ ਵਿਚ ਘਰ ਪ੍ਰਾਪਤ ਕਰ ਲੈਂਦਾ ਹੈ, ਉਹ ਹਰ ਰੋਜ਼ ਦਿਨੇ ਰਾਤ ਪਰਮਾਤਮਾ ਦਾ ਨਾਮ ਸਿਮਰਦਾ ਹੈ (ਉਹ ਆਪਣੀ ਜਿੰਦ ਨੂੰ) ਮਜੀਠ ਵਰਗਾ (ਪੱਕਾ ਪ੍ਰਭੂ ਦਾ) ਨਾਮ-ਰੰਗ ਚਾੜ੍ਹ ਲੈਂਦਾ ਹੈ ।੪।

(ਹੇ ਭਾਈ !) ਪ੍ਰਭੂ-ਪਤੀ ਸਦਾ ਸਭ ਜੀਵਾਂ ਦੇ ਨਾਲ (ਸਭ ਦੇ ਅੰਦਰ) ਵੱਸਦਾ ਹੈ, ਪਰ ਕੋਈ ਵਿਰਲਾ ਜੀਵ ਗੁਰੂ ਦੀ ਕਿਰਪਾ ਨਾਲ (ਉਸ ਨੂੰ ਹਰ ਥਾਂ) ਆਪਣੀ ਅੱਖੀਂ ਵੇਖਦਾ ਹੈ । (ਹੇ ਭਾਈ !) ਪਿਆਰਾ ਪ੍ਰਭੂ ਬਹੁਤ ਹੀ ਉੱਚਾ ਹੈ (ਬੇਅੰਤ ਉੱਚੇ ਆਤਮਕ ਜੀਵਨ ਦਾ ਮਾਲਕ ਹੈ, ਤੇ ਅਸੀ ਜੀਵ ਨੀਵੇਂ ਜੀਵਨ ਵਾਲੇ ਹਾਂ) ਉਹ ਆਪ ਹੀ ਮਿਹਰ ਕਰ ਕੇ (ਜੀਵਾਂ ਨੂੰ ਆਪਣੇ ਚਰਨਾਂ ਵਿਚ) ਮਿਲਾਂਦਾ ਹੈ ।੫।

ਇਹ ਜਗਤ ਮਾਇਆ ਦੇ ਮੋਹ ਵਿਚ ਫਸ ਕੇ ਸੁੱਤਾ ਪਿਆ ਹੈ (ਆਤਮਕ ਜੀਵਨ ਵਲੋਂ ਅਵੇਸਲਾ ਹੋ ਰਿਹਾ ਹੈ) ਪਰਮਾਤਮਾ ਦਾ ਨਾਮ ਭੁਲਾ ਕੇ ਆਖ਼ਰ ਖ਼ੁਆਰ ਭੀ ਹੁੰਦਾ ਹੈ, (ਫਿਰ ਭੀ ਇਹ ਇਸ ਨੀਂਦ ਵਿਚੋਂ ਜਾਗਦਾ ਨਹੀਂ । ਜਾਗੇ ਭੀ ਕਿਵੇਂ ? ਇਸ ਦੇ ਵੱਸ ਦੀ ਗੱਲ ਨਹੀਂ) ਜਿਸਦੇ ਹੁਕਮ ਅਨੁਸਾਰ (ਜਗਤ ਮਾਇਆ ਦੇ ਮੋਹ ਦੀ ਨੀਂਦ ਵਿਚ) ਸੌਂ ਰਿਹਾ ਹੈ, ਉਹੀ ਇਸ ਨੂੰ ਜਗਾਂਦਾ ਹੈ, (ਉਹ ਪ੍ਰਭੂ ਆਪ ਹੀ ਇਸ ਨੂੰ) ਗੁਰੂ ਦੀ ਮਤਿ ਤੇ ਤੋਰ ਕੇ (ਆਤਮਕ ਜੀਵਨ ਦੀ) ਸਮਝ ਬਖ਼ਸ਼ਦਾ ਹੈ ।੬।

ਜੇਹੜਾ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਹੈ, ਉਹ (ਮਾਇਆ ਦੇ ਮੋਹ ਵਾਲੀ) ਭਟਕਣਾ ਦੂਰ ਕਰ ਲੈਂਦਾ ਹੈ । ਗੁਰੂ ਦੀ ਕਿਰਪਾ ਨਾਲ ਉਹ ਮਾਇਆ ਦੇ ਮੋਹ ਤੋਂ ਖ਼ਲਾਸੀ ਪਾ ਲੈਂਦਾ ਹੈ, ਉਹ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ । ਉਹ ਮਨੁੱਖ ਪਰਮਾਤਮਾ ਦੀ ਭਗਤੀ (ਦੇ ਰੰਗ) ਵਿਚ ਰੰਗਿਆ ਜਾਂਦਾ ਹੈ, (ਇਸ ਦੀ ਬਰਕਤਿ ਨਾਲ ਉਹੀ) ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦਾ ਹੈ, ਤੇ ਆਪਾ-ਭਾਵ ਮਾਰ ਕੇ ਉਹ ਆਪਣੇ ਆਪ ਨੂੰ ਪ੍ਰਭੂ-ਚਰਨਾਂ ਵਿਚ ਮਿਲਾ ਲੈਂਦਾ ਹੈ ।੭।

ਹੇ ਨਾਨਕ ! ਪ੍ਰਭੂ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਮਾਇਆ ਦੀ ਦੌੜ ਭੱਜ ਵਿਚ ਜੋੜ ਦੇਂਦਾ ਹੈ, ਚੌਰਾਸੀ ਲੱਖ ਜੂਨਾਂ ਦੇ ਜੀਵਾਂ ਨੂੰ ਰਿਜ਼ਕ ਭੀ ਪ੍ਰਭੂ ਆਪ ਹੀ ਅਪੜਾਂਦਾ ਹੈ । ਪਰ ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰ ਕੇ ਉਸ ਸਦਾ-ਥਿਰ ਪ੍ਰਭੂ (ਦੇ ਨਾਮ-ਰੰਗ) ਵਿਚ ਰੰਗੇ ਰਹਿੰਦੇ ਹਨ, ਉਹ ਉਹੀ ਕਾਰ ਕਰਦੇ ਹਨ ਜੋ ਉਸ ਪਰਮਾਤਮਾ ਨੂੰ ਪਰਵਾਨ ਹੁੰਦੀ ਹੈ ।੮।੪।੫।

ਮਾਝ ਮਹਲਾ ੩ ॥ ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੈ ਸਬਦਿ ਪਰਖਿ ਪਰਖਾਇਆ ॥ ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥ ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੧॥ਰਹਾਉ॥ ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥ ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥੨॥ ਮੇਰਾ ਠਾਕੁਰੁ ਸਚੁ ਦ੍ਰਿੜਾਏ ॥ ਗੁਰ ਪਰਸਾਦੀ ਸਚਿ ਚਿਤੁ ਲਾਏ ॥ ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ ॥੩॥ ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ ॥ ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥ ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥ ਆਪੇ ਦੇਇ ਨ ਪਛੋਤਾਵੈ ॥ ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥੫॥ ਹਰਿ ਤੁਧੁ ਬਾਝਹੁ ਮੈ ਕੋਈ ਨਾਹੀ ॥ ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ ॥੬॥ ਮੈ ਹੋਰੁ ਨ ਕੋਈ ਤੁਧੈ ਜੇਹਾ ॥ ਤੇਰੀ ਨਦਰੀ ਸੀਝਸਿ ਦੇਹਾ ॥ ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ

ਸਮਾਵਣਿਆ ॥੭॥ ਤੁਧੁ ਜੇਵਡੁ ਮੈ ਹੋਰੁ ਨ ਕੋਈ ॥ ਤੁਧੁ ਆਪੇ ਸਿਰਜੀ ਆਪੇ ਗੋਈ ॥ ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ ॥੮॥੫॥੬॥ {ਪੰਨਾ ੧੧੨}

**ਪਦ ਅਰਥ** :—ਅੰਦਰਿ—ਮਨੁੱਖਾ ਸਰੀਰ ਵਿਚ । ਸਬਦਿ—ਸ਼ਬਦ ਦੀ ਰਾਹੀਂ । ਪਰਖਿ—ਪਰਖ ਕੇ । ਪਰਖਾਇਆ—ਪਰਖ ਕਰਾਈ । ਜਿਨ ਪਲੈ—ਜਿਨ੍ਹਾਂ ਦੇ ਪਾਸ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਕਸਵਟੀ—ਕੱਸ ਲਾਣ ਵਾਲੀ ਵੱਟੀ (ਪੱਥਰੀ) ।੧।

ਹਉ—ਮੈਂ । ਮੰਨਿ—ਮਨਿ, ਮਨ ਵਿਚ । ਅੰਜਨ—ਕਾਲਖ, ਮਾਇਆ । ਨਿਰੰਜਨੁ—ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ ! ।੧।ਰਹਾਉ ।

ਪਸਾਰਾ—ਮਾਇਆ ਦਾ ਖਿਲਾਰਾ । ਅਗਮ—ਅਪਹੁੰਚ । ਅਪਾਰਾ—ਬੇਅੰਤ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ।੨।

ਦ੍ਰਿੜਾਏ—ਪੱਕਾ ਟਿਕਾਂਦਾ ਹੈ । ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ । ਸਚਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਸਚੋ ਸਚੁ—ਸਚ ਹੀ ਸਚ, ਸਦਾ-ਥਿਰ ਪ੍ਰਭੂ ਹੀ । ਸਚੇ ਸਚਿ—ਸਚਿ ਹੀ ਸਚਿ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਹੀ ।੩।

ਕਿਲਵਿਖ—ਪਾਪ । ਭੈ—ਡਰ-ਅਦਬ ਵਿਚ ਰਹਿ ਕੇ । ਭਾਇ—ਪ੍ਰੇਮ ਵਿਚ ।੪।

ਸਚੀ—ਸਦਾ-ਥਿਰ ਰਹਿਣ ਵਾਲੀ । ਸਚੇ—ਹੇ ਸਦਾ-ਥਿਰ ਪ੍ਰਭੂ ! ਦੇਇ—ਦੇਂਦਾ ਹੈ । ਸਬਦੇ—ਸਬਦਿ, ਸ਼ਬਦ ਵਿਚ ਜੋੜ ਕੇ । ਮਾਰਿ—(ਵਿਕਾਰਾਂ ਵਲੋਂ) ਮਾਰ ਕੇ । ੫ ।

ਤੁਧੈ—ਤੈਨੂੰ ਹੀ । ਸੇਵੀ—ਸੇਵੀਂ, ਮੈਂ ਸੇਂਵਦਾ ਹਾਂ । ਤੈ—ਅਤੇ । ਸਾਲਾਹੀ—ਮੈਂ ਸਲਾਹੁੰਦਾ ਹਾਂ । ਪ੍ਰਭੂ—ਹੇ ਪ੍ਰਭੂ । ਪੂਰੈ ਕਰਮਿ—ਤੇਰੀ ਪੂਰੀ ਬਖ਼ਸ਼ਸ਼ ਨਾਲ । ਤੂੰ—ਤੈਨੂੰ ।੬।

ਜੇਹਾ—ਵਰਗਾ । ਨਦਰੀ—ਮਿਹਰ ਦੀ ਨਿਗਾਹ ਨਾਲ । ਸੀਝਸਿ—ਸਫਲ ਹੁੰਦੀ ਹੈ । ਦੇਹਾ—ਕਾਇਆਂ, ਸਰੀਰ । ਸਾਰਿ—ਸਾਰ ਲੈ ਕੇ । ਸਮਾਲਿ—ਸੰਭਾਲ ਕੇ । ਹਰਿ—ਹੇ ਹਰੀ ! ਸਹਜਿ—ਆਤਮਕ ਅਡੋਲਤਾ ਵਿਚ ।੭।

ਸਿਰਜੀ—ਪੈਦਾ ਕੀਤੀ । ਗੋਈ—ਲੀਨ ਕਰ ਲਈ । ਘੜਿ—ਘੜ ਕੇ, ਸਾਜ ਕੇ । ਭੰਨਿ—ਤੋੜ ਕੇ, ਨਾਸ ਕਰ ਕੇ । ਨਾਮਿ—ਨਾਮ ਵਿਚ ।੮।

**ਅਰਥ** :—ਪਰਮਾਤਮਾ ਨੇ ਹਰੇਕ ਸਰੀਰ ਦੇ ਅੰਦਰ (ਆਪਣੀ ਜੋਤਿ-ਰੂਪ) ਹੀਰਾ ਲਾਲ ਟਿਕਾਇਆ ਹੋਇਆ ਹੈ, (ਪਰ ਵਿਰਲੇ ਭਾਗਾਂ ਵਾਲਿਆਂ ਨੇ) ਗੁਰੂ ਦੇ ਸ਼ਬਦ ਦੀ ਰਾਹੀਂ (ਉਸ ਹੀਰੇ ਲਾਲ ਦੀ) ਪਰਖ ਕਰ ਕੇ (ਸਾਧ ਸੰਗਤਿ ਵਿਚ) ਪਰਖ ਕਰਾਈ ਹੈ । ਜਿਨ੍ਹਾਂ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਦਾ ਨਾਮ-ਹੀਰਾ ਵੱਸ ਪਿਆ ਹੈ, ਉਹ ਸਦਾ-ਥਿਰ ਨਾਮ ਸਿਮਰਦੇ ਹਨ, ਉਹ ਆਪਣੇ ਆਤਮਕ ਜੀਵਨ ਦੀ ਪਰਖ ਵਾਸਤੇ) ਸਦਾ-ਥਿਰ ਨਾਮ ਨੂੰ ਹੀ ਕਸਵੱਟੀ (ਦੇ ਤੌਰ ਤੇ) ਵਰਤਦੇ ਹਨ ।੧।

ਮੈਂ ਸਦਾ ਉਹਨਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਜੋ ਗੁਰੂ ਦੀ ਬਾਣੀ ਨੂੰ ਆਪਣੇ ਮਨ ਵਿਚ ਵਸਾਂਦੇ ਹਨ, ਉਹਨਾਂ ਨੇ ਮਾਇਆ ਵਿਚ ਵਿਚਰਦਿਆਂ ਹੀ (ਇਸ ਬਾਣੀ ਦੀ ਬਰਕਤਿ ਨਾਲ) ਨਿਰੰਜਨ ਪ੍ਰਭੂ ਨੂੰ ਲੱਭ ਲਿਆ ਹੈ, ਉਹ ਆਪਣੀ ਸੁਰਤਿ ਨੂੰ ਪ੍ਰਭੂ ਦੀ ਜੋਤਿ ਵਿਚ ਮਿਲਾਈ ਰੱਖਦੇ ਹਨ ।੧।

(ਇਕ ਪਾਸੇ) ਇਸ ਮਨੁੱਖਾ ਸਰੀਰ ਵਿਚ (ਮਾਇਆ ਦਾ) ਬਹੁਤ ਖਿਲਾਰਾ ਖਿਲਾਰਿਆ ਹੋਇਆ ਹੈ, (ਦੂਜੇ ਪਾਸੇ) ਪ੍ਰਭੂ ਮਾਇਆ ਦੇ ਪ੍ਰਭਾਵ ਤੋਂ ਉਤਾਂਹ ਹੈ ਅਪਹੁੰਚ ਹੈ ਬੇਅੰਤ ਹੈ, ਉਸ ਦਾ ਨਾਮ (ਮਨੁੱਖ ਨੂੰ ਪ੍ਰਾਪਤ ਕਿਵੇਂ ਹੋਵੇ ?) । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹੀ (ਨਿਰੰਜਨ ਦੇ ਨਾਮ ਨੂੰ) ਪ੍ਰਾਪਤ ਕਰਦਾ ਹੈ, ਪ੍ਰਭੂ ਆਪ ਹੀ ਮਿਹਰ ਕਰ ਕੇ (ਉਸ ਨੂੰ ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ ।੨।

ਪਾਲਣਹਾਰਾ ਪਿਆਰਾ ਪ੍ਰਭੂ (ਜਿਸ ਮਨੁੱਖ ਦੇ ਹਿਰਦੇ ਵਿਚ ਆਪਣਾ) ਸਦਾ-ਥਿਰ ਨਾਮ ਦ੍ਰਿੜ੍ਹ ਕਰਦਾ ਹੈ, ਉਹ ਮਨੁੱਖ ਗੁਰੂ ਦੀ ਕਿਰਪਾ ਨਾਲ ਸਦਾ-ਥਿਰ ਪ੍ਰਭੂ ਵਿਚ ਆਪਣਾ ਮਨ ਜੋੜਦਾ ਹੈ । (ਉਸ ਨੂੰ ਯਕੀਨ ਬਣ ਜਾਂਦਾ ਹੈ ਕਿ) ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਹੀ ਸਭ ਥਾਵਾਂ ਵਿਚ ਮੌਜੂਦ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੩।

(ਹੇ ਭਾਈ !) ਮੇਰਾ ਪਿਆਰਾ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਨੂੰ ਕਿਸੇ ਕਿਸਮ ਦੀ ਮੁਥਾਜੀ ਭੀ ਨਹੀਂ ਹੈ । ਉਹ ਸਭ ਜੀਵਾਂ ਦੇ ਪਾਪ ਤੇ ਔਗੁਣ ਦੂਰ ਕਰਨ ਦੀ ਤਾਕਤ ਰੱਖਦਾ ਹੈ । ਪ੍ਰੇਮ ਪਿਆਰ ਨਾਲ ਉਸ ਦਾ ਧਿਆਨ ਧਰਨਾ ਚਾਹੀਦਾ ਹੈ । ਉਸ ਦੇ ਡਰ-ਅਦਬ ਵਿਚ ਰਹਿ ਕੇ ਪਿਆਰ ਨਾਲ ਉਸਦੀ ਭਗਤੀ (ਆਪਣੇ ਹਿਰਦੇ ਵਿਚ) ਪੱਕੀ ਕਰਨੀ ਚਾਹੀਦੀ ਹੈ ।੪।

ਹੇ ਸਦਾ-ਥਿਰ ਪ੍ਰਭੂ ! ਤੇਰੀ ਭਗਤੀ (ਦੀ ਦਾਤਿ ਜੀਵ ਨੂੰ ਤਦੋਂ ਹੀ ਮਿਲਦੀ ਹੈ ਜੇ) ਤੇਰੀ ਰਜ਼ਾ ਹੋਵੇ ।

(ਹੇ ਭਾਈ ! ਭਗਤੀ ਅਤੇ ਹੋਰ ਸੰਸਾਰਕ ਪਦਾਰਥਾਂ ਦੀ ਦਾਤਿ) ਪ੍ਰਭੂ ਆਪ ਹੀ (ਜੀਵਾਂ ਨੂੰ) ਦੇਂਦਾ ਹੈ, (ਦੇ ਦੇ ਕੇ ਉਹ) ਪਛਤਾਂਦਾ ਭੀ ਨਹੀਂ (ਕਿਉਂਕਿ) ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਉਹ ਆਪ ਹੀ ਆਪ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਜੀਵ ਨੂੰ ਵਿਕਾਰਾਂ ਵਲੋਂ) ਮਾਰ ਕੇ ਆਪ ਹੀ ਆਤਮਕ ਜੀਵਨ ਦੇਣ ਵਾਲਾ ਹੈ ।੫।

ਹੇ ਹਰੀ ! ਤੈਥੋਂ ਬਿਨਾ ਮੈਨੂੰ (ਆਪਣਾ) ਕੋਈ ਹੋਰ (ਸਹਾਰਾ) ਨਹੀਂ ਦਿੱਸਦਾ । ਹੇ ਹਰੀ ! ਮੈਂ ਤੇਰੀ ਹੀ ਸੇਵਾ-ਭਗਤੀ ਕਰਦਾ ਹਾਂ, ਮੈ ਤੇਰੀ ਹੀ ਸਿਫ਼ਤਿ-ਸਾਲਾਹ ਕਰਦਾ ਹਾਂ । ਹੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ! ਤੂੰ ਆਪ ਹੀ ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖ । ਤੇਰੀ ਪੂਰੀ ਮਿਹਰ ਨਾਲ ਹੀ ਤੈਨੂੰ ਮਿਲ ਸਕੀਦਾ ਹੈ ।੬।

ਹੇ ਪ੍ਰਭੂ ! ਤੇਰੇ ਵਰਗਾ ਮੈਨੂੰ ਹੋਰ ਕੋਈ ਨਹੀਂ ਦਿੱਸਦਾ । ਤੇਰੀ ਮਿਹਰ ਦੀ ਨਿਗਾਹ ਨਾਲ ਹੀ (ਜੇ ਤੇਰੀ ਭਗਤੀ ਦੀ ਦਾਤਿ ਮਿਲੇ ਤਾਂ ਮੇਰਾ ਇਹ) ਸਰੀਰ ਸਫਲ ਹੋ ਸਕਦਾ ਹੈ । ਹੇ ਹਰੀ ! ਤੂੰ ਆਪ ਹੀ ਹਰ ਵੇਲੇ ਜੀਵਾਂ ਦੀ ਸੰਭਾਲ ਕਰ ਕੇ (ਵਿਕਾਰਾਂ ਵਲੋਂ) ਰਾਖੀ ਕਰਦਾ ਹੈਂ । (ਤੇਰੀ ਮਿਹਰ ਨਾਲ) ਜੇਹੜੇ ਬੰਦੇ ਗੁਰੂ ਦੀ ਸਰਨ ਪੈਂਦੇ ਹਨ, ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦੇ ਹਨ ।੭।

ਹੇ ਪ੍ਰਭੂ ! ਤੇਰੇ ਬਰਾਬਰ ਦਾ ਮੈਨੂੰ ਕੋਈ ਹੋਰ ਨਹੀਂ ਦਿੱਸਦਾ । ਤੂੰ ਆਪ ਹੀ ਰਚਨਾ ਰਚੀ ਹੈ, ਤੂੰ ਆਪ ਹੀ ਇਸ ਨੂੰ ਨਾਸ ਕਰਦਾ ਹੈਂ ।

ਹੇ ਨਾਨਕ ! (ਆਖ—ਹੇ ਪ੍ਰਭੂ !) ਤੂੰ ਆਪ ਹੀ ਘੜ ਕੇ ਭੰਨ ਕੇ ਸੰਵਾਰਦਾ ਹੈਂ, ਤੂੰ ਆਪ ਹੀ ਆਪਣੇ ਨਾਮ ਦੀ ਬਰਕਤਿ ਨਾਲ (ਜੀਵਾਂ ਦੇ ਜੀਵਨ) ਸੋਹਣੇ ਬਣਾਂਦਾ ਹੈਂ ।੮।੫।੬।

**ਮਾਝ ਮਹਲਾ ੩ ॥ ਸਭ ਘਟ ਆਪੇ ਭੋਗਣਹਾਰਾ ॥ ਅਲਖੁ ਵਰਤੈ ਅਗਮ ਅਪਾਰਾ ॥ ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ ਸਹਜੇ ਸਚਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥ ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥੧॥ਰਹਾਉ॥ ਪੰਚ ਦੂਤ ਮੁਹਹਿ ਸੰਸਾਰਾ ॥**

**ਮਨਮੁਖ ਅੰਧੇ ਸੁਧਿ ਨ ਸਾਰਾ ॥ ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥੨॥ ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥ ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥੩॥ ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥ ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥੪॥ ਸਭੁ ਹੈ ਸਚਾ ਜੇ ਸਚੇ ਭਾਵੈ ॥ ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ ॥ ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥੫॥ ਸਚੇ ਬਾਝਹੁ ਕੋ ਅਵਰੁ ਨ ਦੂਆ ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥ ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥੬॥ ਜੀਅ ਜੰਤ ਸਭਿ ਸਰਣਿ ਤੁਮਾਰੀ ॥ ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥ ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥੭॥ ਤੂੰ ਆਪੇ ਮੇਲਹਿ ਵੇਖਹਿ ਹਦੂਰਿ ॥ ਸਭ ਮਹਿ ਆਪਿ ਰਹਿਆ ਭਰਪੂਰਿ ॥ ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥ {ਪੰਨਾ ੧੧੩}**

**ਪਦ ਅਰਥ** :—ਸਭ ਘਟ—ਸਾਰੇ ਸਰੀਰ । ਆਪੇ—ਪ੍ਰਭੂ ਆਪ ਹੀ । ਅਲਖੁ—{ਅਲ ਯ—ੀਨਵਸਿਬਿਲਏ, ੁਨੋਬਸਏਰਵਏਦ} ਅਦ੍ਰਿਸ਼ਟ । ਅਗਮ—ਅਪਹੁੰਚ । ਸਬਦਿ—ਸ਼ਬਦ ਵਿਚ (ਜੁੜ ਕੇ) । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੧।

ਮੰਨਿ—ਮਨਿ, ਮਨ ਵਿਚ । ਸੂਝੈ—ਸੁੱਝ ਪੈਂਦਾ ਹੈ, ਅੰਤਰ-ਆਤਮੇ ਟਿਕਾਂਦਾ ਹੈ । ਸਿਉ—ਨਾਲ । ਲੂਝੈ—ਲੜਦਾ ਹੈ, ਟਾਕਰਾ ਕਰਦਾ ਹੈ । ਮਨਸਾ—{ਮਨੀ—ਾ} ਕਾਮਨਾ ।੧।ਰਹਾਉ।

ਮੁਹਹਿ—ਠੱਗ ਰਹੇ ਹਨ । ਅੰਧੇ—ਮਾਇਆ ਵਿਚ ਅੰਨ੍ਹੇ ਹੋਏ ਜੀਵ ਨੂੰ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨੂੰ । ਸੁਧਿ—{ਸੁਧੀ—ੀਨਟਏਲਲਗਿਏਨਚਏ} ਅਕਲ । ਸਾਰ—ਖ਼ਬਰ । ਸਬਦਿ—ਸ਼ਬਦ ਦੀ ਰਾਹੀਂ । ਪਚਾਵਣਿਆ—ਸਾੜ ਦੇਂਦਾ ਹੈ, ਮਾਰ ਲੈਂਦਾ ਹੈ ।੨।

ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) । ਰੰਗਿ—ਪ੍ਰੇਮ ਵਿਚ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਅਨਦਿਨੁ—ਹਰ ਰੋਜ਼ । ਮਾਤੇ—ਮਸਤ । ਸਾਚੇ—ਸਦਾ-ਥਿਰ ਪ੍ਰਭੂ ਦੇ ।੩।

ਏਕਮ—ਪਹਿਲਾਂ ਪਹਿਲ । ਏਕੈ—ਇਕ ਨੇ ਹੀ, ਇਕ ਨਿਰਗੁਣ-ਰੂਪ ਨੇ ਹੀ । ਆਪੁ—ਆਪਣੇ ਆਪ ਨੂੰ । ਉਪਾਇਆ—ਪਰਗਟ ਕੀਤਾ । ਦੁਬਿਧਾ—ਦੁ-ਕਿਸਮਾ, ਨਿਰਗੁਣ ਤੇ ਸਰਗੁਣ ਸਰੂਪਾਂ ਵਾਲਾ । ਦੂਜਾ—ਦੂਜਾ (ਕੰਮ ਉਸ ਨੇ ਇਹ ਕੀਤਾ) । ਤ੍ਰਿਬਿਧਿ—ਤਿੰਨ ਗੁਣਾਂ ਵਾਲੀ । ਪਉੜੀ—ਦਰਜਾ, ਟਿਕਾਣਾ । ਚਉਥੀ—ਤਿੰਨ ਗੁਣਾਂ ਤੋਂ ਉਤਲੀ ।੪।

ਸਭੁ—ਹਰ ਥਾਂ । ਸਚੇ—ਸਦਾ-ਥਿਰ ਪ੍ਰਭੂ ਨੂੰ । ਭਾਵੈ—ਚੰਗਾ ਲੱਗੇ । ਜਿਨਿ—ਜਿਸ (ਮਨੁੱਖ) ਨੇ । ਜਾਤਾ—ਡੂੰਘੀ ਸਾਂਝ ਪਾ ਲਈ । ਕਰਣੀ—ਕਰਤੱਵ ।੫।

ਦੂਆ—ਦੂਜਾ, ਉਸ ਵਰਗਾ । ਦੂਜੈ—ਮਾਇਆ ਦੇ ਮੋਹ ਵਿਚ । ਲਾਗਿ—ਲੱਗ ਕੇ । ਖਪਿ ਖਪਿ—ਦੁਖੀ ਹੋ ਹੋ ਕੇ । ਮੂਆ—ਆਤਮਕ ਮੌਤ ਸਹੇੜਦਾ ਹੈ ।੬।

ਸਭਿ—ਸਾਰੇ । ਧਰਿ—ਰੱਖ ਕੇ । ਸਾਰੀ—ਨਰਦ ।੭।

ਹਦੂਰਿ—ਅੰਗ-ਸੰਗ ਰਹਿ ਕੇ । ਵੇਖਹਿ—ਸੰਭਾਲ ਕਰਦਾ ਹੈ ।੮।

**ਅਰਥ** :—(ਹੇ ਭਾਈ !) ਸਾਰੇ ਸਰੀਰਾਂ ਵਿਚ (ਵਿਆਪਕ ਹੋ ਕੇ ਪ੍ਰਭੂ) ਆਪ ਹੀ (ਜਗਤ ਦੇ ਸਾਰੇ ਪਦਾਰਥ) ਭੋਗ ਰਿਹਾ ਹੈ, (ਫਿਰ ਭੀ ਉਹ) ਅਦ੍ਰਿਸ਼ਟ ਰੂਪ ਵਿਚ ਮੌਜੂਦ ਹੈ ਅਪਹੁੰਚ ਹੈ ਤੇ ਬੇਅੰਤ ਹੈ । ਉਸ ਪਿਆਰੇ

ਹਰਿ-ਪ੍ਰਭੂ ਨੂੰ ਗੁਰੂ ਦੇ ਸ਼ਬਦ ਵਿਚ ਜੁੜ ਕੇ ਸਿਮਰਨਾ ਚਾਹੀਦਾ ਹੈ । (ਜੇਹੜੇ ਮਨੁੱਖ ਸਿਮਰਦੇ ਹਨ ਉਹ) ਆਤਮਕ ਅਡੋਲਤਾ ਵਿਚ ਸਦਾ-ਥਿਰ ਪ੍ਰਭੂ ਵਿਚ ਸਮਾਏ ਰਹਿੰਦੇ ਹਨ ।੧।

(ਹੇ ਭਾਈ !) ਮੈਂ ਸਦਾ ਉਸ ਮਨੁੱਖ ਤੋਂ ਸਦਕੇ ਕੁਰਬਾਨ ਜਾਂਦਾ ਹਾਂ ਜੇਹੜਾ ਸਤਿਗੁਰੂ ਦੇ ਸ਼ਬਦ ਨੂੰ (ਆਪਣੇ) ਮਨ ਵਿਚ ਵਸਾਂਦਾ ਹੈ । ਜਦੋਂ ਗੁਰੂ ਦਾ ਸ਼ਬਦ ਮਨੁੱਖ ਦੇ ਅੰਤਰ-ਆਤਮੇ ਟਿਕਦਾ ਹੈ, ਤਾਂ ਉਹ ਆਪਣੇ ਮਨ ਨਾਲ ਟਾਕਰਾ ਕਰਦਾ ਹੈ, ਤੇ ਮਨ ਦੀਆਂ ਕਾਮਨਾ ਮਾਰ ਕੇ (ਪ੍ਰਭੂ-ਚਰਨਾਂ ਵਿਚ) ਲੀਨ ਰਹਿੰਦਾ ਹੈ ।੧।ਰਹਾਉ।

(ਹੇ ਭਾਈ ! ਕਾਮਾਦਿਕ) ਪੰਜ ਵੈਰੀ ਜਗਤ (ਦੇ ਆਤਮਕ ਜੀਵਨ) ਨੂੰ ਲੁੱਟ ਰਹੇ ਹਨ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਤੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁੱਖ ਨੂੰ ਨਾਹ ਅਕਲ ਹੈ ਨਾਹ (ਇਸ ਲੁੱਟ ਦੀ) ਖ਼ਬਰ ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਆਪਣਾ ਘਰ ਬਚਾ ਲੈਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਟਿਕ ਕੇ ਇਹਨਾਂ ਪੰਜਾਂ ਵੈਰੀਆਂ ਦਾ ਨਾਸ ਕਰ ਲੈਂਦਾ ਹੈ ।੨।

ਜੇਹੜੇ ਮਨੁੱਖ ਗੁਰੂ ਦੇ ਸਨਮੁਖ ਹੁੰਦੇ ਹਨ, ਉਹ ਸਦਾ ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਆਤਮਕ ਅਡੋਲਤਾ ਵਿਚ ਮਸਤ ਹਰ ਵੇਲੇ ਪ੍ਰਭੂ ਦਾ ਸਿਮਰਨ ਕਰਦੇ ਹਨ, ਉਹ ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਉਸ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੇ ਹਨ ਤੇ ਪ੍ਰਭੂ ਦੇ ਦਰ ਤੇ ਇੱਜ਼ਤ ਹਾਸਲ ਕਰਦੇ ਹਨ ।੩।

ਪਹਿਲਾਂ ਪ੍ਰਭੂ ਇਕੱਲਾ ਆਪ (ਨਿਰਗੁਣ-ਸਰੂਪ) ਸੀ ਉਸ ਨੇ ਆਪਣੇ ਆਪ ਨੂੰ ਪਰਗਟ ਕੀਤਾ, ਇਸ ਤਰ੍ਹਾਂ ਫਿਰ ਉਹ ਦੋ ਕਿਸਮਾਂ ਵਾਲਾ (ਨਿਰਗੁਣ ਤੇ ਸਰਗੁਣ ਰੂਪਾਂ ਵਾਲਾ) ਬਣ ਗਿਆ ਤੇ ਉਸ ਨੇ ਤਿੰਨ ਗੁਣਾਂ ਵਾਲੀ ਮਾਇਆ ਰਚ ਦਿੱਤੀ ।

ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਸ ਦਾ ਆਤਮਕ ਟਿਕਾਣਾ ਮਾਇਆ ਦੇ ਤਿੰਨ ਗੁਣਾਂ (ਦੇ ਪ੍ਰਭਾਵ) ਤੋਂ ਉਤਾਂਹ ਉੱਚਾ ਰਹਿੰਦਾ ਹੈ । ਉਹ ਸਦਾ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਦੀ ਕਮਾਈ ਕਰਦਾ ਰਹਿੰਦਾ ਹੈ ।੪।

ਜੇ ਸਦਾ-ਥਿਰ ਪ੍ਰਭੂ ਦੀ ਰਜ਼ਾ ਹੋਵੇ (ਤਾਂ ਜਿਸ ਮਨੁੱਖ ਉਤੇ ਉਹ ਮਿਹਰ ਕਰਦਾ ਹੈ, ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ) ਸਦਾ-ਥਿਰ ਪਰਮਾਤਮਾ ਹਰ ਥਾਂ ਮੌਜੂਦ ਹੈ । (ਪ੍ਰਭੂ ਦੀ ਮਿਹਰ ਨਾਲ) ਜਿਸ ਮਨੁੱਖ ਨੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ, ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।

(ਹੇ ਭਾਈ !) ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦਾ ਕਰਤੱਵ ਹੀ ਇਹ ਹੈ, ਕਿ ਉਹ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦੇ ਰਹਿੰਦੇ ਹਨ, ਤੇ ਸਦਾ-ਥਿਰ ਪ੍ਰਭੂ ਵਿਚ ਹੀ ਜਾ ਕੇ ਲੀਨ ਹੋ ਜਾਂਦੇ ਹਨ ।੫।

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਤੋਂ ਬਿਨਾ ਕੋਈ ਹੋਰ ਦੂਜਾ (ਆਤਮਕ ਆਨੰਦ ਦੇਣ ਵਾਲਾ ਨਹੀਂ ਹੈ) ਜਗਤ (ਉਸ ਨੂੰ ਵਿਸਾਰ ਕੇ ਤੇ ਸੁਖ ਦੀ ਖ਼ਾਤਰ) ਮਾਇਆ ਦੇ ਮੋਹ ਵਿਚ ਫਸ ਕੇ ਦੁਖੀ ਹੋ ਕੇ ਆਤਮਕ ਮੌਤ ਸਹੇੜਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਇਕ ਪਰਮਾਤਮਾ ਨਾਲ ਹੀ ਡੂੰਘੀ ਸਾਂਝ ਪਾਂਦਾ ਹੈ, ਉਹ ਇਕ ਪਰਮਾਤਮਾ ਦਾ ਹੀ ਸਿਮਰਨ ਕਰ ਕੇ ਆਤਮਕ ਆਨੰਦ ਮਾਣਦਾ ਹੈ ।੬।

(ਹੇ ਪ੍ਰਭੂ ! ਜਗਤ ਦੇ) ਸਾਰੇ ਜੀਵ ਤੇਰਾ ਹੀ ਆਸਰਾ ਤੱਕ ਸਕਦੇ ਹਨ (ਹੇ ਪ੍ਰਭੂ ! ਇਹ ਤੇਰਾ ਰਚਿਆ ਜਗਤ, ਮਾਨੋ, ਚਉਪੜ ਦੀ ਖੇਡ ਹੈ), ਤੂੰ ਆਪ ਹੀ (ਇਸ ਚਉਪੜ ਉੱਤੇ) ਕੱਚੀਆਂ ਪੱਕੀਆਂ ਨਰਦਾਂ (ਭਾਵ, ਉੱਚੇ ਤੇ ਕੱਚੇ ਜੀਵਨ ਵਾਲੇ ਜੀਵ) ਰਚ ਕੇ ਇਹਨਾਂ ਦੀ ਸੰਭਾਲ ਕਰਦਾ ਹੈਂ ।

(ਹੇ ਭਾਈ !) ਹਰ ਰੋਜ਼ (ਹਰ ਵੇਲੇ) ਪ੍ਰਭੂ ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ ਜੀਵਾਂ ਪਾਸੋਂ) ਕਾਰ ਕਰਾਂਦਾ ਹੈ, ਤੇ ਆਪ ਹੀ ਆਪਣੇ ਚਰਨਾਂ ਵਿਚ ਮਿਲਾਂਦਾ ਹੈ ।੭।

(ਹੇ ਭਾਈ !) ਤੂੰ ਆਪ ਹੀ ਜੀਵਾਂ ਦੇ ਅੰਗ-ਸੰਗ ਹੋ ਕੇ ਸਭ ਦੀ ਸੰਭਾਲ ਕਰਦਾ ਹੈਂ ਤੇ ਆਪਣੇ ਚਰਨਾਂ ਵਿਚ ਜੋੜਦਾ ਹੈਂ ।

(ਹੇ ਭਾਈ !) ਸਭ ਜੀਵਾਂ ਵਿਚ ਪ੍ਰਭੂ ਆਪ ਹੀ ਹਾਜ਼ਰ-ਨਾਜ਼ਰ ਮੌਜੂਦ ਹੈ ।

ਹੇ ਨਾਨਕ ! ਸਭ ਥਾਈਂ ਪ੍ਰਭੂ ਆਪ ਹੀ ਵਰਤ ਰਿਹਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦਿਆਂ ਨੂੰ ਇਹ ਸਮਝ ਆ ਜਾਂਦੀ ਹੈ ।੮।੬।੭।

**ਮਾਝ ਮਹਲਾ ੩ ॥ ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥ ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥ ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧॥ਰਹਾਉ॥ ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥ ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥੨॥ ਏਕੋ ਵੇਖਾ ਅਵਰੁ ਨ ਬੀਆ ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥ ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥੩॥ ਰਤਨੁ ਪਦਾਰਥੁ ਪਲਰਿ ਤਿਆਗੈ ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥ ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥੪॥ ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥ ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥੫॥ ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ॥ ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥੬॥ ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ ॥ ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥੭॥ ਆਪਿ ਕਰੇ ਕਿਸੁ ਆਖੈ ਕੋਈ ॥ ਆਖਣ ਜਾਈਐ ਜੇ ਭੂਲਾ ਹੋਈ ॥ ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥੮॥੭॥੮॥ {ਪੰਨਾ ੧੧੩-੧੧੪}**

**ਪਦ ਅਰਥ** :—ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ, ਆਤਮਕ ਮੌਤ ਤੋਂ ਬਚਾਣ ਵਾਲੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਕਿਨੈ—ਕਿਸੇ ਨੇ । ਚਖਿ—ਚੱਖ ਕੇ । ਅੰਤਰਿ—ਅੰਦਰ, ਹਿਰਦੇ ਵਿਚ । ਪਰਗਾਸੁ—ਸਹੀ ਜੀਵਨ ਦੀ ਸੂਝ, ਚਾਨਣ । ਦਰਿ—ਦਰਿ ਤੇ ।੧।

ਅੰਮ੍ਰਿਤਸਰੁ—ਅੰਮ੍ਰਿਤ ਦਾ ਕੁੰਡ । ਸਾਚਾ—ਸਦਾ ਕਾਇਮ ਰਹਿਣ ਵਾਲਾ । ਨਾਵੈ—ਇਸ਼ਨਾਨ ਕਰਦਾ ਹੈ ।੧।ਰਹਾਉ।

ਸਚੇ—ਹੇ ਸਦਾ-ਥਿਰ ਰਹਿਣ ਵਾਲੇ ! ਪਰਸਾਦਿ—ਕਿਰਪਾ ਨਾਲ । ਨ ਰਜਾ—ਨ ਰੱਜਾਂ, ਮੈਂ ਨਹੀਂ ਰੱਜਦਾ । ਸਾਲਾਹਿ—ਸਿਫ਼ਤਿ-ਸਾਲਾਹ ਕਰ ਕੇ । ਕਬ ਹੂੰ—ਕਬ ਹੀ, ਕਦੇ ਭੀ । ਨਾਵੈ ਕੀ—ਨਾਮ ਦੀ ।੨।

ਵੇਖਾ—ਵੇਖਾਂ, ਮੈਂ ਵੇਖਦਾ ਹਾਂ । ਬੀਆ—ਦੂਜਾ । ਤਿਖਾ—(ਮਾਇਆ ਦੀ) ਤ੍ਰੇਹ, ਤ੍ਰਿਸ਼ਨਾ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ।੩।

ਪਲਰਿ—ਤੋਰੀਏ ਦਾ ਨਾੜ । ਦੂਜੈ ਭਾਇ—ਦੂਜੇ ਦੇ ਪਿਆਰ ਵਿਚ, ਪ੍ਰਭੂ ਤੋਂ ਬਿਨਾ ਹੋਰ ਦੇ ਪ੍ਰੇਮ ਵਿਚ ।੪।

ਮੰਨਿ—ਮਨਿ, ਮਨ ਵਿਚ । ਅਨਦਿਨੁ—ਹੋਰ ਰੋਜ਼ । ਭੈ ਅੰਦਰਿ—{ਲਫ਼ਜ਼ 'ਭਉ' ਸੰਬੰਧਕ 'ਅੰਦਰਿ' ਦੇ ਕਾਰਨ 'ਭੈ' ਬਣ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਭੈ—ਭਉ ਦੀ ਰਾਹੀਂ । ਮਾਰਿ—(ਮਨ ਨੂੰ) ਮਾਰ ਕੇ ।੫।

ਭਰਮੁ—ਭਟਕਣਾ । ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ । ਅੰਤਰੁ—ਅੰਦਰਲਾ, ਮਨ {ਨੋਟ :—ਲਫ਼ਜ਼ 'ਅੰਤਰਿ' ਸੰਬੰਧਕ ਹੈ, ਲਫ਼ਜ਼ 'ਅੰਤਰੁ' ਨਾਂਵ ਹੈ} ।੬।

ਵਖਾਣੈ—ਉਚਾਰਦਾ ਹੈ, ਹੋਰਨਾਂ ਨੂੰ ਸੁਣਾਂਦਾ ਹੈ । ਭਰਮੇ—ਭਰਮਿ ਹੀ, ਭਟਕਣਾ ਵਿਚ ਹੀ । ਭਲਾ—ਕੁਰਾਹੇ ਪਿਆ ਰਹਿੰਦਾ ਹੈ । ਤਤੁ—ਅਸਲੀਅਤ {ਤ ਵਜ਼—ਠਹਏ ਰਏਓਲ ਨਓਟੁਰਏ ੋਡ ਟਹਏ ਹੁਮਓਨ ਸੁੋਲ ੋਰ ਟਹਏ ਮਏਟਏਰਓਿਲ ੋਰਲਦ ਓਸ ਬਏਨਿਗ ਦਿਏਨਟਚਿਓਲ ੱਟਿਹ ਟਹਏ ਸ਼ੁਪਰਏਮਏ ਭਏਨਿਗ} ।੭।

ਨਾਮੇ ਨਾਮਿ—ਨਾਮਿ ਹੀ ਨਾਮਿ, ਨਾਮ ਵਿਚ ਹੀ ਨਾਮ ਵਿਚ ਹੀ ।੮।

**ਅਰਥ** :—ਸਤਿਗੁਰੂ ਦੀ ਬਾਣੀ ਆਤਮਕ ਜੀਵਨ ਦੇਣ ਵਾਲੀ ਹੈ ਤੇ ਜੀਵਨ ਵਿਚ ਮਿਠਾਸ ਭਰਨ ਵਾਲੀ ਹੈ, ਪਰ ਕਿਸੇ ਵਿਰਲੇ ਗੁਰਮੁਖਿ ਨੇ ਇਸ ਬਾਣੀ ਦਾ ਰਸ ਲੈ ਕੇ ਇਹ ਤਬਦੀਲੀ ਵੇਖੀ ਹੈ । ਜੇਹੜਾ ਮਨੁੱਖ ਗੁਰੂ ਦੀ ਬਾਣੀ ਦਾ ਸ੍ਰੇਸ਼ਟ ਰਸ ਲੈਂਦਾ ਹੈ, ਉਸ ਦੇ ਅੰਦਰ ਸਹੀ ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ, ਉਹ ਸਦਾ-ਥਿਰ ਪ੍ਰਭੂ ਦੇ ਦਰ ਤੇ ਟਿਕਿਆ ਰਹਿੰਦਾ ਹੈ, ਉਸ ਦੇ ਅੰਦਰ ਗੁਰੂ ਦਾ ਸ਼ਬਦ ਆਪਣਾ ਪੂਰਾ ਪ੍ਰਭਾਵ ਪਾਈ ਰੱਖਦਾ ਹੈ ।੧।

ਮੈਂ ਸਦਾ ਉਸ ਮਨੁੱਖ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਜੇਹੜੇ ਗੁਰੂ ਦੇ ਚਰਨਾਂ ਵਿਚ ਆਪਣਾ ਚਿੱਤ ਜੋੜੀ ਰੱਖਦਾ ਹੈ । ਸਤਿਗੁਰੂ ਆਤਮਕ ਜੀਵਨ ਦੇਣ ਵਾਲੇ ਜਲ ਦਾ ਕੁੰਡ ਹੈ, ਉਹ ਕੁੰਡ ਸਦਾ ਕਾਇਮ ਰਹਿਣ ਵਾਲਾ (ਭੀ) ਹੈ । (ਜਿਸ ਮਨੁੱਖ ਦਾ) ਮਨ (ਉਸ ਕੁੰਡ ਵਿਚ) ਇਸ਼ਨਾਨ ਕਰਦਾ ਹੈ, (ਉਹ ਆਪਣੇ ਮਨ ਦੀ ਵਿਕਾਰਾਂ ਦੀ) ਮੈਲ ਦੂਰ ਕਰ ਲੈਂਦਾ ਹੈ ।੧।ਰਹਾਉ।

ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ! ਕਿਸੇ ਜੀਵ ਨੇ ਤੇਰੇ ਗੁਣਾਂ ਦਾ ਅਖ਼ੀਰ ਨਹੀਂ ਲੱਭਾ । ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ (ਤੇਰੇ ਚਰਨਾਂ ਵਿਚ ਆਪਣਾ) ਚਿੱਤ ਜੋੜਿਆ ਹੈ । (ਹੇ ਪ੍ਰਭੂ ! ਮਿਹਰ ਕਰ ਕਿ) ਮੈਂ ਤੇਰੀ ਸਿਫ਼ਤਿ-ਸਾਲਾਹ ਕਰਦਾ ਕਰਦਾ ਕਦੇ ਭੀ ਨਾਹ ਰੱਜਾਂ, ਤੇਰੇ ਸਦਾ-ਥਿਰ ਰਹਿਣ ਵਾਲੇ ਨਾਮ ਦੀ ਭੁੱਖ ਮੈਨੂੰ ਸਦਾ ਲੱਗੀ ਰਹੇ ।੨।

(ਹੇ ਭਾਈ !) ਗੁਰੂ ਦੀ ਕਿਰਪਾ ਨਾਲ ਮੈਂ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਰਸ ਪੀਤਾ ਹੈ, ਹੁਣ ਮੈਂ (ਹਰ ਥਾਂ) ਇਕ ਪਰਮਾਤਮਾ ਨੂੰ ਹੀ ਵੇਖਦਾ ਹਾਂ, (ਉਸ ਤੋਂ ਬਿਨਾ ਮੈਨੂੰ) ਕੋਈ ਹੋਰ ਨਹੀਂ (ਦਿੱਸਦਾ) । ਗੁਰੂ ਦੇ ਸ਼ਬਦ ਵਿਚ ਜੁੜ ਕੇ ਮੈਂ ਮਾਇਆ ਦੀ ਤ੍ਰਿਸ਼ਨਾ ਦੂਰ ਕਰ ਲਈ ਹੈ, ਹੁਣ ਮੈਂ ਆਤਮਕ ਅਡੋਲਤਾ ਵਿਚ ਆਤਮਕ ਆਨੰਦ ਵਿਚ ਲੀਨ ਰਹਿੰਦਾ ਹਾਂ ।੩।

ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਪ੍ਰਭੂ ਨੂੰ ਭੁਲਾ ਕੇ) ਮਾਇਆ ਦੇ ਪਿਆਰ ਵਿਚ ਫਸਿਆ ਰਹਿੰਦਾ ਹੈ, ਉਹ ਪਰਮਾਤਮਾ ਦੇ ਨਾਮ-ਰਤਨ ਨੂੰ (ਦੁਨੀਆ ਦੇ ਸਭ ਪਦਾਰਥਾਂ ਨਾਲੋਂ ਸ੍ਰੇਸ਼ਟ) ਪਦਾਰਥ ਨੂੰ ਤੋਰੀਏ ਦੇ ਨਾੜ ਦੇ ਵੱਟੇ ਵਿਚ ਹੱਥੋਂ ਗਵਾਂਦਾ ਰਹਿੰਦਾ ਹੈ । ਜੇਹੜਾ (ਦੁਖਦਾਈ ਬੀਜ) ਉਹ ਮਨਮੁਖ ਬੀਜਦਾ ਹੈ, ਉਸ ਦਾ ਉਹੀ (ਦੁਖਦਾਈ) ਫਲ ਉਹ ਹਾਸਲ ਕਰਦਾ ਹੈ, ਉਹ ਕਦੇ ਸੁਪਨੇ ਵਿਚ ਭੀ ਆਤਮਕ ਆਨੰਦ ਨਹੀਂ ਪਾਂਦਾ ।੪।

ਜਿਸ ਮਨੁੱਖ ਉੱਤੇ ਪਰਮਾਤਮਾ ਆਪਣੀ ਕਿਰਪਾ ਕਰਦਾ ਹੈ ਉਹੀ ਮਨੁੱਖ (ਆਤਮਕ ਆਨੰਦ) ਪ੍ਰਾਪਤ ਕਰਦਾ ਹੈ (ਕਿਉਂਕਿ ਉਹ) ਗੁਰੂ ਦਾ ਸ਼ਬਦ ਆਪਣੇ ਮਨ ਵਿਚ ਵਸਾਈ ਰੱਖਦਾ ਹੈ । ਉਹ ਮਨੁੱਖ ਹਰ ਰੋਜ਼ ਹਰ ਵੇਲੇ ਪਰਮਾਤਮਾ ਦੇ ਡਰ-ਅਦਬ ਵਿਚ ਟਿਕਿਆ ਰਹਿੰਦਾ ਹੈ, ਤੇ ਉਸ ਡਰ-ਅਦਬ ਦੀ ਬਰਕਤਿ ਨਾਲ ਆਪਣੇ ਮਨ ਨੂੰ ਮਾਰ ਕੇ (ਵਿਕਾਰਾਂ ਵਲੋਂ ਮਾਰ ਕੇ ਵਿਕਾਰਾਂ ਵਲ ਦੀ) ਦੌੜ-ਭੱਜ ਦੂਰ ਕਰੀ ਰੱਖਦਾ ਹੈ ।੫।

ਜਿਸ ਮਨੁੱਖ ਨੇ (ਆਪਣੇ ਮਨ ਦੀ ਵਿਕਾਰਾਂ ਵਲ ਦੀ) ਦੌੜ-ਭੱਜ ਮੁਕਾ ਲਈ, ਉਸ ਨੇ ਸਦਾ ਆਤਮਕ ਆਨੰਦ ਮਾਣਿਆ, ਗੁਰੂ ਦੀ ਕਿਰਪਾ ਨਾਲ ਉਸ ਨੇ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ । ਜੀਵਨ ਨੂੰ ਪਵਿੱਤ੍ਰ ਕਰਨ ਵਾਲੀ ਗੁਰਬਾਣੀ ਦੀ ਸਹਾਇਤਾ ਨਾਲ ਉਸ ਦਾ ਮਨ ਪਵਿੱਤ੍ਰ ਹੋ ਗਿਆ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੬।

(ਪੰਡਿਤ) ਵੇਦ ਸ਼ਾਸਤ੍ਰ ਸਿਮ੍ਰਿਤੀਆਂ (ਆਦਿਕ ਧਰਮ-ਪੁਸਤਕ) ਹੋਰਨਾਂ ਨੂੰ ਪੜ੍ਹ ਪੜ੍ਹ ਕੇ ਸੁਣਾਂਦਾ ਰਹਿੰਦਾ ਹੈ, ਪਰ ਆਪ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ । ਉਹ ਅਸਲੀਅਤ ਨੂੰ ਨਹੀਂ ਸਮਝਦਾ । ਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾ ਉਹ ਆਤਮਕ ਆਨੰਦ ਨਹੀਂ ਮਾਣ ਸਕਦਾ, ਦੁੱਖ ਹੀ ਦੁੱਖ (ਪੈਦਾ ਕਰਨ ਵਾਲੀ) ਕਮਾਈ ਕਰਦਾ ਰਹਿੰਦਾ ਹੈ ।੭।

(ਪਰ ਇਹ ਸਾਰੀ ਖੇਡ ਪਰਮਾਤਮਾ ਦੇ ਆਪਣੇ ਹੱਥ ਵਿਚ ਹੈ । ਸਭ ਜੀਵਾਂ ਵਿਚ ਵਿਆਪਕ ਹੋ ਕੇ ਪਰਮਾਤਮਾ) ਆਪ ਹੀ (ਸਭ ਕੁਝ) ਕਰਦਾ ਹੈ । ਕਿਸ ਨੂੰ ਕੋਈ ਆਖ ਸਕਦਾ ਹੈ (ਕਿ ਤੂੰ ਕੁਰਾਹੇ ਜਾ ਰਿਹਾ ਹੈਂ) ? ਕਿਸੇ ਨੂੰ ਸਮਝਾਣ ਦੀ ਲੋੜ ਤਦੋਂ ਹੀ ਪੈ ਸਕਦੀ ਹੈ, ਜੇ ਉਹ (ਆਪ) ਕੁਰਾਹੇ ਪਿਆ ਹੋਇਆ ਹੋਵੇ । ਹੇ ਨਾਨਕ ! ਪਰਮਾਤਮਾ ਆਪ ਹੀ (ਸਭ ਜੀਵਾਂ ਵਿਚ ਵਿਆਪਕ ਹੋ ਕੇ ਸਭ ਕੁਝ) ਕਰ ਰਿਹਾ ਹੈ ਤੇ (ਜੀਵਾਂ ਪਾਸੋਂ) ਕਰਾ ਰਿਹਾ ਹੈ, ਉਹ ਆਪ ਹੀ (ਸਰਬ-ਵਿਆਪਕ ਹੋ ਕੇ ਆਪਣੇ) ਨਾਮ ਵਿਚ ਹੀ ਲੀਨ ਹੋ ਸਕਦਾ ਹੈ ।੮।੭।੮।

ਮਾਝ ਮਹਲਾ ੩ ॥ ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥ ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥ ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ ਬਿਖੁ ਭਉਜਲੁ ਸਬਦਿ ਤਰਾਵਣਿਆ ॥੧॥ਰਹਾਉ॥ ਮਨਮੁਖ ਮੁਗਧ ਕਰਹਿ ਚਤੁਰਾਈ ॥ ਨਾਤਾ ਧੋਤਾ ਥਾਇ ਨ ਪਾਈ ॥ ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥੨॥ ਮਨਮੁਖ ਅੰਧੇ ਕਿਛੂ ਨਾ ਸੂਝੈ ॥ ਮਰਣੁ ਲਿਖਾਇ ਆਏ ਨਹੀ ਬੂਝੈ ॥ ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥੩॥ ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥ ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥੪॥ ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥ ਮਨੁ ਤਨੁ ਮੋਹਿਆ ਸਹਜਿ ਸੁਭਾਏ ॥ ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥੫॥ ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥ ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥ ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥੬॥ ਸਚਾ ਸਚੋ ਸਚਿ ਪਤੀਜੈ ॥ ਗੁਰ ਪਰਸਾਦੀ ਅੰਦਰੁ ਭੀਜੈ ॥ ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥ ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥ {ਪੰਨਾ ੧੧੪}

**ਪਦ ਅਰਥ** :—ਆਪੇ—(ਪ੍ਰਭੂ) ਆਪ ਹੀ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਸੋਹਣੇ ਪ੍ਰੇਮ ਵਿਚ । ਸਬਦਿ—ਸ਼ਬਦ ਦੀ ਰਾਹੀਂ । ਰਤਾ—ਰੱਤਾ, ਰੰਗਿਆ ਜਾਂਦਾ ਹੈ । ਰਸਨਾ—ਜੀਭ । ਚਲੂਲੀ—ਗੂੜ੍ਹੇ ਰੰਗ ਵਾਲੀ । ਭੈ—(ਪ੍ਰਭੂ ਦੇ) ਡਰ-ਅਦਬ ਵਿਚ । ਭਾਇ—(ਪ੍ਰਭੂ ਦੇ) ਪ੍ਰੇਮ ਵਿਚ ।੧।

ਮੰਨਿ—ਮਨਿ, ਮਨ ਵਿਚ । ਤੇ—ਤੋਂ, ਨਾਲ । ਬਿਖੁ—ਜ਼ਹਰ । ਭਉਜਲੁ—ਸੰਸਾਰ-ਸਮੁੰਦਰ ।੧।ਰਹਾਉ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਮੁਗਧ—ਮੂਰਖ । ਥਾਇ—ਥਾਂ ਵਿਚ । ਥਾਇ ਨ ਪਾਈ—ਪਰਵਾਨ ਨਹੀਂ ਹੁੰਦਾ । ਜਾਸੀ—ਜਾਇਗਾ ।੨।

ਕਿਛੂ ਨਾ ਸੂਝੈ—(ਸਹੀ ਜੀਵਨ-ਜੁਗਤਿ ਬਾਰੇ) ਕੁਝ ਭੀ ਨਹੀਂ ਅਹੁੜਦਾ ।੩।

ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਕਰਣੀ—{ਕਰਣੀਯ} ਕਰਨ-ਜੋਗ ਕੰਮ । ਸਰੁ—ਸ੍ਰੇਸ਼ਟ (ਕੰਮ) । ਗੁਰਿ—ਗੁਰੂ ਦੀ ਰਾਹੀਂ । ਮੋਖ ਦੁਆਰੁ—(ਵਿਕਾਰਾਂ ਤੋਂ) ਖ਼ਲਾਸੀ ਦਾ ਦਰਵਾਜ਼ਾ । ਅਨਦਿਨੁ—ਹਰ ਰੋਜ਼ । ਸਬਦਿ—ਸ਼ਬਦ ਦੀ ਰਾਹੀਂ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਰਸਿ—ਰਸ ਵਿਚ । ਸਹਜੇ—ਆਤਮਕ ਅਡੋਲਤਾ ਵਿਚ (ਟਿਕ ਕੇ) ।੫।

ਰੰਗੁ—ਲਗਨ । ਸੁਖਿ—ਆਤਮਕ ਆਨੰਦ ਵਿਚ । ਵਿਟਹੁ—ਤੋਂ ।੬।

ਪਤੀਜੈ—ਗਿੱਝ ਜਾਂਦਾ ਹੈ । ਅੰਦਰੁ—ਹਿਰਦਾ {ਲਫ਼ਜ਼ 'ਅੰਦਰ' ਨਾਂਵ ਹੈ, ਲਫ਼ਜ਼ 'ਅੰਦਰਿ' ਸੰਬੰਧਕ ਹੈ । ਦੋਹਾਂ ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਬੈਸਿ—ਬੈਠ ਕੇ, ਟਿਕ ਕੇ । ਸੁਥਾਨਿ—ਸ੍ਰੇਸ਼ਟ ਥਾਂ ਵਿਚ । ਆਪੇ—ਪ੍ਰਭੂ ਆਪ ਹੀ । ਸਤਿ—{ਸਯ} ਠੀਕ ।੭।

ਜਿਸ ਨੋ—{ਵੇਖੋ 'ਜਿਸੁ ਅੰਦਰਿ' । ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਅੰਤਰਿ—ਵਿਚ । ਦਰਿ—ਦਰ ਤੇ ।੮।

**ਅਰਥ** :—ਪ੍ਰਭੂ ਆਪ ਹੀ (ਜਿਨ੍ਹਾਂ ਮਨੁੱਖਾਂ ਨੂੰ) ਆਤਮਕ ਅਡੋਲਤਾ ਦੇ (ਰੰਗ) ਵਿਚ ਰੰਗਦਾ ਹੈ, ਸ੍ਰੇਸ਼ਟ ਪਿਆਰ (ਦੇ ਰੰਗ) ਵਿਚ ਰੰਗਦਾ ਹੈ, ਜਿਨ੍ਹਾਂ ਨੂੰ ਗੁਰੂ ਦੇ ਸ਼ਬਦ ਵਿਚ (ਜੋੜ ਕੇ ਇਹ) ਰੰਗ ਚਾੜ੍ਹਦਾ ਹੈ, ਉਹਨਾਂ ਦਾ ਮਨ ਰੰਗਿਆ ਜਾਂਦਾ ਹੈ ਉਹਨਾਂ ਦਾ ਸਰੀਰ ਰੰਗਿਆ ਜਾਂਦਾ ਹੈ, ਉਹਨਾਂ ਦੀ ਜੀਭ (ਨਾਮ-) ਰੰਗ ਵਿਚ ਗੂੜ੍ਹੀ ਲਾਲ ਹੋ ਜਾਂਦੀ ਹੈ । ਗੁਰੂ ਉਹਨਾਂ ਨੂੰ ਪ੍ਰਭੂ ਦੇ ਡਰ-ਅਦਬ ਵਿਚ ਰੱਖ ਕੇ ਪ੍ਰਭੂ ਦੇ ਪਿਆਰ ਵਿਚ ਜੋੜ ਕੇ ਨਾਮ-ਰੰਗ ਚਾੜ੍ਹਦਾ ਹੈ ।

ਮੈਂ ਸਦਾ ਉਹਨਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ ਜੋ ਉਸ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਂਦੇ ਹਨ ਜਿਸ ਨੂੰ ਕਿਸੇ ਦਾ ਡਰ ਖ਼ਤਰਾ ਨਹੀਂ । ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਨਿਰਭਉ ਪਰਮਾਤਮਾ ਦਾ ਧਿਆਨ ਧਰਿਆ ਹੈ, ਪਰਮਾਤਮਾ ਉਹਨਾਂ ਨੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ ਜ਼ਹਰ-ਰੂਪ ਸੰਸਾਰ-ਸੰਮੁਦਰ ਤੋਂ ਪਾਰ ਲੰਘਾ ਲੈਂਦਾ ਹੈ (ਭਾਵ, ਉਸ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ ਜਿਸ ਦਾ ਮੋਹ ਆਤਮਕ ਜੀਵਨ ਵਾਸਤੇ ਜ਼ਹਰ ਵਰਗਾ ਹੈ) ।੧।ਰਹਾਉ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ ਚਤੁਰਾਈਆਂ ਕਰਦੇ ਹਨ (ਤੇ ਆਖਦੇ ਹਨ ਕਿ ਅਸੀਂ ਤੀਰਥ-ਇਸ਼ਨਾਨ ਆਦਿਕ ਪੁੰਨ-ਕਰਮ ਕਰਦੇ ਹਾਂ) (ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ) ਬਾਹਰੋਂ ਕਿਤਨਾ ਭੀ ਪਵਿਤ੍ਰ ਕਰਮ ਕਰਨ ਵਾਲਾ ਹੋਵੇ (ਪਰਮਾਤਮਾ ਦੀ ਹਜ਼ੂਰੀ ਵਿਚ) ਪਰਵਾਨ ਨਹੀਂ ਹੁੰਦਾ । (ਉਹ ਜਗਤ ਵਿਚ ਆਤਮਕ ਜੀਵਨ ਵਲੋਂ) ਜਿਹੋ ਜਿਹਾ (ਖ਼ਾਲੀ ਆਉਂਦਾ ਹੈ ਉਹੋ ਜਿਹਾ (ਖ਼ਾਲੀ) ਹੀ ਚਲਾ ਜਾਂਦਾ ਹੈ (ਜਗਤ ਵਿਚ) ਔਗੁਣ ਕਰ ਕਰ ਕੇ (ਆਖ਼ਰ) ਪਛਤਾਂਦਾ ਹੀ (ਜਾਂਦਾ) ਹੈ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ, ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁੱਖ ਨੂੰ (ਸਹੀ ਜੀਵਨ-ਜੁਗਤਿ ਬਾਰੇ) ਕੁਝ ਨਹੀਂ ਅਹੁੜਦਾ (ਪਿਛਲੇ ਜਨਮਾਂ ਵਿਚ ਮਨਮੁਖਤਾ ਦੇ ਅਧੀਨ ਕੀਤੇ ਕਰਮਾਂ ਅਨੁਸਾਰ)

ਆਤਮਕ ਮੌਤ (ਦੇ ਸੰਸਕਾਰ ਆਪਣੇ ਮਨ ਦੀ ਪੱਟੀ ਉੱਤੇ) ਲਿਖਾ ਕੇ ਉਹ (ਜਗਤ ਵਿਚ) ਆਉਂਦਾ ਹੈ (ਇਥੇ ਭੀ ਉਸ ਨੂੰ) ਸਮਝ ਨਹੀਂ ਪੈਂਦੀ, ਆਪਣੇ ਮਨ ਦੇ ਪਿੱਛੇ ਤੁਰ ਕੇ ਹੀ ਕਰਮ ਕਰਦਾ ਰਹਿੰਦਾ ਹੈ, (ਸਹੀ ਜੀਵਨ-ਜੁਗਤਿ ਦੀ ਸੂਝ) ਹਾਸਲ ਨਹੀਂ ਕਰਦਾ, ਤੇ ਪਰਮਾਤਮਾ ਦੇ ਨਾਮ ਤੋਂ ਵਾਂਜਿਆਂ ਰਹਿ ਕੇ ਮਨੁੱਖਾ ਜਨਮ ਅਜਾਈਂ ਗਵਾ ਜਾਂਦਾ ਹੈ ।੩।

(ਹੇ ਭਾਈ !) ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਹੀ ਕਰਨ-ਜੋਗ ਕੰਮ ਹੈ, ਗੁਰੂ ਦਾ ਸ਼ਬਦ (ਹਿਰਦੇ ਵਿਚ ਵਸਾਣਾ ਹੀ) ਸ੍ਰੇਸ਼ਟ (ਉੱਦਮ) ਹੈ । ਪੂਰੇ ਗੁਰੂ ਦੀ ਰਾਹੀਂ ਹੀ ਵਿਕਾਰਾਂ ਤੋਂ ਖ਼ਲਾਸੀ ਪਾਣ ਦਾ ਦਰਵਾਜ਼ਾ ਲੱਭਦਾ ਹੈ । (ਗੁਰੂ ਜਿਨ੍ਹਾਂ ਨੂੰ) ਹਰ ਵੇਲੇ ਆਪਣੀ ਬਾਣੀ ਦੀ ਰਾਹੀਂ ਆਪਣੇ ਸ਼ਬਦ ਦੀ ਰਾਹੀਂ (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣਾਂਦਾ ਰਹਿੰਦਾ ਹੈ, ਉਹ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਰੰਗੇ ਜਾਂਦੇ ਹਨ, ਉਹ ਉਸ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ ।੪।

ਜਿਸ ਮਨੁੱਖ ਦੀ ਜੀਭ ਪੂਰੀ ਲਗਨ ਲਾ ਕੇ ਪਰਮਾਤਮਾ ਦੇ ਨਾਮ-ਰਸ ਵਿਚ ਰੰਗੀ ਜਾਂਦੀ ਹੈ, ਉਸ ਦਾ ਮਨ ਆਤਮਕ ਅਡੋਲਤਾ ਵਿਚ ਮਸਤ ਰਹਿੰਦਾ ਹੈ, ਉਸ ਦਾ ਸਰੀਰ ਪ੍ਰੇਮ-ਰੰਗ ਵਿਚ ਮਗਨ ਰਹਿੰਦਾ ਹੈ । ਆਤਮਕ ਅਡੋਲਤਾ ਵਿਚ ਟਿਕ ਕੇ ਉਹ ਪਿਆਰੇ ਪ੍ਰੀਤਮ ਪ੍ਰਭੂ ਨੂੰ ਮਿਲ ਪੈਂਦਾ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਹੀ ਲੀਨ ਰਹਿੰਦਾ ਹੈ ।੫।

ਜਿਸ ਮਨੁੱਖ ਦੇ ਹਿਰਦੇ ਵਿਚ ਲਗਨ ਹੈ, ਉਹੀ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ । ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਤਮਕ ਅਡੋਲਤਾ ਵਿਚ ਆਤਮਕ ਆਨੰਦ ਵਿਚ ਮਗਨ ਹੋਇਆ ਰਹਿੰਦਾ ਹੈ । ਮੈਂ ਸਦਾ ਉਹਨਾਂ ਬੰਦਿਆਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ ਗੁਰੂ ਦੀ ਦੱਸੀ ਕਾਰ ਵਿਚ ਆਪਣਾ ਚਿੱਤ ਲਾਇਆ ਹੋਇਆ ਹੈ ।੬।

ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਦਾ ਹਿਰਦਾ (ਸਿਫ਼ਤਿ-ਸਾਲਾਹ ਦੇ ਰਸ ਨਾਲ) ਭਿੱਜਿਆ ਰਹਿੰਦਾ ਹੈ, ਜਿਨ੍ਹਾਂ ਦਾ ਮਨ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰ ਕੇ ਸਦਾ-ਥਿਰ ਦੀ ਯਾਦ ਵਿਚ ਗਿੱਝਿਆ ਰਹਿੰਦਾ ਹੈ ਉਹ ਸ੍ਰੇਸ਼ਟ ਅੰਤਰ ਆਤਮੇ ਵਿਚ ਟਿਕ ਕੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ । ਪ੍ਰਭੂ ਆਪ ਹੀ ਉਹਨਾਂ ਨੂੰ ਇਹ ਸਰਧਾ ਬਖ਼ਸ਼ਦਾ ਹੈ ਕਿ ਸਿਫ਼ਤਿ-ਸਾਲਾਹ ਦੀ ਕਾਰ ਹੀ ਸਹੀ ਜੀਵਨ-ਕਾਰ ਹੈ ।੭।

ਪਰ ਪ੍ਰਭੂ ਦਾ ਨਾਮ ਸਿਮਰਨ ਦੀ ਸੂਝ ਉਹੀ ਮਨੁੱਖ ਹਾਸਲ ਕਰਦਾ ਹੈ, ਜਿਸ ਉੱਤੇ ਪ੍ਰਭੂ ਮਿਹਰ ਦੀ ਨਿਗਾਹ ਕਰਦਾ ਹੈ । ਗੁਰੂ ਦੀ ਕਿਰਪਾ ਨਾਲ (ਨਾਮ ਸਿਮਰਿਆਂ) ਉਸ ਦੀ ਹਉਮੈ ਦੂਰ ਹੋ ਜਾਂਦੀ ਹੈ । ਹੇ ਨਾਨਕ ! ਉਸ ਮਨੁੱਖ ਦੇ ਮਨ ਵਿਚ ਪ੍ਰਭੂ ਦਾ ਨਾਮ ਵੱਸ ਪੈਂਦਾ ਹੈ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਉਸ ਨੂੰ ਸੋਭਾ ਮਿਲਦੀ ਹੈ ।੮।੮।੯।

ਮਾਝ ਮਹਲਾ ੩ ॥ ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥ ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥ ਹਰਿ ਸਤ ਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ਰਹਾਉ॥ ਸਤਿਗੁਰੁ ਸੇਵੀ ਸਬਦਿ ਸੁਹਾਇਆ ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥ ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥੨॥ ਬਿਨੁ ਗੁਰ, ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥ ਬਿਨੁ ਗੁਰ ਸੇਵੇ ਸੁਖੁ ਨਾ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥੩॥ ਇਹੁ ਮਨੁ ਆਰਸੀ ਕੋਈ

**ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥ ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥੪॥ ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥ ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥ ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥੫॥ ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥ ਦੂਜਾ ਭਰਮੁ ਗੁਰ ਸਬਦਿ ਜਲਾਏ ॥ ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥੬॥ ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ਗੁਰਮੁਖਿ ਪਾਏ ਮੋਖ ਦੁਆਰੁ ॥ ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥੭॥ ਸਤਿਗੁਰੁ ਦਾਤਾ ਮਿਲੈ ਮਿਲਾਇਆ ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥ ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥ {ਪੰਨਾ ੧੧੪-੧੧੫}**

**ਪਦ ਅਰਥ** :—ਸੇਵਿਐ—ਜੇ ਸੇਵਾ ਕੀਤੀ ਜਾਏ, ਜੇ ਆਸਰਾ ਬਣਾਇਆ ਜਾਏ {ਸੇਵੱ—ਠੋ ਬਣ ਟਓਕਣ ੋਨਏਸਏਲਡ ਟੋ} । ਅਚਿੰਤੁ—ਜਿਸ ਨੂੰ ਕੋਈ ਚਿੰਤਾ ਪੋਹ ਨ ਸਕੇ । ਮਨਿ—ਮਨ ਵਿਚ । ਆਈ—ਆਇ, ਆ ਕੇ । ਸਫਲਿਓ—ਫਲਾਂ ਵਾਲਾ । ਜਿਨਿ—ਜਿਸ (ਮਨੁੱਖ) ਨੇ । ਤਿਸੁ ਤਿਖਾ—ਉਸ ਦੀ ਤ੍ਰੇਹ ।੧।

ਸਚੁ—ਸਦਾ-ਥਿਰ ਪ੍ਰਭੂ । ਮੇਲਿ—ਮਿਲਾ ਕੇ ।੧।ਰਹਾਉ।

ਸੇਵੀ—ਸੇਵੀਂ, ਮੈਂ ਸੇਂਵਦਾ ਹਾਂ । ਜਿਨਿ—ਜਿਸ (ਗੁਰੂ) ਨੇ । ਮੰਨਿ—ਮਨਿ, ਮਨ ਵਿਚ ।੨।

ਬਿਨੁ ਗੁਰ—ਗੁਰੂ ਤੋਂ ਬਿਨਾ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਸਾਧਨ ਕਰਨ ਵਾਲੇ । ਪੂਰੈ ਭਾਗਿ—ਪੂਰੀ ਕਿਸਮਤਿ ਨਾਲ ।੩।

ਆਰਸੀ—ਮੂੰਹ ਵੇਖਣ ਵਾਲਾ ਸ਼ੀਸ਼ਾ । ਮੋਰਚਾ—ਜੰਗਾਲ । ਸੋਖੈ—ਸੁਕਾ ਦੇਵੇ । ਅਨਹਤ—ਇਕ-ਰਸ, ਲਗਾਤਾਰ {ਅਨਾਹਤ—ਅਨੱ-ਆਹਤ} । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਕਿਹੁ—ਕਿਸੇ ਪਾਸੋਂ । ਗੁਰਿ—ਗੁਰੂ ਨੇ । ਆਪੁ—ਆਪਾ, ਆਪਣਾ ਆਤਮਕ ਜੀਵਨ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ।੫।

ਇਕਸੁ ਸਿਉ—ਇਕ (ਪਰਮਾਤਮਾ) ਨਾਲ ਹੀ । ਲਿਵ—ਲਗਨ, ਪਿਆਰ । ਸਬਦਿ—ਸ਼ਬਦ ਦੀ ਰਾਹੀਂ । ਨਿਧਾਨੁ—ਖ਼ਜ਼ਾਨਾ ।੬।

ਕੀਰਤਿ—ਸਿਫ਼ਤਿ-ਸਾਲਾਹ । ਕਰਣੀ—ਕਰਨ-ਜੋਗ ਕੰਮ {ਕਰਣੀਯ} । ਸਾਰੁ—ਸ੍ਰੇਸ਼ਟ । ਮੋਖ ਦੁਆਰੁ—ਵਿਕਾਰਾਂ ਤੋਂ ਖ਼ਲਾਸੀ ਦਾ ਦਰਵਾਜ਼ਾ । ਅਨਦਿਨੁ—{ਅਨੁਦਿਨ} ਹਰ ਰੋਜ਼ । ਮਹਲਿ—ਪ੍ਰਭੂ ਦੇ ਮਹਲ ਵਿਚ ।੭।

ਵਡਿਆਈ—ਇੱਜ਼ਤ । ਸਚੇ ਕੇ—ਸਦਾ-ਥਿਰ ਰਹਿਣ ਵਾਲੇ ਦੇ ।੮।

**ਅਰਥ** :—ਜੇ (ਮਨੁੱਖ) ਗੁਰੂ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ-ਪਰਨਾ ਬਣਾ ਲਏ, ਤਾਂ ਉਸ ਨੂੰ ਇਹ ਭਾਰੀ ਇੱਜ਼ਤ ਮਿਲਦੀ ਹੈ ਕਿ ਉਹ ਪਰਮਾਤਮਾ ਉਸ ਦੇ ਮਨ ਵਿਚ ਆ ਵੱਸਦਾ ਹੈ ਜਿਸ ਨੂੰ ਦੁਨੀਆ ਵਾਲੀ ਕੋਈ ਚਿੰਤਾ ਪੋਹ ਨਹੀਂ ਸਕਦੀ । (ਹੇ ਭਾਈ !) ਪਰਮਾਤਮਾ (ਮਾਨੋ) ਇਕ ਫਲਦਾਰ ਰੁੱਖ ਹੈ ਜਿਸ ਵਿਚੋਂ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਚੋਂਦਾ ਹੈ । ਜਿਸ ਮਨੁੱਖ ਨੇ (ਉਹ ਰਸ) ਪੀ ਲਿਆ, ਨਾਮ-ਰਸ ਨੇ ਉਸ ਦੀ (ਮਾਇਆ ਦੀ) ਤ੍ਰੇਹ ਦੂਰ ਕਰ ਦਿੱਤੀ ।੧।

ਮੈਂ ਸਦਕੇ ਹਾਂ ਕੁਰਬਾਨ ਹਾਂ (ਪਰਮਾਤਮਾ ਤੋਂ), ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਸਾਧ-ਸੰਗਤਿ ਵਿਚ ਮਿਲਾ ਕੇ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ । ਪਰਮਾਤਮਾ ਆਪ ਹੀ ਸਾਧ ਸੰਗਤਿ ਦਾ ਮੇਲ ਕਰਦਾ ਹੈ । (ਜੇਹੜਾ ਮਨੁੱਖ ਸਾਧ ਸੰਗਤਿ ਵਿਚ ਜੁੜਦਾ ਹੈ ਉਹ) ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਗੁਣ ਗਾਂਦਾ ਹੈ ।੧।ਰਹਾਉ।

(ਹੇ ਭਾਈ !) ਮੈਂ ਉਸ ਗੁਰੂ ਨੂੰ ਆਪਣਾ ਆਸਰਾ-ਪਰਨਾ ਬਣਾਇਆ ਹੈ, ਜਿਸ ਨੇ ਆਪਣੇ ਸ਼ਬਦ ਦੀ ਰਾਹੀਂ ਮੇਰਾ ਜੀਵਨ ਸੰਵਾਰ ਦਿੱਤਾ ਹੈ, ਜਿਸ ਨੇ ਪਰਮਾਤਮਾ ਦਾ ਨਾਮ ਮੇਰੇ ਮਨ ਵਿਚ ਵਸਾ ਦਿੱਤਾ ਹੈ । (ਹੇ ਭਾਈ !) ਪਰਮਾਤਮਾ ਦਾ ਨਾਮ ਪਵਿਤ੍ਰ ਹੈ, ਹਉਮੈ ਦੀ ਮੈਲ ਦੂਰ ਕਰ ਦੇਂਦਾ ਹੈ । (ਜੇਹੜਾ ਮਨੁੱਖ ਪ੍ਰਭੂ-ਨਾਮ ਨੂੰ ਆਪਣੇ ਮਨ ਵਿਚ ਵਸਾਂਦਾ ਹੈ ਉਹ) ਸਦਾ-ਥਿਰ ਪ੍ਰਭੂ ਦੇ ਦਰ ਤੇ ਸੋਭਾ ਖੱਟਦਾ ਹੈ ।੨।

ਪਰ ਜੋਗ-ਸਾਧਨ ਕਰਨ ਵਾਲੇ ਤੇ ਜੋਗ-ਸਾਧਨ ਵਿਚ ਪੁੱਗੇ ਹੋਏ ਅਨੇਕਾਂ ਜੋਗੀ ਤਰਲੇ ਲੈਂਦੇ ਰਹਿ ਗਏ, ਪਰਮਾਤਮਾ ਦਾ ਨਾਮ ਗੁਰੂ (ਦੀ ਸਰਨ) ਤੋਂ ਬਿਨਾ ਨਹੀਂ ਮਿਲਦਾ । ਗੁਰੂ ਦੀ ਸਰਨ ਆਉਣ ਤੋਂ ਬਿਨਾ ਆਤਮਕ ਆਨੰਦ ਨਹੀਂ ਬਣਦਾ, ਵੱਡੀ ਕਿਸਮਤਿ ਨਾਲ ਗੁਰੂ ਮਿਲਦਾ ਹੈ ।੩।

ਮਨੁੱਖ ਦਾ ਇਹ ਮਨ ਆਰਸੀ (ਲੋਕਨਿਗ-ਗਲਓਸਸ) ਸਮਾਨ ਹੈ (ਇਸ ਦੀ ਰਾਹੀਂ ਹੀ ਮਨੁੱਖ ਆਪਣਾ ਆਤਮਕ ਜੀਵਨ ਵੇਖ ਸਕਦਾ ਹੈ, ਪਰ) ਸਿਰਫ਼ ਉਹੀ ਮਨੁੱਖ ਵੇਖਦਾ ਹੈ ਜੇਹੜਾ ਗੁਰੂ ਦੀ ਸਰਨ ਪਏ (ਗੁਰੂ ਦਾ ਆਸਰਾ ਲੈਣ ਤੋਂ ਬਿਨਾ ਇਸ ਮਨ ਨੂੰ ਹਉਮੈ ਦਾ ਜੰਗਾਲ ਲੱਗਾ ਰਹਿੰਦਾ ਹੈ) ਜਦੋਂ (ਗੁਰੂ ਦੇ ਦਰ ਤੇ ਪੈ ਕੇ ਮਨੁੱਖ ਆਪਣੇ ਅੰਦਰੋਂ ਹਉਮੈ ਮੁਕਾਂਦਾ ਹੈ ਤਾਂ (ਫਿਰ ਮਨ ਨੂੰ ਹਉਮੈ ਦਾ) ਜੰਗਾਲ ਨਹੀਂ ਲੱਗਦਾ (ਤੇ ਮਨੁੱਖ ਇਸ ਦੀ ਰਾਹੀਂ ਆਪਣੇ ਜੀਵਨ ਨੂੰ ਵੇਖ-ਪਰਖ ਸਕਦਾ ਹੈ) । (ਗੁਰੂ ਦੀ ਸਰਨ ਪਿਆ ਮਨੁੱਖ) ਗੁਰੂ ਦੀ ਪਵਿਤ੍ਰ ਬਾਣੀ ਨੂੰ ਗੁਰੂ ਦੇ ਸ਼ਬਦ ਨੂੰ ਇਕ-ਰਸ (ਆਪਣੇ ਅੰਦਰ) ਪ੍ਰਬਲ ਕਰੀ ਰੱਖਦਾ ਹੈ ਤੇ (ਇਸ ਤਰ੍ਹਾਂ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।੪।

ਗੁਰੂ ਦੀ ਸਰਨ ਪੈਣ ਤੋਂ ਬਿਨਾ ਕਿਸੇ ਪਾਸੋਂ ਭੀ (ਆਪਣਾ ਆਤਮਕ ਜੀਵਨ) ਵੇਖਿਆ-ਪਰਖਿਆ ਨਹੀਂ ਜਾ ਸਕਦਾ, (ਜਿਸ ਨੂੰ ਵਿਖਾਇਆ ਹੈ) ਗੁਰੂ ਨੇ (ਹੀ) ਕਿਰਪਾ ਕਰ ਕੇ (ਉਸਦਾ) ਆਪਣਾ ਆਤਮਕ ਜੀਵਨ ਵਿਖਾਇਆ ਹੈ । (ਫਿਰ ਉਸ ਵਡਭਾਗੀ ਨੂੰ ਇਹ ਨਿਸਚਾ ਬਣ ਜਾਂਦਾ ਹੈ ਕਿ) ਪਰਮਾਤਮਾ ਆਪ ਹੀ ਆਪ ਹੀ (ਸਭ ਜੀਵਾਂ ਵਿਚ) ਵਿਆਪਕ ਹੋ ਰਿਹਾ ਹੈ (ਆਪਣੇ ਆਪੇ ਦੀ ਵੇਖ-ਪਰਖ ਕਰਨ ਵਾਲਾ ਮਨੁੱਖ) ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੫।

ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਸਿਰਫ਼ ਪਰਮਾਤਮਾ ਨਾਲ ਹੀ ਪ੍ਰੇਮ ਪਾਈ ਰੱਖਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ ਅੰਦਰੋਂ) ਮਾਇਆ ਵਾਲੀ ਭਟਕਣਾ ਦੂਰ ਕਰ ਲੈਂਦਾ ਹੈ । ਉਹ ਆਪਣੇ ਸਰੀਰ ਦੇ ਵਿਚ ਹੀ ਰਹਿ ਕੇ (ਭਾਵ, ਮਨ ਨੂੰ ਬਾਹਰ ਭਟਕਣੋਂ ਰੋਕ ਕੇ) ਪ੍ਰਭੂ-ਨਾਮ ਦਾ ਵਣਜ ਵਪਾਰ ਕਰਦਾ ਹੈ, ਤੇ ਪ੍ਰਭੂ ਦਾ ਸਦਾ-ਥਿਰ ਰਹਿਣ ਵਾਲਾ ਨਾਮ-ਖ਼ਜ਼ਾਨਾ ਪ੍ਰਾਪਤ ਕਰਦਾ ਹੈ ।੬।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਹੀ ਕਰਨ-ਜੋਗ ਕੰਮ ਸਮਝਦਾ ਹੈ ਸਭ ਤੋਂ ਸ੍ਰੇਸ਼ਟ ਉੱਦਮ ਜਾਣਦਾ ਹੈ । ਗੁਰੂ ਦੇ ਸਨਮੁਖ ਰਹਿ ਕੇ ਉਹ (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਵਿਕਾਰਾਂ ਤੋਂ ਖ਼ਲਾਸੀ ਦਾ ਦਰਵਾਜ਼ਾ ਲੱਭ ਲੈਂਦਾ ਹੈ । ਉਹ ਹਰ ਵੇਲੇ ਪ੍ਰਭੂ ਦੇ ਨਾਮ-ਰੰਗ ਵਿਚ ਰੰਗਿਆ ਰਹਿ ਕੇ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ । ਪ੍ਰਭੂ ਉਸ ਨੂੰ ਆਪਣੇ ਚਰਨਾਂ ਵਿਚ ਆਪਣੀ ਹਜ਼ੂਰੀ ਵਿਚ ਬੁਲਾਈ ਰੱਖਦਾ ਹੈ (ਜੋੜੀ ਰੱਖਦਾ ਹੈ) ।

ਗੁਰੂ ਹੀ (ਸਿਫ਼ਤਿ-ਸਾਲਾਹ ਦੀ, ਨਾਮ ਦੀ) ਦਾਤ ਦੇਣ ਵਾਲਾ ਹੈ (ਪਰ ਗੁਰੂ ਤਦੋਂ ਹੀ) ਮਿਲਦਾ ਹੈ (ਜਦੋਂ ਪਰਮਾਤਮਾ ਆਪ) ਮਿਲਾਏ । (ਜਿਸ ਮਨੁੱਖ ਨੂੰ) ਪੂਰੀ ਕਿਸਮਤਿ ਨਾਲ (ਗੁਰੂ ਮਿਲ ਪੈਂਦਾ ਹੈ ਉਹ ਆਪਣੇ) ਮਨ ਵਿਚ ਗੁਰੂ ਦਾ ਸ਼ਬਦ ਵਸਾਈ ਰੱਖਦਾ ਹੈ । ਹੇ ਨਾਨਕ ! ਉਸ ਮਨੁੱਖ ਨੂੰ ਇਹ ਵਡਿਆਈ ਮਿਲਦੀ ਹੈ ਕਿ ਉਹ ਪ੍ਰਭੂ ਦਾ ਨਾਮ ਜਪਦਾ ਰਹਿੰਦਾ ਹੈ ਉਹ ਸਦਾ-ਥਿਰ ਹਰੀ ਦੇ ਗੁਣ ਗਾਂਦਾ ਰਹਿੰਦਾ ਹੈ ।੮।੯।੧੦।

**ਮਾਝ ਮਹਲਾ ੩ ॥ ਆਪੁ ਵੰਞਾਏ ਤਾ ਸਭ ਕਿਛੁ ਪਾਏ ॥ ਗੁਰ ਸਬਦੀ ਸਚੀ ਲਿਵ ਲਾਏ ॥ ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿਗੁਣ ਅਨਦਿਨੁ ਗਾਵਣਿਆ ॥ ਹਉ ਤੇਰਾ ਤੂੰ ਠਾਕੁਰੁ ਮੇਰਾ ਸਬਦਿ ਵਡਿਆਈ ਦੇਵਣਿਆ ॥੧॥ਰਹਾਉ॥ ਵੇਲਾ ਵਖਤ ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥ ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥ ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥ ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥ ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥੩॥ ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥ ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥ ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥੪॥ ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥ ਨਿਰਮਲ ਬਾਣੀ ਸਬਦਿ ਵਖਾਣਹਿ ॥ ਸਚੇ ਸੇਵਿ ਸਦਾ ਸੁਖੁ ਪਾਇਨਿ ਨਉਨਿਧਿ ਨਾਮੁ ਮੰਨਿ ਵਸਾਵਣਿਆ ॥੫॥ ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥ ਸਤ ਸੰਗਤਿ ਬਹਿ ਹਰਿ ਗੁਣ ਗਾਇਆ ॥ ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲੁ ਨਾਦੁ ਵਜਾਣਿਆ ॥੬॥ ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥ ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ ॥੭॥ ਸਚਾ ਸਾਹਿਬੁ ਮੈ ਅਤਿ ਪਿਆਰਾ ॥ ਪੂਰੇ ਗੁਰ ਕੈ ਸਬਦਿ ਅਧਾਰਾ ॥ ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥ {ਪੰਨਾ ੧੧੫-੧੧੬}**

**ਪਦ ਅਰਥ** :—ਆਪੁ—ਆਪਾ-ਭਾਵ, ਅਪਣੱਤ, ਹਉਮੈ । ਸਭ ਕਿਛੁ—ਉੱਚੇ ਆਤਮਕ ਜੀਵਨ ਵਾਲਾ ਹਰੇਕ ਗੁਣ । ਸਚੀ—ਸਦਾ ਕਾਇਮ ਰਹਿਣ ਵਾਲੀ । ਵਣੰਜਹਿ—ਵਣਜ ਕਰਦੇ ਹਨ, ਵਿਹਾਝਦੇ ਹਨ । ਸੰਘਰਹਿ—(ਸੰਗ੍ਰਹਿ), ਇਕੱਠਾ ਕਰਦੇ ਹਨ ।੧।

ਸਬਦਿ—ਸ਼ਬਦ ਵਿਚ (ਜੋੜ ਕੇ) ।੧।ਰਹਾਉ।

ਸਭਿ—ਸਾਰੇ । ਸੁਹਾਇਆ—ਸੋਹਣੇ । ਜਿਤੁ—ਜਿਸ (ਵੇਲੇ) ਵਿਚ । ਮਨਿ—ਮਨ ਵਿਚ । ਤੇ—ਤੋਂ, ਨਾਲ ।੨।

ਭਾਉ—ਪ੍ਰੇਮ । ਸਤਿਗੁਰਿ ਤੁਠੈ—ਜੇ ਗੁਰੂ ਪ੍ਰਸੰਨ ਹੋ ਜਾਏ । ਅਨ ਰਸੁ—ਹੋਰ ਪਦਾਰਥਾਂ ਦਾ ਚਸਕਾ । ਮੰਨਿ—ਮਨਿ, ਮਨ ਵਿਚ । ਬਾਣੀ—(ਗੁਰੂ ਦੀ) ਬਾਣੀ ਦੀ ਰਾਹੀਂ ।੩।

ਅੰਧ—ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁੱਖ । ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ} । ਪਾਇਨਿ—ਪਾਂਦੇ ਹਨ, ਪਾ ਸਕਦੇ ਹਨ । ਮਰਿ—ਆਤਮਕ ਮੌਤ ਸਹੇੜ ਕੇ । ਦਰਿ—ਦਰ ਤੇ ।੪।

ਸਬਦੈ ਸਾਦੁ—ਸ਼ਬਦ ਦਾ ਸੁਆਦ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਵਖਾਣਹਿ—ਨਾਮ ਸਿਮਰਦੇ ਹਨ । ਸੇਵਿ—ਸੇਵਾ ਕਰ ਕੇ, ਸਿਮਰ ਕੇ । ਨਉ ਨਿਧਿ—ਨੌ ਖ਼ਜ਼ਾਨੇ, ਦੁਨੀਆ ਦਾ ਸਾਰਾ ਹੀ ਧਨ-ਪਦਾਰਥ ।੫।

ਥਾਨੁ—ਹਿਰਦਾ । ਮਨਿ—ਮਨ ਵਿਚ । ਬਹਿ—ਬੈਠ ਕੇ । ਨਾਦੁ—ਵਾਜਾ ।੬।

ਰਾਸਿ—ਪੂੰਜੀ, ਸਰਮਾਇਆ । ਖੋਟੀ—ਜੇਹੜੀ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਲ ਨਾਹ ਕੀਤੀ ਜਾਏ । ਪਾਸਾਰਾ—ਖਿਲਾਰਾ । ਭਰਮੇ—ਭਰਮਿ, ਭਟਕਣਾ ਵਿਚ ਪੈ ਕੇ । ਭੂਲੈ—ਕੁਰਾਹੇ ਪਏ ਹੋਏ । ਮਰਿ ਜਨਮਹਿ—ਮਰ ਕੇ ਜੰਮਦੇ ਹਨ, ਜਨਮ ਮਰਨ ਦੇ ਗੇੜ ਵਿਚ ਪੈਂਦੇ ਹਨ ।੭।

ਮੈ—ਮੈਨੂੰ । ਕੈ ਸਬਦਿ—ਦੇ ਸਬਦ ਦੀ ਰਾਹੀਂ । ਅਧਾਰਾ—ਆਸਰਾ । ਨਾਮਿ—ਨਾਮ ਵਿਚ (ਜੁੜਿਆਂ) । ਸਮ—ਬਰਾਬਰ, ਇਕੋ ਜਿਹਾ ।੮।

**ਅਰਥ** :—ਜੇਹੜਾ ਮਨੁੱਖ (ਆਪਣੇ ਅੰਦਰੋਂ) ਆਪਾ-ਭਾਵ (ਹਉਮੈ ਮਮਤਾ) ਦੂਰ ਕਰਦਾ ਹੈ, ਉਹ (ਉੱਚ ਆਤਮਕ ਜੀਵਨ ਵਾਲਾ) ਹਰੇਕ ਗੁਣ ਗ੍ਰਹਿਣ ਕਰ ਲੈਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੇ ਚਰਨਾਂ ਵਿਚ ਸਦਾ ਟਿਕੀ ਰਹਿਣ ਵਾਲੀ ਲਗਨ ਬਣਾ ਲੈਂਦਾ ਹੈ । (ਆਪਾ-ਭਾਵ ਦੂਰ ਕਰਨ ਵਾਲੇ ਮਨੁੱਖ) ਸਦਾ-ਥਿਰ ਪ੍ਰਭੂ ਦਾ ਨਾਮ ਸੌਦਾ ਵਿਹਾਝਦੇ ਹਨ, ਨਾਮ ਧਨ ਇਕੱਠਾ ਕਰਦੇ ਹਨ ਤੇ ਨਾਮ ਦਾ ਹੀ ਵਪਾਰ ਕਰਦੇ ਹਨ (ਭਾਵ, ਸਤਸੰਗੀਆਂ ਵਿਚ ਬੈਠ ਕੇ ਭੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ) ।੧।

ਮੈਂ ਸਦਾ ਉਹਨਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਜੇਹੜੇ ਹਰ ਰੋਜ਼ ਪਰਮਾਤਮਾ ਦੇ ਗੁਣ ਗਾਂਦੇ ਹਨ । ਹੇ ਪ੍ਰਭੂ ! ਤੂੰ ਮੇਰਾ ਮਾਲਕ ਹੈਂ ਮੈਂ ਤੇਰਾ ਸੇਵਕ ਹਾਂ, (ਤੂੰ ਆਪ ਹੀ) ਗੁਰੂ ਦੇ ਸ਼ਬਦ ਵਿਚ ਜੋੜ ਕੇ (ਆਪਣੀ ਸਿਫ਼ਤਿ-ਸਾਲਾਹ ਦੀ) ਵਡਿਆਈ ਬਖ਼ਸ਼ਦਾ ਹੈਂ (ਮੈਨੂੰ ਭੀ ਇਹ ਦਾਤਿ ਦੇਹ) ।੧।ਰਹਾਉ।

(ਹੇ ਭਾਈ !) ਮੈਨੂੰ ਉਹ ਸਾਰੇ ਵੇਲੇ ਸੋਹਣੇ ਲੱਗਦੇ ਹਨ ਉਹ ਸਾਰੇ ਵਕਤ ਸੋਹਣੇ ਲੱਗਦੇ ਹਨ ਜਿਸ ਵੇਲੇ ਜਿਸ ਵਕਤ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਮੇਰੇ ਮਨ ਵਿਚ ਪਿਆਰਾ ਲੱਗੇ । ਸਦਾ-ਥਿਰ ਪ੍ਰਭੂ ਦਾ ਆਸਰਾ ਲਿਆਂ ਸਦਾ-ਥਿਰ ਪ੍ਰਭੂ ਦਾ ਨਾਮ (-ਰੂਪ) ਇੱਜ਼ਤ ਮਿਲਦੀ ਹੈ । ਗੁਰੂ ਦੀ ਕਿਰਪਾ ਨਾਲ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਹਾਸਲ ਹੋ ਜਾਂਦਾ ਹੈ ।੨।

ਜੇ ਗੁਰੂ ਪ੍ਰਸੰਨ ਹੋ ਜਾਏ, ਤਾਂ ਮਨੁੱਖ ਨੂੰ ਪਰਮਾਤਮਾ ਦਾ ਪ੍ਰੇਮ (ਆਤਮਕ ਜੀਵਨ ਵਾਸਤੇ) ਖ਼ੁਰਾਕ ਮਿਲ ਜਾਂਦੀ ਹੈ । ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਦਾ ਆਨੰਦ ਆਪਣੇ ਮਨ ਵਿਚ ਵਸਾਂਦਾ ਹੈ, ਉਸ ਦਾ ਦੁਨੀਆ ਦੇ ਪਦਾਰਥਾਂ ਦਾ ਚਸਕਾ ਮੁੱਕ ਜਾਂਦਾ ਹੈ । ਉਹ ਸਤਿਗੁਰੂ ਦੀ ਬਾਣੀ ਵਿਚ ਜੁੜ ਕੇ ਪੂਰੇ ਗੁਰੂ ਪਾਸੋਂ ਪਰਮਾਤਮਾ ਦਾ ਸਦਾ-ਥਿਰ ਨਾਮ ਪ੍ਰਾਪਤ ਕਰਦਾ ਹੈ, ਸੰਤੋਖ ਅਤੇ ਆਤਮਕ ਅਡੋਲਤਾ ਦਾ ਆਨੰਦ ਹਾਸਲ ਕਰਦਾ ਹੈ ।੩।

ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮੂਰਖ ਗੰਵਾਰ ਬੰਦੇ ਗੁਰੂ ਦਾ ਆਸਰਾ-ਪਰਨਾ ਨਹੀਂ ਲੈਂਦੇ, ਉਹ ਫਿਰ ਹੋਰ ਕਿਸੇ ਭੀ ਥਾਂ ਤੋਂ ਵਿਕਾਰਾਂ ਤੋਂ ਖ਼ਲਾਸੀ ਦਾ ਰਸਤਾ ਨਹੀਂ ਲੱਭ ਸਕਦੇ । ਉਹ (ਇਸ ਤਰ੍ਹਾਂ) ਆਤਮਕ ਮੌਤ ਸਹੇੜ ਕੇ ਮੁੜ ਮੁੜ ਜੰਮਦੇ ਮਰਦੇ ਰਹਿੰਦੇ ਹਨ, ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਤੇ ਜਮਰਾਜ ਦੇ ਦਰ ਤੇ ਸੱਟਾਂ ਖਾਂਦੇ ਰਹਿੰਦੇ ਹਨ ।੪।

ਜਦੋਂ ਕੋਈ (ਵਡ-ਭਾਗੀ ਬੰਦੇ) ਗੁਰੂ ਦੇ ਸ਼ਬਦ ਦਾ ਸੁਆਦ ਜਾਣ ਲੈਂਦੇ ਹਨ, ਤਦੋਂ ਉਹ ਆਪਣੇ ਆਤਮਕ ਜੀਵਨ ਨੂੰ ਪਛਾਣਦੇ ਹਨ (ਪਰਖਦੇ ਪੜਤਾਲਦੇ ਰਹਿੰਦੇ ਹਨ) । ਗੁਰੂ ਦੀ ਪਵਿਤ੍ਰ ਬਾਣੀ ਦੀ ਰਾਹੀਂ ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਚਾਰਦੇ ਰਹਿੰਦੇ ਹਨ । ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਸਿਮਰਨ ਕਰਕੇ ਉਹ ਸਦਾ ਆਤਮਕ ਆਨੰਦ ਮਾਣਦੇ ਹਨ, ਤੇ ਪਰਮਾਤਮਾ ਦੇ ਨਾਮ ਨੂੰ ਉਹ ਆਪਣੇ ਮਨ ਵਿਚ (ਇਉਂ) ਵਸਾਂਦੇ ਹਨ (ਜਿਵੇਂ ਉਹ ਦੁਨੀਆ ਦੇ ਸਾਰੇ) ਨੌ ਖ਼ਜ਼ਾਨੇ (ਹੈ) ।੫।

(ਹੇ ਭਾਈ !) ਉਹ ਹਿਰਦਾ ਥਾਂ ਸੋਹਣਾ ਬਣ ਜਾਂਦਾ ਹੈ ਜੇਹੜਾ ਪਰਮਾਤਮਾ ਦੇ ਮਨ ਵਿਚ ਪਿਆਰਾ ਲੱਗਦਾ ਹੈ (ਤੇ ਉਸੇ ਮਨੁੱਖ ਦਾ ਹਿਰਦਾ ਥਾਂ ਸੋਹਣਾ ਬਣਦਾ ਹੈ ਜਿਸ ਨੇ) ਸਾਧ ਸੰਗਤਿ ਵਿਚ ਬੈਠ ਕੇ ਪਰਮਾਤਮਾ ਦੀ

ਸਿਫ਼ਤਿ-ਸਾਲਾਹ ਦੇ ਗੀਤ ਗਾਏ ਹਨ । ਅਜੇਹੇ ਮਨੁੱਖ ਹਰ ਰੋਜ਼ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਸਿਫ਼ਤਿ-ਸਾਲਾਹ ਦਾ ਪਵਿਤ੍ਰ ਵਾਜਾ ਵਜਾਂਦੇ ਹਨ ।੬।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਉਹੀ ਪੂੰਜੀ ਜੋੜਦੇ ਹਨ, ਉਹੀ ਖਿਲਾਰਾ ਖਿਲਾਰਦੇ ਹਨ, ਜੇਹੜਾ ਰੱਬੀ ਟਕਸਾਲ ਵਿਚ ਖੋਟਾ ਮੰਨਿਆ ਜਾਂਦਾ ਹੈ । ਉਹ ਨਿਰੀ ਨਾਸਵੰਤ ਕਮਾਈ ਹੀ ਕਰਦੇ ਹਨ ਤੇ ਬਹੁਤ ਆਤਮਕ ਦੁੱਖ ਕਲੇਸ਼ ਪਾਂਦੇ ਹਨ । ਉਹ ਮਾਇਆ ਦੀ ਭਟਕਣਾ ਵਿਚ ਪੈ ਕੇ ਦਿਨ ਰਾਤ ਕੁਰਾਹੇ ਫਿਰਦੇ ਰਹਿੰਦੇ ਹਨ, ਜਨਮ ਮਰਨ ਦੇ ਗੇੜ ਵਿਚ ਪੈਂਦੇ ਹਨ ਤੇ ਮਨੁੱਖਾ ਜਨਮ ਵਿਅਰਥ ਗਵਾ ਜਾਂਦੇ ਹਨ ।੭।

(ਹੇ ਭਾਈ !) ਸਦਾ-ਥਿਰ ਰਹਿਣ ਵਾਲਾ ਮਾਲਕ ਮੈਨੂੰ (ਹੁਣ) ਬਹੁਤ ਪਿਆਰਾ ਲੱਗਦਾ ਹੈ, ਪੂਰੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਮੈਂ ਉਸ ਮਾਲਕ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾ ਲਿਆ ਹੈ ।

ਹੇ ਨਾਨਕ ! ਪ੍ਰਭੂ ਦੇ ਨਾਮ ਵਿਚ ਜੁੜਿਆਂ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ । ਪ੍ਰਭੂ-ਨਾਮ ਵਿਚ ਜੁੜਨ ਵਾਲੇ ਬੰਦੇ ਦੁਨੀਆ ਦੇ ਦੁੱਖ ਤੇ ਸੁਖ) ਨੂੰ ਇਕੋ ਜਿਹਾ ਜਾਣਦੇ ਹਨ ।੮।੧੦।੧੧।

ਮਾਝ ਮਹਲਾ ੩ ॥ ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥ ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥ ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥੧॥ਰਹਾਉ॥ ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥ ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥ ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥੨॥ ਇਹੁ ਮਨੁ ਮੈਲਾ ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥ ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥ ਸਤਿਗੁਰੁ ਸੇਵੇ ਤਾ ਮਲੁ ਜਾਏ ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥ ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥੪॥ ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥ ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥੫॥ ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥ ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥੬॥ ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥ ਸਚੈ ਨਾਮਿ ਸਦਾ ਮਨੁ ਸਚੁ ਸਚਾ ਸੇਵੇ ਦੁਖੁ ਗਵਾਵਣਿਆ ॥੭॥ ਸਦਾ ਹਜੂਰਿ, ਦੂਰਿ ਨ ਜਾਣਹੁ ॥ ਗੁਰ ਸਬਦੀ ਹਰਿ ਅੰਤਰਿ ਪਛਾਣਹੁ ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੧੧॥੧੨॥ {ਪੰਨਾ ੧੧੬}

**ਪਦ ਅਰਥ** :—ਖਾਣੀ—{ਖਾਨਿ । ਅੰਡਜ, ਜੇਰਜ, ਉਤਭੁਜ, ਸੇਤਜ । ਚੌਰਾਸੀ ਲੱਖ ਜੂਨਾਂ ਦੇ ਜੀਵਾਂ ਦੇ ਪੈਦਾ ਹੋਣ ਦੇ ਵਸੀਲੇ} । ਬਾਣੀ—ਬਣਤਰ । ਸਭ—ਸਾਰੀ ਸ੍ਰਿਸ਼ਟੀ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਣੀ—ਕੁਰਾਹੇ ਪਈ ਹੋਈ ।੧।

ਸੇਤੀ—ਨਾਲ । ਸਚਾ—ਸੱਚਾ, ਸਦਾ-ਥਿਰ । ਗੁਰ ਭਗਤੀ—ਗੁਰੂ ਵਿਚ ਸਰਧਾ ਰੱਖਿਆਂ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਮੰਨਿ—ਮਨਿ, ਮਨ ਵਿਚ ।੧।ਰਹਾਉ।

ਸਭ ਕਿਛੁ—ਹਰੇਕ ਚੀਜ਼ । ਮਨਸਾ—{ਮਨੀ—ਾ} ਕਾਮਨਾ । ਕਰਿ—ਕਰ ਕੇ । ਵਥੂ ਕਾ—ਵਸਤਾਂ ਦਾ {ਸੰਸਕ੍ਰਿਤ ਲਫ਼ਜ਼ ਵਸਥੁ ਵਸ੍ਤੁ ਤੋਂ ਪ੍ਰਾਕ੍ਰਿਤ ਰੂਪ 'ਵਥੁ' ਹੈ} ।੨।

ਇਕੁ—ਪਰਮਾਤਮਾ ਨੂੰ । ਬਹੁ—ਬਹੁਤੀ । ਦੂਜੈ ਭਾਏ—ਦੂਜੈ ਭਾਇ, ਮਾਇਆ ਵਿਚ ਪਿਆਰ ਦੇ ਕਾਰਨ । ਤਟਿ—(ਨਦੀ ਦੇ) ਕੰਢੇ ਉਤੇ । ਤੀਰਥਿ—ਤੀਰਥ ਉਤੇ । ਦਿਸੰਤਰਿ—ਦੇਸ ਅੰਤਰਿ, (ਹੋਰ ਹੋਰ) ਦੇਸ ਵਿਚ । ਅਹੰਕਾਰੀ ਹੋਰੁ—ਹੋਰ (ਵਧੀਕ) ਅਹੰਕਾਰੀ (ਹੁੰਦਾ ਹੈ) ।੩।

ਜੀਵਤੁ ਮਰੈ—ਜੀਊਂਦਾ ਮਰਦਾ ਹੈ, ਕਾਰ-ਵਿਹਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਤੋਂ ਉਤਾਂਹ ਰਹਿੰਦਾ ਹੈ । ਸਿਉ—ਨਾਲ । ਸਚੁ—ਸੱਚ, ਸਦਾ-ਥਿਰ ਰਹਿਣ ਵਾਲਾ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਅੰਧ ਗੁਬਾਰਾ—ਘੁੱਪ ਹਨੇਰਾ । ਬਿਸਟਾ—ਗੰਦ, ਮੈਲਾ । ਪਚਾਵਣਿਆ—ਸੜਦੇ ਹਨ ।੫।

ਮੁਕਤਾ—ਮਾਇਆ ਦੇ ਮੋਹ ਤੋਂ ਆਜ਼ਾਦ । ਮਮਤਾ—ਅਪਣੱਤ । ਸਬਦੇ—ਸਬਦਿ, ਸ਼ਬਦ ਦੀ ਰਾਹੀਂ । ਸੇਵੀ—ਸੇਵਿ, ਸੇਵ ਕੇ ।

ਮੇਲਿ—ਮੇਲ ਵਿਚ, ਚਰਨਾਂ ਵਿਚ । ਤੇ—ਤੋਂ, ਪਾਸੋਂ । ਨਿਧਿ—ਖ਼ਜ਼ਾਨਾ । ਨਾਮਿ—ਨਾਮ ਵਿਚ ।੭।

ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਪਛਾਣਹੁ—ਜਾਣ-ਪਛਾਣ ਬਣਾਓ ।੮।

**ਅਰਥ** :—ਹੇ ਪ੍ਰਭੂ ! (ਅੰਡਜ ਜੇਰਜ ਸੇਤਜ ਉਤਭੁਜ—ਚੌਰਾਸੀ ਲੱਖ ਜੀਵਾਂ ਦੀ ਉਤਪੱਤੀ ਦੀਆਂ ਇਹ) ਖਾਣਾਂ ਤੇਰੀਆਂ ਹੀ ਬਣਾਈਆਂ ਹੋਈਆਂ ਹਨ । ਸਭ ਜੀਵਾਂ ਦੀ ਬਣਤਰ (ਰਚਨਾ) ਤੇਰੀ ਹੀ ਰਚੀ ਹੋਈ ਹੈ ।

(ਪਰ, ਹੇ ਭਾਈ ! ਉਸ ਰਚਨਹਾਰ ਪ੍ਰਭੂ ਦੇ) ਨਾਮ ਤੋਂ ਬਿਨਾ ਸਾਰੀ ਸ੍ਰਿਸ਼ਟੀ ਭਟਕਣਾ ਵਿਚ ਪੈ ਕੇ ਕੁਰਾਹੇ ਜਾ ਰਹੀ ਹੈ । ਪਰਮਾਤਮਾ ਦਾ ਨਾਮ ਗੁਰੂ ਦੀ ਦੱਸੀ ਸੇਵਾ ਕੀਤਿਆਂ ਮਿਲਦਾ ਹੈ । ਗੁਰੂ (ਦੀ ਸਰਨ) ਤੋਂ ਬਿਨਾ ਕੋਈ ਮਨੁੱਖ (ਪਰਮਾਤਮਾ ਦੀ ਭਗਤੀ) ਪ੍ਰਾਪਤ ਨਹੀਂ ਕਰ ਸਕਦਾ ।੧।

(ਹੇ ਭਾਈ !) ਮੈਂ ਉਹਨਾਂ (ਵਡ-ਭਾਗੀ ਬੰਦਿਆਂ ਤੋਂ) ਸਦਕੇ ਕੁਰਬਾਨ ਜਾਂਦਾ ਹਾਂ, ਜੇਹੜੇ ਪਰਮਾਤਮਾ (ਦੇ ਚਰਨਾਂ) ਨਾਲ ਆਪਣਾ ਚਿੱਤ ਜੋੜਦੇ ਹਨ । (ਪਰ) ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਗੁਰੂ ਉੱਤੇ ਸਰਧਾ ਰੱਖਿਆਂ ਹੀ ਮਿਲਦਾ ਹੈ । (ਜੇਹੜੇ ਮਨੁੱਖ ਗੁਰੂ ਉੱਤੇ ਸਰਧਾ ਬਣਾਂਦੇ ਹਨ ਉਹ) ਆਤਮਕ ਅਡੋਲਤਾ ਵਿਚ ਟਿਕ ਕੇ (ਪਰਮਾਤਮਾ ਦੇ ਨਾਮ ਨੂੰ ਆਪਣੇ) ਮਨ ਵਿਚ ਵਸਾਂਦੇ ਹਨ ।੧।ਰਹਾਉ।

ਜੇ ਮਨੁੱਖ ਗੁਰੂ ਦਾ ਪੱਲਾ ਫੜੇ ਤਾਂ ਉਹ ਹਰੇਕ ਚੀਜ਼ ਪ੍ਰਾਪਤ ਕਰ ਲੈਂਦਾ ਹੈ । ਮਨੁੱਖ ਜਿਹੋ ਜਿਹੀ ਕਾਮਨਾ ਮਨ ਵਿਚ ਧਾਰ ਕੇ (ਗੁਰੂ ਦੀ ਚਰਨੀਂ ਲੱਗਦਾ ਹੈ, ਉਹੋ ਜਿਹਾ ਫਲ ਪਾ ਲੈਂਦਾ ਹੈ । ਗੁਰੂ ਸਭ ਪਦਾਰਥਾਂ ਦਾ ਦੇਣ ਵਾਲਾ ਹੈ । (ਪਰਮਾਤਮਾ ਜੀਵ ਨੂੰ ਉਸ ਦੀ) ਪੂਰੀ ਕਿਸਮਤਿ ਦਾ ਸਦਕਾ (ਗੁਰੂ ਨਾਲ) ਮਿਲਾਂਦਾ ਹੈ ।੨।

(ਜਿਤਨਾ ਚਿਰ ਮਨੁੱਖ ਦਾ) ਇਹ ਮਨ (ਵਿਕਾਰਾਂ ਦੀ ਮੈਲ ਨਾਲ) ਮੈਲ਼ਾ (ਰਹਿੰਦਾ) ਹੈ, (ਤਦੋਂ ਤਕ ਮਨੁੱਖ) ਇਕ ਪਰਮਾਤਮਾ ਨੂੰ ਨਹੀਂ ਸਿਮਰਦਾ । ਮਾਇਆ ਵਿਚ ਪਿਆਰ ਪਾਣ ਦੇ ਕਾਰਨ ਮਨੁੱਖ ਦੇ ਅੰਦਰ (ਮਨ ਵਿਚ ਵਿਕਾਰਾਂ ਦੀ) ਬਹੁਤ ਮੈਲ ਲੱਗੀ ਰਹਿੰਦੀ ਹੈ । (ਅਜੇਹੇ ਜੀਵਨ ਵਾਲਾ ਮਨੁੱਖ ਕਿਸੇ) ਨਦੀ ਦੇ ਕੰਢੇ ਤੇ ਜਾਂਦਾ ਹੈ (ਕਿਸੇ) ਤੀਰਥ ਉੱਤੇ (ਭੀ) ਜਾਂਦਾ ਹੈ, (ਹੋਰ ਹੋਰ) ਦੇਸ ਵਿਚ ਭੀ ਭੌਂਦਾ ਹੈ (ਪਰ ਇਸ ਤਰ੍ਹਾਂ ਉਹ ਤੀਰਥ-ਜਾਤ੍ਰਾ ਆਦਿ ਦੇ ਮਾਣ ਨਾਲ) ਹੋਰ ਵਧੀਕ ਅਹੰਕਾਰੀ ਹੋ ਜਾਂਦਾ ਹੈ । ਉਹ ਆਪਣੇ ਅੰਦਰ ਵਧੇਰੀ ਹਉਮੈ ਦੀ ਮੈਲ ਇਕੱਠੀ ਕਰ ਲੈਂਦਾ ਹੈ ।੩।

ਜਦੋਂ ਮਨੁੱਖ ਗੁਰੂ ਦੀ ਸਰਨ ਆਉਂਦਾ ਹੈ, ਤਦੋਂ (ਉਸ ਦੇ ਮਨ ਵਿਚੋਂ ਹਉਮੈ ਦੀ) ਮੈਲ ਦੂਰ ਹੋ ਜਾਂਦੀ ਹੈ ਉਹ ਦੁਨੀਆ ਦੇ ਕਾਰ-ਵਿਹਾਰ ਕਰਦਾ ਹੋਇਆ ਭੀ ਆਪਾ-ਭਾਵ ਤੋਂ ਮਰਿਆ ਰਹਿੰਦਾ ਹੈ, ਤੇ ਪਰਮਾਤਮਾ (ਦੇ ਚਰਨਾਂ) ਨਾਲ ਆਪਣਾ ਚਿੱਤ ਜੋੜੀ ਰੱਖਦਾ ਹੈ । ਪਰਮਾਤਮਾ ਸਦਾ-ਥਿਰ ਰਹਿਣ ਵਾਲਾ ਹੈ, ਤੇ ਪਵਿਤ੍ਰ-ਸਰੂਪ

ਹੈ, ਉਸ ਨੂੰ (ਹਉਮੈ ਆਦਿਕ ਵਿਕਾਰਾਂ ਦੀ) ਮੈਲ ਪੋਹ ਨਹੀਂ ਸਕਦੀ । ਜੇਹੜਾ ਮਨੁੱਖ ਉਸ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਲੱਗਦਾ ਹੈ, ਉਹ (ਆਪਣੇ ਅੰਦਰੋਂ ਵਿਕਾਰਾਂ ਦੀ) ਮੈਲ਼ ਦੂਰ ਕਰ ਲੈਂਦਾ ਹੈ ।੪।

ਗੁਰੂ ਤੋਂ ਬਿਨਾ (ਜਗਤ ਵਿਚ ਮਾਇਆ ਦੇ ਮੋਹ ਦਾ) ਘੁੱਪ ਹਨੇਰਾ ਪਿਆ ਰਹਿੰਦਾ ਹੈ । ਗੁਰੂ ਦੇ ਗਿਆਨ ਤੋਂ ਸੱਖਣਾ ਮਨੁੱਖ (ਉਸ ਮੋਹ ਵਿਚ) ਅੰਨ੍ਹਾ ਹੋਇਆ ਰਹਿੰਦਾ ਹੈ । (ਮੋਹ ਦੇ ਹਨੇਰੇ ਵਿਚ ਫਸੇ ਹੋਏ ਦੀ ਉਹੀ ਹਾਲਤ ਹੁੰਦੀ ਹੈ ਜਿਵੇਂ) ਗੰਦ ਦੇ ਕੀੜੇ ਗੰਦ (ਖਾਣ ਦੀ) ਕਮਾਈ ਹੀ ਕਰਦੇ ਹਨ ਤੇ ਫਿਰ ਗੰਦ ਵਿਚ ਹੀ ਦੁਖੀ ਹੁੰਦੇ ਰਹਿੰਦੇ ਹਨ ।੫।

ਜੇਹੜਾ ਮਨੁੱਖ (ਮਾਇਆ ਦੇ ਮੋਹ ਤੋਂ) ਮੁਕਤ (ਗੁਰੂ) ਦੀ ਸਰਨ ਲੈਂਦਾ ਹੈ, ਉਹ ਭੀ ਮਾਇਆ ਦੇ ਮੋਹ ਤੋਂ ਸੁਤੰਤਰ ਹੋ ਜਾਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ ਅੰਦਰੋਂ) ਹਉਮੈ ਤੇ ਅਪਣੱਤ ਦੂਰ ਕਰ ਲੈਂਦਾ ਹੈ । (ਗੁਰ-ਸਰਨ ਦੀ ਬਰਕਤਿ ਨਾਲ) ਉਹ ਹਰ ਰੋਜ਼ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦਾ ਹੈ । ਪਰ ਗੁਰੂ (ਭੀ) ਪੂਰੀ ਕਿਸਮਤਿ ਨਾਲ ਹੀ ਮਿਲਦਾ ਹੈ ।੬।

ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਬਖ਼ਸ਼ਸ਼ ਕਰਦਾ ਹੈ ਤੇ ਗੁਰੂ-ਚਰਨਾਂ ਵਿਚ ਮਿਲਾਂਦਾ ਹੈ, ਉਹ ਮਨੁੱਖ ਪੂਰੇ ਗੁਰੂ ਪਾਸੋਂ ਨਾਮ-ਖ਼ਜ਼ਾਨਾ ਹਾਸਲ ਕਰ ਲੈਂਦਾ ਹੈ । ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਸਦਾ ਟਿਕੇ ਰਹਿਣ ਕਰਕੇ ਉਸ ਦਾ ਮਨ (ਵਿਕਾਰਾਂ ਵਲੋਂ) ਅਡੋਲ ਹੋ ਜਾਂਦਾ ਹੈ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਸਿਮਰਨ ਕਰ ਕੇ ਉਹ ਆਪਣਾ (ਹਰੇਕ ਕਿਸਮ ਦਾ) ਦੁੱਖ ਮਿਟਾ ਲੈਂਦਾ ਹੈ ।੭।

(ਹੇ ਭਾਈ !) ਪਰਮਾਤਮਾ ਸਦਾ (ਸਭ ਜੀਵਾਂ ਦੇ) ਅੰਗ-ਸੰਗ (ਵੱਸਦਾ) ਹੈ, ਉਸ ਨੂੰ ਆਪਣੇ ਤੋਂ ਦੂਰ ਵੱਸਦਾ ਨਾਹ ਸਮਝੋ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਪਰਮਾਤਮਾ ਨਾਲ ਆਪਣੇ ਹਿਰਦੇ ਵਿਚ ਜਾਣ-ਪਛਾਣ ਬਣਾਓ ।

ਹੇ ਨਾਨਕ ! ਪ੍ਰਭੂ ਦੇ ਨਾਮ ਵਿਚ ਜੁੜਿਆਂ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ, (ਪਰ ਪ੍ਰਭੂ ਦਾ ਨਾਮ) ਪੂਰੇ ਗੁਰੂ ਤੋਂ (ਹੀ) ਮਿਲਦਾ ਹੈ ।੮।੧੧।੧੨।

ਮਾਝ ਮਹਲਾ ੩ ॥ ਐਥੈ ਸਾਚੇ ਸੁ ਆਗੈ ਸਾਚੇ ॥ ਮਨੁ ਸਚਾ ਸਚੈ ਸਬਦਿ ਰਾਚੇ ॥ ਸਚਾ ਸੇਵਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ ॥ ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥੧॥ਰਹਾਉ॥ ਪੰਡਿਤ ਪੜਹਿ ਸਾਦੁ ਨ ਪਾਵਹਿ ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥ ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ ॥੨॥ ਸਤਿਗੁਰੁ ਮਿਲੈ ਤਾ ਤਤੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਸਬਦਿ ਮਰੈ ਮਨੁ ਮਾਰੈ ਅਪੁਨਾ ਮੁਕਤੀ ਕਾ ਦਰੁ ਪਾਵਣਿਆ ॥੩॥ ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥ ਗੁਰ ਕਾ ਸਬਦੁ ਰਖੈ ਉਰਧਾਰੇ ॥ ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥੪॥ ਅੰਤਰਿ ਰਤਨੁ ਮਿਲੈ ਮਿਲਾਇਆ ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ ॥ ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥੫॥ ਆਪੇ ਰੰਗੇ ਰੰਗੁ ਚੜਾਏ ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥ ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥੬॥ ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥ ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ ॥੭॥ ਗੁਰਮੁਖਿ ਥਾਪੇ ਥਾਪਿ ਉਥਾਪੇ ॥ ਗੁਰਮੁਖਿ ਜਾਤਿ ਪਤਿ ਸਭੁ ਆਪੇ ॥ ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥ {ਪੰਨਾ ੧੧੬-੧੧੭}

**ਪਦ ਅਰਥ** :—ਐਥੈ—ਇਸ ਲੋਕ ਵਿਚ, ਇਸ ਮਨੁੱਖਾ ਜਨਮ ਵਿਚ । ਸਾਚੇ—ਸਦਾ-ਥਿਰ ਪ੍ਰਭੂ ਨਾਲ ਇਕ-ਮਿਕ, ਅਡੋਲ-ਚਿੱਤ । ਸੁ—ਉਹ ਬੰਦੇ । ਆਗੈ—ਪਰਲੋਕ ਵਿਚ । ਸਚਾ—ਸਦਾ-ਥਿਰ, ਅਡੋਲ ।੧।

ਮੰਨਿ—ਮਨਿ, ਮਨ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੧।ਰਹਾਉ।

ਸਾਦੁ—ਸੁਆਦ, ਆਤਮਕ ਆਨੰਦ । ਭਾਇ—ਪਿਆਰ ਵਿਚ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਭਰਮਾਵਹਿ—ਭਟਕਾਂਦੇ ਹਨ, ਦੁੜਾਂਦੇ ਹਨ । ਮੋਹਿ—ਮੋਹ ਵਿਚ । ਸੁਧਿ—ਸੂਝ । ਕਰਿ—ਕਰ ਕੇ ।੨।

ਤਾ—ਤਦੋਂ । ਤਤੁ—ਅਸਲੀਅਤ । ਮਰੈ—ਮਰਦਾ ਹੈ, ਮੋਹ ਵਲੋਂ ਉੱਚਾ ਹੋ ਜਾਂਦਾ ਹੈ ।੩।

ਕਿਲਵਿਖ—ਪਾਪ । ਨਿਵਾਰੇ—ਦੂਰ ਕਰਦਾ ਹੈ । ਉਰ—ਹਿਰਦਾ । ਧਾਰੇ—ਧਾਰਿ, ਧਾਰ ਕੇ, ਸਾਂਭ ਕੇ । ਬੈਰਾਗੀ—ਮਾਇਆ ਦੇ ਮੋਹ ਵਲੋਂ ਉਪਰਾਮ ।੪।

ਅੰਤਰਿ—ਸਰੀਰ ਦੇ ਅੰਦਰ । ਤ੍ਰਿਬਿਧਿ—ਤਿੰਨ ਕਿਸਮਾਂ ਵਾਲੀ । ਮਨਸਾ—{ਮਨੀ—ਾ} ਕਾਮਨਾ । ਤ੍ਰਿਬਿਧਿ—{ਿ ਬਿਧਿ} ਤਿੰਨ ਗੁਣਾਂ ਵਾਲੀ । ਮੋਨੀ—ਮੋਨਧਾਰੀ ਰਿਸ਼ੀ, ਸਮਾਧੀਆਂ ਲਾਣ ਵਾਲੇ । ਚਉਥਾ ਪਦੁ—ਉਹ ਆਤਮਕ ਅਵਸਥਾ ਜੋ ਮਾਇਆ ਦੇ ਤਿੰਨ ਗੁਣਾਂ ਦੇ ਅਸਰ ਤੋਂ ਉਤਾਂਹ ਰਹਿੰਦੀ ਹੈ । ਸਾਰ—ਸੂਝ ।੫।

ਸੇ ਜਨ—ਉਹ ਬੰਦੇ । ਸਬਦਿ—ਸ਼ਬਦ ਵਿਚ । ਅਪਾਰਾ—ਬੇਅੰਤ । ਰਸਿ—ਰਸ ਵਿਚ । ਰਸਿ—ਰਸ ਨਾਲ, ਆਨੰਦ ਨਾਲ ।੬।

ਸਚੁ ਸੋਈ—ਉਹ ਸਦਾ-ਥਿਰ ਪਰਮਾਤਮਾ ਹੀ । ਨਾਮਿ—ਨਾਮ ਵਿਚ ।੭।

ਥਾਪੇ—ਸਾਜਦਾ ਹੈ । ਥਾਪਿ—ਸਾਜ ਕੇ । ਉਥਾਪੇ—ਨਾਸ ਕਰਦਾ ਹੈ । ਆਪੇ—ਪ੍ਰਭੂ ਆਪ ਹੀ ।੮।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਇਸ ਲੋਕ ਵਿਚ ਅਡੋਲ-ਚਿੱਤ ਰਹਿੰਦੇ ਹਨ, ਉਹ ਪਰਲੋਕ ਵਿਚ ਭੀ ਪ੍ਰਭੂ ਨਾਲ ਇਕ-ਮਿਕ ਹੋਏ ਰਹਿੰਦੇ ਹਨ । ਜੇਹੜੇ ਬੰਦੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਰਚੇ ਰਹਿੰਦੇ ਹਨ, ਉਹਨਾਂ ਦਾ ਮਨ ਅਡੋਲ ਹੋ ਜਾਂਦਾ ਹੈ । ਉਹ ਸਦਾ ਹੀ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦੇ ਹਨ, ਸਿਮਰਨ ਦੀ ਹੀ ਕਮਾਈ ਕਰਦੇ ਹਨ, ਸਦਾ-ਥਿਰ ਪ੍ਰਭੂ ਨੂੰ ਹੀ ਸਿਮਰਦੇ ਰਹਿੰਦੇ ਹਨ ।੧।

ਮੈਂ ਉਹਨਾਂ ਤੋਂ ਸਦਕੇ ਕੁਰਬਾਨ ਹਾਂ, ਜੋ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਈ ਰੱਖਦੇ ਹਨ । ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦੇ ਹਨ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੇ ਹਨ, ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੇ ਹਨ ।੧।ਰਹਾਉ।

ਪੰਡਿਤ ਲੋਕ (ਵੇਦ ਆਦਿਕ ਧਰਮ-ਪੁਸਤਕਾਂ) ਪੜ੍ਹਦੇ (ਤਾਂ) ਹਨ (ਪਰ) ਆਤਮਕ ਆਨੰਦ ਨਹੀਂ ਮਾਣ ਸਕਦੇ (ਕਿਉਂਕਿ) ਉਹ ਮਾਇਆ ਦੇ ਮੋਹ ਵਿਚ ਫਸ ਕੇ ਮਾਇਆ ਵਲ ਹੀ ਆਪਣੇ ਮਨ ਨੂੰ ਦੁੜਾਂਦੇ ਰਹਿੰਦੇ ਹਨ । ਮਾਇਆ ਦੇ ਮੋਹ ਦੇ ਕਾਰਨ ਉਹਨਾਂ ਨੇ (ਉੱਚੇ ਆਤਮਕ ਜੀਵਨ ਬਾਰੇ) ਸਾਰੀ ਸੂਝ ਗਵਾ ਲਈ ਹੁੰਦੀ ਹੈ, (ਮਾਇਆ ਦੀ ਖ਼ਾਤਰ) ਔਗੁਣ ਕਰ ਕਰ ਕੇ ਪਛੁਤਾਂਦੇ ਰਹਿੰਦੇ ਹਨ ।੨।

ਜਦੋਂ ਮਨੁੱਖ ਨੂੰ ਗੁਰੂ ਮਿਲ ਪਏ ਤਾਂ ਉਹ ਅਸਲੀਅਤ ਸਮਝ ਲੈਂਦਾ ਹੈ, ਉਹ ਪਰਮਾਤਮਾ ਦਾ ਨਾਮ (ਆਪਣੇ) ਮਨ ਵਿਚ ਵਸਾ ਲੈਂਦਾ ਹੈ । ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਮਾਇਆ ਦੇ ਮੋਹ ਵਲੋਂ ਅਡੋਲ ਹੋ ਜਾਂਦਾ ਹੈ, ਆਪਣੇ ਮਨ ਨੂੰ ਕਾਬੂ ਕਰ ਲੈਂਦਾ ਹੈ, ਤੇ ਮੋਹ ਤੋਂ ਖ਼ਲਾਸੀ ਪਾਣ ਦਾ ਦਰਵਾਜ਼ਾ ਲੱਭ ਲੈਂਦਾ ਹੈ ।੩।

ਜੇਹੜਾ ਮਨੁੱਖ ਗੁਰੂ ਦਾ ਸ਼ਬਦ ਆਪਣੇ ਹਿਰਦੇ ਵਿਚ ਟਿਕਾ ਰੱਖਦਾ ਹੈ ਉਹ (ਆਪਣੇ ਅੰਦਰੋਂ) ਪਾਪ ਕੱਟ ਲੈਂਦਾ ਹੈ, ਕ੍ਰੋਧ ਦੂਰ ਕਰ ਲੈਂਦਾ ਹੈ । ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗੇ ਰਹਿੰਦੇ ਹਨ, ਉਹ ਮਾਇਆ ਦੇ ਮੋਹ ਤੋਂ ਸਦਾ ਉਪਰਾਮ ਰਹਿੰਦੇ ਹਨ । ਉਹ (ਆਪਣੇ ਅੰਦਰੋਂ) ਹਉਮੈ ਮਾਰ ਕੇ (ਪ੍ਰਭੂ-ਚਰਨਾਂ ਵਿਚ) ਮਿਲੇ ਰਹਿੰਦੇ ਹਨ ।੪।

(ਹੇ ਭਾਈ ! ਹਰੇਕ ਜੀਵ) ਦੇ ਅੰਦਰ (ਪ੍ਰਭੂ ਦੀ ਜੋਤਿ-) ਰਤਨ ਮੌਜੂਦ ਹੈ, ਪਰ ਇਹ ਰਤਨ ਤਦੋਂ ਹੀ ਮਿਲਦਾ ਹੈ ਜੇ (ਗੁਰੂ) ਮਿਲਾ ਦੇਵੇ (ਮਨੁੱਖ ਆਪਣੇ ਉੱਦਮ ਸਿਆਣਪ ਨਾਲ ਹਾਸਲ ਨਹੀਂ ਕਰ ਸਕਦਾ, ਕਿਉਂਕਿ) ਤਿੰਨ ਗੁਣਾਂ ਵਾਲੀ ਮਾਇਆ ਦੇ ਪ੍ਰਭਾਵ ਹੇਠ ਮਨੁੱਖ ਦੀ ਮਨੋ ਕਾਮਨਾ ਤਿੰਨਾਂ ਗੁਣਾਂ ਅਨੁਸਾਰ (ਵੰਡੀ ਰਹਿੰਦੀ) ਹੈ । ਪੰਡਿਤ ਤੇ ਹੋਰ ਸਿਆਣੇ ਸਮਾਧੀਆਂ ਲਾਣ ਵਾਲੇ (ਵੇਦ ਆਦਿਕ ਧਰਮ-ਪੁਸਤਕਾਂ) ਪੜ੍ਹ ਪੜ੍ਹ ਕੇ ਥੱਕ ਪੈਂਦੇ ਹਨ (ਪਰ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਦੇ ਕਾਰਨ) ਉਹ ਉਸ ਆਤਮਕ ਅਵਸਥਾ ਦੀ ਸੂਝ ਪ੍ਰਾਪਤ ਨਹੀਂ ਕਰ ਸਕਦੇ ਜੇਹੜੀ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਉਤਾਂਹ ਟਿਕਾਈ ਰੱਖਦੀ ਹੈ ।੫।

(ਹੇ ਭਾਈ ! ਇਸ ਤ੍ਰਿਗੁਣੀ ਮਾਇਆ ਦੇ ਸਾਹਮਣੇ ਜੀਵਾਂ ਦੀ ਪੇਸ਼ ਨਹੀਂ ਜਾ ਸਕਦੀ, ਜੀਵਾਂ ਨੂੰ) ਪ੍ਰਭੂ ਆਪ ਹੀ (ਆਪਣੇ ਨਾਮ-ਰੰਗ ਵਿਚ) ਰੰਗਦਾ ਹੈ, ਆਪ ਹੀ (ਆਪਣਾ ਪ੍ਰੇਮ-) ਰੰਗ (ਜੀਵਾਂ ਦੇ ਹਿਰਦਿਆਂ ਉੱਤੇ) ਚਾੜ੍ਹਦਾ ਹੈ । ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਗੁਰੂ ਦੇ ਸ਼ਬਦ ਵਿਚ ਰੰਗਦਾ ਹੈ, ਉਹ ਮਨੁੱਖ ਉਸ ਦੇ ਪ੍ਰੇਮ ਵਿਚ ਮਸਤ ਰਹਿੰਦੇ ਹਨ । ਉਹਨਾਂ ਨੂੰ ਉਸ ਬੇਅੰਤ ਹਰੀ ਦਾ ਪ੍ਰੇਮ-ਰੰਗ ਬਹੁਤ ਚੜ੍ਹਿਆ ਰਹਿੰਦਾ ਹੈ । ਉਹ ਹਰੀ ਦੇ ਨਾਮ-ਰਸ ਵਿਚ (ਭਿੱਜ ਕੇ) ਆਤਮਕ ਆਨੰਦ ਨਾਲ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ ।੬।

ਜੇਹੜੇ ਮਨੁੱਖ ਗੁਰੂ ਦੇ ਸਨਮੁਖ ਰਹਿੰਦੇ ਹਨ, ਉਹਨਾਂ ਵਾਸਤੇ ਸਦਾ-ਥਿਰ ਪ੍ਰਭੂ (ਦਾ ਨਾਮ) ਹੀ ਰਿੱਧੀਆਂ ਸਿੱਧੀਆਂ ਤੇ ਸੰਜਮ ਹੈ । ਗੁਰੂ ਦੇ ਸਨਮੁਖ ਰਹਿ ਕੇ ਉਹ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦੇ ਹਨ, ਪਰਮਾਤਮਾ ਦੇ ਨਾਮ ਵਿਚ ਲੀਨ ਹੋਣ ਕਰਕੇ ਉਹਨਾਂ ਨੂੰ ਮਾਇਆ ਦੇ ਮੋਹ ਤੋਂ) ਖ਼ਲਾਸੀ ਮਿਲੀ ਰਹਿੰਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ (ਦੀ) ਕਾਰ (ਨਿੱਤ) ਕਰਦੇ ਹਨ, (ਇਸ ਤਰ੍ਹਾਂ) ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਹੀ ਸਦਾ ਲੀਨ ਰਹਿੰਦੇ ਹਨ ।੭।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਇਹ ਨਿਸਚਾ ਰੱਖਦਾ ਹੈ ਕਿ ਪ੍ਰਭੂ ਆਪ ਹੀ ਸ੍ਰਿਸ਼ਟੀ ਰਚਦਾ ਹੈ, ਰਚ ਕੇ ਆਪ ਹੀ ਇਸ ਦਾ ਨਾਸ ਕਰਦਾ ਹੈ । ਪਰਮਾਤਮਾ ਆਪ ਹੀ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਲਈ (ਉੱਚੀ) ਜਾਤਿ ਹੈ ਤੇ (ਲੋਕ ਪਰਲੋਕ ਦੀ) ਇੱਜ਼ਤ ਹੈ । ਹੇ ਨਾਨਕ ! ਗੁਰੂ ਦੇ ਆਸਰੇ ਰਹਿਣ ਵਾਲਾ ਮਨੁੱਖ (ਸਦਾ ਪ੍ਰਭੂ ਦਾ) ਨਾਮ ਸਿਮਰਦਾ ਹੈ, ਤੇ ਸਦਾ ਪ੍ਰਭੂ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੮।੧੨।੧੩।

ਮਾਝ ਮਹਲਾ ੩ ॥ ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥ ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥ ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ਰਹਾਉ॥ ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥ ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥੨॥ ਤਿਨਿ ਕਰਤੈ ਇਕੁ ਖੇਲੁ ਰਚਾਇਆ ॥ ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥ ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥੩॥ ਸਚਾ ਸਾਹੁ ਸਚੇ ਵਣਜਾਰੇ ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ ॥ ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੪॥ ਬਿਨੁ ਰਾਸੀ ਕੋ ਵਥੁ ਕਿਉ ਪਾਏ ॥ ਮਨਮੁਖ ਭੂਲੇ ਲੋਕ ਸਬਾਏ ॥ ਬਿਨੁ ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥੫॥ ਇਕਿ ਸਚੁ

**ਵਣੰਜਹਿ ਗੁਰ ਸਬਦਿ ਪਿਆਰੇ ॥ ਆਪਿ ਤਰਹਿ ਸਗਲੇ ਕੁਲ ਤਾਰੇ ॥ ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੬॥ ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥ ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥੭॥ ਆਪੇ ਦੇਵੈ ਸਬਦਿ ਬੁਲਾਏ ॥ ਮਹਲੀ ਮਹਲਿ ਸਹਜ ਸੁਖੁ ਪਾਏ ॥ ਨਾਨਕ ਨਾਮਿ ਮਿਲੈ ਵਡਿਆਈ ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥ {ਪੰਨਾ ੧੧੭}**

**ਪਦ ਅਰਥ** :—ਉਤਪਤਿ—ਪੈਦਾਇਸ਼ । ਪਰਲਉ—{ਪ੍ਰਲਯ} ਜਗਤ ਦਾ ਨਾਸ਼ । ਸਬਦੇ—ਸਬਦਿ ਹੀ, ਪਰਮਾਤਮਾ ਦੇ ਹੁਕਮ ਵਿਚ ਹੀ । ਓਪਤਿ—ਉਤਪੱਤੀ । ਗੁਰਮੁਖਿ—ਗੁਰੂ ਦੇ ਸਨਮੁਖ ਹੋਇਆਂ । ਸਭੁ—ਹਰ ਥਾਂ । ਉਪਾਇ—ਪੈਦਾ ਕਰ ਕੇ ।੧।

ਮੰਨਿ—ਮਨਿ, ਮਨ ਵਿਚ । ਤੇ—ਤੋਂ, ਪਾਸੋਂ । ਸਾਤਿ—ਸ਼ਾਂਤੀ, ਆਤਮਕ ਅਡੋਲਤਾ । ਗੁਣੀ—ਗੁਣਾਂ ਦਾ ਮਾਲਕ ਪ੍ਰਭੂ ।੧।ਰਹਾਉ।

ਖੇਲੈ—(ਪ੍ਰਭੂ) ਖੇਡ ਰਿਹਾ ਹੈ । ਵਿਡਾਣੀ—ਅਸਚਰਜ । ਨਿਗੁਰਾ—ਗੁਰੂ ਤੋਂ ਬਿਨਾ । ਮਰਿ—ਆਤਮਕ ਮੌਤ ਸਹੇੜ ਕੇ ।੨।

ਤਿਨਿ—ਉਸ ਨੇ । ਤਿਨਿ ਕਰਤੈ—ਉਸ ਕਰਤਾਰ ਨੇ । ਸਭੁ ਕਿਛੁ—ਹਰੇਕ ਗੁਣ । ਭੇਦਿ—ਵਿੰਨ੍ਹ ਕੇ, ਆਪੇ ਦੀ ਖੋਜ ਕਰ ਕੇ । ਮਹਲੁ—ਪਰਮਾਤਮਾ ਦੀ ਹਜ਼ੂਰੀ । ਮਹਲੇ—ਮਹਲਿ, ਪ੍ਰਭੂ ਦੀ ਹਜ਼ੂਰੀ ਵਿਚ ।੩।

ਸਚਾ—ਸੱਚਾ, ਸਦਾ-ਥਿਰ ਪ੍ਰਭੂ । ਸਚੇ—ਸਦਾ-ਥਿਰ ਪ੍ਰਭੂ ਦੇ । ਵਣੰਜਹਿ—ਵਿਹਾਝਦੇ ਹਨ । ਹੇਤਿ—ਪ੍ਰੇਮ ਵਿਚ । ਅਪਾਰੇ—ਬੇਅੰਤ ।੪।

ਰਾਸੀ—ਸਰਮਾਇਆ, ਪੂੰਜੀ । ਕੋ—ਕੋਈ ਮਨੁੱਖ । ਵਥੁ—ਵਸਤੁ, ਨਾਮ-ਵਸਤੁ । ਸਬਾਏ—ਸਾਰੇ । ਜਾਇ—ਜਾ ਕੇ ।੫।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਪਿਆਰੇ—ਪਿਆਰਿ, ਪਿਆਰ ਵਿਚ (ਟਿਕ ਕੇ) । ਤਾਰੇ—ਤਾਰਿ, ਤਾਰ ਕੇ ।੬।

ਬਾਹਰੁ—ਬਾਹਰਲਾ ਪਦਾਰਥ । ਮੂੜਾ—ਮੂਰਖ । ਬੇਤਾਲੇ—ਤਾਲ ਤੋਂ ਖੁੰਝੇ ਹੋਏ, ਸਹੀ ਜੀਵਨ-ਚਾਲ ਤੋਂ ਖੁੰਝੇ ਹੋਏ । ਭਰਮਿ—ਭਟਕਣਾ ਵਿਚ (ਪੈ ਕੇ) ।੭।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਬੁਲਾਏ—ਸੱਦਦਾ ਹੈ (ਆਪਣੇ ਨੇੜੇ) । ਮਹਲੀ—ਮਹਲ ਦਾ ਮਾਲਕ ਪ੍ਰਭੂ । ਮਹਲੀ ਮਹਲਿ—ਪ੍ਰਭੂ ਦੀ ਹਜ਼ੂਰੀ ਵਿਚ । ਸਹਜ ਸੁਖੁ—ਆਤਮਕ ਅਡੋਲਤਾ ਦਾ ਆਨੰਦ । ਨਾਮਿ—ਨਾਮ ਵਿਚ (ਜੁੜਿਆ) ।੮।

**ਅਰਥ** :—ਪਰਮਾਤਮਾ ਦੇ ਹੁਕਮ ਵਿਚ ਹੀ ਜਗਤ ਦੀ ਉਤਪੱਤੀ ਹੁੰਦੀ ਹੈ, ਤੇ ਜਗਤ ਦਾ ਨਾਸ ਹੁੰਦਾ ਹੈ । (ਨਾਸ ਤੋਂ ਪਿੱਛੋਂ) ਮੁੜ ਪ੍ਰਭੂ ਦੇ ਹੁਕਮ ਵਿਚ ਹੀ ਜਗਤ ਦੀ ਉਤਪੱਤੀ ਹੁੰਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਹਰੇਕ ਥਾਂ ਸਦਾ-ਥਿਰ ਪਰਮਾਤਮਾ ਆਪ ਹੀ ਮੌਜੂਦ ਹੈ, ਜਗਤ ਪੈਦਾ ਕਰ ਕੇ ਉਸ ਵਿਚ ਲੀਨ ਹੋ ਰਿਹਾ ਹੈ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ ਜੋ ਪੂਰੇ ਗੁਰੂ ਨੂੰ ਆਪਣੇ ਮਨ ਵਿਚ ਵਸਾਂਦੇ ਹਨ । ਗੁਰੂ ਪਾਸੋਂ ਆਤਮਕ ਅਡੋਲਤਾ ਮਿਲਦੀ ਹੈ, (ਗੁਰੂ ਦੀ ਸਰਨ ਪੈ ਕੇ) ਮਨੁੱਖ ਦਿਨ ਰਾਤ ਪ੍ਰਭੂ ਦੀ ਭਗਤੀ ਕਰਦਾ ਹੈ, ਪ੍ਰਭੂ ਦੇ ਗੁਣ ਉਚਾਰ ਕੇ ਗੁਣਾਂ ਦੇ ਮਾਲਕ ਪ੍ਰਭੂ ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਜਾਣਦਾ ਹੈ ਕਿ ਧਰਤੀ ਪਾਣੀ ਹਵਾ ਅੱਗ (-ਰੂਪ ਹੋ ਕੇ) ਪਰਮਾਤਮਾ (ਜਗਤ-ਰੂਪ) ਅਚਰਜ ਖੇਡ ਖੇਡ ਰਿਹਾ ਹੈ । ਉਹ ਮਨੁੱਖ ਜੇਹੜਾ ਗੁਰੂ ਤੋਂ ਬੇਮੁਖ ਹੈ ਆਤਮਕ ਮੌਤ ਸਹੇੜ ਕੇ ਜੰਮਦਾ ਮਰਦਾ ਰਹਿੰਦਾ ਹੈ, ਨਿਗੁਰੇ ਨੂੰ ਜਨਮ ਮਰਨ ਦਾ ਗੇੜ ਪਿਆ ਰਹਿੰਦਾ ਹੈ ।੨।

(ਹੇ ਭਾਈ !) ਉਸ ਕਰਤਾਰ ਨੇ (ਇਹ ਜਗਤ) ਇਕ ਤਮਾਸ਼ਾ ਰਚਿਆ ਹੋਇਆ ਹੈ, ਉਸ ਨੇ ਮਨੁੱਖਾ ਸਰੀਰ ਵਿਚ ਹਰੇਕ ਗੁਣ ਭਰ ਦਿੱਤਾ ਹੈ । ਜੇਹੜਾ ਕੋਈ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਆਪੇ ਦੀ) ਖੋਜ ਕਰ ਕੇ ਪਰਮਾਤਮਾ ਦੀ ਹਜ਼ੂਰੀ ਹਾਸਲ ਕਰ ਲੈਂਦਾ ਹੈ, ਪਰਮਾਤਮਾ ਉਸ ਨੂੰ ਆਪਣੀ ਹਜ਼ੂਰੀ ਵਿਚ ਹੀ ਟਿਕਾਈ ਰੱਖਦਾ ਹੈ ।੩।

ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਇਕ ਸਾਹੂਕਾਰ ਹੈ, (ਜਗਤ ਦੇ ਸਾਰੇ ਜੀਵ) ਉਸ ਸਦਾ-ਥਿਰ ਸ਼ਾਹ ਦੇ (ਭੇਜੇ ਹੋਏ) ਵਪਾਰੀ ਹਨ । ਉਹੀ ਜੀਵ-ਵਣਜਾਰੇ ਸਦਾ-ਥਿਰ ਨਾਮ ਸੌਦਾ ਵਿਹਾਝਦੇ ਹਨ, ਜੇਹੜੇ ਬੇਅੰਤ-ਪ੍ਰਭੂ-ਦੇ ਰੂਪ ਗੁਰੂ ਦੇ ਪ੍ਰੇਮ ਵਿਚ ਟਿਕੇ ਰਹਿੰਦੇ ਹਨ । ਉਹ ਸਦਾ-ਥਿਰ ਰਹਿਣ ਵਾਲਾ ਨਾਮ ਵਿਹਾਝਦੇ ਹਨ, ਨਾਮ ਸਿਮਰਨ ਦੀ ਕਮਾਈ ਕਰਦੇ ਹਨ, ਸਦਾ ਟਿਕੇ ਰਹਿਣ ਵਾਲਾ ਨਾਮ ਹੀ ਨਾਮ ਕਮਾਂਦੇ ਰਹਿੰਦੇ ਹਨ ।੪।

ਪਰ ਜਿਸ ਮਨੁੱਖ ਦੇ ਪੱਲੇ ਆਤਮਕ ਗੁਣਾਂ ਦਾ ਸਰਮਾਇਆ ਨਹੀਂ ਹੈ, ਉਹ ਨਾਮ-ਵੱਖਰ ਕਿਵੇਂ ਲੈ ਸਕਦਾ ਹੈ ? ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਸਾਰੇ ਹੀ ਕੁਰਾਹੇ ਪਏ ਰਹਿੰਦੇ ਹਨ । ਆਤਮਕ ਗੁਣਾਂ ਦੇ ਸਰਮਾਏ ਤੋਂ ਬਿਨਾ ਸਭ ਜੀਵ (ਜਗਤ ਤੋਂ) ਖ਼ਾਲੀ-ਹੱਥ ਜਾਂਦੇ ਹਨ, ਖਾਲੀ-ਹੱਥ ਜਾ ਕੇ ਦੁੱਖ ਸਹਾਰਦੇ ਰਹਿੰਦੇ ਹਨ ।੫।

ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦੇ ਹਨ ਗੁਰੂ ਦੇ ਪਿਆਰ ਵਿਚ ਟਿਕੇ ਰਹਿੰਦੇ ਹਨ, ਉਹ ਸਦਾ-ਥਿਰ ਪ੍ਰਭੂ ਦਾ ਨਾਮ ਵਣਜਦੇ ਹਨ, ਉਹ ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਕੇ ਆਪ (ਭੀ) ਤਰ ਜਾਂਦੇ ਹਨ । ਜਗਤ ਵਿਚ ਆਏ ਉਹ ਮਨੁੱਖ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੋ ਜਾਂਦੇ ਹਨ, ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਉਹ ਆਤਮਕ ਆਨੰਦ ਮਾਣਦੇ ਹਨ ।੬।

ਪਰਮਾਤਮਾ ਦਾ ਨਾਮ-ਪਦਾਰਥ ਹਰੇਕ ਮਨੁੱਖ ਦੇ ਹਿਰਦੇ ਵਿਚ ਹੈ, ਪਰ ਮੂਰਖ ਮਨੁੱਖ ਬਾਹਰਲਾ ਪਦਾਰਥ ਭਾਲਦਾ ਫਿਰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ (ਤੇ ਬਾਹਰਲੇ ਪਦਾਰਥਾਂ ਦੇ ਮੋਹ ਵਿਚ) ਅੰਨ੍ਹੇ ਹੋਏ ਮਨੁੱਖ ਸਹੀ ਜੀਵਨ ਚਾਲ ਤੋਂ ਖੁੰਝੇ ਹੋਏ ਫਿਰਦੇ ਹਨ । ਜਿਸ (ਗੁਰੂ) ਦੇ ਪਾਸ ਇਹ ਨਾਮ-ਪਦਾਰਥ ਮੌਜੂਦ ਹੈ, ਕੋਈ (ਮਨਮੁਖ) ਉਥੋਂ ਪ੍ਰਾਪਤ ਨਹੀਂ ਕਰਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਤੁਰੇ ਫਿਰਦੇ ਹਨ ।੭।

(ਪਰ ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਆਪ ਹੀ ਗੁਰੂ ਦੇ ਸ਼ਬਦ ਵਿਚ ਜੋੜ ਕੇ (ਇਹ ਨਾਮ ਵੱਥ) ਦੇਂਦਾ ਹੈ ਤੇ ਆਪ ਹੀ (ਜੀਵਾਂ ਨੂੰ ਆਪਣੇ ਨੇੜੇ) ਸੱਦਦਾ ਹੈ । (ਜਿਸ ਨੂੰ ਸੱਦਦਾ ਹੈ ਉਹ) ਮਹਲ ਦੇ ਮਾਲਕ-ਪ੍ਰਭੂ ਦੀ ਹਜ਼ੂਰੀ ਵਿਚ (ਪਹੁੰਚ ਕੇ) ਆਤਮਕ ਅਡੋਲਤਾ ਦਾ ਆਨੰਦ ਮਾਣਦਾ ਹੈ । ਹੇ ਨਾਨਕ ! ਜੋ ਮਨੁੱਖ ਪ੍ਰਭੂ-ਨਾਮ ਵਿਚ ਜੁੜਦਾ ਹੈ, ਉਸ ਨੂੰ (ਪ੍ਰਭੂ ਦੀ ਦਰਗਾਹ ਵਿਚ) ਆਦਰ ਮਿਲਦਾ ਹੈ, (ਉਸ ਨੂੰ ਯਕੀਨ ਬਣ ਜਾਂਦਾ ਹੈ ਕਿ ਪ੍ਰਭੂ) ਆਪ ਹੀ (ਜੀਵਾਂ ਦੀ ਅਰਜ਼ੋਈ) ਸੁਣ ਸੁਣ ਕੇ ਆਪ ਹੀ ਉਹਨਾਂ ਦਾ ਧਿਆਨ ਰੱਖਦਾ ਹੈ ।੮।੧੩।੧੪।

**ਮਾਝ ਮਹਲਾ ੩ ॥ ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ ॥ ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥ ਆਪੁ**

ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ ॥੧॥ਰਹਾਉ॥ ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥ ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ ॥੨॥ ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥ ਗੁਰ ਕੈ ਤਕੀਐ ਨਾਮਿ ਅਧਾਰੇ ॥ ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥੩॥ ਮਨਮੁਖਿ ਅੰਧੇ ਸੁਧਿ ਨ ਕਾਈ ॥ ਆਤਮਘਾਤੀ ਹੈ ਜਗਤ ਕਸਾਈ ॥ ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥੪॥ ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥ ਸਦਾ ਸਮਾਲੇ ਕੋ ਨਾਹੀ ਖਾਲੀ ॥ ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ ॥੫॥ ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖ ਦਾਤਾ ਵਿਸਰਿਆ ਅਗਮ ਅਪਾਰਾ ॥ ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ ॥੬॥ ਜਿਨਿ ਕੀਤੇ ਸੋਈ ਬਿਧਿ ਜਾਣੈ ॥ ਆਪਿ ਕਰੇ ਤਾ ਹੁਕਮਿ ਪਛਾਣੈ ॥ ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ ਬਾਹਰਿ ਪਾਵਣਿਆ ॥੭॥ ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥ ਜਿਸੁ ਲਾਇ ਲਏ ਸੋ ਨਿਰਮਲੁ ਹੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥ {ਪੰਨਾ ੧੧੮}

**ਪਦ ਅਰਥ** :—ਸਤਿਗੁਰ ਸਿਖ—ਗੁਰੂ ਦੀ ਸਿੱਖਿਆ । ਸਾਚੀ—ਅਟੱਲ, ਕਦੇ ਉਕਾਈ ਨਾਹ ਖਾਣ ਵਾਲੀ । ਅੰਤਿ—ਆਖ਼ਰ ਵਿਚ (ਜਦੋਂ ਹੋਰ ਸਾਰੇ ਸਾਥ ਰਹਿ ਜਾਣਗੇ) । ਸਖਾਈ—ਸਾਥੀ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਅਨਾਥ—ਜਿਸ ਦੇ ਸਿਰ ਉੱਤੇ ਕੋਈ ਹੋਰ ਖਸਮ ਨਹੀਂ । ਭਾਇ—ਪ੍ਰੇਮ ਵਿਚ, ਅਨੁਸਾਰ ਹੋ ਕੇ ।੧।

ਆਪੁ—ਆਪਾ-ਭਾਵ । ਸਹਜਿ—ਆਤਮਕ ਅਡੋਲਤਾ ਵਿਚ ।੧।ਰਹਾਉ।

ਪੂਰਬਿ—ਪਹਿਲੇ ਜਨਮ ਵਿਚ । ਸੁਕਰਮੁ—ਸ਼੍ਰੇਸਟ ਕੰਮ, ਆਪਾ-ਭਾਵ ਦੂਰ ਕਰਨ ਦਾ ਸ੍ਰੇਸ਼ਟ ਕੰਮ । ਸੇਵਿ—ਸੇਵਾ ਕਰ ਕੇ, ਸਰਨ ਪੈ ਕੇ ।੨।

ਅਲਿਪਤੁ—ਨਿਰਲੇਪ, ਨਿਰਮੋਹ । ਤਕੀਐ—ਆਸਰੇ । ਨਾਮਿ—ਨਾਮ ਵਿਚ । ਅਧਾਰੇ—ਆਸਰੇ । ਜੋਰੁ—ਧੱਕਾ । ਤਿਸ ਨੋ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਖਪਿ—ਖਪ ਕੇ ।੩।

ਸੁਧਿ—{ਸੁਧਿ} ਅਕਲ, ਸੂਝ । ਆਤਮਘਾਤੀ—ਆਪਣੇ ਆਤਮਕ ਜੀਵਨ ਦਾ ਨਾਸ ਕਰਨ ਵਾਲਾ । ਜਗਤ ਕਸਾਈ—ਜਗਤ ਦਾ ਵੈਰੀ ।੪।

ਵਾੜੀ—ਫੁੱਲਾਂ ਦੀ ਬਗ਼ੀਚੀ । ਸਮਾਲੇ—ਸੰਭਾਲ ਕਰਦਾ ਹੈ । ਵਾਸਨਾ—ਸੁਗੰਧੀ । ਵਾਸੂ ਵਾਸੁ—(ਫੁੱਲਾਂ ਦੀ) ਸੁਗੰਧੀ ।੫।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ।੬।

ਜਿਨਿ—ਜਿਸ (ਪਰਮਾਤਮਾ) ਨੇ । ਕੀਤੇ—ਪੈਦਾ ਕੀਤੇ । ਬਿਧਿ—ਤਰੀਕਾ । ਤਾ—ਤਦੋਂ । ਹੁਕਮਿ—ਹੁਕਮ ਵਿਚ (ਤੁਰ ਕੇ) । ਪਛਾਣੈ—ਸਾਂਝ ਪਾ ਲੈਂਦਾ ਹੈ ।੭।

ਘਟ—ਅੰਤਰ—ਹਿਰਦੇ ਵਿਚ ।੮।

**ਅਰਥ** :—(ਹੇ ਭਾਈ ! ਮੈਂ ਤੈਨੂੰ) ਗੁਰੂ ਦੀ ਸਦਾ ਅਟੱਲ ਰਹਿਣ ਵਾਲੀ ਸਿੱਖਿਆ ਸੁਣਾਈ ਹੈ (ਕਿ) ਪਰਮਾਤਮਾ ਦਾ ਚਿੰਤਨ ਕਰਦਾ ਰਹੁ (ਜਦੋਂ ਹੋਰ ਸਾਰੇ ਸਾਥ ਮੁੱਕ ਜਾਂਦੇ ਹਨ ਤਦੋਂ) ਅੰਤ ਵੇਲੇ (ਪ੍ਰਭੂ ਦਾ ਨਾਮ ਹੀ) ਸਾਥੀ ਬਣਦਾ ਹੈ । ਉਹ ਪਰਮਾਤਮਾ (ਉਂਞ ਤਾਂ) ਅਪਹੁੰਚ ਹੈ, ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਉਸ

ਤਕ ਪਹੁੰਚ ਨਹੀਂ ਹੋ ਸਕਦੀ । ਉਸ ਪ੍ਰਭੂ ਦੇ ਸਿਰ ਤੇ ਹੋਰ ਕੋਈ ਮਾਲਕ ਨਹੀਂ, ਉਹ ਜੂਨਾਂ ਵਿਚ ਨਹੀਂ ਪੈਂਦਾ, ਗੁਰੂ ਦੇ ਅਨੁਸਾਰ ਹੋ ਕੇ ਤੁਰਿਆਂ ਉਸ ਨੂੰ ਮਿਲ ਸਕੀਦਾ ਹੈ ।੧।

ਮੈਂ ਸਦਕੇ ਕੁਰਬਾਨ ਹਾਂ ਉਹਨਾਂ ਤੋਂ, ਜੇਹੜੇ ਆਪਾ-ਭਾਵ ਦੂਰ ਕਰਦੇ ਹਨ । ਜਦੋਂ ਮਨੁੱਖ ਆਪਾ-ਭਾਵ ਦੂਰ ਕਰਦਾ ਹੈ, ਤਾਂ ਪਰਮਾਤਮਾ ਨੂੰ ਮਿਲ ਪੈਂਦਾ ਹੈ, ਪਰਮਾਤਮਾ ਨਾਲ (ਮਿਲ ਕੇ) ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੧।ਰਹਾਉ।

(ਪਰ ਇਹ ਆਪਾ-ਭਾਵ ਦੂਰ ਕਰਨ ਦਾ) ਸ੍ਰੇਸ਼ਟ ਕੰਮ ਉਹ ਮਨੁੱਖ (ਹੀ) ਕਰਦਾ ਹੈ, ਜਿਸ ਦੇ ਅੰਦਰ ਪੂਰਬਲੇ ਜਨਮ ਵਿਚ ਕੀਤੇ ਕਰਮਾਂ ਅਨੁਸਾਰ ਆਪਾ-ਭਾਵ ਦੂਰ ਕਰਨ ਦੇ ਸੰਸਕਾਰਾਂ ਦਾ ਲੇਖ ਮੌਜੂਦ ਹੋਵੇ । ਉਹ ਮਨੁੱਖ ਗੁਰੂ ਦੀ ਸਰਨ ਪੈ ਕੇ ਸਦਾ ਆਤਮਕ ਆਨੰਦ ਮਾਣਦਾ ਹੈ । ਗੁਰੂ ਭੀ ਪੂਰੀ ਕਿਸਮਤ ਤੋਂ ਬਿਨਾ ਨਹੀਂ ਮਿਲਦਾ । (ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਸ ਨੂੰ ਗੁਰੂ ਆਪਣੇ) ਸ਼ਬਦ ਦੀ ਰਾਹੀਂ ਪਰਮਾਤਮਾ ਦੇ ਮਿਲਾਪ ਵਿਚ ਮਿਲਾ ਦੇਂਦਾ ਹੈ ।੨।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਗੁਰੂ ਦਾ ਸਹਾਰਾ ਲੈ ਕੇ ਗੁਰੂ ਦਾ ਆਸਰਾ ਲੈ ਕੇ ਪ੍ਰਭੂ ਦੇ ਨਾਮ ਦੀ ਰਾਹੀਂ ਜਗਤ ਵਿਚ ਨਿਰਮੋਹ ਰਹਿੰਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਸ ਉੱਤੇ ਕੋਈ ਹੋਰ ਮਨੁੱਖ ਦਬਾਉ ਨਹੀਂ ਪਾ ਸਕਦਾ, ਉਹ ਸਗੋਂ ਆਪ ਹੀ ਖ਼ੁਆਰ ਹੋ ਕੇ ਦੁੱਖ ਸਹਾਰਦਾ ਹੈ ।੩।

ਜੇਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਜੇਹੜਾ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ ਉਸ ਨੂੰ (ਇਹ ਆਪਾ-ਭਾਵ ਨਿਵਾਰਨ ਦੀ) ਕੋਈ ਸੂਝ ਨਹੀਂ ਪੈਂਦੀ । (ਇਸ ਤਰ੍ਹਾਂ ਉਹ) ਆਪਣਾ ਆਤਮਕ ਜੀਵਨ (ਭੀ) ਤਬਾਹ ਕਰ ਲੈਂਦਾ ਹੈ ਤੇ ਜਗਤ ਦਾ ਵੈਰੀ (ਭੀ ਬਣਿਆ ਰਹਿੰਦਾ ਹੈ) । ਉਹ ਹੋਰਨਾਂ ਦੀ ਨਿੰਦਾ ਕਰ ਕਰ ਕੇ ਆਪਣੇ ਸਿਰ ਉੱਤੇ (ਵਿਕਾਰਾਂ ਦਾ) ਬਹੁਤ ਭਾਰ ਚੁੱਕੀ ਜਾਂਦਾ ਹੈ (ਉਹ ਮਨਮੁਖ ਉਸ ਮਜੂਰ ਵਾਂਗ ਸਮਝੋ ਜੋ) ਭਾੜਾ ਲੈਣ ਤੋਂ ਬਿਨਾ ਹੀ ਦੂਜਿਆਂ ਦਾ ਭਾਰ (ਚੁੱਕ ਚੁੱਕ ਕੇ) ਅਪੜਾਂਦਾ ਰਹਿੰਦਾ ਹੈ ।੪।

(ਪਰ ਹੇ ਭਾਈ ! ਜੀਵਾਂ ਦੇ ਕੀਹ ਵੱਸ ?) ਇਹ ਜਗਤ ਫੁੱਲਾਂ ਦੀ ਬਗ਼ੀਚੀ ਦੇ (ਸਮਾਨ) ਹੈ, ਪ੍ਰਭੂ ਆਪ (ਇਸ ਬਗ਼ੀਚੀ ਦਾ) ਮਾਲੀ ਹੈ । ਹਰੇਕ ਦੀ ਸਦਾ ਸੰਭਾਲ ਕਰਦਾ ਹੈ, ਉਸ ਦੀ ਸੰਭਾਲ ਤੋਂ ਕੋਈ ਜੀਵ ਵਿਰਵਾ ਨਹੀਂ ਰਹਿੰਦਾ । (ਪਰ) ਜਿਹੋ ਜਿਹੀ ਸੁਗੰਧੀ (ਜੀਵ ਫੁੱਲ ਦੇ ਅੰਦਰ) ਮਾਲੀ ਪ੍ਰਭੂ ਪਾਂਦਾ ਹੈ ਉਹੋ ਜਿਹੀ ਉਸ ਦੇ ਅੰਦਰ ਕੰਮ ਕਰਦੀ ਹੈ । (ਪ੍ਰਭੂ ਮਾਲੀ ਵਲੋਂ ਜੀਵ ਫੁੱਲ ਦੇ ਅੰਦਰ ਪਾਈ) ਸੁਗੰਧੀ ਤੋਂ ਹੀ ਬਾਹਰ ਉਸ ਦੀ ਸੁਗੰਧੀ ਪਰਗਟ ਹੁੰਦੀ ਹੈ ।੫।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਜਗਤ (ਵਿਕਾਰਾਂ ਵਿਚ ਪੈ ਕੇ) ਰੋਗੀ ਹੋ ਰਿਹਾ ਹੈ (ਕਿਉਂਕਿ) ਇਸ ਨੂੰ ਸੁਖਾਂ ਦਾ ਦੇਣ ਵਾਲਾ ਅਪੁਹੰਚ ਤੇ ਬੇਅੰਤ ਪ੍ਰਭੂ ਭੁੱਲ ਗਿਆ ਹੈ । ਮਨਮੁਖ ਜੀਵ ਦੁਖੀ ਹੋ ਹੋ ਕੇ ਤਰਲੇ ਲੈਂਦੇ ਫਿਰਦੇ ਹਨ, ਗੁਰੂ ਦੀ ਸਰਨ ਤੋਂ ਬਿਨਾ ਉਹਨਾਂ ਨੂੰ ਆਤਮਕ ਅਡੋਲਤਾ ਪ੍ਰਾਪਤ ਨਹੀਂ ਹੋ ਸਕਦੀ ।੬।

ਜਿਸ ਪਰਮਾਤਮਾ ਨੇ ਜੀਵ ਪੈਦਾ ਕੀਤੇ ਹਨ, ਉਹੀ ਇਹਨਾਂ ਨੂੰ ਨਰੋਆ ਕਰਨ ਦਾ ਢੰਗ ਜਾਣਦਾ ਹੈ । ਜਦੋਂ ਕਿਸੇ ਨੂੰ ਨਰੋਆ ਕਰ ਦੇਂਦਾ ਹੈ ਤਾਂ ਉਹ ਪ੍ਰਭੂ ਦੇ ਹੁਕਮ ਵਿਚ ਰਹਿ ਕੇ ਉਸ ਨਾਲ ਸਾਂਝ ਪਾਂਦਾ ਹੈ । ਜਿਹੋ ਜਿਹਾ ਆਤਮਕ ਜੀਵਨ ਪਰਮਾਤਮਾ ਕਿਸੇ ਜੀਵ ਦੇ ਅੰਦਰ ਟਿਕਾਂਦਾ ਹੈ, ਉਸੇ ਤਰ੍ਹਾਂ ਉਹ ਜੀਵ ਵਰਤੋਂ-ਵਿਹਾਰ ਕਰਦਾ ਹੈ । ਪ੍ਰਭੂ ਆਪ ਹੀ ਜੀਵਾਂ ਨੂੰ ਦਿੱਸਦੇ ਸੰਸਾਰ ਵੱਲ ਪ੍ਰੇਰਦਾ ਰਹਿੰਦਾ ਹੈ ।੭।

(ਹੇ ਭਾਈ !) ਮੈਨੂੰ ਉਸ ਸਦਾ-ਥਿਰ ਪ੍ਰਭੂ ਤੋਂ ਬਿਨਾ ਕੋਈ ਹੋਰ ਨਹੀਂ ਦਿੱਸਦਾ (ਜੋ ਜੀਵ ਨੂੰ ਬਾਹਰ ਭਟਕਣ ਤੋਂ ਬਚਾ ਸਕੇ)। ਜਿਸ ਮਨੁੱਖ ਨੂੰ ਉਹ ਆਪਣੇ ਚਰਨਾਂ ਵਿਚ ਜੋੜਦਾ ਹੈ, ਉਹ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ

। ਹੇ ਨਾਨਕ ! (ਉਸ ਦੀ ਮੇਹਰ ਨਾਲ ਹੀ) ਉਸਦਾ ਨਾਮ ਜੀਵ ਦੇ ਹਿਰਦੇ ਵਿਚ ਵੱਸਦਾ ਹੈ । ਜਿਸ ਮਨੁੱਖ ਨੂੰ (ਆਪਣੇ ਨਾਮ ਦੀ ਦਾਤਿ) ਬਖ਼ਸ਼ਦਾ ਹੈ ਉਹ ਹਾਸਲ ਕਰ ਲੈਂਦਾ ਹੈ ।੮।੧੪।੧੫।

ਮਾਝ ਮਹਲਾ ੩ ॥ ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥ ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤੁ ਅੰਮ੍ਰਿਤੁ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥ ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ਰਹਾਉ॥ ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥ ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥ ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰਪਰਸਾਦੀ ਪਾਏ ॥ ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥ ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥ ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥ ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥ ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥੫॥ ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥ ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥ ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥ ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥ ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥ ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥ {ਪੰਨਾ ੧੧੮-੧੧੯}

**ਪਦ ਅਰਥ** :—ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲੇ ਪ੍ਰਭੂ ਦਾ ਨਾਮ । ਮੰਨਿ—ਮਨਿ, ਮਨ ਵਿਚ । ਮੇਰਾ—ਮੇਰਾ-ਪਨ, ਮਮਤਾ । ਅੰਮ੍ਰਿਤ—ਸਦਾ ਅਟੱਲ ਪਰਮਾਤਮਾ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ।੧।

ਵਸਾਵਣਿਆ—ਵਸਾਣ ਵਾਲਿਆਂ ਤੋਂ ।੧।ਰਹਾਉ।

ਮੁਖਿ—ਮੂੰਹ ਨਾਲ । ਵੈਣੀ—ਬਚਨਾਂ ਦੀ ਰਾਹੀਂ, ਸਿਫ਼ਤਿ-ਸਾਲਾਹ ਦੇ ਬਚਨਾਂ ਦੀ ਰਾਹੀਂ । ਅੰਮ੍ਰਿਤੁ—ਸਦਾ ਅਟੱਲ ਪ੍ਰਭੂ । ਨੈਣੀ ਅੱਖਾਂ ਨਾਲ । ਅੰਮ੍ਰਿਤ ਕਥਾ—ਅਮਰ ਪ੍ਰਭੂ ਦੀ ਸਿਫ਼ਤਿ-ਸਾਲਾਹ । ਆਖਿ—ਆਖ ਕੇ ।੨।

ਅੰਮ੍ਰਿਤ ਰੰਗਿ—ਅਮਰ ਪ੍ਰਭੂ ਦੇ ਪ੍ਰੇਮ ਵਿਚ । ਰਸਨਾ—ਜੀਭ (ਨਾਲ) । ਮਨਿ—ਮਨ ਦੀ ਰਾਹੀਂ । ਤਨਿ—ਸਰੀਰ ਦੀ ਰਾਹੀਂ (ਗਿਆਨ-ਇੰਦ੍ਰਿਆਂ ਦੀ ਰਾਹੀਂ) ।੩।

ਚਿਤਿ—(ਜੀਵਾਂ ਦੇ) ਚਿੱਤ ਵਿਚ । ਤਿਸ ਦਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਦਾ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਹੁਕਮੇ—ਹੁਕਮਿ ਹੀ, ਪ੍ਰਭੂ ਦੇ ਹੁਕਮ ਅਨੁਸਾਰ ਹੀ ।੪।

ਕਰਤੇ ਕੇਰੇ—ਕਰਤੇ ਦੇ । ਭੂਲਾ ਜਾਂਦਾ—ਭਟਕਦਾ ਫਿਰਦਾ । ਫੇਰੇ—ਮੋੜ ਲਿਆਉਂਦਾ ਹੈ । ਸਿਉ—ਨਾਲ । ਸਬਦਿ—ਸ਼ਬਦ ਦੀ ਰਾਹੀਂ । ਵਸਾਵਣਿਆ—ਪਰਗਟ ਕਰਦਾ ਹੈ ।੫।

ਉਪਾਏ—ਪੈਦਾ ਕੀਤੇ ਹਨ । ਆਪੇ—ਆਪ ਹੀ । ਸਬਾਏ—ਸਾਰੇ । ਪਰਖਿ—ਪਰਖ ਕੇ । ਪਾਇਹਿ—ਤੂੰ ਪਾਂਦਾ ਹੈਂ । ਭਰਮਿ—ਭਟਕਣਾ ਵਿਚ ਪਾ ਕੇ ।੬।

ਕਿਉ ਕਰਿ—ਕਿਸ ਤਰ੍ਹਾਂ ? ਵੇਖਾ—ਵੇਖਾਂ, ਮੈਂ ਦਰਸਨ ਕਰਾਂ । ਕਿਉ—ਕਿਵੇਂ ? ਭਾਣੈ—ਰਜ਼ਾ ਅਨੁਸਾਰ ।੭।

ਸਤਿਗੁਰਿ ਸੇਵਿਆ—ਜੇ ਗੁਰੂ ਦਾ ਆਸਰਾ ਲਿਆ ਜਾਏ । ਰਿਦੈ—ਹਿਰਦੇ ਵਿਚ । ਪੀ—ਪੀ ਕੇ ।੮।

**ਅਰਥ** :—ਜੇਹੜਾ ਮਨੁੱਖ ਆਤਮਕ ਜੀਵਨ ਦੇਣ ਵਾਲਾ ਪ੍ਰਭੂ ਦਾ ਨਾਮ ਆਪਣੇ ਮਨ ਵਿਚ ਵਸਾਂਦਾ ਹੈ, ਉਹ (ਆਪਣੇ ਅੰਦਰੋਂ) ਹਉਮੈ ਤੇ ਮਮਤਾ ਦਾ ਦੁੱਖ ਦੂਰ ਕਰ ਲੈਂਦਾ ਹੈ, ਉਹ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਲਾਹ ਦੀ ਬਾਣੀ ਰਾਹੀਂ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਤੇ ਹਰ ਵੇਲੇ ਨਾਮ-ਅੰਮ੍ਰਿਤ (ਦੇ ਘੁੱਟ) ਹੀ ਪੀਂਦਾ ਹੈ ।੧।

ਮੈਂ ਉਸ ਮਨੁੱਖ ਤੋਂ ਸਦਾ ਸਦਕੇ ਕੁਰਬਾਨ ਜਾਂਦਾ ਹਾਂ, ਜੋ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ (ਪਰਮਾਤਮਾ ਨੂੰ) ਆਪਣੇ ਮਨ ਵਿਚ ਵਸਾਂਦਾ ਹੈ, ਜੋ ਅੰਮ੍ਰਿਤ ਬਾਣੀ ਮਨ ਵਿਚ ਵਸਾਂਦਾ ਹੈ ਤੇ ਆਤਮਕ ਜੀਵਨ ਦੇਣ ਵਾਲਾ ਪ੍ਰਭੂ-ਨਾਮ ਸਦਾ ਸਿਮਰਦਾ ਹੈ ।੧।ਰਹਾਉ।

ਜੇਹੜਾ ਮਨੁੱਖ ਆਪਣੇ ਮੂੰਹ ਨਾਲ ਬਚਨਾਂ ਦੀ ਰਾਹੀਂ ਆਤਮਕ ਜੀਵਨ-ਦਾਤਾ ਪ੍ਰਭ-ਨਾਮ ਸਦਾ ਉਚਾਰਦਾ ਹੈ, ਉਹ ਅੱਖਾਂ ਨਾਲ (ਭੀ) ਸਦਾ ਜੀਵਨ-ਦਾਤੇ ਪਰਮਾਤਮਾ ਨੂੰ ਹੀ (ਹਰ ਥਾਂ) ਵੇਖਦਾ ਪਛਾਣਦਾ ਹੈ । ਉਹ ਜੀਵਨ-ਦਾਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਸਦਾ ਦਿਨ ਰਾਤ ਕਰਦਾ ਹੈ ਤੇ ਹੋਰਨਾਂ ਨੂੰ (ਭੀ) ਆਖ ਕੇ ਸੁਣਾਂਦਾ ਹੈ ।੨।

ਜੇਹੜਾ ਮਨੁੱਖ ਜੀਵਨ-ਦਾਤੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਦਾ ਹੈ, ਉਹ ਗੁਰੂ ਦੀ ਕਿਰਪਾ ਨਾਲ ਉਸ ਜੀਵਨ-ਦਾਤੇ ਨੂੰ ਮਿਲ ਪੈਂਦਾ ਹੈ, ਉਹ ਆਪਣੀ ਜੀਭ ਨਾਲ ਦਿਨ ਰਾਤ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਹੀ ਉਚਾਰਦਾ ਹੈ, ਉਹ ਆਪਣੇ ਮਨ ਦੀ ਰਾਹੀਂ ਤੇ ਆਪਣੇ ਗਿਆਨ-ਇੰਦ੍ਰਿਆਂ ਦੀ ਰਾਹੀਂ ਨਾਮ-ਅੰਮ੍ਰਿਤ ਪੀਂਦਾ ਰਹਿੰਦਾ ਹੈ ।੩।

(ਹੇ ਭਾਈ !) ਪਰਮਾਤਮਾ ਉਹ ਕੁਝ ਕਰ ਦਿੰਦਾ ਹੈ ਜੋ (ਜੀਵਾਂ ਦੇ) ਚਿੱਤ-ਚੇਤੇ ਭੀ ਨਹੀਂ ਹੁੰਦਾ। ਕੋਈ ਭੀ ਜੀਵ ਉਸ ਕਰਤਾਰ ਦਾ ਹੁਕਮ (ਭੀ) ਮੋੜ ਨਹੀਂ ਸਕਦਾ । ਉਸ ਦੇ ਹੁਕਮ ਅਨੁਸਾਰ ਹੀ (ਕਿਸੇ ਵਡ-ਭਾਗੀ ਮਨੁੱਖ ਦੇ ਹਿਰਦੇ ਵਿਚ) ਉਸ ਦੀ ਆਤਮਕ ਜੀਵਨ-ਦਾਤੀ ਸਿਫ਼ਤਿ-ਸਾਲਾਹ ਦੀ ਬਾਣੀ ਵੱਸ ਪੈਂਦੀ ਹੈ, ਉਹ ਆਪਣੇ ਹੁਕਮ ਅਨੁਸਾਰ ਹੀ (ਕਿਸੇ ਵਡ-ਭਾਗੀ ਨੂੰ) ਆਪਣਾ ਨਾਮ-ਅੰਮ੍ਰਿਤ ਪਿਲਾਂਦਾ ਹੈ ।੪।

(ਹੇ ਭਾਈ !) ਉਸ ਹਰੀ ਕਰਤਾਰ ਦੇ ਕੌਤਕ ਅਚਰਜ ਹਨ, (ਜੀਵਾਂ ਦੇ) ਕੁਰਾਹੇ ਪੈ ਕੇ ਭਟਕਦੇ ਇਸ ਮਨ ਨੂੰ (ਭੀ) ਉਹ ਕਰਤਾਰ ਮੋੜ ਲਿਆਉਂਦਾ ਹੈ । ਉਸ ਮਨ ਨੂੰ ਪ੍ਰਭੂ ਆਪਣੀ ਆਤਮਕ ਜੀਵਨ-ਦਾਤੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਜੋੜ ਦੇਂਦਾ ਹੈ, ਤੇ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਆਪਣਾ ਨਾਮ (ਉਸ ਦੇ ਅੰਦਰ) ਪਰਗਟ ਕਰ ਦੇਂਦਾ ਹੈ ।੫।

(ਹੇ ਪ੍ਰਭੂ !) ਖੋਟੇ ਜੀਵ ਤੇ ਖਰੇ ਜੀਵ ਤੂੰ ਆਪ ਹੀ ਪੈਦਾ ਕੀਤੇ ਹੋਏ ਹਨ, ਤੂੰ ਆਪ ਹੀ ਸਾਰੇ ਜੀਵਾਂ (ਦੀਆਂ ਕਰਤੂਤਾਂ) ਨੂੰ ਪਰਖਦਾ ਰਹਿੰਦਾ ਹੈਂ । ਖਰੇ ਜੀਵਾਂ ਨੂੰ ਪਰਖ ਕੇ ਤੂੰ ਆਪਣੇ ਖ਼ਜ਼ਾਨੇ ਵਿਚ ਪਾ ਲੈਂਦਾ ਹੈਂ (ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈਂ) ਤੇ ਖੋਟੇ ਜੀਵਾਂ ਨੂੰ ਭਟਕਣਾ ਵਿਚ ਪਾ ਕੇ ਕੁਰਾਹੇ ਪਾ ਦੇਂਦਾ ਹੈਂ ।੬।

(ਹੇ ਕਰਤਾਰ !) ਮੈਂ (ਤੇਰਾ ਦਾਸ) ਕਿਸ ਤਰ੍ਹਾਂ ਤੇਰਾ ਦਰਸਨ ਕਰਾਂ ? ਕਿਸ ਤਰ੍ਹਾਂ ਤੇਰੀ ਸਿਫ਼ਤਿ-ਸਾਲਾਹ ਕਰਾਂ ? (ਜੇ ਤੇਰੀ ਆਪਣੀ ਹੀ ਮਿਹਰ ਹੋਵੇ, ਤੇ ਮੈਨੂੰ ਤੂੰ ਗੁਰੂ ਮਿਲਾ ਦੇਵੇਂ, ਤਾਂ) ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਵਿਚ ਲੱਗ ਕੇ ਤੇਰੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ । (ਹੇ ਪ੍ਰਭੂ !) ਤੇਰੇ ਹੁਕਮ ਨਾਲ ਹੀ ਤੇਰਾ ਅੰਮ੍ਰਿਤ-ਨਾਮ (ਜੀਵ ਦੇ ਹਿਰਦੇ ਵਿਚ) ਵੱਸਦਾ ਹੈ, ਤੂੰ ਆਪਣੇ ਹੁਕਮ ਅਨੁਸਾਰ ਹੀ ਆਪਣਾ ਨਾਮ-ਅੰਮ੍ਰਿਤ (ਜੀਵਾਂ ਨੂੰ) ਪਿਲਾਂਦਾ ਹੈਂ ।੭।

(ਹੇ ਭਾਈ !) ਜੇ ਸਤਿਗੁਰੂ ਦਾ ਆਸਰਾ-ਪਰਨਾ ਲਿਆ ਜਾਏ, ਤਦੋਂ ਹੀ ਆਤਮਕ ਜੀਵਨ ਦੇਣ ਵਾਲਾ ਗੁਰ ਸ਼ਬਦ ਤਦੋਂ ਹੀ ਆਤਮਕ ਜੀਵਨ-ਦਾਤੀ ਸਿਫ਼ਤਿ-ਸਾਲਾਹ ਦੀ ਬਾਣੀ ਮਨੁੱਖ ਦੇ ਹਿਰਦੇ ਵਿਚ ਵੱਸ ਸਕਦੀ ਹੈ ।

ਹੇ ਨਾਨਕ ! ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਸਦਾ ਆਤਮਕ ਆਨੰਦ ਦੇਣ ਵਾਲਾ ਹੈ । ਇਹ ਨਾਮ-ਅੰਮ੍ਰਿਤ ਪੀਤਿਆਂ (ਮਾਇਆ ਦੀ) ਸਾਰੀ ਭੁੱਖ ਲਹਿ ਜਾਂਦੀ ਹੈ ।੮।੧੫।੧੬।

ਮਾਝ ਮਹਲਾ ੩ ॥ ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥ ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥ ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ ॥੧॥ਰਹਾਉ॥ ਗੁਰ ਪਰਸਾਦੀ ਸਹਜੁ ਕੋ ਪਾਏ ॥ ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ ॥ ਨਦਰਿ ਕਰੇ ਤਾ ਹਰਿਗੁਣ ਗਾਵੈ ਨਦਰੀ ਸਚਿ ਸਮਾਵਣਿਆ ॥੨॥ ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥ ਕਿਸੈ ਥੋੜੀ ਕਿਸੈ ਹੈ ਘਣੇਰੀ ॥ ਤੁਝ ਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥੩॥ ਗੁਰਮੁਖਿ ਤਤੁ ਹੈ ਬੀਚਾਰਾ ॥ ਅੰਮ੍ਰਿਤਿ ਭਰੇ ਤੇਰੇ ਭੰਡਾਰਾ ॥ ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ ॥੪॥ ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥ ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥੫॥ ਮਨਮੁਖੁ ਭੂਲਾ ਦੂਜੈ ਭਾਇ ਖੁਆਏ ॥ ਨਾਮੁ ਨ ਲੇਵੈ ਮਰੈ ਬਿਖੁ ਖਾਏ ॥ ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ ॥੬॥ ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥ ਗੁਰ ਪਰਸਾਦੀ ਸਹਜਿ ਲਿਵ ਲਾਏ ॥ ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ ॥੭॥ ਆਪੇ ਆਪਿ ਨਿਰੰਜਨੁ ਸੋਈ ॥ ਜਿਨਿ ਸਿਰਜੀ ਤਿਨਿ ਆਪੇ ਗੋਈ ॥ ਨਾਨਕ ਨਾਮੁ ਸਮਾਲਿ ਸਦਾ ਤੂੰ ਸਹਜੇ ਸਚਿ ਸਮਾਵਣਿਆ ॥੮॥੧੬॥੧੭॥ {ਪੰਨਾ ੧੧੯}

**ਪਦ ਅਰਥ** :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਉੱਚੇ ਪ੍ਰੇਮ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਤ੍ਰਿਪਤਾਸੇ—ਰੱਜ ਜਾਂਦਾ ਹੈ । ਤ੍ਰਿਸਨਾ—ਤ੍ਰੇਹ ।੧।

ਰਸਨਾ—ਜੀਭ । ਚਾਖਿ—ਚੱਖ ਕੇ । ਰੰਗਿ—ਪ੍ਰੇਮ ਰੰਗ ਵਿਚ । ਸਹਜੇ—ਆਤਮਕ ਅਡੋਲਤਾ ਵਿਚ ।੧।ਰਹਾਉ।

ਕੋ—ਕੋਈ ਵਿਰਲਾ । ਸਹਜੁ—ਆਤਮਕ ਅਡੋਲਤਾ । ਦੁਬਿਧਾ—ਦੁ-ਕਿਸਮਾ ਪਨ, ਦੁਚਿੱਤਾ ਪਨ । ਇਕਸੁ ਸਿਉ—ਸਿਰਫ਼ ਇਕ ਨਾਲ । ਲਿਵ—ਲਗਨ । ਨਦਰਿ—ਮਿਹਰ ਦੀ ਨਜ਼ਰ । ਸਚਿ—ਸਦਾ-ਥਿਰ ਪ੍ਰਭੂ ਵਿਚ ।੨।

ਪ੍ਰਭ—ਹੇ ਪ੍ਰਭੂ ! ਘਣੇਰੀ—ਬਹੁਤੀ । ਤੇ—ਤੋਂ ।੩।

ਤਤੁ—ਅਸਲੀਅਤ । ਅੰਮ੍ਰਿਤ—ਅੰਮ੍ਰਿਤ ਨਾਲ । ਸੇਵੇ—ਸਰਨ ਪਿਆਂ ।੪।

ਸੋਹੈ—ਸੋਭਦਾ ਹੈ, ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ । ਅੰਤਰੁ ਮਨੁ—ਅੰਦਰਲਾ ਮਨ । ਮੋਹੈ—ਮਸਤ ਹੋ ਜਾਂਦਾ ਹੈ । ਰਤਾ—ਰੱਤਾ, ਰੰਗਿਆ ਜਾਂਦਾ ਹੈ ।੫।

ਭੂਲਾ—ਕੁਰਾਹੇ ਪਿਆ ਹੋਇਆ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਕਿਸੇ ਹੋਰ ਪਿਆਰ ਵਿਚ । ਖੁਆਏ—ਸਹੀ ਜੀਵਨ ਰਾਹ ਤੋਂ ਖੁੰਝਿਆ ਰਹਿੰਦਾ ਹੈ । ਮਰੈ—ਆਤਮਕ ਮੌਤ ਸਹੇੜਦਾ ਹੈ । ਬਿਖੁ—ਜ਼ਹਰ । ਖਾਏ—ਖਾਇ, ਖਾ ਕੇ । ਅਨਦਿਨੁ—ਹਰ ਰੋਜ਼ । ਵਿਸਟਾ—ਗੰਦ ।੬।

ਨੋ—ਨੂੰ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਪੂਰਨ—ਵਿਆਪਕ ।੭।

ਨਿਰੰਜਨੁ—ਮਾਇਆ ਰਹਿਤ ਪ੍ਰਭੂ । ਜਿਨਿ—ਜਿਸ (ਪ੍ਰਭੂ) ਨੇ । ਸਿਰਜੀ—ਪੈਦਾ ਕੀਤੀ । ਤਿਨਿ—ਉਸ (ਪ੍ਰਭੂ) ਨੇ । ਗੋਈ—ਨਾਸ ਕੀਤੀ । ਸਮਾਲਿ—ਚੇਤੇ ਰੱਖ । ਸਚਿ—ਸਦਾ-ਥਿਰ ਪ੍ਰਭੂ ਵਿਚ ।੮।

**ਅਰਥ** :—ਜਦੋਂ ਮਨੁੱਖ ਆਤਮਕ ਅਡੋਲਤਾ ਵਿਚ ਟਿਕਦਾ ਹੈ ਪ੍ਰਭੂ ਪ੍ਰੇਮ ਵਿਚ ਜੁੜਦਾ ਹੈ, ਤਦੋਂ ਉਸ ਦੇ ਅੰਦਰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਵਰਖਾ ਕਰਦਾ ਹੈ । ਪਰ (ਇਹ ਦਾਤਿ) ਕੋਈ ਉਹ ਵਿਰਲਾ ਮਨੁੱਖ ਹਾਸਲ ਕਰਦਾ ਹੈ, ਜੋ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ । ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਕੇ ਮਨੁੱਖ ਸਦਾ ਲਈ (ਮਾਇਆ ਵਲੋਂ) ਰੱਜ ਜਾਂਦੇ ਹਨ, (ਪ੍ਰਭੂ) ਮਿਹਰ ਕਰ ਕੇ ਉਹਨਾਂ ਦੀ ਤ੍ਰਿਸ਼ਨਾ ਬੁਝਾ ਦੇਂਦਾ ਹੈ ।੧।

ਮੈਂ ਸਦਾ ਉਹਨਾਂ ਤੋਂ ਸਦਕੇ ਹਾਂ ਕੁਰਬਾਨ ਹਾਂ, ਜੇਹੜੇ ਗੁਰੂ ਦੀ ਸਰਨ ਪੈ ਕੇ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਪੀਂਦੇ ਹਨ । ਜਿਨ੍ਹਾਂ ਦੀ ਜੀਭ ਨਾਮ-ਰਸ ਚਖ ਕੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਸਦਾ ਰੰਗੀ ਰਹਿੰਦੀ ਹੈ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ ।੧।ਰਹਾਉ।

ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਮਨੁੱਖ ਆਤਮਕ ਅਡੋਲਤਾ ਹਾਸਲ ਕਰਦਾ ਹੈ, (ਜਿਸ ਦੀ ਬਰਕਤਿ ਨਾਲ) ਉਹ ਮਨ ਦਾ ਦੁਚਿੱਤਾ-ਪਨ ਮਾਰ ਕੇ ਸਿਰਫ਼ ਪਰਮਾਤਮਾ (ਦੇ ਚਰਨਾਂ) ਨਾਲ ਲਗਨ ਲਾਈ ਰੱਖਦਾ ਹੈ । ਜਦੋਂ ਪਰਮਾਤਮਾ (ਕਿਸੇ ਜੀਵ ਉੱਤੇ ਮਿਹਰ ਦੀ) ਨਿਗਾਹ ਕਰਦਾ ਹੈ, ਤਦੋਂ ਉਹ ਪਰਮਾਤਮਾ ਦੇ ਗੁਣ ਗਾਂਦਾ ਹੈ, ਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।੨।

ਹੇ ਪ੍ਰਭੂ ! ਤੇਰੀ ਮਿਹਰ ਦੀ ਨਿਗਾਹ ਸਭ ਜੀਵਾਂ ਉੱਤੇ ਹੀ ਹੈ, ਕਿਸੇ ਉੱਤੇ ਥੋੜੀ ਹੈ ਕਿਸੇ ਉੱਤੇ ਬਹੁਤੀ ਹੈ । ਤੈਥੋਂ ਬਾਹਰ (ਤੇਰੀ ਮਿਹਰ ਦੀ ਨਿਗਾਹ ਤੋਂ ਬਿਨਾ) ਕੁਝ ਨਹੀਂ ਹੁੰਦਾ—ਇਹ ਸਮਝ ਉਸ ਮਨੁੱਖ ਨੂੰ ਪੈਂਦੀ ਹੈ ਜੋ ਗੁਰੂ ਦੀ ਸਰਨ ਪੈਂਦਾ ਹੈ ।੩।

ਹੇ ਪ੍ਰਭੂ ! ਆਤਮਕ ਜੀਵਨ ਦੇਣ ਵਾਲੇ ਤੇਰੇ ਨਾਮ-ਜਲ ਨਾਲ ਤੇਰੇ ਖ਼ਜ਼ਾਨੇ ਭਰੇ ਪਏ ਹਨ, ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੇ ਇਸ ਅਸਲੀਅਤ ਨੂੰ ਸਮਝਿਆ ਹੈ । (ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਜਾਣਦਾ ਹੈ ਕਿ) ਗੁਰੂ ਦੀ ਸਰਨ ਪੈਣ ਤੋਂ ਬਿਨਾ ਕੋਈ ਮਨੁੱਖ ਨਾਮ-ਅੰਮ੍ਰਿਤ ਨਹੀਂ ਲੈ ਸਕਦਾ । ਗੁਰੂ ਦੀ ਕਿਰਪਾ ਨਾਲ ਹੀ ਹਾਸਲ ਕਰ ਸਕਦਾ ਹੈ ।੪।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਮਨੁੱਖ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ, ਆਤਮਕ ਜੀਵਨ ਦੇਣ ਵਾਲੇ ਨਾਮ ਵਿਚ ਉਸ ਦਾ ਅੰਦਰਲਾ ਮਨ ਮਸਤ ਰਹਿੰਦਾ ਹੈ । ਉਸ ਮਨੁੱਖ ਦਾ ਮਨ ਉਸ ਦਾ ਤਨ ਨਾਮ-ਅੰਮ੍ਰਿਤ ਨਾਲ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਰੰਗਿਆ ਜਾਂਦਾ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਉਹ ਮਨੁੱਖ ਆਤਮਕ ਜੀਵਨ ਦੇਣ ਵਾਲੀ ਨਾਮ-ਧੁਨੀ ਨੂੰ ਸੁਣਦਾ ਰਹਿੰਦਾ ਹੈ ।੫।

ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਕੁਰਾਹੇ ਪੈ ਜਾਂਦਾ ਹੈ, ਮਾਇਆ ਦੇ ਪਿਆਰ ਵਿਚ (ਰੁੱਝ ਕੇ) ਸਹੀ ਜੀਵਨ-ਰਾਹ ਤੋਂ ਖੁੰਝ ਜਾਂਦਾ ਹੈ । ਉਹ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ, ਉਹ (ਮਾਇਆ ਦਾ

ਮੋਹ-ਰੂਪ) ਜ਼ਹਰ ਖਾ ਕੇ ਆਤਮਕ ਮੌਤ ਸਹੇੜ ਲੈਂਦਾ ਹੈ । (ਗੰਦ ਦੇ ਕੀੜੇ ਵਾਂਗ) ਉਸ ਮਨੁੱਖ ਦਾ ਨਿਵਾਸ ਸਦਾ ਹਰ ਵੇਲੇ (ਵਿਕਾਰਾਂ ਦੇ) ਗੰਦ ਵਿਚ ਹੀ ਰਹਿੰਦਾ ਹੈ, ਪਰਮਾਤਮਾ ਦੀ ਸੇਵਾ-ਭਗਤੀ ਤੋਂ ਬਿਨਾ ਉਹ ਆਪਣਾ ਮਨੁੱਖਾ ਜਨਮ ਜ਼ਾਇਆ ਕਰ ਲੈਂਦਾ ਹੈ ।੬।

(ਪਰ ਜੀਵਾਂ ਦੇ ਭੀ ਕੀਹ ਵੱਸ ?) ਉਹੀ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਹੈ, ਜਿਸ ਨੂੰ ਪਰਮਾਤਮਾ ਆਪ ਮਿਲਾਂਦਾ ਹੈ, ਗੁਰੂ ਦੀ ਕਿਰਪਾ ਨਾਲ ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜੀ ਰੱਖਦਾ ਹੈ । ਸਤਿਗੁਰੂ ਦੀ ਮਤਿ ਲੈ ਕੇ ਫਿਰ ਉਸ ਨੂੰ ਇਹ ਪ੍ਰਤੱਖ ਦਿੱਸਦਾ ਹੈ ਕਿ ਸਰਬ-ਵਿਆਪਕ ਪ੍ਰਭੂ ਹਰ ਥਾਂ ਆਪ ਹੀ ਮੌਜੂਦ ਹੈ ।੭।

(ਹੇ ਭਾਈ !) ਮਾਇਆ ਦੇ ਪ੍ਰਭਾਵ ਤੋਂ ਉੱਚਾ ਰਹਿਣ ਵਾਲਾ ਪਰਮਾਤਮਾ ਹਰ ਥਾਂ ਆਪ ਹੀ ਆਪ ਮੌਜੂਦ ਹੈ । ਜਿਸ ਪਰਮਾਤਮਾ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ ਉਹ ਆਪ ਹੀ ਇਸ ਨੂੰ ਨਾਸ ਕਰਦਾ ਹੈ ।

ਹੇ ਨਾਨਕ ! ਤੂੰ ਉਸ ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਸਾਂਭ ਰੱਖ । (ਨਾਮ ਸਿਮਰਨ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਟਿਕ ਕੇ ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਰਹੀਦਾ ਹੈ ।੮।੧੬।੧੭।

**ਮਾਝ ਮਹਲਾ ੩ ॥ ਸੇ ਸਚਿ ਲਾਗੇ ਜੋ ਤੁਧੁ ਭਾਏ ॥ ਸਦਾ ਸਚੁ ਸੇਵਹਿ ਸਹਜ ਸੁਭਾਏ ॥ ਸਚੈ ਸਬਦਿ ਸਚਾ ਸਾਲਾਹੀ ਸਚੈ ਮੇਲਿ ਮਿਲਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥ ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥੧॥ਰਹਾਉ॥ ਜਹ ਦੇਖਾ ਸਚੁ ਸਭਨੀ ਥਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਤਨੁ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ ॥੨॥ ਮਨਸਾ ਮਾਰਿ ਸਚਿ ਸਮਾਣੀ ॥ ਇਨਿ ਮਨਿ ਡੀਠੀ ਸਭ ਆਵਣ ਜਾਣੀ ॥ ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ ॥੩॥ ਗੁਰ ਕੈ ਸਬਦਿ ਰਿਦੈ ਦਿਖਾਇਆ ॥ ਮਾਇਆ ਮੋਹੁ ਸਬਦਿ ਜਲਾਇਆ ॥ ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ ॥੪॥ ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥ ਹਰਿਨਾਮੁ ਸਮਾਲਹਿ ਸੇ ਵਡਭਾਗੀ ॥ ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ ॥੫॥ ਲੇਖਾ ਪੜੀਐ ਜੇ ਲੇਖੇ ਵਿਚ ਹੋਵੈ ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥ ਅਨ ਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨਾ ਕੀਮਤਿ ਪਾਵਣਿਆ ॥੬॥ ਪੜਿ ਪੜਿ ਥਾਕੇ ਸਾਂਤਿ ਨ ਆਈ ॥ ਤ੍ਰਿਸਨਾ ਜਾਲੇ ਸੁਧਿ ਨ ਕਾਈ ॥ ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥੭॥ ਗੁਰ ਪਰਸਾਦੀ ਏਕੋ ਜਾਣਾ ॥ ਦੂਜਾ ਮਾਰਿ ਮਨੁ ਸਚਿ ਸਮਾਣਾ ॥ ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ, ਗੁਰ ਪਰਸਾਦੀ ਪਾਵਣਿਆ ॥੮॥੧੭॥੧੮॥ {ਪੰਨਾ ੧੧੯-੧੨੦}**

**ਪਦ ਅਰਥ** :—ਸਚਿ—ਸਦਾ-ਥਿਰ ਪ੍ਰਭੂ ਵਿਚ । ਤੁਧੁ—ਤੈਨੂੰ । ਭਾਏ—ਚੰਗੇ ਲੱਗੇ । ਸਚੁ—ਸਦਾ-ਥਿਰ ਪ੍ਰਭੂ । ਸਹਜ—ਆਤਮਕ ਅਡੋਲਤਾ । ਸੁਭਾਏ—ਸੁਭਾਇ, ਪ੍ਰੇਮ ਵਿਚ । ਸਹਜ ਸੁਭਾਏ—ਆਤਮਕ ਅਡੋਲਤਾ ਦੇ ਭਾਵ ਵਿਚ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਸਾਲਾਹੀ—ਸਾਲਾਹੀਂ, ਮੈਂ ਸਿਫ਼ਤਿ-ਸਾਲਾਹ ਕਰਾਂ । ਸਚੈ ਮੇਲਿ—ਸਦਾ-ਥਿਰ ਪ੍ਰਭੂ ਦੇ ਮੇਲ ਵਿਚ, ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ।੧।

ਧਿਆਇਨਿ—ਧਿਆਨ ਧਰਦੇ ਹਨ । ਰਾਤੇ—ਮਸਤ । ਸਚੇ ਸਚਿ—ਸਦਾ-ਥਿਰ ਪ੍ਰਭੂ ਵਿਚ ਹੀ ।ਰਹਾਉ।

ਜਹ—ਜਿਥੇ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਮੰਨਿ—ਮਨ ਵਿਚ । ਵਸਾਈ—ਵਸਾਈ, ਮੈਂ ਵਸਾਂਦਾ ਹਾਂ । ਤਨੁ ਸਚਾ—ਅਡੋਲ ਸਰੀਰ, ਗਿਆਨ-ਇੰਦ੍ਰੇ ਵਿਕਾਰਾਂ ਵਲੋਂ ਅਡੋਲ । ਰਸਨਾ—ਜੀਭ ।੨।

ਮਨਸਾ—{ਮਨੀ—ਾ} ਕਾਮਨਾ । ਮਾਰਿ—(ਮਨੁ) ਮਾਰਿ, (ਮਨ ਨੂੰ) ਮਾਰ ਕੇ । ਇਨਿ—ਇਸ ਨੇ । ਮਨਿ—ਮਨ ਨੇ । ਇਨਿ ਮਨਿ—ਇਸ ਮਨ ਨੇ । ਘਰਿ—ਘਰ ਵਿਚ ।੩।

ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਨੇ । ਰਿਦੈ—ਹਿਰਦੇ ਵਿਚ । ਸਬਦਿ—ਸ਼ਬਦ ਦੀ ਰਾਹੀਂ । ਵੇਖਿ—ਵੇਖ ਕੇ । ਸਾਲਾਹੀ—ਮੈਂ ਸਲਾਹੁੰਦਾ ਹਾਂ ।੪।

ਲਿਵ—ਲਗਨ । ਸਮਾਲਹਿ—ਹਿਰਦੇ ਵਿਚ ਸਾਂਭਦੇ ਹਨ ।੫।

ਲੇਖਾ—ਪਰਮਾਤਮਾ ਦੇ ਗੁਣਾਂ ਦੀ ਹਸਤੀ ਦਾ ਅੰਤ ਲੱਭਣ ਵਾਲਾ ਹਿਸਾਬ । ਅਗਮੁ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾਹ ਹੋ ਸਕੇ । ਸੁਧਿ—ਸਮਝ । ਅਨਦਿਨੁ—ਹਰ ਰੋਜ਼ । ਸਚ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ।

ਸਾਂਤਿ—ਆਤਮਕ ਅਡੋਲਤਾ । ਜਾਲੇ—ਸਾੜੇ । ਬਿਖੁ—ਜ਼ਹਰ । ਬਿਹਾਝਹਿ—ਖ਼ਰੀਦਦੇ ਹਨ । ਬੋਲਿ—ਬੋਲ ਕੇ ।੭।

ਏਕੋ—ਇਕ ਪਰਮਾਤਮਾ ਨੂੰ ਹੀ ।੮।

**ਅਰਥ** :—(ਹੇ ਪ੍ਰਭੂ !) ਜੇਹੜੇ ਬੰਦੇ ਤੈਨੂੰ ਚੰਗੇ ਲੱਗਦੇ ਹਨ ਉਹ (ਤੇਰੇ) ਸਦਾ-ਥਿਰ ਨਾਮ ਵਿਚ ਜੁੜੇ ਰਹਿੰਦੇ ਹਨ । ਉਹ ਆਤਮਕ ਅਡੋਲਤਾ ਦੇ ਭਾਵ ਵਿਚ (ਟਿਕ ਕੇ) ਸਦਾ (ਤੇਰੇ) ਸਦਾ-ਥਿਰ ਰਹਿਣ ਵਾਲੇ ਨਾਮ ਨੂੰ ਸਿਮਰਦੇ ਹਨ । (ਹੇ ਭਾਈ ! ਜੇ ਪ੍ਰਭੂ ਦੀ ਮਿਹਰ ਹੋਵੇ ਤਾਂ) ਮੈਂ ਭੀ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਉਸ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਾਂ । (ਜੇਹੜੇ ਸਿਫ਼ਤਿ-ਸਾਲਾਹ ਕਰਦੇ ਹਨ) ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ ।੧।

ਮੈਂ ਉਹਨਾਂ ਤੋਂ ਸਦਕੇ ਹਾਂ ਕੁਰਬਾਨ ਹਾਂ, ਜੋ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ । ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਦਾ ਧਿਆਨ ਧਰਦੇ ਹਨ, ਉਹ ਉਸ ਸਦਾ-ਥਿਰ ਵਿਚ ਰੰਗੇ ਰਹਿੰਦੇ ਹਨ ਉਹ ਸਦਾ ਹੀ ਸਦਾ-ਥਿਰ ਵਿਚ ਲੀਨ ਰਹਿੰਦੇ ਹਨ ।੧।ਰਹਾਉ।

(ਹੇ ਭਾਈ !) ਮੈਂ ਜਿਧਰ ਵੇਖਦਾ ਹਾਂ, ਸਦਾ-ਥਿਰ ਪਰਮਾਤਮਾ ਸਭ ਥਾਈਂ ਵੱਸਦਾ ਹੈ । ਗੁਰੂ ਦੀ ਕਿਰਪਾ ਨਾਲ ਹੀ ਉਸ ਨੂੰ ਮੈਂ ਆਪਣੇ ਮਨ ਵਿਚ ਵਸਾ ਸਕਦਾ ਹਾਂ । ਜੇਹੜੇ ਮਨੁੱਖ ਉਸ ਸਦਾ-ਥਿਰ ਪ੍ਰਭੂ ਦਾ ਨਾਮ ਸੁਣ ਕੇ ਉਚਾਰ ਕੇ ਉਸ ਦੇ ਗੁਣ ਕਥਨ ਕਰਦੇ ਹਨ, ਉਹਨਾਂ ਦੀ ਜੀਭ ਸਦਾ-ਥਿਰ ਰਹਿਣ ਵਾਲੇ ਪ੍ਰਭੂ (ਦੇ ਨਾਮ-ਰੰਗ) ਵਿਚ ਰੰਗੀ ਜਾਂਦੀ ਹੈ, ਉਹਨਾਂ ਦੇ ਗਿਆਨ-ਇੰਦ੍ਰੇ ਅਡੋਲ ਹੋ ਜਾਂਦੇ ਹਨ ।੨।

(ਮਨ ਨੂੰ) ਮਾਰ ਕੇ ਜਿਸ ਮਨੁੱਖ ਦੀ ਵਾਸਨਾ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਗਈ ਹੈ, ਉਸ ਨੇ ਇਸ (ਟਿਕੇ ਹੋਏ) ਮਨ ਦੀ ਰਾਹੀਂ ਇਹ ਸਾਰੀ ਜਨਮ ਮਰਨ ਦੇ ਗੇੜ ਦੀ ਖੇਡ ਵੇਖ ਲਈ ਹੈ (ਸਮਝ ਲਈ ਹੈ) । ਉਹ ਮਨੁੱਖ ਗੁਰੂ ਦਾ ਆਸਰਾ ਲੈਂਦਾ ਹੈ, ਉਸ ਦਾ ਮਨ ਸਦਾ ਵਾਸਤੇ (ਮਾਇਆ ਦੇ ਹੱਲਿਆਂ ਵਲੋਂ) ਅਡੋਲ ਹੋ ਜਾਂਦਾ ਹੈ, ਉਹ ਆਪਣੇ ਅਸਲ ਘਰ ਵਿਚ (ਪ੍ਰਭੂ-ਚਰਨਾਂ ਵਿਚ) ਟਿਕਾਣਾ ਹਾਸਲ ਕਰ ਲੈਂਦਾ ਹੈ ।੩।

(ਹੇ ਭਾਈ !) ਗੁਰੂ ਦੇ ਸ਼ਬਦ ਨੇ (ਮੈਨੂੰ ਪਰਮਾਤਮਾ ਮੇਰੇ) ਹਿਰਦੇ ਵਿਚ (ਵੱਸਦਾ) ਵਿਖਾ ਦਿੱਤਾ ਹੈ, ਸ਼ਬਦ ਨੇ (ਮੇਰੇ ਅੰਦਰੋਂ) ਮਾਇਆ ਦਾ ਮੋਹ ਸਾੜ ਦਿੱਤਾ ਹੈ । (ਹੁਣ) ਮੈਂ (ਹਰ ਥਾਂ) ਉਸ ਸਦਾ-ਥਿਰ ਪ੍ਰਭੂ ਨੂੰ ਹੀ ਵੇਖ

ਕੇ (ਉਸ ਦੀ) ਸਿਫ਼ਤਿ-ਸਾਲਾਹ ਕਰਦਾ ਹਾਂ । (ਹੇ ਭਾਈ !) ਗੁਰੂ ਦੇ ਸ਼ਬਦ ਵਿਚ (ਜੁੜਨ ਵਾਲੇ ਮਨੁੱਖ) ਸਦਾ-ਥਿਰ ਪ੍ਰਭੂ ਦਾ ਮਿਲਾਪ ਹਾਸਲ ਕਰ ਲੈਂਦੇ ਹਨ ।੪।

ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ (ਦੇ ਨਾਮ-ਰੰਗ) ਵਿਚ ਰੰਗੇ ਜਾਂਦੇ ਹਨ, ਉਹਨਾਂ ਦੇ ਅੰਦਰ (ਪ੍ਰਭੂ ਦੇ ਚਰਨਾਂ ਵਾਸਤੇ) ਸਦਾ ਕਾਇਮ ਰਹਿਣ ਵਾਲੀ ਲਗਨ ਪੈਦਾ ਹੋ ਜਾਂਦੀ ਹੈ । ਉਹ ਵੱਡੇ ਭਾਗਾਂ ਵਾਲੇ ਮਨੁੱਖ ਪ੍ਰਭੂ ਦੇ ਨਾਮ ਨੂੰ (ਆਪਣੇ ਹਿਰਦੇ ਵਿਚ) ਸਾਂਭ ਕੇ ਰੱਖਦੇ ਹਨ । ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਆਪ ਹੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਜੋੜਦਾ ਹੈ, ਉਹ ਸਾਧ ਸੰਗਤਿ ਵਿਚ ਰਹਿ ਕੇ ਸਦਾ-ਥਿਰ ਪ੍ਰਭੂ ਨੂੰ ਸਿਮਰਦੇ ਹਨ ਉਸ ਦੇ ਗੁਣ ਗਾਂਦੇ ਹਨ ।੫।

(ਹੇ ਭਾਈ !) ਉਸ ਪਰਮਾਤਮਾ ਦੀ ਕੁਦਰਤਿ ਦਾ ਉਸ ਦੀ ਹਸਤੀ ਦਾ ਉਸ ਦੇ ਗੁਣਾਂ ਦਾ ਪੂਰਾ ਗਿਆਨ ਪ੍ਰਾਪਤ ਕਰਨ ਦਾ ਜਤਨ ਵਿਅਰਥ ਹੈ, ਉਸ ਦਾ ਸਰੂਪ ਲੇਖਿਆਂ ਤੋਂ ਬਾਹਰ ਹੈ । ਉਹ ਅਪਹੁੰਚ ਹੈ, ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਉਸ ਤਕ ਪਹੁੰਚ ਨਹੀਂ ਹੋ ਸਕਦੀ । ਪਰ (ਪਰਮਾਤਮਾ ਦੀ ਇਸ ਅਗਾਧਤਾ ਦੀ) ਸਮਝ ਗੁਰੂ ਦੇ ਸ਼ਬਦ ਦੀ ਰਾਹੀਂ ਹੁੰਦੀ ਹੈ ।

ਮੈਂ ਤਾਂ ਹਰ ਵੇਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਉਸ ਦੀ ਸਿਫ਼ਤਿ-ਸਾਲਾਹ ਹੀ ਕਰਦਾ ਹਾਂ । ਕੋਈ ਭੀ ਹੋਰ ਐਸਾ ਨਹੀਂ ਜਿਸ ਨੂੰ ਉਸ ਪਰਮਾਤਮਾ ਦੇ ਬਰਾਬਰ ਦਾ ਕਿਹਾ ਜਾ ਸਕੇ ।੬।

(ਪਰਮਾਤਮਾ ਦਾ ਅੰਤ ਪਾਣ ਵਾਸਤੇ ਅਨੇਕਾਂ ਪੁਸਤਕਾਂ) ਪੜ੍ਹ ਪੜ੍ਹ ਕੇ (ਵਿਦਵਾਨ ਲੋਕ) ਥੱਕ ਗਏ, (ਪ੍ਰਭੂ ਦਾ ਸਰੂਪ ਭੀ ਨਾਹ ਸਮਝ ਸਕੇ, ਤੇ) ਆਤਮਕ ਅਡੋਲਤਾ (ਭੀ) ਪ੍ਰਾਪਤ ਨਾਹ ਹੋਈ, ਸਗੋਂ (ਮਾਇਆ ਦੀ) ਤ੍ਰਿਸ਼ਨਾ (ਦੀ ਅੱਗ) ਵਿਚ ਹੀ ਸੜਦੇ ਰਹੇ । ਆਤਮਕ ਮੌਤ ਲਿਆਉਣ ਵਾਲੀ ਉਹ ਮਾਇਆ-ਜ਼ਹਰ ਹੀ ਇੱਕਠੀ ਕਰਦੇ ਰਹਿੰਦੇ ਹਨ, ਇਸ ਮਾਇਆ-ਜ਼ਹਰ ਦੇ ਮੋਹ ਦੀ ਹੀ ਉਹਨਾਂ ਨੂੰ ਤ੍ਰੇਹ ਲੱਗੀ ਰਹਿੰਦੀ ਹੈ, ਝੂਠ ਬੋਲ ਕੇ ਉਹ ਇਸ ਜ਼ਹਰ ਨੂੰ ਹੀ ਆਪਣੀ (ਆਤਮਕ ਖ਼ੁਰਾਕ) ਬਣਾਈ ਰੱਖਦੇ ਹਨ ।੭।

ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ ਸਿਰਫ਼ ਇਕ ਪਰਮਾਤਮਾ ਨਾਲ ਹੀ ਡੂੰਘੀ ਸਾਂਝ ਪਾਈ, ਪ੍ਰਭੂ ਤੋਂ ਬਿਨਾ ਹੋਰ ਪਿਆਰ ਨੂੰ ਮਾਰ ਕੇ ਉਸ ਦਾ ਮਨ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋ ਗਿਆ ।

ਜਿਨ੍ਹਾਂ ਦੇ ਮਨ ਵਿਚ ਸਿਰਫ਼ ਪਰਮਾਤਮਾ ਦਾ ਨਾਮ ਹੀ ਵੱਸਦਾ ਹੈ, ਉਹ ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦੇ ਚਰਨਾਂ ਵਿਚ) ਮਿਲਾਪ ਹਾਸਲ ਕਰ ਲੈਂਦੇ ਹਨ ।੮।੧੭।੧੮।

ਮਾਝ ਮਹਲਾ ੩ ॥ ਵਰਨ ਰੂਪ ਵਰਤਹਿ ਸਭ ਤੇਰੇ ॥ ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ ॥ ਤੂੰ ਏਕੋ ਨਿਹਚਲੁ ਅਗਮ ਅਪਾਰਾ ਗੁਰਮਤੀ ਬੂਝ ਬੁਝਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ ॥ ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ ਗੁਰਮਤੀ ਆਪਿ ਬੁਝਾਵਣਿਆ ॥੧॥ਰਹਾਉ॥ ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥ ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥੨॥ ਤਿਸਨਾ ਅਗਨਿ ਜਲੈ ਸੰਸਾਰਾ ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥ ਮਰਿ ਮਰਿ ਜਨਮੈ ਪਤਿ ਗਵਾਏ ਆਪਣੀ, ਬਿਰਥਾ ਜਨਮੁ ਗਵਾਵਣਿਆ ॥੩॥ ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥ ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ॥੪॥ ਮਾਇਆ ਮਹਿ ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ ਸਦ ਰਹੈ ਸਮਾਏ ॥ ਸਚੁ ਸਲਾਹੇ ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥੫॥ ਸਚੁ ਸਾਲਾਹੀ ਸਦਾ ਹਜੂਰੇ ॥ ਗੁਰ ਕੈ ਸਬਦਿ ਰਹਿਆ ਭਰਪੂਰੇ ॥ ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ ॥੬॥ ਸਚੁ ਮਨ ਅੰਦਰਿ ਰਹਿਆ ਸਮਾਇ ॥ ਸਦਾ ਸਚੁ ਨਿਹਚਲੁ ਆਵੈ ਨ ਜਾਇ ॥ ਸਚੇ ਲਾਗੈ

**ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ ॥੭॥ ਸਚੁ ਸਾਲਾਹੀ ਅਵਰੁ ਨ ਕੋਈ ॥ ਜਿਤੁ ਸੇਵਿਐ ਸਦਾ ਸੁਖੁ ਹੋਈ ॥ ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ ॥੮॥੧੮॥੧੯॥ {ਪੰਨਾ ੧੨੦}**

**ਪਦ ਅਰਥ** :—ਵਰਨ—ਰੰਗ । ਵਰਤਹਿ—ਮੌਜੂਦ ਹਨ । ਫੇਰ—ਗੇੜੇ । ਘਣੇਰੇ—ਬਹੁਤ । ਨਿਹਚਲੁ—ਅਟੱਲ ।੧।

ਹਉ—ਮੈਂ । ਵਾਰੀ—ਕੁਰਬਾਨ । ਮੰਨਿ—ਮਨਿ, ਮਨ ਵਿਚ । ਤਿਸੁ—ਉਸ (ਪਰਮਾਤਮਾ) ਦਾ । ਰੇਖਿਆ—ਚਿਹਨ-ਚੱਕਰ । ਵਰਨੁ—ਰੰਗ {ਲਫ਼ਜ਼ 'ਵਰਨ' ਬਹੁ-ਵਚਨ ਹੈ, ਲਫ਼ਜ਼ 'ਵਰਨੁ' ਇਕ-ਵਚਨ ਹੈ} ।੧।ਰਹਾਉ ।

ਸੇਵਿਐ—ਜੇ ਸੇਵਾ ਕੀਤੀ ਜਾਏ, ਜੇ ਆਸਰਾ ਲਿਆ ਜਾਏ ।੨।

ਮਰਿ—ਮਰ ਕੇ, ਆਤਮਕ ਮੌਤ ਸਹੇੜ ਕੇ । ਪਤਿ—ਇੱਜ਼ਤ । ਬਿਰਥਾ—ਵਿਅਰਥ ।੩।

ਆਪੁ—ਆਪਾ-ਭਾਵ । ਤ੍ਰਿਭਵਣੁ—ਸਾਰਾ ਜਗਤ । ਮਰੈ—ਆਤਮਕ ਮੌਤ ਸਹੇੜਦਾ ਹੈ । ਮਰਣਾ—ਆਤਮਕ ਮੌਤ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਸਦ—ਸਦਾ । ਸੁਹਾਵਣਿਆ—ਸੋਭਾ ਦੇ ਰਿਹਾ ਹੈ ।੫।

ਹਜੂਰੇ—ਅੰਗ-ਸੰਗ, ਹਾਜ਼ਰ-ਨਾਜ਼ਰ । ਸਚੁ—ਸਦਾ-ਥਿਰ ਪ੍ਰਭੂ । ਸਚੇ—ਸਦਾ-ਥਿਰ ਪ੍ਰਭੂ ਵਿਚ ।੬।

ਆਵੈ ਨ ਜਾਇ—ਜੇਹੜਾ ਨਾਹ ਜੰਮਦਾ ਹੈ ਨਾ ਮਰਦਾ ਹੈ ।੭।

ਸਾਲਾਹੀ-ਸਾਲਾਹੀਂ, ਮੈਂ ਸਲਾਹੁੰਦਾ ਹਾਂ । ਜਿਤੁ ਸੇਵਿਐ—ਜਿਸ ਦਾ ਸਿਮਰਨ ਕੀਤਿਆਂ । ਵੀਚਾਰੀ—ਵਿਚਾਰਵਾਨ, ਚੰਗੇ ਮੰਦੇ ਦੀ ਪਰਖ ਕਰਨ ਵਾਲੇ ।੮।

**ਅਰਥ** :—(ਹੇ ਪ੍ਰਭੂ ! ਜਗਤ ਵਿਚ ਬੇਅੰਤ ਜੀਵ ਹਨ ਇਹਨਾਂ) ਸਭਨਾਂ ਵਿਚ ਤੇਰੇ ਹੀ ਵਖ ਵਖ ਰੂਪ ਦਿੱਸ ਰਹੇ ਹਨ ਤੇਰੇ ਹੀ ਵਖ ਵਖ ਰੰਗ ਦਿੱਸ ਰਹੇ ਹਨ । (ਇਹ ਬੇਅੰਤ ਜੀਵ) ਮੁੜ ਮੁੜ ਜੰਮਦੇ ਮਰਦੇ ਰਹਿੰਦੇ ਹਨ, ਇਹਨਾਂ ਨੂੰ ਜਨਮ ਮਰਨ ਦੇ ਕਈ ਗੇੜ ਪਏ ਰਹਿੰਦੇ ਹਨ । (ਹੇ ਪ੍ਰਭੂ !) ਸਿਰਫ਼ ਤੂੰ ਹੀ ਅਟੱਲ ਹੈਂ ਅਪਹੁੰਚ ਹੈਂ, ਬੇਅੰਤ ਹੈਂ—ਇਹ ਸਮਝ ਤੂੰ ਹੀ ਗੁਰੂ ਦੀ ਮਤਿ ਤੇ ਤੋਰ ਕੇ ਜੀਵਾਂ ਨੂੰ ਦੇਂਦਾ ਹੈਂ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜੇਹੜੇ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਂਦੇ ਹਨ । ਉਸ ਪਰਮਾਤਮਾ ਦਾ ਕੋਈ ਖ਼ਾਸ ਰੂਪ ਨਹੀਂ, ਕੋਈ ਖ਼ਾਸ ਚਿਹਨ ਚੱਕਰ ਨਹੀਂ, ਕੋਈ ਖ਼ਾਸ ਰੰਗ ਨਹੀਂ । ਉਹ ਆਪ ਹੀ ਜੀਵਾਂ ਨੂੰ ਗੁਰੂ ਦੀ ਮਤਿ ਦੀ ਰਾਹੀਂ ਆਪਣੀ ਸੂਝ ਦੇਂਦਾ ਹੈ ।੧।ਰਹਾਉ।

ਸਾਰੀ ਸ੍ਰਿਸ਼ਟੀ ਵਿਚ ਇਕ ਪਰਮਾਤਮਾ ਦੀ ਹੀ ਜੋਤਿ ਮੌਜੂਦ ਹੈ । ਪਰ ਇਹ ਸਮਝ ਕਿਸੇ ਵਿਰਲੇ ਮਨੁੱਖ ਨੂੰ ਪੈਂਦੀ ਹੈ । ਗੁਰੂ ਦੀ ਸਰਨ ਪਿਆਂ ਹੀ (ਸਭ ਜੀਵਾਂ ਵਿਚ ਵਿਆਪਕ ਜੋਤਿ) ਪ੍ਰਤੱਖ ਦਿੱਸਣ ਲੱਗ ਪੈਂਦੀ ਹੈ । ਸਭ ਥਾਵਾਂ ਵਿਚ ਪਰਮਾਤਮਾ ਦੀ ਜੋਤਿ ਲੁਕਵੀਂ ਭੀ ਮੌਜੂਦ ਹੈ ਤੇ ਪ੍ਰੱਤਖ ਭੀ ਮੌਜੂਦ ਹੈ । ਪ੍ਰਭੂ ਦੀ ਜੋਤਿ ਹਰੇਕ ਜੀਵ ਦੀ ਜੋਤਿ ਵਿਚ ਮਿਲੀ ਹੋਈ ਹੈ ।੨।

(ਹੇ ਭਾਈ !) ਜਗਤ (ਮਾਇਆ ਦੀ) ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ, (ਇਸ ਉੱਤੇ ਲੋਭ ਅਭਿਮਾਨ ਅਹੰਕਾਰ ਆਪੋ ਆਪਣਾ) ਜ਼ੋਰ ਪਾ ਰਿਹਾ ਹੈ । (ਤ੍ਰਿਸ਼ਨਾ ਦੀ ਅੱਗ ਦੇ ਕਾਰਨ) ਜਗਤ ਆਤਮਕ ਮੌਤ ਸਹੇੜ ਕੇ

ਜਨਮ ਮਰਨ ਦੇ ਗੇੜ ਵਿਚ ਪਿਆ ਹੋਇਆ ਹੈ, ਆਪਣੀ ਇੱਜ਼ਤ ਗਵਾ ਰਿਹਾ ਹੈ, ਤੇ ਆਪਣਾ ਮਨੁੱਖਾ ਜਨਮ ਵਿਅਰਥ ਜ਼ਾਇਆ ਕਰ ਰਿਹਾ ਹੈ ।੩।

ਕੋਈ ਵਿਰਲਾ (ਭਾਗਾਂ ਵਾਲਾ ਮਨੁੱਖ) ਗੁਰੂ ਦੇ ਸ਼ਬਦ ਨੂੰ ਸਮਝਦਾ ਹੈ, (ਜੇਹੜਾ ਸਮਝਦਾ ਹੈ, ਉਹ ਜਦੋਂ ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰਦਾ ਹੈ, ਤਦੋਂ ਉਹ ਪਰਮਾਤਮਾ ਨੂੰ ਤਿੰਨਾਂ ਭਵਨਾਂ ਵਿਚ ਵਿਆਪਕ ਜਾਣ ਲੈਂਦਾ ਹੈ । (ਇਸ ਅਵਸਥਾ ਤੇ ਪਹੁੰਚ ਕੇ) ਮੁੜ ਉਹ ਆਤਮਕ ਮੌਤ ਨਹੀਂ ਸਹੇੜਦਾ, ਆਤਮਕ ਮੌਤ ਉਸ ਦੇ ਨੇੜੇ ਨਹੀਂ ਆਉਂਦੀ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੪।

(ਇਹੋ ਜਿਹੀ ਆਤਮਕ ਅਵਸਥਾ ਤੇ ਪਹੁੰਚਿਆ ਹੋਇਆ ਮਨੁੱਖ) ਮੁੜ ਕਦੇ ਮਾਇਆ (ਦੇ ਮੋਹ) ਵਿਚ ਆਪਣਾ ਮਨ ਨਹੀਂ ਜੋੜਦਾ, ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਸਦਾ ਪਰਮਾਤਮਾ ਦੀ ਯਾਦ ਵਿਚ ਟਿਕਿਆ ਰਹਿੰਦਾ ਹੈ, ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਨੂੰ ਇਹੀ ਦਿੱਸਦਾ ਹੈ ਕਿ ਸਾਰੇ ਸਰੀਰਾਂ ਵਿਚ ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ ਸੋਭਾ ਦੇ ਰਿਹਾ ਹੈ ।੫।

(ਹੇ ਭਾਈ !) ਮੈਂ ਤਾਂ ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹਾਂ, ਜੋ ਸਦਾ (ਸਭ ਜੀਵਾਂ ਦੇ) ਅੰਗ ਸੰਗ ਵੱਸਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜਿਆਂ ਉਹ ਹਰ ਥਾਂ ਹੀ ਵੱਸਦਾ ਦਿੱਸਣ ਲੱਗ ਪੈਂਦਾ ਹੈ । ਜਿਸ ਮਨੁੱਖ ਨੂੰ ਗੁਰੂ ਦੀ ਕਿਰਪਾ ਨਾਲ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ (ਹਰ ਥਾਂ ਵੱਸਦਾ) ਦਿੱਸ ਪੈਂਦਾ ਹੈ, ਉਹ ਉਸ ਸਦਾ-ਥਿਰ ਵਿਚ ਹੀ ਲੀਨ ਰਹਿ ਕੇ ਆਤਮਕ ਆਨੰਦ ਮਾਣਦਾ ਹੈ ।੬।

ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹਰੇਕ ਮਨੁੱਖ ਦੇ ਮਨ ਵਿਚ ਧੁਰ ਅੰਦਰ ਮੌਜੂਦ ਰਹਿੰਦਾ ਹੈ । ਉਹ ਆਪ ਸਦਾ ਅਟੱਲ ਰਹਿੰਦਾ ਹੈ, ਨਾਹ ਕਦੇ ਜੰਮਦਾ ਹੈ ਨਾਹ ਮਰਦਾ ਹੈ । ਜੇਹੜਾ ਮਨ ਉਸ ਸਦਾ-ਥਿਰ ਪ੍ਰਭੂ ਵਿਚ ਪਿਆਰ ਪਾ ਲੈਂਦਾ ਹੈ, ਉਹ ਪਵਿੱਤਰ ਹੋ ਜਾਂਦਾ ਹੈ, ਗੁਰੂ ਦੀ ਮਤਿ ਉੱਤੇ ਤੁਰ ਕੇ ਉਹ ਉਸ ਸਦਾ-ਥਿਰ ਰਹਿਣ ਵਾਲੇ (ਦੀ ਯਾਦ) ਵਿਚ ਜੁੜਿਆ ਰਹਿੰਦਾ ਹੈ ।੭।

(ਹੇ ਭਾਈ !) ਮੈਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਕਰਦਾ ਹਾਂ । ਮੈਨੂੰ ਕਿਤੇ ਉਸ ਵਰਗਾ ਕੋਈ ਹੋਰ ਨਹੀਂ ਦਿੱਸਦਾ । ਉਸ ਸਦਾ-ਥਿਰ ਪ੍ਰਭੂ ਦਾ ਸਿਮਰਨ ਕੀਤਿਆਂ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ ।

ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗੇ ਜਾਂਦੇ ਹਨ, ਉਹ ਚੰਗੀ ਮੰਦੀ ਕਰਤੂਤਿ ਨੂੰ ਪਰਖਣ ਜੋਗੇ ਹੋ ਜਾਂਦਾ ਹਨ, ਤੇ ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਸਿਮਰਨ ਦੀ ਕਮਾਈ ਕਰਦੇ ਹਨ ।੮।੧੮।੧੯।

ਮਾਝ ਮਹਲਾ ੩ ॥ ਨਿਰਮਲ ਸਬਦੁ ਨਿਰਮਲ ਹੈ ਬਾਣੀ ॥ ਨਿਰਮਲ ਜੋਤਿ ਸਭ ਮਾਹਿ ਸਮਾਣੀ ॥ ਨਿਰਮਲ ਬਾਣੀ ਹਰਿ ਸਾਲਾਹੀ, ਜਪਿ ਹਰਿ ਨਿਰਮਲੁ, ਮੈਲੁ ਗਵਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸੁਖ ਦਾਤਾ ਮੰਨਿ ਵਸਾਵਣਿਆ ॥ ਹਰਿ ਨਿਰਮਲੁ ਗੁਰ ਸਬਦਿ ਸਾਲਾਹੀ ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ਰਹਾਉ॥ ਨਿਰਮਲ ਨਾਮੁ ਵਸਿਆ ਮਨਿ ਆਏ ॥ ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥ ਨਿਰਮਲ ਗੁਣ ਗਾਵੈ ਨਿਤ ਸਾਚੇ ਕੇ, ਨਿਰਮਲ ਨਾਦੁ ਵਜਾਵਣਿਆ ॥੨॥ ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥ ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥ ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥ ਜੋ ਨਿਰਮਲੁ

**ਸੇਵੇ ਸੁ ਨਿਰਮਲੁ ਹੋਵੈ ॥ ਹਉਮੈ ਮੈਲੁ ਗੁਰ ਸਬਦੇ ਧੋਵੈ ॥ ਨਿਰਮਲ ਵਾਜੇ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥ ਨਿਰਮਲ ਤੇ ਸਭ ਨਿਰਮਲੁ ਹੋਵੈ ॥ ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥ ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ ॥੫॥ ਸੋ ਨਿਰਮਲੁ ਜੋ ਸਬਦੇ ਸੋਹੈ॥ ਨਿਰਮਲੁ ਨਾਮਿ ਮਨੁ ਤਨੁ ਮੋਹੈ ॥ ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ ॥੬॥ ਮਨੁ ਮੈਲਾ ਹੈ ਦੂਜੈ ਭਾਇ ॥ ਮੈਲਾ ਚਉਕਾ ਮੈਲੈ ਥਾਇ ॥ ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥੭॥ ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥ ਸੇ ਨਿਰਮਲ ਜੋ ਹਰਿ ਸਾਚੇ ਭਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥ {ਪੰਨਾ ੧੨੧}**

**ਪਦ ਅਰਥ** :—ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਜਪਿ—ਜਪ ਕੇ ।੧।

ਸੁਖਦਾਤਾ—ਸੁਖ ਦੇਣ ਵਾਲਾ । ਮੰਨਿ—ਮਨਿ, ਮਨ ਵਿਚ । ਗੁਰ ਸ਼ਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸਲਾਹੀ—ਮੈਂ ਸਲਾਹੁੰਦਾ ਹਾਂ । ਸਬਦੇ—ਸਬਦੁ ਹੀ, ਸ਼ਬਦ ਹੀ । ਤਿਸਾ—ਮਾਇਆ ਦੀ ਤ੍ਰਿਸ਼ਨਾ ।੧।ਰਹਾਉ।

ਮਨਿ—ਮਨ ਵਿਚ । ਆਏ—ਆਇ, ਆ ਕੇ । ਨਾਦੁ—ਗਰਜ ।੨।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਤੇ—ਤੋਂ, ਪਾਸੋਂ । ਆਪੁ—ਆਪਾ-ਭਾਵ ।੩।

ਸਬਦੇ—ਸਬਦਿ, ਸ਼ਬਦ ਦੀ ਰਾਹੀਂ । ਵਾਜੈ—ਵੱਜਦੀ ਹੈ । ਅਨਹਦ ਧੁਨਿ ਬਾਣੀ—ਉਹ ਬਾਣੀ ਜਿਸ ਦੀ ਧੁਨੀ ਇਕ-ਰਸ ਹੁੰਦੀ ਰਹਿੰਦੀ ਹੈ । ਦਰਿ—ਦਰ ਤੇ ।੪।

ਤੇ—ਤੋਂ, ਦੀ ਛੁਹ ਨਾਲ । ਸਬਦਿ—ਸ਼ਬਦ ਵਿਚ । ਨਾਮਿ—ਨਾਮ ਵਿਚ ।੫।

ਸੋਹੈ—ਸੋਹਣਾ ਹੋ ਜਾਂਦਾ ਹੈ, ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ । ਮੋਹੈ—ਮਸਤ ਹੋ ਜਾਂਦਾ ਹੈ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ ।੬।

ਦੂਜੈ ਭਾਇ-ਮਾਇਆ ਦੇ ਮੋਹ ਵਿਚ, ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਪਿਆਰ ਵਿਚ । ਮੈਲੈ ਥਾਇ—ਮੈਲੇ ਥਾਂ ਵਿਚ ।੭।

ਸਭਿ—ਸਾਰੇ (ਜੀਵ) । ਹੁਕਮਿ—ਹੁਕਮ ਅਨੁਸਾਰ । ਸਬਾਏ—ਸਾਰੇ । ਭਾਏ—ਚੰਗੇ ਲੱਗੇ ।੮।

**ਅਰਥ** :—ਪਰਮਾਤਮਾ ਦੀ ਪਵਿੱਤ੍ਰ ਜੋਤਿ ਸਭ ਜੀਵਾਂ ਵਿਚ ਸਮਾਈ ਹੋਈ ਹੈ । ਉਸ ਦੀ ਸਿਫ਼ਤਿ-ਸਾਲਾਹ ਦਾ ਸ਼ਬਦ (ਸਭ ਨੂੰ) ਪਵਿਤ੍ਰ ਕਰਨ ਵਾਲਾ ਹੈ । ਉਸ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਸਭ ਨੂੰ) ਪਵਿਤ੍ਰ ਕਰਨ ਵਾਲੀ ਹੈ । (ਹੇ ਭਾਈ !) ਮੈਂ ਉਸ ਹਰੀ ਦੀ ਪਵਿਤ੍ਰ ਬਾਣੀ ਦੀ ਰਾਹੀਂ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹਾਂ । ਪਰਮਾਤਮਾ ਦਾ ਨਾਮ ਜਪ ਕੇ ਪਵਿਤ੍ਰ ਹੋ ਜਾਈਦਾ ਹੈ, (ਵਿਕਾਰਾਂ ਦੀ) ਮੈਲ (ਮਨ ਵਿਚੋਂ) ਦੂਰ ਕਰ ਲਈਦੀ ਹੈ ।੧।

ਮੈਂ ਉਹਨਾਂ ਤੋਂ ਸਦਕੇ ਹਾਂ ਕੁਰਬਾਨ ਹਾਂ, ਜੇਹੜੇ ਸੁੱਖ ਦੇਣ ਵਾਲੇ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਂਦੇ ਹਨ । ਮੈਂ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਵਿਤ੍ਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹਾਂ । ਗੁਰੂ ਦਾ ਸ਼ਬਦ ਹੀ ਸੁਣ ਕੇ ਮੈਂ (ਆਪਣੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਮਿਟਾਂਦਾ ਹਾਂ ।੧।ਰਹਾਉ।

(ਜਿਸ ਮਨੁੱਖ ਦੇ) ਮਨ ਵਿਚ ਪਵਿਤ੍ਰ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦਾ ਤਨ ਪਵਿਤ੍ਰ ਹੋ ਜਾਂਦਾ ਹੈ । (ਆਪਣੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ ਲੈਂਦਾ ਹੈ । ਉਹ ਮਨੁੱਖ

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਪਵਿਤ੍ਰ ਗੁਣ ਸਦਾ ਗਾਂਦਾ ਹੈ (ਜਿਵੇਂ ਜੋਗੀ ਨਾਦ ਵਜਾਂਦਾ ਹੈ) ਉਹ ਮਨੁੱਖ ਸਿਫ਼ਤਿ-ਸਾਲਾਹ ਦਾ (ਮਾਨੋ) ਨਾਦ ਵਜਾਂਦਾ ਹੈ ।੨।

ਜਿਸ ਮਨੁੱਖ ਨੇ ਗੁਰੂ ਪਾਸੋਂ ਪਵਿਤ੍ਰ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪ੍ਰਾਪਤ ਕਰ ਲਿਆ, ਉਸ ਦੇ ਅੰਦਰੋਂ ਆਪਾ-ਭਾਵ ਮੁੱਕ ਜਾਂਦਾ ਹੈ, ਉਸ ਦੇ ਹਿਰਦੇ ਵਿਚ, ਮਾਇਆ ਦਾ ਮੋਹ ਨਹੀਂ ਰਹਿ ਜਾਂਦਾ । (ਜਿਉਂ ਜਿਉਂ ਉਹ ਮਨੁੱਖ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਪਵਿਤ੍ਰ ਬਾਣੀ ਆਪਣੇ ਮਨ ਵਿਚ ਵਸਾਂਦਾ ਹੈ, ਪਰਮਾਤਮਾ ਨਾਲ ਉਸ ਦੀ ਪਵਿਤ੍ਰ ਡੂੰਘੀ ਸਾਂਝ ਬਣਦੀ ਹੈ, ਉਸ ਦੀ ਸੁਰਤਿ ਪ੍ਰਭੂ-ਚਰਨਾਂ ਨਾਲ ਜੁੜਦੀ ਹੈ ਜੋ ਉਸ ਨੂੰ (ਹੋਰ) ਪਵਿਤ੍ਰ ਕਰਦੀ ਹੈ ।੩।

ਜੇਹੜਾ ਮਨੁੱਖ ਪਵਿਤ੍ਰ ਪਰਮਾਤਮਾ ਦਾ ਸਿਮਰਨ ਕਰਦਾ ਹੈ, ਉਹ (ਆਪ ਭੀ) ਪਵਿਤ੍ਰ ਹੋ ਜਾਂਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ (ਆਪਣੇ ਮਨ ਵਿਚੋਂ) ਹਉਮੈ ਦੀ ਮੈਲ ਧੋ ਲੈਂਦਾ ਹੈ । ਉਸ ਮਨੁੱਖ ਦੇ ਅੰਦਰ ਇਕ-ਰਸ ਲਗਨ ਪੈਦਾ ਕਰਨ ਵਾਲੀ ਸਿਫ਼ਤਿ-ਸਾਲਾਹ ਦੀ ਪਵਿਤ੍ਰ ਬਾਣੀ ਆਪਣਾ ਪ੍ਰਭਾਵ ਪਾਈ ਰੱਖਦੀ ਹੈ, ਤੇ ਉਹ ਸਦਾ-ਥਿਰ ਪ੍ਰਭੂ ਦੇ ਦਰ ਤੇ ਸੋਭਾ ਪਾਂਦਾ ਹੈ ।੪।

ਪਵਿਤ੍ਰ ਪਰਮਾਤਮਾ ਦੀ (ਨਾਮ-) ਛੁਹ ਨਾਲ ਸਾਰੀ ਲੁਕਾਈ ਪਵਿਤ੍ਰ ਹੋ ਜਾਂਦੀ ਹੈ । (ਜਿਉਂ ਜਿਉਂ ਮਨੁੱਖ ਆਪਣੇ ਮਨ ਨੂੰ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਪ੍ਰੋਂਦਾ ਹੈ (ਤਿਉਂ ਤਿਉਂ ਉਸ ਦਾ) ਮਨ ਪਵਿਤ੍ਰ ਹੁੰਦਾ ਜਾਂਦਾ ਹੈ । ਵੱਡੇ ਭਾਗਾਂ ਵਾਲੇ ਮਨੁੱਖ ਹੀ ਪਵਿਤ੍ਰ ਪ੍ਰਭੂ ਦੇ ਨਾਮ ਵਿਚ ਲੀਨ ਹੁੰਦੇ ਹਨ । ਜੇਹੜਾ ਮਨੁੱਖ ਨਾਮ ਵਿਚ ਜੁੜਦਾ ਹੈ, ਉਹ ਪਵਿਤ੍ਰ ਜੀਵਨ ਵਾਲਾ ਬਣ ਜਾਂਦਾ ਹੈ, ਉਹ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੫।

ਉਹੀ ਮਨੁੱਖ ਪਵਿਤ੍ਰ ਜੀਵਨ ਵਾਲਾ ਬਣਦਾ ਹੈ, ਜੇਹੜਾ ਗੁਰੂ ਦੇ ਸ਼ਬਦ ਵਿਚ ਜੁੜ ਕੇ ਸੋਹਣੇ ਜੀਵਨ ਵਾਲਾ ਬਣਦਾ ਹੈ । ਪਵਿਤ੍ਰ ਪ੍ਰਭੂ ਦੇ ਨਾਮ ਵਿਚ ਉਸ ਦਾ ਮਨ ਮਸਤ ਰਹਿੰਦਾ ਹੈ, ਉਸ ਦਾ ਤਨ (ਭਾਵ, ਹਰੇਕ ਗਿਆਨ-ਇੰਦ੍ਰਾ) ਮਸਤ ਰਹਿੰਦਾ ਹੈ । ਸਦਾ-ਥਿਰ ਪਰਮਾਤਮਾ ਦੇ ਨਾਮ ਵਿਚ ਜੁੜਨ ਕਰ ਕੇ ਉਸ ਨੂੰ (ਵਿਕਾਰਾਂ ਦੀ) ਮੈਲ ਕਦੇ ਨਹੀਂ ਲਗਦੀ । ਸਦਾ-ਥਿਰ ਰਹਿਣ ਵਾਲਾ ਪ੍ਰਭੂ ਉਸ ਦਾ ਮੂੰਹ (ਲੋਕ ਪਰਲੋਕ ਵਿਚ) ਉਜਲਾ ਕਰ ਦੇਂਦਾ ਹੈ ।੬।

ਪਰ ਜੇਹੜਾ ਮਨੁੱਖ ਮਾਇਆ ਦੇ ਪਿਆਰ ਵਿਚ ਮਸਤ ਰਹਿੰਦਾ ਹੈ, ਉਸ ਦਾ ਮਨ (ਵਿਕਾਰਾਂ ਦੀ ਮੈਲ ਨਾਲ) ਮੈਲਾ (ਹੀ) ਰਹਿੰਦਾ ਹੈ । (ਉਹ ਲਕੀਰਾਂ ਕੱਢ ਕੱਢ ਕੇ ਬੇਸ਼ੱਕ ਸੁੱਚੇ ਚੌਂਕੇ ਬਣਾਏ, ਪਰ ਉਸ ਦੇ ਹਿਰਦੇ ਦਾ) ਚੌਂਕਾ ਮੈਲਾ ਹੀ ਰਹਿੰਦਾ ਹੈ (ਉਹ ਦੀ ਸੁਰਤਿ ਸਦਾ) ਮੈਲੇ ਥਾਂ ਵਿਚ ਹੀ ਟਿਕੀ ਰਹਿੰਦੀ ਹੈ । ਉਹ ਮਨੁੱਖ (ਵਿਕਾਰਾਂ ਦੀ) ਮੈਲ ਨੂੰ ਹੀ ਆਪਣੀ ਆਤਮਕ ਖ਼ੁਰਾਕ ਬਣਾਈ ਰੱਖਦਾ ਹੈ, (ਜਿਸ ਕਰਕੇ ਉਹ ਆਪਣੇ ਅੰਦਰ) ਹੋਰ ਹੋਰ (ਵਿਕਾਰਾਂ ਦੀ) ਮੈਲ ਵਧਾਂਦਾ ਜਾਂਦਾ ਹੈ । (ਇਸ ਤਰ੍ਹਾਂ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਵਿਕਾਰਾਂ ਦੀ) ਮੈਲ (ਵਧਾ ਵਧਾ ਕੇ) ਦੁੱਖ ਸਹਾਰਦਾ ਹੈ ।੭।

(ਪਰ ਜੀਵਾਂ ਦੇ ਕੀਹ ਵੱਸ ?) ਵਿਕਾਰੀ ਜੀਵ ਤੇ ਪਵਿਤ੍ਰ-ਆਤਮਾ ਜੀਵ ਸਾਰੇ ਪਰਮਾਤਮਾ ਦੇ ਹੁਕਮ ਵਿਚ (ਹੀ ਤੁਰ ਰਹੇ ਹਨ) । ਜੇਹੜੇ ਬੰਦੇ ਸਦਾ-ਥਿਰ ਹਰੀ ਨੂੰ ਪਿਆਰੇ ਲੱਗ ਪੈਂਦੇ ਹਨ, ਉਹ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ ।

ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਉੱਤੇ ਤੁਰਦਾ ਹੈ, ਉਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ, ਉਹ (ਆਪਣੇ ਅੰਦਰੋਂ ਵਿਕਾਰ ਆਦਿਕਾਂ ਦੀ) ਮੈਲ ਦੂਰ ਕਰ ਲੈਂਦਾ ਹੈ ।੮।੧੯।੨੦।

ਮਾਝ ਮਹਲਾ ੩ ॥ ਗੋਵਿੰਦ ਊਜਲੁ ਊਜਲ ਹੰਸਾ ॥ ਮਨੁ ਬਾਣੀ ਨਿਰਮਲ ਮੇਰੀ ਮਨਸਾ ॥ ਮਨਿ ਊਜਲ ਸਦਾ ਸੁਖ ਸੋਹਹਿ ਅਤਿ ਊਜਲੁ ਨਾਮੁ ਧਿਆਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥ ਗੋਬਿਦੁ ਗੋਬਿਦੁ ਕਹੈ ਦਿਨੁ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ਰਹਾਉ॥ ਗੋਬਿਦੁ ਗਾਵਹਿ ਸਹਜਿ ਸੁਭਾਏ ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥ ਸਦਾ ਅਨੰਦਿ ਰਹਹਿ, ਭਗਤਿ ਕਰਹਿ ਦਿਨੁ ਰਾਤੀ, ਸੁਣਿ ਗੋਬਿਦ ਗੁਣ ਗਾਵਣਿਆ ॥੨॥ ਮਨੂਆ ਨਾਚੈ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥ ਸਚਾ ਤਾਲੁ ਪੂਰੇ, ਮਾਇਆ ਮੋਹੁ ਚੁਕਾਏ, ਸਬਦੇ ਨਿਰਤਿ ਕਰਾਵਣਿਆ ॥੩॥ ਊਚਾ ਕੂਕੇ ਤਨਹਿ ਪਛਾੜੇ ॥ ਮਾਇਆ ਮੋਹਿ ਜੋਹਿਆ ਜਮਕਾਲੇ ॥ ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖ ਪਾਵਣਿਆ ॥੪॥ ਗੁਰਮੁਖਿ ਭਗਤਿ ਜਾ ਆਪਿ ਕਰਾਏ ॥ ਤਨੁ ਮਨੁ ਰਾਤਾ ਸਹਜਿ ਸੁਭਾਏ ॥ ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ ॥੫॥ ਬਹੁ ਤਾਲ ਪੂਰੇ ਵਾਜੇ ਵਜਾਏ ॥ ਨਾ ਕੋ ਸੁਣੇ ਨ ਮੰਨਿ ਵਸਾਏ ॥ ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥੬॥ ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥ ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥੭॥ ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥ ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥੮॥੨੦॥੨੧॥ {ਪੰਨਾ ੧੨੧-੧੨੨}

**ਪਦ ਅਰਥ** :—ਮੇਰੀ ਮਨਸਾ—ਅਪਣੱਤ ਦਾ ਫੁਰਨਾ । ਮਨਿ—ਮਨ ਵਿਚ, ਅੰਦਰੋਂ । ਸੋਹਹਿ—ਸੋਹਣੇ ਲੱਗਦੇ ਹਨ ।੧।

ਸਬਦਿ-(ਗੁਰੂ ਦੇ) ਸ਼ਬਦ ਦੀ ਰਾਹੀਂ ।੧।ਰਹਾਉ।

ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਸੁੱਚੇ ਪਿਆਰ ਵਿਚ । ਭੈ—ਡਰ-ਅਦਬ ਵਿਚ (ਰਹਿ ਕੇ) । ਜਾਏ—ਦੂਰ ਹੋ ਜਾਂਦੀ ਹੈ । ਅਨੰਦਿ—ਆਨੰਦ ਵਿਚ । ਸੁਣਿ—ਸੁਣ ਕੇ ।੨।

ਮਨੂਆ—ਮਨ । ਨਾਚੈ—ਨੱਚਦਾ ਹੈ, ਹੁਲਾਰੇ ਵਿਚ ਆਉਂਦਾ ਹੈ । ਮਨੈ ਮਨੁ ਮਿਲਾਏ—ਮਨ ਵਿਚ ਹੀ ਮਨ ਨੂੰ ਮਿਲਾਈ ਰੱਖਦਾ ਹੈ, ਮਨ ਨੂੰ ਰੋਕੀ ਰੱਖਦਾ ਹੈ । ਤਾਲੁ ਪੂਰੇ-ਰਾਗ ਤੇ ਜੋੜੀ ਦੇ ਵਜ਼ਨ ਦੇ ਨਾਲ ਰਲਾ ਕੇ ਹੱਥਾਂ ਦੀ ਤਾਲੀ ਮਾਰਦਾ ਹੈ ਜਾਂ ਪੈਰਾਂ ਦਾ ਨਾਚ ਕਰਦਾ ਹੈ । ਨਿਰਤਿ—ਨਾਚ । ਸਬਦੇ—ਸ਼ਬਦ ਵਿਚ ਹੀ ।੩।

ਤਨਹਿ—ਸਰੀਰ ਨੂੰ । ਪਛਾੜੇ—(ਕਿਸੇ ਸ਼ੈ ਨਾਲ) ਪਟਕਾਂਦਾ ਹੈ । ਮੋਹਿ—ਮੋਹ ਵਿਚ । ਜੋਹਿਆ—ਤੱਕ ਵਿਚ ਰੱਖਿਆ ਹੋਇਆ ਹੈ । ਜਮਕਾਲੇ—ਜਮਕਾਲਿ, ਜਮਕਾਲ ਨੇ, ਆਤਮਕ ਮੌਤ ਨੇ । ਮਨਹਿ—ਮਨ ਨੂੰ । ਕਪਟੁ—ਛਲ, ਠੱਗੀ ।੪।

ਜਾ-ਜਦੋਂ । ਗੁਰਮੁਖਿ—ਗੁਰੂ ਦੇ ਸਨਮੁੱਖ ਰੱਖ ਕੇ । ਰਾਤਾ—ਰੰਗਿਆ ਹੋਇਆ, ਮਸਤ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਸੁੱਚੇ ਪ੍ਰੇਮ ਵਿਚ । ਵਜੈ—ਪ੍ਰਭਾਵ ਪਾਂਦੀ ਹੈ । ਵਜਾਏ—(ਸਿਫ਼ਤਿ-ਸਾਲਾਹ ਦਾ ਵਾਜਾ) ਵਜਾਂਦਾ ਹੈ । ਥਾਇ ਪਾਵਣਿਆ—ਕਬੂਲ ਕਰਦਾ ਹੈ ।੫।

ਬਹੁ—ਬਹੁਤੇ । ਮੰਨਿ—ਮਨਿ, ਮਨ ਵਿਚ । ਬੰਧਿ—ਬੰਨ੍ਹ ਕੇ । ਦੂਜੈ ਭਾਇ—ਮਾਇਆ ਦੇ ਮੋਹ ਵਿਚ ।੬।

ਮੁਕਤਾ—ਮਾਇਆ ਦੇ ਬੰਧਨਾਂ ਤੋਂ ਸੁਤੰਤਰ । ਵਸਿ—ਵੱਸ ਵਿਚ । ਸੰਜਮਿ—ਸੰਜਮ ਵਿਚ । ਜੁਗਤਾ—ਜੁੜਿਆ ਹੋਇਆ; ਟਿਕਿਆ ਹੋਇਆ ।੭।

ਜੁਗ ਚਾਰੇ—ਸਦਾ ਹੀ । ਗੁਰਮੁਖਿ—ਗੁਰੂ ਦੇ ਸਨਮੁੱਖ ਰਹਿ ਕੇ ਹੀ । ਹੋਰਤੁ—ਕਿਸੇ ਹੋਰ ਤਰੀਕੇ ਨਾਲ ।੮।

**ਅਰਥ** :—ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਬਹੁਤ ਪਵਿਤ੍ਰ-ਆਤਮਾ ਹੋ ਜਾਂਦੇ ਹਨ, ਉਹਨਾਂ ਦੇ ਮਨ ਵਿਚ (ਭੀ) ਸੁੱਧ (ਫੁਰਨੇ) ਉਠਦੇ ਹਨ ਉਹਨਾਂ ਦੇ ਮੂੰਹ (ਭੀ) ਸੋਹਣੇ ਦਿੱਸਦੇ ਹਨ, ਉਹਨਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਹ ਪਵਿਤ੍ਰ ਗੋਬਿੰਦ ਦਾ ਰੂਪ ਹੋ ਜਾਂਦੇ ਹਨ, ਪਰਮਾਤਮਾ-ਸਰੋਵਰ ਦੇ ਉਹ, (ਮਾਨੋ) ਸੋਹਣੇ ਹੰਸ ਬਣ ਜਾਂਦੇ ਹਨ ।੧।

ਮੈਂ ਉਸ ਮਨੁੱਖ ਤੋਂ ਸਦਾ ਸਦਕੇ ਵਾਰਨੇ ਜਾਂਦਾ ਹਾਂ, ਜੇਹੜਾ ਗੋਬਿੰਦ ਦੇ ਗੁਣ ਸਦਾ ਗਾਂਦਾ ਹੈ, ਜੇਹੜਾ ਦਿਨ ਰਾਤ ਗੋਬਿੰਦ ਦਾ ਨਾਮ ਉਚਾਰਦਾ ਹੈ, ਜੇਹੜਾ ਗੁਰੂ ਦੇ ਸ਼ਬਦ ਦੀ ਰਾਹੀਂ (ਹੋਰਨਾਂ ਨੂੰ ਭੀ) ਗੋਬਿੰਦ ਦੇ ਗੁਣ ਸੁਣਾਂਦਾ ਹੈ ।੧।ਰਹਾਉ।

ਜੇਹੜੇ ਮਨੁੱਖ ਗੋਬਿੰਦ (ਦੇ ਗੁਣ) ਆਤਮਕ ਅਡੋਲਤਾ ਵਿਚ (ਪ੍ਰਭੂ ਚਰਨਾਂ ਦੇ) ਪ੍ਰੇਮ ਵਿਚ (ਟਿਕ ਕੇ) ਗਾਂਦੇ ਹਨ, ਗੁਰੂ ਦੇ ਡਰ-ਅਦਬ ਵਿਚ ਰਹਿ ਕੇ ਉਹ (ਲੋਕ ਪਰਲੋਕ ਵਿਚ) ਸੁਰਖ਼ਰੂ ਹੋ ਜਾਂਦੇ ਹਨ, (ਉਹਨਾਂ ਦੇ ਅੰਦਰੋਂ) ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ । ਉਹ ਦਿਨ ਰਾਤ ਪਰਮਾਤਮਾ ਦੀ ਭਗਤੀ ਕਰਦੇ ਹਨ, ਸਦਾ ਆਤਮਕ ਆਨੰਦ ਵਿਚ ਮਗਨ ਰਹਿੰਦੇ ਹਨ, ਉਹ (ਹੋਰਨਾਂ ਪਾਸੋਂ) ਸੁਣ ਕੇ (ਭਾਵ, ਉਹ ਗੋਬਿੰਦ ਦੇ ਗੁਣ ਸੁਣਦੇ ਭੀ ਹਨ, ਤੇ) ਗੋਬਿੰਦ ਦੇ ਗੁਣ ਗਾਂਦੇ (ਭੀ) ਹਨ ।੨।

ਜਿਉਂ ਜਿਉਂ ਮਨੁੱਖ ਭਗਤੀ ਦ੍ਰਿੜ੍ਹ ਕਰਦਾ ਹੈ ਉਸ ਦਾ ਮਨ ਹੁਲਾਰੇ ਵਿਚ ਆਉਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਆਪਣੇ ਮਨ ਨੂੰ ਉਧਰ ਹੀ ਟਿਕਾਈ ਰੱਖਦਾ ਹੈ (ਬਾਹਰ ਭਟਕਣ ਤੋਂ ਬਚਾਈ ਰੱਖਦਾ ਹੈ) । (ਜਿਵੇਂ ਕੋਈ ਰਾਸਧਾਰੀਆ ਰਾਸ ਪਾਣ ਵੇਲੇ ਰਾਗ ਦੇ ਸ਼ਾਜ਼ਾਂ ਦੇ ਨਾਲ ਨਾਲ ਮਿਲ ਕੇ ਨਾਚ ਕਰਦਾ ਹੈ, ਤਿਵੇਂ) ਉਹ ਮਨੁੱਖ (ਮਾਨੋ) ਸੱਚਾ ਨਾਚ ਕਰਦਾ ਹੈ (ਜਦੋਂ ਉਹ ਆਪਣੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ (ਆਤਮਕ) ਨਾਚ ਕਰਦਾ ਹੈ ।੩।

ਪਰ ਜੇਹੜਾ ਮਨੁੱਖ (ਰਾਸ ਆਦਿਕ ਪਾਣ ਵੇਲੇ) ਉੱਚੀ ਉੱਚੀ ਸੁਰ ਵਿਚ ਬੋਲਦਾ ਹੈ ਤੇ ਆਪਣੇ ਸਰੀਰ ਨੂੰ (ਕਿਸੇ ਸ਼ੈ ਨਾਲ) ਪਟਕਾਂਦਾ ਹੈ, (ਉਂਞ ਉਹ) ਮਾਇਆ ਦੇ ਮੋਹ ਵਿਚ (ਫਸਿਆ ਹੋਇਆ) ਹੈ, ਉਸ ਨੂੰ ਆਤਮਕ ਮੌਤ ਨੇ ਆਪਣੀ ਤੱਕ ਵਿਚ ਰੱਖਿਆ ਹੋਇਆ ਹੈ । ਉਸ ਦੇ ਮਨ ਨੂੰ ਮਾਇਆ ਦਾ ਮੋਹ (ਹੀ) ਨਚਾ ਰਿਹਾ ਹੈ, ਉਸ ਦੇ ਅੰਦਰ ਛਲ ਹੈ । (ਸਿਰਫ਼ ਬਾਹਰ ਹੀ ਰਾਸ ਆਦਿਕ ਦੇ ਵੇਲੇ ਪ੍ਰੇਮ ਦੱਸਦਾ ਹੈ) ਤੇ ਉਹ ਦੁੱਖ ਪਾਂਦਾ ਹੈ ।੪।

ਜਦੋਂ ਪਰਮਾਤਮਾ ਆਪ ਕਿਸੇ ਮਨੁੱਖ ਨੂੰ ਗੁਰੂ ਦੀ ਸਰਨ ਪਾ ਕੇ ਉਸ ਪਾਸੋਂ ਆਪਣੀ ਭਗਤੀ ਕਰਾਂਦਾ ਹੈ, ਤਾਂ ਉਸ ਦਾ ਮਨ ਉਸ ਦਾ ਤਨ (ਭਾਵ, ਹਰੇਕ ਗਿਆਨ-ਇੰਦ੍ਰਾ) ਆਤਮਕ ਅਡੋਲਤਾ ਵਿਚ ਪ੍ਰਭੂ-ਚਰਨਾਂ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ । ਉਸ ਦੇ ਅੰਦਰ ਸਿਫ਼ਤਿ-ਸਾਲਾਹ ਦੀ ਬਾਣੀ ਆਪਣਾ ਪ੍ਰਭਾਵ ਪਾਈ ਰੱਖਦੀ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ ਅੰਦਰੋਂ ਸਿਫ਼ਤਿ-ਸਾਲਾਹ ਦਾ, ਮਾਨੋ, ਵਾਜਾ ਵਜਾਂਦਾ ਹੈ । ਗੁਰੂ ਦਾ ਆਸਰਾ ਲੈ ਕੇ ਕੀਤੀ ਹੋਈ ਭਗਤੀ ਪਰਮਾਤਮਾ ਪਰਵਾਨ ਕਰਦਾ ਹੈ ।੫।

ਪਰ ਜੇਹੜਾ ਭੀ ਮਨੁੱਖ ਨਿਰੇ ਸਾਜ਼ ਵਜਾਂਦਾ ਹੈ ਤੇ ਸਾਜ਼ਾਂ ਦੇ ਨਾਲ ਮਿਲ ਕੇ ਨਾਚ ਕਰਦਾ ਹੈ ਉਹ (ਇਸ ਤਰ੍ਹਾਂ) ਪਰਮਾਤਮਾ ਦਾ ਨਾਮ ਨਾਹ ਹੀ ਸੁਣਦਾ ਹੈ ਤੇ ਨਾਹ ਹੀ ਆਪਣੇ ਮਨ ਵਿਚ ਵਸਾਂਦਾ ਹੈ । ਉਹ ਤਾਂ ਮਾਇਆ ਕਮਾਣ ਦੀ ਖ਼ਾਤਰ ਪਿੜ ਬੰਨ੍ਹ ਕੇ ਨੱਚਦਾ ਹੈ । ਮਾਇਆ ਦੇ ਮੋਹ ਵਿਚ ਟਿਕਿਆ ਰਹਿ ਕੇ ਉਹ ਦੁੱਖ ਹੀ ਸਹਾਰਦਾ ਹੈ (ਇਸ ਨਾਚ ਨਾਲ ਉਹ ਆਤਮਕ ਆਨੰਦ ਨਹੀਂ ਮਾਣ ਸਕਦਾ) ।੬।

ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ-ਚਰਨਾਂ ਦੀ ਪ੍ਰੀਤਿ ਪੈਦਾ ਹੁੰਦੀ ਹੈ, ਉਹ ਮਾਇਆ ਦੇ ਮੋਹ ਤੋਂ ਆਜ਼ਾਦ ਹੋ ਜਾਂਦਾ ਹੈ, ਉਹ ਆਪਣੀਆਂ ਇੰਦ੍ਰੀਆਂ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਦੇ ਸੰਜਮ ਵਿਚ ਟਿਕਿਆ ਰਹਿੰਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ, ਤੇ ਇਹੀ ਹੈ ਭਗਤੀ ਜੇਹੜੀ ਪਰਮਾਤਮਾ ਨੂੰ ਪਸੰਦ ਆਉਂਦੀ ਹੈ ।੭।

ਪਰਮਾਤਮਾ ਦੀ ਭਗਤੀ ਗੁਰੂ ਦੇ ਸਨਮੁੱਖ ਰਹਿ ਕੇ ਹੀ ਹੋ ਸਕਦੀ ਹੈ—ਇਹ ਨਿਯਮ ਸਦਾ ਲਈ ਹੀ ਅਟੱਲ ਹੈ । (ਇਸ ਤੋਂ ਬਿਨਾਂ) ਕਿਸੇ ਭੀ ਹੋਰ ਤਰੀਕੇ ਨਾਲ ਕੋਈ ਮਨੁੱਖ ਪ੍ਰਭੂ ਦੀ ਭਗਤੀ ਪ੍ਰਾਪਤ ਨਹੀਂ ਕਰ ਸਕਦਾ । ਹੇ ਨਾਨਕ ! ਪਰਮਾਤਮਾ ਦਾ ਨਾਮ ਸਿਮਰਨ ਦੀ ਦਾਤਿ ਗੁਰੂ ਵਿਚ ਸਰਦਾ ਰੱਖਿਆਂ ਹੀ ਮਿਲ ਸਕਦੀ ਹੈ । ਉਹੀ ਮਨੁੱਖ ਨਾਮ ਸਿਮਰ ਸਕਦਾ ਹੈ, ਜੇਹੜਾ ਗੁਰੂ ਦੇ ਚਰਨਾਂ ਵਿਚ ਆਪਣਾ ਚਿਤ ਜੋੜਦਾ ਹੈ ।੮।੨੦।੨੧।

**ਮਾਝ ਮਹਲਾ ੩ ॥ ਸਚਾ ਸੇਵੀ ਸਚੁ ਸਾਲਾਹੀ ॥ ਸਚੈ ਨਾਇ ਦੁਖੁ ਕਬ ਹੀ ਨਾਹੀ ॥ ਸੁਖ ਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥ ਜੋ ਹਰਿ ਸੇਵਹਿ ਸੇ ਸਦਾ ਸੋਹਹਿ ਸੋਭਾ ਸੁਰਤਿ ਸੁਹਾਵਣਿਆ ॥੧॥ਰਹਾਉ॥ ਸਭੁ ਕੋ ਤੇਰਾ ਭਗਤੁ ਕਹਾਏ ॥ ਸੇਈ ਭਗਤ ਤੇਰੈ ਮਨਿ ਭਾਏ ॥ ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥੨॥ ਸਭੁ ਕੋ ਸਚੇ ਹਰਿ ਜੀਉ ਤੇਰਾ ॥ ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥ ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ ਜਪਾਵਣਿਆ ॥੩॥ ਗੁਰਮਤੀ ਹਰਿ ਮੰਨਿ ਵਸਾਇਆ ॥ ਹਰਖੁ ਸੋਗੁ ਸਭੁ ਮੋਹੁ ਗਵਾਇਆ ॥ ਇਕਸੁ ਸਿਉ ਲਿਵ ਲਾਗੀ ਸਦ ਹੀ ਹਰਿ-ਨਾਮੁ ਮੰਨਿ ਵਸਾਵਣਿਆ ॥੪॥ ਭਗਤ ਰੰਗਿ ਰਾਤੇ ਸਦਾ ਤੇਰੈ ਚਾਏ ॥ ਨਉ ਨਿਧਿ ਨਾਮੁ ਵਸਿਆ ਮਨਿ ਆਏ ॥ ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲ ਮਿਲਾਵਣਿਆ ॥੫॥ ਤੂੰ ਦਇਆਲੁ ਸਦਾ ਸੁਖ ਦਾਤਾ ॥ ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ ॥ ਤੂੰ ਆਪੇ ਦੇਵਹਿ ਨਾਮੁ ਵਡਾਈ ਨਾਮਿ ਰਤੇ ਸੁਖੁ ਪਾਵਣਿਆ ॥੬॥ ਸਦਾ ਸਦਾ ਸਾਚੇ ਤੁਧੁ ਸਾਲਾਹੀ ॥ ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥ ਏਕਸੁ ਸਿਉ ਮਨੁ ਰਹਿਆ ਸਮਾਏ ਮਨਿ ਮੰਨਿਐ ਮਨਹਿ ਮਿਲਾਵਣਿਆ ॥੭॥ ਗੁਰਮੁਖਿ ਹੋਵੈ ਸੋ ਸਾਲਾਹੇ ॥ ਸਾਚੇ ਠਾਕੁਰ ਵੇਪਰਵਾਹੇ ॥ ਨਾਨਕ ਨਾਮੁ ਵਸੈ ਮਨ ਅੰਤਰਿ ਗੁਰ ਸਬਦੀ ਹਰਿ ਮੇਲਾਵਣਿਆ ॥੮॥੨੧॥੨੨॥ {ਪੰਨਾ ੧੨੨}**

**ਪਦ ਅਰਥ** :—ਸੇਵਿ—ਸੇਵੀਂ, ਮੈਂ ਸਿਮਰਦਾ ਹਾਂ । ਸਾਲਾਹੀ-ਸਾਲਾਹੀਂ, ਮੈਂ ਸਿਫ਼ਤਿ-ਸਾਲਾਹ ਕਰਦਾ ਹਾਂ । ਸਚੁ—ਸਦਾ-ਥਿਰ ਪ੍ਰਭੂ । ਸੇਵਨਿ—ਸਿਮਰਦੇ ਹਨ । ਮੰਨਿ—ਮਨਿ, ਮਨ ਵਿਚ ।੧।

ਸਹਜਿ—ਆਤਮਕ ਅਡੋਲਤਾ ਵਿਚ । ਸੁਖ ਸਮਾਧਿ—ਆਤਮਕ ਆਨੰਦ ਦੀ ਸਮਾਧੀ । ਸੋਹਹਿ—ਸੋਹਣੇ ਲੱਗਦੇ ਹਨ, ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ ।੧।ਰਹਾਉ।

ਸਭੁ ਕੋ-ਹਰੇਕ ਜੀਵ । ਭਗਤ—{ਲਫ਼ਜ਼ 'ਭਗਤੁ' ਇਕ-ਵਚਨ ਹੈ, ਲਫ਼ਜ਼ 'ਭਗਤ' ਬਹੁ-ਵਚਨ ਹੈ'} ।ਸਚੁ ਤੁਧੈ—ਤੈਨੂੰ ਸਦਾ-ਥਿਰ ਨੂੰ । ਰੰਗਿ—ਪ੍ਰੇਮ-ਰੰਗ ਵਿਚ ।੨।

ਸਚੇ—ਹੇ ਸਦਾ-ਥਿਰ ਪ੍ਰਭੂ । ਚੂਕੈ-ਮੁੱਕ ਜਾਂਦਾ ਹੈ । ਨਾਇ-ਨਾਮ ਵਿਚ । ਰਚਾਵਹਿ-ਲੀਨ ਕਰਦਾ ਰਹਿੰਦਾ ਹੈਂ ।੩।

ਹਰਖੁ-ਖ਼ੁਸ਼ੀ । ਸੋਗੁ-ਗ਼ਮੀ । ਲਿਵ-ਲਗਨ ।੪।

ਚਾਏ-ਚਾਇ, ਚਾਉ ਨਾਲ । ਨਉ ਨਿਧਿ-ਨੌ ਖ਼ਜ਼ਾਨੇ । ਆਇ-ਆਇ, ਆ ਕੇ ।੫।

ਜਾਤਾ-ਪਛਾਣਿਆ ਜਾਂਦਾ ਹੈ । ਵਡਾਈ-ਇੱਜ਼ਤ । ਨਾਮਿ-ਨਾਮ ਵਿਚ ।੬।

ਸਾਚੇ—ਹੇ ਸਦਾ-ਥਿਰ ਪ੍ਰਭੂ ! ਮਨਿ ਮੰਨਿਐ—ਜੇ ਮਨ ਮੰਨ ਜਾਏ, ਜੇ ਮਨ ਗਿੱਝ ਜਾਏ । ਮਨਹਿ—ਮਨ ਵਿਚ ਹੀ ।੭।

ਸਾਲਾਹੇ—ਸਿਫ਼ਤਿ-ਸਾਲਾਹ ਕਰਦਾ ਹੈ ।੮।

**ਅਰਥ** :—(ਹੇ ਭਾਈ !) ਮੈਂ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦਾ ਹਾਂ, ਮੈਂ ਸਦਾ-ਥਿਰ ਪ੍ਰਭੂ ਦੀ ਹੀ ਸਿਫ਼ਤਿ-ਸਾਲਾਹ ਕਰਦਾ ਹਾਂ । ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜਿਆਂ ਕਦੇ ਕੋਈ ਦੁੱਖ ਪੋਹ ਨਹੀਂ ਸਕਦਾ । ਜੇਹੜੇ ਮਨੁੱਖ ਸਭ ਸੁਖ ਦੇਣ ਵਾਲੇ ਪਰਮਾਤਮਾ ਨੂੰ ਸਿਮਰਦੇ ਹਨ, ਤੇ ਗੁਰੂ ਦੀ ਮਤਿ ਲੈ ਕੇ ਉਸ ਪ੍ਰਭੂ ਨੂੰ ਆਪਣੇ ਮਨ ਵਿਚ ਵਸਾਈ ਰੱਖਦੇ ਹਨ, ਉਹ ਆਤਮਕ ਆਨੰਦ ਮਾਣਦੇ ਹਨ ।੧।

(ਹੇ ਭਾਈ !) ਮੈਂ ਉਹਨਾਂ ਬੰਦਿਆਂ ਤੋਂ ਸਦਾ ਸਦਕੇ ਕੁਰਬਾਨ ਹਾਂ, ਜੇਹੜੇ ਆਤਮਕ ਅਡੋਲਤਾ ਵਿਚ ਟਿਕ ਕੇ ਆਤਮਕ ਆਨੰਦ ਦੀ ਸਮਾਧੀ ਲਾਈ ਰੱਖਦੇ ਹਨ । ਜੇਹੜੇ ਮਨੁੱਖ ਪਰਮਾਤਮਾ ਨੂੰ ਸਿਮਰਦੇ ਹਨ, ਉਹ ਸਦਾ ਸੋਹਣੇ ਜੀਵਨ ਵਾਲੇ ਬਣੇ ਰਹਿੰਦੇ ਹਨ, ਉਹਨਾਂ ਨੂੰ (ਲੋਕ ਪਰਲੋਕ ਵਿਚ) ਸੋਭਾ ਮਿਲਦੀ ਹੈ, ਉਹਨਾਂ ਦੀ ਸੁਰਤਿ ਸਦਾ ਸੁਹਾਵਣੀ ਟਿਕੀ ਰਹਿੰਦੀ ਹੈ ।੧।ਰਹਾਉ।

(ਹੇ ਪ੍ਰਭੂ ! ਉਂਞ ਤਾਂ) ਹਰੇਕ ਮਨੁੱਖ ਤੇਰਾ ਭਗਤ ਅਖਵਾਂਦਾ ਹੈ, ਪਰ (ਅਸਲ) ਉਹੀ ਭਗਤ ਹਨ ਜੇਹੜੇ ਤੇਰੇ ਮਨ ਵਿਚ ਚੰਗੇ ਲੱਗਦੇ ਹਨ । (ਹੇ ਪ੍ਰਭੂ !) ਉਹ ਗੁਰੂ ਦੀ ਬਾਣੀ ਦੀ ਰਾਹੀਂ ਤੈਨੂੰ ਸਦਾ-ਥਿਰ ਰਹਿਣ ਵਾਲੇ ਨੂੰ ਸਾਲਾਹੁੰਦੇ ਰਹਿੰਦੇ ਹਨ, ਉਹ ਤੇਰੇ ਪ੍ਰੇਮ-ਰੰਗ ਵਿਚ ਰੰਗੇ ਹੋਏ ਤੇਰੀ ਭਗਤੀ ਕਰਦੇ ਰਹਿੰਦੇ ਹਨ ।੨।

ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਜੀ ! ਹਰੇਕ ਜੀਵ ਤੇਰਾ (ਹੀ ਪੈਦਾ ਕੀਤਾ ਹੋਇਆ) ਹੈ । (ਪਰ ਜਦੋਂ ਕਿਸੇ ਨੂੰ) ਗੁਰੂ ਦੀ ਸਰਨ ਪੈ ਕੇ (ਤੇਰਾ ਨਾਮ) ਮਿਲਦਾ ਹੈ, ਤਦੋਂ (ਉਸ ਦਾ ਜਨਮ ਮਰਨ ਦਾ) ਗੇੜ ਮੁੱਕਦਾ ਹੈ । ਜਦੋਂ ਤੈਨੂੰ ਚੰਗਾ ਲੱਗਦਾ ਹੈ (ਜਦੋਂ ਤੇਰੀ ਰਜ਼ਾ ਹੁੰਦੀ ਹੈ), ਤਦੋਂ ਤੂੰ (ਜੀਵਾਂ ਨੂੰ ਆਪਣੇ) ਨਾਮ ਵਿਚ ਜੋੜਦਾ ਹੈਂ । ਤੂੰ ਆਪ ਹੀ (ਜੀਵਾਂ ਪਾਸੋਂ ਆਪਣਾ) ਨਾਮ ਜਪਾਂਦਾ ਹੈਂ ।੩।

ਜਿਸ ਮਨੁੱਖ ਨੇ ਗੁਰੂ ਦੀ ਮਤਿ ਲੈ ਕੇ ਪਰਮਾਤਮਾ (ਦਾ ਨਾਮ ਆਪਣੇ) ਮਨ ਵਿਚ ਵਸਾ ਲਿਆ, ਉਸ ਨੇ ਖ਼ੁਸ਼ੀ (ਦੀ ਲਾਲਸਾ) ਗ਼ਮੀ (ਤੋਂ ਘਬਰਾਹਟ) ਮੁਕਾ ਲਈ, ਉਸ ਨੇ (ਮਾਇਆ ਦਾ) ਸਾਰਾ ਮੋਹ ਦੂਰ ਕਰ ਲਿਆ । ਉਸ ਮਨੁੱਖ ਦੀ ਲਗਨ ਸਦਾ ਹੀ ਸਿਰਫ਼ ਪਰਮਾਤਮਾ (ਦੇ ਚਰਨਾਂ) ਨਾਲ ਲੱਗੀ ਰਹਿੰਦੀ ਹੈ, ਉਹ ਸਦਾ ਹਰੀ ਦੇ ਨਾਮ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ ।੪।

ਹੇ ਪ੍ਰਭੂ ! ਤੇਰੇ ਭਗਤ (ਬੜੇ) ਚਾਉ ਨਾਲ ਤੇਰੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ । ਉਹਨਾਂ ਦੇ ਮਨ ਵਿਚ ਤੇਰਾ ਨਾਮ ਆ ਵੱਸਦਾ ਹੈ (ਜੋ, ਮਾਨੋ) ਨੌ ਖ਼ਜ਼ਾਨੇ (ਹੈ) । ਜਿਸ ਮਨੁੱਖ ਨੇ ਪੂਰੀ ਕਿਸਮਤ ਨਾਲ ਗੁਰੂ ਲੱਭ ਲਿਆ, ਗੁਰੂ ਉਸ ਨੂੰ (ਆਪਣੇ) ਸ਼ਬਦ ਦੀ ਰਾਹੀਂ ਪਰਮਾਤਮਾ ਦੇ ਚਰਨਾਂ ਵਿਚ ਮਿਲਾ ਦੇਂਦਾ ਹੈ ।੫।

ਹੇ ਪ੍ਰਭੂ ! ਤੂੰ ਦਇਆ ਦਾ ਸੋਮਾ ਹੈਂ, ਤੂੰ ਸਦਾ (ਸਭ ਜੀਵਾਂ ਨੂੰ) ਸੁਖ ਦੇਣ ਵਾਲਾ ਹੈਂ, ਤੂੰ ਆਪ ਹੀ (ਜੀਵਾਂ ਨੂੰ ਗੁਰੂ ਨਾਲ) ਮਿਲਾਂਦਾ ਹੈਂ । ਗੁਰੂ ਦੀ ਸਰਨ ਪੈ ਕੇ ਜੀਵ ਤੇਰੇ ਨਾਲ ਡੂੰਘੀ ਸਾਂਝ ਪਾ ਲੈਂਦੇ ਹਨ । ਹੇ ਪ੍ਰਭੂ ! ਤੂੰ ਆਪ ਹੀ ਜੀਵਾਂ ਨੂੰ ਆਪਣਾ ਨਾਮ ਬਖਸ਼ਦਾ ਹੈਂ (ਨਾਮ ਜਪਣ ਦੀ) ਇੱਜ਼ਤ ਦੇਂਦਾ ਹੈਂ । ਜੇਹੜੇ ਮਨੁੱਖ ਤੇਰੇ ਨਾਮ (-ਰੰਗ) ਵਿਚ ਰੰਗੇ ਜਾਂਦੇ ਹਨ, ਉਹ ਆਤਮਕ ਆਨੰਦ ਮਾਣਦੇ ਹਨ ।੬।

ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ! (ਮਿਹਰ ਕਰ) ਮੈਂ ਸਦਾ ਹੀ ਸਦਾ ਹੀ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਤੇਰੇ ਨਾਲ ਸਾਂਝ ਪਾਂਦਾ ਹੈ, ਹੋਰ ਕੋਈ (ਤੇਰੇ ਨਾਲ ਸਾਂਝ) ਨਹੀਂ (ਪਾ ਸਕਦਾ) । (ਜੇਹੜਾ ਮਨੁੱਖ ਗੁਰੂ ਦਾ ਆਸਰਾ ਲੈਂਦਾ ਹੈ ਉਸ ਦਾ) ਮਨ ਸਦਾ ਇਕ ਪਰਮਾਤਮਾ ਦੇ ਨਾਲ ਹੀ ਜੁੜਿਆ ਰਹਿੰਦਾ ਹੈ । ਜੇ (ਮਨੁੱਖ ਦਾ) ਮਨ (ਪਰਮਾਤਮਾ ਦੀ ਯਾਦ ਵਿਚ) ਗਿੱਝ ਜਾਏ, ਤਾਂ ਮਨੁੱਖ ਮਨ ਵਿਚ ਮਿਲਿਆ ਰਹਿੰਦਾ ਹੈ (ਭਾਵ, ਬਾਹਰ ਨਹੀਂ ਭਟਕਦਾ) ।੭।

ਜੇਹੜਾ ਮਨੁੱਖ ਗੁਰੂ ਦਾ ਆਸਰਾ-ਪਰਨਾ ਲੈਂਦਾ ਹੈ, ਉਹ ਸਦਾ ਕਾਇਮ ਰਹਿਣ ਵਾਲੇ ਬੇ-ਪਰਵਾਹ ਠਾਕੁਰ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਹੇ ਨਾਨਕ ! ਉਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਮਨੁੱਖ ਪਰਮਾਤਮਾ (ਦੇ ਚਰਨਾਂ) ਵਿਚ ਲੀਨ ਰਹਿੰਦਾ ਹੈ ।੮।੨੧।੨੨।

ਮਾਝ ਮਹਲਾ ੩ ॥ ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥ ਗੁਰ ਕੈ ਸਬਦਿ ਨਾਮਿ ਸਵਾਰੇ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥ ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਿਆ ॥੧॥ਰਹਾਉ॥ ਹਰਿ ਜੀਉ ਸਾਚਾ ਸਾਚੀ ਨਾਈ ॥ ਗੁਰ ਪਰਸਾਦੀ ਕਿਸੈ ਮਿਲਾਈ ॥ ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ ॥੨॥ ਤੁਝ ਤੇ ਬਾਹਰਿ ਕਛੂ ਨ ਹੋਇ ॥ ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥੩॥ ਕਾਮਣਿ ਗੁਣਵੰਤੀ ਹਰਿ ਪਾਏ ॥ ਭੈ ਭਾਇ ਸੀਗਾਰੁ ਬਣਾਏ ॥ ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥੪॥ ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥ ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥ ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥੫॥ ਲਿਖਦਿਆ ਲਿਖਦਿਆ ਕਾਗਦ ਮਸੁ ਖੋਈ ॥ ਦੂਜੈ ਭਾਇ ਸੁਖੁ ਪਾਏ ਨ ਕੋਈ ॥ ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥੬॥ ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥ ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ ॥੭॥ ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥ ਨਾਨਕ ਨਾਮੁ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੨॥੨੩॥ {ਪੰਨਾ ੧੨੩}

**ਪਦ ਅਰਥ** :—ਸੋਹਹਿ-ਸੋਭਦੇ ਹਨ । ਸਾਚੈ ਦਰਬਾਰੇ—ਸਦਾ ਕਾਇਮ ਰਹਿਣ ਵਾਲੇ ਦਰਬਾਰ ਵਿਚ । ਅਨੰਦਿ—ਆਨੰਦ ਵਿਚ । ਕਹਿ-ਆਖ ਕੇ, ਉਚਾਰ ਕੇ । ਗੁਣੀ-ਗੁਣਾਂ ਦੇ ਮਾਲਕ-ਪ੍ਰਭੂ ਵਿਚ ।੧।

ਸੁਣਿ-ਸੁਣ ਕੇ । ਮੰਨਿ-ਮਨਿ, ਮਨ ਵਿਚ । ਸਚਾ—ਸਦਾ-ਥਿਰ ਰਹਿਣ ਵਾਲਾ । ਮਾਰਿ-ਮਾਰ ਕੇ ।੧।ਰਹਾਉ।

ਸਾਚੀ—ਸਦਾ ਕਾਇਮ ਰਹਿਣ ਵਾਲੀ । ਨਾਈ—{ ਨਾ—ਅਰਬੀ ਲਫ਼ਜ਼} ਵਡਿਆਈ । ਕਿਸੈ-ਕਿਸੇ ਵਿਰਲੇ ਨੂੰ । ਸਬਦਿ-ਸ਼ਬਦ ਦੀ ਰਾਹੀਂ । ਸਹਜੇ-ਸਹਜਿ, ਆਤਮਕ ਅਡੋਲਤਾ ਵਿਚ ।੨।

ਤੇ-ਤੋਂ । ਵੇਖਹਿ-ਵੇਖਦਾ ਹੈਂ, ਸੰਭਾਲ ਕਰਦਾ ਹੈਂ ।੩।

ਕਾਮਣਿ-ਇਸਤ੍ਰੀ {ਕਾਮਿਨੀ} । ਭੈ—ਡਰ-ਅਦਬ ਵਿਚ । ਭਾਇ-ਪ੍ਰੇਮ ਵਿਚ । ਸੇਵਿ-ਸੇਵ ਕੇ, ਆਸਰਾ ਬਣ ਕੇ । ਸਚੁ ਉਪਦੇਸਿ—ਸਦਾ-ਥਿਰ ਪ੍ਰਭੂ ਨਾਲ ਮਿਲਾਣ ਵਾਲੇ ਉਪਦੇਸ ਵਿਚ ।੪।

ਭ੍ਰਮਿ—ਭਟਕਣਾ ਵਿਚ ਪੈ ਕੇ । ਭੂਲੇ—ਕੁਰਾਹੇ ਪੈ ਗਏ । ਘਰਿ-ਘਰ ਵਿਚ । ਕਾਉ-ਕਾਂ । ਹਾਲਤੁ-{ਵ=} ਇਹ ਲੋਕ । ਪਲਤੁ {ਪਰਨ੍ਹ} ਪਰਲੋਕ । ਦੁਖੇ-ਦੁਖਿ ਹੀ, ਦੁੱਖ ਵਿਚ ਹੀ ।੫।

ਮਸੁ-ਸਿਆਹੀ । ਖੋਈ-ਮੁਕਾ ਲਈ । ਦੂਜੈ ਭਾਇ-ਮਾਇਆ ਦੇ ਪਿਆਰ ਵਿਚ । ਤੈ—ਅਤੇ । ਜਲਿ ਜਾਵਹਿ—ਸੜ ਜਾਂਦੇ ਹਨ, ਖਿੱਝਦੇ ਹਨ । ਕੂੜਿ-ਕੂੜ ਵਿਚ, ਨਾਸਵੰਤ ਦੇ ਮੋਹ ਵਿਚ ।੬।

ਸਚੇ—ਸਦਾ-ਥਿਰ ਪ੍ਰਭੂ ਦਾ ਰੂਪ । ਮੋਖ ਦੁਆਰੁ—(ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਦਰਵਾਜ਼ਾ । ਸਚੁ-ਸਫਲ । ਮਸਵਾਣੀ-ਦਵਾਤ । ਲਿਖਿ-ਲਿਖ ਕੇ ।੭।

ਅੰਤਰਿ-(ਜੀਵਾਂ ਦੇ) ਅੰਦਰ । ਲੇਖੈ-ਲੇਖੇ ਵਿਚ, ਪਰਵਾਨ । ਤੇ-ਪਾਸੋਂ ।੮।

**ਅਰਥ** :—(ਹੇ ਪ੍ਰਭੂ !) ਤੇਰੀ ਭਗਤੀ ਕਰਨ ਵਾਲੇ ਬੰਦੇ ਤੇਰੇ ਸਦਾ-ਥਿਰ ਰਹਿਣ ਵਾਲੇ ਦਰਬਾਰ ਵਿਚ ਸੋਭਾ ਪਾਂਦੇ ਹਨ । (ਹੇ ਭਾਈ !) ਭਗਤ ਜਨ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ । ਉਹ ਸਦਾ ਆਤਮਕ ਆਨੰਦ ਵਿਚ ਟਿਕੇ ਰਹਿੰਦੇ ਹਨ, ਉਹ ਦਿਨ ਰਾਤ ਪ੍ਰਭੂ ਦੇ ਗੁਣ ਉਚਾਰ ਉਚਾਰ ਕੇ ਗੁਣਾਂ ਦੇ ਮਾਲਕ ਪ੍ਰਭੂ ਵਿਚ ਸਮਾਏ ਰਹਿੰਦੇ ਹਨ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਕੁਰਬਾਨ ਸਦਕੇ ਜਾਂਦਾ ਹਾਂ, ਜੇਹੜੇ ਪਰਮਾਤਮਾ ਦਾ ਨਾਮ ਸੁਣ ਕੇ ਆਪਣੇ ਮਨ ਵਿਚ ਵਸਾਈ ਰੱਖਦੇ ਹਨ । ਉਹ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ (ਜੀਵਾਂ ਵਾਲੀ 'ਮੈਂ ਮੇਰੀ' ਤੋਂ) ਬਹੁਤ ਉੱਚਾ ਹੈ, (ਵਡ ਭਾਗੀ ਜੀਵ) ਹਉਮੈ ਮਾਰ ਕੇ (ਹੀ) ਉਸ ਵਿਚ ਲੀਨ ਹੁੰਦੇ ਹਨ ।੧।ਰਹਾਉ।

ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ । ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ । ਗੁਰੂ ਦੀ ਕਿਰਪਾ ਨਾਲ ਕਿਸੇ (ਵਿਰਲੇ ਵਡ-ਭਾਗੀ) ਨੂੰ (ਪ੍ਰਭੂ ਆਪਣੇ ਚਰਨਾਂ ਵਿਚ) ਮਿਲਾਂਦਾ ਹੈ । ਜੇਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਵਿਚ) ਮਿਲਦੇ ਹਨ, ਉਹ (ਉਸ ਤੋਂ) ਵਿੱਛੁੜਦੇ ਨਹੀਂ । ਉਹ ਆਤਮਕ ਅਡੋਲਤਾ ਵਿਚ ਤੇ ਸਦਾ-ਥਿਰ ਪ੍ਰਭੂ ਵਿਚ ਲੀਨ ਹੋਏ ਰਹਿੰਦੇ ਹਨ ।੨।

(ਹੇ ਭਾਈ !) ਤੈਥੋਂ (ਭਾਵ, ਤੇਰੇ ਹੁਕਮ ਤੋਂ) ਬਾਹਰ ਕੁਝ ਨਹੀਂ ਹੋ ਸਕਦਾ । ਤੂੰ (ਜਗਤ) ਪੈਦਾ ਕਰ ਕੇ (ਉਸ ਦੀ) ਸੰਭਾਲ (ਭੀ) ਕਰਦਾ ਹੈਂ, ਤੂੰ (ਹਰੇਕ ਦੇ ਦਿਲ ਦੀ) ਜਾਣਦਾ ਭੀ ਹੈਂ ।

(ਹੇ ਭਾਈ !) ਕਰਤਾਰ ਆਪ ਹੀ (ਸਭ ਜੀਵਾਂ ਵਿਚ ਵਿਆਪਕ ਹੋ ਕੇ ਸਭ ਕੁਝ) ਕਰਦਾ ਹੈ (ਤੇ ਜੀਵਾਂ ਪਾਸੋਂ) ਕਰਾਂਦਾ ਹੈ, ਗੁਰੂ ਦੀ ਮਤਿ ਦੀ ਰਾਹੀਂ ਆਪ ਹੀ ਜੀਵਾਂ ਨੂੰ ਆਪਣੇ ਵਿਚ ਮਿਲਾਂਦਾ ਹੈ ।੩।

ਜੇਹੜੀ ਜੀਵ-ਇਸਤ੍ਰੀ ਪਰਮਾਤਮਾ ਦੇ ਗੁਣ ਆਪਣੇ ਅੰਦਰ ਵਸਾਂਦੀ ਹੈ ਉਹ ਪਰਮਾਤਮਾ ਨੂੰ ਮਿਲ ਪੈਂਦੀ ਹੈ । ਪਰਮਾਤਮਾ ਦੇ ਡਰ-ਅਦਬ ਵਿਚ ਰਹਿ ਕੇ, ਪਰਮਾਤਮਾ ਦੇ ਪ੍ਰੇਮ ਵਿਚ ਜੁੜ ਕੇ ਉਹ (ਪਰਮਾਤਮਾ ਦੇ ਗੁਣਾਂ ਨੂੰ ਆਪਣੇ ਜੀਵਨ ਦਾ) ਸਿੰਗਾਰ ਬਣਾਂਦੀ ਹੈ । ਉਹ ਗੁਰੂ ਨੂੰ ਆਸਰਾ-ਪਰਨਾ ਬਣਾ ਕੇ ਸਦਾ ਲਈ ਖਸਮ-ਪ੍ਰਭੂ ਵਾਲੀ ਬਣ ਜਾਂਦੀ ਹੈ, ਉਹ ਪ੍ਰਭੂ-ਮਿਲਾਪ ਵਾਲੇ ਗੁਰ-ਉਪਦੇਸ਼ ਵਿਚ ਲੀਨ ਰਹਿੰਦੀ ਹੈ ।੪।

ਜੇਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਭੁਲਾ ਦੇਂਦੇ ਹਨ ਉਹਨਾਂ ਨੂੰ (ਪਰਮਾਤਮਾ ਦੀ ਹਜ਼ੂਰੀ ਵਿਚ) ਕੋਈ ਥਾਂ-ਥਿੱਤਾ ਨਹੀਂ ਮਿਲਦਾ । ਉਹ (—ਮਾਇਆ-ਮੋਹ ਦੀ) ਭਟਕਣਾ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ । ਜਿਵੇਂ ਕੋਈ ਕਾਂ ਕਿਸੇ ਉੱਜੜੇ ਘਰ ਵਿਚ (ਜਾ ਕੇ ਖਾਣ ਲਈ ਕੁਝ ਨਹੀਂ ਲੱਭ ਸਕਦਾ, ਤਿਵੇਂ ਗੁਰ-ਸ਼ਬਦ ਨੂੰ ਭੁਲਾਣ ਵਾਲੇ ਬੰਦੇ ਆਤਮਕ ਜੀਵਨ ਵੱਲੋਂ ਖ਼ਾਲੀ-ਹੱਥ ਹੀ ਰਹਿੰਦੇ ਹਨ) । ਉਹ ਮਨੁੱਖ ਇਹ ਲੋਕ ਤੇ ਪਰਲੋਕ ਦੋਵੇਂ ਹੀ ਜ਼ਾਇਆ ਕਰ ਲੈਂਦੇ ਹਨ, ਉਹਨਾਂ ਦੀ ਉਮਰ ਸਦਾ ਦੁੱਖ ਵਿਚ ਹੀ ਬੀਤਦੀ ਹੈ ।੫।

(ਮਾਇਆ-ਵੇੜ੍ਹੇ ਮਨੁੱਖ ਮਾਇਆ ਦੇ ਲੇਖੇ) ਲਿਖਦੇ ਲਿਖਦੇ (ਅਨੇਕਾਂ) ਕਾਗ਼ਜ਼ ਤੇ (ਬੇਅੰਤ) ਸਿਆਹੀ ਮੁਕਾ ਲੈਂਦੇ ਹਨ, ਪਰ ਮਾਇਆ ਦੇ ਮੋਹ ਵਿਚ ਫਸੇ ਰਹਿ ਕੇ ਕਿਸੇ ਨੇ ਕਦੇ ਆਤਮਕ ਆਨੰਦ ਨਹੀਂ ਮਾਣਿਆ । ਉਹ ਮਾਇਆ ਦਾ ਹੀ ਲੇਖਾ ਲਿਖਦੇ ਰਹਿੰਦੇ ਹਨ, ਅਤੇ ਮਾਇਆ ਹੀ ਇਕੱਠੀ ਕਰਦੇ ਰਹਿੰਦੇ ਹਨ, ਉਹ ਸਦਾ ਖਿੱਝਦੇ ਹੀ ਰਹਿੰਦੇ ਹਨ ਕਿਉਂਕਿ ਉਹ ਨਾਸਵੰਤ ਮਾਇਆ ਵਿਚ ਹੀ ਆਪਣਾ ਮਨ ਜੋੜੀ ਰੱਖਦੇ ਹਨ ।੬।

ਗੁਰੂ ਦੀ ਸਰਨ ਵਿਚ ਰਹਿਣ ਵਾਲੇ ਮਨੁੱਖ ਸਦਾ-ਥਿਰ ਪ੍ਰਭੂ ਦਾ ਨਾਮ ਲਿਖਦੇ ਹਨ, ਪਰਮਾਤਮਾ ਦੇ ਗੁਣਾਂ ਦਾ ਵਿਚਾਰ ਲਿਖਦੇ ਹਨ । ਉਹ ਮਨੁੱਖ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦੇ ਹਨ, ਉਹ ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਰਾਹ ਲੱਭ ਲੈਂਦੇ ਹਨ । ਉਹਨਾਂ ਮਨੁੱਖਾਂ ਦਾ ਕਾਗ਼ਜ਼ ਸਫਲ ਹੈ, ਉਹਨਾਂ ਦੀ ਕਲਮ ਸਫਲ ਹੈ, ਦਵਾਤ ਭੀ ਸਫਲ ਹੈ, ਜੇਹੜੇ ਸਦਾ-ਥਿਰ ਪ੍ਰਭੂ ਦਾ ਨਾਮ ਲਿਖ ਲਿਖ ਕੇ ਸਦਾ-ਥਿਰ ਪ੍ਰਭੂ ਦੇ ਵਿਚ ਹੀ ਲੀਨ ਰਹਿੰਦੇ ਹਨ ।੭।

(ਹੇ ਭਾਈ !) ਮੇਰਾ ਪਰਮਾਤਮਾ (ਸਭ ਜੀਵਾਂ ਦੇ) ਅੰਦਰ ਬੈਠਾ (ਹਰੇਕ ਦੀ) ਸੰਭਾਲ ਕਰਦਾ ਹੈ । ਜੇਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਉਸ ਪਰਮਾਤਮਾ ਦੇ ਚਰਨਾਂ ਵਿਚ ਜੁੜਦਾ ਹੈ, ਉਹੀ ਮਨੁੱਖ ਪਰਮਾਤਮਾ ਦੀਆਂ ਨਜ਼ਰਾਂ ਵਿਚ ਪਰਵਾਨ ਹੁੰਦਾ ਹੈ ।

ਹੇ ਨਾਨਕ ! ਪਰਮਾਤਮਾ ਦਾ ਨਾਮ ਪੂਰੇ ਗੁਰੂ ਪਾਸੋਂ ਹੀ ਮਿਲਦਾ ਹੈ । ਜਿਸ ਨੂੰ ਨਾਮ ਮਿਲ ਜਾਂਦਾ ਹੈ, ਉਹ (ਪਰਮਾਤਮਾ ਦੀ ਹਜ਼ੂਰੀ ਵਿਚ) ਆਦਰ ਪ੍ਰਾਪਤ ਕਰਦਾ ਹੈ ।੮।੨੨।੨੩।

**ਮਾਝ ਮਹਲਾ ੩ ॥ ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥ ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ, ਅਵਰਾ ਭਗਤਿ ਕਰਾਵਣਿਆ ॥ ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ, ਜੋ ਅਨਦਿਨੁ ਹਰਿਗੁਣ ਗਾਵਣਿਆ ॥੧॥ਰਹਾਉ॥ ਆਪੇ ਕਰਤਾ ਕਾਰਣੁ ਕਰਾਏ ॥ ਜਿਤੁ ਭਾਵੈ ਤਿਤੁ ਕਾਰੈ ਲਾਏ ॥ ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥੨॥ ਮਰਿ ਮਰਿ ਜੀਵੈ ਤਾ ਕਿਛੁ ਪਾਏ ॥ ਗੁਰ ਪਰਸਾਦੀ ਹਰਿ ਮੰਨਿ ਵਸਾਏ ॥ ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥੩॥ ਬਹੁ ਕਰਮ ਕਮਾਵੈ ਮੁਕਤਿ ਨ ਪਾਏ ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ ॥ ਬਿਰਥਾ ਜਨਮੁ ਗਵਾਇਆ ਕਪਟੀ, ਬਿਨੁ ਸਬਦੈ ਦੁਖੁ ਪਾਵਣਿਆ ॥੪॥ ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਪਰਸਾਦੀ ਪਰਮ ਪਦੁ ਪਾਏ ॥ ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੫॥ ਇਕਿ ਕੂੜਿ ਕੂੜਿ ਲਾਗੇ ਕੂੜੇ ਫਲ ਪਾਏ ॥ ਦੂਜੈ ਭਾਇ ਬਿਰਥਾ ਜਨਮੁ ਗਵਾਏ ॥ ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥੬॥ ਇਸੁ ਤਨ ਮਹਿ ਮਨੁ, ਕੋ ਗੁਰਮੁਖਿ ਦੇਖੈ ॥ ਭਾਇ ਭਗਤਿ ਜਾ ਹਉਮੈ ਸੋਖੈ ॥ ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥੭॥ ਆਪਿ ਕਰਾਏ ਕਰਤਾ ਸੋਈ ॥ ਹੋਰੁ ਕਿ ਕਰੇ ਕੀਤੈ ਕਿਆ ਹੋਈ ॥ ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥ {ਪੰਨਾ ੧੨੩-੧੨੪}**

**ਪਦ ਅਰਥ** :—ਆਤਮ ਰਾਮ-ਸਭ ਆਤਮਾਵਾਂ ਵਿਚ ਵਿਆਪਕ ਪ੍ਰਭੂ । ਪਰਗਾਸੁ-ਚਾਨਣ, ਆਤਮਕ ਚਾਨਣ । ਆਤਮ ਰਾਮ ਪਰਗਾਸੁ-ਇਸ ਸੱਚਾਈ ਦੀ ਸੂਝ ਕਿ ਪਰਮਾਤਮਾ ਸਭ ਜੀਵਾਂ ਵਿਚ ਵਿਆਪਕ ਹੈ । ਤੇ-ਤੋਂ, ਪਾਸੋਂ । ਖੋਵੈ—ਦੂਰ ਕਰਦਾ ਹੈ । ਕਰੇ-ਕਰਿ, ਕਰ ਕੇ ।੧।

ਕਰਨਿ—ਕਰਦੇ ਹਨ । ਕਉ—ਨੂੰ । ਸਦ—ਸਦਾ । ਕੀਜੈ—ਕਰਨੀ ਚਾਹੀਦੀ ਹੈ । ਅਨਦਿਨੁ—ਹਰ ਰੋਜ਼ ।੧।ਰਹਾਉ।

ਕਾਰਣੁ-(ਭਗਤੀ ਕਰਨ ਦਾ) ਸਬੱਬ । ਜਿਤੁ ਕਾਰੈ-ਜਿਸ ਕਾਰ ਵਿਚ । ਤਿਤੁ-ਉਸ ਵਿਚ ।੨।

ਮਰਿ-(ਹਉਮੈ ਵਲੋਂ) ਮਾਰ ਕੇ । ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ । ਕਿਛੁ—(ਭਗਤੀ ਦਾ) ਕੁਝ (ਅਨੰਦ) । ਮੰਨਿ—ਮਨਿ, ਮਨ ਵਿਚ । ਸਹਜੇ-ਸਹਜਿ ਹੀ, ਆਤਮਕ ਅਡੋਲਤਾ ਵਿਚ ਹੀ ।੩।

ਮੁਕਤਿ—(ਹਉਮੈ ਤੋਂ) ਖ਼ਲਾਸੀ । ਦੇਸੰਤਰੁ-ਹੋਰ ਹੋਰ ਦੇਸ {ਅੰਤਰੁ-ਹੋਰ} । ਖੁਆਏ-ਕੁਰਾਹੇ ਪਿਆ ਰਹਿੰਦਾ ਹੈ । ਕਪਟੀ—ਛਲ ਕਰਨ ਵਾਲੇ ਨੇ ।੪।

ਧਾਵਤੁ—(ਵਿਕਾਰਾਂ ਵਲ) ਦੌੜਦਾ ਮਨ । ਠਾਕਿ—(ਵਿਕਾਰਾਂ ਵਲੋਂ) ਰੋਕ ਕੇ । ਪਰਮ ਪਦੁ-ਸਭ ਤੋਂ ਉੱਚੀ ਆਤਮਕ ਅਵਸਥਾ । ਮੇਲਿ-ਪ੍ਰਭੂ ਦੇ ਮਿਲਾਪ ਵਿਚ, ਪ੍ਰਭੂ ਚਰਨਾਂ ਵਿਚ । ਮਿਲਿ ਪ੍ਰੀਤਮ—ਪ੍ਰੀਤਮ ਨੂੰ ਮਿਲ ਕੇ ।੫।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਕੂੜਿ—ਕੂੜ ਵਿਚ, ਨਾਸਵੰਤ ਦੇ ਮੋਹ ਵਿਚ । ਬੋਲਿ-ਬੋਲ ਕੇ । ਬਿਖੁ-ਜ਼ਹਰ ।੬।

ਕੋ-ਕੋਈ ਵਿਰਲਾ । ਗੁਰਮੁਖਿ-ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ । ਭਾਇ-ਪ੍ਰੇਮ ਦੀ ਰਾਹੀਂ । ਜਾ—ਜਦੋਂ । ਸੋਖੈ-ਸੁਕਾਂਦਾ ਹੈ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਮੋਨਿਧਾਰੀ—ਸਦਾ ਚੁਪ ਰਹਿਣ ਵਾਲੇ ਸਾਧੂ ।੭।

ਕੀਤੇ—ਪੈਦਾ ਕੀਤੇ ਹੋਏ ਜੀਵ ਪਾਸੋਂ । ਕਿਆ—ਕੀਹ ? ਨਾਮੋ—ਨਾਮੁ ਹੀ, ਨਾਮ ਹੀ ।੮।

**ਅਰਥ** :—ਗੁਰੂ ਪਾਸੋਂ ਹੀ ਮਨੁੱਖ ਨੂੰ ਇਹ ਚਾਨਣ ਹੋ ਸਕਦਾ ਹੈ ਕਿ ਪਰਮਾਤਮਾ ਦੀ ਜੋਤਿ ਸਭ ਵਿਚ ਵਿਆਪਕ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਨੁੱਖ (ਮਨ ਨੂੰ) ਲੱਗੀ ਹੋਈ ਹਉਮੈ ਦੀ ਮੈਲ ਧੋ ਸਕਦਾ ਹੈ । ਜਿਸ ਮਨੁੱਖ ਦਾ ਮਨ ਮਲ-ਰਹਿਤ ਹੋ ਜਾਂਦਾ ਹੈ ਉਹ ਪ੍ਰਭੂ ਦੀ ਭਗਤੀ ਵਿਚ ਰੰਗਿਆ ਜਾਂਦਾ ਹੈ, ਭਗਤੀ ਕਰ ਕਰ ਕੇ ਉਹ ਪਰਮਾਤਮਾ (ਦਾ ਮਿਲਾਪ) ਪ੍ਰਾਪਤ ਕਰ ਲੈਂਦਾ ਹੈ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਜਾਂਦਾ ਹਾਂ, ਜੇਹੜੇ ਆਪ ਪਰਮਾਤਮਾ ਦੀ ਭਗਤੀ ਕਰਦੇ ਹਨ ਤੇ ਹੋਰਨਾਂ ਪਾਸੋਂ ਭਗਤੀ ਕਰਾਂਦੇ ਹਨ । ਇਹੋ ਜਿਹੇ ਭਗਤਾਂ ਅੱਗੇ ਸਦਾ ਸਿਰ ਨਿਵਾਣਾ ਚਾਹੀਦਾ ਹੈ, ਜੇਹੜੇ ਹਰ ਰੋਜ਼ ਪਰਮਾਤਮਾ ਦੇ ਗੁਣ ਗਾਂਦੇ ਹਨ ।੧।ਰਹਾਉ।

ਕਰਤਾਰ ਆਪ ਹੀ (ਜੀਵਾਂ ਪਾਸੋਂ ਭਗਤੀ ਕਰਾਣ ਦਾ) ਸਬੱਬ ਪੈਦਾ ਕਰਦਾ ਹੈ (ਕਿਉਂਕਿ) ਉਹ ਜੀਵਾਂ ਨੂੰ ਉਸ ਕੰਮ ਵਿਚ ਲਾਂਦਾ ਹੈ ਜਿਸ ਵਿਚ ਲਾਣਾ ਉਸ ਨੂੰ ਚੰਗਾ ਲੱਗਦਾ ਹੈ । ਵੱਡੀ ਕਿਸਮਤਿ ਨਾਲ ਹੀ ਜੀਵ ਪਾਸੋਂ ਗੁਰੂ ਦਾ ਆਸਰਾ ਲਿਆ ਜਾ ਸਕਦਾ ਹੈ । ਗੁਰੂ ਦਾ ਆਸਰਾ ਲੈ ਕੇ (ਵਡ-ਭਾਗੀ) ਮਨੁੱਖ ਆਤਮਕ ਆਨੰਦ ਮਾਣਦਾ ਹੈ ।੨।

ਜਦੋਂ ਮਨੁੱਖ ਮੁੜ ਮੁੜ ਜਤਨ ਕਰ ਕੇ ਹਉਮੈ ਵਲੋਂ ਮਰਦਾ ਹੈ ਤੇ ਆਤਮਕ ਜੀਵਨ ਹਾਸਲ ਕਰਦਾ ਹੈ, ਤਦੋਂ ਉਹ ਪਰਮਾਤਮਾ ਦੀ ਭਗਤੀ ਦਾ ਕੁਝ ਆਨੰਦ ਮਾਣਦਾ ਹੈ, (ਤਦੋਂ) ਗੁਰੂ ਦੀ ਕਿਰਪਾ ਨਾਲ ਉਹ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਂਦਾ ਹੈ । ਜੇਹੜਾ ਮਨੁੱਖ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ, ਉਹ ਸਦਾ (ਹਉਮੈ ਆਦਿਕ ਵਿਕਾਰਾਂ ਤੋਂ) ਆਜ਼ਾਦ ਰਹਿੰਦਾ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਹੀ ਲੀਨ ਰਹਿੰਦਾ ਹੈ ।੩।

(ਭਗਤੀ ਤੋਂ ਬਿਨਾ) ਜੇ ਮਨੁੱਖ ਅਨੇਕਾਂ ਹੋਰ (ਮਿਥੇ ਹੋਏ ਧਾਰਮਿਕ) ਕੰਮ ਕਰਦਾ ਹੈ (ਤਾਂ ਭੀ ਵਿਕਾਰਾਂ ਤੋਂ) ਆਜ਼ਾਦੀ ਪ੍ਰਾਪਤ ਨਹੀਂ ਕਰ ਸਕਦਾ । ਜੇ ਹੋਰ ਹੋਰ ਦੇਸਾਂ ਦਾ ਰਟਨ ਕਰਦਾ ਫਿਰੇ, ਤਾਂ ਭੀ ਮਾਇਆ ਦੇ ਮੋਹ ਵਿਚ ਰਹਿ ਕੇ ਕੁਰਾਹੇ ਹੀ ਪਿਆ ਰਹਿੰਦਾ ਹੈ । (ਅਸਲ ਵਿਚ ਉਹ ਮਨੁੱਖ ਛਲ ਹੀ ਕਰਦਾ ਹੈ ਤੇ) ਛਲੀ ਮਨੁੱਖ ਆਪਣਾ ਮਨੁੱਖਾਂ ਜੀਵਨ ਵਿਅਰਥ ਗਵਾਂਦਾ ਹੈ, ਗੁਰੂ ਦੇ ਸ਼ਬਦ (ਦਾ ਆਸਰਾ ਲੈਣ) ਤੋਂ ਬਿਨਾ ਉਹ ਦੁੱਖ ਹੀ ਪਾਂਦਾ ਰਹਿੰਦਾ ਹੈ ।੪।

ਜੇਹੜਾ ਮਨੁੱਖ (ਵਿਕਾਰਾਂ ਵਲ) ਦੌੜਦੇ ਮਨ ਦੀ ਰਾਖੀ ਕਰਦਾ ਹੈ (ਇਸ ਨੂੰ ਵਿਕਾਰਾਂ ਵਲੋਂ) ਰੋਕ ਕੇ ਰੱਖਦਾ ਹੈ, ਗੁਰੂ ਦੀ ਕਿਰਪਾ ਨਾਲ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ । ਗੁਰੂ ਆਪ ਹੀ ਉਸ ਨੂੰ ਪਰਮਾਤਮਾ ਦੇ ਚਰਨਾਂ ਵਿਚ ਮਿਲਾ ਦੇਂਦਾ ਹੈ, ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਉਹ ਆਤਮਕ ਆਨੰਦ ਮਾਣਦਾ ਹੈ ।੫।

ਕਈ ਜੀਵ ਐਸੇ ਹਨ ਜੋ ਨਾਸਵੰਤ ਜਗਤ ਦੇ ਮੋਹ ਵਿਚ ਹੀ ਫਸੇ ਰਹਿੰਦੇ ਹਨ, ਉਹ ਫਲ ਭੀ ਉਹੀ ਪ੍ਰਾਪਤ ਕਰਦੇ ਹਨ ਜਿਨ੍ਹਾਂ ਨਾਲੋਂ ਸਾਥ ਟੁੱਟ ਜਾਂਦਾ ਹੈ (ਤੇ ਇਸ ਤਰ੍ਹਾਂ ਸਦਾ) ਮਾਇਆ ਦੇ ਮੋਹ ਵਿਚ ਹੀ ਰਹਿ ਕੇ ਉਹ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਲੈਂਦੇ ਹਨ । ਉਹ ਆਪ ਮਾਇਆ ਦੇ ਮੋਹ ਵਿਚ ਗ਼ਲਤਾਨ ਰਹਿੰਦੇ ਹਨ, ਆਪਣੀਆਂ ਸਾਰੀਆਂ ਕੁਲਾਂ ਨੂੰ ਉਸ ਮੋਹ ਵਿਚ ਹੀ ਡੋਬੀ ਰੱਖਦੇ ਹਨ, ਉਹ ਸਦਾ ਮਾਇਆ ਦੇ ਮੋਹ ਦੀਆਂ ਹੀ ਗੱਲਾਂ ਕਰ ਕੇ ਉਸ ਜ਼ਹਰ ਨੂੰ ਆਪਣੀ ਆਤਮਕ ਖ਼ੁਰਾਕ ਬਣਾਈ ਰੱਖਦੇ ਹਨ (ਜੋ ਉਹਨਾਂ ਦੀ ਆਤਮਕ ਮੌਤ ਦਾ ਕਾਰਨ ਬਣਦਾ ਹੈ) ।੬।

(ਆਮ ਤੌਰ ਤੇ ਹਰੇਕ ਮਨੁੱਖ ਮਾਇਕ ਪਦਾਰਥਾਂ ਦੇ ਪਿੱਛੇ ਹੀ ਭਟਕਦਾ ਫਿਰਦਾ ਹੈ) ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ ਆਪਣੇ ਮਨ ਨੂੰ ਆਪਣੇ ਇਸ ਸਰੀਰ ਦੇ ਅੰਦਰ ਹੀ ਟਿਕਿਆ ਹੋਇਆ ਵੇਖਦਾ ਹੈ, (ਪਰ ਇਹ ਤਦੋਂ ਹੀ ਹੁੰਦਾ ਹੈ) ਜਦੋਂ ਉਹ ਪ੍ਰਭੂ ਦੇ ਪ੍ਰੇਮ ਵਿਚ ਪ੍ਰਭੂ ਦੀ ਭਗਤੀ ਵਿਚ ਟਿਕ ਕੇ (ਆਪਣੇ ਅੰਦਰੋਂ) ਹਉਮੈ ਮੁਕਾਂਦਾ ਹੈ । ਪੁੱਗੇ ਹੋਈ ਜੋਗੀ, ਜੋਗ-ਸਾਧਨ ਕਰਨ ਵਾਲੇ ਜੋਗੀ, ਮੋਨ-ਧਾਰੀ ਸਾਧੂ ਸੁਰਤਿ ਜੋੜਨ ਦੇ ਜਤਨ ਕਰਦੇ ਹਨ, ਪਰ ਉਹ ਭੀ ਆਪਣੇ ਮਨ ਨੂੰ ਸਰੀਰ ਦੇ ਅੰਦਰ ਟਿਕਿਆ ਹੋਇਆ ਨਹੀਂ ਵੇਖ ਸਕਦੇ ।੭।

(ਪਰ ਜੀਵਾਂ ਦੇ ਕੀਹ ਵੱਸ ? ਮਨ ਨੂੰ ਕਾਬੂ ਕਰਨ ਦਾ ਤੇ ਭਗਤੀ ਵਿਚ ਜੁੜਨ ਦਾ ਉੱਦਮ) ਉਹ ਕਰਤਾਰ ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ । (ਆਪਣੇ ਆਪ) ਕੋਈ ਜੀਵ ਕੀਹ ਕਰ ਸਕਦਾ ਹੈ ? ਕਰਤਾਰ ਦੇ ਪੈਦਾ ਕੀਤੇ ਹੋਏ ਇਹ ਜੀਵ ਪਾਸੋਂ ਆਪਣੇ ਉੱਦਮ ਨਾਲ ਕੁੱਝ ਨਹੀਂ ਹੋ ਸਕਦਾ ਹੈ ।

ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਆਪਣੇ ਨਾਮ ਦੀ ਦਾਤਿ ਦੇਂਦਾ ਹੈ, ਉਹੀ ਨਾਮ ਸਿਮਰ ਸਕਦਾ ਹੈ , ਉਸ ਸਦਾ ਪ੍ਰਭੂ ਦੇ ਨਾਮ ਨੂੰ ਹੀ ਆਪਣੇ ਮਨ ਵਿਚ ਵਸਾਈ ਰੱਖਦਾ ਹੈ ।੮।੨੩।੨੪।

ਮਾਝ ਮਹਲਾ ੩ ॥ ਇਸੁ ਗੁਫਾ ਮਹਿ ਅਖੁਟ ਭੰਡਾਰਾ ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥ ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪ ਵੰਞਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ਰਹਾਉ॥ ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥ ਬਿਨੁ ਸਬਦੈ ਨਾਮੁ ਨ ਪਾਏ ਕੋਈ ਕਿਰਪਾ ਮੰਨਿ ਵਸਾਵਣਿਆ ॥੨॥ ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥ ਅੰਤਰਿ ਚਾਨਣੁ ਅਗਿਆਨੁ

ਅੰਧੇਰੁ ਗਵਾਇਆ ॥ ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥੩॥ ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥ ਮਨਮੁਖ ਅੰਧੇ ਸੂਝੈ ਨਾਹੀ, ਫਿਰਿ ਘਿਰਿ ਆਇ, ਗੁਰਮੁਖਿ ਵਥੁ ਪਾਵਣਿਆ ॥੪॥ ਗੁਰ ਪਰਸਾਦੀ ਸਚਾ ਹਰਿ ਪਾਏ ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥ ਬੈਸਿ ਸੁ ਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ ॥੫॥ ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥ ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥ ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥ ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ, ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥ ਗੁਪਤੁ ਪਰਗਟੁ ਤੂੰ ਸਭਨੀ ਥਾਈ ॥ ਗੁਰ ਪਰਸਾਦੀ ਮਿਲਿ ਸੋਝੀ ਪਾਈ ॥ ਨਾਨਕ ਨਾਮੁ ਸਲਾਹਿ ਸਦਾ ਤੂੰ, ਗੁਰਮੁਖਿ ਮੰਨਿ ਵਸਾਵਣਿਆ ॥੮॥੨੪॥੨੫॥ {ਪੰਨਾ ੧੨੪}

**ਪਦ ਅਰਥ** :—ਅਖੁਟ—ਨਾਹ ਮੁੱਕਣ ਵਾਲੇ । ਭੰਡਾਰ—ਖ਼ਜ਼ਾਨੇ । ਤਿਸੁ ਵਿਚਿ—ਇਸ ਸਰੀਰ-ਗੁਫ਼ਾ ਵਿਚ । ਅਲਖ—ਅਦ੍ਰਿਸ਼ਟ । ਆਪੁ—ਆਪਾ-ਭਾਵ ।੧।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਜਲ । ਮੰਨਿ—ਮਨਿ, ਮਨ ਵਿਚ । ਮਹਾ—ਰਸੁ—ਵਡੇ ਰਸ ਵਾਲਾ ।੧।ਰਹਾਉ।

ਬਜਰ ਕਪਾਟ—ਕਰੜੇ ਭਿੱਤ ।੨।

ਅੰਜਨੁ—ਸੁਰਮਾ । ਸਚੁ—ਸਦਾ-ਥਿਰ ਰਹਿਣ ਵਾਲਾ । ਮਾਨਿਆ-ਪਤੀਜ ਗਿਆ, ਗਿੱਝ ਗਿਆ ।੩।

ਸਰੀਰਹੁ ਬਾਹਰਿ—ਸਰੀਰ ਤੋਂ ਬਾਹਰ (ਜੰਗਲਾਂ ਵਿਚ, ਪਹਾੜਾਂ ਦੀਆਂ ਗੁਫ਼ਾਂ ਵਿਚ) । ਫਿਰਿ ਘਿਰਿ—ਆਖ਼ਰ ਥੱਕ ਕੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਵਥੁ—ਨਾਮ ਵਸਤ ।੪।

ਸਚਾ—ਸੱਚਾ, ਸਦਾ-ਥਿਰ ਰਹਿਣ ਵਾਲਾ । ਮਨਿ—ਮਨ ਵਿਚ । ਤਨਿ—ਤਨ ਵਿਚ । ਬੈਸਿ—ਬੈਠ ਕੇ । ਸੁਥਾਨਿ—ਸ੍ਰੇਸ਼ਟ ਥਾਂ ਵਿਚ । ਸਚੈ—ਸਦਾ-ਥਿਰ ਪ੍ਰਭੂ ਵਿਚ । ਸਬਦਿ—ਸ਼ਬਦ ਦੀ ਰਾਹੀਂ ।੫।

ਨਉ ਦਰ—ਨੌ ਗੋਲਕਾਂ । ਧਾਵਤੁ—ਭਟਕਦਾ ਮਨ । ਠਾਕੇ—ਵਰਜੇ । ਦਸਵੈ—ਦਸਵੇਂ ਦਰ ਵਿਚ, ਚਿਦਾਕਾਸ਼ ਵਿਚ, ਦਿਮਾਗ਼ ਵਿਚ । ਨਿਜ ਘਰਿ—ਆਪਣੇ ਘਰ ਵਿਚ । ਅਨਹਦ—{ਅਨਾਹਤ} ਬਿਨਾ ਵਜਾਏ ਵੱਜਣ ਵਾਲੇ, ਇਕ ਰਸ ।੬।

ਹਥਿ—ਹੱਥ ਵਿਚ । ਹੋਰਤੁ—ਕਿਸੇ ਹੋਰ ਵਸੀਲੇ ਨਾਲ । ਦਰੁ—ਦਰਵਾਜ਼ਾ {ਲਫ਼ਜ਼ 'ਦਰ', ਦਰੁ' 'ਦਰਿ' ਦਾ ਫ਼ਰਕ ਚੇਤੇ ਰੱਖਣ ਜੋਗ ਹੈ} ।੭।

ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ ।੮।

**ਅਰਥ** :—(ਜੋਗੀ ਲੋਕ ਪਹਾੜਾਂ ਦੀਆਂ ਗੁਫ਼ਾਂ ਵਿਚ ਬੈਠ ਕੇ ਆਤਮਕ ਸ਼ਕਤੀਆਂ ਪ੍ਰਾਪਤ ਕਰਨ ਦੇ ਜਤਨ ਕਰਦੇ ਹਨ, ਪਰ) ਇਸ ਸਰੀਰ ਗੁਫ਼ਾ ਵਿਚ (ਆਤਮਕ ਗੁਣਾਂ ਦੇ ਇਤਨੇ) ਖ਼ਜ਼ਾਨੇ (ਭਰੇ ਹੋਏ ਹਨ ਜੋ) ਮੁੱਕਣ ਜੋਗੇ ਨਹੀਂ (ਕਿਉਂਕਿ ਸਾਰੇ ਗੁਣਾਂ ਦਾ ਮਾਲਕ) ਅਦ੍ਰਿਸ਼ਟ ਅਤੇ ਬੇਅੰਤ ਹਰੀ ਇਸ ਸਰੀਰ ਵਿਚ ਹੀ ਵੱਸਦਾ ਹੈ । ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਲਿਆ ਹੈ ਉਹਨਾਂ ਨੂੰ ਦਿੱਸ ਪੈਂਦਾ ਹੈ ਕਿ ਉਹ ਪਰਮਾਤਮਾ ਆਪ ਹੀ ਹਰ ਥਾਂ ਵੱਸ ਰਿਹਾ ਹੈ, ਕਿਸੇ ਨੂੰ ਪਰਤੱਖ ਨਜ਼ਰੀ ਆ ਜਾਂਦਾ ਹੈ, ਕਿਸੇ ਨੂੰ ਲੁਕਿਆ ਹੋਇਆ ਹੀ ਪ੍ਰਤੀਤ ਹੁੰਦਾ ਹੈ ।੧।

(ਹੇ ਭਾਈ !) ਮੈਂ ਉਹਨਾਂ ਤੋਂ ਸਦਾ ਸਦਕੇ ਤੇ ਕੁਰਬਾਨ ਜਾਂਦਾ ਹਾਂ ਜੇਹੜੇ ਆਤਮਕ ਜੀਵਨ ਦੇਣ ਵਾਲਾ ਹਰੀ ਨਾਮ ਆਪਣੇ ਮਨ ਵਿਚ ਵਸਾਂਦੇ ਹਨ । ਆਤਮਕ ਜੀਵਨ ਦਾਤਾ ਹਰਿ ਨਾਮ ਬਹੁਤ ਰਸ ਵਾਲਾ ਤੇ ਮਿੱਠਾ ਹੈ । ਗੁਰੂ ਦੀ ਮਤਿ ਤੇ ਤੁਰਿਆਂ ਹੀ ਇਹ ਨਾਮ ਅੰਮ੍ਰਿਤ ਪੀਤਾ ਜਾ ਸਕਦਾ ਹੈ ।੧।ਰਹਾਉ।

ਜਿਸ ਮਨੁੱਖ ਨੇ (ਆਪਣੇ ਅੰਦਰੋਂ) ਹਉਮੈ ਮਾਰ ਕੇ (ਹਉਮੈ ਦੇ) ਕਰੜੇ ਭਿੱਤ ਖੋਹਲ ਲਏ ਹਨ, ਉਸ ਨੇ ਗੁਰੂ ਦੀ ਕਿਰਪਾ ਨਾਲ ਉਹ ਨਾਮ ਅੰਮ੍ਰਿਤ (ਅੰਦਰੋਂ ਹੀ) ਲੱਭ ਲਿਆ ਜੋ ਕਿਸੇ (ਦੁਨਿਆਵੀ ਪਦਾਰਥ ਦੇ ਵੱਟੇ) ਮੁੱਲ ਨਹੀਂ ਮਿਲਦਾ । ਗੁਰੂ ਦੇ ਸ਼ਬਦ (ਵਿਚ ਜੁੜਨ) ਤੋਂ ਬਿਨਾ ਕੋਈ ਮਨੁੱਖ ਨਾਮ ਅੰਮ੍ਰਿਤ ਪ੍ਰਾਪਤ ਨਹੀਂ ਕਰ ਸਕਦਾ, ਗੁਰੂ ਦੀ ਕਿਰਪਾ ਨਾਲ ਹੀ (ਹਰਿ ਨਾਮ) ਮਨ ਵਿਚ ਵਸਾਇਆ ਜਾ ਸਕਦਾ ਹੈ ।੨।

ਜਿਸ ਮਨੁੱਖ ਨੇ ਗੁਰੂ ਤੋਂ ਗਿਆਨ ਦਾ ਸਦਾ-ਥਿਰ ਰਹਿਣ ਵਾਲਾ ਸੁਰਮਾ (ਆਪਣੀਆਂ ਆਤਮਕ) ਅੱਖਾਂ ਵਿਚ ਪਾਇਆ ਹੈ, ਉਸ ਦੇ ਅੰਦਰ (ਆਤਮਕ) ਚਾਨਣ ਹੋ ਗਿਆ ਹੈ, ਉਸ ਨੇ (ਆਪਣੇ ਅੰਦਰੋਂ) ਅਗਿਆਨ—ਹਨੇਰਾ ਦੂਰ ਕਰ ਲਿਆ ਹੈ । ਉਸ ਦੀ ਸੁਰਤਿ ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ, ਉਸ ਦਾ ਮਨ (ਪ੍ਰਭੂ ਦੀ ਯਾਦ ਵਿਚ) ਗਿੱਝ ਜਾਂਦਾ ਹੈ ਉਹ ਮਨੁੱਖ ਪਰਮਾਤਮਾ ਦੇ ਦਰ ਤੇ ਸੋਭਾ ਹਾਸਲ ਕਰਦਾ ਹੈ ।੩।

(ਪਰ ਜੇ ਕੋਈ ਮਨੁੱਖ ਆਪਣੇ) ਸਰੀਰ ਤੋਂ ਬਾਹਰ (ਜੰਗਲ ਵਿੱਚ ਪਹਾੜਾਂ ਦੀਆਂ ਗੁਫ਼ਾਂ ਵਿੱਚ ਇਸ ਆਤਮਕ ਚਾਨਣ ਨੂੰ) ਲੱਭਣ ਜਾਂਦਾ ਹੈ, ਉਸ ਨੂੰ (ਇਹ ਆਤਮਕ ਚਾਨਣ ਦੇਣ ਵਾਲਾ) ਹਰਿ ਨਾਮ ਤਾ ਨਹੀਂ ਲੱਭਦਾ, ਉਹ (ਵਿਗਾਰ ਵਿਚ ਫਸੇ ਕਿਸੇ) ਵਿਗਾਰੀ ਵਾਂਗ ਦੁੱਖ ਹੀ ਪਾਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁੱਖ ਨੂੰ ਸਮਝ ਨਹੀਂ ਪੈਂਦੀ । (ਜੰਗਲਾਂ ਪਹਾੜਾਂ ਵਿਚ ਖ਼ੁਆਰ ਹੋ ਹੋ ਕੇ) ਆਖ਼ਰ ਉਹ ਆ ਕੇ ਗੁਰੂ ਦੀ ਸ਼ਰਨ ਪੈ ਕੇ ਨਾਮ ਅੰਮ੍ਰਿਤ ਪ੍ਰਾਪਤ ਕਰਦਾ ਹੈ ।੪।

ਜਦੋਂ ਮਨੁੱਖ ਗੁਰੂ ਦੀ ਕਿਰਪਾ ਨਾਲ ਸਦਾ-ਥਿਰ ਹਰੀ ਦਾ ਮਿਲਾਪ ਪ੍ਰਾਪਤ ਕਰਦਾ ਹੈ, ਤਾ ਉਹ ਆਪਣੇ ਮਨ ਵਿਚ (ਹੀ) ਆਪਣੇ ਤਨ ਵਿਚ (ਹੀ) ਉਸ ਦਾ ਦਰਸਨ ਕਰ ਲੈਂਦਾ ਹੈ, ਤੇ ਉਸ ਦੇ ਅੰਦਰੋਂ ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ । ਆਪਣੇ ਸੁੱਧ ਹੋਏ ਹਿਰਦੇ ਥਾਂ ਵਿਚ ਹੀ ਬੈਠ ਕੇ (ਭਟਕਣਾ ਰਹਿਤ ਹੋ ਕੇ) ਉਹ ਸਦਾ ਪਰਮਾਤਮਾ ਦੇ ਗੁਣ ਗਾਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ ।੫।

ਜਿਸ ਮਨੁੱਖ ਨੇ ਆਪਣੇ ਨੌ ਦਰਵਾਜ਼ਾ (ਨੌ ਗੋਲਕਾਂ) (ਵਿਕਾਰਾਂ ਦੇ ਪ੍ਰਭਾਵ ਵਾਲੇ ਪਾਸੇ ਵੱਲੋਂ) ਬੰਦ ਕਰ ਲਏ ਹਨ, ਜਿਸ ਨੇ (ਵਿਕਾਰਾਂ ਵਲ) ਦੌੜਦਾ ਆਪਣਾ ਮਨ ਕਾਬੂ ਕਰ ਲਿਆ ਹੈ, ਉਸ ਨੇ ਆਪਣੇ ਚਿਤ ਆਕਾਸ਼ ਦੀ ਰਾਹੀਂ (ਆਪਣੀ ਉੱਚੀ ਹੋਈ ਸੁਰਤਿ ਦੀ ਰਾਹੀਂ) ਆਪਣੇ ਅਸਲ ਘਰ ਵਿਚ (ਪ੍ਰਭੂ ਚਰਨਾਂ ਵਿਚ) ਨਿਵਾਸ ਪ੍ਰਾਪਤ ਕਰ ਲਿਆ ਹੈ । ਉਸ ਅਵਸਥਾ ਵਿਚ ਪਹੁੰਚੇ ਮਨੁੱਖ ਦੇ ਅੰਦਰ (ਹਿਰਦੇ ਵਿਚ) ਸਦਾ ਇਕ-ਰਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਬੋਲ ਆਪਣਾ ਪ੍ਰਭਾਵ ਪਾਈ ਰੱਖਦੇ ਹਨ । ਉਹ ਦਿਨ ਰਾਤ ਗੁਰੂ ਦੀ ਮਤਿ ਤੇ ਤੁਰ ਕੇ ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਹੀ ਆਪਣੀ ਸੁਰਤਿ ਵਿਚ ਟਿਕਾਈ ਰੱਖਦਾ ਹੈ ।੬।

ਗੁਰੂ ਦੇ ਸ਼ਬਦ ਤੋਂ ਬਿਨਾ ਮਨੁੱਖ ਦੇ ਹਿਰਦੇ ਵਿਚ ਮਾਇਆ ਦੇ ਮੋਹ ਦਾ ਹਨੇਰਾ ਬਣਿਆ ਰਹਿੰਦਾ ਹੈ ਜਿਸ ਕਰਕੇ ਉਸ ਨੂੰ ਆਪਣੇ ਅੰਦਰੋਂ ਨਾਮ ਪਦਾਰਥ ਨਹੀਂ ਲੱਭਦਾ ਤੇ ਉਸ ਦਾ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ । (ਮੋਹ ਦੇ ਬੱਜਰ ਕਵਾੜ ਖੋਹਲਣ ਲਈ) ਕੁੰਜੀ ਗੁਰੂ ਦੇ ਹੱਥ ਵਿਚ ਹੀ ਹੈ, ਕਿਸੇ ਹੋਰ ਵਸੀਲੇ ਨਾਲ ਉਹ ਦਰਵਾਜ਼ਾ ਨਹੀਂ ਖੁਲ੍ਹਦਾ । ਤੇ, ਗੁਰੂ ਭੀ ਵੱਡੀ ਕਿਸਮਤਿ ਨਾਲ ਹੀ ਮਿਲਦਾ ਹੈ ।੭।

ਹੇ ਪ੍ਰਭੂ ! ਤੂੰ ਸਭ ਥਾਵਾਂ ਵਿਚ ਮੌਜੂਦ ਹੈਂ, (ਕਿਸੇ ਨੂੰ) ਪਰਤੱਖ (ਦਿੱਸ ਪੈਂਦਾ ਹੈਂ ਕਿਸੇ ਦੇ ਭਾ ਦਾ) ਲੁਕਿਆ ਹੋਇਆ ਹੈਂ । (ਤੇਰੇ ਸਰਬ ਵਿਆਪਕ ਹੋਣ ਦੀ) ਸਮਝ ਗੁਰੂ ਦੀ ਕਿਰਪਾ ਨਾਲ (ਤੈਨੂੰ) ਮਿਲ ਕੇ ਹੁੰਦੀ ਹੈ ।

ਹੇ ਨਾਨਕ ! ਤੂੰ (ਗੁਰੂ ਦੀ ਸਰਨ ਪੈ ਕੇ) ਸਦਾ ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰਦਾ ਰਹੁ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਭੂ ਦੇ ਨਾਮ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ ।੮।੨੪।੨੫।

ਮਾਝ ਮਹਲਾ ੩ ॥ ਗੁਰਮੁਖਿ ਮਿਲੈ ਮਿਲਾਏ ਆਪੇ ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ ॥ ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾ ਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ॥ ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥੧॥ਰਹਾਉ॥ ਗੁਰਮੁਖਿ ਜੀਵੈ ਮਰੈ ਪਰਵਾਣੁ ॥ ਆਰਜਾ ਨ ਛੀਜੈ ਸਬਦੁ ਪਛਾਣੁ ॥ ਗੁਰਮੁਖਿ ਮਰੈ ਨ, ਕਾਲੁ ਨ ਖਾਏ, ਗੁਰਮੁਖਿ ਸਚਿ ਸਮਾਵਣਿਆ ॥੨॥ ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ ਗਵਾਏ ॥ ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮ ਸਵਾਰਣਿਆ ॥੩॥ ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ ॥ ਗੁਰਮੁਖਿ ਹਉਮੈ ਚੂਕੈ ਪੀਰ ॥ ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ ॥੪॥ ਗੁਰਮੁਖਿ ਨਾਮੁ ਮਿਲੈ ਵਡਿਆਈ ॥ ਗੁਰਮੁਖਿ ਗੁਣ ਗਾਵੈ ਸੋਭਾ ਪਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ॥੫॥ ਗੁਰਮੁਖਿ ਅਨਦਿਨੁ ਸਬਦੇ ਰਾਤਾ ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥ ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥੬॥ ਬਾਝੁ ਗੁਰੂ ਤੈ ਅੰਧ ਅੰਧਾਰਾ ॥ ਜਮਕਾਲਿ ਗਰਠੇ ਕਰਹਿ ਪੁਕਾਰਾ ॥ ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥੭॥ ਗੁਰਮੁਖਿ ਆਪੇ ਕਰੇ ਕਰਾਏ ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥ {ਪੰਨਾ ੧੨੫}

**ਪਦ ਅਰਥ** :—ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਵਲ ਮੂੰਹ ਕੀਤਿਆਂ, ਗੁਰੂ ਦੀ ਸਰਨ ਪਿਆ । ਕਾਲੁ—ਆਤਮਕ ਮੌਤ । ਜੋਹੈ—ਤੱਕਦੀ । ਸਬਦਿ—ਸ਼ਬਦ ਵਿਚ ਜੁੜ ਕੇ । ਸੁਹਾਵਣਿਆ—ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧।

ਨਾਮਿ—ਨਾਮ ਦੀ ਰਾਹੀਂ । ਨਾਚੈ—ਹੁਲਾਰੇ ਵਿਚ ਆਉਂਦਾ ਹੈ ।੧।ਰਹਾਉ।

ਜੀਵੈ—ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ । ਮਰੈ (ਹਉਮੈ ਵਲੋਂ) ਮਰਦਾ ਹੈ, ਹਉਮੈ ਮਾਰ ਲੈਂਦਾ ਹੈ । ਆਰਜਾ—ਉਮਰ । ਨ ਛੀਜੈ—ਵਿਅਰਥ ਨਹੀਂ ਜਾਂਦੀ । ਪਛਾਣੁ—ਪਛਾਣੂ, ਸਾਥੀ । ਮਰੈ ਨ—ਆਤਮਕ ਮੌਤ ਨਹੀਂ ਸਹੇੜਦਾ । ਕਾਲੁ—ਆਤਮਕ ਮੌਤ ।੨।

ਦਰਿ—ਦਰ ਤੇ । ਆਪੁ—ਆਪਾ-ਭਾਵ ।੩।

ਸਰੀਰਿ—ਸਰੀਰ ਵਿਚ । ਪੀਰ—ਪੀੜ । ਸਹਜਿ—ਆਤਮਕ ਅਡੋਲਤਾ ਵਿਚ ।੪।

ਅਨੰਦਿ—ਆਨੰਦ ਵਿਚ । ਸਬਦੁ—ਸਿਫ਼ਤਿ-ਸਾਲਾਹ ਦੀ ਕਾਰ ।੫।

ਅਨਦਿਨੁ—ਹਰ ਰੋਜ਼ । ਜਗੁ ਚਾਰੇ—ਚੌਹਾਂ ਜੁਗਾਂ ਵਿਚ, ਸਦਾ ਹੀ ।੬।

ਅੰਧ ਅੰਧਾਰਾ—ਮਾਇਆ ਦੇ ਮੋਹ ਦਾ ਘੁੱਪ ਹਨੇਰਾ । ਜਮਕਾਲਿ—ਜਮਕਾਲ ਨੇ, ਆਤਮਕ ਮੌਤ ਨੇ । ਗਰਠੇ—ਗ੍ਰਸੇ ਹੋਏ, ਜਕੜੇ ਹੋਏ ।੭।

ਵੁਠਾ—ਵੁੱਠਾ, ਆ ਵੱਸਿਆ । ਨਾਮਿ—ਨਾਮ ਵਿਚ ।੮।

**ਅਰਥ** :—ਜੇਹੜਾ ਮਨੁੱਖ ਗੁਰੂ ਦਾ ਆਸਰਾ-ਪਰਨਾ ਲੈਂਦਾ ਹੈ, ਉਸ ਨੂੰ ਪਰਮਾਤਮਾ ਮਿਲ ਪੈਂਦਾ ਹੈ, ਪਰਮਾਤਮਾ ਆਪ ਹੀ ਉਸ ਨੂੰ ਗੁਰੂ ਮਿਲਾਂਦਾ ਹੈ, (ਅਜੇਹੇ ਮਨੁੱਖ ਨੂੰ) ਆਤਮਕ ਮੌਤ ਆਪਣੀ ਤੱਕ ਵਿਚ ਨਹੀਂ ਰੱਖਦੀ,

ਉਸ ਨੂੰ ਕੋਈ ਦੁੱਖ ਕਲੇਸ਼ ਸਤਾ ਨਹੀਂ ਸਕਦਾ । ਗੁਰੂ ਦੇ ਆਸਰੇ ਰਹਿਣ ਵਾਲਾ ਮਨੁੱਖ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ (ਮਾਇਆ ਦੇ ਮੋਹ ਦੇ) ਸਾਰੇ ਬੰਧਨ ਤੋੜ ਲੈਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਜੀਵਨ ਸੋਹਣਾ ਬਣ ਜਾਂਦਾ ਹੈ ।੧।

ਮੈਂ ਉਸ ਮਨੁੱਖ ਤੋਂ ਸਦਾ ਸਦਕੇ ਜਾਂਦਾ ਹਾਂ, ਜੇਹੜਾ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਆਪਣਾ ਜੀਵਨ ਸੁੰਦਰ ਬਣਾ ਲੈਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ, ਉਸ ਦਾ ਮਨ (ਨਾਮ ਸਿਮਰਨ ਦੇ) ਹੁਲਾਰੇ ਵਿਚ ਆਇਆ ਰਹਿੰਦਾ ਹੈ, ਗੁਰੂ ਦਾ ਆਸਰਾ ਰੱਖਣ ਵਾਲਾ ਮਨੁੱਖ ਪਰਮਾਤਮਾ (ਦੇ ਚਰਨਾਂ) ਨਾਲ ਆਪਣਾ ਮਨ ਜੋੜੀ ਰੱਖਦਾ ਹੈ ।੧।ਰਹਾਉ।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ ਤੇ ਹਉਮੈ ਵਲੋਂ ਮਰਿਆ ਰਹਿੰਦਾ ਹੈ (ਇਸ ਤਰ੍ਹਾਂ ਉਹ ਪ੍ਰਭੂ ਦੀਆਂ ਨਜਰਾਂ ਵਿਚ) ਕਬੂਲ ਹੋ ਜਾਂਦਾ ਹੈ । ਉਸ ਦੀ ਉਮਰ ਵਿਅਰਥ ਨਹੀਂ ਜਾਂਦੀ, ਗੁਰੂ ਦਾ ਸ਼ਬਦ ਉਸ ਦਾ ਜੀਵਨ—ਸਾਥੀ ਬਣਿਆ ਰਹਿੰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਤਮਕ ਮੌਤ ਤੋਂ ਬਚਿਆ ਰਹਿੰਦਾ ਹੈ । ਆਤਮਕ ਮੌਤ ਉਸ ਉੱਤੇ ਜ਼ੋਰ ਨਹੀਂ ਪਾ ਸਕਦੀ, ਉਹ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੨।

ਗੁਰੂ ਦੇ ਆਸਰੇ ਪਰਨੇ ਰਹਿਣ ਵਾਲਾ ਮਨੁੱਖ ਪਰਮਾਤਮਾ ਦੇ ਦਰ ਤੇ ਸੋਭਾ ਖੱਟਦਾ ਹੈ, ਉਹ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰੀ ਰੱਖਦਾ ਹੈ, ਉਹ ਆਪ ਸੰਸਾਰ-ਸਮੁੰਦਰ (ਦੇ ਵਿਕਾਰਾਂ) ਤੋਂ ਪਾਰ ਲੰਘ ਜਾਂਦਾ ਹੈ, ਆਪਣੀਆਂ ਸਾਰੀਆਂ ਕੁਲਾਂ ਨੂੰ (ਭੀ) ਪਾਰ ਲੰਘਾ ਲੈਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਪਣਾ ਜੀਵਨ ਸਵਾਰ ਲੈਂਦਾ ਹੈ ।੩।

ਜੇਹੜਾ ਮਨੁੱਖ ਗੁਰੂ ਦੀ ਸਰਨ ਲੈਂਦਾ ਹੈ, ਉਸ ਦੇ ਸਰੀਰ ਵਿਚ ਕਦੇ ਹਉਮੈ ਦਾ ਰੋਗ ਨਹੀਂ ਲੱਗਦਾ, ਉਸ ਦੇ ਅੰਦਰੋਂ ਹਉਮੈ ਦੀ ਪੀੜ ਖ਼ਤਮ ਹੋ ਜਾਂਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਮਨ ਹਉਮੈ ਦੀ ਮੈਲ ਤੋਂ ਸਾਫ਼ ਰਹਿੰਦਾ ਹੈ, (ਗੁਰੂ ਦਾ ਆਸਰਾ ਲੈਣ ਕਰਕੇ ਉਸ ਨੂੰ) ਫਿਰ (ਹਉਮੈ ਦੀ) ਮੈਲ ਨਹੀਂ ਚੰਬੜਦੀ, ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੪।

ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਪਰਮਾਤਮਾ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ, ਉਹ ਪਰਮਾਤਮਾ ਦੇ ਗੁਣ ਗਾਂਦਾ ਹੈ ਤੇ (ਹਰ ਥਾਂ) ਸੋਭਾ ਖੱਟਦਾ ਹੈ । ਗੁਰੂ ਦੇ ਦਰ ਤੇ ਟਿਕੇ ਰਹਿਣ ਨਾਲ ਮਨੁੱਖ ਸਦਾ ਦਿਨ ਰਾਤ ਆਤਮਕ ਆਨੰਦ ਵਿਚ ਮਗਨ ਰਹਿੰਦਾ ਹੈ, ਉਹ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਕਾਰ ਕਰਦਾ ਹੈ ।੫।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹਰ ਵੇਲੇ ਗੁਰੂ ਦੇ ਸ਼ਬਦ ਵਿਚ ਰੰਗਿਆ ਰਹਿੰਦਾ ਹੈ । ਸਦਾ ਤੋਂ ਹੀ ਇਹ ਨਿਯਮ ਹੈ ਕਿ ਗੁਰੂ ਦੇ ਦਰ ਤੇ ਰਹਿਣ ਵਾਲਾ ਮਨੁੱਖ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਉਹ ਸਦਾ ਪਰਮਾਤਮਾ ਦੇ ਗੁਣ ਗਾਂਦਾ ਹੈ ਤੇ ਪਵਿਤ੍ਰ ਜੀਵਨ ਵਾਲਾ ਬਣਿਆ ਰਹਿੰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪਰਮਾਤਮਾ ਦੀ ਭਗਤੀ ਕਰਦਾ ਹੈ ।੬।

ਗੁਰੂ ਦੀ ਸਰਨ ਤੋਂ ਬਿਨਾ (ਮਾਇਆ ਦੇ ਮੋਹ ਦਾ) ਘੁੱਪ ਹਨੇਰਾ ਛਾਇਆ ਰਹਿੰਦਾ ਹੈ । (ਇਸ ਹਨੇਰੇ ਦੇ ਕਾਰਨ) ਜਿਨ੍ਹਾਂ ਨੂੰ ਆਤਮਕ ਮੌਤ ਨੇ ਗ੍ਰਸ ਲਿਆ ਹੁੰਦਾ ਹੈ ਉਹ (ਦੁਖੀ ਹੋ ਹੋ ਕੇ) ਪੁਕਾਰਾਂ ਕਰਦੇ ਰਹਿੰਦੇ ਹਨ (ਦੁੱਖਾਂ ਦੇ ਗਿਲੇ ਕਰਦੇ ਰਹਿੰਦੇ ਹਨ) । ਉਹ ਹਰ ਵੇਲੇ ਵਿਕਾਰਾਂ ਦੇ ਰੋਗ ਵਿਚ ਫਸੇ ਰਹਿੰਦੇ ਹਨ ਤੇ ਦੁੱਖ ਸਹਿੰਦੇ ਰਹਿੰਦੇ ਹਨ ਜਿਵੇਂ ਗੰਦ ਦੇ ਕੀੜੇ ਗੰਦ ਵਿਚ ਹੀ ਕੁਰਬਲ ਕੁਰਬਲ ਕਰਦੇ ਰਹਿੰਦੇ ਹਨ ।੭।

ਜੇਹੜਾ ਮਨੁੱਖ ਗੁਰੂ ਦੀ ਸਰਨ ਵਿਚ ਰਹਿੰਦਾ ਹੈ, ਉਸ ਦੇ ਹਿਰਦੇ ਵਿਚ ਪਰਮਾਤਮਾ ਆਪ ਆ ਵਸਦਾ ਹੈ, ਉਸ ਨੂੰ ਫਿਰ ਇਹ ਨਿਸਚਾ ਹੋ ਜਾਂਦਾ ਹੈ ਕਿ (ਪ੍ਰਭੂ ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ ਸਭ ਕੁਝ ਕਰਦਾ ਹੈ ਤੇ (ਜੀਵਾਂ ਪਾਸੋਂ) ਕਰਾਂਦਾ ਹੈ ।

ਹੇ ਨਾਨਕ ! ਪਰਮਾਤਮਾ ਦੇ ਨਾਮ ਵਿਚ ਜੁੜਿਆਂ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ, ਤੇ (ਪ੍ਰਭੂ ਦਾ ਨਾਮ) ਪੂਰੇ ਗੁਰੂ ਪਾਸੋਂ (ਹੀ) ਮਿਲਦਾ ਹੈ ।੮।੨੫।੨੬।

**ਮਾਝ ਮਹਲਾ ੩ ॥ ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥ ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥ ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥੧॥ਰਹਾਉ॥ ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥ ਤੂੰ ਆਪੇ ਨਦਰੀ ਜਗਤੁ ਪਰੋਵਹਿ ॥ ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ ॥੨॥ ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥ ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥੩॥ ਆਪੇ ਕਰਤਾ ਆਪੇ ਭੁਗਤਾ ॥ ਬੰਧਨ ਤੋੜੇ ਸਦਾ ਹੈ ਮੁਕਤਾ ॥ ਸਦਾ ਮੁਕਤੁ ਆਪੇ ਹੈ ਸਚ ਆਪੇ ਅਲਖੁ ਲਖਾਵਣਿਆ ॥੪॥ ਆਪੇ ਮਾਇਆ ਆਪੇ ਛਾਇਆ ॥ ਆਪੇ ਮੋਹੁ ਸਭੁ ਜਗਤੁ ਉਪਾਇਆ ॥ ਆਪੇ ਗੁਣ ਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ ॥੫॥ ਆਪੇ ਕਰੇ ਕਰਾਏ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ ॥੬॥ ਆਪੇ ਮਾਰੇ ਆਪਿ ਜੀਵਾਏ ॥ ਆਪੇ ਮੇਲੇ ਮੇਲਿ ਮਿਲਾਏ ॥ ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ ॥੭॥ ਆਪੇ ਊਚਾ ਊਚੋ ਹੋਈ ॥ ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ ਆਪੇ ਵੇਖਿ ਵਿਖਾਲਣਿਆ ॥੮॥੨੬॥੨੭॥ {ਪੰਨਾ ੧੨੫}**

**ਪਦ ਅਰਥ** :—ਸਬਦਿ—ਸ਼ਬਦ ਦੀ ਰਾਹੀਂ । ਕੀਤੋਨੁ—ਕੀਤਾ ਉਨਿ, ਉਸ ਪ੍ਰਭੂ ਨੇ ਕੀਤਾ ਹੈ ।੧।

ਕੋ—ਕੋਈ ਭੀ ਮਨੁੱਖ । ਸਹਜੁ—ਆਤਮਕ ਅਡੋਲਤਾ ।੧।ਰਹਾਉ।

ਸੋਹਹਿ—ਸੋਭ ਰਿਹਾ ਹੈਂ । ਮੋਹਹਿ—ਮੋਹ ਰਿਹਾ ਹੈਂ । ਕਰਤੇ—ਹੇ ਕਰਤਾਰ ! ।੨।

ਮੰਨਿ—ਮਨਿ, ਮਨ ਵਿਚ । ਸਬਦੇ—ਸ਼ਬਦ ਦੀ ਰਾਹੀਂ ਹੀ । ਆਖਿ—ਆਖ ਕੇ, ਉਚਾਰ ਕੇ ।੩।

ਭੁਗਤਾ—ਭੋਗਣ ਵਾਲਾ । ਮੁਕਤਾ-ਆਜ਼ਾਦ । ਅਲਖੁ—ਅਦ੍ਰਿਸ਼ਟ ।੪।

ਛਾਇਆ—ਪ੍ਰਭਾਵ ।੫।

ਥਾਪਿ—ਪੈਦਾ ਕਰ ਕੇ । ਉਥਾਪੇ—ਨਾਸ ਕਰਦਾ ਹੈ । ਕਾਰੈ—ਕਾਰ ਵਿਚ ।੬।

ਮਾਰੇ—ਆਤਮਕ ਮੌਤ ਦੇਂਦਾ ਹੈ । ਜੀਵਾਏ—ਆਤਮਕ ਜੀਵਨ ਦੇਂਦਾ ਹੈ ।੭।

ਕੋਈ—ਕੋਈ ਵਿਰਲਾ । ਵੇਖਿ—ਵੇਖ ਕੇ ।੮।

**ਅਰਥ** :—ਪੂਰਾ ਗੁਰੂ ਆਪਣੇ ਸ਼ਬਦ ਵਿਚ ਜੋੜ ਕੇ (ਸਰਨ ਆਏ ਮਨੁੱਖ ਨੂੰ) ਵਿਖਾ ਦੇਂਦਾ ਹੈ (ਨਿਸਚਾ ਕਰਾ ਦੇਂਦਾ ਹੈ) ਕਿ ਸਭ ਸਰੀਰਾਂ ਵਿਚ ਪਰਮਾਤਮਾ ਦੀ ਹੀ ਜੋਤਿ ਵਿਆਪਕ ਹੈ, ਪਰਮਾਤਮਾ ਨੇ ਆਪ ਹੀ ਸਭ ਜੀਵਾਂ ਦੀ ਬਨਾਵਟ ਬਣਾਈ ਹੈ (ਪੈਦਾ ਕੀਤੇ ਹਨ) ਤੇ ਆਪ ਹੀ ਉਸ ਨੇ ਸਾਰੇ ਸਰੀਰਾਂ ਵਿਚ (ਆਤਮਕ ਜੀਵਨ ਦਾ) ਫ਼ਰਕ ਬਣਾਇਆ ਹੋਇਆ ਹੈ ।੧।

ਮੈਂ ਸਦਾ ਉਹਨਾਂ ਮਨੁੱਖਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਜੇਹੜੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ (ਆਤਮਕ ਅਡੋਲਤਾ ਵਿਚ ਰਹਿ ਕੇ ਹੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ, ਤੇ) ਗੁਰੂ ਦੀ ਸਰਨ ਤੋਂ ਬਿਨਾ ਕੋਈ ਮਨੁੱਖ ਆਤਮਕ ਅਡੋਲਤਾ ਹਾਸਲ ਨਹੀਂ ਕਰ ਸਕਦਾ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਹੀ ਆਤਮਕ ਅਡੋਲਤਾ ਵਿਚ ਲੀਨ ਰਹਿੰਦੇ ਹਨ ।੧।ਰਹਾਉ।

ਹੇ ਕਰਤਾਰ ! ਤੂੰ ਆਪ ਹੀ ( ਜਗਤ ਰਚ ਕੇ ਜਗਤ-ਰਚਨਾ ਦੀ ਰਾਹੀਂ ਆਪਣੀ) ਸੁੰਦਰਤਾ ਵਿਖਾ ਰਿਹਾ ਹੈਂ, ਤੇ (ਉਸ ਸੁੰਦਰਤਾ ਨਾਲ) ਤੂੰ ਆਪ ਹੀ ਜਗਤ ਨੂੰ ਮੋਹਿਤ ਕਰਦਾ ਹੈਂ । ਤੂੰ ਆਪ ਹੀ ਆਪਣੀ ਮਿਹਰ ਦੀ ਨਿਗਾਹ ਨਾਲ ਜਗਤ ਨੂੰ (ਆਪਣੀ ਕਾਇਮ ਕੀਤੀ ਮਰਯਾਦਾ ਦੇ ਧਾਗੇ ਵਿਚ) ਪ੍ਰੋਈ ਰੱਖਦਾ ਹੈਂ । ਹੇ ਕਰਤਾਰ ! ਤੂੰ ਆਪ ਹੀ ਜੀਵਾਂ ਨੂੰ ਦੁਖ ਦੇਂਦਾ ਹੈਂ ਆਪ ਹੀ ਜੀਵਾਂ ਨੂੰ ਸੁਖ ਦੇਂਦਾ ਹੈਂ, ਹੇ ਹਰੀ ! ਗੁਰੂ ਦੀ ਸਰਨ ਪੈਣ ਵਾਲੇ ਬੰਦੇ (ਹਰ ਥਾਂ) ਤੇਰਾ ਦਰਸਨ ਕਰਦੇ ਹਨ ।

(ਹੇ ਭਾਈ ! ਸਾਰੇ ਜੀਵਾਂ ਵਿਚ ਵਿਆਪਕ ਹੋ ਕੇ) ਕਰਤਾਰ ਆਪ ਹੀ ਸਭ ਕੁਝ ਕਰ ਰਿਹਾ ਹੈ ਤੇ (ਜੀਵਾਂ ਪਾਸੋਂ) ਕਰਾ ਰਿਹਾ ਹੈ । ਕਰਤਾਰ ਆਪ ਹੀ ਗੁਰੂ ਦਾ ਸ਼ਬਦ (ਜੀਵਾਂ ਦੇ) ਮਨ ਵਿਚ ਵਸਾਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ (ਦੀ ਲਗਨ ਜੀਵਾਂ ਦੇ ਹਿਰਦੇ ਵਿਚ ) ਪੈਦਾ ਹੁੰਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਸਿਫ਼ਤਿ-ਸਾਲਾਹ ਦੀ ਬਾਣੀ) ਉਚਾਰ ਕੇ (ਹੋਰਨਾਂ ਨੂੰ ਭੀ) ਸੁਣਾਂਦਾ ਹੈ ।੩।

ਕਰਤਾਰ ਆਪ ਹੀ ਸਭ ਜੀਵਾਂ ਦਾ ਪੈਦਾ ਕਰਨ ਵਾਲਾ ਹੈ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ ਦੁਨੀਆ ਦੇ ਪਦਾਰਥ ਭੋਗਣ ਵਾਲਾ ਹੈ, ਕਰਤਾਰ ਆਪ ਹੀ (ਸਾਰੇ ਜੀਵਾਂ ਦੇ ਮਾਇਆ ਦੇ ਮੋਹ ਦੇ) ਬੰਧਨ ਤੋੜਦਾ ਹੈ, ਉਹ ਆਪ ਸਦਾ ਹੀ ਬੰਧਨਾਂ ਤੋਂ ਸੁਤੰਤਰ ਹੈ । ਸਦਾ-ਥਿਰ ਰਹਿਣ ਵਾਲਾ ਕਰਤਾਰ ਆਪ ਸਦਾ ਹੀ ਨਿਰਲੇਪ ਹੈ, ਆਪ ਹੀ ਅਦ੍ਰਿਸ਼ਟ (ਭੀ) ਹੈ, ਤੇ ਆਪ ਹੀ ਆਪਣਾ ਸਰੂਪ (ਜੀਵਾਂ ਨੂੰ) ਵਿਖਾਲਣ ਵਾਲਾ ਹੈ ।੪।

(ਹੇ ਭਾਈ !) ਕਰਤਾਰ ਨੇ ਆਪ ਹੀ ਮਾਇਆ ਪੈਦਾ ਕੀਤੀ ਹੈ, ਉਸ ਨੇ ਆਪ ਹੀ ਮਾਇਆ ਦਾ ਪ੍ਰਭਾਵ ਪੈਦਾ ਕੀਤਾ ਹੈ; ਕਰਤਾਰ ਨੇ ਆਪ ਹੀ ਮਾਇਆ ਦਾ ਮੋਹ ਪੈਦਾ ਕੀਤਾ ਹੈ ਤੇ ਆਪ ਹੀ ਸਾਰਾ ਜਗਤ ਪੈਦਾ ਕੀਤਾ ਹੈ । ਕਰਤਾਰ ਆਪ ਹੀ ਆਪਣੇ ਗੁਣਾਂ ਦੀ ਦਾਤਿ (ਜੀਵਾਂ ਨੂੰ) ਦੇਣ ਵਾਲਾ ਹੈ, ਆਪ ਹੀ (ਆਪਣੇ) ਗੁਣ (ਜੀਵਾਂ ਵਿਚ ਵਿਆਪਕ ਹੋ ਕੇ) ਗਾਂਦਾ ਹੈ, ਆਪ ਹੀ (ਆਪਣੇ ਗੁਣ) ਉਚਾਰ ਕੇ (ਹੋਰਨਾਂ ਨੂੰ) ਸੁਣਾਂਦਾ ਹੈ ।੫।

(ਹੇ ਭਾਈ ! ਸਭ ਜੀਵਾਂ ਵਿਚ ਵਿਆਪਕ ਹੋ ਕੇ) ਕਰਤਾਰ ਆਪ ਹੀ ਸਭ ਕੁਝ ਕਰ ਰਿਹਾ ਹੈ ਤੇ ਆਪ ਹੀ (ਜੀਵਾਂ ਪਾਸੋਂ) ਕਰਾ ਰਿਹਾ ਹੈ । ਕਰਤਾਰ ਆਪ ਹੀ ਜਗਤ ਦੀ ਰਚਨਾ ਕਰਕੇ ਆਪ ਹੀ (ਜਗਤ ਦਾ) ਨਾਸ ਕਰਦਾ ਹੈ ।

(ਹੇ ਪ੍ਰਭੂ ! ਜੋ ਕੁਝ ਜਗਤ ਵਿਚ ਹੋ ਰਿਹਾ ਹੈ) ਤੇਰੇ ਹੁਕਮ ਤੋਂ ਬਾਹਰ ਕੁਝ ਨਹੀਂ ਹੁੰਦਾ, ਤੂੰ ਆਪ ਹੀ (ਸਭ ਜੀਵਾਂ ਨੂੰ) ਕਾਰ ਵਿਚ ਲਾ ਰਿਹਾ ਹੈਂ ।੬।

(ਹੇ ਭਾਈ !) ਪਰਮਾਤਮਾ ਆਪ ਹੀ (ਕਿਸੇ ਜੀਵ ਨੂੰ) ਆਤਮਕ ਮੌਤ ਦੇ ਰਿਹਾ ਹੈ (ਕਿਸੇ ਨੂੰ) ਆਤਮਕ ਜੀਵਨ ਬਖ਼ਸ਼ ਰਿਹਾ ਹੈ । ਪ੍ਰਭੂ ਆਪ ਹੀ (ਜੀਵਾਂ ਨੂੰ ਗੁਰੂ) ਮਿਲਾਂਦਾ ਹੈ ਤੇ (ਗੁਰੂ) ਮਿਲਾ ਕੇ ਆਪਣੇ ਚਰਨਾਂ ਵਿਚ ਜੋੜਦਾ ਹੈ । (ਗੁਰੂ ਦੀ ਦੱਸੀ) ਸੇਵਾ ਕਰਨ ਵਾਲੇ ਨੇ ਸਦਾ ਆਤਮਕ ਅਨੰਦ ਮਾਣਿਆ ਹੈ, ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੭।

(ਹੇ ਭਾਈ ! ਪਰਮਾਤਮਾ ਆਪਣੀ ਸਮਰੱਥਾ ਨਾਲ) ਆਪ ਹੀ ਮਾਇਆ ਦੇ ਪ੍ਰਭਾਵ ਤੋਂ) ਬਹੁਤ ਹੀ ਉੱਚਾ ਹੈ, ਜਿਸ ਕਿਸੇ (ਵਡ-ਭਾਗੀ ਮਨੁੱਖ) ਨੂੰ (ਆਪਣੀ ਇਹ ਸਮਰੱਥਾ) ਪਰਮਾਤਮਾ ਆਪ ਵਿਖਾਲਦਾ ਹੈ ਉਹ ਵੇਖ ਲੈਂਦਾ ਹੈ (ਕਿ ਪ੍ਰਭੂ ਬੜੀਆਂ ਤਾਕਤਾਂ ਵਾਲਾ ਹੈ) ।

ਹੇ ਨਾਨਕ ! (ਪਰਮਾਤਮਾ ਦੀ ਆਪਣੀ ਹੀ ਮਿਹਰ ਨਾਲ ਕਿਸੇ ਵਡਭਾਗੀ ਮਨੁੱਖ ਦੇ) ਹਿਰਦੇ ਵਿਚ ਉਸ ਦਾ ਨਾਮ ਵੱਸਦਾ ਹੈ (ਉਸ ਮਨੁੱਖ ਵਿਚ ਪਰਗਟ ਹੋ ਕੇ ਪ੍ਰਭੂ ਆਪ ਹੀ ਆਪਣੇ ਸਰੂਪ ਦਾ) ਦਰਸਨ ਕਰ ਕੇ (ਹੋਰਨਾਂ ਨੂੰ) ਦਰਸਨ ਕਰਾਂਦਾ ਹੈ ।੮।੨੬।੨੭।

ਮਾਝ ਮਹਲਾ ੩ ॥ ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥ ਗੁਰ ਪਰਸਾਦੀ ਘਰ ਹੀ ਮਹਿ ਪਾਈ ॥ ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਜਗਜੀਵਨੁ ਮੰਨਿ ਵਸਾਵਣਿਆ ॥ ਹਰਿ ਜਗਜੀਵਨੁ ਨਿਰਭਉ ਗੁਰਮਤਿ ਦਾਤਾ ਸਹਜਿ ਸਮਾਵਣਿਆ ॥੧॥ਰਹਾਉ॥ ਘਰਿ ਮਹਿ, ਧਰਤੀ ਧਉਲੁ ਪਾਤਾਲਾ ॥ ਘਰ ਹੀ ਮਹਿ, ਪ੍ਰੀਤਮੁ ਸਦਾ ਹੈ ਬਾਲਾ ॥ ਸਦਾ ਅਨੰਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ ॥੨॥ ਕਾਇਆ ਅੰਦਰਿ ਹਉਮੈ ਮੇਰਾ ॥ ਜੰਮਣ ਮਰਣੁ ਨ ਚੂਕੈ ਫੇਰਾ ॥ ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ ॥੩॥ ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥ ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ ॥੪॥ ਘਰਿ ਹੀ ਮਾਹਿ, ਦੂਜੈ ਭਾਇ ਅਨੇਰਾ ॥ ਚਾਨਣੁ ਹੋਵੈ, ਛੋਡੈ ਹਉਮੈ ਮੇਰਾ ॥ ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ ॥੫॥ ਅੰਤਰਿ ਜੋਤਿ ਪਰਗਟੁ ਪਾਸਾਰਾ ॥ ਗੁਰ ਸਾਖੀ ਮਿਟਿਆ ਅੰਧਿਆਰਾ ॥ ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੬॥ ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥ ਗੁਰਮੁਖਿ ਪਾਏ ਨਾਮੁ ਅਪਾਰਾ ॥ ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ ॥੭॥ ਆਪੇ ਵਥੁ ਰਾਖੈ ਆਪੇ ਦੇਇ ॥ ਗੁਰਮੁਖਿ ਵਣਜਹਿ ਕੇਈ ਕੇਇ ॥ ਨਾਨਕ ਜਿਸੁ ਨਦਰਿ ਕਰੇ ਸੋ ਪਾਏ ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥ {ਪੰਨਾ ੧੨੬}

**ਪਦ ਅਰਥ** :—ਸਰੇਵੀ—ਸਰੇਵੀਂ, ਮੈਂ ਸੇਵਾ ਕਰਦਾ ਹਾਂ । ਇਕ ਮਨਿ—ਇਕ ਮਨ ਨਾਲ, ਇਕਾਗਰ ਹੋ ਕੇ ।੧।

ਜਗ ਜੀਵਨੁ—ਜਗਤ ਦਾ ਜੀਵਨ ਪਰਮਾਤਮਾ । ਮੰਨਿ—ਮਨਿ, ਮਨ ਵਿਚ ।੧।ਰਹਾਉ।

ਧਉਲੁ—ਬਲਦ, ਆਸਰਾ । ਬਾਲਾ-ਜਵਾਨ । ਅਨੰਦਿ—ਆਨੰਦ ਵਿਚ ।੨।

ਕਾਇਆ—ਸਰੀਰ । ਸਚੋ ਸਚੁ—ਸਦਾ-ਥਿਰ ਪ੍ਰਭੂ ਨੂੰ ਹੀ ।੩।

ਦੇਇ—ਦੇਵੇ । ਦੁਹੀ—ਦੁਹਾਂ ਨੇ ਹੀ । ਇਕਤੁ—ਇਕ ਵਿਚ । ਇਕਤੁ ਘਰਿ—ਇਕ ਘਰਿ ਵਿਚ ।੪। ਦੂਜੈ ਭਾਇ—ਮਾਇਆ ਦੇ ਮੋਹ ਦੇ ਕਾਰਨ । ਅਨੇਰਾ—ਹਨੇਰਾ ।੫।

ਸਾਖੀ—ਸਿਖਿਆ ਨਾਲ । ਬਿਗਾਸਿ—ਖਿੜ ਕੇ ।੬।

ਰਤਨੀ—ਰਤਨਾਂ ਦੇ ।੭।

ਵਥੁ—{ਵਸ੍ਤੁ} ਵਸਤੁ, ਨਾਮ ਪਦਾਰਥ । ਦੇਇ—ਦੇਂਦਾ ਹੈ । ਕੇਈ ਕੇਇ—ਕਈ ਅਨੇਕਾਂ ।੮।

**ਅਰਥ** :—(ਹੇ ਭਾਈ !) ਮੇਰਾ ਪ੍ਰਭੂ ਸਭ ਥਾਵਾਂ ਵਿਚ ਪੂਰਨ ਤੌਰ ਤੇ ਮੌਜੂਦ ਹੈ, ਗੁਰੂ ਦੀ ਕਿਰਪਾ ਨਾਲ ਮੈਂ ਉਸ ਨੂੰ ਆਪਣੇ ਹਿਰਦੇ-ਘਰ ਵਿਚ ਹੀ ਲੱਭ ਲਿਆ ਹੈ । ਮੈਂ ਹੁਣ ਸਦਾ ਉਸ ਨੂੰ ਸਿਮਰਦਾ ਹਾਂ, ਸਦਾ ਇਕਾਗਰ ਮਨ ਹੋ ਕੇ ਉਸਦਾ ਧਿਆਨ ਧਰਦਾ ਹਾਂ । ਜੇਹੜਾ ਭੀ ਮਨੁੱਖ ਗੁਰੂ ਦਾ ਆਸਰਾ—ਪਰਨਾ ਲੈਂਦਾ ਹੈ, ਉਹ ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੧।

(ਹੇ ਭਾਈ !) ਮੈਂ ਉਹਨਾਂ ਬੰਦਿਆਂ ਤੋਂ ਸਦਾ ਕੁਰਬਾਨ ਜਾਂਦਾ ਹਾਂ ਜੇਹੜੇ ਜਗਤ ਦੀ ਜ਼ਿੰਦਗੀ ਦੇ ਆਸਰੇ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਂਦੇ ਹਨ । ਪਰਮਾਤਮਾ ਜਗਤ ਨੂੰ ਜ਼ਿੰਦਗੀ ਦੇਣ ਵਾਲਾ ਹੈ, ਕਿਸੇ ਦਾ ਉਸ ਨੂੰ ਡਰ ਨਹੀਂ, ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ । ਜੇਹੜਾ ਮਨੁੱਖ ਦੀ ਮਤਿ ਲੈ ਕੇ ਉਸ ਨੂੰ ਮਨ ਆਪਣੇ ਵਿਚ ਵਸਾਂਦਾ ਹੈ ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੧।ਰਹਾਉ।

ਜੇਹੜਾ ਪਰਮਾਤਮਾ ਧਰਤੀ ਤੇ ਪਾਤਾਲ ਦਾ ਆਸਰਾ ਹੈ, ਉਹ ਮਨੁੱਖ ਦੇ ਹਿਰਦੇ ਵਿਚ (ਭੀ) ਵੱਸਦਾ ਹੈ, ਉਹ ਪ੍ਰੀਤਮ ਪ੍ਰਭੂ ਸਦਾ ਜਵਾਨ ਰਹਿਣ ਵਾਲਾ ਹੈ ਉਹ ਹਰੇਕ ਹਿਰਦੇ ਵਿਚ ਹੀ ਵੱਸਦਾ ਹੈ । ਜੇਹੜਾ ਮਨੁੱਖ ਗੁਰੂ ਦੀ ਮਤਿ ਲੈ ਕੇ ਉਸ ਸੁਖਦਾਤੇ ਪ੍ਰਭੂ ਨੂੰ ਸਿਮਰਦਾ ਹੈ, ਉਹ ਸਦਾ ਆਤਮਕ ਆਨੰਦ ਵਿਚ ਰਹਿੰਦਾ ਹੈ, ਉਹ ਆਤਮਕ ਅਡੋਲਤਾ ਵਿਚ ਸਮਾਇਆ ਰਹਿੰਦਾ ਹੈ ।੨।

ਪਰ ਜਿਸ ਮਨੁੱਖ ਦੇ ਸਰੀਰ ਵਿਚ ਹਉਮੈ ਪ੍ਰਬਲ ਹੈ ਮਮਤਾ ਪ੍ਰਬਲ ਹੈ, ਉਸ ਮਨੁੱਖ ਦਾ ਜਨਮ ਮਰਨ—ਰੂਪ ਗੇੜ ਨਹੀਂ ਮੁੱਕਦਾ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ (ਆਪਣੇ ਅੰਦਰੋਂ) ਹਉਮੈ ਮਾਰ ਲੈਂਦਾ ਹੈ, ਤੇ ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਹੀ ਸਿਮਰਦਾ ਹੈ ।੪।

(ਹਉਮੈ ਦੇ ਪ੍ਰਭਾਵ ਹੇਠ ਰਹਿਣ ਵਾਲੇ ਮਨੁੱਖ ਦੇ) ਸਰੀਰ ਵਿਚ (ਹਉਮੈ ਤੋਂ ਪੈਦਾ ਹੋਏ ਹੋਏ) ਦੋਵੇਂ ਭਰਾ ਪਾਪ ਤੇ ਪੁੰਨ ਵੱਸਦੇ ਹਨ, ਇਹਨਾਂ ਦੋਹਾਂ ਨੇ ਹੀ ਮਿਲ ਕੇ ਜਗਤ-ਰਚਨਾ ਕੀਤੀ ਹੈ । ਜੇਹੜਾ ਮਨੁੱਖ ਗੁਰੂ ਦੀ ਮਤਿ ਲੈ ਕੇ ਇਹਨਾਂ ਦੋਹਾਂ (ਦੇ ਪ੍ਰਭਾਵ) ਨੂੰ ਮਾਰਦਾ ਹੈ, ਉਹ ਇਕੋ ਘਰ ਵਿਚ (ਪ੍ਰਭੂ-ਚਰਨਾਂ ਵਿਚ ਹੀ) ਟਿਕ ਜਾਂਦਾ ਹੈ, ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੩।

ਪਰਮਾਤਮਾ ਮਨੁੱਖ ਦੇ ਹਿਰਦੇ-ਘਰ ਵਿਚ ਹੀ ਵੱਸਦਾ ਹੈ, ਪਰ ਮਾਇਆ ਦੇ ਪਿਆਰ ਦੇ ਕਾਰਨ ਮਨੁੱਖ ਦੇ ਅੰਦਰ ਅਗਿਆਨਤਾ ਦਾ ਹਨੇਰਾ ਪਿਆ ਰਹਿੰਦਾ ਹੈ । ਜਦੋਂ ਮਨੁੱਖ ਗੁਰੂ ਦੀ ਸਰਨ ਲੈ ਕੇ (ਆਪਣੇ ਅੰਦਰੋਂ) ਹਉਮੈ ਤੇ ਮਮਤਾ ਦੂਰ ਕਰਦਾ ਹੈ, ਤਦੋਂ (ਇਸ ਦੇ ਅੰਦਰ ਪਰਮਾਤਮਾ ਦੀ ਜੋਤਿ ਦਾ ਆਤਮਕ) ਚਾਨਣ ਹੋ ਜਾਂਦਾ ਹੈ, ਆਤਮਕ ਆਨੰਦ ਦੇਣ ਵਾਲੀ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਇਸ ਦੇ ਅੰਦਰ) ਉੱਘੜ ਪੈਂਦੀ ਹੈ, ਤੇ ਇਹ ਹਰ ਵੇਲੇ ਪ੍ਰਭੂ ਦਾ ਨਾਮ ਸਿਮਰਦਾ ਹੈ ।੫।

ਜਿਸ ਪ੍ਰਭੂ ਜੋਤਿ ਨੇ ਸਾਰਾ ਜਗਤ-ਪਸਾਰਾ ਪਸਾਰਿਆ ਹੈ, ਗੁਰੂ ਦੀ ਸਿਖਿਆ ਦੀ ਰਾਹੀਂ ਉਹ ਜਿਸ ਮਨੁੱਖ ਦੇ ਅੰਦਰ ਪਰਗਟ ਹੋ ਜਾਂਦੀ ਹੈ, ਉਸ ਦੇ ਅੰਦਰੋਂ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ, ਉਸ ਦਾ ਹਿਰਦਾ-ਕਮਲਫੁੱਲ ਖਿੜ ਪੈਂਦਾ ਹੈ, ਉਹ ਸਦਾ ਆਤਮਕ ਆਨੰਦ ਮਾਣਦਾ ਹੈ, ਉਸ ਦੀ ਸੁਰਤਿ ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੬।

ਮਨੁੱਖ ਦੇ ਸਰੀਰ ਵਿਚ (ਪਰਮਾਤਮਾ ਦੇ ਗੁਣ-ਰੂਪ) ਰਤਨਾਂ ਦੇ ਖ਼ਜਾਨੇ ਭਰੇ ਪਏ ਹਨ, (ਪਰ ਇਹ ਉਸ ਮਨੁੱਖ ਨੂੰ ਲੱਭਦੇ ਹਨ) ਜੇਹੜਾ ਗੁਰੂ ਦੀ ਸਰਨ ਪੈ ਕੇ ਬੇਅੰਤ ਪ੍ਰਭੂ ਦਾ ਨਾਮ ਪ੍ਰਾਪਤ ਕਰਦਾ ਹੈ । ਗੁਰੂ ਦੀ ਸਰਨ ਪੈਣ ਵਾਲਾ ਮਨੁੱਖ (ਪ੍ਰਭੂ-ਨਾਮ ਦਾ) ਵਪਾਰੀ (ਬਣ ਕੇ ਆਤਮਕ ਗੁਣਾਂ ਦੇ ਰਤਨਾਂ ਦਾ) ਵਪਾਰ ਕਰਦਾ ਹੈ, ਤੇ ਸਦਾ ਪ੍ਰਭੂ-ਨਾਮ ਦੀ ਖੱਟੀ ਖੱਟਦਾ ਹੈ ।੭।

(ਪਰ ਜੀਵਾਂ ਦੇ ਵੱਸ ਦੀ ਗੱਲ ਨਹੀਂ) ਪਰਮਾਤਮਾ ਆਪ ਹੀ ਜੀਵਾਂ ਦੇ ਅੰਦਰ ਆਪਣਾ ਨਾਮ-ਪਦਾਰਥ ਟਿਕਾਂਦਾ ਹੈ, ਪਰਮਾਤਮਾ ਆਪ ਹੀ (ਇਹ ਦਾਤਿ) ਜੀਵਾਂ ਨੂੰ ਦੇਂਦਾ ਹੈ । ਗੁਰੂ ਦੀ ਸਰਨ ਪੈ ਕੇ ਅਨੇਕਾਂ (ਵਡ-ਭਾਗੀ) ਮਨੁੱਖ ਨਾਮ-ਵੱਖਰ ਦਾ ਸੌਦਾ ਕਰਦੇ ਹਨ । ਹੇ ਨਾਨਕ ! ਜਿਸ ਮਨੁੱਖ ਉੱਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਉਹ ਪ੍ਰਭੂ-ਨਾਮ ਪ੍ਰਾਪਤ ਕਰਦਾ ਹੈ, ਪ੍ਰਭੂ ਆਪਣੀ ਕਿਰਪਾ ਕਰ ਕੇ ਆਪਣਾ ਨਾਮ ਉਸਦੇ ਮਨ ਵਿਚ ਵਸਾਂਦਾ ਹੈ ।੮।੨੭।੨੮।

ਮਾਝ ਮਹਲਾ ੩ ॥ ਹਰਿ ਆਪੇ ਮੇਲੇ ਸੇਵ ਕਰਾਏ ॥ ਗੁਰ ਕੈ ਸਬਦਿ ਭਾਉ ਦੂਜਾ ਜਾਏ ॥ ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ ਵਸਾਵਣਿਆ ॥ ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ਰਹਾਉ॥ ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥ ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥ ਅੰਮ੍ਰਿਤੁ ਨਾਮਿ ਸਦਾ ਜਨ ਸੋਹਹਿ ਗੁਰ ਮਤਿ ਹਰਿ ਰਸੁ ਪਾਵਣਿਆ ॥੨॥ ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥ ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥ ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥੩॥ ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥ ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥ ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥ ਨਾਵਹੁ ਭੂਲੇ ਦੇਇ ਸਜਾਏ ॥ ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥੫॥ ਪੇਈਅੜੈ ਪਿਰੁ ਚੇਤੈ ਨਾਹੀ ॥ ਦੂਜੈ ਮੁਠੀ ਰੋਵੈ ਧਾਹੀ ॥ ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥੬॥ ਪੇਈਅੜੈ ਪਿਰੁ ਮੰਨਿ ਵਸਾਇਆ ॥ ਪੂਰੈ ਗੁਰਿ ਹਦੂਰਿ ਦਿਖਾਇਆ ॥ ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥ ਆਪੇ ਦੇਵੈ ਸਦਿ ਬੁਲਾਏ ॥ ਆਪਣਾ ਨਾਉ ਮੰਨਿ ਵਸਾਏ ॥ ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣਿ ਗਾਵਣਿਆ ॥੮॥੨੮॥੨੯॥ {ਪੰਨਾ ੧੨੬-੧੨੭}

**ਪਦ ਅਰਥ** :—ਸੇਵ—ਸੇਵਾ ਭਗਤੀ । ਸਬਦਿ—ਸ਼ਬਦ ਵਿਚ ਜੁੜਿਆਂ । ਦੂਜਾ ਭਾਉ—ਮਾਇਆ ਦਾ ਪਿਆਰ ।੧।

ਸਚੁ ਸਚਾ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ ।੧।ਰਹਾਉ।

ਕਰਮਿ—ਹਰੇਕ ਜੀਵ ਦੇ ਕੀਤੇ ਕਰਮ ਅਨੁਸਾਰ । ਬਿਧਾਤਾ—ਪੈਦਾ ਕਰਨ ਵਾਲਾ ।੨।

ਗੁਰਿ—ਗੁਰੂ ਨੇ । ਅਨਦਿਨੁ—ਹਰ ਰੋਜ਼ ।੩।

ਇਹੁ—ਇਹ ਜੀਵ । ਨਿਰੰਜਨੁ—(ਨਿਰ-ਅੰਜਨ) ਮਾਇਆ ਦੇ ਮੋਹ-ਰੂਪ ਕਾਲਖ ਤੋਂ ਰਹਿਤ ।੪।

ਜਾਗਾਤੀ—ਮਸੂਲੀਆ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਕਰੁ—ਮਸੂਲ । ਰਤੀਅਹੁ—ਇਕ ਰੱਤੀ ਤੋਂ ।੫।

ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਦੂਜੈ—(ਪ੍ਰਭੂ ਤੋਂ ਬਿਨਾ) ਹੋਰ ਵਿਚ । ਧਾਹੀ—ਢਾਹਾਂ ਮਾਰ ਮਾਰ ਕੇ । ਖਰੀ—ਬਹੁਤ । ਕੁਆਲਿਓ—{ਕੁ-ਆਲਯ} ਭੈੜੇ ਘਰ ਦੀ ।੬।

ਮੰਨਿ—ਮਨਿ, ਮਨ ਵਿਚ । ਹਦੂਰਿ—ਅੰਗ ਸੰਗ । ਕਾਮਣਿ—(ਜੀਵ-) ਇਸਤ੍ਰੀ । ਕੰਠਿ—ਗਲ ਨਾਲ ।

ਸਦਿ—ਸੱਦ ਕੇ । ਬੁਲਾਏ—ਬੁਲਾਇ, ਬੁਲਾ ਕੇ ।੮।

**ਅਰਥ** :—ਪਰਮਾਤਮਾ ਆਪ ਹੀ (ਜੀਵ ਨੂੰ ਆਪਣੇ ਚਰਨਾਂ ਵਿਚ) ਜੋੜਦਾ ਹੈ, (ਆਪਣੀ) ਸੇਵਾ ਭਗਤੀ ਕਰਾਂਦਾ ਹੈ । (ਜਿਸ ਮਨੁੱਖ ਨੂੰ ਪ੍ਰਭੂ) ਗੁਰੂ ਦੇ ਸ਼ਬਦ ਵਿਚ (ਜੋੜਦਾ ਹੈ ਉਸ ਦੇ ਅੰਦਰੋਂ) ਮਾਇਆ ਦਾ ਪਿਆਰ ਦੂਰ ਹੋ ਜਾਂਦਾ ਹੈ । ਪਰਮਾਤਮਾ (ਆਪ) ਸਦਾ ਪਵਿਤ੍ਰ-ਸਰੂਪ ਹੈ, (ਸਭ ਜੀਵਾਂ ਨੂੰ ਆਪਣੇ) ਗੁਣ ਦੇਣ ਵਾਲਾ ਹੈ, ਪਰਮਾਤਮਾ ਆਪ (ਆਪਣੇ) ਗੁਣਾਂ ਵਿਚ (ਜੀਵ ਨੂੰ) ਲੀਨ ਕਰਦਾ ਹੈ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਕੁਰਬਾਨ ਜਾਂਦਾ ਹਾਂ, ਜੇਹੜੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਂਦੇ ਹਨ । ਪਰਮਾਤਮਾ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਸਦਾ ਪਵਿਤ੍ਰ ਹੈ, (ਵਡ-ਭਾਗੀ ਮਨੁੱਖ) ਗੁਰੂ ਦੇ ਸ਼ਬਦ ਦੀ ਰਾਹੀਂ (ਇਸ ਨਾਮ ਨੂੰ ਆਪਣੇ) ਮਨ ਵਿਚ ਵਸਾਂਦੇ ਹਨ ।੧।ਰਹਾਉ।

ਪਰਮਾਤਮਾ ਆਪ ਹੀ ਗੁਰੂ (-ਰੂਪ) ਹੈ, ਆਪ ਹੀ ਦਾਤਾਂ ਦੇਣ ਵਾਲਾ ਹੈ, ਆਪ ਹੀ (ਜੀਵ ਨੂੰ ਉਸ ਦੇ ਕੀਤੇ) ਕਰਮ ਅਨੁਸਾਰ ਪੈਦਾ ਕਰਨ ਵਾਲਾ ਹੈ । ਪ੍ਰਭੂ ਦੇ ਸੇਵਕ ਗੁਰੂ ਦੀ ਸਰਨ ਪੈ ਕੇ ਉਸ ਦੀ ਸੇਵਾ ਭਗਤੀ ਕਰਦੇ ਹਨ, ਤੇ ਉਸ ਨਾਲ ਡੂੰਘੀ ਸਾਂਝ ਪਾਂਦੇ ਹਨ । ਆਤਮਕ ਜੀਵਨ ਦੇਣ ਵਾਲੇ ਹਰਿ ਨਾਮ ਵਿਚ ਜੁੜ ਕੇ ਸੇਵਕ ਜਨ ਆਪਣਾ ਜੀਵਨ ਸੋਹਣਾ ਬਣਾਂਦੇ ਹਨ, ਗੁਰੂ ਦੀ ਮਤਿ ਉੱਤੇ ਤੁਰ ਕੇ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦੇ ਹਨ ।੨।

(ਜਿਸ ਮਨੁੱਖ ਦੇ ਹਿਰਦੇ ਵਿਚੋਂ) ਪੂਰੇ ਗੁਰੂ ਨੇ ਹਉਮੈ ਦੂਰ ਕਰ ਦਿੱਤੀ, ਭਟਕਣਾ ਮੁਕਾ ਦਿੱਤੀ, ਉਸ ਦੇ ਇਸ ਸਰੀਰ—ਗੁਫ਼ਾ ਵਿਚ ਪਰਮਾਤਮਾ ਪ੍ਰਗਟ ਹੋ ਪਿਆ, ਤੇ ਉਸ ਦਾ ਹਿਰਦਾ—ਥਾਂ ਸੁੰਦਰ ਬਣ ਗਿਆ ।

(ਵਡ-ਭਾਗੀ ਮਨੁੱਖ ਗੁਰੂ ਦੀ ਸ਼ਰਨ ਪੈ ਕੇ) ਹਰ ਵੇਲੇ ਪਰਮਾਤਮਾ ਦਾ ਨਾਮ ਸਲਾਹੁੰਦੇ ਹਨ, ਉਸ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਗੁਰੂ ਦੀ ਕਿਰਪਾ ਨਾਲ ਉਸ ਦਾ ਮਿਲਾਪ ਪ੍ਰਾਪਤ ਕਰਦੇ ਹਨ ।੪।

ਇਹ ਜੀਵ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਆਪਣੇ ਸਰੀਰ—ਗੁਫ਼ਾ ਵਿਚ ਪ੍ਰਭੂ ਦੇ ਗੁਣ ਵਿਚਾਰਦਾ ਹੈ, ਤੇ ਉਸ ਦੇ ਹਿਰਦੇ ਵਿਚ ਮੁਰਾਰੀ ਪ੍ਰਭੂ ਦਾ ਮਾਇਆ ਦੇ ਮੋਹ ਦੀ ਕਾਲਖ ਤੋਂ ਬਚਾਣ ਵਾਲਾ ਨਾਮ ਵੱਸ ਪੈਂਦਾ ਹੈ । ਉਸ ਗੁਰੂ ਦੇ ਸ਼ਬਦ ਵਿਚ {ਜੁੜ ਕੇ ਜਿਉਂ ਜਿਉਂ} ਪਰਮਾਤਮਾ ਦੇ ਗੁਣ ਗਾਂਦਾ ਹੈ, ਉਸ ਦਾ ਜੀਵਨ ਸੁੰਦਰ ਬਣ ਜਾਂਦਾ ਹੈ, ਪ੍ਰੀਤਮ ਨੂੰ ਮਿਲ ਕੇ ਆਤਮਕ ਆਨੰਦ ਮਾਣਦਾ ਹੈ ।੪।

ਜੇਹੜਾ ਮਨੁੱਖ ਮਾਇਆ ਦੇ ਪਿਆਰ ਵਿਚ (ਫਸਿਆ ਰਹਿੰਦਾ ਹੈ, ਉਸ ਪਾਸੋਂ) ਮਸੂਲੀਆ ਜਮ—ਰਾਜ ਮਸੂਲ ਲੈਂਦਾ ਹੈ, ਪਰਮਾਤਮਾ ਦੇ ਨਾਮ ਤੋਂ ਖੁੰਝੇ ਹੋਏ ਉਸ ਮਨੁੱਖ ਨੂੰ ਸਜ਼ਾ ਦੇਂਦਾ ਹੈ । ਜਮਰਾਜ ਮਸੂਲੀਆ ਉਸ ਪਾਸੋਂ ਉਸ ਦੀ ਜ਼ਿੰਦਗੀ ਦੀ ਇਕ ਇਕ ਘੜੀ ਦਾ, ਅੱਧੀ ਅੱਧੀ ਘੜੀ ਦਾ ਲੇਖਾ ਲੈਂਦਾ ਹੈ । ਇਕ ਇਕ ਰੱਤੀ ਕਰ ਕੇ, ਇਕ ਇਕ ਮਾਸਾ ਕਰ ਕੇ ਜਮਰਾਜ ਉਸ ਦੇ ਜੀਵਨ—ਕਰਮਾਂ ਦਾ ਤੋਲ ਕਰਾਂਦਾ ਹੈ।੫।

ਜੇਹੜੀ ਜੀਵ-ਇਸਤ੍ਰੀ ਪੇਕੇ ਘਰ ਵਿਚ (ਇਸ ਜੀਵਨ ਵਿਚ) ਪ੍ਰਭੂ ਪਤੀ ਨੂੰ ਯਾਦ ਨਹੀਂ ਕਰਦੀ, ਤੇ ਮਾਇਆ ਦੇ ਮੋਹ ਵਿਚ ਪੈ ਕੇ (—ਆਤਮਕ ਗੁਣਾਂ ਦੀ ਰਾਸਿ ਪੂੰਜੀ) ਲੁਟਾਂਦੀ ਰਹਿੰਦੀ ਹੈ, ਉਹ (ਲੇਖਾ ਦੇਣ ਵੇਲੇ) ਢਾਹਾਂ ਮਾਰ ਮਾਰ ਕੇ ਰੋਂਦੀ ਹੈ, ਉਹ ਜੀਵ-ਇਸਤ੍ਰੀ ਭੈੜੇ ਘਰ ਦੀ ਭੈੜੇ ਰੂਪ ਵਾਲੀ ਭੈੜੇ ਲੱਛਣਾਂ ਵਾਲੀ ਹੀ ਕਹੀ ਜਾਂਦੀ ਹੈ, (ਪੇਕੇ ਘਰ ਰਹਿੰਦਿਆਂ) ਉਸ ਨੇ ਕਦੇ ਸੁਪਨੇ ਵਿਚ ਭੀ ਪ੍ਰਭੂ ਮਿਲਾਪ ਨਾਹ ਕੀਤਾ ।੬।

ਪੇਕੇ ਘਰ ਵਿਚ ਜਿਸ ਜੀਵ-ਇਸਤ੍ਰੀ ਨੇ ਪ੍ਰਭੂ ਪਤੀ ਨੂੰ ਆਪਣੇ ਮਨ ਵਿਚ ਰੱਖਿਆ, ਜਿਸ ਨੂੰ ਪੂਰੇ ਗੁਰੂ ਨੇ (ਪ੍ਰਭੂ-ਪਤੀ ਉਸ ਦੇ) ਅੰਗ-ਸੰਗ (ਵੱਸਦਾ) ਵਿਖਾ ਦਿੱਤਾ ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਨੂੰ ਸਦਾ ਆਪਣੇ ਗਲ ਨਾਲ ਲਾਈ ਰੱਖਿਆ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ-ਪਤੀ ਦੇ ਮਿਲਾਪ ਦਾ ਆਨੰਦ ਮਾਣਦੀ ਰਹਿੰਦੀ ਹੈ, ਉਸ ਦੇ ਹਿਰਦੇ ਦੀ ਸੇਜ ਸੋਹਣੀ ਬਣੀ ਰਹਿੰਦੀ ਹੈ ।੭।

(ਪਰ ਜੀਵਾਂ ਦੇ ਵੱਸ ਦੀ ਗੱਲ ਨਹੀਂ) ਪਰਮਾਤਮਾ ਆਪ ਹੀ (ਜੀਵ ਨੂੰ) ਸੱਦ ਕੇ ਬੁਲਾ ਕੇ (ਆਪਣੇ ਨਾਮ ਦੀ ਦਾਤਿ) ਦੇਂਦਾ ਹੈ, ਆਪ ਹੀ ਆਪਣਾ ਨਾਮ (ਜੀਵ ਦੇ) ਮਨ ਵਿਚ ਵਸਾਂਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਮਿਲਦਾ ਹੈ, ਉਸ ਨੂੰ (ਲੋਕ ਪਰਲੋਕ ਵਿਚ) ਵਡਿਆਈ ਮਿਲਦੀ ਹੈ, ਉਹ ਹਰ ਵੇਲੇ ਸਦਾ ਹੀ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੮।੨੮।੨੯।

**ਮਾਝ ਮਹਲਾ ੩ ॥ ਊਤਮ ਜਨਮੁ ਸੁਥਾਨਿ ਹੈ ਵਾਸਾ ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥ ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥ ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ ॥੧॥ਰਹਾਉ॥ ਅਲਖ ਅਭੇਉ ਹਰਿ ਰਹਿਆ ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥ ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥੨॥ ਦੂਜੈ ਭਾਇ ਪੜੈ ਨਹੀ ਬੂਝੈ ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥ ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥੩॥ ਇਹੁ ਮਨੁ ਚੰਚਲੁ ਵਸਿ ਨ ਆਵੈ ॥ ਦੁਬਿਧਾ ਲਾਗੈ ਦਹ ਦਿਸਿ ਧਾਵੈ ॥ ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥੪॥ ਹਉ ਹਉ ਕਰੇ ਤੈ ਆਪੁ ਜਣਾਏ ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥੫॥ ਉਪਜੈ ਪਚੈ ਹਰਿ ਬੂਝੈ ਨਾਹੀ ॥ ਅਨਦਿਨੁ ਦੂਜੈ ਭਾਈ ਫਿਰਾਹੀ ॥ ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥੬॥ ਪਿਰੁ ਪਰਦੇਸਿ, ਸਿਗਾਰ ਬਣਾਏ ॥ ਮਨਮੁਖ ਅੰਧੁ ਐਸੇ ਕਰਮ ਕਮਾਏ ॥ ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥੭॥ ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥੮॥ ਸਭ ਮਹਿ ਵਰਤੈ ਏਕੋ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥ {ਪੰਨਾ ੧੨੭}**

**ਪਦ ਅਰਥ** :—ਸੁਥਾਨਿ—ਸ੍ਰੇਸ਼ਟ ਥਾਂ ਵਿਚ । ਸੇਵਹਿ—ਸੇਵਾ ਕਰਦੇ ਹਨ, ਆਸਰਾ ਲੈਂਦੇ ਹਨ । ਘਰ ਮਾਹਿ—ਗ੍ਰਿਹਸਤ ਵਿਚ ਰਹਿੰਦੇ ਹੋਏ ਹੀ । ਰਸਿ—ਰਸ ਵਿਚ ।੧।

ਬੁਝਿ—ਸਮਝ ਕੇ । ਮੰਨਿ—ਮਨਿ, ਮਨ ਵਿਚ ।੧।ਰਹਾਉ।

ਅਲਖ—ਅਦ੍ਰਿਸ਼ਟ । ਉਪਾਇ ਕਿਤੀ—(ਹੋਰ) ਕਿਸੇ ਭੀ ਉਪਾਉ ਨਾਲ । ਭੇਟੈ—ਮਿਲਦਾ ਹੈ ।੨।

ਤ੍ਰਿਬਿਧਿ—ਤਿੰਨ ਕਿਸਮਾਂ ਵਾਲੀ, ਤਿੰਨ ਗੁਣਾਂ ਵਾਲੀ । ਲੂਝੈ—ਖਿੱਝਦਾ ਹੈ, ਸੜਦਾ ਹੈ ।੩।

ਦੁਬਿਧਾ—ਦੁ-ਕਿਸਮਾ-ਪਨ, ਦੁਚਿੱਤਾ-ਪਨ । ਦਹ ਦਿਸਿ-ਦਸੀਂ ਪਾਸੀਂ । ਰਾਤਾ—ਮਸਤ । ਪਚਾਵਣਿਆ-ਖ਼ੁਆਰ ਹੁੰਦਾ ।੪।

ਤੈ—ਅਤੇ । ਆਪੁ—ਆਪਣਾ ਆਪ । ਥਾਇ ਨ ਪਾਏ—ਪਰਵਾਨ ਨਹੀਂ ਹੁੰਦਾ ।੫।

ਪਚੈ—ਖ਼ੁਆਰ ਹੁੰਦਾ ਹੈ । ਫਿਰਾਹੀ—ਫਿਰਦੇ ਹਨ, ਫਿਰਾਹਿ ।੬।

ਪਰਦੇਸਿ—ਪਰਦੇਸ ਵਿਚ । ਅੰਧੁ—ਅੰਨ੍ਹਾ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ ।੭।

ਜਾਤਾ—ਪਛਾਣਿਆ, ਸਾਂਝ ਪਾਈ । ਸਬਦਿ—ਸ਼ਬਦ ਦੀ ਰਾਹੀਂ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ।੮।

ਸੋਈ—ਉਹ (ਪਰਮਾਤਮਾ) ਹੀ ।੯।

**ਅਰਥ** :—ਜੇਹੜੇ ਮਨੁੱਖ ਗੁਰੂ ਦਾ ਆਸਰਾ-ਪਰਨਾ ਲੈਂਦੇ ਹਨ, ਜੇਹੜੇ ਮਨੁੱਖ (ਸਾਧ ਸੰਗਤਿ-) ਸ੍ਰੇਸ਼ਟ ਥਾਂ ਵਿਚ ਨਿਵਾਸ ਰੱਖਦੇ ਹਨ, ਉਹਨਾਂ ਦਾ ਮਨੁੱਖਾ ਜਨਮ ਸ੍ਰੇਸ਼ਟ ਹੋ ਜਾਂਦਾ ਹੈ (ਸੁਧਰ ਜਾਂਦਾ ਹੈ) । ਉਹ ਗ੍ਰਿਹਸਤ ਵਿਚ ਰਹਿੰਦੇ ਹੋਏ ਹੀ (ਮਾਇਆ ਵਲੋਂ) ਨਿਰਲੇਪ ਰਹਿੰਦੇ ਹਨ । ਉਹ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਟਿਕੇ ਰਹਿੰਦੇ ਹਨ, ਉਹ ਸਦਾ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਪ੍ਰਭੂ ਦੇ ਨਾਮ-ਰਸ ਵਿਚ ਉਹਨਾਂ ਦਾ ਮਨ ਰੱਜਿਆ ਰਹਿੰਦਾ ਹੈ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਕੁਰਬਾਨ ਜਾਂਦਾ ਹਾਂ, ਜੇਹੜੇ (ਧਾਰਮਿਕ ਪੁਸਤਕਾਂ) ਪੜ੍ਹ ਕੇ ਸਮਝ ਕੇ (ਪਰਮਾਤਮਾ ਦਾ ਨਾਮ ਆਪਣੇ) ਮਨ ਵਿਚ ਵਸਾਂਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਗੁਰੂ ਦੀ ਬਾਣੀ) ਪੜ੍ਹਦੇ ਹਨ, ਪਰਮਾਤਮਾ ਦਾ ਨਾਮ ਸਲਾਹੁੰਦੇ ਹਨ, ਤੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਸੋਭਾ ਪਾਂਦੇ ਹਨ ।੧।ਰਹਾਉ।

ਪਰਮਾਤਮਾ ਅਦ੍ਰਿਸ਼ਟ ਹੈ, ਉਸ ਦਾ ਭੇਦ ਨਹੀਂ ਪਾਇਆ ਜਾ ਸਕਦਾ, ਉਹ (ਸਭ ਜੀਵਾਂ ਵਿਚ ਹਰ ਥਾਂ) ਵਿਆਪਕ ਹੈ, (ਗੁਰੂ ਦੀ ਸਰਨ ਤੋਂ ਬਿਨਾ ਹੋਰ) ਕਿਸੇ ਭੀ ਤਰੀਕੇ ਨਾਲ ਉਸ ਦਾ ਮਿਲਾਪ ਨਹੀਂ ਹੋ ਸਕਦਾ । ਜਦੋਂ ਪਰਮਾਤਮਾ (ਕਿਸੇ ਜੀਵ ਉੱਤੇ) ਮਿਹਰ ਕਰਦਾ ਹੈ, ਤਾਂ (ਉਸ ਨੂੰ) ਗੁਰੂ ਮਿਲਦਾ ਹੈ, (ਇਸ ਤਰ੍ਹਾਂ ਪਰਮਾਤਮਾ ਆਪਣੀ) ਮਿਹਰ ਦੀ ਨਜ਼ਰ ਨਾਲ ਉਸ ਨੂੰ ਅਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ ।੨।

ਜੇਹੜਾ ਮਨੁੱਖ ਮਾਇਆ ਦੇ ਪਿਆਰ ਵਿਚ ਫਸਿਆ ਹੋਇਆ ਹੈ, ਉਹ (ਜੇ ਧਾਰਮਿਕ ਪੁਸਤਕਾਂ) ਪੜ੍ਹਦਾ (ਭੀ) ਹੈ ਤਾਂ ਉਹਨੂੰ ਨੂੰ ਸਮਝਦਾ ਨਹੀਂ ਹੈ, ਉਹ (ਧਾਰਮਿਕ ਪੁਸਤਕਾਂ ਪੜ੍ਹਦਾ ਹੋਇਆ ਭੀ) ਤ੍ਰਿਗੁਣੀ ਮਾਇਆ ਦੀ ਖ਼ਾਤਰ (ਅੰਦਰੇ ਅੰਦਰ) ਕੁੜ੍ਹਦਾ ਰਹਿੰਦਾ ਹੈ । ਤ੍ਰਿਗੁਣੀ ਮਾਇਆ (ਦੇ ਮੋਹ) ਦੇ ਬੰਧਨ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਟੁੱਟਦੇ ਹਨ । ਗੁਰੂ ਦੇ ਸ਼ਬਦ ਵਿਚ ਜੋੜ ਕੇ ਹੀ (ਪਰਮਾਤਮਾ ਜੀਵ ਨੂੰ) ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਦਿਵਾਂਦਾ ਹੈ ।੩।

(ਮਾਇਆ-ਵ੍ਹੇੜੇ ਮਨੁੱਖ ਦਾ) ਇਹ ਮਨ ਚੰਚਲ (ਸੁਭਾਵ ਵਾਲਾ ਰਹਿੰਦਾ) ਹੈ, (ਉਸ ਦੇ ਆਪਣੇ ਉੱਦਮ ਨਾਲ) ਕਾਬੂ ਵਿਚ ਨਹੀਂ ਆਉਂਦਾ, (ਉਸ ਦਾ ਮਨ ਮਾਇਆ ਦੇ ਕਾਰਨ) ਡਾਵਾਂ ਡੋਲ ਹਾਲਤ ਵਿਚ ਟਿਕਿਆ ਰਹਿੰਦਾ ਹੈ, ਤੇ (ਮਾਇਆ ਦੀ ਖ਼ਾਤਰ) ਦਸੀਂ ਪਾਸੀਂ ਦੌੜਦਾ ਰਹਿੰਦਾ ਹੈ । (ਆਤਮਕ ਮੌਤ ਲਿਆਉਣ ਵਾਲੀ ਮਾਇਆ-ਰੂਪ) ਜ਼ਹਿਰ ਦਾ ਹੀ ਉਹ ਕੀੜਾ (ਬਣਿਆ ਰਹਿੰਦਾ) ਹੈ, (ਜਿਵੇਂ ਵਿਸ਼ਟੇ ਦਾ ਕੀੜਾ ਵਿਸ਼ਟੇ ਵਿਚ ਪ੍ਰਸੰਨ ਰਹਿੰਦਾ ਹੈ), ਉਹ ਇਸ ਜ਼ਹਿਰ ਵਿਚ ਹੀ ਖ਼ੁਸ਼ ਰਹਿੰਦਾ ਹੈ, ਤੇ ਇਸ ਜ਼ਹਿਰ ਵਿਚ ਹੀ (ਉਸ ਦਾ ਆਤਮਕ ਜੀਵਨ) ਖ਼ੁਆਰ ਹੁੰਦਾ ਰਹਿੰਦਾ ਹੈ ।੪।

(ਮਾਇਆ-ਵੇੜ੍ਹਿਆ ਮਨੁੱਖ ਸਦਾ) ਹਉਮੈ ਦੇ ਬੋਲ ਬੋਲਦਾ ਹੈ, ਆਪਣੇ ਆਪ ਨੂੰ ਵੱਡਾ ਜ਼ਾਹਰ ਕਰਦਾ ਹੈ, (ਆਪਣੇ ਵੱਲੋਂ ਮਿੱਥੇ ਹੋਏ ਧਾਰਮਿਕ) ਕੰਮ (ਭੀ) ਵਧੇਰੇ ਕਰਦਾ ਹੈ, ਪਰ ਉਸਦਾ ਕੋਈ ਕੰਮ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਨਹੀਂ ਹੁੰਦਾ । (ਪਰ, ਹੇ ਪ੍ਰਭੂ !) ਤੇਰੀ ਮਿਹਰ ਤੋਂ ਬਿਨਾ (ਜੀਵ ਪਾਸੋਂ) ਕੁਝ ਨਹੀਂ ਹੋ ਸਕਦਾ (ਹੇ ਭਾਈ !) ਜਿਸ ਮਨੁੱਖ ਉੱਤੇ ਪ੍ਰਭੂ ਦਇਆ ਕਰਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੫।

ਜੇਹੜਾ ਮਨੁੱਖ ਪਰਮਾਤਮਾ ਨਾਲ ਸਾਂਝ ਨਹੀਂ ਪਾਂਦਾ, ਉਹ ਕਦੇ ਜੰਮਦਾ ਹੈ ਕਦੇ ਸੜਦਾ ਹੈ (ਭਾਵ ਉਹ ਕਦੇ ਤਾਂ ਸੁਖ ਦਾ ਸਾਹ ਲੈਂਦਾ ਹੈ ਕਦੇ ਹਾਹੁਕੇ ਲੈਂਦਾ ਹੈ) । ਜੇਹੜੇ ਮਨੁੱਖ (ਪ੍ਰਭੂ ਨੂੰ ਵਿਸਾਰ ਕੇ) ਮਾਇਆ ਦੇ ਮੋਹ ਵਿਚ

ਮਸਤ ਰਹਿੰਦੇ ਹਨ, ਉਹ ਹਰ ਵੇਲੇ (ਮਾਇਆ ਦੀ ਖ਼ਾਤਰ ਹੀ) ਭਟਕਦੇ ਫਿਰਦੇ ਰਹਿੰਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ, ਉਹ ਆਖ਼ਰ (ਦੁਨੀਆ ਤੋਂ) ਪਛੁਤਾਂਦਾ ਹੀ ਜਾਂਦਾ ਹੈ ।੬।

(ਇਸਤ੍ਰੀ ਦਾ) ਪਤੀ ਪਰਦੇਸ ਵਿਚ ਹੋਵੇ ਤੇ ਉਹ (ਆਪਣੇ ਸਰੀਰ ਦਾ) ਸ਼ਿੰਗਾਰ ਕਰਦੀ ਰਹੇ (ਅਜੇਹੀ ਇਸਤ੍ਰੀ ਨੂੰ ਸੁਖ ਨਹੀਂ ਮਿਲ ਸਕਦਾ), ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ (ਭੀ) ਇਹੋ ਜਿਹੇ ਕਰਮ ਹੀ ਕਰਦਾ ਹੈ । ਉਸ ਨੂੰ ਇਸ ਲੋਕ ਵਿਚ (ਭੀ) ਸੋਭਾ ਨਹੀਂ ਮਿਲਦੀ, ਤੇ ਪਰਲੋਕ ਵਿਚ ਭੀ ਸਹਾਰਾ ਨਹੀਂ ਮਿਲਦਾ । ਉਹ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਜਾਂਦਾ ਹੈ ।੭।

ਕਿਸੇ ਵਿਰਲੇ ਮਨੁੱਖ ਨੇ ਪਰਮਾਤਮਾ ਦੇ ਨਾਮ ਨਾਲ ਡੂੰਘੀ ਸਾਂਝ ਪਾਈ ਹੈ । ਕੋਈ ਵਿਰਲਾ ਮਨੁੱਖ ਪੂਰੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਨਾਲ ਸਾਂਝ ਪਾਂਦਾ ਹੈ । (ਜੇਹੜਾ ਸਾਂਝ ਪਾਂਦਾ ਹੈ) ਉਹ ਹਰ ਰੋਜ਼ ਦਿਨ ਰਾਤ ਪ੍ਰਭੂ ਦੀ ਭਗਤੀ ਕਰਦਾ ਹੈ, ਤੇ ਆਤਮਕ ਅਡੋਲਤਾ ਵਿਚ ਹੀ ਟਿਕਿਆ ਰਹਿ ਕੇ ਆਤਮਕ ਆਨੰਦ ਮਾਣਦਾ ਹੈ ।੮।

ਕੋਈ ਵਿਰਲਾ ਮਨੁੱਖ ਗੁਰੂ ਦੀ ਸਰਨ ਪੈ ਕੇ ਸਮਝਦਾ ਹੈ ਕਿ ਇਕ ਪਰਮਾਤਮਾ ਹੀ ਸਭ ਜੀਵਾਂ ਵਿਚ ਮੌਜੂਦ ਹੈ । ਹੇ ਨਾਨਕ ! ਜੇਹੜੇ ਮਨੁੱਖ (ਉਸ ਸਰਬ-ਵਿਆਪਕ ਪਰਮਾਤਮਾ ਦੇ) ਨਾਮ ਵਿਚ ਮਸਤ ਰਹਿੰਦੇ ਹਨ, ਉਹ ਆਪਣਾ ਜੀਵਨ ਸੁੰਦਰ ਬਣਾ ਲੈਂਦੇ ਹਨ । ਪ੍ਰਭੂ ਮਿਹਰ ਕਰ ਕੇ ਆਪ ਹੀ ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੯।੨੯।੩੦।

ਮਾਝ ਮਹਲਾ ੩ ॥ ਮਨਮੁਖ ਪੜਹਿ ਪੰਡਤਿ ਕਹਾਵਹਿ ॥ ਦੂਜੈ ਭਾਇ ਮਹਾ ਦੁਖੁ ਪਾਵਹਿ ॥ ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥ ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥੧॥ਰਹਾਉ॥ ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ ॥ ਅਗਿਆਨ ਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥ ਅਕਥੋ ਕਥੀਐ ਸਬਦਿ ਸੁਹਾਵੈ ॥ ਗੁਰਮਤੀ ਮਨਿ ਸਚੋ ਭਾਵੈ ॥ ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥੩॥ ਜੋ ਸਚਿ ਰਤੇ ਤਿਨ ਸਚੋ ਭਾਵੈ ॥ ਆਪੇ ਦੇਇ ਨ ਪਛੋਤਾਵੈ ॥ ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥੪॥ ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥ ਗੁਰ ਪਰਸਾਦੀ ਅਨਦਿਨੁ ਜਾਗੈ ॥ ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ ॥੫॥ ਤ੍ਰੈਗੁਣ ਪੜਹਿ ਹਰਿ ਤਤੁ ਨ ਜਾਣਹਿ ॥ ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥ ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ ॥੬॥ ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ ਦੂਜੈ ਭਾਇਆ ॥ ਤ੍ਰੈਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ ॥੭॥ ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥ ਗੁਰ ਸਬਦੀ ਸਹਸਾ ਦੂਖੁ ਚੁਕਾਏ ॥ ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥ {ਪੰਨਾ ੧੨੮}

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਪੜਹਿ—ਪੜ੍ਹਦੇ ਹਨ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਬਿਖਿਆ—ਮਾਇਆ । ਮਾਤੇ—ਮਸਤ ।੧।

ਤੇ—ਤੋਂ । ਗੁਰ ਸੇਵਾ ਤੇ—ਗੁਰੂ ਦੀ ਸਰਨ ਪਿਆਂ । ਸਹਜਿ—ਆਤਮਕ ਅਡੋਲਤਾ ਵਿਚ ।੧।ਰਹਾਉ।

ਰਸੁ—ਸੁਆਦ, ਆਨੰਦ । ਵਾਦੁ—ਝਗੜਾ, ਬਹਸ । ਅਗਿਆਨ—ਗਿਆਨ-ਹੀਨਤਾ, ਬੇ-ਸਮਝੀ ।੨।

ਅਕਥੋ—ਅਕੱਥੁ, ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਸੁਹਾਵੈ—ਪਿਆਰਾ ਲੱਗਦਾ ਹੈ । ਸਚੋ—ਸਦਾ-ਥਿਰ ਪ੍ਰਭੂ । ਰਵਹਿ—ਸਿਮਰਦੇ ਹਨ । ਸਚਿ—ਸਦਾ-ਥਿਰ ਪ੍ਰਭੂ ਵਿਚ ।੩।

ਭਾਵੈ—ਚੰਗਾ ਲੱਗਦਾ ਹੈ । ਦੇਇ—ਦੇਂਦਾ ਹੈ । ਜਾਤਾ—ਸਾਂਝ ਪਾ ਲਈ ।੪।

ਜਾਗੈ—ਸੁਚੇਤ ਰਹਿੰਦਾ ਹੈ ।੫।

ਤ੍ਰੈਗੁਣ—ਤ੍ਰਿਗੁਣੀ ਮਾਇਆ ਦੀ ਖ਼ਾਤਰ । ਤਤੁ—ਅਸਲੀਅਤ । ਮੂਲਹੁ—ਮੂਲ ਤੋਂ, ਪ੍ਰਭੂ ਤੋਂ ।੬।

ਤ੍ਰਿਬਿਧਿ—ਤਿੰਨ ਗੁਣਾਂ ਵਾਲੀ ।੭।

ਤਿਸੁ ਭਾਵੈ—ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ । ਸਹਸਾ—ਸਹਮ ।੮।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਵੇਦ ਆਦਿਕ ਧਰਮ ਪੁਸਤਕਾਂ) ਪੜ੍ਹਦੇ ਹਨ (ਤੇ ਇਸ ਕਾਰਨ ਆਪਣੇ ਆਪ ਨੂੰ) ਪੰਡਿਤ ਵਿਦਵਾਨ ਅਖਵਾਂਦੇ ਹਨ (ਪਰ ਫਿਰ ਭੀ ਉਹ) ਮਾਇਆ ਦੇ ਪਿਆਰ ਵਿਚ (ਟਿਕੇ ਰਹਿੰਦੇ ਹਨ, ਧਰਮ-ਪੁਸਤਕਾਂ ਪੜ੍ਹਦੇ ਹੋਏ ਭੀ ਹਉਮੈ ਆਦਿਕ ਦਾ) ਵੱਡਾ ਦੁੱਖ ਸਹਿੰਦੇ ਰਹਿੰਦੇ ਹਨ । ਮਾਇਆ ਦੇ ਮੋਹ ਵਿਚ ਮਸਤ ਰਹਿਣ ਕਰਕੇ ਉਹਨਾਂ ਨੂੰ (ਆਤਮਕ ਜੀਵਨ ਦੀ) ਕੁਝ ਭੀ ਸਮਝ ਨਹੀਂ ਪੈਂਦੀ, ਉਹ ਮੁੜ ਮੁੜ ਜੂਨਾਂ ਵਿਚ ਪਏ ਰਹਿੰਦੇ ਹਨ ।੧।

(ਹੇ ਭਾਈ !) ਮੈਂ ਤਾਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਕੁਰਬਾਨ ਜਾਂਦਾ ਹਾਂ, ਜੇਹੜੇ ਹਉਮੈ ਦੂਰ ਕਰ ਕੇ (ਗੁਰੂ-ਚਰਨਾਂ ਵਿਚ) ਮਿਲੇ ਰਹਿੰਦੇ ਹਨ । ਗੁਰੂ ਦੀ ਸਰਨ ਪੈਣ ਦੇ ਕਾਰਨ ਪਰਮਾਤਮਾ ਉਹਨਾਂ ਦੇ ਮਨ ਵਿਚ ਆ ਵੱਸਦਾ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਉਹ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦੇ ਹਨ ।੧।ਰਹਾਉ।

(ਆਪਣੇ ਆਪ ਨੂੰ ਪੰਡਿਤ ਅਖਵਾਣ ਵਾਲੇ ਲੋਕ) ਵੇਦ (ਤਾਂ) ਪੜ੍ਹਦੇ ਹਨ, (ਪਰ) ਉਹਨਾਂ ਨੂੰ ਪਰਮਾਤਮਾ ਦੇ ਮਿਲਾਪ ਦਾ ਆਨੰਦ ਨਹੀਂ ਆਉਂਦਾ । (ਵੇਦ ਆਦਿਕ ਪੜ੍ਹ ਕੇ ਤਾਂ ਉਹ ਸਿਰਫ਼ ਕੋਈ ਨਾ ਕੋਈ) ਧਰਮ-ਚਰਚਾ, ਬਹਸ ਹੀ (ਹੋਰਨਾਂ ਨੂੰ) ਸੁਣਾਂਦੇ ਹਨ (ਆਪ ਉਹ) ਮਾਇਆ ਦੇ ਮੋਹ ਵਿਚ ਹੀ ਟਿਕੇ ਰਹਿੰਦੇ ਹਨ । ਉਹਨਾਂ ਦੀ ਆਪਣੀ ਮਤਿ ਬੇਸਮਝੀ ਵਾਲੀ ਹੀ ਰਹਿੰਦੀ ਹੈ, ਉਹਨਾਂ ਦੇ ਅੰਦਰ ਮਾਇਆ ਦੇ ਮੋਹ ਦਾ ਹਨੇਰਾ ਟਿਕਿਆ ਰਹਿੰਦਾ ਹੈ । ਗੁਰੂ ਦੀ ਸਰਨ ਪੈਣ ਵਾਲੇ ਮਨੁੱਖ (ਹੀ ਗੁਰੂ ਪਾਸੋਂ) ਮਤਿ ਲੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਸਕਦੇ ਹਨ ।੨।

(ਜਿਸ ਹਿਰਦੇ ਵਿਚ) ਅਕੱਥ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਰਹੇ, (ਉਸ ਹਿਰਦੇ ਵਿਚ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਪਰਮਾਤਮਾ) ਸੋਹਣਾ ਲੱਗਣ ਲੱਗ ਪੈਂਦਾ ਹੈ । ਗੁਰੂ ਦੇ ਉਪਦੇਸ਼ ਨਾਲ ਸਦਾ-ਥਿਰ ਪ੍ਰਭੂ (ਮਨੁੱਖ ਦੇ) ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ । (ਗੁਰੂ ਦੀ ਸਰਨ ਪੈਣ ਵਾਲੇ ਮਨੁੱਖ) ਦਿਨ ਰਾਤ ਸਦਾ-ਥਿਰ ਪਰਮਾਤਮਾ ਨੂੰ ਹੀ ਸਿਮਰਦੇ ਰਹਿੰਦੇ ਹਨ, (ਉਹਨਾਂ ਦਾ) ਇਹ ਮਨ ਸਦਾ-ਥਿਰ ਪ੍ਰਭੂ (ਦੇ ਪ੍ਰੇਮ ਰੰਗ) ਵਿਚ ਰੰਗਿਆ ਰਹਿੰਦਾ ਹੈ ।੩।

ਜੇਹੜੇ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੇ ਪ੍ਰੇਮ ਰੰਗ) ਵਿਚ ਰੰਗੇ ਰਹਿੰਦੇ ਹਨ, ਉਹਨਾਂ ਨੂੰ ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਪਿਆਰਾ ਲੱਗਦਾ ਹੈ । (ਇਹ ਦਾਤਿ ਪਰਮਾਤਮਾ) ਆਪ ਹੀ (ਉਹਨਾਂ ਨੂੰ) ਦੇਂਦਾ ਹੈ, (ਇਹ ਦਾਤਿ ਦੇ ਕੇ ਉਹ) ਪਛੁਤਾਂਦਾ ਨਹੀਂ (ਕਿਉਂਕਿ ਇਸ ਦਾਤਿ ਦੀ ਬਰਕਤਿ ਨਾਲ) ਗੁਰੂ ਦੇ

ਸ਼ਬਦ ਵਿਚ ਜੁੜ ਕੇ ਉਹ ਸਦਾ-ਥਿਰ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਰੱਖਦੇ ਹਨ, ਤੇ ਸਦਾ-ਥਿਰ ਪ੍ਰਭੂ (ਦੇ ਚਰਨਾਂ) ਵਿਚ ਮਿਲ ਕੇ ਆਤਮਕ ਆਨੰਦ ਮਾਣਦੇ ਹਨ ।੪।

(ਅਜੇਹੇ ਮਨੁੱਖਾਂ ਦੇ ਹਿਰਦੇ ਨੂੰ) ਝੂਠ ਪੋਹ ਨਹੀਂ ਸਕਦਾ, ਠੱਗੀ ਪੋਹ ਨਹੀਂ ਸਕਦੀ, ਵਿਕਾਰਾਂ ਦੀ ਮੈਲ ਨਹੀਂ ਲੱਗਦੀ । ਜਿਸ ਮਨੁੱਖ ਦੇ ਹਿਰਦੇ ਵਿਚ ਪਵਿਤ੍ਰ-ਸਰੂਪ ਪਰਮਾਤਮਾ ਦਾ ਨਾਮ ਵੱਸਦਾ ਹੈ, ਉਹ ਗੁਰੂ ਦੀ ਕਿਰਪਾ ਨਾਲ ਹਰ ਵੇਲੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ, ਉਸ ਦੀ ਸੁਰਤਿ ਪਰਮਾਤਮਾ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੫।

ਜੇਹੜੇ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਂਦੇ, ਉਹ (ਜਗਤ ਦੇ) ਮੂਲ-ਪਰਮਾਤਮਾ (ਦੀ ਯਾਦ) ਤੋਂ ਖੁੰਝੇ ਰਹਿੰਦੇ ਹਨ, ਉਹ ਜਗਤ ਦੇ ਅਸਲੇ ਪ੍ਰਭੂ ਨਾਲ ਡੂੰਘੀ ਸਾਂਝ ਨਹੀਂ ਪਾਂਦੇ, ਤੇ ਉਹ ਸਦਾ ਤ੍ਰਿਗੁਣੀ ਮਾਇਆ ਦੇ ਲੇਖੇ ਹੀ ਪੜ੍ਹਦੇ ਰਹਿੰਦੇ ਹਨ । ਮਾਇਆ ਦੇ ਮੋਹ ਵਿਚ ਗ਼ਲਤਾਨ ਉਹਨਾਂ ਮਨੁੱਖਾਂ ਨੂੰ (ਪਰਮਾਤਮਾ ਦੀ ਭਗਤੀ ਕਰਨ ਬਾਰੇ) ਕੁਝ ਭੀ ਨਹੀਂ ਸੁੱਝਦਾ । (ਹੇ ਭਾਈ !) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ ।੬।

(ਪੰਡਿਤ) ਵੇਦ (ਆਦਿਕ ਧਰਮ-ਪੁਸਤਕ) ਨੂੰ ਉੱਚੀ ਉੱਚੀ ਪੜ੍ਹਦਾ ਹੈ, (ਪਰ ਉਸ ਦੇ ਅੰਦਰ) ਤ੍ਰਿਗੁਣੀ ਮਾਇਆ (ਦਾ ਪ੍ਰਭਾਵ ਬਣਿਆ ਰਹਿੰਦਾ ਹੈ) । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਆਤਮਕ ਜੀਵਨ ਨੂੰ) ਨਹੀਂ ਸਮਝਦੇ (ਉਹਨਾਂ ਦਾ ਮਨ) ਮਾਇਆ ਦੇ ਪਿਆਰ ਵਿਚ ਹੀ (ਟਿਕਿਆ ਰਹਿੰਦਾ ਹੈ) । ਉਹ (ਇਹਨਾਂ ਧਰਮ-ਪੁਸਤਕਾਂ ਨੂੰ) ਤ੍ਰਿਗੁਣੀ ਮਾਇਆ (ਕਮਾਣ) ਦੀ ਖ਼ਾਤਰ ਪੜ੍ਹਦੇ ਹਨ, ਇੱਕ ਪਰਮਾਤਮਾ ਨਾਲ ਸਾਂਝ ਨਹੀਂ ਪਾਂਦੇ (ਧਰਮ-ਪੁਸਤਕਾਂ ਪੜ੍ਹਦੇ ਹੋਏ ਭੀ ਇਸ ਭੇਤ ਨੂੰ) ਸਮਝਣ ਤੋਂ ਬਿਨਾ ਦੁੱਖ (ਹੀ) ਪਾਂਦੇ ਰਹਿੰਦੇ ਹਨ ।੭।

(ਪਰ ਜੀਵਾਂ ਦੇ ਵੀ ਕੀਹ ਵੱਸ ?) ਜਦੋਂ ਪਰਮਾਤਮਾ ਦੀ ਆਪਣੀ ਰਜ਼ਾ ਹੁੰਦੀ ਹੈ, ਤਦੋਂ ਉਹ ਆਪ (ਹੀ ਜੀਵਾਂ ਨੂੰ ਆਪਣੇ ਚਰਨਾਂ ਵਿਚ) ਮਿਲਾਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਸਹਮ ਤੇ ਦੁੱਖ ਦੂਰ ਕਰਦਾ ਹੈ ।

ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਆਪਣਾ ਨਾਮ ਸਿਮਰਨ ਦੀ ਸਦਾ-ਥਿਰ ਰਹਿਣ ਵਾਲੀ ਇੱਜ਼ਤ ਦੇਂਦਾ ਹੈ, ਉਹ ਮਨੁੱਖ ਪ੍ਰਭੂ ਦਾ ਨਾਮ ਸਿਮਰਨ ਨੂੰ ਹੀ (ਜੀਵਨ ਮਨੋਰਥ) ਮੰਨ ਕੇ ਆਤਮਕ ਆਨੰਦ ਮਾਣਦਾ ਹੈ ।੮।੩੦।੩੧।

ਮਾਝ ਮਹਲਾ ੩ ॥ ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥ ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥ ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥੧॥ਰਹਾਉ॥ ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥ ਨਾਮੁ ਪਦਾਰਥੁ ਨਉਨਿਧਿ ਪਾਏ ਤ੍ਰੈਗੁਣ ਮੇਟਿ ਸਮਾਵਣਿਆ ॥੨॥ ਹਉਮੈ ਕਰੈ ਨਿਹਕਰਮੀ ਨ ਹੋਵੈ ॥ ਗੁਰ ਪਰਸਾਦੀ ਹਉਮੈ ਖੋਵੈ ॥ ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥੩॥ ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥ ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥੪॥ ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥ ਅਹਿ ਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥੫॥ ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥ ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥ ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ ॥੬॥ ਰਤਨੁ ਪਦਾਰਥੁ ਘਰ ਤੇ ਪਾਇਆ ॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥੭॥ ਆਪਿ ਉਪਾਏ ਤੈ ਆਪੇ ਵੇਖੈ ॥

ਸਤਿਗੁਰੁ ਸੇਵੈ ਸੋ ਜਨੁ ਲੇਖੈ ॥ ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥ {ਪੰਨਾ ੧੨੮-੧੨੯}

**ਪਦ ਅਰਥ** :—ਨਿਰਗੁਣੁ—{ਨਿਗੁ.ਲਣ} ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰੇ । ਸਰਗੁਣੁ—{ਸਗੁ.ਲਣ} ਜਿਸ ਵਿਚ ਮਾਇਆ ਦੇ ਤਿੰਨ ਗੁਣ ਮੌਜੂਦ ਹਨ । ਤਤੁ—ਅਸਲੀਅਤ ।੧।

ਸਾਦੁ—ਸੁਆਦ, ਆਨੰਦ ।੧।ਰਹਾਉ।

ਨਿਹਕਰਮੀ—ਨਿਰਲੇਪ, ਵਾਸਨਾ-ਰਹਿਤ । ਗਿਆਨਿ—ਗਿਆਨ ਦੀ ਰਾਹੀਂ । ਨਉ ਨਿਧਿ—ਨੌ ਖ਼ਜ਼ਾਨੇ ।੨।

ਬਿਬੇਕੁ—ਚੰਗੇ ਮੰਦੇ ਦੀ ਪਰਖ । ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ ।੩।

ਸਰੁ—(ਮਾਨ-) ਸਰ । ਹੋਈ—ਹੋਇ, ਹੋ ਕੇ ।੪।

ਹੰਸਾ—ਜੀਵਾਤਮਾ । ਸਰਿ—ਸਰ ਵਿਚ, ਮਾਨਸਰ ਵਿਚ । ਅਹਿ—ਦਿਨ । ਨਿਸਿ—ਰਾਤ । ਸਾਚੈ—ਸਦਾ-ਥਿਰ ਪ੍ਰਭੂ ਵਿਚ ।੫।

ਬਗੁ—ਬਗੁਲਾ, ਬਗਲੇ ਵਾਂਗ ਪਖੰਡੀ । ਪਰੁ—ਪਰੰਤੂ ।੬।

ਘਰ ਤੇ—ਹਿਰਦੇ ਵਿਚੋਂ ਹੀ । ਸਤਿਗੁਰਿ—ਸਤਿਗੁਰ ਨੇ । ਪਰਸਾਦਿ—ਕਿਰਪਾ ਨਾਲ । ਘਟਿ—ਹਿਰਦੇ ਵਿਚ । ਆਪੁ—ਆਪਣਾ ਆਪ ।੭।

ਤੈ—ਅਤੇ । ਵੇਖੈ—ਸੰਭਾਲ ਕਰਦਾ ਹੈ । ਲੇਖੈ—ਲੇਖੇ ਵਿਚ, ਪਰਵਾਨ ।੮।

**ਅਰਥ** :—ਉਹ ਪਰਮਾਤਮਾ ਆਪ ਹੀ ਉਸ ਸਰੂਪ ਵਾਲਾ ਹੈ ਜਿਸ ਵਿਚ ਮਾਇਆ ਦੇ ਤਿੰਨ ਗੁਣਾਂ ਦਾ ਲੇਸ਼ ਨਹੀਂ ਹੁੰਦਾ, ਆਪ ਹੀ ਉਸ ਸਰੂਪ ਵਾਲਾ ਹੈ ਜਿਸ ਵਿਚ ਮਾਇਆ ਦੇ ਤਿੰਨ ਗੁਣ ਮੌਜੂਦ ਹਨ (ਆਕਾਰ ਤੋਂ ਰਹਿਤ ਭੀ ਆਪ ਹੀ ਹੈ, ਤੇ ਇਹ ਦਿੱਸਦਾ ਆਕਾਰ ਰੂਪ ਭੀ ਆਪ ਹੀ ਹੈ) । ਜੇਹੜਾ ਮਨੁੱਖ ਉਸ ਅਸਲੇ ਨੂੰ ਪਛਾਣਦਾ ਹੈ (ਉਸ ਅਸਲੇ ਨਾਲ ਸਾਂਝ ਪਾਂਦਾ ਹੈ), ਉਹ ਪੰਡਿਤ ਬਣ ਜਾਂਦਾ ਹੈ । ਉਹ ਮਨੁੱਖ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ, ਅਪਣੀਆਂ ਸਾਰੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ, ਉਹ ਸਦਾ ਪਰਮਾਤਮਾ ਦੇ ਨਾਮ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ ਜੇਹੜੇ ਪਰਮਾਤਮਾ ਦੇ ਨਾਮ ਦਾ ਰਸ ਚੱਖ ਕੇ (ਉਸ ਦਾ ਆਤਮਕ) ਆਨੰਦ ਮਾਣਦੇ ਹਨ । ਜੇਹੜੇ ਮਨੁੱਖ ਹਰਿ-ਨਾਮ ਦਾ ਰਸ ਚੱਖਦੇ ਹਨ, ਉਹ ਪਵਿਤ੍ਰ ਆਤਮਾ ਹੋ ਜਾਂਦੇ ਹਨ, ਉਹ ਪਵਿਤ੍ਰ ਪ੍ਰਭੂ ਦਾ ਨਾਮ ਸਦਾ ਸਿਮਰਦੇ ਹਨ ।੧।ਰਹਾਉ।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਵਸਾਂਦਾ ਹੈ ਉਹ ਦੁਨੀਆ ਦਾ ਕਾਰ-ਵਿਹਾਰ ਵਾਸਨਾ ਰਹਿਤ ਹੋ ਕੇ ਕਰਦਾ ਹੈ, ਉਸ ਦੇ ਅੰਦਰ ਜਗਤ ਦਾ ਮੂਲ ਪ੍ਰਭੂ ਪਰਗਟ ਹੋ ਜਾਂਦਾ ਹੈ, ਉਹ (ਗੁਰੂ ਦੇ ਬਖ਼ਸ਼ੇ) ਗਿਆਨ ਦੀ ਸਹਾਇਤਾ ਨਾਲ (ਆਪਣੇ ਅੰਦਰੋਂ) ਹਉਮੈ ਦੂਰ ਕਰ ਲੈਂਦਾ ਹੈ । ਉਹ ਪਰਮਾਤਮਾ ਦਾ ਨਾਮ ਖ਼ਜ਼ਾਨਾ ਲੱਭ ਲੈਂਦਾ ਹੈ (ਜੋ ਉਸਦੇ ਵਾਸਤੇ ਦੁਨੀਆ ਦੇ) ਨੌ ਖ਼ਜ਼ਾਨੇ (ਹੀ ਹੈ) । (ਇਸ ਨਾਮ ਪਦਾਰਥ ਦੀ ਬਰਕਤਿ ਨਾਲ) ਉਹ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਮਿਟਾ ਕੇ (ਪ੍ਰਭੂ ਚਰਨਾਂ ਵਿਚ) ਲੀਨ ਰਹਿੰਦਾ ਹੈ ।੨।

ਜੇਹੜਾ ਮਨੁੱਖ 'ਮੈਂ ਕਰਦਾ ਹਾਂ ਮੈਂ ਕਰਦਾ ਹਾਂ' ਦੀ ਰਟ ਲਗਾਈ ਰੱਖਦਾ ਹੈ, ਉਹ ਵਾਸਨਾ ਰਹਿਤ ਨਹੀਂ ਹੋ ਸਕਦਾ । ਗੁਰੂ ਦੀ ਕਿਰਪਾ ਨਾਲ ਹੀ (ਕੋਈ ਵਿਰਲਾ ਮਨੁੱਖ) ਹਉਮੈ ਦੂਰ ਕਰ ਸਕਦਾ ਹੈ । (ਜੇਹੜਾ ਮਨੁੱਖ ਹਉਮੈ ਦੂਰ ਕਰ ਲੈਂਦਾ ਹੈ) ਉਸ ਦੇ ਅੰਦਰ ਚੰਗੇ ਮੰਦੇ ਕੰਮ ਦੀ ਪਰਖ ਦੀ ਸੂਝ ਪੈਦਾ ਹੋ ਜਾਂਦੀ ਹੈ, ਉਹ ਸਦਾ ਆਪਣੇ ਆਤਮਕ ਜੀਵਨ ਨੂੰ ਵਿਚਾਰਦਾ ਰਹਿੰਦਾ ਹੈ ।੩।

(ਹੇ ਭਾਈ !) ਉਹ ਪਰਮਾਤਮਾ ਹੀ ਪਵਿਤ੍ਰ ਮਾਨਸਰੋਵਰ ਹੈ ਪਵਿਤ੍ਰ ਸਮੁੰਦਰ ਹੈ (ਪਵਿਤ੍ਰ ਤੀਰਥ ਹੈ), ਸੰਤ ਜਨ ਗੁਰੂ ਦੀ ਸਰਨ ਪੈ ਕੇ (ਉਸ ਵਿਚੋਂ) ਸਦਾ (ਪ੍ਰਭੂ ਨਾਮ-ਮੋਤੀ) ਚੁਗਦੇ ਰਹਿੰਦੇ ਹਨ । ਸੰਤ ਜਨ ਸਦਾ ਦਿਨ ਰਾਤ (ਉਸ ਸਰੋਵਰ ਵਿਚ) ਇਸ਼ਨਾਨ ਕਰਦੇ ਹਨ, ਤੇ (ਆਪਣੇ ਅੰਦਰੋਂ) ਹਉਮੈ ਦੀ ਮੈਲ ਉਤਾਰਦੇ ਰਹਿੰਦੇ ਹਨ ।੪।

ਉਹ ਮਨੁੱਖ, ਮਾਨੋ, ਸਾਫ਼ ਸੁਥਰਾ ਹੰਸ ਹੈ, ਜੇਹੜਾ ਪ੍ਰਭੂ ਦੇ ਪ੍ਰੇਮ-ਪਿਆਰ ਵਿਚ (ਟਿਕਿਆ ਰਹਿੰਦਾ) ਹੈ । ਉਹ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਪਰਮਾਤਮਾ-ਸਰੋਵਰ ਵਿਚ ਵਸੇਬਾ ਰੱਖਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਦਿਨ ਰਾਤ ਸਦਾ-ਥਿਰ ਪਰਮਾਤਮਾ ਵਿਚ ਪ੍ਰੀਤਿ ਪਾਂਦਾ ਹੈ, ਤੇ ਇਸ ਤਰ੍ਹਾਂ ਪਰਮਾਤਮਾ ਸਰੋਵਰ ਵਿਚ ਨਿਵਾਸ ਹਾਸਲ ਕਰੀ ਰੱਖਦਾ ਹੈ ।੫।

ਪਰ ਜੇਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਹ, ਮਾਨੋ, ਬਗਲਾ ਹੈ, ਉਹ ਸਦਾ ਮੈਲਾ ਹੈ, ਉਸ ਦੇ ਅੰਦਰ ਹਉਮੈ ਦੀ ਮੈਲ ਲੱਗੀ ਰਹਿੰਦੀ ਹੈ । (ਉਹ ਤੀਰਥਾਂ ਉੱਤੇ) ਇਸ਼ਨਾਨ (ਭੀ) ਕਰਦਾ ਹੈ ਪਰ (ਇਸ ਤਰ੍ਹਾਂ ਉਸ ਦੀ) ਹਉਮੈ ਦੀ ਮੈਲ ਦੂਰ ਨਹੀਂ ਹੁੰਦੀ । ਜੇਹੜਾ ਮਨੁੱਖ ਦੁਨੀਆ ਦੇ ਕਾਰ-ਵਿਹਾਰ ਕਰਦਾ ਹੋਇਆ ਹੀ ਆਪਾ-ਭਾਵ ਵੱਲੋਂ ਮਰਿਆ ਰਹਿੰਦਾ ਹੈ, ਜੇਹੜਾ ਗੁਰੂ ਦੇ ਸ਼ਬਦ ਨੂੰ ਆਪਣੇ ਅੰਦਰ ਟਿਕਾਈ ਰੱਖਦਾ ਹੈ, ਉਹ ਆਪਣੇ ਅੰਦਰੋਂ ਹਉਮੈ ਦੀ ਮੈਲ ਦੂਰ ਕਰ ਲੈਂਦਾ ਹੈ ।੬।

ਜਿਸ ਮਨੁੱਖ ਨੂੰ ਅਭੁੱਲ ਗੁਰੂ ਨੇ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ) ਸ਼ਬਦ ਸੁਣਾ ਦਿੱਤਾ, ਉਸ ਨੇ (ਪ੍ਰਭੂ ਦਾ ਨਾਮ) ਕੀਮਤੀ ਰਤਨ ਆਪਣੇ ਹਿਰਦੇ ਵਿਚੋਂ ਹੀ ਲੱਭ ਲਿਆ, ਗੁਰੂ ਦੀ ਕਿਰਪਾ ਨਾਲ ਉਸ ਦੇ ਅੰਦਰੋਂ (ਅਗਿਆਨਤਾ ਦਾ, ਮਾਇਆ ਦੇ ਮੋਹ ਦਾ) ਹਨੇਰਾ ਮਿਟ ਗਿਆ, ਉਸਦੇ ਹਿਰਦੇ ਵਿਚ (ਆਤਮਕ ਜੀਵਨ ਵਾਲਾ) ਚਾਨਣ ਹੋ ਗਿਆ, ਉਸ ਨੇ ਆਤਮਕ ਜੀਵਨ ਨੂੰ ਪਛਾਣ ਲਿਆ ।੭।

(ਹੇ ਭਾਈ !) ਪਰਮਾਤਮਾ ਆਪ (ਸਭ ਜੀਵਾਂ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ (ਸਭ ਦੀ) ਸੰਭਾਲ ਕਰਦਾ ਹੈ । ਜੇਹੜਾ ਮਨੁੱਖ ਗੁਰੂ ਦਾ ਆਸਰਾ ਲੈਂਦਾ, ਉਹ (ਪਰਮਾਤਮਾ ਦੀ ਦਰਗਾਹ ਵਿਚ) ਕਬੂਲ ਹੋ ਜਾਂਦਾ ਹੈ । ਹੇ ਨਾਨਕ ! ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਗੁਰੂ ਦੀ ਕਿਰਪਾ ਨਾਲ ਉਹ (ਪਰਮਾਤਮਾ ਦਾ) ਮਿਲਾਪ ਹਾਸਲ ਕਰ ਲੈਂਦਾ ਹੈ ।੮।੩੧।੩੨।

ਮਾਝ ਮਹਲਾ ੩ ॥ ਮਾਇਆ ਮੋਹੁ ਜਗਤੁ ਸਬਾਇਆ ॥ ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥ ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥ ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ ਹਰਿ ਦਰਿ ਮਹਲੀ ਸੋਭਾ ਪਾਵਣਿਆ ॥੧॥ਰਹਾਉ॥ ਦੇਵੀ ਦੇਵਾ ਮੂਲੁ ਹੈ ਮਾਇਆ ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥ ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥੨॥ ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥ ਗੁਰ ਪਰਸਾਦੀ ਮੰਨਿ ਵਸਾਇਆ ॥ ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥੩॥ ਪੇਈਅੜੈ ਧਨ ਭਰਮਿ ਭੁਲਾਣੀ ॥ ਦੂਜੈ ਲਾਗੀ

**ਫਿਰਿ ਪਛੋਤਾਣੀ ॥ ਹਲਤੁ ਪਲਤੁ ਦੋਵੈ ਗਾਵਾਏ ਸੁਪਨੈ ਸੁਖੁ ਨ ਪਾਵਣਿਆ ॥੪॥ ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥ ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥੫॥ ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥ ਦੂਜਾ ਭਾਉ ਗੁਰ ਸਬਦਿ ਜਲਾਇਆ ॥ ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿਗੁਣ ਗਾਵਣਿਆ ॥੬॥ ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥ ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥ ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥੭॥ ਜਿਨਿ ਸਿਸਟਿ ਸਾਜੀ ਸੋਈ ਜਾਣੈ ॥ ਆਪੇ ਮੇਲੈ ਸਬਦਿ ਪਛਾਣੈ ॥ ਨਾਨਕ ਨਾਮੁ ਮਿਲਿਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥ {ਪੰਨਾ ੧੨੯}**

**ਪਦ ਅਰਥ** :—ਸਬਾਇਆ—ਸਾਰਾ । ਤ੍ਰੈਗੁਣ—ਤ੍ਰਿਗੁਣੀ ਜੀਵ । ਦੀਸਹਿ—ਦਿੱਸਦੇ ਹਨ । ਪਦਿ-ਦਰਜੇ ਵਿਚ, ਅਵਸਥਾ ਵਿਚ । ਚਉਥੇ ਪਦਿ—ਉਸ ਆਤਮਕ ਅਵਸਥਾ ਵਿਚ ਜੇਹੜੀ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਉਤਾਂਹ ਹੈ ।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਦਰਿ—ਦਰ ਤੇ । ਮਹਲੀ—ਮਹਲਿ, ਮਹਲ ਵਿਚ ।੧।ਰਹਾਉ।

ਦੇਵੀ ਦੇਵਾ ਮੂਲੁ-ਦੇਵੀ ਦੇਵਤਿਆਂ ਦੇ ਰਚੇ ਜਾਣ ਦਾ ਮੁੱਢ । ਮਾਇਆ—ਸੁੱਖਾਂ ਦੀ ਲਾਲਸਾ ਤੇ ਦੁੱਖਾਂ ਤੋਂ ਡਰ । ਜਿੰਨਿ—ਜਿਨਿ, ਜਿਸ (ਮਾਇਆ) ਨੇ । ਕਾਮੁ—(ਸੁੱਖਾਂ ਦੀ) ਕਾਮਨਾ । ਕ੍ਰੋਧੁ—(ਦੁੱਖਾਂ ਦੇ ਵਿਰੁੱਧ) ਗੁੱਸਾ । ਸੰਸਾਰੇ—ਸੰਸਾਰਿ, ਸੰਸਾਰ ਵਿਚ । ਆਇ—ਆ ਕੇ, ਜੰਮ ਕੇ । ਆਇ ਜਾਇ—ਜਨਮ ਮਰਨ ਦੇ ਗੇੜ ਵਿਚ ।੨।

ਤਿਸੁ ਵਿਚਿ—ਇਸ ਸੰਸਾਰ ਵਿਚ । ਮੰਨਿ—ਮਨਿ, ਮਨ ਵਿਚ । ਗੁਰਿ—ਗੁਰੂ ਦੀ ਰਾਹੀਂ ।੩।

ਧਨ—ਜੀਵ-ਇਸਤ੍ਰੀ । ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਭਰਮਿ—ਭਟਕਣਾ ਵਿਚ । ਭੁਲਾਣੀ—ਕੁਰਾਹੇ ਪੈ ਗਈ । ਦੂਜੈ—(ਪ੍ਰਭੂ ਤੋਂ ਬਿਨਾ) ਹੋਰ ਵਿਚ । ਪਛੋਤਾਣੀ—ਪਛੁਤਾਣੀ । ਹਲਤੁ—ਇਹ ਲੋਕ । ਪਲਤੁ—ਪਰਲੋਕ ।੪।

ਸਮਾਲੇ—(ਹਿਰਦੇ ਵਿਚ) ਸਾਂਭਦੀ ਹੈ । ਸਹਜਿ—ਆਤਮਕ ਅਡੋਲਤਾ ਵਿਚ । ਪਿਰ ਕੈ ਰੰਗਿ—ਪ੍ਰਭੂ-ਪਤੀ ਦੇ ਪ੍ਰੇਮ ਰੰਗ ਵਿਚ । ਸਬਦਿ—ਸ਼ਬਦ ਦੀ ਰਾਹੀਂ ।੫।

ਦੂਜਾ ਭਾਉ—(ਪ੍ਰਭੂ ਤੋਂ ਬਿਨਾ) ਹੋਰ ਪਿਆਰ, ਮਾਇਆ ਦਾ ਮੋਹ ।੬।

ਕਾਹੇ ਆਇਆ—ਵਿਅਰਥ ਜਨਮਿਆ । ਧ੍ਰਿਗੁ—ਫਿਟਕਾਰ-ਜੋਗ । ਚਿਤਿ—ਚਿੱਤ ਵਿਚ ।੭।

ਜਿਨਿ—ਜਿਸ (ਕਰਤਾਰ) ਨੇ । ਸਿਸਟਿ—ਸ੍ਰਿਸ਼ਟੀ, ਦੁਨੀਆ । ਪਛਾਣੈ—ਪਛਾਣਿ, ਪਛਾਣ ਕੇ, ਧੁਰਿ—ਧੁਰ ਤੋਂ, ਪ੍ਰਭੂ ਦੀ ਹਜ਼ੂਰੀ ਵਿਚੋਂ । ਮਸਤਕਿ—ਮੱਥੇ ਉੱਤੇ ।੮।

**ਅਰਥ** :—ਮਾਇਆ ਦਾ ਮੋਹ ਸਾਰੇ ਜਗਤ ਨੂੰ ਵਿਆਪ ਰਿਹਾ ਹੈ, ਸਾਰੇ ਹੀ ਜੀਵ ਤਿੰਨਾਂ ਗੁਣਾਂ ਦੇ ਪ੍ਰਭਾਵ ਹੇਠ ਹਨ, ਮਾਇਆ ਦੇ ਮੋਹੇ ਹੋਏ ਹਨ । ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਮਨੁੱਖ (ਇਸ ਗੱਲ ਨੂੰ) ਸਮਝਦਾ ਹੈ । ਉਹ ਇਹਨਾਂ ਤਿੰਨਾਂ ਗੁਣਾਂ ਦੀ ਮਾਰ ਤੋਂ ਉਤਲੀ ਆਤਮਕ ਅਵਸਥਾ ਵਿਚ ਟਿਕ ਕੇ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਹਾਂ ਕੁਰਬਾਨ ਹਾਂ, ਜੇਹੜੇ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ ਅੰਦਰੋਂ) ਮਾਇਆ ਦਾ ਮੋਹ ਸਾੜ ਦੇਂਦੇ ਹਨ । ਜੇਹੜਾ ਮਨੁੱਖ ਮਾਇਆ ਦਾ ਮੋਹ ਸਾੜ ਲੈਂਦਾ ਹੈ, ਉਹ ਪਰਮਾਤਮਾ (ਦੇ

ਚਰਨਾਂ) ਨਾਲ ਆਪਣਾ ਚਿਤ ਜੋੜ ਲੈਂਦਾ ਹੈ, ਉਹ ਪਰਮਾਤਮਾ ਦੇ ਦਰ ਤੇ ਪਰਮਾਤਮਾ ਦੀ ਹਜ਼ੂਰੀ ਵਿਚ ਇੱਜ਼ਤ ਪਾਂਦਾ ਹੈ ।੧।ਰਹਾਉ।

ਇਹ ਮਾਇਆ ਹੀ (ਭਾਵ, ਸੁਖਾਂ ਦੀ ਕਾਮਨਾ ਤੇ ਦੁਖਾਂ ਤੋਂ ਡਰ) ਦੇਵੀਆਂ ਦੇਵਤੇ ਰਚੇ ਜਾਣ ਦਾ ਕਾਰਨ ਹੈ, ਇਸ ਮਾਇਆ ਨੇ ਹੀ ਸਿਮ੍ਰਿਤੀਆਂ ਤੇ ਸ਼ਾਸਤ੍ਰ ਪੈਦਾ ਕਰ ਦਿੱਤੇ (ਭਾਵ, ਸੁਖਾਂ ਦੀ ਪ੍ਰਾਪਤੀ ਤੇ ਦੁੱਖਾਂ ਦੀ ਨਿਵਿਰਤੀ ਦੀ ਖ਼ਾਤਰ ਹੀ ਸਿਮ੍ਰਿਤੀਆਂ ਸ਼ਾਸਤ੍ਰਾਂ ਦੀ ਰਾਹੀਂ ਕਰਮ ਕਾਂਡ ਰਚੇ ਗਏ) । ਸਾਰੇ ਸੰਸਾਰ ਵਿਚ ਸੁਖਾਂ ਦੀ ਲਾਲਸਾ ਤੇ ਦੁਖਾਂ ਤੋਂ ਡਰ ਦਾ ਜਜ਼ਬਾ ਪਸਰ ਰਿਹਾ ਹੈ, ਜਿਸ ਕਰ ਕੇ ਜੀਵ ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁਖ ਪਾ ਰਹੇ ਹਨ ।੨।

ਇਸ ਜਗਤ ਵਿਚ (ਹੀ) ਇਕ ਰਤਨ (ਭੀ ਹੈ, ਉਹ ਹੈ) ਪਰਮਾਤਮਾ ਨਾਲ ਡੂੰਘੀ ਸਾਂਝ ਦਾ ਰਤਨ । (ਜਿਸ ਮਨੁੱਖ ਨੇ ਉਹ ਰਤਨ) ਲੱਭ ਲਿਆ ਹੈ, ਜਿਸ ਨੇ ਇਹ ਰਤਨ ਗੁਰੂ ਦੀ ਕਿਰਪਾ ਨਾਲ ਆਪਣੇ ਮਨ ਵਿਚ ਵਸਾ ਲਿਆ ਹੈ (ਪ੍ਰੋ ਲਿਆ ਹੈ), ਉਹ ਮਨੁੱਖ ਪੂਰੇ ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਦਾ ਹੈ ਉਹ ਮਨੁੱਖ, ਮਾਨੋ, ਸਦਾ ਟਿਕੇ ਰਹਿਣ ਵਾਲਾ ਜਤ ਕਮਾ ਰਿਹਾ ਹੈ ਸਤ ਕਮਾ ਰਿਹਾ ਹੈ ਤੇ ਸੰਜਮ ਕਮਾ ਰਿਹਾ ਹੈ ।੩।

ਜੇਹੜੀ ਜੀਵ-ਇਸਤ੍ਰੀ ਇਸ ਲੋਕ ਵਿਚ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਰਹਿੰਦੀ ਹੈ ਉਹ (ਸਦਾ) ਮਾਇਆ ਦੇ ਮੋਹ ਵਿਚ ਮਗਨ ਰਹਿੰਦੀ ਹੈ ਤੇ ਆਖ਼ਿਰ ਪਛੁਤਾਂਦੀ ਹੈ । ਉਹ ਜੀਵ-ਇਸਤ੍ਰੀ ਇਹ ਲੋਕ ਤੇ ਪਰਲੋਕ ਦੋਵੇਂ ਗਵਾ ਲੈਂਦੀ ਹੈ, ਉਸ ਨੂੰ ਸੁਪਨੇ ਵਿਚ ਭੀ ਆਤਮਕ ਆਨੰਦ ਨਸੀਬ ਨਹੀਂ ਹੁੰਦਾ ।੪।

ਜੇਹੜੀ ਜੀਵ-ਇਸਤ੍ਰੀ ਇਸ ਲੋਕ ਵਿਚ ਖਸਮ-ਪ੍ਰਭੂ ਨੂੰ (ਆਪਣੇ ਹਿਰਦੇ ਵਿਚ) ਸੰਭਾਲ ਰੱਖਦੀ ਹੈ, ਗੁਰੂ ਦੀ ਕਿਰਪਾ ਨਾਲ ਉਸ ਨੂੰ ਆਪਣੇ ਅੰਗ-ਸੰਗ ਵੱਸਦਾ ਵੇਖਦੀ ਹੈ, ਉਹ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹੈ, ਉਹ ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ-ਪਤੀ ਦੇ ਪ੍ਰੇਮ ਨੂੰ ਆਪਣੇ ਆਤਮਕ ਜੀਵਨ ਦਾ) ਸਿੰਗਾਰ ਬਣਾਂਦੀ ਹੈ ।੫।

ਜਿਨ੍ਹਾਂ (ਵਡ-ਭਾਗੀ ਮਨੁੱਖਾਂ) ਨੂੰ ਸਤਿਗੁਰੂ ਮਿਲ ਪਿਆ, ਉਹਨਾਂ ਦਾ ਮਨੁੱਖਾ-ਜਨਮ ਕਾਮਯਾਬ ਹੋ ਜਾਂਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ (ਆਪਣੇ ਅੰਦਰੋਂ) ਮਾਇਆ ਦਾ ਪਿਆਰ ਸਾੜ ਲੈਂਦੇ ਹਨ । ਉਹਨਾਂ ਦੇ ਹਿਰਦੇ ਵਿਚ ਇਕ ਪਰਮਾਤਮਾ (ਦੀ ਯਾਦ) ਹੀ ਹਰ ਵੇਲੇ ਮੌਜੂਦ ਰਹਿੰਦੀ ਹੈ, ਸਾਧ ਸੰਗਤਿ ਵਿਚ ਮਿਲ ਕੇ ਉਹ ਪਰਮਾਤਮਾ ਦੇ ਗੁਣ ਗਾਂਦੇ ਹਨ ।੬।

ਜੇਹੜਾ ਮਨੁੱਖ ਗੁਰੂ ਦਾ ਆਸਰਾ ਪਰਨਾ ਨਹੀਂ ਲੈਂਦਾ, ਉਹ ਦੁਨੀਆ ਵਿਚ ਜਿਹਾ ਆਇਆ ਜਿਹਾ ਨਾਹ ਆਇਆ, ਉਸ ਦਾ ਸਾਰਾ ਜੀਵਨ ਫਿਟਕਾਰ ਜੋਗ ਹੋ ਜਾਂਦਾ ਹੈ, ਉਹ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਜਾਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੇ ਚਿਤ ਵਿਚ (ਕਦੇ) ਪਰਮਾਤਮਾ ਦਾ ਨਾਮ ਨਹੀਂ ਵੱਸਦਾ, ਨਾਮ ਤੋਂ ਖੁੰਝ ਕੇ ਉਹ ਬਹੁਤ ਦੁੱਖ ਸਹਿੰਦਾ ਹੈ ।੭।

(ਪਰ ਜੀਵਾਂ ਦੇ ਕੀਹ ਵੱਸ ?) ਜਿਸ ਪਰਮਾਤਮਾ ਨੇ ਇਹ ਜਗਤ ਰਚਿਆ ਹੈ, ਉਹੀ (ਮਾਇਆ ਦੇ ਪ੍ਰਭਾਵ ਦੀ ਇਸ ਖੇਡ ਨੂੰ) ਜਾਣਦਾ ਹੈ, ਉਹ ਆਪ ਹੀ (ਜੀਵਾਂ ਦੀਆਂ ਲੋੜਾਂ) ਪਛਾਣ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਉਹਨਾਂ ਨੂੰ (ਆਪਣੇ ਚਰਨਾਂ ਵਿਚ) ਮਿਲਾਂਦਾ ਹੈ । ਹੇ ਨਾਨਕ ! ਉਹਨਾਂ ਬੰਦਿਆਂ ਨੂੰ ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਮੱਥੇ ਉੱਤੋਂ ਧੁਰੋਂ ਪ੍ਰਭੂ ਦੇ ਹੁਕਮ ਅਨੁਸਾਰ (ਨਾਮ ਦੀ ਪ੍ਰਾਪਤੀ ਦਾ) ਲੇਖ ਲਿਖਿਆ ਜਾਂਦਾ ਹੈ ।੮।੧।੩੨।੩੩।

ਨੋਟ :—ਅੰਕ ੧ ਗੁਰੂ ਨਾਨਕ ਦੇਵ ਜੀ ਦੀ ਅਸ਼ਟਪਦੀ ਦਾ ਲਖਾਇਕ ਹੈ ।

ਗੁਰੂ ਅਮਰਦਾਸ ਜੀ ਦੀਆਂ ੩੨ ਅਸਟਪਦੀਆਂ ਹਨ । ਕੁੱਲ ਜੋੜ ੩੩ ਹੈ ।

ਮਾਝ ਮਹਲਾ ੪ ॥ ਆਦਿ ਪੁਰਖੁ ਅਪਰੰਪਰੁ ਆਪੇ ॥ ਆਪੇ ਥਾਪੇ ਥਾਪਿ ਉਥਾਪੇ ॥ ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥ ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥੧॥ਰਹਾਉ॥ ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥ ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥੨॥ ਤੂੰ ਆਪੇ ਸਚਾ ਸਿਰਜਣਹਾਰਾ ॥ ਭਗਤੀ ਭਰੇ ਤੇਰੇ ਭੰਡਾਰਾ ॥ ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥੩॥ ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਾਲਾਹੀ ਪ੍ਰੀਤਮ ਮੇਰੇ ॥ ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥੪॥ ਅਗਮੁ ਅਗੋਚਰੁ ਮਿਤਿ ਨਹੀ ਪਾਈ ॥ ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥ ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥੫॥ ਰਸਨਾ ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥ ਗੁਰਮੁਖਿ ਸਦਾ ਰਹੈ ਰੰਗ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥੬॥ ਮਨਮੁਖੁ ਕਰਮ ਕਰੇ ਅਹੰਕਾਰੀ ॥ ਜੂਐ ਜਨਮੁ ਸਭ ਬਾਜੀ ਹਾਰੀ ॥ ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥੭॥ ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥ ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥੮॥੧॥੩੪॥ {ਪੰਨਾ ੧੩੦}

**ਪਦ ਅਰਥ** :—ਆਦਿ—ਸਭ ਦਾ ਮੁੱਢ । ਪੁਰਖੁ—ਸਰਬ-ਵਿਆਪਕ । ਅਪਰੰਪਰੁ—ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਥਾਪਿ—ਪੈਦਾ ਕਰ ਕੇ । ਉਥਾਪੇ—ਨਾਸ ਕਰਦਾ ਹੈ ।੧।

ਨਿਰੰਕਾਰੀ ਨਾਮੁ—ਆਕਾਰ ਰਹਿਤ ਪ੍ਰਭੂ ਦਾ ਨਾਮ । ਰੇਖਿਆ—ਚਿਹਨ-ਚੱਕਰ । ਘਟਿ ਘਟਿ—ਹਰੇਕ ਘਟ ਵਿਚ । ਅਲਖੁ-ਅਦ੍ਰਿਸ਼ਟ ।੧।ਰਹਾਉ।

ਪ੍ਰਭੂ—ਮਾਲਕ । ਪਰਸਾਦੁ—ਕਿਰਪਾ । ਨਾਮੇ ਨਾਮਿ—ਨਾਮ ਵਿਚ ਹੀ ਨਾਮ ਵਿਚ ਹੀ ।੨।

ਸਚਾ—ਸਦਾ-ਥਿਰ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਭੀਜੈ—ਤਰੋ-ਤਰ ਹੋ ਜਾਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ ।੩।

ਅਨਦਿਨੁ—ਹਰ ਰੋਜ਼ {ਅਨੁਦਿਨ} । ਗਾਵਾ—ਗਾਵਾਂ, ਮੈਂ ਗਾਵਾਂ । ਪ੍ਰੀਤਮ—ਹੇ ਪ੍ਰੀਤਮ । ਜਾਚਾ—ਜਾਚਾਂ, ਮੈਂ ਮੰਗਦਾ ਹਾਂ । ਤੂੰ—ਤੈਨੂੰ ।੪।

ਅਗਮੁ—ਅਪਹੁੰਚ {ਅਗੰਯ} । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ । ਮਿਤਿ—ਮਾਪ, ਅੰਦਾਜ਼ਾ । ਸੇਵਿ—ਸੇਵ ਕੇ ।੫।

ਰਸਨਾ—ਜੀਭ । ਸਲਾਹੇ—ਸਲਾਹੁੰਦਾ ਹੈ । ਰੰਗਿ—ਪ੍ਰੇਮ-ਰੰਗ ਵਿਚ ।੬।

ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਜੂਐ—ਜੂਏ ਵਿਚ । ਗੁਬਾਰਾ—ਹਨੇਰਾ ।੭।

ਦੇ—ਦੇਂਦਾ ਹੈ । ਕਉ—ਨੂੰ । ਧੁਰਿ—ਧੁਰੋਂ । ਭਉ ਭੰਜਨੁ—ਡਰ ਨਾਸ ਕਰਨ ਵਾਲਾ ।੮।

**ਅਰਥ** :—ਜੇਹੜਾ ਪਰਮਾਤਮਾ (ਸਭ ਦਾ) ਮੁੱਢ ਹੈ ਜੋ ਸਰਬ-ਵਿਆਪਕ ਹੈ, ਜਿਸ (ਦੀ ਹਸਤੀ) ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਜੋ (ਆਪਣੇ ਵਰਗਾ) ਆਪ ਹੀ ਹੈ, ਉਹ ਆਪ ਹੀ (ਜਗਤ ਨੂੰ) ਰਚਦਾ ਹੈ, ਰਚ ਕੇ

ਆਪ ਹੀ ਇਸ ਦਾ ਨਾਸ ਕਰਦਾ ਹੈ । ਉਹ ਪਰਮਾਤਮਾ ਸਭ ਜੀਵਾਂ ਵਿਚ ਆਪ ਹੀ ਆਪ ਮੌਜੂਦ ਹੈ (ਫਿਰ ਭੀ ਉਹੀ ਮਨੁੱਖ ਉਸ ਦੇ ਦਰ ਤੇ) ਸੋਭਾ ਪਾਂਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ ।੧।

ਮੈਂ ਉਹਨਾਂ ਬੰਦਿਆਂ ਤੋਂ ਸਦਾ ਸਦਕੇ ਕੁਰਬਾਨ ਹਾਂ, ਜੇਹੜੇ ਨਿਰਾਕਾਰ ਪਰਮਾਤਮਾ ਦਾ ਨਾਮ ਸਿਮਰਦੇ ਹਨ । ਉਸ ਪਰਮਾਤਮਾ ਦਾ ਕੋਈ ਖਾਸ ਰੂਪ ਨਹੀਂ ਕੋਈ ਖ਼ਾਸ ਚਿਹਨ-ਚੱਕਰ ਨਹੀਂ ਦੱਸਿਆ ਜਾ ਸਕਦਾ, (ਉਂਞ) ਉਹ ਹਰੇਕ ਸਰੀਰ ਵਿਚ ਵੱਸਦਾ ਦਿੱਸਦਾ ਹੈ, ਉਸ ਅਦ੍ਰਿਸ਼ਟ ਪ੍ਰਭੂ ਨੂੰ ਗੁਰੂ ਦੀ ਸਰਨ ਪੈ ਕੇ ਹੀ ਸਮਝਿਆ ਜਾ ਸਕਦਾ ਹੈ ।੧।ਰਹਾਉ।

(ਹੇ ਪ੍ਰਭੂ !) ਤੂੰ ਦਇਆ ਦਾ ਘਰ ਹੈਂ, ਕਿਰਪਾ ਦਾ ਸੋਮਾ ਹੈਂ, ਤੂੰ ਹੀ ਸਭ ਜੀਵਾਂ ਦਾ ਮਾਲਕ ਹੈਂ, ਤੈਥੋਂ ਬਿਨਾ (ਤੇਰੇ ਵਰਗਾ) ਹੋਰ ਕੋਈ ਜੀਵ ਨਹੀਂ ਹੈ । (ਜਿਸ ਮਨੁੱਖ ਉੱਤੇ) ਗੁਰੂ ਕਿਰਪਾ ਕਰਦਾ ਹੈ ਉਸ ਨੂੰ ਤੇਰਾ ਨਾਮ ਬਖ਼ਸ਼ਦਾ ਹੈ, ਉਹ ਮਨੁੱਖ ਤੇਰੇ ਨਾਮ ਵਿਚ ਹੀ ਮਸਤ ਰਹਿੰਦਾ ਹੈ ।੨।

(ਹੇ ਪ੍ਰਭੂ !) ਤੂੰ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਆਪ ਹੀ ਸਭ ਦਾ ਪੈਦਾ ਕਰਨ ਵਾਲਾ ਹੈਂ, (ਤੇਰੇ ਪਾਸ) ਤੇਰੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਨੂੰ (ਗੁਰੂ ਪਾਸੋਂ) ਤੇਰਾ ਨਾਮ ਮਿਲ ਜਾਂਦਾ ਹੈ, ਉਸ ਦਾ ਮਨ (ਤੇਰੇ ਨਾਮ ਦੀ ਯਾਦ ਵਿਚ) ਰਸਿਆ ਰਹਿੰਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਵਿਚ ਸਮਾਧੀ ਲਾਈ ਰੱਖਦਾ ਹੈ (ਟਿਕਿਆ ਰਹਿੰਦਾ ਹੈ) ।੩।

ਹੇ ਪ੍ਰਭੂ ! ਹੇ ਮੇਰੇ ਪ੍ਰੀਤਮ ! (ਮੇਰੇ ਉੱਤੇ ਮਿਹਰ ਕਰ) ਮੈਂ ਹਰ ਰੋਜ਼ (ਹਰ ਵੇਲੇ) ਤੇਰੇ ਗੁਣ ਗਾਂਦਾ ਰਹਾਂ, ਮੈਂ ਤੇਰੀ ਹੀ ਸਿਫ਼ਤਿ-ਸਾਲਾਹ ਕਰਦਾ ਰਹਾਂ । ਤੈਥੋਂ ਬਿਨਾ ਮੈਂ ਹੋਰ ਕਿਸੇ ਪਾਸੋਂ ਕੁਝ ਨਾਹ ਮੰਗਾਂ । (ਹੇ ਮੇਰੇ ਪ੍ਰੀਤਮ !) ਗੁਰੂ ਦੀ ਕਿਰਪਾ ਨਾਲ ਹੀ ਤੈਨੂੰ ਮਿਲ ਸਕੀਦਾ ਹੈ ।੪।

(ਹੇ ਪ੍ਰਭੂ !) ਤੂੰ ਅਪਹੁੰਚ ਹੈਂ, ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਤੇਰੇ ਤਕ ਪਹੁੰਚ ਨਹੀਂ ਹੋ ਸਕਦੀ । ਤੂੰ ਕੇਡਾ ਵੱਡਾ ਹੈਂ—ਇਹ ਗੱਲ ਕੋਈ ਜੀਵ ਨਹੀਂ ਦੱਸ ਸਕਦਾ । ਜਿਸ ਮਨੁੱਖ ਉੱਤੇ (ਹੇ ਪ੍ਰਭੂ !) ਤੂੰ ਮਿਹਰ ਕਰਦਾ ਹੈਂ, ਉਸਨੂੰ ਤੂੰ ਆਪਣੇ (ਚਰਨਾਂ) ਵਿਚ ਮਿਲਾ ਲੈਂਦਾ ਹੈਂ । (ਹੇ ਭਾਈ !) ਉਸ ਪ੍ਰਭੂ ਨੂੰ ਪੂਰੇ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਸਿਮਰਿਆ ਜਾ ਸਕਦਾ ਹੈ । ਮਨੁੱਖ ਸਤਿਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਧਾਰ ਕੇ ਆਤਮਕ ਆਨੰਦ ਮਾਣ ਸਕਦਾ ਹੈ ।੫।

ਉਹ ਜੀਭ ਭਾਗਾਂ ਵਾਲੀ ਹੈ, ਜੇਹੜੀ ਪਰਮਾਤਮਾ ਦੇ ਗੁਣ ਗਾਂਦੀ ਹੈ । ਉਹ ਮਨੁੱਖ ਸਦਾ-ਥਿਰ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ, ਜੇਹੜਾ ਪਰਮਾਤਮਾ ਦੇ ਨਾਮ ਨੂੰ ਸਲਾਹੁੰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੀ ਜੀਭ ਸਦਾ ਪ੍ਰਭੂ ਦੇ ਨਾਮ-ਰੰਗ ਵਿਚ ਰੰਗੀ ਰਹਿੰਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਦਾ-ਥਿਰ ਪ੍ਰਭੂ (ਦੇ ਚਰਨਾਂ) ਵਿਚ ਮਿਲ ਕੇ (ਲੋਕ ਪਰਲੋਕ ਵਿਚ) ਸੋਭਾ ਖੱਟਦਾ ਹੈ ।੬।

ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਭਾਵੇਂ ਆਪਣੇ ਵੱਲੋਂ ਮਿੱਥੇ ਹੋਏ ਧਾਰਮਿਕ) ਕੰਮ ਕਰਦਾ ਹੈ, (ਪਰ) ਅਹੰਕਾਰ ਵਿਚ ਮੱਤਾ ਰਹਿੰਦਾ ਹੈ (ਕਿ ਮੈਂ ਧਰਮੀ ਹਾਂ), ਉਹ ਮਨੁੱਖ (ਮਾਨੋ) ਜੂਏ ਵਿਚ ਆਪਣਾ ਜੀਵਨ ਹਾਰ ਦੇਂਦਾ ਹੈ, ਉਹ ਮਨੁੱਖਾ ਜੀਵਨ ਦੀ ਬਾਜੀ ਹਾਰ ਜਾਂਦਾ ਹੈ । ਉਸ ਦੇ ਅੰਦਰ ਮਾਇਆ ਦਾ ਲੋਭ (ਪ੍ਰਬਲ ਰਹਿੰਦਾ) ਹੈ, ਉਸ ਦੇ ਅੰਦਰ ਮਾਇਆ ਦੇ ਮੋਹ ਦਾ ਘੁੱਪ ਹਨੇਰਾ ਪਿਆ ਰਹਿੰਦਾ ਹੈ, ਉਹ ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੭।

(ਪਰ ਜੀਵਾਂ ਦੇ ਕੀਹ ਵੱਸ ?) ਜਿਨ੍ਹਾਂ ਮਨੁੱਖਾਂ ਦੇ ਭਾਗਾਂ ਵਿਚ ਪਰਮਾਤਮਾ ਨੇ ਆਪ ਆਪਣੀ ਦਰਗਾਹ ਤੋਂ ਹੀ ਨਾਮ ਸਿਮਰਨ ਦੀ ਦਾਤਿ ਦਾ ਲੇਖ ਲਿਖ ਦਿੱਤਾ ਹੈ, ਉਹਨਾਂ ਨੂੰ ਉਹ ਕਰਤਾਰ ਆਪ ਹੀ (ਨਾਮ ਸਿਮਰਨ ਦੀ)

ਵਡਿਆਈ ਬਖ਼ਸ਼ਦਾ ਹੈ । ਹੇ ਨਾਨਕ ! ਉਹਨਾਂ (ਵਡ-ਭਾਗੀਆਂ) ਨੂੰ (ਦੁਨੀਆ ਦੇ ਸਾਰੇ) ਡਰ ਦੂਰ ਕਰਨ ਵਾਲਾ ਪ੍ਰਭੂ-ਨਾਮ ਮਿਲ ਜਾਂਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਆਤਮਕ ਆਨੰਦ ਮਾਣਦੇ ਹਨ ।੮।੧।੩੪।

ਨੋਟ :—ਅੰਕ ੧ ਦੱਸਦਾ ਹੈ ਕਿ ਇਹ ਅਸਟਪਦੀ ਮਹਲੇ ਚੌਥੇ ਦੀ ਹੈ ।

ਕੁਲ ਜੋੜ ੩੪ ।

ਗੁਰੂ ਨਾਨਕ ਦੇਵ ਜੀ — ੧
ਗੁਰੂ ਅਮਰਦਾਸ ਜੀ — ੩੨
ਗੁਰੂ ਰਾਮ ਦਾਸ ਜੀ — ੧
. . . . . . . . . . .———
. . . . .ਜੋੜ . . . . ੩੪

**ਮਾਝ ਮਹਲਾ ੫ ਘਰੁ ੧ ॥ ਅੰਤਰਿ ਅਲਖੁ ਨ ਜਾਈ ਲਖਿਆ ॥ ਨਾਮੁ ਰਤਨੁ ਲੈ ਗੁਝਾ ਰਖਿਆ ॥ ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ ॥ ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥੧॥ਰਹਾਉ॥ ਸਾਧਿਕ ਸਿਧ ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥ ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥ ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇਕ ਚਰਨਾ ॥ ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥੩॥ ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥ ਜਿਨ ਪੀਆ ਸੋਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥੪॥ ਤਿਸੁ ਘਰਿ ਸਹਜਾ ਸੋਈ ਸੁਹੇਲਾ ॥ ਅਨਦ ਬਿਨੋਦ ਕਰੇ ਸਦ ਕੇਲਾ ॥ ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥੫॥ ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥ ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥੬॥ ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥ ਸਾਧ ਜਨਾ ਕਾ ਮੰਤ੍ਰੁ ਕਮਾਏ ॥ ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥੭॥ ਤੂੰ ਵਡਾ ਤੂੰ ਊਚੋ ਊਚਾ ॥ ਤੂੰ ਬੇਅੰਤੁ ਅਤਿ ਮੂਚੋ ਮੂਚਾ ॥ ਹਉ ਕੁਰਬਾਣੀ ਤੇਰੈ ਵੰਞਾ ਨਾਨਕ ਦਾਸ ਦਸਾਵਣਿਆ ॥੮॥੧॥੩੫॥ {ਪੰਨਾ ੧੩੦}**

**ਪਦ ਅਰਥ** :—ਅੰਤਰਿ—(ਹਰੇਕ ਜੀਵ ਦੇ) ਅੰਦਰ । ਅਲਖੁ—ਅਦ੍ਰਿਸ਼ਟ ਪਰਮਾਤਮਾ । ਗੁਝਾ—ਪਤ, ਲੁਕਵਾਂ । ਤੇ—ਤੋਂ । ਸਬਦਿ—ਸ਼ਬਦ ਦੀ ਰਾਹੀਂ ।੧।

ਕਲਿ ਮਹਿ—ਜਗਤ ਵਿਚ, ਮਨੁੱਖਾ ਜੀਵਨ ਵਿਚ {ਨੋਟ :—ਇਥੇ ਕਿਸੇ ਖ਼ਾਸ ਜੁਗ ਦਾ ਵਧੀਆ ਘਟੀਆ ਹੋਣ ਦਾ ਜ਼ਿਕਰ ਨਹੀਂ ਚਲ ਰਿਹਾ । ਜਿਸ ਸਮੇਂ ਸਤਿਗੁਰੂ ਜੀ ਜਗਤ ਵਿਚ ਸਰੀਰਕ ਤੌਰ ਤੇ ਆਏ ਉਸ ਸਮੇ ਨੂੰ ਕਲਿਜੁਗ ਕਿਹਾ ਜਾ ਰਿਹਾ ਹੈ । ਸੋ, ਸਾਧਾਰਨ ਤੌਰ ਤੇ ਹੀ ਸਮੇਂ ਦਾ ਜ਼ਿਕਰ ਹੈ} । ਸਚੇ—ਸਦਾ-ਥਿਰ ਪ੍ਰਭੂ ਨੇ । ਧਾਰੇ—ਆਸਰਾ ਦਿੱਤਾ ਹੈ ।੧।ਰਹਾਉ।

ਸਾਧਿਕ—ਜੋਗ-ਸਾਧਨ ਕਰਨ ਵਾਲੇ ਜੋਗੀ । ਸਿਧ—ਜੋਗ-ਸਾਧਨਾ ਵਿਚ ਪੁੱਗੇ ਹੋਏ ਜੋਗੀ । ਕੋਟਿ—ਕ੍ਰੋੜ ।੨।

ਜਾਪੇ—ਜਪਦੀ ਹੈ, ਹੁਕਮ ਵਿਚ ਤੁਰਦੀ ਹੈ । ਪਵਨ—ਹਵਾ । ਪਾਇਕ—ਟਹਿਲਣ । ਮਨਿ—ਮਨ ਵਿਚ ।੩।

ਗੁਰਮੁਖਿ—ਗੁਰੂ ਦੀ ਸਰਨ ਪਿਆਂ । ਜਾਪੈ—ਦਿਸਦਾ ਹੈ, ਸੁੱਝਦਾ ਹੈ । ਤ੍ਰਿਪਤਾਸੇ—ਰੱਜ ਗਏ । ਸਚਿ—ਸਦਾ-ਥਿਰ ਪ੍ਰਭੂ ਵਿਚ । ਅਘਾਵਣਿਆ—ਰੱਜ ਗਏ ।੪।

ਘਰਿ—ਹਿਰਦੇ ਘਰ ਵਿਚ । ਸਹਜਾ—ਆਤਮਕ ਅਡੋਲਤਾ । ਸੁਹੇਲਾ—ਸੌਖਾ, ਸੁਖੀ । ਅਨਦ ਬਿਨੋਦ ਕੇਲ—ਆਤਮਕ ਖ਼ੁਸ਼ੀਆਂ, ਆਤਮਕ ਆਨੰਦ । ਸਦ—ਸਦਾ ।੫।

ਤੈਂ—ਤੂੰ । ਸਮਾਹਾ—{ਸਜ਼ਵ੍ਹ ਟੋ ਚੋਲਲੲਚਟ} ਪ੍ਰਬੰਧ ਕੀਤਾ । ਉਪਾਹਾ—ਪੈਦਾ ਕੀਤਾ । ਲਵੈ—ਬਰਾਬਰ । ਲਵੈ ਨ ਲਾਵਣਿਆ—ਬਰਾਬਰੀ ਤੇ ਨਹੀਂ ਲਿਆਂਦਾ ਜਾ ਸਕਦਾ ।੬।

ਤੁਠਾ—ਪ੍ਰਸੰਨ ਹੋਇਆ । ਮੰਤ੍ਰੁ—ਉਪਦੇਸ਼ । ਠਾਕ—ਰੁਕਾਵਟ ।੭।

ਮੂਚਾ—ਵੱਡਾ । ਵੰਞਾ—ਵੰਞਾਂ, ਜਾਂਦਾ ਹਾਂ । ਦਾਸ ਦਸਾਵਣਿਆ—ਦਾਸਾਂ ਦਾ ਦਾਸ ।੮।

**ਅਰਥ** :—ਅਦ੍ਰਿਸ਼ਟ ਪਰਮਾਤਮਾ (ਹਰੇਕ ਜੀਵ ਦੇ) ਅੰਦਰ (ਵੱਸਦਾ ਹੈ, ਪਰ ਹਰੇਕ ਜੀਵ ਆਪਣੇ ਅੰਦਰ ਉਸ ਦੀ ਹੋਂਦ ਨੂੰ) ਜਾਚ ਨਹੀਂ ਸਕਦਾ । (ਹਰੇਕ ਜੀਵ ਦੇ ਅੰਦਰ) ਪਰਮਾਤਮਾ ਦਾ ਸ੍ਰੇਸ਼ਟ ਅਮੋਲਕ ਨਾਮ ਮੌਜੂਦ ਹੈ (ਪਰਮਾਤਮਾ ਨੇ ਹਰੇਕ ਦੇ ਅੰਦਰ) ਲੁਕਾ ਕੇ ਰੱਖ ਦਿੱਤਾ ਹੈ (ਹਰੇਕ ਜੀਵ ਨੂੰ ਉਸ ਦੀ ਕਦਰ ਨਹੀਂ) । (ਸਭ ਜੀਵਾਂ ਦੇ ਅੰਦਰ ਵੱਸਦਾ ਹੋਇਆ ਭੀ ਪਰਮਾਤਮਾ) ਜੀਵਾਂ ਦੀ ਪਹੁੰਚ ਤੋਂ ਪਰੇ ਹੈ, ਜੀਵਾਂ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਸਭ ਜੀਵਾਂ ਦੀ ਆਤਮਕ ਉਡਾਰੀ ਤੋਂ ਉੱਚਾ ਹੈ । (ਹਾਂ) ਗੁਰੂ ਦੇ ਸ਼ਬਦ ਵਿਚ ਜੁੜਿਆਂ (ਜੀਵ ਨੂੰ ਆਪਣੇ ਅੰਦਰ ਉਸ ਦੀ ਹੋਂਦ ਦੀ) ਸਮਝ ਆ ਸਕਦੀ ਹੈ ।੧।

ਮੈਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਕੁਰਬਾਨ ਹਾਂ, ਜੇਹੜੇ ਮਨੁੱਖਾ ਜਨਮ ਵਿਚ (ਆ ਕੇ ਆਪ ਪਰਮਾਤਮਾ ਦਾ ਨਾਮ ਸੁਣਦੇ ਹਨ ਤੇ ਹੋਰਨਾਂ ਨੂੰ) ਨਾਮ ਸੁਣਾਂਦੇ ਹਨ । ਸਦਾ-ਥਿਰ ਪਰਮਾਤਮਾ ਨੇ ਜਿਨ੍ਹਾਂ ਨੂੰ (ਆਪਣੇ ਨਾਮ ਦਾ) ਸਹਾਰਾ ਦਿੱਤਾ ਹੈ, ਉਹ ਸੰਤ ਬਣ ਗਏ, ਉਹ ਉਸ ਦੇ ਪਿਆਰੇ ਹੋ ਗਏ, ਉਹਨਾਂ ਵਡ-ਭਾਗੀਆਂ ਨੇ ਪਰਮਾਤਮਾ ਦਾ ਦਰਸਨ ਪਾ ਲਿਆ ।੧।ਰਹਾਉ।

ਜੋਗ ਸਾਧਨ ਕਰਨ ਵਾਲੇ ਜੋਗੀ, ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ ਜਿਸ ਪਰਮਾਤਮਾ (ਦੀ ਪ੍ਰਾਪਤੀ) ਦੀ ਖ਼ਾਤਰ (ਜੰਗਲਾਂ ਪਹਾੜਾਂ ਵਿਚ ਭਟਕਦੇ) ਫਿਰਦੇ ਹਨ, ਬ੍ਰਹਮਾ ਇੰਦ੍ਰ (ਆਦਿ ਦੇਵਤੇ) ਜਿਸਨੂੰ ਆਪਣੇ ਹਿਰਦੇ ਵਿਚ ਸਿਮਰਦੇ ਹਨ, ਤੇਤੀ ਕ੍ਰੋੜ ਦੇਵਤੇ ਭੀ ਉਸ ਦੀ ਭਾਲ ਕਰਦੇ ਹਨ (ਪਰ ਦੀਦਾਰ ਨਹੀਂ ਕਰ ਸਕਦੇ । ਵਡ-ਭਾਗੀ ਮਨੁੱਖ) ਗੁਰੂ ਨੂੰ ਮਿਲ ਕੇ ਆਪਣੇ ਹਿਰਦੇ ਵਿਚ (ਉਸ ਦੇ ਗੁਣ) ਗਾਂਦੇ ਹਨ ।੨।

(ਹੇ ਪ੍ਰਭੂ ! ਤੇਰੀ ਬਣਾਈ ਹੋਈ) ਹਵਾ ਅੱਠੇ ਪਹਰ ਤੇਰੇ ਹੁਕਮ ਵਿਚ ਤੁਰਦੀ ਹੈ, (ਤੇਰੀ ਪੈਦਾ ਕੀਤੀ ਹੋਈ) ਧਰਤੀ ਤੇਰੇ ਚਰਨਾਂ ਦੀ ਟਹਲਣ ਹੈ ਸੇਵਕਾ ਹੈ । ਚੌਹਾਂ ਖਾਣੀਆਂ ਵਿਚ ਜੰਮੇ ਹੋਏ ਤੇ ਭਾਂਤ ਭਾਂਤ ਦੀਆਂ ਬੋਲੀਆਂ ਬੋਲਣ ਵਾਲੇ ਸਭ ਜੀਵਾਂ ਦੇ ਅੰਦਰ ਤੂੰ ਵੱਸ ਰਿਹਾ ਹੈਂ, ਤੂੰ ਸਭ ਜੀਵਾਂ ਦੇ ਮਨ ਵਿਚ ਪਿਆਰਾ ਲੱਗਦਾ ਹੈਂ ।੩।

(ਹੇ ਭਾਈ !) ਮਾਲਕ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਗੁਰੂ ਦੀ ਸਰਨ ਪਿਆਂ ਉਸ ਦੀ ਸੂਝ ਆਉਂਦੀ ਹੈ, ਪੂਰੇ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਉਸ ਨਾਲ ਜਾਣ-ਪਛਾਣ ਬਣਦੀ ਹੈ । ਜਿਨ੍ਹਾਂ ਮਨੁੱਖਾਂ ਨੇ ਉਸ ਪ੍ਰਭੂ ਦਾ ਨਾਮ-ਅੰਮ੍ਰਿਤ ਪੀਤਾ ਹੈ, ਉਹੀ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜੇ ਹਨ ।੪।

ਜੇਹੜਾ ਮਨੁੱਖ ਗੁਰੂ ਦੇ ਚਰਨਾਂ ਵਿਚ ਆਪਣਾ ਮਨ ਜੋੜਦਾ ਹੈ, ਉਸ ਦੇ ਹਿਰਦੇ-ਘਰ ਵਿਚ ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, ਉਹ ਮਨੁੱਖ ਸੁਖੀ (ਜੀਵਨ ਬਤੀਤ ਕਰਦਾ) ਹੈ, ਉਹ ਸਦਾ ਆਤਮਕ ਖ਼ੁਸ਼ੀਆਂ ਆਤਮਕ

ਆਨੰਦ ਮਾਣਦਾ ਹੈ । ਉਹ ਮਨੁੱਖ (ਅਸਲ) ਧਨ ਦਾ ਮਾਲਕ ਹੋ ਗਿਆ ਹੈ, ਉਹ ਮਨੁੱਖ ਵੱਡਾ ਸ਼ਾਹ ਬਣ ਗਿਆ ਹੈ ।੫।

(ਹੇ ਪ੍ਰਭੂ ! ਜੀਵ ਨੂੰ ਪੈਦਾ ਕਰਨ ਤੋਂ) ਪਹਿਲਾਂ ਤੂੰ (ਮਾਂ ਦੇ ਥਣਾਂ ਵਿਚ ਉਸ ਦੇ ਵਾਸਤੇ ਦੁੱਧ) ਰਿਜ਼ਕ ਦਾ ਪ੍ਰਬੰਧ ਕਰਦਾ ਹੈਂ, ਫਿਰ ਤੂੰ ਜੀਵ ਨੂੰ ਪੈਦਾ ਕਰਦਾ ਹੈਂ । ਹੇ ਸੁਆਮੀ ! ਤੇਰੇ ਜੇਡਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ, ਕੋਈ ਤੇਰੀ ਬਰਾਬਰੀ ਨਹੀਂ ਕਰ ਸਕਦਾ ।੬।

(ਹੇ ਪ੍ਰਭੂ !) ਜਿਸ ਮਨੁੱਖ ਉੱਤੇ ਤੂੰ ਪ੍ਰਸੰਨ ਹੁੰਦਾ ਹੈਂ, ਉਹ ਤੇਰਾ ਧਿਆਨ ਧਰਦਾ ਹੈ, ਉਹ ਉਹਨਾਂ ਗੁਰਮੁਖਾਂ ਦਾ ਉਪਦੇਸ਼ ਕਮਾਂਦਾ ਹੈ ਜਿਨ੍ਹਾਂ ਆਪਣੇ ਮਨ ਨੂੰ ਸਾਧਿਆ ਹੋਇਆ ਹੈ । ਉਹ ਮਨੁੱਖ (ਸੰਸਾਰ-ਸਮੁੰਦਰ ਵਿਚੋਂ) ਆਪ ਪਾਰ ਲੰਘ ਜਾਂਦਾ ਹੈ, ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ, ਤੇਰੀ ਹਜ਼ੂਰੀ ਵਿਚ ਪਹੁੰਚਣ ਦੇ ਰਾਹ ਵਿਚ ਉਸ ਨੂੰ ਕੋਈ ਰੋਕ ਨਹੀਂ ਪਾ ਸਕਦਾ ।੭।

(ਹੇ ਪ੍ਰਭੂ ! ਤਾਕਤ ਤੇ ਸਮਰੱਥਾ ਵਿਚ) ਤੂੰ (ਸਭ ਤੋਂ) ਵੱਡਾ ਹੈਂ (ਆਤਮਕ ਉੱਚਤਾ ਵਿਚ) ਤੂੰ ਸਭ ਤੋਂ ਉੱਚਾ ਹੈਂ, ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਤੂੰ ਬੇਅੰਤ ਵੱਡੀ ਹਸਤੀ ਵਾਲਾ ਹੈਂ ।

ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੈਥੋਂ ਕੁਰਬਾਨ ਜਾਂਦਾ ਹਾਂ, ਮੈਂ ਤੇਰੇ ਦਾਸਾਂ ਦਾ ਦਾਸ ਹਾਂ ।੮।੧।੩੫।

ਨੋਟ :—ਅੰਕ ਨੰ: ੧ ਦੱਸਦਾ ਹੈ ਕਿ ਇਹ ਅਸਟਪਦੀ ਮਹਲੇ ਪੰਜਵੇਂ ਦੀ ਹੈ ।

ਮਾਝ ਮਹਲਾ ੫ ॥ ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ॥ ਕਉਣੁ ਸੁ ਗਿਆਨੀ ਕਉਣੁ ਸੁ ਬਕਤਾ ॥ ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ ॥੧॥ ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥ ਕਉਣ ਕਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ॥੨॥ ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ ॥ ਕਉਣੁ ਸੁ ਸਨਮੁਖ ਕਉਣੁ ਵੇਮੁਖੀਆ ॥ ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥੩॥ ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥ ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥ ਕਉਣ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥ ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥ ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥੫॥ ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥ ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥ ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥ ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥ ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥ ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥ ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥ ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥੮॥ ਸਗਲੀ ਬਣਤ ਬਣਾਈ ਆਪੇ ॥ ਆਪੇ ਕਰੇ ਕਰਾਏ ਥਾਪੇ ॥ ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥ {ਪੰਨਾ ੧੩੧}

**ਪਦ ਅਰਥ** :—ਸੁ—ਉਹ ਮਨੁੱਖ । ਮੁਕਤਾ—ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਜੁਗਤਾ—ਪ੍ਰਭੂ-ਚਰਨਾਂ ਵਿਚ ਜੁੜਿਆ ਹੋਇਆ । ਗਿਆਨੀ—ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਵਾਲਾ । ਬਕਤਾ—ਪ੍ਰਭੂ ਦੇ ਗੁਣ ਵਰਣਨ ਕਰਨ ਵਾਲਾ । ਗਿਰਹੀ—(ਸੁਚੱਜਾ) ਗ੍ਰਿਹਸਤੀ ।੧।

ਕਿਨਿ ਬਿਧਿ—ਕਿਸ ਤਰੀਕੇ ਨਾਲ ? ਕਉਣ ਕਰਮ—(ਸੁਚੱਜੇ) ਕੰਮ ਕਿਹੜੇ ਹਨ ? ਨਿਹਕਰਮਾ—ਕਿਰਤ-ਕਾਰ ਕਰਦਾ ਹੋਇਆ ਭੀ ਵਾਸਨਾ-ਰਹਿਤ ।੨।

ਇਹ ਬਿਧਿ—ਇਹ ਢੰਗ ।੩।

ਅਖਰੁ—ਸ਼ਬਦ । ਧਾਵਤੁ—(ਵਿਕਾਰਾਂ ਵਲ) ਦੌੜਦਾ (ਮਨ) । ਸਮ—ਇਕੋ ਜਿਹਾ ।੪।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਧੰਨੁ—ਭਾਗਾਂ ਵਾਲਾ ।੫।

ਸੁਭਾਏ—ਸੁਭਾਇ, ਪ੍ਰੇਮ ਵਿਚ ਟਿਕ ਕੇ ।੬।

**ਅਰਥ** :—ਉਹ ਕੇਹੜਾ ਮਨੁੱਖ ਹੈ ਜੋ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਰਹਿੰਦਾ ਹੈ ਤੇ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ? ਉਹ ਕੇਹੜਾ ਮਨੁੱਖ ਹੈ ਜੋ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ ਤੇ ਉਸ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ? (ਸੁਚੱਜਾ) ਗ੍ਰਿਹਸਤੀ ਕੌਣ ਹੋ ਸਕਦਾ ਹੈ ? ਮਾਇਆ ਤੋਂ ਨਿਰਲੇਪ ਕੌਣ ਹੈ ? ਉਹ ਕੇਹੜਾ ਮਨੁੱਖ ਹੈ ਜੋ (ਮਨੁੱਖਾ ਜਨਮ ਦੀ) ਕਦਰ ਸਮਝਦਾ ਹੈ ? ।੧।

ਮਨੁੱਖ (ਮਾਇਆ ਦੇ ਮੋਹ ਦੇ ਬੰਧਨਾਂ ਵਿਚ) ਕਿਵੇਂ ਬੱਝ ਜਾਂਦਾ ਹੈ ਤੇ ਕਿਵੇਂ (ਉਹਨਾਂ ਬੰਧਨਾਂ ਤੋਂ) ਸੁਤੰਤਰ ਹੁੰਦਾ ਹੈ ? ਕਿਸ ਤਰੀਕੇ ਨਾਲ ਜਨਮ ਮਰਨ ਦਾ ਗੇੜ ਮੁੱਕਦਾ ਹੈ ? ਸੁਚੱਜੇ ਕੰਮ ਕੇਹੜੇ ਹਨ ? ਉਹ ਕੇਹੜਾ ਮਨੁੱਖ ਹੈ ਜੋ ਦੁਨੀਆ ਵਿਚ ਵਿਚਰਦਾ ਹੋਇਆ ਭੀ ਵਾਸਨਾ-ਰਹਿਤ ਹੈ ? ਉਹ ਕੇਹੜਾ ਮਨੁੱਖ ਹੈ ਜੋ ਆਪ ਸਿਫ਼ਤਿ-ਸਾਲਾਹ ਕਰਦਾ ਹੈ ਤੇ (ਹੋਰਨਾਂ ਪਾਸੋਂ) ਕਰਾਂਦਾ ਹੈ ? ।੨।

ਸੁਖੀ ਜੀਵਨ ਵਾਲਾ ਕੌਣ ਹੈ ? ਕੌਣ ਦੁੱਖਾਂ ਵਿਚ ਘਿਰਿਆ ਹੋਇਆ ਹੈ ? ਸਨਮੁਖ ਕਿਸ ਨੂੰ ਕਿਹਾ ਜਾਂਦਾ ਹੈ ? ਬੇਮੁਖ ਕਿਸ ਨੂੰ ਆਖੀਦਾ ਹੈ ? ਪ੍ਰਭੂ-ਚਰਨਾਂ ਵਿਚ ਕਿਸ ਤਰ੍ਹਾਂ ਮਿਲ ਸਕੀਦਾ ਹੈ ? ਮਨੁੱਖ ਪ੍ਰਭੂ ਤੋਂ ਕਿਵੇਂ ਵਿੱਛੁੜ ਜਾਂਦਾ ਹੈ ? ਇਹ ਜਾਚ ਕੌਣ ਸਿਖਾਂਦਾ ਹੈ ? ।੩।

ਉਹ ਕੇਹੜਾ ਸ਼ਬਦ ਹੈ ਜਿਸ ਦੀ ਰਾਹੀਂ ਵਿਕਾਰਾਂ ਵਲ ਦੌੜਦਾ ਮਨ ਟਿਕ ਜਾਂਦਾ ਹੈ ? ਉਹ ਕੇਹੜਾ ਉਪਦੇਸ਼ ਹੈ ਜਿਸ ਉੱਤੇ ਤੁਰ ਕੇ ਮਨੁੱਖ ਦੁੱਖ ਸੁਖ ਇਕੋ ਜਿਹੇ ਸਹਾਰ ਸਕਦਾ ਹੈ ? ਉਹ ਕੇਹੜਾ ਜੀਵਨ-ਢੰਗ ਹੈ ਜਿਸ ਨਾਲ ਮਨੁੱਖ ਪਰਮਾਤਮਾ ਨੂੰ ਸਿਮਰ ਸਕੇ ? ਕਿਸ ਤਰ੍ਹਾਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੇ ? ।੪।

ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ ਮਨੁੱਖ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਰਹਿੰਦਾ ਹੈ ਤੇ ਪਰਮਾਤਮਾ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ । ਗੁਰੂ ਦੀ ਸਰਨ ਵਿਚ ਰਹਿਣ ਵਾਲਾ ਮਨੁੱਖ ਹੀ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੀ ਭਾਗਾਂ ਵਾਲਾ ਗ੍ਰਿਹਸਤ ਹੈ, ਉਹ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਭੀ ਨਿਰਲੇਪ ਰਹਿੰਦਾ ਹੈ । ਉਹੀ ਮਨੁੱਖਾ ਜਨਮ ਦੀ ਕਦਰ ਸਮਝਦਾ ਹੈ ।੫।

(ਆਪਣੇ ਮਨ ਦੇ ਪਿੱਛੇ ਤੁਰ ਕੇ ਮਨੁੱਖ ਆਪਣੀ ਹੀ) ਹਉਮੈ ਦੇ ਕਾਰਨ (ਮਾਇਆ ਦੇ ਬੰਧਨਾਂ ਵਿਚ) ਬੱਝ ਜਾਂਦਾ ਹੈ, ਗੁਰੂ ਦੀ ਸਰਨ ਪੈ ਕੇ (ਇਹਨਾਂ ਬੰਧਨਾਂ ਤੋਂ) ਆਜ਼ਾਦ ਹੋ ਜਾਂਦਾ ਹੈ । ਗੁਰੂ ਦੇ ਦੱਸੇ ਰਾਹ ਉੱਤੇ ਤੁਰਿਆਂ ਮਨੁੱਖ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਗੁਰੂ ਦੇ ਸਨਮੁਖ ਰਹਿ ਕੇ ਹੀ ਸੁਚੱਜੇ ਕੰਮ ਹੋ ਸਕਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਵਾਸਨਾ ਰਹਿਤ ਰਹਿੰਦਾ ਹੈ । ਅਜੇਹਾ ਮਨੁੱਖ ਜੋ ਕੁਝ ਭੀ ਕਰਦਾ ਹੈ ਪ੍ਰਭੂ ਦੇ ਪ੍ਰੇਮ ਵਿਚ ਟਿਕ ਕੇ ਕਰਦਾ ਹੈ ।੬।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸੁਖੀ ਜੀਵਨ ਵਾਲਾ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਨਿੱਤ ਦੁਖੀ ਰਹਿੰਦਾ ਹੈ । ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ ਮਨੁੱਖ ਪਰਮਾਤਮਾ ਵਲ ਮੂੰਹ ਰੱਖਣ ਵਾਲਾ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ ਰੱਬ ਵਲੋਂ ਮੂੰਹ ਮੋੜੀ ਰੱਖਦਾ ਹੈ । ਗੁਰੂ ਦੇ ਸਨਮੁਖ ਰਿਹਾਂ ਪਰਮਾਤਮਾ ਨੂੰ ਮਿਲ ਸਕੀਦਾ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ ਪਰਮਾਤਮਾ ਤੋਂ ਵਿੱਛੁੜ ਜਾਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੀ (ਸਹੀ ਜੀਵਨ ਦੀ) ਜਾਚ ਸਿਖਾਂਦਾ ਹੈ ।੭।

ਗੁਰੂ ਦੇ ਮੂੰਹੋਂ ਨਿਕਲਿਆ ਸ਼ਬਦ ਹੀ ਉਹ ਬੋਲ ਹੈ ਜਿਸ ਦੀ ਬਰਕਤਿ ਨਾਲ ਵਿਕਾਰਾਂ ਵਲ ਦੌੜਦਾ ਮਨ ਖਲੋ ਜਾਂਦਾ ਹੈ, ਗੁਰੂ ਤੋਂ ਮਿਲਿਆ ਉਪਦੇਸ਼ ਹੀ (ਇਹ ਸਮਰੱਥਾ ਰੱਖਦਾ ਹੈ ਕਿ ਮਨੁੱਖ ਉਸ ਦੇ ਆਸਰੇ) ਦੁਖ ਸੁਖ ਨੂੰ ਇਕੋ ਜਿਹਾ ਕਰ ਕੇ ਸਹਾਰਦਾ ਹੈ । ਗੁਰੂ ਦੇ ਰਾਹ ਤੇ ਤੁਰਨਾ ਹੀ ਅਜੇਹੀ ਜੀਵਨ ਚਾਲ ਹੈ ਕਿ ਇਸ ਦੀ ਰਾਹੀਂ ਮਨੁੱਖ ਪਰਮਾਤਮਾ ਦਾ ਧਿਆਨ ਧਰ ਸਕਦਾ ਹੈ ਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ।੮।

(ਪਰ ਗੁਰਮੁਖ ਤੇ ਮਨਮੁਖ—ਇਹ) ਸਾਰੀ ਬਣਤਰ ਪਰਮਾਤਮਾ ਨੇ ਆਪ ਹੀ ਬਣਾਈ ਹੈ, (ਸਭ ਜੀਵਾਂ ਵਿਚ ਵਿਆਪਕ ਹੋ ਕੇ) ਉਹ ਆਪ ਹੀ ਸਭ ਕੁਝ ਕਰਦਾ ਹੈ ਤੇ (ਜੀਵਾਂ ਪਾਸੋਂ) ਕਰਾਂਦਾ ਹੈ, ਉਹ ਆਪ ਹੀ ਜਗਤ ਦੀ ਸਾਰੀ ਖੇਡ ਚਲਾ ਰਿਹਾ ਹੈ ।

ਹੇ ਨਾਨਕ ! ਉਹ ਆਪ ਹੀ ਆਪਣੇ ਇੱਕ ਸਰੂਪ ਤੋਂ ਬੇਅੰਤ ਰੂਪਾਂ ਰੰਗਾਂ ਵਾਲਾ ਬਣਿਆ ਹੋਇਆ ਹੈ । (ਇਹ ਸਾਰਾ ਬਹੁ ਰੰਗੀ ਜਗਤ) ਉਸ ਇੱਕ ਵਿਚ ਹੀ ਲੀਨ ਹੋ ਜਾਂਦਾ ਹੈ ।੮।੨।੩੬।

**ਮਾਝ ਮਹਲਾ ੫ ॥ ਪ੍ਰਭੁ ਅਬਿਨਾਸੀ ਤਾ ਕਿਆ ਕਾੜਾ ॥ ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ ॥ ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥ ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ ॥੧॥ਰਹਾਉ॥ ਤੇਰਾ ਕੀਤਾ ਜਿਸੁ ਲਾਗੈ ਮੀਠਾ ॥ ਘਟਿ ਘਟਿ ਪਾਰਬ੍ਰਹਮ ਤਿਨਿ ਜਨਿ ਡੀਠਾ ॥ ਥਾਨਿ ਥਨੰਤਰਿ ਤੂੰ ਹੈ ਤੂੰ ਹੈ ਇਕੋ ਇਕੁ ਵਰਤਾਵਣਿਆ ॥੨॥ ਸਗਲ ਮਨੋਰਥ ਤੂੰ ਦੇਵਣਹਾਰਾ ॥ ਭਗਤੀ ਭਾਇ ਭਰੇ ਭੰਡਾਰਾ ॥ ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ ॥੩॥ ਅੰਧ ਕੂਪ ਤੇ ਕੰਢੈ ਚਾੜੇ ॥ ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥ ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ ॥੪॥ ਐਥੈ ਓਥੈ ਤੂੰ ਹੈ ਰਖਵਾਲਾ ॥ ਮਾਤ ਗਰਭ ਮਹਿ ਤੁਮ ਹੀ ਪਾਲਾ ॥ ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥ ਕਿਆ ਗੁਣ ਤੇਰੇ ਆਖਿ ਸਮਾਲੀ ॥ ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥ ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨਾ ਜਾਨਣਿਆ ॥੬॥ ਜਿਸ ਕੀਉ ਤੂੰ ਪ੍ਰਭ ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥ ਤੂੰ ਸਾਹਿਬੁ ਸਰਣਿ ਸੁਖਦਾਤਾ ਸਤ ਸੰਗਤਿ ਜਪਿ ਪ੍ਰਗਟਾਵਣਿਆ ॥੭॥ ਤੂੰ ਊਚ ਅਥਾਹੁ ਅਪਾਰੁ ਅਮੋਲਾ ॥ ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥ ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥ {ਪੰਨਾ ੧੩੧-੧੩੨}**

**ਪਦ ਅਰਥ** :—ਕਾੜਾ—ਫ਼ਿਕਰ, ਚਿੰਤਾ । ਭਗਵੰਤਾ—ਸਭ ਸੁਖਾਂ ਦਾ ਮਾਲਕ । ਖਰਾ—ਬਹੁਤ । ਮਾਨ—ਮਨ ਦਾ ।੧।

ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਓਲਾ—ਆਸਰਾ । ਲਵੈ—ਨੇੜੇ । ਲਵੈ ਨ ਲਾਵਣਿਆ—ਨੇੜੇ ਭੇੜੇ ਦਾ ਨਹੀਂ, ਬਰਾਬਰ ਦਾ ਨਹੀਂ ।੧।ਰਹਾਉ।

ਘਟਿ ਘਟਿ—ਹਰੇਕ ਸਰੀਰ ਵਿਚ । ਤਿਨਿ—ਉਸ ਨੇ । ਜਨਿ—ਜਨ ਨੇ । ਤਿਨਿ ਜਨਿ—ਉਸ ਜਨ ਨੇ । ਥਾਨਿ ਥਨੰਤਰਿ—ਥਾਨਿ ਥਾਨ ਅੰਤਰ, ਹਰੇਕ ਥਾਂ ਵਿਚ । ਅੰਤਰਿ—ਵਿਚ ।੨।

ਭਾਇ—ਪ੍ਰੇਮ ਨਾਲ । ਸੇਈ—ਉਹੀ ਬੰਦੇ । ਕਰਮਿ—ਬਖ਼ਸ਼ਸ਼ ਨਾਲ ।੩।

ਕੂਪ—ਖੂਹ । ਅੰਧ ਕੂਪ ਤੇ—ਮਾਇਆ ਦੇ ਮੋਹ ਦੇ ਅੰਨ੍ਹੇ ਖੂਹ ਤੋਂ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਲੇ—ਵੇਖਦਾ । ਕਰਿ—ਕਰ ਕੇ । ਸੁਣਿ—ਸੁਣ ਕੇ ।੪।

ਗਰਭ ਮਹਿ—ਪੇਟ ਵਿਚ । ਰੰਗ ਰਤੇ—ਪ੍ਰੇਮ-ਰੰਗ ਵਿਚ ਰੰਗੇ ਹੋਏ ।੫।

ਸਮਾਲੀ—ਸਮਾਲੀਂ, ਮੈਂ ਸੰਭਾਲਾਂ, ਮੈਂ ਚੇਤੇ ਕਰਾਂ । ਤੁਧੁ—ਤੈਨੂੰ ਹੀ । ਨਦਰਿ ਨਿਹਾਲੀ—ਨਜ਼ਰ ਨਾਲ ਮੈਂ ਵੇਖਦਾ ਹਾਂ ।੬।

ਸਹਾਈ—ਮਦਦਗਾਰ । ਕਾਈ—ਕੋਈ । ਸਰਣਿ—{_ਰਫ਼ਯ—ਅ ਪਰੋਟੲਚਟੋਰ} ਰੱਖਿਆ ਕਰਨ ਦੇ ਸਮਰੱਥ । ਜਪਿ—ਜਪ ਕੇ ।੭।

ਸਾਚਾ—ਸਦਾ-ਥਿਰ ਰਹਿਣ ਵਾਲਾ । ਗੋਲਾ—ਗ਼ੁਲਾਮ । ਮੀਰਾ—ਮਾਲਕ । ਸਾਚੀ—ਸਦਾ ਕਾਇਮ ਰਹਿਣ ਵਾਲੀ । ਠਕੁਰਾਈ—ਮਾਲਕੀ ।੮।

**ਅਰਥ** :—(ਜਿਸ ਮਨੁੱਖ ਨੂੰ ਇਹ ਯਕੀਨ ਹੋਵੇ ਕਿ ਮੇਰੇ ਸਿਰ ਉੱਤੇ) ਅਬਿਨਾਸੀ ਪ੍ਰਭੂ (ਰਾਖਾ ਹੈ ਉਸ ਨੂੰ) ਕੋਈ ਚਿੰਤਾ-ਫ਼ਿਕਰ ਨਹੀਂ ਹੁੰਦਾ । (ਜਦੋਂ ਮਨੁੱਖ ਨੂੰ ਇਹ ਨਿਸਚਾ ਹੋਵੇ ਕਿ) ਸਭ ਸੁਖਾਂ ਦਾ ਮਾਲਕ ਹਰੀ (ਮੇਰਾ ਰਾਖਾ ਹੈ) ਤਾਂ ਉਹ ਬਹੁਤ ਸੌਖਾ ਜੀਵਨ ਬਿਤੀਤ ਕਰਦਾ ਹੈ ।

ਹੇ ਪ੍ਰਭੂ ! ਜਿਸ ਨੂੰ ਇਹ ਨਿਸਚਾ ਹੈ ਕਿ ਤੂੰ ਜਿੰਦ ਦਾ ਪ੍ਰਾਣਾਂ ਦਾ ਮਨ ਦਾ ਸੁਖ ਦਾਤਾ ਹੈਂ, ਤੇ ਜੋ ਕੁਝ ਤੂੰ ਕਰਦਾ ਹੈਂ ਉਹੀ ਹੁੰਦਾ ਹੈ, ਉਹ ਮਨੁੱਖ ਆਤਮਕ ਆਨੰਦ ਮਾਣਦਾ ਹੈ ।੧।

(ਹੇ ਪ੍ਰਭੂ !) ਮੈਂ ਤੈਥੋਂ ਸਦਕੇ ਹਾਂ ਕੁਰਬਾਨ ਹਾਂ, ਗੁਰੂ ਦੀ ਸਰਨ ਪਿਆਂ ਤੂੰ ਮਨ ਵਿਚ ਹਿਰਦੇ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈਂ । ਹੇ ਪ੍ਰਭੂ ! ਤੂੰ ਮੇਰੇ ਲਈ ਪਰਬਤ (ਸਮਾਨ ਸਹਾਰਾ) ਹੈਂ, ਤੂੰ ਮੇਰਾ ਆਸਰਾ ਹੈਂ । ਮੈਂ ਤੇਰੇ ਨਾਲ ਕਿਸੇ ਹੋਰ ਨੂੰ ਬਰਾਬਰੀ ਨਹੀਂ ਦੇ ਸਕਦਾ ।੧।ਰਹਾਉ।

ਹੇ ਪ੍ਰਭੂ ! ਤੂੰ ਪਾਰਬ੍ਰਹਮ (ਹਰੇਕ ਹਿਰਦੇ ਵਿਚ ਵੱਸ ਰਿਹਾ) ਹੈਂ । ਜਿਸ ਮਨੁੱਖ ਨੂੰ ਤੇਰਾ ਭਾਣਾ ਮਿੱਠਾ ਲੱਗਣ ਲੱਗ ਪੈਂਦਾ ਹੈ, ਉਸ ਮਨੁੱਖ ਨੇ ਤੈਨੂੰ ਹਰੇਕ ਹਿਰਦੇ ਵਿਚ ਵੱਸਦਾ ਵੇਖ ਲਿਆ ਹੈ । ਹਰੇਕ ਥਾਂ ਵਿਚ ਤੂੰ ਹੀ ਤੂੰ ਹੀ, ਸਿਰਫ਼ ਇਕ ਤੂੰ ਹੀ ਵੱਸ ਰਿਹਾ ਹੈਂ ।੨।

ਹੇ ਪ੍ਰਭੂ ! ਸਭ ਜੀਵਾਂ ਦੀਆਂ ਮਨ-ਮੰਗੀਆਂ ਲੋੜਾਂ ਤੂੰ ਹੀ ਪੂਰੀਆਂ ਕਰਨ ਵਾਲਾ ਹੈਂ । ਤੇਰੇ ਘਰ ਵਿਚ ਭਗਤੀ-ਧਨ ਨਾਲ ਪ੍ਰੇਮ-ਧਨ ਨਾਲ ਖ਼ਜ਼ਾਨੇ ਭਰੇ ਪਏ ਹਨ । ਜੇਹੜੇ ਬੰਦੇ ਤੇਰੀ ਪੂਰੀ ਮਿਹਰ ਨਾਲ ਤੇਰੇ ਚਰਨਾਂ ਵਿਚ ਲੀਨ ਰਹਿੰਦੇ ਹਨ, ਦਇਆ ਕਰ ਕੇ ਉਹਨਾਂ ਨੂੰ ਤੂੰ (ਮਾਇਆ ਦੇ ਹੱਲਿਆਂ ਤੋਂ) ਬਚਾ ਲੈਂਦਾ ਹੈ ।੩।

(ਹੇ ਭਾਈ !) ਪਰਮਾਤਮਾ ਆਪਣੇ ਸੇਵਕਾਂ ਉੱਤੇ ਮਿਹਰ ਕਰਦਾ ਹੈ, ਉਹਨਾਂ ਨੂੰ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ ਉਹਨਾਂ ਨੂੰ ਮਾਇਆ ਦੇ ਮੋਹ ਦੇ ਹਨੇਰੇ ਖੂਹ ਵਿਚੋਂ ਬਾਹਰ ਕੰਢੇ ਉੱਤੇ ਚੜ੍ਹਾ ਦੇਂਦਾ ਹੈ । ਉਹ ਸੇਵਕ ਅਬਿਨਾਸ਼ੀ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ ।

(ਹੇ ਭਾਈ ! ਪ੍ਰਭੂ ਦੇ ਗੁਣ ਬੇਅੰਤ ਹਨ) ਆਖਣ ਨਾਲ ਸੁਣਨ ਨਾਲ (ਉਸ ਦੇ ਗੁਣਾਂ ਦਾ) ਖ਼ਾਤਮਾ ਨਹੀਂ ਹੋ ਸਕਦਾ ।੪।

ਹੇ ਪ੍ਰਭੂ ! ਇਸ ਲੋਕ ਵਿਚ ਪਰਲੋਕ ਵਿਚ ਤੂੰ ਹੀ (ਸਭ ਜੀਵਾਂ ਦਾ) ਰਾਖਾ ਹੈਂ । ਮਾਂ ਦੇ ਪੇਟ ਵਿਚ ਤੂੰ ਹੀ (ਜੀਵਾਂ ਦੀ) ਪਾਲਣਾ ਕਰਦਾ ਹੈਂ । ਉਹਨਾਂ ਬੰਦਿਆਂ ਨੂੰ ਮਾਇਆ (ਦੀ ਤ੍ਰਿਸ਼ਨਾ) ਦੀ ਅੱਗ ਪੋਹ ਨਹੀਂ ਸਕਦੀ, ਜੇਹੜੇ ਤੇਰੇ ਪ੍ਰੇਮ-ਰੰਗ ਵਿਚ ਰੰਗੇ ਹੋਏ ਤੇਰੇ ਗੁਣ ਗਾਂਦੇ ਰਹਿੰਦੇ ਹਨ ।੫।

ਹੇ ਪ੍ਰਭੂ ! ਮੈਂ ਤੇਰੇ ਕੇਹੜੇ ਕੇਹੜੇ ਗੁਣ ਆਖ ਕੇ ਚੇਤੇ ਕਰਾਂ ? ਮੈਂ ਆਪਣੇ ਮਨ ਵਿਚ ਤੇ ਤਨ ਵਿਚ ਤੈਨੂੰ ਹੀ ਵੱਸਦਾ ਵੇਖ ਰਿਹਾ ਹਾਂ । ਹੇ ਪ੍ਰਭੂ ! ਤੂੰ ਹੀ ਮੇਰਾ ਮਾਲਕ ਹੈਂ । ਤੈਥੋਂ ਬਿਨਾ ਮੈਂ ਕਿਸੇ ਹੋਰ ਨੂੰ (ਤੇਰੇ ਵਰਗਾ ਮਿਤ੍ਰ) ਨਹੀਂ ਸਮਝਦਾ ।੬।

ਹੇ ਪ੍ਰਭੂ ! ਜਿਸ ਮਨੁੱਖ ਵਾਸਤੇ ਤੂੰ ਰਾਖਾ ਬਣ ਜਾਂਦਾ ਹੈਂ, ਉਸ ਨੂੰ ਕੋਈ ਦੁੱਖ ਕਲੇਸ਼ ਪੋਹ ਨਹੀਂ ਸਕਦਾ । ਤੂੰ ਹੀ ਉਸ ਦਾ ਮਾਲਕ ਹੈ, ਤੂੰ ਹੀ ਉਸ ਦਾ ਰਾਖਾ ਹੈਂ ਤੂੰ ਹੀ ਉਸ ਨੂੰ ਸੁਖ ਦੇਣ ਵਾਲਾ ਹੈਂ । ਸਾਧ ਸੰਗਤਿ ਵਿਚ ਤੇਰਾ ਨਾਮ ਜਪ ਕੇ ਉਹ ਤੈਨੂੰ ਆਪਣੇ ਹਿਰਦੇ ਵਿਚ ਪਰਤੱਖ ਵੇਖਦਾ ਹੈ ।੭।

ਹੇ ਪ੍ਰਭੂ ! (ਆਤਮਕ ਜੀਵਨ ਵਿਚ) ਤੂੰ (ਸਭ ਜੀਵਾਂ ਤੋਂ) ਉੱਚਾ ਹੈਂ ਤੂੰ (ਮਾਨੋ, ਗੁਣਾਂ ਦਾ ਸਮੁੰਦਰ) ਹੈਂ ਜਿਸ ਦੀ ਡੂੰਘਾਈ ਨਹੀਂ ਲੱਭ ਸਕਦੀ, ਤੇਰੀ ਹਸਤੀ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਤੇਰਾ ਮੁੱਲ ਨਹੀਂ ਪੈ ਸਕਦਾ (ਕਿਸੇ ਭੀ ਪਦਾਰਥ ਦੇ ਵੱਟੇ ਤੇਰੀ ਪ੍ਰਾਪਤੀ ਨਹੀਂ ਹੋ ਸਕਦੀ) । ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ । ਮੈਂ ਤੇਰਾ ਦਾਸ ਹਾਂ, ਗ਼ੁਲਾਮ ਹਾਂ । ਹੇ ਨਾਨਕ ! (ਆਖ—ਹੇ ਪ੍ਰਭੂ ! ਤੂੰ (ਮੇਰਾ) ਮਾਲਕ ਹੈ, ਤੇਰੀ ਸਦਾ ਮਾਲਕੀ ਕਾਇਮ ਰਹਿਣ ਵਾਲੀ ਹੈ, ਮੈਂ ਤੈਥੋਂ ਸਦਾ ਸਦਕੇ ਹਾਂ ਕੁਰਬਾਨ ਹਾਂ ।੮।੩।੩੭।

ਮਾਝ ਮਹਲਾ ੫ ਘਰੁ ੨ ॥ ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ਰਹਾਉ॥ ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥ ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥ ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥੨॥ ਸੋਈ ਸੁੰਦਰ ਸੋਹਣੇ ॥ ਸਾਧ ਸੰਗਿ ਜਿਨ ਬੈਹਣੇ ॥ ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥ ਹਰਿ ਅਮਿਉ ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥ ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥ ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥ ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥ ਮਨ ਮੰਧੇ ਪ੍ਰਭੁ ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ ॥ ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥ ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥ ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰੁ ਜੀਉ ॥੮॥੪॥੩੮॥ {ਪੰਨਾ ੧੩੨}

**ਅਰਥ** :—ਦਯੁ—{ਦਯੱ—ਟੋ ਲੋਵਏ} ਪਿਆਰ ਕਰਨ ਵਾਲਾ ਪਰਮਾਤਮਾ । ਮੂਲਿ ਨ—ਕਦੇ ਨਾਹ ।ਰਹਾਉ।

ਜਿਤੁ—ਜਿਸ (ਸਾਧ ਸੰਗਤਿ) ਦੀ ਰਾਹੀਂ । ਪੰਥਿ—ਰਸਤੇ ਉੱਤੇ । ਜਮ ਕੈ ਪੰਥਿ—ਜਮਾਂ ਦੇ ਰਾਹ ਤੇ, ਉਸ ਰਾਹ ਤੇ ਜਿੱਥੇ ਜਮਾਂ ਨਾਲ ਵਾਹ ਪਏ, ਆਤਮਕ ਮੌਤ ਵਲ ਲੈ ਜਾਣ ਵਾਲੇ ਰਸਤੇ ਉੱਤੇ । ਤੋਸਾ—ਰਸਤੇ ਦਾ ਖ਼ਰਚ । ਕੁਲਹਿ—ਕੁਲ ਨੂੰ । ਗਾਲਿ—ਗਾਲ, ਕਲੰਕ, ਬਦਨਾਮੀ ।੧।

ਸਾਂਈਐ—ਸਾਈਂ ਨੂੰ । ਨਰਕਿ—ਨਰਕ ਵਿਚ । ਸੇਈ—ਉਹਨਾਂ ਨੂੰ । ਪਾਈਐ—ਪਾਇਆ ਜਾਂਦਾ । ਮਨਿ—ਮਨ ਵਿਚ । ਵੁਠਾ—ਵੁੱਠਾ, ਵੱਸਿਆ ।੨।

ਬੈਹਣੇ—ਬਹਣ-ਖਲੋਣ । ਸੰਜਿਆ—ਸਿੰਚਿਆ, ਇਕੱਠਾ ਕੀਤਾ । ਗੰਭੀਰ—ਡੂੰਘੇ ਜਿਗਰੇ ਵਾਲੇ ।੩।

ਅਮਿਉ—ਨਾਮ-ਅੰਮ੍ਰਿਤ । ਰਸਾਇਣੁ—{ਰਸ ਅਯੁ} ਰਸਾਂ ਦਾ ਘਰ । ਮੁਹਿ ਡਿਠੈ—ਜੇ ਮੂੰਹ ਵੇਖ ਲਿਆ ਜਾਏ । ਜੀਵੀਐ—ਆਤਮਕ ਜੀਵਨ ਮਿਲੇ । ਸਭਿ—ਸਾਰੇ । ਪਾਵ—{ਲਫ਼ਜ਼ 'ਪਾਉ' ਤੋਂ ਬਹੁ-ਵਚਨ} ਪੈਰ ।੪।

ਜੋ—ਜਿਸ ਨੂੰ । ਤਿਨਹਿ—ਤਿਨਿ ਹੀ, ਉਸ ਨੇ ਹੀ {ਲਫ਼ਜ਼ 'ਤਿਨਿ' ਦੀ ਿ ਉੱਡ ਗਈ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਸੂਰਾ—ਸੂਰਮਾ । ਮਸਤਕਿ—ਮੱਥੇ ਉਤੇ ।੫।

ਮੰਧੇ—{ਮ੍ਯ਼ੇ} ਵਿਚਿ । ਅਵਗਾਹੀਆ—{ਅਵਗਾਹ, ਟੋ ਬਓਟਹਏ ਨਏ ਸਏਲਡ ਨਿਟੋ, ਟੋ ਪਲੁਨਗਏ} ਚੁੱਭੀ ਲਾਣੀ ਚਾਹੀਦੀ ਹੈ । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} ।੬।

ਮੰਨਿ—ਮਨਿ ਵਿਚ । ਭਾਵੰਦਾ—ਪਸੰਦ । ਥਿਰੁ—ਕਾਇਮ ।੭।

ਭੈ ਭੰਜਨ—ਡਰ ਦੂਰ ਕਰਨ ਵਾਲਾ । ਅੰਚਲਿ—ਪੱਲੇ ਨਾਲ, ਲੜ ਨਾਲ । ਤਾਰਿਅਨੁ—ਤਾਰੇ ਉਸ ਨੇ ।੮।

**ਅਰਥ** :—(ਹੇ ਭਾਈ !) ਸਦਾ ਹੀ ਉਸ ਪਰਮਾਤਮਾ ਨੂੰ ਹਿਰਦੇ ਵਿਚ ਵਸਾਣਾ ਚਾਹੀਦਾ ਹੈ ਜੋ ਸਭ ਜੀਵਾਂ ਉੱਤੇ ਤਰਸ ਕਰਦਾ ਹੈ, ਉਸ ਨੂੰ ਆਪਣੇ ਮਨ ਤੋਂ ਭੁਲਾਣਾ ਨਹੀਂ ਚਾਹੀਦਾ ।ਰਹਾਉ।

(ਹੇ ਭਾਈ !) ਸੰਤ ਜਨਾਂ ਦੀ ਸੰਗਤਿ ਵਿਚ ਰਿਹਾਂ ਪਰਮਾਤਮਾ ਦਾ ਨਾਮ ਮਿਲਦਾ ਹੈ, ਸਾਧ ਸੰਗਤਿ ਦੀ ਬਰਕਤਿ ਨਾਲ ਆਤਮਕ ਮੌਤ ਵਲ ਲੈ ਜਾਣ ਵਾਲੇ ਰਸਤੇ ਉੱਤੇ ਨਹੀਂ ਪਈਦਾ । (ਹੇ ਭਾਈ ! ਜੀਵਨ-ਸਫ਼ਰ ਵਾਸਤੇ) ਪਰਮਾਤਮਾ ਦਾ ਨਾਮ ਖ਼ਰਚ (ਆਪਣੇ ਪੱਲੇ ਬੰਨ੍ਹ) ਲੈ, (ਇਸ ਤਰ੍ਹਾਂ) ਤੇਰੀ ਕੁਲ ਨੂੰ (ਭੀ) ਕੋਈ ਬਦਨਾਮੀ ਨਹੀਂ ਆਵੇਗੀ ।੧।

ਜੇਹੜੇ ਮਨੁੱਖ ਖਸਮ-ਪਰਮਾਤਮਾ ਦਾ ਸਿਮਰਨ ਕਰਦੇ ਹਨ ਉਹਨਾਂ ਨੂੰ ਨਰਕ ਵਿਚ ਨਹੀਂ ਪਾਇਆ ਜਾਂਦਾ । (ਹੇ ਭਾਈ !) ਜਿੰਨ੍ਹਾਂ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਉਹਨਾਂ ਨੂੰ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦਾ ।੨।

ਉਹੀ ਮਨੁੱਖ ਸੋਹਣੇ ਸੁੰਦਰ (ਜੀਵਨ ਵਾਲੇ) ਹਨ, ਜਿੰਨ੍ਹਾਂ ਦਾ ਬਹਣ ਖਲੋਣ ਸਾਧ ਸੰਗਤਿ ਵਿਚ ਹੈ । ਜਿੰਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਧਨ ਇਕੱਠਾ ਕਰ ਲਿਆ, ਉਹ ਬੇਅੰਤ ਡੂੰਘੇ ਜਿਗਰੇ ਵਾਲੇ ਬਣ ਜਾਂਦੇ ਹਨ ।੩।

(ਹੇ ਭਾਈ !) ਪਰਮਾਤਮਾ ਦਾ ਨਾਮ ਅੰਮ੍ਰਿਤ ਪੀਣਾ ਚਾਹੀਦਾ ਹੈ, (ਇਹ ਨਾਮ-ਅੰਮ੍ਰਿਤ) ਸਾਰੇ ਰਸਾਂ ਦਾ ਸੋਮਾ ਹੈ । (ਹੇ ਭਾਈ !) ਪਰਮਾਤਮਾ ਦੇ ਸੇਵਕ ਦਾ ਦਰਸਨ ਕੀਤਿਆਂ ਆਤਮਕ ਜੀਵਨ ਮਿਲਦਾ ਹੈ, (ਇਸ ਵਾਸਤੇ ਤੂੰ ਭੀ) ਸਦਾ ਗੁਰੂ ਦੇ ਪੈਰ ਪੂਜ (ਗੁਰੂ ਦੀ ਸਰਨ ਪਿਆ ਰਹੁ, ਤੇ ਇਸ ਤਰ੍ਹਾਂ) ਆਪਣੇ ਸਾਰੇ ਕੰਮ ਸਿਰੇ ਚਾੜ੍ਹ ਲੈ ।੪।

ਜਿਸ ਮਨੁੱਖ ਨੂੰ ਪਰਮਾਤਮਾ ਨੇ ਆਪਣਾ (ਸੇਵਕ) ਬਣਾ ਲਿਆ ਹੈ, ਉਸ ਨੇ ਹੀ ਖਸਮ-ਪ੍ਰਭੂ ਦਾ ਸਿਮਰਨ ਕਰਦੇ ਰਹਿਣਾ ਹੈ । ਜਿਸ ਮਨੁੱਖ ਦੇ ਮੱਥੇ ਉੱਤੇ (ਪ੍ਰਭੂ ਦੀ ਇਸ ਦਾਤਿ ਦਾ) ਭਾਗ ਜਾਗ ਪਏ, ਉਹ (ਵਿਕਾਰਾਂ ਦਾ ਟਾਕਰਾ ਕਰ ਸਕਣ ਦੇ ਸਮਰੱਥ) ਸੂਰਮਾ ਬਣ ਜਾਂਦਾ ਹੈ ਉਹ (ਮਨੁੱਖਾਂ ਵਿਚ) ਸ੍ਰੇਸ਼ਟ ਮਨੁੱਖ ਮੰਨਿਆ ਜਾਂਦਾ ਹੈ ।੫।

ਹੇ ਭਾਈ ! ਆਪਣੇ ਮਨ ਵਿਚ ਹੀ ਚੁੱਭੀ ਲਾਉ ਤੇ ਪ੍ਰਭੂ ਦਾ ਦਰਸਨ ਕਰੋ—ਇਹੀ ਹੈ ਦੁਨੀਆ ਦੇ ਸਾਰੇ ਰਸਾਂ ਦੇ ਭੋਗ ਇਹੀ ਹੈ ਦੁਨੀਆ ਦੀਆਂ ਬਾਦਸ਼ਾਹੀਆਂ । (ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਨੂੰ ਆਪਣੇ ਅੰਦਰ ਹੀ ਵੇਖ ਲਿਆ, ਉਹਨਾਂ ਦੇ ਮਨ ਵਿਚ) ਕਦੇ ਕੋਈ ਵਿਕਾਰ ਪੈਦਾ ਨਹੀਂ ਹੁੰਦਾ, ਉਹ ਸਿਮਰਨ ਦੀ ਸੱਚੀ ਕਾਰ ਵਿਚ ਲੱਗ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੬।

ਜਿਸ ਮਨੁੱਖ ਨੇ ਕਰਤਾਰ ਨੂੰ ਆਪਣੇ ਮਨ ਵਿਚ ਵਸਾ ਲਿਆ, ਉਸ ਨੇ ਮਨੁੱਖਾ ਜਨਮ ਦਾ ਫਲ ਪ੍ਰਾਪਤ ਕਰ ਲਿਆ ।

(ਹੇ ਜੀਵ-ਇਸਤ੍ਰੀ !) ਜੇ ਤੈਨੂੰ ਕੰਤ-ਹਰੀ ਆਪਣੇ ਮਨ ਵਿਚ ਪਿਆਰਾ ਲੱਗਣ ਲੱਗ ਪਏ ਤਾਂ ਤੇਰਾ ਇਹ ਸੁਹਾਗ ਸਦਾ ਲਈ (ਤੇਰੇ ਸਿਰ ਉੱਤੇ) ਕਾਇਮ ਰਹੇਗਾ ।੭।

(ਪਰਮਾਤਮਾ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਧਨ ਹੈ, ਜਿਨ੍ਹਾਂ ਨੇ) ਇਹ ਸਦਾ ਕਾਇਮ ਰਹਿਣ ਵਾਲਾ ਧਨ ਲੱਭ ਲਿਆ, ਜੇਹੜੇ ਬੰਦੇ ਸਾਰੇ ਡਰ ਨਾਸ ਕਰਨ ਵਾਲੇ ਪਰਮਾਤਮਾ ਦੀ ਸਰਨ ਆ ਗਏ, ਉਹਨਾਂ ਨੂੰ, ਹੇ ਨਾਨਕ ! ਪਰਮਾਤਮਾ ਨੇ ਆਪਣੇ ਲੜ ਲਾ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਿਆ । ਉਹਨਾਂ ਨੇ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਲਈ ।੮।੪।੩੮।

ੴ ਸਤਿਗੁਰ ਪ੍ਰਸਾਦਿ ॥ ਮਾਝ ਮਹਲਾ ੫ ਘਰੁ ੩ ॥ ਹਰਿ ਜਪਿ ਜਪੇ ਮਨੁ ਧੀਰੇ ॥੧॥ਰਹਾਉ॥ ਸਿਮਰਿ ਸਿਮਰਿ ਗੁਰਦੇਉ, ਮਿਟਿ ਗਏ ਭੈ ਦੂਰੇ ॥੧॥ ਸਰਨਿ ਆਵੈ ਪਾਰਬ੍ਰਹਮ ਕੀ, ਤਾਂ ਫਿਰਿ ਕਾਹੇ ਝੂਰੇ ॥੨॥ ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥੩॥ ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥੪॥ ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥੫॥ ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥੬॥ ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥੭॥ ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥੮॥੫॥੩੯॥੧॥੩੨॥੧॥੫॥੩੯॥ {ਪੰਨਾ ੧੩੩}

**ਪਦ ਅਰਥ** :—ਜਪੇ—ਜਪਿ, ਜਪ ਕੇ । ਧੀਰੇ—ਧੀਰਜ ਫੜਦਾ ਹੈ ।੧।ਰਹਾਉ।

ਭੈ—ਸਾਰੇ ਡਰ । ਸਿਮਰਿ—ਸਿਮਰ ਕੇ ।੧।

ਕਾਹੇ ਝੂਰੇ—ਕੋਈ ਝੋਰਾ ਨਹੀਂ ਰਹਿ ਜਾਂਦਾ । ਕਿਉਂ ਝੂਰੇਗਾ ? ।੨।

ਸੰਤ ਸਾਧ ਕੇ—ਗੁਰੂ ਦੇ ।੩।

ਘਟਿ ਘਟਿ—ਹਰੇਕ ਸਰੀਰ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਆਕਾਸ਼ ਵਿਚ ।੪।

ਧੂਰੇ—ਚਰਨ-ਧੂੜ ।੫।

ਖਸਮਿ—ਖਸਮ ਨੇ । ਠਰੂਰੇ—ਸ਼ਾਂਤ-ਚਿੱਤ, ਸੀਤਲ ।੬।

ਕਰਤੈ—ਕਰਤਾਰ ਨੇ । ਤਪਾਵਸੋ—{ਅਰਬੀ ਲਫ਼ਜ਼ 'ਤਫ਼ਾਹੁਸ'} ਨਿਰਨਾ, ਨਿਆਂ । ਮੂਰਾ—ਘਾਹ ਆਦਿਕ ਨਾਲ ਭਰੀ ਹੋਈ ਵੱਛੇ ਕੱਟੇ ਦੀ ਖੱਲ ਜੋ ਵੇਖਣ ਨੂੰ ਹੀ ਵੱਛਾ ਕੱਟਾ ਜਾਪੇ । ਵੇਖਣ ਨੂੰ ਹੀ ਜੀਊਂਦਾ, ਪਰ ਅਸਲ ਵਿਚ ਮੁਰਦਾ ।੭।

ਸਚਿ—ਸਦਾ-ਥਿਰ ਪ੍ਰਭੂ ਵਿਚ । ਨਾਇ—ਨਾਮ ਵਿਚ । ਹਜੂਰੇ—ਅੰਗ-ਸੰਗ ।੮।

**ਅਰਥ** :—ਪਰਮਾਤਮਾ ਦਾ ਨਾਮ ਜਪ ਜਪ ਕੇ (ਮਨੁੱਖ ਦਾ) ਮਨ ਧੀਰਜਵਾਨ ਹੋ ਜਾਂਦਾ ਹੈ (ਦੁਨੀਆ ਦੇ ਸੁੱਖਾਂ ਦੁੱਖਾਂ ਵਿਚ ਡੋਲਦਾ ਨਹੀਂ) ।ਰਹਾਉ।

ਸਭ ਤੋਂ ਵੱਡੇ ਅਕਾਲਪੁਰਖ ਨੂੰ ਸਿਮਰ ਸਿਮਰ ਕੇ ਸਾਰੇ ਡਰ ਸਹਮ ਮਿਟ ਜਾਂਦੇ ਹਨ, ਦੂਰ ਹੋ ਜਾਂਦੇ ਹਨ ।੧।

ਜਦੋਂ ਮਨੁੱਖ ਪਰਮਾਤਮਾ ਦਾ ਆਸਰਾ ਲੈ ਲੈਂਦਾ ਹੈ, ਉਸ ਨੂੰ ਕੋਈ ਚਿੰਤਾ ਝੋਰਾ ਨਹੀਂ ਪੋਹ ਸਕਦਾ ।੨।

ਗੁਰੂ ਦੇ ਚਰਨਾਂ ਦੀ ਸੇਵਾ ਕੀਤਿਆਂ (ਗੁਰੂ ਦਾ ਦਰ ਮੰਨਿਆਂ) ਮਨੁੱਖ ਦੇ ਮਨ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ ।੩।

(ਇਹ ਨਿਸਚਾ ਬਣ ਜਾਂਦਾ ਹੈ ਕਿ) ਹਰੇਕ ਸਰੀਰ ਵਿਚ ਪਰਮਾਤਮਾ ਹੀ ਵੱਸ ਰਿਹਾ ਹੈ, ਜਲ ਵਿਚ ਧਰਤੀ ਵਿਚ ਆਕਾਸ਼ ਵਿਚ ਪਰਮਾਤਮਾ ਹੀ ਵਿਆਪਕ ਹੈ ।੪।

ਜੇਹੜੇ ਮਨੁੱਖ ਸੰਤ ਜਨਾਂ ਦੀ ਚਰਨ ਧੂੜ ਲੈ ਕੇ ਸਾਰੇ ਪਾਪਾਂ ਦੇ ਨਾਸ ਕਰਨ ਵਾਲੇ ਪਰਮਾਤਮਾ ਨੂੰ ਸਿਮਰਦੇ ਹਨ, ਉਹ ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ ।੫।

ਪਰਮਾਤਮਾ ਦਾ ਨਾਮ ਜਪ ਕੇ ਸਾਰੀ ਲੁਕਾਈ ਸੀਤਲ-ਮਨ ਹੋ ਜਾਂਦੀ ਹੈ, ਉਸ ਸਾਰੀ ਲੁਕਾਈ ਨੂੰ ਖਸਮ ਪ੍ਰਭੂ ਨੇ (ਵਿਕਾਰਾਂ ਦੀ ਤਪਸ਼ ਤੋਂ) ਬਚਾ ਲਿਆ ।੬।

ਕਰਤਾਰ ਨੇ ਇਹ (ਚੰਗਾ) ਨਿਆਂ ਕੀਤਾ ਹੈ ਕਿ ਵਿਕਾਰੀ ਮਨੁੱਖ ਵੇਖਣ ਨੂੰ ਹੀ ਜੀਊਂਦੇ ਦਿੱਸ ਕੇ ਆਤਮਕ ਮੌਤੇ ਮਰ ਜਾਂਦੇ ਹਨ ।੭।

ਹੇ ਨਾਨਕ ! ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਲੀਨ ਹੁੰਦਾ ਹੈ, ਉਹ ਉਸ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖਦਾ ਹੈ ।੮।੫।੩੯।

## ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

### ੴ ਸਤਿਗੁਰ ਪ੍ਰਸਾਦਿ ॥

**ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹਦਿਸ ਭ੍ਰਮੇ, ਥਕਿ ਆਏ ਪ੍ਰਭੂ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ, ਕਿਤੈ ਨ ਆਵੈ ਕਾਮਿ ॥ ਜਲ ਬਿਨੁ ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ, ਸਣੁ ਦੇਹੀ ਸਭ ਖਾਮ ॥ ਪ੍ਰਭੁ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ ॥੧॥ ਨਾਨਕ ਕੀ ਬੇਨੰਤੀਆ, ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ, ਜਿਸ ਕਾ ਨਿਹਚਲ ਧਾਮ ॥੧॥ {ਪੰਨਾ ੧੩੩}**

{ਵੇਖੋ ਬਾਰਾ ਮਾਹਾ ਮ: ੧ ਤੁਖਾਰੀ ਰਾਗ, ਪੋਥੀ ਅਠਵੀਂ} {ਪੰਨਾ ੧੩੩}

**ਪਦ ਅਰਥ** :—ਕਿਰਤਿ—{ ਤਿ} ਕਮਾਈ (ਫਣਰਡੋਰਮਓਨਚਏ) । ਕੇ—ਅਨੁਸਾਰ । ਰਾਮ—ਹੇ ਪ੍ਰਭੂ ! ਕੁੰਟ—ਕੂਟ, ਪਾਸਾ । ਦਹਦਿਸ—ਦਸ ਪਾਸੇ, (ਉੱਤਰ, ਪੱਛਮ, ਦੱਖਣ, ਪੂਰਬ, ਚਾਰ ਨੁੱਕਰਾਂ, ਉਪਰਲਾ ਪਾਸਾ, ਹੇਠਲਾ ਪਾਸਾ) । ਸਾਮ—ਸਰਨ । ਧੇਨੁ—ਗਾਂ । ਬਾਹਰੀ—ਬਿਨਾ । ਸਾਖ—ਖੇਤੀ, ਫ਼ਸਲ । ਦਾਮ—ਪੈਸੇ, ਧਨ । ਨਾਹ—{ਕਢਕ} ਖਸਮ । ਕਤ—ਕਿਵੇਂ, ਕਿਥੇ ? ਬਿਸਰਾਮ—ਸੁਖ । ਜਿਤੁ—ਜਿਸ ਵਿਚ । ਜਿਤੁ ਘਰਿ—ਜਿਸ (ਹਿਰਦੇ-) ਘਰ ਵਿਚ । ਭਠਿ—ਤਪਦੀ ਭੱਠੀ । ਸੇ—ਵਰਗੇ । ਗ੍ਰਾਮ—ਪਿੰਡ । ਸ੍ਰਬ—

ਸਾਰੇ । ਤੰਬੋਲ—ਪਾਨ ਦੇ ਬੀੜੇ । ਸਣੁ—ਸਣੇ, ਸਮੇਤ । ਦੇਹੀ—ਸਰੀਰ । ਖਾਮ—ਕੱਚੇ, ਨਾਸਵੰਤ, ਵਿਅਰਥ । ਸਭਿ—ਸਾਰੇ । ਜਾਮ—ਜਮ, ਜਿੰਦ ਦੇ ਵੈਰੀ । ਸੰਗਿ—(ਆਪਣੇ) ਨਾਲ । ਧਾਮ—ਟਿਕਾਣਾ ।

**ਅਰਥ** :—ਹੇ ਪ੍ਰਭੂ ! ਅਸੀ ਆਪਣੇ ਕਰਮਾਂ ਦੀ ਕਮਾਈ ਅਨੁਸਾਰ (ਤੈਥੋਂ) ਵਿੱਛੁੜੇ ਹੋਏ ਹਾਂ (ਤੈਨੂੰ ਵਿਸਾਰੀ ਬੈਠੇ ਹਾਂ), ਮਿਹਰ ਕਰ ਕੇ ਸਾਨੂੰ ਆਪਣੇ ਨਾਲ ਮਿਲਾਵੋ । (ਮਾਇਆ ਦੇ ਮੋਹ ਵਿਚ ਫਸ ਕੇ) ਚੁਫੇਰੇ ਹਰ ਪਾਸੇ (ਸੁਖਾਂ ਦੀ ਖ਼ਾਤਰ) ਭਟਕਦੇ ਰਹੇ ਹਾਂ, ਹੁਣ, ਹੇ ਪ੍ਰਭੂ ! ਥੱਕ ਕੇ ਤੇਰੀ ਸਰਨ ਆਏ ਹਾਂ ।

(ਜਿਵੇਂ) ਦੁੱਧ ਤੋਂ ਸੱਖਣੀ ਗਾਂ ਕਿਸੇ ਕੰਮ ਨਹੀਂ ਆਉਂਦੀ, (ਜਿਵੇਂ) ਪਾਣੀ ਤੋਂ ਬਿਨਾ ਖੇਤੀ ਸੁੱਕ ਜਾਂਦੀ ਹੈ (ਫ਼ਸਲ ਨਹੀਂ ਪੱਕਦੀ, ਤੇ ਉਸ ਖੇਤੀ ਵਿਚੋਂ) ਧਨ ਦੀ ਕਮਾਈ ਨਹੀਂ ਹੋ ਸਕਦੀ (ਤਿਵੇਂ ਪ੍ਰਭੂ ਦੇ ਨਾਮ ਤੋਂ ਬਿਨਾ ਸਾਡਾ ਜੀਵਨ ਵਿਅਰਥ ਚਲਾ ਜਾਂਦਾ ਹੈ) । ਸੱਜਣ ਖਸਮ-ਪ੍ਰਭੂ ਨੂੰ ਮਿਲਣ ਤੋਂ ਬਿਨਾ ਕਿਸੇ ਹੋਰ ਥਾਂ ਸੁਖ ਭੀ ਨਹੀਂ ਮਿਲਦਾ । (ਸੁਖ ਮਿਲੇ ਭੀ ਕਿਵੇਂ ?) ਜਿਸ ਹਿਰਦੇ-ਘਰ ਵਿਚ ਪਤੀ ਪ੍ਰਭੂ ਆ ਵੱਸੇ, ਉਸ ਦੇ ਭਾ ਦੇ (ਵੱਸਦੇ) ਪਿੰਡ ਤੇ ਸ਼ਹਰ ਤੱਪਦੀ ਭੱਠੀ ਵਰਗੇ ਹੁੰਦੇ ਹਨ । (ਇਸਤ੍ਰੀ ਨੂੰ ਪਤੀ ਤੋਂ ਬਿਨਾ) ਸਰੀਰ ਦੇ ਸਾਰੇ ਸ਼ਿੰਗਾਰ ਪਾਨਾਂ ਦੇ ਬੀੜੇ ਤੇ ਹੋਰ ਰਸ (ਆਪਣੇ) ਸਰੀਰ ਸਮੇਤ ਹੀ ਵਿਅਰਥ ਦਿੱਸਦੇ ਹਨ, (ਤਿਵੇਂ) ਮਾਲਕ ਖਸਮ-ਪ੍ਰਭੂ (ਦੀ ਯਾਦ) ਤੋਂ ਬਿਨਾ ਸਾਰੇ ਸੱਜਣ ਮਿਤ੍ਰ ਜਿੰਦ ਦੇ ਵੈਰੀ ਹੋ ਢੁਕਦੇ ਹਨ ।

(ਤਾਹੀਏਂ) ਨਾਨਕ ਦੀ ਬੇਨਤੀ ਹੈ ਕਿ (ਹੇ ਪ੍ਰਭੂ !) ਕਿਰਪਾ ਕਰ ਕੇ ਆਪਣੇ ਨਾਮ ਦੀ ਦਾਤਿ ਬਖ਼ਸ਼ । ਹੇ ਹਰੀ ! ਆਪਣੇ ਚਰਨਾਂ ਵਿਚ (ਮੈਨੂੰ) ਜੋੜੀ ਰੱਖ, (ਹੋਰ ਸਾਰੇ ਆਸਰੇ-ਪਰਨੇ ਨਾਸਵੰਤ ਹਨ) ਇਕ ਤੇਰਾ ਘਰ ਸਦਾ ਅਟੱਲ ਰਹਿਣ ਵਾਲਾ ਹੈ ।੧।

**ਚੇਤਿ ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ, ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥ ਜਲਿ ਥਲਿ ਮਹੀਅਲਿ ਪੂਰਿਆ, ਰਵਿਆ ਵਿਚ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ, ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ, ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ, ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥ {ਪੰਨਾ ੧੩੩}**

**ਪਦ ਅਰਥ** :—ਚੇਤਿ—ਚੇਤ ਦੇ ਮਹੀਨੇ ਵਿਚ । ਘਣਾ—ਬਹੁਤ । ਮਿਲਿ—ਮਿਲ ਕੇ । ਰਸਨਾ—ਜੀਭ । ਭਣਾ—ਉਚਾਰਨ । ਜਿਨਿ—ਜਿਸ ਮਨੁੱਖ ਨੇ । ਤਿਸਹਿ—ਉਸ ਨੂੰ । ਆਏ ਗਣਾ—ਆਇਆ ਸਮਝੋ । ਜਣਾ—ਜਾਣੋ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਮਣਾ—ਮਣਾ-ਮੂੰਹੀਂ, ਬਹੁਤ । ਕੰਉ—ਨੂੰ । ਮਨਾ—ਮਨਿ, ਮਨ ਵਿਚ । ਤਿਸ ਕੈ ਪਾਇ—ਉਸ ਮਨੁੱਖ ਦੇ ਪੈਰੀਂ । ਲਗਾ—ਲੱਗਾਂ, ਮੈਂ ਲੱਗਦਾ ਹਾਂ ।

**ਅਰਥ** :—ਚੇਤ ਵਿਚ (ਬਸੰਤ ਰੁੱਤ ਆਉਂਦੀ ਹੈ, ਹਰ ਪਾਸੇ ਖਿੜੀ ਫੁਲਵਾੜੀ ਮਨ ਨੂੰ ਆਨੰਦ ਦੇਂਦੀ ਹੈ, ਜੇ) ਪਰਮਾਤਮਾ ਨੂੰ ਸਿਮਰੀਏ (ਤਾਂ ਸਿਮਰਨ ਦੀ ਬਰਕਤਿ ਨਾਲ) ਬਹੁਤ ਆਤਮਕ ਆਨੰਦ ਹੋ ਸਕਦਾ ਹੈ । ਪਰ ਜੀਭ ਨਾਲ ਪ੍ਰਭੂ ਦਾ ਨਾਮ ਜਪਣ ਦੀ ਦਾਤਿ ਸੰਤ ਜਨਾਂ ਨੂੰ ਮਿਲ ਕੇ ਹੀ ਪ੍ਰਾਪਤ ਹੁੰਦੀ ਹੈ । ਉਸੇ ਬੰਦੇ ਨੂੰ ਜਗਤ ਵਿਚ ਜੰਮਿਆ ਜਾਣੋ (ਉਸੇ ਦਾ ਜਨਮ ਸਫਲਾ ਸਮਝੋ) ਜਿਸ ਨੇ (ਸਿਮਰਨ ਦੀ ਸਹਾਇਤਾ ਨਾਲ) ਆਪਣੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ (ਕਿਉਂਕਿ) ਪਰਮਾਤਮਾ ਦੀ ਯਾਦ ਤੋਂ ਬਿਨਾ ਇਕ ਖਿਨ ਮਾਤ੍ਰ ਸਮਾ ਗੁਜ਼ਾਰਿਆਂ ਭੀ ਜ਼ਿੰਦਗੀ ਵਿਅਰਥ ਬੀਤਦੀ ਜਾਣੋ ।

ਜੇਹੜਾ ਪ੍ਰਭੂ ਪਾਣੀ ਵਿਚ ਧਰਤੀ ਵਿਚ ਅਕਾਸ਼ ਵਿਚ ਜੰਗਲਾਂ ਵਿਚ ਹਰ ਥਾਂ ਵਿਅਪਕ ਹੈ, ਜੇ ਐਸਾ ਪ੍ਰਭੂ ਕਿਸੇ ਮਨੁੱਖ ਦੇ ਹਿਰਦੇ ਵਿਚ ਨਾਹ ਵੱਸੇ, ਤਾਂ ਉਸ ਮਨੁੱਖ ਦਾ (ਮਾਨਸਕ) ਦੁੱਖ ਬਿਆਨ ਨਹੀਂ ਹੋ ਸਕਦਾ । (ਪਰ) ਜਿਨ੍ਹਾਂ ਬੰਦਿਆਂ ਨੇ ਉਸ (ਸਰਬ ਵਿਆਪਕ) ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਉਹਨਾਂ ਦਾ ਬੜਾ ਭਾਗ ਜਾਗ ਪੈਂਦਾ ਹੈ ।

ਨਾਨਕ ਦਾ ਮਨ (ਭੀ ਹਰੀ ਦੇ ਦੀਦਾਰ ਨੂੰ ਤਾਂਘਦਾ ਹੈ, ਨਾਨਕ ਦੇ ਮਨ ਵਿਚ ਹਰੀ-ਦਰਸਨ ਦੀ ਪਿਆਸ ਹੈ । ਜੇਹੜਾ ਮਨੁੱਖ ਮੈਨੂੰ ਹਰੀ ਦਾ ਮਿਲਾਪ ਕਰਾ ਦੇਵੇ ਮੈਂ ਉਸ ਦੀ ਚਰਨੀਂ ਲੱਗਾਂਗਾ ।੨।

**ਵੈਸਾਖਿ ਧੀਰਨਿ ਕਿਉ ਵਾਢੀਆ, ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ, ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ, ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ, ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤ ਭੇਟੈ ਹਰਿ ਸੋਇ ॥੩॥ {ਪੰਨਾ ੧੩੩}**

**ਪਦ ਅਰਥ** :—ਵੈਸਾਖਿ—ਵੈਸਾਖ ਵਿਚ । ਕਿਉ ਧੀਰਨਿ—ਕਿਵੇਂ ਧੀਰਜ ਕਰਨ ? ਵਾਢਿਆ—ਪਤੀ ਤੋਂ ਵਿੱਛੁੜੀਆਂ ਹੋਈਆਂ । ਬਿਛੋਹੁ—ਵਿਛੋੜਾ । ਪ੍ਰੇਮ ਬਿਛੋਹੁ—ਪ੍ਰੇਮ ਦੀ ਅਣਹੋਂਦ । ਮਾਇਆ ਧੋਹੁ—ਧੋਹ ਰੂਪ ਮਾਇਆ, ਮਨ-ਮੋਹਣੀ ਮਾਇਆ । ਕਲਤ੍ਰ—ਇਸਤ੍ਰੀ । ਪਲਚਿ—ਫਸ ਕੇ, ਉਲਝ ਕੇ । ਸਗਲੀ—ਸਾਰੀ (ਸ੍ਰਿਸ਼ਟੀ) । ਧੰਧੈ ਮੋਹੁ—ਧੰਧੇ ਦਾ ਮੋਹ । ਖੋਹਿ ਲਈਅਹਿ—ਖੋਹੇ ਜਾਂਦੇ ਹਨ । ਆਗੈ—ਪਹਿਲਾਂ ਹੀ । ਦਯੁ—ਪਿਆਰਾ ਪ੍ਰਭੂ । ਵਿਗੁਚਣਾ—ਖ਼ੁਆਰ ਹੋਈਦਾ ਹੈ । ਸੋਇ—ਸੋਭਾ । ਪਰਾਪਤਿ ਹੋਇ—{ਪਯਾ.ਲ਼ ਤਜ਼—ਟੋ ਨੲ'ਸ ਹੲਅਰਟ'ਸ ਚੋਨਟੲਨਟ} ਜਿਸ ਨਾਲ (ਮੇਰੇ) ਦਿਲ ਦੀ ਰੀਝ ਪੂਰੀ ਹੋ ਜਾਏ । ਸੰਤੁ ਹਰਿ—ਹਰੀ-ਸੰਤ । ਭੇਟੈ—ਮਿਲਿ ਪਏ ।

**ਅਰਥ** :—(ਵੈਸਾਖੀ ਵਾਲਾ ਦਿਨ ਹਰੇਕ ਇਸਤ੍ਰੀ ਮਰਦ ਵਾਸਤੇ ਰੀਝਾਂ ਵਾਲਾ ਦਿਨ ਹੁੰਦਾ ਹੈ, ਪਰ) ਵੈਸਾਖ ਵਿਚ ਉਹਨਾਂ ਇਸਤ੍ਰੀਆਂ ਦਾ ਦਿਲ ਕਿਵੇਂ ਖਲੋਵੇ ਜੋ ਪਤੀ ਤੋਂ ਵਿੱਛੁੜੀਆਂ ਪਈਆਂ ਹਨ, ਜਿਨ੍ਹਾਂ ਦੇ ਅੰਦਰ ਪਿਆਰ (ਦੇ ਪ੍ਰਗਟਾਵੇ) ਦੀ ਅਣਹੋਂਦ ਹੈ, (ਇਸ ਤਰ੍ਹਾਂ ਉਸ ਜੀਵ ਨੂੰ ਧੀਰਜ ਕਿਵੇਂ ਆਵੇ ਜਿਸ ਨੂੰ) ਸੱਜਣ-ਪ੍ਰਭੂ ਵਿਸਾਰ ਕੇ ਮਨ-ਮੋਹਣੀ ਮਾਇਆ ਚੰਬੜੀ ਹੋਈ ਹੈ ?

ਨਾਹ ਪੁਤ੍ਰ, ਨਾਹ ਇਸਤ੍ਰੀ, ਨਾਹ ਧਨ, ਕੋਈ ਭੀ ਮਨੁੱਖ ਦੇ ਨਾਲ ਨਹੀਂ ਨਿਭਦਾ ਇਕ ਅਬਿਨਾਸੀ ਪਰਮਾਤਮਾ ਹੀ ਅਸਲ ਸਾਥੀ ਹੈ । ਨਾਸਵੰਤ ਧੰਧੇ ਦਾ ਮੋਹ (ਸਾਰੀ ਲੁਕਾਈ ਨੂੰ ਹੀ) ਵਿਆਪ ਰਿਹਾ ਹੈ, (ਮਾਇਆ ਦੇ ਮੋਹ ਵਿਚ) ਮੁੜ ਮੁੜ ਫਸ ਕੇ ਸਾਰੀ ਲੁਕਾਈ ਹੀ (ਆਤਮਕ ਮੌਤੇ) ਮਰ ਰਹੀ ਹੈ । ਇਕ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਹੋਰ ਜਿਤਨੇ ਭੀ ਕਰਮ ਇਥੇ ਕਰੀਦੇ ਹਨ, ਉਹ ਸਾਰੇ ਮਰਨ ਤੋਂ ਪਹਿਲਾਂ ਹੀ ਖੋਹ ਲਏ ਜਾਂਦੇ ਹਨ (ਭਾਵ, ਉਹ ਉੱਚੇ ਆਤਮਕ ਜੀਵਨ ਦਾ ਅੰਗ ਨਹੀਂ ਬਣ ਸਕਦੇ) ।

ਪਿਆਰ-ਸਰੂਪ ਪ੍ਰਭੂ ਨੂੰ ਵਿਸਾਰ ਕੇ ਖ਼ੁਆਰੀ ਹੀ ਹੁੰਦੀ ਹੈ, ਪਰਮਾਤਮਾ ਤੋਂ ਬਿਨਾ ਜਿੰਦ ਦਾ ਹੋਰ ਕੋਈ ਸਾਥੀ ਹੀ ਨਹੀਂ ਹੁੰਦਾ । ਪ੍ਰਭੂ ਪ੍ਰੀਤਮ ਦੀ ਚਰਨੀਂ ਜੇਹੜੇ ਬੰਦੇ ਲਗਦੇ ਹਨ, ਉਹਨਾਂ ਦੀ (ਲੋਕ ਪਰਲੋਕ ਵਿਚ) ਭਲੀ ਸੋਭਾ ਹੁੰਦੀ ਹੈ ।

ਹੇ ਪ੍ਰਭੂ ! (ਤੇਰੇ ਦਰ ਤੇ) ਮੇਰੀ ਬੇਨਤੀ ਹੈ ਕਿ ਮੈਨੂੰ ਤੇਰਾ ਦਿਲ-ਰੱਜਵਾਂ ਮਿਲਾਪ ਨਸੀਬ ਹੋਵੇ । (ਰੁੱਤ ਫਿਰਨ ਨਾਲ ਚੁਫੇਰੇ ਬਨਸਪਤੀ ਪਈ ਸੁਹਾਵਣੀ ਹੋ ਜਾਏ, ਪਰ) ਜਿੰਦ ਨੂੰ ਵੈਸਾਖ ਦਾ ਮਹੀਨਾ ਤਦੋਂ ਹੀ ਸੋਹਣਾ ਲੱਗ ਸਕਦਾ ਹੈ ਜੇ ਹਰੀ ਸੰਤ-ਪ੍ਰਭੂ ਮਿਲ ਪਏ ।੩।

**ਹਰਿ ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ ॥ ਰੰਗ ਸਭੇ ਨਾਰਾਇਣੈ, ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ, ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥੪॥ {ਪੰਨਾ ੧੩੪}**

**ਪਦ ਅਰਥ** :—ਜੇਠਿ—ਜੇਠ ਵਿਚ । ਹਰਿ ਜੁੜੰਦਾ ਲੋੜੀਐ—ਪ੍ਰਭੂ ਚਰਨਾਂ ਵਿਚ ਜੁੜਨਾ ਚਾਹੀਦਾ ਹੈ । ਸਭਿ—ਸਾਰੇ ਜੀਵ । ਨਿਵੰਨਿ—ਨਿਊਂਦੇ ਹਨ । ਸਜਣ ਦਾਵਣਿ—ਸੱਜਣ ਦੇ ਦਾਮਨ ਵਿਚ, ਪੱਲੇ ਵਿਚ । ਕਿਸੈ...ਬੰਨਿ—ਕਿਸੇ ਨੂੰ ਬੰਨ੍ਹਣ ਨਹੀਂ ਦੇਂਦਾ, ਕਿਸੇ ਜਮ ਆਦਿਕ ਨੂੰ ਆਗਿਆ ਨਹੀਂ ਦੇਂਦਾ ਕਿ ਉਸ ਜੀਵ ਨੂੰ ਬੰਨ੍ਹ ਕੇ ਅੱਗੇ ਲਾ ਲਏ । ਰੰਗ ਜੇਤੇ—ਜਿਤਨੇ ਭੀ ਰੰਗ ਹਨ । ਨਾਰਾਇਣੈ—ਪਰਮਾਤਮਾ ਦੇ । ਭਾਵੰਨਿ—ਪਿਆਰੇ ਲੱਗਦੇ ਹਨ । ਕਰੰਨਿ—ਕਰਦੇ ਹਨ । ਪ੍ਰਭਿ—ਪ੍ਰਭੂ ਨੇ । ਕਹੀਅਹਿ—ਕਹੇ ਜਾਂਦੇ ਹਨ । ਵਿੱਛੁੜਿ—ਪ੍ਰਭੂ ਤੋਂ ਵਿਛੁੜ ਕੇ । ਸਾਧੂ ਸੰਗੁ—ਗੁਰੂ ਦਾ ਸਾਥ । ਤਿਸੁ—ਉਸ (ਮਨੁੱਖ) ਨੂੰ । ਜਿਸ ਕੈ ਮਥੰਨਿ—ਜਿਸ ਦੇ ਮੱਥੇ ਉੱਤੇ ।

**ਅਰਥ** :—ਜਿਸ ਹਰੀ ਦੇ ਅੱਗੇ ਸਾਰੇ ਜੀਵ ਸਿਰ ਨਿਵਾਂਦੇ ਹਨ, ਜੇਠ ਦੇ ਮਹੀਨੇ ਵਿਚ ਉਸ ਦੇ ਚਰਨਾਂ ਵਿਚ ਜੁੜਨਾ ਚਾਹੀਦਾ ਹੈ । ਜੇ ਹਰੀ ਸੱਜਣ ਦੇ ਲੜ ਲੱਗੇ ਰਹੀਏ ਤਾਂ ਉਹ ਕਿਸੇ (ਜਮ ਆਦਿਕ) ਨੂੰ ਆਗਿਆ ਨਹੀਂ ਦੇਂਦਾ ਕਿ ਬੰਨ੍ਹ ਕੇ ਅੱਗੇ ਲਾ ਲਏ (ਭਾਵ, ਪ੍ਰਭੂ ਦੇ ਲੜ ਲੱਗਿਆਂ ਜਮਾਂ ਦਾ ਡਰ ਨਹੀਂ ਰਹਿ ਜਾਂਦਾ) । (ਲੋਕ ਹੀਰੇ ਮੋਤੀ ਲਾਲ ਆਦਿਕ ਕੀਮਤੀ ਧਨ ਇਕੱਠਾ ਕਰਨ ਲਈ ਦੌੜ-ਭੱਜ ਕਰਦੇ ਹਨ, ਪਰ ਉਸ ਧਨ ਦੇ ਚੋਰੀ ਹੋ ਜਾਣ ਦਾ ਭੀ ਤੌਖ਼ਲਾ ਰਹਿੰਦਾ ਹੈ) ਪਰਮਾਤਮਾ ਦਾ ਨਾਮ ਹੀਰੇ ਮੋਤੀ ਆਦਿਕ ਐਸਾ ਕੀਮਤਿ ਧਨ ਹੈ ਕਿ ਉਹ ਚੁਰਾਇਆ ਨਹੀਂ ਜਾ ਸਕਦਾ । ਪਰਮਾਤਮਾ ਦੇ ਜਿਤਨੇ ਭੀ ਕੌਤਕ ਹੋ ਰਹੇ ਹਨ, (ਨਾਮ-ਧਨ ਦੀ ਬਰਕਤਿ ਨਾਲ) ਉਹ ਸਾਰੇ ਮਨ ਵਿਚ ਪਿਆਰੇ ਲੱਗਦੇ ਹਨ । (ਇਹ ਭੀ ਸਮਝ ਆ ਜਾਂਦੀ ਹੈ ਕਿ) ਪ੍ਰਭੂ ਆਪ ਤੇ ਉਸ ਦੇ ਪੈਦਾ ਕੀਤੇ ਜੀਵ ਉਹੀ ਕੁਝ ਕਰਦੇ ਹਨ ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ ।

ਜਿਨ੍ਹਾਂ ਬੰਦਿਆਂ ਨੂੰ ਪ੍ਰਭੂ ਨੇ (ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇ ਕੇ) ਆਪਣਾ ਬਣਾ ਲਿਆ ਹੈ, ਉਹਨਾਂ ਨੂੰ ਹੀ (ਜਗਤ ਵਿਚ) ਸ਼ਾਬਾਸ਼ੇ ਮਿਲਦੀ ਹੈ । (ਪਰ ਪਰਮਾਤਮਾ ਜੀਵਾਂ ਦੇ ਆਪਣੇ ਉੱਦਮ ਨਾਲ ਨਹੀਂ ਮਿਲ ਸਕਦਾ) ਜੇ ਜੀਵਾਂ ਦੇ ਆਪਣੇ ਉੱਦਮ ਨਾਲ ਮਿਲ ਸਕਦਾ ਹੋਵੇ, ਤਾਂ ਜੀਵ ਉਸ ਤੋਂ ਵਿੱਛੁੜ ਕੇ ਦੁਖੀ ਕਿਉਂ ਹੋਣ ? ਹੇ ਨਾਨਕ ! (ਪ੍ਰਭੂ ਦੇ ਮਿਲਾਪ ਦੇ) ਆਨੰਦ (ਉਹੀ ਬੰਦੇ) ਮਾਣਦੇ ਹਨ, ਜਿਨ੍ਹਾਂ ਨੂੰ ਗੁਰੂ ਦਾ ਸਾਥ ਮਿਲ ਜਾਏ । ਜਿਸ ਮਨੁੱਖ ਦੇ ਮੱਥੇ ਉੱਤੇ ਭਾਗ ਜਾਗੇ, ਉਸ ਨੂੰ ਜੇਠ ਮਹੀਨਾ ਸੁਹਾਵਣਾ ਲੱਗਦਾ ਹੈ, ਉਸੇ ਨੂੰ ਪ੍ਰਭੂ-ਮਾਲਕ ਮਿਲਦਾ ਹੈ ।੪।

**ਆਸਾੜੁ ਤਪੰਦਾ ਤਿਸੁ ਲਗੈ, ਹਰਿ ਨਾਹੁ ਨ ਜਿੰਨ੍ਹਾ ਪਾਸਿ ॥ ਜਗਜੀਵਨ ਪੁਰਖੁ ਤਿਆਗਿ ਕੈ, ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ, ਮਥੈ ਜੋ ਲਿਖਿਆਸੁ ॥ ਰੈਣਿ**

ਵਿਹਾਣੀ ਪਛੁਤਾਣੀ, ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ, ਸੋ ਦਰਗਹਿ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ, ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ, ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ, ਜਿਸੁ ਮਨਿ ਹਰਿ ਚਰਣ ਨਿਵਾਸ ॥੫॥ {ਪੰਨਾ ੧੩੪}

**ਪਦ ਅਰਥ** :—ਨਾਹੁ—ਖਸਮ । ਜਗ ਜੀਵਨ ਪੁਰਖੁ—ਜਗਤ ਦਾ ਸਹਾਰਾ ਪ੍ਰਭੂ । ਸੰਦੀ—ਦੀ । ਦੁਯੈ ਭਾਇ—(ਪ੍ਰਭੂ ਤੋਂ ਬਿਨਾ ਕਿਸੇ) ਦੂਜੇ ਪਿਆਰ ਵਿਚ । ਵਿਗੁਚੀਐ—ਖ਼ੁਆਰ ਹੋਈਦਾ ਹੈ । ਗਲਿ—ਗਲ ਵਿਚ । ਲੁਣੈ—ਵੱਢਦਾ ਹੈ । ਮਥੈ—ਮੱਥੇ ਉੱਤੇ । ਰੈਣਿ—ਰਾਤ, ਉਮਰ । ਕੌ—ਨੂੰ । ਭੇਟੀਐ—ਮਿਲਦਾ ਹੈ । ਸਾਧੂ—ਗੁਰੂ । ਖਲਾਸੁ—ਸੁਰਖ਼ਰੂ, ਆਦਰ-ਜੋਗ । ਪ੍ਰਭ—ਹੇ ਪ੍ਰਭੂ ! ਹੋਇ—ਬਣੀ ਰਹੇ । ਜਿਸੁ ਮਨਿ—ਜਿਸ ਦੇ ਮਨ ਵਿਚ । ਨਿਰਾਸ—ਟੁੱਟੇ ਹੋਏ ਦਿਲ ਵਾਲਾ ।

**ਅਰਥ** :—ਹਾੜ ਦਾ ਮਹੀਨਾ ਉਸ ਜੀਵ ਨੂੰ ਤਪਦਾ ਪ੍ਰਤੀਤ ਹੁੰਦਾ ਹੈ (ਉਹ ਬੰਦੇ ਹਾੜ ਦੇ ਮਹੀਨੇ ਵਾਂਗ ਤਪਦੇ-ਕਲਪਦੇ ਰਹਿੰਦੇ ਹਨ) ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ-ਪਤੀ ਨਹੀਂ ਵੱਸਦਾ, ਜੇਹੜੇ ਜਗਤ-ਦੇ-ਸਹਾਰੇ ਪਰਮਾਤਮਾ (ਦਾ ਆਸਰਾ) ਛੱਡ ਕੇ ਬੰਦਿਆਂ ਦੀਆਂ ਆਸਾਂ ਬਣਾਈ ਰੱਖਦੇ ਹਨ ।

(ਪ੍ਰਭੂ ਤੋਂ ਬਿਨਾ) ਕਿਸੇ ਹੋਰ ਦੇ ਆਸਰੇ ਰਿਹਾਂ ਖ਼ੁਆਰ ਹੀ ਹੋਈਦਾ ਹੈ, (ਜੋ ਭੀ ਕੋਈ ਹੋਰ ਸਹਾਰਾ ਤੱਕਦਾ ਹੈ) ਉਸ ਦੇ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ (ਉਸ ਦਾ ਜੀਵਨ ਸਦਾ ਸਹਮ ਵਿਚ ਬੀਤਦਾ ਹੈ) । (ਕੁਦਰਤਿ ਦਾ ਨਿਯਮ ਹੀ ਐਸਾ ਹੈ ਕਿ) ਮਨੁੱਖ ਜੇਹਾ ਬੀਜ ਬੀਜਦਾ ਹੈ, (ਕੀਤੇ ਕਰਮਾਂ ਅਨੁਸਾਰ) ਜੇਹੜਾ ਲੇਖ ਉਸਦੇ ਮੱਥੇ ਉੱਤੇ ਲਿਖਿਆ ਜਾਂਦਾ ਹੈ, ਉਹੋ ਜਿਹਾ ਫਲ ਉਹ ਪ੍ਰਾਪਤ ਕਰਦਾ ਹੈ । (ਜਗਜੀਵਨ ਪੁਰਖ ਨੂੰ ਵਿਸਾਰਨ ਵਾਲੀ ਜੀਵ-ਇਸਤ੍ਰੀ ਦੀ) ਸਾਰੀ ਜ਼ਿੰਦਗੀ ਪਛੁਤਾਵਿਆਂ ਵਿਚ ਹੀ ਗੁਜ਼ਰਦੀ ਹੈ, ਉਹ ਜਗਤ ਤੋਂ ਟੁੱਟੇ ਹੋਏ ਦਿਲ ਨਾਲ ਹੀ ਤੁਰ ਪੈਂਦੀ ਹੈ ।

ਜਿਨ੍ਹਾਂ ਬੰਦਿਆਂ ਨੂੰ ਗੁਰੂ ਮਿਲ ਪੈਂਦਾ ਹੈ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਸੁਰਖ਼ਰੂ ਹੁੰਦੇ ਹਨ (ਆਦਰ-ਮਾਣ ਪਾਂਦੇ ਹਨ) ।

ਹੇ ਪ੍ਰਭੂ ! (ਤੇਰੇ ਅੱਗੇ) ਨਾਨਕ ਦੀ ਬੇਨਤੀ ਹੈ—ਆਪਣੀ ਮਿਹਰ ਕਰ, (ਮੇਰੇ ਮਨ ਵਿਚ) ਤੇਰੇ ਦਰਸਨ ਦੀ ਤਾਂਘ ਬਣੀ ਰਹੇ, (ਕਿਉਂਕਿ) ਹੇ ਪ੍ਰਭੂ ! ਤੈਥੋਂ ਬਿਨਾ ਮੇਰਾ ਕੋਈ ਹੋਰ ਆਸਰਾ-ਪਰਨਾ ਨਹੀਂ ਹੈ ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਚਰਨਾਂ ਦਾ ਨਿਵਾਸ ਬਣਿਆ ਰਹੇ, ਉਸ ਨੂੰ (ਤਪਦਾ) ਹਾੜ (ਭੀ) ਸੁਹਾਵਣਾ ਜਾਪਦਾ ਹੈ (ਉਸ ਨੂੰ ਦੁਨੀਆ ਦੇ ਦੁੱਖ-ਕਲੇਸ਼ ਭੀ ਦੁਖੀ ਨਹੀਂ ਕਰ ਸਕਦੇ) ।੫।

ਸਾਵਣਿ ਸਰਸੀ ਕਾਮਣੀ, ਚਰਨ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ, ਇਕੋ ਨਾਮੁ ਅਧਾਰੁ ॥ ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਮਿਲਿ ਸਾਧੂ ਪੀਵਣਹਾਰੁ ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ, ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ, ਹਉ ਤਿਨ ਕੈ ਸਦ ਬਲਿਹਾਰ ॥ ਨਾਨਕ ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿ ਹਾਰੁ ॥੬॥ {ਪੰਨਾ ੧੩੪}

**ਪਦ ਅਰਥ** :—ਸਾਵਣਿ—ਸਾਵਣ ਵਿਚ । ਸਰਸੀ—ਸ-ਰਸੀ, ਰਸ ਵਾਲੀ, ਹਰਿਆਵਲੀ । ਕਾਮਣੀ—ਜੀਵ-ਇਸਤ੍ਰੀ । ਸਚ ਰੰਗਿ—ਸੱਚੇ ਦੇ ਪਿਆਰ ਵਿਚ । ਆਧਾਰੁ—ਆਸਰਾ । ਬਿਖਿਆ ਰੰਗ—ਮਾਇਆ ਦੇ ਰੰਗ । ਦਿਸਨਿ—ਦਿੱਸਦੇ ਹਨ । ਛਾਰੁ—ਸੁਆਹ । ਸਾਧੂ—ਗੁਰੂ । ਪੀਵਣਹਾਰ—ਪੀਣ ਜੋਗਾ । ਤਿਣੁ—ਘਾਹ ।

ਮਉਲਿਆ—ਹਰਿਆ-ਭਰਿਆ । ਕਰਮਿ—ਮਿਹਰ ਨਾਲ । ਮਇਆ—ਦਇਆ । ਸਬਦਿ—ਸ਼ਬਦ ਦੀ ਰਾਹੀਂ । ਉਰਿ—ਹਿਰਦੇ ਵਿਚ ।

**ਅਰਥ** :—ਜਿਵੇਂ ਸਾਵਣ ਵਿਚ (ਵਰਖਾ ਨਾਲ ਬਨਸਪਤੀ ਹਰਿਆਵਲੀ ਹੋ ਜਾਂਦੀ ਹੈ, ਤਿਵੇਂ ਉਹ) ਜੀਵ-ਇਸਤ੍ਰੀ ਹਰਿਆਵਲੀ ਹੋ ਜਾਂਦੀ ਹੈ (ਭਾਵ, ਉਸ ਜੀਵ ਦਾ ਹਿਰਦਾ ਖਿੜ ਪੈਂਦਾ ਹੈ) ਜਿਸ ਦਾ ਪਿਆਰ ਪ੍ਰਭੂ ਦੇ ਸੁਹਣੇ ਚਰਨਾਂ ਨਾਲ ਬਣ ਜਾਂਦਾ ਹੈ । ਉਸ ਦਾ ਮਨ ਉਸ ਦਾ ਤਨ ਪਰਮਾਤਮਾ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ, ਪਰਮਾਤਮਾ ਦਾ ਨਾਮ ਹੀ (ਉਸ ਦੀ ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ, ਮਾਇਆ ਦੇ ਨਾਸਵੰਤ ਕੌਤਕ ਉਸ ਨੂੰ ਸਾਰੇ ਸੁਆਹ (ਨਿਕੰਮੇ) ਦਿਸਦੇ ਹਨ । (ਸਾਵਣ ਵਿਚ ਜਿਵੇਂ ਵਰਖਾ ਦੀ ਬੂੰਦ ਸੋਹਣੀ ਲੱਗਦੀ ਹੈ, ਤਿਵੇਂ ਪ੍ਰਭੂ-ਚਰਨਾਂ ਦੇ ਪਿਆਰ ਵਾਲੇ ਬੰਦੇ ਨੂੰ) ਹਰੀ ਦੇ ਨਾਮ ਦੀ ਆਤਮਕ ਜੀਵਨ ਦੇਣ ਵਾਲੀ ਬੂੰਦ ਪਿਆਰੀ ਲੱਗਦੀ ਹੈ, ਗੁਰੂ ਨੂੰ ਮਿਲ ਕੇ ਉਹ ਮਨੁੱਖ ਉਸ ਬੂੰਦ ਨੂੰ ਪੀਣ ਜੋਗਾ ਹੋ ਪੈਂਦਾ ਹੈ (ਪ੍ਰਭੂ ਦੀ ਵਡਿਆਈ ਦੀਆਂ ਨਿੱਕੀਆਂ ਨਿੱਕੀਆਂ ਗੱਲਾਂ ਭੀ ਉਸ ਨੂੰ ਮਿੱਠੀਆਂ ਲੱਗਦੀਆਂ ਹਨ, ਗੁਰੂ ਨੂੰ ਮਿਲ ਕੇ ਬੜੇ ਸ਼ੌਕ ਨਾਲ ਸੁਣਦਾ ਹੈ) ।

ਜਿਸ ਪ੍ਰਭੂ ਦੇ ਮੇਲ ਨਾਲ ਸਾਰਾ ਜਗਤ (ਬਨਸਪਤੀ ਆਦਿਕ) ਹਰਿਆ-ਭਰਿਆ ਹੋਇਆ ਹੈ, ਜੋ ਪ੍ਰਭੂ ਸਭ ਕੁਝ ਕਰਨ ਜੋਗਾ ਹੈ ਵਿਆਪਕ ਹੈ ਤੇ ਬੇਅੰਤ ਹੈ, ਉਸ ਨੂੰ ਮਿਲਣ ਵਾਸਤੇ ਮੇਰਾ ਮਨ ਭੀ ਤਾਂਘਦਾ ਹੈ, ਪਰ ਉਹ ਪ੍ਰਭੂ ਆਪ ਹੀ ਆਪਣੀ ਮਿਹਰ ਨਾਲ ਮਿਲਾਣ ਦੇ ਸਮਰੱਥ ਹੈ । ਮੈਂ ਉਹਨਾਂ ਗੁਰਮੁਖ ਸਹੇਲੀਆਂ ਤੋਂ ਸਦਕੇ ਹਾਂ, ਸਦਾ ਕੁਰਬਾਨ ਹਾਂ ਜਿਨ੍ਹਾਂ ਨੇ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ ਹੈ ।

ਹੇ ਨਾਨਕ ! (ਬੇਨਤੀ ਕਰ ਤੇ ਆਖ—) ਹੇ ਪ੍ਰਭੂ ! ਮੇਰੇ ਉੱਤੇ ਮਿਹਰ ਕਰ, ਤੂੰ ਆਪ ਹੀ ਗੁਰੂ ਦੇ ਸ਼ਬਦ ਦੀ ਰਾਹੀਂ (ਮੇਰੀ ਜਿੰਦ ਨੂੰ) ਸਵਾਰਨ ਜੋਗਾ ਹੈਂ ।

ਸਾਵਣ ਦਾ ਮਹੀਨਾ ਉਹਨਾਂ ਭਾਗਾਂ ਵਾਲੀਆਂ (ਜੀਵ-ਇਸਤ੍ਰੀਆਂ) ਵਾਸਤੇ (ਖੇੜਾ ਤੇ ਠੰਡ ਲਿਆਉਣ ਵਾਲਾ) ਹੈ ਜਿਨ੍ਹਾਂ ਨੇ ਆਪਣੇ ਹਿਰਦੇ (ਰੂਪ ਗਲ) ਵਿਚ ਪਰਮਾਤਮਾ ਦਾ ਨਾਮ (-ਰੂਪ) ਹਾਰ ਪਾਇਆ ਹੋਇਆ ਹੈ ।੬।

**ਭਾਦੁਇ ਭਰਮਿ ਭੁਲਾਣੀਆ, ਦੂਜੈ ਲਗਾ ਹੇਤੁ ॥ ਲਖ ਸੀਗਾਰ ਬਣਾਇਆ, ਕਾਰਜਿ ਨਾਹੀ ਕੇਤੁ ॥ ਜਿਤੁ ਦਿਨਿ ਦੇਹ ਬਿਨਸਸੀ, ਤਿਤੁ ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ, ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ, ਸਿਆਹਹੁ ਹੋਆ ਸੇਤੁ ॥ ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥ ਨਾਨਕ ਪ੍ਰਭ ਸਰਣਾਗਤੀ, ਚਰਣ ਬੋਹਿਥ ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ ॥੭॥ {ਪੰਨਾ ੧੩੪}**

**ਪਦ ਅਰਥ** :—ਭਾਦੁਇ—ਭਾਦਰੋਂ ਦੇ ਮਹੀਨੇ ਵਿਚ । ਭਰਮਿ—ਭਟਕਣਾ ਵਿਚ । ਭੁਲਾਣੀਆ—ਕੁਰਾਹੇ ਪੈ ਜਾਂਦੀ ਹੈ । ਹੇਤੁ—ਹਿਤ, ਪਿਆਰ । ਕੇਤੁ ਕਾਰਜਿ—ਕਿਸੇ ਕੰਮ ਵਿਚ । ਜਿਤੁ—ਜਿਸ ਵਿਚ । ਦਿਨਿ—ਦਿਨ ਵਿਚ । ਦੇਹ—ਸਰੀਰ । ਕਹਸਨਿ—ਆਖਣਗੇ । ਬਿਨਸਸੀ—ਬਿਨਸੇਗੀ । ਪ੍ਰੇਤੁ—ਗੁਜ਼ਰ ਚੁਕਿਆ, ਅਪਵਿਤ੍ਰ । ਪਕੜਿ—ਫੜ ਕੇ । ਨ ਦੇਨੀ—ਨਹੀਂ ਦੇਂਦੇ, ਨ ਦੇਨਿ । ਸਿਆਹਹੁ—ਕਾਲੇ (ਰੰਗ) ਤੋਂ । ਸੇਤੁ—ਚਿੱਟਾ । ਕਪੇ—ਕੱਪੀਦਾ ਹੈ । ਲੁਣੈ—ਵੱਢਦਾ ਹੈ । ਖੇਤੁ—ਪੈਲੀ । ਸੰਦੜਾ—ਦਾ । ਬੋਹਿਥ—ਜਹਾਜ਼ । ਨਾ ਪਾਈਅਹਿ—ਨਹੀਂ ਪਾਏ ਜਾਂਦੇ । ਹੇਤੁ—ਹਿਤੂ, ਪਿਆਰ ਕਰਨ ਵਾਲਾ ।

**ਅਰਥ** :—(ਜਿਵੇਂ) ਭਾਦਰੋਂ (ਦੇ ਤ੍ਰਾਟਕੇ ਤੇ ਘੁੰਮੇ) ਵਿਚ (ਮਨੁੱਖ ਬਹੁਤ ਘਬਰਾਂਦਾ ਹੈ, ਤਿਵੇਂ) ਜਿਸ ਜੀਵ-ਇਸਤ੍ਰੀ ਦਾ ਪਿਆਰ ਪ੍ਰਭੂ-ਪਤੀ ਤੋਂ ਬਿਨਾ ਕਿਸੇ ਹੋਰ ਨਾਲ ਲੱਗਦਾ ਹੈ ਉਹ ਭਟਕਣਾ ਦੇ ਕਾਰਨ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਜਾਂਦੀ ਹੈ, ਉਹ ਭਾਵੇਂ ਲੱਖਾਂ ਹਾਰ ਸਿੰਗਾਰ ਕਰੇ, (ਉਸ ਦੇ) ਕਿਸੇ ਕੰਮ ਨਹੀਂ ਆਉਂਦੇ ।

ਜਿਸ ਦਿਨ ਮਨੁੱਖ ਦਾ ਸਰੀਰ ਨਾਸ ਹੋਵੇਗਾ (ਜਦੋਂ ਮਨੁੱਖ ਮਰ ਜਾਇਗਾ) ਉਸ ਵੇਲੇ (ਸਾਰੇ ਸਾਕ-ਅੰਗ) ਆਖਣਗੇ ਕਿ ਇਹ ਹੁਣ ਗੁਜ਼ਰ ਗਿਆ ਹੈ । (ਲੋਥ ਅਪਵਿਤ੍ਰ ਪਈ ਹੈ, ਇਸ ਨੂੰ ਛੇਤੀ ਬਾਹਰ ਲੈ ਚੱਲੋ) । ਜਮਦੂਤ (ਜਿੰਦ ਨੂੰ) ਫੜ ਕੇ ਅੱਗੇ ਲਾ ਲੈਂਦੇ ਹਨ, ਕਿਸੇ ਨੂੰ (ਇਹ) ਭੇਤ ਨਹੀਂ ਦੱਸਦੇ (ਕਿ ਕਿੱਥੇ ਲੈ ਚੱਲੇ ਹਾਂ) । (ਜਿਨ੍ਹਾਂ ਸੰਬੰਧੀਆਂ ਨਾਲ (ਸਾਰੀ ਉਮਰ ਬੜਾ) ਪਿਆਰ ਬਣਿਆ ਰਹਿੰਦਾ ਹੈ ਉਹ ਪਲ ਵਿਚ ਹੀ ਸਾਥ ਛੱਡ ਬੈਠਦੇ ਹਨ ।

(ਮੌਤ ਆਈ ਵੇਖ ਕੇ ਮਨੁੱਖ) ਬੜਾ ਪਛੁਤਾਂਦਾ ਹੈ, ਉਸ ਦਾ ਸਰੀਰ ਔਖਾ ਹੁੰਦਾ ਹੈ, ਉਹ ਕਾਲੁ ਤੋਂ ਚਿੱਟਾ ਪਿਆ ਹੁੰਦਾ ਹੈ (ਘਬਰਾਹਟ ਨਾਲ ਇਕ ਰੰਗ ਆਉਂਦਾ ਹੈ ਇਕ ਜਾਂਦਾ ਹੈ) । ਇਹ ਸਰੀਰ ਮਨੁੱਖ ਦੇ ਕੀਤੇ ਕਰਮਾਂ ਦਾ ਖੇਤ ਹੈ, ਜੋ ਕੁਝ ਮਨੁੱਖ ਇਸ ਵਿਚ ਬੀਜਦਾ ਹੈ ਉਹੀ ਫ਼ਸਲ ਵੱਢਦਾ ਹੈ (ਜੇਹੇ ਕਰਮ ਕਰਦਾ ਹੈ, ਤੇਹਾ ਫਲ ਪਾਂਦਾ ਹੈ) ।

ਹੇ ਨਾਨਕ ! ਜਿਨ੍ਹਾਂ ਦਾ ਰਾਖਾ ਤੇ ਹਿਤੂ ਗੁਰੂ ਬਣਦਾ ਹੈ, ਉਹ ਨਰਕ ਵਿਚ ਨਹੀਂ ਪਾਏ ਜਾਂਦੇ, (ਕਿਉਂਕਿ ਗੁਰੂ ਦੀ ਕਿਰਪਾ ਨਾਲ) ਉਹ ਪ੍ਰਭੂ ਦੀ ਸਰਨ ਵਿਚ ਆ ਜਾਂਦੇ ਹਨ, ਗੁਰੂ ਉਹਨਾਂ ਨੂੰ ਪ੍ਰਭੂ ਦੇ ਚਰਨ-ਰੂਪ ਜਹਾਜ਼ (ਵਿਚ ਚੜ੍ਹਾ) ਦੇਂਦਾ ਹੈ ।੭।

**ਅਸੁਨਿ ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ, ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ, ਦੂਜੀ ਨਾਹੀ ਜਾਇ ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ, ਸੇ ਤ੍ਰਿਪਤਿ ਰਹੇ ਆਘਾਇ ॥ ਆਪੁ ਤਿਆਗਿ ਬਿਨਤੀ ਕਰਹਿ, ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ, ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ, ਨਾਨਕ ਹਰਿ ਸਰਣਾਇ ॥ ਅਸੂ ਸੁਖੀ ਵਸੰਦੀਆ, ਜਿਨਾ ਮਇਆ ਹਰਿ ਰਾਇ ॥੮॥ {ਪੰਨਾ ੧੩੫}**

**ਪਦ ਅਰਥ** :—ਅਸੁਨਿ—ਅੱਸੂ ਵਿਚ । ਉਮਾਹੜਾ—ਉਛਾਲਾ । ਜਾਇ—ਜਾ ਕੇ । ਕਿਉਂ—ਕਿਵੇਂ ? ਕਿਸੇ ਨ ਕਿਸੇ ਤਰ੍ਹਾਂ । ਮਨਿ—ਮਨ ਵਿਚ । ਤਨਿ—ਸਰੀਰ ਵਿਚ । ਘਣੀ—ਬਹੁਤ । ਆਣਿ—ਲਿਆ ਕੇ । ਮਾਇ—ਹੇ ਮਾਂ ! ਹਉ—ਮੈਂ ! ਤਿਨ ਕੈ ਪਾਇ—ਉਹਨਾਂ ਦੀ ਚਰਨੀਂ । ਜਾਇ—ਥਾਂ । ਰਸੁ—ਸੁਆਦ, ਆਨੰਦ । ਰਹੇ ਆਘਾਇ—ਰੱਜ ਗਏ, ਤ੍ਰਿਸ਼ਨਾ ਪੋਹ ਨਹੀਂ ਸਕਦੀ । ਆਪੁ—ਆਪਾ-ਭਾਵ । ਲੜਿ—ਲੜ ਵਿਚ, ਪੱਲੇ । ਕੰਤਿ—ਕੰਤ ਨੇ । ਕਤਹਿ—ਕਿਸੇ ਹੋਰ ਥਾਂ । ਮਇਆ—ਮਿਹਰ ।

**ਅਰਥ** :—ਹੇ ਮਾਂ ! (ਭਾਦਰੋਂ ਦੇ ਘੁੰਮੇ ਤੇ ਤ੍ਰਾਟਕੇ ਲੰਘਣ ਪਿੱਛੋਂ) ਅੱਸੂ (ਦੀ ਮਿੱਠੀ ਮਿੱਠੀ ਰੁੱਤ) ਵਿਚ (ਮੇਰੇ ਅੰਦਰ ਪ੍ਰਭੂ-ਪਤੀ ਦੇ) ਪਿਆਰ ਦਾ ਉਛਾਲਾ ਆ ਰਿਹਾ ਹੈ (ਮਨ ਤੜਫਦਾ ਹੈ ਕਿ) ਕਿਸੇ ਨਾ ਕਿਸੇ ਤਰ੍ਹਾਂ ਚੱਲ ਕੇ ਪ੍ਰਭੂ-ਪਤੀ ਨੂੰ ਮਿਲਾਂ । ਮੇਰੇ ਮਨ ਵਿਚ ਮੇਰੇ ਤਨ ਵਿਚ ਪ੍ਰਭੂ ਦੇ ਦਰਸਨ ਦੀ ਬੜੀ ਪਿਆਸ ਲੱਗੀ ਹੋਈ ਹੈ (ਚਿੱਤ ਲੋਚਦਾ ਹੈ ਕਿ) ਕੋਈ (ਉਸ ਪਤੀ ਨੂੰ) ਲਿਆ ਕੇ ਮੇਲ ਕਰਾ ਦੇਵੇ । (ਇਹ ਸੁਣ ਕੇ ਕਿ) ਸੰਤ ਜਨ ਪ੍ਰੇਮ ਵਧਾਣ ਵਿਚ ਸਹੈਤਾ ਕਰਿਆ ਕਰਦੇ ਹਨ, ਮੈਂ ਉਹਨਾਂ ਦੀ ਚਰਨੀਂ ਲੱਗੀ ਹਾਂ । (ਹੇ ਮਾਂ !) ਪ੍ਰਭੂ ਤੋਂ ਬਿਨਾ ਸੁਖ ਆਨੰਦ ਨਹੀਂ ਮਿਲ ਸਕਦਾ (ਕਿਉਂਕਿ ਸੁਖ-ਆਨੰਦ ਦੀ) ਹੋਰ ਕੋਈ ਥਾਂ ਹੀ ਨਹੀਂ ।

ਜਿਨ੍ਹਾਂ (ਵਡ-ਭਾਗੀਆਂ) ਨੇ ਪ੍ਰਭੂ-ਪਿਆਰ ਦਾ ਸੁਆਦ (ਇਕ ਵਾਰੀ) ਚੱਖ ਲਿਆ ਹੈ (ਉਹਨਾਂ ਨੂੰ ਮਾਇਆ ਦੇ ਸੁਆਦ ਭੁੱਲ ਜਾਂਦੇ ਹਨ, ਮਾਇਆ ਵੱਲੋਂ) ਉਹ ਰੱਜ ਜਾਂਦੇ ਹਨ, ਆਪਾ-ਭਾਵ ਛੱਡ ਕੇ ਉਹ ਸਦਾ ਅਰਦਾਸਾਂ ਕਰਦੇ ਰਹਿੰਦੇ ਹਨ—ਹੇ ਪ੍ਰਭੂ ! ਸਾਨੂੰ ਆਪਣੇ ਲੜ ਲਾਈ ਰੱਖ ।

ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਖਸਮ ਨੇ ਆਪਣੇ ਨਾਲ ਮਿਲਾ ਲਿਆ ਹੈ, ਉਹ (ਉਸ ਮਿਲਾਪ ਵਿਚੋਂ) ਵਿੱਛੁੜ ਕੇ ਹੋਰ ਕਿਸੇ ਥਾਂ ਨਹੀਂ ਜਾਂਦੀ, (ਕਿਉਂਕਿ) ਹੇ ਨਾਨਕ (ਉਸ ਨੂੰ ਨਿਸਚਾ ਆ ਜਾਂਦਾ ਹੈ ਕਿ ਸਦੀਵੀ ਸੁਖ ਵਾਸਤੇ) ਪ੍ਰਭੂ ਦੀ ਸਰਨ ਤੋਂ ਬਿਨਾ ਹੋਰ ਕੋਈ ਥਾਂ ਨਹੀਂ ਹੈ । ਉਹ ਸਦਾ ਪ੍ਰਭੂ ਦੀ ਸਰਨ ਪਈ ਰਹਿੰਦੀ ਹੈ ।

ਅੱਸੂ (ਦੀ ਮਿੱਠੀ ਮਿੱਠੀ ਰੁੱਤ) ਵਿਚ ਉਹ ਜੀਵ-ਇਸਤ੍ਰੀਆਂ ਸੁਖ ਵਿਚ ਵੱਸਦੀਆਂ ਹਨ, ਜਿਨ੍ਹਾਂ ਉੱਤੇ ਪਰਮਾਤਮਾ ਦੀ ਕਿਰਪਾ ਹੁੰਦੀ ਹੈ ।੮।

**ਕਤਿਕਿ ਕਰਮ ਕਮਾਵਣੇ, ਦੋਸੁ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗੁ ॥ ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ, ਜਿਤੜੇ ਮਾਇਆ ਭੋਗ ॥ ਵਿਚੁ ਨ ਕੋਈ ਕਰਿ ਸਕੈ, ਕਿਸ ਥੈ ਰੋਵਹਿ ਰੋਜ ॥ ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ ਵਡ ਭਾਗੀ ਮੇਰਾ ਪ੍ਰਭੁ ਮਿਲੈ, ਤਾਂ ਉਤਰਹਿ ਸਭਿ ਬਿਓਗ ॥ ਨਾਨਕ ਕਉ ਪ੍ਰਭ ਰਾਖਿ ਲੇਹਿ, ਮੇਰੇ ਸਾਹਿਬ ਬੰਦੀ ਮੋਚ ॥ ਕਤਿਕਿ ਹੋਵੈ ਸਾਧ ਸੰਗੁ, ਬਿਨਸਹਿ ਸਭੇ ਸੋਚ ॥੯॥ {ਪੰਨਾ ੧੩੫}**

**ਪਦ ਅਰਥ** :—ਕਤਿਕਿ—ਕੱਤਕ (ਦੀ ਠੰਡੀ ਬਹਾਰ) ਵਿਚ । ਕਾਹੂ ਜੋਗੁ—ਕਿਸੇ ਦੇ ਜ਼ਿੰਮੇ, ਕਿਸੇ ਦੇ ਮੱਥੇ । ਵਿਆਪਨਿ—ਜ਼ੋਰ ਪਾ ਲੈਂਦੇ ਹਨ । ਰਾਮ ਤੇ—ਰੱਬ ਤੋਂ । ਲਗਨਿ—ਲੱਗ ਜਾਂਦੇ ਹਨ । ਜਨਮ ਵਿਜੋਗ—ਜਨਮਾਂ ਦੇ ਵਿਛੋੜੇ, ਲੰਮੇ ਵਿਛੋੜੇ । ਮਾਇਆ ਭੋਗ—ਮਾਇਆ ਦੀਆਂ ਮੌਜਾਂ, ਦੁਨੀਆ ਦੇ ਐਸ਼ । ਵਿਚੁ—ਵਿਚੋਲਾ ਪਨ । ਕਿਸ ਥੈ—(ਹੋਰ) ਕਿਸ ਕੋਲ ? ਰੋਜ—ਨਿਤ, ਹਰ ਰੋਜ਼ । ਕੀਤਾ—ਆਪਣਾ ਕੀਤਾ । ਧੁਰਿ—ਧੁਰ ਤੋਂ, ਪ੍ਰਭੂ ਦੀ ਹਜ਼ੂਰੀ ਤੋਂ । ਸਭਿ—ਸਾਰੇ । ਬਿਓਗ—ਵਿਛੋੜੇ ਦੇ ਦੁੱਖ । ਕਉ—ਨੂੰ । ਪ੍ਰਭੂ—ਹੇ ਪ੍ਰਭੂ ! ਬੰਦੀ ਮੋਚ—ਹੇ ਕੈਦ ਤੋਂ ਛੁਡਾਣ ਵਾਲੇ ! ਬਿਨਸਹਿ—ਨਾਸ ਹੋ ਜਾਂਦੇ ਹਨ । ਸੋਚ—ਫ਼ਿਕਰ ।

**ਅਰਥ** :—ਕੱਤਕ (ਦੀ ਸੁਹਾਵਣੀ ਰੁੱਤ) ਵਿਚ (ਭੀ ਜੇ ਪ੍ਰਭੂ-ਪਤੀ ਨਾਲੋਂ ਵਿਛੋੜਾ ਰਿਹਾ ਤਾਂ ਇਹ ਆਪਣੇ) ਕੀਤੇ ਕਰਮਾਂ ਦਾ ਸਿੱਟਾ ਹੈ, ਕਿਸੇ ਹੋਰ ਦੇ ਮੱਥੇ ਕੋਈ ਦੋਸ ਨਹੀਂ ਲਾਇਆ ਜਾ ਸਕਦਾ । ਪਰਮੇਸਰ (ਦੀ ਯਾਦ) ਤੋਂ ਖੁੰਝਿਆਂ (ਦੁਨੀਆ ਦੇ) ਸਾਰੇ ਦੁੱਖ-ਕਲੇਸ਼ ਜ਼ੋਰ ਪਾ ਲੈਂਦੇ ਹਨ । ਜਿਨ੍ਹਾਂ ਨੇ (ਇਸ ਜਨਮ ਵਿਚ) ਪਰਮਾਤਮਾ ਦੀ ਯਾਦ ਵੱਲੋਂ ਮੂੰਹ ਮੋੜੀ ਰੱਖਿਆ, ਉਹਨਾਂ ਨੂੰ (ਫਿਰ) ਲੰਮੇ ਵਿਛੋੜੇ ਪੈ ਜਾਂਦੇ ਹਨ । ਜੇਹੜੀਆਂ ਮਾਇਆ ਦੀਆਂ ਮੌਜਾਂ (ਦੀ ਖ਼ਾਤਰ ਪ੍ਰਭੂ ਨੂੰ ਭੁਲਾ ਦਿੱਤਾ ਸੀ, ਉਹ ਭੀ) ਇਕ ਪਲ ਵਿਚ ਦੁਖਦਾਈ ਹੋ ਜਾਂਦੀਆਂ ਹਨ, (ਉਸ ਦੁਖੀ ਹਾਲਤ ਵਿਚ) ਕਿਸੇ ਪਾਸ ਭੀ ਨਿਤ ਰੋਣੇ ਰੋਣ ਦਾ ਕੋਈ ਲਾਭ ਨਹੀਂ ਹੁੰਦਾ, (ਕਿਉਂਕਿ ਦੁੱਖ ਤਾਂ ਹੈ ਵਿਛੋੜੇ ਦੇ ਕਾਰਨ, ਤੇ ਵਿਛੋੜੇ ਨੂੰ ਦੂਰ ਕਰਨ ਲਈ) ਕੋਈ ਵਿਚੋਲਾ-ਪਨ ਨਹੀਂ ਕਰ ਸਕਦਾ । (ਦੁਖੀ ਜੀਵ ਦੀ ਆਪਣੀ) ਕੋਈ ਪੇਸ਼ ਨਹੀਂ ਜਾਂਦੀ, (ਪਿਛਲੇ ਕੀਤੇ ਕਰਮਾਂ ਅਨੁਸਾਰ) ਧੁਰੋਂ ਹੀ ਲਿਖੇ ਲੇਖਾਂ ਦੀ ਬਿਧ ਆ ਬਣਦੀ ਹੈ । (ਹਾਂ !) ਜੇ ਚੰਗੇ ਭਾਗਾਂ ਨੂੰ ਪ੍ਰਭੂ (ਆਪ) ਆ ਮਿਲੇ, ਤਾਂ ਵਿਛੋੜੇ ਤੋਂ ਪੈਦਾ ਹੋਏ ਸਾਰੇ ਦੁੱਖ ਮਿਟ ਜਾਂਦੇ ਹਨ ।

(ਨਾਨਕ ਦੀ ਤਾਂ ਇਹੀ ਬੇਨਤੀ ਹੈ—) ਹੇ ਮਾਇਆ ਦੇ ਬੰਧਨਾਂ ਤੋਂ ਛੁਡਾਵਣ ਵਾਲੇ ਮੇਰੇ ਮਾਲਕ ! ਨਾਨਕ ਨੂੰ (ਮਾਇਆ ਦੇ ਮੋਹ ਤੋਂ) ਬਚਾ ਲੈ ।

ਕੱਤਕ (ਦੀ ਸੁਆਦਲੀ ਰੁੱਤ) ਵਿਚ ਜਿਨ੍ਹਾਂ ਨੂੰ ਸਾਧ ਸੰਗਤਿ ਮਿਲ ਜਾਏ, ਉਹਨਾਂ ਦੇ (ਵਿਛੋੜੇ ਵਾਲੇ) ਸਾਰੇ ਚਿੰਤਾ ਝੋਰੇ ਮੁੱਕ ਜਾਂਦੇ ਹਨ ।੯।

**ਮੰਘਿਰਿ ਮਾਹਿ ਸੁਹੰਦੀਆ, ਹਰਿ ਪਿਰ ਸੰਗਿ ਬੈਠੜੀਆਹ ॥ ਤਿਨ੍ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ਸਾਧ ਜਨਾ ਤੇ ਬਾਹਰੀ, ਸੇ ਰਹਨਿ ਇਕੇਲੜੀਆਹ ॥ ਤਿਨ੍ ਦੁਖੁ ਨ ਕਬਹੂ ਉਤਰੈ, ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ, ਸੇ ਦਿਸਨਿ ਨਿਤ ਖੜੀਆਹ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ੍ ਜੜੀਆਹ ॥ ਨਾਨਕੁ ਬਾਂਛੈ ਧੂੜਿ ਤਿਨ੍, ਪ੍ਰਭ ਸਰਣੀ ਦਰਿ ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ, ਬਹੁੜਿ ਨ ਜਨਮੜੀਆਹ ॥੧੦॥ {ਪੰਨਾ ੧੩੫}**

**ਪਦ ਅਰਥ** :—ਮੰਘਿਰਿ—ਮੰਘਰ ਵਿਚ । ਮਾਹਿ—ਮਹੀਨੇ ਵਿਚ । ਪਿਰ ਸੰਗਿ—ਪਤੀ ਦੇ ਨਾਲ । ਕਿਆ ਗਣੀ—ਮੈਂ ਕੀਹ ਦੱਸਾਂ ? ਬਿਆਨ ਨਹੀਂ ਹੋ ਸਕਦੀ । ਜਿ—ਜਿਨ੍ਹਾਂ ਨੂੰ । ਸਾਹਿਬਿ—ਸਾਹਿਬ ਨੇ । ਰਾਮ ਸਿਉ—ਪਰਮਾਤਮਾ ਨਾਲ । ਸਾਧ ਸਹੇਲੜੀਆਹ ਸੰਗਿ—ਸਤ ਸੰਗੀਆਂ ਨਾਲ । ਬਾਹਰੀ—ਬਿਨਾ । ਤੇ—ਤੋਂ । ਦਿਸਹਿ—ਦਿੱਸਦੀਆਂ ਹਨ । ਖੜੀਆਹ—ਸਾਵਧਾਨ, ਸੁਚੇਤ । ਕੰਠਿ—ਗਲ ਵਿਚ (ਭਾਵ, ਹਿਰਦੇ ਵਿਚ) । ਬਾਂਛੈ—ਮੰਗਦਾ ਹੈ । ਦਰਿ—ਦਰ ਉਤੇ । ਬਹੁੜਿ—ਮੁੜ, ਫਿਰ ।

**ਅਰਥ** :—ਮੱਘਰ (ਦੇ ਠੰਢੇ-ਮਿੱਠੇ) ਮਹੀਨੇ ਵਿਚ ਉਹ ਜੀਵ-ਇਸਤ੍ਰੀਆਂ ਸੋਹਣੀਆਂ ਲੱਗਦੀਆਂ ਹਨ ਜੋ ਹਰੀ-ਪਤੀ ਦੇ ਨਾਲ ਬੈਠੀਆਂ ਹੁੰਦੀਆਂ ਹਨ । ਜਿਨ੍ਹਾਂ ਨੂੰ ਮਾਲਕ-ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ, ਉਹਨਾਂ ਦੀ ਸੋਭਾ ਬਿਆਨ ਨਹੀਂ ਹੋ ਸਕਦੀ । ਸਤ-ਸੰਗੀ ਸਹੇਲੀਆਂ ਦੀ ਸੰਗਤਿ ਵਿਚ ਪ੍ਰਭੂ ਦੇ ਨਾਲ (ਚਿੱਤ ਜੋੜ ਕੇ) ਉਹਨਾਂ ਦਾ ਸਰੀਰ ਉਹਨਾਂ ਦਾ ਮਨ ਸਦਾ ਖਿੜਿਆ ਰਹਿੰਦਾ ਹੈ ।

ਪਰ ਜੇਹੜੀਆਂ ਜੀਵ-ਇਸਤ੍ਰੀਆਂ ਸਤਸੰਗੀਆਂ (ਦੀ ਸੰਗਤਿ) ਤੋਂ ਵਾਂਜੀਆਂ ਰਹਿੰਦੀਆਂ ਹਨ, ਉਹ ਇਕੱਲੀਆਂ (ਛੁੱਟੜ) ਹੀ ਰਹਿੰਦੀਆਂ ਹਨ (ਜਿਵੇਂ ਸੜੇ ਹੋਏ ਤਿਲਾਂ ਦਾ ਬੂਟਾ ਪੈਲੀ ਵਿਚ ਨਿਖਸਮਾ ਰਹਿੰਦਾ ਹੈ । ਇਕੱਲੀ ਨਿਖਸਮੀ ਜਿੰਦ ਨੂੰ ਵੇਖ ਕੇ ਕਾਮਾਦਿਕ ਕਈ ਵੈਰੀ ਆ ਕੇ ਘੇਰ ਲੈਂਦੇ ਹਨ, ਤੇ) ਉਹਨਾਂ ਦਾ (ਵਿਕਾਰਾਂ ਤੋਂ ਉਪਜਿਆ) ਦੁੱਖ ਕਦੇ ਲਹਿੰਦਾ ਨਹੀਂ, ਉਹ ਜਮਾਂ ਦੇ ਵੱਸ ਪਈਆਂ ਰਹਿੰਦੀਆਂ ਹਨ ।

ਜਿਨ੍ਹਾਂ ਜੀਵ-ਇਸਤ੍ਰੀਆਂ ਨੇ ਪਤੀ-ਪ੍ਰਭੂ ਦਾ ਸਾਥ ਮਾਣਿਆ ਹੈ, ਉਹ (ਵਿਕਾਰਾਂ ਦੇ ਹੱਲੇ ਵਲੋਂ) ਸਦਾ ਸੁਚੇਤ ਦਿੱਸਦੀਆਂ ਹਨ (ਵਿਕਾਰ ਉਹਨਾਂ ਉਤੇ ਚੋਟ ਨਹੀਂ ਕਰ ਸਕਦੇ, ਕਿਉਂਕਿ) ਪਰਮਾਤਮਾ ਦੇ ਗੁਣਾਨੁਵਾਦ ਉਹਨਾਂ ਦੇ ਹਿਰਦੇ ਵਿਚ ਪ੍ਰੋਤੇ ਰਹਿੰਦੇ ਹਨ, ਜਿਵੇਂ ਹੀਰੇ ਜਵਾਹਰ ਤੇ ਲਾਲਾਂ ਦਾ ਗਲ ਵਿਚ ਪਾਇਆ ਹੁੰਦਾ ਹੈ ।

ਨਾਨਕ ਉਹਨਾਂ ਸਤਸੰਗੀਆਂ ਦੇ ਚਰਨਾਂ ਦੀ ਧੂੜ ਮੰਗਦਾ ਹੈ ਜੋ ਪ੍ਰਭੂ ਦੇ ਦਰ ਤੇ ਪਏ ਰਹਿੰਦੇ ਹਨ ਜੋ ਪ੍ਰਭੂ ਦੀ ਸਰਨ ਵਿਚ ਰਹਿੰਦੇ ਹਨ । ਮੱਘਰ ਵਿਚ ਪਰਮਾਤਮਾ ਦਾ ਸਿਮਰਨ ਕੀਤਿਆਂ ਮੁੜ ਜਨਮ ਮਰਨ ਦਾ ਗੇੜ ਨਹੀਂ ਵਾਪਰਦਾ ।੧੦।

**ਪੋਖਿ ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ, ਦਰਸਨਿ ਲਗੜਾ ਸਾਹੁ ॥ ਓਟ ਗੋਵਿੰਦ ਗੋਪਾਲਰਾਇ, ਸੇਵਾ ਸੁਆਮੀ ਲਾਹੁ ॥ ਬਿਖਿਆ ਪੋਹਿ ਨ ਸਕਈ, ਮਿਲਿ ਸਾਧੂ ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ, ਸਚੀ ਪ੍ਰੀਤਿ ਸਮਾਹੁ ॥ ਕਰੁ ਗਹਿ ਲੀਨੀ ਪਾਰਬ੍ਰਹਮਿ, ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ, ਹਰਿ ਸਜਣੁ ਅਗਮ ਅਗਾਹੁ ॥ ਸਰਮ ਪਈ ਨਾਰਾਇਣੈ, ਨਾਨਕ ਦਰਿ ਪਈਆਹੁ ॥ ਪੋਖੁ ਸੋੁਹੰਦਾ ਸਰਬ ਸੁਖ, ਜਿਸੁ ਬਖਸੇ ਵੇਪਰਵਾਹੁ ॥੧੧॥ {ਪੰਨਾ ੧੩੫}**

**ਪਦ ਅਰਥ** :—ਪੋਖਿ—ਪੋਹ ਮਹੀਨੇ ਵਿਚ । ਤੁਖਾਰੁ—ਕੱਕਰ, ਕੋਰਾ । ਨ ਵਿਆਪਈ—ਜ਼ੋਰ ਨਹੀਂ ਪਾਂਦਾ । ਕੰਠਿ—ਗਲ ਵਿਚ, ਗਲ ਨਾਲ (ਹਿਰਦੇ ਵਿਚ) । ਨਾਹੁ—ਨਾਥ, ਖਸਮ, ਪਤੀ । ਬੇਧਿਆ—ਵਿੰਨ੍ਹਿਆ ਜਾਂਦਾ ਹੈ । ਚਰਨਾਰਬਿੰਦ—ਚਰਨ-ਅਰਬਿੰਦ, ਚਰਨ ਕਮਲ । ਦਰਸਨਿ—ਦੀਦਾਰ ਵਿਚ । ਸਾਹੁ—ਇਕ ਇਕ ਸਾਹ, ਬ੍ਰਿਤੀ । ਲਾਹੁ—ਲਾਭ । ਬਿਖਿਆ—ਮਾਇਆ । ਸਾਧੂ—ਗੁਰੂ । ਗੁਣ ਗਾਹੁ—ਗੁਣਾਂ ਦੀ ਵਿਚਾਰ, ਗੁਣਾਂ ਵਿਚ ਚੁੱਭੀ । ਜਹ ਤੇ—ਜਿਸ ਪ੍ਰਭੂ ਤੋਂ । ਸਮਾਹੁ—ਲਿਵ । ਕਰੁ—ਹੱਥ । ਗਹਿ—ਫੜ ਕੇ । ਪਾਰਬ੍ਰਹਮਿ—ਪਾਰਬ੍ਰਹਮ ਨੇ । ਬਾਰਿ ਜਾਉ—ਮੈਂ ਵਾਰਨੇ ਜਾਂਦੀ ਹਾਂ । ਬੇਰੀਆ—ਵਾਰੀ । ਅਗਮ—ਅਪਹੁੰਚ । ਅਗਾਹੁ—ਅਗਾਧ, ਡੂੰਘੇ ਜਿਗਰੇ ਵਾਲਾ । ਸਰਮ—ਲਾਜ । ਸਰਮ ਪਈ—ਇੱਜ਼ਤ ਰੱਖਣੀ ਪਈ । ਦਰਿ—ਦਰ ਉਤੇ । ਸੁੋਹੰਦਾ—{ਅਸਲ ਲਫ਼ਜ਼ 'ਸੋਹੰਦਾ' ਹੈ, ਪਾਠ 'ਸੁਹੰਦਾ' ਕਰਨਾ ਹੈ । ਅੱਖਰ 'ਸ' ਦੇ ਨਾਲ ੋ ਅਤੇ ੁ ਦੋਵੇ ਲਗਾਂ ਵਰਤੀਆਂ ਹਨ} ਸੋਹਣਾ ਲੱਗਦਾ ਹੈ ।

**ਅਰਥ** :—ਪੋਹ ਦੇ ਮਹੀਨੇ ਜਿਸ ਜੀਵ-ਇਸਤ੍ਰੀ ਦੇ ਗਲ ਨਾਲ (ਹਿਰਦੇ ਵਿਚ) ਪ੍ਰਭੂ-ਪਤੀ ਲੱਗਾ ਹੋਇਆ ਹੋਵੇ ਉਸ ਨੂੰ ਕੱਕਰ (ਮਨ ਦੀ ਕਠੋਰਤਾ, ਕੋਰਾਪਨ) ਜ਼ੋਰ ਨਹੀਂ ਪਾ ਸਕਦਾ, (ਕਿਉਂਕਿ) ਉਸਦੀ ਬ੍ਰਿਤੀ ਪ੍ਰਭੂ ਦੇ ਦੀਦਾਰ ਦੀ ਤਾਂਘ ਵਿਚ ਜੁੜੀ ਰਹਿੰਦੀ ਹੈ, ਉਸ ਦਾ ਮਨ ਪ੍ਰਭੂ ਦੇ ਸੋਹਣੇ ਚਰਨਾਂ ਵਿਚ ਵਿੱਝਾ ਰਹਿੰਦਾ ਹੈ ।

ਜਿਸ ਜੀਵ-ਇਸਤ੍ਰੀ ਨੇ ਗੋਬਿੰਦ ਗੋਪਾਲ ਦਾ ਆਸਰਾ ਲਿਆ ਹੈ, ਉਸ ਨੇ ਪ੍ਰਭੂ-ਪਤੀ ਦੀ ਸੇਵਾ ਦਾ ਲਾਭ ਖੱਟਿਆ ਹੈ, ਮਾਇਆ ਉਸ ਨੂੰ ਪੋਹ ਨਹੀਂ ਸਕਦੀ, ਗੁਰੂ ਨੂੰ ਮਿਲ ਕੇ ਉਸ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਚੁੱਭੀ ਲਾਈ ਹੈ । ਜਿਸ ਪਰਮਾਤਮਾ ਤੋਂ ਉਸ ਨੇ ਜਨਮ ਲਿਆ ਹੈ, ਉਸੇ ਵਿਚ ਉਹ ਜੁੜੀ ਰਹਿੰਦੀ ਹੈ, ਉਸ ਦੀ ਲਿਵ ਪ੍ਰਭੂ ਦੀ ਪ੍ਰੀਤ ਵਿਚ ਲੱਗੀ ਰਹਿੰਦੀ ਹੈ । ਪਾਰਬ੍ਰਹਮ ਨੇ (ਉਸ ਦਾ) ਹੱਥ ਫੜ ਕੇ (ਉਸ ਨੂੰ ਆਪਣੇ ਚਰਨਾਂ ਵਿਚ) ਜੋੜਿਆ ਹੁੰਦਾ ਹੈ, ਉਹ ਮੁੜ (ਉਸ ਦੇ ਚਰਨਾਂ ਤੋਂ) ਵਿੱਛੁੜਦੀ ਨਹੀਂ । (ਪਰ) ਉਹ ਸੱਜਣ ਪ੍ਰਭੂ ਬੜਾ ਅਪਹੁੰਚ ਹੈ, ਬੜਾ ਡੂੰਘਾ ਹੈ, ਮੈਂ ਉਸ ਤੋਂ ਲਖ ਵਾਰੀ ਕੁਰਬਾਨ ਹਾਂ । ਹੇ ਨਾਨਕ ! (ਉਹ ਬੜਾ ਦਿਆਲ ਹੈ) ਦਰ ਉੱਤੇ ਡਿੱਗਿਆਂ ਦੀ ਉਸ ਪ੍ਰਭੂ ਨੂੰ ਇੱਜ਼ਤ ਰੱਖਣੀ ਹੀ ਪੈਂਦੀ ਹੈ ।

ਜਿਸ ਉੱਤੇ ਉਹ ਬੇ-ਪਰਵਾਹ ਪ੍ਰਭੂ ਮਿਹਰ ਕਰਦਾ ਹੈ, ਉਸ ਨੂੰ ਪੋਹ ਦਾ ਮਹੀਨਾ ਸੁਹਾਵਣਾ ਲੱਗਦਾ ਹੈ ਉਸ ਨੂੰ ਸਾਰੇ ਹੀ ਸੁਖ ਮਿਲ ਜਾਂਦੇ ਹਨ ।੧੧।

**ਮਾਘਿ ਮਜਨੁ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ ॥ ਜਨਮ ਕਰਮ ਮਲੁ ਉਤਰੈ, ਮਨ ਤੇ ਜਾਇ ਗੁਮਾਨੁ ॥ ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥ ਜਿਸ ਨੋ ਦੇਵੈ ਦਇਆ ਕਰਿ, ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭੁ ਆਪਣਾ, ਨਾਨਕ ਤਿਨ ਕੁਰਬਾਨੁ ॥ ਮਾਘਿ ਸੁਚੇ ਸੇ ਕਾਂਢੀਅਹਿ, ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥ {ਪੰਨਾ ੧੩੬}**

**ਪਦ ਅਰਥ** :—ਮਾਘ—ਮਾਘ ਨਖ੍ਤ੍ਰ ਵਾਲੀ ਪੂਰਨਮਾਸੀ ਦਾ ਮਹੀਨਾ । ਮਾਘਿ—ਮਾਘ ਮਹੀਨੇ ਵਿਚ । {ਨੋਟ:—ਇਸ ਮਹੀਨੇ ਦਾ ਪਹਿਲਾ ਦਿਨ ਹਿੰਦੂ-ਸ਼ਾਸਤ੍ਰਾਂ, ਅਨੁਸਾਰ ਬੜਾ ਪਵਿਤ੍ਰ ਹੈ, ਹਿੰਦੂ ਸੱਜਣ ਮਾਘੀ ਵਾਲੇ ਦਿਨ ਪ੍ਰਯਾਗ ਤੀਰਥ ਤੇ ਇਸ਼ਨਾਨ ਕਰਨਾ ਬਹੁਤ ਪੁੰਨ ਕੰਮ ਸਮਝਦੇ ਹਨ} । ਮਜਨੁ—ਚੁੱਭੀ । ਦਾਨੁ—ਨਾਮੁ ਦਾ ਦਾਨ । ਜਨਮ ਕਰਮ ਮਲੁ—ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ । ਗੁਮਾਨੁ—ਅਹੰਕਾਰ । ਕਾਮਿ—ਕਾਮ ਵਿਚ । ਕਰੋਧਿ—ਕ੍ਰੋਧ ਵਿਚ । ਮੋਹੀਐ—ਠੱਗੇ ਜਾਈਦਾ । ਸੁਆਨੁ—ਕੁੱਤਾ ।

ਮਾਰਗਿ—ਰਸਤੇ ਉੱਤੇ । ਉਸਤਤਿ—ਸੋਭਾ । ਅਠਸਠਿ—ਅਠਾਹਠ । ਪਰਵਾਨੁ—ਮੰਨਿਆ-ਪ੍ਰਮੰਨਿਆ (ਧਾਰਮਿਕ ਕੰਮ) । ਕਰਿ—ਕਰ ਕੇ । ਸੁਜਾਨੁ—ਸਿਆਣਾ । ਕਾਂਢੀਅਹਿ—ਆਖੇ ਜਾਂਦੇ ਹਨ ।

**ਅਰਥ** :—ਮਾਘ ਵਿਚ (ਮਾਘੀ ਵਾਲੇ ਦਿਨ ਲੋਕ ਪ੍ਰਯਾਗ ਆਦਿਕ ਤੀਰਥਾਂ ਤੇ ਇਸ਼ਨਾਨ ਕਰਨਾ ਬੜਾ ਪੁੰਨ ਸਮਝਦੇ ਹਨ, ਪਰ ਤੂੰ ਹੇ ਭਾਈ !) ਗੁਰਮੁਖਾਂ ਦੀ ਸੰਗਤਿ ਵਿਚ (ਬੈਠ, ਇਹੀ ਹੈ ਤੀਰਥਾਂ ਦਾ) ਇਸ਼ਨਾਨ, ਉਹਨਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰ (ਨਿਮ੍ਰਤਾ-ਭਾਵ ਨਾਲ ਗੁਰਮੁਖਾਂ ਦੀ ਸੰਗਤਿ ਕਰ, ਉਥੇ) ਪਰਮਾਤਮਾ ਦਾ ਨਾਮ ਜਪ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ, ਹੋਰ ਸਭਨਾਂ ਨੂੰ ਇਹ ਨਾਮ ਦੀ ਦਾਤਿ ਵੰਡ, (ਇਸ ਤਰ੍ਹਾਂ) ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ (ਤੇਰੇ ਮਨ ਤੋਂ) ਲਹਿ ਜਾਇਗੀ, ਤੇਰੇ ਮਨ ਵਿਚੋਂ ਅਹੰਕਾਰ ਦੂਰ ਹੋ ਜਾਇਗਾ ।

(ਸਿਮਰਨ ਦੀ ਬਰਕਤਿ ਨਾਲ) ਕਾਮ ਵਿਚ ਕ੍ਰੋਧ ਵਿਚ ਨਹੀਂ ਫਸੀਦਾ, ਲੋਭ-ਕੁੱਤਾ ਭੀ ਮੁੱਕ ਜਾਂਦਾ ਹੈ (ਲੋਭ, ਜਿਸ ਦੇ ਅਸਰ ਹੇਠ ਮਨੁੱਖ ਕੁੱਤੇ ਵਾਂਗ ਦਰ ਦਰ ਤੇ ਭਟਕਦਾ ਹੈ) । ਇਸ ਸੱਚੇ ਰਸਤੇ ਉੱਤੇ ਤੁਰਿਆਂ ਜਗਤ ਦੀ ਸੋਭਾ ਕਰਦਾ ਹੈ । ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉੱਤੇ ਦਇਆ ਕਰਨੀ ਜੋ ਧਾਰਮਿਕ ਕੰਮ ਮੰਨੀ ਗਈ ਹੈ (ਇਹ ਸਭ ਕੁਝ ਸਿਮਰਨ ਦੇ ਵਿਚ ਹੀ ਆ ਜਾਂਦਾ ਹੈ) ।

ਪਰਮਾਤਮਾ ਕਿਰਪਾ ਕਰ ਕੇ ਜਿਸ ਮਨੁੱਖ ਨੂੰ (ਸਿਮਰਨ ਦੀ ਦਾਤਿ) ਦੇਂਦਾ ਹੈ, ਉਹ ਮਨੁੱਖ (ਜ਼ਿੰਦਗੀ ਦੇ ਸਹੀ ਰਸਤੇ ਦੀ ਪਛਾਣ ਵਾਲਾ) ਸਿਆਣਾ ਹੋ ਜਾਂਦਾ ਹੈ ।

ਹੇ ਨਾਨਕ ! (ਆਖ—) ਜਿਨ੍ਹਾਂ ਨੂੰ ਪਿਆਰਾ ਪ੍ਰਭੂ ਮਿਲ ਪਿਆ ਹੈ, ਮੈਂ ਉਹਨਾਂ ਤੋਂ ਸਦਕੇ ਹਾਂ । ਮਾਘ ਮਹੀਨੇ ਵਿਚ ਸਿਰਫ਼ ਉਹੀ ਸੁੱਚੇ ਬੰਦੇ ਆਖੇ ਜਾਂਦੇ ਹਨ, ਜਿਨ੍ਹਾਂ ਉੱਤੇ ਪੂਰਾ ਸਤਿਗੁਰੂ ਦਇਆਵਾਨ ਹੁੰਦਾ ਹੈ (ਤੇ ਜਿਨ੍ਹਾਂ ਨੂੰ ਸਿਮਰਨ ਦੀ ਦਾਤਿ ਦੇਂਦਾ ਹੈ) ।੧੨।

**ਫਲਗੁਣਿ ਅਨੰਦ ਉਪਾਰਜਨਾ, ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ, ਸਰਬ ਸੁਖ, ਹੁਣਿ ਦੁਖਾ ਨਾਹੀ ਜਾਇ ॥ ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ, ਗੀਤ ਗੋਵਿੰਦ ਅਲਾਇ ॥ ਹਰਿ ਜੇਹਾ ਅਵਰੁ ਨ ਦਿਸਈ, ਕੋਈ ਦੂਜਾ ਲਵੈ ਨ ਲਾਇ ॥ ਹਲਤੁ ਪਲਤੁ ਸਵਾਰਿਓਨੁ, ਨਿਹਚਲ ਦਿਤੀਅਨੁ ਜਾਇ ॥ ਸੰਸਾਰ ਸਾਗਰ ਤੇ ਰਖਿਅਨੁ, ਬਹੁੜਿ ਨ ਜਨਮੈ ਧਾਇ ॥ ਜਿਹਵਾ ਏਕ, ਅਨੇਕ ਗੁਣ, ਤਰੇ ਨਾਨਕ ਚਰਣੀ ਪਾਇ ॥ ਫਲਗੁਣਿ ਨਿਤ ਸਲਾਹੀਐ, ਜਿਸ ਨੋ ਤਿਲੁ ਨ ਤਮਾਇ ॥੧੩॥ {ਪੰਨਾ ੧੩੬}**

**ਪਦ ਅਰਥ** :—ਫਲਗੁਣਿ—ਫੱਗਣ (ਮਹੀਨੇ) ਵਿਚ । ਉਪਾਰਜਨਾ—ਉਪਜ, ਪ੍ਰਕਾਸ਼ । ਰਾਮ ਕੇ ਸਹਾਈ—ਪਰਮਾਤਮਾ ਨਾਲ ਮਿਲਣ ਵਿਚ ਸਹਾਇਤਾ ਕਰਨ ਵਾਲੇ । ਸੇਜ—ਹਿਰਦਾ । ਜਾਇ—ਥਾਂ । ਵਰੁ—ਖਸਮ-ਪ੍ਰਭੂ । ਗਾਵਹੀ—ਗਾਵਹਿ, ਗਾਂਦੀਆਂ ਹਨ । ਮੰਗਲੁ—ਖ਼ੁਸ਼ੀ ਦਾ ਗੀਤ, ਆਤਮਕ ਆਨੰਦ ਪੈਦਾ ਕਰਨ ਵਾਲਾ ਗੀਤ, ਸਿਫ਼ਤਿ-ਸਾਲਾਹ ਦੀ ਬਾਣੀ । ਅਲਾਇ-ਉਚਾਰ ਕੇ, ਅਲਾਪ ਕੇ । ਦਿਸਈ—ਦਿੱਸਦਾ । ਲਵੈ—ਨੇੜੇ । ਲਵੈ ਲਾਉਣੇ—ਨੇੜੇ ਤੇੜੇ, ਇਰਦ-ਗਿਰਦ । ਲਵੈ ਨ ਲਾਇ—ਲਵੈ ਲਾਉਣੇ ਨਹੀਂ, ਨੇੜੇ ਤੇੜੇ ਦਾ ਨਹੀਂ, ਬਰਾਬਰੀ ਕਰਨ ਜੋਗਾ ਨਹੀਂ । ਹਲਤੁ—{ਅ´} ਇਹ ਲੋਕ । ਪਲਤੁ—{ਪਰ´} ਪਰ ਲੋਕ । ਸਵਾਰਿਓਨੁ—ਉਸ (ਪ੍ਰਭੂ) ਨੇ ਸਵਾਰ ਦਿੱਤਾ । ਦਿਤੀਅਨੁ—ਉਸ (ਪ੍ਰਭੂ) ਨੇ ਦਿੱਤੀ । ਜਾਇ—ਥਾਂ । ਤੇ—ਤੋਂ । ਰਖਿਅਨੁ—ਉਸ (ਹਰੀ) ਨੇ ਰੱਖ ਲਏ । ਧਾਇ—ਧਾਈ, ਭਟਕਣਾ । ਪਾਇ—ਪੈ ਕੇ । ਤਿਲੁ—ਰਤਾ ਭੀ । ਤਮਾਇ—ਤਮ੍ਹਾ, ਲਾਲਚ ।

**ਅਰਥ** :—(ਸਿਆਲੀ ਰੁੱਤ ਦੀ ਕਰੜੀ ਸਰਦੀ ਪਿੱਛੋਂ ਬਹਾਰ ਫਿਰਨ ਤੇ ਫੱਗਣ ਦੇ ਮਹੀਨੇ ਵਿਚ ਲੋਕ ਹੋਲੀਆਂ ਦੇ ਰੰਗ-ਤਮਾਸ਼ਿਆਂ ਦੀ ਰਾਹੀਂ ਖ਼ੁਸ਼ੀਆਂ ਮਨਾਂਦੇ ਹਨ, ਪਰ) ਫੱਗਣ ਵਿਚ (ਉਹਨਾਂ ਜੀਵ-ਇਸਤ੍ਰੀਆਂ ਦੇ ਅੰਦਰ) ਆਤਮਕ ਆਨੰਦ ਪੈਦਾ ਹੁੰਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਸੱਜਣ-ਹਰੀ ਪਰਤੱਖ ਆ ਵੱਸਦਾ ਹੈ, ਪਰਮਾਤਮਾ ਨਾਲ ਮਿਲਣ ਵਿਚ ਸਹਾਇਤਾ ਕਰਨ ਵਾਲੇ ਸੰਤ ਜਨ ਮਿਹਰ ਕਰ ਕੇ ਉਹਨਾਂ ਨੂੰ ਪ੍ਰਭੂ ਨਾਲ ਜੋੜ ਦੇਂਦੇ ਹਨ, ਉਹਨਾਂ ਦੀ ਹਿਰਦਾ-ਸੇਜ ਸੁੰਦਰ ਬਣ ਜਾਂਦੀ ਹੈ, ਉਹਨਾਂ ਨੂੰ ਸਾਰੇ ਹੀ ਸੁੱਖ ਪ੍ਰਾਪਤ ਹੋ ਜਾਂਦੇ ਹਨ, ਫਿਰ ਦੁੱਖਾਂ ਲਈ (ਉਹਨਾਂ ਦੇ ਹਿਰਦੇ ਵਿਚ) ਕਿਤੇ ਰਤਾ ਥਾਂ ਨਹੀਂ ਰਹਿ ਜਾਂਦੀ । ਉਹਨਾਂ ਵਡ-ਭਾਗਣ ਜੀਵ-ਇਸਤ੍ਰੀਆਂ ਦੀ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ, ਉਹਨਾਂ ਨੂੰ ਹਰੀ-ਪ੍ਰਭੂ ਖਸਮ ਮਿਲ ਪੈਂਦਾ ਹੈ, ਉਹ ਸਤ-ਸੰਗੀ ਸਹੇਲੀਆਂ ਨਾਲ ਰਲ ਕੇ ਗੋਵਿੰਦ ਦੀ ਸਿਫ਼ਤਿ-ਸਾਲਾਹ ਦੇ ਗੀਤ ਅਲਾਪ ਕੇ ਆਤਮਕ ਆਨੰਦ ਪੈਦਾ ਕਰਨ ਵਾਲੀ ਗੁਰਬਾਣੀ ਗਾਂਦੀਆਂ ਹਨ । ਪਰਮਾਤਮਾ ਵਰਗਾ ਕੋਈ ਹੋਰ, ਉਸ ਦੀ ਬਰਾਬਰੀ ਕਰ ਸਕਣ ਵਾਲਾ ਕੋਈ ਦੂਜਾ ਉਹਨਾਂ ਨੂੰ ਕਿਤੇ ਦਿੱਸਦਾ ਹੀ ਨਹੀਂ ।

ਉਸ ਪਰਮਾਤਮਾ ਨੇ (ਉਹਨਾਂ ਸਤ-ਸੰਗੀਆਂ ਦਾ) ਲੋਕ ਪਰਲੋਕ ਸਵਾਰ ਦਿੱਤਾ ਹੈ, ਉਹਨਾਂ ਨੂੰ (ਆਪਣੇ ਚਰਨਾਂ ਵਿਚ ਲਿਵ-ਲੀਨਤਾ ਵਾਲੀ) ਐਸੀ ਥਾਂ ਬਖ਼ਸ਼ੀ ਹੈ ਜੋ ਕਦੇ ਡੋਲਦੀ ਹੀ ਨਹੀਂ । ਪ੍ਰਭੂ ਨੇ ਸੰਸਾਰ-ਸਮੁੰਦਰ ਤੋਂ ਉਹਨਾਂ ਨੂੰ (ਹੱਥ ਦੇ ਕੇ) ਰੱਖ ਲਿਆ ਹੈ, ਜਨਮਾਂ ਦੇ ਗੇੜ ਵਿਚ ਮੁੜ ਉਹਨਾਂ ਦੀ ਦੌੜ ਭੱਜ ਨਹੀਂ ਹੁੰਦੀ ।

ਹੇ ਨਾਨਕ ! (ਆਖ—) ਸਾਡੀ ਇਕ ਜੀਭ ਹੈ, ਪ੍ਰਭੂ ਦੇ ਅਨੇਕਾਂ ਹੀ ਗੁਣ ਹਨ (ਅਸੀ ਉਹਨਾਂ ਨੂੰ ਬਿਆਨ ਕਰਨ ਜੋਗੇ ਨਹੀਂ ਹਾਂ, ਪਰ) ਜੇਹੜੇ ਜੀਵ ਉਸ ਦੀ ਚਰਨੀਂ ਪੈਂਦੇ ਹਨ (ਉਸ ਦਾ ਆਸਰਾ ਤੱਕਦੇ ਹਨ) ਉਹ (ਸੰਸਾਰ-ਸਮੁੰਦਰ ਤੋਂ) ਤਰ ਜਾਂਦੇ ਹਨ ।

ਫੱਗਣ ਦੇ ਮਹੀਨੇ ਵਿਚ (ਹੋਲੀਆਂ ਆਦਿਕ ਵਿਚੋਂ ਅਨੰਦ ਲੱਭਣ ਦੇ ਥਾਂ) ਸਦਾ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਜਿਸ ਨੂੰ (ਆਪਣੀ ਵਡਿਆਈ ਕਰਾਣ ਦਾ) ਰਤਾ ਭਰ ਭੀ ਲਾਲਚ ਨਹੀਂ ਹੈ (ਇਸ ਵਿਚ ਸਾਡਾ ਹੀ ਭਲਾ ਹੈ) ।੧੩

**ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ, ਦਰਗਹਿ ਸਚਿ ਖਰੇ ॥ ਸਰਬ ਸੁਖਾ ਨਿਧਿ ਚਰਣ ਹਰਿ, ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ, ਬਿਖਿਆ ਨਾਹਿ ਜਰੇ ॥ ਕੂੜ ਗਏ, ਦੁਬਿਧਾ ਨਸੀ, ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ, ਮਨ ਅੰਦਰਿ ਏਕੁ ਧਰੇ ॥ ਮਾਹ ਦਿਵਸ ਮੂਰਤ ਭਲੇ, ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥ {ਪੰਨਾ ੧੩੬}**

**ਪਦ ਅਰਥ** :—ਜਿਨਿ—ਜਿਸ (ਮਨੁੱਖ) ਨੇ । ਸਰੇ—ਨੇਪਰੇ ਚੜ੍ਹ ਜਾਂਦੇ ਹਨ । ਖਰੇ—ਸੁਰਖ਼ਰੂ । ਦਰਗਹ ਸਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹਜ਼ੂਰੀ ਵਿਚ । ਨਿਧਿ—ਖ਼ਜ਼ਾਨਾ । ਭਉਜਲੁ—ਸੰਸਾਰ-ਸਮੁੰਦਰ । ਬਿਖਮੁ—ਔਖਾ । ਤਿਨ—ਉਹਨਾਂ (ਬੰਦਿਆਂ) ਨੇ । ਬਿਖਿਆ—ਮਾਇਆ । ਜਰੇ—ਸੜਦੇ । ਕੂੜ—ਵਿਅਰਥ ਝੂਠੇ ਲਾਲਚ । ਦੁਬਿਧਾ—ਦੁਚਿੱਤਾ-ਪਨ, ਮਨ ਦੀ ਭਟਕਣਾ । ਸਚਿ—ਸੱਚੇ ਪ੍ਰਭੂ ਵਿਚ । ਭਰੇ—ਟਿਕੇ ਰਹਿੰਦੇ ਹਨ । ਧਰੇ—ਧਰਿ, ਧਰ ਕੇ । ਮਾਹ—ਮਹੀਨੇ । ਦਿਵਸ—ਦਿਹਾੜੇ । ਮੂਰਤ—ਮੁਹੂਰਤ । ਜਿਨ ਕਉ—ਜਿਨ੍ਹਾਂ ਉੱਤੇ । ਹਰੇ—ਹੇ ਹਰੀ ।

**ਅਰਥ** :—ਜਿਸ ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਜਪਿਆ ਹੈ, ਉਹਨਾਂ ਦੇ ਸਾਰੇ ਕਾਰਜ ਸਫਲ ਹੋ ਜਾਂਦੇ ਹਨ, ਜਿਨ੍ਹਾਂ ਨੇ ਪ੍ਰਭੂ ਨੂੰ ਪੂਰੇ ਗੁਰੂ ਨੂੰ ਆਰਾਧਿਆ ਹੈ, ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹਜ਼ੂਰੀ ਵਿਚ ਸੁਰਖ਼ਰੂ ਹੁੰਦੇ ਹਨ । ਪ੍ਰਭੂ ਦੇ ਚਰਨ ਹੀ ਸਾਰੇ ਸੁੱਖਾਂ ਦਾ ਖ਼ਜ਼ਾਨਾ ਹਨ, (ਜਿਹੜੇ ਜੀਵ ਚਰਨੀਂ ਲੱਗਦੇ ਹਨ,

ਉਹ) ਐਥੇ ਸੰਸਾਰ-ਸਮੁੰਦਰ ਵਿਚੋਂ (ਸਹੀ-ਸਲਾਮਤ) ਪਾਰ ਲੰਘ ਜਾਂਦੇ ਹਨ, ਉਹਨਾਂ ਨੂੰ ਪ੍ਰਭੂ ਦਾ ਪਿਆਰ ਪ੍ਰਭੂ ਦੀ ਭਗਤੀ ਪ੍ਰਾਪਤ ਹੁੰਦੀ ਹੈ, ਮਾਇਆ ਦੀ ਤ੍ਰਿਸ਼ਨਾ-ਅੱਗ ਵਿਚ ਉਹ ਨਹੀਂ ਸੜਦੇ । ਉਹਨਾਂ ਦੇ ਵਿਅਰਥ ਝੂਠੇ ਲਾਲਚ ਖ਼ਤਮ ਹੋ ਜਾਂਦੇ ਹਨ, ਉਹਨਾਂ ਦੇ ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ, ਉਹ ਮੁਕੰਮਲ ਤੌਰ ਤੇ ਸਦਾ-ਥਿਰ ਹਰੀ ਵਿਚ ਟਿਕੇ ਰਹਿੰਦੇ ਹਨ, ਉਹ ਆਪਣੇ ਮਨ ਵਿਚ ਇਕੋ ਪਰਮ ਜੋਤਿ ਪਰਮਾਤਮਾ ਨੂੰ ਵਸਾ ਕੇ ਸਦਾ ਉਸ ਨੂੰ ਸਿਮਰਦੇ ਹਨ ।

ਜਿਨ੍ਹਾਂ ਉੱਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ (ਆਪਣੇ ਨਾਮ ਦੀ ਦਾਤਿ ਦੇਂਦਾ ਹੈ) ਉਹਨਾਂ ਵਾਸਤੇ ਸਾਰੇ ਮਹੀਨੇ ਸਾਰੇ ਦਿਹਾੜੇ ਸਾਰੇ ਹੀ ਮੁਹੂਰਤ ਸੁਲੱਖਣੇ ਹਨ (ਸੰਗ੍ਰਾਂਦ ਆਦਿਕ ਦੀ ਪਵਿਤ੍ਰਤਾ ਦੇ ਭਰਮ-ਭੁਲੇਖੇ ਉਹਨਾਂ ਨੂੰ ਨਹੀਂ ਪੈਂਦੇ) । ਹੇ ਹਰੀ ! (ਮੇਰੇ ਉੱਤੇ) ਮਿਹਰ ਕਰ, ਮੈਂ ਨਾਨਕ (ਤੇਰੇ ਦਰ ਤੋਂ ਤੇਰੇ) ਦੀਦਾਰ ਦੀ ਦਾਤਿ ਮੰਗਦਾ ਹਾਂ ।੧੪।

## ਮਾਝ ਮਹਲਾ ੫ ਦਿਨ ਰੈਣਿ

### ੴ ਸਤਿਗੁਰ ਪ੍ਰਸਾਦਿ ॥

**ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥ ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥ ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥ ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥ ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ ॥ ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ ॥ ਹਰਿ ਤੁਧ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥ ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥੧॥ {ਪੰਨਾ ੧੩੬}**

**ਪਦ ਅਰਥ** :—ਰੈਣਿ—{ਰਜਨਿ, ਰਅਣਿ} ਰਾਤ । ਸੇਵੀ—ਸੇਵੀਂ, ਮੈਂ ਸੇਵਾਂ । ਸਿਮਰੀ—ਸਿਮਰੀਂ, ਮੈਂ ਸਿਮਰਾਂ । ਸਭਿ—ਸਾਰੇ । ਆਪੁ—ਆਪਾ-ਭਾਵ । ਮੁਖਿ—ਮੂੰਹ ਨਾਲ । ਬੋਲੀ—ਬੋਲੀਂ, ਮੈਂ ਬੋਲਾਂ । ਵੈਣ—{ਵਚਨ, ਵਅਣ} ਬੋਲ । ਜਨਮ ਜਨਮ ਕਾ—ਕਈ ਜਨਮਾਂ ਦਾ । ਸੈਣ—ਸੱਜਣ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਜੋ ਜੀਅ—ਜੇਹੜੇ ਜੀਵ । ਸੁਖਿ—ਸੁਖ ਨਾਲ । ਭੈਣ—ਹੇ ਭੈਣ ! {"ਡਣੁਹ} । ਚੈਨੁ—ਸ਼ਾਂਤੀ । ਗੈਣ—{ਣਣੁ} ਆਕਾਸ਼ । ਆਪ ਕਮਾਣੈ—ਆਪਣੇ ਕੀਤੇ ਕਰਮਾਂ ਅਨੁਸਾਰ । ਕਾਹੂ—ਕਿਸੇ (ਹੋਰ) ਨੂੰ । ਪ੍ਰਭ—ਹੇ ਪ੍ਰਭੂ ! ਕਰਣ ਕਰੇਣ—ਕਰਨ ਕਰਾਵਨ ਜੋਗਾ । ਹਰਿ—ਹੇ ਹਰੀ ! ਖਾਕੂ—ਖ਼ਾਕ ਵਿਚ {ਲਫ਼ਜ਼ 'ਖਾਕੁ' ਤੋਂ 'ਖਾਕੂ' । ਵੇਖੋ 'ਗੁਰਬਾਣੀ ਵਿਆਕਰਣ} । ਕਹੀਐ—(ਅਸੀ ਜੀਵ) ਆਖੀਏ । ਵੈਣ—ਬਚਨ, ਤਰਲੇ, ਬੇਨਤੀਆਂ । ਸੁਰਜਨੁ—ਉੱਤਮ ਪੁਰਖ । ਦੇਖਾ—ਦੇਖਾਂ, ਮੈਂ ਵੇਖਾਂ ।੧।

**ਅਰਥ** :—(ਹੇ ਭੈਣ ! ਪ੍ਰਭੂ ਮਿਹਰ ਕਰੇ) ਮੈਂ ਆਪਣੇ ਗੁਰੂ ਦੀ ਸਰਨ ਪਵਾਂ, ਤੇ ਮੈਂ ਆਪਣੀ ਜ਼ਿੰਦਗੀ ਦੇ ਸਾਰੇ ਦਿਨ ਤੇ ਸਾਰੀਆਂ ਰਾਤਾਂ ਪਰਮਾਤਮਾ ਦਾ ਸਿਮਰਨ ਕਰਦੀ ਰਹਾਂ । ਆਪਾ-ਭਾਵ ਤਿਆਗ ਕੇ (ਹਉਮੈ ਅਹੰਕਾਰ ਛੱਡ ਕੇ) ਮੈਂ ਗੁਰੂ ਦੀ ਸਰਨ ਪਵਾਂ ਤੇ ਮੂੰਹ ਨਾਲ (ਉਸ ਅੱਗੇ ਇਹ) ਮਿੱਠੇ ਬੋਲ ਬੋਲਾਂ (ਕਿ ਹੇ ਸਤਿਗੁਰੂ !) ਮੈਨੂੰ ਸੱਜਣ ਪ੍ਰਭੂ ਮਿਲਾ ਦੇਹ, ਮੇਰਾ ਮਨ ਕਈ ਜਨਮਾਂ ਦਾ ਉਸ ਤੋਂ ਵਿੱਛੁੜਿਆ ਹੋਇਆ ਹੈ ।

ਹੇ ਭੈਣ ! ਜੇਹੜੇ ਜੀਵ ਪਰਮਾਤਮਾ ਤੋਂ ਵਿੱਛੁੜੇ ਰਹਿੰਦੇ ਹਨ ਉਹ ਸੁਖ ਨਾਲ ਨਹੀਂ ਵੱਸ ਸਕਦੇ । ਮੈਂ ਸਾਰੇ (ਧਰਤੀ) ਆਕਾਸ਼ ਖੋਜ ਕੇ ਵੇਖ ਲਿਆ ਹੈ ਕਿ ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਆਤਮਕ ਸੁਖ ਨਹੀਂ ਮਿਲ ਸਕਦਾ ।

(ਹੇ ਭੈਣ !) ਮੈਂ ਆਪਣੇ ਕੀਤੇ ਕਰਮਾਂ ਅਨੁਸਾਰ (ਪ੍ਰਭੂ-ਪਤੀ ਤੋਂ) ਵਿੱਛੁੜੀ ਹੋਈ ਹਾਂ (ਇਸ ਬਾਰੇ) ਮੈਂ ਕਿਸੇ ਹੋਰ ਨੂੰ ਦੋਸ਼ ਨਹੀਂ ਦੇ ਸਕਦੀ ।

ਹੇ ਪ੍ਰਭੂ ! ਮਿਹਰ ਕਰ, ਮੇਰੀ ਰੱਖਿਆ ਕਰ, ਤੈਥੋਂ ਬਿਨਾ ਹੋਰ ਕੋਈ ਕੁਝ ਕਰਨ ਕਰਾਵਨ ਦੀ ਸਮਰੱਥਾ ਨਹੀਂ ਰੱਖਦਾ । ਹੇ ਹਰੀ ! ਤੇਰੇ ਮਿਲਾਪ ਤੋਂ ਬਿਨਾ ਮਿੱਟੀ ਵਿਚ ਰੁਲ ਜਾਈਦਾ ਹੈ । (ਇਸ ਦੁੱਖ ਦੇ) ਕੀਰਨੇ ਹੋਰ ਕਿਸ ਨੂੰ ਦੱਸੀਏ ?

(ਹੇ ਭੈਣ !) ਨਾਨਕ ਦੀ ਇਹ ਬੇਨਤੀ ਹੈ ਕਿ ਮੈਂ ਕਿਸੇ ਤਰ੍ਹਾਂ ਆਪਣੀ ਅੱਖੀਂ ਉਸ ਉੱਤਮ ਪੁਰਖ ਪਰਮਾਤਮਾ ਦਾ ਦਰਸਨ ਕਰਾਂ ।੧।

**ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ ॥ ਮਰਣਿ ਜੀਵਣਿ ਅਰਾਧਣਾ ਸਭਨਾ ਕਾ ਆਧਾਰੁ ॥ ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥ ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥ ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥ ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥ ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥ ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥ ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥ ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੨॥ {ਪੰਨਾ ੧੩੭}**

**ਪਦ ਅਰਥ** :—ਜੀਅ ਕੀ—ਜਿੰਦ ਦੀ । ਬਿਰਥਾ—{ॱਯਥਾ} ਪੀੜਾ । ਸੰਮ੍ਰਿਥ—{ਸਮਥ.ਲ} ਹਰੇਕ ਕਿਸਮ ਦੀ ਤਾਕਤ ਰੱਖਣ ਵਾਲਾ । ਪੁਰਖੁ—ਸਭ ਵਿਚ ਵਿਆਪਕ । ਮਰਣਿ ਜੀਵਣਿ—ਸਾਰੀ ਉਮਰ । ਆਧਾਰੁ—ਆਸਰਾ । ਸਸੁਰੈ—ਸਹੁਰੇ ਘਰ ਵਿਚ, ਪਰਲੋਕ ਵਿਚ । ਪੇਈਐ—ਪੇਕੇ ਘਰ ਵਿਚ, ਇਸ ਲੋਕ ਵਿਚ । ਜਿਸੁ—ਜਿਸ (ਕੰਤ) ਦਾ । ਅਗਾਧਿ ਬੋਧ—ਜਿਸ ਦਾ ਬੋਧ ਅਗਾਧ ਹੈ, ਅਥਾਹ ਗਿਆਨ ਦਾ ਮਾਲਕ । ਛਾਰੁ—ਸੁਆਹ, ਚਰਨ-ਧੂੜ । ਦੈਆਲ—{ਨ;ਕ ਵਕੇ;} ਦਇਆ ਦਾ ਘਰ । ਆਦਿ ਜੁਗਾਦੀ—ਮੁੱਢ ਤੋਂ ਹੀ । ਸੁਮਾਰੁ—ਗਿਣਤੀ, ਅੰਦਾਜ਼ਾ । ਤਿਨ ਕੈ—ਉਹਨਾਂ ਤੋਂ । ਸਦ—ਸਦਾ ।੨।

**ਅਰਥ** :—ਪਰਮਾਤਮਾ ਸਭ ਤਾਕਤਾਂ ਦਾ ਮਾਲਕ ਹੈ, ਸਭ ਵਿਚ ਵਿਆਪਕ ਹੈ ਤੇ ਬੇਅੰਤ ਹੈ, ਉਹੀ ਜਿੰਦ ਦਾ ਦੁਖ-ਦਰਦ ਸੁਣਦਾ ਹੈ । ਸਾਰੀ ਹੀ ਉਮਰ ਉਸਦਾ ਆਰਾਧਨ ਕਰਨਾ ਚਾਹੀਦਾ ਹੈ, ਉਹ ਸਭ ਜੀਵਾਂ ਦਾ ਆਸਰਾ-ਪਰਨਾ ਹੈ । (ਸ੍ਰਿਸ਼ਟੀ ਦੇ ਬੇਅੰਤ ਹੀ ਜੀਵ) ਜਿਸ ਪ੍ਰਭੂ-ਪਤੀ ਦਾ (ਬੇਅੰਤ) ਵੱਡਾ ਪਰਵਾਰ ਹੈ, ਜੀਵ-ਇਸਤ੍ਰੀ ਲੋਕ ਪਰਲੋਕ ਵਿਚ ਉਸੇ ਦੇ ਆਸਰੇ ਹੀ ਰਹਿ ਸਕਦੀ ਹੈ । ਉਹ ਪਰਮਾਤਮਾ (ਆਤਮਾ ਉਡਾਰੀਆਂ ਵਿਚ ਸਭ ਤੋਂ) ਉੱਚਾ ਹੈ, ਅਪਹੁੰਚ ਹੈ, ਅਥਾਹ ਗਿਆਨ ਦਾ ਮਾਲਕ ਹੈ, ਉਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।

ਉਹੀ ਸੇਵਾ ਉਸ ਪ੍ਰਭੂ ਨੂੰ ਪਸੰਦ ਆਉਂਦੀ ਹੈ, ਜੇਹੜੀ ਉਸਦੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣ ਕੇ ਕੀਤੀ ਜਾਏ, ਉਹ ਗਰੀਬਾਂ ਦਾ ਖਸਮ-ਸਹਾਰਾ ਹੈ, ਉਹ ਵਿਕਾਰਾਂ ਵਿਚ ਡਿੱਗੇ ਜੀਵਾਂ ਨੂੰ ਬਚਾਣ ਵਾਲਾ ਹੈ । ਉਹ ਕਰਤਾਰ ਸ਼ੁਰੂ ਤੋਂ ਹੀ (ਜੀਵਾਂ) ਦੀ ਰੱਖਿਆ ਕਰਦਾ ਆ ਰਿਹਾ ਹੈ, ਉਸ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ । ਕੋਈ ਜੀਵ ਉਸ ਦਾ ਮੁੱਲ ਨਹੀਂ ਪਾ ਸਕਦਾ, ਕੋਈ ਜੀਵ ਉਸਦੀ ਹਸਤੀ ਦਾ ਅੰਦਾਜ਼ਾ ਨਹੀਂ ਲਾ ਸਕਦਾ । ਹੇ ਨਾਨਕ ! ਉਹ ਪ੍ਰਭੂ ਜੀ ਹਰੇਕ ਜੀਵ ਦੇ ਮਨ ਵਿਚ ਤਨ ਵਿਚ ਮੌਜੂਦ ਹਨ । ਉਸ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ।

ਮੈਂ ਉਹਨਾਂ ਬੰਦਿਆਂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜੇਹੜੇ ਦਿਨ ਰਾਤ ਪ੍ਰਭੂ ਦਾ ਸਿਮਰਨ ਕਰਦੇ ਰਹਿੰਦੇ ਹਨ।੨।

**ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥ ਜੀਉ ਪਿੰਡੁ ਜਿਨਿ ਸਾਜਿਆ ਕਰਿਕਿਰਪਾ ਦਿਤੀਨੁ ਜਿੰਦੁ ॥ ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥ ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ ॥ ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ ॥ ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥ ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥ ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥ {ਪੰਨਾ ੧੩੭}**

**ਪਦ ਅਰਥ** :—ਅਰਾਧਨਿ—ਆਰਾਧਦੇ ਹਨ । ਸਦ—ਸਦਾ । ਬਖਸਿੰਦੁ—ਬਖਸ਼ਣ ਵਾਲਾ । ਜੀਉ—ਜਿੰਦ, ਜੀਵਾਤਮਾ । ਪਿੰਡੁ—ਸਰੀਰ । ਜਿਨਿ—ਜਿਸ (ਪਰਮਾਤਮਾ) ਨੇ । ਦਿਤੀਨੁ—ਦਿਤੀ ਉਨਿ, ਉਸ ਨੇ ਦਿੱਤੀ ਹੈ । ਜਪੀਐ—ਜਪਣਾ ਚਾਹੀਦਾ ਹੈ । ਮੰਤੁ—ਮੰਤਰ, ਜਾਪ । ਮਨਿ—ਮਨ ਵਿਚ । ਨਰਾਇਣੋ—ਨਰਾਇਣੁ । ਭਗਵੰਤੁ—ਭਾਗਾਂ ਵਾਲਾ । ਜੀਅ ਕੀ—ਜਿੰਦ ਦੀ । ਲੋਚਾ—ਤਾਂਘ । ਦੋਖ—ਪਾਪ । ਹੰਤੁ—ਨਾਸ ਹੋ ਜਾਂਦੇ ਹਨ । ਹਰਿਆ—ਆਤਮਕ ਜੀਵਨ ਵਾਲਾ (ਜਿਵੇਂ ਸੁੱਕਾ ਹੋਇਆ ਰੁੱਖ ਪਾਣੀ ਨਾਲ ਹਰਾ ਹੋ ਜਾਂਦਾ ਹੈ, ਜਿਉ ਪੈਂਦਾ ਹੈ) ।੩।

**ਅਰਥ** :—ਜਿਸ (ਪਰਮਾਤਮਾ) ਨੇ (ਸਭ ਜੀਵਾਂ ਦੀ) ਜਿੰਦ ਸਾਜੀ ਹੈ (ਸਭ ਦਾ) ਸਰੀਰ ਪੈਦਾ ਕੀਤਾ ਹੈ, ਮਿਹਰ ਕਰ ਕੇ (ਸਭ ਨੂੰ) ਜਿੰਦ ਦਿੱਤੀ ਹੈ, ਜੋ ਸਭ ਜੀਵਾਂ ਉੱਤੇ ਬਖ਼ਸ਼ਸ਼ਾਂ ਕਰਨ ਵਾਲਾ ਹੈ, ਜਿਸ ਨੂੰ ਸੰਤ ਜਨ ਸਦਾ ਹੀ ਆਰਾਧਦੇ ਹਨ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਸਿਮਰਨ ਕਰਨਾ ਚਾਹੀਦਾ ਹੈ ਉਸ ਦਾ ਪਵਿਤ੍ਰ ਜਾਪ ਜਪਣਾ ਚਾਹੀਦਾ ਹੈ । ਉਹ ਪਰਮਾਤਮਾ ਸਭ ਤੋਂ ਵਡਾ ਮਾਲਕ (ਈਸ਼ਰ) ਹੈ, ਉਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।

ਜਿਸ ਮਨੁੱਖ ਨੂੰ ਨਾਹ ਦਿਨੇ ਨਾਹ ਰਾਤ ਕਿਸੇ ਵੇਲੇ ਭੀ ਪਰਮਾਤਮਾ ਨਹੀਂ ਭੁਲਦਾ ਉਸ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਉਹ ਮਨੁੱਖ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ (ਜਿਵੇਂ ਪਾਣੀ ਖੁਣੋਂ ਸੁੱਕ ਰਿਹਾ ਰੁੱਖ ਪਾਣੀ ਨਾਲ ਹਰਾ ਹੋ ਜਾਂਦਾ ਹੈ) ।੩।

**ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ ॥ ਹਰਿ ਓਟ ਗਹੀ ਮਨ ਅੰਤਰੈ ਜਪਿ ਜਪਿ ਜੀਵਾਂ ਨਾਉ ॥ ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ ॥ ਜਿਉ ਤੂ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ ॥ ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥ ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥ ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥ ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹ ਸੁਆਉ ॥ ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥੧॥ {ਪੰਨਾ ੧੩੭}**

**ਪਦ ਅਰਥ** :—ਪੂਰਣੋ—ਪੂਰਣੁ । ਕਲਾ—ਸ਼ਕਤੀ । ਸਰਬ ਕਲਾ ਪੂਰਣੋ—ਸਾਰੀਆਂ ਸ਼ਕਤੀਆਂ ਨਾਲ ਭਰਪੂਰ । ਪ੍ਰਭੂ—ਹੇ ਪ੍ਰਭੂ ! ਮੰਞੁ—ਮੇਰਾ । ਥਾਉ—ਥਾਂ, ਆਸਰਾ । ਹਰੀ—ਹੇ ਹਰੀ ! ਓਟ—ਸਹਾਰਾ, ਆਸਰਾ । ਗਹੀ—ਫੜੀ । ਜੀਵਾਂ—ਮੈਂ ਜੀਊਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । ਪ੍ਰਭ—ਹੇ ਪ੍ਰਭੂ ! ਸਮਾਉ—ਸਮਾਉਂ, ਮੈਂ ਸਮਾਇਆ ਰਹਾਂ । ਮਿਲਿ—ਮਿਲਿ ਕੇ । ਸਾਧੂ—ਗੁਰੂ । ਜਾਇ ਥਾਂ । ਅਗਿਆਨ ਬਿਨਾਸਨ—ਹੇ ਅਗਿਆਨ ਨਾਸ ਕਰਨ ਵਾਲੇ ! ਤਮ ਹਰਨ—ਹੇ ਹਨੇਰਾ ਦੂਰ ਕਰਨ ਵਾਲੇ ! ਅਮਾਉ—ਅਮਾਪ, ਅਮਿੱਤ । ਹਰਿ—ਹੇ ਹਰੀ ! ਸੁਆਉ—ਸੁਆਰਥ, ਮਨੋਰਥ । ਤਿਤੁ—ਉਸ ਵਿਚ । ਦਿਨਿ—ਦਿਨ ਵਿਚ । ਤਿਤ ਦਿਨਿ—ਉਸ ਦਿਨ ਵਿਚ । ਹਰਿ—ਹੇ ਹਰੀ ! ਪਰਸੀ—ਪਰਸੀਂ, ਮੈਂ ਛੂਹਾਂ । ਪਾਉ—ਪੈਰ ।੪।

**ਅਰਥ** :—ਹੇ ਪ੍ਰਭੂ ! ਤੂੰ ਸਾਰੀਆਂ ਸ਼ਕਤੀਆਂ ਨਾਲ ਭਰਪੂਰ ਹੈਂ, ਮੈਂ ਨਿਮਾਣੀ ਦਾ ਤੂੰ ਆਸਰਾ ਹੈਂ । ਹੇ ਹਰੀ ! ਮੈਂ ਆਪਣੇ ਮਨ ਵਿਚ ਤੇਰੀ ਓਟ ਲਈ ਹੈ, ਤੇਰਾ ਨਾਮ ਜਪ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ ।

ਹੇ ਪ੍ਰਭੂ ! ਆਪਣੀ ਮਿਹਰ ਕਰ ਮੈਂ ਤੇਰੇ ਸੰਤ ਜਨਾਂ ਦੀ ਚਰਨ-ਧੂੜ ਵਿਚ ਸਮਾਇਆ ਰਹਾਂ । ਜਿਸ ਹਾਲ ਵਿਚ ਤੂੰ ਮੈਨੂੰ ਰੱਖਦਾ ਹੈਂ ਮੈਂ (ਖ਼ੁਸ਼ੀ ਨਾਲ) ਉਸੇ ਹਾਲ ਵਿਚ ਰਹਿੰਦਾ ਹਾਂ, ਜੋ ਕੁਝ ਤੂੰ ਮੈਨੂੰ ਦੇਂਦਾ ਹੈਂ ਉਹੀ ਮੈਂ ਪਹਿਨਦਾ ਹਾਂ ਉਹੀ ਮੈਂ ਖਾਂਦਾ ਹਾਂ ।

ਹੇ ਪ੍ਰਭੂ ! ਮੇਰੇ ਪਾਸੋਂ ਉਹੀ ਉੱਦਮ ਕਰਾ (ਜਿਸ ਦੀ ਬਰਕਤਿ ਨਾਲ) ਮੈਂ ਗੁਰੂ ਨੂੰ ਮਿਲ ਕੇ ਤੇਰੇ ਗੁਣ ਗਾਂਦਾ ਰਹਾਂ । (ਤੈਥੋਂ ਬਿਨਾ) ਮੈਨੂੰ ਹੋਰ ਕੋਈ ਥਾਂ ਨਹੀਂ ਸੁੱਝਦੀ । ਤੈਥੋਂ ਬਿਨਾ ਮੈਂ ਹੋਰ ਕਿਸ ਦੇ ਅੱਗੇ ਫਰਿਆਦ ਕਰਾਂ ?

ਹੇ ਅਗਿਆਨਤਾ ਦਾ ਨਾਸ ਕਰਨ ਵਾਲੇ ਹਰੀ ! ਹੇ (ਮੋਹ ਦਾ) ਹਨੇਰਾ ਦੂਰ ਕਰਨ ਵਾਲੇ ਹਰੀ ! ਹੇ (ਸਭ ਤੋਂ) ਉੱਚੇ ! ਹੇ ਅਪਹੁੰਚ ! ਹੇ ਅਮਿੱਤ ਹਰੀ ! ਨਾਨਕ ਦਾ ਇਹ ਮਨੋਰਥ ਹੈ ਕਿ (ਨਾਨਕ ਦੇ) ਵਿੱਛੁੜੇ ਹੋਏ ਮਨ ਨੂੰ (ਆਪਣੇ ਚਰਨਾਂ ਵਿਚ ਮਿਲਾ ਲੈ । ਹੇ ਹਰੀ ! (ਮੈਨੂੰ ਨਾਨਕ ਨੂੰ) ਉਸ ਦਿਨ ਸਾਰੇ ਹੀ ਸੁਖ (ਪ੍ਰਾਪਤ ਹੋ ਜਾਂਦੇ ਹਨ) ਜਦੋਂ ਮੈਂ ਗੁਰੂ ਦੇ ਚਰਨ ਛੁੰਹਦਾ ਹਾਂ ।੪।੧।

## ਮਾਝ ਕੀ ਵਾਰ ਮਹਲਾ ੧

**ਪਉੜੀ-ਵਾਰ ਭਾਵ :—**

(੧) ਇਸ ਬਹੁ-ਰੰਗੀ ਜਗਤ ਵਿਚ ਜੀਵ 'ਨਾਮ' ਤੋਂ ਬਿਨਾ ਦੁਖੀ ਹੋ ਰਿਹਾ ਹੈ ।

(੨) ਬਹੁ-ਰੰਗੀ ਪਦਾਰਥਾਂ ਦੇ ਮੋਹ ਵਿਚ ਜੀਵ ਕਰਤਾਰ ਨੂੰ ਭੁੱਲ ਜਾਂਦਾ ਹੈ ਤੇ ਇਸ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਭੜਕਦੀ ਹੈ ।

(੩) ਇਹ ਬਹੁ-ਰੰਗੀ ਜਗਤ ਹੈ ਤਾਂ ਪ੍ਰਭੂ ਆਪਣਾ ਸਰੂਪ, ਪਰ ਹਉਮੈ ਅਹੰਕਾਰ ਤੇ ਲੋਭ ਦੇ ਕਾਰਣ ਜੀਵ ਨੂੰ ਇਸ ਅਸਲੀਅਤ ਦੀ ਸਮਝ ਨਹੀਂ ਪੈਂਦੀ ।

(੪) ਮੂਰਖ ਪਰਾਈ ਵਸਤ ਨੂੰ ਆਪਣੀ ਜਾਣ ਕੇ ਭੋਗਾਂ ਵਿਚ ਪ੍ਰਵਿਰਤ ਹੁੰਦਾ ਹੈ ਤੇ ਦੁੱਖ ਉਠਾਂਦਾ ਹੈ ।

(੫) ਜਿਤਨਾ ਚਿਰ ਜੀਵ ਦੇ ਅੰਦਰ ਤ੍ਰਿਸ਼ਨਾ ਦਾ ਭਾਂਬੜ ਮਚਿਆ ਪਿਆ ਹੈ, ਤਦ ਤਕ ਜੰਗਲ ਵਿਚ ਭੀ ਜਾ ਡੇਰਾ ਲਾਇਆਂ ਸ਼ਾਂਤੀ ਨਹੀਂ ਮਿਲਦੀ ।

(੬) ਵਿੱਦਿਆ ਪ੍ਰਾਪਤ ਕਰ ਕੇ ਆਗੂ-ਪ੍ਰਚਾਰਕ ਬਣਿਆਂ ਭੀ ਜੀਵ ਦਾ ਆਪਣਾ ਕੁਝ ਨਹੀਂ ਸਉਰਦਾ । ਮੂਰਖ ਦਾ ਮੂਰਖ ਹੀ ਰਹਿੰਦਾ ਹੈ ।

(੭) ਜਦ ਤਕ ਜੀਵ ਕੱਚ ਦਾ ਵਪਾਰੀ ਹੈ ਜਦ ਤਕ ਮਾਇਆ ਵਿਚ ਫਸਿਆ ਹੋਇਆ ਹੈ ਤਦ ਤਾਈਂ ਇਹ ਕੰਗਾਲ ਹੀ ਹੈ ਦੁਖੀ ਹੈ ।

(੮) ਮੂਰਖ ਇਸ ਬਾਗ਼ ਮਿਲਖ ਘਰ ਬਾਰ ਨੂੰ 'ਆਪਣਾ' ਸਮਝਦਾ ਹੈ, ਇਹ 'ਅਪਣੱਤ' ਹੀ ਇਸ ਦੇ ਦੁੱਖਾਂ ਦਾ ਮੂਲ ਹੈ ।

(੯) 'ਅਪਣੱਤ' ਵਿਚ ਪੈ ਕੇ ਜੀਵ 'ਆਪੇ' ਨੂੰ ਨਹੀਂ ਪਛਾਣਦਾ, ਮਾਇਕ ਪਦਾਰਥਾਂ ਦੇ ਮੋਹ ਵਿਚ ਦੀਵਾਨਾ ਜਿਹਾ ਹੈ ਤੇ ਖਪਦਾ ਦੋਖੀ ਹੁੰਦਾ ਹੈ ।

(੧੦) ਬਹੁ-ਰੰਗੀ ਪਦਾਰਥਾਂ ਦੇ ਭੋਗ ਮਹੁਰੇ-ਸਮਾਨ ਹਨ । ਜੋ ਭੀ ਇਹਨਾਂ ਵਿਚ ਵਸਿਆ, ਉਹੀ ਮਾਰਿਆ ਗਿਆ ਭਾਵੇਂ ਕਿਸੇ ਜਾਤਿ ਦਾ ਹੋਵੇ । 'ਜਾਤਿ' ਭੀ ਮਦਦ ਨਹੀਂ ਕਰਦੀ ।

(੧੧) ਬਹੁ-ਰੰਗੀ ਪਦਾਰਥਾਂ ਦੀਆਂ 'ਆਸਾਂ' ਬਣਾ ਬਣਾ ਕੇ ਜੀਵ ਮੌਤ ਨੂੰ ਭੀ ਭੁਲਾ ਦੇਂਦਾ ਹੈ, ਆਪਣੇ ਆਪ ਨੂੰ ਚੰਗਾ ਸਮਝਦਾ ਹੈ, ਲੂਣ-ਹਰਾਮੀ ਜੀਵ ਪ੍ਰਭੂ ਦੇ ਉਪਕਾਰ ਵਿਸਾਰ ਕੇ ਦੁਖੀ ਹੁੰਦਾ ਹੈ ।

(੧੨) ਜਦ ਤਕ ਜੀਵ ਦੇ ਅੰਦਰ 'ਮਾਇਆ' ਵਾਲਾ 'ਖੋਟ' ਹੈ ਤਦ ਤਕ ਇਹ ਰੱਬੀ ਦਰਗਾਹ ਤੋਂ ਦੂਰ ਹੈ । ਪਰ ਜਿਸ ਨੂੰ ਗੁਰੂ ਦੀ 'ਸਰਣ' ਪ੍ਰਾਪਤ ਹੋ ਜਾਏ ਉਹ ਖੋਟਿਓਂ ਖਰਾ ਹੋ ਜਾਂਦਾ ਹੈ ।

(੧੩) ਗੁਰੂ ਦੇ ਸਨਮੁਖ ਹੋਇਆਂ 'ਅਪਣੱਤ' ਦਾ ਨਾਸ ਹੁੰਦਾ ਹੈ, ਬਹੁ-ਰੰਗੀ ਪਦਾਰਥਾਂ ਦੇ ਥਾਂ ਜੀਵ ਕਰਤਾਰ ਨੂੰ ਸੱਚਾ ਸਾਥੀ ਸਮਝਣ ਲੱਗ ਪੈਂਦਾ ਹੈ ।

(੧੪) ਪਰ, ਗੁਰੂ ਦੇ ਸਨਮੁਖ ਤਾਂ ਹੀ ਹੋ ਸਕਦਾ ਹੈ ਜੇ ਪ੍ਰਭੂ ਦੀ ਮਿਹਰ ਹੋਵੇ । ਗੁਰੂ ਦੀ ਸਿੱਖਿਆ ਤੇ ਤੁਰ ਕੇ 'ਨਾਮ' ਸਿਮਰ ਕੇ 'ਆਪਾ' ਗਵਾਈਦਾ ਹੈ, ਇਸ ਤਰ੍ਹਾਂ ਪ੍ਰਭੂ ਵਿਚ ਜੁੜਿਆਂ ਸੁਖੀ ਹੋਈਦਾ ਹੈ ।

(੧੫) ਗੁਰੂ ਦੇ ਦੱਸੇ ਹੋਏ ਰਾਹ ਤੇ ਤੁਰਿਆਂ ਪ੍ਰਭੂ ਦਾ 'ਨਾਮ' ਪ੍ਰਾਪਤ ਹੁੰਦਾ ਹੈ ਤੇ ਪ੍ਰਭੂ ਵਿਚ ਲੀਨ ਹੋ ਜਾਈਦਾ ਹੈ ।

(੧੬) ਪਰ ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦੇ ਹਨ ਉਹ ਹਉਮੈ ਦੇ ਕਾਰਣ ਦੁਖੀ ਹੁੰਦੇ ਹਨ ।

(੧੭) 'ਨਾਮ' ਪੂਰੇ ਗੁਰੂ ਤੋਂ ਹੀ ਮਿਲਦਾ ਹੈ, ਪਰ, ਗੁਰੂ ਦਾ ਰਾਹ ਛੱਡ ਕੇ ਮਨ ਦੇ ਮਗਰ ਤੁਰਨ ਵਾਲੇ ਦੁਨੀਆ ਦੇ ਧੰਧਿਆਂ ਵਿਚ ਹੀ ਠੱਗੇ ਜਾਂਦੇ ਹਨ ਤੇ ਜ਼ਿੰਦਗੀ ਵਿਅਰਥ ਗੁਆ ਲੈਂਦੇ ਹਨ ।

(੧੮) ਆਤਮਾ ਲਈ 'ਭਾਉ'-ਰੂਪ 'ਭੋਜਨ' ਸਤਿਗੁਰੂ ਤੋਂ ਹੀ ਮਿਲਦਾ ਹੈ । ਗੁਰੂ ਨੇ ਤ੍ਰੁੱਠ ਕੇ ਜਿਸ ਨੂੰ ਇਹ ਦਾਤਿ ਦਿੱਤੀ, ਉਸ ਦਾ ਆਤਮਾ ਖਿੜਿਆ ਰਹਿੰਦਾ ਹੈ ।

(੧੯) ਜਗਤ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ; ਜਿਉਂ ਜਿਉਂ ਲਾਲਚ ਵਿਚ ਪ੍ਰਵਿਰਤ ਹੁੰਦਾ ਹੈ, ਇਹ ਅੱਗ ਹੋਰ ਭੜਕਦੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਇਹ ਬੁੱਝਦੀ ਹੈ ।

(੨੦) ਦੁਨੀਆ ਦੇ ਸਿਰ ਤੇ ਹਰ ਵੇਲੇ ਮੌਤ ਦਾ ਸਹਮ ਕਾਇਮ ਹੈ; ਦੁਨੀਆ ਦੇ ਪਦਾਰਥਾਂ ਦਾ ਸਾਥ ਨਿਭਦਾ ਨਹੀਂ ਸਾਥ ਨਿਭਦਾ ਨਹੀਂ, ਪਰ ਧੰਧਿਆਂ ਵਿਚ ਫਸਿਆ ਜੀਵ ਸਮਝਦਾ ਨਹੀਂ । ਇਹ ਸਮਝ ਸਤਿਗੁਰੂ ਦੀ ਮਿਹਰ ਨਾਲ ਹੀ ਆਉਂਦੀ ਹੈ ।

(੨੧) ਮਨੁੱਖ ਪਿਛਲੀਆਂ ਬਣੀਆਂ 'ਵਾਦੀਆਂ' ਦੇ ਆਸਰੇ ਤੁਰਦਾ ਹੈ, ਧਾਰਮਿਕ ਪੁਸਤਕਾਂ ਦੇ ਪਾਠ ਤੇ ਵਿਖਿਆਨ ਜਾਂ ਧਾਰਮਿਕ ਭੇਖ ਦੀ ਰਾਹੀਂ 'ਵਾਦੀਆਂ' ਦੀ ਲੀਹ ਵਿਚੋਂ ਨਿਕਲ ਕੇ 'ਨਾਮ' ਵਿਚ ਲੀਨ ਨਹੀਂ ਹੋ ਸਕੀਦਾ । ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸਿਫ਼ਤਿ-ਸਾਲਾਹ ਹੀ ਪ੍ਰਭੂ ਵਿਚ ਜੋੜਦੀ ਹੈ ।

(੨੨) ਜੋ ਮਨੁੱਖ ਗੁਰ-ਸ਼ਬਦ ਰਾਹੀਂ ਸਿਫ਼ਤਿ-ਸਾਲਾਹ ਕਰਦੇ ਹਨ, ਉਹ ਖਸਮ-ਪ੍ਰਭੂ ਦੇ ਨੇੜੇ ਹੋਣ ਕਰਕੇ ਸੋਹਣੇ ਲਗਦੇ ਹਨ, ਉਹਨਾਂ ਨਾਲ ਖਸਮ-ਪ੍ਰਭੂ ਪਿਆਰ ਕਰਦਾ ਹੈ ।

(੨੩) ਖਸਮ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਢਾਡੀ ਦਾ ਹਿਰਦਾ-ਕਉਲ ਖਿੜ ਜਾਂਦਾ ਹੈ, ਵਿਕਾਰ ਉਸ ਦੇ ਨੇੜੇ ਨਹੀਂ ਢੁਕਦੇ । ਇਹ ਸੱਚਾ ਰਸਤਾ ਉਸ ਨੂੰ ਗੁਰੂ ਤੋਂ ਮਿਲਦਾ ਹੈ ।

(੨੪) ਜਿਸ ਮਨੁੱਖ ਉਤੇ ਪ੍ਰਭੂ ਮਿਹਰ ਕਰੇ, ਉਸ ਨੂੰ ਸਤਿਗੁਰੂ ਦੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦਾ ਹੈ, ਉਸ ਨੂੰ ਅੰਦਰੋਂ ਹੀ 'ਨਾਮ'-ਰਤਨ ਲੱਭ ਪੈਂਦਾ ਹੈ, ਉਸ ਦੇ ਅੰਦਰ ਚਾਨਣ ਹੋ ਜਾਂਦਾ ਹੈ ।

(੨੫) ਜਿਸ ਉਤੇ ਗੁਰੂ ਤ੍ਰੁੱਠਦਾ ਹੈ ਉਸ ਨੂੰ 'ਨਾਮ' ਮਿਲਦਾ ਹੈ, ਕੋਈ ਚਿੰਤਾ ਝੋਰਾ ਜਾਂ ਮੌਤ ਦਾ ਡਰ ਉਸ ਨੂੰ ਪੋਹ ਨਹੀਂ ਸਕਦਾ ।

(੨੬) ਪ੍ਰਭੂ ਦੇ ਦਰ ਤੋਂ ਸਿਫ਼ਤਿ-ਸਾਲਾਹ ਦੀ ਦਾਤਿ ਹੀ ਮੰਗਣੀ ਚਾਹੀਦੀ ਹੈ । 'ਨਾਮ' ਦੀ ਦਾਤਿ ਜਿਨ੍ਹਾਂ ਨੂੰ ਮਿਲਦੀ ਹੈ ਉਹ ਪ੍ਰਭੂ ਦਾ ਰੂਪ ਹੋ ਜਾਂਦੇ ਹਨ ।

(੨੭) ਜਿਨ੍ਹਾਂ ਨੂੰ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ ਹੈ, ਸਿਫ਼ਤਿ ਹੀ ਉਹਨਾਂ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦੀ ਹੈ, ਸਿਫ਼ਤਿ-ਸਾਲਾਹ ਹੀ ਉਹਨਾਂ ਲਈ ਆਦਰ-ਸਤਕਾਰ ਹੈ ਕਿਉਂਕਿ ਸਿਫ਼ਤਿ ਦੀ ਰਾਹੀਂ ਉਹਨਾਂ ਨੂੰ ਸਿਫ਼ਤਾਂ ਦਾ ਮਾਲਕ ਮਿਲ ਪੈਂਦਾ ਹੈ ।

**ਸਮੁੱਚਾ ਭਾਵ :—**

(੧) ਇਹ ਬਹੁ-ਰੰਗੀ ਜਗਤ ਕਰਤਾਰ ਨੇ ਰਚਿਆ ਹੈ, ਤੇ ਕਰਤਾਰ ਦਾ ਰੂਪ ਹੈ । ਪਰ, ਜੀਵ ਇਸ ਦੇ ਮੋਹ ਵਿਚ ਤ੍ਰਿਸ਼ਨਾ-ਅਧੀਨ ਹੋ ਕੇ ਕਰਤਾਰ ਨੂੰ ਵਿਸਾਰ ਕੇ ਅਸਲੀਅਤ ਭੁੱਲ ਜਾਂਦਾ ਹੈ ਤੇ ਦੁਖੀ ਹੁੰਦਾ ਹੈ ।(੧ ਤੋਂ ੪)

(੨) ਇਸ ਤ੍ਰਿਸ਼ਨਾ ਦੇ ਭਾਂਬੜ ਤੋਂ ਬਚਣ ਲਈ ਨਾਹ ਜੰਗਲ ਵਿਚ ਡੇਰਾ, ਨਾਹ ਵਿੱਦਿਆ ਤੇ ਆਗੂ-ਪਨ, ਨਾਹ ਉੱਚੀ ਜਾਤਿ ਸਹੈਤਾ ਕਰ ਸਕਦੇ ਹਨ । ਇਸ ਬਾਗ਼-ਮਿਲਖ ਘਰ ਬਾਰ ਨੂੰ 'ਆਪਣਾ' ਸਮਝਣਾ ਮੂਰਖਤਾ ਹੈ, ਇਹ 'ਅਪਣੱਤ' ਹੀ ਮਨੁੱਖ ਨੂੰ ਪਾਗਲ ਕਰੀ ਰੱਖਦੀ ਹੈ, ਇਹ ਮਹੁਰਾ ਹੈ ਜੋ ਇਸ ਦੇ ਆਤਮਕ ਜੀਵਨ ਨੂੰ ਮਾਰਿ ਮੁਕਾਂਦਾ ਹੈ, ਕਿਉਂਕਿ ਇਸ 'ਅਪਣੱਤ' ਤੋਂ ਪੈਦਾ ਹੋਈਆਂ 'ਆਸਾਂ' ਦੇ ਕਾਰਨ ਜੀਵ ਕਰਤਾਰ-ਦਾਤਾਰ ਨੂੰ ਵਿਸਾਰ ਦੇਂਦਾ ਹੈ । (੫ ਤੋਂ ੧੧)

(੩) ਇਹ 'ਅਪਣੱਤ' ਗੁਰੂ ਦੀ ਸਰਨ ਪਿਆਂ ਮਿਟਦੀ ਹੈ; ਗੁਰੂ ਤੋਂ 'ਨਾਮ' ਮਿਲਦਾ ਹੈ 'ਪ੍ਰੇਮ' ਪ੍ਰਾਪਤ ਹੁੰਦਾ ਹੈ ਜੋ ਆਤਮਾ ਦੀ ਖ਼ੁਰਾਕ ਹੈ, ਜਿਉਂ ਜਿਉਂ ਇਹ ਆਤਮਕ ਖ਼ੁਰਾਕ ਮਿਲਦੀ ਹੈ ਤ੍ਰਿਸ਼ਨਾ ਦੀ ਅੱਗ ਬੁੱਝਦੀ ਹੈ ਮੌਤ ਦਾ ਸਹਮ ਦੂਰ ਹੁੰਦਾ ਹੈ ਤੇ ਪਰਮਾਤਮਾ ਸੱਚਾ ਸਾਥੀ ਪਰਤੀਤ ਹੋਣ ਲੱਗ ਪੈਂਦਾ ਹੈ । (੧੨ ਤੋਂ ੨੦)

(੪) ਮਨੁੱਖ ਪਿਛਲੀਆਂ ਬਣੀਆਂ 'ਵਾਦੀਆਂ' ਦੇ ਆਸਰੇ ਤੁਰਦਾ ਹੈ, ਇਹਨਾਂ ਲੀਹਾਂ ਵਿਚੋਂ ਕੋਈ ਧਾਰਮਿਕ ਭੇਖ ਜਾਂ ਪਾਠ-ਵਖਿਆਨ ਕੱਢ ਨਹੀਂ ਸਕਦੇ । ਜਦੋਂ ਗੁਰ-ਸ਼ਬਦ ਦੀ ਰਾਹੀਂ ਮਨੁੱਖ ਸਿਫ਼ਤਿ-ਸਾਲਾਹ ਵਿਚ ਲੱਗਦਾ ਹੈ ਤਾਂ ਇਸ ਦਾ ਹਿਰਦਾ ਖਿੜਨ ਲੱਗ ਪੈਂਦਾ ਹੈ, ਇਸ ਦੇ ਅੰਦਰ ਨਾਮ ਰਤਨ ਨਾਲ ਚਾਨਣ ਹੋ ਜਾਂਦਾ ਹੈ, ਤੇ ਕੋਈ ਚਿੰਤਾ ਝੋਰਾ ਜਾਂ ਮੌਤ ਦਾ ਦਰ ਇਸ ਨੂੰ ਪੋਹ ਨਹੀਂ ਸਕਦਾ ।

ਸੋ, ਪ੍ਰਭੂ ਦਰ ਤੋਂ ਸਿਫ਼ਤਿ-ਸਾਲਾਹ ਦੀ ਹੀ ਦਾਤਿ ਮੰਗੀਏ; ਜਿਉਂ ਜਿਉਂ ਸਿਫ਼ਤਿ-ਸਾਲਾਹ ਵਿਚ ਜੁੜੀਏ, ਇਹੀ ਜ਼ਿੰਦਗੀ ਦਾ ਆਸਰਾ ਬਣ ਜਾਂਦੀ ਹੈ, ਦੁਨੀਆ ਵਾਲੇ ਆਦਰ-ਮਾਣ ਇਸ ਦੇ ਸਾਹਮਣੇ ਤੁੱਛ ਜਾਪਦੇ ਹਨ ਕਿਉਂਕਿ ਸਿਫ਼ਤਿ ਦੀ ਰਾਹੀਂ ਸਿਫ਼ਤਾਂ ਦਾ ਮਾਲਕ ਮਿਲ ਪੈਂਦਾ ਹੈ । (੨੧ ਤੋਂ ੨੭)

**ਮੁੱਖ-ਭਾਵ :**

ਕਰਤਾਰ ਦੇ ਰਚੇ ਬਹੁ-ਰੰਗੀ ਜਗਤ ਦੀ ਮਮਤਾ ਮਨੁੱਖ ਲਈ ਦੁੱਖਾਂ ਦਾ ਮੂਲ ਹੈ । ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਿਆਂ ਹੀ ਇਸ ਤੋਂ ਬਚ ਸਕੀਦਾ ਹੈ; ਜੰਗਲ ਵਾਸ, ਵਿੱਦਿਆ, ਉੱਚੀ ਜਾਤਿ, ਧਾਰਮਿਕ ਭੇਖ,

ਪਾਠ, ਜਾਂ ਕੋਈ ਸਿਆਣਪ ਚਤੁਰਾਈ ਇਸ ਤੋਂ ਬਚਾ ਨਹੀਂ ਸਕਦੇ । ਪ੍ਰਭੂ ਦੇ ਦਰ ਤੋਂ ਗੁਰੂ ਦੀ ਸਰਨ ਤੇ ਸਿਮਰਨ ਦੀ ਦਾਤਿ ਹੀ ਸਦਾ ਮੰਗੀਏ ।

## ਵਾਰ ਮਾਝ ਕੀ ਤਥਾ ਸਲੋਕ ਮਹਲਾ ੧

ਤਥਾ—ਅਤੇ ।

**ਅਰਥ** :—ਰਾਗ ਮਾਝ ਦੀ ਇਹ ਵਾਰ ਅਤੇ ਇਸ ਨਾਲ ਦਿੱਤੇ ਹੋਏ ਸਲੋਕ ਗੁਰੂ ਨਾਨਕ ਦੇਵ ਜੀ ਦੇ (ਉਚਾਰੇ ਹੋਏ) ਹਨ ।

ਪਰ, ਇਸ ਦਾ ਇਹ ਭਾਵ ਨਹੀਂ ਕਿ ਇਸ 'ਵਾਰ' ਦੀਆਂ 'ਪਉੜੀਆਂ ਤੇ ਸਲੋਕ' ਗੁਰੂ ਨਾਨਕ ਦੇਵ ਨੇ ਇਕੱਠੇ ਹੀ ਉਚਾਰੇ ਸਨ । 'ਵਾਰ' ਸਿਰਫ਼ 'ਪਉੜੀਆਂ' ਦਾ ਸੰਗ੍ਰਹ ਹੈ, 'ਵਾਰ' ਦਾ ਅਸਲ ਰੂਪ ਕੇਵਲ 'ਪਉੜੀਆਂ' ਹਨ । ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਵੇਲੇ ਇਹ ਸਲੋਕ ਗੁਰੂ ਅਰਜਨ ਸਾਹਿਬ ਨੇ ਰਲਾ ਦਿੱਤੇ ਸਨ । 'ਵਾਰਾ' ਨਾਲ ਦਰਜ ਕਰਨ ਤੋਂ ਪਿਛੋਂ ਜਿਹੜੇ ਸਲੋਕ ਵਧ ਰਹੇ, ਉਹ ਉਹਨਾਂ ਅਖ਼ੀਰ ਤੇ ਇਕੱਠੇ ਲਿਖ ਦਿੱਤੇ ਤੇ ਸਿਰ-ਲੇਖ ਲਿਖਿਆ 'ਸਲੋਕ ਵਾਰਾਂ ਤੇ ਵਧੀਕ' ।

ਇਸ 'ਵਾਰ' ਦੀ ਸਾਰੀ ਬਣਤਰ ਨੂੰ ਰਤਾ ਗਹੁ ਨਾਲ ਵੇਖਿਆਂ ਹੀ ਇਹ ਗੱਲ ਸਾਫ਼ ਦਿੱਸ ਪੈਂਦੀ ਹੈ ਕਿ ਪਹਿਲਾਂ ਸਿਰਫ਼ 'ਪਉੜੀਆਂ ਸਨ । 'ਬਣਤਰ' ਵਿਚ ਹੇਠ-ਲਿਖੀਆਂ ਗੱਲਾਂ ਧਿਆਨ-ਜੋਗ ਹਨ :—

ਕੁੱਲ ੨੭ ਪਉੜੀਆਂ ਹਨ ਤੇ ਹਰੇਕ ਪਉੜੀ ਦੀਆਂ ਅੱਠ ਅੱਠ ਤੁਕਾਂ ਹਨ ।

੨੭ ਪਉੜੀਆਂ ਵਿਚੋਂ ਸਿਰਫ਼ ੧੪ ਐਸੀਆਂ ਹਨ, ਜਿਨ੍ਹਾਂ ਨਾਲ ਸਲੋਕ ਸਿਰਫ਼ ਗੁਰੂ ਨਾਨਕ ਦੇਵ ਜੀ ਦੇ ਹਨ ।

ਪਰ, ਇਹਨਾਂ ਸਲੋਕਾਂ ਦੀ ਗਿਣਤੀ ਹਰੇਕ ਪਉੜੀ ਨਾਲ ਇਕੋ ਜੇਹੀ ਨਹੀਂ ।੧੦ ਪਉੜੀਆਂ ਨਾਲ ਦੋ ਦੋ ਸਲੋਕ ਹਨ ਤੇ ਹੇਠ-ਲਿਖੀਆਂ ੪ ਪਉੜੀਆਂ ਦੇ ਸਲੋਕ ਇਉਂ ਹਨ :

ਪਉੜੀ ਨੰ: ੧ ਨਾਲ ੩ ਸਲੋਕ

" ੭ " ੩ "

" ੯ " ੪ "

" ੧੩ " ੭ "

(੪) ਪਉੜੀ ਨੰ: ੩, ੧੮, ੨੨ ਤੇ ੨੫ ਨਾਲ ਕੋਈ ਭੀ ਸਲੋਕ ਗੁਰੂ ਨਾਨਕ ਸਾਹਿਬ ਦਾ ਨਹੀਂ ਹੈ ।

(੫) ਬਾਕੀ ਰਹਿ ਗਈਆਂ ੯ ਪਉੜੀਆਂ; ਇਹਨਾਂ ਨਾਲ ਇਕ ਇਕ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ ਇਕ ਇਕ ਅਤੇ ਹੋਰ ਗੁਰ-ਵਿਅਕਤੀ ਦਾ ।

ਹਰੇਕ 'ਪਉੜੀ' ਵਿਚ ਤੁਕਾਂ ਦੀ ਗਿਣਤੀ ਇਕੋ ਜਿਹੀ ਹੋਣ ਤੋਂ ਇਹ ਗੱਲ ਸਾਫ਼ ਜਾਪਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਹ 'ਵਾਰ' ਲਿਖਣ ਵੇਲੇ 'ਕਵਿਤਾ' ਦੇ ਸੋਹਜ ਦਾ ਭੀ ਖ਼ਿਆਲ ਰੱਖਿਆ ਹੈ । ਪਰ ਜਿਸ ਕਵੀ-ਗੁਰੂ ਨੇ ਪਉੜੀਆਂ ਦੀ ਬਣਤਰ ਵਲ ਇਤਨਾ ਧਿਆਨ ਦਿੱਤਾ ਹੈ, ਉਸ ਸੰਬੰਧੀ ਇਹ ਨਹੀਂ ਕਿਹਾ ਜਾ ਸਕਦਾ ਹੈ ਕਿ ਸਲੋਕ ਲਿਖਣ ਵੇਲੇ ਕਿਤੇ ਦੋ ਦੋ ਲਿਖਦੇ, ਕਿਤੇ ੩, ਕਿਤੇ ੪, ਕਿਤੇ ੭ ਲਿਖਦੇ ਤੇ ਕਈ ਪਉੜੀਆਂ ਖ਼ਾਲੀ ਹੀ ਰਹਣ ਦੇਂਦੇ ।

ਅਸਲ ਗੱਲ ਇਹੀ ਹੈ ਕਿ 'ਵਾਰ' ਦਾ ਪਹਿਲਾ ਸਰੂਪ ਸਿਰਫ਼ 'ਪਉੜੀਆਂ' ਹੈ । ਸਲੋਕ ਗੁਰੂ ਅਰਜਨ ਦੇਵ ਜੀ ਨੇ ਦਰਜ ਕੀਤੇ ।

**ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥**

ਮੁਰੀਦ ਖ਼ਾਂ ਤੇ ਚੰਦ੍ਰਹੜਾ ਦੋ ਰਾਜਪੂਤ ਸਰਦਾਰ ਹੋਏ ਹਨ ਅਕਬਰ ਦੇ ਦਰਬਾਰ ਵਿਚ; ਪਹਿਲੇ ਦੀ ਜਾਤਿ ਸੀ 'ਮਲਕ' ਦੂਜੇ ਦੀ 'ਸੋਹੀ' । ਦੋਹਾਂ ਦੀ ਆਪੋ ਵਿਚ ਲੱਗਦੀ ਸੀ । ਇਕ ਵਾਰੀ ਬਾਦਸ਼ਾਹ ਨੇ ਮੁਰੀਦ ਖ਼ਾਂ ਨੂੰ ਕਾਬਲ ਦੀ ਮੁਹਿੰਮ ਤੇ ਘੱਲਿਆ, ਉਸ ਨੇ ਵੈਰੀ ਨੂੰ ਜਿੱਤ ਤਾਂ ਲਿਆ, ਪਰ ਰਾਜ-ਪ੍ਰਬੰਧ ਵਿਚ ਕੁਝ ਦੇਰ ਲੱਗ ਗਈ । ਚੰਦ੍ਰਹੜੇ ਨੇ ਅਕਬਰ ਪਾਸ ਚੁਗ਼ਲੀ ਖਾਧੀ ਕਿ ਮੁਰੀਦ ਖ਼ਾਂ ਆਕੀ ਹੋ ਬੈਠਾ ਹੈ । ਸੋ, ਮਾਲਕ ਦੇ ਵਿਰੁਧ ਫ਼ੌਜ ਦੇ ਕੇ ਇਸ ਨੂੰ ਘੱਲਿਆ ਗਿਆ । ਦੋਵੇ ਜੰਗ ਵਿਚ ਆਪੋ ਵਿਚ ਲੜ ਕੇ ਮਾਰੇ ਗਏ । ਢਾਡੀਆਂ ਨੇ ਇਸ ਜੰਗ ਦੀ 'ਵਾਰ' ਲਿਖੀ, ਦੇਸ ਵਿਚ ਪ੍ਰਚਲਤ ਹੋਈ । ਗੁਰੂ ਅਰਜਨ ਸਾਹਿਬ ਨੇ ਉਪਰ ਲਿਖਿਆਂ ਸਿਰ-ਲੇਖ ਦੇ ਕੇ ਆਗਿਆ ਕੀਤੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਇਹ ਮਾਝ ਦੀ ਵਾਰ ਉਸ ਧੁਨੀ (ਸੁਰ) ਵਿਚ ਗਾਉਣੀ ਹੈ ਜਿਸ ਵਿਚ ਮੁਰੀਦ ਖਾਂ ਵਾਲੀ ਗਾਵੀਂ ਜਾਂਦੀ ਸੀ ।

ਮੁਰੀਦ ਖ਼ਾਂ ਵਾਲੀ ਵਾਰ ਦਾ ਨਮੂਨਾ :—

"ਕਾਬਲ ਵਿਚ ਮੁਰੀਦ ਖ਼ਾਂ ਫੜਿਆ ਵਡ ਜੋਰ ।"

ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

**ਸਲੋਕ ਮ: ੧ ॥**

ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹੁ ਲੋਇ ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧॥

**ਪਦ ਅਰਥ** :—ਹਿਵੈ ਘਰੁ—ਬਰਫ਼ ਦਾ ਘਰ, ਠੰਢਾ ਦਾ ਸੋਮਾ । ਦੀਪਕੁ—ਦੀਵਾ । ਤਿਹੁ ਲੋਇ—ਤ੍ਰਿਲੋਕੀ ਵਿਚ । ਅਮਰ—ਨਾਹ ਮਰਨ ਵਾਲਾ, ਨਾਹ ਮੁੱਕਣ ਵਾਲਾ । ਮਨਿ ਮਾਨਿਐ—ਜੇ ਮਨ ਮੰਨ ਜਾਏ, ਜੇ ਮਨ ਪਤੀਜ ਜਾਏ ।

**ਅਰਥ** :—ਸਤਿਗੁਰੂ (ਨਾਮ ਦੀ ਦਾਤਿ) ਦੇਣ ਵਾਲਾ ਹੈ, ਗੁਰੂ ਠੰਡ ਦਾ ਸੋਮਾ ਹੈ, ਗੁਰੂ (ਹੀ) ਤ੍ਰਿਲੋਕੀ ਵਿਚ ਚਾਨਣ ਕਰਨ ਵਾਲਾ ਹੈ । ਹੇ ਨਾਨਕ ! ਕਦੇ ਨਾਹ ਮੁੱਕਣ ਵਾਲਾ (ਨਾਮ-ਰੂਪ) ਪਦਾਰਥ (ਗੁਰੂ ਤੋਂ ਹੀ ਮਿਲਦਾ ਹੈ) । ਜਿਸ ਦਾ ਮਨ ਗੁਰੂ ਵਿਚ ਪਤੀਜ ਜਾਏ, ਉਸ ਨੂੰ ਸੁਖ ਹੋ ਜਾਂਦਾ ਹੈ ।੧।

**ਮ: ੧ ॥ ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥ ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥ ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥ ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥ ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥ ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥ ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲ ਸਦਿਹੁ ਕਾਵ ॥ ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨॥**

**ਪਦ ਅਰਥ** :—ਪਹਿਲੈ—ਪਹਿਲੀ ਅਵਸਥਾ ਵਿਚ । ਪਿਆਰਿ— ਪਿਆਰ ਨਾਲ । ਥਣ ਦੁਧਿ—ਥਣਾਂ ਦੇ ਦੁੱਧ ਵਿਚ । ਸੁਧਿ—ਸੂਝ, ਸੋਝੀ । ਭਯਾ—ਭਾਈਆ, ਭਾਈ । ਭਾਭੀ—ਭਰਜਾਈ । ਬੇਬ—ਭੈਣ । ਧਾਤੁ—ਦੌੜ,

ਕਾਮਨਾ । ਸੰਜਿ—(ਪਦਾਰਥ) ਇਕੱਠੇ ਕਰ ਕੇ । ਸਿਗੀਤ—ਸੰਗੀ, ਸਾਥੀ । ਦਸਾਏ—ਪੁੱਛਦਾ ਹੈ । ਮੁਇਆ—ਭੁੱਲ ਗਿਆ, ਮੁੱਕ ਗਿਆ । ਅੰਧੁ—ਅੰਨ੍ਹਾ, ਅਗਿਆਨਤਾ ਵਾਲਾ ।

**ਅਰਥ** :—(ਜੇ ਮਨੁੱਖ ਦੀ ਸਾਰੀ ਉਮਰ ਨੂੰ ਦਸ ਹਿੱਸਿਆਂ ਵਿਚ ਵੰਡੀਏ, ਤਾਂ ਇਸ ਦੀ ਸਾਰੀ ਉਮਰ ਦੇ ਕੀਤੇ ਉੱਦਮਾਂ ਦੀ ਤਸਵੀਰ ਇਉਂ ਬਣਦੀ ਹੈ :) ਪਹਿਲੀ ਅਵਸਥਾ ਵਿਚ (ਜੀਵ) ਪਿਆਰ ਨਾਲ (ਮਾਂ ਦੇ) ਥਣਾਂ ਦੇ ਦੁੱਧ ਵਿਚ ਰੁੱਝਦਾ ਹੈ; ਦੂਜੀ ਅਵਸਥਾ ਵਿਚ (ਭਾਵ, ਜਦੋਂ ਰਤਾ ਕੁ ਸਿਆਣਾ ਹੁੰਦਾ ਹੈ) (ਇਸ ਨੂੰ) ਮਾਂ ਤੇ ਪਿਉ ਦੀ ਸੋਝੀ ਹੋ ਜਾਂਦੀ ਹੈ, ਤੀਜੀ ਅਵਸਥਾ ਵਿਚ (ਅਪੜਿਆਂ ਜੀਵ ਨੂੰ) ਭਰਾ ਭਾਈ ਤੇ ਭੈਣ ਦੀ ਪਛਾਣ ਆਉਂਦੀ ਹੈ । ਚੌਥੀ ਅਵਸਥਾ ਵੇਲੇ ਖੇਡਾਂ ਵਿਚ ਪਿਆਰ ਦੇ ਕਾਰਣ (ਜੀਵ ਦੇ ਅੰਦਰ ਖੇਡਾਂ ਖੇਡਣ ਦੀ ਰੁਚੀ) ਉਪਜਦੀ ਹੈ, ਪੰਜਵੀਂ ਅਵਸਥਾ ਵਿਚ ਖਾਣ ਪੀਣ ਦੀ ਲਾਲਸਾ ਬਣਦੀ ਹੈ, ਛੇਵੀਂ ਅਵਸਥਾ ਵਿਚ (ਅੱਪੜ ਕੇ ਜੀਵ ਦੇ ਅੰਦਰ) ਕਾਮ (ਜਾਗਦਾ ਹੈ ਜੋ) ਜਾਤਿ ਕੁਜਾਤਿ ਭੀ ਨਹੀਂ ਵੇਖਦਾ । ਸਤਵੀਂ ਅਵਸਥਾ ਵੇਲੇ (ਜੀਵ ਪਦਾਰਥ) ਇਕੱਠੇ ਕਰ ਕੇ (ਆਪਣਾ) ਘਰ ਦਾ ਵਸੇਬਾ ਬਣਾਂਦਾ ਹੈ; ਅਠਵੀਂ ਅਵਸਥਾ ਵਿਚ (ਜੀਵ ਦੇ ਅੰਦਰ) ਗੁੱਸਾ (ਪੈਦਾ ਹੁੰਦਾ ਹੈ ਜੋ) ਸਰੀਰ ਦਾ ਨਾਸ ਕਰਦਾ ਹੈ । (ਉਮਰ ਦੇ) ਨਾਂਵੇਂ ਹਿੱਸੇ ਵਿਚ ਕੇਸ ਚਿੱਟੇ ਹੋ ਜਾਂਦੇ ਹਨ ਤੇ ਸਾਹ ਖਿੱਚ ਕੇ ਆਉਂਦੇ ਹਨ (ਭਾਵ, ਦਮ ਚੜ੍ਹਨ ਲੱਗ ਪੈਂਦਾ ਹੈ), ਦਸਵੇਂ ਦਰਜੇ ਤੇ ਜਾ ਕੇ ਸੜ ਕੇ ਸੁਆਹ ਹੋ ਜਾਂਦਾ ਹੈ ।

ਜੋ ਸਾਥੀ (ਮਸਾਣਾਂ ਤਕ ਨਾਲ) ਜਾਂਦੇ ਹਨ, ਉਹ ਢਾਹਾਂ ਮਾਰ ਦੇਂਦੇ ਹਨ, ਜੀਵਾਤਮਾ (ਸਰੀਰ ਵਿਚੋਂ) ਨਿਕਲ ਕੇ (ਅਗਾਂਹ ਦੇ) ਰਾਹ ਪੁੱਛਦਾ ਹੈ । ਜੀਵ ਜਗਤ ਵਿਚ ਆਇਆ ਤੇ ਤੁਰ ਗਿਆ, (ਜਗਤ ਵਿਚ ਉਸ ਦਾ) ਨਾਮ ਭੀ ਭੁੱਲ ਗਿਆ, (ਉਸ ਦੇ ਮਰਨ) ਪਿਛੋਂ ਪੁੱਤਰਾਂ ਉਤੇ (ਪਿੰਡ ਭਰਾ ਕੇ) ਕਾਂਵਾਂ ਨੂੰ ਹੀ ਸੱਦੀਦਾ ਹੈ (ਉਸ ਜੀਵ ਨੂੰ ਕੁਝ ਨਹੀਂ ਅੱਪੜਦਾ) ।

ਹੇ ਨਾਨਕ ! ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ (ਜਗਤ ਨਾਲ) ਪਿਆਰ ਅੰਨ੍ਹਿਆਂ ਵਾਲਾ ਪਿਆਰ ਹੈ, ਗੁਰੂ (ਦੀ ਸਰਣ ਆਉਣ) ਤੋਂ ਬਿਨਾ ਜਗਤ (ਇਸ 'ਅੰਧ ਪਿਆਰ' ਵਿਚ) ਡੁੱਬ ਰਿਹਾ ਹੈ ।੨।

**ਮ: ੧ ॥ ਦਸ ਬਾਲਤਣਿ, ਬੀਸ ਰਵਣਿ, ਤੀਸਾ ਕਾ ਸੁੰਦਰੁ ਕਹਾਵੈ ॥ ਚਾਲੀਸੀ ਪੁਰੁ ਹੋਇ, ਪਚਾਸੀ ਪਗੁ ਖਿਸੈ, ਸਠੀ ਕੇ ਬੋਢੇਪਾ ਆਵੈ ॥ ਸਤਰਿ ਕਾ ਮਤਿ ਹੀਣੁ, ਅਸੀਹਾਂ ਕਾ ਵਿਉਹਾਰੁ ਨ ਪਾਵੈ ॥ ਨਵੈ ਕਾ ਸਿਹਜਾਸਣੀ, ਮੂਲਿ ਨ ਜਾਣੈ ਅਪ ਬਲੁ ॥ ਢੰਢੋਲਿਮੁ ਢੂਢਿਮੁ ਡਿਠੁ ਮੈਂ, ਨਾਨਕ ਜਗੁ ਧੂਏ ਕਾ ਧਵਲਹਰੁ ॥੩॥ {ਪੰਨਾ ੧੩੮}**

**ਪਦ ਅਰਥ** :—ਬਾਲਤਣਿ—ਬਾਲਕਪਨ ਵਿਚ । ਰਵਣ—ਕਾਮ-ਚੇਸ਼ਟਾ ਵਾਲੀ ਉਮਰ । ਰਵਣਿ—ਕਾਮ-ਚੇਸ਼ਟਾ ਵਾਲੀ ਅਵਸਥਾ ਵਿਚ । ਪੁਰੁ—ਭਰ-ਜੁਆਨ । ਪਗੁ—ਪੈਰ । ਖਿਸੈ—ਤਿਕਲਦਾ ਹੈ, ਹਿਠਾਂਹ ਨੂੰ ਖਿਸਕਦਾ ਹੈ । ਸਿਹਜਾਸਣੀ—ਮੰਜੇ ਉਤੇ ਆਸਣ ਰੱਖਣ ਵਾਲਾ । ਅਪ ਬਲੁ—ਆਪਣਾ ਬਲ, ਆਪਣਾ ਆਪ । ਧਵਲਹਰੁ—ਧੌਲਰ, ਮੰਦਰ (ਧਵਲਹਰੁ—ਧਵਲ ਘਰੁ, ਸਫੈਦ ਪਲਸਤਰ ਵਾਲਾ ਮਕਾਨ) ।

**ਅਰਥ** :—ਦਸਾਂ ਸਾਲਾਂ ਦਾ (ਜੀਵ) ਬਾਲਪਨ ਵਿਚ (ਹੁੰਦਾ ਹੈ) ਵੀਹਾਂ ਵਰ੍ਹਿਆਂ ਦਾ ਹੋ ਕੇ ਕਾਮ-ਚੇਸ਼ਟਾ ਵਾਲੀ ਅਵਸਥਾ ਵਿਚ (ਅੱਪੜਦਾ ਹੈ), ਤੀਹਾਂ ਸਾਲਾਂ ਦਾ ਹੋ ਕੇ ਸੋਹਣਾ ਅਖਵਾਂਦਾ ਹੈ । ਚਾਲੀ ਸਾਲਾਂ ਦੀ ਉਮਰੇ ਭਰ-ਜੁਆਨ ਹੁੰਦਾ ਹੈ, ਪੰਜਾਹ ਤੇ ਅੱਪੜ ਕੇ ਪੈਰ (ਜੁਆਨੀ ਤੋਂ ਹਿਠਾਂਹ) ਖਿਸਕਣ ਲੱਗ ਪੈਂਦਾ ਹੈ, ਸੱਠ ਸਾਲਾਂ ਤੇ ਬੁਢੇਪਾ ਆ ਜਾਂਦਾ ਹੈ ਸੱਤਰ ਸਾਲਾਂ ਦਾ ਜੀਵ ਅਕਲੋਂ ਹੀਣਾ ਹੋਣ ਲੱਗ ਜਾਂਦਾ ਹੈ, ਤੇ ਅੱਸੀ ਸਾਲਾਂ ਦਾ ਕੰਮ

ਕਾਰ ਜੋਗਾ ਨਹੀਂ ਰਹਿੰਦਾ । ਨੱਵੇ ਸਾਲ ਦਾ ਮੰਜੇ ਤੋਂ ਹੀ ਨਹੀਂ ਹਿੱਲ ਸਕਦਾ, ਆਪਣਾ ਆਪ ਭੀ ਸੰਭਾਲ ਨਹੀਂ ਸਕਦਾ ।

ਹੇ ਨਾਨਕ ! ਮੈਂ ਢੂੰਢਿਆ ਹੈ, ਭਾਲਿਆ ਹੈ, ਵੇਖਿਆ ਹੈ, ਇਹ ਜਗਤ ਚਿੱਟਾ ਪਲਸਤਰੀ ਮੰਦਰ ਹੈ (ਭਾਵ, ਵੇਖਣ ਨੂੰ ਸੋਹਣਾ ਹੈ) ਪਰ ਹੈ ਧੂਏਂ ਦਾ (ਭਾਵ, ਸਦਾ ਰਹਿਣ ਵਾਲਾ ਨਹੀਂ) ।੩।

**ਪਉੜੀ ॥ ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥ ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥ ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥ ਇਕਿ ਆਵਹਿ ਇਕਿ ਜਾਹਿ ਉਠਿ, ਬਿਨੁ ਨਾਵੈ ਮਰਿ ਜਾਤੀ ॥ ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥ ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥ ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ ॥ ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ, ਬਲਿ ਬਲਿ ਹਉ ਤਿਨ ਜਾਤੀ ॥੧॥ {ਪੰਨਾ ੧੩੮}**

**ਪਦ ਅਰਥ** :—ਅਗੰਮੁ—ਜਿਸ ਤਕ ਪਹੁੰਚ ਨਾ ਹੋ ਸਕੇ । ਰੰਗ ਪਰੰਗ—ਕਈ ਰੰਗਾਂ ਦੀ । ਉਪਾਰਜਨਾ—ਪੈਦਾ ਕੀਤੀ । ਤੁਮਾਰੀ—ਤੇਰਾ ਹੀ । ਇਕਿ—ਕਈ ਜੀਵ । ਚਲੂਲਿਆ—{ਚੂੰ-ਲਾਲਹ, ਫਾਰਸੀ} ਲਾਲਹ ਫੁੱਲ ਵਰਗੇ ਲਾਲ, ਗੂੜ੍ਹੇ ਲਾਲ ਰੰਗ ਵਾਲੇ । ਸੋ ਨਿਰੰਜਨੋ—ਉਸ ਮਾਇਆ ਰਹਿਤ ਪ੍ਰਭੂ ਨੂੰ । ਬਿਧਾਤੀ—ਬਿਧਾਤਾ, ਸਿਰਜਣਹਾਰ । ਸੁਜਾਣੁ—ਚੰਗੀ ਤਰ੍ਹਾਂ ਜਾਣਨ ਵਾਲਾ, ਸਿਆਣਾ ।

**ਅਰਥ** :—ਹੇ (ਪ੍ਰਭੂ !) ਤੂੰ ਸਿਰਜਣਹਾਰ ਹੈਂ, ਸਭ ਵਿਚ ਮੌਜੂਦ ਹੈਂ, (ਫਿਰ ਭੀ) ਤੇਰੇ ਤੀਕ ਕਿਸੇ ਦੀ ਪਹੁੰਚ ਨਹੀਂ ਹੈ, ਤੂੰ ਆਪ (ਸਾਰੀ) ਸ੍ਰਿਸ਼ਟੀ ਉਪਾਈ ਹੈ, (ਇਹ ਰਚਨਾ) ਤੂੰ ਕਈ ਰੰਗਾਂ ਦੀ ਕਈ ਕਿਸਮਾਂ ਦੀ ਕਈ ਤਰੀਕਿਆਂ ਨਾਲ ਬਣਾਈ ਹੈ । (ਜਗਤ ਦਾ ਇਹ) ਸਾਰਾ ਤਮਾਸ਼ਾ ਤੇਰਾ ਹੀ (ਬਣਾਇਆ ਹੋਇਆ) ਹੈ, (ਇਸ ਤਮਾਸ਼ੇ ਦੇ ਭੇਤ ਨੂੰ) ਤੂੰ ਆਪ ਹੀ ਜਾਣਦਾ ਹੈਂ, ਜਿਸ ਨੇ (ਖੇਲ ਬਣਾਇਆ ਹੋਇਆ) ਹੈ ।) ਇਸ ਤਮਾਸ਼ੇ ਵਿਚ) ਕਈ ਜੀਵ ਆ ਰਹੇ ਹਨ, ਕਈ (ਤਮਾਸ਼ਾ ਵੇਖ ਕੇ) ਤੁਰੇ ਜਾ ਰਹੇ ਹਨ, (ਪਰ ਜੋ) 'ਨਾਮ' ਤੋਂ ਸੱਖਣੇ ਹਨ ਉਹ ਮਰ ਕੇ (ਭਾਵ, ਦੁਖੀ ਹੋ ਕੇ) ਜਾਂਦੇ ਹਨ, ਉਹ ਮਨੁੱਖ ਗੁਰੂ ਦੇ ਸਨਮੁਖ ਹਨ ਉਹ (ਪ੍ਰਭੂ ਦੇ) ਪਿਆਰ ਵਿਚ ਗੂੜ੍ਹੇ ਰੰਗੇ ਹੋਏ ਹਨ, ਉਹ ਨਿਰੋਲ ਹਰੀ ਦੇ ਪਿਆਰ ਰੰਗੇ ਹੋਏ ਹਨ ।

(ਹੇ ਭਾਈ !) ਜੋ ਪ੍ਰਭੂ ਸਭ ਵਿਚ ਵਿਆਪਕ (ਪੁਰਖ) ਹੈ, ਜਗਤ ਦਾ ਰਚਨ ਵਾਲਾ ਹੈ, ਸਦਾ-ਥਿਰ ਰਹਿਣ ਵਾਲਾ ਹੈ ਤੇ ਮਾਇਆ ਤੋਂ ਰਹਿਤ ਹੈ, ਉਸ ਨੂੰ ਸਿਮਰੋ ।

ਹੇ ਪ੍ਰਭੂ ! ਤੂੰ ਸਭ ਤੋਂ ਵੱਡੀ ਹਸਤੀ ਵਾਲਾ ਹੈਂ, ਤੂੰ ਆਪ ਹੀ ਸਭ ਕੁਝ ਜਾਣਨ ਵਾਲਾ ਹੈਂ; ਹੇ ਮੇਰੇ ਸੱਚੇ (ਸਾਹਿਬ !) ਜੋ ਤੈਨੂੰ ਮਨ ਲਾ ਕੇ ਚਿੱਤ ਲਾ ਕੇ ਸਿਮਰਦੇ ਹਨ, ਮੈਂ ਉਹਨਾਂ ਤੋਂ ਸਦਕੇ ਹਾਂ ।੧।

**ਸਲੋਕ ਮ: ੧ ॥ ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥ ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥ ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਅੰਧਾ ਅੰਧੁ ਕਮਾਇ ॥ ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥ ਨਾਨਕ ਗੁਰ ਬਿਨੁ ਨਾਹਿ ਪਤਿ, ਪਤਿ ਵਿਣੁ ਪਾਰਿ ਨ ਪਾਇ ॥੧॥**

**ਪਦ ਅਰਥ** :—ਜੀਉ—ਜਿੰਦ । ਤਨੁ—ਸਰੀਰ । ਬਣਤ—ਘਾੜਤ । ਅਖੀ—ਅੱਖੀਂ, ਅੱਖਾਂ ਨਾਲ । ਕੰਨੀ—ਕੰਨੀਂ, ਕੰਨਾਂ ਵਿਚ । ਸੁਰਤਿ—ਸੁਣਨ ਦੀ ਸੱਤਿਆ । ਸਮਾਇ—ਟਿਕੀ ਹੋਈ ਹੈ, ਮੌਜੂਦ ਹੈ । ਅੰਧੁ—ਅੰਨ੍ਹਿਆਂ ਵਾਲਾ ਕੰਮ । ਪਾਰਿ ਨਾ ਪਾਇ—ਪਾਰ ਨਹੀਂ ਲੰਘਦਾ । ਪਤਿ—ਇੱਜ਼ਤ, ਪ੍ਰਭੂ ਦੀ ਮਿਹਰ ।

**ਅਰਥ** :—(ਪ੍ਰਭੂ ਨੇ) ਜਿੰਦ ਪਾ ਕੇ (ਮਨੁੱਖ ਦਾ) ਸਰੀਰ ਬਣਾਇਆ ਹੈ, (ਕਿਆ ਸੋਹਣੀ) ਘਾੜਤ ਘੜ ਕੇ ਰੱਖੀ ਹੈ । ਅੱਖਾਂ ਨਾਲ ਇਹ ਵੇਖਦਾ ਹੈ, ਜੀਭ ਨਾਲ ਬੋਲਦਾ ਹੈ, (ਇਸ ਦੇ) ਕੰਨਾਂ ਵਿਚ ਸੁਣਨ ਦੀ ਸੱਤਿਆ ਮੌਜੂਦ ਹੈ, ਪੈਰਾਂ ਨਾਲ ਤੁਰਦਾ ਹੈ, ਹੱਥਾਂ ਨਾਲ (ਕੰਮ) ਕਰਦਾ ਹੈ, ਤੇ (ਪ੍ਰਭੂ ਦਾ) ਦਿੱਤਾ ਖਾਂਦਾ ਪਹਿਨਦਾ ਹੈ । ਪਰ, ਜਿਸ (ਪ੍ਰਭੂ) ਨੇ (ਇਸ ਦੇ ਸਰੀਰ ਨੂੰ) ਬਣਾਇਆ ਸੁਆਰਿਆ ਹੈ, ਉਸ ਨੂੰ ਇਹ ਪਛਾਣਦਾ (ਭੀ) ਨਹੀਂ, ਅੰਨ੍ਹਾ ਮਨੁੱਖ (ਭਾਵ, ਆਤਮਕ ਜੀਵਨ ਵਲੋਂ ਬੇ-ਸਮਝ) ਅੰਨ੍ਹਿਆਂ ਵਾਲਾ ਕੰਮ ਕਰਦਾ ਹੈ (ਭਾਵ, ਔਝੜੇ ਪਿਆ ਭਟਕਦਾ ਹੈ) ।

ਜਦੋਂ (ਇਹ ਸਰੀਰ-ਰੂਪ ਭਾਂਡਾ) ਟੁੱਟ ਜਾਂਦਾ ਹੈ, ਤਾਂ (ਇਹ ਤਾਂ) ਠੀਕਰਾ ਹੋ ਜਾਂਦਾ ਹੈ (ਭਾਵ, ਕਿਸੇ ਕੰਮ ਦਾ ਨਹੀਂ ਰਹਿ ਜਾਂਦਾ) ਤੇ ਮੁੜ ਇਹ (ਸਰੀਰਕ) ਬਣਤਰ ਬਣ ਭੀ ਨਹੀਂ ਸਕਦੀ । ਹੇ ਨਾਨਕ ! (ਅੰਨ੍ਹਾ ਮਨੁੱਖ) ਗੁਰੂ (ਦੀ ਸਰਨ) ਤੋਂ ਬਿਨਾ ਬਖ਼ਸ਼ਸ਼ ਤੋਂ ਵਾਂਜਿਆ ਰਹਿੰਦਾ ਹੈ, ਤੇ ਪ੍ਰਭੂ ਦੀ ਮਿਹਰ ਤੋਂ ਬਿਨਾ (ਇਸ ਔਝੜ ਵਿਚੋਂ) ਪਾਰ ਨਹੀਂ ਲੰਘ ਸਕਦਾ ।੧।

**ਮ: ੨ ॥ ਦੇਂਦੇ ਥਾਵਹੁ ਦਿਤਾ ਚੰਗਾ, ਮਨਮੁਖਿ ਐਸਾ ਜਾਣੀਐ ॥ ਸੁਰਤਿ ਮਤਿ ਚਤੁਰਾਈ ਤਾ ਕੀ, ਕਿਆ ਕਰਿ ਆਖਿ ਵਖਾਣੀਐ ॥ ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ ॥ ਜੋ ਧਰਮੁ ਕਮਾਵੈ ਤਿਸੁ ਧਰਮੁ ਨਾਉ ਹੋਵੈ, ਪਾਪਿ ਕਮਾਣੈ ਪਾਪੀ ਜਾਣੀਐ ॥ ਤੂੰ ਆਪੇ ਖੇਲ ਕਰਹਿ ਸਭਿ ਕਰਤੇ, ਕਿਆ ਦੂਜਾ ਆਖਿ ਵਖਾਣੀਐ ॥ ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂੰ ਬੋਲਹਿ, ਵਿਣੁ ਜੋਤੀ ਕੋਈ ਕਿਛੁ ਕਰਹਿ ਦਿਖਾ ਸਿਆਣੀਐ ॥ ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥੨॥ {ਪੰਨਾ ੧੩੮}**

**ਪਦ ਅਰਥ** :—ਦੇਂਦੇ ਥਾਵਹੁ—ਦੇਣ ਵਾਲੇ ਨਾਲੋਂ । ਸੁਰਤਿ—ਸੂਝ । ਮਤਿ—ਅਕਲ । ਕਿਆ ਕਰਿ ਆਖਿ—ਕਿਆ ਆਖਿ ਕਰਿ ? ਕੀ ਆਖ ਕੇ ? ਕਿੰਨ੍ਹਾਂ ਲਫ਼ਜ਼ਾਂ ਨਾਲ ? ਅੰਤਰਿ ਬਹਿ ਕੈ—ਅੰਦਰ ਬੈਠ ਕੇ, (ਭਾਵ) ਲੁਕ ਕੇ । ਪਾਪਿ ਕਮਾਣੈ—ਜੇ ਮੰਦੇ ਕੰਮ ਕਰੀਏ । ਚਹੁ ਕੁੰਡੀ—ਚਹੁਆਂ ਕੂਟਾਂ ਵਿਚ, ਹਰ ਪਾਸੇ । ਦਿਖਾ—ਦੇਖਾਂ, ਵੇਖਾਂ ।

**ਅਰਥ** :—ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਇਹੋ ਜਿਹਾ ਸਮਝ ਲਵੋ (ਕਿ ਉਸ ਨੂੰ) ਦੇਣ ਵਾਲੇ (ਪਰਮਾਤਮਾ) ਨਾਲੋਂ (ਉਸ ਦਾ) ਦਿੱਤਾ ਹੋਇਆ (ਪਦਾਰਥ) ਚੰਗਾ ਲੱਗਦਾ ਹੈ । ਉਸ ਮਨੁੱਖ ਦੀ ਸੂਝ, ਅਕਲ ਤੇ ਸਿਆਣਪ (ਅਜੇਹੀ ਨੀਵੀਂ ਹੈ ਕਿ) ਲਫ਼ਜ਼ਾਂ ਨਾਲ ਬਿਆਨ ਨਹੀਂ ਕੀਤੀ ਜਾ ਸਕਦੀ ਹੈ । (ਉਹ ਆਪਣੇ ਵਲੋਂ) ਲੁਕ ਕੇ (ਮੰਦੇ) ਕੰਮ ਕਰਦਾ ਹੈ, (ਪਰ ਜੋ ਕੁਝ ਉਹ ਕਰਦਾ ਹੈ) ਉਹ ਹਰ ਥਾਂ ਨਸ਼ਰ ਹੋ ਜਾਂਦਾ ਹੈ । ( ਕੁਦਰਤ ਦਾ ਨੇਮ ਹੀ ਐਸਾ ਹੈ ਕਿ) ਜੋ ਮਨੁੱਖ ਭਲਾ ਕੰਮ ਕਰਦਾ ਹੈ, ਉਸਦਾ ਨਾਮ 'ਧਰਮੀ' ਪੈ ਜਾਂਦਾ ਹੈ, ਮੰਦੇ ਕੰਮ ਕੀਤਿਆਂ ਮਨੁੱਖ ਮੰਦਾ ਹੀ ਸਮਝਿਆ ਜਾਂਦਾ ਹੈ ।

(ਪਰ ਮੰਦਾ ਕਿਸ ਨੂੰ ਆਖੀਏ ?) (ਹੇ ਪ੍ਰਭੂ !) ਸਾਰੇ ਕੌਤਕ ਤੂੰ ਆਪ ਹੀ ਕਰ ਰਿਹਾ ਹੈਂ । ਤੈਥੋਂ ਵੱਖਰਾ ਹੋਰ ਕੇਹੜਾ ਦੱਸੀਏ ? (ਜੀਵਾਂ ਦੇ ਅੰਦਰ) ਜਿਤਨਾ ਚਿਰ ਤੇਰੀ ਜੋਤਿ ਮੌਜੂਦ ਹੈ ਉਤਨਾ ਚਿਰ ਉਸ ਜੋਤਿ ਵਿਚ ਤੂੰ (ਆਪ ਹੀ) ਬੋਲਦਾ ਹੈਂ । ਜਦੋਂ ਤੇਰੀ ਜੋਤਿ ਨਿਕਲ ਜਾਏ, ਤਾਂ ਭਲਾ ਕੋਈ ਕੁਝ ਕਰੇ ਤਾਂ ਸਹੀ, ਅਸੀ ਪਰਖ ਕੇ ਵੇਖੀਏ, (ਭਾਵ, ਤੇਰੀ ਜੋਤਿ ਤੋਂ ਬਿਨਾ ਕੋਈ ਕੁਝ ਨਹੀਂ ਕਰ ਸਕਦਾ; ਸੋ, ਮਨਸੁਖ ਵਿਚ ਭੀ ਤੇਰੀ ਹੀ ਜੋਤਿ ਹੈ) । ਹੇ ਨਾਨਕ ! ਗੁਰੂ ਦੀ ਸਰਨ ਆਏ ਮਨੁੱਖ ਨੂੰ (ਹਰ ਥਾਂ) ਇਕੋ ਸਿਆਣਾ ਤੇ ਸੁਜਾਨ ਪ੍ਰਭੂ ਹੀ ਦਿੱਸਦਾ ਹੈ ।੨।

**ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ, ਤੁਧੁ ਆਪੇ ਧੰਧੈ ਲਾਇਆ ॥ ਮੋਹ ਠਗਉਲੀ ਪਾਇ ਕੈ, ਤੁਧੁ ਆਪਹੁ ਜਗਤੁ ਖੁਆਇਆ ॥ ਤਿਸਨਾ ਅੰਦਰਿ ਅਗਨਿ ਹੈ, ਨਹ ਤਿਪਤੈ ਭੁਖਾ ਤਿਹਾਇਆ ॥ ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ॥ ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥ ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥ ਕੁਲੁ ਉਧਾਰੇ ਆਪਣਾ, ਧਨੁ ਜਣੇਦੀ ਮਾਇਆ ॥ ਸੋਭਾ ਸੁਰਤਿ ਸੁਹਾਵਣੀ, ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥ {ਪੰਨਾ ੧੩੮}**

**ਪਦ ਅਰਥ** :—ਠਗਉਲੀ—ਠਗ-ਮੂਰੀ, ਠਗ-ਬੂਟੀ । ਆਪਹੁ—ਆਪਣੇ ਆਪ ਤੋਂ । ਖੁਆਇਆ—ਖੁੰਝਾ ਦਿੱਤਾ । ਨਹ ਤਿਪਤੈ—ਨਹੀਂ ਰੱਜਦਾ । ਸਹਸਾ—ਤੌਖ਼ਲਾ । ਸੁਖਿ—ਸੁਖ ਵਿਚ । ਰਜਾ—ਰੱਜ ਗਿਆ । ਮਾਇਆ—ਮਾਂ । ਜਣੇਦੀ—ਜੰਮਣ ਵਾਲੀ ।

**ਅਰਥ** :—(ਹੇ ਪ੍ਰਭੂ !) ਤੂੰ ਆਪ ਹੀ ਜਗਤ ਪੈਦਾ ਕਰ ਕੇ ਤੂੰ ਆਪ ਹੀ (ਇਸ ਨੂੰ) ਜੰਜਾਲ ਵਿਚ ਪਾ ਦਿੱਤਾ ਹੈ । (ਮਾਇਆ ਦੇ) ਮੋਹ ਦੀ ਠਗ ਬੂਟੀ ਖੁਆ ਕੇ ਤੂੰ ਜਗਤ ਨੂੰ ਆਪਣੇ ਆਪ ਤੋਂ (ਭਾਵ, ਆਪਣੀ ਯਾਦ ਤੋਂ) ਖੁੰਝਾ ਦਿੱਤਾ ਹੈ । (ਜਗਤ ਦੇ) ਅੰਦਰ ਤ੍ਰਿਸ਼ਨਾ ਦੀ ਅੱਗ (ਬਲ ਰਹੀ) ਹੈ, (ਇਸ ਵਾਸਤੇ ਇਹ ਮਾਇਆ ਦੀ) ਤ੍ਰਿਹ ਤੇ ਭੁੱਖ ਦਾ ਮਾਰਿਆ ਹੋਇਆ ਰੱਜਦਾ ਨਹੀਂ ਹੈ । ਇਹ ਜਗਤ ਹੈ ਹੀ ਤੌਖ਼ਲਾ (ਰੂਪ), (ਇਸ ਤੌਖ਼ਲੇ ਵਿਚ ਪਿਆ ਜੀਵ) ਜੰਮਦਾ ਮਰਦਾ ਤੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । (ਮਾਇਆ ਦਾ ਇਹ) ਮੋਹ ਗੁਰੂ (ਦੀ ਸਰਨ) ਤੋਂ ਬਿਨਾ ਟੁੱਟਦਾ ਨਹੀਂ, (ਬਥੇਰੇ ਜੀਵ) ਹੋਰ ਹੋਰ (ਧਾਰਮਿਕ) ਕੰਮ ਕਰ ਕੇ ਹਾਰ ਚੁਕੇ ਹਨ ।

ਪ੍ਰਭੂ ਦਾ ਨਾਮ ਗੁਰੂ ਦੀ ਸਿੱਖਿਆ ਦੀ ਰਾਹੀਂ ਹੀ ਸਿਮਰਿਆ ਜਾ ਸਕਦਾ ਹੈ । (ਹੇ ਪ੍ਰਭੂ !) ਜਦੋਂ ਤੈਨੂੰ ਭਾਵੇ (ਤਾਂ ਜੀਵ ਤੇਰੇ ਨਾਮ ਦੇ) ਸੁਖ ਵਿਚ (ਟਿਕ ਕੇ) ਤ੍ਰਿਪਤ ਹੁੰਦਾ ਹੈ । ਧੰਨ ਹੈ (ਉਸ ਜੀਵ ਦੀ) ਜੰਮਣ ਵਾਲੀ ਮਾਂ, (ਨਾਮ ਦੀ ਬਰਕਤਿ ਨਾਲ ਉਹ) ਆਪਣਾ ਖ਼ਾਨਦਾਨ (ਹੀ ਵਿਕਾਰਾਂ ਤੋਂ) ਬਚਾ ਲੈਂਦਾ ਹੈ । ਜਿਸ ਮਨੁੱਖ ਨੇ ਪ੍ਰਭੂ ਨਾਲ ਚਿੱਤ ਜੋੜਿਆ ਹੈ, (ਜਗਤ ਵਿਚ ਉਸ ਦੀ) ਸੋਭਾ ਹੁੰਦੀ ਹੈ ਤੇ ਉਸ ਦੀ ਸੋਹਣੀ ਸੂਝ ਹੋ ਜਾਂਦੀ ਹੈ ।੨।

**ਸਲੋਕ ਮ: ੨ ॥ ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥ {ਪੰਨਾ ੧੩੯}**

**ਅਰਥ** :—ਜੇ ਅੱਖਾਂ ਤੋਂ ਬਿਨਾ ਵੇਖੀਏ (ਭਾਵ, ਜੇ ਪਰਾਇਆ ਰੂਪ ਤੱਕਣ ਦੀ ਵਾਦੀ ਵਲੋਂ ਇਹਨਾਂ ਅੱਖਾਂ ਨੂੰ ਹਟਾ ਕੇ ਜਗਤ ਨੂੰ ਵੇਖੀਏ), ਕੰਨਾਂ ਤੋਂ ਬਿਨਾ ਸੁਣੀਏ (ਭਾਵ, ਜੇ ਨਿੰਦਾ ਸੁਣਨ ਦੀ ਵਾਦੀ ਹਟਾ ਕੇ ਇਹ ਕੰਨ ਵਰਤੀਏ), ਜੇ ਪੈਰਾਂ ਤੋਂ ਬਿਨਾ ਤੁਰੀਏ (ਭਾਵ, ਜੇ ਮੰਦੇ ਪਾਸੇ ਵਲ ਦੌੜਨ ਤੋਂ ਪੈਰਾਂ ਨੂੰ ਵਰਜ ਰੱਖੀਏ), ਜੇ ਹੱਥਾਂ ਤੋਂ ਬਿਨਾ ਕੰਮ ਕਰੀਏ (ਭਾਵ, ਜੇ ਪਰਾਇਆ ਨੁਕਸਾਨ ਕਰਨ ਵਲੋਂ ਰੋਕ ਕੇ ਹੱਥਾਂ ਨੂੰ ਵਰਤੀਏ), ਜੇ ਜੀਭ ਤੋਂ ਬਿਨਾ ਬੋਲੀਏ, (ਭਾਵ ਜੇ ਨਿੰਦਾ ਕਰਨ ਦੀ ਵਾਦੀ ਹਟਾ ਕੇ ਜੀਭ ਤੋਂ ਬੋਲਣ ਦਾ ਕੰਮ ਲਈਏ), —ਇਸ ਤਰ੍ਹਾਂ ਜਿਉਂਦਿਆਂ ਮਰੀਦਾ ਹੈ । ਹੇ ਨਾਨਕ ! ਖਸਮ ਪ੍ਰਭੂ ਦਾ ਹੁਕਮ ਪਛਾਣੀਏ ਤਾਂ ਉਸ ਨੂੰ ਮਿਲੀਦਾ ਹੈ (ਭਾਵ, ਜੇ ਇਹ ਸਮਝ ਲਈਏ ਕਿ ਖਸਮ ਪ੍ਰਭੂ ਵਲੋਂ ਅੱਖਾਂ ਆਦਿਕ ਇੰਦ੍ਰਿਆਂ ਨੂੰ ਕਿਵੇਂ ਵਰਤਣ ਦਾ ਹੁਕਮ ਹੈ, ਤਾਂ ਉਸ ਪ੍ਰਭੂ ਨੂੰ ਮਿਲ ਪਈਦਾ ਹੈ) ।੧।

**ਮ: ੨ ॥ ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥ ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥ ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ ॥ ਨਾਨਕੁ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ ॥੨॥**

**ਪਦ ਅਰਥ** :—ਸਾਉ—ਸੁਆਦ, ਆਨੰਦ । ਰੁਹਲਾ—ਲੂਲ੍ਹਾ, ਪੈਰ-ਹੀਣ । ਟੁੰਡਾ—ਹੱਥ-ਹੀਣ । ਧਾਇ—ਦੌੜ ਕੇ, ਭੱਜ ਕੇ । ਭੈ ਕੇ—(ਪ੍ਰਭੂ ਦੇ) ਡਰ ਦੇ । ਕਰ—ਹੱਥ । ਭਾਵ—ਪਿਆਰ । ਲੋਇਣ—ਅੱਖਾਂ । ਸੁਰਤਿ—ਧਿਆਨ । ਇਵ—ਇਸ ਤਰ੍ਹਾਂ ।

**ਅਰਥ** :—(ਪਰਮਾਤਮਾ ਕੁਦਰਤਿ ਵਿਚ ਵੱਸਦਾ) ਦਿੱਸ ਰਿਹਾ ਹੈ, (ਉਸ ਦੀ ਜੀਵਨ-ਰੌ ਸਾਰੀ ਰਚਨਾ ਵਿਚ) ਸੁਣੀ ਜਾ ਰਹੀ ਹੈ, (ਉਸ ਦੇ ਕੰਮਾਂ ਤੋਂ) ਜਾਪ ਰਿਹਾ ਹੈ (ਕਿ ਉਹ ਕੁਦਰਤਿ ਵਿਚ ਮੌਜੂਦ ਹੈ, ਫਿਰ ਭੀ ਉਸ ਦੇ ਮਿਲਾਪ ਦਾ) ਸੁਆਦ (ਜੀਵ ਨੂੰ) ਹਾਸਲ ਨਹੀਂ ਹੁੰਦਾ । (ਇਹ ਕਿਉਂ ?) ਇਸ ਵਾਸਤੇ ਕਿ ਪ੍ਰਭੂ ਨੂੰ ਮਿਲਣ ਲਈ (ਜੀਵ ਦੇ) ਨਾਹ ਪੈਰ ਹਨ, ਨਾਹ ਹੱਥ ਹਨ ਤੇ ਨਾਹ ਅੱਖਾਂ ਹਨ (ਫਿਰ ਇਹ) ਕਿਵੇਂ ਭੱਜ ਕੇ (ਪ੍ਰਭੂ ਦੇ) ਗਲ ਜਾ ਲੱਗੇ ?

ਜੇ (ਜੀਵ ਪ੍ਰਭੂ ਦੇ) ਡਰ (ਵਿਚ ਤੁਰਨ) ਨੂੰ (ਆਪਣੇ) ਪੈਰ ਬਣਾਏ, ਪਿਆਰ ਦੇ ਹੱਥ ਬਣਾਏ ਤੇ (ਪ੍ਰਭੂ ਦੀ) ਯਾਦ (ਵਿਚ ਜੁੜਨ) ਨੂੰ ਅੱਖਾਂ ਬਣਾਏ, ਤਾਂ ਨਾਨਕ ਆਖਦਾ ਹੈ ਹੇ ਸਿਆਣੀ (ਜੀਵ-ਇਸਤ੍ਰੀਏ) ! ਇਸ ਤਰ੍ਹਾਂ ਖਸਮ-ਪ੍ਰਭੂ ਨਾਲ ਮੇਲ ਹੁੰਦਾ ਹੈ ।੨।

**ਪਉੜੀ ॥ ਸਦਾ ਸਦਾ ਤੂੰ ਏਕੁ ਹੈ, ਤੁਧੁ ਦੂਜਾ ਖੇਲੁ ਰਚਾਇਆ ॥ ਹਉਮੈ ਗਰਬੁ ਉਪਾਇ ਕੈ, ਲੋਭੁ ਅੰਤਰਿ ਜੰਤਾ ਪਾਇਆ ॥ ਜਿਉ ਭਾਵੈ ਤਿਉ ਰਖੁ ਤੂ, ਸਭ ਕਰੇ ਤੇਰਾ ਕਰਾਇਆ ॥ ਇਕਨ੍ਹਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥ ਇਕਿ ਖੜੇ ਕਰਹਿ ਤੇਰੀ ਚਾਕਰੀ, ਵਿਣੁ ਨਾਵੈ ਹੋਰੁ ਨ ਭਾਇਆ ॥ ਹੋਰੁ ਕਾਰ ਵੇਕਾਰ ਹੈ, ਇਕਿ ਸਚੀ ਕਾਰੈ ਲਾਇਆ ॥ ਪੁਤੁ ਕਲਤੁ ਕੁਟੰਬੁ ਹੈ, ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ ॥ ਓਹਿ ਅੰਦਰਹੁ ਬਾਹਰਹੁ ਨਿਰਮਲੇ, ਸਚੈ ਨਾਇ ਸਮਾਇਆ ॥੩॥ {ਪੰਨਾ ੧੩੯}**

**ਪਦ ਅਰਥ** :—ਗਰਬੁ—ਅਹੰਕਾਰ । ਖੜੇ—ਖਲੋ ਕੇ, ਸੁਚੇਤ ਹੋ ਕੇ । ਇਕਿ—ਕਈ ਜੀਵ । ਕਲਤੁ—ਇਸਤ੍ਰੀ । ਅਲਿਪਤੁ—ਨਿਰਲੇਪ, ਨਿਰਮੋਹ । ਓਹਿ—('ਓਹੁ' ਤੋਂ ਬਹੁ-ਵਚਨ) ਉਹ ਜੀਵ । ਨਾਇ—ਨਾਮ ਵਿਚ ।

**ਅਰਥ** :—(ਹੇ ਪ੍ਰਭੂ !) ਤੂੰ ਸਦਾ ਹੀ ਇਕ (ਆਪ ਹੀ ਆਪ) ਹੈਂ, ਇਹ (ਤੈਥੋਂ ਵੱਖਰਾ ਦਿੱਸਦਾ ਤਮਾਸ਼ਾ ਤੂੰ ਆਪ ਹੀ ਰਚਿਆ ਹੈ । (ਤੂੰ ਹੀ ਜੀਵਾਂ ਦੇ ਅੰਦਰ) ਹਉਮੈ ਅਹੰਕਾਰ ਪੈਦਾ ਕਰ ਕੇ ਜੀਵਾਂ ਦੇ ਅੰਦਰ ਲੋਭ (ਭੀ) ਪਾ ਦਿੱਤਾ ਹੈ । (ਸੋ), ਸਾਰੇ ਜੀਵ ਤੇਰੇ ਹੀ ਪ੍ਰੇਰੇ ਹੋਏ ਕਾਰ ਕਰ ਰਹੇ ਹਨ । ਜਿਵੇਂ ਤੈਨੂੰ ਭਾਵੇ ਤਿਵੇਂ ਇਹਨਾਂ ਦੀ ਰੱਖਿਆ ਕਰ ।

ਕਈ ਜੀਵਾਂ ਨੂੰ ਤੂੰ ਬਖ਼ਸ਼ਦਾ ਹੈਂ (ਤੇ ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈਂ, ਗੁਰੂ ਦੀ ਸਿੱਖਿਆ ਵਿਚ ਤੂੰ ਆਪ ਹੀ ਉਹਨਾਂ ਨੂੰ ਲਾਇਆ ਹੈ । (ਐਸੇ) ਕਈ ਜੀਵ ਸੁਚੇਤ ਹੋ ਕੇ ਤੇਰੀ ਬੰਦਗੀ ਕਰ ਰਹੇ ਹਨ । ਤੇਰੇ ਨਾਮ (ਦੀ ਯਾਦ) ਤੋਂ ਬਿਨਾ ਕੋਈ ਹੋਰ ਕੰਮ ਉਹਨਾਂ ਨੂੰ ਭਾਉਂਦਾ ਨਹੀਂ (ਭਾਵ, ਕਿਸੇ ਹੋਰ ਕੰਮ ਦੀ ਖ਼ਾਤਰ ਤੇਰਾ ਨਾਮ ਵਿਸਾਰਨ ਨੂੰ ਉਹ ਤਿਆਰ ਨਹੀਂ) । ਜਿਨ੍ਹਾਂ ਐਸੇ ਬੰਦਿਆਂ ਤੂੰ ਇਸ ਸੱਚੀ ਕਾਰ ਵਿਚ ਲਾਇਆ ਹੈ, ਉਹਨਾਂ ਨੂੰ (ਤੇਰਾ ਨਾਮ ਵਿਸਾਰ ਕੇ) ਕੋਈ ਹੋਰ ਕੰਮ ਕਰਨਾ ਮੰਦਾ ਲੱਗਦਾ ਹੈ ।

ਇਹ ਜੋ ਪੁਤ੍ਰ ਇਸਤ੍ਰੀ ਤੇ ਪਰਵਾਰ ਹੈ, (ਹੇ ਪ੍ਰਭੂ !) ਜੋ ਬੰਦੇ ਤੈਨੂੰ ਪਿਆਰੇ ਲੱਗਦੇ ਹਨ, ਉਹ ਇਹਨਾਂ ਤੋਂ ਨਿਰਮੋਹ ਰਹਿੰਦੇ ਹਨ; ਤੇਰੇ ਸਦਾ ਕਾਇਮ ਰਹਿਣ ਵਾਲੇ ਨਾਮ ਵਿਚ ਜੁੜੇ ਹੋਏ ਉਹ ਬੰਦੇ ਅੰਦਰੋਂ ਬਾਹਰੋਂ ਸੁੱਚੇ ਰਹਿੰਦੇ ਹਨ ।੩।

**ਸਲੋਕੁ ਮ: ੧ ॥ ਸੁਇਨੇ ਕੈ ਪਰਬਤਿ ਗੁਫਾ ਕਰੀ, ਕੈ ਪਾਣੀ ਪਇ ਆਲਿ ॥ ਕੈ ਵਿਚਿ ਧਰਤੀ, ਕੈ ਆਕਾਸੀ, ਉਰਧਿ ਰਹਾ ਸਿਰਿ ਭਾਰਿ ॥ ਪੁਰੁ ਕਰਿ ਕਾਇਆ ਕਪੜੁ ਪਹਿਰਾ, ਧੋਵਾ ਸਦਾਕਾਰਿ ॥ ਬਗਾ ਰਤਾ ਪੀਅਲਾ ਕਾਲਾ, ਬੇਦਾ ਕਰੀ ਪੁਕਾਰ ॥ ਹੋਇ ਕੁਚੀਲੁ ਰਹਾ ਮਲੁ ਧਾਰੀ, ਦੁਰਮਤਿ ਮਤਿ ਵਿਕਾਰ ॥ ਨਾ ਹਉ, ਨਾ ਮੈ, ਨਾ ਹਉ ਹੋਵਾ, ਨਾਨਕ ਸਬਦੁ ਵੀਚਾਰਿ ॥੧॥ {ਪੰਨਾ ੧੩੯}**

**ਪਦ ਅਰਥ** :—ਸੁਇਨੇ ਕੈ ਪਰਬਤਿ—ਸੋਨੇ ਦੇ ਸੁਮੇਰ ਪਹਾੜ ਉਤੇ । ਕਰੀ—ਮੈਂ ਬਣਾ ਲਵਾਂ । ਕੈ—ਜਾਂ, ਭਾਵੇਂ, ਚਾਹੇ । ਪਇਆਲਿ—ਪਾਤਾਲ ਵਿਚ । ਪਾਣੀ ਪਇਆਲਿ—ਹੇਠਾਂ ਪਾਣੀ ਵਿਚ । ਉਰਧਿ—ਉੱਚਾ, ਉਲਟਾ, ਪੁੱਠਾ । ਸਿਰਿ ਭਾਰਿ—ਸਿਰ ਦੇ ਭਾਰ । ਪੁਰੁ—ਪੂਰੇ ਤੌਰ ਤੇ । ਸਦਾਕਾਰਿ—ਸਦਾ ਹੀ ।ਕੁਚੀਲੁ—ਗੰਦਾ । ਮਲੁਧਾਰੀ—ਮੈਲਾ ।

**ਅਰਥ** :—ਮੈਂ (ਚਾਹੇ) ਸੋਨੇ ਦੇ (ਸੁਮੇਰ) ਪਰਬਤ ਉੱਤੇ ਗੁਫਾ ਬਣਾ ਲਵਾਂ, ਭਾਵੇਂ ਹੇਠਾਂ ਪਾਣੀ ਵਿਚ (ਜਾ ਰਹਾਂ); ਚਾਹੇ ਧਰਤੀ ਵਿਚ ਰਹਾਂ, ਚਾਹੇ ਆਕਾਸ਼ ਵਿਚ ਪੁੱਠਾ ਸਿਰ ਭਾਰ ਖਲੋਤਾ ਰਹਾਂ, ਭਾਵੇਂ ਸਰੀਰ ਨੂੰ ਪੂਰੇ ਤੌਰ ਤੇ ਕਪੜਾ ਪਹਿਨਾ ਲਵਾਂ (ਭਾਵ, ਕਾਪੜੀਆਂ ਵਾਂਗ ਸਰੀਰ ਨੂੰ ਮੁਕੰਮਲ ਤੌਰ ਤੇ ਕਪੜਿਆਂ ਨਾਲ ਢੱਕ ਲਵਾਂ) ਚਾਹੇ ਸਰੀਰ ਨੂੰ ਸਦਾ ਹੀ ਧੋਂਦਾ ਰਹਾਂ, ਭਾਵੇਂ ਮੈਂ ਚਿੱਟੇ ਲਾਲ ਪੀਲੇ ਜਾਂ ਕਾਲੇ ਕਪੜੇ ਪਾ ਕੇ (ਚਾਰ) ਵੇਦਾਂ ਦਾ ਉਚਾਰਨ ਕਰਾਂ, ਚਾਹੇ (ਸਰੇਵੜਿਆਂ ਵਾਂਗ) ਗੰਦਾ ਤੇ ਮੈਲਾ ਰਹਾਂ—ਇਹ ਸਾਰੇ ਭੈੜੀ ਮਤਿ ਦੇ ਮੰਦੇ ਕਰਮ ਹੀ ਹਨ । ਹੇ ਨਾਨਕ ! (ਮੈਂ ਤਾਂ ਇਹ ਚਾਹੁੰਦਾ ਹਾਂ ਕਿ) (ਸਤਿਗੁਰੂ ਦੇ) ਸ਼ਬਦ ਨੂੰ ਵਿਚਾਰ ਕੇ (ਮੇਰੀ) ਹਉਮੈ ਨਾ ਰਹੇ ।੧।

**ਮ: ੧ ॥ ਵਸਤ੍ਰ ਪਖਾਲਿ ਪਖਾਲੇ ਕਾਇਆ, ਆਪੇ ਸੰਜਮਿ ਹੋਵੈ ॥ ਅੰਤਰਿ ਮੈਲੁ ਲਗੀ ਨਹੀ ਜਾਣੈ, ਬਾਹਰਹੁ ਮਲਿ ਮਲਿ ਧੋਵੈ ॥ ਅੰਧਾ ਭੂਲਿ ਪਇਆ ਜਮ ਜਾਲੇ ॥ ਵਸਤੁ ਪਰਾਈ ਅਪੁਨੀ ਕਰਿ ਜਾਨੈ, ਹਉਮੈ ਵਿਚਿ ਦੁਖੁ ਘਾਲੇ ॥ ਨਾਨਕ ਗੁਰਮੁਖਿ ਹਉਮੈ ਤੁਟੈ, ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪੇ ਨਾਮੋ ਆਰਾਧੇ, ਨਾਮੇ ਸੁਖਿ ਸਮਾਵੈ ॥੨॥ {ਪੰਨਾ ੧੩੯}**

**ਪਦ ਅਰਥ** :—ਵਸਤ੍ਰ—ਕਪੜੇ । ਪਖਾਲਿ—ਧੋ ਕੇ । ਆਪੇ—ਆਪ ਹੀ, ਆਪਣੇ ਵਲੋਂ । ਸੰਜਮਿ—ਸੰਜਮੀ, ਜਿਸ ਨੇ ਕਾਮ ਆਦਿਕ ਵਿਕਾਰਾਂ ਨੂੰ ਵੱਸ ਵਿਚ ਕਰ ਲਿਆ ਹੈ, ਰਿਸ਼ੀ, ਤਪਸ੍ਵੀ । ਅੰਤਰਿ—ਮਨ ਵਿਚ । ਭੂਲਿ—ਖੁੰਝ ਕੇ । ਜਮ ਜਾਲੇ—ਮੌਤ ਦੇ ਜਾਲ ਵਿਚ, ਉਸ ਧੰਦੇ-ਰੂਪ ਜਾਲ ਵਿਚ ਜਿੱਥੇ ਸਦਾ ਮੌਤ ਦਾ ਡਰ ਟਿਕਿਆ ਰਹੇ । ਦੁਖੁ ਘਾਲੇ—ਦੁੱਖ ਸਹਾਰਦਾ ਹੈ । ਨਾਮੇ—ਨਾਮ ਦੀ ਰਾਹੀਂ ਹੀ । ਸੁਖੀ—ਸੁਖ ਵਿਚ ।

**ਅਰਥ** :—(ਜੋ ਮਨੁੱਖ ਨਿੱਤ) ਕੱਪੜੇ ਧੋ ਕੇ ਸਰੀਰ ਧੋਂਦਾ ਹੈ (ਤੇ ਸਿਰਫ਼ ਕਪੜੇ ਤੇ ਸਰੀਰ ਸੁੱਚੇ ਰੱਖਣ ਨਾਲ ਹੀ) ਆਪਣੇ ਵੱਲੋਂ ਤਪਸ੍ਵੀ ਬਣ ਬੈਠਦਾ ਹੈ (ਪਰ) ਮਨ ਵਿਚ ਲੱਗੀ ਹੋਈ ਮੈਲ ਦੀ ਉਸ ਨੂੰ ਖ਼ਬਰ ਹੀ ਨਹੀਂ, (ਸਦਾ ਸਰੀਰ ਨੂੰ) ਬਾਹਰੋਂ ਹੀ ਮਲ ਮਲ ਕੇ ਧੋਂਦਾ ਹੈ, (ਉਹ) ਅੰਨ੍ਹਾ ਮਨੁੱਖ (ਸਿੱਧੇ ਰਾਹ ਤੋਂ) ਖੁੰਝ ਕੇ ਮੌਤ ਦਾ ਡਰ ਪੈਦਾ ਕਰਨ ਵਾਲੇ ਜਾਲ ਵਿਚ ਫਸਿਆ ਹੋਇਆ ਹੈ, ਹਉਮੈ ਵਿਚ ਦੁੱਖ ਸਹਾਰਦਾ ਹੈ ਕਿਉਂਕਿ ਪਰਾਈ ਵਸਤ (ਸਰੀਰ ਤੇ ਹੋਰ ਪਦਾਰਥ ਆਦਿਕਾਂ) ਨੂੰ ਆਪਣੀ ਸਮਝ ਬੈਠਦਾ ਹੈ ।

ਹੇ ਨਾਨਕ ! (ਜਦੋਂ) ਗੁਰੂ ਦੇ ਸਨਮੁਖ ਹੋ ਕੇ (ਮਨੁੱਖ ਦੀ) ਹਉਮੈ ਦੂਰ ਹੁੰਦੀ ਹੈ, ਤਦੋਂ ਉਹ ਪ੍ਰਭੂ ਦਾ ਨਾਮ ਸਿਮਰਦਾ ਹੈ, ਨਾਮ ਜਪਦਾ ਹੈ, ਨਾਮ ਹੀ ਯਾਦ ਕਰਦਾ ਹੈ ਤੇ ਨਾਮ ਦੀ ਹੀ ਬਰਕਤਿ ਨਾਲ ਸੁਖ ਵਿਚ ਟਿਕਿਆ ਰਹਿੰਦਾ ਹੈ ।੨।

**ਪਵੜੀ ॥ ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥ ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥ ਮੂਰਖੁ ਭੋਗੇ ਭੋਗੁ ਦੁਖੁ ਸਬਾਇਆ ॥ ਸੁਖਹੁ ਉਠੇ ਰੋਗ ਪਾਪ ਕਮਾਇਆ ॥ ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥ ਮੂਰਖ ਗਣਤ ਗਣਾਇ, ਝਗੜਾ ਪਾਇਆ ॥ ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥ ਕਰਤਾ ਕਰੇ ਸੁ ਹੋਗੁ, ਨ ਚਲੈ ਚਲਾਇਆ ॥੪॥ {ਪੰਨਾ ੧੩੯}**

**ਪਦ ਅਰਥ** :—ਹੰਸ—ਜੀਵ । ਸੰਜੋਗੁ ਮੇਲਿ—ਸੰਜੋਗ ਮੇਲ ਕੇ, ਜੋੜ ਮਿਥ ਕੇ । ਤਿਨ ਹੀ—ਤਿਨਿ ਹੀ; {ਲਫ਼ਜ਼ 'ਜਿਨਿ' ਦੇ ਟਾਕਰੇ ਤੇ ਲਫ਼ਜ਼ 'ਤਿਨਿ' ਹੈ । ਏਥੇ 'ਤਿਨਿ' ਦੇ ਅੱਖਰ 'ਨ' ਦੀ 'ਿ' ਉੱਡ ਗਈ ਹੈ, ਵੇਖੋ 'ਗੁਰਬਾਣੀ ਵਿਆਕਰਣ' 'ਵਾਕ-ਰਚਨਾ' ਵਿਚ ਅੰਕ 'ਹੀ'} । ਜਿਨਿ—ਜਿਸ (ਪ੍ਰਭੂ) ਨੇ । ਤਿਨ ਹੀ—ਉਸ (ਪ੍ਰਭੂ) ਨੇ । ਤਿਨ ਹੀ—ਉਸੇ ਨੇ ਹੀ । ਸਬਾਇਆ—ਸਾਰੇ । ਹਰਖਹੁ—ਖ਼ੁਸ਼ੀ ਤੋਂ । ਗਣਤ ਗਣਾਇ—ਲੇਖਾ ਲਿਖਾ ਕੇ । ਮੂਰਖ ਗਣਤ ਗਣਾਇ—ਮੂਰਖਾਂ ਵਾਲੇ ਕੰਮ ਕਰ ਕੇ । ਝਗੜਾ—ਜਨਮ ਮਰਨ ਦਾ ਲੰਬਾ ਝੰਬੇਲਾ । ਸੁ ਰੋਗੁ—ਉਹੀ ਹੋਵੇਗਾ ।

**ਅਰਥ** :—ਸਰੀਰ ਤੇ ਜੀਵ (-ਆਤਮਾ) ਦਾ ਸੰਜੋਗ ਮਿਥ ਕੇ (ਪਰਮਾਤਮਾ ਨੇ ਇਹਨਾਂ ਨੂੰ ਮਨੁੱਖਾ-ਜਨਮ ਵਿਚ) ਇਕੱਠਾ ਕਰ ਦਿੱਤਾ ਹੈ । ਜਿਸ (ਪ੍ਰਭੂ) ਨੇ (ਸਰੀਰ ਤੇ ਜੀਵ ਨੂੰ) ਪੈਦਾ ਕੀਤਾ ਹੈ ਉਸ ਨੇ ਹੀ (ਇਹਨਾਂ ਲਈ) ਵਿਛੋੜਾ (ਭੀ) ਬਣਾ ਰੱਖਿਆ ਹੈ । (ਪਰ ਇਸ ਵਿਛੋੜੇ ਨੂੰ ਭੁਲਾ ਕੇ) ਮੂਰਖ (ਜੀਵ) ਭੋਗ ਭੋਗਦਾ ਰਹਿੰਦਾ ਹੈ (ਜੋ) ਸਾਰੇ ਦੁੱਖਾਂ ਦਾ (ਮੂਲ ਬਣਦਾ) ਹੈ । ਪਾਪ ਕਮਾਣ ਦੇ ਕਾਰਨ (ਭੋਗਾਂ ਦੇ) ਸੁਖ ਤੋਂ ਰੋਗ ਪੈਦਾ ਹੁੰਦੇ ਹਨ । (ਘੋਗਾਂ ਦੀ ਖ਼ੁਸ਼ੀ ਤੋਂ ਚਿੰਤਾ (ਤੇ ਅੰਤ ਨੂੰ) ਵਿਛੋੜਾ ਪੈਦਾ ਕਰ ਕੇ ਜਨਮ ਮਰਨ ਦਾ ਲੰਮਾ ਝੰਬੇਲਾ ਸਹੇੜ ਲੈਂਦਾ ਹੈ ।

(ਜਨਮ ਮਰਨ ਦੇ ਗੇੜ ਨੂੰ ਮੁਕਾਣ ਦੀ ਤਾਕਤ ਸਤਿਗੁਰੂ ਦੇ ਹੱਥ ਵਿਚ ਹੈ, (ਜਿਸ ਨੂੰ ਗੁਰੂ ਮਿਲਦਾ ਹੈ ਉਸ ਦਾ ਇਹ) ਝੰਬੇਲਾ ਮੁੱਕ ਜਾਂਦਾ ਹੈ । (ਜੀਵਾਂ ਦੀ ਕੋਈ) ਆਪਣੀ ਚਲਾਈ ਸਿਆਣਪ ਚੱਲ ਨਹੀਂ ਸਕਦੀ, ਜੋ ਕਰਤਾਰ ਕਰਦਾ ਹੈ ਉਹੀ ਹੁੰਦਾ ਹੈ ।੪।

**ਸਲੋਕੁ ਮ: ੧ ॥ ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥ ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥੧॥ {ਪੰਨਾ ੧੪੦}**

**ਪਦ ਅਰਥ** :—ਮੁਰਦਾਰੁ—ਹਰਾਮ, ਪਰਾਇਆ ਹੱਕ । ਮੁਠਾ—ਠੱਗਿਆ । ਮੁਹਾਏ—ਲੁਟਾਂਦਾ ਹੈ, ਠਗਾਂਦਾ ਹੈ । ਸਾਥੈ—ਸਾਥ ਨੂੰ । ਜਾਪੈ—ਜਾਪਦਾ ਹੈ, । ਉੱਘੜਦਾ ਹੈ ।

**ਅਰਥ** :—(ਜੋ ਮਨੁੱਖ) ਝੂਠ ਬੋਲ ਕੇ (ਆਪ ਤਾਂ) ਦੂਜਿਆਂ ਦਾ ਹੱਕ ਖਾਂਦਾ ਹੈ ਤੇ ਹੋਰਨਾਂ ਨੂੰ ਸਿੱਖਿਆ ਦੇਣ ਜਾਂਦਾ ਹੈ (ਕਿ ਝੂਠ ਨਾਹ ਬੋਲੋ), ਹੇ ਨਾਨਕ ! ਅਜੇਹਾ ਆਗੂ (ਅੰਤ ਇਉਂ) ਉੱਘੜਦਾ ਹੈ ਕਿ ਆਪ ਤਾਂ ਠੱਗਿਆ ਜਾ ਹੀ ਰਿਹਾ ਹੈ, ਆਪਣੇ ਸਾਥ ਨੂੰ ਭੀ ਲੁਟਾਂਦਾ ਹੈ ।੧।

**ਮਹਲਾ ੪ ॥ ਜਿਸ ਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥ ਓਹੁ ਹਰਿ ਮਾਰਗਿ ਆਪਿ ਚਲਦਾ, ਹੋਰਨਾ ਨੋ ਹਰਿ ਮਾਰਗਿ ਪਾਏ ॥ ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ, ਛਪੜਿ ਨਾਤੈ ਸਗਵੀ ਮਲੁ ਲਾਏ ॥**

**ਤੀਰਥੁ ਪੂਰਾ ਸਤਿਗੁਰੂ, ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥ ਓਹੁ ਆਪਿ ਛੁਟਾ ਕੁਟੰਬ ਸਿਉ, ਦੇ ਹਰਿ ਨਾਮੁ ਸ੍ਰਿਸਟਿ ਛਡਾਏ ॥ ਜਨ ਨਾਨਕ ਤਿਸੁ ਬਲਿਹਾਰਣੈ, ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥੨॥ {ਪੰਨਾ ੧੪੦}**

**ਪਦ ਅਰਥ** :—ਮੁਖਿ—ਮੂੰਹੋਂ । ਅਲਾਏ—ਬੋਲਦਾ ਹੈ । ਮਾਰਗਿ—ਰਸਤੇ ਉੱਤੇ । ਤੀਰਥੁ—ਖੁਲ੍ਹੇ ਸਾਫ਼ ਪਾਣੀ ਦਾ ਸੋਮਾ, ਦਰਿਆ ਦਾ ਸਾਫ਼ ਖੁਲ੍ਹਾ ਪਾਣੀ । ਛਪੜਿ—ਛੱਪੜ ਵਿਚ । ਸਗਵੀ—ਸਗੋਂ ਹੋਰ । ਅਨਦਿਨੁ—ਹਰ ਰੋਜ਼, ਹਰ ਵੇਲੇ ।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਵੱਸਦਾ ਹੈ, ਮੂੰਹੋਂ (ਭੀ) ਸਦਾ-ਥਿਰ ਰਹਿਣ ਵਾਲਾ ਸੱਚਾ ਨਾਮ ਹੀ ਬੋਲਦਾ ਹੈ, ਉਹ ਆਪ ਪਰਮਾਤਮਾ ਦੇ ਰਾਹ ਤੇ ਤੁਰਦਾ ਹੈ ਤੇ ਹੋਰਨਾਂ ਨੂੰ ਭੀ ਤੇ ਦੇ ਰਾਹ ਪ੍ਰਭੂ ਤੋਰਦਾ ਹੈ ।

(ਜਿੱਥੇ ਨ੍ਹਾਉਣ ਜਾਈਏ) ਜੇ ਉੱਥੇ ਖੁਲ੍ਹੇ ਸਾਫ਼ ਪਾਣੀ ਦਾ ਸੋਮਾ ਹੋਵੇ ਤਾਂ (ਨ੍ਹਾਉਣ ਵਾਲੇ ਦੀ) ਮੈਲ ਲਹਿ ਜਾਂਦੀ ਹੈ, ਪਰ ਛੱਪੜ ਵਿਚ ਨ੍ਹਾਤਿਆਂ ਸਗੋਂ ਹੋਰ ਮੈਲ ਵਧਦੀ ਹੈ । (ਇਹੀ ਨੇਮ ਸਮਝੋ ਮਨ ਦੀ ਮੈਲ ਧੋਣ ਲਈ), ਪੂਰਾ ਗੁਰੂ ਜੋ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦਾ ਹੈ (ਮਾਨੋ) ਖੁਲ੍ਹੇ ਸਾਫ਼ ਪਾਣੀ ਦਾ ਸੋਮਾ ਹੈ, ਉਹ ਆਪ ਆਪਣੇ ਪਰਵਾਰ ਸਮੇਤ ਵਿਕਾਰਾਂ ਤੋਂ ਬਚਿਆ ਹੋਇਆ ਹੈ, ਪਰਮਾਤਮਾ ਦਾ ਨਾਮ ਦੇ ਕੇ ਉਹ ਸਾਰੀ ਸ੍ਰਿਸ਼ਟੀ ਨੂੰ ਵੀ ਬਚਾਂਦਾ ਹੈ ।

ਹੇ ਦਾਸ ਨਾਨਕ ! (ਆਖ—ਮੈਂ) ਉਸ ਤੋਂ ਸਦਕੇ ਹਾਂ, ਜੋ ਆਪ (ਪ੍ਰਭੂ ਦਾ) ਨਾਮ ਜਪਦਾ ਹੈ ਤੇ ਹੋਰਨਾਂ ਨੂੰ ਜਪਾਂਦਾ ਹੈ ।੨।

**ਪਉੜੀ ॥ ਇਕ ਕੰਦ ਮੂਲੁ ਚੁਣਿ ਖਾਹਿ, ਵਣ ਖੰਡਿ ਵਾਸਾ ॥ ਇਕਿ ਭਗਵਾ ਵੇਸੁ ਕਰਿ ਫਿਰਹਿ, ਜੋਗੀ ਸੰਨਿਆਸਾ ॥ ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥ ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥ ਜਮਕਾਲੁ ਸਿਰਹੁ ਨ ਉਤਰੈ, ਤ੍ਰਿਬਿਧਿ ਮਨਸਾ ॥ ਗੁਰਮਤੀ ਕਾਲੁ ਨ ਆਵੈ ਨੇੜੈ, ਜਾ ਹੋਵੈ ਦਾਸਨਿ ਦਾਸਾ ॥ ਸਚਾ ਸਬਦੁ ਸਚੁ ਮਨਿ, ਘਰ ਹੀ ਮਾਹਿ ਉਦਾਸਾ ॥ ਨਾਨਕ ਸਤਿਗੁਰੁ ਸੇਵਨਿ ਆਪਣਾ, ਸੇ ਆਸਾ ਤੇ ਨਿਰਾਸਾ ॥੫॥ {ਪੰਨਾ ੧੪੦}**

**ਪਦ ਅਰਥ** :—ਕੰਦ—ਗਾਜਰ ਮੂਲੀ ਗੋਂਗਲੂ ਆਦਿਕ ਸਬਜ਼ੀ ਜੋ ਜ਼ਮੀਨ ਦੇ ਅੰਦਰ ਪੈਦਾ ਹੁੰਦੀ ਹੈ । ਕੰਦ ਮੂਲੁ—ਮੂਲੀ । ਵਣ—ਜੰਗਲ । ਵਣਖੰਡਿ—ਜੰਗਲ ਦੇ ਗੋਸ਼ੇ ਵਿਚ । ਛਾਦਨ—ਕੱਪੜਾ । ਆਸਾ—ਲਾਲਸਾ । ਗਿਰਹੀ—ਗ੍ਰਿਹਸਤੀ । ਤ੍ਰਿਬਿਧਿ—ਤਿੰਨ ਕਿਸਮ ਦੀ, ਤ੍ਰਿਗੁਣੀ । ਮਨਸਾ—ਵਾਸਨਾ ।

**ਅਰਥ** :—ਕਈ ਬੰਦੇ ਮੂਲੀ ਆਦਿਕ ਪੁਟ ਕੇ ਖਾਂਦੇ ਹਨ (ਮੂਲੀ ਆਦਿਕ ਖਾ ਕੇ ਗੁਜ਼ਾਰਾ ਕਰਦੇ ਹਨ) ਤੇ ਜੰਗਲ ਦੇ ਗੋਸ਼ੇ ਵਿਚ ਜਾ ਰਹਿੰਦੇ ਹਨ । ਕਈ ਲੋਕ ਭਗਵੇ ਕੱਪੜੇ ਪਾ ਕੇ ਜੋਗੀ ਤੇ ਸੰਨਿਆਸੀ ਬਣ ਕੇ ਫਿਰਦੇ ਹਨ (ਪਰ ਉਹਨਾਂ ਦੇ) ਮਨ ਵਿਚ ਬਹੁਤ ਲਾਲਚ ਹੁੰਦਾ ਹੈ, ਕੱਪੜੇ ਤੇ ਭੋਜਨ ਦੀ ਲਾਲਸਾ ਟਿਕੀ ਰਹਿੰਦੀ ਹੈ (ਇਸ ਤਰ੍ਹਾਂ) ਅਜਾਈਂ ਮਨੁੱਖਾ ਜਨਮ ਗਵਾ ਕੇ ਨਾਹ ਉਹ ਗ੍ਰਿਹਸਤੀ ਰਹਿੰਦੇ ਹਨ ਤੇ ਨਾਹ ਹੀ ਫ਼ਕੀਰ । (ਉਹਨਾਂ ਦੇ ਅੰਦਰ) ਤ੍ਰਿਗੁਣੀ (ਮਾਇਆ ਦੀ) ਲਾਲਸਾ ਹੋਣ ਦੇ ਕਾਰਨ ਆਤਮਕ ਮੌਤ ਉਹਨਾਂ ਦੇ ਸਿਰ ਤੋਂ ਟਲਦੀ ਨਹੀਂ ਹੈ ।

ਜਦੋਂ ਮਨੁੱਖ (ਪ੍ਰਭੂ ਦੇ) ਸੇਵਕਾਂ ਦਾ ਸੇਵਕ ਬਣ ਜਾਂਦਾ ਹੈ, ਤਾਂ ਸਤਿਗੁਰੂ ਦੀ ਸਿੱਖਿਆ ਤੇ ਤੁਰ ਕੇ ਆਤਮਕ ਮੌਤ ਉਸਦੇ ਨੇੜੇ ਨਹੀਂ ਆਉਂਦੀ । ਗੁਰੂ ਦਾ ਸੱਚਾ ਸਬਦ ਤੇ ਪ੍ਰਭੂ (ਉਸ ਦੇ) ਮਨ ਵਿਚ ਹੋਣ ਕਰਕੇ ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਤਿਆਗੀ ਹੈ ।

ਹੇ ਨਾਨਕ ! ਜੋ ਮਨੁੱਖ ਆਪਣੇ ਗੁਰੂ ਦੇ ਹੁਕਮ ਵਿਚ ਤੁਰਦੇ ਹਨ, ਉਹ (ਦੁਨੀਆ ਦੀਆਂ) ਲਾਲਸਾ ਤੋਂ ਉਪਰਾਮ ਹੋ ਜਾਂਦੇ ਹਨ ।੫।

**ਸਲੋਕੁ ਮ: ੧ ॥ ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥ ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ ਨਾਨਕ ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ ॥ ਅਵਰਿ ਦਿਵਾਜੇ ਦੁਨੀ ਕੇ, ਝੂਠੇ ਅਮਲ ਕਰੇਹੁ ॥੧॥ {ਪੰਨਾ ੧੪੦}**

**ਪਦ ਅਰਥ** :—ਜਾਮਾ—ਕੱਪੜਾ । ਰਤੁ—ਲਹੂ । ਮਾਣਸਾ—ਮਨੁੱਖਾਂ ਦਾ । ਦਿਲਿ ਹਛੇ—ਸਾਫ਼ ਦਿਲ ਨਾਲ । ਮੁਖਿ—ਮੂੰਹੋਂ ਦਿਵਾਜੇ—ਦਿਖਾਵੇ ।

**ਅਰਥ** :—ਜੇ ਜਾਮੇ ਨੂੰ ਲਹੂ ਲੱਗ ਜਾਵੇ, ਤਾਂ ਜਾਮਾ ਪਲੀਤ ਹੋ ਜਾਂਦਾ ਹੈ (ਤੇ ਨਮਾਜ਼ ਨਹੀਂ ਹੋ ਸਕਦੀ), (ਪਰ) ਜੋ ਬੰਦੇ ਮਨੁੱਖਾਂ ਦਾ ਲਹੂ ਪੀਂਦੇ ਹਨ (ਭਾਵ, ਧੱਕਾ ਕਰ ਕੇ ਹਰਾਮ ਦੀ ਕਮਾਈ ਖਾਂਦੇ ਹਨ) ਉਹਨਾਂ ਦਾ ਮਨ ਕਿਵੇਂ ਪਾਕ (ਸਾਫ਼) ਰਹਿ ਸਕਦਾ ਹੈ (ਤੇ ਪਲੀਤ ਮਨ ਨਾਲ ਨਮਾਜ਼ ਪੜ੍ਹੀ ਕਿਵੇਂ ਕਬੂਲ ਹੈ) ?

ਹੇ ਨਾਨਕ ! ਰੱਬ ਦਾ ਨਾਮ ਮੂੰਹੋਂ ਸਾਫ਼ ਦਿਲ ਨਾਲ ਲੈ, (ਇਸ ਤੋਂ ਬਿਨਾ) ਹੋਰ ਕੰਮ ਦੁਨੀਆ ਵਾਲੇ ਵਿਖਾਵੇ ਹਨ । ਇਹ ਤਾਂ ਤੁਸੀ ਕੂੜੇ ਕੰਮ ਹੀ ਕਰਦੇ ਹੋ ।੧।

**ਮ: ੧ ॥ ਜਾ ਹਉ ਨਾਹੀ, ਤਾ ਕਿਆ ਆਖਾ, ਕਿਹੁ ਨਾਹੀ ਕਿਆ ਹੋਵਾ ॥ ਕੀਤਾ ਕਰਣਾ ਕਹਿਆ ਕਥਨਾ, ਭਰਿਆ ਭਰਿ ਭਰਿ ਧੋਵਾਂ ॥ ਆਪਿ ਨ ਬੁਝਾ, ਲੋਕ ਬੁਝਾਈ, ਐਸਾ ਆਗੂ ਹੋਵਾ ॥ ਨਾਨਕ ਅੰਧਾ ਹੋਇ ਕੈ ਦਸੇ ਰਾਹੈ, ਸਭਸੁ ਮੁਹਾਏ ਸਾਥੈ ॥ ਅਗੈ ਗਇਆ ਮੁਹੇ ਮੁਹਿ ਪਾਇ, ਸੁ ਐਸਾ ਆਗੂ ਜਾਪੈ ॥੨॥ {ਪੰਨਾ ੧੪੦}**

**ਪਦ ਅਰਥ** :—ਹਉ—ਮੈਂ । ਕਿਆ ਹੋਵਾ—ਕਿਤਨਾ ਕੁਝ ਬਣ ਬਣ ਦਿਖਾਵਾਂ ? ਕੀਤਾ ਕਰਣਾ—(ਮੇਰਾ) ਕੰਮ-ਕਾਰ । ਕਹਿਆ ਕਥਨਾ—(ਮੇਰਾ) ਬੋਲ-ਚਾਲ । ਮੁਹਾਏ—ਠਗਾਂਦਾ ਹੈ । ਮੁਹੇ ਮੁਹਿ—ਮੂੰਹ ਉਤੇ, ਮੂੰਹ ਉਤੇ । ਪਾਹਿ—ਪੈਂਦੀਆਂ ਹਨ । ਕਿਹੁ—ਕੁਝ, ਕੋਈ ਆਤਮਕ ਗੁਣ । ਭਰਿ ਭਰਿ—ਭਰੀਜ ਕੇ, ਗੰਦਾ ਹੋ ਕੇ । ਐਸਾ—(ਭਾਵ) ਹਾਸੋ-ਹੀਣਾ ।

**ਅਰਥ** :—ਜਦੋਂ ਮੈਂ ਹਾਂ ਹੀ ਕੁਝ ਨਹੀਂ (ਭਾਵ, ਮੇਰੀ ਆਤਮਕ ਹਸਤੀ ਹੀ ਕੁਝ ਨਹੀਂ ਬਣੀ), ਤਾਂ ਮੈਂ (ਹੋਰਨਾਂ ਨੂੰ) ਉਪਦੇਸ਼ ਕੀਹ ਕਰਾਂ ? (ਅੰਦਰ) ਕੋਈ ਆਤਮਕ ਗੁਣ ਨਾਹ ਹੁੰਦਿਆਂ ਕਿਤਨਾ ਕੁਝ ਬਣ ਬਣ ਕੇ ਵਿਖਾਵਾਂ ? ਮੇਰਾ ਕੰਮ-ਕਾਰ, ਮੇਰਾ ਬੋਲ-ਚਾਲ—ਇਹਨਾਂ ਦੀ ਰਾਹੀਂ (ਮੰਦੇ ਸੰਸਕਾਰਾਂ ਨਾਲ) ਭਰਿਆ ਹੋਇਆ ਕਦੇ ਮੰਦੇ ਪਾਸੇ ਡਿੱਗਦਾ ਹਾਂ ਤੇ (ਕਦੇ ਫੇਰ ਮਨ ਨੂੰ) ਧੋਣ ਦਾ ਜਤਨ ਕਰਦਾ ਹਾਂ । ਜਦੋਂ ਮੈਨੂੰ ਆਪ ਨੂੰ ਹੀ ਸਮਝ ਨਹੀਂ ਆਈ ਤੇ ਲੋਕਾਂ ਨੂੰ ਰਾਹ ਦੱਸਦਾ ਹਾਂ, (ਇਸ ਹਾਲਤ ਵਿਚ) ਹਾਸੋ-ਹੀਣਾ ਆਗੂ ਹੀ ਬਣਦਾ ਹਾਂ ।

ਹੇ ਨਾਨਕ ! ਜੋ ਮਨੁੱਖ ਆਪ ਅੰਨ੍ਹਾ ਹੈ, ਪਰ ਹੋਰਨਾਂ ਨੂੰ ਰਾਹ ਦੱਸਦਾ ਹੈ, ਉਹ ਸਾਰੇ ਸਾਥ ਨੂੰ ਲੁਟਾ ਦੇਂਦਾ ਹੈ । ਅੱਗੇ ਚੱਲ ਕੇ ਮੂੰਹੋਂ ਮੂੰਹ ਉਸ ਨੂੰ (ਜੁੱਤੀਆਂ) ਪੈਂਦੀਆਂ ਹਨ, ਤਦੋਂ ਅਜੇਹਾ ਆਗੂ (ਅਸਲ ਰੂਪ ਵਿਚ) ਉੱਘੜਦਾ ਹੈ ।੨।

**ਪਉੜੀ ॥ ਮਾਹਾ ਰੁਤੀ ਸਭ ਤੂੰ, ਘੜੀ ਮੂਰਤ ਵਿਚਾਰਾ ॥ ਤੂੰ ਗਣਤੈ ਕਿਨੈ ਨ ਪਾਇਓ, ਸਚੇ ਅਲਖ ਅਪਾਰਾ ॥ ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥ ਨਾਉ ਪੜੀਐ ਨਾਉ ਬੁਝੀਐ, ਗੁਰਮਤੀ ਵੀਚਾਰਾ ॥ ਗੁਰਮਤੀ ਨਾਮੁ ਧਨੁ ਖਟਿਆ, ਭਗਤੀ ਭਰੇ ਭੰਡਾਰਾ ॥ ਨਿਰਮਲੁ ਨਾਮੁ ਮੰਨਿਆ, ਦਰਿ ਸਚੈ ਸਚਿਆਰਾ ॥ ਜਿਸ ਦਾ ਜੀਉ ਪਰਾਣੁ ਹੈ, ਅੰਤਰਿ ਜੋਤਿ ਅਪਾਰਾ ॥ ਸਚਾ ਸਾਹੁ ਇਕੁ ਤੂੰ, ਹੋਰੁ ਜਗਤੁ ਵਣਜਾਰਾ ॥੬॥ {ਪੰਨਾ ੧੪੦}**

**ਪਦ ਅਰਥ** :—ਮਾਹਾ—ਮਹੀਨੇ । ਮੂਰਤ—ਮੁਹੂਰਤ । ਵੀਚਾਰਾ—ਵਿਚਾਰਿਆ ਜਾ ਸਕਦਾ, ਧਿਆਨ ਧਰਿਆ ਜਾ ਸਕਦਾ ਹੈ । ਤੂੰ—ਤੈਨੂੰ । ਗਣਤੈ—(ਥਿੱਤਾਂ ਦੇ) ਲੇਖੇ ਕਰਨ ਨਾਲ । ਅਲਖ—ਅਦ੍ਰਿਸ਼ਟ । ਸਚਿਆਰਾ—ਸੁਰਖ਼ਰੂ, ਉੱਜਲ ਮੁਖ । ਸਚਾ—ਸਦਾ ਟਿਕੇ ਰਹਿਣ ਵਾਲਾ । ਵਣਜਾਰਾ—ਫੇਰੀ ਲਾ ਕੇ ਸਉਦਾ ਵੇਚਣ ਵਾਲਾ ।

**ਅਰਥ** :—(ਹੇ ਪ੍ਰਭੂ !) ਸਭ ਮਹੀਨਿਆਂ ਰੁੱਤਾਂ ਘੜੀਆਂ ਤੇ ਮੁਹੂਰਤਾਂ ਵਿਚ ਤੈਨੂੰ ਸਿਮਰਿਆ ਜਾ ਸਕਦਾ ਹੈ (ਭਾਵ, ਤੇਰੇ ਸਿਮਰਨ ਲਈ ਕੋਈ ਖ਼ਾਸ ਰੁੱਤ ਜਾਂ ਥਿੱਤ ਨਹੀਂ ਹੈ) । ਹੇ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ! ਥਿੱਤਾਂ ਦਾ ਲੇਖਾ ਗਿਣ ਕੇ ਕਿਸੇ ਨੇ ਭੀ ਤੈਨੂੰ ਨਹੀਂ ਲੱਭਿਆ, ਇਹੋ ਜਿਹੀ (ਥਿੱਤਾਂ ਦੀ ਵਿੱਦਿਆ) ਪੜ੍ਹੇ ਹੋਏ ਨੂੰ ਮੂਰਖ ਆਖਣਾ ਚਾਹੀਦਾ ਹੈ ਕਿਉਂਕਿ ਉਸ ਦੇ ਅੰਦਰ ਲੋਭ ਤੇ ਅਹੰਕਾਰ ਹੈ ।

(ਕਿਸੇ ਥਿੱਤ ਮੁਹੂਰਤ ਦੇ ਭਰਮ ਦੀ ਲੋੜ ਨਹੀਂ, ਸਿਰਫ਼) ਸਤਿਗੁਰੂ ਦੀ ਦਿੱਤੀ ਮਤਿ ਨੂੰ ਵਿਚਾਰ ਕੇ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ ਤੇ (ਉਸ ਵਿਚ) ਸੁਰਤਿ ਜੋੜਨੀ ਚਾਹੀਦੀ ਹੈ । ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਤੇ ਤੁਰ ਕੇ ਨਾਮ-ਰੂਪ ਧਨ ਕਮਾਇਆ ਹੈ, ਉਹਨਾਂ ਦੇ ਖ਼ਜ਼ਾਨੇ ਭਗਤੀ ਨਾਲ ਭਰ ਗਏ ਹਨ । ਜਿਨ੍ਹਾਂ ਪ੍ਰਭੂ ਦਾ ਪਵਿਤ੍ਰ ਨਾਮ ਕਬੂਲ ਕੀਤਾ ਹੈ, ਉਹ ਪ੍ਰਭੂ ਦੇ ਦਰ ਤੇ ਸੁਰਖ਼ਰੂ ਹੁੰਦੇ ਹਨ । ਹੇ ਪ੍ਰਭੂ ! ਤੂੰ ਸਦਾ ਟਿਕੇ ਰਹਿਣ ਵਾਲਾ ਸ਼ਾਹ ਹੈਂ, ਹੋਰ ਸਾਰਾ ਜਗਤ ਵਣਜਾਰਾ ਹੈ (ਭਾਵ, ਹੋਰ ਸਾਰੇ ਜੀਵ ਇਥੇ, ਮਾਨੋ, ਫੇਰੀ ਲਾ ਕੇ ਸਉਦਾ ਕਰਨ ਆਏ ਹਨ) । ਤੇਰੇ ਹੀ ਬਖ਼ਸ਼ੇ ਹੋਏ ਜਿੰਦ ਪ੍ਰਾਣ ਹਰੇਕ ਜੀਵ ਨੂੰ ਮਿਲੇ ਹਨ, ਤੇਰੀ ਹੀ ਅਪਾਰ ਜੋਤਿ ਹਰੇਕ ਜੀਵ ਦੇ ਅੰਦਰ ਹੈ ।੬।

**ਸਲੋਕੁ ਮ: ੧ ॥ ਮਿਹਰ ਮਸੀਤਿ, ਸਿਦਕੁ ਮੁਸਲਾ, ਹਕ ਹਲਾਲੁ ਕੁਰਾਣੁ ॥ ਸਰਮ ਸੁੰਨਤਿ, ਸੀਲੁ ਰੋਜਾ, ਹੋਹੁ ਮੁਸਲਮਾਣੁ ॥ ਕਰਣੀ ਕਾਬਾ, ਸਚੁ ਪੀਰੁ, ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥ {ਪੰਨਾ ੧੪੦}**

**ਪਦ ਅਰਥ** :—ਸਿਦਕੁ—ਨਿਸ਼ਚਾ; ਸਰਧਾ । ਮੁਸਲਾ—ਮੁਸੱਲਾ, ਉਹ ਸਫ਼ ਜਿਸ ਉਤੇ ਬੈਠ ਕੇ ਨਿਮਾਜ਼ ਪੜ੍ਹੀਦੀ ਹੈ । ਹਕੁ ਹਲਾਲੁ—ਜਾਇਜ਼ ਹੱਕ, ਹੱਕ ਦੀ ਕਮਾਈ । ਸਰਮ—ਸ਼ਰਮ, ਹਯਾ, ਵਿਕਾਰਾਂ ਵਲੋਂ ਸੰਗਣਾ । ਸੀਲੁ—ਚੰਗਾ ਸੁਭਾਉ । ਕਰਮ—ਚੰਗੇ ਕੰਮ, ਨੇਕ ਅਮਲ । ਕਾਬਾ—ਮੱਕੇ ਵਿਚ ਉਹ ਮੰਦਰ ਜਿਸ ਦਾ ਦਰਸਨ ਕਰਨ ਮੁਸਲਮਾਨ ਜਾਂਦੇ ਹਨ ।

**ਅਰਥ** :—(ਲੋਕਾਂ ਉੱਤੇ) ਤਰਸ ਦੀ ਮਸੀਤ (ਬਣਾਓ), ਸਰਧਾ ਨੂੰ ਮੁਸੱਲਾ ਤੇ ਹੱਕ ਦੀ ਕਮਾਈ ਨੂੰ ਕੁਰਾਨ (ਬਣਾਓ) । ਵਿਕਾਰ ਕਰਨ ਵਲੋਂ ਝੱਕਣਾ—ਇਹ ਸੁੰਨਤ ਹੋਵੇ, ਚੰਗਾ ਸੁਭਾਉ ਰੋਜ਼ਾ ਬਣੇ । ਇਸ ਤਰ੍ਹਾਂ (ਹੇ ਭਾਈ !) ਮੁਸਲਮਾਨ ਬਣ । ਉੱਚਾ ਆਚਰਣ ਕਾਬਾ ਹੋਵੇ, ਅੰਦਰੋਂ ਬਾਹਰੋਂ ਇਕੋ ਜਿਹੇ ਰਹਿਣਾ—ਪੀਰ ਹੋਵੇ, ਨੇਕ ਅਮਲਾਂ ਦੀ ਨਿਮਾਜ਼ ਤੇ ਕਲਮਾ ਬਣੇ । ਜੋ ਗੱਲ ਉਸ ਰੱਬ ਨੂੰ ਭਾਵੇ ਉਹੀ (ਸਿਰ ਮੱਥੇ ਤੇ ਮੰਨਣੀ, ਇਹ) ਤਸਬੀ ਹੋਵੇ । ਹੇ ਨਾਨਕ ! (ਅਜਿਹੇ ਮੁਸਲਮਾਨ ਦੀ ਰੱਬ) ਲਾਜ ਰੱਖਦਾ ਹੈ ।੧।

**ਮ: ੧ ॥ ਹਕੁ ਪਰਾਇਆ ਨਾਨਕਾ, ਉਸ ਸੂਅਰੁ ਉਸ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ ॥ ਨਾਨਕ ਗਲੀ ਕੂੜੀਈ, ਕੂੜੋ ਪਲੈ ਪਾਇ ॥੨॥ {ਪੰਨਾ ੧੪੧}**

**ਪਦ ਅਰਥ** :—ਹਾਮਾ ਭਰੇ—ਸਿਫ਼ਾਰਸ਼ ਕਰਦਾ ਹੈ {ਕਿਸੇ ਮੁਸਲਮਾਨ ਨਾਲ ਵਿਚਾਰ ਹੋਣ ਕਰ ਕੇ ਉਹਨਾਂ ਦੇ ਹੀ ਅਕੀਦੇ ਦਾ ਜ਼ਿਕਰ ਕੀਤਾ ਹੈ} । ਮੁਰਦਾਰੁ—ਮਸਾਲੇ ਪਰਾਇਆ ਹੱਕ । ਭਿਸਤਿ—ਬਹਿਸ਼ਤ ਵਿਚ । ਛੁਟੈ—ਨਜਾਤ ਮਿਲਦੀ ਹੈ, ਮੁਕਤੀ ਹਾਸਲ ਹੁੰਦੀ ਹੈ । ਕਮਾਇ—ਕਮਾ ਕੇ, ਅਮਲੀ ਜੀਵਨ ਵਿਚ ਵਰਤਿਆਂ । ਮਾਰਣ—ਮਸਾਲੇ (ਬਹਸ ਆਦਿਕ ਚੁਤਰਾਈ ਦੀਆਂ ਗੱਲਾਂ) । ਕੂੜੀਈ ਗਲੀ—(ਬਹਸ ਆਦਿਕ ਦੀਆਂ) ਕੂੜੀਆਂ ਗੱਲਾਂ ਨਾਲ । ਪਲੈ ਪਾਇ—ਮਿਲਦਾ ਹੈ ।

**ਅਰਥ** :—ਹੇ ਨਾਨਕ ! ਪਰਾਇਆ ਹੱਕ ਮੁਸਲਮਾਨ ਲਈ ਸੂਰ ਹੈ ਤੇ ਹਿੰਦੂ ਲਈ ਗਾਂ ਹੈ । ਗੁਰੂ ਪੈਗੰਬਰ ਤਾਂ ਹੀ ਸਿਫ਼ਾਰਿਸ਼ ਕਰਦਾ ਹੈ ਜੇ ਮਨੁੱਖ ਪਰਾਇਆ ਹੱਕ ਨਾਹ ਵਰਤੇ । ਨਿਰੀਆਂ ਗੱਲਾਂ ਕਰਨ ਨਾਲ ਬਹਿਸ਼ਤ ਵਿਚ ਨਹੀਂ ਅੱਪੜ ਸਕੀਦਾ । ਸੱਚ ਨੂੰ (ਭਾਵ, ਜਿਸ ਨੂੰ ਸੱਚਾ ਰਸਤਾ ਆਖਦੇ ਹਉ, ਉਸ ਨੂੰ) ਅਮਲੀ ਜੀਵਨ ਵਿਚ ਵਰਤਿਆਂ ਹੀ ਨਜਾਤ ਮਿਲਦੀ ਹੈ । (ਬਹਿਸ ਆਦਿਕ ਗੱਲਾਂ ਦੇ) ਮਸਾਲੇ ਹਰਾਮ ਮਾਲ ਵਿਚ ਪਾਇਆਂ ਉਹ ਹੱਕ ਦਾ ਮਾਲ ਨਹੀਂ ਬਣ ਜਾਂਦਾ । ਹੇ ਨਾਨਕ ! ਕੂੜੀਆਂ ਗੱਲਾਂ ਕੀਤਿਆਂ ਕੂੜ ਹੀ ਮਿਲਦਾ ਹੈ ।੨।

**ਮ: ੧ ॥ ਪੰਜਿ ਨਿਵਾਜਾ, ਵਖਤ ਪੰਜਿ, ਪੰਜਾ ਪੰਜੇ ਨਾਉ ॥ ਪਹਿਲਾ ਸਚੁ ਹਲਾਲੁ ਦੁਇ, ਤੀਜਾ ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥ ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ ॥ ਨਾਨਕ ਜੇਤੇ ਕੂੜਿਆਰ, ਕੂੜੈ ਕੂੜੀ ਪਾਇ ॥੩॥ {ਪੰਨਾ ੧੪੧}**

**ਪਦ ਅਰਥ** :—ਵਖਤ—ਵਕਤ, ਸਮੇ । ਦੁਇ—ਦੂਜੀ । ਖੈਰ ਖੁਦਾਇ—ਰੱਬ ਤੋਂ ਸਭ ਦਾ ਭਲਾ ਮੰਗਣਾ । ਰਾਸਿ—ਰਾਸਤ, ਸਾਫ਼ । ਸਨਾਇ—ਵਡਿਆਈ । ਪਾਇ—ਪਾਂਇਆਂ, ਇੱਜ਼ਤ ।

**ਅਰਥ** :—(ਮੁਸਲਮਾਨਾਂ ਦੀਆਂ ਪੰਜ ਨਿਮਾਜ਼ਾਂ ਹਨ, (ਉਹਨਾਂ ਦੇ) ਪੰਜ ਵਕਤ ਹਨ ਤੇ ਪੰਜਾਂ ਹੀ ਨਿਮਾਜ਼ਾਂ ਦੇ (ਵਖੋ ਵਖਰੇ) ਪੰਜ ਨਾਮ । (ਪਰ ਅਸਾਡੇ ਮਤ ਵਿਚ ਅਸਲ ਨਿਮਾਜ਼ਾਂ ਇਉਂ ਹਨ—) ਸੱਚ ਬੋਲਣਾ ਨਮਾਜ਼ ਦਾ ਪਹਿਲਾ ਨਾਮ ਹੈ (ਭਾਵ, ਸਵੇਰ ਦੀ ਪਹਿਲੀ ਨਿਮਾਜ਼ ਹੈ), ਹੱਕ ਦੀ ਕਮਾਈ ਦੂਜੀ ਨਮਾਜ਼ ਹੈ, ਰੱਬ ਤੋਂ ਸਭ ਦਾ ਭਲਾ ਮੰਗਣਾ ਨਿਮਾਜ਼ ਦਾ ਤੀਜਾ ਨਾਮ ਹੈ । ਨੀਅਤਿ ਨੂੰ ਸਾਫ਼ ਕਰਨਾ ਮਨ ਨੂੰ ਸਾਫ਼ ਰੱਖਣਾ ਇਹ ਚਉਥੀ ਨਿਮਾਜ਼ ਹੈ ਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੇ ਵਡਿਆਈ ਕਰਨੀ ਇਹ ਪੰਜਵੀਂ ਨਮਾਜ਼ ਹੈ । (ਇਹਨਾਂ ਪੰਜਾਂ ਨਮਾਜ਼ਾਂ ਦੇ ਨਾਲ ਨਾਲ) ਉੱਚਾ ਆਚਰਣ ਬਨਾਣ-ਰੂਪ ਕਲਮਾ ਪੜ੍ਹੇ ਤਾਂ (ਆਪਣੇ ਆਪ ਨੂੰ) ਮੁਸਲਮਾਨ ਅਖਵਾਏ (ਭਾਵ, ਤਾਂ ਹੀ ਸੱਚਾ ਮੁਸਲਮਾਨ ਅਖਵਾ ਸਕਦਾ ਹੈ) ।

ਹੇ ਨਾਨਕ ! (ਇਹਨਾਂ ਨਮਾਜ਼ਾਂ ਤੇ ਕਲਮੇ ਤੋਂ ਖੁੰਝੇ ਹੋਏ) ਜਿਤਨੇ ਭੀ ਹਨ ਉਹ ਕੂੜ ਦੇ ਵਪਾਰੀ ਹਨ ਤੇ ਕੂੜੇ ਦੀ ਇੱਜ਼ਤ ਭੀ ਕੂੜੀ ਹੀ ਹੁੰਦੀ ਹੈ ।੩।

**ਪਉੜੀ ॥ ਇਕਿ ਰਤਨ ਪਦਾਰਥ ਵਣਜਦੇ, ਇਕਿ ਕਚੈ ਦੇ ਵਾਪਾਰਾ ॥ ਸਤਿਗੁਰਿ ਤੁਠੈ ਪਾਈਅਨਿ, ਅੰਦਰਿ ਰਤਨ ਭੰਡਾਰਾ ॥ ਵਿਣੁ ਗੁਰ ਕਿਨੈ ਨ ਲਧਿਆ, ਅੰਧੇ ਭਉਕਿ ਮੁਏ ਕੂੜਿਆਰਾ ॥ ਮਨਮੁਖ ਦੂਜੈ ਪਚਿ ਮੁਏ, ਨਾ ਬੂਝਹਿ ਵੀਚਾਰਾ ॥ ਇਕਸੁ ਬਾਝਹੁ ਦੂਜਾ ਕੋ ਨਹੀ, ਕਿਸੁ ਅਗੈ ਕਰਹਿ ਪੁਕਾਰਾ ॥ ਇਕਿ ਨਿਰਧਨ ਸਦਾ**

**ਭਉਕਦੇ, ਇਕਨਾ ਭਰੇ ਤੁਜਾਰਾ ॥ ਵਿਣੁ ਨਾਵੈ ਹੋਰੁ ਧਨੁ ਨਾਹੀ, ਹੋਰੁ ਬਿਖਿਆ ਸਭੁ ਛਾਰਾ ॥ ਨਾਨਕ ਆਪਿ ਕਰਾਏ ਕਰੇ ਆਪਿ, ਹੁਕਮਿ ਸਵਾਰਣਹਾਰਾ ॥੨॥ {ਪੰਨਾ ੧੪੧}**

**ਪਦ ਅਰਥ** :—ਇਕਿ—ਕਈ ਮਨੁੱਖ । ਪਾਈਅਨਿ—ਮਿਲਦੇ ਹਨ । ਤੁਜਾਰਾ—ਖ਼ਜ਼ਾਨੇ । ਬਿਖਿਆ—ਮਾਇਆ । ਛਾਰ—ਸੁਆਹ, ਤੁੱਛ, ਨਿਕੰਮਾ ।

**ਅਰਥ** :—ਕਈ ਮਨੁੱਖ (ਪਰਮਾਤਮਾ ਦੀ ਸਿਫ਼ਤਿ-ਸਾਲਾਹ-ਰੂਪ) ਕੀਮਤੀ-ਸਉਦੇ ਵਿਹਾਝਦੇ ਹਨ, ਤੇ ਕਈ (ਦੁਨੀਆ-ਰੂਪ) ਕੱਚ ਦੇ ਵਪਾਰੀ ਹਨ । (ਪ੍ਰਭੂ ਦੇ ਗੁਣ-ਰੂਪ ਇਹ) ਰਤਨਾਂ ਦੇ ਖ਼ਜ਼ਾਨੇ (ਮਨੁੱਖ ਦੇ) ਅੰਦਰ ਹੀ ਹਨ, ਪਰ ਸਤਿਗੁਰੂ ਦੇ ਤਰੁੱਠਿਆਂ ਇਹ ਮਿਲਦੇ ਹਨ । ਗੁਰੂ (ਦੀ ਸਰਨ ਆਉਣ) ਤੋਂ ਬਿਨਾ ਕਿਸੇ ਨੇ ਇਹ ਖ਼ਜ਼ਾਨਾ ਨਹੀਂ ਲੱਭਾ, ਕੂੜ ਦੇ ਵਪਾਰੀ ਅੰਨ੍ਹੇ ਬੰਦੇ (ਮਾਇਆ ਦੀ ਖ਼ਾਤਰ ਹੀ ਦਰ ਦਰ ਤੇ) ਤਰਲੇ ਲੈਂਦੇ ਮਰ ਜਾਂਦੇ ਹਨ । ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦੇ ਹਨ, ਉਹ ਮਾਇਆ ਵਿਚ ਖਚਿਤ ਹੁੰਦੇ ਹਨ, ਉਹਨਾਂ ਨੂੰ ਅਸਲ ਵਿਚਾਰ ਸੁੱਝਦੀ ਨਹੀਂ । (ਇਸ ਦੁਖੀ ਹਾਲਤ ਦੀ) ਪੁਕਾਰ ਭੀ ਉਹ ਲੋਕ ਕਿਸ ਦੇ ਸਾਹਮਣੇ ਕਰਨ ? ਇਕ ਪ੍ਰਭੂ ਤੋਂ ਬਿਨਾ ਹੋਰ ਕੋਈ (ਸਹੈਤਾ ਕਰਨ ਵਾਲਾ ਹੀ) ਨਹੀਂ ਹੈ ।

(ਨਾਮ-ਰੂਪ ਖ਼ਜ਼ਾਨੇ ਤੋਂ ਬਿਨਾ) ਕਈ ਕੰਗਾਲ ਸਦਾ (ਦਰ ਦਰ ਤੇ) ਤਰਲੇ ਲੈਂਦੇ ਫਿਰਦੇ ਹਨ, ਇਹਨਾਂ ਦੇ (ਹਿਰਦੇ-ਰੂਪ) ਖ਼ਜ਼ਾਨੇ (ਬੰਦਗੀ-ਰੂਪ ਧਨ ਨਾਲ) ਭਰੇ ਪਏ ਹਨ, (ਪਰਮਾਤਮਾ ਦੇ) ਨਾਮ ਤੋਂ ਬਿਨਾ ਹੋਰ ਕੋਈ (ਨਾਲ ਨਿਭਣ ਵਾਲਾ) ਧਨ ਨਹੀਂ ਹੈ, ਹੋਰ ਮਾਇਆ ਵਾਲਾ ਧਨ ਸੁਆਹ (ਸਮਾਨ) ਹੈ ।

(ਪਰ) ਹੇ ਨਾਨਕ ! ਸਭ (ਜੀਵਾਂ ਵਿਚ ਬੈਠਾ ਪ੍ਰਭੂ) ਆਪ ਹੀ (ਕੱਚ ਤੇ ਰਤਨਾਂ ਦੇ ਵਪਾਰ) ਕਰ ਰਿਹਾ ਹੈ, (ਜਿਨ੍ਹਾਂ ਨੂੰ ਸੁਧਾਰਦਾ ਹੈ ਉਹਨਾਂ ਨੂੰ ਆਪਣੇ) ਹੁਕਮ ਵਿਚ ਹੀ ਸਿੱਧੇ ਰਾਹੇ ਪਾਂਦਾ ਹੈ ।੨।

**ਸਲੋਕੁ ਮ: ੧ ॥ ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ, ਹੋਇ ਤ ਮੁਸਲਮਾਣੁ ਕਹਾਵੈ ॥੧॥ {ਪੰਨਾ ੧੪੧}**

**ਪਦ ਅਰਥ** :—ਅਵਲਿ ਅਉਲਿ—ਅਵਲਿ ਅਉਲਿ, ਪਹਿਲਾਂ ਪਹਿਲ, ਸਭ ਤੋਂ ਪਹਿਲਾਂ {ਨੋਟ :—ਅੱਖਰ 'ੳ' ਤੇ 'ਵ' ਆਪੋ ਵਿਚ ਬਦਲ ਜਾਂਦੇ ਹਨ ਕਿਉਂਕਿ ਦੋਹਾਂ ਦਾ ਉਚਾਰਨ-ਅਸਥਾਨ ਇਹੋ ਹੀ ਹੈ । ਇਸੇ ਹੀ 'ਵਾਰ' ਵਿਚ ਲਫ਼ਜ਼ 'ਪਉੜੀ' ਤੇ 'ਪਵੜੀ' ਵਰਤੇ ਜਾ ਰਹੇ ਹਨ, ਵੇਖੋ ਨੰ: ੯, ੧੦, ੧੧} । ਮਸਕਲ—ਮਿਸਕਲਾ, ਜੰਗਾਲੁ ਲਾਹੁਣ ਵਾਲਾ ਹਥਿਆਰ । ਮਾਨਾ—ਮਾਨਿੰਦ, ਵਾਂਗ । ਮੁਸਾਵੈ—ਠਗਾਵੈ, ਲੁਟਾਏ, ਵੰਡੇ । ਦੀਨ ਮੁਹਾਣੈ—ਦੀਨ ਦੀ ਅਗਵਾਈ ਵਿਚ, ਦੀਨ ਦੇ ਸਨਮੁਖ, ਧਰਮ ਦੇ ਅਨੁਸਾਰ । ਮਰਣ ਜੀਵਣ—ਸਾਰੀ ਉਮਰ । ਆਪੁ—ਆਪਾ-ਭਾਵ, ਹਉਮੈ, ਖ਼ੁਦੀ । ਮਿਹਰੰਮਤਿ—ਮਿਹਰ, ਤਰਸ ।

**ਅਰਥ** :—(ਅਸਲ) ਮੁਸਲਮਾਨ ਅਖਵਾਣਾ ਬੜਾ ਔਖਾ ਹੈ ਜੇ (ਉਹੋ ਜਿਹਾ) ਬਣੇ ਤਾਂ ਮਨੁੱਖ ਆਪਣੇ ਆਪ ਨੂੰ ਮੁਸਲਮਾਨ ਅਖਾਏ । (ਅਸਲੀ ਮੁਸਲਮਾਨ ਬਣਨ ਲਈ) ਸਭ ਤੋਂ ਪਹਿਲਾਂ (ਇਹ ਜ਼ਰੂਰੀ ਹੈ ਕਿ) ਮਜ਼ਹਬ ਪਿਆਰਾ ਲੱਗੇ, (ਫਿਰ) ਜਿਵੇਂ ਮਿਸਕਲੇ ਨਾਲ ਜੰਗਾਲ ਲਾਹੀਦਾ ਹੈ ਤਿਵੇਂ (ਆਪਣੀ ਕਮਾਈ ਦਾ) ਧਨ (ਲੋੜਵੰਦਿਆਂ ਨਾਲ) ਵੰਡ ਕੇ ਵਰਤੇ (ਤੇ ਇਸ ਤਰ੍ਹਾਂ ਦੌਲਤ ਦਾ ਅਹੰਕਾਰ ਦੂਰ ਕਰੇ) । ਮਜ਼ਹਬ ਦੀ ਅਗਵਾਈ ਵਿਚ ਤੁਰ ਕੇ ਮੁਸਲਮਾਨ ਬਣੇ, ਤੇ ਸਾਰੀ ਉਮਰ ਦੀ ਭਟਕਣਾ ਮੁਕਾ ਦੇਵੇ (ਭਾਵ, ਸਾਰੀ ਉਮਰ ਕਦੇ ਮਜ਼ਹਬ ਦੇ ਦੱਸੇ ਰਾਹ ਤੋਂ ਲਾਂਭੇ ਨਾਹ ਜਾਏ) । ਰੱਬ ਦੇ ਕੀਤੇ ਨੂੰ ਸਿਰ ਮੱਥੇ ਤੇ ਮੰਨੇ, ਕਾਦਰ ਨੂੰ ਹੀ (ਸਭ ਕੁਝ ਕਰਨ

ਵਾਲਾ) ਮੰਨੇ ਤੇ ਖ਼ੁਦੀ ਮਿਟਾ ਦੇਵੇ । ਇਸ ਤਰ੍ਹਾਂ, ਹੇ ਨਾਨਕ ! (ਰੱਬ ਦੇ ਪੈਦਾ ਕੀਤੇ) ਸਾਰੇ ਬੰਦਿਆਂ ਨਾਲ ਪਿਆਰ ਕਰੇ, ਇਹੋ ਜਿਹਾ ਬਣੇ, ਤਾਂ ਮੁਸਲਮਾਨ ਅਖਵਾਏ ।੧।

**ਮਹਲਾ ੪ ॥ ਪਰਹਰਿ ਕਾਮੁ ਕ੍ਰੋਧੁ ਝੂਠੁ ਨਿੰਦਾ, ਤਜਿ ਮਾਇਆ ਅਹੰਕਾਰੁ ਚੁਕਾਵੈ ॥ ਤਜਿ ਕਾਮੁ ਕਾਮਿਨੀ ਮੋਹੁ ਤਜੈ, ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥ ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ, ਤਜਿ ਪਿਆਸ ਆਸ ਰਾਮ ਲਿਵ ਲਾਵੈ ॥ ਨਾਨਕ ਸਾਚਾ ਮਨਿ ਵਸੈ, ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥ {ਪੰਨਾ ੧੪੧}**

**ਪਦ ਅਰਥ** :—ਪਰਹਰਿ—ਤਿਆਗ ਕੇ, ਛੱਡ ਕੇ । ਤਜਿ—ਛੱਡ ਕੇ । ਕਾਮਿਨੀ-ਇਸਤ੍ਰੀ । ਅਜੰਨ—ਕਾਲਖ, ਮਾਇਆ ਦਾ ਹਨੇਰਾ । ਨਿਰੰਜਨੁ—ਉਹ ਪ੍ਰਭੂ ਜਿਸ ਉਤੇ ਮਾਇਆ ਦਾ ਅਸਰ ਨਹੀਂ ਪੈ ਸਕਦਾ । ਸੁਤ—ਪੁਤ੍ਰ । ਦਾਰਾ—ਇਸਤ੍ਰੀ, ਵਹੁਟੀ । ਪਿਆਸ—ਤ੍ਰਿਸ਼ਨਾ ।

**ਅਰਥ** :—(ਜੇ ਮਨੁੱਖ) ਕਾਮ ਗੁੱਸਾ ਝੂਠ ਨਿੰਦਿਆ ਛੱਡ ਦੇਵੇ, ਜੇ ਮਾਇਆ ਦਾ ਲਾਲਚ ਛੱਡ ਕੇ ਅਹੰਕਾਰ (ਭੀ) ਦੂਰ ਕਰ ਲਏ, ਜੇ ਵਿਸ਼ੇ ਦੀ ਵਾਸ਼ਨਾ ਛੱਡ ਕੇ ਇਸਤ੍ਰੀ ਦਾ ਮੋਹ ਤਿਆਗ ਦੇਵੇ ਤਾਂ ਮਨੁੱਖ ਮਾਇਆ ਦੀ ਕਾਲਖ ਵਿਚ ਰਹਿੰਦਾ ਹੋਇਆ ਹੀ ਮਾਇਆ-ਰਹਿਤ ਪ੍ਰਭੂ ਨੂੰ ਲੱਭ ਲੈਂਦਾ ਹੈ । (ਜੇ ਮਨੁੱਖ) ਅਹੰਕਾਰ ਦੂਰ ਕਰ ਕੇ ਪੁੱਤ੍ਰ ਵਹੁਟੀ ਦਾ ਮੋਹ ਛੱਡ ਦੇਵੇ, ਜੇ (ਦੁਨੀਆ ਦੇ ਪਦਾਰਥਾਂ ਦੀਆਂ) ਆਸਾਂ ਤੇ ਤ੍ਰਿਸ਼ਨਾ ਛੱਡ ਕੇ ਪਰਮਾਤਮਾ ਨਾਲ ਸੁਰਤਿ ਜੋੜ ਲਏ, ਤਾਂ, ਹੇ ਨਾਨਕ ! ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਉਸ ਦੇ ਮਨ ਵੱਸ ਪੈਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਉਹ ਲੀਨ ਹੋ ਜਾਂਦਾ ਹੈ ।੨।

**ਪਉੜੀ ॥ ਰਾਜੇ ਰਯਤਿ ਸਿਕਦਾਰ, ਕੋਇ ਨ ਰਹਸੀਓ ॥ ਹਟ ਪਟਣ ਬਾਜਾਰ, ਹੁਕਮੀ ਢਹਸੀਓ ॥ ਪਕੇ ਬੰਕ ਦੁਆਰ, ਮੂਰਖੁ ਜਾਣੈ ਆਪਣੇ ॥ ਦਰਬਿ ਭਰੇ ਭੰਡਾਰ, ਰੀਤੇ ਇਕਿ ਖਣੇ ॥ ਤਾਜੀ ਰਥ ਤੁਖਾਰ, ਹਾਥੀ ਪਾਖਰੇ ॥ ਬਾਗ ਮਿਲਖ ਘਰ ਬਾਰ, ਕਿਥੈ ਸਿ ਆਪਣੇ ॥ ਤੰਬੂ ਪਲੰਘ ਨਿਵਾਰ, ਸਰਾਇਚੇ ਲਾਲਤੀ ॥ ਨਾਨਕ ਸਚ ਦਾਤਾਰੁ, ਸਿਨਾਖਤੁ ਕੁਦਰਤਿ ॥੮॥ {ਪੰਨਾ ੧੪੧}**

**ਪਦ ਅਰਥ** :—ਸਿਕਦਾਰ—ਚੌਧਰੀ, । ਪਟਣ—ਸ਼ਹਿਰ । ਬੰਕ—ਸੋਹਣੇ, ਬਾਂਕੇ । ਦਰਬਿ—ਧਨ ਨਾਲ । ਰੀਤੇ—ਸੱਖਣੇ । ਇਕਿ—ਇਕ ਵਿਚ । ਇਕਿ ਖਣੇ—ਇਕ ਖਿਨ ਵਿਚ । ਤਾਜੀ—ਅਰਬੀ ਨਸਲ ਦੇ ਘੋੜੇ । ਤੁਖਾਰ—ਊਠ । ਪਾਖਰ—ਹਉਦੇ, ਪਲਾਣੇ । ਸਿ—ਉਹ । ਸਰਾਇਚੇ—ਕਨਾਤਾਂ । ਲਾਲਤੀ—ਅਤਲਸੀ । ਸਿਨਾਖਤੁ—ਪਛਾਣ । ਸਚੁ—ਸਦਾ ਕਾਇਮ ਰਹਿਣ ਵਾਲਾ ।

**ਅਰਥ** :—ਰਾਜੇ, ਪਰਜਾ, ਚੌਧਰੀ, ਕੋਈ ਭੀ ਸਦਾ ਨਹੀਂ ਰਹੇਗਾ । ਹੱਟ, ਸ਼ਹਰ, ਬਾਜ਼ਾਰ, ਪ੍ਰਭੂ ਦੇ ਹੁਕਮ ਵਿਚ (ਅੰਤ) ਢਹਿ ਜਾਣਗੇ । ਸੋਹਣੇ ਪੱਕੇ (ਘਰਾਂ ਦੇ) ਦਰਵਾਜ਼ਿਆਂ ਨੂੰ ਮੂਰਖ ਮਨੁੱਖ ਆਪਣੇ ਸਮਝਦਾ ਹੈ, (ਪਰ ਇਹ ਨਹੀਂ ਜਾਣਦਾ ਕਿ) ਧਨ ਨਾਲ ਭਰੇ ਹੋਏ ਖ਼ਜ਼ਾਨੇ ਇਕ ਪਲਕ ਵਿਚ ਖ਼ਾਲੀ ਹੋ ਜਾਂਦੇ ਹਨ । ਵਧੀਆ ਘੋੜੇ, ਰਥ, ਊਠ, ਹਾਥੀ, ਹਉਦੇ, ਬਾਗ਼ ਜ਼ਮੀਨਾਂ, ਘਰ-ਘਾਟ, ਤੰਬੂ, ਨਿਵਾਰੀ ਪਲੰਘ ਤੇ ਅਤਲਸੀ ਕਨਾਤਾਂ ਜਿਨ੍ਹਾਂ ਨੂੰ ਮਨੁੱਖ ਆਪਣੇ ਸਮਝਦਾ ਹੈ ਕਿਤੇ ਜਾਂਦੇ ਨਹੀਂ ਲੱਭਦੇ ।

ਹੇ ਨਾਨਕ ! ਸਦਾ ਰਹਿਣ ਵਾਲਾ ਸਿਰਫ਼ ਉਹੀ ਹੈ, ਜੋ ਇਹਨਾਂ ਪਦਾਰਥਾਂ ਦੇ ਦੇਣ ਵਾਲਾ ਹੈ, ਉਸ ਦੀ ਪਛਾਣ ਉਸ ਦੀ ਰਚੀ ਕੁਦਰਤਿ ਵਿਚੋਂ ਹੁੰਦੀ ਹੈ ।੮।

**ਸਲੋਕੁ ਮ: ੧ ॥ ਨਦੀਆ ਹੋਵਹਿ ਧੇਣਵਾ, ਸੁੰਮ ਹੋਵਹਿ ਦੁਧੁ ਘੀਉ ॥ ਸਗਲੀ ਧਰਤੀ ਸਕਰ ਹੋਵੈ, ਖੁਸੀ ਕਰੇ ਨਿਤ ਜੀਉ ॥ ਪਰਬਤੁ ਸੁਇਨਾ ਰੁਪਾ ਹੋਵੈ, ਹੀਰੇ ਲਾਲ ਜੜਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥੧॥ {ਪੰਨਾ ੧੪੧}**

**ਪਦ ਅਰਥ** :—ਧੇਣਵਾ—ਗਾਈਆਂ । ਸੁੰਮ—ਸੋਮੇ, ਚਸ਼ਮੇ । ਜੀਉ—ਜਿੰਦ, ਜੀਵ । ਰੁਪਾ—ਰੁੱਪਾ, ਚਾਂਦੀ । ਆਖਣ ਚਾਉ—ਤੇਰੀ ਵਡਿਆਈ ਕਰਨ ਦਾ ਚਾਉ । ਤੂੰ ਹੈ—ਤੈਨੂੰ ਹੀ ।

**ਅਰਥ** :—ਜੇ ਸਾਰੀਆਂ ਨਦੀਆਂ (ਮੇਰੇ ਵਾਸਤੇ) ਗਾਈਆਂ ਬਣ ਜਾਣ (ਪਾਣੀ ਦੇ) ਚਸ਼ਮੇ ਦੁੱਧ ਤੇ ਘਿਉ ਬਣ ਜਾਣ, ਸਾਰੀ ਜ਼ਮੀਨ ਸ਼ਕਰ ਬਣ ਜਾਏ, (ਇਹਨਾਂ ਪਦਾਰਥਾਂ ਨੂੰ ਵੇਖ ਕੇ) ਮੇਰੀ ਜਿੰਦ ਨਿੱਤ ਖ਼ੁਸ਼ ਹੋਵੇ, ਜੇ ਹੀਰੇ ਤੇ ਲਾਲਾਂ ਨਾਲ ਜੜਿਆ ਹੋਇਆ ਸੋਨੇ ਤੇ ਚਾਂਦੀ ਦਾ ਪਹਾੜ ਬਣ ਜਾਏ, ਤਾਂ ਭੀ (ਹੇ ਪ੍ਰਭੂ ! ਮੈਂ ਇਹਨਾਂ ਪਦਾਰਥਾਂ ਵਿਚ ਨਾਹ ਫਸਾਂ ਤੇ) ਤੇਰੀ ਹੀ ਸਿਫ਼ਤਿ-ਸਾਲਾਹ ਕਰਾਂ, ਤੇਰੀ ਵਡਿਆਈ ਕਰਨ ਦਾ ਮੇਰਾ ਚਾਉ ਮੁੱਕ ਨਾਹ ਜਾਏ ।੧।

**ਮ: ੧ ॥ ਭਾਰ ਅਠਾਰਹ ਮੇਵਾ ਹੋਵੈ, ਗਰੁੜਾ ਹੋਇ ਸੁਆਉ ॥ ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ, ਨਿਹਚਲੁ ਹੋਵੈ ਥਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥੨॥ {ਪੰਨਾ ੧੪੨}**

**ਪਦ ਅਰਥ** :—ਭਾਰ ਅਠਾਰਹ—੧੮ ਭਾਰ, ਸਾਰੀ ਬਨਸਪਤੀ {ਪੁਰਾਤਨ ਖ਼ਿਆਲ ਤੁਰਿਆ ਆ ਰਿਹਾ ਹੈ ਕਿ ਜੇ ਹਰੇਕ ਕਿਸਮ ਦੇ ਬ੍ਰਿਛ-ਬੂਟੇ ਦਾ ਇਕ ਇਕ ਪੱਤਰ ਲੈ ਕੇ ਇਕੱਠੇ ਤੋਲੇ ਜਾਣ ਤਾਂ ਸਾਰਾ ਤੋਲ '੧੮ ਭਾਰ' ਬਣਦਾ ਹੈ । ਇਕ ਭਾਰ ਦਾ ਵਜ਼ਨ ਹੈ ੫ ਮਣ ਕੱਚੇ} । ਗਰੁੜਾ—ਮੂੰਹ ਵਿਚ ਘੁਲ ਜਾਣ ਵਾਲਾ, ਰਸੀਲਾ । ਸੁਆਉ—ਸੁਆਦ ।

**ਅਰਥ** :—ਜੇ ਸਾਰੀ ਬਨਸਪਤੀ ਮੇਵਾ ਬਣ ਜਾਏ, ਜਿਸ ਦਾ ਸੁਆਦ ਬਹੁਤ ਰਸੀਲਾ ਹੋਵੇ, ਜੇ ਮੇਰੀ ਰਹਿਣ ਦੀ ਥਾਂ ਅਟੱਲ ਹੋ ਜਾਏ ਤੇ ਚੰਦ ਅਤੇ ਸੂਰਜ ਦੋਵੇਂ (ਮੇਰੀ ਰਿਹੈਸ਼ ਦੀ ਸੇਵਾ ਕਰਨ ਲਈ) ਸੇਵਾ ਤੇ ਲਾਏ ਜਾਣ, (ਤਾਂ ਭੀ ਹੇ ਪ੍ਰਭੂ ! ਮੈਂ ਇਹਨਾਂ ਵਿਚ ਨਾਹ ਫਸਾਂ ਤੇ) ਤੇਰੀ ਹੀ ਸਿਫ਼ਤਿ-ਸਾਲਾਹ ਕਰਾਂ, ਤੇਰੀ ਵਡਿਆਈ ਕਰਨ ਦਾ ਮੇਰਾ ਚਾਉ ਮੁੱਕ ਨਾਹ ਜਾਏ ।੨।

**ਮ: ੧ ॥ ਜੇ ਦੇਹੈ ਦੁਖੁ ਲਾਈਐ, ਪਾਪ ਗਰਹ ਦੁਇ ਰਾਹੁ ॥ ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ, ਏਵੈ ਜਾਪੈ ਭਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥੩॥ {ਪੰਨਾ ੧੪੨}**

**ਪਦ ਅਰਥ** :—ਦੇਹੈ—ਸਰੀਰ ਨੂੰ । ਰਾਹੁ—ਰਾਹੂ । ਦੁਇ—ਦੋਵੇਂ ਰਾਹੂ ਤੇ ਕੇਤੂ । ਪਾਪ ਗਰਹ—ਪਾਪਾਂ ਦੇ ਗ੍ਰਹ, ਮਨਹੂਸ ਤਾਰੇ । ਰਤੁ ਪੀਣੇ-ਜ਼ਾਲਮ । ਏਵੈ—ਇਹੋ ਜਿਹੀ । ਭਾਉ—ਪਿਆਰ । ਜਾਪੈ—ਪਰਗਟ ਹੋਵੇ । ਏਵੈ—ਇਸੇ ਤਰ੍ਹਾਂ {ਪੁਰਾਣਾਂ ਦੀ ਕਥਾ ਹੈ ਕਿ ਮੋਹਨੀ ਅਵਤਾਰ ਦੀ ਅਗਵਾਈ ਵਿਚ ਦੇਵਤਿਆਂ ਨੇ ਸਮੁੰਦਰ ਰਿੜਕ ਕੇ ੧੪ ਰਤਨ ਕੱਢੇ, ਉਹਨਾਂ ਵਿਚੋਂ ਇਕ ਸੀ 'ਅੰਮ੍ਰਿਤ' ਜਦੋਂ ਦੇਵਤੇ ਰਲ ਕੇ ਅੰਮ੍ਰਿਤ ਪੀਣ ਲੱਗੇ, ਤਾਂ 'ਰਾਹੂ' ਦੈਂਤ ਭੀ ਭੇਸ ਵਟਾ ਕੇ ਆ ਬੈਠਾ ਤੇ 'ਅੰਮ੍ਰਿਤ' ਪੀ ਗਿਆ । ਚੰਦਰਮਾ ਤੇ ਸੂਰਜ ਨੇ ਪਛਾਣ ਲਿਆ, ਉਹਨਾਂ ਮੋਹਨੀ ਅਵਤਾਰ ਨੂੰ ਦੱਸਿਆ ਜਿਸ ਨੇ ਸੁਦਰਸ਼ਨ ਚੱਕਰ ਨਾਲ ਇਸ ਦਾ ਸਿਰ ਕੱਟ ਦਿੱਤਾ । 'ਅੰਮ੍ਰਿਤ' ਪੀਣ ਕਰਕੇ ਇਹ ਮਰ ਨ ਸਕਿਆ ਹੁਣ ਤਕ ਵੈਰ ਲੈਣ ਲਈ ਕਦੇ ਕਦੇ ਚੰਦਰਮਾ ਤੇ ਸੂਰਜ ਨੂੰ ਆ ਗ੍ਰਸਦਾ ਹੈ, ਜਦੋਂ ਗ੍ਰਹਣ ਲੱਗ ਜਾਂਦਾ ਹੈ} ।

**ਅਰਥ** :—ਜੇ (ਮੇਰੇ) ਸਰੀਰ ਨੂੰ ਦੁੱਖ ਲੱਗ ਜਾਏ, ਦੋਵੇਂ ਮਨਹੂਸ ਤਾਰੇ ਰਾਹੂ ਤੇ ਕੇਤੂ (ਮੇਰੇ ਲਾਗੂ ਹੋ ਜਾਣ), ਜ਼ਾਲਮ ਰਾਜੇ ਮੇਰੇ ਸਿਰ ਤੇ ਹੋਣ, ਜੇ ਤੇਰਾ ਪਿਆਰ ਇਸੇ ਤਰ੍ਹਾਂ (ਭਾਵ, ਇਹਨਾਂ ਦੁੱਖਾਂ ਦੀ ਸ਼ਕਲ ਵਿਚ ਹੀ ਮੇਰੇ ਉੱਤੇ) ਪਰਗਟ ਹੋਵੇ, ਤਾਂ ਭੀ (ਹੇ ਪ੍ਰਭੂ ! ਮੈਂ ਇਸ ਤੋਂ ਘਾਬਰ ਕੇ ਤੈਨੂੰ ਵਿਸਾਰ ਨਾ ਦਿਆਂ) ਤੇਰੀ ਹੀ ਸਿਫ਼ਤਿ-ਸਾਲਾਹ ਕਰਾਂ, ਤੇਰੀ ਵਡਿਆਈ ਕਰਨ ਦਾ ਮੇਰਾ ਚਾਉ ਨਾਹ ਮੁੱਕ ਜਾਏ ।੩।

**ਮ: ੧ ॥ ਅਗੀ ਪਾਲਾ ਕਪੜੁ ਹੋਵੈ, ਖਾਣਾ ਹੋਵੈ ਵਾਉ ॥ ਸੁਰਗੈ ਦੀਆ ਮੋਹਣੀਆ ਇਸਤ੍ਰੀਆ ਹੋਵਨਿ, ਨਾਨਕ ਸਭੋ ਜਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥੪॥ {ਪੰਨਾ ੧੪੨}**

**ਪਦ ਅਰਥ** :—ਅਗੀ—ਅੱਗ, ਗਰਮੀਆਂ ਵਿਚ ਸੂਰਜ ਦੀ ਤਪਦੀ ਧੁੱਪ ਤੇ ਸੇਕ । ਪਾਲਾ—ਸਿਆਲੀ ਠੰਢ । ਵਾਉ—ਹਵਾ । ਮੋਹਣੀਆ—ਮਨ ਨੂੰ ਮੋਹ ਲੈਣ ਵਾਲੀਆਂ । ਜਾਉ—ਨਾਸਵੰਤ ।

**ਅਰਥ** :—(ਜੇ ਗਰਮੀਆਂ ਦੀ) ਧੁੱਪ ਤੇ (ਸਿਆਲ ਦਾ) ਪਾਲਾ ਮੇਰੇ (ਪਹਿਨਣ ਦਾ) ਕੱਪੜਾ ਹੋਣ (ਭਾਵ, ਜੇ ਮੈਂ ਨੰਗਾ ਰਹਿ ਕੇ ਧੁੱਪ ਤੇ ਪਾਲਾ ਭੀ ਸਹਾਰਾਂ), ਜੇ ਹਵਾ ਮੇਰੀ ਖ਼ੁਰਾਕ ਹੋਵੇ (ਭਾਵ, ਜੇ ਮੈਂ ਪਉਣ-ਅਹਾਰੀ ਹੋ ਜਾਵਾਂ, ਤਾਂ ਭੀ, ਹੇ ਪ੍ਰਭੂ ! ਤੇਰੀ ਸਿਫ਼ਤਿ-ਸਾਲਾਹ ਦੇ ਸਾਹਮਣੇ ਇਹ ਤੁੱਛ ਹਨ) । ਜੇ ਸੁਰਗ ਦੀਆਂ ਅਪੱਛਰਾਂ ਭੀ ਮੇਰੇ ਘਰ ਵਿਚ ਹੋਣ ਤਾਂ ਭੀ, ਹੇ ਨਾਨਕ ! ਇਹ ਤਾਂ ਨਾਸਵੰਤ ਹਨ (ਇਹਨਾਂ ਦੇ ਮੋਹ ਵਿਚ ਫਸ ਕੇ ਮੈਂ ਤੈਨੂੰ ਨਾਹ ਵਿਸਾਰਾਂ) ਤੇਰੀ ਹੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਤੇਰੀ ਵਡਿਆਈ ਕਰਨ ਦਾ ਮੇਰਾ ਚਾਉ ਨਾ ਮੁੱਕੇ ।੪।

**ਪਵੜੀ ॥ ਬਦਫੈਲੀ ਗੈਬਾਨਾ, ਖਸਮੁ ਨ ਜਾਣਈ ॥ ਸੋ ਕਹੀਐ ਦੇਵਾਨਾ, ਆਪੁ ਨ ਪਛਾਣਈ ॥ ਕਲਹਿ ਬੁਰੀ ਸੰਸਾਰਿ, ਵਾਦੇ ਖਪੀਐ ॥ ਵਿਣੁ ਨਾਵੈ ਵੇਕਾਰਿ, ਭਰਮੇ ਪਚੀਐ ॥ ਰਾਹ ਦੋਵੈ, ਇਕੁ ਜਾਣੈ, ਸੋਈ ਸਿਝਸੀ ॥ ਕੁਫਰਗੋਅ ਕੁਫਰਾਣੈ, ਪਇਆ ਦਝਸੀ ॥ ਸਭ ਦੁਨੀਆ ਸੁਬਹਾਨੁ, ਸਚਿ ਸਮਾਈਐ ॥ ਸਿਝੈ ਦਰਿ ਦੀਵਾਨਿ, ਆਪੁ ਗਵਾਈਐ ॥੯॥ {ਪੰਨਾ ੧੪੨}**

**ਪਦ ਅਰਥ** :—ਬਦਫੈਲੀ—ਮੰਦੀ ਕਰਤੂਤ । ਗੈਬਾਨਾ—ਲੁਕ ਕੇ । ਕਲਹਿ—(ਜੋ ਸ਼ਾਂਤੀ ਦਾ ਨਾਸ ਕਰੇ) ਬਿਖਾਂਧ, ਝਗੜਾ । ਵਾਦੇ—ਝਗੜੇ ਵਿਚ ਹੀ । ਕੁਫਰ—ਝੂਠ । ਕੁਫਰਗੋਅ—ਝੂਠ ਬੋਲਣ ਵਾਲਾ । ਦਝਸੀ—ਸੜੇਗਾ । ਸੁਬਹਾਨੁ—ਸੁੰਦਰ । ਦੋਵੈ ਰਾਹ—(ਵੇਖੋ ਪਉੜੀ ਨੰ: ੮ ਵਿਚ) ਧਨ ਤੇ ਨਾਮ ।

**ਅਰਥ** :—(ਜੋ ਮਨੁੱਖ) ਲੁਕ ਕੇ ਪਾਪ ਕਮਾਂਦਾ ਹੈ ਤੇ ਮਾਲਕ ਨੂੰ (ਹਰ ਥਾਂ ਹਾਜ਼ਰ ਨਾਜ਼ਰ) ਨਹੀਂ ਸਮਝਦਾ, ਉਸ ਨੂੰ ਪਾਗਲ ਕਹਣਾ ਚਾਹੀਦਾ ਹੈ, ਉਹ ਆਪਣੇ ਅਸਲੇ ਨੂੰ ਪਛਾਣਦਾ ਨਹੀਂ । ਜਗਤ ਵਿਚ (ਵਿਕਾਰਾਂ ਦੀ) ਬਿਖਾਂਧ (ਐਸੀ) ਚੰਦਰੀ ਹੈ (ਵਿਕਾਰਾਂ ਵਿਚ ਪਿਆ ਮਨੁੱਖ ਵਿਕਾਰਾਂ ਦੇ) ਝੰਬੇਲੇ ਵਿਚ ਹੀ ਖਪਦਾ ਰਹਿੰਦਾ ਹੈ ਪ੍ਰਭੂ ਦਾ ਨਾਮ ਛੱਡ ਕੇ ਮੰਦ ਕਰਮ ਤੇ ਭਟਕਣਾ ਵਿਚ ਖ਼ੁਆਰ ਹੁੰਦਾ ਹੈ । (ਮਨੁੱਖਾ ਜੀਵਨ ਦੇ) ਦੋ ਰਸਤੇ ਹਨ (ਮਾਇਆ ਤੇ ਨਾਮ), ਇਸ (ਜੀਵਨ ਵਿਚ) ਉਹੀ ਕਾਮਯਾਬ ਹੁੰਦਾ ਹੈ ਜੋ (ਦੋਹਾਂ ਰਸਤਿਆਂ ਵਿਚੋਂ) ਇਕ ਪਰਮਾਤਮਾ ਨੂੰ ਚੇਤੇ ਰੱਖਦਾ ਹੈ, (ਨਹੀਂ ਤਾਂ) ਝੂਠ ਵਿਚ ਗ਼ਲਤਾਨ ਹੋਇਆ ਹੋਇਆ ਹੀ ਸੜਦਾ ਹੈ ।

ਜੋ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਜੁੜਿਆ ਹੋਇਆ ਹੈ, ਉਸ ਲਈ ਸਾਰਾ ਜਗਤ ਸੋਹਣਾ ਹੈ, ਉਹ ਖ਼ੁਦੀ ਮਿਟਾ ਕੇ ਪ੍ਰਭੂ ਦੇ ਦਰ ਤੇ ਪ੍ਰਭੂ ਦੀ ਦਰਗਾਹ ਵਿਚ ਸੁਰਖ਼ਰੂ ਹੁੰਦਾ ਹੈ ।੯।

**ਮ: ੧ ਸਲੋਕੁ ॥ ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥ ਜੇ ਜੀਵੈ, ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ ਰਾਜਿ ਰੰਗੁ, ਮਾਲਿ ਰੰਗੁ, ਰੰਗਿ ਰਤਾ, ਨਚੈ ਨੰਗੁ ॥ ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥੧॥ {ਪੰਨਾ ੧੪੨}**

**ਪਦ ਅਰਥ** :—ਰਾਜਿ—ਰਾਜ ਵਿਚ । ਰੰਗੁ—ਪਿਆਰ । ਨੰਗੁ—ਬੇ-ਸ਼ਰਮ, ਨਿਲੱਜ । ਮੁਠਾ—ਲੁੱਟਿਆ ।

**ਅਰਥ** :—(ਅਸਲ ਵਿਚ) ਉਹ ਮਨੁੱਖ ਜੀਊਂਦਾ ਹੈ, ਜਿਸ ਦੇ ਮਨ ਵਿਚ ਪਰਮਾਤਮਾ ਵੱਸ ਰਿਹਾ ਹੈ । ਹੇ ਨਾਨਕ ! (ਬੰਦਗੀ ਵਾਲੇ ਤੋਂ ਬਿਨਾ) ਕੋਈ ਹੋਰ ਜੀਊਂਦਾ ਨਹੀਂ ਹੈ । ਜੇ ਨਾਮ-ਵਿਹੂਣਾ (ਵੇਖਣ ਨੂੰ) ਜੀਊਂਦਾ (ਭੀ) ਹੈ ਤਾਂ ਉਹ ਇੱਜ਼ਤ ਗਵਾ ਕੇ (ਏਥੋਂ) ਜਾਂਦਾ ਹੈ, ਜੋ ਕੁਝ (ਏਥੇ) ਖਾਂਦਾ ਪੀਂਦਾ ਹੈ, ਹਰਾਮ ਹੀ ਖਾਂਦਾ ਹੈ ।

ਜਿਸ ਮਨੁੱਖ ਦਾ ਰਾਜ ਵਿਚ ਪਿਆਰ ਹੈ, ਮਾਲ ਵਿਚ ਮੋਹ ਹੈ, ਉਹ ਇਸ ਮੋਹ ਵਿਚ ਮਸਤਿਆ ਹੋਇਆ ਬੇ-ਸ਼ਰਮ ਹੋ ਕੇ ਨੱਚਦਾ ਹੈ (ਭਾਵ, ਮੱਚਦਾ ਹੈ, ਆਕੜਦਾ ਹੈ) । ਹੇ ਨਾਨਕ ! ਪ੍ਰਭੂ ਦੇ ਨਾਮ ਤੋਂ ਸੱਖਣਾ ਮਨੁੱਖ ਠੱਗਿਆ ਜਾ ਰਿਹਾ ਹੈ, ਲੁੱਟਿਆ ਜਾ ਰਿਹਾ ਹੈ, ਇੱਜ਼ਤ ਗਵਾ ਕੇ (ਇਥੋਂ) ਜਾਂਦਾ ਹੈ ।੧।

**ਮ: ੧ ॥ ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥ ਕਿਆ ਮੇਵਾ, ਕਿਆ ਘਿਉ ਗੁੜੁ ਮਿਠਾ, ਕਿਆ ਮੈਦਾ, ਕਿਆ ਮਾਸੁ ॥ ਕਿਆ ਕਪੜੁ, ਕਿਆ ਸੇਜ ਸੁਖਾਲੀ, ਕੀਜਹਿ ਭੋਗ ਬਿਲਾਸ ॥ ਕਿਆ ਲਸਕਰ ਕਿਆ ਨੇਬ ਖਵਾਸੀ, ਆਵੈ ਮਹਲੀ ਵਾਸੁ ॥ ਨਾਨਕ ਸਚੇ ਨਾਮ ਵਿਣੁ, ਸਭੇ ਟੋਲ ਵਿਣਾਸੁ ॥੨॥ {ਪੰਨਾ ੧੪੨}**

**ਪਦ ਅਰਥ** :—ਕੀਜਹਿ—ਕੀਤੇ ਜਾਣ । ਭੋਗ ਬਿਲਾਸ—ਰੰਗ-ਰਲੀਆਂ । ਨੇਬ—ਚੋਬਦਾਰ । ਖਵਾਸੀ—ਚੌਰੀ-ਬਰਦਾਰ । ਟੋਲ—ਪਦਾਰਥ ।

**ਅਰਥ** :—(ਜਿਸ ਪ੍ਰਭੂ ਨੇ ਸਾਰੇ ਸੋਹਣੇ ਪਦਾਰਥ ਦਿੱਤੇ ਹਨ) ਜੇ ਉਹ ਸੱਚਾ ਪ੍ਰਭੂ ਹਿਰਦੇ ਵਿਚ ਨਹੀਂ ਵੱਸਦਾ, ਤਾਂ (ਸੋਹਣੇ ਭੋਜਨ) ਖਾਣ ਤੇ (ਸੋਹਣੇ ਕਪੜੇ) ਹੰਢਾਣ ਦਾ ਕੀਹ ਸੁਆਦ ? ਕੀਹ ਹੋਇਆ ਜੇ ਮੇਵੇ, ਘਿਉ, ਮਿੱਠਾ ਗੁੜ ਮੈਦਾ ਤੇ ਮਾਸ ਆਦਿਕ ਪਦਾਰਥ ਵਰਤੇ ? ਕੀ ਹੋਇਆ ਜੇ (ਸੋਹਣੇ) ਕੱਪੜੇ ਤੇ ਸੌਖੀ ਸੇਜ ਮਿਲ ਗਈ ਤੇ ਜੇ ਮੌਜਾਂ ਮਾਣ ਲਈਆਂ ? ਤਾਂ ਕੀਹ ਬਣ ਗਿਆ ਜੇ ਫ਼ੌਜ, ਚੋਬਦਾਰ, ਚੋਰੀ-ਬਰਦਾਰ ਮਿਲ ਗਏ ਤੇ ਮਹਲਾਂ ਵਿਚ ਵੱਸਣਾ ਨਸੀਬ ਹੋਇਆ ?

ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਬਿਨਾ ਸਾਰੇ ਪਦਾਰਥ ਨਾਸਵੰਤ ਹਨ ।੨।

**ਪਵੜੀ ॥ ਜਾਤੀ ਦੈ ਕਿਆ ਹਥਿ, ਸਚੁ ਪਰਖੀਐ ॥ ਮਹੁਰਾ ਹੋਵੈ ਹਥਿ, ਮਰੀਐ ਚਖੀਐ ॥ ਸਚੇ ਕੀ ਸਿਰਕਾਰ, ਜੁਗੁ ਜੁਗੁ ਜਾਣੀਐ ॥ ਹੁਕਮੁ ਮੰਨੇ ਸਿਰਦਾਰੁ, ਦਰਿ ਦੀਬਾਣੀਐ ॥ ਫੁਰਮਾਨੀ ਹੈ ਕਾਰ, ਖਸਮਿ ਪਠਾਇਆ ॥ ਤਬਲਬਾਜ ਬੀਚਾਰੁ, ਸਬਦਿ ਸੁਣਾਇਆ ॥ ਇਕਿ ਹੋਏ ਅਸਵਾਰ, ਇਕਨਾ ਸਾਖਤੀ ॥ ਇਕਨੀ ਬਧੇ ਭਾਰ, ਇਕਨਾ ਤਾਖਤੀ ॥੧੦॥ {ਪੰਨਾ ੧੪੨}**

**ਪਦ ਅਰਥ** :—ਸਿਰਕਾਰ—ਰਾਜ, ਹਕੂਮਤ । ਜੁਗੁ ਜੁਗੁ—ਹਰੇਕ ਜੁਗ ਵਿਚ, ਸਦਾ ਹੀ । ਦੀਬਾਣੀਐ—ਦੀਵਾਨ ਵਿਚ, ਦਰਗਾਹ ਵਿਚ । ਫੁਰਮਾਨੀ—ਹੁਕਮ ਮੰਨਣਾ । ਖਸਮਿ—ਖਸਮ ਨੇ । ਪਠਾਇਆ—ਭੇਜਿਆ । ਤਬਲਬਾਜ—ਨਗਾਰਚੀ (ਗੁਰੂ) । ਸਾਖਤੀ—ਦੁਮਚੀ, (ਦੁਮਚੀਆਂ ਪਾ ਲਈਆਂ—ਤਿਆਰ ਹੋ ਗਏ) । ਤਾਖਤੀ—ਦੌੜ, (ਭਾਵ), ਦੌੜ ਪਈ ।

**ਅਰਥ** :—(ਪ੍ਰਭੂ ਦੇ ਦਰ ਤੇ ਤਾਂ) ਸੱਚਾ ਨਾਮ (-ਰੂਪ ਸਉਦਾ) ਪਰਖਿਆ ਜਾਂਦਾ ਹੈ, ਜਾਤਿ ਦੇ ਹੱਥ ਵਿਚ ਕੁਝ ਨਹੀਂ ਹੈ (ਭਾਵ, ਕਿਸੇ ਜਾਤਿ ਵਰਣ ਦਾ ਕੋਈ ਲਿਹਾਜ਼ ਨਹੀਂ ਹੁੰਦਾ) । (ਜਾਤਿ ਦਾ ਅਹੰਕਾਰ ਮਹੁਰੇ ਸਮਾਨ ਹੈ) ਜੇ ਕਿਸੇ ਪਾਸ ਮਹੁਰਾ ਹੋਵੇ (ਭਾਵੇਂ ਕਿਸੇ ਜਾਤਿ ਦਾ ਹੋਵੇ) ਜੇ ਮਹੁਰਾ ਖਾਇਗਾ ਤਾਂ ਮਰੇਗਾ—ਅਕਾਲ ਪੁਰਖ ਦਾ ਇਹ ਨਿਆਂ ਹਰੇਕ ਜੁਗ ਵਿਚ ਵਰਤਦਾ ਸਮਝ ਲਵੋ (ਭਾਵ, ਕਿਸੇ ਭੀ ਜੁਗ ਵਿਚ ਜਾਤਿ ਦਾ ਲਿਹਾਜ਼ ਨਹੀਂ ਹੋਇਆ) ।

ਪ੍ਰਭੂ ਦੇ ਦਰ ਤੇ, ਪ੍ਰਭੂ ਦੀ ਦਰਗਾਹ ਵਿਚ ਉਹੀ ਇੱਜ਼ਤ ਵਾਲਾ ਹੈ ਜੋ ਪ੍ਰਭੂ ਦਾ ਹੁਕਮ ਮੰਨਦਾ ਹੈ । ਖਸਮ (ਪ੍ਰਭੂ) ਨੇ (ਜੀਵ ਨੂੰ) ਹੁਕਮ ਮੰਨਣ-ਰੂਪ ਕਾਰ ਦੇ ਕੇ (ਜਗਤ ਵਿਚ) ਭੇਜਿਆ ਹੈ । ਨਗਾਚਰੀ ਗੁਰੂ ਨੇ ਸ਼ਬਦ ਦੀ ਰਾਹੀਂ ਇਹੀ ਗੱਲ ਸੁਣਾਈ ਹੈ (ਭਾਵ, ਗੁਰੂ ਨੇ ਸ਼ਬਦ ਦੀ ਰਾਹੀਂ ਇਸੇ ਗੱਲ ਦਾ ਢੰਡੋਰਾ ਦੇ ਦਿੱਤਾ ਹੈ) ।

(ਇਹ ਢੰਡੋਰਾ ਸੁਣ ਕੇ) ਕਈ (ਗੁਰਮੁਖ) ਤਾਂ ਅਸਵਾਰ ਹੋ ਗਏ ਹਨ (ਭਾਵ, ਇਸ ਰਾਹ ਤੇ ਤੁਰ ਪਏ ਹਨ), ਕਈ ਬੰਦੇ ਤਿਆਰ ਹੋ ਪਏ ਹਨ, ਕਈਆਂ ਨੇ ਅਸਬਾਬ ਲੱਦ ਲਏ ਹਨ, ਤੇ ਕਈ ਛੇਤੀ ਦੌੜ ਪਏ ਹਨ ।੧੦।

**ਸਲੋਕੁ ਮ: ੧ ॥ ਜਾ ਪਕਾ ਤਾ ਕਟਿਆ, ਰਹੀ ਸੁ ਪਲਰਿ ਵਾੜਿ ॥ ਸਣੁ ਕੀਸਾਰਾ ਚਿਥਿਆ, ਕਣੁ ਲਇਆ ਤਨੁ ਝਾੜਿ ॥ ਦੁਇ ਪੁੜ ਚਕੀ ਜੋੜਿ ਕੈ ਪੀਸਣ, ਆਇ ਬਹਿਠੁ ॥ ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬੁ ਡਿਠੁ ॥੧॥ {ਪੰਨਾ ੧੪੨}**

**ਪਦ ਅਰਥ** :—ਪਲਰਿ—ਨਾੜ, ਬੂਟੇ ਦੀ ਨਾਲੀ ਜਿਸ ਉੱਤੇ ਸਿੱਟਾ ਉਗਿਆ ਹੁੰਦਾ ਹੈ । ਸਣੁ—ਸਮੇਤ । ਕੀਸਾਰਾ—ਸਿੱਟੇ ਦੇ ਤਿੱਖੇ ਕੰਡੇ । ਕਣੁ—ਦਾਣੇ । ਤਨੁ ਝਾੜਿ—(ਬੂਟਿਆਂ ਦਾ) ਤਨ ਝਾੜ ਕੇ, ਬੋਹਲ ਉਡਾ ਕੇ । ਬਹਿਠੁ—ਬੈਠੇ । ਅਜਬੁ—ਅਚਰਜ ਤਮਾਸ਼ਾ ।

**ਅਰਥ** :—ਜਦੋਂ (ਕਣਕ ਆਦਿਕ ਫ਼ਸਲ ਦਾ ਬੂਟਾ) ਪੱਕ ਜਾਂਦਾ ਹੈ ਤਾਂ (ਉਤੋਂ ਉਤੋਂ) ਵੱਢ ਲਈਦਾ ਹੈ, (ਕਣਕ ਦੀ) ਨਾੜ ਤੇ (ਪੈਲੀ ਦੀ) ਵਾੜ ਪਿੱਛੇ ਰਹਿ ਜਾਂਦੀ ਹੈ । ਇਸ ਨੂੰ ਸਿੱਟਿਆਂ ਸਮੇਤ ਗਾਹ ਲਈਦਾ ਹੈ, ਤੇ ਬੋਹਲ ਉਡਾ ਕੇ ਦਾਣੇ ਕੱਢ ਲਈਦੇ ਹਨ ।

ਚੱਕੀ ਦੇ ਦੋਵੇਂ ਪੁੜ ਰੱਖ ਕੇ (ਇਹਨਾਂ ਦਾਣਿਆਂ ਨੂੰ) ਪੀਹਣ ਲਈ (ਪ੍ਰਾਣੀ) ਆ ਬੈਠਦਾ ਹੈ, (ਪਰ) ਹੇ ਨਾਨਕ ! ਇਕ ਅਚਰਜ ਤਮਾਸ਼ਾ ਵੇਖਿਆ ਹੈ, ਜੋ ਦਾਣੇ (ਚੱਕੀ ਦੇ) ਦਰ ਤੇ (ਭਾਵ, ਕਿੱਲੀ ਦੇ ਨੇੜੇ) ਰਹਿੰਦੇ ਹਨ, ਉਹ ਪੀਸਣੋਂ ਬਚ ਜਾਂਦੇ ਹਨ (ਇਸੇ ਤਰ੍ਹਾਂ, ਜੋ ਮਨੁੱਖ ਪ੍ਰਭੂ ਦੇ ਦਰ ਤੇ ਰਹਿੰਦੇ ਹਨ ਉਹਨਾਂ ਨੂੰ ਜਗਤ ਦੇ ਵਿਕਾਰ ਪੋਹ ਨਹੀਂ ਸਕਦੇ) ।੧।

**ਮ: ੧ ॥ ਵੇਖੁ ਜਿ ਮਿਠਾ ਕਟਿਆ, ਕਟਿ ਕੁਟਿ ਬਧਾ ਪਾਇ ॥ ਖੁੰਢਾ ਅੰਦਰਿ ਰਖਿ ਕੈ, ਦੇਨਿ ਸੁ ਮਲ ਸਜਾਇ ॥ ਰਸੁ ਕਸੁ ਟਟਰਿ ਪਾਈਐ, ਤਪੈ ਤੈ ਵਿਲਲਾਇ ॥ ਭੀ ਸੋ ਫੋਗੁ ਸਮਾਲੀਐ, ਦਿਚੈ ਅਗਿ ਜਲਾਇ ॥ ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥੨॥ {ਪੰਨਾ ੧੪੩}**

**ਪਦ ਅਰਥ** :—ਮਿਠਾ—ਗੰਨਾ । ਕਟਿ ਕੁਟਿ—ਕੱਟ ਕੁੱਟ ਕੇ (ਭਾਵ,) ਵੱਢਣ ਤੋਂ ਪਿਛੋਂ ਬਾਕੀ ਦੀ ਤਿਆਰੀ ਕਰ ਕੇ, ਛਿੱਲ ਛਿੱਲ ਕੇ । ਪਾਇ—ਪਾ ਕੇ, ਰੱਸੀਆਂ ਪਾ ਕੇ । ਖੁੰਢਾ—ਵੇਲਣੇ ਦੀਆਂ ਲੱਠਾਂ । ਮਲ—ਮੱਲ, ਭਲਵਾਨ । ਰਸੁ ਕਸੁ—ਕੱਢੀ ਹੋਈ ਰਹੁ । ਟਟਰਿ—ਕੜਾਹੇ ਵਿਚ । ਸਮਾਲੀਐ—ਇਕੱਠਾ ਕਰ ਲਈਦਾ ਹੈ । ਮਿਠੈ—ਮਿੱਠੇ ਦੇ ਕਾਰਣ । ਪਤਰੀਐ—ਖ਼ੁਆਰ ਹੋਈਦਾ ਹੈ {ਸੰ: ਪ੍ਰ+ਤ੍ਰੀ, ਇਸ ਧਾਤੂ ਤੋਂ 'ਪ੍ਰੇਰਣਾਰਥਕ ਕ੍ਰਿਆ' ਦਾ ਰੂਪ ਹੈ 'ਪ੍ਰਤਾਰੀਯ' ਜਿਸ ਤੋਂ ਪੰਜਾਬੀ ਲਫ਼ਜ਼ ਹੈ 'ਪਤਾਰਨਾ' । ਇਸ ਦਾ ਅਰਥ ਹੈ 'ਖ਼ੁਆਰ ਕਰਨਾ, ਬਦਨਾਮ ਕਰਨਾ, ਧੋਖਾ ਦੇਣਾ ।' ਲਫ਼ਜ਼ 'ਪਤਾਰੀਐ' 'ਕ੍ਰਿਆ ਹੈ । 'ਮਿਠੈ ਪਤਰੀਐ' ਦਾ ਅਰਥ 'ਮਿੱਠੇ ਪਤਰਾਂ ਵਾਲੇ ਨੂੰ' ਗ਼ਲਤ ਹੈ, ਗੰਨੇ ਦੇ ਪਤਰਾਂ ਵਿਚ ਮਿਠਾਸ ਨਹੀਂ, ਮਿਠਾਸ ਤਾਂ ਗੰਨੇ ਵਿਚ ਹੈ, ਪੱਤਰ (ਛੋਈ) ਤਾਂ ਲਾਹ ਕੇ ਸੁੱਟ ਦੇਈਏ ਹਨ । ਵੇਖੋ 'ਕਉਨੁ ਕਉਨੁ ਨਹੀ ਪਤਰਿਆ'—ਬਿਲਾਵਲ ਮ: ੫ ।

**ਅਰਥ** :—(ਹੇ ਭਾਈ !) ਵੇਖ ਕਿ ਗੰਨਾ ਵੱਢੀਦਾ ਹੈ, ਛਿੱਲ ਛਿੱਲ ਕੇ, ਰੱਸੀ ਪਾ ਕੇ ਬੰਨ੍ਹ ਲਈਦਾ ਹੈ (ਭਾਵ, ਭਰੀਆਂ ਬੰਨ੍ਹ ਲਈਦੀਆਂ ਹਨ) । ਫਿਰ ਵੇਲਣੇ ਦੀਆਂ ਲੱਠਾਂ ਵਿਚ ਰੱਖ ਕੇ ਭਲਵਾਨ (ਭਾਵ, ਜ਼ਿਮੀਦਾਰ) ਇਸ ਨੂੰ (ਮਾਨੋ) ਸਜ਼ਾ ਦੇਂਦੇ ਹਨ (ਭਾਵ, ਪੀੜਦੇ ਹਨ) । ਸਾਰੀ ਰਹੁ ਕੜਾਹੇ ਵਿਚ ਪਾ ਲਈਦੀ ਹੈ, (ਅੱਗ ਦੇ ਸੇਕ ਨਾਲ ਇਹ ਰਹੁ) ਕੜ੍ਹਦੀ ਹੈ ਤੇ (ਮਾਨੋ) ਵਿਲਕਦੀ ਹੈ । (ਗੰਨੇ ਦਾ) ਉਹ ਫੋਗ (ਚੂਰਾ) ਭੀ ਸਾਂਭ ਲਈਦਾ ਹੈ ਤੇ (ਸੁਕਾ ਕੇ ਕੜਾਹੇ ਹੇਠ) ਅੱਗ ਵਿਚ ਸਾੜ ਦੇਈਦਾ ਹੈ । ਹੇ ਨਾਨਕ ! (ਆਖ—) ਹੇ ਲੋਕੋ ! ਆ ਕੇ (ਗੰਨੇ ਦਾ

ਹਾਲ) ਵੇਖੋ, ਮਿੱਠੇ ਦੇ ਕਾਰਣ (ਮਾਇਆ ਦੀ ਮਿਠਾਸ ਦੇ ਮੋਹ ਦੇ ਕਾਰਨ ਗੰਨੇ ਵਾਂਗ ਇਉਂ ਹੀ) ਖ਼ੁਆਰ ਹੋਈਦਾ ਹੈ ।੨।

{ਨੋਟ :—ਇਥੇ ਭਾਵ ਇਹ ਨਹੀਂ ਹੈ ਕਿ ਚੰਗਿਆਂ ਨੂੰ ਦੁੱਖ ਸਹਾਰਨੇ ਪੈਂਦੇ ਹਨ । ਸਲੋਕ ਦਾ ਭਾਵ "ਮਿਠੈ ਪਤਰੀਐ" ਵਿਚ ਆ ਗਿਆ ਹੈ, ਇਹੀ ਖ਼ਿਆਲ ਪਉੜੀ ਵਿਚ ਹੈ} ।

**ਪਵੜੀ ॥ ਇਕਨਾ ਮਰਣੁ ਨ ਚਿਤਿ, ਆਸ ਘਣੇਰਿਆ ॥ ਮਰਿ ਮਰਿ ਜੰਮਹਿ ਨਿਤ, ਕਿਸੈ ਨ ਕੇਰਿਆ ॥ ਆਪਨੜੈ ਮਨਿ ਚਿਤਿ, ਕਹਨਿ ਚੰਗੇਰਿਆ ॥ ਜਮ ਰਾਜੈ ਨਿਤ ਨਿਤ, ਮਨਮੁਖ ਹੇਰਿਆ ॥ ਮਨਮੁਖ ਲੂਣ ਹਾਰਾਮ, ਕਿਆ ਨ ਜਾਣਿਆ ॥ ਬਧੇ ਕਰਨਿ ਸਲਾਮ, ਖਸਮ ਨ ਭਾਣਿਆ ॥ ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥ ਕਰਸਨਿ ਤਖਤਿ ਸਲਾਮੁ, ਲਿਖਿਆ ਪਾਵਸੀ ॥੧੧॥ {ਪੰਨਾ ੧੪੩}**

**ਅਰਥ** :—ਕਈ ਬੰਦੇ (ਦੁਨੀਆ ਦੀਆਂ) ਬੜੀਆਂ ਆਸਾਂ (ਮਨ ਵਿਚ ਬਣਾਂਦੇ ਰਹਿੰਦੇ ਹਨ, ਮੌਤ ਦਾ ਖ਼ਿਆਲ ਉਹਨਾਂ ਦੇ) ਚਿੱਤ ਵਿਚ ਨਹੀਂ ਆਉਂਦਾ, ਉਹ ਨਿੱਤ ਜੰਮਦੇ ਮਰਦੇ ਹਨ, (ਭਾਵ, ਹਰ ਵੇਲੇ ਸਹਸਿਆਂ ਵਿਚ ਦੁਖੀ ਹੁੰਦੇ ਹਨ; ਕਦੇ ਘੜੀ ਸੁਖਾਲੇ ਤੇ ਫਿਰ ਦੁਖੀ ਦੇ ਦੁਖੀ) । ਕਿਸੇ ਦੇ ਭੀ ਉਹ (ਕਦੇ ਯਾਰ) ਨਹੀਂ ਬਣਦੇ । ਉਹ ਲੋਕ ਆਪਣੇ ਮਨ ਵਿਚ ਚਿੱਤ ਵਿਚ (ਆਪਣੇ ਆਪ ਨੂੰ) ਚੰਗੇ ਆਖਦੇ ਹਨ, (ਪਰ) ਉਹਨਾਂ ਮਨਮੁਖਾਂ ਨੂੰ ਸਦਾ ਹੀ ਜਮਰਾਜ ਵੇਖਦਾ ਰਹਿੰਦਾ ਹੈ (ਭਾਵ, ਸਮਝਦੇ ਤਾਂ ਆਪਣੇ ਆਪ ਨੂੰ ਨੇਕ ਹਨ, ਪਰ ਕਰਤੂਤਾਂ ਉਹ ਹਨ ਜਿਨ੍ਹਾਂ ਕਰਕੇ ਜਮਾਂ ਦੇ ਵੱਸ ਪੈਂਦੇ ਹਨ) । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਲੂਣ-ਹਰਾਮੀ ਬੰਦੇ ਪਰਮਾਤਮਾ ਦੇ ਕੀਤੇ ਉਪਕਾਰ (ਦੀ ਸਾਰ) ਨਹੀਂ ਜਾਣਦੇ । ਬੱਧੇ-ਰੁੱਧੇ ਹੀ (ਉਸ ਨੂੰ) ਸਲਾਮਾਂ ਕਰਦੇ ਹਨ, (ਇਸ ਤਰ੍ਹਾਂ) ਉਸ ਖਸਮ ਨੂੰ ਪਿਆਰੇ ਨਹੀਂ ਲੱਗ ਸਕਦੇ ।

(ਜਿਸ ਮਨੁੱਖ ਨੂੰ) ਰੱਬ ਮਿਲ ਪਿਆ ਹੈ, ਜਿਸ ਦੇ ਮੂੰਹ ਵਿਚ ਰੱਬ ਦਾ ਨਾਮ ਹੈ, ਉਹ ਖਸਮ (ਰੱਬ) ਨੂੰ ਪਿਆਰਾ ਲੱਗਦਾ ਹੈ । ਉਸ ਨੂੰ ਤਖਤ ਉਤੇ (ਬੈਠੇ ਨੂੰ) ਸਾਰੇ ਲੋਕ ਸਲਾਮ ਕਰਦੇ ਹਨ, (ਧੁਰੋਂ ਰੱਬ ਵਲੋਂ) ਲਿਖੇ ਇਸ ਲੇਖ (ਦੇ ਫਲ ਨੂੰ) ਉਹ ਪ੍ਰਾਪਤ ਕਰਦਾ ਹੈ ।੧੧।

**ਮ: ੧ ਸਲੋਕੁ ॥ ਮਛੀ ਤਾਰੂ ਕਿਆ ਕਰੇ, ਪੰਖੀ ਕਿਆ ਆਕਾਸੁ ॥ ਪਥਰ ਪਾਲਾ ਕਿਆ ਕਰੇ, ਖੁਸਰੇ ਕਿਆ ਘਰ ਵਾਸੁ ॥ ਕੁਤੇ ਚੰਦਨੁ ਲਾਈਐ, ਭੀ ਸੋ ਕੁਤੀ ਧਾਤੁ ॥ ਬੋਲਾ ਜੇ ਸਮਝਾਈਐ, ਪੜੀਅਹਿ ਸਿੰਮ੍ਰਿਤਿ ਪਾਠ ॥ ਅੰਧਾ ਚਾਨਣਿ ਰਖੀਐ, ਦੀਵੇ ਬਲਹਿ ਪਚਾਸ ॥ ਚਉਣੇ ਸੁਇਨਾ ਪਾਈਐ, ਚੁਣਿ ਚੁਣਿ ਖਾਵੈ ਘਾਸੁ ॥ ਲੋਹਾ ਮਾਰਣਿ ਪਾਈਐ, ਢਹੈ ਨ ਹੋਇ ਕਪਾਸ ॥ ਨਾਨਕ ਮੂਰਖ ਏਹਿ ਗੁਣ, ਬੋਲੇ ਸਦਾ ਵਿਣਾਸੁ ॥੧॥ {ਪੰਨਾ ੧੪੩}**

**ਪਦ ਅਰਥ** :—ਤਾਰੂ ਤਾਰੂ ਪਾਣੀ, ਬਹੁਤ ਡੂੰਘਾ ਪਾਣੀ ਜਿਸ ਵਿਚੋਂ ਤਰ ਕੇ ਹੀ ਲੰਘਿਆ ਜਾ ਸਕੇ । ਧਾਤੁ—ਅਸਲਾ, ਖਮੀਰ । ਪੜਿਅਹਿ—ਪੜ੍ਹੇ ਜਾਣ । ਚਉਣਾ—ਗਾਈਆਂ ਦਾ ਵੱਗ ਜੋ ਪਿੰਡੋਂ ਬਾਹਰ ਘਾਹ ਚੁਗਣ ਲਈ ਛੱਡਿਆ ਜਾਂਦਾ ਹੈ । ਮਾਰਣਿ—ਮਾਰਨ ਲਈ, ਕੁਸ਼ਤਾ ਕਰਨ ਲਈ । ਢਹੈ—ਢਹਿ, ਢਲ ਕੇ । ਗੁਣ—ਖ਼ੋਆਂ, ਵਾਦੀਆਂ । ਵਿਣਾਸੁ—ਨੁਕਸਾਨ ।

**ਅਰਥ** :—ਤਾਰੂ ਪਾਣੀ ਮੱਛੀ ਨੂੰ ਕੀਹ ਕਰ ਸਕਦਾ ਹੈ ? (ਭਾਵੇਂ ਕਿਤਨਾ ਹੀ ਡੂੰਘਾ ਹੋਵੇ ਮੱਛੀ ਨੂੰ ਪਰਵਾਹ ਨਹੀਂ) । ਆਕਾਸ਼ ਪੰਛੀ ਨੂੰ ਕੀਹ ਕਰ ਸਕਦਾ ਹੈ ? (ਆਕਾਸ਼ ਕਿਤਨਾ ਹੀ ਖੁਲ੍ਹਾ ਹੋਵੇ ਪੰਛੀ ਨੂੰ ਪਰਵਾਹ ਨਹੀਂ) (ਪਾਣੀ ਆਪਣੀ ਡੂੰਘਾਈ ਦਾ ਤੇ ਆਕਾਸ਼ ਆਪਣੀ ਖੁਲ੍ਹਾ ਦਾ ਅਸਰ ਨਹੀਂ ਪਾ ਸਕਦਾ) । ਪਾਲਾ (ਕੱਕਰ) ਪੱਥਰ ਉਤੇ ਅਸਰ ਨਹੀਂ ਪਾ ਸਕਦਾ, ਘਰ ਦੇ ਵਸੇਬੇ ਦਾ ਅਸਰ ਖੁਸਰੇ (ਹੀਜੜੇ) ਉਤੇ ਨਹੀਂ ਪੈਂਦਾ । ਜੇ ਕੁੱਤੇ ਨੂੰ ਚੰਦਨ ਭੀ ਲਾ ਦੇਈਏ, ਤਾਂ ਭੀ ਉਸ ਦਾ ਅਸਲਾ ਕੁੱਤਿਆਂ ਵਾਲਾ ਹੀ ਰਹਿੰਦਾ ਹੈ । ਬੋਲੇ ਮਨੁੱਖ ਨੂੰ

ਜੇ ਮੱਤਾਂ ਦੇਈਏ ਤੇ ਸਿੰਮ੍ਰਿਤੀਆਂ ਦੇ ਪਾਠ ਉਸ ਦੇ ਕੋਲ ਕਰੀਏ (ਉਹ ਤਾਂ ਸੁਣ ਹੀ ਨਹੀਂ ਸਕਦਾ) । ਅੰਨ੍ਹੇ ਮਨੁੱਖ ਨੂੰ ਚਾਨਣ ਵਿਚ ਰੱਖਿਆ ਜਾਏ, (ਉਸ ਦੇ ਪਾਸ ਭਾਵੇਂ) ਪੰਜਾਹ ਦੀਵੇ ਪਏ ਬਲਣ (ਉਸ ਨੂੰ ਕੁਝ ਨਹੀਂ ਦਿੱਸਣਾ) । ਚੁਗਣ ਗਏ ਪਸ਼ੂਆਂ ਦੇ ਵੱਗ ਅਗੇ ਜੇ ਸੋਨਾ ਖਿਲਾਰ ਦੇਈਏ, ਤਾਂ ਭੀ ਉਹ ਘਾਹ ਚੁਗ ਚੁਗ ਕੇ ਹੀ ਖਾਏਗਾ (ਸੋਨੇ ਦੀ ਉਸ ਨੂੰ ਕਦਰ ਨਹੀਂ ਪੈ ਸਕਦੀ) । ਲੋਹੇ ਦਾ ਕੁਸ਼ਤਾ ਕਰ ਦੇਈਏ, ਤਾਂ ਭੀ ਢਲ ਕੇ ਉਹ ਕਪਾਹ (ਵਰਗਾ ਨਰਮ) ਨਹੀਂ ਬਣ ਸਕਦਾ ।

ਹੇ ਨਾਨਕ ! ਇਹੀ ਖ਼ੋਆਂ ਮੂਰਖ ਦੀਆਂ ਹਨ, ਕਿਤਨੀ ਮਤ ਦਿਓ, ਉਹ ਜਦੋਂ ਭੀ ਬੋਲਦਾ ਹੈ ਸਦਾ (ਉਹੀ ਬੋਲਦਾ ਹੈ ਜਿਸ ਨਾਲ ਕਿਸੇ ਦਾ) ਨੁਕਸਾਨ ਹੀ ਹੋਵੇ ।੬।

**ਮ: ੧ ॥ ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥ ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰਿ ॥ ਰਾਜਾ ਮੰਗੈ ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ ਜਾ ਖਾਇ ॥ ਕਾਲ੍ਹਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ ॥ ਬੇਦਾ ਗੰਢੁ ਬੋਲੇ ਸਚੁ ਕੋਇ ॥ ਮੁਇਆ ਗੰਢੁ ਨੇਕੀ ਸਤੁ ਹੋਇ ॥ ਏਤੁ ਗੰਢਿ ਵਰਤੈ ਸੰਸਾਰੁ ॥ ਮੂਰਖ ਗੰਢੁ ਪਵੈ ਮੁਹਿ ਮਾਰ ॥ ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤਿ ਗੰਢੁ ਪਵੈ ਦਰਬਾਰਿ ॥੨॥ {ਪੰਨਾ ੧੪੩}**

**ਪਦ ਅਰਥ** :—ਕੰਚਨੁ—ਸੋਨਾ । ਸਾਰੁ—ਲੋਹਾ । ਗੰਢੁ—ਗਾਂਢਾ । ਗੋਰੀ—ਇਸਤ੍ਰੀ, ਵਹੁਟੀ । ਕਾਲ੍ਹਾ ਗੰਢੁ—ਕਾਲਾਂ ਦਾ ਖ਼ਾਤਮਾ । ਝੋਲ—ਬਹੁਤ ਮੀਂਹ । ਮੁਇਆ ਗੰਢੁ—ਮੋਏ ਮਨੁੱਖਾਂ ਦਾ ਦੁਨੀਆ ਨਾਲ ਸੰਬੰਧ । ਸਤੁ—ਦਾਨ । ਏਤੁ ਗੰਢਿ—ਇਸ ਗਾਂਢੇ ਨਾਲ, ਇਸ ਸੰਬੰਧ ਨਾਲ । ਮੁਹਿ—ਮੂੰਹ ਉਤੇ ।

**ਅਰਥ** :—ਜੇ ਕੈਹਾਂ, ਸੋਨਾ ਜਾਂ ਲੋਹਾ ਟੁੱਟ ਜਾਏ, ਅੱਗ ਨਾਲ ਲੋਹਾਰ (ਆਦਿਕ) ਗਾਂਢਾ ਲਾ ਦੇਂਦਾ ਹੈ, ਜੇ ਵਹੁਟੀ ਨਾਲ ਖਸਮ ਨਾਰਾਜ਼ ਹੋ ਜਾਏ, ਤਾਂ ਜਗਤ ਵਿਚ (ਇਹਨਾਂ ਦਾ) ਜੋੜ ਪੁੱਤ੍ਰਾਂ ਦੀ ਰਾਹੀਂ ਬਣਦਾ ਹੈ । ਰਾਜਾ (ਪਰਜਾ ਪਾਸੋਂ ਮਾਮਲਾ) ਮੰਗਦਾ ਹੈ (ਨਾਹ ਦਿੱਤਾ ਜਾਏ ਤਾਂ ਰਾਜਾ ਪਰਜਾ ਦੀ ਵਿਗੜਦੀ ਹੈ, ਮਾਮਲਾ) ਦਿੱਤਿਆਂ (ਰਾਜਾ ਪਰਜਾ ਦਾ) ਮੇਲ ਬਣਦਾ ਹੈ । ਭੁੱਖ ਨਾਲ ਆਤੁਰ ਹੋਏ ਬੰਦੇ ਦਾ (ਆਪਣੇ ਸਰੀਰ ਨਾਲ ਤਾਂ ਹੀ) ਸੰਬੰਧ ਬਣਿਆ ਰਹਿੰਦਾ ਹੈ ਜੇ ਉਹ (ਰੋਟੀ) ਖਾਏ । ਕਾਲਾਂ ਨੂੰ ਗੰਢ ਪੈਂਦੀ ਹੈ (ਭਾਵ, ਕਾਲ ਮੁੱਕ ਜਾਂਦੇ ਹਨ) ਜੇ ਬਹੁਤੇ ਮੀਂਹ ਪੈ ਕੇ ਨਦੀਆਂ ਚੱਲਣ । ਮਿੱਠੇ ਬਚਨਾਂ ਨਾਲ ਪਿਆਰ ਦੀ ਗੰਢ ਪੈਂਦੀ ਹੈ (ਭਾਵ, ਪਿਆਰ ਪੱਕਾ ਹੁੰਦਾ ਹੈ । ਵੇਦ (ਆਦਿਕ ਧਰਮ ਪੁਸਤਕਾਂ) ਨਾਲ (ਮਨੁੱਖ ਦਾ ਤਦੋਂ) ਜੋੜ ਜੋੜਦਾ ਹੈ ਜੇ ਮਨੁੱਖ ਸੱਚ ਬੋਲੇ । ਮੁਏ ਬੰਦਿਆਂ ਦਾ (ਜਗਤ ਨਾਲ) ਸੰਬੰਧ ਬਣਿਆ ਰਹਿੰਦਾ ਹੈ (ਭਾਵ, ਪਿਛੋਂ ਲੋਕ ਯਾਦ ਕਰਦੇ ਹਨ) ਜੇ ਮਨੁੱਖ ਭਲਾਈ ਤੇ ਦਾਨ ਕਰਦਾ ਰਹੇ । (ਸੋ) ਇਸ ਤਰ੍ਹਾਂ ਦੇ ਸੰਬੰਧ ਨਾਲ ਜਗਤ (ਦਾ ਵਿਹਾਰ) ਚੱਲਦਾ ਹੈ । ਮੂੰਹ ਤੇ ਮਾਰ ਪਿਆਂ ਮੂਰਖ (ਦੇ ਮੂਰਖ-ਪੁਣੇ) ਨੂੰ ਰੋਕ ਪਾਂਦੀ ਹੈ ।

ਨਾਨਕ ਇਹ ਵਿਚਾਰ (ਦੀ ਗੱਲ) ਦੱਸਦਾ ਹੈ, ਕਿ (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਦੀ ਰਾਹੀਂ (ਪ੍ਰਭੂ ਦੇ ਦਰਬਾਰ ਵਿਚ (ਆਦਰ-ਪਿਆਰ ਦਾ) ਜੋੜ ਜੁੜਦਾ ਹੈ ।੨।

**ਪਉੜੀ ॥ ਆਪੇ ਕੁਦਰਤਿ ਸਾਜਿ ਕੈ, ਆਪੇ ਕਰੇ ਬੀਚਾਰੁ ॥ ਇਕਿ ਖੋਟੇ ਇਕਿ ਖਰੇ, ਆਪੇ ਪਰਖਣੁਹਾਰ ॥ ਖਰੇ ਖਜਾਨੈ ਪਾਈਅਹਿ, ਖੋਟੇ ਸਟੀਅਹਿ ਬਾਹਰ ਵਾਰਿ ॥ ਖੋਟੇ ਸਚੀ ਦਰਗਹ ਸੁਟੀਅਹਿ, ਕਿਸੁ ਆਗੈ ਕਰਹਿ ਪੁਕਾਰ ॥ ਸਤਿਗੁਰ ਪਿਛੈ ਭਜਿ ਪਵਹਿ, ਏਹਾ ਕਰਣੀ ਸਾਰੁ ॥ ਸਤਿਗੁਰੁ ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰੁ ॥ ਸਚੀ ਦਰਗਹ ਮੰਨੀਅਨਿ, ਗੁਰ ਕੈ ਪ੍ਰੇਮ ਪਿਆਰਿ ॥ ਗਣਤ ਤਿਨਾ ਦੀ ਕੋ ਕਿਆ ਕਰੈ, ਜੋ ਆਪਿ ਬਖਸੇ ਕਰਤਾਰਿ ॥੧੨॥ {ਪੰਨਾ ੧੪੩}**

**ਪਦ ਅਰਥ** :—ਬਾਹਰਵਾਰਿ—ਬਾਹਰਲੇ ਪਾਸੇ । ਸਾਰੁ—ਸ੍ਰੇਸ਼ਟ । ਮੰਨੀਅਨਿ—ਮੰਨੇ ਜਾਂਦੇ ਹਨ, (ਭਾਵ,) ਆਦਰ ਪਾਂਦੇ ਹਨ । ਗਣਤ—ਦੰਦ ਕਥਾ, ਨਿੰਦਿਆ ।

**ਅਰਥ** :—ਪਰਮਾਤਮਾ ਆਪ ਹੀ ਦੁਨੀਆ ਪੈਦਾ ਕਰ ਕੇ ਆਪ ਹੀ ਇਸ ਦਾ ਧਿਆਨ ਰੱਖਦਾ ਹੈ, (ਪਰ ਇਥੇ) ਕਈ ਜੀਵ ਖੋਟੇ ਹਨ (ਭਾਵ, ਮਨੁੱਖਤਾ ਦੇ ਮਾਪ ਤੋਂ ਹੌਲੇ ਹਨ) ਤੇ ਕਈ (ਸ਼ਾਹੀ ਸਿੱਕੇ ਵਾਂਗ ਖਰੇ ਹਨ, (ਇਹਨਾਂ ਸਭਨਾਂ ਦੀ) ਪਰਖ ਕਰਨ ਵਾਲਾ ਭੀ ਆਪ ਹੀ ਹੈ । (ਰੁਪਏ ਆਦਿਕ ਵਾਂਗ) ਖਰੇ ਬੰਦੇ (ਪ੍ਰਭੂ ਦੇ) ਖ਼ਜ਼ਾਨੇ ਵਿਚ ਪਾਏ ਜਾਂਦੇ ਹਨ (ਭਾਵ, ਉਹਨਾਂ ਦਾ ਜੀਵਨ ਪ੍ਰਵਾਨ ਹੁੰਦਾ ਹੈ ਤੇ) ਖੋਟੇ ਬਾਹਰਲੇ ਪਾਸੇ ਸੁੱਟੇ ਜਾਂਦੇ ਹਨ (ਭਾਵ, ਇਹ ਜੀਵ ਭਲਿਆਂ ਵਿਚ ਰਲ ਨਹੀਂ ਸਕਦੇ), ਸੱਚੀ ਦਰਗਾਹ ਵਿਚੋਂ ਇਹਨਾਂ ਨੂੰ ਧੱਕਾ ਮਿਲਦਾ ਹੈ । ਕੋਈ ਹੋਰ ਥਾਂ ਐਸਾ ਨਹੀਂ ਜਿਥੇ ਇਹ (ਸਹੈਤਾ ਲਈ) ਫ਼ਰਿਆਦ ਕਰ ਸਕਣ ।

(ਇਹਨਾਂ ਹੌਲੇ ਜੀਵਨ ਵਾਲੇ ਜੀਵਾਂ ਲਈ) ਸਭ ਤੋਂ ਚੰਗੀ ਕਰਨ ਵਾਲੀ ਗੱਲ ਇਹੀ ਹੈ ਕਿ ਸਤਿਗੁਰੂ ਦੀ ਸਰਨੀ ਜਾ ਪੈਣ । ਗੁਰੂ ਖੋਟਿਆਂ ਤੋਂ ਖਰੇ ਬਣਾ ਦੇਂਦਾ ਹੈ (ਕਿਉਂਕਿ ਗੁਰੂ ਆਪਣੇ) ਸ਼ਬਦ ਦੀ ਰਾਹੀਂ ਖਰੇ ਬਣਾਣ ਦੇ ਸਮਰੱਥ ਹੈ, (ਫਿਰ ਉਹ) ਸਤਿਗੁਰ ਦੇ ਬਖ਼ਸ਼ੇ ਪ੍ਰੇਮ ਪਿਆਰ ਦੇ ਕਾਰਨ ਪਰਾਮਤਮਾ ਦੀ ਦਰਗਾਹ ਵਿਚ ਆਦਰ ਪਾਂਦੇ ਹਨ ਤੇ ਜਿਨ੍ਹਾਂ ਨੂੰ ਕਰਤਾਰ ਨੇ ਆਪ ਬਖ਼ਸ਼ ਲਿਆ ਉਹਨਾਂ ਦੀ ਐਬ-ਜੋਈ ਕਿਸੇ ਕੀਹ ਕਰਨੀ ਹੋਈ ? ।੧੨।

**ਸਲੋਕੁ ਮਃ ੧ ॥ ਹਮ ਜੇਰ ਜਿਮੀ, ਦੁਨੀਆ ਪੀਰ ਮਸਾਇਕਾ ਰਾਇਆ ॥ ਮੇਰਵਦਿ ਬਾਦਿਸਾਹਾ, ਅਫਜੂ ਖੁਦਾਇਆ ॥ ਏਕ ਤੂ ਹੀ, ਏਕ ਤੁਹੀ ॥੧॥ {ਪੰਨਾ ੧੪੩}**

**ਪਦ ਅਰਥ** :—ਹਮ—ਹਮਹ (ਫ਼ਾਰਸੀ) ਸਾਰੀ । ਜੇਰ—ਜ਼ੇਰ, ਹੇਠਾਂ, ਥੱਲੇ । ਜਿਮੀ-ਜ਼ਿਮੀ, ਧਰਤੀ । ਮੇਰਵਦਿ—ਜਾਂਦਾ ਹੈ, (ਭਾਵ) ਨਾਸਵੰਤ ਹੈ । ਅਫਜੂ—ਬਾਕੀ ਰਹਿਣ ਵਾਲਾ ।

**ਅਰਥ** :—ਪੀਰ, ਸ਼ੇਖ਼, ਰਾਇ (ਆਦਿਕ) ਸਾਰੀ ਦੁਨੀਆ ਧਰਤੀ ਦੇ ਥੱਲੇ (ਅੰਤ ਨੂੰ ਆ ਜਾਂਦੇ ਹਨ) (ਇਸ ਧਰਤੀ ਤੇ ਹੁਕਮ ਕਰਨ ਵਾਲੇ) ਬਾਦਸ਼ਾਹ ਭੀ ਨਾਸ ਹੋ ਜਾਂਦੇ ਹਨ, ਸਦਾ ਟਿਕੇ ਰਹਿਣ ਵਾਲਾ, ਹੇ ਖ਼ੁਦਾਇ ! ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ ।੧।

**ਮਃ ੧ ॥ ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੨॥ {ਪੰਨਾ ੧੪੩}**

**ਪਦ ਅਰਥ** :—ਦਾਨਵ ਦੈਂਤ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਧਰਾ—ਧਰਤੀ । ਅਸਤਿ—ਹੈ, ਕਾਇਮ ਹੈ । ਦਿਗਰਿ—ਦੀਗਰੇ, ਦੂਜਾ । ਕੁਈ—ਕੌਣ ?

**ਅਰਥ** :—ਨਾਹ ਦੇਵਤੇ, ਨਾਹ ਦੈਂਤ, ਨਾਹ ਮਨੁੱਖ, ਨਾਹ ਜੋਗ-ਸਾਧਨਾਂ ਵਿਚ ਪੁੱਗੇ ਜੋਗੀ, ਨਾਹ ਜੋਗ-ਸਾਧਨ ਕਰਨ ਵਾਲੇ, ਕੋਈ ਭੀ ਧਰਤੀ ਤੇ ਨਾਹ ਰਿਹਾ । ਸਦਾ-ਥਿਰ ਰਹਿਣ ਵਾਲਾ ਹੋਰ ਦੂਜਾ ਕੌਣ ਹੈ ? ਸਦਾ ਕਾਇਮ ਰਹਿਣ ਵਾਲਾ, ਹੇ ਪ੍ਰਭੂ ! ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ ।੨।

**ਮਃ ੧ ॥ ਨ ਦਾਦੇ ਦਿਹੰਦ ਆਦਮੀ ॥ ਨ ਸਪਤ ਜੇਰ ਜਿਮੀ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੩॥ {ਪੰਨਾ ੧੪੪}**

**ਪਦ ਅਰਥ** :—ਦਾਦ—ਇਨਸਾਫ਼ । ਦਿਹੰਦ—ਦੇਣ ਵਾਲੇ । ਦਾਦੇ ਦਿਹੰਦ—ਇਨਸਾਫ਼ ਕਰਨ ਵਾਲੇ । ਸਪਤ—ਸੱਤ ।

**ਅਰਥ** :—ਨਾਹ ਹੀ ਇਨਸਾਫ਼ ਕਰਨ ਵਾਲੇ (ਭਾਵ, ਦੂਜਿਆਂ ਦੇ ਝਗੜੇ ਨਿਬੇੜਨ ਵਾਲੇ) ਆਦਮੀ ਸਦਾ ਟਿਕੇ ਰਹਿਣ ਵਾਲੇ ਹਨ, ਨਾਹ ਹੀ ਧਰਤੀ ਦੇ ਹੇਠਲੇ ਸੱਤ (ਪਤਾਲ ਹੀ) ਸਦਾ ਰਹਿ ਸਕਦੇ ਹਨ । ਸਦਾ ਰਹਿਣ ਵਾਲਾ ਹੋਰ ਦੂਜਾ ਕੌਣ ਹੈ ? ਹੇ ਪ੍ਰਭੂ ! ਸਦਾ ਕਾਇਮ ਰਹਿਣ ਵਾਲਾ ਇਕ ਤੂੰ ਹੀ ਹੈ ।੩।

**ਮ: ੧ ॥ ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ ਨਹ ਜਲੋ ॥ ਅੰਨ ਪਉਣ ਥਿਰੁ ਨ ਕੁਈ ॥ ਏਕ ਤੁਈ ਏਕ ਤੁਈ ॥੪॥ {ਪੰਨਾ ੧੪੪}**

**ਪਦ ਅਰਥ** :—ਸੂਰ—ਸੂਰਜ । ਸਸਿ—ਚੰਦ੍ਰਮਾ । ਮੰਡਲ—ਦਿੱਸਦਾ ਆਕਾਸ਼ । ਦੀਪ—ਦ੍ਵੀਪ, ਪੁਰਾਣੇ ਸਮੇਂ ਤੋਂ ਇਸ ਧਰਤੀ ਦੇ ਸੱਤ ਹਿੱਸੇ ਮਿੱਥੇ ਗਏ ਹਨ, ਹਰੇਕ ਨੂੰ 'ਦੀਪ' ਕਿਹਾ ਗਿਆ ਹੈ । ਕੇਂਦਰੀ ਦੀਪ ਦਾ ਨਾਮ 'ਜੰਬੂ ਦੀਪ' ਹੈ ਜਿਸ ਵਿਚ ਹਿੰਦੁਸਤਾਨ ਦੇਸ ਹੈ । ਪਉਣ-ਹਵਾ ।

**ਅਰਥ** :—ਨਾ ਸੂਰਜ, ਨਾਹ ਚੰਦਰਮਾ, ਨਾਹ ਇਹ ਦਿੱਸਦਾ ਆਕਾਸ਼, ਨਾਹ ਧਰਤੀ ਦੇ ਸੱਤ ਦੀਪ, ਨਾਹ ਪਾਣੀ, ਨ ਅੰਨ, ਨਾਹ ਹਵਾ—ਕੋਈ ਭੀ ਥਿਰ ਰਹਿਣ ਵਾਲਾ ਨਹੀਂ । ਸਦਾ ਰਹਿਣ ਵਾਲਾ, ਹੇ ਪ੍ਰਭੂ ! ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ ।੪।

**ਮ: ੧॥ ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕ ਆਸ ਵਸੇ ॥ ਅਸਤਿ ਏਕੁ ਦਿਗਰ ਕੁਈ ॥ ਏਕੁ ਤੁਈ ਏਕ ਤੁਈ ॥੫॥ {ਪੰਨਾ ੧੪੪}**

**ਪਦ ਅਰਥ** :—ਦਸਤ—ਹੱਥ । ਦਸਤ ਆ ਕਸੇ—ਕਿਸੇ ਹੋਰ ਸ਼ਖ਼ਸ ਦੇ ਹੱਥ ਵਿਚ । ਹਮਾ—(ਹਮਹ) ਸਭ । ਰਾ—(ਫ:) ਨੂੰ । ਵਸੇ—ਬੱਸ, ਕਾਫ਼ੀ।

**ਅਰਥ** :—(ਜੀਵਾਂ ਦਾ) ਰਿਜ਼ਕ (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਦੇ ਹੱਥ ਵਿਚ ਨਹੀਂ ਹੈ । ਸਭ ਜੀਵਾਂ ਨੂੰ, ਬੱਸ, ਇਕ ਪ੍ਰਭੂ ਦੀ ਆਸ ਹੈ (ਕਿਉਂਕਿ ਸਦਾ-ਥਿਰ) ਹੋਰ ਹੈ ਹੀ ਕੋਈ ਨਹੀਂ । ਸਦਾ ਰਹਿਣ ਵਾਲਾ, ਹੇ ਪ੍ਰਭੂ ! ਇਕ ਤੂੰ ਹੀ ਹੈਂ ।੫।

**ਮ: ੧ ॥ ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥ ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥੬॥ {ਪੰਨਾ ੧੪੪}**

**ਪਦ ਅਰਥ** :—ਪਰੰਦਏ ਗਿਰਾਹ—ਪੰਛੀਆਂ ਦੇ ਗੰਢ-ਪੱਲੇ । ਜਰ—ਜ਼ਰ, ਧਨ । ਆਬ—ਪਾਣੀ । ਦਿਹੰਦ—ਦੇਣ ਵਾਲਾ ।

**ਅਰਥ** :—ਪੰਛੀਆਂ ਦੇ ਗੰਢੇ-ਪੱਲੇ ਧਨ ਨਹੀਂ ਹੈ, ਉਹ (ਪ੍ਰਭੂ ਦੇ ਬਣਾਏ ਹੋਏ) ਰੁੱਖਾਂ ਤੇ ਪਾਣੀ ਦਾ ਆਸਰਾ ਹੀ ਲੈਂਦੇ ਹਨ, ਉਹਨਾਂ ਨੂੰ ਰੋਜ਼ੀ ਦੇਣ ਵਾਲਾ ਉਹੀ ਪ੍ਰਭੂ ਹੈ ।

(ਹੇ ਪ੍ਰਭੂ ! ਇਹਨਾਂ ਦਾ ਰਿਜ਼ਕ-ਦਾਤਾ) ਇਕ ਤੂੰ ਹੀ ਹੈਂ ਇਕ ਤੂੰ ਹੀ ਹੈਂ ।੬।

**ਮ: ੧ ॥ ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥ ਕਲਾ ਧਰੈ ਹਿਰੈ ਸੁਈ ॥ ਏਕ ਤੁਈ ਏਕੁ ਤੁਈ ॥੭॥ {ਪੰਨਾ ੧੪੪}**

**ਪਦ ਅਰਥ** :—ਲਿਲਾਰਿ—ਲਿਲਾਟ, ਮੱਥੇ ਉਤੇ । ਕਲਾ—ਸੱਤਿਆ । ਹਿਰੈ—ਚੁਰਾ ਲੈਂਦਾ ਹੈ, ਲੈ ਜਾਂਦਾ ਹੈ ।

**ਅਰਥ** :—ਹੇ ਨਾਨਕ ! (ਜੀਵ ਦੇ) ਮੱਥੇ ਉਤੇ (ਜੋ ਕੁਝ ਕਰਤਾਰ ਵਲੋਂ) ਲਿਖਿਆ ਗਿਆ ਹੈ, ਉਸ ਨੂੰ ਕੋਈ ਮਿਟਾ ਨਹੀਂ ਸਕਦਾ । (ਜੀਵ ਦੇ ਅੰਦਰ) ਉਹੀ ਸੱਤਿਆ ਪਾਂਦਾ ਹੈ, ਉਹੀ ਖੋਹ ਲੈਂਦਾ ਹੈ ।

(ਹੇ ਪ੍ਰਭੂ ! ਜੀਵਾਂ ਨੂੰ ਸੱਤਿਆ ਦੇਣ ਤੇ ਖੋਹ ਲੈਣ ਵਾਲਾ) ਇਕ ਤੂੰ ਹੀ ਹੈਂ ਇਕ ਤੂੰ ਹੀ ਹੈਂ ।੨।

**ਪਉੜੀ ॥ ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥ ਗੁਰਮਤੀ ਆਪੁ ਗਵਾਇ, ਸਚੁ ਪਛਾਣਿਆ ॥ ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥ ਸਚਾ ਸਬਦੁ ਵੀਚਾਰਿ, ਸਚਿ ਸਮਾਣਿਆ ॥ ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥ ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥ ਵਿਣੁ ਨਾਵੈ ਦੁਖਿ ਪਾਇ ਆਵਣ ਜਾਣਿਆ ॥ ਨਾਨਕ ਪਾਰਖੁ ਆਪਿ, ਜਿਨਿ ਖੋਟਾ ਖਰਾ ਪਛਾਣਿਆ ॥੧੩॥ {ਪੰਨਾ ੧੪੪}**

**ਪਦ ਅਰਥ** :—ਆਪੁ—ਆਪਣੇ ਆਪ ਨੂੰ । ਆਪਿ—ਖ਼ੁਦ ਹੀ । {ਨੋਟ :—ਲਫ਼ਜ਼ 'ਆਪੁ' ਅਤੇ 'ਆਪਿ' ਦਾ ਫ਼ਰਕ ਸਮਝਣ-ਜੋਗ ਹੈ ।} ਨੀਸਾਣਿਆ—ਨੀਸਾਣ, ਰਾਹਦਾਰੀ, ਪਰਵਾਨਾ । ਕੂੜਿਆਰ—ਕੂੜ ਦੇ ਵਪਾਰੀ (ਜਿਵੇਂ ਸੁਨਿਆਰ, ਲੋਹਾਰ) ।

**ਅਰਥ** :—(ਹੇ ਪ੍ਰਭੂ !) ਤੇਰਾ ਹੁਕਮ ਸਦਾ-ਥਿਰ ਰਹਿਣ ਵਾਲਾ ਹੈ, ਗੁਰੂ ਦੇ ਸਨਮੁਖ ਹੋਇਆਂ ਇਸ ਦੀ ਸਮਝ ਪੈਂਦੀ ਹੈ । ਜਿਸ ਨੇ ਗੁਰੂ ਦੀ ਮਤਿ ਲੈ ਕੇ ਆਪਾ-ਭਾਵ ਦੂਰ ਕੀਤਾ ਹੈ, ਉਸ ਨੇ ਤੈਨੂੰ ਸਦਾ ਕਾਇਮ ਰਹਿਣ ਵਾਲੇ ਨੂੰ ਪਛਾਣ ਲਿਆ ਹੈ । ਹੇ ਪ੍ਰਭੂ ! ਤੇਰਾ ਦਰਬਾਰ ਸਦਾ-ਥਿਰ ਹੈ, (ਇਸ ਤਕ ਅੱਪੜਨ ਲਈ ਗੁਰੂ ਦਾ) ਸ਼ਬਦ ਰਾਹਦਾਰੀ ਹੈ । ਜਿਨ੍ਹਾਂ ਨੇ ਸੱਚੇ ਸ਼ਬਦ ਨੂੰ ਵਿਚਾਰਿਆ ਹੈ, ਉਹ ਸੱਚ ਵਿਚ ਲੀਨ ਹੋ ਜਾਂਦੇ ਹਨ ।

(ਪਰ) ਮਨ ਦੇ ਪਿੱਛੇ ਤੁਰਨ ਵਾਲੇ ਕੂੜ (ਹੀ) ਵਿਹਾਝਦੇ ਹਨ, ਭਟਕਣਾ ਵਿਚ ਖੁੰਝੇ ਫਿਰਦੇ ਹਨ । ਉਹਨਾਂ ਦਾ ਵਸੇਬਾ ਗੰਦ ਵਿਚ ਹੀ ਰਹਿੰਦਾ ਹੈ, (ਸ਼ਬਦ ਦਾ) ਆਨੰਦ ਉਹ ਨਹੀਂ ਸਮਝ ਸਕੇ; ਪਰਮਾਤਮਾ ਦੇ ਨਾਮ ਤੋਂ ਬਿਨਾ ਦੁੱਖ ਪਾ ਕੇ ਜਨਮ ਮਰਨ (ਦੇ ਚੱਕਰ ਵਿਚ ਪਏ ਰਹਿੰਦੇ ਹਨ) ।

ਹੇ ਨਾਨਕ ! ਪਰਖਣ ਵਾਲਾ ਪ੍ਰਭੂ ਆਪ ਹੀ ਹੈ, ਜਿਸ ਨੇ ਖੋਟੇ ਖਰੇ ਨੂੰ ਪਛਾਣਿਆ ਹੈ (ਭਾਵ, ਪ੍ਰਭੂ ਆਪ ਹੀ ਜਾਣਦਾ ਹੈ ਕਿ ਖੋਟਾ ਕੌਣ ਹੈ ਤੇ ਖਰਾ ਕੌਣ ਹੈ) ।੧੩।

**ਸਲੋਕੁ ਮ: ੧ ॥ ਸੀਹਾ ਬਾਜਾ ਚਰਗਾ ਕੁਹੀਆ, ਏਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ, ਥਲੀ ਕਰੇ ਅਸਗਾਹ ॥ ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ ॥ ਜੇਤੇ ਜੀਅ ਜੀਵਹਿ ਲੈ ਸਾਹਾ, ਜੀਵਾਲੇ ਤਾ ਕਿ ਅਸਾਹ ॥ ਨਾਨਕ ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹ ॥੧॥ {ਪੰਨਾ ੧੪੪}**

**ਪਦ ਅਰਥ** :—ਅਸਗਾਹ—ਡੂੰਘੇ ਪਾਣੀ । ਗਿਰਾਹ—ਗਿਰਾਹੀ, ਰੋਟੀ । ਕਿਅ ਸਾਹ—ਕਿਆ ਸਾਹ ? ਸਾਹ ਦੀ ਕੀਹ ਲੋੜ ਪੈਂਦੀ ਹੈ ? ਲਫ਼ਜ਼ 'ਕਿਆ' ਦੇ ਥਾਂ 'ਕਿਆ ਵਰਤਿਆ ਗਿਆ ਹੈ । ਇਸ 'ਵਾਰ' ਵਿਚ ਲਫ਼ਜ਼ 'ਕਿਆ' ਬਹੁਤ ਵਾਰੀ ਆਇਆ ਹੈ; ਜਿਵੇਂ "ਕਿਆ ਮੈਦਾ.......", "ਮਛੀ ਤਾਰੂ ਕਿਆ ਕਰੇ", ਇਸ ਲਫ਼ਜ਼ 'ਕਿਅ' ਤੇ 'ਕਿਆ ਦਾ ਭਾਵ ਮਿਲਦਾ ਹੈ । ਪਰ ਲਫ਼ਜ਼ 'ਕਿ' ਨੂੰ ਤੇ 'ਅਸਾਹ' ਨੂੰ ਵੱਖ ਕਰਕੇ 'ਕਿ' ਦਾ ਅਰਥ "ਕੀ ਅਚਰਜ" "ਕੀ ਵੱਡੀ ਗੱਲ" ਕਰਨਾ ਅਸੁੱਧ ਹੈ । 'ਗੁਰਬਾਣੀ' ਵਿਚੋਂ ਹੋਰਥੈ ਕਿਤੇ ਭੀ ਐਸਾ ਪ੍ਰਮਾਣ ਮਿਲਣਾ ਚਾਹੀਦਾ ਹੈ ।, ਸੋ, ਪਦ-ਛੇਦ 'ਕਿਅ ਸਾਹ' ਚਾਹੀਦਾ ਹੈ ।

**ਅਰਥ** :—ਇਹਨਾਂ ਸ਼ੇਰਾਂ, ਬਾਜਾਂ, ਚਰਗਾਂ, ਕੁਹੀਆ (ਆਦਿਕ ਮਾਸਾਹਾਰੀਆਂ ਨੂੰ ਜੇ ਚਾਹੇ ਤਾਂ) ਘਾਹ ਖਵਾ ਦੇਂਦਾ ਹੈ (ਭਾਵ, ਉਹਨਾਂ ਦੀ ਮਾਸ ਖਾਣ ਦੀ ਵਾਦੀ ਤਬਦੀਲ ਕਰ ਦੇਂਦਾ ਹੈ) । ਜੋ ਘਾਹ ਖਾਂਦੇ ਹਨ ਉਹਨਾਂ ਨੂੰ ਮਾਸ ਖਵਾ ਦੇਂਦਾ ਹੈ—ਸੋ, ਪ੍ਰਭੂ ਇਹੋ ਜਿਹੇ ਰਾਹ ਤੋਰ ਦੇਂਦਾ ਹੈ । ਪ੍ਰਭੂ (ਵਗਦੀਆਂ) ਨਦੀਆਂ ਵਿਚ ਟਿੱਬੇ

ਵਿਖਾਲ ਦੇਂਦਾ ਹੈ, ਰੇਤਲੇ ਥਾਵਾਂ ਨੂੰ ਡੂੰਘੇ ਪਾਣੀ ਬਣਾ ਦੇਂਦਾ ਹੈ । ਕੀੜੇ ਨੂੰ ਬਾਦਸ਼ਾਹੀ (ਤਖ਼ਤ) ਉੱਤੇ ਥਾਪ ਦੇਂਦਾ ਹੈ (ਬਿਠਾ ਦੇਂਦਾ ਹੈ), (ਤੇ ਬਾਦਸ਼ਾਹਾਂ ਦੇ) ਲਸ਼ਕਰਾਂ ਨੂੰ ਸੁਆਹ ਕਰ ਦੇਂਦਾ ਹੈ । ਜਿਤਨੇ ਭੀ ਜੀਵ (ਜਗਤ ਵਿਚ) ਜੀਊਂਦੇ ਹਨ, ਸਾਹ ਲੈ ਕੇ ਜੀਊਂਦੇ ਹਨ, (ਭਾਵ, ਤਦ ਤਕ ਜੀਊਂਦੇ ਹਨ ਜਦ ਤਕ ਸਾਹ ਲੈਂਦੇ ਹਨ, (ਪਰ ਜੇ ਪ੍ਰਭੂ) ਜੀਊਂਦੇ ਰੱਖਣੇ ਚਾਹੇ, ਤਾਂ 'ਸਾਹ' ਦੀ ਭੀ ਕੀਹ ਮੁਥਾਜੀ ਹੈ ?

ਹੇ ਨਾਨਕ ! ਜਿਵੇਂ ਜਿਵੇਂ ਪ੍ਰਭੂ ਦੀ ਰਜ਼ਾ ਹੈ, ਤਿਵੇਂ ਤਿਵੇਂ (ਜੀਵਾਂ) ਨੂੰ ਰੋਜ਼ੀ ਦੇਂਦਾ ਹੈ ।੧।

**ਮ: ੧ ॥ ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥ ਇਕਿ ਮਿਟੀਆ ਮਹਿ ਮਿਟੀਆ ਖਾਹਿ ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥ ਇਕਿ ਨਿਰੰਕਾਰੀ ਨਾਮ ਆਧਾਰਿ ॥ ਜੀਵੈ ਦਾਤਾ ਮਰੈ ਨ ਕੋਇ ॥ ਨਾਨਕ ਮੁਠੇ ਜਾਹਿ, ਨਾਹਿ ਮਨਿ ਸੋਇ ॥੨॥ {ਪੰਨਾ ੧੪੪}**

**ਪਦ ਅਰਥ** :—ਪਾਹਿ—ਮਿਲਦੇ ਹਨ । ਪਉਣ—ਹਵਾ, ਸੁਆਸ । ਪਉਣ ਸੁਮਾਰੀ—ਸੁਆਸਾਂ ਨੂੰ ਗਿਣਨ ਵਾਲੇ, ਪ੍ਰਾਣਾਯਾਮ ਕਰਨ ਵਾਲੇ । ਪਉਣ ਸੁਮਾਰਿ—ਸੁਆਸਾਂ ਦੇ ਗਿਣਨ ਵਿਚ, ਪ੍ਰਾਣਾਯਾਮ ਵਿਚ । ਆਧਾਰਿ—ਆਸਰੇ ਹੇਠ । ਜੀਵੈ—ਜੀਊਂਦਾ ਹੈ, (ਭਾਵ,) ਰਾਖਾ ਹੈ । ਮੁਠੇ ਜਾਹਿ—ਠੱਗੇ ਜਾਂਦੇ ਹਨ । ਕੋਇ—ਜੋ ਕੋਈ, ਜੋ ਮਨੁੱਖ ।

**ਅਰਥ** :—ਕਈ ਜੀਵ ਮਾਸ ਖਾਣ ਵਾਲੇ ਹਨ, ਕਈ ਘਾਹ ਖਾਂਦੇ ਹਨ । ਕਈ ਪ੍ਰਣੀਆਂ ਨੂੰ ਕਈ ਕਿਸਮਾਂ ਦੇ ਸੁਆਦਲੇ ਭੋਜਨ ਮਿਲਦੇ ਹਨ, ਤੇ ਕਈ ਮਿੱਟੀ ਵਿਚ (ਰਹਿ ਕੇ) ਮਿੱਟੀ ਖਾਂਦੇ ਹਨ ।

ਕਈ ਪ੍ਰਾਣਾਯਾਮ ਦੇ ਅੱਭਿਆਸੀ ਪ੍ਰਾਣਾਯਾਮ ਵਿਚ ਲੱਗੇ ਰਹਿੰਦੇ ਹਨ, ਕਈ ਨਿਰੰਕਾਰ ਦੇ ਉਪਾਸ਼ਕ (ਉਸ ਦੇ) ਨਾਮ ਦੇ ਆਸਰੇ ਜੀਉਂਦੇ ਹਨ ।

ਜੋ ਮਨੁੱਖ (ਇਹ ਮੰਨਦਾ ਹੈ ਕਿ) ਸਿਰ ਤੇ ਦਾਤਾ ਰਾਖਾ ਹੈ ਉਹ (ਪ੍ਰਭੂ ਨੂੰ ਵਿਸਾਰ ਕੇ ਆਤਮਕ ਮੌਤ) ਨਹੀਂ ਮਰਦਾ । ਹੇ ਨਾਨਕ ! ਉਹ ਜੀਵ ਠੱਗੇ ਜਾਂਦੇ ਹਨ, ਜਿਨ੍ਹਾਂ ਦੇ ਮਨ ਵਿਚ ਉਹ ਪ੍ਰਭੂ ਨਹੀਂ ਹੈ ।੨।

**ਪਉੜੀ ॥ ਪੂਰੇ ਗੁਰ ਕੀ ਕਾਰ, ਕਰਮਿ ਕਮਾਈਐ ॥ ਗੁਰਮਤੀ ਆਪੁ ਗਵਾਇ ਨਾਮੁ ਧਿਆਈਐ, ਦੂਜੀ ਕਾਰੈ ਲਗਿ, ਜਨਮੁ ਗਵਾਈਐ ॥ ਵਿਣੁ ਨਾਵੈ ਸਭ ਵਿਸੁ, ਪੈਝੈ ਖਾਈਐ ॥ ਸਚਾ ਸਬਦੁ ਸਾਲਾਹਿ, ਸਚਿ ਸਮਾਇਐ ॥ ਵਿਣੁ ਸਤਿਗੁਰ ਸੇਵੇ ਨਾਹੀ ਸੁਖਿ ਨਿਵਾਸੁ, ਫਿਰਿ ਫਿਰਿ ਆਈਐ ॥ ਦੁਨੀਆ ਖੋਟੀ ਰਾਸਿ, ਕੂੜੁ ਕਮਾਈਐ ॥ ਨਾਨਕ ਸਚੁ ਖਰਾ ਸਾਲਾਹਿ, ਪਤਿ ਸਿਉ ਜਾਈਐ ॥੧੪॥ {ਪੰਨਾ ੧੪੪}{ਪੰਨਾ ੧੪੪}**

**ਪਦ ਅਰਥ** :—ਕਰਮਿ—ਮਿਹਰ ਨਾਲ । ਵਿਸੁ—ਵਿਹੁ, ਜ਼ਹਿਰ । ਪੈਝੈ ਖਾਈਐ—ਜੋ ਕੁਝ ਪਹਿਨੀਦਾ ਤੇ ਖਾਈਦਾ ਹੈ । ਸੁਖਿ—ਸੁਖ ਵਿਚ । ਰਾਸਿ—ਪੂੰਜੀ ।

**ਅਰਥ** :—ਪੂਰੇ ਸਤਿਗੁਰੂ ਦੀ ਦੱਸੀ ਹੋਈ ਕਾਰ (ਪ੍ਰਭੂ ਦੀ) ਮਿਹਰ ਨਾਲ ਹੀ ਕੀਤੀ ਜਾ ਸਕਦੀ ਹੈ, ਗੁਰੂ ਦੀ ਮਤਿ ਨਾਲ ਆਪਾ-ਭਾਵ ਗਵਾ ਕੇ ਪ੍ਰਭੂ ਦਾ ਨਾਮ ਸਿਮਰਿਆ ਜਾ ਸਕਦਾ ਹੈ ।

(ਪ੍ਰਭੂ ਦੀ ਬੰਦਗੀ ਵਿਸਾਰ ਕੇ) ਹੋਰ ਕੰਮ ਵਿਚ ਰੁੱਝਿਆਂ ਮਨੁੱਖਾ-ਜਨਮ ਵਿਅਰਥ ਜਾਂਦਾ ਹੈ, (ਕਿਉਂਕਿ) ਨਾਮ ਨੂੰ ਵਿਸਾਰ ਕੇ ਜੋ ਕੁਝ ਪਹਿਨੀ ਖਾਈਦਾ ਹੈ, ਉਹ (ਆਤਮਕ ਜੀਵਨ ਵਾਸਤੇ) ਜ਼ਹਿਰ (ਸਮਾਨ) ਹੋ ਜਾਂਦਾ ਹੈ ।

ਸਤਿਗੁਰੂ ਦਾ ਸੱਚਾ ਸ਼ਬਦ ਗਾਵਿਆਂ ਸੱਚੇ ਪ੍ਰਭੂ ਵਿਚ ਜੁੜੀਦਾ ਹੈ । ਗੁਰੂ ਦੀ ਦੱਸੀ ਕਾਰ ਕਰਨ ਤੋਂ ਬਿਨਾ ਸੁਖ ਵਿਚ (ਮਨ ਦਾ) ਟਿਕਾਉ ਨਹੀਂ ਹੋ ਸਕਦਾ, ਮੁੜ ਮੁੜ ਜਨਮ (ਮਰਨ) ਵਿਚ ਆਈਦਾ ਹੈ । ਦੁਨੀਆ (ਦਾ ਪਿਆਰ) ਖੋਟੀ ਪੂੰਜੀ ਹੈ, ਇਹ ਕਮਾਈ ਕੂੜ (ਦਾ ਵਪਾਰ ਹੈ) ।

ਹੇ ਨਾਨਕ ! ਨਿਰੋਲ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ (ਏਥੋਂ) ਇੱਜ਼ਤ ਨਾਲ ਜਾਈਦਾ ਹੈ ।੧੪।

**ਸਲੋਕੁ ਮ: ੧ ॥ ਤੁਧੁ ਭਾਵੈ ਤਾ ਵਾਵਹਿ ਗਾਵਹਿ, ਤੁਧੁ ਭਾਵੈ ਜਲਿ ਨਾਵਹਿ ॥ ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ, ਸਿੰਙੀ ਨਾਦੁ ਵਜਾਵਹਿ ॥ ਜਾ ਤੁਧੁ ਭਾਵੈ ਤਾ ਪੜਹਿ ਕਤੇਬਾ, ਮੁਲਾ ਸੇਖ ਕਹਾਵਹਿ ॥ ਜਾ ਤੁਧੁ ਭਾਵੈ ਤਾ ਹੋਵਹਿ ਰਾਜੇ, ਰਸ ਕਸ ਬਹੁਤੁ ਕਮਾਵਹਿ ॥ ਜਾ ਤੁਧੁ ਭਾਵੈ ਤੇਗ ਵਗਾਵਹਿ, ਸਿਰ ਮੁੰਡੀ ਕਟਿ ਜਾਵਹਿ ॥ ਜਾ ਤੁਧੁ ਭਾਵੈ ਜਾਹਿ ਦਿਸੰਤਰਿ, ਸੁਣਿ ਗਲਾ ਘਰਿ ਆਵਹਿ ॥ ਜਾ ਤੁਧੁ ਭਾਵੈ ਨਾਇ ਰਚਾਵਹਿ, ਤੁਧੁ ਭਾਣੇ ਤੂੰ ਭਾਵਹਿ ॥ ਨਾਨਕੁ ਏਕ ਕਹੈ ਬੇਨੰਤੀ, ਹੋਰਿ ਸਗਲੇ ਕੂੜੁ ਕਮਾਵਹਿ ॥੧॥ {ਪੰਨਾ ੧੪੫}**

**ਪਦ ਅਰਥ** :—ਤੁਧੁ ਭਾਵੈ—ਜੇ ਤੇਰੀ ਰਜ਼ਾ ਹੋਵੇ । ਵਾਵਹਿ—(ਸਾਜ਼) ਵਜਾਂਦੇ ਹਨ । ਜਲਿ—ਪਾਣੀ ਵਿਚ । ਬਿਭੂਤਾ—ਸੁਆਹ । ਰਸ ਕਸ—ਕਈ ਕਿਸਮ ਦੇ ਸੁਆਦਲੇ ਭੋਜਨ । ਮੁੰਡੀ—ਧੌਣ । ਦਿਸੰਤਰਿ—ਹੋਰ ਦੇਸ਼ ਵਿਚ । ਸੁਣਿ—ਸੁਣ ਕੇ । ਨਾਇ—ਨਾਮ ਵਿਚ । ਤੁਧੁ ਭਾਣੇ—ਜੋ ਤੇਰੇ ਭਾਣੇ (ਰਜ਼ਾ) ਵਿਚ ਹਨ । ਤੂੰ—ਤੈਨੂੰ । ਨਾਵਹਿ—ਪਿਆਰੇ ਲੱਗਦੇ ਹਨ ।

**ਅਰਥ** :—ਜਦੋਂ ਤੇਰੀ ਰਜ਼ਾ ਹੁੰਦੀ ਹੈ (ਭਾਵ, ਇਹ ਤੇਰੀ ਰਜ਼ਾ ਹੈ ਕਿ ਕਈ ਜੀਵ ਸਾਜ਼) ਵਜਾਂਦੇ ਹਨ ਤੇ ਗਾਉਂਦੇ ਹਨ, (ਤੀਰਥਾਂ ਦੇ) ਜਲ ਵਿਚ ਇਸ਼ਨਾਨ ਕਰਦੇ ਹਨ, ਕਈ (ਪਿੰਡੇ ਉਤੇ) ਸੁਆਹ ਮਲਦੇ ਹਨ ਤੇ ਸਿੰਙੀ ਦਾ ਨਾਦ ਵਜਾਂਦੇ ਹਨ ਕਈ ਜੀਵ ਕੁਰਾਨ ਆਦਿਕ ਧਰਮ ਪੁਸਤਕਾਂ ਪੜ੍ਹਦੇ ਹਨ ਤੇ ਆਪਣੇ ਆਪ ਨੂੰ ਮੁੱਲਾਂ ਤੇ ਸ਼ੇਖ਼ ਅਖਵਾਂਦੇ ਹਨ, ਕੋਈ ਰਾਜੇ ਬਣ ਜਾਂਦੇ ਹਨ ਤੇ ਕਈ ਸੁਆਦਾਂ ਦੇ ਭੋਜਨ ਵਰਤਦੇ ਹਨ, ਕੋਈ ਤਲਵਾਰ ਚਲਾਂਦੇ ਹਨ ਤੇ ਧੌਣ ਨਾਲੋਂ ਸਿਰ ਵੱਢੇ ਜਾਂਦੇ ਹਨ, ਕੋਈ ਪਰਦੇਸ ਜਾਂਦੇ ਹਨ (ਉਧਰ ਦੀਆਂ) ਗੱਲਾਂ ਸੁਣ ਕੇ (ਮੁੜ ਆਪਣੇ) ਘਰ ਆਉਂਦੇ ਹਨ । (ਹੇ ਪ੍ਰਭੂ ! ਇਹ ਭੀ ਤੇਰੀ ਹੀ ਰਜ਼ਾ ਹੈ ਕਿ ਕਈ ਜੀਵ) ਤੇਰੇ ਨਾਮ ਵਿਚ ਜੁੜਦੇ ਹਨ, ਜੋ ਤੇਰੀ ਰਜ਼ਾ ਵਿਚ ਤੁਰਦੇ ਹਨ ਤੈਨੂੰ ਪਿਆਰੇ ਲੱਗਦੇ ਹਨ । ਨਾਨਕ ਇਕ ਅਰਜ਼ ਕਰਦਾ ਹੈ (ਕਿ ਰਜ਼ਾ ਵਿਚ ਤੁਰਨ ਤੋਂ ਬਿਨਾ) ਹੋਰ ਸਾਰੇ (ਜਿਨ੍ਹਾਂ ਦਾ ਉਪਰ ਜ਼ਿਕਰ ਕੀਤਾ ਹੈ) ਕੂੜ ਕਮਾ ਰਹੇ ਹਨ (ਭਾਵ, ਉਹ ਸਉਦਾ ਕਰਦੇ ਹਨ ਜੋ ਵਿਅਰਥ ਜਾਂਦਾ ਹੈ ) ।੧।

**ਮ: ੧ ॥ ਜਾ ਤੂੰ ਵਡਾ, ਸਭਿ ਵਡਿਆਈਆ, ਚੰਗੈ ਚੰਗਾ ਹੋਈ ॥ ਜਾ ਤੂੰ ਸਚਾ, ਤਾ ਸਭੁ ਕੋ ਸਚਾ, ਕੂੜਾ ਕੋਇ ਨ ਕੋਈ ॥ ਆਖਣੁ ਵੇਖਣੁ ਬੋਲਣੁ ਚਲਣੁ, ਜੀਵਣੁ ਮਰਣਾ ਧਾਤੁ ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਨਾਨਕ ਸਚਾ ਆਪਿ ॥੨॥ {ਪੰਨਾ ੧੪੫}**

**ਪਦ ਅਰਥ** :—ਧਾਤੁ—ਮਾਇਆ । ਜਾ—ਜਦੋਂ ।

**ਅਰਥ** :—ਜਦੋਂ (ਇਹ ਗੱਲ ਠੀਕ ਹੈ ਕਿ) ਤੂੰ ਵੱਡਾ (ਪ੍ਰਭੂ ਜਗਤ ਦਾ ਕਰਤਾਰ ਹੈਂ ਤਾਂ ਜਗਤ ਵਿਚ ਜੋ ਕੁਝ ਹੋ ਰਿਹਾ ਹੈ) ਸਭ ਤੇਰੀਆਂ ਹੀ ਵਡਿਆਈਆਂ ਹਨ (ਕਿਉਂਕਿ) ਚੰਗੇ ਤੋਂ ਚੰਗਿਆਈ ਹੀ ਉਤਪੰਨ ਹੁੰਦੀ ਹੈ । (ਜਦੋਂ ਇਹ ਯਕੀਨ ਬੱਝ ਜਾਏ ਕਿ) ਤੂੰ ਸੱਚਾ ਪ੍ਰਭੂ ਸਿਰਜਣਹਾਰ ਹੈਂ (ਤਾਂ) ਹਰੇਕ ਜੀਵ ਸੱਚਾ (ਦਿੱਸਦਾ ਹੈ ਕਿਉਂਕਿ ਹਰੇਕ ਜੀਵ ਵਿਚ ਤੂੰ ਆਪ ਮੌਜੂਦ ਹੈਂ ਤਾਂ ਫਿਰ ਇਸ ਜਗਤ ਵਿਚ) ਕੋਈ ਕੂੜਾ ਨਹੀਂ ਹੋ ਸਕਦਾ ।

(ਜੋ ਕੁਝ ਬਾਹਰ ਵਿਖਾਵੇ ਮਾਤ੍ਰ ਦਿੱਸ ਰਿਹਾ ਹੈ ਇਹ) ਆਖਣਾ-ਵੇਖਣਾ, ਇਹ ਬੋਲ-ਚਾਲ, ਇਹ ਜੀਉਂਣਾ ਤੇ ਮਰਨਾ (ਇਹ ਸਭ ਕੁਝ) ਮਾਇਆ-ਰੂਪ ਹੈ (ਅਸਲੀਅਤ ਨਹੀਂ ਹੈ, ਅਸਲੀਅਤ ਪ੍ਰਭੂ ਆਪ ਹੀ ਹੈ) । ਹੇ ਨਾਨਕ ! ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪ (ਆਪਣੀ) ਹੁਕਮ (-ਰੂਪ ਸੱਤਿਆ) ਰਚ ਕੇ ਸਭ ਜੀਵਾਂ ਨੂੰ ਉਸ ਹੁਕਮ ਵਿਚ ਤੋਰ ਰਿਹਾ ਹੈ ।੨।

**ਪਉੜੀ ॥ ਸਤਿਗੁਰੁ ਸੇਵਿ ਨਿਸੰਗੁ, ਭਰਮਿ ਚੁਕਾਈਐ ॥ ਸਤਿਗੁਰੁ ਆਖੈ ਕਾਰ, ਸੁ ਕਾਰ ਕਮਾਈਐ ॥ ਸਤਿਗੁਰੁ ਹੋਇ ਦਇਆਲੁ, ਤ ਨਾਮੁ ਧਿਆਈਐ ॥ ਲਾਹਾ ਭਗਤਿ ਸੁ ਸਾਰੁ, ਗੁਰਮੁਖਿ ਪਾਈਐ ॥ ਮਨਮੁਖਿ ਕੂੜੁ ਗੁਬਾਰੁ, ਕੂੜੁ ਕਮਾਈਐ ॥ ਸਚੇ ਦੈ ਦਰਿ ਜਾਇ, ਸਚੁ ਚਵਾਂਈਐ ॥ ਸਚੈ ਅੰਦਰਿ ਮਹਲਿ, ਸਚਿ ਬੁਲਾਈਐ ॥ ਨਾਨਕ ਸਚੁ ਸਦਾ ਸਚਿਆਰੁ, ਸਚਿ ਸਮਾਈਐ ॥੧੫॥ {ਪੰਨਾ ੧੪੫}**

**ਪਦ ਅਰਥ** :—ਨਿਸੰਗੁ—ਝਾਕਾ ਉਤਾਰ ਕੇ, ਸੱਚੇ ਦਿਲੋਂ । ਸਾਰੁ—ਸ੍ਰੇਸ਼ਟ । ਲਾਹਾ—ਲਾਭ, ਨਫ਼ਾ । ਚਵਾਂਈਐ—ਬੋਲੀਐ । ਸਚਿ—ਸਚੇ ਦੀ ਰਾਹੀਂ । ਸਚਿਆਰੁ—ਸੱਚ ਦਾ ਵਪਾਰੀ ।

**ਅਰਥ** :—ਜੇ ਸੱਚੇ ਦਿਲੋਂ ਗੁਰੂ ਦਾ ਹੁਕਮ ਮੰਨੀਏ, ਤਾਂ ਭਟਕਣਾ ਦੂਰ ਹੋ ਜਾਂਦੀ ਹੈ । ਉਹੀ ਕੰਮ ਕਰਨਾ ਚਾਹੀਦਾ ਹੈ, ਜੋ ਗੁਰੂ ਕਰਨ ਲਈ ਆਖੇ । ਜੇ ਸਤਿਗੁਰੂ ਮਿਹਰ ਕਰੇ, ਤਾਂ ਪ੍ਰਭੂ ਦਾ ਨਾਮ ਸਿਮਰਿਆ ਜਾ ਸਕਦਾ ਹੈ । ਗੁਰੂ ਦੇ ਸਨਮੁਖ ਹੋਇਆਂ ਪ੍ਰਭੂ ਦੀ ਬੰਦਗੀ-ਰੂਪ ਸਭ ਤੋਂ ਚੰਗਾ ਲਾਭ ਮਿਲਦਾ ਹੈ । ਪਰ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਨਿਰਾ ਕੂੜ ਨਿਰਾ ਹਨੇਰਾ ਹੀ ਖੱਟਦਾ ਹੈ ।

ਜੇ ਸੱਚੇ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਸੱਚੇ ਦਾ ਨਾਮ ਜਪੀਏ, ਤਾਂ ਇਸ ਸੱਚੇ ਨਾਮ ਦੀ ਰਾਹੀਂ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲਦਾ ਹੈ । ਹੇ ਨਾਨਕ ! (ਜਿਸ ਦੇ ਪੱਲੇ) ਸਦਾ ਸੱਚ ਹੈ ਉਹ ਸੱਚ ਦਾ ਵਪਾਰੀ ਹੈ ਉਹ ਸੱਚ ਵਿਚ ਲੀਨ ਰਹਿੰਦਾ ਹੈ ।੧੫।

**ਸਲੋਕੁ ਮ: ੧ ॥ ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥ {ਪੰਨਾ ੧੪੫}**

**ਪਦ ਅਰਥ** :—ਕਲਿ—ਕਲਜੁਗੀ ਸੁਭਾਉ । ਕਾਤੀ—ਛੁਰੀ । ਕਾਸਾਈ—ਕਸਾਈ, ਕੁਹਣ ਵਾਲੇ, ਜ਼ਾਲਮ । ਪੰਖ—ਖੰਭ । ਅਮਾਵਸ—ਹਨੇਰੀ ਰਾਤ । ਕਹ—ਕਿਥੇ ? ਹਉ—ਮੈ । ਵਿਕੁੰਨੀ—ਵਿਆਕੁਲ । ਦੁਖੁ ਰੋਈ—ਦੁੱਖ ਰੋ ਰਹੀ ਹੈ । ਕਿਨਿ ਬਿਧਿ—ਕਿਸ ਤਰ੍ਹਾਂ ? ਗਤਿ—ਮੁਕਤਿ, ਖ਼ਲਾਸੀ ।

**ਅਰਥ** :—ਇਹ ਘੋਰ ਕਲ-ਜੁਗੀ ਸੁਭਾਉ (ਮਾਨੋਂ) ਛੁਰੀ ਹੈ (ਜਿਸ ਦੇ ਕਾਰਨ) ਰਾਜੇ ਜ਼ਾਲਮ ਹੋ ਰਹੇ ਹਨ, (ਇਸ ਵਾਸਤੇ) ਧਰਮ ਖੰਭ ਲਾ ਕੇ ਉੱਡ ਗਿਆ ਹੈ । ਕੂੜ (ਮਾਨੋ) ਮੱਸਿਆ ਦੀ ਰਾਤ ਹੈ, (ਇਸ ਵਿਚ) ਸੱਚ-ਰੂਪ ਚੰਦ੍ਰਮਾ ਕਿਤੇ ਚੜ੍ਹਿਆ ਦਿੱਸਦਾ ਨਹੀਂ ਹੈ । ਮੈਂ ਇਸ ਚੰਦ੍ਰਮਾ ਨੂੰ ਲੱਭ ਲੱਭ ਕੇ ਵਿਆਕੁਲ ਹੋ ਗਈ ਹਾਂ, ਹਨੇਰੇ ਵਿਚ ਕੋਈ ਰਾਹ ਦਿੱਸਦਾ ਨਹੀਂ ।

(ਇਸ ਹਨੇਰੇ) ਵਿਚ (ਸ੍ਰਿਸ਼ਟੀ) ਹਉਮੈ ਦੇ ਕਾਰਨ ਦੁਖੀ ਹੋ ਰਹੀ ਹੈ, ਹੇ ਨਾਨਕ ! ਕਿਵੇਂ ਇਸ ਤੋਂ ਖਲਾਸੀ ਹੋਵੇ ?।੧।

**ਮ: ੩ ॥ ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥ ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥੨॥ {ਪੰਨਾ ੧੪੫}**

**ਪਦ ਅਰਥ** :—ਸੰਸਾਰਿ—ਸੰਸਾਰ ਵਿਚ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੈ ।

**ਅਰਥ** :—ਇਸ ਕਲਜੁਗੀ ਸੁਭਾਵ (-ਰੂਪ ਹਨੇਰੇ ਨੂੰ ਦੂਰ ਕਰਨ) ਲਈ (ਪ੍ਰਭੂ ਦੀ) ਸਿਫ਼ਤਿ-ਸਾਲਾਹ (ਸਮਰੱਥ) ਹੈ, (ਇਹ ਸਿਫ਼ਤਿ-ਸਾਲਾਹ) ਜਗਤ ਵਿਚ ਉੱਘਾ ਚਾਨਣ ਹੈ, (ਪਰ) ਕੋਈ (ਵਿਰਲਾ) ਜੋ ਗੁਰੂ ਦੇ ਸਨਮੁਖ ਹੁੰਦਾ ਹੈ (ਇਸ ਚਾਨਣ ਦਾ ਆਸਰਾ ਲੈ ਕੇ ਇਸ ਹਨੇਰੇ ਵਿਚੋਂ) ਪਾਰ ਲੰਘਦਾ ਹੈ ।

ਹੇ ਨਾਨਕ ! ਪ੍ਰਭੂ ਜਿਸ ਉਤੇ ਮਿਹਰ ਦੀ ਨਜ਼ਰ ਕਰਦਾ ਹੈ, ਉਸ ਨੂੰ (ਇਹ ਕੀਰਤਿ-ਰੂਪ ਚਾਨਣ) ਦੇਂਦਾ ਹੈ, ਉਹ ਮਨੁੱਖ ਗੁਰੂ ਦੇ ਸਨਮੁਖ ਹੋ ਕੇ (ਨਾਮ-ਰੂਪ) ਰਤਨ ਲੱਭ ਲੈਂਦਾ ਹੈ ।੨।

ਨੋਟ :—ਪਹਿਲਾ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ, ਜਿਸ ਵਿਚ ਉਹਨਾਂ ਸਿਰਫ਼ ਪੁੱਛ ਕਰ ਦਿੱਤੀ ਹੈ ਕਿ ਇਸ ਕਲਜੁਗੀ ਸੁਭਾਵ ਵਿਚੋਂ ਜੀਵ ਦੀ ਖਲਾਸੀ ਕਿਵੇਂ ਹੋਵੇ । ਇਸ ਦੂਜੇ ਸਲੋਕ ਵਿਚ ਗੁਰੂ ਅਮਰਦਾਸ ਜੀ ਨੇ ਉੱਤਰ ਦਿੱਤਾ ਹੈ, ਕਿ ਪ੍ਰਭੂ ਦੀ ਸਿਫ਼ਤਿ-ਸਾਲਾਹ ਇਸ ਤੋਂ ਬਚਾਉਂਦੀ ਹੈ । ਸੋ ਇਹ ਸਲੋਕ ਉਚਾਰਨ ਵਾਲੇ ਗੁਰੂ ਅਮਰਦਾਸ ਜੀ ਦੇ ਪਾਸ ਗੁਰੂ ਨਾਨਕ ਸਾਹਿਬ ਦਾ ਉਪਰਲਾ ਸ਼ਲੋਕ ਮੌਜੂਦ ਸੀ । ਇਹ ਗੱਲ ਅਣਹੋਣੀ ਜਿਹੀ ਹੈ, ਕਿ ਇਕੱਲਾ ਇਹੀ ਸਲੋਕ ਗੁਰੂ ਅਮਰਦਾਸ ਜੀ ਨੂੰ ਕਿਤੋਂ ਸਬੱਬ ਨਾਲ ਮਿਲ ਗਿਆ ਹੋਵੇਗਾ । ਅਸਲ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਆਪਣੀ ਹੱਥੀਂ ਲਿਖੀ ਤੇ ਸਾਂਭੀ ਹੋਈ ਗੁਰੂ ਅੰਗਦ ਸਾਹਿਬ ਨੂੰ ਦਿੱਤੀ, ਤੇ ਉਹਨਾਂ ਗੁਰੂ ਅਮਰਦਾਸ ਜੀ ਨੂੰ {ਵੇਖੋ, ਮੇਰੀ ਪੁਸਤਕ 'ਗੁਰਬਾਣੀ ਅਤੇ ਇਤਿਹਾਸ ਬਾਰੇ'}

**ਪਉੜੀ ॥ ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ ॥ ਕਰਤਾ ਆਪਿ ਅਭੁਲੁ ਹੈ, ਨ ਭੁਲੈ ਕਿਸੈ ਦਾ ਭੁਲਾਇਆ ॥ ਭਗਤ ਆਪੇ ਮੇਲਿਅਨੁ, ਜਿਨੀ ਸਚੋ ਸਚੁ ਕਮਾਇਆ ॥ ਸੈਸਾਰੀ ਆਪਿ ਖੁਆਇਅਨੁ, ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥ ਚਲਣ ਸਾਰ ਨ ਜਾਣਨੀ, ਕਾਮੁ ਕਰੋਧੁ ਵਿਸੁ ਵਧਾਇਆ ॥ ਭਗਤ ਕਰਨਿ ਹਰਿ ਚਾਕਰੀ, ਜਿਨੀ ਅਨਦਿਨੁ ਨਾਮੁ ਧਿਆਇਆ ॥ ਦਾਸਨਿਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ ॥ ਓਨਾ ਖਸਮੈ ਕੈ ਦਰਿ ਮੁਖ ਉਜਲੇ, ਸਚੈ ਸਬਦਿ ਸੁਹਾਇਆ ॥੧੬॥ {ਪੰਨਾ ੧੪੫}**

**ਪਦ ਅਰਥ** :—ਮੇਲਿਅਨੁ—ਮੇਲੇ ਹਨ ਉਸ (ਪ੍ਰਭੂ) ਨੇ । ਖੁਆਇਅਨੁ—ਖੁੰਝਾਏ ਹਨ ਉਸ ਨੇ । ਬਿਖੁ—ਵਿਹੁ । ਸਾਰ—ਸਮਝ । ਵਿਸੁ—ਵਿਹੁ । ਅਨਦਿਨੁ—ਹਰ ਰੋਜ਼, ਹਰ ਵੇਲੇ । ਦਾਸਨਿਦਾਸ—ਦਾਸਾਂ ਦੇ ਦਾਸ । ਸੁਹਾਇਆ—ਸੋਹਣੇ ਲੱਗਦੇ ਹਨ ।

**ਅਰਥ** :—(ਜਗਤ ਵਿਚ ਇਹ ਨਿੱਤ ਵੇਖ ਰਹੇ ਹਾਂ ਕਿ) ਭਗਤਾਂ ਤੇ ਦੁਨੀਆਦਾਰਾਂ ਦਾ ਕਦੇ ਜੋੜ ਨਹੀਂ ਬਣਦਾ (ਪਰ, ਜਗਤ-ਰਚਨਾ ਵਿਚ ਪ੍ਰਭੂ ਵਲੋਂ ਇਹ ਕੋਈ ਉਕਾਈ ਨਹੀਂ ਹੈ) । ਕਰਤਾਰ ਆਪ ਤਾਂ ਉਕਾਈ ਖਾਣ ਵਾਲਾ ਨਹੀਂ ਹੈ, ਤੇ ਕਿਸੇ ਦਾ ਖੁੰਝਾਇਆ (ਭੀ) ਖੁੰਝਦਾ ਨਹੀਂ (ਇਹ ਉਸ ਦੀ ਆਪਣੀ ਰਜ਼ਾ ਹੈ ਕਿ) ਉਸ ਨੇ ਆਪ ਹੀ ਭਗਤ (ਆਪਣੇ ਚਰਨਾਂ ਵਿਚ) ਜੋੜੇ ਹੋਏ ਹਨ, ਉਹ ਨਿਰੋਲ ਬੰਦਗੀ-ਰੂਪ ਕਾਰ ਕਰਦੇ ਹਨ, ਦੁਨੀਆਦਾਰ ਭੀ ਉਸ ਨੇ ਆਪ ਹੀ ਖੁੰਝਾਏ ਹਨ, ਉਹ ਝੂਠ ਬੋਲ ਬੋਲ ਕੇ (ਆਤਮਕ ਮੌਤ ਦਾ ਮੂਲ) ਵਿਹੁ ਖਾ ਰਹੇ ਹਨ । ਉਹਨਾਂ ਨੂੰ ਇਹ ਸਮਝ ਹੀ ਨਹੀਂ ਆਈ, ਕਿ ਇਥੋਂ ਤੁਰ ਭੀ ਜਾਣਾ ਹੈ । ਸੋ, ਉਹ ਕਾਮ ਕਰੋਧ-ਰੂਪ ਜ਼ਹਿਰ (ਜ਼ਗਤ ਵਿਚ) ਵਧਾ ਰਹੇ ਹਨ । (ਉਸ ਦੀ ਆਪਣੀ ਰਜ਼ਾ ਵਿਚ) ਭਗਤ ਉਸ ਪ੍ਰਭੂ ਦੀ ਬੰਦਗੀ ਕਰ ਰਹੇ ਹਨ, ਉਹ ਹਰ ਵੇਲੇ ਨਾਮ ਸਿਮਰ ਰਹੇ ਹਨ ।

ਜਿਨ੍ਹਾਂ ਮਨੁੱਖਾਂ ਨੇ ਪ੍ਰਭੂ ਦੇ ਸੇਵਕਾਂ ਦਾ ਸੇਵਕ ਬਣ ਕੇ ਆਪਣੇ ਅੰਦਰੋਂ ਹਉਮੈ ਦੂਰ ਕੀਤੀ ਹੈ, ਪ੍ਰਭੂ ਦੇ ਦਰ ਤੇ ਉਹਨਾਂ ਦੇ ਮੂੰਹ ਉਜਲੇ ਹੁੰਦੇ ਹਨ, ਸੱਚੇ ਸ਼ਬਦ ਦੇ ਕਾਰਨ ਉਹ ਪ੍ਰਭੂ-ਦਰ ਤੇ ਸੋਭਾ ਪਾਂਦੇ ਹਨ ।੧੬।

**ਸਲੋਕੁ ਮ: ੧ ॥ ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ, ਵਖਤੈ ਉਪਰਿ ਲੜਿ ਮੁਏ ॥ ਦੂਜੇ ਬਹੁਤੇ ਰਾਹ, ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ ਅਸਗਾਹ, ਗੋਤੇ ਖਾਹਿ ਨ ਨਿਕਲਹਿ ॥ ਤੀਜੈ ਮੁਹੀ ਗਿਰਾਹ, ਭੁਖ ਤਿਖਾ ਦੁਇ ਭਉਕੀਆ ॥ ਖਾਧਾ ਹੋਇ ਸੁਆਹ, ਭੀ ਖਾਣੇ ਸਿਉ ਦੋਸਤੀ ॥ ਚਉਥੈ ਆਈ ਊਂਘ, ਅਖੀ ਮੀਟਿ ਪਵਾਰਿ ਗਇਆ ॥ ਭੀ ਉਠਿ ਰਚਿਓਨੁ ਵਾਦੁ, ਸੈ ਵਰ੍ਹਿਆ ਕੀ ਪਿੜ ਬਧੀ ॥ ਸਭੇ ਵੇਲਾ ਵਖਤ ਸਭਿ, ਜੇ ਅਠੀ ਭਉ ਹੋਇ ॥ ਨਾਨਕ ਸਾਹਿਬੁ ਮਨਿ ਵਸੈ, ਸਚਾ ਨਾਵਣੁ ਹੋਇ ॥੧॥ {ਪੰਨਾ ੧੪੫-੧੪੬}**

**ਪਦ ਅਰਥ** :—ਸਬਾਹੀ—ਸੁਬਹ ਵੇਲੇ, ਅੰਮ੍ਰਿਤ ਵੇਲੇ । ਇਕਿ ਮਨਿ—ਇਕ-ਮਨ ਹੋ ਕੇ । ਵਖਤੈ ਉਪਰਿ-ਵੇਲੇ ਸਿਰ । ਦੂਜੈ—ਦੂਜੇ ਪਹਰ (ਭਾਵ, ਦਿਨ ਚੜ੍ਹੇ) । ਅਸਗਾਹ—ਜਗਤ ਦੇ ਝੰਬੇਲੇ (-ਰੂਪ) ਅਥਾਹ ਸਮੁੰਦਰ । ਤੀਜੈ—ਤੀਜੇ ਪਹਿਰ । ਮੁਹਿ-ਮੂੰਹ ਵਿਚ । ਗਿਰਾਹ—ਗਾਹੀਆਂ, ਰੋਟੀ । ਭਉਕੀਆ—ਚਮਕੀਆਂ । ਊਂਘ—ਨੀਂਦਰ । ਪਵਾਰਿ—ਪਰਲੋਕ ਵਿਚ, (ਭਾਵ,) ਡੂੰਘੀ ਨੀਂਦਰ ਵਿਚ । {ਇਹ ਆਮ ਪ੍ਰਚਲਤ ਹੈ ਕਿ ਕਈ ਵਾਰੀ ਕਿਸੇ ਬੰਦੇ ਦੇ ਪ੍ਰਾਣ ਜਮ ਭੁਲੇਖੇ ਨਾਲ ਲੈ ਜਾਂਦੇ ਹਨ ਤੇ ਫਿਰ ਮੋੜ ਜਾਂਦੇ ਹਨ । ਇਤਨਾਂ ਸਮਾਂ ਉਸ ਬੰਦੇ ਨੂੰ 'ਪਵਾਰਿ ਗਿਆ' ਆਖੀਦਾ ਹੈ} । ਵਾਦੁ—ਝਗੜਾ । ਪਿੜ—ਅਖਾੜਾ ।

**ਅਰਥ** :—ਜੋ ਮਨੁੱਖ ਸਵੇਰੇ ਹੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਇਕ-ਮਨ ਹੋ ਕੇ ਪ੍ਰਭੂ ਨੂੰ ਸਿਮਰਦੇ ਹਨ, ਵੇਲੇ-ਸਿਰ (ਭਾਵ, ਅੰਮ੍ਰਿਤ ਵੇਲੇ) ਮਨ ਨਾਲ ਜੰਗ ਕਰਦੇ ਹਨ (ਭਾਵ, ਆਲਸ ਵਿਚੋਂ ਨਿਕਲ ਕੇ ਬੰਦਗੀ ਦਾ ਆਹਰ ਕਰਦੇ ਹਨ), ਉਹੀ ਪੂਰੇ ਸ਼ਾਹ ਹਨ ।

ਦਿਨ-ਚੜ੍ਹੇ ਮਨ ਦੀਆਂ ਵਾਸਨਾਂ ਖਿੱਲਰ ਜਾਂਦੀਆਂ ਹਨ, ਮਨ ਕਈ ਰਾਹੀਂ ਦੌੜਦਾ ਹੈ; ਮਨੁੱਖ ਦੁਨੀਆ ਦੇ ਧੰਧਿਆਂ ਦੇ ਡੂੰਘੇ ਸਮੁੰਦਰ ਵਿਚ ਪੈ ਜਾਂਦੇ ਹਨ, ਇਥੇ ਹੀ ਅਜੇਹੇ ਗੋਤੇ ਖਾਂਦੇ ਹਨ (ਭਾਵ, ਫਸਦੇ ਹਨ) ਕਿ ਨਿਕਲ ਨਹੀਂ ਸਕਦੇ ।

ਤੀਜੇ ਪਹਰ ਭੁੱਖ ਤੇ ਤ੍ਰਿਹ ਦੋਵੇਂ ਚਮਕ ਪੈਂਦੀਆਂ ਹਨ, ਰੋਟੀ ਖਾਣ ਦੇ ਆਹਰੇ (ਜੀਵ) ਲੱਗ ਜਾਂਦੇ ਹਨ, (ਜਦੋਂ) ਜੋ ਕੁੱਝ ਖਾਧਾ ਹੁੰਦਾ ਹੈ ਭਸਮ ਹੋ ਜਾਂਦਾ ਹੈ, ਤਾਂ ਹੋਰ ਖਾਣ ਦੀ ਤਾਂਘ ਪੈਦਾ ਹੁੰਦੀ ਹੈ ।

ਚਉਥੇ ਪਹਰ ਨੀਂਦ ਆ ਦਬਾਂਦੀ ਹੈ, ਅੱਖਾਂ ਮੀਟ ਕੇ ਘੁਕ ਨੀਂਦਰ ਵਿਚ ਸਉਂ ਜਾਂਦਾ ਹੈ; ਨੀਂਦਰੋਂ ਉਠ ਕੇ ਮੁੜ ਜਗਤ ਦੇ ਧੰਧਿਆਂ ਦਾ ਉਹੀ ਝਮੇਲਾ, ਮਾਨੋ, ਮਨੁੱਖ ਨੇ (ਇਥੇ) ਸੈਂਕੜੇ ਵਰ੍ਹਿਆਂ ਦੇ ਜੀਊਣ ਦਾ ਘੋਲ ਮਚਾਇਆ ਹੋਇਆ ਹੈ ।

(ਸੋ, ਅੰਮ੍ਰਿਤ ਵੇਲਾ ਹੀ ਸਿਮਰਨ ਲਈ ਜ਼ਰੂਰੀ ਹੈ, ਪਰ) ਜਦੋਂ (ਅੰਮ੍ਰਿਤ ਵੇਲੇ ਦੇ ਅੱਭਿਆਸ ਨਾਲ) ਅੱਠੇ ਪਹਰ ਪਰਮਾਤਮਾ ਦਾ ਡਰ-ਅਦਬ (ਮਨ ਵਿਚ) ਟਿਕ ਜਾਏ ਤਾਂ ਸਾਰੇ ਵੇਲੇ ਵਕਤਾਂ ਵਿਚ (ਮਨ ਪ੍ਰਭੂ-ਚਰਨਾਂ ਵਿਚ ਜੁੜ ਸਕਦਾ ਹੈ) । (ਇਸ ਤਰ੍ਹਾਂ) ਹੇ ਨਾਨਕ ! (ਜੇ ਅੱਠੇ ਪਹਰ) ਮਾਲਕ ਮਨ ਵਿਚ ਵੱਸਿਆ ਰਹੇ, ਤਾਂ ਸਦਾ ਟਿਕੇ ਰਹਿਣ ਵਾਲਾ (ਆਤਮਕ) ਇਸ਼ਨਾਨ ਪ੍ਰਾਪਤ ਹੁੰਦਾ ਹੈ ।੧।

**ਮ: ੨ ॥ ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥ ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥ ਕਰਮਿ ਪੂਰੈ ਪੂਰਾ ਗੁਰੂ, ਪੂਰਾ ਜਾ ਕਾ ਬੋਲੁ ॥ ਨਾਨਕ ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥੨॥ {ਪੰਨਾ ੧੪੬}**

**ਪਦ ਅਰਥ** :—ਅਠੀ—ਅੱਠੇ ਪਹਰ । ਪਾਈਅਹਿ—ਲੱਭਦੇ ਹਨ । ਅਥਾਹ ਦਰਸਨਿ ਰੂਪਿ—ਅੱਤ ਡੂੰਘੇ ਪ੍ਰਭੂ ਦੇ ਦਰਸਨ ਵਿਚ ਤੇ ਸਰੂਪ ਵਿਚ (ਜੁੜੇ ਹੋਏ) । ਕਰਮਿ—ਬਖ਼ਸ਼ਸ਼ ਨਾਲ ।

**ਅਰਥ** :—ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਮਿਲ ਪੈਂਦਾ ਹੈ ਉਹੀ ਪੂਰੇ ਸ਼ਾਹ ਹਨ, ਉਹ ਇੱਕ ਪਰਮਾਤਮਾ ਦੇ ਰੰਗ (ਪਿਆਰ) ਵਿਚ ਅੱਠੇ ਪਹਰ (ਦੁਨੀਆ ਵਲੋਂ) ਬੇ-ਪਰਵਾਹ ਰਹਿੰਦੇ ਹਨ (ਭਾਵ, ਕਿਸੇ ਦੇ ਮੁਥਾਜ ਨਹੀਂ ਹੁੰਦੇ) । (ਪਰ ਅਜੇਹੇ ਬੰਦੇ) ਬੜੇ ਘੱਟ ਮਿਲਦੇ ਹਨ, ਜੋ ਅਥਾਹ ਪ੍ਰਭੂ ਦੇ ਦੀਦਾਰ ਵਿਚ ਤੇ ਸਰੂਪ ਵਿਚ (ਹਰ ਵੇਲੇ ਜੁੜੇ ਰਹਿਣ) ।

ਪੂਰੇ ਬੋਲ ਵਾਲਾ ਪੂਰਨ ਗੁਰੂ ਪੂਰੇ ਭਾਗਾਂ ਨਾਲ, ਹੇ ਨਾਨਕ ! ਜਿਸ ਮਨੁੱਖ ਨੂੰ ਪੂਰਨ ਬਣਾ ਦੇਂਦਾ ਹੈ, ਉਸ ਦਾ ਤੋਲ ਘਟਦਾ ਨਹੀਂ, (ਭਾਵ, ਰੱਬ ਨਾਲ ਉਸ ਦਾ ਅੱਠੇ ਪਹਰ ਦਾ ਸੰਬੰਧ ਘਟਦਾ ਨਹੀਂ) ।੨।

ਨੋਟ :—ਇਸ ਸਲੋਕ ਦੇ ਲਫ਼ਜ਼ ਗਹੁ ਨਾਲ ਪਹਿਲੇ ਸਲੋਕ ਦੇ ਲਫ਼ਜ਼ਾਂ ਨਾਲ ਰਲਾ ਕੇ ਵੇਖੋ । ਸਾਫ਼ ਪਿਆ ਦਿੱਸਦਾ ਹੈ ਕਿ ਇਹ ਸਲੋਕ ਉਚਾਰਨ ਵੇਲੇ ਗੁਰੂ ਅੰਗਦ ਸਾਹਿਬ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦਾ ਸ਼ਲੋਕ ਮੌਜੂਦ ਸੀ । ਤੇ ਇਹ ਇਕੱਲਾ ਸਲੋਕ ਕਿਉਂ ਹੋਵੇਗਾ ? ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਉਹਨਾਂ ਪਾਸ ਹੋਵੇਗੀ । ਸੋ, ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਹੀ ਹਰੇਕ ਗੁਰੂ ਦੇ ਪਾਸ ਆਪਣੇ ਤੋਂ ਪਹਿਲੇ ਗੁਰ-ਵਿਅਕਤੀਆਂ ਦੀ ਸਾਰੀ ਬਾਣੀ ਗੁਰਿਆਈ ਦੇ ਵਿਰਸੇ ਵਿਚ ਚਲੀ ਆ ਰਹੀ ਸੀ । (ਵੇਖੋ, ਪੁਸਤਕ 'ਗੁਰਬਾਣੀ ਅਤੇ ਇਤਿਹਾਸ ਬਾਰੇ')।

**ਪਉੜੀ ॥ ਜਾ ਤੂੰ ਤਾ ਕਿਆ ਹੋਰਿ, ਮੈ ਸਚੁ ਸੁਣਾਈਐ ॥ ਮੁਠੀ ਧੰਧੈ ਚੋਰਿ, ਮਹਲੁ ਨ ਪਾਈਐ ॥ ਏਨੈ ਚਿਤਿ ਕਠੋਰਿ, ਸੇਵ ਗਵਾਈਐ ॥ ਜਿਤੁ ਘਟਿ ਸਚੁ ਨ ਪਾਇ, ਸੁ ਭੰਨਿ ਘੜਾਈਐ ॥ ਕਿਉਕਰਿ ਪੂਰੈ ਵਟਿ, ਤੋਲਿ ਤੁਲਾਈਐ ॥ ਕੋਇ ਨ ਆਖੈ ਘਟਿ, ਹਉਮੈ ਜਾਈਐ ॥ ਲਈਅਨਿ ਖਰੇ ਪਰਖਿ, ਦਰਿ ਬੀਨਾਈਐ ॥ ਸਉਦਾ ਇਕਤੁ ਹਟਿ, ਪੂਰੈ ਗੁਰਿ ਪਾਈਐ ॥੧੭॥ {ਪੰਨਾ ੧੪੬}**

**ਪਦ ਅਰਥ** :—ਕਿਆ ਹੋਰਿ—ਹੋਰ ਜੀਵ ਕੀਹ ਹਨ ? ਮੈਨੂੰ ਕਿਸੇ ਦੀ ਮੁਥਾਜੀ ਨਹੀਂ । ਧੰਧੈ ਚੋਰਿ—ਧੰਧੇ-ਰੂਪ ਚੋਰ ਨੇ । ਏਨੈ—ਏਸ ਨੇ । ਚਿਤਿ ਕਠੋਰਿ—ਕਠੋਰ ਚਿੱਤ ਦੇ ਕਾਰਨ । ਜਿਤੁ ਘਟਿ—ਜਿਸ ਸਰੀਰ ਵਿਚ । ਭੰਨਿ ਘੜਾਈਐ—ਭੱਜਦਾ ਘੜੀਦਾ ਰਹਿੰਦਾ ਹੈ । ਪੂਰੈ ਵਟਿ—ਪੂਰੇ ਵੱਟੇ ਨਾਲ । ਤੁਲਾਈਐ—ਤੁਲ ਸਕੇ, ਪੂਰਾ ਉਤਰ ਸਕੇ । ਜਾਈਐ—ਜੇ ਚਲੀ ਜਾਏ । ਲਈਅਨਿ ਪਰਖਿ—ਪਰਖ ਲਏ ਜਾਂਦੇ ਹਨ । ਦਰਿ ਬੀਨਾਈਐ—ਬੀਨਾਈ ਵਾਲੇ ਦੇ ਦਰ ਤੇ, ਸਿਆਣੇ ਪ੍ਰਭੂ ਦੇ ਦਰ ਤੇ ।

**ਅਰਥ** :—(ਹੇ ਪ੍ਰਭੂ !) ਮੈਂ ਸੱਚ ਕਹਿੰਦਾ ਹਾਂ ਕਿ ਜਦੋਂ ਤੂੰ (ਮੇਰਾ ਰਾਖਾ) ਹੈਂ ਤਾਂ ਮੈਨੂੰ ਕਿਸੇ ਹੋਰ ਦੀ ਮੁਥਾਜੀ ਨਹੀਂ । ਪਰ ਜਿਸ (ਜੀਵ-ਇਸਤ੍ਰੀ) ਨੂੰ ਜਗਤ ਦੇ ਧੰਧੇ-ਰੂਪ ਚੋਰ ਨੇ ਮੋਹ ਲਿਆ ਹੈ, ਉਸ ਨੂੰ ਤੇਰਾ ਦਰ (ਮਹਲ) ਲੱਭਦਾ ਨਹੀਂ, ਉਸ ਨੇ ਕਠੋਰ ਚਿੱਤ ਦੇ ਕਾਰਨ (ਆਪਣੀ ਸਾਰੀ) ਮਿਹਨਤ ਵਿਅਰਥ ਗਵਾ ਲਈ ਹੈ ।

ਜਿਸ ਹਿਰਦੇ ਵਿਚ ਸੱਚ ਨਹੀਂ ਵੱਸਿਆ, ਉਹ ਹਿਰਦਾ ਸਦਾ ਭੱਜਦਾ ਘੜੀਂਦਾ ਰਹਿੰਦਾ ਹੈ (ਭਾਵ, ਉਸ ਦਾ ਜਨਮ ਮਰਨ ਦਾ ਚੱਕਰ ਬਣਿਆ ਰਹਿੰਦਾ ਹੈ), (ਜਦੋਂ) ਉਸ ਦੇ ਕੀਤੇ ਕਰਮਾਂ ਦਾ ਲੇਖਾ ਹੋਵੇ) ਪੂਰੇ ਵੱਟੇ ਨਾਲ ਤੋਲ ਵਿਚ ਕਿਵੇਂ ਪੂਰਾ ਉਤਰੇ ? ਹਾਂ, ਜੇ ਜੀਵ ਦੀ ਹਉਮੈ ਦੂਰ ਹੋ ਜਾਏ, ਤਾਂ ਕੋਈ ਇਸ ਨੂੰ (ਤੋਲੋਂ) ਘੱਟ ਨਹੀਂ ਆਖਦਾ ।

ਖਰੇ ਜੀਵ ਸਿਆਣੇ ਪ੍ਰਭੂ ਦੇ ਦਰ ਤੇ ਪਰਖ ਲਏ ਜਾਂਦੇ ਹਨ, (ਇਹ) ਸਉਦਾ (ਜਿਸ ਨਾਲ ਪ੍ਰਭੂ ਦੇ ਦਰ ਤੇ ਕਬੂਲ ਹੋ ਸਕੀਦਾ ਹੈ) ਇੱਕੋ ਹੀ ਹੱਟੀ ਤੋਂ ਪੂਰੇ ਗੁਰੂ ਤੋਂ ਹੀ ਮਿਲਦਾ ਹੈ ।੧੭।

**ਸਲੋਕੁ ਮ: ੨ ॥ ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥ ਤਿਸੁ ਵਿਚਿ ਨਉ ਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ ॥ ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥ ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ, ਵੰਨਿ ਚੜੈ ਚੜਾਉ ॥ ਜੇ ਹੋਵੈ ਨਦਰਿ ਸਰਾਫ ਕੀ, ਬਹੁੜਿ ਨ ਪਾਈ ਤਾਉ ॥ ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥ ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ ॥ ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥ ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥੧॥ {ਪੰਨਾ ੧੪੬}**

**ਪਦ ਅਰਥ** :—ਅਠੀ ਪਹਰੀ—ਦਿਨ ਦੇ ਅੱਠੇ ਪਹਰਾਂ ਵਿਚ । ਅਠ ਖੰਡ—ਧਰਤੀ ਦੇ ਅੱਠ ਹਿੱਸਿਆਂ ਦੇ ਪਦਾਰਥਾਂ ਵਿਚ (ਭਾਵ, ਜੇ ਧਰਤੀ ਨੂੰ ੯ ਖੰਡਾਂ ਵਿਚ ਵੰਡਣ ਦੇ ਥਾਂ ੧ ਖੰਡ ਮਨੁੱਖਾ-ਸਰੀਰ ਨੂੰ ਮੰਨ ਲਿਆ ਜਾਏ, ਤਾਂ ਬਾਕੀ ੮ ਖੰਡ ਧਰਤੀ ਦੇ ਸਾਰੇ ਪਦਾਰਥਾਂ ਵਿਚ) । ਗੁਣੀ ਗਹੀਰੁ—ਗੁਣਾਂ ਕਰਕੇ ਗਹੀਰ ਪ੍ਰਭੂ ਨੂੰ, ਅਥਾਹ ਗੁਣਾਂ ਵਾਲੇ ਪ੍ਰਭੂ ਨੂੰ ਕਰਮਵੰਤੀ—ਭਾਗਾਂ ਵਾਲਿਆਂ ਨੇ । ਕਰਿ—ਕਰ ਕੇ, ਧਾਰ ਕੇ । ਸੁਰਤਿਆ—ਉੱਕੀ ਸੁਰਤਿ ਵਾਲਿਆਂ ਨੂੰ । ਮਨਿ—ਮਨ ਵਿਚ । ਦਰਿਆਵਾ ਸਿਉ—ਦਰਿਆਵਾਂ ਨਾਲਿ, ਉਹਨਾਂ ਗੁਰਮੁਖਾਂ ਨਾਲ ਜਿਨ੍ਹਾਂ ਦੇ ਅੰਦਰ ਨਾਮ ਦਾ ਪ੍ਰਵਾਹ ਚੱਲ ਰਿਹਾ ਹੈ । ਪਸਾਉ—ਬਖ਼ਸ਼ਸ਼ । ਕੰਚਨ—ਸੋਨਾ । ਕਸੀਐ—ਕੱਸ ਲਾਈ ਜਾਂਦੀ ਹੈ ।, ਪਰਖ ਕੀਤੀ ਜਾਂਦੀ ਹੈ, ਵੰਨੀ ਚੜਾਉ ਚੜੈ—ਸੋਹਣਾ ਰੰਗ ਚੜ੍ਹਦਾ ਹੈ । ਸਤੁ—ਉੱਚਾ ਆਚਰਨ । ਫਾਦਲੁ—ਫਜ਼ੂਲ ।

{ਨੋਟ :—ਅਰਬੀ ਦੇ ਅੱਖਰ 'ਜ਼' ਦਾ ਉਚਾਰਨ 'ਦ' ਭੀ ਹੋ ਸਕਦਾ ਹੈ; ਜਿਵੇਂ 'ਮਗ਼ਜ਼ੂਬ' ਅਤੇ 'ਮਗ਼ਦੂਬ' । ਸਤਿਗੁਰੂ ਜੀ ਨੇ ਭੀ ਇਸ 'ਜ਼' ਨੂੰ ਕਈ ਥਾਈਂ 'ਦ' ਕਰ ਕੇ ਉਚਾਰਿਆ ਹੈ, ਜਿਵੇਂ 'ਕਾਗ਼ਜ਼' ਤੇ 'ਕਾਗ਼ਦ', 'ਕਾਜ਼ੀਆ' ਤੇ 'ਕਾਦੀਆਂ' ਤੇ ਇਸੇ ਤਰ੍ਹਾਂ 'ਫਜ਼ੂਲ' ਤੇ 'ਫਾਦਲ'} ।

**ਅਰਥ** :—ਜੇ (ਧਰਤੀ ਦੇ ੯ ਖੰਡਾਂ ਵਿਚੋਂ) ਨਾਵਾਂ ਖੰਡ ਮਨੁੱਖ-ਸਰੀਰ ਨੂੰ ਮੰਨ ਲਿਆ ਜਾਏ, ਤਾਂ ਅੱਠੇ ਪਹਰ (ਮਨੁੱਖ ਦੇ ਮਨ ਧਰਤੀ ਦੇ) ਸਾਰੇ ਅੱਠ ਖੰਡੀ ਪਦਾਰਥਾਂ ਵਿਚ ਲੱਗਾ ਰਹਿੰਦਾ ਹੈ । ਹੇ ਨਾਨਕ ! (ਕੋਈ ਵਿਰਲੇ) ਭਾਗਾਂ ਵਾਲੇ ਬੰਦੇ ਗੁਰੂ ਪੀਰ ਧਾਰ ਕੇ ਇਸ (ਨਾਵੇਂ ਖੰਡ ਸਰੀਰ) ਵਿਚ ਨਉ ਨਿਧਿ ਨਾਮ ਲੱਭਦੇ ਹਨ, ਅਥਾਹ ਗੁਣਾਂ ਵਾਲੇ ਪ੍ਰਭੂ ਨੂੰ ਭਾਲਦੇ ਹਨ ।

ਸਵੇਰ ਦੇ ਚਉਥੇ ਪਹਰ (ਭਾਵ, ਅੰਮ੍ਰਿਤ ਵੇਲੇ) ਉੱਚੀ ਸੁਰਤਿ ਵਾਲੇ ਬੰਦਿਆਂ ਦੇ ਮਨ ਵਿਚ (ਇਸ ਨਉਨਿਧਿ ਨਾਮ ਲਈ) ਚਾਉ ਪੈਦਾ ਹੁੰਦਾ ਹੈ, (ਉਸ ਵੇਲੇ) ਉਹਨਾਂ ਦੀ ਸਾਂਝ ਉਹਨਾਂ ਗੁਰਮੁਖਾਂ ਨਾਲ ਬਣਦੀ ਹੈ (ਜਿਨ੍ਹਾਂ ਦੇ ਅੰਦਰ ਨਾਮ ਦਾ ਪ੍ਰਵਾਹ ਚੱਲ ਰਿਹਾ ਹੈ) ਅਤੇ ਉਹਨਾਂ ਦੇ ਮਨ ਵਿਚ ਤੇ ਮੂੰਹ ਵਿਚ ਸੱਚਾ ਨਾਮ ਵੱਸਦਾ ਹੈ । ਓਥੇ (ਸਤ-ਸੰਗ ਵਿਚ) ਨਾਮ-ਅੰਮ੍ਰਿਤ ਵੰਡਿਆ ਜਾਂਦਾ ਹੈ, ਪ੍ਰਭੂ ਦੀ ਮਿਹਰ ਨਾਲ ਉਹਨਾਂ ਨੂੰ ਨਾਮ ਦੀ ਦਾਤਿ ਮਿਲਦੀ ਹੈ । (ਜਿਵੇਂ ਤਾਉ ਦੇ ਦੇ ਕੇ) ਸੋਨੇ (ਨੂੰ ਕੱਸ ਲਾਈਦੀ ਹੈ, ਤਿਵੇਂ ਅੰਮ੍ਰਿਤ ਵੇਲੇ ਦੀ ਘਾਲ-ਕਮਾਈ ਦੀ ਉਹਨਾਂ ਦੇ) ਸਰੀਰ ਨੂੰ ਕੱਸ ਲਾਈਦੀ ਤੇ (ਭਗਤੀ ਦਾ) ਸੋਹਣਾ ਰੰਗ ਚੜ੍ਹਦਾ ਹੈ । ਜਦੋਂ ਸਰਾਫ਼ (-ਪ੍ਰਭੂ) ਦੀ ਮਿਹਰ ਦੀ ਨਜ਼ਰ ਹੁੰਦੀ ਹੈ, ਤਾਂ ਫੇਰ ਤਪਾਣ (ਭਾਵ ਹੋਰ ਘਾਲਾਂ) ਦੀ ਲੋੜ ਨਹੀਂ ਰਹਿੰਦੀ ।

(ਅਠਵਾਂ ਪਹਰ ਅੰਮ੍ਰਿਤ ਵੇਲਾ ਪ੍ਰਭੂ-ਚਰਨਾਂ ਵਿਚ ਵਰਤ ਕੇ ਬਾਕੀ ਦੇ) ਸੱਤ ਪਹਰ ਭੀ ਭਲਾ ਆਚਰਨ (ਬਨਾਣ ਦੀ ਲੋੜ ਹੈ) ਗੁਰਮੁਖਾਂ ਪਾਸ ਬੈਠਣਾ ਚਾਹੀਦਾ ਹੈ, ਉਹਨਾਂ ਦੀ ਸੰਗਤਿ ਵਿਚ (ਬੈਠਿਆਂ) ਚੰਗੇ ਮੰਦੇ ਕੰਮ ਦੀ

ਵਿਚਾਰ ਹੁੰਦੀ ਹੈ, ਝੂਠ ਦੀ ਪੂੰਜੀ ਘਟਦੀ ਹੈ, ਕਿਉਂਕਿ ਉਸ ਸੰਗਤਿ ਵਿਚ ਖੋਟੇ ਕੰਮਾਂ ਨੂੰ ਸੁੱਟ ਦੇਈਦਾ ਹੈ ਤੇ ਖਰੇ ਕੰਮਾਂ ਦੀ ਸ਼ਲਾਘਾ ਕੀਤੀ ਜਾਂਦੀ ਹੈ । ਅਤੇ, ਹੇ ਨਾਨਕ ! ਓਥੇ ਇਹ ਭੀ ਸਮਝ ਪੈ ਜਾਂਦੀ ਹੈ ਕਿ ਕਿਸੇ ਵਾਪਰੇ ਦੁੱਖ ਦਾ ਗਿਲਾ ਕਰਨਾ ਵਿਅਰਥ ਹੈ, ਦੁੱਖ ਸੁਖ ਉਹ ਖਸਮ ਪ੍ਰਭੂ ਆਪ ਹੀ ਦੇਂਦਾ ਹੈ ।੧।

**ਮ: ੨ ॥ ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥੨॥ {ਪੰਨਾ ੧੪੬}**

{ਨੋਟ :—ਇਹ ਸਲੋਕ 'ਜਪੁ ਜੀ' ਦੇ ਅਖ਼ੀਰ ਵਿਚ ਆ ਚੁਕਿਆ ਹੈ} ।

**ਪਦ ਅਰਥ** :—ਹਦੂਰਿ—ਆਪਣੇ ਸਾਹਮਣੇ, (ਭਾਵ, ਬੜੇ ਗਹੁ ਨਾਲ) ।

**ਅਰਥ** :—ਹਵਾ (ਜੀਵਾਂ ਦਾ, ਮਾਨੋ) ਗੁਰੂ ਹੈ (ਭਾਵ, ਹਵਾ ਸਰੀਰਾਂ ਲਈ ਇਉਂ ਹੈ, ਜਿਵੇਂ ਗੁਰੂ ਜੀਵਾਂ ਦੇ ਆਤਮਾ ਲਈ ਹੈ), ਪਾਣੀ (ਸਭ ਜੀਵਾਂ ਦਾ) ਪਿਉ ਹੈ, ਅਤੇ ਧਰਤੀ (ਸਭ ਦੀ) ਵੱਡੀ ਮਾਂ ਹੈ । ਦਿਨ ਅਤੇ ਰਾਤ ਖਿਡਾਵਾ ਤੇ ਖਿਡਾਵੀ ਹਨ, (ਇਹਨਾਂ ਨਾਲ) ਸਾਰਾ ਸੰਸਾਰ ਖੇਡ ਰਿਹਾ ਹੈ (ਭਾਵ, ਸੰਸਾਰ ਦੇ ਸਾਰੇ ਜੀਵ ਰਾਤ ਨੂੰ ਸਉਣ ਵਿਚ ਤੇ ਦਿਨੇ ਕਾਰ-ਵਿਹਾਰ ਵਿਚ ਪਰਚੇ ਪਏ ਹਨ) ।

ਧਰਮਰਾਜ ਬੜੇ ਗਹੁ ਨਾਲ (ਇਹਨਾਂ ਦੇ) ਕੀਤੇ ਹੋਏ ਚੰਗੇ ਤੇ ਮੰਦੇ ਕੰਮ (ਨਿੱਤ) ਵਿਚਾਰਦਾ ਹੈ । ਤੇ, ਆਪੋ ਆਪਣੇ (ਇਹਨਾਂ ਕੀਤੇ ਹੋਏ) ਕਰਮਾਂ ਦੇ ਅਨੁਸਾਰ ਕਈ ਜੀਵ ਅਕਾਲ ਪੁਰਖ ਦੇ ਨੇੜੇ ਹੁੰਦੇ ਜਾ ਰਹੇ ਹਨ, ਤੇ ਕਈ ਉਸ ਤੋਂ ਦੂਰ ਹੁੰਦੇ ਜਾ ਰਹੇ ਹਨ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫਲੀ ਕਰ ਗਏ ਹਨ, (ਪ੍ਰਭੂ ਦੇ ਦਰ ਤੇ) ਉਹ ਸੁਰਖ਼ਰੂ ਹਨ, ਹੋਰ ਬਥੇਰੀ ਲੁਕਾਈ ਭੀ ਉਹਨਾਂ ਦੀ ਸੰਗਤਿ ਵਿਚ ਰਹਿ ਕੇ ਮੁਕਤ ਹੋ ਜਾਂਦੀ ਹੈ ।੨।

**ਪਉੜੀ ॥ ਸਚਾ ਭੋਜਨੁ ਭਾਉ, ਸਤਿਗੁਰਿ ਦਸਿਆ ॥ ਸਚੇ ਹੀ ਪਤੀਆਇ, ਸਚਿ ਵਿਗਸਿਆ ॥ ਸਚੈ ਕੋਟਿ ਗਿਰਾਂਇ, ਨਿਜ ਘਰਿ ਵਸਿਆ ॥ ਸਤਿਗੁਰਿ ਤੁਠੈ ਨਾਉ, ਪ੍ਰੇਮਿ ਰਹਸਿਆ ॥ ਸਚੈ ਦੈ ਦੀਬਾਣਿ, ਕੂੜਿ ਨ ਜਾਈਐ ॥ ਝੂਠੋ ਝੂਠੁ ਵਖਾਣਿ, ਸੁ ਮਹਲੁ ਖੁਆਈਐ ॥ ਸਚੈ ਸਬਦਿ ਨੀਸਾਣਿ, ਠਾਕ ਨ ਪਾਈਐ ॥ ਸਚੁ ਸੁਣਿ ਬੁਝਿ ਵਖਾਣਿ, ਮਹਲਿ ਬੁਲਾਈਐ ॥੧੮॥ {ਪੰਨਾ ੧੪੬}**

**ਪਦ ਅਰਥ** :—ਸਤਿਗੁਰਿ—ਸਤਿਗੁਰੂ ਨੇ । ਪਤਿਆਇ—ਪਤੀਜ ਕੇ, ਪਰਚ ਕੇ । ਵਿਗਸਿਆ—ਖਿੜਿਆ, ਪ੍ਰਸੰਨ ਹੋਇਆ । ਕੋਟਿ—ਕੋਟ ਵਿਚ, ਕਿਲ੍ਹੇ ਵਿਚ । ਗਿਰਾਂਇ—ਗਿਰਾਂ ਵਿਚ, ਪਿੰਡ ਵਿਚ । ਰਹਸਿਆ—ਖਿੜ ਪਿਆ, ਖ਼ੁਸ਼ ਹੋਇਆ । ਦੀਬਾਣਿ—ਦਰਬਾਰ ਵਿਚ । ਕੂੜਿ—ਕੂੜ ਦੀ ਰਾਹੀਂ । ਖੁਆਇਐ—ਖੁੰਝਾ ਲਈਦਾ ਹੈ, ਗਵਾ ਲਈਦਾ ਹੈ । ਠਾਕ—ਰੋਕ । ਭਾਉ—ਪ੍ਰੇਮ ।

**ਅਰਥ** :—(ਜਿਸ ਭਾਗਾਂ ਵਾਲੇ ਨੂੰ) ਸਤਿਗੁਰੂ ਨੇ (ਆਤਮਾ ਲਈ) ਪ੍ਰਭੂ-ਪ੍ਰੇਮ-ਰੂਪ ਸੱਚਾ ਭੋਜਨ ਦੱਸਿਆ ਹੈ, ਉਹ ਮਨੁੱਖ ਸੱਚੇ ਪ੍ਰਭੂ ਵਿਚ ਹੀ ਪਰਚ ਜਾਂਦਾ ਹੈ, ਸੱਚੇ ਪ੍ਰਭੂ ਵਿਚ (ਟਿਕ ਕੇ) ਪ੍ਰਸੰਨ ਰਹਿੰਦਾ ਹੈ, ਉਹ (ਪ੍ਰਭੂ ਦੇ ਚਰਨਾਂ-ਰੂਪ) ਸ੍ਵੈ-ਸਰੂਪ ਵਿਚ ਵੱਸਦਾ ਹੈ (ਮਾਨੋ) ਸਦਾ-ਥਿਰ ਰਹਿਣ ਵਾਲੇ ਕਿਲ੍ਹੇ ਵਿਚ ਪਿੰਡ ਵਿਚ ਵੱਸਦਾ ਹੈ । ਗੁਰੂ ਦੇ ਤਰੁੱਠਿਆਂ ਹੀ ਪ੍ਰਭੂ ਦਾ ਨਾਮ ਮਿਲਦਾ ਹੈ, ਤੇ ਪ੍ਰਭੂ ਦੇ ਪ੍ਰੇਮ ਵਿਚ ਰਹਿ ਕੇ ਖਿੜੇ ਰਹਿ ਸਕੀਦਾ ਹੈ ।

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰਬਾਰ ਵਿਚ ਕੂੜ ਦੇ (ਸਉਦੇ) ਦੀ ਰਾਹੀਂ ਨਹੀਂ ਅੱਪੜ ਸਕੀਦਾ, ਝੂਠ ਬੋਲ ਬੋਲ ਕੇ ਪ੍ਰਭੂ ਦਾ ਨਿਵਾਸ-ਥਾਂ ਗਵਾ ਬੈਠੀਦਾ ਹੈ ।

ਸੱਚੇ ਸ਼ਬਦ-ਰੂਪ ਰਾਹਦਾਰੀ ਦੀ ਰਾਹੀਂ (ਪ੍ਰਭੂ ਨੂੰ ਮਿਲਣ ਦੇ ਰਾਹ ਵਿਚ) ਕੋਈ ਹੋਰ ਰੋਕ ਨਹੀਂ ਪੈਂਦੀ । ਪ੍ਰਭੂ ਦਾ ਨਾਮ ਸੁਣ ਕੇ ਸਮਝ ਕੇ ਤੇ ਸਿਮਰ ਕੇ ਪ੍ਰਭੂ ਦੇ ਮਹਲ ਵਿਚ ਸੱਦਾ ਪੈਂਦਾ ਹੈ ।੧੮।

**ਸਲੋਕੁ ਮ: ੧ ॥ ਪਹਿਰਾ ਅਗਨਿ ਹਿਵੈ ਘਰੁ ਬਾਧਾ, ਭੋਜਨੁ ਸਾਰੁ ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ ॥ ਧਰਿ ਤਾਰਾਜੀ ਅੰਬਰੁ ਤੋਲੀ, ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀ, ਸਭਸੈ ਨਥਿ ਚਲਾਈ ॥ ਏਤਾ ਤਾਣੁ ਹੋਵੈ ਮਨ ਅੰਦਰਿ, ਕਰਿ ਭਿ ਆਖਿ ਕਰਾਈ ॥ ਜੇਵਡੁ ਸਾਹਿਬੁ ਤੇਵਡੁ ਦਾਤੀ, ਦੇ ਦੇ ਕਰੇ ਰਜਾਈ ॥ ਨਾਨਕ ਨਦਰਿ ਕਰੇ ਜਿਸੁ ਉਪਰਿ, ਸਚਿ ਨਾਮਿ ਵਡਿਆਈ ॥੧॥ {ਪੰਨਾ ੧੪੭}**

**ਪਦ ਅਰਥ** :—ਹਿਵੈ—ਹਿਮ, ਬਰਫ਼ ਵਿਚ । ਬਾਧਾ—ਬਾਧਾਂ, ਬੰਨ੍ਹ ਲਵਾਂ, ਬਣਾ ਲਵਾਂ । ਸਾਰੁ—ਲੋਹਾ । ਪਾਣੀ ਕਰਿ—ਪਾਣੀ ਕਰ ਕੇ, ਪਾਣੀ ਵਾਂਗ, (ਭਾਵ,) ਬੜੇ ਸੌਖ ਨਾਲ । ਹਾਕ—ਆਵਾਜ਼, (ਭਾਵ, ਹੁਕਮ) । {ਲਫ਼ਜ਼ 'ਹਾਕ' ਦਾ ਅਰਥ 'ਹਿੱਕ ਕੇ' ਕਰਨਾ ਗ਼ਲਤ ਹੈ, ਇਸ ਹਾਲਤ ਵਿਚ ਇਸ ਦਾ ਜੋੜ 'ਹਾਕਿ' ਚਾਹੀਦਾ ਹੈ, ਜਿਵੇਂ 'ਕਰਿ' ਕਰ ਕੇ, ਨਥਿ-ਨੱਥ ਕੇ, ਆਖਿ—ਆਖ ਕੇ} ਤਾਰਾਜੀ—ਤਰਾਜੂ । ਅੰਬਰੁ—ਆਕਾਸ਼ । ਟੰਕੁ—ਚਾਰ ਮਾਸੇ ਦਾ ਤੋਲ । ਮਾਵਾ—ਮਾਵਾਂ, ਸਮਾ ਸਕਾਂ । ਰਜਾਈ—ਰਜ਼ਾ ਦਾ ਮਾਲਕ ਪ੍ਰਭੂ । ਦੇ ਦੇ ਕਰੇ—ਦਾਤਾਂ ਦੇ ਦੇ ਕੇ ਹੋਰ ਦਾਤਾਂ ਦੇਵੇ ।

**ਅਰਥ** :—ਜੇ ਮੈਂ ਅੱਗ (ਭੀ) ਪਹਿਨ ਲਵਾਂ, (ਜਾਂ) ਬਰਫ਼ ਵਿਚ ਘਰ ਬਣਾ ਲਵਾਂ (ਭਾਵ, ਜੇ ਮੇਰੇ ਮਨ ਵਿਚ ਇਤਨੀ ਤਾਕਤ ਆ ਜਾਏ ਕਿ ਅੱਗ ਵਿਚ ਤੇ ਬਰਫ਼ ਵਿਚ ਬੈਠ ਸਕਾਂ) ਲੋਹੇ ਨੂੰ ਭੋਜਨ ਬਣਾ ਲਵਾਂ (ਲੋਹਾ ਖਾ ਸਕਾਂ), ਜੇ ਮੈਂ ਸਾਰੇ ਹੀ ਦੁੱਖ ਬੜੇ ਸੌਖ ਨਾਲ ਸਹਾਰ ਸਕਾਂ, ਸਾਰੀ ਧਰਤੀ ਨੂੰ ਆਪਣੇ ਹੁਕਮ ਵਿਚ ਤੋਰ ਸਕਾਂ, ਜੇ ਮੈਂ ਸਾਰੇ ਅਸਮਾਨ ਨੂੰ ਤੱਕੜੀ ਵਿਚ ਰੱਖ ਕੇ ਤੇ ਪਿਛਲੇ ਛਾਬੇ ਵਿਚ ਚਾਰ ਮਾਸੇ ਦਾ ਵੱਟਾ ਪਾ ਕੇ ਤੋਲ ਸਕਾਂ, ਜੇ ਮੈਂ ਆਪਣੇ ਸਰੀਰ ਨੂੰ ਇਤਨਾ ਵਧਾ ਸਕਾਂ ਕਿ ਕਿਤੇ ਸਮਾ ਹੀ ਨ ਸਕਾਂ, ਸਾਰੇ ਜੀਵਾਂ ਨੂੰ ਨੱਥ ਕੇ ਤੋਰਾਂ (ਭਾਵ, ਆਪਣੇ ਹੁਕਮ ਵਿਚ ਚਲਾਵਾਂ) ਜੇ ਮੇਰੇ ਮਨ ਵਿਚ ਇਤਨਾ ਬਲ ਹੋ ਜਾਏ, ਕਿ ਜੋ ਚਾਹੇ ਕਰਾਂ ਤੇ ਆਖ ਕੇ ਹੋਰਨਾਂ ਪਾਸੋਂ ਕਰਾਵਾਂ (ਤਾਂ ਭੀ ਇਹ ਸਭ ਕੁਝ ਤੁੱਛ ਹੈ), ਖਸਮ ਪ੍ਰਭੂ ਜੇਡਾ ਵੱਡਾ ਆਪ ਹੈ ਉਤਨੀਆਂ ਹੀ ਉਸ ਦੀਆਂ ਬਖ਼ਸ਼ਸ਼ਾਂ ਹਨ, ਜੇ ਰਜ਼ਾ ਦਾ ਮਾਲਕ ਸਾਈਂ ਹੋਰ ਭੀ ਬੇਅੰਤ (ਤਾਕਤਾਂ ਦੀਆਂ) ਦਾਤਾਂ ਮੈਨੂੰ ਦੇ ਦੇਵੇ, (ਤਾਂ ਭੀ ਇਹ ਤੁੱਛ ਹਨ) ।

(ਅਸਲ ਗੱਲ) ਹੇ ਨਾਨਕ ! (ਇਹ ਹੈ ਕਿ) ਜਿਸ ਬੰਦੇ ਉਤੇ ਮਿਹਰ ਦੀ ਨਜ਼ਰ ਕਰਦਾ ਹੈ, ਉਸ ਨੂੰ (ਆਪਣੇ) ਸੱਚੇ ਨਾਮ ਦੀ ਰਾਹੀਂ ਵਡਿਆਈ ਬਖ਼ਸ਼ਦਾ ਹੈ (ਭਾਵ, ਇਹਨਾਂ ਮਾਨਸਕ ਤਾਕਤਾਂ ਨਾਲੋਂ ਵਧ ਕੇ ਨਾਮ ਦੀ ਬਰਕਤਿ ਹੈ) ।੧।

**ਮ: ੨ ॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥ ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥ ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥ ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥੨॥ {ਪੰਨਾ ੧੪੭}**

**ਪਦ ਅਰਥ** :—ਆਖਣੁ—ਮੂੰਹ । ਇਕ ਵੰਨ—ਇਕ ਰੰਗ ਦੇ, ਇਕ ਇਕ ਕਿਸਮ ਦੇ । ਗੁਣੀ—ਗੁਣਾਂ ਦੇ ਮਾਲਕ-ਪ੍ਰਭੂ ਵਿਚ । ਭੁਖਿਆ—ਭੁੱਖ ਦੇ ਅਧੀਨ ਹੋਇਆਂ ਦੀ । ਗਲੀ—ਗੱਲਾਂ ਕੀਤਿਆਂ (ਭਾਵ) ਸਮਝਾਇਆਂ, ਗੱਲੀਂ ।

**ਅਰਥ** :—ਮੂੰਹ ਬੋਲ ਬੋਲ ਕੇ ਰੱਜਦਾ ਨਹੀਂ (ਭਾਵ, ਗੱਲਾਂ ਕਰਨ ਦਾ ਚਸਕਾ ਮੁੱਕਦਾ ਨਹੀਂ), ਕੰਨ (ਗੱਲਾਂ) ਸੁਣਨ ਨਾਲ ਨਹੀਂ ਰੱਜਦੇ, ਅੱਖਾਂ (ਰੂਪ ਰੰਗ) ਵੇਖ ਵੇਖ ਕੇ ਨਹੀਂ ਰੱਜਦੀਆਂ, (ਇਹ ਸਾਰੇ ਇੰਦਰੇ) ਇਕ ਇਕ ਕਿਸਮ ਦੇ ਗੁਣਾਂ (ਰਸਾਂ) ਦੇ ਗਾਹਕ ਹਨ (ਆਪੋ ਆਪਣੇ ਰਸਾਂ ਦੀ ਗਾਹਕੀ ਵਿਚ ਰੱਜਦੇ ਨਹੀਂ, ਰਸਾਂ ਦੇ ਅਧੀਨ ਹੋਏ ਇਹਨਾਂ ਇੰਦ੍ਰਿਆਂ ਦਾ ਚਸਕਾ ਹਟਦਾ ਨਹੀਂ) । ਸਮਝਾਇਆਂ ਭੀ ਭੁੱਖ ਮਿਟ ਨਹੀਂ ਸਕਦੀ ।

ਹੇ ਨਾਨਕ ! ਤ੍ਰਿਸ਼ਨਾ ਦਾ ਮਾਰਿਆ ਮਨੁੱਖ ਤਦੋਂ ਹੀ ਤ੍ਰਿਪਤ ਹੋ ਸਕਦਾ ਹੈ, ਜੇ ਗੁਣਾਂ ਦੇ ਮਾਲਕ ਪਰਮਾਤਮਾ ਦੇ ਗੁਣ ਉਚਾਰ ਕੇ ਉਸ ਵਿਚ ਲੀਨ ਹੋ ਜਾਏ ।੨।

**ਪਉੜੀ ॥ ਵਿਣੁ ਸਚੇ ਸਭੁ ਕੂੜੁ, ਕੂੜੁ ਕਮਾਈਐ ॥ ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥ ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥ ਵਿਣੁ ਸੱਚੇ ਸਭ ਭੁਖ, ਜਿ ਪੈਝੈ ਖਾਈਐ ॥ ਵਿਣੁ ਸਚੇ, ਦਰਬਾਰੁ ਕੂੜਿ ਨ ਪਾਈਐ ॥ ਕੂੜੇ ਲਾਲਚਿ ਲਗਿ, ਮਹਲੁ ਖੁਆਈਐ ॥ ਸਭੁ ਜਗੁ ਠਗਿਓ ਠਗਿ, ਆਈਐ ਜਾਈਐ ॥ ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥ {ਪੰਨਾ ੧੪੭}**

**ਪਦ ਅਰਥ** :—ਵਿਣੁ ਸਚੇ—ਸਦਾ-ਥਿਰ ਰਹਿਣ ਵਾਲੇ ਤੋਂ ਬਿਨਾ, ਜੇ ਪ੍ਰਭੂ ਨੂੰ ਵਿਸਾਰ ਦੇਈਏ, ਪ੍ਰਭੂ ਨੂੰ ਵਿਸਾਰਿਆਂ । ਕੂੜਿਆਰ—ਕੂੜ ਦਾ ਵਪਾਰੀ । ਬੰਨਿ—ਬੰਨ੍ਹ ਕੇ, ਜਕੜ ਕੇ । ਛਾਰੁ—ਮਿੱਟੀ, ਸੁਆਹ । ਛਾਰੁ ਰਲਾਈਐ—ਮਿੱਟੀ ਵਿਚ ਰਲ ਜਾਂਦਾ ਹੈ, {ਲਫ਼ਜ਼ 'ਛਾਰੁ' ਸਦਾ੍ -ਅੰਤ ਹੁੰਦਾ ਹੈ, ਅਧਿਕਰਣ ਆਦਿਕ ਕਾਰਕਾਂ ਵਿਚ ਭੀ ਇਹੀ ਰੂਪ ਰਹਿੰਦਾ ਹੈ, ਵੇਖੋ 'ਗੁਰਬਾਣੀ ਵਿਆਕਰਣ'} । ਮਹਲੁ—ਪ੍ਰਭੂ ਦੇ ਰਹਿਣ ਦੀ ਥਾਂ । ਖੁਆਈਐ—ਖੁੰਝਾ ਲਈਦਾ ਹੈ, ਗਵਾ ਲਈਦਾ ਹੈ । ਠਗਿ—ਠੱਗ ਨੇ, ਕੂੜ-ਰੂਪ ਠੱਗ ਨੇ । ਅਗਿ—ਅੱਗ {ਇਸ ਲਫ਼ਜ਼ ਦਾ ਜੋੜ ਸਦਾ ਿ-ਅੰਤ ਹੈ} ।

**ਅਰਥ** :—ਜੇ ਪ੍ਰਭੂ ਦਾ ਨਾਮ ਵਿਸਾਰ ਦੇਈਏ, ਤਾਂ ਬਾਕੀ ਸਭ ਕੁਝ ਕੂੜ ਹੀ ਕਮਾਈਦਾ ਹੈ, (ਇਸ ਕੂੜ ਵਿਚ ਮਨ ਇਤਨਾ ਗੱਡਿਆ ਜਾਂਦਾ ਹੈ ਕਿ) ਨਾਮ ਤੋਂ ਖੁੰਝੇ ਹੋਏ ਕੂੜ ਦੇ ਵਪਾਰੀ ਨੂੰ ਮਾਇਆ ਦੇ ਬੰਧਨ ਜਕੜ ਕੇ ਭਟਕਾਉਂਦੇ ਫਿਰਦੇ ਹਨ । (ਇਸ ਦਾ) ਇਹ ਨਕਾਰਾ ਸਰੀਰ ਮਿੱਟੀ ਵਿਚ ਹੀ ਰੁਲ ਜਾਂਦਾ ਹੈ (ਭਾਵ, ਐਵੇਂ ਅਜ਼ਾਈਂ ਚਲਾ ਜਾਂਦਾ ਹੈ), ਜੋ ਕੁਝ ਖਾਂਦਾ ਪਹਿਨਦਾ ਹੈ ਉਹ ਸਗੋਂ ਹੋਰ ਤ੍ਰਿਸ਼ਨਾ ਵਧਾਂਦਾ ਹੈ ।

ਪ੍ਰਭੂ ਦਾ ਨਾਮ ਵਿਸਾਰ ਕੇ ਝੂਠ ਵਿਚ ਲੱਗਿਆਂ ਪ੍ਰਭੂ ਦਾ ਦਰਬਾਰ ਪ੍ਰਾਪਤ ਨਹੀਂ ਹੁੰਦਾ । ਕੂੜੇ ਲਾਲਚ ਵਿਚ ਫਸ ਕੇ ਪ੍ਰਭੂ ਦਾ ਦਰ ਗਵਾ ਲਈਦਾ ਹੈ (ਤੇ ਇਸ ਕਰ ਕੇ ਇਹ ਜਗਤ) ਜਨਮ ਮਰਨ ਦੇ ਗੇੜ ਵਿਚ ਪਿਆ ਹੋਇਆ ਹੈ । (ਮਨੁੱਖਾ) ਸਰੀਰ ਵਿਚ ਇਹ (ਜੋ) ਤ੍ਰਿਸ਼ਨਾ ਦੀ ਅੱਗ ਹੈ, ਇਹ ਕੇਵਲ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਬੁੱਝ ਸਕਦੀ ਹੈ ।੧੯।

**ਸਲੋਕ ਮਃ ੧ ॥ ਨਾਨਕ ਗੁਰੁ ਸੰਤੋਖੁ ਰੁਖੁ, ਧਰਮੁ ਫੁਲੁ, ਫਲ ਗਿਆਨੁ ॥ ਰਸਿ ਰਸਿਆ ਹਰਿਆ ਸਦਾ, ਪਕੈ ਕਰਮਿ ਧਿਆਨਿ ॥ ਪਤਿ ਕੇ ਸਾਦ ਖਾਦਾ ਲਹੈ, ਦਾਨਾ ਕੈ ਸਿਰਿ ਦਾਨੁ ॥੧॥ {ਪੰਨਾ ੧੪੭}**

**ਪਦ ਅਰਥ** :—ਗੁਰੁ ਸੰਤੋਖੁ—ਸੰਤੋਖ-ਸਰੂਪ ਗੁਰੂ । ਰਸਿ—(ਪ੍ਰੇਮ-ਰੂਪ) ਰਸ ਨਾਲ । ਰਸਿਆ—ਪੂਰਨ ਤੌਰ ਤੇ ਭਰਿਆ ਹੋਇਆ । ਪਕੈ—ਪੱਕਦਾ ਹੈ, (ਗਿਆਨ-ਫਲ) ਪੱਕਦਾ ਹੈ । ਕਰਮਿ—(ਪ੍ਰਭੂ ਦੀ) ਬਖ਼ਸ਼ਸ਼ ਨਾਲ । ਧਿਆਨਿ—ਧਿਆਨ ਦੀ ਰਾਹੀਂ, ਧਿਆਨ ਜੋੜਿਆਂ । ਖਾਦਾ—ਖਾਣ ਵਾਲਾ, ਗਿਆਨ-ਫਲ ਨੂੰ ਖਾਣ ਵਾਲਾ

। ਪਤਿ ਕੇ ਸਾਦ ਲਹੈ—(ਪ੍ਰਭੂ) ਪਤੀ ਦੇ (ਮੇਲ ਦੇ) ਆਨੰਦ ਮਾਣਦਾ ਹੈ । ਲਹੈ—ਲੈਂਦਾ ਹੈ, ਮਾਣਦਾ ਹੈ, । ਦਾਨਾ ਕੈ ਸਿਰਿ—ਦਾਨੁ ਸਭ ਤੋਂ ਸ੍ਰੇਸ਼ਟ ਬਖ਼ਸ਼ਸ਼ ।

**ਅਰਥ** :—ਹੇ ਨਾਨਕ ! (ਪੂਰਨ) ਸੰਤੋਖ (-ਸਰੂਪ) ਗੁਰੂ (ਮਾਨੋ, ਇਕ) ਰੁੱਖ ਹੈ (ਜਿਸ ਨੂੰ) ਧਰਮ (-ਰੂਪ) ਫੁੱਲ (ਲੱਗਦਾ) ਹੈ ਤੇ ਗਿਆਨ (-ਰੂਪ) ਫਲ (ਲੱਗਦੇ) ਹਨ, ਪ੍ਰੇਮ-ਜਲ ਨਾਲ ਰਸਿਆ ਹੋਇਆ (ਇਹ ਰੁੱਖ) ਸਦਾ ਹਰਾ ਰਹਿੰਦਾ ਹੈ । (ਪਰਮਾਤਮਾ ਦੀ) ਬਖ਼ਸ਼ਸ਼ ਨਾਲ (ਪ੍ਰਭੂ-ਚਰਨਾਂ ਵਿਚ) ਧਿਆਨ ਜੋੜਿਆਂ ਇਹ (ਗਿਆਨ-ਫਲ) ਪੱਕਦਾ ਹੈ (ਭਾਵ, ਜੋ ਮਨੁੱਖ ਪ੍ਰਭੂ ਦੀ ਮਿਹਰ ਨਾਲ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਦਾ ਹੈ ਉਸ ਨੂੰ ਪੂਰਨ ਗਿਆਨ ਪ੍ਰਾਪਤ ਹੁੰਦਾ ਹੈ) । (ਇਸ ਗਿਆਨ-ਫਲ ਨੂੰ) ਖਾਣ ਵਾਲਾ ਮਨੁੱਖ ਪ੍ਰਭੂ-ਮੇਲ ਦੇ ਆਨੰਦ ਮਾਣਦਾ ਹੈ, (ਮਨੁੱਖ ਲਈ ਪ੍ਰਭੂ-ਦਰ ਤੋਂ) ਇਹ ਸਭ ਤੋਂ ਵੱਡੀ ਬਖ਼ਸ਼ਸ਼ ਹੈ ।੧।

**ਮः ੧ ॥ ਸੁਇਨੇ ਕਾ ਬਿਰਖੁ, ਪਤ ਪਰਵਾਲਾ, ਫੁਲ ਜਵੇਹਰ ਲਾਲ ॥ ਤਿਤੁ, ਫਲ ਰਤਨ ਲਗਹਿ ਮੁਖਿ ਭਾਖਿਤ, ਹਿਰਦੈ ਰਿਦੈ ਨਿਹਾਲੁ ॥ ਨਾਨਕ ਕਰਮੁ ਹੋਵੈ ਮੁਖਿ ਮਸਤਕਿ, ਲਿਖਿਆ ਹੋਵੈ ਲੇਖੁ ॥ ਅਠਸਠਿ ਤੀਰਥ ਗੁਰ ਕੀ ਚਰਣੀ, ਪੂਜੈ ਸਦਾ ਵਿਸੇਖੁ ॥ ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥ ਪਵਹਿ ਦਝਹਿ ਨਾਨਕਾ, ਤਰੀਐ ਕਰਮੀ ਲਗਿ ॥੧॥ {ਪੰਨਾ ੧੪੭}**

**ਪਦ ਅਰਥ** :—ਬਿਰਖੁ—ਰੁੱਖ । ਪਤ—ਪੱਤਰ । ਪਰਵਾਲਾ—ਮੂੰਗਾ (ਗੁਰੂ ਦੇ ਬਚਨ) । ਤਿਤੁ—ਉਸ (ਗੁਰੂ-ਰੂਪ) ਰੁੱਖ ਨੂੰ । ਮੁਖਿ ਭਾਖਿਤ—ਮੂੰਹੋਂ ਉਚਾਰੇ ਹੋਏ ਬਚਨ । ਨਿਹਾਲੁ—ਪ੍ਰਸੰਨ । ਕਰਮੁ—ਬਖ਼ਸ਼ਸ਼ । ਮੁਖਿ—ਮੂੰਹ ਤੇ । ਮਸਤਕਿ—ਮੱਥੇ ਤੇ । ਅਠਸਠਿ—ਅਠਾਹਠ । ਵਿਸੇਖੁ—ਵਿਸ਼ੇਸ਼, ਵਧੀਆ । ਹੰਸੁ—ਨਿਰਦਇਤਾ । ਹੇਤੁ—ਮੋਹੁ । ਕੋਪੁ—ਗੁੱਸਾ । ਦਝਹਿ—ਸੜਦੇ ਹਨ । ਕਰਮੀ—ਬਖ਼ਸ਼ਸ਼ ਦੁਆਰਾ । ਲਗਿ—(ਚਰਨੀਂ) ਲੱਗ ਕੇ ।

**ਅਰਥ** :—(ਗੁਰੂ, ਮਾਨੋ,) ਸੋਨੇ ਦਾ ਰੁੱਖ ਹੈ; ਮੋਂਗਾ (ਸ੍ਰੇਸ਼ਟ ਬਚਨ) ਉਸ ਦੇ ਪੱਤਰ ਹਨ, ਲਾਲ ਜਵਾਹਰ (ਗੁਰੂ-ਵਾਕ) ਉਸ ਦੇ ਫੁੱਲ ਹਨ, ਉਸ (ਗੁਰੂ) ਰੁੱਖ ਨੂੰ ਮੂੰਹੋਂ ਉਚਾਰੇ ਹੋਏ (ਸ੍ਰੇਸ਼ਟ ਬਚਨ-ਰੂਪ) ਫਲ ਲੱਗਦੇ ਹਨ, (ਗੁਰੂ) ਆਪਣੇ ਹਿਰਦੇ ਵਿਚ ਸਦਾ ਖਿੜਿਆ ਰਹਿੰਦਾ ਹੈ । ਹੇ ਨਾਨਕ ! ਜਿਸ ਮਨੁੱਖ ਉੱਤੇ ਪ੍ਰਭੂ ਦੀ ਮਿਹਰ ਹੋਵੇ, ਜਿਸ ਦੇ ਮੂੰਹ ਮੱਥੇ ਤੇ ਭਾਗ ਹੋਵੇ, ਉਹ ਗੁਰੂ ਦੀ ਚਰਨੀਂ ਲੱਗ ਕੇ (ਗੁਰੂ ਦੇ ਚਰਨਾਂ ਨੂੰ) ਅਠਾਹਠ ਤੀਰਥਾਂ ਨਾਲੋਂ ਵਿਸ਼ੇਸ਼ ਜਾਣ ਕੇ (ਗੁਰੂ-ਚਰਨਾਂ ਨੂੰ) ਪੂਜਦਾ ਹੈ । ਨਿਰਦਇਤਾ, ਮੋਹ, ਲੋਭ ਤੇ ਕ੍ਰੋਧ—ਇਹ ਚਾਰੇ ਅੱਗ ਦੀਆਂ ਨਦੀਆਂ (ਜਗਤ ਵਿਚ ਚੱਲ ਰਹੀਆਂ) ਹਨ, ਜੋ ਜੋ ਮਨੁੱਖ ਇਹਨਾਂ ਨਦੀਆਂ ਵਿਚ ਵੜਦੇ ਹਨ ਸੜ ਜਾਂਦੇ ਹਨ, ਹੇ ਨਾਨਕ ! ਪ੍ਰਭੂ ਦੀ ਮਿਹਰ ਨਾਲ (ਗੁਰੂ ਦੇ ਚਰਨੀਂ) ਲੱਗ ਕੇ (ਇਹਨਾਂ ਨਦੀਆਂ ਤੋਂ) ਪਾਰ ਲੰਘੀਦਾ ਹੈ ।੨।

**ਪਉੜੀ ॥ ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥ ਝੂਠਾ ਇਹੁ ਸੰਸਾਰੁ, ਕਿਨਿ ਸਮਝਾਈਐ ॥ ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥ ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥ ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥ ਆਪਿ ਦੇਇ ਪਿਆਰੁ ਮੰਨਿ ਵਸਾਈਐ ॥ ਮੁਹਤੁ ਨ ਚਸਾ ਵਿਲੰਮੁ, ਭਰੀਐ ਪਾਈਐ ॥ ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥ {ਪੰਨਾ ੧੪੭}**

**ਪਦ ਅਰਥ** :—ਮਾਰਿ—ਮਾਰ ਕੇ, (ਤ੍ਰਿਸ਼ਨਾ ਨੂੰ) ਮਾਰ ਕੇ {ਨੋਟ :—ਇਸੇ ਤ੍ਰਿਸ਼ਨਾ ਦਾ ਜ਼ਿਕਰ ਪਉੜੀ ਨੰ: ੧੮ ਤੇ ੧੯ ਵਿਚ ਹੈ} । ਕਿਨਿ—ਕਿਸ ਨੇ ? ਕਿਸੇ ਵਿਰਲੇ ਨੇ । ਧਾਈਐ—ਧਾਉਂਦਾ ਹੈ, ਭਟਕਦਾ ਹੈ । ਬੁਰਾ—ਭੈੜਾ । ਖੈ—ਨਾਸ ਕਰਨ ਵਾਲਾ । ਜੰਦਾਰੁ-{ਫ਼ਾਰਸੀ—ਜੰਦਾਲ, ਗਵਾਰ, ਅਵੈੜਾ । ਇਹ ਲਫ਼ਜ਼ ਆਮ

ਤੌਰ ਤੇ ਲਫ਼ਜ਼ 'ਜਮ' ਦੇ ਨਾਲ ਵਰਤਿਆ ਜਾਣ ਕਰ ਕੇ ਇਕੱਲਾ ਭੀ 'ਜਮ' ਦੇ ਅਰਥ ਵਿਚ ਵਰਤਿਆ ਜਾਂਦਾ ਹੈ} ਜਮ । ਦਾਈਐ—ਦਾਉ ਲਾ ਕੇ । ਮੰਨਿ—ਮਨ ਵਿਚ । ਮੁਹਤੁ—ਮੁਹੂਰਤ, ਪਲ-ਮਾਤ੍ਰ । ਚਸਾ—ਨਿਮਖ-ਮਾਤ੍ਰ । ਵਿਲੰਮੁ—ਢਿੱਲ । ਭਰੀਐ ਪਾਈਐ—ਜਦੋਂ ਪਾਈ ਭਰ ਜਾਂਦੀ ਹੈ । ਪਾਈ—ਚਾਰ ਟੋਪੇ ਦਾ ਮਾਪ; (ਭਾਵ,) ਜੀਵ ਨੂੰ ਮਿਲੇ ਹੋਏ ਸਾਰੇ ਸੁਆਸਾਂ ਦਾ ਅੰਦਾਜ਼ਾ ।

**ਅਰਥ** :—(ਹੇ ਬੰਦੇ !) (ਇਸ ਤ੍ਰਿਸ਼ਨਾ ਨੂੰ) ਮਾਰ ਕੇ ਜੀਊਂਦਿਆਂ ਹੀ ਮਰ (ਤਾਕਿ ਅੰਤ ਨੂੰ) ਪਛੁਤਾਣਾ ਨਾ ਪਏ । ਕਿਸੇ ਵਿਰਲੇ ਨੂੰ ਸਮਝ ਆਈ ਹੈ, ਕਿ ਇਹ ਸੰਸਾਰ ਝੂਠਾ ਹੈ, (ਆਮ ਤੌਰ ਤੇ ਜੀਵ ਤ੍ਰਿਸ਼ਨਾ ਅਧੀਨ ਹੋ ਕੇ) ਜਗਤ ਦੇ ਧੰਧੇ ਵਿਚ ਭਟਕਦਾ ਫਿਰਦਾ ਹੈ ਤੇ ਸੱਚ ਵਿਚ ਪਿਆਰ ਨਹੀਂ ਪਾਂਦਾ, (ਇਹ ਗੱਲ ਚੇਤੇ ਨਹੀਂ ਰੱਖਦਾ ਕਿ) ਭੈੜਾ ਕਾਲ, ਨਾਸ ਕਰਨ ਵਾਲਾ ਕਾਲ ਦੁਨੀਆ ਦੇ ਸਿਰ ਤੇ (ਹਰ ਵੇਲੇ ਖੜਾ) ਹੈ, ਇਹ ਜਮ ਪ੍ਰਭੂ ਦੇ ਹੁਕਮ ਵਿਚ (ਹਰੇਕ ਦੇ) ਸਿਰ ਤੇ (ਮੌਜੂਦ) ਹੈ ਤੇ ਦਾਉ ਲਾ ਕੇ ਮਾਰਦਾ ਹੈ ।

(ਜੀਵ ਦੇ ਕੀਹ ਵੱਸ ?) ਪ੍ਰਭੂ ਆਪ ਹੀ ਆਪਣਾ ਪਿਆਰ ਬਖ਼ਸ਼ਦਾ ਹੈ (ਤੇ ਜੀਵ ਦੇ) ਮਨ ਵਿਚ (ਆਪਣਾ ਆਪ) ਵਸਾਂਦਾ ਹੈ । ਜਦੋਂ ਸੁਆਸ ਪੂਰੇ ਹੋ ਜਾਂਦੇ ਹਨ, ਪਲਕ-ਮਾਤ੍ਰ (ਇਥੇ) ਢਿੱਲ ਨਹੀਂ ਲਾਈ ਜਾ ਸਕਦੀ, (ਇਹ ਗੱਲ) ਸਤਿਗੁਰੂ ਦੀ ਮਿਹਰ ਨਾਲ (ਕੋਈ ਵਿਰਲਾ ਬੰਦਾ) ਸਮਝ ਕੇ ਸੱਚ ਵਿਚ ਜੁੜਦਾ ਹੈ ।੨੦।

**ਸਲੋਕੁ ਮ: ੧ ॥ ਤੁਮੀ ਤੁਮਾ ਵਿਸੁ, ਅਕੁ ਧਤੂਰਾ ਨਿਮੁ ਫਲੁ ॥ ਮਨਿ ਮੁਖਿ ਵਸਹਿ ਤਿਸੁ, ਜਿਸੁ ਤੂੰ ਚਿਤਿ ਨ ਆਵਹੀ ॥ ਨਾਨਕ ਕਹੀਐ ਕਿਸੁ, ਹੰਢਨਿ ਕਰਮਾ ਬਾਹਰੇ ॥੧॥ {ਪੰਨਾ ੧੪੭}**

**ਪਦ ਅਰਥ** :—ਤਿਸੁ—ਉਸ ਮਨੁੱਖ ਦੇ । ਚਿਤਿ—ਚਿੱਤ ਵਿਚ । ਹੰਢਨਿ—ਭਟਕਦੇ ਹਨ । ਕਰਮਾ ਬਾਹਰੇ—ਕਰਮ-ਹੀਨ ।

**ਅਰਥ** :—(ਹੇ ਪ੍ਰਭੂ !) ਜਿਸ ਮਨੁੱਖ ਦੇ ਚਿੱਤ ਵਿਚ ਤੂੰ ਨਹੀਂ ਵੱਸਦਾ, ਉਸ ਦੇ ਮਨ ਵਿਚ ਤੇ ਮੂੰਹ ਵਿਚ ਤੁੰਮੀ ਤੁੰਮਾ, ਜ਼ਹਿਰ, ਅੱਕ ਧਤੂਰਾ ਤੇ ਨਿੰਮਰੂਪ ਫਲ ਵੱਸ ਰਹੇ ਹਨ (ਭਾਵ, ਉਸ ਦੇ ਮਨ ਵਿਚ ਭੀ ਕੁੜੱਤਣ ਹੈ ਤੇ ਮੂੰਹੋਂ ਭੀ ਕੌੜੇ ਬਚਨ ਬੋਲਦਾ ਹੈ) ।

ਹੇ ਨਾਨਕ ! ਐਸੇ ਬਦਨਸੀਬ ਬੰਦੇ ਭਟਕਦੇ ਫਿਰਦੇ ਹਨ, (ਪ੍ਰਭੂ ਤੋਂ ਬਿਨਾ ਹੋਰ) ਕਿਸ ਦੇ ਅੱਗੇ (ਇਹਨਾਂ ਦੀ ਵਿਥਿਆ) ਦੱਸੀਏ ? (ਭਾਵ, ਪ੍ਰਭੂ ਆਪ ਹੀ ਇਹਨਾਂ ਦਾ ਇਹ ਰੋਗ ਦੂਰ ਕਰਨ ਵਾਲਾ ਹੈ) ।੧।

**ਮ: ੧ ॥ ਮਤਿ ਪੰਖੇਰੂ, ਕਿਰਤੁ ਸਾਥਿ, ਕਬ ਉਤਮ ਕਬ ਨੀਚ ॥ ਕਬ ਚੰਦਨਿ ਕਬ ਆਕਿ ਡਾਲਿ, ਕਬ ਉਚੀ ਪਰੀਤਿ ॥ ਨਾਨਕ ਹੁਕਮਿ ਚਲਾਈਐ ਸਾਹਿਬ ਰੀਤਿ ॥੨॥ {ਪੰਨਾ ੧੪੮}**

**ਪਦ ਅਰਥ** :—ਪੰਖੇਰੂ—ਪੰਛੀ । ਕਿਰਤੁ—ਕੀਤਾ ਹੋਇਆ ਕੰਮ, (ਭਾਵ, ਕੀਤੇ ਹੋਏ ਕੰਮਾਂ ਦੇ ਸੰਸਕਾਰਾਂ ਦਾ ਇਕੱਠ, ਪਿਛਲੇ ਕੀਤੇ ਹੋਏ ਕੰਮਾਂ ਦੇ ਕਾਰਨ ਬਣਿਆ ਹੋਇਆ ਸੁਭਾਉ ।

**ਅਰਥ** :—(ਮਨੁੱਖ ਦੀ) ਮਤਿ (ਮਾਨੋ, ਇਕ) ਪੰਛੀ ਹੈ, ਉਸ ਦੇ ਪਿਛਲੇ ਕੀਤੇ ਹੋਏ ਕੰਮਾਂ ਦੇ ਕਾਰਨ ਬਣਿਆ ਹੋਇਆ ਸੁਭਾਉ ਉਸ ਦੇ ਨਾਲ (ਸਾਥੀ) ਹੈ, (ਇਸ ਸੁਭਾਉ ਦੇ ਸੰਗ ਕਰ ਕੇ 'ਮਤਿ') ਕਦੇ ਚੰਗੀ ਹੈ ਕਦੇ ਨੀਵੀਂ; ਕਦੇ (ਇਹ ਮਤਿ-ਰੂਪ ਪੰਛੀ) ਚੰਦਨ (ਦੇ ਬੂਟੇ) ਤੇ (ਬੈਠਦਾ ਹੈ) ਕਦੇ ਅੱਕ ਦੀ ਡਾਲੀ ਉੱਤੇ, ਕਦੇ (ਇਸ ਦੇ ਅੰਦਰ) ਉੱਚੀ (ਪ੍ਰਭੂ ਚਰਨਾਂ ਦੀ) ਪ੍ਰੀਤ ਹੈ ।

(ਪਰ ਕਿਸੇ ਦੇ ਵੱਸ ਦੀ ਗੱਲ ਨਹੀਂ) ਮਾਲਕ ਦੀ (ਧੁਰੋਂ) ਰੀਤ ਤੁਰੀ ਆਉਂਦੀ ਹੈ, ਕਿ ਉਹ (ਸਭ ਜੀਵਾਂ ਨੂੰ ਆਪਣੇ) ਹੁਕਮ ਵਿਚ ਤੋਰ ਰਿਹਾ ਹੈ (ਭਾਵ, ਉਸ ਦੇ ਹੁਕਮ ਅਨੁਸਾਰ ਹੀ ਕੋਈ ਚੰਗੀ ਤੇ ਕੋਈ ਮੰਦੀ ਮਤਿ ਵਾਲਾ ਹੈ) ।੨।

**ਪਉੜੀ ॥ ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥ ਪੜੀਐ ਨਾਹੀ ਭੇਦੁ ਬੁਝਿਐ ਪਾਵਣਾ ॥ ਖਟੁ ਦਰਸਨ ਕੈ ਭੇਖਿ ਸਚਿ ਸਮਾਵਣਾ ॥ ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥ ਮੰਨੇ ਨਾਉ ਬਿਸੰਖ ਦਰਗਹ ਪਾਵਣਾ ॥ ਖਾਲਕ ਕਉ ਆਦੇਸੁ ਢਾਢੀ ਗਾਵਣਾ ॥ ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥੨੧॥ {ਪੰਨਾ ੧੪੮}**

**ਪਦ ਅਰਥ** :—ਕੇਤੇ—ਬੇਅੰਤ ਜੀਵ । ਵਖਾਣ ਕਹਹਿ—ਬਿਆਨ ਕਰਦੇ ਹਨ । ਪੜਿਐ—ਪੜ੍ਹਨ ਨਾਲ । ਬੁਝਿਐ—ਮਤਿ ਉੱਚੀ ਹੋਣ ਨਾਲ । ਖਟੁ ਦਰਸਨ—ਛੇ ਭੇਖ (ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ, ਬੈਰਾਗੀ) । ਭੇਖਿ—ਬਾਹਰਲੇ ਧਾਰਮਿਕ ਲਿਬਾਸ ਦੀ ਰਾਹੀਂ । ਕਿਸੈ—ਕਿਸੇ ਨੇ ? (ਭਾਵ, ਕਿਸੇ ਨੇ ਨਹੀਂ) । ਅਲਖੁ—(ਸੰ: ਅਲਖਯ), ਅਦ੍ਰਿਸ਼ਟ, ਜਿਸ ਦੇ ਕੋਈ ਖ਼ਾਸ ਨਿਸ਼ਾਨ ਨਾ ਦਿੱਸਣ । ਬਿਸੰਖ—ਅਸੰਖ ਦਾ, ਬੇਅੰਤ ਹਰੀ ਦਾ । ਆਦੇਸੁ—ਨਮਸਕਾਰ । ਜੁਗੁ ਜੁਗੁ—ਹਰੇਕ ਜੁਗ ਵਿਚ ਮੌਜੂਦ ।

**ਅਰਥ** :—ਬੇਅੰਤ ਜੀਵ (ਪਰਮਾਤਮਾ ਦੇ ਗੁਣਾਂ ਦਾ) ਬਿਆਨ ਕਰਦੇ ਆਏ ਹਨ ਤੇ ਬਿਆਨ ਕਰ ਕੇ (ਜਗਤ ਤੋਂ) ਚਲੇ ਗਏ ਹਨ, ਵੇਦ (ਆਦਿਕ ਧਰਮ-ਪੁਸਤਕ ਵੀ ਉਸ ਦੇ ਗੁਣ) ਦੱਸਦੇ ਆਏ ਹਨ, (ਪਰ) ਕਿਸੇ ਨੇ ਉਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ । (ਪੁਸਤਕਾਂ) ਪੜ੍ਹਨ ਨਾਲ (ਭੀ ਉਸ ਦਾ) ਭੇਤ ਨਹੀਂ ਪੈਂਦਾ । ਮਤਿ ਉੱਚੀ ਹੋਇਆਂ ਇਹ ਰਾਜ਼ ਸਮਝ ਵਿਚ ਆਉਂਦਾ ਹੈ (ਕਿ ਉਹ ਬੇਅੰਤ ਹੈ) । ਛੇ ਭੇਖਾਂ ਵਾਲੇ ਸਾਧੂਆਂ ਦੇ ਬਾਹਰਲੇ ਲਿਬਾਸ ਰਾਹੀਂ ਭੀ ਕੋਈ ਸੱਚ ਵਿਚ ਨਹੀਂ ਜੁੜ ਸਕਿਆ ।

ਉਹ ਸਦਾ-ਥਿਰ ਰਹਿਣ ਵਾਲਾ ਅਕਾਲ ਪੁਰਖ ਹੈ ਤਾਂ ਅਦ੍ਰਿਸ਼ਟ, (ਪਰ ਗੁਰ-) ਸ਼ਬਦ ਦੀ ਰਾਹੀਂ ਸੋਹਣਾ ਲੱਗਦਾ ਹੈ । ਜੋ ਮਨੁੱਖ ਬੇਅੰਤ ਪ੍ਰਭੂ ਦੇ 'ਨਾਮ' ਨੂੰ ਮੰਨਦਾ ਹੈ (ਭਾਵ ਜੋ ਨਾਮ ਵਿਚ ਜੁੜਦਾ ਹੈ), ਉਹ ਉਸ ਦੀ ਹਜ਼ੂਰੀ ਵਿਚ ਅੱਪੜਦਾ ਹੈ, ਉਹ ਮਾਲਕ-ਪ੍ਰਭੂ ਨੂੰ ਸਿਰ ਨਿਵਾਂਦਾ ਹੈ, ਢਾਢੀ ਬਣ ਕੇ ਉਸ ਦੇ ਗੁਣ ਗਾਉਂਦਾ ਹੈ, ਤੇ, ਹੇ ਨਾਨਕ ! ਹਰੇਕ ਜੁਗ ਵਿਚ ਮੌਜੂਦ ਰਹਿਣ ਵਾਲੇ ਇੱਕ ਪ੍ਰਭੂ ਨੂੰ ਆਪਣੇ ਮਨ ਵਿਚ ਵਸਾਂਦਾ ਹੈ ।੨੧।

**ਸਲੋਕੁ ਮਹਲਾ ੨ ॥ ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥ ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥ ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥ ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥ ਦੁਹਾ ਸਿਰਿਆ ਆਪੇ ਖਸਮੁ, ਵੇਖੈ ਕਰਿ ਵਿਉਪਾਇ ॥ ਨਾਨਕ ਏਵੈ ਜਾਣੀਐ ਸਭ ਕਿਛੁ ਤਿਸੈ ਰਜਾਇ ॥੧॥ {ਪੰਨਾ ੧੪੮}**

**ਪਦ ਅਰਥ** :—ਮੰਤ੍ਰੀ—ਮਾਂਦਰੀ । ਕੂਚਾ—ਲੰਬੂ, ਮੁਆਤਾ । ਧੁਰਿ—ਧੁਰੋਂ । ਅਤੀ ਹੂ—ਅੱਤ ਚੁਕਣ ਦੇ ਕਾਰਨ । ਅੜੈ—ਖਹਿਬੜਦਾ ਹੈ । ਹਕਿ ਨਿਆਇ—ਸੱਚੇ ਨਿਆਂ ਦੇ ਕਾਰਨ । ਵਿਉਪਾਇ—ਨਿਰਨਾ ।

**ਅਰਥ** :—ਅਠੂਹਿਆਂ ਦਾ ਮਾਂਦਰੀ ਹੋ ਕੇ (ਜੋ ਮਨੁੱਖ) ਸੱਪਾਂ ਨੂੰ ਜਾ ਹੱਥ ਪਾਂਦਾ ਹੈ, ਉਹ ਆਪਣੇ ਆਪ ਨੂੰ ਆਪਣੇ ਹੀ ਹੱਥਾਂ ਨਾਲ (ਮਾਨੋ,) ਚੁਆਤੀ ਲਾਂਦਾ ਹੈ । ਧੁਰੋਂ ਮਾਲਕ ਦਾ ਹੁਕਮ ਹੀ ਇਉਂ ਹੁੰਦਾ ਹੈ ਕਿ ਇਸ ਅੱਤ ਦੇ ਕਾਰਨ (ਭਾਵ, ਇਸ ਅੱਤ ਦੇ ਮੂਰਖਪੁਣੇ ਕਰ ਕੇ) ਉਸ ਨੂੰ ਧੱਕਾ ਵੱਜਦਾ ਹੈ । ਮਨਮੁਖ ਮਨੁੱਖ ਗੁਰਮੁਖ ਨਾਲ ਖਹਿਬੜਦਾ ਹੈ (ਕਰਤਾਰ ਦੇ) ਸੱਚੇ ਨਿਆਂ ਅਨੁਸਾਰ ਉਹ (ਸੰਸਾਰ-ਸਮੁੰਦਰ ਵਿਚ) ਡੁੱਬਦਾ ਹੈ (ਭਾਵ, ਵਿਕਾਰਾਂ ਦੀਆਂ ਲਹਰਾਂ ਵਿਚ ਉਸ ਦੀ ਜ਼ਿੰਦਗੀ ਦੀ ਬੇੜੀ ਗ਼ਰਕ ਹੋ ਜਾਂਦੀ ਹੈ) ।

ਪਰ (ਕਿਸੇ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ, ਕੀਹ ਗੁਰਮੁਖ ਤੇ ਕੀਹ ਮਨਮੁਖ) ਦੋਹੀਂ ਪਾਸੀਂ ਖਸਮ-ਪ੍ਰਭੂ ਆਪ (ਸਿਰ ਤੇ ਖਲੋਤਾ ਹੋਇਆ) ਹੈ, ਆਪ ਹੀ ਨਿਰਨਾ ਕਰ ਕੇ ਵੇਖ ਰਿਹਾ ਹੈ । ਹੇ ਨਾਨਕ ! (ਅਸਲ ਗੱਲ) ਇਉਂ ਹੀ ਸਮਝਣੀ ਚਾਹੀਦੀ ਹੈ ਕਿ ਹਰੇਕ ਕੰਮ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ ।

**ਮਹਲਾ ੨ ॥ ਨਾਨਕ ਪਰਖੇ ਆਪ ਕਉ, ਤਾ ਪਾਰਖੁ ਜਾਣੁ ॥ ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ ॥ ਵਾਟ ਨ ਕਰਈ ਮਾਮਲਾ ਜਾਣੈ ਮਿਹਰਮਾਣੁ ॥ ਮੂਲੁ ਜਾਨਿ ਗਲਾ ਕਰੇ ਹਾਣਿ ਲਾਏ ਹਾਣੁ ॥ ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥ ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥ ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥ {ਪੰਨਾ ੧੪੮}**

**ਪਦ ਅਰਥ** :—ਸੁਜਾਣੁ—ਸਿਆਣਾ । ਮਾਮਲਾ—ਝੰਬੇਲਾ, ਝੇੜਾ । ਵਾਟ—ਰਾਹ ਵਿਚ । ਮੂਲੁ—ਅਸਲਾ । ਲਬਿ—ਲੱਬ ਨਾਲ, ਲੱਬ ਦੇ ਆਸਰੇ । ਵਿਸਟੁ—ਵਿਚੋਲਾ । ਪਰਵਾਣੁ—ਮੰਨਿਆ ਪ੍ਰਮੰਨਿਆ । ਸਰੁ—ਤੀਰੁ । ਸੰਧੈ—ਚਲਾਏ । ਬਾਣੁ—ਤੀਰ । ਅੰਗਮੁ—ਜਿਸ ਤਕ ਪਹੁੰਚਿਆ ਨਾਹ ਜਾ ਸਕੇ । ਵਾਹੇਦੜੁ—ਤੀਰ ਵਾਹਣ ਵਾਲਾ । ਹਾਣੁ—ਉਮਰ, ਜ਼ਿੰਦਗੀ ਦਾ ਸਮਾ । ਹਾਣਿ—ਹਾਣੀ, ਹਮ-ਉਮਰ, ਆਪਣੇ ਸੁਭਾਉ ਵਾਲੇ, ਸਤ-ਸੰਗੀ ।

**ਅਰਥ** :—ਹੇ ਨਾਨਕ ! (ਦੂਜਿਆਂ ਦੀ ਪੜਚੋਲ ਕਰਨ ਦੇ ਥਾਂ) ਜੇ ਮਨੁੱਖ ਆਪਣੇ ਆਪ ਨੂੰ ਪਰਖੇ, ਤਾਂ ਉਸ ਨੂੰ (ਅਸਲ) ਪਾਰਖੂ ਸਮਝੋ, (ਦੂਜਿਆਂ ਦੇ ਵਿਕਾਰ-ਰੂਪ ਰੋਗ ਲੱਭਣ ਦੇ ਥਾਂ) ਜੇ ਮਨੁੱਖ ਆਪਣਾ (ਆਤਮਕ) ਰੋਗ ਤੇ ਰੋਗ ਦਾ ਇਲਾਜ ਦੋਵੇਂ ਸਮਝ ਲਏ ਤਾਂ ਉਸ ਨੂੰ ਸਿਆਣਾ ਹਕੀਮ ਜਾਣ ਲਵੋ । (ਇਹੋ ਜਿਹਾ 'ਸੁਜਾਣ ਵੈਦ') (ਜ਼ਿੰਦਗੀ ਦੇ) ਰਾਹ ਵਿਚ (ਹੋਰਨਾਂ ਨਾਲ) ਝੇੜੇ ਨਹੀਂ ਪਾ ਬੈਠਦਾ, ਉਹ (ਆਪਣੇ ਆਪ ਨੂੰ ਜਗਤ ਵਿਚ) ਮੁਸਾਫ਼ਿਰ ਜਾਣਦਾ ਹੈ, (ਆਪਣੇ) ਅਸਲੇ (ਪ੍ਰਭੂ) ਨਾਲ ਡੂੰਘੀ ਸਾਂਝ ਪਾ ਕੇ, ਜੋ ਭੀ ਗੱਲ ਕਰਦਾ ਹੈ ਆਪਣਾ ਸਮਾ ਸਤ-ਸੰਗੀਆਂ ਨਾਲ (ਮਿਲ ਕੇ) ਗੁਜ਼ਾਰਦਾ ਹੈ । ਉਹ ਮਨੁੱਖ ਲੱਬ ਦੇ ਆਸਰੇ ਨਹੀਂ ਤੁਰਦਾ, ਸੱਚ ਵਿਚ ਟਿਕਿਆ ਰਹਿੰਦਾ ਹੈ (ਐਸਾ ਮਨੁੱਖ ਆਪ ਤਾਂ ਤੁਰਦਾ ਹੀ ਹੈ, ਹੋਰਨਾਂ ਲਈ ਭੀ) ਪਰਮਾਣੀਕ ਵਿਚੋਲਾ ਬਣ ਜਾਂਦਾ ਹੈ ।

(ਪਰ ਜੇ ਆਪ ਹੋਵੇ ਮਨਮੁਖ ਤੇ ਅੜੇ ਗੁਰਮੁਖਾਂ ਨਾਲ, ਉਹ ਇਉਂ ਹੀ ਹੈ ਜਿਵੇਂ ਆਕਾਸ਼ ਨੂੰ ਤੀਰ ਮਾਰਦਾ ਹੈ) ਜੋ ਮਨੁੱਖ ਆਕਾਸ਼ ਵਲ ਤੀਰ ਚਲਾਂਦਾ ਹੈ, (ਉਸ ਦਾ) ਤੀਰ ਕਿਵੇਂ (ਨਿਸ਼ਾਨੇ ਤੇ) ਅੱਪੜੇ ? ਉਹ ਆਕਾਸ਼ ਤਾਂ ਅੱਗੋਂ ਅਪਹੁੰਚ ਹੈ, ਸੋ, (ਯਕੀਨ) ਜਾਣੋ ਕਿ ਤੀਰ ਚਲਾਣ ਵਾਲਾ ਹੀ (ਵਿੰਨ੍ਹਿਆ ਜਾਂਦਾ ਹੈ) ।੨।

**ਪਉੜੀ ॥ ਨਾਰੀ ਪੁਰਖ ਪਿਆਰੁ, ਪ੍ਰੇਮਿ ਸੀਗਾਰੀਆ ॥ ਕਰਨਿ ਭਗਤਿ ਦਿਨੁ ਰਾਤਿ, ਨਾ ਰਹਨੀ ਵਾਰੀਆ ॥ ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥ ਸਚੁ ਕਹਨਿ ਅਰਦਾਸਿ, ਸੇ ਵੇਚਾਰੀਆ ॥ ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥ ਸਖੀ ਕਹਨਿ ਅਰਦਾਸਿ, ਮਨਹੁ ਪਿਆਰੀਆ ॥ ਬਿਨੁ ਨਾਵੈ ਧ੍ਰਿਗੁ ਵਾਸੁ, ਫਿਟੁ ਸੁ ਜੀਵਿਆ ॥ ਸਬਦਿ ਸਵਾਰੀ ਆਸੁ ਅੰਮ੍ਰਿਤੁ ਪੀਵਿਆ ॥੨੨॥ {ਪੰਨਾ ੧੪੮}**

**ਪਦ ਅਰਥ** :—ਨਾਰੀ—ਜੀਵ-ਇਸਤ੍ਰੀ । ਪ੍ਰੇਮ—(ਪ੍ਰਭੂ) ਪਿਆਰ (-ਰੂਪ ਗਹਣੇ) ਨਾਲ । ਸੀਗਾਰੀਆ—ਸਜੀਆਂ ਹੋਇਆਂ । ਵਾਰੀਆ—ਵਰਜੀਆਂ । ਸਿਧਾਰੀਆ—ਅੱਪੜੀਆਂ ਹੋਈਆਂ । ਸਖੀ—ਸਖੀਆਂ, ਗੋਲੀਆਂ, ਸੇਵਕਾ । ਮਨਹੁ—ਦਿਲੋਂ, ਸੱਚੇ ਦਿਲੋਂ । ਧ੍ਰਿਗੁ—ਫਿਟੁ, ਫਿਟਕਾਰ-ਜੋਗ । ਸਵਾਰੀ ਆਸੁ—ਜੋ ਉਸ ਨੇ ਸੁਧਾਰੀ ਹੈ ।

**ਅਰਥ** :—ਜਿਨ੍ਹਾਂ ਜੀਵ-ਇਸਤ੍ਰੀਆਂ ਦਾ ਪ੍ਰਭੂ-ਪਤੀ ਨਾਲ ਪਿਆਰ ਹੈ, ਉਹ ਇਸ ਪਿਆਰ (-ਰੂਪ ਗਹਣੇ ਨਾਲ) ਸਜੀਆਂ ਹੋਈਆਂ ਹਨ, ਉਹ ਦਿਨ ਰਾਤ (ਪ੍ਰਭੂ-ਪਤੀ ਦੀ) ਭਗਤੀ ਕਰਦੀਆਂ ਹਨ, ਵਰਜੀਆਂ (ਭੀ ਭਗਤੀ ਤੋਂ) ਹਟਦੀਆਂ ਨਹੀਂ ਹਨ, ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਸੁਧਰੀਆਂ ਹੋਈਆਂ ਉਹ (ਮਾਨੋ) ਮਹਲਾਂ ਵਿਚ ਵੱਸਦੀਆਂ ਹਨ, ਉਹ ਵਿਚਾਰਵਾਨ (ਹੋ ਜਾਣ ਦੇ ਕਾਰਨ) ਸਦਾ-ਥਿਰ ਰਹਿਣ ਵਾਲੀ ਅਰਦਾਸ ਕਰਦੀਆਂ ਹਨ (ਭਾਵ, ਦੁਨੀਆ ਦੇ ਨਾਸਵੰਤ ਪਦਾਰਥ ਨਹੀਂ ਮੰਗਦੀਆਂ, ਸਦਾ-ਕਾਇਮ ਰਹਿਣ ਵਾਲਾ 'ਪਿਆਰ' ਹੀ ਮੰਗਦੀਆਂ ਹਨ), (ਪਤੀ-ਪ੍ਰਭੂ ਦੇ) ਹੁਕਮ ਅਨੁਸਾਰ (ਪਤੀ-ਪ੍ਰਭੂ ਤਕ) ਅੱਪੜੀਆਂ ਹੋਈਆਂ ਉਹ ਖਸਮ-ਪ੍ਰਭੂ ਦੇ ਕੋਲ (ਬੈਠੀਆਂ) ਸੋਭਦੀਆਂ ਹਨ, ਪ੍ਰਭੂ ਨੂੰ ਦਿਲੋਂ ਪਿਆਰ ਕਰਦੀਆਂ ਹਨ ਤੇ ਸਖੀ-ਭਾਵਨਾਂ ਨਾਲ ਉਸ ਅੱਗੇ ਅਰਦਾਸ ਕਰਦੀਆਂ ਹਨ ।

(ਪਰ) ਉਹ ਜੀਊਣ ਫਿਟਕਾਰ-ਜੋਗ ਹੈ, ਉਸ ਵਸੇਬੇ ਨੂੰ ਲਾਹਨਤ ਹੈ ਜੋ ਨਾਮ ਤੋਂ ਸੱਖਣਾ ਹੈ । ਜਿਸ ਜੀਵ-ਇਸਤ੍ਰੀ ਨੂੰ (ਅਕਾਲ ਪੁਰਖ) ਨੇ ਗੁਰ-ਸ਼ਬਦ ਦੀ ਰਾਹੀਂ ਸੁਧਾਰਿਆ ਹੈ ਉਸ ਨੇ (ਨਾਮ-) ਅੰਮ੍ਰਿਤ ਪੀਤਾ ਹੈ ।੨੨।

**ਸਲੋਕੁ ਮ: ੧ ॥ ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥ ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ ਸੁਕ ॥ ਨਾਨਕ ਸਚੇ ਨਾਮੁ ਕੀ ਕੇਤੀ ਪੁਛਾ ਪੁਛ ॥੨॥ {ਪੰਨਾ ੧੪੮}**

**ਪਦ ਅਰਥ** :—ਮੀਹਿ—ਮੀਂਹ ਨਾਲ । ਮਾਰੂ—ਰੇਤ-ਥਲਾ । ਰਾਜਿ—ਰਾਜ ਨਾਲ । ਸਾਇਰ ਭਰੇ—ਭਰੇ ਹੋਏ ਸਮੁੰਦਰ ਨੂੰ । ਕਿ—ਕੀਹ ? ਸੁਕ—ਪਾਣੀ ਦਾ ਸੁੱਕਣਾ । ਕੇਤੀ ਪੁਛਾ ਪੁਛ—ਅੰਤ ਪਾਇਆ ਨਹੀਂ ਜਾ ਸਕਦਾ, ਕਿਤਨੀ ਕੁ ਤਾਂਘ ਹੁੰਦੀ ਹੈ—ਇਹ ਗੱਲ ਦੱਸੀ ਨਹੀਂ ਜਾ ਸਕਦੀ ।

(ਨੋਟ :—ਰੇਤ-ਥਲੇ ਦਾ ਸੁੱਕਾ ਰਹਿਣ ਦਾ ਸੁਭਾਉ ਮੀਂਹ ਨਾਲ ਨਹੀਂ ਹਟਦਾ, ਲੱਕੜਾਂ ਅੱਗ ਸਾੜਨ ਦੇ ਸੁਭਾਉ ਨੂੰ ਮਿਟਾ ਨਹੀਂ ਸਕਦੀਆਂ; ਭਰੇ ਸਮੁੰਦਰ ਦੀ ਅਗਾਧਤਾ ਨੂੰ ਸੁੱਕ ਨਹੀਂ ਮੁਕਾ ਸਕਦੀ, ਇਸੇ ਤਰ੍ਹਾਂ ਨਾਮ-ਰਸ ਵਾਲਿਆਂ ਦੀ ਨਾਮ ਭੁੱਖ ਦਾ ਕਦੇ ਖ਼ਾਤਮਾ ਨਹੀਂ ਹੁੰਦਾ) ।

**ਅਰਥ** :—ਰੇਤ-ਥਲਾ ਮੀਂਹ ਨਾਲ (ਕਦੇ) ਰੱਜਦਾ ਨਹੀਂ, ਅੱਗ ਦੀ (ਸਾੜਨ ਦੀ) ਭੁੱਖ (ਕਦੇ ਬਾਲਣ ਨਾਲ) ਨਹੀਂ ਮਿਟਦੀ, (ਕੋਈ) ਰਾਜਾ ਕਦੇ ਰਾਜ (ਕਰਨ) ਨਾਲ ਨਹੀਂ ਰੱਜਿਆ, ਭਰੇ ਸਮੁੰਦਰ ਨੂੰ ਸੁੱਕ ਕੀਹ ਆਖ ਸਕਦੀ ਹੈ ? (ਭਾਵ, ਕਿਤਨੀ ਤਪਸ਼ ਪਈ ਪਵੇ, ਭਰੇ ਸਮੁੰਦਰਾਂ ਦੇ ਡੂੰਘੇ ਪਾਣੀਆਂ ਨੂੰ ਸੁੱਕ ਨਹੀਂ ਮੁਕਾ ਸਕਦੀ), (ਤਿਵੇਂ) ਹੇ ਨਾਨਕ ! (ਨਾਮ ਜਪਣ ਵਾਲਿਆਂ ਦੇ ਅੰਦਰ) ਸੱਚੇ ਨਾਮ ਦੀ ਕਿਤਨੀ ਕੁ ਤਾਂਘ ਹੁੰਦੀ ਹੈ—ਇਹ ਗੱਲ ਦੱਸੀ ਨਹੀਂ ਜਾ ਸਕਦੀ ।੧।

**ਮਹਲਾ ੨ ॥ ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥ ਸਾਗਰੰ ਸੰਸਾਰਸਿ ਗੁਰਪਰਸਾਦਿ ਤਰਹਿ ਕੇ ॥ ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥ {ਪੰਨਾ ੧੪੮}**

**ਪਦ ਅਰਥ** :—ਤਸਿ—(ਸੰ: ਤਸਯ) ਉਸ (ਮਨੁੱਖ) ਦਾ । ਜਨਮਸਿ—(ਸੰ: ਜਨਮ+ਅਸਤਿ । ਅਸਤਿ—ਹੈ) ਜਨਮ ਹੈ । ਜਾਵਤੁ—(ਸੰ: ਯਾਵਤ) ਜਦ ਤਕ । ਬਿੰਦਤੇ—ਜਾਣਦਾ ਹੈ । ਸੰਸਾਰਸਿ—(ਸੰ: ਸੰਸਾਰਸਯ) ਸੰਸਾਰ ਦਾ । ਤਰਹਿ—ਤਰਦੇ ਹਨ । ਕੇ—ਕਈ ਜੀਵ ।

{ਨੋਟ :—ਲਫ਼ਜ਼ 'ਕੇ' ਦਾ ਅਰਥ "ਕੋਈ ਵਿਰਲਾ" ਕਰਨਾ ਗ਼ਲਤ ਹੈ, ਕਿਉਂਕਿ ਇਸ ਦੇ ਨਾਲ ਦੀ 'ਕ੍ਰਿਆ' "ਤਰਹਿ" ਬਹੁ-ਵਚਨ ਹੈ । 'ਜਪੁਜੀ' ਦੇ ਆਖ਼ੀਰ ਵਿਚ "ਕੇ ਨੇੜੇ ਕੇ ਦੂਰਿ"—ਇਥੇ ਲਫ਼ਜ਼ 'ਕੇ' ਦਾ ਅਰਥ ਹੈ 'ਕਈ'} । ਕਰਣ—ਜਗਤ । ਕਲ—ਕਲਾ, ਸੱਤਿਆ ।

**ਅਰਥ** :—ਜਦ ਤਕ (ਮਨੁੱਖ) ਅਕਾਲ ਪੁਰਖ ਨੂੰ ਨਹੀਂ ਪਛਾਣਦਾ ਤਦ ਤਕ ਉਸ ਦਾ ਜਨਮ ਵਿਅਰਥ ਹੈ, ਪਰ ਗੁਰੂ ਦੀ ਕਿਰਪਾ ਨਾਲ ਜੋ ਬੰਦੇ (ਨਾਮ ਵਿਚ ਜੁੜਦੇ ਹਨ ਉਹ) ਸੰਸਾਰ ਦੇ ਸਮੁੰਦਰ ਤੋਂ ਤਰ ਜਾਂਦੇ ਹਨ ।

ਹੇ ਨਾਨਕ ! ਜੋ ਪ੍ਰਭੂ ਜਗਤ ਦਾ ਮੂਲ ਸਭ ਕੁਝ ਕਰਨ-ਜੋਗ ਹੈ, ਜਿਸ ਕਰਤਾਰ ਦੇ ਵੱਸ ਜਗਤ ਦਾ ਬਨਾਣਾ ਹੈ, ਜਿਸ ਨੇ (ਸਾਰੇ ਜਗਤ ਵਿਚ) ਆਪਣੀ ਸੱਤਿਆ ਟਿਕਾਈ ਹੋਈ ਹੈ, ਉਸ ਦਾ ਧਿਆਨ ਧਰ ।੨।

**ਪਉੜੀ ॥ ਖਸਮੈ ਕੈ ਦਰਬਾਰਿ ਢਾਢੀ ਵਸਿਆ ॥ ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥ ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥ ਦੁਸਮਨ ਕਢੇ ਮਾਰਿ ਸਜਣ ਸਰਸਿਆ ॥ ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥ ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥ ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥ ਨਾਨਕ ਗੁਣ ਗਹਿ ਰਾਸਿ, ਹਰਿ ਜੀਉ ਮਿਲੇ ਪਿਆਰਿਆ ॥੨੩॥ {ਪੰਨਾ ੧੪੮}**

**ਪਦ ਅਰਥ** :—ਢਾਢੀ—ਸਿਫ਼ਤਿ ਕਰਨ ਵਾਲਾ । ਕਲਾਣਿ—ਕਲਾਣ ਕੇ, ਸਿਫ਼ਤਿ-ਸਾਲਾਹ ਕਰਕੇ । ਵਿਗਸਿਆ—ਖਿੜ ਪਿਆ । ਪੂਰਾ—ਪੂਰਾ ਮਰਤਬਾ । ਰਹਸਿਆ—ਖਿੜ ਆਇਆ । ਦੁਸਮਨ—ਕਾਮਾਦਿਕ ਵਿਕਾਰ, ਵੈਰੀ । ਸਜਣ—ਨਾਮ ਵਿਚ ਲੱਗੇ ਗਿਆਨ-ਇੰਦ੍ਰੇ । ਸੇਵਨਿ—ਸੇਂਵਦੇ ਹਨ, ਹੁਕਮ ਵਿਚ ਤੁਰਦੇ ਹਨ, ਮਾਰਗੁ—ਰਸਤਾ । ਵਿਧਉਸਿਆ—ਨਾਸ ਕੀਤਾ । ਗੁਣਾਂ ਰਾਸਿ—ਗੁਣ ਦੀ ਪੂੰਜੀ । ਗਹਿ—ਗ੍ਰਹਿਣ ਕਰ ਕੇ, ਲੈ ਕੇ ।

**ਅਰਥ** :—ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਹ (ਸਦਾ) ਮਾਲਕ ਦੀ ਹਜ਼ੂਰੀ ਵਿਚ ਵੱਸਦਾ ਹੈ । ਸਦਾ ਕਾਇਮ ਰਹਿਣ ਵਾਲੇ ਖਸਮ ਨੂੰ ਸਾਲਾਹ ਕੇ ਉਸ ਦਾ ਹਿਰਦਾ-ਕਉਲ ਖਿੜਿਆ ਰਹਿੰਦਾ ਹੈ । ਮਾਲਕ ਤੋਂ ਪੂਰਾ ਮਰਤਬਾ (ਭਾਵ, ਪੂਰਨ ਅਵਸਥਾ) ਹਾਸਲ ਕਰ ਕੇ ਉਹ ਅੰਦਰੋਂ ਹੁਲਾਸ ਵਿਚ ਆਉਂਦਾ ਹੈ, (ਕਿਉਂਕਿ ਕਾਮਾਦਿਕ ਵਿਕਾਰ) ਵੈਰੀਆਂ ਨੂੰ ਉਹ (ਅੰਦਰੋਂ) ਮਾਰ ਕੇ ਕੱਢ ਦੇਂਦਾ ਹੈ (ਤਾਂ ਫਿਰ ਨਾਮ ਵਿਚ ਲੱਗੇ ਉਸ ਦੇ ਗਿਆਨ-ਇੰਦ੍ਰੇ-ਰੂਪ) ਮਿਤ੍ਰ ਟਹਿਕ ਪੈਂਦੇ ਹਨ, ਇਹ ਗਿਆਨ-ਇੰਦ੍ਰੇ) ਗੁਰੂ ਦੀ ਰਜ਼ਾ ਵਿਚ ਤੁਰਨ ਲੱਗ ਜਾਂਦੇ ਹਨ, ਸਤਿਗੁਰੂ ਇਹਨਾਂ ਨੂੰ (ਹੁਣ ਜੀਵਨ ਦਾ) ਸੱਚਾ ਰਾਹ ਵਿਖਾਲਦਾ ਹੈ ।

ਸਿਫ਼ਤਿ-ਸਾਲਾਹ ਕਰਨ ਵਾਲਾ ਮਨੁੱਖ ਸੱਚਾ ਗੁਰ-ਸ਼ਬਦ ਵੀਚਾਰ ਕੇ (ਆਤਮਕ) ਮੌਤ (ਦਾ ਡਰ) ਦੂਰ ਲੈਂਦਾ ਹੈ, ਗੁਰੂ ਸ਼ਬਦ ਦੀ ਬਰਕਤਿ ਨਾਲ ਸੁਧਰਿਆ ਹੋਇਆ ਢਾਢੀ ਅਕੱਥ ਪ੍ਰਭੂ ਦੇ ਗੁਣ ਗਾਉਂਦਾ ਹੈ, (ਇਸ ਤਰ੍ਹਾਂ), ਹੇ ਨਾਨਕ ! ਪ੍ਰਭੂ ਦੇ ਗੁਣਾਂ ਦੀ ਪੂੰਜੀ ਇਕੱਠੀ ਕਰ ਕੇ ਪਿਆਰੇ ਪ੍ਰਭੂ ਨਾਲ ਮਿਲ ਜਾਂਦਾ ਹੈ ।੨੩।

**ਸਲੋਕੁ ਮ: ੧ ॥ ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥ ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥ ਨਾਨਕ ਬਖਸੇ ਬਖਸੀਅਹਿ ਨਾਹੀ ਤ ਪਾਹੀ ਪਾਹਿ ॥੧॥ {ਪੰਨਾ ੧੪੯}**

**ਪਦ ਅਰਥ** :—ਖਤਿਅਹੁ—ਖ਼ਤਾ ਤੋਂ, ਪਾਪ ਤੋਂ । ਕਰਨਿ—{ਨੋਟ :—ਪਦ-ਛੇਦ 'ਕਰ ਨਿਤ' ਗਲਤ ਹੈ, ਲਫ਼ਜ਼ 'ਕਰਨਿ' ਕ੍ਰਿਆ ਹੈ 'ਵਰਤਮਾਨ', ਅੰਨ ਪੁਰਖ, ਬਹੁ-ਵਚਨ} ਕਰਦੇ ਹਨ । ਮੂਲਿ—ਉੱਕਾ ਹੀ । ਪਾਹੀ—(ਸੰ: ਉਪਾਨਹ) ਜੁੱਤਿਆਂ । ਖਤੇ—ਪਾਪ ।

**ਅਰਥ** :—ਪਾਪਾਂ ਦੇ ਕਾਰਨ (ਜੋ ਜੀਵ) ਜੰਮਦੇ ਹਨ, (ਇਥੇ ਭੀ) ਪਾਪ ਕਰਦੇ ਹਨ ਤੇ (ਅਗਾਂਹ ਭੀ ਇਹਨਾਂ ਕੀਤੇ ਪਾਪਾਂ ਦੇ ਸੰਸਕਾਰਾਂ ਕਰਕੇ) ਪਾਪਾਂ ਵਿਚ ਹੀ ਪ੍ਰਵਿਰਤ ਹੁੰਦੇ ਹਨ । ਇਹ ਪਾਪ ਧੋਤਿਆਂ ਉੱਕਾ ਹੀ ਨਹੀਂ ਉਤਰਦੇ ਭਾਵੇਂ ਸੌ ਧੋਣ ਧੋਈਏ (ਭਾਵ, ਭਾਵੇਂ ਸੌ ਵਾਰੀ ਧੋਣ ਦਾ ਜਤਨ ਕਰੀਏ) । ਹੇ ਨਾਨਕ ! ਜੇ ਪ੍ਰਭੂ ਮਿਹਰ ਕਰੇ (ਤਾਂ ਇਹ ਪਾਪ) ਬਖ਼ਸ਼ੇ ਜਾਂਦੇ ਹਨ, ਨਹੀਂ ਤਾਂ ਜੁੱਤੀਆਂ ਹੀ ਪੈਂਦੀਆਂ ਹਨ ।੧।

**ਮ: ੧ ॥ ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥ ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥ ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥ {ਪੰਨਾ ੧੪੯}**

**ਪਦ ਅਰਥ** :—ਝਖਣਾ—ਵਿਅਰਥ ਬੋਲਣਾ, ਸਿਰ-ਖਪਾਈ । ਮੰਗੀਅਹਿ—ਮੰਗੇ ਜਾਂਦੇ ਹਨ । ਦਰਿ—ਪ੍ਰਭੂ ਦੇ ਦਰ ਤੋਂ । ਪਹਿਰਹਿ—ਪਹਿਨਦੇ ਹਨ । ਜਾਇ—ਜਨਮ ਲੈ ਕੇ । ਬੋਲਣਿ—ਬੋਲਣ ਨਾਲ, (ਦੁੱਖਾਂ ਤੋਂ) ਗਿਲਾ ਕਰਨ ਨਾਲ । ਹਾਰੀਐ—ਹਾਰ ਹੀ ਮੰਨਣੀ ਪੈਂਦੀ ਹੈ ।

**ਅਰਥ** :—ਹੇ ਨਾਨਕ ! (ਇਹ ਜੋ) ਦੁਖ ਛੱਡ ਕੇ ਸੁਖ ਪਏ ਮੰਗਦੇ ਹਨ, ਅਜੇਹਾ ਬੋਲਣਾ ਸਿਰ ਖਪਾਈ ਹੀ ਹੈ, ਸੁਖ ਤੇ ਦੁਖ ਦੋਵੇਂ ਪ੍ਰਭੂ ਦੇ ਦਰ ਤੋਂ ਕੱਪੜੇ ਮਿਲੇ ਹੋਏ ਹਨ ਜੋ, ਮਨੁੱਖ ਜਨਮ ਲੈ ਕੇ ਇਥੇ ਪਹਿਨਦੇ ਹਨ (ਭਾਵ, ਦੁੱਖਾਂ ਦੇ ਸੁਖਾਂ ਤੇ ਚੱਕਰ ਹਰੇਕ ਉੱਤੇ ਆਉਂਦੇ ਹੀ ਰਹਿੰਦੇ ਹਨ); ਸੋ ਜਿਸ ਦੇ ਸਾਹਮਣੇ ਇਤਰਾਜ਼ ਗਿਲਾ ਕੀਤਿਆਂ (ਅੰਤ) ਹਾਰ ਹੀ ਮੰਨਣੀ ਪੈਂਦੀ ਹੈ ਓਥੇ ਚੁੱਪ ਰਹਿਣਾ ਹੀ ਚੰਗਾ ਹੈ (ਭਾਵ ਰਜ਼ਾ ਵਿਚ ਤੁਰਨਾ ਸਭ ਤੋਂ ਚੰਗਾ ਹੈ) ।੨।

**ਪਉੜੀ ॥ ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥ ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥ ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥ ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥ ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥ ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥ ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥ {ਪੰਨਾ ੧੪੯}**

**ਪਦ ਅਰਥ** :—ਅੰਦਰੁ—ਅੰਦਰਲਾ ਮਨ {ਨੋਟ :—ਲਫ਼ਜ਼ 'ਅੰਦਰੁ' ਵਿਆਕਰਣ ਅਨੁਸਾਰ 'ਨਾਂਵ' ਹੈ, ਪਰ ਲਫਜ਼ 'ਅੰਦਰਿ' ਸੰਬੰਧਕ ਹੈ; ਜਿਵੇ 'ਖੁੰਢਾ ਅੰਦਰਿ ਰਖਿ ਕੈ' ॥੨॥੧੧॥ ਦੋਹਾਂ ਲਫ਼ਜ਼ਾਂ ਦਾ ਜੋੜ ਧਿਆਨ-ਜੋਗ ਹੈ} । ਅਲਖਿ—ਅੱਲਖ ਨੇ, ਅਦ੍ਰਿਸ਼ਟ ਪ੍ਰਭੂ ਨੇ । ਸਿਰਜਿ—(ਜਗਤ) ਪੈਦਾ ਕਰ ਕੇ । ਉਝੜਿ—ਔਝੜ ਵਿਚ, ਕੁਰਾਹ ਵਿਚ । ਗੁਰਿ—ਗੁਰੂ ਨੇ । ਵਾਹੁ—ਸਾਬਾਸ਼ੇ । ਸਤਿਗੁਰ ਵਾਹੁ—ਗੁਰੂ ਨੂੰ ਸ਼ਾਬਾਸ਼ੇ । ਘਰਾਹੁ—ਘਰੋਂ ਹੀ । ਗਰਬਿ—ਅਹੰਕਾਰ ਵਿਚ ।

{ਨੋਟ :—ਲਫ਼ਜ਼ 'ਭਾਲਿਆ', 'ਨਿਹਾਲਿਆ' ਆਦਿਕ 'ਭੂਤ-ਕਾਲ' ਵਿਚ ਹਨ, ਇਹਨਾਂ ਦਾ ਅਰਥ 'ਵਰਤਮਾਨ' ਵਿਚ ਕਰਨਾ ਹੈ ।}

**ਅਰਥ** :—ਜੋ ਮਨੁੱਖ ਚਾਰੇ ਤਰਫਾਂ ਵੇਖ ਕੇ (ਭਾਵ, ਬਾਹਰ ਚਵੀਂ ਪਾਸੀਂ ਭਟਕਣਾ ਛੱਡ ਕੇ) ਆਪਣਾ ਅੰਦਰ ਭਾਲਦਾ ਹੈ (ਉਸ ਨੂੰ ਦਿੱਸ ਪੈਂਦਾ ਹੈ ਕਿ) ਸੱਚੇ ਅਲੱਖ ਅਕਾਲ ਪੁਰਖ ਨੇ (ਜਗਤ) ਪੈਦਾ ਕਰਕੇ ਆਪ ਹੀ ਉਸ ਦੀ ਸੰਭਾਲ ਕੀਤੀ ਹੈ (ਭਾਵ, ਸੰਭਾਲ ਕਰ ਰਿਹਾ ਹੈ) ।

ਕੁਰਾਹੇ ਭਟਕ ਰਹੇ ਮਨੁੱਖ ਨੂੰ ਗੁਰੂ ਨੇ ਰਸਤਾ ਦਿਖਾਇਆ ਹੈ (ਰਾਹ ਗੁਰੂ ਵਿਖਾਂਦਾ ਹੈ), ਸੱਚੇ ਸਤਿਗੁਰੂ ਨੂੰ ਸ਼ਾਬਾਸ਼ੇ ਹੈ (ਜਿਸ ਦੀ ਬਰਕਤਿ ਨਾਲ) ਸੱਚੇ ਪ੍ਰਭੂ ਨੂੰ ਸਿਮਰੀਦਾ ਹੈ । (ਜਿਸ ਮਨੁੱਖ ਦੇ ਅੰਦਰ ਸਤਿਗੁਰੂ ਨੇ ਗਿਆਨ ਦਾ) ਦੀਵਾ ਜਗਾ ਦਿੱਤਾ ਹੈ, ਉਸ ਨੂੰ ਆਪਣੇ ਅੰਦਰੋਂ ਹੀ (ਨਾਮ-) ਰਤਨ ਲੱਭ ਪਿਆ ਹੈ । (ਗੁਰੂ ਦੀ

ਸ਼ਰਨ ਆ ਕੇ) ਸੱਚੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ (ਮਨੁੱਖ) ਸੁਖੀ ਹੋ ਜਾਂਦੇ ਹਨ, ਖਸਮ ਵਾਲੇ ਹੋ ਜਾਂਦੇ ਹਨ ।

(ਪਰ) ਜਿਨ੍ਹਾਂ ਪ੍ਰਭੂ ਦਾ ਡਰ ਨਹੀਂ ਰੱਖਿਆ ਉਹਨਾਂ ਨੂੰ (ਹੋਰ) ਡਰ ਮਾਰਦਾ ਹੈ, ਉਹ ਅਹੰਕਾਰ ਵਿਚ ਪਏ ਗਲਦੇ ਹਨ । ਪ੍ਰਭੂ ਦੇ ਨਾਮ ਤੋਂ ਭੁੱਲਾ ਹੋਇਆ ਜਗਤ ਬੇ-ਤਾਲ (ਬੇ ਥਵ੍ਹਾ) ਫਿਰਦਾ ਹੈ ।੨੪।

**ਸਲੋਕੁ ਮ: ੩ ॥ ਭੈ ਵਿਚਿ ਜੰਮੈ ਭੈ ਮਰੈ, ਭੀ ਭਉ ਮਨ ਮਹਿ ਹੋਇ ॥ ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥੧॥ {ਪੰਨਾ ੧੪੯}**

**ਪਦ ਅਰਥ** :—ਭੈ ਵਿਚਿ—ਸਹਮ ਵਿਚ । ਭਉ—ਸਹਮ । ਭੈ ਵਿਚਿ—ਪ੍ਰਭੂ ਦੇ ਡਰ ਵਿਚ । ਸਹਿਲਾ—ਸਫਲਾ । ਮਰੈ—ਅਪਣੱਤ ਗਵਾਂਦਾ ਹੈ ।

**ਅਰਥ** :—ਜਗਤ ਸਹਮ ਵਿਚ ਜੰਮਦਾ ਹੈ, ਸਹਮ ਵਿਚ ਹੀ ਮਰਦਾ ਹੈ, ਸਦਾ ਹੀ ਸਹਮ ਇਸ ਦੇ ਮਨ ਵਿਚ ਟਿਕਿਆ ਰਹਿੰਦਾ ਹੈ; (ਪਰ) ਹੇ ਨਾਨਕ ! ਜੋ ਮਨੁੱਖ ਪਰਮਾਤਮਾ ਦੇ ਡਰ ਵਿਚ ਆਪਾ-ਭਾਵ ਮਾਰਦਾ ਹੈ ਉਸ ਦਾ ਜੰਮਣਾ ਮੁਬਾਰਕ ਹੈ (ਜਗਤ ਦੀ ਮਮਤਾ ਮਨੁੱਖ ਦੇ ਅੰਦਰ ਸਹਮ ਪੈਦਾ ਕਰਦੀ ਹੈ, ਜਦੋਂ ਇਹ ਅਪਣੱਤ ਤੇ ਮਮਤਾ ਮੁੱਕ ਜਾਏ ਤਦੋਂ ਕਿਸੇ ਚੀਜ਼ ਦੇ ਖੁੱਸਣ ਦਾ ਸਹਮ ਨਹੀਂ ਰਹਿੰਦਾ) ।੧।

**ਮ: ੩ ॥ ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥ ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥ {ਪੰਨਾ ੧੪੯}**

**ਪਦ ਅਰਥ** :—ਮੁਹਿ ਕਾਲੈ—ਕਾਲੇ ਮੂੰਹ ਨਾਲ, (ਭਾਵ), ਬਦਨਾਮੀ ਖੱਟ ਕੇ ।

**ਅਰਥ** :—ਪਰਮਾਤਮਾ ਦਾ ਡਰ ਹਿਰਦੇ ਵਿਚ ਵਸਾਣ ਤੋਂ ਬਿਨਾ ਜੋ ਮਨੁੱਖ ਲੰਮੀ ਉਮਰ ਭੀ ਜੀਊਂਦਾ ਰਹੇ ਤੇ ਬੜੀਆਂ ਮੌਜਾਂ ਮਾਣਦਾ ਰਹੇ, ਤਾਂ ਭੀ, ਹੇ ਨਾਨਕ ! ਜੇ ਪ੍ਰਭੂ ਦਾ ਡਰ ਹਿਰਦੇ ਵਿਚ ਵਸਾਉਣ ਤੋਂ ਬਿਨਾ ਹੀ ਮਰਦਾ ਹੈ ਤਾਂ ਮੁਕਾਲਖ ਖੱਟ ਕੇ ਹੀ ਇਥੋਂ ਜਾਂਦਾ ਹੈ ।੨।

**ਪਉੜੀ ॥ ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥ ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥ ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥ {ਪੰਨਾ ੧੪੯}**

**ਪਦ ਅਰਥ** :—ਸਰਧਾ—ਸਿਧਕ, ਭਰੋਸਾ । ਦਇਆਲੁ—ਮਿਹਰਬਾਨ । ਪੂਰੀਐ—ਪੂਰਾ, ਪੱਕਾ ।

**ਅਰਥ** :—ਜਿਸ ਮਨੁੱਖ ਉੱਤੇ ਸਤਿਗੁਰੂ ਕਿਰਪਾ ਕਰੇ (ਉਸ ਦੇ ਅੰਦਰ ਪਰਮਾਤਮਾ ਉੱਤੇ) ਪੱਕਾ ਭਰੋਸਾ ਬੱਝ ਜਾਂਦਾ ਹੈ, ਉਹ (ਕਿਸੇ ਦੁੱਖ-ਕਲੇਸ਼ ਦੇ ਆਉਣ ਤੇ) ਕਦੇ ਗਿਲਾ ਗੁਜ਼ਾਰੀ ਨਹੀਂ ਕਰਦਾ (ਕਿਉਂਕਿ) ਉਹ (ਕਿਸੇ ਆਏ ਦੁੱਖ ਨੂੰ) ਦੁੱਖ ਨਹੀਂ ਸਮਝਦਾ, ਸਦਾ ਪ੍ਰਭੂ ਦੇ ਮੇਲ ਦਾ ਆਨੰਦ ਮਾਣਦਾ ਹੈ । (ਦੁੱਖ ਕਲੇਸ਼ ਤਾਂ ਕਿਤੇ ਰਿਹਾ) ਉਸ ਨੂੰ ਜਮ ਦਾ ਭੀ ਡਰ ਨਹੀਂ ਰਹਿੰਦਾ (ਇਸ ਤਰ੍ਹਾਂ) ਉਸ ਦੇ ਸਰੀਰ ਨੂੰ ਸਦਾ ਸੁਖ ਰਹਿੰਦਾ ਹੈ । ਜਿਸ ਉਤੇ ਗੁਰੂ ਦਇਆਵਾਨ ਹੋ ਜਾਏ ਉਸ ਨੂੰ (ਮਾਨੋ) ਜਗਤ ਦੇ ਨੌਂ ਹੀ ਖ਼ਜ਼ਾਨੇ ਮਿਲ ਪਏ ਹਨ (ਕਿਉਂਕਿ) ਉਹ ਤਾਂ (ਖ਼ਜ਼ਾਨਿਆਂ ਦੇ ਮਾਲਕ) ਸੱਚੇ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ।੨੪।

ਸਲੋਕੁ ਮ: ੧ ॥ ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥ ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥ ਓਨਾ ਪਿੰਡੁ ਨ ਪਤਲਿ, ਕਿਰਿਆ ਨ ਦੀਵਾ, ਮੁਏ ਕਿਥਾਊ ਪਾਹੀ ॥ ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥ ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥ ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥ ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥ ਨਾ ਓਇ ਜੋਗੀ ਨ ਓਇ ਜੰਗਮ ਨ ਓਇ ਕਾਜੀ ਮੁੰਲਾ ॥ ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥ ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥ ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥ ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥ ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥ ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥ ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥ ਵੁਠੈ ਘਾਹੁ ਚਰਹਿ ਨਿਤ ਸੁਰਹੀ ਸਾਧਨ ਦਹੀ ਵਿਲੋਵੈ ॥ ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥ ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥ ਨਾਨਕ ਸਿਰਖੁਥੇ ਨਾਵਨਿ ਨਾਹੀ, ਤਾ ਸਤ ਚਟੇ ਸਿਰਿ ਛਾਈ ॥੧॥ {ਪੰਨਾ ੧੪੯-੧੫੦}

{ਨੋਟ :—ਜੈਨੀਆਂ ਦੇ ਗੁਰੂ 'ਸਰੇਵੜੇ' ਅਹਿੰਸਾ ਦੇ ਪੁਜਾਰੀ ਹਨ । ਤਾਜ਼ਾ ਸਾਫ਼ ਪਾਣੀ ਨਹੀਂ ਪੀਂਦੇ ਕਿ ਜੀਵ-ਹਿੰਸਾ ਨਾ ਹੋ ਜਾਏ, ਸੱਜਰੀ ਰੋਟੀ ਪਕਾਂਦੇ ਖਾਂਦੇ ਨਹੀਂ । ਪਖ਼ਾਨੇ ਨੂੰ ਫੋਲਦੇ ਹਨ ਕਿ ਜੀਵ ਪੈਦਾ ਨਾ ਹੋਣ । ਇਸ਼ਨਾਨ ਨਹੀਂ ਕਰਦੇ; ਗੱਲ ਕੀ ਜੀਵ-ਹਿੰਸਾ ਨੂੰ ਉਹਨਾਂ ਇਤਨਾ ਵਹਿਮ ਬਣਾ ਲਿਆ ਹੈ ਕਿ ਬੜੇ ਗੰਦੇ ਰਹਿੰਦੇ ਹਨ । ਹਰੇਕ ਦੇ ਹੱਥ ਵਿਚ ਇਕ ਚਉਰੀ ਹੁੰਦੀ ਹੈ; ਨੰਗੀ ਪੈਰੀਂ ਇਕਿ ਕਤਾਰ ਵਿਚ ਤੁਰਦੇ ਹਨ ਕਿ ਕਿਤੇ ਕੋਈ ਕੀੜੀ ਪੈਰ ਹੇਠ ਆ ਕੇ ਮਰ ਨਾ ਜਾਏ, ਸਭ ਤੋਂ ਅਗਲਾ ਆਦਮੀ ਉਸ ਚਉਰੀ ਨਾਲ, ਰਾਹ ਵਿਚ ਆਏ ਕੀੜੇ ਨੂੰ ਪਰੇ ਹਟਾ ਦੇਂਦਾ ਹੈ । ਆਪਣੀ ਹੱਥੀ ਕੋਈ ਕੰਮ-ਕਾਰ ਨਹੀਂ ਕਰਦੇ, ਮੰਗ ਕੇ ਖਾ ਛੱਡਦੇ ਹਨ; ਜਿਥੇ ਬੈਠਦੇ ਹਨ ਸਿਰ ਸੁੱਟ ਬੈਠਦੇ ਹਨ, ਨਿੱਤ ਉਦਾਸ, ਅੰਦਰ ਕੋਈ ਚਾਉ ਜਾਂ ਖ਼ੁਸ਼ੀ ਨਹੀਂ; ਜਿਵੇਂ ਫੂਹੜੀ ਪਾਈ ਬੈਠੇ । ਸੋ, ਦੁਨੀਆ ਗਵਾਈ ਇਹਨਾਂ ਇਸ ਤਰ੍ਹਾਂ । ਪਰ, ਦੀਨ ਭੀ ਨਹੀਂ ਸਵਾਰਦੇ; ਇਕੋ ਜੀਵ-ਹਿੰਸਾ ਦਾ ਵਹਿਮ ਲਾਈ ਰੱਖਦੇ ਹਨ; ਨਾ ਕੋਈ ਹਿੰਦੂ ਮਤ ਦੀ ਮਰਯਾਦਾ ਨਾ ਕੋਈ ਮੁਸਲਮਾਨੀ ਜੀਵਨ ਜੁਗਤਿ, ਨਾਹ ਦਾਨ ਨਾਹ ਪੁੰਨ, ਨਾਹ ਕੋਈ ਪੂਜਾ-ਪਾਠ ਨਾਹ ਬੰਦਗੀ, ਰੱਬ ਵਲੋਂ ਭੀ ਗਏ-ਗਵਾਤੇ ।

ਇਹ ਸ਼ਬਦ ਇਹਨਾਂ 'ਸਰੇਵੜਿਆਂ' ਬਾਰੇ ਹੈ ।}

**ਪਦ ਅਰਥ** :—ਮਲਵਾਣੀ—ਮੈਲਾ ਪਾਣੀ, ਧੋਣ-ਧਾਣ । ਫਦੀਹਤਿ—{ਅਰਬੀ, ਫਜ਼ੀਅਤਿ ਦੇ 'ਜ਼' ਨੂੰ 'ਦ' ਭੀ ਪੜ੍ਹਿਆ ਜਾਂਦਾ ਹੈ; ਫ਼ਜ਼ੂਲ—ਫਾਦਲ; ਕਾਜ਼ੀ—ਕਾਦੀ} ਪਖਾਨਾ । ਭੜਾਸਾ—ਹਵਾੜ । ਸਗਾਹੀ—ਸੰਗਦੇ ਹਨ । ਭਰਿਅਨਿ—ਭਰੇ ਜਾਂਦੇ ਹਨ । ਮਾਉ ਪੀਉ ਕਿਰਤੁ—ਮਾਪਿਆਂ ਵਾਲਾ ਕੰਮ-ਕਾਰ, ਰੋਜ਼ੀ ਕਮਾਣ ਦਾ ਕੰਮ । ਧਾਹੀ—ਢਾਹਾਂ ਮਾਰ ਕੇ । ਕਿਥਾਉ—ਪਤਾ ਨਹੀਂ ਕਿਥੇ । ਕੁਚੀਲ—ਗੰਦੇ । ਟਿਕੇ—ਟਿੱਕੇ, ਤਿਲਕ । ਝੁੰਡੀ ਪਾਇ—ਉਂਧੀ ਪਾ ਕੇ, ਧੌਣ ਸੁਟ ਕੇ । ਦੜਿ ਦੀਬਾਣਿ—ਕਿਸੇ ਦੜੇ-ਦੀਵਾਨ ਵਿਚ, ਕਿਸੇ ਸਭਾ-ਦੀਵਾਨ ਵਿਚ । ਕਾਸੇ—ਪਿਆਲੇ । ਅਗੋ ਪਿਛੀ—ਇੱਕ ਕਤਾਰ ਵਿਚ । ਜੰਗਮ—ਸ਼ਿਵ ਉਪਾਸ਼ਕ ਜੋ ਟੱਲੀਆਂ ਖੜਕਾ ਕੇ ਮੰਗਦੇ ਫਿਰਦੇ ਹਨ । ਦਯਿ—ਰੱਬ ਵਲੋਂ {ਦਯੁ—ਪਿਆਰ ਕਰਨ ਵਾਲਾ ਪਰਮਾਤਮਾ} । ਵਿਗੋਏ—ਖੁੰਝੇ ਹੋਏ । ਵਿਗੁਤੇ—ਖ਼ੁਆਰ । ਫਿਟਾ—ਫਿਟਕਾਰਿਆ ਹੋਇਆ, ਊਤਿਆ ਹੋਇਆ । ਗਲਾ—ਗੱਲਾਂ, ਕੋੜਮਾ, ਸਾਰਾ ਹੀ ਟੋਲਾ । ਵੰਜੇ—ਵਾਂਜੇ ਹੋਏ, ਖੁੰਝੇ ਹੋਏ । ਭਸੁ—ਸੁਆਹ । ਮੇਰੁ—ਸੁਮੇਰ ਪਰਬਤ । ਦੇਵੀ—ਦੇਵਤਿਆਂ । ਪੁਰਬੀ—ਧਾਰਮਿਕ ਮੇਲੇ । ਬਾਣੀ—ਕਥਾ-ਵਾਰਤਾ । ਨਾਇ—ਨ੍ਹਾ ਕੇ । ਸੁਜਾਣੀ—ਸੁਚੱਜੇ । ਮੁਇਆ

ਜੀਵਦਿਆ—ਮਰਨ ਜੀਵਨ ਪ੍ਰਯੰਤ, ਸਾਰੀ ਉਮਰ, ਜੰਮਣ ਤੋਂ ਮਰਨ ਤਕ । ਗਤਿ—ਸੁਥਰੀ ਹਾਲਤ । ਵੁਠੇ—ਮੀਂਹ ਪਿਆਂ । ਸੁਰਹੀ—ਗਾਈਆਂ । ਬਿਲਾਵਲੁ—ਖ਼ੁਸ਼ੀ, ਚਾਉ । ਸਾਧਨ—ਇਸਤ੍ਰੀ । ਵਿਲੋਵੈ—ਰਿੜਕਦੀ ਹੈ । ਤਿਤੁ ਘਿਇ—ਉਸ ਘਿਉ ਨਾਲ । ਪਈਐ—(ਘਿਉ) ਪਿਆਂ, ਘਿਉ ਵਰਤਿਆਂ । ਨਦੀ ਸਭਿ—ਸਾਰੇ ਦਰੀਆ । ਸਿਖੀ—(ਗੁਰੂ ਦੀ) ਸਿੱਖਿਆ । ਜਿਤੁ—ਜਿਸ ਵਿਚ । ਚਟੇ—ਚੱਟੇ, ਮੁੱਠਾਂ । ਛਾਈ—ਸੁਆਹ ।

**ਅਰਥ** :—(ਇਹ ਸਰੇਵੜੇ ਜੀਵ-ਹਿੰਸਾ ਦੇ ਵਹਿਮ ਵਿਚ) ਸਿਰ (ਦੇ ਵਾਲ) ਪੁਟਾ ਕੇ (ਕਿ ਕਿਤੇ ਜੂਆਂ ਨਾ ਪੈ ਜਾਣ) ਮੈਲਾ ਪਾਣੀ ਪੀਂਦੇ ਹਨ ਤੇ ਜੂਠੀ ਰੋਟੀ ਮੰਗ ਮੰਗ ਕੇ ਖਾਂਦੇ ਹਨ; (ਆਪਣੇ) ਪਖ਼ਾਨੇ ਨੂੰ ਫੋਲ ਕੇ ਮੂੰਹ ਵਿਚ (ਗੰਦੀ) ਹਵਾੜ ਲੈਂਦੇ ਹਨ ਤੇ ਪਾਣੀ ਵੇਖ ਕੇ (ਇਸ ਤੋਂ) ਸੰਗਦੇ ਹਨ (ਭਾਵ, ਪਾਣੀ ਨਹੀਂ ਵਰਤਦੇ) । ਭੇਡਾਂ ਵਾਂਗ ਸਿਰ (ਦੇ ਵਾਲ) ਪੁਟਾਂਦੇ ਹਨ, (ਵਾਲ ਪੁੱਟਣ ਵਾਲਿਆਂ ਦੇ) ਹੱਥ ਸੁਆਹ ਨਾਲ ਭਰੇ ਜਾਂਦੇ ਹਨ । ਮਾਪਿਆਂ ਵਾਲਾ ਕੀਤਾ ਕੰਮ (ਭਾਵ, ਹੱਥੀਂ ਕਮਾਈ ਕਰ ਕੇ ਟੱਬਰ ਪਾਲਣ ਦਾ ਕੰਮ) ਛੱਡ ਬੈਠਦੇ ਹਨ (ਇਸ ਲਈ) ਇਹਨਾਂ ਦੇ ਟੱਬਰ ਢਾਹਾਂ ਮਾਰ ਮਾਰ ਰੋਂਦੇ ਹਨ ।

(ਇਹ ਲੋਕ ਤਾਂ ਇਉਂ ਗਵਾਇਆ, ਅੱਗੇ ਇਹਨਾਂ ਦੇ ਪਰਲੋਕ ਦਾ ਹਾਲ ਸੁਣੋ) ਨਾ ਤਾਂ ਹਿੰਦੂ-ਮਤ ਅਨੁਸਾਰ (ਮਰਨ ਪਿੱਛੋਂ) ਪਿੰਡ ਪੱਤਲ ਕਿਰਿਆ ਦੀਵਾ ਆਦਿਕ ਦੀ ਰਸਮ ਕਰਦੇ ਹਨ, ਮਰੇ ਹੋਏ ਪਤਾ ਨਹੀਂ ਕਿਥੇ ਜਾ ਪੈਂਦੇ ਹਨ (ਭਾਵ ਪਰਲੋਕ ਸਵਾਰਨ ਦਾ ਕੋਈ ਆਹਰ ਨਹੀਂ ਹੈ) (ਹਿੰਦੂਆਂ ਦੇ) ਅਠਾਹਠ ਤੀਰਥ ਇਹਨਾਂ ਨੂੰ ਢੋਈ ਨਹੀਂ ਦੇਂਦੇ (ਭਾਵ ਹਿੰਦੂਆਂ ਵਾਂਗ ਤੀਰਥਾਂ ਤੇ ਭੀ ਨਹੀਂ ਜਾਂਦੇ), ਬ੍ਰਾਹਮਣ (ਇਹਨਾਂ ਦਾ) ਅੰਨ ਨਹੀਂ ਖਾਂਦੇ (ਭਾਵ ਬ੍ਰਾਹਮਣਾਂ ਦੀ ਭੀ ਸੇਵਾ ਨਹੀਂ ਕਰਦੇ) । ਸਦਾ ਦਿਨ ਰਾਤ ਬੜੇ ਗੰਦੇ ਰਹਿੰਦੇ ਹਨ ਮੱਥੇ ਉਤੇ ਤਿਲਕ ਨਹੀਂ ਲਾਉਂਦੇ (ਭਾਵ, ਨ੍ਹਾ ਧੋ ਕੇ ਸਰੀਰ ਨੂੰ ਸਾਫ਼-ਸੁਥਰਾ ਭੀ ਨਹੀਂ ਕਰਦੇ) ਸਦਾ ਧੌਣ ਸੁੱਟ ਕੇ ਬੈਠਦੇ ਹਨ ਜਿਵੇਂ ਕਿਸੇ ਦੇ ਮਰਨ ਦਾ ਸੋਗ ਕਰ ਰਹੇ ਹਨ (ਭਾਵ, ਇਹਨਾਂ ਦੇ ਅੰਦਰ ਕੋਈ ਆਤਮਕ ਹੁਲਾਰਾ ਭੀ ਨਹੀਂ ਹੈ), ਕਿਸੇ ਸਤਸੰਗ ਆਦਿਕ ਵਿਚ ਭੀ ਕਦੇ ਨਹੀਂ ਜਾਂਦੇ, ਲੱਕਾਂ ਨਾਲ ਪਿਆਲੇ ਬੱਧੇ ਹੋਏ ਹਨ, ਹੱਥਾਂ ਵਿਚ ਚਉਰੀਆਂ ਫੜੀਆਂ ਹੋਈਆਂ ਹਨ ਤੇ (ਜੀਵ-ਹਿੰਸਾ ਦੇ ਡਰ ਤੋਂ) ਇੱਕ ਕਤਾਰ ਵਿਚ ਤੁਰਦੇ ਹਨ । ਨਾ ਇਹਨਾਂ ਦੀ ਜੋਗੀਆਂ ਵਾਲੀ ਰਹੁਰੀਤ, ਨਾ ਜੰਗਮਾਂ ਵਾਲੀ ਤੇ ਨਾ ਕਾਜ਼ੀ ਮੌਲਵੀਆਂ ਵਾਲੀ । ਰੱਬ ਵੱਲੋਂ (ਭੀ) ਖੁੰਝੇ ਹੋਏ ਭਟਕਦੇ ਹਨ (ਭਾਵ, ਪਰਮਾਤਮਾ ਦੀ ਬੰਦਗੀ ਵਿਚ ਭੀ ਇਹਨਾਂ ਦੀ ਕੋਈ ਸ਼ਰਧਾ ਨਹੀਂ) ਇਹ ਸਾਰਾ ਆਵਾ ਹੀ ਊਤਿਆ ਹੋਇਆ ਹੈ ।

(ਇਹ ਵਿਚਾਰੇ ਨਹੀਂ ਸਮਝਦੇ ਕਿ) ਜੀਵਾਂ ਨੂੰ ਮਾਰਨ ਜੀਵਾਲਣ ਵਾਲਾ ਪ੍ਰਭੂ ਆਪ ਹੀ ਹੈ, ਪ੍ਰਭੂ ਤੋਂ ਬਿਨਾ ਕੋਈ ਹੋਰ ਇਹਨਾਂ ਨੂੰ (ਜੀਉਂਦਾ) ਰੱਖ ਨਹੀਂ ਸਕਦਾ (ਜੀਵ-ਹਿੰਸਾ ਦੇ ਵਹਿਣ ਵਿਚ ਪੈ ਕੇ, ਕਿਰਤ ਕਮਾਈ ਛੱਡ ਕੇ) ਇਹ ਦਾਨ ਅਤੇ ਇਸ਼ਨਾਨ ਤੋਂ ਵਾਂਜੇ ਹੋਏ ਹਨ, ਸੁਆਹ ਪਈ ਅਜਿਹੇ ਖੁੱਥੇ ਹੋਏ ਸਿਰ ਉੱਤੇ । (ਇਹ ਲੋਕ ਸਾਫ਼ ਪਾਣੀ ਨਹੀਂ ਪੀਂਦੇ ਤੇ ਪਾਣੀ ਵਿਚ ਨ੍ਹਾਉਂਦੇ ਭੀ ਨਹੀਂ ਹਨ, ਇਹ ਗੱਲ ਨਹੀਂ ਸਮਝਦੇ ਕਿ ਜਦੋਂ ਦੇਵਤਿਆਂ ਨੇ) ਸੁਮੇਰ ਪਰਬਤ ਨੂੰ ਮਧਾਣੀ ਬਣਾ ਕੇ (ਸਮੁੰਦਰ ਰਿੜਕਿਆ ਦੀ) ਤਦੋਂ (ਪਾਣੀ ਵਿਚੋਂ) ਹੀ ਰਤਨ ਨਿਕਲੇ ਸਨ (ਭਾਵ, ਇਸ ਗੱਲ ਨੂੰ ਤਾਂ ਲੋਕ ਪੁਰਾਣੇ ਸਮਿਆਂ ਤੋਂ ਹੀ ਜਾਣਦੇ ਹਨ, ਕਿ ਪਾਣੀ ਵਿਚੋਂ ਬੇਅੰਤ ਕੀਮਤੀ ਪਦਾਰਥ ਨਿਕਲਦੇ ਹਨ ਜੋ ਮਨੁੱਖ ਦੇ ਕੰਮ ਆਉਂਦੇ ਹਨ, ਆਖ਼ਰ ਉਹ ਪਾਣੀ ਵਿਚ ਵੜਿਆਂ ਹੀ ਨਿਕਲਣਗੇ) । (ਪਾਣੀ ਦੀ ਬਰਕਤਿ ਨਾਲ ਹੀ) ਦੇਵਤਿਆ ਲਈ ਅਠਾਰਹ ਤੀਰਥ ਬਣਾਏ ਗਏ ਜਿੱਥੇ ਪੁਰਬ ਲੱਗਦੇ ਹਨ, ਕਥਾ-ਵਾਰਤਾ ਹੁੰਦੀ ਹੈ । ਨ੍ਹਾ ਕੇ ਹੀ ਨਮਾਜ਼ ਪੜ੍ਹੀਦੀ ਹੈ । ਨ੍ਹਾ ਕੇ ਹੀ ਪੂਜਾ ਹੁੰਦੀ ਹੈ । ਸੁਚੱਜੇ ਬੰਦੇ ਨਿੱਤ ਇਸ਼ਨਾਨ ਕਰਦੇ ਹਨ ਸਾਰੀ ਉਮਰ ਹੀ ਮਨੁੱਖ ਦੀ ਸੁਅੱਛ ਹਾਲਤ ਤਾਂ ਹੀ ਰਹਿ ਸਕਦੀ ਹੈ, ਜੇ ਇਸ਼ਨਾਨ ਕਰੇ

ਪਰ ਹੇ ਨਾਨਕ ! ਇਹ ਸਿਰ-ਖੁੱਥੇ ਅਜਿਹੇ ਉਲਟੇ ਰਾਹ ਪਏ ਹਨ (ਅਜਿਹੇ ਸ਼ੈਤਾਨ ਹਨ) ਕਿ ਇਹਨਾਂ ਨੂੰ ਇਸ਼ਨਾਨ ਵਾਲੀ ਗੱਲ ਚੰਗੀ ਨਹੀਂ ਲੱਗੀ

(ਪਾਣੀ ਦੀਆਂ ਹੋਰ ਬਰਕਤਾਂ ਤੱਕੋ) ਮੀਂਹ ਪਿਆਂ (ਸਭ ਜੀਵਾਂ ਦੇ ਅੰਦਰ) ਖ਼ੁਸ਼ੀ ਪੈਦਾ ਹੁੰਦੀ ਹੈ । ਜੀਵਾਂ ਦੀ ਜੀਵਨ ਜੁਗਤਿ ਹੀ (ਪਾਣੀ ਵਿਚ) ਟਿਕੀ ਹੋਈ ਹੈ । ਮੀਂਹ ਪਿਆਂ ਅੰਨ ਪੈਦਾ ਹੁੰਦਾ ਹੈ, ਕਮਾਦ ਉੱਗਦਾ ਹੈ, ਕਪਾਹ ਹੁੰਦੀ ਹੈ, ਜੋ ਸਭਨਾਂ ਦਾ ਪੜਦਾ ਬਣਦੀ ਹੈ । ਮੀਂਹ ਪਿਆਂ (ਉੱਗਿਆ) ਘਾਹ ਗਾਈਆਂ ਚੁਗਦੀਆਂ ਹਨ (ਤੇ ਦੁੱਧ ਦੇਂਦੀਆਂ ਹਨ, ਉਸ ਦੁੱਧ ਤੋਂ ਬਣਿਆ) ਦਹੀਂ ਘਰ ਦੀ ਜ਼ਨਾਨੀ ਰਿੜਕਦੀ ਹੈ (ਤੇ ਘਿਉ ਬਣਾਂਦੀ ਹੈ), ਉਸ ਘਿਉ ਨਾਲ ਹੀ ਸਦਾ ਹੋਮ-ਜੱਗ ਪੂਜਾ ਆਦਿਕ ਹੁੰਦੇ ਹਨ, ਇਹ ਘਿਉ ਪਿਆਂ ਹੀ ਹਰੇਕ ਕਾਰਜ ਸੋਭਦਾ ਹੈ ।

(ਇਕ ਹੋਰ ਇਸ਼ਨਾਨ ਭੀ ਹੈ) ਸਤਿਗੁਰੂ (ਮਾਨੋ) ਸਮੁੰਦਰ ਹੈ ਉਸ ਦੀ ਸਿੱਖਿਆ (ਮਾਨੋ) ਸਾਰੀਆਂ ਨਦੀਆਂ ਹਨ, (ਇਸ ਗੁਰ-ਸਿੱਖਿਆ) ਵਿਚ ਨ੍ਹਾਉਣ ਨਾਲ (ਭਾਵ, ਸੁਰਤਿ ਜੋੜਨ ਨਾਲ) ਵਡਿਆਈ ਮਿਲਦੀ ਹੈ । ਹੇ ਨਾਨਕ ! ਜੇ ਇਹ ਸਿਰ-ਖੁੱਥੇ (ਇਸ 'ਨਾਮ'-ਜਲ ਵਿਚ) ਇਸ਼ਨਾਨ ਨਹੀਂ ਕਰਦੇ, ਤਾਂ ਨਿਰੀ ਮੁਕਾਲਖ ਹੀ ਖੱਟਦੇ ਹਨ ।੧।

**ਮ: ੨ ॥ ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥ ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥ ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥ ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥੨॥ {ਪੰਨਾ ੧੫੦}**

**ਪਦ ਅਰਥ** :—ਕਿ—ਕੀਹ ? ਕਿ ਕਰੇ—ਕੀਹ ਵਿਗਾੜ ਸਕਦਾ ਹੈ ? ਸੂਰਜ—ਸੂਰਜ ਨੂੰ (ਸੰਪ੍ਰਦਾਨ ਕਾਰਕ ਹੈ) । ਪਉਣ—ਪਉਣ ਨੂੰ । ਚੀਜੀ—ਚੀਜ਼ਾਂ ।

**ਅਰਥ** :—ਅੱਗ ਨੂੰ ਪਾਲਾ ਕੀਹ ਕਰ ਸਕਦਾ ਹੈ ? (ਭਾਵ, ਪਾਲਾ ਅੱਗ ਦਾ ਕੋਈ ਵਿਗਾੜ ਨਹੀਂ ਕਰ ਸਕਦਾ,) ਰਾਤ ਸੂਰਜ ਦਾ ਕੋਈ ਵਿਗਾੜ ਨਹੀਂ ਕਰ ਸਕਦੀ, ਹਨੇਰਾ ਚੰਦ੍ਰਮਾ ਦਾ ਕੋਈ ਨੁਕਸਾਨ ਨਹੀਂ ਕਰ ਸਕਦਾ, (ਕੋਈ ਉੱਚੀ ਨੀਵੀਂ) ਜਾਤਿ ਹਵਾ ਤੇ ਪਾਣੀ ਨੂੰ ਵਿਗਾੜ ਨਹੀਂ ਸਕਦੀ (ਭਾਵ, ਕੋਈ ਨੀਵੀਂ ਜਾਤਿ ਇਹਨਾਂ ਤੱਤਾਂ ਨੂੰ ਭਿੱਟ ਨਹੀਂ ਸਕਦੀ) । ਜਿਸ ਧਰਤੀ ਵਿਚ ਹਰੇਕ ਚੀਜ਼ ਪੈਦਾ ਹੁੰਦੀ ਹੈ, ਇਹ ਚੀਜ਼ਾਂ ਇਸ ਧਰਤੀ ਦਾ ਕੋਈ ਵਿਗਾੜ ਨਹੀਂ ਕਰ ਸਕਦੀਆਂ (ਇਹ ਤਾਂ ਪੈਦਾ ਹੀ ਧਰਤੀ ਵਿਚੋਂ ਹੋਈਆਂ ਹਨ ।)

(ਇਸੇ ਤਰ੍ਹਾਂ) ਹੇ ਨਾਨਕ ! ਉਹੀ ਇੱਜ਼ਤ (ਅਸਲੀ) ਸਮਝੋ (ਭਾਵ, ਸਿਰਫ ਉਸੇ ਇੱਜ਼ਤ ਨੂੰ ਕੋਈ ਵਿਗਾੜ ਨਹੀਂ ਸਕਦਾ) ਜੋ ਇੱਜ਼ਤ ਪ੍ਰਭੂ ਵੱਲੋਂ ਮਿਲੀ ਹੈ (ਪ੍ਰਭੂ-ਦਰ ਤੋਂ ਜੋ ਆਦਰ ਮਿਲੇ ਉਸ ਨੂੰ ਕੋਈ ਜੀਵ ਵਿਗਾੜ ਨਹੀਂ ਸਕਦਾ, ਇਸ ਦਰਗਾਹੀ ਆਦਰ ਲਈ ਉੱਦਮ ਕਰੋ) ।੨।

**ਪਉੜੀ ॥ ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥ ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥ ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥ ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥ ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥ ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥ ਤੂੰ ਸਚਾ ਦਾਤਾਰੁ, ਨਿਤ ਦੇਵਹਿ ਚੜਹਿ ਸਵਾਇਆ ॥ ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥੨੬॥ {ਪੰਨਾ ੧੫੦}**

**ਪਦ ਅਰਥ** :—ਸੁਬਹਾਨੁ—ਅਚਰਜ-ਰੂਪ । ਕਲਾਣਿਆ—ਮੈਂ ਵਡਿਆਈ ਕੀਤੀ ਹੈ । ਦੀਬਾਣੁ—ਹਾਕਮ, ਦੀਵਾਨ । ਹੋਰਿ—ਹੋਰ ਸਾਰੇ ਜੀਵ {ਲਫ਼ਜ਼ 'ਹੋਰ' ਤੋਂ ਬਹੁ-ਵਚਨ ਹੈ} । ਜਿ—ਜੋ ਜੀਵ । ਸੋਹਿਆ—ਸੋਹਣਾ

ਲੱਗਾ ਹੈ । ਮੰਨਿਐ—(ਤੇਰਾ ਫ਼ੁਰਮਾਨ) ਮੰਨਣ ਨਾਲ । ਗਿਆਨੁ—ਅਸਲੀਅਤ ਦੀ ਸਮਝ । ਧਿਆਨੁ—ਉੱਚੀ ਟਿਕੀ ਸੁਰਤਿ । ਕਰਮਿ—ਤੇਰੀ ਮਿਹਰ ਨਾਲ । ਨੀਸਾਨੁ—ਮੱਥੇ ਤੇ ਲੇਖ ।

**ਅਰਥ** :—ਹੇ ਸੱਚੇ (ਪ੍ਰਭੂ) ! ਮੈਂ ਤੈਨੂੰ ਸਦਾ 'ਸੁਬਹਾਨੁ' (ਆਖ ਆਖ ਕੇ) ਵਡਿਆਉਂਦਾ ਹਾਂ; ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹਾਕਮ ਹੈਂ, ਹੋਰ ਸਾਰੇ ਜੀਵ ਜੰਮਦੇ ਮਰਦੇ ਰਹਿੰਦੇ ਹਨ । (ਹੇ ਪ੍ਰਭੂ !) ਜੋ ਬੰਦੇ ਤੇਰਾ ਸੱਚਾ ਨਾਮ-ਰੂਪ ਦਾਨ ਤੈਥੋਂ ਮੰਗਦੇ ਹਨ ਉਹ ਤੇਰੇ ਵਰਗੇ ਹੋ ਜਾਂਦੇ ਹਨ; ਤੇਰਾ ਅੱਟਲ ਹੁਕਮ (ਗੁਰ-) ਸ਼ਬਦ ਦੀ ਬਰਕਤਿ ਨਾਲ (ਉਹਨਾਂ ਨੂੰ) ਮਿੱਠਾ ਲੱਗਦਾ ਹੈ; ਤੇਰਾ ਹੁਕਮ ਮੰਨਣ ਨਾਲ ਅਸਲੀਅਤ ਦੀ ਸਮਝ ਤੇ ਉੱਚੀ ਟਿਕੀ ਸੁਰਤਿ ਤੇਰੇ ਪਾਸੋਂ ਉਹਨਾਂ ਨੂੰ ਹਾਸਲ ਹੁੰਦੀ ਹੈ । ਤੇਰੀ ਮਿਹਰ ਨਾਲ (ਉਹਨਾਂ ਦੇ ਮੱਥੇ ਤੇ ਇਹ ਸੋਹਣਾ) ਲੇਖ ਲਿਖਿਆ ਜਾਂਦਾ ਹੈ ਜੋ ਕਿਸੇ ਦਾ ਮਿਟਾਇਆ ਮਿਟਦਾ ਨਹੀਂ ।

ਹੇ ਪ੍ਰਭੂ ! ਤੂੰ ਸਦਾ ਬਖ਼ਸ਼ਸ਼ਾਂ ਕਰਨ ਵਾਲਾ ਹੈਂ, ਤੂੰ ਨਿੱਤ ਬਖ਼ਸ਼ਸ਼ਾਂ ਕਰਦਾ ਹੈਂ ਤੇ ਵਧੀਕ ਵਧੀਕ ਬਖ਼ਸ਼ਸ਼ਾਂ ਕਰੀ ਜਾਂਦਾ ਹੈਂ । ਨਾਨਕ (ਤੇਰੇ ਦਰ ਤੋਂ) ਉਹੀ ਦਾਨ ਮੰਗਦਾ ਹੈ ਜੋ ਤੈਨੂੰ ਚੰਗਾ ਲੱਗਦਾ ਹੈ (ਭਾਵ, ਤੇਰੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਦਾਨ ਮੰਗਦਾ ਹੈ) ।੨੬।

**ਸਲੋਕੁ ਮ: ੨ ॥ ਦੀਖਿਆ ਆਖਿ ਬੁਝਾਇਆ ਸਿਫਤਿ ਸਚਿ ਸਮੇਉ ॥ ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੨॥ {ਪੰਨਾ ੧੫੦}**

**ਪਦ ਅਰਥ** :—ਦੀਖਿਆ—ਸਿੱਖਿਆ । ਆਖਿ—ਆਖ ਕੇ, ਸੁਣਾ ਕੇ । ਬੁਝਾਇਆ—ਗਿਆਨ ਦਿੱਤਾ ਹੈ, ਆਤਮਕ ਜੀਵਨ ਦੀ ਸੂਝ ਦਿੱਤੀ ਹੈ । ਸਿਫਤੀ—ਸਿਫ਼ਤਿ-ਸਾਲਾਹ ਦੀ ਰਾਹੀਂ । ਸਚਿ—ਸੱਚ ਵਿਚ । ਸਮੇਉ—ਸਮਾਈ ਦਿੱਤੀ ਹੈ, ਜੋੜਿਆ ਹੈ । ਕਿਆ—ਹੋਰ ਕੀਹ ?

**ਅਰਥ** :—ਹੇ ਨਾਨਕ ! ਜਿਨ੍ਹਾਂ ਦਾ ਗੁਰਦੇਵ ਹੈ (ਭਾਵ, ਜਿਨ੍ਹਾਂ ਦੇ ਸਿਰ ਤੇ ਗੁਰਦੇਵ ਹੈ), ਜਿਨ੍ਹਾਂ ਨੂੰ (ਗੁਰੂ ਨੇ) ਸਿੱਖਿਆ ਦੇ ਕੇ ਗਿਆਨ ਦਿੱਤਾ ਹੈ ਤੇ ਸਿਫ਼ਤਿ-ਸਾਲਾਹ ਦੀ ਰਾਹੀਂ ਸੱਚ ਵਿਚ ਜੋੜਿਆ ਹੈ, ਉਹਨਾਂ ਨੂੰ ਕਿਸੇ ਹੋਰ ਉਪਦੇਸ਼ ਦੀ ਲੋੜ ਨਹੀਂ ਰਹਿੰਦੀ (ਭਾਵ, ਪ੍ਰਭੂ ਦੇ ਨਾਮ ਵਿਚ ਜੁੜਨ ਦੀ ਸਿੱਖਿਆ ਤੋਂ ਉੱਚੀ ਹੋਰ ਕੋਈ ਸਿੱਖਿਆ ਨਹੀਂ ਹੈ) ।੧।

**ਮ: ੧ ॥ ਆਪਿ ਬੁਝਾਏ ਸੋਈ ਬੂਝੈ ॥ ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥ ਕਹਿ ਕਹਿ ਕਥਨਾ ਮਾਇਆ ਲੂਝੈ ॥ ਹੁਕਮੀ ਸਗਲ ਕਰੇ ਆਕਾਰ ॥ ਆਪੇ ਜਾਣੈ ਸਰਬ ਵੀਚਾਰ ॥ ਅਖਰ ਨਾਨਕ ਅਖਿਓ ਆਪਿ ॥ ਲਹੈ ਭਰਾਤਿ ਹੋਵੈ ਜਿਸੁ ਦਾਤਿ ॥੨॥**

**ਪਦ ਅਰਥ** :—ਲੂਝੈ—ਸੜਦਾ ਹੈ, ਦੁਖੀ ਰਹਿੰਦਾ ਹੈ । ਆਕਾਰ—ਸਰੂਪ, ਜੀਅ ਜੰਤ । ਸਰਬ ਵੀਚਾਰ—ਸਭ ਜੀਵਾਂ ਬਾਰੇ ਵਿਚਾਰਾਂ । ਅਖਰ—(ਸੰ: ਅ ਰ) ਨਾ ਨਾਸ ਹੋਣ ਵਾਲਾ । ਅਖਿਓ—'ਅਖਿਉ' ਤੋਂ {ਜੋ ਫ਼ਰਕ ( ੍ ) ਤੇ ( ੋ ) ਵਿਚ ਹੈ, ਉਹੀ ਫ਼ਰਕ (ਉ) ਅਤੇ (ਓ) ਵਿਚ ਹੈ} । {ਲਫ਼ਜ਼ 'ਲਖਿਉ' ਲਫ਼ਜ਼ 'ਅਖਯ' ਦਾ ਪ੍ਰਾਕ੍ਰਿਤ ਰੂਪ ਹੈ । 'ਖਯ' ਦਾ ਅਰਥ ਹੈ 'ਨਾਸ' । ਪੰਜਾਬੀ ਰੂਪ ਹੈ 'ਖਉ' । 'ਅਖਿਉ' ਦਾ ਅਰਥ ਹੈ 'ਜਿਸ ਦਾ ਖੈ ਨਾ ਹੋ ਸਕੇ' । ਲਫ਼ਜ਼ 'ਅਖਿਓ' ਦਾ ਅਰਥ ਕਰਨਾ 'ਆਖਿਆ'—ਇਹ ਗ਼ਲਤ ਹੈ; ਗੁਰਬਾਣੀ ਵਿਚ ਕਿਸੇ ਹੋਰ ਥਾਂ ਤੋਂ ਇਹ ਸਹਾਇਤਾ ਨਹੀਂ ਮਿਲਦੀ । 'ਪਾਇਆ' ਤੋਂ 'ਪਾਇਓ' ਹੋ ਸਕਦਾ ਹੈ, 'ਪਇਓ' ਨਹੀਂ ਹੋ ਸਕਦਾ, ਤਿਵੇਂ ਹੀ 'ਆਖਿਆ' ਤੋਂ 'ਅਖਿਓ' ਹੋ ਸਕਦਾ ਹੈ 'ਆਖਿਓ' ਨਹੀਂ} । ਲਹੈ—ਲਹਿ ਜਾਂਦੀ ਹੈ । ਭਰਾਤਿ—ਮਨ ਦੀ ਭਟਕਣਾ ।

**ਅਰਥ** :—ਜਿਸ ਮਨੁੱਖ ਨੂੰ ਪ੍ਰਭੂ ਆਪ ਮਤਿ ਦੇਂਦਾ ਹੈ, ਉਸ ਨੂੰ ਹੀ ਮਤਿ ਆਉਂਦੀ ਹੈ; ਜਿਸ ਮਨੁੱਖ ਨੂੰ ਆਪ ਸੂਝ ਬਖ਼ਸ਼ਦਾ ਹੈ, ਉਸ ਨੂੰ (ਜੀਵਨ-ਸਫ਼ਰ ਦੀ) ਹਰੇਕ ਗੱਲ ਦੀ ਸੂਝ ਆ ਜਾਂਦੀ ਹੈ । (ਜੇ ਇਹ ਮਤਿ ਤੇ ਸੂਝ ਨਹੀਂ, ਤਾਂ ਇਸ ਦੀ ਪ੍ਰਾਪਤੀ ਬਾਰੇ) ਆਖੀ ਜਾਣਾ ਆਖੀ ਜਾਣਾ (ਕੋਈ ਲਾਭ ਨਹੀਂ ਦੇਂਦਾ) (ਮਨੁੱਖ ਅਮਲੀ ਜੀਵਨ ਵਿਚ) ਮਾਇਆ ਵਿਚ ਹੀ ਸੜਦਾ ਰਹਿੰਦਾ ਹੈ ।

ਸਾਰੇ ਜੀਅ-ਜੰਤ ਪ੍ਰਭੂ ਆਪ ਹੀ ਆਪਣੇ ਹੁਕਮ-ਅਨੁਸਾਰ ਪੈਦਾ ਕਰਦਾ ਹੈ, ਸਾਰੇ ਜੀਵਾਂ ਬਾਰੇ ਵਿਚਾਰਾਂ (ਉਹਨਾਂ ਨੂੰ ਕੀਹ ਕੁਝ ਦੇਣਾ ਹੈ) ਪ੍ਰਭੂ ਆਪ ਹੀ ਜਾਣਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ ਉਸ ਅਵਿਨਾਸ਼ੀ ਤੇ ਅਖੈ ਪ੍ਰਭੂ ਪਾਸੋਂ ('ਸੂਝ ਬੂਝ' ਦੀ) ਦਾਤਿ ਮਿਲਦੀ ਹੈ, ਉਸ ਦੀ ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ ।੨।

**ਪਉੜੀ ॥ ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥ ਸੁਧੁ ॥ {ਪੰਨਾ ੧੫੦}**

**ਪਦ ਅਰਥ** :—ਵੇਕਾਰੁ—ਬੇਕਾਰ, ਵੇਹਲਾ {ਨਿਰੇ ਦੁਨੀਆ ਵਾਲੇ ਕੰਮ ਅੰਤ ਨੂੰ ਕੰਮ ਨਹੀਂ ਆਉਂਦੇ ਹਨ, ਨਿਰਾ ਇਹਨਾਂ ਵਿਚ ਰੁੱਝੇ ਰਹਿਣਾ ਜੀਵਨ-ਸਫ਼ਰ ਵਿਚ ਵੇਹਲੇ ਰਹਿਣ ਦੇ ਬਰਾਬਰ ਹੈ} । ਢਾਢੀ—'ਵਾਰ' ਗਾਵਣ ਵਾਲਾ । ਕੈ—ਭਾਵੇਂ । ਵਾਰ—ਜਸ ਦੀ ਬਾਣੀ । ਕਪੜਾ—ਸਿਰੋਪਾਉ । ਪਸਾਉ—{ਸੰ: ਪ੍ਰਸਾਦੁ} ਖਾਣ ਵਾਲੀ ਉਹ ਚੀਜ਼ ਜੋ ਆਪਣੇ ਇਸ਼ਟ ਦੇ ਦਰ ਤੇ ਪਹਿਲਾਂ ਭੇਟ ਕੀਤੀ ਜਾਏ ਤੇ ਫਿਰ ਓਥੋਂ ਦਰ ਤੇ ਗਏ ਬੰਦਿਆਂ ਨੂੰ ਮਿਲੇ, ਜਿਵੇਂ ਕੜਾਹ ਪ੍ਰਸ਼ਾਦ, ਗੁਰੂ-ਦਰ ਤੋਂ ਮਿਲਿਆ ਪਦਾਰਥ, ਪ੍ਰਭੂ-ਦਰ ਤੋਂ ਮਿਲੀ ਦਾਤਿ । ਪਸਾਉ ਕਰੇ—ਪ੍ਰਭੂ-ਦਰ ਤੋਂ ਮਿਲਿਆ ਭੋਜਨ ਪਾਂਦਾ ਹੈ ਛਕਦਾ ਹੈ । ਵਜਾਇਆ-ਗਾਂਵਿਆ ।

**ਅਰਥ** :—ਮੈਂ ਵੇਹਲਾ ਸਾਂ, ਮੈਨੂੰ ਢਾਢੀ ਬਣਾ ਕੇ ਪ੍ਰਭੂ ਨੇ (ਅਸਲ) ਕੰਮ ਵਿਚ ਲਾ ਦਿੱਤਾ, ਪ੍ਰਭੂ ਨੇ ਧੁਰੋਂ ਹੁਕਮ ਦਿੱਤਾ ਕਿ ਭਾਵੇਂ ਰਾਤ ਹੋਵੇ ਭਾਵੇਂ ਦਿਨ ਜਸ ਕਰੋ ।

ਮੈਨੂੰ ਢਾਢੀ ਨੂੰ (ਭਾਵ, ਜਦੋਂ ਮੈਂ ਉਸ ਦੀ ਸਿਫ਼ਤਿ-ਸਾਲਾਹ ਸਾਲਾਹ ਵਿਚ ਲੱਗਾ ਤਾਂ) ਖਸਮ ਨੇ ਆਪਣੇ ਸੱਚੇ ਮਹਲ ਵਿਚ (ਆਪਣੀ ਹਜ਼ੂਰੀ ਵਿਚ) ਸੱਦਿਆ । (ਉਸ ਨੇ) ਸੱਚੀ ਸਿਫ਼ਤਿ-ਸਾਲਾਹ-ਰੂਪ ਮੈਨੂੰ ਸਿਰੋਪਾਉ ਦਿੱਤਾ । ਸਦਾ ਕਾਇਮ ਰਹਿਣ ਵਾਲਾ ਆਤਮਕ ਜੀਵਨ ਦੇਣ ਵਾਲਾ ਨਾਮ (ਮੇਰੇ ਆਤਮਾ ਦੇ ਆਧਾਰ ਲਈ ਮੈਨੂੰ) ਭੋਜਨ (ਉਸ ਪਾਸੋਂ) ਮਿਲਿਆ । ਜਿਸ ਜਿਸ ਮਨੁੱਖ ਨੇ ਗੁਰੂ ਦੀ ਸਿੱਖਿਆ ਤੇ ਤੁਰ ਕੇ (ਇਹ 'ਅੰਮ੍ਰਿਤ ਨਾਮੁ ਭੋਜਨ') ਰੱਜ ਕੇ ਖਾਧਾ ਹੈ ਉਸ ਨੇ ਸੁਖ ਪਾਇਆ ਹੈ । ਮੈਂ ਢਾਢੀ (ਭੀ ਜਿਉਂ ਜਿਉਂ) ਸਿਫ਼ਤਿ-ਸਾਲਾਹ ਦਾ ਗੀਤ ਗਾਉਂਦਾ ਹਾਂ, ਪ੍ਰਭੂ-ਦਰ ਤੋਂ ਮਿਲੇ ਇਸ ਨਾਮ-ਪ੍ਰਸ਼ਾਦ ਨੂੰ ਛਕਦਾ ਹਾਂ (ਭਾਵ, ਨਾਮ ਦਾ ਆਨੰਦ ਮਾਣਦਾ ਹਾਂ) ।

ਹੇ ਨਾਨਕ ! ਸੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਉਸ ਪੂਰਨ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ।੨੭। ਸੁਧੁ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

## ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

**ਭਉ ਮੁਚੁ ਭਾਰਾ, ਵਡਾ ਤੋਲੁ ॥ ਮਨ ਮਤਿ ਹਉਲੀ, ਬੋਲੇ ਬੋਲੁ ॥ ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥੧॥ ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥੧॥ ਰਹਾਉ ॥ ਭੈ, ਤਨਿ ਅਗਨਿ ਭਖੈ, ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥ ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥੨॥ ਬੁਧੀ ਬਾਜੀ ਉਪਜੈ ਚਾਉ ॥ ਸਹਸ ਸਿਆਣਪ ਪਵੈ ਨ ਤਾਉ ॥ ਨਾਨਕ ਮਨਮੁਖਿ ਬੋਲਣੁ ਵਾਉ ॥ ਅੰਧਾ ਅਖਰੁ ਵਾਉ ਦੁਆਉ ॥੩॥੧॥ {ਪੰਨਾ ੧੫੧}**

**ਨੋਟ** :—ਜੇ ਦੋ ਮਨੁੱਖਾਂ ਦੇ ਜੀਵਨ ਨੂੰ ਤੋਲੀਏ, ਇੱਕ ਦੇ ਅੰਦਰ ਪ੍ਰਭੂ ਦਾ ਡਰ ਤੇ ਦੂਜੇ ਦੇ ਅੰਦਰ ਆਪਣੇ ਮਨ ਦੀ ਮਤਿ ਹੋਵੇ, ਪਹਿਲੇ ਦਾ ਜੀਵਨ ਗੌਰਾ ਗੰਭੀਰ ਹੋਵੇਗਾ ਦੂਜੇ ਦਾ ਹੌਲੇ ਮੇਲ ਦਾ ।

**ਪਦ ਅਰਥ** :—ਭਉ—ਪ੍ਰਭੂ ਦਾ ਡਰ, ਇਹ ਯਕੀਨ ਕਿ ਪ੍ਰਭੂ ਮੇਰੇ ਅੰਦਰ ਵੱਸਦਾ ਤੇ ਸਭ ਵਿਚ ਵੱਸਦਾ ਹੈ । ਮੁਚੁ—ਬਹੁਤ । ਮਨ ਮਤਿ—ਮਨ ਦੇ ਪਿੱਛੇ ਤੁਰਨ ਵਾਲੀ ਮਤਿ । ਹਉਲੀ—ਹੋਛੀ । ਬੋਲੁ—ਹੋਛਾ ਬੋਲ । ਸਿਰਿ—ਸਿਰ ਉਤੇ । ਧਰਿ—ਧਰ ਕੇ । ਚਲੀਐ—ਜੀਵਨ ਗੁਜ਼ਾਰੀਏ । ਭਾਰੁ—ਪ੍ਰਭੂ ਦੇ ਡਰ ਦਾ ਭਾਰ । ਨਦਰੀ—ਪ੍ਰਭੂ ਦੀ (ਮੇਹਰ ਦੀ) ਨਜ਼ਰ ਨਾਲ । ਕਰਮੀ—ਪ੍ਰਭੂ ਦੀ ਬਖ਼ਸ਼ਸ਼ ਨਾਲ ।੧।

ਭੈ ਬਿਨੁ—ਪ੍ਰਭੂ ਦਾ ਡਰ (ਹਿਰਦੇ ਵਿਚ ਰੱਖਣ) ਤੋਂ ਬਿਨਾ । ਭੈ—ਪ੍ਰਭੂ ਦੇ ਡਰ ਵਿਚ (ਰਹਿ ਕੇ) । ਭਾਇ—ਪ੍ਰੇਮ ਨਾਲ । ਸਵਾਰਿ—ਸਵਾਰ ਕੇ, ਸਜਾ ਕੇ, ਸੋਹਣਾ ਬਣਾ ਕੇ ।੧।ਰਹਾਉ।

ਤਨਿ—ਤਨ ਵਿਚ, ਸਰੀਰ ਵਿਚ । ਅਗਨਿ—ਪ੍ਰਭੂ ਨੂੰ ਮਿਲਣ ਦੀ ਅੱਗ, ਤਾਂਘ । ਭਖੈ—ਭਖਦੀ ਹੈ, ਹੋਰ ਤੇਜ਼ ਹੁੰਦੀ ਹੈ । ਭੈ ਨਾਲਿ—ਪ੍ਰਭੂ ਦਾ ਡਰ ਰੱਖਣ ਨਾਲ, ਜਿਉਂ ਜਿਉਂ ਇਸ ਯਕੀਨ ਵਿਚ ਜੀਵੀਏ ਕਿ ਉਹ ਸਾਡੇ ਅੰਦਰ ਤੇ ਸਭ ਦੇ ਅੰਦਰ ਵੱਸਦਾ ਹੈ । ਭਉ ਘੜੀਐ—ਭਉ-ਰੂਪ ਘਾੜਤ ਘੜੀ ਜਾਂਦੀ ਹੈ, ਪ੍ਰਭੂ ਦੇ ਡਰ ਵਿਚ ਰਹਿਣ ਦਾ ਸੁਭਾਉ ਬਣਦਾ ਜਾਂਦਾ ਹੈ । ਸਵਾਰਿ—ਸਵਾਰ ਕੇ । ਘਾੜਤ—ਜੀਵਨ ਦੀ ਘਾੜਤ । ਕਚ—ਹੋਛੀ, ਬੇ-ਰਸੀ । ਨਿਕਚ—ਬਿਲਕੁਲ ਹੋਛੀ । ਸਚਾ—ਸਾਂਚਾ, ਕਲਬੂਤ ਜਿਸ ਵਿਚ ਕੋਈ ਨਵੀਂ ਚੀਜ਼ ਢਾਲੀ ਜਾਂਦੀ ਹੈ । ਸਟ—ਸੱਟ, ਚੋਟ, ਉੱਦਮ । ਅੰਧਾ—ਅੰਨ੍ਹਾ, ਗਿਆਨ-ਹੀਣ, ਹੋਛਾ-ਪਨ ਪੈਦਾ ਕਰਨ ਵਾਲਾ ।੨।

ਬਾਜੀ—ਸੰਸਾਰ-ਖੇਡ । ਚਾਉ—ਸੰਸਾਰਕ ਚਾਉ । ਸਹਸ—ਹਜ਼ਾਰਾਂ । ਪਵੈ ਨ ਤਾਉ—ਸੇਕ ਨਹੀਂ ਪੈਂਦਾ, ਅਸਰ ਨਹੀਂ ਹੁੰਦਾ, ਮਨ ਢਲਦਾ ਨਹੀਂ । ਵਾਉ—ਹਵਾ ਵਰਗਾ । ਵਾਉ ਦੁਆਉ—ਵਿਅਰਥ, ਫ਼ਜ਼ੂਲ ।੩।

**ਅਰਥ** :—(ਸੰਸਾਰ ਵਿਕਾਰ-ਭਰਿਆ ਇੱਕ ਐਸਾ ਸਮੁੰਦਰ ਹੈ ਜਿਸ ਵਿਚੋਂ ਪਰਮਾਤਮਾ ਦਾ) ਡਰ ਹਿਰਦੇ ਵਿਚ ਵਸਾਣ ਤੋਂ ਬਿਨਾ ਕੋਈ ਪਾਰ ਨਹੀਂ ਲੰਘ ਸਕਦਾ । (ਸਿਰਫ਼ ਉਹੀ ਪਾਰ ਲੰਘਦਾ ਹੈ ਜਿਸ ਨੇ) ਪ੍ਰਭੂ ਦੇ ਡਰ ਵਿਚ ਰਹਿ ਕੇ ਅਤੇ (ਪ੍ਰਭੂ)-ਪਿਆਰ ਦੀ ਰਾਹੀਂ (ਆਪਣਾ ਜੀਵਨ) ਸੰਵਾਰ ਕੇ ਪ੍ਰਭੂ ਦਾ ਡਰ-ਅਦਬ (ਆਪਣੇ ਹਿਰਦੇ ਵਿਚ) ਟਿਕਾ ਰੱਖਿਆ ਹੈ (ਭਾਵ, ਜਿਸ ਨੇ ਇਹ ਸ਼ਰਧਾ ਬਣਾ ਲਈ ਹੈ ਕਿ ਪ੍ਰਭੂ ਮੇਰੇ ਅੰਦਰ ਅਤੇ ਸਭ ਵਿਚ ਵੱਸਦਾ ਹੈ) ।੧।ਰਹਾਉ।

ਪ੍ਰਭੂ ਦਾ ਡਰ ਬਹੁਤ ਭਾਰਾ ਹੈ ਇਸ ਦਾ ਤੋਲ ਵੱਡਾ ਹੈ (ਭਾਵ, ਜਿਸ ਮਨੁੱਖ ਦੇ ਅੰਦਰ ਪ੍ਰਭੂ ਦਾ ਡਰ-ਅਦਬ ਵੱਸਦਾ ਹੈ ਉਸਦਾ ਜੀਵਨ ਗੌਰਾ ਤੇ ਗੰਭੀਰ ਬਣ ਜਾਂਦਾ ਹੈ) । ਜਿਸ ਦੀ ਮਤਿ ਉਸ ਦੇ ਮਨ ਦੇ ਪਿੱਛੇ ਤੁਰਦੀ ਹੈ ਉਹ ਹੋਛੀ ਰਹਿੰਦੀ ਹੈ, ਉਹ ਹੋਛਾ ਹੀ ਬਚਨ ਬੋਲਦਾ ਹੈ । ਜੇ ਪ੍ਰਭੂ ਦਾ ਡਰ ਸਿਰ ਉੱਤੇ ਧਰ ਕੇ (ਭਾਵ, ਕਬੂਲ ਕਰ ਕੇ) ਜੀਵਨ ਗੁਜ਼ਾਰੀਏ, ਅਤੇ ਉਸ ਡਰ ਦਾ ਭਾਰ ਸਹਾਰ ਸਕੀਏ (ਭਾਵ, ਪ੍ਰਭੂ ਦਾ ਡਰ-ਅਦਬ ਸੁਖਾਵਾਂ ਲੱਗਣ ਲੱਗ ਪਏ) ਤਾਂ ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਪ੍ਰਭੂ ਦੀ ਬਖ਼ਸ਼ਸ਼ ਨਾਲ (ਮਨੁੱਖਤਾ ਬਾਰੇ) ਗੁਰੂ ਦੀ (ਦੱਸੀ ਹੋਈ) ਵਿਚਾਰ (ਜੀਵਨ ਦਾ ਹਿੱਸਾ ਬਣ ਜਾਂਦੀ ਹੈ) ।੧।

ਪ੍ਰਭੂ ਦੇ ਡਰ-ਅਦਬ ਵਿਚ ਰਿਹਾਂ ਮਨੁੱਖ ਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਤਾਂਘ ਟਿਕੀ ਰਹਿੰਦੀ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਆਤਮਕ ਜੀਵਨ ਨੂੰ) ਸੋਹਣਾ ਬਣਾ ਕੇ ਜਿਉਂ ਜਿਉਂ ਇਸ ਯਕੀਨ ਵਿਚ ਜੀਵੀਏ ਕਿ ਪ੍ਰਭੂ ਸਾਡੇ ਅੰਦਰ ਹੈ ਤੇ ਸਭ ਦੇ ਅੰਦਰ ਮੌਜੂਦ ਹੈ ਇਹ ਤਾਂਘ ਵਧੀਕ ਤੇਜ਼ ਹੁੰਦੀ ਜਾਂਦੀ ਹੈ । ਪ੍ਰਭੂ ਦਾ ਡਰ-ਅਦਬ ਰੱਖਣ ਤੋਂ ਬਿਨਾ (ਸਾਡੀ ਜੀਵਨ-ਉਸਾਰੀ) ਸਾਡੇ ਮਨ ਦੀ ਘਾੜਤ ਹੋਛੀ ਹੋ ਜਾਂਦੀ ਹੈ, ਬਿਲਕੁਲ ਹੋਛੀ ਬਣਦੀ ਜਾਂਦੀ ਹੈ (ਕਿਉਂਕਿ) ਜਿਸ ਸੱਚੇ ਵਿਚ ਜੀਵਨ ਢਲਦਾ ਹੈ ਉਹ ਹੋਛਾ-ਪਨ ਪੈਦਾ ਕਰਨ ਵਾਲਾ ਹੁੰਦਾ ਹੈ, ਸਾਡੇ ਜਤਨ ਭੀ ਅਗਿਆਨਤਾ ਵਾਲੇ ਹੀ ਹੁੰਦੇ ਹਨ ।੨।

ਹੇ ਨਾਨਕ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੀ ਬੁੱਧੀ ਜਗਤ-ਖੇਡ ਵਿਚ ਲੱਗੀ ਰਹਿੰਦੀ ਹੈ, (ਜਗਤ-ਤਮਾਸ਼ਿਆਂ ਦਾ ਹੀ) ਚਾਉ ਉਸ ਦੇ ਅੰਦਰ ਪੈਦਾ ਹੁੰਦਾ ਰਹਿੰਦਾ ਹੈ । ਮਨਮੁਖ ਭਾਵੇਂ ਹਜ਼ਾਰਾਂ ਸਿਆਣਪਾਂ ਭੀ ਕਰੇ, ਉਸ ਦਾ ਜੀਵਨ ਠੀਕ ਸੱਚੇ ਵਿਚ ਨਹੀਂ ਢਲਦਾ, ਮਨਮੁਖ ਦਾ ਬੇ-ਥਵਾ ਬੋਲ ਹੁੰਦਾ ਹੈ, ਉਹ ਅੰਨ੍ਹਾ ਊਲ-ਜਲੂਲ ਗੱਲਾਂ ਹੀ ਕਰਦਾ ਹੈ ।੩।੧।

**ਗਉੜੀ ਮਹਲਾ ੧ ॥ ਡਰਿ ਘਰੁ, ਘਰਿ ਡਰੁ, ਡਰਿ ਡਰੁ ਜਾਇ ॥ ਸੋ ਡਰੁ ਕੇਹਾ, ਜਿਤੁ ਡਰਿ ਡਰੁ ਪਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ ਡਰੀਐ, ਜੇ ਡਰੁ ਹੋਵੈ ਹੋਰੁ ॥ ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ ਰਹਾਉ ॥ ਨਾ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿਛੁ ਕੀਆ, ਸੋ ਕਿਛੁ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥੨॥ ਹੰਸੁ ਹੇਤੁ ਆਸਾ ਅਸਮਾਨੁ ॥ ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥ ਭਉ ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ ਮਰਿ ਹੋਹਿ ਗਵਾਰ ॥੩॥ ਜਿਸ ਕਾ ਕੋਇ ਕੋਈ ਕੋਇ ਕੋਇ ॥ ਸਭੁ ਕੋ ਤੇਰਾ, ਤੂੰ ਸਭਨਾ ਕਾ ਸੋਇ ॥ ਜਾ ਕੇ ਜੀਅ ਜੰਤ ਧਨੁ ਮਾਲੁ ॥ ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥ {ਪੰਨਾ ੧੫੧}**

**ਪਦ ਅਰਥ :—**ਡਰਿ—ਡਰ ਨਾਲ, ਪ੍ਰਭੂ ਦੇ ਡਰ-ਅਦਬ ਵਿਚ ਰਿਹਾਂ । ਘਰੁ—ਪ੍ਰਭੂ ਦਾ ਡਰ, ਉਹ ਆਤਮਕ ਅਵਸਥਾ ਜਿਥੇ ਮਨ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ । ਘਰਿ—ਘਰ ਵਿਚ, ਹਿਰਦੇ ਵਿਚ । ਡਰੁ—ਪ੍ਰਭੂ ਦਾ ਡਰ, ਇਹ ਯਕੀਨ ਕਿ ਪ੍ਰਭੂ ਮੇਰੇ ਅੰਦਰ ਵੱਸਦਾ ਹੈ ਤੇ ਸਭ ਵਿਚ ਵੱਸਦਾ ਹੈ । ਡਰੁ ਜਾਇ—(ਦੁਨੀਆ ਦਾ ਹਰੇਕ ਕਿਸਮ ਦਾ) ਸਹਮ ਦੂਰ ਹੋ ਜਾਂਦਾ ਹੈ । ਸੋ ਡਰੁ ਕੇਹਾ—ਪ੍ਰਭੂ ਦਾ ਡਰ ਐਸਾ ਨਹੀਂ ਹੁੰਦਾ ਕਿ । ਜਿਤੁ ਡਰਿ—ਕਿ ਉਸ ਡਰ ਵਿਚ ਰਿਹਾਂ । ਡਰੁ ਪਾਇ—ਦੁਨੀਆ ਵਾਲਾ ਸਹਮ ਟਿਕਿਆ ਰਹੇ । ਜਾਇ—ਥਾਂ । ਰਜਾਇ—ਹੁਕਮ, ਮਰਜ਼ੀ ।੧।

ਡਰੀਐ—ਸਹਮੇ ਰਹੀਏ । ਹੋਰੁ—ਓਪਰਾ, ਕਿਸੇ ਓਪਰੇ ਦਾ । ਡਰਿ ਡਰਿ ਡਰਣਾ—ਸਦਾ ਡਰਦੇ ਰਹਿਣਾ । ਸੋਰੁ—ਰੌਲਾ, ਘਬਰਾਹਟ, ਡੋਲਣ ਦੀ ਨਿਸ਼ਾਨੀ ।੧।ਰਹਾਉ।

ਜੀਉ—ਜੀਵਾਤਮਾ । ਜਿਨਿ—ਜਿਸ ਪ੍ਰਭੂ ਨੇ । ਕਿਛੁ—ਇਹ ਜਗਤ-ਰਚਨਾ । ਸੋ—ਉਹੀ ਪ੍ਰਭੂ । ਕਿਛੁ—ਸਭ ਕੁਝ । ਆਵੈ—ਜੰਮਦਾ ਹੈ । ਜਾਇ—ਮਰਦਾ ਹੈ । ਆਗੈ ਪਾਛੈ—ਲੋਕ ਪਰਲੋਕ ਵਿਚ । ਸਮਾਇ—ਟਿਕਿਆ ਰਹਿੰਦਾ ਹੈ, ਟਿਕਿਆ ਰਹਿਣਾ ਪੈਂਦਾ ਹੈ ।੨।

ਹੰਸੁ—ਹਿੰਸਾ, ਨਿਰਦਇਤਾ । ਹੇਤੁ—ਮੋਹ । ਅਸਮਾਨੁ—ਸ੍ਵਮਾਨ (ਜਿਵੇਂ ਸ੍ਵਰੂਪ ਤੋਂ ਅਸਰੂਪ) ਅਹੰਕਾਰ । ਭੂਖ—ਤ੍ਰਿਸ਼ਨਾ । ਨੈ—ਨਦੀ । ਸਾਨੁ—ਵਾਂਗ । ਆਧਾਰੁ—(ਆਤਮਕ ਜੀਵਨ ਦਾ) ਆਸਰਾ । ਮਰਿ—ਮਰ ਕੇ, ਡਰ ਵਿਚ ਖਪ ਕੇ, ਡਰ ਡਰ ਕੇ । ਗਵਾਰ ਹੋਹਿ—ਝੱਲੇ ਹੁੰਦੇ ਜਾ ਰਹੇ ਹਨ ।੩।

ਜਿਸ ਕਾ—ਜਿਸ ਕਿਸੇ ਦਾ । ਜਿਸ ਕਾ ਕੋਇ—ਜਿਸ ਕਿਸੇ ਦਾ ਕੋਈ (ਸਹਾਰਾ) ਬਣਦਾ ਹੈ । ਕੋਈ ਕੋਇ ਕੋਇ—ਕੋਈ ਵਿਰਲਾ ਹੀ ਬਣਦਾ ਹੈ । ਸਭੁ ਕੋ—ਹਰੇਕ ਜੀਵ । ਸੋਇ—ਸਾਰ ਲੈਣ ਵਾਲਾ ।੪।

**ਅਰਥ** :—(ਹੇ ਪ੍ਰਭੂ !) ਤੇਰੇ ਡਰ-ਅਦਬ ਵਿਚ ਰਿਹਾਂ ਉਹ ਆਤਮਕ ਅਵਸਥਾ ਮਿਲ ਜਾਂਦੀ ਹੈ ਜਿਥੇ ਮਨ ਤੇਰੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਹਿਰਦੇ ਵਿਚ ਇਹ ਯਕੀਨ ਬਣ ਜਾਂਦਾ ਹੈ ਕਿ ਤੂੰ ਮੇਰੇ ਅੰਦਰ ਵੱਸਦਾ ਹੈਂ ਤੇ ਸਭ ਵਿਚ ਵੱਸਦਾ ਹੈਂ । ਤੇਰੇ ਡਰ ਵਿਚ ਰਿਹਾਂ (ਦੁਨੀਆ ਦਾ ਹਰੇਕ ਕਿਸਮ ਦਾ) ਸਹਮ ਦੂਰ ਹੋ ਜਾਂਦਾ ਹੈ । ਤੇਰਾ ਡਰ ਐਸਾ ਨਹੀਂ ਹੁੰਦਾ ਕਿ ਉਸ ਡਰ ਵਿਚ ਰਿਹਾਂ ਕੋਈ ਹੋਰ ਸਹਮ ਟਿਕਿਆ ਰਹੇ ।

(ਹੇ ਪ੍ਰਭੂ !) ਤੈਥੋਂ ਬਿਨਾਂ ਜੀਵ ਦਾ ਕੋਈ ਹੋਰ ਥਾਂ-ਆਸਰਾ ਨਹੀਂ ਹੈ । ਜਗਤ ਵਿਚ ਜੋ ਕੁਝ ਹੋ ਰਿਹਾ ਹੈ ਸਭ ਤੇਰੀ ਮਰਜ਼ੀ ਨਾਲ ਹੋ ਰਿਹਾ ਹੈ ।੧।

(ਹੇ ਪ੍ਰਭੂ !) ਤੇਰਾ ਡਰ-ਅਦਬ ਟਿਕਣ ਦੇ ਥਾਂ) ਜੇ ਜੀਵ ਦੇ ਹਿਰਦੇ ਵਿਚ ਕੋਈ ਹੋਰ ਡਰ ਟਿਕਿਆ ਰਹੇ, ਤਾਂ ਜੀਵ ਸਦਾ ਸਹਮਿਆ ਰਹਿੰਦਾ ਹੈ, ਮਨ ਦੀ ਘਬਰਾਹਟ ਮਨ ਦਾ ਸਹਮ ਹਰ ਵੇਲੇ ਬਣਿਆ ਰਹਿੰਦਾ ਹੈ ।੧।ਰਹਾਉ।

(ਪ੍ਰਭੂ ਦੇ ਡਰ-ਅਦਬ ਵਿਚ ਰਿਹਾਂ ਹੀ ਇਹ ਯਕੀਨ ਬਣ ਸਕਦਾ ਹੈ ਕਿ) ਜੀਵ ਨਾਹ ਮਰਦਾ ਹੈ ਨਾਹ ਕਿਤੇ ਡੁੱਬ ਸਕਦਾ ਹੈ ਨਾਹ ਕਿਤੋਂ ਤਰਦਾ ਹੈ (ਭਾਵ, ਜੇਹੜਾ ਕਿਤੇ ਡੁਬਦਾ ਹੀ ਨਹੀਂ ਉਸ ਦੇ ਤਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ) । (ਇਹ ਯਕੀਨ ਬਣਿਆ ਰਹਿੰਦਾ ਹੈ ਕਿ) ਜਿਸ ਪਰਮਾਤਮਾ ਨੇ ਇਹ ਜਗਤ ਬਣਾਇਆ ਹੈ ਉਹੀ ਸਭ ਕੁਝ ਕਰ ਰਿਹਾ ਹੈ, ਉਸ ਦੇ ਹੁਕਮ ਵਿਚ ਹੀ ਜੀਵ ਜੰਮਦਾ ਹੈ ਤੇ ਹੁਕਮ ਵਿਚ ਹੀ ਮਰਦਾ ਹੈ, ਲੋਕ ਪਰਲੋਕ ਵਿਚ ਜੀਵ ਨੂੰ ਉਸ ਦੇ ਹੁਕਮ ਵਿਚ ਟਿਕੇ ਰਹਿਣਾ ਪੈਂਦਾ ਹੈ ।੨।

(ਜਿਸ ਹਿਰਦੇ ਵਿਚ ਪ੍ਰਭੂ ਦਾ ਡਰ-ਅਦਬ ਨਹੀਂ ਹੈ, ਮੋਹ ਹੈ, ਅਹੰਕਾਰ ਹੈ, ਉਸ ਹਿਰਦੇ ਵਿਚ ਤ੍ਰਿਸ਼ਨਾ ਦੀ ਕਾਂਗ ਨਦੀ ਵਾਂਗ (ਠਾਠਾਂ ਮਾਰ ਰਹੀ) ਹੈ । ਪ੍ਰਭੂ ਦਾ ਡਰ-ਅਦਬ ਹੀ ਆਤਮਕ ਜੀਵਨ ਦੀ ਖ਼ੁਰਾਕ ਹੈ, ਆਤਮਾ ਦਾ ਆਸਰਾ ਹੈ; ਜੋ ਇਹ ਖ਼ੁਰਾਕ ਨਹੀਂ ਖਾਂਦੇ ਉਹ (ਦੁਨੀਆ ਦੇ) ਸਹਮ ਵਿਚ ਰਹਿ ਕੇ ਕਮਲੇ ਹੋਏ ਰਹਿੰਦੇ ਹਨ ।੩।

(ਹੇ ਪ੍ਰਭੂ ! ਤੇਰੇ ਡਰ-ਅਦਬ ਵਿਚ ਰਿਹਾਂ ਹੀ ਇਹ ਯਕੀਨ ਬਣਦਾ ਹੈ ਕਿ) ਜਿਸ ਕਿਸੇ ਦਾ ਕੋਈ ਸਹਾਈ ਬਣਦਾ ਹੈ ਕੋਈ ਵਿਰਲਾ ਹੀ ਬਣਦਾ ਹੈ (ਭਾਵ, ਕਿਸੇ ਦਾ ਕੋਈ ਸਦਾ ਲਈ ਸਾਥੀ ਸਹਾਇਕ ਨਹੀਂ ਬਣ ਸਕਦਾ), ਪਰ ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ) ਹੈ, ਤੂੰ ਸਭ ਦੀ ਸਾਰ ਰੱਖਣ ਵਾਲਾ ਹੈਂ ।

ਹੇ ਨਾਨਕ ! ਜਿਸ ਪਰਮਾਤਮਾ ਦੇ ਇਹ ਸਾਰੇ ਜੀਵ ਜੰਤ ਪੈਦਾ ਕੀਤੇ ਹੋਏ ਹਨ (ਜੀਵਾਂ ਵਾਸਤੇ) ਉਸੇ ਦਾ ਹੀ ਇਹ ਧਨ-ਮਾਲ (ਬਣਾਇਆ ਹੋਇਆ) ਹੈ । (ਇਸ ਤੋਂ ਵਧ ਇਹ) ਵਿਚਾਰਨਾ ਤੇ ਆਖਣਾ (ਕਿ ਉਹ ਪ੍ਰਭੂ ਆਪਣੇ ਪੈਦਾ ਕੀਤੇ ਜੀਵਾਂ ਦੀ ਕਿਵੇਂ ਸੰਭਾਲ ਕਰਦਾ ਹੈ) ਔਖਾ ਕੰਮ ਹੈ । ।੪।੨।

**ਗਉੜੀ ਮਹਲਾ ੧ ॥ ਮਾਤਾ ਮਤਿ ਪਿਤਾ ਸੰਤੋਖੁ ॥ ਸਤੁ ਭਾਈ ਕਰਿ ਏਹੁ ਵਿਸੇਖੁ ॥੧॥ ਕਹਣਾ ਹੈ, ਕਿਛੁ ਕਹਣੁ ਨ ਜਾਇ ॥ ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ ਰਹਾਉ ॥ ਸਰਮ ਸੁਰਤਿ ਦੁਇ ਸਸੁਰ ਭਏ ॥ ਕਰਣੀ ਕਾਮਣਿ ਕਰਿ ਮਨ ਲਏ ॥੨॥ ਸਾਹਾ ਸੰਜੋਗੁ ਵੀਆਹੁ ਵਿਜੋਗੁ ॥ ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥੩॥ {ਪੰਨਾ ੧੫੧-੧੫੨}**

ਨੋਟ :—ਇਸ ਸ਼ਬਦ ਵਿਚ ਜੀਵ-ਇਸਤ੍ਰੀ ਤੇ ਪ੍ਰਭੂ-ਪਤੀ ਦੇ ਜੋਗ (ਮਿਲਾਪ) ਦਾ ਜ਼ਿਕਰ ਹੈ ।

**ਪਦ ਅਰਥ :**—ਮਤਿ—ਉੱਚੀ ਮਤਿ । ਸਤੁ—ਦਾਨ, ਖ਼ਲਕਤ ਦੀ ਸੇਵਾ । ਵਿਸੇਖੁ—ਉਚੇਚਾ । ਏਹੁ ਸਤੁ ਵਿਸੇਖੁ ਭਾਈ—ਇਸ ਦਾਨ (ਖਲਕ-ਸੇਵਾ) ਨੂੰ ਉਚੇਚਾ ਭਰਾ । ਕਰਿ—ਕਰੇ, ਬਣਾਏ ।੧।

ਕਹਣਾ ਹੈ—(ਰਤਾ-ਮਾਤ੍ਰ) ਬਿਆਨ ਹੈ । ਤਉ—ਤੇਰੀ ।੧।ਰਹਾਉ।

ਸਰਮ—ਮਿਹਨਤ, ਉੱਦਮ । ਦੁਇ—ਦੋਵੇਂ (ਉੱਦਮ ਅਤੇ ਉੱਚੀ ਸੁਰਤਿ) । ਸਸੁਰ—ਸਹੁਰਾ ਅਤੇ ਸੱਸ । ਕਰਣੀ—ਸੁਚੱਜੀ ਜ਼ਿੰਦਗੀ । ਕਾਮਣਿ—ਇਸਤ੍ਰੀ । ਮਨ—ਹੇ ਮਨ ! ਕਰਿ ਲਏ—(ਜੀਵ) ਬਣਾ ਲਏ ।੨।

ਸਾਹਾ—ਵਿਆਹ ਵਾਸਤੇ ਸੋਧਿਆ ਹੋਇਆ ਮੁਹੂਰਤ । ਸੰਜੋਗੁ—ਮਿਲਾਪ, ਸਤ-ਸੰਗ । ਵਿਜੋਗੁ—ਦੁਨੀਆ ਵਲੋਂ ਵਿਛੋੜਾ, ਨਿਰਮੋਹਤਾ । ਸੰਤਤਿ—ਸੰਤਾਨ । ਜੋਗੁ—ਮਿਲਾਪ, ਪ੍ਰਭੂ-ਮਿਲਾਪ ।੩।

**ਅਰਥ** :—ਹੇ ਪ੍ਰਭੂ ! ਤੇਰੇ ਨਾਲ ਮਿਲਾਪ-ਅਵਸਥਾ ਬਿਆਨ ਨਹੀਂ ਹੋ ਸਕਦੀ, ਰਤਾ-ਮਾਤ੍ਰ ਦੱਸੀ ਹੈ, (ਕਿਉਂਕਿ) ਹੇ ਪ੍ਰਭੂ ! ਤੇਰੀ ਕੁਦਰਤਿ ਦਾ ਪੂਰਾ ਮੁੱਲ ਨਹੀਂ ਪੈ ਸਕਦਾ (ਭਾਵ, ਕੁਦਰਤਿ ਕਿਹੋ ਜਿਹੀ ਹੈ—ਇਹ ਦੱਸਿਆ ਨਹੀਂ ਜਾ ਸਕਦਾ) ।੧।ਰਹਾਉ।

ਜੇ ਕੋਈ ਜੀਵ-ਇਸਤ੍ਰੀ ਉੱਚੀ ਮਤਿ ਨੂੰ ਆਪਣੀ ਮਾਂ ਬਣਾ ਲਏ (ਉੱਚੀ ਮਤਿ ਦੀ ਗੋਦੀ ਵਿਚ ਪਲੇ) ਸੰਤੋਖ ਨੂੰ ਆਪਣਾ ਪਿਉ ਬਣਾਏ (ਸੰਤੋਖ-ਪਿਤਾ ਦੀ ਨਿਗਰਾਨੀ ਵਿਚ ਰਹੇ), ਖ਼ਲਕਤ ਦੀ ਸੇਵਾ ਨੂੰ ਉਚੇਚਾ ਭਰਾ ਬਣਾਏ (ਖ਼ਲਕਤ ਦੀ ਸੇਵਾ-ਰੂਪ ਭਰਾ ਦਾ ਜੀਵਨ ਉੱਤੇ ਵਿਸ਼ੇਸ਼ ਅਸਰ ਪਏ)।੧।; ਉੱਦਮ ਅਤੇ ਉੱਚੀ ਸੁਰਤਿ ਇਹ ਦੋਵੇਂ ਉਸ ਜੀਵ-ਇਸਤ੍ਰੀ ਦੇ ਸੱਸ ਸੁਹਰਾ ਬਣਨ; ਤੇ ਹੇ ਮਨ ! ਜੇ ਜੀਵ ਸੁਚੱਜੀ ਜ਼ਿੰਦਗੀ ਨੂੰ ਇਸਤ੍ਰੀ ਬਣਾ ਲਏ ।੨।;

ਜੇ ਸਤ ਸੰਗ (ਵਿਚ ਜਾਣਾ) ਪ੍ਰਭੂ ਨਾਲ ਵਿਆਹ ਦਾ ਸਾਹਾ ਸੋਧਿਆ ਜਾਏ (ਭਾਵ, ਜਿਵੇਂ ਵਿਆਹ ਵਾਸਤੇ ਸੋਧਿਆ ਹੋਇਆ ਸਾਹਾ ਟਾਲਿਆ ਨਹੀਂ ਜਾ ਸਕਦਾ, ਤਿਵੇਂ ਸਤ ਸੰਗ ਵਿਚੋਂ ਕਦੇ ਨ ਖੁੰਝੇ), ਜੇ (ਸਤ ਸੰਗ ਵਿਚ ਰਹਿ ਕੇ ਦੁਨੀਆ ਨਾਲੋਂ) ਨਿਰਮੋਹਤਾ-ਰੂਪ (ਪ੍ਰਭੂ ਨਾਲ) ਵਿਆਹ ਹੋ ਜਾਏ; ਤਾਂ (ਇਸ ਵਿਆਹ ਵਿਚੋਂ) ਸੱਚ (ਭਾਵ, ਪ੍ਰਭੂ ਦਾ ਸਦਾ ਹਿਰਦੇ ਵਿਚ ਟਿਕੇ ਰਹਿਣਾ, ਉਸ ਜੀਵ-ਇਸਤ੍ਰੀ ਦੀ) ਸੰਤਾਨ ਹੈ ।

ਹੇ ਨਾਨਕ ! ਆਖ—ਇਹ ਹੈ (ਸੱਚਾ) ਪ੍ਰਭੂ-ਮਿਲਾਪ ।੩।੩।

**ਗਉੜੀ ਮਹਲਾ ੧ ॥ ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥ ਨਉ ਦਰਵਾਜੇ ਦਸਵਾ ਦੁਆਰੁ ॥ ਬੁਝੁ ਰੇ ਗਿਆਨੀ ਏਹੁ ਬੀਚਾਰੁ ॥੧॥ ਕਥਤਾ ਬਕਤਾ ਸੁਨਤਾ ਸੋਈ ॥ ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ ਰਹਾਉ ॥ ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥ ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥੨॥ ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥ ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥੩॥ ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥ ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ ॥੪॥੪॥ {ਪੰਨਾ ੧੫੨}**

**ਪਦ ਅਰਥ** :—ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ, ਆਪਣੇ ਅਸਲੇ ਨੂੰ । ਬੀਚਾਰੇ—ਵਿਚਾਰਦਾ ਹੈ, ਚੇਤੇ ਰੱਖਦਾ ਹੈ, ਪੜਤਾਲਤਾ ਰਹਿੰਦਾ ਹੈ । ਸੁ—ਉਹ ਮਨੁੱਖ । ਗਿਆਨੀ—ਗਿਆਨਵਾਨ,

ਆਤਮਕ ਜੀਵਨ ਦੀ ਸੂਝ ਵਾਲਾ । ਸੋਈ—ਉਹ (ਪਰਮਾਤਮਾ) ਹੀ । ਕਥਤਾ ਬਕਤਾ—(ਹਰੇਕ ਜੀਵ ਵਿਚ ਵਿਆਪਕ ਹੋ ਕੇ) ਬੋਲਣ ਵਾਲਾ । ਸੁਨਤਾ—ਸੁਣਨ ਵਾਲਾ ।੧।ਰਹਾਉ।

ਪਉਣੈ ਕਾ—ਹਵਾ ਦਾ । ਮੇਲੁ—ਇਕੱਠ । ਚਪਲ—ਕਿਸੇ ਇੱਕ ਥਾਂ ਨਾਹ ਟਿਕਣ ਵਾਲੀ । ਖੇਲੁ—ਖੇਡ, ਦੌੜ-ਭੱਜ । ਨਉ ਦਰਵਾਜ਼ੇ—ਅੱਖਾਂ, ਕੰਨ, ਨੱਕ, ਮੂੰਹ ਆਦਿਕ ਨੌ ਗੋਲਕਾਂ । ਦੁਆਰੁ—ਦਰਵਾਜ਼ਾ । ਦਸਵਾ ਦੁਆਰੁ—ਦਸਵਾਂ ਦਰਵਾਜ਼ਾ (ਜਿਸ ਰਾਹੀਂ ਬਾਹਰਲੇ ਜਗਤ ਨਾਲ ਮਨੁੱਖ ਦੇ ਅੰਦਰਲੇ ਦੀ ਜਾਣ-ਪਛਾਣ ਬਣੀ ਰਹਿੰਦੀ ਹੈ), ਦਿਮਾਗ਼ । ਰੇ ਗਿਆਨੀ—ਹੇ ਗਿਆਨਵਾਨ ! ਹੇ ਆਤਮਕ ਜੀਵਨ ਦੀ ਸੂਝ ਵਾਲੇ ! ਬੂਝੁ—ਸਮਝ ਲੈ ।੧।

ਦੇਹੀ ਮਾਟੀ—ਮਿੱਟੀ ਆਦਿਕ ਤੱਤਾਂ ਦਾ ਬਣਿਆ ਸਰੀਰ । ਬੋਲੈ ਪਉਣੁ—ਸੁਆਸ ਚੱਲ ਰਿਹਾ ਹੈ । ਮੂਆ ਕਉਣੁ—(ਗੁਰੂ ਨੂੰ ਮਿਲਿਆਂ) ਕੌਣ ਮਰਦਾ ਹੈ ? ਸੁਰਤਿ—ਮਾਇਆ ਵਾਲੇ ਪਾਸੇ ਦੀ ਖਿੱਚ । ਬਾਦੁ—(ਮਾਇਆ ਦੀ ਖ਼ਾਤਰ ਮਨ ਦਾ) ਝਗੜਾ । ਓਹੁ—ਉਹ (ਜੀਵਾਤਮਾ) ।੨।

ਜੈ ਕਾਰਣਿ—ਜਿਸ (ਰਤਨ ਪਦਾਰਥ) ਦੀ ਖ਼ਾਤਰ । ਤਟਿ—ਕੰਢੇ ਉੱਤੇ । ਤਟਿ ਤੀਰਥ—ਤੀਰਥਾਂ ਦੇ ਕੰਢੇ ਤੇ । ਜਾਹੀ—ਜਾਹਿ, ਜਾਂਦੇ ਹਨ । ਘਟ ਹੀ ਮਾਹੀ—ਹਿਰਦੇ ਵਿਚ ਹੀ । ਪੜਿ—ਪੜ੍ਹ ਕੇ । ਬਾਦੁ—ਚਰਚਾ, ਬਹਸ । ਵਖਾਣੈ—ਉਚਾਰਦਾ ਹੈ । ਭੀਤਰਿ—ਹਿਰਦੇ ਵਿਚ ਹੀ, ਅੰਦਰ ਹੀ ।੩।

ਹਉ—ਮੈਂ, ਜੀਵਾਤਮਾ । ਬਲਾਇ—ਮਮਤਾ-ਰੂਪ ਚੁੜੇਲ । ਗੁਰਿ—ਗੁਰੂ ਨੇ । ਜਾਤਾ—ਜੰਮਦਾ ।੪।

**ਅਰਥ** :—ਹੇ ਭਾਈ ! ਜਿਹੜਾ ਮਨੁੱਖ (ਗੁਰੂ ਦੀ ਸਰਨ ਪੈ ਕੇ) ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ ਉਹ ਮਨੁੱਖ ਆਤਮਕ ਜੀਵਨ ਦੀ ਸੂਝ ਵਾਲਾ ਹੋ ਜਾਂਦਾ ਹੈ (ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ) ਉਹ ਪਰਮਾਤਮਾ ਹੀ (ਹਰੇਕ ਜੀਵ ਵਿਚ ਵਿਆਪਕ ਹੋ ਕੇ) ਬੋਲਣ ਵਾਲਾ ਹੈ ਸੁਣਨ ਵਾਲਾ ਹੈ ।੧।ਰਹਾਉ।

ਹੇ ਆਤਮਕ ਜੀਵਨ ਦੀ ਸੂਝ ਵਾਲੇ ਮਨੁੱਖ ! (ਗੁਰੂ ਦੀ ਸਰਨ ਪੈ ਕੇ) ਇਹ ਗੱਲ ਸਮਝ ਲੈ (ਕਿ ਜਦੋਂ) ਹਵਾ ਪਾਣੀ ਅੱਗ (ਆਦਿਕ ਤੱਤਾਂ ਦਾ) ਮਿਲਾਪ ਹੁੰਦਾ ਹੈ (ਤਦੋਂ ਇਹ ਸਰੀਰ ਬਣਦਾ ਹੈ, ਤੇ ਇਸ ਵਿਚ) ਚੰਚਲ ਅਤੇ ਕਿਤੇ ਇੱਕ ਥਾਂ ਨਾਹ ਟਿਕਣ ਵਾਲੀ ਬੁੱਧੀ ਦੀ ਦੌੜ-ਭੱਜ (ਸ਼ੁਰੂ ਹੋ ਜਾਂਦੀ ਹੈ) । (ਸਰੀਰ ਦੀਆਂ) ਨੌ ਹੀ ਗੋਲਕਾਂ (ਇਸ ਦੌੜ-ਭੱਜ ਵਿਚ ਸ਼ਾਮਿਲ ਰਹਿੰਦੀਆਂ ਹਨ, ਸਿਰਫ਼) ਦਿਮਾਗ਼ (ਹੀ ਹੈ ਜਿਸ ਰਾਹੀਂ ਆਤਮਕ ਜੀਵਨ ਦੀ ਸੂਝ ਪੈ ਸਕਦੀ ਹੈ) ।੧।

ਹੇ ਗਿਆਨਵਾਨ ਮਨੁੱਖ ! ਇਸ ਗੱਲ ਨੂੰ ਸਮਝ (ਕਿ ਜਦੋਂ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਤਦੋਂ ਮਨੁੱਖ ਦੇ ਅੰਦਰੋਂ ਸਿਰਫ਼ ਆਪਾ-ਭਾਵ ਦੀ ਮੌਤ ਹੁੰਦੀ ਹੈ, ਉਂਵ) ਹੋਰ ਕੁਝ ਨਹੀਂ ਮਰਦਾ, ਮਿੱਟੀ ਆਦਿਕ ਤੱਤਾਂ ਤੋਂ ਬਣੇ ਇਸ ਸਰੀਰ ਵਿਚ ਸੁਆਸ ਚੱਲਦਾ ਹੀ ਰਹਿੰਦਾ ਹੈ । (ਹਾਂ, ਗੁਰੂ ਮਿਲਿਆਂ ਮਨੁੱਖ ਦੇ ਅੰਦਰੋਂ ਮਾਇਆ ਵਾਲੇ ਪਾਸੇ ਦੀ) ਖਿੱਚ ਮਰ ਜਾਂਦੀ ਹੈ, (ਮਾਇਆ ਦੀ ਖ਼ਾਤਰ ਮਨ ਦਾ) ਝਗੜਾ ਮਰ ਜਾਂਦਾ ਹੈ (ਮਨੁੱਖ ਦੇ ਅੰਦਰੋਂ ਮਾਇਆ ਦਾ) ਅਹੰਕਾਰ ਮਰ ਜਾਂਦਾ ਹੈ । ਪਰ ਉਹ (ਆਤਮਾ) ਨਹੀਂ ਮਰਦਾ ਜੋ ਸਭ ਦੀ ਸੰਭਾਲ ਕਰਨ ਵਾਲੇ ਪਰਮਾਤਮਾ ਦੀ ਅੰਸ਼ ਹੈ ।੨।

ਹੇ ਭਾਈ ! ਜਿਸ (ਨਾਮ-ਰਤਨ) ਦੀ ਖ਼ਾਤਰ ਲੋਕ ਤੀਰਥਾਂ ਦੇ ਕੰਢੇ ਤੇ ਜਾਂਦੇ ਹਨ, ਉਹ ਕੀਮਤੀ ਰਤਨ (ਮਨੁੱਖ ਦੇ) ਹਿਰਦੇ ਵਿਚ ਹੀ ਵੱਸਦਾ ਹੈ । (ਵੇਦ ਆਦਿਕ ਪੁਸਤਕਾਂ ਦਾ ਵਿਦਵਾਨ) ਪੰਡਿਤ (ਵੇਦ ਆਦਿਕ ਧਰਮ-ਪੁਸਤਕਾਂ ਨੂੰ) ਪੜ੍ਹ ਪੜ੍ਹ ਕੇ (ਭੀ) ਚਰਚਾ ਕਰਦਾ ਰਹਿੰਦਾ ਹੈ । ਉਹ ਪੰਡਿਤ (ਆਪਣੇ) ਅੰਦਰ ਵੱਸਦੇ ਨਾਮ-ਪਦਾਰਥ ਨਾਲ ਸਾਂਝ ਨਹੀਂ ਪਾਂਦਾ ।੩।

ਹੇ ਨਾਨਕ ! ਆਖ—(ਜਿਸ ਮਨੁੱਖ ਨੂੰ) ਗੁਰੂ ਨੇ ਪਰਮਾਤਮਾ ਦਾ ਦਰਸ਼ਨ ਕਰਾ ਦਿੱਤਾ, ਉਸ ਨੂੰ ਇਹ ਦਿੱਸ ਪੈਂਦਾ ਹੈ ਕਿ ਪ੍ਰਭੂ ਜੰਮਦਾ ਮਰਦਾ ਨਹੀਂ । (ਉਸ ਨੂੰ) ਇਹ ਦਿੱਸ ਪੈਂਦਾ ਹੈ ਕਿ ਜੀਵਾਤਮਾ ਨਹੀਂ ਮਰਦਾ, (ਮਨੁੱਖ ਦੇ ਅੰਦਰੋਂ) ਮਾਇਆ ਦੀ ਮਮਤਾ-ਰੂਪ ਚੁੜੇਲ ਹੀ ਮਰਦੀ ਹੈ । ਸਭ ਜੀਵਾਂ ਵਿਚ ਵਿਆਪਕ ਪਰਮਾਤਮਾ ਕਦੇ ਨਹੀਂ ਮਰਦਾ ।੪।੪।

**ਗਉੜੀ ਮਹਲਾ ੧ ਦਖਣੀ ॥ ਸੁਣਿ ਸੁਣਿ ਬੂਝੈ ਮਾਨੈ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥ ਆਪਿ ਭੁਲਾਏ ਠਉਰ ਨ ਠਾਉ ॥ ਤੂੰ ਸਮਝਾਵਹਿ ਮੇਲਿ ਮਿਲਾਉ ॥੧॥ ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥੧॥ ਰਹਾਉ ॥ ਖੇਤੀ ਵਣਜੁ ਨਾਵੈ ਕੀ ਓਟ ॥ ਪਾਪੁ ਪੁੰਨੁ ਬੀਜ ਕੀ ਪੋਟ ॥ ਕਾਮੁ ਕ੍ਰੋਧੁ ਜੀਅ ਮਹਿ ਚੋਟ ॥ ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥ ਸਾਚੇ ਗੁਰ ਕੀ ਸਾਚੀ ਸੀਖ ॥ ਤਨੁ ਮਨੁ ਸੀਤਲੁ ਸਾਚੁ ਪਰੀਖ ॥ ਜਲ ਪੁਰਾਇਨਿ ਰਸ ਕਮਲ ਪਰੀਖ ॥ ਸਬਦਿ ਰਤੇ ਮੀਠੇ ਰਸ ਈਖ ॥੩॥ ਹੁਕਮਿ ਸੰਜੋਗੀ ਗੜਿ ਦਸ ਦੁਆਰ ॥ ਪੰਚ ਵਸਹਿ ਮਿਲਿ ਜੋਤਿ ਅਪਾਰ ॥ ਆਪਿ ਤੁਲੈ ਆਪੇ ਵਣਜਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੫॥ {ਪੰਨਾ ੧੫੨}**

**ਪਦ ਅਰਥ** :—ਸੁਣਿ ਸੁਣਿ—("ਸਾਚੇ ਗੁਰ ਦੀ ਸਾਚੀ ਸੀਖ") ਸੁਣ ਸੁਣ ਕੇ । ਬੂਝੈ—(ਜੋ ਮਨੁੱਖ ਉਸ "ਸੀਖ" ਨੂੰ) ਸਮਝਦਾ ਹੈ । ਮਾਨੈ—ਮੰਨ ਲੈਂਦਾ ਹੈ, ਯਕੀਨ ਕਰ ਲੈਂਦਾ ਹੈ (ਕਿ 'ਨਾਉ' ਹੀ ਸੱਚਾ ਵਣਜ ਹੈ) । ਮੇਲਿ—("ਸਾਚੇ ਗੁਰ ਕੀ ਸਾਚੀ ਸੀਖ" ਵਿਚ) ਜੋੜ ਕੇ । ਮਿਲਾਉ—ਮਿਲਾਪ ।੧।

ਮੈ ਨਾਲਿ—(ਜਗਤ ਤੋਂ ਤੁਰਨ ਵੇਲੇ) ਮੇਰੇ ਨਾਲ (ਜਦੋਂ ਹੋਰ ਸਭ ਕੁਝ ਇਥੇ ਹੀ ਰਹਿ ਜਾਏਗਾ) । ਕਾਲਿ—ਕਾਲ ਵਿਚ, ਮੌਤ ਦੇ ਡਰ ਵਿਚ । ਬਾਧੀ—ਬੱਝੀ ਹੋਈ, ਜਕੜੀ ਹੋਈ ।੧।ਰਹਾਉ।

ਬੀਜ ਕੀ ਪੋਟ—ਬੀਜ ਦੀ ਪੋਟਲੀ {ਨੋਟ :—ਜਿਹੜਾ ਭੀ ਚੰਗਾ ਮੰਦਾ ਕਰਮ ਮਨੁੱਖ ਕਰਦਾ ਹੈ, ਉਸ ਦਾ ਸੰਸਕਾਰ ਮਨ ਵਿਚ ਟਿਕ ਜਾਂਦਾ ਹੈ । ਉਹ ਸੰਸਕਾਰ ਅਗਾਂਹ ਨੂੰ ਉਹੋ ਜਿਹੇ ਹੋਰ ਕਰਮ ਕਰਨ ਲਈ ਪ੍ਰੇਰਨਾ ਕਰਦਾ ਹੈ । ਸੋ, ਉਹ ਕੀਤਾ ਹੋਇਆ ਚੰਗਾ ਮੰਦਾ ਕਰਮ ਬੀਜ ਦਾ ਕੰਮ ਦੇਂਦਾ ਹੈ । ਜਿਹੋ ਜਿਹਾ ਬੀਜ ਬੀਜੀਏ, ਉਹੋ ਜਿਹਾ ਫਲ ਤਿਆਰ ਹੋ ਜਾਂਦਾ ਹੈ} । ਜੀਅ ਮਹਿ—(ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਵਿਚ । ਚਲੇ—(ਜਗਤ ਵਿਚੋਂ) ਜਾਂਦੇ ਹਨ । ਮਨਿ—ਮਨ ਵਿਚ (ਖੋਟ ਵਿਕਾਰ) ।੨।

ਪਰੀਖ—ਪਰਖ, ਪਛਾਣ । ਪੁਰਾਇਨਿ—ਚੌਪੱਤੀ । ਰਸ ਕਮਲ—ਜਲ ਦਾ ਕੌਲ ਫੁੱਲ । ਰਸ ਈਖ—ਈਖ ਰਸ, ਗੰਨੇ ਦਾ ਰਸ, ਗੰਨੇ ਦੀ ਰਹੁ ।੩।

ਹੁਕਮਿ—ਪ੍ਰਭੂ ਦੇ ਹੁਕਮ ਵਿਚ । ਸੰਜੋਗੀ—ਸੰਜੋਗਾਂ ਅਨੁਸਾਰ, ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ । ਗੜਿ—ਗੜ ਵਿਚ, ਸਰੀਰ-ਕਿਲ੍ਹੇ ਵਿਚ । ਦਸ ਦੁਆਰ ਗੜਿ—ਦਸਾਂ ਦਰਾਂ ਵਾਲੇ ਸਰੀਰ-ਗੜ੍ਹ ਵਿਚ । ਪੰਚ—ਸੰਤ ਜਨ । ਮਿਲਿ—ਮਿਲ ਕੇ । ਤੁਲੈ—ਤੁਲਦਾ ਹੈ, ਵਣਜੀਦਾ ਹੈ । ਆਪੇ—ਆਪ ਹੀ । ਵਣਜਾਰ—ਵਣਜ ਕਰਨ ਵਾਲਾ । ਨਾਮਿ—ਨਾਮ ਵਿਚ (ਜੋੜ ਕੇ) ।੪।

**ਅਰਥ** :—ਜੋ ਮਨੁੱਖ ("ਸਾਚੇ ਗੁਰ ਕੀ ਸਾਚੀ ਸੀਖ") ਸੁਣ ਸੁਣ ਕੇ ਉਸ ਨੂੰ ਵਿਚਾਰਦਾ-ਸਮਝਦਾ ਹੈ ਤੇ ਇਹ ਯਕੀਨ ਬਣਾ ਲੈਂਦਾ ਹੈ ਕਿ ਪਰਮਾਤਮਾ ਦਾ ਨਾਮ ਹੀ ਅਸਲ ਵਣਜ-ਵਪਾਰ ਹੈ, ਮੈਂ ਉਸ ਤੋਂ ਸਦਾ ਸਦਕੇ ਜਾਂਦਾ ਹਾਂ । ਜਿਸ ਮਨੁੱਖ ਨੂੰ ਪ੍ਰਭੂ (ਇਸ ਪਾਸੇ ਵਲੋਂ) ਖੁੰਝਾ ਦੇਂਦਾ ਹੈ, ਉਸ ਨੂੰ ਕੋਈ ਹੋਰ (ਆਤਮਕ) ਸਹਾਰਾ ਨਹੀਂ ਮਿਲ ਸਕਦਾ ।

ਹੇ ਪ੍ਰਭੂ ! ਜਿਸ ਨੂੰ ਤੂੰ ਆਪ ਬਖ਼ਸ਼ੇਂ, ਉਸ ਨੂੰ ਤੂੰ (ਗੁਰੂ ਦੀ ਸਿੱਖਿਆ ਵਿਚ) ਮੇਲ ਕੇ (ਆਪਣੇ ਚਰਨਾਂ ਦਾ) ਮਿਲਾਪ (ਬਖ਼ਸ਼ਦਾ ਹੈਂ) ।੧।

ਹੇ ਪ੍ਰਭੂ ! ਮੇਰੀ ਇਹੀ ਅਰਦਾਸ ਹੈ ਕਿ ਮੈਨੂੰ ਤੇਰਾ) ਨਾਮ ਮਿਲ ਜਾਏ, (ਤੇਰਾ ਨਾਮ ਹੀ ਜਗਤ ਤੋਂ ਤੁਰਨ ਵੇਲੇ) ਮੇਰੇ ਨਾਲ ਜਾ ਸਕਦਾ ਹੈ । ਤੇਰਾ ਨਾਮ ਸਿਮਰਨ ਤੋਂ ਬਿਨਾ ਸਾਰੀ ਲੁਕਾਈ ਮੌਤ ਦੇ ਸਹਮ ਵਿਚ ਜਕੜੀ ਪਈ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੇ ਨਾਮ ਦਾ ਆਸਰਾ (ਇਸ ਤਰ੍ਹਾਂ ਲਵੋ ਜਿਸ ਤਰ੍ਹਾਂ) ਖੇਤੀ ਨੂੰ, ਵਣਜ ਨੂੰ ਆਪਣੇ ਸਰੀਰਕ ਨਿਰਬਾਹ ਦਾ ਸਹਾਰਾ ਬਣਾਂਦੇ ਹੋ । (ਕੋਈ ਭੀ ਕੀਤਾ ਹੋਇਆ) ਪਾਪ ਜਾਂ ਪੁੰਨ (ਹਰੇਕ ਜੀਵ ਲਈ ਅਗਾਂਹ ਵਾਸਤੇ) ਬੀਜ ਦੀ ਪੋਟਲੀ ਬਣ ਜਾਂਦਾ ਹੈ । (ਉਹ ਚੰਗਾ ਮੰਦਾ ਕੀਤਾ ਕਰਮ ਮਨ ਦੇ ਅੰਦਰ ਸੰਸਕਾਰ-ਰੂਪ ਵਿਚ ਟਿਕ ਕੇ ਉਹੋ ਜਿਹੇ ਕਰਮ ਕਰਨ ਲਈ ਪ੍ਰੇਰਨਾ ਕਰਦਾ ਰਹਿੰਦਾ ਹੈ) । ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ (ਪ੍ਰਭੂ ਦੇ ਨਾਮ ਦੇ ਥਾਂ) ਕਾਮ ਕ੍ਰੋਧ (ਆਦਿਕ ਵਿਕਾਰ) ਚੋਟ ਲਾਂਦਾ ਰਹਿੰਦਾ ਹੈ (ਪ੍ਰੇਰਨਾ ਕਰਦਾ ਰਹਿੰਦਾ ਹੈ) ਉਹ ਬੰਦੇ ਪ੍ਰਭੂ ਦਾ ਨਾਮ ਵਿਸਾਰ ਕੇ (ਇਥੋਂ) ਮਨ ਵਿਚ (ਵਿਕਾਰਾਂ ਦੀ) ਖੋਟ ਲੈ ਕੇ ਹੀ ਤੁਰ ਪੈਂਦੇ ਹਨ ।੨।

ਜਿਨ੍ਹਾਂ ਮਨੁੱਖਾਂ ਨੂੰ ਸੱਚੇ ਸਤਿਗੁਰੂ ਦੀ ਸੱਚੀ ਸਿੱਖਿਆ ਪ੍ਰਾਪਤ ਹੁੰਦੀ ਹੈ, ਉਹਨਾਂ ਦਾ ਮਨ ਸ਼ਾਂਤ ਰਹਿੰਦਾ ਹੈ ਉਹਨਾਂ ਦਾ ਸਰੀਰ ਸ਼ਾਂਤ ਰਹਿੰਦਾ ਹੈ (ਭਾਵ, ਉਹਨਾਂ ਦੇ ਗਿਆਨ-ਇੰਦ੍ਰੇ ਵਿਕਾਰਾਂ ਵਲੋਂ ਹਟੇ ਰਹਿੰਦੇ ਹਨ) ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਪਛਾਣ ਲੈਂਦੇ ਹਨ (ਸਾਂਝ ਪਾ ਲੈਂਦੇ ਹਨ) । ਜਿਵੇਂ ਪਾਣੀ ਦੀ ਚੌਪੱਤੀ, ਜਿਵੇਂ ਪਾਣੀ ਦਾ ਕੌਲ ਫੁਲ (ਪਾਣੀ ਤੋਂ ਬਿਨਾ ਜੀਊਂਦੇ ਨਹੀਂ ਰਹਿ ਸਕਦੇ, ਤਿਵੇਂ ਉਹਨਾਂ ਦੀ ਜਿੰਦ ਪ੍ਰਭੂ-ਨਾਮ ਦਾ ਵਿਛੋੜਾ ਸਹਾਰ ਨਹੀਂ ਸਕਦੀ) । ਉਹ ਗੁਰੂ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ, ਉਹ ਮਿੱਠੇ ਸੁਭਾਵ ਵਾਲੇ ਹੁੰਦੇ ਹਨ, ਜਿਵੇਂ ਗੰਨੇ ਦੀ ਰਹੁ ਮਿੱਠੀ ਹੈ ।੩।

ਪ੍ਰਭੂ ਦੇ ਹੁਕਮ ਵਿਚ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਸੰਤ ਜਨ ਅਪਾਰ ਪ੍ਰਭੂ ਦੇ ਜੋਤਿ ਨਾਲ ਮਿਲ ਕੇ ਇਸ ਦਸ-ਦੁਆਰੀ ਸਰੀਰ-ਕਿਲ੍ਹੇ ਵਿਚ ਵੱਸਦੇ ਹਨ (ਕਾਮ ਕ੍ਰੋਧ ਆਦਿਕ ਕੋਈ ਵਿਕਾਰ ਇਸ ਕਿਲ੍ਹੇ ਵਿਚ ਉਹਨਾਂ ਉੱਤੇ ਚੋਟ ਨਹੀਂ ਕਰਦਾ ਉਹਨਾਂ ਦੇ ਅੰਦਰ) ਪ੍ਰਭੂ ਆਪ (ਨਾਮ-ਵੱਖਰ ਬਣ ਕੇ) ਵਣਜਿਆ ਜਾ ਰਿਹਾ ਹੈ, ਤੇ, ਹੇ ਨਾਨਕ ! (ਉਹਨਾਂ ਸੰਤ ਜਨਾਂ ਨੂੰ) ਆਪਣੇ ਨਾਮ ਵਿਚ ਜੋੜ ਕੇ (ਆਪ ਹੀ) ਉਹਨਾਂ ਦਾ ਜੀਵਨ ਸੁਚੱਜਾ ਬਣਾਂਦਾ ਹੈ ।੪।੫।

ਨੋਟ :—ਇਸ ਸ਼ਬਦ ਦੇ ਸਿਰਲੇਖ ਨੂੰ ਧਿਆਨ ਨਾਲ ਪੜ੍ਹਨ ਦੀ ਲੋੜ ਹੈ । ਲਫ਼ਜ਼ "ਦਖਣੀ" ਨੂੰ 'ਗਉੜੀ' ਦੇ ਨਾਲ ਵਰਤਣਾ ਹੈ । ਰਾਗਣੀ 'ਗਉੜੀ' ਦੀ "ਦਖਣੀ" ਕਿਸਮ ਹੈ । ਇਸੇ ਤਰ੍ਹਾਂ ਪੰਨਾ ੯੨੯ ਉੱਤੇ ਸਿਰਲੇਖ ਹੈ "ਰਾਮਕਲੀ ਮਹਲਾ ੧ ਦਖਣੀ ਓਅੰਕਾਰੁ" । ਇਥੇ ਭੀ ਲਫ਼ਜ਼ "ਦਖਣੀ" ਨੂੰ ਲਫ਼ਜ਼ "ਰਾਮਕਲੀ" ਦੇ ਨਾਲ ਵਰਤਣਾ ਹੈ । ਬਾਣੀ ਦਾ ਨਾਮ ਹੈ "ਓਅੰਕਾਰੁ" । "ਦਖਣੀ ਓਅੰਕਾਰੁ" ਆਖਣਾ ਗ਼ਲਤ ਹੈ ।

**ਗਉੜੀ ਮਹਲਾ ੧ ॥ ਜਾਤੋ ਜਾਇ ਕਹਾ ਤੇ ਆਵੈ ॥ ਕਹ ਉਪਜੈ ਕਹ ਜਾਇ ਸਮਾਵੈ ॥ ਕਿਉ ਬਾਧਿਓ ਕਿਉ ਮੁਕਤੀ ਪਾਵੈ ॥ ਕਿਉ ਅਬਿਨਾਸੀ ਸਹਜਿ ਸਮਾਵੈ ॥੧॥ ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥ ਨਰਹਰ ਨਾਮੁ ਨਰਹਰ ਨਿਹਕਾਮੁ ॥੧॥ ਰਹਾਉ ॥ ਸਹਜੇ ਆਵੈ ਸਹਜੇ ਜਾਇ ॥ ਮਨ ਤੇ ਉਪਜੈ ਮਨ ਮਾਹਿ ਸਮਾਇ ॥ ਗੁਰਮੁਖਿ ਮੁਕਤੋ ਬੰਧੁ ਨ ਪਾਇ ॥ ਸਬਦੁ ਬੀਚਾਰਿ ਛੁਟੈ ਹਰਿ ਨਾਇ ॥੨॥ ਤਰਵਰ ਪੰਖੀ ਬਹੁ ਨਿਸਿ ਬਾਸੁ ॥ ਸੁਖ ਦੁਖੀਆ ਮਨਿ ਮੋਹ ਵਿਣਾਸੁ ॥ ਸਾਝ ਬਿਹਾਗ ਤਕਹਿ ਆਗਾਸੁ ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ**

**॥੩॥ ਨਾਮ ਸੰਜੋਗੀ ਗੋਇਲਿ ਥਾਟੁ ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥ ਬਿਨੁ ਵਖਰ ਸੂਨੋ ਘਰੁ ਹਾਟੁ ॥ ਗੁਰ ਮਿਲਿ ਖੋਲੇ ਬਜਰ ਕਪਾਟ ॥੪॥ ਸਾਧੁ ਮਿਲੈ ਪੂਰਬ ਸੰਜੋਗ ॥ ਸਚਿ ਰਹਸੇ ਪੂਰੇ ਹਰਿ ਲੋਗ ॥ ਮਨੁ ਤਨੁ ਦੇ, ਲੈ ਸਹਜਿ ਸੁਭਾਇ ॥ ਨਾਨਕ ਤਿਨ ਕੈ ਲਾਗਉ ਪਾਇ ॥੫॥੬॥ {ਪੰਨਾ ੧੫੨-੧੫੩}**

**ਪਦ ਅਰਥ** :—ਜਾਤੋ ਜਾਇ—(ਕਿਵੇਂ) ਜਾਤੋ ਜਾਇ, ਕਿਵੇਂ ਸਮਝਿਆ ਜਾਏ ? {"ਤੇਰਾ ਕੀਤਾ ਜਾਤੋ ਨਾਹੀ"} । ਕਹ ਉਪਜੈ—ਕਿਥੋਂ ਪੈਦਾ ਹੁੰਦੀ ਹੈ (ਕਾਮਨਾ) ? ਕਿਉ ਬਾਧਿਓ—ਕਿਵੇਂ (ਕਾਮਨਾ ਵਿਚ) ਬੱਝ ਜਾਂਦਾ ਹੈ ? ਮੁਕਤੀ—ਖ਼ਲਾਸੀ, ਆਜ਼ਾਦੀ । ਅਬਿਨਾਸੀ ਸਹਜਿ—ਅਟੱਲ ਸਹਜ ਵਿਚ, ਸਦਾ-ਥਿਰ ਰਹਿਣ ਵਾਲੀ ਅਡੋਲ ਅਵਸਥਾ ਵਿਚ ।੧।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਨਰਹਰ ਨਾਮੁ—ਪਰਮਾਤਮਾ ਦਾ ਨਾਮ । ਨਿਹਕਾਮੁ—ਕਾਮਨਾ-ਰਹਿਤ, ਵਾਸਨਾ-ਰਹਿਤ ।੧।ਰਹਾਉ।

ਸਹਜੇ—ਕੁਦਰਤੀ ਨਿਯਮ ਅਨੁਸਾਰ । ਆਵੈ—(ਵਾਸਨਾ) ਪੈਦਾ ਹੁੰਦੀ ਹੈ । ਮਨ ਤੇ—ਮਨ ਤੋਂ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ । ਮੁਕਤੋ—ਵਾਸਨਾ ਤੋਂ ਮੁਕਤ । ਬੰਧੁ—ਵਾਸਨਾ ਦੀ ਕੈਦ । ਬੀਚਾਰਿ—ਵਿਚਾਰ ਕੇ । ਨਾਇ—ਨਾਮ ਦੀ ਰਾਹੀਂ ।੨।

ਤਰਵਰ ਪੰਖੀ ਬਹੁ—ਰੁੱਖਾਂ ਉੱਤੇ ਅਨੇਕਾਂ ਪੰਛੀ । ਨਿਸਿ—ਰਾਤ ਵੇਲੇ । ਵਿਣਾਸੁ—ਆਤਮਕ ਮੌਤ । ਸਾਝ—ਸ਼ਾਮ । ਬਿਹਾਗ—ਸਵੇਰ । ਤਕਹਿ—ਤੱਕਦੇ ਹਨ । ਦਹਦਿਸਿ—ਦਸੀਂ ਪਾਸੀਂ । ਕਰਮਿ—ਕੀਤੇ ਕਰਮ ਅਨੁਸਾਰ । ਕਰਮਿ ਲਿਖਿਆਸੁ—ਕੀਤੇ ਕਰਮ ਅਨੁਸਾਰ ਜੋ ਸੰਸਕਾਰ ਮਨ ਵਿਚ ਉੱਕਰਿਆ ਹੁੰਦਾ ਹੈ ।੩।

ਨਾਮ ਸੰਜੋਗੀ—ਨਾਮ ਦੀ ਸਾਂਝ ਬਣਾਣ ਵਾਲੇ । ਗੋਇਲਿ—ਗੋਇਲ ਵਿਚ । ਥਾਟੁ—ਥਾਂ । ਗੋਇਲ—ਔੜ ਸਮੇ ਲੋਕ ਦਰਿਆਵਾਂ ਕੰਢੇ ਆਪਣਾ ਮਾਲ-ਡੰਗਰ ਹਰਾ ਘਾਹ ਚਾਰਨ ਲਈ ਲੈ ਆਉਂਦੇ ਹਨ; ਉਸ ਹਰਿਆਵਲ ਵਾਲੇ ਥਾਂ ਨੂੰ ਗੋਇਲ ਕਹਿੰਦੇ ਹਨ; ਇਹ ਪ੍ਰਬੰਧ ਆਰਜ਼ੀ ਹੀ ਹੁੰਦਾ ਹੈ; ਜਦੋਂ ਮੀਂਹ ਪੈਂਦਾ ਹੈ ਲੋਕ ਆਪੋ ਆਪਣੇ ਵਤਨ ਵਾਪਸ ਚਲੇ ਜਾਂਦੇ ਹਨ । ਬਿਖੁ ਮਾਟੁ—ਵਿਹੁਲਾ ਮਟਕਾ । ਫੂਟੈ—ਫੁਟ ਜਾਂਦਾ ਹੈ । ਸੂਨੋ—ਸੁੰਞਾ । ਹਾਟੁ—ਹੱਟ, ਹਿਰਦਾ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਬਜਰ—ਕਰੜੇ । ਕਪਾਟ—ਕਵਾੜ, ਭਿੱਤ ।੪।

ਸਾਧੁ—ਗੁਰੂ । ਪੂਰਬ ਸੰਜੋਗ—ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਉੱਘੜਨ ਨਾਲ । ਸਚਿ—ਸੱਚ ਵਿਚ, ਸਦਾ-ਥਿਰ ਪ੍ਰਭੂ ਵਿਚ । ਰਹਸੇ—ਖਿੜੇ ਹੋਏ, ਪ੍ਰਸੰਨ । ਦੇ—ਦੇ ਕੇ, ਅਰਪਨ ਕਰ ਕੇ । ਲੈ—(ਜੋ) ਲੈਂਦੇ ਹਨ (ਨਾਮ) । ਸਹਜਿ—ਸਹਿਜ ਵਿਚ, ਅਡੋਲਤਾ ਵਿਚ (ਟਿਕ ਕੇ) । ਸੁਭਾਇ—ਪ੍ਰੇਮ ਵਿਚ (ਟਿਕ ਕੇ) । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਪਾਇ—ਪੈਰੀਂ ।੫।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਅੰਮ੍ਰਿਤ ਵੱਸਦਾ ਹੈ, ਜੋ ਮਨੁੱਖ ਮੂੰਹੋਂ ਪ੍ਰਭੂ ਦਾ ਨਾਮ ਉਚਾਰਦਾ ਹੈ, ਉਹ ਪ੍ਰਭੂ ਦਾ ਨਾਮ ਲੈ ਕੇ ਪ੍ਰਭੂ ਵਾਂਗ ਕਾਮਨਾ-ਰਹਿਤ (ਵਾਸਨਾ-ਰਹਿਤ) ਹੋ ਜਾਂਦਾ ਹੈ ।੧।ਰਹਾਉ।

(ਪਰ) ਇਹ ਕਿਵੇਂ ਸਮਝ ਆਵੇ ਕਿ (ਇਹ ਵਾਸਨਾ) ਕਿਥੋਂ ਆਉਂਦੀ ਹੈ, (ਵਾਸਨਾ) ਕਿਥੋਂ ਪੈਦਾ ਹੁੰਦੀ ਹੈ, ਕਿਥੇ ਜਾ ਕੇ ਮੁੱਕ ਜਾਂਦੀ ਹੈ ? ਮਨੁੱਖ ਕਿਵੇਂ ਇਸ ਵਾਸਨਾ ਵਿਚ ਬੱਝ ਜਾਂਦਾ ਹੈ ? ਕਿਵੇਂ ਇਸ ਤੋਂ ਖ਼ਲਾਸੀ ਹਾਸਲ ਕਰਦਾ ਹੈ ? (ਖ਼ਲਾਸੀ ਪਾ ਕੇ) ਕਿਵੇਂ ਅਟੱਲ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ ? ।੧।

(ਗੁਰੂ ਦੇ ਸਨਮੁਖ ਹੋਇਆਂ ਇਹ ਸਮਝ ਆਉਂਦੀ ਹੈ ਕਿ) ਵਾਸਨਾ ਕੁਦਰਤੀ ਨਿਯਮ ਅਨੁਸਾਰ ਪੈਦਾ ਹੋ ਜਾਂਦੀ ਹੈ । ਕੁਦਰਤੀ ਨਿਯਮ ਅਨੁਸਾਰ ਹੀ ਮੁੱਕ ਜਾਂਦੀ ਹੈ (ਮਨਮੁਖਤਾ ਦੀ ਹਾਲਤ ਵਿਚ) ਮਨ ਤੋਂ ਪੈਦਾ ਹੁੰਦੀ ਹੈ (ਗੁਰੂ ਦੇ ਸਨਮੁਖ ਹੋਇਆਂ) ਮਨ ਵਿਚ ਹੀ ਖ਼ਤਮ ਹੋ ਜਾਂਦੀ ਹੈ । ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਵਾਸਨਾ ਤੋਂ ਬਚਿਆ ਰਹਿੰਦਾ ਹੈ, ਵਾਸਨਾ (ਉਸ ਦੇ ਰਾਹ ਵਿਚ) ਬੰਨ੍ਹ ਨਹੀਂ ਮਾਰ ਸਕਦੀ । ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਉਹ ਮਨੁੱਖ ਪ੍ਰਭੂ ਦੇ ਨਾਮ ਦੀ ਰਾਹੀਂ ਵਾਸਨਾ (ਦੇ ਜਾਲ) ਵਿਚੋਂ ਬਚ ਜਾਂਦਾ ਹੈ ।੨।

(ਜਿਵੇਂ) ਰਾਤ ਵੇਲੇ ਅਨੇਕਾਂ ਪੰਛੀ ਰੁੱਖਾਂ ਉੱਤੇ ਵਸੇਰਾ ਕਰ ਲੈਂਦੇ ਹਨ (ਤਿਵੇਂ ਜੀਵ ਜਗਤ ਵਿਚ ਰੈਣ-ਬਸੇਰੇ ਲਈ ਆਉਂਦੇ ਹਨ), ਕੋਈ ਸੁਖੀ ਹਨ ਕੋਈ ਦੁਖੀ ਹਨ, ਕਈਆਂ ਦੇ ਮਨ ਵਿਚ ਮਾਇਆ ਦਾ ਮੋਹ ਬਣ ਜਾਂਦਾ ਹੈ, ਤੇ ਉਹ ਆਤਮਕ ਮੌਤ ਸਹੇੜ ਲੈਂਦੇ ਹਨ । ਪੰਛੀ ਸ਼ਾਮ ਵੇਲੇ ਰੁੱਖਾਂ ਤੇ ਆ ਟਿਕਦੇ ਹਨ, ਸਵੇਰੇ ਅਕਾਸ਼ ਨੂੰ ਤੱਕਦੇ ਹਨ (ਚਾਨਣ ਵੇਖ ਕੇ) ਦਸੀਂ ਪਾਸੀਂ ਉੱਡ ਜਾਂਦੇ ਹਨ, ਤਿਵੇਂ ਜੀਵ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਦਸੀਂ ਪਾਸੀਂ ਭਟਕਦੇ ਫਿਰਦੇ ਹਨ ।੩।

ਜਿਵੇਂ ਔੜ ਲੱਗਣ ਤੇ ਲੋਕ ਦਰਿਆਵਾਂ ਕੰਢੇ ਹਰਿਆਵਲੇ ਥਾਂ ਵਿਚ ਚਾਰ ਦਿਨਾਂ ਦਾ ਟਿਕਾਣਾ ਬਣਾ ਲੈਂਦੇ ਹਨ, ਤਿਵੇਂ ਪ੍ਰਭੂ ਦੇ ਨਾਮ ਨਾਲ ਸਾਂਝ ਪਾਣ ਵਾਲੇ ਬੰਦੇ ਜਗਤ ਵਿਚ ਚੰਦ-ਰੋਜ਼ਾ ਟਿਕਾਣਾ ਸਮਝਦੇ ਹਨ । ਉਹਨਾਂ ਦੇ ਅੰਦਰੋਂ ਕਾਮ ਕ੍ਰੋਧ ਆਦਿਕ ਦਾ ਵਿਹੁਲਾ ਮਟਕਾ ਭੱਜ ਜਾਂਦਾ ਹੈ (ਭਾਵ, ਉਹਨਾਂ ਦੇ ਅੰਦਰ ਕਾਮਾਦਿਕ ਵਿਕਾਰ ਜ਼ੋਰ ਨਹੀਂ ਪਾਂਦੇ) । ਜੋ ਮਨੁੱਖ ਨਾਮ-ਵੱਖਰ ਤੋਂ ਵਾਂਜੇ ਰਹਿੰਦੇ ਹਨ ਉਹਨਾਂ ਦਾ ਹਿਰਦਾ-ਹੱਟ ਸੱਖਣਾ ਹੁੰਦਾ ਹੈ (ਉਹਨਾਂ ਦੇ ਸੁੰਞੇ ਹਿਰਦੇ-ਘਰ ਨੂੰ, ਮਾਨੋ, ਜੰਦਰੇ ਵੱਜੇ ਰਹਿੰਦੇ ਹਨ) । ਗੁਰੂ ਨੂੰ ਮਿਲ ਕੇ ਉਹ ਕਰੜੇ ਕਵਾੜ ਖੁਲ੍ਹ ਜਾਂਦੇ ਹਨ ।੪।

ਜਿਨ੍ਹਾਂ ਮਨੁੱਖਾਂ ਨੂੰ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਉੱਘੜਨ ਤੇ ਗੁਰੂ ਮਿਲਦਾ ਹੈ, ਉਹ ਪੂਰੇ ਪੁਰਸ਼ ਸਦਾ-ਥਿਰ ਪ੍ਰਭੂ ਵਿਚ ਜੁੜ ਕੇ ਖਿੜੇ ਰਹਿੰਦੇ ਹਨ ।

ਹੇ ਨਾਨਕ ! (ਆਖ—) ਜੋ ਮਨੁੱਖ ਮਨ ਗੁਰੂ ਦੇ ਹਵਾਲੇ ਕਰ ਕੇ ਸਰੀਰ ਗੁਰੂ ਦੇ ਹਵਾਲੇ ਕਰ ਕੇ ਅਡੋਲਤਾ ਵਿਚ ਟਿਕ ਕੇ ਪ੍ਰੇਮ ਵਿਚ ਜੁੜ ਕੇ (ਨਾਮ ਦੀ ਦਾਤਿ ਗੁਰੂ ਤੋਂ) ਲੈਂਦੇ ਹਨ, ਮੈਂ ਉਹਨਾਂ ਦੀ ਚਰਨੀਂ ਲੱਗਦਾ ਹਾਂ ।੫।੬।

**ਗਉੜੀ ਮਹਲਾ ੧ ॥ ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥ ਝੂਠ ਵਿਕਾਰਿ ਜਾਗੈ ਹਿਤ ਚੀਤੁ ॥ ਪੂੰਜੀ ਪਾਪ ਲੋਭ ਕੀ ਕੀਤੁ ॥ ਤਰੁ ਤਾਰੀ ਮਨਿ ਨਾਮੁ ਸੁਚੀਤੁ ॥੧॥ ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥ ਹਉ ਪਾਪੀ ਤੂੰ ਨਿਰਮਲੁ ਏਕ ॥੧॥ ਰਹਾਉ ॥ ਅਗਨਿ ਪਾਣੀ ਬੋਲੈ ਭੜਵਾਉ ॥ ਜਿਹਵਾ ਇੰਦ੍ਰੀ ਏਕੁ ਸੁਆਉ ॥ ਦਿਸਟਿ ਵਿਕਾਰੀ ਨਾਹੀ ਭਉ ਭਾਉ ॥ ਆਪੁ ਮਾਰੇ ਤਾ ਪਾਏ ਨਾਉ ॥੨॥ ਸਬਦਿ ਮਰੈ ਫਿਰਿ ਮਰਣੁ ਨ ਹੋਇ ॥ ਬਿਨੁ ਮੂਏ ਕਿਉ ਪੂਰਾ ਹੋਇ ॥ ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥ ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥ ਬੋਹਿਥਿ ਚੜਉ ਜਾ ਆਵੈ ਵਾਰੁ ॥ ਠਾਕੇ ਬੋਹਿਥ ਦਰਗਹ ਮਾਰ ॥ ਸਚੁ ਸਾਲਾਹੀ ਧੰਨੁ ਗੁਰਦੁਆਰੁ ॥ ਨਾਨਕ ਦਰਿ ਘਰਿ ਏਕੰਕਾਰੁ ॥੪॥੭॥ {ਪੰਨਾ ੧੫੩}**

**ਪਦ ਅਰਥ** :—ਝੂਠ ਵਿਕਾਰਿ—ਝੂਠ ਬੋਲਣ ਦੇ ਭੈੜ ਵਿਚ । ਜਾਗੈ—ਤਤਪਰ ਹੋ ਜਾਂਦਾ ਹੈ । ਹਿਤ—ਮੋਹ, ਖਿੱਚ । ਜਾਗੈ ਹਿਤ—ਪ੍ਰੇਰਨਾ ਹੁੰਦੀ ਹੈ, ਖਿੱਚ ਪੈਂਦੀ ਹੈ । ਤਰੁ—{ਤਰਸੱ—ਓ ਰਓਡਟ} ਤੁਲਹਾ । ਤਾਰੀ—{ਤਰਿ—ਓ ਬੋਓਟ} ਬੇੜੀ । ਸੁਚੀਤੁ—ਚਿੱਤ ਨੂੰ ਪਵਿਤ੍ਰ ਕਰਨ ਵਾਲਾ ।੧।

ਵਾਹੁ—ਅਸਚਰਜ । ਨਿਰਮਲੁ—ਪਵਿਤ੍ਰ । ਤੂੰ ਏਕ—ਸਿਰਫ਼ ਤੂੰ ਹੀ ।੧।ਰਹਾਉ।

ਭੜਵਾਉ—ਭੈੜਾ ਵਾਕ, ਤੱਤਾ-ਠੰਢਾ ਬੋਲ । ਏਕ ਸੁਆਉ—ਇਕ ਇਕ ਚਸਕਾ । ਦਿਸਟਿ—ਨਜ਼ਰ, ਧਿਆਨ, ਰੁਚੀ । ਵਿਕਾਰੀ—ਵਿਕਾਰੀਂ, ਵਿਕਾਰਾਂ ਵਲ । ਆਪੁ—ਆਪਾ-ਭਾਵ ।੨।

ਮਰੈ—ਆਪਾ-ਭਾਵ ਵਲੋਂ ਮਰੇ । ਮਰਣੁ—ਆਤਮਕ ਮੌਤ । ਪੂਰਾ—ਪੂਰਨ, ਮੁਕੰਮਲ ਉਕਾਈ-ਰਹਿਤ । ਪਰਪੰਚਿ—ਪਰਪੰਚ ਵਿਚ, ਜਗਤ-ਖੇਡ ਵਿਚ । ਦੋਇ—ਦ੍ਵੈਤ ਵਿਚ, ਮੇਰ-ਤੇਰ ਵਿਚ । ਥਿਰੁ—ਅਡੋਲ-ਚਿੱਤ । ਸੁ—ਉਹ ਮਨੁੱਖ ।੩।

ਬੋਹਿਥਿ—ਜਹਾਜ਼ ਵਿਚ, ਨਾਮ-ਜਹਾਜ਼ ਵਿਚ । ਵਾਰ—ਵਾਰੀ, ਅਵਸਰ । ਠਾਕੇ—ਰੋਕੇ ਹੋਏ । ਸਾਲਾਹੀ—ਮੈਂ ਸਾਲਾਹ ਸਕਦਾ ਹਾਂ । ਧੰਨੁ—{ਧਂਯ—ਏਣਚੲਲਲੲਨਟ} ਸ੍ਰੇਸ਼ਟ । ਦਰਿ—(ਗੁਰੂ ਦੇ) ਦਰ ਤੇ (ਡਿੱਗਿਆਂ) । ਘਰਿ—ਹਿਰਦੇ ਵਿਚ ।੪।

**ਅਰਥ** :—ਹੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ! ਤੂੰ ਅਚਰਜ ਹੈਂ ਤੂੰ ਅਚਰਜ ਹੈਂ । (ਤੇਰੇ ਵਰਗਾ ਹੋਰ ਕੋਈ ਨਹੀਂ); (ਕਾਮ ਆਦਿਕ ਵਿਕਾਰਾਂ ਤੋਂ ਬਚਣ ਲਈ) ਮੈਨੂੰ ਸਿਰਫ਼ ਤੇਰਾ ਹੀ ਆਸਰਾ ਹੈ । ਮੈਂ ਪਾਪੀ ਹਾਂ, ਸਿਰਫ਼ ਤੂੰ ਹੀ ਪਵਿਤ੍ਰ ਕਰਨ ਦੇ ਸਮਰੱਥ ਹੈਂ ।੧।ਰਹਾਉ।

(ਮੇਰੇ ਅੰਦਰ) ਕਾਮ (ਪ੍ਰਬਲ) ਹੈ ਕ੍ਰੋਧ (ਪ੍ਰਬਲ) ਹੈ, ਮੇਰਾ ਚਿੱਤ ਮਾਇਆ ਵਿਚ (ਮਗਨ ਰਹਿੰਦਾ) ਹੈ । ਝੂਠ ਬੋਲਣ ਦੇ ਭੈੜ ਵਿਚ ਮੇਰਾ ਹਿਤ ਜਾਗਦਾ ਹੈ ਮੇਰਾ ਚਿੱਤ ਤਤਪਰ ਹੁੰਦਾ ਹੈ । ਮੈਂ ਪਾਪ ਤੇ ਲੋਭ ਦੀ ਰਾਸਿ-ਪੂੰਜੀ ਇਕੱਠੀ ਕੀਤੀ ਹੋਈ ਹੈ । (ਤੇਰੀ ਮਿਹਰ ਨਾਲ ਜੇ ਮੇਰੇ) ਮਨ ਵਿਚ ਤੇਰਾ ਪਵਿਤ੍ਰ ਕਰਨ ਵਾਲਾ ਨਾਮ (ਵੱਸ ਪਏ ਤਾਂ ਇਹ ਮੇਰੇ ਲਈ) ਤੁਲਹਾ ਹੈ ਬੇੜੀ ਹੈ ।੧।

(ਜੀਵ ਦੇ ਅੰਦਰ ਕਦੇ) ਅੱਗ (ਦਾ ਜ਼ੋਰ ਪੈ ਜਾਂਦਾ) ਹੈ (ਕਦੇ) ਪਾਣੀ (ਪ੍ਰਬਲ ਹੋ ਜਾਂਦਾ) ਹੈ (ਇਸ ਵਾਸਤੇ ਇਹ) ਤੱਤਾ-ਠੰਢਾ ਬੋਲ ਬੋਲਦਾ ਰਹਿੰਦਾ ਹੈ । ਜੀਭ ਆਦਿਕ ਹਰੇਕ ਇੰਦ੍ਰੀ ਨੂੰ ਆਪੋ ਆਪਣਾ ਚਸਕਾ (ਲੱਗਾ ਹੋਇਆ) ਹੈ, ਨਿਗਾਹ ਵਿਕਾਰਾਂ ਵਲ ਰਹਿੰਦੀ ਹੈ, (ਮਨ ਵਿਚ) ਨਾਹ ਡਰ ਹੈ ਨਾਹ ਪ੍ਰੇਮ ਹੈ (ਅਜੇਹੀ ਹਾਲਤ ਵਿਚ ਪ੍ਰਭੂ ਦਾ ਨਾਮ ਕਿਵੇਂ ਮਿਲੇ ?) । ਜੀਵ ਆਪਾ-ਭਾਵ ਨੂੰ ਖ਼ਤਮ ਕਰੇ, ਤਾਂ ਹੀ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਸਕਦਾ ਹੈ ।੨।

ਜਦੋਂ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਾ-ਭਾਵ ਮੁਕਾਂਦਾ ਹੈ, ਤਾਂ ਇਸ ਨੂੰ ਆਤਮਕ ਮੌਤ ਨਹੀਂ ਹੁੰਦੀ । ਆਪਾ-ਭਾਵ ਦੇ ਖ਼ਤਮ ਹੋਣ ਤੋਂ ਬਿਨਾ ਮਨੁੱਖ ਪੂਰਨ ਨਹੀਂ ਹੋ ਸਕਦਾ (ਉਕਾਈਆਂ ਤੋਂ ਬਚ ਨਹੀਂ ਸਕਦਾ, ਸਗੋਂ) ਮਨ ਮਾਇਆ ਦੇ ਛਲ ਵਿਚ ਦ੍ਵੈਤ ਵਿਚ ਫਸਿਆ ਰਹਿੰਦਾ ਹੈ । (ਜੀਵ ਦੇ ਭੀ ਕੀਹ ਵੱਸ ?) ਜਿਸ ਨੂੰ ਪਰਮਾਤਮਾ ਆਪ ਅਡੋਲ-ਚਿੱਤ ਕਰਦਾ ਹੈ ਉਹੀ ਹੁੰਦਾ ਹੈ ।੩।

ਮੈਂ (ਪ੍ਰਭੂ ਦੇ ਨਾਮ) ਜਹਾਜ਼ ਵਿਚ (ਤਦੋਂ ਹੀ) ਚੜ੍ਹ ਸਕਦਾ ਹਾਂ, ਜਦੋਂ (ਉਸ ਦੀ ਮਿਹਰ ਨਾਲ) ਮੈਨੂੰ ਵਾਰੀ ਮਿਲੇ । ਜੇਹੜੇ ਬੰਦਿਆਂ ਨੂੰ ਨਾਮ-ਜਹਾਜ਼ ਤੇ ਚੜ੍ਹਨਾ ਨਹੀਂ ਮਿਲਦਾ, ਉਹਨਾਂ ਨੂੰ ਪ੍ਰਭੂ ਦੀ ਦਰਗਾਹ ਵਿਚ ਖ਼ੁਆਰੀ ਮਿਲਦੀ ਹੈ (ਧੱਕੇ ਪੈਂਦੇ ਹਨ, ਪ੍ਰਭੂ ਦਾ ਦੀਦਾਰ ਨਸੀਬ ਨਹੀਂ ਹੁੰਦਾ) ।

(ਅਸਲ ਗੱਲ ਇਹ ਹੈ ਕਿ) ਗੁਰੂ ਦਾ ਦਰ ਸਭ ਤੋਂ ਸ੍ਰੇਸ਼ਟ ਹੈ (ਗੁਰੂ ਦੇ ਦਰ ਤੇ ਰਹਿ ਕੇ ਹੀ) ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ । ਹੇ ਨਾਨਕ ! (ਗੁਰੂ ਦੇ) ਦਰ ਤੇ ਰਿਹਾਂ ਹੀ ਹਿਰਦੇ ਵਿਚ ਪਰਮਾਤਮਾ ਦਾ ਦਰਸਨ ਹੁੰਦਾ ਹੈ ।੪।੭।

ਗਉੜੀ ਮਹਲਾ ੧ ॥ ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥ ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥੧॥ ਰੇ ਮਨ ਮੇਰੇ ਭਰਮੁ ਨ ਕੀਜੈ ॥ ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥ ਜਨਮੁ ਜੀਤਿ ਮਰਣਿ ਮਨੁ ਮਾਨਿਆ ॥ ਆਪਿ ਮੂਆ ਮਨੁ ਮਨ ਤੇ ਜਾਨਿਆ ॥ ਨਜਰਿ ਭਈ ਘਰੁ ਘਰ ਤੇ ਜਾਨਿਆ ॥੨॥ ਜਤੁ ਸਤੁ ਤੀਰਥੁ ਮਜਨੁ ਨਾਮਿ ॥ ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥ ਨਰ ਨਾਰਾਇਣ ਅੰਤਰਜਾਮਿ ॥੩॥ ਆਨ ਮਨਉ ਤਉ ਪਰ ਘਰ ਜਾਉ ॥ ਕਿਸੁ ਜਾਚਉ ਨਾਹੀ ਕੋ ਥਾਉ ॥ ਨਾਨਕ ਗੁਰਮਤਿ ਸਹਜਿ ਸਮਾਉ ॥੪॥੮॥ {ਪੰਨਾ ੧੫੩}

**ਪਦ ਅਰਥ** :—ਉਲਟਿਓ—ਪਰਤਿਆ ਹੈ, ਮਾਇਆ ਦੇ ਮੋਹ ਵਲੋਂ ਹਟਿਆ ਹੈ । ਕਮਲੁ—ਹਿਰਦਾ-ਕਮਲ । ਬ੍ਰਹਮੁ ਬੀਚਾਰਿ—ਬ੍ਰਹਮ ਨੂੰ ਵਿਚਾਰ ਕੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਚਿੱਤ ਜੋੜਿਆਂ । ਅੰਮ੍ਰਿਤ ਧਾਰ—ਅੰਮ੍ਰਿਤ ਦੀ ਧਾਰ, ਨਾਮ-ਅੰਮ੍ਰਿਤ ਦੀ ਵਰਖਾ । ਗਗਨਿ—ਗਗਨ ਵਿਚ, ਆਕਾਸ਼ ਵਿਚ, ਚਿੱਤ-ਰੂਪ ਆਕਾਸ਼ ਵਿਚ, ਚਿਦਾਕਾਸ਼ ਵਿਚ । ਦਸ ਦੁਆਰਿ—ਦਸਵੇਂ ਦੁਆਰ ਵਿਚ, ਦਿਮਾਗ਼ ਵਿਚ । ਅੰਮ੍ਰਿਤਧਾਰ ਦਸ ਦੁਆਰਿ—ਦਿਮਾਗ਼ ਵਿਚ ਨਾਮ ਦੀ ਵਰਖਾ ਹੁੰਦੀ ਹੈ, ਦਿਮਾਗ਼ ਵਿਚ ਠੰਢ ਪੈਂਦੀ ਹੈ (ਭਾਵ, ਦਿਮਾਗ਼ ਵਿਚ ਪਹਿਲਾਂ ਦੁਨੀਆ ਦੇ ਝੰਮੇਲਿਆਂ ਦੀ ਤੇਜ਼ੀ ਸੀ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਸ਼ਾਂਤੀ ਹੋ ਗਈ) । ਤ੍ਰਿਭਵਣੁ—ਤਿੰਨ ਭਵਨ, ਸਾਰਾ ਸੰਸਾਰ । ਬੇਧਿਆ—ਵਿੰਨ੍ਹ ਲਿਆ, ਵਿਆਪਕ । ਮੁਰਾਰਿ—{ਮੁਰ ਦਾ ਅਰੀ} ਪਰਮਾਤਮਾ ।੧।

ਭਰਮੁ—ਭਟਕਣਾ, ਮਾਇਆ ਦੀ ਦੌੜ-ਭੱਜ । ਮਨਿ ਮਾਨਿਐ—ਜੇ ਮਨ ਮੰਨ ਜਾਏ, ਜੇ ਮਨ ਨਾਮ-ਰਸ ਵਿਚ ਟਿਕ ਜਾਏ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਪੀਜੈ—ਪੀ ਲਈਦਾ ਹੈ ।੧।ਰਹਾਉ।

ਜੀਤਿ—ਜਿੱਤ ਕੇ । ਜਨਮੁ ਜੀਤਿ—ਜਨਮ ਜਿੱਤ ਕੇ, ਮਨੁੱਖਾ ਜਨਮ ਦਾ ਮਨੋਰਥ ਹਾਸਲ ਕਰ ਕੇ । ਮਰਣਿ—ਮਰਨ ਵਿਚ, ਸੁਆਰਥ ਦੀ ਮੌਤ ਵਿਚ । ਮਨੁ ਮਾਨਿਆ—ਮਨ ਪਤੀਜ ਜਾਂਦਾ ਹੈ । ਮਰਣਿ ਮਨੁ ਮਾਨਿਆ—ਆਪਾ-ਭਾਵ ਵਲੋਂ ਮੌਤ ਵਿਚ ਮਨ ਪਤੀਜ ਜਾਂਦਾ ਹੈ, ਮਨ ਨੂੰ ਇਹ ਗੱਲ ਪਸੰਦ ਆ ਜਾਂਦੀ ਹੈ ਕਿ ਖ਼ੁਦਗ਼ਰਜ਼ੀ ਨਾਹ ਰਹੇ । ਆਪਿ—ਆਪਾ-ਭਾਵ ਵਲੋਂ । ਮਨ ਤੇ—ਮਨ ਤੋਂ, ਅੰਦਰੋਂ ਹੀ । ਜਾਨਿਆ—ਸਮਝ ਆ ਜਾਂਦੀ ਹੈ । ਨਜਰਿ—ਪ੍ਰਭੂ ਦੀ ਮਿਹਰ ਦੀ ਨਜ਼ਰ । ਘਰੁ—ਪਰਮਾਤਮਾ ਦਾ ਟਿਕਾਣਾ, ਪ੍ਰਭੂ-ਚਰਨਾਂ ਵਿਚ ਟਿਕਾਓ । ਘਰ ਤੇ—ਘਰ ਤੋਂ, ਹਿਰਦੇ ਵਿਚ ਹੀ ।੨।

ਜਤੁ—ਇੰਦ੍ਰਿਆਂ ਨੂੰ ਰੋਕਣਾ । ਸਤੁ—ਪਵਿਤ੍ਰ ਆਚਰਨ । ਮਜਨੁ—ਮੱਜਨੁ, ਚੁੱਭੀ, ਇਸ਼ਨਾਨ । ਨਾਮਿ—ਨਾਮ ਵਿਚ । ਅਧਿਕ—ਬਹੁਤਾ । ਕਰਾਉ—ਕਰਾਉਂ, ਮੈਂ ਕਰਾਂ । ਕਿਸੁ ਕਾਮਿ—ਕਿਸ ਕੰਮ ਲਈ ? ਕਾਹਦੇ ਲਈ ? ਨਰ ਨਾਰਾਇਣੁ—ਪਰਮਾਤਮਾ । ਅੰਤਰਜਾਮਿ—ਦਿਲਾਂ ਦੀ ਜਾਣਨ ਵਾਲਾ ।੩।

ਆਨ—ਕੋਈ ਹੋਰ (ਆਸਰਾ) । ਮਨਉ—ਜੇ ਮੈਂ ਮੰਨਾਂ । ਪਰ ਘਰਿ—ਦੂਜੇ ਘਰ ਵਿਚ, ਕਿਸੇ ਹੋਰ ਥਾਂ । ਜਾਉ—ਜਾਉਂ, ਮੈਂ ਜਾਵਾਂ । ਜਾਚਉ—ਮੈਂ ਮੰਗਾਂ । ਸਹਜਿ—ਸਹਜ ਵਿਚ, ਅਡੋਲਤਾ ਵਿਚ । ਸਮਾਉ—ਸਮਾਉਂ, ਮੈਂ ਲੀਨ ਹੁੰਦਾ ਹਾਂ ।੪।

**ਅਰਥ** :—ਹੇ ਮੇਰੇ ਮਨ ! (ਮਾਇਆ ਦੀ ਖ਼ਾਤਰ) ਭਟਕਣ ਛੱਡ ਦੇ (ਅਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜ) । (ਹੇ ਭਾਈ !) ਜਦੋਂ ਮਨ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਚੰਗੀ ਲੱਗਣ ਲੱਗ ਪੈਂਦੀ ਹੈ, ਤਦੋਂ ਇਹ ਸਿਫ਼ਤਿ-ਸਾਲਾਹ ਦਾ ਸੁਆਦ ਮਾਣਨ ਲੱਗ ਪੈਂਦਾ ਹੈ ।੧।ਰਹਾਉ।

ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਚਿੱਤ ਜੋੜਿਆਂ ਹਿਰਦਾ-ਕਮਲ ਮਾਇਆ ਦੇ ਮੋਹ ਵਲੋਂ ਹਟ ਜਾਂਦਾ ਹੈ, ਦਿਮਾਗ਼ ਵਿਚ ਭੀ (ਸਿਫ਼ਤਿ-ਸਾਲਾਹ ਦੀ ਬਰਕਤ ਨਾਲ) ਨਾਮ-ਅੰਮ੍ਰਿਤ ਦੀ ਵਰਖਾ ਹੁੰਦੀ ਹੈ (ਤੇ ਮਾਇਆ ਵਾਲੇ ਝੰਬੇਲਿਆਂ ਦੀ ਅਸ਼ਾਂਤੀ ਮਿੱਟ ਕੇ ਠੰਢ ਪੈਂਦੀ ਹੈ) । (ਫਿਰ ਦਿਲ ਨੂੰ ਭੀ ਤੇ ਦਿਮਾਗ਼ ਨੂੰ ਭੀ ਇਹ ਯਕੀਨ ਹੋ ਜਾਂਦਾ ਹੈ ਕਿ) ਪ੍ਰਭੂ ਆਪ ਸਾਰੇ ਜਗਤ (ਦੇ ਜ਼ੱਰੇ ਜ਼ੱਰੇ) ਵਿਚ ਮੌਜੂਦ ਹੈ ।੧।

(ਸਿਫ਼ਤਿ-ਸਾਲਾਹ ਵਿਚ ਜੁੜਿਆਂ) ਜਨਮ-ਮਨੋਰਥ ਪ੍ਰਾਪਤ ਕਰ ਕੇ ਮਨ ਨੂੰ ਸੁਆਰਥ ਦਾ ਮੁੱਕ ਜਾਣਾ ਪਸੰਦ ਆ ਜਾਂਦਾ ਹੈ । ਇਸ ਗੱਲ ਦੀ ਸੂਝ ਮਨ ਅੰਦਰੋਂ ਹੀ ਪੈ ਜਾਂਦੀ ਹੈ ਕਿ ਆਪਾ-ਭਾਵ ਮੁੱਕ ਗਿਆ ਹੈ । ਜਦੋਂ ਪ੍ਰਭੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਤਾਂ ਹਿਰਦੇ ਵਿਚ ਹੀ ਇਹ ਅਨੁਭਵ ਹੋ ਜਾਂਦਾ ਹੈ ਕਿ ਸੁਰਤਿ ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਹੈ ।੨।

ਪਰਮਾਤਮਾ ਦੇ ਨਾਮ ਵਿਚ ਜੁੜਨਾ ਹੀ ਜਤ ਸਤ ਤੇ ਤੀਰਥ-ਇਸ਼ਨਾਨ (ਦਾ ਉੱਦਮ) ਹੈ । ਮੈਂ (ਜਤ ਸਤ ਆਦਿਕ ਵਾਲਾ) ਬਹੁਤਾ ਖਿਲਾਰਾ ਖਿਲਾਰਾਂ ਭੀ ਕਿਉਂ ? (ਇਹ ਸਾਰੇ ਉੱਦਮ ਤਾਂ ਲੋਕ-ਵਿਖਾਵੇ ਦੇ ਹੀ ਹਨ, ਤੇ) ਪਰਮਾਤਮਾ ਹਰੇਕ ਦੇ ਦਿਲ ਦੀ ਜਾਣਦਾ ਹੈ ।੩।

(ਮਾਇਆ ਵਾਲੀ ਭਟਕਣਾ ਮੁਕਾਣ ਵਾਸਤੇ ਪ੍ਰਭੂ-ਦਰ ਤੋਂ ਬਿਨਾ ਹੋਰ ਕੋਈ ਥਾਂ ਨਹੀਂ ਹੋਰ ਕੋਈ ਆਸਰਾ ਨਹੀਂ, ਸੋ) ਮੈਂ ਤਦੋਂ ਹੀ ਕਿਸੇ ਹੋਰ ਥਾਂ ਜਾਵਾਂ ਜੇ ਮੈਂ (ਪ੍ਰਭੂ ਤੋਂ ਬਿਨਾ) ਕੋਈ ਹੋਰ ਥਾਂ ਮੰਨ ਹੀ ਲਵਾਂ । ਕੋਈ ਹੋਰ ਥਾਂ ਹੀ ਨਹੀਂ, ਮੈਂ ਕਿਸ ਪਾਸੋਂ ਇਹ ਮੰਗ ਮੰਗਾਂ (ਕਿ ਮੇਰਾ ਮਨ ਭਟਕਣੋਂ ਹਟ ਜਾਏ) ? ਹੇ ਨਾਨਕ ! (ਮੈਨੂੰ ਯਕੀਨ ਹੈ ਕਿ ਗੁਰੂ ਦਾ ਉਪਦੇਸ਼ ਹਿਰਦੇ ਵਿਚ ਵਸਾ ਕੇ ਉਸ ਆਤਮਕ ਅਵਸਥਾ ਵਿਚ ਲੀਨ ਰਹਿ ਸਕੀਦਾ ਹੈ (ਜਿਥੇ ਮਾਇਆ ਵਾਲੀ ਭਟਕਣਾ ਦੀ ਅਣਹੋਂਦ ਹੈ) ਜਿਥੇ ਅਡੋਲਤਾ ਹੈ ।੪।੮।

**ਗਉੜੀ ਮਹਲਾ ੧ ॥ ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥ ਮਰਣ ਰਹਣ ਰਸੁ ਅੰਤਰਿ ਭਾਏ ॥ ਗਰਬੁ ਨਿਵਾਰਿ ਗਗਨ ਪੁਰੁ ਪਾਏ ॥੧॥ ਮਰਣੁ ਲਿਖਾਇ ਆਏ ਨਹੀ ਰਹਣਾ ॥ ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥੧॥ ਰਹਾਉ ॥ ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥ ਜੀਵਤੁ ਮਰੈ ਮਹਾ ਰਸੁ ਆਗੈ ॥੨॥ ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ ॥ ਗੁਰ ਕੀ ਪਉੜੀ ਊਚੋ ਊਚਾ ॥ ਕਰਮਿ ਮਿਲੈ ਜਮ ਕਾ ਭਉ ਮੂਚਾ ॥੩॥ ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥ ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥ ਨਾਨਕ ਹਉਮੈ ਮਾਰਿ ਮਿਲਾਇਆ ॥੪॥੯॥ {ਪੰਨਾ ੧੫੩}**

**ਪਦ ਅਰਥ** :—ਸੁ ਮਰਣੁ—ਉਹ ਮੌਤ, (ਵਿਕਾਰਾਂ ਵਲੋਂ) ਉਹ ਮੌਤ । ਮਰਣੁ ਦਿਖਾਏ—ਵਿਕਾਰਾਂ ਵਲੋਂ ਮੌਤ ਵਿਖਾ ਦੇਂਦਾ ਹੈ, ਵਿਕਾਰਾਂ ਵਲੋਂ ਮੌਤ ਜ਼ਿੰਦਗੀ ਦੇ ਤਜਰਬੇ ਵਿਚ ਲਿਆ ਦੇਂਦਾ ਹੈ । ਮਰਣੁ ਰਸੁ—(ਜਿਸ) ਮੌਤ ਦਾ ਆਨੰਦ, ਵਿਕਾਰਾਂ ਵਲੋਂ ਜਿਸ ਮੌਤ ਦਾ ਆਨੰਦ । ਅੰਤਰਿ—ਹਿਰਦੇ ਵਿਚ । ਭਾਏ—ਪਿਆਰਾ ਲਗਦਾ ਹੈ । ਗਰਬੁ—ਅਹੰਕਾਰ, (ਧਰਤੀ ਦੇ ਪਦਾਰਥਾਂ ਦਾ) ਅਹੰਕਾਰ । ਗਗਨ ਪੁਰੁ—ਆਕਾਸ਼ ਦਾ ਸ਼ਹਰ, ਉਹ ਸ਼ਹਰ ਜਿੱਥੇ ਸੁਰਤਿ ਆਕਾਸ਼ ਵਿਚ ਚੜ੍ਹੀ ਰਹੇ, ਉਹ ਆਤਮਕ ਅਵਸਥਾ ਜਿਥੇ ਸੁਰਤਿ ਉੱਚੀਆਂ ਆਤਮਕ ਉਡਾਰੀਆਂ ਲਾਂਦੀ ਰਹੇ ।੧।

ਮਰਣੁ—ਮੌਤ, ਸਰੀਰ ਦੀ ਮੌਤ । ਨਹੀ ਰਹਣਾ—ਸਰੀਰਕ ਤੌਰ ਤੇ ਸਦਾ ਨਹੀਂ ਟਿਕੇ ਰਹਿਣਾ । ਜਪਿ—ਜਪ ਕੇ, ਸਿਮਰ ਕੇ । ਜਾਪਿ—ਜਾਪ ਕੇ, ਜਾਪ ਕਰ ਕੇ । ਰਹਣੁ—ਰਿਹਾਇਸ਼, ਸਦਾ ਦੀ ਰਿਹਾਇਸ਼, ਸਦੀਵੀ ਆਤਮਕ ਜੀਵਨ ।੧।ਰਹਾਉ।

ਦੁਬਿਧਾ—ਦੁਚਿੱਤਾ-ਪਨ, ਮੇਰ-ਤੇਰ । ਕਮਲੁ—ਹਿਰਦੇ ਦਾ ਕੌਲ ਫੁੱਲ । ਬਿਗਾਸਿ—ਖਿੜ ਕੇ । ਜੀਵਤੁ—ਜੀਊਂਦਾ ਹੀ, ਦੁਨੀਆ ਦਾ ਕਾਰ-ਵਿਹਾਰ ਕਰਦਾ ਹੋਇਆ ਹੀ । ਮਰੈ—ਮਾਇਆ ਦੇ ਮੋਹ ਵਲੋਂ ਮਰੇ । ਆਗੈ—ਸਾਹਮਣੇ, ਪਰਤੱਖ ।੨।

ਸਤਿਗੁਰਿ ਮਿਲਿਐ—ਜੇ ਸਤਿਗੁਰੂ ਮਿਲ ਪਏ । ਸਚ ਸੰਜਮਿ—ਸੱਚ ਦੇ ਸੰਜਮ ਵਿਚ (ਰਹਿ ਕੇ), ਸਿਮਰਨ ਦੀ ਜੁਗਤਿ ਵਿਚ ਰਹਿ ਕੇ । ਸੂਚਾ—ਪਵਿਤ੍ਰ । ਪਉੜੀ—ਸਿਮਰਨ-ਰੂਪ ਪੌੜੀ । ਊਚੋ ਊਚਾ—ਉੱਚਾ ਹੀ ਉੱਚਾ । ਕਰਮਿ—ਪ੍ਰਭੂ ਦੀ ਮਿਹਰ ਨਾਲ । ਮੁਚਾ—ਮੁੱਕ ਜਾਂਦਾ ਹੈ ।੩।

ਮਿਲਿ—(ਪ੍ਰਭੂ ਦੀ ਯਾਦ ਵਿਚ) ਜੁੜ ਕੇ । ਅੰਕਿ—ਪ੍ਰਭੂ ਦੇ ਅੰਕ ਵਿਚ, ਪ੍ਰਭੂ ਦੇ ਚਰਨਾਂ ਵਿਚ । ਮਹਲੁ—ਪ੍ਰਭੂ ਦਾ ਨਿਵਾਸ-ਥਾਂ, ਉਹ ਅਵਸਥਾ ਜਿਥੇ ਪ੍ਰਭੂ ਦਾ ਮਿਲਾਪ ਹੋ ਜਾਏ । ਮਾਰਿ—ਮਾਰ ਕੇ ।੪।

**ਅਰਥ** :—(ਹੇ ਭਾਈ ! ਸਾਰੇ ਜੀਵ ਸਰੀਰਕ) ਮੌਤ-ਰੂਪ ਹੁਕਮ (ਪ੍ਰਭੂ ਦੀ ਹਜ਼ੂਰੀ ਵਿਚੋਂ) ਲਿਖਾ ਕੇ ਜੰਮਦੇ ਹਨ (ਭਾਵ, ਇਹੀ ਰੱਬੀ ਨਿਯਮ ਹੈ ਕਿ ਜੋ ਜੰਮਦਾ ਹੈ ਉਸ ਨੇ ਮਰਨਾ ਭੀ ਜ਼ਰੂਰ ਹੈ) । ਸੋ, ਇਥੇ ਸਰੀਰਕ ਤੌਰ ਤੇ ਕਿਸੇ ਨੇ ਸਦਾ ਨਹੀਂ ਟਿਕੇ ਰਹਿਣਾ । (ਹਾਂ) ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ, ਪ੍ਰਭੂ ਦੀ ਸਰਨ ਵਿਚ ਰਹਿ ਕੇ ਸਦੀਵੀ ਆਤਮਕ ਜੀਵਨ ਮਿਲ ਜਾਂਦਾ ਹੈ ।੧।ਰਹਾਉ।

ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਉਸ ਨੂੰ ਉਹ ਮੌਤ ਵਿਖਾ ਦੇਂਦਾ ਹੈ (ਵਿਕਾਰਾਂ ਵਲੋਂ ਉਹ ਮੌਤ ਉਸ ਦੇ ਜੀਵਨ-ਤਜਰਬੇ ਵਿਚ ਲਿਆ ਦੇਂਦਾ ਹੈ) ਜਿਸ ਮੌਤ ਦਾ ਆਨੰਦ (ਤੇ ਉਸ ਤੋਂ ਪੈਦਾ ਹੋਏ) ਸਦੀਵੀ ਆਤਮਕ ਜੀਵਨ ਦਾ ਆਨੰਦ ਉਸ ਮਨੁੱਖ ਨੂੰ ਆਪਣੇ ਹਿਰਦੇ ਵਿਚ ਪਿਆਰਾ ਲੱਗਣ ਪੈਂਦਾ ਹੈ । ਉਹ ਮਨੁੱਖ (ਸਰੀਰ ਆਦਿਕ ਦਾ) ਅਹੰਕਾਰ ਦੂਰ ਕਰ ਕੇ ਉਹ ਆਤਮਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਜਿੱਥੇ ਸੁਰਤਿ ਉੱਚੀਆਂ ਉਡਾਰੀਆਂ ਲਾਂਦੀ ਰਹੇ ।੧।

ਜੇ ਸਤਿਗੁਰੂ ਮਿਲ ਪਏ, ਤਾਂ ਮਨੁੱਖ ਦੀ ਦੁਬਿਧਾ ਦੂਰ ਹੋ ਜਾਂਦੀ ਹੈ, ਹਿਰਦੇ ਦਾ ਕੌਲ-ਫੁੱਲ ਖਿੜ ਕੇ ਉਸ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੀ ਮਾਇਆ ਦੇ ਮੋਹ ਤੋਂ ਉੱਚਾ ਰਹਿੰਦਾ ਹੈ, ਉਸ ਨੂੰ ਪਰਤੱਖ ਤੌਰ ਤੇ ਪਰਮਾਤਮਾ ਦੇ ਸਿਮਰਨ ਦਾ ਮਹਾ ਆਨੰਦ ਅਨੁਭਵ ਹੁੰਦਾ ਹੈ ।੨।

ਜੇ ਗੁਰੂ ਮਿਲ ਪਏ, ਤਾਂ ਮਨੁੱਖ ਸਿਮਰਨ ਦੀ ਜੁਗਤਿ ਵਿਚ ਰਹਿ ਕੇ ਪਵਿਤ੍ਰ-ਆਤਮਾ ਹੋ ਜਾਂਦਾ ਹੈ । ਗੁਰੂ ਦੀ ਦੱਸੀ ਹੋਈ ਸਿਮਰਨ ਦੀ ਪੌੜੀ ਦਾ ਆਸਰਾ ਲੈ ਕੇ (ਆਤਮਕ ਜੀਵਨ ਵਿਚ) ਉੱਚਾ ਹੀ ਉੱਚਾ ਹੁੰਦਾ ਜਾਂਦਾ ਹੈ । (ਪਰ ਇਹ ਸਿਮਰਨ ਪ੍ਰਭੂ ਦੀ) ਮਿਹਰ ਨਾਲ ਮਿਲਦਾ ਹੈ, (ਜਿਸ ਨੂੰ ਮਿਲਦਾ ਹੈ ਉਸ ਦਾ) ਮੌਤ ਦਾ ਡਰ ਲਹਿ ਜਾਂਦਾ ਹੈ ।੩।

ਜੇ ਗੁਰੂ ਮਿਲ ਪਏ ਤਾਂ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜ ਕੇ ਪ੍ਰਭੂ ਦੇ ਚਰਨਾਂ ਵਿਚ ਲੀਨ ਹੋਇਆ ਰਹਿੰਦਾ ਹੈ । ਗੁਰੂ ਮਿਹਰ ਕਰ ਕੇ ਉਸ ਨੂੰ ਉਹ ਆਤਮਕ ਅਵਸਥਾ ਵਿਖਾ ਦੇਂਦਾ ਹੈ ਜਿੱਥੇ ਪ੍ਰਭੂ ਦਾ ਮਿਲਾਪ ਹੋਇਆ ਰਹੇ । ਹੇ ਨਾਨਕ ! ਉਸ ਮਨੁੱਖ ਦੀ ਹਉਮੈ ਦੂਰ ਕਰ ਕੇ ਗੁਰੂ ਉਸ ਨੂੰ ਪ੍ਰਭੂ ਨਾਲ ਇਕ-ਮਿਕ ਕਰ ਦੇਂਦਾ ਹੈ ।੪।੯।

**ਗਉੜੀ ਮਹਲਾ ੧ ॥ ਕਿਰਤੁ ਪਇਆ ਨਹ ਮੇਟੈ ਕੋਇ ॥ ਕਿਆ ਜਾਣਾ ਕਿਆ ਆਗੈ ਹੋਇ ॥ ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥੧॥ ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥ ਕਰਮੁ ਧਰਮੁ ਤੇਰੇ**

**ਨਾਮ ਕੀ ਜਾਤਿ ॥੧॥ ਰਹਾਉ ॥ ਤੂੰ ਏਵਡੁ ਦਾਤਾ ਦੇਵਣਹਾਰੁ ॥ ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥ ਕੀਆ ਗਰਬੁ ਨ ਆਵੈ ਰਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੨॥ ਤੂੰ ਮਾਰਿ ਜੀਵਾਲਹਿ ਬਖਸਿ ਮਿਲਾਇ ॥ ਜਿਉ ਭਾਵੀ ਤਿਉ ਨਾਮੁ ਜਪਾਇ ॥ ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥ ਗੁਰਮਤਿ ਦੇਇ ਭਰੋਸੈ ਤੇਰੈ ॥੩॥ ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥ ਗੁਰ ਬਚਨੀ ਸਚੁ ਸਬਦਿ ਪਛਾਤਾ ॥ ਤੇਰਾ ਤਾਣੁ ਨਾਮ ਕੀ ਵਡਿਆਈ ॥ ਨਾਨਕ ਰਹਣਾ ਭਗਤਿ ਸਰਣਾਈ ॥੪॥੧੦॥ {ਪੰਨਾ ੧੫੪}**

**ਪਦ ਅਰਥ** :—ਕਿਰਤੁ—ਕੀਤਾ ਹੋਇਆ ਕੰਮ, ਜਨਮਾਂ ਜਨਮਾਂਤਰਾਂ ਦੇ ਕੀਤੇ ਕੰਮਾਂ ਦੇ ਸੰਸਕਾਰਾਂ ਦਾ ਸਮੂਹ । ਪਇਆ—ਜੋ ਮਨ ਵਿਚ ਇਕੱਠਾ ਹੋਇਆ ਪਿਆ ਹੈ । ਕਿਆ ਜਾਣਾ—ਮੈਂ ਕੀਹ ਸਮਝ ਸਕਦਾ ਹਾਂ ? (ਕੋਈ ਨਹੀਂ ਸਮਝ ਸਕਦਾ) । ਆਗੈ—ਆਉਣ ਵਾਲੇ ਜੀਵਨ-ਸਮੇ ਵਿਚ । ਕਿਆ ਹੋਇ—ਕੀਹ ਵਾਪਰੇਗਾ ?।੧।

ਨਾ ਜਾਣਾ ਕਰਮ—ਮੈਂ ਆਪਣੇ (ਪਿਛਲੇ ਕੀਤੇ) ਕਰਮ ਨਹੀਂ ਸਮਝ ਸਕਦਾ (ਕਰਮਾਂ ਦੀ ਸਹੀ ਕੀਮਤ ਨਹੀਂ ਪਾ ਸਕਦਾ, ਮੈਂ ਕੀਤੇ ਕਰਮਾਂ ਨੂੰ ਬਹੁਤ ਮਹੱਤਤਾ ਦੇ ਰਿਹਾ ਹਾਂ) । ਨਾ ਜਾਣਾ ਕੇਵਡ ਤੇਰੀ ਦਾਤਿ—ਹੇ ਪ੍ਰਭੂ ! ਤੇਰੀਆਂ ਕਿਤਨੀਆਂ ਹੀ ਬੇਅੰਤ ਦਾਤਾਂ ਮੈਨੂੰ ਮਿਲ ਰਹੀਆਂ ਹਨ, ਉਹਨਾਂ ਨੂੰ ਮੈਂ ਸਮਝ ਨਹੀਂ ਸਕਦਾ ।੧।ਰਹਾਉ।

ਏਵਡੁ—ਇਤਨਾ ਵੱਡਾ । ਭੰਡਾਰ—ਖ਼ਜ਼ਾਨੇ । ਨ ਆਵੈ ਰਾਸਿ—ਫਬਦਾ ਨਹੀਂ, ਕੁਝ ਸਵਾਰ ਨਹੀਂ ਸਕਦਾ । ਪਿੰਡੁ—ਸਰੀਰ । ਤੇਰੈ ਪਾਸਿ—ਤੇਰੇ ਹਵਾਲੇ, ਤੇਰੇ ਆਸਰੇ ।੨।

ਮਾਰਿ—ਮੇਰਾ ਆਪਾ-ਭਾਵ ਮਾਰ ਕੇ । ਜੀਵਾਲਹਿ—ਤੂੰ ਆਤਮਕ ਜੀਵਨ ਦੇਂਦਾ ਹੈਂ । ਬਖਸਿ—ਬਖ਼ਸ਼ ਕੇ, ਮਿਹਰ ਕਰ ਕੇ । ਮਿਲਾਇ—(ਆਪਣੇ ਚਰਨਾਂ ਵਿਚ) ਜੋੜ ਕੇ । ਜਿਉ ਭਾਵੀ—ਜਿਵੇਂ ਤੈਨੂੰ ਭਾਉਂਦਾ ਹੈ । ਜਪਾਇ—ਜਪਾ ਕੇ । ਦਾਨਾ—(ਮੇਰੇ ਦਿਲ ਦੀ) ਜਾਣਨ ਵਾਲਾ । ਬੀਨਾ—(ਮੇਰੇ ਕੰਮਾਂ ਨੂੰ) ਵੇਖਣ ਵਾਲਾ । ਸਿਰਿ—ਸਿਰ ਉਤੇ । ਦੇਇ—ਦੇ ਕੇ ।੩।

ਰਾਤਾ—ਰੰਗਿਆ ਹੋਇਆ । ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ) । ਤਾਣੁ—ਤਾਕਤ, ਆਸਰਾ ।੪।

**ਅਰਥ** :—ਮੈਂ ਆਪਣੇ ਕੀਤੇ ਕਰਮਾਂ ਦੀ ਠੀਕ ਕੀਮਤ ਨਹੀਂ ਜਾਣਦਾ (ਮੈਂ ਇਹਨਾਂ ਨੂੰ ਬਹੁਤ ਮਹੱਤਤਾ ਦੇਂਦਾ ਹਾਂ), (ਦੂਜੇ ਪਾਸੇ, ਹੇ ਪ੍ਰਭੂ !) ਤੇਰੀਆਂ ਬੇਅੰਤ ਦਾਤਾਂ ਮੈਨੂੰ ਮਿਲ ਰਹੀਆਂ ਹਨ ਉਹਨਾਂ ਨੂੰ ਭੀ ਮੈਂ ਨਹੀਂ ਸਮਝ ਸਕਦਾ (ਇਹ ਖ਼ਿਆਲ ਕਰਨਾ ਮੇਰੀ ਭਾਰੀ ਭੁੱਲ ਹੈ ਕਿ ਮੇਰੇ ਕੀਤੇ ਕਰਮਾਂ ਅਨੁਸਾਰ ਮੈਨੂੰ ਮਿਲ ਰਿਹਾ ਹੈ । ਇਹ ਤਾਂ ਤੇਰੀ ਨਿਰੋਲ ਮਿਹਰ ਹੈ ਮਿਹਰ) । ਤੇਰਾ ਨਾਮ ਹੀ ਮੇਰੀ ਜਾਤਿ ਹੈ, ਤੇਰਾ ਨਾਮ ਹੀ ਮੇਰਾ ਕਰਮ-ਧਰਮ ਹੈ (ਮੈਨੂੰ ਤੇਰੇ ਨਾਮ ਦੀ ਹੀ ਓਟ ਹੈ । ਨਾਹ ਮਾਣ ਹੈ ਕਿਸੇ ਕੀਤੇ ਕਰਮ-ਧਰਮ ਦਾ, ਨਾਹ ਕਿਸੇ ਉੱਚੀ ਜਾਤਿ ਦਾ) ।੧।ਰਹਾਉ।

ਜਨਮਾਂ ਜਨਮਾਂਤਰਾਂ ਦੇ ਕੀਤੇ ਕੰਮਾਂ ਦੇ ਸੰਸਕਾਰਾਂ ਦਾ ਸਮੂਹ ਜੋ ਮਨ ਵਿਚ ਇਕੱਠਾ ਹੋਇਆ ਪਿਆ ਹੈ (ਕਰਮਾਂ ਦੀ ਰਾਹੀਂ) ਕੋਈ ਮਨੁੱਖ ਮਿਟਾ ਨਹੀਂ ਸਕਦਾ । (ਇਸੇ ਤਰ੍ਹਾਂ ਅਗਾਂਹ ਲਈ ਭੀ ਕਰਮ-ਧਰਮ ਤੋਂ ਚੰਗੇ ਨਤੀਜੇ ਦੀ ਆਸ ਵਿਅਰਥ ਹੈ) ਕੋਈ ਸਮਝ ਨਹੀਂ ਸਕਦਾ ਕਿ ਆਉਣ ਵਾਲੇ ਜੀਵਨ-ਸਮੇ ਵਿਚ ਕੀਹ ਵਾਪਰੇਗਾ । (ਕਰਮਾਂ ਦਾ ਆਸਰਾ ਛੱਡੋ, ਪ੍ਰਭੂ ਦੀ ਰਜ਼ਾ ਵਿਚ ਤੁਰਨਾ ਸਿੱਖੋ) ਜਗਤ ਵਿਚ ਜੋ ਕੁਝ ਹੋ ਰਿਹਾ ਹੈ ਪਰਮਾਤਮਾ ਦੀ ਰਜ਼ਾ ਵਿਚ ਹੋ ਰਿਹਾ ਹੈ, ਪ੍ਰਭੂ ਤੋਂ ਬਿਨਾ ਹੋਰ ਕੋਈ ਕੁਝ ਕਰਨ ਵਾਲਾ ਨਹੀਂ ਹੈ (ਉਸੇ ਦੀ ਭਗਤੀ ਕਰੋ) ।੧।

ਹੇ ਪ੍ਰਭੂ ! ਤੂੰ ਦਾਤਾਂ ਦੇਣ ਵਾਲਾ ਇਤਨਾ ਵੱਡਾ ਦਾਤਾ ਹੈਂ (ਭਗਤੀ ਦੀ ਦਾਤਿ ਭੀ ਤੂੰ ਆਪ ਹੀ ਦੇਂਦਾ ਹੈਂ) ਤੇਰੇ ਖ਼ਜ਼ਾਨਿਆਂ ਵਿਚ ਭਗਤੀ (ਦੀ ਦਾਤਿ) ਦੀ ਕੋਈ ਘਾਟ ਨਹੀਂ ਹੈ, (ਆਪਣੇ ਕਿਸੇ ਚੰਗੇ ਆਚਰਨ ਬਾਰੇ ਮਨੁੱਖ ਦਾ) ਕੀਤਾ ਹੋਇਆ ਅਹੰਕਾਰ ਕੁਝ ਸਵਾਰ ਨਹੀਂ ਸਕਦਾ, ਮਨੁੱਖ ਦੀ ਜਿੰਦ ਤੇ ਸਰੀਰ ਸਭ ਕੁਝ ਤੇਰੇ ਹੀ ਆਸਰੇ ਹੈ । (ਜਿਵੇਂ ਤੂੰ ਸਰੀਰ ਦੀ ਪਰਵਰਿਸ਼ ਲਈ ਰੋਜ਼ੀ ਦੇਂਦਾ ਹੈਂ, ਤਿਵੇਂ ਜਿੰਦ ਨੂੰ ਭੀ ਭਗਤੀ ਦੀ ਖ਼ੁਰਾਕ ਦੇਣ ਵਾਲਾ ਤੂੰ ਹੀ ਹੈਂ) ।੨।

(ਹੇ ਪ੍ਰਭੂ !) ਤੂੰ ਆਪ ਹੀ ਮੈਨੂੰ ਗੁਰੂ ਦੀ ਮਤਿ ਦੇ ਕੇ, ਮੇਰੇ ਉੱਤੇ ਮਿਹਰ ਕਰ ਕੇ ਮੈਨੂੰ ਆਪਣੇ ਚਰਨਾਂ ਵਿਚ ਜੋੜ ਕੇ, ਮੇਰਾ ਆਪਾ-ਭਾਵ ਮਾਰ ਕੇ, ਤੇ ਜਿਵੇਂ ਤੈਨੂੰ ਭਾਉਂਦਾ ਹੈ ਮੈਨੂੰ ਆਪਣਾ ਨਾਮ ਜਪਾ ਕੇ ਮੈਨੂੰ ਆਤਮਕ ਜੀਵਨ ਦੇਂਦਾ ਹੈਂ । ਤੂੰ ਮੇਰੇ ਦਿਲ ਦੀ ਜਾਣਦਾ ਹੈਂ, ਤੂੰ (ਮੇਰੀ ਹਾਲਤ) ਵੇਖਦਾ ਹੈਂ, ਤੂੰ ਮੇਰੇ ਸਿਰ ਉੱਤੇ (ਰਾਖਾ) ਹੈਂ, ਮੈਂ ਸਦਾ ਤੇਰੇ ਹੀ ਆਸਰੇ ਹਾਂ (ਮੈਨੂੰ ਆਪਣੇ ਕਿਸੇ ਕਰਮਾਂ ਦਾ ਆਸਰਾ ਨਹੀਂ ਹੈ) ।੩।

(ਹੇ ਪ੍ਰਭੂ !) ਜਿਨ੍ਹਾਂ ਦਾ ਮਨ (ਤੇਰੇ ਪਿਆਰ ਵਿਚ) ਰੰਗਿਆ ਹੋਇਆ ਹੈ, ਉਹਨਾਂ ਦੇ ਸਰੀਰ ਵਿਚ ਵਿਕਾਰਾਂ ਦੀ ਮੈਲ ਨਹੀਂ । ਗੁਰੂ ਦੇ ਬਚਨਾਂ ਉੱਤੇ ਤੁਰ ਕੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹਨਾਂ ਨੇ ਤੈਨੂੰ ਸਦਾ ਕਾਇਮ ਰਹਿਣ ਵਾਲੇ ਨੂੰ ਪਛਾਣ ਲਿਆ ਹੈ (ਤੇਰੇ ਨਾਲ ਸਾਂਝ ਪਾ ਲਈ ਹੈ), (ਕਰਮਾਂ ਦਾ ਆਸਰਾ ਲੈਣ ਦੇ ਥਾਂ) ਉਹਨਾਂ ਨੂੰ ਤੇਰੇ ਨਾਮ ਦਾ ਹੀ ਆਸਰਾ ਹੈ, ਉਹ ਸਦਾ ਤੇਰੇ ਨਾਮ ਦੀ ਵਡਿਆਈ ਕਰਦੇ ਹਨ ।

ਹੇ ਨਾਨਕ ! (ਆਖ—) ਉਹ ਮਨੁੱਖ ਪ੍ਰਭੂ ਦੀ ਭਗਤੀ ਵਿਚ ਰੱਤੇ ਰਹਿੰਦੇ ਹਨ, ਉਹ ਪ੍ਰਭੂ ਦੀ ਸਰਨ ਰਹਿੰਦੇ ਹਨ ।੪।੧੦।

**ਗਉੜੀ ਮਹਲਾ ੧ ॥ ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ॥ ਅਨ ਭੈ ਵਿਸਰੇ ਨਾਮਿ ਸਮਾਇਆ ॥੧॥ ਕਿਆ ਡਰੀਐ, ਡਰੁ ਡਰਹਿ ਸਮਾਨਾ ॥ ਪੂਰੇ ਗੁਰ ਕੈ ਸਬਦਿ ਪਛਾਨਾ ॥੧॥ ਰਹਾਉ ॥ ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥ ਸਹਜਿ ਸੁਭਾਇ ਮਿਲੇ ਸਾਬਾਸਿ ॥੨॥ ਜਾਹਿ ਸਵਾਰੈ ਸਾਝ ਬਿਆਲ ॥ ਇਤ ਉਤ ਮਨਮੁਖ ਬਾਧੇ ਕਾਲ ॥੩॥ ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥ ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥ {ਪੰਨਾ ੧੫੪}**

**ਪਦ ਅਰਥ** :—ਜਿਨਿ—ਜਿਸ (ਜੀਵ) ਨੇ । ਅਕਥੁ—(ਉਹ ਪ੍ਰਭੂ) ਜਿਸ ਦੇ ਸਾਰੇ ਗੁਣ ਬਿਆਨ ਨ ਹੋ ਸਕਣ । ਕਹਾਇਆ—ਕਹਿਆ ਤੇ ਕਹਾਇਆ, ਆਪ ਸਿਮਰਿਆ ਤੇ ਹੋਰਨਾਂ ਨੂੰ ਸਿਮਰਨ ਦੀ ਪ੍ਰੇਰਨਾ ਕੀਤੀ । ਅਪਿਓ—ਅੰਮ੍ਰਿਤ-ਨਾਮ । ਪੀਆਇਆ—ਪੀਆ ਤੇ ਪੀਆਇਆ, ਆਪ ਪੀਤਾ ਤੇ ਹੋਰਨਾਂ ਨੂੰ ਪਿਲਾਇਆ । ਅਨ ਭੈ—(ਦੁਨੀਆ ਵਾਲੇ) ਹੋਰ ਹੋਰ ਡਰ ।੧।

ਕਿਆ ਡਰੀਐ—ਡਰਨ ਦੀ ਲੋੜ ਨਹੀਂ ਰਹਿੰਦੀ, ਨਹੀਂ ਡਰਦਾ । ਡਰੁ—(ਦੁਨੀਆ ਵਾਲਾ) ਡਰ । ਡਰਹਿ—ਡਰ ਵਿਚ, ਪਰਮਾਤਮਾ ਦੇ ਡਰ-ਅਦਬ ਵਿਚ । ਪਛਾਨਾ—ਜਿਸ ਨੇ ਪਛਾਣ ਲਿਆ, ਜਿਸ ਨੇ ਪ੍ਰਭੂ ਨਾਲ ਜਾਣ-ਪਛਾਣ ਪਾ ਲਈ ।੧।ਰਹਾਉ।

ਜਿਸੁ ਨਰ ਰਿਦੈ—ਜਿਸ ਮਨੁੱਖ ਦੇ ਹਿਰਦੇ ਵਿਚ । ਸਹਜਿ—ਸਹਜ ਵਿਚ (ਟਿਕੇ ਰਹਿ ਕੇ), ਅਡੋਲ ਅਵਸਥਾ ਵਿਚ (ਟਿਕੇ ਰਹਿਣ ਦੇ ਕਾਰਨ) । ਸੁਭਾਇ—ਪ੍ਰਭੂ ਦੇ ਪ੍ਰੇਮ ਵਿਚ (ਜੁੜੇ ਰਹਿਣ ਕਰਕੇ) ।੨।

ਜਾਹਿ—ਜਿਨ੍ਹਾਂ ਬੰਦਿਆਂ ਨੂੰ । ਸਵਾਰੈ—ਸਵਾਲੈ, ਮਾਇਆ ਦੀ ਨੀਂਦ ਵਿਚ ਸੁੱਤੇ ਰੱਖਦਾ ਹੈ । ਸਾਝ—ਸ਼ਾਮ । ਬਿਆਲ—ਸਵੇਰੇ । ਸਾਝ ਬਿਆਲ—ਸਵੇਰੇ ਸ਼ਾਮ, ਹਰ ਵੇਲੇ । ਇਤ—ਇਥੇ, ਇਸ ਲੋਕ ਵਿਚ । ਉਤੇ—ਉੱਥੇ, ਪਰਲੋਕ ਵਿਚ । ਬਾਧੇ ਕਾਲ—ਮੌਤ (ਦੇ ਸਹਮ) ਦੇ ਬੱਝੇ ਹੋਏ ।੩।

ਅਹਿ—ਦਿਨ । ਨਿਸਿ—ਰਾਤ । ਰਿਦੈ—ਹਿਰਦੇ ਵਿਚ । ਪੂਰੇ—ਪੂਰਨ । ਭ੍ਰਮ—ਭਟਕਣਾ ।੪।

**ਅਰਥ** :—ਜਿਸ ਮਨੁੱਖ ਨੇ ਪੂਰੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ, ਉਹ (ਦੁਨੀਆ ਦੇ ਝੰਬੇਲਿਆਂ ਵਿਚ) ਸਹਮਦਾ ਨਹੀਂ, ਉਸ ਦਾ (ਦੁਨੀਆ ਵਾਲਾ) ਸਹਮ (ਪਰਮਾਤਮਾ ਵਾਸਤੇ ਉਸ ਦੇ ਹਿਰਦੇ ਵਿਚ ਟਿਕੇ ਹੋਏ) ਡਰ-ਅਦਬ ਵਿਚ ਮੁੱਕ ਜਾਂਦਾ ਹੈ ।੧।ਰਹਾਉ।

(ਗੁਰੂ ਦੇ ਸ਼ਬਦ ਵਿਚ ਜੁੜ ਕੇ) ਜਿਸ ਮਨੁੱਖ ਨੇ ਅਕੱਥ ਪ੍ਰਭੂ ਨੂੰ (ਆਪ ਸਿਮਰਿਆ ਹੈ ਤੇ) ਹੋਰਨਾਂ ਨੂੰ ਸਿਮਰਨ ਲਈ ਪ੍ਰੇਰਿਆ ਹੈ ਉਸ ਨੇ ਆਪ ਨਾਮ-ਅੰਮ੍ਰਿਤ ਪੀਤਾ ਹੈ ਤੇ ਹੋਰਨਾਂ ਨੂੰ ਪਿਲਾਇਆ ਹੈ । ਉਸ ਨੂੰ (ਦੁਨੀਆ ਵਾਲੇ) ਹੋਰ ਸਾਰੇ ਸਹਮ ਭੁੱਲ ਜਾਂਦੇ ਹਨ ਕਿਉਂਕਿ ਉਹ (ਸਦਾ ਪ੍ਰਭੂ ਦੇ) ਨਾਮ ਵਿਚ ਲੀਨ ਰਹਿੰਦਾ ਹੈ ।੧।

ਜਿਸ ਮਨੁੱਖ ਦੇ ਹਿਰਦੇ ਵਿਚ ਹਰੀ ਪਰਮਾਤਮਾ ਦਾ ਨਾਮ ਰਾਸ-ਪੂੰਜੀ ਹੈ, ਉਹ (ਮਾਇਆ ਦੀ ਖ਼ਾਤਰ ਨਹੀਂ ਡੋਲਦਾ, ਉਹ) ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਉਹ ਪ੍ਰਭੂ ਦੇ ਪਿਆਰ ਵਿਚ ਜੁੜਿਆ ਰਹਿੰਦਾ ਹੈ, ਉਸ ਨੂੰ (ਪ੍ਰਭੂ ਦੇ ਦਰ ਤੋਂ) ਆਦਰ ਮਿਲਦਾ ਹੈ ।੨।

(ਪਰ) ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਹਰ ਵੇਲੇ (ਸਵੇਰ ਸ਼ਾਮ) ਮਾਇਆ ਦੀ ਨੀਂਦ ਵਿਚ ਹੀ ਸੁੱਤੇ ਰੱਖਦਾ ਹੈ, ਉਹ ਸਦਾ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਲੋਕ ਪਰਲੋਕ ਵਿਚ ਹੀ ਮੌਤ ਦੇ ਸਹਮ ਨਾਲ ਬੱਝੇ ਰਹਿੰਦੇ ਹਨ (ਜਿਤਨਾ ਚਿਰ ਇਥੇ ਹਨ ਮੌਤ ਦਾ ਸਹਮ ਉਹਨਾਂ ਦੇ ਸਿਰ ਉਤੇ ਸਵਾਰ ਰਹਿੰਦਾ ਹੈ, ਇਸ ਤੋਂ ਪਿਛੋਂ ਭੀ ਜਨਮ ਮਰਨ ਦੇ ਗੇੜ ਵਿਚ ਧੱਕੇ ਖਾਂਦੇ ਹਨ) ।੩।

ਹੇ ਨਾਨਕ ! ਜਿਨ੍ਹਾਂ ਦੇ ਹਿਰਦੇ ਵਿਚ ਦਿਨ ਰਾਤ (ਹਰ ਵੇਲੇ) ਪਰਮਾਤਮਾ ਵੱਸਦਾ ਹੈ, ਉਹ ਪੂਰਨ ਮਨੁੱਖ ਹਨ (ਉਹ ਡੋਲਦੇ ਨਹੀਂ) । ਜਿਨ੍ਹਾਂ ਨੂੰ ਪਰਮਾਤਮਾ ਮਿਲ ਪਿਆ ਉਹਨਾਂ ਦੀਆਂ ਸਭ ਭਟਕਣਾਂ ਮੁੱਕ ਜਾਂਦੀਆਂ ਹਨ ।੪।੧੧।

**ਗਉੜੀ ਮਹਲਾ ੧ ॥ ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ ਕਥਹਿ ਆਕਾਰੁ ॥ ਤੀਨਿ ਅਵਸਥਾ ਕਹਹਿ ਵਖਿਆਨੁ ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥ ਰਾਮ ਭਗਤਿ ਗੁਰ ਸੇਵਾ ਤਰਣਾ ॥ ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ ਰਹਾਉ ॥ ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥ ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥ ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥ ਜਾ ਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥ ਹਰਿ ਕੀ ਭਗਤਿ ਮੁਕਤਿ ਆਨੰਦੁ ॥ ਗੁਰਮਤਿ ਪਾਏ ਪਰਮਾਨੰਦੁ ॥੩॥ ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥ ਆਸਾ ਮਾਹਿ ਨਿਰਾਸੁ ਬੁਝਾਇਆ ॥ ਦੀਨਾ ਨਾਥੁ ਸਰਬ ਸੁਖਦਾਤਾ ॥ ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥ {ਪੰਨਾ ੧੫੪}**

**ਪਦ ਅਰਥ** :—ਤ੍ਰੈ ਗੁਣ ਹਿਤਕਾਰੁ—ਤ੍ਰੈਗੁਣੀ ਸੰਸਾਰ ਨਾਲ ਹਿਤ ਕਰਨ ਵਾਲਾ । ਜਨਮਿ ਮਰੈ—ਜੰਮ ਕੇ ਮਰਦਾ ਹੈ, ਜੰਮਦਾ ਮਰਦਾ ਰਹਿੰਦਾ ਹੈ । ਕਥਹਿ—ਜ਼ਿਕਰ ਕਰਦੇ ਹਨ । ਆਕਾਰੁ—ਤ੍ਰੈਗੁਣੀ ਦਿੱਸਦਾ ਸੰਸਾਰ । ਕਹਹਿ ਵਖਿਆਨੁ—ਵਖਿਆਨ ਕਹਿੰਦੇ ਹਨ, ਜ਼ਿਕਰ ਕਰਦੇ ਹਨ । ਤੀਨਿ ਅਵਸਥਾ—(ਮਨ ਦੀਆਂ) ਤਿੰਨ ਹਾਲਤਾਂ । ਤੁਰੀਆਵਸਥਾ—ਤੁਰੀਯ ਅਵਸਥਾ, ਉਹ ਹਾਲਤ ਜਦੋਂ ਜੀਵਾਤਮਾ ਤੇ ਪਰਮਾਤਮਾ ਇੱਕ-ਰੂਪ ਹੋ ਜਾਂਦੇ ਹਨ, ਜਦੋਂ ਜਿੰਦ ਪ੍ਰਭੂ ਵਿਚ ਲੀਨ ਹੋ ਜਾਂਦੀ ਹੈ । ਤੇ—ਤੋਂ । ਸਤਿਗੁਰੂ ਤੇ—ਗੁਰੂ ਤੋਂ, ਗੁਰੂ ਦੀ ਸਰਨ ਪੈ ਕੇ । ਜਾਨੁ—ਪਛਾਣ, ਡੂੰਘੀ ਸਾਂਝ ਪਾ ਲਵੋ ।੧।

ਤਰਣਾ—ਤਰ ਸਕੀਦਾ ਹੈ (ਜਨਮ-ਮਰਨ ਦੇ ਗੇੜ-ਰੂਪ ਸਮੁੰਦਰ ਵਿਚੋਂ) ।੧।ਰਹਾਉ।

ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ । ਸਭੁ ਕੋਈ—ਹਰੇਕ (ਵਿਚਾਰਵਾਨ) ਮਨੁੱਖ । ਮੁਖਿ—ਮੂੰਹ ਵਿਚ । ਅਰਥੁ ਬੀਚਾਰੁ—ਅਨੁਭਵੀ ਗਿਆਨ, (ਮੁਕਤਿ ਪਦਾਰਥ ਦਾ) ਅਰਥ ਤੇ ਵਿਚਾਰ । ਮੁਕਤਿ—ਖ਼ਲਾਸੀ, ਮਨ ਦੀਆਂ ਤਿੰਨਾਂ ਹੀ ਹਾਲਤਾਂ ਤੋਂ ਸੁਤੰਤਰਤਾ ।੨।

ਮੁਕਤਿ ਆਨੰਦੁ—ਆਤਮਕ ਸੁਤੰਤ੍ਰ ਅਵਸਥਾ ਦਾ ਆਨੰਦ ।੩।

ਜਿਨਿ—ਜਿਸ (ਮਨੁੱਖ) ਨੇ । ਗੁਰਿ ਦਿਖਾਇਆ—ਜਿਸ ਨੂੰ ਗੁਰੂ ਨੇ ਵਿਖਾ ਦਿੱਤਾ । ਨਿਰਾਸੁ—ਆਸਾਂ ਤੋਂ ਸੁਤੰਤ੍ਰ ਰਹਿਣਾ ।੪।

**ਅਰਥ** :—(ਜਨਮ ਮਰਨ ਦਾ ਗੇੜ, ਮਾਨੋ, ਇਕ ਘੁੰਮਣਘੇਰੀ ਹੈ, ਇਸ ਵਿਚੋਂ) ਪਰਮਾਤਮਾ ਦੀ ਭਗਤੀ ਅਤੇ ਗੁਰੂ ਦੀ ਦੱਸੀ ਹੋਈ ਕਾਰ ਕਰ ਕੇ ਪਾਰ ਲੰਘ ਜਾਈਦਾ ਹੈ, (ਜੇਹੜਾ ਲੰਘ ਜਾਂਦਾ ਹੈ ਉਸ ਨੂੰ) ਮੁੜ ਨਾਹ ਜਨਮ ਹੁੰਦਾ ਹੈ ਨਾਹ ਮੌਤ । (ਉਸ ਅਵਸਥਾ ਨੂੰ ਤੁਰੀਆ ਅਵਸਥਾ ਕਹਿ ਲਵੋ) ।੧।ਰਹਾਉ।

ਚਾਰੇ ਵੇਦ ਜਿਸ ਤ੍ਰੈਗੁਣੀ ਸੰਸਾਰ ਦਾ ਜ਼ਿਕਰ ਕਰਦੇ ਹਨ (ਜੋ ਮਨੁੱਖ ਪ੍ਰਭੂ-ਭਗਤੀ ਤੋਂ ਸੱਖਣਾ ਹੈ ਤੇ) ਉਸੇ ਤ੍ਰੈਗੁਣੀ ਸੰਸਾਰ ਨਾਲ ਹੀ ਹਿਤ ਕਰਦਾ ਹੈ ਉਹ ਜੰਮਦਾ ਮਰਦਾ ਰਹਿੰਦਾ ਹੈ (ਉਹ ਜਨਮ ਮਰਨ ਦੀ ਘੁੰਮਣਘੇਰੀ ਵਿਚ ਪਿਆ ਰਹਿੰਦਾ ਹੈ) । (ਅਜਿਹੇ ਮਨੁੱਖ) ਜੋ ਭੀ ਵਿਆਖਿਆ ਕਰਦੇ ਹਨ ਮਨ ਦੀਆਂ ਤਿੰਨਾਂ ਅਵਸਥਾ ਦਾ ਹੀ ਜ਼ਿਕਰ ਕਰਦੇ ਹਨ । (ਜਿਸ ਅਵਸਥਾ ਵਿਚ ਜੀਵਾਤਮਾ ਪਰਮਾਤਮਾ ਨਾਲ ਇੱਕ-ਰੂਪ ਹੋ ਜਾਂਦਾ ਹੈ ਉਹ ਬਿਆਨ ਨਹੀਂ ਕੀਤੀ ਜਾ ਸਕਦੀ) । ਗੁਰੂ ਦੀ ਸਰਨ ਪੈ ਕੇ ਪਰਮਾਤਮਾ ਨਾਲ ਡੂੰਘੀ ਜਾਣ-ਪਛਾਣ ਪਾ ਲਵੋ—ਇਹ ਹੈ ਤੁਰੀਆ ਅਵਸਥਾ ।੧।

ਹਰੇਕ ਜੀਵ ਧਰਮ ਅਰਥ ਕਾਮ ਮੋਖ (=ਮੁਕਤੀ) ਇਹਨਾਂ ਚਾਰ ਪਦਾਰਥਾਂ ਦਾ ਜ਼ਿਕਰ ਤਾਂ ਕਰਦਾ ਹੈ, ਸਿੰਮ੍ਰਿਤੀਆਂ ਸ਼ਾਸਤ੍ਰਾਂ ਦੇ ਪੰਡਿਤਾਂ ਦੇ ਮੂੰਹੋਂ ਭੀ ਇਹੀ ਸੁਣੀਦਾ ਹੈ, ਪਰ ਮੁਕਤਿ ਪਦਾਰਥ ਕੀਹ ਹੈ (ਉਹ ਅਵਸਥਾ ਕਿਹੋ ਜੇਹੀ ਹੈ ਜਿਥੇ ਜੀਵ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਨਿਰਲੇਪ ਹੋ ਜਾਂਦਾ ਹੈ) ਗੁਰੂ ਦੀ ਸਰਨ ਪੈਣ ਤੋਂ ਬਿਨਾ ਇਸ ਦਾ ਅਨੁਭਵ ਨਹੀਂ ਹੋ ਸਕਦਾ, ਇਹ ਪਦਾਰਥ ਪਰਮਾਤਮਾ ਦੀ ਭਗਤੀ ਕੀਤਿਆਂ ਮਿਲਦਾ ਹੈ ।੨।

ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ ਉਸ ਨੂੰ ਭਗਤੀ ਦੀ ਪ੍ਰਾਪਤੀ ਹੋ ਗਈ, ਤੇ ਇਹ ਭਗਤੀ ਗੁਰੂ ਦੀ ਰਾਹੀਂ ਹੀ ਮਿਲਦੀ ਹੈ । ਪਰਮਾਤਮਾ ਦੀ ਭਗਤੀ ਦੀ ਰਾਹੀਂ ਹੀ ਮੁਕਤੀ ਪਦਾਰਥ ਦਾ ਆਨੰਦ ਮਾਣੀਦਾ ਹੈ, ਇਹ ਉੱਚੇ ਤੋਂ ਉੱਚਾ ਆਨੰਦ ਗੁਰੂ ਦੀ ਸਿੱਖਿਆ ਤੇ ਤੁਰਿਆਂ ਮਿਲਦਾ ਹੈ ।੩।

ਜਿਸ ਮਨੁੱਖ ਨੇ ਮੁਕਤੀ ਦਾ ਆਨੰਦ ਹਾਸਲ ਕਰ ਲਿਆ, ਗੁਰੂ ਨੇ ਸਰਬ-ਸੁਖ-ਦਾਤਾ ਦੀਨਾਨਾਥ ਪ੍ਰਭੂ ਆਪ ਵੇਖ ਕੇ ਜਿਸ ਮਨੁੱਖ ਨੂੰ ਵਿਖਾ ਦਿੱਤਾ, ਉਸ ਨੂੰ ਦੁਨੀਆ ਦੀਆਂ ਆਸਾਂ ਦੇ ਅੰਦਰ ਰਹਿੰਦੀਆਂ ਹੀ ਆਸਾਂ ਤੋਂ ਉਪਰਾਮ ਰਹਿਣ ਦੀ ਜਾਚ ਗੁਰੂ ਸਿਖਾ ਦੇਂਦਾ ਹੈ । ਹੇ ਨਾਨਕ ! ਉਸ ਮਨੁੱਖ ਦਾ ਮਨ ਪ੍ਰਭੂ-ਚਰਨਾਂ (ਦੇ ਪਿਆਰ) ਵਿਚ ਰੰਗਿਆ ਰਹਿੰਦਾ ਹੈ ।੪।੧੨।

**ਗਉੜੀ ਚੇਤੀ ਮਹਲਾ ੧ ॥ ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥ ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥ ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥ ਸੁਣਿ ਸੁਣਿ ਸਿਖ ਹਮਾਰੀ ॥ ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥ ਹਉ ਤੁਧੁ ਆਖਾ**

ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥ ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥ ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥ ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥੨॥ ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥ ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥ ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥ ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥ ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥ ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥ ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥ ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥ ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥ ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥ ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥ ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥ ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥ {ਪੰਨਾ ੧੫੪-੧੫੫}

ਨੋਟ :—ਇਸ ਸ਼ਬਦ ਦੇ ਅਖ਼ਰੀਲੇ ਅੰਕ ਵੇਖੋ ! ਅੰਕ ੬ ਦੱਸਦਾ ਹੈ ਕਿ ਸ਼ਬਦ ਦੇ ੬ ਬੰਦ ਹਨ । ਅੰਕ ੧੩ ਦੱਸਦਾ ਹੈ ਕਿ ਗਉੜੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ੧੩ਵਾਂ ਸ਼ਬਦ ਹੈ । ਅੰਕ ੧ ਨਵਾਂ ਆਇਆ ਹੈ । ਇਹ ਦੱਸਦਾ ਹੈ ਕਿ ਕੋਈ ਨਵੀਂ ਤਬਦੀਲੀ ਆਈ ਹੈ । ਹੁਣ ਤਕ ਦੇ ਸ਼ਬਦ "ਗਉੜੀ" ਦੇ ਸਨ । ਪਰ ਸ਼ਬਦ ਨੰ: ੧੩ "ਗਉੜੀ ਚੇਤੀ" ਦਾ ਹੈ । "ਗਉੜੀ ਚੇਤੀ" ਦਾ ਇਹ ਪਹਿਲਾ ਹੀ ਸ਼ਬਦ ਹੈ । ੧੨ ਸ਼ਬਦ "ਗਉੜੀ" ਦੇ; ੧ ਸ਼ਬਦ "ਗਉੜੀ ਚੇਤੀ" ਦਾ; ਜੋੜ ੧੩ । "ਗਉੜੀ ਚੇਤੀ" ਦੇ ਕੁਲ ੫ ਸ਼ਬਦ ਹੈ । ਉਥੇ ਅਖ਼ੀਰਲਾ ਜੋੜ ਹੈ ।੫।੧੭।, ਭਾਵ, ੧੨ ਸ਼ਬਦ 'ਗਉੜੀ' ਦੇ ਅਤੇ ੫ ਸ਼ਬਦ "ਗਉੜੀ ਚੇਤੀ" ਦੇ, ਜੋੜ ੧੭।

ਇਸ ਸ਼ਬਦ ਵਿਚ ਕਦੇ ਕਾਇਆਂ ਨੂੰ ਸੰਬੋਧਨ ਕੀਤਾ ਹੈ ਕਦੇ ਜੀਵਾਤਮਾ ਨੂੰ ।

**ਪਦ ਅਰਥ** :—ਅੰਮ੍ਰਿਤ—(ਆਪਣੇ ਆਪ ਨੂੰ) ਅਮਰ ਸਮਝਣ ਵਾਲੀ । ਕਾਇਆ—ਦੇਹ, ਸਰੀਰ । ਸੁਖਾਲੀ—ਸੁਖ-ਆਲਯ, ਸੁਖਾਂ ਦਾ ਘਰ, ਸੁਖ ਮਾਣਨ ਵਾਲੀ । ਬਾਜੀ—ਖੇਡ । ਮੁਚੁ—ਬਹੁਤ । ਕਮਾਵਹਿ—(ਹੇ ਕਾਇਆਂ !) ਤੂੰ ਕਮਾਂਦੀ ਹੈਂ । ਤੂੰ—ਤੈਨੂੰ । ਕਾਇਆ—ਹੇ ਕਾਇਆਂ ! ਧਰ—ਧਰਤੀ । ਛਾਰੋ—ਛਾਰ, ਸੁਆਹ ।੧।

ਸਿਖ—ਸਿੱਖਿਆ । ਸੁਕ੍ਰਿਤੁ—ਨੇਕ ਕਮਾਈ । ਰਹਸੀ—ਨਾਲ ਨਿਭੇਗੀ । ਬਹੁੜਿ—ਮੁੜ ।੧।ਰਹਾਉ।

ਹਉ—ਮੈਂ । ਨਿੰਦਾ ਚਿੰਦਾ—ਨਿੰਦਾ ਦਾ ਚਿੰਤਨ । ਲਾਇਤਬਾਰੀ—ਇਤਬਾਰ ਦੂਰ ਕਰਨ ਵਾਲਾ ਉੱਦਮ, ਚੁਗ਼ਲੀ । ਵੇਲਿ—ਇਸਤ੍ਰੀ । ਜੋਹਹਿ—ਤੂੰ ਤੱਕਦਾ ਹੈਂ । ਬੁਰਿਆਰੀ—ਬੁਰਾਈ, ਭੈੜ । ਹੰਸੁ—ਜੀਵਾਤਮਾ ।੨।

ਸੁਪਨੰਤਰਿ—ਸੁਪਨ ਅੰਤਰਿ, ਸੁਪਨੇ ਵਿਚ, ਨੀਂਦ ਵਿਚ, ਸੁੱਤੀ ਹੋਈ । ਮਨਿ—ਮਨ ਵਿਚ । ਭਲਾ ਭਾਇਆ—ਚੰਗਾ ਲੱਗਾ । ਹਲਤਿ—ਹਲਤ ਵਿਚ, ਇਸ ਲੋਕ ਵਿਚ । ਪਲਤਿ—ਪਲਤ ਵਿਚ, ਪਰਲੋਕ ਵਿਚ । ਅਹਿਲਾ—ਉੱਤਮ ।੩।

ਖਰੀ ਦੁਹੇਲੀ—ਬਹੁਤ ਦੁਖੀ । ਬਾਬਾ—ਹੇ ਬਾਬਾ ! ਬਾਤ—ਵਾਤ ।੧।ਰਹਾਉ।

ਤਾਜੀ—ਘੋੜੇ । ਕੇਰੇ—ਦੇ । ਗਵਾਰਾ—ਹੇ ਗਵਾਰ ! ਹੇ ਮੂਰਖ ! ਕੂਜਾ—ਮਿਸਰੀ ।੪।

ਨੀਵ—ਨੀਂਹ । ਦਿਵਾਲ—ਦੀਵਾਰ, ਕੰਧ । ਭਸ—ਸੁਆਹ । ਸੰਚੇ—ਖ਼ਜਾਨੇ । ਮਾੜੀ—ਮਹਲ । ਸੰਪੈ—ਧਨ । ਕੇਰੀ ਦੀ ।੫।

ਹੋਗੁ—ਹੋਵੇਗਾ । ਭਾਣਾ—ਰਜ਼ਾ ।੧।ਰਹਾਉ।

ਵਣਜਾਰੇ—ਵਣਜ ਕਰਨ ਵਾਲੇ ਜੀਵ । ਜੀਉ—ਜਿੰਦ । ਪਿੰਡੁ—ਸਰੀਰ । ਮਾਰਿ—ਮਾਰ ਕੇ ।੬।

**ਅਰਥ** :—ਇਹ ਸਰੀਰ ਆਪਣੇ ਆਪ ਨੂੰ ਅਮਰ ਜਾਣ ਕੇ ਸੁਖ ਮਾਣਨ ਵਿਚ ਹੀ ਲੱਗਾ ਰਹਿੰਦਾ ਹੈ, (ਇਹ ਨਹੀਂ ਸਮਝਦਾ ਕਿ) ਇਹ ਜਗਤ (ਇਕ) ਖੇਡ (ਹੀ) ਹੈ । ਹੇ ਮੇਰੇ ਸਰੀਰ ! ਤੂੰ ਲੱਬ ਲੋਭ ਕਰ ਰਿਹਾ ਹੈਂ ਤੂੰ ਬਹੁਤ ਕੂੜ ਕਮਾ ਰਿਹਾ ਹੈਂ (ਵਿਅਰਥ ਦੌੜ-ਭੱਜ ਹੀ ਕਰ ਰਿਹਾ ਹੈਂ), ਤੂੰ (ਆਪਣੇ ਉੱਤੇ ਲੱਬ ਲੋਭ ਕੂੜ ਆਦਿਕ ਦੇ ਅਸਰ ਹੇਠ ਕੀਤੇ ਮਾੜੇ ਕੰਮਾਂ ਦਾ) ਭਾਰ ਚੁਕਦਾ ਜਾ ਰਿਹਾ ਹੈਂ । ਹੇ ਮੇਰੇ ਸਰੀਰ ! ਮੈਂ ਤੇਰੇ ਵਰਗੇ ਇਉਂ ਰੁਲਦੇ ਵੇਖੇ ਹਨ ਜਿਵੇਂ ਧਰਤੀ ਉਤੇ ਸੁਆਹ ।੧।

ਹੇ ਮੇਰੀ ਜਿੰਦੇ ! ਮੇਰੀ ਸਿੱਖਿਆ ਧਿਆਨ ਨਾਲ ਸੁਣ । ਕੀਤੀ ਹੋਈ ਨੇਕ ਕਮਾਈ ਹੀ ਤੇਰੇ ਨਾਲ ਨਿਭੇਗੀ । (ਜੇ ਇਹ ਮਨੁੱਖਾ ਜਨਮ ਗਵਾ ਲਿਆ), ਤਾਂ ਮੁੜ (ਛੇਤੀ) ਵਾਰੀ ਨਹੀਂ ਮਿਲੇਗੀ ।੧।ਰਹਾਉ।

ਹੇ ਮੇਰੇ ਸਰੀਰ ! ਮੈਂ ਤੈਨੂੰ ਸਮਝਾਂਦਾ ਹਾਂ, ਮੇਰੀ ਨਸੀਹਤ ਸੁਣ । ਤੂੰ ਪਰਾਈ ਨਿੰਦਿਆ ਦਾ ਧਿਆਨ ਰੱਖਦਾ ਹੈਂ, ਤੂੰ (ਹੋਰਨਾਂ ਦੀ) ਝੂਠੀ ਚੁਗ਼ਲੀ ਕਰਦਾ ਰਹਿੰਦਾ ਹੈਂ । ਹੇ ਜੀਵ ! ਤੂੰ ਪਰਾਈ ਇਸਤ੍ਰੀ ਨੂੰ (ਭੈੜੀ ਨਿਗਾਹ ਨਾਲ) ਤੱਕਦਾ ਹੈਂ, ਤੂੰ ਚੋਰੀਆਂ ਕਰਦਾ ਹੈਂ, ਹੋਰ ਬੁਰਾਈਆਂ ਕਰਦਾ ਹੈਂ ।

ਹੇ ਮੇਰੀ ਕਾਇਆਂ ! ਜਦੋਂ ਜੀਵਾਤਮਾ ਤੁਰ ਜਾਇਗਾ, ਤੂੰ ਇਥੇ ਹੀ ਰਹਿ ਜਾਇੰਗੀ, ਤੂੰ (ਤਦੋਂ) ਛੁੱਟੜ ਇਸਤ੍ਰੀ ਵਾਂਗ ਹੋ ਜਾਇੰਗੀ ।

ਹੇ ਮੇਰੇ ਸਰੀਰ ! ਤੂੰ (ਮਾਇਆ ਦੀ) ਨੀਂਦ ਵਿਚ ਹੀ ਸੁੱਤਾ ਰਿਹਾ (ਤੈਨੂੰ ਸਮਝ ਹੀ ਨ ਆਈ ਕਿ) ਤੂੰ ਕੀਹ ਕਰਤੂਤਾਂ ਕਰਦਾ ਰਿਹਾ । ਚੋਰੀ ਆਦਿਕ ਕਰ ਕੇ ਜੋ ਮਾਲ-ਧਨ ਮੈਂ ਲਿਆਉਂਦਾ ਰਿਹਾ, ਤੈਨੂੰ ਉਹ ਮਨ ਵਿਚ ਪਸੰਦ ਆਉਂਦਾ ਰਿਹਾ । (ਇਸ ਤਰ੍ਹਾਂ) ਨਾਹ ਇਸ ਲੋਕ ਵਿਚ ਸੋਭਾ ਖੱਟੀ, ਨਾਹ ਪਰਲੋਕ ਵਿਚ ਆਸਰਾ (ਮਿਲਣ ਦਾ ਪ੍ਰਬੰਧ) ਹੋਇਆ । ਕੀਮਤੀ ਮਨੁੱਖਾ ਜਨਮ ਜ਼ਾਇਆ ਕਰ ਲਿਆ ।੩।

ਹੇ ਭਾਈ ! (ਜੀਵਾਤਮਾ ਦੇ ਤੁਰ ਜਾਣ ਤੇ ਹੁਣ) ਮੈਂ ਕਾਂਇਆਂ ਬਹੁਤ ਦੁਖੀ ਹੋਈ ਹਾਂ । ਹੇ ਨਾਨਕ ! ਮੇਰੀ ਹੁਣ ਕੋਈ ਵਾਤ ਨਹੀਂ ਪੁੱਛਦਾ ।੧।ਰਹਾਉ।

ਹੇ ਨਾਨਕ ! (ਆਖ—) ਹੇ ਮੂਰਖ ! ਵਧੀਆ ਘੋੜੇ, ਸੋਨਾ ਚਾਂਦੀ, ਕੱਪੜਿਆਂ ਦੇ ਲੱਦ—ਕੋਈ ਭੀ ਸ਼ੈ (ਮੌਤ ਵੇਲੇ) ਕਿਸੇ ਦੇ ਨਾਲ ਨਹੀਂ ਜਾਂਦੀ । ਸਭ ਇਥੇ ਹੀ ਰਹਿ ਜਾਂਦੇ ਹਨ । ਮਿਸਰੀ ਮੇਵੇ ਆਦਿਕ ਭੀ ਮੈਂ ਸਭ ਕੁਝ ਚੱਖ ਕੇ ਵੇਖ ਲਿਆ ਹੈ । (ਇਹਨਾਂ ਵਿਚ ਭੀ ਇਤਨਾ ਸਵਾਦ ਨਹੀਂ ਜਿਤਨਾ ਹੇ ਪ੍ਰਭੂ !) ਤੇਰਾ ਨਾਮ ਮਿੱਠਾ ਹੈ ।੪।

ਨੀਹਾਂ ਰੱਖ ਰੱਖ ਕੇ ਮਕਾਨਾਂ ਦੀਆਂ ਕੰਧਾਂ ਉਸਾਰੀਆਂ, ਪਰ (ਮੌਤ ਆਇਆਂ) ਇਹ ਸੁਆਹ ਦੇ ਮੰਦਰਾਂ ਦੀ ਢੇਰੀ ਵਾਂਗ ਹੀ ਹੋ ਗਏ । (ਮਾਇਆ ਦੇ) ਖ਼ਜ਼ਾਨੇ ਇਕੱਠੇ ਕੀਤੇ ਕਿਸੇ ਨੂੰ (ਹਥੋਂ) ਨਹੀਂ ਦੇਂਦਾ, ਮੂਰਖ ਸਮਝਦਾ ਹੈ ਕਿ ਇਹ ਸਭ ਕੁਝ ਮੇਰਾ ਹੈ (ਪਰ ਇਹ ਨਹੀਂ ਜਾਣਦਾ ਕਿ) ਸੋਨੇ ਦੀ ਲੰਕਾ ਸੋਨੇ ਦੇ ਮਹਲ (ਰਾਵਣ ਦੇ ਭੀ ਨਾਹ ਰਹੇ, ਤੂੰ ਕਿਸ ਦਾ ਵਿਚਾਰਾ ਹੈਂ) ਇਹ ਧਨ ਕਿਸੇ ਦਾ ਭੀ ਨਹੀਂ ਬਣਿਆ ਰਹਿੰਦਾ ।੫।

ਹੇ ਮੂਰਖ ਅੰਞਾਣ ਮਨ ! ਸੁਣ । ਉਸ ਪਰਮਾਤਮਾ ਦੀ ਰਜ਼ਾ ਹੀ ਵਰਤੇਗੀ (ਲੋਬ ਲੋਭ ਆਦਿਕ ਛੱਡ ਕੇ ਉਸ ਦੀ ਰਜ਼ਾ ਵਿਚ ਤੁਰਨਾ ਸਿੱਖ) ।੧।ਰਹਾਉ।

ਸਾਡਾ ਮਾਲਕ-ਪ੍ਰਭੂ ਵੱਡਾ ਸਾਹੂਕਾਰ ਹੈ, ਅਸੀ ਸਾਰੇ ਜੀਵ ਉਸ ਦੇ ਭੇਜੇ ਹੋਏ ਵਣਜਾਰੇ-ਵਪਾਰੀ ਹਾਂ (ਇਥੇ ਨਾਮ-ਵਪਾਰ ਕਰਨ ਆਏ ਹੋਏ ਹਾਂ) । ਇਹ ਜਿੰਦ ਇਹ ਸਰੀਰ ਉਸੇ ਸ਼ਾਹ ਦੀ ਦਿੱਤੀ ਹੋਈ ਰਾਸ-ਪੂੰਜੀ ਹੈ । ਉਹ ਆਪ ਹੀ ਮਾਰਦਾ ਤੇ ਆਪ ਹੀ ਜਿੰਦ ਦੇਂਦਾ ਹੈ ।੬।੧।੧੩।

**ਗਉੜੀ ਚੇਤੀ ਮਹਲਾ ੧ ॥ ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥ ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥੧॥ ਸ੍ਰੀ ਰਾਮ ਨਾਮਾ ਉਚਰੁ ਮਨਾ ॥ ਆਗੈ ਜਮ ਦਲੁ ਬਿਖਮੁ ਘਨਾ ॥੧॥ ਰਹਾਉ ॥ ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾ ਧਨਾ ॥ ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥੨॥ ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ ॥ ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥੩॥ ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥ ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥੨॥੧੪॥ {ਪੰਨਾ ੧੫੫}**

**ਪਦ ਅਰਥ** :—ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} ਹੋਰ, ਵਿਰੋਧੀ, ਦੁਸ਼ਮਨ । ਪੰਚ—ਪੰਜ । ਹਮ—ਮੈਂ । ਏਕ ਜਨਾ—ਇਕੱਲਾ । ਕਿਉ ਰਾਖਉ—ਮੈਂ ਕਿਵੇਂ ਬਚਾਵਾਂ ? ਘਰ ਬਾਰੁ—ਘਰ ਘਾਟ, ਸਾਰਾ ਘਰ । ਮਨਾ—ਹੇ ਮੇਰੇ ਮਨ ! ਨੀਤ ਨੀਤ—ਸਦਾ ਹੀ । ਕਰੀ—ਕਰੀਂ, ਮੈਂ ਕਰਾਂ । ਜਨਾ—ਹੇ ਭਾਈ ! ।੧।

ਉਚਰੁ—ਉਚਾਰ, ਬੋਲ । ਆਗੈ—ਸਾਹਮਣੇ । ਜਮ ਦਲੁ—ਜਮ ਦਾ ਦਲ, ਜਮ ਦੀ ਫ਼ੌਜ । ਬਿਖਮੁ—ਔਖਾ (ਕਰਨ ਵਾਲਾ) । ਘਨਾ—ਬਹੁਤ ।੧।ਰਹਾਉ।

ਮੜੋਲੀ—ਸਰੀਰ-ਮਠ । ਉਸਾਰਿ—ਉਸਾਰ ਕੇ । ਦੁਆਰਾ—ਦਰਵਾਜ਼ੇ (ਕੰਨ ਨੱਕ ਆਦਿਕ) । ਭੀਤਰਿ—ਵਿਚ । ਸਾ ਧਨਾ—ਜੀਵ-ਇਸਤ੍ਰੀ । ਅੰਮ੍ਰਿਤ—ਆਪਣੇ ਆਪ ਨੂੰ ਅਮਰ ਜਾਣਨ ਵਾਲੀ । ਕੇਲ—ਚੋਜ-ਤਮਾਸ਼ੇ, ਰੰਗ-ਰਲੀਆਂ । ਕਾਮਣਿ—ਜਿੰਦ-ਇਸਤ੍ਰੀ । ਲੁਟੇਨਿ—ਲੁੱਟਦੇ ਰਹਿੰਦੇ ਹਨ । ਸੁ—ਉਹ । ਪੰਚ ਜਨਾ—ਪੰਜੇ ਜਣੇ, ਕਾਮਾਦਿਕ ਪੰਜੇ ।੨।

ਦੇਹੁਰਾ—ਮੰਦਰ । ਏਕ ਜਨਾ—ਇਕੱਲੀ । ਜਮ ਡੰਡਾ—ਜਮ ਦਾ ਡੰਡਾ । ਗਲਿ—ਗਲ ਵਿਚ ।੩।

ਕਾਮਣਿ—ਵਹੁਟੀ । ਰੁਪਾ—ਚਾਂਦੀ । ਲੁੜੇਨਿ—ਲੋੜਦੇ ਹਨ, ਮੰਗਦੇ ਹਨ । ਖਾਧਾਤਾ—ਖਾਣ ਦੇ ਪਦਾਰਥ । ਤਿਨ ਕਾਰਣਿ—ਇਹਨਾਂ ਇਸਤ੍ਰੀ ਮਿਤ੍ਰਾਂ ਦੀ ਖ਼ਾਤਰ । ਜਾਸੀ—ਜਾਵੇਗਾ । ਜਮਪੁਰਿ—ਜਮ ਦੀ ਨਗਰੀ ਵਿਚ । ਬਾਧਾਤਾ—ਬੱਝਾ ਹੋਇਆ ।੪।

**ਨੋਟ** :—ਅੰਕ "੪।੨।੧੪" ਵਿਚੋਂ ਅੰਕ ੨ ਦਾ ਭਾਵ ਇਹ ਹੈ ਕਿ 'ਗਉੜੀ ਚੇਤੀ' ਦਾ ਇਹ ਦੂਜਾ ਸ਼ਬਦ ਹੈ । "ਗਉੜੀ" ਦੇ ਕੁੱਲ ਸ਼ਬਦ ਹੁਣ ਤਕ ੧੪ ਹੋ ਗਏ ਹਨ ।

**ਅਰਥ** :—ਹੇ ਮੇਰੇ ਮਨ ! ਮੇਰੇ ਵੈਰੀ (ਕਾਮਾਦਿਕ) ਪੰਜ ਹਨ, ਮੈਂ ਇਕੱਲਾ ਹਾਂ, ਮੈਂ (ਇਹਨਾਂ ਤੋਂ) ਸਾਰਾ ਘਰ (ਭਾਵ, ਭਲੇ ਗੁਣ) ਕਿਵੇਂ ਬਚਾਵਾਂ ? ਹੇ ਭਾਈ ! ਇਹ ਪੰਜੇ ਮੈਨੂੰ ਨਿੱਤ ਮਾਰਦੇ ਤੇ ਲੁੱਟਦੇ ਰਹਿੰਦੇ ਹਨ, ਮੈਂ ਕਿਸ ਦੇ ਪਾਸ ਸ਼ਿਕਾਇਤ ਕਰਾਂ ? ।੧।

ਹੇ ਮਨ ! ਪਰਮਾਤਮਾ ਦਾ ਨਾਮ ਸਿਮਰ, ਸਾਹਮਣੇ ਜਮਰਾਜ ਦੀ ਭਾਰੀ ਤਕੜੀ ਫ਼ੌਜ ਦਿੱਸ ਰਹੀ ਹੈ (ਭਾਵ, ਮੌਤ ਆਉਣ ਵਾਲੀ ਹੈ) ।੧।ਰਹਾਉ।

ਪਰਮਾਤਮਾ ਨੇ ਇਹ ਸਰੀਰ ਬਣਾ ਕੇ (ਇਸ ਦੇ ਕੰਨ ਨੱਕ ਆਦਿਕ) ਦਸ ਦਰਵਾਜ਼ੇ ਬਣਾ ਦਿੱਤੇ । (ਉਸ ਦੇ ਹੁਕਮ ਅਨੁਸਾਰ) ਇਸ ਸਰੀਰ ਵਿਚ ਜਿੰਦ-ਇਸਤ੍ਰੀ ਆ ਟਿਕੀ । ਪਰ ਇਹ ਜੀਵ-ਇਸਤ੍ਰੀ ਆਪਣੇ ਆਪ ਨੂੰ ਅਮਰ ਜਾਣ ਕੇ ਸਦਾ (ਦੁਨੀਆ ਵਾਲੇ) ਚੋਜ-ਤਮਾਸ਼ੇ ਕਰਦੀ ਰਹਿੰਦੀ ਹੈ, ਤੇ ਉਹ ਵੈਰੀ ਕਾਮਾਦਿਕ ਪੰਜੇ ਜਣੇ (ਅੰਦਰੋਂ ਭਲੇ ਗੁਣ) ਲੁੱਟਦੇ ਰਹਿੰਦੇ ਹਨ ।੨।

(ਜਮ ਦੀ ਫ਼ੌਜ ਨੇ ਆਖ਼ਰ) ਸਰੀਰ-ਮਠ ਢਾਹ ਕੇ ਮੰਦਰ ਲੁੱਟ ਲਿਆ, ਜੀਵ-ਇਸਤ੍ਰੀ ਇਕੱਲੀ ਹੀ ਫੜੀ ਗਈ । ਜਮ ਦਾ ਡੰਡਾ ਸਿਰ ਉਤੇ ਵੱਜਾ, ਜਮ ਦਾ ਸੰਗਲ ਗਲ ਵਿਚ ਪਿਆ, ਉਹ (ਲੁੱਟਣ ਵਾਲੇ) ਪੰਜੇ ਜਣੇ ਭੱਜ ਗਏ (ਸਾਥ ਛੱਡ ਗਏ) ।੩।

(ਸਾਰੀ ਉਮਰ ਜਦ ਤਕ ਜੀਵ ਜੀਊਂਦਾ ਰਿਹਾ) ਵਹੁਟੀ ਸੋਨਾ ਚਾਂਦੀ (ਦੇ ਗਹਿਣੇ) ਮੰਗਦੀ ਰਹਿੰਦੀ ਹੈ, ਸਨਬੰਧੀ ਮਿਤ੍ਰ ਖਾਣ ਪੀਣ ਦੇ ਪਦਾਰਥ ਮੰਗਦੇ ਰਹਿੰਦੇ ਹਨ, ਹੇ ਨਾਨਕ ! ਇਹਨਾਂ ਦੀ ਹੀ ਖ਼ਾਤਰ ਜੀਵ ਪਾਪ ਕਰਦਾ ਰਹਿੰਦਾ ਹੈ, ਆਖ਼ਰ (ਪਾਪਾਂ ਦੇ ਕਾਰਨ) ਬੱਝਾ ਹੋਇਆ ਜਮ ਦੀ ਨਗਰੀ ਵਿਚ ਧੱਕਿਆ ਜਾਂਦਾ ਹੈ ।੪।੨।੧੪।

**ਗਉੜੀ ਚੇਤੀ ਮਹਲਾ ੧ ॥ ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥ ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥੧॥ ਜੋਗ ਜੁਗਤਿ ਇਵ ਪਾਵਸਿਤਾ ॥ ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥ ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥ ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥੨॥ ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥ ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥੩॥ ਜਪਸਿ ਨਿਰੰਜਨੁ ਰਚਸਿ ਮਨਾ ॥ ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ ਰਹਾਉ ॥ ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥ ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥ {ਪੰਨਾ ੧੫੫-੧੫੬}**

**ਪਦ ਅਰਥ** :—ਘਟ ਭੀਤਰਿ—ਹਿਰਦੇ ਵਿਚ । ਮੁੰਦ੍ਰਾ—(ਮੰਦੀਆਂ ਵਾਸਨਾਂ ਨੂੰ ਰੋਕਣਾ—ਇਹ) ਮੁੰਦ੍ਰਾਂ । ਕਾਂਇਆ—ਸਰੀਰ ਨੂੰ (ਨਾਸਵੰਤ ਜਾਨਣਾ) । ਖਿੰਥਾਤਾ—ਖਿੰਥਾ, ਗੋਦੜੀ । ਤੇ—ਉਹੀ । ਪੰਚ ਚੇਲੇ—ਪੰਜ ਗਿਆਨ-ਇੰਦ੍ਰੇ ਰੂਪ ਚੇਲੇ । ਕੀਜਹਿ—ਕਰਨੇ ਚਾਹੀਦੇ ਹਨ । ਰਾਵਲ—ਹੇ ਰਾਵਲ ! ਹੇ ਜੋਗੀ !

ਜੋਗ ਜੁਗਤਿ—ਜੋਗ ਸਾਧਨ ਦੀ ਜੁਗਤੀ । ਇਵ—ਇਸ ਤਰ੍ਹਾਂ । ਪਾਵਸਿਤਾ—ਪਾਵਸਿ, ਤੂੰ ਪਾ ਲਏਂਗਾ । ਨਾਸਤਿ—ਨਹੀਂ ਹੈ । ਲਾਵਸਿਤਾ—ਲਾਵਸਿ, ਜੇ ਤੂੰ ਲਾ ਲਏਂ ।੧।ਰਹਾਉ।

ਮੂੰਡਿ ਮੁੰਡਾਇਐ—ਸਿਰ ਮੁਨਾਇਆਂ । ਮੂੰਡਿ—ਸਿਰ ।੨।

ਪਟੰਬੁ—ਠੱਗੀ, ਵਿਖਾਵਾ । ਗਲੀ—ਗੱਲੀਂ, ਗੱਲਾਂ ਨਾਲ । ਮਨੁ—ਲੋਕਾਂ ਦਾ ਮਨ । ਲਾਵਸਿ—ਤੂੰ ਲਾਂਦਾ ਹੈਂ । ਮੂਲਿ ਨ—ਬਿਲਕੁਲ ਨਹੀਂ । ਕੀ ਧਾਵਸਿਤਾ—ਕਿਉਂ ਦੌੜੇਂਗਾ ? ਨਹੀਂ ਭਟਕੇਂਗਾ ।੩।

ਰਚਸਿ ਮਨਾ—ਮਨ ਰਚਾ ਕੇ, ਮਨ ਜੋੜ ਕੇ । ਕਪਟੁ—ਠੱਗੀ, ਝੂਠ-ਫ਼ਰੇਬ ।੧।ਰਹਾਉ।

ਕਮਲੀ—ਝੱਲੀ । ਹੰਸੁ—ਜੀਵਾਤਮਾ । ਬਿਹਾਣੀਤਾ—(ਉਮਰ) ਗੁਜ਼ਰ ਰਹੀ ਹੈ । ਨਾਗੀ—ਨੰਗੀ ਕਾਂਇਆਂ । ਦਾਝੈ—ਸੜਦੀ ਹੈ । ਪਾਛੈ—ਸਮਾ ਵਿਹਾ ਜਾਣ ਪਿੱਛੋਂ ।

**ਅਰਥ** :—ਹੇ ਰਾਵਲ ! ਆਪਣੇ ਸਰੀਰ ਦੇ ਅੰਦਰ ਹੀ ਮੰਦੀਆਂ ਵਾਸਨਾਂ ਨੂੰ ਰੋਕ—ਇਹ ਹਨ (ਅਸਲ) ਮੁੰਦ੍ਰਾਂ । ਸਰੀਰ ਨੂੰ ਨਾਸਵੰਤ ਸਮਝ—ਇਸ ਯਕੀਨ ਨੂੰ ਗੋਦੜੀ ਬਣਾ । ਹੇ ਰਾਵਲ ! (ਤੁਸੀ ਹੋਰਨਾਂ ਨੂੰ ਚੇਲੇ ਬਣਾਂਦੇ

ਫਿਰਦੇ ਹੋ) ਆਪਣੇ ਪੰਜੇ, ਗਿਆਨ-ਇੰਦ੍ਰਿਆਂ ਨੂੰ ਵੱਸ ਵਿਚ ਕਰੋ, ਚੇਲੇ ਬਣਾਓ, ਆਪਣੇ ਮਨ ਨੂੰ ਡੰਡਾ ਬਣਾਓ (ਤੇ ਹੱਥ ਵਿਚ ਫੜੋ । ਭਾਵ, ਕਾਬੂ ਕਰੋ) ।੧।

(ਹੇ ਰਾਵਲ !) ਤੂੰ ਗਾਜਰ ਮੂਲੀ ਆਦਿਕ ਖਾਣ ਵਿਚ ਮਨ ਜੋੜਦਾ ਫਿਰਦਾ ਹੈਂ, ਪਰ ਜੇ ਤੂੰ ਉਸ ਗੁਰ-ਸ਼ਬਦ ਵਿਚ ਮਨ ਜੋੜੇਂ (ਜਿਸ ਤੋਂ ਬਿਨਾ) ਕੋਈ ਹੋਰ (ਜੀਵਨ-ਰਾਹ ਵਿਖਾਣ ਦੇ ਸਮਰੱਥ) ਨਹੀਂ ਹੈ, ਤਾਂ ਤੂੰ ਇਸ ਤਰ੍ਹਾਂ ਜੋਗ (ਪ੍ਰਭੂ-ਚਰਨਾਂ ਵਿਚ ਜੁੜਨ) ਦਾ ਤਰੀਕਾ ਲੱਭ ਲਏਂਗਾ ।੧।ਰਹਾਉ।

ਜੇ (ਗੰਗਾ ਦੇ ਕੰਢੇ) ਸਿਰ ਮੁਨਾਇਆਂ ਗੁਰੂ ਮਿਲਦਾ ਹੈ (ਭਾਵ, ਤੁਸੀ ਤਾਂ ਗੰਗਾ ਦੇ ਕੰਢੇ ਸਿਰ ਮੁਨਾ ਕੇ ਗੁਰੂ ਧਾਰਦੇ ਹੋ) ਤਾਂ ਅਸਾਂ ਤਾਂ ਗੁਰੂ ਨੂੰ ਹੀ ਗੰਗਾ ਬਣਾ ਲਿਆ ਹੈ, (ਭਾਵ, ਸਾਡੇ ਵਾਸਤੇ ਗੁਰੂ ਹੀ ਮਹਾਂ ਪਵਿਤ੍ਰ ਤੀਰਥ ਹੈ) । ਅੰਨ੍ਹਾ (ਰਾਵਲ) ਉਸ ਇਕੋ ਮਾਲਕ ਨੂੰ ਨਹੀਂ ਸਿਮਰਦਾ ਜੋ ਤਿੰਨਾਂ ਭਵਣਾਂ (ਦੇ ਜੀਵਾਂ) ਨੂੰ ਤਾਰਨ ਦੇ ਸਮਰਥ ਹੈ ।੨।

ਹੇ ਜੋਗੀ ! ਤੂੰ (ਜੋਗ ਦਾ) ਵਿਖਾਵਾ ਕਰ ਕੇ ਨਿਰੀਆਂ ਗੱਲਾਂ ਵਿਚ ਹੀ ਲੋਕਾਂ ਦਾ ਮਨ ਪਰਚਾਂਦਾ ਹੈਂ, ਪਰ ਤੇਰਾ ਆਪਣਾ ਸੰਸਾ ਉੱਕਾ ਹੀ ਦੂਰ ਨਹੀਂ ਹੁੰਦਾ । ਜੇ ਤੂੰ ਇੱਕ ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜੇਂ, ਤਾਂ ਲੱਬ ਤੇ ਲੋਭ ਦੇ ਕਾਰਨ ਬਣੀ ਹੋਈ ਤੇਰੀ ਭਟਕਣਾ ਦੂਰ ਹੋ ਜਾਏ ।੩।

ਹੇ ਜੋਗੀ ! ਬਹੁਤਾ ਠੱਗੀ-ਫਰੇਬ ਦਾ ਬੋਲ ਕਿਉਂ ਬੋਲਦਾ ਹੈਂ ? ਆਪਣਾ ਮਨ ਜੋੜ ਕੇ ਮਾਇਆ-ਰਹਿਤ ਪ੍ਰਭੂ ਦਾ ਨਾਮ ਸਿਮਰ ।੧।ਰਹਾਉ।

ਜਿਸ ਮਨੁੱਖ ਦਾ ਸਰੀਰ ਝੱਲਾ ਹੋਇਆ ਪਿਆ ਹੋਵੇ (ਜਿਸ ਦੇ ਗਿਆਨ-ਇੰਦ੍ਰੇ ਵਿਕਾਰਾਂ ਵਿਚ ਝੱਲੇ ਹੋਏ ਪਏ ਹੋਣ) ਜਿਸ ਦਾ ਜੀਵਾਤਮਾ ਅੰਞਾਣਾ ਹੋਵੇ (ਜ਼ਿੰਦਗੀ ਦਾ ਸਹੀ ਰਸਤਾ ਨਾਹ ਸਮਝਦਾ ਹੋਵੇ) ਉਸ ਦੀ ਸਾਰੀ ਉਮਰ ਮਾਇਆ ਦੀ ਮਮਤਾ ਵਿਚ ਲੰਘ ਜਾਂਦੀ ਹੈ । (ਤੇ) ਨਾਨਕ ਬੇਨਤੀ ਕਰਦਾ ਹੈ ਕਿ ਜਦੋਂ (ਮਮਤਾ ਦੇ ਸਾਰੇ ਪਦਾਰਥ ਜਗਤ ਵਿਚ ਹੀ ਛੱਡ ਕੇ) ਸਰੀਰ ਇਕੱਲਾ ਹੀ (ਮਸਾਣਾਂ ਵਿਚ) ਸੜਦਾ ਹੈ, ਸਮਾ ਵਿਹਾ ਜਾਣ ਤੇ ਜੀਵ ਪਛੁਤਾਉਂਦਾ ਹੈ ।੪।੩।੧੫।

**ਗਉੜੀ ਚੇਤੀ ਮਹਲਾ ੧ ॥ ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥ ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥੧॥ ਮਨ ਏਕੋ ਸਾਹਿਬੁ ਭਾਈ ਰੇ ॥ ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥੧॥ ਰਹਾਉ ॥ ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥ ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥੨॥ ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥ ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥੩॥ ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥ ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥ {ਪੰਨਾ ੧੫੬}**

**ਪਦ ਅਰਥ** :—ਅਉਖਧ—ਦਵਾਈ । ਅਉਖਧ ਮੂਲੁ—ਦਵਾਈਆਂ ਦਾ ਮੂਲ, ਸਭ ਤੋਂ ਵਧੀਆ ਦਵਾਈ । ਮੰਤ੍ਰ ਮੂਲੁ—ਸਭ ਤੋਂ ਵਧੀਆ ਮੰਤ੍ਰ । ਏਕੈ—ਇਕ ਹੀ, ਪਰਮਾਤਮਾ ਦਾ ਨਾਮ ਹੀ । ਦ੍ਰਿੜੁ—ਪੱਕਾ । ਰੇ—ਹੇ ਭਾਈ ! ਪਾਪ ਕਰਮ—ਮੰਦੇ ਕੰਮ, ਵਿਕਾਰ ।੧।

ਭਾਈ ਰੇ—ਹੇ ਭਾਈ ! ਮਨ ਸਾਹਿਬੁ—ਮਨ ਦਾ ਖਸਮ, ਮਨ ਨੂੰ ਵਿਕਾਰਾਂ ਵਲੋਂ ਬਚਾ ਕੇ ਰੱਖਣ ਵਾਲਾ ਮਾਲਕ । ਤੀਨਿ ਗੁਣਾ—ਤਿੰਨੇ ਗੁਣ, ਤਿੰਨਾਂ ਗੁਣਾਂ ਵਿਚ ਪਰਵਿਰਤ ਸਰੀਰਕ ਇੰਦ੍ਰੇ । ਸੰਸਾਰਿ ਸਮਾਵਹਿ—ਸੰਸਾਰ ਵਿਚ ਰੁੱਝੇ ਹੋਏ ਹਨ ।੧।ਰਹਾਉ।

ਤਨਿ—ਤਨ ਵਿਚ । ਪੰਡ—ਮਾਇਆ ਦੀ ਪੰਡ । ਉਚਾਈ—ਚੁੱਕੀ ਹੋਈ ਹੈ । ਲਜੁ—ਉਮਰ ਦੀ ਲੱਜ । ਮੂਸਾ—ਚੂਹਾ, ਜਮ, ਬੀਤ ਰਿਹਾ ਸਮਾ ।੨।

ਮਨਮੁਖਿ—ਜਿਨ੍ਹਾਂ ਦਾ ਮੁਖ ਆਪਣੇ ਮਨ ਵਲ ਹੈ, ਜੋ ਆਪਣੇ ਮਨ ਦੇ ਪਿੱਛੇ ਤੁਰਦੇ ਹਨ । ਤੇਤਾ—ਉਤਨਾ ਹੀ । ਤਿਨਿ—ਉਸ (ਪਰਮਾਤਮਾ) ਨੇ । ਕਿਰਤੁ—ਜਨਮਾਂ ਜਨਮਾਂਤਰਾਂ ਦੇ ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਦਾ ਸਮੂਹ ।੩।

ਸੁਭਰ—ਨਕਾ-ਨਕ । ਪੰਕ—ਚਰਨ-ਧੂੜ । ਮੂੜਾ—ਮੂਰਖ ।੪।

**ਅਰਥ** :—ਹੇ ਭਾਈ ! ਜੇ ਤੂੰ ਜਨਮਾਂ ਜਨਮਾਂਤਰਾਂ ਦੇ ਕੀਤੇ ਮੰਦੇ ਕਰਮਾਂ ਦੇ ਸੰਸਕਾਰਾਂ ਨੂੰ ਕੱਟਣ ਵਾਲੇ ਪਰਮਾਤਮਾ ਦਾ ਨਾਮ ਲੈਂਦਾ ਰਹੇਂ, ਜੇ ਤੂੰ (ਉਸ ਨਾਮ ਦੇ ਸਿਮਰਨ ਵਿਚ) ਆਪਣੇ ਚਿੱਤ ਨੂੰ ਪੱਕਾ ਕਰ ਲਏਂ, ਤਾਂ (ਤੈਨੂੰ ਯਕੀਨ ਆ ਜਾਇਗਾ ਕਿ) ਮਨ ਦੇ ਰੋਗ ਦੂਰ ਕਰਨ ਵਾਲੀ ਸਭ ਤੋਂ ਵਧੀਆ ਦਵਾਈ ਪ੍ਰਭੂ ਦਾ ਨਾਮ ਹੀ ਹੈ, ਮਨ ਨੂੰ ਵੱਸ ਵਿਚ ਕਰਨ ਵਾਲਾ ਸਭ ਤੋਂ ਵਧੀਆ ਮੰਤ੍ਰ ਪਰਮਾਤਮਾ ਦਾ ਨਾਮ ਹੀ ਹੈ ।੧।

ਹੇ ਭਾਈ ! (ਵਿਕਾਰਾਂ ਵਲੋਂ ਬਚਾ ਸਕਣ ਵਾਲਾ) ਮਨ ਦਾ ਰਾਖਾ ਇਕ ਪ੍ਰਭੂ-ਨਾਮ ਹੀ ਹੈ (ਉਸ ਦੇ ਗੁਣ ਪਛਾਣ), ਪਰ ਜਿਤਨਾ ਚਿਰ ਤੇਰੇ ਤ੍ਰਿਗੁਣੀ ਇੰਦ੍ਰੇ ਸੰਸਾਰ (ਦੇ ਮੋਹ) ਵਿਚ ਰੁੱਝੇ ਹੋਏ ਹਨ, ਉਸ ਅਲੱਖ ਪਰਮਾਤਮਾ ਨੂੰ ਸਮਝਿਆ ਨਹੀਂ ਜਾ ਸਕਦਾ ।੧।ਰਹਾਉ।

ਹੇ ਭਾਈ ! ਅਸਾਂ ਜੀਵਾਂ ਨੇ ਤਾਂ ਮਾਇਆ ਦੀ ਪੰਡ (ਹਰ ਵੇਲੇ ਸਿਰ ਉਤੇ) ਚੁਕੀ ਹੋਈ ਹੈ, ਸਾਨੂੰ ਤਾਂ ਆਪਣੇ ਅੰਦਰ ਮਾਇਆ ਸ਼ੱਕਰ ਖੰਡ ਵਰਗੀ ਮਿੱਠੀ ਲੱਗ ਰਹੀ ਹੈ, (ਸਾਡੇ ਭਾ ਦੀ ਤਾਂ ਮਾਇਆ ਦੇ ਮੋਹ ਦੀ) ਹਨੇਰੀ ਰਾਤ ਪਈ ਹੋਈ ਹੈ, (ਜਿਸ ਵਿਚ ਸਾਨੂੰ ਕੁਝ ਦਿੱਸਦਾ ਹੀ ਨਹੀਂ, ਤੇ (ਉਧਰੋਂ) ਜਮ-ਚੂਹਾ ਸਾਡੀ ਉਮਰ ਦੀ ਲੱਜ ਟੁੱਕਦਾ ਜਾ ਰਿਹਾ ਹੈ (ਉਮਰ ਘਟਦੀ ਜਾ ਰਹੀ ਹੈ) ।੨।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰ ਕੇ ਮਨੁੱਖ ਜਿਤਨਾ ਭੀ ਉੱਦਮ ਕਰਦੇ ਹਨ, ਉਤਨਾ ਹੀ ਦੁੱਖ ਵਾਪਰਦਾ ਹੈ । (ਲੋਕ ਪਰਲੋਕ ਵਿਚ) ਸੋਭਾ ਉਹਨਾਂ ਨੂੰ ਮਿਲਦੀ ਹੈ ਜੋ ਗੁਰੂ ਦੇ ਸਨਮੁਖ ਰਹਿੰਦੇ ਹਨ । ਜੋ (ਨਿਯਮ) ਉਸ ਪਰਮਾਤਮਾ ਨੇ ਬਣਾ ਦਿੱਤਾ ਹੈ ਉਹੀ ਵਰਤਦਾ ਹੈ (ਉਸ ਨਿਯਮ ਅਨੁਸਾਰ) ਜਨਮਾਂ ਜਨਮਾਂਤਰਾਂ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਸਮੂਹ (ਜੋ ਸਾਡੇ ਮਨ ਵਿਚ ਟਿਕਿਆ ਪਿਆ ਹੈ, ਆਪਣੇ ਹੀ ਮਨ ਦੇ ਪਿੱਛੇ ਤੁਰਿਆਂ) ਮਿਟਾਇਆ ਨਹੀਂ ਜਾ ਸਕਦਾ ।੩।

ਨਾਨਕ (ਆਖਦਾ ਹੈ) ਜੋ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਪ੍ਰੀਤ ਜੋੜ ਕੇ ਉਸ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੇ ਮਨ ਪ੍ਰੇਮ-ਰਸ ਨਾਲ ਸਦਾ ਨਕਾ-ਨਕ ਭਰੇ ਰਹਿੰਦੇ ਹਨ, ਉਹ (ਪ੍ਰੇਮ ਤੋਂ) ਖ਼ਾਲੀ ਨਹੀਂ ਹੁੰਦੇ । ਜੇ (ਸਾਡਾ) ਮੂਰਖ (ਮਨ) ਉਹਨਾਂ ਦੇ ਚਰਨਾਂ ਦੀ ਧੂੜ ਬਣੇ, ਤਾਂ ਇਸ ਨੂੰ ਭੀ ਕੁਝ ਪ੍ਰਾਪਤੀ ਹੋ ਜਾਏ ।੪।੪।੧੬।

**ਗਉੜੀ ਚੇਤੀ ਮਹਲਾ ੧ ॥ ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥ ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥੧॥ ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥ ਕਹੇ ਨ ਜਾਨੀ ਅਉਗਣ ਮੇਰੇ**

**॥੧॥ ਰਹਾਉ ॥ ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥ ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥੨॥ ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥ ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥੩॥ ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥ ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥੪॥ ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥ ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥ ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥ {ਪੰਨਾ ੧੫੬}**

**ਪਦ ਅਰਥ** :—ਕਤ ਕੀ—ਕਦੋਂ ਦੀ ? ਕੇਰਾ—ਦਾ । ਕਤ ਕੇਰਾ—ਕਦੋਂ ਦਾ । ? ਕਿਦੂ—ਕਿਸ ਤੋਂ ? ਕਿਦੂ ਥਾਵਹੁ—ਕਿਸ ਥਾਂ ਤੋਂ ? ਬਿੰਬ—ਮੰਡਲ {ਬਿੰਬ—ੳ ਜਓਰ} । ਅਗਨਿ ਬਿੰਬ—ਮਾਂ ਦੇ ਪੇਟ ਦੀ ਅੱਗ, ਜਠਰਾਗਨੀ । ਜਲ—ਪਿਤਾ ਦਾ ਬੀਰਜ । ਨਿਪਜੇ—ਨਿੰਮੇ, ਮਾਂ ਦੇ ਪੇਟ ਵਿਚ ਟਿਕਾਏ ਗਏ । ਕਾਹੇ ਕੰਮਿ—ਕਿਸ ਵਾਸਤੇ ? ।੧।

ਜਾਣੈ—ਡੂੰਘੀ ਸਾਂਝ ਪਾ ਸਕਦਾ ਹੈ । ਕਹੇ ਨ ਜਾਨੀ—ਕਹੇ ਨ ਜਾਨਿ, ਗਿਣੇ ਨਹੀਂ ਜਾਂਦੇ ।੧।ਰਹਾਉ।

ਚੀਨੇ—ਵੇਖੇ । ਨਾਗ—ਸੱਪ । ਪੰਖ—ਪੰਛੀ ।੨।

ਪਟਣ—ਸ਼ਹਰ । ਬਿਜ—ਪੱਕੇ । ਮੰਦਰ—ਘਰ ।੩।

ਨਵ ਖੰਡ—ਨੌ ਖੰਡਾਂ ਵਾਲੀ ਸਾਰੀ ਧਰਤੀ । ਘਟ ਹੀ ਮਹਿ—ਆਪਣੇ ਅੰਦਰ ਹੀ ।੪।

ਸਾਗਰੁ—ਸਮੁੰਦਰ । ਨੀਰਿ—ਨੀਰ ਨਾਲ, ਪਾਣੀ ਨਾਲ । ਤੇਤੇ—ਉਤਨੇ, ਬੇਅੰਤ ।੫।

ਵਗੈ—ਚੱਲ ਰਹੀ ਹੈ । ਕਾਤੀ—ਛੁਰੀ, ਤ੍ਰਿਸ਼ਨਾ ਦੀ ਛੁਰੀ ।੬।

**ਅਰਥ** :—ਹੇ ਮੇਰੇ ਮਾਲਕ ਪ੍ਰਭੂ ! ਮੇਰੇ ਅੰਦਰ ਇਤਨੇ ਔਗੁਣ ਹਨ ਕਿ ਉਹ ਗਿਣੇ ਨਹੀਂ ਜਾ ਸਕਦੇ । (ਤੇ, ਜਿਸ ਜੀਵ ਦੇ ਅੰਦਰ ਅਣਗਿਣਤ ਔਗੁਣ ਹੋਣ, ਉਹ ਐਸਾ) ਕੋਈ ਭੀ ਨਹੀਂ ਹੁੰਦਾ ਜੋ ਤੇਰੇ ਗੁਣਾਂ ਨਾਲ ਡੂੰਘੀ ਸਾਂਝ ਪਾ ਸਕੇ (ਜੋ ਤੇਰੀ ਸਿਫ਼ਤਿ-ਸਾਲਾਹ ਵਿਚ ਜੁੜ ਸਕੇ) ।੧।ਰਹਾਉ।

(ਹੇ ਮੇਰੇ ਸਾਹਿਬ ! ਅਣਗਿਣਤ ਔਗੁਣਾਂ ਦੇ ਕਾਰਨ ਹੀ ਸਾਨੂੰ ਅਨੇਕਾਂ ਜੂਨਾਂ ਵਿਚ ਭਟਕਣਾ ਪੈਂਦਾ ਹੈ, ਅਸੀਂ ਕੀਹ ਦੱਸੀਏ ਕਿ) ਕਦੋਂ ਦੀ ਸਾਡੀ (ਕੋਈ) ਮਾਂ ਹੈ ਕਦੋਂ ਦਾ (ਭਾਵ, ਕਿਸ ਜੂਨ ਦਾ) ਸਾਡਾ ਕੋਈ ਪਿਉ ਹੈ, ਕਿਸ ਕਿਸ ਥਾਂ ਤੋਂ (ਜੂਨ ਵਿਚੋਂ ਹੋ ਕੇ) ਅਸੀ (ਹੁਣ ਇਸ ਮਨੁੱਖਾ ਜਨਮ ਵਿਚ) ਆਏ ਹਾਂ ? (ਇਨ੍ਹਾਂ ਔਗੁਣਾਂ ਦੇ ਕਾਰਨ ਹੀ ਸਾਨੂੰ ਇਹ ਵਿਚਾਰ ਭੀ ਨਹੀਂ ਫੁਰਦੀ ਕਿ) ਅਸੀ ਕਿਸ ਮਨੋਰਥ ਵਾਸਤੇ ਪਿਤਾ ਦੇ ਬੀਰਜ ਨਾਲ ਮਾਂ ਦੇ ਪੇਟ ਦੀ ਅੱਗ ਵਿਚ ਨਿੰਮੇ, ਤੇ ਕਾਹਦੇ ਵਾਸਤੇ ਪੈਦਾ ਕੀਤੇ ਗਏ ।੧।

(ਅਣਗਿਣਤ ਔਗੁਣਾਂ ਦੇ ਕਾਰਨ) ਅਸਾਂ ਅਨੇਕਾਂ ਰੁੱਖਾਂ ਬਿਰਖਾਂ ਦੀਆਂ ਜੂਨਾਂ ਵੇਖੀਆਂ, ਅਨੇਕਾਂ ਵਾਰੀ ਪਸ਼ੂ-ਜੂਨਾਂ ਵਿਚ ਅਸੀ ਜੰਮੇ, ਅਨੇਕਾਂ ਵਾਰੀ ਸੱਪਾਂ ਦੀਆਂ ਕੁਲਾਂ ਵਿਚ ਪੈਦਾ ਹੋਏ, ਤੇ ਅਨੇਕਾਂ ਵਾਰੀ ਪੰਛੀ ਬਣ ਬਣ ਕੇ ਉਡਦੇ ਰਹੇ ।੨।

(ਜਨਮ ਜਨਮਾਂਤਰਾਂ ਵਿਚ ਕੀਤੇ ਕੁਕਰਮਾਂ ਦੇ ਅਸਰ ਹੇਠ ਹੀ) ਮਨੁੱਖ ਸ਼ਹਰਾਂ ਦੀਆਂ ਹੱਟੀਆਂ ਭੰਨਦਾ ਹੈ, ਪੱਕੇ ਘਰ ਭੰਨਦਾ ਹੈ (ਸੰਨ੍ਹ ਲਾਂਦਾ ਹੈ), ਚੋਰੀ ਕਰ ਕੇ (ਮਾਲ ਲੈ ਕੇ) ਆਪਣੇ ਘਰ ਆਉਂਦਾ ਹੈ, (ਚੋਰੀ ਦਾ ਮਾਲ ਲਿਆਉਂਦਾ) ਅੱਗੇ ਪਿੱਛੇ ਤੱਕਦਾ ਹੈ (ਕਿ ਕੋਈ ਆਦਮੀ ਵੇਖ ਨ ਲਏ, ਪਰ ਮੂਰਖ ਇਹ ਨਹੀਂ ਸਮਝਦਾ ਕਿ ਹੇ ਪ੍ਰਭੂ !) ਤੇਰੇ ਪਾਸੋਂ ਕਿਤੇ ਲੁਕਾ ਨਹੀਂ ਕਰ ਸਕਦਾ ।੩।

(ਇਹਨਾਂ ਕੀਤੇ ਕੁਕਰਮਾਂ ਨੂੰ ਧੋਣ ਲਈ ਅਸੀ ਜੀਵ) ਸਾਰੀ ਧਰਤੀ ਦੇ ਸਾਰੇ ਤੀਰਥਾਂ ਦੇ ਦਰਸਨ ਕਰਦੇ ਫਿਰਦੇ ਹਾਂ, ਸਾਰੇ ਸ਼ਹਰਾਂ ਬਜ਼ਾਰਾਂ ਦੀ ਹੱਟੀ ਹੱਟੀ ਵੇਖਦੇ ਹਾਂ (ਭਾਵ, ਭੀਖ ਮੰਗਦੇ ਫਿਰਦੇ ਹਾਂ, ਪਰ ਇਹ ਕੁਕਰਮ ਫਿਰ ਭੀ ਖ਼ਲਾਸੀ ਨਹੀਂ ਕਰਦੇ) । (ਜਦੋਂ ਕੋਈ ਭਾਗਾਂ ਵਾਲਾ ਜੀਵ-) ਵਣਜਾਰਾ (ਤੇਰੀ ਮਿਹਰ ਦਾ ਸਦਕਾ) ਚੰਗੀ ਤਰ੍ਹਾਂ ਪਰਖ-ਵਿਚਾਰ ਕਰਦਾ ਹੈ (ਤਾਂ ਉਸ ਨੂੰ ਸਮਝ ਪੈਂਦੀ ਹੈ ਕਿ ਤੂੰ ਤਾਂ) ਸਾਡੇ ਹਿਰਦੇ ਵਿਚ ਹੀ ਵੱਸਦਾ ਹੈਂ ।੪।

(ਹੇ ਮੇਰੇ ਸਾਹਿਬ !) ਜਿਵੇਂ (ਅਮਿਣਵੇਂ) ਪਾਣੀ ਨਾਲ ਸਮੁੰਦਰ ਭਰਿਆ ਹੋਇਆ ਹੈ, ਤਿਵੇਂ ਹੀ ਸਾਡੇ ਜੀਵਾਂ ਦੇ ਅਣਗਿਣਤ ਹੀ ਔਗੁਣ ਹਨ । (ਅਸੀ ਇਹਨਾਂ ਨੂੰ ਧੋ ਸਕਣ ਤੋਂ ਅਸਮਰਥ ਹਾਂ), ਤੂੰ ਆਪ ਹੀ ਦਇਆ ਕਰ ਮਿਹਰ ਕਰ । ਤੂੰ ਤਾਂ ਡੁੱਬਦੇ ਪੱਥਰਾਂ ਨੂੰ ਭੀ ਤਾਰ ਸਕਦਾ ਹੈਂ ।੫।

(ਹੇ ਮੇਰੇ ਸਾਹਿਬ !) ਮੇਰੀ ਜਿੰਦ ਅੱਗ ਵਾਂਗ ਤਪ ਰਹੀ ਹੈ, ਮੇਰੇ ਅੰਦਰ ਤ੍ਰਿਸ਼ਨਾ ਦੀ ਛੁਰੀ ਚੱਲ ਰਹੀ ਹੈ । ਨਾਨਕ ਬੇਨਤੀ ਕਰਦਾ ਹੈ—ਜੋ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ, ਉਸ ਦੇ ਅੰਦਰ ਦਿਨ ਰਾਤ (ਹਰ ਵੇਲੇ ਹੀ) ਆਤਮਕ ਆਨੰਦ ਬਣਿਆ ਰਹਿੰਦਾ ਹੈ ।੬।੫।੧੭।

**ਗਉੜੀ ਬੈਰਾਗਣਿ ਮਹਲਾ ੧ ॥ ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥ ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥ ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥ ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥ ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥ ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥੩॥ ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥ ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥੪॥੧॥੧੮॥ {ਪੰਨਾ ੧੫੬}**

**ਨੋਟ** :—ਇਸ ਸ਼ਬਦ ਦੇ ਅਖ਼ਰੀਲੇ ਅੰਕ ਵੇਖੋ । ਅੰਕ ੪ ਦੱਸਦਾ ਹੈ ਕਿ ਇਸ ਸ਼ਬਦ ਦੇ ੪ ਬੰਦ ਹਨ । ਅੰਕ ੧੮ ਦੱਸਦਾ ਹੈ ਕਿ ਗਉੜੀ ਰਾਗਣੀ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ੧੮ਵਾਂ ਸ਼ਬਦ ਹੈ । ਇਸ ਤੋਂ ਪਹਿਲਾਂ "ਗਉੜੀ ਚੇਤੀ" ਵਿਚ ੫ ਸ਼ਬਦ ਆ ਚੁਕੇ ਹਨ । ਹੁਣ ਇਹ "ਗਉੜੀ ਬੈਰਾਗਣਿ" ਦਾ ਪਹਿਲਾ ਸ਼ਬਦ ਹੈ ।

**ਪਦ ਅਰਥ** :—ਰੈਣਿ—ਰਾਤ । ਦਿਵਸੁ—ਦਿਨ । ਖਾਇ—ਖਾ ਕੇ । ਬਦਲੇ—ਵੱਟੇ, ਭਾ ।੧।

ਨਾਮੁ ਨ ਜਾਨਿਆ—ਨਾਮ ਦੀ ਕਦਰ ਨ ਪਾਈ, ਨਾਮ ਨਾਲ ਡੂੰਘੀ ਸਾਂਝ ਨ ਪਾਈ । ਰੇ ਮੂੜੇ—ਹੇ ਮੂਰਖ ! ।੧।ਰਹਾਉ।

ਅਨਤਾ ਧਨੁ—ਬੇਅੰਤ ਧਨ । ਧਰਣੀ ਧਰੇ—ਧਰਤੀ ਵਿਚ ਰੱਖਦਾ ਹੈ, ਇਕੱਠਾ ਕਰਦਾ ਹੈ । ਅਨਤ—ਅਨੰਤ ਪ੍ਰਭੂ । ਅਨਤ ਨ ਚਾਹਿਆ ਜਾਇ—ਅਨੰਤ ਪ੍ਰਭੂ ਦੇ ਸਿਮਰਨ ਦੀ ਤਾਂਘ ਨਹੀਂ ਉਪਜਦੀ । ਅਨਤ ਕਉ—ਬੇਅੰਤ ਧਨ ਨੂੰ । ਅਨਤ ਗਵਾਇ—ਪਰਮਾਤਮਾ ਦੀ ਯਾਦ ਗਵਾ ਕੇ ।੨।

ਆਪਣ ਲੀਆ—ਨਿਰੀ ਲੋਚਨਾ ਨਾਲ, ਨਿਰੀ ਇੱਛਾ ਕੀਤਿਆਂ । ਜੇ ਮਿਲੈ—ਜੇ (ਨਾਮ ਧਨ) ਮਿਲ ਸਕੇ । ਸਭੁ ਕੋ—ਹਰੇਕ ਜੀਵ । ਭਾਗਠੁ—ਧਨਾਢ, ਨਾਮ ਖ਼ਜ਼ਾਨੇ ਦਾ ਮਾਲਕ । ਕਰਮ—ਅਮਲ, ਆਚਰਨ । ਨਿਬੜੈ—ਫ਼ੈਸਲਾ ਹੁੰਦਾ ਹੈ । ਜੇ—ਭਾਵੇਂ, ਜੀਕਰ । ਲੋਚੈ—ਤਾਂਘ ਕਰੇ ।੩।

ਕਰਣਾ—ਜਗਤ । ਜਿਨਿ—ਜਿਸ (ਪਰਮਾਤਮਾ) ਨੇ । ਸਾਰ—ਸੰਭਾਲ । ਕਰੇਇ—ਕਰਦਾ ਹੈ । ਨ ਜਾਪੀ—ਸਮਝ ਵਿਚ ਨਹੀਂ ਆ ਸਕਦਾ । ਦੇਇ—ਦੇਂਦਾ ਹੈ ।੪।

**ਅਰਥ** :—ਹੇ ਮੂਰਖ ! ਤੂੰ ਪਰਮਾਤਮਾ ਦੇ ਨਾਮ ਨਾਲ ਡੂੰਘੀ ਸਾਂਝ ਨਹੀਂ ਪਾਈ, (ਇਹ ਮਨੁੱਖਾ ਜੀਵਨ ਹੀ ਸਿਮਰਨ ਦਾ ਸਮਾ ਹੈ, ਜਦੋਂ ਇਹ ਉਮਰ ਸਿਮਰਨ ਤੋਂ ਬਿਨਾ ਹੀ ਲੰਘ ਗਈ, ਤਾਂ) ਮੁੜ ਸਮਾ ਬੀਤ ਜਾਣ ਤੇ ਅਫ਼ਸੋਸ ਕਰੇਂਗਾ ।੧।ਰਹਾਉ।

(ਹੇ ਮੂਰਖ !) ਤੂੰ ਰਾਤ ਸੌਂ ਕੇ ਗੁਜ਼ਾਰਦਾ ਜਾ ਰਿਹਾ ਹੈਂ ਤੇ ਦਿਨ ਖਾ ਖਾ ਕੇ ਵਿਅਰਥ ਬਿਤਾਂਦਾ ਜਾਂਦਾ ਹੈਂ, ਤੇਰਾ ਇਹ ਮਨੁੱਖਾ ਜਨਮ ਹੀਰੇ ਵਰਗਾ ਕੀਮਤੀ ਹੈ, ਪਰ (ਸਿਮਰਨ-ਹੀਨ ਹੋਣ ਕਰਕੇ) ਕੌਡੀ ਦੇ ਭਾ ਜਾ ਰਿਹਾ ਹੈ ।੧।

ਜੋ ਮਨੁੱਖ (ਨਿਰਾ) ਬੇਅੰਤ ਧਨ ਹੀ ਇਕੱਠਾ ਕਰਦਾ ਰਹਿੰਦਾ ਹੈ, ਉਸ ਦੇ ਅੰਦਰ ਬੇਅੰਤ ਪ੍ਰਭੂ ਨੂੰ ਸਿਮਰਨ ਦੀ ਤਾਂਘ ਪੈਦਾ ਨਹੀਂ ਹੋ ਸਕਦੀ । ਜੋ ਜੋ ਭੀ ਬੇਅੰਤ ਦੌਲਤ ਦੀ ਲਾਲਸਾ ਵਿਚ ਦੌੜੇ ਫਿਰਦੇ ਹਨ, ਉਹ ਬੇਅੰਤ ਪ੍ਰਭੂ ਦੇ ਨਾਮ-ਧਨ ਨੂੰ ਗਵਾ ਲੈਂਦੇ ਹਨ ।੨।

(ਪਰ) ਜੇ ਨਿਰੀ ਇੱਛਾ ਕੀਤਿਆਂ ਹੀ ਨਾਮ-ਧਨ ਮਿਲ ਸਕਦਾ ਹੋਵੇ, ਤਾਂ ਹਰੇਕ ਜੀਵ ਨਾਮ-ਧਨ ਦੇ ਖ਼ਜ਼ਾਨਿਆਂ ਦਾ ਮਾਲਕ ਬਣ ਜਾਏ । ਭਾਵੇਂ ਜੀਕਰ ਹਰੇਕ ਮਨੁੱਖ (ਨਿਰਾ ਜ਼ਬਾਨੀ ਜ਼ਬਾਨੀ) ਨਾਮ-ਧਨ ਦੀ ਲਾਲਸਾ ਕਰੇ, ਪਰ ਇਹ ਹਰੇਕ ਦੇ ਅਮਲਾਂ ਉੱਤੇ ਹੀ ਫ਼ੈਸਲਾ ਹੁੰਦਾ ਹੈ (ਕਿ ਕਿਸ ਨੂੰ ਪ੍ਰਾਪਤੀ ਹੋਵੇਗੀ । ਸੋ, ਨਿਰਾ ਦੁਨੀਆ ਦੀ ਖ਼ਾਤਰ ਨਾਹ ਭਟਕੋ) ।੩।

ਹੇ ਨਾਨਕ ! (ਉੱਦਮ ਕਰਦਿਆਂ ਭੀ ਹੱਕ ਨਹੀਂ ਸਮਝਿਆ ਜਾ ਸਕਦਾ । ਇਹ ਨਹੀਂ ਕਿਹਾ ਜਾ ਸਕਦਾ ਕਿ ਕਿਸ ਨੂੰ ਮਿਲੇਗਾ । ਉੱਦਮ ਦਾ ਮਾਣ ਹੀ ਸਾਰੇ ਉੱਦਮ ਨੂੰ ਵਿਅਰਥ ਕਰ ਦੇਂਦਾ ਹੈ) ਜਿਸ ਪਰਮਾਤਮਾ ਨੇ ਇਹ ਜਗਤ ਰਚਿਆ ਹੈ, ਉਹ ਹਰੇਕ ਜੀਵ ਦੀ ਸੰਭਾਲ ਕਰਦਾ ਹੈ (ਉੱਦਮ ਦੇ ਫਲ ਬਾਰੇ) ਉਸ ਖਸਮ ਦਾ ਹੁਕਮ ਸਮਝਿਆ ਨਹੀਂ ਜਾ ਸਕਦਾ, (ਇਹ ਪਤਾ ਨਹੀਂ ਲੱਗ ਸਕਦਾ) ਕਿ ਕਿਸ ਮਨੁੱਖ ਨੂੰ ਉਹ (ਨਾਮ ਜਪਣ ਦੀ) ਵਡਿਆਈ ਦੇ ਦੇਂਦਾ ਹੈ (ਅਸੀ ਜੀਵ ਕਿਸੇ ਮਨੁੱਖ ਦੇ ਦਿੱਸਦੇ ਉੱਦਮ ਤੇ ਗ਼ਲਤੀ ਖਾ ਸਕਦੇ ਹਾਂ । ਉੱਦਮ ਕਰਦੇ ਹੋਏ ਭੀ ਪ੍ਰਭੂ ਪਾਸੋਂ ਮਿਹਰ ਦੀ ਦਾਤਿ ਮੰਗਦੇ ਰਹੋ) ।੪।੧।੧੮।

**ਗਉੜੀ ਬੈਰਾਗਣਿ ਮਹਲਾ ੧ ॥ ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥ ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥ ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥ ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥ ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥ ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥ ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥ ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥ ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥ {ਪੰਨਾ ੧੫੭}**

**ਪਦ ਅਰਥ** :—ਬਨਿ—ਬਨ ਵਿਚ, ਜੰਗਲ ਵਿਚ । ਬਸਾ—ਮੈਂ ਵੱਸਾਂ । ਕੰਦ ਮੂਲ—ਭਾਵ, ਘਾਹ-ਬੂਟ (ਫਲ ਫੁੱਲ) । ਚੁਣਿ—ਚੁਣ ਕੇ । ਖਾਉ—ਮੈਂ ਖਾਵਾਂ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਵਾਰਿ ਵਾਰਿ—ਸਦਕੇ ਸਦਕੇ । ਹਉ—ਮੈਂ । ਜਾਉ—ਜਾਉਂ ।੧।

ਬਨਜਾਰਨਿ—ਵਣਜ ਕਰਨ ਵਾਲੀ । ਵਖਰੁ—ਸੌਦਾ ।੧।ਰਹਾਉ।

ਅੰਬਿ—ਅੰਬ (ਦੇ ਬੂਟੇ) ਉੱਤੇ । ਸਹਜਿ—ਅਡੋਲ ਅਵਸਥਾ ਵਿਚ (ਟਿਕ ਕੇ,) ਮਸਤ ਹੋ ਕੇ । ਸਬਦ ਬੀਚਾਰੁ—ਸ਼ਬਦ ਦਾ ਵੀਚਾਰ । ਦਰਸਨਿ—ਦਰਸ਼ਨੀ, ਸੋਹਣਾ । ਰੂਪਿ—ਰੂਪ ਵਾਲਾ । ਅਪਾਰੁ—ਬੇਅੰਤ ਪ੍ਰਭੂ ।੨।

ਜਲਿ—ਜਲ ਵਿਚ । ਸਭਿ—ਸਾਰੇ । ਸਾਰਿ—ਸਾਰੇ, ਸੰਭਾਲਦਾ ਹੈ । ਉਰਵਾਰਿ—ਉਰਲੇ ਪਾਸੇ । ਪਾਰਿ—ਪਾਰਲੇ ਪਾਸੇ । ਪਸਾਰਿ—ਪਸਾਰ ਕੇ, ਖਿਲਾਰ ਕੇ ।੩।

ਨਾਗਨਿ—ਸਪਣੀ । ਧਰ—ਧਰਤੀ ਵਿਚ । ਜਿਨ—ਜਿਨ੍ਹਾਂ ਦੀ । ਜੋਤੀ—ਜੋਤਿ-ਸੂਰਪ ਪ੍ਰਭੂ ਵਿਚ ।੪।

**ਅਰਥ** :—(ਹੇ ਪ੍ਰਭੂ ! ਜੇ ਤੇਰੀ ਮਿਹਰ ਹੋਵੇ ਤਾਂ) ਮੈਂ ਤੇਰੇ ਨਾਮ ਦੀ ਵਣਜਾਰਨ ਬਣ ਜਾਵਾਂ ਤੇਰਾ ਨਾਮ ਮੇਰਾ ਸੌਦਾ ਬਣੇ, ਤੇਰੇ ਨਾਮ ਨੂੰ ਵਿਹਾਝਾਂ ।੧।ਰਹਾਉ।

(ਹਰਣੀ ਜੰਗਲ ਵਿਚ ਘਾਹ-ਬੂਟ ਚੁਣ ਕੇ ਖਾਂਦੀ ਹੈ ਤੇ ਮੌਜ ਵਿਚ ਚੁੰਗੀਆਂ ਮਾਰਦੀ ਹੈ (ਹੇ ਪ੍ਰਭੂ ! ਤੇਰਾ ਨਾਮ ਮੇਰੀ ਜਿੰਦ ਲਈ ਖ਼ੁਰਾਕ ਬਣੇ, ਜਿਵੇਂ ਹਰਣੀ ਲਈ ਕੰਦ-ਮੂਲ ਹੈ । ਮੈਂ ਤੇਰੇ ਨਾਮ-ਰਸ ਨੂੰ ਪ੍ਰੀਤ ਨਾਲ ਖਾਵਾਂ, ਮੈਂ ਸੰਸਾਰ-ਬਨ ਵਿਚ ਬੇ-ਮੁਥਾਜ ਹੋ ਕੇ ਵਿਚਰਾਂ ਜਿਵੇਂ ਹਰਣੀ ਜੰਗਲ ਵਿਚ ।

ਜੇ ਗੁਰੂ ਦੀ ਕ੍ਰਿਪਾ ਨਾਲ ਮੇਰਾ ਖਸਮ-ਪ੍ਰਭੂ ਮੈਨੂੰ ਮਿਲ ਪਏ, ਤਾਂ ਮੈਂ ਮੁੜ ਮੁੜ ਉਸ ਤੋਂ ਸਦਕੇ ਕੁਰਬਾਨ ਜਾਵਾਂ ।੧।

(ਕੋਇਲ ਦੀ ਅੰਬ ਨਾਲ ਪ੍ਰੀਤਿ ਪ੍ਰਸਿੱਧ ਹੈ । ਅੰਬ ਉਤੇ ਬੈਠ ਕੇ ਕੋਇਲ ਮਿੱਠੀ ਮਸਤ ਸੁਰ ਵਿਚ ਕੂਕਦੀ ਹੈ । ਜੇ ਮੇਰੀ ਪ੍ਰੀਤਿ ਪ੍ਰਭੂ ਨਾਮ ਉਹੋ ਜੇਹੀ ਹੋ ਜਾਏ ਜੈਸੀ ਕੋਇਲ ਦੀ ਅੰਬ ਨਾਲ ਹੈ ਤਾਂ) ਮੈਂ ਕੋਇਲ ਬਣਾਂ, ਅੰਬ ਉਤੇ ਬੈਠਾਂ (ਭਾਵ ਪ੍ਰਭੂ-ਨਾਮ ਨੂੰ ਆਪਣੀ ਜ਼ਿੰਦਗੀ ਦਾ ਸਹਾਰਾ ਬਣਾਵਾਂ) ਤੇ ਮਸਤ ਅਡੋਲ ਹਾਲਤ ਵਿਚ ਟਿਕ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਵਿਚਾਰ ਕਰਾਂ (ਸ਼ਬਦ ਵਿਚ ਚਿੱਤ ਜੋੜਾਂ) । ਮਸਤ ਅਡੋਲ ਅਵਸਥਾ ਵਿਚ ਟਿਕਿਆਂ, ਪ੍ਰੇਮ ਵਿਚ ਜੁੜਿਆਂ ਹੀ ਪਿਆਰਾ ਦਰਸ਼ਨੀ ਸੋਹਣਾ ਬੇਅੰਤ ਪ੍ਰਭੂ-ਪਤੀ ਮਿਲਦਾ ਹੈ ।੨।

(ਮੱਛੀ ਪਾਣੀ ਤੋਂ ਬਿਨਾ ਨਹੀਂ ਜਿਊ ਸਕਦੀ । ਪ੍ਰਭੂ ਨਾਲ ਜੇ ਮੇਰੀ ਪ੍ਰੀਤਿ ਭੀ ਇਹੋ ਜਿਹੀ ਬਣ ਜਾਏ, ਤਾਂ) ਮੈਂ ਮੱਛੀ ਬਣਾਂ, ਸਦਾ ਉਸ ਜਲ-ਪ੍ਰਭੂ ਵਿਚ ਟਿਕੀ ਰਹਾਂ ਜੋ ਸਾਰੇ ਜੀਵ-ਜੰਤਾਂ ਦੀ ਸੰਭਾਲ ਕਰਦਾ ਹੈ । ਪਿਆਰਾ ਪ੍ਰਭੂ-ਪਤੀ (ਇਸ ਸੰਸਾਰ-ਸਮੁੰਦਰ ਦੇ ਅਸਗਾਹ ਜਲ ਦੇ) ਉਰਲੇ ਪਾਰਲੇ ਪਾਸੇ (ਹਰ ਥਾਂ) ਵੱਸਦਾ ਹੈ (ਜਿਵੇਂ ਮੱਛੀ ਆਪਣੇ ਬਾਜ਼ੂ ਖਿਲਾਰ ਕੇ ਪਾਣੀ ਵਿਚ ਤਾਰੀਆਂ ਲਾਂਦੀ ਹੈ) ਮੈਂ (ਭੀ) ਆਪਣੀਆਂ ਬਾਹਾਂ ਖਿਲਾਰ ਕੇ (ਭਾਵ, ਨਿਸੰਗ ਹੋ ਕੇ) ਉਸ ਨੂੰ ਮਿਲਾਂਗੀ ।੩।

(ਸਪਣੀ ਬੀਨ ਉੱਤੇ ਮਸਤ ਹੁੰਦੀ ਹੈ । ਪ੍ਰਭੂ ਨਾਲ ਜੇ ਮੇਰੀ ਪ੍ਰੀਤਿ ਭੀ ਇਹੋ ਜਿਹੀ ਬਣ ਜਾਏ, ਤਾਂ) ਮੈਂ ਸਪਣੀ ਬਣਾਂ, ਧਰਤੀ ਵਿਚ ਵੱਸਾਂ (ਭਾਵ, ਸਭ ਦੀ ਚਰਨ-ਧੂੜ ਹੋਵਾਂ, ਮੇਰੇ ਅੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲਾ) ਗੁਰ-ਸ਼ਬਦ ਵੱਸੇ (ਜਿਵੇਂ ਬੀਨ ਵਿਚ ਮਸਤ ਹੋ ਕੇ ਸਪਣੀ ਨੂੰ ਵੈਰੀ ਦੀ ਸੁੱਧ-ਬੁੱਧ ਭੁਲ ਜਾਂਦੀ ਹੈ) ਮੇਰਾ ਭੀ (ਦੁਨੀਆ ਵਾਲਾ ਸਾਰਾ) ਡਰ-ਭਉ ਦੂਰ ਹੋ ਜਾਏ ।

ਹੇ ਨਾਨਕ ! ਜਿਨ੍ਹਾਂ ਜੀਵ-ਇਸਤ੍ਰੀਆਂ ਦੀ ਜੋਤਿ (ਸੁਰਤਿ) ਸਦਾ ਜੋਤਿ-ਰੂਪ ਪ੍ਰਭੂ ਵਿਚ ਟਿਕੀ ਰਹਿੰਦੀ ਹੈ, ਉਹ ਬੜੀਆਂ ਭਾਗਾਂ ਵਾਲੀਆਂ ਹਨ ।੪।੨।੧੯।

**ਗਉੜੀ ਪੂਰਬੀ ਦੀਪਕੀ ਮਹਲਾ ੧ ॥**

ੴ ਸਤਿਗੁਰ ਪ੍ਰਸਾਦਿ ॥ ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥ ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥ ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥੨੦॥ {ਪੰਨਾ ੧੫੭}

ਨੋਟ :—ਇਸ ਸ਼ਬਦ ਦੇ ਅਖ਼ੀਰਲੇ ਅੰਕ ਪੜ੍ਹੋ । ਅੰਕ ੪ ਸ਼ਬਦ ਦੇ ਬੰਦਾਂ ਦੀ ਗਿਣਤੀ ਹੈ । ਅੰਕ ੨੦ ਦੱਸਦਾ ਹੈ ਕਿ "ਗਉੜੀ" ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ੨੦-ਵਾਂ ਸ਼ਬਦ ਹੈ । ਪਿਛਲੇ ਸ਼ਬਦ ਦੇ ਅਖ਼ੀਰਲੇ ਅੰਕ ।੪।੨।੧੯। ਦੱਸਦੇ ਸਨ ਕਿ "ਗਉੜੀ ਬੈਰਾਗਣਿ" ਵਿਚ ਗੁਰੂ ਨਾਨਕ ਦੇਵ ਜੀ ਦੇ ੨ ਸ਼ਬਦ ਹਨ । ਹੁਣ 'ਰਾਗਣੀ' ਫਿਰ ਬਦਲ ਗਈ ਹੈ, ਤੇ ਇਸ ਰਾਗਣੀ "ਗਉੜੀ ਪੂਰਬੀ ਦੀਪਕੀ" ਵਿਚ ਗੁਰੂ ਨਾਨਕ ਦੇਵ ਜੀ ਦਾ ੧ ਸ਼ਬਦ ਹੈ ।

ਇਸ ਸ਼ਬਦ ਦੇ ਸ਼ੁਰੂ ਵਿਚ ਲਿਖਿਆ ਮੂਲ-ਮੰਤ੍ਰ ਭੀ ਇਹੀ ਦੱਸਦਾ ਹੈ ਕਿ ਰਾਗਣੀ ਬਦਲ ਗਈ ਹੈ ।

**ਨੋਟ** :—ਇਸ ਸ਼ਬਦ ਅਤੇ ਸੋਹਲੇ ਵਿਚ ਆਏ ਇਸ ਸ਼ਬਦ ਵਿਚ ਰਤਾ ਕੁ ਫ਼ਰਕ ਹੈ । ਪਾਠਕ ਧਿਆਨ ਨਾਲ ਵੇਖ ਲੈਣ ।

**ਪਦ ਅਰਥ** :—ਜੈ ਘਰਿ—ਜਿਸ ਘਰ ਵਿਚ, ਜਿਸ ਸਤਸੰਗ-ਘਰ ਵਿਚ । ਕੀਰਤਿ—ਸੋਭਾ, ਸਿਫ਼ਤਿ-ਸਾਲਾਹ । ਤਿਤੁ ਘਰਿ—ਉਸ ਸਤਸੰਗ-ਘਰ ਵਿਚ । ਸੋਹਿਲਾ—ਸੁਹਾਗ ਦਾ ਗੀਤ {ਨੋਟ :—ਲੜਕੀ ਦੇ ਵਿਆਹ ਤੇ ਜੋ ਗੀਤ ਰਾਤ ਨੂੰ ਜ਼ਨਾਨੀਆਂ ਰਲ ਕੇ ਗਾਉਂਦੀਆਂ ਹਨ, ਉਹਨਾਂ ਨੂੰ ਸੋਹਿਲਾ ਜਾਂ ਸੁਹਾਗ ਆਖੀਦਾ ਹੈ । ਇਹਨਾਂ ਗੀਤਾਂ ਵਿਚ ਕੁਝ ਤਾਂ ਵਿਛੋੜੇ ਦਾ ਜਜ਼ਬਾ ਹੁੰਦਾ ਹੈ ਜੋ ਲੜਕੀ ਦੇ ਵਿਆਹੇ ਜਾਣ ਤੇ ਮਾਪਿਆਂ ਤੇ ਸਹੇਲੀਆਂ ਨਾਲੋਂ ਪੈਣਾ ਹੁੰਦਾ ਹੈ, ਤੇ ਕੁਝ ਅਸੀਸਾਂ ਹਨ ਕਿ ਪਤੀ ਦੇ ਘਰ ਜਾ ਕੇ ਸੁਖੀ ਵੱਸੇ}, ਜਸ, ਸਿਫ਼ਤਿ-ਸਾਲਾਹ, ਪ੍ਰਭੂ-ਪਤੀ ਨਾਲ ਮਿਲਣ ਦੀ ਤਾਂਘ ਦੇ ਸ਼ਬਦ ।੧।

ਹਉ—ਮੈਂ । ਵਾਰੀ—ਕੁਰਬਾਨ । ਜਿਤੁ ਸੋਹਿਲੈ—ਜਿਸ ਸੋਹਿਲੇ ਦੀ ਰਾਹੀਂ ।੧।ਰਹਾਉ।

ਸਮਾਲੀਅਨਿ—ਸਮ੍ਹਾਲੀਦੇ ਹਨ । ਦੇਖੈਗਾ—ਸੰਭਾਲ ਕਰੇਗਾ, ਸੰਭਾਲ ਕਰਦਾ ਹੈ । ਤੇਰੇ—ਤੇਰੇ ਪਾਸੋਂ (ਹੇ ਜਿੰਦੇ !) । ਦਾਨੈ ਕੀਮਤਿ—ਦਾਨ ਦਾ ਮੁੱਲ, ਬਖ਼ਸ਼ਸ਼ਾਂ ਦਾ ਮੁੱਲ । ਸੁਮਾਰੁ—ਅੰਦਾਜ਼ਾ, ਅੰਤ ।੨।

ਸੰਬਤਿ—ਸਾਲ, ਵਰ੍ਹਾ । ਸਾਹਾ—ਵਿਆਹੇ ਜਾਣ ਦਾ ਦਿਨ । ਲਿਖਿਆ—ਮਿਥਿਆ ਹੋਇਆ । ਮਿਲਿ ਕਰਿ—ਰਲ ਕੇ । ਪਾਵਹੁ ਤੇਲ—ਤੇਲ ਪਾਓ {ਨੋਟ :—ਵਿਆਹ ਤੋਂ ਕੁਝ ਦਿਨ ਪਹਿਲਾਂ ਵਿਆਹ ਵਾਲੀ ਕੁੜੀ ਨੂੰ ਮਾਂਈਏਂ ਪਾਈਦਾ ਹੈ । ਚਾਚੀਆਂ, ਤਾਈਆਂ, ਭਰਜਾਈਆਂ, ਸਹੇਲੀਆਂ ਰਲ ਕੇ ਉਸ ਦੇ ਸਿਰ ਵਿਚ ਤੇਲ ਪਾਂਦੀਆਂ ਹਨ, ਤੇ ਅਸੀਸਾਂ ਦੇ ਗੀਤ ਗਾਂਦੀਆਂ ਹਨ ਕਿ ਪਤੀ ਦੇ ਘਰ ਜਾ ਕੇ ਸੁਖੀ ਵੱਸੇ} ।੩।

ਘਰਿ ਘਰਿ—ਹਰੇਕ ਘਰ ਵਿਚ । ਪਾਹੁਚਾ—ਪਹੋਚਾ, ਸੱਦਾ {ਨੋਟ :—ਵਿਆਹ ਦਾ ਸਾਹਾ ਤੇ ਲਗਨ ਮੁਕਰਰ ਹੋਣ ਤੇ ਮੁੰਡੇ ਵਾਲਿਆਂ ਦਾ ਨਾਈ ਜੰਞ ਦੀ ਗਿਣਤੀ ਤੇ ਹੋਰ ਜ਼ਰੂਰੀ ਸੁਨੇਹੇ ਲੈ ਕੇ ਲੜਕੀ ਵਾਲਿਆਂ ਦੇ ਘਰ ਜਾਂਦਾ ਹੈ । ਉਸ ਨੂੰ ਪਹੋਚੇ ਵਾਲਾ ਨਾਈ ਆਖਦੇ ਹਨ} । ਪਵੰਨਿ—ਪੈਂਦੇ ਹਨ । ਦਿਹ—ਦਿਨ । ਆਵੰਨਿ—ਆਉਂਦੇ ਹਨ ।੪।

**ਨੋਟ** :—ਵਿਆਹ ਦੇ ਸਮੇ ਪਹਿਲਾਂ ਮਾਂਈਏਂ ਪੈਣ ਦੀ ਰਸਮ ਕੀਤੀ ਜਾਂਦੀ ਹੈ । ਚਾਚੀਆਂ ਤਾਈਆਂ ਭਰਜਾਈਆਂ ਸਹੇਲੀਆਂ ਰਲ ਕੇ ਵਿਆਹ ਵਾਲੀ ਲੜਕੀ ਦੇ ਸਿਰ ਵਿਚ ਤੇਲ ਪਾਂਦੀਆਂ ਹਨ, ਉਸ ਨੂੰ ਇਸ਼ਨਾਨ ਕਰਾਂਦੀਆਂ ਹਨ, ਤੇ, ਨਾਲ ਨਾਲ ਸੁਹਾਗ ਦੇ ਗੀਤ ਗਾਂਦੀਆਂ ਹਨ, ਪਤੀ ਦੇ ਘਰ ਜਾ ਕੇ ਸੁਖੀ ਵੱਸਣ ਲਈ ਅਸੀਸਾਂ ਦੇਂਦੀਆਂ ਹਨ । ਉਹਨੀਂ ਦਿਨੀਂ ਰਾਤ ਨੂੰ ਗਾਵਣ ਬੈਠੀਆਂ ਜ਼ਨਾਨੀਆਂ ਭੀ ਸੋਹਿਲੜੇ ਜਾਂ ਸੁਹਾਗ ਦੇ ਗੀਤ ਗਾਂਦੀਆਂ ਹਨ । ਇਹਨਾਂ ਵਿਚ ਅਸੀਸਾਂ ਦੇ ਗੀਤ ਭੀ ਹੁੰਦੇ ਹਨ ਤੇ ਵੈਰਾਗ ਦੇ ਭੀ, ਕਿਉਂਕਿ ਇਕ ਪਾਸੇ ਤਾਂ ਲੜਕੀ ਨੇ ਵਿਆਹੀ ਜਾ ਕੇ ਆਪਣੇ ਪਤੀ ਦੇ ਘਰ ਜਾਣਾ ਹੈ, ਦੂਜੇ ਪਾਸੇ, ਉਸ ਲੜਕੀ ਦਾ ਮਾਪਿਆਂ ਭੈਣ ਭਰਾਵਾਂ ਸਹੇਲੀਆਂ ਚਾਚੀਆਂ ਤਾਈਆਂ ਭਰਜਾਈਆਂ ਆਦਿਕ ਨਾਲੋਂ ਵਿਛੋੜਾ ਭੀ ਹੋਣਾ ਹੁੰਦਾ ਹੈ । ਇਹਨਾਂ ਗੀਤਾਂ ਵਿਚ ਇਹ ਦੋਵੇਂ ਮਿਲਵੇਂ ਭਾਵ ਹੁੰਦੇ ਹਨ । ਜਿਵੇਂ ਵਿਆਹ ਲਈ ਸਮਾ ਮੁਹੂਰਤ ਮਿਥਿਆ ਜਾਂਦਾ ਹੈ, ਤੇ ਉਸ ਮਿੱਥੇ ਸਮੇ ਤੇ ਹੀ ਹਥਲੇਵੇਂ ਲਾਵਾਂ ਆਦਿਕ ਕਰਨ ਦਾ ਪੂਰਾ ਜਤਨ ਕੀਤਾ ਜਾਂਦਾ ਹੈ, ਇਸੇ ਤਰ੍ਹਾਂ ਹਰੇਕ ਜੀਵ-ਕੁੜੀ ਦਾ ਉਹ ਸਮਾਂ ਭੀ ਪਹਿਲਾਂ ਹੀ ਮਿਥਿਆ ਜਾ ਚੁਕਿਆ ਹੈ ਜਦੋਂ ਮੌਤ-ਪਹੋਚਾ ਆਉਣਾ ਹੈ, ਤੇ ਇਸ ਨੇ ਸਾਕਾਂ ਸਨਬੰਧੀਆਂ ਤੋਂ ਵਿੱਛੁੜ ਕੇ ਇਸ ਜਗਤ-ਪੇਕੇਘਰ ਨੂੰ ਛੱਡ ਕੇ ਪਰਲੋਕ ਵਿਚ ਜਾਣਾ ਹੈ ।

ਇਸ ਸ਼ਬਦ ਵਿਚ ਜਿੰਦ-ਕੁੜੀ ਨੂੰ ਸਮਝਾਇਆ ਹੈ ਕਿ ਸਤਸੰਗ ਵਿਚ ਸੁਹਾਗ ਦੇ ਗੀਤ ਗਾ ਤੇ ਸੁਣ । ਸਤਸੰਗ, ਮਾਨੋ, ਮਾਂਈਏਂ ਪੈਣ ਦਾ ਥਾਂ ਹੈ । ਸਤਸੰਗੀ ਸਹੇਲੀਆਂ ਇਥੇ ਇਕ ਦੂਜੀ ਸਹੇਲੀ ਨੂੰ ਅਸੀਸਾਂ ਦੇਂਦੀਆਂ ਹਨ, ਅਰਦਾਸ ਕਰਦੀਆਂ ਹਨ ਕਿ ਪਰਲੋਕ ਤੁਰਨ ਵਾਲੀ ਸਹੇਲੀ ਨੂੰ ਪਤੀ-ਪ੍ਰਭੂ ਦਾ ਮੇਲ ਹੋਵੇ ।

**ਅਰਥ** :—ਜਿਸ (ਸਾਧ-ਸੰਗਤਿ-) ਘਰ ਵਿਚ (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਆਖੀਦੀ ਹੈ ਤੇ ਕਰਤਾਰ ਦੇ ਗੁਣਾਂ ਦੀ ਵਿਚਾਰ ਹੁੰਦੀ ਹੈ (ਹੇ ਜਿੰਦ-ਕੁੜੀਏ !) ਉਸ ਸਤਸੰਗ-ਘਰ ਵਿਚ (ਜਾ ਕੇ ਤੂੰ ਭੀ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ (ਸੁਹਾਗ ਮਿਲਾਪ ਦੀ ਤਾਂਘ ਦੇ ਸ਼ਬਦ) ਗਾ, ਤੇ ਆਪਣੇ ਪੈਦਾ ਕਰਨ ਵਾਲੇ ਪ੍ਰਭੂ ਨੂੰ ਯਾਦ ਕਰ ।੧।

(ਹੇ ਜਿੰਦੇ !) ਤੂੰ (ਸਤਸੰਗੀਆਂ ਨਾਲ ਮਿਲ ਕੇ) ਪਿਆਰੇ ਨਿਰਭਉ (ਖਸਮ) ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ (ਤੇ ਆਖ—) ਮੈਂ ਸਦਕੇ ਹਾਂ ਉਸ ਸਿਫ਼ਤਿ ਦੇ ਗੀਤ ਤੋਂ ਜਿਸ ਦੀ ਬਰਕਤ ਨਾਲ ਸਦਾ ਦਾ ਸੁਖ ਮਿਲਦਾ ਹੈ ।੧।ਰਹਾਉ।

(ਹੇ ਜਿੰਦੇ ! ਜਿਸ ਖਸਮ ਦੀ ਹਜ਼ੂਰੀ ਵਿਚ) ਸਦਾ ਹੀ ਜੀਵਾਂ ਦੀ ਸੰਭਾਲ ਹੋ ਰਹੀ ਹੈ, ਜੋ ਦਾਤਾਂ ਦੇਣ ਵਾਲਾ ਮਾਲਕ (ਹਰੇਕ ਜੀਵ ਦੀ) ਸੰਭਾਲ ਕਰਦਾ ਹੈ (ਜਿਸ ਦਾਤਾਰ ਦੀਆਂ) ਦਾਤਾਂ ਦਾ ਮੁੱਲ (ਹੇ ਜਿੰਦੇ !) ਤੇਰੇ ਪਾਸੋਂ ਨਹੀਂ ਪੈ ਸਕਦਾ, ਉਸ ਦਾਤਾਰ ਦਾ ਕੀਹ ਅੰਦਾਜ਼ਾ (ਤੂੰ ਲਾ ਸਕਦੀ ਹੈਂ) ? (ਭਾਵ, ਉਹ ਦਾਤਾਰ-ਪ੍ਰਭੂ ਬਹੁਤ ਬੇਅੰਤ ਹੈ) ।੨।

(ਸਤਸੰਗ ਵਿਚ ਜਾ ਕੇ, ਹੇ ਜਿੰਦੇ ! ਅਰਜ਼ੋਈ ਕਰਿਆ ਕਰ—) ਉਹ ਸੰਮਤ ਉਹ ਦਿਹਾੜਾ (ਪਹਿਲਾਂ ਹੀ) ਮਿਥਿਆ ਹੋਇਆ ਹੈ (ਜਦੋਂ ਪਤੀ ਦੇ ਦੇਸ ਜਾਣ ਲਈ ਮੇਰੇ ਵਾਸਤੇ ਮੌਤ-ਪਹੋਚਾ ਆਉਣਾ ਹੈ । ਹੇ ਸਤਸੰਗੀ ਸਹੇਲੀਓ !) ਰਲ ਕੇ ਮੈਨੂੰ ਮਾਂਈਏਂ ਪਾਓ, ਤੇ, ਹੇ ਸੱਜਣ (ਸਹੇਲੀਓ !) ਮੈਨੂੰ ਸੋਹਣੀਆਂ ਅਸੀਸਾਂ ਭੀ ਦਿਉ (ਭਾਵ, ਮੇਰੇ ਲਈ ਅਰਦਾਸ ਭੀ ਕਰੋ) ਜਿਵੇਂ ਪਤੀ-ਪ੍ਰਭੂ ਨਾਲ ਮੇਰਾ ਮੇਲ ਹੋ ਜਾਏ ।੩।

(ਪਰਲੋਕ ਵਿਚ ਜਾਣ ਲਈ ਮੌਤ-ਰੂਪ) ਇਹ ਪਹੋਚਾ ਹਰੇਕ ਘਰ ਵਿਚ ਆ ਰਿਹਾ ਹੈ, ਇਹ ਸੱਦੇ ਨਿੱਤ ਪੈ ਰਹੇ ਹਨ; (ਹੇ ਸਤਸੰਗੀਓ !) ਉਸ ਸੱਦਾ ਭੇਜਣ ਵਾਲੇ ਪਤੀ-ਪ੍ਰਭੂ ਨੂੰ ਯਾਦ ਕਰਨਾ ਚਾਹੀਦਾ ਹੈ, (ਕਿਉਂਕਿ) ਹੇ ਨਾਨਕ ! (ਸਾਡੇ ਭੀ) ਉਹ ਦਿਨ (ਨੇੜੇ) ਆ ਰਹੇ ਹਨ ।੪।੧।੨੦।

ਰਾਗੁ ਗਉੜੀ ਗੁਆਰੇਰੀ ॥ ਮਹਲਾ ੩ ਚਉਪਦੇ ॥

ੴ ਸਤਿਗੁਰ ਪ੍ਰਸਾਦਿ ॥ ਗੁਰਿ ਮਿਲਿਐ ਹਰਿ ਮੇਲਾ ਹੋਈ ॥ ਆਪੇ ਮੇਲਿ ਮਿਲਾਵੈ ਸੋਈ ॥ ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥ ਹੁਕਮੇ ਮੇਲੇ ਸਬਦਿ ਪਛਾਣੈ ॥੧॥ ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥ ਭੈ ਰਾਚੈ ਸਚ ਰੰਗਿ ਸਮਾਇ ॥੧॥ ਰਹਾਉ ॥ ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ ॥ ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ ॥ ਸਬਦਿ ਸਾਲਾਹੇ ਅੰਤੁ ਨ ਪਾਰਾਵਾਰੁ ॥ ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥੨॥ ਗੁਰਿ ਮਿਲਿਐ ਸਭ ਮਤਿ ਬੁਧਿ ਹੋਇ ॥ ਮਨਿ ਨਿਰਮਲਿ ਵਸੈ ਸਚੁ ਸੋਇ ॥ ਸਾਚਿ ਵਸਿਐ ਸਾਚੀ ਸਭ ਕਾਰ ॥ ਊਤਮ ਕਰਣੀ ਸਬਦ ਬੀਚਾਰ ॥੩॥ ਗੁਰ ਤੇ ਸਾਚੀ ਸੇਵਾ ਹੋਇ ॥ ਗੁਰਮੁਖਿ ਨਾਮੁ ਪਛਾਣੈ ਕੋਇ ॥ ਜੀਵੈ ਦਾਤਾ ਦੇਵਣਹਾਰੁ ॥ ਨਾਨਕ ਹਰਿ ਨਾਮੇ ਲਗੈ ਪਿਆਰੁ ॥੪॥੧॥੨੧॥ {ਪੰਨਾ ੧੫੭-੧੫੮}

**ਪਦ ਅਰਥ** :—ਚਉਪਦੇ—ਚਾਰ ਬੰਦਾਂ ਵਾਲੇ ਸ਼ਬਦ {ਚਉ—ਚਾਰ । ਪਦ—ਬੰਦ} । ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਮੇਲਾ—ਮਿਲਾਪ । ਆਪੇ—(ਪ੍ਰਭੂ) ਆਪ ਹੀ । ਬਿਧਿ—(ਮਿਲਣ ਦੇ) ਢੰਗ । ਸਬਦਿ—ਸ਼ਬਦ ਦੀ ਰਾਹੀਂ ।੧।

ਭਇ—ਭਉ ਵਿਚ, ਡਰ-ਅਦਬ ਵਿਚ । ਭ੍ਰਮੁ—ਭਟਕਣਾ । ਜਾਇ—ਦੂਰ ਹੋ ਜਾਂਦਾ ਹੈ ।੧।ਰਹਾਉ।

ਸੁਭਾਇ—{ਸ੍ਵਭਾਵੇਨ} ਆਪਣੀ ਪਿਆਰ-ਰੁਚੀ ਦੇ ਕਾਰਨ । ਭਾਰਾ—ਬਹੁਤ ਗੁਣਾਂ ਦਾ ਮਾਲਕ ।੨।

ਮਨਿ—ਮਨ ਵਿਚ । ਨਿਰਮਲਿ—ਨਿਰਮਲ ਵਿਚ । ਮਨਿ ਨਿਰਮਲਿ—ਨਿਰਮਲ ਮਨ ਵਿਚ । ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਸਾਚਿ ਵਸਿਐ—("ਗੁਰਿ ਮਿਲਿਐ" ਵਾਂਗ) ਜੇ ਸਦਾ-ਥਿਰ ਪ੍ਰਭੂ ਹਿਰਦੇ ਵਿਚ ਵੱਸ ਪਏ । ਸਾਚੀ ਕਾਰ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਕਾਰ । ਕਰਣੀ—ਆਚਰਨ ।੩।

ਤੇ—ਤੋਂ, ਪਾਸੋਂ । ਸਾਚੀ ਸੇਵਾ—ਸਦਾ-ਥਿਰ ਪ੍ਰਭੂ ਦੀ ਸੇਵਾ-ਭਗਤੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੪।

ਅਰਥ :—ਗੁਰੂ ਦੇ ਡਰ-ਅਦਬ ਵਿਚ ਰਿਹਾਂ (ਦੁਨੀਆ ਵਾਲੀ) ਭਟਕਣਾ ਤੇ ਡਰ ਦੂਰ ਹੋ ਜਾਂਦਾ ਹੈ । ਜੇਹੜਾ ਮਨੁੱਖ (ਗੁਰੂ ਦੇ) ਡਰ-ਅਦਬ ਵਿਚ ਮਗਨ ਰਹਿੰਦਾ ਹੈ ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ (ਪ੍ਰੇਮ) ਰੰਗ ਵਿਚ ਸਮਾਇਆ ਰਹਿੰਦਾ ਹੈ ।੧।ਰਹਾਉ।

ਜੇ ਗੁਰੂ ਮਿਲ ਪਏ ਤਾਂ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ, ਉਹ ਪਰਮਾਤਮਾ ਆਪ ਹੀ (ਜੀਵ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ । ਪਿਆਰਾ ਪ੍ਰਭੂ ਆਪ ਹੀ (ਜੀਵਾਂ ਨੂੰ ਆਪਣੇ ਚਰਨਾਂ ਵਿਚ ਮਿਲਣ ਦੇ) ਸਾਰੇ ਤਰੀਕੇ ਜਾਣਦਾ ਹੈ । (ਜਿਸ ਮਨੁੱਖ ਨੂੰ ਪਰਮਾਤਮਾ ਆਪਣੇ) ਹੁਕਮ ਅਨੁਸਾਰ (ਗੁਰੂ ਨਾਲ) ਮਿਲਾਂਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਨਾਲ ਸਾਂਝ ਪਾ ਲੈਂਦਾ ਹੈ ।੧।

ਜੇ ਗੁਰੂ ਮਿਲ ਪਏ ਤਾਂ ਪਰਮਾਤਮਾ (ਭੀ ਆਪਣੀ) ਪਿਆਰ-ਰੁਚੀ ਦੇ ਕਾਰਨ (ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ । ਪਿਆਰਾ ਪ੍ਰਭੂ ਬੇਅੰਤ ਗੁਣਾਂ ਦਾ ਮਾਲਕ ਹੈ, ਕੋਈ ਜੀਵ ਉਸ ਦਾ ਮੁੱਲ ਨਹੀਂ ਪਾ ਸਕਦਾ (ਭਾਵ, ਇਹ ਨਹੀਂ ਦੱਸ ਸਕਦਾ ਕਿ ਦੁਨੀਆ ਦੇ ਕਿਸੇ ਪਦਾਰਥ ਦੇ ਵੱਟੇ ਪਰਮਾਤਮਾ ਮਿਲ ਸਕਦਾ ਹੈ) । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਜਿਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ਜਿਸ ਦੀ ਹਸਤੀ ਦਾ ਉਰਲਾ ਤੇ ਪਾਰਲਾ ਬੰਨਾ ਨਹੀਂ ਲੱਭ ਸਕਦਾ, ਬਖ਼ਸ਼ਣਹਾਰ ਪ੍ਰਭੂ (ਉਸ ਦੇ ਸਾਰੇ ਗੁਨਾਹ) ਬਖ਼ਸ਼ ਲੈਂਦਾ ਹੈ ।੨।

ਜੇ ਗੁਰੂ ਮਿਲ ਪਏ (ਤਾਂ ਮਨੁੱਖ ਦੇ ਅੰਦਰ) ਉੱਚੀ ਬੁੱਧੀ ਪੈਦਾ ਹੋ ਜਾਂਦੀ ਹੈ, (ਮਨੁੱਖ ਦੇ) ਪਵਿਤ੍ਰ (ਹੋਏ) ਮਨ ਵਿਚ ਉਹ ਸਦਾ-ਥਿਰ ਪ੍ਰਭੂ ਪਰਗਟ ਹੋ ਜਾਂਦਾ ਹੈ । ਜੇ ਸਦਾ-ਥਿਰ ਪ੍ਰਭੂ (ਜੀਵ ਦੇ ਮਨ ਵਿਚ) ਆ ਵਸੇ, ਤਾਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਸ ਦੀ ਨਿੱਤ ਦੀ ਕਾਰ ਹੋ ਜਾਂਦੀ ਹੈ, ਉਸ ਦੀ ਕਰਨੀ ਸ੍ਰੇਸ਼ਟ ਹੋ ਜਾਂਦੀ ਹੈ, ਗੁਰੂ ਦੇ ਸ਼ਬਦ ਦੀ ਵਿਚਾਰ ਉਸ ਦੇ ਮਨ ਵਿਚ ਟਿਕੀ ਰਹਿੰਦੀ ਹੈ ।੩।

ਸਦਾ-ਥਿਰ ਪ੍ਰਭੂ ਦੀ ਸੇਵਾ-ਭਗਤੀ ਗੁਰੂ ਪਾਸੋਂ ਹੀ ਮਿਲਦੀ ਹੈ, ਗੁਰੂ ਦੇ ਸਨਮੁਖ ਰਹਿ ਕੇ ਹੀ ਕੋਈ ਮਨੁੱਖ ਪ੍ਰਭੂ ਦੇ ਨਾਮ ਨਾਲ ਡੂੰਘੀ ਸਾਂਝ ਪਾਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦਾ ਪਿਆਰ ਹਰੀ ਦੇ ਨਾਮ ਵਿਚ ਬਣ ਜਾਂਦਾ ਹੈ (ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਸਭ ਦਾਤਾਂ) ਦੇਣ ਦੇ ਸਮਰੱਥ ਦਾਤਾਰ-ਪ੍ਰਭੂ (ਸਦਾ ਉਸ ਦੇ ਸਿਰ ਉੱਤੇ) ਜੀਉਂਦਾ-ਜਾਗਦਾ ਕਾਇਮ ਹੈ ।੪।੧।੨੧।

**ਨੋਟ** :—

ਇਸ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਸ਼ਬਦ — ੨੦
ਗੁਰੂ ਅਮਰ ਦਾਸ ਜੀ ਦਾ ਸ਼ਬਦ — — — — — ੧
. . . . . . . . . . . . . . . . . . . . . . . ———
. . . . . . . . . . . ਜੋੜ . . . . . . . . . . . ੨੧

**ਗਉੜੀ ਗੁਆਰੇਰੀ ਮਹਲਾ ੩ ॥ ਗੁਰ ਤੇ ਗਿਆਨੁ ਪਾਏ ਜਨੁ ਕੋਇ ॥ ਗੁਰ ਤੇ ਬੂਝੈ ਸੀਝੈ ਸੋਇ ॥ ਗੁਰ ਤੇ ਸਹਜੁ ਸਾਚੁ ਬੀਚਾਰੁ ॥ ਗੁਰ ਤੇ ਪਾਏ ਮੁਕਤਿ ਦੁਆਰੁ ॥੧॥ ਪੂਰੈ ਭਾਗਿ ਮਿਲੈ ਗੁਰੁ ਆਇ ॥ ਸਾਚੈ ਸਹਜਿ ਸਾਚਿ ਸਮਾਇ ॥੧॥ ਰਹਾਉ ॥ ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਤੇ ਸਾਂਤਿ ਵਸੈ ਮਨਿ ਆਏ ॥ ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥ ਗੁਰ ਤੇ ਸਬਦਿ ਮਿਲਾਵਾ ਹੋਇ ॥੨॥ ਬਾਝੁ ਗੁਰੂ ਸਭ ਭਰਮਿ ਭੁਲਾਈ ॥ ਬਿਨੁ ਨਾਵੈ ਬਹੁਤਾ ਦੁਖੁ ਪਾਈ ॥ ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥ ਦਰਸਨਿ ਸਚੈ ਸਚੀ ਪਤਿ ਹੋਈ ॥੩॥ ਕਿਸ ਨੋ ਕਹੀਐ ਦਾਤਾ ਇਕੁ ਸੋਈ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥ ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ ਸਾਚੇ ਸਾਚਿ ਸਮਾਵਾ ॥੪॥੨॥੨੨॥ {ਪੰਨਾ ੧੫੮}**

**ਪਦ ਅਰਥ** :—ਤੇ—ਤੋਂ ਪਾਸੋਂ । ਗਿਆਨੁ—ਡੂੰਘੀ ਸਾਂਝ । ਸੀਝੈ—ਕਾਮਯਾਬ ਹੋ ਜਾਂਦਾ ਹੈ । ਸਹਜੁ—ਆਤਮਕ ਅਡੋਲਤਾ ।੧।

ਭਾਗਿ—ਕਿਸਮਤ ਨਾਲ । ਸਹਜਿ—ਆਤਮਕ ਅਡੋਲਤਾ ਵਿਚ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੧।ਰਹਾਉ।

ਆਏ—ਆਇ, ਆ ਕੇ । ਸੁਚਿ—ਪਵਿਤ੍ਰਤਾ ।੨।

ਭਰਮਿ—ਭਟਕਣਾ ਵਿਚ । ਭੁਲਾਈ—ਕੁਰਾਹੇ ਪਈ ਹੋਈ । ਪਤਿ—ਇੱਜ਼ਤ ।੩।

ਨੋ—ਨੂੰ । ਇਕੁ ਸੋਈ—ਸਿਰਫ਼ ਉਹ ਪ੍ਰਭੂ ਹੀ । ਮਿਲਿ—ਮਿਲ ਕੇ । ਗਾਵਾਂ—ਮੈਂ ਗਾਵਾਂ ।੪।

**ਅਰਥ** :—ਜਿਸ ਮਨੁੱਖ ਨੂੰ ਪੂਰੀ ਕਿਸਮਤ ਨਾਲ ਗੁਰੂ ਆ ਕੇ ਮਿਲ ਪੈਂਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ਉਹ ਸਦਾ-ਥਿਰ ਰਹਿਣ ਵਾਲੀ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੧।ਰਹਾਉ।

ਕੋਈ (ਭਾਗਾਂ ਵਾਲਾ) ਮਨੁੱਖ ਗੁਰੂ ਪਾਸੋਂ ਪਰਮਾਤਮਾ ਨਾਲ ਡੂੰਘੀ ਸਾਂਝ ਹਾਸਲ ਕਰਦਾ ਹੈ । ਜੇਹੜਾ ਮਨੁੱਖ ਗੁਰੂ ਪਾਸੋਂ (ਇਹ ਰਾਜ਼) ਸਮਝ ਲੈਂਦਾ ਹੈ, ਉਹ (ਜੀਵਨ-ਖੇਡ ਵਿਚ) ਕਾਮਯਾਬ ਹੋ ਜਾਂਦਾ ਹੈ । ਉਹ ਮਨੁੱਖ ਗੁਰੂ ਪਾਸੋਂ ਟਿਕਵੀਂ ਆਤਮਕ ਅਡੋਲਤਾ ਪ੍ਰਾਪਤ ਕਰ ਲੈਂਦਾ ਹੈ, ਸਦਾ-ਥਿਰ ਪ੍ਰਭੂ (ਦੇ ਗੁਣਾਂ) ਦੀ ਵਿਚਾਰ ਹਾਸਲ ਕਰ ਲੈਂਦਾ ਹੈ ਉਹ ਮਨੁੱਖ ਗੁਰੂ ਪਾਸੋਂ (ਵਿਕਾਰਾਂ ਤੋਂ) ਖ਼ਲਾਸੀ (ਹਾਸਲ ਕਰਨ) ਦਾ ਦਰਵਾਜ਼ਾ ਲੱਭ ਲੈਂਦਾ ਹੈ ।੧।

ਜੇ ਗੁਰੂ ਮਿਲ ਪਏ ਤਾਂ (ਮਨੁੱਖ ਆਪਣੇ ਅੰਦਰੋਂ) ਤ੍ਰਿਸ਼ਨਾ ਦੀ ਅੱਗ ਬੁਝਾ ਲੈਂਦਾ ਹੈ, ਗੁਰੂ ਦੀ ਰਾਹੀਂ ਹੀ (ਮਨੁੱਖ ਦੇ) ਮਨ ਵਿਚ ਸ਼ਾਂਤੀ ਆ ਵੱਸਦੀ ਹੈ, ਗੁਰੂ ਪਾਸੋਂ ਹੀ ਆਤਮਕ ਪਵਿਤ੍ਰਤਾ ਆਤਮਕ ਸੁੱਚ ਮਿਲਦੀ ਹੈ । ਗੁਰੂ ਦੀ ਰਾਹੀਂ ਹੀ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ ।੨।

ਗੁਰੂ ਤੋਂ ਬਿਨਾ ਸਾਰੀ ਲੁਕਾਈ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਰਹਿੰਦੀ ਹੈ (ਤੇ ਪ੍ਰਭੂ ਤੇ ਨਾਮ ਤੋਂ ਖੁੰਝੀ ਰਹਿੰਦੀ ਹੈ), ਪ੍ਰਭੂ ਦੇ ਨਾਮ ਤੋਂ ਬਿਨਾ (ਲੁਕਾਈ) ਬਹੁਤ ਦੁੱਖ ਪਾਂਦੀ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਪਰਮਾਤਮਾ ਦਾ ਨਾਮ ਸਿਮਰਦਾ ਹੈ । ਪਰਮਾਤਮਾ ਦੇ ਦਰਸਨ ਵਿਚ ਲੀਨ ਹੋਇਆਂ ਸਦਾ-ਥਿਰ ਪ੍ਰਭੂ ਵਿਚ ਟਿਕਿਆਂ ਉਸ ਨੂੰ ਸਦਾ-ਥਿਰ ਰਹਿਣ ਵਾਲੀ ਇੱਜ਼ਤ ਪ੍ਰਾਪਤ ਹੋ ਜਾਂਦੀ ਹੈ ।੩।

(ਪਰ, ਹੇ ਭਾਈ ! ਪ੍ਰਭੂ-ਨਾਮ ਦੀ ਇਸ ਦਾਤਿ ਵਾਸਤੇ ਪ੍ਰਭੂ ਤੋਂ ਬਿਨਾ ਹੋਰ) ਕਿਸ ਨੂੰ ਬੇਨਤੀ ਕੀਤੀ ਜਾਏ ? ਸਿਰਫ਼ ਪਰਮਾਤਮਾ ਹੀ ਇਹ ਦਾਤਿ ਦੇਣ ਦੇ ਸਮਰੱਥ ਹੈ । ਜਿਸ ਮਨੁੱਖ ਉਤੇ ਉਹ ਮਿਹਰ ਕਰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ ।

ਨਾਨਕ (ਦੀ ਭੀ ਇਹੀ ਅਰਦਾਸ ਹੈ ਕਿ) ਪ੍ਰੀਤਮ ਗੁਰੂ ਨੂੰ ਮਿਲ ਕੇ ਮੈਂ (ਭੀ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਗੁਣ ਗਾਂਦਾ ਰਹਾਂ, ਤੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਾਂ ।੪।੨।੨੨।

**ਗਉੜੀ ਗੁਆਰੇਰੀ ਮਹਲਾ ੩ ॥ ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥ ਸਚਿ ਨਿਵਾਸੁ ਕਰੇ ਸਚੁ ਸੋਇ ॥ ਸਚੀ ਬਾਣੀ ਜੁਗ ਚਾਰੇ ਜਾਪੈ ॥ ਸਭੁ ਕਿਛੁ ਸਾਚਾ ਆਪੇ ਆਪੈ ॥੧॥ ਕਰਮੁ ਹੋਵੈ ਸਤਸੰਗਿ ਮਿਲਾਏ ॥ ਹਰਿ ਗੁਣ ਗਾਵੈ ਬੈਸਿ ਸੁ ਥਾਏ ॥੧॥ ਰਹਾਉ ॥ ਜਲਉ ਇਹ ਜਿਹਵਾ ਦੂਜੈ ਭਾਇ ॥ ਹਰਿ ਰਸੁ ਨ ਚਾਖੈ ਫੀਕਾ ਆਲਾਇ ॥ ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥ ਬਿਨੁ ਨਾਵੈ ਦੁਖੀਆ ਚਲਿਆ ਰੋਇ ॥੨॥ ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ ॥ ਗੁਰ ਕਿਰਪਾ ਤੇ ਸਚਿ ਸਮਾਇ ॥ ਸਾਚੇ ਰਾਤੀ ਗੁਰ ਸਬਦੁ ਵੀਚਾਰ ॥ ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥ ਨਾਮਿ ਸਮਾਵੈ ਜੋ ਭਾਂਡਾ ਹੋਇ ॥ ਊਂਧੈ ਭਾਂਡੈ ਟਿਕੈ ਨ ਕੋਇ ॥ ਗੁਰਸਬਦੀ ਮਨਿ ਨਾਮਿ ਨਿਵਾਸੁ ॥ ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ ॥੪॥੩॥੨੩॥ {ਪੰਨਾ ੧੫੮}**

**ਪਦ ਅਰਥ** :—ਸੁ—ਉਹ । ਸਚੁ—ਸਦਾ-ਥਿਰ । ਸਚਿ—ਸਦਾ-ਥਿਰ ਪ੍ਰਭੂ ਵਿਚ । ਜਾਪੈ—ਪਰਗਟ ਹੁੰਦੀ ਹੈ । ਆਪੈ—ਆਪਣੇ ਆਪ ਤੋਂ ।੧।

ਕਰਮੁ—ਮਿਹਰ । ਸਤਸੰਗਿ—ਸਤਸੰਗ ਵਿਚ । ਬੈਸਿ—ਬੈਠ ਕੇ । ਥਾਏ—ਥਾਇ, ਥਾਂ ਵਿਚ ।੧।ਰਹਾਉ।

ਜਲਉ—ਸੜ ਜਾਏ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ, ਹੋਰ ਹੋਰ ਸੁਆਦ ਵਿਚ । ਆਲਾਇ—ਬੋਲਦੀ ਹੈ । ਬਿਨੁ ਬੂਝੈ—(ਹਰਿ ਰਸ ਦਾ ਸੁਆਦ) ਸਮਝਣ ਤੋਂ ਬਿਨਾ । ਰੋਇ—ਰੋ ਕੇ, ਦੁਖੀ ਹੋ ਕੇ ।੨।

ਰਸਨਾ—ਜੀਭ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ ।੩।

ਭਾਂਡਾ—ਯੋਗ ਪਾਤਰ, ਸੁੱਧ ਹਿਰਦਾ । ਊਂਧੈ ਭਾਂਡੈ—ਹਿਰਦੇ ਵਿਚ, ਉਸ ਹਿਰਦੇ ਵਿਚ ਜੋ ਪ੍ਰਭੂ ਵਲੋਂ ਉਲਟਿਆ ਹੋਇਆ ਹੈ । ਨਾਮਿ ਨਿਵਾਸੁ—ਨਾਮਿ ਦਾ ਨਿਵਾਸੁ ।੪।

ਅਰਥ :—(ਜਿਸ ਮਨੁੱਖ ਉਤੇ ਪਰਮਾਤਮਾ ਦੀ) ਕਿਰਪਾ ਹੋਵੇ (ਉਸ ਨੂੰ ਉਹ) ਸਤਸੰਗ ਵਿਚ ਮਿਲਾਂਦਾ ਹੈ, ਉਸ ਥਾਂ ਵਿਚ ਉਹ ਮਨੁੱਖ ਬੈਠ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ ।੧।ਰਹਾਉ।

ਉਹ (ਸਤਸੰਗ) ਥਾਂ ਸੱਚਾ ਥਾਂ ਹੈ, (ਉਥੇ ਬੈਠਿਆਂ ਮਨੁੱਖ ਦਾ) ਮਨ ਪਵਿਤ੍ਰ ਹੋ ਜਾਂਦਾ ਹੈ, ਸਦਾ-ਥਿਰ ਪ੍ਰਭੂ ਵਿਚ (ਮਨੁੱਖ ਦਾ ਮਨ) ਨਿਵਾਸ ਕਰਦਾ ਹੈ (ਸਤ ਸੰਗ ਦੀ ਬਰਕਤਿ ਨਾਲ ਮਨੁੱਖ) ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ । (ਸਤਸੰਗ ਵਿਚ ਰਹਿ ਕੇ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਮਨੁੱਖ ਚੌਹਾਂ ਜੁਗਾਂ ਵਿਚ ਪ੍ਰਸਿੱਧ ਹੋ ਜਾਂਦਾ ਹੈ, (ਉਸ ਨੂੰ ਯਕੀਨ ਬਣ ਜਾਂਦਾ ਹੈ ਕਿ) ਇਹ ਸਾਰਾ ਆਕਾਰ ਸਦਾ-ਥਿਰ ਪ੍ਰਭੂ ਆਪ ਹੀ ਆਪਣੇ ਆਪ ਤੋਂ ਬਣਾਣ ਵਾਲਾ ਹੈ ।੧।

ਸੜ ਜਾਏ ਇਹ ਜੀਭ ਜੇ ਇਹ ਹੋਰ ਹੋਰ ਸੁਆਦਾਂ ਵਿਚ ਹੀ ਰਹਿੰਦੀ ਹੈ, ਜੇ ਇਹ ਪ੍ਰਭੂ ਦੇ ਨਾਮ ਦਾ ਸੁਆਦ ਤਾਂ ਨਹੀਂ ਚੱਖਦੀ, ਪਰ (ਨਿੰਦਾ ਆਦਿਕ ਦੇ) ਫਿੱਕੇ ਬੋਲ ਹੀ ਬੋਲਦੀ ਹੈ । ਪਰਮਾਤਮਾ ਦੇ ਨਾਮ ਦਾ ਸੁਆਦ ਸਮਝਣ ਤੋਂ ਬਿਨਾ ਮਨੁੱਖ ਦਾ ਮਨ ਫਿੱਕਾ (ਪ੍ਰੇਮ ਤੋਂ ਸੱਖਣਾ) ਹੋ ਜਾਂਦਾ ਹੈ, ਸਰੀਰ ਭੀ ਫਿੱਕਾ ਹੋ ਜਾਂਦਾ ਹੈ (ਭਾਵ, ਗਿਆਨ-ਇੰਦ੍ਰੇ ਭੀ ਦੁਨੀਆ ਦੇ ਹੋਛੇ ਪਦਾਰਥਾਂ ਵਲ ਦੌੜਨ ਦੇ ਆਦੀ ਹੋ ਜਾਂਦੇ ਹਨ) । ਨਾਮ ਤੋਂ ਵਾਂਜਿਆ ਰਹਿ ਕੇ ਮਨੁੱਖ ਦੁਖੀ ਜੀਵਨ ਬਿਤੀਤ ਕਰਦਾ ਹੈ, ਦੁਖੀ ਹੋ ਕੇ ਹੀ ਇਥੋਂ ਆਖ਼ਰ ਚਲਾ ਜਾਂਦਾ ਹੈ ।੨।

(ਜਿਸ ਮਨੁੱਖ ਦੀ) ਜੀਭ ਨੇ ਹਰਿ-ਨਾਮ ਦਾ ਸੁਆਦ ਚੱਖਿਆ ਹੈ, ਉਹ ਆਤਮਕ ਅਡੋਲਤਾ ਵਿਚ ਪ੍ਰਭੂ-ਪ੍ਰੇਮ ਵਿਚ ਮਗਨ ਰਹਿੰਦਾ ਹੈ, ਗੁਰੂ ਦੀ ਮਿਹਰ ਨਾਲ ਉਹ ਸਦਾ-ਥਿਰ ਪ੍ਰਭੂ (ਦੀ ਸਿਫ਼ਤਿ-ਸਾਲਾਹ) ਵਿਚ ਰੰਗੀ ਰਹਿੰਦੀ ਹੈ, ਗੁਰੂ ਦਾ ਸ਼ਬਦ ਹੀ ਉਸ ਦੀ ਵਿਚਾਰ ਬਣਿਆ ਰਹਿੰਦਾ ਹੈ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਂਦਾ ਹੈ, ਨਾਮ-ਜਲ ਦੀ ਪਵਿਤ੍ਰ ਧਾਰ ਪੀਂਦਾ ਹੈ ।੩।

(ਗੁਰੂ ਦੀ ਕਿਰਪਾ ਨਾਲ) ਜੇਹੜਾ ਹਿਰਦਾ ਸੁੱਧ ਹੋ ਜਾਂਦਾ ਹੈ ਉਹ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ । ਪਰਮਾਤਮਾ ਵਲੋਂ ਉਲਟੇ ਹੋਏ ਹਿਰਦੇ ਵਿਚ ਕੋਈ ਗੁਣ ਨਹੀਂ ਟਿਕਦਾ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮਨੁੱਖ ਦੇ ਮਨ ਵਿਚ ਪਰਮਾਤਮਾ ਦੇ ਨਾਮ ਦਾ ਨਿਵਾਸ ਹੋ ਜਾਂਦਾ ਹੈ । ਹੇ ਨਾਨਕ ! ਉਸ ਮਨੁੱਖ ਦਾ ਹਿਰਦਾ ਅਸਲ ਹਿਰਦਾ ਹੈ ਜਿਸ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਤਾਂਘ ਲੱਗੀ ਰਹਿੰਦੀ ਹੈ ।੪।੩।੨੩।

ਗਉੜੀ ਗੁਆਰੇਰੀ ਮਹਲਾ ੩ ॥ ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥ ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਾਚੀ ਬਾਣੀ ਸਬਦ ਬੀਚਾਰੁ ॥੧॥ ਗਾਵਤ ਰਹੈ ਜੇ ਸਤਿਗੁਰ ਭਾਵੈ ॥ ਮਨੁ ਤਨੁ ਰਾਤਾ ਨਾਮਿ ਸੁਹਾਵੈ ॥੧॥ ਰਹਾਉ ॥ ਇਕਿ ਗਾਵਹਿ ਇਕਿ ਭਗਤਿ ਕਰੇਹਿ ॥ ਨਾਮੁ ਨ ਪਾਵਹਿ ਬਿਨੁ ਅਸਨੇਹ ॥ ਸਚੀ ਭਗਤਿ ਗੁਰ ਸਬਦ ਪਿਆਰਿ ॥ ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥੨॥ ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥ ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥ ਭਗਤਿ ਵਛਲੁ ਭਗਤਿ ਕਰਾਏ ਸੋਇ ॥ ਸਚੀ ਭਗਤਿ ਵਿਚਹੁ ਆਪੁ ਖੋਇ ॥ ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥ ਨਾਨਕ ਬਖਸੇ ਨਾਮੁ ਪਛਾਣੈ ॥੪॥੪॥੨੪॥
{ਪੰਨਾ ੧੫੮-੧੫੯}

ਪਦ ਅਰਥ :—ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਮਨਿ—ਮਨ ਵਿਚ । ਸਾਦੁ—ਆਨੰਦ, ਸੁਆਦ । ਜਾਇ—ਜਾਂਦਾ ਹੈ ।੧।

ਸਤਿਗੁਰ ਭਾਵੈ—ਗੁਰੂ ਨੂੰ ਚੰਗਾ ਲੱਗੇ । ਨਾਮਿ—ਨਾਮ ਵਿਚ । ਸੁਹਾਵੈ—ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧।ਰਹਾਉ।

ਭਗਤਿ ਕਰੇਹਿ—ਰਾਸਾਂ ਪਾਂਦੇ ਹਨ । ਅਸਨੇਹ—{ਨੇਹ} ਪਿਆਰ । ਪਿਆਰਿ—ਪਿਆਰ ਵਿਚ । ਉਰਿ—ਹਿਰਦੇ ਵਿਚ ।੨।

ਆਪੁ—ਆਪਣੇ ਆਪ ਨੂੰ । ਆਪੁ ਜਣਾਵਹਿ—ਆਪਣੇ ਆਪ ਨੂੰ ਭਗਤ ਜ਼ਾਹਰ ਕਰਦੇ ਹਨ । ਮਰੈ—ਆਪਾ-ਭਾਵ ਵਲੋਂ ਮਰਦਾ ਹੈ । ਸੋਇ—ਉਹ ਹੀ ।੩।

ਵਛਲੁ—{ਵ ਸਲ} ਪਿਆਰ ਕਰਨ ਵਾਲਾ । ਸਚੀ—ਸਦਾ-ਥਿਰ ਰਹਿਣ ਵਾਲੀ, ਪਰਵਾਨ । ਸਭ ਬਿਧਿ—ਹਰੇਕ ਢੰਗ ।੪।

**ਅਰਥ** :—ਜੇ ਗੁਰੂ ਨੂੰ ਚੰਗਾ ਲੱਗੇ (ਜੇ ਗੁਰੂ ਮਿਹਰ ਕਰੇ ਤਾਂ ਉਸ ਦੀ ਮਿਹਰ ਦਾ ਸਦਕਾ ਉਸ ਦੀ ਸਰਨ ਆਇਆ ਮਨੁੱਖ) ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਉਸ ਦਾ ਮਨ ਉਸ ਦਾ ਤਨ ਪ੍ਰਭੂ ਦੇ ਨਾਮ ਵਿਚ ਰੰਗਿਆ ਜਾਂਦਾ ਹੈ ਤੇ ਉਸ ਦਾ ਜੀਵਨ ਸੋਹਣਾ ਬਣ ਜਾਂਦਾ ਹੈ ।੧।ਰਹਾਉ।

ਕਈ ਮਨੁੱਖ ਐਸੇ ਹਨ ਜੋ (ਭਗਤੀ ਦੇ ਗੀਤ) ਗਾਂਦੇ (ਤਾਂ) ਰਹਿੰਦੇ ਹਨ (ਪਰ ਉਹਨਾਂ ਦੇ) ਮਨ ਵਿਚ ਕੋਈ ਆਨੰਦ ਪੈਦਾ ਨਹੀਂ ਹੁੰਦਾ (ਕਿਉਂਕਿ ਉਹ ਆਪਣੇ ਭਗਤ ਹੋਣ ਦੀ) ਹਉਮੈ ਵਿਚ (ਭਗਤੀ ਦੇ ਗੀਤ) ਗਾਂਦੇ ਹਨ (ਉਹਨਾਂ ਦਾ ਇਹ ਉੱਦਮ) ਵਿਅਰਥ ਚਲਾ ਜਾਂਦਾ ਹੈ । (ਸਿਫ਼ਤਿ-ਸਾਲਾਹ ਦੇ ਗੀਤ) ਅਸਲ ਵਿਚ ਉਹ ਮਨੁੱਖ ਗਾਂਦੇ ਹਨ, ਜਿਨ੍ਹਾਂ ਦਾ ਪਰਮਾਤਮਾ ਦੇ ਨਾਮ ਨਾਲ ਪਿਆਰ ਹੈ, ਜੇਹੜੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦਾ, ਸ਼ਬਦ ਦਾ ਵਿਚਾਰ (ਆਪਣੇ ਹਿਰਦੇ ਵਿਚ ਟਿਕਾਂਦੇ ਹਨ) ।੧।

ਕਈ ਮਨੁੱਖ ਐਸੇ ਹਨ ਜੋ (ਭਗਤੀ ਦੇ ਗੀਤ) ਗਾਂਦੇ ਹਨ ਤੇ ਰਾਸਾਂ ਪਾਂਦੇ ਹਨ, ਪਰ ਪ੍ਰਭੂ-ਚਰਨਾਂ ਦੇ ਪਿਆਰ ਤੋਂ ਬਿਨਾ ਉਹਨਾਂ ਨੂੰ ਪਰਮਾਤਮਾ ਦਾ ਨਾਮ ਪ੍ਰਾਪਤ ਨਹੀਂ ਹੁੰਦਾ । ਉਹਨਾਂ ਦੀ ਹੀ ਭਗਤੀ ਪਰਵਾਨ ਹੁੰਦੀ ਹੈ, ਜੇਹੜੇ ਗੁਰੂ ਦੇ ਸ਼ਬਦ ਦੇ ਪਿਆਰ ਵਿਚ ਜੁੜੇ ਰਹਿੰਦੇ ਹਨ, ਜਿਨ੍ਹਾਂ ਨੇ ਆਪਣੇ ਪ੍ਰਭੂ-ਪਤੀ ਨੂੰ ਸਦਾ ਆਪਣੇ ਹਿਰਦੇ ਵਿਚ ਟਿਕਾ ਕੇ ਰੱਖਿਆ ਹੋਇਆ ਹੈ ।੨।

ਮੂਰਖ ਲੋਕ ਰਾਸਾਂ ਪਾਂਦੇ ਹਨ ਤੇ ਆਪਣੇ ਆਪ ਨੂੰ ਭਗਤ ਪਰਗਟ ਕਰਦੇ ਹਨ, (ਉਹ ਮੂਰਖ ਰਾਸਾਂ ਪਾਣ ਵੇਲੇ) ਨੱਚ ਨੱਚ ਕੇ ਟੱਪਦੇ ਹਨ (ਪਰ ਅੰਤਰ ਆਤਮੇ ਹਉਮੈ ਦੇ ਕਾਰਨ ਆਤਮਕ ਆਨੰਦ ਦੇ ਥਾਂ) ਦੁਖ ਹੀ ਦੁਖ ਪਾਂਦੇ ਹਨ । ਨੱਚਣ ਟੱਪਣ ਨਾਲ ਭਗਤੀ ਨਹੀਂ ਹੁੰਦੀ । ਪਰਮਾਤਮਾ ਦੀ ਭਗਤੀ ਉਹੀ ਮਨੁੱਖ ਪ੍ਰਾਪਤ ਕਰ ਸਕਦਾ ਹੈ, ਜੇਹੜਾ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਾ-ਭਾਵ ਵਲੋਂ, ਹਉਮੈ ਵਲੋਂ) ਮਰਦਾ ਹੈ ।੩।

(ਪਰ ਜੀਵਾਂ ਦੇ ਕੀਹ ਵੱਸ ?) ਭਗਤੀ ਨਾਲ ਪਿਆਰ ਕਰਨ ਵਾਲਾ ਉਹ ਪਰਮਾਤਮਾ ਸਭ ਜੀਵਾਂ ਦੇ ਢੰਗ ਜਾਣਦਾ ਹੈ (ਕਿ ਇਹ ਭਗਤੀ ਕਰਦੇ ਹਨ ਜਾਂ ਪਖੰਡ) । ਹੇ ਨਾਨਕ ! ਜਿਸ ਮਨੁੱਖ ਉਤੇ ਪ੍ਰਭੂ ਬਖ਼ਸ਼ਸ਼ ਕਰਦਾ ਹੈ ਉਹ ਮਨੁੱਖ ਉਸ ਦੇ ਨਾਮ ਨੂੰ ਪਛਾਣਦਾ ਹੈ (ਨਾਮ ਨਾਲ) ਡੂੰਘੀ ਸਾਂਝ ਪਾ ਲੈਂਦਾ ਹੈ ।੪।੪।੨੪।

**ਗਉੜੀ ਗੁਆਰੇਰੀ ਮਹਲਾ ੩ ॥ ਮਨੁ ਮਾਰੇ ਧਾਤੁ ਮਰਿ ਜਾਇ ॥ ਬਿਨੁ ਮੂਏ ਕੈਸੇ ਹਰਿ ਪਾਇ ॥ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥ ਜਿਸ ਨੋ ਬਖਸੇ ਦੇ ਵਡਿਆਈ ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥੧॥ ਰਹਾਉ ॥ ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥ ਮਨੁ ਅਸਾਧੁ ਸਾਧੈ ਜਨੁ ਕੋਇ ॥ ਅਚਰੁ ਚਰੈ ਤਾ ਨਿਰਮਲੁ ਹੋਇ ॥ ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥੩॥ ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥ ਆਪਣੀ ਕਲਾ ਆਪੇ ਹੀ ਜਾਣੈ ॥ ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੫॥੨੫॥ {ਪੰਨਾ ੧੫੯}**

**ਪਦ ਅਰਥ** :—ਮਾਰੇ—ਵੱਸ ਵਿਚ ਕਰ ਲੈਂਦਾ ਹੈ । ਧਾਤੁ—ਭਟਕਣਾ {ਸਜ਼:-ਧਾ} ।੧।

ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਲੋਪ ਹੋ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਪਰਸਾਦਿ—ਕਿਰਪਾ ਨਾਲ ।੧।ਰਹਾਉ।

ਕਰਣੀ—{ਕਰਣੀਯ} ਕਰਤੱਬ, ਆਚਰਨ । ਮੈ ਮਤੁ—ਸ਼ਰਾਬ ਨਾਲ ਮਸਤ । ਮੈ—ਸ਼ਰਾਬ । ਮਿਕਦਾਰਾ—ਵਾਂਗ । ਅੰਕਸੁ—ਕੁੰਡਾ (ਜਿਸ ਨਾਲ ਹਾਥੀ ਨੂੰ ਚਲਾਈਦਾ ਹੈ) ।੨।

ਕੋਇ—ਕੋਈ ਵਿਰਲਾ । ਅਚਰੁ—{ਅਚਰ—ਮਿਮੋਵਇਓਬਲਇ} ਅਮੋੜ-ਪਨ । ਚਰੈ—{ਚਰੱ—ਟੋ ਚੋਨਸੁਮਇ} ਮੁਕਾ ਲੈਂਦਾ ਹੈ ।੩।

ਰਾਖਿਅਨੁ—ਰਾਖੇ ਉਨਿ, ਉਸ (ਪ੍ਰਭੂ) ਨੇ ਰੱਖ ਲਏ । ਕਲਾ—ਤਾਕਤ, ਸ਼ਕਤੀ ।੪।

**ਅਰਥ** :—(ਹੇ ਭਾਈ !) ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ (ਇਹ) ਵਡਿਆਈ ਦੇਂਦਾ ਹੈ (ਕਿ) ਗੁਰੂ ਦੀ ਕਿਰਪਾ ਨਾਲ ਉਹ ਪ੍ਰਭੂ ਉਸ ਦੇ ਮਨ ਵਿਚ ਆ ਵੱਸਦਾ ਹੈ ।੧।ਰਹਾਉ।

(ਗੁਰੂ ਦੀ ਸਰਨ ਪੈ ਕੇ ਜੇਹੜਾ ਮਨੁੱਖ ਆਪਣੇ) ਮਨ ਨੂੰ ਕਾਬੂ ਕਰ ਲੈਂਦਾ ਹੈ, ਉਸ ਮਨੁੱਖ ਦੀ (ਮਾਇਆ ਵਾਲੀ) ਭਟਕਣਾ ਮੁੱਕ ਜਾਂਦੀ ਹੈ । ਮਨ ਵੱਸ ਵਿਚ ਆਉਣ ਤੋਂ ਬਿਨਾ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ । ਉਸੇ ਮਨੁੱਖ ਦਾ ਮਨ ਵੱਸ ਵਿਚ ਆਉਂਦਾ ਹੈ, ਜੇਹੜਾ ਇਸ ਨੂੰ ਵੱਸ ਲਿਆਉਣ ਦੀ ਦਵਾਈ ਜਾਣਦਾ ਹੈ, (ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ) ਉਹੀ ਸਮਝਦਾ ਹੈ ਕਿ ਮਨ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਵੱਸ ਵਿਚ ਆ ਸਕਦਾ ਹੈ ।੧।

ਜਦੋਂ ਮਨੁੱਖ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਵਾਲਾ ਆਚਰਨ ਬਣਾਣ ਦੀ ਕਾਰ ਕਰਦਾ ਹੈ, ਤਦੋਂ ਉਸ ਨੂੰ ਇਸ ਮਨ (ਦੇ ਸੁਭਾਵ) ਦੀ ਸਮਝ ਆ ਜਾਂਦੀ ਹੈ, (ਤਦੋਂ ਉਹ ਸਮਝ ਲੈਂਦਾ ਹੈ ਕਿ) ਮਨ ਹਉਮੈ ਵਿਚ ਮਸਤ ਰਹਿੰਦਾ ਹੈ ਜਿਵੇਂ ਕੋਈ ਹਾਥੀ ਸ਼ਰਾਬ ਵਿਚ ਮਸਤ ਹੋਵੇ । ਗੁਰੂ ਹੀ (ਆਤਮਕ ਮੌਤੇ ਮਰੇ ਹੋਏ ਇਸ ਮਨ ਨੂੰ ਆਪਣੇ ਸ਼ਬਦ ਦਾ) ਅੰਕੁਸ ਮਾਰ ਕੇ (ਮੁੜ) ਆਤਮਕ ਜੀਵਨ ਦੇਣ ਦੇ ਸਮਰੱਥ ਹੈ ।੨।

(ਇਹ) ਮਨ (ਸੌਖੇ ਤਰੀਕੇ ਨਾਲ) ਵੱਸ ਵਿਚ ਨਹੀਂ ਆ ਸਕਦਾ, ਕੋਈ ਵਿਰਲਾ ਮਨੁੱਖ (ਗੁਰੂ ਦੀ ਸਰਨ ਪੈ ਕੇ ਇਸ ਨੂੰ) ਵੱਸ ਵਿਚ ਲਿਆਉਂਦਾ ਹੈ । ਜਦੋਂ ਮਨੁੱਖ (ਗੁਰੂ ਦੀ ਸਹਾਇਤਾ ਨਾਲ ਆਪਣੇ ਮਨ ਦੇ) ਅਮੋੜ-ਪੁਣੇ ਨੂੰ ਮੁਕਾ ਲੈਂਦਾ ਹੈ, ਤਦੋਂ ਮਨ ਪਵਿਤ੍ਰ ਹੋ ਜਾਂਦਾ ਹੈ । ਗੁਰੂ ਦੀ ਸ਼ਰਨ ਪੈਣ ਵਾਲਾ ਮਨੁੱਖ ਇਸ ਮਨ ਨੂੰ ਸੋਹਣਾ ਬਣਾ ਲੈਂਦਾ ਹੈ, ਉਹ (ਆਪਣੇ ਅੰਦਰੋਂ) ਹਉਮੈ ਛੱਡ ਦੇਂਦਾ ਹੈ ਵਿਕਾਰ ਤਿਆਗ ਦੇਂਦਾ ਹੈ ।੩।

ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਨੇ ਆਪਣੀ ਧੁਰ ਦਰਗਾਹ ਤੋਂ ਹੀ ਗੁਰੂ ਦੇ ਚਰਨਾਂ ਵਿਚ ਜੋੜ ਕੇ (ਵਿਕਾਰਾਂ ਵਲੋਂ) ਰੱਖ ਲਿਆ ਹੈ, ਉਹ ਗੁਰੂ ਦੇ ਸ਼ਬਦ ਵਿਚ ਲੀਨ ਰਹਿ ਕੇ ਕਦੇ ਉਸ ਪਰਮਾਤਮਾ ਨਾਲੋਂ ਵਿਛੁੜਦੇ ਨਹੀਂ । ਹੇ ਨਾਨਕ ! ਪਰਮਾਤਮਾ ਆਪਣੀ ਇਹ ਗੁਝੀ ਤਾਕਤ ਆਪ ਹੀ ਜਾਣਦਾ ਹੈ । (ਇਕ ਗੱਲ ਪਰਤੱਖ ਹੈ ਕਿ) ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਪਰਮਾਤਮਾ ਦੇ ਨਾਮ ਨੂੰ ਪਛਾਣ ਲੈਂਦਾ ਹੈ (ਨਾਮ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ) ।੪।੫।੨੫।

**ਗਉੜੀ ਗੁਆਰੇਰੀ ਮਹਲਾ ੩ ॥ ਹਉਮੈ ਵਿਚਿ ਸਭੁ ਜਗੁ ਬਉਰਾਨਾ ॥ ਦੂਜੈ ਭਾਇ ਭਰਮਿ ਭੁਲਾਨਾ ॥ ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥ ਧੰਧਾ ਕਰਤਿਆ ਅਨਦਿਨੁ ਵਿਹਾਨਾ ॥੧॥ ਹਿਰਦੈ ਰਾਮੁ ਰਮਹੁ ਮੇਰੇ ਭਾਈ ॥ ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥੧॥ ਰਹਾਉ ॥ ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥ ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ ॥੨॥ ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥ ਧਾਵਤ ਵਰਜੇ ਠਾਕਿ ਰਹਾਏ ॥ ਨਾਮੁ ਨਵ ਨਿਧਿ ਗੁਰ ਤੇ ਪਾਏ ॥ ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ ॥੩॥ ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥ ਅੰਤਰਿ ਵਸੈ ਨ ਲਾਗੈ ਜਮ ਪੀਰ ॥ ਆਪੇ ਸਾਹਿਬੁ ਆਪਿ ਵਜੀਰ ॥ ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ ॥੪॥੬॥੨੬॥ {੧੫੯}**

**ਪਦ ਅਰਥ** :—ਬਉਰਾਨਾ—ਝੱਲਾ ਹੋ ਰਿਹਾ ਹੈ । ਭਾਇ—ਭਾਉ ਦੇ ਕਾਰਨ । ਦੂਜੈ ਭਾਇ—ਮਾਇਆ ਦੇ ਪਿਆਰ ਦੇ ਕਾਰਨ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਨਾ—ਕੁਰਾਹੇ ਪੈ ਗਿਆ ਹੈ । ਚਿੰਤਾ ਚਿਤਵੈ—ਸੋਚਾਂ ਸੋਚਦਾ ਹੈ । ਆਪੁ—ਆਪਣੇ ਆਤਮਕ ਜੀਵਨ ਨੂੰ । ਅਨਦਿਨੁ—ਹਰੇਕ ਦਿਨ ।੧।

ਰਮਹੁ—ਸਿਮਰੋ । ਭਾਈ—ਹੇ ਭਾਈ ! ਰਸਨਾ—ਜੀਭ । ਰਸਾਈ—ਰਸਾਇ, ਰਸੀਲੀ ਬਣਾ ।੧।ਰਹਾਉ।

ਜਿਨਿ—ਜਿਸ ਨੇ । ਜਗਜੀਵਨੁ—ਜਗਤ ਦਾ ਜੀਵਨ ਪਰਮਾਤਮਾ । ਜਾਤਾ—ਪਰਗਟ ਹੋ ਗਿਆ । ਕਰਮ ਬਿਧਾਤਾ—(ਜੀਵਾਂ ਦੇ ਕੀਤੇ) ਕਰਮਾਂ ਅਨੁਸਾਰ ਪੈਦਾ ਕਰਨ ਵਾਲਾ ।੨।

ਸਚੇ—ਸਦਾ-ਥਿਰ ਪ੍ਰਭੂ ਦਾ ਰੂਪ । ਵਰਜੇ—ਰੋਕ ਲਏ । ਠਾਕਿ—ਰੋਕ ਕੇ । ਨਵ ਨਿਧਿ—ਨੌ ਖ਼ਜ਼ਾਨੇ ।੩।

ਸੁਖੁ—ਆਤਮਕ ਆਨੰਦ । ਨ ਲਾਗੈ—ਨਹੀਂ ਪੋਹ ਸਕਦਾ । ਜਮ ਪੀਰ—ਜਮ ਦਾ ਦੁੱਖ । ਗੁਣੀ—ਗੁਣਾਂ ਦਾ ਮਾਲਕ । ਗਹੀਰ—ਡੂੰਘਾ, ਜਿਗਰੇ ਵਾਲਾ ।੪।

**ਅਰਥ** :—ਹੇ ਮੇਰੇ ਭਾਈ ! ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਿਮਰਦਾ ਰਹੁ, ਗੁਰੂ ਦੀ ਸਰਨ ਪੈ ਕੇ ਆਪਣੀ ਜੀਭ ਨੂੰ ਪਰਮਾਤਮਾ ਦੇ ਨਾਮ-ਰਸ ਨਾਲ ਰਸੀਲੀ ਬਣਾ ।੧।ਰਹਾਉ।

(ਹੇ ਭਾਈ ! ਪ੍ਰਭੂ-ਨਾਮ ਤੋਂ ਖੁੰਝ ਕੇ) ਹਉਮੈ ਵਿਚ (ਫਸ ਕੇ) ਸਾਰਾ ਜਗਤ ਝੱਲਾ ਹੋ ਰਿਹਾ ਹੈ, ਮਾਇਆ ਦੇ ਮੋਹ ਦੇ ਕਾਰਨ ਭਟਕਣਾ ਵਿਚ ਪੈ ਕੇ ਕੁਰਾਹੇ ਜਾ ਰਿਹਾ ਹੈ, ਹੋਰ ਹੋਰ ਕਈ ਸੋਚਾਂ ਸੋਚਦਾ ਰਹਿੰਦਾ ਹੈ ਪਰ ਆਪਣੇ ਆਤਮਕ ਜੀਵਨ ਨੂੰ ਨਹੀਂ ਪੜਤਾਲਦਾ, (ਇਸ ਤਰ੍ਹਾਂ) ਮਾਇਆ ਦੀ ਖ਼ਾਤਰ ਦੌੜ-ਭੱਜ ਕਰਦਿਆਂ (ਮਾਇਆ-ਧਾਰੀ ਜੀਵ ਦਾ) ਹਰੇਕ ਦਿਨ ਬੀਤ ਰਿਹਾ ਹੈ ।੧।

ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਆਪਣੇ ਹਿਰਦੇ ਵਿਚ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ, ਉਹ ਮਨੁੱਖ ਜਗਤ ਦੀ ਜ਼ਿੰਦਗੀ ਦੇ ਆਸਰੇ ਪਰਮਾਤਮਾ ਦੀ ਸੇਵਾ-ਭਗਤੀ ਕਰ ਕੇ ਸਦਾ ਲਈ ਪਰਗਟ ਹੋ ਜਾਂਦਾ ਹੈ । (ਜੀਵਾਂ ਦੇ ਕੀਤੇ) ਕਰਮਾਂ ਅਨੁਸਾਰ (ਜੀਵਾਂ ਨੂੰ) ਪੈਦਾ ਕਰਨ ਵਾਲਾ ਪਰਮਾਤਮਾ ਜਿਸ ਮਨੁੱਖ ਉਤੇ ਕਿਰਪਾ ਕਰਦਾ ਹੈ ਉਹ ਮਨੁੱਖ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਨਾਲ) ਸਾਂਝ ਪਾ ਲੈਂਦਾ ਹੈ ।੨।

ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਗੁਰੂ ਦੇ ਸ਼ਬਦ ਵਿਚ ਜੋੜਦਾ ਹੈ, ਜਿਨ੍ਹਾਂ ਨੂੰ ਮਾਇਆ ਪਿੱਛੇ ਦੌੜਦਿਆਂ ਨੂੰ ਵਰਜਦਾ ਹੈ ਤੇ ਰੋਕ ਰੱਖਦਾ ਹੈ, ਉਹ ਮਨੁੱਖ ਪਰਮਾਤਮਾ ਦਾ ਰੂਪ ਹੋ ਜਾਂਦੇ ਹਨ । ਉਹ ਮਨੁੱਖ ਗੁਰੂ ਪਾਸੋਂ ਪਰਮਾਤਮਾ ਦਾ ਨਾਮ ਹਾਸਲ ਕਰ ਲੈਂਦੇ ਹਨ ਜੋ ਉਹਨਾਂ ਵਾਸਤੇ (ਮਾਨੋ, ਧਰਤੀ ਦੇ) ਨੌ ਹੀ ਖ਼ਜ਼ਾਨੇ ਹਨ, ਆਪਣੀ ਮਿਹਰ ਨਾਲ ਪਰਮਾਤਮਾ ਉਹਨਾਂ ਦੇ ਮਨ ਵਿਚ ਆ ਵੱਸਦਾ ਹੈ ।੩।

(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਦਿਆਂ ਸਰੀਰ ਨੂੰ ਆਨੰਦ ਮਿਲਦਾ ਹੈ ਸ਼ਾਂਤੀ ਮਿਲਦੀ ਹੈ । ਜਿਸ ਮਨੁੱਖ ਦੇ ਅੰਦਰ (ਹਰਿ-ਨਾਮ) ਆ ਵੱਸਦਾ ਹੈ, ਉਸ ਨੂੰ ਜਮ ਦਾ ਦੁੱਖ ਪੋਹ ਨਹੀਂ ਸਕਦਾ । ਹੇ ਨਾਨਕ ! ਜੇਹੜਾ ਪਰਮਾਤਮਾ ਆਪ ਜਗਤ ਦਾ ਸਾਹਿਬ ਹੈ ਤੇ ਆਪ ਹੀ (ਜਗਤ ਦੀ ਪਾਲਨਾ ਆਦਿਕ ਕਰਨ ਵਿਚ) ਸਲਾਹ ਦੇਣ ਵਾਲਾ ਹੈ ਜੋ ਸਾਰੇ ਗੁਣਾਂ ਦਾ ਮਾਲਕ ਹੈ ਜੋ ਵੱਡੇ ਜਿਗਰੇ ਵਾਲਾ ਹੈ, ਤੂੰ ਸਦਾ ਉਸ ਦੀ ਸੇਵਾ-ਭਗਤੀ ਕਰ ।੪।੬।੨੬।

**ਗਉੜੀ ਗੁਆਰੇਰੀ ਮਹਲਾ ੩ ॥ ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ॥ ਸੋ ਕਿਉ ਵਿਸਰੈ ਸਭ ਮਾਹਿ ਸਮਾਨਾ ॥ ਜਿਤੁ ਸੇਵਿਐ ਦਰਗਹ ਪਤਿ ਪਰਵਾਨਾ ॥੧॥ ਹਰਿ ਕੇ ਨਾਮ ਵਿਟਹੁ ਬਲਿ ਜਾਉ ॥ ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥੧॥ ਰਹਾਉ ॥ ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ ॥ ਤਿਨ ਤੂੰ ਵਿਸਰਹਿ ਜਿ ਦੂਜੈ ਭਾਏ ॥ ਮਨਮੁਖ ਅਗਿਆਨੀ ਜੋਨੀ ਪਾਏ ॥੨॥ ਜਿਨ ਇਕ ਮਨਿ ਤੁਠਾ ਸੇ ਸਤਿਗੁਰ ਸੇਵਾ ਲਾਏ ॥ ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥ ਗੁਰਮਤੀ ਹਰਿ ਨਾਮਿ ਸਮਾਏ ॥੩॥ ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ ॥ ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥ ਨਾਨਕ ਜੋ ਨਾਮਿ ਰਤੇ ਤਿਨ ਕਉ ਬਲਿਹਾਰੀ ॥੪॥੭॥੨੭॥ {ਪੰਨਾ ੧੫੯-੧੬੦}**

**ਪਦ ਅਰਥ** :—ਸੋ—ਉਹ (ਪਰਮਾਤਮਾ) । ਜੀਅ ਪਰਾਨਾ—ਜਿੰਦ ਪ੍ਰਾਣ । ਮਾਹਿ—ਵਿਚ । ਜਿਤੁ—ਜਿਸ ਦੀ ਰਾਹੀਂ । ਜਿਤੁ ਸੇਵਿਐ, ਜਿਸ ਦੀ ਸੇਵਾ-ਭਗਤੀ ਕੀਤਿਆਂ । ਪਤਿ—ਇੱਜ਼ਤ । ਪਰਵਾਨਾ—ਕਬੂਲ ।੧।

ਵਿਟਹੁ—ਤੋਂ । ਬਲਿ ਜਾਉ—ਮੈਂ ਕੁਰਬਾਨ ਜਾਂਦਾ ਹਾਂ । ਮਰਿ ਜਾਉ—ਮੈਂ ਮਰ ਜਾਂਦਾ ਹਾਂ ।੧।ਰਹਾਉ।

ਜਿ—ਜੇਹੜੇ ਬੰਦੇ । ਤੁਧੁ—ਤੂੰ । ਦੂਜੈ ਭਾਏ—ਮਾਇਆ ਦੇ ਮੋਹ ਵਿਚ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ।੨।

ਇਕ ਮਨਿ—ਖ਼ਾਸ ਗਿਆਨ ਨਾਲ । ਤੁਠਾ—ਪ੍ਰਸੰਨ ਹੋਇਆ । ਤਿਨ ਮੰਨਿ—ਤਿਨ ਮਨਿ, ਉਹਨਾਂ ਦੇ ਮਨ ਵਿਚ । ਨਾਮਿ—ਨਾਮ ਵਿਚ ।੩।

ਪੋਤੈ—ਪੱਲੇ, ਖ਼ਜ਼ਾਨੇ ਵਿਚ । ਪੁੰਨ—ਭਲਾਈ, ਚੰਗੇ ਭਾਗ ।੪।

**ਅਰਥ** :—ਮੈਂ ਪਰਮਾਤਮਾ ਦੇ ਨਾਮ ਤੋਂ (ਸਦਾ) ਸਦਕੇ ਜਾਂਦਾ ਹਾਂ । (ਹੇ ਪ੍ਰਭੂ !) ਜਦੋਂ ਤੂੰ ਮੈਨੂੰ ਵਿਸਰ ਜਾਂਦਾ ਹੈਂ, ਉਸੇ ਵੇਲੇ ਮੇਰੀ ਆਤਮਕ ਮੌਤ ਹੋ ਜਾਂਦੀ ਹੈ ! ।੧।ਰਹਾਉ।

(ਹੇ ਭਾਈ ! ਜਿਸ ਪਰਮਾਤਮਾ ਦੇ ਦਿੱਤੇ ਹੋਏ ਇਹ ਜਿੰਦ-ਪ੍ਰਾਣ ਹਨ, ਜੇਹੜਾ ਪਰਮਾਤਮਾ ਸਭ ਜੀਵਾਂ ਵਿਚ ਵਿਆਪਕ ਹੈ ਜਿਸ ਦੀ ਸੇਵਾ-ਭਗਤੀ ਕੀਤਿਆਂ ਉਸ ਦੀ ਦਰਗਾਹ ਵਿਚ ਇੱਜ਼ਤ ਮਿਲਦੀ ਹੈ, ਦਰਗਾਹ ਵਿਚ ਕਬੂਲ ਹੋ ਜਾਈਦਾ ਹੈ ਉਸ ਨੂੰ ਕਦੇ ਭੀ (ਮਨ ਤੋਂ) ਭੁਲਾਣਾ ਨਹੀਂ ਚਾਹੀਦਾ ।੧।

(ਹੇ ਪ੍ਰਭੂ !) ਜੇਹੜੇ ਬੰਦੇ ਤੂੰ ਆਪ ਹੀ ਕੁਰਾਹੇ ਪਾ ਦਿੱਤੇ ਹਨ, ਜੇਹੜੇ (ਸਦਾ) ਮਾਇਆ ਦੇ ਮੋਹ ਵਿਚ ਹੀ (ਫਸੇ ਰਹਿੰਦੇ ਹਨ) ਉਹਨਾਂ ਦੇ ਮਨ ਤੋਂ ਤੂੰ ਭੁੱਲ ਜਾਂਦਾ ਹੈਂ । ਉਹਨਾਂ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਗਿਆਨ-ਹੀਨ ਬੰਦਿਆਂ ਨੂੰ ਤੂੰ ਜੂਨਾਂ ਵਿਚ ਪਾ ਦੇਂਦਾ ਹੈਂ ।੨।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਉੱਤੇ ਪਰਮਾਤਮਾ ਖ਼ਾਸ ਧਿਆਨ ਨਾਲ ਪ੍ਰਸੰਨ ਹੁੰਦਾ ਹੈ, ਉਹਨਾਂ ਨੂੰ ਉਹ ਗੁਰੂ ਦੀ ਸੇਵਾ ਵਿਚ ਜੋੜਦਾ ਹੈ, ਉਹਨਾਂ ਦੇ ਮਨ ਵਿਚ ਪਰਮਾਤਮਾ (ਆਪਣਾ ਆਪ) ਵਸਾ ਦੇਂਦਾ ਹੈ । ਉਹ ਮਨੁੱਖ ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦੇ ਨਾਮ ਵਿਚ (ਸਦਾ) ਲੀਨ ਰਹਿੰਦੇ ਹਨ ।੩।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਦੇ ਪੱਲੇ ਚੰਗੇ ਭਾਗ ਹੁੰਦੇ ਹਨ, ਉਹ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦੇ ਹਨ, ਉਹ ਉੱਚੀ ਵਿਚਾਰ ਦੇ ਮਾਲਕ ਬਣਦੇ ਹਨ, ਉਹ (ਆਪਣੇ ਅੰਦਰੋਂ) ਹਉਮੈ ਦੂਰ ਕਰ ਲੈਂਦੇ ਹਨ ।

ਹੇ ਨਾਨਕ ! (ਆਖ—) ਮੈਂ ਉਹਨਾਂ ਮਨੁੱਖਾਂ ਤੋਂ (ਸਦਾ) ਸਦਕੇ ਹਾਂ, ਜੇਹੜੇ ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗੇ ਰਹਿੰਦੇ ਹਨ ।੪।੭।੨੭।

**ਗਉੜੀ ਗੁਆਰੇਰੀ ਮਹਲਾ ੩ ॥ ਤੂੰ ਅਕਥੁ ਕਿਉ ਕਥਿਆ ਜਾਹਿ ॥ ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ ॥ ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥੧॥ ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥ ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ ਰਹਾਉ ॥ ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥ ਜਹ ਸਤਿਗੁਰੁ ਸਹਜੇ ਹਰਿਗੁਣ ਗਾਈ ॥ ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥੨॥ ਗੁਰਮੁਖਿ ਸੇਵਾ ਮਹਲੀ ਥਾਉ ਪਾਏ ॥ ਗੁਰਮੁਖਿ ਅੰਤਰਿ ਹਰਿਨਾਮੁ ਵਸਾਏ ॥ ਗੁਰਮੁਖਿ ਭਗਤਿ ਹਰਿਨਾਮਿ ਸਮਾਏ ॥੩॥ ਆਪੇ ਦਾਤਿ ਕਰੇ ਦਾਤਾਰੁ ॥ ਪੂਰੇ ਸਤਿਗੁਰ ਸਿਉ ਲਗੈ ਪਿਆਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੪॥੮॥੨੮॥ {ਪੰਨਾ ੧੬੦}**

**ਪਦ ਅਰਥ** :—ਅਕਥੁ—ਜਿਸ ਦੇ ਗੁਣ ਬਿਆਨ ਨਾਹ ਕੀਤੇ ਜਾ ਸਕਣ । ਮਾਰਣੁ—ਮਸਾਲਾ ।੧।

ਜਿਸ ਕੀ—ਜਿਸ (ਪਰਮਾਤਮਾ) ਦੀ । ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ, ਸਿਫ਼ਤਿ-ਸਾਲਾਹ । ਤਿਸੁ ਮਾਹਿ—ਉਸ (ਪਰਮਾਤਮਾ) ਵਿਚ {ਨੋਟ :—ਸੰਬੰਧਕ 'ਕੀ' ਦੇ ਕਾਰਨ 'ਜਿਸੁ' ਦਾ ੁ ਲੋਪ ਹੋ ਗਿਆ ਹੈ, ਪਰ ਸੰਬੰਧਕ 'ਮਾਹਿ' ਇਹ ਅਸਰ ਨਹੀਂ ਪਾ ਸਕਦਾ । ਵੇਖੋ 'ਗੁਰਬਾਣੀ ਵਿਆਕਰਣ'} । ਗੁਰ ਸਬਦਿ—ਗੁਰੂ ਦੇ ਸ਼ਬਦ ਨੇ ।੧।ਰਹਾਉ।

ਜਹ—ਜਿੱਥੇ, ਜਿਸ ਹਿਰਦੇ ਵਿਚ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ।੩।

ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਮਹਲੀ—ਪ੍ਰਭੂ ਦੀ ਹਜ਼ੂਰੀ ਵਿਚ । ਨਾਮਿ—ਨਾਮ ਵਿਚ ।੩।

ਦਾਤਾਰੁ—ਦਾਤਾਂ ਦੇਣ ਵਾਲਾ ਪ੍ਰਭੂ । ਸਿਉ—ਨਾਲ । ਜੈਕਾਰੁ—ਵਡਿਆਈ ।੪।

**ਅਰਥ** :—ਇਹ ਸਿਫ਼ਤਿ-ਸਾਲਾਹ ਜਿਸ (ਪਰਮਾਤਮਾ) ਦੀ ਹੈ ਉਸ (ਪਰਮਾਤਮਾ) ਵਿਚ (ਹੀ) ਲੀਨ ਰਹਿੰਦੀ ਹੈ (ਭਾਵ, ਜਿਵੇਂ ਪਰਮਾਤਮਾ ਬੇਅੰਤ ਹੈ ਤਿਵੇਂ ਸਿਫ਼ਤਿ-ਸਾਲਾਹ ਭੀ ਬੇਅੰਤ ਹੈ ਤਿਵੇਂ ਪਰਮਾਤਮਾ ਦੇ ਗੁਣ ਭੀ ਬੇਅੰਤ ਹਨ) ।

ਹੇ ਪ੍ਰਭੂ ! ਤੇਰੇ ਗੁਣਾਂ ਦੀ ਕਹਾਣੀ ਬਿਆਨ ਨਹੀਂ ਕੀਤੀ ਜਾ ਸਕਦੀ । ਗੁਰੂ ਦੇ ਸ਼ਬਦ ਨੇ ਇਹੀ ਗੱਲ ਦੱਸੀ ਹੈ ।੧।ਰਹਾਉ।

ਹੇ ਪ੍ਰਭੂ ! ਤੂੰ ਕਥਨ ਤੋਂ ਪਰੇ ਹੈਂ, ਤੇਰਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਜਿਸ ਮਨੁੱਖ ਦੇ ਪਾਸ ਗੁਰੂ ਦਾ ਸ਼ਬਦ-ਰੂਪ ਮਸਾਲਾ ਹੈ (ਉਸ ਨੇ ਆਪਣੇ ਮਨ ਨੂੰ ਮਾਰ ਲਿਆ ਹੈ, ਉਸ ਦੇ) ਮਨ ਵਿਚ ਤੂੰ ਆ ਵੱਸਦਾ ਹੈਂ । ਹੇ ਪ੍ਰਭੂ ! ਤੇਰੇ ਅਨੇਕਾਂ ਹੀ ਗੁਣ ਹਨ, ਜੀਵ ਤੇਰੇ ਗੁਣਾਂ ਦਾ ਮੁੱਲ ਨਹੀਂ ਪਾ ਸਕਦੇ ।੧।

ਜਿਸ ਹਿਰਦੇ ਵਿਚ ਸਤਿਗੁਰੂ ਵੱਸਦਾ ਹੈ ਉਥੇ ਸਤਸੰਗਤਿ ਬਣ ਜਾਂਦੀ ਹੈ (ਕਿਉਂਕਿ) ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਵੱਸਦਾ ਹੈ ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਹਰੀ ਦੇ ਗੁਣ ਗਾਂਦਾ ਹੈ । ਜਿਸ ਹਿਰਦੇ ਵਿਚ ਗੁਰੂ ਵੱਸਦਾ ਹੈ, ਉਸ ਵਿਚੋਂ ਗੁਰੂ ਦੇ ਸ਼ਬਦ ਨੇ ਹਉਮੈ ਸਾੜ ਦਿੱਤੀ ਹੈ ।੨।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੀ ਸੇਵਾ-ਭਗਤੀ ਕਰ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਥਾਂ ਪ੍ਰਾਪਤ ਕਰ ਲੈਂਦਾ ਹੈ, ਗੁਰੂ ਦੇ ਸਨਮੁਖ ਰਹਿ ਕੇ ਮਨੁੱਖ ਆਪਣੇ ਅੰਦਰ ਪਰਮਾਤਮਾ ਦਾ ਨਾਮ ਵਸਾ ਲੈਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਭੂ-ਭਗਤੀ ਦੀ ਬਰਕਤਿ ਨਾਲ ਪ੍ਰਭੂ ਦੇ ਨਾਮ ਵਿਚ (ਸਦਾ) ਲੀਨ ਰਹਿੰਦਾ ਹੈ ।੩।

ਦਾਤਾਂ ਦੇਣ ਦੇ ਸਮਰੱਥ ਪਰਮਾਤਮਾ ਆਪ ਹੀ (ਜਿਸ ਮਨੁੱਖ ਨੂੰ ਸਿਫ਼ਤਿ-ਸਾਲਾਹ ਦੀ) ਦਾਤਿ ਦੇਂਦਾ ਹੈ ਉਸ ਦਾ ਪਿਆਰ ਪੂਰੇ ਗੁਰੂ ਨਾਲ ਬਣ ਜਾਂਦਾ ਹੈ ।

ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗੇ ਰਹਿੰਦੇ ਹਨ, ਉਹਨਾਂ ਨੂੰ (ਲੋਕ ਪਰਲੋਕ ਵਿਚ) ਵਡਿਆਈ ਮਿਲਦੀ ਹੈ ।੪।੮।੨੮।

**ਗਉੜੀ ਗੁਆਰੇਰੀ ਮਹਲਾ ੩ ॥ ਏਕਸੁ ਤੇ ਸਭਿ ਰੂਪ ਹਹਿ ਰੰਗਾ ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥ ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥੧॥ ਏਕੁ ਅਚਰਜੁ ਏਕੋ ਹੈ ਸੋਈ ॥ ਗੁਰਮੁਖਿ ਵੀਚਾਰੇ ਵਿਰਲਾ ਕੋਈ ॥੧॥ ਰਹਾਉ ॥ ਸਹਜਿ ਭਵੈ ਪ੍ਰਭੁ ਸਭਨੀ ਥਾਈ ॥ ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ ॥ ਆਪੇ ਸੁਤਿਆ ਦੇਇ ਜਗਾਈ ॥੨॥ ਤਿਸ ਕੀ ਕੀਮਤਿ ਕਿਨੈ ਨ ਹੋਈ ॥ ਕਹਿ ਕਹਿ ਕਥਨੁ ਕਹੈ ਸਭੁ ਕੋਈ ॥ ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥੩॥ ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥ ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥ ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥੪॥੯॥੨੯॥ {ਪੰਨਾ ੧੬੦}**

**ਪਦ ਅਰਥ** :—ਤੇ—ਤੋਂ । ਏਕਸੁ ਤੇ—ਇਕ (ਪਰਮਾਤਮਾ) ਤੋਂ ਹੀ । ਸਭਿ—ਸਾਰੇ । ਬੈਸੰਤਰੁ—ਅੱਗ । ਸਹਲੰਗਾ—{ਸਹ-ਲਨ} ਮਿਲੇ ਹੋਏ, ਜੁੜੇ ਹੋਏ । ਭਿੰਨ—ਵੱਖਰਾ ।੧।

ਸੋਈ—ਉਹ (ਪਰਮਾਤਮਾ) ਹੀ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।੧।ਰਹਾਉ।

ਸਹਜਿ—ਆਤਮਕ ਅਡੋਲਤਾ ਵਿਚ । ਕਹਾ—ਕਿਤੇ । ਪ੍ਰਭਿ—ਪ੍ਰਭੂ ਨੇ । ਦੇਇ—ਦੇਂਦਾ ਹੈ ।੨।

ਕਿਨੈ—ਕਿਸੇ (ਜੀਵ) ਪਾਸੋਂ । ਕਹਿ ਕਹਿ—ਆਖ ਆਖ ਕੇ । ਸਭੁ ਕੋਈ—ਹਰੇਕ ਜੀਵ ।੩।

ਸੁਣਿ—ਸੁਣ ਕੇ । ਵੇਖੈ—ਸੰਭਾਲ ਕਰਦਾ ਹੈ । ਤੇ—ਤੋਂ । ਨਾਮਿ—ਨਾਮ ਵਿਚ ।੪।

**ਅਰਥ** :—ਇਹ ਇਕ ਅਚਰਜ ਕੌਤਕ ਹੈ ਕਿ ਪਰਮਾਤਮਾ ਆਪ ਹੀ (ਇਸ ਬਹੁ-ਰੰਗੀ ਸੰਸਾਰ ਵਿਚ ਹਰ ਥਾਂ) ਮੌਜੂਦ ਹੈ । ਕੋਈ ਵਿਰਲਾ ਮਨੁੱਖ ਗੁਰੂ ਦੀ ਸਰਨ ਪੈ ਕੇ (ਇਸ ਅਚਰਜ ਕੌਤਕ ਨੂੰ) ਵਿਚਾਰਦਾ ਹੈ ।੧।ਰਹਾਉ।

(ਸੰਸਾਰ ਵਿਚ ਦਿੱਸਦੇ ਇਹ) ਸਾਰੇ (ਵਖ ਵਖ) ਰੂਪ ਤੇ ਰੰਗ ਉਸ ਇੱਕ ਪਰਮਾਤਮਾ ਤੋਂ ਹੀ ਬਣੇ ਹਨ । ਉਸ ਇੱਕ ਤੋਂ ਹੀ ਹਵਾ ਪੈਦਾ ਹੋਈ ਹੈ ਪਾਣੀ ਬਣਿਆ ਹੈ ਅੱਗ ਪੈਦਾ ਹੋਈ ਹੈ ਤੇ ਇਹ ਸਾਰੇ (ਤੱਤ ਵਖ ਵਖ ਰੂਪ

ਰੰਗ ਵਾਲੇ ਸਭ ਜੀਵਾਂ ਵਿਚ) ਮਿਲੇ ਹੋਏ ਹਨ । ਉਹ ਪਰਮਾਤਮਾ (ਆਪ ਹੀ) ਵਖ ਵਖ ਰੰਗਾਂ (ਵਾਲੇ ਜੀਵਾਂ) ਦੀ ਸੰਭਾਲ ਕਰਦਾ ਹੈ ।੧।

(ਆਪਣੀ) ਆਤਮਕ ਅਡੋਲਤਾ ਵਿਚ (ਟਿਕਿਆ ਹੋਇਆ ਹੀ ਉਹ) ਪਰਮਾਤਮਾ ਸਭਨਾਂ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ । ਕਿਤੇ ਉਹ ਗੁਪਤ ਹੈ ਕਿਤੇ ਪਰਤੱਖ ਹੈ । ਇਹ ਸਾਰੀ ਜਗਤ-ਖੇਲ ਪ੍ਰਭੂ ਨੇ ਆਪ ਹੀ ਬਣਾਈ ਹੋਈ ਹੈ । (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੇ ਹੋਏ ਜੀਵਾਂ ਨੂੰ ਉਹ ਪਰਮਾਤਮਾ ਆਪ ਹੀ ਜਗਾ ਦੇਂਦਾ ਹੈ ।੨।

ਹਰੇਕ ਜੀਵ (ਆਪਣੇ ਵਲੋਂ ਪਰਮਾਤਮਾ ਦੇ ਗੁਣ) ਆਖ ਆਖ ਕੇ (ਉਹਨਾਂ ਗੁਣਾਂ ਦਾ) ਵਰਣਨ ਕਰਦਾ ਹੈ, ਪਰ ਕਿਸੇ ਜੀਵ ਪਾਸੋਂ ਉਸ ਦਾ ਮੁੱਲ ਨਹੀਂ ਪੈ ਸਕਦਾ । (ਹਾਂ) ਜੇਹੜਾ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਹ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ।੩।

(ਇਸ ਬਹੁ-ਰੰਗੀ ਸੰਸਾਰ ਦਾ ਮਾਲਕ ਪਰਮਾਤਮਾ ਹਰੇਕ ਜੀਵ ਦੀ ਅਰਜ਼ੋਈ) ਸੁਣ ਸੁਣ ਕੇ (ਹਰੇਕ ਦੀ) ਸੰਭਾਲ ਕਰਦਾ ਹੈ, (ਤੇ ਅਰਦਾਸ ਸੁਣ ਕੇ ਹੀ ਜੀਵ ਨੂੰ) ਗੁਰੂ ਦੇ ਸ਼ਬਦ ਵਿਚ ਜੋੜਦਾ ਹੈ । (ਗੁਰ-ਸ਼ਬਦ ਵਿਚ ਜੁੜਿਆ ਮਨੁੱਖ) ਗੁਰੂ ਦੀ ਦੱਸੀ ਸੇਵਾ ਤੋਂ (ਲੋਕ ਪਰਲੋਕ ਵਿਚ) ਬੜਾ ਆਦਰ-ਮਾਣ ਪ੍ਰਾਪਤ ਕਰਦਾ ਹੈ ।

ਹੇ ਨਾਨਕ ! (ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹੀ ਅਨੇਕਾਂ ਜੀਵ) ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗੇ ਜਾਂਦੇ ਹਨ, ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦੇ ਹਨ ।੪।੯।੨੯।

**ਗਉੜੀ ਗੁਆਰੇਰੀ ਮਹਲਾ ੩ ॥ ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥ ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥ ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥ ਸਹਜੇ ਜਾਗੈ ਸਵੈ ਨ ਕੋਇ ॥ ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ ਰਹਾਉ ॥ ਅਸੰਤੁ ਅਨਾੜੀ ਕਦੇ ਨ ਬੂਝੈ ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥ ਅੰਧੁ ਅਗਿਆਨੀ ਕਦੇ ਨ ਸੀਝੈ ॥੨॥ ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ ॥ ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥ ਆਪਿ ਤਰੈ ਸਗਲੇ ਕੁਲ ਉਧਾਰਾ ॥੩॥ ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥ ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥ ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥ {ਪੰਨਾ ੧੬੦}**

**ਪਦ ਅਰਥ** :—ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਮੋਹਿ—ਮੋਹ ਵਿਚ । ਪਿਆਰਿ—ਪਿਆਰ ਵਿਚ । ਬੀਚਾਰਿ—ਵਿਚਾਰ ਵਿਚ । ਨਾਮਿ—ਨਾਮ ਵਿਚ ।੧।

ਸਹਜੇ—ਆਤਮਕ ਅਡੋਲਤਾ ਵਿਚ । ਕੋਇ—ਕੋਈ ਵਿਰਲਾ ।੧।ਰਹਾਉ।

ਅਸੰਤੁ—ਵਿਕਾਰੀ ਮਨੁੱਖ । ਅਨਾੜੀ—ਅਮੋੜ, ਵਿਕਾਰਾਂ ਵਲੋਂ ਨਾਹ ਪਰਤਣ ਵਾਲਾ । ਤੈ—ਅਤੇ । ਲੂਝੈ—ਝਗੜਦਾ ਹੈ, ਖਚਿਤ ਹੁੰਦਾ ਹੈ । ਸੀਝੈ—ਕਾਮਯਾਬ ਹੁੰਦਾ ਹੈ ।੨।

ਇਸੁ ਜੁਗ ਮਹਿ—ਇਸ ਮਨੁੱਖਾ ਜਨਮ ਵਿਚ । ਨਾਮਿ—ਨਾਮ ਦੀ ਰਾਹੀਂ ।੩।

ਚੰਡਾਲ—ਕੁਕਰਮੀ ਮਨੁੱਖ । ਘਰਿ—ਹਿਰਦੇ ਵਿਚ ।੪।

**ਅਰਥ** :—ਜੇਹੜਾ ਕੋਈ (ਵਡਭਾਗੀ ਮਨੁੱਖ) ਪੂਰੇ ਗੁਰੂ ਪਾਸੋਂ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕ ਕੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ, ਉਹ ਮਾਇਆ ਦੇ ਮੋਹ ਦੀ ਨੀਂਦ ਵਿਚ ਨਹੀਂ ਫਸਦਾ ।੧।ਰਹਾਉ।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਆ ਦੇ ਮੋਹ ਵਿਚ ਮਾਇਆ ਦੇ ਪਿਆਰ ਵਿਚ (ਆਤਮਕ ਜੀਵਨ ਵਲੋਂ) ਗ਼ਾਫ਼ਿਲ ਹੋਇਆ ਰਹਿੰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੇ ਗੁਣਾਂ ਨਾਲ ਜਾਣ-ਪਛਾਣ ਦੀ ਵਿਚਾਰ ਵਿਚ (ਟਿਕ ਕੇ ਮਾਇਆ ਵਲੋਂ) ਸੁਚੇਤ ਰਹਿੰਦਾ ਹੈ । ਜੇਹੜੇ ਮਨੁੱਖਾਂ ਦਾ ਪਰਮਾਤਮਾ ਦੇ ਨਾਮ ਵਿਚ ਪਿਆਰ ਪੈ ਜਾਂਦਾ ਹੈ, ਉਹ ਮਨੁੱਖ (ਮਾਇਆ ਦੇ ਮੋਹ ਵਲੋਂ) ਸੁਚੇਤ ਰਹਿੰਦੇ ਹਨ ।੧।

ਵਿਕਾਰੀ ਮਨੁੱਖ, ਵਿਕਾਰਾਂ ਵਾਲੇ ਪਾਸੇ ਅੜੀ ਕਰਨ ਵਾਲਾ ਮਨੁੱਖ ਕਦੇ ਭੀ ਆਤਮਕ ਜੀਵਨ ਦੀ ਸਮਝ ਪ੍ਰਾਪਤ ਨਹੀਂ ਕਰ ਸਕਦਾ, ਉਹ ਗਿਆਨ ਦੀਆਂ ਗੱਲਾਂ (ਭੀ) ਕਰਦਾ ਰਹਿੰਦਾ ਹੈ, ਤੇ, ਮਾਇਆ ਵਿਚ ਭੀ ਖਚਿਤ ਹੁੰਦਾ ਰਹਿੰਦਾ ਹੈ । (ਇਹੋ ਜਿਹਾ ਮਾਇਆ ਦੇ ਮੋਹ ਵਿਚ) ਅੰਨ੍ਹਾ ਤੇ ਗਿਆਨ-ਹੀਨ ਮਨੁੱਖ (ਜ਼ਿੰਦਗੀ ਦੀ ਬਾਜ਼ੀ ਵਿਚ) ਕਦੇ ਕਾਮਯਾਬ ਨਹੀਂ ਹੁੰਦਾ ।੨।

ਇਸ ਮਨੁੱਖਾ ਜਨਮ ਵਿਚ ਆ ਕੇ ਪਰਮਾਤਮਾ ਦੇ ਨਾਮ ਦੀ ਰਾਹੀਂ ਹੀ (ਸੰਸਾਰ-ਸਮੁੰਦਰ ਤੋਂ) ਪਾਰ ਉਤਾਰਾ ਹੋ ਸਕਦਾ ਹੈ । ਕੋਈ ਵਿਰਲਾ ਮਨੁੱਖ ਹੀ ਗੁਰੂ ਦੇ ਸ਼ਬਦ ਵਿਚ ਜੁੜ ਕੇ ਇਹ ਵਿਚਾਰਦਾ ਹੈ । ਅਜੇਹਾ ਮਨੁੱਖ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ, ਆਪਣੇ ਸਾਰੇ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੩।

ਕੁਕਰਮੀ ਮਨੁੱਖ ਦੇ ਹਿਰਦੇ ਵਿਚ (ਮਾਨੋ) ਕਲਿਜੁਗ ਆ ਜਾਂਦਾ ਹੈ, ਇਸ ਕਲਿਜੁਗ (ਭਾਵ, ਕੁਕਰਮ-ਦਸ਼ਾ) ਦੇ ਪੰਜੇ ਵਿਚ ਫਸਿਆਂ ਕੋਈ ਕਰਮ-ਧਰਮ ਛੁਡਾ ਨਹੀਂ ਸਕਦਾ । ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਮਨੁੱਖ (ਕਲਿਜੁਗ ਤੋਂ) ਖ਼ਲਾਸੀ ਨਹੀਂ ਪਾ ਸਕਦਾ ।੪।੧੦।੩੦।

**ਗਉੜੀ ਮਹਲਾ ੩ ਗੁਆਰੇਰੀ ॥ ਸਚਾ ਅਮਰੁ ਸਚਾ ਪਾਤਿਸਾਹੁ ॥ ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥ ਸਚੈ ਮਹਲਿ ਸਚਿ ਨਾਮਿ ਸਮਾਹੁ ॥੧॥ ਸੁਣਿ ਮਨ ਮੇਰੇ ਸਬਦੁ ਵੀਚਾਰਿ ॥ ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥੧॥ ਰਹਾਉ ॥ ਭਰਮੇ ਆਵੈ ਭਰਮੇ ਜਾਇ ॥ ਇਹੁ ਜਗੁ ਜਨਮਿਆ ਦੂਜੈ ਭਾਇ ॥ ਮਨਮੁਖਿ ਨ ਚੇਤੈ ਆਵੈ ਜਾਇ ॥੨॥ ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ ॥ ਇਹੁ ਜੀਉ ਵਿਡਾਣੀ ਚਾਕਰੀ ਲਾਇਆ ॥ ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ ॥੩॥ ਕਿਰਪਾ ਕਰਿ ਸਤਿਗੁਰੂ ਮਿਲਾਏ ॥ ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥ ਨਾਨਕ ਨਾਮੁ ਜਪੇ ਨਾਉ ਨਉਨਿਧਿ ਪਾਏ ॥੪॥੧੧॥੩੧॥ {ਪੰਨਾ ੧੬੧}**

**ਪਦ ਅਰਥ** :—ਸਚਾ—ਸਦਾ-ਥਿਰ ਕਾਇਮ ਰਹਿਣ ਵਾਲਾ, ਅਟੱਲ । ਅਮਰੁ—ਹੁਕਮ । ਮਨਿ—ਮਨ ਦੀ ਰਾਹੀਂ । ਸਚੈ—ਸਦਾ-ਥਿਰ ਪ੍ਰਭੂ ਵਿਚ । ਮਹਲਿ—ਮਹਲ ਵਿਚ । ਸਮਾਹੁ—ਸਮਾਈ, ਲੀਨਤਾ ।੧।

ਮਨ—ਹੇ ਮਨ ! ਵੀਚਾਰਿ—ਸੋਚ-ਮੰਡਲ ਵਿਚ ਟਿਕਾ ਰੱਖ ।ਰਹਾਉ।

ਭਰਮੇ—ਭਟਕਣਾ ਵਿਚ ਹੀ । ਆਵੈ—ਜੰਮਦਾ ਹੈ । ਜਾਇ—ਮਰਦਾ ਹੈ । ਦੂਜੈ ਭਾਇ—ਹੋਰ ਹੋਰ ਪਿਆਰ ਵਿਚ ।੨।

ਕਿ—ਜਾਂ, ਭਾਵੇਂ । ਪ੍ਰਭਿ—ਪ੍ਰਭੂ ਨੇ । ਵਿਡਾਣੀ—ਬਿਗਾਨੀ ।੩।

ਨਉਨਿਧਿ—(ਜਗਤ ਦੇ ਸਾਰੇ) ਨੌ ਖ਼ਜ਼ਾਨੇ ।੪।

**ਅਰਥ** :—ਹੇ ਮੇਰੇ ਮਨ ! (ਗੁਰੂ ਦੀ ਸਿੱਖਿਆ) ਸੁਣ, ਗੁਰੂ ਦੇ ਸ਼ਬਦ ਨੂੰ (ਆਪਣੇ) ਸੋਚ-ਮੰਡਲ ਵਿਚ ਵਸਾ ਰੱਖ । ਜੇ ਤੂੰ ਪਰਮਾਤਮਾ ਦਾ ਨਾਮ ਸਿਮਰੇਂਗਾ, ਤਾਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਹਿੰਗਾ ।੧।ਰਹਾਉ।

ਪਰਮਾਤਮਾ (ਜਗਤ ਦਾ) ਸਦਾ-ਥਿਰ ਰਹਿਣ ਵਾਲਾ ਪਾਤਿਸ਼ਾਹ ਹੈ, ਉਸ ਦਾ ਹੁਕਮ ਅਟੱਲ ਹੈ । ਜੇਹੜੇ ਮਨੁੱਖ (ਆਪਣੇ) ਮਨ ਦੀ ਰਾਹੀਂ ਉਸ ਸਦਾ-ਥਿਰ ਪਰਮਾਤਮਾ (ਦੇ ਨਾਮ-ਰੰਗ) ਵਿਚ ਰੰਗੇ ਜਾਂਦੇ ਹਨ, ਉਹ ਉਸ ਵੇਪਰਵਾਹ ਹਰੀ ਦਾ ਰੂਪ ਹੋ ਜਾਂਦੇ ਹਨ, ਉਹ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹਜ਼ੂਰੀ ਵਿਚ ਰਹਿੰਦੇ ਹਨ, ਉਸ ਦੇ ਸਦਾ-ਥਿਰ ਨਾਮ ਵਿਚ ਲੀਨਤਾ ਪ੍ਰਾਪਤ ਕਰ ਲੈਂਦੇ ਹਨ ।੧।

ਪਰ ਇਹ ਜਗਤ (ਆਪਣੇ ਮਨ ਦੇ ਪਿੱਛੇ ਤੁਰ ਕੇ) ਮਾਇਆ ਦੇ ਮੋਹ ਵਿਚ ਫਸ ਕੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਮਾਇਆ ਦੀ ਭਟਕਣਾ ਵਿਚ ਹੀ ਜੰਮਦਾ ਹੈ ਤੇ ਮਾਇਆ ਦੀ ਭਟਕਣਾ ਵਿਚ ਹੀ ਮਰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਜਗਤ ਪਰਮਾਤਮਾ ਨੂੰ ਚੇਤੇ ਨਹੀਂ ਕਰਦਾ ਤੇ ਜੰਮਦਾ ਮਰਦਾ ਰਹਿੰਦਾ ਹੈ ।੨।

ਇਹ ਜੀਵ ਆਪ ਹੀ ਕੁਰਾਹੇ ਪਿਆ ਹੈ ਜਾਂ ਪਰਮਾਤਮਾ ਨੇ ਆਪ ਇਸ ਨੂੰ ਕੁਰਾਹੇ ਪਾ ਰੱਖਿਆ ਹੈ (ਇਕ ਗੱਲ ਪਰਤੱਖ ਹੈ ਕਿ ਇਹ ਆਪਣਾ ਅਸਲ ਹਿਤ ਭੁਲਾਈ ਬੈਠਾ ਹੈ ਤੇ ਮਾਇਆ ਦੇ ਮੋਹ ਵਿਚ ਫਸ ਕੇ) ਇਹ ਜੀਵ ਬਿਗਾਨੀ ਨੌਕਰੀ ਹੀ ਕਰ ਰਿਹਾ ਹੈ (ਜਿਸ ਤੋਂ) ਇਹ ਮਹਾਨ ਦੁੱਖ ਹੀ ਖੱਟਦਾ ਹੈ ਤੇ ਮਨੁੱਖਾ ਜਨਮ ਵਿਅਰਥ ਗਵਾ ਰਿਹਾ ਹੈ ।੩।

ਪਰਮਾਤਮਾ ਆਪਣੀ ਮਿਹਰ ਕਰ ਕੇ ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ, ਉਹ ਮਨੁੱਖ (ਮਾਇਆ ਦਾ ਮੋਹ ਛੱਡ ਕੇ) ਕੇਵਲ ਪਰਮਾਤਮਾ ਦਾ ਨਾਮ ਸਿਮਰਦਾ ਹੈ, ਤੇ, ਆਪਣੇ ਅੰਦਰੋਂ ਮਾਇਆ ਵਾਲੀ ਭਟਕਣਾ ਦੂਰ ਕਰ ਲੈਂਦਾ ਹੈ । ਹੇ ਨਾਨਕ ! ਉਹ ਮਨੁੱਖ ਸਦਾ ਹਰਿ-ਨਾਮ ਸਿਮਰਦਾ ਹੈ ਤੇ ਹਰਿ-ਨਾਮ-ਖ਼ਜ਼ਾਨਾ ਪ੍ਰਾਪਤ ਕਰਦਾ ਹੈ ਜੋ (ਉਸ ਦੇ ਵਾਸਤੇ, ਮਾਨੋ, ਜਗਤ ਦੇ ਸਾਰੇ) ਨੌ ਖ਼ਜ਼ਾਨੇ ਹੈ ।੪।੧੧।੩੧।

**ਗਉੜੀ ਗੁਆਰੇਰੀ ਮਹਲਾ ੩ ॥ ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥ ਗੁਰ ਸੇਵਾ ਤੇ ਮਨੁ ਪਤੀਆਇ ॥ ਸੇ ਧਨਵੰਤ ਹਰਿਨਾਮੁ ਕਮਾਇ ॥ ਪੂਰੇ ਗੁਰ ਤੇ ਸੋਝੀ ਪਾਇ ॥੧॥ ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥ ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥੧॥ ਰਹਾਉ ॥ ਆਪੁ ਪਛਾਣੈ ਮਨੁ ਨਿਰਮਲੁ ਹੋਇ ॥ ਜੀਵਨ ਮੁਕਤਿ ਹਰਿ ਪਾਵੈ ਸੋਇ ॥ ਹਰਿਗੁਣ ਗਾਵੈ ਮਤਿ ਊਤਮ ਹੋਇ ॥ ਸਹਜੇ ਸਹਜਿ ਸਮਾਵੈ ਸੋਇ ॥੨॥ ਦੂਜੈ ਭਾਇ ਨ ਸੇਵਿਆ ਜਾਇ ॥ ਹਉਮੈ ਮਾਇਆ ਮਹਾ ਬਿਖੁ ਖਾਇ ॥ ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥ ਮਨਮੁਖਿ ਅੰਧਾ ਆਵੈ ਜਾਇ ॥੩॥ ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥ ਅਨਦਿਨੁ ਭਗਤਿ ਗੁਰ ਸਬਦੀ ਹੋਇ ॥ ਗੁਰਮਤਿ ਵਿਰਲਾ ਬੂਝੈ ਕੋਇ ॥ ਨਾਨਕ ਨਾਮਿ ਸਮਾਵੈ ਸੋਇ ॥੪॥੧੨॥੩੨॥ {ਪੰਨਾ ੧੬੧}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪੂਛਉ—ਮੈਂ ਪੁੱਛਦਾ ਹਾਂ । ਜਾਇ—ਜਾ ਕੇ । ਪਤੀਆਇ—ਪਤੀਜਦਾ ਹੈ । ਤੇ—ਤੋਂ ।੧।

ਘਾਲ—ਮਿਹਨਤ । ਥਾਇ ਪਾਈ—ਕਬੂਲ ਕਰਦਾ ਹੈ ।੧।ਰਹਾਉ।

ਆਪੁ—ਆਪਣੇ ਆਤਮਕ ਜੀਵਨ ਨੂੰ । ਪਛਾਣੈ—ਪੜਤਾਲਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ ।੨।

ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਮਹਾ ਬਿਖੁ—ਵੱਡਾ ਜ਼ਹਰ । ਖਾਇ—ਖਾ ਜਾਂਦਾ ਹੈ, ਮਾਰ ਮੁਕਾਂਦਾ ਹੈ । ਪੁਤਿ—ਪੁੱਤਰ (ਦੇ ਮੋਹ) ਦੀ ਰਾਹੀਂ । ਕੁਟੰਬਿ—ਪਰਵਾਰ (ਦੇ ਮੋਹ) ਦੀ ਰਾਹੀਂ । ਗ੍ਰਿਹਿ—ਘਰ (ਦੇ ਮੋਹ) ਦੀ ਰਾਹੀਂ । ਮਾਇ—ਮਾਇਆ ।੩।

ਜਨੁ—ਸੇਵਕ । ਅਨਦਿਨੁ—ਹਰ ਰੋਜ਼ ।੪।

**ਅਰਥ** :—ਹੇ ਮੇਰੇ ਭਾਈ ! (ਗੁਰੂ ਦੀ ਸਰਨ ਪੈ ਕੇ) ਸਦਾ ਪਰਮਾਤਮਾ ਦਾ ਨਾਮ ਸਿਮਰਦੇ ਰਹੋ । ਗੁਰੂ ਦੀ ਰਾਹੀਂ ਕੀਤੀ ਹੋਈ ਸੇਵਾ-ਭਗਤੀ ਦੀ ਮਿਹਨਤ ਪਰਮਾਤਮਾ ਕਬੂਲ ਕਰ ਲੈਂਦਾ ਹੈ ।੧।ਰਹਾਉ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਰਾਹ ਉਤੇ ਤੁਰ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ (ਜਦੋਂ) ਮੈਂ ਉਹਨਾਂ ਪਾਸੋਂ (ਸਿਮਰਨ ਦੀ ਜਾਚ) ਪੁੱਛਦਾ ਹਾਂ (ਤਾਂ ਉਹ ਦੱਸਦੇ ਹਨ ਕਿ) ਗੁਰੂ ਦੀ ਦੱਸੀ ਹੋਈ ਸੇਵਾ ਨਾਲ (ਹੀ) ਮਨੁੱਖ ਦਾ ਮਨ (ਪ੍ਰਭੂ-ਸਿਮਰਨ ਵਿਚ) ਪਤੀਜਦਾ ਹੈ । (ਗੁਰੂ ਦੀ ਸਰਨ ਪੈਣ ਵਾਲੇ) ਉਹ ਮਨੁੱਖ ਪਰਮਾਤਮਾ ਦਾ ਨਾਮ-ਧਨ ਖੱਟ ਕੇ ਧਨਾਢ ਹੋ ਜਾਂਦੇ ਹਨ । ਇਹ ਅਕਲ ਪੂਰੇ ਗੁਰੂ ਪਾਸੋਂ ਹੀ ਮਿਲਦੀ ਹੈ ।੧।

(ਗੁਰੂ ਦੀ ਰਾਹੀਂ ਜੇਹੜਾ ਮਨੁੱਖ) ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਹ ਇਸ ਜਨਮ ਵਿਚ ਹੀ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਹਾਸਲ ਕਰ ਲੈਂਦਾ ਹੈ ਤੇ ਪਰਮਾਤਮਾ ਨੂੰ ਮਿਲ ਪੈਂਦਾ ਹੈ । ਜੇਹੜਾ ਮਨੁੱਖ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਗੁਣ ਗਾਂਦਾ ਹੈ, ਉਸ ਦੀ ਬੁੱਧੀ ਸ੍ਰੇਸ਼ਟ ਹੋ ਜਾਂਦੀ ਹੈ ਉਹ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੨।

(ਹੇ ਮੇਰੇ ਭਾਈ !) ਮਾਇਆ ਦੇ ਮੋਹ ਵਿਚ ਫਸੇ ਰਿਹਾਂ ਪਰਮਾਤਮਾ ਦੀ ਸੇਵਾ-ਭਗਤੀ ਨਹੀਂ ਹੋ ਸਕਦੀ । ਹਉਮੈ ਇਕ ਵੱਡਾ ਜ਼ਹਰ ਹੈ ਮਾਇਆ ਦਾ ਮੋਹ ਵੱਡਾ ਜ਼ਹਰ ਹੈ (ਇਹ ਜ਼ਹਰ ਮਨੁੱਖ ਦੇ ਆਤਮਕ ਜੀਵਨ ਨੂੰ) ਮਾਰ ਮੁਕਾਂਦਾ ਹੈ । ਮਾਇਆ (ਮਨੁੱਖ ਨੂੰ) ਪੁੱਤਰ (ਦੇ ਮੋਹ) ਦੀ ਰਾਹੀਂ, ਪਰਵਾਰ (ਦੇ ਮੋਹ) ਦੀ ਰਾਹੀਂ, ਘਰ (ਦੇ ਮੋਹ) ਦੀ ਰਾਹੀਂ ਠੱਗਦੀ ਰਹਿੰਦੀ ਹੈ, (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਮਨੁੱਖ ਆਪਣੇ ਮਨ ਦੇ ਪਿੱਛੇ ਤੁਰ ਕੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੩।

ਪਰਮਾਤਮਾ (ਗੁਰੂ ਦੀ ਰਾਹੀਂ ਜਿਸ ਮਨੁੱਖ ਨੂੰ) ਆਪਣੇ ਨਾਮ ਦੀ ਦਾਤਿ ਦੇਂਦਾ ਹੈ, ਉਹ ਮਨੁੱਖ (ਉਸ ਦਾ) ਸੇਵਕ ਬਣ ਜਾਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਹਰ ਰੋਜ਼ ਪਰਮਾਤਮਾ ਦੀ ਭਗਤੀ ਹੋ ਸਕਦੀ ਹੈ । ਗੁਰੂ ਦੀ ਮਤਿ ਲੈ ਕੇ ਹੀ ਕੋਈ ਵਿਰਲਾ ਮਨੁੱਖ (ਜੀਵਨ-ਮਨੋਰਥ ਨੂੰ) ਸਮਝਦਾ ਹੈ, ਤੇ, ਹੇ ਨਾਨਕ ! ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੪।੧੨।੩੨।

**ਗਉੜੀ ਗੁਆਰੇਰੀ ਮਹਲਾ ੩ ॥ ਗੁਰ ਸੇਵਾ ਜੁਗ ਚਾਰੇ ਹੋਈ ॥ ਪੂਰਾ ਜਨੁ ਕਾਰ ਕਮਾਵੈ ਕੋਈ ॥ ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥੧॥ ਏ ਮਨ ਮੇਰੇ ਭਰਮੁ ਨ ਕੀਜੈ ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥ ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ ॥ ਆਪਿ ਉਧਰੇ ਕੁਲ ਸਗਲ ਨਿਸਤਾਰੇ ॥ ਹਰਿ ਕਾ ਨਾਮੁ ਰਖਹਿ ਉਰ ਧਾਰੇ ॥ ਨਾਮਿ ਰਤੇ ਭਉਜਲ ਉਤਰਹਿ ਪਾਰੇ ॥੨॥ ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥ ਹਉਮੈ ਮਾਰਿ ਕਮਲੁ ਪਰਗਾਸਾ ॥ ਅਨਹਦੁ ਵਾਜੈ ਨਿਜ ਘਰਿ ਵਾਸਾ ॥ ਨਾਮਿ ਰਤੇ ਘਰ ਮਾਹਿ ਉਦਾਸਾ ॥੩॥ ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥ ਜੁਗੁ ਜੁਗੁ ਭਗਤੀ ਆਖਿ ਵਖਾਣੀ ॥ ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥ ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥੪॥੧੩॥੩੩॥ {ਪੰਨਾ ੧੬੧}**

**ਪਦ ਅਰਥ** :—ਗੁਰ ਸੇਵਾ—ਗੁਰੂ ਦੀ ਦੱਸੀ ਸੇਵਾ-ਭਗਤੀ । ਐਥੈ—ਇਸ ਲੋਕ ਵਿਚ । ਦਰਿ—ਪ੍ਰਭੂ ਦੀ ਹਜ਼ੂਰੀ ਵਿਚ ।੧।

ਭਰਮੁ—ਸ਼ੱਕ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ ।੧।ਰਹਾਉ।

ਸੰਸਾਰੇ—ਸੰਸਾਰਿ, ਸੰਸਾਰ ਵਿਚ । ਉਰ—ਹਿਰਦਾ {ਓਰਸੱ} । ਭਉਜਲ—ਸੰਸਾਰ-ਸਮੁੰਦਰ ।੨।

ਮਨਿ—ਮਨ ਵਿਚ । ਕਮਲੁ—ਹਿਰਦਾ-ਕਮਲ । ਅਨਹਦੁ—ਇਕ-ਰਸ {ਅਨਾਹਤ—ਬਿਨਾ ਵਜਾਏ} ।੩।

ਸਚੀ—ਸਦਾ-ਥਿਰ । ਭਗਤੀ—ਭਗਤਾਂ ਨੇ । ਆਖਿ—ਆਖ ਕੇ, ਉਚਾਰ ਕੇ । ਸਾਰੰਗਪਾਣੀ—ਪਰਮਾਤਮਾ {ਸਾਰੰਗ—ਧਨੁਖ । ਪਾਣੀ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ} । ਨਿਰਬਾਣੀ—ਵਾਸਨਾ-ਰਹਿਤ । ਨਿਹਕੇਵਲ—ਸ਼ੁੱਧ {ਨਿਕੈਵਯ} ।੪।

**ਅਰਥ** :—ਹੇ ਮੇਰੇ ਮਨ ! (ਗੁਰੂ ਦੀ ਦੱਸੀ ਸਿੱਖਿਆ ਉਤੇ) ਸ਼ੱਕ ਨਹੀਂ ਕਰਨਾ ਚਾਹੀਦਾ, ਗੁਰੂ ਦੀ ਦੱਸੀ ਸੇਵਾ-ਭਗਤੀ ਕਰ ਕੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਰਸ ਪੀਣਾ ਚਾਹੀਦਾ ਹੈ ।੧।ਰਹਾਉ।

ਗੁਰੂ ਦੀ ਦੱਸੀ ਸੇਵਾ ਕਰਨ ਦਾ ਨਿਯਮ ਸਦਾ ਤੋਂ ਹੀ ਚਲਿਆ ਆ ਰਿਹਾ ਹੈ (ਚੌਹਾਂ ਜੁਗਾਂ ਵਿਚ ਹੀ ਪਰਵਾਨ ਹੈ) । ਕੋਈ ਪੂਰਨ ਮਨੁੱਖ ਹੀ ਗੁਰੂ ਦੀ ਦੱਸੀ ਕਾਰ (ਪੂਰੀ ਸ਼ਰਧਾ ਨਾਲ) ਕਰਦਾ ਹੈ (ਜੇਹੜਾ ਮਨੁੱਖ ਗੁਰੂ ਦੀ ਦੱਸੀ ਕਾਰ ਪੂਰੀ ਸ਼ਰਧਾ ਨਾਲ ਕਰਦਾ ਹੈ ਉਹ) ਕਦੇ ਨਾਹ ਮੁਕਣ ਵਾਲਾ ਹਰਿ-ਨਾਮ-ਧਨ (ਇਕੱਠਾ ਕਰ ਲੈਂਦਾ ਹੈ, ਉਸ ਧਨ ਵਿਚ ਕਦੇ) ਘਾਟਾ ਨਹੀਂ ਪੈਂਦਾ । (ਇਹ ਨਾਮ-ਧਨ ਇਕੱਠਾ ਕਰਨ ਵਾਲਾ ਮਨੁੱਖ) ਇਸ ਲੋਕ ਵਿਚ ਸਦਾ ਆਤਮਕ ਆਨੰਦ ਮਾਣਦਾ ਹੈ, ਪ੍ਰਭੂ ਦੀ ਹਜ਼ੂਰੀ ਵਿਚ ਭੀ ਉਸ ਨੂੰ ਸੋਭਾ ਮਿਲਦੀ ਹੈ ।੧।

ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਸੰਸਾਰ ਵਿਚ ਮਹਾ ਪੁਰਖ ਮੰਨੇ ਜਾਂਦੇ ਹਨ, ਉਹ ਸੰਸਾਰ-ਸਮੁੰਦਰ ਤੋਂ ਆਪ ਪਾਰ ਲੰਘ ਜਾਂਦੇ ਹਨ, ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦੇ ਹਨ, ਉਹ ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਸੰਭਾਲ ਰੱਖਦੇ ਹਨ । ਪ੍ਰਭੂ-ਨਾਮ (ਦੇ ਰੰਗ) ਵਿਚ ਰੰਗੇ ਹੋਏ ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੨।

ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਆਪਣੇ ਮਨ ਵਿਚ ਸਦਾ (ਸਭਨਾਂ ਦੇ) ਦਾਸ ਬਣੇ ਰਹਿੰਦੇ ਹਨ, ਉਹ ਆਪਣੇ ਅੰਦਰੋਂ ਹਉਮੈ ਦੂਰ ਕਰ ਲੈਂਦੇ ਹਨ ਤੇ ਉਹਨਾਂ ਦਾ ਹਿਰਦਾ-ਕਮਲ ਖਿੜਿਆ ਰਹਿੰਦਾ ਹੈ । ਉਹਨਾਂ ਦੇ ਅੰਦਰ (ਸਿਫ਼ਤਿ-ਸਾਲਾਹ ਦਾ, ਮਾਨੋ, ਵਾਜਾ) ਇਕ-ਰਸ ਵੱਜਦਾ ਰਹਿੰਦਾ ਹੈ, ਉਹਨਾਂ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਟਿਕੀ ਰਹਿੰਦੀ ਹੈ । ਪ੍ਰਭੂ-ਨਾਮ ਵਿਚ ਰੰਗੇ ਹੋਏ ਉਹ ਮਨੁੱਖ ਗ੍ਰਿਹਸਤ ਵਿਚ ਰਹਿੰਦੇ ਹੋਏ ਭੀ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦੇ ਹਨ ।੩।

ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਉਚਾਰੀ ਹੋਈ) ਉਹਨਾਂ ਦੀ ਬਾਣੀ ਸਦਾ ਲਈ ਅਟੱਲ ਹੋ ਜਾਂਦੀ ਹੈ, ਹਰੇਕ ਜੁਗ ਵਿਚ (ਸਦਾ ਹੀ) ਭਗਤ ਜਨ ਉਹ ਬਾਣੀ ਉਚਾਰ ਕੇ (ਹੋਰਨਾਂ ਨੂੰ ਭੀ) ਸੁਣਾਂਦੇ ਹਨ । ਉਹ ਮਨੁੱਖ ਹਰ ਰੋਜ਼ ਸਾਰੰਗ-ਪਾਣੀ ਪ੍ਰਭੂ ਦਾ ਨਾਮ ਜਪਦੇ ਰਹਿੰਦੇ ਹਨ । ਹੇ ਨਾਨਕ ! ਜੇਹੜੇ ਮਨੁੱਖ (ਗੁਰੂ ਦੀ ਸਰਨ ਪੈ ਕੇ) ਪ੍ਰਭੂ ਦੇ ਨਾਮ ਵਿਚ ਰੰਗੇ ਜਾਂਦੇ ਹਨ, ਉਹਨਾਂ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ, ਉਹ ਵਾਸਨਾ-ਰਹਿਤ ਹੋ ਜਾਂਦੇ ਹਨ ।੪।੧੩।੩੩।

**ਗਉੜੀ ਗੁਆਰੇਰੀ ਮਹਲਾ ੩ ॥ ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥ ਹਿਰਦੈ ਨਾਮੁ ਨਿਤ ਹਰਿਰਸ ਭੋਗ ॥੧॥ ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ ॥ ਜਨਮੁ ਜੀਤਿ ਲਾਹਾ ਨਾਮੁ ਪਾਇ ॥੧॥ ਰਹਾਉ ॥ ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥ ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥੨॥ ਕਰਮ ਕਾਂਡ ਬਹੁ ਕਰਹਿ ਅਚਾਰ ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥ ਬੰਧਨਿ ਬਾਧਿਓ ਮਾਇਆ ਫਾਸ ॥ ਜਨ ਨਾਨਕ ਛੂਟੈ ਗੁਰ ਪਰਗਾਸ ॥੪॥੧੪॥੩੪॥ {ਪੰਨਾ ੧੬੨}**

**ਪਦ ਅਰਥ** :—ਵਡ ਭਾਗਿ—ਵੱਡੀ ਕਿਸਮਤਿ ਨਾਲ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜੀਤਿ—ਜਿੱਤ ਕੇ । ਲਾਹਾ—ਲਾਭ, ਖੱਟੀ ।੧।ਰਹਾਉ।

ਗਿਆਨੁ—ਧਰਮ-ਚਰਚਾ । ਧਿਆਨੁ—ਸਮਾਧੀ । ਚਖਿ—ਚੱਖ ਕੇ ।੨।

ਕਰਮ ਕਾਂਡ—ਉਹ ਕਰਮ ਜੋ ਸ਼ਾਸਤ੍ਰਾਂ ਅਨੁਸਾਰ ਜਨਮ ਸਮੇ, ਵਿਆਹ ਸਮੇ, ਮਰਨ ਸਮੇ ਤੇ ਜਨੇਊ ਆਦਿਕ ਹੋਰ ਸਮਿਆਂ ਤੇ ਕਰਨੇ ਜ਼ਰੂਰੀ ਸਮਝੇ ਜਾਂਦੇ ਹਨ । ਆਚਾਰ—{ਆਚਾਰ} ਧਾਰਮਿਕ ਰਸਮਾਂ । ਧ੍ਰਿਗੁ—ਫਿਟਕਾਰ-ਜੋਗ ।੩।

ਬੰਧਨਿ—ਬੰਧਨ ਵਿਚ । ਫਾਸ—ਫਾਹੀ । ਪਰਗਾਸ—ਚਾਨਣ ।੪।

**ਅਰਥ** :—ਜੇਹੜਾ ਪ੍ਰਾਣੀ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ, ਉਹ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਕੇ (ਜਾਂਦਾ ਹੈ, ਤੇ) ਪਰਮਾਤਮਾ ਦਾ ਨਾਮ-ਧਨ ਖੱਟੀ ਖੱਟ ਲੈਂਦਾ ਹੈ ।੧।ਰਹਾਉ।

ਜਿਸ ਮਨੁੱਖ ਨੂੰ ਵੱਡੀ ਕਿਸਮਤਿ ਨਾਲ ਭਲੇ ਸੰਜੋਗਾਂ ਨਾਲ ਗੁਰੂ ਮਿਲ ਪੈਂਦਾ ਹੈ, ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਹ ਸਦਾ ਪਰਮਾਤਮਾ ਦੇ ਨਾਮ-ਰਸ ਦਾ ਆਨੰਦ ਮਾਣਦਾ ਹੈ ।੧।

ਜਿਸ ਮਨੁੱਖ ਨੂੰ ਸਤਿਗੁਰੂ ਦਾ ਸ਼ਬਦ ਮਿੱਠਾ ਲੱਗਦਾ ਹੈ, (ਗੁਰੂ ਦਾ ਸ਼ਬਦ ਹੀ ਉਸ ਦੇ ਵਾਸਤੇ) ਧਰਮ-ਚਰਚਾ ਹੈ (ਗੁਰ-ਸ਼ਬਦ ਹੀ ਉਸ ਦੇ ਵਾਸਤੇ) ਸਮਾਧੀ ਹੈ । ਪਰ ਕਿਸੇ ਵਿਰਲੇ ਭਾਗਾਂ ਵਾਲੇ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ (ਗੁਰੂ ਦੇ ਮਿੱਠੇ ਸ਼ਬਦ ਦਾ ਰਸ) ਚੱਖ ਕੇ ਵੇਖਿਆ ਹੈ ।੨।

ਜੇਹੜੇ ਬੰਦੇ (ਜਨਮ ਜਨੇਊ ਵਿਆਹ ਮਰਨ ਕਿਰਿਆ ਆਦਿਕ ਸਮੇ ਸ਼ਾਸਤ੍ਰਾਂ ਅਨੁਸਾਰ ਮੰਨੇ ਹੋਏ) ਧਾਰਮਿਕ ਕਰਮ ਕਰਦੇ ਹਨ ਤੇ ਹੋਰ ਅਨੇਕਾਂ ਧਾਰਮਿਕ ਰਸਮਾਂ ਕਰਦੇ ਹਨ, ਪਰ ਪਰਮਾਤਮਾ ਦੇ ਨਾਮ ਤੋਂ ਵਾਂਜੇ ਰਹਿੰਦੇ ਹਨ, (ਇਹ ਕਰਮ ਕਾਂਡ ਉਹਨਾਂ ਦੇ ਅੰਦਰ) ਅਹੰਕਾਰ (ਪੈਦਾ ਕਰਦਾ ਹੈ ਤੇ ਉਹਨਾਂ ਦਾ ਜੀਵਨ) ਫਿਟਕਾਰ-ਜੋਗ ਹੀ (ਰਹਿੰਦਾ ਹੈ) ।੩।

ਹੇ ਦਾਸ ਨਾਨਕ ! (ਪਰਮਾਤਮਾ ਤੋਂ ਵਿੱਛੁੜਿਆ ਮਨੁੱਖ) ਮਾਇਆ ਦੀ ਫਾਹੀ ਵਿਚ ਮਾਇਆ ਦੇ ਬੰਧਨ ਵਿਚ ਹੀ ਬੱਝਾ ਰਹਿੰਦਾ ਹੈ (ਇਹ ਤਦੋਂ ਹੀ ਇਸ ਫਾਹੀ ਤੋਂ) ਆਜ਼ਾਦ ਹੁੰਦਾ ਹੈ ਜਦੋਂ ਗੁਰੂ (ਦੇ ਸ਼ਬਦ) ਦਾ ਚਾਨਣ (ਉਸ ਨੂੰ ਪ੍ਰਾਪਤ ਹੁੰਦਾ) ਹੈ ।੪।੧੪।੩੪।

ਨੋਟ :-
ਗਉੜੀ ਗੁਆਰੇਰੀ ਮ: ੩ — ੧੪
ਗਉੜੀ ਮ: ੧ ——————— ੨੦
. . . . . . . . . . . . . . ——
. . . . . .ਜੋੜ . . . . . . ੩੪

**ਮਹਲਾ ੩ ਗਉੜੀ ਬੈਰਾਗਣਿ ॥ ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥ ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥੧॥ ਬਾਬਾ ਤੂੰ ਐਸੇ ਭਰਮੁ ਚੁਕਾਹੀ ॥ ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ ਰਹਾਉ ॥ ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥ ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥੨॥ ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥ ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥੩॥ ਤੇਰਾ ਸਬਦੁ ਤੂੰਹੈ**

ਹਹਿ ਆਪੇ ਭਰਮੁ ਕਹਾ ਹੀ ॥ ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥ {ਪੰਨਾ ੧੬੨}

**ਪਦ ਅਰਥ** :—ਊਪਰਿ ਮੇਘੁਲਾ—ਉਤਲਾ ਬੱਦਲ । ਮਧੇ—ਵਿਚ । ਜੈਸੇ—ਜਿਵੇਂ । ਜੈਸੀ—ਜਿਹੋ ਜਿਹੀ । ਬਿਨੁ ਪਗਾ—ਪੈਰਾਂ ਤੋਂ ਬਿਨਾ, ਬੱਦਲ । ਫਿਰਾਹੀ—ਫਿਰਹਿ, ਫਿਰਦੇ ਹਨ ।੧।

ਬਾਬਾ—ਹੇ ਭਾਈ ! ਐਸੇ—ਇਸ ਤਰ੍ਹਾਂ, ਇਹ ਸਰਧਾ ਬਣਾ ਕੇ । ਚੁਕਾਹੀ—ਚੁਕਾਹਿ, ਦੂਰ ਕਰ । ਸੋਈ—ਉਹ ਹੀ, ਉਹੋ ਜਿਹਾ । ਤੈਸੇ—ਉਸੇ ਹੀ ਪਾਸੇ । ਜਾਇ—ਜਾ ਕੇ । ਸਮਾਹੀ—ਸਮਾਹਿ, ਰੁਝੇ ਰਹਿੰਦੇ ਹਨ ।੧।ਰਹਾਉ।

ਨਾਨਾ—ਅਨੇਕਾਂ ।੨।

ਭੂਲਿ ਪਰੇ ਸੇ—ਭੂਲੇ ਪਏ ਸਨ । ਜਾ—ਜਦੋਂ । ਤਾ—ਤਦੋਂ । ਜਾ ਕਾ—ਜਿਸ (ਪ੍ਰਭੂ) ਦਾ । ਕਾਰਜੁ—ਜਗਤ-ਰਚਨਾ । ਪਰੁ ਜਾਣੈ—ਚੰਗੀ ਤਰ੍ਹਾਂ ਜਾਣਦਾ ਹੈ । ਸਬਦਿ—ਸ਼ਬਦ ਵਿਚ ।੩।

ਸਬਦੁ—ਹੁਕਮ । ਕਹਾ ਹੀ—ਕਿੱਥੇ ? (ਭਾਵ, ਕਿਤੇ ਨਹੀਂ ਰਹਿ ਜਾਂਦਾ) । ਸਿਉ—ਨਾਲ । ਪੁਨਰਪਿ—ਮੁੜ ਮੁੜ । ਨ ਆਹੀ—ਨਹੀਂ ਆਉਂਦੇ ।੪।

**ਅਰਥ** :—ਹੇ ਭਾਈ ! (ਆਮ ਭੁਲੇਖਾ ਇਹ ਹੈ ਕਿ ਜੀਵ ਪ੍ਰਭੂ ਤੋਂ ਵੱਖਰੀ ਆਪਣੀ ਹਸਤੀ ਮੰਨ ਕੇ ਆਪਣੇ ਆਪ ਨੂੰ ਕਰਮਾਂ ਦੇ ਕਰਨ ਵਾਲੇ ਸਮਝਦੇ ਹਨ ਪਰ) ਤੂੰ ਆਪਣਾ (ਇਹ) ਭੁਲੇਖਾ ਇਹ ਸਰਧਾ ਬਣਾ ਕੇ ਦੂਰ ਕਰ ਕਿ ਪ੍ਰਭੂ ਜਿਹੋ ਜਿਹਾ ਕਿਸੇ ਜੀਵ ਨੂੰ ਬਣਾਂਦਾ ਹੈ ਤਿਹੋ ਜਿਹਾ ਉਹ ਜੀਵ ਬਣ ਜਾਂਦਾ ਹੈ, ਤੇ, ਉਸੇ ਹੀ ਪਾਸੇ ਜੀਵ ਰੁਝੇ ਰਹਿੰਦੇ ਹਨ ।੧।ਰਹਾਉ।

(ਧਰਤੀ ਤੇ ਬੱਦਲ ਦਾ ਦ੍ਰਿਸ਼ਟਾਂਤ ਲੈ ਕੇ ਵੇਖ) ਜਿਹੋ ਜਿਹੀ ਧਰਤੀ ਹੈ ਤਿਹੋ ਜਿਹਾ ਇਸ ਦੇ ਉਪਰਲਾ ਬੱਦਲ ਹੈ ਜੋ ਵਰਖਾ ਕਰਦਾ ਹੈ, ਧਰਤੀ ਵਿਚ ਭੀ (ਉਹੋ ਜਿਹਾ) ਪਾਣੀ ਹੈ (ਜਿਹੋ ਜਿਹਾ ਬੱਦਲ ਵਿਚ ਹੈ) । (ਖੂਹ ਪੁੱਟਿਆਂ) ਜਿਵੇਂ ਧਰਤੀ ਵਿਚੋਂ ਪਾਣੀ ਨਿਕਲ ਆਉਂਦਾ ਹੈ, ਜਿਵੇਂ ਬੱਦਲ ਭੀ (ਪਾਣੀ ਦੀ) ਵਰਖਾ ਕਰਦੇ ਫਿਰਦੇ ਹਨ । (ਜੀਵਾਤਮਾ ਤੇ ਪਰਮਾਤਮਾ ਦਾ ਫ਼ਰਕ ਇਉਂ ਹੀ ਸਮਝੋ ਜਿਵੇਂ ਧਰਤੀ ਦਾ ਪਾਣੀ ਤੇ ਬੱਦਲਾਂ ਦਾ ਪਾਣੀ ਹੈ । ਪਾਣੀ ਇਕੋ ਹੀ, ਪਾਣੀ ਉਹੀ ਹੈ । ਜੀਵ ਚਾਹੇ ਮਾਇਆ ਵਿਚ ਫਸਿਆ ਹੋਇਆ ਹੈ ਚਾਹੇ ਉੱਚੀਆਂ ਉਡਾਰੀਆਂ ਲਾ ਰਿਹਾ ਹੈ—ਹੈ ਇਕੋ ਹੀ ਪਰਮਾਤਮਾ ਦੀ ਅੰਸ਼) ।੧।

ਕੀਹ ਇਸਤ੍ਰੀ ਤੇ ਕੀਹ ਮਰਦ—ਤੈਥੋਂ ਆਕੀ ਹੋ ਕੇ ਕੋਈ ਕੁਝ ਨਹੀਂ ਕਰ ਸਕਦੇ । ਇਹ ਸਭ (ਇਸਤ੍ਰੀਆਂ ਤੇ ਮਰਦ) ਸਦਾ ਤੇਰੇ ਹੀ ਵਖ ਵਖ ਰੂਪ ਹਨ, ਤੇ ਆਖ਼ਰ ਤੇਰੇ ਵਿਚ ਹੀ ਸਮਾ ਜਾਂਦੇ ਹਨ ।੨।

(ਪਰਮਾਤਮਾ ਦੀ ਯਾਦ ਤੋਂ) ਭੁੱਲ ਕੇ ਜੀਵ ਅਨੇਕਾਂ ਜਨਮਾਂ ਵਿਚ ਪਏ ਰਹਿੰਦੇ ਹਨ, ਜਦੋਂ ਪਰਮਾਤਮਾ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਦੋਂ ਕੁਰਾਹੇ ਜਾਣੋਂ ਹਟ ਜਾਂਦੇ ਹਨ । ਜੇ ਜੀਵ ਗੁਰੂ ਦੇ ਸ਼ਬਦ ਵਿਚ ਟਿਕੇ ਰਹਿਣ, ਤਾਂ ਇਹ ਸਮਝ ਪੈਂਦੀ ਹੈ ਕਿ ਜਿਸ ਪਰਮਾਤਮਾ ਦਾ ਇਹ ਜਗਤ ਬਣਾਇਆ ਹੋਇਆ ਹੈ ਉਹੀ ਇਸ ਨੂੰ ਚੰਗੀ ਤਰ੍ਹਾਂ ਸਮਝਦਾ ਹੈ ।੩।

(ਹੇ ਪ੍ਰਭੂ ! ਸਭ ਥਾਂ) ਤੇਰਾ (ਹੀ) ਹੁਕਮ (ਵਰਤ ਰਿਹਾ) ਹੈ, (ਹਰ ਥਾਂ) ਤੂੰ ਆਪ ਹੀ (ਮੌਜੂਦ) ਹੈਂ—(ਜਿਸ ਮਨੁੱਖ ਦੇ ਅੰਦਰ ਇਹ ਨਿਸ਼ਚਾ ਬਣ ਜਾਏ ਉਸ ਨੂੰ) ਭੁਲੇਖਾ ਕਿੱਥੇ ਰਹਿ ਜਾਂਦਾ ਹੈ ? ਹੇ ਨਾਨਕ ! (ਜਿਨ੍ਹਾਂ ਮਨੁੱਖਾਂ ਦੇ ਅੰਦਰੋਂ ਅਨੇਕਤਾ ਦਾ ਭੁਲੇਖਾ ਦੂਰ ਹੋ ਜਾਂਦਾ ਹੈ ਉਹਨਾਂ ਦੀ ਸੁਰਤਿ ਪਰਮਾਤਮਾ ਦੀ ਜੋਤਿ ਵਿਚ

ਮਿਲੀ ਰਹਿੰਦੀ ਹੈ ਜਿਵੇਂ ਹਵਾ ਪਾਣੀ ਆਦਿਕ ਹਰੇਕ) ਤੱਤ (ਆਪਣੇ) ਤੱਤ ਨਾਲ ਮਿਲ ਜਾਂਦਾ ਹੈ । ਅਜੇਹੇ ਮਨੁੱਖ ਮੁੜ ਮੁੜ ਜਨਮ ਵਿਚ ਨਹੀਂ ਆਉਂਦੇ ।੪।੧।੧੫।੩੫।

**ਗਉੜੀ ਬੈਰਾਗਣਿ ਮਹਲਾ ੩ ॥ ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ ॥ ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ ॥੧॥ ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥ ਗੁਰਮੁਖਿ ਨਾਮੁ ਨਿਧਾਨੁ ਲੈ ਦਰਗਹ ਲਏ ਛਡਾਇ ॥੧॥ ਰਹਾਉ ॥ ਲਖ ਚਉਰਾਸੀਹ ਭਰਮਦੇ ਮਨਹਠਿ ਆਵੈ ਜਾਇ ॥ ਗੁਰ ਕਾ ਸਬਦੁ ਨ ਚੀਨਿਓ ਫਿਰਿ ਫਿਰਿ ਜੋਨੀ ਪਾਇ ॥੨॥ ਗੁਰਮੁਖਿ ਆਪੁ ਪਛਾਣਿਆ ਹਰਿਨਾਮੁ ਵਸਿਆ ਮਨਿ ਆਇ ॥ ਅਨਦਿਨੁ ਭਗਤੀ ਰਤਿਆ ਹਰਿਨਾਮੇ ਸੁਖਿ ਸਮਾਇ ॥੩॥ ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ ॥ ਜਨ ਨਾਨਕ ਕਰਮੀ ਪਾਈਅਨਿ ਹਰਿਨਾਮਾ ਭਗਤਿ ਭੰਡਾਰ ॥੪॥੨॥੧੬॥੩੬॥ {ਪੰਨਾ ੧੬੨}**

**ਪਦ ਅਰਥ** :—ਕਾਲੈ ਵਸਿ—ਮੌਤ ਦੇ ਵੱਸ ਵਿਚ, ਆਤਮਕ ਮੌਤ ਦੇ ਵੱਸ ਵਿਚ । ਬਾਧਾ—ਬੱਝਾ ਹੋਇਆ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ।੧।

ਮਨ—ਹੇ ਮਨ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਿਧਾਨੁ—ਖ਼ਜ਼ਾਨਾ ।੧।ਰਹਾਉ।

ਹਠਿ—ਹਠ ਨਾਲ । ਮਨ ਹਠਿ—ਮਨ ਦੇ ਹਠ ਦੇ ਕਾਰਨ । ਚੀਨਿਓ—ਪਛਾਣਿਆ ।੨।

ਆਪੁ—ਆਪਣੇ ਆਤਮਕ ਜੀਵਨ ਨੂੰ । ਪਛਾਣਿਆ—ਪਰਖਿਆ । ਮਨਿ—ਮਨ ਵਿਚ । ਅਨਦਿਨੁ—ਹਰ ਰੋਜ਼ । ਸੁਖਿ—ਆਤਮਕ ਆਨੰਦ ਵਿਚ ।੩।

ਸਬਦਿ—ਸ਼ਬਦ ਦੀ ਰਾਹੀਂ । ਮਰੈ—ਹਉਮੈ ਵਲੋਂ ਮਰਦਾ ਹੈ, ਹਉਮੈ ਦੂਰ ਕਰਦਾ ਹੈ । ਪਰਤੀਤਿ—ਸਰਧਾ । ਕਰਮੀ—(ਪਰਮਾਤਮਾ ਦੀ) ਮਿਹਰ ਨਾਲ ਹੀ {ਕਰਮੁ—ਬਖ਼ਸ਼ਸ਼} । ਪਾਈਅਨਿ—ਪਾਏ ਜਾਂਦੇ ਹਨ, ਮਿਲਦੇ ਹਨ । ਭੰਡਾਰ—ਖ਼ਜ਼ਾਨੇ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੇ ਚਰਨਾਂ ਵਿਚ ਸੁਰਤਿ ਜੋੜ । ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ-ਖ਼ਜ਼ਾਨਾ ਇਕੱਠਾ ਕਰ ਲੈ, (ਇਹ ਤੈਨੂੰ) ਪਰਮਾਤਮਾ ਦੀ ਹਜ਼ੂਰੀ ਵਿਚ (ਤੇਰੇ ਕੀਤੇ ਕਰਮਾਂ ਦਾ ਲੇਖਾ ਕਰਨ ਵੇਲੇ) ਸੁਰਖ਼ਰੂ ਕਰੇਗਾ ।੧।ਰਹਾਉ।

(ਜਦ ਤਕ) ਇਹ ਜਗਤ ਮਾਇਆ ਦੇ ਮੋਹ ਵਿਚ ਬੱਝਾ ਰਹਿੰਦਾ ਹੈ (ਤਦ ਤਕ ਇਹ) ਸਾਰਾ ਜਗਤ ਆਤਮਕ ਮੌਤ ਦੇ ਕਾਬੂ ਵਿਚ ਆਇਆ ਰਹਿੰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਸਾਰੇ) ਕੰਮ ਹਉਮੈ ਦੇ ਆਸਰੇ ਕਰਦੇ ਹਨ ਤੇ ਉਹਨਾਂ ਨੂੰ (ਆਤਮਕ ਮੌਤ ਦੀ ਹੀ) ਸਜ਼ਾ ਮਿਲਦੀ ਹੈ ।੧।

(ਮਾਇਆ ਦੇ ਮੋਹ ਵਿਚ ਬੱਝੇ ਹੋਏ ਜੀਵ) ਚੌਰਾਸੀ ਲੱਖ ਜੂਨਾਂ ਵਿਚ ਫਿਰਦੇ ਰਹਿੰਦੇ ਹਨ । ਆਪਣੇ ਮਨ ਦੇ ਹਠ ਦੇ ਕਾਰਨ (ਮਾਇਆ ਦੇ ਮੋਹ ਵਿਚ ਫਸਿਆ ਜੀਵ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸ਼ਬਦ (ਦੀ ਕਦਰ) ਨੂੰ ਨਹੀਂ ਸਮਝਦਾ ਉਹ ਮੁੜ ਮੁੜ ਜੂਨਾਂ ਵਿਚ ਪੈਂਦਾ ਹੈ ।੨।

ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਆਤਮਕ ਜੀਵਨ ਪੜਤਾਲਦਾ ਰਹਿੰਦਾ ਹੈ, ਉਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਹਰ ਰੋਜ਼ ਪਰਮਾਤਮਾ ਦੀ ਭਗਤੀ (ਦੇ ਰੰਗ ਵਿਚ) ਰੰਗਿਆ ਰਹਿਣ ਕਰਕੇ ਉਹ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ਉਹ ਆਤਮਕ ਆਨੰਦ ਵਿਚ ਟਿਕਿਆ ਰਹਿੰਦਾ ਹੈ ।੩।

ਜਿਸ ਮਨੁੱਖ ਦਾ ਮਨ ਗੁਰੂ ਦੇ ਸ਼ਬਦ ਵਿਚ ਜੁੜਨ ਕਰਕੇ ਆਪਾ-ਭਾਵ ਵਲੋਂ ਮਰਦਾ ਹੈ, ਉਸ ਦੀ (ਗੁਰੂ ਦੇ ਸ਼ਬਦ ਵਿਚ) ਸਰਧਾ ਬਣ ਜਾਂਦੀ ਹੈ ਤੇ ਉਹ ਆਪਣੇ ਅੰਦਰੋਂ ਹਉਮੈ (ਆਦਿਕ) ਵਿਕਾਰ ਤਿਆਗਦਾ ਹੈ । ਹੇ ਦਾਸ ਨਾਨਕ ! ਪਰਮਾਤਮਾ ਦੇ ਨਾਮ ਦੇ ਖ਼ਜ਼ਾਨੇ ਪਰਮਾਤਮਾ ਦੀ ਭਗਤੀ ਦੇ ਖ਼ਜ਼ਾਨੇ ਪਰਮਾਤਮਾ ਦੀ ਮਿਹਰ ਨਾਲ ਹੀ ਮਿਲਦੇ ਹਨ ।੪।੨।੧੬।੩੬।

ਗਉੜੀ ਬੈਰਾਗਣਿ ਮਹਲਾ ੩ ॥ ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥ ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ ॥ ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ ॥ ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ ॥੧॥ ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥ ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥੧॥ ਰਹਾਉ ॥ ਆਪੇ ਹੀ ਪ੍ਰਭੁ ਦੇਹਿ ਮਤਿ ਹਰਿਨਾਮੁ ਧਿਆਈਐ ॥ ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥ ਹਉਮੈ ਦੁਬਿਧਾ ਬਿਨਸਿ ਜਾਇ ਸਹਜੇ ਸੁਖਿ ਸਮਾਈਐ ॥ ਸਭੁ ਆਪੇ ਆਪਿ ਵਰਤਦਾ ਆਪੇ ਨਾਇ ਲਾਈਐ ॥੨॥ ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ ॥ ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ ॥ ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ ॥ ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ ॥੩॥ ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥ ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥ ਮੇਰਾ ਪਿਤਾ ਮਾਤਾ ਹਰਿਨਾਮੁ ਹੈ ਹਰਿ ਬੰਧਪੁ ਬੀਰਾ ॥ ਹਰਿ ਹਰਿ ਬਖਸਿ ਮਿਲਾਇ ਪ੍ਰਭ ਜਨੁ ਨਾਨਕੁ ਕੀਰਾ ॥੪॥੩॥੧੭॥੩੭॥ {ਪੰਨਾ ੧੬੨-੧੬੩}

**ਪਦ ਅਰਥ** :—ਪੇਈਅੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਦਿਨ ਚਾਰਿ ਹੈ—ਚਾਰ ਦਿਨ (ਰਹਿਣ ਵਾਸਤੇ ਮਿਲੇ) ਹਨ । ਲਿਖਿ—ਲਿਖ ਕੇ । ਪਾਇਆ—(ਹਰੇਕ ਜੀਵ ਦੇ ਮੱਥੇ ਉਤੇ) ਰੱਖ ਦਿੱਤਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਪੇਵਕੜੈ—ਪੇਕੇ ਘਰ ਵਿਚ, ਇਸ ਲੋਕ ਵਿਚ । ਸੰਮਲੈ—ਸੰਭਾਲਦੀ ਹੈ । ਵਾਸੁ—ਥਾਂ । ਸਹਜਿ—ਆਤਮਕ ਅਡੋਲਤਾ ਵਿਚ । ਮਨਿ—ਮਨ ਵਿਚ ।੧।

ਸਸੁਰੈ—ਸਹੁਰੇ ਘਰ ਵਿਚ, ਪਰਲੋਕ ਵਿਚ । ਪੇਈਐ—ਇਸ ਲੋਕ ਵਿਚ । ਕਹੁ—ਦੱਸੋ । ਕਿਤੁ ਬਿਧਿ—ਕਿਸ ਤਰੀਕੇ ਨਾਲ ? ਨਿਰੰਜਨੁ—ਮਾਇਆ ਦੇ ਪ੍ਰਭਾਵ ਤੋਂ ਰਹਿਤ । ਅਲਖੁ—ਅਦ੍ਰਿਸ਼ਟ । ਆਪੇ—ਆਪ ਹੀ ।੧।ਰਹਾਉ।

ਦੇਹਿ—ਤੂੰ ਦੇਂਦਾ ਹੈਂ {ਦੇਇ—ਦੇਂਦਾ ਹੈ} । ਮੁਖਿ—ਮੂੰਹ ਵਿਚ । ਦੁਬਿਧਾ—ਦੁਚਿੱਤਾ-ਪਨ, ਡਾਵਾਂ-ਡੋਲ ਮਾਨਸਕ ਦਸ਼ਾ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਸੁਖਿ—ਆਤਮਕ ਆਨੰਦ ਵਿਚ । ਨਾਇ—ਨਾਮ ਵਿਚ ।੨।

ਗਰਬਿ—ਅਹੰਕਾਰ ਦੇ ਕਾਰਨ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਗਰਭੇ—ਗਰਭ ਵਿਚ ਹੀ । ਏਵੈ—ਇਸੇ ਤਰ੍ਹਾਂ ।੩।

ਪ੍ਰਭਿ—ਪ੍ਰਭੂ ਨੇ । ਧੁਰਿ—ਧੁਰ ਤੋਂ, ਆਪਣੀ ਹਜ਼ੂਰੀ ਤੋਂ । ਮਸਤਕਿ—ਮੱਥੇ ਉੱਤੇ । ਸੂਰਾ—ਸੂਰਮਾ । ਬੰਧਪੁ—ਰਿਸ਼ਤੇਦਾਰ । ਬੀਰਾ—ਵੀਰ, ਭਰਾ । ਪ੍ਰਭ—ਹੇ ਪ੍ਰਭੂ ! ਕੀਰਾ—ਕੀੜਾ, ਨਾ-ਚੀਜ਼, ਨਿਮਾਣਾ ।੪।

**ਅਰਥ** :—(ਹੇ ਸਤਸੰਗੀ ! ਹੇ ਭੈਣ !) ਦੱਸ, ਉਹ ਪਤੀ-ਪ੍ਰਭੂ ਕਿਸ ਤਰੀਕੇ ਨਾਲ ਮਿਲ ਸਕਦਾ ਹੈ ਜੇਹੜਾ ਇਸ ਲੋਕ ਵਿਚ ਪਰਲੋਕ ਵਿਚ (ਸਭ ਥਾਂ) ਵੱਸਦਾ ਹੈ ? (ਹੇ ਜਿਗਿਆਸੂ ਜੀਵ-ਇਸਤ੍ਰੀ !) ਉਹ ਪ੍ਰਭੂ-ਪਤੀ

(ਹਰ ਥਾਂ ਮੌਜੂਦ ਹੁੰਦਿਆਂ ਭੀ) ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਅਤੇ ਅਦ੍ਰਿਸ਼ਟ ਭੀ ਹੈ । ਉਹ ਆਪ ਹੀ ਆਪਣਾ ਮੇਲ ਕਰਾਂਦਾ ਹੈ ।੧।ਰਹਾਉ।

ਪਰਮਾਤਮਾ ਨੇ (ਹਰੇਕ ਜੀਵ ਦੇ ਮੱਥੇ ਉਤੇ ਇਹੀ ਲੇਖ) ਲਿਖ ਕੇ ਰੱਖ ਦਿੱਤਾ ਹੈ ਕਿ ਹਰੇਕ ਨੂੰ ਇਸ ਲੋਕ ਵਿੱਚ ਰਹਿਣ ਵਾਸਤੇ ਥੋੜੇ ਹੀ ਦਿਨ ਮਿਲੇ ਹੋਏ ਹਨ (ਫਿਰ ਭੀ ਸਭ ਜੀਵ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ) । ਉਹ ਜੀਵ-ਇਸਤ੍ਰੀ (ਲੋਕ ਪਰਲੋਕ ਵਿਚ) ਸੋਭਾ ਖੱਟਦੀ ਹੈ, ਜੇਹੜੀ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਗੁਣ ਗਾਂਦੀ ਹੈ । ਜੇਹੜੀ ਜੀਵ-ਇਸਤ੍ਰੀ ਇਸ ਪੇਕੇ ਘਰ ਵਿਚ ਰਹਿਣ ਸਮੇ ਪਰਮਾਤਮਾ ਦੇ ਗੁਣ ਆਪਣੇ ਹਿਰਦੇ ਵਿਚ ਸੰਭਾਲਦੀ ਹੈ ਉਸ ਨੂੰ ਪਰਲੋਕ ਵਿਚ (ਪ੍ਰਭੂ ਦੀ ਹਜ਼ੂਰੀ ਵਿਚ) ਆਦਰ ਵਾਲਾ ਥਾਂ ਮਿਲ ਜਾਂਦਾ ਹੈ । ਗੁਰੂ ਦੇ ਸਨਮੁਖ ਰਹਿ ਕੇ ਉਹ ਜੀਵ-ਇਸਤ੍ਰੀ (ਸਦਾ) ਆਤਮਕ ਅਡੋਲਤਾ ਵਿਚ ਲੀਨ ਰਹਿੰਦੀ ਹੈ, ਪਰਮਾਤਮਾ (ਦਾ ਨਾਮ) ਉਸ ਨੂੰ ਆਪਣੇ ਮਨ ਵਿਚ ਪਿਆਰਾ ਲੱਗਦਾ ਹੈ ।੧।

(ਹੇ ਪਰਮਾਤਮਾ !) ਤੂੰ ਆਪ ਹੀ (ਸਭ ਜੀਵਾਂ ਦਾ) ਮਾਲਕ ਹੈਂ, ਜਿਸ ਜੀਵ ਨੂੰ ਤੂੰ ਆਪ ਹੀ ਮਤਿ ਦੇਂਦਾ ਹੈਂ, ਉਸੇ ਪਾਸੋਂ ਹਰਿ-ਨਾਮ ਸਿਮਰਿਆ ਜਾ ਸਕਦਾ ਹੈ । ਜਿਸ ਮਨੁੱਖ ਨੂੰ ਵੱਡੇ ਭਾਗਾਂ ਨਾਲ ਗੁਰੂ ਮਿਲ ਪੈਂਦਾ ਹੈ, ਉਸ ਦੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੈਂਦਾ ਹੈ । ਉਸ ਮਨੁੱਖ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ, ਉਸ ਦੀ ਮਾਨਸਕ ਡਾਵਾਂਡੋਲ ਦਸ਼ਾ ਮੁੱਕ ਜਾਂਦੀ ਹੈ, ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਉਹ ਆਤਮਕ ਆਨੰਦ ਵਿਚ ਮਗਨ ਰਹਿੰਦਾ ਹੈ । (ਹੇ ਭਾਈ !) ਹਰ ਥਾਂ ਪ੍ਰਭੂ ਆਪ ਹੀ ਆਪ ਮੌਜੂਦ ਹੈ, ਉਹ ਆਪ ਹੀ (ਜੀਵਾਂ ਨੂੰ) ਆਪਣੇ ਨਾਮ ਵਿਚ ਜੋੜਦਾ ਹੈ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਗਿਆਨ ਤੋਂ ਸੱਖਣੇ ਹੁੰਦੇ ਹਨ (ਜੀਵਨ-ਜੁਗਤਿ ਤੋਂ) ਅੰਞਾਣ ਹੁੰਦੇ ਹਨ ਉਹ ਅਹੰਕਾਰ ਵਿਚ ਰਹਿੰਦੇ ਹਨ ਉਹਨਾਂ ਨੂੰ ਪਰਮਾਤਮਾ ਦਾ ਮੇਲ ਨਹੀਂ ਹੁੰਦਾ । ਉਹ (ਆਪਣੇ ਮਾਣ ਵਿਚ ਰਹਿ ਕੇ) ਸਤਿਗੁਰੂ ਦੀ ਸਰਨ ਨਹੀਂ ਪੈਂਦੇ (ਕੁਰਾਹੇ ਪੈ ਕੇ) ਮੁੜ ਮੁੜ ਪਛੁਤਾਂਦੇ ਭੀ ਰਹਿੰਦੇ ਹਨ । ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਇਸ ਗੇੜ ਵਿਚ ਉਹਨਾਂ ਦਾ ਆਤਮਕ ਜੀਵਨ ਗਲ ਜਾਂਦਾ ਹੈ । ਮੇਰੇ ਕਰਤਾਰ ਨੂੰ ਇਹੀ ਚੰਗਾ ਲੱਗਦਾ ਹੈ ਕਿ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਜਨਮ ਮਰਨ ਵਿਚ ਹੀ ਭਟਕਦੇ ਰਹਿਣ ।੩।

(ਜਿਸ ਵਡਭਾਗੀ ਮਨੁੱਖ ਦੇ) ਮੱਥੇ ਉਤੇ ਮੇਰੇ ਹਰਿ-ਪ੍ਰਭੂ ਨੇ ਆਪਣੀ ਧੁਰ ਦਰਗਾਹ ਤੋਂ (ਬਖ਼ਸ਼ਸ਼ ਦਾ) ਅਟੱਲ ਲੇਖ ਲਿਖ ਦਿੱਤਾ, ਉਸ ਨੂੰ (ਸਭ ਵਿਕਾਰਾਂ ਤੋਂ ਹੱਥ ਦੇ ਕੇ ਬਚਾਣ ਵਾਲਾ) ਸੂਰਮਾ ਗੁਰੂ ਮਿਲ ਪੈਂਦਾ ਹੈ, (ਗੁਰੂ ਦੀ ਕਿਰਪਾ ਨਾਲ) ਉਹ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ ।

(ਹੇ ਭਾਈ !) ਪਰਮਾਤਮਾ ਦਾ ਨਾਮ ਹੀ ਮੇਰਾ ਪਿਉ ਹੈ ਨਾਮ ਹੀ ਮੇਰੀ ਮਾਂ ਹੈ, ਪਰਮਾਤਮਾ (ਦਾ ਨਾਮ) ਹੀ ਮੇਰਾ ਸਨਬੰਧੀ ਹੈ ਮੇਰਾ ਵੀਰ ਹੈ (ਮੈਂ ਸਦਾ ਪਰਮਾਤਮਾ ਦੇ ਦਰ ਤੇ ਹੀ ਅਰਜ਼ੋਈ ਕਰਦਾ ਹਾਂ ਕਿ) ਹੇ ਪ੍ਰਭੂ ! ਹੇ ਹਰੀ ! ਇਹ ਨਾਨਕ ਤੇਰਾ ਨਿਮਾਣਾ ਦਾਸ ਹੈ, ਇਸ ਉਤੇ ਬਖ਼ਸ਼ਸ਼ ਕਰ ਤੇ ਇਸ ਨੂੰ (ਆਪਣੇ ਚਰਨਾਂ ਵਿਚ) ਜੋੜੀ ਰੱਖ ।੪।।੩।੧੭।੩੭।

ਗਉੜੀ ਬੈਰਾਗਣਿ ਮਹਲਾ ੩ ॥ ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥ ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥ ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥ ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿਨਾਮੁ ਪਿਆਰਾ ॥੧॥ ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥ ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿਰਸੁ ਪੀਵਾ ॥੧॥ ਰਹਾਉ ॥ ਹਉ ਹਰਿਗੁਣ ਗਾਵਾ ਨਿਤ ਹਰਿ

ਸੁਣੀ ਹਰਿ ਹਰਿ ਗਤਿ ਕੀਨੀ ॥ ਹਰਿਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ ॥ ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥ ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥੨॥ ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ ॥ ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ ॥ ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ ॥ ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ ॥੩॥ ਸਹਜੁ ਅਨੰਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ ॥ ਸਜਣੁ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ ॥ ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ ਚੇਤਾਇਆ ॥ ਜਨ ਨਾਨਕੁ ਮੰਗੈ ਧੂੜਿ ਤਿਨ ਜਿਨ ਸਤਿਗੁਰੁ ਪਾਇਆ ॥੪॥੪॥੧੮॥੩੮॥

ਪਦ ਅਰਥ :—ਤੇ—ਤੋਂ, ਪਾਸੋਂ । ਗਿਆਨੁ—ਪਰਮਾਤਮਾ ਦੀ ਜਾਣ-ਪਛਾਣ, ਡੂੰਘੀ ਸਾਂਝ । ਤਤੁ—ਅਸਲੀਅਤ । ਬੀਚਾਰਾ—ਵਿਚਾਰੁ । ਪਰਗਟੁ ਭਈ—ਉੱਘੜ ਪਈ, ਨਿਖਰ ਪਈ । ਮੁਰਾਰਾ—ਮੁਰਾਰਿ, {ਮੁਰ ਦੈਂਤ ਦਾ ਵੈਰੀ । ਮੁਰ-ਅਰਿ} ਪਰਮਾਤਮਾ । ਸਿਵਿ—ਸ਼ਿਵ ਨੇ, ਕਲਿਆਣ-ਸਰੂਪ ਪ੍ਰਭੂ ਨੇ । ਸਕਤਿ—ਸ਼ਕਤਿ, ਮਾਇਆ । ਧੁਰਿ—ਧੁਰੋਂ ।੧।

ਕਿਤੁ—ਕਿਸ ਦੀ ਰਾਹੀਂ ? ਕਿਤੁ ਬਿਧਿ—ਕਿਸ ਤਰੀਕੇ ਨਾਲ ? ਦੇਖਿ—ਵੇਖ ਕੇ । ਹਉ—ਮੈਂ । ਜੀਵਾ—ਜੀਵਾਂ, ਜੀਊ ਪੈਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ । ਚਸਾ—ਪਲ ਦਾ ਤੀਹਵਾਂ ਹਿੱਸਾ, ਸਮਾ, ਰਤਾ ਭਰ ਭੀ । ਗੁਰ ਮੇਲਿਹੁ—ਗੁਰੂ (ਨਾਲ) ਮਿਲਾ ਦਿਹੋ ।੧।ਰਹਾਉ।

ਗਾਵਾ—ਗਾਵਾਂ, ਮੈਂ ਗਾਵਾਂ । ਸੁਣੀ—ਸੁਣੀਂ, ਮੈਂ ਸੁਣਾਂ । ਗਤਿ—ਉੱਚੀ ਆਤਮਕ ਅਵਸਥਾ । ਤੇ—ਪਾਸੋਂ । ਲੀਨੀ—ਲੀਨ ਹੋ ਗਿਆ ਹੈ । ਧਨੁ ਧਨੁ—ਸਲਾਹੁਣ-ਜੋਗ {ਧੰਯ} । ਜਿਨਿ—ਜਿਸ ਨੇ ।੨।

ਮੂੜ ਮੁਗਧ—ਮੂਰਖ, ਮਹਾ ਮੂਰਖ । ਨਿਸਤਾਰੇ—ਨਿਸਤਾਰਿ, ਪਾਰ ਲੰਘਾ ।੩।

ਸਹਜੁ—ਆਤਮਕ ਅਡੋਲਤਾ । ਮਨਿ—ਮਨ ਵਿਚ । ਘਰਿ—ਹਿਰਦੇ-ਘਰ ਵਿਚ । ਸੋਹਿਲਾ—ਸਿਫ਼ਤਿ-ਸਾਲਾਹ ਦਾ ਗੀਤ, ਖ਼ੁਸ਼ੀ ਦਾ ਗੀਤ । ਪ੍ਰਭੁ—ਹੇ ਪ੍ਰਭੂ ! ਨਾਨਕੁ ਮੰਗੈ—ਨਾਨਕ ਮੰਗਦਾ ਹੈ {ਨਾਨਕ—ਹੇ ਨਾਨਕ} । ਜਿਨ—ਜਿਨ੍ਹਾਂ ਨੇ {ਲਫ਼ਜ਼ 'ਜਿਨ' ਬਹੁ-ਵਚਨ ਹੈ, ਲਫ਼ਜ਼ 'ਜਿਨਿ' ਇਕ-ਵਚਨ ਹੈ} ।੪।

**ਅਰਥ** :—ਹੇ ਸੰਤ ਜਨੋ ! ਜਿਸ ਪਰਮਾਤਮਾ ਦਾ ਦਰਸਨ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ (ਦੱਸੋ) ਉਸ ਨੂੰ ਕਿਸ ਤਰੀਕੇ ਨਾਲ ਮਿਲਿਆ ਜਾ ਸਕਦਾ ਹੈ । ਉਸ ਪ੍ਰਭੂ ਤੋਂ ਵਿੱਛੁੜ ਕੇ ਮੈਂ ਰਤਾ ਭਰ ਸਮੇ ਲਈ ਭੀ (ਆਤਮਕ ਜੀਵਨ) ਜੀਊਂ ਨਹੀਂ ਸਕਦੀ । (ਹੇ ਸੰਤ ਜਨੋ !) ਮੈਨੂੰ ਗੁਰੂ (ਨਾਲ) ਮਿਲਾਵੋ (ਤਾਂ ਜੁ ਗੁਰੂ ਦੀ ਕਿਰਪਾ ਨਾਲ) ਮੈਂ ਪਰਮਾਤਮਾ ਦੇ ਨਾਮ ਦਾ ਰਸ ਪੀ ਸਕਾਂ ।੧।ਰਹਾਉ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਪਾਸੋਂ (ਪਰਮਾਤਮਾ ਨਾਲ) ਡੂੰਘੀ ਸਾਂਝ (ਪਾਣੀ) ਸਿੱਖ ਲਈ, (ਜਗਤ ਦੇ) ਮੂਲ ਪਰਮਾਤਮਾ (ਦੇ ਗੁਣਾਂ) ਨੂੰ ਵਿਚਾਰਨਾ (ਸਿੱਖ ਲਿਆ), ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਉਹਨਾਂ ਦੀ ਮਤਿ (ਜੋ ਪਹਿਲਾਂ ਵਿਕਾਰਾਂ ਦੇ ਕਾਰਨ) ਮੈਲੀ (ਹੋਈ ਪਈ ਸੀ) ਨਿਖਰ ਪਈ । ਕਲਿਆਣ-ਸਰੂਪ ਪਰਮਾਤਮਾ ਨੇ (ਉਹਨਾਂ ਦੇ ਅੰਦਰੋਂ) ਮਾਇਆ (ਦਾ ਪ੍ਰਭਾਵ) ਮਿਟਾ ਦਿੱਤਾ, (ਉਹਨਾਂ ਦੇ ਅੰਦਰੋਂ ਮਾਇਆ ਦੇ ਮੋਹ ਦਾ) ਹਨੇਰਾ ਦੂਰ ਹੋ ਗਿਆ । (ਪਰ) ਪਰਮਾਤਮਾ ਦਾ ਨਾਮ ਉਹਨਾਂ ਨੂੰ ਹੀ ਪਿਆਰਾ ਲੱਗਦਾ ਹੈ, ਜਿਨ੍ਹਾਂ ਦੇ ਮੱਥੇ ਉਤੇ ਧੁਰੋਂ (ਆਪ ਪਰਮਾਤਮਾ ਨੇ ਆਪਣੇ ਨਾਮ ਦੀ ਦਾਤਿ ਦਾ ਲੇਖ) ਲਿਖ ਦਿੱਤਾ ।੧।

(ਹੇ ਸੰਤ ਜਨੋ ! ਪਿਆਰੇ ਗੁਰੂ ਦੀ ਮਿਹਰ ਨਾਲ) ਮੈਂ ਨਿੱਤ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹਾਂ ਮੈਂ ਨਿੱਤ ਪਰਮਾਤਮਾ ਦਾ ਨਾਮ ਸੁਣਦਾ ਰਹਿੰਦਾ ਹਾਂ, ਉਸ ਪਰਮਾਤਮਾ ਨੇ ਮੈਨੂੰ ਉੱਚੀ ਆਤਮਕ ਅਵਸਥਾ ਬਖ਼ਸ਼ ਦਿੱਤੀ ਹੈ । ਗੁਰੂ ਪਾਸੋਂ ਮੈਂ ਪਰਮਾਤਮਾ ਦੇ ਨਾਮ ਦਾ ਸੁਆਦ ਹਾਸਲ ਕੀਤਾ ਹੈ, (ਹੁਣ) ਮੇਰਾ ਮਨ ਮੇਰਾ ਤਨ (ਉਸ

ਸੁਆਦ ਵਿਚ) ਮਗਨ ਰਹਿੰਦਾ ਹੈ । (ਹੇ ਸੰਤ ਜਨੋ !) ਜਿਸ ਗੁਰੂ ਨੇ (ਮੈਨੂੰ) ਪਰਮਾਤਮਾ ਦੀ ਭਗਤੀ (ਦੀ ਦਾਤਿ) ਦਿੱਤੀ ਹੈ (ਮੇਰੇ ਵਾਸਤੇ ਤਾਂ ਉਹ) ਸਤਪੁਰਖ ਗੁਰੂ (ਸਦਾ ਹੀ) ਸਲਾਹੁਣ-ਯੋਗ ਹੈ । ਜਿਸ ਗੁਰੂ ਪਾਸੋਂ ਮੈਂ ਪਰਮਾਤਮਾ (ਦਾ ਨਾਮ) ਪ੍ਰਾਪਤ ਕੀਤਾ ਹੈ ਉਸ ਗੁਰੂ ਨੂੰ ਮੈਂ ਆਪਣਾ ਬਣਾ ਲਿਆ ਹੈ ।੨।

(ਹੇ ਭਾਈ ! ਸਾਰੇ ਜਗਤ ਦਾ) ਸ਼ਹਿਨਸ਼ਾਹ ਪਰਮਾਤਮਾ (ਸਭ ਜੀਵਾਂ ਨੂੰ ਸਭ) ਗੁਣਾਂ ਦੀ ਦਾਤਿ ਦੇਣ ਵਾਲਾ ਹੈ, ਅਸੀ (ਜੀਵ) ਅਉਗਣਾਂ ਨਾਲ ਭਰੇ ਰਹਿੰਦੇ ਹਾਂ । (ਜਿਵੇਂ) ਪੱਥਰ (ਪਾਣੀ ਵਿਚ ਡੁੱਬ ਜਾਂਦੇ ਹਨ, ਤਿਵੇਂ ਅਸੀ) ਪਾਪੀ (ਜੀਵ ਵਿਕਾਰਾਂ ਦੇ ਸਮੁੰਦਰ ਵਿਚ) ਡੁੱਬੇ ਰਹਿੰਦੇ ਹਾਂ, ਪਰਮਾਤਮਾ (ਸਾਨੂੰ) ਗੁਰੂ ਦੀ ਮਤਿ ਦੇ ਕੇ (ਉਸ ਸਮੁੰਦਰ ਵਿਚੋਂ) ਪਾਰ ਲੰਘਾਂਦਾ ਹੈ ।

ਹੇ ਪ੍ਰਭੂ ! ਤੂੰ ਪਵਿਤ੍ਰ-ਸਰੂਪ ਹੈਂ ਤੂੰ ਗੁਣ ਬਖ਼ਸ਼ਣ ਵਾਲਾ ਹੈਂ, ਅਸੀ ਜੀਵ ਅਉਗਣਾਂ ਨਾਲ ਭਰੇ ਪਏ ਹਾਂ । ਹੇ ਹਰੀ ! ਅਸੀ ਤੇਰੀ ਸਰਨ ਆਏ ਹਾਂ, (ਸਾਨੂੰ ਅਉਗਣਾਂ ਤੋਂ) ਬਚਾ ਲੈ, (ਸਾਨੂੰ) ਮੂਰਖਾਂ ਨੂੰ ਮਹਾ ਮੂਰਖਾਂ ਨੂੰ (ਵਿਕਾਰਾਂ ਦੇ ਸਮੁੰਦਰ ਵਿਚੋਂ) ਪਾਰ ਲੰਘਾ ਲੈ ।੩।

ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਨੂੰ (ਆਪਣੇ) ਮਨ ਵਿਚ (ਸਦਾ) ਸਿਮਰਿਆ ਹੈ, ਉਹ ਗੁਰੂ ਦੀ ਮਤਿ ਤੇ ਤੁਰ ਕੇ ਸਦਾ ਆਤਮਕ ਅਡੋਲਤਾ ਮਾਣਦੇ ਹਨ (ਆਤਮਕ) ਆਨੰਦ ਮਾਣਦੇ ਹਨ । ਜਿਨ੍ਹਾਂ ਨੂੰ ਹਰਿ-ਪ੍ਰਭੂ ਸੱਜਣ ਮਿਲ ਪੈਂਦਾ ਹੈ, ਉਹ ਆਪਣੇ ਹਿਰਦੇ-ਘਰ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹਿੰਦੇ ਹਨ ।

ਹੇ ਹਰੀ ! ਹੇ ਪ੍ਰਭੂ ! ਮਿਹਰ ਕਰ, (ਮੇਰੀ) ਬੇਨਤੀ (ਸੁਣ), (ਮੈਨੂੰ) ਆਪਣੇ ਨਾਮ ਦਾ ਸਿਮਰਨ ਦੇਹ । (ਹੇ ਪ੍ਰਭੂ ! ਤੇਰਾ) ਦਾਸ ਨਾਨਕ (ਤੇਰੇ ਦਰ ਤੋਂ) ਉਹਨਾਂ ਮਨੁੱਖਾਂ ਦੇ ਚਰਨਾਂ ਦੀ ਧੂੜ ਮੰਗਦਾ ਹੈ ਜਿਨ੍ਹਾਂ ਨੂੰ (ਤੇਰੀ ਮਿਹਰ ਨਾਲ) ਗੁਰੂ ਮਿਲ ਪਿਆ ਹੈ ।੪।੪।੧੯।੩੯।

ਨੋਟ :—
ਗਉੜੀ ਬੈਰਾਗਣਿ ਮ: ੩ — ੪
ਗਉੜੀ ਗੁਆਰੇਰੀ ਮ: ੩ — ੧੪
. . . . . . . . . . . . . . ——
. . . . . ਜੋੜ . . . .—— ੧੮
. . ਗਉੜੀ ਮ: ੧ ——— ੨੦
. . . . . . . . . . . . . . .——
. . . . . . . ਜੋੜ . . . . . ੩੮

### ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ

ੴ ਸਤਿਗੁਰ ਪ੍ਰਸਾਦਿ ॥ ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥ ਮੈ ਮੂਰਖ ਹਰਿ ਹਰਿ ਜਪੁ ਪੜਿਆ ॥੧॥ ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥ ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥੧॥ ਰਹਾਉ ॥ ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥ ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥ ਮੈ ਮੂਰਖ ਹਰਿ ਆਸ ਤੁਮਾਰੀ ॥੨॥ ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥ ਸੂਦੁ ਵੈਸੁ ਪਰ ਕਿਰਤਿ ਕਮਾਵੈ ॥ ਮੈ ਮੂਰਖ ਹਰਿਨਾਮੁ ਛਡਾਵੈ ॥੩॥ ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥ ਗੁਰਮੁਖਿ ਨਾਨਕ ਦੇ ਵਡਿਆਈ ॥ ਮੈ ਅੰਧੁਲੇ ਹਰਿ ਟੇਕ ਟਿਕਾਈ ॥੪॥੧॥੩੯॥ {ਪੰਨਾ ੧੬੩-੧੬੪}

**ਪਦ ਅਰਥ** :—ਮਹਲਾ ੪ ਚਉਥਾ—ਨੋਟ :—ਅੰਕ ੪ ਨੂੰ ਚਉਥਾ ਪੜ੍ਹਨਾ ਹੈ । ਇਸੇ ਤਰ੍ਹਾਂ 'ਮਹਲਾ ੧' ਨੂੰ 'ਮਹਲਾ ਪਹਿਲਾ', ੨ ਨੂੰ ਦੂਜਾ, ੩ ਨੂੰ ਤੀਜਾ, ੫ ਨੂੰ ਪੰਜਵਾਂ ।

ਗੋਰਖੁ—ਜੋਗੀ ਮਤ ਦਾ ਗੁਰੂ । ਜਪੁ ਪੜਿਆ—ਜਪ ਕਰਨਾ ਹੀ ਸਿੱਖਿਆ ਹੈ ।੧।

ਨਾ ਜਾਨਾ—ਮੈਂ ਨਹੀਂ ਜਾਣਦਾ । ਗਤਿ—ਹਾਲਤ । ਰਾਮ—ਹੇ ਰਾਮ ! ਹਮਾਰੀ—ਮੇਰੀ । ਮਨ—ਹੇ ਮਨ ! ਤਰੁ—ਪਾਰ ਲੰਘ । ਭਉਜਲੁ—ਸੰਸਾਰ-ਸਮੁੰਦਰ । ਤਾਰੀ—ਬੇੜੀ, ਜਹਾਜ਼ (ਤਰਿ) ।੧।ਰਹਾਉ।

ਬਿਭੂਤ—ਸੁਆਹ । ਦੇਹ—ਸਰੀਰ । ਪਰ ਤ੍ਰਿਅ ਤਿਆਗੁ—ਪਰਾਈ ਇਸਤ੍ਰੀ ਦਾ ਤਿਆਗ । ਹਰਿ—ਹੇ ਹਰੀ ! ।੨।

ਕਰਮ—(ਸੂਰਮਤਾ ਦੇ) ਕੰਮ । ਸੂਰਤਣੁ—ਸੂਰਮਤਾ (ਦਾ ਨਾਮਣਾ) । ਪਰ ਕਿਰਤਿ—ਦੂਜਿਆਂ ਦੀ ਸੇਵਾ ।੩।

ਸਭ—ਸਾਰੀ । ਦੇ—ਦੇਂਦਾ ਹੈ । ਟੇਕ—ਆਸਰਾ ।੪।

**ਅਰਥ** :—ਪੰਡਿਤ ਸ਼ਾਸਤਰ ਸਿਮ੍ਰਿਤੀਆਂ (ਆਦਿਕ ਧਰਮ ਪੁਸਤਕ) ਪੜ੍ਹਦਾ ਹੈ (ਤੇ ਇਸ ਵਿਦਵਤਾ ਦਾ ਫ਼ਖ਼ਰ ਕਰਦਾ ਹੈ), ਜੋਗੀ (ਆਪਣੇ ਗੁਰੂ) ਗੋਰਖ (ਦੇ ਨਾਮ ਦਾ ਜਾਪ) ਕਰਦਾ ਹੈ (ਤੇ ਉਸ ਦੀਆਂ ਦੱਸੀਆਂ ਸਮਾਧੀਆਂ ਆਦਿਕ ਨੂੰ ਆਤਮਕ ਜੀਵਨ ਦੀ ਟੇਕ ਬਣਾਈ ਬੈਠਾ ਹੈ), ਪਰ ਮੈਂ ਮੂਰਖ ਨੇ (ਪੰਡਿਤਾਂ ਤੇ ਜੋਗੀਆਂ ਦੇ ਭਾਣੇ ਮੂਰਖ ਨੇ) ਪਰਮਾਤਮਾ ਦੇ ਨਾਮ ਦਾ ਜਪ ਕਰਨਾ ਹੀ (ਆਪਣੇ ਗੁਰੂ ਪਾਸੋਂ) ਸਿੱਖਿਆ ਹੈ ।੧।

ਹੇ ਮੇਰੇ ਰਾਮ ! (ਕਿਸੇ ਨੂੰ ਧਰਮ-ਪੁਸਤਕਾਂ ਦੀ ਵਿੱਦਿਆ ਦਾ ਫ਼ਖ਼ਰ, ਕਿਸੇ ਨੂੰ ਸਮਾਧੀਆਂ ਦਾ ਸਹਾਰਾ, ਪਰ) ਮੈਨੂੰ ਸਮਝ ਨਹੀਂ ਆਉਂਦੀ (ਕਿ ਜੇ ਮੈਂ ਤੇਰਾ ਨਾਮ ਭੁਲਾ ਦਿਆਂ ਤਾਂ) ਮੇਰੀ ਕਿਹੋ ਜਿਹੀ ਆਤਮਕ ਦਸ਼ਾ ਹੋ ਜਾਇਗੀ । (ਹੇ ਰਾਮ ! ਮੈਂ ਤਾਂ ਆਪਣੇ ਮਨ ਨੂੰ ਇਹੀ ਸਮਝਾਂਦਾ ਹਾਂ—) ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਿਮਰ (ਤੇ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾ, (ਪਰਮਾਤਮਾ ਦਾ ਨਾਮ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਬੇੜੀ ਹੈ ।੧।ਰਹਾਉ।

ਸੰਨਿਆਸੀ ਨੇ ਸੁਆਹ ਮਲ ਕੇ ਆਪਣੇ ਸਰੀਰ ਨੂੰ ਸਵਾਰਿਆ ਹੋਇਆ ਹੈ, ਉਸ ਨੇ ਪਰਾਈ ਇਸਤ੍ਰੀ ਦਾ ਤਿਆਗ ਕਰ ਕੇ ਬ੍ਰਹਮ ਚਰਜ ਧਾਰਨ ਕੀਤਾ ਹੋਇਆ ਹੈ (ਉਸ ਨੇ ਨਿਰੇ ਬ੍ਰਹਮ ਚਰਜ ਨੂੰ ਆਪਣੇ ਆਤਮਕ ਜੀਵਨ ਦਾ ਸਹਾਰਾ ਬਣਾਇਆ ਹੋਇਆ ਹੈ, ਉਸ ਦੀਆਂ ਨਿਗਾਹਾਂ ਵਿਚ ਮੇਰੇ ਵਰਗਾ ਗ੍ਰਿਹਸਤੀ ਮੂਰਖ ਹੈ, ਪਰ) ਹੇ ਹਰੀ ! ਮੈਂ ਮੂਰਖ ਨੂੰ ਤੇਰੇ ਨਾਮ ਦਾ ਹੀ ਆਸਰਾ ਹੈ ।੨।

(ਸਿਮ੍ਰਿਤੀਆਂ ਦੇ ਧਰਮ ਅਨੁਸਾਰ) ਖਤ੍ਰੀ (ਸੂਰਮਤਾ ਦੇ) ਕੰਮ ਕਰਦਾ ਹੈ ਤੇ ਸੂਰਮਤਾ ਦਾ ਨਾਮਣਾ ਖੱਟਦਾ ਹੈ (ਉਹ ਇਸੇ ਨੂੰ ਹੀ ਜੀਵਨ-ਨਿਸ਼ਾਨਾ ਸਮਝਦਾ ਹੈ), ਸ਼ੂਦਰ ਦੂਜਿਆਂ ਦੀ ਸੇਵਾ ਕਰਦਾ ਹੈ, ਵੈਸ਼ ਭੀ (ਵਣਜ ਆਦਿਕ) ਕਿਰਤ ਕਰਦਾ ਹੈ (ਸ਼ੂਦਰ ਭੀ ਤੇ ਵੈਸ਼ ਭੀ ਆਪੋ ਆਪਣੀ ਕਿਰਤ ਵਿਚ ਮਗਨ ਹੈ, ਪਰ ਮੈਂ ਨਿਰੀ ਕਿਰਤ ਨੂੰ ਜੀਵਨ-ਮਨੋਰਥ ਨਹੀਂ ਮੰਨਦਾ, ਇਹਨਾਂ ਦੀਆਂ ਨਜ਼ਰਾਂ ਵਿਚ) ਮੈਂ ਮੂਰਖ ਹਾਂ (ਪਰ ਮੈਨੂੰ ਯਕੀਨ ਹੈ ਕਿ) ਪਰਮਾਤਮਾ ਦਾ ਨਾਮ (ਹੀ ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਬਚਾਂਦਾ ਹੈ ।੩।

(ਪਰ, ਹੇ ਪ੍ਰਭੂ !) ਇਹ ਸਾਰੀ ਸ੍ਰਿਸ਼ਟੀ ਤੇਰੀ ਰਚੀ ਹੋਈ ਹੈ, (ਸਭ ਜੀਵਾਂ ਵਿਚ) ਤੂੰ ਆਪ ਹੀ ਵਿਆਪਕ ਹੈਂ (ਜੋ ਕੁਝ ਤੂੰ ਸੁਝਾਉਂਦਾ ਹੈਂ ਉਹੀ ਇਹਨਾਂ ਨੂੰ ਸੁੱਝਦਾ ਹੈ) । ਹੇ ਨਾਨਕ ! (ਜਿਸ ਕਿਸੇ ਉਤੇ ਪ੍ਰਭੂ ਮਿਹਰ ਕਰਦਾ ਹੈ ਉਸ ਨੂੰ) ਗੁਰੂ ਦੀ ਸਰਨ ਪਾ ਕੇ (ਆਪਣੇ ਨਾਮ ਦੀ) ਵਡਿਆਈ ਬਖ਼ਸ਼ਦਾ ਹੈ । (ਇਹਨਾਂ ਲੋਕਾਂ ਦੇ ਭਾਣੇ ਮੈਂ ਅੰਨ੍ਹਾ ਹਾਂ, ਪਰ) ਮੈਂ ਅੰਨ੍ਹੇ ਨੇ ਪਰਮਾਤਮਾ ਦੇ ਨਾਮ ਦਾ ਆਸਰਾ ਲਿਆ ਹੋਇਆ ਹੈ ।੪।੧।੩੯।

**ਗਉੜੀ ਗੁਆਰੇਰੀ ਮਹਲਾ ੪ ॥ ਨਿਰਗੁਣ ਕਥਾ ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥ ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥੧॥ ਗੋਬਿੰਦ ਸਤਸੰਗਤਿ ਮੇਲਾਇ ॥ ਹਰਿਰਸੁ ਰਸਨਾ ਰਾਮ ਗੁਨ ਗਾਇ ॥੧॥ ਰਹਾਉ ॥ ਜੋ ਜਨ ਧਿਆਵਹਿ ਹਰਿ ਹਰਿ ਨਾਮਾ ॥ ਤਿਨ ਦਾਸਨਿ ਦਾਸ ਕਰਹੁ ਹਮ ਰਾਮਾ ॥ ਜਨ ਕੀ ਸੇਵਾ ਊਤਮ ਕਾਮਾ ॥੨॥ ਜੋ ਹਰਿ ਕੀ ਹਰਿ ਕਥਾ ਸੁਣਾਵੈ ॥ ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥ ਜਨ ਪਗ ਰੇਣੁ ਵਡਭਾਗੀ ਪਾਵੈ ॥੩॥ ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥ ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥ ਤੇ ਜਨ ਨਾਨਕ ਨਾਮਿ ਸਮਾਈ ॥੪॥੨॥੪੦॥ {ਪੰਨਾ ੧੬੪}**

**ਪਦ ਅਰਥ** :—ਨਿਰਗੁਨ—ਮਾਇਆ ਦੇ ਤਿੰਨ ਗੁਣਾਂ ਤੋਂ ਉਤਾਂਹ । ਭਜੁ—ਸਿਮਰ । ਤਰੁ—ਪਾਰ ਲੰਘ । ਅਕਥ ਕਥਾ—ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਜਿਸ ਦੇ ਗੁਣ ਦੱਸੇ ਨਹੀਂ ਜਾ ਸਕਦੇ ।੧।

ਗੋਬਿੰਦ—ਹੇ ਗੋਬਿੰਦ ! ਰਸੁ—ਸੁਆਦ । ਰਸਨਾ—ਜੀਭ । ਗਾਇ—ਗਾਵੇ ।੧।ਰਹਾਉ।

ਜੋ ਜਨ—ਜੇਹੜੇ ਬੰਦੇ । ਦਾਸਨਿ ਦਾਸ—ਸੇਵਕਾਂ ਦਾ ਸੇਵਕ । ਰਾਮਾ—ਹੇ ਰਾਮ ! ਕਾਮਾ—ਕੰਮ ।੨।

ਹਮਰੈ ਮਨਿ ਚਿਤਿ—ਮੇਰੇ ਮਨ ਵਿਚ, ਮੇਰੇ ਚਿੱਤ ਵਿਚ । ਭਾਵੈ—ਚੰਗਾ ਲੱਗਦਾ ਹੈ । ਪਗ—ਪੈਰ । ਰੇਣੁ—ਧੂੜ । ਪਗ ਰੇਣੁ—ਪੈਰਾਂ ਦੀ ਖ਼ਾਕ ।੩।

ਸਿਉ—ਨਾਲ । ਲਿਖਤੁ—ਲੇਖ । ਧੁਰਿ—ਧੁਰੋਂ । ਤੇ ਜਨ—ਉਹ ਬੰਦੇ । ਸਮਾਈ—ਲੀਨਤਾ ।੪।

**ਅਰਥ** :—ਹੇ ਗੋਬਿੰਦ ! (ਮੈਨੂੰ) ਸਾਧ ਸੰਗਤਿ ਦਾ ਮਿਲਾਪ ਬਖ਼ਸ਼ (ਤਾਂ ਜੁ ਮੇਰੀ) ਜੀਭ ਹਰਿ-ਨਾਮ ਦਾ ਸੁਆਦ (ਲੈ ਕੇ) ਹਰਿ-ਗੁਣ ਗਾਂਦੀ ਰਹੇ ।੧।ਰਹਾਉ।

ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਤਿੰਨਾਂ ਗੁਣਾਂ ਤੋਂ ਉਤਾਂਹ ਹਨ (ਦੁਨੀਆ ਦੇ ਲੋਕਾਂ ਦੀਆਂ ਸਿਫ਼ਤਾਂ ਦੀਆਂ ਕਹਾਣੀਆਂ ਨਾਲੋਂ ਬਹੁਤ ਉੱਚੇ ਟਿਕਾਣੇ ਦੀਆਂ ਹਨ) ।

(ਹੇ ਭਾਈ !) ਸਾਧੂ ਜਨਾਂ ਦੀ ਸੰਗਤਿ ਵਿਚ ਮਿਲ ਕੇ (ਉਸ ਪਰਮਾਤਮਾ ਦਾ) ਭਜਨ ਕਰਿਆ ਕਰ, ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਿਆ ਕਰ, ਜਿਸ ਦੇ ਗੁਣ ਦੱਸੇ ਨਹੀਂ ਜਾ ਸਕਦੇ (ਤੇ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਸੰਸਾਰ-ਸਮੁੰਦਰ ਤੋਂ ਪਾਰ ਲੰਘ ।੧।

ਹੇ ਹਰੀ ! ਹੇ ਰਾਮ ! ਜੇਹੜੇ ਮਨੁੱਖ ਤੇਰਾ ਨਾਮ ਸਿਮਰਦੇ ਹਨ, ਮੈਨੂੰ ਉਹਨਾਂ ਦੇ ਦਾਸਾਂ ਦਾ ਦਾਸ ਬਣਾ । (ਤੇਰੇ) ਦਾਸਾਂ ਦੀ ਸੇਵਾ (ਮਨੁੱਖਾ ਜੀਵਨ ਵਿਚ ਸਭ ਤੋਂ) ਸ੍ਰੇਸ਼ਟ ਕੰਮ ਹੈ ।੨।

(ਹੇ ਭਾਈ !) ਜੇਹੜਾ ਮਨੁੱਖ (ਮੈਨੂੰ) ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਦੀਆਂ ਗੱਲਾਂ ਸੁਣਾਂਦਾ ਹੈ, ਉਹ (ਮੈਨੂੰ) ਮੇਰੇ ਮਨ ਵਿਚ ਮੇਰੇ ਚਿੱਤ ਵਿਚ ਪਿਆਰਾ ਲੱਗਦਾ ਹੈ । (ਪਰਮਾਤਮਾ ਦੇ) ਭਗਤ ਦੇ ਪੈਰਾਂ ਦੀ ਖ਼ਾਕ ਕੋਈ ਵੱਡੇ ਭਾਗਾਂ ਵਾਲਾ ਮਨੁੱਖ (ਹੀ) ਹਾਸਲ ਕਰਦਾ ਹੈ ।੩।

ਹੇ ਨਾਨਕ ! (ਪ੍ਰਭੂ ਦੇ) ਸੰਤ ਜਨਾਂ ਨਾਲ (ਉਹਨਾਂ ਮਨੁੱਖਾਂ ਦੀ) ਪ੍ਰੀਤਿ ਨਿਭਦੀ ਹੈ, ਜਿਨ੍ਹਾਂ ਦੇ ਮੱਥੇ ਉਤੇ ਪਰਮਾਤਮਾ ਨੇ ਧੁਰੋਂ (ਆਪਣੀ ਦਰਗਾਹ ਤੋਂ ਆਪਣੀ ਬਖ਼ਸ਼ਸ਼ ਦਾ) ਲੇਖ ਲਿਖ ਦਿੱਤਾ ਹੋਵੇ, ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ (ਸਦਾ ਲਈ) ਲੀਨਤਾ ਹਾਸਲ ਕਰ ਲੈਂਦੇ ਹਨ ।੪।੨।੪੦।

**ਗਉੜੀ ਗੁਆਰੇਰੀ ਮਹਲਾ ੪ ॥ ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥ ਤੇ ਹਰਿਜਨ ਹਰਿ ਮੇਲਹੁ ਹਮ ਪਿਆਰੇ ॥ ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ ਰਹਾਉ ॥ ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥ ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥ ਹਰਿਜਨ ਪ੍ਰੀਤਿ ਜਾ ਹਰਿਜਸੁ ਗਾਵੈ ॥੨॥ ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥ ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥ ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥੩॥ ਨਰਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥੪॥੩॥੪੧॥ {ਪੰਨਾ ੧੬੪}**

**ਪਦ ਅਰਥ** :—ਪ੍ਰੀਤਿ—ਖ਼ੁਸ਼ੀ (ਪ੍ਰਾਤਿ—ਪਲਇਓਸੁਰਇ ਪ੍ਰੀ—ਟੋ ਟਓਕਇ ਦਇਲਗਿਹਟ) । ਪ੍ਰੀਤਿ ਕਰੇ—ਖ਼ੁਸ਼ੀ ਮਨਾਂਦੀ ਹੈ, ਖ਼ੁਸ਼ ਹੁੰਦੀ ਹੈ । ਮੀਨੇ—ਮੱਛੀ ਨੂੰ । ਜਲਿ—ਪਾਣੀ ਵਿਚ । ਨਾਇ—ਨ੍ਹਾ ਕੇ । ਮੁਖਿ—ਮੂੰਹ ਵਿਚ ।੧।

ਹਰਿ—ਹੇ ਹਰੀ ! ਹਮ—ਮੈਨੂੰ ।੧।ਰਹਾਉ।

ਮਿਲਿ—ਮਿਲ ਕੇ । ਬਛਰੇ—ਵੱਛੇ ਨੂੰ । ਕਾਮਨਿ—ਇਸਤ੍ਰੀ । ਪਿਰੁ—ਪਤੀ । ਘਰਿ—ਘਰ ਵਿਚ ।੨।

ਸਾਰਿੰਗ—ਪਪੀਹੇ ਨੂੰ । ਜਲ ਧਾਰਾ—ਪਾਣੀ ਦੀ ਧਾਰ, ਵਰਖਾ । ਨਰਪਤਿ—ਰਾਜਾ । ਦੇਖਿ—ਵੇਖ ਕੇ ।੩।

ਨਰ ਪ੍ਰਾਣੀ—ਹਰੇਕ ਮਨੁੱਖ ਨੂੰ । ਗੁਰਸਿਖ—ਗੁਰੂ ਦੇ ਸਿੱਖ ਨੂੰ । ਗਲਾਟੇ—ਗਲ ਲਾ ਕੇ । ਚਾਟੇ—ਚੁੰਮਣ ਨਾਲ ।੪।

**ਅਰਥ** :—ਹੇ ਹਰੀ ! ਮੈਨੂੰ ਆਪਣੇ ਉਹ ਸੇਵਕ ਮਿਲਾ, ਜਿਨ੍ਹਾਂ ਦੇ ਮਿਲਿਆਂ ਮੇਰੇ ਸਾਰੇ ਦੁਖ ਦੂਰ ਹੋ ਜਾਣ (ਤੇ ਮੇਰੇ ਅੰਦਰ ਆਤਮਕ ਆਨੰਦ ਪੈਦਾ ਹੋ ਜਾਏ) ।੧।ਰਹਾਉ।

(ਹਰੇਕ) ਮਾਂ ਖ਼ੁਸ਼ੀ ਮਨਾਂਦੀ ਹੈ ਜਦੋਂ ਉਸ ਦਾ ਪੁੱਤਰ (ਕੋਈ ਚੰਗੀ ਸ਼ੈ) ਖਾਂਦਾ ਹੈ । ਪਾਣੀ ਵਿਚ ਨ੍ਹਾ ਕੇ ਮੱਛੀ ਨੂੰ ਖ਼ੁਸ਼ੀ ਹੁੰਦੀ ਹੈ । ਗੁਰੂ ਨੂੰ ਖ਼ੁਸ਼ੀ ਹੁੰਦੀ ਹੈ, ਜਦੋਂ ਕੋਈ ਮਨੁੱਖ ਕਿਸੇ ਗੁਰਸਿੱਖ ਦੇ ਮੂੰਹ ਵਿਚ (ਭੋਜਨ) ਪਾਂਦਾ ਹੈ (ਜਦੋਂ ਕੋਈ ਕਿਸੇ ਗੁਰਸਿੱਖ ਦੀ ਸੇਵਾ ਕਰਦਾ ਹੈ) ।੧।

ਜਿਵੇਂ (ਆਪਣੇ) ਵੱਛੇ ਨੂੰ ਮਿਲ ਕੇ ਗਾਂ ਖ਼ੁਸ਼ ਹੁੰਦੀ ਹੈ, ਜਿਵੇਂ ਇਸਤ੍ਰੀ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ ਉਸ ਦਾ ਪਤੀ ਘਰ ਆਉਂਦਾ ਹੈ, (ਤਿਵੇਂ) ਪਰਮਾਤਮਾ ਦੇ ਸੇਵਕ ਨੂੰ ਤਦੋਂ ਖ਼ੁਸ਼ੀ ਹੁੰਦੀ ਹੈ ਜਦੋਂ ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਗਾਂਦਾ ਹੈ ।੨।

ਪਪੀਹੇ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ (ਸ੍ਵਾਂਤੀ ਨਛੱਤ੍ਰ ਵਿਚ) ਮੁਹਲੇ-ਧਾਰ ਮੀਂਹ ਵੱਸਦਾ ਹੈ, ਮਾਇਆ ਦਾ ਖਿਲਾਰਾ ਵੇਖ ਕੇ (ਕਿਸੇ) ਰਾਜੇ-ਪਾਤਿਸ਼ਾਹ ਨੂੰ ਖ਼ੁਸ਼ੀ ਹੁੰਦੀ ਹੈ । (ਤਿਵੇਂ) ਪ੍ਰਭੂ ਦੇ ਦਾਸ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ ਉਹ ਪਰਮਾਤਮਾ ਦਾ ਨਾਮ ਜਪਦਾ ਹੈ ।੩।

ਹਰੇਕ ਮਨੁੱਖ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ ਉਹ ਮਾਇਆ ਕਮਾਂਦਾ ਹੈ ਧਨ ਖੱਟਦਾ ਹੈ । ਗੁਰੂ ਦੇ ਸਿੱਖ ਨੂੰ ਖ਼ੁਸ਼ੀ (ਮਹਿਸੂਸ) ਹੁੰਦੀ ਹੈ ਜਦੋਂ ਉਸ ਨੂੰ ਉਸ ਦਾ ਗੁਰੂ ਗਲ ਲਾ ਕੇ ਮਿਲਦਾ ਹੈ । ਹੇ ਨਾਨਕ ! ਪਰਮਾਤਮਾ ਦੇ ਸੇਵਕ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ ਉਹ ਕਿਸੇ ਗੁਰਮੁਖਿ ਦੇ ਪੈਰ ਚੁੰਮਦਾ ਹੈ ।੪।੩।੪੧।

**ਗਉੜੀ ਗੁਆਰੇਰੀ ਮਹਲਾ ੪ ॥ ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥ ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ ॥੧॥ ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥ ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ ਰਹਾਉ ॥ ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥ ਮਿਲੈ ਪਿਆਰੇ ਸਭ ਦੁਖ ਤਿਆਗੈ ॥ ਗੁਰਸਿਖ ਪ੍ਰੀਤਿ ਗੁਰੂ**

**ਮੁਖਿ ਲਾਗੈ ॥੨॥ ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥ ਹਿਰਦੈ ਬਿਗਸੈ ਦੇਖੈ ਮਾਇ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥੩॥ ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥ ਬਿਨਸਿ ਜਾਇ ਕੂਰਾ ਕਚੁ ਪਾਚਾ ॥ ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥ {ਪੰਨਾ ੧੬੪}**

**ਪਦ ਅਰਥ** :—ਭੀਖਕ—ਮੰਗਤੇ ਨੂੰ । ਪ੍ਰੀਤਿ—ਖ਼ੁਸ਼ੀ । ਭੀਖ ਪ੍ਰਭ—ਕਿਸੇ ਗ੍ਰਿਹਸਤੀ ਦੇ ਦਰ ਤੋਂ ਭਿੱਖਿਆ । ਪਾਇ—ਪਾ ਕੇ, ਲੈ ਕੇ । ਪ੍ਰਭ—ਕਿਸੇ ਘਰ ਦਾ ਮਾਲਕ । ਖਾਇ—ਖਾ ਕੇ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਆਘਾਏ—ਰੱਜਦਾ ਹੈ, ਤ੍ਰਿਸ਼ਨਾ ਵਲੋਂ ਸੰਤੁਸ਼ਟ ਹੁੰਦਾ ਹੈ ।੧।

ਹਰਿ—ਹੇ ਹਰੀ ! ਲੋਚ—ਤਾਂਘ ।੧।ਰਹਾਉ।

ਮੁਖਿ ਲਾਗੈ—ਮੂੰਹ ਲੱਗਦਾ ਹੈ, ਦਿੱਸਦਾ ਹੈ ।੨।

ਖੀਰੁ—ਦੁੱਧ । ਮੁਖਿ—ਮੂੰਹ ਨਾਲ । ਬਿਗਸੈ—ਖਿੜਦਾ ਹੈ, ਖ਼ੁਸ਼ ਹੁੰਦਾ ਹੈ । ਮਾਇ—ਮਾਂ । ਮੁਖਿ ਲਾਇ—ਵੇਖ ਕੇ ।੩।

ਕਾਚਾ—ਕੱਚਾ, ਛੇਤੀ ਨਾਸ ਹੋ ਜਾਣ ਵਾਲਾ । ਕੂਰਾ—ਕੂੜਾ, ਝੂਠਾ । ਕਚੁ ਪਾਚਾ—ਕੱਚ ਵਾਂਗ ਵਿਖਾਵਾ ਹੀ । ਤ੍ਰਿਪਤਿ—ਸੰਤੋਖ ।੪।

**ਅਰਥ** :—ਹੇ ਹਰੀ ! ਕਿਰਪਾ ਕਰ, ਮੇਰੀ ਤਾਂਘ ਪੂਰੀ ਕਰ, ਤੇ ਮੈਨੂੰ ਦਰਸਨ ਦੇਹ (ਜੀਵਨ ਦੇ ਬਿਖੜੇ ਪੈਂਡੇ ਵਿਚ ਮੈਨੂੰ) ਤੇਰੀ ਹੀ (ਸਹਾਇਤਾ ਦੀ) ਆਸ ਹੈ ।੧।ਰਹਾਉ।

ਮੰਗਤੇ ਨੂੰ (ਤਦੋਂ) ਖ਼ੁਸ਼ੀ ਹੁੰਦੀ ਹੈ (ਜਦੋਂ ਉਸ ਨੂੰ ਕਿਸੇ ਘਰ ਦੇ) ਮਾਲਕ ਪਾਸੋਂ ਭਿੱਖਿਆ ਮਿਲਦੀ ਹੈ । ਭੁੱਖੇ ਮਨੁੱਖ ਨੂੰ (ਤਦੋਂ) ਖ਼ੁਸ਼ੀ ਹੁੰਦੀ ਹੈ (ਜਦੋਂ ਉਹ) ਅੰਨ ਖਾਂਦਾ ਹੈ । (ਇਸੇ ਤਰ੍ਹਾਂ) ਗੁਰੂ ਦੇ ਸਿੱਖ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ ਗੁਰੂ ਨੂੰ ਮਿਲ ਕੇ ਉਹ ਮਾਇਆ ਦੀ ਤ੍ਰਿਸ਼ਨਾ ਵਲੋਂ ਸੰਤੁਸ਼ਟ ਹੁੰਦਾ ਹੈ ।੧।

ਚਕਵੀ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ ਉਸ ਨੂੰ ਸੂਰਜ ਦਿੱਸਦਾ ਹੈ (ਕਿਉਂਕਿ ਸੂਰਜ ਚੜ੍ਹਨ ਤੇ ਉਹ ਆਪਣੇ) ਪਿਆਰੇ (ਚਕਵੇ) ਨੂੰ ਮਿਲਦੀ ਹੈ (ਤੇ ਵਿਛੋੜੇ ਦੇ) ਸਾਰੇ ਦੁਖ ਭੁਲਾਂਦੀ ਹੈ । ਗੁਰਸਿੱਖ ਨੂੰ ਖ਼ੁਸ਼ੀ ਹੁੰਦੀ ਹੈ ਜਦੋਂ ਉਸ ਨੂੰ ਗੁਰੂ ਦਿੱਸਦਾ ਹੈ ।੨।

ਵੱਛੇ ਨੂੰ (ਆਪਣੀ ਮਾਂ ਦਾ) ਦੁੱਧ ਮੂੰਹ ਨਾਲ ਪੀ ਕੇ ਖ਼ੁਸ਼ੀ ਹੁੰਦੀ ਹੈ, ਉਹ (ਆਪਣੀ) ਮਾਂ ਨੂੰ ਵੇਖਦਾ ਹੈ ਤੇ ਦਿਲ ਵਿਚ ਖਿੜਦਾ ਹੈ, (ਇਸ ਤਰ੍ਹਾਂ) ਗੁਰਸਿੱਖ ਨੂੰ ਗੁਰੂ ਦਾ ਦਰਸਨ ਕਰ ਕੇ ਖ਼ੁਸ਼ੀ ਹੁੰਦੀ ਹੈ ।੩।

(ਗੁਰੂ ਪਰਮਾਤਮਾ ਤੋਂ ਬਿਨਾ) ਹੋਰ ਮੋਹ ਕੱਚਾ ਹੈ ਮਾਇਆ ਦੀ ਪ੍ਰੀਤਿ ਸਾਰੀ ਨਾਸਵੰਤ ਹੈ । ਹੋਰ ਮੋਹ ਨਾਸ ਹੋ ਜਾਂਦਾ ਹੈ, ਝੂਠਾ ਹੈ, ਨਿਰਾ ਕੱਚ ਸਮਾਨ ਹੀ ਹੈ । ਹੇ ਦਾਸ ਨਾਨਕ ! ਜਿਸ ਨੂੰ ਸੱਚਾ ਗੁਰੂ ਮਿਲਦਾ ਹੈ ਉਸਨੂੰ (ਅਸਲ) ਖ਼ੁਸ਼ੀ ਹੁੰਦੀ ਹੈ (ਕਿਉਂਕਿ ਉਸ ਨੂੰ ਗੁਰੂ ਮਿਲਣ ਨਾਲ) ਸੰਤੋਖ ਪ੍ਰਾਪਤ ਹੁੰਦਾ ਹੈ ।੪।੪।੪੨।

**ਗਉੜੀ ਗੁਆਰੇਰੀ ਮਹਲਾ ੪ ॥ ਸਤਿਗੁਰ ਸੇਵਾ ਸਫਲ ਹੈ ਬਣੀ ॥ ਜਿਤੁ ਮਿਲਿ ਹਰਿਨਾਮੁ ਧਿਆਇਆ ਹਰਿ ਧਣੀ ॥ ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ ॥੧॥ ਗੁਰਸਿਖ ਹਰਿ ਬੋਲਹੁ ਮੇਰੇ ਭਾਈ ॥ ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ ਰਹਾਉ ॥ ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥ ਧਾਵਤ ਪੰਚ ਰਹੇ ਹਰਿ ਧਿਆਇਆ ॥ ਅਨਦਿਨੁ ਨਗਰੀ ਹਰਿਗੁਣ ਗਾਇਆ ॥੨॥ ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥ ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥ ਤੇ ਹਰਿ ਦਰਗਹ ਮੁਖ ਊਜਲ ਭਾਈ ॥੩॥ ਗੁਰ ਸੇਵਾ ਆਪਿ ਹਰਿ ਭਾਵੈ ॥**

ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥ ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥੪॥੫॥੪੩॥ {ਪੰਨਾ ੧੬੫}

**ਪਦ ਅਰਥ** :—ਸਫਲ—ਫਲ ਦੇਣ ਵਾਲੀ । ਜਿਤੁ—ਜਿਸ ਦੀ ਰਾਹੀਂ । ਧਣੀ—ਮਾਲਕ । ਛੂਟੀ—ਵਿਕਾਰਾਂ ਤੋਂ ਬਚ ਗਈ । ਘਣੀ—ਬਹੁਤ (ਲੁਕਾਈ) ।੧।

ਬੋਲਤ—ਸਿਮਰਿਆਂ ।੧।ਰਹਾਉ।

ਵਸਿ—ਵੱਸ ਵਿਚ । ਧਾਵਤ—ਦੌੜਦੇ, ਭਟਕਦੇ । ਪੰਚ—ਪੰਜੇ ਗਿਆਨ-ਇੰਦ੍ਰੇ । ਰਹੇ—ਰਹਿ ਗਏ, ਹਟ ਗਏ । ਅਨਦਿਨੁ—ਹਰ ਰੋਜ਼ । ਨਗਰੀ—ਨਗਰ ਦੇ ਮਾਲਕ ਜੀਵ ਨੇ ।੨।

ਪਗ ਧੂਰਿ—ਪੈਰਾਂ ਦੀ ਖ਼ਾਕ, ਚਰਨ-ਧੂੜ । ਮੁਖਿ—ਮੂੰਹ ਉਤੇ, ਮੱਥੇ ਉਤੇ । ਕੂੜ—ਝੂਠੇ ਮੋਹ । ਮੁਖ ਊਜਲ—ਉਜਲ ਮੁਖ ਵਾਲੇ, ਸੁਰਖ਼ਰੂ । ਭਾਈ—ਹੇ ਭਾਈ ! ।੩।

ਭਾਵੈ—ਪਸੰਦ ਆਉਂਦੀ ਹੈ । ਲਗਿ—ਲੱਗ ਕੇ । ਧਿਆਵੈ—ਧਿਆਉਂਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪਾ ਕੇ । ਤਰਾਵੈ—ਪਾਰ ਲੰਘਾਂਦਾ ਹੈ ।੪।

**ਅਰਥ** :—ਹੇ ਮੇਰੇ ਭਾਈ ! ਗੁਰੂ ਦੇ ਸਿੱਖ ਬਣ ਕੇ (ਗੁਰੂ ਦੇ ਦੱਸੇ ਰਾਹ ਤੇ ਤੁਰ ਕੇ) ਪਰਮਾਤਮਾ ਦਾ ਸਿਮਰਨ ਕਰੋ (ਤਦੋਂ ਹੀ) ਪ੍ਰਭੂ ਦਾ ਨਾਮ ਸਿਮਰਿਆਂ ਹਰੇਕ ਕਿਸਮ ਦਾ ਪਾਪ (ਮਨ ਤੋਂ) ਦੂਰ ਹੋ ਜਾਂਦਾ ਹੈ ।੧।ਰਹਾਉ।

ਸਤਿਗੁਰੂ ਦੀ ਸਰਨ (ਮਨੁੱਖ ਦੇ ਆਤਮਕ ਜੀਵਨ ਵਾਸਤੇ) ਲਾਭਦਾਇਕ ਬਣ ਜਾਂਦੀ ਹੈ, ਕਿਉਂਕਿ ਇਸ (ਗੁਰ-ਸਰਨ) ਦੀ ਰਾਹੀਂ (ਸਾਧ ਸੰਗਤਿ ਵਿਚ) ਮਿਲ ਕੇ ਮਾਲਕ ਪ੍ਰਭੂ ਦਾ ਨਾਮ ਸਿਮਰਿਆ ਜਾ ਸਕਦਾ ਹੈ । ਜਿਨ੍ਹਾਂ ਮਨੁੱਖਾਂ ਨੇ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਜਪਿਆ ਹੈ ਉਹਨਾਂ ਦੇ ਪੂਰਨਿਆਂ ਤੇ ਤੁਰ ਕੇ ਬਹੁਤ ਲੁਕਾਈ ਵਿਕਾਰਾਂ ਤੋਂ ਬਚ ਜਾਂਦੀ ਹੈ ।

ਜਦੋਂ (ਮਨੁੱਖ ਨੂੰ) ਗੁਰੂ ਮਿਲ ਪੈਂਦਾ ਹੈ ਤਦੋਂ (ਇਸ ਦਾ) ਮਨ ਵੱਸ ਵਿਚ ਆ ਜਾਂਦਾ ਹੈ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਸਿਮਰਨ ਕਰਦਿਆਂ (ਮਨੁੱਖ ਦੇ) ਪੰਜੇ (ਗਿਆਨ-ਇੰਦ੍ਰੇ ਵਿਕਾਰਾਂ ਵਲ) ਦੌੜਨੋਂ ਰਹਿ ਜਾਂਦੇ ਹਨ, ਤੇ ਸਰੀਰ ਦਾ ਮਾਲਕ ਜੀਵਾਤਮਾ ਹਰ ਰੋਜ਼ ਪਰਮਾਤਮਾ ਦੇ ਗੁਣ ਗਾਂਦਾ ਹੈ ।੨।

ਜਿਨ੍ਹਾਂ (ਵਡ-ਭਾਗੀਆਂ) ਨੇ ਗੁਰੂ ਦੇ ਚਰਨਾਂ ਦੀ ਧੂੜ ਆਪਣੇ ਮੱਥੇ ਉਤੇ ਲਾ ਲਈ, ਉਹਨਾਂ ਨੇ ਝੂਠੇ ਮੋਹ ਛੱਡ ਦਿੱਤੇ ਤੇ ਪਰਮਾਤਮਾ ਦੇ ਚਰਨਾਂ ਵਿਚ ਆਪਣੀ ਸੁਰਤਿ ਜੋੜ ਲਈ । ਪਰਮਾਤਮਾ ਦੀ ਹਜ਼ੂਰੀ ਵਿਚ ਉਹ ਮਨੁੱਖ ਸੁਰਖ਼ਰੂ ਹੁੰਦੇ ਹਨ ।੩।

ਗੁਰੂ ਦੀ ਸਰਨ (ਪੈਣਾ) ਪਰਮਾਤਮਾ ਨੂੰ ਭੀ ਚੰਗਾ ਲੱਗਦਾ ਹੈ । ਕ੍ਰਿਸ਼ਨ (ਭੀ) ਗੁਰੂ ਦੀ ਚਰਨੀਂ ਲੱਗ ਕੇ ਪਰਮਾਤਮਾ ਨੂੰ ਸਿਮਰਦਾ ਰਿਹਾ, ਬਲਭੱਦ੍ਰ ਭੀ ਗੁਰੂ ਦੀ ਚਰਨੀਂ ਲੱਗ ਕੇ ਹਰਿ-ਨਾਮ ਧਿਆਉਂਦਾ ਸੀ । ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਸ ਨੂੰ ਪਰਮਾਤਮਾ ਆਪ (ਵਿਕਾਰਾਂ ਦੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੪।੫।੪੩।

ਗਉੜੀ ਗੁਆਰੇਰੀ ਮਹਲਾ ੪ ॥ ਹਰਿ ਆਪੇ ਜੋਗੀ ਡੰਡਾਧਾਰੀ ॥ ਹਰਿ ਆਪੇ ਰਵਿ ਰਹਿਆ ਬਨਵਾਰੀ ॥ ਹਰਿ ਆਪੇ ਤਪੁ ਤਾਪੈ ਲਾਇ ਤਾਰੀ ॥੧॥ ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਹਰਿ ਦੂਰਿ ॥੧॥ ਰਹਾਉ ॥ ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥ ਹਰਿ ਆਪੇ ਵੇਖੈ ਵਿਗਸੈ ਆਪੇ ॥ ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥੨॥ ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ ॥ ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ ॥

**ਹਰਿ ਆਪਿ ਕਰੇ ਆਪੇ ਨਿਸਤਾਰਾ ॥੩॥ ਹਰਿ ਆਪੇ ਬੇੜੀ ਤੁਲਹਾ ਤਾਰਾ ॥ ਹਰਿ ਆਪੇ ਗੁਰਮਤੀ ਨਿਸਤਾਰਾ ॥ ਹਰਿ ਆਪੇ ਨਾਨਕ ਪਾਵੈ ਪਾਰਾ ॥੪॥੬॥੪੪॥ {ਪੰਨਾ ੧੬੫}**

**ਪਦ ਅਰਥ** :—ਆਪੇ—ਆਪ ਹੀ । ਡੰਡਾਧਾਰੀ—ਡੰਡਾ ਹੱਥ ਵਿਚ ਰੱਖਣ ਵਾਲਾ । ਬਨਵਾਰੀ—{ਵਨਮਾਲੀ—ਜੰਗਲ ਦੇ ਫੁਲਾਂ ਦੀ ਮਾਲਾ ਪਹਿਨਣ ਵਾਲਾ, ਕ੍ਰਿਸ਼ਨ} ਪਰਮਾਤਮਾ । ਤਾਰੀ—ਤਾੜੀ, ਸਮਾਧੀ ।੧।

ਭਰਪੂਰਿ—ਵਿਆਪਕ, ਹਰ ਥਾਂ ਮੌਜੂਦ । ਨਿਕਟਿ—ਨੇੜੇ ।੧।ਰਹਾਉ।

ਧੁਨਿ—ਲਗਨ । ਵਿਗਸੈ—ਖਿੜਦਾ ਹੈ, ਖ਼ੁਸ਼ ਹੁੰਦਾ ਹੈ । ਜਾਪੇ—ਜਪਦਾ ਹੈ ।੨।

ਸਾਰਿੰਗ—ਪਪੀਹਾ । ਕਰੇ—(ਜੀਵਾਂ ਨੂੰ ਪੈਦਾ) ਕਰਦਾ ਹੈ । ਨਿਸਤਾਰਾ—ਪਾਰ-ਉਤਾਰਾ ।੩।

ਤੁਲਹਾ—ਦਰੀਆ ਵਿਚੋਂ ਪਾਰ ਲੰਘਣ ਲਈ ਲੱਕੜਾਂ ਦਾ ਬੱਧਾ ਹੋਇਆ ਗੱਠਾ । ਤਾਰਾ—ਤਾਰਨ ਵਾਲਾ, ਪਾਰ ਲੰਘਾਣ ਵਾਲਾ । ਪਾਵੈ ਪਾਰਾ—ਪਾਰ ਲੰਘਾਂਦਾ ਹੈ ।੪।

**ਅਰਥ** :—(ਹੇ ਭਾਈ !) ਮੇਰਾ ਰਾਮ ਇਹੋ ਜਿਹਾ ਹੈ ਕਿ ਉਹ ਹਰ ਥਾਂ ਮੌਜੂਦ ਹੈ । ਉਹ (ਹਰੇਕ ਜੀਵ ਦੇ) ਨੇੜੇ ਵੱਸਦਾ ਹੈ (ਕਿਸੇ ਭੀ ਥਾਂ ਤੋਂ) ਉਹ ਹਰੀ ਦੂਰ ਨਹੀਂ ਹੈ ।੧।ਰਹਾਉ।

ਹੱਥ ਵਿਚ ਡੰਡਾ ਰੱਖਣ ਵਾਲਾ ਜੋਗੀ ਭੀ ਪਰਮਾਤਮਾ ਆਪ ਹੀ ਹੈ ਕਿਉਂਕਿ ਉਹ ਹਰੀ-ਪਰਮਾਤਮਾ ਆਪ ਹੀ (ਹਰ ਥਾਂ) ਵਿਆਪਕ ਹੋ ਰਿਹਾ ਹੈ (ਤਪੀਆਂ ਵਿਚ ਵਿਆਪਕ ਹੋ ਕੇ) ਹਰੀ ਆਪ ਹੀ ਤਾੜੀ ਲਾ ਕੇ ਤਪ-ਸਾਧਨ ਕਰ ਰਿਹਾ ਹੈ ।੧।

ਪਰਮਾਤਮਾ ਆਪ ਹੀ ਸ਼ਬਦ ਹੈ ਆਪ ਹੀ ਸੁਰਤਿ ਹੈ ਆਪ ਹੀ ਲਗਨ ਹੈ । ਪਰਮਾਤਮਾ ਆਪ ਹੀ (ਸਭ ਜੀਵਾਂ ਵਿਚ ਬੈਠਾ ਇਹ ਜਗਤ-ਤਮਾਸ਼ਾ) ਵੇਖ ਰਿਹਾ ਹੈ (ਤੇ, ਆਪ ਹੀ ਇਹ ਤਮਾਸ਼ਾ ਵੇਖ ਕੇ) ਖ਼ੁਸ਼ ਹੋ ਰਿਹਾ ਹੈ । ਪਰਮਾਤਮਾ ਆਪ ਹੀ (ਸਭ ਵਿਚ ਬੈਠ ਕੇ ਆਪਣਾ ਨਾਮ) ਜਪ ਰਿਹਾ ਹੈ ।੨।

ਪਰਮਾਤਮਾ ਆਪ ਹੀ ਪਪੀਹਾ ਹੈ (ਤੇ ਆਪ ਹੀ ਉਸ ਪਪੀਹੇ ਵਾਸਤੇ) ਵਰਖਾ ਦੀ ਧਾਰ ਹੈ । ਪਰਮਾਤਮਾ ਆਪ ਹੀ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਹੈ, ਤੇ ਆਪ ਹੀ ਉਹ (ਜੀਵਾਂ ਨੂੰ ਅੰਮ੍ਰਿਤ) ਪਿਲਾਣ ਵਾਲਾ ਹੈ । ਪ੍ਰਭੂ ਆਪ ਹੀ (ਜਗਤ ਦੇ ਜੀਵਾਂ ਨੂੰ) ਪੈਦਾ ਕਰਦਾ ਹੈ ਤੇ ਆਪ ਹੀ (ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।੩।

ਪਰਮਾਤਮਾ ਆਪ (ਜੀਵਾਂ ਦੇ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਬੇੜੀ ਹੈ ਤੁਲਹਾ ਹੈ, ਤੇ ਆਪ ਹੀ ਪਾਰ ਲੰਘਾਣ ਵਾਲਾ ਹੈ । ਪ੍ਰਭੂ ਆਪ ਹੀ ਗੁਰੂ ਦੀ ਮਤਿ ਤੇ ਤੋਰ ਕੇ ਵਿਕਾਰਾਂ ਤੋਂ ਬਚਾਂਦਾ ਹੈ । ਹੇ ਨਾਨਕ ! ਪਰਮਾਤਮਾ ਆਪ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ ।੪।੬।੪੪।

**ਨੋਟ** :—
ਗਉੜੀ ਗੁਆਰੇਰੀ ਮ: ੪ — ੬ ਸ਼ਬਦ
ਗਉੜੀ ਮ: ੧ ———— ੨੦ ਸ਼ਬਦ
ਗਉੜੀ ਮ: ੩ ———— ੧੮ ਸ਼ਬਦ
. . . . . . . . . . . . . .——
. . . . . ਕੁੱਲ ਜੋੜ . . . . ੪੪

**ਗਉੜੀ ਬੈਰਾਗਣਿ ਮਹਲਾ ੪ ॥ ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥ ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ ॥੧॥ ਹਮ ਵਣਜਾਰੇ ਰਾਮ ਕੇ ॥ ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥੧॥ ਰਹਾਉ ॥ ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥ ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥੨॥ ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ ॥ ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ ॥੩॥ ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥ ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥੪॥੧॥੭॥੪੫॥ {ਪੰਨਾ ੧੬੫}**

**ਪਦ ਅਰਥ** :—ਧਣੀ—ਮਾਲਕ । ਰਾਸਿ—ਸਰਮਾਇਆ । ਤੂੰ ਦੇਹਿ—ਤੂੰ ਦੇਂਦਾ ਹੈਂ । ਲੇਹਿ—ਲੈਂਦੇ ਹਾਂ । ਵਣੰਜਹ—ਅਸੀ ਜੀਵ ਵਣਜ ਕਰਦੇ ਹਾਂ । ਰੰਗ ਸਿਉ—ਪ੍ਰੇਮ ਨਾਲ ।੧।

ਵਣਜਾਰੇ—ਵਣਜ ਕਰਨ ਵਾਲੇ, ਵਪਾਰੀ । ਰੇ—ਹੇ ਭਾਈ ! ।੧।ਰਹਾਉ।

ਲਾਹਾ—ਲਾਭ, ਨਫ਼ਾ । ਮਨਿ—ਮਨ ਵਿਚ । ਭਾਇਆ—ਪਿਆਰਾ ਲੱਗਾ । ਜਾਗਾਤੀ—ਮਸੂਲੀਆ ।੨।

ਅਨੰਤ ਤਰੰਗੀ—ਅਨੇਕਾਂ ਲਹਰਾਂ ਵਿਚ ਫਸ ਕੇ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) । ਜੇਹੈ ਵਣਜਿ—ਜਿਹੋ ਜਿਹੇ ਵਣਜ ਵਿਚ ।੩।

ਦੇਈ—ਦੇਂਦਾ ਹੈ (ਨੋਟ :—ਲਫ਼ਜ਼ 'ਦੇਹਿ' ਅਤੇ 'ਦੇਇ' ਦਾ ਫ਼ਰਕ ਚੇਤੇ ਰੱਖਣ-ਯੋਗ ਹੈ) ।੪।

**ਅਰਥ** :—ਹੇ ਭਾਈ ! ਅਸੀ ਜੀਵ ਪਰਮਾਤਮਾ (ਸ਼ਾਹੂਕਾਰ) ਦੇ (ਭੇਜੇ ਹੋਏ) ਵਪਾਰੀ ਹਾਂ । ਉਹ ਸ਼ਾਹ (ਆਪਣੇ ਨਾਮ ਦਾ) ਸਰਮਾਇਆ ਦੇ ਕੇ (ਅਸਾਂ ਜੀਵਾਂ ਪਾਸੋਂ) ਵਪਾਰ ਕਰਾਂਦਾ ਹੈ ।੧।ਰਹਾਉ।

ਹੇ ਪ੍ਰਭੂ ! ਤੂੰ ਸਾਡਾ ਸ਼ਾਹ ਹੈਂ ਤੂੰ ਸਾਡਾ ਮਾਲਕ ਹੈਂ, ਤੂੰ ਸਾਨੂੰ ਜਿਹੋ ਜਿਹਾ ਸਰਮਾਇਆ ਦੇਂਦਾ ਹੈਂ, ਉਹੋ ਜਿਹਾ ਸਰਮਾਇਆ ਅਸੀ ਲੈ ਲੈਂਦੇ ਹਾਂ । ਜੇ ਤੂੰ ਆਪ ਮਿਹਰਵਾਨ ਹੋ ਕੇ (ਸਾਨੂੰ ਆਪਣੇ ਨਾਮ ਦਾ ਸਰਮਾਇਆ) ਦੇਵੇਂ ਤਾਂ ਅਸੀ ਪਿਆਰ ਨਾਲ ਤੇਰੇ ਨਾਮ ਦਾ ਵਪਾਰ ਕਰਨ ਲੱਗ ਪੈਂਦੇ ਹਾਂ ।੧।

(ਜਿਸ ਜੀਵ-ਵਣਜਾਰੇ ਨੇ) ਪਰਮਾਤਮਾ ਦੀ ਭਗਤੀ ਦੀ ਖੱਟੀ ਖੱਟੀ ਹੈ ਪਰਮਾਤਮਾ ਦਾ ਨਾਮ-ਧਨ ਖੱਟਿਆ ਹੈ, ਉਹ ਉਸ ਸਦਾ ਕਾਇਮ ਰਹਿਣ ਵਾਲੇ ਸ਼ਾਹ-ਪ੍ਰਭੂ ਦੇ ਮਨ ਵਿਚ ਪਿਆਰਾ ਲੱਗਦਾ ਹੈ । (ਜਿਸ ਜੀਵ-ਵਪਾਰੀ ਨੇ) ਪਰਮਾਤਮਾ ਦਾ ਨਾਮ ਜਪ ਕੇ ਪਰਮਾਤਮਾ ਦੇ ਨਾਮ ਦਾ ਸੌਦਾ ਵਿਹਾਝਿਆ ਹੈ, ਜਮ-ਮਸੂਲੀਆ ਉਸ ਦੇ ਨੇੜੇ ਭੀ ਨਹੀਂ ਢੁਕਦਾ ।੨।

ਪਰ ਜੇਹੜੇ ਜੀਵ-ਵਣਜਾਰੇ (ਪ੍ਰਭੂ-ਨਾਮ ਤੋਂ ਬਿਨਾ) ਹੋਰ ਹੋਰ ਵਣਜ ਕਰਦੇ ਹਨ, ਉਹ ਮਾਇਆ ਦੇ ਮੋਹ ਦੀਆਂ ਬੇਅੰਤ ਲਹਰਾਂ ਵਿਚ ਫਸ ਕੇ ਦੁਖ ਸਹਾਰਦੇ ਰਹਿੰਦੇ ਹਨ । (ਉਹਨਾਂ ਦੇ ਭੀ ਕੀਹ ਵੱਸ ?) ਜਿਹੋ ਜਿਹੇ ਵਣਜ ਵਿਚ ਪਰਮਾਤਮਾ ਨੇ ਉਹਨਾਂ ਨੂੰ ਲਾ ਦਿੱਤਾ ਹੈ, ਉਹੋ ਜਿਹਾ ਹੀ ਫਲ ਉਹਨਾਂ ਨੇ ਪਾ ਲਿਆ ਹੈ ।੩।

ਪਰਮਾਤਮਾ ਦੇ ਨਾਮ ਦਾ ਵਪਾਰ ਉਹੀ ਮਨੁੱਖ ਕਰਦਾ ਹੈ ਜਿਸ ਨੂੰ ਪਰਮਾਤਮਾ ਆਪ ਮਿਹਰਵਾਨ ਹੋ ਕੇ ਦੇਂਦਾ ਹੈ । ਹੇ ਦਾਸ ਨਾਨਕ ! ਜਿਸ ਮਨੁੱਖ ਨੇ (ਸਭ ਦੇ) ਸ਼ਾਹ ਪਰਮਾਤਮਾ ਦੀ ਸੇਵਾ-ਭਗਤੀ ਕੀਤੀ ਹੈ, ਉਸ ਪਾਸੋਂ ਉਹ ਸ਼ਾਹ-ਪ੍ਰਭੂ ਕਦੇ ਭੀ (ਉਸ ਦੇ ਵਣਜ-ਵਪਾਰ ਦਾ) ਲੇਖਾ ਨਹੀਂ ਮੰਗਦਾ ।੪।੧।੭।੪੫।

**ਗਉੜੀ ਬੈਰਾਗਣਿ ਮਹਲਾ ੪ ॥ ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥ ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥ ਤਿਉ ਹਰਿਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥੧॥ ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥ ਜਨ ਕੀ ਉਪਮਾ ਤੁਝਹਿ ਵਡਈਆ ॥੧॥ ਰਹਾਉ ॥ ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥ ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿਗੁਣ ਗਾਵੈ ॥ ਹਰਿਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥ ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥ ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥ ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥੩॥ ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥ ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿਨਾਮੁ ਕਢਾਈ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥੪॥੨॥੮॥੪੬॥ {ਪੰਨਾ ੧੬੫-੧੬੬}**

**ਪਦ ਅਰਥ** :—ਜਨਨੀ—ਜੰਮਣ ਵਾਲੀ, ਮਾਂ । ਗਰਭੁ—ਕੁੱਖ । ਪਾਲਤੀ—ਸਾਂਭ ਕੇ ਰੱਖਦੀ । ਸੁਤ—ਪੁੱਤਰ । ਹੋਇ—ਹੋ ਕੇ । ਖਾਟਿ—ਖੱਟ-ਕਮਾ ਕੇ । ਦੇਇ—ਦੇਂਦਾ ਹੈ, ਦੇਵੇਗਾ । ਕਰਿ ਭੋਗ ਬਿਲਾਸਾ—ਸੁਖ ਆਨੰਦ ਮਾਣਨ ਵਾਸਤੇ । ਹਰਿਜਨ ਪੀਤਿ—ਭਗਤ ਦੀ ਪ੍ਰੀਤਿ । ਰਾਖਦਾ—ਕਾਇਮ ਰੱਖਦਾ ਹੈ । ਹਥਾਸਾ—ਹੱਥ, ਹੱਥ ਦਾ ਆਸਰਾ ।੧।

ਮੈ ਮੂਰਖ—ਮੈਨੂੰ ਮੂਰਖ ਨੂੰ । ਗੁਸਈਆ—ਹੇ ਗੁਸਾਈਂ ! ਹੇ ਮਾਲਕ ! ਉਪਮਾ—ਵਡਿਆਈ, ਇੱਜ਼ਤ ।੧।ਰਹਾਉ।

ਮੰਦਰਿ—ਮੰਦਰ ਵਿਚ । ਘਰਿ—ਘਰ ਵਿਚ । ਮਨਿ—ਮਨ ਵਿਚ । ਮੁਖਿ—ਮੂੰਹ ਵਿਚ । ਜਾ—ਜਦੋਂ । ਸਧਾਰੁ—{ਸਜ਼ਧੁ—ਟੋ ਸੁਪਪੋਰਟ} ਸਹਾਰਾ । ਪਰਵਾਰੁ—{ਪਰਿ ਵਾਰ—ਓ ਸਚਓਬਬਓਰਦ, ਓ ਸਹਏਓਟਹ} ਰਾਖਾ ।੨।

ਜੀਅ—ਸਾਰੇ ਜੀਵ । ਭੰਡਾਰ—ਖ਼ਜ਼ਾਨੇ । ਲਹਾਇਦਾ—ਲਭਾਇੰਦਾ, ਦਿਵਾਂਦਾ । ਵਰਤਾਈ—ਵੰਡਦਾ ।੩।

ਲਾਲਾ—ਗ਼ੁਲਾਮ । ਹਾਟਿ—ਹੱਟ ਤੇ, ਮੰਡੀ ਵਿਚੋਂ । ਵਿਹਾਝਿਆ—ਖ਼ਰੀਦਿਆ ਹੋਇਆ । ਰਾਜਿ—ਰਾਜ ਉਤੇ, ਤਖ਼ਤ ਉਤੇ । ਘਾਸੀ—ਘਾਹੀ, ਘਸਿਆਰਾ । ਕਢਾਈ—ਮੂੰਹੋਂ ਕਢਾਂਦਾ ਹੈ, ਜਪਾਂਦਾ ਹੈ ।੪।

**ਅਰਥ** :—ਹੇ ਮੇਰੇ ਰਾਮ ! ਹੇ ਮੇਰੇ ਮਾਲਕ ! ਹੇ ਹਰੀ ! ਮੈਨੂੰ ਮੂਰਖ ਨੂੰ (ਆਪਣੀ ਸਰਨ ਵਿਚ) ਰੱਖ । ਤੇਰੇ ਸੇਵਕ ਦੀ ਵਡਿਆਈ ਤੇਰੀ ਹੀ ਵਡਿਆਈ ਹੈ ।੧।ਰਹਾਉ।

ਜਿਵੇਂ ਕੋਈ ਮਾਂ ਪੁੱਤਰ (ਜੰਮਣ) ਦੀ ਆਸ ਰੱਖ ਕੇ (ਨੌ ਮਹੀਨੇ ਆਪਣੀ) ਕੁੱਖ ਦੀ ਸੰਭਾਲ ਕਰਦੀ ਰਹਿੰਦੀ ਹੈ (ਉਹ ਆਸ ਕਰਦੀ ਹੈ ਕਿ ਮੇਰਾ ਪੁੱਤਰ) ਵੱਡਾ ਹੋ ਕੇ ਧਨ ਖੱਟ-ਕਮਾ ਕੇ ਸਾਡੇ ਸੁਖ ਆਨੰਦ ਵਾਸਤੇ ਸਾਨੂੰ (ਲਿਆ ਕੇ) ਦੇਵੇਗਾ, ਇਸੇ ਤਰ੍ਹਾਂ ਪਰਮਾਤਮਾ ਆਪਣੇ ਸੇਵਕਾਂ ਦੀ ਪ੍ਰੀਤਿ ਨੂੰ ਆਪ ਆਪਣਾ ਹੱਥ ਦੇ ਕੇ ਕਾਇਮ ਰੱਖਦਾ ਹੈ ।੧।

ਜਿਸ ਮਨੁੱਖ ਨੂੰ ਆਪਣੇ ਮਨ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਿਆਰੀ ਲੱਗਦੀ ਹੈ, ਉਸ ਦੇ ਹਿਰਦੇ-ਮੰਦਰ ਵਿਚ ਹਿਰਦੇ-ਘਰ ਵਿਚ (ਸਦਾ) ਆਨੰਦ ਬਣਿਆ ਰਹਿੰਦਾ ਹੈ । ਜਦੋਂ ਉਹ ਹਰੀ ਦੇ ਗੁਣ ਗਾਂਦਾ ਹੈ (ਉਸ ਨੂੰ ਇਉਂ ਜਾਪਦਾ ਹੈ ਜਿਵੇਂ) ਸਾਰੇ ਸੁਆਦਲੇ ਮਿੱਠੇ ਰਸ ਉਸ ਦੇ ਮੂੰਹ ਵਿਚ ਪੈ ਰਹੇ ਹਨ । ਪਰਮਾਤਮਾ ਦਾ ਸੇਵਕ-ਭਗਤ ਆਪਣੀਆਂ ਇੱਕੀ ਕੁਲਾਂ ਵਿਚ ਰਾਖਾ ਹੈ ਆਸਰਾ ਹੈ, ਪਰਮਾਤਮਾ ਦਾ ਸੇਵਕ ਸਾਰੇ ਜਗਤ ਨੂੰ ਹੀ (ਵਿਕਾਰਾਂ ਤੋਂ) ਬਚਾ ਲੈਂਦਾ ਹੈ ।੨।

ਇਹ ਸਾਰਾ ਹੀ ਜਗਤ ਜੋ ਬਣਿਆ ਦਿੱਸਦਾ ਹੈ ਇਹ ਸਾਰਾ ਪਰਮਾਤਮਾ ਨੇ ਹੀ ਪੈਦਾ ਕੀਤਾ ਹੈ, ਇਹ ਸਾਰਾ ਉਸੇ ਦਾ ਮਹਾਨ ਕੰਮ ਹੈ । ਹੇ ਹਰੀ ! (ਜਗਤ ਦੇ ਸਾਰੇ) ਜੀਵ ਤੇਰੇ ਪੈਦਾ ਕੀਤੇ ਹੋਏ ਹਨ, (ਸਭਨਾਂ ਜੀਵਾਂ ਵਿਚ) ਤੂੰ ਹੀ ਤੂੰ ਮੌਜੂਦ ਹੈਂ । (ਹੇ ਭਾਈ ! ਸਭ ਜੀਵਾਂ ਪਾਸੋਂ) ਪਰਮਾਤਮਾ (ਆਪ ਹੀ ਆਪਣੀ) ਪੂਜਾ-ਭਗਤੀ ਕਰਾ ਰਿਹਾ ਹੈ । ਪਰਮਾਤਮਾ ਆਪ ਹੀ ਆਪਣੀ ਭਗਤੀ ਦੇ ਖ਼ਜ਼ਾਨੇ (ਸਭ ਜੀਵਾਂ ਨੂੰ) ਦਿਵਾਂਦਾ ਹੈ, ਆਪ ਹੀ ਵੰਡਦਾ ਹੈ ।੩।

ਜੇ ਕੋਈ ਗ਼ੁਲਾਮ ਮੰਡੀ ਵਿਚੋਂ ਖ਼ਰੀਦਿਆ ਹੋਇਆ ਹੋਵੇ, ਉਸ (ਗ਼ੁਲਾਮ) ਦੀ (ਆਪਣੇ ਮਾਲਕ ਦੇ ਸਾਹਮਣੇ) ਕੋਈ ਚਾਲਾਕੀ ਨਹੀਂ ਚੱਲ ਸਕਦੀ (ਪਰਮਾਤਮਾ ਦਾ ਸੇਵਕ-ਭਗਤ ਸਤਸੰਗ ਦੀ ਹੱਟੀ ਵਿਚੋਂ ਪਰਮਾਤਮਾ ਦਾ ਆਪਣਾ ਬਣਾਇਆ ਹੋਇਆ ਹੁੰਦਾ ਹੈ, ਉਸ ਸੇਵਕ ਨੂੰ) ਜੇ ਪਰਮਾਤਮਾ ਰਾਜ-ਤਖ਼ਤ ਉਤੇ ਬਿਠਾ ਦੇਵੇ ਤਾਂ ਭੀ ਉਹ ਪਰਮਾਤਮਾ ਦਾ ਗ਼ੁਲਾਮ ਹੀ ਰਹਿੰਦਾ ਹੈ (ਆਪਣੇ ਬਣਾਏ ਹੋਏ ਸੇਵਕ) ਘਸਿਆਰੇ ਦੇ ਮੂੰਹੋਂ ਭੀ ਪਰਮਾਤਮਾ ਹਰਿ-ਨਾਮ ਹੀ ਜਪਾਂਦਾ ਹੈ ।

(ਹੇ ਭਾਈ !) ਦਾਸ ਨਾਨਕ ਪਰਮਾਤਮਾ ਦਾ (ਖ਼ਰੀਦਿਆ ਹੋਇਆ) ਗ਼ੁਲਾਮ ਹੈ, ਇਹ ਪਰਮਾਤਮਾ ਦੀ ਮਿਹਰ ਹੈ (ਕਿ ਉਸ ਨੇ ਨਾਨਕ ਨੂੰ ਆਪਣਾ ਗ਼ੁਲਾਮ ਬਣਾਇਆ ਹੋਇਆ ਹੈ) ।੪।੨।੮।੪੬।

**ਗਉੜੀ ਗੁਆਰੇਰੀ ਮਹਲਾ ੪ ॥ ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥ ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥ ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ ॥੧॥ ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥ ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥੧॥ ਰਹਾਉ ॥ ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ ॥ ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ ॥ ਤਿਉ ਹਰਿਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ ॥੨॥ ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥ ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ ॥ ਤਿਉ ਹਰਿਜਨਿ ਹਰਿਧਨੁ ਸੰਚਿਆ ਹਰਿ ਖਰਚੁ ਲੈ ਜਾਇ ॥੩॥ ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ ॥ ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ ॥ ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ ॥੪॥੩॥੯॥੪੭॥ {ਪੰਨਾ ੧੬੬}**

**ਪਦ ਅਰਥ** :—ਕਿਰਸਾਣੀ—ਖੇਤੀ ਦਾ ਕੰਮ । ਲੋਚੈ—ਤਾਂਘ ਕਰਦਾ ਹੈ । ਜੀਉ ਲਾਇ—ਜੀ ਲਾ ਕੇ, ਮਿਹਨਤ ਨਾਲ । ਜੋਤੈ—ਜੋਂਦਾ ਹੈ । ਅੰਤਿ—ਅੰਤ ਵਿਚ ।੧।

ਗਤਿ—ਮੁਕਤੀ, ਉੱਚੀ ਆਤਮਕ ਅਵਸਥਾ ।੧।ਰਹਾਉ।

ਤੁਰੇ—ਘੋੜੇ । ਧਾਵੈ—ਦੌੜਦਾ ਹੈ, ਜਾਂਦਾ ਹੈ । ਬੋਲਿ—ਬੋਲ ਕੇ ।੨।

ਬਿਖੁ—(ਮਾਇਆ-) ਜ਼ਹਰ । ਸੰਚੈ—ਇਕੱਠਾ ਕਰਦਾ ਹੈ । ਹਾਟਿ—ਹੱਟੀ ਵਿਚ । ਹਰਿ ਜਨਿ—ਹਰਿ ਦੇ ਜਨ ਨੇ ।੩।

ਕੁਟੰਬੁ—ਪਰਵਾਰ, ਢੇਰ, ਖਿਲਾਰਾ । ਭਾਇ ਦੂਜੈ—ਮਾਇਆ ਦੇ ਮੋਹ ਵਿਚ, ਹੋਰ ਹੋਰ ਪਿਆਰ ਵਿਚ । ਫਾਸ—ਫਾਹੀ । ਜਨਿ ਨਾਨਕਿ—ਦਾਸ ਨਾਨਕ ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਰਗਾਸ—ਆਤਮਕ ਚਾਨਣ ।੪।

**ਅਰਥ** :—ਹੇ ਮੇਰੇ ਰਾਮ ! ਮੈਨੂੰ ਮੂਰਖ ਨੂੰ ਉੱਚੀ ਆਤਮਕ ਅਵਸਥਾ ਬਖ਼ਸ਼, ਮੈਨੂੰ ਗੁਰੂ ਦੇ ਸੇਵਾ ਦੇ ਕੰਮ ਵਿਚ ਜੋੜ ।੧।ਰਹਾਉ।

ਕਿਸਾਨ ਖੇਤੀ ਦਾ ਕੰਮ ਜੀ ਲਾ ਕੇ (ਪੂਰੀ ਮਿਹਨਤ ਨਾਲ) ਕਰਦਾ ਹੈ, ਹਲ ਵਾਹੁੰਦਾ ਹੈ ਉੱਦਮ ਕਰਦਾ ਹੈ ਤੇ ਤਾਂਘ ਕਰਦਾ ਹੈ (ਕਿ ਫ਼ਸਲ ਚੰਗਾ ਲੱਗੇ, ਤਾਂ ਜੁ) ਮੇਰਾ ਪੁੱਤਰ ਖਾਏ ਮੇਰੀ ਧੀ ਖਾਏ । ਇਸੇ ਤਰ੍ਹਾਂ ਪਰਮਾਤਮਾ ਦਾ ਦਾਸ ਪਰਮਾਤਮਾ ਦੇ ਨਾਮ ਦਾ ਜਾਪ ਕਰਦਾ ਹੈ (ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ) ਅੰਤ ਵੇਲੇ (ਜਦੋਂ ਹੋਰ ਕੋਈ ਸਾਥੀ ਨਹੀਂ ਰਹਿ ਜਾਂਦਾ) ਪਰਮਾਤਮਾ ਉਸ ਨੂੰ (ਮੋਹ ਆਦਿਕ ਦੇ ਪੰਜੇ ਤੋਂ) ਛੁਡਾਂਦਾ ਹੈ ।੧।

ਸੌਦਾਗਰ ਸੌਦਾਗਰੀ ਕਰਨ ਵਾਸਤੇ ਘੋੜੇ ਲੈ ਕੇ ਤੁਰ ਪੈਂਦਾ ਹੈ (ਸੌਦਾਗਰੀ ਵਿਚ ਉਹ) ਧਨ ਖੱਟਦਾ ਹੈ (ਹੋਰ ਧਨ ਦੀ) ਆਸ ਕਰਦਾ ਹੈ (ਜਿਉਂ ਜਿਉਂ ਕਮਾਈ ਕਰਦਾ ਹੈ ਤਿਉਂ ਤਿਉਂ) ਮਾਇਆ ਦਾ ਮੋਹ ਵਧਾਂਦਾ ਜਾਂਦਾ ਹੈ । ਇਸੇ ਤਰ੍ਹਾਂ ਪਰਮਾਤਮਾ ਦਾ ਦਾਸ ਪਰਮਾਤਮਾ ਦਾ ਨਾਮ ਸਿਮਰਦਾ ਹੈ, ਨਾਮ ਸਿਮਰ ਸਿਮਰ ਕੇ ਆਤਮਕ ਆਨੰਦ ਮਾਣਦਾ ਹੈ ।੨।

ਦੁਕਾਨਦਾਰ ਦੁਕਾਨ ਵਿਚ ਬੈਠ ਕੇ ਦੁਕਾਨ ਦਾ ਕੰਮ ਕਰਦਾ ਹੈ ਤੇ (ਮਾਇਆ) ਇਕੱਠੀ ਕਰਦਾ ਹੈ (ਜੋ ਉਸ ਦੇ ਆਤਮਕ ਜੀਵਨ ਵਾਸਤੇ) ਜ਼ਹਰ (ਦਾ ਕੰਮ ਕਰਦੀ ਜਾਂਦੀ) ਹੈ (ਕਿਉਂਕਿ ਇਹ ਤਾਂ ਨਿਰਾ) ਮੋਹ ਦਾ ਝੂਠਾ ਖਿਲਾਰਾ ਹੈ, ਝੂਠ ਦਾ ਪਸਾਰਾ ਹੈ (ਜਿਉਂ ਜਿਉਂ ਇਸ ਵਿਚ ਵਧੀਕ ਰੁੱਝਦਾ ਹੈ ਤਿਉਂ ਤਿਉਂ) ਇਸ ਨਾਸਵੰਤ ਦੇ ਮੋਹ ਵਿਚ ਫਸਦਾ ਜਾਂਦਾ ਹੈ । ਇਸੇ ਤਰ੍ਹਾਂ ਪਰਮਾਤਮਾ ਦੇ ਦਾਸ ਨੇ (ਭੀ) ਧਨ ਇਕੱਠਾ ਕੀਤਾ ਹੁੰਦਾ ਹੈ ਪਰ ਉਹ ਹਰਿ-ਨਾਮ ਦਾ ਧਨ ਹੈ, ਇਹ ਨਾਮ-ਧਨ ਉਹ ਆਪਣੀ ਜ਼ਿੰਦਗੀ ਦੇ ਸਫ਼ਰ ਵਾਸਤੇ ਖ਼ਰਚ (ਦੇ ਤੌਰ ਤੇ) ਲੈ ਜਾਂਦਾ ਹੈ ।੩।

ਮਾਇਆ ਦੇ ਮੋਹ ਦਾ ਇਹ ਖਿਲਾਰਾ (ਤਾਂ) ਮਾਇਆ ਦੇ ਮੋਹ ਵਿਚ ਫਸਾਣ ਲਈ ਫਾਹੀ ਹੈ । ਇਸ ਵਿਚੋਂ ਉਹ ਮਨੁੱਖ ਪਾਰ ਲੰਘਦਾ ਹੈ, ਜੇਹੜਾ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦੇ ਦਾਸਾਂ ਦਾ ਦਾਸ ਬਣਦਾ ਹੈ । ਦਾਸ ਨਾਨਕ ਨੇ (ਭੀ) ਗੁਰੂ ਦੀ ਸਰਨ ਪੈ ਕੇ (ਆਤਮਕ ਜੀਵਨ ਵਾਸਤੇ) ਚਾਨਣ ਹਾਸਲ ਕਰ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ ।੪।੩।੯।੪੭।

**ਗਉੜੀ ਬੈਰਾਗਣਿ ਮਹਲਾ ੪ ॥ ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ ॥ ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥ ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥੧॥ ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ ॥ ਨਿਤ ਹਰਿਗੁਣ ਗਾਵਹ ਹਰਿਨਾਮਿ ਸਮਾਇ ॥੧॥ਰਹਾਉ॥ ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ, ਅਰਥਿ ਸਭ ਮਾਇਆ ॥ ਕੈ ਬੰਧੈ, ਕੈ ਡਾਨਿ ਲੇਇ, ਕੈ ਨਰਪਤਿ ਮਰਿ ਜਾਇਆ ॥ ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥੨॥ ਨਿਤ ਸਉਦਾ ਸੂਦੁ ਕੀਚੈ, ਬਹੁ ਭਾਤਿ ਕਰਿ, ਮਾਇਆ ਕੈ ਤਾਈ ॥ ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥ ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥੩॥ ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥ ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥ ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥੪॥੪॥੧੦॥੪੮॥ {ਪੰਨਾ ੧੬੬-੧੬੭}**

**ਪਦ ਅਰਥ** :—ਭਰਮੈ—ਭਟਕਦਾ ਹੈ । ਸਿਰਿ—ਸਿਰ ਉੱਤੇ । ਘਰ ਕੈ ਕੰਮਿ—ਘਰ ਦੇ ਕੰਮ ਵਿਚ, ਆਪਣੇ ਅਸਲੀ ਕੰਮ ਵਿਚ ।੧।

ਗਾਵਹ—ਅਸੀ ਗਾਵੀਏ । ਨਾਮਿ—ਨਾਮ ਵਿਚ । ਸਮਾਇ—ਲੀਨ ਹੋ ਕੇ ।੧।ਰਹਾਉ।

ਨਰਪਤਿ—ਰਾਜਾ । ਅਰਥਿ—ਖ਼ਾਤਰ, ਵਾਸਤੇ । ਕੈ—ਜਾਂ । ਬੰਧੈ—ਬੰਨ੍ਹ ਲੈਂਦਾ ਹੈ । ਡਾਨਿ—ਡੰਨ, ਜੁਰਮਾਨਾ । ਲੇਇ—ਲੈਂਦਾ ਹੈ । ਜਿਤੁ—ਜਿਸ (ਸੇਵਾ) ਦੀ ਰਾਹੀਂ ।੨।

ਕੀਚੈ—ਕਰੀਦਾ ਹੈ । ਭਾਤਿ—ਕਿਸਮ । ਕੈ ਤਾਈ—ਵਾਸਤੇ, ਦੀ ਖ਼ਾਤਰ । ਜਾ—ਜਦੋਂ । ਮਨੇ—ਮਨਿ, ਮਨ ਵਿਚ ।੩।

ਭੂਖ ਅਨ ਰਸ ਸਾਦ—ਹੋਰ ਰਸਾਂ ਤੇ ਸੁਆਦਾਂ ਦੀ ਭੁੱਖ । ਰਸਿ—ਰਸ ਨਾਲ ।੪।

**ਅਰਥ** :—ਹੇ ਮੇਰੇ ਰਾਮ ! (ਅਸਾਂ ਜੀਵਾਂ ਦੇ) ਮਾਇਆ ਦੇ ਬੰਧਨ ਤੋੜ ਤੇ ਸਾਨੂੰ ਸਾਡੇ ਅਸਲੀ ਆਪਣੇ ਕੰਮ ਵਿਚ ਜੋੜ, ਅਸੀ ਹਰਿ-ਨਾਮ ਵਿਚ ਲੀਨ ਹੋ ਕੇ ਸਦਾ ਹਰਿ-ਗੁਣ ਗਾਂਦੇ ਰਹੀਏ ।੧।ਰਹਾਉ।

ਜੇਹੜਾ ਮਨੁੱਖ ਸਦਾ ਦਿਨ ਰਾਤ (ਮਾਇਆ ਦਾ) ਲਾਲਚ ਕਰਦਾ ਰਹਿੰਦਾ ਹੈ ਮਾਇਆ ਦੀ ਪ੍ਰੇਰਨਾ ਵਿਚ ਆ ਕੇ ਮਾਇਆ ਦੀ ਖ਼ਾਤਰ ਭਟਕਦਾ ਫਿਰਦਾ ਹੈ, ਉਹ ਉਸ ਵੇਗਾਰੀ ਵਾਂਗ ਹੈ ਜੋ ਆਪਣੇ ਸਿਰ ਉੱਤੇ (ਬਿਗਾਨਾ) ਭਾਰ ਚੁੱਕ ਕੇ ਵੇਗਾਰ ਕੱਟਦਾ ਫਿਰਦਾ ਹੈ । ਪਰ ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ (ਗੁਰੂ ਦੀ ਦੱਸੀ ਸੇਵਾ ਕਰਦਾ ਹੈ) ਉਸ ਨੂੰ ਪਰਮਾਤਮਾ ਨੇ (ਨਾਮ-ਸਿਮਰਨ ਦੇ) ਉਸ ਕੰਮ ਵਿਚ ਲਾ ਦਿੱਤਾ ਹੈ ਜੋ ਉਸ ਦਾ ਅਸਲ ਆਪਣਾ ਕੰਮ ਹੈ ।੧।

ਨਿਰੋਲ ਮਾਇਆ ਦੀ ਖ਼ਾਤਰ ਕੋਈ ਮਨੁੱਖ ਕਿਸੇ ਰਾਜੇ-ਪਾਤਿਸ਼ਾਹ ਦੀ ਨੌਕਰੀ ਕਰਦਾ ਹੈ । ਰਾਜਾ ਕਈ ਵਾਰੀ (ਕਿਸੇ ਖ਼ੁਨਾਮੀ ਦੇ ਕਾਰਨ ਉਸ ਨੂੰ) ਕੈਦ ਕਰ ਦੇਂਦਾ ਹੈ ਜਾਂ (ਕੋਈ ਜੁਰਮਾਨਾ ਆਦਿਕ) ਸਜ਼ਾ ਦੇਂਦਾ ਹੈ, ਜਾਂ, ਰਾਜਾ (ਆਪ ਹੀ) ਮਰ ਜਾਂਦਾ ਹੈ (ਤੇ ਉਸ ਮਨੁੱਖ ਦੀ ਨੌਕਰੀ ਹੀ ਮੁੱਕ ਜਾਂਦੀ ਹੈ) । ਪਰ ਸਤਿਗੁਰੂ ਦੀ ਸੇਵਾ ਸਦਾ ਫਲ ਦੇਣ ਵਾਲੀ ਹੈ ਸਦਾ ਸਲਾਹੁਣ-ਯੋਗ ਹੈ, ਕਿਉਂਕਿ ਇਸ ਸੇਵਾ ਦੀ ਰਾਹੀਂ ਮਨੁੱਖ ਪਰਮਾਤਮਾ ਦਾ ਨਾਮ ਜਪ ਕੇ ਆਤਮਕ ਆਨੰਦ ਮਾਣਦਾ ਹੈ ।੨।

ਮਾਇਆ ਕਮਾਣ ਦੀ ਖ਼ਾਤਰ ਕਈ ਤਰ੍ਹਾਂ ਦਾ ਸਦਾ ਵਣਜ-ਵਿਹਾਰ ਭੀ ਕਰੀਦਾ ਹੈ, ਜਦੋਂ (ਉਹ ਵਣਜ-ਵਪਾਰ) ਨਫ਼ਾ ਦੇਂਦਾ ਹੈ ਤਾਂ ਮਨ ਵਿਚ ਖ਼ੁਸ਼ੀ ਹੁੰਦੀ ਹੈ, ਪਰ ਘਾਟਾ ਪੈਣ ਤੇ ਮਨੁੱਖ (ਹਾਹੁਕੇ ਨਾਲ) ਮਰ ਜਾਂਦਾ ਹੈ । ਪਰ ਜੇਹੜਾ ਮਨੁੱਖ ਆਪਣੇ ਗੁਰੂ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸੌਦੇ ਦੀ ਸਾਂਝ ਪਾਂਦਾ ਹੈ, ਉਹ ਸਦਾ ਹੀ ਆਤਮਕ ਆਨੰਦ ਮਾਣਦਾ ਹੈ ।੩।

ਹੋਰ ਹੋਰ ਰਸਾਂ ਦੀ ਹੋਰ ਹੋਰ ਸੁਆਦਾਂ ਦੀ ਜਿਤਨੀ ਭੀ ਤ੍ਰਿਸ਼ਨਾ (ਮਨੁੱਖ ਨੂੰ ਲੱਗਦੀ) ਹੈ, (ਜਿਉਂ ਜਿਉਂ ਰਸ ਸੁਆਦ ਮਾਣੀਦੇ ਹਨ) ਉਤਨੀ ਹੀ ਵਧੀਕ ਤ੍ਰਿਸ਼ਨਾ ਮੁੜ ਮੁੜ ਲੱਗਦੀ ਜਾਂਦੀ ਹੈ (ਮਾਇਕ ਰਸਾਂ ਵਲੋਂ ਮਨੁੱਖ ਕਦੇ ਭੀ ਰੱਜਦਾ ਨਹੀਂ) । ਜਿਸ ਮਨੁੱਖ ਉਤੇ ਪਰਮਾਤਮਾ ਆਪ ਕਿਰਪਾ ਕਰਦਾ ਹੈ, ਉਹ ਮਨੁੱਖ ਗੁਰੂ ਅਗੇ (ਆਪਣਾ) ਸਿਰ ਵੇਚ ਦੇਂਦਾ ਹੈ (ਉਹ ਆਪਣਾ ਆਪ ਗੁਰੂ ਦੇ ਹਵਾਲੇ ਕਰਦਾ ਹੈ) । ਹੇ ਦਾਸ ਨਾਨਕ ! ਉਹ ਮਨੁੱਖ ਪਰਮਾਤਮਾ ਦੇ ਨਾਮ-ਰਸ ਨਾਲ ਰੱਜ ਜਾਂਦਾ ਹੈ, ਉਸ ਨੂੰ ਮਾਇਆ ਦੀ ਤ੍ਰਿਸ਼ਨਾ ਨਹੀਂ ਵਿਆਪਦੀ ।੪।੪।੧੦।੪੮।

**ਗਉੜੀ ਬੈਰਾਗਣਿ ਮਹਲਾ ੪ ॥ ਹਮਰੈ ਮਨਿ ਚਿਤਿ ਹਰਿ ਆਸ ਨਿਤ, ਕਿਉ ਦੇਖਾ ਹਰਿ ਦਰਸੁ ਤੁਮਾਰਾ ॥ ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥ ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥੧॥ ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥ ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ ॥੧॥ ਰਹਾਉ ॥ ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥ ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿਨਾਮੁ ਛਡਾਵੈ ॥੨॥ ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ**

**ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥ ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥ ਤੂੰ ਗੁਰੁ ਪਿਤਾ ਤੂੰ ਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥ ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥ ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥ {ਪੰਨਾ ੧੬੭}**

**ਪਦ ਅਰਥ** :—ਮਨਿ—ਮਨ ਵਿਚ । ਚਿਤਿ—ਚਿਤ ਵਿਚ । ਹਰਿ—ਹੇ ਹਰੀ ! ਦੇਖਾ—ਦੇਖਾਂ, ਮੈਂ ਵੇਖਾਂ । ਜਿਨਿ—ਜਿਸ (ਹਰੀ) ਨੇ ।੧।

ਦੁਆਰਿ—ਦਰ ਤੇ । ਮਤੁ—ਸ਼ਾਇਦ ।੧।ਰਹਾਉ।

ਗਣਤ ਨ ਆਵੈ—ਗਿਣਤੀ ਕੀਤੀ ਨਹੀਂ ਜਾ ਸਕਦੀ ।੨।

ਕਹਾ—ਕਹਾਂ, ਮੈਂ ਆਖਾਂ । ਗੁਰੁ ਬੋਲਹ—ਅਸੀ 'ਗੁਰੂ ਗੁਰੂ' ਬੋਲਦੇ ਹਾਂ । ਬਿਸਮੁ—ਅਸਚਰਜ ਆਤਮਕ ਹਾਲਤ । ਸਤਿਗੁਰਿ—ਸਤਿਗੁਰ ਨੇ । ਬੰਧਪੁ—ਰਿਸ਼ਤੇਦਾਰ । ਸਖਾ—ਮਿੱਤਰ ।੩।

ਬਿਧਿ—ਹਾਲਤ । ਸਾ ਬਿਧਿ—ਉਹ ਹਾਲਤ । ਕੀਰੇ—ਕੀੜੇ । ਥਾਪੇ—ਥਾਪਨਾ ਦਿੱਤੀ, ਵਡਿਆਈ ਦਿੱਤੀ । ਕੇਰਾ—ਦਾ । ਸਭਿ—ਸਾਰੇ ।੪।

ਅਰਥ :—ਹੇ ਮੇਰੇ ਮਨ ! ਮੈਂ ਪਾਪੀ ਤੇਰੀ ਸਰਨ ਆਇਆ ਹਾਂ, ਤੇਰੇ ਦਰ ਤੇ ਆ ਡਿੱਗਾ ਹਾਂ ਕਿ ਸ਼ਾਇਦ (ਇਸ ਤਰ੍ਹਾਂ) ਤੂੰ ਆਪਣੀ ਮਿਹਰ ਕਰ ਕੇ ਮੈਨੂੰ ਗੁਣ-ਹੀਨ ਨੂੰ ਆਪਣੇ ਚਰਨਾਂ ਵਿਚ ਜੋੜ ਲਏਂ ।੧।ਰਹਾਉ।

ਹੇ ਹਰੀ ! ਮੇਰੇ ਮਨ ਵਿਚ ਚਿੱਤ ਵਿਚ ਸਦਾ ਇਹ ਆਸ ਰਹਿੰਦੀ ਹੈ ਕਿ ਮੈਂ ਕਿਸੇ ਤਰ੍ਹਾਂ ਤੇਰਾ ਦਰਸਨ ਕਰ ਸਕਾਂ । (ਹੇ ਭਾਈ !) ਜਿਸ ਹਰੀ ਨੇ ਮੇਰੇ ਅੰਦਰ ਆਪਣਾ ਪਿਆਰ ਪੈਦਾ ਕੀਤਾ ਹੈ ਉਹੀ ਜਾਣਦਾ ਹੈ, ਮੈਨੂੰ ਆਪਣੇ ਮਨ ਵਿਚ ਚਿੱਤ ਵਿਚ ਹਰੀ ਬਹੁਤ ਪਿਆਰਾ ਲੱਗ ਰਿਹਾ ਹੈ । ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ ਮੈਨੂੰ ਮੇਰਾ ਵਿੱਛੁੜਿਆ ਹੋਇਆ ਸਿਰਜਣਹਾਰ ਹਰੀ ਮਿਲਾ ਦਿੱਤਾ ਹੈ ।੧।

ਹੇ ਹਰੀ ! ਮੇਰੇ ਅੰਦਰ ਬੇਅੰਤ ਅਉਗਣ ਹਨ, ਗਿਣੇ ਨਹੀਂ ਜਾ ਸਕਦੇ, ਮੈਂ ਮੁੜ ਮੁੜ ਔਗਣ ਕਰਦਾ ਹਾਂ । ਤੂੰ ਗੁਣਾਂ ਦਾ ਮਾਲਕ ਹੈਂ, ਦਇਆ ਦਾ ਘਰ ਹੈਂ ਜਦੋਂ ਤੇਰੀ ਰਜ਼ਾ ਹੁੰਦੀ ਹੈ ਤੂੰ ਆਪ ਹੀ ਬਖ਼ਸ਼ ਲੈਂਦਾ ਹੈਂ । (ਹੇ ਭਾਈ !) ਸਾਡੇ ਵਰਗੇ ਪਾਪੀਆਂ ਨੂੰ ਹਰੀ ਗੁਰੂ ਦੀ ਸੰਗਤਿ ਵਿਚ ਰੱਖਦਾ ਹੈ, ਉਪਦੇਸ਼ ਦੇਂਦਾ ਹੈ, ਤੇ ਉਸ ਦਾ ਨਾਮ ਵਿਕਾਰਾਂ ਤੋਂ ਖ਼ਲਾਸੀ ਕਰਾ ਦੇਂਦਾ ਹੈ ।੨।

ਹੇ ਮੇਰੇ ਸਤਿਗੁਰੂ ! ਮੈਂ ਤੇਰੇ ਗੁਣ ਕੀਹ ਕੀਹ ਦੱਸਾਂ ? ਜਦੋਂ ਮੈਂ 'ਗੁਰੂ ਗੁਰੂ' ਜਪਦਾ ਹਾਂ, ਮੇਰੀ ਅਸਚਰਜ ਆਤਮਕ ਹਾਲਤ ਬਣ ਜਾਂਦੀ ਹੈ । ਸਾਡੇ ਵਰਗੇ ਪਾਪੀਆਂ ਨੂੰ ਜਿਵੇਂ ਸਤਿਗੁਰੂ ਨੇ ਰੱਖ ਲਿਆ ਹੈ (ਵਿਕਾਰਾਂ ਦੇ ਪੰਜੇ ਤੋਂ) ਛੁਡਾ ਲਿਆ ਹੈ ਹੋਰ ਕੌਣ (ਇਸ ਤਰ੍ਹਾਂ) ਰੱਖ ਸਕਦਾ ਹੈ ? ਹੇ ਹਰੀ ! ਤੂੰ ਹੀ ਮੇਰਾ ਗੁਰੂ ਹੈਂ, ਮੇਰਾ ਪਿਤਾ ਹੈਂ, ਮੇਰਾ ਰਿਸ਼ਤੇਦਾਰ ਹੈਂ, ਮੇਰਾ ਮਿੱਤਰ ਹੈਂ ।੩।

ਹੇ ਮੇਰੇ ਸਤਿਗੁਰੂ ! ਹੇ ਮੇਰੇ ਹਰੀ ! ਜੇਹੜੀ ਮੇਰੀ ਹਾਲਤ ਹੁੰਦੀ ਸੀ ਉਹ ਹਾਲਤ ਤੂੰ ਆਪ ਹੀ ਜਾਣਦਾ ਹੈਂ । ਮੈਂ ਰੁਲਦਾ ਫਿਰਦਾ ਸਾਂ ਕੋਈ ਮੇਰੀ ਵਾਤ ਨਹੀਂ ਸੀ ਪੁੱਛਦਾ ਤੂੰ ਮੈਨੂੰ ਕੀੜੇ ਨੂੰ ਗੁਰੂ ਸਤਿਗੁਰੂ ਦੇ ਚਰਨਾਂ ਵਿਚ ਲਿਆ ਕੇ ਵਡਿਆਈ ਬਖ਼ਸ਼ੀ । (ਹੇ ਭਾਈ !) ਦਾਸ ਨਾਨਕ ਦਾ ਗੁਰੂ ਧੰਨ ਹੈ ਧੰਨ ਹੈ ਜਿਸ (ਗੁਰੂ) ਨੂੰ ਮਿਲ ਕੇ ਮੇਰੇ ਸਾਰੇ ਸੋਗ ਮੁੱਕ ਗਏ ਮੇਰੇ ਸਾਰੇ ਕਲੇਸ਼ ਦੂਰ ਹੋ ਗਏ ।੪।੫।੧੧।੪੯।

ਗਉੜੀ ਬੈਰਾਗਣਿ ਮਹਲਾ ੪ ॥ ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥ ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ ॥ ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ ॥੧॥ ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥ ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥੧॥ ਰਹਾਉ ॥ ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ ॥ ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ ॥ ਹਮ ਪਾਪੀ, ਸੰਗਿ ਗੁਰ ਉਬਰੇ, ਪੁੰਨੁ ਸਤਿਗੁਰ ਕੇਰਾ ॥੨॥ ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥ ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥ ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥ ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥ ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ ॥ ਜਨ ਨਾਨਕੁ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ ॥੪॥੬॥੧੨॥੫੦॥ {ਪੰਨਾ ੧੬੭}

**ਪਦ ਅਰਥ** :—ਕੰਚਨ—ਸੋਨਾ । ਜੀਉ—ਜਿੰਦ, ਮਨ । ਅਨ ਰਸਿ—ਹੋਰ ਹੋਰ (ਪਦਾਰਥਾਂ ਦੇ) ਰਸ ਵਿਚ । ਚਿਤਿ—ਚਿੱਤ ਵਿਚ । ਛੂਟਾ—ਛੁਟਾਂ, ਮੈਂ (ਇਸ ਮੋਹ ਵਿਚੋਂ) ਨਿਕਲਾਂ ।੧।

ਕਰਮ—ਕੰਮ । ਸਭਿ—ਸਾਰੇ ।੧।ਰਹਾਉ।

ਢੰਗੁ—ਸੁਚੱਜ । ਬੋਲਹ—ਅਸੀ ਬੋਲੀਏ । ਬਿਹੂਨ—ਸੱਖਣੇ । ਸੰਗਿ—ਸੰਗਤਿ ਵਿਚ । ਪੁੰਨੁ—ਨੇਕੀ । ਕੇਰਾ—ਦਾ ।੨।

ਜੀਉ—ਜਿੰਦ । ਪਿੰਡੁ—ਸਰੀਰ । ਕਉ—ਵਾਸਤੇ । ਅਨਿ—ਅਨਿਕ, ਅਨੇਕਾਂ । ਜਿਨਿ—ਜਿਸ ਨੇ । ਹਉ—ਮੈਂ ।੩।

ਕਰਹ—ਕਰੀਏ । ਤੁਮ—ਤੁਮਾਰਾ, ਤੇਰਾ । ਹਾਟਿ—ਹੱਟੀ ਵਿਚੋਂ, ਮੰਡੀ ਵਿਚ । ਗੁਲਮ ਗੁਲਾਮੀ—ਗ਼ੁਲਾਮਾਂ ਦਾ ਗ਼ੁਲਾਮ ।੪।

**ਅਰਥ** :—ਹੇ ਮੇਰੇ ਰਾਮ ! ਮੇਰੇ ਹਰੀ ! ਮੇਰੇ ਇਹ ਨੀਚ ਕੰਮ ਹਨ । ਪਰ ਤੂੰ ਗੁਣਾਂ ਦਾ ਮਾਲਕ ਹੈਂ, ਤੂੰ ਦਇਆ ਦਾ ਘਰ ਹੈਂ, ਮਿਹਰ ਕਰ ਤੇ ਮੇਰੇ ਸਾਰੇ ਅਉਗਣ ਬਖ਼ਸ਼ ।੧।ਰਹਾਉ।

ਮੇਰੀ ਜਿੰਦ ਸੋਨੇ (ਦੇ ਮੋਹ) ਵਿਚ ਇਸਤ੍ਰੀ (ਦੇ ਮੋਹ) ਵਿਚ ਫਸੀ ਹੋਈ ਹੈ, ਮਾਇਆ ਦਾ ਮੋਹ ਮੈਨੂੰ ਮਿੱਠਾ ਲੱਗ ਰਿਹਾ ਹੈ । ਘਰ, ਪੱਕੇ ਮਹਲ ਘੋੜੇ (ਵੇਖ ਵੇਖ ਕੇ) ਮੈਨੂੰ ਚਾਉ ਚੜ੍ਹਦਾ ਹੈ, ਮੇਰਾ ਮਨ ਹੋਰ ਹੋਰ (ਪਦਾਰਥਾਂ ਦੇ) ਰਸ ਵਿਚ ਲੱਗਾ ਹੋਇਆ ਹੈ । ਹੇ ਮੇਰੇ ਹਰੀ ! ਹੇ ਮੇਰੇ ਰਾਜਨ ! (ਤੂੰ) ਪਰਮਾਤਮਾ ਕਦੇ ਮੇਰੇ ਚਿੱਤ ਵਿਚ ਨਹੀਂ ਆਉਂਦਾ । ਮੈਂ (ਇਸ ਮੋਹ ਵਿਚੋਂ) ਕਿਵੇਂ ਨਿਕਲਾਂ ? ।੧।

ਨਾਹ ਮੇਰਾ (ਸੁੰਦਰ) ਰੂਪ ਹੈ, ਨਾਹ ਮੇਰੀ ਉੱਚੀ ਜਾਤਿ ਹੈ, ਨਾਹ ਮੇਰੇ ਵਿਚ ਕੋਈ ਸੁਚੱਜ ਹੈ । ਹੇ ਪ੍ਰਭੂ ! ਮੈਂ ਗੁਣਾਂ ਤੋਂ ਸੱਖਣਾ ਹਾਂ, ਮੈਂ ਤੇਰਾ ਨਾਮ ਨਹੀਂ ਜਪਿਆ, ਮੈਂ ਕੇਹੜਾ ਮੂੰਹ ਲੈ ਕੇ (ਤੇਰੇ ਸਾਹਮਣੇ) ਗੱਲ ਕਰਨ ਜੋਗਾ ਹਾਂ ? ਇਹ ਸਤਿਗੁਰੂ ਦੀ ਮਿਹਰ ਹੋਈ ਹੈ ਕਿ ਮੈਂ ਪਾਪੀ ਗੁਰੂ ਦੀ ਸੰਗਤਿ ਵਿਚ ਰਹਿ ਕੇ (ਪਾਪਾਂ ਤੋਂ) ਬਚ ਗਿਆ ਹਾਂ ।੨।

ਇਹ ਜਿੰਦ ਇਹ ਸਰੀਰ ਇਹ ਮੂੰਹ ਇਹ ਨੱਕ ਆਦਿਕ ਅੰਗ ਇਹ ਸਭ ਕੁਝ ਪਰਮਾਤਮਾ ਨੇ ਮੈਨੂੰ ਦਿੱਤਾ ਹੈ, ਪਾਣੀ (ਹਵਾ ਅੱਗ ਆਦਿਕ) ਮੈਨੂੰ ਉਸ ਨੇ ਵਰਤਣ ਲਈ ਦਿੱਤੇ ਹਨ । ਉਸ ਨੇ ਮੈਨੂੰ ਅੰਨ ਖਾਣ ਨੂੰ ਦਿੱਤਾ ਹੈ, ਕੱਪੜਾ ਪਹਿਨਣ ਨੂੰ ਦਿੱਤਾ ਹੈ, ਹੋਰ ਅਨੇਕਾਂ ਸੁਆਦਲੇ ਪਦਾਰਥ ਭੋਗਣ ਨੂੰ ਦਿੱਤੇ ਹਨ । ਪਰ ਜਿਸ ਪਰਮਾਤਮਾ

ਨੇ ਇਹ ਸਾਰੇ ਪਦਾਰਥ ਦਿੱਤੇ ਹਨ, ਉਹ ਮੈਨੂੰ ਕਦੇ ਚੇਤੇ ਭੀ ਨਹੀਂ ਆਉਂਦਾ ਹੈ । ਮੈਂ (ਮੂਰਖ-) ਪਸ਼ੂ ਆਪਣੇ ਆਪ ਨੂੰ ਵੱਡਾ ਕਰ ਕੇ ਜਾਣਦਾ ਹਾਂ ।੩।

(ਹੇ ਪ੍ਰਭੂ ! ਸਾਡੇ ਜੀਵਾਂ ਦੇ ਵੱਸ ਭੀ ਕੀਹ ਹੈ ? ਜਗਤ ਵਿਚ ਜੋ ਕੁਝ ਹੋ ਰਿਹਾ ਹੈ) ਸਭ ਤੇਰਾ ਕੀਤਾ ਹੋ ਰਿਹਾ ਹੈ, ਤੂੰ ਹਰੇਕ ਜੀਵ ਦੇ ਦਿਲ ਦੀ ਜਾਣਦਾ ਹੈਂ । ਅਸੀ ਨਿਮਾਣੇ ਜੀਵ (ਤੈਥੋਂ ਆਕੀ ਹੋ ਕੇ) ਕੀਹ ਕਰ ਸਕਦੇ ਹਾਂ ? ਹੇ ਸੁਆਮੀ ! ਇਹ ਸਾਰਾ ਤੇਰਾ ਹੀ ਖੇਲ ਹੋ ਰਿਹਾ ਹੈ । (ਜਿਵੇਂ ਕੋਈ ਗ਼ੁਲਾਮ ਮੰਡੀ ਵਿਚੋਂ ਖ਼ਰੀਦਿਆ ਜਾਂਦਾ ਹੈ, ਤਿਵੇਂ) ਇਹ ਤੇਰਾ ਦਾਸ ਨਾਨਕ (ਤੇਰੀ ਸਾਧ-ਸੰਗਤਿ) ਹੱਟੀ ਵਿਚ (ਤੇਰੇ ਸੋਹਣੇ ਨਾਮ ਤੋਂ) ਵਿਕਿਆ ਹੋਇਆ ਹੈ, ਤੇਰੇ ਗ਼ੁਲਾਮਾਂ ਦਾ ਗ਼ੁਲਾਮ ਹੈ ।੪।੬।੧੨।੫੦।

**ਗਉੜੀ ਬੈਰਾਗਣਿ ਮਹਲਾ ੪ ॥ ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥ ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥ ਤਿਉ ਸਤਿਗੁਰੁ ਗੁਰੁ ਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥੧॥ ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥ ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥੧॥ ਰਹਾਉ ॥ ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥ ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥ ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥੨॥ ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥ ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥ ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥੩॥ ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥ ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ ਐਸਾ ਹਰਿਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥ {ਪੰਨਾ ੧੬੮}**

**ਪਦ ਅਰਥ** :—ਜਨਨੀ—ਮਾਂ । ਜਣਿ—ਜੰਮ ਕੇ, ਜਨਮ ਦੇ ਕੇ । ਨਦਰਿ ਮਝਾਰਿ—ਨਜ਼ਰ ਹੇਠ । ਮੁਖਿ—ਮੂੰਹ ਵਿਚ । ਦੇ—ਦੇਂਦੀ ਹੈ । ਗਿਰਾਸੁ—ਗਿਰਾਹੀ । ਪੋਚਾਰਿ—ਪੁਚਕਾਰ ਕੇ, ਪਿਆਰ ਕਰ ਕੇ । ਸਿਖ ਰਾਖਤਾ—ਸਿੱਖਾਂ ਨੂੰ ਰੱਖਦਾ ਹੈ । ਪਿਆਰਿ—ਪਿਆਰ ਨਾਲ ।੧।

ਰਾਮ—ਹੇ ਰਾਮ ! ਪਾਧਾ—ਪਾਂਧਾ, ਪੜ੍ਹਾਣ ਵਾਲਾ । ਜਿਨਿ—ਜਿਸ ਨੇ । ਦੇ—ਦੇ ਕੇ ।੧।ਰਹਾਉ।

ਗਗਨਿ—ਆਕਾਸ਼ ਵਿਚ । ਬਾਗੇ—ਬੱਗੇ, ਚਿੱਟੇ । ਕਪਰੇ ਵਾਲੀ—ਕੱਪੜਿਆਂ ਵਾਲੀ, ਖੰਭਾਂ ਵਾਲੀ । ਬਿਚਿ—ਵਿਚ । ਬਚਰੇ—ਨਿੱਕੇ ਨਿੱਕੇ ਬੱਚੇ । ਸਾਰਿ—ਸਾਂਭ ਕੇ । ਜੀਅ ਨਾਲੀ—ਜਿੰਦ ਨਾਲ ।੨।

ਕਾਤੀ ਤੀਸ ਬਤੀਸ—ਤੀਹਾਂ ਬੱਤੀਆਂ (ਦੰਦਾਂ) ਦੀ ਕੈਂਚੀ । ਰਸਨਾ—ਜੀਭ । ਰਤੁ—ਲਹੂ । ਕੇਰੀ—ਦੀ । ਵਸਗਤਿ—ਇਖ਼ਤਿਆਰ ਵਿਚ । ਪੈਜ—ਇੱਜ਼ਤ ।੩।

ਹਾਥਿ—ਹੱਥ ਵਿਚ । ਜਰਾ—ਬੁਢੇਪਾ । ਮਰਾ—ਮੌਤ । ਤਾਪੁ ਸਾਪੁ—ਤਾਪ ਸ੍ਰਾਪ, ਤਾਪ ਆਦਿਕ । ਸਿਰਤਿ—ਸਿਰ-ਪੀੜ । ਮਨਿ—ਮਨ ਵਿਚ । ਚਿਤਿ—ਚਿੱਤ ਵਿਚ । ਅੰਤੀ ਅਉਸਰਿ—ਅਖ਼ੀਰਲੇ ਸਮੇ ।੪।

**ਅਰਥ** :—ਹੇ ਮੇਰੇ ਰਾਮ ! ਹੇ ਹਰੀ ! ਹੇ ਪ੍ਰਭੂ ! ਅਸੀ ਤੇਰੇ ਅੰਞਾਣ ਬੱਚੇ ਹਾਂ । ਸ਼ਾਬਾਸ਼ੇ ਉਪਦੇਸ਼-ਦਾਤੇ ਗੁਰੂ ਸਤਿਗੁਰੂ ਨੂੰ, ਜਿਸ ਨੇ ਹਰਿ-ਨਾਮ ਦਾ ਉਪਦੇਸ਼ ਦੇ ਕੇ ਸਾਨੂੰ ਸਿਆਣੇ ਬਣਾ ਦਿੱਤਾ ਹੈ ।੧।ਰਹਾਉ।

ਜਿਵੇਂ ਮਾਂ ਪੁੱਤਰ ਨੂੰ ਜਨਮ ਦੇ ਕੇ (ਉਸ ਨੂੰ) ਆਪਣੀ ਨਜ਼ਰ ਹੇਠ ਰੱਖਦੀ ਹੈ ਤੇ ਪਾਲਦੀ ਹੈ (ਘਰ ਵਿਚ) ਅੰਦਰ ਬਾਹਰ (ਕੰਮ ਕਰਦੀ ਹੋਈ ਭੀ) ਖਿਨ ਖਿਨ ਪਿਆਰ ਕਰ ਕੇ (ਉਸ ਪੁੱਤਰ ਦੇ) ਮੂੰਹ ਵਿਚ ਗਿਰਾਹੀ ਦੇਂਦੀ ਰਹਿੰਦੀ ਹੈ । ਇਸੇ ਤਰ੍ਹਾਂ ਗੁਰੂ ਸਤਿਗੁਰੂ ਸਿੱਖਾਂ ਨੂੰ ਪਰਮਾਤਮਾ ਦੀ ਪ੍ਰੀਤਿ (ਦੀ ਆਤਮਕ ਖ਼ੁਰਾਕ) ਦੇ ਕੇ ਪਿਆਰ ਨਾਲ ਸੰਭਾਲਦਾ ਹੈ ।੧।

ਜਿਵੇਂ ਚਿੱਟੇ ਖੰਭਾਂ ਵਾਲੀ (ਕੂੰਜ) ਆਸਮਾਨ ਵਿਚ ਉੱਡਦੀ ਫਿਰਦੀ ਹੈ, ਪਰ ਉਹ ਪਿੱਛੇ (ਰਹੇ ਹੋਏ ਆਪਣੇ) ਨਿੱਕੇ ਨਿੱਕੇ ਬੱਚਿਆਂ ਵਿਚ ਆਪਣਾ ਚਿੱਤ ਰੱਖਦੀ ਹੈ, ਸਦਾ ਉਹਨਾਂ ਨੂੰ ਆਪਣੇ ਹਿਰਦੇ ਵਿਚ ਸਾਂਭਦੀ ਹੈ ਸੰਭਾਲਦੀ ਹੈ; ਇਸੇ ਤਰ੍ਹਾਂ ਗੁਰੂ ਤੇ ਸਿੱਖ ਦੀ ਪ੍ਰੀਤਿ ਹੈ, ਗੁਰੂ ਆਪਣੇ ਸਿੱਖਾਂ ਨੂੰ ਹਰੀ ਦੀ ਪ੍ਰੀਤਿ ਦੇ ਕੇ ਉਹਨਾਂ ਨੂੰ ਆਪਣੀ ਜਿੰਦ ਦੇ ਨਾਲ ਰੱਖਦਾ ਹੈ ।੨।

ਜਿਵੇਂ ਤੀਹਾਂ ਬੱਤੀਆਂ (ਦੰਦਾਂ) ਦੀ ਕੈਂਚੀ ਹੈ (ਉਸ ਕੈਂਚੀ) ਵਿਚ (ਪਰਮਾਤਮਾ) ਮਾਸ ਤੇ ਲਹੂ ਦੀ ਬਣੀ ਹੋਈ ਜੀਭ ਨੂੰ (ਬਚਾ ਕੇ) ਰੱਖਦਾ ਹੈ । ਕੋਈ ਮਨੁੱਖ ਪਿਆ ਸਮਝੇ ਕਿ (ਬਚ ਕੇ ਰਹਿਣਾ ਜਾਂ ਬਚਾ ਕੇ ਰੱਖਣਾ) ਮਾਸ ਦੀ ਜੀਭ ਦੇ ਹੱਥ ਵਿਚ ਹੈ ਜਾਂ (ਦੰਦਾਂ ਦੀ) ਕੈਂਚੀ ਦੇ ਵੱਸ ਵਿਚ ਹੈ, ਇਹ ਤਾਂ ਪਰਮਾਤਮਾ ਦੇ ਵੱਸ ਵਿਚ ਹੀ ਹੈ । ਇਸੇ ਤਰ੍ਹਾਂ ਲੋਕ ਤਾਂ ਸੰਤ ਜਨਾਂ ਦੀ ਨਿੰਦਾ ਕਰਦੇ ਹਨ, ਪਰ ਪਰਮਾਤਮਾ ਆਪਣੇ ਸੇਵਕਾਂ ਦੀ ਲਾਜ (ਹੀ) ਰੱਖਦਾ ਹੈ ।੩।

(ਹੇ ਭਾਈ !) ਮਤਾਂ ਕੋਈ ਸਮਝੇ ਕਿ ਕਿਸੇ ਮਨੁੱਖ ਦੇ ਕੁਝ ਵੱਸ ਵਿਚ ਹੈ । ਇਹ ਤਾਂ ਸਭ ਕੁਝ ਪਰਮਾਤਮਾ ਆਪ ਹੀ ਕਰਦਾ ਹੈ ਆਪ ਹੀ ਕਰਾਂਦਾ ਹੈ । ਬੁਢੇਪਾ, ਮੌਤ, ਸਿਰ-ਪੀੜ, ਤਾਪ ਆਦਿਕ ਹਰੇਕ (ਦੁਖ-ਕਲੇਸ਼) ਪਰਮਾਤਮਾ ਦੇ ਵੱਸ ਵਿਚ ਹੈ । ਪਰਮਾਤਮਾ ਦੇ ਲਾਣ ਤੋਂ ਬਿਨਾ ਕੋਈ ਰੋਗ (ਕਿਸੇ ਜੀਵ ਨੂੰ) ਲੱਗ ਨਹੀਂ ਸਕਦਾ ।

ਹੇ ਦਾਸ ਨਾਨਕ ! ਜੇਹੜਾ ਹਰਿ-ਨਾਮ ਅਖ਼ੀਰਲੇ ਸਮੇ (ਜਮ ਆਦਿਕਾਂ ਤੋਂ) ਛੁਡਾ ਲੈਂਦਾ ਹੈ ਉਸ ਨੂੰ ਆਪਣੇ ਮਨ ਵਿਚ ਚਿੱਤ ਵਿਚ ਸਦਾ ਸਿਮਰਦੇ ਰਹੋ ।੪।੭।੧੩।੫੧।

**ਗਉੜੀ ਬੈਰਾਗਣਿ ਮਹਲਾ ੪ ॥ ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥ ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥ ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥ ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ ਰਹਾਉ ॥ ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥ ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥ ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥ ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥੩॥ ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥ ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥੪॥੮॥੧੪॥੫੨॥ {ਪੰਨਾ ੧੬੮}**

**ਪਦ ਅਰਥ** :—ਮਨਿ—ਮਨ ਵਿਚ । ਦੁਬਿਧਾ—ਦੁਚਿੱਤਾ-ਪਨ, ਡਾਵਾਂ-ਡੋਲ ਦਸ਼ਾ । ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ ।੧।

ਕਿਤੁ ਬਿਧਿ—ਕਿਸ ਤਰੀਕੇ ਨਾਲ ? ਕਰੀ—ਕਰੀਂ, ਮੈਂ ਕਰਦਾ ਹਾਂ । ਕਿਉ—ਕਿਵੇਂ ? ।੧।ਰਹਾਉ।

ਕਰਿ—ਕਰ ਕੇ । ਪੁੰਨੀ—ਪੂਰੀ ਹੋ ਗਈ । ਕੇਰੀਆ—ਦੀ । ਲੇ—ਲੈ ਕੇ ।੨।

ਦ੍ਰਿੜਾਵੈ—(ਹਿਰਦੇ ਵਿਚ) ਪੱਕੀ ਕਰ ਦੇਂਦਾ ਹੈ । ਤੋਟਾ—ਘਾਟਾ । ਮੂਲਿ ਨ—ਬਿਲਕੁਲ ਨਹੀਂ । ਆਵਈ—ਆਵੈ, ਆਉਂਦਾ ।੩।

ਰਿਦੈ—ਹਿਰਦੇ ਦਾ । ਵਿਗਾਸੁ—ਖਿੜਾਉ । ਭਾਉ ਦੂਜਾ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦਾ ਮੋਹ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਉਧਰੈ—(ਵਿਕਾਰਾਂ ਤੋਂ) ਬਚ ਜਾਂਦਾ ਹੈ । ਗਾਵਾਹੀ—ਗਾਵਹਿ, ਗਾਂਦੇ ਹਨ ।੪।

**ਅਰਥ** :—(ਹੇ ਭਾਈ ! ਦੱਸ) ਮੇਰਾ ਪਿਆਰਾ ਗੁਰੂ (ਮੈਨੂੰ) ਕਿਸ ਤਰੀਕੇ ਨਾਲ ਮਿਲ ਸਕਦਾ ਹੈ ? (ਜੇਹੜਾ ਮਨੁੱਖ ਮੈਨੂੰ ਇਹ ਦੱਸੇ ਕਿ) ਮੇਰਾ ਗੁਰੂ ਮੈਨੂੰ ਕਿਵੇਂ ਮਿਲ ਸਕਦਾ ਹੈ (ਉਸ ਦੇ ਅੱਗੇ) ਮੈਂ ਹਰ ਖਿਨ ਸਿਰ ਨਿਵਾਂਦਾ ਹਾਂ ।੧।ਰਹਾਉ।

ਜਿਸ ਦੇ ਮਿਲਿਆਂ ਮਨ ਵਿਚ ਆਨੰਦ ਪੈਦਾ ਹੋ ਜਾਏ, ਮਨ ਦੀ ਡਾਵਾਂ ਡੋਲ ਹਾਲਤ ਮੁੱਕ ਜਾਏ, ਪਰਮਾਤਮਾ ਦੇ ਮਿਲਾਪ ਦੀ ਸਭ ਤੋਂ ਉੱਚੀ ਆਤਮਕ ਅਵਸਥਾ ਪੈਦਾ ਹੋ ਜਾਏ, ਉਸ ਨੂੰ ਹੀ ਗੁਰੂ ਕਿਹਾ ਜਾ ਸਕਦਾ ਹੈ ।੧।

ਪਰਮਾਤਮਾ ਨੇ ਕਿਰਪਾ ਕਰ ਕੇ ਜਿਸ ਮਨੁੱਖ ਨੂੰ ਮੇਰਾ ਪੂਰਾ ਗੁਰੂ ਮਿਲਾ ਦਿੱਤਾ, ਗੁਰੂ ਦੇ ਚਰਨਾਂ ਦੀ ਧੂੜ ਹਾਸਲ ਕਰ ਕੇ ਉਸ ਮਨੁੱਖ ਦੀ (ਹਰੇਕ ਕਿਸਮ ਦੀ) ਇੱਛਾ ਪੂਰੀ ਹੋ ਜਾਂਦੀ ਹੈ ।੨।

(ਹੇ ਭਾਈ !) ਉਸ ਗੁਰੂ ਨੂੰ ਮਿਲਣਾ ਚਾਹੀਦਾ ਹੈ ਜੇਹੜਾ (ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦੀ ਭਗਤੀ ਪੱਕੀ ਬਿਠਾ ਦੇਂਦਾ ਹੈ (ਜਿਸ ਨੂੰ ਮਿਲ ਕੇ ਮਨੁੱਖ) ਪਰਮਾਤਮਾ ਦੀ ਸਿਫ਼ਤਿ-ਸਾਲਾਹ (ਸ਼ੌਕ ਨਾਲ) ਸੁਣਦਾ ਹੈ, (ਜਿਸ ਨੂੰ ਮਿਲ ਕੇ ਮਨੁੱਖ) ਪਰਮਾਤਮਾ ਦੇ ਨਾਮ-ਧਨ ਦੀ ਖੱਟੀ ਸਦਾ ਖੱਟਦਾ ਹੈ (ਤੇ ਇਸ ਖੱਟੀ ਵਿਚ) ਕਦੇ ਘਾਟਾ ਨਹੀਂ ਪੈਂਦਾ ।੩।

ਹੇ ਨਾਨਕ ! ਜਿਸ ਗੁਰੂ ਨੂੰ (ਧੁਰੋਂ ਪ੍ਰਭੂ ਵਲੋਂ) ਹਿਰਦੇ ਦਾ ਖਿੜਾਉ ਮਿਲਿਆ ਹੋਇਆ ਹੈ (ਜਿਸ ਦੇ ਅੰਦਰ) ਪਰਮਾਤਮਾ ਤੋਂ ਬਿਨਾ ਕੋਈ ਹੋਰ ਮੋਹ ਨਹੀਂ, ਉਸ ਗੁਰੂ ਨੂੰ ਮਿਲ ਕੇ ਮਨੁੱਖ (ਵਿਕਾਰਾਂ ਤੋਂ) ਬਚ ਨਿਕਲਦਾ ਹੈ (ਉਸ ਗੁਰੂ ਨੂੰ ਮਿਲ ਕੇ ਮਨੁੱਖ) ਪਰਮਾਤਮਾ ਦੇ ਗੁਣ ਗਾਂਦੇ ਹਨ ।੪।੮।੧੪।੫੨।

ਨੋਟ :—
ਗਉੜੀ ਬੈਰਾਗਣਿ — ੮ ਸ਼ਬਦ
ਗਉੜੀ ਗੁਆਰੇਰੀ — ੬ ਸ਼ਬਦ
ਗਉੜੀ ਮ: ੩ — ੧੮ ਸ਼ਬਦ
ਗਉੜੀ ਮ: ੧ — ੨੦ ਸ਼ਬਦ
. . . . . . . . ———
. . ਕੁੱਲ ਜੋੜ . . ੫੨

ਮਹਲਾ ੪ ਗਉੜੀ ਪੂਰਬੀ ॥ ਹਰਿ ਦਇਆਲਿ ਦਇਆ ਪ੍ਰਭਿ ਕੀਨੀ ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥ ਗੁਰਮੁਖਿ ਰੰਗੁ ਭਇਆ ਅਤਿ ਗੂੜਾ ਹਰਿ ਰੰਗਿ ਭੀਨੀ ਮੇਰੀ ਚੋਲੀ ॥੧॥ ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥ ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥੧॥ ਰਹਾਉ ॥ ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥ ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ ॥੨॥ ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ ॥ ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ ॥੩॥ ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ ॥ ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ ॥੪॥੧॥੧੫॥ ੫੩॥ {ਪੰਨਾ ੧੬੮-੧੬੯}

**ਪਦ ਅਰਥ** :—ਦਇਆਲਿ—ਦਇਆਲ ਨੇ । ਪ੍ਰਭਿ—ਪ੍ਰਭੂ ਨੇ । ਮਨਿ—ਮਨ ਵਿਚ । ਤਨਿ—ਤਨ ਵਿਚ । ਮੁਖਿ—ਮੂੰਹ ਵਿਚ । ਹਰਿ ਬੋਲੀ—ਹਰੀ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਰੰਗਿ—ਰੰਗ ਵਿਚ । ਭੀਨੀ—ਭਿੱਜ ਗਈ ।੧।

ਹਉ—ਮੈਂ । ਗੋਲੀ—ਦਾਸੀ । ਸੇਤੀ—ਨਾਲ । ਗੋਲ—ਗੋਲਾ, ਸੇਵਕ । ਅਮੋਲੀ—ਬਿਨਾ ਮੁੱਲ ਦਿੱਤਿਆਂ ।੧।ਰਹਾਉ।

ਬਿਬੇਕੁ—ਪਰਖ । ਖੋਜਿ—ਖੋਜ ਕੇ । ਦੇਖਿ—ਵੇਖ । ਢੰਢੋਲੀ—ਢੰਢੋਲਿ, ਭਾਲ ਕਰ ਕੇ । ਸਬਾਈ—ਸਾਰੀ ਸ੍ਰਿਸ਼ਟੀ ਵਿਚ । ਨਿਕਟਿ—ਨੇੜੇ । ਕੋਲੀ—ਕੋਲ ।੨।

ਅਪਰੰਪਰ—ਪਰੇ ਤੋਂ ਪਰੇ । ਗੁਰਿ—ਗੁਰੂ ਨੇ । ਮੋਲੀ—ਮੁੱਲ ਤੋਂ ।੩।

ਤੁਮ ਸਰਣਾਗਤਿ—ਤੇਰੀ ਸਰਨ ਆਇਆ ਹਾਂ । ਵਡੋਲੀ—ਵੱਡਾ । ਅਨਦਿਨੁ—ਹਰ ਰੋਜ਼ । ਵੇਚੋਲੀ—ਵਕੀਲ, ਵਿਛੋਲਾ ।੪।

ਅਰਥ :—ਮੈਂ ਆਪਣੇ ਹਰੀ ਦੀ ਪ੍ਰਭੂ ਦੀ ਦਾਸੀ (ਬਣ ਗਈ) ਹਾਂ । ਜਦੋਂ ਮੇਰਾ ਮਨ ਪਰਮਾਤਮਾ (ਦੀ ਯਾਦ ਦੇ) ਨਾਲ ਗਿੱਝ ਗਿਆ, ਪਰਮਾਤਮਾ ਨੇ ਸਾਰੇ ਜਗਤ ਨੂੰ ਮੇਰਾ ਬੇ-ਮੁੱਲਾ ਦਾਸ ਬਣਾ ਦਿੱਤਾ ।੧।ਰਹਾਉ।

ਦਇਆਲ ਹਰਿ-ਪ੍ਰਭੂ ਨੇ ਮੇਰੇ ਉਤੇ ਮਿਹਰ ਕੀਤੀ ਤੇ ਉਸ ਮੇਰੇ ਮਨ ਵਿਚ ਤਨ ਵਿਚ ਮੇਰੇ ਮੂੰਹ ਵਿਚ ਆਪਣੀ ਸਿਫ਼ਤਿ-ਸਾਲਾਹ ਦੀ ਬਾਣੀ ਰੱਖ ਦਿੱਤੀ । ਮੇਰੇ ਹਿਰਦੇ ਦੀ ਚੋਲੀ (ਭਾਵ, ਮੇਰਾ ਹਿਰਦਾ) ਪ੍ਰਭੂ-ਨਾਮ ਦੇ ਰੰਗ ਵਿਚ ਭਿੱਜ ਗਈ, ਗੁਰੂ ਦੀ ਸਰਨ ਪੈ ਕੇ ਉਹ ਰੰਗ ਬਹੁਤ ਗੂੜ੍ਹਾ ਹੋ ਗਿਆ ।੧।

ਹੇ ਸੰਤ ਜਨ ਭਰਾਵੋ ! ਤੁਸੀ ਆਪਣੇ ਹਿਰਦੇ ਵਿਚ ਖੋਜ-ਭਾਲ ਕਰ ਕੇ ਵੇਖ ਕੇ ਵਿਚਾਰ ਕਰੋ (ਤੁਹਾਨੂੰ ਇਹ ਗੱਲ ਪਰਤੱਖ ਦਿੱਸ ਪਏਗੀ ਕਿ ਇਹ ਸਾਰਾ ਜਗਤ) ਪਰਮਾਤਮਾ ਦਾ ਹੀ ਰੂਪ ਹੈ, ਸਾਰੀ ਸ੍ਰਿਸ਼ਟੀ ਵਿਚ ਪਰਮਾਤਮਾ ਦੀ ਹੀ ਜੋਤਿ ਵੱਸ ਰਹੀ ਹੈ । ਪਰਮਾਤਮਾ ਹਰੇਕ ਜੀਵ ਦੇ ਨੇੜੇ ਵੱਸਦਾ ਹੈ ਕੋਲ ਵੱਸਦਾ ਹੈ ।੨।

ਉਹ ਪਰਮਾਤਮਾ, ਜੋ ਪਰੇ ਤੋਂ ਪਰੇ ਹੈ ਜੋ ਸਰਬ-ਵਿਆਪਕ ਹੈ ਜਿਸ ਦੇ ਗੁਣ-ਸਮੂਹ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ, ਸਾਰੇ ਜਗਤ ਦੇ ਨੇੜੇ ਵੱਸ ਰਿਹਾ ਹੈ । ਉਸ ਪਰਮਾਤਮਾ ਨੂੰ ਪੂਰੇ ਗੁਰੂ ਨੇ ਮੇਰੇ ਅੰਦਰ ਪਰਗਟ ਕੀਤਾ ਹੈ, (ਇਸ ਵਾਸਤੇ) ਮੈਂ ਆਪਣਾ ਸਿਰ ਗੁਰੂ ਪਾਸ ਮੁੱਲ ਤੋਂ ਵੇਚ ਦਿੱਤਾ ਹੈ (ਭਾਵ, ਆਪਣਾ ਕੋਈ ਹੱਕ-ਦਾਅਵਾ ਨਹੀਂ ਰੱਖਿਆ ਜਿਵੇਂ ਮੁੱਲ ਲੈ ਕੇ ਵੇਚੀ ਕਿਸੇ ਚੀਜ਼ ਉੱਤੇ ਹੱਕ ਨਹੀਂ ਰਹਿ ਜਾਂਦਾ) ।੩।

ਹੇ ਹਰੀ ! (ਸਾਰੇ ਜਗਤ ਵਿਚ ਸਭ ਜੀਵਾਂ ਦੇ) ਅੰਦਰ ਬਾਹਰ ਤੂੰ ਵੱਸ ਰਿਹਾ ਹੈਂ । ਮੈਂ ਤੇਰੀ ਸਰਨ ਆਇਆ ਹਾਂ । ਮੇਰੇ ਵਾਸਤੇ ਤੂੰ ਹੀ ਸਭ ਤੋਂ ਵੱਡਾ ਮਾਲਕ ਹੈਂ । ਦਾਸ ਨਾਨਕ ਗੁਰੂ-ਵਿਚੋਲੇ ਨੂੰ ਮਿਲ ਕੇ ਹਰ ਰੋਜ਼ ਹਰੀ ਦੇ ਗੁਣ ਗਾਂਦਾ ਹੈ ।੪।੧।੧੫।੫੩।

**ਗਉੜੀ ਪੂਰਬੀ ਮਹਲਾ ੪ ॥ ਜਗਜੀਵਨ ਅਪਰੰਪਰ ਸੁਆਮੀ ਜਗਦੀਸੁਰ ਪੁਰਖ ਬਿਧਾਤੇ ॥ ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ ॥੧॥ ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥ ਸਤਸੰਗਤਿ ਮਿਲਿ ਰਾਮ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ ॥ ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ ॥ ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ ॥੨॥ ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖਸਰਿ ਨਾਤੇ ॥ ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ**

॥੩॥ ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ ॥ ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਹਰਿ ਜਪੀਐ ਹਰਿ ਕਿਰਪਾ ਤੇ ॥੪॥੨॥੧੬॥੫੪॥ {ਪੰਨਾ ੧੬੯}

**ਪਦ ਅਰਥ** :—ਜਗਜੀਵਨ—ਹੇ ਜਗਤ ਦੇ ਜੀਵਨ ! ਅਪਰੰਪਰ—ਪਰੇ ਤੋਂ ਪਰੇ । ਜਗਦੀਸੁਰ—(ਜਗਤੱ ਈਸ਼੍ਵਰ) ਹੇ ਜਗਤ ਦੇ ਈਸ਼ਵਰ ! ਬਿਧਾਤੇ—ਹੇ ਸਿਰਜਣਹਾਰ ! ਜਿਤੁ—ਜਿਸ ਵਿਚ । ਮਾਰਗਿ—ਰਸਤੇ ਵਿਚ । ਜਿਤੁ ਮਾਰਗਿ—ਜਿਸ ਰਾਹ ਉੱਤੇ ।੧।

ਸੇਤੀ—ਨਾਲ । ਰਾਤੇ—ਰੰਗਿਆ ਹੋਇਆ । ਮਿਲਿ—ਮਿਲ ਕੇ । ਨਾਮਿ—ਨਾਮ ਵਿਚ ।੧।ਰਹਾਉ।

ਜਗਿ—ਜਗਤ ਵਿਚ । ਅਵਖਧੁ—ਦਵਾਈ । ਸਾਤਿ—ਸ਼ਾਂਤਿ (ਦੇਣ ਵਾਲਾ) । ਦੋਖ—ਐਬ ।੨।

ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉੱਤੇ । ਸਰਿ—ਸਰ ਵਿਚ । ਸੰਤੋਖ ਸਰਿ—ਸੰਤੋਖ ਦੇ ਸਰ ਵਿਚ ।੩।

ਠਾਕੁਰ—ਹੇ ਠਾਕੁਰ ! ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਤੇ—ਤੋਂ, ਨਾਲ ।੪।

**ਅਰਥ** :—ਹੇ ਰਾਮ (ਮਿਹਰ ਕਰ) ਮੇਰਾ ਮਨ ਤੇਰੇ (ਨਾਮ) ਵਿਚ ਰੰਗਿਆ ਰਹੇ । (ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੀ ਕਿਰਪਾ ਨਾਲ) ਸਾਧ ਸੰਗਤਿ ਵਿਚ ਮਿਲ ਕੇ ਰਾਮ-ਰਸ ਪ੍ਰਾਪਤ ਕਰ ਲਿਆ, ਉਹ ਪਰਮਾਤਮਾ ਦੇ ਨਾਮ ਵਿਚ ਹੀ ਮਸਤ ਰਹਿੰਦੇ ਹਨ ।੧।ਰਹਾਉ।

ਹੇ ਜਗਤ ਦੇ ਜੀਵਨ ਪ੍ਰਭੂ ! ਹੇ ਬੇਅੰਤ ਪ੍ਰਭੂ ! ਹੇ ਸੁਆਮੀ ! ਹੇ ਜਗਤ ਦੇ ਈਸ਼ਵਰ ! ਹੇ ਸਰਬ-ਵਿਆਪਕ ! ਹੇ ਸਿਰਜਣਹਾਰ ! ਸਾਨੂੰ ਜੀਵਾਂ ਨੂੰ ਤੂੰ ਜਿਸ ਰਸਤੇ ਉਤੇ (ਤੁਰਨ ਲਈ) ਪ੍ਰੇਰਦਾ ਹੈਂ, ਅਸੀ ਉਸ ਰਸਤੇ ਉਤੇ ਹੀ ਤੁਰਦੇ ਹਾਂ ।੧।

(ਹੇ ਭਾਈ !) ਪਰਮਾਤਮਾ ਦਾ ਨਾਮ ਜਗਤ ਵਿਚ (ਸਭ ਰੋਗਾਂ ਦੀ) ਦਵਾਈ ਹੈ, ਪਰਮਾਤਮਾ ਦਾ ਨਾਮ (ਆਤਮਕ) ਸ਼ਾਂਤੀ ਦੇਣ ਵਾਲਾ ਹੈ । ਜੇਹੜੇ ਮਨੁੱਖ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਨਾਮ-ਰਸ ਚੱਖਦੇ ਹਨ, ਉਹਨਾਂ ਦੇ ਸਾਰੇ ਪਾਪ ਸਾਰੇ ਐਬ ਨਾਸ ਹੋ ਜਾਂਦੇ ਹਨ ।੨।

ਜਿਨ੍ਹਾਂ ਮਨੁੱਖਾਂ ਦੇ ਮੱਥੇ ਉੱਤੇ ਧੁਰ ਦਰਗਾਹ ਤੋਂ (ਭਗਤੀ ਦਾ) ਲੇਖ ਲਿਖਿਆ ਜਾਂਦਾ ਹੈ, ਉਹ ਮਨੁੱਖ ਗੁਰੂ-ਰੂਪ ਸੰਤੋਖਸਰ ਵਿਚ ਇਸ਼ਨਾਨ ਕਰਦੇ ਹਨ (ਭਾਵ, ਉਹ ਮਨੁੱਖ ਗੁਰੂ ਵਿਚ ਆਪਣਾ ਆਪ ਲੀਨ ਕਰ ਦੇਂਦੇ ਹਨ ਤੇ ਉਹ ਸੰਤੋਖ ਵਾਲਾ ਜੀਵਨ ਜੀਊਂਦੇ ਹਨ) । ਜੇਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਉਹਨਾਂ ਦੀ ਭੈੜੀ ਮਤਿ ਵਾਲੀ ਸਾਰੀ ਮੈਲ ਦੂਰ ਹੋ ਜਾਂਦੀ ਹੈ ।੩।

ਹੇ ਰਾਮ ! ਹੇ ਠਾਕੁਰ ! ਤੂੰ ਆਪ ਹੀ ਤੂੰ ਆਪ ਹੀ ਤੂੰ ਆਪ ਹੀ (ਸਭ ਜੀਵਾਂ ਦਾ) ਮਾਲਕ ਹੈਂ, ਤੇਰੇ ਜੇਡਾ ਵੱਡਾ ਕੋਈ ਹੋਰ ਦਾਤਾ ਨਹੀਂ ਹੈ । ਦਾਸ ਨਾਨਕ ਜਦੋਂ ਪਰਮਾਤਮਾ ਦਾ ਨਾਮ ਜਪਦਾ ਹੈ, ਤਾਂ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ । (ਪਰ) ਪਰਮਾਤਮਾ ਦਾ ਨਾਮ ਪਰਮਾਤਮਾ ਦੀ ਮਿਹਰ ਨਾਲ ਹੀ ਜਪਿਆ ਜਾ ਸਕਦਾ ਹੈ ।੪।੨।੧੬।੫੪।

ਗਉੜੀ ਪੂਰਬੀ ਮਹਲਾ ੪ ॥ ਕਰਹੁ ਕ੍ਰਿਪਾ ਜਗਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ ॥ ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ ॥੧॥ ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ ॥ ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ ॥੧॥ ਰਹਾਉ ॥ ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ ॥ ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ

**ਮਰਿ ਮਰਿ ਪਾਚੇ ॥੨॥ ਤੁਮ ਦਇਆਲ ਸਰਣਿ ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ ॥ ਹਰਿ ਕੇ ਦਾਸ ਦਾਸ ਹਮ ਕੀਜੈ ਮਨੁ ਨਿਰਤਿ ਕਰੇ ਕਰਿ ਨਾਚੇ ॥੩॥ ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾ ਚੇ ॥ ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥ {ਪੰਨਾ ੧੬੯}**

**ਪਦ ਅਰਥ** :—ਰਾਚੇ—ਰਚਿਆ ਰਹੇ, ਮਸਤ ਰਹੇ । ਸਤਿਗੁਰਿ—ਗੁਰੂ ਨੇ । ਬਚਨੁ—ਉਪਦੇਸ਼ । ਮਾਚੇ—ਮੱਚਦਾ ਹੈ, ਖ਼ੁਸ਼ ਹੁੰਦਾ ਹੈ ।੧।

ਬੇਧਿ ਲੀਓ—ਵਿੰਨ੍ਹ ਲਿਆ । ਸਾਚੇ—ਸਦਾ ਕਾਇਮ ਰਹਿਣ ਵਾਲੇ ਨੇ । ਕਾਲ—ਆਤਮਕ ਮੌਤ । ਮੁਖਿ—ਮੂੰਹ ਵਿਚ । ਗ੍ਰਸਿਆ—ਨਿਗਲਿਆ ਹੋਇਆ । ਬਾਚੇ—ਬਚ ਗਏ ਹਾਂ ।੧।ਰਹਾਉ।

ਸੇਤੀ—ਨਾਲ । ਸਾਕਤ—ਰੱਬ ਨਾਲੋਂ ਟੁੱਟੇ ਹੋਏ, ਮਾਇਆ-ਵੇੜ੍ਹੇ । ਕਾਚੇ—ਕਮਜ਼ੋਰ ਜੀਵਨ ਵਾਲੇ । ਵਿਸਟਾ—ਵਿਕਾਰਾਂ ਦਾ ਗੰਦ । ਮਰਿ—ਆਤਮਕ ਮੌਤ ਸਹੇੜ ਕੇ । ਪਾਚੇ—ਦੁਖੀ ਹੁੰਦੇ ਹਨ ।੨।

ਸਰਣਿ ਪ੍ਰਤਿਪਾਲਕ—ਸਰਨ ਆਏ ਦੀ ਰੱਖਿਆ ਕਰਨ ਵਾਲਾ । ਕਉ—ਨੂੰ । ਮੋ ਕਉ—ਮੈਨੂੰ । ਜਾਚੇ—ਮੰਗਦਾ ਹਾਂ । ਨਿਰਤਿ—ਨਾਚ ।੩।

ਤਾ ਚੇ—ਉਸ ਦੇ । ਚੇ—ਦੇ । ਰਾਸਿ—ਪੂੰਜੀ, ਸਰਮਾਇਆ ।੪।

**ਅਰਥ** :—ਹੇ ਰਾਮ ! ਹੇ ਸਦਾ ਕਾਇਮ ਰਹਿਣ ਵਾਲੇ ਹਰੀ ! ਤੂੰ (ਮਿਹਰ ਕਰ ਕੇ) ਮੇਰੇ ਮਨ ਨੂੰ ਮੇਰੇ ਤਨ ਨੂੰ (ਆਪਣੇ ਚਰਨਾਂ ਵਿਚ) ਵਿੰਨ੍ਹ ਲਿਆ ਹੈ । ਜਿਸ ਆਤਮਕ ਮੌਤ ਦੇ ਮੂੰਹ ਵਿਚ ਸਾਰਾ ਸੰਸਾਰ ਨਿਗਲਿਆ ਹੋਇਆ ਹੈ, (ਉਸ ਆਤਮਕ ਮੌਤ ਤੋਂ) ਮੈਂ ਸਤਿਗੁਰੂ ਦੇ ਉਪਦੇਸ਼ (ਦੀ ਬਰਕਤਿ) ਨਾਲ ਬਚ ਗਿਆ ਹਾਂ ।੧।ਰਹਾਉ।

ਹੇ ਜਗਤ ਦੇ ਜੀਵਨ ! ਹੇ ਦਾਤਾਰ ! ਕਿਰਪਾ ਕਰ, ਮੇਰਾ ਮਨ ਤੇਰੀ ਯਾਦ ਵਿਚ ਮਸਤ ਰਹੇ । (ਤੇਰੀ ਕਿਰਪਾ ਨਾਲ) ਸਤਿਗੁਰੂ ਨੇ ਮੈਨੂੰ ਬਹੁਤ ਪਵਿਤ੍ਰ ਉਪਦੇਸ਼ ਦਿੱਤਾ ਹੈ, ਹੁਣ ਮੇਰਾ ਮਨ ਹਰਿ-ਨਾਮ ਜਪ ਜਪ ਕੇ ਖ਼ੁਸ਼ ਹੋ ਰਿਹਾ ਹੈ ।੧।

ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ (ਦੇ ਚਰਨਾਂ) ਨਾਲ ਪ੍ਰੀਤਿ ਪ੍ਰਾਪਤ ਨਹੀਂ ਹੋਈ, ਉਹ ਮਾਇਆ-ਵੇੜ੍ਹੇ ਮੂਰਖ ਮਨੁੱਖ ਕਮਜ਼ੋਰ ਜੀਵਨ ਵਾਲੇ ਰਹਿੰਦੇ ਹਨ । ਉਹਨਾਂ ਵਾਸਤੇ ਜਨਮ ਮਰਨ ਦਾ ਦੁਖਦਾਈ ਗੇੜ ਬਣਿਆ ਰਹਿੰਦਾ ਹੈ । ਉਹ (ਵਿਕਾਰਾਂ ਦੇ) ਗੰਦ ਵਿਚ ਆਤਮਕ ਮੌਤ ਸਹੇੜ ਸਹੇੜ ਕੇ ਦੁਖੀ ਹੁੰਦੇ ਰਹਿੰਦੇ ਹਨ ।੨।

ਹੇ ਦਇਆਲ ਪ੍ਰਭੂ ! ਹੇ ਸਰਨ ਪਏ ਦੀ ਰੱਖਿਆ ਕਰਨ ਵਾਲੇ ਪ੍ਰਭੂ ! ਮੈਂ ਤੇਰੇ ਦਰ ਤੋਂ ਤੇਰਾ ਨਾਮ ਮੰਗਦਾ ਹਾਂ, ਮੈਨੂੰ ਇਹ ਦਾਤਿ ਬਖ਼ਸ਼ । ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾਈ ਰੱਖ ਤਾਂ ਜੁ ਮੇਰਾ ਮਨ (ਤੇਰੇ ਨਾਮ ਵਿਚ ਜੁੜ ਕੇ) ਸਦਾ ਨਾਚ ਕਰਦਾ ਰਹੇ (ਸਦਾ ਆਤਮਕ ਆਨੰਦ ਮਾਣਦਾ ਰਹੇ) ।੩।

ਪ੍ਰਭੂ ਜੀ ਆਪ ਹੀ (ਨਾਮ ਦੀ ਰਾਸਿ-ਪੂੰਜੀ ਦੇਣ ਵਾਲੇ ਸਭ ਜੀਵਾਂ ਦੇ) ਵੱਡੇ ਸ਼ਾਹ ਹਨ ਮਾਲਕ ਹਨ । ਅਸੀ ਸਾਰੇ ਜੀਵ ਉਸ (ਸ਼ਾਹ) ਦੇ (ਭੇਜੇ ਹੋਏ) ਵਣਜਾਰੇ ਹਾਂ (ਵਪਾਰੀ ਹਾਂ) ।

ਹੇ ਦਾਸ ਨਾਨਕ ਦੇ ਸਦਾ-ਥਿਰ ਸ਼ਾਹ ਤੇ ਪ੍ਰਭੂ ! ਮੇਰਾ ਮਨ ਮੇਰਾ ਤਨ ਮੇਰੀ ਜਿੰਦ—ਇਹ ਸਭ ਕੁਝ ਤੇਰੀ ਬਖ਼ਸ਼ੀ ਹੋਈ ਰਾਸਿ-ਪੂੰਜੀ ਹੈ (ਮੈਨੂੰ ਆਪਣੇ ਨਾਮ ਦੀ ਦਾਤਿ ਭੀ ਬਖ਼ਸ਼) ।੪।੩।੧੭।੫੫।

ਗਉੜੀ ਪੂਰਬੀ ਮਹਲਾ ੪ ॥ ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥ ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥ ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥ ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ ਰਹਾਉ ॥ ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥ ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥੨॥ ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ ॥ ਤਿਨ ਕੇ ਕਰਮ ਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ ॥੩॥ ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥ ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥੫੬॥ {ਪੰਨਾ ੧੬੯-੧੭੦}

**ਪਦ ਅਰਥ** :—ਦਇਆਲ—(ਦਇਆ—ਆਲਯ) ਦਇਆ ਦਾ ਘਰ । ਸਰਬ—ਸਾਰੇ । ਭੰਜਨ—ਨਾਸ ਕਰਨਾ । ਬਿਨਉ—ਬੇਨਤੀ (ਵਿਨਯ) । ਦੇ ਕਾਨੇ—ਕੰਨ ਦੇ ਕੇ, ਧਿਆਨ ਨਾਲ । ਜਿਸ ਤੇ—ਜਿਸ (ਗੁਰੂ) ਪਾਸੋਂ । ਜਾਨੇ—ਜਾਣ-ਪਛਾਣ ਹੁੰਦੀ ਹੈ । ਪ੍ਰਾਨੇ—ਪ੍ਰਾਣ, ਜਿੰਦ ।੧।

ਕਰਿ—ਕਰ ਕੇ, (ਬਰਾਬਰ ਦਾ) ਕਰ ਕੇ । ਮਾਨੇ—ਮੰਨਿਆ ਹੈ । ਅਸੁਧ—ਮੈਲੀ । ਮੁਗਧ—ਮੂਰਖ ।੧।ਰਹਾਉ।

ਅਨ—(ਅੰਯ) ਹੋਰ ਹੋਰ । ਮਿਲਿ—ਮਿਲ ਕੇ । ਗਾਨੇ—ਗੰਨਾ ।੨।

ਭੇਟਿਆ—ਮਿਲਿਆ । ਦਿਵਾਨੇ—ਝੱਲੇ, ਕਮਲੇ । ਹੀਨ—ਨੀਚ, ਨੀਵੇਂ । ਧੁਰਿ—ਧੁਰ ਤੋਂ । ਮੋਹਿ—ਮੋਹ ਵਿਚ । ਪਚਾਨੇ—ਸੜਦੇ ਹਨ ।੩।

ਪ੍ਰਗਟੇ—ਪਰਗਟ ਹੋਏ, ਉੱਘੜ ਪਏ, ਚਮਕ ਪਏ । ਨਾਮਿ—ਨਾਮ ਵਿਚ ।੪।

ਅਰਥ :—(ਹੇ ਭਾਈ !) ਮੈਂ ਸਤਿਗੁਰੂ ਨੂੰ (ਆਤਮਕ ਜੀਵਨ ਵਿਚ) ਰਾਮ ਪਾਰਬ੍ਰਹਮ ਦੇ ਬਰਾਬਰ ਦਾ ਮੰਨਿਆ ਹੈ । ਮੈਂ ਮੂਰਖ ਸਾਂ, ਮਹਾਂ ਮੂਰਖ ਸਾਂ, ਮੈਲੀ ਮਤਿ ਵਾਲਾ ਸਾਂ, ਗੁਰੂ ਸਤਿਗੁਰੂ ਦੇ ਉਪਦੇਸ਼ (ਦੀ ਬਰਕਤਿ) ਨਾਲ ਮੈਂ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ ਹੈ ।੧।ਰਹਾਉ।

ਹੇ (ਜੀਵਾਂ ਦੇ) ਸਾਰੇ ਦੁਖ ਨਾਸ ਕਰਨ ਵਾਲੇ ਸੁਆਮੀ ! ਤੂੰ ਦਇਆ ਦਾ ਘਰ ਹੈਂ, ਮੇਰੀ ਇਕ ਅਰਜ਼ੋਈ ਧਿਆਨ ਨਾਲ ਸੁਣ । ਮੈਨੂੰ ਉਹ ਸਤਿਗੁਰੂ ਮਿਲਾ ਜੋ ਮੇਰੀ ਜਿੰਦ (ਦਾ ਸਹਾਰਾ) ਹੈ, ਜਿਸ ਦੀ ਕਿਰਪਾ ਤੋਂ ਤੇਰੇ ਨਾਲ ਡੂੰਘੀ ਸਾਂਝ ਪੈਂਦੀ ਹੈ ।੧।

ਜਗਤ ਦੇ ਜਿਤਨੇ ਭੀ ਹੋਰ ਹੋਰ (ਕਿਸਮ ਦੇ) ਰਸ ਹਨ, ਮੈਂ ਵੇਖ ਲਏ ਹਨ, ਉਹ ਸਾਰੇ ਹੀ ਫਿੱਕੇ ਹਨ ਫਿੱਕੇ ਹਨ । ਗੁਰੂ ਨੂੰ ਮਿਲ ਕੇ ਮੈਂ ਆਤਮਕ ਜੀਵਨ ਦੇਣ ਵਾਲਾ ਪਰਮਾਤਮਾ ਦਾ ਨਾਮ-ਰਸ ਚੱਖਿਆ ਹੈ, ਉਹ ਰਸ ਮਿੱਠਾ ਹੈ ਜਿਵੇਂ ਗੰਨੇ ਦਾ ਰਸ ਮਿੱਠਾ ਹੁੰਦਾ ਹੈ ।੨।

ਜਿਨ੍ਹਾਂ ਮਨੁੱਖਾਂ ਨੂੰ ਗੁਰੂ ਨਹੀਂ ਮਿਲਦਾ, ਉਹ ਮੂਰਖ ਪਰਮਾਤਮਾ ਨਾਲੋਂ ਟੁੱਟੇ ਰਹਿੰਦੇ ਹਨ, ਉਹ ਮਾਇਆ ਦੇ ਪਿੱਛੇ ਝੱਲੇ ਹੋਏ ਫਿਰਦੇ ਹਨ । (ਪਰ ਉਹਨਾਂ ਦੇ ਭੀ ਕੀਹ ਵੱਸ ?) ਧੁਰੋਂ (ਪਰਮਾਤਮਾ ਨੇ) ਉਹਨਾਂ ਦੇ ਭਾਗਾਂ ਵਿਚ (ਇਹ) ਨੀਵੇਂ ਕੰਮ ਹੀ ਪਾ ਦਿੱਤੇ ਹਨ, ਉਹ ਮਾਇਆ ਦੇ ਮੋਹ ਵਿਚ ਇਉਂ ਸੜਦੇ ਰਹਿੰਦੇ ਹਨ ਜਿਵੇਂ ਦੀਵੇ ਨੂੰ ਵੇਖ ਕੇ (ਪਤੰਗੇ) ।੩।

ਹੇ ਪ੍ਰਭੂ ! ਜਿਨ੍ਹਾਂ ਮਨੁੱਖਾਂ ਨੂੰ ਤੂੰ ਮਿਹਰ ਕਰ ਕੇ (ਗੁਰੂ-ਚਰਨਾਂ ਵਿਚ) ਮਿਲਾਂਦਾ ਹੈਂ, ਉਹ, ਹੇ ਹਰੀ ! ਤੇਰੀ ਸੇਵਾ-ਭਗਤੀ ਵਿਚ ਲਗੇ ਰਹਿੰਦੇ ਹਨ । ਹੇ ਦਾਸ ਨਾਨਕ ! ਉਹ ਪਰਮਾਤਮਾ ਦਾ ਨਾਮ ਜਪ ਜਮ ਕੇ ਚਮਕ ਪੈਂਦੇ ਹਨ, ਗੁਰੂ ਦੀ ਮਤਿ ਉਤੇ ਤੁਰ ਕੇ ਉਹ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦੇ ਹਨ ।੪।੪।੧੮।੫੬।

**ਗਉੜੀ ਪੂਰਬੀ ਮਹਲਾ ੪ ॥ ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥ ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥੧॥ ਮੇਰੇ ਮਨ, ਜਪਿ ਹਰਿ ਹਰਿ, ਹਰਿ ਮਨਿ ਜਪੀਐ ॥ ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ਗੁਰ ਸਤਿਗੁਰ ਪੀਛੈ ਛੁਟੀਐ ॥੧॥ ਰਹਾਉ ॥ ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ ਜਿਤੁ ਸੇਵਿਐ ਨਿਜ ਘਰਿ ਵਸੀਐ ॥ ਗੁਰਮੁਖਿ ਜਾਇ ਲਹਹੁ ਘਰੁ ਅਪਨਾ ਘਸਿ ਚੰਦਨੁ ਹਰਿ ਜਸੁ ਘਸੀਐ ॥੨॥ ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ ॥ ਹਰਿ ਹਰਿ ਆਪਿ ਦਇਆ ਕਰਿ ਦੇਵੈ ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥੩॥ ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ ॥ ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ ॥੪॥ ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ ॥ ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ ਮਾਸਾ ਤੋਲੁ ਨ ਘਟੀਐ ॥੫॥੫॥੧੯॥੫੭॥ {ਪੰਨਾ ੧੭੦}**

**ਪਦ ਅਰਥ** :—ਕਹੁ—ਦੱਸ । ਪਹੁ—ਪਾਸੋਂ, ਤੋਂ । ਸਾਚਾ—ਸਦਾ-ਥਿਰ ਰਹਿਣ ਵਾਲਾ ।੧।

ਮਨ—ਹੇ ਮਨ ! ਮਨਿ—ਮਨ ਵਿਚ । ਭਜਿ—ਦੌੜ ਕੇ । ਪਉ—ਪੈ ਜਾ । ਪੀਛੈ—ਪਿੱਛੇ ਤੁਰਿਆਂ ।੧।ਰਹਾਉ।

ਸ੍ਰਬ—ਸਰਬ, ਸਾਰੇ । ਜਿਤੁ ਸੇਵਿਐ—ਜਿਸ ਦੀ ਸੇਵਾ ਕੀਤਿਆਂ । ਘਰਿ—ਘਰ ਵਿਚ । ਲਹਹੁ—ਲੱਭ ਲਵੋ । ਘਸਿ—ਘਸ ਕੇ ।੨।

ਲਾਹਾ—ਲਾਭ । ਮਨਿ—ਮਨ ਵਿਚ । ਹਸੀਐ—ਆਨੰਦ ਮਾਣ ਸਕੀਦਾ ਹੈ ।੩।

ਜਮਿ—ਜਮ ਨੇ । ਸਾਕਤ—ਰਬ ਤੋਂ ਟੁੱਟੇ ਹੋਏ, ਮਾਇਆ-ਵੇੜ੍ਹੇ । ਨਿਕਟਿ—ਨੇੜੇ । ਭਿਟੀਐ—ਛੁਹਣਾ ਚਾਹੀਏ ।੪।

ਅਲਖ—ਅਦ੍ਰਿਸ਼ਟ । ਨਰਹਰਿ—ਪਰਮਾਤਮਾ । ਪ੍ਰਭਿ—ਪ੍ਰਭੂ ਨੇ । ਪੂਰੇ—ਮੁਕੰਮਲ ।੫।

**ਅਰਥ** :—ਹੇ ਮੇਰੇ ਮਨ ! ਸਦਾ ਹਰਿ-ਨਾਮ ਜਪ । (ਹੇ ਭਾਈ !) ਹਰਿ-ਨਾਮ ਸਦਾ ਮਨ ਵਿਚ ਜਪਣਾ ਚਾਹੀਦਾ ਹੈ । ਹੇ ਮੇਰੇ ਮਨ ! ਸਤਿਗੁਰੂ ਦੀ ਸਰਨ ਜਾ ਪਉ । ਗੁਰੂ ਦਾ ਆਸਰਾ ਲਿਆਂ (ਮਾਇਆ ਦੇ ਬੰਧਨਾਂ ਤੋਂ) ਬਚ ਜਾਈਦਾ ਹੈ ।੧।ਰਹਾਉ।

ਹੇ ਮੇਰੇ ਮਨ ! ਉਹ ਸੁਆਮੀ ਹਰ ਵੇਲੇ (ਜੀਵਾਂ ਦੇ) ਨਾਲ (ਵੱਸਦਾ) ਹੈ । ਦੱਸ ਉਹ ਕੇਹੜਾ ਥਾਂ ਹੈ ਜਿਥੇ ਉਸ ਪ੍ਰਭੂ ਪਾਸੋਂ ਨੱਸ ਸਕੀਦਾ ਹੈ ? ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਆਪ ਹੀ (ਸਾਡੇ ਅਉਗਣ) ਬਖ਼ਸ਼ ਲੈਂਦਾ ਹੈ, ਉਹ ਹਰੀ ਆਪ ਹੀ (ਵਿਕਾਰਾਂ ਦੇ ਪੰਜੇ ਤੋਂ) ਛਡਾ ਲੈਂਦਾ ਹੈ (ਉਸੇ ਦੀ ਸਹਾਇਤਾ ਨਾਲ ਵਿਕਾਰਾਂ ਤੋਂ) ਬਚ ਸਕੀਦਾ ਹੈ ।੧।

ਹੇ ਮੇਰੇ ਮਨ ! ਸਾਰੇ ਸੁਖ ਦੇਣ ਵਾਲੇ ਉਸ ਪਰਮਾਤਮਾ ਦਾ ਸਿਮਰਨ ਕਰ, ਜਿਸ ਦੀ ਸਰਨ ਪਿਆਂ ਆਪਣੇ ਘਰ ਵਿਚ ਵੱਸ ਸਕੀਦਾ ਹੈ (ਮਾਇਆ ਦੀ ਭਟਕਣ ਤੋਂ ਬਚ ਕੇ ਅੰਤਰ ਆਤਮੇ ਟਿਕ ਸਕੀਦਾ ਹੈ) । (ਹੇ ਮਨ !)

ਗੁਰੂ ਦੀ ਸਰਨ ਪੈ ਕੇ ਆਪਣਾ (ਅਸਲ) ਘਰ ਜਾ ਕੇ ਲੱਭ ਲੈ (ਪ੍ਰਭੂ ਦੇ ਚਰਨਾਂ ਵਿਚ ਟਿਕ) । (ਜਿਵੇਂ) ਚੰਦਨ (ਸਿਲ ਨਾਲ) ਘਸ ਕੇ (ਸੁਗੰਧੀ ਦੇਂਦਾ ਹੈ, ਤਿਵੇਂ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ (ਆਪਣੇ ਮਨ ਨਾਲ) ਘਸਾਣਾ ਚਾਹੀਦਾ ਹੈ (ਆਤਮਕ ਜੀਵਨ ਵਿਚ ਸੁਗੰਧੀ ਪੈਦਾ ਹੋਵੇਗੀ) ।੨।

ਹੇ ਮੇਰੇ ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਸਭ ਤੋਂ ਸ੍ਰੇਸ਼ਟ ਪਦਾਰਥ ਹੈ । (ਹੇ ਭਾਈ !) ਹਰਿ-ਨਾਮ ਦੀ ਖੱਟੀ ਖੱਟ ਕੇ ਮਨ ਵਿਚ ਆਤਮਕ ਆਨੰਦ ਮਾਣ ਸਕੀਦਾ ਹੈ । ਜਦੋਂ ਪਰਮਾਤਮਾ ਆਪ ਮਿਹਰ ਕਰ ਕੇ ਆਪਣੇ ਨਾਮ ਦੀ ਦਾਤਿ ਦੇਂਦਾ ਹੈ, ਤਦੋਂ ਆਤਮਕ ਜੀਵਨ ਦੇਣ ਵਾਲਾ ਉਸ ਦਾ ਨਾਮ-ਰਸ ਚੱਖ ਸਕੀਦਾ ਹੈ ।੩।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਭੁਲਾ ਕੇ ਜੇਹੜੇ ਮਨੁੱਖ ਹੋਰ ਪਾਸੇ ਰੁੱਝਦੇ ਹਨ, ਉਹ ਪਰਮਾਤਮਾ ਨਾਲੋਂ ਟੁੱਟ ਜਾਂਦੇ ਹਨ, ਜਮ ਨੇ ਉਹਨਾਂ ਨੂੰ ਘੁੱਟ ਲਿਆ ਹੁੰਦਾ ਹੈ (ਆਤਮਕ ਮੌਤ ਉਹਨਾਂ ਨੂੰ ਥੋੜ੍ਹ-ਵਿਤਾ ਬਣਾ ਦੇਂਦੀ ਹੈ) । ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਵਿਸਾਰ ਦਿੱਤਾ, ਉਹ ਮਾਇਆ ਦੇ ਮੋਹ ਵਿਚ ਜਕੜੇ ਗਏ, ਉਹ ਰੱਬ ਦੇ ਚੋਰ ਬਣ ਗਏ । ਹੇ ਮੇਰੇ ਮਨ ! ਉਹਨਾਂ ਦੇ ਨੇੜੇ ਨਹੀਂ ਢੁਕਣਾ ਚਾਹੀਦਾ ।੪।

ਹੇ ਮੇਰੇ ਮਨ ! ਉਸ ਪਰਮਾਤਮਾ ਦੀ ਸੇਵਾ-ਭਗਤੀ ਕਰ ਜੋ ਅਦ੍ਰਿਸ਼ਟ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ । ਉਸ ਦੀ ਸੇਵਾ-ਭਗਤੀ ਕੀਤਿਆਂ (ਕੀਤੇ ਕਰਮਾਂ ਦਾ) ਲੇਖਾ ਮੁੱਕ ਜਾਂਦਾ ਹੈ (ਮਾਇਆ ਵਲ ਪ੍ਰੇਰਨ ਵਾਲੇ ਸੰਸਕਾਰ ਮਨੁੱਖ ਦੇ ਅੰਦਰੋਂ ਮੁੱਕ ਜਾਂਦੇ ਹਨ) ।

ਹੇ ਦਾਸ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਹਰੀ ਪ੍ਰਭੂ ਨੇ ਮੁਕੰਮਲ ਸੁੱਧ ਜੀਵਨ ਵਾਲਾ ਬਣਾ ਦਿੱਤਾ ਹੈ, ਉਹਨਾਂ ਦੇ ਆਤਮਕ ਜੀਵਨ ਵਿਚ ਇਕ ਤੋਲਾ ਭਰ ਇਕ ਮਾਸਾ ਭਰ ਰਤਾ ਭੀ ਕਮਜ਼ੋਰੀ ਨਹੀਂ ਆਉਂਦੀ ।੫।੫।੧੯।੫੭।

**ਗਉੜੀ ਪੂਰਬੀ ਮਹਲਾ ੪ ॥ ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ ॥ ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ ॥੧॥ ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥ ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ ॥੧॥ ਰਹਾਉ ॥ ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥ ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥੨॥ ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥ ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ ॥੩॥ ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ ॥ ਜਨ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਪੈਜ ਜਨ ਕੇਰੀ ॥੪॥੬॥੨੦॥੫੮॥ {ਪੰਨਾ ੧੭੦}**

**ਪਦ ਅਰਥ** :—ਤੁਮਰੈ ਵਸਗਤਿ—ਤੇਰੇ ਵੱਸ ਵਿਚ । ਪ੍ਰਭ—ਹੇ ਪ੍ਰਭੂ ! ਜੀਉ—ਜੀਵਾਤਮਾ, ਜਿੰਦ । ਪਿੰਡੁ—ਸਰੀਰ । ਤੇਰੀ—ਤੇਰਾ (ਤੁਕਾਂਤ ਠੀਕ ਰੱਖਣ ਵਾਸਤੇ 'ਤੇਰਾ' ਦੇ ਥਾਂ 'ਤੇਰੀ') । ਲੋਚ—ਤਾਂਘ । ਘਣੇਰੀ—ਬਹੁਤ ।੧।

ਕੇਰੀ—ਦੀ । ਮਨਿ—ਮਨ ਵਿਚ । ਤਨਿ—ਤਨ ਵਿਚ । ਕ੍ਰਿਪਾਲਿ—ਕ੍ਰਿਪਾਲ ਨੇ । ਕਿੰਚਤੁ—ਥੋੜੀ ਕੁ । ਗੁਰਿ—ਗੁਰੂ ਨੇ ।

ਮਨ ਚਿਤਿ—ਮਨ ਵਿਚ ਚਿਤ ਵਿਚ । ਬਿਧਿ—ਹਾਲਤ । ਅਨਦਿਨੁ—ਹਰ ਰੋਜ਼ । ਜਪੀ—ਜਪੀਂ, ਮੈਂ ਜਪਾਂ । ਪਾਈ—ਪਾਈਂ, ਮੈਂ ਪਾਵਾਂ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਾਂ ।੨।

ਦਾਤੈ—ਦਾਤੇ ਨੇ । ਪੰਥੁ—ਰਸਤਾ । ਕੇਰੀ—ਦੀ ।੩।

ਜਗੰਨਾਥ—ਹੇ ਜਗਤ ਦੇ ਨਾਥ ! ਜਗਦੀਸੁਰ—ਹੇ ਜਗਤ ਦੇ ਈਸ਼ਵਰ ! ਪੈਜ—ਲਾਜ, ਇੱਜ਼ਤ ।੪।

**ਅਰਥ** :—ਹੇ ਮੇਰੇ ਰਾਮ ! ਹੇ ਮੇਰੇ ਹਰੀ ! ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਤੈਨੂੰ ਮਿਲਣ ਦੀ (ਬੜੀ) ਤਾਂਘ ਹੈ । (ਹੇ ਭਾਈ !) ਕਿਰਪਾਲ ਗੁਰੂ ਨੇ ਜਦੋਂ ਥੋੜੀ ਜਿਹੀ ਕਿਰਪਾ ਕੀਤੀ, ਤਦੋਂ ਮੇਰਾ ਹਰਿ-ਪ੍ਰਭੂ ਮੈਨੂੰ ਆ ਮਿਲਿਆ ।੧।ਰਹਾਉ।

ਹੇ ਪ੍ਰਭੂ ! ਮੇਰੇ ਪ੍ਰਾਣ ਤੇਰੇ ਵੱਸ ਵਿਚ ਹੀ ਹਨ । ਮੇਰੀ ਜਿੰਦ ਤੇ ਮੇਰਾ ਸਰੀਰ ਇਹ ਸਭ ਤੇਰੇ ਹੀ ਦਿੱਤੇ ਹੋਏ ਹਨ । ਹੇ ਪ੍ਰਭੂ ! (ਮੇਰੇ ਉਤੇ) ਮਿਹਰ ਕਰ, ਮੈਨੂੰ ਆਪਣਾ ਦਰਸਨ ਦੇਹ, (ਤੇਰੇ ਦਰਸਨ ਦੀ) ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਬੜੀ ਤਾਂਘ ਹੈ ।੧।

ਹੇ ਹਰੀ ! ਹੇ ਮੇਰੇ ਸੁਆਮੀ ! ਅਸਾਂ ਜੀਵਾਂ ਦੇ ਮਨ ਵਿਚ ਚਿਤ ਵਿਚ ਜੋ ਕੁਝ ਵਰਤਦੀ ਹੈ, ਉਹ ਹਾਲਤ ਤੂੰ ਆਪ ਹੀ ਜਾਣਦਾ ਹੈਂ । ਹੇ ਹਰੀ ! ਮੈਨੂੰ (ਸਦਾ) ਤੇਰੀ (ਮਿਹਰ ਦੀ) ਆਸ ਰਹਿੰਦੀ ਹੈ (ਕਿ ਤੂੰ ਕਿਰਪਾ ਕਰੇਂ ਤਾਂ) ਮੈਂ ਹਰ ਰੋਜ਼ ਤੇਰਾ ਨਾਮ ਜਪਦਾ ਰਹਾਂ, ਆਤਮਕ ਆਨੰਦ ਮਾਣਦਾ ਰਹਾਂ, ਤੇ ਸਦਾ ਆਤਮਕ ਜੀਵਨ ਜੀਊਂਦਾ ਰਹਾਂ ।੨।

(ਨਾਮ ਦੀ) ਦਾਤਿ ਦੇਣ ਵਾਲੇ ਗੁਰੂ ਨੇ ਸਤਿਗੁਰੂ ਨੇ ਮੈਨੂੰ (ਪਰਮਾਤਮਾ ਨਾਲ ਮਿਲਣ ਦਾ) ਰਾਹ ਦੱਸਿਆ, ਤੇ ਮੇਰਾ ਹਰਿ-ਪ੍ਰਭੂ ਮੈਨੂੰ ਆ ਮਿਲਿਆ । ਵੱਡੇ ਭਾਗਾਂ ਨਾਲ (ਮੇਰੇ ਹਿਰਦੇ ਵਿਚ) ਹਰ ਰੋਜ਼ (ਹਰ ਵੇਲੇ) ਆਤਮਕ ਆਨੰਦ ਬਣਿਆ ਰਹਿੰਦਾ ਹੈ, ਮੈਂ ਦਾਸ ਦੀ ਆਸ ਪੂਰੀ ਹੋ ਗਈ ਹੈ ।੩।

ਹੇ ਜਗਤ ਦੇ ਨਾਥ ! ਹੇ ਜਗਤ ਦੇ ਈਸ਼ਵਰ ! ਹੇ ਕਰਤਾਰ ! ਇਹ ਸਾਰੀ (ਜਗਤ-ਖੇਡ) ਤੇਰੇ ਵੱਸ ਵਿਚ ਹੈ । ਹੇ ਦਾਸ ਨਾਨਕ ! (ਅਰਦਾਸ ਕਰ ਤੇ ਆਖ—) ਹੇ ਹਰੀ ! ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਦਾਸ ਦੀ ਲਾਜ ਰੱਖ ।੪।੬।੨੦।੫੮।

**ਗਉੜੀ ਪੂਰਬੀ ਮਹਲਾ ੪ ॥ ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ ॥ ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ ॥੧॥ ਰਾਮ ਹਮ ਸਤਿਗੁਰ ਲਾਲੇ ਕਾਂਢੇ ॥੧॥ ਰਹਾਉ ॥ ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ ॥ ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ॥੨॥ ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ ਗਾਢੇ ॥ ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ ਗਲਾਢੇ ॥੩॥ ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ ਠਾਢੇ ॥ ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ ਕੁਤਰੇ ਕਾਢੇ ॥੪॥੭॥੨੧॥੫੯॥ {ਪੰਨਾ ੧੭੧}**

**ਪਦ ਅਰਥ** :—ਮਨੂਆ—ਅੰਞਾਣ ਮਨ । ਖਿਨੁ—ਰਤਾ ਭਰ ਭੀ । ਬਹੁ ਰੰਗੀ—ਬਹੁਤ ਰੰਗ-ਤਮਾਸ਼ਿਆਂ ਵਿਚ (ਫਸ ਕੇ) । ਦਹ—ਦਸ । ਦਿਸਿ—ਪਾਸੇ ਵਲ । ਚਲਿ—ਚੱਲ ਕੇ, ਦੌੜ ਕੇ । ਹਾਢੇ—ਭਟਕਦਾ ਹੈ । ਠਾਢੇ—ਖਲੋ ਗਿਆ ਹੈ ।੧।

ਲਾਲੇ—ਗੁਲਾਮ । ਕਾਂਢੇ—ਅਖਵਾਂਦੇ ਹਾਂ ।੧।ਰਹਾਉ।

ਮਸਤਕਿ—ਮੱਥੇ ਉਤੇ । ਦਾਗੁ—ਨਿਸ਼ਾਨ । ਦਗਾਨਾ—ਦਾਗਿਆ ਗਿਆ ਹੈ । ਸਾਢੇ—ਸਾਂਢੇ, ਇਕੱਠਾ ਕਰ ਲਿਆ ਹੈ । ਪੁੰਨੁ—ਭਲਾਈ, ਨੇਕੀ । ਭਉ—ਭਵ-ਸਾਗਰ । ਦੁਤਰੁ—(ਦੁਤਰ) ਜਿਸ ਤੋਂ ਤਰਨਾ ਔਖਾ ਹੈ । ਪਰਾਢੇ—ਪਾਰ ਕਰ ਦਿੱਤਾ ਹੈ ।੨।

ਰਿਦੈ—ਹਿਰਦੇ ਵਿਚ । ਕੂਰੇ—ਝੂਠੇ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਗਰਭਿ—ਗਰਭ ਵਿਚ, ਜੂਨਾਂ ਦੇ ਗੇੜ ਵਿਚ । ਗਲਾਢੇ—ਗਲਦੇ ਹਨ ।੩।

ਨ ਜਾਨਹ—ਅਸੀ ਨਹੀਂ ਜਾਣਦੇ । ਆਗੈ—ਆਉਣ ਵਾਲੇ ਸਮੇ ਵਿਚ । ਠਾਢੇ—ਖੜੇ ਹਾਂ । ਕੁਤਰੇ—ਕੁੱਤੇ, ਕੂਕਰ । ਕਾਢੇ—ਅਖਵਾਂਦੇ ਹਾਂ ।੪।

**ਅਰਥ** :—ਹੇ ਰਾਮ ! ਮੈਂ ਗੁਰੂ ਦਾ ਗ਼ੁਲਾਮ ਅਖਵਾਂਦਾ ਹਾਂ ।੧।ਰਹਾਉ।

(ਮੇਰਾ) ਇਹ ਅੰਞਾਣ ਮਨ ਬਹੁਤ ਰੰਗ-ਤਮਾਸ਼ਿਆਂ ਵਿਚ (ਫਸ ਕੇ) ਰਤਾ ਭਰ ਭੀ ਟਿਕਦਾ ਨਹੀਂ, ਦਸੀਂ ਪਾਸੀਂ ਦੌੜ ਦੌੜ ਕੇ ਭਟਕਦਾ ਹੈ । (ਪਰ ਹੁਣ) ਵੱਡੇ ਭਾਗਾਂ ਨਾਲ (ਮੈਨੂੰ) ਪੂਰਾ ਗੁਰੂ ਮਿਲ ਪਿਆ ਹੈ, ਉਸ ਨੇ ਪ੍ਰਭੂ (-ਨਾਮ ਸਿਮਰਨ ਦਾ) ਉਪਦੇਸ਼ ਦਿੱਤਾ ਹੈ (ਜਿਸ ਦੀ ਬਰਕਤਿ ਨਾਲ) ਮਨ ਸ਼ਾਂਤ ਹੋ ਗਿਆ ਹੈ ।੧।

(ਪੂਰੇ ਗੁਰੂ ਨੇ ਮੇਰੇ ਉਤੇ) ਬਹੁਤ ਪਰਉਪਕਾਰ ਕੀਤਾ ਹੈ ਭਲਾਈ ਕੀਤੀ ਹੈ, ਮੈਨੂੰ ਉਸ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ਹੈ ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਸੀ । (ਗੁਰੂ ਦੇ ਉਪਕਾਰ ਦਾ ਇਹ) ਬਹੁਤ ਕਰਜ਼ਾ (ਮੇਰੇ ਸਿਰ ਉਤੇ) ਇਕੱਠਾ ਹੋ ਗਿਆ ਹੈ (ਇਹ ਕਰਜ਼ਾ ਉਤਰ ਨਹੀਂ ਸਕਦਾ, ਉਸ ਦੇ ਇਵਜ਼ ਮੈਂ ਗੁਰੂ ਦਾ ਗ਼ੁਲਾਮ ਬਣ ਗਿਆ ਹਾਂ, ਤੇ) ਮੇਰੇ ਮੱਥੇ ਉਤੇ (ਗੁਲਾਮੀ ਦਾ) ਨਿਸ਼ਾਨ ਦਾਗਿਆ ਗਿਆ ਹੈ ।੨।

ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਨਹੀਂ ਹੁੰਦਾ (ਜੇ ਉਹ ਬਾਹਰ ਲੋਕਾਚਾਰੀ ਪਿਆਰ ਦਾ ਕੋਈ ਵਿਖਾਵਾ ਕਰਦੇ ਹਨ, ਤਾਂ) ਉਹ ਝੂਠੇ ਗੰਢ-ਤੁਪ ਹੀ ਕਰਦੇ ਹਨ । ਜਿਵੇਂ ਪਾਣੀ ਵਿਚ (ਪਿਆ) ਕਾਗਜ਼ ਗਲ ਜਾਂਦਾ ਹੈ ਤਿਵੇਂ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਪ੍ਰਭੂ-ਪ੍ਰੀਤਿ ਤੋਂ ਸੱਖਣੇ ਹੋਣ ਕਰਕੇ) ਜੂਨਾਂ ਦੇ ਗੇੜ ਵਿਚ (ਆਪਣੇ ਆਤਮਕ ਜੀਵਨ ਵਲੋਂ) ਗਲ ਜਾਂਦੇ ਹਨ ।੩।

(ਪਰ ਸਾਡੀ ਜੀਵਾਂ ਦੀ ਕੋਈ ਚਤੁਰਾਈ ਸਿਆਣਪ ਕੰਮ ਨਹੀਂ ਕਰ ਸਕਦੀ) ਨਾਹ (ਹੁਣ ਤਕ) ਅਸੀ ਜੀਵ ਕੋਈ ਚਤੁਰਾਈ-ਸਿਆਣਪ ਕਰ ਸਕੇ ਹਾਂ, ਨਾਹ ਹੀ ਅਗਾਂਹ ਨੂੰ ਹੀ ਕਰ ਸਕਾਂਗੇ । ਜਿਵੇਂ ਪਰਮਾਤਮਾ ਸਾਨੂੰ ਰੱਖਦਾ ਹੈ ਉਸੇ ਹਾਲਤ ਵਿਚ ਅਸੀ ਟਿਕਦੇ ਹਾਂ ।

ਹੇ ਦਾਸ ਨਾਨਕ ! (ਉਸ ਦੇ ਦਰ ਤੇ ਅਰਦਾਸ ਹੀ ਫਬਦੀ ਹੈ । ਅਰਦਾਸ ਕਰੋ ਤੇ ਆਖੋ—) ਹੇ ਗੁਰੂ ! ਸਾਡੀਆਂ ਭੁੱਲਾਂ ਚੁੱਕਾਂ (ਅਣਡਿੱਠ ਕਰ ਕੇ ਸਾਡੇ ਉਤੇ) ਮਿਹਰ ਕਰੋ, ਅਸੀ (ਤੁਹਾਡੇ ਦਰ ਦੇ) ਕੂਕਰ ਅਖਵਾਂਦੇ ਹਾਂ ।੪।੭।੨੧।੫੯।

**ਗਉੜੀ ਪੂਰਬੀ ਮਹਲਾ ੪ ॥ ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ ॥ ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥ ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥ ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੮॥੨੨॥੬੦॥ {ਪੰਨਾ ੧੭੧}**

**ਪਦ ਅਰਥ** :—ਕਾਮਿ—ਕਾਮ ਨਾਲ । ਕਰੋਧਿ—ਕ੍ਰੋਧ ਨਾਲ । ਨਗਰੁ—ਸਰੀਰ-ਨਗਰ । ਸਾਧੂ—ਗੁਰੂ । ਖੰਡਲ—ਟੋਟੇ, ਅੰਸ਼ (ਖ਼ਫ਼ਡਲ—ਓ ਪਇਚਏ) । ਖੰਡਾ—ਨਾਸ ਕਰ ਦਿੱਤਾ । ਪੂਰਬਿ—ਪੂਰਬਲੇ ਜਨਮ ਵਿਚ ।

ਮਨਿ—ਮਨ ਵਿਚ । ਮੰਡਲ—ਰੌਸ਼ਨੀ ਦੇ ਚੱਕਰ (ਜਿਵੇਂ ਸੂਰਜ ਤੇ ਚੰਦ ਦੇ ਦੁਆਲੇ ਦਾ ਚੱਕਰ) । ਮੰਡਾ—ਸਜਾਇਆ ।੧।

ਅੰਜੁਲੀ—{ਅਜ਼ਜਲਿ: ਬੁੱਕ । ਅਜ਼ਜਲਿ —ਦੋਵੇਂ ਹੱਥ ਜੋੜ ਕੇ ਨਮਸਕਾਰ ਕਰਨ ਲਈ ਸਿਰ ਤਕ ਅਪੜਾਣੇ} ਹੱਥ ਜੋੜ ਕੇ ਅਰਦਾਸ । ਪੁੰਨੁ—ਭਲਾਈ, ਭਲਾ ਕੰਮ । ਡੰਡਉਤ—(ਦਣ਼ਡਵਤੱ) ਡੰਡੇ ਵਾਂਗ ਸਿੱਧੇ ਲੇਟ ਕੇ ਪਰਨਾਣ ।੧।ਰਹਾਉ।

ਸਾਕਤ—ਰੱਬ ਨਾਲੋਂ ਟੁੱਟੇ ਹੋਏ, ਮਾਇਆ-ਵੇੜ੍ਹੇ ਜੀਵ । ਚਲਹਿ—ਚਲਦੇ ਹਨ । ਜਮਕਾਲੁ—ਮੌਤ, ਆਤਮਕ ਮੌਤ । ਸਿਰਿ—ਸਿਰ ਉਤੇ ।੨।

ਨਾਮਿ—ਨਾਮ ਵਿਚ । ਭਵ—ਸੰਸਾਰ, ਸੰਸਾਰ-ਸਮੁੰਦਰ । ਸੋਭ—ਸੋਭਾ । ਖੰਡ—ਹਿੱਸਾ ।੩।

ਮਸਕੀਨ—ਆਜਿਜ਼ । ਆਧਾਰੁ—ਆਸਰਾ । ਮੰਡਾ—ਮਿਲਦਾ ।੪।

**ਅਰਥ** :—(ਹੇ ਭਾਈ !) ਗੁਰੂ ਅੱਗੇ ਹੱਥ ਜੋੜ ਕੇ ਨਮਸਕਾਰ ਕਰ, ਇਹ ਵੱਡਾ ਨੇਕ ਕੰਮ ਹੈ । ਗੁਰੂ ਅੱਗੇ ਡੰਡਉਤ ਕਰ, ਇਹ ਬੜਾ ਭਲਾ ਕੰਮ ਹੈ ।੧।

(ਹੇ ਭਾਈ !) ਇਹ ਸਰੀਰ-ਨਗਰ ਕਾਮ ਕ੍ਰੋਧ ਨਾਲ ਬਹੁਤ ਭਰਿਆ ਰਹਿੰਦਾ ਹੈ (ਗੰਦਾ ਹੋਇਆ ਰਹਿੰਦਾ ਹੈ), ਗੁਰੂ ਨੂੰ ਮਿਲ ਕੇ (ਕਾਮ ਕ੍ਰੋਧ ਆਦਿਕ ਦੇ) ਸਾਰੇ ਅੰਸ਼ ਨਾਸ ਕਰ ਲਏ ਜਾਂਦੇ ਹਨ । ਪੂਰਬਲੇ ਜਨਮ ਵਿਚ (ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਜਿਸ ਮਨੁੱਖ ਦੇ ਮੱਥੇ ਉਤੇ) ਲੇਖ ਲਿਖੇ ਜਾਂਦੇ ਹਨ, ਉਸ ਨੂੰ ਗੁਰੂ ਮਿਲ ਪੈਂਦਾ ਹੈ, ਤੇ ਉਸ ਦੇ ਮਨ ਵਿਚ ਹਰਿ-ਚਰਨਾਂ ਵਿਚ ਸੁਰਤਿ ਜੁੜਨ ਦੀ ਬਰਕਤਿ ਨਾਲ ਆਤਮਕ ਰੌਸ਼ਨੀ ਦੀ ਸਜਾਵਟ ਹੋ ਜਾਂਦੀ ਹੈ ।੧।

ਮਾਇਆ-ਵੇੜ੍ਹੇ ਮਨੁੱਖ ਪਰਮਾਤਮਾ ਦੇ ਨਾਮ ਦੇ ਰਸ ਦਾ ਸੁਆਦ ਨਹੀਂ ਜਾਣਦੇ, ਉਹਨਾਂ ਦੇ ਅੰਦਰ ਹਉਮੈ ਦਾ ਕੰਡਾ (ਟਿਕਿਆ ਰਹਿੰਦਾ) ਹੈ । ਉਹ ਮਨੁੱਖ ਜਿਉਂ ਜਿਉਂ (ਜੀਵਨ-ਮਾਰਗ ਵਿਚ) ਚਲਦੇ ਹਨ ਤਿਉਂ ਤਿਉਂ (ਉਹ ਹਉਮੈ ਦਾ ਕੰਡਾ ਉਹਨਾਂ ਨੂੰ) ਚੁੱਭਦਾ ਹੈ, ਉਹ ਦੁਖ ਪਾਂਦੇ ਹਨ, ਉਹ ਆਪਣੇ ਸਿਰ ਉਤੇ ਆਤਮਕ ਮੌਤ-ਰੂਪ ਡੰਡਾ (ਡੰਡੇ ਦੀ ਚੋਟ) ਸਹਾਰਦੇ ਰਹਿੰਦੇ ਹਨ ।੨।

ਪਰਮਾਤਮਾ ਦੀ ਭਗਤੀ ਕਰਨ ਵਾਲੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ, ਉਹਨਾਂ ਦਾ ਜਨਮ ਮਰਨ (ਦੇ ਗੇੜ) ਦਾ ਦੁਖ ਸੰਸਾਰ-ਸਮੁੰਦਰ (ਦੇ ਵਿਕਾਰਾਂ) ਦਾ ਦੁਖ ਨਾਸ ਹੋ ਜਾਂਦਾ ਹੈ । ਉਹਨਾਂ ਨੂੰ ਨਾਸ-ਰਹਿਤ ਸਰਬ-ਵਿਆਪਕ ਪਰਮੇਸਰ ਮਿਲ ਪੈਂਦਾ ਹੈ, ਤੇ ਬ੍ਰਹਮੰਡ ਦੇ ਸਾਰੇ ਖੰਡਾਂ ਵਿਚ ਉਹਨਾਂ ਦੀ ਬਹੁਤ ਸੋਭਾ ਹੁੰਦੀ ਹੈ ।੩।

ਹੇ ਪ੍ਰਭੂ ! ਹੇ ਹਰੀ ! ਅਸੀ ਜੀਵ ਗ਼ਰੀਬ ਹਾਂ, ਆਜਿਜ਼ ਹਾਂ, ਤੇਰੇ ਹਾਂ, ਤੂੰ ਸਾਡਾ ਸਭ ਤੋਂ ਵੱਡਾ ਆਸਰਾ ਹੈਂ, ਸਾਡੀ ਰੱਖਿਆ ਕਰ । ਹੇ ਦਾਸ ਨਾਨਕ ! ਜਿਸ ਮਨੁੱਖ ਨੇ ਪਰਮਾਤਮਾ ਦੇ ਨਾਮ ਨੂੰ (ਜ਼ਿੰਦਗੀ ਦਾ) ਆਸਰਾ ਸਹਾਰਾ ਬਣਾਇਆ ਹੈ, ਉਹ ਪਰਮਾਤਮਾ ਦੇ ਨਾਮ ਵਿਚ ਹੀ ਸਦਾ ਆਤਮਕ ਆਨੰਦ ਮਾਣਦਾ ਹੈ ।੪।੮।੨੨।੬੦।

**ਗਉੜੀ ਪੂਰਬੀ ਮਹਲਾ ੪ ॥ ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ ॥ ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ ਹਰਿ ਗੁਰ ਸਬਦੀ ਚਖਿ ਡੀਠਾ ॥੧॥ ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ ਰਹਾਉ ॥ ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ ॥ ਜਿਨ ਗੁਰ ਬਚਨ ਸੁਖਾਨੇ**

**ਹੀਅਰੈ ਤਿਨ ਆਗੈ ਆਣਿ ਪਰੀਠਾ ॥੨॥ ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ ॥ ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥੩॥ ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥ ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ ॥੪॥੯॥੨੩॥੬੧॥ {ਪੰਨਾ ੧੭੧}**

**ਪਦ ਅਰਥ** :—ਗੜ—(ਸਰੀਰ-) ਕਿਲ੍ਹਾ । ਰਾਇ—ਰਾਜਾ, ਪ੍ਰਕਾਸ਼-ਰੂਪ । ਸਾਦੁ—ਸੁਆਦ, ਆਨੰਦ । ਧੀਠਾ—ਢੀਠ (ਮੁੜ ਮੁੜ ਵਿਕਾਰਾਂ ਵਲ ਪਰਤਣ ਦੀ ਜ਼ਿਦ ਕਰਨ ਵਾਲਾ) । ਦਇਆਲਿ—ਦਇਆਲ ਨੇ । ਅਨੁਗ੍ਰਹੁ—ਕਿਰਪਾ ।੧।

ਲਿਵ—ਲਗਨ ।੧।ਰਹਾਉ।

ਅਗਮੁ—ਅਪਹੁੰਚ । ਅਗੋਚਰੁ—(ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾ ਹੋ ਸਕੇ । ਮਿਲਿ—ਮਿਲ ਕੇ । ਲਾਗਿ—ਲੱਗ ਕੇ । ਬਸੀਠਾ—ਵਕੀਲ, ਵਿਚੋਲਾ । ਸੁਖਾਨੇ—ਪਿਆਰੇ ਲੱਗੇ । ਹੀਅਰੈ—ਹਿਰਦੇ ਵਿਚ । ਆਣਿ—ਲਿਆ ਕੇ । ਪਰੀਠਾ—ਪਰੋਸ ਧਰਿਆ ।੨।

ਹੀਅਰਾ—ਹਿਰਦਾ । ਕਠੋਰ—ਕਰੜਾ, ਨਿਰਦਈ । ਕਾਰ ਕਰੀਠਾ—ਕਾਲਖ ਹੀ ਕਾਲਖ । ਬਿਸੀਅਰ—ਸੱਪ । ਕਉ—ਨੂੰ । ਫੋਲਿ—ਫੋਲ ਕੇ ।੩।

ਪ੍ਰਭ—ਹੇ ਪ੍ਰਭੂ ! ਆਨਿ—ਲਿਆ ਕੇ । ਘਸਿ—ਘਸਾ ਕੇ । ਗਰੁੜੁ—ਸੱਪ ਦਾ ਜ਼ਹਿਰ ਦੂਰ ਕਰਨ ਵਾਲੀ ਦਵਾਈ । ਮੁਖਿ—ਮੂੰਹ ਵਿਚ । ਲੀਠਾ—ਚੂਸ ਲਈ । ਲਾਲੇ ਗੋਲੇ—ਗ਼ੁਲਾਮ ਸੇਵਕ । ਕਰੂਆ—ਕੌੜਾ ।੪।

**ਅਰਥ** :—(ਹੇ ਭਾਈ !) ਗੁਰੂ (ਦੇ ਚਰਨਾਂ ਵਿਚ) ਲਿਵ (ਲਾ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰੋ । (ਦੁਨੀਆ ਦੇ ਸਭ ਰਸਾਂ ਨਾਲੋਂ ਇਹ ਰਸ) ਮਿੱਠਾ ਹੈ ।੧।ਰਹਾਉ।

ਇਸ (ਸਰੀਰ-) ਕਿਲ੍ਹੇ ਵਿਚ (ਜਗਤ ਦਾ) ਰਾਜਾ ਹਰੀ-ਪਰਮਾਤਮਾ ਵੱਸਦਾ ਹੈ, (ਪਰ ਵਿਕਾਰਾਂ ਦੇ ਸੁਆਦਾਂ ਵਿਚ) ਢੀਠ ਹੋਏ ਮਨੁੱਖ ਨੂੰ (ਅੰਦਰ-ਵੱਸਦੇ ਪਰਮਾਤਮਾ ਦੇ ਮਿਲਾਪ ਦਾ ਕੋਈ) ਆਨੰਦ ਨਹੀਂ ਆਉਂਦਾ । ਜਿਸ ਮਨੁੱਖ ਉਤੇ ਦੀਨਾਂ ਉਤੇ ਦਇਆ ਕਰਨ ਵਾਲੇ ਪਰਮਾਤਮਾ ਨੇ ਕਿਰਪਾ ਕੀਤੀ, ਉਸ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਹਰਿ-ਨਾਮ-ਰਸ) ਚੱਖ ਕੇ ਵੇਖ ਲਿਆ ਹੈ (ਕਿ ਇਹ ਸਚ ਮੁਚ ਹੀ ਮਿੱਠਾ ਹੈ) ।੧।

ਜੇਹੜਾ ਹਰੀ-ਪਾਰਬ੍ਰਹਮ ਅਪਹੁੰਚ ਹੈ ਜਿਸ ਤਕ ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਉਹ ਹਰੀ-ਪ੍ਰਭੂ ਗੁਰੂ ਨੂੰ ਮਿਲ ਕੇ ਗੁਰੂ-ਵਕੀਲ ਦੀ ਚਰਨੀਂ ਲੱਗ ਕੇ (ਹੀ ਮਿਲਦਾ ਹੈ) । ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦੇ ਬਚਨ ਹਿਰਦੇ ਵਿਚ ਪਿਆਰੇ ਲੱਗਦੇ ਹਨ, ਗੁਰੂ ਉਹਨਾਂ ਦੇ ਅੱਗੇ (ਪਰਮਾਤਮਾ ਦਾ ਨਾਮ-ਅੰਮ੍ਰਿਤ) ਲਿਆ ਕੇ ਪਰੋਸ ਦੇਂਦਾ ਹੈ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦਾ ਹਿਰਦਾ ਬੜਾ ਕਰੜਾ ਹੁੰਦਾ ਹੈ, ਉਹਨਾਂ ਦੇ ਅੰਦਰ (ਵਿਕਾਰਾਂ ਦੀ) ਕਾਲਖ ਹੀ ਕਾਲਖ ਹੁੰਦੀ ਹੈ । ਸੱਪ ਨੂੰ ਕਿਤਨਾ ਹੀ ਦੁੱਧ ਪਿਲਾਈ ਜਾਈਏ ਪਰ ਉਸ ਦਾ ਅੰਦਰ ਫੋਲਿਆਂ ਜ਼ਹਰ ਹੀ ਨਿਕਲਦਾ ਹੈ (ਇਹੀ ਹਾਲਤ ਮਨਮੁਖ ਦੀ ਹੁੰਦੀ ਹੈ) ।੩।

ਹੇ ਹਰੀ ! ਹੇ ਪ੍ਰਭੂ ! (ਮਿਹਰ ਕਰ) ਮੈਨੂੰ ਸਾਧੂ ਗੁਰੂ ਲਿਆ ਕੇ ਮਿਲਾ, ਮੈਂ ਗੁਰੂ ਦਾ ਸ਼ਬਦ ਆਪਣੇ ਮੂੰਹ ਵਿਚ ਵਸਾਵਾਂ ਤੇ ਮੇਰੇ ਅੰਦਰੋਂ ਵਿਕਾਰਾਂ ਦੀ ਜ਼ਹਰ ਦੂਰ ਹੋਵੇ ਜਿਵੇਂ ਸੱਪ ਦਾ ਜ਼ਹਰ ਦੂਰ ਕਰਨ ਵਾਲੀ ਬੂਟੀ ਘਸਾ ਕੇ

ਮੂੰਹ ਵਿਚ ਚੂਸਿਆਂ ਸੱਪ ਦਾ ਜ਼ਹਰ ਉਤਰਦਾ ਹੈ । ਹੇ ਦਾਸ ਨਾਨਕ ! (ਆਖ—ਅਸੀ) ਗੁਰੂ ਦੇ ਗ਼ੁਲਾਮ ਹਾਂ ਸੇਵਕ ਹਾਂ, ਗੁਰੂ ਦੀ ਸੰਗਤਿ ਵਿਚ ਬੈਠਿਆਂ ਕੌੜਾ (ਸੁਭਾਉ) ਮਿੱਠਾ ਹੋ ਜਾਂਦਾ ਹੈ ।੪।੯।੨੩।੬੧।

**ਗਉੜੀ ਪੂਰਬੀ ਮਹਲਾ ੪ ॥ ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥ ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥ ਰਾਮ ਗੁਰਮਤਿ ਹਰਿ ਲਿਵ ਲਾਗੇ ॥੧॥ ਰਹਾਉ ॥ ਘਟਿ ਘਟਿ ਰਮਈਆ ਰਮਤ ਰਾਮਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥ ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ ॥੨॥ ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥ ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥੩॥ ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ ॥ ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ ॥੪॥ ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥ ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ ॥੫॥੧੦॥੨੪॥੬੨॥ {ਪੰਨ ੧੭੧-੧੭੨}**

**ਪਦ ਅਰਥ** :—ਹਰਿ ਅਰਥਿ—ਹਰੀ (ਦੇ ਮਿਲਾਪ) ਦੀ ਖ਼ਾਤਰ । ਹਮ—ਮੈਂ । ਦਾਤੈ—ਦਾਤੇ ਨੇ । ਦਿੜਾਇਆ—(ਹਿਰਦੇ ਵਿਚ) ਪੱਕਾ ਕਰ ਦਿੱਤਾ ਹੈ । ਮੁਖਿ—ਮੂੰਹ ਉਤੇ । ਮਸਤਕਿ—ਮੱਥੇ ਉਤੇ । ਸਭਾਗ—ਭਾਗਾਂ ਵਾਲੇ ।੧।

ਲਿਵ—ਲਗਨ । ਲਾਗੇ—ਲੱਗਦੀ ਹੈ ।੧।ਰਹਾਉ।

ਘਟਿ ਘਟਿ—ਹਰੇਕ ਘਟ ਵਿਚ । ਰਮਈਆ—ਸੋਹਣਾ ਰਾਮ । ਰਮਤ—ਵਿਆਪਕ । ਸਬਦਿ—ਸ਼ਬਦ ਦੀ ਰਾਹੀਂ । ਹਉ—ਮੈਂ । ਦੇਵਉ—ਦੇਵਉਂ, ਮੈਂ ਦੇਂਦਾ ਹਾਂ, ਮੈਂ ਦੇਣ ਨੂੰ ਤਿਆਰ ਹਾਂ । ਕਉ—ਨੂੰ । ਕਾਟਿ—ਕੱਟ ਕੇ ।੨।

ਅੰਧਿਆਰੈ—(ਮਾਇਆ ਦੇ ਮੋਹ ਦੇ) ਹਨੇਰੇ ਵਿਚ । ਦੀਪਕ—(ਗਿਆਨ ਦਾ) ਦੀਵਾ । ਆਨਿ—ਲਿਆ ਕੇ । ਗਿਆਨਿ—ਗਿਆਨ ਦੀ ਰਾਹੀਂ, ਪ੍ਰਭੂ ਨਾਲ ਡੂੰਘੀ ਸਾਂਝ ਦੀ ਰਾਹੀਂ । ਘਰਿ—ਹਿਰਦੇ-ਘਰ ਵਿਚ । ਲਹੀ—ਲੱਭ ਲਈ ।੩।

ਸਾਕਤ—ਰੱਬ ਨਾਲੋਂ ਟੁੱਟੇ ਹੋਏ । ਬਧਿਕ—ਸ਼ਿਕਾਰੀ, ਹੈਂਸਿਆਰੇ, ਨਿਰਦਈ । ਜਮ—ਮੌਤ, ਆਤਮਕ ਮੌਤ । ਜੋਹਨਿ ਲਾਗੇ—ਤੱਕ ਵਿਚ ਰੱਖਦੀ ਹੈ । ਉਨ—ਉਹਨਾਂ (ਸਾਕਤਾਂ) ਨੇ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) ।੪।

ਹਮਰਾ ਬਿਨਉ—ਮੇਰੀ ਬੇਨਤੀ । ਪ੍ਰਭ—ਹੇ ਪ੍ਰਭੂ ! ਮਾਗੇ—ਮੰਗਦਾ ਹਾਂ । ਲਜ—ਲਾਜ । ਪਾਤਿ—ਪਤਿ, ਇੱਜ਼ਤ ।

**ਅਰਥ** :—(ਹੇ ਭਾਈ !) ਗੁਰੂ ਦੀ ਮਤਿ ਉਤੇ ਤੁਰਿਆਂ ਹੀ ਰਾਮ ਹਰੀ (ਦੇ ਚਰਨਾਂ) ਵਿਚ ਲਗਨ ਲੱਗਦੀ ਹੈ ।੧।ਰਹਾਉ।

(ਹੇ ਭਾਈ !) ਹਰੀ ਦੇ ਮਿਲਾਪ ਦੀ ਖ਼ਾਤਰ ਮੈਂ ਆਪਣਾ ਸਰੀਰ ਪੂਰੇ ਗੁਰੂ ਅੱਗੇ ਵੇਚ ਦਿੱਤਾ ਹੈ, ਦਾਤੇ ਸਤਿਗੁਰੂ ਨੇ (ਮੇਰੇ ਹਿਰਦੇ ਵਿਚ) ਹਰੀ ਦਾ ਨਾਮ ਪੱਕਾ ਕਰ ਦਿੱਤਾ ਹੈ, ਮੇਰੇ ਮੂੰਹ ਉਤੇ ਮੇਰੇ ਮੱਥੇ ਉਤੇ ਭਾਗ ਜਾਗ ਪਏ ਹਨ, ਮੈਂ ਭਾਗਾਂ ਵਾਲਾ ਹੋ ਗਿਆ ਹਾਂ ।੧।

(ਭਾਵੇਂ ਉਹ) ਸੋਹਣਾ ਰਾਮ ਹਰੇਕ ਸਰੀਰ ਵਿਚ ਵਿਆਪਕ ਹੈ (ਫਿਰ ਭੀ) ਗੁਰੂ ਦੇ ਸ਼ਬਦ ਦੀ ਰਾਹੀਂ (ਹੀ ਉਸ ਨਾਲ) ਲਗਨ ਲੱਗਦੀ ਹੈ । ਮੈਂ ਗੁਰੂ ਨੂੰ ਆਪਣਾ ਮਨ ਆਪਣਾ ਤਨ ਦੇਣ ਨੂੰ ਤਿਆਰ ਹਾਂ (ਆਪਣਾ ਸਿਰ) ਕੱਟ ਕੇ ਦੇਣ ਨੂੰ ਤਿਆਰ ਹਾਂ । ਗੁਰੂ ਦੇ ਬਚਨਾਂ ਦੀ ਰਾਹੀਂ ਹੀ ਮੇਰੀ ਭਟਕਣਾ ਮੇਰਾ ਡਰ ਦੂਰ ਹੋ ਸਕਦਾ ਹੈ ।੨।

(ਮਾਇਆ ਦੇ ਮੋਹ ਦੇ) ਹਨੇਰੇ ਵਿਚ (ਫਸੇ ਹੋਏ ਜੀਵ ਦੇ ਅੰਦਰ ਗੁਰੂ ਹੀ ਗਿਆਨ ਦਾ) ਦੀਵਾ ਲਿਆ ਕੇ ਬਾਲਦਾ ਹੈ, ਗੁਰੂ ਦੇ ਦਿੱਤੇ ਗਿਆਨ ਦੀ ਰਾਹੀਂ ਹੀ (ਪ੍ਰਭੂ-ਚਰਨਾਂ ਵਿਚ) ਲਗਨ ਲੱਗਦੀ ਹੈ, ਅਗਿਆਨਤਾ ਦਾ ਹਨੇਰਾ ਪੂਰੇ ਤੌਰ ਤੇ ਨਾਸ ਹੋ ਜਾਂਦਾ ਹੈ, ਹਿਰਦੇ-ਘਰ ਵਿਚ ਪ੍ਰਭੂ ਦਾ ਨਾਮ-ਪਦਾਰਥ ਲੱਭ ਪੈਂਦਾ ਹੈ, ਮਨ (ਮੋਹ ਦੀ ਨੀਂਦ ਵਿਚੋਂ) ਜਾਗ ਪੈਂਦਾ ਹੈ ।੩।

ਮਾਇਆ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਣ ਵਾਲੇ ਮਨੁੱਖ ਰੱਬ ਨਾਲੋਂ ਟੁੱਟ ਜਾਂਦੇ ਹਨ, ਨਿਰਦਈ ਹੋ ਜਾਂਦੇ ਹਨ, ਆਤਮਕ ਮੌਤ ਉਹਨਾਂ ਨੂੰ ਆਪਣੀ ਤੱਕ ਵਿਚ ਰੱਖਦੀ ਹੈ । ਉਹ ਮਨੁੱਖ ਸਤਿਗੁਰੂ ਦੇ ਅੱਗੇ ਆਪਣਾ ਸਿਰ ਨਹੀਂ ਵੇਚਦੇ (ਉਹ ਆਪਣੇ ਅੰਦਰੋਂ ਹਉਮੈ ਨਹੀਂ ਗਵਾਂਦੇ) ਉਹ ਬਦ-ਕਿਸਮਤ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।੪।

ਹੇ ਪ੍ਰਭੂ ! ਹੇ ਠਾਕੁਰ ! ਮੇਰੀ ਬੇਨਤੀ ਸੁਣ, ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੈਥੋਂ ਤੇਰਾ ਨਾਮ ਮੰਗਦਾ ਹਾਂ । ਦਾਸ ਨਾਨਕ ਦੀ ਲਾਜ ਇੱਜ਼ਤ (ਰੱਖਣ ਵਾਲਾ) ਗੁਰੂ ਹੀ ਹੈ, ਮੈਂ ਸਤਿਗੁਰੂ ਦੇ ਅੱਗੇ ਆਪਣਾ ਸਿਰ ਵੇਚ ਦਿੱਤਾ ਹੈ (ਮੈਂ ਨਾਮ ਦੇ ਵੱਟੇ ਵਿਚ ਆਪਣੀ ਅਪਣੱਤ ਗੁਰੂ ਦੇ ਹਵਾਲੇ ਕਰ ਦਿੱਤੀ ਹੈ) ।੫।੧੦।੨੪।੬੨।

**ਗਉੜੀ ਪੂਰਬੀ ਮਹਲਾ ੪ ॥ ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ ॥ ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ ॥੧॥ ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧॥ ਰਹਾਉ ॥ ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥ ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥ ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੇ ਨਾਲਿ ਦਿਖਾਇਆ ॥ ਸਹਜ ਅਨੰਦੁ ਭਇਆ ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥੩॥ ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ ॥ ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥ {ਪੰਨਾ ੧੭੨}**

**ਪਦ ਅਰਥ** :—ਹਮ—ਅਸੀ ਜੀਵ । ਗੁਰਿ ਮਿਲਿਐ—ਜਦੋਂ ਗੁਰੂ ਮਿਲ ਪਏ । ਆਪੁ—ਆਪਾ-ਭਾਵ । ਸੁਖੁ—ਆਤਮਕ ਆਨੰਦ । ਧਨੁ ਧੰਨੁ—ਸਲਾਹੁਣ-ਜੋਗ ।੧।

ਬਚਨਿ—ਬਚਨ ਦੀ ਰਾਹੀਂ, ਉਪਦੇਸ਼ ਦੀ ਬਰਕਤਿ ਨਾਲ ।੧।ਰਹਾਉ।

ਹੀਅਰੈ—ਹਿਰਦੇ ਵਿਚ । ਰਾਇ—ਪ੍ਰਕਾਸ਼-ਰੂਪ । ਗੁਰਿ—ਗੁਰੂ ਨੇ । ਮਾਰਗੁ—ਰਸਤਾ । ਪੰਥੁ—ਰਸਤਾ । ਜੀਉ—ਜਿੰਦ । ਪਿੰਡੁ—ਸਰੀਰ । ਜਿਨਿ—ਜਿਸ ਨੇ, ਕਿਉਂਕਿ ਉਸ ਨੇ । ਗਲਿ—ਗਲ ਨਾਲ ।੨।

ਗੁਰਿ—ਗੁਰੂ ਨੇ । ਸਹਜ ਅਨੰਦੁ—ਆਤਮਕ ਅਡੋਲਤਾ ਦਾ ਸੁਖ । ਮਨਿ ਮੋਰੈ—ਮੇਰੇ ਮਨ ਵਿਚ ।੩।

ਕੀਨੇ—ਕੀਤੇ, ਕਰਦੇ ਰਹੇ । ਦੁਸਟੀ—ਦੁਸ਼ਟਤਾਈ, ਵਿਕਾਰ । ਚੋਰ ਚੁਰਾਇਆ—ਚੋਰਾਂ ਵਾਂਗ ਚੋਰੀ ਕੀਤੀ । ਹਰਿ ਭਾਇਆ—ਜੇ, ਹੇ ਹਰੀ ! ਤੈਨੂੰ ਚੰਗਾ ਲੱਗੇ, ਜੇ ਤੇਰੀ ਮਿਹਰ ਹੋਵੇ ।੪।

**ਅਰਥ** :—ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਹੀ ਰਾਮ ਨਾਲ ਹਰੀ ਨਾਲ ਮਿਲਾਪ ਹੁੰਦਾ ਹੈ ।੧।ਰਹਾਉ।

(ਗੁਰੂ ਤੋਂ ਬਿਨਾ) ਅਸੀ ਜੀਵ ਅਹੰਕਾਰੀ ਹੋਏ ਰਹਿੰਦੇ ਹਾਂ, ਸਾਡੀ ਮਤਿ ਅਹੰਕਾਰ ਤੇ ਅਗਿਆਨਤਾ ਵਾਲੀ ਬਣੀ ਰਹਿੰਦੀ ਹੈ । ਜਦੋਂ ਗੁਰੂ ਮਿਲ ਪਏ, ਤਦੋਂ ਆਪਾ-ਭਾਵ ਦੂਰ ਹੋ ਜਾਂਦਾ ਹੈ । (ਗੁਰੂ ਦੀ ਮਿਹਰ ਨਾਲ ਜਦੋਂ) ਹਉਮੈ ਦਾ ਰੋਗ ਦੂਰ ਹੁੰਦਾ ਹੈ, ਤਦੋਂ ਆਤਮਕ ਆਨੰਦ ਮਿਲਦਾ ਹੈ । ਇਹ ਸਾਰੀ ਮਿਹਰ ਗੁਰੂ ਦੀ ਹੀ ਹੈ, ਗੁਰੂ ਦੀ ਹੀ ਹੈ ।੧।

(ਗੁਰੂ ਦੀ ਕਿਰਪਾ ਨਾਲ ਹੀ) ਮੇਰੇ ਹਿਰਦੇ ਵਿਚ ਪਰਮਾਤਮਾ (ਦੇ ਚਰਨਾਂ) ਦੀ ਪ੍ਰੀਤਿ ਪੈਦਾ ਹੋਈ ਹੈ, ਗੁਰੂ ਨੇ (ਹੀ ਪਰਮਾਤਮਾ ਦੇ ਮਿਲਾਪ ਦਾ) ਰਸਤਾ ਦੱਸਿਆ ਹੈ । ਮੈਂ ਆਪਣੀ ਜਿੰਦ ਆਪਣਾ ਸਰੀਰ ਸਭ ਕੁਝ ਗੁਰੂ ਦੇ ਅੱਗੇ ਰੱਖ ਦਿੱਤਾ ਹੈ, ਕਿਉਂਕਿ ਗੁਰੂ ਨੇ ਹੀ ਮੈਨੂੰ ਵਿੱਛੁੜੇ ਹੋਏ ਨੂੰ ਪਰਮਾਤਮਾ ਦੇ ਗਲ ਨਾਲ ਲਾ ਦਿੱਤਾ ਹੈ ।੨।

(ਗੁਰੂ ਦੀ ਕਿਰਪਾ ਨਾਲ ਹੀ) ਮੇਰੇ ਅੰਦਰ ਪਰਮਾਤਮਾ ਦਾ ਦਰਸਨ ਕਰਨ ਦੀ ਤਾਂਘ ਪੈਦਾ ਹੋਈ, ਗੁਰੂ ਨੇ (ਹੀ) ਮੈਨੂੰ ਮੇਰੇ ਹਿਰਦੇ ਵਿਚ ਵੱਸਦਾ ਮੇਰੇ ਨਾਲ ਵੱਸਦਾ ਪਰਮਾਤਮਾ ਵਿਖਾ ਦਿੱਤਾ । ਮੇਰੇ ਮਨ ਵਿਚ (ਹੁਣ) ਆਤਮਕ ਅਡੋਲਤਾ ਦਾ ਸੁਖ ਪੈਦਾ ਹੋ ਗਿਆ ਹੈ, (ਉਸ ਦੇ ਇਵਜ਼ ਵਿਚ) ਮੈਂ ਆਪਣਾ ਆਪ ਗੁਰੂ ਦੇ ਅੱਗੇ ਵੇਚ ਦਿੱਤਾ ਹੈ ।੩।

ਮੈਂ ਬਥੇਰੇ ਪਾਪ ਅਪਰਾਧ ਕਰਦਾ ਰਿਹਾ, ਕਈ ਭੈੜ ਕਰਦਾ ਰਿਹਾ ਤੇ ਲੁਕਾਂਦਾ ਰਿਹਾ ਜਿਵੇਂ ਚੋਰ ਆਪਣੀ ਚੋਰੀ ਲੁਕਾਂਦੇ ਹਨ । ਪਰ ਹੁਣ, ਹੇ ਨਾਨਕ ! (ਆਖ—) ਹੇ ਹਰੀ ! ਮੈਂ ਤੇਰੀ ਸਰਨ ਆਇਆ ਹਾਂ, ਜੇ ਤੇਰੀ ਮਿਹਰ ਹੋਵੇ ਤਾਂ ਮੇਰੀ ਇੱਜ਼ਤ ਰੱਖ (ਮੈਨੂੰ ਵਿਕਾਰਾਂ ਤੋਂ ਬਚਾਈ ਰੱਖ) ।੪।੧੧।੨੫।੬੩।

**ਗਉੜੀ ਪੂਰਬੀ ਮਹਲਾ ੪ ॥ ਗੁਰਮਤਿ ਬਾਜੈ ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ ॥ ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ ਗੁਰੂ ਲਿਵ ਲਾਵੈ ॥੧॥ ਗੁਰਮੁਖਿ ਹਰਿ ਲਿਵ ਲਾਵੈ ॥੧॥ ਰਹਾਉ ॥ ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥ ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥੨॥ ਹਿਰਦੈ ਗੁਰਮਤਿ ਰਾਮ ਰਸਾਇਣੁ ਜਿਹਵਾ ਹਰਿ ਗੁਣ ਗਾਵੈ ॥ ਮਨ ਰਸਕਿ ਰਸਕਿ ਹਰਿ ਰਸਿ ਆਘਾਨੇ ਫਿਰਿ ਬਹੁਰਿ ਨ ਭੂਖ ਲਗਾਵੈ ॥੩॥ ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ ॥ ਜਨ ਨਾਨਕ ਕਉ ਹਰਿ ਕਿਰਪਾ ਧਾਰੀ ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥੪॥੧੨॥੨੬॥੬੪॥ {ਪੰਨਾ ੧੭੨}**

**ਪਦ ਅਰਥ** :—ਬਾਜੈ—ਵੱਜਦਾ ਹੈ, ਪੂਰਾ ਪ੍ਰਭਾਵ ਪਾ ਲੈਂਦਾ ਹੈ (ਜਿਵੇਂ ਢੋਲ ਵੱਜਿਆਂ ਕੋਈ ਹੋਰ ਨਿੱਕਾ-ਮੋਟਾ ਖੜਾਕ ਸੁਣਿਆ ਨਹੀਂ ਜਾ ਸਕਦਾ) । ਅਨਾਹਦੁ—(ਅਨਾਹਤ—ਬਿਨਾ ਵਜਾਏ) ਇੱਕ-ਰਸ । ਧਨੁ ਧੰਨੁ—ਸ਼ਾਬਾਸ਼-ਜੋਗ । ਲਿਵ—ਲਗਨ ।੧।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।੧।ਰਹਾਉ।

ਹਮਰਾ—ਸਾਡਾ, ਮੇਰਾ । ਮਲਿ ਮਲਿ—ਮਲ ਮਲ ਕੇ, ਬੜੇ ਪ੍ਰੇਮ ਨਾਲ । ਧੋਵਹ—ਅਸੀ ਧੋਂਦੇ ਹਾਂ, ਮੈਂ ਧੋਂਦਾ ਹਾਂ ।੨।

ਰਸਾਇਣੁ—(ਰਸ-ਅਯਨ) ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ । ਜਿਹਵਾ—ਜੀਭ । ਰਸਕਿ ਰਸਕਿ—ਮੁੜ ਮੁੜ ਰਸ ਲੈ ਕੇ, ਬੜੇ ਆਨੰਦ ਨਾਲ । ਰਸਿ—ਰਸ ਵਿਚ । ਆਘਾਨੇ—ਰੱਜੇ ਹੋਏ । ਭੂਖ—ਤ੍ਰਿਸ਼ਨਾ, ਮਾਇਆ ਦੀ ਭੁੱਖ ।੩।

ਕਉ—ਨੂੰ । ਦ੍ਰਿੜਾਵੈ—ਪੱਕਾ ਕਰ ਦੇਂਦਾ ਹੈ ।੪।

**ਅਰਥ** :—ਗੁਰੂ ਦੇ ਸਨਮੁਖ ਰਹਿ ਕੇ ਹੀ ਮਨੁੱਖ (ਆਪਣੇ ਅੰਦਰ) ਹਰੀ ਦੇ ਮਿਲਾਪ ਦੀ ਲਗਨ ਪੈਦਾ ਕਰ ਸਕਦਾ ਹੈ ।੧।ਰਹਾਉ।

ਗੁਰੂ ਦੀ ਮਤਿ ਉਤੇ ਤੁਰਿਆਂ ਹੀ ਗੁਰੂ ਦਾ ਸ਼ਬਦ ਮਨੁੱਖ ਦੇ ਹਿਰਦੇ ਵਿਚ ਇਕ-ਰਸ ਪ੍ਰਭਾਵ ਪਾਈ ਰੱਖਦਾ ਹੈ (ਤੇ ਹੋਰ ਕੋਈ ਮਾਇਕ ਰਸ ਆਪਣਾ ਜ਼ੋਰ ਨਹੀਂ ਪਾ ਸਕਦਾ), ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਹੀ ਮਨੁੱਖ ਦਾ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ । ਕੋਈ ਵੱਡੇ ਭਾਗਾਂ ਵਾਲਾ ਮਨੁੱਖ ਗੁਰੂ ਦਾ ਦਰਸਨ ਪ੍ਰਾਪਤ ਕਰਦਾ ਹੈ । ਸਦਕੇ ਗੁਰੂ ਤੋਂ, ਸਦਕੇ ਗੁਰੂ ਤੋਂ । ਗੁਰੂ (ਮਨੁੱਖ ਦੇ ਅੰਦਰ ਪਰਮਾਤਮਾ ਦੇ ਮਿਲਾਪ ਦੀ) ਲਗਨ ਪੈਦਾ ਕਰਦਾ ਹੈ ।੧।

(ਹੇ ਭਾਈ !) ਪੂਰਾ ਗੁਰੂ ਹੀ ਮੇਰਾ ਠਾਕੁਰ ਹੈ, ਮੇਰਾ ਮਨ ਗੁਰੂ ਦੀ ਦੱਸੀ ਹੋਈ ਕਾਰ ਹੀ ਕਰਦਾ ਹੈ । ਮੈਂ ਆਪਣੇ ਗੁਰੂ ਦੇ ਪੈਰ ਮਲ ਮਲ ਕੇ ਧੋਂਦਾ ਹਾਂ, ਕਿਉਂਕਿ ਗੁਰੂ ਮੈਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਂਦਾ ਹੈ ।੨।

(ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਵਿਚ ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਸਭ ਰਸਾਂ ਦਾ ਘਰ ਪ੍ਰਭੂ-ਨਾਮ ਵੱਸ ਪੈਂਦਾ ਹੈ, (ਜਿਨ੍ਹਾਂ ਦੀ) ਜੀਭ ਪਰਮਾਤਮਾ ਦੇ ਗੁਣ ਗਾਂਦੀ ਹੈ, ਉਹਨਾਂ ਦੇ ਮਨ ਸਦਾ ਆਨੰਦ ਨਾਲ ਪਰਮਾਤਮਾ ਦੇ ਨਾਮ-ਰਸ ਵਿਚ ਰੱਜੇ ਰਹਿੰਦੇ ਹਨ, ਉਹਨਾਂ ਨੂੰ ਮੁੜ ਕਦੇ ਮਾਇਆ ਦੀ ਭੁੱਖ ਪੋਹ ਨਹੀਂ ਸਕਦੀ ।੩।

ਪਰ ਕੋਈ ਭੀ ਮਨੁੱਖ ਪਰਮਾਤਮਾ ਦਾ ਨਾਮ (ਪਰਮਾਤਮਾ ਦੀ) ਕਿਰਪਾ ਤੋਂ ਬਿਨਾ ਹਾਸਲ ਨਹੀਂ ਕਰ ਸਕਦਾ, ਬੇਸ਼ੱਕ ਕੋਈ ਬਥੇਰੇ ਅਨੇਕਾਂ ਉਪਾਵ ਕਰਦਾ ਰਹੇ । ਹੇ ਨਾਨਕ ! ਜਿਸ ਦਾਸ ਉਤੇ ਪਰਮਾਤਮਾ ਮਿਹਰ ਕਰਦਾ ਹੈ, ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਉਸ ਦੀ ਮਤਿ ਵਿਚ ਪਰਮਾਤਮਾ ਆਪਣਾ ਨਾਮ ਪੱਕਾ ਕਰ ਦੇਂਦਾ ਹੈ ।੪।੧੨।੨੬।੬੪।

ਨੋਟ :—
ਗਉੜੀ ਪੂਰਬੀ ਮ: ੪ —— ੧੨ ਸ਼ਬਦ
ਗਉੜੀ ਗੁਆਰੇਰੀ ਮ: ੪ — ੬ ਸ਼ਬਦ
ਗਉੜੀ ਬੈਰਾਗਣਿ ਮ: ੪ — ੮ ਸ਼ਬਦ
ਗਉੜੀ ਮ: ੩ ———— ੧੮ ਸ਼ਬਦ
ਗਉੜੀ ਮ: ੧ ———— ੨੦ ਸ਼ਬਦ
. . . . . . . . . . . . .———
. . . . . ਕੁੱਲ ਜੋੜ . . . ੬੪

ਰਾਗੁ ਗਉੜੀ ਮਾਝ ਮਹਲਾ ੪ ॥ ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥ ਮਤਿ ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥ ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥ ਵਡਭਾਗੀ ਮਿਲੁ ਰਾਮਾ ॥੧॥ ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ ॥ ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ ॥ ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥ ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥੨॥ ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥ ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥ ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥ ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥੩॥

**ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ ॥ ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ ॥ ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ ॥ ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥ {ਪੰਨਾ ੧੭੨-੧੭੩}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਜਿੰਦੂ—ਹੇ ਜਿੰਦੇ ! ਕਰੰਮਾ—ਭਾਗ (ਜਾਗ ਪਏ ਹਨ) । ਮਤਿ—(ਗੁਰੂ ਦੀ ਦਿੱਤੀ ਹੋਈ) ਅਕਲ । ਜੀਉ—ਜੀਵਨ (ਦਾ ਆਸਰਾ) । ਮੁਖਿ—ਮੂੰਹ ਨਾਲ । ਅਜਨਮਾ—ਜਨਮ-ਰਹਿਤ ।੧।

ਜੋਗੀ—(ਪ੍ਰਭੂ-ਚਰਨਾਂ ਵਿਚ) ਜੁੜਿਆ ਹੋਇਆ । ਰੰਗੁ—ਆਤਮਕ ਆਨੰਦ । ਮਾਣੀ—ਮੈਂ ਮਾਣਦਾ ਹਾਂ । ਰੰਗਿ—ਆਨੰਦ ਵਿਚ । ਨਿਰਬਾਣੀ—ਵਾਸਨਾ-ਰਹਿਤ । ਸੁਘੜ—(ਜੀਵਨ ਦੀ) ਸੋਹਣੀ ਘਾੜਤ ਵਾਲਾ । ਸੁਜਾਣੀ—ਸਿਆਣਾ ।੨।

ਜਪਾਹਾ—ਅਸੀ ਜਪੀਏ । ਮਿਲਿ—ਮਿਲ ਕੇ (ਨੋਟ :—ਲਫ਼ਜ਼ 'ਮਿਲੁ' ਅਤੇ 'ਮਿਲਿ' ਦੇ ਅਰਥ ਵਿਚ ਫ਼ਰਕ ਚੇਤੇ ਰੱਖਣ ਦੀ ਲੋੜ ਹੈ) । ਲਾਹਾ—ਲਾਭ, ਖੱਟੀ । ਪਾਹਾ—ਅਸੀ ਪਾਈਏ । ਧੁਰਿ—ਧੁਰੋਂ, ਪ੍ਰਭੂ ਦੀ ਹਜ਼ੂਰੀ ਤੋਂ । ਕਰਮਾ—ਬਖ਼ਸ਼ਸ਼ (ਦਾ ਲੇਖ) ।੩।

ਸਾਵਣਿ—ਸਾਵਣ ਵਿਚ । ਵਰਸੁ—ਬੱਦਲ । ਅੰਮ੍ਰਿਤਿ—ਅੰਮ੍ਰਿਤ ਨਾਲ, ਜਲ ਨਾਲ । ਕੁਹੁਕਿਅੜਾ—'ਕੁਹ ਕੁਹ' ਕਰਦਾ ਹੈ, ਆਪਣੀ ਮਿੱਠੀ ਬੋਲੀ ਬੋਲਦਾ ਹੈ । ਮੁਖਿ—ਮੂੰਹ ਵਿਚ । ਵੁਠੜਾ—ਆ ਵੱਸਿਆ । ਪ੍ਰੇਮਿ—ਪ੍ਰੇਮ ਵਿਚ । ਰਤੰਨਾ—ਰੱਤਾ ਹੋਇਆ ।੪।

**ਅਰਥ** :—ਹੇ (ਮੇਰੀ) ਜਿੰਦੇ ! ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦਾ) ਨਾਮ ਜਪੋ, (ਤੇਰੇ) ਭਾਗ (ਜਾਗ ਪਏ ਹਨ) । (ਹੇ ਜਿੰਦੇ ! ਗੁਰੂ ਦੀ ਦਿੱਤੀ) ਮਤਿ ਨੂੰ (ਆਪਣੀ) ਮਾਂ ਬਣਾ, ਤੇ ਮਤਿ ਨੂੰ ਹੀ ਜੀਵਨ (ਦਾ ਆਸਰਾ ਬਣਾ), ਰਾਮ ਦਾ ਨਾਮ ਮੂੰਹ ਨਾਲ ਜਪ । (ਹੇ ਜਿੰਦੇ !) ਸੰਤੋਖ ਨੂੰ ਪਿਤਾ ਬਣਾ, ਅਜੋਨੀ ਅਕਾਲ ਪੁਰਖ ਦੇ ਰੂਪ ਗੁਰੂ ਦੀ ਸਰਨ ਪਉ । ਹੇ ਜਿੰਦੇ ! ਮਿਲ ਰਾਮ ਨੂੰ, ਤੇਰੇ ਭਾਗ ਚੰਗੇ ਹੋ ਗਏ ਹਨ ।੧।

(ਹੇ ਭਾਈ !) ਪ੍ਰਭੂ ਦਾ ਰੂਪ ਜੋਗੀ-ਰੂਪ ਮਿਲ ਪਿਆ ਹੈ (ਉਸ ਦੀ ਕਿਰਪਾ ਨਾਲ) ਮੈਂ ਆਤਮਕ ਆਨੰਦ ਮਾਣਦਾ ਹਾਂ । ਗੁਰੂ ਸਦਾ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਤੇ ਗੁਰੂ ਸਦਾ ਵਾਸਨਾ-ਰਹਿਤ ਹੈ । ਹੇ ਵੱਡੇ ਭਾਗਾਂ ਵਾਲੇ ! ਉਸ ਸੋਹਣੇ ਜੀਵਨ ਵਾਲੇ ਸੁਜਾਨ ਗੁਰੂ ਨੂੰ ਮਿਲ । (ਗੁਰੂ ਦੀ ਕਿਰਪਾ ਨਾਲ ਹੀ) ਮੇਰਾ ਮਨ ਮੇਰਾ ਤਨ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਭਿੱਜ ਗਿਆ ਹੈ ।੨।

ਹੇ ਸੰਤ ਜਨੋ ! ਆਓ, ਅਸੀ ਰਲ ਕੇ ਪਰਮਾਤਮਾ ਦਾ ਨਾਮ ਜਪੀਏ । (ਹੇ ਭਾਈ !) ਸਾਧ ਸੰਗਤਿ ਵਿਚ ਮਿਲ ਕੇ ਸਦਾ ਹਰਿ-ਨਾਮ ਦੀ ਖੱਟੀ ਖੱਟ । (ਹੇ ਭਾਈ ! ਆਓ, ਸਾਧ ਸੰਗਤਿ ਵਿਚ) ਗੁਰਮੁਖਾਂ ਦੀ ਸੇਵਾ ਕਰ ਕੇ ਆਪਣੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਭੋਜਨ ਪਾਈਏ । (ਹੇ ਜਿੰਦੇ !) ਮਿਲ ਪ੍ਰਭੂ ਨੂੰ, ਪ੍ਰਭੂ ਦੀ ਦਰਗਾਹ ਤੋਂ ਉਸ ਦੀ ਬਖ਼ਸ਼ਸ਼ ਦੇ ਪੂਰਬਲੇ ਸਮੇ ਦੇ ਲੇਖ ਜਾਗ ਪਏ ਹਨ ।੩।

(ਜਿਵੇਂ) ਸਾਵਣ (ਦੇ ਮਹੀਨੇ) ਵਿਚ ਬੱਦਲ (ਵਰ੍ਹਦਾ ਹੈ ਤੇ) ਜਗਤ ਨੂੰ (ਧਰਤੀ ਨੂੰ) ਜਲ ਨਾਲ ਭਰਪੂਰ ਕਰ ਦੇਂਦਾ ਹੈ (ਉਸ ਬੱਦਲ ਨੂੰ ਵੇਖ ਵੇਖ ਕੇ) ਮੋਰ ਆਪਣੀ ਮਿੱਠੀ ਬੋਲੀ ਬੋਲਦਾ ਹੈ, (ਤਿਵੇਂ ਗੁਰੂ) ਨਾਮ-ਅੰਮ੍ਰਿਤ ਨਾਲ ਜਗਤ ਨੂੰ ਪ੍ਰਭਾਵਿਤ ਕਰਦਾ ਹੈ (ਜਿਸ ਵਡ-ਭਾਗੀ ਉਤੇ ਮਿਹਰ ਹੁੰਦੀ ਹੈ ਉਸ ਦਾ) ਮਨ ਉਛਾਲੇ ਮਾਰਦਾ ਹੈ (ਉਹ ਮਨੁੱਖ ਗੁਰੂ ਦੇ) ਸ਼ਬਦ ਨੂੰ ਆਪਣੇ ਮੂੰਹ ਵਿਚ ਪਾਂਦਾ ਹੈ । ਹੇ ਦਾਸ ਨਾਨਕ ! (ਜਿਸ ਮਨੁੱਖ ਦੇ ਹਿਰਦੇ ਵਿਚ) ਨਾਮ ਅੰਮ੍ਰਿਤ ਆ ਵੱਸਦਾ ਹੈ (ਜਿਸ ਨੂੰ) ਪਰਮਾਤਮਾ ਮਿਲ ਪੈਂਦਾ ਹੈ ਉਹ ਪ੍ਰਭੂ-ਪ੍ਰੇਮ ਵਿਚ ਰੰਗਿਆ ਜਾਂਦਾ ਹੈ ।੪।੧।੨੭।੬੫।

ਗਉੜੀ ਮਾਝ ਮਹਲਾ ੪ ॥ ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥ ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥ ਹਰਿ ਤੁਠੈ ਢੁਲਿ ਢੁਲਿ ਮਿਲਿਆ ਜੀਉ ॥੧॥ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥ ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ ॥ ਮਨੁ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥ ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥੨॥ ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥ ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ ॥ ਹਰਿਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ ॥ ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥ ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥ ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ ॥ ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ ॥ ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ ॥੪॥੨॥੨੮॥੬੬॥ {ਪੰਨਾ ੧੭੩}

**ਪਦ ਅਰਥ** :—ਸਖੀ—ਹੇ ਸਹੇਲੀ ! ਹੇ ਸਤਸੰਗੀ ਗੁਰਮੁਖਿ ! ਕਾਮਣ—ਟੂਣੇ । ਕਰੀਹਾ—ਅਸੀ ਬਣਾਈਏ । ਮਿਲਿ—ਮਿਲ ਕੇ । ਮਾਣਿਹ—ਅਸੀ ਮਾਣੀਏ । ਰਲੀਆ—ਆਤਮਕ ਆਨੰਦ । ਦੀਪਕੁ—ਦੀਵਾ । ਗੁਰ ਗਿਆਨੁ—ਗੁਰੂ ਦਾ ਦਿੱਤਾ ਗਿਆਨ । ਮਨਿ—ਮਨ ਵਿਚ । ਬਲੀਆ—ਅਸੀ ਬਾਲੀਏ । ਢੁਲਿ—ਢੁਲ ਕੇ, ਸ਼ੁਕਰ ਵਿਚ ਆ ਕੇ ।੧।

ਤਨਿ—ਤਨ ਵਿਚ । ਢੋਲਾ—ਮਿੱਤਰ । ਮੈ—ਮੈਨੂੰ । ਮੇਲੋ—ਮਿਲਾਏ । ਵੇਚੋਲੇ—ਵਕੀਲ । ਵਿਟੜਿਅਹੁ—ਤੋਂ ।੨।

ਕਰਿ—ਕਰ ਕੇ । ਮਨਿ ਚਿੰਦਿਅੜਾ—ਮਨ ਵਿਚ ਚਿਤਵਿਆ ਹੋਇਆ । ਵੇਖਿ—ਵੇਖ ਕੇ । ਵਿਗਸੁ—ਵਿਗਾਸ, ਖ਼ੁਸ਼ੀ । ਸੋਹਾਗਣੀ—ਭਾਗਾਂ ਵਾਲੀ ਜੀਵ-ਇਸਤ੍ਰੀ ਨੂੰ । ਅਨਦਿਨੁ—ਹਰ ਰੋਜ਼ । ਰਹਸੁ—ਖ਼ੁਸ਼ੀ । ਵਡਭਾਗੀਈ—ਵੱਡੇ ਭਾਗਾਂ ਵਾਲੀਆਂ ਨੇ । ਹਸੁ—ਹੱਸੁ, ਆਨੰਦ ।੩।

ਵੇਖੈ—ਸੰਭਾਲ ਕਰਦਾ ਹੈ । ਕਾਰੈ—ਕਾਰ ਵਿਚ । ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) । ਬਖਸ—ਬਖ਼ਸ਼ਸ਼ । ਫਕਾ—ਫੱਕਾ, ਥੋੜਾ ਕੁ ਹੀ । ਤਖਤਿ—ਤਖ਼ਤ ਉਤੇ । ਭਿਖ—ਭਿੱਛਿਆ । ਸਭੁ—ਹਰ ਥਾਂ । ਸਬਦੁ—ਹੁਕਮ ।੪।

**ਅਰਥ** :—ਹੇ (ਸਤਸੰਗੀ ਜੀਵ-ਇਸਤ੍ਰੀ) ਸਹੇਲੀਏ ! ਆ, ਅਸੀ ਪ੍ਰਭੂ ਦੇ ਗੁਣਾਂ ਦੇ ਟੂਣੇ-ਜਾਦੂ ਤਿਆਰ ਕਰੀਏ (ਤੇ ਪ੍ਰਭੂ-ਪਤੀ ਨੂੰ ਵੱਸ ਕਰੀਏ), ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਦੇ ਮਿਲਾਪ ਦਾ ਆਨੰਦ ਮਾਣੀਏ । (ਹੇ ਸਹੇਲੀਏ ! ਆ, ਅਸੀ ਆਪਣੇ) ਮਨ ਵਿਚ ਗੁਰੂ ਦਾ ਦਿੱਤਾ ਗਿਆਨ-ਦੀਵਾ ਬਾਲੀਏ, (ਇਸ ਤਰ੍ਹਾਂ) ਜੇ ਪ੍ਰਭੂ ਤ੍ਰੁਠ ਪਏ ਤਾਂ ਸ਼ੁਕਰ ਸ਼ੁਕਰ ਵਿਚ ਆ ਕੇ (ਉਸ ਦੇ ਚਰਨਾਂ ਵਿਚ) ਮਿਲ ਜਾਈਏ ।੧।

(ਹੇ ਸਹੇਲੀਏ !) ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਹਰਿ-ਮਿਤ੍ਰ ਦਾ ਪਿਆਰ ਪੈਦਾ ਹੋ ਚੁਕਾ ਹੈ (ਮੇਰੇ ਅੰਦਰ ਤਾਂਘ ਹੈ ਕਿ) ਵਿਚੋਲਾ ਗੁਰੂ ਮੈਨੂੰ ਉਹ ਮਿਤ੍ਰ-ਪ੍ਰਭੂ ਮਿਲਾ ਦੇਵੇ । (ਹੇ ਸਹੇਲੀਏ !) ਮੈਂ ਆਪਣਾ ਮਨ ਉਨ੍ਹਾਂ ਗੁਰਮੁਖਾਂ ਦੇ ਹਵਾਲੇ ਕਰ ਦਿਆਂ, ਜੇਹੜੇ ਮੈਨੂੰ ਮੇਰਾ ਪ੍ਰਭੂ ਮਿਲਾ ਦੇਣ । ਮੈਂ ਹਰਿ-ਪ੍ਰਭੂ ਤੋਂ ਸਦਾ ਕੁਰਬਾਨ ਸਦਾ ਕੁਰਬਾਨ ਜਾਂਦੀ ਹਾਂ ।੨।

ਹੇ ਮੇਰੇ ਪਿਆਰੇ ਗੋਵਿੰਦ ! ਮਿਹਰ ਕਰ ਕੇ ਮੇਰੇ ਮਨ ਵਿਚ ਆ ਵੱਸ । ਹੇ ਮੇਰੇ ਗੋਵਿੰਦ ! ਪੂਰੇ ਗੁਰੂ ਦਾ ਦਰਸਨ ਕਰ ਕੇ ਜਿਸ ਸੋਹਾਗਣ ਦੇ ਹਿਰਦੇ ਵਿਚ ਖਿੜਾਉ ਪੈਦਾ ਹੁੰਦਾ ਹੈ ਉਹ ਆਪਣੇ ਮਨ ਵਿਚ ਚਿਤਵਿਆ

ਹੋਇਆ (ਪ੍ਰਭੂ-ਮਿਲਾਪ ਦਾ) ਫਲ ਪਾ ਲੈਂਦੀ ਹੈ । ਹੇ ਮੇਰੇ ਗੋਵਿੰਦ ! ਜਿਸ ਸੋਹਾਗਣ ਜੀਵ-ਇਸਤ੍ਰੀ ਨੂੰ ਹਰਿ-ਨਾਮ ਮਿਲ ਜਾਂਦਾ ਹੈ, ਉਸ ਦੇ ਮਨ ਵਿਚ ਹਰ ਵੇਲੇ ਆਨੰਦ ਬਣਿਆ ਰਹਿੰਦਾ ਹੈ ਚਾਉ ਬਣਿਆ ਰਹਿੰਦਾ ਹੈ । ਹੇ ਮੇਰੇ ਗੋਵਿੰਦ ! ਜਿਨ੍ਹਾਂ ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ ਨੇ ਹਰੀ ਦਾ ਮਿਲਾਪ ਹਾਸਲ ਕਰ ਲਿਆ ਹੈ, ਉਹ ਹਰਿ-ਨਾਮ ਦੀ ਖੱਟੀ ਖੱਟ ਕੇ ਮਨ ਵਿਚ ਨਿੱਤ ਆਤਮਕ ਆਨੰਦ ਮਾਣਦੀਆਂ ਹਨ ।੩।

ਹੇ ਸਹੇਲੀਏ ! ਪ੍ਰਭੂ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ (ਸਭ ਦੀ) ਸੰਭਾਲ ਕਰਦਾ ਹੈ ਤੇ ਆਪ ਹੀ (ਸਭ ਨੂੰ) ਕਾਰ ਵਿਚ ਲਾਂਦਾ ਹੈ । ਅਨੇਕਾਂ ਜੀਵ ਐਸੇ ਹਨ ਜੋ ਉਸ ਦੇ ਬਖ਼ਸ਼ੇ ਹੋਏ ਪਦਾਰਥ ਵਰਤਦੇ ਰਹਿੰਦੇ ਹਨ ਤੇ ਉਹ ਪਦਾਰਥ ਕਦੇ ਮੁੱਕਦੇ ਨਹੀਂ । ਅਨੇਕਾਂ ਜੀਵ ਐਸੇ ਹਨ ਜਿਨ੍ਹਾਂ ਨੂੰ ਉਹ ਦੇਂਦਾ ਹੀ ਥੋੜਾ ਕੁਝ ਹੈ । ਅਨੇਕਾਂ ਐਸੇ ਹਨ ਜੋ (ਉਸ ਦੀ ਮਿਹਰ ਨਾਲ) ਰਾਜੇ (ਬਣ ਕੇ) ਤਖ਼ਤ ਉੱਤੇ ਬੈਠਦੇ ਹਨ ਤੇ ਸਦਾ ਸੁਖੀ ਰਹਿੰਦੇ ਹਨ, ਅਨੇਕਾਂ ਐਸੇ ਹਨ ਜਿਨ੍ਹਾਂ ਪਾਸੋਂ (ਦਰ ਦਰ ਤੇ) ਭੀਖ ਮੰਗਾਂਦਾ ਹੈ । ਹੇ ਦਾਸ ਨਾਨਕ ! (ਆਖ—) ਹੇ ਮੇਰੇ ਗੋਵਿੰਦ ! ਹਰ ਥਾਂ ਇਕ ਤੇਰਾ ਹੀ ਹੁਕਮ ਵਰਤ ਰਿਹਾ ਹੈ, (ਜਿਸ ਉਤੇ ਤੇਰੀ ਮਿਹਰ ਹੁੰਦੀ ਹੈ ਉਹ) ਤੇਰਾ ਨਾਮ ਸਿਮਰਦਾ ਹੈ ।੪।੨।੨੮।੬੬।

ਗਉੜੀ ਮਾਝ ਮਹਲਾ ੪ ॥ ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥ ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ ॥ ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ ਸਭ ਦਾਲਦ ਦੁਖ ਲਹਿ ਜਾਹੀ ਜੀਉ ॥ ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ ॥੧॥ ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ ॥ ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥ ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ ॥੨॥ ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ ॥ ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥ ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥ ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ ॥੩॥ ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥ ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿਦਾ ਹਰਿ ਪੂੰਜੀ ਰਾਖੁ ਹਮਾਰੀ ਜੀਉ ॥ ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥ ਹਰਿਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥੬੭॥ {ਪੰਨਾ ੧੭੩-੧੭੪}

**ਪਦ ਅਰਥ** :—ਮਾਹੀ—ਵਿਚ, ਮਾਹਿ । ਹਰਿ ਰੰਗਿ—ਹਰੀ ਦੇ ਨਾਮ-ਰੰਗ ਵਿਚ । ਹਰਿ ਰੰਗੁ—ਹਰੀ ਦਾ ਨਾਮ-ਰੰਗ । ਨਾਲਿ—{ਨੋਟ :—ਲਫ਼ਜ਼ 'ਨਾਲਿ' ਦਾ ਸੰਬੰਧ ਲਫ਼ਜ਼ 'ਰੰਗ' ਦੇ ਨਾਲ ਨਹੀਂ ਹੈ) (ਹਰੇਕ ਜੀਵ ਦੇ) ਨਾਲ (ਹੈ) । ਨ ਲਖੀਐ—ਸਮਝਿਆ ਨਹੀਂ ਜਾ ਸਕਦਾ । ਅਲਖੁ—ਅਦ੍ਰਿਸ਼ਟ ਪ੍ਰਭੂ । ਲਖਾਹੀ—ਲਖਾਹਿ, ਲਖਦੇ ਹਨ, ਵੇਖਦੇ ਹਨ । ਦਾਲਦ—ਦਲਿਦ੍ਰ, ਗਰੀਬੀ । ਜਾਹੀ—ਜਾਹਿ । ਹਰਿ ਪਦੁ—ਪ੍ਰਭੂ ਦੇ ਮਿਲਾਪ ਦੀ ਅਵਸਥਾ । ਨਾਮਿ—ਨਾਮ ਵਿਚ ।੧।

ਨੈਣੀ—ਅੱਖਾਂ ਨਾਲ । ਕਿਨੈ—ਕਿਸੇ ਵਿਰਲੇ ਨੇ । ਬੈਰਾਗਿਆ—ਵੈਰਾਗਵਾਨ ਹੈ । ਧਨ—ਜੀਵ-ਇਸਤ੍ਰੀ । ਕੁਮਲੈਣੀ—ਮੁਰਝਾਈ ਹੋਈ । ਮਿਲਿ—ਮਿਲ ਕੇ । ਸੈਣੀ—ਸੈਣ, ਮਿੱਤਰ । ਜਗਜੀਵਨੁ—ਜਗਤ ਦਾ ਜੀਵਨ, ਜਗਤ ਦੇ ਜੀਵਨ ਦਾ ਆਸਰਾ । ਸੁਖਿ—ਸੁਖ ਵਿਚ । ਰੈਣੀ—(ਜ਼ਿੰਦਗੀ ਦੀ) ਰਾਤ ।੨।

ਮੈ—ਮੈਨੂੰ । ਸੰਤ—ਹੇ ਸੰਤ ਜਨੋ ! ਮੈ ਮਨਿ ਤਨਿ—ਮੇਰੇ ਮਨ ਵਿਚ, ਮੇਰੇ ਹਿਰਦੇ ਵਿਚ । ਭੁਖ—(ਮਿਲਣ ਦੀ) ਤਾਂਘ । ਹਉ—ਮੈਂ । ਬਿਰਹੁ—ਵਿਛੋੜੇ ਦਾ ਦਰਦ । ਮਨੁ ਜੀਵਾਈਆ—ਮਨ ਆਤਮਕ ਜੀਵਨ ਲੱਭ ਲੈਂਦਾ ਹੈ । ਵਾਧਾਈਆ—ਚੜ੍ਹਦੀ ਕਲਾ ।੩।

ਵਾਰੀ—ਸਦਕੇ, ਕੁਰਬਾਨ । ਹਉ—ਮੈਂ । ਵਿਟੜਿਅਹੁ—ਤੋਂ । ਸਦ—ਸਦਾ । ਪਿਰੰਮ ਕਾ—ਪਿਆਰੇ ਦਾ । ਪੂੰਜੀ—ਸਰਮਾਇਆ, ਆਤਮਕ ਗੁਣਾਂ ਦੀ ਰਾਸਿ । ਵਿਸਟੁ—ਵਿਚੋਲਾ । ਮੇਲਿ—ਮਿਲਾ । ਕਰਿ—ਕਰ ਕੇ । ਰੈਬਾਰੀ—ਰਾਹਬਰੀ, ਅਗਵਾਈ । ਦਇਆ ਕਰਿ—ਦਇਆ ਦੀ ਬਰਕਤਿ ਨਾਲ ।੪।

**ਅਰਥ** :—ਹੇ ਮੇਰੇ ਗੋਵਿੰਦ ! (ਜਿਸ ਉਤੇ ਤੇਰੀ ਮਿਹਰ ਹੁੰਦੀ ਹੈ, ਉਹ ਮਨੁੱਖ ਆਪਣੇ) ਮਨ ਵਿਚ ਹੀ, ਮਨ ਵਿਚ ਹੀ, ਮਨ ਵਿਚ ਹੀ, ਹਰਿ-ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ । ਹੇ ਮੇਰੇ ਗੋਵਿੰਦ ! ਹਰਿ-ਨਾਮ ਦਾ ਆਨੰਦ ਹਰੇਕ ਜੀਵ ਦੇ ਨਾਲ (ਉਸ ਦੇ ਅੰਦਰ ਮੌਜੂਦ) ਹੈ, ਪਰ ਇਹ ਆਨੰਦ (ਹਰੇਕ ਜੀਵ ਪਾਸੋਂ) ਮਾਣਿਆ ਨਹੀਂ ਜਾ ਸਕਦਾ । ਜਿਨ੍ਹਾਂ ਮਨੁੱਖਾਂ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਹ ਉਸ ਅਦ੍ਰਿਸ਼ਟ ਪਰਮਾਤਮਾ ਨੂੰ ਲੱਭ ਲੈਂਦੇ ਹਨ । ਹੇ ਮੇਰੇ ਗੋਵਿੰਦ ! ਜਿਨ੍ਹਾਂ ਦੇ ਅੰਦਰ ਤੂੰ ਹਰਿ-ਨਾਮ ਦਾ ਪਰਕਾਸ਼ ਕਰਦਾ ਹੈਂ, ਉਹਨਾਂ ਦੇ ਸਾਰੇ ਦੁੱਖ ਦਲਿੱਦਰ ਦੂਰ ਹੋ ਜਾਂਦੇ ਹਨ । ਹੇ ਮੇਰੇ ਗੋਵਿੰਦ ! ਜਿਨ੍ਹਾਂ ਮਨੁੱਖਾਂ ਨੂੰ ਹਰਿ-ਮਿਲਾਪ ਦੀ ਉੱਚੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਉਹ ਵਡ-ਭਾਗੀ ਮਨੁੱਖ ਹਰਿ-ਨਾਮ ਵਿਚ ਲੀਨ ਰਹਿੰਦੇ ਹਨ ।੧।

ਹੇ ਮੇਰੇ ਪਿਆਰੇ ਗੋਵਿੰਦ ! ਤੈਨੂੰ ਹਰਿ-ਪ੍ਰਭੂ ਨੂੰ ਕਿਸੇ ਵਿਰਲੇ (ਵਡ-ਭਾਗੀ ਨੇ ਆਪਣੀਆਂ) ਅੱਖਾਂ ਨਾਲ ਵੇਖਿਆ ਹੈ । ਹੇ ਮੇਰੇ ਗੋਵਿੰਦ ! (ਤੇਰੇ ਵਿਛੋੜੇ ਵਿਚ) ਮੇਰਾ ਮਨ ਮੇਰਾ ਹਿਰਦਾ ਬਹੁਤ ਵੈਰਾਗਵਾਨ ਹੋ ਰਿਹਾ ਹੈ । ਹੇ ਹਰੀ ! ਤੈਥੋਂ ਬਿਨਾ ਮੈਂ ਜੀਵ-ਇਸਤ੍ਰੀ ਕੁਮਲਾਈ ਪਈ ਹਾਂ ।

ਹੇ ਮੇਰੇ ਗੋਵਿੰਦ ! ਮੇਰਾ ਹਰਿ-ਪ੍ਰਭੂ ਮੇਰਾ (ਅਸਲੀ) ਸੱਜਣ ਮਿੱਤਰ (ਜਿਨ੍ਹਾਂ ਨੇ ਭੀ ਲੱਭਾ ਹੈ) ਸੰਤ ਜਨਾਂ ਨੂੰ ਮਿਲ ਕੇ (ਹੀ) ਲੱਭਾ ਹੈ । ਹੇ ਮੇਰੇ ਗੋਵਿੰਦ ! (ਸੰਤ ਜਨਾਂ ਦੀ ਮਿਹਰ ਨਾਲ ਹੀ) ਮੈਨੂੰ (ਭੀ) ਉਹ ਹਰੀ ਆ ਮਿਲਿਆ ਹੈ ਜੋ ਸਾਰੇ ਜਗਤ ਦੇ ਜੀਵਨ ਦਾ ਆਸਰਾ ਹੈ, ਹੁਣ ਮੇਰੀ (ਜ਼ਿੰਦਗੀ-ਰੂਪ) ਰਾਤ ਆਨੰਦ ਵਿਚ ਬੀਤ ਰਹੀ ਹੈ ।੨।

ਹੇ ਸੰਤ ਜਨੋ ! ਮੈਨੂੰ ਮੇਰਾ ਸੱਜਣ ਹਰਿ-ਪ੍ਰਭੂ ਮਿਲਾ ਦਿਉ । ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਉਸਦੇ ਮਿਲਣ ਦੀ ਤਾਂਘ ਪੈਦਾ ਹੋ ਰਹੀ ਹੈ । ਮੈਂ ਆਪਣੇ ਪ੍ਰੀਤਮ ਨੂੰ ਵੇਖਣ ਤੋਂ ਬਿਨਾ ਧੀਰਜ ਨਹੀਂ ਫੜ ਸਕਦਾ, ਮੇਰੇ ਅੰਦਰ ਉਸ ਦੇ ਵਿਛੋੜੇ ਦਾ ਦਰਦ ਉੱਠ ਰਿਹਾ ਹੈ । ਪਰਮਾਤਮਾ ਹੀ ਮੇਰਾ ਰਾਜਾ ਹੈ ਮੇਰਾ ਪਿਆਰਾ ਸੱਜਣ ਹੈ, ਜਦੋਂ (ਉਸ ਨਾਲ) ਗੁਰੂ (ਮੈਨੂੰ) ਮਿਲਾ ਦੇਂਦਾ ਹੈ ਤਾਂ ਮੇਰਾ ਮਨ ਜੀਊ ਪੈਂਦਾ ਹੈ । ਹੇ ਮੇਰੇ ਗੋਵਿੰਦ ! ਜਦੋਂ ਤੂੰ ਹਰੀ ਮੈਨੂੰ ਮਿਲ ਪੈਂਦਾ ਹੈ, ਮੇਰੇ ਮਨ ਵਿਚ ਮੇਰੇ ਹਿਰਦੇ ਵਿਚ (ਚਿਰਾਂ ਤੋਂ ਟਿਕੀ) ਆਸ ਪੂਰੀ ਹੋ ਜਾਂਦੀ ਹੈ, ਤਾਂ ਮੇਰੇ ਮਨ ਵਿਚ ਚੜ੍ਹਦੀ ਕਲਾ ਪੈਦਾ ਹੋ ਜਾਂਦੀ ਹੈ ।੩।

ਹੇ ਮੇਰੇ ਗੋਵਿੰਦ ! ਹੇ ਮੇਰੇ ਪਿਆਰੇ ! ਮੈਂ ਸਦਕੇ, ਮੈਂ ਤੈਥੋਂ ਸਦਾ ਸਦਕੇ । ਹੇ ਮੇਰੇ ਗੋਵਿੰਦ ! ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਤੈਂ ਪਿਆਰੇ ਦਾ ਪ੍ਰੇਮ ਜਾਗ ਉਠਿਆ ਹੈ (ਮੈਂ ਤੇਰੀ ਸਰਨ ਆਇਆ ਹਾਂ) ਮੇਰੀ ਇਸ (ਪ੍ਰੇਮ ਦੀ) ਰਾਸ ਦੀ ਤੂੰ ਰਾਖੀ ਕਰ । ਹੇ ਮੇਰੇ ਗੋਵਿੰਦ ! ਮੈਨੂੰ ਵਿਚੋਲਾ ਗੁਰੂ ਮਿਲਾ, ਜੇਹੜਾ ਮੇਰੀ (ਜੀਵਨ ਵਿਚ) ਅਗਵਾਈ ਕਰ ਕੇ ਮੈਨੂੰ ਤੈਂ ਹਰੀ ਨਾਲ ਮਿਲਾ ਦੇਵੇ । ਹੇ ਮੇਰੇ ਗੋਵਿੰਦ ! ਮੈਂ ਦਾਸ ਨਾਨਕ ਤੇਰੀ ਸਰਨ ਆਇਆ ਹਾਂ, ਤੇਰੀ ਦਇਆ ਦਾ ਸਦਕਾ ਹੀ ਮੈਨੂੰ ਤੇਰਾ ਹਰਿ-ਨਾਮ ਪ੍ਰਾਪਤ ਹੋਇਆ ਹੈ ।੪।੩।੨੯।੬੭।

**ਗਉੜੀ ਮਾਝ ਮਹਲਾ ੪ ॥ ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥ ਹਰਿ ਆਪੇ ਕਾਨ੍ਹ੍ਹ ਉਪਾਇਦਾ ਮੇਰੇ ਗੋਵਿਦਾ ਹਰਿ ਆਪੇ ਗੋਪੀ ਖੋਜੀ ਜੀਉ ॥ ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥ ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥੧॥ ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥ ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥ ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥ ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥ ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥ ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ ਰਵਿ ਰਹਿਆ ਨਹੀ ਦੂਰੀ ਜੀਉ ॥ ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ ਹਰਿ ਆਪਿ ਰਹਿਆ ਭਰਪੂਰੀ ਜੀਉ ॥ ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ ਹਦੂਰੀ ਜੀਉ ॥੩॥ ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ ਹਰਿ ਆਪਿ ਵਜਾਏ ਤਿਉ ਵਾਜੈ ਜੀਉ ॥ ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥ ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥ ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮ ਸਿਧਿ ਕਾਜੈ ਜੀਉ ॥੪॥੪॥੩੦॥੬੮॥** {ਪੰਨਾ ੧੭੪}

**ਪਦ ਅਰਥ** :—ਚੋਜੀ—ਮੌਜੀ, ਆਪਣੀ ਮਰਜ਼ੀ ਦੇ ਕੰਮ ਕਰਨ ਵਾਲਾ । ਕਾਨ੍ਹ੍ਹ—ਕ੍ਰਿਸ਼ਨ । ਗੋਪੀ—ਗਵਾਲਣ । ਖੋਜੀ—(ਕ੍ਰਿਸ਼ਨ ਨੂੰ) ਲੱਭਣ ਵਾਲੀ । ਸਭ ਘਟ—ਸਾਰੇ ਸਰੀਰ । ਰਸੀਆ—ਮਾਇਕ ਪਦਾਰਥਾਂ ਦੇ ਰਸ ਲੈਣ ਵਾਲਾ । ਭੋਗੀ—ਪਦਾਰਥਾਂ ਨੂੰ ਭੋਗਣ ਵਾਲਾ । ਸੁਜਾਣੁ—ਬਹੁਤ ਸਿਆਣਾ । ਜੋਗੀ—ਭੋਗਾਂ ਤੋਂ ਵਿਰਕਤ ।੧।

ਬਹੁ ਰੰਗੀ—ਅਨੇਕਾਂ ਰੰਗਾਂ ਵਿਚ । ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) । ਫਿਰਹਿ—ਫਿਰਦੇ ਹਨ । ਸਭ ਮੰਗੀ—ਸਾਰੀ ਲੁਕਾਈ ਮੰਗਦੀ ਹੈ । ਆਧਾਰੁ—ਆਸਰਾ । ਮੰਗਹਿ—ਮੰਗਦੇ ਹਨ ।੨।

ਲੋਚ—ਤਾਂਘ । ਮਨਿ—ਮਨ ਵਿਚ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਰਵਿ ਰਹਿਆ—ਰਮਿ ਰਹਿਆ, ਵਿਆਪਕ । ਆਤਮ ਰਾਮੁ—ਸਰਬ-ਵਿਆਪਕ ਆਤਮਾ । ਹਦੂਰੀ—ਹਾਜ਼ਰ-ਨਾਜ਼ਰ ਹੋ ਕੇ ।੩।

ਪਉਣੁ—ਹਵਾ, ਪ੍ਰਾਣ । ਵਾਜੇ—(ਜੀਵ) ਵੱਜਦਾ ਹੈ । ਨਿਧਾਨੁ—ਖ਼ਜ਼ਾਨਾ । ਗਾਜੈ—ਪਰਗਟ ਹੁੰਦਾ ਹੈ । ਭਗਤ—(ਨੋਟ :—ਲਫ਼ਜ਼ 'ਭਗਤਿ' ਅਤੇ 'ਭਗਤ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ) । ਰਾਖੁ—ਰਾਖਾ । ਰਾਖੁ ਲਾਜੈ—ਲਾਜ ਦਾ ਰਾਖਾ । ਨਾਮਿ—ਨਾਮ ਦੀ ਰਾਹੀਂ । ਸਿਧਿ—ਸਿੱਧੀ, ਸਫਲਤਾ । ਸਿਧਿ ਕਾਜੈ—ਕਾਜ ਦੀ ਸਿੱਧੀ, ਮਨੁੱਖਾ ਜਨਮ ਦੇ ਮਨੋਰਥ ਦੀ ਕਾਮਯਾਬੀ ।੪।

**ਅਰਥ** :—ਹੇ ਮੇਰੇ ਪਿਆਰੇ ! ਹੇ ਮੇਰੇ ਗੋਵਿੰਦ ! ਤੂੰ ਆਪਣੀ ਮਰਜ਼ੀ ਦੇ ਕੰਮ ਕਰਨ ਵਾਲਾ ਮੇਰਾ ਹਰਿ-ਪ੍ਰਭੂ ਹੈਂ । ਹਰੀ ਆਪ ਹੀ ਕ੍ਰਿਸ਼ਨ ਨੂੰ ਪੈਦਾ ਕਰਨ ਵਾਲਾ ਹੈ, ਹਰੀ ਆਪ ਹੀ (ਕ੍ਰਿਸ਼ਨ ਨੂੰ) ਲੱਭਣ ਵਾਲੀ ਗਵਾਲਣ ਹੈ । ਸਭ ਸਰੀਰਾਂ ਵਿਚ ਵਿਆਪਕ ਹੋ ਕੇ ਹਰੀ ਆਪ ਹੀ ਸਭ ਪਦਾਰਥਾਂ ਨੂੰ ਭੋਗਦਾ ਹੈ, ਹਰੀ ਆਪ ਹੀ ਸਾਰੇ ਮਾਇਕ ਪਦਾਰਥਾਂ ਦੇ ਰਸ ਲੈਣ ਵਾਲਾ ਹੈ, ਆਪ ਹੀ ਭੋਗਣ ਵਾਲਾ ਹੈ । (ਪਰ) ਹਰੀ ਬਹੁਤ ਸਿਆਣਾ ਹੈ, (ਸਭ ਪਦਾਰਥਾਂ ਨੂੰ ਭੋਗਣ ਵਾਲਾ ਹੁੰਦਿਆਂ ਭੀ ਉਹ) ਭੁੱਲਦਾ ਨਹੀਂ, ਉਹ ਹਰੀ ਆਪ ਹੀ ਭੋਗਾਂ ਤੋਂ ਨਿਰਲੇਪ ਸਤਿਗੁਰੂ ਹੈ ।੧।

ਹਰਿ-ਪ੍ਰਭੂ ਆਪ ਹੀ ਜਗਤ ਪੈਦਾ ਕਰਦਾ ਹੈ, ਹਰੀ ਆਪ ਹੀ ਅਨੇਕਾਂ ਰੰਗਾਂ ਵਿਚ (ਜਗਤ ਦਾ ਖੇਲ) ਖੇਲ ਰਿਹਾ ਹੈ । ਹਰੀ ਆਪ ਹੀ ਅਨੇਕਾਂ ਜੀਵਾਂ ਪਾਸੋਂ ਮਾਇਕ ਪਦਾਰਥਾਂ ਦੇ ਭੋਗ ਭੋਗਾਂਦਾ ਹੈ (ਭਾਵ, ਅਨੇਕਾਂ ਨੂੰ

ਰੱਜਵੇਂ ਪਦਾਰਥ ਬਖ਼ਸ਼ਦਾ ਹੈ, ਪਰ) ਅਨੇਕਾਂ ਜੀਵ ਐਸੇ ਹਨ ਜੋ ਨੰਗੇ ਪਏ ਫਿਰਦੇ ਹਨ (ਜਿਨ੍ਹਾਂ ਦੇ ਤਨ ਉਤੇ ਕੱਪੜਾ ਭੀ ਨਹੀਂ) । ਹਰੀ ਆਪ ਹੀ ਸਾਰੇ ਜਗਤ ਨੂੰ ਪੈਦਾ ਕਰਦਾ ਹੈ, ਸਾਰੀ ਲੁਕਾਈ ਉਸ ਪਾਸੋਂ ਮੰਗਦੀ ਰਹਿੰਦੀ ਹੈ, ਉਹ ਸਭਨਾਂ ਨੂੰ ਦਾਤਾਂ ਦੇਂਦਾ ਹੈ । ਉਸ ਦੀ ਭਗਤੀ ਕਰਨ ਵਾਲੇ ਬੰਦਿਆਂ ਨੂੰ ਉਸ ਦੇ ਨਾਮ ਦਾ ਹੀ ਆਸਰਾ ਹੈ, ਉਹ ਹਰੀ ਪਾਸੋਂ ਉਸ ਦੀ ਸ੍ਰੇਸ਼ਟ ਸਿਫ਼ਤਿ-ਸਾਲਾਹ ਹੀ ਮੰਗਦੇ ਹਨ ।੨।

ਹਰੀ ਆਪ ਹੀ (ਆਪਣੇ ਭਗਤਾਂ ਪਾਸੋਂ) ਆਪਣੀ ਭਗਤੀ ਕਰਾਂਦਾ ਹੈ, ਭਗਤਾਂ ਦੇ ਮਨ ਵਿਚ (ਪੈਦਾ ਹੋਈ ਭਗਤੀ ਦੀ) ਤਾਂਘ ਹਰੀ ਆਪ ਹੀ ਪੂਰੀ ਕਰਦਾ ਹੈ । ਜਲ ਵਿਚ, ਧਰਤੀ ਵਿਚ, (ਸਭ ਥਾਂ) ਹਰੀ ਆਪ ਹੀ ਵੱਸ ਰਿਹਾ ਹੈ, (ਸਭ ਜੀਵਾਂ ਵਿਚ) ਵਿਆਪਕ ਹੈ (ਕਿਸੇ ਜੀਵ ਤੋਂ ਉਹ ਹਰੀ) ਦੂਰ ਨਹੀਂ ਹੈ । ਸਭ ਜੀਵਾਂ ਦੇ ਅੰਦਰ ਤੇ ਬਾਹਰ ਸਾਰੇ ਜਗਤ ਵਿਚ ਹਰੀ ਆਪ ਹੀ ਵੱਸਦਾ ਹੈ, ਹਰ ਥਾਂ ਹਰੀ ਆਪ ਹੀ ਭਰਪੂਰ ਹੈ । ਸਰਬ-ਵਿਆਪਕ ਰਾਮ ਆਪ ਹੀ ਇਸ ਜਗਤ-ਖਿਲਾਰੇ ਨੂੰ ਖਿਲਾਰ ਰਿਹਾ ਹੈ, ਹਰੇਕ ਦੇ ਅੰਗ-ਸੰਗ ਰਹਿ ਕੇ ਹਰੀ ਆਪ ਹੀ ਸਭ ਦੀ ਸੰਭਾਲ ਕਰਦਾ ਹੈ ।੩।

ਸਭ ਜੀਵਾਂ ਦੇ ਅੰਦਰ ਪ੍ਰਾਣ-ਰੂਪ ਹੋ ਕੇ ਹਰੀ ਆਪ ਹੀ ਵਾਜਾ (ਵੱਜ ਰਿਹਾ) ਹੈ (ਹਰੇਕ ਜੀਵ ਪ੍ਰਭੂ ਦਾ, ਮਾਨੋ, ਵਾਜਾ ਹੈ) ਜਿਵੇਂ ਉਹ ਹਰੇਕ ਜੀਵ-ਵਾਜੇ ਨੂੰ ਵਜਾਂਦਾ ਹੈ ਤਿਵੇਂ ਹਰੇਕ ਜੀਵ-ਵਾਜਾ ਵੱਜਦਾ ਹੈ । ਹਰੇਕ ਜੀਵ ਦੇ ਅੰਦਰ ਹਰੀ ਦਾ ਨਾਮ-ਖ਼ਜ਼ਾਨਾ ਮੌਜੂਦ ਹੈ, ਪਰ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਹਰਿ-ਪ੍ਰਭੂ (ਜੀਵ ਦੇ ਅੰਦਰ) ਪਰਗਟ ਹੁੰਦਾ ਹੈ । ਹਰੀ ਆਪ ਹੀ ਜੀਵ ਨੂੰ ਪ੍ਰੇਰ ਕੇ ਆਪਣੀ ਸਰਨ ਵਿਚ ਲਿਆਉਂਦਾ ਹੈ, ਹਰੀ ਆਪ ਹੀ ਭਗਤਾਂ ਦੀ ਇੱਜ਼ਤ ਦਾ ਰਾਖਾ ਬਣਦਾ ਹੈ (ਭਾਵ, ਭਗਤਾਂ ਨੂੰ ਵਿਕਾਰਾਂ ਵਿਚ ਡਿੱਗਣ ਤੋਂ ਬਚਾਂਦਾ ਹੈ) ।

ਹੇ ਦਾਸ ਨਾਨਕ ! ਤੂੰ ਭੀ ਸੰਗਤਿ ਵਿਚ ਮਿਲ (ਹਰਿ-ਪ੍ਰਭੂ ਦਾ ਨਾਮ ਜਪ, ਤੇ) ਵੱਡੇ ਭਾਗਾਂ ਵਾਲਾ ਬਣ । ਨਾਮ ਦੀ ਬਰਕਤਿ ਨਾਲ ਹੀ ਜੀਵਨ-ਮਨੋਰਥ ਦੀ ਸਫਲਤਾ ਹੁੰਦੀ ਹੈ ।੪।੪।੩੦।੬੮।

**ਗਉੜੀ ਮਾਝ ਮਹਲਾ ੪ ॥ ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥ ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥ ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥ ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥ ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥ ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ ॥ ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥ ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥੨॥ ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥ ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ ॥ ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥ ਵਡਭਾਗੀ ਜਪਿ ਨਾਉ ਜੀਉ ॥੩॥ ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥ ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥ ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥ ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥ {ਪੰਨਾ ੧੭੫}**

**ਪਦ ਅਰਥ** :—ਮੈ—ਮੈਨੂੰ । ਹਰਿ ਨਾਮੈ ਬਿਰਹੁ—ਹਰਿ-ਨਾਮ ਦੀ ਸਿੱਕ । ਮਿਤੁ—ਮਿੱਤਰ । ਪਾਈ—ਪਾਈਂ, ਮੈਂ ਪਾਂਦਾ ਹਾਂ । ਦੇਖਿ—ਵੇਖ ਕੇ । ਜੀਵਾ—ਜੀਵਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ, ਮੈਂ ਜੀਊ ਪੈਂਦਾ ਹਾਂ । ਮਾਈ—ਹੇ ਮਾਂ ! ਸਖਾ—ਮਿੱਤਰ ।੧।

ਸੰਤ ਜੀਉ—ਹੇ ਸੰਤ ਜੀ ! ਕੇਰੇ—ਦੇ । ਜਪਿ—ਜਪ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਜੀਉ—ਹੇ ਜੀ ! ਬਹੁੜਿ—ਮੁੜ । ਭਵਜਲ ਫੇਰੇ—ਸੰਸਾਰ-ਸਮੁੰਦਰ ਦੇ ਗੇੜ ।੨।

ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਭਾਉ—ਪ੍ਰੇਮ । ਵਡਭਾਗੀ—ਵੱਡੇ ਭਾਗਾਂ ਨਾਲ ।੩।

ਪਾਸਾ—ਜੋ ਮੇਰੇ ਪਾਸ ਹੀ ਹੈ, ਮੇਰੇ ਨਾਲ ਹੀ ਹੈ । ਪੂਰਿਅੜੀ—ਪੂਰੀ ਹੋ ਜਾਂਦੀ ਹੈ ।੪।

**ਅਰਥ** :—(ਹੇ ਸੰਤ ਜਨੋ !) ਹਰੀ ਨੇ ਮੈਨੂੰ (ਮੇਰੇ ਅੰਦਰ) ਹਰਿ-ਨਾਮ ਦੀ ਸਿੱਕ ਲਾ ਦਿੱਤੀ ਹੈ, ਮੈਂ (ਹੁਣ ਤਦੋਂ ਹੀ) ਆਨੰਦ ਅਨੁਭਵ ਕਰ ਸਕਦਾ ਹਾਂ ਜਦੋਂ ਮੈਨੂੰ ਮੇਰਾ ਮਿੱਤਰ ਹਰਿ-ਪ੍ਰਭੂ ਮਿਲ ਹੀ ਪਏ । ਹੇ ਮਾਂ ! ਹਰਿ-ਪ੍ਰਭੂ ਨੂੰ ਵੇਖ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । (ਮੈਨੂੰ ਨਿਸ਼ਚਾ ਹੋ ਗਿਆ ਹੈ ਕਿ) ਹਰਿ-ਨਾਮ (ਹੀ) ਮੇਰਾ ਮਿੱਤਰ ਹੈ ਮੇਰਾ ਵੀਰ ਹੈ ।੧।

ਹੇ ਸੰਤ ਜਨੋ ! ਤੁਸੀ ਮੇਰੇ ਹਰਿ-ਪ੍ਰਭੂ ਦੇ ਗੁਣ ਗਾਵੋ, ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਜਪਿਆਂ ਵੱਡੇ ਭਾਗ ਜਾਗ ਪੈਂਦੇ ਹਨ । (ਹੇ ਸੰਤ ਜਨੋ !) ਹਰਿ ਦਾ ਨਾਮ (ਹੁਣ) ਮੇਰੀ ਜ਼ਿੰਦਗੀ ਦਾ ਆਸਰਾ ਹੈ । (ਜੇਹੜਾ ਮਨੁੱਖ ਹਰਿ-ਨਾਮ ਜਪਦਾ ਹੈ ਉਸ ਨੂੰ) ਮੁੜ ਸੰਸਾਰ-ਸਮੁੰਦਰ ਦੇ (ਜਨਮ ਮਰਨ ਦੇ) ਗੇੜ ਨਹੀਂ ਪੈਂਦੇ ।੨।

ਹੇ ਸੰਤ ਜਨੋ ! ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਚਾਉ ਬਣਿਆ ਰਹਿੰਦਾ ਹੈ ਕਿ ਮੈਂ ਕਿਵੇਂ ਹਰਿ-ਪ੍ਰਭੂ ਦਾ ਦਰਸਨ ਕਰ ਸਕਾਂ । ਹੇ ਸੰਤ ਜਨੋ ! ਮੇਰੇ ਮਨ ਵਿਚ (ਹਰਿ-ਪ੍ਰਭੂ ਦੇ ਦਰਸਨ ਦੀ) ਤਾਂਘ ਲੱਗ ਰਹੀ ਹੈ, ਮੈਨੂੰ ਹਰਿ-ਪ੍ਰਭੂ ਮਿਲਾ ਦਿਉ । (ਹੇ ਸੰਤ ਜਨੋ !) ਗੁਰੂ ਦੇ ਸ਼ਬਦ ਦੀ ਰਾਹੀਂ ਵੱਡੇ ਭਾਗਾਂ ਨਾਲ ਹਰਿ-ਨਾਮ ਜਪ ਕੇ ਹੀ ਹਰਿ-ਪ੍ਰੀਤਮ ਨੂੰ ਮਿਲ ਸਕੀਦਾ ਹੈ ।੩।

ਹੇ ਸੰਤ ਜਨੋ ! ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਗੋਵਿੰਦ-ਪ੍ਰਭੂ (ਦੇ ਮਿਲਾਪ) ਦੀ ਬੜੀ ਆਸ ਲੱਗੀ ਹੋਈ ਹੈ । ਹੇ ਸੰਤ ਜਨੋ ! ਮੈਨੂੰ ਓਹ ਗੋਵਿੰਦ-ਪ੍ਰਭੂ ਮਿਲਾ ਦਿਉ ਜੋ ਮੇਰੇ ਅੰਦਰ ਵੱਸਦਾ ਹੈ ।

ਹੇ ਦਾਸ ਨਾਨਕ ! ਗੁਰੂ ਦੀ ਮਤਿ ਤੇ ਤੁਰਿਆਂ ਹੀ ਸਦਾ (ਜੀਵ ਦੇ ਅੰਦਰ) ਹਰਿ ਦੇ ਨਾਮ ਦਾ ਪਰਕਾਸ਼ ਹੁੰਦਾ ਹੈ (ਜਿਸ ਨੂੰ ਗੁਰੂ ਦੀ ਮਤਿ ਪ੍ਰਾਪਤ ਹੁੰਦੀ ਹੈ ਉਸ ਦੇ) ਮਨ ਵਿਚ (ਪੈਦਾ ਹੋਈ ਪ੍ਰਭੂ-ਮਿਲਾਪ ਦੀ) ਆਸ ਪੂਰੀ ਹੋ ਜਾਂਦੀ ਹੈ ।੪।੫।੩੧।੬੯।

**ਗਉੜੀ ਮਾਝ ਮਹਲਾ ੪ ॥ ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥ ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥ ਹਰਿ ਪਾਇਅੜਾ ਮਨਿ ਜੀਵਾ ਜੀਉ ॥੧॥ ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥ ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥ ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥ ਹਉ ਨਾਮ ਵਿਟਹੁ ਕੁਰਬਾਣੁ ਜੀਉ ॥੨॥ ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥ ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥ ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥ ਹਰਿ ਨਾਮੇ ਨਾਮਿ ਸਮਾਈ ਜੀਉ ॥੩॥ ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥ ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥ ਹਰਿ ਹੋਹੁ ਦਇਆਲੁ ਹਰਿਨਾਮੁ ਧਿਆਈ ਜੀਉ ॥ ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥ {ਪੰਨਾ ੧੭੫}**

**ਪਦ ਅਰਥ** :—ਬਿਰਹੀ—ਵਿੱਛੁੜਿਆ ਹੋਇਆ ਪਿਆਰਾ (ਨਾਮ) । ਤਾ—ਤਦੋਂ । ਜੀਵਾ—ਜੀਵਾਂ, ਮੈਂ ਜੀਉ ਪੈਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਲੀਵਾ—ਲਵਾਂ, ਲੈਂਦਾ ਹਾਂ । ਰੰਗਿ—ਰੰਗ ਵਿਚ । ਮਨਿ—ਮਨ ਵਿਚ ।੧।

ਬਾਣੁ—ਤੀਰ । ਸੁਜਾਣੁ—ਸਿਆਣਾ । ਮੇਲੇ ਸੰਤ ਹਰਿ—(ਗੁਰੂ) ਸੰਤ-ਹਰਿ ਨੂੰ ਮਿਲਾ ਦੇਂਦਾ ਹੈ । ਵਿਟਹੁ—ਤੋਂ ।੨।

ਹਉ—ਮੈਂ । ਦਸਾਈ—ਦਸਾਈਂ, ਮੈਂ ਪੁੱਛਦਾ ਹਾਂ । ਖੋਜੁ—ਭਾਲ । ਪਵਾਈ—ਮੈਂ ਪਵਾਂਦਾ ਹਾਂ । ਤੁਠੜਾ—ਪ੍ਰਸੰਨ ਹੋਇਆ ਹੋਇਆ । ਪਾਈ—ਪਾਈਂ, ਮੈਂ ਲੱਭ ਲੈਂਦਾ ਹਾਂ । ਨਾਮੇ ਨਾਮਿ—ਨਾਮ ਵਿਚ ਹੀ ਨਾਮ ਵਿਚ ਹੀ ।੩।

ਵੇਦਨ—(ਵਿਛੋੜੇ ਦੀ) ਦਰਦ । ਬਿਰਹੁ—ਮਿਲਣ ਦੀ ਸਿੱਕ । ਗੁਰੂ—ਹੇ ਗੁਰੂ ! ਪੂਰਿ—ਪੂਰੀ ਕਰ । ਮੁਖਿ—ਮੂੰਹ ਵਿਚ । ਪਾਈ—ਪਾਈਂ, ਮੈਂ ਪਾਵਾਂ । ਹਰਿ—ਹੇ ਹਰੀ ! ।੪।

**ਅਰਥ** :—ਮੈਂ ਤਦੋਂ ਹੀ ਆਤਮਕ ਜੀਵਨ ਪ੍ਰਾਪਤ ਕਰ ਸਕਦਾ ਹਾਂ ਜਦੋਂ ਮੈਨੂੰ (ਮੈਥੋਂ) ਵਿੱਛੁੜਿਆ ਹੋਇਆ ਮੇਰਾ ਹਰਿ-ਨਾਮ (ਮਿੱਤਰ) ਮਿਲ ਪਏ । ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਮੇਰੇ) ਮਨ ਵਿਚ ਹੀ (ਵੱਸਦਾ ਹੈ, ਪਰ) ਉਹ ਹਰਿ-ਨਾਮ-ਅੰਮ੍ਰਿਤ ਗੁਰੂ ਦੀ ਮਤਿ ਦੀ ਰਾਹੀਂ ਹੀ ਮੈਂ ਲੈ ਸਕਦਾ ਹਾਂ । (ਜੇ ਮੇਰਾ) ਮਨ (ਗੁਰੂ ਦੀ ਮਿਹਰ ਨਾਲ) ਪਰਮਾਤਮਾ ਦੇ (ਪ੍ਰੇਮ-) ਰੰਗ ਵਿਚ ਰੰਗਿਆ ਜਾਏ, ਤਾਂ ਮੈਂ ਸਦਾ ਹਰਿ-ਨਾਮ ਦਾ ਰਸ ਪੀਂਦਾ ਰਹਾਂ । ਜਦੋਂ (ਗੁਰੂ ਦੀ ਕਿਰਪਾ ਨਾਲ ਮੈਨੂੰ) ਹਰੀ ਮਿਲ ਪਏ ਤਾਂ ਮੈਂ ਆਪਣੇ ਮਨ ਵਿਚ ਜੀਊ ਪੈਂਦਾ ਹਾਂ ।੨।

(ਹੇ ਭਾਈ !) ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਪਰਮਾਤਮਾ ਦਾ ਪ੍ਰੇਮ-ਤੀਰ ਵਿੱਝਾ ਹੋਇਆ ਹੈ (ਮੈਨੂੰ ਯਕੀਨ ਬਣ ਚੁਕਾ ਹੈ ਕਿ) ਸੁਜਾਨ ਹਰੀ ਪੁਰਖ ਹੀ ਮੇਰਾ ਪ੍ਰੀਤਮ ਹੈ ਮੇਰਾ ਮਿੱਤਰ ਹੈ । ਗੁਰੂ ਹੀ ਉਸ ਸੰਤ ਸੁਜਾਨ ਸੁਘੜ ਹਰੀ ਨਾਲ ਮਿਲਾਂਦਾ ਹੈ, ਤੇ ਤਦੋਂ ਮੈਂ ਹਰਿ-ਨਾਮ ਤੋਂ ਸਦਕੇ ਜਾਂਦਾ ਹਾਂ ।੨।

ਹੇ ਸੰਤ ਜਨੋ ! ਮੈਂ (ਤੁਹਾਥੋਂ) ਹਰਿ-ਸੱਜਣ ਹਰਿ-ਮਿੱਤਰ (ਦਾ ਪਤਾ) ਪੁੱਛਦਾ ਹਾਂ । ਹੇ ਸੰਤ ਜਨੋ ! (ਮੈਨੂੰ ਉਸ ਦਾ ਪਤਾ) ਦੱਸੋ, ਮੈਂ ਉਸ ਹਰੀ-ਸੱਜਣ ਦੀ ਭਾਲ ਕਰਦਾ ਫਿਰਦਾ ਹਾਂ ।

ਹੇ ਸੰਤ ਜਨੋ ! ਮੈਂ ਤਦੋਂ ਹੀ ਹਰਿ-ਮਿੱਤਰ ਨੂੰ ਮਿਲ ਸਕਦਾ ਹਾਂ ਜਦੋਂ ਪ੍ਰਸੰਨ ਹੋਇਆ ਸਤਿਗੁਰੂ (ਉਸ ਦਾ ਪਤਾ) ਦੱਸੇ, ਤਦੋਂ ਹੀ ਮੈਂ ਸਦਾ ਉਸ ਹਰੀ ਦੇ ਨਾਮ ਵਿਚ ਲੀਨ ਹੋ ਸਕਦਾ ਹਾਂ ।੩।

ਹੇ ਸਤਿਗੁਰੂ ! ਮੇਰੇ ਅੰਦਰ ਪ੍ਰਭੂ ਤੋਂ ਵਿਛੋੜੇ ਦੀ ਪੀੜ ਉੱਠ ਰਹੀ ਹੈ, ਮੇਰੇ ਅੰਦਰ ਪ੍ਰਭੂ ਦਾ ਪ੍ਰੇਮ ਜਾਗ ਪਿਆ ਹੈ, ਮੇਰੇ ਅੰਦਰ ਹਰੀ ਦੇ ਮਿਲਣ ਦੀ ਸਿੱਕ ਪੈਦਾ ਹੋ ਰਹੀ ਹੈ । ਹੇ ਗੁਰੂ ! ਮੇਰੀ ਸਰਧਾ ਪੂਰੀ ਕਰ (ਤਾ ਕਿ) ਮੈਂ ਉਸ ਦਾ ਨਾਮ-ਅੰਮ੍ਰਿਤ (ਆਪਣੇ) ਮੂੰਹ ਵਿਚ ਪਾਵਾਂ । ਹੇ ਦਾਸ ਨਾਨਕ ! (ਆਖ—) ਹੇ ਹਰੀ ! ਮੇਰੇ ਉਤੇ ਦਿਆਲ ਹੋ, ਮੈਂ ਤੇਰਾ ਹਰਿ-ਨਾਮ ਧਿਆਵਾਂ, ਤੇ ਮੈਂ ਤੇਰਾ ਹਰਿ-ਨਾਮ-ਰਸ ਪ੍ਰਾਪਤ ਕਰਾਂ ।੪।੬।੨੦।੧੮।੩੨।੭੦।

ਨੋਟ :
ਗਉੜੀ ਮਾਝ ਮ:੪ — ੬ ਸ਼ਬਦ
ਗਉੜੀ ਮ: ੧ — ੨੦ ਸ਼ਬਦ
ਗਉੜੀ ਮ: ੩ — ੧੮ ਸ਼ਬਦ
ਗਉੜੀ ਪੂਰਬੀ ਮ: ੪ — ੧੨ ਸ਼ਬਦ
ਗਉੜੀ ਗੁਆਰੇਰੀ ਮ: ੪ —੬ ਸ਼ਬਦ
ਗਉੜੀ ਗੁਆਰੇਰੀ ਮ: ੪ —੮ ਸ਼ਬਦ
ਗਉੜੀ ਮਾਝ ਮ: ੪ — ੬ ਸ਼ਬਦ
ਕੁੱਲ ਜੋੜ — ੭੦

## ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥ ਕਿਉ ਪਾਈਐ ਹਰਿ ਰਾਮ ਸਹਾਈ ॥੧॥ਰਹਾਉ॥ ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ ਸੁੰਦਰ ਛਾਇਆ ॥ ਝੂਠੇ ਲਾਲਚਿ ਜਨਮੁ ਗਵਾਇਆ ॥੧॥ ਹਸਤੀ ਘੋੜੇ ਦੇਖਿ ਵਿਗਾਸਾ ॥ ਲਸਕਰ ਜੋੜੇ ਨੇਬ ਖਵਾਸਾ ॥ ਗਲਿ ਜੇਵੜੀ ਹਉਮੈ ਕੇ ਫਾਸਾ ॥੨॥ ਰਾਜੁ ਕਮਾਵੈ ਦਹ ਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥ ਜਿਉ ਨਰਪਤਿ ਸੁਪਨੈ ਭੇਖਾਰੀ ॥੩॥ ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ ॥ ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥ ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥ ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥ ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥ {ਪੰਨਾ ੧੭੫-੧੭੬}**

**ਪਦ ਅਰਥ** :—ਕਿਨ—{ਨੋਟ :—ਜਿਨ, ਤਿਨ, ਇਨ, ਕਿਨ—ਇਹ ਲਫ਼ਜ਼ ਬਹੁ-ਵਚਨ ਹਨ । ਇਹਨਾਂ ਦੇ ਇਕ- ਵਚਨ—ਜਿਨਿ, ਤਿਨਿ, ਇਨਿ, ਕਿਨਿ) ਕਿਨ੍ਹਾਂ ? ਬਿਧਿ—ਤਰੀਕਾ । ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ ? ਕੁਸਲੁ—ਆਤਮਕ ਆਨੰਦ । ਕਿਉ—ਕਿਵੇਂ ? ਸਹਾਈ—ਸਹਾਇਕ ।੧।ਰਹਾਉ।

ਗ੍ਰਿਹਿ—ਘਰ (ਦੇ ਮੋਹ) ਵਿਚ । ਸੁੰਦਰ ਛਾਇਆ—ਸੁੰਦਰ (ਬਾਗ਼ਾਂ ਦੀ) ਛਾਂ । ਲਾਲਚਿ—ਲਾਲਚ ਵਿਚ ।੧।

ਹਸਤੀ—ਹਾਥੀ । ਦੇਖਿ—ਵੇਖ ਕੇ । ਵਿਗਾਸਾ—ਖ਼ੁਸ਼ੀ । ਜੋੜੇ—ਇਕੱਠੇ ਕੀਤੇ । ਨੇਬ—ਨਾਇਬ, ਸਲਾਹਕਾਰ । ਖਵਾਸਾ—ਸ਼ਾਹੀ ਨੌਕਰ । ਗਲਿ—ਗਲ ਵਿਚ । ਫਾਸਾ—ਫਾਹੇ ।੨।

ਦਹ ਦਿਸ—ਦਸੀਂ ਪਾਸੀਂ । ਸਾਰੀ—ਸਾਰੀ (ਸ੍ਰਿਸ਼ਟੀ) ਦਾ । ਨਰਪਤਿ—ਰਾਜਾ । ਭੇਖਾਰੀ—ਮੰਗਤਾ ।੩।

ਮੋ ਕਉ—ਮੈਨੂੰ । ਭਾਇਆ—ਚੰਗਾ ਲੱਗਦਾ ਹੈ । ਮਾਰਿ—ਮਾਰ ਕੇ ।੪।

ਇਨਿ ਬਿਧਿ—ਇਸ ਤਰੀਕੇ ਨਾਲ । ਇਉ—ਇਉਂ, ਇਸ ਤਰ੍ਹਾਂ । ਰਹਾਊ ਦੂਜਾ ।

**ਨੋਟ** :—ਲਫ਼ਜ਼ "ਰਹਾਉ ਦੂਜਾ" ਦੇ ਅਖ਼ੀਰ ਤੇ ਇਸ ਪਹਿਲੇ ਸ਼ਬਦ ਦਾ ਅੰਕ ੧ ਦਿੱਤਾ ਗਿਆ ਹੈ । ਪਰ ਪਿਛਲੇ ੭੦ ਸ਼ਬਦਾਂ ਨੂੰ ਇਸ ਦੇ ਨਾਲ ਰਲਾ ਕੇ ਜੋੜ ੭੧ ਨਹੀਂ ਦਿੱਤਾ ਗਿਆ ।

**ਅਰਥ** :—ਹੇ ਮੇਰੇ ਵੀਰ ! (ਮਨੁੱਖ ਦੇ ਅੰਦਰ) ਆਤਮਕ ਆਨੰਦ ਕਿਨ੍ਹਾਂ ਤਰੀਕਿਆਂ ਨਾਲ (ਪੈਦਾ) ਹੋ ਸਕਦਾ ਹੈ ? (ਅਸਲ) ਮਿੱਤਰ ਹਰੀ-ਪਰਮਾਤਮਾ ਕਿਵੇਂ ਮਿਲ ਸਕਦਾ ਹੈ ? ।੧।ਰਹਾਉ।

ਘਰ (ਦੇ ਮੋਹ) ਵਿਚ ਆਤਮਕ ਸੁਖ ਨਹੀਂ ਹੈ, ਇਹ ਸਮਝਣ ਵਿਚ ਭੀ ਆਤਮਕ ਸੁਖ ਨਹੀਂ ਹੈ ਕਿ ਇਹ ਸਾਰੀ ਮਾਇਆ ਮੇਰੀ ਹੈ । ਉੱਚੇ ਮਹਲ-ਮਾੜੀਆਂ ਤੇ ਸੁੰਦਰ ਬਾਗਾਂ ਦੀ ਛਾਂ ਮਾਣਨ ਵਿਚ ਭੀ ਆਤਮਕ ਆਨੰਦ ਨਹੀਂ । (ਜਿਸ ਮਨੁੱਖ ਨੇ ਇਹਨਾਂ ਵਿਚ ਆਤਮਕ ਸੁਖ ਸਮਝਿਆ ਹੈ ਉਸ ਨੇ) ਝੂਠੇ ਲਾਲਚ ਵਿਚ (ਆਪਣਾ ਮਨੁੱਖਾ) ਜਨਮ ਗਵਾ ਲਿਆ ਹੈ ।

ਮਨੁੱਖ ਹਾਥੀ ਘੋੜੇ ਵੇਖ ਕੇ ਖ਼ੁਸ਼ੀ (ਮਹਿਸੂਸ ਕਰਦਾ ਹੈ), ਫ਼ੌਜਾਂ ਇਕੱਠੀਆਂ ਕਰਦਾ ਹੈ, ਮੰਤਰੀ ਤੇ ਸ਼ਾਹੀ ਨੌਕਰ ਰੱਖਦਾ ਹੈ, ਪਰ ਉਸ ਦੇ ਗਲ ਵਿਚ ਹਉਮੈ ਦੀ ਰੱਸੀ ਹਉਮੈ ਦੇ ਫਾਹੇ ਹੀ ਪੈਂਦੇ ਹਨ ।੨।

(ਰਾਜਾ ਬਣ ਕੇ ਮਨੁੱਖ) ਦਸੀਂ ਪਾਸੀਂ ਸਾਰੀ ਧਰਤੀ ਦਾ ਰਾਜ ਕਮਾਂਦਾ ਹੈ, ਮੌਜਾਂ ਮਾਣਦਾ ਹੈ, ਇਸਤ੍ਰੀਆਂ ਭੋਗਦਾ ਹੈ (ਪਰ ਇਹ ਸਭ ਕੁਝ ਇਉਂ ਹੀ ਹੈ) ਜਿਵੇਂ ਕੋਈ ਰਾਜਾ ਮੰਗਤਾ ਬਣ ਜਾਂਦਾ ਹੈ (ਤੇ ਦੁਖੀ ਹੁੰਦਾ ਹੈ, ਆਤਮਕ ਸੁਖ ਦੇ ਥਾਂ ਰਾਜ ਵਿਚ ਤੇ ਭੋਗਾਂ ਵਿਚ ਭੀ ਦੁੱਖ ਹੀ ਦੁੱਖ ਹੈ) ।੩।

ਸਤਿਗੁਰੂ ਨੇ ਮੈਨੂੰ ਅਸਲ ਆਤਮਕ ਸੁਖ (ਦਾ ਮੂਲ) ਦੱਸਿਆ ਹੈ (ਉਹ ਹੈ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿਣਾ) । ਜੋ ਕੁਝ ਪਰਮਾਤਮਾ ਕਰਦਾ ਹੈ ਉਸ ਦੇ ਭਗਤਾਂ ਨੂੰ ਉਹ ਮਿੱਠਾ ਲੱਗਦਾ ਹੈ (ਤੇ ਉਹ ਇਸ ਤਰ੍ਹਾਂ ਆਤਮਕ ਸੁਖ ਮਾਣਦੇ ਹਨ) । ਹੇ ਦਾਸ ਨਾਨਕ ! ਹਉਮੈ ਮਾਰ ਕੇ (ਵਡ-ਭਾਗੀ ਮਨੁੱਖ ਪਰਮਾਤਮਾ ਵਿਚ ਹੀ) ਲੀਨ ਰਹਿੰਦਾ ਹੈ ।੪।

ਹੇ ਮੇਰੇ ਵੀਰ ! ਇਸ ਤਰੀਕੇ ਨਾਲ (ਭਾਵ, ਰਜ਼ਾ ਵਿਚ ਰਾਜ਼ੀ ਰਹਿਣ ਨਾਲ) ਆਤਮਕ ਆਨੰਦ ਪੈਦਾ ਹੁੰਦਾ ਹੈ, ਇਸ ਤਰ੍ਹਾਂ (ਹੀ) ਅਸਲ ਮਿੱਤਰ ਹਰੀ-ਪਰਮਾਤਮਾ ਮਿਲਦਾ ਹੈ ।੧। ਰਹਾਉ ਦੂਜਾ ।੧।

**ਗਉੜੀ ਗੁਆਰੇਰੀ ਮਹਲਾ ੫ ॥ ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥ ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥ ਗੁਰਮੁਖਿ ਉਬਰੇ ਮਨਮੁਖ ਪਤਿ ਖੋਈ ॥੧॥ ਜਿਸੁ ਰਾਖੈ ਆਪਿ ਰਾਮੁ ਦਇਆਰਾ ॥ ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥੧॥ ਰਹਾਉ ॥ ਸਭ ਮਹਿ ਵਰਤੈ ਏਕੁ ਅਨੰਤਾ ॥ ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥ ਓਹੁ ਸਭੁ ਕਿਛੁ ਜਾਣੈ ਜੋ ਵਰਤੰਤਾ ॥੨॥ ਮਨਮੁਖ ਮੁਏ ਜਿਨ ਦੂਜੀ ਪਿਆਸਾ ॥ ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ ॥ ਜੈਸਾ ਬੀਜਹਿ ਤੈਸਾ ਖਾਸਾ ॥੩॥ ਦੇਖਿ ਦਰਸੁ ਮਨਿ ਭਇਆ ਵਿਗਾਸਾ ॥ ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥ ਜਨ ਨਾਨਕ ਕੀ ਹਰਿ ਪੂਰਨ ਆਸਾ ॥੪॥੨॥੭੧॥ {ਪੰਨਾ ੧੭੬}**

**ਪਦ ਅਰਥ** :—ਭ੍ਰਮੁ—ਭਟਕਣਾ । ਭ੍ਰਮੀਐ—ਭਟਕਦੇ ਫਿਰੀਏ । ਕਿਉ ਭ੍ਰਮੀਐ—ਭਟਕਣਾ ਮੁੱਕ ਜਾਂਦੀ ਹੈ । ਜਾ—ਜਦੋਂ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੀ ਸਤਹ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਉਬਰੇ—(ਤ੍ਰਿਸ਼ਨਾ ਤੋਂ) ਬਚ ਜਾਂਦੇ ਹਨ । ਮਨਮੁਖ—ਆਪਣੇ ਮਨ ਵਲ ਰੁਖ਼ ਰੱਖਣ ਵਾਲੇ ਮਨੁੱਖ । ਪਤਿ—ਇੱਜ਼ਤ ।੧।

ਰਾਖੈ—(ਤ੍ਰਿਸ਼ਨਾ ਤੋਂ) ਬਚਾਂਦਾ ਹੈ । ਦਇਆਰਾ—ਦਇਆਲ, ਦਇਆ ਦਾ ਘਰ । ਪਹੁਚਨਹਾਰਾ—ਬਰਾਬਰੀ ਕਰ ਸਕਣ ਵਾਲਾ ।੧।ਰਹਾਉ।

ਵਰਤੈ—ਮੌਜੂਦ ਹੈ । ਤਾ—ਤਦੋਂ । ਸੁਖਿ—ਆਤਮਕ ਆਨੰਦ ਵਿਚ । ਸੋਉ—ਸੌਂ, ਲੀਨ ਰਹੁ । ਅਚਿੰਤਾ—ਚਿੰਤਾ-ਰਹਿਤ ਹੋ ਕੇ । ਓਹੁ—ਉਹ ਪਰਮਾਤਮਾ । ਵਰਤੰਤਾ—ਵਾਪਰਦਾ ਹੈ ।੨।

ਮੁਏ—ਆਤਮਕ ਮੌਤ ਮਰ ਗਏ । ਦੂਜੀ ਪਿਆਸਾ—ਪ੍ਰਭੂ ਤੋਂ ਬਿਨਾ ਹੋਰ ਤਾਂਘ । ਭਵਹਿ—ਭੌਂਦੇ ਹਨ । ਧੁਰਿ—ਧੁਰ ਤੋਂ । ਕਿਰਤਿ—ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ।੩।

ਦੇਖਿ—ਵੇਖ ਕੇ । ਮਨਿ—ਮਨ ਵਿਚ । ਵਿਗਾਸਾ—ਖਿੜਾਉ । ਨਦਰੀ ਆਇਆ—ਦਿੱਸਿਆ ।੪।

**ਅਰਥ** :—(ਹੇ ਭਾਈ !) ਜਿਸ ਮਨੁੱਖ ਨੂੰ ਦਇਆਲ ਪ੍ਰਭੂ ਆਪ (ਤ੍ਰਿਸ਼ਨਾ ਤੋਂ) ਬਚਾਂਦਾ ਹੈ (ਉਸ ਦਾ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ) ਕੋਈ ਹੋਰ ਮਨੁੱਖ ਉਸ ਦੀ ਬਰਾਬਰੀ ਨਹੀਂ ਕਰ ਸਕਦਾ ।੧।ਰਹਾਉ।

ਜਦੋਂ (ਇਹ ਯਕੀਨ ਬਣ ਜਾਏ ਕਿ) ਉਹ ਪ੍ਰਭੂ ਹੀ ਜਲ ਵਿਚ ਧਰਤੀ ਵਿਚ ਆਕਾਸ਼ ਵਿਚ ਵਿਆਪਕ ਹੈ ਤਦੋਂ ਮਨ ਭਟਕਣੋਂ ਹਟ ਜਾਂਦਾ ਹੈ ਕਿਉਂਕਿ ਕਿਸੇ ਮਾਇਕ ਪਦਾਰਥ ਦੀ ਖ਼ਾਤਰ ਭਟਕਣਾ ਰਹਿੰਦੀ ਹੀ ਨਹੀਂ । (ਪਰ ਤ੍ਰਿਸ਼ਨਾ ਦੇ ਪ੍ਰਭਾਵ ਤੋਂ) ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਹੀ) ਬਚਦੇ ਹਨ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਤ੍ਰਿਸ਼ਨਾ ਵਿਚ ਫਸ ਕੇ ਆਪਣੀ) ਇੱਜ਼ਤ ਗਵਾ ਲੈਂਦੇ ਹਨ (ਕਿਉਂਕਿ ਉਹ ਆਤਮਕ ਜੀਵਨ ਦੀ ਪੱਧਰ ਤੋਂ ਨੀਵੇਂ ਹੋ ਜਾਂਦੇ ਹਨ) ।੧।

(ਹੇ ਭਾਈ !) ਤੂੰ ਤਦੋਂ ਹੀ ਚਿੰਤਾ-ਰਹਿਤ ਹੋ ਕੇ ਆਤਮਕ ਆਨੰਦ ਵਿਚ ਲੀਨ ਰਹਿ ਸਕਦਾ ਹੈਂ (ਜਦੋਂ ਤੈਨੂੰ ਇਹ ਨਿਸ਼ਚਾ ਹੋ ਜਾਵੇ ਕਿ) ਇਕ ਬੇਅੰਤ ਪ੍ਰਭੂ ਹੀ ਸਭ ਵਿਚ ਵਿਆਪਕ ਹੈ, ਤੇ, ਜੋ ਕੁਝ ਜਗਤ ਵਿਚ ਵਾਪਰਦਾ ਹੈ ਉਹ ਪਰਮਾਤਮਾ ਸਭ ਕੁਝ ਜਾਣਦਾ ਹੈ ।੨।

ਜਿਨ੍ਹਾਂ ਮਨੁੱਖਾਂ ਨੂੰ ਮਾਇਆ ਦੀ ਤ੍ਰਿਸ਼ਨਾ ਚੰਬੜੀ ਰਹਿੰਦੀ ਹੈ, ਉਹ ਆਪਣੇ ਮਨ ਦੇ ਮੁਰੀਦ ਮਨੁੱਖ ਆਤਮਕ ਮੌਤੇ ਮਰੇ ਰਹਿੰਦੇ ਹਨ ਕਿਉਂਕਿ ਉਹ ਜਿਹੋ ਜਿਹਾ (ਕਰਮ-ਬੀਜ) ਬੀਜਦੇ ਹਨ ਉਹੋ ਜਿਹਾ (ਫਲ) ਖਾਂਦੇ ਹਨ । ਉਹਨਾਂ ਦੇ ਕੀਤੇ ਕਰਮਾਂ ਅਨੁਸਾਰ ਧੁਰੋਂ ਹੀ ਉਹਨਾਂ ਦੇ ਮੱਥੇ ਉਤੇ ਅਜੇਹਾ ਲੇਖ ਲਿਖਿਆ ਹੁੰਦਾ ਹੈ ਕਿ ਉਹ ਅਨੇਕਾਂ ਜੂਨਾਂ ਵਿਚ ਭਟਕਦੇ ਫਿਰਦੇ ਹਨ ।੩।

(ਹਰ ਥਾਂ) ਪਰਮਾਤਮਾ ਦਾ ਦਰਸਨ ਕਰ ਕੇ ਜਿਸ ਮਨੁੱਖ ਦੇ ਮਨ ਵਿਚ ਖਿੜਾਉ ਪੈਦਾ ਹੁੰਦਾ ਹੈ, ਉਸ ਨੂੰ ਹਰ ਥਾਂ ਪਰਮਾਤਮਾ ਹੀ ਪ੍ਰਕਾਸ਼ ਕਰ ਰਿਹਾ ਦਿੱਸਦਾ ਹੈ, ਹੇ ਨਾਨਕ ! ਉਸ ਦਾਸ ਦੀ ਪਰਮਾਤਮਾ (ਹਰੇਕ) ਆਸ ਪੂਰੀ ਕਰਦਾ ਹੈ ।੪।੨।੭੧।

**ਨੋਟ** :—ਗੁਰੂ ਅਰਜਨ ਸਾਹਿਬ ਦਾ ਗਉੜੀ ਰਾਗ ਵਿਚ ਇਹ ਦੂਜਾ ਸ਼ਬਦ ਹੈ । ਪਹਿਲੇ ਸਾਰੇ ਸ਼ਬਦਾਂ ਦਾ ਜੋੜ ੭੦ ਹੈ । ਇਥੇ ਵੱਡਾ ਜੋੜ ੭੨ ਚਾਹੀਦਾ ਸੀ । ਗੁਰੂ ਅਰਜਨ ਸਾਹਿਬ ਦੇ ਸ਼ਬਦ ਨੰ: ੧੦੫ ਤਕ ਇਹੀ ਇੱਕ ਦੀ ਘਾਟ ਤੁਰੀ ਜਾਂਦੀ ਹੈ । ਸ਼ਬਦ ਨੰ: ੧੦੬ ਤੋਂ ਵੱਡਾ ਅੰਕ ਦਰਜ ਕਰਨਾ ਹੀ ਬੰਦ ਕਰ ਦਿੱਤਾ ਗਿਆ ਹੈ ।

**ਗਉੜੀ ਗੁਆਰੇਰੀ ਮਹਲਾ ੫ ॥ ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥ ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥ ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ ॥ ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥ ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥ ਸਾਧਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥ ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥੩॥ ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥ ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥ {ਪੰਨਾ ੧੭੬}**

**ਪਦ ਅਰਥ** :—ਕੀਟ—ਕੀੜੇ । ਗਜ—ਹਾਥੀ । ਮੀਨ—ਮੱਛੀ । ਕੁਰੰਗ—ਹਿਰਨ । ਪੰਖੀ—ਪੰਛੀ । ਸਰਪ—ਸੱਪ । ਹੈਵਰ—{ਹਯ-ਵਰ} ਵਧੀਆ ਘੋੜੇ । ਬ੍ਰਿਖ—{ਵ —} ਬਲਦ । ਜੋਇਓ—ਜੋਇਆ ਗਿਆ, ਜੋਤਿਆ ਗਿਆ ।੧।

ਜਗਦੀਸ—ਜਗਤ ਦੇ ਮਾਲਕ ਪ੍ਰਭੂ ਨੂੰ । ਬਰੀਆ—ਵਾਰੀ, ਸਮਾ । ਦੇਹ—ਸਰੀਰ । ਸੰਜਰੀਆ—ਮਿਲੀ ਹੈ ।੧।ਰਹਾਉ।

ਸੈਲ—ਪੱਥਰ । ਗਿਰਿ—ਪਹਾੜ । ਹਿਰਿ ਖਰਿਆ—ਛਣ ਗਏ, ਡਿੱਗ ਗਏ । ਸਾਖ—ਸ਼ਾਖਾ, ਬਨਸਪਤੀ । ਕਰਿ—ਬਣਾ ਕੇ ।੨।

ਸੰਗਿ—ਸੰਗਤਿ ਵਿਚ (ਆ) । ਭਜੁ—ਭਜਨ ਕਰ । ਮਰਹਿ—ਜੇ ਤੂੰ (ਆਪਾ-ਭਾਵ ਵਲੋਂ) ਮਰੇਂ ।੩।

ਤੁਝ ਤੇ—ਤੇਰੇ ਪਾਸੋਂ (ਹੇ ਪ੍ਰਭੂ !) ਹੋਗੁ—ਹੋਵੇਗਾ । ਕਰਣੈ ਜੋਗੁ—ਕਰਨ ਦੀ ਸਮਰੱਥਾ ਵਾਲਾ ।੪।

**ਅਰਥ** :—(ਹੇ ਭਾਈ !) ਚਿਰ ਪਿੱਛੋਂ ਤੈਨੂੰ ਇਹ (ਮਨੁੱਖਾ-) ਸਰੀਰ ਮਿਲਿਆ ਹੈ, ਜਗਤ ਦੇ ਮਾਲਕ ਪ੍ਰਭੂ ਨੂੰ (ਹੁਣ) ਮਿਲ, (ਇਹੀ ਮਨੁੱਖਾ ਜਨਮ ਪ੍ਰਭੂ ਨੂੰ) ਮਿਲਣ ਦਾ ਸਮਾ ਹੈ ।੧।ਰਹਾਉ।

(ਹੇ ਭਾਈ !) ਤੂੰ ਕਈ ਜਨਮਾਂ ਵਿਚ ਕੀੜੇ ਪਤੰਗੇ ਬਣਦਾ ਰਿਹਾ, ਕਈ ਜਨਮਾਂ ਵਿਚ ਹਾਥੀ ਮੱਛ ਹਿਰਨ ਬਣਦਾ ਰਿਹਾ । ਕਈ ਜਨਮਾਂ ਵਿਚ ਤੂੰ ਪੰਛੀ ਤੇ ਸੱਪ ਬਣਿਆ, ਕਈ ਜਨਮਾਂ ਵਿਚ ਤੂੰ ਘੋੜੇ ਬਲਦ ਬਣ ਕੇ ਜੋਇਆ ਗਿਆ ।੧।

(ਹੇ ਭਾਈ !) ਕਈ ਜਨਮਾਂ ਵਿਚ ਤੈਨੂੰ ਪੱਥਰ ਚਿਟਾਨਾਂ ਬਣਾਇਆ ਗਿਆ, ਕਈ ਜਨਮਾਂ ਵਿਚ (ਤੇਰੀ ਮਾਂ ਦਾ) ਗਰਭ ਹੀ ਛਣਦਾ ਰਿਹਾ । ਕਈ ਜਨਮਾਂ ਵਿਚ ਤੈਨੂੰ (ਕਿਸਮ ਕਿਸਮ ਦਾ) ਰੁੱਖ ਬਣਾ ਕੇ ਪੈਦਾ ਕੀਤਾ ਗਿਆ, ਤੇ (ਇਸ ਤਰ੍ਹਾਂ) ਚੌਰਾਸੀ ਲੱਖ ਜੂਨਾਂ ਵਿਚ ਤੈਨੂੰ ਭਵਾਇਆ ਗਿਆ ।੨।

(ਹੇ ਭਾਈ ! ਹੁਣ ਤੈਨੂੰ) ਮਨੁੱਖਾ ਜਨਮ ਮਿਲਿਆ ਹੈ, ਸਾਧ ਸੰਗਤਿ ਵਿਚ (ਆ), ਗੁਰੂ ਦੀ ਮਤਿ ਲੈ ਕੇ (ਖ਼ਲਕਤਿ ਦੀ) ਸੇਵਾ ਕਰ ਤੇ ਪਰਮਾਤਮਾ ਦਾ ਭਜਨ ਕਰ । ਮਾਣ, ਝੂਠ ਤੇ ਅਹੰਕਾਰ ਛੱਡ ਦੇਹ । ਤੂੰ (ਪਰਮਾਤਮਾ ਦੀ) ਦਰਗਾਹ ਵਿਚ (ਤਦੋਂ ਹੀ) ਕਬੂਲ ਹੋਵੇਂਗਾ ਜੇ ਤੂੰ ਇਹ ਜੀਵਨ ਜੀਊਂਦਾ ਹੀ ਆਪਾ-ਭਾਵ ਵਲੋਂ ਮਰੇਂਗਾ ।੩।

ਹੇ ਨਾਨਕ ! (ਪ੍ਰਭੂ ਅੱਗੇ ਅਰਦਾਸ ਕਰ ਤੇ) ਆਖ—(ਹੇ ਪ੍ਰਭੂ ! ਤੇਰਾ ਸਿਮਰਨ ਕਰਨ ਦੀ ਜੀਵ ਨੂੰ ਕੀਹ ਸਮਰੱਥਾ ਹੋ ਸਕਦੀ ਹੈ ?) ਜੋ ਕੁਝ (ਜਗਤ ਵਿਚ) ਹੁੰਦਾ ਹੈ ਉਹ ਤੇਰੇ (ਹੁਕਮ) ਤੋਂ ਹੀ ਹੁੰਦਾ ਹੈ । (ਤੈਥੋਂ ਬਿਨਾ) ਹੋਰ ਕੋਈ ਭੀ ਕੁਝ ਕਰਨ ਦੀ ਸਮਰੱਥਾ ਵਾਲਾ ਨਹੀਂ ਹੈ । ਹੇ ਪ੍ਰਭੂ ! ਤੈਨੂੰ ਤਦੋਂ ਹੀ ਮਿਲਿਆ ਜਾ ਸਕਦਾ ਹੈ ਜੇ ਤੂੰ ਆਪ ਜੀਵ ਨੂੰ (ਆਪਣੇ ਚਰਨਾਂ ਵਿਚ) ਮਿਲਾ ਲਏਂ, ਤਦੋਂ ਹੀ ਜੀਵ ਹਰਿ-ਗੁਣ ਗਾ ਸਕਦਾ ਹੈ ।੪।੩।੭੨।

**ਨੋਟ** :—ਇਥੇ ਗਿਣਤੀ ਦਾ ਅਸਲ ਨੰਬਰ ੭੩ ਚਾਹੀਦਾ ਹੈ ।

**ਗਉੜੀ ਗੁਆਰੇਰੀ ਮਹਲਾ ੫ ॥ ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨੁ ਹੋਇ ਤੁਮਾਰਾ ਕਾਮੁ ॥ ਫਲ ਪਾਵਹਿ ਮਿਟੈ ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥੧॥ ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ ॥ ਸੀਘਰ ਕਾਰਜੁ ਲੇਹੁ ਸਵਾਰਿ ॥੧॥ ਰਹਾਉ ॥ ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥ ਤਾ ਤੂੰ ਦਰਗਹ ਪਾਵਹਿ ਮਾਨੁ ॥ ਉਕਤਿ ਸਿਆਣਪ ਸਗਲੀ ਤਿਆਗੁ ॥ ਸੰਤ ਜਨਾ ਕੀ ਚਰਣੀ ਲਾਗੁ ॥੨॥ ਸਰਬ ਜੀਅ ਹਹਿ ਜਾ ਕੈ ਹਾਥਿ ॥ ਕਦੇ ਨ ਵਿਛੁੜੈ ਸਭ ਕੈ ਸਾਥਿ ॥ ਉਪਾਵ ਛੋਡਿ ਗਹੁ ਤਿਸ ਕੀ ਓਟ ॥ ਨਿਮਖ ਮਾਹਿ ਹੋਵੈ ਤੇਰੀ ਛੋਟਿ ॥੩॥ ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥ ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥ ਗੁਰ ਕੈ ਬਚਨਿ ਮਿਟਾਵਹੁ ਆਪੁ ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥੪॥੪॥੭੩॥ {ਪੰਨਾ ੧੭੬-੧੭੭}**

**ਪਦ ਅਰਥ** :—ਭੂਮਿ—ਧਰਤੀ । ਕਰਮ ਭੂਮਿ—ਉਹ ਧਰਤੀ ਜਿਸ ਵਿਚ ਕਰਮ ਬੀਜੇ ਜਾ ਸਕਦੇ ਹਨ, ਮਨੁੱਖਾ ਸਰੀਰ । ਬੋਅਹੁ—ਬੀਜੋ । ਕਾਮੁ—ਕੰਮ, ਜੀਵਨ-ਮਨੋਰਥ । ਤ੍ਰਾਸ—ਡਰ । ਜਮ ਤ੍ਰਾਸ—ਮੌਤ ਦਾ ਡਰ, ਆਤਮਕ ਮੌਤ ਦਾ ਖ਼ਤਰਾ । ਜਾਸ—ਜਸ ।੧।

ਅੰਤਰਿ—ਅੰਦਰੇ । ਉਰਿ—ਹਿਰਦੇ ਵਿਚ । ਧਾਰਿ—ਰੱਖ । ਸੀਘਰ—ਛੇਤੀ । ਕਾਰਜੁ—ਜੀਵਨ-ਮਨੋਰਥ ।੧।ਰਹਾਉ।

ਸਿਉ—ਨਾਲ । ਸਾਵਧਾਨੁ—(ਸ-ਅਵਧਾਨ) ਸੁਚੇਤ । ਸ—ਸਹਿਤ, ਸਮੇਤ । ਅਵਧਾਨ—ਧਿਆਨ (ਓਟਟਇਨਟੌਨਿ) । ਮਾਨੁ—ਆਦਰ । ਉਕਤਿ—ਬਿਆਨ ਕਰਨ ਦੀ ਸ਼ਕਤੀ, ਦਲੀਲ । ਸਗਲੀ—ਸਾਰੀ ।੨।

ਜੀਅ—ਜੀਵ । ਹਾਥਿ—ਹੱਥ ਵਿਚ । ਜਾ ਕੈ ਹਾਥਿ—ਜਿਸ ਦੇ ਹੱਥ ਵਿਚ । ਸਾਥਿ—ਨਾਲ । ਉਪਾਵ—(ਲਫ਼ਜ਼ 'ਉਪਾਉ' ਤੋਂ ਬਹੁ-ਵਚਨ । ਸੰਸਕ੍ਰਿਤ ਲਫ਼ਜ਼ ਹੈ ਓਪਾਯ) ਢੰਗ, ਜਤਨ । ਗਹੁ—ਫੜ । ਓਟ—ਆਸਰਾ । ਨਿਮਖ—ਅੱਖ ਝਮਕਣ ਜਿਤਨਾ ਸਮਾ । ਛੋਟਿ—ਖ਼ਲਾਸੀ ।੩।

ਨਿਕਟਿ—ਨੇੜੇ । ਤਿਸ ਨੋ—(ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ') ਉਸ (ਪ੍ਰਭੂ) ਨੂੰ । ਜਾਣੁ—ਸਮਝ । ਸਤਿ—(ਸ ਯ) ਅਟੱਲ, ਸੱਚ । ਬਚਨਿ—ਬਚਨ ਦੀ ਰਾਹੀਂ । ਆਪੁ—ਆਪਾ-ਭਾਵ । ਜਪਿ ਜਾਪੁ—ਜਾਪ ਜਪ ।੪।

**ਅਰਥ** :—(ਹੇ ਭਾਈ !) ਆਪਣੇ ਅੰਦਰ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸੰਭਾਲ ਕੇ ਰੱਖ ਤੇ (ਇਸ ਤਰ੍ਹਾਂ) ਆਪਣਾ ਮਨੁੱਖਾ ਜੀਵਨ ਦਾ ਮਨੋਰਥ ਸਵਾਰ ਲੈ ।੧।ਰਹਾਉ।

(ਹੇ ਭਾਈ !) ਕਰਮ ਬੀਜਣ ਵਾਲੀ ਧਰਤੀ ਵਿਚ (ਮਨੁੱਖਾ ਸਰੀਰ ਵਿਚ) ਪਰਮਾਤਮਾ ਦਾ ਨਾਮ ਬੀਜ, ਇਸ ਤਰ੍ਹਾਂ ਤੇਰਾ (ਮਨੁੱਖਾ ਜੀਵਨ ਦਾ) ਮਨੋਰਥ ਸਿਰੇ ਚੜ੍ਹ ਜਾਇਗਾ । (ਹੇ ਭਾਈ !) ਜੇ ਤੂੰ ਨਿੱਤ ਪਰਮਾਤਮਾ ਦੇ ਗੁਣ ਗਾਵੇਂ, ਜੇ ਨਿੱਤ ਪਰਮਾਤਮਾ ਦਾ ਜਸ ਗਾਵੇਂ, ਤਾਂ ਇਸ ਦਾ ਇਹ ਫਲ ਹਾਸਲ ਕਰੇਂਗਾ ਕਿ ਤੇਰਾ ਆਤਮਕ ਮੌਤ ਦਾ ਖ਼ਤਰਾ ਮਿਟ ਜਾਇਗਾ ।੧।

(ਹੇ ਭਾਈ !) ਆਪਣੀਆਂ ਦਲੀਲਾਂ ਆਪਣੀਆਂ ਸਿਆਣਪਾਂ ਸਾਰੀਆਂ ਛੱਡ ਦੇਹ, ਗੁਰਮੁਖਾਂ ਦੀ ਸਰਨ ਪਉ (ਸੰਤ ਜਨਾਂ ਦੀ ਸੰਗਤਿ ਦੀ ਬਰਕਤਿ ਦਾ ਸਦਕਾ) ਆਪਣੇ ਪਰਮਾਤਮਾ ਨਾਲ (ਪਰਮਾਤਮਾ ਦੀ ਯਾਦ ਵਿਚ) ਸੁਚੇਤ ਰਹੁ (ਜਦੋਂ ਤੂੰ ਇਹ ਉੱਦਮ ਕਰੇਂਗਾ) ਤਦੋਂ ਤੂੰ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ-ਮਾਣ ਪ੍ਰਾਪਤ ਕਰੇਂਗਾ ।੨।

(ਹੇ ਭਾਈ !) ਸਾਰੇ ਜੀਵ ਜੰਤ ਜਿਸ ਪਰਮਾਤਮਾ ਦੇ ਵੱਸ ਵਿਚ (ਹੱਥ ਵਿਚ) ਹਨ, ਜੇਹੜਾ ਪ੍ਰਭੂ ਕਦੇ ਭੀ (ਜੀਵਾਂ ਤੋਂ) ਵੱਖ ਨਹੀਂ ਹੁੰਦਾ, (ਸਦਾ) ਸਭ ਜੀਵਾਂ ਦੇ ਨਾਲ ਰਹਿੰਦਾ ਹੈ, ਆਪਣੇ ਹੀਲੇ-ਜਤਨ ਛੱਡ ਕੇ ਉਸ ਪਰਮਾਤਮਾ ਦਾ ਆਸਰਾ-ਪਰਨਾ ਫੜ, ਅੱਖ ਦੇ ਇਕ ਫੋਰ ਵਿਚ (ਮਾਇਆ ਦੇ ਮੋਹ ਦੇ ਬੰਧਨਾਂ ਤੋਂ) ਤੇਰੀ ਖ਼ਲਾਸੀ ਹੋ ਜਾਇਗੀ ।੩।

ਹੇ ਨਾਨਕ ! ਉਸ ਪਰਮਾਤਮਾ ਨੂੰ ਸਦਾ ਆਪਣੇ ਨੇੜੇ ਵੱਸਦਾ ਸਮਝ, ਇਹ ਨਿਸ਼ਚਾ ਕਰ ਕੇ ਮੰਨ ਕਿ ਪਰਮਾਤਮਾ ਦੀ ਰਜ਼ਾ ਅਟੱਲ ਹੈ । ਗੁਰੂ ਦੇ ਬਚਨ ਵਿਚ (ਜੁੜ ਕੇ ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ, ਸਦਾ ਪਰਮਾਤਮਾ ਦਾ ਨਾਮ ਜਪ, ਸਦਾ ਪ੍ਰਭੂ (ਦੇ ਗੁਣਾਂ) ਦਾ ਜਾਪ ਜਪ ।੪।੪।੭੩।

**ਗਉੜੀ ਗੁਆਰੇਰੀ ਮਹਲਾ ੫ ॥ ਗੁਰ ਕਾ ਬਚਨੁ ਸਦਾ ਅਬਿਨਾਸੀ ॥ ਗੁਰ ਕੈ ਬਚਨਿ ਕਟੀ ਜਮ ਫਾਸੀ ॥ ਗੁਰ ਕਾ ਬਚਨੁ ਜੀਅ ਕੈ ਸੰਗਿ ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥੧॥ ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥ ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ ਰਹਾਉ ॥ ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥ ਗੁਰ ਕਾ ਬਚਨੁ ਕਤਹੁ ਨ ਜਾਇ ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥੨॥ ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥੁ ॥ ਗੁਰ ਕੈ ਬਚਨਿ ਨਰਕਿ ਨ ਪਵੈ ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥੩॥ ਗੁਰ ਕਾ ਬਚਨੁ ਪਰਗਟੁ ਸੰਸਾਰਿ ॥ ਗੁਰ ਕੈ ਬਚਨਿ ਨ ਆਵੈ ਹਾਰਿ ॥ ਜਿਸੁ ਜਨ ਹੋਏ ਆਪਿ ਕ੍ਰਿਪਾਲ ॥ ਨਾਨਕ ਸਤਿਗੁਰ ਸਦਾ ਦਇਆਲ ॥੪॥੫॥੭੪॥ {ਪੰਨਾ ੧੭੭}**

**ਪਦ ਅਰਥ** :—ਅਬਿਨਾਸੀ—ਨਾਹ ਨਾਸ ਹੋਣ ਵਾਲਾ, ਸਦਾ ਆਤਮਕ ਜੀਵਨ ਦੇ ਕੰਮ ਆਉਣ ਵਾਲਾ । ਬਚਨਿ—ਬਚਨ ਦੀ ਰਾਹੀਂ । ਜਮ ਫਾਸੀ—ਮੌਤ ਦੀ ਫਾਹੀ, ਆਤਮਕ ਮੌਤ ਲਿਆਉਣ ਵਾਲੀ ਮੋਹ ਦੀ ਫਾਹੀ । ਜੀਅ ਕੈ ਸੰਗਿ—ਜਿੰਦ ਦੇ ਨਾਲ । ਰਚੈ—ਰਚਦਾ ਹੈ, ਜੁੜਿਆ ਰਹਿੰਦਾ ਹੈ । ਰੰਗਿ—ਰੰਗ ਵਿਚ, ਪ੍ਰੇਮ ਵਿਚ ।੧।

ਗੁਰਿ—ਗੁਰੂ ਨੇ । ਕਾਮਿ—ਕੰਮ ਵਿਚ । ਮਨ ਕੈ ਕਾਮਿ—ਮਨ ਦੇ ਕੰਮ ਵਿਚ । ਸੰਤ—ਗੁਰੂ । ਸਤਿ—ਅਟੱਲ, ਸਦਾ ਕੰਮ ਆਉਣ ਵਾਲਾ । ਮਾਨਿ—ਮੰਨ, ਜਾਣ ।੧।ਰਹਾਉ'।

ਅਟਲ—ਕਦੇ ਨਾਹ ਟਲਣ ਵਾਲਾ । ਅਛੇਦ—ਕਦੇ ਨਾਹ ਨਾਸ ਹੋਣ ਵਾਲਾ । ਭ੍ਰਮ—ਭਟਕਣਾ । ਭੇਦ—ਵਿਤਕਰੇ । ਕਤਹੁ—ਕਿਤੇ ਭੀ । ਜਾਇ—ਜਾਂਦਾ ਹੈ । ਗਾਇ—ਗਾਂਦਾ ਹੈ ।੨।

ਸਾਥਿ—ਨਾਲ । ਨਾਥੁ—ਖਸਮ, ਆਸਰਾ । ਨਰਕਿ—ਨਰਕ ਵਿਚ । ਰਸਨਾ—ਜੀਭ (ਨਾਲ) । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਰਵੈ—ਮਾਣਦਾ ਹੈ ।੩।

ਸੰਸਾਰਿ—ਸੰਸਾਰ ਵਿਚ । ਹਾਰਿ—ਹਾਰ ਕੇ, (ਜੀਵਨ-ਬਾਜ਼ੀ) ਹਾਰ ਕੇ ।੪।

**ਅਰਥ** :—(ਹੇ ਭਾਈ !) ਜੋ (ਉਪਦੇਸ਼) ਗੁਰੂ ਨੇ ਦਿੱਤਾ ਹੈ, ਉਹ (ਹਰੇਕ ਮਨੁੱਖ ਦੇ) ਮਨ ਦੇ ਕੰਮ ਆਉਂਦਾ ਹੈ, (ਇਸ ਵਾਸਤੇ, ਹੇ ਭਾਈ !) ਗੁਰੂ ਦੇ ਕੀਤੇ ਹੋਏ (ਇਸ ਉਪਕਾਰ ਨੂੰ) ਸਦਾ ਨਾਲ ਨਿਭਣ ਵਾਲਾ ਸਮਝ ।੧।ਰਹਾਉ।

ਗੁਰੂ ਦਾ ਉਪਦੇਸ਼ ਸਦਾ ਆਤਮਕ ਜੀਵਨ ਦੇ ਕੰਮ ਆਉਣ ਵਾਲਾ ਹੈ, ਇਹ ਉਪਦੇਸ਼ ਕਦੇ ਛਿੱਜਣ ਵਾਲਾ (ਪੁਰਾਣਾ ਹੋਣ ਵਾਲਾ) ਨਹੀਂ । ਗੁਰੂ ਦੇ ਉਪਦੇਸ਼ ਦੀ ਰਾਹੀਂ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਜੁੜਿਆ ਰਹਿੰਦਾ ਹੈ ।੧।

ਗੁਰੂ ਦਾ ਉਪਦੇਸ਼ ਸਦਾ ਮਨੁੱਖ ਦੇ ਆਤਮਕ ਜੀਵਨ ਦੇ ਕੰਮ ਆਉਣ ਵਾਲਾ ਹੈ, ਇਹ ਉਪਦੇਸ਼ ਕਦੇ ਛਿੱਜਣ ਵਾਲਾ (ਪੁਰਾਣਾ ਹੋਣ ਵਾਲਾ) ਨਹੀਂ । ਗੁਰੂ ਦੇ ਉਪਦੇਸ਼ ਦੀ ਰਾਹੀਂ ਮਨੁੱਖ ਦੀ ਭਟਕਣਾ ਮਨੁੱਖ ਦੇ ਵਿਤਕਰੇ ਕੱਟੇ ਜਾਂਦੇ ਹਨ । ਗੁਰੂ ਦਾ ਉਪਦੇਸ਼ ਕਦੇ ਵਿਅਰਥ ਨਹੀਂ ਜਾਂਦਾ । ਗੁਰੂ ਦੇ ਉਪਦੇਸ਼ (ਦੀ ਬਰਕਤਿ) ਨਾਲ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ (ਰਹਿੰਦਾ) ਹੈ ।੨।

ਗੁਰੂ ਦਾ ਉਪਦੇਸ਼ ਜਿੰਦ ਦੇ ਨਾਲ ਨਿਭਦਾ ਹੈ । ਗੁਰੂ ਦਾ ਉਪਦੇਸ਼ ਨਿਆਸਰੀਆਂ ਜਿੰਦਾਂ ਦਾ ਸਹਾਰਾ ਬਣਦਾ ਹੈ । ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮਨੁੱਖ ਨਰਕ ਵਿਚ ਨਹੀਂ ਪੈਂਦਾ, ਤੇ, ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮਨੁੱਖ ਆਪਣੀ ਜੀਭ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਮਾਣਦਾ ਹੈ ।੩।

ਗੁਰੂ ਦਾ ਉਪਦੇਸ਼ ਮਨੁੱਖ ਨੂੰ ਸੰਸਾਰ ਵਿਚ ਪਰਸਿੱਧ ਕਰ ਦੇਂਦਾ ਹੈ । ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮਨੁੱਖ ਜੀਵਨ-ਬਾਜ਼ੀ ਹਾਰ ਕੇ ਨਹੀਂ ਆਉਂਦਾ । ਹੇ ਨਾਨਕ ! ਜਿਸ ਮਨੁੱਖ ਉਤੇ ਪਰਮਾਤਮਾ ਆਪ ਮਿਹਰਬਾਨ ਹੁੰਦਾ ਹੈ ਉਸ ਉਤੇ ਸਤਿਗੁਰੂ ਸਦਾ ਦਇਆ-ਦ੍ਰਿਸ਼ਟੀ ਕਰਦਾ ਰਹਿੰਦਾ ਹੈ ।੪।੫।੭੪।

**ਗਉੜੀ ਗੁਆਰੇਰੀ ਮਹਲਾ ੫ ॥ ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥ ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥ ਰਮਈਆ ਰੇਨੁ ਸਾਧ ਜਨ ਪਾਵਉ ॥ ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ ਰਹਾਉ ॥ ਜਿਨਿ ਕੀਤਾ ਮੂੜ ਤੇ ਬਕਤਾ ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥ ਜਿਸੁ ਪਰਸਾਦਿ ਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥ ਜਿਨਿ**

**ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥ ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥ ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥ ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥ ਕਹੁ ਨਾਨਕ ਇਸ ਤੇ ਕਿਛੁ ਨਾਹੀ ॥ ਰਾਖਨਹਾਰੇ ਕਉ ਸਾਲਾਹੀ ॥੪॥੬॥੭੫॥ {ਪੰਨਾ ੧੮੭}**

**ਪਦ ਅਰਥ** :—ਜਿਨਿ—ਜਿਸ (ਕਰਤਾਰ) ਨੇ । ਰਤਨੁ—ਅਮੋਲਕ ਮਨੁੱਖਾ ਸਰੀਰ । ਗਰਭ—ਮਾਂ ਦਾ ਪੇਟ । ਕਰਿ—ਕਰ ਕੇ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ ।੧।

ਰਮਈਆ—ਹੇ ਰਾਮ ! ਰੇਨੁ—ਚਰਨ-ਧੂੜ । ਪਾਵਉਂ, ਮੈਂ ਪਾ ਲਵਾਂ । ਮਿਲਿ—ਮਿਲ ਕੇ ।੧।ਰਹਾਉ।

ਮੂੜ—ਮੂਰਖ । ਤੇ—ਤੋਂ । ਬਕਤਾ—ਚੰਗਾ ਬੋਲਣ ਵਾਲਾ । ਬੇਸੁਰਤ—ਬੇਸਮਝ । ਸੁਰਤਾ—ਸਮਝ ਵਾਲਾ । ਪਰਸਾਦਿ—ਕਿਰਪਾ ਨਾਲ । ਨਵੈ ਨਿਧਿ—ਨੌ ਹੀ ਖ਼ਜ਼ਾਨੇ । ਪਾਈ—ਪਾਈਂ, ਮੈਂ ਹਾਸਲ ਕਰਦਾ ਹਾਂ ।੨।

ਕੀਨੀ—ਕੀਤੀ । ਸਿਮਰਉ—ਮੈਂ ਸਿਮਰਦਾ ਹਾਂ । ਰੈਨਿ—ਰਾਤ । ਗਿਰਾਸਾ—ਗਿਰਾਹੀ ।੩।

ਸਿਲਕ—ਫਾਹੀ । ਬਿਖੁ—ਜ਼ਹਰ । ਖਾਟੀ—(ਕਟੁ) ਕੌੜੀ । ਇਸ ਤੇ—ਇਸ ਜੀਵ ਪਾਸੋਂ (ਲਫ਼ਜ਼ 'ਇਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉਡ ਗਿਆ ਹੈ) । ਸਾਲਾਹੀ—ਮੈਂ ਸਾਲਾਹੁੰਦਾ ਹਾਂ ।੪।

**ਅਰਥ** :—ਹੇ ਸੋਹਣੇ ਰਾਮ ! (ਕਿਰਪਾ ਕਰ) ਮੈਂ ਗੁਰਮੁਖਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰ ਲਵਾਂ, ਤੇ ਗੁਰੂ ਨੂੰ ਮਿਲ ਕੇ (ਤੈਨੂੰ) ਆਪਣੇ ਖਸਮ ਨੂੰ ਸਿਮਰਦਾ ਰਹਾਂ ।੧।ਰਹਾਉ।

(ਹੇ ਭਾਈ !) ਜਿਸ (ਪ੍ਰਭੂ) ਨੇ ਮਿੱਟੀ ਤੋਂ (ਮੇਰਾ) ਅਮੋਲਕ ਮਨੁੱਖਾ ਸਰੀਰ ਬਣਾ ਦਿੱਤਾ ਹੈ, ਜਿਸ ਨੇ ਜਤਨ ਕਰ ਕੇ ਮਾਂ ਦੇ ਪੇਟ ਵਿਚ ਮੇਰੀ ਰੱਖਿਆ ਕੀਤੀ ਹੈ, ਜਿਸ ਨੇ ਮੈਨੂੰ ਸੋਭਾ ਦਿੱਤੀ ਹੈ ਵਡਿਆਈ ਬਖ਼ਸ਼ੀ ਹੈ, ਉਸ ਪ੍ਰਭੂ ਨੂੰ ਮੈਂ (ਉਸ ਦੀ ਮਿਹਰ ਨਾਲ) ਅੱਠੇ ਪਹਰ ਸਿਮਰਦਾ ਹਾਂ ।੧।

(ਹੇ ਭਾਈ !) ਜਿਸ (ਪ੍ਰਭੂ) ਨੇ (ਮੈਨੂੰ) ਮੂਰਖ-ਅੰਵਾਣ ਤੋਂ ਸੁੰਦਰ ਬੋਲ ਬੋਲਣ ਵਾਲਾ ਬਣਾ ਦਿੱਤਾ ਹੈ, ਜਿਸ ਨੇ (ਮੈਨੂੰ) ਬੇਸਮਝ ਤੋਂ ਸਮਝਦਾਰ ਬਣਾ ਦਿੱਤਾ ਹੈ, ਜਿਸ (ਪ੍ਰਭੂ) ਦੀ ਕਿਰਪਾ ਨਾਲ ਮੈਂ (ਧਰਤੀ ਦੇ ਸਾਰੇ) ਨੌ ਹੀ ਖ਼ਜ਼ਾਨੇ ਹਾਸਲ ਕਰ ਰਿਹਾ ਹਾਂ, ਉਹ ਪ੍ਰਭੂ ਮੇਰੇ ਮਨ ਤੋਂ ਭੁੱਲਦਾ ਨਹੀਂ ਹੈ ।੨।

(ਹੇ ਭਾਈ !) ਜਿਸ (ਕਰਤਾਰ) ਨੇ (ਮੈਨੂੰ) ਨਿਥਾਵੇਂ ਨੂੰ ਥਾਂ ਦਿੱਤਾ ਹੈ, ਜਿਸ ਨੇ (ਮੈਨੂੰ) ਨਿਮਾਣੇ ਨੂੰ ਮਾਣ-ਆਦਰ ਬਖ਼ਸ਼ਿਆ ਹੈ, ਜਿਸ (ਕਰਤਾਰ) ਨੇ ਮੇਰੀ ਹਰੇਕ ਆਸ (ਹੁਣ ਤਕ) ਪੂਰੀ ਕੀਤੀ ਹੈ, ਉਸ ਨੂੰ ਮੈਂ ਦਿਨ ਰਾਤ ਹਰੇਕ ਸਾਹ ਨਾਲ ਹਰੇਕ ਗਿਰਾਹੀ ਨਾਲ ਸਿਮਰਦਾ ਰਹਿੰਦਾ ਹਾਂ ।੩।

ਹੇ ਨਾਨਕ ! ਆਖ—(ਹੇ ਭਾਈ !) ਜਿਸ (ਪ੍ਰਭੂ) ਦੀ ਕਿਰਪਾ ਨਾਲ (ਮੇਰੇ ਗਲੋਂ) ਮਾਇਆ (ਦੇ ਮੋਹ) ਦੀ ਫਾਹੀ ਕੱਟੀ ਗਈ ਹੈ, (ਜਿਸ ਦੇ ਭੇਜੇ) ਗੁਰੂ ਦੀ ਕਿਰਪਾ ਨਾਲ (ਮੈਨੂੰ) ਅੰਮ੍ਰਿਤ (ਵਰਗੀ ਮਿੱਠੀ ਲੱਗਣ ਵਾਲੀ ਮਾਇਆ ਹੁਣ) ਕੌੜੀ ਜ਼ਹਰ ਭਾਸ ਰਹੀ ਹੈ, ਮੈਂ ਉਸ ਰੱਖਣਹਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹਾਂ (ਨਹੀਂ ਤਾਂ) ਇਸ ਜੀਵ ਦੇ ਵੱਸ ਕੁਝ ਨਹੀਂ ਕਿ (ਕਿ ਆਪਣੇ ਉੱਦਮ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਸਕੇ) ।੪।੬।੭੫।

**ਗਉੜੀ ਗੁਆਰੇਰੀ ਮਹਲਾ ੫ ॥ ਤਿਸ ਕੀ ਸਰਣਿ ਨਾਹੀ ਭਉ ਸੋਗੁ ॥ ਉਸ ਤੇ ਬਾਹਰਿ ਕਛੂ ਨ ਹੋਗੁ ॥ ਤਜੀ ਸਿਆਣਪ ਬਲ ਬੁਧਿ ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥੧॥ ਜਪਿ ਮਨ ਮੇਰੇ ਰਾਮ ਰਾਮ ਰੰਗਿ ॥ ਘਰਿ ਬਾਹਰਿ ਤੇਰੈ ਸਦ ਸੰਗਿ ॥੧॥ ਰਹਾਉ ॥ ਤਿਸ ਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥ ਅਵਰਿ ਜਤਨ ਕਹਹੁ ਕਉਨ ਕਾਜ ॥ ਕਰਿ ਕਿਰਪਾ ਰਾਖੈ ਆਪਿ ਲਾਜ ॥੨॥ ਕਿਆ ਮਾਨੁਖ ਕਹਹੁ ਕਿਆ**

**ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥ ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥੩॥ ਸਰਬ ਸੁਖਾ ਸੁਖੁ ਸਾਚਾ ਏਹੁ ॥ ਗੁਰ ਉਪਦੇਸੁ ਮਨੈ ਮਹਿ ਲੇਹੁ ॥ ਜਾ ਕਉ ਰਾਮ ਨਾਮ ਲਿਵ ਲਾਗੀ ॥ ਕਹੁ ਨਾਨਕ ਸੋ ਧੰਨੁ ਵਡਭਾਗੀ ॥੪॥੭॥੭੬॥ {ਪੰਨਾ ੧੭੭-੧੭੮}**

**ਪਦ ਅਰਥ** :—ਤਿਸ ਕੀ—ਉਸ (ਰਾਮ) ਦੀ (ਲਫ਼ਜ਼ 'ਤਿਸੁ' ਦਾ _ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ) । ਸੋਗੁ—ਗ਼ਮ, ਚਿੰਤਾ । ਤੇ—ਤੋਂ । ਬਾਹਰਿ—(ਵੱਸ ਤੋਂ) ਬਾਹਰ, ਆਕੀ । ਹੋਗੁ—ਹੋਵੇਗਾ । ਤਜੀ—ਮੈਂ ਛੱਡ ਦਿੱਤੀ ਹੈ । ਬਲ—ਆਸਰਾ, ਤਾਣ । ਬੁਧਿ—ਅਕਲ । ਬਿਕਾਰ—ਭੈੜ, ਬੁਰਾਈ ।੧।

ਮਨ—ਹੇ ਮਨ ! ਰੰਗਿ—ਪ੍ਰੇਮ ਨਾਲ । ਸੰਗਿ—ਨਾਲ ।੧।ਰਹਾਉ।

ਟੇਕ—ਸਹਾਰਾ, ਆਸਰਾ । ਮਨੈ ਮਹਿ—ਮਨ ਮਹਿ । ਚਾਖੁ—ਚੱਖ ਲੈ, ਮਾਣ । ਅਵਰਿ—(ਲਫ਼ਜ਼ 'ਅਵਰ' ਤੋਂ ਬਹੁ- ਵਚਨ) ਹੋਰ । ਕਹਹੁ—ਦੱਸੋ ।੨।

ਸੋਰੁ—ਸ਼ੋਰੁ, ਰੌਲਾ, ਫੂੰ-ਫਾਂ । ਕਰਣਹਾਰ—ਕਰਨ ਦੇ ਸਮਰੱਥ । ਕਰਾਵਨਹਾਰ—ਜੀਵਾਂ ਪਾਸੋਂ ਕਰਾਣ ਦੀ ਤਾਕਤ ਰੱਖਣ ਵਾਲਾ । ਸਗਲ—ਸਾਰੇ । ਅੰਤਰਜਾਮੀ—{ਅੰਤਰਯਾਮੀ । ਯਾ—ਜਾਣਾ, ਪਹੁੰਚਣਾ}, ਅੰਦਰ ਪਹੁੰਚ ਸਕਣ ਵਾਲਾ, ਦਿਲ ਦੀ ਜਾਣਨ ਵਾਲਾ ।੩।

ਸਰਬ—ਸਾਰੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਜਾ ਕਉ—ਜਿਸ ਮਨੁੱਖ ਨੂੰ ।੪।

**ਅਰਥ** :—ਹੇ ਮੇਰੇ ਮਨ ! ਪ੍ਰੇਮ ਨਾਲ ਰਾਮ ਦਾ ਨਾਮ ਜਪ, ਉਹ ਨਾਮ ਤੇਰੇ ਘਰ ਵਿਚ (ਹਿਰਦੇ ਵਿਚ) ਤੇ ਬਾਹਰ ਹਰ ਥਾਂ ਸਦਾ ਤੇਰੇ ਨਾਲ ਰਹਿੰਦਾ ਹੈ ।੧।ਰਹਾਉ।

(ਹੇ ਭਾਈ !) ਉਸ ਰਾਮ ਦੀ ਸਰਨ ਪਿਆਂ ਕੋਈ ਡਰ ਨਹੀਂ ਪੋਹ ਸਕਦਾ, ਕੋਈ ਚਿੰਤਾ ਨਹੀਂ ਵਿਆਪ ਸਕਦੀ । (ਕਿਉਂਕਿ ਕੋਈ ਡਰ ਕੋਈ ਚਿੰਤਾ) ਕੁਝ ਭੀ ਉਸ ਰਾਮ ਤੋਂ ਆਕੀ ਨਹੀਂ ਹੋ ਸਕਦਾ (ਤੇ ਆਪ ਕਿਸੇ ਜੀਵ ਨੂੰ ਦੁੱਖ ਨਹੀਂ ਦੇ ਸਕਦਾ) । (ਇਸ ਵਾਸਤੇ ਹੇ ਭਾਈ !) ਮੈਂ ਆਪਣੀ ਅਕਲ ਦਾ ਆਸਰਾ ਰੱਖਣ ਦੀ ਬੁਰਾਈ ਛੱਡ ਦਿੱਤੀ ਹੈ (ਤੇ ਉਸ ਰਾਮ ਦਾ ਦਾਸ ਬਣ ਗਿਆ ਹਾਂ, ਉਹ ਰਾਮ) ਆਪਣੇ ਦਾਸ ਦੀ ਇੱਜ਼ਤ ਰੱਖਣ ਦੇ ਸਮਰੱਥ ਹੈ ।੧।

(ਹੇ ਭਾਈ !) ਆਪਣੇ ਮਨ ਵਿਚ ਉਸ ਪਰਮਾਤਮਾ ਦਾ ਆਸਰਾ ਰੱਖ, (ਹੇ ਭਾਈ !) ਗੁਰੂ ਦੇ ਸ਼ਬਦ ਦਾ ਆਨੰਦ ਮਾਣ (ਗੁਰੂ ਦਾ ਸ਼ਬਦ) ਆਤਮਕ ਜੀਵਨ ਦੇਣ ਵਾਲਾ ਰਸ ਹੈ । (ਹੇ ਭਾਈ !) ਦੱਸ (ਪਰਮਾਤਮਾ ਨੂੰ ਭੁਲਾ ਕੇ) ਹੋਰ ਹੋਰ ਉੱਦਮ ਕਿਸ ਕੰਮ ਆ ਸਕਦੇ ਹਨ ? (ਪ੍ਰਭੂ ਦੀ ਸਰਨ ਪਉ, ਉਹ ਪ੍ਰਭੂ) ਮਿਹਰ ਕਰ ਕੇ (ਜੀਵ ਦੀ) ਇੱਜ਼ਤ ਆਪ ਰੱਖਦਾ ਹੈ ।੨।

(ਹੇ ਭਾਈ !) ਮਾਇਆ ਦੀ ਸਾਰੀ ਫੂੰ-ਫਾਂ ਝੂਠੀ ਹੈ (ਚਾਰ ਦਿਨਾਂ ਦੀ ਹੈ) । ਦੱਸੋ, ਇਹ ਬੰਦੇ ਕੀਹ ਕਰਨ ਜੋਗੇ ਹਨ ? ਇਹਨਾਂ ਦੀ ਆਕੜ (ਦੀ) ਕੀਹ (ਪਾਂਇਆਂ) ਹੈ ? ਮਾਲਕ-ਪ੍ਰਭੂ (ਸਭ ਜੀਵਾਂ ਵਿਚ ਵਿਆਪਕ ਹੋ ਕੇ ਆਪ ਹੀ) ਸਭ ਕੁਝ ਕਰਨ ਦੇ ਸਮਰੱਥ ਹੈ, ਆਪ ਹੀ ਜੀਵਾਂ ਪਾਸੋਂ ਸਭ ਕੁਝ ਕਰਾਂਦਾ ਹੈ । ਉਹ ਪ੍ਰਭੂ ਸਭ ਜੀਵਾਂ ਦੇ ਦਿਲ ਦੀ ਜਾਣਦਾ ਹੈ ।੩।

(ਹੇ ਭਾਈ !) ਸਤਿਗੁਰੂ ਦਾ ਉਪਦੇਸ਼ ਆਪਣੇ ਮਨ ਵਿਚ ਟਿਕਾ ਕੇ ਰੱਖ, ਇਹੀ ਹੈ ਸਾਰੇ ਸੁਖਾਂ ਤੋਂ ਸ੍ਰੇਸ਼ਟ ਸੁਖ, ਤੇ, ਸਦਾ ਕਾਇਮ ਰਹਿਣ ਵਾਲਾ ਸੁਖ । ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦੀ ਲਗਨ ਲੱਗ ਜਾਂਦੀ ਹੈ, ਉਹ ਧੰਨ ਹੈ ਉਹ ਵੱਡੇ ਭਾਗਾਂ ਵਾਲਾ ਹੈ ।੪।੭।੭੬।

**ਗਉੜੀ ਗੁਆਰੇਰੀ ਮਹਲਾ ੫ ॥ ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥ ਵਡੈ ਭਾਗਿ ਪਾਇਆ ਸਾਧ ਸੰਗੁ ॥ ਪਾਰਬ੍ਰਹਮ ਸਿਉ ਲਾਗੋ ਰੰਗੁ ॥੧॥ ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥ ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥ ਰਹਾਉ ॥ ਕਰਿ ਕੀਰਤਨੁ ਮਨ ਸੀਤਲ ਭਏ ॥ ਜਨਮ ਜਨਮ ਕੇ ਕਿਲਵਿਖ ਗਏ ॥ ਸਰਬ ਨਿਧਾਨ ਪੇਖੇ ਮਨ ਮਾਹਿ ॥ ਅਬ ਢੂਢਨ ਕਾਹੇ ਕਉ ਜਾਹਿ ॥੨॥ ਪ੍ਰਭ ਅਪੁਨੇ ਜਬ ਭਏ ਦਇਆਲ ॥ ਪੂਰਨ ਹੋਈ ਸੇਵਕ ਘਾਲ ॥ ਬੰਧਨ ਕਾਟਿ ਕੀਏ ਅਪਨੇ ਦਾਸ ॥ ਸਿਮਰਿ ਸਿਮਰਿ ਸਿਮਰਿ ਗੁਣਤਾਸ ॥੩॥ ਏਕੋ ਮਨਿ ਏਕੋ ਸਭ ਠਾਇ ॥ ਪੂਰਨ ਪੂਰਿ ਰਹਿਓ ਸਭ ਜਾਇ ॥ ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥ ਹਰਿ ਸਿਮਰਤ ਨਾਨਕ ਸੁਖੁ ਪਾਇਆ ॥੪॥੮॥੭੭॥ {ਪੰਨਾ ੧੭੮}**

ਪਦ ਅਰਥ :—ਸੁਣਿ—ਸੁਣ ਕੇ । ਮੈਲੁ—(ਲਫ਼ਜ਼ 'ਮੈਲੁ' ਇਸਤ੍ਰੀ ਲਿੰਗ ਹੈ, ਪਰ ਇਸ ਦੀ ਸ਼ਕਲ ਪੁਲਿੰਗ ਵਰਗੀ ਹੈ) । ਪੁਨੀਤ—ਪਵਿਤ੍ਰ । ਸੈਲੁ—ਪਹਾੜ । ਸੁਖ ਸੈਲੁ—ਸੁਖਾਂ ਦਾ ਪਹਾੜ, ਅਨੇਕਾਂ ਹੀ ਸੁਖ । ਭਾਗਿ—ਕਿਸਮਤ ਨਾਲ । ਸਿਉ—ਨਾਲ । ਰੰਗੁ—ਪ੍ਰੇਮ ।੧।

ਜਨੁ—ਸੇਵਕ । ਅਗਨਿ—ਅੱਗ । ਸਾਗਰੁ—ਸਮੁੰਦਰ । ਗੁਰਿ—ਗੁਰੂ ਨੇ ।੧।ਰਹਾਉ।

ਕਰਿ—ਕਰ ਕੇ । ਸੀਤਲ—ਠੰਡੇ । ਕਿਲਵਿਖ—ਪਾਪ । ਨਿਧਾਨ—ਖ਼ਜ਼ਾਨੇ । ਪੇਖੇ—ਵੇਖ ਲਏ । ਕਾਹੇ ਕਉ—ਕਾਹਦੇ ਲਈ ? ਕਿਉਂ ? ਜਾਹਿ—ਉਹ ਜਾਂਦੇ ਹਨ, ਉਹ ਜਾਣ ।੨।

ਸੇਵਕ ਘਾਲ—ਸੇਵਕ ਦੀ ਮਿਹਨਤ । ਕਾਟਿ—ਕੱਟ ਕੇ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।੩।

ਏਕੋ—ਇਕ (ਪ੍ਰਭੂ) ਹੀ । ਮਨਿ—ਮਨ ਵਿਚ, ਹਿਰਦੇ ਵਿਚ । ਠਾਇ—ਥਾਂ ਵਿਚ । ਜਾਇ—ਥਾਂ । ਗੁਰਿ—ਗੁਰੂ ਨੇ ।੪।

**ਅਰਥ** :—ਹਰਿ-ਨਾਮ ਸਿਮਰਦੇ ਸੇਵਕ ਨੂੰ (ਗੁਰੂ ਨੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਿਆ ਹੈ । ਗੁਰੂ ਨੇ (ਸੇਵਕ ਨੂੰ) ਤ੍ਰਿਸ਼ਨਾ-ਅੱਗ ਦੇ ਸਮੁੰਦਰ ਤੋਂ ਪਾਰ ਲੰਘਾ ਲਿਆ ਹੈ ।੧।ਰਹਾਉ।

ਜਿਨ੍ਹਾਂ ਮਨੁੱਖਾਂ ਨੇ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ ਕੇ (ਆਪਣੇ ਮਨ ਤੋਂ ਵਿਕਾਰਾਂ ਦੀ) ਮੈਲ ਲਾਹ ਲਈ ਉਹ ਬੜੇ ਹੀ ਪਵਿਤ੍ਰ (ਜੀਵਨ ਵਾਲੇ) ਹੋ ਗਏ, ਉਹਨਾਂ ਅਨੇਕਾਂ ਹੀ ਸੁਖ ਪ੍ਰਾਪਤ ਕਰ ਲਏ । ਉਹਨਾਂ ਨੇ ਵੱਡੀ ਕਿਸਮਤਿ ਨਾਲ ਗੁਰੂ ਦਾ ਮਿਲਾਪ ਹਾਸਲ ਕਰ ਲਿਆ, ਉਹਨਾਂ ਦਾ ਪਰਮਾਤਮਾ ਨਾਲ ਪ੍ਰੇਮ ਬਣ ਗਿਆ ।੧।

ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ ਜਿਨ੍ਹਾਂ ਦੇ ਮਨ ਠੰਢੇ-ਠਾਰ ਹੋ ਗਏ, (ਉਹਨਾਂ ਦੇ ਅੰਦਰੋਂ) ਜਨਮਾਂ ਜਨਮਾਂਤਰਾਂ ਦੇ ਪਾਪ ਦੂਰ ਹੋ ਗਏ । ਉਹਨਾਂ ਨੇ ਸਾਰੇ ਖ਼ਜ਼ਾਨੇ ਆਪਣੇ ਮਨ ਵਿਚ ਹੀ ਵੇਖ ਲਏ, (ਇਸ ਵਾਸਤੇ ਸੁਖ) ਢੂੰਡਣ ਲਈ ਹੁਣ ਉਹ (ਹੋਰ ਕਿਤੇ) ਕਿਉਂ ਜਾਣ ? (ਭਾਵ, ਸੁਖ ਦੀ ਭਾਲ ਬਾਹਰ ਜਗਤ ਦੇ ਪਦਾਰਥਾਂ ਵਿਚੋਂ ਕਰਨ ਦੀ ਉਹਨਾਂ ਨੂੰ ਲੋੜ ਨਹੀਂ ਰਹਿੰਦੀ) ।੨।

ਜਦੋਂ ਪ੍ਰਭੂ ਜੀ ਆਪਣੇ ਦਾਸਾਂ ਉਤੇ ਦਿਆਲ ਹੁੰਦੇ ਹਨ, ਤਦੋਂ ਦਾਸਾਂ ਦੀ (ਕੀਤੀ ਹੋਈ ਸੇਵਾ-ਸਿਮਰਨ ਦੀ) ਮਿਹਨਤ ਸਫਲ ਹੋ ਜਾਂਦੀ ਹੈ । (ਸੇਵਕਾਂ ਦੇ ਮਾਇਆ ਦੇ ਮੋਹ ਦੇ) ਬੰਧਨ ਕੱਟ ਕੇ ਪ੍ਰਭੂ ਉਹਨਾਂ ਨੂੰ ਆਪਣੇ ਦਾਸ ਬਣਾ ਲੈਂਦਾ ਹੈ । ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ (ਸੇਵਕ ਪਰਮਾਤਮਾ ਵਿਚ ਲੀਨ ਹੋ ਜਾਂਦੇ ਹਨ) ।੩।

ਪੂਰੇ ਗੁਰੂ ਨੇ ਜਿਸ ਮਨੁੱਖ ਦੇ ਮਨ ਦੀ ਸਾਰੀ ਭਟਕਣਾ ਦੂਰ ਕਰ ਦਿੱਤੀ, ਉਸ ਨੂੰ ਹਰ ਥਾਂ ਵਿਚ ਪਰਮਾਤਮਾ ਹੀ ਪਰਮਾਤਮਾ ਵਿਆਪਕ ਭਰਪੂਰ ਦਿੱਸਦਾ ਹੈ, ਉਸ ਨੂੰ ਇਕ ਪਰਮਾਤਮਾ ਹੀ ਆਪਣੇ ਹਿਰਦੇ ਵਿਚ ਵੱਸਦਾ ਦਿੱਸਦਾ ਹੈ, ਇਕ ਪਰਮਾਤਮਾ ਹੀ ਹਰੇਕ ਥਾਂ ਵਿਚ ਦਿੱਸਦਾ ਹੈ । ਹੇ ਨਾਨਕ ! ਪਰਮਾਤਮਾ ਦਾ ਸਿਮਰਨ ਕਰ ਕੇ ਉਸ ਮਨੁੱਖ ਨੇ ਆਤਮਕ ਆਨੰਦ ਲੱਭ ਲਿਆ ਹੈ ।੪।੮।੭੭।

**ਗਉੜੀ ਗੁਆਰੇਰੀ ਮਹਲਾ ੫ ॥ ਅਗਲੇ ਮੁਏ ਸਿ ਪਾਛੈ ਪਰੇ ॥ ਜੋ ਉਬਰੇ ਸੇ ਬੰਧਿ ਲਕੁ ਖਰੇ ॥ ਜਿਹ ਧੰਧੇ ਮਹਿ ਓਇ ਲਪਟਾਏ ॥ ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥ ਓਹ ਬੇਲਾ ਕਛੁ ਚੀਤਿ ਨ ਆਵੈ ॥ ਬਿਨਸਿ ਜਾਇ ਤਾਹੂ ਲਪਟਾਵੈ ॥੧॥ ਰਹਾਉ ॥ ਆਸਾ ਬੰਧੀ ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ ॥ ਸਿਰ ਊਪਰਿ ਠਾਢੋ ਧਰਮਰਾਇ ॥ ਮੀਠੀ ਕਰਿ ਕਰਿ ਬਿਖਿਆ ਖਾਇ ॥੨॥ ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥ ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥੩॥ ਅਪੁਨੀ ਗਤਿ ਮਿਤਿ ਆਪੇ ਜਾਨੈ ॥ ਕਿਆ ਕੋ ਕਹੈ ਕਿਆ ਆਖਿ ਵਖਾਨੈ ॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਅਪਨਾ ਭਲਾ ਸਭ ਕਾਹੂ ਮੰਗਨਾ ॥੪॥ ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥ ਅੰਤੁ ਨਾਹੀ ਕਿਛੁ ਪਾਰਾਵਾਰੁ ॥ ਦਾਸ ਅਪਨੇ ਕਉ ਦੀਜੈ ਦਾਨੁ ॥ ਕਬਹੂ ਨ ਵਿਸਰੈ ਨਾਨਕ ਨਾਮੁ ॥੫॥੯॥੭੮॥ {ਪੰਨਾ ੧੭੮}**

**ਪਦ ਅਰਥ** :—ਅਗਲੇ—ਆਪਣੇ ਤੋਂ ਪਹਿਲੇ, ਆਪਣੇ ਵੱਡੇ ਵਡੇਰੇ । ਸਿ—ਉਹ ਵੱਡੇ ਵਡੇਰੇ । ਪਾਛੈ ਪਰੇ—ਭੁੱਲ ਗਏ । ਉਬਰੇ—ਬਚੇ ਹੋਏ ਹਨ, ਜੀਊਂਦੇ ਹਨ । ਸੇ—ਉਹ ਬੰਦੇ । ਬੰਧਿ—ਬੰਨ੍ਹ ਕੇ । ਖਰੇ—ਖਲੋਤੇ ਹੋਏ ਹਨ । ਮਹਿ—ਵਿਚ । ਓਇ—ਉਹ ਮਰ ਚੁਕੇ ਵੱਡੇ ਵਡੇਰੇ । ਲਪਟਾਏ—ਫਸੇ ਹੋਏ ਸਨ । ਤੇ—ਤੋਂ । ਦੁਗੁਣ—ਦੂਣੀ । ਦਿੜੀ—ਪੱਕੀ ਕਰ ਕੇ ਬੰਨ੍ਹੀ ਹੋਈ ਹੈ । ਉਨ—ਉਹਨਾਂ ਨੇ ਜੋ ਹੁਣ ਜੀਊਂਦੇ ਹਨ । ਮਾਏ—ਮਾਇਆ ।੧।

ਬੇਲਾ—ਸਮਾ । ਚੀਤਿ—ਚਿੱਤ ਵਿਚ । ਬਿਨਸਿ ਜਾਇ—ਮਰ ਜਾਂਦਾ ਹੈ । ਤਾਹੂ—ਉਸ ਮਾਇਆ ਨਾਲ ਹੀ ।੧।ਰਹਾਉ।

ਬੰਧੀ—ਬੱਝੀ ਹੋਈ । ਮੂਰਖ ਦੇਹ—ਮੂਰਖ ਦਾ ਸਰੀਰ । ਅਸਨੇਹ—ਮੋਹ (ਨੇਹ) । ਠਾਢੋ—ਖਲੋਤਾ ਹੋਇਆ ਹੈ । ਬਿਖਿਆ—ਮਾਇਆ ।੨।

ਹਉ—ਮੈਂ । ਬੰਧਉ—ਬੰਧਉਂ, ਮੈਂ ਬੰਨ੍ਹ ਲੈਂਦਾ ਹਾਂ, ਮੈਂ ਬੰਨ੍ਹ ਲਵਾਂਗਾ । ਸਾਧਉ ਬੈਰੁ—ਮੈਂ ਵੈਰ ਲਵਾਂਗਾ । ਭੂਮਿ—ਜ਼ਮੀਨ (ਉਤੇ) । ਘਾਲੈ ਪੈਰੁ—ਪੈਰ ਰੱਖ ਸਕਦਾ ਹੈ । ਬਿਗਾਨਾ—ਬੇ-ਗਿਆਨਾ, ਮੂਰਖ ।੩।

ਗਤਿ—ਅਵਸਥਾ, ਹਾਲਤ । ਮਿਤਿ—ਮਰਯਾਦਾ, ਮਾਪ । ਆਖਿ—ਆਖ ਕੇ । ਕੋ—ਕੋਈ ਮਨੁੱਖ । ਜਿਤੁ—ਜਿਸ ਪਾਸੇ । ਸਭ ਕਾਹੂ—ਹਰ ਕਿਸੇ ਨੇ ।੪।

ਪਾਰਾਵਾਰੁ—ਪਾਰਲਾ ਤੇ ਉਰਲਾ ਬੰਨਾ ।੫।

**ਅਰਥ** :—ਜੇਹੜੇ ਆਪਣੇ ਵੱਡੇ-ਵਡੇਰੇ ਮਰ ਚੁਕੇ ਹੁੰਦੇ ਹਨ ਉਹ ਭੁੱਲ ਜਾਂਦੇ ਹਨ (ਭਾਵ, ਇਹ ਗੱਲ ਭੁੱਲ ਜਾਂਦੀ ਹੈ ਕਿ ਉਹ ਜੋੜੀ ਹੋਈ ਮਾਇਆ ਇੱਥੇ ਹੀ ਛੱਡ ਗਏ), ਜੇਹੜੇ ਹੁਣ ਜੀਊਂਦੇ ਹਨ ਉਹ (ਮਾਇਆ ਜੋੜਨ ਲਈ) ਲੱਕ ਬੰਨ੍ਹ ਕੇ ਖਲੋ ਜਾਂਦੇ ਹਨ । ਜਿਸ ਧੰਧੇ ਵਿਚ ਉਹ (ਮਰ ਚੁਕੇ ਵੱਡੇ ਵਡੇਰੇ) ਫਸੇ ਹੋਏ ਸਨ, ਉਹਨਾਂ ਤੋਂ ਦੂਣੀ ਮਾਇਆ ਦੀ ਪਕੜ ਉਹ ਜੀਊਂਦੇ ਮਨੁੱਖ ਆਪਣੇ ਮਨ ਵਿਚ ਬਣਾ ਲੈਂਦੇ ਹਨ ।੧।

(ਮੂਰਖ ਮਨੁੱਖ ਨੂੰ) ਉਹ ਸਮਾ ਰਤਾ ਭੀ ਚੇਤੇ ਨਹੀਂ ਆਉਂਦਾ (ਜਦੋਂ ਵੱਡੇ-ਵਡੇਰਿਆਂ ਵਾਂਗ ਸਭ ਕੁਝ ਇੱਥੇ ਹੀ ਛੱਡ ਜਾਣਾ ਹੈ) । ਮਨੁੱਖ (ਮੁੜ ਮੁੜ) ਉਸੇ (ਮਾਇਆ) ਨਾਲ ਚੰਬੜਦਾ ਹੈ ਜਿਸ ਨੇ ਨਾਸ ਹੋ ਜਾਣਾ ਹੈ (ਜਿਸ ਨਾਲ ਸਾਥ ਨਹੀਂ ਨਿਭਣਾ) ।੧।ਰਹਾਉ।

ਮੂਰਖ ਮਨੁੱਖ ਦਾ ਸਰੀਰ (ਭਾਵ, ਹਰੇਕ ਗਿਆਨ-ਇੰਦ੍ਰਾ ਮਾਇਆ ਦੀਆਂ) ਆਸਾਂ ਨਾਲ ਜਕੜਿਆ ਰਹਿੰਦਾ ਹੈ, ਮੂਰਖ ਮਨੁੱਖ ਕਾਮ ਕ੍ਰੋਧ ਮੋਹ ਦੇ ਬੰਧਨਾਂ ਵਿਚ ਫਸਿਆ ਰਹਿੰਦਾ ਹੈ । ਸਿਰ ਉੱਤੇ ਧਰਮਰਾਜ ਖਲੋਤਾ ਹੋਇਆ ਹੈ (ਭਾਵ, ਮੌਤ ਦਾ ਸਮਾ ਨੇੜੇ ਆ ਰਿਹਾ ਹੈ, ਪਰ) ਮੂਰਖ ਮਨੁੱਖ (ਆਤਮਕ ਮੌਤ ਲਿਆਉਣ ਵਾਲੀ) ਮਾਇਆ (-ਜ਼ਹਰ) ਮਿੱਠੀ ਜਾਣ ਜਾਣ ਕੇ ਖਾਂਦਾ ਰਹਿੰਦਾ ਹੈ ।੨।

(ਮਾਇਆ-ਮੱਤਾ ਮੂਰਖ ਮਨੁੱਖ ਇਉਂ ਅਹੰਕਾਰ-ਭਰੀਆਂ ਗੱਲਾਂ ਕਰਦਾ ਹੈ :—) ਮੈਂ (ਉਸ ਨੂੰ) ਬੰਨ੍ਹ ਲਵਾਂਗਾ, ਮੈਂ (ਉਸ ਪਾਸੋਂ ਆਪਣਾ) ਵੈਰ (ਦਾ ਬਦਲਾ) ਲਵਾਂਗਾ, ਮੇਰੀ ਭੁਇਂ ਉਤੇ ਕੌਣ ਪੈਰ ਰੱਖਦਾ ਹੈ ? ਮੈਂ ਵਿਦਵਾਨ ਹਾਂ, ਮੈਂ ਚਤੁਰ ਹਾਂ ਮੈਂ ਸਿਆਣਾ ਹਾਂ । (ਆਪਣੇ ਅਹੰਕਾਰ ਵਿਚ) ਮੂਰਖ ਮਨੁੱਖ ਆਪਣੇ ਪੈਦਾ ਕਰਨ ਵਾਲੇ ਪਰਮਾਤਮਾ ਨੂੰ ਭੀ ਨਹੀਂ ਸਮਝਦਾ (ਚੇਤੇ ਰੱਖਦਾ) ।੩।

(ਪਰ ਜੀਵ ਦੇ ਭੀ ਕੀਹ ਵੱਸ ?) ਪਰਮਾਤਮਾ ਆਪ ਹੀ ਜਾਣਦਾ ਹੈ ਕਿ ਉਹ ਆਪ ਕਿਹੋ ਜਿਹਾ ਹੈ ਤੇ ਕੇਡਾ ਵੱਡਾ ਹੈ । ਜੀਵ (ਉਸ ਪਰਮਾਤਮਾ ਦੀ ਗਤਿ ਮਿਤਿ ਬਾਰੇ) ਕੁਝ ਭੀ ਕਹਿ ਨਹੀਂ ਸਕਦਾ, ਕੁਝ ਭੀ ਆਖ ਕੇ ਬਿਆਨ ਨਹੀਂ ਕਰ ਸਕਦਾ । ਹੇ ਪ੍ਰਭੂ ! ਤੂੰ ਜੀਵ ਨੂੰ ਜਿਸ ਜਿਸ ਪਾਸੇ ਲਾਂਦਾ ਹੈਂ, ਉਧਰ ਉਧਰ ਹੀ ਇਹ ਲੱਗ ਸਕਦਾ ਹੈ । ਹਰੇਕ ਜੀਵ ਨੇ ਤੇਰੇ ਪਾਸੋਂ ਹੀ ਆਪਣੇ ਭਲੇ ਦੀ ਮੰਗ ਮੰਗਣੀ ਹੈ ।੪।

ਹੇ ਪ੍ਰਭੂ ! ਇਹ ਸਭ ਕੁਝ ਤੇਰਾ ਹੀ ਪੈਦਾ ਕੀਤਾ ਹੋਇਆ ਹੈ, ਤੂੰ ਹੀ ਸਾਰੇ ਜਗਤ ਦਾ ਬਣਾਣ ਵਾਲਾ ਹੈਂ । ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਤੇਰੇ ਸਰੂਪ ਦਾ ਉਰਲਾ ਪਾਰਲਾ ਬੰਨ੍ਹਾ ਨਹੀਂ ਲੱਭ ਸਕਦਾ ।

ਹੇ ਪ੍ਰਭੂ ! ਆਪਣੇ ਦਾਸ ਨਾਨਕ ਨੂੰ ਇਹ ਦਾਤਿ ਬਖ਼ਸ਼ ਕਿ ਮੈਨੂੰ ਕਦੇ ਤੇਰਾ ਨਾਮ ਨਾਹ ਭੁੱਲੇ ।੫।੯।੭੮।

**ਗਉੜੀ ਗੁਆਰੇਰੀ ਮਹਲਾ ੫ ॥ ਅਨਿਕ ਜਤਨ ਨਹੀ ਹੋਤ ਛੁਟਾਰਾ ॥ ਬਹੁਤੁ ਸਿਆਣਪ ਆਗਲ ਭਾਰਾ ॥ ਹਰਿ ਕੀ ਸੇਵਾ ਨਿਰਮਲ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥੧॥ ਮਨ ਮੇਰੇ ਗਹੁ ਹਰਿਨਾਮ ਕਾ ਓਲਾ ॥ ਤੁਝੈ ਨ ਲਾਗੈ ਤਾਤਾ ਝੋਲਾ ॥੧॥ ਰਹਾਉ ॥ ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧਕਾਰ ਦੀਪਕ ਦੀਪਾਹਿ ॥ ਅਗਨਿ ਸੀਤ ਕਾ ਲਾਹਸਿ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥੨॥ ਉਤਰਿ ਜਾਇ ਤੇਰੇ ਮਨ ਕੀ ਪਿਆਸ ॥ ਪੂਰਨ ਹੋਵੈ ਸਗਲੀ ਆਸ ॥ ਡੋਲੈ ਨਾਹੀ ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ ॥੩॥ ਨਾਮੁ ਅਉਖਧੁ ਸੋਈ ਜਨੁ ਪਾਵੈ ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥ ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ ॥ ਦੂਖੁ ਦਰਦੁ ਤਿਹ ਨਾਨਕ ਨਸੈ ॥੪॥੧੦॥੭੯॥ {ਪੰਨਾ ੧੭੮-੧੭੯}**

**ਪਦ ਅਰਥ** :—ਛੁਟਾਰਾ—ਖ਼ਲਾਸੀ । ਆਗਲ—ਬਹੁਤਾ । ਹੇਤ—ਹਿਤ, ਪਿਆਰ । ਸੇਤ—ਸੇਤੀ, ਨਾਲ ।੧।

ਗਹੁ—ਫੜ । ਓਲਾ—ਆਸਰਾ । ਤਾਤਾ—ਤੱਤਾ । ਝੋਲਾ—(ਹਵਾ ਦਾ) ਬੁੱਲਾ ।੧।ਰਹਾਉ।

ਬੋਹਿਥੁ—ਜਹਾਜ਼ । ਭੈ ਸਾਗਰ—ਡਰਾਵਣਾ ਸਮੁੰਦਰ । ਦੀਪਕ—ਦੀਵੇ । ਦੀਪਾਹਿ—ਜਗਦੇ ਹਨ । ਸੀਤ—ਠੰਡ । ਲਾਹਸਿ—ਲਾਹ ਦੇਂਦੀ ਹੈ । ਮਨਿ—ਮਨ ਵਿਚ ।੨।

ਸਗਲੀ—ਸਾਰੀ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਮੀਤ—ਹੇ ਮਿੱਤਰ ! ।੩।

ਅਉਖਧੁ—ਦਵਾਈ । ਕਰਿ—ਕਰ ਕੇ । ਤਿਹ—ਉਸ (ਮਨੁੱਖ) ਦਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਦਾ ਆਸਰਾ ਫੜ, ਤੈਨੂੰ (ਦੁਨੀਆ ਦੇ ਦੁਖ ਕਲੇਸ਼ਾਂ ਦੀ) ਤੱਤੀ ਹਵਾ ਦਾ ਬੁੱਲਾ ਪੋਹ ਨਹੀਂ ਸਕੇਗਾ ।੧।ਰਹਾਉ।

(ਹੇ ਮਨ !) ਅਨੇਕਾਂ ਜਤਨਾਂ ਦੀ ਰਾਹੀਂ ਭੀ (ਮਾਇਆ ਦੇ ਮੋਹ ਦੇ ਕਾਰਨ ਪੈਦਾ ਹੋਏ ਦੁਖ ਕਲੇਸ਼ਾਂ ਤੋਂ) ਖ਼ਲਾਸੀ ਨਹੀਂ ਹੋ ਸਕਦੀ, (ਸਗੋਂ ਮਾਇਆ ਦੀ ਖ਼ਾਤਰ ਕੀਤੀ ਹੋਈ) ਬਹੁਤੀ ਚਤੁਰਾਈ (ਹੋਰ ਹੋਰ ਦੁੱਖਾਂ ਦਾ) ਬਹੁਤਾ ਭਾਰ (ਸਿਰ ਉਤੇ ਪਾ ਦੇਂਦੀ ਹੈ) । ਜੇ ਪਵਿਤ੍ਰ ਪਿਆਰ ਨਾਲ ਹਰੀ ਦੀ ਸੇਵਾ-ਭਗਤੀ ਕਰੀਏ, ਤਾਂ ਹਰੀ ਦੀ ਦਰਗਾਹ ਵਿਚ ਆਦਰ-ਵਡਿਆਈ ਨਾਲ ਪਹੁੰਚੀਦਾ ਹੈ ।੧।

(ਹੇ ਭਾਈ !) ਜਿਵੇਂ ਡਰਾਵਣੇ ਸਮੁੰਦਰ ਵਿਚ ਜਹਾਜ਼ (ਮਨੁੱਖ ਨੂੰ ਡੁੱਬਣੋਂ ਬਚਾਂਦਾ ਹੈ, ਜਿਵੇਂ ਹਨੇਰੇ ਵਿਚ ਦੀਵੇ ਚਾਨਣ ਕਰਦੇ ਹਨ (ਤੇ ਠੇਡਾ ਖਾਣ ਤੋਂ ਬਚਾਂਦੇ ਹਨ), ਜਿਵੇਂ, ਅੱਗ ਪਾਲੇ ਦਾ ਦੁੱਖ ਦੂਰ ਕਰ ਦੇਂਦੀ ਹੈ, ਤਿਵੇਂ ਪਰਮਾਤਮਾ ਦਾ ਨਾਮ ਸਿਮਰਿਆਂ ਮਨ ਵਿਚ ਆਨੰਦ ਪੈਦਾ ਹੁੰਦਾ ਹੈ ।੨।

ਹੇ ਮਿੱਤਰ ! ਗੁਰੂ ਦੀ ਸਰਨ ਪੈ ਕੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਪ (ਇਸ ਜਪ ਦੀ ਬਰਕਤਿ ਨਾਲ) ਤੇਰੇ ਮਨ ਦੀ (ਮਾਇਆ ਦੀ) ਤ੍ਰਿਸ਼ਨਾ ਲਹਿ ਜਾਏਗੀ, ਤੇਰੀ ਸਾਰੀ ਹੀ ਆਸ ਪੂਰੀ ਹੋ ਜਾਇਗੀ (ਦੁਨੀਆ ਦੀਆਂ ਆਸਾਂ ਸਤਾਣੋਂ ਹਟ ਜਾਣਗੀਆਂ), ਤੇ ਤੇਰਾ ਮਨ (ਮਾਇਆ ਦੀ ਲਾਲਸਾ ਵਿਚ) ਡੋਲੇਗਾ ਨਹੀਂ ।੩।

(ਪਰ ਇਹ) ਹਰਿ-ਨਾਮ ਦਵਾਈ ਉਹੀ ਮਨੁੱਖ ਹਾਸਲ ਕਰਦਾ ਹੈ ਜਿਸ ਨੂੰ ਪ੍ਰਭੂ ਮਿਹਰ ਕਰਕੇ ਆਪ (ਗੁਰੂ ਪਾਸੋਂ) ਦਿਵਾਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਸ ਦਾ ਸਾਰਾ ਦੁਖ-ਦਰਦ ਦੂਰ ਹੋ ਜਾਂਦਾ ਹੈ ।੪।੧੦।੭੯।

**ਗਉੜੀ ਗੁਆਰੇਰੀ ਮਹਲਾ ੫ ॥ ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥ ਅਨਿਕ ਰੂਪ ਦੇਖਿ ਨਹ ਪਤੀਆਨਾ ॥ ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ ॥੧॥ ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥੧॥ ਰਹਾਉ ॥ ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥ ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥ ਜਿਉ ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ ॥ ਉਸੁ ਖੇਤ ਕਾਰਣਿ ਰਾਖਾ ਕੜੈ ॥ ਤਿਸ ਕੈ ਪਾਲੈ ਕਛੂ ਨ ਪੜੈ ॥੩॥ ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥ ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥ ਆਪਿ ਬਿਨਾਹੇ ਆਪਿ ਕਰੇ ਰਾਸਿ ॥ ਨਾਨਕ ਪ੍ਰਭ ਆਗੈ ਅਰਦਾਸਿ ॥੪॥੧੧॥੮੦॥ {ਪੰਨਾ ੧੭੯}**

**ਪਦ ਅਰਥ** :—ਦਰਬੁ—{ਦ੍ਰਯ} ਧਨ । ਕਰਿ—(ਇਕੱਠਾ) ਕਰ ਕੇ । ਅਘਾਨਾ—ਰੱਜਦਾ {ਆਘ੍ਰਾਣ} । ਦੇਖਿ—ਵੇਖ ਕੇ । ਪਤੀਆਨਾ—ਪਤੀਜਦਾ । ਕਲਤ੍ਰ—ਇਸਤ੍ਰੀ । ਜਾਨਿ—ਸਮਝ ਕੇ । ਓਹ—ਉਹ ਸੁੰਦਰਤਾ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) ਉਹ ਇਸਤ੍ਰੀ ਪੁਤ੍ਰ ।੧।

ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਬਿਲਲਾਤੇ—ਵਿਲਕਦੇ । ਧ੍ਰਿਗੁ—ਫਿਟਕਾਰ-ਜੋਗ । ਸੰਗਿ—ਨਾਲ ।੧।ਰਹਾਉ।

ਸਿਰਿ—ਸਿਰ ਉਤੇ । ਦੀਜਹਿ—ਧਰੇ ਹੋਏ ਹੋਣ । ਦਾਮ—ਪੈਸੇ ਰੁਪਏ । ਗ੍ਰਿਹਿ—ਘਰ ਵਿਚ । ਉਨਿ—ਉਸ ਵਿਗਾਰੀ ਨੇ । ਪਸਾਰੈ—ਖੋਲ੍ਹਦਾ ਹੈ । ਨਿਰਾਰਥ—ਵਿਅਰਥ ।੨।

ਉਠਿ—ਉਠ ਕੇ । ਕਾਰਣਿ—ਵਾਸਤੇ । ਕੜੈ—ਦੁਖੀ ਹੁੰਦਾ ਹੈ । ਪਾਲੈ—ਪੱਲੇ ।੩।

ਜਿਸ ਕਾ—(ਲਫ਼ਜ਼ 'ਜਿਸੁ' ਦਾ ੍ਰ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ) ਜਿਸ (ਪਰਮਾਤਮਾ) ਦਾ । ਜਿਨਿ—ਜਿਸ (ਪ੍ਰਭੂ) ਨੇ । ਤਿਨਿ—ਉਸ ਨੇ । ਬਿਨਾਹੇ—ਨਾਸ ਕਰਦਾ ਹੈ, ਆਤਮਕ ਮੌਤ ਦੇਂਦਾ ਹੈ । ਕਰੇ ਰਾਸਿ—(ਜੀਵਨ-ਮਨੋਰਥ) ਸਫਲ ਕਰਦਾ ਹੈ ।੪।

**ਅਰਥ** :—ਮੈਂ ਵੇਖਦਾ ਹਾਂ ਕਿ ਪਰਮਾਤਮਾ ਦਾ ਭਜਨ ਕਰਨ ਤੋਂ ਬਿਨਾ ਜੀਵ ਵਿਲਕਦੇ ਹਨ । ਜੇਹੜੇ ਮਨੁੱਖ ਮਾਇਆ ਦੇ ਮੋਹ ਵਿਚ ਮਸਤ ਰਹਿੰਦੇ ਹਨ ਉਹਨਾਂ ਦਾ ਸਰੀਰ ਫਿਟਕਾਰ-ਜੋਗ ਹੈ ਉਹਨਾਂ ਦਾ ਧਨ ਫਿਟਕਾਰ-ਜੋਗ ਹੈ ।੧।ਰਹਾਉ।

ਬਹੁਤਾ ਧਨ ਜੋੜ ਕੇ (ਭੀ) ਮਨ ਰੱਜਦਾ ਨਹੀਂ, ਅਨੇਕਾਂ (ਸੁੰਦਰ ਇਸਤ੍ਰੀਆਂ ਦੇ) ਰੂਪ ਵੇਖ ਕੇ ਭੀ ਮਨ ਦੀ ਤਸੱਲੀ ਨਹੀਂ ਹੁੰਦੀ । ਮਨੁੱਖ, ਇਹ ਸਮਝ ਕੇ ਕਿ ਇਹ ਮੇਰੀ ਇਸਤ੍ਰੀ ਹੈ ਇਹ ਮੇਰਾ ਪੁਤ੍ਰ ਹੈ, ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ । (ਇਸਤ੍ਰੀਆਂ ਦੀ) ਸੁੰਦਰਤਾ ਨਾਸ ਹੋ ਜਾਂਦੀ ਹੈ, (ਉਹ ਆਪਣੇ ਮਿਥੇ ਹੋਏ) ਇਸਤ੍ਰੀ ਪੁੱਤਰ ਸੁਆਹ ਦੀ ਢੇਰੀ ਹੋ ਜਾਂਦੇ ਹਨ (ਕਿਸੇ ਨਾਲ ਭੀ ਸਾਥ ਨਹੀਂ ਨਿਭਦਾ) ।੧।

ਜਿਵੇਂ ਕਿਸੇ ਵਿਗਾਰੀ ਦੇ ਸਿਰ ਉਤੇ ਪੈਸੇ-ਰੁਪਏ ਰੱਖੇ ਜਾਣ, ਉਹ ਪੈਸੇ-ਰੁਪਏ ਮਾਲਕ ਦੇ ਘਰ ਵਿਚ ਜਾ ਪਹੁੰਚਦੇ ਹਨ, ਉਸ ਵਿਗਾਰੀ ਨੇ (ਭਾਰ ਚੁੱਕਣ ਦਾ) ਦੁੱਖ ਹੀ ਸਹਾਰਿਆ ਹੁੰਦਾ ਹੈ । ਜਿਵੇਂ ਕੋਈ ਮਨੁੱਖ ਸੁਪਨੇ ਵਿਚ ਰਾਜਾ ਬਣ ਕੇ ਬੈਠ ਜਾਂਦਾ ਹੈ, (ਪਰ ਜਦੋਂ ਨੀਂਦ ਮੁੱਕ ਜਾਣ ਤੇ) ਅੱਖਾਂ ਖੋਲ੍ਹਦਾ ਹੈ, ਤਾਂ (ਸੁਪਨੇ ਵਿਚ ਮਿਲੇ ਰਾਜ ਦਾ ਸਾਰਾ) ਕੰਮ ਚੌੜ ਹੋ ਜਾਂਦਾ ਹੈ ।੨।

ਜਿਵੇਂ ਕੋਈ ਰਾਖਾ ਕਿਸੇ ਹੋਰ ਦੇ ਖੇਤ ਉਤੇ (ਰਾਖੀ ਕਰਦਾ ਹੈ), (ਫ਼ਸਲ ਪੱਕਣ ਤੇ) ਫ਼ਸਲ ਮਾਲਕ ਦੀ ਮਲਕੀਅਤ ਹੋ ਜਾਂਦਾ ਹੈ ਤੇ ਰਾਖਾ ਉੱਠ ਕੇ ਚਲਾ ਜਾਂਦਾ ਹੈ । ਰਾਖਾ ਉਸ (ਪਰਾਏ) ਖੇਤ ਦੀ (ਰਾਖੀ ਦੀ) ਖ਼ਾਤਰ ਦੁਖੀ ਹੁੰਦਾ ਰਹਿੰਦਾ ਹੈ, ਪਰ ਉਸ ਨੂੰ (ਆਖ਼ਰ) ਕੁਝ ਭੀ ਨਹੀਂ ਮਿਲਦਾ ।੩।

(ਪਰ ਜੀਵ ਦੇ ਕੀਹ ਵੱਸ ? ਸੁਪਨੇ ਵਿਚ) ਜਿਸ ਪ੍ਰਭੂ ਦਾ (ਦਿੱਤਾ ਹੋਇਆ) ਰਾਜ ਮਿਲਦਾ ਹੈ, ਉਸੇ ਦਾ ਹੀ ਦਿੱਤਾ ਹੋਇਆ ਸੁਪਨਾ ਭੀ ਹੁੰਦਾ ਹੈ । ਜਿਸ ਪ੍ਰਭੂ ਨੇ ਮਨੁੱਖ ਨੂੰ ਮਾਇਆ ਦਿੱਤੀ ਹੈ, ਉਸੇ ਨੇ ਹੀ ਮਾਇਆ ਦੀ ਤ੍ਰਿਸ਼ਨਾ ਚੰਬੋੜੀ ਹੋਈ ਹੈ ।

ਹੇ ਨਾਨਕ ! ਪ੍ਰਭੂ ਆਪ ਹੀ (ਤ੍ਰਿਸ਼ਨਾ ਚੰਬੋੜ ਕੇ) ਆਤਮਕ ਮੌਤ ਦੇਂਦਾ ਹੈ, ਆਪ ਹੀ (ਆਪਣੇ ਨਾਮ ਦੀ ਦਾਤਿ ਦੇ ਕੇ) ਮਨੁੱਖਾ ਜੀਵਨ ਦਾ ਮਨੋਰਥ ਸਫਲ ਕਰਦਾ ਹੈ । ਪ੍ਰਭੂ ਦੇ ਦਰ ਤੇ ਹੀ (ਸਦਾ ਨਾਮ ਦੀ ਦਾਤਿ ਵਾਸਤੇ) ਅਰਦਾਸ ਕਰਨੀ ਚਾਹੀਦੀ ਹੈ ।੪।੧੧।੮੦।

**ਗਉੜੀ ਗੁਆਰੇਰੀ ਮਹਲਾ ੫ ॥ ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇਖੀ ॥ ਮਹਰ ਮਲੂਕ ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥ ਸੋ ਸੁਖੁ ਮੋ ਕਉ ਸੰਤ ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ ਰਹਾਉ॥ ਅਸੁ ਪਵਨ ਹਸਤਿ ਅਸਵਾਰੀ ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥ ਨਟ ਨਾਟਿਕ ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥ ਤਖਤੁ ਸਭਾ ਮੰਡਨ ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥ ਆਖੇੜ ਬਿਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥ ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨੰਦੁ ਲਹਿਆ ॥ ਸਾਧ ਸੰਗਿ ਹਰਿ ਕੀਰਤਨੁ**

**ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥ ਜਾ ਕੈ ਹਰਿ ਧਨੁ ਸੋਈ ਸੁਹੇਲਾ ॥ ਪ੍ਰਭ ਕਿਰਪਾ ਤੇ ਸਾਧ ਸੰਗਿ ਮੇਲਾ ॥੧॥ ਰਹਾਉ ਦੂਜਾ ॥੧੨॥੮੧॥ {ਪੰਨਾ ੧੭੯}**

**ਪਦ ਅਰਥ** :—ਬਿਧਿ—ਤਰੀਕਾ, ਢੰਗ । ਪੇਖੀ—ਮੈਂ ਵੇਖੀ । ਲੇਖੀ—ਲਿਖੀ । ਮਹਰ—ਚੌਧਰੀ । ਮਲੂਕ—ਬਾਦਸ਼ਾਹ । ਹੋਇ—ਬਣ ਕੇ । ਤਾ ਤੇ—ਉਸ ਨਾਲ ।੧।

ਮੋ ਕਉ—ਮੈਨੂੰ । ਸੰਤ—ਹੇ ਸੰਤ ! ਤ੍ਰਿਪਤਾਵਹੁ—ਤ੍ਰਿਪਤ ਕਰੋ, ਸੰਤੋਖੀ ਬਣਾਓ ।੧।ਰਹਾਉ।

ਅਸੁ—ਘੋੜੇ {ਅ...ਵ} । ਅਸੁ ਪਵਨ—ਹਵਾ ਵਰਗੇ ਤੇਜ਼ ਘੋੜੇ {ਨੋਟ :—ਲਫ਼ਜ਼ 'ਅਸੁ' ਦਾ ੍ ਸੰਸਕ੍ਰਿਤ ਲਫ਼ਜ਼ 'ਅਸ੍ਵ' ਦੇ 'ਵ' ਦਾ ਰੂਪਾਂਤਰ ਹੈ । ਸੋ, 'ਅਸੁ' ਇਕ-ਵਚਨ ਭੀ ਹੈ ਤੇ ਬਹੁ-ਵਚਨ ਭੀ) । ਹਸਤਿ—(ਹਿ...ਤਨ੍) ਹਾਥੀ । ਚੋਆ—ਅਤਰ । ਸੁੰਦਰਿ—ਸੁੰਦਰੀ, ਸੋਹਣੀ । ਨਟ—ਤਮਾਸ਼ਾ ਕਰਨ ਵਾਲੇ । ਆਖਾਰੇ—ਰੰਗ-ਭੂਮੀ । ਮਨਿ—ਮਨ ਨੇ ।੨।

ਮੰਡਨ—ਸਜਾਵਟ । ਸਗਲ—ਸਾਰੇ । ਆਖੇੜ—ਸ਼ਿਕਾਰ । ਬਿਰਤਿ—ਰੁਚੀ । ਲੀਲਾ—ਖੇਡ । ਸੁਹੇਲਾ—ਸੌਖਾ । ਪਰਪੰਚੁ—ਛਲ । ਹੀਲਾ—ਉੱਦਮ, ਜਤਨ ।੩।

ਜਾ ਕੈ—ਜਿਸ ਦੇ ਹਿਰਦੇ ਵਿਚ । ਰਹਾਉ ਦੂਜਾ {ਨੋਟ :—ਪਹਿਲੇ 'ਰਹਾਉ' ਵਿਚ ਪ੍ਰਸ਼ਨ ਕੀਤਾ ਹੈ, ਦੂਜੇ ਵਿਚ ਉਸ ਦਾ ਉੱਤਰ ਹੈ} ।

**ਅਰਥ** :—ਹੇ ਸੰਤ ਜਨੋ ! ਮੈਨੂੰ ਉਹ ਆਤਮਕ ਆਨੰਦ ਦੱਸੋ (ਜਿਸ ਨਾਲ ਮੇਰੀ ਮਾਇਆ ਦੀ) ਤ੍ਰਿਸ਼ਨਾ ਮਿਟ ਜਾਏ । ਹੇ ਸੰਤ ਜਨੋ ! ਮੇਰੇ ਮਨ ਨੂੰ ਸੰਤੋਖੀ ਬਣਾ ਦਿਓ ।੧।ਰਹਾਉ।

ਮੈਂ ਬਹੁਤ ਰੰਗਾਂ ਵਾਲੀ ਮਾਇਆ ਕਈ ਤਰੀਕਿਆਂ ਨਾਲ ਮੋਂਹਦੀ ਵੇਖੀ ਹੈ । ਕਾਗ਼ਜ਼ ਕਲਮ (ਲੈ ਕੇ ਕਈਆਂ ਨੇ) ਅਨੇਕਾਂ ਵਿਦਵਤਾ ਵਾਲੇ ਲੇਖ ਲਿਖੇ ਹਨ (ਮਾਇਆ ਉਹਨਾਂ ਨੂੰ ਵਿਦਵਤਾ ਦੇ ਰੂਪ ਵਿਚ ਮੋਹ ਰਹੀ ਹੈ) । (ਕਈਆਂ ਨੇ) ਚੌਧਰੀ ਸੁਲਤਾਨ ਖਾਨ ਬਣ ਕੇ ਵੇਖ ਲਿਆ ਹੈ । ਇਹਨਾਂ ਨਾਲ (ਕਿਸੇ ਦਾ) ਮਨ ਤ੍ਰਿਪਤ ਨਹੀਂ ਹੋ ਸਕਿਆ ।੧।

ਹਾਥੀਆਂ ਦੀ ਤੇ ਹਵਾ ਵਰਗੇ ਤੇਜ਼ ਘੋੜਿਆਂ ਦੀ ਸਵਾਰੀ (ਕਈਆਂ ਨੇ ਕਰ ਵੇਖੀ ਹੈ), ਅਤਰ ਤੇ ਚੰਦਨ (ਵਰਤ ਵੇਖਿਆ ਹੈ), ਸੁੰਦਰ ਇਸਤ੍ਰੀ ਦੀ ਸੇਜ (ਮਾਣ ਵੇਖੀ) ਹੈ, ਮੈਂ ਰੰਗ-ਭੂਮੀ ਵਿਚ ਨਟਾਂ ਦੇ ਨਾਟਕ ਵੇਖੇ ਹਨ, ਤੇ ਉਹਨਾਂ ਦੇ ਗੀਤ ਗਾਏ ਹੋਏ ਸੁਣੇ ਹਨ । ਇਹਨਾਂ ਵਿਚ ਰੁੱਝ ਕੇ ਭੀ (ਕਿਸੇ ਦੇ) ਮਨ ਨੇ ਸ਼ਾਂਤੀ ਪ੍ਰਾਪਤ ਨਹੀਂ ਕੀਤੀ ।੨।

ਰਾਜ-ਦਰਬਾਰ ਦੀਆਂ ਸਜਾਵਟਾਂ, ਤਖ਼ਤ (ਉਤੇ ਬੈਠਣਾ), ਦੁਲੀਚੇ, ਸਭ ਕਿਸਮਾਂ ਦੇ ਫਲ, ਸੁੰਦਰ ਫੁਲਵਾੜੀਆਂ, ਸ਼ਿਕਾਰ ਖੇਡਣ ਵਾਲੀ ਰੁਚੀ, ਰਾਜਿਆਂ ਦੀਆਂ ਖੇਡਾਂ—(ਇਹਨਾਂ ਸਭਨਾਂ ਨਾਲ ਭੀ) ਮਨ ਸੁਖੀ ਨਹੀਂ ਹੁੰਦਾ । ਇਹ ਸਾਰਾ ਜਤਨ ਛਲ ਹੀ ਸਾਬਤ ਹੁੰਦਾ ਹੈ ।੩।

(ਦੁਨੀਆ ਦੇ ਰੰਗ-ਤਮਾਸ਼ਿਆਂ ਵਿਚੋਂ ਸੁਖ ਭਾਲਦੇ ਨੂੰ) ਸੰਤਾਂ ਨੇ ਮੇਹਰ ਕਰ ਕੇ ਸੱਚ ਦੱਸਿਆ ਕਿ ਸਾਧ ਸੰਗਤਿ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਚਾਹੀਦੇ ਹਨ (ਸਿਰਫ਼ ਇਸੇ ਉੱਦਮ ਨਾਲ ਹੀ) ਸਾਰੇ ਸੁਖਾਂ ਦਾ ਮੂਲ ਇਹ ਆਤਮਕ ਆਨੰਦ ਮਿਲਦਾ ਹੈ । ਪਰ, ਹੇ ਨਾਨਕ ! ਆਖ—ਸਿਫ਼ਤਿ-ਸਾਲਾਹ ਦੀ ਇਹ ਦਾਤਿ ਵੱਡੇ ਭਾਗਾਂ ਨਾਲ ਮਿਲਦੀ ਹੈ ।੪।

ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਧਨ ਮੌਜੂਦ ਹੈ ਉਹੀ ਸੌਖਾ ਹੈ । ਸਾਧ ਸੰਗਤਿ ਵਿਚ ਮਿਲ ਬੈਠਣਾ ਪਰਮਾਤਮਾ ਦੀ ਕਿਰਪਾ ਨਾਲ ਹੀ ਨਸੀਬ ਹੁੰਦਾ ਹੈ ।੧। ਰਹਾਉ ਦੂਜਾ ।

**ਗਉੜੀ ਗੁਆਰੇਰੀ ਮਹਲਾ ੫ ॥ ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥ ਬਹੁਰਿ ਬਹੁਰਿ ਉਆ ਹੂ ਲਪਟੇਰਾ ॥ ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥੧॥ ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥ ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥੧॥ ਰਹਾਉ ॥ ਜੋ ਭਲਾਈ ਸੋ ਬੁਰਾ ਜਾਨੈ ॥ ਸਾਚੁ ਕਹੈ ਸੋ ਬਿਖੈ ਸਮਾਨੈ ॥ ਜਾਣੈ ਨਾਹੀ ਜੀਤ ਅਰੁ ਹਾਰ ॥ ਇਹੁ ਵਲੇਵਾ ਸਾਕਤ ਸੰਸਾਰ ॥੨॥ ਜੋ ਹਲਾਹਲ ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥ ਸਾਧ ਸੰਗ ਕੈ ਨਾਹੀ ਨੇਰਿ ॥ ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥ ਏਕੈ ਜਾਲਿ ਫਹਾਏ ਪੰਖੀ ॥ ਰਸਿ ਰਸਿ ਭੋਗ ਕਰਹਿ ਬਹੁ ਰੰਗੀ ॥ ਕਹੁ ਨਾਨਕ ਜਿਸੁ ਭਏ ਕ੍ਰਿਪਾਲ ॥ ਗੁਰਿ ਪੂਰੈ ਤਾ ਕੇ ਕਾਟੇ ਜਾਲ ॥੪॥੧੩॥੮੨॥ {ਪੰਨਾ ੧੮੦}**

**ਪਦ ਅਰਥ** :—ਬਹੁਰਿ ਬਹੁਰਿ—ਮੁੜ ਮੁੜ । ਉਆ ਹੂ—ਉਸ (ਤਨ) ਨਾਲ ਹੀ । ਕਲਤ੍ਰ—ਇਸਤਰੀ । ਗਿਰਸਤ—ਗ੍ਰਿਹਸਤ ।੧।

ਬਿਧਿ—ਤਰੀਕਾ, ਢੰਗ । ਜਿਤੁ—ਜਿਸ ਦੀ ਰਾਹੀਂ । ਮਤਿ—ਬੁਧਿ, ਅਕਲ । ਮਾਇ—ਮਾਇਆ ।੧।ਰਹਾਉ।

ਬਿਖੈ—ਜ਼ਹਰ । ਸਮਾਨੈ—ਬਰਾਬਰ । ਵਲੇਵਾ—ਵਰਤੋਂ, ਵਿਹਾਰ । ਸਾਕਤ—ਰੱਬ ਨਾਲੋਂ ਟੁੱਟੇ ਹੋਏ ਦੀ ।੨।

ਹਲਾਹਲ—ਮਹੁਰਾ, ਜ਼ਹਰ । ਬਉਰਾ—ਪਾਗਲ । ਕਰਿ—ਕਰ ਕੇ । ਨੇਰਿ—ਨੇੜੇ । ਫੇਰਿ—ਗੇੜ ਵਿਚ ।੩।

ਏਕੈ ਜਾਲਿ—ਇਕ (ਮਾਇਆ) ਦੇ ਜਾਲ ਵਿਚ । ਪੰਖੀ—ਜੀਵ-ਪੰਛੀ । ਰਸਿ ਰਸਿ—ਸੁਆਦ ਲਾ ਲਾ ਕੇ । ਬਹੁ-ਰੰਗੀ—ਅਨੇਕਾਂ ਰੰਗਾਂ ਦੇ । ਗੁਰਿ—ਗੁਰੂ ਨੇ । ਤਾ ਕੇ—ਉਸ ਦੇ ।੪।

**ਅਰਥ** :—(ਹੇ ਭਾਈ !) ਉਹ ਕੇਹੜਾ ਤਰੀਕਾ ਹੈ ਜਿਸ ਨਾਲ ਮਨੁੱਖ ਪਰਮਾਤਮਾ ਦੇ ਗੁਣ ਗਾ ਸਕਦਾ ਹੈ ? ਉਹ ਕੇਹੜੀ ਸਿੱਖ-ਮਤਿ ਹੈ ਜਿਸ ਦੀ ਰਾਹੀਂ ਮਨੁੱਖ ਇਸ ਮਾਇਆ (ਦੇ ਪ੍ਰਭਾਵ) ਤੋਂ ਪਾਰ ਲੰਘ ਸਕਦਾ ਹੈ ? ।੧।ਰਹਾਉ।

(ਮਾਇਆ ਦੇ ਮੋਹ ਵਿਚ ਫਸਿਆ) ਮਨੁੱਖ ਸਮਝਦਾ ਹੈ ਕਿ ਇਹ ਸਰੀਰ (ਸਦਾ) ਮੇਰਾ (ਆਪਣਾ ਹੀ ਰਹਿਣਾ) ਹੈ, ਮੁੜ ਮੁੜ ਇਸ ਸਰੀਰ ਨਾਲ ਹੀ ਚੰਬੜਦਾ ਹੈ । ਜਿਤਨਾ ਚਿਰ ਪੁੱਤਰ ਇਸਤ੍ਰੀ ਗ੍ਰਿਹਸਤ (ਦੇ ਮੋਹ) ਦਾ ਫਾਹਾ (ਗਲ ਵਿਚ ਪਿਆ ਰਹਿੰਦਾ) ਹੈ, ਪਰਮਾਤਮਾ ਦਾ ਸੇਵਕ ਬਣ ਨਹੀਂ ਸਕੀਦਾ ।੧।

ਮਾਇਆ-ਵੇੜ੍ਹੇ ਸੰਸਾਰ ਦਾ ਇਹ ਵਰਤਣ-ਵਿਹਾਰ ਹੈ ਕਿ ਜੇਹੜਾ ਕੰਮ ਇਸ ਦੀ ਭਲਾਈ (ਦਾ) ਹੈ ਉਸ ਨੂੰ ਭੈੜਾ ਸਮਝਦਾ ਹੈ, ਜੇ ਕੋਈ ਇਸ ਨੂੰ ਸੱਚ ਆਖੇ, ਉਹ ਇਸ ਨੂੰ ਜ਼ਹਰ ਵਰਗਾ ਲੱਗਦਾ ਹੈ, ਇਹ ਨਹੀਂ ਸਮਝਦਾ ਹੈ ਕਿ ਕੇਹੜਾ ਕੰਮ ਜੀਵਨ-ਬਾਜ਼ੀ ਦੀ ਜਿੱਤ ਵਾਸਤੇ ਹੈ ਤੇ ਕੇਹੜਾ ਹਾਰ ਵਾਸਤੇ ।੨।

ਜੇਹੜਾ ਜ਼ਹਰ ਹੈ ਉਸ ਨੂੰ ਮਾਇਆ-ਗ੍ਰਸਿਆ ਮਨੁੱਖ (ਖ਼ੁਸ਼ੀ ਨਾਲ) ਪੀਂਦਾ ਹੈ । ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਇਸ ਨੂੰ ਮਨੁੱਖ ਕੌੜਾ ਜਾਣਦਾ ਹੈ । (ਮਾਇਆ-ਗ੍ਰਸਿਆ ਮਨੁੱਖ) ਸਾਧ ਸੰਗਤਿ ਦੇ ਨੇੜੇ ਨਹੀਂ ਢੁਕਦਾ, (ਇਸ ਤਰ੍ਹਾਂ) ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚ ਭਟਕਦਾ ਫਿਰਦਾ ਹੈ ।੩।

ਜੀਵ-ਪੰਛੀ ਇਕ ਮਾਇਆ ਦੇ ਜਾਲ ਵਿਚ ਹੀ (ਪਰਮਾਤਮਾ ਨੇ) ਫਸਾਏ ਹੋਏ ਹਨ, ਸੁਆਦ ਲਾ ਲਾ ਕੇ ਇਹ ਅਨੇਕਾਂ ਰੰਗਾਂ ਦੇ ਭੋਗ ਭੋਗਦੇ ਰਹਿੰਦੇ ਹਨ । ਹੇ ਨਾਨਕ ! ਆਖ—ਜਿਸ ਮਨੁੱਖ ਉਤੇ ਪਰਮਾਤਮਾ ਕਿਰਪਾਲ ਹੁੰਦਾ ਹੈ, ਪੂਰੇ ਗੁਰੂ ਨੇ ਉਸ ਮਨੁੱਖ ਦੇ (ਮਾਇਆ ਦੇ ਮੋਹ ਦੇ) ਫਾਹੇ ਕੱਟ ਦਿੱਤੇ ਹਨ ।੪।੧੩।੯੨।

**ਗਉੜੀ ਗੁਆਰੇਰੀ ਮਹਲਾ ੫ ॥ ਤਉ ਕਿਰਪਾ ਤੇ ਮਾਰਗੁ ਪਾਈਐ ॥ ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥ ਪ੍ਰਭ ਕਿਰਪਾ ਤੇ ਬੰਧਨ ਛੁਟੈ ॥ ਤਉ ਕਿਰਪਾ ਤੇ ਹਉਮੈ ਤੁਟੈ ॥੧॥ ਤੁਮ ਲਾਵਹੁ ਤਉ ਲਾਗਹ ਸੇਵ ॥ ਹਮ ਤੇ ਕਛੂ ਨ ਹੋਵੈ ਦੇਵ ॥੧॥ ਰਹਾਉ ॥ ਤੁਧੁ ਭਾਵੈ ਤਾ ਗਾਵਾ ਬਾਣੀ ॥ ਤੁਧੁ ਭਾਵੈ ਤਾ ਸਚੁ ਵਖਾਣੀ ॥ ਤੁਧੁ ਭਾਵੈ ਤਾ ਸਤਿਗੁਰ ਮਇਆ ॥ ਸਰਬ ਸੁਖਾ ਪ੍ਰਭ ਤੇਰੀ ਦਇਆ ॥੨॥ ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥ ਜੋ ਤੁਧੁ ਭਾਵੈ ਸੋ ਸਚੁ ਧਰਮਾ ॥ ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥ ਤੂੰ ਸਾਹਿਬੁ ਸੇਵਕ ਅਰਦਾਸਿ ॥੩॥ ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥ ਸਰਬ ਸੁਖਾ ਪਾਵਉ ਸਤਸੰਗਿ ॥ ਨਾਮਿ ਤੇਰੈ ਰਹੈ ਮਨੁ ਰਾਤਾ ॥ ਇਹੁ ਕਲਿਆਣੁ ਨਾਨਕ ਕਰਿ ਜਾਤਾ ॥੪॥੧੪॥੯੩॥ {ਪੰਨਾ ੧੯੦}**

**ਪਦ ਅਰਥ** :—ਤੇ—ਤੋਂ, ਨਾਲ । ਤਉ ਕਿਰਪਾ ਤੇ—ਤੇਰੀ ਕਿਰਪਾ ਨਾਲ । ਮਾਰਗੁ—(ਜੀਵਨ ਦਾ ਸਹੀ) ਰਸਤਾ । ਪ੍ਰਭੂ ਕਿਰਪਾ ਤੇ—ਪ੍ਰਭੂ ਦੀ ਕਿਰਪਾ ਨਾਲ ।੧।

ਲਾਗਹ—ਅਸੀ ਲੱਗਦੇ ਹਾਂ । ਹਮ ਤੇ—ਸਾਥੋਂ । ਦੇਵ—ਹੇ ਦੇਵ ! ਹੇ ਪ੍ਰਕਾਸ਼ ਰੂਪ ! ।੧।ਰਹਾਉ।

ਭਾਵੈ—ਚੰਗਾ ਲੱਗੇ । ਗਾਵਾ—ਗਾਵਾਂ, ਮੈਂ ਗਾ ਸਕਦਾ ਹਾਂ । ਸਚੁ—ਸਦਾ-ਥਿਰ ਰਹਿਣ ਵਾਲਾ ਨਾਮ । ਵਖਾਣੀ—ਮੈਂ ਉਚਾਰਦਾ ਹਾਂ । ਮਇਆ—ਦਇਆ । ਪ੍ਰਭੂ—ਹੇ ਪ੍ਰਭੂ ! ।੨।

ਨਿਰਮਲ—ਪਵਿਤ੍ਰ । ਸਚੁ—ਅਟੱਲ । ਨਿਧਾਨ—ਖ਼ਜ਼ਾਨੇ ।੩।

ਰੰਗਿ—ਪ੍ਰੇਮ ਵਿਚ । ਪਾਵਉ—ਪਾਵਉਂ, ਮੈਂ ਪ੍ਰਾਪਤ ਕਰਦਾ ਹਾਂ । ਸਤਸੰਗਿ—ਸਤਸੰਗ ਵਿਚ । ਨਾਮਿ—ਨਾਮ ਵਿਚ । ਕਲਿਆਣੁ—ਖ਼ੁਸ਼ੀ, ਆਨੰਦ ।੪।

**ਅਰਥ** :—ਹੇ ਪ੍ਰਕਾਸ਼-ਰੂਪ ਪ੍ਰਭੂ ! ਸਾਥੋਂ (ਜੀਵਾਂ ਪਾਸੋਂ ਸਾਡੇ ਆਪਣੇ ਉੱਦਮ ਨਾਲ ਤੇਰੀ ਸੇਵਾ-ਭਗਤੀ) ਕੁਝ ਭੀ ਨਹੀਂ ਹੋ ਸਕਦੀ । ਤੂੰ (ਆਪ ਹੀ ਸਾਨੂੰ) ਸੇਵਾ-ਭਗਤੀ ਵਿਚ ਲਾਵੇਂ ਤਾਂ ਅਸੀ ਲੱਗ ਸਕਦੇ ਹਾਂ ।੧।ਰਹਾਉ।

(ਹੇ ਪ੍ਰਭੂ !) ਤੇਰੀ ਕਿਰਪਾ ਨਾਲ (ਜੀਵਨ ਦਾ ਸਹੀ) ਰਸਤਾ ਲੱਭਦਾ ਹੈ । (ਹੇ ਭਾਈ !) ਪ੍ਰਭੂ ਦੀ ਕਿਰਪਾ ਨਾਲ (ਪ੍ਰਭੂ ਦਾ) ਨਾਮ ਸਿਮਰੀਦਾ ਹੈ, (ਇਸ ਤਰ੍ਹਾਂ) ਪ੍ਰਭੂ ਦੀ ਕਿਰਪਾ ਨਾਲ ਮਾਇਆ ਦੇ ਬੰਧਨਾਂ ਦਾ ਜਾਲ ਟੁੱਟ ਜਾਂਦਾ ਹੈ । ਹੇ ਪ੍ਰਭੂ ! ਤੇਰੀ ਕਿਰਪਾ ਨਾਲ (ਸਾਡੀ ਜੀਵਾਂ ਦੀ) ਹਉਮੈ ਦੂਰ ਹੁੰਦੀ ਹੈ ।੧।

(ਹੇ ਪ੍ਰਭੂ !) ਜੇ ਤੈਨੂੰ ਚੰਗਾ ਲੱਗੇ ਤਾਂ ਮੈਂ ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਗਾ ਸਕਦਾ ਹਾਂ । ਤੈਨੂੰ ਪਸੰਦ ਆਵੇ ਤਾਂ ਮੈਂ ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ ਉਚਾਰ ਸਕਦਾ ਹਾਂ । (ਹੇ ਪ੍ਰਭੂ !) ਤੈਨੂੰ ਚੰਗਾ ਲੱਗੇ ਤਾਂ (ਜੀਵਾਂ ਉਤੇ) ਗੁਰੂ ਦੀ ਕਿਰਪਾ ਹੁੰਦੀ ਹੈ । ਹੇ ਪ੍ਰਭੂ ! ਸਾਰੇ ਸੁਖ ਤੇਰੀ ਮਿਹਰ ਵਿਚ ਹੀ ਹਨ ।੨।

ਹੇ ਪ੍ਰਭੂ ! ਜੇਹੜਾ ਕੰਮ ਤੈਨੂੰ ਚੰਗਾ ਲੱਗ ਜਾਏ ਉਹੀ ਪਵਿਤ੍ਰ ਹੈ, ਜੇਹੜੀ ਜੀਵਨ-ਮਰਯਾਦਾ ਤੈਨੂੰ ਪਸੰਦ ਆ ਜਾਏ ਉਹੀ ਅਟੱਲ ਮਰਯਾਦਾ ਹੈ । ਹੇ ਪ੍ਰਭੂ ! ਸਾਰੇ ਖ਼ਜ਼ਾਨੇ ਸਾਰੇ ਗੁਣ ਤੇਰੇ ਹੀ ਵੱਸ ਵਿਚ ਹਨ । ਤੂੰ ਹੀ ਮੇਰਾ ਮਾਲਕ ਹੈਂ, ਮੈਂ ਸੇਵਕ ਦੀ (ਤੇਰੇ ਅੱਗੇ ਹੀ) ਅਰਦਾਸ ਹੈ ।੩।

(ਹੇ ਭਾਈ !) ਪਰਮਾਤਮਾ ਦੇ ਪਿਆਰ ਵਿਚ (ਟਿਕੇ ਰਿਹਾਂ) ਮਨ ਪਵਿਤ੍ਰ ਹੋ ਜਾਂਦਾ ਹੈ, ਸਾਧ ਸੰਗਤਿ ਵਿਚ ਟਿਕੇ ਰਿਹਾਂ (ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ) ਮੈਂ ਸਾਰੇ ਸੁਖ ਲੱਭ ਲੈਂਦਾ ਹਾਂ । ਹੇ ਨਾਨਕ ! (ਆਖ—ਹੇ ਪ੍ਰਭੂ ! ਜਿਸ ਮਨੁੱਖ ਦਾ) ਮਨ ਤੇਰੇ ਨਾਮ ਵਿਚ ਰੰਗਿਆ ਜਾਂਦਾ ਹੈ ਉਹ ਇਸੇ ਨੂੰ ਹੀ ਸ੍ਰੇਸ਼ਟ ਆਨੰਦ ਕਰ ਕੇ ਸਮਝਦਾ ਹੈ ।੪।੧੪।੮੩।

**ਗਉੜੀ ਗੁਆਰੇਰੀ ਮਹਲਾ ੫ ॥ ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥ ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦੁ ॥੧॥ ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ ਰਹਾਉ ॥ ਹੇ ਜਿਹਵੇ ਤੂੰ ਰਾਮ ਗੁਣ ਗਾਉ ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥ ਆਨ ਨ ਸੁਨੀਐ ਕਤਹੂੰ ਜਾਈਐ ॥ ਸਾਧ ਸੰਗਤਿ ਵਡਭਾਗੀ ਪਾਈਐ ॥੨॥ ਆਠ ਪਹਰ ਜਿਹਵੇ ਆਰਾਧਿ ॥ ਪਾਰਬ੍ਰਹਮ ਠਾਕੁਰ ਆਗਾਧਿ ॥ ਈਹਾ ਊਹਾ ਸਦਾ ਸੁਹੇਲੀ ॥ ਹਰਿ ਗੁਣ ਗਾਵਤ ਰਸਨ ਅਮੋਲੀ ॥੩॥ ਬਨਸਪਤਿ ਮਉਲੀ ਫਲ ਫੁਲ ਪੇਡੇ ॥ ਇਹ ਰਸ ਰਾਤੀ ਬਹੁਰਿ ਨ ਛੋਡੇ ॥ ਆਨ ਨ ਰਸ ਕਸ ਲਵੈ ਨ ਲਾਈ ॥ ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥੧੫॥੮੪॥ {ਪੰਨਾ ੧੮੦}**

**ਪਦ ਅਰਥ** :—ਆਨ—ਹੋਰ {ਅੰਯ} । ਜੇਤੇ—ਜਿਤਨੇ (ਭੀ) । ਤੈ—ਤੂੰ (ਹੇ ਮੇਰੀ ਜੀਭ !) । ਨਿਮਖ—ਅੱਖ ਝਮਕਣ ਜਿਤਨਾ ਸਮਾ {ਨਿਮੇ—} । ਸਾਦੁ—ਸੁਆਦ । ਬਿਸਮਾਦੁ—ਅਸਚਰਜ, ਮਸਤ ।੧।

ਰਸਨਾ—ਹੇ ਜੀਭ ! ਤ੍ਰਿਪਤਾਰੀ—ਤ੍ਰਿਪਤ, ਸੰਤੁਸ਼ਟ ।੧।ਰਹਾਉ।

ਹੇ ਜਿਹਵੇ—ਹੇ ਜੀਭ ! ਆਨ—ਹੋਰ । ਕਤ ਹੂੰ—ਕਿਤੇ ਭੀ ।੨।

ਆਰਾਧਿ—ਸਿਮਰ । ਆਗਾਧਿ—ਅਥਾਹ । ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਸੁਹੇਲੀ—ਸੁਖੀ । ਰਸਨ—ਜੀਭ ।੩।

ਮਉਲੀ—ਖਿੜੀ ਹੋਈ । ਪੇਡ—ਡਾਲ । ਬਹੁਰਿ—ਮੁੜ । ਰਾਤੀ—ਰੱਤੀ ਹੋਈ, ਮਸਤ । ਰਸ ਕਸ—ਕਿਸਮ ਕਿਸਮ ਦੇ ਸੁਆਦ । ਲਵੈ ਨ ਲਾਈ—ਬਰਾਬਰੀ ਨਹੀਂ ਕਰ ਸਕਦੇ ।੪।

**ਅਰਥ** :—ਹੇ (ਮੇਰੀ) ਪਿਆਰੀ ਜੀਭ ! ਤੂੰ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀ । ਜੇਹੜੀ ਜੀਭ ਇਸ ਨਾਮ-ਰਸ ਵਿਚ ਮਸਤ ਹੋ ਜਾਂਦੀ ਹੈ, ਉਹ (ਹੋਰ ਰਸਾਂ ਵਲੋਂ) ਸੰਤੁਸ਼ਟ ਹੋ ਜਾਂਦੀ ਹੈ ।੧।ਰਹਾਉ।

(ਹੇ ਮੇਰੀ ਜੀਭ ! ਪਰਮਾਤਮਾ ਦੇ ਨਾਮ-ਰਸ ਤੋਂ ਬਿਨਾ) ਹੋਰ ਜਿਤਨੇ ਭੀ ਰਸ ਤੂੰ ਚੱਖਦੀ ਰਹਿੰਦੀ ਹੈ, (ਉਹਨਾਂ ਨਾਲ) ਤੇਰੀ ਤ੍ਰਿਸ਼ਨਾ ਅੱਖ ਦੇ ਝਮਕਣ ਸਮੇ ਤਕ ਭੀ ਨਹੀਂ ਦੂਰ ਹੁੰਦੀ । ਜੇ ਤੂੰ ਪਰਮਾਤਮਾ ਦੇ ਨਾਮ-ਰਸ ਦਾ ਸੁਆਦ ਚੱਖੇਂ, ਚੱਖਦਿਆਂ ਹੀ ਤੂੰ (ਉਸ ਵਿਚ) ਮਸਤ ਹੋ ਜਾਏਂ ।੧।

ਹੇ (ਮੇਰੀ) ਜੀਭ ! ਤੂੰ ਪਰਮਾਤਮਾ ਦੇ ਗੁਣ ਗਾ, ਪਲ ਪਲ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰ । (ਜੇ ਦੁਨੀਆ ਦੇ ਰਸਾਂ ਵਲੋਂ ਸੰਤੁਸ਼ਟ ਹੋਣਾ ਹੈ, ਤਾਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ ਬਿਨਾ) ਹੋਰ (ਫਿੱਕੇ ਬੋਲ) ਨਹੀਂ ਸੁਣਨੇ ਚਾਹੀਦੇ, (ਸਾਧ ਸੰਗਤਿ ਤੋਂ ਬਿਨਾ) ਹੋਰ ਕਿਤੇ (ਵਿਕਾਰ ਪੈਦਾ ਕਰਨ ਵਾਲੇ ਥਾਂਵਾਂ ਤੇ) ਨਹੀਂ ਜਾਣਾ ਚਾਹੀਦਾ । (ਪਰ) ਸਾਧ ਸੰਗਤਿ ਵੱਡੇ ਭਾਗਾਂ ਨਾਲ ਹੀ ਮਿਲਦੀ ਹੈ ।੨।

ਹੇ (ਮੇਰੀ) ਜੀਭ ! ਅੱਠੇ ਪਹਰ ਅਥਾਹ (ਗੁਣਾਂ ਵਾਲੇ) ਠਾਕੁਰ ਪਾਰਬ੍ਰਹਮ ਦਾ ਸਿਮਰਨ ਕਰ । ਪਰਮਾਤਮਾ ਦੇ ਗੁਣ ਗਾਂਦਿਆਂ ਜੀਭ ਬੜੀ ਕੀਮਤ ਵਾਲੀ ਬਣ ਜਾਂਦੀ ਹੈ, (ਸਿਮਰਨ ਕਰਨ ਵਾਲੇ ਦੀ ਜ਼ਿੰਦਗੀ) ਇਸ ਲੋਕ ਤੇ ਪਰਲੋਕ ਵਿਚ ਸਦਾ ਸੁਖੀ ਹੋ ਜਾਂਦੀ ਹੈ ।੩।

(ਇਹ ਠੀਕ ਹੈ ਕਿ ਪਰਮਾਤਮਾ ਦੀ ਕੁਦਰਤਿ ਵਿਚ ਸਾਰੀ) ਬਨਸਪਤੀ ਖਿੜੀ ਰਹਿੰਦੀ ਹੈ, ਰੁੱਖਾਂ ਬੂਟਿਆਂ ਨੂੰ ਫੁੱਲ ਫਲ ਲੱਗੇ ਹੁੰਦੇ ਹਨ, ਪਰ ਜਿਸ ਮਨੁੱਖ ਦੀ ਜੀਭ ਨਾਮ-ਰਸ ਵਿਚ ਮਸਤ ਹੈ ਉਹ (ਬਾਹਰ-ਦਿੱਸਦੀ ਸੁੰਦਰਤਾ ਨੂੰ ਤੱਕ ਕੇ ਨਾਮ-ਰਸ ਨੂੰ) ਕਦੇ ਨਹੀਂ ਛੱਡਦਾ ।

ਹੇ ਨਾਨਕ ! ਆਖ—ਜਿਸ ਮਨੁੱਖ ਦਾ ਸਹਾਈ ਸਤਿਗੁਰੂ ਬਣਦਾ ਹੈ, (ਉਸ ਦੀਆਂ ਨਜ਼ਰਾਂ ਵਿਚ ਦੁਨੀਆ ਵਾਲੇ) ਹੋਰ ਕਿਸਮ ਕਿਸਮ ਦੇ ਰਸ (ਪਰਮਾਤਮਾ ਦੇ ਨਾਮ-ਰਸ ਦੀ) ਬਰਾਬਰੀ ਨਹੀਂ ਕਰ ਸਕਦੇ ।੪।੧੫।੮੪।

**ਗਉੜੀ ਗੁਆਰੇਰੀ ਮਹਲਾ ੫ ॥ ਮਨੁ ਮੰਦਰੁ ਤਨੁ ਸਾਜੀ ਬਾਰਿ ॥ ਇਸ ਹੀ ਮਧੇ ਬਸਤੁ ਅਪਾਰ ॥ ਇਸ ਹੀ ਭੀਤਰਿ ਸੁਨੀਅਤ ਸਾਹੁ ॥ ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ॥੧॥ ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ ਰਹਾਉ ॥ ਮਨੁ ਤਨੁ ਅਰਪੀ ਸੇਵ ਕਰੀਜੈ ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥ ਪਾਇ ਲਗਉ ਤਜਿ ਮੇਰਾ ਤੇਰੈ ॥ ਕਵਨੁ ਸੁ ਜਨੁ ਜੋ ਸਉਦਾ ਜੋਰੈ ॥੨॥ ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥ ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ॥ ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥ ਕਵਨੁ ਸੁ ਦਾਤਾ ਲੇ ਸੰਚਾਰੇ ॥੩॥ ਖੋਜਤ ਖੋਜਤ ਨਿਜ ਘਰੁ ਪਾਇਆ ॥ ਅਮੋਲ ਰਤਨੁ ਸਾਚੁ ਦਿਖਲਾਇਆ ॥ ਕਰਿ ਕਿਰਪਾ ਜਬ ਮੇਲੇ ਸਾਹਿ ॥ ਕਹੁ ਨਾਨਕ ਗੁਰ ਕੈ ਵੇਸਾਹਿ ॥੪॥੧੬॥੮੫॥ {ਪੰਨਾ ੧੮੧}**

**ਪਦ ਅਰਥ** :—ਮੰਦਰੁ—ਸੋਹਣਾ ਘਰ । ਸਾਜੀ—ਬਣਾਈ ਹੈ । ਬਾਰਿ—ਵਾੜ । ਇਸ ਹੀ ਮਧੇ—ਇਸ (ਮਨ) ਦੇ ਵਿਚ ਹੀ । ਬਸਤੁ—ਵਸਤੂ, ਨਾਮ-ਰਾਸਿ । ਸਾਹੁ—ਪ੍ਰਭੂ-ਸ਼ਾਹੂਕਾਰ । ਬਾਪਾਰੀ—ਨਾਮ-ਪੂੰਜੀ ਦਾ ਵਣਜ ਕਰਨ ਵਾਲਾ । ਵਿਸਾਹੁ—ਇਤਬਾਰ ।੧।

ਕੋ—ਦਾ । ਕੋ—ਜੇਹੜਾ ਕੋਈ । ਬਿਉਹਾਰੀ—ਵਪਾਰੀ । ਆਹਾਰੀ—ਖ਼ੁਰਾਕ, ਜੀਵਨ ਦਾ ਆਸਰਾ ।੧।ਰਹਾਉ।

ਅਰਪੀ—ਅਰਪੀਂ, ਮੈਂ ਭੇਟਾ ਕਰਦਾ ਹਾਂ । ਜੁਗਤਿ—ਤਰੀਕਾ । ਜਿਤੁ—ਜਿਸ ਦੀ ਰਾਹੀਂ । ਭੀਜੈ—ਪ੍ਰਸੰਨ ਹੁੰਦਾ ਹੈ । ਪਾਇ ਲਗਉ—ਮੈਂ ਪੈਰੀਂ ਲੱਗਦਾ ਹਾਂ । ਤਜਿ—ਤਜ ਕੇ । ਜੋਰੈ—ਜੋੜ ਦੇਵੇ, ਕਰਾ ਦੇਵੇ ।੨।

ਮਹਲੁ—ਟਿਕਾਣਾ । ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ ? ਭੀਤਰਿ—ਅੰਦਰ, ਆਪਣੀ ਹਜ਼ੂਰੀ ਵਿਚ । ਜਾ ਕੇ—ਜਿਸ ਦੇ । ਕੋਟਿ—ਕ੍ਰੋੜਾਂ । ਸੰਚਾਰੇ—ਅਪੜਾਵੇ ।੩।

ਨਿਜ ਘਰੁ—ਆਪਣਾ ਅਸਲੀ ਘਰ । ਸਾਚੁ—ਸਦਾ ਕਾਇਮ ਰਹਿਣ ਵਾਲਾ । ਸਾਹਿ—ਸ਼ਾਹ ਨੇ । ਵੇਸਾਹਿ—ਇਤਬਾਰ ਨਾਲ, ਹਾਮੀ ਨਾਲ ।੪।

**ਅਰਥ** :—ਜੇਹੜਾ ਕੋਈ ਪਰਮਾਤਮਾ ਦੇ ਨਾਮ-ਰਤਨ ਦਾ (ਅਸਲ) ਵਪਾਰੀ ਹੈ, ਉਹ ਆਤਮਕ ਜੀਵਨ ਦੇਣ ਵਾਲੇ ਨਾਮ-ਭੋਜਨ ਨੂੰ ਆਪਣੀ ਜ਼ਿੰਦਗੀ ਦਾ ਆਹਾਰ ਬਣਾਂਦਾ ਹੈ ।੧।ਰਹਾਉ।

(ਪਰਮਾਤਮਾ ਸ਼ਾਹ ਨੇ ਆਪਣੇ ਰਹਿਣ ਵਾਸਤੇ ਮਨੁੱਖ ਦੇ) ਮਨ ਨੂੰ ਸੋਹਣਾ ਘਰ ਬਣਾਇਆ ਹੋਇਆ ਹੈ ਤੇ ਮਨੁੱਖਾ ਸਰੀਰ ਨੂੰ (ਭਾਵ, ਗਿਆਨ-ਇੰਦ੍ਰਿਆਂ ਨੂੰ, ਉਸ ਘਰ ਦੀ ਰਾਖੀ ਲਈ) ਵਾੜ ਬਣਾਇਆ ਹੈ । ਇਸ ਮਨ-ਮੰਦਰ ਦੇ ਅੰਦਰ ਹੀ ਬੇਅੰਤ ਪ੍ਰਭੂ ਦੀ ਨਾਮ-ਪੂੰਜੀ ਹੈ । ਇਸ ਮਨ-ਮੰਦਰ ਦੇ ਵਿਚ ਹੀ ਉਹ ਪ੍ਰਭੂ-ਸ਼ਾਹ ਵੱਸਦਾ ਸੁਣੀਦਾ ਹੈ । ਕੋਈ ਵਿਰਲਾ ਨਾਮ-ਵਣਜਾਰਾ ਹੈ, ਜਿਸ ਦਾ ਉਸ ਸ਼ਾਹ ਦੀ ਹਜ਼ੂਰੀ ਵਿਚ ਇਤਬਾਰ ਬਣਿਆ ਹੋਇਆ ਹੈ ।੧।

ਉਹ ਕੇਹੜਾ (ਵਿਰਲਾ ਪ੍ਰਭੂ ਦਾ) ਸੇਵਕ ਹੈ ਜੋ (ਮੈਨੂੰ ਭੀ) ਨਾਮ ਦਾ ਸੌਦਾ ਕਰਾ ਦੇਵੇ ? ਮੈਂ ਆਪਣਾ ਮਨ ਤਨ ਉਸ ਦੀ ਭੇਟ ਕਰਦਾ ਹਾਂ, ਉਸ ਦੀ ਸੇਵਾ ਕਰਨ ਨੂੰ ਤਿਆਰ ਹਾਂ, ਮੇਰ-ਤੇਰ ਛੱਡ ਕੇ ਮੈਂ ਉਸ ਦੀ ਪੈਰੀਂ ਲੱਗਦਾ ਹਾਂ (ਮੈਂ ਉਸ ਹਰਿ-ਜਨ ਪਾਸੋਂ ਪੁੱਛਣਾ ਚਾਹੁੰਦਾ ਹਾਂ ਕਿ) ਉਹ ਕੇਹੜਾ ਤਰੀਕਾ ਹੈ ਜਿਸ ਦੀ ਰਾਹੀਂ ਪ੍ਰਭੂ ਪ੍ਰਸੰਨ ਹੋ ਜਾਏ ।੨।

(ਮੈਂ ਉਸ ਨਾਮ-ਰਤਨ ਦੇ ਵਪਾਰੀ ਪਾਸੋਂ ਪੁੱਛਦਾ ਹਾਂ ਕਿ) ਨਾਮ-ਰਾਸਿ ਦੇ ਸ਼ਾਹ ਦਾ ਮਹਲ ਮਨੁੱਖ ਕੇਹੜੇ ਤਰੀਕਿਆਂ ਨਾਲ ਲੱਭ ਸਕਦਾ ਹੈ ? ਉਹ ਕੇਹੜਾ ਢੰਗ ਹੈ ਜਿਸ ਕਰਕੇ ਉਹ ਸ਼ਾਹ ਜੀਵ-ਵਣਜਾਰੇ ਨੂੰ ਆਪਣੀ ਹਜ਼ੂਰੀ ਵਿਚ ਸੱਦਦਾ ਹੈ ?

ਹੇ ਪ੍ਰਭੂ ! ਤੂੰ ਸਭ ਤੋਂ ਵੱਡਾ ਹੈਂ, ਕ੍ਰੋੜਾਂ ਜੀਵ ਤੇਰੇ ਵਣਜਾਰੇ ਹਨ । ਨਾਮ ਦੀ ਦਾਤਿ ਕਰਨ ਵਾਲਾ ਉਹ ਕੌਣ ਹੈ ਜੋ ਮੈਨੂੰ ਫੜ ਕੇ ਤੇਰੇ ਚਰਨਾਂ ਵਿਚ ਅਪੜਾ ਦੇਵੇ ? ।੩।

ਹੇ ਨਾਨਕ ! ਆਖ—ਜਦੋਂ ਭੀ ਸ਼ਾਹ-ਪ੍ਰਭੂ ਨੇ ਕਿਰਪਾ ਕਰ ਕੇ (ਕਿਸੇ ਜੀਵ-ਵਣਜਾਰੇ ਨੂੰ ਆਪਣੇ ਚਰਨਾਂ ਵਿਚ) ਮਿਲਾਇਆ ਹੈ ਗੁਰੂ ਦੀ ਹਾਮੀ ਦੀ ਰਾਹੀਂ ਹੀ ਮਿਲਾਇਆ ਹੈ । (ਗੁਰੂ ਨੇ ਹੀ ਉਸ ਵਡ-ਭਾਗੀ ਵਣਜਾਰੇ ਨੂੰ) ਸਦਾ ਕਾਇਮ ਰਹਿਣ ਵਾਲਾ (ਅਮੋਲਕ ਨਾਮ-ਰਤਨ ਵਿਖਾਲ ਦਿੱਤਾ ਹੈ । (ਗੁਰੂ ਦੀ ਕਿਰਪਾ ਨਾਲ ਹੀ ਉਸ ਵਣਜਾਰੇ ਨੇ) ਭਾਲ ਕਰਦਿਆਂ ਕਰਦਿਆਂ ਆਪਣਾ (ਉਹ ਅਸਲੀ) ਘਰ ਲੱਭ ਲਿਆ (ਜਿਥੇ ਪ੍ਰਭੂ-ਸ਼ਾਹ ਵੱਸਦਾ ਹੈ) ।੪।੧੬।੮੫।

**ਗਉੜੀ ਮਹਲਾ ੫ ਗੁਆਰੇਰੀ ॥ ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ॥ ਠਾਕੁਰ ਨਾਮੁ ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥ ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥ ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥ ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥ ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥ ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥ ਸੰਤਨ ਕੀ ਮਹਿਮਾ ਕਵਨ ਵਖਾਨਉ ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥ ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥੪॥੧੭॥੮੬॥ {ਪੰਨਾ ੧੮੧}**

**ਪਦ ਅਰਥ** :—ਰੈਣਿ—ਰਾਤ । ਇਕ ਰੰਗਾ—ਇਕ ਪ੍ਰਭੂ ਦੇ ਪ੍ਰੇਮ ਵਿਚ । ਕਉ—ਨੂੰ । ਸਦ—ਸਦਾ । ਉਨਿ—ਉਸ (ਮਨੁੱਖ) ਨੇ । ਵਰਤਨਿ—ਹਰ ਵੇਲੇ ਵਰਤਣ ਵਾਲੀ ਸ਼ੈ । ਅਘਾਵਨੁ—ਸੰਤੋਖ, ਸੰਤੁਸ਼ਟਤਾ । ਦਰਸਨਿ—ਦਰਸਨ ਨਾਲ ।੧।

ਰਾਤੇ—ਰੱਤੇ ਹੋਏ, ਮਸਤ । ਹਰੇ—ਪ੍ਰਫੁਲਤ ।੧।ਰਹਾਉ।

ਚਰਣ ਕਮਲ—ਕੌਲ ਫੁੱਲਾਂ ਵਰਗੇ ਸੁੰਦਰ ਚਰਨ । ਆਧਾਰ—ਆਸਰਾ । ਨਿਹਾਰਹਿ—ਵੇਖਦੇ ਹਨ । ਆਗਿਆਕਾਰ—ਹੁਕਮ ਵਿਚ ਤੁਰਨ ਵਾਲੇ । ਬਿਉਹਾਰੀ—ਵਪਾਰੀ ।੨।

ਹਰਖ—ਖ਼ੁਸ਼ੀ । ਸੋਗ—ਚਿੰਤਾ । ਤੇ—ਤੋਂ । ਮੁਕਤੇ—ਆਜ਼ਾਦ । ਅਲਿਪਤੁ—ਨਿਰਲੇਪ । ਜੋਗ—ਪ੍ਰਭੂ ਨਾਲ ਜੁੜੇ ਹੋਏ । ਜੁਗਤੇ—ਚੰਗੀ ਜੀਵਨ-ਜੁਗਤਿ ਵਾਲੇ । ਦੀਸਹਿ—ਦਿੱਸਦੇ ਹਨ । ਰਹਤੇ—ਵੱਖਰੇ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) ।੩।

ਵਖਾਨਉ—ਵਖਾਨਉਂ, ਮੈਂ ਬਿਆਨ ਕਰਾਂ । ਅਗਾਧਿ—ਅਥਾਹ । ਬੋਧਿ—ਸਮਝ ਤੋਂ । ਮਿਤਿ—ਅੰਦਾਜ਼ਾ । ਮੋਹਿ—ਮੈਨੂੰ ।੪।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਪੂਰੇ ਗੁਰੂ ਦੀ ਸਰਨ ਪੈਂਦੇ ਹਨ, ਉਹ ਪਰਮਾਤਮਾ ਨਾਲ ਰੱਤੇ ਰਹਿੰਦੇ ਹਨ (ਪ੍ਰਭੂ ਦੀ ਯਾਦ ਵਿਚ ਮਸਤ ਰਹਿੰਦੇ ਹਨ) ਉਹਨਾਂ ਦੇ ਮਨ ਖਿੜੇ ਰਹਿੰਦੇ ਹਨ, ਉਹਨਾਂ ਦੇ ਤਨ ਖਿੜੇ ਰਹਿੰਦੇ ਹਨ ।੧।ਰਹਾਉ।

(ਪੂਰੇ ਗੁਰੂ ਦੀ ਸਰਨ ਪੈਣ ਵਾਲਾ ਮਨੁੱਖ) ਦਿਨ ਰਾਤ ਇਕ ਪਰਮਾਤਮਾ ਦੇ ਪ੍ਰੇਮ ਵਿਚ (ਮਸਤ) ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਨੂੰ ਸਦਾ ਹੀ ਆਪਣੇ ਅੰਗ-ਸੰਗ (ਵੱਸਦਾ) ਸਮਝਦਾ ਹੈ । ਪਰਮਾਤਮਾ ਦੇ ਦਰਸਨ ਨਾਲ ਉਹ (ਸਦਾ) ਤ੍ਰਿਪਤ ਰਹਿੰਦਾ ਹੈ ਸੰਤੁਸ਼ਟ ਰਹਿੰਦਾ ਹੈ ।੧।

(ਪੂਰੇ ਗੁਰੂ ਦੀ ਸਰਨ ਪੈਣ ਵਾਲੇ ਮਨੁੱਖ) ਪਰਮਾਤਮਾ ਦੇ ਸੋਹਣੇ ਚਰਨਾਂ ਨੂੰ ਆਪਣੀ ਜਿੰਦ ਦਾ ਆਸਰਾ ਬਣਾਈ ਰੱਖਦੇ ਹਨ, ਉਹ (ਹਰ ਥਾਂ) ਇਕ ਪਰਮਾਤਮਾ ਨੂੰ ਹੀ (ਵੱਸਦਾ) ਵੇਖਦੇ ਹਨ, ਪਰਮਾਤਮਾ ਦੇ ਹੁਕਮ ਵਿਚ ਹੀ ਉਹ ਸਦਾ ਤੁਰਦੇ ਹਨ । ਪਰਮਾਤਮਾ ਦਾ ਨਾਮ ਹੀ ਉਹਨਾਂ ਦਾ ਵਣਜ ਹੈ, ਪਰਮਾਤਮਾ ਦੇ ਨਾਮ ਦੇ ਹੀ ਉਹ ਸਦਾ ਵਪਾਰੀ ਬਣੇ ਰਹਿੰਦੇ ਹਨ । ਪਰਮਾਤਮਾ ਤੋਂ ਬਿਨਾ ਉਹ ਕਿਸੇ ਹੋਰ ਨਾਲ ਡੂੰਘੀ ਸਾਂਝ ਨਹੀਂ ਪਾਂਦੇ ।੨।

(ਪੂਰੇ ਗੁਰੂ ਦੀ ਸਰਨ ਪੈਣ ਵਾਲੇ ਮਨੁੱਖ) ਖ਼ੁਸ਼ੀ ਗ਼ਮੀ ਦੋਹਾਂ ਤੋਂ ਹੀ ਸੁਤੰਤਰ ਰਹਿੰਦੇ ਹਨ, ਉਹ ਸਦਾ (ਮਾਇਆ ਤੋਂ) ਨਿਰਲੇਪ ਹਨ, ਪਰਮਾਤਮਾ (ਦੀ ਯਾਦ) ਵਿਚ ਜੁੜੇ ਰਹਿੰਦੇ ਹਨ ਅਤੇ ਚੰਗੀ ਜੀਵਨ-ਜੁਗਤਿ ਵਾਲੇ ਹੁੰਦੇ ਹਨ । ਉਹ ਮਨੁੱਖ ਸਭ ਨਾਲ ਪ੍ਰੇਮ ਕਰਦੇ ਭੀ ਦਿੱਸਦੇ ਹਨ ਅਤੇ ਸਭ ਤੋਂ ਵੱਖਰੇ (ਨਿਰਮੋਹ) ਭੀ ਦਿੱਸਦੇ ਹਨ । ਉਹ ਮਨੁੱਖ ਸਦਾ ਪਰਮਾਤਮਾ ਦੀ ਯਾਦ ਵਿਚ ਸੁਰਤਿ ਜੋੜੀ ਰੱਖਦੇ ਹਨ ।੩।

(ਪੂਰੇ ਗੁਰੂ ਦੀ ਸਰਨ ਪੈਣ ਵਾਲੇ ਉਹਨਾਂ) ਸੰਤ ਜਨਾਂ ਦੀ ਮੈਂ ਕੇਹੜੀ ਵਡਿਆਈ ਬਿਆਨ ਕਰਾਂ ? ਉਹਨਾਂ ਦੀ ਆਤਮਕ ਉੱਚਤਾ ਮਨੁੱਖੀ ਸੋਚ-ਸਮਝ ਤੋਂ ਪਰੇ ਹੈ, ਮੈਂ ਕੋਈ ਅੰਦਾਜ਼ਾ ਨਹੀਂ ਲਾ ਸਕਦਾ । ਹੇ ਅਕਾਲ ਪੁਰਖ ! ਮੇਰੇ ਉਤੇ ਕਿਰਪਾ ਕਰ, ਤੇ ਮੈਨੂੰ ਨਾਨਕ ਨੂੰ ਉਹਨਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਖ਼ਸ਼ ।੪।੧੭।੮੬।

**ਗਉੜੀ ਗੁਆਰੇਰੀ ਮਹਲਾ ੫ ॥ ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥ ਤੂੰ ਮੇਰੀ ਪਤਿ ਤੂ ਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥ ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ ਰਹਾਉ ॥ ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥ ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥ ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥ ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥ ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥ ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥੧੮॥੮੭॥ {ਪੰਨਾ ੧੮੧}**

**ਪਦ ਅਰਥ** :—ਸਖਾ—ਸਾਥੀ । ਹੀਤੁ—ਹਿਤੁ, ਪਿਆਰ । ਪਤਿ—ਇੱਜ਼ਤ । ਗਹਣਾ—ਜ਼ੇਵਰ, ਆਤਮਕ ਸੁੰਦਰਤਾ ਵਧਾਣ ਦਾ ਵਸੀਲਾ । ਨਿਮਖੁ—ਅੱਖ ਝਮਕਣ ਜਿਤਨਾ ਸਮਾ । ਨ ਜਾਈ ਰਹਣਾ—ਰਿਹਾ ਨਹੀਂ ਜਾ ਸਕਦਾ ।੧।

ਲਾਲਨ—ਲਾਡਲਾ । ਪ੍ਰਾਨ—ਜਿੰਦ (ਦਾ ਸਹਾਰਾ) । ਸਾਹਿਬ—ਮਾਲਕ ।੧।ਰਹਾਉ।

ਮੋਹਿ ਕਰਨਾ—ਮੈਨੂੰ ਕਰਨਾ ਪੈਂਦਾ ਹੈ । ਜਹ—ਜਿੱਥੇ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਰਸਨਾ—ਜੀਭ (ਨਾਲ) ।੨।

ਨਵ ਨਿਧਿ—(ਧਰਤੀ ਦੇ ਸਾਰੇ ਹੀ) ਨੌ ਖ਼ਜ਼ਾਨੇ । ਭੰਡਾਰੁ—ਖ਼ਜ਼ਾਨਾ । ਮਨਹਿ—ਮਨ ਦਾ । ਆਧਾਰੁ—ਆਸਰਾ । ਸੰਗਿ—ਨਾਲ । ਰਚੀਆ—ਸੁਰਤਿ ਜੁੜੀ ਹੋਈ ਹੈ । ਤਕੀਆ—ਸਹਾਰਾ ।੩।

ਤੁਹੀ—ਤੈਨੂੰ ਹੀ । ਮਰਮੁ—ਭੇਦ । ਤੇ—ਤੋਂ, ਪਾਸੋਂ । ਟੇਕ—ਆਸਰਾ ।੪।

**ਅਰਥ** :—(ਹੇ ਪ੍ਰਭੂ !) ਤੂੰ ਮੇਰਾ ਸੋਹਣਾ ਲਾਲ ਹੈਂ, ਤੂੰ ਮੇਰੀ ਜਿੰਦ (ਦਾ ਸਹਾਰਾ) ਹੈਂ, ਤੂੰ ਮੇਰਾ ਸਾਹਿਬ ਹੈਂ, ਤੂੰ ਮੇਰਾ ਖ਼ਾਨ ਹੈਂ ।੧।ਰਹਾਉ।

(ਹੇ ਪ੍ਰਭੂ !) ਤੂੰ ਹੀ ਮੇਰਾ ਸਾਥੀ ਹੈਂ, ਤੂੰ ਹੀ ਮੇਰਾ ਮਿੱਤਰ ਹੈਂ, ਤੂੰ ਹੀ ਮੇਰਾ ਪ੍ਰੀਤਮ ਹੈਂ, ਮੇਰਾ ਤੇਰੇ ਨਾਲ ਹੀ ਪਿਆਰ ਹੈ । (ਹੇ ਪ੍ਰਭੂ !) ਤੂੰ ਹੀ ਮੇਰੀ ਇੱਜ਼ਤ ਹੈਂ, ਤੂੰ ਹੀ ਮੇਰਾ ਗਹਿਣਾ ਹੈਂ । ਤੈਥੋਂ ਬਿਨਾ ਮੈਂ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਹੀਂ ਰਹਿ ਸਕਦਾ ।੧।

(ਹੇ ਪ੍ਰਭੂ !) ਜਿਵੇਂ ਤੂੰ ਮੈਨੂੰ ਰੱਖਦਾ ਹੈਂ ਤਿਵੇਂ ਹੀ ਮੈਂ ਰਹਿੰਦਾ ਹਾਂ । ਮੈਂ ਉਹੀ ਕਰਦਾ ਹਾਂ ਜੋ ਤੂੰ ਮੈਨੂੰ ਹੁਕਮ ਕਰਦਾ ਹੈਂ । ਮੈਂ ਜਿਧਰ ਵੇਖਦਾ ਹਾਂ ਉਧਰ ਹੀ ਮੈਨੂੰ ਤੂੰ ਹੀ ਵੱਸਦਾ ਦਿੱਸਦਾ ਹੈਂ । ਮੈਂ ਆਪਣੀ ਜੀਭ ਨਾਲ ਤੇਰਾ ਨਾਮ ਜਪਦਾ ਰਹਿੰਦਾ ਹਾਂ ਜੇਹੜਾ ਦੁਨੀਆ ਦੇ ਡਰਾਂ ਤੋਂ ਬਚਾ ਕੇ ਰੱਖਣ ਵਾਲਾ ਹੈ ।੨।

(ਹੇ ਪ੍ਰਭੂ !) ਤੂੰ ਹੀ ਮੇਰੇ ਵਾਸਤੇ ਦੁਨੀਆ ਦੇ ਨੌ ਖ਼ਜ਼ਾਨੇ ਹੈਂ, ਤੂੰ ਹੀ ਮੇਰਾ ਖ਼ਜ਼ਾਨਾ ਹੈਂ । ਤੂੰ ਹੀ ਮੇਰੇ ਵਾਸਤੇ ਦੁਨੀਆ ਦੇ ਰੰਗ ਅਤੇ ਰਸ ਹੈਂ ਤੂੰ ਹੀ ਮੇਰੇ ਮਨ ਦਾ ਸਹਾਰਾ ਹੈਂ । ਹੇ ਪ੍ਰਭੂ ! ਤੂੰ ਹੀ ਮੇਰੇ ਵਾਸਤੇ ਸੋਭਾ-ਵਡਿਆਈ ਹੈਂ, ਮੇਰੀ ਸੁਰਤਿ ਤੇਰੇ (ਚਰਨਾਂ) ਵਿਚ ਹੀ ਜੁੜੀ ਹੋਈ ਹੈ । ਤੂੰ ਹੀ ਮੇਰੀ ਓਟ ਹੈਂ ਤੂੰ ਹੀ ਮੇਰਾ ਆਸਰਾ ਹੈਂ ।੩।

(ਹੇ ਪ੍ਰਭੂ !) ਮੈਂ ਆਪਣੇ ਮਨ ਵਿਚ ਆਪਣੇ ਹਿਰਦੇ ਵਿਚ ਤੈਨੂੰ ਹੀ ਸਿਮਰਦਾ ਰਹਿੰਦਾ ਹਾਂ । ਤੇਰਾ ਭੇਦ ਮੈਂ ਗੁਰੂ ਪਾਸੋਂ ਲੱਭਾ ਹੈ । ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਪਾਸੋਂ ਇਕ ਪਰਮਾਤਮਾ ਦਾ ਨਾਮ ਹੀ ਹਿਰਦੇ ਵਿਚ ਪੱਕਾ ਕਰਨ ਲਈ ਪ੍ਰਾਪਤ ਕੀਤਾ ਹੈ, ਉਸ ਸੇਵਕ ਨੂੰ ਸਦਾ ਹਰਿ-ਨਾਮ ਦਾ ਹੀ ਸਹਾਰਾ ਹੋ ਜਾਂਦਾ ਹੈ ।੪।੧੮।੮੭।

**ਗਉੜੀ ਗੁਆਰੇਰੀ ਮਹਲਾ ੫ ॥ ਬਿਆਪਤ ਹਰਖ ਸੋਗ ਬਿਸਥਾਰ ॥ ਬਿਆਪਤ ਸੁਰਗ ਨਰਕ ਅਵਤਾਰ ॥ ਬਿਆਪਤ ਧਨ ਨਿਰਧਨ ਪੇਖਿ ਸੋਭਾ ॥ ਮੂਲੁ ਬਿਆਧੀ ਬਿਆਪਸਿ ਲੋਭਾ ॥੧॥ ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ਰਹਾਉ॥ ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥ ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ ਮਸਤਾ ॥੨॥ ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥ ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥੩॥ ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ ਬਿਆਪਤ ਉਦਾਸਾ ॥ ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥ ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ ਕਹਾ ਬਿਆਪੈ ਮਾਇ ॥ ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ ਤਾ ਕੈ ਨਿਕਟਿ ਨ ਆਵੈ ਮਾਈ ॥੫॥੧੯॥੮੮॥ {ਪੰਨਾ ੧੮੨}**

**ਪਦ ਅਰਥ** :—ਬਿਆਪਤ—ਪ੍ਰਭਾਵ ਪਾਈ ਰੱਖਦੀ ਹੈ {॥ਯਾਪੱ—ਟੋ ਪਣਰਵੳਦੲ} । ਅਵਤਾਰ—ਜਨਮ । ਨਿਰਧਨ—ਗ਼ਰੀਬ । ਪੇਖਿ—ਵੇਖ ਕੇ । ਬਿਆਧੀ—ਵਿਕਾਰ ।੧।

ਬਹੁ ਪਰਕਾਰੀ—ਕਈ ਤਰੀਕਿਆਂ ਨਾਲ ।੧।ਰਹਾਉ।

ਅਹੰਬੁਧਿ—ਹਉਮੈ । ਮਾਤਾ—ਮੱਤਾ ਹੋਇਆ । ਕਲਤ੍ਰ—ਇਸਤ੍ਰੀ । ਹਸਤਿ—ਹਾਥੀ । ਬਸਤਾ—ਬਸਤ੍ਰ, ਕੱਪੜੇ । ਮਦ—ਨਸ਼ਾ ।੨।

ਭੂਮਿ—ਧਰਤੀ । ਰੰਕ—ਕੰਗਾਲ । ਰੰਗ—ਅਮੀਰ । ਸੰਗਾ—ਟੋਲਾ, ਮੰਡਲੀ ।੩।

ਆਚਾਰ ਬਿਉਹਾਰ—ਕਰਮ-ਕਾਂਡ । ਜਾਤਿ—ਜਾਤਿ-(ਅਭਿਮਾਨ) ।੪।

ਤਾ ਕਉ—ਉਹਨਾਂ ਨੂੰ । ਮਾਇ—ਮਾਇਆ । ਜਿਨਿ—ਜਿਸ ਨੇ । ਮਾਈ—ਮਾਇਆ ।੫।

**ਅਰਥ** :—ਹੇ ਪ੍ਰਭੂ ! (ਤੇਰੀ ਰਚੀ) ਮਾਇਆ ਅਨੇਕਾਂ ਤਰੀਕਿਆਂ ਨਾਲ (ਜੀਵਾਂ ਉਤੇ) ਪ੍ਰਭਾਵ ਪਾਈ ਰੱਖਦੀ ਹੈ (ਤੇ ਆਤਮਕ ਮੌਤੇ ਜੀਵਾਂ ਨੂੰ ਮਾਰ ਦੇਂਦੀ ਹੈ), ਤੇਰੇ ਸੰਤ ਤੇਰੇ ਆਸਰੇ ਆਤਮਕ ਜੀਵਨ ਮਾਣਦੇ ਹਨ ।੧।ਰਹਾਉ।

ਕਿਤੇ ਖ਼ੁਸ਼ੀ ਗ਼ਮੀ ਦਾ ਖਿਲਾਰਾ ਹੈ, ਕਿਤੇ ਜੀਵ ਨਰਕਾਂ ਵਿਚ ਪੈਂਦੇ ਹਨ, ਕਿਤੇ ਸੁਰਗਾਂ ਵਿਚ ਪਹੁੰਚਦੇ ਹਨ, ਕਿਤੇ ਕੋਈ ਧਨ ਵਾਲੇ ਹਨ, ਕਿਤੇ ਕੰਗਾਲ ਹਨ, ਕਿਤੇ ਕੋਈ ਆਪਣੀ ਸੋਭਾ ਹੁੰਦੀ ਵੇਖ ਕੇ (ਖ਼ੁਸ਼ ਹਨ)—ਇਹਨਾਂ ਅਨੇਕਾਂ ਤਰੀਕਿਆਂ ਨਾਲ ਮਾਇਆ ਜੀਵਾਂ ਉਤੇ ਪ੍ਰਭਾਵ ਪਾ ਰਹੀ ਹੈ । ਕਿਤੇ ਸਾਰੇ ਰੋਗਾਂ ਦਾ ਮੂਲ ਲੋਭ ਬਣ ਕੇ ਮਾਇਆ ਆਪਣਾ ਜ਼ੋਰ ਪਾ ਰਹੀ ਹੈ ।੧।

ਕਿਤੇ ਕੋਈ 'ਹਉ ਹਉ, ਮੈਂ ਮੈਂ' ਦੀ ਅਕਲ ਵਿਚ ਮਸਤ ਹੈ, ਕਿਤੇ ਕੋਈ ਪੁੱਤਰ ਇਸਤ੍ਰੀ ਦੇ ਮੋਹ ਵਿਚ ਰੱਤਾ ਪਿਆ ਹੈ, ਕਿਤੇ ਹਾਥੀ ਘੋੜਿਆਂ (ਸੁੰਦਰ) ਕੱਪੜਿਆਂ (ਦੀ ਲਗਨ ਹੈ), ਕਿਤੇ ਕੋਈ ਰੂਪ ਤੇ ਜਵਾਨੀ ਦੇ ਨਸ਼ੇ ਵਿਚ ਮਸਤ ਹੈ—ਇਹਨਾਂ ਅਨੇਕਾਂ ਤਰੀਕਿਆਂ ਨਾਲ ਮਾਇਆ ਆਪਣਾ ਜ਼ੋਰ ਪਾ ਰਹੀ ਹੈ ।੨।

ਕਿਤੇ ਭੁਇਂ ਦੀ ਮਾਲਕੀ ਹੈ, ਕਿਤੇ ਕੰਗਾਲ ਹਨ, ਕਿਤੇ ਅਮੀਰ ਹਨ, ਕਿਤੇ ਮੰਡਲੀਆਂ ਵਿਚ ਗੀਤ ਨਾਦ ਸੁਣ ਕੇ (ਖ਼ੁਸ਼ ਹੋ ਰਹੇ ਹਨ), ਕਿਤੇ (ਸੋਹਣੀ) ਸੇਜ, ਹਾਰ-ਸਿੰਗਾਰ ਤੇ ਮਹਲ-ਮਾੜੀਆਂ (ਦੀ ਲਾਲਸਾ ਹੈ), ਇਹਨਾਂ ਅਨੇਕਾਂ ਤਰੀਕਿਆਂ ਨਾਲ ਮਾਇਆ ਪ੍ਰਭਾਵ ਪਾ ਰਹੀ ਹੈ । ਕਿਤੇ ਮੋਹ ਦੇ ਹਨੇਰੇ ਵਿਚ ਕਾਮਾਦਿਕ ਪੰਜੇ ਦੂਤ ਬਣ ਕੇ ਮਾਇਆ ਜ਼ੋਰ ਪਾ ਰਹੀ ।੩।

ਕਿਤੇ ਕੋਈ ਹਉਮੈ ਵਿਚ ਫਸਿਆ ਹੋਇਆ (ਆਪਣੇ ਵਲੋਂ ਧਾਰਮਿਕ) ਕੰਮ ਕਰ ਰਿਹਾ ਹੈ, ਕੋਈ ਗ੍ਰਿਹਸਤ ਵਿਚ ਪ੍ਰਵਿਰਤ ਹੈ, ਕੋਈ ਉਦਾਸੀ ਰੂਪ ਵਿਚ ਹੈ, ਕਿਤੇ ਕੋਈ ਧਾਰਮਿਕ ਰਸਮਾਂ ਵਿਚ ਪ੍ਰਵਿਰਤ ਹੈ, ਕੋਈ (ਉੱਚੀ) ਜਾਤਿ ਦੇ ਮਾਣ ਵਿਚ ਹੈ—ਪਰਮਾਤਮਾ ਦੇ ਪ੍ਰੇਮ ਵਿਚ ਮਗਨ ਹੋਣ ਤੋਂ ਵਾਂਜੇ ਰਹਿ ਕੇ ਇਹ ਸਭ ਕੁਝ ਮਾਇਆ ਦਾ ਪ੍ਰਭਾਵ ਹੀ ਹੈ ।੪।

ਪਰਮਾਤਮਾ ਆਪ ਹੀ ਸੰਤ ਜਨਾਂ ਦੇ ਮਾਇਆ ਦੇ ਬੰਧਨ ਕੱਟ ਦੇਂਦਾ ਹੈ । ਉਹਨਾਂ ਉਤੇ ਮਾਇਆ ਆਪਣਾ ਜ਼ੋਰ ਨਹੀਂ ਪਾ ਸਕਦੀ । ਹੇ ਨਾਨਕ ! ਆਖ—ਜਿਸ ਮਨੁੱਖ ਨੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰ ਲਈ ਹੈ, ਮਾਇਆ ਉਸ ਮਨੁੱਖ ਦੇ ਨੇੜੇ ਨਹੀਂ ਢੁੱਕ ਸਕਦੀ ।੪।੧੯।੮੮।

**ਗਉੜੀ ਗੁਆਰੇਰੀ ਮਹਲਾ ੫ ॥ ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥ ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥੧॥ ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ਰਹਾਉ॥ ਸਗਲ ਸਹੇਲੀ ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥ ਮੁਸਨਹਾਰ ਪੰਚ ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥੨॥ ਉਨ ਤੇ ਰਾਖੈ ਬਾਪੁ ਨ ਮਾਈ**

॥ ਉਨ ਤੇ ਰਾਖੈ ਮੀਤੁ ਨ ਭਾਈ ॥ ਦਰਬਿ ਸਿਆਣਪ ਨਾ ਓਇ ਰਹਤੇ ॥ ਸਾਧ ਸੰਗਿ ਓਇ ਦੁਸਟ ਵਸਿ ਹੋਤੇ ॥੩॥ ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥ ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥ ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥ ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ਰਹਾਉ ਦੂਜਾ॥੨੦॥੮੯॥ {ਪੰਨਾ ੧੮੨}

**ਪਦ ਅਰਥ** :—ਨੈਨਹੁ—ਅੱਖਾਂ ਵਿਚ । ਦ੍ਰਿਸ਼ਟ—ਨਜ਼ਰ, ਨਿਗਾਹ । ਸ੍ਰਵਣ—ਕੰਨ । ਸੁਣਿ—ਸੁਣ ਕੇ । ਰਸਨਾ—ਜੀਭ । ਲੋਭਿ—ਲੋਭ ਵਿਚ । ਸਾਦਿ—ਸੁਆਦ ਵਿਚ । ਬਿਸਮਾਦਿ—ਅਸਚਰਜ ਤਮਾਸ਼ੇ ਵਿਚ ।੧।

ਗ੍ਰਿਹ ਮਹਿ—ਸਰੀਰ-ਘਰ ਵਿਚ । ਕੋਈ—ਕੋਈ ਵਿਰਲਾ । ਸਾਬਤੁ—ਸਾਰੀ ਦੀ ਸਾਰੀ । ਵਸਤੁ—ਆਤਮਕ ਜੀਵਨ ਦੀ ਪੂੰਜੀ । ਲਹੈ—ਲੱਭ ਲੈਂਦਾ ਹੈ ।੧।ਰਹਾਉ।

ਸਹੇਲੀ—ਗਿਆਨ-ਇੰਦ੍ਰੇ । ਮਾਤੀ—ਮਸਤ । ਜਾਤੀ—ਜਾਣੀ, ਸਮਝੀ । ਮੁਸਨਹਾਰ—ਠੱਗਣ ਵਾਲੇ । ਬਟਵਾਰੇ—ਡਾਕੂ । ਸੂਨੇ ਨਗਰਿ—ਸੁੰਞੇ ਸ਼ਹਰ ਵਿਚ । ਪਰੇ—ਹੱਲਾ ਕਰ ਕੇ ਆ ਪਏ ।੨।

ਤੇ—ਤੋਂ । ਰਾਖੈ—ਬਚਾ ਸਕਦਾ । ਦਰਬਿ—ਧਨ ਨਾਲ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਵਸਿ—ਕਾਬੂ ਵਿਚ ।੩।

ਮੋਹਿ—ਮੈਨੂੰ, ਮੇਰੇ ਉਤੇ । ਸਾਰਿੰਗ—ਧਨੁਖ । ਪਾਣਿ—ਹੱਥ । ਸਾਰਿੰਗਪਾਣਿ—ਹੇ ਧਨੁਖ-ਧਾਰੀ ਪ੍ਰਭੂ ! ਨਿਧਾਨ—ਖ਼ਜ਼ਾਨੇ । ਪੂੰਜੀ—ਆਤਮਕ ਜੀਵਨ ਦੀ ਰਾਸਿ । ਰੰਗਿ—ਪ੍ਰੇਮ ਵਿਚ ।੪।

**ਅਰਥ** :—(ਹੇ ਭਾਈ !) ਇਸ ਸਰੀਰ-ਘਰ ਵਿਚ ਕੋਈ ਵਿਰਲਾ ਮਨੁੱਖ ਸੁਚੇਤ ਰਹਿੰਦਾ ਹੈ (ਜੇਹੜਾ ਸੁਚੇਤ ਰਹਿੰਦਾ ਹੈ) ਉਹ ਆਪਣੀ ਆਤਮਕ ਜੀਵਨ ਦੀ ਸਾਰੀ ਦੀ ਸਾਰੀ ਰਾਸਿ-ਪੂੰਜੀ ਸਾਂਭ ਲੈਂਦਾ ਹੈ ।੧।ਰਹਾਉ।

ਪਰਾਏ ਰੂਪ ਨੂੰ ਵਿਕਾਰ ਦੀ ਨਿਗਾਹ ਨਾਲ ਵੇਖਣਾ—ਇਹ ਅੱਖਾਂ ਵਿਚ ਨੀਂਦ ਆ ਰਹੀ ਹੈ । ਹੋਰਨਾਂ ਦੀ ਨਿੰਦਿਆ ਦੀ ਵਿਚਾਰ ਸੁਣ ਸੁਣ ਕੇ ਕੰਨ ਸੁੱਤੇ ਰਹਿੰਦੇ ਹਨ । ਜੀਭ ਖਾਣ ਦੇ ਲੋਭ ਵਿਚ ਪਦਾਰਥਾਂ ਦੇ ਮਿੱਠੇ ਸੁਆਦ ਵਿਚ ਸੁੱਤੀ ਰਹਿੰਦੀ ਹੈ । ਮਨ ਮਾਇਆ ਦੇ ਅਸਚਰਜ ਤਮਾਸ਼ੇ ਵਿਚ ਸੁੱਤਾ ਰਹਿੰਦਾ ਹੈ ।੧।

ਸਾਰੇ ਗਿਆਨ-ਇੰਦ੍ਰੇ ਆਪੋ ਆਪਣੇ ਚਸਕੇ ਵਿਚ ਮਸਤ ਰਹਿੰਦੇ ਹਨ ਆਪਣੇ ਸਰੀਰ-ਘਰ ਵਿਚ ਇਹ ਸੂਝ ਨਹੀਂ ਰੱਖਦੇ । ਠੱਗਣ ਵਾਲੇ ਪੰਜੇ ਡਾਕੂ ਸੁੰਞੇ (ਸਰੀਰ-) ਘਰ ਵਿਚ ਆ ਹੱਲਾ ਬੋਲਦੇ ਹਨ ।੨।

ਉਹਨਾਂ (ਪੰਜਾਂ ਡਾਕੂਆਂ ਤੋਂ) ਨਾਹ ਪਿਉ ਬਚਾ ਸਕਦਾ ਹੈ, ਨਾਹ ਮਾਂ ਬਚਾ ਸਕਦੀ ਹੈ । ਉਹਨਾਂ ਤੋਂ ਨਾਂਹ ਕੋਈ ਮਿੱਤਰ ਬਚਾ ਸਕਦਾ ਹੈ, ਨਾਂਹ ਕੋਈ ਭਰਾ ਬਚਾ ਸਕਦਾ ਹੈ । ਉਹ ਪੰਜੇ ਡਾਕੂ ਨਾਹ ਧਨ ਨਾਲ ਵਰਜੇ ਜਾ ਸਕਦੇ ਹਨ, ਨਾਹ ਚਤੁਰਾਈ ਨਾਲ ਵਰਜੇ ਜਾ ਸਕਦੇ ਹਨ । ਉਹ ਪੰਜੇ ਦੁਸ਼ਟ ਸਿਰਫ਼ ਸਾਧ ਸੰਗਤਿ ਵਿਚ ਰਿਹਾਂ ਹੀ ਕਾਬੂ ਵਿਚ ਆਉਂਦੇ ਹਨ ।੩।

ਹੇ ਧਨੁਖ-ਧਾਰੀ ਪ੍ਰਭੂ ! ਮੇਰੇ ਉਤੇ ਕਿਰਪਾ ਕਰ । ਮੈਨੂੰ ਸੰਤਾਂ ਦੇ ਚਰਨਾਂ ਦੀ ਧੂੜ ਦੇਹ, ਏਹੀ ਮੇਰੇ ਵਾਸਤੇ ਸਾਰੇ ਖ਼ਜ਼ਾਨੇ ਹਨ । ਗੁਰੂ ਦੀ ਸੰਗਤਿ ਵਿਚ ਰਿਹਾਂ ਆਤਮਕ ਜੀਵਨ ਦਾ ਸਰਮਾਇਆ ਸਾਰੇ ਦਾ ਸਾਰਾ ਬਚਿਆ ਰਹਿ ਸਕਦਾ ਹੈ । (ਪਰਮਾਤਮਾ ਦਾ ਸੇਵਕ) ਨਾਨਕ ਪਰਮਾਤਮਾ ਦੇ ਪਰੇਮ-ਰੰਗ ਵਿਚ ਰਹਿ ਕੇ ਹੀ ਸੁਚੇਤ ਰਹਿ ਸਕਦਾ ਹੈ (ਤੇ ਪੰਜਾਂ ਦੇ ਹੱਲਿਆਂ ਤੋਂ ਬਚ ਸਕਦਾ ਹੈ) ।੪।

(ਹੇ ਭਾਈ ! ਕਾਮਾਦਿਕ ਪੰਜਾਂ ਡਾਕੂਆਂ ਦੇ ਹੱਲਿਆਂ ਵਲੋਂ) ਓਹੀ ਮਨੁੱਖ ਸੁਚੇਤ ਰਹਿੰਦਾ ਹੈ, ਜਿਸ ਤੇ ਪਰਮਾਤਮਾ ਆਪ ਦਇਆਵਾਨ ਹੁੰਦਾ ਹੈ । ਉਸਦੀ ਆਤਮਕ ਜੀਵਨ ਦੀ ਇਹ ਰਾਸਿ-ਪੂੰਜੀ ਸਾਰੀ ਦੀ ਸਾਰੀ

ਬਚੀ ਰਹਿੰਦੀ ਹੈ, ਉਸਦੇ ਪਾਸ ਪ੍ਰਭੂ ਦਾ ਨਾਮ-ਧਨ ਸਰਮਾਇਆ ਬਚਿਆ ਰਹਿੰਦਾ ਹੈ ।੧।ਰਹਾਉ ਦੂਜਾ।੨੦।੮੯।

**ਗਉੜੀ ਗੁਆਰੇਰੀ ਮਹਲਾ ੫ ॥ ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ ਜਹਾਨ ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ ਨਾਹੀ ਕੋਇ ॥੧॥ ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥ ਸਭ ਤੇ ਊਚ ਜਾ ਕਾ ਦਰਬਾਰੁ ॥ ਸਗਲ ਭਗਤ ਜਾ ਕਾ ਨਾਮੁ ਅਧਾਰੁ ॥ ਸਰਬ ਬਿਆਪਿਤ ਪੂਰਨ ਧਨੀ ॥ ਜਾ ਕੀ ਸੋਭਾ ਘਟਿ ਘਟਿ ਬਨੀ ॥੨॥ ਜਿਸੁ ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥ ਜਿਸੁ ਸਿਮਰਤ ਹੋਤ ਸੂਕੇ ਹਰੇ ॥ ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥ ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥ ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥ ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥੪॥੨੧॥੯੦॥ {ਪੰਨਾ ੧੯੨-੧੯੩}**

**ਪਦ ਅਰਥ** :—ਜਾ ਕੈ ਵਸਿ—ਜਿਸ (ਪਰਮਾਤਮਾ) ਦੇ ਵੱਸ ਵਿਚ । ਸਗਲ—ਸਾਰਾ । ਤਿਸ ਤੇ—ਉਸ (ਪਰਮਾਤਮਾ) ਤੋਂ । ਬਾਹਰਿ—ਆਕੀ ।੧।

ਪਾਹਿ—ਪਾਸ । ਦੇਇ—ਦੇਂਦਾ ਹੈ, ਦੇਵੇਗਾ । ਦੇਹਿ ਨਿਬਾਹਿ—ਸਿਰੇ ਚਾੜ੍ਹ ਦੇਵੇਗਾ ।੧।ਰਹਾਉ।

ਅਧਾਰੁ—ਆਸਰਾ । ਬਿਆਪਤਿ—ਵਿਆਪਕ । ਧਨੀ—ਮਾਲਕ-ਪ੍ਰਭੂ । ਘਟਿ ਘਟਿ—ਹਰੇਕ ਘਟ ਵਿਚ ।੨।

ਦੁਖ ਡੇਰਾ—ਦੁੱਖਾਂ ਦਾ ਡੇਰਾ, ਸਾਰੇ ਦੁੱਖ । ਜਮੁ—ਮੌਤ, ਮੌਤ ਦਾ ਡਰ । ਸੂਕੇ—ਨਿਰਦਈ, ਖ਼ੁਸ਼ਕ-ਦਿਲ । ਹਰੇ—ਨਰਮ-ਦਿਲ । ਪਾਹਨ—ਪੱਥਰ ।੩।

ਜੈਕਾਰੁ—ਨਮਸਕਾਰ । ਸੰਤ ਸਭਾ—ਸਾਧ ਸੰਗਤਿ । ਨਿਵਾਸਿ—ਨਿਵਾਸ ਵਿਚ, ਘਰ ਵਿਚ ।੪।

**ਅਰਥ** :—(ਹੇ ਭਾਈ !) ਆਪਣੇ ਗੁਰੂ ਪਾਸ ਬੇਨਤੀ ਕਰ । ਗੁਰੂ ਤੇਰੇ ਕਾਰਜ (ਜਨਮ-ਮਨੋਰਥ) ਪੂਰੇ ਕਰ ਦੇਵੇਗਾ, ਭਾਵ (ਤੈਨੂੰ ਪ੍ਰਭੂ ਦੇ ਨਾਮ ਦੀ ਦਾਤਿ ਬਖ਼ਸ਼ੇਗਾ) ।੧।ਰਹਾਉ।

(ਹੇ ਭਾਈ ! ਦੁਨੀਆ ਦੇ) ਖ਼ਾਨ ਤੇ ਸੁਲਤਾਨ (ਭੀ) ਜਿਸ ਪਰਮਾਤਮਾ ਦੇ ਅਧੀਨ ਹਨ, ਸਾਰਾ ਜਗਤ ਹੀ ਜਿਸਦੇ ਹੁਕਮ ਵਿਚ ਹੈ, ਜਿਸ ਪਰਮਾਤਮਾ ਦਾ ਕੀਤਾ ਹੋਇਆ ਹੀ (ਜਗਤ ਵਿਚ) ਸਭ ਕੁਝ ਹੁੰਦਾ ਹੈ, ਉਸ ਪਰਮਾਤਮਾ ਤੋਂ ਕੋਈ ਭੀ ਜੀਵ ਆਕੀ ਨਹੀਂ ਹੋ ਸਕਦਾ ।੧।

(ਹੇ ਭਾਈ !) ਜਿਸ ਪਰਮਾਤਮਾ ਦਾ ਦਰਬਾਰ (ਦੁਨੀਆ ਦੇ) ਸਾਰੇ ਸ਼ਾਹਾਂ-ਬਾਦਸ਼ਾਹਾਂ ਦੇ ਦਰਬਾਰਾਂ ਨਾਲੋਂ ਉੱਚਾ (ਸ਼ਾਨਦਾਰ) ਹੈ, ਸਾਰੇ ਭਗਤਾਂ ਦੀ (ਜ਼ਿੰਦਗੀ) ਵਾਸਤੇ ਜਿਸ ਪਰਮਾਤਮਾ ਦਾ ਨਾਮ ਆਸਰਾ ਹੈ, ਜਿਹੜਾ ਮਾਲਕ-ਪ੍ਰਭੂ ਸਭ ਜੀਵਾਂ ਤੇ ਆਪਣਾ ਪ੍ਰਭਾਵ ਰੱਖਦਾ ਹੈ ਅਤੇ ਸਭ ਵਿਚ ਵਿਆਪਕ ਹੈ, ਜਿਸ ਪਰਮਾਤਮਾ ਦੀ ਸੁੰਦਰਤਾ ਹਰੇਕ ਸਰੀਰ ਵਿਚ ਫਬਣ ਵਿਖਾ ਰਹੀ ਹੈ, (ਉਸਦਾ ਨਾਮ ਸਦਾ ਸਿਮਰ) ।੨।

(ਹੇ ਭਾਈ !) ਜਿਸ ਪਰਮਾਤਮਾ ਦਾ ਸਿਮਰਨ ਕੀਤਿਆਂ ਸਾਰੇ ਹੀ ਦੁੱਖ ਦੂਰ ਹੋ ਜਾਂਦੇ ਹਨ, ਜਿਸਦਾ ਨਾਮ ਸਿਮਰਿਆਂ ਮੌਤ ਦਾ ਡਰ ਪੋਹ ਨਹੀਂ ਸਕਦਾ, ਜਿਸ ਪਰਮਾਤਮਾ ਦਾ ਸਿਮਰਨ ਕੀਤਿਆਂ ਨਿਰਦਈ ਮਨੁੱਖ ਨਰਮ-ਦਿਲ ਹੋ ਜਾਂਦੇ ਹਨ, ਜਿਸਦਾ ਨਾਮ ਸਿਮਰਿਆਂ ਪੱਥਰ-ਦਿਲ ਮਨੁੱਖ (ਕਠੋਰਤਾ ਦੇ ਸਮੁੰਦਰ ਵਿਚ) ਡੁੱਬਣੋਂ ਬਚ ਜਾਂਦੇ ਹਨ, (ਤੂੰ ਭੀ ਗੁਰੂ ਦੀ ਸਰਨ ਪੈ ਕੇ ਉਸਦਾ ਨਾਮ ਸਿਮਰ) ।੩।

(ਹੇ ਭਾਈ !) ਸਾਧ ਸੰਗਤਿ ਅੱਗੇ ਸਦਾ ਸਿਰ ਨਿਵਾਉ ਕਿਉਂਕਿ ਪਰਮਾਤਮਾ ਦਾ ਨਾਮ ਸਾਧ ਜਨਾਂ (ਗੁਰਮੁਖਾਂ) ਦੀ ਜ਼ਿੰਦਗੀ ਦਾ ਆਸਰਾ ਹੁੰਦਾ ਹੈ, (ਉਨ੍ਹਾਂ ਦੀ ਸੰਗਤਿ ਵਿਚ ਤੈਨੂੰ ਭੀ ਹਰਿ-ਨਾਮ ਦੀ ਪ੍ਰਾਪਤੀ ਹੋਵੇਗੀ) ।

ਹੇ ਨਾਨਕ ! ਆਖ—(ਕਰਤਾਰ ਨੇ) ਮੇਰੀ ਬੇਨਤੀ ਸੁਣ ਲਈ ਤੇ ਉਸਨੇ ਗੁਰੂ ਦੀ ਕਿਰਪਾ ਨਾਲ ਮੈਨੂੰ ਆਪਣੇ ਨਾਮ ਦੇ ਘਰ ਵਿਚ (ਟਿਕਾ ਦਿੱਤਾ ਹੈ) ।੪।੨੧।੯੦।

**ਗਉੜੀ ਗੁਆਰੇਰੀ ਮਹਲਾ ੫ ॥ ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ ਹਉਮੈ ਮਾਰੀ ॥ ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥੧॥ ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥ ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥੧॥ ਰਹਾਉ ॥ ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥ ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥ ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥੨॥ ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ ਸਭਿ ਧਰਮ ॥ ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥ ਸਾਧਾ ਮਹਿ ਇਹ ਹਮਰੀ ਜਿੰਦੁ ॥੩॥ ਕਿਰਪਾਨਿਧਿ ਕਿਰਪਾਲ ਧਿਆਵਉ ॥ ਸਾਧ ਸੰਗਿ ਤਾ ਬੈਠਣੁ ਪਾਵਉ ॥ ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥ ਸਾਧ ਸੰਗਿ ਨਾਨਕ ਨਾਮੁ ਲਇਆ ॥੪॥੨੨॥੯੧॥ {ਪੰਨਾ ੧੯੩}**

**ਪਦ ਅਰਥ** :—ਸਤਿਗੁਰ ਦਰਸਨਿ—ਗੁਰੂ ਦੇ ਦਰਸ਼ਨ ਦੀ ਬਰਕਤਿ ਨਾਲ । ਅਗਨਿ—ਤ੍ਰਿਸ਼ਨਾ-ਅੱਗ । ਨਿਵਾਰੀ—ਦੂਰ ਕਰ ਲਈ । ਭੇਟਤ—ਮਿਲਿਆਂ । ਸੰਗਿ—ਸੰਗਤਿ ਵਿਚ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਬਾਣੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।

ਸਾਚਾ—ਸਦਾ-ਥਿਰ (ਪ੍ਰਭੂ ਦਾ ਰੂਪ) । ਜਾ—ਜਦੋਂ । ਸਚ ਮਹਿ—ਸਦਾ-ਥਿਰ ਪ੍ਰਭੂ ਵਿਚ । ਸੀਤਲ—ਠੰਡੇ । ਸਾਤਿ—ਸ਼ਾਂਤੀ, ਠੰਢ । ਤੇ—ਤੋਂ, ਦੀ ਰਾਹੀਂ । ਜਾਤੇ—ਜਾਣ-ਪਛਾਣ ਪਾਈ ।੧।ਰਹਾਉ।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਬੰਧਨ ਤੇ—ਬੰਧਨਾਂ ਤੋਂ ।੨।

ਤੇ—ਤੋਂ, ਨਾਲ । ਸਾਧ ਰੇਣ—ਗੁਰੂ ਦੇ ਚਰਨਾਂ ਦੀ ਧੂੜ । ਮਜਨ—ਮੱਜਨ, ਇਸ਼ਨਾਨ । ਸਭ—ਸਾਰੇ ।੩।

ਕਿਰਪਾ ਨਿਧਿ—ਕਿਰਪਾ ਦਾ ਖ਼ਜ਼ਾਨਾ ਪ੍ਰਭੂ । ਧਿਆਵਉ—ਮੈਂ ਧਿਆਉਂਦਾ ਹਾਂ । ਤਾ—ਤਦੋਂ । ਬੈਠਣ ਪਾਵਉ—ਮੈਂ ਬੈਠਣਾ ਪ੍ਰਾਪਤ ਕਰਦਾ ਹਾਂ, ਮੇਰਾ ਜੀਅ ਲੱਗਦਾ ਹੈ । ਮੋਹਿ—ਮੈਨੂੰ । ਪ੍ਰਭਿ—ਪ੍ਰਭੂ ਨੇ ।੪।

**ਅਰਥ** :—(ਹੇ ਭਾਈ !) ਜਦੋਂ ਗੁਰੂ ਦੀ ਰਾਹੀਂ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈਦੀ ਹੈ, ਜਦੋਂ ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਜਾਈਦਾ ਹੈ, ਤਦੋਂ ਹਿਰਦਾ ਠੰਡਾ-ਠਾਰ ਹੋ ਜਾਂਦਾ ਹੈ, ਤਦੋਂ (ਮਨ ਵਿਚ) ਸ਼ਾਂਤੀ ਪੈਦਾ ਹੋ ਜਾਂਦੀ ਹੈ, ਤਦੋਂ ਸਾਰਾ ਜਗਤ ਸਦਾ-ਥਿਰ ਪਰਮਾਤਮਾ ਦਾ ਰੂਪ ਦਿੱਸਦਾ ਹੈ ।੧।ਰਹਾਉ।

(ਹੇ ਭਾਈ !) ਗੁਰੂ ਦੇ ਦੀਦਾਰ ਦੀ ਬਰਕਤਿ ਨਾਲ (ਮਨੁੱਖ ਆਪਣੇ ਅੰਦਰੋਂ ਤ੍ਰਿਸ਼ਨਾ ਦੀ ਅੱਗ) ਬੁਝਾ ਲੈਂਦਾ ਹੈ, ਗੁਰੂ ਨੂੰ ਮਿਲ ਕੇ (ਆਪਣੇ ਮਨ ਵਿਚੋਂ) ਹਉਮੈ ਮਾਰ ਲੈਂਦਾ ਹੈ । ਗੁਰੂ ਦੀ ਸੰਗਤਿ ਵਿਚ ਰਹਿ ਕੇ (ਮਨੁੱਖ ਦਾ) ਮਨ (ਵਿਕਾਰਾਂ ਵਾਲੇ ਪਾਸੇ) ਡੋਲਦਾ ਨਹੀਂ (ਕਿਉਂਕਿ) ਗੁਰੂ ਦੀ ਸਰਨ ਪੈ ਕੇ ਮਨੁੱਖ ਆਤਮਕ ਜੀਵਨ ਦੇਣ ਵਾਲੀ ਗੁਰਬਾਣੀ ਉਚਾਰਦਾ ਰਹਿੰਦਾ ਹੈ ।੧।

(ਹੇ ਭਾਈ !) ਗੁਰੂ ਦੀ ਕਿਰਪਾ ਨਾਲ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ, ਗੁਰੂ ਦੀ ਕਿਰਪਾ ਨਾਲ ਹਰਿ ਕੀਰਤਨ ਦਾ ਗਾਇਨ ਕਰਦਾ ਹੈ । (ਇਸਦਾ ਨਤੀਜਾ ਇਹ ਨਿਕਲਦਾ ਹੈ ਕਿ) ਸਤਿਗੁਰੂ ਦੀ ਕਿਰਪਾ ਨਾਲ

ਮਨੁੱਖ ਦੇ ਸਾਰੇ ਦੁੱਖ-ਕਲੇਸ਼ ਮਿਟ ਜਾਂਦੇ ਹਨ (ਕਿਉਂਕਿ) ਗੁਰੂ ਦੀ ਮੇਹਰ ਨਾਲ ਮਨੁੱਖ (ਮਾਇਆ ਦੇ ਮੋਹ ਦੇ) ਬੰਧਨਾਂ ਤੋਂ ਖ਼ਲਾਸੀ ਪਾ ਲੈਂਦਾ ਹੈ ।੨।

(ਹੇ ਭਾਈ !) ਗੁਰੂ ਦੀ ਕਿਰਪਾ ਨਾਲ ਮਾਇਆ ਦਾ ਮੋਹ ਤੇ ਮਾਇਆ ਦੀ ਖ਼ਾਤਰ ਭਟਕਣ ਦੂਰ ਹੋ ਜਾਂਦੀ ਹੈ । ਗੁਰੂ ਦੇ ਚਰਨਾਂ ਦੀ ਧੂੜੀ ਦਾ ਇਸ਼ਨਾਨ ਹੀ ਸਾਰੇ ਧਰਮਾਂ ਦਾ (ਸਾਰ) ਹੈ । (ਜਿਸ ਮਨੁੱਖ ਉਤੇ ਗੁਰੂ ਦੇ ਸਨਮੁਖ ਰਹਿਣ ਵਾਲੇ) ਗੁਰਮੁਖ ਦਇਆਵਾਨ ਹੁੰਦੇ ਹਨ, ਉਸ ਤੇ ਪਰਮਾਤਮਾ ਭੀ ਦਇਆਵਾਨ ਹੋ ਜਾਂਦਾ ਹੈ । (ਹੇ ਭਾਈ !) ਮੇਰੀ ਜਿੰਦ ਭੀ ਗੁਰਮੁਖਾਂ ਦੇ ਚਰਨਾਂ ਵਿਚ ਹੀ ਵਾਰਨੇ ਜਾਂਦੀ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਮੈਂ ਗੁਣ-ਹੀਨ ਉਤੇ ਪ੍ਰਭੂ ਨੇ ਦਇਆ ਕੀਤੀ, ਸਾਧ ਸੰਗਤਿ ਵਿਚ ਮੈਂ ਪ੍ਰਭੂ ਦਾ ਨਾਮ ਜਪਣ ਲੱਗ ਪਿਆ । ਗੁਰੂ ਦੀ ਮੇਹਰ ਨਾਲ ਜਦੋਂ ਮੈਂ ਕਿਰਪਾ ਦੇ ਖ਼ਜ਼ਾਨੇ, ਕਿਰਪਾ ਦੇ ਘਰ ਪਰਮਾਤਮਾ ਦਾ ਨਾਮ ਸਿਮਰਦਾ ਹਾਂ, ਸਾਧ-ਸੰਗਤਿ ਵਿਚ ਮੇਰਾ ਜੀਅ ਪਰਚਦਾ ਹੈ ।੪।੨੨।੯੧।

**ਗਉੜੀ ਗੁਆਰੇਰੀ ਮਹਲਾ ੫ ॥ ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥ ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥੧॥ ਅਬ ਮਤਿ ਬਿਨਸੀ ਦੁਸਟ ਬਿਗਾਨੀ ॥ ਜਬ ਤੇ ਸੁਣਿਆ ਹਰਿ ਜਸੁ ਕਾਨੀ ॥੧॥ਰਹਾਉ॥ ਸਹਜ ਸੂਖ ਆਨੰਦ ਨਿਧਾਨ ॥ ਰਾਖਨਹਾਰ ਰਖਿ ਲੇਇ ਨਿਦਾਨ ॥ ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ ਕਰਿ ਕਰਮ ॥੨॥ ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ ਤਾ ਕਉ ਮਨ ਜਾਪਿ ॥ ਸੰਤ ਪ੍ਰਸਾਦਿ ਭਇਓ ਪਰਗਾਸੁ ॥ ਪੂਰਿ ਰਹੇ ਏਕੈ ਗੁਣਤਾਸੁ ॥੩॥ ਕਹਤ ਪਵਿਤ੍ਰ ਸੁਣਤ ਪੁਨੀਤ ॥ ਗੁਣ ਗੋਵਿੰਦ ਗਾਵਹਿ ਨਿਤ ਨੀਤ ॥ ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥ ਤਿਸੁ ਜਨ ਕੀ ਸਭ ਪੂਰਨ ਘਾਲ ॥੪॥੨੩॥੯੨॥ {ਪੰਨਾ ੧੯੩}**

**ਪਦ ਅਰਥ** :—ਸਾਧ ਸੰਗਿ—ਸਾਧ ਸੰਗਤਿ ਵਿਚ । ਗੁਰਿ—ਗੁਰੂ ਨੇ । ਕੇਵਲ—ਸਿਰਫ਼ । ਮੰਤੁ—ਮੰਤਰ । ਤਜਿ—ਛੱਡ ਕੇ ।੧।

ਦੁਸਟ—ਭੈੜੀ । ਬਿਗਾਨੀ—ਬੇਗਿਆਨੀ, ਬੇਸਮਝੀ ਵਾਲੀ । ਜਬ ਤੇ—ਤਦੋਂ ਤੋਂ । ਕਾਨੀ—ਕੰਨਾਂ ਨਾਲ ।੧।ਰਹਾਉ।

ਸਹਜ—ਆਤਮਕ ਅਡੋਲਤਾ । ਨਿਧਾਨ—ਖ਼ਜ਼ਾਨੇ । ਰਖਿ ਲੇਇ—ਬਚਾ ਲੈਂਦਾ ਹੈ । ਭੈ—{ਲਫ਼ਜ਼ 'ਭਉ' ਤੋਂ ਬਹੁ- ਵਚਨ} । ਰਖੇ—ਰੋਕ ਲੈਂਦਾ ਹੈ । ਕਰਮ—ਬਖ਼ਸ਼ਸ਼ । ਕਰਿ—ਕਰ ਕੇ ।੨।

ਸਭੁ—ਹਰ ਥਾਂ । ਤਾ ਕਉ—ਉਸ ਪ੍ਰਭੂ ਨੂੰ । ਪਰਗਾਸ—ਚਾਨਣ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।੩।

ਪੁਨੀਤ—ਪਵਿੱਤ੍ਰ । ਹੋਹੁ—ਤੁਸੀ ਹੁੰਦੇ ਹੋ । ਘਾਲ—ਮਿਹਨਤ । ਪੂਰਨ—ਸਫਲ ।੪।

**ਅਰਥ** :—ਹੇ ਭਾਈ ! ਜਦੋਂ ਤੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਮੈਂ ਕੰਨੀਂ ਸੁਣੀ ਹੈ, ਤਦੋਂ ਤੋਂ ਮੇਰੀ ਭੈੜੀ ਤੇ ਬੇ-ਸਮਝੀ ਵਾਲੀ ਮਤਿ ਦੂਰ ਹੋ ਗਈ ਹੈ ।੧।ਰਹਾਉ।

(ਹੇ ਭਾਈ !) ਅੱਠੇ ਪਹਿਰ (ਹਰ ਵੇਲੇ) ਗੁਰੂ ਦੇ ਪੈਰ ਪੂਜੋ । (ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਨੇ) ਸਾਧ ਸੰਗਤਿ ਵਿਚ ਭਗਵਾਨ ਦਾ ਸਿਮਰਨ ਕੀਤਾ ਹੈ, ਜਿਨ੍ਹਾਂ ਨੂੰ ਗੁਰੂ ਨੇ ਪਰਮਾਤਮਾ ਦਾ ਨਾਮ ਹੀ ਮੰਤਰ ਦਿੱਤਾ ਹੈ (ਉਸ ਮੰਤਰ ਦੀ ਬਰਕਤਿ ਨਾਲ) ਉਹ ਅਹੰਕਾਰ ਛੱਡ ਕੇ ਨਿਰਵੈਰ ਹੋ ਗਏ ਹਨ ।੧।

(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਹਰਿ-ਜਸ ਕੰਨੀਂ ਸੁਣਿਆ ਹੈ) ਆਤਮਕ ਅਡੋਲਤਾ, ਸੁਖ ਅਨੰਦ ਦੇ ਖ਼ਜ਼ਾਨੇ ਰੱਖਣਹਾਰ ਪਰਮਾਤਮਾ ਨੇ ਆਖ਼ਰ ਉਹਨਾਂ ਦੀ (ਸਦਾ) ਰੱਖਿਆ ਕੀਤੀ ਹੈ, ਉਹਨਾਂ ਦੇ ਦੁੱਖ, ਦਰਦ, ਡਰ,

ਵਹਿਮ ਸਾਰੇ ਨਾਸ ਹੋ ਜਾਂਦੇ ਹਨ । ਪਰਮਾਤਮਾ ਮਿਹਰ ਕਰ ਕੇ ਉਨ੍ਹਾਂ ਦੇ ਜਨਮ ਮਰਨ ਦੇ ਗੇੜ (ਭੀ) ਮੁਕਾ ਦੇਂਦਾ ਹੈ ।੨।

ਹੇ (ਮੇਰੇ) ਮਨ ! ਜਿਹੜਾ ਪਰਮਾਤਮਾ ਹਰ ਥਾਂ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਵੇਖਦਾ ਹੈ ਆਪ ਹੀ ਬੋਲਦਾ ਹੈ, ਆਪ ਹੀ ਸੁਣਦਾ ਹੈ, ਜਿਹੜਾ ਹਰ ਵੇਲੇ ਤੇਰੇ ਅੰਗ-ਸੰਗ ਹੈ, ਉਸਦਾ ਭਜਨ ਕਰ । ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਅੰਦਰ ਆਤਮਕ ਜੀਵਨ ਵਾਲਾ ਚਾਨਣ ਪੈਦਾ ਹੁੰਦਾ ਹੈ, ਉਸਨੂੰ ਗੁਣਾਂ ਦਾ ਖ਼ਜ਼ਾਨਾ ਇਕ ਪਰਮਾਤਮਾ ਹੀ ਹਰ ਥਾਂ ਵਿਆਪਕ ਦਿੱਸਦਾ ਹੈ ।੩।

(ਹੇ ਭਾਈ !) ਜੇਹੜੇ ਮਨੁੱਖ ਸਦਾ ਹੀ ਗੋਬਿੰਦ ਦੇ ਗੁਣ ਗਾਂਦੇ ਹਨ ਉਹ ਸਿਫ਼ਤਿ-ਸਾਲਾਹ ਕਰਨ ਵਾਲੇ ਤੇ ਸਿਫ਼ਤਿ-ਸਾਲਾਹ ਸੁਣਨ ਵਾਲੇ ਸਭੇ ਪਵਿੱਤ੍ਰ ਜੀਵਨ ਵਾਲੇ ਬਣ ਜਾਂਦੇ ਹਨ ।

ਹੇ ਨਾਨਕ ! ਆਖ—(ਹੇ ਪ੍ਰਭੂ !) ਜਿਸ ਮਨੁੱਖ ਉਤੇ ਤੂੰ ਦਇਆਵਾਨ ਹੁੰਦਾ ਹੈਂ (ਉਹ ਤੇਰੀ ਸਿਫ਼ਤਿ-ਸਾਲਾਹ ਕਰਦਾ ਹੈ) ਉਸਦੀ ਸਾਰੀ ਇਹ ਮਿਹਨਤ ਸਫਲ ਹੋ ਜਾਂਦੀ ਹੈ ।੪।੨੩।੯੨।

**ਗਉੜੀ ਗੁਆਰੇਰੀ ਮਹਲਾ ੫ ॥ ਬੰਧਨ ਤੋੜਿ ਬੋਲਾਵੈ ਰਾਮੁ ॥ ਮਨ ਮਹਿ ਲਾਗੈ ਸਾਚੁ ਧਿਆਨੁ ॥ ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥੧॥ ਸੋ ਸੁਖ ਦਾਤਾ ਜਿ ਨਾਮੁ ਜਪਾਵੈ ॥ ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥੧॥ਰਹਾਉ॥ ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥ ਸਰਬ ਨਿਧਾਨ ਗੁਰੂ ਤੇ ਪਾਵੈ ॥ ਆਪੁ ਤਿਆਗਿ ਮਿਟੈ ਆਵਣ ਜਾਣਾ ॥ ਸਾਧ ਕੈ ਸੰਗਿ ਪਾਰਬ੍ਰਹਮੁ ਪਛਾਣਾ ॥੨॥ ਜਨ ਊਪਰਿ ਪ੍ਰਭ ਭਏ ਦਇਆਲ ॥ ਜਨ ਕੀ ਟੇਕ ਏਕ ਗੋਪਾਲ ॥ ਏਕਾ ਲਿਵ ਏਕੋ ਮਨਿ ਭਾਉ ॥ ਸਰਬ ਨਿਧਾਨ ਜਨ ਕੈ ਹਰਿ ਨਾਉ ॥੩॥ ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥ ਨਿਰਮਲ ਕਰਣੀ ਸਾਚੀ ਰੀਤਿ ॥ ਗੁਰਿ ਪੂਰੈ ਮੇਟਿਆ ਅੰਧਿਆਰਾ ॥ ਨਾਨਕ ਕਾ ਪ੍ਰਭੁ ਅਪਰ ਅਪਾਰਾ ॥੪॥੨੪॥੯੩॥ {ਪੰਨਾ ੧੯੩-੧੯੪}**

**ਪਦ ਅਰਥ** :—ਬੋਲਾਵੈ ਰਾਮੁ—ਰਾਮ-ਨਾਮ ਮੂੰਹੋਂ ਕਢਾਂਦਾ ਹੈ, ਪਰਮਾਤਮਾ ਦਾ ਸਿਮਰਨ ਕਰਾਂਦਾ ਹੈ । ਸਾਚੁ—ਅਟੱਲ । ਮਿਟਹਿ—ਮਿਟ ਜਾਂਦੇ ਹਨ । ਰਹੀਐ—ਜੀਵੀਦਾ ਹੈ । ਕਹੀਐ—ਕਿਹਾ ਜਾਂਦਾ ਹੈ ।੧।

ਸੁਖ ਦਾਤਾ—ਆਤਮਕ ਆਨੰਦ ਦੇਣ ਵਾਲਾ । ਜਿ—ਜੇਹੜਾ (ਗੁਰੂ), ਕਿਉਂਕਿ ਉਹ (ਗੁਰੂ) । ਤਿਸੁ ਸੰਗਿ—ਉਸ (ਪਰਮਾਤਮਾ) ਦੇ ਨਾਲ ।੧।ਰਹਾਉ।

ਨਿਧਾਨ—ਖ਼ਜ਼ਾਨੇ । ਤੇ—ਪਾਸੋਂ, ਤੋਂ । ਆਪੁ—ਆਪਾ-ਭਾਵ {ਨੋਟ :—ਲਫ਼ਜ਼ 'ਆਪਿ' ਅਤੇ 'ਆਪੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਸਾਧ ਕੈ ਸੰਗਿ—ਗੁਰੂ ਦੀ ਸੰਗਤਿ ਵਿਚ ।੨।

ਟੇਕ—ਆਸਰਾ । ਗੋਪਾਲ—ਧਰਤੀ ਦਾ ਰਾਖਾ ਪ੍ਰਭੂ । ਲਿਵ—ਲਗਨ । ਮਨਿ—ਮਨ ਵਿਚ । ਭਾਉ—ਪਿਆਰ । ਜਨ ਕੈ—ਸੇਵਕ ਦੇ ਵਾਸਤੇ, ਸੇਵਕ ਦੇ ਹਿਰਦੇ ਵਿਚ ।੩।

ਸਿਉ—ਨਾਲ । ਕਰਣੀ—ਆਚਰਨ । ਰੀਤਿ—ਜੀਵਨ-ਮਰਯਾਦਾ । ਸਾਚੀ—ਅਟੱਲ, ਅਡੋਲ, ਕਦੇ ਨਾਹ ਡੋਲਣ ਵਾਲੀ । ਗੁਰਿ—ਗੁਰੂ ਨੇ । ਅਪਰ—{ਨਾਸ੍ਤਿ ਪਰੋ ਯਸ੍ਮਾਤੱ} ਜਿਸ ਤੋਂ ਪਰੇ ਹੋਰ ਕੋਈ ਨਹੀਂ । ਅਪਾਰ—ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਬੇਅੰਤ ।੪।

**ਅਰਥ** :—(ਹੇ ਭਾਈ !) ਉਹ ਸਤਿਗੁਰੂ ਆਤਮਕ ਆਨੰਦ ਦੀ ਦਾਤਿ ਬਖ਼ਸ਼ਣ ਵਾਲਾ ਹੈ ਕਿਉਂਕਿ ਉਹ ਪਰਮਾਤਮਾ ਦਾ ਨਾਮ ਜਪਾਂਦਾ ਹੈ, ਤੇ ਮਿਹਰ ਕਰ ਕੇ ਉਸ ਪਰਮਾਤਮਾ ਦੇ ਨਾਲ ਜੋੜਦਾ ਹੈ ।੧।ਰਹਾਉ।

(ਹੇ ਭਾਈ !) ਗੁਰੂ (ਮਨੁੱਖ ਦੇ ਮਾਇਆ ਦੇ ਮੋਹ ਦੇ) ਬੰਧਨ ਤੋੜ ਕੇ (ਉਸ ਪਾਸੋਂ) ਪਰਮਾਤਮਾ ਦਾ ਸਿਮਰਨ ਕਰਾਂਦਾ ਹੈ । (ਜਿਸ ਮਨੁੱਖ ਉਤੇ ਗੁਰੂ ਮਿਹਰ ਕਰਦਾ ਹੈ ਉਸ ਦੇ) ਮਨ ਵਿਚ (ਪ੍ਰਭੂ-ਚਰਨਾਂ ਦੀ) ਅਟੱਲ ਸੁਰਤਿ ਬੱਝ ਜਾਂਦੀ ਹੈ । (ਹੇ ਭਾਈ ! ਗੁਰੂ ਦੀ ਸਰਨ ਪਿਆਂ ਮਨ ਦੇ ਸਾਰੇ) ਕਲੇਸ਼ ਮਿਟ ਜਾਂਦੇ ਹਨ, ਸੁਖੀ ਜੀਵਨ ਵਾਲਾ ਹੋ ਜਾਈਦਾ ਹੈ । ਸੋ, ਗੁਰੂ ਇਹੋ ਜਿਹਾ ਉੱਚੀ ਦਾਤਿ ਬਖ਼ਸ਼ਣ ਵਾਲਾ ਕਿਹਾ ਜਾਂਦਾ ਹੈ ।੧।

(ਪਰ) ਪਰਮਾਤਮਾ ਜਿਸ ਮਨੁੱਖ ਉਤੇ ਦਇਆਵਾਨ ਹੋਵੇ ਉਸ ਨੂੰ ਆਪ (ਹੀ) ਗੁਰੂ ਮਿਲਾਂਦਾ ਹੈ, ਉਹ ਮਨੁੱਖ (ਫਿਰ) ਗੁਰੂ ਪਾਸੋਂ (ਆਤਮਕ ਜੀਵਨ ਦੇ) ਸਾਰੇ ਖ਼ਜ਼ਾਨੇ ਹਾਸਲ ਕਰ ਲੈਂਦਾ ਹੈ । ਉਹ (ਗੁਰੂ ਦੀ ਸਰਨ ਪੈ ਕੇ) ਆਪਾ-ਭਾਵ ਤਿਆਗ ਦੇਂਦਾ ਹੈ, ਤੇ ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਗੁਰੂ ਦੀ ਸੰਗਤਿ ਵਿਚ (ਰਹਿ ਕੇ) ਉਹ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ।੨।

(ਹੇ ਭਾਈ ! ਗੁਰ-ਸਰਨ ਦੀ ਬਰਕਤਿ ਨਾਲ) ਪ੍ਰਭੂ ਜੀ ਸੇਵਕ ਉੱਤੇ ਦਇਆਵਾਨ ਹੋ ਜਾਂਦੇ ਹਨ, ਇਕ ਗੋਪਾਲ-ਪ੍ਰਭੂ ਹੀ ਸੇਵਕ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ । (ਗੁਰੂ ਦੀ ਸਰਨ ਆਏ ਮਨੁੱਖ ਨੂੰ) ਇਕ ਪਰਮਾਤਮਾ ਦੀ ਹੀ ਲਗਨ ਲੱਗ ਜਾਂਦੀ ਹੈ, ਉਸ ਦੇ ਮਨ ਵਿਚ ਇਕ ਪਰਮਾਤਮਾ ਦਾ ਹੀ ਪਿਆਰ (ਟਿਕ ਜਾਂਦਾ ਹੈ) । ਸੇਵਕ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਹੀ (ਦੁਨੀਆ ਦੇ) ਸਾਰੇ ਖ਼ਜ਼ਾਨੇ ਬਣ ਜਾਂਦਾ ਹੈ ।੩।

(ਪਰਮਾਤਮਾ ਦੀ ਮਿਹਰ ਨਾਲ) ਪੂਰੇ ਗੁਰੂ ਨੇ (ਜਿਸ ਮਨੁੱਖ ਦੇ ਅੰਦਰੋਂ ਮਾਇਆ ਦੇ ਮੋਹ ਦਾ) ਹਨੇਰਾ ਦੂਰ ਕਰ ਦਿੱਤਾ, ਉਸ ਦੀ ਪ੍ਰੀਤਿ ਪਰਮਾਤਮਾ ਨਾਲ ਪੱਕੀ ਬਣ ਜਾਂਦੀ ਹੈ, ਉਸ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ, ਉਸ ਦੀ ਜੀਵਨ-ਮਰਯਾਦਾ (ਵਿਕਾਰਾਂ ਦੇ ਹੱਲਿਆਂ ਵਲੋਂ) ਅਡੋਲ ਹੋ ਜਾਂਦੀ ਹੈ । (ਹੇ ਭਾਈ ! ਇਹ ਸਾਰੀ ਮਿਹਰ ਪਰਮਾਤਮਾ ਦੀ ਹੀ ਹੈ) ਨਾਨਕ ਦਾ ਪ੍ਰਭੂ ਪਰੇ ਤੋਂ ਪਰੇ ਹੈ ਤੇ ਬੇਅੰਤ ਹੈ ।੪।੨੪।੯੩।

**ਗਉੜੀ ਗੁਆਰੇਰੀ ਮਹਲਾ ੫ ॥ ਜਿਸੁ ਮਨਿ ਵਸੈ ਤਰੈ ਜਨੁ ਸੋਇ ॥ ਜਾ ਕੈ ਕਰਮਿ ਪਰਾਪਤਿ ਹੋਇ ॥ ਦੂਖੁ ਰੋਗੁ ਕਛੁ ਭਉ ਨ ਬਿਆਪੈ ॥ ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥੧॥ ਪਾਰਬ੍ਰਹਮੁ ਪਰਮੇਸੁਰੁ ਧਿਆਈਐ ॥ ਗੁਰ ਪੂਰੇ ਤੇ ਇਹ ਮਤਿ ਪਾਈਐ ॥੧॥ ਰਹਾਉ ॥ ਕਰਣ ਕਰਾਵਨਹਾਰ ਦਇਆਲ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਅਗਮ ਅਗੋਚਰ ਸਦਾ ਬੇਅੰਤਾ ॥ ਸਿਮਰਿ ਮਨਾ ਪੂਰੇ ਗੁਰ ਮੰਤਾ ॥੨॥ ਜਾ ਕੀ ਸੇਵਾ ਸਰਬ ਨਿਧਾਨੁ ॥ ਪ੍ਰਭ ਕੀ ਪੂਜਾ ਪਾਈਐ ਮਾਨੁ ॥ ਜਾ ਕੀ ਟਹਲ ਨ ਬਿਰਥੀ ਜਾਇ ॥ ਸਦਾ ਸਦਾ ਹਰਿ ਕੇ ਗੁਣ ਗਾਇ ॥੩॥ ਕਰਿ ਕਿਰਪਾ ਪ੍ਰਭ ਅੰਤਰਜਾਮੀ ॥ ਸੁਖ ਨਿਧਾਨ ਹਰਿ ਅਲਖ ਸੁਆਮੀ ॥ ਜੀਅ ਜੰਤ ਤੇਰੀ ਸਰਣਾਈ ॥ ਨਾਨਕ ਨਾਮੁ ਮਿਲੈ ਵਡਿਆਈ ॥੪॥੨੫॥੯੪॥ {ਪੰਨਾ ੧੯੪}**

ਪਦ ਅਰਥ :—ਮਨਿ—ਮਨ ਵਿਚ । ਜਾ ਕੈ ਕਰਮਿ—ਜਿਸ (ਪ੍ਰਭੂ) ਦੀ ਬਖ਼ਸ਼ਸ਼ ਨਾਲ । ਬਿਆਪੈ—ਜ਼ੋਰ ਪਾ ਲੈਂਦਾ ਹੈ । ਰਿਦੈ—ਹਿਰਦੇ ਵਿਚ ।੧।

ਤੇ—ਤੋਂ । ਮਤਿ—ਅਕਲ, ਸੂਝ ।੧।ਰਹਾਉ।

ਸਗਲੇ—ਸਾਰੇ । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਅਗਮ—ਅਪਹੁੰਚ । ਅਗੋਚਰ—{ਅ-ਗੋ-ਚਰ} ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਮੰਤਾ—ਉਪਦੇਸ਼ ।੨।

ਨਿਧਾਨ—ਖ਼ਜ਼ਾਨੇ । ਬਿਰਥੀ—ਵਿਅਰਥ, ਨਿਸਫਲ ।੩।

ਪ੍ਰਭ—ਹੇ ਪ੍ਰਭੂ ! ਸੁਖ ਨਿਧਾਨ—ਹੇ ਸੁਖਾਂ ਦੇ ਖ਼ਜ਼ਾਨੇ ਪ੍ਰਭੂ ! ਅਲਖ—ਹੇ ਅਦ੍ਰਿਸ਼ਟ ! ।੪।

**ਅਰਥ** :—(ਹੇ ਭਾਈ !) ਅਕਾਲ ਪੁਰਖ ਪਰਮੇਸ਼ਰ ਦਾ ਸਿਮਰਨ ਕਰਨਾ ਚਾਹੀਦਾ ਹੈ । (ਸਿਮਰਨ ਦੀ) ਇਹ ਸੂਝ ਪੂਰੇ ਗੁਰੂ ਪਾਸੋਂ ਮਿਲਦੀ ਹੈ ।੧।ਰਹਾਉ।

ਜਿਸ (ਪਰਮਾਤਮਾ) ਦੀ ਬਖ਼ਸ਼ਸ਼ ਨਾਲ (ਉਸ ਦੇ ਨਾਮ ਦੀ) ਪ੍ਰਾਪਤੀ ਹੁੰਦੀ ਹੈ, ਉਹ ਪਰਮਾਤਮਾ ਜਿਸ ਮਨੁੱਖ ਦੇ ਮਨ ਵਿਚ ਵੱਸ ਪੈਂਦਾ ਹੈ ਉਹ (ਦੁੱਖਾਂ ਰੋਗਾਂ ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ । (ਸੰਸਾਰ ਦਾ) ਕੋਈ ਦੁੱਖ ਕੋਈ ਰੋਗ ਕੋਈ ਡਰ ਉਸ ਉੱਤੇ ਆਪਣਾ ਪ੍ਰਭਾਵ ਨਹੀਂ ਪਾ ਸਕਦਾ (ਕਿਉਂਕਿ) ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਆਪਣੇ ਹਿਰਦੇ ਵਿਚ ਜਪਦਾ ਰਹਿੰਦਾ ਹੈ ।੧।

ਹੇ (ਮੇਰੇ) ਮਨ ! ਪੂਰੇ ਗੁਰੂ ਦੇ ਉਪਦੇਸ਼ ਉੱਤੇ ਤੁਰ ਕੇ ਉਸ (ਪਰਮਾਤਮਾ) ਨੂੰ ਸਿਮਰ, ਜੋ ਸਭ ਕੁਝ ਕਰਨ ਦੀ ਸਮਰੱਥਾ ਰੱਖਦਾ ਹੈ, ਜੋ ਜੀਵਾਂ ਪਾਸੋਂ ਸਭ ਕੁਝ ਕਰਾਣ ਦੀ ਤਾਕਤ ਰੱਖਦਾ ਹੈ, ਜੋ ਦਇਆ ਦਾ ਘਰ ਹੈ, ਜੋ ਸਾਰੇ ਜੀਵ ਜੰਤਾਂ ਦੀ ਪਾਲਣਾ ਕਰਦਾ ਹੈ, ਜੋ ਅਪਹੁੰਚ ਹੈ, ਜਿਸ ਤਕ ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਜਿਸ ਦੇ ਗੁਣਾਂ ਦਾ ਕਦੇ ਅੰਤ ਨਹੀਂ ਪੈ ਸਕਦਾ ।੨।

(ਹੇ ਭਾਈ !) ਸਦਾ ਹੀ ਸਦਾ ਉਸ ਹਰੀ ਦੇ ਗੁਣ ਗਾਂਦਾ ਰਹੁ, ਜਿਸ ਦੀ ਸੇਵਾ-ਭਗਤੀ ਵਿਚ ਹੀ (ਜਗਤ ਦੇ) ਸਾਰੇ ਖ਼ਜ਼ਾਨੇ ਹਨ, ਜਿਸ ਹਰੀ ਦੀ ਪੂਜਾ ਕੀਤਿਆਂ (ਹਰ ਥਾਂ) ਆਦਰ-ਮਾਣ ਮਿਲਦਾ ਹੈ, ਤੇ ਜਿਸ ਦੀ ਕੀਤੀ ਹੋਈ ਸੇਵਾ ਨਿਸਫਲ ਨਹੀਂ ਜਾਂਦੀ ।੩।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—) ਹੇ ਅੰਤਰਜਾਮੀ ਪ੍ਰਭੂ ! ਹੇ ਸੁਖਾਂ ਦੇ ਖ਼ਜ਼ਾਨੇ ਪ੍ਰਭੂ ! ਹੇ ਅਦ੍ਰਿਸ਼ਟ ਸੁਆਮੀ ! ਸਾਰੇ ਜੀਅ ਜੰਤ ਤੇਰੀ ਸਰਣ ਹਨ (ਤੇਰੇ ਹੀ ਆਸਰੇ ਹਨ, ਮੈਂ ਭੀ ਤੇਰੀ ਸਰਨ ਆਇਆ ਹਾਂ) ਮਿਹਰ ਕਰ, ਮੈਨੂੰ ਤੇਰਾ ਨਾਮ ਮਿਲ ਜਾਏ (ਤੇਰਾ ਨਾਮ ਹੀ ਮੇਰਾ ਵਾਸਤੇ) ਵਡਿਆਈ ਹੈ ।੪।੨੫।੯੪।

**ਗਉੜੀ ਗੁਆਰੇਰੀ ਮਹਲਾ ੫ ॥ ਜੀਅ ਜੁਗਤਿ ਜਾ ਕੈ ਹੈ ਹਾਥ ॥ ਸੋ ਸਿਮਰਹੁ ਅਨਾਥ ਕੋ ਨਾਥੁ ॥ ਪ੍ਰਭ ਚਿਤਿ ਆਏ ਸਭੁ ਦੁਖੁ ਜਾਇ ॥ ਭੈ ਸਭ ਬਿਨਸਹਿ ਹਰਿ ਕੈ ਨਾਇ ॥੧॥ ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥ ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥੧॥ ਰਹਾਉ ॥ ਜਿਨਿ ਧਾਰੇ ਬਹੁ ਧਰਣਿ ਅਗਾਸ ॥ ਜਾ ਕੀ ਜੋਤਿ ਜੀਅ ਪਰਗਾਸ ॥ ਜਾ ਕੀ ਬਖਸ ਨ ਮੇਟੈ ਕੋਇ ॥ ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥੨॥ ਆਠ ਪਹਰ ਸਿਮਰਹੁ ਪ੍ਰਭ ਨਾਮੁ ॥ ਅਨਿਕ ਤੀਰਥ ਮਜਨੁ ਇਸਨਾਨੁ ॥ ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥੩॥ ਬੇਮੁਹਤਾਜੁ ਪੂਰਾ ਪਾਤਿਸਾਹੁ ॥ ਪ੍ਰਭ ਸੇਵਕ ਸਾਚਾ ਵੇਸਾਹੁ ॥ ਗੁਰਿ ਪੂਰੈ ਰਾਖੇ ਦੇ ਹਾਥ ॥ ਨਾਨਕ ਪਾਰਬ੍ਰਹਮ ਸਮਰਾਥ ॥੪॥੨੬॥੯੫॥ {ਪੰਨਾ ੧੯੪}**

**ਪਦ ਅਰਥ** :—ਜੀਅ ਜੁਗਤਿ—ਸਾਰੇ ਜੀਵਾਂ ਦੀ ਜੀਵਨ-ਮਰਯਾਦਾ । ਨਾਥੁ—ਖਸਮ । ਚਿਤਿ—ਚਿੱਤ ਵਿਚ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਨਾਇ—ਨਾਮ ਦੀ ਰਾਹੀਂ ।੧।

ਕਾਹੇ ਕਾ—ਕਿਸ ਕਾ ? ਮਾਨਹਿ—ਤੂੰ ਮੰਨਦਾ ਹੈਂ । ਕਾਹੇ—ਕੇਹੜਾ ? ।੧।ਰਹਾਉ।

ਜਿਨਿ—ਜਿਸ (ਪਰਮਾਤਮਾ) ਨੇ । ਧਰਣਿ—ਧਰਤੀ । ਅਗਾਸ—ਅਕਾਸ਼ । ਜੀਅ—ਸਭ ਜੀਵਾਂ ਵਿਚ । ਪਰਗਾਸ—ਚਾਨਣ । ਬਖਸ—ਬਖ਼ਸ਼ਸ਼ ।੨।

ਮਜਨੁ—{ਮਖ਼ਜਨ—ਦਪਿ} ਚੁੱਭੀ, ਇਸ਼ਨਾਨ । ਪਾਹਿ—ਜੇ ਤੂੰ ਪੈ ਜਾਏਂ । ਕਲੰਕ—ਬਦਨਾਮੀ ।੩।

ਸਾਚਾ—ਸਦਾ ਕਾਇਮ ਰਹਿਣ ਵਾਲਾ । ਵੇਸਾਹੁ—ਭਰੋਸਾ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਸਮਰਾਥ—ਸਭ ਤਾਕਤਾਂ ਦਾ ਮਾਲਕ ।੪।

**ਅਰਥ** :—(ਹੇ ਭਾਈ !) ਤੂੰ ਪਰਮਾਤਮਾ ਤੋਂ ਬਿਨਾ ਹੋਰ ਕਿਸੇ ਦਾ ਡਰ ਕਿਉਂ ਮੰਨਦਾ ਹੈਂ ? ਪਰਮਾਤਮਾ ਨੂੰ ਭੁਲਾ ਕੇ ਹੋਰ ਕੇਹੜਾ ਸੁਖ ਸਮਝਦਾ ਹੈਂ ? ।੧।ਰਹਾਉ।

(ਹੇ ਭਾਈ !) ਉਸ ਅਨਾਥਾਂ ਦੇ ਨਾਥ ਪਰਮਾਤਮਾ ਦਾ ਸਿਮਰਨ ਕਰ, ਜਿਸ ਦੇ ਹੱਥਾਂ ਵਿਚ ਸਭ ਜੀਵਾਂ ਦੀ ਜੀਵਨ-ਮਰਯਾਦਾ ਹੈ । (ਹੇ ਭਾਈ !) ਜੇ ਪਰਮਾਤਮਾ (ਮਨੁੱਖ ਦੇ) ਮਨ ਵਿਚ ਵੱਸ ਪਏ ਤਾਂ (ਉਸ ਦਾ) ਹਰੇਕ ਦੁੱਖ ਦੂਰ ਹੋ ਜਾਂਦਾ ਹੈ । ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਸਾਰੇ ਡਰ ਨਾਸ ਹੋ ਜਾਂਦੇ ਹਨ ।੧।

(ਹੇ ਭਾਈ !) ਉਸ ਪ੍ਰਭੂ ਨੂੰ ਸਦਾ ਸਿਮਰ, ਜਿਸ ਨੇ ਅਨੇਕਾਂ ਧਰਤੀਆਂ ਅਕਾਸ਼ਾਂ ਨੂੰ ਸਹਾਰਾ ਦਿੱਤਾ ਹੋਇਆ ਹੈ, ਜਿਸ ਦੀ ਜੋਤਿ ਸਾਰੇ ਜੀਵਾਂ ਵਿਚ ਚਾਨਣ ਕਰ ਰਹੀ ਹੈ । ਤੇ ਜਿਸ ਦੀ (ਕੀਤੀ ਹੋਈ ਬਖ਼ਸ਼ਸ਼ ਨੂੰ ਕੋਈ ਮਿਟਾ ਨਹੀਂ ਸਕਦਾ) (ਕੋਈ ਰੋਕ ਨਹੀਂ ਸਕਦਾ) । (ਜੇਹੜਾ ਮਨੁੱਖ ਉਸ ਪ੍ਰਭੂ ਨੂੰ ਸਿਮਰਦਾ ਹੈ ਉਹ ਦੁਨੀਆ ਦੇ ਡਰਾਂ ਵਲੋਂ) ਨਿਡਰ ਹੋ ਜਾਂਦਾ ਹੈ ।੨।

(ਹੇ ਭਾਈ !) ਅੱਠੇ ਪਹਰ (ਹਰ ਵੇਲੇ) ਪ੍ਰਭੂ ਦਾ ਨਾਮ ਸਿਮਰਦਾ ਰਹੁ । (ਇਹ ਸਿਮਰਨ ਹੀ) ਅਨੇਕਾਂ ਤੀਰਥਾਂ ਦਾ ਇਸ਼ਨਾਨ ਹੈ । ਜੇ ਤੂੰ ਪਰਮਾਤਮਾ ਦੀ ਸ਼ਰਨ ਪੈ ਜਾਏਂ ਤਾਂ ਤੇਰੇ ਕ੍ਰੋੜਾਂ ਪਾਪ ਇਕ ਪਲ ਵਿਚ ਹੀ ਨਾਸ ਹੋ ਜਾਣ ।੩।

ਹੇ ਨਾਨਕ ! ਪਰਮਾਤਮਾ ਨੂੰ ਕਿਸੇ ਦੀ ਮੁਥਾਜੀ ਨਹੀਂ, ਉਹ ਸਭ ਗੁਣਾਂ ਦਾ ਮਾਲਕ ਹੈ, ਉਸ ਸਭ ਗੁਣਾਂ ਦਾ ਪਾਤਿਸ਼ਾਹ ਹੈ । ਪ੍ਰਭੂ ਦੇ ਸੇਵਕਾਂ ਨੂੰ ਪ੍ਰਭੂ ਦਾ ਅਟੱਲ ਭਰੋਸਾ ਰਹਿੰਦਾ ਹੈ । (ਹੇ ਭਾਈ !) ਪਰਮਾਤਮਾ ਪੂਰੇ ਗੁਰੂ ਦੀ ਰਾਹੀਂ (ਆਪਣੇ ਸੇਵਕਾਂ ਨੂੰ ਸਭ ਕਲੰਕਾਂ ਤੋਂ) ਹੱਥ ਦੇ ਕੇ ਬਚਾਂਦਾ ਹੈ । ਪਰਮਾਤਮਾ ਸਭ ਤਾਕਤਾਂ ਦਾ ਮਾਲਕ ਹੈ ।੪।੨੬।੯੫।

**ਨੋਟ** :—ਇਥੇ ਵੱਡਾ ਜੋੜ ੯੬ ਬਣਦਾ ਹੈ । ਪਿਛੇ ਵੇਖ ਚੁਕੇ ਹਾਂ ਕਿ ਜੋੜ ਵਿਚ ਇੱਕ ਦੀ ਗਿਣਤੀ ਘਟ ਚਲੀ ਆ ਰਹੀ ਹੈ ।

**ਗਉੜੀ ਗੁਆਰੇਰੀ ਮਹਲਾ ੫ ॥ ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥ ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥ ਪੂਰੇ ਗੁਰ ਕੀ ਸੁਮਤਿ ਪਰਾਣੀ ॥੧॥ ਪ੍ਰਭ ਸਿਮਰਤ ਕੁਸਲ ਸਭਿ ਪਾਏ ॥ ਘਰਿ ਬਾਹਰਿ ਸੁਖ ਸਹਜ ਸਬਾਏ ॥੧॥ ਰਹਾਉ ॥ ਸੋਈ ਪਛਾਤਾ ਜਿਨਹਿ ਉਪਾਇਆ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ ॥ ਬਾਹ ਪਕਰਿ ਲੀਨੋ ਕਰਿ ਅਪਨਾ ॥ ਹਰਿ ਹਰਿ ਕਥਾ ਸਦਾ ਜਪੁ ਜਪਨਾ ॥੨॥ ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ ॥ ਸਾਚਾ ਧਨੁ ਪਾਇਓ ਹਰਿ ਰੰਗਿ ॥ ਦੁਤਰੁ ਤਰੇ ਸਾਧ ਕੈ ਸੰਗਿ ॥੩॥ ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥ ਹਰਿ ਧਨੁ ਖਟਿਓ ਜਾ ਕਾ ਨਾਹਿ ਸੁਮਾਰੁ ॥ ਜਿਸਹਿ ਪਰਾਪਤਿ ਤਿਸੁ ਗੁਰੁ ਦੇਇ ॥ ਨਾਨਕ ਬਿਰਥਾ ਕੋਇ ਨ ਹੇਇ ॥੪॥੨੭॥੯੬॥ {ਪੰਨਾ ੧੮੪-੧੮੫}**

**ਪਦ ਅਰਥ** :—ਪਰਸਾਦਿ—ਕਿਰਪਾ ਨਾਲ । ਨਾਮਿ—ਨਾਮ ਵਿਚ । ਸੋਇਆ—(ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤਾ ਹੋਇਆ । ਉਚਰੈ—ਉਚਾਰਦਾ ਹੈ । ਸੁਮਤਿ—ਸ੍ਰੇਸ਼ਟ ਮਤਿ । ਪਰਾਣੀ—ਪ੍ਰਾਣੀ, (ਜਿਸ) ਮਨੁੱਖ (ਨੂੰ) ।੧।

ਕੁਸਲ—ਸੁਖ । ਸਭਿ—ਸਾਰੇ । ਘਰਿ—ਘਰ ਵਿਚ, ਹਿਰਦੇ ਵਿਚ । ਬਾਹਰਿ—ਜਗਤ ਨਾਲ ਵਰਤਦਿਆਂ । ਸਹਜ—ਆਤਮਕ ਅਡੋਲਤਾ । ਸਬਾਏ—ਸਾਰੇ ।੧।ਰਹਾਉ।

ਜਿਨਹਿ—ਜਿਸ (ਪਰਮਾਤਮਾ) ਨੇ । ਉਪਾਇਆ—ਪੈਦਾ ਕੀਤਾ । ਪ੍ਰਭਿ—ਪ੍ਰਭੂ ਨੇ । ਪਕਰਿ—ਫੜ ਕੇ । ਕਰਿ—ਕਰ ਕੇ, ਬਣਾ ਕੇ ।੨।

ਤੰਤ੍ਰੁ—ਟੂਣਾ, ਜਾਦੂ । ਅਉਖਧੁ—ਦਵਾਈ । ਪੁਨਹ—ਮੁੜ, ਪਿਛੋਂ । ਪੁਨਹਚਾਰੁ—ਪਾਪ ਦੀ ਨਵਿਰਤੀ ਵਾਸਤੇ ਪਾਪ ਕਰਨ ਤੋਂ ਪਿਛੋਂ ਕੀਤਾ ਹੋਇਆ ਧਾਰਮਿਕ ਕਰਮ, ਪ੍ਰਾਸਚਿਤ । ਜੀਅ ਅਧਾਰੁ—ਜਿੰਦ ਦਾ ਆਸਰਾ । ਸਾਚਾ—ਸਦਾ ਕਾਇਮ ਰਹਿਣ ਵਾਲਾ । ਰੰਗਿ—ਪ੍ਰੇਮ ਵਿਚ । ਦੁਤਰੁ—{ਦੁਤਰ} ਜਿਸ ਨੂੰ ਤਰਨਾ ਕਠਨ ਹੈ ।੩।

ਸੁਖਿ—ਸੁਖ ਵਿਚ । ਸੰਤ ਸਜਨ—ਹੇ ਸੰਤ ਸਜਨ ! ਖਟਿਓ—ਖੱਟਿਆ, ਖੱਟ ਲਿਆ । ਜਾ ਕਾ—ਜਿਸ (ਧਨ) ਦਾ । ਸੁਮਾਰੁ—ਅੰਦਾਜ਼ਾ, ਮਾਪ । ਪਰਾਪਤਿ—ਭਾਗਾਂ ਵਿਚ ਲਿਖਿਆ ਹੋਇਆ । ਬਿਰਥਾ—ਖ਼ਾਲੀ । ਹੇਇ—ਹੈ ।੪।

**ਅਰਥ** :—(ਜੇਹੜਾ ਮਨੁੱਖ ਪ੍ਰਭੂ ਦਾ ਸਿਮਰਨ ਕਰਦਾ ਹੈ) ਪ੍ਰਭੂ ਦਾ ਸਿਮਰਨ ਕਰਦਿਆਂ ਉਸ ਨੇ ਸਾਰੇ ਸੁਖ ਪ੍ਰਾਪਤ ਕਰ ਲਏ, ਉਸ ਦੇ ਹਿਰਦੇ ਵਿਚ (ਭੀ) ਆਤਮਕ ਅਡੋਲਤਾ ਦੇ ਸਾਰੇ ਅਨੰਦ, ਜਗਤ ਨਾਲ ਵਰਤਦਿਆਂ ਭੀ ਉਸ ਨੂੰ ਆਤਮਕ ਅਡੋਲਤਾ ਦੇ ਸਾਰੇ ਆਨੰਦ ।੧।ਰਹਾਉ।

ਜਿਸ ਮਨੁੱਖ ਦਾ ਮਨ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਨਾਮ ਵਿਚ ਜੁੜਦਾ ਹੈ, ਉਹ ਜਨਮਾਂ ਜਨਮਾਂਤਰਾਂ ਦਾ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤਾ ਹੋਇਆ (ਭੀ) ਜਾਗ ਪੈਂਦਾ ਹੈ । ਜਿਸ ਪ੍ਰਾਣੀ ਨੂੰ ਪੂਰੇ ਗੁਰੂ ਦੀ ਸ੍ਰੇਸ਼ਟ ਮਤਿ ਪ੍ਰਾਪਤ ਹੁੰਦੀ ਹੈ, ਉਹ ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲੇ ਗੁਣ ਉਚਾਰਦਾ ਹੈ ਪ੍ਰਭੂ ਦੀ (ਸਿਫ਼ਤਿ-ਸਾਲਾਹ ਦੀ) ਬਾਣੀ ਉਚਾਰਦਾ ਹੈ ।੧।

ਪ੍ਰਭੂ ਨੇ ਮਿਹਰ ਕਰ ਕੇ ਜਿਸ ਮਨੁੱਖ ਨੂੰ ਆਪ (ਆਪਣੇ ਚਰਨਾਂ ਵਿਚ) ਜੋੜ ਲਿਆ, ਉਸ ਮਨੁੱਖ ਨੇ ਉਸੇ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ, ਜਿਸ ਪ੍ਰਭੂ ਨੇ ਉਸ ਨੂੰ ਪੈਦਾ ਕੀਤਾ ਹੈ । ਜਿਸ ਮਨੁੱਖ ਨੂੰ ਪ੍ਰਭੂ ਨੇ ਬਾਂਹ ਫੜ ਕੇ ਆਪਣਾ ਬਣਾ ਲਿਆ, ਉਹ ਮਨੁੱਖ ਸਦਾ ਪ੍ਰਭੂ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰਦਾ ਹੈ । ਪ੍ਰਭੂ ਦੇ ਨਾਮ ਦਾ ਜਾਪ ਜਪਦਾ ਹੈ ।੨।

ਜੇਹੜਾ ਮਨੁੱਖ ਗੁਰੂ ਦੀ ਸੰਗਤ ਵਿਚ ਰਹਿੰਦਾ ਹੈ, ਉਹ ਇਸ ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਉਹ ਮਨੁੱਖ ਹਰੀ ਦੇ ਪ੍ਰੇਮ-ਰੰਗ ਵਿਚ (ਮਸਤ ਹੋ ਕੇ) ਸਦਾ ਨਾਲ ਨਿਭਣ ਵਾਲਾ ਨਾਮ-ਧਨ ਹਾਸਲ ਕਰ ਲੈਂਦਾ ਹੈ, ਹਰੀ ਦਾ ਨਾਮ ਹੀ ਉਸ ਮਨੁੱਖ ਦੀ ਜ਼ਿੰਦਗੀ ਦਾ ਪ੍ਰਾਣਾਂ ਦਾ ਆਸਰਾ ਬਣ ਜਾਂਦਾ ਹੈ, (ਮੋਹ ਦੀ ਨੀਂਦ ਦੂਰ ਕਰਨ ਲਈ ਪਰਮਾਤਮਾ ਦਾ ਨਾਮ ਹੀ ਉਸ ਦੇ ਵਾਸਤੇ) ਮੰਤਰ ਹੈ ਨਾਮ ਹੀ ਜਾਦੂ ਹੈ ਨਾਮ ਹੀ ਦਵਾਈ ਹੈ ਤੇ ਨਾਮ ਹੀ ਪ੍ਰਾਸ਼ਚਿਤ ਕਰਮ ਹੈ ।੩।

ਹੇ ਸੰਤ ਜਨੋ ! ਪਰਵਾਰ ਬਣ ਕੇ (ਮੇਰ-ਤੇਰ ਦੂਰ ਕਰ ਕੇ, ਪੂਰਨ ਪ੍ਰੇਮ ਨਾਲ) ਆਤਮਕ ਆਨੰਦ ਵਿਚ ਮਿਲ ਬੈਠੋ । (ਜੇਹੜਾ ਮਨੁੱਖ ਗੁਰਮੁਖਾਂ ਦੀ ਸੰਗਤਿ ਵਿਚ ਬੈਠਦਾ ਹੈ ਉਸ ਨੇ) ਉਹ ਹਰਿ-ਨਾਮ ਧਨ ਕਮਾ ਲਿਆ ਜਿਸ ਦਾ ਅੰਦਾਜ਼ਾ ਨਹੀਂ ਲੱਗ ਸਕਦਾ ।

ਹੇ ਨਾਨਕ ! (ਪ੍ਰਭੂ ਦੀ ਮਿਹਰ ਨਾਲ) ਜਿਸ ਦੇ ਭਾਗਾਂ ਵਿਚ (ਨਾਮ-ਧਨ) ਲਿਖਿਆ ਹੋਇਆ ਹੈ, ਉਸ ਨੂੰ ਗੁਰੂ (ਨਾਮ-ਧਨ) ਦੇਂਦਾ ਹੈ, (ਗੁਰੂ ਦੇ ਦਰ ਤੇ ਆ ਕੇ) ਕੋਈ ਮਨੁੱਖ ਖ਼ਾਲੀ ਨਹੀਂ ਰਹਿ ਜਾਂਦਾ ।੪।੨੭।੯੬।

**ਗਉੜੀ ਗੁਆਰੇਰੀ ਮਹਲਾ ੫ ॥ ਹਸਤ ਪੁਨੀਤ ਹੋਹਿ ਤਤਕਾਲ ॥ ਬਿਨਸਿ ਜਾਹਿ ਮਾਇਆ ਜੰਜਾਲ ॥ ਰਸਨਾ ਰਮਹੁ ਰਾਮ ਗੁਣ ਨੀਤ ॥ ਸੁਖੁ ਪਾਵਹੁ ਮੇਰੇ ਭਾਈ ਮੀਤ ॥੧॥ ਲਿਖੁ ਲੇਖਣਿ ਕਾਗਦਿ ਮਸਵਾਣੀ ॥ ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥੧॥ਰਹਾਉ॥ ਇਹ ਕਾਰਜਿ ਤੇਰੇ ਜਾਹਿ ਬਿਕਾਰ ॥ ਸਿਮਰਤ ਰਾਮ ਨਾਹੀ ਜਮ ਮਾਰ ॥ ਧਰਮਰਾਇ ਕੇ ਦੂਤ ਨ ਜੋਹੈ ॥ ਮਾਇਆ ਮਗਨ ਨ ਕਛੂਐ ਮੋਹੈ ॥੨॥ ਉਧਰਹਿ ਆਪਿ ਤਰੈ ਸੰਸਾਰੁ ॥ ਰਾਮ ਨਾਮ ਜਪਿ ਏਕੰਕਾਰੁ ॥ ਆਪਿ ਕਮਾਉ ਅਵਰਾ ਉਪਦੇਸ ॥ ਰਾਮ ਨਾਮ ਹਿਰਦੈ ਪਰਵੇਸ ॥੩॥ ਜਾ ਕੈ ਮਾਥੈ ਏਹੁ ਨਿਧਾਨੁ ॥ ਸੋਈ ਪੁਰਖੁ ਜਪੈ ਭਗਵਾਨੁ ॥ ਆਠ ਪਹਰ ਹਰਿ ਹਰਿ ਗੁਣ ਗਾਉ ॥ ਕਹੁ ਨਾਨਕ ਹਉ ਤਿਸੁ ਬਲਿ ਜਾਉ ॥੪॥੨੮॥੯੭॥ {ਪੰਨਾ ੧੯੫}**

**ਪਦ ਅਰਥ** :—ਹਸਤ—{ਹਸ੍ਤ} ਹੱਥ । ਪੁਨੀਤ—ਪਵਿਤ੍ਰ । ਹੋਹਿ—ਹੋ ਜਾਂਦੇ ਹਨ । {ਹੋਇ—ਹੋ ਜਾਂਦਾ ਹੈ} । ਤਤਕਾਲ—ਤੁਰਤ । ਜੰਜਾਲ—ਫਾਹੇ । ਰਸਨਾ—ਜੀਭ (ਨਾਲ) । ਰਮਹੁ—ਸਿਮਰੋ, ਜਪੋ । ਨੀਤ—ਨਿੱਤ, ਸਦਾ । ਭਾਈ—ਹੇ ਵੀਰ ! ਮੀਤ—ਹੇ ਮਿੱਤਰ ! ।੧।

ਲੇਖਣਿ—ਕਲਮ (ਭਾਵ, ਸੁਰਤਿ) । ਕਾਗਦਿ—ਕਾਗ਼ਜ਼ ਉਤੇ ('ਕਰਣੀ' ਦੇ ਕਾਗ਼ਜ਼ ਉਤੇ) । ਮਸਵਾਣੀ—ਦਵਾਤ ('ਮਨ' ਦੀ ਦਵਾਤ ਲੈ ਕੇ) । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ ।੧।ਰਹਾਉ।

ਇਹ ਕਾਰਜਿ—ਇਸ ਕੰਮ ਨਾਲ । ਜਮ ਮਾਰ—ਜਮਾਂ ਦੀ ਮਾਰ, ਆਤਮਕ ਮੌਤ । ਜੋਹੈ—ਜੋਹੈਂ, ਤੱਕਦੇ । ਧਰਮ ਰਾਇ ਕੇ ਦੂਤ—(ਭਾਵ, ਕਾਮ ਆਦਿਕ ਵਿਕਾਰ ਜੋ ਜੀਵ ਨੂੰ ਆਪਣੇ ਪੰਜੇ ਵਿਚ ਫਸਾ ਕੇ ਧਰਮਰਾਜ ਦੇ ਵੱਸ ਪਾਂਦੇ ਹਨ) । ਮਗਨ—ਮਸਤ । ਕਛੂਐ—ਕੋਈ ਭੀ ਚੀਜ਼ ।੨।

ਉਧਰਹਿ—ਤੂੰ ਬਚ ਜਾਏਂਗਾ । ਕਮਾਉ—ਨਾਮ ਸਿਮਰਨ ਦੀ ਕਮਾਈ ਕਰ । ਹਿਰਦੈ—ਹਿਰਦੇ ਵਿਚ ।੩।

ਜਾ ਕੈ ਮਾਥੈ—ਜਿਸ ਦੇ ਮੱਥੇ ਉਤੇ । ਨਿਧਾਨੁ—ਖ਼ਜ਼ਾਨਾ {ਨਿਧਾਨ, ਖ਼ਜ਼ਾਨੇ} । ਬਲਿ—ਸਦਕੇ ।੪।

**ਅਰਥ** :—(ਹੇ ਮੇਰ ਵੀਰ ! ਆਪਣੀ 'ਸੁਰਤਿ' ਦੀ) ਕਲਮ (ਲੈ ਕੇ ਆਪਣੀ 'ਕਰਣੀ' ਦੇ) ਕਾਗ਼ਜ਼ ਉਤੇ ('ਮਨ' ਦੀ) ਦਵਾਤ ਨਾਲ ਪਰਮਾਤਮਾ ਦਾ ਨਾਮ ਲਿਖ, ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਲਿਖ ।੧।ਰਹਾਉ।

ਹੇ ਮੇਰੇ ਵੀਰ ! ਹੇ ਮੇਰੇ ਮਿੱਤਰ ! ਆਪਣੀ ਜੀਭ ਨਾਲ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੁਣ ਗਾਂਦਾ ਰਹੁ, ਤੂੰ ਆਤਮਕ ਆਨੰਦ ਮਾਣੇਂਗਾ, ਉਸੇ ਵੇਲੇ ਤੇਰੇ ਹੱਥ ਪਵਿਤ੍ਰ ਹੋ ਜਾਣਗੇ, ਤੇਰੇ ਮਾਇਆ (ਦੇ ਮੋਹ) ਦੇ ਫਾਹੇ ਦੂਰ ਹੋ ਜਾਣਗੇ ।੧।

(ਹੇ ਮੇਰੇ ਵੀਰ ! ਹੇ ਮੇਰੇ ਮਿੱਤਰ !) ਇਸ ਕੰਮ ਦੇ ਕਰਨ ਨਾਲ ਤੇਰੇ (ਅੰਦਰੋਂ) ਵਿਕਾਰ ਨੱਸ ਜਾਣਗੇ । ਪਰਮਾਤਮਾ ਦਾ ਨਾਮ ਸਿਮਰਿਆਂ (ਤੇਰੇ ਵਾਸਤੇ) ਆਤਮਕ ਮੌਤ ਨਹੀਂ ਰਹੇਗੀ, (ਕਾਮਾਦਿਕ) ਦੂਤ ਜੋ ਧਰਮਰਾਜ ਦੇ ਵੱਸ ਪਾਂਦੇ ਹਨ ਤੇਰੇ ਵਲ ਤੱਕ ਨਹੀਂ ਸਕਣਗੇ, ਤੂੰ ਮਾਇਆ (ਦੇ ਮੋਹ) ਵਿਚ ਨਹੀਂ ਡੁੱਬੇਂਗਾ, ਕੋਈ ਭੀ ਚੀਜ਼ ਤੈਨੂੰ ਮੋਹ ਨਹੀਂ ਸਕੇਗੀ ।੨।

(ਹੇ ਮੇਰੇ ਵੀਰ ! ਹੇ ਮੇਰੇ ਮਿੱਤਰ !) ਪਰਮਾਤਮਾ ਦਾ ਨਾਮ ਜਪ, ਇਕ ਓਅੰਕਾਰ ਨੂੰ ਸਿਮਰਦਾ ਰਹੁ, ਤੂੰ ਆਪ (ਵਿਕਾਰਾਂ ਤੋਂ) ਬਚ ਜਾਏਂਗਾ, (ਤੇਰੀ ਸੰਗਤਿ ਵਿਚ) ਜਗਤ ਭੀ (ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘ ਜਾਇਗਾ । (ਹੇ ਮੇਰੇ ਵੀਰ ! ਤੂੰ ਆਪ ਨਾਮ ਸਿਮਰਨ ਦੀ ਕਮਾਈ ਕਰ, ਹੋਰਨਾਂ ਨੂੰ ਭੀ ਉਪਦੇਸ਼ ਕਰ, ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ।੩।

(ਪਰ ਹੇ ਮੇਰੇ ਵੀਰ !) ਉਹੀ ਮਨੁੱਖ ਭਗਵਾਨ ਨੂੰ ਯਾਦ ਕਰਦਾ ਹੈ ਜਿਸ ਦੇ ਮੱਥੇ ਉਤੇ (ਭਗਵਾਨ ਦੀ ਕਿਰਪਾ ਨਾਲ) ਇਹ ਖ਼ਜ਼ਾਨਾ (ਪ੍ਰਾਪਤ ਕਰਨ ਦਾ ਲੇਖ ਲਿਖਿਆ ਹੋਇਆ) ਹੈ ।

ਹੇ ਨਾਨਕ ਆਖ—ਮੈਂ ਉਸ ਮਨੁੱਖ ਤੋਂ ਕੁਰਬਾਨ ਜਾਂਦਾ ਹਾਂ, ਜੇਹੜਾ ਅੱਠੇ ਪਹਰ (ਹਰ ਵੇਲੇ) ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੮।੨੮।੯੭।

**ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਜੋ ਪਰਾਇਓ ਸੋਈ ਅਪਨਾ ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥੧॥ ਕਹਹੁ ਗੁਸਾਈ ਮਿਲੀਐ ਕੇਹ ॥ ਜੋ ਬਿਬਰਜਤ ਤਿਸ ਸਿਉ ਨੇਹ ॥੧॥ਰਹਾਉ ॥ ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨ ਰਾਤੀ ॥੨॥ ਬਾਵੈ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ ਅਪੂਠਾ ਬੁਨਨਾ ॥੩॥ ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥ ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥ {ਪੰਨਾ ੧੮੫}**

**ਪਦ ਅਰਥ** :—ਤਜਿ—ਤਿਆਗ ਕੇ । ਸਿਉ—ਨਾਲ ।੧।

ਕਹਹੁ—ਦੱਸੋ । ਕੇਹੁ—ਕਿਸ ਤਰ੍ਹਾਂ ? ਬਿਬਰਜਤ—ਮਨਹ । ਨੇਹ—ਪਿਆਰ ।੧।ਰਹਾਉ।

ਜਾਤੀ—ਜਾਣੀ ਹੈ । ਸਤਿ—ਸੱਚ । ਮਨਿ—ਮਨ ਵਿਚ । ਰਾਤੀ—ਰਤਾ ਭੀ ।੨।

ਬਾਵੈ—ਬਾਏਂ, ਖੱਬੇ ਪਾਸੇ, ਉਲਟੇ ਪਾਸੇ । ਮਾਰਗੁ—ਰਸਤਾ । ਛੋਡਿ—ਛੱਡ ਕੇ । ਅਪੂਠਾ—ਪੁੱਠਾ ।੩।

ਦੁਹਾ ਸਿਰਿਆ ਕਾ—ਦੋਹਾਂ ਪਾਸਿਆਂ ਦਾ (ਉਲਟੇ ਮਾਰਗ ਅਤੇ ਸਿੱਧੇ ਮਾਰਗ ਦਾ) । ਮੁਕਤਾ—ਵਿਕਾਰਾਂ ਤੋਂ ਅਜ਼ਾਦ ।੪।

**ਅਰਥ** :—(ਹੇ ਭਾਈ !) ਦੱਸੋ, ਅਸੀ ਖਸਮ-ਪ੍ਰਭੂ ਨੂੰ ਕਿਵੇਂ ਮਿਲ ਸਕਦੇ ਹਾਂ, ਜੇ ਸਾਡਾ (ਸਦਾ) ਉਸ ਮਾਇਆ ਨਾਲ ਪਿਆਰ ਹੈ, ਜਿਸ ਵਲੋਂ ਸਾਨੂੰ ਵਰਜਿਆ ਹੋਇਆ ਹੈ ? ।੧।ਰਹਾਉ।

(ਮਾਲ-ਧਨ ਆਦਿਕ) ਜੋ (ਆਖ਼ਿਰ) ਬਿਗਾਨਾ ਹੋ ਜਾਣਾ ਹੈ, ਉਸ ਨੂੰ ਅਸੀ ਆਪਣਾ ਮੰਨੀ ਬੈਠੇ ਹਾਂ, ਸਾਡਾ ਮਨ ਉਸ (ਮਾਲ-ਧਨ) ਨਾਲ ਮਸਤ ਰਹਿੰਦਾ ਹੈ, ਜਿਸ ਨੂੰ (ਆਖ਼ਿਰ) ਛੱਡ ਜਾਣਾ ਹੈ ।੧।

(ਇਹ ਖ਼ਿਆਲ ਝੂਠਾ ਹੈ ਕਿ ਅਸਾਂ ਇਥੇ ਸਦਾ ਬਹਿ ਰਹਿਣਾ ਹੈ, ਪਰ ਇਹ) ਜੋ ਝੂਠੀ ਗੱਲ ਹੈ ਇਸ ਨੂੰ ਅਸਾਂ ਠੀਕ ਸਮਝਿਆ ਹੋਇਆ ਹੈ, (ਮੌਤ) ਜੋ ਜ਼ਰੂਰ ਵਾਪਰਨੀ ਹੈ ਉਹ ਸਾਡੇ ਮਨ ਵਿਚ ਰਤਾ ਭਰ ਭੀ ਨਹੀਂ ਜਚਦੀ ।੨।

(ਮੰਦੇ ਪਾਸੇ ਪਿਆਰ ਪਾਣ ਦੇ ਕਾਰਨ) ਅਸਾਂ ਮੰਦੇ ਪਾਸੇ ਜੀਵਨ ਰਸਤਾ ਮੱਲਿਆ ਹੋਇਆ ਹੈ, ਅਸੀ ਜੀਵਨ ਦੀ ਵਿੰਗੀ ਚਾਲ ਚੱਲ ਰਹੇ ਹਾਂ । ਜੀਵਨ ਦਾ ਸਿੱਧਾ ਰਾਹ ਛੱਡ ਕੇ ਅਸੀ ਜੀਵਨ-ਤਾਣੀ ਦੀ ਪੁੱਠੀ ਬੁਣਤ ਬੁਣ ਰਹੇ ਹਾਂ ।੩।

(ਪਰ) ਹੇ ਨਾਨਕ ! (ਜੀਵਾਂ ਦੇ ਭੀ ਕੀਹ ਵੱਸ ?) (ਜੀਵਨ ਦੇ ਚੰਗੇ ਤੇ ਮੰਦੇ) ਦੋਹਾਂ ਪਾਸਿਆਂ ਦਾ ਮਾਲਕ ਪਰਮਾਤਮਾ ਆਪ ਹੀ ਹੈ । ਜਿਸ ਮਨੁੱਖ ਨੂੰ ਪਰਮਾਤਮਾ (ਆਪਣੇ ਚਰਨਾਂ ਵਿਚ) ਜੋੜਦਾ ਹੈ, ਉਹ ਮੰਦੇ ਪਾਸੇ ਵਲੋਂ ਬਚ ਜਾਂਦਾ ਹੈ ।੪।੨੯।੯੮।

**ਗਉੜੀ ਗੁਆਰੇਰੀ ਮਹਲਾ ੫ ॥ ਕਲਿਜੁਗ ਮਹਿ ਮਿਲਿ ਆਏ ਸੰਜੋਗ ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥੧॥ ਜਲੈ ਨ ਪਾਈਐ ਰਾਮ ਸਨੇਹੀ ॥ ਕਿਰਤਿ ਸੰਜੋਗਿ ਸਤੀ ਉਠਿ ਹੋਈ ॥੧॥ ਰਹਾਉ ॥ ਦੇਖਾ ਦੇਖੀ ਮਨ**

**ਹਠਿ ਜਲਿ ਜਾਈਐ ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥੨॥ ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੩॥ ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥ ਧੰਨੁ ਸਤੀ ਦਰਗਹ ਪਰਵਾਨਿਆ ॥੪॥੩੦॥੯੯॥ {ਪੰਨਾ ੧੯੫}**

**ਪਦ ਅਰਥ** :—ਕਲਿਜੁਗ ਮਹਿ—ਜਗਤ ਵਿਚ, ਕਲੇਸ਼ਾਂ-ਵੇੜ੍ਹੀ ਦੁਨੀਆ ਵਿਚ । ਮਿਲਿ—ਮਿਲ ਕੇ । ਸੰਜੋਗ—(ਪਿਛਲੇ) ਸੰਬੰਧਾਂ ਦੇ ਕਾਰਨ । ਆਏ—ਆ ਇਕੱਠੇ ਹੁੰਦੇ ਹਨ । ਜਿਚਰੁ—ਜਿਤਨਾ ਚਿਰ । ਭੋਗਹਿ—ਭੋਗਦੇ ਹਨ ।੧।

ਜਲੈ—ਅੱਗ ਵਿਚ ਸੜਿਆਂ । ਸਨੇਹੀ—ਪਿਆਰਾ, ਪਿਆਰ ਕਰਨ ਵਾਲਾ । ਕਿਰਤਿ—{ ਯ} ਕਰਨ-ਜੋਗ, ਜਿਸ ਦੇ ਕਰਨ ਦੀ ਤਾਂਘ ਹੈ । ਸੰਜੋਗ—ਮਿਲਾਪ ਦੀ ਖ਼ਾਤਰ । ਉਠਿ—ਉੱਠ ਕੇ ।੧।ਰਹਾਉ।

ਦੇਖਾ ਦੇਖੀ—ਵਿਖਾਵੇ ਦੀ ਖ਼ਾਤਰ, ਲੋਕ-ਲਾਜ ਦੀ ਖ਼ਾਤਰ । ਹਠਿ—ਹਠ ਨਾਲ । ਜਲਿ ਜਾਈਐ—ਸੜ ਜਾਈਦਾ ਹੈ । ਪ੍ਰਿਅ ਸੰਗੁ—ਪਿਆਰੇ (ਪਤੀ) ਦਾ ਸਾਥ ।੨।

ਸੀਲ—ਮਿੱਠਾ ਸੁਭਾਉ । ਸੰਜਮਿ—ਸੰਜਮ ਵਿਚ, ਮਰਯਾਦਾ ਵਿਚ, ਜੁਗਤਿ ਵਿਚ । ਪ੍ਰਿਅ—ਪਿਆਰੇ ਦੀ । ਜਮਾਨੈ ਦੁਖੁ—ਜਮਾਂ ਦਾ ਦੁੱਖ, ਮੌਤ ਦਾ ਡਰ, ਆਤਮਕ ਮੌਤ ਦਾ ਖ਼ਤਰਾ ।੩।

ਜਿਨਿ—ਜਿਸ (ਇਸਤਰੀ) ਨੇ । ਪ੍ਰਿਉ—ਪਤੀ । ਕਰਿ—ਕਰ ਕੇ । ਧੰਨੁ—ਸਲਾਹੁਣ-ਜੋਗ ।੪।

**ਅਰਥ** :—(ਆਪਣੇ ਮਰੇ ਪਤੀ ਨਾਲ ਮੁੜ) ਕੀਤੇ ਜਾ ਸਕਣ ਵਾਲੇ ਮਿਲਾਪ ਦੀ ਖ਼ਾਤਰ (ਇਸਤਰੀ) ਉੱਠ ਕੇ ਸਤੀ ਹੋ ਜਾਂਦੀ ਹੈ, (ਪਤੀ ਦੀ ਚਿਖ਼ਾ ਵਿਚ ਸੜ ਮਰਦੀ ਹੈ, ਪਰ ਅੱਗ ਵਿਚ) ਸੜਨ ਨਾਲ ਪਿਆਰ ਕਰਨ ਵਾਲਾ ਪਤੀ ਨਹੀਂ ਮਿਲ ਸਕਦਾ ।੧।ਰਹਾਉ।

ਇਸ ਕਲੇਸ਼ਾਂ-ਵੇੜ੍ਹੀ ਦੁਨੀਆ ਵਿਚ (ਇਸਤਰੀ ਤੇ ਪਤੀ) ਪਿਛਲੇ ਸੰਬੰਧਾਂ ਦੇ ਕਾਰਨ ਮਿਲ ਕੇ ਆ ਇਕੱਠੇ ਹੁੰਦੇ ਹਨ । ਜਿਤਨਾ ਚਿਰ (ਪਰਮਾਤਮਾ ਵਲੋਂ) ਹੁਕਮ ਮਿਲਦਾ ਹੈ ਉਤਨਾ ਚਿਰ (ਦੋਵੇਂ ਮਿਲ ਕੇ ਜਗਤ ਦੇ) ਪਦਾਰਥ ਮਾਣਦੇ ਹਨ ।੧।

ਇਕ ਦੂਜੀ ਨੂੰ ਵੇਖ ਕੇ ਮਨ ਦੇ ਹਠ ਨਾਲ (ਹੀ) ਸੜ ਜਾਈਦਾ ਹੈ (ਪਰ ਮਰੇ ਪਤੀ ਦੀ ਚਿਖ਼ਾ ਵਿਚ ਸੜ ਕੇ ਇਸਤਰੀ ਆਪਣੇ) ਪਿਆਰੇ ਦਾ ਸਾਥ ਨਹੀਂ ਪ੍ਰਾਪਤ ਕਰ ਸਕਦੀ । (ਇਸ ਤਰ੍ਹਾਂ ਸਗੋਂ) ਕਈ ਜੂਨਾਂ ਵਿਚ ਹੀ ਭਟਕੀਦਾ ਹੈ ।੨।

ਜੇਹੜੀ ਇਸਤਰੀ ਮਿੱਠੇ ਸੁਭਾਵ ਦੀ ਜੁਗਤਿ ਵਿਚ ਰਹਿ ਕੇ (ਆਪਣੇ) ਪਿਆਰੇ (ਪਤੀ) ਦਾ ਹੁਕਮ ਮੰਨਦੀ ਰਹਿੰਦੀ ਹੈ, ਉਸ ਇਸਤ੍ਰੀ ਨੂੰ ਜਮਾਂ ਦਾ ਦੁੱਖ ਨਹੀਂ ਪੋਹ ਸਕਦਾ ।੩।

ਹੇ ਨਾਨਕ ! ਆਖ—ਜਿਸ (ਇਸਤ੍ਰੀ) ਨੇ ਆਪਣੇ ਪਤੀ ਨੂੰ ਹੀ ਇੱਕ ਖਸਮ ਕਰ ਕੇ ਸਮਝਿਆ ਹੈ (ਭਾਵ, ਸਿਰਫ਼ ਆਪਣੇ ਪਤੀ ਵਿਚ ਹੀ ਪਤੀ-ਭਾਵਨਾ ਰੱਖੀ ਹੈ) ਜਿਵੇਂ ਭਗਤ ਦਾ ਪਤੀ ਇੱਕ ਪਰਮਾਤਮਾ ਹੈ, ਉਹ ਇਸਤ੍ਰੀ ਅਸਲੀ ਸਤੀ ਹੈ, ਉਹ ਭਾਗਾਂ ਵਾਲੀ ਹੈ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੈ ।੪।੩੦।੯੯।

**ਗਉੜੀ ਗੁਆਰੇਰੀ ਮਹਲਾ ੫ ॥ ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਰਹਾਉ ॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥੧॥ ਰਤਨ ਲਾਲ ਜਾ ਕਾ**

ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥੨॥ ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥੩॥ ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥੪॥੩੧॥੧੦੦॥ {ਪੰਨਾ ੧੮੬}

**ਪਦ ਅਰਥ** :—ਧਨਵੰਤ—ਧਨ ਵਾਲੇ, ਧਨਾਢ । ਭਾਗਠ—ਭਾਗਾਂ ਵਾਲੇ । ਨਾਇ—ਨਾਮ ਦੀ ਰਾਹੀਂ । ਸਚ ਨਾਇ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ । ਗਾਵਹ—ਅਸੀ ਗਾਂਦੇ ਹਾਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਸ੍ਰੇਸ਼ਟ ਪ੍ਰੇਮ ਵਿਚ ।੧।ਰਹਾਉ।

ਖੋਲਿ—ਖੋਲ੍ਹ ਕੇ । ਤਾ—ਤਦੋਂ । ਮਨਿ—ਮਨ ਵਿਚ । ਨਿਧਾਨਾ—ਖ਼ਜ਼ਾਨਾ ।੧।

ਜਾ ਕਾ—ਜਿਨ੍ਹਾਂ ਦਾ । ਅਖੂਟ—ਨਾਹ ਮੁੱਕਣ ਵਾਲੇ ।੨।

ਰਲਿ ਮਿਲਿ—ਇਕੱਠੇ ਹੋ ਕੇ ।੩।

ਮਸਤਕਿ—ਮੱਥੇ ਉਤੇ । ਏਤੁ—ਇਸ ਵਿਚ । ਏਤੁ ਖਜਾਨੈ—ਇਸ ਖ਼ਜ਼ਾਨੇ ਵਿਚ ।੪।

**ਅਰਥ** :—(ਜਿਉਂ ਜਿਉਂ) ਅਸੀ ਪਰਮਾਤਮਾ ਦੇ ਗੁਣ (ਮਿਲ ਕੇ) ਗਾਂਦੇ ਹਾਂ, ਸਦਾ-ਥਿਰ ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਅਸੀ (ਪਰਮਾਤਮਾ ਦੇ ਨਾਮ-ਧਨ ਦੇ) ਧਨੀ ਬਣਦੇ ਜਾ ਰਹੇ ਹਾਂ, ਭਾਗਾਂ ਵਾਲੇ ਬਣਦੇ ਜਾ ਰਹੇ ਹਾਂ, ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਾਂ, ਪ੍ਰੇਮ ਵਿਚ ਮਗਨ ਰਹਿੰਦੇ ਹਾਂ ।੧।ਰਹਾਉ।

ਜਦੋਂ ਮੈਂ ਗੁਰੂ ਨਾਨਕ ਦੇਵ ਤੋਂ ਲੈ ਕੇ ਸਾਰੇ ਗੁਰੂ ਸਾਹਿਬਾਨ ਦਾ ਬਾਣੀ ਦਾ ਖ਼ਜ਼ਾਨਾ ਖੋਲ੍ਹ ਕੇ ਵੇਖਿਆ, ਤਦੋਂ ਮੇਰੇ ਮਨ ਵਿਚ ਆਤਮਕ ਆਨੰਦ ਦਾ ਭੰਡਾਰ ਭਰਿਆ ਗਿਆ ।੧।

{ਨੋਟ :—ਪਾਠਕ ਧਿਆਨ ਨਾਲ ਪੜ੍ਹਨ—ਖੋਲ੍ਹ ਕੇ "ਵੇਖਿਆ", ਨਾ ਕਿ "ਇਕੱਠਾ ਕੀਤਾ" । ਗੁਰੂ ਅਰਜਨ ਸਾਹਿਬ ਨੇ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਆਪ ਇਕੱਠੀ ਨਹੀਂ ਕੀਤੀ, ਇਹਨਾਂ ਨੂੰ ਸਾਰੀ ਦੀ ਸਾਰੀ ਇਕੱਠੀ ਹੋਈ ਹੋਈ ਗੁਰੂ ਰਾਮਦਾਸ ਜੀ ਤੋਂ ਮਿਲ ਗਈ} ।

ਇਸ ਖ਼ਜ਼ਾਨੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਅਮੋਲਕ ਰਤਨਾਂ ਲਾਲਾਂ ਦੇ ਭੰਡਾਰੇ ਭਰੇ ਹੋਏ (ਮੈਂ ਵੇਖੇ), ਜੇਹੜੇ ਕਦੇ ਮੁੱਕ ਨਹੀਂ ਸਕਦੇ, ਜੇਹੜੇ, ਤੋਲੇ ਨਹੀਂ ਜਾ ਸਕਦੇ ।੨।

ਹੇ ਭਾਈ ! ਜੇਹੜੇ ਮਨੁੱਖ (ਸਤਸੰਗ ਵਿਚ) ਇਕੱਠੇ ਹੋ ਕੇ ਇਹਨਾਂ ਭੰਡਾਰਿਆਂ ਨੂੰ ਆਪ ਵਰਤਦੇ ਹਨ ਤੇ ਹੋਰਨਾਂ ਨੂੰ ਭੀ ਵੰਡਦੇ ਹਨ, ਉਹਨਾਂ ਦੇ ਪਾਸ ਇਸ ਖ਼ਜ਼ਾਨੇ ਦੀ ਕਮੀ ਨਹੀਂ ਹੁੰਦੀ, ਸਗੋਂ ਹੋਰ ਹੋਰ ਵਧਦਾ ਹੈ ।੩।

(ਪਰ) ਹੇ ਨਾਨਕ ! ਆਖ—ਜਿਸ ਮਨੁੱਖ ਦੇ ਮੱਥੇ ਉਤੇ ਪਰਮਾਤਮਾ ਦੀ ਬਖ਼ਸ਼ਸ਼ ਦਾ ਲੇਖ ਲਿਖਿਆ ਹੁੰਦਾ ਹੈ, ਉਹੀ ਇਸ (ਸਿਫ਼ਤਿ-ਸਾਲਾਹ ਦੇ) ਖ਼ਜ਼ਾਨੇ ਵਿਚ ਸਾਂਝੀਵਾਲ ਬਣਾਇਆ ਜਾਂਦਾ ਹੈ (ਭਾਵ, ਉਹੀ ਸਾਧ ਸੰਗਤਿ ਵਿਚ ਆ ਕੇ ਸਿਫ਼ਤਿ-ਸਾਲਾਹ ਦੀ ਬਾਣੀ ਦਾ ਆਨੰਦ ਮਾਣਦਾ ਹੈ) ।੪।੩੧।੧੦੦।

ਗਉੜੀ ਮਹਲਾ ੫ ॥ ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥ ਡਰੁ ਚੂਕਾ ਦੇਖਿਆ ਭਰਪੂਰਿ ॥੧॥ ਸਤਿਗੁਰ ਅਪੁਨੇ ਕਉ ਬਲਿਹਾਰੈ ॥ ਛੋਡਿ ਨ ਜਾਈ ਸਰਪਰ ਤਾਰੈ ॥੧॥ ਰਹਾਉ ॥ ਦੂਖੁ ਰੋਗੁ ਸੋਗੁ, ਬਿਸਰੈ ਜਬ ਨਾਮੁ ॥ ਸਦਾ ਅਨੰਦੁ ਜਾ ਹਰਿ ਗੁਣ ਗਾਮੁ ॥੨॥ ਬੁਰਾ ਭਲਾ ਕੋਈ ਨ ਕਹੀਜੈ ॥ ਛੋਡਿ ਮਾਨੁ ਹਰਿ ਚਰਨ ਗਹੀਜੈ ॥੩॥ ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ ॥ ਸੁਖੁ ਪਾਵਹਿ ਸਾਚੈ ਦਰਬਾਰਿ ॥੪॥੩੨॥੧੦੧॥ {ਪੰਨਾ ੧੮੬}

**ਪਦ ਅਰਥ** :—ਡਰਿ—ਡਰਿ ਕੇ, ਸਹਮ ਕੇ । ਮਰਤੇ—ਆਤਮਕ ਮੌਤ ਸਹੇੜਦੇ । ਚੂਕਾ—ਮੁੱਕ ਗਿਆ । ਭਰਪੂਰਿ—ਹਰ ਥਾਂ ਵਿਆਪਕ ।੧।

ਬਲਿਹਾਰੈ—ਕੁਰਬਾਨ । ਸਰਪਰ—ਜ਼ਰੂਰ । ਤਾਰੈ—ਪਾਰ ਲੰਘਾਂਦਾ ਹੈ ।੧।ਰਹਾਉ।

ਸੋਗੁ—ਫ਼ਿਕਰ । ਗਾਮੁ—ਗਾਉਣਾ ।੨।

ਨ ਕਹੀਜੈ—ਨਹੀਂ ਕਹਿਣਾ ਚਾਹੀਦਾ । ਗਹੀਜੈ—ਫੜਨੇ ਚਾਹੀਦੇ ਹਨ ।੩।

ਮੰਤ੍ਰ—ਉਪਦੇਸ਼ । ਚਿਤਾਰਿ—ਚੇਤੇ ਰੱਖ । ਦਰਬਾਰਿ—ਦਰਬਾਰ ਵਿਚ ।੪।

**ਅਰਥ** :—ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਉਹ (ਦੁੱਖ ਰੋਗ ਸੋਗ ਆਦਿਕ ਦੇ ਸਮੁੰਦਰ ਵਿਚ ਸਾਨੂੰ ਡੁਬਦਿਆਂ ਨੂੰ) ਛੱਡ ਕੇ ਨਹੀਂ ਜਾਂਦਾ, ਉਹ (ਇਸ ਸਮੁੰਦਰ ਵਿਚੋਂ) ਜ਼ਰੂਰ ਪਾਰ ਲੰਘਾਂਦਾ ਹੈ ।੧।ਰਹਾਉ।

ਜਿਤਨਾ ਚਿਰ ਅਸੀ ਇਹ ਸਮਝਦੇ ਹਾਂ ਕਿ ਪਰਮਾਤਮਾ ਕਿਤੇ ਦੂਰ ਵੱਸਦਾ ਹੈ, ਉਤਨਾ ਚਿਰ (ਦੁਨੀਆ ਦੇ ਦੁੱਖ ਰੋਗ ਫ਼ਿਕਰਾਂ ਤੋਂ) ਸਹਮ ਸਹਮ ਕੇ ਆਤਮਕ ਮੌਤੇ ਮਰਦੇ ਰਹਿੰਦੇ ਹਾਂ । ਜਦੋਂ ਉਸ ਨੂੰ (ਸਾਰੇ ਸੰਸਾਰ ਵਿਚ ਜ਼ੱਰੇ ਜ਼ੱਰੇ ਵਿਚ) ਵਿਆਪਕ ਵੇਖ ਲਿਆ, (ਉਸੇ ਵੇਲੇ ਦੁਨੀਆ ਦੇ ਦੁੱਖ ਆਦਿਕਾਂ ਦਾ) ਡਰ ਮੁੱਕ ਗਿਆ ।੧।

(ਹੇ ਭਾਈ ! ਦੁਨੀਆ ਦਾ) ਦੁੱਖ ਰੋਗ ਫ਼ਿਕਰ (ਤਦੋਂ ਹੀ ਵਿਆਪਦਾ) ਹੈ ਜਦੋਂ ਪਰਮਾਤਮਾ ਦਾ ਨਾਮ ਭੁੱਲ ਜਾਂਦਾ ਹੈ । ਜਦੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਵੀਏ ਤਦੋਂ (ਮਨ ਵਿਚ) ਸਦਾ ਆਨੰਦ ਬਣਿਆ ਰਹਿੰਦਾ ਹੈ ।੨।

(ਹੇ ਭਾਈ !) ਨਾਹ ਕਿਸੇ ਦੀ ਨਿੰਦਾ ਕਰਨੀ ਚਾਹੀਦੀ ਹੈ ਨਾਹ ਕਿਸੇ ਦੀ ਖ਼ੁਸ਼ਾਮਦ । (ਦੁਨੀਆ ਦਾ) ਮਾਣ ਤਿਆਗ ਕੇ ਪਰਮਾਤਮਾ ਦੇ ਚਰਨ (ਹਿਰਦੇ ਵਿਚ) ਟਿਕਾ ਲੈਣੇ ਚਾਹੀਦੇ ਹਨ ।੩।

ਹੇ ਨਾਨਕ ! ਆਖ—(ਹੇ ਭਾਈ !) ਗੁਰੂ ਦਾ ਉਪਦੇਸ਼ ਆਪਣੇ ਚਿੱਤ ਵਿਚ ਪ੍ਰੋ ਰੱਖ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਦਰਗਾਹ ਵਿਚ ਆਨੰਦ ਮਾਣੇਂਗਾ ।੪।੩੨।੧੦੧।

**ਗਉੜੀ ਮਹਲਾ ੫ ॥ ਜਾ ਕਾ ਮੀਤੁ ਸਾਜਨੁ ਹੈ ਸਮੀਆ ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥ ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥੧॥ ਰਹਾਉ ॥ ਜਾ ਕਉ ਰਸੁ ਹਰਿ ਰਸੁ ਹੈ ਆਇਓ ॥ ਸੋ ਅਨ ਰਸ ਨਾਹੀ ਲਪਟਾਇਓ ॥੨॥ ਜਾ ਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥ ਜਾ ਕਾ ਸਭੁ ਕਿਛੁ ਤਾ ਕਾ ਹੋਇ ॥ ਨਾਨਕ ਤਾ ਕਉ ਸਦਾ ਸੁਖੁ ਹੋਇ ॥੪॥੩੩॥੧੦੨॥ {ਪੰਨਾ ੧੮੬}**

**ਪਦ ਅਰਥ** :—ਸਮੀਆ—ਸਮਾਨ, ਵਿਆਪਕ । ਕਹੁ—ਦੱਸ । ਕਾ ਕੀ—ਕਿਸ ਚੀਜ਼ ਦੀ ? ਕਮੀਆ—ਥੁੜ ।੧।

ਸਿਉ—ਨਾਲ ।੧।ਰਹਾਉ।

ਕਉ—ਨੂੰ । ਅਨ—ਹੋਰ ਹੋਰ {ਅੰਯ} । ਲਪਟਾਇਓ—ਚੰਬੜਦਾ ।੨।

ਕਿਸ ਕਉ—{ਲਫ਼ਜ਼ 'ਕਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} ਕਿਸ ਨੂੰ ? ਤਲੈ—ਹੇਠ ।੩।

ਜਾ ਕਾ—ਜਿਸ (ਪਰਮਾਤਮਾ) ਦਾ । ਤਾ ਕਾ—ਉਸ (ਪਰਮਾਤਮਾ) ਦਾ ।੪।

**ਅਰਥ** :—(ਹੇ ਭਾਈ !) ਜਿਸ ਮਨੁੱਖ ਦਾ ਪਿਆਰ ਪਰਮਾਤਮਾ ਨਾਲ ਬਣ ਜਾਂਦਾ ਹੈ ਉਸ ਦਾ ਹਰੇਕ ਦੁੱਖ ਹਰੇਕ ਦਰਦ ਹਰੇਕ ਭਰਮ-ਵਹਿਮ ਦੂਰ ਹੋ ਜਾਂਦਾ ਹੈ ।੧।ਰਹਾਉ।

ਜਿਸ ਮਨੁੱਖ ਦਾ (ਇਹ ਯਕੀਨ ਬਣ ਜਾਏ ਕਿ ਉਸ ਦਾ) ਸੱਜਣ-ਪ੍ਰਭੂ ਮਿੱਤਰ-ਪ੍ਰਭੂ ਹਰ ਥਾਂ ਵਿਆਪਕ ਹੈ, (ਹੇ ਭਾਈ !) ਦੱਸ, ਉਸ ਮਨੁੱਖ ਨੂੰ ਕਿਸ ਸ਼ੈ ਦੀ ਥੁੜ ਰਹਿ ਜਾਂਦੀ ਹੈ ? ।੧।

(ਹੇ ਭਾਈ !) ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦਾ ਆਨੰਦ ਆ ਜਾਂਦਾ ਹੈ, ਉਹ (ਦੁਨੀਆ ਦੇ) ਹੋਰ ਹੋਰ (ਪਦਾਰਥਾਂ ਦੇ) ਸੁਆਦਾਂ ਨਾਲ ਨਹੀਂ ਚੰਬੜਦਾ ।੨।

ਜਿਸ ਮਨੁੱਖ ਦਾ ਬੋਲਿਆ ਹੋਇਆ ਬੋਲ ਪਰਮਾਤਮਾ ਦੀ ਹਜ਼ੂਰੀ ਵਿਚ ਮੰਨਿਆ ਜਾਂਦਾ ਹੈ, ਉਸ ਨੂੰ ਕਿਸੇ ਹੋਰ ਦੀ ਮੁਥਾਜੀ ਨਹੀਂ ਰਹਿ ਜਾਂਦੀ ।੩।

ਹੇ ਨਾਨਕ ! ਜਿਸ ਪਰਮਾਤਮਾ ਦਾ ਰਚਿਆ ਹੋਇਆ ਇਹ ਸਾਰਾ ਸੰਸਾਰ ਹੈ, ਉਸ ਪਰਮਾਤਮਾ ਦਾ ਸੇਵਕ ਜੇਹੜਾ ਮਨੁੱਖ ਬਣ ਜਾਂਦਾ ਹੈ ਉਸ ਨੂੰ ਸਦਾ ਆਨੰਦ ਪ੍ਰਾਪਤ ਰਹਿੰਦਾ ਹੈ ।੪।੩੩।੧੦੨।

**ਗਉੜੀ ਮਹਲਾ ੫ ॥ ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ॥ ਤਾ ਕਉ ਕਾੜਾ ਕਹਾ ਬਿਆਪੈ ॥੧॥ ਸਹਜ ਅਨੰਦ ਹਰਿ ਸਾਧੂ ਮਾਹਿ ॥ ਆਗਿਆਕਾਰੀ ਹਰਿ ਹਰਿ ਰਾਇ ॥੧॥ ਰਹਾਉ ॥ ਜਾ ਕੈ ਅਚਿੰਤੁ ਵਸੈ ਮਨਿ ਆਇ ॥ ਤਾ ਕਉ ਚਿੰਤਾ ਕਤਹੂੰ ਨਾਹਿ ॥੨॥ ਜਾ ਕੈ ਬਿਨਸਿਓ ਮਨ ਤੇ ਭਰਮਾ ॥ ਤਾ ਕੈ ਕਛੂ ਨਾਹੀ ਡਰੁ ਜਮਾ ॥੩॥ ਜਾ ਕੈ ਹਿਰਦੈ ਦੀਓ ਗੁਰਿ ਨਾਮਾ ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ ॥੪॥੩੪॥੧੦੩॥ {ਪੰਨਾ ੧੯੬}**

**ਪਦ ਅਰਥ** :—ਜਾ ਕੈ—ਜਾ ਕੇ (ਹਿਰਦੇ), ਜਿਸ ਮਨੁੱਖ ਦੇ ਹਿਰਦੇ ਵਿਚ । ਸਮ—ਬਰਾਬਰ, ਇਕੋ ਜਿਹਾ । ਜਾਪੈ—ਪ੍ਰਤੀਤ ਹੁੰਦਾ ਹੈ । ਕਾੜਾ—ਝੋਰਾ, ਚਿੰਤਾ । ਬਿਆਪੈ—ਪ੍ਰਭਾਵ ਪਾਂਦਾ ਹੈ ।੧।

ਸਹਜ—ਆਤਮਕ ਅਡੋਲਤਾ । ਹਰਿ ਸਾਧੂ—ਪਰਮਾਤਮਾ ਦਾ ਭਗਤ ।੧।ਰਹਾਉ।

ਅਚਿੰਤੁ—ਚਿੰਤਾ-ਰਹਿਤ ਪ੍ਰਭੂ । ਮਨਿ—ਮਨ ਵਿਚ । ਕਤਹੂੰ—ਕਦੇ ਭੀ ।੨।

ਮਨ ਤੇ—ਮਨ ਤੋਂ । ਭਰਮਾ—ਭਟਕਣਾ । ਤਾ ਕੈ—ਤਾ ਕੈ ਹਿਰਦੈ ।੩।

ਗੁਰਿ—ਗੁਰੂ ਨੇ । ਸਗਲ—ਸਾਰੇ । ਨਿਧਾਨਾ—ਖ਼ਜ਼ਾਨੇ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਭਗਤ ਦੇ ਹਿਰਦੇ ਵਿਚ (ਸਦਾ) ਆਤਮਕ ਅਡੋਲਤਾ ਬਣੀ ਰਹਿੰਦੀ ਹੈ, (ਸਦਾ) ਆਨੰਦ ਬਣਿਆ ਰਹਿੰਦਾ ਹੈ, (ਹਰੀ ਦਾ ਭਗਤ) ਹਰਿ-ਪ੍ਰਭੂ ਦੀ ਆਗਿਆ ਵਿਚ ਹੀ ਤੁਰਦਾ ਹੈ ।੧।ਰਹਾਉ।

(ਪ੍ਰਭੂ ਦੀ ਰਜ਼ਾ ਵਿਚ ਤੁਰਨ ਦੇ ਕਾਰਨ) ਜਿਸ ਮਨੁੱਖ ਦੇ ਹਿਰਦੇ ਵਿਚ ਹਰੇਕ ਦੁੱਖ ਸੁਖ ਇਕੋ ਜਿਹਾ ਪ੍ਰਤੀਤ ਹੁੰਦਾ ਹੈ, ਉਸ ਨੂੰ ਕੋਈ ਚਿੰਤਾ-ਫ਼ਿਕਰ ਕਦੇ ਦਬਾ ਨਹੀਂ ਸਕਦਾ ।੧।

(ਹੇ ਭਾਈ !) ਚਿੰਤਾ-ਰਹਿਤ ਪਰਮਾਤਮਾ ਜਿਸ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ, ਉਸ ਨੂੰ ਕਦੇ ਕੋਈ ਚਿੰਤਾ ਨਹੀਂ ਪੋਂਹਦੀ ।੨।

ਜਿਸ ਮਨੁੱਖ ਦੇ ਮਨ ਤੋਂ ਭਟਕਣਾ ਮੁੱਕ ਜਾਂਦੀ ਹੈ, ਉਸ ਦੇ ਮਨ ਵਿਚ ਮੌਤ ਦਾ ਡਰ ਭੀ ਨਹੀਂ ਰਹਿ ਜਾਂਦਾ ।੩।

ਹੇ ਨਾਨਕ ! ਆਖ—ਗੁਰੂ ਨੇ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਟਿਕਾ ਦਿੱਤਾ ਹੈ ਉਸ ਦੇ ਅੰਦਰ, ਮਾਨੋ, ਸਾਰੇ ਖ਼ਜ਼ਾਨੇ ਆ ਜਾਂਦੇ ਹਨ ।੪।੩੪।੧੦੩।

**ਗਉੜੀ ਮਹਲਾ ੫ ॥ ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥ ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ਰਹਾਉ॥ ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥੨॥ ਤਹ ਸਹਜ ਅਖਾਰੇ ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥੩॥ ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥ {ਪੰਨਾ ੧੮੬}**

**ਪਦ ਅਰਥ** :—ਅਗਮ—ਅਪਹੁੰਚ । ਪ੍ਰਸਾਦਿ—ਕਿਰਪਾ ਨਾਲ ।੧।

ਸਹਜ—ਆਤਮਕ ਅਡੋਲਤਾ । ਕਥਾ—ਸਿਫ਼ਤਿ-ਸਾਲਾਹ । ਕੁੰਟ—ਚਸ਼ਮੇ । ਭੁੰਚਾ—ਰਸ ਮਾਣਿਆ ।੧।ਰਹਾਉ।

ਅਨਹਤ—ਇਕ-ਰਸ । ਧੁਨਿ—ਸੁਰ, ਆਵਾਜ਼ ।੨।

ਅਖਾਰੇ—ਇਕੱਠ ।੩।

ਹਰਖ—ਖ਼ੁਸ਼ੀ । ਬੀਆ—ਹੋਰ, ਦੂਜਾ । ਗੁਰਿ—ਗੁਰੂ ਨੇ ।੪।

**ਅਰਥ** :—ਜਿਸ ਮਨੁੱਖ ਦੇ ਭਾਗਾਂ ਵਿਚ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ ਉਹ (ਗੁਰੂ ਦੀ ਕਿਰਪਾ ਨਾਲ) ਆਤਮਕ ਅਡੋਲਤਾ ਤੇ ਸਿਫ਼ਤਿ-ਸਾਲਾਹ ਦੇ ਅੰਮ੍ਰਿਤ ਦੇ ਚਸ਼ਮਿਆਂ ਦਾ ਆਨੰਦ ਮਾਣਦਾ ਹੈ ।੧।ਰਹਾਉ।

(ਜਿਸ ਮਨ ਵਿਚ ਸਿਫ਼ਤਿ-ਸਾਲਾਹ ਦੇ ਚਸ਼ਮੇ ਜਾਰੀ ਹੋ ਜਾਂਦੇ ਹਨ) ਉਸ ਮਨ ਵਿਚ ਅਪਹੁੰਚ ਸਰੂਪ ਵਾਲੇ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ । (ਪਰ) ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ (ਇਹ ਭੇਤ) ਸਮਝਿਆ ਹੈ ।੧।

(ਜਿਥੇ ਸਿਫ਼ਤਿ-ਸਾਲਾਹ ਤੇ ਆਤਮਕ ਅਡੋਲਤਾ ਦੇ ਚਸ਼ਮੇ ਚੱਲ ਪੈਂਦੇ ਹਨ) ਉਹ ਹਿਰਦਾ-ਥਾਂ ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਅਨੋਖਾ (ਸੁੰਦਰ) ਹੋ ਜਾਂਦਾ ਹੈ । ਉਸ ਦੀ ਜੁੜੀ ਸੁਰਤਿ ਉਤੇ ਪਰਮਾਤਮਾ (ਭੀ) ਮੋਹਿਆ ਜਾਂਦਾ ਹੈ ।੨।

(ਜਿਥੇ ਸਿਫ਼ਤਿ-ਸਾਲਾਹ ਦੇ ਚਸ਼ਮੇ ਜਾਰੀ ਹੁੰਦੇ ਹਨ) ਉਥੇ (ਉਸ ਆਤਮਕ ਅਵਸਥਾ ਵਿਚ ਟਿਕੇ ਹੋਏ) ਸੰਤ ਜਨ ਪਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਆਤਮਕ ਅਡੋਲਤਾ ਦੇ ਅਨੇਕਾਂ ਤੇ ਬੇਅੰਤ ਅਖਾੜੇ ਰਚੀ ਰੱਖਦੇ ਹਨ ।੩।

(ਉਸ ਅਵਸਥਾ ਵਿਚ) ਬੇਅੰਤ ਖ਼ੁਸ਼ੀ ਹੀ ਖ਼ੁਸ਼ੀ ਬਣੀ ਰਹਿੰਦੀ ਹੈ, ਕਿਸੇ ਤਰ੍ਹਾਂ ਦਾ ਕੋਈ ਹੋਰ ਚਿੰਤਾ-ਫ਼ਿਕਰ ਨਹੀਂ ਪੋਂਹਦਾ । (ਹੇ ਭਾਈ !) ਗੁਰੂ ਨੇ ਉਹ ਆਤਮਕ ਟਿਕਾਣਾ (ਮੈਨੂੰ) ਨਾਨਕ ਨੂੰ (ਭੀ) ਬਖ਼ਸ਼ਿਆ ਹੈ ।੪।੩੫।੧੦੪।

**ਗਉੜੀ ਮਃ ੫ ॥ ਕਵਨ ਰੂਪੁ ਤੇਰਾ ਆਰਾਧਉ ॥ ਕਵਨ ਜੋਗ ਕਾਇਆ ਲੇ ਸਾਧਉ ॥੧॥ ਕਵਨ ਗੁਨੁ ਜੋ ਤੁਝੁ ਲੈ ਗਾਵਉ ॥ ਕਵਨ ਬੋਲ ਪਾਰਬ੍ਰਹਮ ਰੀਝਾਵਉ ॥੧॥ ਰਹਾਉ ॥ ਕਵਨ ਸੁ ਪੂਜਾ ਤੇਰੀ ਕਰਉ ॥ ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥੨॥ ਕਵਨ ਤਪੁ ਜਿਤੁ ਤਪੀਆ ਹੋਇ ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥੩॥**

**ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥ ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥੪॥ ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥ ਜਿਸ ਕੀ ਮਾਨਿ ਲੇਇ ਸੁਖਦਾਤਾ ॥੧॥ਰਹਾਉ ਦੂਜਾ॥੩੬॥੧੦੫॥ {ਪੰਨਾ ੧੯੭}**

**ਪਦ ਅਰਥ** :—ਕਵਨ ਰੂਪੁ—ਕੇਹੜੀ ਸ਼ਕਲ ? ਜੋਗ—ਯੋਗ ਦਾ ਸਾਧਨ । ਕਾਇਆ—ਸਰੀਰ । ਸਾਧਉ—ਸਾਧਉਂ, ਮੈਂ ਵੱਸ ਵਿਚ ਕਰਾਂ ।੧।

ਤੁਝੁ—ਤੈਨੂੰ । ਤੁਝੁ ਗਾਵਉ—ਮੈਂ ਤੇਰੀ ਸਿਫ਼ਤਿ-ਸਾਲਾਹ ਕਰਾਂ । ਪਾਰਬ੍ਰਹਮ—ਹੇ ਪਾਰਬ੍ਰਹਮ ! ਰੀਝਾਵਉ—ਮੈਂ (ਤੈਨੂੰ) ਪ੍ਰਸੰਨ ਕਰਾਂ ।੧।ਰਹਾਉ।

ਬਿਧਿ—ਤਰੀਕਾ । ਜਿਤੁ—ਜਿਸ ਦੀ ਰਾਹੀਂ । ਤਰਉ—ਤਰਉਂ, ਮੈਂ ਪਾਰ ਲੰਘਾਂ ।੨।

ਮਲੁ—ਮੈਲ । ਖੋਇ—ਦੂਰ ਕਰੇ ।੩।

ਘਾਲ—ਮਿਹਨਤ । ਜਿਸੁ—ਜਿਸ (ਮਨੁੱਖ) ਨੂੰ । ਕਰਿ—ਕਰ ਕੇ ।੪।

ਤਿਸ ਹੀ—{ਲਫ਼ਜ਼ 'ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} । ਤਿਨ ਹੀ—ਤਿਨਿ ਹੀ {ਲਫ਼ਜ਼ 'ਤਿਨਿ' ਦੀ ਿ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ਉਸ ਨੇ ਹੀ ।੧।ਰਹਾਉ ਦੂਜਾ।

ਅਰਥ :—ਹੇ ਪਾਰਬ੍ਰਹਮ ਪ੍ਰਭੂ ! (ਤੇਰੇ ਬੇਅੰਤ ਗੁਣ ਹਨ, ਮੈਨੂੰ ਸਮਝ ਨਹੀਂ ਆਉਂਦੀ ਕਿ) ਮੈਂ ਤੇਰਾ ਕੇਹੜਾ ਗੁਣ ਲੈ ਕੇ ਤੇਰੀ ਸਿਫ਼ਤਿ-ਸਾਲਾਹ ਕਰਾਂ, ਤੇ ਕੇਹੜੇ ਬੋਲ ਬੋਲ ਕੇ ਮੈਂ ਤੈਨੂੰ ਪ੍ਰਸੰਨ ਕਰਾਂ ।੧।ਰਹਾਉ।

(ਹੇ ਪ੍ਰਭੂ ! ਜਗਤ ਦੇ ਸਾਰੇ ਜੀਵ ਤੇਰਾ ਹੀ ਰੂਪ ਹਨ ਤੇ ਤੇਰਾ ਕੋਈ ਭੀ ਖ਼ਾਸ ਰੂਪ ਨਹੀਂ । ਮੈਂ ਨਹੀਂ ਜਾਣਦਾ ਕਿ) ਤੇਰਾ ਉਹ ਕੇਹੜਾ ਰੂਪ ਹੈ ਜਿਸ ਦਾ ਮੈਂ ਧਿਆਨ ਧਰਾਂ । (ਹੇ ਪ੍ਰਭੂ ! ਮੈਨੂੰ ਸਮਝ ਨਹੀਂ ਕਿ) ਜੋਗ ਦਾ ਉਹ ਕੇਹੜਾ ਸਾਧਨ ਹੈ ਜਿਸ ਨਾਲ ਮੈਂ ਆਪਣੇ ਸਰੀਰ ਨੂੰ ਵੱਸ ਵਿਚ ਲਿਆਵਾਂ (ਤੇ ਤੈਨੂੰ ਪ੍ਰਸੰਨ ਕਰਾਂ । ਜੋਗ-ਸਾਧਨਾਂ ਨਾਲ ਤੈਨੂੰ ਪ੍ਰਸੰਨ ਨਹੀਂ ਕੀਤਾ ਜਾ ਸਕਦਾ) ।੧।

ਹੇ ਪਾਰਬ੍ਰਹਮ ! ਮੈਂ ਤੇਰੀ ਕੇਹੜੀ ਪੂਜਾ ਕਰਾਂ (ਜਿਸ ਨਾਲ ਤੂੰ ਪ੍ਰਸੰਨ ਹੋ ਸਕੇਂ) ? ਹੇ ਪ੍ਰਭੂ ! ਉਹ ਕੇਹੜਾ ਤਰੀਕਾ ਹੈ ਜਿਸ ਦੀ ਰਾਹੀਂ ਮੈਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਵਾਂ ? ।੨।

ਉਹ ਕੇਹੜਾ ਤਪ-ਸਾਧਨ ਹੈ ਜਿਸ ਨਾਲ ਮਨੁੱਖ (ਕਾਮਯਾਬ) ਤਪਸ੍ਵੀ ਅਖਵਾ ਸਕਦਾ ਹੈ (ਤੇ ਮੈਨੂੰ ਖ਼ੁਸ਼ ਕਰ ਸਕਦਾ ਹੈ) ? ਉਹ ਕੇਹੜਾ ਨਾਮ ਹੈ (ਜਿਸ ਦਾ ਜਾਪ ਕਰ ਕੇ) (ਮਨੁੱਖ ਆਪਣੇ ਅੰਦਰੋਂ) ਹਉਮੈ ਦੀ ਮੈਲ ਦੂਰ ਕਰ ਸਕਦਾ ਹੈ ? ।੩।

ਹੇ ਨਾਨਕ ! (ਮਨੁੱਖ ਨਿਰੇ ਆਪਣੇ ਉੱਦਮ ਦੇ ਆਸਰੇ ਪ੍ਰਭੂ ਨੂੰ ਪ੍ਰਸੰਨ ਨਹੀਂ ਕਰ ਸਕਦਾ । ਉਸੇ ਮਨੁੱਖ ਦੇ ਗਾਏ ਹੋਏ) ਗੁਣ (ਕੀਤੀ ਹੋਈ) ਪੂਜਾ, ਗਿਆਨ ਤੇ (ਜੋੜੀ ਹੋਈ) ਸੁਰਤਿ ਆਦਿਕ ਦੀ ਸਾਰੀ ਮਿਹਨਤ (ਸਫਲ ਹੁੰਦੀ ਹੈ) ਜਿਸ ਉਤੇ ਦਿਆਲ ਹੋ ਕੇ ਕਿਰਪਾ ਕਰ ਕੇ ਗੁਰੂ ਮਿਲਦਾ ਹੈ ।੪।

ਉਸੇ ਦੀ ਹੀ ਕੀਤੀ ਹੋਈ ਸਿਫ਼ਤਿ-ਸਾਲਾਹ (ਪਰਵਾਨ ਹੈ) ਉਸੇ ਨੇ ਹੀ ਪ੍ਰਭੂ ਨਾਲ ਜਾਣ-ਪਛਾਣ ਪਾਈ ਹੈ (ਜਿਸ ਨੂੰ ਗੁਰੂ ਮਿਲਿਆ ਹੈ ਤੇ) ਜਿਸ ਦੀ ਅਰਦਾਸ ਸਾਰੇ ਸੁਖ ਦੇਣ ਵਾਲਾ ਪਰਮਾਤਮਾ ਮੰਨ ਲੈਂਦਾ ਹੈ ।੧।ਰਹਾਉ ਦੂਜਾ।੩੬।੧੦੫।

**ਗਉੜੀ ਮਹਲਾ ੫ ॥ ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥੧॥ ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥੧॥ ਰਹਾਉ ॥ ਸੁਤ ਬਨਿਤਾ ਆਪਨ ਨਹੀ ਭਾਈ ॥ ਇਸਟ ਮੀਤ ਆਪ ਬਾਪੁ ਨ ਮਾਈ ॥੨॥ ਸੁਇਨਾ ਰੂਪਾ ਫੁਨਿ ਨਹੀ ਦਾਮ ॥ ਹੈਵਰ ਗੈਵਰ ਆਪਨ ਨਹੀ ਕਾਮ ॥੩॥ ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ ॥ ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ ॥੪॥੩੭॥੧੦੬॥ {ਪੰਨਾ ੧੮੭}**

**ਪਦ ਅਰਥ** :—ਤਨੁ—ਸਰੀਰ । ਜਾ ਕੋ—ਜਿਸ ਦਾ । ਗਰਬਾ—ਅਹੰਕਾਰ । ਮਿਲਖ—ਜ਼ਮੀਨ । ਦਰਬਾ—{ਦ੍ਰਵਯ} ਧਨ ।੧।

ਕਾ ਕਉ—ਕਿਸ ਨੂੰ ? ਲਪਟਾਇਓ—ਚੰਬੜਿਆ ਹੋਇਆ, ਮੋਹ ਕਰ ਰਿਹਾ । ਤੇ—ਤੋਂ ।੧।ਰਹਾਉ।

ਸੁਤ—ਪੁੱਤਰ । ਬਨਿਤਾ—ਇਸਤ੍ਰੀ । ਇਸਟ—ਪਿਆਰੇ । ਆਪ—ਆਪਣਾ । ਮਾਈ—ਮਾਂ ।੨।

ਰੂਪਾ—ਚਾਂਦੀ । ਫੁਨਿ—ਭੀ । ਦਾਮ—ਦੌਲਤ । ਹੈਵਰ—{ਹਯ-ਵਰ, ਹਯ ਵਰ} ਵਧੀਆ ਘੋੜੇ । ਗੈਵਰ—{ਗਜ-ਵਰ} ਵਧੀਆ ਹਾਥੀ ।੩।

ਜੋ—ਜਿਸ ਨੂੰ । ਗੁਰਿ—ਗੁਰੂ ਨੇ । ਬਖਸਿ—ਬਖ਼ਸ਼ਸ਼ ਕਰ ਕੇ । ਤਿਸ ਕਾ, ਜਿਸ ਕਾ—{ਲਫ਼ਜ਼ 'ਤਿਸੁ' 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} ।੪।

**ਅਰਥ** :—(ਹੇ ਭਾਈ ! ਤੂੰ) ਕਿਸ ਕਿਸ ਨਾਲ ਮੋਹ ਕਰ ਰਿਹਾ ਹੈਂ ? (ਇਹਨਾਂ ਵਿਚੋਂ ਕੋਈ ਭੀ ਸਦਾ ਲਈ) ਤੇਰਾ ਆਪਣਾ ਨਹੀਂ ਹੈ । (ਸਦਾ ਲਈ) ਆਪਣਾ (ਬਣੇ ਰਹਿਣ ਵਾਲਾ ਪਰਮਾਤਮਾ ਦਾ) ਨਾਮ (ਹੀ) ਹੈ (ਜੋ) ਗੁਰੂ ਪਾਸੋਂ ਮਿਲਦਾ ਹੈ ! ।੧।ਰਹਾਉ।

(ਹੇ ਭਾਈ !) ਇਹ ਸਰੀਰ ਜਿਸ ਦਾ (ਤੂੰ) ਮਾਣ ਕਰਦਾ ਹੈਂ (ਸਦਾ ਲਈ) ਆਪਣਾ ਨਹੀਂ ਹੈ । ਰਾਜ, ਭੁਇਂ, ਧਨ (ਇਹ ਭੀ ਸਦਾ ਲਈ) ਆਪਣੇ ਨਹੀਂ ਹਨ ।੧।

ਪੁੱਤਰ, ਇਸਤ੍ਰੀ, ਭਰਾ, ਪਿਆਰੇ ਮਿੱਤਰ, ਪਿਉ, ਮਾਂ (ਇਹਨਾਂ ਵਿਚੋਂ ਕੋਈ ਭੀ ਕਿਸੇ ਦਾ ਸਦਾ ਲਈ) ਆਪਣਾ ਨਹੀਂ ਹੈ ।੨।

(ਹੇ ਭਾਈ !) ਸੋਨਾ ਚਾਂਦੀ ਤੇ ਦੌਲਤ ਭੀ (ਸਦਾ ਲਈ ਆਪਣੇ) ਨਹੀਂ ਹਨ । ਵਧੀਆ ਘੋੜੇ, ਵਧੀਆ ਹਾਥੀ (ਇਹ ਭੀ ਸਦਾ ਲਈ) ਆਪਣੇ ਕੰਮ ਨਹੀਂ ਆ ਸਕਦੇ ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਬਖ਼ਸ਼ਸ਼ ਕਰ ਕੇ ਗੁਰੂ ਨੇ (ਪ੍ਰਭੂ ਨਾਲ) ਮਿਲਾ ਦਿੱਤਾ ਹੈ, ਜਿਸ ਮਨੁੱਖ ਦਾ (ਸਦਾ ਦਾ ਸਾਥੀ) ਪਰਮਾਤਮਾ ਬਣ ਗਿਆ ਹੈ, ਸਭ ਕੁਝ ਉਸ ਦਾ ਆਪਣਾ ਹੈ (ਭਾਵ, ਉਸ ਨੂੰ ਸਾਰਾ ਜਗਤ ਆਪਣਾ ਦਿੱਸਦਾ ਹੈ, ਉਸ ਨੂੰ ਦੁਨੀਆ ਦੇ ਸਾਕ ਸੈਣ ਦਾ ਦੁਨੀਆ ਦੇ ਧਨ ਪਦਾਰਥ ਦਾ ਵਿਛੋੜਾ ਦੁਖੀ ਨਹੀਂ ਕਰ ਸਕਦਾ) ।੪।੩੭।੧੦੬।

**ਗਉੜੀ ਮਹਲਾ ੫ ॥ ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥ ਤਾ ਤੇ ਦੁਖ ਮੇਰੇ ਸਗਲੇ ਲਾਥੇ ॥੧॥ ਸਤਿਗੁਰ ਅਪੁਨੇ ਕਉ ਕੁਰਬਾਨੀ ॥ ਆਤਮ ਚੀਨਿ ਪਰਮ ਰੰਗ ਮਾਨੀ ॥੧॥ ਰਹਾਉ ॥ ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥੨॥ ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥੩॥ ਗੁਰੁ ਸੁਖਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਨ ਨਾਨਕ ਗੁਰੁ ਆਧਾਰੁ ॥੪॥੩੮॥੧੦੭॥ {ਪੰਨਾ ੧੮੭}**

**ਪਦ ਅਰਥ** :—ਤਾ ਤੇ—ਉਹਨਾਂ (ਚਰਨਾਂ ਦੀ) ਬਰਕਤਿ ਨਾਲ । ਸਗਲੇ—ਸਾਰੇ ।੧।

ਕਿਉ—ਨੂੰ, ਤੋਂ । ਕੁਰਬਾਨੀ—ਸਦਕੇ । ਆਤਮੁ—ਆਪਣੇ ਆਪ ਨੂੰ, ਆਤਮਕ ਜੀਵਨ ਨੂੰ । ਚੀਨਿ—ਪਰਖ ਕੇ । ਪਰਮ—ਸਭ ਤੋਂ ਉੱਚਾ । ਮਾਨੀ—ਮੈਂ ਮਾਣਦਾ ਹਾਂ ।੧।ਰਹਾਉ।

ਰੇਣੁ—ਧੂੜਿ । ਮੁਖਿ—ਮੂੰਹ ਉਤੇ, ਮੱਥੇ ਉਤੇ । ਅਹੰਬੁਧਿ—'ਹਉ ਹਉ' ਕਰਨ ਵਾਲੀ ਅਕਲ । ਤਿਨਿ—ਉਸ (ਮਨੁੱਖ) ਨੇ ।੨।

ਮਨਿ—ਮਨ ਵਿਚ । ਤਾ ਤੇ—ਉਸ ਦੀ ਬਰਕਤਿ ਨਾਲ । ਮੋਹਿ—ਮੈਂ ।੩।

ਜੀਅ ਆਧਾਰੁ—ਜਿੰਦ ਦਾ ਆਸਰਾ । ਪ੍ਰਾਣ ਆਧਾਰੁ—ਪ੍ਰਾਣਾਂ ਦਾ ਆਸਰਾ ।੪।

**ਅਰਥ** :—ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ (ਗੁਰੂ ਦੀ ਕਿਰਪਾ ਨਾਲ) ਮੈਂ ਆਪਣੇ ਆਤਮਕ ਜੀਵਨ ਨੂੰ ਪੜਤਾਲ ਪੜਤਾਲ ਕੇ ਸਭ ਤੋਂ ਸ੍ਰੇਸ਼ਟ ਆਨੰਦ ਮਾਣ ਰਿਹਾ ਹਾਂ ।੧।ਰਹਾਉ।

(ਹੇ ਭਾਈ !) ਗੁਰੂ ਦੇ ਚਰਨ ਮੇਰੇ ਮੱਥੇ ਉਤੇ ਟਿਕੇ ਹੋਏ ਹਨ, ਉਹਨਾਂ ਦੀ ਬਰਕਤਿ ਨਾਲ ਮੇਰੇ ਸਾਰੇ ਦੁੱਖ ਦੂਰ ਹੋ ਗਏ ਹਨ ।੧।

ਜਿਸ ਮਨੁੱਖ ਦੇ ਮੱਥੇ ਉਤੇ ਗੁਰੂ ਦੇ ਚਰਨਾਂ ਦੀ ਧੂੜ ਲੱਗ ਗਈ, ਉਸ ਨੇ ਆਪਣੀ ਸਾਰੀ ਹਉਮੈ (ਪੈਦਾ ਕਰਨ ਵਾਲੀ) ਬੁੱਧੀ ਤਿਆਗ ਦਿੱਤੀ ।੨।

(ਹੇ ਭਾਈ !) ਗੁਰੂ ਦਾ ਸ਼ਬਦ ਮੇਰੇ ਮਨ ਵਿਚ ਪਿਆਰਾ ਲੱਗ ਰਿਹਾ ਹੈ, ਉਸ ਦੀ ਬਰਕਤਿ ਨਾਲ ਮੈਂ ਪਰਮਾਤਮਾ ਦਾ ਦਰਸਨ ਕਰ ਰਿਹਾ ਹਾਂ ।੩।

ਹੇ ਨਾਨਕ ! (ਆਖ—ਮੇਰੇ ਵਾਸਤੇ) ਗੁਰੂ (ਹੀ ਸਾਰੇ) ਸੁਖਾਂ ਦਾ ਦੇਣ ਵਾਲਾ ਹੈ, ਗੁਰੂ ਕਰਤਾਰ (ਦਾ ਰੂਪ) ਹੈ । ਗੁਰੂ ਮੇਰੀ ਜਿੰਦ ਦਾ ਸਹਾਰਾ ਹੈ, ਗੁਰੂ ਮੇਰੇ ਪ੍ਰਾਣਾਂ ਦਾ ਸਹਾਰਾ ਹੈ ।੪।੩੮।੧੦੭।

**ਗਉੜੀ ਮਹਲਾ ੫ ॥ ਰੇ ਮਨ ਮੇਰੇ ਤੂੰ ਤਾ ਕਉ ਆਹਿ ॥ ਜਾ ਕੈ ਊਣਾ ਕਛ ਹੂ ਨਾਹਿ ॥੧॥ ਹਰਿ ਸਾ ਪ੍ਰੀਤਮੁ ਕਰਿ ਮਨ ਮੀਤ ॥ ਪ੍ਰਾਨ ਅਧਾਰੁ ਰਾਖਹੁ ਸਦ ਚੀਤ ॥੧॥ ਰਹਾਉ ॥ ਰੇ ਮਨ ਮੇਰੇ ਤੂੰ ਤਾ ਕਉ ਸੇਵਿ ॥ ਆਦਿ ਪੁਰਖ ਅਪਰੰਪਰ ਦੇਵ ॥੨॥ ਤਿਸੁ ਊਪਰਿ ਮਨ ਕਰਿ ਤੂੰ ਆਸਾ ॥ ਆਦਿ ਜੁਗਾਦਿ ਜਾ ਕਾ ਭਰਵਾਸਾ ॥੩॥ ਜਾ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਨਾਨਕੁ ਗਾਵੈ ਗੁਰ ਮਿਲਿ ਸੋਇ ॥੪॥੩੯॥੧੦੮॥ {ਪੰਨਾ ੧੯੭}**

**ਪਦ ਅਰਥ** :—ਰੇ—ਹੇ ! ਕਉ—ਨੂੰ । ਆਹਿ—ਤਾਂਘ ਕਰ । ਜਾ ਕੈ—ਜਿਸ ਦੇ ਘਰ ਵਿਚ । ਊਣਾ—ਊਣਤਾ, ਘਾਟ, ਕਮੀ ।੧।

ਸਾ—ਵਰਗਾ । ਕਰਿ—ਬਣਾ । ਸਦ—ਸਦਾ ।੧।ਰਹਾਉ।

ਸੇਵਿ—ਸਿਮਰ, ਸੇਵਾ-ਭਗਤੀ ਕਰ । ਆਦਿ—ਸਭ ਦਾ ਮੁੱਢ । ਪੁਰਖ—ਸਰਬ-ਵਿਆਪਕ । ਅਪਰੰਪਰ—ਪਰੇ ਤੋਂ ਪਰੇ ।੨।

ਮਨ—ਹੇ ਮਨ ! ਆਦਿ—ਸ਼ੁਰੂ ਤੋਂ ਹੀ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ ਹੀ । ਜਾ ਕਾ—ਜਿਸ ਦਾ ।੩।

ਨਾਨਕੁ ਗਾਵੈ—ਨਾਨਕ ਗਾਂਦਾ ਹੈ {ਲਫ਼ਜ਼ 'ਨਾਨਕੁ' ਕਰਤਾ ਕਾਰਕ, ਇਕ-ਵਚਨ ਹੈ} । ਸੋਇ—ਉਸ ਪ੍ਰਭ ਨੂੰ ਹੀ ।੪।

**ਅਰਥ** :—ਹੇ ਮੇਰੇ ਮਿੱਤਰ ਮਨ ! ਪਰਮਾਤਮਾ ਵਰਗਾ ਪ੍ਰੀਤਮ ਬਣਾ, ਉਸ (ਪ੍ਰੀਤਮ ਨੂੰ) ਪ੍ਰਾਣਾਂ ਦੇ ਆਸਰੇ (ਪ੍ਰੀਤਮ) ਨੂੰ ਸਦਾ ਆਪਣੇ ਚਿੱਤ ਵਿਚ ਪ੍ਰੋ ਰੱਖ ।੧।ਰਹਾਉ।

ਹੇ ਮੇਰੇ ਮਨ ! ਤੂੰ ਉਸ ਪਰਮਾਤਮਾ ਨੂੰ ਮਿਲਣ ਦੀ ਤਾਂਘ ਕਰ, ਜਿਸ ਦੇ ਘਰ ਵਿਚ ਕਿਸੇ ਚੀਜ਼ ਦੀ ਭੀ ਘਾਟ ਨਹੀਂ ਹੈ ।੧।

ਹੇ ਮੇਰੇ ਮਨ ! ਤੂੰ ਉਸ ਪਰਮਾਤਮਾ ਦੀ ਸੇਵਾ-ਭਗਤੀ ਕਰ, ਜੋ (ਸਾਰੇ ਜਗਤ ਦਾ) ਮੂਲ ਹੈ, ਜੋ ਸਭ ਵਿਚ ਵਿਆਪਕ ਹੈ ਜੋ ਪਰੇ ਤੋਂ ਪਰੇ ਹੈ (ਬੇਅੰਤ ਹੈ) ਤੇ ਜੋ ਪ੍ਰਕਾਸ਼-ਰੂਪ ਹੈ ।੨।

ਹੇ (ਮੇਰੇ) ਮਨ ! ਤੂੰ ਉਸ ਪਰਮਾਤਮਾ ਉਤੇ (ਆਪਣੀਆਂ ਸਾਰੀਆਂ ਲੋੜਾਂ ਪੂਰੀਆਂ ਹੋਣ ਦੀ) ਆਸ ਰੱਖ ਜਿਸ (ਦੀ ਸਹਾਇਤਾ) ਦਾ ਭਰੋਸਾ ਸਦਾ ਤੋਂ ਹੀ (ਸਭ ਜੀਵਾਂ ਨੂੰ ਹੈ) ।੩।

(ਹੇ ਭਾਈ !) ਜਿਸ ਪਰਮਾਤਮਾ ਨਾਲ ਪ੍ਰੀਤਿ ਕਰਨ ਦੀ ਬਰਕਤਿ ਨਾਲ ਸਦਾ ਆਤਮਕ ਆਨੰਦ ਮਿਲਦਾ ਹੈ, ਨਾਨਕ (ਆਪਣੇ) ਗੁਰੂ ਨੂੰ ਮਿਲ ਕੇ ਉਸ ਦੇ ਗੁਣ ਗਾਂਦਾ ਹੈ ।੪।੩੯।੧੦੮।

**ਗਉੜੀ ਮਹਲਾ ੫ ॥ ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥੧॥ ਏਕਾ ਟੇਕ ਮੇਰੈ ਮਨਿ ਚੀਤ ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥੧॥ ਰਹਾਉ ॥ ਮੀਤੁ ਹਮਾਰਾ ਵੇਪਰਵਾਹਾ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ ॥੨॥ ਮੀਤੁ ਹਮਾਰਾ ਅੰਤਰਜਾਮੀ ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥੩॥ ਹਮ ਦਾਸੇ ਤੁਮ ਠਾਕੁਰ ਮੇਰੇ ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥੪॥੪੦॥੧੦੯॥ {ਪੰਨਾ ੧੮੭}**

**ਪਦ ਅਰਥ** :—ਹਮ—(ਭਾਵ,) ਮੈਂ । ਮਾਨਾ—ਮੰਨਦਾ ਹਾਂ, (ਸਿਰ-ਮੱਥੇ ਉਤੇ) ਮੰਨਦਾ ਹਾਂ । ਕੁਸਲ—ਸੁਖ । ਕੁਸਲ ਸਮਾਨਾ—ਸੁਖ ਵਰਗੇ, ਸੁਖ-ਰੂਪ ।੧।

ਟੇਕ—ਆਸਰਾ । ਮਨਿ ਚੀਤਿ—ਮਨ-ਚਿੱਤ ਵਿਚ । ਜਿਸੁ—ਜਿਸ (ਪਰਮਾਤਮਾ) ਦਾ । ਕਿਛੁ ਕਰਣਾ—ਇਹ ਸਭ ਕੁਝ ਬਣਾਇਆ ਹੋਇਆ, ਇਹ ਸਾਰੀ ਰਚਨਾ ।੧।ਰਹਾਉ।

ਵੇਪਰਵਾਹਾ—ਬੇ-ਮੁਥਾਜ । ਤੇ—ਤੋਂ, ਨਾਲ । ਮੋਹਿ—ਮੇਰਾ । ਅਸਨਾਹਾ—ਅਸਨੇਹ, ਪਿਆਰ ।੨।

ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਸਮਰਥ—ਸਭ ਤਾਕਤਾਂ ਦਾ ਮਾਲਕ ।੩।

ਦਾਸੇ—ਸੇਵਕ । ਠਾਕੁਰ—ਮਾਲਕ । ਮਹਤੁ—ਮਹੱਤ, ਮਹੱਤਤਾ, ਵਡਿਆਈ । ਤੇਰੇ—ਤੇਰੇ (ਸੇਵਕ ਬਣਿਆਂ) ।੪।

**ਅਰਥ** :—(ਹੇ ਭਾਈ !) ਮੇਰੇ ਮਨ-ਚਿੱਤ ਵਿਚ ਸਿਰਫ਼ ਇਹ ਸਹਾਰਾ ਹੈ ਕਿ ਜਿਸ ਪਰਮਾਤਮਾ ਦੀ ਇਹ ਸਾਰੀ ਰਚਨਾ ਹੈ ਉਹ ਮੇਰਾ ਮਿੱਤਰ ਹੈ ।੧।ਰਹਾਉ।

(ਹੇ ਭਾਈ !) ਮੇਰਾ ਮਿੱਤਰ-ਪ੍ਰਭੂ ਜੋ ਕੁਝ ਕਰਦਾ ਹੈ ਉਸ ਨੂੰ ਮੈਂ (ਸਿਰ-ਮੱਥੇ ਉਤੇ) ਮੰਨਦਾ ਹਾਂ, ਮਿੱਤਰ-ਪ੍ਰਭੂ ਦੇ ਕੀਤੇ ਕੰਮ ਮੈਨੂੰ ਸੁਖਾਂ ਵਰਗੇ (ਪ੍ਰਤੀਤ ਹੁੰਦੇ) ਹਨ ।੧।

(ਹੇ ਭਾਈ !) ਮੇਰਾ ਮਿੱਤਰ-ਪ੍ਰਭੂ ਬੇ-ਮੁਥਾਜ ਹੈ (ਉਸ ਨੂੰ ਕਿਸੇ ਦੀ ਕੋਈ ਗ਼ਰਜ਼ ਨਹੀਂ ਕਾਣ ਨਹੀਂ), ਗੁਰੂ ਦੀ ਕਿਰਪਾ ਨਾਲ ਉਸ ਨਾਲ ਮੇਰਾ ਪਿਆਰ ਬਣ ਗਿਆ ਹੈ (ਭਾਵ, ਮੇਰੇ ਨਾਲ ਉਸ ਦੀ ਸਾਂਝ ਇਸ ਵਾਸਤੇ ਨਹੀਂ ਬਣੀ ਕਿ ਉਸ ਨੂੰ ਕੋਈ ਗ਼ਰਜ਼ ਸੀ । ਇਹ ਤਾਂ ਸਤਿਗੁਰੂ ਦੀ ਮਿਹਰ ਹੋਈ ਹੈ) ।੨।

ਮੇਰਾ ਮਿੱਤਰ-ਪ੍ਰਭੂ (ਹਰੇਕ ਜੀਵ ਦੇ) ਦਿਲ ਦੀ ਜਾਣਨ ਵਾਲਾ ਹੈ । ਉਹ ਸਭ ਤਾਕਤਾਂ ਦਾ ਮਾਲਕ ਹੈ, ਸਭ ਵਿਚ ਵਿਆਪਕ ਹੈ, ਬੇਅੰਤ ਹੈ, ਸਭ ਦਾ ਮਾਲਕ ਹੈ ।੩।

ਹੇ ਨਾਨਕ ! (ਆਖ—) ਹੇ ਪ੍ਰਭੂ ! ਤੂੰ ਮੇਰਾ ਮਾਲਕ ਹੈਂ, ਮੈਂ ਤੇਰਾ ਸੇਵਕ ਹਾਂ । ਤੇਰਾ ਸੇਵਕ ਬਣਿਆਂ ਹੀ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ ਵਡਿਆਈ ਮਿਲਦੀ ਹੈ ।੪।੪੦।੧੦੯।

**ਗਉੜੀ ਮਹਲਾ ੫ ॥ ਜਾ ਕਉ ਤੁਮ ਭਏ ਸਮਰਥ ਅੰਗਾ ॥ ਤਾ ਕਉ ਕਛੁ ਨਾਹੀ ਕਾਲੰਗਾ ॥੧॥ ਮਾਧਉ ਜਾ ਕਉ ਹੈ ਆਸ ਤੁਮਾਰੀ ॥ ਤਾ ਕਉ ਕਛੁ ਨਾਹੀ ਸੰਸਾਰੀ ॥੧॥ ਰਹਾਉ ॥ ਜਾ ਕੈ ਹਿਰਦੈ ਠਾਕੁਰੁ ਹੋਇ ॥ ਤਾ ਕਉ ਸਹਸਾ ਨਾਹੀ ਕੋਇ ॥੨॥ ਜਾ ਕਉ ਤੁਮ ਦੀਨੀ ਪ੍ਰਭ ਧੀਰ ॥ ਤਾ ਕੈ ਨਿਕਟਿ ਨ ਆਵੈ ਪੀਰ ॥੩॥ ਕਹੁ ਨਾਨਕ ਮੈ ਸੋ ਗੁਰੁ ਪਾਇਆ ॥ ਪਾਰਬ੍ਰਹਮ ਪੂਰਨ ਦੇਖਾਇਆ ॥੪॥੪੧॥੧੧੦॥ {ਪੰਨਾ ੧੮੮}**

**ਪਦ ਅਰਥ** :—ਜਾ ਕਉ—ਜਿਸ ਨੂੰ, ਜਿਸ ਉਤੇ ! ਸਮਰਥ—ਹੇ ਸਮਰਥ ਪ੍ਰਭੂ ! ਅੰਗਾ—ਪੱਖ, ਸਹਾਈ । ਕਾਲੰਗਾ—ਕਲੰਕ, ਦਾਗ਼ ।੧।

ਮਾਧਉ—{ਮਾਯਾ ਧਵ—ਮਾਇਆ ਦਾ ਪਤੀ} ਹੇ ਪ੍ਰਭੂ ! ਸੰਸਾਰੀ—ਦੁਨੀਆਵੀ (ਆਸ) ।੧।ਰਹਾਉ।

ਸਹਸਾ—ਸਹਮ ।੨।

ਪ੍ਰਭ—ਹੇ ਪ੍ਰਭੂ ! ਧੀਰ—ਧੀਰਜ, ਸਹਾਰਾ । ਨਿਕਟਿ—ਨੇੜੇ । ਪੀਰ—ਪੀੜ, ਦੁੱਖ-ਕਲੇਸ਼ ।੩।

ਸੋ—ਉਹ । ਕਹੁ—ਆਖ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਮਾਇਆ ਦੇ ਪਤੀ ਪ੍ਰਭੂ ! ਜਿਸ ਮਨੁੱਖ ਨੂੰ (ਸਿਰਫ਼) ਤੇਰੀ (ਸਹਾਇਤਾ ਦੀ) ਆਸ ਹੈ, ਉਸ ਨੂੰ ਦੁਨੀਆ (ਦੇ ਲੋਕਾਂ ਦੀ ਸਹਾਇਤਾ) ਦੀ ਆਸ (ਬਣਾਣ ਦੀ ਲੋੜ) ਨਹੀਂ (ਰਹਿੰਦੀ) ।੧।ਰਹਾਉ।

ਹੇ ਸਭ ਤਾਕਤਾਂ ਦੇ ਮਾਲਕ ਪ੍ਰਭੂ ! ਜਿਸ ਮਨੁੱਖ ਦਾ ਤੂੰ ਸਹਾਈ ਬਣਦਾ ਹੈਂ, ਉਸ ਨੂੰ ਕੋਈ (ਵਿਕਾਰ ਆਦਿਕਾਂ ਦਾ) ਦਾਗ਼ ਨਹੀਂ ਛੁਹ ਸਕਦਾ ।੧।

(ਹੇ ਭਾਈ !) ਜਿਸ ਮਨੁੱਖ ਦੇ ਹਿਰਦੇ ਵਿਚ ਮਾਲਕ-ਪ੍ਰਭੂ ਚੇਤੇ ਰਹਿੰਦਾ ਹੈ, ਉਸ ਨੂੰ (ਦੁਨੀਆ ਦਾ) ਕੋਈ ਸਹਮ-ਫ਼ਿਕਰ ਪੋਹ ਨਹੀਂ ਸਕਦਾ ।੨।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਧੀਰਜ ਦਿੱਤੀ ਹੈ, ਕੋਈ ਦੁੱਖ ਕਲੇਸ਼ ਉਸ ਦੇ ਨੇੜੇ ਨਹੀਂ ਢੁਕ ਸਕਦਾ ।੩।

ਹੇ ਨਾਨਕ ! ਆਖ—ਮੈਂ ਉਹ ਗੁਰੂ ਲੱਭ ਲਿਆ ਹੈ, ਜਿਸ ਨੇ ਮੈਨੂੰ (ਇਹੋ ਜਿਹੀਆਂ ਤਾਕਤਾਂ ਦਾ ਮਾਲਕ) ਸਰਬ-ਵਿਆਪਕ ਬੇਅੰਤ ਪ੍ਰਭੂ ਵਿਖਾ ਦਿੱਤਾ ਹੈ ।੪।੪੧।੧੧੦।

**ਗਉੜੀ ਮਹਲਾ ੫ ॥ ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥ ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥੧॥ਰਹਾਉ॥ ਖਾਤ ਪੀਤ ਖੇਲਤ ਹਸਤ ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥੨॥ ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥ ਕੇਵਲ ਨਾਮੁ ਰਿਦ ਮਾਹਿ ਸਮਾਇਆ ॥੪॥੪੨॥੧੧੧॥ {ਪੰਨਾ ੧੮੮}**

**ਪਦ ਅਰਥ** :—ਦੇਹ—(ਮਨੁੱਖਾ) ਸਰੀਰ । ਦੁਲਭ—ਮੁਸ਼ਕਿਲ ਨਾਲ ਮਿਲਣ ਵਾਲੀ । ਤੇ—ਉਹ ਬੰਦੇ । ਆਤਮ ਘਾਤੀ—ਆਪਣੇ ਆਤਮਾ ਦਾ ਨਾਸ ਕਰਨ ਵਾਲੇ ।੧।

ਮਰਿ ਨ ਜਾਹੀ—ਕੀ ਉਹ ਮਰ ਨਹੀਂ ਜਾਂਦੇ ? ਉਹ ਜ਼ਰੂਰ ਆਤਮਕ ਮੌਤੇ ਮਰ ਜਾਂਦੇ ਹਨ । ਬਿਹੂਨ—ਸੱਖਣੇ ।੧।ਰਹਾਉ।

ਹਸਤ—ਹੱਸਦੇ । ਬਿਸਥਾਰ—ਖਿਲਾਰਾ । ਮਿਰਤਕ—ਮੁਰਦਾ ।੨।

ਜਸੁ—ਸਿਫ਼ਤਿ-ਸਾਲਾਹ । ਪਰਮਾਨੰਦਾ—ਸਭ ਤੋਂ ਸ੍ਰੇਸ਼ਟ ਆਨੰਦ ਦਾ ਮਾਲਕ-ਪ੍ਰਭੂ । ਪੰਖੀ—ਪੰਛੀ । ਤ੍ਰਿਗਦ ਜੋਨਿ—ਟੇਢੀਆਂ ਜੂਨਾਂ ਵਾਲੇ, ਟੇਢੇ ਹੋ ਕੇ ਤੁਰਨ ਵਾਲੀਆਂ ਜੂਨਾਂ । ਤੇ—ਤੋਂ ।੩।

ਗੁਰਿ—ਗੁਰੂ ਨੇ । ਮੰਤ੍ਰੁ—ਉਪਦੇਸ਼ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕੀਤਾ । ਰਿਦ ਮਾਹਿ—ਹਿਰਦੇ ਵਿਚ ।੪।

**ਅਰਥ** :—(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ (ਦਾ ਨਾਮ) ਭੁੱਲ ਜਾਂਦਾ ਹੈ, ਉਹ ਜ਼ਰੂਰ ਆਤਮਕ ਮੌਤੇ ਮਰ ਜਾਂਦੇ ਹਨ, (ਕਿਉਂਕਿ) ਪਰਮਾਤਮਾ ਦੇ ਨਾਮ ਤੋਂ ਵਾਂਜੇ ਰਿਹਾਂ ਮਨੁੱਖਾ ਜੀਵਨ ਕਿਸੇ ਭੀ ਕੰਮ ਨਹੀਂ ।੧।ਰਹਾਉ।

ਇਹ ਦੁਰਲੱਭ ਮਨੁੱਖਾ ਸਰੀਰ ਵੱਡੇ ਭਾਗਾਂ ਨਾਲ ਮਿਲਦਾ ਹੈ । (ਪਰ) ਜੇਹੜੇ ਮਨੁੱਖ (ਇਹ ਸਰੀਰ ਪ੍ਰਾਪਤ ਕਰ ਕੇ) ਪਰਮਾਤਮਾ ਦਾ ਨਾਮ ਨਹੀਂ ਜਪਦੇ, ਉਹ ਆਤਮਕ ਮੌਤ ਸਹੇੜ ਲੈਂਦੇ ਹਨ ।੧।

(ਪਰਮਾਤਮਾ ਦੇ ਨਾਮ ਤੋਂ ਖੁੰਝੇ ਹੋਏ ਮਨੁੱਖ) ਖਾਣ ਪੀਣ ਖੇਡਣ ਹੱਸਣ ਦੇ ਖਿਲਾਰੇ ਖਿਲਾਰਦੇ ਹਨ (ਪਰ ਇਹ ਇਉਂ ਹੀ ਹੈ ਜਿਵੇਂ ਕਿਸੇ ਮੁਰਦੇ ਨੂੰ ਹਾਰ ਸ਼ਿੰਗਾਰ ਲਾਉਣੇ, ਤੇ) ਮੁਰਦੇ ਨੂੰ ਸ਼ਿੰਗਾਰਨ ਦਾ ਕੋਈ ਭੀ ਲਾਭ ਨਹੀਂ ਹੁੰਦਾ ।੨।

ਜੇਹੜੇ ਮਨੁੱਖ ਸਭ ਤੋਂ ਸ੍ਰੇਸ਼ਟ ਆਨੰਦ ਦੇ ਮਾਲਕ ਪ੍ਰਭੂ ਦੀ ਸਿਫ਼ਤਿ-ਸਾਲਾਹ ਨਹੀਂ ਸੁਣਦੇ, ਉਹ ਪਸ਼ੂ ਪੰਛੀ ਤੇ ਟੇਢੇ ਹੋ ਕੇ ਤੁਰਨ ਵਾਲੇ ਜੀਵਾਂ ਦੀਆਂ ਜੂਨਾਂ ਨਾਲੋਂ ਭੀ ਭੈੜੇ ਹਨ ।੩।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਨੇ ਆਪਣਾ ਉਪਦੇਸ਼ ਪੱਕਾ ਕਰ ਦਿੱਤਾ ਹੈ, ਉਸ ਦੇ ਹਿਰਦੇ ਵਿਚ ਸਿਰਫ਼ ਪਰਮਾਤਮਾ ਦਾ ਨਾਮ ਹੀ ਸਦਾ ਟਿਕਿਆ ਰਹਿੰਦਾ ਹੈ ।੪।੪੨।੧੧੧।

**ਗਉੜੀ ਮਹਲਾ ੫ ॥ ਕਾ ਕੀ ਮਾਈ ਕਾ ਕੋ ਬਾਪ ॥ ਨਾਮ ਧਾਰੀਕ ਝੂਠੇ ਸਭਿ ਸਾਕ ॥੧॥ ਕਾਹੇ ਕਉ ਮੂਰਖ ਭਖਲਾਇਆ ॥ ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥੧॥ ਰਹਾਉ ॥ ਏਕਾ ਮਾਟੀ ਏਕਾ ਜੋਤਿ ॥ ਏਕੋ ਪਵਨੁ ਕਹਾ ਕਉਨੁ ਰੋਤਿ ॥੨॥ ਮੇਰਾ ਮੇਰਾ ਕਰਿ ਬਿਲਲਾਹੀ ॥ ਮਰਣਹਾਰੁ ਇਹੁ ਜੀਅਰਾ ਨਾਹੀ ॥੩॥ ਕਹੁ ਨਾਨਕ ਗੁਰਿ ਖੋਲੇ ਕਪਾਟ ॥ ਮੁਕਤੁ ਭਏ ਬਿਨਸੇ ਭ੍ਰਮ ਥਾਟ ॥੪॥੪੩॥੧੧੨॥ {ਪੰਨਾ ੧੮੮}**

**ਪਦ ਅਰਥ** :—ਕਾ ਕੀ—ਕਿਸ ਦੀ ? ਕਾ ਕੋ—ਕਿਸ ਦਾ ? ਨਾਮ ਧਾਰੀਕ—ਨਾਮ-ਮਾਤ੍ਰ ਹੀ, ਸਿਰਫ਼ ਕਹਿਣ-ਮਾਤ੍ਰ ਹੀ । ਸਭਿ—ਸਾਰੇ ।੧।

ਕਾਹੇ ਕਉ—ਕਿਉਂ ? ਮੂਰਖ—ਹੇ ਮੂਰਖ ! ਭਖਲਾਇਆ—ਬਰੜਾਉਂਦਾ ਹੈਂ, ਸੁਪਨਿਆਂ ਦੇ ਅਸਰ ਹੇਠ ਬੋਲ ਰਿਹਾ ਹੈਂ । ਮਿਲਿ—ਮਿਲ ਕੇ । ਸੰਜੋਗਿ—ਪਿਛਲੇ ਕੀਤੇ ਕਰਮਾਂ ਦੇ ਸੰਜੋਗ ਅਨੁਸਾਰ । ਹੁਕਮਿ—(ਪ੍ਰਭੂ ਦੇ) ਹੁਕਮ ਨਾਲ ।੧।ਰਹਾਉ।

ਏਕਾ—(ਸਭ ਜੀਵਾਂ ਦੀ) ਇਕੋ ਹੀ {ਲਫ਼ਜ਼ 'ਏਕਾ' ਇਸਤ੍ਰੀ ਲਿੰਗ ਹੈ, ਲਫ਼ਜ਼ 'ਏਕੋ' ਪੁਲਿੰਗ} । ਕਹਾ—ਕਿਥੇ ? ਕਿਉਂ ? ਰੋਤਿ—ਰੋਵੇ ।੨।

ਕਰਿ—ਕਰ ਕੇ, ਆਖ ਕੇ । ਬਿਲਲਾਹੀ—(ਲੋਕ) ਵਿਲਕਦੇ ਹਨ । ਜੀਅਰਾ—ਜਿੰਦ ।੩।

ਗੁਰਿ—ਗੁਰੂ ਨੇ । ਕਪਾਟ—ਕਵਾੜ, ਭਰਮ ਦੇ ਪਰਦੇ । ਭ੍ਰਮ—ਭਟਕਣਾ । ਥਾਟ—ਪਸਾਰੇ, ਬਣਾਵਟਾਂ ।੪।

**ਅਰਥ** :—ਹੇ ਮੂਰਖ ! ਤੂੰ ਕਿਉਂ (ਵਿਲਕ ਰਿਹਾ ਹੈਂ, ਜਿਵੇਂ) ਸੁਪਨੇ ਦੇ ਅਸਰ ਹੇਠ ਬੋਲ ਰਿਹਾ ਹੈਂ ? (ਤੈਨੂੰ ਇਹ ਸੂਝ ਨਹੀਂ ਕਿ) ਤੂੰ ਪਰਮਾਤਮਾ ਦੇ ਹੁਕਮ ਵਿਚ (ਪਿਛਲੇ) ਸੰਜੋਗ ਅਨੁਸਾਰ (ਇਹਨਾਂ ਮਾਂ ਪਿਉ ਆਦਿਕ ਸੰਬੰਧੀਆਂ ਨਾਲ) ਮਿਲ ਕੇ (ਜਗਤ ਵਿਚ) ਆਇਆ ਹੈਂ (ਜਿਤਨਾ ਚਿਰ ਇਹ ਸੰਜੋਗ ਕਾਇਮ ਹੈ ਉਤਨਾ ਚਿਰ ਹੀ ਇਹਨਾਂ ਸੰਬੰਧੀਆਂ ਨਾਲ ਮੇਲ ਰਹਿ ਸਕਦਾ ਹੈ) ।੧।ਰਹਾਉ।

(ਅਸਲ ਵਿਚ ਸਦਾ ਲਈ) ਨਾਹ ਕੋਈ ਕਿਸੇ ਦੀ ਮਾਂ ਹੈ, ਨਾਹ ਕੋਈ ਕਿਸੇ ਦਾ ਪਿਉ ਹੈ । (ਮਾਂ, ਪਿਉ, ਪੁਤ੍ਰ, ਇਸਤ੍ਰੀ ਆਦਿਕ ਇਹ) ਸਾਰੇ ਸਾਕ ਸਦਾ ਕਾਇਮ ਰਹਿਣ ਵਾਲੇ ਨਹੀਂ ਹਨ, ਕਹਿਣ-ਮਾਤ੍ਰ ਹੀ ਹਨ ।੧।

ਸਭ ਜੀਵਾਂ ਦੀ ਇਕੋ ਹੀ ਮਿੱਟੀ ਹੈ, ਸਭ ਵਿਚ (ਕਰਤਾਰ ਦੀ) ਇਕੋ ਹੀ ਜੋਤਿ ਮੌਜੂਦ ਹੈ, ਸਭ ਵਿਚ ਇਕੋ ਹੀ ਪ੍ਰਾਣ ਹਨ (ਜਿਤਨਾ ਚਿਰ ਸੰਜੋਗ ਕਾਇਮ ਹੈ ਉਤਨਾ ਚਿਰ ਇਹ ਤੱਤ ਇਕੱਠੇ ਹਨ । ਸੰਜੋਗ ਮੁੱਕ ਜਾਣ ਤੇ ਤੱਤ ਵੱਖ ਵੱਖ ਹੋ ਜਾਂਦੇ ਹਨ । ਕਿਸੇ ਨੂੰ ਕਿਸੇ ਵਾਸਤੇ) ਰੋਣ ਦੀ ਲੋੜ ਨਹੀਂ ਪੈਂਦੀ (ਰੋਣ ਦਾ ਲਾਭ ਨਹੀਂ ਹੁੰਦਾ) ।੨।

(ਕਿਸੇ ਸੰਬੰਧੀ ਦੇ ਵਿਛੋੜੇ ਤੇ ਲੋਕ) 'ਮੇਰਾ, ਮੇਰਾ' ਆਖ ਕੇ ਵਿਲਕਦੇ ਹਨ, (ਪਰ ਇਹ ਨਹੀਂ ਸਮਝਦੇ ਕਿ ਸਦਾ ਲਈ ਕੋਈ ਕਿਸੇ ਦਾ 'ਮੇਰਾ' ਨਹੀਂ ਤੇ) ਇਹ ਜੀਵਾਤਮਾ ਮਰਨ ਵਾਲਾ ਨਹੀਂ ਹੈ ।੩।

ਹੇ ਨਾਨਕ ! ਆਖ—ਜਿਨ੍ਹਾਂ ਮਨੁੱਖਾਂ ਦੇ (ਮਾਇਆ ਦੇ ਮੋਹ ਨਾਲ ਜਕੜੇ ਹੋਏ) ਕਵਾੜ ਗੁਰੂ ਨੇ ਖੋਲ੍ਹ ਦਿੱਤੇ, ਉਹ ਮੋਹ ਦੇ ਬੰਧਨਾਂ ਤੋਂ ਸੁਤੰਤਰ ਹੋ ਗਏ, ਉਹਨਾਂ ਦੇ ਮੋਹ ਦੀ ਭਟਕਣਾ ਵਾਲੇ ਸਾਰੇ ਪਸਾਰੇ ਮੁੱਕ ਗਏ ।੪।੪੩।੧੧੨।

**ਗਉੜੀ ਮਹਲਾ ੫ ॥ ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥੧॥ ਕਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ ਰਹਾਉ ॥ ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥ ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥੩॥੪੪॥੧੧੩॥ {ਪੰਨਾ ੧੮੮}**

**ਪਦ ਅਰਥ** :—ਦੀਸਹਿ—ਦਿੱਸਦੇ ਹਨ । ਤਿਨ ਕਉ—ਉਹਨਾਂ ਨੂੰ । ਬਿਆਪੈ—ਦਬਾਈ ਰੱਖਦੀ ਹੈ ।੧।

ਕੋਉ—ਕੋਈ ਭੀ । ਮਾਇਆ ਵਡਿਆਈ—ਮਾਇਆ ਦੇ ਕਾਰਨ ਮਿਲੀ ਵਡਿਆਈ ਨਾਲ । ਜਿਨਿ—ਜਿਸ ਨੇ ।੧।ਰਹਾਉ।

ਭੂਮੀਆ—ਜ਼ਮੀਨ ਦਾ ਮਾਲਕ । ਭੂਮਿ ਊਪਰਿ—ਜ਼ਮੀਨ ਦੀ ਖ਼ਾਤਰ । ਲੁਝੈ—ਲੜਦਾ ਝਗੜਦਾ ਹੈ ।੨।

ਤਤੁ—ਨਚੋੜ, ਸਾਰ, ਅਸਲ ਕੰਮ ਦੀ ਗੱਲ । ਛੁਟਕਾਰਾ—ਮਾਇਆ ਦੇ ਮੋਹ ਤੋਂ ਖ਼ਲਾਸੀ ।੩।

**ਅਰਥ** :—(ਹੇ ਭਾਈ !) ਮਾਇਆ ਦੇ ਕਾਰਨ (ਜਗਤ ਵਿਚ) ਮਿਲੀ ਵਡਿਆਈ ਨਾਲ ਕੋਈ ਭੀ ਮਨੁੱਖ (ਅਸਲ ਵਿਚ) ਵੱਡਾ ਨਹੀਂ ਹੈ । ਉਹ ਮਨੁੱਖ ਹੀ ਵੱਡਾ ਹੈ, ਜਿਸ ਨੇ ਪਰਮਾਤਮਾ ਨਾਲ ਲਗਨ ਲਾਈ ਹੋਈ ਹੈ ।੧।ਰਹਾਉ।

(ਹੇ ਭਾਈ ! ਦੁਨੀਆ ਵਿਚ ਧਨ ਪ੍ਰਭੁਤਾ ਆਦਿਕ ਨਾਲ) ਜੇਹੜੇ ਬੰਦੇ ਵੱਡੇ ਵੱਡੇ ਦਿੱਸਦੇ ਹਨ, ਉਹਨਾਂ ਨੂੰ ਚਿੰਤਾ ਦਾ ਰੋਗ (ਸਦਾ) ਦਬਾਈ ਰੱਖਦਾ ਹੈ ।੧।

ਜ਼ਮੀਨ ਦਾ ਮਾਲਕ ਮਨੁੱਖ ਜ਼ਮੀਨ ਦੀ (ਮਾਲਕੀ ਦੀ) ਖ਼ਾਤਰ (ਹੋਰਨਾਂ ਨਾਲ) ਸਦਾ ਲੜਦਾ-ਝਗੜਦਾ ਰਹਿੰਦਾ ਹੈ (ਇਹ ਜ਼ਮੀਨ ਇਥੇ ਹੀ) ਛੱਡ ਕੇ (ਆਖ਼ਰ ਇਥੋਂ) ਤੁਰ ਪੈਂਦਾ ਹੈ, (ਪਰ ਸਾਰੀ ਉਮਰ ਉਸ ਦੀ ਮਾਲਕੀ ਦੀ) ਤ੍ਰਿਸ਼ਨਾ ਨਹੀਂ ਮਿਟਦੀ ।੨।

ਹੇ ਨਾਨਕ ! ਆਖ—ਅਸਾਂ ਵਿਚਾਰ ਕੇ ਕੰਮ ਦੀ ਇਹ ਗੱਲ ਲੱਭੀ ਹੈ ਕਿ ਪਰਮਾਤਮਾ ਦੇ ਭਜਨ ਤੋਂ ਬਿਨਾ ਮਾਇਆ ਦੇ ਮੋਹ ਤੋਂ ਖ਼ਲਾਸੀ ਨਹੀ ਹੁੰਦੀ (ਤੇ ਜਦ ਤਕ ਮਾਇਆ ਦਾ ਮੋਹ ਕਾਇਮ ਹੈ ਤਦ ਤਕ ਮਨੁੱਖ ਦਾ ਵਿੱਤ ਨਿੱਕਾ ਜਿਹਾ ਹੀ ਰਹਿੰਦਾ ਹੈ ।੩।੪੪।੧੧੩।

**ਗਉੜੀ ਮਹਲਾ ੫ ॥ ਪੂਰਾ ਮਾਰਗੁ ਪੂਰਾ ਇਸਨਾਨੁ ॥ ਸਭੁ ਕਿਛੁ ਪੂਰਾ ਹਿਰਦੈ ਨਾਮੁ ॥੧॥ ਪੂਰੀ ਰਹੀ ਜਾ ਪੂਰੈ ਰਾਖੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੧॥ ਰਹਾਉ ॥ ਪੂਰਾ ਸੁਖੁ ਪੂਰਾ ਸੰਤੋਖੁ ॥ ਪੂਰਾ ਤਪੁ ਪੂਰਨ ਰਾਜੁ ਜੋਗੁ ॥੨॥ ਹਰਿ ਕੈ ਮਾਰਗਿ ਪਤਿਤ ਪੁਨੀਤ ॥ ਪੂਰੀ ਸੋਭਾ ਪੂਰਾ ਲੋਕੀਕ ॥੩॥ ਕਰਣਹਾਰੁ ਸਦ ਵਸੈ ਹਦੂਰਾ ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ॥੪॥੪੫॥੧੧੪॥ {ਪੰਨਾ ੧੯੮}**

**ਪਦ ਅਰਥ** :—ਪੂਰਾ—ਜਿਸ ਵਿਚ ਕੋਈ ਉਕਾਈ ਨਹੀਂ । ਮਾਰਗੁ—(ਜ਼ਿੰਦਗੀ ਦਾ) ਰਸਤਾ । ਸਭੁ ਕਿਛੁ—ਹਰੇਕ ਉੱਦਮ ।੧।

ਪੂਰੀ ਰਹੀ—ਸਦਾ ਇੱਜ਼ਤ ਬਣੀ ਰਹੀ । ਜਾ—ਜਦੋਂ । ਪੂਰੈ—ਅਭੁੱਲ (ਗੁਰੂ) ਨੇ । ਤਾਕੀ—ਤੱਕੀ । ਜਨ—(ਉਹਨਾਂ) ਜਨਾਂ ਨੇ ।੧।ਰਹਾਉ।

ਰਾਜੁ ਜੋਗੁ—ਦੁਨੀਆ ਦਾ ਰਾਜ ਭਾਗ ਭੀ ਤੇ ਪਰਮਾਤਮਾ ਨਾਲ ਮੇਲ ਭੀ ।੨।

ਮਾਰਗਿ—ਰਸਤੇ ਉਤੇ । ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਲੋਕੀਕ—ਲੋਕਾਂ ਨਾਲ ਵਰਤਣ-ਵਿਹਾਰ ।੩।

ਹਦੂਰਾ—ਅੰਗ-ਸੰਗ ।੪।

**ਅਰਥ** :—(ਪੂਰੇ ਗੁਰੂ ਦੀ ਮਿਹਰ ਨਾਲ) ਜਿਨ੍ਹਾਂ ਮਨੁੱਖਾਂ ਨੇ (ਆਪਣੇ ਸਭ ਕਾਰ-ਵਿਹਾਰਾਂ ਵਿਚ) ਪਰਮਾਤਮਾ ਦਾ ਆਸਰਾ ਲਈ ਰੱਖਿਆ, ਉਹਨਾਂ ਦੀ ਇੱਜ਼ਤ ਸਦਾ ਬਣੀ ਰਹੀ ਕਿਉਂਕਿ ਅਭੁੱਲ ਗੁਰੂ ਨੇ ਉਹਨਾਂ ਦੀ ਇੱਜ਼ਤ ਰੱਖੀ ।੧।ਰਹਾਉ।

(ਗੁਰੂ ਦੀ ਮਿਹਰ ਨਾਲ) ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ, ਉਸ ਦਾ ਹਰੇਕ ਉੱਦਮ ਉਕਾਈ-ਹੀਣ ਹੁੰਦਾ ਹੈ (ਕਿਉਂਕਿ) ਪਰਮਾਤਮਾ ਦਾ ਨਾਮ ਹੀ (ਜੀਵਨ ਦਾ) ਸਹੀ ਰਸਤਾ ਹੈ, ਨਾਮ ਹੀ ਅਸਲ (ਤੀਰਥ-) ਇਸ਼ਨਾਨ ਹੈ ।੧।

(ਗੁਰੂ ਦੀ ਮਿਹਰ ਨਾਲ ਜੇਹੜਾ ਮਨੁੱਖ ਪਰਮਾਤਮਾ ਦੀ ਸਰਨ ਵਿਚ ਰਹਿੰਦਾ ਹੈ ਉਹ) ਸਦਾ ਲਈ ਆਤਮਕ ਆਨੰਦ ਮਾਣਦਾ ਹੈ ਤੇ ਸੰਤੋਖ ਵਾਲਾ ਜੀਵਨ ਬਿਤਾਂਦਾ ਹੈ । (ਪਰਮਾਤਮਾ ਦੀ ਸਰਨ ਹੀ ਉਸ ਦੇ ਵਾਸਤੇ) ਅਭੁੱਲ ਤਪ ਹੈ, ਉਹ ਪੂਰਨ ਰਾਜ ਭੀ ਮਾਣਦਾ ਹੈ ਤੇ ਪਰਮਾਤਮਾ ਦੇ ਚਰਨਾਂ ਨਾਲ ਜੁੜਿਆ ਭੀ ਰਹਿੰਦਾ ਹੈ ।੨।

(ਗੁਰੂ ਦੀ ਮਿਹਰ ਨਾਲ ਜਿਹੜੇ ਮਨੁੱਖ) ਪਰਮਾਤਮਾ ਦੇ ਰਾਹ ਉਤੇ ਤੁਰਦੇ ਹਨ ਉਹ (ਪਹਿਲਾਂ) ਵਿਕਾਰਾਂ ਵਿਚ ਡਿੱਗੇ ਹੋਏ ਭੀ (ਹੁਣ) ਪਵਿਤ੍ਰ ਹੋ ਜਾਂਦੇ ਹਨ । (ਉਹਨਾਂ ਨੂੰ ਲੋਕ ਪਰਲੋਕ ਵਿਚ) ਸਦਾ ਲਈ ਸੋਭਾ ਮਿਲਦੀ ਹੈ, ਲੋਕਾਂ ਨਾਲ ਉਹਨਾਂ ਦਾ ਵਰਤਣ-ਵਿਹਾਰ ਭੀ ਸੁਚੱਜਾ ਰਹਿੰਦਾ ਹੈ ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਮੇਰਾ ਅਭੁੱਲ ਗੁਰੂ ਮਿਲ ਪੈਂਦਾ ਹੈ, ਕਰਤਾਰ ਸਿਰਜਣਹਾਰ ਸਦਾ ਉਸ ਮਨੁੱਖ ਦੇ ਅੰਗ-ਸੰਗ ਵੱਸਦਾ ਹੈ ।੪।੪੫।੧੧੪।

**ਗਉੜੀ ਮਹਲਾ ੫ ॥ ਸੰਤ ਕੀ ਧੂਰਿ ਮਿਟੇ ਅਘ ਕੋਟਿ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥੧॥ ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥੧॥ ਰਹਾਉ ॥ ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ ਏਕੰਕਾਰੁ ॥੨॥ ਸੰਤ ਸੁਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥੩॥ ਕਹੁ ਨਾਨਕ ਜਾ ਕਾ ਪੂਰਾ ਕਰਮ ॥ ਤਿਸੁ ਭੇਟੇ ਸਾਧੂ ਕੇ ਚਰਨ ॥੪॥੪੬॥੧੧੫॥ {ਪੰਨਾ ੧੮੯}**

**ਪਦ ਅਰਥ** :—ਧੂਰਿ—ਪੈਰਾਂ ਦੀ ਖ਼ਾਕ । ਅਘ—ਪਾਪ । ਕੋਟਿ—ਕ੍ਰੋੜਾਂ {ਨੋਟ :—ਲਫ਼ਜ਼ 'ਕੋਟਿ'—ਕ੍ਰੋੜ । ਲਫ਼ਜ਼ ਕੋਟੁ—ਕਿਲ੍ਹਾ । ਕੋਟ—ਕਿਲ੍ਹੇ} । ਪ੍ਰਸਾਦਿ—ਕਿਰਪਾ ਨਾਲ । ਛੋਟ—ਖ਼ਲਾਸੀ ।੧।

ਜਪੀਐ—ਜਪੀਦਾ ਹੈ । ਤੇ—ਤੋਂ, ਨਾਲ ।੧।ਰਹਾਉ।

ਸੰਗਿ—ਸੰਗਤਿ ਵਿਚ । ਦ੍ਰਿਸਟਿ ਆਵੈ—ਦਿੱਸਦਾ ਹੈ । ਸਭੁ—ਹਰ ਥਾਂ ।੨।

ਵਸਿ—ਵੱਸ ਵਿਚ । ਪੰਚਾ—(ਕਾਮਾਦਿਕ) ਪੰਜੇ । ਰਿਦੈ—ਹਿਰਦੇ ਵਿਚ । ਸੰਚਾ—ਇਕੱਠਾ ਕੀਤਾ ।੩।

ਜਾ ਕਾ—ਜਿਸ (ਮਨੁੱਖ) ਦਾ । ਕਰਮ—ਭਾਗ । ਤਿਸੁ—ਉਸ ਨੂੰ । ਸਾਧੂ—ਗੁਰੂ ।੪।

**ਅਰਥ** :—(ਹੇ ਭਾਈ !) ਗੁਰੂ-ਸੰਤ ਦਾ ਦਰਸਨ (ਹੀ) ਮੁਕੰਮਲ (ਤੀਰਥ-) ਇਸ਼ਨਾਨ ਹੈ । ਗੁਰੂ-ਸੰਤ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ ।੧।ਰਹਾਉ।

ਗੁਰੂ-ਸੰਤ ਦੇ ਚਰਨਾਂ ਦੀ ਧੂੜ (ਮੱਥੇ ਤੇ ਲਾਣ) ਨਾਲ (ਮਨੁੱਖ ਦੇ) ਕ੍ਰੋੜਾਂ ਪਾਪ ਦੂਰ ਹੋ ਜਾਂਦੇ ਹਨ । ਗੁਰੂ-ਸੰਤ ਦੀ ਕਿਰਪਾ ਨਾਲ (ਮਨੁੱਖ ਨੂੰ) ਜਨਮ ਮਰਨ (ਦੇ ਚੱਕਰ) ਤੋਂ ਖ਼ਲਾਸੀ ਮਿਲ ਜਾਂਦੀ ਹੈ ।੧।

(ਹੇ ਭਾਈ !) ਗੁਰੂ-ਸੰਤ ਦੀ ਸੰਗਤਿ ਵਿਚ (ਰਿਹਾਂ) ਅਹੰਕਾਰ ਦੂਰ ਹੋ ਜਾਂਦਾ ਹੈ (ਗੁਰੂ ਦੀ ਸੰਗਤਿ ਵਿਚ ਰਹਿਣ ਵਾਲੇ ਮਨੁੱਖ ਨੂੰ) ਹਰ ਥਾਂ ਇਕ ਪਰਮਾਤਮਾ ਹੀ ਨਜ਼ਰੀਂ ਆਉਂਦਾ ਹੈ ।੨।

(ਹੇ ਭਾਈ !) ਜਿਸ ਮਨੁੱਖ ਉਤੇ ਗੁਰੂ-ਸੰਤ ਮਿਹਰਬਾਨ ਹੋ ਜਾਏ, (ਕਾਮਾਦਿਕ) ਪੰਜੇ (ਦੂਤ) ਉਸ ਦੇ ਵੱਸ ਵਿਚ ਆ ਜਾਂਦੇ ਹਨ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਆਪਣੇ ਹਿਰਦੇ ਵਿਚ ਇਕੱਠਾ ਕਰ ਲੈਂਦਾ ਹੈ ।੩।

(ਪਰ) ਹੇ ਨਾਨਕ ! ਆਖ—ਉਸ ਮਨੁੱਖ ਨੂੰ (ਹੀ) ਗੁਰੂ ਦੇ ਚਰਨ (ਪਰਸਣੇ) ਮਿਲਦੇ ਹਨ, ਜਿਸ ਦੀ ਵੱਡੀ (ਚੰਗੀ) ਕਿਸਮਤਿ ਹੋਵੇ ।੪।੪੬।੧੧੫।

**ਗਉੜੀ ਮਹਲਾ ੫ ॥ ਹਰਿ ਗੁਣ ਜਪਤ ਕਮਲੁ ਪਰਗਾਸੈ ॥ ਹਰਿ ਸਿਮਰਤ ਤ੍ਰਾਸ ਸਭ ਨਾਸੈ ॥੧॥ ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ ॥ ਵਡੈ ਭਾਗਿ ਸਾਧੂ ਸੰਗੁ ਪਾਵੈ ॥੧॥ ਰਹਾਉ ॥ ਸਾਧ ਸੰਗਿ ਪਾਈਐ ਨਿਧਿ ਨਾਮਾ**

**॥ ਸਾਧ ਸੰਗਿ ਪੂਰਨ ਸਭਿ ਕਾਮਾ ॥੨॥ ਹਰਿ ਕੀ ਭਗਤਿ ਜਨਮੁ ਪਰਵਾਣੁ ॥ ਗੁਰ ਕਿਰਪਾ ਤੇ ਨਾਮੁ ਵਖਾਣੁ ॥੩॥ ਕਹੁ ਨਾਨਕ ਸੋ ਜਨੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥੪॥੪੭॥੧੧੬॥ {ਪੰਨਾ ੧੮੯}**

**ਪਦ ਅਰਥ** :—ਜਪਤ—ਜਪਦਿਆਂ । ਕਮਲੁ—ਹਿਰਦਾ-) ਕੌਲ-ਫੁੱਲ । ਪਰਗਾਸੈ—ਖਿੜ ਪੈਂਦਾ ਹੈ । ਤ੍ਰਾਸ—ਡਰ । ਨਾਸੈ—ਦੂਰ ਹੋ ਜਾਂਦਾ ਹੈ, ਨਾਸ ਹੋ ਜਾਂਦਾ ਹੈ ।੧।

ਸਾ—ਉਹੀ । ਮਤਿ—ਅਕਲ । ਪੂਰੀ—ਉਕਾਈ-ਹੀਣ । ਜਿਤੁ—ਜਿਸ (ਅਕਲ ਦੀ) ਰਾਹੀਂ । ਸਾਧੂ ਸੰਗੁ—ਗੁਰੂ ਦਾ ਸੰਗ ।੧।ਰਹਾਉ।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਨਿਧਿ—ਖ਼ਜ਼ਾਨਾ । ਸਭਿ—ਸਾਰੇ ।੨।

ਪਰਵਾਣੁ—ਕਬੂਲ । ਤੇ—ਤੋਂ, ਨਾਲ । ਵਖਾਣੁ—ਉਚਾਰਨਾ ।੩।

ਜਾ ਕੈ ਰਿਦੈ—ਜਿਸ ਦੇ ਹਿਰਦੇ ਵਿਚ ।੪।

**ਅਰਥ** :—(ਹੇ ਭਾਈ !) ਉਹੀ ਅਕਲ ਉਕਾਈ ਕਰਨ ਤੋਂ ਬਚੀ ਹੋਈ ਸਮਝੋ, ਜਿਸ ਅਕਲ ਦੀ ਬਰਕਤਿ ਨਾਲ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ (ਪਰ ਇਹ ਅਕਲ ਉਸ ਮਨੁੱਖ ਦੇ ਅੰਦਰ ਪੈਦਾ ਹੁੰਦੀ ਹੈ ਜੋ) ਵੱਡੀ ਕਿਸਮਤਿ ਨਾਲ ਗੁਰੂ ਦੀ ਸੰਗਤਿ ਪ੍ਰਾਪਤ ਕਰ ਲੈਂਦਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੇ ਗੁਣ ਗਾਂਦਿਆਂ (ਹਿਰਦਾ-) ਕੌਲ-ਫੁੱਲ ਖਿੜ ਪੈਂਦਾ ਹੈ, ਪਰਮਾਤਮਾ ਦਾ ਨਾਮ ਸਿਮਰਦਿਆਂ ਹਰੇਕ ਕਿਸਮ ਦਾ ਡਰ ਦੂਰ ਹੋ ਜਾਂਦਾ ਹੈ ।੧।

(ਹੇ ਭਾਈ !) ਗੁਰੂ ਦੀ ਸੰਗਤਿ ਵਿੱਚ ਰਿਹਾਂ ਪਰਮਾਤਮਾ ਦਾ ਨਾਮ ਖ਼ਜ਼ਾਨਾ ਮਿਲ ਜਾਂਦਾ ਹੈ, ਤੇ, ਗੁਰੂ ਦੀ ਸੰਗਤਿ ਵਿੱਚ ਰਿਹਾਂ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੨।

ਪਰਮਾਤਮਾ ਦੀ ਭਗਤੀ ਕੀਤਿਆਂ ਮਨੁੱਖਾ ਜਨਮ ਸਫਲ ਹੋ ਜਾਂਦਾ ਹੈ (ਪਰ ਪਰਮਾਤਮਾ ਦੀ ਭਗਤੀ) ਪਰਮਾਤਮਾ ਦਾ ਨਾਮ ਉਚਾਰਨਾ ਗੁਰੂ ਦੀ ਕਿਰਪਾ ਨਾਲ (ਹੀ) ਮਿਲਦਾ ਹੈ ।੩।

ਹੇ ਨਾਨਕ ! ਆਖ—(ਸਿਰਫ਼) ਉਹ ਮਨੁੱਖ (ਪਰਮਾਤਮਾ ਦੀ ਦਰਗਾਹ ਵਿਚ) ਕਬੂਲ ਹੁੰਦਾ ਹੈ, ਜਿਸ ਦੇ ਹਿਰਦੇ ਵਿਚ (ਸਦਾ) ਪਰਮਾਤਮਾ (ਦਾ ਨਾਮ) ਵੱਸਦਾ ਹੈ ।੪।੪੭।੧੧੬।

**ਗਉੜੀ ਮਹਲਾ ੫ ॥ ਏਕਸੁ ਸਿਉ ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ ਪਰਾਈ ਤਾਤਾ ॥੧॥ ਬਿਨੁ ਗੋਬਿੰਦ ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥੧॥ ਰਹਾਉ ॥ ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ ਕਤਹਿ ਨ ਡੋਲੈ ॥੨॥ ਜਾ ਕੈ ਹਰਿ ਧਨੁ ਸੋ ਸਚ ਸਾਹੁ ॥ ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥੩॥ ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥ ਕਹੁ ਨਾਨਕ ਪਰਮ ਪਦੁ ਪਾਇਆ ॥੪॥੪੮॥੧੧੭॥ {ਪੰਨਾ ੧੮੯}**

**ਪਦ ਅਰਥ** :—ਏਕਸੁ ਸਿਉ—ਇਕ (ਪਰਮਾਤਮਾ) ਨਾਲ ਹੀ । ਜਾ ਕਾ—ਜਿਸ (ਮਨੁੱਖ) ਦਾ । ਤਿਸੈ—ਉਸ (ਮਨੁੱਖ) ਨੂੰ । ਤਾਤਾ—ਈਰਖਾ, ਸਾੜਾ ।੧।

ਕਰਨ ਕਰਾਵਨ—(ਸਭ ਕੁਝ) ਕਰਨ ਦੀ ਤਾਕਤ ਰੱਖਣ ਵਾਲਾ ਤੇ ਸਭ ਜੀਵਾਂ ਪਾਸੋਂ ਕਰਾਣ ਦੀ ਤਾਕਤ ਵਾਲਾ । ਸੋਈ—ਉਹ (ਪਰਮਾਤਮਾ) ਹੀ ।੧।ਰਹਾਉ।

ਮਨਹਿ—ਮਨ ਵਿਚ, ਮਨ ਲਾ ਕੇ । ਮੁਖਿ—ਮੂੰਹ ਨਾਲ । ਇਤ—ਇਸ ਲੋਕ ਵਿਚ । ਉਤ—ਉਸ ਲੋਕ ਵਿਚ, ਪਰਲੋਕ ਵਿਚ । ਕਤਹਿ—ਕਿਤੇ ਭੀ ।੨।

ਜਾ ਕੈ—ਜਿਸ ਦੇ ਪਾਸੇ, ਜਿਸ ਦੇ ਹਿਰਦੇ ਵਿਚ । ਸਾਹੁ—ਸ਼ਾਹੁ, ਸ਼ਾਹੂਕਾਰ । ਸਚੁ—ਸਦਾ ਕਾਇਮ ਰਹਿਣ ਵਾਲਾ । ਗੁਰਿ—ਗੁਰੂ ਨੇ । ਵਿਸਾਹੁ—ਇਤਬਾਰ, ਸਾਖ ।੩।

ਪੁਰਖੁ—ਸਰਬ-ਵਿਆਪਕ । ਜੀਵਨ—(ਸਭ ਜੀਵਾਂ ਦੀ) ਜ਼ਿੰਦਗੀ (ਦਾ ਆਸਰਾ) । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੪।

**ਅਰਥ** :—(ਜਿਸ ਮਨੁੱਖ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ, ਉਸ ਨੂੰ ਕਿਤੇ ਭੀ) ਗੋਬਿੰਦ ਤੋਂ ਬਿਨਾਂ ਹੋਰ ਕੋਈ (ਦੂਜਾ) ਨਹੀਂ ਦਿੱਸਦਾ । (ਉਸ ਨੂੰ ਹਰ ਥਾਂ) ਉਹੀ ਕਰਤਾਰ ਦਿੱਸਦਾ ਹੈ ਜੋ ਸਭ ਕੁਝ ਕਰਨ ਦੀ ਸਮਰੱਥਾ ਵਾਲਾ ਹੈ ਤੇ ਸਭ ਜੀਵਾਂ ਪਾਸੋਂ ਕਰਾਣ ਦੀ ਤਾਕਤ ਵਾਲਾ ਹੈ ।੧।ਰਹਾਉ।

(ਗੁਰੂ ਦੀ ਕਿਰਪਾ ਨਾਲ) ਜਿਸ ਮਨੁੱਖ ਦਾ ਮਨ ਇਕ ਪਰਮਾਤਮਾ ਨਾਲ ਹੀ ਰੰਗਿਆ ਰਹਿੰਦਾ ਹੈ, ਉਸ ਨੂੰ ਹੋਰਨਾਂ ਨਾਲ ਈਰਖਾ ਕਰਨੀ ਭੁੱਲ ਜਾਂਦੀ ਹੈ ।੧।

(ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁੱਖ) ਮਨ ਲਾ ਕੇ ਸਿਮਰਨ ਦੀ ਕਮਾਈ ਕਰਦਾ ਹੈ ਤੇ ਮੂੰਹੋਂ ਸਦਾ ਪਰਮਾਤਮਾ ਦਾ ਨਾਮ ਉਚਾਰਦਾ ਹੈ, ਉਹ ਮਨੁੱਖ (ਸੁੱਚੇ ਆਤਮਕ ਜੀਵਨ ਦੀ ਪੱਧਰ ਤੋਂ) ਕਦੇ ਭੀ ਨਹੀਂ ਡੋਲਦਾ, ਨਾਹ ਇਸ ਲੋਕ ਵਿਚ ਤੇ ਨਾਹ ਹੀ ਪਰਲੋਕ ਵਿਚ ।੨।

(ਗੁਰੂ ਦੀ ਕਿਰਪਾ ਨਾਲ) ਜਿਸ ਮਨੁੱਖ ਦੇ ਪਾਸ ਪਰਮਾਤਮਾ ਦਾ ਨਾਮ-ਧਨ ਹੈ, ਉਹ ਐਸਾ ਸ਼ਾਹੂਕਾਰ ਹੈ, ਜੋ ਸਦਾ ਹੀ ਸ਼ਾਹੂਕਾਰ ਟਿਕਿਆ ਰਹਿੰਦਾ ਹੈ । ਪੂਰੇ ਗੁਰੂ ਨੇ (ਪਰਮਾਤਮਾ ਦੀ ਹਜ਼ੂਰੀ ਵਿਚ ਉਸ ਦੀ) ਸਾਖ ਬਣਾ ਦਿੱਤੀ ਹੈ ।੩।

ਹੇ ਨਾਨਕ ! ਆਖ—(ਗੁਰੂ ਦੀ ਕਿਰਪਾ ਨਾਲ) ਜਿਸ ਮਨੁੱਖ ਨੂੰ ਸਰਬ-ਵਿਆਪਕ ਪ੍ਰਭੂ ਸਭ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ਪ੍ਰਭੂ ਮਿਲ ਪਿਆ ਹੈ ਉਸਨੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਿਆ ਹੈ ।੪।੪੮।੧੧੭।

**ਗਉੜੀ ਮਹਲਾ ੫ ॥ ਨਾਮੁ ਭਗਤ ਕੈ ਪ੍ਰਾਨ ਅਧਾਰੁ ॥ ਨਾਮੋ ਧਨੁ ਨਾਮੋ ਬਿਉਹਾਰੁ ॥੧॥ ਨਾਮ ਵਡਾਈ ਜਨੁ ਸੋਭਾ ਪਾਏ ॥ ਕਰਿ ਕਿਰਪਾ ਜਿਸੁ ਆਪਿ ਦਿਵਾਏ ॥੧॥ ਰਹਾਉ ॥ ਨਾਮੁ ਭਗਤ ਕੈ ਸੁਖ ਅਸਥਾਨੁ ॥ ਨਾਮ ਰਤੁ ਸੋ ਭਗਤੁ ਪਰਵਾਨੁ ॥੨॥ ਹਰਿ ਕਾ ਨਾਮੁ ਜਨ ਕਉ ਧਾਰੈ ॥ ਸਾਸਿ ਸਾਸਿ ਜਨੁ ਨਾਮੁ ਸਮਾਰੈ ॥੩॥ ਕਹੁ ਨਾਨਕ ਜਿਸੁ ਪੂਰਾ ਭਾਗੁ ॥ ਨਾਮ ਸੰਗਿ ਤਾ ਕਾ ਮਨੁ ਲਾਗੁ ॥੪॥੪੯॥੧੧੮॥ {ਪੰਨਾ ੧੮੯}**

**ਪਦ ਅਰਥ** :—ਭਗਤ ਕੈ—ਭਗਤ ਦੇ ਹਿਰਦੇ ਵਿਚ । ਪ੍ਰਾਨ ਅਧਾਰੁ—ਜਿੰਦ ਦਾ ਆਸਰਾ । ਨਾਮੋ—ਨਾਮ ਹੀ ।੧। ਕਰਿ—ਕਰ ਕੇ ।੧।ਰਹਾਉ।

ਸੁਖ ਅਸਥਾਨੁ—ਆਤਮਕ ਆਨੰਦ (ਦੇਣ) ਦਾ ਵਸੀਲਾ । ਰਤੁ—ਰੰਗਿਆ ਹੋਇਆ ।੨।

ਜਨ ਕਉ—ਸੇਵਕ ਨੂੰ । ਧਾਰੈ—ਧਾਰਦਾ ਹੈ, ਧਰਵਾਸ ਦੇਂਦਾ ਹੈ, ਸਹਾਰਾ ਦੇਂਦਾ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਮਾਰੈ—ਸਾਂਭਦਾ ਹੈ ।੩।

ਸੰਗਿ—ਨਾਲ । ਤਾ ਕਾ—ਉਸ (ਮਨੁੱਖ) ਦਾ ।੪।

**ਅਰਥ** :—(ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ) ਨਾਮ ਹੈ, ਉਹ ਮਨੁੱਖ (ਲੋਕ ਪਰਲੋਕ ਵਿਚ) ਵਡਿਆਈ ਹਾਸਲ ਕਰਦਾ ਹੈ; ਸੋਭਾ ਖੱਟਦਾ ਹੈ (ਪਰ ਇਹ ਹਰਿ-ਨਾਮ ਉਸੇ ਮਨੁੱਖ ਨੂੰ ਮਿਲਦਾ ਹੈ) ਜਿਸ ਨੂੰ ਮਿਹਰ ਕਰ ਕੇ ਪਰਮਾਤਮਾ ਆਪ (ਗੁਰੂ ਪਾਸੋਂ) ਦਿਵਾਂਦਾ ਹੈ ।੧।ਰਹਾਉ।

ਭਗਤੀ ਕਰਨ ਵਾਲੇ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਉਸ ਦੀ ਜ਼ਿੰਦਗੀ ਦਾ ਸਹਾਰਾ ਹੈ, ਨਾਮ ਹੀ ਉਸ ਦੇ ਵਾਸਤੇ ਧਨ ਹੈ, ਤੇ ਨਾਮ ਹੀ ਉਸ ਦੇ ਵਾਸਤੇ (ਅਸਲੀ) ਵਣਜ-ਵਪਾਰ ਹੈ ।੧।

ਪਰਮਾਤਮਾ ਦਾ ਨਾਮ ਭਗਤ ਦੇ ਹਿਰਦੇ ਵਿਚ ਆਤਮਕ ਆਨੰਦ ਦੇਣ ਦਾ ਵਸੀਲਾ ਹੈ । ਜੇਹੜਾ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਹੋਇਆ ਹੈ, ਉਹੀ ਭਗਤ ਹੈ । ਉਹ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੈ ।੨।

ਪਰਮਾਤਮਾ ਦਾ ਨਾਮ (ਪਰਮਾਤਮਾ ਦੇ) ਸੇਵਕ ਨੂੰ ਸਹਾਰਾ ਦੇਂਦਾ ਹੈ, ਸੇਵਕ ਆਪਣੇ ਇਕ ਇਕ ਸਾਹ ਦੇ ਨਾਲ ਪਰਮਾਤਮਾ ਦਾ ਨਾਮ (ਆਪਣੇ ਹਿਰਦੇ ਵਿਚ) ਸਾਂਭ ਕੇ ਰੱਖਦਾ ਹੈ ।੩।

ਹੇ ਨਾਨਕ ! ਆਖ—ਜਿਸ ਮਨੁੱਖ ਦੀ ਵੱਡੀ ਕਿਸਮਤ ਹੁੰਦੀ ਹੈ, ਉਸ ਦਾ (ਹੀ) ਮਨ ਪਰਮਾਤਮਾ ਦੇ ਨਾਮ ਨਾਲ ਪਰਚਦਾ ਹੈ ।੪।੪੯।੧੧੮।

**ਗਉੜੀ ਮਹਲਾ ੫ ॥ ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ॥ ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ॥੧॥ ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥ ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥੧॥ ਰਹਾਉ ॥ ਚਰਨ ਕਮਲ ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥੨॥ ਸਭ ਤਜਿ ਅਨਾਥੁ ਏਕ ਸਰਣਿ ਆਇਓ ॥ ਊਚ ਅਸਥਾਨੁ ਤਬ ਸਹਜੇ ਪਾਇਓ ॥੩॥ ਦੂਖੁ ਦਰਦੁ ਭਰਮੁ ਭਉ ਨਸਿਆ ॥ ਕਰਣਹਾਰੁ ਨਾਨਕ ਮਨਿ ਬਸਿਆ ॥੪॥੫੦॥੧੧੯॥ {ਪੰਨਾ ੧੮੯}**

**ਪਦ ਅਰਥ** :—ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ । ਤਬ ਤੇ—ਤਦੋਂ ਤੋਂ । ਧਾਵਤੁ—ਭਟਕਦਾ । ਤ੍ਰਿਪਤਾਇਆ—ਤ੍ਰਿਪਤ ਹੋ ਗਿਆ ਹੈ, ਰੱਜ ਗਿਆ ਹੈ ।੧।

ਸੁਖ ਬਿਸਰਾਮੁ—ਆਤਮਕ ਆਨੰਦ ਦੇਣ ਦਾ ਵਸੀਲਾ-ਪ੍ਰਭੂ । ਗਾਇ—ਗਾ ਕੇ । ਸ੍ਰਮੁ—ਥਕਾਵਟ । ਹਤੀ—ਮਾਰੀ ਗਈ ।੧।ਰਹਾਉ।

ਅਰਾਧਿ—ਧਿਆਨ ਧਰ ਕੇ । ਤੇ—ਤੋਂ, ਨਾਲ ।੨।

ਤਜਿ—ਛੱਡ ਕੇ । ਏਕ ਸਰਣਿ—ਇਕ ਪਰਮਾਤਮਾ ਦੀ ਸਰਨ । ਸਹਜੇ—ਆਤਮਕ ਅਡੋਲਤਾ ਵਿਚ ।੩।

ਭਰਮੁ—ਭਟਕਣਾ । ਮਨਿ—ਮਨ ਵਿਚ ।੪।

**ਅਰਥ** :—(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ) ਗੁਣ ਗਾ ਕੇ ਮੈਂ (ਉਹ) ਆਤਮਕ ਆਨੰਦ ਦਾ ਦਾਤਾ (ਪਰਮਾਤਮਾ) ਲੱਭ ਲਿਆ ਹੈ । (ਹੁਣ ਮਾਇਆ ਦੀ ਖ਼ਾਤਰ ਮੇਰੀ) ਦੌੜ-ਭੱਜ ਮਿਟ ਗਈ ਹੈ, (ਮੇਰੀ ਮਾਇਆ ਦੀ ਤ੍ਰਿਸ਼ਨਾ ਦੀ) ਬਲਾ ਮਰ ਮੁੱਕ ਗਈ ਹੈ ।੧।ਰਹਾਉ।

(ਹੇ ਭਾਈ ! ਜਦੋਂ ਤੋਂ) ਗੁਰੂ-ਸੰਤ ਦੀ ਕਿਰਪਾ ਨਾਲ ਮੈਂ ਪਰਮਾਤਮਾ ਦਾ ਨਾਮ ਸਿਮਰ ਰਿਹਾ ਹਾਂ, ਤਦੋਂ ਤੋਂ (ਮਾਇਆ ਦੀ ਖ਼ਾਤਰ) ਦੌੜਨ ਵਾਲਾ (ਮੇਰਾ) ਮਨ ਤ੍ਰਿਪਤ ਹੋ ਗਿਆ ਹੈ ।੧।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਭਗਵਾਨ ਦੇ ਸੋਹਣੇ ਚਰਨਾਂ ਦਾ ਧਿਆਨ ਧਰ ਕੇ ਪਰਮਾਤਮਾ ਦਾ ਨਾਮ ਸਿਮਰਨ ਨਾਲ ਮੇਰੀ (ਹਰੇਕ ਕਿਸਮ ਦੀ) ਚਿੰਤਾ ਮਿਟ ਗਈ ਹੈ ।੨।

(ਹੇ ਭਾਈ ! ਜਦੋਂ) ਮੈਂ ਅਨਾਥ ਹੋਰ ਸਾਰੇ ਆਸਰੇ ਛੱਡ ਕੇ ਇਕ ਪਰਮਾਤਮਾ ਦੀ ਸਰਨ ਆ ਗਿਆ, ਤਦੋਂ ਆਤਮਕ ਅਡੋਲਤਾ ਵਿਚ ਟਿਕ ਕੇ ਮੈਂ ਉਹ ਸਭ (ਟਿਕਾਣਿਆਂ ਤੋਂ) ਉੱਚਾ ਟਿਕਾਣਾ ਪਰਾਪਤ ਕਰ ਲਿਆ ।੩।

ਹੇ ਨਾਨਕ ! (ਆਖ—ਗੁਰੂ ਦੀ ਕਿਰਪਾ ਨਾਲ) ਸਿਰਜਣਹਾਰ ਪਰਮਾਤਮਾ ਮੇਰੇ ਮਨ ਵਿਚ ਵੱਸ ਗਿਆ ਹੈ (ਤੇ ਹੁਣ ਮੇਰਾ ਹਰੇਕ ਕਿਸਮ ਦਾ) ਦੁੱਖ-ਦਰਦ, ਭਟਕਣ ਤੇ ਡਰ ਦੂਰ ਹੋ ਗਿਆ ਹੈ ।੪।੫੦।੧੧੯।

**ਗਉੜੀ ਮਹਲਾ ੫ ॥ ਕਰ ਕਰਿ ਟਹਲ ਰਸਨਾ ਗੁਣ ਗਾਵਉ ॥ ਚਰਨ ਠਾਕੁਰ ਕੈ ਮਾਰਗਿ ਧਾਵਉ ॥੧॥ ਭਲੋ ਸਮੋ ਸਿਮਰਨ ਕੀ ਬਰੀਆ ॥ ਸਿਮਰਤ ਨਾਮੁ ਭੈ ਪਾਰਿ ਉਤਰੀਆ ॥੧॥ਰਹਾਉ॥ ਨੇਤ੍ਰ ਸੰਤਨ ਕਾ ਦਰਸਨੁ ਪੇਖੁ ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ ॥੨॥ ਸੁਣਿ ਕੀਰਤਨੁ ਸਾਧ ਪਹਿ ਜਾਇ ॥ ਜਨਮ ਮਰਣ ਕੀ ਤ੍ਰਾਸ ਮਿਟਾਇ ॥੩॥ ਚਰਣ ਕਮਲ ਠਾਕੁਰ ਉਰਿ ਧਾਰਿ ॥ ਦੁਲਭ ਦੇਹ ਨਾਨਕ ਨਿਸਤਾਰਿ ॥੪॥੫੧॥੧੨੦॥ {ਪੰਨਾ ੧੯੦}**

**ਪਦ ਅਰਥ** :—ਕਰ—ਹੱਥਾਂ ਨਾਲ । ਕਰਿ—ਕਰ ਕੇ । ਰਸਨਾ—ਜੀਭ ਨਾਲ । ਗਾਵਉ—ਗਾਵਉਂ, ਮੈਂ ਗਾਂਦਾ ਹਾਂ । ਚਰਨ—ਪੈਰਾਂ ਨਾਲ । ਮਾਰਗਿ—ਰਸਤੇ ਉਤੇ । ਧਾਵਉ—ਧਾਵਉਂ, ਮੈਂ ਦੌੜਦਾ ਹਾਂ ।੧।

ਭਲੋ—ਭਲਾ, ਚੰਗਾ, ਸੁਹਾਵਣਾ । ਸਮੋ—ਸਮਾ, ਵੇਲਾ । ਬਰੀਆ—ਵਾਰੀ, ਅਵਸਰ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ।੧।ਰਹਾਉ।

ਨੇਤ੍ਰ—ਅੱਖਾਂ ਨਾਲ । ਪੇਖੁ—ਵੇਖ । ਲੇਖੁ—ਲਿਖ ।੨।

ਸਾਧ ਪਹਿ—ਗੁਰੂ ਦੇ ਕੋਲ । ਜਾਇ—ਜਾ ਕੇ । ਤ੍ਰਾਸ—ਡਰ । ਮਿਟਾਇ—ਦੂਰ ਕਰ ।੩।

ਉਰਿ—ਹਿਰਦੇ ਵਿਚ । ਧਾਰਿ—ਰੱਖ । ਦੇਹ—ਸਰੀਰ । ਨਿਸਤਾਰਿ—ਪਾਰ ਲੰਘਾ ।੪।

**ਅਰਥ** :—(ਹੇ ਮੇਰੇ ਮਨ ! ਮਨੁੱਖਾ ਜਨਮ ਦਾ ਇਹ) ਸੋਹਣਾ ਸਮਾਂ (ਤੈਨੂੰ ਮਿਲਿਆ ਹੈ । ਇਹ ਮਨੁੱਖਾ ਜਨਮ ਹੀ ਪਰਮਾਤਮਾ ਦੇ) ਸਿਮਰਨ ਦਾ ਵੇਲਾ ਹੈ, (ਇਸ ਮਨੁੱਖਾ ਜਨਮ ਵਿਚ ਹੀ ਪਰਮਾਤਮਾ ਦਾ ਨਾਮ ਸਿਮਰਦਿਆਂ (ਸੰਸਾਰ ਦੇ ਅਨੇਕਾਂ) ਡਰਾਂ ਤੋਂ ਪਾਰ ਲੰਘ ਸਕੀਦਾ ਹੈ ।੧।ਰਹਾਉ।

(ਹੇ ਭਾਈ ! ਆਪਣੇ ਗੁਰੂ ਦੀ ਮਿਹਰ ਸਦਕਾ) ਮੈਂ ਆਪਣੇ ਹੱਥਾਂ ਨਾਲ (ਗੁਰਮੁਖਾਂ ਦੀ) ਸੇਵਾ ਕਰਦਾ ਹਾਂ ਤੇ ਜੀਭ ਨਾਲ (ਪਰਮਾਤਮਾ ਦੇ) ਗੁਣ ਗਾਂਦਾ ਹਾਂ, ਤੇ ਪੈਰਾਂ ਨਾਲ ਮੈਂ ਪਰਮਾਤਮਾ ਦੇ ਰਸਤੇ ਉਤੇ ਚੱਲ ਰਿਹਾ ਹਾਂ ।੧।

(ਹੇ ਭਾਈ ! ਤੂੰ ਭੀ) ਆਪਣੀਆਂ ਅੱਖਾਂ ਨਾਲ ਗੁਰਮੁਖਾਂ ਦਾ ਦਰਸਨ ਕਰ, (ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ) ਆਪਣੇ ਮਨ ਵਿਚ ਅਬਿਨਾਸੀ ਪਰਮਾਤਮਾ ਦੇ ਸਿਮਰਨ ਦਾ ਲੇਖ ਲਿਖਦਾ ਰਹੁ ।੨।

(ਹੇ ਭਾਈ !) ਗੁਰੂ ਦੀ ਸੰਗਤਿ ਵਿਚ ਜਾ ਕੇ ਤੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਸੁਣਿਆ ਕਰ ਤੇ ਇਸ ਤਰ੍ਹਾਂ ਜਨਮ ਮਰਨ ਵਿਚ ਪਾਣ ਵਾਲੀ ਆਤਮਕ ਮੌਤ ਦਾ ਡਰ (ਆਪਣੇ ਅੰਦਰੋਂ) ਦੂਰ ਕਰ ਲੈ ।੩।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਟਿਕਾਈ ਰੱਖ । ਇਹ ਮਨੁੱਖਾ ਸਰੀਰ ਬੜੀ ਮੁਸ਼ਕਲ ਨਾਲ ਮਿਲਿਆ ਹੈ, ਇਸ ਨੂੰ (ਸਿਮਰਨ ਦੀ ਬਰਕਤਿ ਨਾਲ ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਪਾਰ ਲੰਘਾ ਲੈ ।੪।੫੧।੧੨੦।

**ਗਉੜੀ ਮਹਲਾ ੫ ॥ ਜਾ ਕਉ ਅਪਨੀ ਕਿਰਪਾ ਧਾਰੈ ॥ ਸੋ ਜਨੁ ਰਸਨਾ ਨਾਮੁ ਉਚਾਰੈ ॥੧॥ ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥ ਸਿਮਰਤ ਨਾਮੁ ਭਰਮੁ ਭਉ ਭਾਗੈ ॥੧॥ ਰਹਾਉ ॥ ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥ ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥੨॥ ਹਰਿ ਕੀ ਟਹਲ ਕਰਤ ਜਨੁ ਸੋਹੈ ॥ ਤਾ ਕਉ ਮਾਇਆ ਅਗਨਿ ਨ ਪੋਹੈ ॥੩॥ ਮਨਿ ਤਨਿ ਮੁਖਿ ਹਰਿ ਨਾਮੁ ਦਇਆਲ ॥ ਨਾਨਕ ਤਜੀਅਲੇ ਅਵਰਿ ਜੰਜਾਲ ॥੪॥੫੨॥੧੨੧॥ {ਪੰਨਾ ੧੯੦}**

**ਪਦ ਅਰਥ** :—ਜਾ ਕਉ—ਜਿਸ (ਮਨੁੱਖ) ਨੂੰ । ਰਸਨਾ—ਜੀਭ ਨਾਲ ।੧।

ਸਹਸਾ—ਸਹਮ । ਬਿਆਪੈ—ਜ਼ੋਰ ਪਾਈ ਰੱਖਦਾ ਹੈ । ਭਰਮੁ—ਭਟਕਣਾ ।੧।ਰਹਾਉ।

ਨਿਕਟਿ—ਨੇੜੇ ।੨।

ਸੋਹੈ—ਸੋਹਣਾ ਲੱਗਦਾ ਹੈ, ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ । ਤਾ ਕਉ—ਉਸ ਨੂੰ ।੩।

ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਨਾਮੁ ਦਇਆਲ—ਦਇਆਲ ਦਾ ਨਾਮ । ਤਜੀਅਲੇ—(ਉਸ ਮਨੁੱਖ ਨੇ) ਛੱਡ ਦਿੱਤੇ ਹਨ । ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} ਹੋਰ ।੪।

ਅਰਥ :—(ਹੇ ਭਾਈ !) ਪਰਮਾਤਮਾ ਨੂੰ ਭੁਲਾਇਆਂ (ਦੁਨੀਆ ਦਾ) ਸਹਮ-ਦੁੱਖ (ਆਪਣਾ) ਜ਼ੋਰ ਪਾ ਲੈਂਦਾ ਹੈ, (ਪਰ ਪ੍ਰਭੂ ਦਾ) ਨਾਮ ਸਿਮਰਿਆਂ ਹਰੇਕ ਭਟਕਣਾ ਦੂਰ ਹੋ ਜਾਂਦੀ ਹੈ, ਹਰੇਕ ਕਿਸਮ ਦਾ ਡਰ ਨੱਠ ਜਾਂਦਾ ਹੈ ।੧।ਰਹਾਉ।

(ਪਰ ਨਾਮ ਸਿਮਰਨਾ ਭੀ ਜੀਵਾਂ ਦੇ ਆਪਣੇ ਵੱਸ ਦੀ ਗੱਲ ਨਹੀਂ) ਜਿਸ ਮਨੁੱਖ ਉਤੇ ਪਰਮਾਤਮਾ ਆਪਣੀ ਮਿਹਰ ਕਰਦਾ ਹੈ ਉਹ ਮਨੁੱਖ (ਆਪਣੀ) ਜੀਭ ਨਾਲ ਪਰਮਾਤਮਾ ਦਾ ਨਾਮ ਉਚਾਰਦਾ ਹੈ ।੧।

(ਪ੍ਰਭੂ ਦੀ ਕਿਰਪਾ ਨਾਲ ਜੇਹੜਾ ਮਨੁੱਖ) ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਗਾਂਦਾ ਹੈ, (ਕੋਈ) ਦੁੱਖ ਉਸ ਮਨੁੱਖ ਦੇ ਨੇੜੇ ਨਹੀਂ ਢੁੱਕਦਾ ।੨।

(ਹੇ ਭਾਈ !) ਪਰਮਾਤਮਾ ਦੀ ਸੇਵਾ-ਭਗਤੀ ਕਰਦਿਆਂ ਮਨੁੱਖ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ, (ਕਿਉਂਕਿ) ਉਸ ਮਨੁੱਖ ਨੂੰ ਮਾਇਆ (ਦੀ ਤ੍ਰਿਸ਼ਨਾ ਦੀ) ਅੱਗ ਨਹੀਂ ਪੋਹ ਸਕਦੀ (ਉਸ ਦੇ ਆਤਮਕ ਜੀਵਨ ਨੂੰ ਸਾੜ ਨਹੀਂ ਸਕਦੀ) ।੩।

ਹੇ ਨਾਨਕ ! ਦਇਆ ਦੇ ਘਰ ਪਰਮਾਤਮਾ ਦਾ ਨਾਮ ਜਿਸ ਮਨੁੱਖ ਦੇ ਮਨ ਵਿਚ ਹਿਰਦੇ ਵਿਚ ਤੇ ਮੂੰਹ ਵਿਚ ਵੱਸ ਪੈਂਦਾ ਹੈ, ਉਸ ਮਨੁੱਖ ਨੇ (ਆਪਣੇ ਮਨ ਵਿਚੋਂ ਮਾਇਆ ਦੇ ਮੋਹ ਦੇ) ਹੋਰ ਸਾਰੇ ਜੰਜਾਲ ਲਾਹ ਦਿੱਤੇ ਹੁੰਦੇ ਹਨ ।੪।੫੨।੧੨੧।

**ਗਉੜੀ ਮਹਲਾ ੫ ॥ ਛਾਡਿ ਸਿਆਨਪ ਬਹੁ ਚਤੁਰਾਈ ॥ ਗੁਰ ਪੂਰੇ ਕੀ ਟੇਕ ਟਿਕਾਈ ॥੧॥ ਦੁਖ ਬਿਨਸੇ ਸੁਖ ਹਰਿ ਗੁਣ ਗਾਇ ॥ ਗੁਰੁ ਪੂਰਾ ਭੇਟਿਆ ਲਿਵ ਲਾਇ ॥੧॥ ਰਹਾਉ ॥ ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ ॥ ਮਿਟੇ ਵਿਸੂਰੇ ਉਤਰੀ ਚਿੰਤ ॥੨॥ ਅਨਦ ਭਏ ਗੁਰ ਮਿਲਤ ਕ੍ਰਿਪਾਲ ॥ ਕਰਿ ਕਿਰਪਾ ਕਾਟੇ ਜਮ ਜਾਲ ॥੩॥ ਕਹੁ ਨਾਨਕ ਗੁਰੁ ਪੂਰਾ ਪਾਇਆ ॥ ਤਾ ਤੇ ਬਹੁਰਿ ਨ ਬਿਆਪੈ ਮਾਇਆ ॥੪॥੫੩॥੧੨੨॥ {ਪੰਨਾ ੧੯੦}**

**ਪਦ ਅਰਥ** :—ਟੇਕ—ਆਸਰਾ । ਟਿਕਾਈ—ਟਿਕਾਇ । ਟੇਕ ਟਿਕਾਈ—ਆਸਰਾ ਲੈ ।੧।

ਬਿਨਸੇ—ਨਾਸ ਹੋ ਜਾਂਦੇ ਹਨ । ਗਾਇ—ਗਾ ਕੇ । ਭੇਟਿਆ—ਮਿਲਿਆ । ਲਿਵ—ਲਗਨ ।੧।ਰਹਾਉ।

ਗੁਰਿ—ਗੁਰੂ ਨੇ । ਵਿਸੂਰੇ—ਝੋਰੇ । ਚਿੰਤ—ਚਿੰਤਾ ।੨।

ਅਨਦ—ਆਤਮਕ ਖ਼ੁਸ਼ੀਆਂ । ਗੁਰ ਮਿਲਤ—ਗੁਰੂ ਨੂੰ ਮਿਲਦਿਆਂ । ਜਮ ਜਾਲ—ਜਮ ਦੇ ਜਾਲ, ਆਤਮਕ ਮੌਤ ਲਿਆਉਣ ਵਾਲੀਆਂ ਮਾਇਆ ਦੇ ਮੋਹ ਦੀਆਂ ਫਾਹੀਆਂ ।੩।

ਤਾ ਤੇ—ਉਸ ਤੋਂ, ਉਸ (ਗੁਰੂ ਦੀ) ਬਰਕਤਿ ਨਾਲ । ਨ ਬਿਆਪੈ—ਜ਼ੋਰ ਨਹੀਂ ਪਾਂਦੀ ।੪।

**ਅਰਥ** :—(ਹੇ ਭਾਈ ! ਜਿਸ ਮਨੁੱਖ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ (ਤੇ ਗੁਰੂ ਦੀ ਮਿਹਰ ਨਾਲ ਜੋ ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜਦਾ ਹੈ, ਪਰਮਾਤਮਾ ਦੇ ਗੁਣ ਗਾ ਕੇ ਉਸ ਨੂੰ ਸੁਖ (ਹੀ ਸੁਖ) ਮਿਲਦੇ ਹਨ ਤੇ ਉਸ ਦੇ ਸਾਰੇ ਦੇ (ਸਾਰੇ) ਦੁੱਖ ਦੂਰ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ ! ਤੂੰ ਭੀ) ਪੂਰੇ ਗੁਰੂ ਦਾ ਆਸਰਾ ਲੈ । ਇਹ ਖ਼ਿਆਲ ਛੱਡ ਦੇ ਕਿ ਤੂੰ ਬੜਾ ਸਿਆਣਾ ਤੇ ਚਤੁਰ ਹੈਂ (ਤੇ ਜੀਵਨ-ਮਾਰਗ ਨੂੰ ਆਪ ਹੀ ਸਮਝ ਸਕਦਾ ਹੈਂ) ।੧।

(ਹੇ ਭਾਈ !) ਗੁਰੂ ਨੇ (ਜਿਸ ਮਨੁੱਖ ਨੂੰ) ਪਰਮਾਤਮਾ ਦਾ ਨਾਮ-ਮੰਤ੍ਰ ਦਿੱਤਾ ਹੈ (ਉਸ ਮੰਤ੍ਰ ਦੀ ਬਰਕਤਿ ਨਾਲ ਉਸ ਦੇ ਸਾਰੇ) ਝੋਰੇ ਮਿਟ ਗਏ ਹਨ ਉਸ ਦੀ (ਹਰੇਕ ਕਿਸਮ ਦੀ) ਚਿੰਤਾ ਲਹਿ ਗਈ ਹੈ ।੨।

(ਹੇ ਭਾਈ !) ਦਇਆ ਦੇ ਸੋਮੇ ਗੁਰੂ ਨੂੰ ਮਿਲਿਆਂ ਆਤਮਕ ਖੁਸ਼ੀਆਂ ਪੈਦਾ ਹੋ ਜਾਂਦੀਆਂ ਹਨ, ਗੁਰੂ ਕਿਰਪਾ ਕਰ ਕੇ (ਮਨੁੱਖ ਦੇ ਅੰਦਰੋਂ) ਆਤਮਕ ਮੌਤ ਲਿਆਉਣ ਵਾਲੀਆਂ ਮਾਇਆ ਦੇ ਮੋਹ ਦੀਆਂ ਫਾਹੀਆਂ ਕੱਟ ਦੇਂਦਾ ਹੈ ।੩।

ਹੇ ਨਾਨਕ ! ਆਖ—(ਜਿਸ ਮਨੁੱਖ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ, ਉਸ ਗੁਰੂ ਦੀ ਬਰਕਤਿ ਨਾਲ (ਉਸ ਮਨੁੱਖ ਉਤੇ) ਮਾਇਆ (ਆਪਣਾ) ਜ਼ੋਰ ਨਹੀਂ ਪਾ ਸਕਦੀ ।੪।੫੩।੧੨੨।

**ਗਉੜੀ ਮਹਲਾ ੫ ॥ ਰਾਖਿ ਲੀਆ ਗੁਰਿ ਪੂਰੈ ਆਪਿ ॥ ਮਨਮੁਖ ਕਉ ਲਾਗੋ ਸੰਤਾਪੁ ॥੧॥ ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥੧॥ ਰਹਾਉ ॥ ਗੁਰ ਕੇ ਚਰਣ ਹਿਰਦੈ ਵਸਾਇ ॥ ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥ ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ ਜੀਅ ਭਾਈ ॥੩॥ ਗੁਰਿ ਪੂਰੈ ਜਬ ਕਿਰਪਾ ਕਰੀ ॥ ਭਨਤਿ ਨਾਨਕ ਮੇਰੀ ਪੂਰੀ ਪਰੀ ॥੪॥੫੪॥੧੨੩॥ {ਪੰਨਾ ੧੯੦}**

**ਪਦ ਅਰਥ** :—ਗੁਰਿ—ਗੁਰੂ ਨੇ । ਮਨਮੁਖ ਕਉ—ਮਨਮੁਖ ਨੂੰ, ਉਸ ਮਨੁੱਖ ਨੂੰ ਜਿਸ ਦਾ ਮੂੰਹ ਆਪਣੇ ਮਨ ਵਲ ਹੈ । ਸੰਤਾਪੁ—ਦੁੱਖ, ਕਲੇਸ਼ । ਲਾਗੋ—ਲੱਗਦਾ ਹੈ, ਚੰਬੜਦਾ ਹੈ ।੧।

ਮੀਤ ਹਮਾਰੇ—ਹੇ ਮੇਰੇ ਮਿੱਤਰੋ ! ਊਜਲ—ਰੌਸ਼ਨ । ਹੋਵਹਿ—ਹੋਣਗੇ ।੧।ਰਹਾਉ।

ਵਸਾਇ—ਟਿਕਾ ਰੱਖ । ਹਤੈ—ਮਾਰ ਦੇਂਦਾ ਹੈ, ਮਾਰ ਦੇਵੇਗਾ । ਬਲਾਇ—ਚੁੜੇਲ ।੨।

ਸਹਾਈ—ਸਾਥੀ । ਸਗਲੇ—ਸਾਰੇ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} ।੩।

ਭਨਤਿ—ਆਖਦਾ ਹੈ । ਪਰੀ—ਪਈ । ਪੂਰੀ ਪਰੀ—(ਘਾਲ) ਪੂਰੀ ਹੋ ਗਈ ।੪।

**ਅਰਥ** :—ਹੇ ਮੇਰੇ ਮਿੱਤਰੋ ! ਸਦਾ (ਆਪਣੇ) ਗੁਰੂ ਨੂੰ ਚੇਤੇ ਰੱਖੋ (ਗੁਰੂ ਦਾ ਉਪਦੇਸ਼ ਚੇਤੇ ਰੱਖਿਆਂ) ਤੁਹਾਡੇ ਮੂੰਹ ਪਰਮਾਤਮਾ ਦੀ ਦਰਗਾਹ ਵਿਚ ਰੌਸ਼ਨ ਹੋਣਗੇ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੇ ਅਨੁਸਾਰ ਰਹਿੰਦਾ ਹੈ) ਪੂਰੇ ਗੁਰੂ ਨੇ ਆਪ ਉਸ ਨੂੰ (ਸਦਾ ਕਾਮਾਦਿਕ ਵੈਰੀਆਂ ਤੋਂ) ਬਚਾ ਲਿਆ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ (ਇਹਨਾਂ ਦਾ) ਸੇਕ ਲੱਗਦਾ ਹੀ ਰਹਿੰਦਾ ਹੈ ।੧।

(ਹੇ ਭਾਈ ! ਤੂੰ ਆਪਣੇ) ਹਿਰਦੇ ਵਿਚ ਗੁਰੂ ਦੇ ਚਰਨ ਵਸਾਈ ਰੱਖ (ਗੁਰੂ ਤੇਰੇ ਸਾਰੇ) ਦੁੱਖ-ਕਲੇਸ਼ ਨਾਸ ਕਰੇਗਾ (ਕਾਮਾਦਿਕ ਤੇਰੇ ਸਾਰੇ) ਵੈਰੀਆਂ ਨੂੰ ਮਾਰ ਮੁਕਾਏਗਾ (ਤੇਰੇ ਉਤੇ ਦਬਾਉ ਪਾਣ ਵਾਲੀ ਮਾਇਆ-) ਚੁੜੇਲ ਨੂੰ ਮੁਕਾ ਦੇਵੇਗਾ ।੨।

ਹੇ ਭਾਈ ! ਗੁਰੂ ਦਾ ਸ਼ਬਦ ਹੀ ਤੇਰੇ ਨਾਲ (ਸਦਾ ਸਾਥ ਨਿਬਾਹੁਣ ਵਾਲਾ) ਸਾਥੀ ਹੈ, (ਗੁਰੂ ਦਾ ਸ਼ਬਦ ਹਿਰਦੇ ਵਿਚ ਪ੍ਰੋ ਰੱਖਿਆਂ) ਸਾਰੇ ਲੋਕ ਦਇਆਵਾਨ ਹੋ ਜਾਂਦੇ ਹਨ ।੩।

ਨਾਨਕ ਆਖਦਾ ਹੈ—ਜਦੋਂ ਪੂਰੇ ਗੁਰੂ ਨੇ (ਮੇਰੇ ਉਤੇ) ਮਿਹਰ ਕੀਤੀ ਤਾਂ ਮੇਰੀ ਜੀਵਨ-ਘਾਲ ਸਫਲ ਹੋ ਗਈ (ਕਾਮਾਦਿਕ ਵੈਰੀ ਮੇਰੇ ਉੱਤੇ ਹੱਲਾ ਕਰਨੋਂ ਹਟ ਗਏ) ।੪।੫੪।੧੨੩।

**ਗਉੜੀ ਮਹਲਾ ੫ ॥ ਅਨਿਕ ਰਸਾ ਖਾਏ ਜੈਸੇ ਢੋਰ ॥ ਮੋਹ ਕੀ ਜੇਵਰੀ ਬਾਧਿਓ ਚੋਰ ॥੧॥ ਮਿਰਤਕ ਦੇਹ ਸਾਧ ਸੰਗ ਬਿਹੂਨਾ ॥ ਆਵਤ ਜਾਤ ਜੋਨੀ ਦੁਖ ਖੀਨਾ ॥੧॥ ਰਹਾਉ ॥ ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥ ਜਿਉ ਡਰਨਾ ਖੇਤ ਮਾਹਿ ਡਰਾਇਆ ॥੨॥ ਸਗਲ ਸਰੀਰ ਆਵਤ ਸਭ ਕਾਮ ॥ ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥ ਕਹੁ ਨਾਨਕ ਜਾ ਕਉ ਭਏ ਦਇਆਲਾ ॥ ਸਾਧ ਸੰਗਿ ਮਿਲਿ ਭਜਹਿ ਗੁੋਪਾਲਾ ॥੪॥੫੫॥੧੨੪॥ {ਪੰਨਾ ੧੯੦}**

**ਪਦ ਅਰਥ** :—ਰਸਾ—ਸੁਆਦਲੇ ਪਦਾਰਥ । ਢੋਰ—ਪਸ਼ੂ । ਜੇਵਰੀ—ਰੱਸੀ ਨਾਲ ।੧।

ਮਿਰਤਕ—ਮੁਰਦਾ । ਦੇਹ—ਸਰੀਰ । ਮਿਰਤਕ ਦੇਹ—ਆਤਮਕ ਮੌਤੇ ਮਰੇ ਹੋਏ ਦਾ ਸਰੀਰ । ਬਿਹੂਨਾ—ਸੱਖਣਾ । ਖੀਨਾ—ਕਮਜ਼ੋਰ ।੧।ਰਹਾਉ।

ਬਸਤ੍ਰ—ਬਸਤ੍ਰ, ਕੱਪੜੇ । ਡਰਨਾ—ਜਾਨਵਰਾਂ ਨੂੰ ਡਰਾਉਣ ਲਈ ਪੈਲੀ ਵਿਚ ਖੜਾ ਕੀਤਾ ਹੋਇਆ ਬਨਾਉਟੀ ਰਾਖਾ ।੨।

ਨਿਹਫਲ—ਵਿਅਰਥ ।੩।

ਜਾ ਕਉ—ਜਿਨ੍ਹਾਂ ਮਨੁੱਖਾਂ ਉਤੇ । ਸਾਧ ਸੰਗਿ—ਸਾਧ ਸੰਗਤਿ ਵਿਚ । ਗੁੋਪਾਲਾ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ} ।੪।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਸਾਧ ਸੰਗਤਿ ਤੋਂ ਵਾਂਜਿਆ ਰਹਿੰਦਾ ਹੈ, ਉਸ ਦਾ ਸਰੀਰ ਮੁਰਦਾ ਹੈ (ਕਿਉਂਕਿ ਉਸ ਦੇ ਅੰਦਰ ਆਤਮਕ ਮੌਤੇ ਮਰੀ ਹੋਈ ਜਿੰਦ ਹੈ), ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਜੂਨਾਂ ਦੇ ਦੁੱਖਾਂ ਦੇ ਕਾਰਨ ਉਸ ਦਾ ਆਤਮਕ ਜੀਵਨ ਹੋਰ ਹੋਰ ਕਮਜ਼ੋਰ ਹੁੰਦਾ ਜਾਂਦਾ ਹੈ ।੧।ਰਹਾਉ।

ਜਿਵੇਂ ਪਸ਼ੂ (ਪੱਠਿਆਂ ਨਾਲ ਢਿੱਡ ਭਰ ਲੈਂਦੇ ਹਨ, ਤਿਵੇਂ ਸਾਧ ਸੰਗਤਿ ਤੋਂ ਵਾਂਜਿਆ ਰਹਿ ਕੇ ਆਤਮਕ ਮੌਤ ਮਰਿਆ ਹੋਇਆ ਮਨੁੱਖ) ਅਨੇਕਾਂ ਸੁਆਦਲੇ ਪਦਾਰਥ ਖਾਂਦਾ ਰਹਿੰਦਾ ਹੈ ਤੇ (ਸੰਨ੍ਹ ਤੋਂ ਫੜੇ ਹੋਏ) ਚੋਰਾਂ ਵਾਂਗ (ਮਾਇਆ) ਦੇ ਮੋਹ ਦੀ ਰੱਸੀ ਨਾਲ (ਹੋਰ ਹੋਰ ਵਧੀਕ) ਜਕੜਿਆ ਜਾਂਦਾ ਹੈ ।੧।

(ਆਤਮਕ ਮੌਤੇ ਮਰਿਆ ਮਨੁੱਖ) ਅਨੇਕਾਂ ਸੋਹਣੇ ਸੋਹਣੇ ਕੱਪੜੇ ਪਹਿਨਦਾ ਹੈ (ਗਰੀਬ ਮੈਲੇ ਕੱਪੜਿਆਂ ਵਾਲੇ ਮਨੁੱਖ ਉਸ ਤੋਂ ਡਰਦੇ ਰਤਾ ਪਰੇ ਪਰੇ ਰਹਿੰਦੇ ਹਨ । ਸੋ, ਗਰੀਬਾਂ ਦੇ ਵਾਸਤੇ ਉਹ ਇਉਂ ਹੀ ਹੁੰਦਾ ਹੈ) ਜਿਵੇਂ ਪੈਲੀ ਵਿਚ (ਜਾਨਵਰਾਂ ਨੂੰ) ਡਰਾਣ ਲਈ ਬਨਾਉਟੀ ਰਾਖਾ ਖੜਾ ਕੀਤਾ ਹੁੰਦਾ ਹੈ ।੨।

(ਹੋਰ ਪਸ਼ੂ ਆਦਿਕਾਂ ਦੇ) ਸਾਰੇ ਸਰੀਰ (ਕਿਸੇ ਨ ਕਿਸੇ) ਕੰਮ ਆ ਜਾਂਦੇ ਹਨ । ਜੇ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਜਪਦਾ, ਤਾਂ ਇਸ ਦਾ ਜਗਤ ਵਿਚ ਆਉਣਾ ਵਿਅਰਥ ਹੀ ਜਾਂਦਾ ਹੈ ।੩।

ਹੇ ਨਾਨਕ ! ਆਖ—ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦਇਆਵਾਨ ਹੁੰਦਾ ਹੈ, ਉਹ ਸਾਧ ਸੰਗਤਿ ਵਿਚ (ਸਤ ਸੰਗੀਆਂ ਨਾਲ) ਮਿਲ ਕੇ ਜਗਤ ਦੇ ਪਾਲਣਹਾਰ ਪ੍ਰਭੂ ਦਾ ਭਜਨ ਕਰਦੇ ਹਨ ।੪।੫੫।੧੨੪।

**ਗਉੜੀ ਮਹਲਾ ੫ ॥ ਕਲਿ ਕਲੇਸ ਗੁਰ ਸਬਦਿ ਨਿਵਾਰੇ ॥ ਆਵਣ ਜਾਣ ਰਹੇ ਸੁਖ ਸਾਰੇ ॥੧॥ ਭੈ ਬਿਨਸੇ ਨਿਰਭਉ ਹਰਿ ਧਿਆਇਆ ॥ ਸਾਧ ਸੰਗਿ ਹਰਿ ਕੇ ਗੁਣ ਗਾਇਆ ॥੧॥ ਰਹਾਉ ॥ ਚਰਨ ਕਵਲ ਰਿਦ ਅੰਤਰਿ ਧਾਰੇ ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ ॥੨॥ ਬੂਡਤ ਜਾਤ ਪੂਰੈ ਗੁਰਿ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ ॥੩॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥ ਜਿਸੁ ਭੇਟਤ ਗਤਿ ਭਈ ਹਮਾਰੀ ॥੪॥੫੬॥੧੨੫॥ {ਪੰਨਾ ੧੯੧}**

**ਪਦ ਅਰਥ** :—ਕਲਿ—ਦੁੱਖ, ਮਾਨਸਕ ਝਗੜੇ । ਗੁਰ ਸਬਦਿ—ਗੁਰੂ ਦੇ ਸ਼ਬਦ ਨੇ । ਰਹੇ—ਮੁੱਕ ਗਏ ।੧।

ਬਿਨਸੇ—ਦੂਰ ਹੋ ਗਏ ।੧।ਰਹਾਉ।

ਚਰਨ ਕਵਲ—ਕੌਲ ਫੁੱਲ ਵਰਗੇ ਸੋਹਣੇ ਚਰਨ । ਧਾਰੇ—ਟਿਕਾਏ । ਗੁਰਿ—ਗੁਰੂ ਨੇ ।੨।

ਬੂਡਤ ਜਾਤ—ਡੁੱਬਦੇ ਜਾਂਦੇ । ਗਾਢੇ—ਗੰਢ ਦਿੱਤੇ, ਜੋੜ ਦਿੱਤੇ ।੩।

ਭੇਟਤ—ਮਿਲਿਆਂ । ਗਤਿ—ਉੱਚੀ ਆਤਮਕ ਅਵਸਥਾ ।੪।

**ਅਰਥ** :—(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ) ਸਾਧ ਸੰਗਤਿ ਵਿਚ (ਜਾ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਏ ਹਨ, ਜਿਨ੍ਹਾਂ ਨੇ ਨਿਰਭਉ ਹਰੀ ਦਾ ਧਿਆਨ (ਆਪਣੇ ਹਿਰਦੇ ਵਿਚ) ਧਰਿਆ ਹੈ, ਉਹਨਾਂ ਦੇ (ਦੁਨੀਆ ਵਾਲੇ ਸਾਰੇ) ਡਰ ਦੂਰ ਹੋ ਗਏ ਹਨ ।੧।ਰਹਾਉ।

(ਸਾਧ ਸੰਗਤਿ ਵਿਚ ਪਹੁੰਚੇ ਹੋਏ ਜਿਨ੍ਹਾਂ ਮਨੁੱਖਾਂ ਦੇ) ਮਾਨਸਕ ਝਗੜੇ ਤੇ ਕਲੇਸ਼ ਗੁਰੂ ਦੇ ਸ਼ਬਦ ਨੇ ਦੂਰ ਕਰ ਦਿੱਤੇ, ਉਹਨਾਂ ਦੇ ਜਨਮ ਮਰਨ ਦੇ ਗੇੜ ਮੁੱਕ ਗਏ, ਉਹਨਾਂ ਨੂੰ ਸਾਰੇ ਸੁਖ ਪ੍ਰਾਪਤ ਹੋ ਗਏ ।੧।

(ਸਾਧ ਸੰਗਤਿ ਦੀ ਬਰਕਤਿ ਨਾਲ ਜਿਨ੍ਹਾਂ ਮਨੁੱਖਾਂ ਨੇ) ਪਰਮਾਤਮਾ ਦੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਵਸਾ ਲਏ, ਗੁਰੂ ਨੇ ਉਹਨਾਂ ਨੂੰ ਤ੍ਰਿਸ਼ਨਾ-ਅੱਗ ਦੇ ਸਮੁੰਦਰ ਵਿਚੋਂ ਪਾਰ ਲੰਘਾ ਦਿੱਤਾ ।੨।

(ਵਿਕਾਰਾਂ ਦੇ ਸਮੁੰਦਰ ਵਿਚ) ਡੁੱਬ ਰਹੇ ਮਨੁੱਖਾਂ ਨੂੰ ਪੂਰੇ ਗੁਰੂ ਨੇ (ਬਾਹੋਂ ਫੜ ਕੇ ਬਾਹਰ) ਕੱਢ ਲਿਆ (ਜਦੋਂ ਉਹ ਸਾਧ ਸੰਗਤਿ ਵਿਚ ਅੱਪੜ ਗਏ), ਉਹਨਾਂ ਨੂੰ (ਪਰਮਾਤਮਾ ਨਾਲੋਂ) ਅਨੇਕਾਂ ਜਨਮਾਂ ਦੇ ਟੁੱਟਿਆਂ ਹੋਇਆਂ ਨੂੰ (ਗੁਰੂ ਨੇ ਮੁੜ ਪਰਮਾਤਮਾ ਦੇ ਨਾਲ) ਮਿਲਾ ਦਿੱਤਾ ।੩।

ਹੇ ਨਾਨਕ ! ਆਖ—ਮੈਂ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੂੰ ਮਿਲਿਆਂ ਸਾਡੀ (ਜੀਵਾਂ ਦੀ) ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ ।੪।੫੬।੧੨੪।

**ਗਉੜੀ ਮਹਲਾ ੫ ॥ ਸਾਧ ਸੰਗਿ ਤਾ ਕੀ ਸਰਨੀ ਪਰਹੁ ॥ ਮਨੁ ਤਨੁ ਅਪਨਾ ਆਗੈ ਧਰਹੁ ॥੧॥ ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥ ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥੧॥ ਰਹਾਉ ॥ ਤਜਿ ਅਭਿਮਾਨੁ ਜਨਮ ਮਰਣੁ ਨਿਵਾਰਹੁ ॥ ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥੨॥ ਸਾਸਿ ਸਾਸਿ ਪ੍ਰਭੁ ਮਨਹਿ ਸਮਾਲੇ ॥ ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥੩॥ ਤਿਸਹਿ ਪਰਾਪਤਿ ਜਿਸੁ ਮਸਤਕਿ ਭਾਗੁ ॥ ਕਹੁ ਨਾਨਕ ਤਾ ਕੀ ਚਰਣੀ ਲਾਗੁ ॥੪॥੫੭॥੧੨੬॥ {ਪੰਨਾ ੧੯੧}**

**ਪਦ ਅਰਥ** :—ਸਾਧ ਸੰਗਿ—ਸਾਧ ਸੰਗਤਿ ਵਿਚ, ਗੁਰੂ ਦੀ ਸੰਗਤਿ ਵਿਚ । ਤਾ ਕੀ—ਉਸ (ਪਰਮਾਤਮਾ) ਦੀ ।੧।

ਭਾਈ—ਹੇ ਵੀਰ ! ਤਪਤਿ—ਸੜਨ ।੧।ਰਹਾਉ।

ਤਜਿ—ਛੱਡ ਕੇ । ਨਮਸਕਾਰਹੁ—ਨਮਸਕਾਰ ਕਰੋ, ਆਪਣਾ ਸਿਰ ਨਿਵਾਓ ।੨।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਮਨਹਿ—ਮਨ ਵਿਚ । ਸਮਾਲੇ—ਸਮਾਲਿ, ਸਾਂਭ ਕੇ ਰੱਖ । ਸੰਚਹੁ—ਇਕੱਠਾ ਕਰੋ ।੩।

ਤਿਸਹਿ—ਉਸ (ਮਨੁੱਖ) ਨੂੰ । ਮਸਤਕਿ—ਮੱਥੇ ਉਤੇ ।੪।

**ਅਰਥ** :—ਹੇ ਮੇਰੇ ਵੀਰ ! ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ (ਸੁਆਸ ਸੁਆਸ ਪਰਮਾਤਮਾ ਦਾ ਨਾਮ ਸਿਮਰ । ਜਿਸ ਨੇ ਨਾਮ ਸਿਮਰਿਆ ਹੈ) ਉਸ ਨੇ ਸਿਮਰ ਸਿਮਰ ਕੇ (ਆਪਣੇ ਅੰਦਰੋਂ ਵਿਕਾਰਾਂ ਦੀ) ਸਾਰੀ ਸੜਨ ਬੁਝਾ ਲਈ ਹੈ ।੧।ਰਹਾਉ।

(ਹੇ ਮੇਰੇ ਵੀਰ !) ਸਾਧ ਸੰਗਤਿ ਵਿਚ ਜਾ ਕੇ ਉਸ ਪਰਮਾਤਮਾ ਦਾ ਆਸਰਾ ਲੈ । ਆਪਣਾ ਮਨ ਆਪਣਾ ਤਨ (ਭਾਵ, ਆਪਣਾ ਹਰੇਕ ਗਿਆਨ-ਇੰਦ੍ਰਾ) ਉਸ ਪਰਮਾਤਮਾ ਦੇ ਹਵਾਲੇ ਕਰ ਦੇਹ ।੧।

(ਹੇ ਮੇਰੇ ਵੀਰ !) ਪਰਮਾਤਮਾ ਦੇ ਸੇਵਕ ਦੇ ਚਰਨਾਂ ਉਤੇ ਆਪਣਾ ਸਿਰ ਰੱਖ ਦੇ (ਇਸ ਤਰ੍ਹਾਂ ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਕੇ ਜਨਮ ਮਰਨ ਦਾ ਗੇੜ ਮੁਕਾ ਲੈ ।੨।

(ਹੇ ਮੇਰੇ ਭਾਈ !) ਹਰੇਕ ਸਾਹ ਦੇ ਨਾਲ ਪਰਮਾਤਮਾ ਨੂੰ ਆਪਣੇ ਮਨ ਵਿਚ ਸਾਂਭ ਰੱਖ । ਉਹ (ਨਾਮ-) ਧਨ ਇਕੱਠਾ ਕਰ ਜੇਹੜਾ ਤੇਰੇ ਨਾਲ ਸਾਥ ਕਰੇ ।੩।

(ਪਰ ਇਹ ਨਾਮ-ਧਨ ਇਕੱਠਾ ਕਰਨਾ ਜੀਵਾਂ ਦੇ ਵੱਸ ਦੀ ਗੱਲ ਨਹੀਂ । ਇਹ ਨਾਮ-ਧਨ) ਉਸ ਮਨੁੱਖ ਨੂੰ ਹੀ ਮਿਲਦਾ ਹੈ, ਜਿਸ ਦੇ ਮੱਥੇ ਉਤੇ ਭਾਗ ਜਾਗੇ । ਹੇ ਨਾਨਕ ! ਆਖ—(ਹੇ ਮੇਰੇ ਭਾਈ !) ਤੂੰ ਉਸ ਮਨੁੱਖ ਦੀ ਚਰਨੀਂ ਲੱਗ (ਜਿਸ ਨੂੰ ਨਾਮ-ਧਨ ਮਿਲਿਆ ਹੈ) ।੪।੫੭।੧੨੬।

**ਗਉੜੀ ਮਹਲਾ ੫ ॥ ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥ ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥੧॥ ਰਹਾਉ ॥ ਮਿਟਿ ਗਈ ਚਿੰਤ ਪੁਨੀ ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣਤਾਸਾ ॥੨॥ ਦੁਖ ਨਾਠੇ ਸੁਖ ਆਇ ਸਮਾਏ ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥ ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥੪॥੫੮॥੧੨੭॥ {ਪੰਨਾ ੧੯੧}**

**ਪਦ ਅਰਥ** :—ਸੂਕੇ—ਸੁੱਕੇ ਹੋਏ, ਜਿਨ੍ਹਾਂ ਦੇ ਅੰਦਰ ਆਤਮਕ ਜੀਵਨ ਵਾਲਾ ਰਸ ਨਹੀਂ ਰਿਹਾ । ਮਾਹੇ—ਮਾਹਿ । ਖਿਨ ਮਾਹਿ—ਖਿਨ ਵਿਚ । ਦ੍ਰਿਸਟਿ—ਨਿਗਾਹ, ਨਜ਼ਰ । ਸੰਚਿ—ਸਿੰਜ ਕੇ । ਜੀਵਾਏ—ਆਤਮਕ ਜਿੰਦ ਪਾ ਦਿੱਤੀ ।੧।

ਕਉ—ਨੂੰ । ਦੀਨੀ—ਦਿੱਤੀ ।੧।ਰਹਾਉ।

ਪੁਨੀ—ਪੂਰੀ ਹੋ ਗਈ । ਸਤਿਗੁਰਿ ਗੁਣਤਾਸਾ—ਗੁਣਾਂ ਦੇ ਖ਼ਜ਼ਾਨੇ ਸਤਿਗੁਰੂ ਨੇ ।੨।

ਆਇ—ਆ ਕੇ । ਸਮਾਇ—ਰਚ ਗਏ । ਗੁਰਿ—ਗੁਰੂ ਨੇ ।੩।

ਗੁਰ ਮਿਲੇ—(ਜੇਹੜੇ) ਗੁਰੂ ਨੂੰ ਮਿਲੇ । ਤੇ ਜਨ—ਉਹ ਬੰਦੇ । ਸੁਫਲ—ਚੰਗੇ ਫਲਾਂ ਵਾਲੇ ।੪।

**ਅਰਥ** :—ਜਿਸ ਸੇਵਕ ਨੂੰ (ਪਰਮਾਤਮਾ ਨੇ) ਆਪਣੀ ਸੇਵਾ-ਭਗਤੀ (ਦੀ ਦਾਤਿ) ਦਿੱਤੀ, ਪੂਰੇ ਗੁਰੂ ਨੇ ਉਸ ਦੇ ਸਾਰੇ ਕਸ਼ਟ ਕੱਟ ਦਿੱਤੇ ।੧।ਰਹਾਉ।

ਆਤਮਕ ਜੀਵਨ ਦੇਣ ਵਾਲੀ ਨਿਗਾਹ ਕਰ ਕੇ ਗੁਰੂ ਨਾਮ-ਜਲ ਸਿੰਜ ਕੇ ਜਿਨ੍ਹਾਂ ਨੂੰ ਆਤਮਕ ਜੀਵਨ ਬਖ਼ਸ਼ਦਾ ਹੈ, ਉਹਨਾਂ ਆਤਮਕ ਜੀਵਨ ਦੇ ਰਸ ਤੋਂ ਸੁੰਞੇ ਹੋ ਚੁੱਕੇ ਮਨੁੱਖਾਂ ਨੂੰ ਗੁਰੂ ਇਕ ਖਿਨ ਵਿਚ ਹਰੇ (ਭਾਵ, ਆਤਮਕ ਜੀਵਨ ਵਾਲੇ) ਬਣਾ ਦੇਂਦਾ ਹੈ ।੧।

ਗੁਣਾਂ ਦੇ ਖ਼ਜ਼ਾਨੇ ਸਤਿਗੁਰੂ ਨੇ ਜਿਸ ਮਨੁੱਖ ਉਤੇ ਮਿਹਰ ਕੀਤੀ, ਉਸ ਦੀ (ਹਰੇਕ ਕਿਸਮ ਦੀ) ਚਿੰਤਾ ਮਿਟ ਗਈ, ਉਸ ਦੇ ਮਨ ਦੀ (ਹਰੇਕ) ਆਸ ਪੂਰੀ ਹੋ ਗਈ ।੨।

ਜਦੋਂ ਗੁਰੂ ਨੇ ਜਿਸ ਮਨੁੱਖ ਉਤੇ ਬਖ਼ਸ਼ਸ਼ ਹੋਣ ਦਾ ਹੁਕਮ ਕੀਤਾ, ਰਤਾ ਭੀ ਢਿੱਲ ਨਾਹ ਹੋਈ, ਉਸ ਦੇ ਸਾਰੇ ਦੁੱਖ ਦੂਰ ਹੋ ਗਏ, ਉਸ ਦੇ ਅੰਦਰ (ਸਾਰੇ) ਸੁਖ ਆ ਕੇ ਟਿਕ ਗਏ ।੩।

ਹੇ ਨਾਨਕ ! ਜੇਹੜੇ ਮਨੁੱਖ ਪੂਰੇ ਗੁਰੂ ਨੂੰ ਮਿਲ ਪਏ, ਉਹਨਾਂ ਦੀ (ਹਰੇਕ ਕਿਸਮ ਦੀ) ਇੱਛਾ ਪੂਰੀ ਹੋ ਗਈ, ਉਹਨਾਂ ਨੂੰ ਉੱਚੇ ਆਤਮਕ ਗੁਣਾਂ ਦੇ ਸੋਹਣੇ ਫਲ ਲੱਗ ਪਏ ।੪।੫੮।੧੨੭।

**ਨੋਟ** :—ਚੇਤਾ ਰਹੇ ਕਿ ਅਸਲ ਅੰਕ ੧੨੮ ਚਾਹੀਦਾ ਹੈ ।

**ਗਉੜੀ ਮਹਲਾ ੫ ॥ ਤਾਪ ਗਏ ਪਾਈ ਪ੍ਰਭਿ ਸਾਂਤਿ ॥ ਸੀਤਲ ਭਏ ਕੀਨੀ ਪ੍ਰਭ ਦਾਤਿ ॥੧॥ ਪ੍ਰਭ ਕਿਰਪਾ ਤੇ ਭਏ ਸੁਹੇਲੇ ॥ ਜਨਮ ਜਨਮ ਕੇ ਬਿਛੁਰੇ ਮੇਲੇ ॥੧॥ ਰਹਾਉ ॥ ਸਿਮਰਤ ਸਿਮਰਤ ਪ੍ਰਭ ਕਾ ਨਾਉ ॥ ਸਗਲ ਰੋਗ ਕਾ ਬਿਨਸਿਆ ਥਾਉ ॥੨॥ ਸਹਜਿ ਸੁਭਾਇ ਬੋਲੈ ਹਰਿ ਬਾਣੀ ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩॥ ਦੂਖੁ ਦਰਦੁ ਜਮੁ ਨੇੜਿ ਨ ਆਵੈ ॥ ਕਹੁ ਨਾਨਕ ਜੋ ਹਰਿ ਗੁਨ ਗਾਵੈ ॥੪॥੫੯॥੧੨੮॥ {ਪੰਨਾ ੧੯੧}**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਸਾਂਤਿ—ਠੰਡ, ਆਤਮਕ ਅਡੋਲਤਾ । ਸੀਤਲ—ਠੰਡੇ ।੧।

ਤੇ—ਤੋਂ, ਨਾਲ । ਸੁਹੇਲੇ—ਸੌਖੇ ।੧।ਰਹਾਉ।

ਸਗਲ—ਸਾਰੇ । ਥਾਉ—ਥਾਂ, ਨਿਸ਼ਾਨ ।੨।

ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ-ਪਿਆਰ ਵਿਚ । ਪ੍ਰਾਣੀ—ਹੇ ਪ੍ਰਾਣੀ ! ।੩।

ਕਹੁ—ਆਖ । ਨਾਨਕ—ਹੇ ਨਾਨਕ ! ।੪।

**ਅਰਥ** :—(ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਆਪਣੇ ਨਾਮ ਦੀ ਦਾਤਿ ਦੇਂਦਾ ਹੈ ਉਹ ਮਨੁੱਖ) ਪਰਮਾਤਮਾ ਦੀ ਕਿਰਪਾ ਨਾਲ ਸੌਖੇ (ਜੀਵਨ ਵਾਲੇ) ਹੋ ਜਾਂਦੇ ਹਨ, ਉਹਨਾਂ ਨੂੰ ਅਨੇਕਾਂ ਜਨਮਾਂ ਦੇ ਵਿੱਛੜਿਆਂ ਨੂੰ ਪਰਮਾਤਮਾ (ਆਪਣੇ ਨਾਲ) ਮਿਲਾ ਲੈਂਦਾ ਹੈ ।੧।ਰਹਾਉ।

ਜਿਨ੍ਹਾਂ ਨੂੰ ਪਰਮਾਤਮਾ ਆਪਣੇ ਨਾਮ ਦੀ ਦਾਤਿ ਦੇਂਦਾ ਹੈ ਉਹ ਠੰਡੇ ਜਿਗਰੇ ਵਾਲੇ ਬਣ ਜਾਂਦੇ ਹਨ । ਪਰਮਾਤਮਾ ਨੇ ਉਹਨਾਂ ਦੇ ਅੰਦਰ ਐਸੀ ਆਤਮਕ ਠੰਢ ਵਰਤਾ ਦਿੱਤੀ ਹੁੰਦੀ ਹੈ ਕਿ ਉਹਨਾਂ ਦੇ ਸਾਰੇ ਤਾਪ-ਕਲੇਸ਼ ਦੂਰ ਹੋ ਜਾਂਦੇ ਹਨ ।੧।

(ਜਿਨ੍ਹਾਂ ਨੂੰ ਪਰਮਾਤਮਾ ਆਪਣੇ ਨਾਮ ਦੀ ਦਾਤਿ ਦੇਂਦਾ ਹੈ) ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ (ਉਹਨਾਂ ਦੇ ਅੰਦਰੋਂ) ਸਾਰੇ ਰੋਗਾਂ ਦਾ ਨਿਸ਼ਾਨ ਹੀ ਮਿਟ ਜਾਂਦਾ ਹੈ ।੨।

(ਜਿਸ ਮਨੁੱਖ ਨੂੰ ਪਰਮਾਤਮਾ ਨਾਮ ਦੀ ਦਾਤਿ ਦੇਂਦਾ ਹੈ ਉਹ) ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰੇਮ-ਪਿਆਰ ਵਿਚ ਲੀਨ ਹੋ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਰਹਿੰਦਾ ਹੈ । ਹੇ ਪ੍ਰਾਣੀ ! (ਤੂੰ ਭੀ ਉਸ ਦੇ ਦਰ ਤੋਂ ਨਾਮ ਦੀ ਦਾਤਿ ਮੰਗ, ਤੇ) ਅੱਠੇ ਪਹਰ ਪ੍ਰਭੂ ਦਾ ਨਾਮ ਸਿਮਰਦਾ ਰਹੁ ।੩।

ਹੇ ਨਾਨਕ ! ਆਖ—(ਪਰਮਾਤਮਾ ਦੀ ਮਿਹਰ ਨਾਲ) ਜੇਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ਕੋਈ ਦੁੱਖ-ਦਰਦ ਉਸ ਦੇ ਨੇੜੇ ਨਹੀਂ ਆਉਂਦਾ, ਉਸ ਨੂੰ ਮੌਤ ਦਾ ਡਰ ਨਹੀਂ ਪੋਂਹਦਾ (ਆਤਮਕ ਮੌਤ ਦਾ ਉਸ ਨੂੰ ਖ਼ਤਰਾ ਨਹੀਂ ਰਹਿ ਜਾਂਦਾ) ।੪।੫੯।੧੨੮।

**ਗਉੜੀ ਮਹਲਾ ੫ ॥ ਭਲੇ ਦਿਨਸ ਭਲੇ ਸੰਜੋਗ ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ ॥੧॥ ਓਹ ਬੇਲਾ ਕਉ ਹਉ ਬਲਿ ਜਾਉ ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥੧॥ ਰਹਾਉ ॥ ਸਫਲ ਮੂਰਤੁ ਸਫਲ ਓਹ ਘਰੀ ॥ ਜਿਤੁ ਰਸਨਾ ਉਚਰੈ ਹਰਿ ਹਰੀ ॥੨॥ ਸਫਲੁ ਓਹੁ ਮਾਥਾ ਸੰਤ ਨਮਸਕਾਰਸਿ ॥ ਚਰਣ ਪੁਨੀਤ ਚਲਹਿ ਹਰਿ ਮਾਰਗਿ ॥੩॥ ਕਹੁ ਨਾਨਕ ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥ {ਪੰਨਾ ੧੯੧}**

**ਪਦ ਅਰਥ** :—ਦਿਨਸ—ਦਿਹਾੜੇ । ਸੰਜੋਗ—ਮਿਲਾਪ ਦੇ ਅਵਸਰ । ਜਿਤੁ—ਜਿਸ ਦੀ ਰਾਹੀਂ । ਭੇਟੇ—ਮਿਲੇ । ਨਿਰਜੋਗ—ਨਿਰਲੇਪ ।੧।

ਕਉ—ਨੂੰ, ਤੋਂ । ਬਲਿ ਜਾਉ—ਮੈਂ ਸਦਕੇ ਜਾਂਦਾ ਹਾਂ ।੧।ਰਹਾਉ।

ਮੂਰਤੁ—ਮੁਹੂਰਤ, ਦੋ ਘੜੀ ਜਿਤਨਾ ਸਮਾ {ਲਫ਼ਜ਼ 'ਮੂਰਤਿ' ਅਤੇ 'ਮੂਰਤੁ' ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ} । ਰਸਨਾ—ਜੀਭ ।੨।

ਪੁਨੀਤ—ਪਵਿੱਤਰ । ਮਾਰਗਿ—ਰਸਤੇ ਉਤੇ ।੩।

ਕਰਮ—ਭਾਗ, ਕਿਸਮਤਿ । ਜਿਤੁ—ਜਿਸ ਦੀ ਬਰਕਤਿ ਨਾਲ ।੪।

**ਅਰਥ** :—(ਹੇ ਭਾਈ !) ਮੈਂ ਉਸ ਵੇਲੇ ਤੋਂ ਕੁਰਬਾਨ ਜਾਂਦਾ ਹਾਂ ਜਿਸ ਵੇਲੇ ਮੇਰਾ ਮਨ ਪਰਮਾਤਮਾ ਦਾ ਨਾਮ ਜਪਦਾ ਹੈ ।੧।ਰਹਾਉ।

(ਹੇ ਭਾਈ !) ਉਹ ਦਿਨ ਸੁਹਾਵਣੇ ਹੁੰਦੇ ਹਨ ਉਹ ਮਿਲਾਪ ਦੇ ਅਵਸਰ ਸੁਖਦਾਈ ਹੁੰਦੇ ਹਨ ਜਦੋਂ (ਮਾਇਆ ਤੋਂ) ਨਿਰਲੇਪ ਪ੍ਰਭੂ ਜੀ ਮਿਲ ਪੈਂਦੇ ਹਨ ।੧।

(ਹੇ ਭਾਈ !) ਮਨੁੱਖ ਵਾਸਤੇ ਉਹ ਮੁਹੂਰਤ ਭਾਗਾਂ ਵਾਲਾ ਹੁੰਦਾ ਹੈ ਉਹ ਘੜੀ ਸੁਲੱਖਣੀ ਹੁੰਦੀ ਹੈ ਜਦੋਂ ਉਸ ਦੀ ਜੀਭ ਪਰਮਾਤਮਾ ਦਾ ਨਾਮ ਉਚਾਰਦੀ ਹੈ ।੨।

(ਹੇ ਭਾਈ !) ਉਹ ਮੱਥਾ ਭਾਗਾਂ ਵਾਲਾ ਹੈ ਜੇਹੜਾ ਗੁਰੂ-ਸੰਤ ਦੇ ਚਰਨਾਂ ਉਤੇ ਨਿਉਂਦਾ ਹੈ । ਉਹ ਪੈਰ ਪਵਿਤ੍ਰ ਹੋ ਜਾਂਦੇ ਹਨ ਜੇਹੜੇ ਪਰਮਾਤਮਾ (ਦੇ ਮਿਲਾਪ) ਦੇ ਰਸਤੇ ਉਤੇ ਤੁਰਦੇ ਹਨ ।੩।

ਹੇ ਨਾਨਕ ! ਆਖ—ਮੇਰੇ ਵੱਡੇ ਭਾਗ (ਜਾਗ ਪੈਂਦੇ ਹਨ) ਜਦੋਂ ਮੈਂ ਗੁਰੂ ਦੇ ਚਰਨ ਪਰਸਦਾ ਹਾਂ।੪।੬੦।੧੨੯।

**ਗਉੜੀ ਮਹਲਾ ੫ ॥ ਗੁਰ ਕਾ ਸਬਦੁ ਰਾਖੁ ਮਨ ਮਾਹਿ ॥ ਨਾਮੁ ਸਿਮਰਿ ਚਿੰਤਾ ਸਭ ਜਾਹਿ ॥੧॥ ਬਿਨੁ ਭਗਵੰਤ ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥੧॥ ਰਹਾਉ ॥ ਗੁਰ ਕੇ ਚਰਣ ਰਿਦੈ ਉਰਿ ਧਾਰਿ ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥੨॥ ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥੩॥ ਸਗਲ ਤਿਆਗਿ ਗੁਰ ਸਰਣੀ ਆਇਆ ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥੪॥੬੧॥੧੩੦॥ {ਪੰਨਾ ੧੯੨}**

**ਪਦ ਅਰਥ** :—ਮਾਹਿ—ਵਿਚ । ਜਾਹਿ—ਦੂਰ ਹੋ ਜਾਂਦੀਆਂ ਹਨ ।੧।

ਭਗਵੰਤ—ਭਗਵਾਨ, ਪਰਮਾਤਮਾ । ਅਨ—{ਅੰਯ} ਹੋਰ । ਸੋਇ—ਉਹੀ ।੧।ਰਹਾਉ।

ਉਰਿ—ਦਿਲ ਵਿਚ {ਉਰਸੱ} । ਧਾਰਿ—ਰੱਖ । ਜਪਿ—ਜਪ ਕੇ ।੨।

ਗੁਰ ਮੂਰਤਿ—ਗੁਰੂ ਦਾ ਰੂਪ, ਗੁਰੂ ਦਾ ਸ਼ਬਦ {'ਗੁਰ ਮੂਰਤਿ ਗੁਰ ਸਬਦੁ ਹੈ'—ਭਾ: ਗੁਰਦਾਸ ਜੀ । ਨੋਟ :—ਮਨੁੱਖ ਮਨੁੱਖ ਦੇ ਮੁਹਾਂਦਰੇ ਵਿਚ ਤਾਂ ਪ੍ਰਤੱਖ ਫ਼ਰਕ ਦਿੱਸਦਾ ਹੈ, ਪਰ ਪੈਰਾਂ ਵਿਚ ਫ਼ਰਕ ਲੱਭਣਾ ਬਹੁਤ ਕਠਨ ਹੈ । ਜੇ ਗੁਰ-ਵਿਅਕਤੀਆਂ ਦੀ ਤਸਵੀਰ ਦਾ ਧਿਆਨ ਧਰਨ ਦੀ ਹਿਦਾਇਤ ਸਮਝੀ ਜਾਏ, ਤਾਂ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਵਾਰੀ ਗੁਰੂ ਦੇ ਚਰਨਾਂ ਦਾ ਹੀ ਜ਼ਿਕਰ ਹੈ । ਲਫ਼ਜ਼ 'ਗੁਰ-ਮੂਰਤਿ' ਤਾਂ ਇਕ ਦੋ ਵਾਰੀ ਹੀ ਆਇਆ ਹੈ । ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰਨਾ ਭੀ ਕਈ ਵਾਰੀ ਲਿਖਿਆ ਮਿਲਦਾ ਹੈ । ਇਸ ਦਾ ਭਾਵ ਇਹ ਹੈ ਕਿ ਹਿਰਦੇ ਵਿਚੋਂ ਅਹੰਕਾਰ ਕੱਢ ਕੇ ਹਰਿ-ਨਾਮ ਵਿਚ ਸੁਰਤਿ ਜੋੜਨੀ ਹੈ, ਜਾਂ, ਗੁਰੂ ਦੇ ਸ਼ਬਦ ਵਿਚ ਜੁੜਨਾ ਹੈ} ।

ਸਿਉ—ਨਾਲ । ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ ।੩।

ਸਗਲ—ਸਾਰੇ (ਆਸਰੇ) । ਅੰਦੇਸੇ—ਫ਼ਿਕਰ ।੪।

**ਅਰਥ** :—(ਹੇ ਭਾਈ !) ਭਗਵਾਨ ਤੋਂ ਬਿਨਾ (ਜੀਵਾਂ ਦਾ) ਹੋਰ ਕੋਈ ਆਸਰਾ ਨਹੀਂ ਹੈ । ਉਹ ਭਗਵਾਨ ਹੀ (ਜੀਵਾਂ ਨੂੰ) ਮਾਰਦਾ ਹੈ, ਉਹ ਭਗਵਾਨ ਹੀ (ਜੀਵਾਂ ਨੂੰ) ਪਾਲਦਾ ਹੈ ।੧।ਰਹਾਉ।

(ਹੇ ਭਾਈ ! ਜੇ ਉਸ ਭਗਵਾਨ ਦਾ ਆਸਰਾ ਮਨ ਵਿਚ ਪੱਕਾ ਕਰਨਾ ਹੈ, ਤਾਂ) ਗੁਰੂ ਦਾ ਸ਼ਬਦ (ਆਪਣੇ) ਮਨ ਵਿਚ ਟਿਕਾਈ ਰੱਖ (ਗੁਰ-ਸ਼ਬਦ ਦੀ ਸਹਾਇਤਾ ਨਾਲ ਭਗਵਾਨ ਦਾ) ਨਾਮ ਸਿਮਰ, ਤੇਰੇ ਸਾਰੇ ਚਿੰਤਾ-ਫ਼ਿਕਰ ਦੂਰ ਹੋ ਜਾਣਗੇ ।੧।

(ਹੇ ਭਾਈ ! ਜੇ ਭਗਵਾਨ ਦਾ ਆਸਰਾ ਲੈਣਾ ਹੈ, ਤਾਂ) ਆਪਣੇ ਹਿਰਦੇ ਵਿਚ ਦਿਲ ਵਿਚ ਗੁਰੂ ਦੇ ਚਰਨ ਵਸਾ (ਭਾਵ, ਨਿਮ੍ਰਤਾ ਨਾਲ ਗੁਰੂ ਦੀ ਸਰਨ ਪਉ) । (ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਪਰਮਾਤਮਾ ਦਾ ਨਾਮ) ਜਪ ਕੇ ਤੂੰ (ਤ੍ਰਿਸ਼ਨਾ ਦੀ) ਅੱਗ ਦੇ ਸਮੁੰਦਰ ਤੋਂ ਪਾਰ ਲੰਘ ਜਾਏਂਗਾ ।੨।

(ਹੇ ਭਾਈ ! ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤਿ ਹੈ, ਗੁਰੂ ਦਾ ਸਰੂਪ ਹੈ) ਗੁਰੂ ਦੇ ਸ਼ਬਦ ਨਾਲ ਆਪਣੀ ਸੁਰਤਿ ਜੋੜ, ਤੂੰ ਇਸ ਲੋਕ ਵਿਚ ਤੇ ਪਰਲੋਕ ਵਿਚ ਆਦਰ ਹਾਸਲ ਕਰੇਂਗਾ ।੩।

ਹੇ ਨਾਨਕ ! ਜੇਹੜਾ ਮਨੁੱਖ ਹੋਰ ਸਾਰੇ ਆਸਰੇ ਛੱਡ ਕੇ ਗੁਰੂ ਦੀ ਸਰਨ ਆਉਂਦਾ ਹੈ, ਉਸ ਦੇ ਸਾਰੇ ਚਿੰਤਾ-ਫ਼ਿਕਰ ਮੁੱਕ ਜਾਂਦੇ ਹਨ, ਉਹ ਆਤਮਕ ਆਨੰਦ ਮਾਣਦਾ ਹੈ ।੪।੬੧।੧੩੦।

**ਗਉੜੀ ਮਹਲਾ ੫ ॥ ਜਿਸੁ ਸਿਮਰਤ ਦੂਖੁ ਸਭੁ ਜਾਇ ॥ ਨਾਮੁ ਰਤਨੁ ਵਸੈ ਮਨਿ ਆਇ ॥੧॥ ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥ ਸਾਧੂ ਜਨ ਰਾਮੁ ਰਸਨ ਵਖਾਣੀ ॥੧॥ਰਹਾਉ॥ ਇਕਸੁ ਬਿਨੁ ਨਾਹੀ ਦੂਜਾ ਕੋਇ ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ ॥੨॥ ਸਾਜਨੁ ਮੀਤੁ ਸਖਾ ਕਰਿ ਏਕੁ ॥ ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥ ਰਵਿ ਰਹਿਆ ਸਰਬਤ ਸੁਆਮੀ ॥ ਗੁਣ ਗਾਵੈ ਨਾਨਕੁ ਅੰਤਰਜਾਮੀ ॥੪॥੬੨॥੧੩੧॥ {ਪੰਨਾ ੧੯੨}**

**ਪਦ ਅਰਥ** :—ਮਨਿ—ਮਨ ਵਿਚ ।੧।

ਮਨ—ਹੇ ਮਨ ! ਸਾਧੂ ਜਨ—ਗੁਰਮੁਖਾਂ ਨੇ । ਰਸਨ—ਜੀਭ ਨਾਲ ।੧।ਰਹਾਉ।

ਦ੍ਰਿਸ਼ਟਿ—ਨਿਗਾਹ ।੨।

ਸਖਾ—ਮਿੱਤਰ । ਕਰਿ—ਬਣਾ । ਲੇਖੁ—ਲਿਖ, ਉੱਕਰ ਲੈ ।੩।

ਰਵਿ ਰਹਿਆ—ਵਿਆਪਕ ਹੈ । ਸਰਬਤ—{ਸਵ.ਲੰ} ਹਰ ਥਾਂ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦਾ ਉੱਚਾਰਨ ਕਰ । (ਇਸ ਬਾਣੀ ਦੀ ਰਾਹੀਂ ਹੀ) ਸੰਤ ਜਨ ਆਪਣੀ ਜੀਭ ਨਾਲ ਪਰਮਾਤਮਾ ਦੇ ਗੁਣ ਗਾਂਦੇ ਹਨ ।੧।ਰਹਾਉ।

(ਹੇ ਭਾਈ ! ਉਸ ਗੋਬਿੰਦ ਦੀ ਬਾਣੀ ਜਪ) ਜਿਸ ਦਾ ਸਿਮਰਨ ਕੀਤਿਆਂ ਹਰੇਕ ਕਿਸਮ ਦਾ ਦੁੱਖ ਦੂਰ ਹੋ ਜਾਂਦਾ ਹੈ (ਤੇ, ਬਾਣੀ ਦੀ ਬਰਕਤਿ ਨਾਲ) ਪਰਮਾਤਮਾ ਦਾ ਅਮੋਲਕ ਨਾਮ ਮਨ ਵਿਚ ਆ ਵੱਸਦਾ ਹੈ ।੧।

(ਹੇ ਭਾਈ ! ਉਸ ਗੋਬਿੰਦ ਦੀ ਸਿਫ਼ਤਿ-ਸਾਲਾਹ ਕਰਦਾ ਰਹੁ) ਜਿਸ ਦੀ ਮਿਹਰ ਦੀ ਨਿਗਾਹ ਨਾਲ ਸਦਾ ਆਤਮਕ ਆਨੰਦ ਮਿਲਦਾ ਹੈ, ਤੇ, ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ।੨।

(ਹੇ ਭਾਈ ! ਉਸ) ਇੱਕ ਗੋਬਿੰਦ ਨੂੰ ਆਪਣਾ ਸੱਜਣ ਮਿੱਤਰ ਸਾਥੀ ਬਣਾ, ਤੇ ਉਸ ਹਰੀ ਦੀ ਸਿਫ਼ਤਿ-ਸਾਲਾਹ ਦੇ ਅੱਖਰ (ਸੰਸਕਾਰ) ਆਪਣੇ ਮਨ ਵਿਚ ਉੱਕਰ ਲੈ ।੩।

(ਹੇ ਭਾਈ ! ਸਾਰੇ ਜਗਤ ਦਾ ਉਹ) ਮਾਲਕ ਹਰ ਥਾਂ ਵਿਆਪਕ ਹੈ ਤੇ ਹਰੇਕ ਦੇ ਦਿਲ ਦੀ ਜਾਣਦਾ ਹੈ, ਨਾਨਕ (ਭੀ) ਉਸ ਅੰਤਰਜਾਮੀ ਸੁਆਮੀ ਦੇ ਗੁਣ ਗਾਂਦਾ ਹੈ ।੪।੬੨।੧੩੧।

**ਗਉੜੀ ਮਹਲਾ ੫ ॥ ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ ॥੧॥ ਭਉ ਨ ਵਿਆਪੈ ਤੇਰੀ ਸਰਣਾ ॥ ਜੋ ਤੁਧੁ ਭਾਵੈ ਸੋਈ ਕਰਣਾ ॥੧॥ ਰਹਾਉ ॥ ਸੋਗ ਹਰਖ ਮਹਿ ਆਵਣ ਜਾਣਾ ॥ ਤਿਨਿ ਸੁਖੁ ਪਾਇਆ ਜੋ ਪ੍ਰਭ ਭਾਣਾ ॥੨॥ ਅਗਨਿ ਸਾਗਰੁ ਮਹਾ ਵਿਆਪੈ ਮਾਇਆ ॥ ਸੇ ਸੀਤਲ ਜਿਨ ਸਤਿਗੁਰੁ ਪਾਇਆ ॥੩॥ ਰਾਖਿ ਲੇਇ ਪ੍ਰਭੁ ਰਾਖਨਹਾਰਾ ॥ ਕਹੁ ਨਾਨਕ ਕਿਆ ਜੰਤ ਵਿਚਾਰਾ ॥੪॥੬੩॥੧੩੨॥ {ਪੰਨਾ ੧੯੨}**

**ਪਦ ਅਰਥ** :—ਭੈ ਮਹਿ—ਡਰ ਵਿਚ {ਲਫ਼ਜ਼ 'ਭਉ' ਕਿਸੇ ਸੰਬੰਧਕ ਦੇ ਨਾਲ 'ਭੈ' ਬਣ ਜਾਂਦਾ ਹੈ} । ਰਚਿਓ—ਜਜ਼ਬ ਹੋਇਆ ਪਿਆ ਹੈ । ਤਿਸੁ—ਉਸ (ਮਨੁੱਖ) ਨੂੰ । ਅਧਾਰਾ—ਆਸਰਾ ।੧।

ਨ ਵਿਆਪੈ—ਜ਼ੋਰ ਨਹੀਂ ਪਾਂਦਾ ।੧।ਰਹਾਉ।

ਸੋਗ—ਗ਼ਮ, ਦੁੱਖ । ਹਰਖ—ਖ਼ੁਸ਼ੀ । ਆਵਣ ਜਾਣਾ—(ਭਉ ਦਾ) ਆਉਣਾ ਜਾਣਾ । ਪ੍ਰਭ ਭਾਣਾ—ਪ੍ਰਭੂ ਨੂੰ ਚੰਗਾ ਲੱਗਦਾ ਹੈ । ਤਿਨਿ—ਉਸ (ਮਨੁੱਖ) ਨੇ ।੨।

ਅਗਨਿ ਸਾਗਰੁ—ਅੱਗ ਦਾ ਸਮੁੰਦਰ । ਸੇ—ਉਹ ਬੰਦੇ ।੩।

ਰਾਖਿ ਲੇਇ—ਰੱਖ ਲੈਂਦਾ ਹੈ ।੪।

ਅਰਥ :—ਹੇ ਪ੍ਰਭੂ ! ਤੇਰੀ ਸਰਣ ਪਿਆਂ (ਤੇਰਾ ਪੱਲਾ ਫੜਿਆਂ) ਕੋਈ ਡਰ ਆਪਣਾ ਜ਼ੋਰ ਨਹੀਂ ਪਾ ਸਕਦਾ (ਕਿਉਂਕਿ ਫਿਰ ਇਹ ਨਿਸ਼ਚਾ ਬਣ ਜਾਂਦਾ ਹੈ ਕਿ) ਉਹੀ ਕੰਮ ਕੀਤਾ ਜਾ ਸਕਦਾ ਹੈ ਜੋ (ਹੇ ਪ੍ਰਭੂ !) ਤੈਨੂੰ ਚੰਗਾ ਲੱਗਦਾ ਹੈ ।੧।ਰਹਾਉ।

(ਹੇ ਭਾਈ !) ਸਾਰਾ ਸੰਸਾਰ (ਕਿਸੇ ਨ ਕਿਸੇ) ਡਰ-ਸਹਮ ਦੇ ਹੇਠ ਦਬਿਆ ਰਹਿੰਦਾ ਹੈ, ਸਿਰਫ਼ ਉਸ ਮਨੁੱਖ ਉਤੇ (ਕੋਈ) ਡਰ ਆਪਣਾ ਜ਼ੋਰ ਨਹੀਂ ਪਾ ਸਕਦਾ ਜਿਸ ਨੂੰ (ਪਰਮਾਤਮਾ ਦਾ) ਨਾਮ (ਜੀਵਨ ਵਾਸਤੇ) ਸਹਾਰਾ ਮਿਲਿਆ ਹੋਇਆ ਹੈ ।੧।

ਦੁੱਖ ਮੰਨਣ ਵਿਚ ਜਾਂ ਖ਼ੁਸ਼ੀ ਮਨਾਣ ਵਿਚ (ਸੰਸਾਰੀ ਜੀਵ ਵਾਸਤੇ ਡਰ-ਸਹਮ ਦਾ) ਆਉਣਾ ਜਾਣਾ ਬਣਿਆ ਰਹਿੰਦਾ ਹੈ । ਸਿਰਫ਼ ਉਸ ਮਨੁੱਖ ਨੇ (ਟਿਕਵਾਂ) ਆਤਮਕ ਆਨੰਦ ਪ੍ਰਾਪਤ ਕੀਤਾ ਹੈ ਜੇਹੜਾ ਪ੍ਰਭੂ ਨੂੰ ਪਿਆਰਾ ਲੱਗਦਾ ਹੈ (ਜੋ ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ) ।੨।

(ਹੇ ਭਾਈ ! ਇਹ ਸੰਸਾਰ ਤ੍ਰਿਸ਼ਨਾ ਦੀ) ਅੱਗ ਦਾ ਸਮੁੰਦਰ ਹੈ (ਇਸ ਵਿਚ ਜੀਵਾਂ ਉਤੇ) ਮਾਇਆ ਆਪਣਾ ਬਹੁਤ ਜ਼ੋਰ ਪਾਈ ਰੱਖਦੀ ਹੈ । ਜਿਨ੍ਹਾਂ (ਵਡ-ਭਾਗੀਆਂ) ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਹ (ਇਸ ਅਗਨਿ-ਸਾਗਰ ਵਿਚ ਵਿਚਰਦੇ ਹੋਏ ਭੀ ਅੰਤਰ-ਆਤਮੇ) ਠੰਡੇ-ਠਾਰ ਟਿਕੇ ਰਹਿੰਦੇ ਹਨ ।੩।

(ਪਰ) ਹੇ ਨਾਨਕ ! (ਡਰ-ਸਹਮ ਤੋਂ ਬਚਣ ਲਈ, ਅਗਨਿ-ਸਾਗਰ ਦੇ ਵਿਕਾਰਾਂ ਦੇ ਸੇਕ ਤੋਂ ਬਚਣ ਲਈ) ਜੀਵਾਂ ਵਿਚਾਰਿਆਂ ਦੀ ਕੀਹ ਪਾਂਇਆਂ ਹੈ ? ਬਚਾਣ ਦੀ ਤਾਕਤ ਰੱਖਣ ਵਾਲਾ ਪਰਮਾਤਮਾ ਆਪ ਹੀ ਬਚਾਂਦਾ ਹੈ (ਇਸ ਵਾਸਤੇ, ਹੇ ਨਾਨਕ ! ਉਸ ਪਰਮਾਤਮਾ ਦਾ ਪੱਲਾ ਫੜੀ ਰੱਖ) ।੪।੬੩।੧੩੨।

**ਗਉੜੀ ਮਹਲਾ ੫ ॥ ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥ ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥੧॥ ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥ ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥੧॥ਰਹਾਉ॥ ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥ ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥੨॥ ਪਾਰਬ੍ਰਹਮ ਅਪਰੰਪਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥੩॥ ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥ ਨਾਨਕ ਨਾਮੁ ਮਿਲੈ ਸਚੁ ਰਾਸਿ ॥੪॥੬੪॥੧੩੩॥ {ਪੰਨਾ ੧੯੨}**

**ਪਦ ਅਰਥ** :—ਤੇ—ਤੋਂ, ਨਾਲ । ਜਪੀਐ—ਜਪਿਆ ਜਾ ਸਕਦਾ ਹੈ । ਦਰਗਹ—(ਤੇਰੀ) ਹਜ਼ੂਰੀ ਵਿਚ । ਥਾਉ—ਥਾਂ, ਇੱਜ਼ਤ ।੧।

ਪਾਰਬ੍ਰਹਮ—ਹੇ ਪਾਰਬ੍ਰਹਮ ਪ੍ਰਭੂ ! ਸੁਖੁ—ਆਤਮਕ ਆਨੰਦ ।੧।ਰਹਾਉ।

ਮਨਿ—ਮਨ ਵਿਚ । ਤਉ—ਤਾਂ । ਨ ਲਾਗੈ—ਪੋਹ ਨਹੀਂ ਸਕਦਾ । ਭ੍ਰਮੁ—ਭਟਕਣਾ ।੨।

ਅਪਰੰਪਰ—ਹੇ ਬੇਅੰਤ ! ਘਟ—ਸਰੀਰ । ਅੰਤਰਜਾਮੀ—ਹੇ ਦਿਲ ਦੀ ਜਾਣਨ ਵਾਲੇ ! ।੩।

ਕਰਉ—ਕਰਉਂ, ਮੈਂ ਕਰਦਾ ਹਾਂ । ਨਾਨਕ ਮਿਲੈ—ਨਾਨਕ ਨੂੰ ਮਿਲੇ । ਸਚੁ—ਸਦਾ ਕਾਇਮ ਰਹਿਣ ਵਾਲਾ । ਰਾਸਿ—ਸਰਮਾਇਆ ।੪।

**ਅਰਥ** :—ਹੇ ਪਾਰਬ੍ਰਹਮ ਪ੍ਰਭੂ ! ਤੈਥੋਂ ਬਿਨਾ (ਜੀਵਾਂ ਦਾ ਹੋਰ) ਕੋਈ (ਆਸਰਾ) ਨਹੀਂ ਹੈ । ਤੇਰੀ ਕਿਰਪਾ ਨਾਲ ਹੀ (ਜੀਵ ਨੂੰ) ਸਦਾ ਲਈ ਆਤਮਕ ਆਨੰਦ ਮਿਲ ਸਕਦਾ ਹੈ ।੧।ਰਹਾਉ।

(ਹੇ ਪਾਰਬ੍ਰਹਮ ਪ੍ਰਭੂ !) ਤੇਰੀ ਮਿਹਰ ਨਾਲ ਹੀ (ਤੇਰਾ) ਨਾਮ ਜਪਿਆ ਜਾ ਸਕਦਾ ਹੈ । ਤੇਰੀ ਕਿਰਪਾ ਨਾਲ ਹੀ ਤੇਰੀ ਦਰਗਾਹ ਵਿਚ (ਜੀਵ ਨੂੰ) ਇੱਜ਼ਤ ਮਿਲ ਸਕਦੀ ਹੈ ।੧।

(ਹੇ ਪਾਰਬ੍ਰਹਮ ਪ੍ਰਭੂ !) ਜੇ ਤੂੰ (ਜੀਵ ਦੇ) ਮਨ ਵਿਚ ਆ ਵੱਸੇਂ ਤਾਂ (ਜੀਵ ਨੂੰ ਕੋਈ) ਦੁੱਖ ਪੋਹ ਨਹੀਂ ਸਕਦਾ, ਤੇਰੀ ਮਿਹਰ ਨਾਲ ਜੀਵ ਦੀ ਭਟਕਣਾ ਦੂਰ ਹੋ ਜਾਂਦੀ ਹੈ, ਜੀਵ ਦਾ ਡਰ-ਸਹਮ ਭੱਜ ਜਾਂਦਾ ਹੈ ।੨।

ਹੇ ਪਾਰਬ੍ਰਹਮ ਪ੍ਰਭੂ ! ਹੇ ਬੇਅੰਤ ਪ੍ਰਭੂ ! ਹੇ ਜਗਤ ਦੇ ਮਾਲਕ ਪ੍ਰਭੂ ! ਹੇ ਸਾਰੇ ਜੀਵਾਂ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ! ।੩।;

(ਜੇ ਤੇਰੀ ਮਿਹਰ ਹੋਵੇ ਤਾਂ ਹੀ) ਮੈਂ ਆਪਣੇ ਗੁਰੂ ਅੱਗੇ (ਇਹ) ਅਰਦਾਸ ਕਰ ਸਕਦਾ ਹਾਂ ਕਿ ਮੈਨੂੰ ਨਾਨਕ ਨੂੰ ਪ੍ਰਭੂ ਦਾ ਨਾਮ ਮਿਲੇ (ਨਾਨਕ ਵਾਸਤੇ ਨਾਮ ਹੀ) ਸਦਾ ਕਾਇਮ ਰਹਿਣ ਵਾਲਾ ਸਰਮਾਇਆ ਹੈ ।੪।੬੪।੧੩੩।

**ਗਉੜੀ ਮਹਲਾ ੫ ॥ ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਿਹੂਨ ਸੂਨੇ ਸੇ ਮੁਖਾ ॥੧॥ ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥ ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ ਰਹਾਉ ॥ ਨਾਮ ਬਿਨਾ ਨਾਹੀ ਮੁਖਿ ਭਾਗੁ ॥ ਭਰਤ ਬਿਹੂਨ ਕਹਾ ਸੋਹਾਗੁ ॥੨॥ ਨਾਮੁ ਬਿਸਾਰਿ ਲਗੈ ਅਨ ਸੁਆਇ ॥ ਤਾ ਕੀ ਆਸ ਨ ਪੂਜੈ ਕਾਇ ॥੩॥ ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ ਨਾਮੁ ਜਪੈ ਦਿਨ ਰਾਤਿ ॥੪॥੬੫॥੧੩੪॥ {ਪੰਨਾ ੧੯੨}**

**ਪਦ ਅਰਥ** :—ਕਣ—ਦਾਣੇ । ਥੋਥਰ—ਖ਼ਾਲੀ । ਤੁਖਾ—ਤੋਹ । ਬਿਹੂਨ—ਸੱਖਣੇ । ਸੂਨੇ—ਸੁੰਞੇ ।੧।

ਪ੍ਰਾਣੀ—ਹੇ ਪ੍ਰਾਣੀ ! ਧ੍ਰਿਗੁ—ਫਿਟਕਾਰ-ਜੋਗ । ਦੇਹ—ਸਰੀਰ । ਬਿਗਾਨੀ—ਪਰਾਈ ।੧।ਰਹਾਉ।

ਮੁਖਿ—ਮੱਥੇ ਉਤੇ । ਭਾਗੁ—ਚੰਗੀ ਕਿਸਮਤਿ । ਭਰਤ—ਪਤੀ, ਭਰਤਾ । ਸੋਹਾਗੁ—{ਸੌਭਾਯ} ।੨।

ਬਿਸਾਰਿ—ਭੁਲਾ ਕੇ । ਅਨ—{ਅੰਯ} ਹੋਰ । ਸੁਆਇ—ਸੁਆਦ ਵਿਚ । ਕਾਇ—ਕੋਈ ਭੀ । ਨ ਪੂਜੈ—ਸਿਰੇ ਨਹੀਂ ਚੜ੍ਹਦੀ ।੩।

ਪ੍ਰਭ—ਹੇ ਪ੍ਰਭੂ ! ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਪ੍ਰਾਣੀ ! ਸਦਾ ਪਰਮਾਤਮਾ ਦਾ ਨਾਮ ਸਿਮਰਦੇ ਰਹੋ । ਪਰਮਾਤਮਾ ਦੇ ਨਾਮ ਤੋਂ ਬਿਨਾ ਇਹ ਸਰੀਰ ਜੋ ਆਖ਼ਿਰ ਪਰਾਇਆ ਹੋ ਜਾਂਦਾ ਹੈ (ਜੋ ਮੌਤ ਆਉਣ ਤੇ ਛੱਡਣਾ ਪੈਂਦਾ ਹੈ) ਫਿਟਕਾਰ-ਜੋਗ (ਕਿਹਾ ਜਾਂਦਾ) ਹੈ ।੧।ਰਹਾਉ।

(ਹੇ ਭਾਈ !) ਜਿਵੇਂ ਦਾਣਿਆਂ ਤੋਂ ਬਿਨਾ ਖ਼ਾਲੀ ਤੋਹ (ਕਿਸੇ ਕੰਮ ਨਹੀਂ ਆਉਂਦੇ, ਇਸੇ ਤਰ੍ਹਾਂ) ਉਹ ਮੂੰਹ ਸੁੰਞੇ ਹਨ ਜੋ ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਹਨ ।੧।

(ਹੇ ਭਾਈ !) ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਕਿਸੇ ਮੱਥੇ ਉਤੇ ਭਾਗ ਨਹੀਂ ਖੁਲ੍ਹਦਾ । ਖਸਮ ਤੋਂ ਬਿਨਾ (ਇਸਤ੍ਰੀ ਦਾ) ਸੁਹਾਗ ਨਹੀਂ ਹੋ ਸਕਦਾ ।੨।

(ਹੇ ਭਾਈ !) ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਭੁਲਾ ਕੇ ਹੋਰ ਹੋਰ ਸੁਆਦ ਵਿਚ ਰੁੱਝਦਾ ਹੈ, ਉਸ ਦੀ ਕੋਈ ਆਸ ਸਿਰੇ ਨਹੀਂ ਚੜ੍ਹਦੀ ।੩।

ਹੇ ਨਾਨਕ ! (ਆਖ—) ਹੇ ਪ੍ਰਭੂ ! ਮਿਹਰ ਕਰ ਕੇ ਤੂੰ ਜਿਸ ਮਨੁੱਖ ਨੂੰ ਆਪਣੇ ਨਾਮ ਦੀ ਦਾਤਿ ਬਖ਼ਸ਼ਦਾ ਹੈਂ ਉਹੀ ਦਿਨ ਰਾਤ ਤੇਰਾ ਨਾਮ ਜਪਦਾ ਹੈ ।੪।੬੫।੧੩੪।

**ਗਉੜੀ ਮਹਲਾ ੫ ॥ ਤੂੰ ਸਮਰਥੁ ਤੂੰ ਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥੧॥ ਪਾਰਬ੍ਰਹਮ ਪੂਰਨ ਜਨ ਓਟ ॥ ਤੇਰੀ ਸਰਣਿ ਉਧਰਹਿ ਜਨ ਕੋਟਿ ॥੧॥ ਰਹਾਉ ॥ ਜੇਤੇ ਜੀਅ ਤੇਤੇ ਸਭਿ ਤੇਰੇ ॥ ਤੁਮਰੀ ਕ੍ਰਿਪਾ ਤੇ ਸੂਖ ਘਨੇਰੇ ॥੨॥ ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥ ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥ ਨਾਨਕ ਸਿਮਰੈ ਨਾਮੁ ਨਿਧਾਨੁ ॥੪॥੬੬॥੧੩੫॥ {ਪੰਨਾ ੧੯੩}**

**ਪਦ ਅਰਥ** :—ਸਮਰਥੁ—ਸਾਰੀਆਂ ਤਾਕਤਾਂ ਦਾ ਮਾਲਕ, ਸਭ ਕੁਝ ਕਰਨ ਜੋਗਾ ।

ਸੁਆਮੀ—ਮਾਲਕ । ਤੁਮ ਤੇ—ਤੈਥੋਂ, ਤੇਰੀ ਮਰਜ਼ੀ ਨਾਲ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।੧।

ਪਾਰਬ੍ਰਹਮ—ਹੇ ਪਾਰਬ੍ਰਹਮ ਪ੍ਰਭੂ ! ਪੂਰਨ—ਹੇ ਸਰਬ-ਵਿਆਪਕ ਪ੍ਰਭੂ ! ਜਨ—ਸੇਵਕ । ਉਧਰਹਿ—(ਸੰਸਾਰ-ਸਮੁੰਦਰ ਤੋਂ) ਬਚ ਜਾਂਦੇ ਹਨ । ਕੋਟਿ—ਕ੍ਰੋੜਾਂ ।੧।ਰਹਾਉ।

ਜੇਤੇ ਤੇਤੇ—ਜਿਤਨੇ ਭੀ ਹਨ ਉਹ ਸਾਰੇ । ਤੇਤੇ—ਤਿਤਨੇ । ਸਭਿ—ਸਾਰੇ । ਘਨੇਰੇ—ਅਨੇਕਾਂ ।੨।

ਤੇਰਾ ਭਾਣਾ—ਤੇਰੀ ਰਜ਼ਾ, ਜੋ ਕੁਝ ਤੈਨੂੰ ਪਸੰਦ ਆਉਂਦਾ ਹੈ । ਸਚਿ—ਸਦਾ-ਥਿਰ ਨਾਮ ਵਿਚ ।੩।

ਪ੍ਰਭ—ਹੇ ਪ੍ਰਭੂ ! ਨਾਨਕ—ਹੇ ਨਾਨਕ ! ਨਿਧਾਨੁ—ਖ਼ਜ਼ਾਨਾ ।੪।

**ਅਰਥ** :—ਹੇ ਸਰਬ-ਵਿਆਪਕ ਪਾਰਬ੍ਰਹਮ ਪ੍ਰਭੂ ! ਤੇਰੇ ਸੇਵਕਾਂ ਨੂੰ ਤੇਰਾ ਹੀ ਆਸਰਾ ਹੁੰਦਾ ਹੈ । ਕ੍ਰੋੜਾਂ ਹੀ ਮਨੁੱਖ ਤੇਰੀ ਸਰਨ ਪੈ ਕੇ (ਸੰਸਾਰ-ਸਮੁੰਦਰ ਤੋਂ) ਬਚ ਜਾਂਦੇ ਹਨ ।੧।ਰਹਾਉ।

(ਹੇ ਪਾਰਬ੍ਰਹਮ !) ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ ਹੀ ਮੇਰਾ ਮਾਲਕ ਹੈਂ (ਮੈਨੂੰ ਤੇਰਾ ਹੀ ਆਸਰਾ ਹੈ) । ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ । ਜੋ ਕੁਝ ਜਗਤ ਵਿਚ ਹੋ ਰਿਹਾ ਹੈ ਤੇਰੀ ਪ੍ਰੇਰਨਾ ਨਾਲ ਹੀ ਹੋ ਰਿਹਾ ਹੈ ।੧।

(ਹੇ ਪਾਰਬ੍ਰਹਮ ! ਜਗਤ ਵਿਚ) ਜਿਤਨੇ ਭੀ ਜੀਵ ਹਨ, ਸਾਰੇ ਤੇਰੇ ਹੀ ਪੈਦਾ ਕੀਤੇ ਹੋਏ ਹਨ । ਤੇਰੀ ਮਿਹਰ ਨਾਲ ਹੀ (ਜੀਵਾਂ ਨੂੰ) ਅਨੇਕਾਂ ਸੁਖ ਮਿਲ ਰਹੇ ਹਨ ।੨।

(ਹੇ ਪਾਰਬ੍ਰਹਮ ! ਸੰਸਾਰ ਵਿਚ) ਜੋ ਕੁਝ ਵਾਪਰ ਰਿਹਾ ਹੈ, ਉਹੀ ਵਾਪਰਦਾ ਹੈ ਜੋ ਤੈਨੂੰ ਚੰਗਾ ਲੱਗਦਾ ਹੈ । ਜੇਹੜਾ ਮਨੁੱਖ ਤੇਰੀ ਰਜ਼ਾ ਨੂੰ ਸਮਝ ਲੈਂਦਾ ਹੈ, ਉਹ ਤੇਰੇ ਸਦਾ-ਥਿਰ ਰਹਿਣ ਵਾਲੇ ਨਾਮ ਵਿਚ ਲੀਨ ਰਹਿੰਦਾ ਹੈ ।੩।

ਹੇ ਨਾਨਕ ! (ਆਖ—) ਹੇ ਪ੍ਰਭੂ ! ਮਿਹਰ ਕਰ ਕੇ ਆਪਣੇ ਨਾਮ ਦੀ ਦਾਤਿ ਬਖ਼ਸ਼ ਤਾ ਕਿ ਤੇਰਾ ਦਾਸ ਨਾਨਕ ਤੇਰਾ ਨਾਮ ਸਿਮਰਦਾ ਰਹੇ (ਤੇਰਾ ਨਾਮ ਹੀ ਤੇਰੇ ਦਾਸ ਵਾਸਤੇ ਸਭ ਸੁਖਾਂ ਦਾ) ਖ਼ਜ਼ਾਨਾ ਹੈ ।੪।੬੬।੧੩੫।

**ਗਉੜੀ ਮਹਲਾ ੫ ॥ ਤਾ ਕਾ ਦਰਸੁ ਪਾਈਐ ਵਡਭਾਗੀ ॥ ਜਾ ਕੀ ਰਾਮ ਨਾਮਿ ਲਿਵ ਲਾਗੀ ॥੧॥ ਜਾ ਕੈ ਹਰਿ ਵਸਿਆ ਮਨ ਮਾਹੀ ॥ ਤਾ ਕਉ ਦੁਖੁ ਸੁਪਨੈ ਭੀ ਨਾਹੀ ॥੧॥ ਰਹਾਉ ॥ ਸਰਬ ਨਿਧਾਨ ਰਾਖੇ ਜਨ ਮਾਹਿ ॥ ਤਾ**

**ਕੈ ਸੰਗਿ ਕਿਲਵਿਖ ਦੁਖ ਜਾਹਿ ॥੨॥ ਜਨ ਕੀ ਮਹਿਮਾ ਕਥੀ ਨ ਜਾਇ ॥ ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥ ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥ ਦਾਸ ਕੀ ਧੂਰਿ ਨਾਨਕ ਕਉ ਦੀਜੈ ॥੪॥੬੭॥੧੩੬॥ {ਪੰਨਾ ੧੯੩}**

**ਪਦ ਅਰਥ** :—ਰਾਮ ਨਾਮਿ—ਰਾਮ ਦੇ ਨਾਮ ਵਿਚ । ਲਿਵ—ਲਗਨ ।੧।

ਮਾਹੀ—ਮਾਹਿ, ਵਿਚ । ਤਾ ਕਉ—ਉਸ (ਮਨੁੱਖ) ਨੂੰ ।੧।ਰਹਾਉ।

ਨਿਧਾਨ—ਖ਼ਜ਼ਾਨੇ । ਕਿਲਵਿਖ—ਪਾਪ ।੨।

ਮਹਿਮਾ—ਵਡਿਆਈ, ਆਤਮਕ ਉੱਚਤਾ । ਜਨੁ—ਸੇਵਕ ।੩।

ਪ੍ਰਭ—ਹੇ ਪ੍ਰਭੂ ! ਬਿਨਉ—ਬੇਨਤੀ । ਸੁਨੀਐ—ਸੁਣ । ਕਉ—ਨੂੰ ।੪।

**ਅਰਥ** :—(ਹੇ ਭਾਈ !) ਜਿਸ ਮਨੁੱਖ ਦੇ ਮਨ ਵਿਚ (ਸਦਾ) ਪਰਮਾਤਮਾ (ਦਾ ਨਾਮ) ਵੱਸਿਆ ਰਹਿੰਦਾ ਹੈ, ਉਸ ਮਨੁੱਖ ਨੂੰ ਕਦੇ ਸੁਪਨੇ ਵਿਚ ਭੀ (ਕੋਈ) ਦੁੱਖ ਪੋਹ ਨਹੀਂ ਸਕਦਾ ।੧।ਰਹਾਉ।

(ਹੇ ਭਾਈ !) ਜਿਸ ਮਨੁੱਖ ਦੀ ਲਗਨ ਪਰਮਾਤਮਾ ਦੇ ਨਾਮ ਵਿਚ ਲੱਗੀ ਰਹਿੰਦੀ ਹੈ, ਉਸ ਦਾ ਦਰਸਨ ਵੱਡੇ ਭਾਗਾਂ ਨਾਲ ਮਿਲਦਾ ਹੈ ।੧।

(ਹੇ ਭਾਈ ! ਨਾਮ ਦੀ ਲਗਨ ਵਾਲੇ) ਸੇਵਕ (ਦੇ ਹਿਰਦੇ) ਵਿਚ (ਪਰਮਾਤਮਾ) ਸਾਰੇ (ਆਤਮਕ ਗੁਣਾਂ ਦੇ) ਖ਼ਜ਼ਾਨੇ ਪਾ ਰੱਖਦਾ ਹੈ । ਅਜੇਹੇ ਸੇਵਕ ਦੀ ਸੰਗਤਿ ਵਿਚ ਰਿਹਾਂ ਪਾਪ ਤੇ ਦੁੱਖ ਦੂਰ ਹੋ ਜਾਂਦੇ ਹਨ ।੨।

(ਹੇ ਭਾਈ ! ਇਹੋ ਜਿਹੇ) ਸੇਵਕ ਦੀ ਆਤਮਕ ਉੱਚਤਾ ਬਿਆਨ ਨਹੀਂ ਕੀਤੀ ਜਾ ਸਕਦੀ । ਉਹ ਸੇਵਕ ਉਸ ਪਾਰਬ੍ਰਹਮ ਦਾ ਰੂਪ ਬਣ ਜਾਂਦਾ ਹੈ ਜੋ ਸਭ ਜੀਵਾਂ ਵਿਚ ਵਿਆਪਕ ਹੈ ।੩।

(ਹੇ ਨਾਨਕ ! ਆਖ—) ਹੇ ਪ੍ਰਭੂ ! ਮੇਰੀ ਬੇਨਤੀ ਸੁਣ, ਮਿਹਰ ਕਰ ਤੇ ਮੈਨੂੰ ਨਾਨਕ ਨੂੰ ਆਪਣੇ ਅਜੇਹੇ ਸੇਵਕ ਦੇ ਚਰਨਾਂ ਦੀ ਧੂੜ ਦੇਹ ।੪।੬੭।੧੩੬।

**ਗਉੜੀ ਮਹਲਾ ੫ ॥ ਹਰਿ ਸਿਮਰਤ ਤੇਰੀ ਜਾਇ ਬਲਾਇ ॥ ਸਰਬ ਕਲਿਆਣ ਵਸੈ ਮਨਿ ਆਇ ॥੧॥ ਭਜੁ ਮਨ ਮੇਰੇ ਏਕੋ ਨਾਮੁ ॥ ਜੀਅ ਤੇਰੇ ਕੈ ਆਵੈ ਕਾਮਿ ॥੧॥ ਰਹਾਉ ॥ ਰੈਣਿ ਦਿਨਸੁ ਗੁਣ ਗਾਉ ਅਨੰਤਾ ॥ ਗੁਰ ਪੂਰੇ ਕਾ ਨਿਰਮਲ ਮੰਤਾ ॥੨॥ ਛੋਡਿ ਉਪਾਵ ਏਕ ਟੇਕ ਰਾਖੁ ॥ ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ ॥੩॥ ਬਿਖਮ ਸਾਗਰੁ ਤੇਈ ਜਨ ਤਰੇ ॥ ਨਾਨਕ ਜਾ ਕਉ ਨਦਰਿ ਕਰੇ ॥੪॥੬੮॥੧੩੭॥ {ਪੰਨਾ ੧੯੩}**

**ਪਦ ਅਰਥ** :—ਜਾਇ—ਚਲੀ ਜਾਏਗੀ । ਬਲਾਇ—ਵੈਰਨ । ਕਲਿਆਣ—ਸੁਖ । ਸਰਬ ਕਲਿਆਣ—ਸਾਰੇ ਹੀ ਸੁਖ ।੧।

ਮਨ ਮੇਰੇ—ਹੇ ਮੇਰੇ ਮਨ ! ਜੀਅ ਕੈ ਕਾਮਿ—ਜਿੰਦ ਦੇ ਕੰਮ ।੧।ਰਹਾਉ।

ਰੈਣਿ—ਰਾਤ । ਗੁਣ ਅਨੰਤਾ—ਬੇਅੰਤ ਪ੍ਰਭੂ ਦੇ ਗੁਣ । ਨਿਰਮਲ—ਪਵਿੱਤਰ । ਮੰਤਾ—ਉਪਦੇਸ਼ ।੨।

ਉਪਾਵ—{ਲਫ਼ਜ਼, 'ਉਪਾਉ' ਤੋਂ ਬਹੁ-ਵਚਨ} । ਟੇਕ—ਆਸਰਾ । ਮਹਾ ਪਦਾਰਥੁ—ਸਭ ਤੋਂ ਸ੍ਰੇਸ਼ਟ ਪਦਾਰਥ ।੩।

ਬਿਖਮ—ਔਖਾ । ਤੇਈ ਜਨ—ਉਹੀ ਬੰਦੇ । ਨਦਰਿ—ਨਿਗਾਹ ।੪।

**ਅਰਥ** :—ਹੇ ਮੇਰੇ ਮਨ ! ਇਕ ਪਰਮਾਤਮਾ ਦਾ ਹੀ ਨਾਮ ਸਿਮਰਦਾ ਰਹੁ । ਇਹ ਨਾਮ ਹੀ ਤੇਰੀ ਜਿੰਦ ਦੇ ਕੰਮ ਆਵੇਗਾ (ਜਿੰਦ ਦੇ ਨਾਲ ਸਦਾ ਨਿਭੇਗਾ) ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਸਿਰਮਨ ਕਰਦਿਆਂ ਤੇਰੀ ਵੈਰਨ (ਮਾਇਆ ਡਾਇਣ) ਤੈਥੋਂ ਪਰੇ ਹਟ ਜਾਏਗੀ । (ਜੇ ਪਰਮਾਤਮਾ ਦਾ ਨਾਮ ਤੇਰੇ) ਮਨ ਵਿਚ ਆ ਵੱਸੇ ਤਾਂ (ਤੇਰੇ ਅੰਦਰ) ਸਾਰੇ ਸੁਖ (ਆ ਵੱਸਣਗੇ) ।੧।

(ਹੇ ਭਾਈ !) ਪੂਰੇ ਗੁਰੂ ਦਾ ਪਵਿੱਤਰ ਉਪਦੇਸ਼ ਲੈ, ਤੇ ਦਿਨ ਰਾਤ ਬੇਅੰਤ ਪਰਮਾਤਮਾ ਦੇ ਗੁਣ ਗਾਇਆ ਕਰ ।੨।

(ਹੇ ਭਾਈ ! ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਹੋਰ ਸਾਰੇ ਹੀਲੇ ਛੱਡ, ਤੇ ਇਕ ਪਰਮਾਤਮਾ (ਦੇ ਨਾਮ) ਦਾ ਆਸਰਾ ਰੱਖ । ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਚੱਖ—ਇਹੀ ਹੈ ਸਭ ਪਦਾਰਥਾਂ ਤੋਂ ਸ੍ਰੇਸ਼ਟ ਪਦਾਰਥ ।੩।

ਹੇ ਨਾਨਕ ! ਉਹੀ ਮਨੁੱਖ ਔਖੇ (ਸੰਸਾਰ) ਸਮੁੰਦਰ ਤੋਂ (ਆਤਮਕ ਪੂੰਜੀ ਸਮੇਤ) ਪਾਰ ਲੰਘਦੇ ਹਨ, ਜਿਨ੍ਹਾਂ ਤੇ (ਪਰਮਾਤਮਾ ਆਪ ਮਿਹਰ ਦੀ) ਨਜ਼ਰ ਕਰਦਾ ਹੈ ।੪।੬੮।੧੩੭।

**ਗਉੜੀ ਮਹਲਾ ੫ ॥ ਹਿਰਦੈ ਚਰਨ ਕਮਲ ਪ੍ਰਭ ਧਾਰੇ ॥ ਪੂਰੇ ਸਤਿਗੁਰ ਮਿਲਿ ਨਿਸਤਾਰੇ ॥੧॥ ਗੋਵਿੰਦ ਗੁਣ ਗਾਵਹੁ ਮੇਰੇ ਭਾਈ ॥ ਮਿਲਿ ਸਾਧੂ ਹਰਿ ਨਾਮੁ ਧਿਆਈ ॥੧॥ਰਹਾਉ॥ ਦੁਲਭ ਦੇਹ ਹੋਈ ਪਰਵਾਨੁ ॥ ਸਤਿਗੁਰ ਤੇ ਪਾਇਆ ਨਾਮ ਨੀਸਾਨੁ ॥੨॥ ਹਰਿ ਸਿਮਰਤ ਪੂਰਨ ਪਦੁ ਪਾਇਆ ॥ ਸਾਧ ਸੰਗਿ ਭੈ ਭਰਮ ਮਿਟਾਇਆ ॥੩॥ ਜਤ ਕਤ ਦੇਖਉ ਤਤ ਰਹਿਆ ਸਮਾਇ ॥ ਨਾਨਕ ਦਾਸ ਹਰਿ ਕੀ ਸਰਣਾਇ ॥੪॥੬੯॥੧੩੮॥ {ਪੰਨਾ ੧੯੩}**

**ਪਦ ਅਰਥ** :—ਚਰਨ ਕਮਲ ਪ੍ਰਭ—ਪ੍ਰਭੂ ਦੇ ਕੌਲ-ਫੁੱਲਾਂ ਵਰਗੇ ਸੋਹਣੇ ਚਰਨ । ਸਤਿਗੁਰ ਮਿਲਿ—ਗੁਰੂ ਨੂੰ ਮਿਲ ਕੇ । ਨਿਸਤਾਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਏ ।੧।

ਭਾਈ—ਹੇ ਭਾਈ ! ਸਾਧੂ—ਗੁਰੂ । ਧਿਆਈ—ਧਿਆਇ, ਸਿਮਰ ।੧।ਰਹਾਉ।

ਦੇਹ—ਸਰੀਰ, ਮਨੁੱਖਾ ਸਰੀਰ । ਦੁਲਭ—ਜੇਹੜਾ ਬੜੀ ਮੁਸ਼ਕਲ ਨਾਲ ਮਿਲਦਾ ਹੈ । ਤੇ—ਤੋਂ । ਨੀਸਾਨੁ—ਪਰਵਾਨਾ, ਰਾਹਦਾਰੀ ।੨।

ਪੂਰਨ ਪਦੁ—ਉਹ ਆਤਮਕ ਦਰਜਾ ਜਿਥੇ ਉਕਾਈ ਦੀ ਗੁੰਜੈਸ਼ ਨਹੀਂ ਰਹਿੰਦੀ । ਸੰਗਿ—ਸੰਗਤਿ ਵਿਚ ।੩।

ਜਤ ਕਤ—ਜਿਧਰ ਕਿਧਰ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਤਤ—ਤੱਤ੍ਰ, ਉਧਰ (ਹੀ) ।੪।

**ਅਰਥ** :—ਹੇ ਮੇਰੇ ਭਾਈ ! ਗੋਬਿੰਦ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹੋ । ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰੋ ।੧।ਰਹਾਉ।

(ਹੇ ਮੇਰੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦੇ ਸੁੰਦਰ ਚਰਨ ਆਪਣੇ ਹਿਰਦੇ ਵਿਚ ਟਿਕਾਂਦੇ ਹਨ, ਪੂਰੇ ਸਤਿਗੁਰੂ ਨੂੰ ਮਿਲ ਕੇ ਉਹ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।

(ਹੇ ਮੇਰੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਇਸ ਜੀਵਨ-ਸਫ਼ਰ ਵਿਚ) ਸਤਿਗੁਰੂ ਪਾਸੋਂ ਪਰਮਾਤਮਾ ਦੇ ਨਾਮ ਦੀ ਰਾਹਦਾਰੀ ਹਾਸਲ ਕਰ ਲਈ ਹੈ, ਉਹਨਾਂ ਦਾ ਮਨੁੱਖਾ ਸਰੀਰ—ਬੜੀ ਕਠਨਤਾ ਨਾਲ ਮਿਲਿਆ ਹੋਇਆ ਮਨੁੱਖਾ ਸਰੀਰ—(ਪਰਮਾਤਮਾ ਦੀਆਂ ਨਜ਼ਰਾਂ ਵਿਚ) ਕਬੂਲ ਹੋ ਜਾਂਦਾ ਹੈ ।੨।

(ਹੇ ਮੇਰੇ ਭਾਈ !) ਪਰਮਾਤਮਾ ਦਾ ਨਾਮ ਸਿਮਰਦਿਆਂ ਮਨੁੱਖ ਉਹ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ, ਜਿਥੇ ਕਿਸੇ ਉਕਾਈ ਦੀ ਸੰਭਾਵਨਾ ਨਹੀਂ ਰਹਿ ਜਾਂਦੀ । ਸਾਧ ਸੰਗਤਿ ਵਿਚ ਰਹਿ ਕੇ ਮਨੁੱਖ ਸਾਰੇ ਡਰ ਸਾਰੀਆਂ ਭਟਕਣਾ ਮਿਟਾ ਲੈਂਦਾ ਹੈ ।੩।

ਹੇ ਨਾਨਕ ! (ਆਖ—ਹੇ ਮੇਰੇ ਭਾਈ ! ਗੁਰੂ ਦੀ ਸਰਨ ਦੀ ਬਰਕਤਿ ਨਾਲ) ਮੈਂ ਜਿਧਰ ਭੀ ਵੇਖਦਾ ਹਾਂ, ਉਧਰ ਹੀ ਪਰਮਾਤਮਾ ਵਿਆਪਕ ਦਿੱਸਦਾ ਹੈ । (ਹੇ ਭਾਈ ! ਪ੍ਰਭੂ ਦੇ) ਸੇਵਕ ਪ੍ਰਭੂ ਦੀ ਸਰਨ ਵਿਚ ਹੀ ਟਿਕੇ ਰਹਿੰਦੇ ਹਨ ।੪।੬੯।੧੩੮।

**ਗਉੜੀ ਮਹਲਾ ੫ ॥ ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥ ਜਪਿ ਜਪਿ ਜੀਵਾ ਸਤਿਗੁਰ ਨਾਉ ॥੧॥ ਪਾਰਬ੍ਰਹਮ ਪੂਰਨ ਗੁਰਦੇਵ ॥ ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ ਰਹਾਉ ॥ ਚਰਨ ਕਮਲ ਹਿਰਦੈ ਉਰ ਧਾਰੀ ॥ ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥ ਸਫਲ ਜਨਮੁ ਹੋਵੈ ਪਰਵਾਣੁ ॥ ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥੩॥ ਸੰਤ ਧੂਰਿ ਪਾਈਐ ਵਡਭਾਗੀ ॥ ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ ॥੪॥੭੦॥੧੩੯॥ {ਪੰਨਾ ੧੯੩}**

**ਪਦ ਅਰਥ** :—ਬਲਿ ਜਾਉ—ਮੈਂ ਸਦਕੇ ਜਾਂਦਾ ਹਾਂ । ਜੀਵਾ—ਜੀਵਾਂ, ਮੈਂ ਜੀਊ ਪੈਂਦਾ ਹਾਂ, ਮੇਰੇ ਅੰਦਰ ਉੱਚਾ ਆਤਮਕ ਜੀਵਨ ਪੈਦਾ ਹੁੰਦਾ ਹੈ ।੧।

ਪਾਰਬ੍ਰਹਮ—ਹੇ ਪਾਰਬ੍ਰਹਮ ! ਲਾਗਉ—ਲਾਗਉਂ, ਮੈਂ ਲੱਗਾ ਰਹਾਂ ।੧।ਰਹਾਉ।

ਉਰ—{ਓਰਸੱ} ਹਿਰਦਾ । ਗੁਰ—ਗੁਰ (ਚਰਨ), ਗੁਰੂ ਦੇ ਚਰਨ । ਅਧਾਰੀ—ਆਸਰਾ ।੨।

ਪਰਵਾਣੁ—ਕਬੂਲ । ਨਿਕਟਿ—ਨੇੜੇ ।੩।

ਸੰਤ ਧੂਰਿ—ਗੁਰੂ-ਸੰਤ ਦੇ ਚਰਨਾਂ ਦੀ ਧੂੜ । ਗੁਰ ਭੇਟਤ—ਗੁਰੂ ਨੂੰ ਮਿਲਿਆਂ । ਲਿਵ—ਲਗਨ ।੪।

**ਅਰਥ** :—ਹੇ ਪੂਰਨ ਪਾਰਬ੍ਰਹਮ ! ਹੇ ਗੁਰਦੇਵ ! ਕਿਰਪਾ ਕਰ, ਮੈਂ ਤੇਰੀ ਸੇਵਾ-ਭਗਤੀ ਵਿਚ ਲੱਗਾ ਰਹਾਂ ।੧।ਰਹਾਉ।

(ਹੇ ਭਾਈ !) ਮੈਂ ਸਤਿਗੁਰੂ ਜੀ ਦੇ ਦਰਸਨ ਤੋਂ ਸਦਕੇ ਜਾਂਦਾ ਹਾਂ । ਸਤਿਗੁਰੂ ਦਾ ਨਾਮ ਚੇਤੇ ਕਰ ਕੇ ਮੇਰੇ ਅੰਦਰ ਉੱਚਾ ਆਤਮਕ ਜੀਵਨ ਪੈਦਾ ਹੁੰਦਾ ਹੈ ।੧।

(ਇਸ ਵਾਸਤੇ, ਹੇ ਭਾਈ ! ਗੁਰੂ ਦੇ) ਸੋਹਣੇ ਚਰਨ ਮੈਂ ਆਪਣੇ ਮਨ ਵਿਚ ਹਿਰਦੇ ਵਿਚ ਟਿਕਾਂਦਾ ਹਾਂ । ਗੁਰੂ ਦੇ ਚਰਨ ਮੇਰੇ ਮਨ ਦਾ ਮੇਰੇ ਤਨ ਦਾ ਮੇਰੇ ਧਨ ਦਾ ਮੇਰੀ ਜਿੰਦ ਦਾ ਆਸਰਾ ਹਨ ।੨।

(ਹੇ ਭਾਈ !) ਗੁਰੂ ਨੂੰ ਪਾਰਬ੍ਰਹਮ ਪ੍ਰਭੂ ਨੂੰ (ਸਦਾ ਆਪਣੇ) ਨੇੜੇ ਵੱਸਦਾ ਸਮਝ । (ਇਸ ਤਰ੍ਹਾਂ ਤੇਰਾ ਮਨੁੱਖਾ) ਜਨਮ ਕਾਮਯਾਬ ਹੋ ਜਾਇਗਾ ਤੂੰ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹੋ ਜਾਇਗਾ ।੩।

ਹੇ ਨਾਨਕ ! ਗੁਰੂ-ਸੰਤ ਦੇ ਚਰਨਾਂ ਦੀ ਧੂੜ ਵੱਡੇ ਭਾਗਾਂ ਨਾਲ ਮਿਲਦੀ ਹੈ । ਗੁਰੂ ਨੂੰ ਮਿਲਿਆਂ ਪਰਮਾਤਮਾ (ਦੇ ਚਰਨਾਂ) ਨਾਲ ਲਗਨ ਲੱਗ ਜਾਂਦੀ ਹੈ ।੪।੭੦।੧੩੯।

**ਗਉੜੀ ਮਹਲਾ ੫ ॥ ਕਰੈ ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥੧॥ ਰਾਮੁ ਰਮੈ ਸੋਈ ਰਾਮਾਣਾ ॥ ਜਲਿ ਥਲਿ ਮਹੀਅਲਿ ਏਕੁ ਸਮਾਣਾ ॥੧॥ ਰਹਾਉ ॥ ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮ**

ਪੁਰਿ ਬਾਧਾ ਚੋਟਾ ਖਾਵੈ ॥੨॥ ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰਿ ॥੩॥ ਅੰਤਰਿ ਸਾਚਿ ਨਾਮਿ ਰਸਿ ਰਾਤਾ ॥ ਨਾਨਕ ਤਿਸੁ ਕਿਰਪਾਲੁ ਬਿਧਾਤਾ ॥੪॥੭੧॥੧੪੦॥ {ਪੰਨਾ ੧੯੪}

**ਪਦ ਅਰਥ** :—ਦੁਹਕਰਮ {ਦੁਕਮ਼ਲ} ਮੰਦੇ ਕੰਮ । ਹੋਰ —(ਆਪਣੇ ਜੀਵਨ ਦਾ) ਹੋਰ ਪਾਸਾ ।੧।

ਰਮੈ—ਸਿਮਰਦਾ ਹੈ । ਰਾਮਾਣਾ—ਰਾਮ ਦਾ (ਸੇਵਕ) । ਜਲਿ—ਜਲ ਵਿਚ ।

ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ—ਧਰਤੀ ਦੇ ਤਲੇ ਉਤੇ, ਪੁਲਾੜ ਵਿਚ, ਅਕਾਸ਼ ਵਿਚ ।੧।ਰਹਾਉ।

ਬਿਖੁ—ਜ਼ਹਰ । ਮੁਖਿ—ਮੂੰਹ ਨਾਲ । ਜਮਪੁਰਿ—ਜਮ ਦੀ ਪੁਰੀ ਵਿਚ । ਪੁਰਿ—ਪੁਰ ਵਿਚ, ਸ਼ਹਰ ਵਿਚ ।੨।

ਸੰਸਾਰਿ—ਸੰਸਾਰ ਵਿਚ । ਹੋਹਿ—ਹੋ ਜਾਂਦੇ ਹਨ ।੩।

ਸਾਚਿ ਨਾਮਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ-ਨਾਮ ਵਿਚ । ਰਸਿ—ਰਸ ਵਿਚ । ਬਿਧਾਤਾ—ਸਿਰਜਣਹਾਰ ਪ੍ਰਭੂ ।੪।

**ਅਰਥ** :—(ਹੇ ਭਾਈ !) ਉਹੀ ਮਨੁੱਖ ਰਾਮ ਦਾ (ਸੇਵਕ ਮੰਨਿਆ ਜਾਂਦਾ ਹੈ) ਜੇਹੜਾ ਰਾਮ ਨੂੰ ਸਿਮਰਦਾ ਹੈ । (ਉਸ ਮਨੁੱਖ ਨੂੰ ਨਿਸਚਾ ਹੋ ਜਾਂਦਾ ਹੈ ਕਿ) ਰਾਮ ਜਲ ਵਿਚ, ਧਰਤੀ ਵਿਚ, ਅਕਾਸ਼ ਵਿਚ, ਹਰ ਥਾਂ ਵਿਆਪਕ ਹੈ ।੧।ਰਹਾਉ।

(ਪਰ ਜੇਹੜਾ ਸਿਮਰਨ-ਹੀਨ ਮਨੁੱਖ ਰਾਮ ਨੂੰ ਸਰਬ-ਵਿਆਪਕ ਨਹੀਂ ਪ੍ਰਤੀਤ ਕਰਦਾ, ਉਹ ਅੰਦਰ ਲੁਕ ਕੇ) ਮੰਦੇ ਕਰਮ ਕਮਾਂਦਾ ਹੈ (ਬਾਹਰ ਜਗਤ ਨੂੰ ਆਪਣੇ ਜੀਵਨ ਦਾ) ਹੋਰ ਪਾਸਾ ਵਿਖਾਂਦਾ ਹੈ (ਜਿਵੇਂ ਚੋਰ ਸੰਨ੍ਹ ਉਤੇ ਫੜਿਆ ਜਾਂਦਾ ਹੈ ਤੇ ਬੱਝ ਜਾਂਦਾ ਹੈ, ਤਿਵੇਂ) ਉਹ ਪਰਮਾਤਮਾ ਦੀ ਦਰਗਾਹ ਵਿਚ ਚੋਰ (ਵਾਂਗ) ਬੰਨ੍ਹਿਆ ਜਾਂਦਾ ਹੈ ।੧।

(ਸਿਮਰਨ-ਹੀਨ ਰਹਿ ਕੇ ਪਰਮਾਤਮਾ ਨੂੰ ਹਰ ਥਾਂ ਵੱਸਦਾ ਨਾਹ ਜਾਣਨ ਵਾਲਾ ਮਨੁੱਖ ਆਪਣੇ ਮੂੰਹ ਨਾਲ (ਲੋਕਾਂ ਨੂੰ) ਆਤਮਕ ਜੀਵਨ ਦੇਣ ਵਾਲਾ ਉਪਦੇਸ਼ ਸੁਣਾਂਦਾ ਹੈ (ਪਰ ਉਸ ਦੇ) ਅੰਦਰ (ਵਿਕਾਰਾਂ ਦੀ) ਜ਼ਹਰ ਹੈ (ਜਿਸ ਨੇ ਉਸ ਦੇ ਆਪਣੇ ਆਤਮਕ ਜੀਵਨ ਨੂੰ ਮਾਰ ਦਿੱਤਾ ਹੈ, ਅਜਿਹਾ ਮਨੁੱਖ) ਜਮ ਦੀ ਪੁਰੀ ਵਿਚ ਬੱਝਾ ਹੋਇਆ ਚੋਟਾਂ ਖਾਂਦਾ ਹੈ (ਆਤਮਕ ਮੌਤ ਦੇ ਵੱਸ ਵਿਚ ਪਿਆ ਅਨੇਕਾਂ ਵਿਕਾਰਾਂ ਦੀਆਂ ਸੱਟਾਂ ਸਹਾਰਦਾ ਰਹਿੰਦਾ ਹੈ) ।੨।

(ਸਿਮਰਨ-ਹੀਨ ਮਨੁੱਖ ਪਰਮਾਤਮਾ ਨੂੰ ਅੰਗ-ਸੰਗ ਨਾਹ ਜਾਣਦਾ ਹੋਇਆ) ਅਨੇਕਾਂ ਪਰਦਿਆਂ ਪਿਛੇ (ਲੋਕਾਂ ਤੋਂ ਲੁਕਾ ਕੇ) ਵਿਕਾਰ ਕਰਮ ਕਮਾਂਦਾ ਹੈ, ਪਰ (ਉਸ ਦੇ ਕੁਕਰਮ) ਜਗਤ ਦੇ ਅੰਦਰ ਇਕ ਖਿਨ ਵਿਚ ਹੀ ਪਰਗਟ ਹੋ ਜਾਂਦੇ ਹਨ ।੩।

ਹੇ ਨਾਨਕ ! ਜੇਹੜਾ ਮਨੁੱਖ ਆਪਣੇ ਅੰਦਰ ਸਦਾ-ਥਿਰ ਹਰਿ-ਨਾਮ ਵਿਚ ਜੁੜਿਆ ਰਹਿੰਦਾ ਹੈ, ਪਰਮਾਤਮਾ ਦੇ ਪ੍ਰੇਮ-ਰਸ ਵਿਚ ਭਿੱਜਾ ਰਹਿੰਦਾ ਹੈ, ਸਿਰਜਣਹਾਰ ਪ੍ਰਭੂ ਉਸ ਉਤੇ ਦਇਆਵਾਨ ਹੁੰਦਾ ਹੈ ।੪।੭੧।੧੪੦।

ਗਉੜੀ ਮਹਲਾ ੫ ॥ ਰਾਮ ਰੰਗੁ ਕਦੇ ਉਤਰਿ ਨ ਜਾਇ ॥ ਗੁਰੁ ਪੂਰਾ ਜਿਸੁ ਦੇਇ ਬੁਝਾਇ ॥੧॥ ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥ ਲਾਲ ਰੰਗ ਪੂਰਨ ਪੁਰਖੁ ਬਿਧਾਤਾ ॥੧॥ ਰਹਾਉ ॥ ਸੰਤਹ ਸੰਗਿ ਬੈਸਿ ਗੁਨ ਗਾਇ ॥ ਤਾ ਕਾ ਰੰਗੁ ਨ ਉਤਰੈ ਜਾਇ ॥੨॥ ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ ॥ ਆਨ ਰੰਗ ਫੀਕੇ ਸਭ

ਮਾਇਆ ॥੩॥ ਗੁਰਿ ਰੰਗੇ ਸੇ ਭਏ ਨਿਹਾਲ ॥ ਕਹੁ ਨਾਨਕ ਗੁਰ ਭਏ ਹੈ ਦਇਆਲ ॥੪॥੭੨॥੧੪੧॥ {ਪੰਨਾ ੧੯੪}

**ਪਦ ਅਰਥ** :—ਰਾਮ ਰੰਗੁ—ਪਰਮਾਤਮਾ (ਦੇ ਪਿਆਰ) ਦਾ ਰੰਗ । ਦੇਇ ਬੁਝਾਇ—ਸਮਝਾ ਦੇਵੇ, ਸੂਝ ਪਾ ਦੇਵੇ ।੧।

ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ । ਸਾਚਾ—ਸਦਾ ਕਾਇਮ ਰਹਿਣ ਵਾਲਾ, ਪੱਕੇ ਰੰਗ ਵਾਲਾ, ਜਿਸ ਉਤੇ ਕੋਈ ਹੋਰ ਰੰਗ ਆਪਣਾ ਅਸਰ ਨਾਹ ਕਰ ਸਕੇ । ਬਿਧਾਤਾ—ਸਿਰਜਣਹਾਰ ।੧।ਰਹਾਉ।

ਸੰਤਹ ਸੰਗਿ—ਸੰਤਾਂ ਦੀ ਸੰਗਤਿ ਵਿਚ । ਬੈਸਿ—ਬੈਠ ਕੇ ।੨।

ਆਨ—{ਅੰਯ} ਹੋਰ ਹੋਰ । ਫੀਕੇ—ਫਿੱਕੇ, ਕੱਚੇ, ਬੇ-ਸੁਆਦੇ ।੩।

ਗੁਰਿ—ਗੁਰੂ ਨੇ । ਸੇ—ਉਹ ਬੰਦੇ {ਬਹੁ-ਵਚਨ} । ਨਿਹਾਲ—ਪ੍ਰਸੰਨ, ਖਿੜੇ ਹੋਏ ਜੀਵਨ ਵਾਲੇ ।੪।

**ਅਰਥ** :—ਜੇਹੜਾ ਮਨ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ, ਉਸ ਉਤੇ (ਮਾਇਆ ਦਾ) ਕੋਈ ਹੋਰ ਰੰਗ ਆਪਣਾ ਅਸਰ ਨਹੀਂ ਪਾ ਸਕਦਾ, ਉਹ (ਮਾਨੋ) ਗੂੜ੍ਹੇ ਲਾਲ ਰੰਗ ਵਾਲਾ ਹੋ ਜਾਂਦਾ ਹੈ, ਉਹ ਸਰਬ-ਵਿਆਪਕ ਸਿਰਜਣਹਾਰ ਦਾ ਰੂਪ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੇ ਪਿਆਰ ਦਾ ਰੰਗ (ਜੇ ਕਿਸੇ ਵਡਭਾਗੀ ਦੇ ਮਨ ਉਤੇ ਚੜ੍ਹ ਜਾਏ ਤਾਂ ਫਿਰ) ਕਦੇ (ਉਸ ਮਨ ਤੋਂ) ਉਤਰਦਾ ਨਹੀਂ, ਦੂਰ ਨਹੀਂ ਹੁੰਦਾ ।੧।

(ਹੇ ਭਾਈ ! ਜੇਹੜਾ ਮਨੁੱਖ) ਸੰਤ ਜਨਾਂ ਦੀ ਸੰਗਤਿ ਵਿਚ ਬੈਠ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ (ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦੇ ਮਨ ਨੂੰ ਪਰਮਾਤਮਾ ਦੇ ਪਿਆਰ ਦਾ ਰੰਗ ਚੜ੍ਹ ਜਾਂਦਾ ਹੈ, ਤੇ) ਉਸ ਦਾ ਉਹ ਰੰਗ ਕਦੇ ਨਹੀਂ ਉਤਰਦਾ, ਕਦੇ ਨਹੀਂ ਲਹਿੰਦਾ ।੨।

(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਕਦੇ ਕਿਸੇ ਨੇ) ਆਤਮਕ ਆਨੰਦ ਨਹੀਂ ਲੱਭਾ । (ਹੇ ਭਾਈ !) ਮਾਇਆ (ਦੇ ਸੁਆਦਾਂ) ਦੇ ਹੋਰ ਹੋਰ ਰੰਗ ਸਭ ਉਤਰ ਜਾਂਦੇ ਹਨ (ਮਾਇਆ ਦੇ ਸੁਆਦਾਂ ਤੋਂ ਮਿਲਣ ਵਾਲੇ ਸੁਖ ਹੋਛੇ ਹੁੰਦੇ ਹਨ ।੩।

ਹੇ ਨਾਨਕ ! ਆਖ—ਜਿਨ੍ਹਾਂ ਉਤੇ ਸਤਿਗੁਰੂ ਜੀ ਦਇਆਵਾਨ ਹੁੰਦੇ ਹਨ ਜਿਨ੍ਹਾਂ ਨੂੰ ਗੁਰੂ ਨੇ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗ ਦਿੱਤਾ ਹੈ, ਉਹ ਸਦਾ ਖਿੜੇ ਜੀਵਨ ਵਾਲੇ ਰਹਿੰਦੇ ਹਨ ।੪।੭੨।੧੪੧।

**ਨੋਟ** :—ਪਾਠਕ ਚੇਤੇ ਰੱਖਣ ਕਿ ਇਥੇ ਪਿਛਲੇ ਸਿਲਸਿਲੇ ਅਨੁਸਾਰ ਵੱਡਾ ਅੰਕ ੧੪੨ ਚਾਹੀਦਾ ਸੀ । ਗਿਣਤੀ ਵਿਚ ਇੱਕ ਦੀ ਕਮੀ ਤੁਰੀ ਆ ਰਹੀ ਹੈ ।

ਗਉੜੀ ਮਹਲਾ ੫ ॥ ਸਿਮਰਤ ਸੁਆਮੀ ਕਿਲਵਿਖ ਨਾਸੇ ॥ ਸੂਖ ਸਹਜ ਆਨੰਦ ਨਿਵਾਸੇ ॥੧॥ ਰਾਮ ਜਨਾ ਕਉ ਰਾਮ ਭਰੋਸਾ ॥ ਨਾਮੁ ਜਪਤ ਸਭੁ ਮਿਟਿਓ ਅੰਦੇਸਾ ॥੧॥ ਰਹਾਉ ॥ ਸਾਧ ਸੰਗਿ ਕਛੁ ਭਉ ਨ ਭਰਾਤੀ ॥ ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥੨॥ ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਣ ਕਮਲ ਕੀ ਦੀਨੀ ਓਟ ॥੩॥ ਕਹੁ ਨਾਨਕ ਮਨਿ ਭਈ ਪਰਤੀਤਿ ॥ ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੭੩॥ ੧੪੨॥ {ਪੰਨਾ ੧੯੪}

**ਪਦ ਅਰਥ** :—ਸਿਮਰਤ—ਸਿਮਰਦਿਆਂ । ਕਿਲਵਿਖ—ਪਾਪ । ਸਹਜ—ਆਤਮਕ ਅਡੋਲਤਾ । ਨਿਵਾਸੇ—ਵੱਸ ਪੈਂਦੇ ਹਨ ।੧।

ਕਉ—ਨੂੰ । ਜਪਤ—ਜਪਦਿਆਂ । ਸਭੁ ਅੰਦੇਸਾ—ਸਾਰਾ ਫ਼ਿਕਰ ।੧।ਰਹਾਉ।

ਸਾਧ ਸੰਗਿ—ਸਾਧ ਸੰਗਤਿ ਵਿਚ । ਭਰਾਤੀ—ਭਟਕਣਾ । ਗਾਈਅਹਿ—ਗਾਏ ਜਾਂਦੇ ਹਨ ।੨।

ਪ੍ਰਭ ਬੰਧਨ ਛੋਟ—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਦੇਣ ਵਾਲੇ ਪ੍ਰਭੂ ਜੀ ਨੇ । ਓਟ—ਸਹਾਰਾ ।੩।

ਮਨਿ—ਮਨ ਵਿਚ । ਪਰਤੀਤਿ—ਸਰਧਾ । ਜਸੁ—ਸਿਫ਼ਤਿ-ਸਾਲਾਹ (ਦਾ ਜਲ) । ਨੀਤਿ—ਸਦਾ ।੪।

**ਅਰਥ :**—(ਹੇ ਭਾਈ !) ਪਰਮਾਤਮਾ ਦੇ ਸੇਵਕਾਂ ਨੂੰ (ਹਰ ਵੇਲੇ) ਪਰਮਾਤਮਾ (ਦੀ ਸਹਾਇਤਾ) ਦਾ ਭਰੋਸਾ ਬਣਿਆ ਰਹਿੰਦਾ ਹੈ, (ਇਸ ਵਾਸਤੇ) ਪਰਮਾਤਮਾ ਦਾ ਨਾਮ ਜਪਦਿਆਂ (ਉਹਨਾਂ ਦੇ ਅੰਦਰੋਂ) ਹਰੇਕ ਫ਼ਿਕਰ ਮਿਟਿਆ ਰਹਿੰਦਾ ਹੈ ।੧।ਰਹਾਉ।

(ਹੇ ਭਾਈ !) ਮਾਲਕ-ਪ੍ਰਭੂ ਦਾ ਨਾਮ ਸਿਮਰਦਿਆਂ (ਪਰਮਾਤਮਾ ਦੇ ਸੇਵਕਾਂ ਦੇ ਸਾਰੇ) ਪਾਪ ਨਾਸ ਹੋ ਜਾਂਦੇ ਹਨ, (ਉਹਨਾਂ ਦੇ ਅੰਦਰ) ਆਤਮਕ ਅਡੋਲਤਾ ਦੇ ਸੁਖਾਂ ਆਨੰਦਾਂ ਦਾ ਨਿਵਾਸ ਬਣਿਆ ਰਹਿੰਦਾ ਹੈ ।੧।

(ਹੇ ਭਾਈ !) ਸਾਧ ਸੰਗਤਿ ਵਿਚ ਰਹਿਣ ਕਰਕੇ (ਪਰਮਾਤਮਾ ਦੇ ਸੇਵਕਾਂ ਨੂੰ) ਕੋਈ ਡਰ ਨਹੀਂ ਪੋਹ ਸਕਦਾ ਕੋਈ ਭਟਕਣਾ ਨਹੀਂ ਪੋਹ ਸਕਦੀ (ਕਿਉਂਕਿ ਪਰਮਾਤਮਾ ਦੇ ਸੇਵਕਾਂ ਦੇ ਹਿਰਦੇ ਵਿਚ) ਦਿਨ ਰਾਤ ਗੋਪਾਲ-ਪ੍ਰਭੂ ਦੇ ਗੁਣ ਗਾਏ ਜਾਂਦੇ ਹਨ (ਉਹਨਾਂ ਦੇ ਅੰਦਰ ਹਰ ਵੇਲੇ ਸਿਫ਼ਤਿ-ਸਾਲਾਹ ਟਿਕੀ ਰਹਿੰਦੀ ਹੈ ।੨।

(ਹੇ ਭਾਈ !) ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਦੇਣ ਵਾਲੇ ਪ੍ਰਭੂ ਜੀ ਨੇ ਮਿਹਰ ਕਰ ਕੇ (ਆਪਣੇ ਸੇਵਕਾਂ ਨੂੰ ਆਪਣੇ) ਸੋਹਣੇ ਚਰਨਾਂ ਦਾ ਸਹਾਰਾ (ਸਦਾ) ਬਖ਼ਸ਼ਿਆ ਹੁੰਦਾ ਹੈ ।੩।;

(ਇਸ ਵਾਸਤੇ) ਹੇ ਨਾਨਕ ! ਆਖ—(ਪਰਮਾਤਮਾ ਦੇ ਸੇਵਕਾਂ ਦੇ) ਮਨ ਵਿਚ (ਪਰਮਾਤਮਾ ਦੀ ਓਟ ਆਸਰੇ ਦਾ) ਨਿਸ਼ਚਾ ਬਣਿਆ ਰਹਿੰਦਾ ਹੈ, ਤੇ ਪਰਮਾਤਮਾ ਦੇ ਸੇਵਕ ਸਦਾ (ਜੀਵਨ ਨੂੰ) ਪਵਿਤ੍ਰ ਕਰਨ ਵਾਲਾ ਸਿਫ਼ਤਿ-ਸਾਲਾਹ ਦਾ ਅੰਮ੍ਰਿਤ ਪੀਂਦੇ ਰਹਿੰਦੇ ਹਨ ।੪।੭੩।੧੪੨।

**ਗਉੜੀ ਮਹਲਾ ੫ ॥ ਹਰਿ ਚਰਣੀ ਜਾ ਕਾ ਮਨੁ ਲਾਗਾ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ ॥੧॥ ਹਰਿ ਧਨ ਕੋ ਵਾਪਾਰੀ ਪੂਰਾ ॥ ਜਿਸਹਿ ਨਿਵਾਜੇ ਸੋ ਜਨੁ ਸੂਰਾ ॥੧॥ ਰਹਾਉ ॥ ਜਾ ਕਉ ਭਏ ਕ੍ਰਿਪਾਲ ਗੁਸਾਈ ॥ ਸੇ ਜਨ ਲਾਗੇ ਗੁਰ ਕੀ ਪਾਈ ॥੨॥ ਸੂਖ ਸਹਜ ਸਾਂਤਿ ਆਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥੩॥ ਨਾਮ ਰਾਸਿ ਸਾਧ ਸੰਗਿ ਖਾਟੀ ॥ ਕਹੁ ਨਾਨਕ ਪ੍ਰਭਿ ਅਪਦਾ ਕਾਟੀ ॥੪॥੭੪॥੧੪੩॥ {ਪੰਨਾ ੧੯੪}**

**ਪਦ ਅਰਥ** :—ਜਾ ਕਾ—ਜਿਸ (ਮਨੁੱਖ) ਦਾ । ਤਾ ਕਾ—ਉਸ (ਮਨੁੱਖ) ਦਾ ।੧।

ਕੋ—ਦਾ । ਵਾਪਾਰੀ—ਵਣਜ ਕਰਨ ਵਾਲਾ । ਪੂਰਾ—ਅਡੋਲ-ਚਿੱਤ, ਜਿਸ ਉਤੇ ਕੋਈ ਉਕਾਈ ਆਪਣਾ ਪ੍ਰਭਾਵ ਨਾਹ ਪਾ ਸਕੇ । ਜਿਸਹਿ—ਜਿਸ (ਮਨੁੱਖ) ਨੂੰ । ਨਿਵਾਜੇ—ਇੱਜ਼ਤ ਬਖ਼ਸ਼ਦਾ ਹੈ, ਮਿਹਰ ਕਰਦਾ ਹੈ । ਸੂਰਾ—ਸੂਰਮਾ, ਵਿਕਾਰਾਂ ਦਾ ਟਾਕਰਾ ਕਰਨ ਦੇ ਸਮਰੱਥ ।੧।ਰਹਾਉ।

ਕਉ—ਨੂੰ {ਲਫ਼ਜ਼—'ਕੋ' ਅਤੇ 'ਕਉ' ਦਾ ਫ਼ਰਕ ਪਾਠਕ-ਜਨ ਚੇਤੇ ਰੱਖਣ} । ਗੁਸਾਈ—ਧਰਤੀ ਦਾ ਮਾਲਕ, ਪ੍ਰਭੂ । ਪਾਈ—ਪਾਈਂ, ਪੈਰੀਂ ।੨।

ਸਹਜ—ਆਤਮਕ ਅਡੋਲਤਾ । ਜਪਿ—ਜਪ ਕੇ । ਜੀਵੇ—ਉਚੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । ਪਰਮਾਨੰਦ—ਸਭ ਤੋਂ ਉੱਚੇ ਆਤਮਕ ਆਨੰਦ ਦਾ ਮਾਲਕ-ਪ੍ਰਭੂ ।੩।

ਰਾਸਿ—ਪੂੰਜੀ, ਸਰਮਾਇਆ, ਧਨ । ਖਾਟੀ—ਖੱਟ ਲਈ । ਪ੍ਰਭਿ—ਪ੍ਰਭੂ ਨੇ । ਅਪਦਾ—ਬਿਪਤਾ, ਮੁਸੀਬਤ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਨਾਮ-ਧਨ ਦਾ ਵਣਜ ਕਰਨ ਵਾਲਾ ਮਨੁੱਖ ਅਡੋਲ ਹਿਰਦੇ ਦਾ ਮਾਲਕ ਬਣ ਜਾਂਦਾ ਹੈ (ਉਸ ਉਤੇ ਕੋਈ ਵਿਕਾਰ ਆਪਣਾ ਪ੍ਰਭਾਵ ਨਹੀਂ ਪਾ ਸਕਦਾ, ਕਿਉਂਕਿ) ਜਿਸ ਮਨੁੱਖ ਉੱਤੇ ਪਰਮਾਤਮਾ ਆਪਣੇ ਨਾਮ-ਧਨ ਦੀ ਦਾਤਿ ਦੀ ਮਿਹਰ ਕਰਦਾ ਹੈ ਉਹ ਮਨੁੱਖ (ਵਿਕਾਰਾਂ ਦੇ ਟਾਕਰੇ ਤੇ) ਸੂਰਮਾ ਬਣ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਪਰਮਾਤਮਾ ਦੀ ਮਿਹਰ ਨਾਲ) ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਪਰਚ ਜਾਂਦਾ ਹੈ ਉਸ ਦਾ ਹਰੇਕ ਦੁੱਖ ਦਰਦ ਦੂਰ ਹੋ ਜਾਂਦਾ ਹੈ, ਉਸ ਦੀ (ਮਾਇਆ ਆਦਿਕ ਵਾਲੀ) ਭਟਕਣਾ ਮੁੱਕ ਜਾਂਦੀ ਹੈ ।੧।

(ਪਰ ਹੇ ਭਾਈ ! ਨਾਮ-ਧਨ ਦੀ ਦਾਤਿ ਗੁਰੂ ਰਾਹੀਂ ਮਿਲਦੀ ਹੈ ਤੇ), ਜਿਨ੍ਹਾਂ ਮਨੁੱਖਾਂ ਉਤੇ ਧਰਤੀ ਦੇ ਮਾਲਕ-ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਹ ਮਨੁੱਖ ਗੁਰੂ ਦੀ ਚਰਨੀਂ ਆ ਲੱਗਦੇ ਹਨ (ਗੁਰੂ ਦੀ ਸਰਨ ਪੈਂਦੇ ਹਨ) ।੨।

(ਹੇ ਭਾਈ !) ਸਭ ਤੋਂ ਉੱਚੇ ਆਤਮਕ ਆਨੰਦ ਦੇ ਮਾਲਕ-ਪ੍ਰਭੂ ਨੂੰ ਸਿਮਰ ਸਿਮਰ ਕੇ ਮਨੁੱਖ ਆਤਮਕ ਜੀਵਨ ਹਾਸਲ ਕਰ ਲੈਂਦੇ ਹਨ, ਫਿਰ ਉਹਨਾਂ ਦੇ ਅੰਦਰ ਸਦਾ ਸੁਖ ਸ਼ਾਂਤੀ ਤੇ ਆਤਮਕ ਅਡੋਲਤਾ ਦੇ ਆਨੰਦ ਬਣੇ ਰਹਿੰਦੇ ਹਨ ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੇ ਨਾਮ-ਧਨ ਦਾ ਸਰਮਾਇਆ ਕਮਾ ਲਿਆ ਹੈ, ਪਰਮਾਤਮਾ ਨੇ ਉਸ ਦੀ ਹਰੇਕ ਕਿਸਮ ਦੀ ਬਿਪਤਾ ਦੂਰ ਕਰ ਦਿੱਤੀ ਹੈ ।੪।੭੪।੧੪੩।

**ਗਉੜੀ ਮਹਲਾ ੫ ॥ ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ ਪਰਵੇਸ ॥੧॥ ਉਚਰਹੁ ਰਾਮ ਨਾਮੁ ਲਖ ਬਾਰੀ ॥ ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥੧॥ ਰਹਾਉ ॥ ਸੂਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥੨॥ ਕਾਮ ਕ੍ਰੋਧ ਲੋਭ ਮਦ ਖੋਏ ॥ ਸਾਧ ਕੈ ਸੰਗਿ ਕਿਲਬਿਖ ਸਭ ਧੋਏ ॥੩॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕ ਦੀਜੈ ਸਾਧ ਰਵਾਲਾ ॥੪॥੭੫॥੧੪੪॥ {ਪੰਨਾ ੧੯੪}**

**ਪਦ ਅਰਥ** :—ਸਭਿ—ਸਾਰੇ । ਮਿਟਹਿ—ਮਿਟ ਜਾਂਦੇ ਹਨ । ਚਰਣ ਕਮਲ—ਕੌਲ ਫੁੱਲ ਵਰਗੇ ਸੋਹਣੇ ਚਰਨ । ਪਰਵੇਸ—ਟਿਕਾਈ ਰੱਖ ।੧।

ਲਖ ਬਾਰੀ—ਲੱਖਾਂ ਵਾਰੀ । ਪ੍ਰਭ—ਪ੍ਰਭੂ ਦਾ । ਪਿਆਰੀ—ਹੇ ਪਿਆਰੀ ਜੀਭ ! ।੧।ਰਹਾਉ।

ਸਹਜ—ਆਤਮਕ ਅਡੋਲਤਾ । ਜਪਿ—ਜਪ ਕੇ । ਜੀਵੇ—ਆਤਮਕ ਜੀਵਨ ਪ੍ਰਾਪਤ ਕਰਦੇ ਹਨ । ਪਰਮਾਨੰਦਾ—ਸਭ ਤੋਂ ਉੱਚੇ ਆਤਮਕ ਆਨੰਦ ਦਾ ਮਾਲਕ-ਪ੍ਰਭੂ ।੨।

ਮਦ—ਅਹੰਕਾਰ । ਖੋਏ—ਨਾਸ ਕਰ ਲਏ । ਸੰਗਿ—ਸੰਗਤਿ ਵਿਚ । ਕਿਲਬਿਖ—ਪਾਪ ।੩।

ਕਰਿ ਕਿਰਪਾ—ਕਿਰਪਾ ਕਰ । ਪ੍ਰਭ—ਹੇ ਪ੍ਰਭੂ ! ਰਵਾਲਾ—ਚਰਨ-ਧੂੜ ।੪।

**ਅਰਥ** :—ਹੇ ਪਿਆਰੀ ਜੀਭ ! ਲੱਖਾਂ ਵਾਰੀ ਪਰਮਾਤਮਾ ਦਾ ਨਾਮ ਉਚਾਰਦੀ ਰਹੁ ਤੇ ਪਰਮਾਤਮਾ ਦਾ ਆਤਮਕ ਜੀਵਨ ਵਾਲਾ ਨਾਮ-ਰਸ ਪੀਂਦੀ ਰਹੁ ।੧।ਰਹਾਉ।

(ਹੇ ਭਾਈ !) ਆਪਣੇ ਮਨ ਵਿਚ ਪਰਮਾਤਮਾ ਦੇ ਸੋਹਣੇ ਚਰਨ ਵਸਾਈ ਰੱਖ । ਪਰਮਾਤਮਾ ਦਾ ਨਾਮ ਸਿਮਰਿਆਂ ਮਨ ਦੇ ਸਾਰੇ ਕਲੇਸ਼ ਮਿਟ ਜਾਂਦੇ ਹਨ ।੧।

(ਹੇ ਭਾਈ ! ਜੇਹੜੇ ਮਨੁੱਖ ਸਭ ਤੋਂ ਸ੍ਰੇਸ਼ਟ ਆਤਮਕ ਆਨੰਦ ਦੇ ਮਾਲਕ-ਪ੍ਰਭੂ ਦਾ ਨਾਮ ਜਪਦੇ ਹਨ, ਉਹ ਆਤਮਕ ਜੀਵਨ ਹਾਸਲ ਕਰ ਲੈਂਦੇ ਹਨ, ਉਹਨਾਂ ਦੇ ਅੰਦਰ ਆਤਮਕ ਅਡੋਲਤਾ ਦੇ ਵੱਡੇ ਸੁਖ ਆਨੰਦ ਬਣੇ ਰਹਿੰਦੇ ਹਨ ।੨।

(ਹੇ ਭਾਈ ! ਨਾਮ-ਰਸ ਪੀਣ ਵਾਲੇ ਮਨੁੱਖ ਆਪਣੇ ਅੰਦਰੋਂ) ਕਾਮ, ਕਰੋਧ, ਲੋਭ, ਅਹੰਕਾਰ (ਆਦਿਕ ਵਿਕਾਰ) ਨਾਸ ਕਰ ਲੈਂਦੇ ਹਨ । ਗੁਰੂ ਦੀ ਸੰਗਤਿ ਵਿਚ ਰਹਿ ਕੇ ਉਹ (ਆਪਣੇ ਮਨ ਵਿਚੋਂ) ਸਾਰੇ ਪਾਪ ਧੋ ਲੈਂਦੇ ਹਨ ।੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਮਿਹਰ ਕਰ ਤੇ ਨਾਨਕ ਨੂੰ ਗੁਰੂ ਦੇ ਚਰਨਾਂ ਦੀ ਧੂੜ ਬਖ਼ਸ਼ ।੪।੭੫।੧੪੪।

**ਗਉੜੀ ਮਹਲਾ ੫ ॥ ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥੧॥ ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥੧॥ ਰਹਾਉ ॥ ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥੨॥ ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥੩॥ ਕਹੁ ਨਾਨਕ ਹਮ ਲੂਣ ਹਰਾਮੀ ॥ ਬਖਸਿ ਲੇਹੁ ਪ੍ਰਭ ਅੰਤਰਜਾਮੀ ॥੪॥੭੬॥੧੪੫॥ {ਪੰਨਾ ੧੯੫}**

**ਪਦ ਅਰਥ** :—ਜਿਸ ਕਾ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਪੈਨੈ—ਪਹਿਨਦਾ ਹੈ । ਖਾਇ—ਖਾਂਦਾ ਹੈ । ਕਿਉ ਬਨੈ—ਕਿਵੇਂ ਫਬ ਸਕਦਾ ਹੈ ? ਨਹੀਂ ਫਬਦਾ । ਮਾਇ—ਹੇ ਮਾਂ ! ।੧।

ਬਿਸਾਰਿ—ਭੁਲਾ ਕੇ । ਆਨ—{ਅੰਯ} ਹੋਰ । ਕੰਮਿ—ਕੰਮ ਵਿਚ । ਲਾਗਹਿ—ਲੱਗਦੇ ਹਨ ।੧।ਰਹਾਉ।

ਤਿਆਗਿ—ਤਿਆਗਿ ਕੇ । ਦਾਸਿ—ਦਾਸੀ, ਮਾਇਆ । ਕਤ—ਕਿੱਥੇ ? ।੨।

ਖਾਵਹਿ—ਖਾਂਦੇ ਹਨ । ਜਿਨਿ—ਜਿਸ (ਪ੍ਰਭੂ) ਨੇ । ਤਿਸਹਿ—ਉਸ (ਪ੍ਰਭੂ) ਨੂੰ । ਸੁਆਨ—{ਬਹੁ-ਵਚਨ} ਕੁੱਤੇ ।੩।

ਲੂਣ ਹਰਾਮੀ—(ਖਾਧੇ) ਲੂਣ ਨੂੰ ਹਰਾਮ ਕਰਨ ਵਾਲੇ, ਨਾ-ਸ਼ੁਕਰੇ । ਪ੍ਰਭ—ਹੇ ਪ੍ਰਭੂ ! ।੪।

**ਅਰਥ** :—(ਹੇ ਭਾਈ ! ਜੇਹੜੇ ਮਨੁੱਖ) ਮਾਲਕ-ਪ੍ਰਭੂ (ਦੀ ਯਾਦ) ਭੁਲਾ ਕੇ ਹੋਰ ਹੋਰ ਕੰਮ ਵਿਚ ਰੁੱਝੇ ਰਹਿੰਦੇ ਹਨ, ਉਹ ਨਕਾਰੀ ਮਾਇਆ ਦੇ ਵੱਟੇ ਵਿਚ ਆਪਣਾ ਕੀਮਤੀ ਮਨੁੱਖਾ ਜਨਮ ਗਵਾ ਲੈਂਦੇ ਹਨ । (ਉਹ ਰਤਨ ਤਾਂ ਸੁੱਟ ਦੇਂਦੇ ਹਨ, ਪਰ ਕਉਡੀ ਨੂੰ ਸਾਂਭਦੇ ਹਨ) ।੧।ਰਹਾਉ।

ਹੇ ਮਾਂ ! ਜਿਸ ਪਰਮਾਤਮਾ ਦਾ ਦਿੱਤਾ ਹੋਇਆ (ਅੰਨ) ਮਨੁੱਖ ਖਾਂਦਾ ਹੈ (ਦਿੱਤਾ ਹੋਇਆ ਕੱਪੜਾ ਮਨੁੱਖ) ਪਹਿਨਦਾ ਹੈ ਉਸ ਦੀ ਯਾਦ ਵਲੋਂ ਆਲਸ ਕਰਨਾ ਕਿਸੇ ਤਰ੍ਹਾਂ ਭੀ ਫਬਦਾ ਨਹੀਂ ।੧।

(ਹੇ ਭਾਈ !) ਪਰਮਾਤਮਾ ਨੂੰ ਛੱਡ ਕੇ ਹੋਰ (ਪਦਾਰਥਾਂ ਦੇ) ਲੋਭ ਵਿਚ ਲੱਗਿਆਂ ਤੇ (ਪਰਮਾਤਮਾ ਦੀ) ਦਾਸੀ ਮਾਇਆ ਨੂੰ ਸਲਾਮ ਕੀਤਿਆਂ ਕਿਤੇ ਭੀ ਸੋਭਾ ਨਹੀਂ ਮਿਲ ਸਕਦੀ ।੧।

(ਹੇ ਭਾਈ !) ਕੁੱਤੇ (ਦੇ ਸੁਭਾਅ ਵਾਲੇ ਮਨੁੱਖ) ਸੁਆਦਲੇ ਭੋਜਨ ਖਾਂਦੇ ਹਨ, ਚੰਗੇ ਚੰਗੇ ਖਾਣੇ ਖਾਂਦੇ ਹਨ, ਪੀਣ ਵਾਲੀਆਂ ਚੀਜ਼ਾਂ ਪੀਂਦੇ ਹਨ, ਪਰ ਜਿਸ ਪਰਮਾਤਮਾ ਨੇ (ਇਹ ਸਾਰੇ ਪਦਾਰਥ) ਦਿੱਤੇ ਹੋਏ ਹਨ ਉਸ ਨੂੰ ਜਾਣਦੇ-ਪਛਾਣਦੇ ਭੀ ਨਹੀਂ ।੩।

ਹੇ ਨਾਨਕ ! ਆਖ—ਹੇ ਪ੍ਰਭੂ ! ਅਸੀ ਜੀਵ ਨਾ-ਸ਼ੁਕਰੇ ਹਾਂ । ਹੇ ਜੀਵਾਂ ਦੇ ਦਿਲ ਜਾਣਨ ਵਾਲੇ ਪ੍ਰਭੂ ! ਸਾਨੂੰ ਬਖ਼ਸ਼ ਲੈ ।੪।੭੬।੧੪੫।

**ਗਉੜੀ ਮਹਲਾ ੫ ॥ ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥੧॥ ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥ ਕੋਟਿ ਜਨਮ ਕੀ ਮਲੁ ਲਹਿ ਜਾਈ ॥੧॥ ਰਹਾਉ ॥ ਹਰਿ ਕੀ ਕਥਾ ਰਿਦ ਮਾਹਿ ਬਸਾਈ ॥ ਮਨ ਬਾਂਛਤ ਸਗਲੇ ਫਲ ਪਾਈ ॥੨॥ ਜੀਵਨ ਮਰਣੁ ਜਨਮੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥੩॥ ਕਹੁ ਨਾਨਕ ਸੇਈ ਜਨ ਪੂਰੇ ॥ ਜਿਨਾ ਪਰਾਪਤਿ ਸਾਧੂ ਧੂਰੇ ॥੪॥੭੭॥੧੪੬॥ {ਪੰਨਾ ੧੯੫}**

**ਪਦ ਅਰਥ** :—ਮਾਹਿ—ਵਿਚ । ਮਜਨ—ਇਸ਼ਨਾਨ, ਚੁੱਭੀ ।੧।

ਦਿਨੁ—(ਸਾਰਾ) ਦਿਨ । ਹਰਿ ਹਰਿ ਸਿਮਰਨੁ—ਸਦਾ ਹਰੀ ਦਾ ਸਿਮਰਨ (ਕਰ) । ਭਾਈ—ਹੇ ਭਾਈ ! ਕੋਟਿ—ਕ੍ਰੋੜਾਂ । ਮਲੁ—(ਵਿਕਾਰਾਂ ਦੀ) ਮੈਲ {ਲਫ਼ਜ਼ 'ਮਲੁ' ਸ਼ਕਲ ਵਿਚ ਪੁਲਿੰਗ ਵਾਂਗ ਹੈ, ਪਰ ਹੈ ਇਹ ਇਸਤ੍ਰੀ ਲਿੰਗ} ।੧।ਰਹਾਉ।

ਕਥਾ—ਸਿਫ਼ਤਿ-ਸਾਲਾਹ । ਮਨ ਬਾਂਛਤ—ਮਨ-ਲੋੜੀਂਦੇ, ਮਨ-ਇੱਛਿਤ ।੨।

ਜੀਵਨ ਮਰਣੁ ਜਨਮੁ-ਜੰਮਣ ਤੋਂ ਮਰਨ ਤਕ ਸਾਰਾ ਜੀਵਨ । ਜਾ ਕੈ ਰਿਦੈ—ਜਿਸ ਦੇ ਹਿਰਦੇ ਵਿਚ ।੩।

ਪੂਰੇ—ਸਾਰੇ ਗੁਣਾਂ ਵਾਲੇ । ਸਾਧੂ ਧੂਰੇ—ਗੁਰੂ ਦੇ ਚਰਨਾਂ ਦੀ ਧੂੜ ।੪।

**ਅਰਥ** :—ਹੇ ਮੇਰੇ ਵੀਰ ! ਸਾਰਾ ਦਿਨ ਸਦਾ ਪਰਮਾਤਮਾ ਦਾ ਸਿਮਰਨ ਕਰਿਆ ਕਰ । (ਜੇਹੜਾ ਮਨੁੱਖ ਪਰਮਾਤਮਾ ਦਾ ਸਿਮਰਨ ਕਰਦਾ ਹੈ ਉਸ ਦੇ) ਕ੍ਰੋੜਾਂ ਜਨਮਾਂ ਦੀ (ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ ।੧।ਰਹਾਉ।

(ਹੇ ਮੇਰੇ ਵੀਰ !) ਆਪਣੇ ਮਨ ਵਿਚ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰ । (ਪ੍ਰਭੂ-ਚਰਨਾਂ ਦਾ ਧਿਆਨ ਹੀ) ਸਾਰੇ ਤੀਰਥਾਂ ਦਾ ਇਸ਼ਨਾਨ ਹੈ ।੧।

(ਹੇ ਮੇਰੇ ਭਾਈ ! ਜੇਹੜਾ ਮਨੁੱਖ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ ਸਾਰੇ ਮਨ-ਲੋੜੀਂਦੇ ਫਲ ਪ੍ਰਾਪਤ ਕਰ ਲੈਂਦਾ ਹੈ ।੨।

(ਹੇ ਭਾਈ !) ਜਿਸ ਮਨੁੱਖ ਦੇ ਹਿਰਦੇ ਵਿਚ ਭਗਵਾਨ ਆ ਵੱਸਦਾ ਹੈ, ਜਨਮ ਤੋਂ ਲੈ ਕੇ ਮੌਤ ਤਕ ਉਸ ਮਨੁੱਖ ਦਾ ਸਾਰਾ ਜੀਵਨ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੋ ਜਾਂਦਾ ਹੈ ।੩।

ਹੇ ਨਾਨਕ ! ਉਹੀ ਮਨੁੱਖ ਸੁੱਧੇ ਜੀਵਨ ਵਾਲੇ ਬਣਦੇ ਹਨ, ਜਿਨ੍ਹਾਂ ਨੂੰ ਗੁਰੂ ਦੇ ਚਰਨਾਂ ਦੀ ਧੂੜ ਮਿਲ ਜਾਂਦੀ ਹੈ ।੪।੭੭।੧੪੬।

**ਗਉੜੀ ਮਹਲਾ ੫ ॥ ਖਾਦਾ ਪੈਨਦਾ ਮੂਕਰਿ ਪਾਇ ॥ ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥ ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥ ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥ ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥ ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥ ਬਧੇ ਬਿਕਾਰ ਲਿਖੇ ਬਹੁ ਕਾਗਰ ॥ ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥੪॥ ਪਾਰਬ੍ਰਹਮ ਤੇਰੀ ਸਰਣਾਇ ॥ ਬੰਧਨ ਕਾਟਿ ਤਰੈ ਹਰਿ ਨਾਇ ॥੧॥ ਰਹਾਉ ਦੂਜਾ ॥੭੮॥੧੪੭॥ {ਪੰਨਾ ੧੯੫}**

**ਪਦ ਅਰਥ** :—ਮੂਕਰਿ ਪਾਇ—{ਸੰਜੁਕਤ ਕ੍ਰਿਆ ਦਾ ਪਹਿਲਾ ਹਿੱਸਾ ਸਦਾ ਇਕਾਰਾਂਤ ਹੁੰਦਾ ਹੈ, ਅਖ਼ੀਰਲੇ ਅੱਖਰ ਨਾਲ ਿ ਹੁੰਦੀ ਹੈ । ਇਹ ਨਿਯਮ ਸਾਰੀ ਹੀ ਬਾਣੀ ਵਿਚ ਠੀਕ ਉਤਰਦਾ ਹੈ । ਪਰ 'ਜਪੁ' ਬਾਣੀ ਵਿਚ ਵੇਖੋ "ਕੇਤੇ ਲੈ ਲੈ ਮੁਕਰੁ ਪਾਹਿ"} ਮੁੱਕਰ ਪੈਂਦਾ ਹੈ । ਜੋਹਹਿ—ਤੱਕ ਵਿਚ ਰੱਖਦੇ ਹਨ ।੧।

ਜਿਨਿ—ਜਿਸ (ਪਰਮਾਤਮਾ) ਨੇ । ਜੀਉ—ਜਿੰਦ । ਪਿੰਡੁ—ਸਰੀਰ । ਭਰਮਹਿ—ਤੂੰ ਭਟਕੇਂਗਾ ।੧।ਰਹਾਉ।

ਸਾਕਤ—ਮਾਇਆ-ਵੇੜ੍ਹਿਆ ਜੀਵ, ਪ੍ਰਭੂ ਨਾਲੋਂ ਟੁੱਟਾ ਹੋਇਆ । ਰੀਤਿ—ਜੀਵਨ-ਮਰਯਾਦਾ । ਬਿਪਰੀਤਿ—ਉਲਟ ।੨।

ਜਿਨਿ—ਜਿਸ (ਪ੍ਰਭੂ) ਨੇ । ਧਾਰਿਆ—(ਆਪਣੀ ਜੋਤਿ ਨਾਲ) ਸਹਾਰਾ ਦਿੱਤਾ ਹੋਇਆ ਹੈ । ਮਨਹੁ—ਮਨ ਤੋਂ ।੩।

ਬਧੇ—ਵਧੇ ਹੋਏ ਹਨ । ਕਾਗਰ—ਕਾਗ਼ਜ਼, ਦਫ਼ਤਰ । ਉਧਰੁ—ਬਚਾ ਲੈ । ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ਪ੍ਰਭੂ ! ।੪।

ਪਾਰਬ੍ਰਹਮ—ਹੇ ਪਾਰਬ੍ਰਹਮ ! ਨਾਇ—ਨਾਮ ਦੀ ਰਾਹੀਂ ।੧। ਰਹਾਉ ਦੂਜਾ ।

**ਅਰਥ** :—(ਹੇ ਭਾਈ ! ਤੂੰ) ਉਸ ਪਰਮਾਤਮਾ (ਦੀ ਯਾਦ) ਵਲੋਂ ਮੂੰਹ ਮੋੜੀ ਬੈਠਾ ਹੈਂ, ਜਿਸ ਨੇ (ਤੈਨੂੰ) ਜਿੰਦ ਦਿੱਤੀ, ਜਿਸ ਨੇ (ਤੈਨੂੰ) ਸਰੀਰ ਦਿੱਤਾ । (ਯਾਦ ਰੱਖ, ਇਥੋਂ ਖੁੰਝ ਕੇ) ਕ੍ਰੋੜਾਂ ਜਨਮਾਂ ਵਿਚ ਅਨੇਕਾਂ ਜੂਨਾਂ ਵਿਚ ਭਟਕਦਾ ਫਿਰੇਂਗਾ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੀਆਂ ਬਖ਼ਸ਼ੀਆਂ ਦਾਤਾਂ) ਖਾਂਦਾ ਰਹਿੰਦਾ ਹੈ ਪਹਿਨਦਾ ਰਹਿੰਦਾ ਹੈ ਤੇ ਇਸ ਗੱਲੋਂ ਮੁਕਰਿਆ ਰਹਿੰਦਾ ਹੈ ਕਿ ਇਹ ਪਰਮਾਤਮਾ ਨੇ ਦਿੱਤੀਆਂ ਹਨ, ਉਸ ਮਨੁੱਖ ਨੂੰ ਧਰਮ-ਰਾਜ ਦੇ ਦੂਤ ਆਪਣੀ ਤੱਕ ਵਿਚ ਰੱਖਦੇ ਹਨ (ਭਾਵ, ਉਹ ਮਨੁੱਖ ਸਦਾ ਆਤਮਕ ਮੌਤੇ ਮਰਿਆ ਰਹਿੰਦਾ ਹੈ) ।੧।

(ਹੇ ਭਾਈ !) ਮਾਇਆ-ਵੇੜ੍ਹੇ ਮਨੁੱਖ ਦੀ ਜੀਵਨ-ਮਰਯਾਦਾ ਹੀ ਐਸੀ ਹੈ ਕਿ ਉਹ ਜੋ ਕੁਝ ਕਰਦਾ ਹੈ ਸਾਰਾ ਬੇ-ਮੁਖਤਾ ਦਾ ਕੰਮ ਹੀ ਕਰਦਾ ਹੈ ।੨।

(ਹੇ ਭਾਈ !) ਜਿਸ ਪਰਮਾਤਮਾ ਨੇ ਜੀਵ ਦੀ ਜਿੰਦ ਨੂੰ ਮਨ ਨੂੰ ਸਰੀਰ ਨੂੰ (ਆਪਣੀ ਜੋਤਿ ਦਾ) ਸਹਾਰਾ ਦਿੱਤਾ ਹੋਇਆ ਹੈ, ਉਸ ਪਾਲਣਹਾਰ ਪ੍ਰਭੂ ਨੂੰ ਸਾਕਤ ਮਨੁੱਖ ਆਪਣੇ ਮਨ ਤੋਂ ਭੁਲਾਈ ਰੱਖਦਾ ਹੈ ।੩।

(ਇਸ ਤਰ੍ਹਾਂ, ਹੇ ਭਾਈ ! ਉਸ ਸਾਕਤ ਦੇ ਇਤਨੇ) ਵਿਕਾਰ ਵਧ ਜਾਂਦੇ ਹਨ ਕਿ ਉਹਨਾਂ ਦੇ ਅਨੇਕਾਂ ਦਫ਼ਤਰ ਹੀ ਲਿਖੇ ਜਾਂਦੇ ਹਨ ।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—) ਹੇ ਦਇਆ ਦੇ ਸਮੁੰਦਰ ! ਹੇ ਸੁਖਾਂ ਦੇ ਸਮੁੰਦਰ ! (ਤੂੰ ਆਪ ਸਾਨੂੰ ਜੀਵਾਂ ਨੂੰ ਵਿਕਾਰਾਂ ਤੋਂ) ਬਚਾ ਰੱਖ ।੪।

ਹੇ ਪਾਰਬ੍ਰਹਮ ਪ੍ਰਭੂ ! ਜੇਹੜੇ ਮਨੁੱਖ (ਤੇਰੀ ਮਿਹਰ ਨਾਲ) ਤੇਰੀ ਸਰਨ ਆਉਂਦੇ ਹਨ, ਉਹ ਤੇਰੇ ਹਰਿ-ਨਾਮ ਦੀ ਬਰਕਤਿ ਨਾਲ (ਆਪਣੇ ਮਾਇਆ ਦੇ) ਬੰਧਨ ਕੱਟ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੧।ਰਹਾਉ ਦੂਜਾ ।੮੮।੧੪੭।

**ਗਉੜੀ ਮਹਲਾ ੫ ॥ ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥ ਐਸਾ ਮੀਤੁ ਕਰਹੁ ਸਭੁ ਕੋਇ ॥ ਜਾ ਤੇ ਬਿਰਥਾ ਕੋਇ ਨ ਹੋਇ ॥੧॥ ਰਹਾਉ ॥ ਅਪੁਨੈ ਸੁਆਇ ਰਿਦੈ ਲੈ ਧਾਰਿਆ ॥ ਦੂਖ ਦਰਦ ਰੋਗ ਸਗਲ ਬਿਦਾਰਿਆ ॥੨॥ ਰਸਨਾ ਗੀਧੀ ਬੋਲਤ ਰਾਮ ॥ ਪੂਰਨ ਹੋਏ ਸਗਲੇ ਕਾਮ ॥੩॥ ਅਨਿਕ ਬਾਰ ਨਾਨਕ ਬਲਿਹਾਰਾ ॥ ਸਫਲ ਦਰਸਨੁ ਗੋਬਿੰਦੁ ਹਮਾਰਾ ॥੪॥੮੯॥੧੪੮॥ {ਪੰਨਾ ੧੯੫}**

**ਪਦ ਅਰਥ** :—ਲੋਭ ਕਉ—ਲੋਭ ਦੀ ਖ਼ਾਤਰ । ਕੀਨੋ—ਕੀਤਾ, ਬਣਾਇਆ । ਮੁਕਤਿ ਪਦੁ—ਉਹ ਆਤਮਕ ਦਰਜਾ ਜਿਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।੧।

ਸਭੁ ਕੋਇ—ਹਰੇਕ ਜੀਵ । ਜਾ ਤੇ—ਜਿਸ ਤੋਂ । ਬਿਰਥਾ—ਖ਼ਾਲੀ ।੧।ਰਹਾਉ।

ਸੁਆਇ—ਸੁਆਰਥ ਵਾਸਤੇ । ਰਿਦੈ—ਹਿਰਦੇ ਵਿਚ । ਬਿਦਾਰਿਆ—ਨਾਸ ਕਰ ਦਿੱਤਾ ।੨।

ਰਸਨਾ—ਜੀਭ । ਗੀਧੀ—{ਗਘੱ —ਟੋ ਚੋਵਏਟ, ਟੋ ਦਏਸਰਿਏ} ਲਾਲਸਾ ਕਰਦੀ ਹੈ ।੩।

ਬਲਿਹਾਰਾ—ਕੁਰਬਾਨ । ਸਫਲ ਦਰਸਨੁ—ਜਿਸ ਦਾ ਦਰਸਨ ਸਾਰੇ ਫਲ ਦੇਂਦਾ ਹੈ ।੪।

**ਅਰਥ** :—(ਹੇ ਭਾਈ !) ਹਰੇਕ ਮਨੁੱਖ ਇਹੋ ਜਿਹਾ (ਇਹੋ ਜਿਹੇ ਪ੍ਰਭੂ ਨੂੰ) ਮਿੱਤਰ ਬਣਾਓ, ਜਿਸ (ਦੇ ਦਰ) ਤੋਂ ਕੋਈ ਖ਼ਾਲੀ ਨਹੀਂ ਰਹਿੰਦਾ ।੧।ਰਹਾਉ।

(ਹੇ ਭਾਈ ! ਵੇਖੋ ਗੋਬਿੰਦ ਦੀ ਉਦਾਰਤਾ !) ਭਾਵੇਂ ਕੋਈ ਮਨੁੱਖ ਆਪਣੇ ਕਿਸੇ ਲਾਲਚ ਦੀ ਖ਼ਾਤਰ ਉਸ ਨੂੰ ਮਿੱਤਰ ਬਣਾਂਦਾ ਹੈ (ਫਿਰ ਭੀ ਉਹ ਉਸ ਦੇ) ਸਾਰੇ ਮਨੋਰਥ ਪੂਰੇ ਕਰ ਦੇਂਦਾ ਹੈ (ਤੇ ਉਸ ਨੂੰ) ਉਹ ਆਤਮਕ ਅਵਸਥਾ ਭੀ ਦੇ ਦੇਂਦਾ ਹੈ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।੧।

ਜਿਸ ਮਨੁੱਖ ਨੇ (ਉਸ ਗੋਬਿੰਦ ਨੂੰ) ਆਪਣੀ ਗ਼ਰਜ਼ ਵਾਸਤੇ ਭੀ ਆਪਣੇ ਹਿਰਦੇ ਵਿਚ ਲਿਆ ਟਿਕਾਇਆ ਹੈ, (ਗੋਬਿੰਦ ਨੇ ਉਸ ਦੇ) ਸਾਰੇ ਦੁੱਖ ਦਰਦ ਸਾਰੇ ਰੋਗ ਦੂਰ ਕਰ ਦਿੱਤੇ ਹਨ ।੨।

(ਹੇ ਭਾਈ !) ਜਿਸ ਮਨੁੱਖ ਦੀ ਜੀਭ ਗੋਬਿੰਦ ਦਾ ਨਾਮ ਉੱਚਾਰਨ ਲਈ ਤਾਂਘ ਕਰਦੀ ਹੈ, ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ।੩।

ਹੇ ਨਾਨਕ ! (ਆਖ—) ਅਸੀ ਆਪਣੇ ਗੋਬਿੰਦ ਤੋਂ ਅਨੇਕਾਂ ਵਾਰੀ ਕੁਰਬਾਨ ਜਾਂਦੇ ਹਾਂ, ਸਾਡਾ ਗੋਬਿੰਦ ਐਸਾ ਹੈ ਕਿ ਉਸ ਦਾ ਦਰਸਨ ਸਾਰੇ ਫਲ ਦੇਂਦਾ ਹੈ ।੪।੮੯।੧੪੮।

**ਗਉੜੀ ਮਹਲਾ ੫ ॥ ਕੋਟਿ ਬਿਘਨ ਹਿਰੇ ਖਿਨ ਮਾਹਿ ॥ ਹਰਿ ਹਰਿ ਕਥਾ ਸਾਧ ਸੰਗਿ ਸੁਨਾਹਿ ॥੧॥ ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥ ਜਪਿ ਹਰਿ ਚਰਣ ਮਿਟੀ ਖੁਧਿਤਾਸੁ ॥੧॥ ਰਹਾਉ ॥ ਸਰਬ ਕਲਿਆਣ ਸੁਖ ਸਹਜ ਨਿਧਾਨ ॥ ਜਾ ਕੈ ਰਿਦੈ ਵਸਹਿ ਭਗਵਾਨ ॥੨॥ ਅਉਖਧ ਮੰਤ੍ਰ ਤੰਤ ਸਭਿ ਛਾਰੁ ॥ ਕਰਣੈਹਾਰੁ ਰਿਦੇ ਮਹਿ ਧਾਰੁ ॥੩॥ ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥੪॥੯੦॥੧੪੯॥ {ਪੰਨਾ ੧੯੫-੧੯੬}**

**ਪਦ ਅਰਥ** :—ਕੋਟਿ—ਕ੍ਰੋੜਾਂ । ਹਿਰੇ—ਨਾਸ ਹੋ ਜਾਂਦੇ ਹਨ । ਕਥਾ—ਸਿਫ਼ਤਿ-ਸਾਲਾਹ । ਸਾਧ ਸੰਗਿ—ਸਾਧ ਸੰਗਤਿ ਵਿਚ । ਸੁਨਾਹਿ—ਸੁਨਹਿ, (ਜੋ ਮਨੁੱਖ) ਸੁਣਦੇ ਹਨ ।੧।

ਪੀਵਤ—ਪੀਂਦਿਆਂ । ਰਾਮ ਰਸੁ—ਰਾਮ ਦੇ ਨਾਮ ਦਾ ਰਸ । ਅੰਮ੍ਰਿਤ ਗੁਣ—ਆਤਮਕ ਜੀਵਨ ਦੇਣ ਵਾਲੇ ਗੁਣ । ਅੰਮ੍ਰਿਤ ਜਾਸੁ—ਆਤਮਕ ਜੀਵਨ ਦੇਣ ਵਾਲਾ ਜਸ । ਖੁਧਿਤਾਸੁ—ਭੁੱਖ ।੧।ਰਹਾਉ।

ਸਹਜ—ਆਤਮਕ ਅਡੋਲਤਾ । ਨਿਧਾਨ—ਖ਼ਜ਼ਾਨੇ । ਭਗਵਾਨ—ਹੇ ਭਗਵਾਨ ! ।੨।

ਅਉਖਧ—ਦਵਾਈਆਂ । ਤੰਤ—ਟੂਣੇ । ਸਭਿ—ਸਾਰੇ । ਛਾਰੁ—ਸੁਆਹ, ਤੁੱਛ । ਧਾਰੁ—ਟਿਕਾ ਰੱਖ ।੩।

ਤਜਿ—ਤਜ ਕੇ । ਭਜਿਓ—ਭਜਿਆ ਹੈ, ਸਿਮਰਿਆ ਹੈ । ਅਟਲ—ਅ-ਟਲ, ਕਦੇ ਨ ਟਲਣ ਵਾਲਾ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ-ਰਸ ਪੀਂਦਿਆਂ, ਪਰਮਾਤਮਾ ਦੇ ਆਤਮਕ ਜੀਵਨ ਦੇਣ ਵਾਲੇ ਗੁਣਾਂ ਦਾ ਜਸ ਗਾਂਦਿਆਂ, ਪਰਮਾਤਮਾ ਦੇ ਚਰਨ ਜਪ ਕੇ (ਮਾਇਆ ਦੀ) ਭੁੱਖ ਮਿਟ ਜਾਂਦੀ ਹੈ ।੧।ਰਹਾਉ।

(ਹੇ ਭਾਈ !) ਜੇਹੜੇ ਮਨੁੱਖ ਸਾਧ ਸੰਗਤਿ ਵਿਚ (ਟਿਕ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਦੇ ਹਨ, ਉਹਨਾਂ ਦੀ ਜ਼ਿੰਦਗੀ ਦੇ ਰਾਹ ਵਿਚ ਆਉਣ ਵਾਲੀਆਂ ਕ੍ਰੋੜਾਂ ਰੁਕਾਵਟਾਂ ਇਕ ਖਿਨ ਵਿਚ ਨਾਸ ਹੋ ਜਾਂਦੀਆਂ ਹਨ ।੧।

ਹੇ ਭਗਵਾਨ ! ਜਿਸ ਮਨੁੱਖ ਦੇ ਹਿਰਦੇ ਵਿਚ ਤੂੰ ਵੱਸ ਪੈਂਦਾ ਹੈਂ, ਉਸ ਨੂੰ ਸਾਰੇ ਸੁਖਾਂ ਦੇ ਖ਼ਜ਼ਾਨੇ ਤੇ ਆਤਮਕ ਅਡੋਲਤਾ ਦੇ ਆਨੰਦ ਮਿਲ ਜਾਂਦੇ ਹਨ ।੨।

(ਹੇ ਭਾਈ !) ਸਿਰਜਣਹਾਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਟਿਕਾਈ ਰੱਖ, (ਇਸ ਦੇ ਟਾਕਰੇ ਤੇ ਹੋਰ) ਸਾਰੇ ਦਾਰੂ ਸਾਰੇ ਮੰਤਰ ਤੇ ਟੂਣੇ ਤੁੱਛ ਹਨ ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੇ ਸਾਰੇ ਭਰਮ ਤਿਆਗ ਕੇ ਪਾਰਬ੍ਰਹਮ ਪ੍ਰਭੂ ਦਾ ਭਜਨ ਕੀਤਾ ਹੈ, (ਉਸ ਨੇ ਵੇਖ ਲਿਆ ਹੈ ਕਿ ਭਜਨ-ਸਿਮਰਨ ਵਾਲਾ) ਧਰਮ ਐਸਾ ਹੈ ਜੋ ਕਦੇ ਫਲ ਦੇਣੋਂ ਉਕਾਈ ਨਹੀਂ ਖਾਂਦਾ ।੪।੯੦।੧੪੯।

**ਗਉੜੀ ਮਹਲਾ ੫ ॥ ਕਰਿ ਕਿਰਪਾ ਭੇਟੇ ਗੁਰ ਸੋਈ ॥ ਤਿਤੁ ਬਲਿ ਰੋਗੁ ਨ ਬਿਆਪੈ ਕੋਈ ॥੧॥ ਰਾਮ ਰਮਣ ਤਰਣ ਭੈ ਸਾਗਰ ॥ ਸਰਣਿ ਸੂਰ ਫਾਰੇ ਜਮ ਕਾਗਰ ॥੧॥ ਰਹਾਉ ॥ ਸਤਿਗੁਰਿ ਮੰਤ੍ਰੁ ਦੀਓ ਹਰਿਨਾਮ ॥ ਇਹ ਆਸਰ ਪੂਰਨ ਭਏ ਕਾਮ ॥੨॥ ਜਪ ਤਪ ਸੰਜਮ ਪੂਰੀ ਵਡਿਆਈ ॥ ਗੁਰ ਕਿਰਪਾਲ ਹਰਿ ਭਏ ਸਹਾਈ ॥੩॥ ਮਾਨ ਮੋਹ ਖੋਏ ਗੁਰਿ ਭਰਮ ॥ ਪੇਖੁ ਨਾਨਕ ਪਸਰੇ ਪਾਰਬ੍ਰਹਮ ॥੪॥੯੧॥੧੫੦॥ {ਪੰਨਾ ੧੯੬}**

**ਪਦ ਅਰਥ** :—ਕਰਿ—ਕਰੇ, ਕਰਦਾ ਹੈ । ਭੇਟੇ—ਮਿਲਦਾ ਹੈ । ਗੁਰ—ਗੁਰੂ ਨੂੰ । ਸੋਈ—ਉਹੀ । ਤਿਤੁ—ਉਸ ਦੀ ਰਾਹੀਂ । ਤਿਤੁ ਬਲਿ—ਉਸ (ਆਤਮਕ) ਬਲ ਦੀ ਰਾਹੀਂ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ ।੧।

ਰਮਣ—ਸਿਮਰਨ । ਤਰਣ—ਪਾਰ ਲੰਘ ਜਾਣਾ । ਭੈ ਸਾਗਰ—ਸੰਸਾਰ-ਸਮੁੰਦਰ । ਸੂਰ—ਸੂਰਮਾ (ਗੁਰੂ) । ਫਾਰੇ—ਪਾੜੇ ਜਾਂਦੇ ਹਨ । ਜਮ ਕਾਗਰ—ਜਮਾਂ ਦੇ ਕਾਗ਼ਜ਼, ਜਮਾਂ ਦੇ ਲੇਖੇ, ਆਤਮਕ ਮੌਤ ਲਿਆਉਣ ਵਾਲੇ ਸੰਸਕਾਰ ।੧।ਰਹਾਉ।

ਸਤਿਗੁਰਿ—ਸਤਿਗੁਰੂ ਨੇ । ਆਸਰ—ਆਸਰੇ ।੨।

ਸੰਜਮ—ਇੰਦਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੇ ਯਤਨ । ਸਹਾਈ—ਮਦਦ ਕਰਨ ਵਾਲੇ ।੩।

ਗੁਰਿ—ਗੁਰੂ ਨੇ । ਪੇਖੁ—ਵੇਖ । ਨਾਨਕ—ਹੇ ਨਾਨਕ ! ਪਸਰੇ—ਵਿਆਪਕ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਸਿਮਰਨ ਕਰਨ ਨਾਲ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ । ਸੂਰਮੇ ਗੁਰੂ ਦੀ ਸਰਨ ਪਿਆਂ ਜਮਾਂ ਦੇ ਲੇਖੇ ਪਾੜੇ ਜਾਂਦੇ ਹਨ, (ਆਤਮਕ ਮੌਤ ਲਿਆਉਣ ਵਾਲੇ ਸਾਰੇ ਸੰਸਕਾਰ ਮਿਟ ਜਾਂਦੇ ਹਨ) ।੧।ਰਹਾਉ।

(ਪਰ ਹੇ ਭਾਈ !) ਉਹੀ ਮਨੁੱਖ ਗੁਰੂ ਨੂੰ ਮਿਲਦਾ ਹੈ, ਜਿਸ ਉਤੇ ਪਰਮਾਤਮਾ ਕਿਰਪਾ ਕਰਦਾ ਹੈ । (ਗੁਰੂ ਦੇ ਮਿਲਾਪ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਆਤਮਕ ਬਲ ਪੈਦਾ ਹੁੰਦਾ ਹੈ) ਉਸ ਬਲ ਦੇ ਕਾਰਨ ਕੋਈ ਰੋਗ ਆਪਣਾ ਜ਼ੋਰ ਨਹੀਂ ਪਾ ਸਕਦਾ ।੧।

(ਹੇ ਭਾਈ ! ਜਿਸ ਮਨੁੱਖ ਨੂੰ) ਸਤਿਗੁਰੂ ਨੇ ਪਰਮਾਤਮਾ ਦਾ ਨਾਮ-ਮੰਤ੍ਰ ਦੇ ਦਿੱਤਾ, ਇਸ ਨਾਮ-ਮੰਤ੍ਰ ਦੇ ਆਸਰੇ ਉਸ ਦੇ ਸਾਰੇ ਮਨੋਰਥ ਪੂਰੇ ਹੋ ਗਏ ।੨।

(ਹੇ ਭਾਈ ! ਜਿਸ ਮਨੁੱਖ ਉਤੇ) ਸਤਿਗੁਰੂ ਜੀ ਕਿਰਪਾਲ ਹੋਏ, ਜਿਸ ਦੇ ਮਦਦਗਾਰ ਪ੍ਰਭੂ ਜੀ ਬਣ ਗਏ, ਉਸ ਨੂੰ ਸਾਰੇ ਜਪਾਂ ਦੀ, ਸਾਰੇ ਤਪਾਂ ਦੀ, ਸਾਰੇ ਸੰਜਮਾਂ ਦੀ ਵਡਿਆਈ ਪ੍ਰਾਪਤ ਹੋ ਗਈ ।੩।

ਹੇ ਨਾਨਕ ! ਵੇਖ, ਗੁਰੂ ਨੇ ਜਿਸ ਮਨੁੱਖ ਦੇ ਅਹੰਕਾਰ ਮੋਹ ਆਦਿਕ ਭਰਮ ਨਾਸ ਕਰ ਦਿੱਤੇ, ਉਸ ਨੂੰ ਪਾਰਬ੍ਰਹਮ ਪ੍ਰਭੂ ਜੀ ਹਰ ਥਾਂ ਵਿਆਪਕ ਦਿੱਸ ਪਏ ।੪।੯੧।੧੫੦।

**ਗਉੜੀ ਮਹਲਾ ੫ ॥ ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ, ਰਾਮ ਨਾਮੁ ਚਿਤਾਰੀ ॥੧॥ ਤੇਰੇ ਦਾਸ ਕਉ ਤੁਹੀ ਵਡਿਆਈ ॥ ਮਾਇਆ ਮਗਨੁ ਨਰਕਿ ਲੈ ਜਾਈ ॥੧॥ ਰਹਾਉ ॥ ਰੋਗ ਗਿਰਸਤ ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥੨॥ ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਆਨ ਸੁਖਾ ਨਹੀ ਆਵਹਿ ਚੀਤਿ ॥੩॥ ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥ ਮਿਲੁ ਨਾਨਕ ਹਰਿ ਅੰਤਰਜਾਮੀ ॥੪॥੯੨॥੧੫੧॥ {ਪੰਨਾ ੧੯੬}**

**ਪਦ ਅਰਥ** :—ਬਿਖੈ ਰਾਜ ਤੇ—ਵਿਸ਼ਿਆਂ ਦੇ ਪ੍ਰਭਾਵ ਨਾਲ । ਅੰਧੁਲਾ—(ਵਿਕਾਰਾਂ ਵਿਚ) ਅੰਨ੍ਹਾ । ਦੁਖਿ—ਦੁੱਖ ਵਿਚ । ਲਾਗੈ—ਲੱਗਦਾ ਹੈ, ਫਸਦਾ ਹੈ । ਚਿਤਾਰੀ—ਚਿਤਾਰਦਾ ਹੈ ।੧।

ਕਉ—ਨੂੰ, ਵਾਸਤੇ । ਤੁਹੀ—ਤੂੰ ਹੀ, ਤੇਰਾ ਨਾਮ ਹੀ । ਮਗਨੁ—ਮਸਤ । ਨਰਕਿ—ਨਰਕ ਵਿਚ ।੧।ਰਹਾਉ।

ਗਿਰਸਤ—ਘਿਰਿਆ ਹੋਇਆ । ਬਿਖੁ—(ਵਿਕਾਰਾਂ ਦੀ) ਜ਼ਹਰ । ਮਾਤੇ ਕਾ—ਮਸਤ ਹੋਏ ਹੋਏ ਦਾ । ਠਉਰ ਠਾਉ—ਥਾਂ-ਥਿੱਤਾ, ਨਾਮ-ਨਿਸ਼ਾਨ ।੨।

ਸਿਉ—ਨਾਲ । ਆਨ—{ਅੰਯ} ਹੋਰ ਹੋਰ । ਚੀਤਿ—ਚਿੱਤ ਵਿਚ ।੩।

ਸਿਮਰਉ—ਮੈ ਸਿਮਰਾਂ । ਪ੍ਰਭ—ਹੇ ਪ੍ਰਭੂ । ਅੰਤਰਜਾਮੀ—ਹੇ ਸਭ ਦੇ ਦਿਲ ਦੀ ਜਾਣਨ ਵਾਲੇ ! ।੪।

**ਅਰਥ** :—(ਹੇ ਪ੍ਰਭੂ !) ਤੇਰੇ ਦਾਸ ਦੇ ਵਾਸਤੇ ਤੇਰਾ ਨਾਮ ਹੀ (ਲੋਕ-ਪਰਲੋਕ ਵਿਚ) ਇੱਜ਼ਤ ਹੈ । (ਤੇਰਾ ਦਾਸ ਜਾਣਦਾ ਹੈ ਕਿ) ਮਾਇਆ ਵਿਚ ਮਸਤ ਮਨੁੱਖ ਨੂੰ (ਮਾਇਆ) ਨਰਕ ਵਿਚ ਲੈ ਜਾਂਦੀ ਹੈ (ਸਦਾ ਦੁਖੀ ਰੱਖਦੀ ਹੈ) ।੧।ਰਹਾਉ।

(ਹੇ ਭਾਈ !) ਵਿਸ਼ਿਆਂ ਦੇ ਪ੍ਰਭਾਵ ਨਾਲ (ਮਨੁੱਖ ਵਿਕਾਰਾਂ ਵਿਚ) ਬਹੁਤ ਅੰਨ੍ਹਾ ਹੋ ਜਾਂਦਾ ਹੈ (ਤਦੋਂ ਉਸ ਨੂੰ ਪਰਮਾਤਮਾ ਦਾ ਨਾਮ ਕਦੇ ਭੀ ਨਹੀਂ ਸੁੱਝਦਾ, ਪਰ ਵਿਕਾਰਾਂ ਦੇ ਕਾਰਨ ਜਦੋਂ ਉਹ) ਦੁੱਖ ਵਿਚ ਫਸਦਾ ਹੈ, ਤਦੋਂ ਪਰਮਾਤਮਾ ਦਾ ਨਾਮ ਚੇਤੇ ਕਰਦਾ ਹੈ ।੧।

(ਹੇ ਭਾਈ !) ਰੋਗਾਂ ਨਾਲ ਘਿਰਿਆ ਹੋਇਆ ਮਨੁੱਖ ਪਰਮਾਤਮਾ ਦਾ ਨਾਮ ਚੇਤੇ ਕਰਦਾ ਹੈ, ਪਰ ਵਿਕਾਰਾਂ ਦੀ ਜ਼ਹਿਰ ਵਿਚ ਮਸਤ ਹੋਏ ਮਨੁੱਖ ਦੇ ਆਤਮਕ ਜੀਵਨ ਦਾ ਕਿਤੇ ਨਾਮ-ਨਿਸ਼ਾਨ ਨਹੀਂ ਲੱਭਦਾ, (ਵਿਕਾਰਾਂ ਦੀ ਜ਼ਹਿਰ ਉਸ ਦੇ ਆਤਮਕ ਜੀਵਨ ਨੂੰ ਮਾਰ-ਮੁਕਾਂਦੀ ਹੈ) ।੨।

(ਹੇ ਭਾਈ ! ਪਰਮਾਤਮਾ ਦੇ) ਸੋਹਣੇ ਚਰਨਾਂ ਨਾਲ (ਜਿਸ ਮਨੁੱਖ ਦੀ) ਪ੍ਰੀਤਿ ਬਣ ਜਾਂਦੀ ਹੈ, ਉਸ ਨੂੰ ਦੁਨੀਆ ਵਾਲੇ ਹੋਰ ਹੋਰ ਸੁਖ ਚੇਤੇ ਨਹੀਂ ਆਉਂਦੇ ।੩।

ਹੇ ਨਾਨਕ ! (ਅਰਦਾਸ ਕਰ ਤੇ ਆਖ)—ਹੇ ਪ੍ਰਭੂ ! ਹੇ ਸੁਆਮੀ ! ਹੇ ਅੰਤਰਜਾਮੀ ਹਰੀ ! (ਮੈਨੂੰ) ਮਿਲ, ਮੈਂ ਸਦਾ ਹੀ ਤੈਨੂੰ ਸਿਮਰਦਾ ਰਹਾਂ ।੪।੯੨।੧੫੧।

**ਗਉੜੀ ਮਹਲਾ ੫ ॥ ਆਠ ਪਹਰ ਸੰਗੀ ਬਟਵਾਰੇ ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ ॥੧॥ ਐਸਾ ਹਰਿ ਰਸੁ ਰਮਹੁ ਸਭੁ ਕੋਇ ॥ ਸਰਬ ਕਲਾ ਪੂਰਨ ਪ੍ਰਭੁ ਸੋਇ ॥੧॥ ਰਹਾਉ ॥ ਮਹਾ ਤਪਤਿ ਸਾਗਰ ਸੰਸਾਰ ॥ ਪ੍ਰਭ ਖਿਨ ਮਹਿ ਪਾਰਿ ਉਤਾਰਣਹਾਰ ॥੨॥ ਅਨਿਕ ਬੰਧਨ ਤੋਰੇ ਨਹੀ ਜਾਹਿ ॥ ਸਿਮਰਤ ਨਾਮ ਮੁਕਤਿ ਫਲ ਪਾਹਿ ॥੩॥ ਉਕਤਿ ਸਿਆਨਪ ਇਸ ਤੇ ਕਛੁ ਨਾਹਿ ॥ ਕਰਿ ਕਿਰਪਾ ਨਾਨਕ ਗੁਣ ਗਾਹਿ ॥੪॥੯੩॥੧੫੨॥ {ਪੰਨਾ ੧੯੬}**

**ਪਦ ਅਰਥ** :—ਸੰਗੀ—ਸਾਥੀ । ਬਟਵਾਰੇ—ਵਾਟ-ਮਾਰੇ, ਰਾਹਜ਼ਨ, ਡਾਕੂ । ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਲਏ ਨਿਵਾਰੇ—ਨਿਵਾਰਿ ਲਏ, ਦੂਰ ਕਰ ਦਿੱਤੇ ।੧।

ਰਮਹੁ—ਮਾਣੋ । ਸਭੁ ਕੋਇ—ਹਰੇਕ ਜੀਵ । ਕਲਾ—ਤਾਕਤ । ਸੋਇ—ਉਹ ।੧।ਰਹਾਉ।

ਤਪਤਿ—ਤਪਸ਼, ਸੜਨ । ਸਾਗਰ—ਸਮੁੰਦਰ । ਉਤਾਰਣਹਾਰ—ਲੰਘਾਣ ਦੀ ਤਾਕਤ ਰੱਖਣ ਵਾਲਾ ।੨।

ਸਿਮਰਤ—ਸਿਮਰਦਿਆਂ । ਮੁਕਤਿ—ਖ਼ਲਾਸੀ । ਪਾਹਿ—ਪ੍ਰਾਪਤ ਕਰ ਲੈਂਦੇ ਹਨ ।੩।

ਉਕਤਿ—ਯੁਕਤੀ, ਦਲੀਲ । ਇਸ ਤੇ—ਇਸ ਜੀਵ ਪਾਸੋਂ {ਲਫ਼ਜ਼ 'ਇਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉਡ ਗਿਆ ਹੈ} । ਕਰਿ ਕਿਰਪਾ—ਮਿਹਰ ਕਰ । ਗਾਹਿ—ਗਾ ਸਕਦੇ ਹਨ ।੪।

**ਅਰਥ** :—(ਹੇ ਭਾਈ !) ਉਹ ਪਰਮਾਤਮਾ ਸਾਰੀਆਂ ਮੁਕੰਮਲ ਤਾਕਤਾਂ ਦਾ ਮਾਲਕ ਹੈ (ਜੇਹੜਾ ਮਨੁੱਖ ਉਸ ਦਾ ਪੱਲਾ ਫੜਦਾ ਹੈ, ਉਹ ਕਿਸੇ ਵਿਕਾਰ ਨੂੰ ਉਸ ਦੇ ਨੇੜੇ ਨਹੀਂ ਢੁੱਕਣ ਦੇਂਦਾ) । ਹਰੇਕ ਜੀਵ ਅਜੇਹੀ ਸਮਰੱਥਾ ਵਾਲੇ ਪ੍ਰਭੂ ਦੇ ਨਾਮ ਦਾ ਰਸ ਮਾਣੋ ।੧।ਰਹਾਉ।

(ਹੇ ਭਾਈ ! ਕਾਮਾਦਿਕ ਪੰਜੇ) ਡਾਕੂ ਅੱਠੇ ਪਹਰ (ਮਨੁੱਖ ਦੇ ਨਾਲ) ਸਾਥੀ ਬਣੇ ਰਹਿੰਦੇ ਹਨ (ਤੇ ਇਸ ਦੇ ਆਤਮਕ ਜੀਵਨ ਉਤੇ ਡਾਕਾ ਮਾਰਦੇ ਰਹਿੰਦੇ ਹਨ । ਜਿਨ੍ਹਾਂ ਨੂੰ ਬਚਾਇਆ ਹੈ) ਪ੍ਰਭੂ ਨੇ ਆਪ ਹੀ ਕਿਰਪਾ ਕਰ ਕੇ ਬਚਾ ਲਿਆ ਹੈ ।੧।

(ਹੇ ਭਾਈ ! ਕਾਮਾਦਿਕ ਵਿਕਾਰਾਂ ਦੀ) ਸੰਸਾਰ-ਸਮੁੰਦਰ ਵਿਚ ਬੜੀ ਤਪਸ਼ ਪੈ ਰਹੀ ਹੈ (ਇਸ ਤਪਸ਼ ਤੋਂ ਬਚਣ ਲਈ ਪ੍ਰਭੂ ਦਾ ਹੀ ਆਸਰਾ ਲਵੋ) ਪ੍ਰਭੂ ਇਕ ਖਿਨ ਵਿਚ ਇਸ ਸੜਨ ਵਿਚੋਂ ਪਾਰ ਲੰਘਾਣ ਦੀ ਤਾਕਤ ਰੱਖਣ ਵਾਲਾ ਹੈ ।੨।

(ਹੇ ਭਾਈ ! ਮਾਇਆ ਦੇ ਮੋਹ ਦੀਆਂ ਇਹ ਵਿਕਾਰ ਆਦਿਕ) ਅਨੇਕਾਂ ਫਾਹੀਆਂ ਹਨ (ਮਨੁੱਖਾਂ ਪਾਸੋਂ ਆਪਣੇ ਜਤਨ ਨਾਲ ਇਹ ਫਾਹੀਆਂ) ਤੋੜੀਆਂ ਨਹੀਂ ਜਾ ਸਕਦੀਆਂ । ਪਰ ਪਰਮਾਤਮਾ ਦਾ ਨਾਮ ਸਿਮਰਦਿਆਂ ਇਹਨਾਂ ਫਾਹੀਆਂ ਤੋਂ ਖ਼ਲਾਸੀ-ਰੂਪ ਫਲ ਹਾਸਲ ਕਰ ਲੈਂਦੇ ਹਨ ।੩।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਇਸ ਜੀਵ ਪਾਸੋਂ ਕੋਈ ਅਜੇਹੀ ਸਿਆਣਪ ਕੋਈ ਅਜੇਹੀ ਦਲੀਲ ਨਹੀ ਚੱਲ ਸਕਦੀ (ਜਿਸ ਕਰਕੇ ਇਹ ਇਹਨਾਂ ਡਾਕੂਆਂ ਦੇ ਪੰਜੇ ਤੋਂ ਬਚ ਸਕੇ । ਹੇ ਪ੍ਰਭੂ ! ਤੂੰ ਆਪ) ਕਿਰਪਾ ਕਰ, ਜੀਵ ਤੇਰੇ ਗੁਣ ਗਾਵਣ (ਤੇ ਇਹਨਾਂ ਤੋਂ ਬਚ ਸਕਣ) ।੪।੯੩।੧੫੨।

**ਗਉੜੀ ਮਹਲਾ ੫ ॥ ਥਾਤੀ ਪਾਈ ਹਰਿ ਕੋ ਨਾਮ ॥ ਬਿਚਰੁ ਸੰਸਾਰ ਪੂਰਨ ਸਭਿ ਕਾਮ ॥੧॥ ਵਡਭਾਗੀ ਹਰਿ ਕੀਰਤਨੁ ਗਾਈਐ ॥ ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥੧॥ ਰਹਾਉ ॥ ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥ ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥ ਸਾਧੂ ਸੰਗੁ ਕਰਹੁ ਸਭੁ ਕੋਇ ॥ ਸਦਾ ਕਲਿਆਣ ਫਿਰਿ ਦੂਖੁ ਨ ਹੋਇ ॥੩॥ ਪ੍ਰੇਮ ਭਗਤਿ ਭਜੁ ਗੁਣੀ ਨਿਧਾਨੁ ॥ ਨਾਨਕ ਦਰਗਹ ਪਾਈਐ ਮਾਨੁ ॥੪॥੯੪॥੧੫੩॥ {ਪੰਨਾ ੧੯੬}**

**ਪਦ ਅਰਥ :**—ਥਾਤੀ—ਧਨ ਦੀ ਥੈਲੀ । ਕੋ—ਦਾ । ਬਿਚਰੁ—ਫਿਰ ਤੁਰ । ਸਭਿ—ਸਾਰੇ ।੧।

ਵਡ ਭਾਗੀ—ਵੱਡੇ ਭਾਗਾਂ ਨਾਲ । ਪਾਰਬ੍ਰਹਮ—ਹੇ ਪਾਰਬ੍ਰਹਮ ! ਤ—ਤਾਂ ।੧।ਰਹਾਉ।

ਉਰਿ—ਹਿਰਦੇ ਵਿਚ {ਉਰਸ੍} । ਭਵ ਸਾਗਰੁ—ਸੰਸਾਰ-ਸਮੁੰਦਰ । ਚੜਿ—(ਪ੍ਰਭੂ-ਚਰਨਾਂ ਦੇ ਜਹਾਜ਼ ਉਤੇ) ਚੜ੍ਹ ਕੇ ।੨।

ਸਾਧੂ ਸੰਗੁ—ਗੁਰੂ ਦੀ ਸੰਗਤਿ । ਸਭੁ ਕੋਇ—ਹਰੇਕ ਮਨੁੱਖ । ਕਲਿਆਣ—ਸੁਖ ।੩।

ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਮਾਨੁ—ਆਦਰ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਵੱਡੇ ਭਾਗਾਂ ਨਾਲ ਗਾਇਆ ਜਾ ਸਕਦਾ ਹੈ । ਹੇ ਪਾਰਬ੍ਰਹਮ ਪ੍ਰਭੂ ! ਜੇ ਤੂੰ ਆਪ ਸਾਨੂੰ ਜੀਵਾਂ ਨੂੰ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਵੇਂ ਤਾਂ ਹੀ ਸਾਨੂੰ ਮਿਲ ਸਕਦੀ ਹੈ ।੧।ਰਹਾਉ।

(ਹੇ ਭਾਈ ! ਜੇ ਤੂੰ ਪਰਮਾਤਮਾ ਦੀ ਕਿਰਪਾ ਨਾਲ) ਪਰਮਾਤਮਾ ਦੇ ਨਾਮ-ਧਨ ਦੀ ਥੈਲੀ ਹਾਸਲ ਕਰ ਲਈ ਹੈ, ਤਾਂ ਤੂੰ ਸੰਸਾਰ ਦੇ ਕਾਰ-ਵਿਹਾਰਾਂ ਵਿਚ ਭੀ (ਨਿਸੰਗ ਹੋ ਕੇ) ਤੁਰ ਫਿਰ । ਤੇਰੇ ਸਾਰੇ ਕੰਮ ਸਿਰੇ ਚੜ੍ਹ ਜਾਣਗੇ ।੧।

(ਹੇ ਭਾਈ !) ਪਰਮਾਤਮਾ ਦੇ ਚਰਨ ਆਪਣੇ ਹਿਰਦੇ ਵਿਚ ਦਿਲ ਵਿਚ ਟਿਕਾਈ ਰੱਖ । (ਪ੍ਰਭੂ-ਚਰਨ-ਰੂਪ ਜਹਾਜ਼ ਉਤੇ) ਚੜ੍ਹ ਕੇ ਤੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਏਂਗਾ ।੨।

(ਹੇ ਭਾਈ !) ਹਰੇਕ ਪ੍ਰਾਣੀ ਗੁਰੂ ਦੀ ਸੰਗਤਿ ਕਰੋ । (ਗੁਰੂ ਦੀ ਸੰਗਤਿ ਵਿਚ ਰਿਹਾਂ) ਸਦਾ ਸੁਖ ਹੀ ਸੁਖ ਹੋਣਗੇ, ਮੁੜ ਕੋਈ ਦੁੱਖ ਪੋਹ ਨਹੀਂ ਸਕੇਗਾ ।੩।

ਹੇ ਨਾਨਕ ! ਪ੍ਰੇਮ-ਭਰੀ ਭਗਤੀ ਨਾਲ ਸਾਰੇ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਭਜਨ ਕਰ, (ਇਸ ਤਰ੍ਹਾਂ) ਪਰਮਾਤਮਾ ਦੀ ਹਜ਼ੂਰੀ ਵਿਚ ਆਦਰ-ਮਾਣ ਮਿਲਦਾ ਹੈ ।੪।੯੪।੧੫੩।

**ਗਉੜੀ ਮਹਲਾ ੫ ॥ ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥ ਭ੍ਰਮ ਬਿਨਸੇ ਗਾਏ ਗੁਣ ਨੀਤ ॥੧॥ ਊਠਤ ਸੋਵਤ ਹਰਿ ਸੰਗਿ ਪਹਰੂਆ ॥ ਜਾ ਕੈ ਸਿਮਰਣਿ ਜਮ ਨਹੀ ਡਰੂਆ ॥੧॥ ਰਹਾਉ ॥ ਚਰਣ ਕਮਲ ਪ੍ਰਭ ਰਿਦੈ**

ਨਿਵਾਸੁ ॥ ਸਗਲ ਦੂਖ ਕਾ ਹੋਇਆ ਨਾਸੁ ॥੨॥ ਆਸਾ ਮਾਣੁ ਤਾਣੁ ਧਨੁ ਏਕ ॥ ਸਾਚੇ ਸਾਹ ਕੀ ਮਨ ਮਹਿ ਟੇਕ ॥੩॥ ਮਹਾ ਗਰੀਬ ਜਨ ਸਾਧ ਅਨਾਥ ॥ ਨਾਨਕ ਪ੍ਰਭਿ ਰਾਖੇ ਦੇ ਹਾਥ ॥੪॥੮੫॥੧੫੪॥ {ਪੰਨਾ ੧੯੬-੧੯੭}

**ਪਦ ਅਰਥ** :—ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਆਕਾਸ਼ ਵਿਚ । ਹਰਿ ਮੀਤ ਗੁਣ—ਪ੍ਰਭੂ-ਮਿੱਤਰ ਦੇ ਗੁਣ । ਨੀਤ—ਸਦਾ । ਭ੍ਰਮ—ਭਟਕਣ ।੧।

ਸੰਗਿ—(ਜੀਵ ਦੇ) ਨਾਲ । ਪਹਰੂਆ—ਰਾਖਾ । ਜਾ ਕੈ ਸਿਮਰਣਿ—ਜਿਸ ਦੇ ਸਿਮਰਨ ਨਾਲ । ਜਮ ਡਰੂਆ—ਮੌਤ ਦਾ ਡਰ ।੧।ਰਹਾਉ।

ਰਿਦੈ—ਹਿਰਦੈ ਵਿਚ ।੨।

ਏਕ—ਇਕ ਪਰਮਾਤਮਾ ਦੀ । ਟੇਕ—ਸਹਾਰਾ ।੩।

ਜਨ ਸਾਧ—ਸਾਧ ਜਨ, ਗੁਰਮੁਖਿ, ਗੁਰੂ ਦੇ ਸੇਵਕ । ਅਨਾਥ—ਨਿਆਸਰੇ । ਪ੍ਰਭਿ—ਪ੍ਰਭੂ ਨੇ ।੪।

**ਅਰਥ** :—(ਹੇ ਭਾਈ !) ਜਿਸ ਪਰਮਾਤਮਾ ਦੇ ਸਿਮਰਨ ਦੀ ਬਰਕਤਿ ਨਾਲ ਮੌਤ ਦਾ ਡਰ ਨਹੀਂ ਰਹਿ ਜਾਂਦਾ (ਆਤਮਕ ਮੌਤ ਨੇੜੇ ਨਹੀਂ ਢੁਕ ਸਕਦੀ), ਉਹ ਪਰਮਾਤਮਾ ਜਾਗਦਿਆਂ ਸੁੱਤਿਆਂ ਹਰ ਵੇਲੇ ਜੀਵ ਦੇ ਨਾਲ ਰਾਖਾ ਹੈ ।੧।ਰਹਾਉ।

(ਹੇ ਭਾਈ !) ਜੇਹੜਾ ਪ੍ਰਭੂ-ਮਿੱਤਰ ਜਲ ਵਿਚ ਧਰਤੀ ਵਿਚ ਆਕਾਸ਼ ਵਿਚ ਹਰ ਥਾਂ ਵਿਆਪਕ ਹੈ, ਉਸ ਦੇ ਗੁਣ ਸਦਾ ਗਾਵਿਆਂ ਸਭ ਕਿਸਮ ਦੇ ਭਟਕਣ ਨਾਸ ਹੋ ਜਾਂਦੇ ਹਨ ।

(ਹੇ ਭਾਈ !) ਪ੍ਰਭੂ ਦੇ ਸੋਹਣੇ ਚਰਨਾਂ ਦਾ ਜਿਸ ਮਨੁੱਖ ਦੇ ਹਿਰਦੇ ਵਿਚ ਨਿਵਾਸ ਹੋ ਜਾਂਦਾ ਹੈ, ਉਸ ਦੇ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ;

ਇਕ ਪਰਮਾਤਮਾ ਦਾ ਨਾਮ ਹੀ ਉਸ ਮਨੁੱਖ ਦੀ ਆਸ ਬਣ ਜਾਂਦਾ ਹੈ, ਪ੍ਰਭੂ ਦਾ ਨਾਮ ਹੀ ਉਸ ਦਾ ਮਾਣ-ਤਾਣ ਤੇ ਧਨ ਹੋ ਜਾਂਦਾ ਹੈ, ਉਸ ਮਨੁੱਖ ਦੇ ਮਨ ਵਿਚ ਸਦਾ ਕਾਇਮ ਰਹਿਣ ਵਾਲੇ ਸ਼ਾਹ-ਪਰਮਾਤਮਾ ਦਾ ਹੀ ਸਹਾਰਾ ਹੁੰਦਾ ਹੈ ।੨, ੩।

ਹੇ ਨਾਨਕ ! (ਆਖ—ਹੇ ਭਾਈ ! ਜੇਹੜੇ) ਬੜੇ ਗਰੀਬ ਤੇ ਅਨਾਥ ਬੰਦੇ (ਸਨ, ਜਦੋਂ ਉਹ) ਗੁਰੂ ਦੇ ਸੇਵਕ (ਬਣ ਗਏ, ਗੁਰੂ ਦੀ ਸਰਨ ਆ ਪਏ) ਪਰਮਾਤਮਾ ਨੇ (ਉਹਨਾਂ ਨੂੰ ਦੁੱਖਾਂ ਕਲੇਸ਼ਾਂ ਤੋਂ) ਹੱਥ ਦੇ ਕੇ ਰੱਖ ਲਿਆ ।੪।੮੫।੧੫੪।

ਗਉੜੀ ਮਹਲਾ ੫ ॥ ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥ ਕੋਟਿ ਗ੍ਰਹਣ ਪੁੰਨ ਫਲ ਮੂਚੇ ॥੧॥ ਰਹਾਉ ॥ ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ ਨਸੇ ॥੧॥ ਸਾਧ ਸੰਗਿ ਕੀਰਤਨ ਫਲੁ ਪਾਇਆ ॥ ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥੨॥ ਮਨ ਬਚ ਕ੍ਰਮ ਗੋਵਿੰਦ ਅਧਾਰੁ ॥ ਤਾ ਤੇ ਛੁਟਿਓ ਬਿਖੁ ਸੰਸਾਰੁ ॥੩॥ ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥ ਨਾਨਕ ਜਾਪੁ ਜਪੇ ਹਰਿ ਜਪਨਾ ॥੪॥੮੬॥੧੫੫॥ {ਪੰਨਾ ੧੯੭}

**ਪਦ ਅਰਥ** :—ਨਾਮਿ—ਨਾਮ ਵਿਚ, ਨਾਮ (-ਤੀਰਥ) ਵਿਚ । ਮਜਨੁ—ਇਸ਼ਨਾਨ । ਕਰਿ—ਕਰ ਕੇ । ਸੂਚੇ—ਸੁੱਚੇ, ਪਵਿਤ੍ਰ । ਕੋਟਿ—ਕ੍ਰੋੜਾਂ । ਮੂਚੇ—ਬਹੁਤ, ਵਧੀਕ ।੧।ਰਹਾਉ।

ਕਿਲਵਿਖ—ਪਾਪ ।੧।

ਸੰਗਿ—ਸੰਗਤਿ ਵਿਚ । ਮਾਰਗੁ—ਰਸਤਾ ।੨।

ਬਚ—ਬਚਨ । ਕ੍ਰਮ—ਕਰਮ, ਕੰਮ । ਅਧਾਰੁ—ਆਸਰਾ । ਤਾ ਤੇ—ਉਸ ਤੋਂ । ਬਿਖੁ—ਜ਼ਹਰ ।੩।

ਪ੍ਰਭਿ—ਪ੍ਰਭੂ ਨੇ । ਜਪੇ—ਜਪਦਾ ਹੈ ।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਨਾਮ (-ਤੀਰਥ ਵਿਚ ਇਸ਼ਨਾਨ ਕਰ ਕੇ ਸੁੱਚੇ (ਜੀਵਨ ਵਾਲਾ ਬਣ ਜਾਈਦਾ ਹੈ) । (ਨਾਮ-ਤੀਰਥ ਵਿਚ ਇਸ਼ਨਾਨ ਕੀਤਿਆਂ) ਕ੍ਰੋੜਾਂ ਗ੍ਰਹਣਾਂ ਸਮੇ ਕੀਤੇ ਪੁੰਨਾਂ ਦੇ ਫਲਾਂ ਨਾਲੋਂ ਭੀ ਵਧੀਕ ਫਲ ਮਿਲਦੇ ਹਨ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਦੇ ਚਰਨ ਵੱਸ ਪੈਣ, ਉਸ ਦੇ ਅਨੇਕਾਂ ਜਨਮਾਂ ਦੇ (ਕੀਤੇ) ਪਾਪ ਨਾਸ ਹੋ ਜਾਂਦੇ ਹਨ ।੧।

(ਹੇ ਭਾਈ ! ਜਿਸ ਮਨੁੱਖ ਨੇ) ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਫਲ ਪ੍ਰਾਪਤ ਕਰ ਲਿਆ, ਜਮਾਂ ਦਾ ਰਸਤਾ ਉਸ ਦੀ ਨਜ਼ਰੀਂ ਭੀ ਨ ਪਿਆ (ਆਤਮਕ ਮੌਤ ਉਸ ਦੇ ਕਿਤੇ ਨੇੜੇ ਭੀ ਨਾਹ ਢੁੱਕੀ) ।੨।

(ਹੇ ਭਾਈ ! ਜਿਸ ਮਨੁੱਖ ਨੇ) ਆਪਣੇ ਮਨ ਦਾ ਆਪਣੇ ਬੋਲਾਂ ਦਾ ਆਪਣੇ ਕੰਮਾਂ ਦਾ ਆਸਰਾ ਪਰਮਾਤਮਾ (ਦੇ ਨਾਮ) ਨੂੰ ਬਣਾ ਲਿਆ, ਉਸ ਤੋਂ ਸੰਸਾਰ (ਦਾ ਮੋਹ) ਪਰੇ ਹਟ ਗਿਆ, ਉਸ ਤੋਂ (ਵਿਕਾਰਾਂ ਦਾ ਉਹ) ਜ਼ਹਰ ਪਰੇ ਰਹਿ ਗਿਆ (ਜੋ ਮਨੁੱਖ ਦੇ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ) ।੩।

ਹੇ ਨਾਨਕ ! ਮਿਹਰ ਕਰ ਕੇ ਪ੍ਰਭੂ ਨੇ ਜਿਸ ਮਨੁੱਖ ਨੂੰ ਆਪਣਾ ਬਣਾ ਲਿਆ । ਉਹ ਮਨੁੱਖ ਸਦਾ ਪ੍ਰਭੂ ਦਾ ਜਾਪ ਜਪਦਾ ਹੈ ਪ੍ਰਭੂ ਦਾ ਭਜਨ ਕਰਦਾ ਹੈ ।੪।੮੬।੧੫੫।

**ਗਉੜੀ ਮਹਲਾ ੫ ॥ ਪਉ ਸਰਣਾਈ ਜਿਨਿ ਹਰਿ ਜਾਤੇ ॥ ਮਨੁ ਤਨੁ ਸੀਤਲੁ ਚਰਣ ਹਰਿ ਰਾਤੇ ॥੧॥ ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥ ਡਰਪਤ ਡਰਪਤ ਜਨਮ ਬਹੁਤੁ ਜਾਹੀ ॥੧॥ ਰਹਾਉ ॥ ਜਾ ਕੈ ਰਿਦੈ ਬਸਿਓ ਹਰਿਨਾਮੁ ॥ ਸਗਲ ਮਨੋਰਥ ਤਾ ਕੇ ਪੂਰਨ ਕਾਮ ॥੨॥ ਜਨਮੁ ਜਰਾ ਮਿਰਤੁ ਜਿਸੁ ਵਾਸਿ ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥੩॥ ਮੀਤੁ ਸਾਜਨੁ ਸਖਾ ਪ੍ਰਭੁ ਏਕ ॥ ਨਾਮੁ ਸੁਆਮੀ ਕਾ ਨਾਨਕ ਟੇਕ ॥੪॥੮੭॥੧੫੬॥ {ਪੰਨਾ ੧੯੭}**

**ਪਦ ਅਰਥ** :—ਜਿਨਿ—ਜਿਸ (ਮਨੁੱਖ) ਨੇ । ਹਰਿ ਜਾਤੇ—ਹਰੀ ਨਾਲ ਡੂੰਘੀ ਸਾਂਝ ਪਾਈ ਹੈ । ਸੀਤਲੁ—ਠੰਢਾ, ਸ਼ਾਂਤ । ਰਾਤੇ—ਰੱਤਿਆਂ, ਪਿਆਰ ਪਾਇਆਂ ।੧।

ਭੈ ਭੰਜਨ ਪ੍ਰਭ—ਸਾਰੇ ਡਰਾਂ ਦਾ ਨਾਸ ਕਰਨ ਵਾਲਾ ਪ੍ਰਭੂ । ਮਨਿ—ਮਨ ਵਿਚ । ਨ ਬਸਾਹੀ—ਜੇਹੜੇ ਮਨੁੱਖ ਨਹੀਂ ਵਸਾਂਦੇ, ਬਸਾਹਿ । ਜਾਹੀ—ਜਾਹਿ, ਲੰਘ ਜਾਂਦੇ ਹਨ ।੧।ਰਹਾਉ।

ਰਿਦੈ—ਹਿਰਦੇ ਵਿਚ । ਤਾ ਕੇ—ਉਸ ਦੇ ।੨।

ਜਨਮੁ—ਜ਼ਿੰਦਗੀ । ਜਰਾ—ਬੁਢੇਪਾ । ਮਿਰਤੁ—ਮੌਤ । ਵਾਸਿ—ਵੱਸ ਵਿਚ । ਸਾਸਿ—(ਹਰੇਕ) ਸਾਹ ਦੇ ਨਾਲ । ਗਿਰਾਸਿ—(ਹਰੇਕ) ਗਿਰਾਹੀ ਦੇ ਨਾਲ ।੩।

ਸਖਾ—ਸਾਥੀ । ਟੇਕ—ਆਸਰਾ, ਸਹਾਰਾ ।੪।

**ਅਰਥ** :—(ਹੇ ਭਾਈ ! ਜੇਹੜੇ ਮਨੁੱਖ) ਸਾਰੇ ਡਰਾਂ ਦੇ ਨਾਸ ਕਰਨ ਵਾਲੇ ਪ੍ਰਭੂ ਨੂੰ ਆਪਣੇ ਮਨ ਵਿਚ ਨਹੀਂ ਵਸਾਂਦੇ, ਉਹਨਾਂ ਦੇ ਅਨੇਕਾਂ ਜਨਮ ਇਹਨਾਂ ਡਰਾਂ ਤੋਂ ਕੰਬਦਿਆਂ ਹੀ ਬੀਤ ਜਾਂਦੇ ਹਨ ।੧।ਰਹਾਉ।

(ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ ਹੈ ਉਸ ਦੀ ਸਰਨ ਪਿਆ ਰਹੁ (ਕਿਉਂਕਿ) ਪ੍ਰਭੂ-ਚਰਨਾਂ ਵਿਚ ਪਿਆਰ ਪਾਇਆਂ ਮਨ ਸ਼ਾਂਤ ਹੋ ਜਾਂਦਾ ਹੈ ਸਰੀਰ (ਭਾਵ, ਹਰੇਕ ਇੰਦ੍ਰਾ) ਸ਼ਾਂਤ ਹੋ ਜਾਂਦਾ ਹੈ ।੧।

(ਹੇ ਭਾਈ !) ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਸ ਦੇ ਸਾਰੇ ਕੰਮ ਸਾਰੇ ਮਨੋਰਥ ਸਫਲ ਹੋ ਜਾਂਦੇ ਹਨ ।੨।

(ਹੇ ਭਾਈ !) ਸਾਡਾ ਜੀਊਣ, ਸਾਡਾ ਬੁਢੇਪਾ ਤੇ ਸਾਡੀ ਮੌਤ ਜਿਸ ਪਰਮਾਤਮਾ ਦੇ ਵੱਸ ਵਿਚ ਹੈ, ਉਸ ਸਭ ਤਾਕਤਾਂ ਦੇ ਮਾਲਕ ਪ੍ਰਭੂ ਨੂੰ ਹਰੇਕ ਸਾਹ ਦੇ ਨਾਲ ਤੇ ਹਰੇਕ ਗਿਰਾਹੀ ਦੇ ਨਾਲ ਸਿਮਰਦਾ ਰਹੁ ।੩।

ਹੇ ਨਾਨਕ ! (ਆਖ—ਹੇ ਭਾਈ !) ਇਕ ਪਰਮਾਤਮਾ ਹੀ (ਸਾਡਾ ਜੀਵਾਂ ਦਾ) ਮਿੱਤਰ ਹੈ ਸੱਜਣ ਹੈ ਸਾਥੀ ਹੈ । ਉਸ ਮਾਲਕ-ਪ੍ਰਭੂ ਦਾ ਨਾਮ ਹੀ (ਸਾਡੀ ਜ਼ਿੰਦਗੀ ਦਾ) ਸਹਾਰਾ ਹੈ ।੪।੮੭।੧੫੬।

**ਗਉੜੀ ਮਹਲਾ ੫ ॥ ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥੧॥ ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥ ਮਨੁ ਤਨੁ ਰਾਤਾ ਰਾਮ ਕੈ ਰੰਗਿ ॥੧॥ ਰਹਾਉ ॥ ਗੁਰ ਪਰਸਾਦੀ ਸਾਗਰੁ ਤਰਿਆ ॥ ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥੨॥ ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ ਨਿਰਮਲ ਮੰਤੁ ॥੩॥ ਚਰਣ ਕਮਲ ਹਿਰਦੇ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ॥੪॥੮੮॥੧੫੭॥ {ਪੰਨਾ ੧੯੭}**

**ਪਦ ਅਰਥ** :—ਬਾਹਰਿ—ਜਗਤ ਨਾਲ ਵਰਤਣ-ਵਿਹਾਰ ਕਰਦਿਆਂ । ਰਿਦੈ—ਹਿਰਦੇ ਵਿਚ । ਸਮਾਲਿ—ਸਾਂਭ ਕੇ । ਘਰਿ—ਹਿਰਦੇ-ਘਰ ਵਿਚ । ਲੈ ਨਾਲਿ—ਨਾਲ ਲੈ ਕੇ ।੧।

ਸੰਤਨ ਕੈ ਸੰਗਿ—ਸੰਤਾਂ ਦੇ ਨਾਲ । ਰਾਤਾ—ਰੰਗਿਆ ਹੋਇਆ । ਰੰਗਿ—ਰੰਗ ਵਿਚ ।੧।ਰਹਾਉ।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਸਾਗਰੁ—(ਸੰਸਾਰ-) ਸਮੁੰਦਰ । ਕਿਲਵਿਖ—ਪਾਪ । ਸਭਿ—ਸਾਰੇ । ਹਿਰਿਆ—ਦੂਰ ਕਰ ਲਏ ।੨।

ਨਾਮਿ—ਨਾਮ ਵਿਚ । ਭਗਵੰਤੁ—ਭਾਗਾਂ ਵਾਲਾ । ਮੰਤੁ—ਉਪਦੇਸ਼ ।੩।

ਜਾਪੁ—ਜਪਦਾ ਰਹੁ । ਨਾਨਕੁ ਜੀਵੈ—ਨਾਨਕ ਆਤਮਕ ਜੀਵਨ ਹਾਸਲ ਕਰਦਾ ਹੈ । ਪੇਖਿ—ਵੇਖ ਕੇ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਦਾ ਸੰਤ ਜਨਾਂ ਦੇ ਹਿਰਦੇ ਵਿਚ ਵੱਸਦਾ ਹੈ । ਪਰਮਾਤਮਾ ਦੇ (ਪ੍ਰੇਮ-) ਰੰਗ ਵਿਚ (ਸੰਤ ਜਨਾਂ ਦਾ) ਮਨ ਰੰਗਿਆ ਰਹਿੰਦਾ ਹੈ ਤਨ (ਭਾਵ, ਹਰੇਕ ਗਿਆਨ-ਇੰਦ੍ਰਾ) ਰੰਗਿਆ ਰਹਿੰਦਾ ਹੈ ।੧।ਰਹਾਉ।

(ਹੇ ਭਾਈ !) ਜਗਤ ਨਾਲ ਕਾਰ-ਵਿਹਾਰ ਕਰਦਿਆਂ ਸੰਤ ਜਨਾਂ ਨੇ ਗੋਬਿੰਦ ਨੂੰ ਆਪਣੇ ਹਿਰਦੇ ਵਿਚ ਸਾਂਭ ਕੇ ਰੱਖਿਆ ਹੁੰਦਾ ਹੈ, ਗੋਬਿੰਦ ਨੂੰ ਸੰਤ ਜਨ ਆਪਣੇ ਹਿਰਦੇ-ਘਰ ਵਿਚ ਸਦਾ ਆਪਣੇ ਨਾਲ ਰੱਖਦੇ ਹਨ ।੧।

(ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦਾ ਨਾਮ ਹਿਰਦੇ ਵਿਚ ਸਾਂਭ ਕੇ ਸੰਤ ਜਨ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ, ਤੇ ਅਨੇਕਾਂ ਜਨਮਾਂ ਦੇ (ਪਹਿਲੇ ਕੀਤੇ ਹੋਏ) ਸਾਰੇ ਪਾਪ ਦੂਰ ਕਰ ਲੈਂਦੇ ਹਨ ।੨।

(ਹੇ ਭਾਈ ! ਤੂੰ ਭੀ) ਪੂਰੇ ਗੁਰੂ ਦਾ ਉਪਦੇਸ਼ (ਆਪਣੇ ਹਿਰਦੇ ਵਿਚ ਵਸਾ । ਜੇਹੜਾ ਮਨੁੱਖ ਗੁਰੂ ਦਾ ਉਪਦੇਸ਼ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ) ਭਾਗਾਂ ਵਾਲਾ ਹੋ ਜਾਂਦਾ ਹੈ, ਉਹ (ਲੋਕ ਪਰਲੋਕ ਵਿਚ) ਵਡਿਆਈ ਖੱਟਦਾ ਹੈ, ਉਸ ਦੀ ਸੁਰਤਿ ਪ੍ਰਭੂ ਦੇ ਨਾਮ ਵਿਚ ਜੁੜਦੀ ਹੈ ।੩।

(ਹੇ ਭਾਈ ! ਤੂੰ ਭੀ ਪਰਮਾਤਮਾ ਦੇ) ਸੋਹਣੇ ਚਰਨ (ਆਪਣੇ) ਹਿਰਦੇ ਵਿਚ ਜਪਦਾ ਰਹੁ । ਨਾਨਕ (ਉਸ ਪਰਮਾਤਮਾ ਦਾ) ਪਰਤਾਪ ਵੇਖ ਕੇ ਆਤਮਕ ਜੀਵਨ ਹਾਸਲ ਕਰਦਾ ਹੈ ।੪।੯੮।੧੫੭।

**ਗਉੜੀ ਮਹਲਾ ੫ ॥ ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥ ਕੁਸਲ ਖੇਮ ਪ੍ਰਭਿ ਆਪਿ ਬਸਾਏ ॥੧॥ ਰਹਾਉ ॥ ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥੧॥ ਹਰਿ ਬਿਸਰਿਐ ਦੁਖ ਰੋਗ ਘਨੇਰੇ ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥੨॥ ਸੋ ਵਡਭਾਗੀ ਨਿਹਚਲ ਥਾਨੁ ॥ ਜਹ ਜਪੀਐ ਪ੍ਰਭ ਕੇਵਲ ਨਾਮੁ ॥੩॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥ ਨਾਨਕ ਕਉ ਮਿਲਿਆ ਅੰਤਰਜਾਮੀ ॥੪॥੯੯॥੧੫੮॥ {ਪੰਨਾ ੧੯੭}**

**ਪਦ ਅਰਥ** :—ਧੰਨੁ—ਭਾਗਾਂ ਵਾਲਾ । ਇਹੁ ਥਾਨੁ—ਇਹ ਹਿਰਦਾ ਥਾਂ । ਕੁਸਲ ਖੇਮ—ਸੁਖ ਆਨੰਦ । ਪ੍ਰਭਿ—ਪ੍ਰਭੂ ਨੇ ।੧।ਰਹਾਉ।

ਬਿਪਤਿ—ਮੁਸੀਬਤ । ਕੋਟਿ—ਕ੍ਰੋੜਾਂ । ਗਾਹੀ—ਗਾਏ ਜਾਂਦੇ ਹਨ ।੧।

ਹਰਿ ਬਿਸਰਿਐ—ਹੇ ਹਰੀ ਵਿਸਰ ਜਾਏ । ਘਨੇਰੇ—ਬਹੁਤ । ਨੇਰੇ—ਨੇੜੇ ।੨।

ਥਾਨੁ—ਥਾਂ, ਹਿਰਦਾ । ਜਹ—ਜਿੱਥੇ ।੩।

ਸੁਆਮੀ—ਮਾਲਕ-ਪ੍ਰਭੂ । ਕਉ—ਨੂੰ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।੪।

**ਅਰਥ** :—(ਹੇ ਭਾਈ !) ਗੋਬਿੰਦ ਦੇ ਗੁਣ ਗਾਂਵਿਆਂ (ਮਨੁੱਖ ਦਾ) ਇਹ ਹਿਰਦਾ-ਥਾਂ ਭਾਗਾਂ ਵਾਲਾ ਬਣ ਜਾਂਦਾ ਹੈ (ਕਿਉਂਕਿ ਜਿਸ ਹਿਰਦੇ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਆ ਵੱਸੀ, ਉਸ ਵਿਚ) ਪ੍ਰਭੂ ਨੇ ਆਪ ਸਾਰੇ ਸੁਖ ਸਾਰੇ ਆਨੰਦ ਲਿਆ ਵਸਾਏ ।੧।ਰਹਾਉ।

(ਹੇ ਭਾਈ !) ਬਿਪਤਾ (ਸਦਾ) ਉਸ ਹਿਰਦੇ ਵਿਚ (ਵਾਪਰੀ ਰਹਿੰਦੀ) ਹੈ, ਜਿਸ ਵਿਚ ਪਰਮਾਤਮਾ (ਦੇ ਨਾਮ) ਦਾ ਸਿਮਰਨ ਨਹੀਂ ਹੈ । ਜਿਸ ਹਿਰਦੇ ਵਿਚ ਪਰਮਾਤਮਾ ਦੇ ਗੁਣ ਗਾਏ ਜਾਂਦੇ ਹਨ, ਉਥੇ ਕ੍ਰੋੜਾਂ ਹੀ ਆਨੰਦ ਹਨ ।੧।

(ਹੇ ਭਾਈ !) ਜੇ ਮਨੁੱਖ ਨੂੰ ਪਰਮਾਤਮਾ (ਦਾ ਨਾਮ) ਵਿਸਰ ਜਾਏ, ਤਾਂ ਉਸ ਨੂੰ ਅਨੇਕਾਂ ਦੁੱਖ ਅਨੇਕਾਂ ਰੋਗ (ਆ ਘੇਰਦੇ ਹਨ) । (ਪਰ) ਪਰਮਾਤਮਾ ਦੀ ਸੇਵਾ-ਭਗਤੀ ਕੀਤਿਆਂ ਜਮ (ਮੌਤ ਦਾ ਭਉ) ਨੇੜੇ ਨਹੀਂ ਢੁੱਕਦਾ (ਆਤਮਕ ਮੌਤ ਨਹੀਂ ਆਉਂਦੀ) ।੨।

(ਹੇ ਭਾਈ !) ਉਹ ਹਿਰਦਾ-ਥਾਂ ਵੱਡੇ ਭਾਗਾਂ ਵਾਲਾ ਹੈ ਉਹ ਹਿਰਦਾ ਸਦਾ ਅਡੋਲ ਰਹਿੰਦਾ ਹੈ, ਜਿਸ ਵਿਚ ਪਰਮਾਤਮਾ ਦਾ ਹੀ ਨਾਮ ਜਪਿਆ ਜਾਂਦਾ ਹੈ ।੩।

(ਹੇ ਭਾਈ !) ਸਭ ਦੇ ਦਿਲ ਦੀ ਜਾਣਨ ਵਾਲਾ ਪ੍ਰਭੂ (ਆਪਣੀ ਕਿਰਪਾ ਨਾਲ ਮੈਨੂੰ) ਨਾਨਕ ਨੂੰ ਮਿਲ ਪਿਆ ਹੈ, ਹੁਣ ਮੈਂ ਜਿਧਰ ਜਾਂਦਾ ਹਾਂ, ਉਧਰ ਮੇਰਾ ਮਾਲਕ-ਪ੍ਰਭੂ ਮੈਨੂੰ ਆਪਣੇ ਨਾਲ ਦਿੱਸਦਾ ਹੈ ।੪।੯੯।੧੫੮।

**ਗਉੜੀ ਮਹਲਾ ੫ ॥ ਜੋ ਪ੍ਰਾਣੀ ਗੋਵਿੰਦੁ ਧਿਆਵੈ ॥ ਪੜਿਆ ਅਣਪੜਿਆ ਪਰਮ ਗਤਿ ਪਾਵੈ ॥੧॥ ਸਾਧੂ ਸੰਗਿ ਸਿਮਰਿ ਗੋਪਾਲੁ ॥ ਬਿਨੁ ਨਾਵੈ ਝੂਠਾ ਧਨੁ ਮਾਲੁ ॥੧॥ਰਹਾਉ॥ ਰੂਪਵੰਤੁ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥੨॥ ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥੩॥ ਕਹੁ ਨਾਨਕ ਜਾ ਕੇ ਪੂਰਨ ਭਾਗ ॥ ਹਰਿ ਚਰਣੀ ਤਾ ਕਾ ਮਨੁ ਲਾਗੁ ॥੪॥੯੦॥੧੫੯॥ {ਪੰਨਾ ੧੯੭-੧੯੮}**

**ਪਦ ਅਰਥ** :—ਧਿਆਵੈ—ਧਿਆਉਂਦਾ ਹੈ, ਹਿਰਦੇ ਵਿਚ ਚੇਤੇ ਰੱਖਦਾ ਹੈ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।੧।

ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ ।੧।ਰਹਾਉ।

ਰੂਪਵੰਤੁ—ਰੂਪ ਵਾਲਾ । ਚਤੁਰੁ—ਤੀਛਣ ਬੁੱਧਿ ਵਾਲਾ । ਜਿਨਿ—ਜਿਸ ਨੇ । ਜਿਨ ਜਨਿ—ਜਿਸ ਜਨ ਨੇ ।੨।

ਪਰਵਾਣੁ—ਕਬੂਲ । ਘਟਿ ਘਟਿ—ਹਰੇਕ ਸਰੀਰ ਵਿਚ । ਜਾਣੁ—ਪਛਾਣ ।੩।

ਜਾ ਕੇ—ਜਿਸ ਮਨੁੱਖ ਦੇ ।੪।

**ਅਰਥ** :—(ਹੇ ਭਾਈ !) ਗੁਰੂ ਦੀ ਸੰਗਤਿ ਵਿਚ (ਰਹਿ ਕੇ) ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ (ਦੇ ਨਾਮ) ਦਾ ਸਿਮਰਨ ਕਰਿਆ ਕਰ । ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਕੋਈ ਧਨ ਕੋਈ ਮਾਲ ਪੱਕਾ ਸਾਥ ਨਿਬਾਹੁਣ ਵਾਲਾ ਨਹੀਂ ਹੈ ।੧।ਰਹਾਉ।

ਜੇਹੜਾ ਮਨੁੱਖ ਗੋਬਿੰਦ-ਪ੍ਰਭੂ ਨੂੰ ਆਪਣੇ ਹਿਰਦੇ ਵਿਚ ਯਾਦ ਕਰਦਾ ਰਹਿੰਦਾ ਹੈ, ਉਹ ਚਾਹੇ ਵਿਦਵਾਨ ਹੋਵੇ ਚਾਹੇ ਵਿੱਦਿਆ-ਹੀਨ, ਉਹ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰਦਾ ਲੈਂਦਾ ਹੈ ।੧।

(ਹੇ ਭਾਈ !) ਉਹੀ ਮਨੁੱਖ ਰੂਪ ਵਾਲਾ ਹੈ ਉਹੀ ਤੀਖਣ ਬੁੱਧਿ ਵਾਲਾ ਹੈ ਉਹੀ ਸਿਆਣਾ ਹੈ, ਜਿਸ ਮਨੁੱਖ ਨੇ ਪਰਮਾਤਮਾ ਦੀ ਰਜ਼ਾ ਨੂੰ (ਸਦਾ ਸਿਰ ਮੱਥੇ ਉਤੇ) ਮੰਨਿਆ ਹੈ ।੨।

(ਹੇ ਭਾਈ !) ਆਪਣੇ ਮਾਲਕ-ਪ੍ਰਭੂ ਨੂੰ ਹਰੇਕ ਸਰੀਰ ਵਿਚ ਵੱਸਦਾ ਪਛਾਣ । (ਜਿਸ ਮਨੁੱਖ ਨੇ ਮਾਲਕ-ਪ੍ਰਭੂ ਨੂੰ ਹਰੇਕ ਸਰੀਰ ਵਿਚ ਵੱਸਦਾ ਪਛਾਣ ਲਿਆ ਹੈ) ਉਹੀ ਮਨੁੱਖ ਜਗਤ ਵਿਚ ਆਇਆ ਸਫਲ ਹੈ ।੩।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਪੂਰੇ ਭਾਗ ਜਾਗ ਪੈਂਦੇ ਹਨ, ਉਸ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਲੱਗਾ ਰਹਿੰਦਾ ਹੈ ।੪।੯੦।੧੫੯।

**ਗਉੜੀ ਮਹਲਾ ੫ ॥ ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥ ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧॥ ਰਹਾਉ ॥ ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥ ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ ਗਊ ਚਰਿ ਸਿੰਘ ਪਾਛੈ ਪਾਵੈ ॥੨॥ ਗਾਡਰ ਲੇ ਕਾਮਧੇਨੁ ਕਰਿ ਪੂਜੀ ॥ ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥ ਨਾਨਕ ਰਾਮ ਨਾਮੁ ਜਪਿ ਚੀਤ ॥ ਸਿਮਰਿ ਸੁਆਮੀ ਹਰਿ ਸਾ ਮੀਤ ॥੪॥੯੧॥੧੬੦॥ {ਪੰਨਾ ੧੯੮}**

**ਪਦ ਅਰਥ** :—ਸਿਉ—ਨਾਲ । ਸਾਕਤ ਸੰਗੁ—ਸਾਕਤ ਦਾ ਜੋੜ । ਸਾਕਤ—ਮਾਇਆ-ਵੇੜ੍ਹਿਆ ਮਨੁੱਖ, ਰੱਬ ਨਾਲੋਂ ਟੁੱਟਾ ਹੋਇਆ । ਓਹੁ—ਉਹ ਸਾਕਤ । ਬਿਖਈ—ਵਿਸ਼ਈ, ਵਿਸ਼ਿਆਂ ਦਾ ਪਿਆਰਾ । ਓਸੁ—ਉਸ (ਦਾਸ) ਨੂੰ । ਕੋ—ਦਾ ।੧।ਰਹਾਉ।

ਮਨ ਅਸਵਾਰ—{ਜਿਵੇਂ 'ਮਨ-ਤਾਰੂ'} ਜੇਹੜਾ ਸਵਾਰੀ ਕਰਨੀ ਨਹੀਂ ਜਾਣਦਾ । ਤੁਰੀ—ਘੋੜੀ । ਕਾਪੁਰਖੁ—ਖ਼ੁਸਰਾ, ਹੀਜੜਾ । ਪੁਚਾਰੈ—ਪਿਆਰ ਕਰਦਾ ਹੈ ।੧।

ਨੇੜ੍ਹਾ—ਨਿਆਣਾ, ਰੱਸੀ । ਦੁਹਾਵੈ—ਚੋਂਦਾ ਹੈ । ਚਰਿ—ਚੜ੍ਹ ਕੇ । ਪਾਵੈ—ਦੌੜਾਂਦਾ ਹੈ ।੨।

ਗਾਡਰ—ਭੇਡ । ਕਾਮਧੇਨੁ—{ਧੇਨੁ—ਗਾਂ । ਕਾਮ—ਵਾਸਨਾ} ਹਰੇਕ ਵਾਸਨਾ ਪੂਰੀ ਕਰਨ ਵਾਲੀ ਗਾਂ (ਜੋ ਸੁਰਗ ਵਿਚ ਰਹਿੰਦੀ ਮੰਨੀ ਜਾਂਦੀ ਹੈ ਤੇ ਜੋ ਸਮੁੰਦਰ ਨੂੰ ਰਿੜਕਣ ਸਮੇ ਚੌਦਾਂ ਰਤਨਾਂ ਵਿਚੋਂ ਇਕ ਰਤਨ ਸੀ) । ਪੂਜੀ—ਪੂਜਾ ਕੀਤੀ । ਪੂੰਜੀ—ਸਰਮਾਇਆ ।੩।

ਸਾ—ਵਰਗਾ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਭਗਤ ਨਾਲ ਮਾਇਆ-ਵੇੜ੍ਹੇ ਮਨੁੱਖ ਦਾ ਜੋੜ ਨਹੀਂ ਬਣ ਸਕਦਾ (ਕਿਉਂਕਿ) ਉਹ ਸਾਕਤ ਵਿਸ਼ਿਆਂ ਦਾ ਪਿਆਰਾ ਹੁੰਦਾ ਹੈ ਤੇ ਉਸ ਭਗਤ ਨੂੰ ਪਰਮਾਤਮਾ ਦਾ ਪ੍ਰੇਮ-ਰੰਗ ਚੜ੍ਹਿਆ ਹੁੰਦਾ ਹੈ ।੧।ਰਹਾਉ।

(ਹਰੀ ਦੇ ਦਾਸ ਅਤੇ ਸਾਕਤ ਦਾ ਸੰਗ ਇਉਂ ਹੀ ਹੈ) ਜਿਵੇਂ ਕਿਸੇ ਅਨਾੜੀ ਅਸਵਾਰ ਵਾਸਤੇ ਇਕ ਸਜਾਈ ਹੋਈ ਘੋੜੀ ਹੋਵੇ, ਜਿਵੇਂ ਕੋਈ ਖੁਸਰਾ ਇਸਤ੍ਰੀ ਨੂੰ ਪਿਆਰ ਕਰਦਾ ਹੋਵੇ ।੧।

(ਹੇ ਭਾਈ !) ਹਰੀ ਦੇ ਦਾਸ ਅਤੇ ਸਾਕਤ ਦਾ ਮੇਲ ਇਉਂ ਹੀ ਹੈ, ਜਿਵੇਂ ਕੋਈ ਮਨੁੱਖ ਨਿਆਣਾ ਪਾ ਕੇ ਬਲਦ ਨੂੰ ਚੋਣ ਲੱਗ ਪਏ, ਜਿਵੇਂ ਕੋਈ ਮਨੁੱਖ ਗਾਂ ਉਤੇ ਚੜ੍ਹ ਕੇ ਉਸ ਨੂੰ ਸ਼ੇਰ ਦੇ ਪਿੱਛੇ ਦੁੜਾਣ ਲੱਗ ਪਏ ।੨।

(ਹੇ ਭਾਈ !) ਹਰੀ ਦੇ ਭਗਤ ਤੇ ਸਾਕਤ ਦਾ ਜੋੜ ਇਉਂ ਹੈ, ਜਿਵੇਂ ਕੋਈ ਮਨੁੱਖ ਭੇਡ ਲੈ ਕੇ ਉਸ ਨੂੰ ਕਾਮਧੇਨ ਮਿਥ ਕੇ ਪੂਜਣ ਲੱਗ ਪਏ, ਜਿਵੇਂ ਕੋਈ ਮਨੁੱਖ ਸਰਮਾਏ ਤੋਂ ਬਿਨਾ ਹੀ ਸੌਦਾ ਖ਼ਰੀਦਣ ਉੱਠ ਦੌੜੇ ।੩।

ਹੇ ਨਾਨਕ ! (ਹਰੀ ਦੇ ਦਾਸਾਂ ਦੀ ਸੰਗਤਿ ਵਿਚ ਟਿਕ ਕੇ) ਪਰਮਾਤਮਾ ਦਾ ਨਾਮ ਆਪਣੇ ਚਿੱਤ ਵਿਚ ਸਿਮਰ, ਪਰਮਾਤਮਾ ਵਰਗੇ ਮਾਲਕ ਤੇ ਮਿੱਤਰ ਦਾ ਸਿਮਰਨ ਕਰਿਆ ਕਰ ।੪।੯੧।੧੬੦।

**ਗਉੜੀ ਮਹਲਾ ੫ ॥ ਸਾ ਮਤਿ ਨਿਰਮਲ ਕਹੀਅਤ ਧੀਰ ॥ ਰਾਮ ਰਸਾਇਣੁ ਪੀਵਤ ਬੀਰ ॥੧॥ ਹਰਿ ਕੇ ਚਰਣ ਹਿਰਦੈ ਕਰਿ ਓਟ ॥ ਜਨਮ ਮਰਣ ਤੇ ਹੋਵਤ ਛੋਟ ॥੧॥ ਰਹਾਉ ॥ ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥ ਰਾਮ ਰੰਗਿ ਨਿਰਮਲ ਪਰਤਾਪੁ ॥੨॥ ਸਾਧ ਸੰਗਿ ਮਿਟਿ ਜਾਤ ਬਿਕਾਰ ॥ ਸਭ ਤੇ ਊਚ ਏਹੋ ਉਪਕਾਰੁ ॥੩॥ ਪ੍ਰੇਮ ਭਗਤਿ ਰਾਤੇ ਗੋਪਾਲ ॥ ਨਾਨਕੁ ਜਾਚੈ ਸਾਧ ਰਵਾਲ ॥੪॥੯੨॥੧੬੧॥ {ਪੰਨਾ ੧੯੮}**

**ਪਦ ਅਰਥ** :—ਸਾ—ਉਹ {ਇਹ ਲਫ਼ਜ਼ ਇਸਤ੍ਰੀ ਲਿੰਗ ਹੈ} । ਮਤਿ—ਅਕਲ । ਕਹੀਅਤ—ਆਖੀ ਜਾਂਦੀ ਹੈ । ਧੀਰ—ਧੀਰਜ ਵਾਲੀ । ਰਸਾਇਣ—ਰਸਾਂ ਦਾ ਘਰ, ਸਭ ਰਸਾਂ ਤੋਂ ਸ੍ਰੇਸ਼ਟ । ਬੀਰ—ਹੇ ਵੀਰ ! ।੧।

ਓਟ—ਆਸਰਾ । ਛੋਟ—ਖ਼ਲਾਸੀ ।੧।ਰਹਾਉ।

ਨਿਰਮਲੁ—ਪਵਿਤ੍ਰ {ਇਹ ਲਫ਼ਜ਼ ਪੁਲਿੰਗ ਹੈ । ਪਹਿਲੀ ਤੁਕ ਵਾਲਾ ਲਫ਼ਜ਼ 'ਨਿਰਮਲ' ਇਸਤ੍ਰੀ ਲਿੰਗ ਹੈ} । ਜਿਤੁ—ਜਿਸ ਵਿਚ, ਜਿਸ ਦੀ ਰਾਹੀਂ । ਰੰਗਿ—ਪ੍ਰੇਮ ਵਿਚ ।੨।

ਮਿਟਿ ਜਾਤ—ਮਿਟ ਜਾਂਦੇ ਹਨ । ਤੇ—ਤੋਂ ।੩।

ਰਾਤੇ—ਰੰਗੇ ਹੋਏ । ਜਾਚੈ—ਮੰਗਦਾ ਹੈ । ਰਵਾਲ—ਚਰਨਾਂ ਦੀ ਧੂੜ ।੪।

**ਅਰਥ** :—(ਹੇ ਭਾਈ !) ਆਪਣੇ ਹਿਰਦੇ ਵਿਚ ਪਰਮਾਤਮਾ ਦੇ ਚਰਨਾਂ ਦਾ ਆਸਰਾ ਬਣਾ, (ਇਉਂ ਕੀਤਿਆਂ) ਜਨਮ ਮਰਨ ਦੇ ਗੇੜ ਤੋਂ ਖ਼ਲਾਸੀ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਉਹ ਅਕਲ ਪਵਿਤ੍ਰ ਆਖੀ ਜਾਂਦੀ ਹੈ ਧੀਰਜ ਵਾਲੀ ਆਖੀ ਜਾਂਦੀ ਹੈ, (ਜਿਸ ਦਾ ਆਸਰਾ ਲੈ ਕੇ ਮਨੁੱਖ) ਸਭ ਰਸਾਂ ਤੋਂ ਸ੍ਰੇਸ਼ਟ ਪ੍ਰਭੂ-ਨਾਮ ਦਾ ਰਸ ਪੀਂਦਾ ਹੈ ।੧।

(ਹੇ ਭਾਈ !) ਉਹ ਸਰੀਰ ਪਵਿਤ੍ਰ ਹੈ ਜਿਸ ਵਿਚ ਕੋਈ ਪਾਪ ਨਹੀਂ ਪੈਦਾ ਹੁੰਦਾ । ਪਰਮਾਤਮਾ ਦੇ ਪ੍ਰੇਮ-ਰੰਗ ਦੀ ਬਰਕਤਿ ਨਾਲ ਪਵਿਤ੍ਰ ਹੋਏ ਮਨੁੱਖ ਦਾ ਤੇਜ-ਪਰਤਾਪ (ਚਮਕਦਾ ਹੈ) ।੨।

(ਹੇ ਭਾਈ ! ਸਾਧ ਸੰਗਤਿ ਕਰਿਆ ਕਰ) ਸਾਧ ਸੰਗਤਿ ਵਿਚ ਰਿਹਾਂ (ਅੰਦਰੋਂ) ਸਾਰੇ ਵਿਕਾਰ ਦੂਰ ਹੋ ਜਾਂਦੇ ਹਨ । (ਸਾਧ ਸੰਗਤਿ ਦਾ) ਸਭ ਤੋਂ ਉੱਚਾ ਇਹੀ ਉਪਕਾਰ ਹੈ ।੩।

ਜੇਹੜੇ ਮਨੁੱਖ ਪਰਮਾਤਮਾ ਦੀ ਪ੍ਰੇਮ-ਭਗਤੀ ਦੇ ਰੰਗ ਵਿਚ ਰੰਗੇ ਰਹਿੰਦੇ ਹਨ, ਨਾਨਕ ਉਹਨਾਂ ਦੇ ਚਰਨਾਂ ਦੀ ਧੂੜ ਮੰਗਦਾ ਹੈ ।੪।੯੨।੧੬੧।

**ਗਉੜੀ ਮਹਲਾ ੫ ॥ ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥੧॥ ਰਹਾਉ ॥ ਭਰਤਾ ਪੇਖਿ ਬਿਗਸੈ ਜਿਉ ਨਾਰੀ ॥ ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥੧॥ ਪੂਤ ਪੇਖਿ ਜਿਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥੨॥ ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ ॥੩॥ ਬਿਸਰੁ ਨਹੀ ਇਕੁ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੯੩॥੧੬੨॥ {ਪੰਨਾ ੧੯੮}**

**ਪਦ ਅਰਥ** :—ਸਿਉ—ਨਾਲ । ਪੂਰਨ—ਸਾਰੇ ਗੁਣਾਂ ਨਾਲ ਭਰਪੂਰ । ਵਡਭਾਗੀ—ਵੱਡੇ ਭਾਗਾਂ ਵਾਲੇ ।੧।ਰਹਾਉ।

ਭਰਤਾ—ਖਸਮ । ਪੇਖਿ—ਵੇਖ ਕੇ । ਬਿਗਸੈ—ਖਿੜ ਪੈਂਦੀ ਹੈ, ਖ਼ੁਸ਼ ਹੁੰਦੀ ਹੈ । ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ । ਚਿਤਾਰੀ—ਚਿਤਾਰਿ, ਚਿਤਾਰ ਕੇ ।੧।

ਓਤਿ—ਉਣੇ ਹੋਏ ਵਿਚ । ਪੋਤਿ—ਪ੍ਰੋਤੇ ਹੋਏ ਵਿਚ । ਰਾਤਾ—ਰੰਗਿਆ ਹੋਇਆ, ਮਸਤ ।੨।

ਅਨਦੁ—ਖ਼ੁਸ਼ੀ । ਜਨ ਮਨਾ—ਸੇਵਕ ਦਾ ਮਨ ।੩।

ਦਾਤਾਰ—ਹੇ ਦਾਤਾਰ ! ਅਧਾਰ—ਹੇ ਆਸਰੇ ! ।੪।

**ਅਰਥ** :—(ਹੇ ਭਾਈ !) ਪਰਮਾਤਮਾ ਨਾਲ ਜਿਨ੍ਹਾਂ ਮਨੁੱਖਾਂ ਦੀ ਇਹੋ ਜਿਹੀ ਪ੍ਰੀਤਿ (ਜਿਸ ਦਾ ਜ਼ਿਕਰ ਇਥੇ ਕੀਤਾ ਜਾ ਰਿਹਾ ਹੈ) ਬਣਦੀ ਹੈ, ਉਹ ਮਨੁੱਖ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ, ਉਹ ਸਾਰੇ ਗੁਣਾਂ ਨਾਲ ਭਰਪੂਰ ਹੋ ਜਾਂਦੇ ਹਨ, ਪਰਮਾਤਮਾ ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੧।ਰਹਾਉ।

ਜਿਵੇਂ ਇਸਤ੍ਰੀ ਆਪਣੇ ਪਤੀ ਨੂੰ ਵੇਖ ਕੇ ਖ਼ੁਸ਼ ਹੁੰਦੀ ਹੈ, ਤਿਵੇਂ ਹਰੀ ਦਾ ਦਾਸ ਹਰੀ ਦਾ ਨਾਮ ਚੇਤੇ ਕਰ ਕੇ ਅੰਤਰ ਆਤਮੇ ਹੁਲਾਰੇ ਵਿਚ ਆਉਂਦਾ ਹੈ ।੧।

ਜਿਵੇਂ ਮਾਂ ਆਪਣੇ ਪੁੱਤਰਾਂ ਨੂੰ ਵੇਖ ਵੇਖ ਕੇ ਜੀਉਂਦੀ ਹੈ, ਤਿਵੇਂ ਪਰਮਾਤਮਾ ਦਾ ਭਗਤ ਪਰਮਾਤਮਾ ਨਾਲ ਤਾਣੇ ਪੇਟੇ ਦੇ ਸੂਤਰ ਵਾਂਗ ਰੱਤਾ ਰਹਿੰਦਾ ਹੈ ।੨।

(ਜਿਵੇਂ, ਹੇ ਭਾਈ !) ਲਾਲਚੀ ਮਨੁੱਖ ਧਨ ਵੇਖ ਕੇ ਖ਼ੁਸ਼ੀ ਮਨਾਂਦਾ ਹੈ, ਤਿਵੇਂ ਪਰਮਾਤਮਾ ਦੇ ਭਗਤ ਦਾ ਮਨ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਲਪਟਿਆ ਰਹਿੰਦਾ ਹੈ ।੩।

ਹੇ ਦਾਤਾਰ ! ਹੇ ਨਾਨਕ ਦੇ ਪ੍ਰਾਣਾਂ ਦੇ ਆਸਰੇ ਪ੍ਰਭੂ ! (ਮੈਨੂੰ ਨਾਨਕ ਨੂੰ) ਇਕ ਰਤਾ ਜਿਤਨਾ ਸਮਾ ਭੀ ਨਾਹ ਭੁੱਲ ।੪।੯੩।੧੬੨।

**ਗਉੜੀ ਮਹਲਾ ੫ ॥ ਰਾਮ ਰਸਾਇਣਿ ਜੋ ਜਨ ਗੀਧੇ ॥ ਚਰਨ ਕਮਲ ਪ੍ਰੇਮ ਭਗਤੀ ਬੀਧੇ ॥੧॥ ਰਹਾਉ ॥ ਆਨ ਰਸਾ ਦੀਸਹਿ ਸਭਿ ਛਾਰੁ ॥ ਨਾਮ ਬਿਨਾ ਨਿਹਫਲ ਸੰਸਾਰੁ ॥੧॥ ਅੰਧ ਕੂਪ ਤੇ ਕਾਢੇ ਆਪਿ ॥ ਗੁਣ ਗੋਵਿੰਦ ਅਚਰਜ ਪਰਤਾਪ ॥੨॥ ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥ ਬ੍ਰਹਮ ਪਸਾਰੁ ਜੀਅ ਸੰਗਿ ਦਇਆਲ ॥੩॥ ਕਹੁ ਨਾਨਕ ਸਾ ਕਥਨੀ ਸਾਰੁ ॥ ਮਾਨਿ ਲੇਤੁ ਜਿਸੁ ਸਿਰਜਨਹਾਰੁ ॥੪॥੯੪॥੧੬੩ {ਪੰਨਾ ੧੯੮}**

**ਪਦ ਅਰਥ** :—ਰਸਾਇਣਿ—ਰਸਾਇਣ ਵਿਚ, ਰਸਾਂ ਦੇ ਘਰ ਹਰਿ-ਨਾਮ ਵਿਚ । ਗੀਧੇ—ਗਿੱਝੇ ਹੋਏ, ਮਸਤ, ਰਚੇ ਹੋਏ । ਬੀਧੇ—ਵਿੱਝੇ ਹੋਏ ।੧।ਰਹਾਉ।

ਆਨ—{ਅੰਯ} ਹੋਰ ਹੋਰ । ਦੀਸਹਿ—ਦਿੱਸਦੇ ਹਨ । ਸਭਿ—ਸਾਰੇ । ਛਾਰੁ—ਸੁਆਹ । ਨਿਹਫਲ—ਵਿਅਰਥ ।੧।

ਅੰਧ—ਅੰਨ੍ਹਾ । ਕੂਪ—ਖੂਹ । ਤੇ—ਤੋਂ ।੨।

ਵਣਿ—ਵਣ ਵਿਚ । ਤ੍ਰਿਣਿ—ਤ੍ਰਿਣ ਵਿਚ । ਤ੍ਰਿਭਵਣਿ—ਤਿੰਨਾਂ ਭਵਨਾਂ ਵਾਲੇ ਸੰਸਾਰ ਵਿਚ । ਪਸਾਰੁ—ਖਿਲਾਰਾ । ਜੀਅ ਸੰਗਿ—ਸਾਰੇ ਜੀਵਾਂ ਨਾਲ ।੩।

ਸਾਰੁ—ਸਾਂਭ, ਹਿਰਦੇ ਵਿਚ ਸੰਭਾਲ ।੪।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਸਭ ਤੋਂ ਸ੍ਰੇਸ਼ਟ ਹਰਿ-ਨਾਮ-ਰਸ ਵਿਚ ਮਸਤ ਰਹਿੰਦੇ ਹਨ ਉਹ ਮਨੁੱਖ ਪਰਮਾਤਮਾ ਦੇ ਸੁਹਣੇ ਚਰਨਾਂ ਦੀ ਪ੍ਰੇਮ-ਭਗਤੀ ਵਿੱਚ ਵਿੱਝੇ ਰਹਿੰਦੇ ਹਨ (ਜਿਵੇਂ ਭੌਰਾ ਫੁੱਲ ਵਿਚ ਵਿੱਝ ਜਾਂਦਾ ਹੈ) ।੧।ਰਹਾਉ।

(ਹੇ ਭਾਈ ! ਉਹਨਾਂ ਮਨੁੱਖਾਂ ਨੂੰ ਦੁਨੀਆ ਦੇ) ਹੋਰ ਸਾਰੇ ਰਸ (ਪ੍ਰਭੂ-ਨਾਮ-ਰਸ ਦੇ ਟਾਕਰੇ ਤੇ) ਸੁਆਹ ਦਿੱਸਦੇ ਹਨ, ਪਰਮਾਤਮਾ ਦੇ ਨਾਮ ਤੋਂ ਬਿਨਾ ਸੰਸਾਰ ਦੇ ਸਾਰੇ ਪਦਾਰਥ ਉਹਨਾਂ ਨੂੰ ਵਿਅਰਥ ਜਾਪਦੇ ਹਨ ।੧।

(ਹੇ ਭਾਈ !) ਗੋਬਿੰਦ ਦੇ ਗੁਣ ਅਸਚਰਜ ਪਰਤਾਪ ਵਾਲੇ ਹਨ (ਜੇਹੜੇ ਮਨੁੱਖ ਪਰਮਾਤਮਾ ਦੇ ਗੁਣ ਗਾਂਦੇ ਹਨ ਉਹਨਾਂ ਨੂੰ ਪਰਮਾਤਮਾ) ਆਪ (ਮਾਇਆ ਦੇ ਮੋਹ ਦੇ) ਅੰਨ੍ਹੇ ਖੂਹ ਵਿਚੋਂ ਕੱਢ ਲੈਂਦਾ ਹੈ ।੨।

(ਹੇ ਭਾਈ ! ਹਰਿ-ਨਾਮ-ਰਸ ਵਿਚ ਮਸਤ ਬੰਦਿਆਂ ਨੂੰ) ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ ਵਣ ਵਿਚ ਤ੍ਰਿਣ ਵਿਚ ਤਿੰਨ-ਭਵਨੀ ਸੰਸਾਰ ਵਿਚ ਵਿਆਪਕ ਦਿੱਸਦਾ ਹੈ, ਉਹਨਾਂ ਨੂੰ ਇਹ ਸਾਰਾ ਜਗਤ ਪਰਮਾਤਮਾ ਦਾ ਖਿਲਾਰਾ ਦਿੱਸਦਾ ਹੈ, ਪਰਮਾਤਮਾ ਸਭ ਜੀਵਾਂ ਦੇ ਅੰਗ-ਸੰਗ ਪ੍ਰਤੀਤ ਹੁੰਦਾ ਹੈ, ਤੇ ਦਇਆ ਦਾ ਘਰ ਦਿੱਸਦਾ ਹੈ ।੩।

ਹੇ ਨਾਨਕ ! ਆਖ—(ਹੇ ਭਾਈ ! ਤੂੰ ਭੀ ਆਪਣੇ ਹਿਰਦੇ ਵਿਚ) ਉਹ ਸਿਫ਼ਤਿ-ਸਾਲਾਹ ਸੰਭਾਲ ਜਿਸ (ਸਿਫ਼ਤਿ-ਸਾਲਾਹ-ਰੂਪ ਕਥਨੀ) ਨੂੰ ਸਿਰਜਣਹਾਰ ਪ੍ਰਭੂ ਆਦਰ-ਸਤਕਾਰ ਦੇਂਦਾ ਹੈ ।੪।੯੪।੧੬੩।

**ਗਉੜੀ ਮਹਲਾ ੫ ॥ ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥ ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥੧॥ ਸੰਤ ਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥੨॥ ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥੩॥ ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥ {ਪੰਨਾ ੧੯੮-੧੯੯}**

**ਪਦ ਅਰਥ** :—ਨਿਤ ਪ੍ਰਤਿ—ਸਦਾ ਹੀ । ਨਾਵਣੁ—ਇਸ਼ਨਾਨ । ਸਰਿ—ਸਰ ਵਿਚ । ਰਾਮ ਸਰਿ—ਰਾਮ (ਦੇ ਨਾਮ-ਰੂਪ) ਸਰ ਵਿਚ । ਕੀਜੈ—ਕਰਨਾ ਚਾਹੀਦਾ ਹੈ । ਝੋਲਿ—ਹਿਲਾ ਕੇ ਪ੍ਰੇਮ ਨਾਲ । ਪੀਜੈ—ਪੀਣਾ ਚਾਹੀਦਾ ਹੈ ।੧।ਰਹਾਉ।

ਉਦਕੁ—ਪਾਣੀ । ਮਜਨੁ—ਇਸ਼ਨਾਨ । ਸਭਿ—ਸਾਰੇ ।੧।

ਸੰਤ ਸੰਗਿ—ਹਰਿ-ਸੰਤ ਨਾਲ । ਤਹ—ਉਥੇ, ਰਾਮ-ਸਰ ਵਿਚ ਚੁੱਭੀ ਲਾਇਆਂ, ਪ੍ਰਭੂ-ਚਰਨਾਂ ਵਿਚ ਜੁੜਿਆਂ । ਗੋਸਟਿ—ਮਿਲਾਪ । ਕਿਲਵਿਖ—ਪਾਪ । ਖੋਇ—(ਮਨੁੱਖ) ਨਾਸ ਕਰ ਲੈਂਦਾ ਹੈ ।੨।

ਸਾਧ—ਗੁਰਮੁਖ ਬੰਦੇ । ਮਨਿ—ਮਨ ਵਿਚ । ਤਨਿ—ਤਨ ਵਿਚ । ਰਵਿਆ—ਹਰ ਵੇਲੇ ਮੌਜੂਦ । ਪਰਮਾਨੰਦੁ—ਸਭ ਤੋਂ ਸ੍ਰੇਸ਼ਟ ਆਨੰਦ ਦਾ ਮਾਲਕ-ਪ੍ਰਭੂ ।੩।

ਜਿਸਹਿ—ਜਿਸ ਮਨੁੱਖ ਨੂੰ । ਨਿਧਾਨ—ਖ਼ਜ਼ਾਨੇ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਨਾਮ-ਸਰ ਵਿਚ ਸਦਾ ਹੀ ਇਸ਼ਨਾਨ ਕਰਨਾ ਚਾਹੀਦਾ ਹੈ । (ਪਰਮਾਤਮਾ ਦੇ ਨਾਮ ਦਾ ਰਸ) ਸਭ ਤੋਂ ਸ੍ਰੇਸ਼ਟ ਰਸ ਹੈ, ਆਤਮਕ ਜੀਵਨ ਦੇਣ ਵਾਲੇ ਇਸ ਹਰਿ-ਨਾਮ-ਰਸ ਨੂੰ ਬੜੇ ਪ੍ਰੇਮ ਨਾਲ ਪੀਣਾ ਚਾਹੀਦਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਨਾਮ ਪਵਿਤ੍ਰ ਜਲ ਹੈ, (ਇਸ ਜਲ ਵਿਚ) ਇਸ਼ਨਾਨ ਕਰਦਿਆਂ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ (ਸਭ ਵਾਸ਼ਨਾਂ ਮੁੱਕ ਜਾਂਦੀਆਂ ਹਨ) ।੧।

(ਹੇ ਭਾਈ !) ਉਥੇ (ਉਸ ਹਰਿ-ਨਾਮ-ਜਲ ਵਿਚ ਚੁੱਭੀ ਲਾਂਦਿਆਂ) ਪ੍ਰਭੂ-ਸੰਤ ਨਾਲ ਮਿਲਾਪ ਹੋ ਜਾਂਦਾ ਹੈ (ਤੇ, ਮਨੁੱਖ ਆਪਣੇ) ਕ੍ਰੋੜਾਂ ਜਨਮਾਂ ਦੇ (ਕੀਤੇ ਹੋਏ) ਪਾਪ ਦੂਰ ਕਰ ਲੈਂਦਾ ਹੈ ।੨।

(ਹੇ ਭਾਈ ! ਜੇਹੜੇ) ਗੁਰਮੁਖ ਬੰਦੇ (ਹਰਿ-ਨਾਮ) ਸਿਮਰਦੇ ਹਨ, ਉਹ ਆਤਮਕ ਆਨੰਦ ਮਾਣਦੇ ਹਨ, ਉਹਨਾਂ ਨੂੰ ਆਪਣੇ ਮਨ ਵਿਚ ਆਪਣੇ ਹਿਰਦੇ ਵਿਚ ਸਭ ਤੋਂ ਸ੍ਰੇਸ਼ਟ ਆਨੰਦ ਦਾ ਮਾਲਕ ਪਰਮਾਤਮਾ ਹਰ ਵੇਲੇ ਮੌਜੂਦ ਦਿੱਸਦਾ ਹੈ ।੩।

ਹੇ ਨਾਨਕ ! (ਆਖ—) ਪਰਮਾਤਮਾ ਦੇ ਚਰਨਾਂ ਦੇ ਖ਼ਜ਼ਾਨੇ ਜਿਸ ਮਨੁੱਖ ਨੂੰ ਲੱਭ ਪੈਂਦੇ ਹਨ, ਉਸ ਮਨੁੱਖ ਤੋਂ ਪ੍ਰਭੂ ਦੇ ਭਗਤ-ਸੇਵਕ ਕੁਰਬਾਨ ਜਾਂਦੇ ਹਨ ।੪।੯੫।੧੬੪।

**ਗਉੜੀ ਮਹਲਾ ੫ ॥ ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥ ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ ਰਹਾਉ ॥ ਏਕੋ ਸਿਮਰਿ ਨ ਦੂਜਾ ਭਾਉ ॥ ਸੰਤ ਸੰਗਿ ਜਪਿ ਕੇਵਲ ਨਾਉ ॥੧॥ ਕਰਮ ਧਰਮ ਨੇਮ ਬ੍ਰਤ ਪੂਜਾ ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥ ਤਾ ਕੀ ਪੂਰਨ ਹੋਈ ਘਾਲ ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥੩॥ ਸੋ ਬੈਸਨੋ ਹੈ ਅਪਰ ਅਪਾਰੁ ॥ ਕਹੁ ਨਾਨਕ ਜਿਨਿ ਤਜੇ ਬਿਕਾਰ ॥੪॥੯੬॥੧੬੫॥ {ਪੰਨਾ ੧੯੯}**

**ਪਦ ਅਰਥ** :—ਜਿਤੁ—ਜਿਸ (ਦੇ ਕਰਨ) ਨਾਲ । ਜਾਗੈ—ਜਾਗਦਾ ਰਹੇ, ਵਿਕਾਰਾਂ ਵਲੋਂ ਸੁਚੇਤ ਰਹੇ ।੧।ਰਹਾਉ।

ਦੂਜਾ ਭਾਉ—ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਪਿਆਰ । ਸੰਗਿ—ਸੰਗਤਿ ਵਿਚ ।੧।

ਜਾਨੁ ਨ—ਨਾਹ ਸਮਝ ।੨।

ਘਾਲ—ਮਿਹਨਤ । ਜਾ ਕੀ—ਜਿਸ (ਮਨੁੱਖ) ਦੀ ।੩।

ਬੈਸਨੋ—ਵਿਸ਼ਨੂ ਦਾ ਭਗਤ । ਅਪਰ ਅਪਾਰੁ—ਪਰੇ ਤੋਂ ਪਰੇ, ਬਹੁਤ ਸ੍ਰੇਸ਼ਟ । ਜਿਨਿ—ਜਿਸ ਨੇ ।੪।

**ਅਰਥ** :—(ਹੇ ਭਾਈ !) ਉਹ (ਧਾਰਮਿਕ) ਉੱਦਮ ਕਰ, ਜਿਸ ਦੇ ਕਰਨ ਨਾਲ ਤੇਰੇ ਮਨ ਨੂੰ ਵਿਕਾਰਾਂ ਦੀ ਮੈਲ ਨ ਲੱਗ ਸਕੇ, ਤੇ ਤੇਰਾ ਇਹ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਟਿਕ ਕੇ (ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹੇ ।੧।ਰਹਾਉ।

(ਹੇ ਭਾਈ !) ਸਿਰਫ਼ ਇਕ ਪਰਮਾਤਮਾ ਦਾ ਨਾਮ ਜਪ, ਕਿਸੇ ਹੋਰ ਦਾ ਪਿਆਰ (ਆਪਣੇ ਮਨ ਵਿਚ) ਨਾਹ ਲਿਆ । ਸਾਧ ਸੰਗਤਿ ਵਿਚ ਟਿਕ ਕੇ ਸਿਰਫ਼ ਪਰਮਾਤਮਾ ਦਾ ਨਾਮ ਜਪਿਆ ਕਰ ।੧।

(ਹੇ ਭਾਈ ! ਮਿਥੇ ਹੋਏ) ਧਾਰਮਿਕ ਕਰਮ, ਵਰਤ ਪੂਜਾ ਆਦਿਕ (ਬਣਾਏ ਹੋਏ) ਨੇਮ—ਪਰਮਾਤਮਾ ਦੇ ਸਿਮਰਨ ਤੋਂ ਬਿਨਾ ਅਜੇਹੇ ਕਿਸੇ ਦੂਜੇ ਕੰਮ ਨੂੰ (ਉੱਚੇ ਆਤਮਕ ਜੀਵਨ ਵਾਸਤੇ ਸਹਾਇਕ) ਨਾਹ ਸਮਝ ।੨।

(ਹੇ ਭਾਈ ! ਸਿਰਫ਼) ਉਸ ਮਨੁੱਖ ਦੀ ਮਿਹਨਤ ਸਫਲ ਹੁੰਦੀ ਹੈ, ਜਿਸ ਦੀ ਪ੍ਰੀਤਿ ਆਪਣੇ ਪਰਮਾਤਮਾ ਦੇ ਨਾਲ ਬਣੀ ਹੋਈ ਹੈ ।੩।

ਹੇ ਨਾਨਕ ! ਆਖ—(ਕਰਮ ਧਰਮ ਨੇਮ ਬ੍ਰਤ ਪੂਜਾ ਕਰਨ ਵਾਲਾ ਮਨੁੱਖ ਅਸਲ ਬੈਸਨੋ ਨਹੀਂ ਹੈ) ਉਹ ਬੈਸਨੋ ਪਰੇ ਤੋਂ ਪਰੇ ਤੇ ਸ੍ਰੇਸ਼ਟ ਹੈ, ਜਿਸ ਨੇ (ਸਾਧ ਸੰਗਤਿ ਵਿਚ ਟਿਕ ਕੇ ਸਿਮਰਨ ਦੀ ਬਰਕਤਿ ਨਾਲ ਆਪਣੇ ਅੰਦਰੋਂ) ਸਾਰੇ ਵਿਕਾਰ ਦੂਰ ਕਰ ਲਏ ਹਨ ।੪।੯੬।੧੬੫।

**ਗਉੜੀ ਮਹਲਾ ੫ ॥ ਜੀਵਤ ਛਾਡਿ ਜਾਹਿ ਦੇਵਾਨੇ ॥ ਮੁਇਆ ਉਨ ਤੇ ਕੋ ਵਰਸਾਂਨੇ ॥੧॥ ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥ ਕਾਹੂ ਕਾਜ ਨ ਆਵਤ ਬਿਖਿਆ ॥੧॥ ਰਹਾਉ ॥ ਬਿਖੈ ਠਗਉਰੀ ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥੨॥ ਦਾਰਨ ਦੁਖ ਦੁਤਰ ਸੰਸਾਰੁ ॥ ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ ॥੩॥ ਸਾਧ ਸੰਗਿ ਮਿਲਿ ਦੁਇ ਕੁਲ ਸਾਧਿ ॥ ਰਾਮ ਨਾਮੁ ਨਾਨਕ ਆਰਾਧਿ ॥੪॥੯੭॥੧੬੬॥ {ਪੰਨਾ ੧੯੯}**

**ਪਦ ਅਰਥ** :—ਜੀਵਤ—ਜੀਊਂਦਿਆਂ । ਦੇਵਾਨੇ—ਹੇ ਦੀਵਾਨੇ ! ਹੇ ਕਮਲੇ ਮਨੁੱਖ ! ਉਨ ਤੇ—ਉਹਨਾਂ ਤੋਂ । ਕੋ ਵਰਸਾਂਨੇ—ਕੌਣ ਲਾਭ ਉਠਾ ਸਕਦੇ ਹਨ ? ।੧।

ਮਨਿ—ਮਨ ਵਿਚ । ਤਨਿ—ਤਨ ਵਿਚ । ਧੁਰਿ—ਧੁਰ ਤੋਂ । ਲਿਖਿਆ—ਉੱਕਰਿਆ ਹੋਇਆ । ਬਿਖਿਆ—ਮਾਇਆ ।੧।ਰਹਾਉ।

ਠਗਉਰੀ—ਠਗ-ਮੂਰੀ, ਠਗ-ਬੂਟੀ, ਉਹ ਬੂਟੀ ਜਿਹੜੀ ਖਵਾ ਕੇ ਠੱਗ ਭੋਲੇ ਲੋਕਾਂ ਨੂੰ ਠੱਗ ਲੈਂਦੇ ਹਨ । ਬਿਖੈ ਠਗਉਰੀ—ਵਿਸ਼ਿਆਂ ਦੀ ਠੱਗ-ਬੂਟੀ । ਜਿਨਿ ਜਿਨਿ—ਜਿਸ ਜਿਸ ਨੇ ।੨।

ਦਾਰਨ—ਭਿਆਨਕ । ਦੁਤਰ—{ਦੁਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਉਤਰਸਿ—ਤੂੰ ਪਾਰ ਲੰਘੇਂਗਾ ।੩।

ਦੁਇ ਕੁਲ—ਇਹ ਲੋਕ ਤੇ ਪਰਲੋਕ । ਸਾਧਿ—ਸੰਵਾਰ ਲੈ । ਆਰਾਧਿ—ਸਿਮਰ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰ, (ਇਹ ਸਿਮਰਨ-ਲੇਖ ਹੀ ਧੁਰੋਂ ਰੱਬੀ ਨਿਯਮ ਅਨੁਸਾਰ ਤੇਰੇ ਮਨ ਵਿਚ ਤੇਰੇ ਹਿਰਦੇ ਵਿਚ (ਸਦਾ ਲਈ) ਉੱਕਰਿਆ ਰਹਿ ਸਕਦਾ ਹੈ, ਪਰ ਇਹ ਮਾਇਆ (ਜਿਸ ਦੀ ਖ਼ਾਤਰ ਸਾਰੀ ਉਮਰ ਦੌੜ-ਭੱਜ ਕਰਦਾ ਹੈਂ, ਆਖ਼ਿਰ) ਕਿਸੇ ਕੰਮ ਨਹੀਂ ਆਉਂਦੀ ।੧।ਰਹਾਉ।

ਹੇ ਝੱਲੇ ਮਨੁੱਖ ! ਜੇਹੜੇ ਮਾਇਕ ਪਦਾਰਥ ਮਨੁੱਖ ਨੂੰ ਜੀਊਂਦੇ ਨੂੰ ਹੀ ਛੱਡ ਜਾਂਦੇ ਹਨ, ਮੌਤ ਆਉਣ ਤੇ ਉਹਨਾਂ ਪਾਸੋਂ ਕੌਣ ਕੋਈ ਲਾਭ ਉਠਾ ਸਕਦਾ ਹੈ ? ।੧।

(ਹੇ ਭਾਈ ! ਚੇਤੇ ਰੱਖ) ਜਿਸ ਜਿਸ ਮਨੁੱਖ ਨੇ ਵਿਸ਼ਿਆਂ ਦੀ ਠਗ-ਬੂਟੀ ਖਾ ਲਈ ਹੈ, (ਵਿਕਾਰਾਂ ਦੀ) ਉਸ ਦੀ ਤ੍ਰਿਸ਼ਨਾ ਕਦੇ ਭੀ ਮਿਟਦੀ ਨਹੀਂ ।੨।

(ਹੇ ਭਾਈ !) ਇਸ ਸੰਸਾਰ (-ਸਮੁੰਦਰ) ਤੋਂ ਪਾਰ ਲੰਘਣਾ ਬਹੁਤ ਔਖਾ ਹੈ । ਇਹ ਬੜੇ ਭਿਆਨਕ ਦੁੱਖਾਂ ਨਾਲ ਭਰਪੂਰ ਹੈ । ਤੂੰ ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸ ਤਰ੍ਹਾਂ ਇਸ ਤੋਂ ਪਾਰ ਲੰਘ ਸਕੇਂਗਾ ? ।੩।

ਹੇ ਨਾਨਕ ! (ਆਖ—ਹੇ ਭਾਈ !) ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਸਿਮਰ, ਤੇ ਇਹ ਲੋਕ ਤੇ ਪਰਲੋਕ ਦੋਵੇਂ ਹੀ ਸੰਵਾਰ ਲੈ ।੪।੯੭।੧੬੬।

**ਗਉੜੀ ਮਹਲਾ ੫ ॥ ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥ ਪੂਰਾ ਨਿਆਉ ਕਰੇ ਕਰਤਾਰੁ ॥ ਅਪੁਨੇ ਦਾਸ ਕਉ ਰਾਖਨਹਾਰੁ ॥੧॥ ਰਹਾਉ ॥ ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥ ਤਿਨਿ ਮਾਰਿਆ ਜਿ ਰਖੈ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥੩॥ ਅਪੁਨੇ ਦਾਸ ਰਾਖੈ ਕੰਠਿ ਲਾਇ ॥ ਸਰਣਿ ਨਾਨਕ ਹਰਿਨਾਮੁ ਧਿਆਇ ॥੪॥੯੮॥੧੬੭॥ {ਪੰਨਾ ੧੯੯}**

**ਪਦ ਅਰਥ** :—ਜਿ ਦਾੜੀ—ਜੇਹੜੀ ਦਾੜ੍ਹੀ । ਖਿੰਜੈ—ਖਿੱਝਦੀ ਹੈ । ਪਾਰਬ੍ਰਹਮਿ—ਪਾਰਬ੍ਰਹਮ ਨੇ । ਸਾ—ਉਹ ਦਾੜ੍ਹੀ {ਲਫ਼ਜ਼ 'ਸਾ' ਇਸਤ੍ਰੀ ਲਿੰਗ ਹੈ} ।੧।

ਪੂਰਾ—ਜਿਸ ਵਿਚ ਕੋਈ ਉਕਾਈ ਨਹੀਂ ਹੁੰਦੀ । ਰਾਖਨਹਾਰੁ—ਰੱਖਣ ਦੀ ਤਾਕਤ ਵਾਲਾ ।੧।ਰਹਾਉ।

ਆਦਿ—ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਪ੍ਰਗਟਿ—ਪ੍ਰਗਟੈ, ਪਰਗਟ ਹੁੰਦਾ ਆਇਆ ਹੈ । ਮੁਆ—ਆਤਮਕ ਮੌਤੇ ਮਰਦਾ ਹੈ । ਉਪਜਿ—ਉਪਜ ਕੇ । ਤਾਪੁ—ਦੁੱਖ-ਕਲੇਸ਼ ।੨।

ਤਿਨਿ—ਉਸ (ਪਰਮਾਤਮਾ) ਨੇ । ਜਿ—ਜਿਸ ਦੇ ਮਾਰੇ ਨੂੰ । ਆਗੈ—ਪਰਲੋਕ ਵਿਚ । ਪਾਛੈ—ਇਸ ਲੋਕ ਵਿਚ । ਮੰਦੀ ਸੋਇ—ਬਦਨਾਮੀ ।੩।

ਕੰਠਿ—ਗਲ ਨਾਲ । ਲਾਇ—ਲਾ ਕੇ । ਨਾਨਕ—ਹੇ ਨਾਨਕ ! ।੪।

**ਅਰਥ** :—(ਹੇ ਭਾਈ !) ਜੀਵਾਂ ਨੂੰ ਪੈਦਾ ਕਰਨ ਵਾਲਾ ਪਰਮਾਤਮਾ (ਸਦਾ) ਨਿਆਂ ਕਰਦਾ ਹੈ (ਐਸਾ ਨਿਆਂ) ਜਿਸ ਵਿਚ ਕੋਈ ਉਕਾਈ ਨਹੀਂ ਹੁੰਦੀ । ਉਹ ਕਰਤਾਰ ਆਪਣੇ ਸੇਵਕਾਂ ਦੀ ਸਹਾਇਤਾ ਕਰਨ ਦੀ ਸਮਰੱਥਾ ਵਾਲਾ ਹੈ ।੧।ਰਹਾਉ।

(ਹੇ ਭਾਈ ! ਵੇਖ ਉਸ ਦਾ ਨਿਆਂ !) ਜੇਹੜੀ ਦਾੜ੍ਹੀ ਗਰੀਬਾਂ ਉਤੇ ਖਿੱਝਦੀ ਰਹਿੰਦੀ ਹੈ ਪਾਰਬ੍ਰਹਮ-ਪ੍ਰਭੂ ਨੇ ਉਹ ਦਾੜ੍ਹੀ ਅੱਗ ਵਿਚ ਸਾੜ ਦਿੱਤੀ (ਹੁੰਦੀ) ਹੈ (ਭਾਵ, ਜੇਹੜਾ ਮਨੁੱਖ ਅਹੰਕਾਰ ਵਿਚ ਆ ਕੇ ਦੂਜਿਆਂ ਨੂੰ ਦੁੱਖੀ ਕਰਦਾ ਹੈ, ਉਹ ਆਪ ਭੀ ਕ੍ਰੋਧ-ਅੱਗ ਵਿਚ ਸੜਦਾ ਰਹਿੰਦਾ ਹੈ) ।੧।

(ਹੇ ਭਾਈ ! ਜਗਤ ਦੇ) ਸ਼ੁਰੂ ਤੋਂ, ਜੁਗਾਂ ਦੇ ਸ਼ੁਰੂ ਤੋਂ ਹੀ ਪਰਮਾਤਮਾ ਦਾ ਤੇਜ-ਪਰਤਾਪ ਪਰਗਟ ਹੁੰਦਾ ਆਇਆ ਹੈ (ਕਿ ਦੂਜਿਆਂ ਦੀ) ਨਿੰਦਾ ਕਰਨ ਵਾਲਾ ਮਨੁੱਖ (ਆਪ) ਆਤਮਕ ਮੌਤੇ ਮਰਿਆ ਰਹਿੰਦਾ ਹੈ, (ਉਸ ਦੇ ਆਪਣੇ ਅੰਦਰ ਨਿੰਦਾ ਦੇ ਕਾਰਨ) ਬੜਾ ਦੁੱਖ-ਕਲੇਸ਼ ਬਣਿਆ ਰਹਿੰਦਾ ਹੈ ।੨।

(ਹੇ ਭਾਈ ! ਗਰੀਬਾਂ ਉਤੇ ਵਧੀਕੀ ਕਰਨ ਵਾਲੇ ਮਨੁੱਖ ਨੂੰ) ਉਸ ਪਰਮਾਤਮਾ ਨੇ (ਆਪ) ਆਤਮਕ ਮੌਤੇ ਮਾਰ ਦਿੱਤਾ ਹੁੰਦਾ ਹੈ ਜਿਸ ਤੋਂ (ਪਰਮਾਤਮਾ ਤੋਂ ਬਿਨਾ) ਹੋਰ ਕੋਈ ਬਚਾ ਨਹੀਂ ਸਕਦਾ, (ਅਜੇਹੇ ਮਨੁੱਖ ਦੀ) ਇਸ ਲੋਕ ਵਿਚ ਭੀ ਤੇ ਪਰਲੋਕ ਵਿਚ ਭੀ ਬਦਨਾਮੀ ਹੀ ਹੁੰਦੀ ਹੈ ।੩।

ਹੇ ਨਾਨਕ ! (ਆਖ—) ਪਰਮਾਤਮਾ ਆਪਣੇ ਸੇਵਕਾਂ ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ (ਭਾਵ, ਉਹਨਾਂ ਦੇ ਉੱਚੇ ਆਤਮਕ ਜੀਵਨ ਦਾ ਪੂਰਾ ਧਿਆਨ ਰੱਖਦਾ ਹੈ) । (ਹੇ ਭਾਈ !) ਉਸ ਪਰਮਾਤਮਾ ਦੀ ਸਰਨ ਪਉ, ਤੇ ਉਸ ਪਰਮਾਤਮਾ ਦਾ ਨਾਮ (ਸਦਾ) ਸਿਮਰ ।੪।੯੮।੧੬੭।

**ਗਉੜੀ ਮਹਲਾ ੫ ॥ ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥੧॥ ਜਿਸਹਿ ਸਹਾਈ ਗੋਬਿਦੁ ਮੇਰਾ ॥ ਤਿਸੁ ਕਉ ਜਮੁ ਨਹੀ ਆਵੈ ਨੇਰਾ ॥੧॥ ਰਹਾਉ ॥ ਸਾਚੀ ਦਰਗਹ, ਬੋਲੈ ਕੂੜੁ ॥ ਸਿਰੁ ਹਾਥ ਪਛੋੜੈ ਅੰਧਾ ਮੂੜੁ ॥੨॥ ਰੋਗ ਬਿਆਪੇ ਕਰਦੇ ਪਾਪ ॥ ਅਦਲੀ ਹੋਇ ਬੈਠਾ ਪ੍ਰਭੁ ਆਪਿ ॥੩॥ ਅਪਨ ਕਮਾਇਐ ਆਪੇ ਬਾਧੇ ॥ ਦਰਬੁ ਗਇਆ ਸਭੁ ਜੀਅ ਕੈ ਸਾਥੈ ॥੪॥ ਨਾਨਕ ਸਰਨਿ ਪਰੇ ਦਰਬਾਰਿ ॥ ਰਾਖੀ ਪੈਜ ਮੇਰੈ ਕਰਤਾਰਿ ॥੫॥੯੯॥੧੬੮॥ {ਪੰਨਾ ੧੯੯}**

**ਪਦ ਅਰਥ** :—ਮਹਜਰੁ—(ਅਰਬੀ ਲਫ਼ਜ਼ 'ਮਹਜ਼ਰ') ਮੇਜਰਨਾਮਾ, ਕਿਸੇ ਦੇ ਵਿਰੁੱਧ ਕੀਤੀ ਹੋਈ ਸ਼ਿਕਾਇਤ ਜਿਸ ਉਤੇ ਬਹੁਤਿਆਂ ਦੇ ਦਸਖ਼ਤ ਹੋਣ । ਕੀਤੋਨੁ—ਕੀਤਾ ਉਨ, ਉਸ (ਪਰਮਾਤਮਾ) ਨੇ ਕਰ ਦਿੱਤਾ । ਸੰਤਾਪੁ—ਕਲੇਸ਼ ।੧।

ਜਿਸਹਿ ਸਹਾਈ—ਜਿਸ ਦੀ ਸਹਾਇਤਾ ਕਰਨ ਵਾਲਾ । ਜਮੁ—ਮੌਤ ਦਾ ਡਰ । ਨੇਰਾ—ਨੇੜੇ ।੧।ਰਹਾਉ।

ਕੂੜੁ—ਝੂਠ । ਹਾਥ ਪਛੋੜੈ—ਹੱਥਾਂ ਨਾਲ ਪਟਕਦਾ ਹੈ । ਮੂੜੁ—ਮੂਰਖ ।੨।

ਬਿਆਪੇ—ਘਿਰੇ ਹੋਏ, ਦਬਾਏ ਹੋਏ । ਅਦਲੀ—ਅਦਲ ਕਰਨ ਵਾਲਾ, ਨਿਆਂ ਕਰਨ ਵਾਲਾ ।੩।

ਅਪਨ ਕਮਾਇਐ—ਆਪਣੇ ਕੀਤੇ ਕਰਮਾਂ ਅਨੁਸਾਰ । ਆਪੇ—ਆਪ ਹੀ । ਬਾਧੇ—ਬੱਝੇ ਹੋਏ । ਦਰਬੁ—ਧਨ । ਸਭੁ—ਸਾਰਾ । ਜੀਅ ਕੈ ਸਾਥੈ—ਜਿੰਦ ਦੇ ਨਾਲ ਹੀ ।੪।

**ਅਰਥ** :—(ਹੇ ਭਾਈ !) ਮੇਰਾ ਗੋਬਿੰਦ ਜਿਸ ਮਨੁੱਖ ਦਾ ਸਹਾਈ ਬਣਦਾ ਹੈ, ਉਸ ਨੂੰ ਮੌਤ ਦਾ ਡਰ ਪੋਹ ਨਹੀਂ ਸਕਦਾ ।੧।ਰਹਾਉ।

(ਹੇ ਭਾਈ ! ਵੇਖੋ, ਸਾਡੇ ਵਿਰੁੱਧ ਤਿਆਰ ਕੀਤਾ ਹੋਇਆ) ਮੇਜਰਨਾਮਾ ਕਰਤਾਰ ਨੇ ਆਪ ਝੂਠਾ (ਸਾਬਤ) ਕਰ ਦਿੱਤਾ, (ਤੇ ਝੂਠ ਅਨਰਥ ਥੱਪਣ ਵਾਲੇ) ਪਾਪੀਆਂ ਨੂੰ (ਆਤਮਕ ਤੌਰ ਤੇ) ਬੜਾ ਦੁੱਖ-ਕਲੇਸ਼ ਹੋਇਆ ।੧।

(ਹੇ ਭਾਈ !) ਜੇਹੜਾ ਮਨੁੱਖ (ਕਿਸੇ ਨੂੰ ਹਾਨੀ ਪੁਚਾਣ ਵਾਸਤੇ) ਝੂਠ ਬੋਲਦਾ ਹੈ ਉਹ ਅੰਨ੍ਹਾ ਮੂਰਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਦਰਗਾਹ ਵਿਚ ਆਪਣਾ ਸਿਰ ਆਪਣਾ ਹੱਥਾਂ ਨਾਲ ਪਿੱਟਦਾ ਹੈ (ਭਾਵ, ਉਹ ਪਛੁਤਾਵੇ ਕਰਦਾ ਹੈ) ।੨।

(ਹੇ ਭਾਈ !) ਪਰਮਾਤਮਾ ਆਪ ਨਿਆਂ ਕਰਨ ਵਾਲਾ ਬਣ ਕੇ (ਕਚਹਿਰੀ ਲਾਈ) ਬੈਠਾ ਹੋਇਆ ਹੈ (ਉਸ ਨਾਲ ਕੋਈ ਠੱਗੀ ਨਹੀਂ ਹੋ ਸਕਦੀ) । ਜੇਹੜੇ ਮਨੁੱਖ ਮੰਦੇ ਕੰਮ ਕਰਦੇ ਹਨ (ਉਸ ਦੇ ਨਿਆਂ ਅਨੁਸਾਰ) ਉਹ ਅਨੇਕਾਂ ਰੋਗਾਂ ਵਿਚ ਗ੍ਰਸੇ ਰਹਿੰਦੇ ਹਨ ।੩।

(ਹੇ ਭਾਈ ! ਧਨ ਆਦਿਕ ਦੀ ਖ਼ਾਤਰ ਜੀਵ ਪਾਪ ਕਰਮ ਕਰਦੇ ਹਨ, ਪਰ) ਸਾਰਾ ਹੀ ਧਨ ਜਿੰਦ ਦੇ ਨਾਲ ਹੀ (ਜੀਵ ਦੇ ਹੱਥੋਂ) ਚਲਾ ਜਾਂਦਾ ਹੈ, ਤੇ ਆਪਣੇ ਕੀਤੇ ਕਰਮਾਂ ਅਨੁਸਾਰ ਜੀਵ ਆਪ ਹੀ (ਮੋਹ ਦੇ ਬੰਧਨਾਂ ਵਿਚ) ਬੱਝੇ ਰਹਿੰਦੇ ਹਨ ।੪।

ਹੇ ਨਾਨਕ ! (ਆਖ—) ਜੇਹੜੇ ਮਨੁੱਖ ਪਰਮਾਤਮਾ ਦੀ ਸਰਨ ਪੈਂਦੇ ਹਨ ਪਰਮਾਤਮਾ ਦੇ ਦਰ ਤੇ ਡਿੱਗਦੇ ਹਨ, ਉਹਨਾਂ ਦੀ ਇੱਜ਼ਤ ਮੇਰੇ ਕਰਤਾਰ ਨੇ ਸਦਾ ਹੀ ਰੱਖ ਲਈ ਹੈ ।੫।੯੯।੧੬੮।

**ਗਉੜੀ ਮਹਲਾ ੫ ॥ ਜਨ ਕੀ ਧੂਰਿ ਮਨ ਮੀਠ ਖਟਾਨੀ ॥ ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥੧॥ ਰਹਾਉ ॥ ਅਹੰਬੁਧਿ ਮਨ ਪੂਰਿ ਥਿਧਾਈ ॥ ਸਾਧ ਧੂਰਿ ਕਰਿ ਸੁਧ ਮੰਜਾਈ ॥੧॥ ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥੨॥ ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥ ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥੩॥ ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥ ਪ੍ਰੇਮ ਭਗਤਿ ਨਾਨਕ ਗੁਣ ਗਾਉ ॥੪॥੧੦੦॥੧੬੯॥ {ਪੰਨਾ ੧੯੯-੨੦੦}**

**ਪਦ ਅਰਥ** :—ਮੀਠ ਖਟਾਨੀ—ਮਿੱਠੀ ਲੱਗੀ ਹੈ । ਪੂਰਬਿ ਕਰਮਿ—ਪੂਰਬਲੇ ਜਨਮ ਵਿਚ ਕੀਤੇ ਕਰਮ ਅਨੁਸਾਰ । ਧੁਰਿ—ਧੁਰ ਤੋਂ ।੧।

ਅਹੰਬੁਧਿ—ਹਉ ਹਉ ਕਰਨ ਵਾਲੀ ਬੁੱਧੀ । ਮਨ ਥਿਧਾਈ—ਮਨ ਦੀ ਥਿੰਧਾਈ । ਮੰਜਾਈ—ਮਾਂਜ ਦਿੱਤੀ {**ਨੋਟ** :— ਥਿੰਧੇ ਭਾਂਡੇ ਨੂੰ ਮਿੱਟੀ ਜਾਂ ਸੁਆਹ ਨਾਲ ਮਾਂਜੀਦਾ ਹੈ} ।੧।

ਦੇਹੀ—ਸਰੀਰ । ਤੇਹੀ—ਉਸ ਤਰੀਕੇ ਨਾਲ । ਸੁਧੁ—ਪਵਿਤ੍ਰ {ਲਫ਼ਜ਼ 'ਸੁਧੁ' ਪੁਲਿੰਗ 'ਸੁਧ' ਇਸਤ੍ਰੀ ਲਿੰਗ} ।੨।

ਭੇਟਿਓ—ਮਿਲਿਆ । ਭਉ ਕਾਲ—ਕਾਲ ਦਾ ਭਉ ।੩।

ਮੁਕਤਿ—ਮੋਖ । ਭੁਗਤਿ—ਭੋਗ । ਜੁਗਤਿ—ਜੋਗ ।੪।

**ਅਰਥ** :—(ਹੇ ਭਾਈ !) ਪੂਰਬਲੇ ਜਨਮ ਵਿਚ ਕੀਤੇ ਕਰਮ ਅਨੁਸਾਰ ਜਿਸ ਪ੍ਰਾਣੀ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਲੇਖ ਲਿਖਿਆ ਹੁੰਦਾ ਹੈ, ਉਸ ਦੇ ਮਨ ਨੂੰ ਪਰਮਾਤਮਾ ਦੇ ਸੇਵਕ ਦੀ ਚਰਨ-ਧੂੜ ਮਿੱਠੀ ਲੱਗਦੀ ਹੈ ।੧।ਰਹਾਉ।

ਹਉਮੈ ਵਾਲੀ ਬੁੱਧੀ ਦੇ ਕਾਰਨ (ਮਨੁੱਖ ਦੇ) ਮਨ ਨੂੰ (ਹਉਮੈ ਦੀ) ਥਿੰਧਾਈ ਲੱਗੀ ਰਹਿੰਦੀ ਹੈ (ਉਸ ਥਿੰਧਾਈ ਦੇ ਕਾਰਨ ਮਨ ਉਤੇ ਕਿਸੇ ਉਪਦੇਸ਼ ਦਾ ਅਸਰ ਨਹੀਂ ਹੁੰਦਾ, ਜਿਵੇਂ ਥਿੰਧੇ ਭਾਂਡੇ ਉਤੋਂ ਦੀ ਪਾਣੀ ਤਿਲਕ ਜਾਂਦਾ ਹੈ । ਜਿਸ ਮਨੁੱਖ ਨੂੰ 'ਜਨ ਕੀ ਧੂਰਿ' ਮਿੱਠੀ ਲੱਗਦੀ ਹੈ) ਸਾਧੂ ਦੀ ਚਰਨ-ਧੂੜ ਨਾਲ ਉਸ ਦੀ ਬੁੱਧੀ ਮਾਂਜੀ ਜਾਂਦੀ ਹੈ ਤੇ ਸੁੱਧ ਹੋ ਜਾਂਦੀ ਹੈ ।੧।

ਜੇ ਮਨੁੱਖ ਅਨੇਕਾਂ (ਤੀਰਥਾਂ ਦੇ) ਪਾਣੀਆਂ ਨਾਲ ਆਪਣੇ ਸਰੀਰ ਨੂੰ ਧੋਂਦਾ ਰਹੇ, ਤਾਂ ਭੀ ਉਸ ਦੇ ਮਨ ਦੀ ਮੈਲ ਨਹੀਂ ਲਹਿੰਦੀ, ਉਸ ਤਰ੍ਹਾਂ (ਭਾਵ, ਤੀਰਥ-ਇਸ਼ਨਾਨਾਂ ਨਾਲ) ਉਹ ਮਨੁੱਖ ਪਵਿਤ੍ਰ ਨਹੀਂ ਹੋ ਸਕਦਾ ।੨।

(ਹੇ ਭਾਈ !) ਜਿਸ ਮਨੁੱਖ ਨੂੰ ਸਤਿਗੁਰੂ ਮਿਲ ਪੈਂਦਾ ਹੈ ਜਿਸ ਉਤੇ ਗੁਰੂ ਸਦਾ ਦਇਆਵਾਨ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ (ਆਪਣੇ ਅੰਦਰੋਂ) ਮੌਤ ਦਾ ਡਰ (ਆਤਮਕ ਮੌਤ ਦਾ ਖ਼ਤਰਾ) ਦੂਰ ਕਰ ਲੈਂਦਾ ਹੈ ।੩।

ਹੇ ਨਾਨਕ ! ਪ੍ਰੇਮ-ਭਰੀ ਭਗਤੀ ਨਾਲ ਪਰਮਾਤਮਾ ਦੇ ਗੁਣ ਗਾਂਦਾ ਰਹੁ । ਪਰਮਾਤਮਾ ਦਾ ਨਾਮ ਹੀ ਵਿਕਾਰਾਂ ਤੋਂ ਖ਼ਲਾਸੀ ਦਿਵਾਂਦਾ ਹੈ, ਨਾਮ ਹੀ ਆਤਮਕ ਜੀਵਨ ਦੀ ਖ਼ੁਰਾਕ ਹੈ, ਨਾਮ ਜਪਣਾ ਹੀ ਜੀਵਨ ਦੀ ਸਹੀ ਜੁਗਤੀ ਹੈ ।੪।੧੦੦।੧੬੯।

**ਗਉੜੀ ਮਹਲਾ ੫ ॥ ਜੀਵਨ ਪਦਵੀ ਹਰਿ ਕੇ ਦਾਸ ॥ ਜਿਨ ਮਿਲਿਆ ਆਤਮ ਪਰਗਾਸੁ ॥੧॥ ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥ ਸੁਖੁ ਪਾਵਹਿ ਹਰਿ ਦੁਆਰਿ ਪਰਾਨੀ ॥੧॥ ਰਹਾਉ ॥ ਆਠ ਪਹਰ ਧਿਆਈਐ ਗੋਪਾਲੁ ॥ ਨਾਨਕ ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥ {ਪੰਨਾ ੨੦੦}**

**ਪਦ ਅਰਥ** :—ਪਦਵੀ—ਦਰਜਾ । ਜੀਵਨ ਪਦਵੀ—ਉੱਚਾ ਆਤਮਕ ਦਰਜਾ । ਜਿਨ—ਜਿਨ੍ਹਾਂ (ਹਰਿ ਕੇ ਦਾਸਾਂ ਨੂੰ) । ਪਰਗਾਸੁ—ਚਾਨਣ ।੧।

ਮਨ—ਹੇ ਮਨ ! ਕਾਨੀ ਸੁਨਿ—ਕੰਨਾਂ ਨਾਲ ਸੁਣ, ਧਿਆਨ ਨਾਲ ਸੁਣ । ਹਰਿ ਦੁਆਰਿ—ਹਰੀ ਦੇ ਦਰ ਤੇ ।੧।ਰਹਾਉ।

ਧਿਆਈਐ—ਧਿਆਉਣਾ ਚਾਹੀਦਾ ਹੈ । ਦੇਖਿ—ਦੇਖ ਕੇ । ਨਿਹਾਲੁ—ਪ੍ਰਸੰਨ ।੧।

**ਅਰਥ** :—ਹੇ ਮੇਰੇ ਮਨ ! ਧਿਆਨ ਨਾਲ ਪਰਮਾਤਮਾ ਦਾ ਨਾਮ ਸੁਣਿਆ ਕਰ । ਹੇ ਪ੍ਰਾਣੀ ! (ਸਿਮਰਨ ਦੀ ਬਰਕਤਿ ਨਾਲ) ਤੂੰ ਹਰੀ ਦੇ ਦਰ ਤੇ ਸੁਖ ਪ੍ਰਾਪਤ ਕਰੇਂਗਾ ।੧।ਰਹਾਉ।

(ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਹਰੀ ਦੇ ਦਾਸ ਹਨ) ਹਰੀ ਦੇ ਦਾਸਾਂ ਨੂੰ ਉੱਚਾ ਆਤਮਕ ਦਰਜਾ ਪ੍ਰਾਪਤ ਹੈ, ਉਹਨਾਂ (ਹਰੀ ਦੇ ਦਾਸਾਂ) ਨੂੰ ਮਿਲਿਆਂ ਆਤਮਾ ਨੂੰ (ਗਿਆਨ ਦਾ) ਚਾਨਣ ਮਿਲ ਜਾਂਦਾ ਹੈ ।੧।

ਹੇ ਨਾਨਕ ! (ਹਰੀ ਦੇ ਦਾਸਾਂ ਦੀ ਸੰਗਤਿ ਵਿਚ ਰਹਿ ਕੇ) ਅੱਠੇ ਪਹਿਰ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ । (ਸਿਮਰਨ ਦੀ ਬਰਕਤਿ ਨਾਲ ਹਰ ਥਾਂ ਪਰਮਾਤਮਾ ਦਾ) ਦਰਸਨ ਕਰ ਕੇ (ਮਨ) ਖਿੜਿਆ ਰਹਿੰਦਾ ਹੈ ।੨।੧੦੧।੧੭੦।

**ਗਉੜੀ ਮਹਲਾ ੫ ॥ ਸਾਂਤਿ ਭਈ ਗੁਰ ਗੋਬਿਦਿ ਪਾਈ ॥ ਤਾਪ ਪਾਪ ਬਿਨਸੇ ਮੇਰੇ ਭਾਈ ॥੧॥ ਰਹਾਉ ॥ ਰਾਮ ਨਾਮੁ ਨਿਤ ਰਸਨ ਬਖਾਨ ॥ ਬਿਨਸੇ ਰੋਗ ਭਏ ਕਲਿਆਨ ॥੧॥ ਪਾਰਬ੍ਰਹਮ ਗੁਣ ਅਗਮ ਬੀਚਾਰ ॥ ਸਾਧੂ ਸੰਗਮਿ ਹੈ ਨਿਸਤਾਰ ॥੨॥ ਨਿਰਮਲ ਗੁਣ ਗਾਵਹੁ ਨਿਤ ਨੀਤ ॥ ਗਈ ਬਿਆਧਿ ਉਬਰੇ ਜਨ ਮੀਤ ॥੩॥ ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥ ਨਾਨਕ ਦਾਸ ਤੇਰੀ ਸਰਣਾਈ ॥੪॥੧੦੨॥ ੧੭੧॥ {ਪੰਨਾ ੨੦੦}**

**ਪਦ ਅਰਥ** :—ਗੋਬਿਦਿ—ਗੋਬਿੰਦ ਨੇ । ਗੁਰ ਗੋਬਿਦਿ—ਗੋਬਿੰਦ ਦੇ ਰੂਪ ਗੁਰੂ ਨੇ । ਪਾਈ—ਪਾ ਦਿੱਤੀ, ਬਖ਼ਸ਼ੀ । ਸਾਂਤਿ—ਠੰਢ । ਤਾਪ—ਦੁੱਖ ਕਲੇਸ਼ । ਭਾਈ—ਹੇ ਭਾਈ ! ।੧।ਰਹਾਉ।

ਰਸਨ—ਜੀਭ ਨਾਲ । ਕਲਿਆਨ—ਖ਼ੁਸ਼ੀਆਂ ।੧।

ਅਗਮ—ਅਪਹੁੰਚ । ਸਾਧੂ ਸੰਗਮਿ—ਗੁਰੂ ਦੀ ਸੰਗਤਿ ਵਿਚ । ਨਿਸਤਾਰ—ਪਾਰ-ਉਤਾਰਾ ।੨।

ਨਿਤ ਨੀਤ—ਸਦਾ ਹੀ । ਬਿਆਧਿ—ਰੋਗ । ਉਬਰੇ—ਬਚ ਗਏ । ਮੀਤ—ਹੇ ਮਿੱਤਰ ! ।੩।

ਬਚ—ਬਚਨ । ਕ੍ਰਮ—ਕਰਮ । ਧਿਆਈ—ਮੈਂ ਧਿਆਵਾਂ, ਧਿਆਈਂ ।੪।

**ਅਰਥ** :—ਹੇ ਮੇਰੇ ਵੀਰ ! ਗੋਬਿੰਦ ਦੇ ਰੂਪ ਗੁਰੂ ਨੇ (ਜਿਸ ਮਨੁੱਖ ਨੂੰ ਨਾਮ ਦੀ ਦਾਤਿ) ਬਖ਼ਸ਼ ਦਿੱਤੀ, ਉਸ ਦੇ ਅੰਦਰ ਠੰਢ ਪੈ ਗਈ, ਉਸ ਦੇ ਸਾਰੇ ਦੁੱਖ-ਕਲੇਸ਼ ਤੇ ਪਾਪ ਨਾਸ ਹੋ ਗਏ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ ਆਪਣੀ ਜੀਭ ਨਾਲ ਸਦਾ ਪਰਮਾਤਮਾ ਦਾ ਨਾਮ ਉਚਾਰਨ ਕਰਦਾ ਹੈ, ਉਸ ਦੇ ਸਾਰੇ ਰੋਗ ਦੂਰ ਹੋ ਜਾਂਦੇ ਹਨ, ਉਸ ਦੇ ਅੰਦਰ ਆਨੰਦ ਹੀ ਆਨੰਦ ਬਣੇ ਰਹਿੰਦੇ ਹਨ ।੧।

(ਹੇ ਭਾਈ !) ਜੇਹੜਾ ਮਨੁੱਖ ਅਪਹੁੰਚ ਪਾਰਬ੍ਰਹਮ ਪ੍ਰਭੂ ਦੇ ਗੁਣਾਂ ਦਾ ਵਿਚਾਰ ਕਰਦਾ ਰਹਿੰਦਾ ਹੈ, ਗੁਰੂ ਦੀ ਸੰਗਤਿ ਵਿਚ ਰਹਿ ਕੇ ਉਸ ਦਾ (ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ ।੨।

ਹੇ (ਮੇਰੇ) ਮਿੱਤਰ ! ਸਦਾ ਪਰਮਾਤਮਾ ਦੇ ਗੁਣ ਗਾਂਦੇ ਰਹੋ । (ਜੇਹੜੇ ਮਨੁੱਖ ਗੁਣ ਗਾਂਦੇ ਹਨ, ਉਹਨਾਂ ਦਾ ਹਰੇਕ) ਰੋਗ ਦੂਰ ਹੋ ਜਾਂਦਾ ਹੈ, ਉਹ ਮਨੁੱਖ (ਰੋਗਾਂ ਵਿਕਾਰਾਂ ਤੋਂ) ਬਚੇ ਰਹਿੰਦੇ ਹਨ ।੩।

ਹੇ ਨਾਨਕ ! (ਪ੍ਰਭੂ-ਚਰਨਾਂ ਵਿਚ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਮੈਂ ਤੇਰਾ ਦਾਸ ਤੇਰੀ ਸਰਨ ਆਇਆ ਹਾਂ (ਮਿਹਰ ਕਰ) ਮੈਂ ਆਪਣੇ ਮਨ ਦੀ ਰਾਹੀਂ ਬਚਨਾਂ ਦੀ ਰਾਹੀਂ ਤੇ ਕਰਮਾਂ ਦੀ ਰਾਹੀਂ ਸਦਾ ਆਪਣੇ ਮਾਲਕ-ਪ੍ਰਭੂ ਨੂੰ ਸਿਮਰਦਾ ਰਹਾਂ ।੪।੧੦੨।੧੭੧।

**ਗਉੜੀ ਮਹਲਾ ੫ ॥ ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥ ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥ {ਪੰਨਾ ੨੦੦}**

**ਪਦ ਅਰਥ** :—ਪ੍ਰਗਾਸੁ—ਚਾਨਣ । ਗੁਰਦੇਵ—ਹੇ ਗੁਰਦੇਵ ! ।੧।ਰਹਾਉ।

ਸੀਤਲਾ—ਮਾਤਾ ਦਾ ਰੋਗ, ਚੀਚਕ । ਤੇ—ਤੋਂ । ਰਖਿਆ—ਬਚਾਇਆ । ਬਿਹਾਰੀ—{ਵਿਹਾਰਿਨੑ} ਹੇ ਸੁੰਦਰ ਪ੍ਰਭੂ ! ਕਿਰਪਾ ਧਾਰੀ—ਕਿਰਪਾ ਧਾਰ ਕੇ ।੧।

ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ । ਸਾਧ ਸੰਗਿ—ਸਾਧ ਸੰਗਤਿ ਵਿਚ ।੨।

**ਅਰਥ** :—ਹੇ ਗੁਰਦੇਵ ! ਜਿਸ ਮਨੁੱਖ ਦੀਆਂ (ਆਤਮਕ) ਅੱਖਾਂ ਨੂੰ ਤੂੰ (ਗਿਆਨ ਦਾ) ਚਾਨਣ ਬਖ਼ਸ਼ਿਆ, ਉਸ ਦੇ ਸਾਰੇ ਵਹਮ (ਥਾਂ ਥਾਂ ਦੇ ਭਟਕਣ) ਦੂਰ ਹੋ ਗਏ, ਤੇਰੇ ਦਰ ਤੇ ਟਿਕ ਕੇ ਕੀਤੀ ਹੋਈ ਉਸ ਦੀ) ਸੇਵਾ ਸਿਰੇ ਚੜ੍ਹ ਗਈ ।੧।ਰਹਾਉ।

ਹੇ ਸੁੰਦਰ ਸਰੂਪ ! ਹੇ ਪਾਰਬ੍ਰਹਮ ! ਹੇ ਪ੍ਰਭੂ ! ਤੂੰ ਹੀ ਕਿਰਪਾ ਕਰ ਕੇ ਸੀਤਲਾ ਤੋਂ ਬਚਾਇਆ ਹੈ (ਹੋਰ ਕੋਈ ਦੇਵੀ ਆਦਿਕ ਤੇਰੇ ਬਰਾਬਰ ਦੀ ਨਹੀਂ ਹੈ) {ਨੋਟ :—ਸੰਨ ੧੫੯੪ ਤੋਂ ੧੫੯੯ ਤਕ ਮਾਝੇ ਵਿਚ ਸਖ਼ਤ ਕਾਲ ਪਿਆ ਰਿਹਾ । ਸੀਤਲਾ ਆਦਿਕ ਬੀਮਾਰੀਆਂ ਦਾ ਭੀ ਜ਼ੋਰ ਪੈ ਗਿਆ । ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਸੰਨ ੧੫੯੫ ਵਿਚ ਹੋਇਆ ਸੀ । ਗੁਰੂ ਅਰਜਨ ਸਾਹਿਬ ਭੁੱਖੇ ਰੋਗ-ਪੀੜਤਾਂ ਦੀ ਸਹਾਇਤਾ ਕਰਨ ਵਾਸਤੇ ਚਾਰ ਪੰਜ ਸਾਲ ਮਾਝੇ ਦੇ ਪਿੰਡਾਂ ਵਿਚ, ਫਿਰ ਲਾਹੌਰ ਸ਼ਹਰ ਵਿਚ ਭੀ, ਵਿਚਰਦੇ ਰਹੇ । ਬਾਲਕ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੀ ਆਪਣੇ ਨਾਲ ਹੀ ਰੱਖਣ ਦੀ ਆਵੱਸ਼ਕਤਾ ਬਣੀ ਰਹੀ, ਕਿਉਂਕਿ ਬਾਬਾ ਪ੍ਰਿਥੀ ਚੰਦ ਜੀ ਉਹਨਾਂ ਦੀ ਜਾਨ ਦੇ ਲਾਗੂ ਸਨ । ਚੀਚਕ ਵਾਲੇ ਇਲਾਕੇ ਵਿਚ ਫਿਰਨ ਕਰਕੇ ਅੰਮ੍ਰਿਤਸਰ ਵਾਪਸ ਆਉਣ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਾਤਾ ਨਿਕਲ ਆਈ । ਵਹਮਣ ਭਰਮਣ ਇਸਤ੍ਰੀਆਂ ਆ ਆ ਕੇ ਸੀਤਲਾ ਦੇਵੀ ਦੀ ਪੂਜਾ ਵਾਸਤੇ ਪ੍ਰੇਰਨਾ ਕਰਦੀਆਂ ਰਹੀਆਂ । ਇਸ ਭਰਮ-ਵਹਮ ਤੋਂ ਸਦਾ ਲਈ ਬਚਣ ਵਾਸਤੇ ਗੁਰੂ ਅਰਜਨ ਸਾਹਿਬ ਨੇ ਇਸ ਸ਼ਬਦ ਦੀ ਰਾਹੀਂ ਉਪਦੇਸ਼ ਕੀਤਾ ਹੈ} ।੧।

ਹੇ ਨਾਨਕ ! (ਆਖ—ਹੇ ਭਾਈ !) ਜੇਹੜਾ ਮਨੁੱਖ (ਹੋਰ ਸਾਰੇ ਆਸਰੇ ਛੱਡ ਕੇ) ਪਰਮਾਤਮਾ ਦਾ ਨਾਮ ਜਪਦਾ ਹੈ, ਉਹ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ (ਕਿਉਂਕਿ) ਉਹ ਸਾਧ ਸੰਗਤਿ ਵਿਚ ਰਹਿ ਕੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਰਸ ਪੀਂਦਾ ਰਹਿੰਦਾ ਹੈ ।੨।੧੦੩।੧੭੨।

**ਗਉੜੀ ਮਹਲਾ ੫ ॥ ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥ ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ ॥੧॥ ਨਾਮ ਬਿਨਾ ਕੈਸੇ ਸੁਖੁ ਲਹੀਐ ॥ ਰਸਨਾ ਰਾਮਨਾਮ ਜਸੁ ਕਹੀਐ ॥੧॥ਰਹਾਉ॥ ਤਿਨ ਊਪਰਿ ਜਾਈਐ ਕੁਰਬਾਣੁ ॥ ਨਾਨਕ ਜਿਨਿ ਜਪਿਆ ਨਿਰਬਾਣੁ ॥੨॥੧੦੪॥੧੭੩॥**

**ਪਦ ਅਰਥ** :—ਧਨੁ—ਭਾਗਾਂ ਵਾਲਾ । ਮਸਤਕੁ—ਮੱਥਾ । ਧਨੁ ਨੇਤ—ਭਾਗਾਂ ਵਾਲੇ ਹਨ ਉਹ ਨੇਤਰ । ਨੇਤ—ਅੱਖਾਂ । ਤੇਰੇ—(ਜੋ) ਤੇਰੇ (ਦੀਦਾਰ ਵਿਚ ਮਸਤ ਹਨ) । ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ} । ਤੁਮ ਸੰਗਿ—ਤੇਰੇ ਨਾਲ । ਹੇਤ—ਹਿਤ, ਪਿਆਰ ।੧।

ਕੈਸੇ ਲਹੀਐ—ਕਿਵੇਂ ਲੱਭ ਸਕਦਾ ਹੈ ? ਕਦੇ ਨਹੀਂ ਲੱਭ ਸਕਦਾ । ਰਸਨਾ—ਜੀਭ (ਨਾਲ) । ਜਸੁ—ਸਿਫ਼ਤਿ-ਸਾਲਾਹ । ਕਹੀਐ—ਕਹਿਣਾ ਚਾਹੀਦਾ ਹੈ ।੧।ਰਹਾਉ।

ਜਾਈਐ—ਜਾਣਾ ਚਾਹੀਦਾ ਹੈ । ਜਿਨਿ—ਜਿਸ ਨੇ {ਨੋਟ :—ਲਫ਼ਜ਼ 'ਜਿਨ' ਬਹੁ-ਵਚਨ ਹੈ । ਲਫ਼ਜ਼ 'ਜਿਨਿ' ਇਕ-ਵਚਨ ਹੈ} । ਨਿਰਬਾਣੁ—ਵਾਸਨਾ-ਰਹਿਤ, ਜਿਸ ਨੂੰ ਕੋਈ ਵਾਸਨਾ ਪੋਹ ਨ ਸਕੇ ।੨।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਕਦੇ ਸੁਖ ਨਹੀਂ ਮਿਲ ਸਕਦਾ । (ਇਸ ਵਾਸਤੇ ਸਦਾ) ਜੀਭ ਨਾਲ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ।੧।ਰਹਾਉ।

(ਹੇ ਪ੍ਰਭੂ !) ਭਾਗਾਂ ਵਾਲਾ ਹੈ ਉਹ ਮੱਥਾ (ਜੇਹੜਾ ਤੇਰੇ ਦਰ ਤੇ ਨਿਉਂਦਾ ਹੈ) ਭਾਗਾਂ ਵਾਲੀਆਂ ਹਨ ਉਹ ਅੱਖਾਂ (ਜੋ) ਤੇਰੇ (ਦੀਦਾਰ ਵਿਚ ਮਸਤ ਰਹਿੰਦੀਆਂ ਹਨ) । ਭਾਗਾਂ ਵਾਲੇ ਹਨ ਉਹ ਭਗਤ ਜਨ ਜਿਨ੍ਹਾਂ ਦਾ ਤੇਰੇ ਨਾਲ ਪ੍ਰੇਮ ਬਣਿਆ ਰਹਿੰਦਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਜਿਸ ਜਿਸ ਨੇ ਵਾਸਨਾ-ਰਹਿਤ ਪ੍ਰਭੂ ਦਾ ਨਾਮ ਜਪਿਆ ਹੈ, ਉਹਨਾਂ ਉਤੋਂ (ਸਦਾ) ਸਦਕੇ ਜਾਣਾ ਚਾਹੀਦਾ ਹੈ ।੨।੧੦੪।੧੭੩।

**ਗਉੜੀ ਮਹਲਾ ੫ ॥ ਤੂੰ ਹੈ ਮਸਲਤਿ ਤੂੰ ਹੈ ਨਾਲਿ ॥ ਤੂੰ ਹੈ ਰਾਖਹਿ ਸਾਰਿ ਸਮਾਲਿ ॥੧॥ ਐਸਾ ਰਾਮੁ ਦੀਨ ਦੁਨੀ ਸਹਾਈ ॥ ਦਾਸ ਕੀ ਪੈਜ ਰਖੈ ਮੇਰੇ ਭਾਈ ॥੧॥ ਰਹਾਉ ॥ ਆਗੈ ਆਪਿ ਇਹੁ ਥਾਨੁ ਵਸਿ ਜਾ ਕੈ ॥ ਆਠ ਪਹਰ ਮਨੁ ਹਰਿ ਕਉ ਜਾਪੈ ॥੨॥ ਪਤਿ ਪਰਵਾਣੁ ਸਚੁ ਨੀਸਾਣੁ ॥ ਜਾ ਕਉ ਆਪਿ ਕਰਹਿ ਫੁਰਮਾਨੁ ॥੩॥ ਆਪੇ ਦਾਤਾ ਆਪਿ ਪ੍ਰਤਿਪਾਲਿ ॥ ਨਿਤ ਨਿਤ ਨਾਨਕ ਰਾਮ ਨਾਮੁ ਸਮਾਲਿ ॥੪॥੧੦੫॥੧੭੪॥ {ਪੰਨਾ ੨੦੦}**

**ਪਦ ਅਰਥ** :—ਮਸਲਤਿ—ਸਾਲਾਹ (ਦੇਣ ਵਾਲਾ) । ਰਾਖਹਿ—ਰੱਖਦਾ ਹੈਂ, ਰੱਖਿਆ ਕਰਦਾ ਹੈਂ । ਸਾਰਿ—ਸਾਂਭ ਕੇ, ਸਾਰ ਲੈ ਕੇ । ਸਮਾਲਿ—ਸੰਭਾਲ ਕਰ ਕੇ ।੧।

ਦੀਨ ਦੁਨੀ ਸਹਾਈ—ਦੀਨ ਦਾ ਸਾਥੀ ਤੇ ਦੁਨੀਆ ਦਾ ਸਾਥੀ, ਲੋਕ ਪਰਲੋਕ ਦਾ ਸਾਥੀ । ਪੈਜ—ਇੱਜ਼ਤ, ਲਾਜ । ਭਾਈ—ਹੇ ਭਾਈ ! ।੧।ਰਹਾਉ।

ਆਗੈ—ਪਰਲੋਕ ਵਿਚ । ਇਹੁ ਥਾਨੁ—ਇਹ ਲੋਕ । ਵਸਿ ਜਾ ਕੈ—ਜਿਸ ਦੇ ਵੱਸ ਵਿਚ । ਮਨੁ—(ਮੇਰਾ) ਮਨ । ਜਾਪੈ—ਜਪਦਾ ਹੈ ।੨।

ਪਤਿ—ਇੱਜ਼ਤ । ਪਰਵਾਣੁ—ਕਬੂਲ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਨੀਸਾਣੁ—ਪਰਵਾਨਾ, ਜ਼ਿੰਦਗੀ ਦੇ ਸਫ਼ਰ ਵਿਚ ਰਾਹਦਾਰੀ । ਫੁਰਮਾਨੁ—ਹੁਕਮ ।੩।

ਪ੍ਰਤਿਪਾਲਿ—ਪ੍ਰਿਤਪਾਲੇ, ਪਾਲਣਾ ਕਰਦਾ ਹੈ । ਸਮਾਲਿ—ਸਾਂਭ ।੪।

**ਅਰਥ** :—ਹੇ ਮੇਰੇ ਵੀਰ ! ਪਰਮਾਤਮਾ ਇਸ ਲੋਕ ਤੇ ਪਰਲੋਕ ਵਿਚ ਅਜਿਹਾ ਸਾਥੀ ਹੈ ਕਿ ਉਹ ਆਪਣੇ ਸੇਵਕ ਦੀ ਇੱਜ਼ਤ (ਹਰ ਥਾਂ) ਰੱਖਦਾ ਹੈ ।੧।ਰਹਾਉ।

ਹੇ ਪ੍ਰਭੂ ! ਤੂੰ (ਹਰ ਥਾਂ ਮੇਰਾ) ਸਲਾਹਕਾਰ ਹੈਂ, ਤੂੰ ਹੀ (ਹਰ ਥਾਂ) ਮੇਰੇ ਨਾਲ ਵੱਸਦਾ ਹੈਂ । ਤੂੰ ਹੀ (ਜੀਵਾਂ ਦੀ) ਸਾਰ ਲੈ ਕੇ ਸੰਭਾਲ ਕਰ ਕੇ ਰੱਖਿਆ ਕਰਦਾ ਹੈਂ ।੧।

(ਹੇ ਭਾਈ !) ਜਿਸ ਪਰਮਾਤਮਾ ਦੇ ਵੱਸ ਵਿਚ ਸਾਡਾ ਇਹ ਲੋਕ ਹੈ, ਉਹੀ ਆਪ ਪਰਲੋਕ ਵਿਚ ਭੀ (ਸਾਡਾ ਰਾਖਾ) ਹੈ । (ਹੇ ਭਾਈ !) ਮੇਰਾ ਮਨ ਤਾਂ ਅੱਠੇ ਪਹਿਰ ਉਸ ਪਰਮਾਤਮਾ ਦਾ ਨਾਮ ਜਪਦਾ ਹੈ ।੨।

ਹੇ ਪ੍ਰਭੂ ! ਜਿਸ (ਸੇਵਕ) ਦੇ ਵਾਸਤੇ ਤੂੰ ਆਪ ਹੁਕਮ ਕਰਦਾ ਹੈਂ, ਉਸ ਨੂੰ (ਤੇਰੇ ਦਰਬਾਰ ਵਿਚ) ਇੱਜ਼ਤ ਮਿਲਦੀ ਹੈ, ਉਹ (ਤੇਰੇ ਦਰ ਤੇ) ਕਬੂਲ ਹੁੰਦਾ ਹੈ, ਉਸ ਨੂੰ (ਜੀਵਨ-ਸਫ਼ਰ ਵਿਚ) ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ, ਰਾਹਦਾਰੀ (ਵਜੋਂ) ਮਿਲਦਾ ਹੈ ।੩।

ਹੇ ਨਾਨਕ ! ਪਰਮਾਤਮਾ ਆਪ ਹੀ (ਸਭ ਜੀਵਾਂ ਨੂੰ) ਦਾਤਾਂ ਦੇਣ ਵਾਲਾ ਹੈ, ਆਪ ਹੀ (ਸਭ ਦੀ) ਪਾਲਣਾ ਕਰਨ ਵਾਲਾ ਹੈ । ਤੂੰ ਸਦਾ ਹੀ ਉਸ ਪਰਮਾਤਮਾ ਦਾ ਨਾਮ (ਆਪਣੇ ਹਿਰਦੇ ਵਿਚ) ਸਾਂਭ ਕੇ ਰੱਖ ।੪।੧੦੫।੧੭੪।

ਨੋਟ :—ਪਾਠਕ ਇਹ ਚੇਤੇ ਰੱਖਣ ਕਿ ਇਥੋਂ ਤਕ ਵੱਡੇ ਜੋੜ ਵਿਚ ਇਕ ਦੀ ਘਾਟ ਤੁਰੀ ਆ ਰਹੀ ਹੈ । ਵੱਡਾ ਅੰਕ ਇਥੇ ੧੭੫ ਚਾਹੀਦਾ ਸੀ ।

**ਗਉੜੀ ਮਹਲਾ ੫ ॥ ਸਤਿਗੁਰੁ ਪੂਰਾ ਭਇਆ ਕ੍ਰਿਪਾਲੁ ॥ ਹਿਰਦੈ ਵਸਿਆ ਸਦਾ ਗੁਪਾਲੁ ॥੧॥ ਰਾਮੁ ਰਵਤ ਸਦ ਹੀ ਸੁਖੁ ਪਾਇਆ ॥ ਮਇਆ ਕਰੀ ਪੂਰਨ ਹਰਿ ਰਾਇਆ ॥੧॥ ਰਹਾਉ ॥ ਕਹੁ ਨਾਨਕ ਜਾ ਕੇ ਪੂਰੇ ਭਾਗ ॥ ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥੨॥੧੦੬॥ {ਪੰਨਾ ੨੦੦-੨੦੧}**

**ਪਦ ਅਰਥ** :—ਕ੍ਰਿਪਾਲੁ—{ਪਾ-ਆਲਯ} ਕਿਰਪਾ ਦਾ ਘਰ, ਦਇਆਵਾਨ । ਹਿਰਦੈ —ਹਿਰਦੇ ਵਿਚ ।੧।

ਰਵਤ—ਸਿਮਰਦਿਆਂ । ਸਦ ਹੀ—ਸਦਾ ਹੀ । ਮਇਆ—ਕਿਰਪਾ । ਪੂਰਨ—ਸਰਬ-ਵਿਆਪਕ । ਹਰਿ ਰਾਇਆ—ਪ੍ਰਭੂ ਪਾਤਸ਼ਾਹ ।੧।ਰਹਾਉ।

ਜਾ ਕੇ—ਜਿਸ (ਮਨੁੱਖ) ਦੇ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਸੋਹਾਗੁ—{ਸੌਭਾ ਯ} ਖਸਮ, ਪਤੀ ।੨।

**ਅਰਥ** :—(ਹੇ ਭਾਈ !) ਜਿਸ ਮਨੁੱਖ ਉੱਤੇ ਸਰਬ-ਵਿਆਪਕ ਪ੍ਰਭੂ-ਪਾਤਿਸ਼ਾਹ ਨੇ ਮਿਹਰ ਕੀਤੀ ਹੈ, ਪਰਮਾਤਮਾ ਦਾ ਨਾਮ ਸਿਮਰਦਿਆਂ ਉਸ ਨੇ ਸਦਾ ਹੀ ਆਤਮਕ ਆਨੰਦ ਮਾਣਿਆ ਹੈ ।੧।ਰਹਾਉ।

(ਹੇ ਭਾਈ !) ਅਭੁੱਲ ਗੁਰੂ ਜਿਸ ਮਨੁੱਖ ਉਤੇ ਦਇਆਵਾਨ ਹੁੰਦਾ ਹੈ, ਸ੍ਰਿਸ਼ਟੀ ਦੇ ਰੱਖਿਅਕ ਪਰਮਾਤਮਾ (ਦਾ ਨਾਮ) ਸਦਾ ਉਸ ਦੇ ਹਿਰਦੇ ਵਿਚ ਵੱਸਿਆ ਰਹਿੰਦਾ ਹੈ ।੧।

ਹੇ ਨਾਨਕ ! ਆਖ—ਜਿਸ ਮਨੁੱਖ ਦੇ (ਮੱਥੇ ਉਤੇ) ਪੂਰੇ ਭਾਗ ਜਾਗ ਪੈਂਦੇ ਹਨ, ਉਹ ਸਦਾ ਪਰਮਾਤਮਾ ਦਾ ਨਾਮ ਜਪਦਾ ਹੈ, (ਉਸ ਦੇ ਸਿਰ ਤੇ) ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਖਸਮ (ਆਪਣਾ ਹੱਥ ਰੱਖਦਾ ਹੈ) ।੨।੧੦੬।

ਨੋਟ :—ਇਥੋਂ ਤਕ ਗੁਰੂ ਅਰਜਨ ਸਾਹਿਬ ਦੇ ੧੦੬ ਸ਼ਬਦ ਹਨ । ਪਿਛਲਾ ਜੋੜ ੭੦ ਸੀ । ਵੱਡਾ ਜੋੜ ੧੭੬ ਬਣਦਾ ਹੈ, ਪਰ ਹੁਣ ਤਕ ਵੱਡੇ ਜੋੜ ਵਿਚ ਇੱਕ ਦੀ ਕਮੀ ਚਲੀ ਆ ਰਹੀ ਸੀ, ਇਥੇ ਪਹੁੰਚ ਕੇ ਉਹ ਕਮੀ ਦਿੱਸ ਪਈ ਹੈ । ਪਿਛਲੇ ਸਾਰੇ ਵੱਡੇ ਅੰਕ ਭੰਨਣੇ ਪੈਂਦੇ ਸਨ । ਇਸ ਦੇ ਥਾਂ ਅਗਾਂਹ ਵੱਡਾ ਅੰਕ ਲਿਖਣਾ ਬੰਦ ਕਰ ਦਿੱਤਾ ਗਿਆ ਹੈ ।

**ਗਉੜੀ ਮਹਲਾ ੫ ॥ ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥੧॥ ਬਿਨੁ ਕਰਤੂਤੀ ਮੁਕਤਿ ਨ ਪਾਈਐ ॥ ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ ਰਹਾਉ ॥ ਪੂਜਾ ਤਿਲਕ ਕਰਤ ਇਸਨਾਨਾਂ ॥ ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥ ਬੇਦੁ ਪੜੈ ਮੁਖਿ ਮੀਠੀ ਬਾਣੀ ॥ ਜੀਆਂ ਕੁਹਤ ਨ ਸੰਗੈ ਪਰਾਣੀ ॥੩॥ ਕਹੁ ਨਾਨਕ ਜਿਸੁ ਕਿਰਪਾ ਧਾਰੈ ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥੪॥੧੦੭॥ {ਪੰਨਾ ੨੦੧}**

**ਪਦ ਅਰਥ** :—ਧੋਤੀ ਖੋਲਿ—ਧੋਤੀ ਦਾ ਉਪਰਲਾ ਅੱਧਾ ਹਿੱਸਾ ਲਾਹ ਕੇ । ਹੇਠਿ—ਹੇਠ, ਭੁੰਞੇ । ਗਰਧਪ—ਖੋਤਾ । ਪੇਟਿ—ਪੇਟ ਵਿਚ, ਢਿੱਡ ਵਿਚ । ਲਾਹੇ—ਪਾਈ ਜਾਂਦਾ ਹੈ, (ਖੀਰ ਆਦਿਕ) ।੧।

ਕਰਤੂਤੀ—ਕਰਤੂਤ, ਨਾਮ ਸਿਮਰਨ ਦਾ ਉੱਦਮ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ, ਮੋਖ-ਪਦਵੀ ।੧।ਰਹਾਉ।

ਛੁਰੀ ਕਾਢਿ—ਛੁਰੀ ਕੱਢ ਕੇ, ਨਿਰਦਇਤਾ ਨਾਲ, (ਸੁਰਗ ਆਦਿਕ ਦਾ) ਧੋਖਾ ਦੇ ਕੇ । ਲੇਵੈ ਹਥਿ—ਹੱਥ ਵਿਚ ਲੈਂਦਾ ਹੈ, ਹਾਸਲ ਕਰਦਾ ਹੈ ।੨।

ਮੁਖਿ—ਮੂੰਹੋਂ । ਮੀਠੀ ਬਾਣੀ—ਮਿੱਠੀ ਸੁਰ ਨਾਲ । ਕੁਹਤ—ਮਾਰਦਿਆਂ । ਜੀਆਂ ਕੁਹਤ—ਜੀਵਾਂ ਨੂੰ ਕੁਂਹਦਿਆਂ, ਆਪਣੇ ਜਜਮਾਨਾਂ ਨਾਲ ਧੋਖਾ ਕਰਦਿਆਂ । ਨ ਸੰਗੈ—ਨਹੀਂ ਸੰਗਦਾ, ਨਹੀਂ ਝਕਦਾ ।੩।

ਸੁਧੁ—ਪਵਿੱਤਰ । ਬ੍ਰਹਮੁ—ਪਰਮਾਤਮਾ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ । ਇਹ ਐਸਾ ਪਦਾਰਥ ਹੈ ਜੋ ਵਿਕਾਰਾਂ ਤੋਂ ਖ਼ਲਾਸੀ ਦੇਂਦਾ ਹੈ । (ਹੇ ਭਾਈ !) ਨਾਮ ਸਿਮਰਨ ਦੀ ਕਮਾਈ ਕਰਨ ਤੋਂ ਬਿਨਾ ਮੋਖ-ਪਦਵੀ ਨਹੀਂ ਮਿਲਦੀ ।੧।ਰਹਾਉ।

(ਪਰ, ਹੇ ਭਾਈ ! ਬ੍ਰਾਹਮਣ ਆਪਣੇ ਜਜਮਾਨਾਂ ਨੂੰ ਇਹੀ ਦੱਸਦਾ ਹੈ ਕਿ ਬ੍ਰਾਹਮਣ ਨੂੰ ਦਿੱਤਾ ਦਾਨ ਹੀ ਮੋਖ-ਪਦਵੀ ਮਿਲਣ ਦਾ ਰਸਤਾ ਹੈ । ਉਹ ਬ੍ਰਾਹਮਣ ਸਰਾਧ ਆਦਿਕ ਦੇ ਸਮੇ ਜਜਮਾਨ ਦੇ ਘਰ ਜਾ ਕੇ ਚੌਕੇ ਵਿਚ ਬੈਠ ਕੇ) ਆਪਣੀ ਧੋਤੀ ਦਾ ਉਪਰਲਾ ਅੱਧਾ ਹਿੱਸਾ ਲਾਹ ਕੇ ਹੇਠਾਂ ਧਰ ਲੈਂਦਾ ਹੈ ਤੇ ਖੋਤੇ ਵਾਂਗ (ਦਬਾਦਬ ਖੀਰ ਆਦਿਕ) ਆਪਣੇ ਢਿੱਡ ਵਿਚ ਪਾਈ ਜਾਂਦਾ ਹੈ ।੧।

(ਬ੍ਰਾਹਮਣ) ਮੂੰਹੋਂ ਤਾਂ ਮਿੱਠੀ ਸੁਰ ਨਾਲ ਵੇਦ (-ਮੰਤ੍ਰ) ਪੜ੍ਹਦਾ ਹੈ, ਪਰ ਆਪਣੇ ਜਜਮਾਨਾਂ ਨਾਲ ਧੋਖਾ ਕਰਦਿਆਂ ਰਤਾ ਨਹੀਂ ਝਿਜਕਦਾ ।੩।

(ਪਰ) ਹੇ ਨਾਨਕ ! ਆਖ—(ਬ੍ਰਾਹਮਣ ਦੇ ਭੀ ਕੀਹ ਵੱਸ ?) ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਕਰਦਾ ਹੈ ਉਹ ਪਰਮਾਤਮਾ ਦੇ ਗੁਣ ਆਪਣੇ ਹਿਰਦੇ ਵਿਚ ਵਸਾਂਦਾ ਹੈ (ਜਿਸ ਦੀ ਬਰਕਤਿ ਨਾਲ) ਉਸ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ (ਤੇ ਉਹ ਕਿਸੇ ਨਾਲ ਠੱਗੀ-ਫ਼ਰੇਬ ਨਹੀਂ ਕਰਦਾ) ।੪।੧੦੭।

**ਗਉੜੀ ਮਹਲਾ ੫ ॥ ਥਿਰੁ ਘਰਿ ਬੈਸਹੁ ਹਰਿਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ ਰਹਾਉ ॥ ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ ॥੧॥ ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥ ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥ ਨਿਰਭਉ ਹੋਇ ਭਜਹੁ ਭਗਵਾਨ ॥ ਸਾਧ ਸੰਗਤਿ ਮਿਲਿ ਕੀਨੋ ਦਾਨੁ ॥੩॥ ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥ {ਪੰਨਾ ੨੦੧}**

**ਪਦ ਅਰਥ** :—ਥਿਰੁ—ਅਡੋਲ-ਚਿੱਤ, ਸਰਧਾ ਨਾਲ । ਘਰਿ—ਹਿਰਦੇ-ਘਰ ਵਿਚ । ਹਰਿ ਜਨ—ਹੇ ਹਰੀ ਦੇ ਸੇਵਕੋ ! ਸਤਿਗੁਰਿ—ਸਤਿਗੁਰੂ ਨੇ ।੧।ਰਹਾਉ।

ਪਰਮੇਸਰਿ—ਪਰਮੇਸਰ ਨੇ । ਜਨ ਕੀ ਪੈਜ—ਸੇਵਕ ਦੀ ਲਾਜ । ਕਰਤਾਰੇ—ਕਰਤਾਰਿ, ਕਰਤਾਰ ਨੇ ।੧।

ਵਸਿ—ਵੱਸ ਵਿਚ । ਪੀਨੇ—ਪੀਂਦੇ ਹਨ ।੨।

ਮਿਲਿ—ਮਿਲ ਕੇ । ਕੀਨੋ—ਕੀਤਾ ਹੈ ।੩।

ਪ੍ਰਭ—ਹੇ ਪ੍ਰਭੂ ! ਅੰਤਰਜਾਮੀ—ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ! ਓਟ—ਆਸਰਾ ।੪।

**ਅਰਥ** :—ਹੇ ਪਿਆਰੇ ਭਗਤ ਜਨੋ ! ਆਪਣੇ ਹਿਰਦੇ ਵਿਚ ਇਹ ਪੂਰੀ ਸਰਧਾ ਬਣਾਓ, ਕਿ ਸਤਿਗੁਰੂ ਨੇ ਸਾਡੇ ਸਾਰੇ ਕਾਰਜ ਸਵਾਰ ਦਿੱਤੇ ਹਨ (ਕਿ ਸਤਿਗੁਰੂ ਸਰਨ ਪਿਆਂ ਦੇ ਕਾਰਜ ਸਿਰੇ ਚਾੜ੍ਹ ਦੇਂਦਾ ਹੈ) ।੧।ਰਹਾਉ।

(ਹੇ ਸੰਤ ਜਨੋ ! ਇਹ ਨਿਸ਼ਚਾ ਧਾਰੋ ਕਿ ਜੇਹੜਾ ਮਨੁੱਖ ਹੋਰ ਆਸਰੇ ਛੱਡ ਕੇ ਪਰਮੇਸਰ ਦਾ ਆਸਰਾ ਤੱਕਦਾ ਹੈ) ਪਰਮੇਸਰ ਨੇ ਉਸ ਦੇ ਦੋਖੀ ਵੈਰੀ ਸਭ ਮੁਕਾ ਦਿੱਤੇ ਹਨ, ਕਰਤਾਰ ਨੇ ਆਪਣੇ ਸੇਵਕ ਦੀ ਇੱਜ਼ਤ ਜ਼ਰੂਰ ਰੱਖੀ ਹੈ ।੧।

(ਹੇ ਸੰਤ ਜਨੋ ! ਪਰਮੇਸਰ ਨੇ ਆਪਣੇ ਸੇਵਕਾਂ ਨੂੰ) ਦੁਨੀਆ ਦੇ ਸ਼ਾਹਾਂ ਬਾਦਸ਼ਾਹਾਂ ਵਲੋਂ ਬੇ-ਮੁਥਾਜ ਕਰ ਦਿੱਤਾ ਹੈ, ਪਰਮੇਸਰ ਦੇ ਸੇਵਕ ਆਤਮਕ ਜੀਵਨ ਦੇਣ ਵਾਲਾ ਪਰਮੇਸਰ ਦਾ ਸਭ ਰਸਾਂ ਤੋਂ ਮਿੱਠਾ ਨਾਮ-ਰਸ ਪੀਂਦੇ ਰਹਿੰਦੇ ਹਨ ।੨।

(ਹੇ ਪਿਆਰੇ ਭਗਤ-ਜਨੋ ! ਪਰਮਾਤਮਾ ਨੇ ਤੁਹਾਡੇ ਉਤੇ) ਨਾਮ ਦੀ ਬਖ਼ਸ਼ਸ਼ ਕੀਤੀ ਹੈ, ਤੁਸੀ ਸਾਧ ਸੰਗਤਿ ਵਿਚ ਮਿਲ ਕੇ ਨਿਡਰ ਹੋ ਕੇ ਭਗਵਾਨ ਦਾ ਨਾਮ ਸਿਮਰਦੇ ਰਹੋ ।੩।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—) ਹੇ ਅੰਤਰਜਾਮੀ ਪ੍ਰਭੂ ! ਹੇ ਸੁਆਮੀ ਪ੍ਰਭੂ ! ਮੈਂ ਤੇਰੀ ਸਰਨ ਪਿਆ ਹਾਂ, ਮੈਂ ਤੇਰਾ ਆਸਰਾ ਲਿਆ ਹੈ (ਮੈਨੂੰ ਆਪਣੇ ਨਾਮਿ ਦੀ ਦਾਤਿ ਬਖ਼ਸ਼) ।੪।੧੦੮।

**ਗਉੜੀ ਮਹਲਾ ੫ ॥ ਹਰਿ ਸੰਗਿ ਰਾਤੇ ਭਾਹਿ ਨ ਜਲੈ ॥ ਹਰਿ ਸੰਗਿ ਰਾਤੇ ਮਾਇਆ ਨਹੀ ਛਲੈ ॥ ਹਰਿ ਸੰਗਿ ਰਾਤੇ ਨਹੀ ਡੂਬੈ ਜਲਾ ॥ ਹਰਿ ਸੰਗਿ ਰਾਤੇ ਸੁਫਲ ਫਲਾ ॥੧॥ ਸਭ ਭੈ ਮਿਟਹਿ ਤੁਮਾਰੈ ਨਾਇ ॥ ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥ ਰਹਾਉ ॥ ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ ॥ ਹਰਿ ਸਿਉ ਸੋ ਰਚੈ, ਜਿਸੁ ਸਾਧ ਕਾ**

**ਮੰਤਾ ॥ ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ ॥ ਹਰਿ ਸੰਗਿ ਰਾਤੇ ਪੂਰਨ ਆਸ ॥੨॥ ਹਰਿ ਸੰਗਿ ਰਾਤੇ ਦੂਖੁ ਨ ਲਾਗੈ ॥ ਹਰਿ ਸੰਗਿ ਰਾਤਾ ਅਨਦਿਨੁ ਜਾਗੈ ॥ ਹਰਿ ਸੰਗਿ ਰਾਤਾ ਸਹਜ ਘਰਿ ਵਸੈ ॥ ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥੩॥ ਹਰਿ ਸੰਗਿ ਰਾਤੇ ਮਤਿ ਊਤਮ ਹੋਇ ॥ ਹਰਿ ਸੰਗਿ ਰਾਤੇ ਨਿਰਮਲ ਸੋਇ ॥ ਕਹੁ ਨਾਨਕ ਤਿਨ ਕਉ ਬਲਿ ਜਾਈ ॥ ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥੪॥੧੦੯॥ {ਪੰਨਾ ੨੦੧}**

**ਪਦ ਅਰਥ** :—ਭਾਹਿ—(ਤ੍ਰਿਸ਼ਨਾ ਦੀ) ਅੱਗ (ਵਿਚ) । ਸੰਗਿ—ਨਾਲ । ਰਾਤੇ—ਰੱਤਿਆਂ । ਜਲਾ—ਸੰਸਾਰ-ਸਮੁੰਦਰ ਵਿਚ ।੧।

ਨਾਇ—ਨਾਮ ਦੀ ਰਾਹੀਂ । ਭੇਟਤ—ਮਿਲਿਆਂ । ਗਾਇ—ਗਾਂਦਾ ਹੈ । ਭੈ—{'ਭਉ' ਤੋਂ ਬਹੁ-ਵਚਨ} ।੧।ਰਹਾਉ।

ਸਾਧ—ਗੁਰੂ । ਮੰਤਾ—ਉਪਦੇਸ਼ । ਤ੍ਰਾਸ—ਡਰ ।੨।

ਨ ਲਾਗੈ—ਮੋਹ ਨਹੀਂ ਸਕਦਾ । ਰਾਤਾ—ਰੱਤਾ ਹੋਇਆ । ਅਨਦਿਨੁ—ਹਰ ਰੋਜ਼ । ਜਾਗੈ—(ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ । ਸਹਜ ਘਰਿ—ਆਤਮਕ ਅਡੋਲਤਾ ਦੇ ਘਰ ਵਿਚ ।੩।

ਨਿਰਮਲ—ਪਵਿਤ੍ਰ, ਬੇ-ਦਾਗ਼ । ਸੋਇ—ਸੋਭਾ । ਬਲਿ ਜਾਈ—ਮੈਂ ਕੁਰਬਾਨ ਜਾਂਦਾ ਹਾਂ ।੪।

**ਅਰਥ** :—(ਹੇ ਪ੍ਰਭੂ !) ਤੇਰੇ ਨਾਮ ਵਿਚ ਜੁੜਿਆਂ (ਮਨੁੱਖਾਂ ਦੇ ਸਾਰੇ) ਡਰ ਦੂਰ ਹੋ ਜਾਂਦੇ ਹਨ । (ਹੇ ਭਾਈ !) ਪ੍ਰਭੂ ਦੀ ਸੰਗਤਿ ਵਿਚ ਰਿਹਾਂ (ਚਰਨਾਂ ਵਿਚ ਜੁੜਿਆਂ) ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਨਾਲ ਰੱਤੇ ਰਿਹਾਂ (ਮਨੁੱਖ ਤ੍ਰਿਸ਼ਨਾ ਦੀ) ਅੱਗ ਵਿਚ ਨਹੀਂ ਸੜਦਾ, ਪਰਮਾਤਮਾ ਦੇ ਚਰਨਾਂ ਵਿਚ ਜੁੜੇ ਰਿਹਾਂ (ਮਨੁੱਖ ਨੂੰ) ਮਾਇਆ ਠੱਗ ਨਹੀਂ ਸਕਦੀ, ਪਰਮਾਤਮਾ ਦੀ ਯਾਦ ਵਿਚ ਮਸਤ ਰਿਹਾਂ ਮਨੁੱਖ ਸੰਸਾਰ-ਸਮੁੰਦਰ ਦੇ ਵਿਕਾਰਾਂ ਦੇ ਪਾਣੀਆਂ ਵਿਚ ਗ਼ਰਕ ਨਹੀਂ ਹੁੰਦਾ, ਮਨੁੱਖਾ ਜਨਮ ਦਾ ਸੋਹਣਾ ਮਨੋਰਥ ਪ੍ਰਾਪਤ ਕਰ ਲੈਂਦਾ ਹੈ ।੧।

(ਹੇ ਭਾਈ !) ਪਰਮਾਤਮਾ ਦੀ ਯਾਦ ਵਿਚ ਜੁੜੇ ਰਿਹਾਂ (ਮਨੁੱਖ ਦੀ) ਹਰੇਕ ਕਿਸਮ ਦੀ ਚਿੰਤਾ ਮਿਟ ਜਾਂਦੀ ਹੈ, (ਪਰ) ਪਰਮਾਤਮਾ ਨਾਲ ਉਹੀ ਮਨੁੱਖ ਜੁੜਦਾ ਹੈ ਜਿਸ ਨੂੰ ਗੁਰੂ ਦਾ ਉਪਦੇਸ਼ ਪ੍ਰਾਪਤ ਹੁੰਦਾ ਹੈ । ਪਰਮਾਤਮਾ ਨਾਲ ਰੱਤੇ ਰਿਹਾਂ ਮੌਤ ਦਾ ਸਹਮ ਨਹੀਂ ਰਹਿੰਦਾ, ਤੇ ਮਨੁੱਖ ਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ ।੨।

(ਹੇ ਭਾਈ !) ਪਰਮਾਤਮਾ ਦੇ ਚਰਨਾਂ ਵਿਚ ਜੁੜੇ ਰਿਹਾਂ ਕੋਈ ਦੁੱਖ ਪੋਹ ਨਹੀਂ ਸਕਦਾ । ਜੇਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਮਸਤ ਰਹਿੰਦਾ ਹੈ, ਉਹ ਹਰ ਵੇਲੇ (ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਦੀ ਅਵਸਥਾ ਵਿਚ ਟਿਕਿਆ ਰਹਿੰਦਾ ਹੈ । ਪਰਮਾਤਮਾ ਦੀ ਯਾਦ ਵਿਚ ਜੁੜੇ ਰਿਹਾਂ ਮਨੁੱਖ ਦੀ ਹਰੇਕ ਕਿਸਮ ਦੀ ਭਟਕਣਾ ਮੁੱਕ ਜਾਂਦੀ ਹੈ, ਹਰੇਕ ਸਹਮ ਦੂਰ ਹੋ ਜਾਂਦਾ ਹੈ ।੩।

(ਹੇ ਭਾਈ !) ਪਰਮਾਤਮਾ ਦੀ ਯਾਦ ਵਿਚ ਰੱਤੇ ਰਿਹਾਂ ਮਨੁੱਖ ਦੀ ਅਕਲ ਸੁਅੱਛ ਹੋ ਜਾਂਦੀ ਹੈ । ਪਰਮਾਤਮਾ ਦੀ ਯਾਦ ਵਿਚ ਜੁੜੇ ਮਨੁੱਖ ਦੀ ਬੇ-ਦਾਗ਼ ਸੋਭਾ (ਜਗਤ ਵਿਚ ਖਿਲਰਦੀ ਹੈ) ।

ਹੇ ਨਾਨਕ ! ਆਖ—ਮੈਂ ਉਹਨਾਂ ਬੰਦਿਆਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੂੰ ਮੇਰਾ ਪਰਮਾਤਮਾ ਕਦੇ ਭੁੱਲਦਾ ਨਹੀਂ ।੪।੧੦੯।

**ਗਉੜੀ ਮਹਲਾ ੫ ॥ ਉਦਮੁ ਕਰਤ ਸੀਤਲ ਮਨ ਭਏ ॥ ਮਾਰਗਿ ਚਲਤ ਸਗਲ ਦੁਖ ਗਏ ॥ ਨਾਮੁ ਜਪਤ ਮਨਿ ਭਏ ਅਨੰਦ ॥ ਰਸਿ ਗਾਏ ਗੁਨ ਪਰਮਾਨੰਦ ॥੧॥ ਖੇਮ ਭਇਆ ਕੁਸਲ ਘਰਿ ਆਏ ॥ ਭੇਟਤ ਸਾਧ ਸੰਗਿ ਗਈ ਬਲਾਏ ॥ ਰਹਾਉ ॥ ਨੇਤ੍ਰ ਪੁਨੀਤ ਪੇਖਤ ਹੀ ਦਰਸ ॥ ਧਨਿ ਮਸਤਕ ਚਰਨ ਕਮਲ ਹੀ ਪਰਸ ॥ ਗੋਬਿੰਦ ਕੀ ਟਹਲ ਸਫਲ ਇਹ ਕਾਂਇਆ ॥ ਸੰਤ ਪ੍ਰਸਾਦਿ ਪਰਮ ਪਦੁ ਪਾਇਆ ॥੨॥ ਜਨ ਕੀ ਕੀਨੀ ਆਪਿ ਸਹਾਇ ॥ ਸੁਖੁ ਪਾਇਆ ਲਗਿ ਦਾਸਹ ਪਾਇ ॥ ਆਪੁ ਗਇਆ ਤਾ ਆਪਹਿ ਭਏ ॥ ਕ੍ਰਿਪਾ ਨਿਧਾਨ ਕੀ ਸਰਨੀ ਪਏ ॥੩॥ ਜੋ ਚਾਹਤ ਸੋਈ ਜਬ ਪਾਇਆ ॥ ਤਬ ਢੂੰਢਨ ਕਹਾ ਕੋ ਜਾਇਆ ॥ ਅਸਥਿਰ ਭਏ ਬਸੇ ਸੁਖ ਆਸਨ ॥ ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥੪॥੧੧੦॥ {ਪੰਨਾ ੨੦੧-੨੦੨}**

**ਪਦ ਅਰਥ** :—ਸੀਤਲ-ਮਨ—ਠੰਢੇ ਮਨ ਵਾਲੇ, ਸ਼ਾਂਤ-ਚਿੱਤ । ਮਾਰਗਿ—ਰਸਤੇ ਵਿਚ । ਸਗਲ—ਸਾਰੇ । ਮਨਿ—ਮਨ ਵਿਚ । ਰਸਿ—ਪ੍ਰੇਮ ਨਾਲ । ਗੁਨ ਪਰਮਾਨੰਦ—ਪਰਮਾਨੰਦ ਦੇ ਗੁਣ । ਪਰਮਾਨੰਦ—ਸਭ ਤੋਂ ਉੱਚੇ ਆਨੰਦ ਦਾ ਮਾਲਕ ਪ੍ਰਭੂ ।੧।

ਖੇਮ—ਸੁਖ । ਕੁਸਲ ਘਰਿ—ਸੁਖ ਦੇ ਘਰਿ ਵਿਚ, ਸੁਖ ਦੀ ਅਵਸਥਾ ਵਿਚ । ਭੇਟਤ—ਮਿਲਿਆਂ । ਬਲਾਏ—ਮਾਇਆ-ਚੁੜੇਲ ।੧।ਰਹਾਉ।

ਨੇਤ੍ਰ—ਅੱਖਾਂ । ਪੁਨੀਤ—ਪਵਿਤ੍ਰ, ਪਰਾਇਆ ਰੂਪ ਤੱਕਣ ਦੀ ਬਾਣ ਤੋਂ ਰਹਿਤ । ਪੇਖਤ—ਵੇਖਦਿਆਂ । ਧਨਿ—{ਧੰਯ} ਭਾਗਾਂ ਵਾਲੇ । ਮਸਤਕ—ਮੱਥੇ {ਮਸਤਕੁ—ਮੱਥਾ} । ਪਰਸ—ਛੁਹ । ਕਾਂਇਆ—ਸਰੀਰ । ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੨।

ਸਹਾਇ—ਸਹਾਇਤਾ । ਲਗਿ—ਲੱਗ ਕੇ । ਦਾਸਹ ਪਾਇ—ਦਾਸਾਂ ਦੀ ਪੈਰੀਂ । ਆਪੁ—ਆਪਾ-ਭਾਵ {ਨੋਟ :—ਲਫ਼ਜ਼ 'ਆਪਿ' ਅਤੇ 'ਆਪੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਆਪਹਿ—ਆਪਿ ਹੀ, ਪ੍ਰਭੂ ਆਪਿ ਹੀ, ਪਰਮਾਤਮਾ ਦਾ ਰੂਪ ਹੀ । ਤਾ—ਤਦੋਂ । ਕ੍ਰਿਪਾ ਨਿਧਾਨ—ਕਿਰਪਾ ਦਾ ਖ਼ਜ਼ਾਨਾ ।੩।

ਜੋ ਚਾਹਤ—ਜਿਸ ਨੂੰ ਮਿਲਣਾ ਚਾਹੁੰਦਾ ਹੈ । ਸੋਈ—ਉਹੀ (ਪਰਮਾਤਮਾ) । ਕਹਾ—ਕਿੱਥੇ ? ਕੋ—ਕੋਈ । ਅਸਥਿਰ—ਅਡੋਲ-ਚਿੱਤ । ਸੁਖ ਆਸਨ—ਆਨੰਦ ਦੇ ਆਸਣ (ਉੱਤੇ) । ਸੁਖ ਬਾਸਨ—ਸੁਖਾਂ ਵਿਚ ਵੱਸਣ ਵਾਲੇ ।੪।

**ਅਰਥ** :—(ਹੇ ਭਾਈ !) ਸਾਧ ਸੰਗਤਿ ਵਿਚ ਮਿਲਿਆਂ (ਮਾਇਆ-) ਚੁੜੇਲ (ਦੀ ਚੰਬੜ) ਦੂਰ ਹੋ ਜਾਂਦੀ ਹੈ । (ਜੇਹੜੇ ਮਨੁੱਖ ਸਾਧ ਸੰਗਤਿ ਵਿਚ ਜੁੜਦੇ ਹਨ ਉਹਨਾਂ ਨੂੰ) ਸੁਖ ਹੀ ਸੁਖ ਹੋ ਜਾਂਦਾ ਹੈ, ਉਹ ਆਨੰਦ ਦੀ ਅਵਸਥਾ ਵਿਚ ਟਿਕ ਜਾਂਦੇ ਹਨ ।੧।ਰਹਾਉ।

(ਹੇ ਭਾਈ ! ਸਾਧ ਸੰਗਤਿ ਵਿਚ ਜਾਣ ਦਾ) ਉੱਦਮ ਕਰਦਿਆਂ (ਮਨੁੱਖ) ਸ਼ਾਂਤ-ਚਿੱਤ ਹੋ ਜਾਂਦੇ ਹਨ, (ਸਾਧ ਸੰਗਤਿ ਦੇ) ਰਾਹ ਉਤੇ ਤੁਰਦਿਆਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ (ਪੋਹ ਨਹੀਂ ਸਕਦੇ) । (ਹੇ ਭਾਈ !) ਸਭ ਤੋਂ ਉੱਚੇ ਆਨੰਦ ਦੇ ਮਾਲਕ ਪ੍ਰਭੂ ਦੇ ਗੁਣ ਪ੍ਰੇਮ ਨਾਲ ਗਾਵਿਆਂ, ਪ੍ਰਭੂ ਦਾ ਨਾਮ ਜਪਿਆਂ ਮਨ ਵਿਚ ਆਨੰਦ ਹੀ ਆਨੰਦ ਪੈਦਾ ਹੋ ਜਾਂਦੇ ਹਨ ।੧।

(ਹੇ ਭਾਈ !) ਗੋਬਿੰਦ ਦਾ ਦਰਸਨ ਕਰਦਿਆਂ ਹੀ ਅੱਖਾਂ ਪਵਿਤ੍ਰ ਹੋ ਜਾਂਦੀਆਂ ਹਨ (ਵਿਕਾਰ-ਵਾਸਨਾ ਤੋਂ ਰਹਿਤ ਹੋ ਜਾਂਦੀਆਂ ਹਨ) । (ਹੇ ਭਾਈ !) ਭਾਗਾਂ ਵਾਲੇ ਹਨ ਉਹ ਮੱਥੇ ਜਿਨ੍ਹਾਂ ਨੂੰ ਗੋਬਿੰਦ ਦੇ ਸੋਹਣੇ ਚਰਨਾਂ ਦੀ ਛੋਹ ਮਿਲਦੀ ਹੈ । ਪਰਮਾਤਮਾ ਦੀ ਸੇਵਾ-ਭਗਤੀ ਕਰਨ ਨਾਲ ਇਹ ਸਰੀਰ ਸਫਲ ਹੋ ਜਾਂਦਾ ਹੈ, ਗੁਰੂ-ਸੰਤ ਦੀ ਕਿਰਪਾ ਨਾਲ ਸਭ ਤੋਂ ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ ।੨।

(ਹੇ ਭਾਈ !) ਪਰਮਾਤਮਾ ਨੇ ਆਪ ਜਿਸ ਮਨੁੱਖ ਦੀ ਸਹਾਇਤਾ ਕੀਤੀ, ਉਸ ਨੇ ਪਰਮਾਤਮਾ ਦੇ ਭਗਤਾਂ ਦੀ ਚਰਨੀਂ ਲੱਗ ਕੇ ਆਤਮਕ ਆਨੰਦ ਮਾਣਿਆ । ਜੇਹੜੇ ਮਨੁੱਖ ਦਇਆ ਦੇ ਖ਼ਜ਼ਾਨੇ ਪਰਮਾਤਮਾ ਦੀ ਸਰਨ ਆ ਪਏ, ਉਹਨਾਂ ਦੇ ਅੰਦਰੋਂ (ਜਦੋਂ) ਆਪਾ-ਭਾਵ ਦੂਰ ਹੋ ਗਿਆ ਤਦੋਂ ਉਹ ਪਰਮਾਤਮਾ ਦਾ ਰੂਪ ਹੀ ਹੋ ਗਏ ।੩।

(ਹੇ ਭਾਈ !) ਜਦੋਂ ਕਿਸੇ ਮਨੁੱਖ ਨੂੰ (ਗੁਰੂ ਦੀ ਕਿਰਪਾ ਨਾਲ) ਉਹ ਪਰਮਾਤਮਾ ਹੀ ਮਿਲ ਪੈਂਦਾ ਹੈ ਜਿਸ ਨੂੰ ਉਹ ਮਿਲਣਾ ਚਾਹੁੰਦਾ ਹੈ, ਤਦੋਂ ਉਹ (ਬਾਹਰ ਜੰਗਲਾਂ ਪਹਾੜਾਂ ਆਦਿਕ ਵਿਚ ਉਸ ਨੂੰ) ਲੱਭਣ ਲਈ ਨਹੀਂ ਜਾਂਦਾ ।

ਹੇ ਨਾਨਕ ! (ਪਰਮਾਤਮਾ ਨੂੰ ਆਪਣੇ ਅੰਦਰ ਹੀ ਲੱਭ ਲੈਣ ਵਾਲੇ ਮਨੁੱਖ) ਅਡੋਲ-ਚਿੱਤ ਹੋ ਜਾਂਦੇ ਹਨ, ਉਹ ਸਦਾ ਆਨੰਦ ਅਵਸਥਾ ਵਿਚ ਟਿਕੇ ਰਹਿੰਦੇ ਹਨ, ਗੁਰੂ ਦੀ ਕਿਰਪਾ ਨਾਲ ਉਹ ਸਦਾ ਸੁਖਾਂ ਵਿਚ ਵੱਸਣ ਵਾਲੇ ਹੋ ਜਾਂਦੇ ਹਨ ।੪।੧੧੦।

**ਗਉੜੀ ਮਹਲਾ ੫ ॥ ਕੋਟਿ ਮਜਨ ਕੀਨੋ ਇਸਨਾਨ ॥ ਲਾਖ ਅਰਬ ਖਰਬ ਦੀਨੋ ਦਾਨੁ ॥ ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥ ਸਗਲ ਪਵਿਤ ਗੁਨ ਗਾਇ ਗੁਪਾਲ ॥ ਪਾਪ ਮਿਟਹਿ ਸਾਧੂ ਸਰਨਿ ਦਇਆਲ ॥ ਰਹਾਉ ॥ ਬਹੁਤੁ ਉਰਧ ਤਪ ਸਾਧਨ ਸਾਧੇ ॥ ਅਨਿਕ ਲਾਭ ਮਨੋਰਥ ਲਾਧੇ ॥ ਹਰਿ ਹਰਿ ਨਾਮ ਰਸਨ ਆਰਾਧੇ ॥੨॥ ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥ ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥੩॥ ਅਗਾਧਿ ਬੋਧਿ ਹਰਿ ਅਗਮ ਅਪਾਰੇ ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥ ਨਾਨਕ ਕਉ ਪ੍ਰਭ ਕਿਰਪਾ ਧਾਰੇ ॥੪॥੧੧੧॥ {ਪੰਨਾ ੨੦੨}**

**ਪਦ ਅਰਥ** :—ਮਜਨ—ਚੁੱਭੀਆਂ {ਮੱਜਨੁ—ਚੁੱਭੀ} । ਅਰਬ ਖਰਬ—ਸੌ ਲੱਖ ਦਾ ਇਕ ਕ੍ਰੋੜ, ਸੌ ਕ੍ਰੋੜ ਦਾ ਇਕ ਅਰਬ, ਸੌ ਅਰਬ ਦਾ ਇਕ ਖਰਬ । ਮਨਿ—ਮਨ ਵਿਚ । ਜਾ ਮਨਿ—ਜਿਸ (ਮਨੁੱਖ) ਦੇ ਮਨ ਵਿਚ ।੧।

ਗਾਇ—ਗਾ ਕੇ । ਮਿਟਹਿ—ਮਿਟ ਜਾਂਦੇ ਹਨ । ਸਾਧੂ—ਗੁਰੂ ।ਰਹਾਉ।

ਉਰਧ—{√ਵ੍ਰਿਲ—ਉੱਚਾ} ਉੱਚਾ ਪੁੱਠਾ ਲਟਕ ਕੇ । ਰਸਨ—ਜੀਭ (ਨਾਲ) ।੨।

ਬਖਾਨੇ—ਉਚਾਰੇ, ਪੜ੍ਹ ਲਏ । ਮਾਨੇ—ਪਤੀਜ ਗਏ ।੩।

ਅਗਾਧਿ—ਅਥਾਹ । ਅਗਾਧਿ ਬੋਧਿ—ਅਥਾਹ ਬੋਧ ਵਾਲਾ, ਜਿਸ ਦੇ ਪੂਰਨ ਸਰੂਪ ਦਾ ਸਹੀ ਗਿਆਨ ਨਹੀਂ ਹੋ ਸਕਦਾ ।੪।

**ਅਰਥ** :—(ਹੇ ਭਾਈ !) ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੇ ਗੁਣ ਗਾ ਕੇ ਸਾਰੇ ਮਨੁੱਖ ਪਵਿਤ੍ਰ ਹੋ ਸਕਦੇ ਹਨ । ਦਇਆ ਦੇ ਸੋਮੇ ਗੁਰੂ ਦੀ ਸਰਨ ਪਿਆਂ (ਸਾਰੇ) ਪਾਪ ਮਿਟ ਜਾਂਦੇ ਹਨ ।ਰਹਾਉ।

(ਹੇ ਭਾਈ !) ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਸ ਨੇ (ਮਾਨੋ) ਕ੍ਰੋੜਾਂ ਤੀਰਥਾਂ ਵਿਚ ਚੁੱਭੀਆਂ ਲਾ ਲਈਆਂ, ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਕਰ ਲਏ, ਉਸ ਨੇ (ਮਾਨੋ) ਲੱਖਾਂ ਰੁਪਏ ਅਰਬਾਂ ਰੁਪਏ ਖਰਬਾਂ ਰੁਪਏ ਦਾਨ ਕਰ ਲਏ ।੧।

(ਹੇ ਭਾਈ !) ਜੇਹੜਾ ਮਨੁੱਖ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਜਪਦਾ ਹੈ, ਉਸ ਨੇ (ਮਾਨੋ) ਪੁੱਠੇ ਲਟਕ ਕੇ ਅਨੇਕਾਂ ਤਪਾਂ ਦੇ ਸਾਧਨ ਸਾਧ ਲਏ, ਉਸ ਨੇ (ਮਾਨੋ, ਰਿੱਧੀਆਂ ਸਿੱਧੀਆਂ ਦੇ) ਅਨੇਕਾਂ ਲਾਭ ਖੱਟ ਲਏ, ਅਨੇਕਾਂ ਮਨੋਰਥ ਹਾਸਲ ਕਰ ਲਏ ।੨।

(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਦਿਆਂ ਸਿਮਰਦਿਆਂ ਜਿਸ ਮਨੁੱਖ ਦਾ ਮਨ ਪਰਮਾਤਮਾ ਨਾਲ ਗਿੱਝ ਜਾਂਦਾ ਹੈ, ਉਸ ਨੇ (ਮਾਨੋ) ਸਿਮ੍ਰਿਤੀਆਂ ਸ਼ਾਸਤ੍ਰਾਂ ਵੇਦਾਂ ਦੇ ਉਚਾਰਨ ਕਰ ਲਏ, ਉਸ ਨੇ (ਮਾਨੋ) ਜੋਗ (ਦੀਆਂ ਗੁੰਝਲਾਂ) ਦੀ ਸੂਝ ਪ੍ਰਾਪਤ ਕਰ ਲਈ, ਉਸ ਨੇ (ਮਾਨੋ) ਸਿੱਧਾਂ ਨੂੰ ਮਿਲੇ ਸੁਖਾਂ ਨਾਲ ਸਾਂਝ ਪਾ ਲਈ ।੩।

(ਹੇ ਭਾਈ ! ਜਿਸ ਮਨੁੱਖ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਹ ਮਨੁੱਖ) ਉਸ ਅਥਾਹ ਹਸਤੀ ਵਾਲੇ ਅਪਹੁੰਚ ਤੇ ਬੇਅੰਤ ਪਰਮਾਤਮਾ ਦਾ ਨਾਮ ਜਪਦਾ ਹੈ, ਉਸ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਂਦਾ ਹੈ ।

(ਹੇ ਨਾਨਕ ! ਤੂੰ ਭੀ ਅਰਦਾਸ ਕਰ ਤੇ ਆਖ—) ਹੇ ਪ੍ਰਭੂ ! ਮੈਂ ਨਾਨਕ ਉਤੇ ਕਿਰਪਾ ਕਰ (ਤਾ ਕਿ ਮੈਂ ਤੇਰਾ ਨਾਮ ਜਪ ਸਕਾਂ) ।੪।੧੧੧।

**ਗਉੜੀ ਮਃ ੫ ॥ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ॥ ਚਰਨ ਕਮਲ ਗੁਰ ਰਿਦੈ ਬਸਾਇਆ ॥੧॥ ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥ ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ ਰਹਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਮੁ ॥ ਤਾ ਤੇ ਸਿਧਿ ਭਏ ਸਗਲ ਕਾਂਮ ॥੨॥ ਦਰਸਨ ਦੇਖਿ ਸੀਤਲ ਮਨ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥੩॥ ਕਹੁ ਨਾਨਕ ਕਹਾ ਭੈ ਭਾਈ ॥ ਅਪਨੇ ਸੇਵਕ ਕੀ ਆਪਿ ਪੈਜ ਰਖਾਈ ॥੪॥੧੧੨॥ {ਪੰਨਾ ੨੦੨}**

**ਪਦ ਅਰਥ** :—ਸਿਮਰਿ—ਸਿਮਰ ਕੇ । ਸੁਖੁ—ਆਤਮਕ ਆਨੰਦ । ਚਰਨ ਕਮਲ ਗੁਰ—ਗੁਰੂ ਦੇ ਸੋਹਣੇ ਚਰਨ (ਕੌਲ-ਫੁਲਾਂ ਵਰਗੇ) । ਰਿਦੈ—ਹਿਰਦੇ ਵਿਚ ।੧।

ਪੂਰਾ—ਅਭੁੱਲ, ਸਾਰੇ ਗੁਣਾਂ ਵਾਲਾ । ਤਿਸਹਿ—ਉਸ (ਗੋਬਿੰਦ) ਨੂੰ । ਧੀਰਾ—ਧੀਰਜ ਵਾਲਾ ।ਰਹਾਉ।

ਅਨਦਿਨੁ—ਹਰ ਰੋਜ਼, ਹਰ ਵੇਲੇ । ਜਪਉ—ਜਪਉਂ, ਮੈਂ ਜਪਦਾ ਹਾਂ । ਤਾ ਤੇ—ਉਸ (ਜਪਣ) ਦੀ ਬਰਕਤਿ ਨਾਲ । ਸਿਧਿ—ਸਫਲਤਾ । ਸਿਧਿ ਸਗਲ ਕਾਂਮ—ਸਾਰੇ ਕੰਮਾਂ ਦੀ ਸਫਲਤਾ ।੨।

ਦੇਖਿ—ਵੇਖ ਕੇ । ਸੀਤਲ ਮਨ—ਠੰਢੇ-ਠਾਰ ਮਨ ਵਾਲੇ । ਕਿਲਬਿਖ—ਪਾਪ ।੩।

ਨਾਨਕ—ਹੇ ਨਾਨਕ ! ਭਾਈ—ਹੇ ਭਾਈ ! ਭੈ—ਡਰ-ਖ਼ਤਰੇ {'ਭਉ' ਤੋਂ ਬਹੁ-ਬਚਨ} । ਪੈਜ—ਇੱਜ਼ਤ ।੪।

**ਅਰਥ** :—(ਹੇ ਭਾਈ !) ਗੋਬਿੰਦ ਪਾਰਬ੍ਰਹਮ (ਸਭ ਹਸਤੀਆਂ ਨਾਲੋਂ) ਵੱਡਾ ਹੈ, ਸਾਰੇ ਗੁਣਾਂ ਦਾ ਮਾਲਕ ਹੈ (ਉਸ ਵਿਚ ਕੋਈ ਕਿਸੇ ਕਿਸਮ ਦੀ ਘਾਟ ਨਹੀਂ ਹੈ) । ਉਸ ਗੋਬਿੰਦ ਨੂੰ ਆਰਾਧ ਕੇ ਮੇਰਾ ਮਨ ਹੌਸਲੇ ਵਾਲਾ ਬਣ ਜਾਂਦਾ ਹੈ (ਤੇ ਅਨੇਕਾਂ ਕਿਲਬਿਖਾਂ ਦਾ ਟਾਕਰਾ ਕਰਨ ਜੋਗਾ ਹੋ ਜਾਂਦਾ ਹੈ) ।ਰਹਾਉ।

(ਪਰ, ਹੇ ਭਾਈ ! ਗੋਬਿੰਦ ਦਾ ਆਰਾਧਨ ਗੁਰੂ ਦੀ ਰਾਹੀਂ ਹੀ ਮਿਲਦਾ ਹੈ । ਜਿਸ ਮਨੁੱਖ ਨੇ) ਗੁਰੂ ਦੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਵਸਾਏ ਹਨ, ਉਸ ਨੇ ਗੋਬਿੰਦ ਦਾ ਨਾਮ ਸਿਮਰ ਸਿਮਰ ਕੇ ਆਤਮਕ ਆਨੰਦ ਮਾਣਿਆ ਹੈ ।੧।

(ਹੇ ਭਾਈ !) ਮੈਂ ਤਾਂ ਹਰ ਵੇਲੇ ਗੁਰੂ ਦਾ ਨਾਮ ਚੇਤੇ ਰੱਖਦਾ ਹਾਂ (ਗੁਰੂ ਦੀ ਮਿਹਰ ਨਾਲ ਹੀ ਗੋਬਿੰਦ ਦਾ ਸਿਮਰਨ ਪ੍ਰਾਪਤ ਹੁੰਦਾ ਹੈ ਤੇ) ਉਸ ਸਿਮਰਨ ਦੀ ਬਰਕਤਿ ਨਾਲ ਸਾਰੇ ਕੰਮਾਂ ਵਿਚ ਸਫਲਤਾ ਹਾਸਲ ਹੁੰਦੀ ਹੈ ।੨।

(ਹੇ ਭਾਈ ! ਗੁਰੂ ਦੀ ਰਾਹੀਂ ਹਰ ਥਾਂ ਪਰਮਾਤਮਾ ਦਾ) ਦਰਸਨ ਕਰ ਕੇ (ਦਰਸਨ ਕਰਨ ਵਾਲੇ) ਠੰਢੇ ਠਾਰ ਮਨ ਵਾਲੇ ਹੋ ਜਾਂਦੇ ਹਨ, ਤੇ ਉਹਨਾਂ ਦੇ ਅਨੇਕਾਂ (ਪਹਿਲੇ) ਜਨਮਾਂ ਦੇ ਕੀਤੇ ਹੋਏ ਪਾਪ ਨਾਸ ਹੋ ਜਾਂਦੇ ਹਨ ।੩।

ਹੇ ਨਾਨਕ ! ਆਖ—ਹੇ ਭਾਈ ! (ਗੁਰੂ ਦੀ ਸਰਨ ਪੈ ਕੇ ਗੋਬਿੰਦ ਦਾ ਨਾਮ ਸਿਮਰਿਆਂ ਦੁਨੀਆ ਵਾਲੇ) ਸਾਰੇ ਡਰ-ਖ਼ਤਰੇ ਮਨ ਤੋਂ ਲਹਿ ਜਾਂਦੇ ਹਨ (ਕਿਉਂਕਿ) ਸਿਮਰਨ ਦੀ ਬਰਕਤਿ ਨਾਲ ਇਹ ਯਕੀਨ ਬਣ ਜਾਂਦਾ ਹੈ ਕਿ (ਗੋਬਿੰਦ ਆਪਣੇ ਸੇਵਕ ਦੀ ਆਪ ਲਾਜ ਰੱਖਦਾ ਹੈ ।੪।੧੧੨।

**ਗਉੜੀ ਮਹਲਾ ੫ ॥ ਅਪਨੇ ਸੇਵਕ ਕਉ ਆਪਿ ਸਹਾਈ ॥ ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ ॥੧॥ ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥ ਕਰਨ ਕਰਾਵਨ ਪੂਰਨ ਸਚੁ ਸੋਇ ॥ ਰਹਾਉ ॥ ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ ਆਤਮ ਸੁਖ ਸਾਰਾ ॥੨॥ ਕਰਿ ਕਿਰਪਾ ਅਪਨੇ ਜਨ ਰਾਖੇ ॥ ਜਨਮ ਜਨਮ ਕੇ ਕਿਲਬਿਖ ਲਾਥੇ ॥੩॥ ਕਹਨੁ ਨ ਜਾਇ ਪ੍ਰਭ ਕੀ ਵਡਿਆਈ ॥ ਨਾਨਕ ਦਾਸ ਸਦਾ ਸਰਨਾਈ ॥੪॥੧੧੩॥ {ਪੰਨਾ ੨੦੨}**

**ਪਦ ਅਰਥ** :—ਕਉ—ਵਾਸਤੇ । ਸਹਾਈ—ਮਦਦਗਾਰ । ਨਿਤ—ਸਦਾ । ਪ੍ਰਤਿਪਾਰ—ਪਾਲਣਾ ਕਰਦਾ ਹੈ, ਸੰਭਾਲ ਕਰਦਾ ਹੈ ।੧।

ਉਬਰੈ—(ਡਰਾਂ ਖ਼ਤਰਿਆਂ ਕਿਲਬਿਖਾਂ ਤੋਂ) ਬਚ ਜਾਂਦਾ ਹੈ । ਸਭ ਕੋਇ—ਹਰੇਕ ਜੀਵ । ਸਚੁ—ਸਦਾ ਕਾਇਮ ਰਹਿਣ ਵਾਲਾ । ਸੋਇ—ਉਹ ਪਰਮਾਤਮਾ ।ਰਹਾਉ।

ਅਬ—ਹੁਣ । ਮਨਿ—ਮਨ ਵਿਚ । ਕਰਨੈਹਾਰਾ—ਪੈਦਾ ਕਰਨ ਵਾਲਾ ਪ੍ਰਭੂ । ਸਾਰਾ—ਸੰਭਾਲਿਆ ਹੈ, ਮਾਣਿਆ ਹੈ ।੨।

ਕਰਿ—ਕਰ ਕੇ । ਕਿਲਬਿਖ—ਪਾਪ ।੩।

ਕਹਨੁ ਨ ਜਾਇ—ਦੱਸੀ ਨਹੀਂ ਜਾ ਸਕਦੀ ।੪।

**ਅਰਥ** :—(ਹੇ ਭਾਈ !) ਹਰੇਕ ਮਨੁੱਖ (ਜੇਹੜਾ) ਪਰਮਾਤਮਾ ਦੀ ਸਰਨ ਵਿਚ (ਆਉਂਦਾ ਹੈ, ਸਾਰੇ ਵਿਕਾਰਾਂ ਡਰਾਂ-ਸਹਿਮਾਂ ਤੋਂ) ਬਚ ਜਾਂਦਾ ਹੈ, ਉਸ ਨੂੰ ਨਿਸਚਾ ਬਣ ਜਾਂਦਾ ਹੈ ਕਿ ਉਹ ਸਰਬ-ਵਿਆਪਕ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਸਭ ਕੁਝ ਕਰਨ ਦੀ ਸਮਰੱਥਾ ਰੱਖਦਾ ਹੈ ਤੇ ਜੀਵਾਂ ਪਾਸੋਂ ਸਭ ਕੁਝ ਕਰਾਣ ਵਾਲਾ ਹੈ ।ਰਹਾਉ।

(ਹੇ ਭਾਈ !) ਪਰਮਾਤਮਾ ਆਪਣੇ ਸੇਵਕ ਦੇ ਵਾਸਤੇ (ਸਦਾ) ਮਦਦਗਾਰ ਬਣਿਆ ਰਹਿੰਦਾ ਹੈ, ਸਦਾ (ਆਪਣੇ ਸੇਵਕ ਦੀ) ਸੰਭਾਲ ਕਰਦਾ ਹੈ ਜਿਵੇਂ ਮਾਂ ਤੇ ਪਿਉ (ਆਪਣੇ ਬੱਚੇ ਦੀ ਸੰਭਾਲ ਕਰਦੇ ਹਨ) ।੧।

(ਹੇ ਭਾਈ !) ਸਭ ਕੁਝ ਕਰਨ ਦੀ ਸਮਰੱਥਾ ਰੱਖਣ ਵਾਲਾ ਪਰਮਾਤਮਾ (ਮੇਰੇ) ਮਨ ਵਿਚ ਆ ਵੱਸਿਆ ਹੈ, ਹੁਣ ਮੇਰੇ ਸਾਰੇ ਡਰ-ਖ਼ਤਰੇ ਨਾਸ ਹੋ ਗਏ ਹਨ ਤੇ ਮੈਂ ਆਤਮਕ ਆਨੰਦ ਮਾਣ ਰਿਹਾ ਹਾਂ ।੨।

(ਹੇ ਭਾਈ !) ਪਰਮਾਤਮਾ ਕਿਰਪਾ ਕਰ ਕੇ ਆਪਣੇ ਸੇਵਕਾਂ ਦੀ ਆਪ ਰੱਖਿਆ ਕਰਦਾ ਹੈ, ਉਹਨਾਂ ਦੇ (ਪਹਿਲੇ) ਅਨੇਕਾਂ ਜਨਮਾਂ ਦੇ (ਕੀਤੇ) ਪਾਪਾਂ ਦੇ ਸੰਸਕਾਰ (ਉਹਨਾਂ ਦੇ ਮਨ ਤੋਂ) ਲਹਿ ਜਾਂਦੇ ਹਨ ।੩।

ਪਰਮਾਤਮਾ ਕੇਡੀ ਵੱਡੀ ਸਮਰੱਥਾ ਵਾਲਾ ਹੈ—ਇਹ ਗੱਲ ਬਿਆਨ ਨਹੀਂ ਕੀਤੀ ਜਾ ਸਕਦੀ । ਹੇ ਨਾਨਕ ! ਪਰਮਾਤਮਾ ਦੇ ਸੇਵਕ ਸਦਾ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ ।੪।੧੧੩।

**ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ**

ੴ ਸਤਿਗੁਰ ਪ੍ਰਸਾਦਿ ॥ ਰਾਮ ਕੋ ਬਲੁ ਪੂਰਨੁ ਭਾਈ ॥ ਤਾ ਤੇ ਬ੍ਰਿਥਾ ਨ ਬਿਆਪੈ ਕਾਈ ॥੧॥ ਰਹਾਉ ॥ ਜੋ ਜੋ ਚਿਤਵੈ ਦਾਸੁ ਹਰਿ ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥੧॥ ਨਿੰਦਕ ਕੀ ਪ੍ਰਭਿ ਪਤਿ ਗਵਾਈ ॥ ਨਾਨਕ ਹਰਿ ਗੁਣ ਨਿਰਭਉ ਗਾਈ ॥੨॥੧੧੪॥ {ਪੰਨਾ ੨੦੨-੨੦੩}

**ਪਦ ਅਰਥ** :—ਕੋ—ਦਾ । ਪੂਰਨੁ—ਹਰ ਥਾਂ ਮੌਜੂਦ । ਭਾਈ—ਹੇ ਭਾਈ ! ਤਾ ਤੇ—ਉਸ ਬਲ ਦੀ ਬਰਕਤਿ ਨਾਲ । ਬਿਰਥਾ—ਪੀੜ, ਦੁੱਖ-ਕਲੇਸ਼ । ਨ ਬਿਆਪੈ—ਜ਼ੋਰ ਨਹੀਂ ਪਾ ਸਕਦੀ ।੧।ਰਹਾਉ।

ਦਾਸੁ ਹਰਿ—ਹਰੀ ਦਾ ਦਾਸ । ਮਾਈ—ਹੇ ਮਾਂ ! ਕਰਤਾ—ਕਰਤਾਰ ।੧।

ਪ੍ਰਭਿ—ਪ੍ਰਭੂ ਨੇ । ਪਤਿ—ਇੱਜ਼ਤ । ਨਾਨਕ—ਹੇ ਨਾਨਕ ! ।੨।

**ਅਰਥ** :—ਹੇ ਭਾਈ ! ਪਰਮਾਤਮਾ ਦੀ ਤਾਕਤ ਹਰ ਥਾਂ (ਆਪਣਾ ਪ੍ਰਭਾਵ ਪਾ ਰਹੀ ਹੈ) (ਇਸ ਵਾਸਤੇ ਜਿਸ ਸੇਵਕ ਦੇ ਸਿਰ ਉਤੇ ਪਰਮਾਤਮਾ ਆਪਣਾ ਮਿਹਰ ਦਾ ਹੱਥ ਰੱਖਦਾ ਹੈ) ਉਸ ਤਾਕਤ ਦੀ ਬਰਕਤਿ ਨਾਲ (ਉਸ ਸੇਵਕ ਉੱਤੇ) ਕੋਈ ਦੁੱਖ-ਕਲੇਸ਼ ਆਪਣਾ ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਹੇ (ਮੇਰੀ) ਮਾਂ ! ਪਰਮਾਤਮਾ ਦਾ ਸੇਵਕ ਜੇਹੜੀ ਜੇਹੜੀ ਮੰਗ ਆਪਣੇ ਮਨ ਵਿਚ ਚਿਤਾਰਦਾ ਹੈ, ਕਰਤਾਰ ਆਪ ਉਸ ਦੀ ਉਹ ਮੰਗ ਪੂਰੀ ਕਰ ਦੇਂਦਾ ਹੈ ।੧।

ਹੇ ਨਾਨਕ ! (ਪਰਮਾਤਮਾ ਦਾ ਸੇਵਕ) ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ (ਤੇ ਦੁਨੀਆ ਦੇ ਡਰਾਂ ਵਲੋਂ) ਨਿਡਰ ਹੋ ਜਾਂਦਾ ਹੈ, (ਪਰ ਸੇਵਕ ਦੇ) ਦੋਖੀ-ਨਿੰਦਕ ਦੀ ਇੱਜ਼ਤ ਪ੍ਰਭੂ ਨੇ ਲੋਕ-ਪਰਲੋਕ ਵਿਚ ਆਪ ਗਵਾ ਦਿੱਤੀ ਹੁੰਦੀ ਹੈ ।੨।੧੧੪।

ਨੋਟ :—ਗਉੜੀ ਗੁਆਰੇਰੀ ਦੇ ਸ਼ਬਦ ਮੁੱਕ ਚੁੱਕੇ ਹਨ, ਹੁਣ ਇਥੋਂ ਗਉੜੀ ਚੇਤੀ ਦੇ ਸ਼ਬਦ ਸ਼ੁਰੂ ਹੋਏ ਹਨ ।

ਗਉੜੀ ਮਹਲਾ ੫ ॥ ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ ਰਹਾਉ ॥ ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥੧॥ ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥ ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥੨॥੧੧੫॥ {ਪੰਨਾ ੨੦੩}

**ਪਦ ਅਰਥ** :—ਭੁਜ—ਬਾਂਹ । ਬਲ—ਤਾਕਤ । ਭੁਜ ਬਲ—ਜਿਸ ਦੀਆਂ ਬਾਹਾਂ ਵਿਚ ਤਾਕਤ ਹੈ, ਹੇ ਬਲਵਾਨ ਬਾਹਾਂ ਵਾਲੇ ! ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਗਰਤ—ਟੋਆ । ਪਰਤ—ਪੈਂਦਾ, ਡਿਗਦਾ । ਗਹਿ ਲੇਹੁ—ਫੜ ਲੈ । ਅੰਗੁਰੀਆ—ਉਂਗਲੀ ।੧।ਰਹਾਉ।

ਸ੍ਰਵਨਿ—ਸ੍ਰਵਨ ਵਿਚ, ਕੰਨ ਵਿਚ । ਸੁਰਤਿ—ਸੁਣਨ ਦੀ ਸਮਰੱਥਾ । ਆਰਤ—{ਆਤ.ਲ} ਦੁਖੀਆ । ਦੁਆਰਿ—(ਤੇਰੇ) ਦਰ ਤੇ । ਰਟਤ—ਪੁਕਾਰਦਾ । ਪਿੰਗੁਰੀਆ—ਪਿੰਗਲਾ, ਪੈਰ-ਹੀਣ ।੧।

ਦੀਨਾ ਨਾਥ—ਹੇ ਗ਼ਰੀਬਾਂ ਦੇ ਖਸਮ ! ਕਰੁਣਾ ਮੈ—{ਕ}ਣਾ-ਮਯ} ਤਰਸ-ਰੂਪ, ਤਰਸ-ਭਰਪੂਰ । ਮਹਤਰੀਆ—ਮਾਂ । ਚਰਨ ਕਵਲ—ਕੌਲ ਫੁੱਲਾਂ ਵਰਗੇ ਚਰਨ । ਗਹਿ—ਫੜ ਕੇ ।੨।

**ਅਰਥ** :—ਹੇ ਬਲੀ ਬਾਹਾਂ ਵਾਲੇ ਸੂਰਮੇ ਪ੍ਰਭੂ ! ਹੇ ਸੁਖਾਂ ਦੇ ਸਮੁੰਦਰ ਪਾਰਬ੍ਰਹਮ ! (ਸੰਸਾਰ-ਸਮੁੰਦਰ ਦੇ ਵਿਕਾਰਾਂ ਦੇ) ਟੋਏ ਵਿਚ ਡਿਗਦੇ ਦੀ (ਮੇਰੀ) ਉਂਗਲੀ ਫੜ ਲੈ ।੧।ਰਹਾਉ।

(ਹੇ ਪ੍ਰਭੂ ! ਮੇਰੇ) ਕੰਨ ਵਿਚ (ਤੇਰੀ ਸਿਫ਼ਤਿ-ਸਾਲਾਹ) ਸੁਣਨ (ਦੀ ਸੂਝ) ਨਹੀਂ, ਮੇਰੀਆਂ ਅੱਖਾਂ (ਅਜੇਹੀਆਂ) ਸੋਹਣੀਆਂ ਨਹੀਂ (ਕਿ ਹਰ ਥਾਂ ਤੇਰਾ ਦੀਦਾਰ ਕਰ ਸਕਣ), ਮੈਂ ਤੇਰੀ ਸਾਧ ਸੰਗਤਿ ਵਿਚ ਜਾਣ ਜੋਗਾ ਨਹੀਂ ਹਾਂ, ਮੈਂ ਪਿੰਗਲਾ ਹੋ ਚੁਕਾ ਹਾਂ ਤੇ ਦੁੱਖੀ ਹੋ ਕੇ ਤੇਰੇ ਦਰ ਤੇ ਪੁਕਾਰ ਕਰਦਾ ਹਾਂ (ਮੈਨੂੰ ਵਿਕਾਰਾਂ ਦੇ ਟੋਏ ਵਿਚੋਂ ਬਚਾ ਲੈ) ।੧।

ਹੇ ਨਾਨਕ ! (ਆਖ)—ਹੇ ਗਰੀਬਾਂ ਦੇ ਖਸਮ ! ਹੇ ਯਤੀਮਾਂ ਉਤੇ ਤਰਸ ਕਰਨ ਵਾਲੇ ! ਹੇ ਸੱਜਣ ! ਹੇ ਮਿੱਤਰ ਪ੍ਰਭੂ ! ਹੇ ਮੇਰੇ ਪਿਤਾ ! ਹੇ ਮੇਰੀ ਮਾਂ ਪ੍ਰਭੂ ! ਤੇਰੇ ਸੰਤ ਤੇਰੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਰੱਖ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਹਨ, (ਮਿਹਰ ਕਰ, ਮੈਨੂੰ ਭੀ ਆਪਣੇ ਚਰਨਾਂ ਦਾ ਪਿਆਰ ਬਖ਼ਸ਼ ਤੇ ਮੈਨੂੰ ਭੀ ਪਾਰ ਲੰਘਾ ਲੈ) ।੨।੨।੧੧੫।

**ਨੋਟ** :—ਪਹਿਲਾ ਅੰਕ ੨ ਸ਼ਬਦ ਦੇ ਬੰਦਾਂ ਦੀ ਗਿਣਤੀ ਦੱਸਦਾ ਹੈ । ਦੂਜਾ ਅੰਕ ੨ ਦੱਸਦਾ ਹੈ ਕਿ 'ਗਉੜੀ ਚੇਤੀ' ਦਾ ਇਹ ਦੂਜਾ ਸ਼ਬਦ ਹੈ ।

**ਰਾਗੁ ਗਉੜੀ ਬੈਰਾਗਣਿ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ ਰਹਾਉ ॥ ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਣਾ ਸੰਸਾਰਿ ॥ ਜੀਅ ਪ੍ਰਾਣ ਸੁਖਦਾਤਿਆ ਨਿਮਖ ਨਿਮਖ ਬਲਿਹਾਰਿ ਜੀ ॥੧॥ ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥ ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥੨॥ ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥ ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥੩॥ ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ ॥ ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ ॥੪॥ ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ ॥ ਸਾਧ ਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ ॥੫॥੧॥੧੧੬॥ {ਪੰਨਾ ੨੦੩}**

**ਪਦ ਅਰਥ** :—ਦਯ—ਹੇ ਤਰਸ ਕਰਨ ਵਾਲੇ ! {ਦਯੱ—ਟੋ ਡਇਲ ਪਟਿ} । ਮੀਤੁਲਾ—ਪਿਆਰਾ ਮਿੱਤਰ । ਬਾਸੁ—ਵੱਸ ।੧।ਰਹਾਉ।

ਸੰਸਾਰਿ—ਸੰਸਾਰ ਵਿਚ । ਜੀਅ ਦਾਤਿਆ—ਹੇ ਜਿੰਦ ਦੇ ਦੇਣ ਵਾਲੇ ! ਨਿਮਖ—ਅੱਖ ਝਮਕਣ ਜਿਤਨਾ ਸਮਾ {ਨਿਮੇ—} । ਬਲਿਹਾਰਿ—ਮੈਂ ਸਦਕੇ ਜਾਂਦਾ ਹਾਂ ।੧।

ਅਲੰਬਨੁ—ਆਸਰਾ । ਹਸਤ ਅਲੰਬਨੁ—ਹੱਥ ਦਾ ਸਹਾਰਾ । ਪ੍ਰਭ—ਹੇ ਪ੍ਰਭੂ ! ਗਰਤਹੁ—ਟੋਏ ਤੋਂ । ਉਧਰੁ—ਕੱਢ ਲੈ । ਮੋਹਿ—ਮੇਰੀ । ਸਦ ਹੀ—ਸਦਾ ਹੀ ।੨।

ਸੰਮਲਾ—ਸੰਮਲਾਂ, ਮੈਂ ਚੇਤੇ ਕਰਾਂ । ਕਵਨ ਬਿਧੀ—ਕੇਹੜੇ ਕੇਹੜੇ ਤਰੀਕੇ ਨਾਲ ? ਸਰਣਿ ਸਮਾਈ—ਹੇ ਸਰਨ ਆਏ ਦੀ ਸਮਾਈ ਕਰਨ ਵਾਲੇ ! ਦਾਸ ਹਿਤ—ਹੇ ਦਾਸਾਂ ਦੇ ਹਿਤੂ ! ।੩।

ਅਸਟਿ ਸਿਧਿ—ਅੱਠ ਸਿੱਧੀਆਂ । ਕੇਸਵਾ—{ਕੇ_ਾ: ਪ੍ਰ_ਯਾ: ਸਤਿ ਅ_ਯ} ਲੰਮੇ ਕੇਸਾਂ ਵਾਲਾ ਪ੍ਰਭੂ । ਗਾਹਿ—ਗਾਂਦੇ ਹਨ ।੪।

ਬੰਧਪੋ—ਬੰਧਪੁ, ਰਿਸ਼ਤੇਦਾਰ । ਅਧਾਰ—ਆਸਰਾ । ਨਾਨਕੁ ਭਜੈ—ਨਾਨਕ ਸਿਮਰਦਾ ਹੈ । ਬਿਖੁ—ਜ਼ਹਿਰ ।੫।੧।੧੧੬।

**ਅਰਥ** :—ਹੇ ਤਰਸ ਕਰਨ ਵਾਲੇ ! ਹੇ ਸ੍ਰਿਸ਼ਟੀ ਦੇ ਖਸਮ ! ਤੂੰ ਮੇਰਾ ਪਿਆਰਾ ਮਿੱਤਰ ਹੈਂ, ਸਦਾ ਮੇਰੇ ਨਾਲ ਵੱਸਦਾ ਰਹੁ ।੧।ਰਹਾਉ।

ਹੇ ਜਿੰਦ ਦੇਣ ਵਾਲੇ ! ਹੇ ਪ੍ਰਾਣ ਦੇਣ ਵਾਲੇ ! ਹੇ ਸੁਖ ਦੇਣ ਵਾਲੇ ਪ੍ਰਭੂ ! ਮੈਂ ਤੈਥੋਂ ਨਿਮਖ ਨਿਮਖ ਕੁਰਬਾਨ ਜਾਂਦਾ ਹਾਂ । ਤੈਥੋਂ ਬਿਨਾ ਇਕ ਘੜੀ ਭਰ ਭੀ ਆਤਮਕ ਜੀਵਨ ਨਹੀਂ ਹੋ ਸਕਦਾ ਤੇ (ਆਤਮਕ ਜੀਵਨ ਤੋਂ ਬਿਨਾ) ਸੰਸਾਰ ਵਿਚ ਰਹਿਣਾ ਫਿਟਕਾਰ-ਜੋਗ ਹੈ ।੧।

ਹੇ ਪ੍ਰਭੂ ! ਮੈਨੂੰ ਆਪਣੇ ਹੱਥ ਦਾ ਸਹਾਰਾ ਦੇਹ । ਹੇ ਗੋਪਾਲ ! ਮੈਨੂੰ (ਵਿਕਾਰਾਂ ਦੇ) ਟੋਏ ਵਿਚੋਂ ਕੱਢ ਲੈ । ਮੈਂ ਗੁਣ-ਹੀਣ ਹਾਂ, ਮੇਰੀ ਮਤਿ ਹੋਛੀ ਹੈ । ਤੂੰ ਸਦਾ ਹੀ ਗਰੀਬਾਂ ਉਤੇ ਦਇਆ ਕਰਨ ਵਾਲਾ ਹੈਂ ।੨।

ਹੇ ਉੱਚੇ ! ਹੇ ਅਪਹੁੰਚ ! ਹੇ ਬੇਅੰਤ ਪ੍ਰਭੂ ! ਹੇ ਸਰਨ ਆਏ ਦੀ ਸਹਾਇਤਾ ਕਰਨ ਵਾਲੇ ਪ੍ਰਭੂ ! ਹੇ ਆਪਣੇ ਸੇਵਕਾਂ ਦੇ ਹਿਤੂ ਪ੍ਰਭੂ ! ਮੈਂ ਤੇਰੇ (ਦਿਤੇ ਹੋਏ) ਕੇਹੜੇ ਕੇਹੜੇ ਸੁਖ ਚੇਤੇ ਕਰਾਂ ? ਮੈਂ ਕਿਹੜੇ ਕਿਹੜੇ ਤਰੀਕਿਆਂ ਨਾਲ (ਤੇਰੇ ਬਖ਼ਸ਼ੇ ਸੁਖਾਂ ਦੀ) ਵਿਚਾਰ ਕਰਾਂ ? (ਮੈਂ ਤੇਰੇ ਦਿੱਤੇ ਬੇਅੰਤ ਸੁਖ ਗਿਣ ਨਹੀਂ ਸਕਦਾ) ।੩।

ਹੇ ਭਾਈ ! ਦੁਨੀਆ ਦੇ ਸਾਰੇ ਪਦਾਰਥ (ਜੋਗੀਆਂ ਦੀਆਂ) ਅੱਠੇ ਸਿੱਧੀਆਂ ਸਭ ਤੋਂ ਸ੍ਰੇਸ਼ਟ ਰਸ ਨਾਮ-ਰਸ ਵਿਚ ਮੌਜੂਦ ਹਨ । (ਹੇ ਭਾਈ !) ਜਿਨ੍ਹਾਂ ਉਤੇ ਸੋਹਣੇ ਲੰਮੇ ਕੇਸਾਂ ਵਾਲਾ ਪ੍ਰਭੂ ਪ੍ਰਸੰਨ ਹੁੰਦਾ ਹੈ, ਉਹ ਬੰਦੇ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ ।੪।

(ਹੇ ਦਯ ! ਹੇ ਗੋਸਾਈਂ !) ਹੇ ਮੇਰੇ ਪ੍ਰਾਣਾਂ ਦੇ ਆਸਰੇ ਪ੍ਰਭੂ ! ਮਾਂ, ਪਿਉ, ਪੁੱਤਰ, ਰਿਸ਼ਤੇਦਾਰ (ਸਭ ਕੁਝ ਮੇਰਾ) ਤੂੰ ਹੀ ਤੂੰ ਹੈਂ । (ਤੇਰਾ ਦਾਸ) ਨਾਨਕ (ਤੇਰੀ) ਸਾਧ ਸੰਗਤਿ ਵਿਚ (ਤੇਰੀ ਮਿਹਰ ਨਾਲ) ਤੇਰਾ ਭਜਨ ਕਰਦਾ ਹੈ । (ਜੇਹੜਾ ਮਨੁੱਖ ਤੇਰਾ ਭਜਨ ਕਰਦਾ ਹੈ ਉਹ ਵਿਕਾਰਾਂ ਦੇ) ਜ਼ਹਰ-ਭਰੇ ਸੰਸਾਰ ਤੋਂ (ਸਹੀ-ਸਲਾਮਤਿ ਆਤਮਕ ਜੀਵਨ ਲੈ ਕੇ) ਪਾਰ ਲੰਘ ਜਾਂਦਾ ਹੈ ।੫।੧।੧੧੬।

ਨੋਟ :—'ਗਉੜੀ ਬੈਰਾਗਣਿ' ਦਾ ਇਹ ਪਹਿਲਾ ਸ਼ਬਦ ਹੈ ।

**ੴ ਸਤਿਗੁਰ ਪ੍ਰਸਾਦਿ ॥ ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮਃ ੫ ॥ ਹੈ ਕੋਈ ਰਾਮ ਪਿਆਰੋ ਗਾਵੈ ॥ ਸਰਬ ਕਲਿਆਣ ਸੂਖ ਸਚੁ ਪਾਵੈ ॥ ਰਹਾਉ ॥ ਬਨੁ ਬਨੁ ਖੋਜਤ ਫਿਰਤ ਬੈਰਾਗੀ ॥ ਬਿਰਲੇ ਕਾਹੂ ਏਕ ਲਿਵ ਲਾਗੀ ॥ ਜਿਨਿ ਹਰਿ ਪਾਇਆ ਸੇ ਵਡਭਾਗੀ ॥੧॥ ਬ੍ਰਹਮਾਦਿਕ ਸਨਕਾਦਿਕ ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ ॥ ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥੨॥ ਤਾ ਕੀ ਸਰਣਿ ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥ ਜਨਮ ਮਰਣ ਤਿਹ ਮੂਲੇ ਨਾਹੀ ॥੩॥ ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥ ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥ ਨਾਨਕੁ ਮਾਂਗਤੁ ਨਾਮੁ ਅਧਾਰੇ ॥੪॥੧॥੧੧੭॥ {ਪੰਨਾ ੨੦੩}**

**ਪਦ ਅਰਥ** :—ਰਹੋਆ—ਇਕ ਕਿਸਮ ਦੀ ਧਾਰਨਾ ਦਾ ਪੰਜਾਬੀ ਗੀਤ ਜੋ ਲੰਮੀ ਹੇਕ ਨਾਲ ਗਾਵਿਆਂ ਜਾਂਦਾ ਹੈ । ਇਸ ਨੂੰ ਖ਼ਾਸ ਕਰਕੇ ਜ਼ਨਾਨੀਆਂ ਵਿਆਹ ਸਮੇ ਗਾਂਦੀਆਂ ਹਨ । ਲੰਮੀ ਹੇਕ ਤੋਂ ਇਲਾਵਾ ਟੇਕ ਵਾਲੀ ਤੁਕ ਭੀ ਮੁੜ ਮੁੜ ਗਾਈ ਜਾਂਦੀ ਹੈ । ਘਰਿ—ਘਰ ਵਿਚ । ਰਹੋਏ ਕੇ ਛੰਤ ਕੇ ਘਰਿ—(ਇਸ ਸ਼ਬਦ ਨੂੰ ਉਸ 'ਘਰ' ਵਿਚ ਗਾਵਣਾ ਹੈ) ਜਿਸ ਘਰ ਵਿਚ ਲੰਮੀ ਹੇਕ ਵਾਲਾ ਵਿਆਹ ਦਾ ਗੀਤ ਗਾਇਆ ਜਾਂਦਾ ਹੈ ।

ਸਰਬ—ਸਾਰੇ । ਕਲਿਆਣ—ਸੁਖ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।ਰਹਾਉ।

ਬਨੁ ਬਨੁ—ਹਰੇਕ ਜੰਗਲ । ਬੈਰਾਗੀ—ਵਿਰਕਤ । ਏਕ ਲਿਵ—ਇਕ ਪ੍ਰਭੂ ਦੀ ਲਗਨ । ਜਿਨਿ—ਜਿਸ ਨੇ {ਲਫ਼ਜ਼ 'ਜਿਨਿ' ਇਕ-ਵਚਨ ਹੈ । ਇਸ ਦੇ ਨਾਲ ਵਰਤਿਆ ਪੜਨਾਂਵ 'ਸੇ' ਬਹੁ-ਵਚਨ ਹੈ । ਸੋ, ਇਸ ਦਾ ਅਰਥ ਕਰਨਾ ਹੈ—ਜਿਸ ਨੇ ਜਿਸ ਨੇ, ਜਿਸ ਜਿਸ ਨੇ} ।੧।

ਬ੍ਰਹਮਾਦਿਕ—ਬ੍ਰਹਮਾ ਆਦਿਕ, ਬ੍ਰਹਮਾ ਅਤੇ ਹੋਰ ਦੇਵਤੇ । ਸਨਕਾਦਿਕ—ਸਨਕ ਆਦਿਕ, ਸਨਕ ਅਤੇ ਉਸ ਦੇ ਹੋਰ ਭਰਾ ਸਨੰਦਨ, ਸਨਾਤਨ, ਸਨਤ ਕੁਮਾਰ । ਆਹੈ—ਤਾਂਘ ਕਰਦਾ ਹੈ । ਗਾਹੈ—ਗਾਂਹਦਾ ਹੈ, ਚੁੱਭੀ ਲਾਂਦਾ ਹੈ ।੨।

ਜਿਨ—ਜਿਨ੍ਹਾਂ ਨੂੰ {ਲਫ਼ਜ਼ 'ਜਿਨਿ' ਇਕ-ਵਚਨ, ਲਫ਼ਜ਼ 'ਜਿਨ' ਬਹੁ-ਵਚਨ} । ਤਾ ਕੀ—ਉਹਨਾਂ ਦੀ । ਮਿਲਾਹੀ—ਮਿਲਹਿ, ਮਿਲਦੇ ਹਨ । ਤਿਹ—ਉਹਨਾਂ ਨੂੰ । ਮੂਲੇ—ਬਿਲਕੁਲ ।੩।

ਪ੍ਰੀਤਮ—ਹੇ ਪ੍ਰੀਤਮ ! ਬਿਨਉ—ਬੇਨਤੀ {ਵਿਨਯ} । ਮਾਂਗਤੁ—ਮੰਗਦਾ ਹੈ ।੪।

**ਅਰਥ** :—(ਹੇ ਭਾਈ !) ਕੋਈ ਵਿਰਲਾ ਭਾਗਾਂ ਵਾਲਾ ਮਨੁੱਖ ਪਿਆਰੇ ਦੇ ਗੁਣ ਗਾਂਦਾ ਹੈ, ਉਹ ਸਾਰੇ ਸੁਖ ਪ੍ਰਾਪਤ ਕਰ ਲੈਂਦਾ ਹੈ ਸਾਰੇ ਆਨੰਦ ਮਾਣਦਾ ਹੈ, ਸਦਾ-ਥਿਰ ਪਰਮਾਤਮਾ ਨੂੰ ਮਿਲ ਪੈਂਦਾ ਹੈ ।ਰਹਾਉ।

(ਹੇ ਭਾਈ ! ਪਰਮਾਤਮਾ ਨੂੰ ਮਿਲਣ ਵਾਸਤੇ ਜੇ) ਕੋਈ ਮਨੁੱਖ ਗ੍ਰਿਹਸਤ ਤੋਂ ਉਪਰਾਮ ਹੋ ਕੇ ਹਰੇਕ ਜੰਗਲ ਢੂੰਡਦਾ ਫਿਰਦਾ ਹੈ (ਤਾਂ ਇਸ ਤਰ੍ਹਾਂ ਪਰਮਾਤਮਾ ਨਹੀਂ ਮਿਲਦਾ) । ਕਿਸੇ ਵਿਰਲੇ ਮਨੁੱਖ ਦੀ ਇਕ ਪਰਮਾਤਮਾ ਨਾਲ ਲਗਨ ਲੱਗਦੀ ਹੈ । ਜਿਸ ਜਿਸ ਮਨੁੱਖ ਨੇ ਪ੍ਰਭੂ ਨੂੰ ਲੱਭ ਲਿਆ ਹੈ, ਉਹ ਸਾਰੇ ਵੱਡੇ ਭਾਗਾਂ ਵਾਲੇ ਹਨ ।੧।

(ਹੇ ਭਾਈ !) ਬ੍ਰਹਮਾ ਅਤੇ ਹੋਰ ਵੱਡੇ ਦੇਵਤੇ, ਸਨਕ ਅਤੇ ਉਸ ਦੇ ਭਰਾ ਸਨੰਦਨ ਸਨਾਤਨ ਸਨਤ ਕੁਮਾਰ—ਇਹਨਾਂ ਵਿਚੋਂ ਹਰੇਕ ਪ੍ਰਭੂ-ਮਿਲਾਪ ਚਾਹੁੰਦਾ ਹੈ । ਜੋਗੀ ਜਤੀ ਸਿੱਧ—ਹਰੇਕ ਪਰਮਾਤਮਾ ਨੂੰ ਮਿਲਣ ਦੀ ਤਾਂਘ ਕਰਦਾ ਹੈ, (ਪਰ ਜਿਸ ਨੂੰ ਧੁਰੋਂ) ਇਹ ਦਾਤਿ ਮਿਲੀ ਹੈ, ਉਹੀ ਪ੍ਰਭੂ ਦੇ ਗੁਣ ਗਾਂਦਾ ਹੈ ।੨।

(ਹੇ ਭਾਈ !) ਉਹਨਾਂ ਦੀ ਸਰਨ ਪਈਏ, ਜਿਨ੍ਹਾਂ ਨੂੰ ਪਰਮਾਤਮਾ ਕਦੇ ਭੁੱਲਦਾ ਨਹੀਂ । ਪਰਮਾਤਮਾ ਦੇ ਸੰਤਾਂ ਨੂੰ ਕੋਈ ਵੱਡੇ ਭਾਗਾਂ ਵਾਲੇ ਹੀ ਮਿਲ ਸਕਦੇ ਹਨ । ਉਹਨਾਂ ਸੰਤ ਜਨਾਂ ਨੂੰ ਜਨਮ ਮਰਨ ਦੇ ਗੇੜ ਕਦੇ ਭੀ ਨਹੀਂ ਵਿਆਪਦੇ ।੩।

ਹੇ ਪਿਆਰੇ ਪ੍ਰੀਤਮ ਪ੍ਰਭੂ ! (ਮੇਰੇ ਉਤੇ) ਕਿਰਪਾ ਕਰ ਤੇ (ਮੈਨੂੰ) ਮਿਲ । ਹੇ ਸਭ ਤੋਂ ਉੱਚੇ ਤੇ ਬੇਅੰਤ ਪ੍ਰਭੂ ! (ਮੇਰੀ ਇਹ) ਬੇਨਤੀ ਸੁਣ । (ਤੇਰਾ ਦਾਸ) ਨਾਨਕ (ਤੈਥੋਂ ਤੇਰਾ) ਨਾਮ (ਹੀ ਜ਼ਿੰਦਗੀ ਦਾ) ਆਸਰਾ ਮੰਗਦਾ ਹੈ ।੪।੧।੧੧੭।

**ਨੋਟ** :—"ਗਉੜੀ ਬੈਰਾਗਣਿ" ਦਾ ਇਹ ਪਹਿਲਾ ਸ਼ਬਦ ਹੈ । ਅੰਕ ੧ ਇਹੀ ਦੱਸਦਾ ਹੈ । ਇਸ ਤੋਂ ਅਗਾਂਹ "ਗਉੜੀ ਪੂਰਬੀ" ਦੇ ਸ਼ਬਦ ਚੱਲ ਪਏ ਹਨ ।

**ਰਾਗੁ ਗਉੜੀ ਪੂਰਬੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥੧॥ ਰਹਾਉ ॥ ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥੧॥ ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ**

**॥੨॥ ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧ ਸੰਗਿ ਮੇਰੀ ਜਲਨਿ ਬੁਝਾਈ ॥੪॥੧॥੧੧੮॥ {ਪੰਨਾ ੨੦੪}**

**ਪਦ ਅਰਥ** :—ਪ੍ਰਾਨਪਤਿ—ਜਿੰਦ ਦਾ ਮਾਲਕ ਪ੍ਰਭੂ । ਮਿਲਉ—ਮਿਲਉਂ, ਮੈਂ ਮਿਲਾਂ । ਮਾਈ—ਹੇ ਮਾਂ ! ।੧।ਰਹਾਉ।

ਹੀਨ—ਖ਼ਾਲੀ । ਬੁਧਿ ਹੀਨੀ—ਅਕਲ ਤੋਂ ਖ਼ਾਲੀ । ਮੋਹਿ—ਮੈਂ । ਦੂਰ ਤੇ—ਦੂਰ ਤੋਂ, ਅਨੇਕਾਂ ਜੂਨਾਂ ਦੇ ਸਫ਼ਰ ਤੋਂ ਲੰਘ ਕੇ ।੧।

ਨਾਹਿਨ—ਨਹੀਂ । ਦਰਬੁ—ਧਨ । ਜੋਬਨ—ਜਵਾਨੀ । ਮਾਤੀ—ਮੱਤੀ ਹੋਈ, ਮਸਤ । ਸਮਾਈ—ਲੀਨਤਾ । ਕਰਹੁ ਸਮਾਈ—ਲੀਨਤਾ ਕਰੋ, ਆਪਣੇ ਚਰਨਾਂ ਵਿਚ ਜੋੜ ਲਵੋ ।੨।

ਬੈਰਾਗਨਿ—ਵੈਰਾਗਵਾਨ । ਕਉ—ਨੂੰ, ਵਾਸਤੇ । ਤਿਸਾਈ—ਤਿਹਾਈ ।੩।

ਜਲਨਿ—ਸੜਨ, ਵਿਛੋੜੇ ਦੀ ਸੜਨ । ਸਾਧ ਸੰਗਿ—ਸਾਧ ਸੰਗਤਿ ਨੇ । ਸੰਗਿ—ਸੰਗ ਨੇ ।੪।

**ਅਰਥ** :—ਹੇ ਮੇਰੀ ਮਾਂ ! ਮੈਂ ਕੇਹੜੇ ਗੁਣਾਂ ਦੀ ਬਰਕਤਿ ਨਾਲ ਆਪਣੀ ਜਿੰਦ ਦੇ ਮਾਲਕ ਪ੍ਰਭੂ ਨੂੰ ਮਿਲ ਸਕਾਂ ? (ਮੇਰੇ ਵਿਚ ਤਾਂ ਕੋਈ ਗੁਣ ਨਹੀਂ ਹੈ) ।੧।ਰਹਾਉ।

(ਹੇ ਮੇਰੀ ਮਾਂ !) ਮੈਂ ਆਤਮਕ ਰੂਪ ਤੋਂ ਸੱਖਣੀ ਹਾਂ, ਅਕਲ-ਹੀਣ ਹਾਂ, (ਮੇਰੇ ਅੰਦਰ ਆਤਮਕ) ਤਾਕਤ ਭੀ ਨਹੀਂ ਹੈ (ਫਿਰ) ਮੈਂ ਪਰਦੇਸਣ ਹਾਂ (ਪ੍ਰਭੂ-ਚਰਨਾਂ ਨੂੰ ਕਦੇ ਮੈਂ ਆਪਣਾ ਘਰ ਨਹੀਂ ਬਣਾਇਆ) ਅਨੇਕਾਂ ਜੂਨਾਂ ਦੇ ਸਫ਼ਰ ਤੋਂ ਲੰਘ ਕੇ (ਇਸ ਮਨੁੱਖਾ ਜਨਮ ਵਿਚ) ਆਈ ਹਾਂ ।੧।

(ਹੇ ਮੇਰੇ ਪ੍ਰਾਨਪਤਿ !) ਮੇਰੇ ਪਾਸ ਤੇਰਾ ਨਾਮ-ਧਨ ਨਹੀਂ ਹੈ, ਮੇਰੇ ਅੰਦਰ ਆਤਮਕ ਗੁਣਾਂ ਦਾ ਜੋਬਨ ਭੀ ਨਹੀਂ ਜਿਸ ਦਾ ਮੈਨੂੰ ਹੁਲਾਰਾ ਆ ਸਕੇ । ਮੈਨੂੰ ਅਨਾਥ ਨੂੰ ਆਪਣੇ ਚਰਨਾਂ ਵਿਚ ਜੋੜ ਲੈ ।੨।

(ਹੇ ਮੇਰੀ ਮਾਂ !) ਆਪਣੇ ਪ੍ਰਾਨਪਤੀ-ਪ੍ਰਭੂ ਦੇ ਦਰਸਨ ਵਾਸਤੇ ਮੈਂ ਤਿਹਾਈ ਫਿਰ ਰਹੀ ਹਾਂ, ਉਸ ਨੂੰ ਲੱਭਦੀ ਲੱਭਦੀ ਮੈਂ ਕਮਲੀ ਹੋਈ ਪਈ ਹਾਂ ।੩।

ਹੇ ਨਾਨਕ ! (ਆਖ—) ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਕਿਰਪਾ ਦੇ ਘਰ ! ਹੇ ਪ੍ਰਭੂ ! (ਤੇਰੀ ਮਿਹਰ ਨਾਲ) ਸਾਧ ਸੰਗਤਿ ਨੇ ਮੇਰੀ ਇਹ ਵਿਛੋੜੇ ਦੀ ਸੜਨ ਬੁਝਾ ਦਿੱਤੀ ਹੈ ।੪।੧।੧੧੮।

**ਗਉੜੀ ਮਹਲਾ ੫ ॥ ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥ ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥ ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥ ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥ ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥ ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥ {ਪੰਨਾ ੨੦੪}**

**ਪਦ ਅਰਥ** :—ਮਿਲਬੇ ਕਉ—ਮਿਲਣ ਵਾਸਤੇ । ਮਨਿ—ਮਨ ਵਿਚ । ਪਾਇ—ਪੈਰੀਂ । ਲਗਉ—ਲਗਉਂ, ਮੈਂ ਲੱਗਾ । ਕਰਉ—ਮੈਂ ਕਰਾਂ ।੧।ਰਹਾਉ।

ਅਰਪਉ—ਮੈਂ ਹਵਾਲੇ ਕਰ ਦਿਆਂ । ਮਤਿ—ਅਕਲ, ਚਤੁਰਾਈ । ਮੋਹਿ—ਮੈਂ । ਅਨਦਿਨੁ—ਹਰ ਰੋਜ਼ । ਵਿਰਾਗੀ—ਬਉਰੀ, ਪਿਆਰ ਵਿਚ ਕਮਲੀ ਹੋਈ ।੧।

ਪੂਰਬ ਕਰਮ ਅੰਕੁਰ—ਪਹਿਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਦੇ ਅੰਗੂਰ । ਪ੍ਰਗਟੇ—ਉੱਘੜ ਪਏ । ਰਸਿਕ—(ਸਭ ਜੀਵਾਂ ਵਿਚ ਵਿਆਪਕ ਹੋ ਕੇ) ਰਸ ਮਾਣਨ ਵਾਲਾ । ਬੈਰਾਗੀ—ਵਿਰਕਤ, ਨਿਰਲੇਪ । ਅੰਧੇਰੁ—ਹਨੇਰਾ । ਮਿਲਤ—ਮਿਲਿਆਂ । ਸੋਈ—ਸੁੱਤੀ ਹੋਈ ।੨।

**ਅਰਥ** :—(ਹੇ ਭੈਣ !) ਪਰਮਾਤਮਾ ਨੂੰ ਮਿਲਣ ਵਾਸਤੇ ਮੇਰੇ ਮਨ ਵਿਚ ਪ੍ਰੀਤਿ ਪੈਦਾ ਹੋ ਗਈ ਹੈ । (ਪਰਮਾਤਮਾ ਨਾਲ ਮਿਲਾ ਸਕਣ ਵਾਲਾ ਜੇ) ਵੱਡੇ ਭਾਗਾਂ ਵਾਲਾ (ਗੁਰੂ-) ਸੰਤ ਮੈਨੂੰ ਮਿਲ ਪਏ, ਤਾਂ ਮੈਂ ਉਸ ਦੇ ਪੈਰੀਂ ਲੱਗਾਂ, ਮੈਂ ਉਸ ਅਗੇ ਬੇਨਤੀ ਕਰਾਂ (ਕਿ ਮੈਨੂੰ ਪਰਮਾਤਮਾ ਨਾਲ ਮਿਲਾ ਦੇ) ।੧।ਰਹਾਉ।

(ਹੇ ਭੈਣ !) ਜੇਹੜਾ (ਵਡਭਾਗੀ ਸੰਤ ਮੈਨੂੰ) ਪਰਮਾਤਮਾ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਂਦਾ ਰਹੇ, ਮੈਂ ਹਰ ਵੇਲੇ ਉਸ ਦੇ ਪਿੱਛੇ ਪਿੱਛੇ ਪ੍ਰੇਮ ਵਿਚ ਕਮਲੀ ਹੋਈ ਫਿਰਦੀ ਰਹਾਂ, ਮੈਂ ਆਪਣਾ ਮਨ ਉਸ ਦੇ ਹਵਾਲੇ ਕਰ ਦਿਆਂ, ਮੈਂ ਆਪਣਾ ਧਨ ਉਸ ਦੇ ਅੱਗੇ ਰੱਖ ਦਿਆਂ । (ਹੇ ਭੈਣ !) ਮੈਂ ਆਪਣੇ ਮਨ ਦੀ ਸਾਰੀ ਚਤੁਰਾਈ ਛੱਡ ਦਿੱਤੀ ਹੈ ।੧।

ਹੇ ਨਾਨਕ ! (ਆਖ—) ਪਹਿਲੇ ਜਨਮਾਂ ਵਿਚ ਕੀਤੇ ਭਲੇ ਕਰਮਾਂ ਦੇ ਸੰਸਕਾਰਾਂ ਦੇ ਅੰਗੂਰ ਜਿਸ ਜੀਵ-ਇਸਤ੍ਰੀ ਦੇ ਉੱਘੜ ਪਏ, ਉਸ ਨੂੰ ਉਹ ਸਰਬ-ਵਿਆਪਕ ਪ੍ਰਭੂ ਮਿਲ ਪਿਆ ਹੈ ਜੋ ਸਾਰੇ ਜੀਵਾਂ ਵਿਚ ਬੈਠਾ ਸਭ ਰਸ ਮਾਣਨ ਵਾਲਾ ਹੈ ਤੇ ਜੋ ਰਸਾਂ ਤੋਂ ਨਿਰਲੇਪ ਭੀ ਹੈ । ਪਰਮਾਤਮਾ ਨੂੰ ਮਿਲਦਿਆਂ ਹੀ ਉਸ ਜੀਵ-ਇਸਤ੍ਰੀ ਦੇ ਅੰਦਰੋਂ ਮਾਇਆ ਦੇ ਮੋਹ ਦਾ ਹਨੇਰਾ ਦੂਰ ਹੋ ਜਾਂਦਾ ਹੈ, ਉਹ ਅਨੇਕਾਂ ਜਨਮਾਂ ਤੋਂ ਮਾਇਆ ਦੇ ਮੋਹ ਵਿਚ ਸੁੱਤੀ ਹੋਈ ਜਾਗ ਪੈਂਦੀ ਹੈ ।੨।੨।੧੧੯।

**ਗਉੜੀ ਮਹਲਾ ੫ ॥ ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥ ਮਿਲਿ ਸਾਧੂ, ਸਰਣਿ ਗਹੁ ਪੂਰਨ, ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ ਰਹਾਉ ॥ ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ, ਅਤਿ ਤੀਖ੍ਣ ਮੋਹ ਕੀ ਫਾਸ ॥ ਕਾਟਨਹਾਰ ਜਗਤ ਗੁਰ ਗੋਬਿੰਦ ਚਰਨ ਕਮਲ ਤਾ ਕੇ ਕਰਹੁ ਨਿਵਾਸ ॥੧॥ ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥ ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥ {ਪੰਨਾ ੨੦੪}**

**ਪਦ ਅਰਥ** :—ਨਿਕਸੁ—(ਬਾਹਰ) ਨਿਕਲ । ਰੇ—ਹੇ ! ਪੰਖੀ—ਪੰਛੀ । ਪਾਂਖ—ਖੰਭ । ਸਾਧੂ—ਗੁਰੂ । ਮਿਲਿ—ਮਿਲ ਕੇ । ਗਹੁ—ਫੜ । ਹੀਅਰੇ ਸੰਗਿ—ਹਿਰਦੇ ਦੇ ਨਾਲ ।੧।ਰਹਾਉ।

ਭ੍ਰਮ—ਮਾਇਆ ਦੀ ਖ਼ਾਤਰ ਭਟਕਣਾ । ਕੂਈ—{ਕੂਪ} ਖੂਹੀ । ਪੰਕਜ—ਚਿੱਕੜ । ਤੀਖ੍ਣ—ਤੇਜ਼, ਤ੍ਰਿੱਖੀ । ਫਾਸ—ਫਾਹੀ । ਤਾ ਕੇ ਚਰਨ ਕਮਲ—ਉਸ ਦੇ ਸੋਹਣੇ ਚਰਨਾਂ ਵਿਚ ।੧।

ਕਰਿ ਕਿਰਪਾ—ਕਿਰਪਾ ਕਰ । ਕਰੁ—ਹੱਥ । {**ਨੋਟ** :—ਲਫ਼ਜ਼ 'ਕਰਿ' ਕ੍ਰਿਆ ਹੈ । ਲਫ਼ਜ਼ 'ਕਰੁ' ਨਾਂਵ ਹੈ} । ਗਹਿ ਲੇਹੁ—ਫੜ ਲੈ । ਜੀਉ—ਜਿੰਦ । ਪਿੰਡੁ—ਸਰੀਰ । ਰਾਸਿ—ਸਰਮਾਇਆ ।੨।

**ਅਰਥ** :—ਹੇ ਜੀਵ-ਪੰਛੀ ! (ਮਾਇਆ ਦੇ ਮੋਹ ਦੇ ਆਲ੍ਹਣੇ ਵਿਚੋਂ ਬਾਹਰ) ਨਿਕਲ । ਪਰਮਾਤਮਾ ਦਾ ਸਿਮਰਨ ਕਰ । (ਪ੍ਰਭੂ ਦਾ ਸਿਮਰਨ) ਖੰਭ ਹਨ (ਇਹਨਾਂ ਖੰਭਾਂ ਦੀ ਸਹਾਇਤਾ ਨਾਲ ਹੀ ਤੂੰ ਮੋਹ ਦੇ ਆਲ੍ਹਣੇ ਵਿਚੋਂ ਬਾਹਰ ਉੱਡ ਕੇ ਜਾ ਸਕੇਂਗਾ) । (ਹੇ ਭਾਈ !) ਗੁਰੂ ਨੂੰ ਮਿਲ ਕੇ ਪੂਰਨ-ਪ੍ਰਭੂ ਦਾ ਆਸਰਾ ਲੈ, ਪਰਮਾਤਮਾ ਦਾ ਨਾਮ-ਰਤਨ ਆਪਣੇ ਹਿਰਦੇ ਨਾਲ (ਸਾਂਭ ਕੇ) ਰੱਖ ।੧।ਰਹਾਉ।

(ਹੇ ਭਾਈ ! ਮਾਇਆ ਦੀ ਖ਼ਾਤਰ) ਭਟਕਣ ਦੀ ਖੂਹੀ ਹੈ, ਮਾਇਆ ਦੀ ਤ੍ਰਿਸ਼ਨਾ ਤੇ ਵਿਕਾਰਾਂ ਦੇ ਚਸਕੇ (ਉਸ ਖੂਹੀ ਵਿਚ) ਚਿੱਕੜ ਹੈ, (ਜੀਵਾਂ ਦੇ ਗਲ ਵਿਚ ਪਈ ਹੋਈ) ਮੋਹ ਦੀ ਫਾਹੀ ਬੜੀ ਪੱਕੀ (ਤ੍ਰਿੱਖੀ) ਹੈ । ਇਸ ਫਾਹੀ ਨੂੰ ਕੱਟਣ-ਜੋਗਾ ਜਗਤ ਦਾ ਗੁਰੂ ਗੋਬਿੰਦ ਹੀ ਹੈ । (ਹੇ ਭਾਈ !) ਉਸ ਗੋਬਿੰਦ ਦੇ ਚਰਨ-ਕਮਲਾਂ ਵਿਚ ਨਿਵਾਸ ਕਰੀ ਰੱਖ ।੧।

ਹੇ ਗੋਬਿੰਦ ! ਹੇ ਪ੍ਰੀਤਮ ਪ੍ਰਭੂ ! ਹੇ ਗਰੀਬਾਂ ਦੇ ਮਾਲਕ ! ਹੇ ਨਾਨਕ ਦੇ ਸੁਆਮੀ ! ਮਿਹਰ ਕਰ, ਮੇਰੀ ਬੇਨਤੀ ਸੁਣ, ਮੇਰਾ ਹੱਥ ਫੜ ਲੈ (ਤੇ ਮੈਨੂੰ ਇਸ ਖੂਹੀ ਵਿਚੋਂ ਕੱਢ ਲੈ) ਮੇਰੀ ਇਹ ਜਿੰਦ ਤੇਰਾ ਦਿੱਤਾ ਹੋਇਆ ਸਰਮਾਇਆ ਹੈ, ਮੇਰਾ ਇਹ ਸਰੀਰ ਤੇਰੀ ਬਖ਼ਸ਼ੀ ਹੋਈ ਪੂੰਜੀ ਹੈ (ਇਸ ਰਾਸਿ-ਪੂੰਜੀ ਨੂੰ ਮੋਹ ਦੇ ਹੱਥੀਂ ਉਜੜਨ ਤੋਂ ਤੂੰ ਆਪ ਹੀ ਬਚਾ ਲੈ) ।੨।੩।੧੨੦।

**ਗਉੜੀ ਮਹਲਾ ੫ ॥ ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥ ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ ਰਹਾਉ॥ ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥ ਤੁਲਾ ਧਾਰਿ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥੧॥ ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ ॥ ਆਨਦ ਸੁਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥੨॥੪॥੧੨੧॥ {ਪੰਨਾ ੨੦੪}**

**ਪਦ ਅਰਥ** :—ਪੇਖਨ ਕਉ—ਵੇਖਣ ਵਾਸਤੇ । ਆਸ ਪਿਆਸੀ—(ਦਰਸਨ ਦੀ) ਆਸ ਨਾਲ ਵਿਆਕੁਲ । ਚਿਤਵਉ—ਮੈਂ ਯਾਦ ਕਰਦੀ ਹਾਂ । ਰੈਨੀ—ਰਾਤ । ਨੇਰਾ—ਨੇੜੇ ।੧।ਰਹਾਉ।

ਕਰਉ—ਕਰਉਂ, ਮੈਂ ਕਰਾਂ । ਨਿਹੋਰਾ—ਤਰਲਾ । ਤੁਲਾ—ਤੱਕੜੀ । ਧਾਰਿ—ਰੱਖ ਕੇ । ਸਗਲੇ—ਸਾਰੇ । ਸਭੋ ਹੀ—ਸੁਖਾਂ ਦਾ ਇਹ ਸਾਰਾ ਇਕੱਠ । ਥੋਰਾ—ਥੋੜਾ, ਹੌਲਾ ।੧।

ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ । ਸਾਗਰ—ਸਮੁੰਦਰ । ਜਨਮ ਜਨਮ ਕੋ ਜਾਤ—ਅਨੇਕਾਂ ਜਨਮਾਂ ਦਾ ਭਟਕਦਾ ਫਿਰਦਾ । ਬਹੋਰਾ—ਮੋੜ ਲਿਆਂਦਾ । ਭੇਟਤ ਹਰਿ—ਹਰੀ ਨੂੰ ਮਿਲਿਆਂ । ਕ੍ਰਿਤਾਰਥੁ—{ ਤ-ਅਥ.ਲ} ਜਿਸ ਦੀ ਲੋੜ ਸਿਰੇ ਚੜ੍ਹ ਗਈ । ਸਵੇਰਾ—ਵੇਲੇ ਸਿਰ ।੨।

**ਅਰਥ** :—(ਹੇ ਭੈਣ !) ਪ੍ਰਭੂ-ਪਤੀ ਦਾ ਦਰਸਨ ਕਰਨ ਵਾਸਤੇ ਮੇਰਾ ਮਨ ਉਸ ਦਾ ਸਿਮਰਨ ਕਰ ਰਿਹਾ ਹੈ । ਉਸ ਦੇ ਦਰਸਨ ਦੀ ਆਸ ਨਾਲ ਵਿਆਕੁਲ ਹੋਈ ਮੈਂ ਦਿਨ ਰਾਤ ਉਸ ਦਾ ਨਾਮ ਚਿਤਾਰਦੀ ਰਹਿੰਦੀ ਹਾਂ । (ਹੇ ਭੈਣ ! ਮੈਨੂੰ) ਕੋਈ ਐਸਾ ਸੰਤ (ਮਿਲ ਜਾਏ, ਜੇਹੜਾ ਮੈਨੂੰ ਉਸ ਪ੍ਰਭੂ-ਪਤੀ ਨਾਲ) ਨੇੜੇ ਹੀ ਮਿਲਾ ਦੇਵੇ ।੧।ਰਹਾਉ।

(ਹੇ ਭੈਣ ! ਜੇ ਉਹ ਗੁਰੂ-ਸੰਤ ਮਿਲ ਪਏ ਤਾਂ) ਮੈਂ ਉਸ ਦੇ ਦਾਸਾਂ ਦੀ ਸੇਵਾ ਕਰਾਂ, ਮੈਂ ਅਨੇਕਾਂ ਤਰੀਕਿਆਂ ਨਾਲ ਉਸ ਅੱਗੇ ਤਰਲੇ ਕਰਾਂ । (ਹੇ ਭੈਣ !) ਤੱਕੜੀ ਉਤੇ ਰੱਖ ਕੇ ਮੈਂ (ਦੁਨੀਆ ਦੇ) ਸਾਰੇ ਸੁਖ ਤੋਲੇ ਹਨ, ਪ੍ਰਭੂ-ਪਤੀ ਦੇ ਦਰਸਨ ਤੋਂ ਬਿਨਾ ਇਹ ਸਾਰੇ ਹੀ ਸੁਖ (ਦਰਸਨ ਦੇ ਸੁਖ ਨਾਲੋਂ) ਹੌਲੇ ਹਨ ।੧।

ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਗੁਣਾਂ ਦੇ ਸਮੁੰਦਰ ਪਰਮਾਤਮਾ ਦੇ ਗੁਣ ਗਾਂਦਾ ਹੈ (ਗੁਰੂ ਪਰਮੇਸਰ ਉਸ ਨੂੰ) ਅਨੇਕਾਂ ਜਨਮਾਂ ਦੇ ਭਟਕਦੇ ਨੂੰ (ਜਨਮ ਮਰਨ ਦੇ ਗੇੜ ਵਿਚੋਂ) ਮੋੜ ਲਿਆਉਂਦਾ ਹੈ । ਹੇ ਨਾਨਕ ! ਪਰਮਾਤਮਾ ਨੂੰ ਮਿਲਿਆਂ ਬੇਅੰਤ ਸੁਖ ਆਨੰਦ ਪ੍ਰਾਪਤ ਹੋ ਜਾਂਦੇ ਹਨ, ਮਨੁੱਖਾ ਜਨਮ ਦਾ ਮਨੋਰਥ ਪੂਰਾ ਹੋ ਜਾਂਦਾ ਹੈ ਜਨਮ ਵੇਲੇ-ਸਿਰ (ਇਸੇ ਜਨਮ ਵਿਚ) ਸਫਲ ਹੋ ਜਾਂਦਾ ਹੈ ।੨।੪।੧੨੧।

**ਨੋਟ** :—ਇਹ ਉਪਰਲੇ ਚਾਰ ਸ਼ਬਦ 'ਗਉੜੀ ਪੂਰਬੀ' ਦੇ ਹਨ । ਪਰ ਇਹਨਾਂ ਨੂੰ ਕਿਸੇ ਖ਼ਾਸ 'ਘਰ' ਵਿਚ ਗਾਵਣ ਦੀ ਹਿਦਾਇਤ ਨਹੀਂ ਦਿੱਤੀ ਗਈ ।

ਅਗਾਂਹ ਭੀ 'ਗਉੜੀ ਪੂਰਬੀ' ਦੇ ਹੀ ਸ਼ਬਦ ਹਨ । ਪਰ ਉਹ ਵੱਖਰੇ ਸੰਗ੍ਰਹ ਵਿਚ ਰੱਖੇ ਗਏ ਹਨ । ਉਹਨਾਂ ਵਾਸਤੇ 'ਘਰ' ੧, ੨ ਆਦਿਕ ਨਿਯਤ ਕੀਤਾ ਗਿਆ ਹੈ ।

**ਰਾਗੁ ਗਉੜੀ ਪੂਰਬੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥ ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥ ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥ ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥ ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥ ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥੨॥ ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥ ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥੩॥ ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧ ਸੰਗਤਿ ਲਿਵ ਲਾਈ ॥ ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥੪॥ ਮੇਰੇ ਰਾਮਰਾਇ ਇਨ ਬਿਧਿ ਮਿਲੈ ਗੁਸਾਈ ॥ ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥ {ਪੰਨਾ ੨੦੫}**

**ਪਦ ਅਰਥ** :—ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ ? ਗੁਸਾਈ—ਸ੍ਰਿਸ਼ਟੀ ਦਾ ਮਾਲਕ । ਰਾਮ ਰਾਇ—ਹੇ ਪ੍ਰਭੂ ਪਾਤਿਸ਼ਾਹ ! ਸਹਜ—ਆਤਮਕ ਅਡੋਲਤਾ । ਮੋਹਿ—ਮੈਨੂੰ । ਮਾਰਗੁ—ਰਸਤਾ ।੧।ਰਹਾਉ।

ਅੰਤਰਿ—(ਜੀਵ ਦੇ) ਅੰਦਰ । ਅਲਖੁ—ਅਦ੍ਰਿਸ਼ਟ ਪ੍ਰਭੂ । ਪਾਈ—ਪਾਇਆ ਹੋਇਆ ਹੈ । ਮੋਹਿ—ਮੋਹ ਵਿਚ ।੧।

ਇਕਤੁ ਗ੍ਰਿਹਿ—ਇਕੋ ਘਰ ਵਿਚ । ਭਾਈ—ਹੇ ਭਾਈ ! ਪੰਚ—ਪੰਜੇ ਗਿਆਨ-ਇੰਦ੍ਰੇ । ਦੁਹੇਲੇ—ਦੁੱਖੀ । ਓਹ—(ਇਹ ਲਫ਼ਜ਼ ਇਸਤ੍ਰੀ ਲਿੰਗ ਹੈ, ਲਫ਼ਜ਼ 'ਬਸਤੁ' ਦਾ ਵਿਸ਼ੇਸ਼ਣ} । ਅਗੋਚਰ—{ਅ-ਗੋ-ਚਰ} ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਠਾਈ—ਠਾਇ, ਥਾਂ ਵਿਚ ।੨।

ਤਾਲਾ—ਜੰਦ੍ਰਾ । ਗੁਰ ਸਉਪਾਈ—ਗੁਰੂ ਨੂੰ ਸੌਂਪੀ ਹੋਈ ਹੈ ।੩।

ਸਤਿਗੁਰ—ਹੇ ਸਤਿਗੁਰ ! ਲਿਵ—ਲਗਨ, ਪ੍ਰੀਤਿ । ਪੰਚ ਜਨਾ—ਪੰਜੇ ਗਿਆਨ-ਇੰਦ੍ਰਿਆਂ ਨੇ । ਮੰਗਲੁ—ਖ਼ੁਸ਼ੀ ਦਾ ਗੀਤ । ਭੇਦੁ—ਵਿੱਥ, ਫ਼ਰਕ । ਭਾਈ—ਹੇ ਭਾਈ ! ।੪।

ਇਨ ਬਿਧਿ—ਇਹਨਾਂ ਤਰੀਕਿਆਂ ਨਾਲ । ਨਾਠਾ—ਨੱਸ ਗਿਆ । ਜੋਤੀ—ਪਰਮਾਤਮਾ । ਰਹਾਉ ਦੂਜਾ ।

**ਅਰਥ** :—ਹੇ ਮੇਰੇ ਪ੍ਰਭੂ ਪਾਤਿਸ਼ਾਹ ! ਮੈਨੂੰ ਧਰਤੀ ਦਾ ਖਸਮ-ਪ੍ਰਭੂ ਕਿਨ੍ਹਾਂ ਤਰੀਕਿਆਂ ਨਾਲ ਮਿਲ ਸਕੇ ? ਆਤਮਕ ਅਡੋਲਤਾ ਦਾ ਆਨੰਦ ਦੇਣ ਵਾਲਾ ਕੋਈ ਇਹੋ ਜਿਹਾ ਸੰਤ ਮੈਨੂੰ ਮਿਲ ਪਏ, ਜੇਹੜਾ ਮੈਨੂੰ ਰਸਤਾ ਦੱਸ ਦੇਵੇ ।੧।ਰਹਾਉ।

(ਹਰੇਕ ਜੀਵ ਦੇ) ਅੰਦਰ ਅਦ੍ਰਿਸ਼ਟ ਪ੍ਰਭੂ ਵੱਸਦਾ ਹੈ, ਪਰ (ਜੀਵ ਨੂੰ) ਇਹ ਸਮਝ ਨਹੀਂ ਆ ਸਕਦੀ, ਕਿਉਂਕਿ (ਜੀਵ ਦੇ ਅੰਦਰ) ਹਉਮੈ ਦਾ ਪਰਦਾ ਪਿਆ ਹੋਇਆ ਹੈ । ਸਾਰਾ ਜਗਤ ਹੀ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ । (ਹੇ ਭਾਈ !) ਦੱਸ, (ਜੀਵ ਦੀ) ਇਹ ਭਟਕਣਾ ਕਿਵੇਂ ਦੂਰ ਹੋਵੇ ? ।੧।

(ਹੇ ਭਾਈ ! ਆਤਮਾ ਤੇ ਪਰਮਾਤਮਾ ਦੀ) ਇਕੋ ਹੀ ਸੰਗਤਿ ਹੈ, ਦੋਵੇਂ ਇਕੋ ਹੀ (ਹਿਰਦੇ-) ਘਰ ਵਿਚ ਵੱਸਦੇ ਹਨ, ਪਰ (ਆਪੋ ਵਿਚ) ਮਿਲ ਕੇ (ਕਦੇ) ਗੱਲ ਨਹੀਂ ਕਰਦੇ । ਇਕ (ਨਾਮ) ਪਦਾਰਥ ਤੋਂ ਬਿਨਾ (ਜੀਵ ਦੇ) ਪੰਜੇ ਗਿਆਨ-ਇੰਦ੍ਰੇ ਦੁੱਖੀ ਰਹਿੰਦੇ ਹਨ । ਉਹ (ਨਾਮ) ਪਦਾਰਥ ਅਜੇਹੇ ਥਾਂ ਵਿਚ ਹੈ, ਜਿਥੇ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ।੨।

(ਹੇ ਭਾਈ !) ਜਿਸ ਹਰੀ ਦਾ ਇਹ ਬਣਾਇਆ ਹੋਇਆ (ਸਰੀਰ-) ਘਰ ਹੈ, ਉਸ ਨੇ ਹੀ (ਮੋਹ ਦਾ) ਜੰਦ੍ਰਾ ਮਾਰਿਆ ਹੋਇਆ ਹੈ, ਤੇ ਕੁੰਜੀ ਗੁਰੂ ਨੂੰ ਸੌਂਪ ਦਿੱਤੀ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ ਜੀਵ ਹੋਰ ਹੋਰ ਅਨੇਕਾਂ ਹੀਲੇ ਕਰਦਾ ਹੈ, (ਪਰ ਉਹਨਾਂ ਹੀਲਿਆਂ ਨਾਲ ਪਰਮਾਤਮਾ ਨੂੰ) ਲੱਭ ਨਹੀਂ ਸਕਦਾ ।੩।

ਹੇ ਸਤਿਗੁਰੂ ! ਜਿਨ੍ਹਾਂ ਦੇ (ਮਾਇਆ ਦੇ) ਬੰਧਨ ਤੂੰ ਕੱਟ ਦਿੱਤੇ, ਉਹਨਾਂ ਨੇ ਸਾਧ ਸੰਗਤਿ ਵਿਚ ਟਿਕ ਕੇ (ਪ੍ਰਭੂ ਨਾਲ) ਪ੍ਰੀਤਿ ਬਣਾਈ । ਹੇ ਨਾਨਕ ! (ਆਖ—) ਉਹਨਾਂ ਦੇ ਪੰਜੇ ਗਿਆਨ-ਇੰਦ੍ਰਿਆਂ ਨੇ ਮਿਲ ਕੇ ਸਿਫ਼ਤਿ-ਸਾਲਾਹ ਦਾ ਗੀਤ ਗਾਇਆ । ਹੇ ਭਾਈ ! ਉਹਨਾਂ ਵਿਚ ਤੇ ਹਰੀ ਵਿਚ ਕੋਈ ਵਿੱਥ ਨਾਹ ਰਹਿ ਗਈ ।੪।

ਹੇ ਮੇਰੇ ਪ੍ਰਭੂ ਪਾਤਿਸ਼ਾਹ ! ਇਹਨਾਂ ਤਰੀਕਿਆਂ ਨਾਲ ਧਰਤੀ ਦਾ ਖਸਮ-ਪਰਮਾਤਮਾ ਮਿਲਦਾ ਹੈ । ਜਿਸ ਮਨੁੱਖ ਨੂੰ ਆਤਮਕ ਅਡੋਲਤਾ ਪ੍ਰਾਪਤ ਹੋ ਗਈ ਹੈ, ਉਸ ਦੀ (ਮਾਇਆ ਦੀ ਖ਼ਾਤਰ) ਭਟਕਣਾ ਇਕ ਖਿਨ ਵਿਚ ਦੂਰ ਹੋ ਗਈ । ਉਸ ਦੀ ਜੋਤਿ ਪ੍ਰਭੂ ਵਿਚ ਮਿਲ ਕੇ ਪ੍ਰਭੂ ਵਿਚ ਲੀਨ ਹੋ ਗਈ ।੧।ਰਹਾਉ ਦੂਜਾ।੧।੧੨੨।

**ਨੋਟ** :—'ਗਉੜੀ ਪੂਰਬੀ ਘਰੁ ੧' ਦਾ ਇਹ ਪਹਿਲਾ ਸ਼ਬਦ ਹੈ ।

**ਗਉੜੀ ਮਹਲਾ ੫ ॥ ਐਸੋ ਪਰਚਉ ਪਾਇਓ ॥ ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥੧॥ ਰਹਾਉ ॥ ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ ॥ ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥੧॥ ਲਹਿਓ ਸਹਸਾ ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ ॥ ਹੋਣਾ ਸਾ ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ ॥੨॥ ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥ ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥੩॥ ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ ॥ ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥ {ਪੰਨਾ ੨੦੫}**

**ਪਦ ਅਰਥ** :—ਪਰਚਉ—{ਪਰਿਚਯ} ਸਾਂਝ, ਮਿਤ੍ਰਤਾ । ਬੀਠੁਲੈ—ਬੀਠੁਲ ਨੇ । ਬੀਠਲ—{ਵਿ ਠਲ । ਵਿ-ਪਰੇ । ਥਲ—ਟਿਕਿਆ ਹੋਇਆ} ਮਾਇਆ ਦੇ ਪ੍ਰਭਾਵ ਤੋਂ ਪਰੇ ਟਿਕਿਆ ਹੋਇਆ । ਸਤਿਗੁਰ—ਗੁਰੂ ਦਾ (ਪਤਾ) ।੧।ਰਹਾਉ।

ਜਤ ਕਤ—ਜਿਧਰ ਕਿਧਰ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਮੋਹਿ—ਮੈਨੂੰ । ਬਿਸੁਆਸੁ—ਯਕੀਨ, ਨਿਸ਼ਚਾ । ਕੈ ਪਹਿ—ਕਿਸ ਦੇ ਪਾਸ ? ਕਰਉ—ਕਰਉਂ, ਮੈਂ ਕਰਾਂ । ਜਉ—ਜਦੋਂ ।੧।

ਲਹਿਓ—ਲਹਿ ਗਿਆ ਹੈ । ਸਹਸਾ—ਫ਼ਿਕਰ । ਗੁਰਿ—ਗੁਰੂ ਨੇ । ਤੋਰੇ—ਤੋੜ ਦਿੱਤੇ । ਸਹਜ—ਆਤਮਕ ਅਡੋਲਤਾ । ਸਾ—ਸੀ । ਹੋਸੀ—ਹੋਵੇਗਾ ।੨।

ਠਾਣਾ—{ਥਾਨ} ਥਾਂ, ਟਿਕਾਣਾ । ਗੁਰਿ—ਗੁਰੂ ਨੇ । ਖੋਲਿ—ਖੋਲ੍ਹ ਕੇ । ਨਿਧਿ—ਖ਼ਜ਼ਾਨਾ । ਨਿਧਾਨੁ—ਖ਼ਜ਼ਾਨਾ । ਇਕ ਠਾਈ—ਇਕੱਠੇ, ਇਕੋ ਥਾਂ ਵਿਚ, ਇਕ ਠਾਇ । ਕੈਠੈ—ਕੈ ਠਾਇ ? ਕਿਸ ਥਾਂ ਤੇ ? ਕਿੱਥੇ ? ।੩।

ਕਨਿਕ—ਸੋਨਾ । ਸਾਜੀ—ਬਣਾਈ, ਰਚੀ । ਗੁਰਿ—ਗੁਰੂ ਨੇ । ਇਵ—ਇਸ ਤਰ੍ਹਾਂ । ਤਤੈ—ਤੱਤ ਵਿਚ ।੪।

**ਅਰਥ** :—(ਪਰਮਾਤਮਾ ਨਾਲ ਮੇਰੀ) ਇਹੋ ਜਿਹੀ ਸਾਂਝ ਬਣ ਗਈ ਕਿ ਉਸ ਮਾਇਆ ਦੇ ਪ੍ਰਭਾਵ ਤੋਂ ਪਰੇ ਟਿਕੇ ਹੋਏ ਦਿਆਲ ਪ੍ਰਭੂ ਨੇ ਮੇਰੇ ਉਤੇ ਕਿਰਪਾ ਕੀਤੀ ਤੇ ਮੈਨੂੰ ਗੁਰੂ ਦਾ ਪਤਾ ਦੱਸ ਦਿੱਤਾ ।੧।ਰਹਾਉ।

(ਗੁਰੂ ਦੀ ਸਹਾਇਤਾ ਨਾਲ ਹੁਣ) ਮੈਨੂੰ ਇਹ ਨਿਸ਼ਚਾ ਬਣ ਗਿਆ ਹੈ ਕਿ ਮੈਂ ਜਿਧਰ ਵੇਖਦਾ ਹਾਂ, ਹੇ ਪ੍ਰਭੂ ! ਮੈਨੂੰ ਤੂੰ ਹੀ ਤੂੰ ਦਿੱਸਦਾ ਹੈਂ । (ਹੇ ਭਾਈ ! ਮੈਨੂੰ ਯਕੀਨ ਹੋ ਗਿਆ ਹੈ ਕਿ) ਜਦੋਂ ਪਰਮਾਤਮਾ ਆਪ (ਜੀਵਾਂ ਦੀ ਅਰਦਾਸ ਬੇਨਤੀ) ਸੁਣਦਾ ਹੈ ਤਾਂ ਮੈਂ (ਉਸ ਤੋਂ ਬਿਨਾ ਹੋਰ) ਕਿਸ ਦੇ ਪਾਸ ਅਰਜ਼ੋਈ ਕਰਾਂ ਬੇਨਤੀ ਕਰਾਂ ? ।੧।

(ਹੇ ਭਾਈ !) ਗੁਰੂ ਨੇ (ਜਿਸ ਮਨੁੱਖ ਦੇ ਮਾਇਆ ਦੇ) ਬੰਧਨ ਤੋੜ ਦਿੱਤੇ, ਉਸ ਦਾ ਸਾਰਾ ਸਹਮ-ਫ਼ਿਕਰ ਦੂਰ ਹੋ ਗਿਆ, ਤਦੋਂ ਉਸ ਨੇ ਸਦਾ ਲਈ ਆਤਮਕ ਅਡੋਲਤਾ ਦਾ ਆਨੰਦ ਪ੍ਰਾਪਤ ਕਰ ਲਿਆ । (ਉਸ ਨੂੰ ਯਕੀਨ ਬਣ ਗਿਆ ਕਿ ਪ੍ਰਭੂ ਦੀ ਰਜ਼ਾ ਅਨੁਸਾਰ) ਜੋ ਕੁਝ ਵਾਪਰਨਾ ਸੀ ਉਹੀ ਵਰਤੇਗਾ (ਉਸ ਦੇ ਹੁਕਮ ਤੋਂ ਬਿਨਾ) ਕੋਈ ਸੁਖ ਜਾਂ ਕੋਈ ਦੁੱਖ ਕਿਤੇ ਭੀ ਵਿਖਾਲੀ ਨਹੀਂ ਦੇ ਸਕਦਾ ।੨।

(ਹੇ ਭਾਈ !) ਗੁਰੂ ਨੇ (ਜਿਸ ਮਨੁੱਖ ਦੇ ਅੰਦਰੋਂ ਹਉਮੈ ਦਾ) ਪਰਦਾ ਖੋਲ੍ਹ ਕੇ ਪਰਮਾਤਮਾ ਦਾ ਦਰਸਨ ਕਰਾ ਦਿੱਤਾ, ਉਸ ਨੂੰ ਪਰਮਾਤਮਾ ਹੀ ਸਾਰੇ ਖੰਡਾਂ ਬ੍ਰਹਮੰਡਾਂ ਦਾ ਇਕੋ ਟਿਕਾਣਾ ਦਿੱਸਦਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਹੀ (ਗੁਰੂ ਦੀ ਕਿਰਪਾ ਨਾਲ) ਜਗਤ ਦੇ ਨੌ ਹੀ ਖ਼ਜ਼ਾਨਿਆਂ ਦਾ ਰੂਪ ਪ੍ਰਭੂ-ਨਾਮ-ਖ਼ਜ਼ਾਨਾ ਆ ਵੱਸੇ, ਉਸ ਨੂੰ ਕਿਤੇ ਬਾਹਰ ਭਟਕਣ ਦੀ ਲੋੜ ਨਹੀਂ ਰਹਿੰਦੀ ।੩।

(ਹੇ ਭਾਈ ! ਜਿਵੇਂ) ਇੱਕ ਸੋਨੇ ਤੋਂ ਸੁਨਿਆਰੇ ਨੇ ਗਹਣਿਆਂ ਦੀ ਅਨੇਕਾਂ ਕਿਸਮਾਂ ਦੀ ਬਣਤਰ ਬਣਾ ਦਿੱਤੀ, ਤਿਵੇਂ ਪਰਮਾਤਮਾ ਨੇ ਕਈ ਕਿਸਮਾਂ ਦੀ ਇਹ ਜਗਤ-ਰਚਨਾ ਰਚ ਦਿੱਤੀ ਹੈ ।

ਹੇ ਨਾਨਕ ! ਆਖ—ਗੁਰੂ ਨੇ ਜਿਸ ਮਨੁੱਖ ਦਾ ਭਰਮ-ਭੁਲੇਖਾ ਦੂਰ ਕਰ ਦਿੱਤਾ, ਉਸ ਨੂੰ ਉਸੇ ਤਰ੍ਹਾਂ ਹਰੇਕ ਤੱਤ (ਮੂਲ-) ਤੱਤ (ਪ੍ਰਭੂ) ਵਿਚ ਮਿਲਦਾ ਦਿੱਸਦਾ ਹੈ (ਜਿਵੇਂ ਅਨੇਕਾਂ ਰੂਪਾਂ ਦੇ ਗਹਣੇ ਮੁੜ ਸੋਨੇ ਵਿਚ ਹੀ ਮਿਲ ਜਾਂਦੇ ਹਨ) ।੪।੨।੧੨੩।

**ਗਉੜੀ ਮਹਲਾ ੫ ॥ ਅਉਧ ਘਟੈ ਦਿਨਸੁ ਰੈਨਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥ ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥ ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥ ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਇ ਪੀਆਏ ਹਰਿਰਸੁ ਅਕਥ ਕਥਾ ਤਿਨਿ ਜਾਨੀ ॥੨॥ ਜਾ ਕਉ ਆਏ ਸੋਈ ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥ ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥ ਨਾਨਕ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੩॥੧੨੪॥ {ਪੰਨਾ ੨੦੫}**

**ਪਦ ਅਰਥ** :—ਅਉਧ—ਉਮਰ । ਰੈਨਾ—ਰਾਤ । ਰੇ—ਹੇ ਭਾਈ ! ਮਨ—ਹੇ ਮਨ ! ਮਿਲਿ—ਮਿਲ ਕੇ । ਸਵਾਰੇ—ਸਵਾਰਿ ।੧।ਰਹਾਉ।

ਕਰਉ—ਕਰਉਂ, ਮੈਂ ਕਰਦਾ ਹਾਂ । ਮੀਤਾ—ਹੇ ਮਿੱਤਰ ! ਬੇਲਾ—ਵੇਲਾ, ਸਮਾ । ਈਹਾ—ਇੱਥੇ, ਇਸ ਲੋਕ ਵਿਚ । ਲਾਹਾ—ਲਾਭ । ਆਗੈ—ਪਰਲੋਕ ਵਿਚ । ਸੁਹੇਲਾ—ਸੌਖਾ । ਬਸਨੁ—ਵਾਸ ।੧।

ਸਹਸੇ ਮਹਿ—ਚਿੰਤਾ-ਫ਼ਿਕਰ ਵਿਚ । ਬ੍ਰਹਮ ਗਿਆਨੀ—ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਵਾਲਾ । ਜਿਸਹਿ—ਜਿਸ ਮਨੁੱਖ ਨੂੰ । ਪੀਆਏ—ਪਿਲਾਂਦਾ ਹੈ । ਅਕਥ ਕਥਾ—ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਤਿਨਿ—ਉਸ (ਮਨੁੱਖ) ਨੇ ।੨।

ਜਾ ਕਉ—ਜਿਸ ਦੀ ਖ਼ਾਤਰ । ਵਿਹਾਝਹੁ—ਖ਼ਰੀਦੋ । ਤੇ—ਤੋਂ । ਗੁਰ ਤੇ—ਗੁਰੂ ਦੀ ਸਹਾਇਤਾ ਨਾਲ । ਮਨਹਿ—ਮਨ ਵਿਚ । ਹਰਿ ਬਸੇਰਾ—ਹਰੀ ਦਾ ਨਿਵਾਸ । ਨਿਜ ਘਰਿ—ਆਪਣੇ ਹਿਰਦੇ-ਘਰ ਵਿਚ । ਮਹਲੁ—ਪਰਮਾਤਮਾ ਦਾ ਟਿਕਾਣਾ ।੩।

ਬਿਧਾਤੇ—ਹੇ ਕਰਤਾਰ ! ਪੂਰੇ—ਪੂਰਿ, ਪੂਰੀ ਕਰ । ਮੋ ਕਉ—ਮੈਨੂੰ । ਧੂਰੇ—ਧੂਰਿ, ਚਰਨ-ਧੂੜ ।੪।

**ਅਰਥ** :—ਹੇ ਭਾਈ ! (ਤੇਰੀ) ਉਮਰ (ਇਕ ਇਕ) ਦਿਨ (ਇਕ ਇਕ) ਰਾਤ ਕਰ ਕੇ ਘਟਦੀ ਜਾ ਰਹੀ ਹੈ । ਹੇ ਮਨ ! (ਜਿਸ ਕੰਮ ਲਈ ਤੂੰ ਜਗਤ ਵਿਚ ਆਇਆ ਹੈਂ, ਆਪਣੇ ਉਸ) ਕੰਮ ਨੂੰ ਗੁਰੂ ਨੂੰ ਮਿਲ ਕੇ ਸਿਰੇ ਚਾੜ੍ਹ ।੧।ਰਹਾਉ।

ਹੇ ਮੇਰੇ ਮਿੱਤਰ ! ਸੁਣ, ਮੈਂ (ਤੇਰੇ ਅੱਗੇ) ਬੇਨਤੀ ਕਰਦਾ ਹਾਂ (ਇਹ ਮਨੁੱਖਾ ਜਨਮ) ਸੰਤਾਂ ਦੀ ਟਹਲ ਕਰਨ ਦਾ ਸਮਾ ਹੈ । ਇਥੋਂ ਹਰਿ-ਨਾਮ ਦਾ ਲਾਭ ਖੱਟ ਕੇ ਤੁਰੋ, ਪਰਲੋਕ ਵਿਚ ਸੌਖਾ ਵਾਸ ਪ੍ਰਾਪਤ ਹੋਵੇਗਾ ।੧।

(ਹੇ ਭਾਈ !) ਇਹ ਜਗਤ ਵਿਕਾਰ-ਰੂਪ ਬਣਿਆ ਪਿਆ ਹੈ (ਵਿਕਾਰਾਂ ਨਾਲ ਭਰਪੂਰ ਹੈ, ਵਿਕਾਰਾਂ ਵਿਚ ਫਸ ਕੇ ਜੀਵ) ਚਿੰਤਾ-ਫ਼ਿਕਰਾਂ ਵਿਚ (ਡੁੱਬੇ ਰਹਿੰਦੇ ਹਨ) । ਜਿਸ ਮਨੁੱਖ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ਹੈ, ਉਹ (ਇਸ ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘ ਜਾਂਦਾ ਹੈ । ਜਿਸ ਮਨੁੱਖ ਨੂੰ (ਪਰਮਾਤਮਾ ਵਿਕਾਰਾਂ ਦੀ ਨੀਂਦ ਵਿਚੋਂ) ਸੁਚੇਤ ਕਰਦਾ ਹੈ, ਉਸ ਨੂੰ ਆਪਣਾ ਹਰਿ-ਨਾਮ-ਰਸ ਪਿਲਾਂਦਾ ਹੈ । ਉਸ ਮਨੁੱਖ ਨੇ ਫਿਰ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਡੂੰਘੀ ਸਾਂਝ ਪਾ ਲਈ ਹੈ ਜਿਸ ਦਾ ਮੁਕੰਮਲ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।੨।

ਹੇ ਭਾਈ ! ਜਿਸ (ਨਾਮ-ਪਦਾਰਥ ਦੇ ਖ਼ਰੀਦਣ) ਵਾਸਤੇ (ਜਗਤ ਵਿਚ) ਆਏ ਹੋ, ਉਹ ਸੌਦਾ ਖ਼ਰੀਦੋ । ਗੁਰੂ ਦੀ ਕਿਰਪਾ ਨਾਲ ਹੀ ਪਰਮਾਤਮਾ ਦਾ ਵਾਸ ਮਨ ਵਿਚ ਹੋ ਸਕਦਾ ਹੈ । ਹੇ ਭਾਈ ! (ਗੁਰੂ ਦੀ ਸਰਨ ਪੈ ਕੇ) ਆਤਮਕ ਅਡੋਲਤਾ ਦੇ ਆਨੰਦ ਵਿਚ ਟਿਕ ਕੇ ਆਪਣਾ ਹਿਰਦੇ-ਘਰ ਵਿਚ ਪਰਮਾਤਮਾ ਦਾ ਟਿਕਾਣਾ ਲੱਭੋ । ਇਸ ਤਰ੍ਹਾਂ ਮੁੜ ਜਨਮ ਮਰਨ ਦਾ ਗੇੜ ਨਹੀਂ ਮਿਲੇਗਾ ।੩।

ਹੇ ਅੰਤਰਜਾਮੀ ਸਰਬ-ਵਿਆਪਕ ਕਰਤਾਰ ! ਮੇਰੇ ਮਨ ਦੀ ਸਰਧਾ ਪੂਰੀ ਕਰ । ਤੇਰਾ ਦਾਸ ਨਾਨਕ ਤੈਥੋਂ ਇਹੀ ਸੁਖ ਮੰਗਦਾ ਹੈ—ਮੈਨੂੰ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਾ ਦੇ ।੪।੩।੧੨੪।

**ਗਉੜੀ ਮਹਲਾ ੫ ॥ ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥੧॥ ਰਹਾਉ ॥ ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥ ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥ ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥ ਏਕ ਬਾਤ ਸੁਨਿ ਤਾਕੀ ਓਟਾ ਸਾਧ ਸੰਗਿ ਮਿਟਿ ਜਾਹੀ ॥੨॥ ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥ ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥ ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥ ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥੪॥੧੨੫॥ {ਪੰਨਾ ੨੦੬}**

**ਪਦ ਅਰਥ** :—ਮੋਹਿ—ਮੈਨੂੰ । ਨਿਰਗੁਨੁ—ਗੁਣ-ਹੀਨ ।੧।ਰਹਾਉ।

ਬਿਖਾਦੀ—{ਵਿ—ਾਦਿਨੑ} ਝਗੜਾਲੂ, ਦਿਲ ਨੂੰ ਤੋੜਨ ਵਾਲੇ । ਖੇਦੁ—ਦੁੱਖ-ਕਲੇਸ਼ । ਅਰੁ—ਅਤੇ {ਲਫ਼ਜ਼ 'ਅਰੁ' ਅਤੇ 'ਅਰਿ' ਦਾ ਫ਼ਰਕ ਚੇਤੇ ਰੱਖਣਾ । ਅਰਿ—ਵੈਰੀ} ।੧।

ਕਤਹੂੰ—ਕਿਤੇ ਭੀ । ਸੁਨਿ—ਸੁਣ ਕੇ । ਤਾਕੀ—ਤੱਕੀ । ਓਟਾ—ਆਸਰਾ । ਸੰਗਿ—ਸੰਗਤਿ ਵਿਚ ।੨।

ਮੋਹਿ—ਮੈਨੂੰ । ਤਿਨ ਤੇ—ਉਹਨਾਂ (ਸੰਤਾਂ) ਤੋਂ । ਸੰਤੀ—ਸੰਤਾਂ ਨੇ । ਮੰਤੁ—ਉਪਦੇਸ਼ ।੩।

ਓਇ—{ਲਫ਼ਜ਼ 'ਉਹ' ਤੋਂ ਬਹੁ-ਵਚਨ} । ਸਹਜ—ਆਤਮਕ ਅਡੋਲਤਾ । ਸੁਹੇਲੀ—ਸੁਖਦਾਈ । ਮਨਿ—ਮਨ ਵਿਚ । ਪਰਗਾਸਾ—ਚਾਨਣ । ਪਦੁ—ਦਰਜਾ । ਨਿਰਬਾਣੀ—ਵਾਸ਼ਨਾ-ਰਹਿਤ ।੪।

**ਅਰਥ** :—ਹੇ ਮੇਰੇ ਮਿੱਤਰ ਪ੍ਰਭੂ ! ਮੈਨੂੰ ਗੁਣ-ਹੀਨ ਨੂੰ ਬਚਾ ਲੈ । ਸਾਰੇ ਗੁਣ ਤੇਰੇ (ਵੱਸ ਵਿਚ ਹਨ, ਜਿਸ ਤੇ ਮਿਹਰ ਕਰੇਂ, ਉਸੇ ਨੂੰ ਮਿਲਦੇ ਹਨ । ਮੈਨੂੰ ਭੀ ਆਪਣੇ ਗੁਣ ਬਖ਼ਸ਼ ਤੇ ਅਉਗਣਾਂ ਤੋਂ ਬਚਾ ਲੈ) ।੧।ਰਹਾਉ।

ਹੇ ਸਹਾਇਤਾ ਕਰਨ ਦੇ ਸਮਰੱਥ ਪ੍ਰਭੂ ! ਮੈਂ ਗਰੀਬ ਇਕੱਲਾ ਹਾਂ ਤੇ ਮੇਰੇ ਵੈਰੀ ਕਾਮ ਆਦਿਕ ਪੰਜ ਹਨ, ਮੇਰੀ ਸਹਾਇਤਾ ਕਰ, ਮੈਂ ਤੇਰੀ ਸਰਨ ਆਇਆ ਹਾਂ । ਇਹ ਪੰਜੇ ਮੈਨੂੰ ਦੁੱਖ ਦੇਂਦੇ ਹਨ ਤੇ ਬਹੁਤ ਸਤਾਂਦੇ ਹਨ ।੧।

(ਹੇ ਪਿਤਾ-ਪ੍ਰਭੂ ! ਇਹਨਾਂ ਪੰਜਾਂ ਬਿਖਾਦੀਆਂ ਤੋਂ ਬਚਣ ਲਈ) ਮੈਂ ਅਨੇਕਾਂ ਤੇ ਕਈ ਕਿਸਮਾਂ ਦੇ ਜਤਨ ਕਰ ਕਰ ਕੇ ਥੱਕ ਗਿਆ ਹਾਂ, ਇਹ ਕਿਸੇ ਤਰ੍ਹਾਂ ਭੀ ਮੇਰੀ ਖ਼ਲਾਸੀ ਨਹੀਂ ਕਰਦੇ । ਇਕ ਇਹ ਗੱਲ ਸੁਣ ਕੇ ਕਿ ਸਾਧ ਸੰਗਤਿ ਵਿਚ ਰਿਹਾਂ ਇਹ ਮੁੱਕ ਜਾਂਦੇ ਹਨ, ਮੈਂ ਤੇਰੀ ਸਾਧ ਸੰਗਤਿ ਦਾ ਆਸਰਾ ਲਿਆ ਹੈ ।੨।

(ਸਾਧ ਸੰਗਤਿ ਵਿਚ) ਕਿਰਪਾ ਕਰ ਕੇ ਮੈਨੂੰ ਤੇਰੇ ਸੰਤ ਜਨ ਮਿਲ ਪਏ, ਉਹਨਾਂ ਤੋਂ ਮੈਨੂੰ ਹੌਸਲਾ ਮਿਲਿਆ ਹੈ । ਸੰਤਾਂ ਨੇ ਮੈਨੂੰ (ਇਹਨਾਂ ਪੰਜਾਂ ਬਿਖਾਦੀਆਂ ਤੋਂ) ਨਿਡਰ ਕਰਨ ਵਾਲਾ ਉਪਦੇਸ਼ ਦਿੱਤਾ ਹੈ ਤੇ ਮੈਂ ਗੁਰੂ ਦਾ ਸ਼ਬਦ ਆਪਣੇ ਜੀਵਨ ਵਿਚ ਧਾਰਿਆ ਹੈ ।੩।

ਗੁਰੂ ਦੀ ਆਤਮਕ ਅਡੋਲਤਾ ਦੇਣ ਵਾਲੀ, ਤੇ ਸੁਖ ਦੇਣ ਵਾਲੀ ਬਾਣੀ ਦੀ ਬਰਕਤਿ ਨਾਲ ਮੈਂ ਉਹ ਪੰਜੇ ਵੱਡੇ ਝਗੜਾਲੂ ਜਿੱਤ ਲਏ ਹਨ । ਹੇ ਨਾਨਕ ! (ਹੁਣ) ਆਖ—ਮੇਰੇ ਮਨ ਵਿਚ ਆਤਮਕ ਚਾਨਣ ਹੋ ਗਿਆ ਹੈ, ਮੈਂ ਉਹ ਆਤਮਕ ਦਰਜਾ ਪ੍ਰਾਪਤ ਕਰ ਲਿਆ ਹੈ, ਜਿਥੇ ਕੋਈ ਵਾਸ਼ਨਾ ਨਹੀਂ ਪੋਹ ਸਕਦੀ ।੪।੪।੧੨੫।

**ਗਉੜੀ ਮਹਲਾ ੫ ॥ ਓਹੁ ਅਬਿਨਾਸੀ ਰਾਇਆ ॥ ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ ਰਹਾਉ ॥ ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥ ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥੧॥ ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥ ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥੨॥ ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥ ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥ ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ ॥ ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ ॥੪॥ ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ॥ ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ ॥੫॥੫॥੧੨੬॥** {ਪੰਨਾ ੨੦੬}

**ਪਦ ਅਰਥ** :—ਰਾਇਆ—ਰਾਜਾ । ਸੰਗਿ ਤੁਮਾਰੈ—ਤੇਰੇ ਨਾਲ । ਕਹਾ ਤੇ—ਕਿਥੋਂ ? ।੧।ਰਹਾਉ।

ਮਹਲਿ—ਸਰੀਰ ਵਿਚ । ਅਫਾਰੋ—ਅਹੰਕਾਰੀ । ਨਿਮਾਨੋ—ਮਾਣ-ਰਹਿਤ । ਆਪੇ ਆਪੇ—ਆਪ ਹੀ ਆਪ, ਪੂਰਾ ਮਾਲਕ, ਸਭ ਇਖ਼ਤਿਆਰਾਂ ਵਾਲਾ ।੧।

ਬਕਤਾ—ਚੰਗਾ ਬੋਲ ਸਕਣ ਵਾਲਾ । ਖਲੁ—ਮੂਰਖ । ਗ੍ਰਾਹਜੁ—ਲੈ ਲੈਣ ਵਾਲਾ ।੨।

ਪੁਤਰੀ—ਪੁਤਲੀ । ਕਹਾ ਕਰੈ—ਕੀਹ ਕਰ ਸਕਦੀ ਹੈ ? ਭੇਖੁ—ਸਾਂਗ । ਸਾਜੁ—ਬਨਾਵਟ । ਆਨੈ—ਲਿਆਉਂਦਾ ਹੈ ।੩।

ਕਰੀਆ—ਬਣਾਈਆਂ । ਤੈਸੈ—ਉਹੋ ਜਿਹੇ (ਮਹਲ) ਵਿਚ । ਇਹੁ—ਇਹ ਜੀਵ ।੪।

ਜਿਨਿ—ਜਿਸ (ਪਰਮਾਤਮਾ) ਨੇ । ਸਭ ਬਿਧਿ—ਸਾਰੀ ਰਚਨਾ । ਸਾਜੀ—ਰਚੀ । ਕੀਮਤ ਅਪੁਨੈ ਕਾਜੀ—ਆਪਣੇ ਕਾਜਾਂ (ਕੰਮਾਂ) ਦੀ ਕੀਮਤ ।੫।

**ਅਰਥ** :—(ਹੇ ਪ੍ਰਭੂ ! ਤੂੰ ਇਕ) ਉਹ ਰਾਜਾ ਹੈਂ ਜੋ ਕਦੇ ਨਾਸ ਹੋਣ ਵਾਲਾ ਨਹੀਂ । ਜੇਹੜੇ ਜੀਵ ਤੇਰੇ ਚਰਨਾਂ ਵਿਚ ਟਿਕੇ ਰਹਿੰਦੇ ਹਨ, ਉਹ ਨਿਡਰ ਹੋ ਜਾਂਦੇ ਹਨ, ਉਹਨਾਂ ਨੂੰ ਕਿਤੋਂ ਭੀ ਕੋਈ ਡਰ-ਖ਼ੌਫ਼ ਨਹੀਂ ਆਉਂਦਾ ।੧।ਰਹਾਉ।

(ਹੇ ਪ੍ਰਭੂ ! ਤੇਰੇ ਚਰਨਾਂ ਵਿਚ ਟਿਕੇ ਰਹਿਣ ਵਾਲਿਆਂ ਨੂੰ ਯਕੀਨ ਹੈ ਕਿ) ਇਕ (ਮਨੁੱਖ ਦੇ) ਸਰੀਰ ਵਿਚ ਤੂੰ (ਆਪ ਹੀ) ਅਹੰਕਾਰੀ ਬਣਿਆ ਹੈਂ ਤੇ ਇਕ ਹੋਰ ਸਰੀਰ ਵਿਚ ਤੂੰ ਮਾਣ-ਰਹਿਤ ਹੈਂ । ਇਕ ਸਰੀਰ ਵਿਚ ਤੂੰ ਆਪ ਹੀ ਸਭ ਇਖ਼ਤਿਆਰ ਵਾਲਾ ਹੈਂ ਤੇ ਇਕ ਸਰੀਰ ਵਿਚ ਤੂੰ ਗ਼ਰੀਬ ਕੰਗਾਲ ਹੈਂ ।੧।

(ਹੇ ਪ੍ਰਭੂ !) ਇਕ (ਮਨੁੱਖਾ) ਸਰੀਰ ਵਿਚ ਤੂੰ ਚੰਗਾ ਬੋਲ ਸਕਣ ਵਾਲਾ ਵਿਦਵਾਨ ਹੈਂ ਤੇ ਇਕ ਸਰੀਰ ਵਿਚ ਤੂੰ ਮੂਰਖ ਬਣਿਆ ਹੋਇਆ ਹੈਂ । ਇਕ ਸਰੀਰ ਵਿਚ (ਬੈਠ ਕੇ ਤੂੰ ਗਰੀਬਾਂ, ਕਮਜ਼ੋਰਾਂ ਪਾਸੋਂ) ਸਭ ਕੁਝ (ਖੋਹ ਕੇ ਆਪਣੇ ਪਾਸ) ਇਕੱਠਾ ਕਰਨ ਵਾਲਾ ਹੈਂ, ਤੇ ਇਕ ਸਰੀਰ ਵਿਚ ਤੂੰ (ਵਿਰਕਤ ਬਣ ਕੇ) ਕੋਈ ਚੀਜ਼ ਭੀ ਅੰਗੀਕਾਰ ਨਹੀਂ ਕਰਦਾ ।੨।

(ਪਰ, ਹੇ ਭਾਈ !) ਇਹ ਜੀਵ ਵਿਚਾਰਾ ਕਾਠ ਦੀ ਪੁਤਲੀ ਹੈ, ਇਸ ਨੂੰ ਖਿਡਾਣ ਵਾਲਾ ਪ੍ਰਭੂ ਹੀ ਜਾਣਦਾ ਹੈ ਕਿ ਇਸ ਨੂੰ ਕਿਵੇਂ ਨਚਾ ਰਿਹਾ ਹੈ । (ਬਾਜੀ ਖਿਡਾਣ ਵਾਲਾ ਪ੍ਰਭੂ) ਬਾਜੀਗਰ ਜਿਹੋ ਜਿਹਾ ਸਾਂਗ ਰਚਾਂਦਾ ਹੈ, ਉਹ ਜੀਵ ਉਹੋ ਜਿਹਾ ਸਾਂਗ ਰਚਦਾ ਹੈ ।੩।

ਪ੍ਰਭੂ ਨੇ (ਜਗਤ ਵਿਚ ਬੇਅੰਤ ਜੂਨਾਂ ਦੇ ਜੀਵਾਂ ਦੀਆਂ) ਅਨੇਕ (ਸਰੀਰ-) ਕੋਠੜੀਆਂ ਕਈ ਕਿਸਮਾਂ ਦੀਆਂ ਬਣਾ ਦਿੱਤੀਆਂ ਹਨ ਤੇ ਪ੍ਰਭੂ ਆਪ ਹੀ (ਸਭ ਦਾ) ਰਾਖਾ ਬਣਿਆ ਹੋਇਆ ਹੈ । ਇਹ ਵਿਚਾਰਾ ਜੀਵ (ਆਪਣੇ ਆਪ) ਕੁਝ ਭੀ ਕਰਨ ਜੋਗਾ ਨਹੀਂ ਹੈ । ਜਿਹੋ ਜਿਹੇ ਸਰੀਰ ਵਿਚ ਪਰਮਾਤਮਾ ਇਸ ਨੂੰ ਰੱਖਦਾ ਹੈ, ਉਹੋ ਜਿਹੇ ਸਰੀਰ ਵਿਚ ਇਸ ਨੂੰ ਰਹਿਣਾ ਪੈਂਦਾ ਹੈ ।੪।

ਹੇ ਨਾਨਕ ! ਆਖ—ਜਿਸ ਪਰਮਾਤਮਾ ਨੇ ਇਹ ਜਗਤ ਰਚਿਆ ਹੈ, ਜਿਸ ਪਰਮਾਤਮਾ ਨੇ ਇਹ ਸਾਰੀ ਖੇਡ ਬਣਾਈ ਹੈ, ਓਹੀ (ਇਸ ਦੇ ਭੇਦ ਨੂੰ) ਜਾਣਦਾ ਹੈ । ਉਹ ਪਰਮਾਤਮਾ ਪਰੇ ਤੋਂ ਪਰੇ ਹੈ, (ਸਾਰੀ ਰਚਨਾ ਦਾ) ਮਾਲਕ ਹੈ, ਤੇ ਉਹ ਆਪਣੇ ਕੰਮਾਂ ਦੀ ਕਦਰ ਆਪ ਹੀ ਜਾਣਦਾ ਹੈ ।੫।੫।੧੨੬।

**ਗਉੜੀ ਮਹਲਾ ੫ ॥ ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥ ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥੧॥ਰਹਾਉ॥ ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥ ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥੧॥ ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨ ਹੂੰ ਲਉ ਹਸੂਆ ॥ ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥੨॥ ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥ ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ**

ਨਾਹੀ ਰੁਚ ਚਸੂਆ ॥੩॥ ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ ॥ ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥੪॥੬॥੧੨੭॥ {ਪੰਨਾ ੨੦੬}

ਪਦ ਅਰਥ :—ਰੇ—ਹੇ ਭਾਈ ! ਬਿਖਿਆ—ਮਾਇਆ । ਰਸੂਆ—ਚਸਕੇ । ਉਰਝਿ ਰਹਿਓ—ਤੂੰ ਫਸਿਆ ਪਿਆ ਹੈਂ । ਰੇ ਬਾਵਰ ਗਾਵਰ—ਹੇ ਕਮਲੇ ਗਵਾਰ ! ਕਿਰਖੈ ਹਰਿਆਇਓ—ਹਰੇ ਖੇਤ ਵਿਚ ।੧।ਰਹਾਉ।

ਅਪੁਨੇ ਕਾਜੈ—ਆਪਣੇ ਕੰਮ ਵਿਚ ਆਉਣ ਵਾਲਾ । ਤਸੂਆ—ਤੱਸੂ ਭਰ, ਰਤਾ ਭੀ {ਤਸੂ—ਇਕ ਇੰਚ ਦਾ ਦਸਵਾਂ ਹਿੱਸਾ} । ਸਿਧਾਸੀ—ਤੂੰ ਚਲਾ ਜਾਏਂਗਾ । ਫੇਰਿ—ਜੂਨਾਂ ਦੇ ਗੇੜ ਵਿਚ । ਕਾਲਿ—ਕਾਲ ਨੇ, ਆਤਮਕ ਮੌਤ ਨੇ ।੧।

ਕਸੁੰਭ—ਕਸੁੰਭਾ ਫੁੱਲ, ਜਿਸ ਦਾ ਰੰਗ ਸ਼ੋਖ਼ ਹੁੰਦਾ ਹੈ, ਪਰ ਦੋ ਤਿੰਨਾਂ ਦਿਨਾਂ ਵਿਚ ਹੀ ਸੜ ਜਾਂਦਾ ਹੈ । ਪੇਖਿ—ਵੇਖ ਕੇ । ਲੀਲਾ—ਖੇਡ । ਰਾਚਿ ਮਾਚਿ—ਰਚ ਮਿਚ ਕੇ, ਮਸਤ ਹੋ ਕੇ । ਡੋਰਿ—ਡੋਰੀ (ਸੁਆਸਾਂ ਦੀ) । ਛੀਜਤ—ਕਮਜ਼ੋਰ ਹੁੰਦੀ ਜਾ ਰਹੀ । ਰੈਨੀ—ਰਾਤ । ਜੀਅ ਕੋ—ਜਿੰਦ ਦਾ, ਜਿੰਦ ਦੇ ਕੰਮ ਆਉਣ ਵਾਲਾ ।੨।

ਇਵ ਹੀ—ਇਉਂ ਹੀ । ਬਿਰਧਾਨੋ—ਬੁੱਢਾ ਹੋ ਰਿਹਾ ਹੈ । ਉਕਤੇ—ਉਕਤਿ, ਦਲੀਲ, ਅਕਲ । ਖੀਨਸੂਆ—ਖੀਨ ਹੋ ਰਿਹਾ ਹੈ । ਉਨਿ—ਉਸ ਨੇ । ਮੋਹਨੀ ਬਾਲਾ—ਮੋਹਣ ਵਾਲੀ ਮਾਇਆ-ਇਸਤ੍ਰੀ ਨੇ । ਤੇ—ਤੋਂ । ਰੁਚ—ਪ੍ਰੇਮ । ਚਸੂਆ—ਰਤਾ ਭੀ ।੩।

ਮੋਹਿ—ਮੈਨੂੰ । ਗੁਰਹਿ—ਗੁਰੂ ਨੇ । ਤਜਿ—ਤਜ ਕੇ । ਗਰਬਸੂਆ—ਮਾਣ । ਮਾਰਗੁ—ਰਸਤਾ । ਕੋ—ਦਾ । ਸੰਤਿ—ਸੰਤ ਨੇ, ਗੁਰੂ ਨੇ । ਜਸੂਆ—ਜਸ, ਸਿਫ਼ਤਿ-ਸਾਲਾਹ ।੪।

**ਅਰਥ** :—ਹੇ ਭਾਈ ! ਮਾਇਆ ਦੇ ਚਸਕੇ ਛੱਡ ਦੇ ਛੱਡ ਦੇ । ਹੇ ਕਮਲੇ ਗੰਵਾਰ ! ਤੂੰ (ਇਹਨਾਂ ਚਸਕਿਆਂ ਵਿਚ ਇਉਂ) ਮਸਤ ਪਿਆ ਹੈਂ, ਜਿਵੇਂ ਕੋਈ ਪਸ਼ੂ ਹਰੇ ਖੇਤ ਵਿਚ ਮਸਤ (ਹੁੰਦਾ ਹੈ) ।੧।ਰਹਾਉ।

(ਹੇ ਕਮਲੇ !) ਜਿਸ ਚੀਜ਼ ਨੂੰ ਤੂੰ ਆਪਣੇ ਕੰਮ ਆਉਣ ਵਾਲੀ ਸਮਝਦਾ ਹੈਂ, ਉਹ ਰਤਾ ਭਰ ਭੀ (ਅੰਤ ਵੇਲੇ) ਤੇਰੇ ਨਾਲ ਨਹੀਂ ਜਾਂਦੀ । ਤੂੰ (ਜਗਤ ਵਿਚ) ਨੰਗਾ ਆਇਆ ਸੀ (ਇਥੋਂ) ਨੰਗਾ ਹੀ ਚਲਾ ਜਾਏਂਗਾ । ਤੂੰ (ਵਿਅਰਥ ਹੀ ਜੂਨਾਂ ਦੇ) ਗੇੜ ਵਿਚ ਫਿਰ ਰਿਹਾ ਹੈਂ ਅਤੇ ਤੈਨੂੰ ਆਤਮਕ ਮੌਤ ਨੇ ਗ੍ਰਸਿਆ ਹੋਇਆ ਹੈ ।੧।

(ਹੇ ਕਮਲੇ !) (ਇਹ ਮਾਇਆ ਦੀ ਖੇਡ) ਕਸੁੰਭੇ ਦੀ ਖੇਡ (ਹੈ, ਇਸ ਨੂੰ) ਵੇਖ ਵੇਖ ਕੇ ਤੂੰ ਇਸ ਵਿਚ ਮਸਤ ਹੋ ਰਿਹਾ ਹੈਂ ਤੇ ਇਹਨਾਂ ਪਦਾਰਥਾਂ ਨਾਲ ਖ਼ੁਸ਼ ਹੋ ਰਿਹਾ ਹੈਂ । ਦਿਨ ਰਾਤ ਤੇਰੀ ਉਮਰ ਦੀ ਡੋਰੀ ਕਮਜ਼ੋਰ ਹੁੰਦੀ ਜਾ ਰਹੀ ਹੈ । ਤੂੰ ਆਪਣੀ ਜਿੰਦ ਦੇ ਕੰਮ ਆਉਣ ਵਾਲਾ ਕੋਈ ਭੀ ਕੰਮ ਨਹੀਂ ਕੀਤਾ ।੨।

(ਮਾਇਆ ਦੇ ਧੰਧੇ) ਕਰ ਕਰ ਕੇ ਇਉਂ ਹੀ ਮਨੁੱਖ ਬੁੱਢਾ ਹੋ ਜਾਂਦਾ ਹੈ, ਅਕਲ ਕੰਮ ਕਰਨੋਂ ਰਹਿ ਜਾਂਦੀ ਹੈ, ਤੇ ਸਰੀਰ ਲਿੱਸਾ ਹੋ ਜਾਂਦਾ ਹੈ । ਜਿਵੇਂ (ਜਵਾਨੀ ਵੇਲੇ) ਉਸ ਮੋਹਣ ਵਾਲੀ ਮਾਇਆ ਨੇ ਇਸ ਨੂੰ ਆਪਣੇ ਮੋਹ ਵਿਚ ਫਸਾਇਆ ਸੀ, ਉਸ ਵਲੋਂ ਇਸ ਦੀ ਪ੍ਰੀਤਿ ਰਤਾ ਭੀ ਨਹੀਂ ਘਟਦੀ ।੩।

ਹੇ ਦਾਸ ਨਾਨਕ ! ਆਖ—ਮੈਨੂੰ ਗੁਰੂ ਨੇ ਵਿਖਾ ਦਿੱਤਾ ਹੈ ਕਿ ਜਗਤ (ਦਾ ਮੋਹ) ਇਹੋ ਜਿਹਾ ਹੈ । ਤਦ ਮੈਂ (ਜਗਤ ਦਾ) ਮਾਣ ਛੱਡ ਕੇ (ਗੁਰੂ ਦੀ) ਸਰਨ ਪਿਆ ਹਾਂ । ਗੁਰੂ-ਸੰਤ ਨੇ ਮੈਨੂੰ ਪਰਮਾਤਮਾ ਦੇ ਮਿਲਣ ਦਾ ਰਾਹ ਦੱਸ ਦਿੱਤਾ ਹੈ ਤੇ ਮੈਂ ਪਰਮਾਤਮਾ ਦੀ ਭਗਤੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਆਪਣੇ ਹਿਰਦੇ ਵਿਚ ਪੱਕੀ ਕਰ ਲਈ ਹੈ ।੪।੬।੧੨੭।

**ਗਉੜੀ ਮਹਲਾ ੫ ॥ ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ ਰਹਾਉ ॥ ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥ ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧॥ ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥ ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥ ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥ ਜਨਮ ਮਰਣ ਕੋ ਚੂਕੋ ਸਹਸਾ ਸਾਧ ਸੰਗਤਿ ਦਰਸਾਰੀ ॥੩॥ ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥ ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥੭॥੧੨੮॥ {ਪੰਨਾ ੨੦੭}**

**ਪਦ ਅਰਥ** :—ਪ੍ਰਾਨ ਅਧਾਰਾ—ਹੇ ਮੇਰੀ ਜਿੰਦ ਦੇ ਆਸਰੇ ! ।੧।ਰਹਾਉ।

ਅੰਤਰ ਕੀ ਬਿਧਿ—ਮੇਰੇ ਦਿਲ ਦੀ ਹਾਲਤ । ਸੁਹੇਲੇ—ਸੁਖ ਦੇਣ ਵਾਲੇ । ਤੇ—ਤੋਂ, ਪਾਸੋਂ । ਅਗਹ—ਹੇ ਅਗਾਹ ! ਹੇ ਅਥਾਹ ਪ੍ਰਭੂ ! ।੧।

ਰੰਗਾ—ਚੋਜ । ਗੁਣ ਨਿਧਾਨ—ਹੇ ਗੁਣਾਂ ਦੇ ਖ਼ਜ਼ਾਨੇ ! ਗੁਰ ਤੇ—ਗੁਰੂ ਤੋਂ । ਜਾਤੇ—ਪਛਾਣਿਆ ।੨।

ਭ੍ਰਮੁ—ਭਟਕਣਾ । ਨਿਹਕੇਵਲ—{ਨਿ ਕੈਵ ਯ} ਪਵਿੱਤ੍ਰ, ਸੁੱਧ । ਜਬ ਤੇ—ਜਦੋਂ ਤੋਂ । ਕੋ—ਦਾ । ਚੂਕੋ—ਮੁੱਕ ਗਿਆ । ਦਰਸਾਰੀ—ਦਰਸਨ ਨਾਲ ।੩।

ਪਖਾਰਿ—ਪਖਾਲਿ, ਧੋ ਕੇ । ਕਰਉ—ਕਰਉਂ, ਮੈਂ ਕਰਾਂ । ਬਾਰਿ ਜਾਉ—ਮੈਂ ਕੁਰਬਾਨ ਜਾਵਾਂ । ਬਰੀਆ—ਵਾਰੀ । ਜਿਹ ਪ੍ਰਸਾਦਿ—ਜਿਸ (ਗੁਰੂ) ਦੀ ਕਿਰਪਾ ਨਾਲ । ਭਉਜਲੁ—ਸੰਸਾਰ-ਸਮੁੰਦਰ । ਮਿਰੀਆ—ਮਿਲਿਆ ।੪।

**ਅਰਥ** :—ਹੇ ਮੇਰੇ ਪ੍ਰੀਤਮ ਪ੍ਰਭੂ ! ਹੇ ਮੇਰੀ ਜਿੰਦ ਦੇ ਆਸਰੇ ਪ੍ਰਭੂ ! ਤੈਥੋਂ ਬਿਨਾ ਸਾਡਾ ਹੋਰ ਕੌਣ (ਸਹਾਰਾ) ਹੈ ? ।੧।ਰਹਾਉ।

ਹੇ ਮੇਰੇ ਅਥਾਹ ਤੇ ਅਡੋਲ ਠਾਕੁਰ ! ਮੇਰੇ ਦਿਲ ਦੀ ਹਾਲਤ ਤੂੰ ਹੀ ਜਾਣਦਾ ਹੈਂ, ਤੂੰ ਹੀ ਮੇਰਾ ਸੱਜਣ ਹੈਂ; ਤੂੰ ਹੀ ਮੈਨੂੰ ਸੁਖ ਦੇਣ ਵਾਲਾ ਹੈਂ । ਸਾਰੇ ਸੁਖ ਮੈਂ ਤੈਥੋਂ ਹੀ ਲੱਭੇ ਹਨ ।੧।

ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਹੇ ਸੁਖ ਦੇਣ ਵਾਲੇ ਪ੍ਰਭੂ ! ਹੇ ਅਪਹੁੰਚ ਪ੍ਰਭੂ ! ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪ੍ਰਭੂ ! ਹੇ ਅਬਿਨਾਸੀ ਪ੍ਰਭੂ ! ਪੂਰੇ ਗੁਰੂ ਦੀ ਰਾਹੀਂ ਹੀ ਤੇਰੇ ਨਾਲ ਡੂੰਘੀ ਸਾਂਝ ਪੈ ਸਕਦੀ ਹੈ ।੨।

(ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ ਉਹ ਗੁਰੂ ਦੀ ਸਰਨ ਪੈ ਕੇ) ਜਦੋਂ ਤੋਂ (ਆਪਣੇ ਅੰਦਰੋਂ ਹਉਮੈ ਦੂਰ ਕਰਦੇ ਹਨ, ਗੁਰੂ ਉਹਨਾਂ ਦੀ ਭਟਕਣਾ ਤੇ ਡਰ ਦੂਰ ਕਰ ਕੇ ਉਹਨਾਂ ਨੂੰ ਪਵਿਤ੍ਰ ਜੀਵਨ ਵਾਲਾ ਬਣਾ ਦੇਂਦਾ ਹੈ । ਸਾਧ ਸੰਗਤਿ ਵਿਚ (ਗੁਰੂ ਦੇ) ਦਰਸਨ ਦੀ ਬਰਕਤਿ ਨਾਲ ਉਹਨਾਂ ਦੇ ਜਨਮ ਮਰਨ ਦੇ ਗੇੜ ਦਾ ਸਹਮ ਮੁੱਕ ਜਾਂਦਾ ਹੈ ।੩।

ਹੇ ਦਾਸ ਨਾਨਕ ! (ਆਖ—) ਮੈਂ (ਗੁਰੂ ਦੇ) ਚਰਨ ਧੋ ਕੇ ਗੁਰੂ ਦੀ ਸੇਵਾ ਕਰਦਾ ਹਾਂ, ਮੈਂ (ਗੁਰੂ ਤੋਂ) ਲੱਖਾਂ ਵਾਰੀ ਕੁਰਬਾਨ ਜਾਂਦਾ ਹਾਂ, ਕਿਉਂਕਿ ਉਸ (ਗੁਰੂ) ਦੀ ਕਿਰਪਾ ਨਾਲ ਹੀ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ ਤੇ ਪ੍ਰੀਤਮ ਪ੍ਰਭੂ (ਦੇ ਚਰਨਾਂ) ਵਿਚ ਜੁੜ ਸਕੀਦਾ ਹੈ ।੪।੭।੧੨੮।

**ਗਉੜੀ ਮਹਲਾ ੫ ॥ ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥ ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ ਰਹਾਉ ॥ ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥ ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ**

**ਮਇਆ ਠਾਕੁਰ ਤੇਰੀ ਦੋਹੀ ॥੧॥ ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥ ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥੨॥੮॥੧੨੯॥ {ਪੰਨਾ ੨੦੭}**

**ਪਦ ਅਰਥ** :—ਤੁਝ ਬਿਨੁ,—ਤੈਥੋਂ ਬਿਨਾ, ਤੇਰੀ ਕਿਰਪਾ ਤੋਂ ਬਿਨਾ । ਰੀਝਾਵੈ—ਪ੍ਰਸੰਨ ਕਰੇ । ਤੋਹੀ—ਤੈਨੂੰ । ਸਗਲ—ਸਾਰੀ ਲੁਕਾਈ । ਮੋਹੀ—ਮਸਤ ਹੋ ਜਾਂਦੀ ਹੈ ।੧।ਰਹਾਉ।

ਪਇਆਲ—ਪਾਤਾਲ । ਮਿਰਤ—ਮਾਤ ਲੋਕ । ਭੂਅ ਮੰਡਲ—ਭੂਮੀ ਦੇ ਮੰਡਲ, ਧਰਤੀਆਂ ਦੇ ਚੱਕਰ, ਸਾਰੇ ਬ੍ਰਹਮੰਡ । ਏਕੈ ਓਹੀ—ਇਕ ਉਹ ਪਰਮਾਤਮਾ ਹੀ । ਸਿਵ—ਸ਼ਿਵ, ਕਲਿਆਣ-ਸਰੂਪ । ਕਰ—ਦੋਵੇਂ ਹੱਥ {'ਕਰੁ' ਇਕ-ਵਚਨ, 'ਕਰ' ਬਹੁ-ਵਚਨ} । ਸਰਬ ਮਇਆ—ਹੇ ਸਭ ਉਤੇ ਦਇਆ ਕਰਨ ਵਾਲੇ ! ਦੋਹੀ—ਦੁਹਾਈ, ਸਹਾਇਤਾ ਵਾਸਤੇ ਪੁਕਾਰ । ਮਇਆ—ਦਇਆ ।੧।

ਪਤਿਤ ਪਾਵਨੁ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ । ਸੀਤਲੋਹੀ—ਸ਼ਾਂਤੀ ਸਰੂਪ । ਸਿਉ—ਨਾਲ । ਗਾਲ ਗਲੋਹੀ—ਗੱਲਾਂ ਬਾਤਾਂ ।੨।

**ਅਰਥ** :—ਹੇ ਪ੍ਰਭੂ ! ਤੇਰਾ (ਸੋਹਣਾ ਸਰਬ-ਵਿਆਪਕ) ਰੂਪ ਵੇਖ ਕੇ ਸਾਰੀ ਲੁਕਾਈ ਮਸਤ ਹੋ ਜਾਂਦੀ ਹੈ । ਤੇਰੀ ਮਿਹਰ ਤੋਂ ਬਿਨਾ ਤੈਨੂੰ ਕੋਈ ਜੀਵ ਪ੍ਰਸੰਨ ਨਹੀਂ ਕਰ ਸਕਦਾ ।੧।ਰਹਾਉ।

(ਹੇ ਭਾਈ !) ਸੁਰਗ-ਲੋਕ, ਪਾਤਾਲ-ਲੋਕ, ਮਾਤ-ਲੋਕ ਸਾਰਾ ਬ੍ਰਹਮੰਡ, ਸਭਨਾਂ ਵਿਚ ਇਕ ਉਹ ਪਰਮਾਤਮਾ ਹੀ ਸਮਾਇਆ ਹੋਇਆ ਹੈ । ਹੇ ਸਭ ਉਤੇ ਦਇਆ ਕਰਨ ਵਾਲੇ ਸਭ ਦੇ ਠਾਕੁਰ ! ਸਾਰੇ ਜੀਵ ਤੈਨੂੰ 'ਸੁਖਾਂ ਦਾ ਦਾਤਾ' ਆਖ ਆਖ ਕੇ (ਤੇਰੇ ਅੱਗੇ) ਦੋਵੇਂ ਹੱਥ ਜੋੜਦੇ ਹਨ, ਤੇ ਤੇਰੇ ਦਰ ਤੇ ਹੀ ਸਹਾਇਤਾ ਲਈ ਪੁਕਾਰ ਕਰਦੇ ਹਨ ।੧।

ਹੇ ਠਾਕੁਰ ! ਤੇਰਾ ਨਾਮ ਹੈ 'ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ' । ਤੂੰ ਸਭ ਨੂੰ ਸੁਖ ਦੇਣ ਵਾਲਾ ਹੈਂ, ਤੂੰ ਪਵਿੱਤਰ ਹਸਤੀ ਵਾਲਾ ਹੈਂ, ਤੂੰ ਸ਼ਾਂਤੀ-ਸਰੂਪ ਹੈਂ ।

ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਸੰਤ ਜਨਾਂ ਨਾਲ ਤੇਰੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਹੀ (ਤੇਰੇ ਸੇਵਕਾਂ ਵਾਸਤੇ) ਗਿਆਨ-ਚਰਚਾ ਹੈ, ਸਮਾਧੀਆਂ ਹੈ, (ਲੋਕ ਪਰਲੋਕ ਦੀ) ਇੱਜ਼ਤ ਹੈ ।੨।੮।੧੨੯।

**ਗਉੜੀ ਮਹਲਾ ੫ ॥ ਮਿਲਹੁ ਪਿਆਰੇ ਜੀਆ ॥ ਪ੍ਰਭ ਕੀਆ ਤੁਮਾਰਾ ਥੀਆ ॥੧॥ ਰਹਾਉ ॥ ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੁਖੁ ਪਾਇਆ ॥ ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥੧॥ ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ ॥ ਤੁਮਰੈ ਭਾਣੈ ਭਰਮਿ ਮੋਹਿ ਮੋਹਿਆ, ਜਾਗਤੁ ਨਾਹੀ, ਸੂਤਾ ॥੨॥ ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ ਕਿਰਪਾਨਿਧਿ ਦਇਆਲਾ ॥ ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥੩॥ ਜਿਸ ਨੋ ਤੁਮਹਿ ਦਿਖਾਇਓ ਦਰਸਨੁ ਸਾਧ ਸੰਗਤਿ ਕੈ ਪਾਛੈ ॥ ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥ {ਪੰਨਾ ੨੦੭}**

**ਪਦ ਅਰਥ** :—ਪਿਆਰੇ ਜੀਆ—ਹੇ ਸਭ ਜੀਵਾਂ ਨਾਲ ਪਿਆਰ ਕਰਨ ਵਾਲੇ ! ਪ੍ਰਭ—ਹੇ ਪ੍ਰਭੂ ! ਥੀਆ—ਹੋ ਰਿਹਾ ਹੈ ।੧।ਰਹਾਉ।

ਭ੍ਰਮਿਆ—ਭਟਕਦਾ ਫਿਰਿਆ । ਬਹੁਰਿ ਬਹੁਰਿ—ਮੁੜ ਮੁੜ । ਤੇ—ਤੋਂ, ਨਾਲ । ਦੇਹ—ਸਰੀਰ ।੧।

ਤਿਸੁ—ਉਸ (ਪ੍ਰਭੂ) ਨੂੰ । ਭਾਣਾ—ਪਸੰਦ ਆਇਆ । ਕਿਨ ਹੀ—ਕਿਨਿ ਹੀ, ਕਿਸੇ ਨੇ ਹੀ । ਭਰਮਿ—ਭਰਮ ਵਿਚ । ਮੋਹਿ—ਮੋਹ ਵਿਚ ।੨।

ਬਿਨਉ—ਬੇਨਤੀ । ਪ੍ਰਾਨਪਤਿ—ਹੇ ਮੇਰੀ ਜਿੰਦ ਦੇ ਮਾਲਕ ! ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ !।੩।

ਨੋ—ਨੂੰ । ਤੁਮਹਿ—ਤੂੰ ਹੀ । ਕੈ ਪਾਛੈ—ਦੇ ਆਸਰੇ । ਧੂਰਿ—ਚਰਨ-ਧੂੜ । ਬਾਛੈ—ਮੰਗਦਾ ਹੈ, ਲੋੜਦਾ ਹੈ ।੪।

**ਅਰਥ** :—ਹੇ ਸਭ ਜੀਵਾਂ ਨਾਲ ਪਿਆਰ ਕਰਨ ਵਾਲੇ ਪ੍ਰਭੂ ! ਮੈਨੂੰ ਮਿਲ । ਹੇ ਪ੍ਰਭੂ ! (ਜਗਤ ਵਿਚ) ਤੇਰਾ ਕੀਤਾ ਹੀ ਵਰਤ ਰਿਹਾ ਹੈ (ਉਹੀ ਹੁੰਦਾ ਹੈ ਜੋ ਤੂੰ ਕਰਦਾ ਹੈਂ) ।੧।ਰਹਾਉ।

ਹੇ ਪ੍ਰਭੂ ਪਾਤਿਸ਼ਾਹ ! (ਮਾਇਆ-ਗ੍ਰਸਿਆ ਜੀਵ) ਅਨੇਕਾਂ ਜਨਮਾਂ ਵਿਚ ਬਹੁਤ ਜੂਨੀਆਂ ਵਿਚ ਭਟਕਦਾ ਚਲਿਆ ਆਉਂਦਾ ਹੈ, (ਜਨਮ ਮਰਨ ਦਾ) ਦੁੱਖ ਮੁੜ ਮੁੜ ਸਹਾਰਦਾ ਹੈ । ਤੇਰੀ ਮਿਹਰ ਨਾਲ (ਇਸ ਨੇ ਹੁਣ) ਮਨੁੱਖਾ ਸਰੀਰ ਪ੍ਰਾਪਤ ਕੀਤਾ ਹੈ (ਇਸ ਨੂੰ ਆਪਣਾ) ਦਰਸਨ ਦੇਹ (ਤੇ ਇਸ ਦੀ ਵਿਕਾਰਾਂ ਵਲੋਂ ਰੱਖਿਆ ਕਰ) ।੧।

ਹੇ ਭਾਈ ! ਜਗਤ ਵਿਚ ਉਹੀ ਕੁਝ ਬੀਤਦਾ ਹੈ, ਜੋ ਉਸ ਪਰਮਾਤਮਾ ਨੂੰ ਪਸੰਦ ਆਉਂਦਾ ਹੈ । ਕੋਈ ਹੋਰ ਜੀਵ (ਉਸ ਦੀ ਰਜ਼ਾ ਦੇ ਉਲਟ ਕੁਝ) ਨਹੀਂ ਕਰ ਸਕਦਾ ।

ਹੇ ਪ੍ਰਭੂ ! ਜੀਵ ਤੇਰੀ ਰਜ਼ਾ ਅਨੁਸਾਰ ਹੀ ਮਾਇਆ ਦੀ ਭਟਕਣਾ ਵਿਚ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਸਦਾ ਮੋਹ ਵਿਚ ਸੁੱਤਾ ਰਹਿੰਦਾ ਹੈ ਤੇ ਇਸ ਨੀਂਦ ਵਿਚੋਂ ਸੁਚੇਤ ਨਹੀਂ ਹੁੰਦਾ ।੨।

ਹੇ ਮੇਰੀ ਜਿੰਦ ਦੇ ਪਤੀ ! ਹੇ ਪਿਆਰੇ ਪ੍ਰਭੂ ! ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਹੇ ਦਇਅਲ ਪ੍ਰਭੂ ! ਤੂੰ (ਮੇਰੀ) ਬੇਨਤੀ ਸੁਣ । ਹੇ ਮੇਰੇ ਪਿਤਾ-ਪ੍ਰਭੂ ! ਅਨਾਥ ਜੀਵਾਂ ਦੀ ਪਾਲਣਾ ਕਰ (ਇਹਨਾਂ ਨੂੰ ਵਿਕਾਰਾਂ ਦੇ ਹੱਲਿਆਂ ਤੋਂ) ਬਚਾ ਲੈ ।੩।

ਹੇ ਪ੍ਰਭੂ ! ਜਿਸ ਭੀ ਮਨੁੱਖ ਨੂੰ ਤੂੰ ਆਪਣਾ ਦਰਸਨ ਦਿੱਤਾ ਹੈ, ਸਾਧ ਸੰਗਤਿ ਦੇ ਆਸਰੇ ਰੱਖ ਕੇ ਦਿੱਤਾ ਹੈ । (ਹੇ ਪ੍ਰਭੂ ! ਤੇਰਾ ਦਾਸ) ਨਾਨਕ (ਤੇਰੇ ਦਰ ਤੋਂ) ਇਹ ਸੁਖ ਮੰਗਦਾ ਹੈ ਕਿ ਮੈਨੂੰ ਨਾਨਕ ਨੂੰ ਭੀ ਆਪਣੇ ਸੰਤ ਜਨਾਂ ਦੇ ਚਰਨਾਂ ਦੇ ਧੂੜ ਬਖ਼ਸ਼ ।੪।੯।੧੩੦।

**ਗਉੜੀ ਮਹਲਾ ੫ ॥ ਹਉ ਤਾ ਕੈ ਬਲਿਹਾਰੀ ॥ ਜਾ ਕੈ ਕੇਵਲ ਨਾਮੁ ਅਧਾਰੀ ॥੧॥ਰਹਾਉ॥ ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥ ਸੂਖ ਸਹਜ ਆਨੰਦ ਤਿਨਾ ਸੰਗਿ ਉਨ ਸਮਸਰਿ ਅਵਰ ਨ ਦਾਤੇ ॥੧॥ ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥ ਉਨ ਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ ॥੨॥ ਤਾ ਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ ॥ ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥੩॥ ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ ॥ ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥ {ਪੰਨਾ ੨੦੭}**

**ਪਦ ਅਰਥ** :—ਹਉ—ਮੈਂ । ਤਾ ਕੈ—ਉਸ ਤੋਂ । ਜਾ ਕੈ—ਜਿਸ ਦੇ ਹਿਰਦੇ ਵਿਚ । ਅਧਾਰੀ—ਆਸਰਾ ।੧।ਰਹਾਉ।

ਮਹਿਮਾ—ਆਤਮਕ ਵਡੱਪਣ । ਤਾ ਕੀ—ਉਹਨਾਂ ਦੀ । ਰੰਗਿ—ਪ੍ਰੇਮ ਵਿਚ । ਸਹਜ—ਆਤਮਕ ਅਡੋਲਤਾ । ਉਨ ਸਮਸਰਿ—ਉਹਨਾਂ ਦੇ ਬਰਾਬਰ ।

ਸੇਈ—ਉਹੀ ਬੰਦੇ । ਜਗਤ ਉਧਾਰਣ—ਜਗਤ ਨੂੰ ਵਿਕਾਰਾਂ ਤੋਂ ਬਚਾਣ ਵਾਸਤੇ । ਸੰਗਿ—ਸੰਗਤਿ ਵਿਚ ।੨।

ਤਾ ਕੈ ਚਰਣਿ—ਉਹਨਾਂ ਦੇ ਪੈਰੀਂ । ਪਰਉ—ਪਰਉਂ, ਮੈਂ ਪਵਾਂ । ਜੀਵਾ—ਜੀਵਾਂ, ਮੈਂ ਜੀਊ ਪੈਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ । ਨਿਹਾਲ—ਪ੍ਰਸੰਨ-ਚਿੱਤ । ਰੇਣੁ—ਚਰਨ-ਧੂੜ ।੩।

ਅਵਧ—ਉਮਰ । ਜੁਗ ਮਹਿ—ਜਗਤ ਵਿਚ, ਮਨੁੱਖਾ ਜਨਮ ਵਿਚ {ਨੋਟ :—ਲਫ਼ਜ਼ 'ਜੁਗ' ਦਾ ਅਰਥ ਇਥੇ ਸਤਜੁਗ ਕਲਿਜੁਗ ਆਦਿਕ ਨਹੀਂ ਹੈ} । ਘਾਟਿਆ—ਘਟਦਾ ਜਾਂਦਾ ਹੈ । ਨਵਤਨੁ—ਨਵਾਂ । ਸਦ—ਸਦਾ । ਨਿਧਾਨ—ਖ਼ਜ਼ਾਨਾ ।੪।

**ਅਰਥ** :—(ਹੇ ਭਾਈ !) ਮੈਂ ਉਹਨਾਂ (ਸੰਤ ਜਨਾਂ) ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਦੇ ਹਿਰਦੇ ਵਿਚ ਸਿਰਫ਼ ਪਰਮਾਤਮਾ ਦਾ ਨਾਮ (ਹੀ ਜ਼ਿੰਦਗੀ ਦਾ) ਆਸਰਾ ਹੈ ।੧।ਰਹਾਉ।

(ਹੇ ਭਾਈ !) ਸੰਤ ਜਨ ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੀ ਆਤਮਕ ਵਡੱਪਣ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ । ਉਹਨਾਂ ਦੀ ਸੰਗਤਿ ਵਿਚ ਰਿਹਾਂ ਆਤਮਕ ਅਡੋਲਤਾ ਦੇ ਸੁਖ ਆਨੰਦ ਪ੍ਰਾਪਤ ਹੁੰਦੇ ਹਨ, ਉਹਨਾਂ ਦੇ ਬਰਾਬਰ ਦੇ ਹੋਰ ਕੋਈ ਦਾਨੀ ਨਹੀਂ ਹੋ ਸਕਦੇ ।੨।

(ਹੇ ਭਾਈ !) ਜਿਨ੍ਹਾਂ (ਸੰਤ) ਜਨਾਂ ਨੂੰ ਆਪ ਪਰਮਾਤਮਾ ਦੀ ਤਾਂਘ ਲੱਗੀ ਰਹੇ, ਉਹੀ ਜਗਤ ਦੇ ਜੀਵਾਂ ਨੂੰ ਵਿਕਾਰਾਂ ਤੋਂ ਬਚਾਣ ਆਏ ਸਮਝੋ । ਉਹਨਾਂ ਦੀ ਸਰਨ ਜਿਹੜਾ ਮਨੁੱਖ ਆ ਪੈਂਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ । (ਹੇ ਭਾਈ !) ਸੰਤ ਜਨਾਂ ਦੀ ਸੰਗਤਿ ਵਿਚ ਰਿਹਾਂ ਸਭ ਆਸਾਂ ਪੂਰੀਆਂ ਹੋ ਜਾਂਦੀਆਂ ਹਨ ।

(ਹੇ ਭਾਈ !) ਸੰਤ ਜਨਾਂ ਦੀ ਸੰਗਤਿ ਵਿਚ ਰਿਹਾਂ ਮਨ ਖਿੜ ਆਉਂਦਾ ਹੈ । ਮੈਂ ਤਾਂ ਜਦੋਂ ਸੰਤ ਜਨਾਂ ਦੀ ਚਰਨੀਂ ਆ ਡਿੱਗਦਾ ਹਾਂ, ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ ।

ਹੇ ਪ੍ਰਭੂ ! ਮੇਰੇ ਉਤੇ ਕਿਰਪਾਲ ਹੋਇਆ ਰਹੁ (ਤਾ ਕਿ ਤੇਰੀ ਕਿਰਪਾ ਨਾਲ) ਮੇਰਾ ਮਨ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਿਆ ਰਹੇ ।੩।

ਹੇ ਨਾਨਕ ! (ਆਖ—ਹੇ ਭਾਈ !) ਹਕੂਮਤ ਜਵਾਨੀ ਉਮਰ ਜੋ ਕੁਝ ਭੀ ਜਗਤ ਵਿਚ (ਸਾਂਭਣ-ਜੋਗ) ਦਿੱਸਦਾ ਹੈ ਇਹ ਘਟਦਾ ਹੀ ਜਾਂਦਾ ਹੈ । ਪਰਮਾਤਮਾ ਦਾ ਨਾਮ (ਹੀ ਇਕ ਐਸਾ) ਖ਼ਜ਼ਾਨਾ (ਹੈ ਜੋ) ਸਦਾ ਨਵਾਂ (ਰਹਿੰਦਾ) ਹੈ, ਤੇ ਹੈ ਭੀ ਪਵਿਤ੍ਰ (ਭਾਵ, ਇਸ ਖ਼ਜ਼ਾਨੇ ਨਾਲ ਮਨ ਵਿਗੜਨ ਦੇ ਥਾਂ ਪਵਿਤ੍ਰ ਹੁੰਦਾ ਜਾਂਦਾ ਹੈ) । (ਸੰਤ ਜਨ) ਇਹ ਨਾਮ-ਧਨ ਹੀ ਸਦਾ ਖੱਟਦੇ-ਕਮਾਂਦੇ ਰਹਿੰਦੇ ਹਨ ।੪।੧੦।੧੩੧।

**ਗਉੜੀ ਮਹਲਾ ੫ ॥ ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥ ਮੋ ਕਉ ਸਤਿਗੁਰ ਸਬਦਿ ਬੁਝਾਇਓ ॥੧॥ ਰਹਾਉ ॥ ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥ ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥੧॥ ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥ ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥੨॥ ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥ ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥੩॥ ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥ ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥੪॥ ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥ ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥੫॥੧੧॥੧੩੨॥ {ਪੰਨਾ ੨੦੮}**

**ਪਦ ਅਰਥ** :—ਜੋਗ ਜੁਗਤਿ—(ਅਸਲ) ਜੋਗ ਦਾ ਤਰੀਕਾ, ਪਰਮਾਤਮਾ ਨਾਲ ਮਿਲਾਪ ਦਾ ਢੰਗ । ਤੇ—ਤੋਂ । ਮੋ ਕਉ—ਮੈਨੂੰ । ਸਤਿਗੁਰ ਸਬਦਿ—ਗੁਰੂ ਦੇ ਸ਼ਬਦ ਨੇ ।੧।ਰਹਾਉ।

ਨਉ ਖੰਡ—ਨੌ ਖੰਡਾਂ ਵਾਲੀ ਧਰਤੀ, ਸਾਰੀ ਧਰਤੀ (ਉਤੇ ਫਿਰਦੇ ਰਹਿਣਾ) । ਰਵਿਆ—ਮੌਜੂਦ, ਵਿਆਪਕ । ਨਿਮਖ—ਅੱਖ ਝਮਕਣ ਜਿਤਨਾ ਸਮਾ । ਦੀਖਿਆ—ਸਿੱਖਿਆ । ਕਾਨੀ—ਕੰਨਾਂ ਵਿਚ । ਦ੍ਰਿੜਿਓ—ਹਿਰਦੇ ਵਿਚ ਪੱਕੀ ਤਰ੍ਹਾਂ ਟਿਕਾ ਲਿਆ ਹੈ ।੧।

ਪੰਚ ਚੇਲੇ—ਪੰਜੇ ਗਿਆਨ-ਇੰਦ੍ਰੇ । ਏਕਸੁ ਕੈ ਵਸਿ—ਇਕ ਉੱਚੀ ਸੁਰਿਤ ਦੇ ਵੱਸ ਵਿਚ । ਬੈਰਾਗਨਿ—ਵਿਕਾਰਾਂ ਵਲੋਂ ਉਪਰਾਮ ਹੋਈਆਂ ਇੰਦ੍ਰੀਆਂ ।੨।

ਜਰਾਇ—ਸਾੜ ਕੇ । ਚਰਾਈ—ਚੜ੍ਹਾਈ, ਮਲੀ । ਬਿਭੂਤਾ—ਸੁਆਹ । ਪੰਥੁ—ਜੋਗ-ਮਾਰਗ । ਪੇਖਿਆ—ਵੇਖਿਆ । ਸਹਜ ਸੁਖ—ਆਤਮਕ ਅਡੋਲਤਾ ਦੇ ਸੁਖ । ਭੁਗਤਾ—ਜੋਗੀਆਂ ਵਾਲਾ ਚੂਰਮਾ । ਠਾਕੁਰਿ—ਠਾਕੁਰ ਨੇ । ਮਸਤਕਿ—ਮੱਥੇ ਉਤੇ ।੩।

ਜਹ—ਜਿਸ ਆਤਮਕ ਅਵਸਥਾ ਵਿਚ । ਸਿੰਗੀ—ਸਿੰਙ ਦੀ ਸ਼ਕਲ ਦੀ ਨਿੱਕੀ ਜਿਹੀ ਤੁਰੀ ਜੋ ਜੋਗੀ ਵਜਾਂਦੇ ਹਨ । ਅਨਹਤ—ਇਕ-ਰਸ । ਬਾਨੀ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਤਤੁ—ਜਗਤ ਦਾ ਮੂਲ-ਪ੍ਰਭੂ । ਮਨਿ—ਮਨ ਵਿਚ । ਭਾਨੀ—ਪਿਆਰਾ ਲੱਗਣਾ ।੪।

ਭੇਟੈ—ਮਿਲਦਾ ਹੈ । ਕਰਉ—ਕਰਉਂ, ਮੈਂ ਕਰਾਂ । ਤਿਸੁ ਮੂਰਤਿ ਕੀ—ਉਸ (ਪ੍ਰਭੂ-) ਸਰੂਪ ਦੀ । ਪਗ—ਪੈਰ । ਚਾਟੈ—ਚੱਟਦਾ ਹੈ, ਪਰਸਦਾ ਹੈ, ਛੁਂਹਦਾ ਹੈ ।੫।

**ਅਰਥ** :—(ਹੇ ਭਾਈ !) ਮੈਨੂੰ ਸਤਿਗੁਰੂ ਦੇ ਸ਼ਬਦ ਨੇ (ਪਰਮਾਤਮਾ ਦੇ ਮਿਲਾਪ ਦੀ ਜਾਚ) ਸਮਝਾ ਦਿੱਤੀ ਹੈ । ਮੈਂ ਗੁਰੂ ਪਾਸੋਂ ਅਸਲ ਜੋਗ ਦਾ ਤਰੀਕਾ ਸੁਣ ਕੇ ਆਇਆ ਹਾਂ ।੧।ਰਹਾਉ।

(ਹੇ ਭਾਈ !) ਮੈਂ ਪਲ ਪਲ ਉਸ ਪਰਮਾਤਮਾ ਨੂੰ ਨਮਸਕਾਰ ਕਰਦਾ ਰਹਿੰਦਾ ਹਾਂ, ਜੇਹੜਾ ਇਸ ਮਨੁੱਖਾ ਸਰੀਰ ਦੇ ਵਿਚ ਹੀ ਮੌਜੂਦ ਹੈ (ਇਹੀ ਹੈ ਮੇਰੇ ਵਾਸਤੇ ਜੋਗੀਆਂ ਵਾਲਾ) ਸਾਰੀ ਧਰਤੀ (ਦਾ ਰਟਨ) । ਮੈਂ ਆਪਣੇ ਗੁਰੂ ਦਾ ਉਪਦੇਸ਼ ਆਪਣੇ ਹਿਰਦੇ ਵਿਚ ਦ੍ਰਿੜ੍ਹ ਕਰ ਲਿਆ ਹੈ (ਇਹੀ ਹੈ ਮੇਰੇ ਵਾਸਤੇ) ਕੰਨਾਂ ਵਿਚ ਮੁੰਦ੍ਰਾਂ (ਜੋ ਜੋਗੀ ਲੋਕ ਪਾਂਦੇ ਹਨ) ਮੈਂ ਇਕ ਨਿਰੰਕਾਰ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਂਦਾ ਹਾਂ ।੧।

(ਹੇ ਭਾਈ ! ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ) ਮੇਰੇ ਪੰਜੇ ਗਿਆਨ-ਇੰਦ੍ਰੇ (ਦੁਨੀਆ ਦੇ ਪਦਾਰਥਾਂ ਵਲ ਭਟਕਣ ਦੇ ਥਾਂ) ਮਿਲ ਕੇ ਇਕੱਠੇ ਹੋ ਗਏ ਹਨ । (ਭਟਕਣੋਂ ਹਟ ਗਏ ਹਨ), ਇਹ ਸਾਰੇ ਇਕ ਉੱਚੀ ਸੁਰਤਿ ਦੇ ਅਧੀਨ ਹੋ ਗਏ ਹਨ । (ਗੁਰੂ ਦੇ ਉਪਦੇਸ਼ ਦੀ ਰਾਹੀਂ ਜਦੋਂ ਤੋਂ) ਵਿਕਾਰਾਂ ਵਲੋਂ ਉਪਰਾਮ ਹੋ ਕੇ ਮੇਰੀਆਂ ਦਸੇ ਇੰਦ੍ਰੀਆਂ (ਉੱਚੀ ਮਤਿ ਦੀ) ਆਗਿਆ ਵਿਚ ਤੁਰਨ ਲੱਗ ਪਈਆਂ ਹਨ, ਤਦੋਂ ਤੋਂ ਮੈਂ ਪਵਿੱਤਰ ਜੀਵਨ ਵਾਲਾ ਜੋਗੀ ਬਣ ਗਿਆ ਹਾਂ ।੨।

(ਹੇ ਭਾਈ ! ਮਨ ਦੀ) ਭਟਕਣਾ ਨੂੰ ਸਾੜ ਕੇ (ਇਹ) ਸੁਆਹ ਮੈਂ (ਆਪਣੇ ਪਿੰਡੇ ਉਤੇ) ਮਲ ਲਈ ਹੈ, ਮੈਂ ਇਕ ਪਰਮਾਤਮਾ ਨੂੰ ਹੀ ਸਾਰੇ ਸੰਸਾਰ ਵਿਚ ਵਿਆਪਕ ਵੇਖਦਾ ਹਾਂ—ਇਹ ਹੈ ਮੇਰਾ ਜੋਗ-ਪੰਥ । (ਹੇ ਭਾਈ !) ਮੈਂ ਉਸ ਆਤਮਕ ਅਡੋਲਤਾ ਦੇ ਆਨੰਦ ਨੂੰ (ਆਪਣੀ ਆਤਮਕ ਖ਼ੁਰਾਕ ਵਾਸਤੇ ਜੋਗੀਆਂ ਦੇ ਭੰਡਾਰੇ ਵਾਲਾ) ਚੂਰਮਾ ਬਣਾਇਆ ਹੈ, ਜਿਸ ਦੀ ਪ੍ਰਾਪਤੀ ਠਾਕੁਰ-ਪ੍ਰਭੂ ਨੇ ਮੇਰੇ ਮੱਥੇ ਉਤੇ ਲਿਖ ਦਿੱਤੀ ।੩।

(ਹੇ ਭਾਈ !) ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਇਕ-ਰਸ ਸਿੰਙੀ ਵਜਾ ਰਿਹਾ ਹਾਂ (ਇਸ ਦੀ ਬਰਕਤਿ ਨਾਲ) ਮੈਂ ਉਸ ਆਤਮਕ ਅਵਸਥਾ ਵਿਚ ਆਪਣਾ ਆਸਣ ਜਮਾਇਆ ਹੋਇਆ ਹੈ ਜਿਥੇ (ਦੁਨੀਆ ਵਾਲਾ) ਕੋਈ ਡਰ ਮੈਨੂੰ ਪੋਹ ਨਹੀਂ ਸਕਦਾ । (ਹੇ ਭਾਈ !) ਜਗਤ ਦੇ ਮੂਲ-ਪ੍ਰਭੂ (ਦੇ ਗੁਣਾਂ) ਨੂੰ ਵਿਚਾਰਦੇ ਰਹਿਣਾ—ਇਸ ਨੂੰ (ਜੋਗੀਆਂ ਵਾਲਾ) ਡੰਡਾ ਬਣਾ ਕੇ ਮੈਂ ਆਪਣੇ ਪਾਸ ਰੱਖਿਆ ਹੋਇਆ ਹੈ । (ਪਰਮਾਤਮਾ ਦੇ) ਨਾਮ (ਨੂੰ ਸਿਮਰਦੇ ਰਹਿਣਾ ਬੱਸ ! ਇਹੀ ਜੋਗੀ ਦੀ) ਜੁਗਤਿ ਮੇਰੇ ਮਨ ਵਿਚ ਚੰਗੀ ਲੱਗ ਰਹੀ ਹੈ ।

(ਹੇ ਭਾਈ !) ਇਹੋ ਜਿਹੀ (ਜੁਗਤਿ ਨਿਬਾਹੁਣ ਵਾਲਾ) ਜੋਗੀ (ਜਿਸ ਮਨੁੱਖ ਨੂੰ) ਵੱਡੇ ਭਾਗਾਂ ਨਾਲ ਮਿਲ ਪੈਂਦਾ ਹੈ, ਉਹ ਉਸ ਦੇ ਮਾਇਆ ਦੇ (ਮੋਹ ਦੇ) ਸਾਰੇ ਬੰਧਨ ਕੱਟ ਦੇਂਦਾ ਹੈ । ਮੈਂ ਭੀ ਪਰਮਾਤਮਾ-ਦੇ-ਰੂਪ ਅਜੇਹੇ ਜੋਗੀ ਦੀ ਸੇਵਾ ਕਰਦਾ ਹਾਂ ਪੂਜਾ ਕਰਦਾ ਹਾਂ । ਨਾਨਕ ਅਜੇਹੇ ਜੋਗੀ ਦੇ ਪੈਰ ਪਰਸਦਾ ਹੈ ।੫।੧੧।੧੩੨।

**ਗਉੜੀ ਮਹਲਾ ੫ ॥ ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥ ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥੧॥ ਰਹਾਉ ॥ ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥ ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧ ਸੰਗਤਿ ਬਿਸ੍ਵਾਸਾ ॥੧॥ ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥ ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥੨॥ ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥ ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥੩॥੧੨॥ ੧੩੩॥ {ਪੰਨਾ ੨੦੮}**

**ਪਦ ਅਰਥ** :—ਅਨੂਪ—{ਅਨ-ਊਪ} ਜਿਸ ਵਰਗਾ ਹੋਰ ਕੋਈ ਨਹੀਂ, ਬੇ-ਮਿਸਾਲ । ਧਿਆਇਲੇ—ਸਿਮਰੋ । ਮੀਤਾ—ਹੇ ਮਿੱਤਰੋ ! ਅਉਖਧੁ—ਦਵਾਈ । ਜਾ ਕਉ—ਜਿਨ੍ਹਾਂ ਨੂੰ । ਗੁਰਿ—ਗੁਰੂ ਨੇ । ਤਾ ਕੇ—ਉਹਨਾਂ ਦੇ ।੧।ਰਹਾਉ।

ਅੰਧਕਾਰੁ—ਮਾਇਆ ਦੇ ਮੋਹ ਦਾ ਹਨੇਰਾ । ਤਿਹ ਤਨ ਤੇ—ਉਸ ਮਨੁੱਖ ਦੇ ਸਰੀਰ ਤੋਂ । ਸਬਦਿ—ਸ਼ਬਦ ਦੀ ਰਾਹੀਂ । ਦੀਪਕੁ—ਦੀਵਾ । ਭ੍ਰਮ—ਭਟਕਣਾ । ਬਿਸ੍ਵਾਸਾ—ਸਰਧਾ, ਨਿਸ਼ਚਾ ।੧।

ਤਾਰੀਲੇ—ਤਰ ਲਿਆ । ਭਵਜਲੁ—ਸੰਸਾਰ-ਸਮੁੰਦਰ । ਤਾਰੂ—ਡੂੰਘਾ, ਅਥਾਹ । ਬਿਖੜਾ—ਔਖਾ । ਬੋਹਿਥ—ਜਹਾਜ਼ । ਹਰਿ ਰੰਗਾ—ਹਰੀ ਨਾਲ ਪਿਆਰ ਕਰਨ ਵਾਲਾ ।੨।

ਭਗਤੀ—ਭਗਤਾਂ ਨੇ, ਭਗਤੀਂ । ਅਘਾਏ—ਰੱਜ ਗਏ । ਹੁਕਮੁ ਮਨਾਏ—ਹੁਕਮ ਮੰਨਣ ਲਈ ਪ੍ਰੇਰਦਾ ਹੈ ।੩।

**ਅਰਥ** :—ਹੇ ਮਿੱਤਰੋ ! ਸੁਣੋ, ਪਰਮਾਤਮਾ ਦਾ ਨਾਮ ਇਕ ਐਸਾ ਪਦਾਰਥ ਹੈ ਜਿਸ ਵਰਗਾ ਕੋਈ ਹੋਰ ਨਹੀਂ । (ਇਸ ਵਾਸਤੇ, ਹੇ ਮਿੱਤਰੋ !) ਸਾਰੇ (ਇਸ ਨਾਮ ਨੂੰ) ਸਿਮਰੋ । ਜਿਨ੍ਹਾਂ ਨੂੰ ਗੁਰੂ ਨੇ ਪਰਮਾਤਮਾ ਦਾ ਨਾਮ-ਦਾਰੂ ਦਿੱਤਾ ਉਹਨਾਂ ਦੇ ਚਿੱਤ (ਹਰੇਕ ਕਿਸਮ ਦੇ ਵਿਕਾਰ ਦੀ) ਮੈਲ ਤੋਂ ਸਾਫ਼ ਹੋ ਗਏ ।੧।ਰਹਾਉ।

(ਹੇ ਭਾਈ !) ਗੁਰੂ ਨੇ (ਜਿਸ ਮਨੁੱਖ ਦੇ ਅੰਦਰ ਆਪਣੇ) ਸ਼ਬਦ ਦੀ ਰਾਹੀਂ (ਆਤਮਕ ਗਿਆਨ ਦਾ) ਦੀਵਾ ਜਗਾ ਦਿੱਤਾ, ਉਸ ਦੇ ਹਿਰਦੇ ਵਿਚੋਂ (ਮਾਇਆ ਦੇ ਮੋਹ ਦਾ) ਹਨੇਰਾ ਦੂਰ ਹੋ ਗਿਆ । (ਹੇ ਭਾਈ !) ਸਾਧ ਸੰਗਤਿ ਵਿਚ ਜਿਸ ਮਨੁੱਖ ਦੀ ਸਰਧਾ ਬਣ ਗਈ, (ਗੁਰੂ ਨੇ) ਉਸ (ਦੇ ਮਨ) ਦਾ (ਮਾਇਆ ਦੀ ਖ਼ਾਤਰ) ਭਟਕਣਾ ਦਾ ਜਾਲ ਕੱਟ ਦਿੱਤਾ ।੧।

(ਹੇ ਭਾਈ ! ਜਿਸ ਮਨੁੱਖ ਨੇ) ਗੁਰੂ ਦੀ ਸੰਗਤਿ-ਰੂਪ ਜਹਾਜ਼ ਦਾ ਆਸਰਾ ਲਿਆ, ਉਹ ਇਸ ਅਥਾਹ ਤੇ ਔਖੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ । (ਹੇ ਭਾਈ !) ਜਿਸ ਮਨੁੱਖ ਨੂੰ ਪਰਮਾਤਮਾ ਨਾਲ ਪਿਆਰ ਕਰਨ ਵਾਲਾ ਗੁਰੂ ਮਿਲ ਪਿਆ, ਉਸ ਦੇ ਮਨ ਦੀ (ਹਰੇਕ) ਕਾਮਨਾ ਪੂਰੀ ਹੋ ਗਈ ।੨।

(ਹੇ ਭਾਈ ! ਜਿਨ੍ਹਾਂ) ਭਗਤ ਜਨਾਂ ਨੇ ਪਰਮਾਤਮਾ ਦੇ ਨਾਮ ਦਾ ਖ਼ਜ਼ਾਨਾ ਲੱਭ ਲਿਆ, ਉਹਨਾਂ ਦੇ ਮਨ (ਮਾਇਆ ਵਲੋਂ ਤ੍ਰਿਪਤ ਹੋ ਗਏ, ਉਹਨਾਂ ਦੇ ਤਨ (ਹਿਰਦੇ ਮਾਇਆ ਵਲੋਂ) ਰੱਜ ਗਏ । ਹੇ ਨਾਨਕ ! (ਆਖ—ਇਹ ਨਾਮ-ਖ਼ਜ਼ਾਨਾ) ਪਰਮਾਤਮਾ ਉਹਨਾਂ ਨੂੰ ਹੀ ਦੇਂਦਾ ਹੈ, ਜਿਨ੍ਹਾਂ ਨੂੰ ਪ੍ਰਭੂ ਆਪਣਾ ਹੁਕਮ ਮੰਨਣ ਲਈ ਪ੍ਰੇਰਨਾ ਕਰਦਾ ਹੈ ।੩।੧੨।੧੩੩।

**ਗਉੜੀ ਮਹਲਾ ੫ ॥ ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥ ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥੧॥ ਰਹਾਉ ॥ ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ ॥ ਤੁਮਰੀ ਗਤਿ ਮਿਤਿ ਤੁਮਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ ॥੧॥ ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥ ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥੨॥ ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥ ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥੩॥ ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥ ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥੪॥੧੩॥੧੩੪॥ {ਪੰਨਾ ੨੦੮}**

**ਪਦ ਅਰਥ** :—ਮਇਆ—ਕਿਰਪਾ । ਪ੍ਰਾਨਪਤਿ ਮੋਰੇ—ਹੇ ਮੇਰੀ ਜਿੰਦ ਦੇ ਮਾਲਕ ! ਮੋਹਿ—ਮੈਂ । ਪ੍ਰਭ—ਹੇ ਪ੍ਰਭੂ ! ਕੂਪ—ਖੂਹ । ਅੰਧ—ਅੰਨ੍ਹਾ, ਹਨੇਰਾ । ਦੇ—ਦੇ ਕੇ । ਉਕਤਿ—ਦਲੀਲ । ਮੋਰੀ—ਮੇਰੀ ।੧।ਰਹਾਉ।

ਸਮਰਥ—ਹਰੇਕ ਕਿਸਮ ਦੀ ਤਾਕਤ ਰੱਖਣ ਵਾਲਾ । ਅਨ—{ਅੰਯ} ਕੋਈ ਦੂਸਰਾ ।

ਗਤਿ—ਹਾਲਤ । ਮਿਤਿ—ਅੰਦਾਜ਼ਾ, ਮਾਪ । ਜਿਨ ਮਥੋਰੀ—ਜਿਨ੍ਹਾਂ ਦੇ ਮੱਥੇ ਉਤੇ ।੧।

ਪ੍ਰਭ—ਹੇ ਪ੍ਰਭੂ ! ਰਾਤੇ—ਰੱਤੇ ਹੋਏ, ਪਿਆਰ ਕਰਦੇ । ਓਤਿ—ਉਣੇ ਹੋਏ ਵਿਚ । ਪੋਤਿ—ਪ੍ਰੋਤਿ, ਪ੍ਰੋਤੇ ਹੋਏ ਵਿਚ । ਜੋਰੀ—ਜੋੜੀ ਹੋਈ ਹੈ । ਪ੍ਰਿਉ ਪ੍ਰਿਉ—'ਪਿਆਰਾ ਪ੍ਰਭੂ, ਪਿਆਰਾ ਪ੍ਰਭੂ' (ਆਖ ਆਖ ਕੇ) । ਦ੍ਰਿਸਟਿ—ਨਿਗਾਹ । ਓਹ ਦ੍ਰਿਸਟਿ—ਉਹੋ ਨਜ਼ਰ ।੨।

ਭੇਦੁ—ਫ਼ਰਕ । ਜਾ ਕੈ ਹੀਐ—ਜਿਸ ਮਨੁੱਖ ਦੇ ਹਿਰਦੇ ਵਿਚ । ਅਨਦਿਨੁ—ਹਰ ਰੋਜ਼ । ਰਸਨ—ਜੀਭ (ਨਾਲ) । ਰਮੋਰੀ—ਰਮਦਾ ਹੈ, ਸਿਮਰਦਾ ਹੈ ।੩।

ਪ੍ਰਾਨ ਅਧੋਰੀ—ਪ੍ਰਾਣਾਂ ਦਾ ਆਧਾਰ । ਕਉ—ਨੂੰ, ਉਤੇ । ਸੰਗਿ—ਮੇਲਿ ਵਿਚ ।੪।

**ਅਰਥ** :—ਹੇ ਮੇਰੀ ਜਿੰਦ ਦੇ ਮਾਲਕ ! (ਮੇਰੇ ਉਤੇ) ਦਇਆ ਕਰ ਮਿਹਰ ਕਰ । ਹੇ ਪ੍ਰਭੂ ! ਮੈਂ ਅਨਾਥ ਤੇਰੀ ਸਰਨ ਆਇਆ ਹਾਂ । (ਮੈਂ ਮਾਇਆ ਦੇ ਮੋਹ ਦੇ ਹਨੇਰੇ ਖੂਹ ਵਿਚ ਡਿੱਗਾ ਪਿਆ ਹਾਂ, ਆਪਣਾ) ਹੱਥ ਦੇ ਕੇ ਮੈਨੂੰ (ਇਸ ਹਨੇਰੇ ਖੂਹ ਵਿਚੋਂ) ਬਚਾ ਲੈ । ਮੇਰੀ ਕੋਈ ਸਿਆਣਪ ਮੇਰੀ ਕੋਈ ਦਲੀਲ (ਇਥੇ) ਨਹੀਂ ਚੱਲ ਸਕਦੀ ।੧।ਰਹਾਉ।

ਹੇ ਮੇਰੇ ਪ੍ਰਭੂ ! (ਸਭ ਜੀਵਾਂ ਵਿਚ ਵਿਆਪਕ ਹੋ ਕੇ) ਤੂੰ ਆਪ ਹੀ ਸਭ ਕੁਝ ਕਰ ਰਿਹਾ ਹੈਂ, ਤੂੰ ਆਪ ਹੀ ਸਭ ਕੁਝ ਕਰਾ ਰਿਹਾ ਹੈਂ, ਤੂੰ ਹਰੇਕ ਤਾਕਤ ਦਾ ਮਾਲਕ ਹੈਂ, ਤੇਰੇ ਬਰਾਬਰ ਦਾ ਕੋਈ ਹੋਰ ਦੂਜਾ ਨਹੀਂ ਹੈ । (ਹੇ ਪ੍ਰਭੂ !) ਤੂੰ ਕਿਹੋ ਜਿਹਾ ਹੈਂ ਤੂੰ ਕੇਡਾ ਵੱਡਾ ਹੈਂ—ਇਹ ਭੇਦ ਤੂੰ ਆਪ ਹੀ ਜਾਣਦਾ ਹੈਂ । ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ (ਤੇਰੀ ਬਖ਼ਸ਼ਸ਼ ਦੇ) ਭਾਗ ਜਾਗਦੇ ਹਨ, ਉਹ ਤੇਰੇ ਸੇਵਕ ਬਣ ਜਾਂਦੇ ਹਨ ।੧।

ਹੇ ਮੇਰੇ ਪ੍ਰਭੂ ! ਤੂੰ ਆਪਣੇ ਸੇਵਕਾਂ ਨਾਲ ਸਦਾ ਪਿਆਰ ਕਰਦਾ ਹੈਂ, ਆਪਣੇ ਭਗਤਾਂ ਨਾਲ ਤੂੰ ਆਪਣੀ ਪ੍ਰੀਤਿ ਇਉਂ ਜੋੜੀ ਹੋਈ ਹੈ ਜਿਵੇਂ ਤਾਣੇ ਪੇਟੇ ਵਿਚ ਧਾਗੇ ਮਿਲੇ ਹੁੰਦੇ ਹਨ ਜਿਵੇਂ ਚਕੋਰ ਦੀ ਨਿਗਾਹ ਚੰਦ ਵਲ ਰਹਿੰਦੀ ਹੈ, ਉਹੀ ਨਿਗਾਹ ਤੇਰੇ ਭਗਤ ਦੀ ਹੁੰਦੀ ਹੈ । ਤੇਰਾ ਭਗਤ ਤੈਨੂੰ 'ਪਿਆਰਾ ਪਿਆਰਾ' ਆਖ ਆਖ ਕੇ ਤੇਰਾ ਨਾਮ ਜਪਦਾ ਹੈ, ਤੇ ਤੇਰਾ ਦੀਦਾਰ ਲੋਚਦਾ ਹੈ ।੨।

(ਹੇ ਭਾਈ !) ਪਰਮਾਤਮਾ ਤੇ ਪਰਮਾਤਮਾ ਦੇ ਸੰਤ ਵਿਚ ਕੋਈ ਫ਼ਰਕ ਨਹੀਂ ਹੁੰਦਾ, ਪਰ ਇਹੋ ਜਿਹਾ ਮਨੁੱਖ ਕਈ ਲੱਖਾਂ ਕ੍ਰੋੜਾਂ ਵਿਚੋਂ ਕੋਈ ਇੱਕ ਹੀ ਹੁੰਦਾ ਹੈ । (ਹੇ ਭਾਈ !) ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਆਪਣਾ ਪਰਕਾਸ਼ ਕਰਦਾ ਹੈ, ਉਹ ਮਨੁੱਖ ਹਰ ਵੇਲੇ ਆਪਣੀ ਜੀਭ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਉਚਾਰਦਾ ਰਹਿੰਦਾ ਹੈ ।੩।

ਹੇ ਮੇਰੇ ਪ੍ਰਭੂ ! ਹੇ ਮੇਰੀ ਜਿੰਦ ਦੇ ਆਸਰੇ ! ਹੇ ਬੇਅੰਤ ਉੱਚੇ ! ਹੇ ਸਭ ਨੂੰ ਸੁਖ ਦੇਣ ਵਾਲੇ ! ਤੂੰ ਸਭ ਤਾਕਤਾਂ ਦਾ ਮਾਲਕ ਹੈਂ । ਹੇ ਪ੍ਰਭੂ ! ਮੈਂ ਨਾਨਕ ਉਤੇ ਕਿਰਪਾ ਕਰ, ਮੈਨੂੰ ਉਹਨਾਂ ਸੰਤ ਜਨਾਂ ਦੀ ਸੰਗਤਿ ਵਿਚ ਥਾਂ ਦੇਈ ਰੱਖ ।੪।੧੩।੧੩੪।

**ਗਉੜੀ ਮਹਲਾ ੫ ॥ ਤੁਮ ਹਰਿ ਸੇਤੀ ਰਾਤੇ ਸੰਤਹੁ ॥ ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥੧॥ ਰਹਾਉ ॥ ਤੁਮਰਾ ਮਰਮੁ ਤੁਮਾਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥ ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥੧॥ ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥ ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥੨॥ ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥ ਐਸਾ ਨਿਧਾਨੁ ਦੇਹੁ ਮੋ ਕਉ ਹਰਿਜਨ ਚਲੈ ਹਮਾਰੈ ਸਾਥੇ ॥੩॥ ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿਨਾਮੁ ਮੇਰਾ ਮਨੁ ਜਾਪੇ ॥ ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥ {ਪੰਨਾ ੨੦੯}**

**ਪਦ ਅਰਥ** :—ਸੰਤਹੁ—ਹੇ ਸੰਤ ਜਨੋ ! ਮੋ ਕਉ—ਮੈਨੂੰ । ਪੁਰਖ ਬਿਧਾਤੇ—ਹੇ ਸਰਬ-ਵਿਆਪਕ ਕਰਤਾਰ ! ਓੜਿ—ਤੋੜ ਤਕ । ਦਾਤੇ—ਹੇ ਦਾਤਾਰ ! ।੧।ਰਹਾਉ।

ਮਰਮੁ—ਭੇਤ, ਦਿਲ ਦੀ ਗੱਲ । ਤੁਮਾ ਹੀ—ਤੂੰ ਹੀ, ਤੁਮ ਹੀ । ਦੀਨ—ਗਰੀਬ । ਗਾਤੇ—ਗਤਿ, ਉੱਚੀ ਆਤਮਕ ਅਵਸਥਾ ।੧।

ਬੋਹਿਥ—ਜਹਾਜ਼ । ਭਾਤੇ—ਭਾਂਤਿ, ਕਿਸਮ, ਢੰਗ । ਤੇ ਤੇ—ਉਹ ਉਹ ਸਾਰੇ । ਪਰਾਤੇ—ਪੈ ਗਏ, ਲੰਘ ਗਏ ।੨।

ਈਤ ਊਤ—ਇਸ ਲੋਕ ਤੇ ਪਰਲੋਕ ਵਿਚ । ਸਮਰਥਾ—ਸਭ ਤਾਕਤਾਂ ਦੇ ਮਾਲਕ । ਨਿਧਾਨੁ—ਖ਼ਜ਼ਾਨਾ । ਹਰਿ ਜਨ—ਹੇ ਹਰੀ ਦੇ ਜਨ ! ।੩।

ਕਉ—ਨੂੰ । ਜਾਪੇ—ਜਪਦਾ ਰਹੇ । ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ । ਧ੍ਰਾਪੇ—ਰੱਜ ਗਏ ।੪।

**ਅਰਥ** :—ਹੇ ਸੰਤ ਜਨੋ ! (ਤੁਸੀ ਭਾਗਾਂ ਵਾਲੇ ਹੋ ਕਿ) ਤੁਸੀ ਪਰਮਾਤਮਾ ਨਾਲ ਰੱਤੇ ਹੋਏ ਹੋ । ਹੇ ਸਰਬ-ਵਿਆਪਕ ਕਰਤਾਰ ! ਹੇ ਦਾਤਾਰ ! ਮੈਨੂੰ ਭੀ (ਆਪਣੇ ਪਿਆਰ ਵਿਚ) ਨਿਬਾਹ ਲੈ, ਮੈਨੂੰ ਭੀ ਤੋੜ ਤਕ (ਪ੍ਰੀਤਿ ਦੇ ਦਰਜੇ ਤਕ) ਅਪੜਾ ਲੈ ।੧।ਰਹਾਉ।

ਹੇ ਸਰਬ-ਵਿਆਪਕ ਕਰਤਾਰ ! ਆਪਣੇ ਦਿਲ ਦੀ ਗੱਲ ਤੂੰ ਆਪ ਹੀ ਜਾਣਦਾ ਹੈਂ, ਮੈਨੂੰ ਅਨਾਥ ਨੂੰ ਗ਼ਰੀਬ ਨੂੰ ਆਪਣੀ ਸਰਨ ਵਿਚ ਰੱਖ, ਮੇਰੀ ਆਤਮਕ ਅਵਸਥਾ ਉੱਚੀ ਬਣਾ ਦੇ ।੧।

(ਹੇ ਪ੍ਰਭੂ !) ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਤੇਰੇ ਚਰਨ (ਮੇਰੇ ਲਈ) ਜਹਾਜ਼ ਹਨ । ਕਿਸ ਤਰੀਕੇ ਨਾਲ ਤੂੰ ਪਾਰ ਲੰਘਾਂਦਾ ਹੈਂ ?—ਇਹ ਤੂੰ ਆਪ ਹੀ ਜਾਣਦਾ ਹੈਂ । ਹੇ ਪ੍ਰਭੂ ! ਮਿਹਰ ਕਰ ਕੇ ਤੂੰ ਜਿਸ ਜਿਸ ਮਨੁੱਖ ਨੂੰ ਆਪਣੇ ਨਾਲ ਰੱਖਦਾ ਹੈਂ, ਉਹ ਸਾਰੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੨।

ਹੇ ਪ੍ਰਭੂ ! (ਅਸਾਂ ਜੀਵਾਂ ਵਾਸਤੇ) ਇਸ ਲੋਕ ਵਿਚ ਤੇ ਪਰਲੋਕ ਵਿਚ ਤੂੰ ਹੀ ਸਭ ਤਾਕਤਾਂ ਦਾ ਮਾਲਕ ਹੈਂ (ਸਾਡਾ ਹਰੇਕ ਸੁਖ ਦੁਖ) ਤੇਰੇ ਹੀ ਹੱਥ ਵਿਚ ਹੈ ।

ਹੇ ਪ੍ਰਭੂ ਦੇ ਸੰਤ ਜਨੋ ! ਮੈਨੂੰ ਅਜੇਹਾ ਨਾਮ-ਖ਼ਜ਼ਾਨਾ ਦੇਹੋ, ਜੇਹੜਾ (ਇਥੋਂ ਚਲਦਿਆਂ) ਮੇਰੇ ਨਾਲ ਸਾਥ ਕਰੇ ।੩।

(ਹੇ ਸੰਤ ਜਨੋ !) ਮੈਨੂੰ ਗੁਣ-ਹੀਨ ਨੂੰ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ) ਗੁਣ ਬਖ਼ਸ਼ੋ, (ਮਿਹਰ ਕਰੋ,) ਮੇਰਾ ਮਨ ਪਰਮਾਤਮਾ ਦਾ ਨਾਮ ਸਦਾ ਜਪਦਾ ਰਹੇ ।

ਹੇ ਨਾਨਕ ! ਗੁਰੂ-ਸੰਤ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਮਿਲ ਪੈਂਦਾ ਹੈ, ਉਹਨਾਂ ਦੇ ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ, ਉਹਨਾਂ ਦੇ ਤਨ ਠੰਢੇ-ਠਾਰ ਹੋ ਜਾਂਦੇ ਹਨ (ਵਿਕਾਰਾਂ ਦੀ ਤਪਸ਼ ਤੋਂ ਬਚ ਜਾਂਦੇ ਹਨ) ।੪।੧੪।੧੩੫।

**ਗਉੜੀ ਮਹਲਾ ੫ ॥ ਸਹਜਿ ਸਮਾਇਓ ਦੇਵ ॥ ਮੋ ਕਉ ਸਤਿਗੁਰ ਭਏ ਦਇਆਲ ਦੇਵ ॥੧॥ ਰਹਾਉ ॥ ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥ ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥ ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥ ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥੨॥ ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥ ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥੩॥ ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥ ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥੪॥੧੫॥ ੧੩੬॥ {ਪੰਨਾ ੨੦੯}**

**ਪਦ ਅਰਥ** :—ਸਹਜਿ—ਆਤਮਕ ਅਡੋਲਤਾ ਵਿਚ । ਦੇਵ—ਹੇ ਪ੍ਰਕਾਸ਼-ਰੂਪ ਪ੍ਰਭੂ ! ।੧।ਰਹਾਉ।

ਕਾਟਿ—ਕੱਟ ਕੇ । ਜੇਵਰੀ—ਮਾਇਆ ਦੀ ਫਾਹੀ । ਕੋ—ਦਾ । ਥੀਓ—ਹੋ ਗਿਆ ਹਾਂ । ਗੁਰਹਿ—ਗੁਰੂ ਨੇ ।੧।

ਮਨਹਿ—ਮਨ ਵਿਚ । ਤ੍ਰਿਪਤਿਆ—ਰੱਜ ਗਿਆ ਹੈ । ਅਨਭੈ—ਅਨਭਉ ਵਿਚ, ਉਸ ਪ੍ਰਭੂ ਵਿਚ ਜਿਸ ਨੂੰ ਕੋਈ ਭਉ ਪੋਹ ਨਹੀਂ ਸਕਦਾ, {ਅਨਭਉ—ਅਨ ਭਉ, ਭਉ ਤੋਂ ਬਿਨਾ} ।੨।

ਮਾਨਿ—ਮੰਨ ਕੇ । ਦੂਖਹ ਠਾਉ—ਦੁੱਖਾਂ ਦਾ ਥਾਂ, ਦੁੱਖਾਂ ਦਾ ਨਾਮ-ਨਿਸ਼ਾਨ । ਸਭੁ—ਹਰ ਥਾਂ ।੩।

ਜਾਵਤ—ਮਰਦਾ । ਸਭੁ—ਸਾਰਾ । ਖੇਲੁ—ਤਮਾਸ਼ਾ । ਅਗਮ—ਅਪਹੁੰਚ । ਹਰਿ ਨਾਇਓ—ਹਰੀ ਦੇ ਨਾਮ ਦੀ ।੪।

**ਅਰਥ** :—ਹੇ ਪ੍ਰਕਾਸ਼-ਰੂਪ ਪ੍ਰਭੂ ! (ਤੇਰੀ ਮਿਹਰ ਨਾਲ) ਮੇਰੇ ਉਤੇ ਸਤਿਗੁਰੂ ਜੀ ਦਇਆਵਾਨ ਹੋ ਗਏ, ਤੇ ਮੈਂ ਹੁਣ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹਾਂ ।੧।ਰਹਾਉ।

(ਹੇ ਪ੍ਰਭੂ !) ਗੁਰੂ ਨੇ ਮੈਨੂੰ ਤੇਰਾ (ਹਰ ਥਾਂ ਵਿਆਪਕ) ਅਸਚਰਜ ਰੂਪ ਵਿਖਾ ਦਿੱਤਾ ਹੈ, ਉਸ ਨੇ ਮੇਰੀ (ਮਾਇਆ ਦੇ ਮੋਹ ਦੀ) ਫਾਹੀ ਕੱਟ ਕੇ ਮੈਨੂੰ ਤੇਰਾ ਦਾਸ ਬਣਾ ਦਿੱਤਾ ਹੈ, ਮੈਨੂੰ ਸੰਤ ਜਨਾਂ ਦੀ ਸੇਵਾ ਵਿਚ ਲਾ ਦਿੱਤਾ ਹੈ, ਹੁਣ ਮੈਂ ਸਿਰਫ਼ ਤੇਰੇ ਹੀ ਨਾਮ ਦਾ ਪੁਜਾਰੀ ਬਣ ਗਿਆ ਹਾਂ ।੧।

(ਹੇ ਭਾਈ !) ਜਦੋਂ ਗੁਰੂ ਦਾ ਬਖ਼ਸ਼ਿਆ ਗਿਆਨ ਮੇਰੇ ਮਨ ਵਿਚ ਪਰਗਟ ਹੋ ਗਿਆ, ਤਾਂ ਮੇਰੇ ਅੰਦਰ ਪਰਮਾਤਮਾ ਦੀ ਹੋਂਦ ਦਾ ਚਾਨਣ ਹੋ ਗਿਆ, ਮੈਨੂੰ ਸਭ ਥਾਂ ਉਸੇ ਦਾ ਚਾਨਣ ਦਿੱਸ ਪਿਆ । ਗੁਰੂ ਦੀ ਕਿਰਪਾ ਨਾਲ ਮੈਂ ਆਤਮਕ ਜੀਵਨ ਦੇਣ ਵਾਲਾ ਪਰਮਾਤਮਾ ਦਾ ਨਾਮ-ਰਸ ਪੀਤਾ ਹੈ, ਤੇ ਮੇਰਾ ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਿਆ ਹੈ । ਮੈਂ ਉਸ ਪਰਮਾਤਮਾ ਵਿਚ ਟਿਕ ਗਿਆ ਹਾਂ ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ ।੨।

(ਹੇ ਭਾਈ !) ਗੁਰੂ ਦਾ ਹੁਕਮ ਮੰਨ ਕੇ ਮੈਂ ਸਾਰੇ ਸੁਖ-ਆਨੰਦ ਪ੍ਰਾਪਤ ਕਰ ਲਏ ਹਨ, ਮੈਂ ਆਪਣੇ ਅੰਦਰੋਂ ਦੁੱਖਾਂ ਦਾ ਡੇਰਾ ਹੀ ਉਠਾ ਦਿੱਤਾ ਹੈ । ਜਦੋਂ ਤੋਂ (ਗੁਰੂ ਦੀ ਕਿਰਪਾ ਨਾਲ) ਠਾਕੁਰ-ਪ੍ਰਭੂ ਜੀ ਮੇਰੇ ਉਤੇ ਮਿਹਰਬਾਨ ਹੋਏ ਹਨ, ਮੈਨੂੰ ਹਰ ਥਾਂ ਉਹ ਆਨੰਦ-ਸਰੂਪ ਪਰਮਾਤਮਾ ਹੀ ਦਿੱਸ ਰਿਹਾ ਹੈ ।੩।

(ਹੇ ਭਾਈ ! ਜਦੋਂ ਤੋਂ ਸਤਿਗੁਰੂ ਜੀ ਮੇਰੇ ਉਤੇ ਦਇਆਵਾਨ ਹੋਏ ਹਨ, ਮੈਨੂੰ ਨਿਸ਼ਚਾ ਆ ਗਿਆ ਹੈ ਕਿ) ਨਾਹ ਕੁਝ ਜੰਮਦਾ ਹੈ ਨਾਹ ਕੁਝ ਮਰਦਾ ਹੈ, ਇਹ ਸਾਰਾ ਤਾਂ ਪ੍ਰਭੂ-ਪਾਤਿਸ਼ਾਹ ਨੇ ਇਕ ਖੇਲ ਰਚਾਇਆ ਹੋਇਆ ਹੈ ।

ਹੇ ਨਾਨਕ ! ਆਖ—ਸਰਬ-ਪਾਲਕ ਪਰਮਾਤਮਾ ਅਪਹੁੰਚ ਹੈ, ਸਭ ਜੀਵਾਂ ਦੀ ਪਹੁੰਚ ਤੋਂ ਪਰੇ ਹੈ । ਉਸ ਦੇ ਭਗਤਾਂ ਨੂੰ ਉਸ ਹਰੀ ਦੇ ਨਾਮ ਦਾ ਹੀ ਸਹਾਰਾ ਹੈ ।੪।੧੫।੧੩੬।

**ਗਉੜੀ ਮਹਲਾ ੫ ॥ ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥ ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥ ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥ ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥੧॥ ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥ ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥ ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥ ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥੩॥ ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥ ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥ {ਪੰਨਾ ੨੦੯}**

**ਪਦ ਅਰਥ** :—ਪਾਰਬ੍ਰਹਮ—ਪਰੇ ਤੋਂ ਪਰੇ ਬ੍ਰਹਮ । ਪੂਰਨ—ਵਿਆਪਕ । ਪਰਮੇਸੁਰ—ਸਭ ਤੋਂ ਵੱਡਾ ਮਾਲਕ । ਮਨ—ਹੇ ਮਨ ! ਤਾ ਕੀ—ਉਸ ਦੀ । ਗਹੀਜੈ—ਫੜਨੀ ਚਾਹੀਦੀ ਹੈ । ਜਿਨਿ—ਜਿਸ (ਪ੍ਰਭੂ) ਨੇ । ਧਾਰੇ—ਟਿਕਾਏ ਹੋਏ ਹਨ । ਤਾ ਕੋ—ਉਸ ਦਾ ।੧।ਰਹਾਉ।

ਹਰਿ ਜਨ—ਹੇ ਹਰੀ ਜਨੋ ! ਬੂਝਿ—ਸਮਝ ਕੇ । ਭਲ—ਭਲਾ, ਚੰਗਾ । ਮਾਨਹੁ—ਮੰਨੋ । ਸੁਖਿ—ਸੁਖ ਵਿਚ । ਦੁਖਿ—ਦੁਖ ਵਿਚ ।੧।

ਕੋਟਿ—ਕ੍ਰੋੜਾਂ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਉਧਾਰੇ—ਬਚਾ ਲੈਂਦਾ ਹੈ । ਕਰਤੇ—ਕਰਤਾਰ ਨੂੰ । ਬਾਰ—ਚਿਰ । ਭੰਜਨ—ਨਾਸ ਕਰਨ ਵਾਲਾ । ਤਿਸਹਿ—ਉਸ ਨੂੰ ਹੀ । ਨਿਵਾਜੈ—ਬਖ਼ਸ਼ਦਾ ਹੈ ।੨।

ਸਭ ਕੋ—ਸਭਨਾਂ ਦਾ । ਜੀਅ ਪ੍ਰਾਨ ਸੁਖ ਸਾਗਰੁ—ਜਿੰਦਾਂ ਦਾ, ਪ੍ਰਾਣਾਂ ਦਾ, ਸੁਖਾਂ ਦਾ ਸਮੁੰਦਰ । ਤੋਟਿ—ਘਾਟਿ, ਕਮੀ । ਰਤਨਾਗਰੁ—{ਰਤਨ—ਆਕਰੁ । ਆਕਰੁ—ਖਾਣ} । ਰਤਨਾਂ ਦੀ ਖਾਣ ।੩।

ਜਾਚਿਕੁ—ਮੰਗਤਾ । ਜਾਚੈ—ਮੰਗਦਾ ਹੈ । ਸੋਈ—ਉਹੀ । ਘਟ ਘਟ ਅੰਤਰਿ—ਹਰੇਕ ਘਟ ਦੇ ਅੰਦਰ । ਘਟ—ਸਰੀਰ । ਤਾ ਕੀ—ਉਸ ਪ੍ਰਭੂ ਦੀ । ਜਾ ਤੇ—ਜਿਸ (ਦੇ ਦਰ) ਤੋਂ । ਬ੍ਰਿਥਾ—ਖ਼ਾਲੀ, ਨਿਰਾਸ ।੪।

**ਅਰਥ** :—ਹੇ ਮੇਰੇ ਮਨ ! ਉਸ ਪਰਮਾਤਮਾ ਦਾ ਆਸਰਾ ਲੈਣਾ ਚਾਹੀਦਾ ਹੈ, ਜੋ ਬੇਅੰਤ ਹੈ, ਸਰਬ-ਵਿਆਪਕ ਹੈ, ਤੇ ਸਭ ਤੋਂ ਵੱਡਾ ਮਾਲਕ ਹੈ ! ਹੇ ਮਨ ! ਉਸ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ, ਜਿਸ ਨੇ ਸਾਰੇ ਧਰਤੀ-ਮੰਡਲਾਂ ਨੂੰ, ਸਾਰੇ ਜਗਤ ਨੂੰ (ਪੈਦਾ ਕਰ ਕੇ) ਸਹਾਰਾ ਦਿੱਤਾ ਹੋਇਆ ਹੈ ।੧।ਰਹਾਉ।

ਹੇ ਹਰੀ ਦੇ ਸੇਵਕੋ ! ਆਪਣੇ ਮਨ ਦੀ ਚਤੁਰਾਈ ਛੱਡ ਦਿਹੋ । ਪਰਮਾਤਮਾ ਦੀ ਰਜ਼ਾ ਨੂੰ ਸਮਝ ਕੇ ਹੀ ਸੁਖ ਪਾ ਸਕੀਦਾ ਹੈ । ਹੇ ਸੰਤ ਜਨੋ ! ਸੁਖ ਵਿਚ (ਭੀ), ਤੇ ਦੁਖ ਵਿਚ (ਭੀ) ਉਸ ਪਰਮਾਤਮਾ ਨੂੰ ਹੀ ਯਾਦ ਕਰਨਾ ਚਾਹੀਦਾ ਹੈ । ਹੇ ਸੰਤ ਜਨੋ ! ਜੋ ਕੁਝ ਪਰਮਾਤਮਾ ਕਰਦਾ ਹੈ, ਉਸਨੂੰ ਭਲਾ ਕਰ ਕੇ ਮੰਨੋ ।੧।

(ਹੇ ਹਰਿ ਜਨੋ !) ਵਿਕਾਰਾਂ ਵਿਚ ਡਿੱਗੇ ਹੋਏ ਕ੍ਰੋੜਾਂ ਬੰਦਿਆਂ ਨੂੰ (ਜੇ ਚਾਹੇ ਤਾਂ) ਕਰਤਾਰ ਇਕ ਖਿਨ ਵਿਚ (ਵਿਕਾਰਾਂ ਤੋਂ) ਬਚਾ ਲੈਂਦਾ ਹੈ, (ਤੇ ਇਹ ਕੰਮ ਕਰਦਿਆਂ) ਕਰਤਾਰ ਨੂੰ ਰਤਾ ਚਿਰ ਨਹੀਂ ਲੱਗਦਾ । ਉਹ ਮਾਲਕ-ਪ੍ਰਭੂ ਗਰੀਬਾਂ ਦੇ ਦਰਦ-ਦੁੱਖ ਨਾਸ ਕਰਨ ਵਾਲਾ ਹੈ । ਜਿਸ ਉਤੇ ਉਹ ਪ੍ਰਸੰਨ ਹੁੰਦਾ ਹੈ, ਉਸ ਉਤੇ ਬਖ਼ਸ਼ਸ਼ ਕਰਦਾ ਹੈ ।੨।

ਹੇ ਭਾਈ ! ਪਰਮਾਤਮਾ ਸਭ ਦੀਆਂ ਜਿੰਦਾਂ ਤੇ ਪ੍ਰਾਣਾਂ ਵਾਸਤੇ ਸੁਖਾਂ ਦਾ ਸਮੁੰਦਰ ਹੈ, ਸਭਨਾਂ ਦਾ ਮਾਂ-ਪਿਉ ਹੈ, ਸਭ ਦੀ ਪਾਲਣਾ ਕਰਦਾ ਹੈ । (ਜੀਵਾਂ ਨੂੰ ਦਾਤਾਂ) ਦੇਂਦਿਆਂ ਉਸ ਕਰਤਾਰ ਦੇ ਖ਼ਜ਼ਾਨੇ ਵਿਚ ਕਮੀ ਨਹੀਂ ਹੁੰਦੀ, ਉਹ ਰਤਨਾਂ ਦੀ ਖਾਣ ਹੈ ਤੇ ਰਤਨਾਂ ਨਾਲ ਨਕਾ-ਨਕ ਭਰਿਆ ਹੋਇਆ ਹੈ ।੩।

ਹੇ ਮੇਰੇ ਮਾਲਕ ! (ਤੇਰੇ ਦਰ ਦਾ) ਮੰਗਤਾ (ਨਾਨਕ) ਤੇਰਾ ਨਾਮ (ਦਾਤਿ ਵਜੋਂ) ਮੰਗਦਾ ਹੈ । (ਹੇ ਭਾਈ !) ਉਹ ਪਰਮਾਤਮਾ ਹੀ ਹਰੇਕ ਸਰੀਰ ਵਿਚ ਵੱਸ ਰਿਹਾ ਹੈ । (ਹੇ ਭਾਈ !) ਦਾਸ ਨਾਨਕ ਉਸ ਪਰਮਾਤਮਾ ਦੀ ਹੀ ਸਰਨ ਪਿਆ ਹੈ, ਜਿਸ ਦੇ ਦਰ ਤੋਂ ਕੋਈ ਨਿਰਾਸ ਨਹੀਂ ਜਾਂਦਾ ।੪।੧੬।੧੩੭।

## ਰਾਗੁ ਗਉੜੀ ਪੂਰਬੀ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥ ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ ॥੧॥ਰਹਾਉ॥ ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥ ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥੧॥ ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥ ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥੨॥ ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥ ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥੩॥ ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥ ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥੪॥੧॥੧੩੮॥ {ਪੰਨਾ ੨੧੦}**

**ਪਦ ਅਰਥ** :—ਮਨਹੁ—ਮਨ ਤੋਂ । ਵਿਸਾਰੇ—ਬਿਸਾਰਿ, ਭੁਲਾਓ । ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਪ੍ਰਤਿਪਾਰੇ—ਪਾਲਣਾ ਕਰਦਾ ਹੈ ।੧।ਰਹਾਉ।

ਮਹਾ ਕਸਟ—ਵੱਡੇ ਵੱਡੇ ਕਸ਼ਟ । ਰਸਨ—ਜੀਭ (ਨਾਲ) । ਸੀਤਲ—ਠੰਢਾ । ਜਲਤੀ—ਬਲਦੀ । ਨਿਵਾਰੇ—ਦੂਰ ਕਰਦਾ ਹੈ, ਬੁਝਾ ਦੇਂਦਾ ਹੈ ।੧।

ਗਰਭ—ਮਾਂ ਦਾ ਪੇਟ । ਤੇ—ਤੋਂ । ਰਾਖੈ—ਰੱਖਿਆ ਕਰਦਾ ਹੈ । ਆਰਾਧਤ—ਸਿਮਰਦਿਆਂ । ਤ੍ਰਾਸ—ਡਰ । ਬਿਦਾਰੇ—ਦੂਰ ਕਰਦਾ ਹੈ, ਪਾੜ ਦੇਂਦਾ ਹੈ ।੨।

ਅਗਮ—ਅਪਹੁੰਚ । ਅਪਾਰ—ਬੇਅੰਤ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਜੂਏ ਨ ਹਾਰੇ—ਜੂਏ ਵਿਚ ਨਹੀਂ ਹਾਰਦਾ, ਵਿਅਰਥ ਨਹੀਂ ਗਵਾਂਦਾ ।੩।

ਕਾਮਿ—ਕਾਮ ਵਿਚ । ਮੋਹਿ—ਮੋਹ ਵਿਚ । ਲੀਨੋ—ਲੀਨ, ਗ਼ਰਕ । ਨਿਰਗੁਣ—ਗੁਣ-ਹੀਣ । ਦਾਤਾਰੇ—ਹੇ ਦਾਤੇ ! ਸਦ—ਸਦਾ । ਬਲਿਹਾਰੇ—ਕੁਰਬਾਨ ।੪।

**ਅਰਥ** :—(ਹੇ ਭਾਈ !) ਕਦੇ ਭੀ ਪਰਮਾਤਮਾ ਨੂੰ ਆਪਣੇ ਮਨ ਤੋਂ ਨਾਹ ਵਿਸਾਰ । ਉਹ ਪਰਮਾਤਮਾ ਇਸ ਲੋਕ ਵਿਚ ਤੇ ਪਰਲੋਕ ਵਿਚ, ਸਭ ਜੀਵਾਂ ਨੂੰ ਸੁਖ ਦੇਣ ਵਾਲਾ ਹੈ, ਤੇ ਸਾਰੇ ਸਰੀਰਾਂ ਦੀ ਪਾਲਣਾ ਕਰਨ ਵਾਲਾ ਹੈ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ ਆਪਣੀ) ਜੀਭ ਨਾਲ ਉਸ ਪਰਮਾਤਮਾ ਦਾ ਨਾਮ ਚੇਤੇ ਕਰਦਾ ਹੈ, ਉਸ ਮਨੁੱਖ ਦੇ ਉਹ (ਪ੍ਰਭੂ) ਵੱਡੇ ਵੱਡੇ ਕਸ਼ਟ ਇਕ ਖਿਨ ਵਿਚ ਦੂਰ ਕਰ ਦੇਂਦਾ ਹੈ । ਜੇਹੜੇ ਮਨੁੱਖ ਉਸ ਹਰੀ ਦੀ ਸਰਨ ਪੈਂਦੇ ਹਨ, ਉਹਨਾਂ ਦੇ ਅੰਦਰੋਂ ਉਹ ਹਰੀ (ਤ੍ਰਿਸ਼ਨਾ ਦੀ) ਬਲਦੀ ਅੱਗ ਬੁਝਾ ਦੇਂਦਾ ਹੈ, ਉਹ (ਵਿਕਾਰਾਂ ਦੀ ਅੱਗ ਵਲੋਂ) ਠੰਢੇ-ਠਾਰ ਹੋ ਜਾਂਦੇ ਹਨ, ਉਹਨਾਂ ਦੇ ਅੰਦਰ ਸ਼ਾਂਤੀ ਤੇ ਆਨੰਦ ਹੀ ਆਨੰਦ ਬਣ ਜਾਂਦੇ ਹਨ ।੧।

(ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨ ਮਨ ਵਿਚ ਆਰਾਧਿਆਂ ਪਰਮਾਤਮਾ ਮਾਂ ਦੇ ਪੇਟ ਦੇ ਨਰਕ-ਕੁੰਡ ਤੋਂ ਬਚਾ ਲੈਂਦਾ ਹੈ । ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ਤੇ ਮੌਤ ਦਾ ਸਹਮ ਦੂਰ ਕਰ ਦੇਂਦਾ ਹੈ ।੧।

(ਹੇ ਭਾਈ !) ਪਰਮਾਤਮਾ ਸਰਬ-ਵਿਆਪਕ ਹੈ, ਸਭ ਤੋਂ ਉੱਚਾ ਮਾਲਕ ਹੈ, ਅਪਹੁੰਚ ਹੈ, ਬੇਅੰਤ ਹੈ, ਉਸ ਸੁਖਾਂ ਦੇ ਸਮੁੰਦਰ ਪ੍ਰਭੂ ਦੇ ਗੁਣ ਗਾਵਿਆਂ ਤੇ ਨਾਮ ਆਰਾਧਿਆਂ ਮਨੁੱਖ ਆਪਣਾ ਮਨੁੱਖਾ ਜਨਮ ਵਿਅਰਥ ਨਹੀਂ ਗਵਾ ਜਾਂਦਾ ।੩।

ਹੇ ਨਾਨਕ ! (ਅਰਦਾਸ ਕਰ ਤੇ ਆਖ)—ਹੇ (ਮੈਂ ਗੁਣ-ਹੀਣ ਦੇ ਦਾਤਾਰ ! ਮੇਰਾ ਮਨ ਕਾਮ ਵਿਚ, ਕਰੋਧ ਵਿਚ, ਲੋਭ ਵਿਚ, ਮੋਹ ਵਿਚ ਫਸਿਆ ਪਿਆ ਹੈ । ਮਿਹਰ ਕਰ, ਮੈਨੂੰ ਆਪਣਾ ਨਾਮ ਬਖ਼ਸ਼, ਮੈਂ ਤੈਥੋਂ ਸਦਾ ਕੁਰਬਾਨ ਜਾਂਦਾ ਹਾਂ ।੪।੧।੧੩੮।

**ਰਾਗੁ ਗਉੜੀ ਚੇਤੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥ ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧ ਸੰਗਤਿ ਜਪਿ ਇਕ ਖਿਨਾ ॥੧॥ ਰਹਾਉ ॥ ਸੁਤ ਸੰਪਤਿ ਬਨਿਤਾ ਬਿਨੋਦ ॥ ਛੋਡਿ ਗਏ ਬਹੁ ਲੋਗ ਭੋਗ ॥੧॥ ਹੈਵਰ ਗੈਵਰ ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥੨॥ ਚੋਆ ਚੰਦਨ ਦੇਹ ਫੂਲਿਆ ॥ ਸੋ ਤਨੁ ਧਰ ਸੰਗਿ ਰੂਲਿਆ ॥੩॥ ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯॥ {ਪੰਨਾ ੨੧੦}**

**ਪਦ ਅਰਥ** :—ਰੇ—ਹੇ ਭਾਈ ! ਜੀਤਿ—ਜਿੱਤ ਲੈ । ਅਮੋਲਕੁ—ਜਿਸ ਦਾ ਮੁੱਲ ਨਾਹ ਪਾਇਆ ਜਾ ਸਕੇ ।੧।ਰਹਾਉ।

ਸੁਤ—ਪੁੱਤਰ । ਸੰਪਤਿ—ਧਨ-ਪਦਾਰਥ । ਬਿਨੋਦ—ਲਾਡ-ਪਿਆਰ । ਬਨਿਤਾ—ਇਸਤ੍ਰੀ ।੧।

ਹੈਵਰ—{ਹਯ-ਵਰ} ਵਧੀਆ ਘੋੜੇ । ਗੈਵਰ {ਗਜ-ਵਰ} ਵਧੀਆ ਹਾਥੀ । ਮੂੜ—ਮੂਰਖ ।੨।

ਚੋਆ—ਅਤਰ । ਦੇਹ—ਸਰੀਰ । ਫੂਲਿਆ—ਹੰਕਾਰੀ ਹੋਇਆ । ਧਰ ਸੰਗਿ—ਧਰਤੀ ਨਾਲ ।੩।

ਮੋਹਿ—ਮੋਹ ਵਿਚ । ਹਦੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੀ ਭਗਤੀ ਤੋਂ ਬਿਨਾ (ਹੋਰ ਕਿਸੇ ਤਰੀਕੇ ਨਾਲ) ਸੁਖ ਨਹੀਂ ਮਿਲ ਸਕਦਾ । (ਇਸ ਵਾਸਤੇ) ਸਾਧ ਸੰਗਤਿ ਵਿਚ ਮਿਲ ਕੇ ਪਲ ਪਲ ਪਰਮਾਤਮਾ ਦਾ ਨਾਮ ਜਪ ਤੇ ਇਹ ਮਨੁੱਖਾ ਜਨਮ (ਦੀ ਬਾਜ਼ੀ) ਜਿੱਤ ਲੈ । ਇਹ (ਮਨੁੱਖਾ ਜਨਮ) ਇਕ ਐਸਾ ਰਤਨ ਹੈ ਜਿਸ ਦੀ ਕੀਮਤ ਨਹੀਂ ਪਾਈ ਜਾ ਸਕਦੀ (ਜੋ ਕਿਸੇ ਮੁੱਲ ਤੋਂ ਨਹੀਂ ਮਿਲ ਸਕਦਾ) ।੧।ਰਹਾਉ।

(ਹੇ ਭਾਈ !) ਪੁੱਤਰ, ਧਨ, ਪਦਾਰਥ, ਇਸਤ੍ਰੀ ਦੇ ਲਾਡ-ਪਿਆਰ—ਅਨੇਕਾਂ ਲੋਕ ਇਹੋ ਜਿਹੇ ਮੌਜ-ਮੇਲੇ ਛੱਡ ਕੇ (ਇਥੋਂ) ਚਲੇ ਗਏ (ਤੇ ਚਲੇ ਜਾਣਗੇ) ।੧।

(ਹੇ ਭਾਈ !) ਵਧੀਆ ਘੋੜੇ, ਵਧੀਆ ਹਾਥੀ ਤੇ ਹਕੂਮਤ ਦੀਆਂ ਮੌਜਾਂ—ਮੂਰਖ ਮਨੁੱਖ ਇਹਨਾਂ ਨੂੰ ਛੱਡ ਕੇ (ਆਖ਼ਿਰ) ਨੰਗਾ ਹੀ (ਇਥੋਂ) ਤੁਰ ਪੈਂਦਾ ਹੈ ।੨।

(ਹੇ ਭਾਈ ! ਮਨੁੱਖ ਆਪਣੇ) ਸਰੀਰ ਨੂੰ ਅਤਰ ਤੇ ਚੰਦਨ (ਆਦਿਕ ਲਾ ਕੇ) ਮਾਣ ਕਰਦਾ ਹੈ (ਪਰ ਇਹ ਨਹੀਂ ਸਮਝਦਾ ਕਿ) ਉਹ ਸਰੀਰ (ਆਖ਼ਿਰ) ਮਿੱਟੀ ਵਿਚ ਰੁਲ ਜਾਂਦਾ ਹੈ ।੩।

(ਹੇ ਭਾਈ ! ਮਾਇਆ ਦੇ) ਮੋਹ ਵਿਚ ਫਸਿਆ ਮਨੁੱਖ ਸਮਝਦਾ ਹੈ (ਕਿ ਪਰਮਾਤਮਾ ਕਿਤੇ) ਦੂਰ ਵੱਸਦਾ ਹੈ । (ਪਰ) ਹੇ ਨਾਨਕ ! ਆਖ—ਪਰਮਾਤਮਾ ਸਦਾ (ਹਰੇਕ ਜੀਵ ਦੇ ਅੰਗ ਸੰਗ ਵੱਸਦਾ ਹੈ ।੪।੧।੧੩੯।

**ਗਉੜੀ ਮਹਲਾ ੫ ॥ ਮਨ ਧਰ ਤਰਬੇ ਹਰਿ ਨਾਮਨੋ ॥ ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ ॥੧॥ਰਹਾਉ॥ ਕਲਿ ਕਾਲਖ ਅੰਧਿਆਰੀਆ ॥ ਗੁਰ ਗਿਆਨ ਦੀਪਕ ਉਜਿਆਰੀਆ ॥੧॥ ਬਿਖੁ ਬਿਖਿਆ ਪਸਰੀ ਅਤਿ ਘਨੀ ॥ ਉਬਰੇ ਜਪਿ ਜਪਿ ਹਰਿ ਗੁਨੀ ॥੨॥ ਮਤਵਾਰੋ ਮਾਇਆ ਸੋਇਆ ॥ ਗੁਰ ਭੇਟਤ ਭ੍ਰਮੁ ਭਉ ਖੋਇਆ ॥੩॥ ਕਹੁ ਨਾਨਕ ਏਕੁ ਧਿਆਇਆ ॥ ਘਟਿ ਘਟਿ ਨਦਰੀ ਆਇਆ ॥੪॥੨॥੧੪੦॥ {ਪੰਨਾ ੨੧੦}**

**ਪਦ ਅਰਥ** :—ਮਨ—ਹੇ ਮਨ ! ਧਰ—ਆਸਰਾ । ਤਰਬੇ—ਤਰਨ ਵਾਸਤੇ । ਨਾਮਨੋ—{ਨਾਮਨੱ} ਨਾਮ । ਸਾਗਰ—ਸਮੁੰਦਰ । ਸੰਸਾ—ਸਹਮ, ਫ਼ਿਕਰ । ਬੋਹਿਥੁ—ਜਹਾਜ਼ । ਪਾਰ ਗਰਾਮਨੋ—ਪਾਰ ਲੰਘਣ ਲਈ ।੧।ਰਹਾਉ।

ਕਲਿ—{ਕਲਿ} (ਮਾਇਆ ਦੀ ਖ਼ਾਤਰ) ਝਗੜਾ ਬਖੇੜਾ । ਅੰਧਿਆਰੀਆ—ਹਨੇਰਾ ਪੈਦਾ ਕਰਨ ਵਾਲੀ । ਦੀਪਕ—ਦੀਵਾ । ਉਜਿਆਰੀਆ—ਚਾਨਣ ਪੈਦਾ ਕਰਨ ਵਾਲਾ ।੧।

ਬਿਖੁ—ਜ਼ਹਰ । ਬਿਖਿਆ—ਮਾਇਆ । ਪਸਰੀ—ਖਿਲਰੀ ਹੋਈ । ਘਨੀ—ਸੰਘਣੀ । ਉਬਰੇ—ਬਚ ਗਏ । ਹਰਿ ਗੁਨੀ—ਹਰੀ ਦੇ ਗੁਣਾਂ ਨੂੰ ।੨।

ਮਤਵਾਰੋ—ਮਸਤ, ਮਤਵਾਲਾ । ਭੇਟਤ—ਮਿਲਦਿਆਂ । ਭ੍ਰਮੁ—ਭਟਕਣਾ । ਖੋਇਆ—ਦੂਰ ਕਰ ਲਿਆ ।੩।

ਘਟਿ ਘਟਿ—ਹਰੇਕ ਘਟ ਵਿਚ, ਘਟ ਵਿਚ ਘਟ ਵਿਚ ।੪।

**ਅਰਥ** :—ਹੇ ਮਨ ! ਪਰਮਾਤਮਾ ਦਾ ਨਾਮ (ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਲਈ ਆਸਰਾ ਹੈ । ਇਹ ਸੰਸਾਰ ਸਹਿਮ-ਫ਼ਿਕਰਾਂ ਦੀਆਂ ਲਹਿਰਾਂ ਨਾਲ ਭਰਿਆ ਹੋਇਆ ਸਮੁੰਦਰ ਹੈ । ਗੁਰੂ ਜਹਾਜ਼ ਹੈ ਜੋ ਇਸ ਵਿਚੋਂ ਪਾਰ ਲੰਘਾਣ ਦੇ ਸਮਰੱਥ ਹੈ ।੧।ਰਹਾਉ।

(ਹੇ ਭਾਈ ! ਦੁਨੀਆ ਦੀ ਖ਼ਾਤਰ) ਝਗੜੇ-ਬਖੇੜੇ (ਇਕ ਐਸੀ) ਕਾਲਖ ਹੈ (ਜੋ ਮਨੁੱਖ ਦੇ ਮਨ ਵਿਚ ਮੋਹ ਦਾ) ਹਨੇਰਾ ਪੈਦਾ ਕਰਦੀ ਹੈ । ਗੁਰੂ ਦਾ ਗਿਆਨ ਦੀਵਾ ਹੈ ਜੋ (ਮਨ ਵਿਚ ਉੱਚੇ ਆਤਮਕ ਜੀਵਨ ਦਾ) ਚਾਨਣ ਪੈਦਾ ਕਰਦਾ ਹੈ ।੧।

(ਹੇ ਭਾਈ !) ਮਾਇਆ (ਦੇ ਮੋਹ) ਦੀ ਜ਼ਹਰ (ਜਗਤ ਵਿਚ) ਬਹੁਤ ਸੰਘਣੀ ਖਿਲਰੀ ਹੋਈ ਹੈ । ਪਰਮਾਤਮਾ ਦੇ ਗੁਣਾਂ ਨੂੰ ਯਾਦ ਕਰ ਕਰ ਕੇ ਹੀ (ਮਨੁੱਖ ਇਸ ਜ਼ਹਰ ਦੀ ਮਾਰ ਤੋਂ) ਬਚ ਸਕਦੇ ਹਨ ।੨।

(ਹੇ ਭਾਈ !) ਮਾਇਆ ਵਿਚ ਮਸਤ ਹੋਇਆ ਮਨੁੱਖ (ਮੋਹ ਦੀ ਨੀਂਦ ਵਿਚ) ਸੁੱਤਾ ਰਹਿੰਦਾ ਹੈ, ਪਰ ਗੁਰੂ ਨੂੰ ਮਿਲਿਆਂ (ਮਨੁੱਖ ਮਾਇਆ ਦੀ ਖ਼ਾਤਰ) ਭਟਕਣ ਤੇ (ਦੁਨੀਆ ਦਾ) ਸਹਮ-ਡਰ ਦੂਰ ਕਰ ਲੈਂਦਾ ਹੈ ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੇ ਇਕ ਪਰਮਾਤਮਾ ਦਾ ਧਿਆਨ ਧਰਿਆ ਹੈ, ਉਸ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਵੱਸਦਾ ਦਿੱਸ ਪਿਆ ਹੈ ।੪।੨।੧੪੦।

**ਗਉੜੀ ਮਹਲਾ ੫ ॥ ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ ਥਾਰੀ ਗੁਰਹਿ ਟੇਕ ॥੧॥ਰਹਾਉ॥ ਅਨਿਕ ਜੁਗਤਿ ਨਹੀ ਪਾਇਆ ॥ ਗੁਰਿ ਚਾਕਰ ਲੈ ਲਾਇਆ ॥੧॥ ਮਾਰੇ ਪੰਚ ਬਿਖਾਦੀਆ ॥ ਗੁਰ ਕਿਰਪਾ ਤੇ ਦਲੁ ਸਾਧਿਆ ॥੨॥ ਬਖਸੀਸ ਵਜਹੁ ਮਿਲਿ ਏਕੁ ਨਾਮ ॥ ਸੂਖ ਸਹਜ ਆਨੰਦ ਬਿਸ੍ਰਾਮ ॥੩॥ ਪ੍ਰਭ ਕੇ ਚਾਕਰ ਸੇ ਭਲੇ ॥ ਨਾਨਕ ਤਿਨ ਮੁਖ ਊਜਲੇ ॥੪॥੩॥੧੪੧॥ {ਪੰਨਾ ੨੧੦-੨੧੧}**

**ਪਦ ਅਰਥ** :—ਦੀਬਾਨੁ—ਹਾਕਮ, ਆਸਰਾ । ਥਾਰੀ—ਤੇਰੀ । ਗੁਰਹਿ—ਗੁਰੂ ਦੀ । ਟੇਕ—ਓਟ ।੧।ਰਹਾਉ।

ਜੁਗਤਿ—ਢੰਗ, ਤਰੀਕੇ । ਗੁਰਿ—ਗੁਰੂ ਨੇ । ਚਾਕਰ—ਨੌਕਰ, ਸੇਵਕ ।੧।

ਬਿਖਾਦੀ—ਝਗੜਾਲੂ । ਦਲੁ—ਫ਼ੌਜ । ਸਾਧਿਆ—ਕਾਬੂ ਕਰ ਲਿਆ ।੨।

ਬਖਸੀਸ—ਦਾਨ । ਵਜਹੁ—ਦੇ ਤੌਰ ਤੇ । ਮਿਲਿ—ਮਿਲੈ, ਮਿਲ ਜਾਏ । ਸਹਜ—ਆਤਮਕ ਅਡੋਲਤਾ ।੩।

ਸੇ—{ਬਹੁ-ਵਚਨ} ਉਹ ਬੰਦੇ । ਊਜਲੇ—ਰੋਸ਼ਨ, ਚਮਕਦੇ ।੪।

**ਅਰਥ** :—ਹੇ ਪ੍ਰਭੂ ! ਸਿਰਫ਼ ਤੂੰ ਹੀ ਮੇਰਾ ਆਸਰਾ ਹੈਂ । ਗੁਰੂ ਦੀ ਓਟ ਲੈ ਕੇ ਮੈਂ ਤੇਰੀ ਹੀ ਸੇਵਾ-ਭਗਤੀ ਕਰਦਾ ਹਾਂ ।੧।ਰਹਾਉ।

ਹੇ ਪ੍ਰਭੂ ! (ਹੋਰ ਹੋਰ) ਅਨੇਕਾਂ ਢੰਗਾਂ ਨਾਲ ਮੈਂ ਤੈਨੂੰ ਨਹੀਂ ਲੱਭ ਸਕਿਆ । (ਹੁਣ) ਗੁਰੂ ਨੇ (ਮਿਹਰ ਕਰ ਕੇ ਮੈਨੂੰ) ਤੇਰਾ ਚਾਕਰ ਬਣਾ ਕੇ (ਤੇਰੀ ਚਰਨੀਂ) ਲਾ ਦਿੱਤਾ ਹੈ ।੧।

(ਹੇ ਪ੍ਰਭੂ ! ਹੁਣ ਮੈਂ ਕਾਮਾਦਿਕ) ਪੰਜੇ ਝਗੜਾਲੂ ਵੈਰੀ ਮਾਰ ਮੁਕਾਏ ਹਨ, ਗੁਰੂ ਦੀ ਮਿਹਰ ਨਾਲ ਮੈਂ (ਇਹਨਾਂ ਪੰਜਾਂ ਦੀ) ਫ਼ੌਜ ਕਾਬੂ ਕਰ ਲਈ ਹੈ ।੨।

(ਹੇ ਪ੍ਰਭੂ ! ਜਿਸ ਮਨੁੱਖ ਨੂੰ) ਸਿਰਫ਼ ਤੇਰਾ ਨਾਮ ਬਖ਼ਸ਼ੀਸ਼ ਦੇ ਤੌਰ ਤੇ ਮਿਲ ਜਾਂਦਾ ਹੈ, ਉਸ ਦੇ ਅੰਦਰ ਆਤਮਕ ਅਡੋਲਤਾ ਦੇ ਸੁਖ ਆਨੰਦ ਵੱਸ ਪੈਂਦੇ ਹਨ ।

ਹੇ ਨਾਨਕ ! (ਆਖ—ਜੇਹੜੇ ਮਨੁੱਖ) ਪਰਮਾਤਮਾ ਦੇ ਸੇਵਕ ਬਣਦੇ ਹਨ, ਉਹ ਭਾਗਾਂ ਵਾਲੇ ਹੋ ਜਾਂਦੇ ਹਨ (ਪਰਮਾਤਮਾ ਦੇ ਦਰਬਾਰ ਵਿਚ) ਉਹਨਾਂ ਦੇ ਮੂੰਹ ਰੋਸ਼ਨ ਹੁੰਦੇ ਹਨ ।੪।੩।੧੪੧।

**ਗਉੜੀ ਮਹਲਾ ੫ ॥ ਜੀਅ ਰੇ ਓਲ੍ਹਾ ਨਾਮ ਕਾ ॥ ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥੧॥ ਰਹਾਉ ॥ ਅਵਰ ਜਤਨਿ ਨਹੀ ਪਾਈਐ ॥ ਵਡੈ ਭਾਗਿ ਹਰਿ ਧਿਆਈਐ ॥੧॥ ਲਾਖ ਹਿਕਮਤੀ ਜਾਨੀਐ ॥ ਆਗੈ ਤਿਲੁ ਨਹੀ ਮਾਨੀਐ ॥੨॥ ਅਹੰਬੁਧਿ ਕਰਮ ਕਮਾਵਨੇ ॥ ਗ੍ਰਿਹ ਬਾਲੂ ਨੀਰਿ ਬਹਾਵਨੇ ॥੩॥ ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥ ਨਾਮੁ ਨਾਨਕ ਸਾਧੂ ਸੰਗਿ ਮਿਲੈ ॥੪॥੪॥੧੪੨॥ {ਪੰਨਾ ੨੧੧}**

**ਪਦ ਅਰਥ** :—ਜੀਅ ਰੇ—ਹੇ ਜੀਵ ! ਹੇ ਜਿੰਦੇ ! ਓਲ੍ਹਾ—ਆਸਰਾ । ਅਵਰੁ—ਹੋਰ । ਜਿ—ਜੇਹੜਾ । ਕਰਨ ਕਰਾਵਨੋ—ਦੌੜ-ਭੱਜ, ਕੰਮ-ਕਾਜ । ਜਾਮ ਕਾ ਭਉ—ਜਮ ਦਾ ਡਰ, ਆਤਮਕ ਮੌਤ ਦਾ ਖ਼ਤਰਾ ।੧।ਰਹਾਉ।

ਜਤਨਿ—ਜਤਨ ਨਾਲ । ਭਾਗਿ—ਕਿਸਮਤ ਨਾਲ । ਧਿਆਈਐ—ਸਿਮਰਿਆ ਜਾ ਸਕਦਾ ਹੈ ।੧।

ਹਿਕਮਤੀ—ਹਿਕਮਤਾਂ ਦੇ ਕਾਰਨ । ਜਾਨੀਐ—(ਜਗਤ ਵਿਚ) ਪ੍ਰਸਿੱਧ ਹੋ ਜਾਈਏ । ਆਗੈ—ਪਰਲੋਕ ਵਿਚ । ਮਾਨੀਐ—ਆਦਰ ਮਿਲਦਾ ਹੈ ।੨।

ਅਹੰਬੁਧਿ—ਅਹੰਕਾਰ ਪੈਦਾ ਕਰਨ ਵਾਲੀ ਅਕਲ । ਬਾਲੂ—ਰੇਤ । ਨੀਰਿ—ਨੀਰ ਨੇ, ਪਾਣੀ ਨੇ । ਬਹਾਵਨੇ—ਰੋੜ੍ਹ ਦਿੱਤੇ ।੩।

ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ ।੪।

**ਅਰਥ** :—ਹੇ ਮੇਰੀ ਜਿੰਦੇ ! ਪਰਮਾਤਮਾ ਦੇ ਨਾਮ ਦਾ (ਹੀ) ਆਸਰਾ (ਲੋਕ ਪਰਲੋਕ ਵਿਚ ਸਹਾਇਤਾ ਕਰਦਾ ਹੈ) । (ਨਾਮ ਤੋਂ ਬਿਨਾ ਮਾਇਆ ਦੀ ਖ਼ਾਤਰ) ਹੋਰ ਜਿਤਨਾ ਭੀ ਉੱਦਮ-ਜਤਨ ਹੈ ਉਹਨਾਂ ਸਾਰੇ ਕੰਮਾਂ ਵਿਚ ਆਤਮਕ ਮੌਤ ਦਾ ਖ਼ਤਰਾ (ਬਣਦਾ ਜਾਂਦਾ ਹੈ) ।੧।ਰਹਾਉ।

(ਪਰ) ਵੱਡੀ ਕਿਸਮਤਿ ਨਾਲ ਹੀ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ (ਤੇ ਸਿਮਰਨ ਤੋਂ ਬਿਨਾ ਕਿਸੇ ਭੀ) ਹੋਰ ਜਤਨ ਨਾਲ ਪਰਮਾਤਮਾ ਨਹੀਂ ਮਿਲਦਾ ।੧।

(ਜੇ ਜਗਤ ਵਿਚ) ਲੱਖਾਂ ਚਤੁਰਾਈਆਂ ਦੇ ਕਾਰਨ ਇੱਜ਼ਤ ਖੱਟ ਲਈਏ, ਪਰਲੋਕ ਵਿਚ (ਇਹਨਾਂ ਹਿਕਮਤਾਂ ਦੇ ਕਾਰਨ) ਰਤਾ ਜਿਤਨਾ ਭੀ ਆਦਰ ਨਹੀਂ ਮਿਲਦਾ ।੨।

(ਹੇ ਜਿੰਦੇ ! ਜੇ ਆਪਣੇ ਵਲੋਂ ਧਾਰਮਿਕ) ਕੰਮ (ਭੀ) ਕੀਤੇ ਜਾਣ (ਪਰ ਉਹ) ਹਉਮੈ ਵਾਲੀ ਅਕਲ ਵਧਾਣ ਵਾਲੇ ਹੀ ਹੋਣ, ਤਾਂ ਉਹ ਅਜੇਹੇ ਕਰਮ ਰੇਤ ਦੇ ਘਰਾਂ ਵਾਂਗ ਹੀ ਹਨ ਜਿਨ੍ਹਾਂ ਨੂੰ (ਹੜ੍ਹ ਦੇ) ਪਾਣੀ ਨੇ ਰੋੜ੍ਹ ਦਿੱਤਾ ।੩।

ਹੇ ਨਾਨਕ ! (ਆਖ—) ਦਇਆ ਦਾ ਸੋਮਾ ਪਰਮਾਤਮਾ ਜਿਸ ਮਨੁੱਖ ਉਤੇ ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਦੀ ਸੰਗਤਿ ਵਿਚ ਪਰਮਾਤਮਾ ਦਾ ਨਾਮ ਮਿਲਦਾ ਹੈ ।੪।੪।੧੪੨।

**ਗਉੜੀ ਮਹਲਾ ੫ ॥ ਬਾਰਨੈ ਬਲਿਹਾਰਨੈ ਲਖ ਬਰੀਆ ॥ ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ ਰਹਾਉ ॥ ਕਰਨ ਕਰਾਵਨ ਤੁਹੀ ਏਕ ॥ ਜੀਅ ਜੰਤ ਕੀ ਤੁਹੀ ਟੇਕ ॥੧॥ ਰਾਜ ਜੋਬਨ ਪ੍ਰਭ ਤੂੰ ਧਨੀ ॥ ਤੂੰ**

**ਨਿਰਗੁਨ ਤੂੰ ਸਰਗੁਨੀ ॥੨॥ ਈਹਾ ਊਹਾ ਤੁਮ ਰਖੇ ॥ ਗੁਰ ਕਿਰਪਾ ਤੇ ਕੋ ਲਖੇ ॥੩॥ ਅੰਤਰਜਾਮੀ ਪ੍ਰਭ ਸੁਜਾਨੁ ॥ ਨਾਨਕ ਤਕੀਆ ਤੁਹੀ ਤਾਣੁ ॥੪॥੫॥੧੪੩॥ {ਪੰਨਾ ੨੧੧}**

**ਪਦ ਅਰਥ** :—ਬਾਰਨੈ—ਵਾਰਨੇ, ਸਦਕੇ । ਬਰੀਆ—ਵਾਰੀ । ਹੋ—ਹੇ ਭਾਈ ! ਨਾਮੋ—ਨਾਮ ਹੀ । ਕੋ—ਦਾ । ਪ੍ਰਾਨ ਅਧਰੀਆ—ਜਿੰਦ ਦਾ ਆਸਰਾ ।੧।ਰਹਾਉ।

ਤੁਹੀ—ਹੇ ਪ੍ਰਭੂ ! ਤੂੰ ਹੀ । ਜੀਅ ਟੇਕ—ਜੀਵਾਂ ਦਾ ਆਸਰਾ ।੧।

ਧਨੀ—ਮਾਲਕ । ਨਿਰਗੁਨੁ—ਮਾਇਆ ਦੇ ਗੁਣਾਂ ਤੋਂ ਰਹਿਤ, ਅਦ੍ਰਿਸ਼ਟ-ਰੂਪ । ਸਰਗੁਨੀ—ਇਹ ਸਾਰਾ ਜਗਤ ਜਿਸ ਦਾ ਸਰੂਪ ਹੈ ।੨।

ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਤੇ—ਤੋਂ, ਨਾਲ । ਕੋ—ਕੋਈ ਵਿਰਲਾ । ਲਖੇ—ਸਮਝਦਾ ਹੈ ।੩।

ਪ੍ਰਭ—ਹੇ ਪ੍ਰਭੂ ! ਸੁਜਾਨੁ—ਸਿਆਣਾ । ਤਕੀਆ—ਸਹਾਰਾ । ਤਾਣੁ—ਬਲ, ਤਾਕਤ ।੪।

**ਅਰਥ** :—ਹੇ ਭਾਈ ! ਮੈਂ (ਪਰਮਾਤਮਾ ਦੇ ਨਾਮ ਤੋਂ) ਲੱਖਾਂ ਵਾਰੀ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ । ਮਾਲਕ-ਪ੍ਰਭੂ ਦਾ ਨਾਮ ਹੀ ਨਾਮ ਜੀਵਾਂ ਦੀਆਂ ਜਿੰਦਾਂ ਦਾ ਆਸਰਾ ਹੈ ।੧।ਰਹਾਉ।

ਹੇ ਪ੍ਰਭੂ ! ਸਿਰਫ਼ ਤੂੰ ਹੀ ਸਭ ਕੁਝ ਕਰਨ ਦੀ ਤਾਕਤ ਰੱਖਦਾ ਹੈਂ, ਜੀਵਾਂ ਪਾਸੋਂ ਕਰਾਣ ਦੀ ਸਮਰੱਥਾ ਰੱਖਦਾ ਹੈਂ, ਤੂੰ ਹੀ ਸਾਰੇ ਜੀਵਾਂ-ਜੰਤਾਂ ਦਾ ਸਹਾਰਾ ਹੈਂ ।੧।

ਹੇ ਪ੍ਰਭੂ ! ਤੂੰ ਹੀ ਹਕੂਮਤ ਦਾ ਮਾਲਕ ਹੈਂ, ਤੂੰ ਹੀ ਜਵਾਨੀ ਦਾ ਮਾਲਕ ਹੈਂ (ਤੈਥੋਂ ਹੀ ਜੀਵ ਦੁਨੀਆ ਵਿਚ ਹਕੂਮਤ ਕਰਨ ਦੀ ਦਾਤਿ ਲੈਂਦੇ ਹਨ, ਤੈਥੋਂ ਹੀ ਜਵਾਨੀ ਪ੍ਰਾਪਤ ਕਰਦੇ ਹਨ) । (ਜਦੋਂ ਜਗਤ ਨਹੀਂ ਸੀ ਬਣਿਆ) ਮਾਇਆ ਦੇ ਤਿੰਨਾਂ ਗੁਣਾਂ ਤੋਂ ਰਹਿਤ ਭੀ ਤੂੰ ਹੈਂ, (ਹੁਣ ਤੂੰ ਜਗਤ ਰਚ ਦਿੱਤਾ ਹੈ) ਇਹ ਦਿੱਸਦਾ ਆਕਾਰ ਮਾਇਆ ਦੇ ਤਿੰਨਾਂ ਗੁਣਾਂ ਵਾਲਾ—ਇਹ ਭੀ ਤੂੰ ਆਪ ਹੀ ਹੈਂ ।੨।

(ਹੇ ਪ੍ਰਭੂ ! ਇਸ ਲੋਕ ਵਿਚ ਤੇ ਪਰਲੋਕ ਵਿਚ ਤੂੰ ਹੀ ਸਭ ਦੀ ਰੱਖਿਆ ਕਰਦਾ ਹੈਂ, (ਪਰ) ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ (ਇਹ ਭੇਤ) ਸਮਝਦਾ ਹੈ ।੩।

ਹੇ ਪ੍ਰਭੂ ! ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ, ਤੂੰ ਹੀ ਸਿਆਣਾ ਹੈਂ । ਨਾਨਕ ਦਾ ਸਹਾਰਾ ਤੂੰ ਹੀ ਹੈਂ, ਨਾਨਕ ਦਾ ਤਾਣ ਤੂੰ ਹੀ ਹੈਂ ।੪।੫।੧੪੩।

**ਗਉੜੀ ਮਹਲਾ ੫ ॥ ਹਰਿ ਹਰਿ ਹਰਿ ਆਰਾਧੀਐ ॥ ਸੰਤ ਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥੧॥ ਰਹਾਉ ॥ ਬੇਦ ਪੁਰਾਣ ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ ਜਨ ਸੁਨੇ ॥੧॥ ਸਗਲ ਅਸਥਾਨ ਭੈ ਭੀਤ ਚੀਨ ॥ ਰਾਮ ਸੇਵਕ ਭੈ ਰਹਤ ਕੀਨ ॥੨॥ ਲਖ ਚਉਰਾਸੀਹ ਜੋਨਿ ਫਿਰਹਿ ॥ ਗੋਬਿੰਦ ਲੋਕ ਨਹੀ ਜਨਮਿ ਮਰਹਿ ॥੩॥ ਬਲ ਬੁਧਿ ਸਿਆਨਪ ਹਉਮੈ ਰਹੀ ॥ ਹਰਿ ਸਾਧ ਸਰਣਿ ਨਾਨਕ ਗਹੀ ॥੪॥੬॥੧੪੪॥ {ਪੰਨਾ ੨੧੧}**

**ਪਦ ਅਰਥ** :—ਆਰਾਧੀਐ—ਸਿਮਰਨਾ ਚਾਹੀਦਾ ਹੈ । ਸੰਤਿ ਸੰਗਿ—ਸੰਤਾਂ ਦੀ ਸੰਗਤਿ ਵਿਚ । ਮਨਿ—ਮਨ ਵਿਚ । ਸਾਧੀਐ—ਸਾਧਿਆ ਜਾ ਸਕਦਾ ਹੈ, ਕਾਬੂ ਕੀਤਾ ਜਾ ਸਕਦਾ ਹੈ ।੧।ਰਹਾਉ।

ਭਨੇ—ਆਖਦੇ ਹਨ । ਸਭ ਊਚ—ਸਭਨਾਂ ਤੋਂ ਉੱਚੇ । ਬਿਰਾਜਿਤ—ਟਿਕੇ ਹੋਏ । ਸੁਨੇ—ਸੁਣੇ ਜਾਂਦੇ ਹਨ ।੧।

ਅਸਥਾਨ—{ਥਾਨ} (ਹਿਰਦੇ)-ਥਾਂ । ਭੈ ਭੀਤ—ਡਰਾਂ ਨਾਲ ਸਹਮੇ ਹੋਏ । ਚੀਨ—ਵੇਖੀਦੇ ਹਨ ।੨।

ਫਿਰਹਿ—ਭਟਕਦੇ ਫਿਰਦੇ ਹਨ । ਜਨਮਿ—ਜਨਮ ਕੇ । ਮਰਹਿ—ਮਰਦੇ ਹਨ ।੩।

ਰਹੀ—ਮੁੱਕ ਜਾਂਦੀ ਹੈ । ਗਹੀ—ਫੜੀ ।੪।

**ਅਰਥ** :—(ਹੇ ਭਾਈ !) ਸਦਾ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ । ਸੰਤਾਂ ਦੀ ਸੰਗਤਿ ਵਿਚ (ਹੀ) ਪਰਮਾਤਮਾ (ਮਨੁੱਖ ਦੇ) ਮਨ ਵਿਚ ਵੱਸ ਸਕਦਾ ਹੈ, ਭਟਕਣਾ ਨੂੰ, ਮੋਹ ਨੂੰ ਤੇ ਡਰ-ਸਹਮ ਨੂੰ ਕਾਬੂ ਕੀਤਾ ਜਾ ਸਕਦਾ ਹੈ ।੧।ਰਹਾਉ।

(ਹੇ ਭਾਈ ! ਪੰਡਤ ਲੋਕ ਭਾਵੇਂ) ਵੇਦ ਪੁਰਾਣ ਸਿਮ੍ਰਿਤੀਆਂ (ਆਦਿਕ ਧਰਮ-ਪੁਸਤਕਾਂ) ਪੜ੍ਹਦੇ ਹਨ ਪਰ ਸੰਤ ਜਨ ਹੋਰ ਸਭ ਲੋਕਾਂ ਤੋਂ ਉੱਚੇ ਆਤਮਕ ਟਿਕਾਣੇ ਤੇ ਟਿਕੇ ਹੋਏ ਸੁਣੇ ਜਾਂਦੇ ਹਨ ।੧।

(ਹੇ ਭਾਈ !) ਹੋਰ ਸਾਰੇ ਹਿਰਦੇ-ਥਾਂ ਡਰਾਂ ਨਾਲ ਸਹਮੇ ਹੋਏ ਵੇਖੀਦੇ ਹਨ, (ਪਰਮਾਤਮਾ ਦੇ ਸਿਮਰਨ ਨੇ) ਪਰਮਾਤਮਾ ਦੇ ਭਗਤਾਂ ਨੂੰ ਡਰਾਂ ਤੋਂ ਰਹਿਤ ਕਰ ਦਿੱਤਾ ਹੈ ।੨।

(ਹੇ ਭਾਈ ! ਜੀਵ) ਚੌਰਾਸੀ ਲੱਖ ਜੂਨਾਂ ਵਿਚ ਭਟਕਦੇ ਫਿਰਦੇ ਹਨ, ਪਰ ਪਰਮਾਤਮਾ ਦੇ ਭਗਤ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ ।੩।

(ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ) ਪਰਮਾਤਮਾ ਦਾ ਗੁਰੂ ਦਾ ਆਸਰਾ ਲੈ ਲਿਆ, ਉਹਨਾਂ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ । ਉਹ ਆਪਣੀ ਤਾਕਤ ਦਾ ਆਪਣੀ ਅਕਲ ਦਾ ਆਪਣੀ ਸਿਆਣਪ ਦਾ ਆਸਰਾ ਨਹੀਂ ਲੈਂਦੇ ।੪।੬।੧੪੪।

**ਗਉੜੀ ਮਹਲਾ ੫ ॥ ਮਨ ਰਾਮ ਨਾਮ ਗੁਨ ਗਾਈਐ ॥ ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥੧॥ ਰਹਾਉ ॥ ਸੰਤ ਸੰਗਿ ਹਰਿ ਮਨਿ ਵਸੈ ॥ ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥੧॥ ਸੰਤ ਪ੍ਰਸਾਦਿ ਹਰਿ ਜਾਪੀਐ ॥ ਸੋ ਜਨੁ ਦੂਖਿ ਨ ਵਿਆਪੀਐ ॥੨॥ ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥ ਸੋ ਉਬਰਿਆ ਮਾਇਆ ਅਗਨਿ ਤੇ ॥੩॥ ਨਾਨਕ ਕਉ ਪ੍ਰਭ ਮਇਆ ਕਰਿ ॥ ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥੪॥੭॥੧੪੫॥ {ਪੰਨਾ ੨੧੧}**

**ਪਦ ਅਰਥ** :—ਮਨ—ਹੇ ਮਨ ! ਗੁਨ—ਗੁਣ । ਸੇਵੀਐ—ਸੇਵਾ-ਭਗਤੀ ਕਰਨੀ ਚਾਹੀਦੀ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ ।੧।ਰਹਾਉ।

ਮਨਿ—ਮਨ ਵਿਚ {ਲਫ਼ਜ਼ 'ਮਨ' ਅਤੇ 'ਮਨਿ' ਦਾ ਫ਼ਰਕ ਚੇਤੇ ਰਹੇ} । ਭ੍ਰਮੁ—ਭਟਕਣਾ ।੧।

ਪ੍ਰਸਾਦਿ—ਕਿਰਪਾ ਨਾਲ । ਜਾਪੀਐ—ਜਪਿਆ ਜਾ ਸਕਦਾ ਹੈ । ਦੂਖਿ—ਦੁੱਖ ਵਿਚ । ਵਿਆਪੀਐ—ਦਬ ਜਾਂਦਾ ਹੈ, ਕਾਬੂ ਵਿਚ ਆਉਂਦਾ ਹੈ ।੨।

ਕਉ—ਨੂੰ । ਮੰਤ੍ਰ—ਉਪਦੇਸ਼ । ਦੇ—ਦੇਂਦਾ ਹੈ । ਤੇ—ਤੋਂ ।੩।

ਮਇਆ—ਦਇਆ । ਤਨਿ—ਹਿਰਦੇ ਵਿਚ । ਵਸੈ—ਵੱਸ ਪਏ ।੪।

**ਅਰਥ** :—ਹੇ (ਮੇਰੇ) ਮਨ ! (ਆ) ਪਰਮਾਤਮਾ ਦਾ ਨਾਮ ਸਿਮਰੀਏ, ਪਰਮਾਤਮਾ ਦੇ ਗੁਣ ਗਾਇਨ ਕਰੀਏ । (ਹੇ ਮਨ !) ਸਦਾ ਹੀ ਪਰਮਾਤਮਾ ਦੀ ਭਗਤੀ ਕਰਨੀ ਚਾਹੀਦੀ ਹੈ ।੧।ਰਹਾਉ।

(ਹੇ ਭਾਈ !) ਗੁਰੂ-ਸੰਤ ਦੀ ਸੰਗਤਿ ਵਿਚ (ਰਿਹਾਂ) ਪਰਮਾਤਮਾ (ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ । (ਜਿਸ ਦੇ ਮਨ ਵਿਚ ਵੱਸ ਪੈਂਦਾ ਹੈ ਉਸ ਦੇ ਅੰਦਰੋਂ) ਹਰੇਕ ਕਿਸਮ ਦਾ ਦੁੱਖ ਦਰਦ ਦੂਰ ਹੋ ਜਾਂਦਾ ਹੈ, ਮੋਹ ਦਾ ਹਨੇਰਾ ਦੂਰ ਹੋ ਜਾਂਦਾ ਹੈ, (ਮਾਇਆ ਦੀ ਖ਼ਾਤਰ) ਭਟਕਣਾ ਮੁੱਕ ਜਾਂਦੀ ਹੈ ।੧।

(ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਹੀ) ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ । (ਜੇਹੜਾ ਮਨੁੱਖ ਜਪਦਾ ਹੈ) ਉਹ ਮਨੁੱਖ ਕਿਸੇ ਕਿਸਮ ਦੇ ਦੁੱਖ ਵਿਚ ਨਹੀਂ ਘਿਰਦਾ ।੨।

(ਹੇ ਭਾਈ !) ਗੁਰੂ ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ-ਮੰਤ੍ਰ ਦੇਂਦਾ ਹੈ, ਉਹ ਮਨੁੱਖ ਮਾਇਆ ਦੀ (ਤ੍ਰਿਸ਼ਨਾ) ਅੱਗ (ਵਿਚ ਸੜਨ) ਤੋਂ ਬਚ ਜਾਂਦਾ ਹੈ ।੩।

(ਹੇ ਪ੍ਰਭੂ ! ਮੈਂ) ਨਾਨਕ ਉਤੇ ਕਿਰਪਾ ਕਰ, (ਤਾਕਿ) ਮੇਰੇ ਮਨ ਵਿਚ ਹਿਰਦੇ ਵਿਚ, ਹੇ ਹਰੀ ! ਤੇਰਾ ਨਾਮ ਵੱਸ ਪਏ ।੪।੭।੧੪੫।

**ਗਉੜੀ ਮਹਲਾ ੫ ॥ ਰਸਨਾ ਜਪੀਐ ਏਕੁ ਨਾਮ ॥ ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥ ਕਟੀਐ ਤੇਰਾ ਅਹੰ ਰੋਗੁ ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥ ਹਰਿ ਰਸੁ ਜਿਨਿ ਜਨਿ ਚਾਖਿਆ ॥ ਤਾ ਕੀ ਤ੍ਰਿਸਨਾ ਲਾਥੀਆ ॥੨॥ ਹਰਿ ਬਿਸ੍ਰਾਮ ਨਿਧਿ ਪਾਇਆ ॥ ਸੋ ਬਹੁਰਿ ਨ ਕਤ ਹੀ ਧਾਇਆ ॥੩॥ ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ ॥ ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥ {ਪੰਨਾ ੨੧੧}**

**ਪਦ ਅਰਥ** :—ਰਸਨਾ—ਜੀਭ (ਨਾਲ) । ਏਕੁ ਨਾਮੁ—ਸਿਰਫ਼ ਹਰਿ ਨਾਮ । ਈਹਾ—ਇਸ ਲੋਕ ਵਿਚ । ਘਨਾ—ਬਹੁਤ । ਆਗੈ—ਪਰਲੋਕ ਵਿਚ । ਜੀਅ ਕੈ ਸੰਗਿ—ਜਿੰਦ ਦੇ ਨਾਲ । ਜੀਅ ਕੈ ਕਾਮ—ਜਿੰਦ ਦੇ ਕੰਮ ।੧।ਰਹਾਉ।

ਕਟੀਐ—ਕੱਟਿਆ ਜਾ ਸਕਦਾ ਹੈ । ਅਹੰ—ਹਉਮੈ {ਅਹਜ਼-ਮੈਂ ਮੈਂ} । ਪ੍ਰਸਾਦਿ—ਕਿਰਪਾ ਨਾਲ । ਜੋਗੁ—(ਪ੍ਰਭੂ ਨਾਲ) ਮਿਲਾਪ । ਰਾਜ ਜੋਗੁ—ਗ੍ਰਿਹਸਤ ਭੀ ਤੇ ਫ਼ਕੀਰੀ ਭੀ ।੧।

ਜਿਨਿ—ਜਿਸ ਨੇ । ਜਨਿ—ਜਨ ਨੇ । ਜਿਨਿ ਜਨਿ—ਜਿਸ ਮਨੁੱਖ ਨੇ ।੨।

ਬਿਸ੍ਰਾਮ—ਸ਼ਾਂਤੀ, ਟਿਕਾਉ । ਨਿਧਿ—ਖ਼ਜ਼ਾਨਾ । ਬਿਸ੍ਰਾਮ ਨਿਧਿ—ਸ਼ਾਂਤੀ ਦਾ ਖ਼ਜ਼ਾਨਾ । ਬਹੁਰਿ—ਮੁੜ । ਕਤ ਹੀ—ਕਿਸੇ ਹੋਰ ਪਾਸੇ । ਧਾਇਆ—ਭਟਕਦਾ ਹੈ ।੩।

ਕਉ—ਨੂੰ । ਜਾ ਕਉ—ਜਿਸ ਨੂੰ । ਗੁਰਿ—ਗੁਰੂ ਨੇ । ਕਾ—ਦੀ । {ਲਫ਼ਜ਼ 'ਕਉ' ਅਤੇ 'ਕਾ' ਦਾ ਫ਼ਰਕ ਚੇਤੇ ਰਹੇ} ।੪।

**ਅਰਥ** :—(ਹੇ ਭਾਈ !) ਜੀਭ ਨਾਲ ਹਰਿ-ਨਾਮ ਜਪਦੇ ਰਹਿਣਾ ਚਾਹੀਦਾ ਹੈ । (ਜੇ ਹਰਿ-ਨਾਮ ਜਪਦੇ ਰਹੀਏ ਤਾਂ) ਇਸ ਲੋਕ ਵਿਚ (ਇਸ ਜੀਵਨ ਵਿਚ) ਬਹੁਤ ਸੁਖ-ਆਨੰਦ ਮਿਲਦਾ ਹੈ ਤੇ ਪਰਲੋਕ ਵਿਚ (ਇਹ ਹਰਿ-ਨਾਮ) ਜਿੰਦ ਦੇ ਕੰਮ ਆਉਂਦਾ ਹੈ ।੧।

(ਹੇ ਭਾਈ ! ਹਰਿ-ਨਾਮ ਦੀ ਬਰਕਤਿ ਨਾਲ) ਤੇਰਾ ਹਉਮੈ ਦਾ ਰੋਗ ਕੱਟਿਆ ਜਾ ਸਕਦਾ ਹੈ । (ਨਾਮ ਜਪ ਜਪ ਕੇ) ਗੁਰੂ ਦੀ ਕਿਰਪਾ ਨਾਲ ਤੂੰ ਗ੍ਰਿਹਸਤ ਦਾ ਸੁਖ ਭੀ ਲੈ ਸਕਦਾ ਹੈਂ, ਤੇ ਪ੍ਰਭੂ ਨਾਲ ਮਿਲਾਪ ਭੀ ਪ੍ਰਾਪਤ ਕਰ ਸਕਦਾ ਹੈਂ ।੧।

(ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ-ਰਸ ਚੱਖ ਲਿਆ, ਉਸ ਦੀ (ਮਾਇਆ ਦੀ) ਤ੍ਰਿਸ਼ਨਾ ਲਹਿ ਜਾਂਦੀ ਹੈ ।੨।

(ਹੇ ਭਾਈ ! ਜਿਸ ਮਨੁੱਖ ਨੇ ਹਰਿ-ਨਾਮ-ਰਸ ਚੱਖ ਲਿਆ) ਉਸ ਨੂੰ ਸ਼ਾਂਤੀ ਦਾ ਖ਼ਜ਼ਾਨਾ ਪਰਮਾਤਮਾ ਮਿਲ ਪਿਆ, ਉਹ ਮਨੁੱਖ ਮੁੜ ਕਿਸੇ ਭੀ ਹੋਰ ਪਾਸੇ ਭਟਕਦਾ ਨਹੀਂ ਫਿਰਦਾ ।੩।

(ਹੇ ਨਾਨਕ) ਜਿਸ ਮਨੁੱਖ ਨੂੰ ਗੁਰੂ ਨੇ ਪਰਮਾਤਮਾ ਦਾ ਨਾਮ ਬਖ਼ਸ਼ ਦਿੱਤਾ, ਉਸ ਦਾ ਹਰੇਕ ਕਿਸਮ ਦਾ ਡਰ ਦੂਰ ਹੋ ਗਿਆ ।੪।੮।੧੪੬।

**ਗਉੜੀ ਮਹ੍ਲਾ ੫ ॥ ਜਾ ਕਉ ਬਿਸਰੈ ਰਾਮਨਾਮ ਤਾਹੂ ਕਉ ਪੀਰ ॥ ਸਾਧ ਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰ ॥੧॥ ਰਹਾਉ ॥ ਜਾ ਕਉ ਗੁਰਮੁਖਿ ਰਿਦੈ ਬੁਧਿ ॥ ਤਾ ਕੈ ਕਰ ਤਲ ਨਵ ਨਿਧਿ ਸਿਧਿ ॥੧॥ ਜੋ ਜਾਨਹਿ ਹਰਿ ਪ੍ਰਭ ਧਨੀ ॥ ਕਿਛੁ ਨਾਹੀ ਤਾ ਕੈ ਕਮੀ ॥੨॥ ਕਰਣੈਹਾਰੁ ਪਛਾਨਿਆ ॥ ਸਰਬ ਸੂਖ ਰੰਗ ਮਾਨਿਆ ॥੩॥ ਹਰਿ ਧਨੁ ਜਾ ਕੈ ਗ੍ਰਿਹਿ ਵਸੈ ॥ ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥੪॥੯॥੧੪੭॥ {ਪੰਨਾ ੨੧੨}**

**ਪਦ ਅਰਥ** :—ਜਾ ਕਉ—ਜਿਸ ਮਨੁੱਖ ਨੂੰ । ਤਾਹੂ ਕਉ—ਉਸੇ ਨੂੰ ਹੀ । ਪੀਰ—ਪੀੜ, ਦੁੱਖ । ਰਵਹਿ—(ਜੋ) ਸਿਮਰਦੇ ਹਨ । ਗੁਣੀ—ਗੁਣਾਂ ਦੇ ਮਾਲਕ । ਗਹੀਰ—ਡੂੰਘੇ ਜਿਗਰੇ ਵਾਲੇ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਰਿਦੈ—ਹਿਰਦੇ ਵਿਚ । ਬੁਧਿ—(ਸਿਮਰਨ ਦੀ) ਅਕਲ । ਕਰ—ਹੱਥ । ਤਲ—ਤਲੀ । ਤਾ ਕੈ ਕਰ ਤਲ—ਉਸ ਦੇ ਹੱਥ ਦੀਆਂ ਤਲੀਆਂ ਉਤੇ । ਨਵ ਨਿਧਿ—ਨੌ ਖ਼ਜ਼ਾਨੇ । ਸਿਧਿ—ਸਿੱਧੀਆਂ ।੧।

ਜਾਨਹਿ—ਜਾਣਦੇ ਹਨ, ਡੂੰਘੀ ਸਾਂਝ ਪਾਂਦੇ ਹਨ । ਧਨੀ—ਮਾਲਕ । ਤਾ ਕੈ—ਉਹਨਾਂ ਦੇ ਘਰ ਵਿਚ । ਕਮੀ—ਘਾਟ ।੨।

ਕਰਣੈਹਾਰੁ—ਸਿਰਜਣਹਾਰ ਕਰਤਾਰ ।੩।

ਜਾ ਕੈ ਗ੍ਰਿਹਿ—ਜਿਨ੍ਹਾਂ ਦੇ ਹਿਰਦੇ-ਘਰ ਵਿਚ । ਤਿਨ ਸੰਗਿ—ਉਹਨਾਂ ਦੀ ਸੰਗਤਿ ਵਿਚ ਰਿਹਾਂ ।੪।

**ਅਰਥ** :—(ਹੇ ਭਾਈ !) ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਭੁੱਲ ਜਾਂਦਾ ਹੈ ਉਸੇ ਨੂੰ ਹੀ ਦੁੱਖ ਆ ਘੇਰਦਾ ਹੈ । ਜੇਹੜੇ ਮਨੁੱਖ ਸਾਧ ਸੰਗਤਿ ਵਿਚ ਬੈਠ ਕੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਗੁਣਾਂ ਦੇ ਮਾਲਕ ਬਣ ਜਾਂਦੇ ਹਨ, ਉਹ ਡੂੰਘੇ ਜਿਗਰੇ ਵਾਲੇ ਬਣ ਜਾਂਦੇ ਹਨ ।੧।ਰਹਾਉ।

(ਹੇ ਭਾਈ !) ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਦੇ ਹਿਰਦੇ ਵਿਚ (ਸਿਮਰਨ ਦੀ) ਸੂਝ ਪੈਦਾ ਹੋ ਜਾਂਦੀ ਹੈ, ਉਸ ਮਨੁੱਖ ਦੇ ਹੱਥਾਂ ਦੀਆਂ ਤਲੀਆਂ ਉਤੇ ਨੌ ਹੀ ਖ਼ਜ਼ਾਨੇ ਤੇ ਸਾਰੀਆਂ ਸਿੱਧੀਆਂ (ਆ ਟਿਕਦੀਆਂ ਹਨ) ।੧।

(ਹੇ ਭਾਈ !) ਜੇਹੜੇ ਮਨੁੱਖ (ਸਭ ਖ਼ਜ਼ਾਨਿਆਂ ਦੇ) ਮਾਲਕ ਹਰਿ-ਪ੍ਰਭੂ ਨਾਲ ਡੂੰਘੀ ਸਾਂਝ ਪਾ ਲੈਂਦੇ ਹਨ, ਉਹਨਾਂ ਦੇ ਘਰ ਵਿਚ ਕਿਸੇ ਚੀਜ਼ ਦੀ ਕੋਈ ਥੁੜ ਨਹੀਂ ਰਹਿੰਦੀ ।੨।

(ਹੇ ਭਾਈ !) ਜਿਸ ਮਨੁੱਖ ਨੇ ਸਿਰਜਣਹਾਰ ਕਰਤਾਰ ਨਾਲ ਸਾਂਝ ਪਾ ਲਈ, ਉਹ ਆਤਮਕ ਸੁਖ ਤੇ ਆਨੰਦ ਮਾਣਦਾ ਹੈ ।੩।

ਹੇ ਨਾਨਕ ! ਆਖ—ਜਿਨ੍ਹਾਂ ਮਨੁੱਖਾਂ ਦੇ ਹਿਰਦੇ-ਘਰ ਵਿਚ ਪਰਮਾਤਮਾ ਦਾ ਨਾਮ-ਧਨ ਆ ਵੱਸਦਾ ਹੈ, ਉਹਨਾਂ ਦੀ ਸੰਗਤਿ ਵਿਚ ਰਿਹਾਂ ਹਰੇਕ ਕਿਸਮ ਦਾ ਦੁੱਖ ਦੂਰ ਹੋ ਜਾਂਦਾ ਹੈ ।੪।੯।੧੪੭।

**ਗਉੜੀ ਮਹਲਾ ੫ ॥ ਗਰਬੁ ਬਡੋ ਮੂਲੁ ਇਤਨੋ ॥ ਰਹਨੁ ਨਹੀ ਗਹੁ ਕਿਤਨੋ ॥੧॥ ਰਹਾਉ ॥ ਬੇਬਰਜਤ ਬੇਦ ਸੰਤਨਾ ਉਆ ਹੂ ਸਿਉ ਰੇ ਹਿਤਨੋ ॥ ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥੧॥ ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥ ਨਾਨਕ ਉਧਰੇ ਸਾਧ ਸੰਗਿ ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥ {ਪੰਨਾ ੨੧੨}**

**ਪਦ ਅਰਥ** :—ਗਰਬੁ—{ਗਵ.ਲ} ਅਹੰਕਾਰ । ਮੂਲੁ—ਪਾਂਇਆਂ, ਵਿਤ । ਇਤਨੋ—ਥੋੜਾ ਜਿਹਾ ਹੀ । ਗਹੁ—ਪਕੜ, ਮਾਇਆ ਵਲ ਖਿੱਚ । ਕਿਤਨੋ—(ਭਾਵ,) ਬਹੁਤ ।੧।ਰਹਾਉ।

ਬੇਬਰਜਤ—ਵਰਜਦੇ, ਰੋਕਦੇ । ਉਆ ਹੂ ਸਿਉ—ਉਸੇ ਨਾਲ । ਰੇ—ਹੇ ਭਾਈ ! ਬਿਧੇ—ਵਾਂਗ । ਵਸਿ ਲੈ—ਵੱਸ ਵਿਚ ਕਰ ਕੇ । ਜਿਤਨੋ—ਜਿੱਤ ਲਿਆ ਹੈ ।੧।

ਹਰਨ ਭਰਨ ਸੰਪੂਰਨਾ—ਸਭ ਜੀਵਾਂ ਦਾ ਨਾਸ ਕਰਨ ਵਾਲਾ ਤੇ ਪਾਲਣ ਵਾਲਾ । ਰੰਗਿ—ਰੰਗ ਵਿਚ, ਪ੍ਰੇਮ ਵਿਚ । ਰਿਤਨੋ—ਖ਼ਾਲੀ । ਉਧਰੇ—ਬਚ ਗਏ । ਕਿਰਪਾ ਨਿਧਿ—ਕਿਰਪਾ ਦਾ ਖ਼ਜ਼ਾਨਾ ਪ੍ਰਭੂ ।੨।

**ਅਰਥ** :—ਹੇ ਜੀਵ ! ਤੈਨੂੰ (ਆਪਣੇ ਆਪ ਦਾ) ਅਹੰਕਾਰ ਤਾਂ ਬਹੁਤ ਹੈ, ਪਰ (ਇਸ ਅਹੰਕਾਰ ਦਾ) ਮੂਲ (ਤੇਰਾ ਆਪਣਾ ਵਿਤ) ਥੋੜਾ ਜਿਹਾ ਹੀ ਹੈ । (ਇਸ ਸੰਸਾਰ ਵਿਚ ਤੇਰਾ ਸਦਾ ਲਈ) ਟਿਕਾਣਾ ਨਹੀਂ ਹੈ, ਪਰ ਤੇਰੀ ਮਾਇਆ ਵਾਸਤੇ ਖਿੱਚ ਬਹੁਤ ਜ਼ਿਆਦਾ ਹੈ ।੧।ਰਹਾਉ।

ਹੇ ਜੀਵ ! (ਜਿਸ ਮਾਇਆ ਦੇ ਮੋਹ ਵਲੋਂ) ਵੇਦ ਆਦਿਕ ਧਰਮ-ਪੁਸਤਕ ਵਰਜਦੇ ਹਨ, ਸੰਤ ਜਨ ਵਰਜਦੇ ਹਨ, ਉਸੇ ਨਾਲ ਤੇਰਾ ਪਿਆਰ ਬਣਿਆ ਰਹਿੰਦਾ ਹੈ, ਤੂੰ ਜੀਵਨ-ਬਾਜ਼ੀ ਹਾਰ ਰਿਹਾ ਹੈਂ ਜਿਵੇਂ ਜੂਏ ਵਿਚ ਜੁਆਰੀਆ ਹਾਰਦਾ ਹੈ । ਇੰਦ੍ਰੀ (ਕਾਮ-ਵਾਸਨਾ) ਨੇ ਆਪਣੇ ਵੱਸ ਵਿਚ ਲੈ ਕੇ ਤੈਨੂੰ ਜਿੱਤ ਰੱਖਿਆ ਹੈ ।੧।

ਹੇ ਜੀਵ ! ਸਭ ਜੀਵਾਂ ਦੇ ਨਾਸ ਕਰਨ ਵਾਲੇ ਤੇ ਪਾਲਣ ਵਾਲੇ ਪਰਮਾਤਮਾ ਦੇ ਸੋਹਣੇ ਚਰਨਾਂ ਦੇ ਪ੍ਰੇਮ ਵਿਚ (ਟਿਕਣ) ਤੋਂ ਤੂੰ ਸੱਖਣਾ ਹੈਂ ।

ਹੇ ਨਾਨਕ ! (ਆਖ—ਜੇਹੜੇ ਮਨੁੱਖ) ਸਾਧ ਸੰਗਤਿ ਵਿਚ (ਜੁੜਦੇ ਹਨ, ਉਹ ਮਾਇਆ ਦੇ ਮੋਹ ਤੋਂ) ਬਚ ਜਾਂਦੇ ਹਨ । ਕਿਰਪਾ ਦੇ ਖ਼ਜ਼ਾਨੇ ਪਰਮਾਤਮਾ ਨੇ (ਆਪਣੀ ਕਿਰਪਾ ਕਰ ਕੇ) ਮੈਨੂੰ (ਨਾਨਕ ਨੂੰ ਆਪਣੇ ਚਰਨਾਂ ਦੇ ਪਿਆਰ ਦੀ ਦਾਤਿ) ਦਿੱਤੀ ਹੈ ।੨।੧੦।੧੪੮।

**ਗਉੜੀ ਮਹਲਾ ੫ ॥ ਮੋਹਿ ਦਾਸਰੋ ਠਾਕੁਰ ਕੋ ॥ ਧਾਨੁ ਪ੍ਰਭ ਕਾ ਖਾਨਾ ॥੧॥ ਰਹਾਉ ॥ ਐਸੋ ਹੈ ਰੇ ਖਸਮੁ ਹਮਾਰਾ ॥ ਖਿਨ ਮਹਿ ਸਾਜਿ ਸਵਾਰਣਹਾਰਾ ॥੧॥ ਕਾਮੁ ਕਰੀ ਜੇ ਠਾਕੁਰ ਭਾਵਾ ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥ ਸਰਣਿ ਪਰਿਓ ਠਾਕੁਰ ਵਜੀਰਾ ॥ ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥ ਏਕ ਟੇਕ ਏਕੋ ਆਧਾਰਾ ॥ ਜਨ ਨਾਨਕ ਹਰਿ ਕੀ ਲਾਗਾ ਕਾਰਾ ॥੪॥੧੧॥੧੪੯॥ {ਪੰਨਾ ੨੧੨}**

**ਪਦ ਅਰਥ** :—ਮੋਹਿ—ਮੈਂ । ਦਾਸਰੋ—ਗਰੀਬ ਜਿਹਾ ਦਾਸ । ਕੋ—ਦਾ । ਧਾਨੁ—ਦਾਨ ਵਜੋਂ ਦਿੱਤਾ ਹੋਇਆ ਅੰਨ ।੧।ਰਹਾਉ।

ਰੇ—ਹੇ ਭਾਈ ! ਐਸੋ—ਇਹੋ ਜਿਹਾ । ਖਿਨ ਮਹਿ—ਥੋੜੇ ਜਿਤਨੇ ਸਮੇ ਵਿਚ ਹੀ । ਸਾਜਿ—ਸਾਜ ਕੇ । ਸਵਾਰਣਹਾਰਾ—ਸੋਹਣਾ ਬਣਾ ਦੇਣ ਦੀ ਸਮਰੱਥਾ ਵਾਲਾ ।੧।

ਕਰੀ—ਕਰੀਂ, ਮੈਂ ਕਰਾਂ । ਠਾਕੁਰ ਭਾਵਾ—ਠਾਕੁਰ ਨੂੰ ਚੰਗਾ ਲੱਗਾਂ । ਚਰਿਤ—ਸਿਫ਼ਤਿ-ਸਾਲਾਹ ਦੀਆਂ ਗੱਲਾਂ ।੨।

ਠਾਕੁਰ ਵਜੀਰਾ—ਠਾਕੁਰ ਦੇ ਵਜ਼ੀਰ, ਸੰਤ ਜਨ । ਦੇਖਿ—ਵੇਖ ਕੇ । ਧੀਰਾ—ਧੀਰਜ ਵਾਲਾ ।੩।

ਟੇਕ—ਆਸਰਾ । ਆਧਾਰਾ—ਆਸਰਾ । ਲਾਗਾ—ਲੱਗ ਪਿਆ ਹਾਂ । ਕਾਰਾ—ਕਾਰ ਵਿਚ, ਕੰਮ ਵਿਚ ।੪।

**ਅਰਥ** :—ਪਾਲਣਹਾਰ ਪ੍ਰਭੂ ਦਾ ਮੈਂ ਇਕ ਨਿਮਾਣਾ ਜਿਹਾ ਸੇਵਕ ਹਾਂ, ਮੈਂ ਉਸੇ ਪ੍ਰਭੂ ਦਾ ਬਖ਼ਸ਼ਿਆ ਹੋਇਆ ਅੰਨ ਹੀ ਖਾਂਦਾ ਹਾਂ ।੧।ਰਹਾਉ।

ਹੇ ਭਾਈ ! ਮੇਰਾ ਖਸਮ-ਪ੍ਰਭੂ ਇਹੋ ਜਿਹਾ ਹੈ ਕਿ ਇਕ ਖਿਨ ਵਿਚ ਰਚਨਾ ਰਚ ਕੇ ਉਸ ਨੂੰ ਸੁੰਦਰ ਬਣਾਨ ਦੀ ਸਮਰੱਥਾ ਰੱਖਦਾ ਹੈ ।੧।

(ਹੇ ਭਾਈ ! ਮੈਂ ਠਾਕੁਰ-ਪ੍ਰਭੂ ਦਾ ਦਿੱਤਾ ਹੋਇਆ ਖਾਂਦਾ ਹਾਂ) ਜੇ ਉਸ ਠਾਕੁਰ-ਪ੍ਰਭੂ ਦੀ ਕਿਰਪਾ ਮੇਰੇ ਉਤੇ ਹੋਵੇ, ਤਾਂ ਮੈਂ (ਉਸ ਦਾ ਹੀ) ਕੰਮ ਕਰਾਂ, ਉਸ ਦੇ ਗੁਣ ਗਾਂਦਾ ਰਹਾਂ, ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਾਂ ।੨।

(ਹੇ ਭਾਈ !) ਮੈਂ ਉਸ ਠਾਕੁਰ-ਪ੍ਰਭੂ ਦੇ ਵਜ਼ੀਰਾਂ (ਸੰਤ ਜਨਾਂ) ਦੀ ਸਰਨ ਆ ਪਿਆ ਹਾਂ, ਉਹਨਾਂ ਦਾ ਦਰਸਨ ਕਰ ਕੇ ਮੇਰੇ ਮਨ ਨੂੰ ਭੀ ਹੌਸਲਾ ਬਣ ਰਿਹਾ ਹੈ (ਕਿ ਮੈਂ ਉਸ ਮਾਲਕ ਦੀ ਸਿਫ਼ਤਿ-ਸਾਲਾਹ ਕਰ ਸਕਾਂਗਾ) ।੩।

ਹੇ ਦਾਸ ਨਾਨਕ ! (ਆਖ—ਠਾਕੁਰ ਦੇ ਵਜ਼ੀਰਾਂ ਦੀ ਸਰਨ ਪੈ ਕੇ) ਮੈਂ ਇਕ ਪਰਮਾਤਮਾ ਨੂੰ ਹੀ (ਆਪਣੇ ਜੀਵਨ ਦੀ) ਓਟ ਤੇ ਆਸਰਾ ਬਣਾਇਆ ਹੈ, ਤੇ ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਦੀ ਕਾਰ ਵਿਚ ਲੱਗ ਪਿਆ ਹਾਂ ।੪।੧੧।੧੪੯।

**ਗਉੜੀ ਮਹਲਾ ੫ ॥ ਹੈ ਕੋਈ ਐਸਾ ਹਉਮੈ ਤੋਰੈ ॥ ਇਸੁ ਮੀਠੀ ਤੇ ਇਹੁ ਮਨੁ ਹੋਰੈ ॥੧॥ ਰਹਾਉ ॥ ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥ ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ ॥੧॥ ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥ ਕਹੁ ਨਾਨਕ ਕਿਰਪਾ ਭਈ ਸਾਧ ਸੰਗਤਿ ਨਿਧਿ ਮੋਰੈ ॥੨॥੧੨॥੧੫੦॥ {ਪੰਨਾ ੨੧੨}**

**ਪਦ ਅਰਥ** :—ਹੈ ਕੋਈ ਐਸਾ—ਕੀ ਕੋਈ ਇਹੋ ਜਿਹਾ ਹੈ ? ਤੋਰੈ—ਤੋੜ ਦੇਵੇ । ਤੇ—ਤੋਂ । ਹੋਰੈ—ਰੋਕ ਦੇਵੇ ।੧।ਰਹਾਉ।

ਅਗਿਆਨੀ—ਬੇ-ਸਮਝ । ਜੋ ਨਾਹੀ—ਜੇਹੜੀ (ਸਦਾ ਨਾਲ ਨਿਭਣ ਵਾਲੀ) ਨਹੀਂ । ਲੋਰੈ—ਲੋੜਦਾ ਹੈ, ਢੂੰਢਦਾ ਹੈ । ਰੈਣਿ—ਰਾਤ । ਅੰਧਾਰੀ—ਹਨੇਰੀ । ਕਾਰੀਆ—ਕਾਲੀ । ਜੁਗਤਿ—ਤਰੀਕਾ । ਜਿਤੁ—ਜਿਸ (ਤਰੀਕੇ) ਨਾਲ । ਭੋਰੈ—ਦਿਨ (ਚੜ੍ਹ ਪਏ) ।੧।

ਭ੍ਰਮਤੋ ਭ੍ਰਮਤੋ—ਭਟਕਦਾ ਭਟਕਦਾ । ਹਾਰਿਆ—ਥੱਕ ਗਿਆ । ਟੋਰੈ—ਟੋਲ, ਭਾਲ । ਨਿਧਿ—ਖ਼ਜ਼ਾਨਾ । ਮੋਰੈ—ਮੇਰੇ ਵਾਸਤੇ ।੨।

**ਅਰਥ** :—(ਹੇ ਭਾਈ !) ਕਿਤੇ ਕੋਈ ਅਜੇਹਾ ਮਨੁੱਖ ਭੀ ਮਿਲ ਜਾਇਗਾ ਜੋ (ਮੇਰੇ) ਇਸ ਮਨ ਨੂੰ ਇਸ ਮਿੱਠੀ (ਲੱਗਣ ਵਾਲੀ ਮਾਇਆ ਦੇ ਮੋਹ) ਤੋਂ ਰੋਕ ਸਕੇ ? ।੧।ਰਹਾਉ।

(ਹੇ ਭਾਈ ! ਇਸ ਮਿੱਠੀ ਦੇ ਅਸਰ ਹੇਠ) ਮਨੁੱਖ ਆਪਣੀ ਅਕਲ ਗਵਾ ਬੈਠਾ ਹੈ (ਕਿਉਂਕਿ) ਜੇਹੜੀ (ਸਦਾ ਨਾਲ ਨਿਭਣ ਵਾਲੀ) ਨਹੀਂ ਹੈ ਉਸੇ ਨੂੰ ਭਾਲਦਾ ਫਿਰਦਾ ਹੈ । (ਮਨੁੱਖ ਦੇ ਮਨ ਵਿਚ ਮਾਇਆ ਦੇ ਮੋਹ ਦੀ)

ਕਾਲੀ ਹਨੇਰੀ ਰਾਤ ਪਈ ਹੋਈ ਹੈ । (ਹੇ ਭਾਈ !) ਉਹ ਕੇਹੜਾ ਤਰੀਕਾ ਹੋ ਸਕਦਾ ਹੈ ਜਿਸ ਨਾਲ (ਇਸ ਦੇ ਅੰਦਰ ਗਿਆਨ ਦਾ) ਦਿਨ ਚੜ੍ਹ ਪਏ ? ।੧।

ਹੇ ਨਾਨਕ ! ਆਖ—(ਮਿੱਠੀ ਮਾਇਆ ਦੇ ਮੋਹ ਤੋਂ ਮਨ ਨੂੰ ਰੋਕ ਸਕਣ ਵਾਲੇ ਦੀ) ਅਨੇਕਾਂ ਤਰੀਕਿਆਂ ਨਾਲ ਭਾਲ ਕਰਦਾ ਕਰਦਾ ਤੇ ਭਟਕਦਾ ਭਟਕਦਾ ਮੈਂ ਥੱਕ ਗਿਆ (ਤਦੋਂ ਪ੍ਰਭੂ ਦੀ ਮੇਰੇ ਉਤੇ) ਮਿਹਰ ਹੋਈ (ਹੁਣ) ਸਾਧ ਸੰਗਤਿ ਹੀ ਮੇਰੇ ਵਾਸਤੇ (ਉਹਨਾਂ ਸਾਰੇ ਗੁਣਾਂ ਦਾ) ਖ਼ਜ਼ਾਨਾ ਹੈ (ਜਿਨ੍ਹਾਂ ਦੀ ਬਰਕਤਿ ਨਾਲ ਮਿੱਠੀ ਮਾਇਆ ਦੇ ਮੋਹ ਤੋਂ ਮਨ ਰੁਕ ਸਕਦਾ ਹੈ) ।੨।੧੨।੧੫੦।

**ਗਉੜੀ ਮਹਲਾ ੫ ॥ ਚਿੰਤਾਮਣਿ ਕਰੁਣਾ ਮਏ ॥੧॥ ਰਹਾਉ ॥ ਦੀਨ ਦਇਆਲਾ ਪਾਰਬ੍ਰਹਮ ॥ ਜਾ ਕੈ ਸਿਮਰਣਿ ਸੁਖ ਭਏ ॥੧॥ ਅਕਾਲ ਪੁਰਖ ਅਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ ਖਏ ॥੨॥ ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥ ਨਾਨਕ ਹਰਿ ਹਰਿ ਨਾਮ ਲਏ ॥੩॥੧੩॥੧੫੧॥ {ਪੰਨਾ ੨੧੨}**

**ਪਦ ਅਰਥ** :—ਚਿੰਤਾਮਣਿ—{ਚਿੰਤਾ-ਮਣਿ—ਹਰੇਕ ਚਿਤਵਨੀ ਪੂਰੀ ਕਰਨ ਵਾਲੀ ਮਣੀ—ਰਤਨ} ਪਰਮਾਤਮਾ ਜੋ ਜੀਵ ਦੀ ਹਰੇਕ ਚਿਤਵਨੀ ਪੂਰੀ ਕਰਨ ਵਾਲਾ ਹੈ । ਕਰੁਣਾ—ਤਰਸੁ, ਦਇਆ । ਕਰੁਣਾ ਮੈ—ਤਰਸ-ਰੂਪ, ਤਰਸ-ਭਰਪੂਰ । ਕਰੁਣਾ ਮਏ—ਹੇ ਤਰਸ-ਰੂਪ ਪ੍ਰਭੂ ! ।੧।ਰਹਾਉ।

ਜਾ ਕੈ ਸਿਮਰਿਣ—ਜਿਸ ਦੇ ਸਿਮਰਨ ਦੀ ਰਾਹੀਂ ।੧।

ਅਗਾਧਿ—ਅਥਾਹ । ਬੋਧ—ਗਿਆਨ, ਸਮਝ । ਅਗਾਧਿ ਬੋਧ—ਉਹ ਪ੍ਰਭੂ ਜਿਸ ਦੇ ਸਰੂਪ ਦੀ ਸਮਝ ਜੀਵਾਂ ਵਾਸਤੇ ਅਥਾਹ ਹੈ । ਜਸੋ—ਜਸੁ, ਸਿਫ਼ਤਿ-ਸਾਲਾਹ । ਕੋਟਿ—ਕ੍ਰੋੜਾਂ । ਅਘ—ਪਾਪ । ਖਏ—ਨਾਸ ਹੋ ਗਏ ।੨।

ਨਿਧਿ—ਖ਼ਜ਼ਾਨਾ । ਪ੍ਰਭ—ਹੇ ਪ੍ਰਭੂ ! ਮਇਆ—ਦਇਆ । ਧਾਰਿ—ਧਾਰੀ, ਕੀਤੀ ।੩।

**ਅਰਥ** :—ਹੇ ਤਰਸ-ਰੂਪ ਪ੍ਰਭੂ ! ਤੂੰ ਹੀ ਐਸਾ ਰਤਨ ਹੈਂ ਜੋ ਸਭ ਜੀਵਾਂ ਦੀਆਂ ਚਿਤਵੀਆਂ ਕਾਮਨਾ ਪੂਰੀਆਂ ਕਰਨ ਵਾਲਾ ਹੈਂ ।੧।ਰਹਾਉ।

ਹੇ ਪਾਰਬ੍ਰਹਮ ਪ੍ਰਭੂ ! ਤੂੰ ਗਰੀਬਾਂ ਉਤੇ ਦਇਆ ਕਰਨ ਵਾਲਾ ਹੈਂ (ਤੂੰ ਐਸਾ ਹੈਂ) ਜਿਸ ਦੇ ਸਿਮਰਨ ਦੀ ਬਰਕਤਿ ਨਾਲ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ ।੧।

ਹੇ ਅਕਾਲ ਪੁਰਖ ! ਤੇਰੇ ਸਰੂਪ ਦੀ ਸਮਝ ਜੀਵਾਂ ਦੀ ਅਕਲ ਤੋਂ ਪਰੇ ਹੈ, ਤੇਰੀ ਸਿਫ਼ਤਿ-ਸਾਲਾਹ ਸੁਣਦਿਆਂ ਕ੍ਰੋੜਾਂ ਪਾਪ ਨਾਸ ਹੋ ਜਾਂਦੇ ਹਨ ।੨।

ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਜਿਸ ਜਿਸ ਮਨੁੱਖ ਉਤੇ ਤੂੰ ਤਰਸ ਕਰਦਾ ਹੈਂ, ਉਹ ਤੇਰਾ ਹਰਿ-ਨਾਮ ਸਿਮਰਦਾ ਹੈ ।੩।੧੩।੧੫੧।

**ਗਉੜੀ ਪੂਰਬੀ ਮਹਲਾ ੫ ॥ ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥ ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥੧॥ਰਹਾਉ॥ ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥ ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥੧॥ ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥ ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥੨॥ ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥ ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ ॥੩॥ ਜਉ ਹੋਇ ਕ੍ਰਿਪਾਲੁ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ**

**ਨਾਏ ॥ ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ ॥੪॥੧੪॥੧੫੨॥ {ਪੰਨਾ ੨੧੨-੨੧੩}**

**ਪਦ ਅਰਥ** :—ਮਨ—ਹੇ ਮਨ ! ਪਾਏ—ਪਾਂਦਾ ਹੈ, ਮਾਣਦਾ ਹੈ । ਦਿਨਿ—ਦਿਨ ਵਿਚ । ਜਾ ਦਿਨ—ਜਿਸ ਦਿਨ ਵਿਚ । ਅਜਾਏ—ਵਿਅਰਥ ।੧।ਰਹਾਉ।

ਰੈਣ—ਰਾਤ । ਪਾਹੁਨ—ਪ੍ਰਾਹੁਣੇ । ਬਧਾਏ—ਬੰਨ੍ਹਦੇ ਹੋ । ਗ੍ਰਿਹ—ਘਰ । ਮੰਦਰ—ਸੋਹਣੇ ਮਕਾਨ । ਸੰਪੈ—ਧਨ । ਤਰਵਰ—ਰੁੱਖ । ਛਾਏ—ਛਾਂ ।੧।

ਮਿਲਖ—ਜ਼ਮੀਨ । ਜਾਏ—ਥਾਂਵਾਂ । ਠਾਕੁਰੁ—ਪਾਲਣਹਾਰ ਪ੍ਰਭੂ । ਪਰਾਏ—ਓਪਰੇ ।੨।

ਪਹਿਰੈ—ਪਹਿਨਦਾ ਹੈ । ਬਾਗਾ—ਚਿੱਟੇ ਕੱਪੜੇ । ਕਰਿ—ਕਰ ਕੇ । ਚੋਆ—ਅਤਰ । ਚੀਨਿਆ—ਪਛਾਣਿਆ । ਹਸਤੀ—ਹਾਥੀ । ਨਾਵਾਏ—ਨਵ੍ਹਾਲੀਦਾ ਹੈ ।੩।

ਜਉ—ਜਦੋਂ । ਤ—ਤਾਂ । ਸਭਿ—ਸਾਰੇ । ਨਾਏ—ਨਾਇ, ਨਾਮ ਵਿਚ । ਮੁਕਤੁ—(ਮੋਹ ਤੋਂ) ਸੁਤੰਤਰ । ਗੁਰਿ—ਗੁਰੂ ਨੇ ।੪।

**ਅਰਥ** :—ਹੇ ਮੇਰੇ ਮਨ ! ਜੇਹੜਾ ਮਨੁੱਖ ਪ੍ਰਭੂ ਦੀ ਸਰਨ ਪੈਂਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ । ਜਿਸ ਦਿਨ ਜਿੰਦ ਦਾ ਦਾਤਾ ਸੁਖਾਂ ਦਾ ਦੇਣ ਵਾਲਾ (ਪ੍ਰਭੂ) ਜੀਵ ਨੂੰ ਵਿਸਰ ਜਾਂਦਾ ਹੈ, (ਉਸ ਦਾ) ਉਹ ਦਿਨ ਵਿਅਰਥ ਚਲਾ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਤੁਸੀ ਇਕ ਰਾਤ (ਕਿਤੇ ਸਫ਼ਰ ਵਿਚ) ਗੁਜ਼ਾਰਨ ਵਾਲੇ ਪ੍ਰਾਹੁਣੇ ਵਾਂਗ (ਜਗਤ ਵਿਚ) ਆਏ ਹੋ ਪਰ ਇਥੇ ਕਈ ਜੁਗ ਜੀਊਂਦੇ ਰਹਿਣ ਦੀਆਂ ਆਸਾਂ ਬੰਨ੍ਹ ਰਹੇ ਹੋ । (ਹੇ ਭਾਈ !) ਇਹ ਘਰ ਮਹਲ ਧਨ-ਪਦਾਰਥ—ਜੋ ਕੁਝ ਦਿੱਸ ਰਿਹਾ ਹੈ, ਇਹ ਸਭ ਰੁੱਖ ਦੀ ਛਾਂ ਵਾਂਗ ਹੈ (ਸਦਾ ਸਾਥ ਨਹੀਂ ਨਿਬਾਹੁੰਦਾ) ।੧।

ਇਹ ਸਰੀਰ ਮੇਰਾ ਹੈ, ਇਹ ਧਨ-ਪਦਾਰਥ ਸਾਰਾ ਮੇਰਾ ਹੈ, ਇਹ ਬਾਗ਼ ਮੇਰੇ ਹਨ, ਇਹ ਜ਼ਮੀਨਾਂ ਮੇਰੀਆਂ ਹਨ, ਇਹ ਸਾਰੇ ਥਾਂ ਮੇਰੇ ਹਨ—(ਹੇ ਭਾਈ ! ਇਸ ਮਮਤਾ ਵਿਚ ਫਸ ਕੇ ਮਨੁੱਖ ਨੂੰ ਇਹ ਸਭ ਕੁਝ) ਦੇਣ ਵਾਲਾ ਪਰਮਾਤਮਾ ਠਾਕੁਰ ਭੁੱਲ ਜਾਂਦਾ ਹੈ (ਤੇ, ਇਹ ਸਾਰੇ ਹੀ ਪਦਾਰਥ) ਇਕ ਖਿਨ ਵਿਚ ਓਪਰੇ ਹੋ ਜਾਂਦੇ ਹਨ (ਇਸ ਤਰ੍ਹਾਂ ਆਖ਼ਰ ਖ਼ਾਲੀ-ਹੱਥ ਤੁਰ ਪੈਂਦਾ ਹੈ) ।੨।

ਮਨੁੱਖ ਨ੍ਹਾ ਧੋ ਕੇ ਚਿੱਟੇ ਕੱਪੜੇ ਪਹਿਨਦਾ ਹੈ, ਅਤਰ ਤੇ ਚੰਦਨ ਆਦਿਕ (ਸਰੀਰ ਨੂੰ ਕੱਪੜਿਆਂ ਨੂੰ) ਲਾਂਦਾ ਹੈ, ਪਰ ਜੇ ਮਨੁੱਖ ਨਿਰਭਉ ਨਿਰੰਕਾਰ ਨਾਲ ਜਾਣ-ਪਛਾਣ ਨਹੀਂ ਪਾਂਦਾ ਤਾਂ ਇਹ ਸਭ ਉੱਦਮ ਇਉਂ ਹੀ ਹੈ ਜਿਵੇਂ ਕੋਈ ਮਨੁੱਖ ਹਾਥੀ ਨੂੰ ਨਵ੍ਹਾਂਦਾ ਹੈ (ਤੇ ਨ੍ਹਾਉਣ ਪਿਛੋਂ ਆਪਣੇ ਉਤੇ ਘੱਟਾ-ਮਿੱਟੀ ਪਾ ਲੈਂਦਾ ਹੈ) ।੩।

(ਪਰ,) ਹੇ ਨਾਨਕ ! (ਜੀਵਾਂ ਦੇ ਭੀ ਕੀਹ ਵੱਸ ?) ਜਦੋਂ ਪਰਮਾਤਮਾ (ਕਿਸੇ ਉਤੇ) ਦਇਆਵਾਨ ਹੁੰਦਾ ਹੈ, ਤਦੋਂ ਉਸ ਨੂੰ ਗੁਰੂ ਮਿਲਾਂਦਾ ਹੈ (ਗੁਰੂ ਉਸ ਨੂੰ ਨਾਮ ਦੀ ਦਾਤਿ ਦੇਂਦਾ ਹੈ ਜਿਸ) ਹਰਿ-ਨਾਮ ਵਿਚ ਹੀ ਸਾਰੇ ਹੀ ਸੁਖ ਹਨ । ਜਿਸ ਮਨੁੱਖ ਦੇ (ਮਾਇਆ ਮੋਹ ਦੇ) ਬੰਧਨ ਗੁਰੂ ਨੇ ਖੋਲ੍ਹ ਦਿੱਤੇ, ਉਹ ਮਨੁੱਖ (ਹੀ) ਪਰਮਾਤਮਾ ਦੇ ਗੁਣ ਗਾਂਦਾ ਹੈ ।੪।੧੪।੧੫੨।

**ਗਉੜੀ ਪੂਰਬੀ ਮਹਲਾ ੫ ॥ ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥ ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥੧॥ ਰਹਾਉ ॥ ਜੇਤੇ ਸਾਸ ਗ੍ਰਾਸ ਮਨੁ ਲੇਤਾ ਤੇਤੇ ਹੀ ਗੁਨ ਗਾਈਐ ॥ ਜਉ ਹੋਇ**

**ਦੈਆਲੁ ਸਤਿਗੁਰੁ ਅਪੁਨਾ ਤਾ ਇਹ ਮਤਿ ਬੁਧਿ ਪਾਈਐ ॥੧॥ ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥ ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥੨॥ ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥ ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥੩॥ ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥ ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥੪॥੧੫॥੧੫੩॥ {ਪੰਨਾ ੨੧੩}**

**ਪਦ ਅਰਥ** :—ਮਨ—ਹੇ ਮਨ ! ਸਦ—ਸਦਾ । ਰਤਨ ਜਨਮੁ—ਕੀਮਤੀ ਮਨੁੱਖਾ ਜਨਮ । ਗੁਰਿ—ਗੁਰੂ ਨੇ । ਕਉ—ਨੂੰ । ਬਲਿਹਰੀਐ—ਬਲਿਹਾਰ, ਕੁਰਬਾਨ ।੧।ਰਹਾਉ।

ਜੇਤੇ—ਜਿਤਨੇ । ਸਾਸ—ਸਾਹ । ਗ੍ਰਾਸ—ਗ੍ਰਾਹੀਆਂ । ਮਨੁ—(ਭਾਵ,) ਜੀਵ {ਲਫ਼ਜ਼ 'ਮਨ' ਅਤੇ 'ਮਨੁ' ਦਾ ਫ਼ਰਕ ਚੇਤੇ ਰਹੇ} । ਜਉ—ਜਦੋਂ ।੧।

ਨਾਮਿ ਲਏ—ਜੇ ਨਾਮ ਲਿਆ ਜਾਏ । ਤੇ—ਤੋਂ । ਛੂਟਹਿ—ਤੂੰ ਬਚ ਜਾਏਂਗਾ । ਸੇਵਿ—ਸੇਵਾ-ਭਗਤੀ ਕਰ ਕੇ । ਮਨ ਬੰਛਤ—ਮਨ-ਇੱਛਤ । ਆਈਐ—ਹੱਥ ਆ ਜਾਂਦਾ ਹੈ ।੨।

ਇਸਟੁ—ਪਿਆਰਾ । ਸੁਤ—ਪੁੱਤਰ । ਕਰਤਾ ਨਾਮੁ—ਕਰਤਾਰ ਦਾ ਨਾਮ । ਮਨ—ਹੇ ਮਨ ! ਪਾਲੈ—ਪੱਲੇ ।੩।

ਗੁਰਿ—ਗੁਰੂ ਨੇ । ਪ੍ਰਭਿ—ਪ੍ਰਭੂ ਨੇ । ਅੰਦੇਸਾ—ਫ਼ਿਕਰ । ਕੀਰਤਨਿ—ਕੀਰਤਨ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਮਨ ! ਸਦਾ ਸਦਾ ਹੀ ਗੁਰੂ ਨੂੰ ਯਾਦ ਰੱਖਣਾ ਚਾਹੀਦਾ ਹੈ, ਗੁਰੂ ਦੇ ਦਰਸਨ ਤੋਂ ਸਦਕੇ ਜਾਣਾ ਚਾਹੀਦਾ ਹੈ । ਗੁਰੂ ਨੇ (ਹੀ ਜੀਵਾਂ ਦੇ) ਕੀਮਤੀ ਮਨੁੱਖਾ ਜਨਮ ਨੂੰ ਫਲ ਲਾਇਆ ਹੈ ।੧।ਰਹਾਉ।

(ਹੇ ਭਾਈ !) ਜੀਵ ਜਿਤਨੇ ਭੀ ਸਾਹ ਲੈਂਦਾ ਹੈ ਜਿਤਨੀਆਂ ਹੀ ਗ੍ਰਾਹੀਆਂ ਖਾਂਦਾ ਹੈ (ਹਰੇਕ ਸਾਹ ਤੇ ਗ੍ਰਾਹੀ ਦੇ ਨਾਲ ਨਾਲ) ਉਤਨੇ ਹੀ ਪਰਮਾਤਮਾ ਦੇ ਗੁਣ ਗਾਂਦਾ ਰਹੇ ।(ਪਰ) ਇਹ ਅਕਲ ਇਹ ਮਤਿ ਤਦੋਂ ਹੀ ਜੀਵ ਨੂੰ ਮਿਲਦੀ ਹੈ ਜਦੋਂ ਪਿਆਰਾ ਸਤਿਗੁਰੂ ਦਇਆਵਾਨ ਹੋਵੇ ।੧।

ਹੇ ਮੇਰੇ ਮਨ ! ਜੇ ਤੂੰ ਪਰਮਾਤਮਾ ਦਾ ਨਾਮ ਸਿਮਰਦਾ ਰਹੇਂ ਤਾਂ ਜਮ ਦੇ ਬੰਧਨਾਂ ਤੋਂ ਖ਼ਲਾਸੀ ਪਾ ਲਏਂਗਾ (ਉਹਨਾਂ ਮਾਇਕ ਬੰਧਨਾਂ ਤੋਂ ਛੁੱਟ ਜਾਏਂਗਾ ਜੋ ਜਮ ਦੇ ਵੱਸ ਪਾਂਦੇ ਹਨ ਜੋ ਆਤਮਕ ਮੌਤ ਲਿਆ ਦੇਂਦੇ ਹਨ), ਤੇ ਨਾਮ ਸਿਮਰਿਆਂ ਸਾਰੇ ਸੁਖਾਂ ਤੋਂ ਸ੍ਰੇਸ਼ਟ ਆਤਮਕ ਆਨੰਦ ਪ੍ਰਾਪਤ ਹੋ ਜਾਂਦਾ ਹੈ । (ਹੇ ਭਾਈ !) ਮਾਲਕ-ਪ੍ਰਭੂ ਦੇ ਨਾਮ ਦੀ ਦਾਤਿ ਦੇਣ ਵਾਲੇ ਸਤਿਗੁਰੂ ਦੀ ਸੇਵਾ ਕਰ ਕੇ ਮਨ-ਇੱਛਤ ਫਲ ਹੱਥ ਆ ਜਾਂਦੇ ਹਨ ।੨।

ਹੇ ਮੇਰੇ ਮਨ ! ਕਰਤਾਰ ਦਾ ਨਾਮ ਹੀ ਤੇਰਾ ਅਸਲ ਪਿਆਰਾ ਹੈ ਮਿੱਤਰ ਹੈ ਪੁੱਤਰ ਹੈ । ਹੇ ਮਨ ! ਇਹ ਨਾਮ ਹੀ ਹਰ ਵੇਲੇ ਤੇਰੇ ਨਾਲ ਸਾਥ ਕਰਦਾ ਹੈ । ਹੇ ਮਨ ! ਆਪਣੇ ਸਤਿਗੁਰੂ ਦੀ ਸਰਨ ਪਉ, ਕਰਤਾਰ ਦਾ ਨਾਮ ਸਤਿਗੁਰੂ ਤੋਂ ਹੀ ਮਿਲਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਉਤੇ ਕਿਰਪਾਲ ਸਤਿਗੁਰੂ ਨੇ ਪਰਮਾਤਮਾ ਨੇ ਮਿਹਰ ਕੀਤੀ ਉਸ ਦੇ ਸਾਰੇ ਚਿੰਤਾ-ਫ਼ਿਕਰ ਮਿਟ ਗਏ । ਜਿਸ ਮਨੁੱਖ ਨੇ ਪਰਮਾਤਮਾ ਦੇ ਕੀਰਤਨ ਵਿਚ ਆਨੰਦ ਮਾਣਿਆ, ਉਸ ਦੇ ਸਾਰੇ ਦੁੱਖ-ਕਲੇਸ਼ ਦੂਰ ਹੋ ਗਏ ।੪।੧੫।੧੫੩।

**ਰਾਗੁ ਗਉੜੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥ ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥ ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥ ਬੁਰਾ ਭਲਾ ਨਹੀ ਸੁਝੀ ਹੇ ॥੨॥ ਅਨਿਕ ਬੰਧਨ ਮਾਇਆ, ਭਰਮਤੁ ਭਰਮਾਇਆ ਗੁਣ ਨਿਧਿ ਨਹੀ ਗਾਇਆ ॥ ਮਨ ਬਿਖੈ ਹੀ ਮਹਿ ਲੁਝੀ ਹੇ ॥੩॥ ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧ ਸੰਗਿ ਮਾਇਆ ਤਰੈ ॥ ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥੪॥੧॥੧੫੪॥ {ਪੰਨਾ ੨੧੩}**

**ਪਦ ਅਰਥ** :—ਤ੍ਰਿਸਨਾ—ਲਾਲਚ, ਮਾਇਆ ਦੀ ਪਿਆਸ ।੧।ਰਹਾਉ।

ਕੋਟਿ—ਕ੍ਰੋੜਾਂ । ਜੋਰੇ—ਜੋੜਦਾ ਹੈ । ਹੋਰੇ—ਰੋਕਦਾ । ਪਰੈ ਕਉ—ਵਧੀਕ ਧਨ ਵਾਸਤੇ । ਲੁਝੀ ਹੇ—ਝਗੜਦਾ ਹੈ ।੧।

ਪਰ ਗ੍ਰਿਹ—ਪਰਾਏ ਘਰ, ਪਰਾਈ ਇਸਤ੍ਰੀ । ਬਿਕਾਰ—ਮੰਦ ਕਰਮ । ਬਿਕਾਰੀ—ਮੰਦੇ ਕਰਮ ਕਰਨ ਵਾਲਾ ।੨।

ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ ਪਰਮਾਤਮਾ । ਮਨ—ਹੇ ਮਨ ! ਬਿਖੈ ਮਹਿ—ਵਿਸ਼ੇ-ਵਿਕਾਰਾਂ ਵਿਚ ।੩।

ਰੇ—ਹੇ ਭਾਈ ! ਸੋਈ—ਉਹੀ ਮਨੁੱਖ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਦਰਿ ਹਰਿ—ਹਰੀ ਦੇ ਦਰ ਤੇ । ਸਿਝੀ ਹੇ—ਕਾਮਯਾਬ ਹੁੰਦਾ ਹੈ ।੪।

**ਅਰਥ** :—(ਹੇ ਭਾਈ !) ਕਿਸੇ ਵਿਰਲੇ ਮਨੁੱਖ ਦੇ ਅੰਦਰੋਂ ਤ੍ਰਿਸ਼ਨਾ (ਦੀ ਅੱਗ) ਬੁੱਝਦੀ ਹੈ ।੧।ਰਹਾਉ।

(ਸਾਧਾਰਨ ਹਾਲਤ ਇਹ ਬਣੀ ਪਈ ਹੈ ਕਿ ਮਨੁੱਖ) ਕ੍ਰੋੜਾਂ ਰੁਪਏ ਕਮਾਂਦਾ ਹੈ, ਲੱਖਾਂ ਕ੍ਰੋੜਾਂ ਰੁਪਏ ਇਕੱਠੇ ਕਰਦਾ ਹੈ (ਫਿਰ ਭੀ ਮਾਇਆ ਦੇ ਲਾਲਚ ਵਲੋਂ ਆਪਣੇ) ਮਨ ਨੂੰ ਰੋਕਦਾ ਨਹੀਂ (ਸਗੋਂ) ਹੋਰ ਵਧੀਕ ਹੋਰ ਵਧੀਕ ਧਨ ਇਕੱਠਾ ਕਰਨ ਵਾਸਤੇ (ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਰਹਿੰਦਾ ਹੈ ।੧।

ਮਨੁੱਖ ਆਪਣੀ ਸੁੰਦਰ ਇਸਤ੍ਰੀ ਨਾਲ ਅਨੇਕਾਂ ਕਿਸਮਾਂ ਦੇ ਲਾਡ-ਪਿਆਰ ਕਰਦਾ ਹੈ, ਫਿਰ ਭੀ ਪਰ-ਇਸਤ੍ਰੀ-ਸੰਗ ਦਾ ਮੰਦ-ਕਰਮ ਕਰਦਾ ਹੈ (ਕਾਮ ਵਾਸ਼ਨਾ ਵਿਚ ਅੰਨ੍ਹੇ ਹੋਏ ਹੋਏ ਨੂੰ) ਇਹ ਨਹੀਂ ਸੁੱਝਦਾ ਕਿ ਭੈੜਾ ਕਰਮ ਕੇਹੜਾ ਹੈ ਤੇ ਚੰਗਾ ਕਰਮ ਕੇਹੜਾ ਹੈ ।੨।

(ਹੇ ਭਾਈ ! ਮਾਇਆ ਦੇ ਮੋਹ ਦੇ) ਅਨੇਕਾਂ ਬੰਧਨਾਂ ਵਿਚ ਬੱਝਾ ਹੋਇਆ ਮਨੁੱਖ (ਮਾਇਆ ਦੀ ਖ਼ਾਤਰ) ਭਟਕਦਾ ਫਿਰਦਾ ਹੈ, ਮਾਇਆ ਇਸ ਨੂੰ ਖ਼ੁਆਰ ਕਰਦੀ ਹੈ, (ਮਾਇਆ ਦੇ ਪ੍ਰਭਾਵ ਹੇਠ ਰਹਿ ਕੇ) ਮਨੁੱਖ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਕਰਦਾ । ਮਨੁੱਖਾਂ ਦੇ ਮਨ ਵਿਸ਼ਿਆਂ ਦੀ ਅੱਗ ਵਿਚ ਹੀ ਸੜਦੇ ਰਹਿੰਦੇ ਹਨ ।੩।

ਹੇ ਨਾਨਕ ! (ਆਖ—) ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹੀ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਭੀ ਮਾਇਆ ਦੇ ਮੋਹ ਵਲੋਂ ਅਛੋਹ ਰਹਿੰਦਾ ਹੈ, ਤੇ ਸਾਧ ਸੰਗਤਿ ਵਿਚ ਰਹਿ ਕੇ ਮਾਇਆ (ਦੀ ਘੁੰਮਣ-ਘੇਰੀ) ਤੋਂ ਪਾਰ ਲੰਘ ਜਾਂਦਾ ਹੈ । ਉਹ ਮਨੁੱਖ ਪਰਮਾਤਮਾ ਦੇ ਦਰ ਤੇ ਕਾਮਯਾਬ ਗਿਣਿਆ ਜਾਂਦਾ ਹੈ ।੪।੧।੧੫੪।

**ਗਉੜੀ ਮਹਲਾ ੫ ॥ ਸਭਹੂ ਕੋ ਰਸੁ ਹਰਿ ਹੋ ॥੧॥ ਰਹਾਉ ॥ ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥ ਕਾਹੂ ਹੋ ਡੰਡ ਧਰਿ ਹੋ ॥੧॥ ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥ ਕਾਹੂ ਹੋ ਗਉਨੁ ਕਰਿ**

ਹੋ ॥੨॥ ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ ॥ ਨਾਨਕਾ ਭਗਤਿ ਪ੍ਰਿਅ ਹੋ ॥੩॥੨॥੧੫੫॥ {ਪੰਨਾ ੨੧੩}

**ਪਦ ਅਰਥ** :—ਕੋ—ਦਾ । ਸਭਹੂ ਕੋ—ਸਾਰੇ ਹੀ ਜੀਵਾਂ ਦਾ । ਰਸੁ—ਸ੍ਰੇਸ਼ਟ ਆਨੰਦ । ਹੋ—ਹੇ ਭਾਈ ! ਹਰਿ—ਹਰਿ ਨਾਮ ।੧।ਰਹਾਉ।

ਕਾਹੂ ਜੋਗ—ਕਿਸੇ ਨੂੰ ਜੋਗ ਕਮਾਣ ਦਾ ਰਸ ਹੈ । ਭੋਗ—ਦੁਨੀਆ ਦੇ ਪਦਾਰਥ ਮਾਨਣੇ । ਧਿਆਨ—ਸਮਾਧੀ ਲਾਣੀ । ਡੰਡ ਧਰਿ—ਡੰਡਾਧਾਰੀ ਜੋਗੀ ।੧।

ਤਾਪ—ਧੂਣੀਆਂ ਤਪਾਣੀਆਂ । ਹੋਮ—ਹਵਨ । ਨੇਮ—ਨਿੱਤ ਦੀ ਕਾਰ । ਗਉਨੁ—(ਧਰਤੀ ਉਤੇ) ਰਮਤੇ ਸਾਧੂ ਬਣ ਕੇ ਫਿਰਦੇ ਰਹਿਣਾ ।੨।

ਤੀਰ—ਕੰਢਾ, ਨਦੀ ਦਾ ਕੰਢਾ । ਨੀਰ—ਪਾਣੀ, ਤੀਰਥ-ਇਸ਼ਨਾਨ । ਪ੍ਰਿਅ—ਪਿਆਰਾ ।੩।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਹੀ ਸਭ ਜੀਵਾਂ ਦਾ ਸ੍ਰੇਸ਼ਟ ਆਨੰਦ ਹੈ ।੧।ਰਹਾਉ।

(ਪਰ) ਹੇ ਭਾਈ ! (ਪ੍ਰਭੂ ਦੇ ਨਾਮ ਤੋਂ ਖੁੰਝ ਕੇ) ਕਿਸੇ ਮਨੁੱਖ ਨੂੰ ਜੋਗ ਕਮਾਣ ਦਾ ਸ਼ੌਕ ਪੈ ਗਿਆ ਹੈ, ਕਿਸੇ ਨੂੰ ਦੁਨੀਆ ਦੇ ਪਦਾਰਥ ਮਾਨਣ ਦਾ ਚਸਕਾ ਹੈ । ਕਿਸੇ ਨੂੰ ਗਿਆਨ-ਚਰਚਾ ਚੰਗੀ ਲੱਗਦੀ ਹੈ, ਕਿਸੇ ਨੂੰ ਸਮਾਧੀਆਂ ਪਸੰਦ ਹਨ ਤੇ ਕਿਸੇ ਨੂੰ ਡੰਡਾ-ਧਾਰੀ ਜੋਗੀ ਬਣਨਾ ਚੰਗਾ ਲੱਗਦਾ ਹੈ ।੧।

ਹੇ ਭਾਈ ! (ਪਰਮਾਤਮਾ ਦਾ ਨਾਮ ਛੱਡ ਕੇ) ਕਿਸੇ ਨੂੰ (ਦੇਵੀ ਦੇਵਤਿਆਂ ਦੇ ਵੱਸ ਕਰਨ ਦੇ) ਜਾਪ ਪਸੰਦ ਆ ਰਹੇ ਹਨ, ਕਿਸੇ ਨੂੰ ਧੂਣੀਆਂ ਤਪਾਣੀਆਂ ਚੰਗੀਆਂ ਲੱਗਦੀਆਂ ਹਨ, ਕਿਸੇ ਨੂੰ ਦੇਵ-ਪੂਜਾ, ਕਿਸੇ ਨੂੰ ਹਵਨ ਆਦਿਕ ਦੀ ਨਿੱਤ ਦੀ ਕਾਰ ਪਸੰਦ ਹੈ ਤੇ ਕਿਸੇ ਨੂੰ (ਰਮਤਾ ਸਾਧੂ ਬਣ ਕੇ) ਧਰਤੀ ਉਤੇ ਤੁਰੇ ਫਿਰਨਾ ਚੰਗਾ ਲੱਗਦਾ ਹੈ ।੨।

ਹੇ ਭਾਈ ! ਕਿਸੇ ਨੂੰ ਕਿਸੇ ਨਦੀ ਦੇ ਕੰਢੇ ਬੈਠਣਾ, ਕਿਸੇ ਨੂੰ ਤੀਰਥ-ਇਸ਼ਨਾਨ, ਤੇ ਕਿਸੇ ਨੂੰ ਵੇਦਾਂ ਦੀ ਵਿਚਾਰ ਪਸੰਦ ਹੈ । ਪਰ, ਹੇ ਨਾਨਕ ! ਪਰਮਾਤਮਾ ਭਗਤੀ ਨੂੰ ਪਿਆਰ ਕਰਨ ਵਾਲਾ ਹੈ ।੩।੨।੧੫੫।

ਗਉੜੀ ਮਹਲਾ ੫ ॥ ਗੁਨ ਕੀਰਤਿ ਨਿਧਿ ਮੋਰੀ ॥੧॥ ਰਹਾਉ ॥ ਤੂੰ ਹੀ ਰਸ ਤੂੰ ਹੀ ਜਸ ਤੂੰ ਹੀ ਰੂਪ ਤੂ ਹੀ ਰੰਗ ॥ ਆਸ ਓਟ ਪ੍ਰਭ ਤੋਰੀ ॥੧॥ ਤੂ ਹੀ ਮਾਨ ਤੂੰ ਹੀ ਧਾਨ ਤੂ ਹੀ ਪਤਿ ਤੂ ਹੀ ਪ੍ਰਾਨ ॥ ਗੁਰਿ ਤੂਟੀ ਲੈ ਜੋਰੀ ॥੨॥ ਤੂ ਹੀ ਗ੍ਰਿਹਿ ਤੂ ਹੀ ਬਨਿ ਤੂ ਹੀ ਗਾਉ ਤੂ ਹੀ ਸੁਨਿ ॥ ਹੈ ਨਾਨਕ ਨੇਰ ਨੇਰੀ ॥੩॥੩॥੧੫੬॥ {ਪੰਨਾ ੨੧੩-੨੧੪}

**ਪਦ ਅਰਥ** :—ਗੁਨ ਕੀਰਤਿ—ਗੁਣਾਂ ਦੀ ਵਡਿਆਈ । ਨਿਧਿ—ਖ਼ਜ਼ਾਨਾ । ਮੋਰੀ—ਮੇਰੀ, ਮੇਰੇ ਲਈ ।੧।ਰਹਾਉ।

ਰਸ—ਦੁਨੀਆ ਦੇ ਪਦਾਰਥਾਂ ਦੇ ਸੁਆਦ । ਜਸ—ਦੁਨੀਆ ਦੀਆਂ ਵਡਿਆਈਆਂ । ਰੰਗ—ਜਗਤ ਦੇ ਖੇਲ-ਤਮਾਸ਼ੇ । ਪ੍ਰਭ—ਹੇ ਪ੍ਰਭੂ ! ਤੋਰੀ—ਤੇਰੀ ।੧।

ਮਾਨ—ਆਦਰ । ਧਾਨ—ਧਨ । ਪਤਿ—ਇੱਜ਼ਤ । ਪ੍ਰਾਨ—ਜਿੰਦ (ਦਾ ਸਹਾਰਾ) । ਗੁਰਿ—ਗੁਰੂ ਨੇ । ਜੋਰੀ—ਜੋੜ ਦਿੱਤੀ ਹੈ ।੨।

ਗ੍ਰਿਹਿ—ਘਰ ਵਿਚ । ਬਨਿ—ਜੰਗਲ ਵਿਚ । ਗਾਉ—ਪਿੰਡ, ਵੱਸੋਂ । ਸੁਨਿ—ਸੁੰਞ । ਨੇਰ ਨੇਰੀ—ਨੇੜੇ ਤੋਂ ਨੇੜੇ, ਬਹੁਤ ਹੀ ਨੇੜੇ ।੩।

**ਅਰਥ** :—(ਹੇ ਪ੍ਰਭੂ !) ਤੇਰੇ ਗੁਣਾਂ ਦੀ ਵਡਿਆਈ ਕਰਨੀ ਹੀ ਮੇਰੇ ਵਾਸਤੇ (ਦੁਨੀਆ ਦੇ ਸਾਰੇ ਪਦਾਰਥਾਂ ਦਾ) ਖ਼ਜ਼ਾਨਾ ਹੈ ।੧।ਰਹਾਉ।

(ਹੇ ਪ੍ਰਭੂ !) ਤੂੰ ਹੀ (ਮੇਰੇ ਵਾਸਤੇ ਦੁਨੀਆ ਦੇ ਪਦਾਰਥਾਂ ਦੇ) ਸੁਆਦ ਹੈਂ, ਤੂੰ ਹੀ (ਮੇਰੇ ਵਾਸਤੇ ਦੁਨੀਆ ਦੀਆਂ) ਵਡਿਆਈਆਂ ਹੈਂ, ਤੂੰ ਹੀ (ਮੇਰੇ ਵਾਸਤੇ ਜਗਤ ਦੇ ਸੋਹਣੇ ਰੂਪ ਤੇ ਰੰਗ-ਤਮਾਸ਼ੇ ਹੈਂ । ਹੇ ਪ੍ਰਭੂ ! ਮੈਨੂੰ ਤੇਰੀ ਓਟ ਹੈ ਤੇਰੀ ਹੀ ਆਸ ਹੈ ।੧।

(ਹੇ ਪ੍ਰਭੂ !) ਤੂੰ ਹੀ ਮੇਰਾ ਮਾਣ-ਆਦਰ ਹੈਂ, ਤੂੰ ਹੀ ਮੇਰਾ ਧਨ ਹੈਂ, ਤੂੰ ਹੀ ਮੇਰੀ ਇੱਜ਼ਤ ਹੈਂ, ਤੂੰ ਹੀ ਮੇਰੀ ਜਿੰਦ (ਦਾ ਸਹਾਰਾ) ਹੈਂ । ਮੇਰੀ ਤੁੱਟੀ ਹੋਈ (ਸੁਰਤ) ਨੂੰ ਗੁਰੂ ਨੇ (ਤੇਰੇ ਨਾਲ) ਜੋੜ ਦਿੱਤਾ ਹੈ ।੨।

ਹੇ ਪ੍ਰਭੂ ! ਤੂੰ ਹੀ (ਮੈਨੂੰ) ਘਰ ਵਿਚ ਦਿੱਸ ਰਿਹਾ ਹੈਂ, ਤੂੰ ਹੀ (ਮੈਨੂੰ) ਜੰਗਲ ਵਿਚ (ਦਿੱਸ ਰਿਹਾ) ਹੈਂ, ਤੂੰ ਹੀ (ਮੈਨੂੰ) ਵੱਸੋਂ ਵਿਚ (ਦਿੱਸ ਰਿਹਾ) ਹੈਂ, ਤੂੰ ਹੀ (ਮੈਨੂੰ) ਉਜਾੜ ਵਿਚ (ਦਿੱਸ ਰਿਹਾ) ਹੈਂ । ਹੇ ਨਾਨਕ ! ਪ੍ਰਭੂ (ਹਰੇਕ ਜੀਵ ਦੇ) ਅੱਤ ਨੇੜੇ ਵੱਸਦਾ ਹੈ ।੩।੩।੧੫੬।

**ਗਉੜੀ ਮਹਲਾ ੫ ॥ ਮਾਤੋ ਹਰਿ ਰੰਗਿ ਮਾਤੋ ॥੧॥ ਰਹਾਉ ॥ ਓੁਹੀ ਪੀਓ ਓੁਹੀ ਖੀਓ ਗੁਰਹਿ ਦੀਓ ਦਾਨੁ ਕੀਓ ॥ ਉਆ ਹੂ ਸਿਉ ਮਨੁ ਰਾਤੋ ॥੧॥ ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ ॥ ਮਨਿ ਓਹੋ ਸੁਖੁ ਜਾਤੋ ॥੨॥ ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥ ਨਾਨਕ ਗੁਰ ਸਬਦਿ ਪਰਾਤੋ ॥੩॥੪॥੧੫੭॥ {ਪੰਨਾ ੨੧੪}**

**ਪਦ ਅਰਥ** :—ਮਾਤੋ—ਮਸਤ । ਰੰਗਿ—ਪ੍ਰੇਮ ਵਿਚ । ਹਰਿ ਰੰਗਿ—ਹਰੀ ਦੇ ਪ੍ਰੇਮ-ਸ਼ਰਾਬ ਨਾਲ ।੧।ਰਹਾਉ।

ਓੁਹੀ—{ਅੱਖਰ 'ਓ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ ਹੈ 'ਓਹੀ' । ਇਥੇ ਪੜ੍ਹਨਾ ਹੈ 'ਉਹੀ'} ਉਹ ਨਾਮ-ਰਸ ਹੀ, ਉਹ ਪ੍ਰੇਮ-ਮਦ ਹੀ । ਪੀਓ—ਪੀਤਾ ਹੈ । ਖੀਓ—ਖੀਵਾ, ਮਸਤ । ਗੁਰਿ—ਗੁਰੂ ਨੇ । ਉਆ ਹੂ ਸਿਉ—ਉਸੇ ਨਾਮ-ਮਦ ਨਾਲ ਹੀ । ਰਾਤੋ—ਰੱਤਾ ਹੋਇਆ ਹੈ ।੧।

ਭਾਠੀ—ਸ਼ਰਾਬ ਕੱਢਣ ਵਾਲੀ ਭੱਠੀ । ਪੋਚਾ—ਅਰਕ ਨਿਕਲਣ ਵਾਲੀ ਨਾਲ ਉਤੇ ਠੰਢ ਅਪੜਾਨ ਲਈ ਕੀਤਾ ਹੋਇਆ ਲੇਪਣ । ਪਿਆਰੋ—ਪਿਆਲਾ । ਰੂਚਾ—ਰੁਚੀ, ਉਮੰਗ । ਮਨਿ—ਮਨ ਵਿਚ ।੨।

ਸਹਜ—ਆਤਮਕ ਅਡੋਲਤਾ । ਕੇਲ—ਕੌਤਕ, ਆਨੰਦ । ਰਹੇ—ਰਹਿ ਗਏ, ਮੁੱਕ ਗਏ । ਫੇਰ—ਗੇੜ (ਜਨਮ ਮਰਨ ਦੇ) । ਸਬਦਿ—ਸ਼ਬਦ ਵਿਚ । ਪਰਾਤੋ—ਪਰੋਤਾ ਗਿਆ ।੩।

**ਅਰਥ** :—(ਹੇ ਜੋਗੀ ! ਮੈਂ ਭੀ) ਮਤਵਾਲਾ ਹਾਂ (ਪਰ ਮੈਂ ਤਾਂ) ਪਰਮਾਤਮਾ ਦੇ ਪ੍ਰੇਮ-ਸ਼ਰਾਬ ਨਾਲ ਮਤਵਾਲਾ ਹੋ ਰਿਹਾ ਹਾਂ ।੧।ਰਹਾਉ।

(ਹੇ ਜੋਗੀ !) ਮੈਂ ਉਹ ਨਾਮ-ਮਦ ਹੀ ਪੀਤਾ ਹੈ, ਉਹ ਨਾਮ-ਮਦ ਪੀ ਕੇ ਹੀ ਮੈਂ ਖੀਵਾ ਹੋ ਰਿਹਾ ਹਾਂ, ਗੁਰੂ ਨੇ ਮੈਨੂੰ ਇਹ ਨਾਮ-ਮਦ ਦਿੱਤਾ ਹੈ, ਮੈਨੂੰ ਇਹ ਦਾਤਿ ਦਿੱਤੀ ਹੈ । ਹੁਣ ਉਸੇ ਨਾਮ-ਮਦ ਨਾਲ ਹੀ ਮੇਰਾ ਮਨ ਰੱਤਾ ਹੋਇਆ ਹੈ ।੧।

(ਹੇ ਜੋਗੀ !) ਪਰਮਾਤਮਾ ਦਾ ਨਾਮ ਹੀ (ਸ਼ਰਾਬ ਕੱਢਣ ਵਾਲੀ) ਭੱਠੀ ਹੈ, ਉਹ ਨਾਮ ਹੀ (ਸ਼ਰਾਬ ਨਿਕਲਣ ਵਾਲੀ ਨਾਲ ਉਤੇ ਠੰਢਕ ਅਪੜਾਣ ਵਾਲਾ) ਪੋਚਾ ਹੈ, ਪ੍ਰਭੂ ਦਾ ਨਾਮ ਹੀ (ਮੇਰੇ ਵਾਸਤੇ) ਪਿਆਲਾ ਹੈ, ਅਤੇ ਨਾਮ-ਮਦ ਹੀ ਮੇਰੀ ਲਗਨ ਹੈ । (ਹੇ ਜੋਗੀ !) ਮੈਂ ਆਪਣੇ ਮਨ ਵਿਚ ਉਹੀ (ਨਾਮ-ਮਦ ਦਾ) ਆਨੰਦ ਮਾਣ ਰਿਹਾ ਹਾਂ ।੨।

ਹੇ ਨਾਨਕ ! (ਆਖ—ਹੇ ਜੋਗੀ ! ਜਿਸ ਮਨੁੱਖ ਦਾ ਮਨ) ਗੁਰੂ ਦੇ ਸ਼ਬਦ ਵਿਚ ਪ੍ਰੋਇਆ ਜਾਂਦਾ ਹੈ । ਉਹ ਆਤਮਕ ਅਡੋਲਤਾ ਦੇ ਚੋਜ ਆਨੰਦ ਮਾਣਦਾ ਹੈ, ਉਸ ਦਾ (ਪ੍ਰਭੂ-ਚਰਨਾਂ ਨਾਲ) ਮਿਲਾਪ ਹੋ ਜਾਂਦਾ ਹੈ, ਤੇ ਉਸ ਦੇ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ ।੩।੪।੧੪੭।

**ਰਾਗੁ ਗੌੜੀ ਮਾਲਵਾ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਹਰਿਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ ॥੧॥ ਰਹਾਉ ॥ ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥ ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥੧॥ ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥ ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥੨॥ ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥ ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥੩॥ ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥ ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥ {ਪੰਨਾ ੨੧੪}**

**ਪਦ ਅਰਥ** :—ਮੀਤਾ—ਹੇ ਮਿੱਤਰ ! ਆਗੈ—ਤੇਰੇ ਅੱਗੇ, ਤੇਰੇ ਸਾਹਮਣੇ, ਜਿਸ ਰਸਤੇ ਉਤੇ ਤੂੰ ਤੁਰ ਰਿਹਾ ਹੈਂ, ਜੀਵਨ-ਸਫ਼ਰ ਦਾ ਰਸਤਾ । ਬਿਖਮ—ਔਖਾ । ਪੰਥੁ—ਰਸਤਾ । ਭੈਆਨ—ਭਿਆਨਕ, ਡਰਾਉਣਾ ।੧।ਰਹਾਉ।

ਸੇਵਤ—ਸਿਮਰਦਿਆਂ । ਸੇਵਿ—ਸਿਮਰ । ਕਾਲੁ—ਮੌਤ । ਸਾਧ—ਗੁਰੂ । ਜਮ ਜਾਲੁ—ਮੋਹ ਦਾ ਉਹ ਜਾਲ ਜੋ ਜਮ ਦੇ ਹਵਾਲੇ ਕਰਦਾ ਹੈ ਜੋ ਆਤਮਕ ਮੌਤ ਵਿਚ ਫਸਾ ਦੇਂਦਾ ਹੈ ।੧।

ਹੋਮ—ਹਵਨ । ਬਿਚਿ—ਵਿਚ, ਇਹਨਾਂ ਕਰਮਾਂ ਵਿਚ । ਬਧੇ—ਵਧ ਗਏ । ਭੁੰਚਨਾ—ਭੋਗਣੇ ਪਏ । ਬਹੁਰਿ ਬਹੁਰਿ—ਮੁੜ ਮੁੜ । ਅਵਤਾਰ—ਜਨਮ ।੩।

ਨਿਹਚਲੁ—ਸਦਾ ਕਾਇਮ ਰਹਿਣ ਵਾਲਾ, ਅਟੱਲ । ਕੋ—ਕੋਈ । ਹੋ—ਹੇ ਭਾਈ ! ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ, ਮਾਇਆ-ਵੇੜ੍ਹੇ ਜੀਵ ।੩।

ਗੁਰਿ—ਗੁਰੂ ਨੇ । ਤੈਸੋ—ਉਹੋ ਜਿਹਾ । ਪੁਕਾਰਿ—ਉੱਚੀ ਬੋਲ ਕੇ । ਉਧਾਰੁ—ਬਚਾਉ ।੪।

**ਅਰਥ** :—ਹੇ ਮਿੱਤਰ ! ਪਰਮਾਤਮਾ ਦਾ ਨਾਮ ਸਿਮਰ, ਨਾਮ ਸਿਮਰ । ਜਿਸ ਜੀਵਨ ਪੰਥ ਉਤੇ ਤੂੰ ਤੁਰ ਰਿਹਾ ਹੈਂ ਉਹ ਰਸਤਾ (ਵਿਕਾਰਾਂ ਦੇ ਹੱਲਿਆਂ ਦੇ ਕਾਰਨ) ਔਖਾ ਹੈ ਤੇ ਡਰਾਵਨਾ ਹੈ ।੧।ਰਹਾਉ।

(ਹੇ ਮਿੱਤਰ !) ਪਰਮਾਤਮਾ ਦਾ ਨਾਮ ਸਿਮਰਦਿਆਂ ਸਿਮਰਦਿਆਂ ਸਦਾ ਸਿਮਰਦਾ ਰਹੁ, ਮੌਤ ਹਰ ਵੇਲੇ ਤੇਰੇ ਨਾਲ ਵੱਸਦੀ ਹੈ । ਹੇ ਭਾਈ ! ਗੁਰੂ ਦੀ ਸੇਵਾ ਕਰ (ਗੁਰੂ ਦੀ ਸਰਨ ਪਉ । ਗੁਰੂ ਦੀ ਸਰਨ ਪਿਆਂ) ਉਹ (ਮੋਹ-) ਜਾਲ ਕੱਟਿਆ ਜਾਂਦਾ ਹੈ ਜੋ ਆਤਮਕ ਮੌਤ ਵਿਚ ਫਸਾ ਦੇਂਦਾ ਹੈ ।੧।

(ਹੇ ਮਿੱਤਰ ! ਪਰਮਾਤਮਾ ਦੇ ਨਾਮ ਦਾ ਸਿਮਰਨ ਛੱਡ ਕੇ ਜਿਨ੍ਹਾਂ ਮਨੁੱਖਾਂ ਨੇ ਨਿਰੇ) ਹਵਨ ਕੀਤੇ ਜੱਗ ਕੀਤੇ ਤੀਰਥ-ਇਸ਼ਨਾਨ ਕੀਤੇ, ਉਹ (ਇਹਨਾਂ ਕੀਤੇ ਕਰਮਾਂ ਦੀ) ਹਉਮੈ ਵਿਚ ਫਸਦੇ ਗਏ ਉਹਨਾਂ ਦੇ ਅੰਦਰ ਵਿਕਾਰ

ਵਧਦੇ ਗਏ । ਇਸ ਤਰ੍ਹਾਂ ਨਰਕ ਤੇ ਸੁਰਗ ਦੋਵੇਂ ਭੋਗਣੇ ਪੈਂਦੇ ਹਨ, ਤੇ ਮੁੜ ਮੁੜ ਜਨਮਾਂ ਦਾ ਚੱਕਰ ਚੱਲਦਾ ਰਹਿੰਦਾ ਹੈ ।੨।

(ਹੇ ਮਿੱਤਰ ! ਹਵਨ ਜੱਗ ਤੀਰਥ ਆਦਿਕ ਕਰਮ ਕਰ ਕੇ ਲੋਕ ਸ਼ਿਵ-ਪੁਰੀ ਬ੍ਰਹਮ-ਪੁਰੀ ਇੰਦਰ-ਪੁਰੀ ਆਦਿਕ ਦੀ ਪ੍ਰਾਪਤੀ ਦੀਆਂ ਆਸਾਂ ਬਣਾਂਦੇ ਹਨ, ਪਰ) ਸ਼ਿਵ-ਪੁਰੀ, ਬ੍ਰਹਮ-ਪੁਰੀ, ਇੰਦ੍ਰ-ਪੁਰੀ—ਇਹਨਾਂ ਵਿਚੋਂ ਕੋਈ ਭੀ ਥਾਂ ਸਦਾ ਟਿਕੇ ਰਹਿਣ ਵਾਲਾ ਨਹੀਂ ਹੈ । ਪਰਮਾਤਮਾ ਦੇ ਸਿਮਰਨ ਤੋਂ ਬਿਨਾ ਕਿਤੇ ਆਤਮਕ ਆਨੰਦ ਭੀ ਨਹੀਂ ਮਿਲਦਾ । ਹੇ ਭਾਈ ! ਪਰਮਾਤਮਾ ਨਾਲੋਂ ਵਿਛੁੱੜੇ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ (ਜੰਮਦੇ ਹਨ ਮਰਦੇ ਹਨ, ਜੰਮਦੇ ਹਨ ਮਰਦੇ ਹਨ) ।੩।

(ਹੇ ਭਾਈ !) ਜਿਸ ਤਰ੍ਹਾਂ ਗੁਰੂ ਨੇ (ਮੈਨੂੰ) ਉਪਦੇਸ਼ ਦਿੱਤਾ ਹੈ, ਮੈਂ ਉਸੇ ਤਰ੍ਹਾਂ ਉੱਚੀ ਬੋਲ ਕੇ ਦੱਸ ਦਿੱਤਾ ਹੈ । ਨਾਨਕ ਆਖਦਾ ਹੈ—ਹੇ (ਮੇਰੇ) ਮਨ ! ਸੁਣ ਪਰਮਾਤਮਾ ਦਾ ਕੀਰਤਨ ਕਰਦਾ ਰਹੁ (ਕੀਰਤਨ ਦੀ ਬਰਕਤਿ ਨਾਲ ਵਿਕਾਰਾਂ ਤੋਂ ਜਨਮ ਮਰਨ ਦੇ ਗੇੜ ਤੋਂ) ਬਚਾਉ ਹੋ ਜਾਂਦਾ ਹੈ ।੪।੧।੧੫੮।

ਨੋਟ :—ਇਹ ਇਕ ਸ਼ਬਦ "ਗੌੜੀ ਮਾਲਵਾ" ਦਾ ਹੈ ।

**ਰਾਗੁ ਗਉੜੀ ਮਾਲਾ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਪਾਇਓ ਬਾਲ ਬੁਧਿ ਸੁਖੁ ਰੇ ॥ ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥੧॥ ਰਹਾਉ ॥ ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥ ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥੧॥ ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥ ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥੨॥ ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥ ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥੩॥ ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ ॥ ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥੪॥੧॥੧੫੯॥ {ਪੰਨਾ ੨੧੪}**

**ਪਦ ਅਰਥ** :—ਬਾਲ ਬੁਧਿ—ਬਾਲਕਾਂ ਵਾਲੀ ਅਕਲ ਨਾਲ । ਰੇ—ਹੇ ਭਾਈ ! ਹਰਖ—ਖ਼ੁਸ਼ੀ । ਹਾਨਿ—ਘਾਟਾ । ਮਿਰਤੁ—{ਮ੍ਰਿਤ੍ਯੁ} ਮੌਤ । ਚਿਤਿ—ਚਿੱਤ ਵਿਚ । ਸਮਸਰਿ—ਬਰਾਬਰ, ਇਕੋ ਜਿਹੇ । ਗੁਰ ਮਿਲੇ—ਗੁਰੂ ਨੂੰ ਮਿਲ ਕੇ ।੧।ਰਹਾਉ।

ਜਉ ਲਉ—ਜਦ ਤਕ । ਸੋਚਉ—ਮੈਂ ਸੋਚਦਾ ਹਾਂ । ਚਿਤਵਉ—ਚਿਤਵਦਾ ਹਾਂ । ਜਉ—ਜਦੋਂ । ਭੇਟਿਆ—ਮਿਲਿਆ । ਸਹਜੇ—ਆਤਮਕ ਅਡੋਲਤਾ ਵਿਚ ।੧।

ਜੇਤੀ—ਜਿਤਨੀ । ਤੇਤੇ—ਉਤਨੇ । ਬੰਧ—ਬੰਧਨ । ਸਾਧੂ—ਗੁਰੂ (ਨੇ) । ਕਰੁ—ਹੱਥ । ਮਸਤਕਿ—ਮੱਥੇ ਉਤੇ । ਮੁਕਤ—(ਮਾਇਆ ਦੇ ਬੰਧਨਾਂ ਤੋਂ) ਸੁਤੰਤਰ ।੨।

ਬਿਖੁ—ਜ਼ਹਰ । ਬੁਧਿ—ਅਕਲ । ਅਰਪੀ—ਭੇਟਾ ਕਰ ਦਿੱਤੀ । ਕਉ—ਨੂੰ ।੩।

ਪੋਟ—(ਮਾਇਆ ਦੇ ਮੋਹ ਦੀ) ਪੋਟਲੀ । ਡਾਨ—ਡੰਨ, ਸਜ਼ਾ । ਡਾਰਿ—ਸੁੱਟ ਕੇ । ਨਿਰਭਏ—ਨਿਡਰ ਹੋ ਗਿਆ ।੪।

**ਅਰਥ** :—ਹੇ ਭਾਈ ! (ਜਿਸ ਨੇ ਭੀ ਸੁਖ-ਆਨੰਦ ਲੱਭਾ) ਬਾਲਕਾਂ ਵਾਲੀ ਅਕਲ ਨਾਲ (ਹੀ) ਸੁਖ-ਆਨੰਦ ਲੱਭਾ । ਗੁਰੂ ਨੂੰ ਮਿਲਿਆਂ (ਬਾਲ-ਬੁਧਿ ਪ੍ਰਾਪਤ ਹੋ ਜਾਂਦੀ ਹੈ, ਤੇ) ਖ਼ੁਸ਼ੀ, ਗ਼ਮੀ, ਘਾਟਾ, ਮੌਤ, ਦੁਖ-ਸੁਖ (ਇਹ ਸਾਰੇ) ਚਿੱਤ ਵਿਚ ਇਕੋ ਜਿਹੇ (ਪ੍ਰਤੀਤ ਹੋਣ ਲੱਗ ਪੈਂਦੇ ਹਨ) ।੧।ਰਹਾਉ।

(ਹੇ ਭਾਈ !) ਜਦ ਤਕ ਮੈਂ (ਆਪਣੀ ਚਤੁਰਾਈ ਦੀਆਂ) ਕੁਝ (ਸੋਚਾਂ) ਸੋਚਦਾ ਰਿਹਾ ਹਾਂ, ਚਿਤਵਦਾ ਰਿਹਾ ਹਾਂ, ਤਦ ਤਕ ਮੈਂ ਦੁੱਖਾਂ ਨਾਲ ਭਰਿਆ ਰਿਹਾ । ਜਦੋਂ (ਹੁਣ ਮੈਨੂੰ) ਪੂਰਾ ਗੁਰੂ ਮਿਲ ਪਿਆ ਹੈ, ਤਦੋਂ ਮੈਂ ਆਤਮਕ ਅਡੋਲਤਾ ਵਿਚ ਆਨੰਦ ਮਾਣ ਰਿਹਾ ਹਾਂ ।੧।

(ਹੇ ਭਾਈ !) ਮੈਂ ਜਿਤਨੇ ਭੀ ਚਤੁਰਾਈ ਦੇ ਕੰਮ ਕਰਦਾ ਰਿਹਾ, ਉਤਨੇ ਹੀ ਮੈਨੂੰ (ਮਾਇਆ ਦੇ ਮੋਹ ਦੇ) ਬੰਧਨ ਪੈਂਦੇ ਗਏ । ਜਦੋਂ (ਹੁਣ) ਗੁਰੂ ਨੇ (ਮੇਰੇ) ਮੱਥੇ ਉੱਤੇ (ਆਪਣਾ) ਹੱਥ ਰੱਖਿਆ ਹੈ, ਤਦੋਂ ਮੈਂ (ਮਾਇਆ ਦੇ ਮੋਹ ਦੇ ਬੰਧਨਾਂ ਤੋਂ) ਸੁਤੰਤਰ ਹੋ ਗਿਆ ਹਾਂ ।੨।

(ਹੇ ਭਾਈ !) ਜਦ ਤਕ ਮੈਂ ਇਹ ਕਰਦਾ ਰਿਹਾ ਕਿ (ਇਹ ਘਰ) ਮੇਰਾ ਹੈ (ਇਹ ਧਨ) ਮੇਰਾ ਹੈ (ਇਹ ਪੁੱਤਰ ਆਦਿਕ ਸਨਬੰਧੀ) ਮੇਰਾ ਹੈ, ਤਦ ਤਕ ਮੈਨੂੰ (ਮਾਇਆ ਦੇ ਮੋਹ ਦੇ) ਜ਼ਹਰ ਨੇ ਘੇਰੀ ਰੱਖਿਆ (ਤੇ ਉਸ ਨੇ ਮੇਰੇ ਆਤਮਕ ਜੀਵਨ ਨੂੰ ਮਾਰ ਦਿੱਤਾ) । (ਹੁਣ ਗੁਰੂ ਦੀ ਕਿਰਪਾ ਨਾਲ) ਮੈਂ ਆਪਣੀ ਚਤੁਰਾਈ ਆਪਣਾ ਮਨ ਆਪਣਾ ਸਰੀਰ (ਹਰੇਕ ਗਿਆਨ-ਇੰਦ੍ਰਾ) ਪਰਮਾਤਮਾ ਦੇ ਹਵਾਲੇ ਕਰ ਦਿੱਤਾ ਹੈ, ਤਦੋਂ ਮੈਂ ਆਤਮਕ ਅਡੋਲਤਾ ਵਿਚ ਮਸਤ ਰਹਿੰਦਾ ਹਾਂ ।੩।

ਹੇ ਨਾਨਕ ! (ਆਖ—ਹੇ ਭਾਈ !) ਜਦੋਂ ਤਕ ਮੈਂ (ਮਾਇਆ ਦੇ ਮੋਹ ਦੀ) ਪੋਟਲੀ (ਸਿਰ ਤੇ) ਚੁੱਕ ਕੇ ਤੁਰਦਾ ਰਿਹਾ, ਤਦ ਤਕ ਮੈਂ (ਦੁਨੀਆ ਦੇ ਡਰਾਂ-ਸਹਮਾਂ ਦਾ) ਡੰਨ ਭਰਦਾ ਰਿਹਾ । ਹੁਣ ਮੈਨੂੰ ਪੂਰਾ ਗੁਰੂ ਮਿਲ ਪਿਆ ਹੈ, (ਉਸ ਦੀ ਕਿਰਪਾ ਨਾਲ ਮਾਇਆ ਦੇ ਮੋਹ ਦੀ) ਪੋਟਲੀ ਸੁੱਟ ਕੇ ਮੈਂ ਨਿਡਰ ਹੋ ਗਿਆ ਹਾਂ ।੪।੧।੧੫੯।

**ਗਉੜੀ ਮਾਲਾ ਮਹਲਾ ੫ ॥ ਭਾਵਨੁ ਤਿਆਗਿਓ ਰੀ ਤਿਆਗਿਓ ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥ ਸਰਬ ਸੂਖ ਆਨੰਦ ਮੰਗਲ ਰਸ, ਮਾਨਿ ਗੋਬਿੰਦੈ ਆਗਿਓ ॥੧॥ ਰਹਾਉ ॥ ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥ ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥੧॥ ਬਾਸ ਬਾਸ ਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥ ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ ॥੨॥ ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥ ਸਾਧ ਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ ॥੩॥ ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥ ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥੪॥੨॥੧੬੦॥ {ਪੰਨਾ ੨੧੫}**

**ਪਦ ਅਰਥ** :—ਭਾਵਨੁ—(ਸੁਖ ਦੇ ਗ੍ਰਹਣ ਕਰਨ ਤੇ ਦੁੱਖ ਦੇ ਤਿਆਗ ਦਾ) ਸੰਕਲਪ । ਰੀ—ਹੇ ਭੈਣ ! ਗੁਰ ਮਿਲਿ—ਗੁਰੂ ਨੂੰ ਮਿਲ ਕੇ । ਮਾਨਿ—ਮੰਨ ਕੇ । ਆਗਿਓ—ਆਗਿਆ, ਰਜ਼ਾ ।੧।ਰਹਾਉ।

ਮਾਨੁ—ਆਦਰ । ਅਹੰਕਾਰੁ—ਆਕੜ । ਸਮਾਨੇ—ਇਕੋ ਜਿਹੇ । ਮਸਤਕੁ—ਮੱਥਾ । ਪਾਗਿਓ—ਪੈਰਾਂ ਉਤੇ । ਸੰਪਤ ਹਰਖੁ—(ਆਏ) ਧਨ ਦੀ ਖ਼ੁਸ਼ੀ । ਆਪਤ ਦੂਖਾ—(ਆਈ) ਬਿਪਤਾ ਦਾ ਦੁੱਖ । ਰੰਗੁ—ਪ੍ਰੇਮ ।੧।

ਬਾਸ ਬਾਸ—ਸਭ ਘਰਾਂ ਵਿਚ । ਰੀ—ਹੇ ਸਖੀ ! ਉਦਿਆਨ—ਜੰਗਲਾਂ ਵਿਚ । ਭ੍ਰਮੁ—ਭਟਕਣਾ । ਪੂਰਨ—ਵਿਆਪਕ । ਸਰਬਾਗਿਓ—ਸਰਬੱਗ, ਸਭ ਦੇ ਦਿਲ ਦੀ ਜਾਣਨ ਵਾਲਾ ।੨।

ਕਰਤੈ—ਕਰਤਾਰ ਨੇ । ਕਾਰਣੁ—ਸਬੱਬ । ਮਨਿ—ਮਨ ਵਿਚ । ਬੁਰੋ—ਭੈੜਾ । ਪ੍ਰਸਾਦਿ—ਕਿਰਪਾ ਨਾਲ । ਸੋਇਓ—ਸੁੱਤਾ ਹੋਇਆ ।੩।

ਓੜਿ—ਸਰਨ ਵਿਚ । ਰੰਗ—ਆਨੰਦ । ਸਹਜ—ਆਤਮਕ ਅਡੋਲਤਾ ।੪।

**ਅਰਥ** :—ਹੇ ਭੈਣ ! ਗੁਰੂ ਨੂੰ ਮਿਲ ਕੇ (ਸੁੱਖਾਂ ਦੇ ਗ੍ਰਹਣ ਕਰਨ ਤੇ ਦੁੱਖਾਂ ਤੋਂ ਡਰਨ ਦਾ) ਸੰਕਲਪ ਛੱਡ ਦਿੱਤਾ ਹੈ, ਸਦਾ ਲਈ ਛੱਡ ਦਿੱਤਾ ਹੈ । (ਹੁਣ ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਦੀ ਰਜ਼ਾ (ਮਿੱਠੀ) ਮੰਨ ਕੇ ਮੈਨੂੰ ਸਾਰੇ ਸੁਖ-ਆਨੰਦ ਹੀ ਹਨ, ਖ਼ੁਸ਼ੀਆਂ ਮੰਗਲ ਹੀ ਹਨ ।੧।ਰਹਾਉ।

ਹੇ ਭੈਣ ! ਕੋਈ ਮੇਰਾ ਆਦਰ ਕਰੇ, ਕੋਈ ਮੇਰੇ ਨਾਲ ਆਕੜ ਵਾਲਾ ਸਲੂਕ ਕਰੇ, ਮੈਨੂੰ ਦੋਵੇਂ ਇਕੋ ਜਿਹੇ ਜਾਪਦੇ ਹਨ, (ਕਿਉਂਕਿ) ਮੈਂ ਆਪਣਾ ਮੱਥਾ (ਸਿਰ) ਗੁਰੂ ਦੇ ਚਰਨਾਂ ਤੇ ਰੱਖ ਦਿੱਤਾ ਹੋਇਆ ਹੈ । (ਗੁਰੂ ਦੀ ਕਿਰਪਾ ਨਾਲ ਮੇਰੇ ਮਨ ਵਿਚ) ਪਰਮਾਤਮਾ ਦਾ ਪਿਆਰ ਬਣ ਚੁੱਕਾ ਹੈ, ਹੁਣ ਮੈਨੂੰ ਆਏ ਧਨ ਦੀ ਖ਼ੁਸ਼ੀ ਨਹੀਂ ਹੁੰਦੀ, ਤੇ ਆਈ ਬਿਪਤਾ ਤੋਂ ਦੁੱਖ ਨਹੀਂ ਪ੍ਰਤੀਤ ਹੁੰਦਾ ।੧।

ਹੇ ਭੈਣ ! ਹੁਣ ਮੈਨੂੰ ਸਭ ਘਰਾਂ ਵਿਚ ਇਕ ਮਾਲਕ-ਪ੍ਰਭੂ ਹੀ ਦਿੱਸਦਾ ਹੈ, ਜੰਗਲਾਂ ਵਿਚ ਭੀ ਮੈਨੂੰ ਉਹੀ ਨਜ਼ਰੀਂ ਆ ਰਿਹਾ ਹੈ । ਗੁਰੂ-ਸੰਤ (ਦੀ ਕਿਰਪਾ ਨਾਲ) ਮੈਂ ਭਟਕਣਾ ਮੁਕਾ ਲਈ ਹੈ, ਹੁਣ ਸਭ ਦੇ ਦਿਲ ਦੀ ਜਾਣਨ ਵਾਲਾ ਪ੍ਰਭੂ ਹੀ ਮੈਨੂੰ ਸਰਬ-ਵਿਆਪਕ ਦਿੱਸਦਾ ਹੈ ਤੇ ਮੈਂ ਨਿਡਰ ਹੋ ਗਿਆ ਹਾਂ ।੨।

(ਹੇ ਭੈਣ ! ਜਦੋਂ ਭੀ) ਜੇਹੜਾ ਹੀ ਸਬੱਬ ਕਰਤਾਰ ਨੇ ਬਣਾਇਆ (ਹੁਣ ਮੈਨੂੰ ਆਪਣੇ) ਮਨ ਵਿਚ (ਉਹ) ਭੈੜਾ ਨਹੀਂ ਲੱਗਦਾ । ਸਾਧ ਸੰਗਤਿ ਵਿਚ ਆ ਕੇ ਸੰਤ ਜਨਾਂ ਦੀ ਕਿਰਪਾ ਨਾਲ (ਮਾਇਆ ਦੇ ਮੋਹ ਵਿਚ) ਸੁੱਤਾ ਹੋਇਆ (ਮੇਰਾ) ਮਨ ਜਾਗ ਪਿਆ ਹੈ ।੩।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ ! ਗੁਰੂ ਦੀ ਕਿਰਪਾ ਨਾਲ) ਮੈਂ ਤੇਰੀ ਓਟ ਵਿਚ ਆ ਪਿਆ ਹਾਂ, ਮੈਂ ਤੇਰੀ ਸਰਨ ਆ ਡਿੱਗਾ ਹਾਂ । ਹੁਣ ਮੈਨੂੰ ਕੋਈ ਦੁੱਖ ਨਹੀਂ ਪੋਂਹਦਾ । ਮੈਂ ਤੇਰੇ ਨਾਮ ਦਾ ਆਨੰਦ ਮਾਣ ਰਿਹਾ ਹਾਂ ਮੈਂ ਆਤਮਕ ਅਡੋਲਤਾ ਦੇ ਸੁਖ ਮਾਣ ਰਿਹਾ ਹਾਂ ।੪।੨।੧੬੦।

**ਗਉੜੀ ਮਾਲਾ ਮਹਲਾ ੫ ॥ ਪਾਇਆ ਲਾਲੁ ਰਤਨੁ ਮਨਿ ਪਾਇਆ ॥ ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥੧॥ ਰਹਾਉ ॥ ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥ ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥੧॥ ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥ ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥੨॥ ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥ ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥੩॥ ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥ ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪॥੩॥੧੬੧॥ {ਪੰਨਾ ੨੧੫}**

**ਪਦ ਅਰਥ** :—ਪਾਇਆ—ਲੱਭ ਲਿਆ ਹੈ । ਮਨਿ—ਮਨ ਵਿਚ । ਥੀਆ—ਹੋ ਗਿਆ ਹੈ । ਸਤਗੁਰ ਸਬਦਿ—ਗੁਰੂ ਦੇ ਸ਼ਬਦ ਵਿਚ । ਸਮਾਇਆ—ਲੀਨ ਹੋ ਗਿਆ ਹਾਂ ।੧।ਰਹਾਉ।

ਤ੍ਰਿਸਨਾ—ਤ੍ਰੇਹ । ਸਗਲ—ਸਾਰੀ । ਕਰੁ—ਹੱਥ । ਮਸਤਕਿ—ਮੱਥੇ ਉਤੇ । ਗੁਰਿ—ਗੁਰੂ ਨੇ । ਸਾਰੀ—ਸਾਰਾ ।੧।

ਅਘਾਇ ਰਹੇ—ਰੱਜ ਗਏ । ਰਿਦ—ਹਿਰਦਾ । ਤੇ—ਤੋਂ । ਚੂਕੇ—ਹਟ ਗਏ । ਸਤਿਗੁਰਿ—ਸਤਿਗੁਰੂ ਨੇ । ਰੇ—ਹੇ ਭਾਈ ! ਮੂਕੇ—ਮੁੱਕਦਾ ।੨।

ਗੁਰਿ—ਗੁਰੂ ਨੇ । ਬੂਝ—ਸਮਝ । ਬੁਝਾਈ—ਸਮਝਾ ਦਿੱਤੀ । ਲਾਹਿ—ਲਾਹ ਕੇ । ਭੇਟਿਓ—ਮਿਲਿਆ । ਤਾਤਿ—ਈਰਖਾ ।੩।

ਅਚੰਭਉ—ਅਸਚਰਜ ਕੌਤਕ । ਜਿਨਿ—ਜਿਸ ਨੇ । ਨਾਨਕ—ਹੇ ਨਾਨਕ ! ਸਚ ਬਿਗਾਸਾ—ਸੱਚ ਦਾ ਪਰਕਾਸ਼, ਸਦਾ-ਥਿਰ ਪ੍ਰਭੂ ਦਾ ਪਰਕਾਸ਼ । ਰਿਦੈ—ਹਿਰਦੇ ਵਿਚ ।੪।

**ਅਰਥ** :—(ਹੇ ਭਾਈ ! ਮੈਂ ਆਪਣੇ) ਮਨ ਵਿਚ ਇਕ ਲਾਲ ਲੱਭ ਲਿਆ ਹੈ । ਮੈਂ ਗੁਰੂ ਦੇ ਸ਼ਬਦ ਵਿਚ ਲੀਨ ਹੋ ਗਿਆ ਹਾਂ, ਮੇਰਾ ਸਰੀਰ (ਹਰੇਕ ਗਿਆਨ-ਇੰਦ੍ਰਾ) ਸ਼ਾਂਤ ਹੋ ਗਿਆ ਹੈ, ਮੇਰਾ ਮਨ ਠੰਢਾ ਹੋ ਗਿਆ ਹੈ ।੧।ਰਹਾਉ।

(ਹੇ ਭਾਈ !) ਪੂਰੇ ਗੁਰੂ ਨੇ (ਮੇਰੇ) ਮੱਥੇ ਉਤੇ (ਆਪਣਾ ਹੱਥ ਰੱਖਿਆ ਹੈ (ਉਸ ਦੀ ਬਰਕਤਿ ਨਾਲ ਮੈਂ ਆਪਣਾ) ਮਨ ਕਾਬੂ ਵਿਚ ਕਰ ਲਿਆ ਹੈ (ਮਾਨੋ) ਮੈਂ ਸਾਰਾ ਜਗਤ ਜਿੱਤ ਲਿਆ ਹੈ (ਕਿਉਂਕਿ ਮੇਰੀ ਮਾਇਆ ਦੀ) ਭੁੱਖ ਲਹਿ ਗਈ ਹੈ ਮੇਰੀ ਮਾਇਆ ਦੀ ਸਾਰੀ ਤ੍ਰੇਹ ਮੁੱਕ ਗਈ ਹੈ, ਮੈਂ ਸਾਰੇ ਚਿੰਤਾ-ਫ਼ਿਕਰ ਭੁਲਾ ਦਿੱਤੇ ਹਨ ।੧।

(ਹੇ ਭਾਈ ! ਮਾਇਆ ਵਲੋਂ ਮੇਰੇ ਅੰਦਰ) ਤ੍ਰਿਪਤੀ ਹੋ ਗਈ ਹੈ, ਮੈਂ (ਮਾਇਆ ਵਲੋਂ ਆਪਣੇ) ਹਿਰਦੇ ਵਿਚ ਰੱਜ ਗਿਆ ਹਾਂ, ਹੁਣ (ਮਾਇਆ ਦੀ ਖ਼ਾਤਰ) ਡੋਲਣ ਤੋਂ ਮੈਂ ਹਟ ਗਿਆ ਹਾਂ । ਹੇ ਭਾਈ ! ਸਤਿਗੁਰੂ ਨੇ ਮੈਨੂੰ (ਪ੍ਰਭੂ-ਨਾਮ ਦਾ ਇਕ ਅਜੇਹਾ) ਖ਼ਜ਼ਾਨਾ ਦਿੱਤਾ ਹੈ ਜੋ ਕਦੇ ਮੁੱਕਣ ਵਾਲਾ ਨਹੀਂ, ਉਸ ਵਿਚ ਕਮੀ ਨਹੀਂ ਆ ਸਕਦੀ, ਉਹ ਖ਼ਤਮ ਨਹੀਂ ਹੋ ਸਕਦਾ ।੨।

ਹੇ ਭਾਈ ! ਇਕ ਹੋਰ ਅਨੋਖੀ ਗੱਲ ਸੁਣ । ਗੁਰੂ ਨੇ ਮੈਨੂੰ ਅਜੇਹੀ ਸਮਝ ਬਖ਼ਸ਼ ਦਿੱਤੀ ਹੈ (ਜਿਸ ਦੀ ਬਰਕਤਿ ਨਾਲ) ਜਦੋਂ ਤੋਂ (ਮੇਰੇ ਅੰਦਰੋਂ ਹਉਮੈ ਦਾ) ਪਰਦਾ ਲਾਹ ਕੇ ਮੈਨੂੰ ਠਾਕੁਰ-ਪ੍ਰਭੂ ਮਿਲਿਆ ਹੈ ਤਦੋਂ ਤੋਂ (ਮੇਰੇ ਦਿਲ ਵਿਚੋਂ) ਪਰਾਈ ਈਰਖਾ ਵਿਸਰ ਗਈ ਹੈ ।੩।

ਹੇ ਭਾਈ ! ਇਹ ਇਕ ਐਸਾ ਅਸਚਰਜ ਆਨੰਦ ਹੈ ਜੇਹੜਾ ਬਿਆਨ ਨਹੀਂ ਕੀਤਾ ਜਾ ਸਕਦਾ । ਇਸ ਰਸ ਨੂੰ ਉਹੀ ਜਾਣਦਾ ਹੈ ਜਿਸ ਨੇ ਇਹ ਚੱਖਿਆ ਹੈ ।

ਹੇ ਨਾਨਕ ! ਆਖ—ਗੁਰੂ ਨੇ (ਮੇਰੇ ਅੰਦਰ ਪਰਮਾਤਮਾ ਦੇ ਨਾਮ ਦਾ ਖ਼ਜ਼ਾਨਾ ਲਿਆ ਕੇ ਰੱਖ ਦਿੱਤਾ ਹੈ, ਤੇ ਮੇਰੇ ਅੰਦਰ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੇ ਗਿਆਨ) ਦਾ ਚਾਨਣ ਹੋ ਗਿਆ ਹੈ ।੪।੩।੧੬੧।

**ਗਉੜੀ ਮਾਲਾ ਮਹਲਾ ੫ ॥ ਉਬਰਤ ਰਾਜਾ ਰਾਮ ਕੀ ਸਰਣੀ ॥ ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰਣੀ ॥੧॥ ਰਹਾਉ ॥ ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥ ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥੧॥ ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ ॥ ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥੨॥ ਅਨਿਕ ਬਿਲਾਸ ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ ॥ ਜਲਤੋ ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ ॥੩॥ ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥ ਸਾਧ ਸੰਗਤਿ ਜਨਮ ਮਰਣੁ ਨਿਵਾਰੈ ਨਾਨਕ ਜਨ ਕੀ ਧੂਰਾ ॥੪॥੪॥੧੬੨॥ {ਪੰਨਾ ੨੧੫}**

**ਪਦ ਅਰਥ** :—ਉਬਰਤ—ਬਚਦਾ ਹੈ । ਰਾਜਾ ਰਾਮ—ਪ੍ਰਭੂ ਪਾਤਿਸ਼ਾਹ । ਸਰਬ ਲੋਕ—ਮਾਤ ਲੋਕ, ਪਾਤਾਲ ਲੋਕ, ਆਕਾਸ਼ ਲੋਕ—ਇਹ ਸਾਰੇ ਹੀ । ਮੰਡਲ—ਚੱਕਰ । ਗਿਰਿ—ਡਿੱਗ ਕੇ । ਧਰਣੀ—ਧਰਤੀ ਉਤੇ (ਨੀਵੀਂ ਆਤਮਕ ਦਸ਼ਾ ਵਿਚ) ।੧।

ਕਿਨ ਹੂੰ ਨ—ਕਿਸੇ ਨੇ ਭੀ ਨਹੀਂ ।੧।

ਤੀਨਿ ਭਵਨ—ਮਾਤ, ਪਾਤਾਲ ਤੇ ਆਕਾਸ਼ । ਲਖਮੀ—ਮਾਇਆ । ਜੋਰੀ—ਜੋੜ ਲਈ । ਲਹਰੇ—ਲੋਭ ਦੀਆਂ ਲਹਰਾਂ । ਬੂਝਤ ਨਾਹੀ—ਮਿਟਦੀਆਂ ਨਹੀਂ । ਕਹਾ—ਕਿਥੇ ? ਥਿਤਿ—{ਸ੍ਥਿਤਿ} ਟਿਕਾਓ । ਪਹਰੇ ਪਹਰੇ—ਹਰੇਕ ਪਹਰ, ਹਰ ਵੇਲੇ । ਫਿਰਤੌ—ਭਟਕਦਾ ਫਿਰਦਾ ਹੈ ।੨।

ਬਿਲਾਸ—ਮੌਜਾਂ । ਮਨ ਮੋਹਨ—ਮਨ ਨੂੰ ਮੋਹਣ ਵਾਲੀਆਂ । ਕਾਮਾ—ਕਾਮਨਾ, ਵਾਸ਼ਨਾ । ਜਲਤੌ—ਸੜਦਾ । ਨ ਬੂਝਤ—(ਅੱਗ) ਨਹੀਂ ਬੁੱਝਦੀ । ਬ੍ਰਿਥੇ—ਵਿਅਰਥ ।੩।

ਸਾਰ—ਸ੍ਰੇਸ਼ਟ । ਧੂਰਾ—ਚਰਨ-ਧੂੜ ।੪।

**ਅਰਥ** :—(ਹੇ ਭਾਈ !) ਪ੍ਰਭੂ-ਪਾਤਿਸ਼ਾਹ ਦੀ ਸਰਨ ਪੈ ਕੇ ਹੀ ਮਨੁੱਖ (ਮਾਇਆ ਦੇ ਪ੍ਰਭਾਵ ਤੋਂ) ਬਚ ਸਕਦਾ ਹੈ । ਮਾਤ ਲੋਕ, ਪਾਤਾਲ ਲੋਕ, ਆਕਾਸ਼ ਲੋਕ—ਇਹਨਾਂ ਸਭਨਾਂ ਲੋਕਾਂ ਦੇ ਜੀਵ ਮਾਇਆ ਦੇ ਚੱਕਰ ਵਿਚ ਹੀ ਫਸੇ ਪਏ ਹਨ, (ਮਾਇਆ ਦੇ ਪ੍ਰਭਾਵ ਦੇ ਕਾਰਨ ਜੀਵ ਉੱਚੇ ਆਤਮਕ ਟਿਕਾਣੇ ਤੋਂ) ਡਿੱਗ ਡਿੱਗ ਕੇ ਨੀਵੀਂ ਆਤਮਕ ਦਸ਼ਾ ਵਿਚ ਆ ਪੈਂਦੇ ਹਨ ।੧।ਰਹਾਉ।

(ਪੰਡਿਤ ਲੋਕ ਤਾਂ) ਸ਼ਾਸਤ੍ਰ ਸਿਮ੍ਰਿਤੀਆਂ ਵੇਦ (ਆਦਿਕ ਸਾਰੇ ਧਰਮ-ਪੁਸਤਕ) ਵਿਚਾਰਦੇ ਆ ਰਹੇ ਹਨ । ਪਰ ਮਹਾ-ਪੁਰਖਾਂ ਨੇ ਇਉਂ ਹੀ ਆਖਿਆ ਹੈ ਕਿ ਪਰਮਾਤਮਾ ਦੇ ਭਜਨ ਤੋਂ ਬਿਨਾ (ਮਾਇਆ ਦੇ ਸਮੁੰਦਰ ਤੋਂ) ਪਾਰ ਨਹੀਂ ਲੰਘ ਸਕੀਦਾ, (ਸਿਮਰਨ ਤੋਂ ਬਿਨਾ) ਕਿਸੇ ਮਨੁੱਖ ਨੇ ਭੀ ਸੁਖ ਨਹੀਂ ਪਾਇਆ ।੧।

(ਹੇ ਭਾਈ !) ਜੇ ਮਨੁੱਖ ਸਾਰੀ ਸ੍ਰਿਸ਼ਟੀ ਦੀ ਹੀ ਮਾਇਆ ਇਕੱਠੀ ਕਰ ਲਏ, ਤਾਂ ਭੀ ਲੋਭ ਦੀਆਂ ਲਹਰਾਂ ਮਿਟਦੀਆਂ ਨਹੀਂ ਹਨ । (ਇਤਨੀ ਮਾਇਆ ਜੋੜ ਜੋੜ ਕੇ ਭੀ) ਪਰਮਾਤਮਾ ਦੀ ਭਗਤੀ ਤੋਂ ਬਿਨਾ ਮਨੁੱਖ ਕਿਤੇ ਭੀ ਮਨ ਦਾ ਟਿਕਾਉ ਨਹੀਂ ਲੱਭ ਸਕਦਾ, ਹਰ ਵੇਲੇ ਹੀ (ਮਾਇਆ ਦੀ ਖ਼ਾਤਰ) ਭਟਕਦਾ ਫਿਰਦਾ ਹੈ ।੨।

(ਹੇ ਭਾਈ !) ਮਨੁੱਖ ਮਨ ਨੂੰ ਮੋਹਣ ਵਾਲੀਆਂ ਅਨੇਕਾਂ ਮੌਜਾਂ ਭੀ ਕਰਦਾ ਰਹੇ, (ਮਨ ਦੀ ਵਿਕਾਰਾਂ ਵਾਲੀ) ਵਾਸ਼ਨਾ ਪੂਰੀ ਨਹੀਂ ਹੁੰਦੀ । ਮਨੁੱਖ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਫਿਰਦਾ ਹੈ, ਤ੍ਰਿਸ਼ਨਾ ਦੀ ਅੱਗ ਕਦੇ ਬੁੱਝਦੀ ਨਹੀਂ । ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਦੇ ਹੋਰ ਸਾਰੇ ਉੱਦਮ ਵਿਅਰਥ ਚਲੇ ਜਾਂਦੇ ਹਨ ।੩।

ਹੇ ਮੇਰੇ ਮਿੱਤਰ ! ਪਰਮਾਤਮਾ ਦਾ ਨਾਮ ਜਪਿਆ ਕਰ, ਇਹੀ ਸ੍ਰੇਸ਼ਟ ਸੁਖ ਹੈ, ਤੇ ਇਸ ਸੁਖ ਵਿਚ ਕੋਈ ਘਾਟ-ਕਮੀ ਨਹੀਂ ਰਹਿ ਜਾਂਦੀ । ਜੇਹੜਾ ਮਨੁੱਖ ਸਾਧ ਸੰਗਤਿ ਵਿਚ ਆ ਕੇ ਆਪਣਾ ਜਨਮ ਮਰਨ (ਦਾ ਗੇੜ) ਮੁਕਾ ਲੈਂਦਾ ਹੈ, ਨਾਨਕ ਉਸ ਮਨੁੱਖ ਦੇ ਚਰਨਾਂ ਦੀ ਧੂੜ (ਮੰਗਦਾ) ਹੈ ।੪।੪।੧੬੨।

**ਗਉੜੀ ਮਾਲਾ ਮਹਲਾ ੫ ॥ ਮੋ ਕਉ ਇਹ ਬਿਧਿ ਕੋ ਸਮਝਾਵੈ ॥ ਕਰਤਾ ਹੋਇ ਜਨਾਵੈ ॥੧॥ ਰਹਾਉ ॥ ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥ ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥੧॥ ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸ ਕਾ ਇਹੁ ਮੇਰਾ ॥ ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ ॥੨॥ ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥ ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥੩॥ ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ ॥ ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥ {ਪੰਨਾ ੨੧੫-੨੧੬}**

**ਪਦ ਅਰਥ** :—ਮੋ ਕਉ—ਮੈਨੂੰ । ਕੋ—ਕੌਣ ? ਕਰਤਾ ਹੋਇ—ਕਰਤਾਰ ਦਾ ਰੂਪ ਹੋ ਕੇ । ਜਨਾਵੈ—ਸਮਝਾ ਸਕਦਾ ਹੈ ।੧।

ਇਨਹਿ—ਇਸ ਜੀਵ ਨੇ । ਜਪ ਤਪ—ਪਰਮਾਤਮਾ ਦਾ ਸਿਮਰਨ ਤੇ ਵਿਕਾਰਾਂ ਵਲੋਂ ਰੋਕ ਦੇ ਉੱਦਮ । ਦਹ ਦਿਸਿ—ਦਸੀਂ ਪਾਸੀਂ । ਦਉਰਾਇਓ—ਭਜਾਇਆ, ਦੌੜਾਇਆ । ਕਰਿ—ਕਰ ਕੇ । ਬਾਧਾ—ਬੱਝਾ ਪਿਆ ਹੈ ।੧।

ਭੂਮਿ—ਧਰਤੀ । ਠਾਕੁਰੁ—ਮਾਲਕ । ਹਉ—ਮੈਂ । ਇਹੁ—ਇਹ ਧਨ । ਪੈਖਰ—ਢੰਗੇ ।੨।

ਕਹਾ—ਕਿਥੇ ? ਕਮਾਵਨ ਪਰਿਆ—ਕਮਾਣ ਜੋਗਾ ਸੀ । ਆਪਹਿ—ਆਪ ਹੀ ।੩।

ਆਪੇ—(ਪ੍ਰਭੂ) ਆਪ ਹੀ । ਜਿਨਿ—ਜਿਸ (ਪ੍ਰਭੂ) ਨੇ । ਸਤਿਗੁਰਿ—ਗੁਰੂ ਨੇ ।੪।

**ਅਰਥ** :—(ਹੇ ਭਾਈ !) ਹੋਰ ਕੌਣ ਮੈਨੂੰ ਇਸ ਤਰ੍ਹਾਂ ਸਮਝ ਸਕਦਾ ਹੈ ? (ਉਹੀ ਗੁਰਮੁਖ) ਸਮਝਾ ਸਕਦਾ ਹੈ (ਜੋ) ਕਰਤਾਰ ਦਾ ਰੂਪ ਹੋ ਜਾਏ ।੧।ਰਹਾਉ।

(ਹੇ ਭਾਈ ! ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਸਮਝਾ ਸਕਦਾ ਕਿ) ਅਗਿਆਨਤਾ ਵਿਚ ਫਸ ਕੇ ਇਸ ਜੀਵ ਨੇ ਸਿਮਰਨ ਨਹੀਂ ਕੀਤਾ ਤੇ ਵਿਕਾਰਾਂ ਵਲੋਂ ਰੋਕ ਦਾ ਉੱਦਮ ਨਹੀਂ ਕੀਤਾ, ਕੁਝ ਹੋਰ ਹੋਰ ਹੀ (ਕੋਝੇ ਕੰਮ) ਕੀਤੇ ਹਨ । ਇਹ ਜੀਵ ਆਪਣੇ ਇਸ ਮਨ ਨੂੰ ਦਸੀਂ ਪਾਸੀਂ ਭਜਾ ਰਿਹਾ ਹੈ । ਇਹ ਕੇਹੜੇ ਕਰਮਾਂ ਦੇ ਕਾਰਨ (ਮਾਇਆ ਦੇ ਮੋਹ ਵਿਚ) ਬੱਝਾ ਪਿਆ ਹੈ ? ।੧।

(ਹੇ ਭਾਈ ! ਮਾਇਆ ਦੀ ਖ਼ਾਤਰ) ਭਟਕਣਾ ਦੇ ਕਾਰਨ (ਮਾਇਆ ਦੇ) ਮੋਹ ਦੇ ਕਾਰਨ (ਜੀਵ ਨੂੰ) ਕੋਈ ਸੁਚੱਜੀ ਗੱਲ ਨਹੀਂ ਸੁੱਝਦੀ, ਇਸ ਦੇ ਪੈਰਾਂ ਵਿਚ ਮਾਇਆ ਦੇ ਮੋਹ ਦੇ ਢੰਗੇ ਪਏ ਹੋਏ ਹਨ (ਜਿਵੇਂ ਖੋਤੇ ਆਦਿਕ ਨੂੰ ਚੰਗਾ ਢੰਗਾ ਆਦਿਕ ਪਾਇਆ ਹੁੰਦਾ ਹੈ) । (ਮੋਹ ਵਿਚ ਫਸ ਕੇ ਜੀਵ ਹਰ ਵੇਲੇ ਇਹੀ ਆਖਦਾ ਹੈ—) ਮੈਂ ਆਪਣੀ ਜਿੰਦ ਦਾ ਸਰੀਰ ਦਾ ਧਨ ਦਾ ਧਰਤੀ ਦਾ ਮਾਲਕ ਹਾਂ, ਮੈਂ ਇਸ (ਧਨ ਆਦਿ) ਦਾ ਮਾਲਕ ਹਾਂ, ਇਹ ਧਨ ਆਦਿਕ ਮੇਰਾ ਹੈ ।੨।

(ਹੇ ਭਾਈ ! ਗੁਰੂ ਤੋਂ ਬਿਨਾ ਹੋਰ ਕੌਣ ਦੱਸੇ ? ਕਿ) ਜਦੋਂ (ਜਗਤ-ਰਚਨਾ ਤੋਂ ਪਹਿਲਾਂ) ਇਸ ਜੀਵ ਦੀ ਕੋਈ ਹਸਤੀ ਨਹੀਂ ਸੀ, ਜਦੋਂ ਕੇਵਲ ਇਕ ਨਿਰੰਜਨ ਆਕਾਰ-ਰਹਿਤ ਪ੍ਰਭੂ ਆਪ ਹੀ ਆਪ ਸੀ, ਜਦੋਂ ਪ੍ਰਭੂ ਆਪ ਹੀ ਸਭ ਕੁਝ ਕਰਨ ਵਾਲਾ ਸੀ, ਤਦੋਂ ਇਹ ਜੀਵ ਕੀਹ ਕਮਾਣ ਜੋਗਾ ਸੀ (ਤੇ, ਹੁਣ ਇਹ ਮਾਣ ਕਰਦਾ ਹੈ ਕਿ ਮੈਂ ਧਨ ਦਾ ਮਾਲਕ ਹਾਂ ਮੈਂ ਧਰਤੀ ਦਾ ਮਾਲਕ ਹਾਂ) ।੩।

ਹੇ ਨਾਨਕ ! ਆਖ—ਗੁਰੂ ਨੇ ਹੀ (ਇਹ ਤਨ ਧਨ ਧਰਤੀ ਆਦਿਕ ਦੀਆਂ ਮਲਕੀਅਤਾਂ ਦਾ) ਭੁਲੇਖਾ ਦੂਰ ਕੀਤਾ ਹੈ ਤੇ ਸਮਝਾਇਆ ਹੈ ਕਿ ਜਿਸ ਪਰਮਾਤਮਾ ਨੇ ਇਹ ਜਗਤ-ਰਚਨਾ ਰਚੀ ਹੈ ਉਹੀ ਆਪ ਆਪਣੇ ਕੀਤੇ ਕੰਮਾਂ ਨੂੰ ਜਾਣਦਾ ਹੈ ਤੇ ਉਹੀ ਆਪ ਸਭ ਕੁਝ ਕਰਨ ਦੀ ਸਮਰੱਥਾ ਰੱਖਦਾ ਹੈ (ਅਗਿਆਨੀ ਜੀਵ ਵਿਅਰਥ ਹੀ ਮਲਕੀਅਤਾਂ ਦਾ ਮਾਣ ਕਰਦਾ ਹੈ ਤੇ ਭਟਕਦਾ ਫਿਰਦਾ ਹੈ) ।੪।੫।੧੬੩।

**ਗਉੜੀ ਮਾਲਾ ਮਹਲਾ ੫ ॥ ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥ ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ ਰਹਾਉ ॥ ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥ ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥ ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥ ਊਹਾ**

**ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥੨॥ ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥ ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥ ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥ ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥ {ਪੰਨਾ ੨੧੬}**

**ਪਦ ਅਰਥ** :—ਅਵਰ—ਹੋਰ । ਕ੍ਰਿਆ—ਕਰਮ । ਸੰਜਮ—ਮਨ ਨੂੰ ਵਿਕਾਰਾਂ ਵਲੋਂ ਰੋਕਣ ਦੇ ਜਤਨ । ਇਹਿ—{'ਇਹ' ਤੋਂ ਬਹੁ-ਵਚਨ} । ਓਰੈ—ਉਰੇ ਉਰੇ ਹੀ । ਮੂਸੇ—ਠੱਗੇ ਜਾਂਦੇ ਹਨ, ਲੁੱਟੇ ਜਾਂਦੇ ਹਨ ।੧।ਰਹਾਉ।

ਆਢੁ—ਅੱਧੀ ਕੌਡੀ । ਆਗੈ—ਅਗਾਂਹ ਪਰ ਲੋਕ ਵਿਚ । ਚਲਣੁ—ਨਾਲ ਜਾਣ ਵਾਲਾ ਪਦਾਰਥ । ਕਾਮਿ—ਕੰਮ ਵਿਚ । ਊਂਹਾ—ਪਰਲੋਕ ਵਿਚ, ਪ੍ਰਭੂ ਦੀ ਦਰਗਾਹ ਵਿਚ ।੧।

ਤੀਰਥਿ—ਤੀਰਥ ਉਤੇ ! ਨਾਇ—ਨ੍ਹਾਉਂਦਾ ਹੈ । ਅਰੁ—ਅਤੇ {ਲਫ਼ਜ਼ 'ਅਰੁ' ਅਤੇ 'ਅਰਿ' ਦਾ ਫ਼ਰਕ ਚੇਤੇ ਰਹੇ} । ਧਰਨੀ—ਧਰਤੀ । ਠਉਰ—ਥਾਂ । ਬਿਧਿ—ਤਰੀਕਾ । ਲੋਗਨ ਹੀ—ਲੋਕਾਂ ਨੂੰ ਹੀ । ਪਤੀਆਵੈ—ਤਸੱਲੀ ਦੇਂਦਾ ਹੈ, ਨਿਸ਼ਚਾ ਕਰਾਂਦਾ ਹੈ ।੨।

ਚਤੁਰ—ਚਾਰ । ਮੁਖ ਬਚਨੀ—ਮੂੰਹ ਦੇ ਬਚਨਾਂ ਨਾਲ, ਜ਼ਬਾਨੀ । ਮਹਲੁ—ਟਿਕਾਣਾ । ਸੁਧਾਖਰੁ—ਸੁੱਧ ਅੱਖਰ, ਪਵਿੱਤਰ ਲਫ਼ਜ਼, ਪਰਮਾਤਮਾ ਦਾ ਨਾਮ । ਓਹੁ—ਉਹ ਮਨੁੱਖ । ਝਾਖ ਝਖਾਈਐ—ਖ਼ੁਆਰੀ ਹੀ ਸਹੇੜਦਾ ਹੈ ।੩।

ਨਾਨਕੁ ਕਹਤੋ—ਨਾਨਕ ਆਖਦਾ ਹੈ {ਲਫ਼ਜ਼ 'ਨਾਨਕੁ' ਅਤੇ 'ਨਾਨਕ' ਦਾ ਫ਼ਰਕ} । ਜਿ—ਜੇਹੜਾ ਮਨੁੱਖ । ਪਾਰ ਗਰਾਮੀ—ਤਾਰੂ, ਪਾਰ ਲੰਘਣ ਜੋਗਾ । ਮਨਹੁ—ਮਨ ਤੋਂ । ਗੁਮਾਨੀ—ਗੁਮਾਨ, ਹੰਕਾਰ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਸਿਮਰਨ ਤੋਂ ਬਿਨਾ ਹੋਰ ਸਾਰੇ (ਮਿਥੇ ਹੋਏ ਧਾਰਮਿਕ) ਕੰਮ ਵਿਅਰਥ ਹਨ । (ਦੇਵਤਿਆਂ ਨੂੰ ਪ੍ਰਸੰਨ ਕਰਨ ਵਾਲੇ) ਜਪ ਕਰਨੇ, ਤਪ ਸਾਧਣੇ, ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣ ਲਈ ਹਠ-ਜੋਗ ਦੇ ਸਾਧਨ ਕਰਨੇ—ਇਹ ਸਾਰੇ (ਪ੍ਰਭੂ ਦੀ ਦਰਗਾਹ ਤੋਂ) ਉਰੇ ਉਰੇ ਹੀ ਖੋਹ ਲਏ ਜਾਂਦੇ ਹਨ ।੧।

ਮਨੁੱਖ ਵਰਤਾਂ ਸੰਜਮਾਂ ਦੇ ਨੇਮ ਵਿਚ ਰੁੱਝਾ ਰਹਿੰਦਾ ਹੈ, ਪਰ ਉਹਨਾਂ ਉੱਦਮਾਂ ਦਾ ਮੁੱਲ ਉਸ ਨੂੰ ਇਕ ਕੌਡੀ ਭੀ ਨਹੀਂ ਮਿਲਦਾ । ਹੇ ਭਾਈ ! ਜੀਵ ਦੇ ਨਾਲ ਪਰਲੋਕ ਵਿਚ ਸਾਥ ਨਿਬਾਹੁਣ ਵਾਲਾ ਪਦਾਰਥ ਹੋਰ ਹੈ (ਬਰਤ ਨੇਮ ਸੰਜਮ ਆਦਿਕ ਵਿਚੋਂ ਕੋਈ ਭੀ) ਪਰਲੋਕ ਵਿਚ ਕੰਮ ਨਹੀਂ ਆਉਂਦਾ ।੧।

ਜੇਹੜਾ ਮਨੁੱਖ ਤੀਰਥ ਉਤੇ ਇਸ਼ਨਾਨ ਕਰਦਾ ਹੈ ਤੇ (ਤਿਆਗੀ ਬਣ ਕੇ) ਧਰਤੀ ਉਤੇ ਰਟਨ ਕਰਦਾ ਫਿਰਦਾ ਹੈ (ਉਹ ਭੀ) ਪ੍ਰਭੂ ਦੀ ਦਰਗਾਹ ਵਿਚ ਥਾਂ ਨਹੀਂ ਲੱਭ ਸਕਦਾ । ਅਜੇਹਾ ਕੋਈ ਤਰੀਕਾ ਪ੍ਰਭੂ ਦੀ ਹਜ਼ੂਰੀ ਵਿਚ ਕੰਮ ਨਹੀਂ ਆਉਂਦਾ, ਉਹ (ਤਿਆਗੀ ਇਹਨਾਂ ਤਰੀਕਿਆਂ ਨਾਲ) ਸਿਰਫ਼ ਲੋਕਾਂ ਨੂੰ ਹੀ (ਆਪਣੇ ਧਰਮੀ ਹੋਣ ਦਾ) ਨਿਸ਼ਚਾ ਦਿਵਾਂਦਾ ਹੈ ।੨।

(ਹੇ ਭਾਈ ! ਜੇ ਪੰਡਿਤ) ਚਾਰੇ ਵੇਦ ਜ਼ਬਾਨੀ ਉਚਾਰ ਸਕਦਾ ਹੈ (ਤਾਂ ਇਸ ਤਰ੍ਹਾਂ ਭੀ) ਪ੍ਰਭੂ ਦੀ ਹਜ਼ੂਰੀ ਵਿਚ ਟਿਕਾਣਾ ਨਹੀਂ ਮਿਲਦਾ । ਜੇਹੜਾ ਮਨੁੱਖ ਪਰਮਾਤਮਾ ਦਾ ਪਵਿਤ੍ਰ ਨਾਮ (ਸਿਮਰਨਾ) ਨਹੀਂ ਸਮਝਦਾ ਉਹ (ਹੋਰ ਹੋਰ ਉੱਦਮਾਂ ਨਾਲ) ਨਿਰੀ ਖ਼ੁਆਰੀ ਹੀ ਖ਼ੁਆਰੀ ਸਹੇੜਦਾ ਹੈ ।੩।

(ਹੇ ਭਾਈ !) ਨਾਨਕ ਇਹ ਇਕ ਵਿਚਾਰ ਦੀ ਗੱਲ ਆਖਦਾ ਹੈ, ਜੇਹੜਾ ਮਨੁੱਖ ਇਸ ਨੂੰ ਵਰਤੋਂ ਵਿਚ ਲਿਆਉਂਦਾ ਹੈ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਜੋਗਾ ਹੋ ਜਾਂਦਾ ਹੈ (ਉਹ ਵਿਚਾਰ ਇਹ ਹੈ—ਹੇ ਭਾਈ !) ਗੁਰੂ ਦੀ ਸਰਨ ਪਵੋ, ਆਪਣੇ ਮਨ ਵਿਚੋਂ ਹੰਕਾਰ ਦੂਰ ਕਰੋ, ਤੇ, ਪਰਮਾਤਮਾ ਦਾ ਨਾਮ ਸਿਮਰੋ ।੪।੬।੧੬੪।

**ਗਉੜੀ ਮਾਲਾ ੫ ॥ ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥ ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥੧॥ ਰਹਾਉ ॥ ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ ॥ ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥੧॥ ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥ ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥੨॥੭॥੧੬੫॥ {ਪੰਨਾ ੨੧੬}**

**ਪਦ ਅਰਥ** :—ਮਾਧਉ—{ਮਾ-ਧਵ । ਮਾ—ਮਾਇਆ । ਧਵ—ਪਤੀ} ਹੇ ਮਾਇਆ ਦੇ ਪਤੀ ਪਰਮਾਤਮਾ ! ਮੁਖਿ—ਮੂੰਹ ਨਾਲ । ਕਹੀਐ—ਆਖ ਸਕੀਏ । ਹਮ ਤੇ—ਸਾਥੋਂ । ਸੁਆਮੀ—ਹੇ ਸੁਆਮੀ ! ।੧।ਰਹਾਉ।

ਕਿ—ਕੀਹ ? ਇਸੁ ਹਾਥਿ—ਇਸ (ਜੀਵ) ਦੇ ਹੱਥ ਵਿਚ । ਜਿਤੁ—ਜਿਸ ਪਾਸੇ । ਤਿਤ ਹੀ—ਉਸ ਪਾਸੇ ਹੀ {**ਨੋਟ** :—ਲਫ਼ਜ਼ 'ਜਿਤੁ' ਵਾਂਗ 'ਤਿਤੁ' ਦੇ ਅਖ਼ੀਰ ਤੇ ਭੀ  ੁ ਸੀ, ਜੋ 'ਕ੍ਰਿਆ ਵਿਸ਼ੇਸ਼ਣ' 'ਹੀ' ਦੇ ਕਾਰਨ ਡਿੱਗ ਪਿਆ ਹੈ} । ਖਸਮ—ਹੇ ਖਸਮ ! ।੧।

ਦਾਤੇ—ਹੇ ਦਾਤਾਰ ! ਏਕ ਰੂਪ ਲਿਵ—ਆਪਣੇ ਇਕ ਸਰੂਪ ਦੀ ਲਗਨ । ਲਾਵਹੁ—ਪੈਦਾ ਕਰੋ । ਪਹਿ—ਪਾਸ, ਕੋਲ ।੨।

**ਅਰਥ** :—ਹੇ ਸੁਆਮੀ ਪ੍ਰਭੂ ! ਸਾਥੋਂ ਜੀਵਾਂ ਪਾਸੋਂ ਕੁਝ ਨਹੀਂ ਹੋ ਸਕਦਾ । ਜਿਸ ਤਰ੍ਹਾਂ ਤੂੰ ਸਾਨੂੰ ਰੱਖਦਾ ਹੈਂ, ਉਸੇ ਤਰ੍ਹਾਂ ਹੀ ਅਸੀਂ ਰਹਿੰਦੇ ਹਾਂ । ਹੇ ਮਾਇਆ ਦੇ ਪਤੀ ਪ੍ਰਭੂ ! ਹੇ ਹਰੀ ! (ਮਿਹਰ ਕਰ, ਤਾ ਕਿ ਅਸੀ) ਤੇਰਾ ਨਾਮ ਮੂੰਹੋਂ ਉਚਾਰ ਸਕੀਏ ।੧।ਰਹਾਉ।

ਹੇ ਮੇਰੇ ਸਰਬ-ਵਿਆਪਕ ਖਸਮ-ਪ੍ਰਭੂ ! ਇਹ ਜੀਵ ਕੀਹ ਕਰੇ ? ਇਹ ਕੀਹ ਕਰਨ-ਜੋਗਾ ਹੈ ? ਇਸ ਵਿਚਾਰੇ ਦੇ ਹੱਥ ਵਿਚ ਕੀਹ ਹੈ ? (ਇਹ ਜੀਵ ਆਪਣੇ ਆਪ ਕੁਝ ਨਹੀਂ ਕਰਦਾ, ਕੁਝ ਨਹੀਂ ਕਰ ਸਕਦਾ, ਇਸ ਦੇ ਹੱਥ ਵਿਚ ਕੋਈ ਤਾਕਤ ਨਹੀਂ) । ਜਿਸ ਪਾਸੇ ਤੂੰ ਇਸ ਨੂੰ ਲਾਂਦਾ ਹੈਂ, ਉਸੇ ਪਾਸੇ ਹੀ ਇਹ ਲੱਗਾ ਫਿਰਦਾ ਹੈ ।੧।

ਹੇ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲੇ ਪ੍ਰਭੂ ! ਮਿਹਰ ਕਰ, ਮੈਨੂੰ ਸਿਰਫ਼ ਆਪਣੇ ਹੀ ਸਰੂਪ ਦੀ ਲਗਨ ਬਖ਼ਸ਼ ।

ਮੈਂ ਨਾਨਕ ਦੀ ਪਰਮਾਤਮਾ ਪਾਸ (ਇਹੀ) ਬੇਨਤੀ ਹੈ (—ਹੇ ਪ੍ਰਭੂ !) ਮੈਥੋਂ ਆਪਣਾ ਨਾਮ ਜਪਾ ।੨।੭।੧੬੫।

**ਰਾਗੁ ਗਉੜੀ ਮਾਝ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਦੀਨ ਦਇਆਲ ਦਮੋਦਰ ਰਾਇਆ ਜੀਉ ॥ ਕੋਟਿ ਜਨਾ ਕਰਿ ਸੇਵ ਲਗਾਇਆ ਜੀਉ ॥ ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ ॥ ਪੂਰਨ ਸਭਨੀ ਜਾਈ ਜੀਉ ॥੧॥ ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ ॥ ਸੰਤਾ ਦਾਸੀ ਸੇਵਾ ਚਰਣੀ ਜੀਉ ॥ ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ ॥ ਤਿਸੁ ਨਿਵਿ ਨਿਵਿ ਲਾਗਉ ਪਾਈ ਜੀਉ ॥੨॥ ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥ ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥ ਹਰਿ ਨਿਰਭਉ ਨਾਮੁ ਧਿਆਈ ਜੀਉ ॥੩॥ ਭਏ ਕ੍ਰਿਪਾਲ ਸੁਆਮੀ ਮੇਰੇ ਜੀਉ ॥ ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥ ਭ੍ਰਮੁ ਭਉ ਕਾਟਿ ਕੀਏ ਨਿਰਵੈਰੇ ਜੀਉ ॥ ਗੁਰ ਮਨ ਕੀ ਆਸ ਪੂਰਾਈ ਜੀਉ ॥੪॥ ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ ॥ ਜਿਨਿ ਪ੍ਰਭੁ**

**ਧਿਆਇਆ ਸੁ ਸੋਭਾਵੰਤਾ ਜੀਉ ॥ ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ ਜੀਉ ॥ ਜਨ ਨਾਨਕ ਸਹਜਿ ਸਮਾਈ ਜੀਉ ॥੫॥੧॥੧੬੬॥ {ਪੰਨਾ ੨੧੬-੨੧੭}**

**ਪਦ ਅਰਥ** :—ਦੀਨ ਦਇਆਲ—ਹੇ ਗਰੀਬਾਂ ਉਤੇ ਤਰਸ ਕਰਨ ਵਾਲੇ ! ਦਮੋਦਰ—{ਦਾਮਨੱ—ਰੱਸੀ, ਤੜਾਗੀ । ਓਦਰ—ਪੇਟ, ਲੱਕ । ਦਾਮੋਦਰ—ਜਿਸ ਦੇ ਲੱਕ ਦੇ ਦੁਆਲੇ ਤੜਾਗੀ ਹੈ, ਕ੍ਰਿਸ਼ਨ} । ਹੇ ਪ੍ਰਭੂ ! ਰਾਇਆ—ਹੇ ਪਾਤਿਸ਼ਾਹ ! ਜਨ—ਸੇਵਕ । ਵਛਲੁ—{ਵ ਸਲ} ਪਿਆਰਾ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਜਾਈ—ਜਾਈਂ, ਥਾਵਾਂ ਵਿਚ ।੧।

ਕਿਉ—ਕਿਵੇਂ ? ਪੇਖਾ—ਪੇਖਾਂ, ਮੈਂ ਵੇਖਾਂ । ਸੁਕਰਣੀ—ਸ੍ਰੇਸ਼ਟ ਕਰਨੀ । ਚਰਣੀ—ਚਰਨਾਂ ਦੀ । ਜੀਉ—ਜਿੰਦ । ਵਤਾਈ—ਵਤਾਈਂ, ਮੈਂ ਸਦਕੇ ਕਰਾਂ । ਬਲਿ ਜਾਈ—ਬਲਿ ਜਾਈਂ, ਮੈਂ ਕੁਰਬਾਨ ਜਾਵਾਂ । ਨਿਵਿ ਨਿਵਿ—ਲਿਫ਼ ਲਿਫ਼ ਕੇ । ਲਾਗਉ—ਲਾਗਉਂ, ਮੈਂ ਲੱਗਾਂ । ਪਾਈ—ਪਾਈਂ, ਪੈਰੀਂ ।੨।

ਤੀਰਥਿ—ਤੀਰਥ ਉਤੇ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ ।੩।

ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਲਗਿ—ਲੱਗ ਕੇ । ਭ੍ਰਮੁ—ਭਟਕਣਾ । ਕਾਟਿ—ਕੱਟ ਕੇ । ਕੀਏ—ਬਣਾ ਦਿੱਤੇ । ਗੁਰ—ਹੇ ਗੁਰੂ ! ਪੂਰਾਈ—ਪੂਰੀ ਕੀਤੀ ਹੈ ।੪।

ਜਿਨਿ—ਜਿਸ ਨੇ । ਜਿਸੁ—ਜਿਸ ਨੂੰ । ਤਿਸੁ—ਉਸ ਦੀ । ਸਭ—ਸਾਰੀ । ਸਹਜਿ—ਆਤਮਕ ਅਡੋਲਤਾ ਵਿਚ । ਸਮਾਈ—ਲੀਨਤਾ ।੫।

**ਅਰਥ** :—ਹੇ ਗਰੀਬਾਂ ਉਤੇ ਤਰਸ ਕਰਨ ਵਾਲੇ ਪ੍ਰਭੂ ਪਾਤਿਸ਼ਾਹ ਜੀ ! ਤੂੰ ਕ੍ਰੋੜਾਂ ਬੰਦਿਆਂ ਨੂੰ ਆਪਣੇ ਸੇਵਕ ਬਣਾ ਕੇ ਆਪਣੀ ਸੇਵਾ-ਭਗਤੀ ਵਿਚ ਲਾਇਆ ਹੋਇਆ ਹੈ । ਭਗਤਾਂ ਦਾ ਪਿਆਰਾ ਹੋਣਾ—ਇਹ ਤੇਰਾ ਮੁੱਢ-ਕਦੀਮਾਂ ਦਾ ਸੁਭਾ ਬਣਿਆ ਆ ਰਿਹਾ ਹੈ । ਹੇ ਪ੍ਰਭੂ ! ਤੂੰ ਸਭ ਥਾਵਾਂ ਵਿਚ ਮੌਜੂਦ ਹੈਂ ।੧।

(ਹੇ ਭਾਈ !) ਮੈਂ ਕਿਵੇਂ ਉਸ ਪ੍ਰਭੂ-ਪ੍ਰੀਤਮ ਦਾ ਦਰਸਨ ਕਰਾਂ ? ਉਹ ਕੇਹੜੀ ਸ੍ਰੇਸ਼ਟ ਕਰਨੀ ਹੈ (ਜਿਸ ਨਾਲ ਮੈਂ ਉਸ ਨੂੰ ਵੇਖਾਂ) ? (ਜਿਥੋਂ ਭੀ ਪੁੱਛਾਂ ਇਹੀ ਉੱਤਰ ਮਿਲਦਾ ਹੈ ਕਿ) ਮੈਂ ਸੰਤ ਜਨਾਂ ਦੀ ਦਾਸੀ ਬਣਾਂ ਤੇ ਉਹਨਾਂ ਦੇ ਚਰਨਾਂ ਦੀ ਸੇਵਾ ਕਰਾਂ । ਮੈਂ ਆਪਣੀ ਇਹ ਜਿੰਦ ਉਸ ਪ੍ਰਭੂ-ਪਾਤਿਸ਼ਾਹ ਤੋਂ ਸਦਕੇ ਕਰਾਂ, ਤੇ, ਉਸ ਤੋਂ ਕੁਰਬਾਨ ਹੋ ਹੋ ਜਾਵਾਂ । ਲਿਫ਼ ਲਿਫ਼ ਕੇ ਮੈਂ ਸਦਾ ਉਸ ਦੀ ਪੈਰੀਂ ਲੱਗਦੀ ਰਹਾਂ ।੨।

(ਹੇ ਭਾਈ !) ਕੋਈ ਪੰਡਿਤ (ਬਣ ਕੇ) ਵੇਦ ਆਦਿਕ ਧਰਮ-ਪੁਸਤਕਾਂ ਖੋਜਦਾ ਰਹਿੰਦਾ ਹੈ, ਕੋਈ (ਦੁਨੀਆ ਤੋਂ) ਵੈਰਾਗਵਾਨ ਹੋ ਕੇ (ਹਰੇਕ) ਤੀਰਥ ਉਤੇ ਇਸ਼ਨਾਨ ਕਰਦਾ ਫਿਰਦਾ ਹੈ, ਕੋਈ ਗੀਤ ਗਾਂਦਾ ਹੈ ਨਾਦ ਵਜਾਂਦਾ ਹੈ ਕੀਰਤਨ ਕਰਦਾ ਹੈ, ਪਰ ਮੈਂ ਪਰਮਾਤਮਾ ਦਾ ਉਹ ਨਾਮ ਜਪਦਾ ਰਹਿੰਦਾ ਹਾਂ ਜੋ (ਮੇਰੇ ਅੰਦਰ) ਨਿਰਭੈਤਾ ਪੈਦਾ ਕਰਦਾ ਹੈ ।੩।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਉਤੇ ਮੇਰੇ ਸੁਆਮੀ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਹ ਮਨੁੱਖ ਗੁਰੂ ਦੀ ਚਰਨੀਂ ਲੱਗ ਕੇ (ਪਹਿਲਾਂ ਵਿਕਾਰਾਂ ਵਿਚ) ਡਿੱਗੇ ਹੋਏ (ਹੁੰਦੇ ਭੀ) ਸੁੱਚੇ ਆਚਰਨ ਵਾਲੇ ਬਣ ਜਾਂਦੇ ਹਨ । ਗੁਰੂ (ਉਹਨਾਂ ਦੇ ਅੰਦਰੋਂ ਮਾਇਆ ਦੀ) ਭਟਕਣਾ ਦੂਰ ਕਰ ਕੇ (ਹਰੇਕ ਕਿਸਮ ਦਾ ਮਲੀਨ) ਡਰ ਦੂਰ ਕਰ ਕੇ ਉਹਨਾਂ ਮਨੁੱਖਾਂ ਨੂੰ ਨਿਰਵੈਰ ਬਣਾ ਦੇਂਦਾ ਹੈ ।

ਹੇ ਗੁਰੂ ! ਤੂੰ ਹੀ ਮੇਰੇ ਮਨ ਦੀ ਭੀ (ਸਿਮਰਨ ਦੀ) ਆਸ ਪੂਰੀ ਕੀਤੀ ਹੈ ।੪।

ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ-ਧਨ ਲੱਭ ਲਿਆ ਉਹ ਧਨਾਢ ਬਣ ਗਿਆ, ਜਿਸ ਮਨੁੱਖ ਨੇ ਪਰਮਾਤਮਾ ਦਾ ਸਿਮਰਨ ਕੀਤਾ ਉਹ (ਲੋਕ ਪਰਲੋਕ ਵਿਚ) ਸੋਭਾ ਵਾਲਾ ਹੋ ਗਿਆ । ਜਿਸ ਮਨੁੱਖ ਨੂੰ ਗੁਰੂ ਦੀ ਸੰਗਤਿ ਮਿਲ ਗਈ, ਉਸ ਦੀ ਸਾਰੀ ਸ੍ਰੇਸ਼ਟ ਕਰਨੀ ਬਣ ਗਈ, ਉਸ ਮਨੁੱਖ ਨੂੰ ਆਤਮਕ ਅਡੋਲਤਾ ਵਿਚ ਲੀਨਤਾ ਪ੍ਰਾਪਤ ਹੋ ਗਈ ।੫।੧।੧੬੬।

**ਗਉੜੀ ਮਹਲਾ ੫ ਮਾਝ ॥ ਆਉ ਹਮਾਰੈ ਰਾਮ ਪਿਆਰੇ ਜੀਉ ॥ ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥ ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ ॥ ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥੧॥ ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥ ਵਣਿ ਤਿਣਿ ਤ੍ਰਿਭਵਣਿ ਸੁਖ ਪਰਮਾਨੰਦਾ ਜੀਉ ॥ ਸੇਜ ਸੁਹਾਵੀ ਇਹੁ ਮਨੁ ਬਿਗਸੰਦਾ ਜੀਉ ॥ ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥੨॥ ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥ ਪੂਜਾ ਅਰਚਾ ਬੰਦਨ ਦੇਵਾ ਜੀਉ ॥ ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ ਬਿਨਉ ਠਾਕੁਰ ਪਹਿ ਕਹੀਐ ਜੀਉ ॥੩॥ ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥ ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ ॥ ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥ ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ ॥੪॥੨॥੧੬੭॥ {ਪੰਨਾ ੨੧੭}**

**ਪਦ ਅਰਥ** :—ਹਮਾਰੈ—ਮੇਰੇ ਹਿਰਦੇ-ਘਰ ਵਿਚ । ਰੈਣਿ—ਰਾਤ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਚਿਤਾਰੇ—ਮੈਂ ਤੈਨੂੰ ਯਾਦ ਕਰਦਾ ਹਾਂ । ਸੰਤ ਦੇਉ—ਮੈਂ ਸੰਤਾਂ ਨੂੰ ਦੇਂਦਾ ਹਾਂ । ਸੰਦੇਸਾ—ਸਨੇਹਾ । ਪੈ—ਪੈ ਕੇ ।੧।

ਸੰਗਿ ਤੁਮਾਰੈ—ਤੇਰੀ ਸੰਗਤਿ ਵਿਚ । ਵਣਿ—ਵਣ ਵਿਚ । ਤਿਣਿ—ਤਿਣਿ ਵਿਚ । ਵਣਿ ਤਿਣਿ—ਸਾਰੀ ਬਨਸਪਤੀ ਵਿਚ । ਤ੍ਰਿਭਵਣਿ—ਤਿੰਨਾਂ ਭਵਨਾਂ ਵਾਲੇ ਸੰਸਾਰ ਵਿਚ । ਸੇਜ—ਹਿਰਦਾ-ਸੇਜ । ਬਿਗਸੰਦਾ—ਖਿੜਿਆ ਹੋਇਆ । ਲਹੀਐ—ਲੱਭਦਾ ਹੈ ।੨।

ਪਖਾਰਿ—ਧੋ ਕੇ । ਕਰੀ—ਕਰੀਂ, ਮੈਂ ਕਰਾਂ । ਅਰਚਾ—ਫੁੱਲਾਂ ਦੀ ਭੇਟ । ਬਿਨਉ—ਬੇਨਤੀ । ਕਹੀਐ—(ਹੇ ਸੰਤ ਜਨੋ !) ਕਹਿ ਦੇਣੀ ।੩।

ਇਛ—ਤਾਂਘ । ਪੁੰਨੀ—ਪੂਰੀ ਹੋ ਗਈ ਹੈ । ਪਰਹਰਿਆ—ਦੂਰ ਹੋ ਗਿਆ ਹੈ । ਜਪੇ ਜਪਿ—ਜਪਿ ਜਪਿ, ਜਪ ਜਪ ਕੇ । ਅਜਰੁ—ਜਰਾ-ਰਹਿਤ, ਜਿਸ ਨੂੰ ਬੁਢੇਪਾ ਨਹੀਂ ਆ ਸਕਦਾ, ਘੱਟ ਨਾ ਹੋਣ ਵਾਲਾ ।੪।

**ਅਰਥ** :—ਹੇ ਮੇਰੇ ਪਿਆਰੇ ਰਾਮ ਜੀ ! ਮੇਰੇ-ਹਿਰਦੇ ਵਿਚ ਆ ਵੱਸ । ਮੈਂ ਰਾਤ ਦਿਨ ਹਰੇਕ ਸਾਹ ਦੇ ਨਾਲ ਤੈਨੂੰ ਯਾਦ ਕਰਦਾ ਹਾਂ । (ਤੇਰੇ) ਸੰਤ ਜਨਾਂ ਦੀ ਚਰਨੀਂ ਪੈ ਕੇ ਮੈਂ (ਤੇਰੇ ਵਲ) ਸੁਨੇਹਾ ਭੇਜਦਾ ਹਾਂ (ਕਿ, ਹੇ ਮੇਰੇ ਪਿਆਰੇ ਰਾਮ ਜੀ !) ਮੈਂ ਤੈਥੋਂ ਬਿਨਾ ਕਿਸੇ ਤਰ੍ਹਾਂ ਭੀ (ਇਸ ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘ ਸਕਦਾ ।੧।

(ਹੇ ਮੇਰੇ ਪਿਆਰੇ ਰਾਮ ਜੀ !) ਤੇਰੀ ਸੰਗਤਿ ਵਿਚ ਰਹਿ ਕੇ ਮੈਂ ਆਨੰਦ ਮਾਣਦਾ ਹਾਂ । ਸਾਰੀ ਬਨਸਪਤੀ ਵਿਚ ਤੇ ਤਿੰਨਾਂ ਭਵਨਾਂ ਵਾਲੇ ਸੰਸਾਰ ਵਿਚ (ਤੈਨੂੰ ਵੇਖ ਕੇ) ਮੈਂ ਪਰਮ ਸੁਖ ਪਰਮ ਆਨੰਦ (ਅਨੁਭਵ ਕਰਦਾ ਹਾਂ) । ਮੇਰੇ ਹਿਰਦੇ ਦੀ ਸੇਜ ਸੋਹਣੀ ਬਣ ਗਈ ਹੈ, ਮੇਰਾ ਇਹ ਮਨ ਖਿੜ ਪਿਆ ਹੈ ! (ਹੇ ਮੇਰੇ ਪਿਆਰੇ ਰਾਮ ਜੀ !) ਤੇਰਾ ਦਰਸ਼ਨ ਕਰਕੇ ਇਹ (ਆਤਮਕ) ਸੁਖ ਮਿਲਦਾ ਹੈ ।੨।

(ਹੇ ਮੇਰੇ ਪਿਆਰੇ ਰਾਮ ਜੀ ! ਤੇਰੇ ਸੰਤ ਜਨਾਂ ਪਾਸ ਮੈਂ ਬੇਨਤੀ ਕਰਦਾ ਹਾਂ ਕਿ) ਮਾਲਕ-ਪ੍ਰਭੂ ਪਾਸ ਮੇਰੀ ਇਹ ਬੇਨਤੀ ਆਖਣੀ—(ਹੇ ਮੇਰੇ ਰਾਮ ਜੀ ! ਮਿਹਰ ਕਰ, ਮੈਂ ਤੇਰੇ ਸੰਤ ਜਨਾਂ ਦੇ) ਚਰਨ ਧੋ ਕੇ ਉਹਨਾਂ ਦੀ ਸਦਾ

ਸੇਵਾ ਕਰਦਾ ਰਹਾਂ, ਮੈਂ ਤੇਰੇ ਦਾਸਾਂ ਦਾ ਦਾਸ ਹੋ ਕੇ ਸਦਾ ਤੇਰਾ ਨਾਮ ਜਪਦਾ ਰਹਾਂ—ਇਹੀ ਮੇਰੇ ਵਾਸਤੇ ਦੇਵ-ਪੂਜਾ ਹੈ, ਇਹੀ ਮੇਰੇ ਲਈ ਦੇਵਤਿਆਂ ਅੱਗੇ ਫੁੱਲਾਂ ਦੀ ਭੇਟ ਹੈ ਤੇ ਇਹੀ ਦੇਵਤਿਆਂ ਅੱਗੇ ਨਮਸਕਾਰ ਹੈ ।੩।

(ਹੇ ਭਾਈ ! ਪਿਆਰੇ ਰਾਮ ਦੀ ਕਿਰਪਾ ਨਾਲ) ਮੇਰੀ (ਉਸ ਦੇ ਮਿਲਾਪ ਦੀ) ਇੱਛਾ ਪੂਰੀ ਹੋ ਗਈ ਹੈ, ਮੇਰਾ ਮਨ ਆਤਮਕ ਜੀਵਨ ਵਾਲਾ ਹੋ ਗਿਆ ਹੈ, ਮੇਰਾ ਸਰੀਰ (ਭਾਵ, ਹਰੇਕ ਗਿਆਨ-ਇੰਦ੍ਰਾ) ਹਰਾ ਹੋ ਪਿਆ ਹੈ, (ਪਿਆਰੇ ਰਾਮ ਦਾ) ਦਰਸ਼ਨ ਕਰਦਿਆਂ ਮੇਰਾ ਸਾਰਾ ਦੁੱਖ ਦੂਰ ਹੋ ਗਿਆ ਹੈ, ਪਿਆਰੇ ਰਾਮ ਜੀ ਦਾ ਨਾਮ ਜਪ ਜਪ ਕੇ ਮੈਂ (ਸੰਸਾਰ-ਸਮੁੰਦਰ ਨੂੰ) ਪਾਰ ਕਰ ਲਿਆ ਹੈ ।

ਹੇ ਨਾਨਕ ! (ਉਸ ਪਿਆਰੇ ਰਾਮ ਜੀ ਦਾ ਦਰਸ਼ਨ ਕੀਤਿਆਂ) ਇਹ ਇਕ ਐਸਾ ਸੁਖ ਮਾਣ ਲਈਦਾ ਹੈ ਜੋ ਕਦੇ ਘੱਟ ਹੋਣ ਵਾਲਾ ਨਹੀਂ ਹੈ ।੪।੨।੧੬੭।

**ਗਉੜੀ ਮਾਝ ਮਹਲਾ ੫ ॥ ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥ ਮਨੁ ਤਨੁ ਤੇਰਾ ਇਹੁ ਜੀਉ ਭਿ ਵਾਰੇ ਜੀਉ ॥ ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥ ਸਦਾ ਤੇਰੀ ਸਰਣਾਈ ਜੀਉ ॥੧॥ ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ ॥ ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥ ਸਭ ਕਿਛੁ ਪ੍ਰਭ ਕਾ ਪ੍ਰਭ ਕੀਆ ਜਾਈ ਜੀਉ ॥ ਪ੍ਰਭ ਕਉ ਸਦ ਬਲਿ ਜਾਈ ਜੀਉ ॥੨॥ ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥ ਨਾਮ ਨਿਰੰਜਨ ਏਕ ਲਿਵ ਲਾਗੀ ਜੀਉ ॥ ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥ ਆਠ ਪਹਰ ਗੁਣ ਗਾਇਆ ਜੀਉ ॥੩॥ ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥ ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥ ਜਨ ਨਾਨਕ ਸਦ ਬਲਿਹਾਰਾ ਜੀਉ ॥੪॥੩॥੧੬੮॥ {ਪੰਨਾ ੨੧੭}**

**ਪਦ ਅਰਥ** :—ਸਾਜਨ—ਹੇ ਸੱਜਣ ਹਰੀ ! ਮਨ ਮਿਤ—ਹੇ ਮੇਰੇ ਮਨ ਦੇ ਮਿੱਤਰ ਹਰੀ ! ਜੀਉ ਭਿ—ਜਿੰਦ ਭੀ । ਵਾਰੇ—ਸਦਕੇ । ਪ੍ਰਾਣ ਅਧਾਰੇ—ਹੇ ਮੇਰੀ ਜਿੰਦ ਦੇ ਆਸਰੇ ! ।੧।

ਮਨੁ ਜੀਵੈ—ਮਨ ਜਿਊਂ ਪੈਂਦਾ ਹੈ, ਆਤਮਕ ਜੀਵਨ ਮਿਲ ਜਾਂਦਾ ਹੈ । ਭਾਈ—ਹੇ ਭਾਈ ! ਪਰਸਾਦੀ—ਪਰਸਾਦਿ, ਕਿਰਪਾ ਨਾਲ । ਪਾਈ—ਪਾਈਂ, ਮੈਂ ਪਾਂਦਾ ਹਾਂ, ਮੈਂ ਪ੍ਰਾਪਤ ਕਰਦਾ ਹਾਂ । ਕੀਆ—ਦੀਆਂ । ਜਾਈ—ਸਾਰੀਆਂ ਥਾਵਾਂ । ਕਉ—ਨੂੰ, ਤੋਂ । ਬਲਿ ਜਾਈ—ਮੈਂ ਕੁਰਬਾਨ ਜਾਂਦਾ ਹਾਂ ।੨।

ਨਿਧਾਨੁ—ਖ਼ਜ਼ਾਨਾ । ਲਿਵ—ਲਗਨ ।੩।

ਸਚਾ—ਸਦਾ ਕਾਇਮ ਰਹਿਣ ਵਾਲਾ । ਸਾਹੁ—ਸਾਹੂਕਾਰ । ਵਣਜਾਰਾ—ਵਪਾਰੀ । ਰਾਸਿ—ਪੂੰਜੀ, ਸਰਮਾਇਆ । ਸਚੁ—ਸਦਾ ਟਿਕੇ ਰਹਿਣ ਵਾਲਾ ।੪।

**ਅਰਥ** :—ਹੇ ਮੇਰੇ ਪਿਆਰੇ ਸੱਜਣ ਪ੍ਰਭੂ ! ਹੇ ਮੇਰੇ ਮਨ ਦੇ ਮਿੱਤਰ ਪ੍ਰਭੂ ! ਹੇ ਮੇਰੀ ਜਿੰਦ ਦੇ ਆਸਰੇ ਪ੍ਰਭੂ ! (ਮੇਰੀ ਬੇਨਤੀ) ਧਿਆਨ ਨਾਲ ਸੁਣ । (ਮੇਰਾ ਇਹ) ਮਨ ਤੇਰਾ ਦਿੱਤਾ ਹੋਇਆ ਹੈ, (ਮੇਰਾ ਇਹ) ਸਰੀਰ ਤੇਰਾ ਦਿੱਤਾ ਹੋਇਆ ਹੈ, ਮੇਰੀ ਇਹ ਜਿੰਦ ਭੀ ਤੇਰੀ ਹੀ ਦਿੱਤੀ ਹੋਈ ਹੈ । ਮੈਂ (ਇਹ ਸਭ ਕੁਝ ਤੈਥੋਂ) ਕੁਰਬਾਨ ਕਰਦਾ ਹਾਂ, ਮੈਨੂੰ ਭੁਲ ਨਾਹ, ਮੈਂ ਸਦਾ ਤੇਰੀ ਸਰਨ ਪਿਆ ਰਹਾਂ ।੧।

ਹੇ ਭਾਈ ! ਜਿਸ ਹਰਿ-ਪ੍ਰਭੂ ਨੂੰ ਮਿਲਿਆਂ ਆਤਮਕ ਜੀਵਨ ਲੱਭ ਪੈਂਦਾ ਹੈ, ਉਹ ਹਰਿ-ਪ੍ਰਭੂ ਗੁਰੂ ਦੀ ਕਿਰਪਾ ਨਾਲ ਹੀ ਮਿਲ ਸਕਦਾ ਹੈ । (ਹੇ ਭਾਈ ! ਮੇਰਾ ਮਨ ਤਨ) ਸਭ ਕੁਝ ਪ੍ਰਭੂ ਦਾ ਹੀ ਦਿੱਤਾ ਹੋਇਆ ਹੈ, (ਜਗਤ ਦੀਆਂ) ਸਾਰੀਆਂ ਥਾਵਾਂ ਪ੍ਰਭੂ ਦੀਆਂ ਹੀ ਹਨ, ਮੈਂ ਸਦਾ ਉਸ ਪ੍ਰਭੂ ਤੋਂ ਹੀ ਸਦਕੇ ਜਾਂਦਾ ਹਾਂ ।੨।

(ਹੇ ਭਾਈ ! ਪਰਮਾਤਮਾ ਦਾ) ਇਹ (ਨਾਮ ਸਾਰੇ ਪਦਾਰਥਾਂ ਦਾ) ਖ਼ਜ਼ਾਨਾ (ਹੈ ਕੋਈ) ਭਾਗਾਂ ਵਾਲਾ ਮਨੁੱਖ ਇਹ ਨਾਮ (ਜਪਦਾ ਹੈ, ਪਵਿੱਤ੍ਰ-ਸਰੂਪ ਪ੍ਰਭੂ ਦੇ ਨਾਮ ਨਾਲ (ਉਸ ਵਡਭਾਗੀ ਮਨੁੱਖ ਦੀ) ਲਗਨ ਲੱਗ ਜਾਂਦੀ ਹੈ । (ਜਿਸ ਵਡਭਾਗੀ ਮਨੁੱਖ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ, ਉਹ ਹਰੇਕ ਕਿਸਮ ਦਾ ਦੁੱਖ ਦੂਰ ਕਰ ਲੈਂਦਾ ਹੈ, ਉਹ ਅੱਠੇ ਪਹਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ ।੩।

(ਹੇ ਮੇਰੇ ਪਿਆਰੇ ਸੱਜਣ ਪ੍ਰਭੂ ! ਹੇ ਹਰੀ ! ਤੇਰਾ ਨਾਮ ਕੀਮਤੀ ਪਦਾਰਥਾਂ (ਦਾ ਸੋਮਾ) ਹੈ । ਹੇ ਹਰੀ ! ਤੂੰ ਸਦਾ ਕਾਇਮ ਰਹਿਣ ਵਾਲਾ (ਉਹਨਾਂ ਰਤਨ-ਪਦਾਰਥਾਂ ਦਾ) ਸਾਹੂਕਾਰ ਹੈਂ, ਤੇਰਾ ਭਗਤ (ਉਹਨਾਂ ਰਤਨ ਪਦਾਰਥਾਂ ਦਾ) ਵਣਜ ਕਰਨ ਵਾਲਾ ਹੈ । ਹੇ ਹਰੀ ! ਤੇਰਾ ਨਾਮ-ਧਨ (ਤੇਰੇ ਭਗਤ ਦਾ) ਸਰਮਾਇਆ ਹੈ, ਤੇਰਾ ਭਗਤ ਇਹੀ ਸਦਾ-ਥਿਰ ਰਹਿਣ ਵਾਲਾ ਵਣਜ ਕਰਦਾ ਹੈ । ਹੇ ਦਾਸ ਨਾਨਕ ! (ਆਖ—ਹੇ ਹਰੀ !) ਮੈਂ (ਤੈਥੋਂ ਤੇ ਤੇਰੇ ਭਗਤ ਤੋਂ) ਸਦਾ ਕੁਰਬਾਨ ਜਾਂਦਾ ਹਾਂ ।੪।੩।੧੬੮।

**ਰਾਗੁ ਗਉੜੀ ਮਾਝ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥ ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥੧॥ਰਹਾਉ॥ ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ ॥ ਕਦ ਹੀ ਸੁਰਤਿ ਨ ਲਧੀਆ ਮਾਇਆ ਮੋਹੜਿਆ ॥੧॥ ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥ ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ ॥੨॥ ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ ॥ ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥ ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ ॥ ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥ {ਪੰਨਾ ੨੧੭-੨੧੮}**

**ਪਦ ਅਰਥ** :—ਕਰਤੇ—ਹੇ ਕਰਤਾਰ ! ਮਾਣੁ—ਫ਼ਖ਼ਰ (ਦੀ ਥਾਂ) । ਜੋਰਿ ਤੁਮਾਰੈ—ਤੇਰੇ ਤਾਣ ਦੇ ਆਸਰੇ । ਸੁਖਿ—ਸੁਖ ਨਾਲ । ਵਸਾ—ਵਸਾਂ, ਮੈਂ ਵੱਸਦਾ ਹਾਂ । ਨੀਸਾਣੁ—ਪਰਵਾਨਾ, ਰਾਹਦਾਰੀ ।੧।ਰਹਾਉ।

ਸਭੇ—ਸਾਰੀਆਂ । ਜਾਤੀਆ—ਮੈਂ ਸਮਝੀਆਂ । ਚੁਪ ਕੀਆ—ਲਾ-ਪਰਵਾਹ ਹੋਇਆ ਰਿਹਾ । ਸੁਰਤਿ—ਸੂਝ ।੧।

ਦੇਇ—ਦੇਂਦਾ ਹੈ । ਸਾਰਤਾ—ਇਸ਼ਾਰਾ । ਅਖੀ—ਅੱਖਾਂ ਨਾਲ । ਮੂਲਿ ਨ—ਬਿਲਕੁਲ ਨਹੀਂ । ਕਹਿਆ—ਆਖਿਆ ਹੋਇਆ ।੨।

ਕਿਆ ਗਣੀ—ਮੈਂ ਕੀਹ ਗਿਣਾਂ ? ਮੈਂ ਕੀਹ ਦੱਸਾਂ ? ਇਕਤੁ—ਇਕ ਵਿਚ । ਸਾਦਿ—ਸੁਆਦ ਵਿਚ । ਇਕਤੁ ਸਾਦਿ—ਇਕੋ ਸੁਆਦ ਵਿਚ । ਮੁਠੀ—ਠੱਗੀ ਜਾ ਰਹੀ ਹੈ । ਇਕੁ ਅਧੁ—ਕੋਈ ਵਿਰਲਾ ਵਿਰਲਾ । ਨਾਇ—ਨਾਮ ਵਿਚ । ਰਸੀਅੜਾ—ਰਸ ਲੈਣ ਵਾਲਾ । ਜਾਇ—ਥਾਂ । ਵੁਠੀ—ਵਰੋਸਾਈ ਹੋਈ ।੩।

ਸਚੇ ਦਰਿ—ਸਦਾ-ਥਿਰ ਪ੍ਰਭੂ ਦੇ ਦਰ ਤੇ । ਰੰਗਿ—ਰੰਗ ਵਿਚ, ਪ੍ਰੇਮ-ਰੰਗ ਵਿਚ । ਤਿਨ—ਉਹਨਾਂ ਤੋਂ ।੪।

**ਅਰਥ** :—ਹੇ ਕਰਤਾਰ ! ਤੂੰ ਮੇਰੇ ਵਾਸਤੇ ਫ਼ਖ਼ਰ ਦੀ ਥਾਂ ਹੈਂ, ਤੂੰ ਮੇਰਾ ਮਾਣ ਹੈਂ । ਹੇ ਕਰਤਾਰ ! ਤੇਰੇ ਬਲ ਦੇ ਆਸਰੇ ਮੈਂ ਸੁਖ ਨਾਲ ਵੱਸਦਾ ਹਾਂ, ਤੇਰੀ ਸਦਾ-ਥਿਰ ਸਿਫ਼ਤਿ-ਸਾਲਾਹ ਦੀ ਬਾਣੀ (ਮੇਰੇ ਜੀਵਨ-ਸਫ਼ਰ ਵਿਚ ਮੇਰੇ ਵਾਸਤੇ) ਰਾਹਦਾਰੀ ਹੈ ।੧।ਰਹਾਉ।

ਹੇ ਕਰਤਾਰ ! ਮਾਇਆ ਵਿਚ ਮੋਹਿਆ ਜੀਵ ਪਰਮਾਰਥ ਦੀਆਂ ਸਾਰੀਆਂ ਗੱਲਾਂ ਸੁਣ ਕੇ ਸਮਝਦਾ ਭੀ ਹੈ, ਫਿਰ ਭੀ ਪਰਵਾਹ ਨਹੀਂ ਕਰਦਾ, ਤੇ ਕਦੇ ਭੀ (ਪਰਮਾਰਥ ਵਲ) ਧਿਆਨ ਨਹੀਂ ਦੇਂਦਾ ।੧।

ਜੇ ਕੋਈ ਗੁਰਮੁਖਿ ਕੋਈ ਇਸ਼ਾਰਾ ਜਾਂ ਬੁਝਾਉਣੀ ਦੇਂਦਾ ਭੀ ਹੈ (ਕਿ ਇਥੇ ਸਦਾ ਨਹੀਂ ਬਹਿ ਰਹਿਣਾ, ਫਿਰ) ਉਹ ਗੱਲਾਂ ਅੱਖੀਂ ਭੀ ਵੇਖ ਲਈਦੀਆਂ ਹਨ (ਕਿ ਸਭ ਤੁਰੇ ਜਾ ਰਹੇ ਹਨ) ਪਰ ਜੀਵ ਐਸਾ ਕੋਈ ਮੂਰਖ ਲੋਭੀ ਹੈ ਕਿ (ਅਜੇਹੀ) ਆਖੀ ਹੋਈ ਗੱਲ ਬਿਲਕੁਲ ਨਹੀਂ ਸੁਣਦਾ ।੨।

(ਹੇ ਭਾਈ !) ਮੈਂ ਕਿਸੇ ਇਕ ਦੀ ਦੁੰਹ ਦੀ ਚੁੰਹ ਦੀ ਕੀਹ ਗੱਲ ਦੱਸਾਂ ? ਸਾਰੀ ਹੀ ਸ੍ਰਿਸ਼ਟੀ ਇਕੋ ਹੀ ਸੁਆਦ ਵਿਚ ਠੱਗੀ ਜਾ ਰਹੀ ਹੈ । ਕੋਈ ਵਿਰਲਾ ਮਨੁੱਖ ਪਰਮਾਤਮਾ ਦੇ ਨਾਮ ਵਿਚ ਰਸ ਲੈਣ ਵਾਲਾ ਹੈ, ਕੋਈ ਵਿਰਲਾ ਹਿਰਦਾ-ਥਾਂ ਵਰੋਸਾਇਆ ਹੋਇਆ ਮਿਲਦਾ ਹੈ ।੩।

(ਹੇ ਭਾਈ !) ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਸੋਭਾ ਪਾਂਦੇ ਹਨ, ਤੇ ਦਿਨ ਰਾਤ ਆਤਮਕ ਆਨੰਦ ਮਾਣਦੇ ਹਨ । ਹੇ ਦਾਸ ਨਾਨਕ ! (ਆਖ—ਜੇਹੜੇ ਮਨੁੱਖ) ਪਰਮੇਸਰ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ।੪।੧।੧੬੯।

**ਗਉੜੀ ਮਹਲਾ ੫ ਮਾਂਝ ॥ ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥੧॥ ਰਹਾਉ ॥ ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥ ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ ॥੧॥ ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥ ਓਟ ਤੇਰੀ ਜਗ ਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥੨॥ ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥੩॥ ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥ ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥ {ਪੰਨਾ ੨੧੮}**

**ਪਦ ਅਰਥ** :—ਦੁਖ ਭੰਜਨੁ—ਦੁੱਖਾਂ ਦਾ ਨਾਸ ਕਰਨ ਵਾਲਾ । ਜੀ—ਹੇ ਜੀ ! ਗਿਆਨੁ—ਪ੍ਰਭੂ ਨਾਲ ਸਾਂਝ ਪਾਣ ਵਾਲਾ ਉਪਦੇਸ਼ ।੧।ਰਹਾਉ।

ਜਿਤੁ—ਜਿਸ ਵਿਚ । ਘਟਿ—ਹਿਰਦੇ ਵਿਚ । ਜਿਤੁ ਘਟਿ—ਜਿਸ ਹਿਰਦੇ ਵਿਚ, {ਜਿਸੁ ਘਟਿ—ਜਿਸ ਮਨੁੱਖ ਦੇ ਹਿਰਦੇ ਵਿਚ} । ਜਮ ਕੰਕਰੁ—ਜਮ ਦਾ ਦਾਸ, ਜਮਦੂਤ । ਨੇੜਿ—ਨੇੜੇ । ਰਸਨਾ—ਜੀਭ (ਨਾਲ) ।੧।

ਸੁਰਤਿ—ਸੂਝ । ਨਾ ਜਾਪੈ ਆਰਾਧਿ—ਮੈਨੂੰ ਤੇਰਾ ਆਰਾਧਨ ਕਰਨਾ ਨਹੀਂ ਸੁੱਝਦਾ । ਜਗ ਜੀਵਨਾ—ਹੇ ਜਗਤ ਦੀ ਜ਼ਿੰਦਗੀ ਦੇ (ਆਸਰੇ) ! ਅਗਮ—ਹੇ ਅਪਹੁੰਚ ! ਅਗਾਧਿ—ਹੇ ਅਥਾਹ ! ।੨।

ਗੁਸਾਈਆ—ਸ੍ਰਿਸ਼ਟੀ ਦਾ ਮਾਲਕ । ਸਤਿਗੁਰਿ—ਸਤਿਗੁਰੂ ਨੇ ।੩।

ਦਯੁ—ਪਿਆਰ ਕਰਨ ਵਾਲਾ ਪ੍ਰਭੂ । ਸਚਾ—ਸਦਾ-ਥਿਰ ਰਹਿਣ ਵਾਲਾ । ਗੁਰਿ ਤੁਠੈ—ਜੇ ਗੁਰੂ ਤਰੁੱਠ ਪਏ । ਗੁਰਿ—ਗੁਰੂ ਦੀ ਰਾਹੀਂ । ਤੁਠੈ—ਤਰੁੱਠੇ ਹੋਏ ਦੀ ਰਾਹੀਂ ।੪।

**ਅਰਥ** :—ਹੇ ਪ੍ਰਭੂ ! ਤੇਰਾ ਨਾਮ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਤੇਰਾ ਨਾਮ ਦੁੱਖਾਂ ਦਾ ਨਾਸ ਕਰਨ ਵਾਲਾ ਹੈ । (ਹੇ ਭਾਈ !) ਇਹ ਨਾਮ ਅੱਠੇ ਪਹਰ ਸਿਮਰਨਾ ਚਾਹੀਦਾ ਹੈ—ਪੂਰੇ ਸਤਿਗੁਰੂ ਦਾ ਇਹੀ ਉਪਦੇਸ਼ ਹੈ ਜੋ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਸਕਦਾ ਹੈ ।੧।ਰਹਾਉ।

(ਹੇ ਭਾਈ !) ਜਿਸ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, ਉਹੀ ਹਿਰਦਾ-ਥਾਂ ਸੋਹਣਾ ਬਣ ਜਾਂਦਾ ਹੈ । ਜੇਹੜਾ ਮਨੁੱਖ ਆਪਣੀ ਜੀਭ ਨਾਲ ਪਰਮਾਤਮਾ ਦੇ ਗੁਣ ਗਾਂਦਾ ਹੈ, ਜਮਦੂਤ ਉਸ ਦੇ ਨੇੜੇ ਨਹੀਂ ਢੁੱਕਦਾ (ਉਸ ਨੂੰ ਮੌਤ ਦਾ ਡਰ ਪੋਹ ਨਹੀਂ ਸਕਦਾ ।੧।

ਹੇ ਜਗਤ ਦੀ ਜ਼ਿੰਦਗੀ ਦੇ ਆਸਰੇ ! ਹੇ ਮੇਰੇ ਪਾਲਣਹਾਰ ਮਾਲਕ ! ਹੇ ਅਪਹੁੰਚ ਪ੍ਰਭੂ ! ਹੇ ਅਥਾਹ ਪ੍ਰਭੂ ! ਮੈਂ (ਹੁਣ ਤਕ) ਤੇਰੀ ਸੇਵਾ-ਭਗਤੀ ਦੀ ਸੂਝ ਦੀ ਕਦਰ ਨਾ ਜਾਣੀ, ਮੈਨੂੰ ਤੇਰੇ ਨਾਮ ਦਾ ਆਰਾਧਨ ਕਰਨਾ ਨਹੀਂ ਸੁਝਿਆ, (ਪਰ ਹੁਣ) ਮੈਂ ਤੇਰਾ ਆਸਰਾ ਲਿਆ ਹੈ ।੨।

(ਹੇ ਭਾਈ !) ਸ੍ਰਿਸ਼ਟੀ ਦੇ ਮਾਲਕ-ਪ੍ਰਭੂ ਜਿਸ ਮਨੁੱਖ ਉਤੇ ਦਇਆਵਾਨ ਹੁੰਦੇ ਹਨ, ਉਸ ਦੇ ਸਾਰੇ ਫ਼ਿਕਰ ਤੇ ਕਲੇਸ਼ ਮਿਟ ਜਾਂਦੇ ਹਨ । ਜਿਸ ਮਨੁੱਖ ਦੀ ਗੁਰੂ ਨੇ ਆਪ ਰੱਖਿਆ ਕੀਤੀ, ਉਸ ਨੂੰ (ਸੋਗ-ਸੰਤਾਪ ਆਦਿਕ ਦਾ) ਸੇਕ ਨਹੀਂ ਪੋਹ ਸਕਦਾ ।੩।

(ਹੇ ਭਾਈ !) ਗੁਰੂ ਨਾਰਾਇਣ ਦਾ ਰੂਪ ਹੈ, ਗੁਰੂ ਸਭ ਉਤੇ ਦਇਆ ਕਰਨ ਵਾਲੇ ਪ੍ਰਭੂ ਦਾ ਸਰੂਪ ਹੈ, ਗੁਰੂ ਉਸ ਕਰਤਾਰ ਦਾ ਰੂਪ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ । ਜੇ ਗੁਰੂ ਪ੍ਰਸੰਨ ਹੋ ਜਾਏ ਤਾਂ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ ।

ਹੇ ਦਾਸ ਨਾਨਕ ! (ਆਖ—) ਮੈਂ ਗੁਰੂ ਤੋਂ ਸਦਕੇ ਹਾਂ ।੪।੨।੧੭੦।

**ਗਉੜੀ ਮਾਝ ਮਹਲਾ ੫ ॥ ਹਰਿ ਰਾਮ ਰਾਮ ਰਾਮ ਰਾਮਾ ॥ ਜਪਿ ਪੂਰਨ ਹੋਏ ਕਾਮਾ ॥੧॥ ਰਹਾਉ ॥ ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥ ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥੧॥ ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ ॥ ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥੨॥ ਜਿਸੁ ਲੜਿ ਲਗਿਐ ਜੀਵੀਐ ਭਵਜਲੁ ਪਈਐ ਪਾਰਿ ॥ ਮਿਲਿ ਸਾਧੂ ਸੰਗਿ ਉਧਾਰੁ ਹੋਇ ਮੁਖ ਊਜਲ ਦਰਬਾਰਿ ॥੩॥ ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ ॥ ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ ॥੪॥੩॥੧੭੧॥ {ਪੰਨਾ ੨੧੮}**

**ਪਦ ਅਰਥ** :—ਜਪਿ—ਜਪ ਕੇ । ਕਾਮਾ—ਸਾਰੇ ਕੰਮ ।੧।ਰਹਾਉ।

ਹਰਿ ਜਸੁ—ਹਰੀ ਦੀ ਸਿਫ਼ਤਿ-ਸਾਲਾਹ । ਜਿਸ ਤੇ—ਜਿਸ ਪਾਸੋਂ {ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} ।੧।

ਸਭਿ—ਸਾਰੇ । ਜਿਸੁ ਮਾਹਿ—ਜਿਸ (ਪਰਮਾਤਮਾ ਦੇ ਵੱਸ) ਵਿਚ । ਮਨਹੁ—ਮਨ ਤੋਂ ।੨।

ਜਿਸੁ ਲੜਿ—ਜਿਸ (ਪ੍ਰਭੂ) ਦੇ ਪੱਲੇ ਵਿਚ । ਲਗਿਐ—ਲੱਗਿਆਂ । ਜੀਵੀਐ—ਜੀਊ ਪਈਦਾ ਹੈ; ਆਤਮਕ ਜੀਵਨ ਮਿਲ ਪੈਂਦਾ ਹੈ । ਭਵਜਲੁ—ਸੰਸਾਰ-ਸਮੁੰਦਰ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਉਧਾਰੁ—(ਵਿਕਾਰਾਂ ਤੋਂ) ਬਚਾਉ । ਦਰਬਾਰਿ—(ਪ੍ਰਭੂ ਦੇ) ਦਰਬਾਰ ਵਿਚ ।੩।

ਜਸੁ—ਸਿਫ਼ਤਿ-ਸਾਲਾਹ । ਰਾਸਿ—ਸਰਮਾਇਆ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ ।੪।

**ਅਰਥ** :—(ਹੇ ਭਾਈ !) ਸਦਾ ਪਰਮਾਤਮਾ ਦਾ ਨਾਮ ਜਪ ਕੇ ਸਾਰੇ ਕੰਮ ਸਫਲ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ !) ਰਾਮ ਰਾਮ ਗੋਬਿੰਦ ਗੋਬਿੰਦ ਜਪਦਿਆਂ ਮੂੰਹ ਪਵਿਤ੍ਰ ਹੋ ਜਾਂਦਾ ਹੈ । (ਦੁਨੀਆ ਵਿਚ) ਉਹੀ ਮਨੁੱਖ (ਅਸਲ) ਭਰਾ ਹੈ (ਅਸਲ) ਮਿੱਤਰ ਹੈ, ਜਿਸ ਪਾਸੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣੀ ਜਾਏ ।੧।

(ਹੇ ਭਾਈ !) ਉਸ ਗੋਬਿੰਦ ਨੂੰ ਆਪਣੇ ਮਨ ਤੋਂ ਕਦੇ ਭੀ ਭੁਲਾਣਾ ਨਹੀਂ ਚਾਹੀਦਾ, ਜਿਸ ਦਾ ਸਿਮਰਨ ਕੀਤਿਆਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ, ਤੇ ਜਿਸ ਦੇ ਵੱਸ ਵਿਚ (ਦੁਨੀਆ ਦੇ) ਸਾਰੇ ਪਦਾਰਥ ਸਾਰੇ ਫਲ ਤੇ ਸਾਰੇ ਆਤਮਕ ਗੁਣ ਹਨ ।੨।

(ਹੇ ਭਾਈ ! ਉਸ ਗੋਬਿੰਦ ਨੂੰ ਆਪਣੇ ਮਨ ਤੋਂ ਕਦੇ ਭੀ ਭੁਲਾਣਾ ਨਹੀਂ ਚਾਹੀਦਾ) ਜਿਸ ਦਾ ਆਸਰਾ ਲਿਆਂ ਆਤਮਕ ਜੀਵਨ ਮਿਲ ਜਾਂਦਾ ਹੈ, ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, ਗੁਰੂ ਦੀ ਸੰਗਤਿ ਵਿਚ ਮਿਲ ਕੇ (ਜਿਸ ਦਾ ਸਿਮਰਨ ਕੀਤਿਆਂ ਵਿਕਾਰਾਂ ਤੋਂ) ਬਚਾਉ ਹੋ ਜਾਂਦਾ ਹੈ ਤੇ ਪ੍ਰਭੂ ਦੀ ਹਜ਼ੂਰੀ ਵਿਚ ਸੁਰਖ਼ਰੂ ਹੋ ਜਾਈਦਾ ਹੈ ।੩।

ਹੇ ਨਾਨਕ ! ਗੋਪਾਲ-ਪ੍ਰਭੂ ਦੀ ਸਿਫ਼ਤਿ-ਸਾਲਾਹ ਆਤਮਕ ਜੀਵਨ ਦੇਣ ਵਾਲੀ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਸੰਤ ਜਨਾਂ ਦੇ ਵਾਸਤੇ ਸਰਮਾਇਆ ਹੈ । ਪ੍ਰਭੂ ਦਾ ਨਾਮ ਜਪ ਕੇ (ਸੰਤ ਜਨ ਵਿਕਾਰਾਂ ਤੋਂ) ਬਚ ਨਿਕਲਦੇ ਹਨ, ਤੇ ਸਦਾ-ਥਿਰ ਪ੍ਰਭੂ ਦੇ ਦਰ ਤੇ ਸ਼ਾਬਾਸ਼ ਹਾਸਲ ਕਰਦੇ ਹਨ ।੪।੩।੧੭੧।

**ਗਉੜੀ ਮਾਝ ਮਹਲਾ ੫ ॥ ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥ ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥੧॥ ਰਹਾਉ ॥ ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥ ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥੧॥ ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥ ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥੨॥ ਸਾਜਨੁ ਬੰਧੁ ਸੁ ਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥ ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ ॥੩॥ ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥ ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧ ਨੋ ਮੰਗੈ ਦਾਨੁ ॥੪॥੪॥੧੭੨॥ {ਪੰਨਾ ੨੧੮}**

**ਪਦ ਅਰਥ** :—ਜਿੰਦੂ—ਹੇ ਜਿੰਦੇ ! {ਲਫ਼ਜ਼ 'ਜਿੰਦੁ' ਉਕਰਾਂਤ ਹੈ ਤੇ ਇਸਤ੍ਰੀ ਲਿੰਗ ਹੈ । ਸੰਬੋਧਨ ਵਿਚ ਜਾਂ ਸੰਬੰਧਕ ਦੇ ਨਾਲ ਇਸ ਦਾ ੁ ਦੀਰਘ ਹੋ ਜਾਂਦਾ ਹੈ । ਇਸੇ ਤਰ੍ਹਾਂ ਲਫ਼ਜ਼ ਖ਼ਾਕੁ ਹੈ, 'ਖਾਕੁ' ਤੋਂ 'ਖਾਕੂ' । 'ਜਿੰਦੂ ਕੂੰ'} । ਸੇਤੀ—ਨਾਲ ।੧।ਰਹਾਉ।

ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਸਾਦ—ਸੁਆਦ । ਸਭਿ—ਸਾਰੇ । ਫਿਟੁ—ਫਿਟਕਾਰ-ਯੋਗ ।੧।

ਅੰਚਲੁ—ਪੱਲਾ । ਗਹਿ ਕੈ—ਫੜ ਕੇ । ਸਾਧ—ਗੁਰੂ । ਉਧਰੈ—ਬਚ ਜਾਂਦਾ ਹੈ ।੨।

ਹਿਰਦੈ—ਹਿਰਦੇ ਵਿਚ (ਵਸਾਣ ਲਈ) । ਦੇਇ—ਦੇਂਦਾ ਹੈ ।੩।

ਥੇਹੁ—ਪਿੰਡ, ਵੱਸੋਂ । ਨਿਧਾਨ—ਖ਼ਜ਼ਾਨੇ । ਜਾਚਕੁ—ਮੰਗਤਾ । ਦਰਿ—ਦਰ ਤੇ । ਪ੍ਰਭ—ਹੇ ਪ੍ਰਭੂ ! ਤੁਧ ਨੋ—ਤੈਨੂੰ, ਤੇਰੇ ਨਾਮ ਨੂੰ ।੪।

**ਅਰਥ** :—ਹੇ ਮੇਰੀ ਜਿੰਦੇ ! ਤੂੰ ਹਰੀ ਦੇ ਪਿਆਰੇ ਲੱਗਣ ਵਾਲੇ ਗੁਣ ਗਾਂਦੀ ਰਿਹਾ ਕਰ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਲ ਰੱਤੇ ਰਿਹਾਂ ਉਸ ਮਨੁੱਖ ਨੂੰ ਭੀ (ਹਰ ਥਾਂ) ਆਦਰ ਮਿਲ ਜਾਂਦਾ ਹੈ ਜਿਸ ਨੂੰ ਪਹਿਲਾਂ ਕਿਤੇ ਕਦੇ ਢੋਈ ਨਹੀਂ ਮਿਲਦੀ ।੧।ਰਹਾਉ।

(ਹੇ ਮੇਰੀ ਜਿੰਦੇ ! ਹਰੀ ਦੇ ਮਿਠੇ ਗੁਣਾਂ ਦੇ ਟਾਕਰੇ ਤੇ ਦੁਨੀਆ ਵਾਲੇ) ਸਾਰੇ ਸੁਆਦ ਫਿੱਕੇ ਹਨ, (ਇਹਨਾਂ ਸੁਆਦਾਂ ਵਿਚ ਪਿਆਂ) ਸਰੀਰ (ਹਰੇਕ ਗਿਆਨ-ਇੰਦ੍ਰਾ) ਫਿੱਕਾ (ਰੁੱਖਾ) ਹੋ ਜਾਂਦਾ ਹੈ, ਮਨ ਰੁੱਖਾ ਹੋ ਜਾਂਦਾ ਹੈ । ਪਰਮੇਸ਼ਰ ਦਾ ਨਾਮ ਜਪਣ ਤੋਂ ਖੁੰਝ ਕੇ ਮਨੁੱਖ ਜੋ ਕੁਝ ਭੀ ਕਰਦਾ ਹੈ, ਉਸ ਨਾਲ ਜ਼ਿੰਦਗੀ ਫਿਟਕਾਰ-ਜੋਗ ਹੋ ਜਾਂਦੀ ਹੈ ।੧।

(ਹੇ ਮੇਰੀ ਜਿੰਦੇ !) ਗੁਰੂ ਦਾ ਪੱਲਾ ਫੜ ਕੇ ਇਸ ਸੰਸਾਰ-(ਸਮੁੰਦਰ) ਤੋਂ ਪਾਰ ਲੰਘ ਸਕੀਦਾ ਹੈ । (ਹੇ ਜਿੰਦੇ !) ਪਰਮਾਤਮਾ ਦੀ ਅਰਾਧਨਾ ਕਰਨੀ ਚਾਹੀਦੀ ਹੈ । (ਜੇਹੜਾ ਮਨੁੱਖ ਆਰਾਧਨ ਕਰਦਾ ਹੈ, ਉਸ ਦਾ) ਸਾਰਾ ਪਰਵਾਰ (ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ) ਬਚ ਨਿਕਲਦਾ ਹੈ ।੨।

(ਹੇ ਮੇਰੀ ਜਿੰਦੇ !) ਜੇਹੜਾ ਗੁਰਮੁਖ ਪਰਮਾਤਮਾ ਦਾ ਨਾਮ ਹਿਰਦੇ ਵਿਚ (ਵਸਾਣ ਲਈ) ਦੇਂਦਾ ਹੈ, ਉਹੀ ਅਸਲ ਸੱਜਣ ਹੈ, ਉਹੀ ਅਸਲ ਸੰਬੰਧੀ ਹੈ, ਉਹੀ ਅਸਲ ਮਿੱਤਰ ਹੈ, (ਕਿਉਂਕਿ ਉਹ ਸਾਡੇ ਅੰਦਰੋਂ) ਸਾਰੇ ਔਗੁਣ ਦੂਰ ਕਰ ਕੇ (ਸਾਡੇ ਉਤੇ) ਭਲਾਈ ਕਰਦਾ ਹੈ ।੩।

(ਹੇ ਮੇਰੀ ਜਿੰਦੇ !) ਪਰਮਾਤਮਾ ਦੇ ਚਰਨ ਹੀ (ਸਾਰੇ ਪਦਾਰਥਾਂ ਦੇ) ਖ਼ਜ਼ਾਨੇ ਹਨ (ਜੀਵ ਦੇ ਨਾਲ ਨਿਭਣ ਵਾਲਾ) ਮਾਲ ਹੈ, ਖ਼ਜ਼ਾਨਾ ਹੈ (ਜੀਵ ਦੇ ਵਾਸਤੇ ਅਸਲੀ) ਵੱਸੋਂ ਹੈ ਤੇ ਘਰ ਹੈ ।

ਹੇ ਪ੍ਰਭੂ ! (ਤੇਰੇ ਦਰ ਦਾ) ਮੰਗਤਾ ਨਾਨਕ ਤੇਰੇ ਦਰ ਤੇ ਤੇਰਾ ਨਾਮ ਦਾਨ-ਵਜੋਂ ਮੰਗਦਾ ਹੈ ।੪।੪।੧੭੨।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਮਹਲਾ ੯ ॥ ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥ ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥ ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੧॥ {ਪੰਨਾ ੨੧੯}**

**ਪਦ ਅਰਥ** :—ਸਾਧੋ—ਹੇ ਸੰਤ ਜਨੋ ! ਤਿਆਗਉ—ਤਿਆਗਹੁ {**ਨੋਟ** :—ਜੋ ਨਿਯਮ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਤੋਂ ਬਿਨਾ ਸਭ ਥਾਈਂ ਵਰਤਿਆ ਮਿਲਦਾ ਹੈ ਉਸ ਅਨੁਸਾਰ ਲਫ਼ਜ਼ 'ਤਿਆਗਹੁ' ਹੈ । ਇਸੇ ਤਰ੍ਹਾਂ 'ਭਾਗਉ' ਦੇ ਥਾਂ 'ਭਾਗਹੁ'} । ਤਾ ਤੇ—ਉਸ ਤੋਂ । ਅਹਿ—ਦਿਨ । ਨਿਸਿ—ਰਾਤ ।੧।ਰਹਾਉ।

ਸਮ—ਬਰਾਬਰ, ਇਕੋ ਜਿਹੇ । ਕਰਿ—ਕਰ ਕੇ । ਅਉਰੁ—ਅਤੇ । ਮਾਨੁ—ਆਦਰ । ਅਪਮਾਨਾ—ਨਿਰਾਦਰੀ । ਹਰਖ—ਖ਼ੁਸ਼ੀ । ਸੋਗ—ਗਮ । ਅਤੀਤਾ—ਪਰੇ, ਵਿਰਕਤ, ਨਿਰਲੇਪ । ਤਿਨਿ—ਉਸ (ਮਨੁੱਖ) ਨੇ । ਤਤੁ—ਜ਼ਿੰਦਗੀ ਦਾ ਰਾਜ਼, ਅਸਲੀਅਤ ।੧।

ਉਸਤਤਿ—ਖ਼ੁਸ਼ਾਮਦ । ਪਦੁ—ਦਰਜਾ, ਆਤਮਕ ਅਵਸਥਾ । ਨਿਰਬਾਨਾ—ਵਾਸਨਾ-ਰਹਿਤ । ਕਿਨ ਹੂ—ਕਿਸੇ ਵਿਰਲੇ ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੨।

**ਅਰਥ** :—ਹੇ ਸੰਤ ਜਨੋ ! (ਆਪਣੇ) ਮਨ ਦਾ ਅਹੰਕਾਰ ਛੱਡ ਦਿਉ । ਕਾਮ ਅਤੇ ਕ੍ਰੋਧ (ਭੀ) ਭੈੜੇ ਮਨੁੱਖ ਦੀ ਸੰਗਤਿ (ਵਾਂਗ ਹੀ) ਹੈ, ਇਸ ਤੋਂ (ਭੀ) ਦਿਨ ਰਾਤ (ਹਰ ਵੇਲੇ) ਪਰੇ ਰਹੋ ।੧।ਰਹਾਉ।

(ਹੇ ਸੰਤ ਜਨੋ ! ਜੇਹੜਾ ਮਨੁੱਖ) ਸੁਖ ਅਤੇ ਦੁੱਖ ਦੋਹਾਂ ਨੂੰ ਇਕੋ ਜਿਹਾ ਜਾਣਦਾ ਹੈ, ਅਤੇ ਜੇਹੜਾ ਆਦਰ ਤੇ ਨਿਰਾਦਰੀ ਨੂੰ (ਭੀ) ਇਕ ਸਮਾਨ ਜਾਣਦਾ ਹੈ । (ਕੋਈ ਮਨੁੱਖ ਉਸ ਦਾ ਆਦਰ ਕਰੇ ਤਾਂ ਭੀ ਪਰਵਾਹ ਨਹੀਂ, ਜੇ ਕੋਈ ਉਸ ਦੀ ਨਿਰਾਦਰੀ ਕਰੇ ਤਾਂ ਭੀ ਪਰਵਾਹ ਨਹੀਂ), ਤੇ ਜੇਹੜਾ ਮਨੁੱਖ ਖ਼ੁਸ਼ੀ ਅਤੇ ਗ਼ਮੀ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ (ਖ਼ੁਸ਼ੀ ਦੇ ਵੇਲੇ ਅਹੰਕਾਰ ਵਿਚ ਨਹੀਂ ਆ ਜਾਂਦਾ ਤੇ ਗ਼ਮੀ ਦੇ ਵੇਲੇ ਘਬਰਾ ਨਹੀਂ ਜਾਂਦਾ) ਉਸ ਨੇ ਜਗਤ ਵਿਚ ਜੀਵਨ ਦਾ ਭੇਤ ਸਮਝ ਲਿਆ ਹੈ ।

(ਹੇ ਸੰਤ ਜਨੋ ! ਉਸ ਮਨੁੱਖ ਨੇ ਅਸਲੀਅਤ ਲੱਭ ਲਈ ਹੈ ਜੇਹੜਾ) ਨਾਹ ਕਿਸੇ ਦੀ ਖ਼ੁਸ਼ਾਮਦ ਕਰਦਾ ਹੈ ਨਾਹ ਕਿਸੇ ਦੀ ਨਿੰਦਾ ਕਰਦਾ ਹੈ, ਤੇ ਜੋ ਉਸ ਆਤਮਕ ਅਵਸਥਾ ਦੀ ਸਦਾ ਭਾਲ ਕਰਦਾ ਹੈ ਜਿਥੇ ਕੋਈ ਵਾਸਨਾ ਪੋਹ ਨਹੀਂ ਸਕਦੀ । (ਪਰ) ਹੇ ਨਾਨਕ ! ਇਹ (ਜੀਵਨ-) ਖੇਡ (ਖੇਡਣੀ) ਔਖੀ ਹੈ । ਕੋਈ ਵਿਰਲਾ ਮਨੁੱਖ ਗੁਰੂ ਦੀ ਸਰਨ ਪੈ ਕੇ ਇਸ ਨੂੰ ਸਮਝਦਾ ਹੈ ।੨।੧।

**ਗਉੜੀ ਮਹਲਾ ੯ ॥ ਸਾਧੋ ਰਚਨਾ ਰਾਮ ਬਨਾਈ ॥ ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥ ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥ ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥ ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥ ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥੨॥ {ਪੰਨਾ ੨੧੯}**

**ਪਦ ਅਰਥ** :—ਰਾਮਿ—ਰਾਮ ਨੇ । ਇਕਿ—ਕੋਈ ਮਨੁੱਖ । ਬਿਨਸੈ—ਮਰਦਾ ਹੈ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਮਾਨੈ—ਮੰਨਦਾ ਹੈ, ਸਮਝਦਾ ਹੈ । ਲਖਿਓ ਨ ਜਾਈ—ਬਿਆਨ ਨਹੀਂ ਕੀਤਾ ਜਾ ਸਕਦਾ ।੧।ਰਹਾਉ।

ਬਸਿ—ਵੱਸ ਵਿਚ । ਪ੍ਰਾਨੀ—ਜੀਵ । ਹਰਿ ਮੂਰਤਿ—ਹਰੀ ਦੀ ਮੂਰਤੀ, ਪਰਮਾਤਮਾ ਦੀ ਹਸਤੀ । ਝੂਠਾ—ਨਾਸਵੰਤ । ਸਾਚਾ—ਸਦਾ-ਥਿਰ ਰਹਿਣ ਵਾਲਾ । ਰੈਨਾਈ—ਰਾਤ (ਦਾ) ।੧।

ਸਗਲ—ਸਾਰਾ । ਬਾਦਰ—ਬੱਦਲ । ਛਾਈ—ਛਾਂ । ਜਾਨਿਓ—ਜਾਣਿਆ ਹੈ । ਮਿਥਿਆ—ਨਾਸਵੰਤ । ਰਹਿਓ—ਟਿਕਿਆ ਰਹਿੰਦਾ ਹੈ ।੨।

**ਅਰਥ** :—ਹੇ ਸੰਤ ਜਨੋ ! ਪਰਮਾਤਮਾ ਨੇ (ਜਗਤ ਦੀ ਇਹ ਅਸਚਰਜ) ਰਚਨਾ ਰਚ ਦਿੱਤੀ ਹੈ (ਕਿ) ਇਕ ਮਨੁੱਖ (ਤਾਂ) ਮਰਦਾ ਹੈ (ਪਰ) ਦੂਜਾ ਮਨੁੱਖ (ਉਸ ਨੂੰ ਮਰਦਿਆਂ ਵੇਖ ਕੇ ਭੀ ਆਪਣੇ ਆਪ ਨੂੰ) ਸਦਾ ਟਿਕੇ ਰਹਿਣ ਵਾਲਾ ਸਮਝਦਾ ਹੈ । ਇਹ ਇਕ ਅਸਚਰਜ ਤਮਾਸ਼ਾ ਹੈ ਜੋ ਬਿਆਨ ਨਹੀਂ ਕੀਤਾ ਜਾ ਸਕਦਾ ।੧।ਰਹਾਉ।

(ਹੇ ਸੰਤ ਜਨੋ !) ਮਨੁੱਖ ਕਾਮ ਦੇ ਕ੍ਰੋਧ ਦੇ ਮੋਹ ਦੇ ਕਾਬੂ ਵਿਚ ਆਇਆ ਰਹਿੰਦਾ ਹੈ ਤੇ ਪਰਮਾਤਮਾ ਦੀ ਹਸਤੀ ਨੂੰ ਭੁਲਾਈ ਰੱਖਦਾ ਹੈ । ਇਹ ਸਰੀਰ ਸਦਾ ਨਾਲ ਰਹਿਣ ਵਾਲਾ ਨਹੀਂ ਹੈ, ਪਰ ਮਨੁੱਖ ਇਸ ਨੂੰ ਸਦਾ ਕਾਇਮ ਰਹਿਣ ਵਾਲਾ ਸਮਝਦਾ ਹੈ, ਜਿਵੇਂ ਰਾਤ ਵੇਲੇ (ਸੁੱਤਿਆਂ ਜੇਹੜਾ) ਸੁਪਨਾ (ਆਉਂਦਾ ਹੈ ਮਨੁੱਖ ਨੀਂਦਰ ਦੀ ਹਾਲਤ ਵਿਚ ਉਸ ਸੁਪਨੇ ਨੂੰ ਅਸਲੀ ਵਾਪਰ ਰਹੀ ਗੱਲ ਸਮਝਦਾ ਹੈ) ।੧।

(ਹੇ ਸੰਤ ਜਨੋ !) ਜਿਵੇਂ ਬੱਦਲ ਦੀ ਛਾਂ (ਸਦਾ ਇੱਕ ਥਾਂ ਟਿਕੀ ਨਹੀਂ ਰਹਿ ਸਕਦੀ, ਤਿਵੇਂ) ਜੋ ਕੁਝ (ਜਗਤ ਵਿਚ) ਦਿੱਸ ਰਿਹਾ ਹੈ ਇਹ ਸਭ ਕੁਝ (ਆਪਣੇ ਆਪਣੇ ਸਮੇ) ਨਾਸ ਹੋ ਜਾਂਦਾ ਹੈ । ਹੇ ਦਾਸ ਨਾਨਕ ! (ਜਿਸ ਮਨੁੱਖ ਨੇ) ਜਗਤ ਨੂੰ ਨਾਸਵੰਤ ਸਮਝ ਲਿਆ ਹੈ, ਉਹ (ਸਦਾ-ਥਿਰ ਰਹਿਣ ਵਾਲੇ) ਪਰਮਾਤਮਾ ਦੀ ਸਰਨ ਪਿਆ ਰਹਿੰਦਾ ਹੈ ।੨।੨।

**ਗਉੜੀ ਮਹਲਾ ੯ ॥ ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥ ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥ ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥ ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ॥੧॥ ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥ ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥੨॥੩॥ {ਪੰਨਾ ੨੧੯}**

**ਪਦ ਅਰਥ** :—ਕਉ—ਨੂੰ । ਜਸੁ—ਸਿਫ਼ਤਿ-ਸਾਲਾਹ । ਮਨਿ—ਮਨ ਵਿਚ । ਅਹਿ—ਦਿਨ । ਨਿਸਿ—ਰਾਤ । ਮਗਨੁ—ਮਸਤ । ਮੈ—ਮਹਿ, ਵਿਚ । ਕਹੁ—ਦੱਸ ।੧।ਰਹਾਉ।

ਮਮਤਾ—{ਮਮ—ਮੇਰਾ} ਅਪਣੱਤ । ਸਿਉ—ਨਾਲ । ਇਹ ਬਿਧਿ—ਇਸ ਤਰ੍ਹਾਂ । ਬਿਧਿ—ਤਰੀਕਾ । ਆਪੁ—ਆਪਣੇ ਆਪ ਨੂੰ । ਮ੍ਰਿਗ—ਹਰਨ । ਤ੍ਰਿਸਨਾ—ਤ੍ਰੇਹ । ਮ੍ਰਿਗ ਤ੍ਰਿਸਨਾ—ਠਗਨੀਰਾ, ਉਹ ਖ਼ਿਆਲੀ ਪਾਣੀ ਜੋ ਹਰਨ ਨੂੰ ਤ੍ਰੇਹ ਵੇਲੇ ਆਪਣੇ ਪਿੱਛੇ ਭਜਾਈ ਫਿਰਦਾ ਹੈ {ਚਮਕਦੀ ਰੇਤ ਹਰਨ ਨੂੰ ਪਾਣੀ ਜਾਪਦੀ ਹੈ,

ਉਹ ਪੀਣ ਲਈ ਦੌੜਦਾ ਹੈ, ਪਾਣੀ ਵਾਲਾ ਝਾਉਲਾ ਉਸ ਨੂੰ ਅਗਾਂਹ ਅਗਾਂਹ ਭਜਾਈ ਜਾਂਦਾ ਹੈ} । ਦੇਖਿ—ਵੇਖ ਕੇ । ਤਾਸਿ—ਉਸ (ਠਗਨੀਰੇ) ਵਲ ।੧।

ਭੁਗਤਿ—ਦੁਨੀਆ ਦੇ ਭੋਗ ਤੇ ਸੁਖ । ਮੁਕਤਿ—ਮੋਖ । ਮੂੜ—ਮੂਰਖ ਮਨੁੱਖ । ਤਾਹਿ—ਉਸ ਨੂੰ । ਕੋਟਨ ਮੈ—ਕ੍ਰੋੜਾਂ ਵਿਚ । ਕੋਊ—ਕੋਈ ਵਿਰਲਾ । ਕੋ—ਦਾ ।੨।

**ਅਰਥ** :—(ਹੇ ਭਾਈ !) ਮਨੁੱਖ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਆਪਣੇ) ਮਨ ਵਿਚ (ਵਸਾਣੀ) ਨਹੀਂ ਆਉਂਦੀ । (ਹੇ ਭਾਈ !) ਦੱਸ, ਉਹ ਮਨੁੱਖ ਕਿਵੇਂ ਪਰਮਾਤਮਾ ਦੇ ਗੁਣ ਗਾ ਸਕਦਾ ਹੈ ਜੇਹੜਾ ਦਿਨ ਰਾਤ ਮਾਇਆ (ਦੇ ਮੋਹ) ਵਿਚ ਮਸਤ ਰਹਿੰਦਾ ਹੈ ? ।੧।ਰਹਾਉ।

(ਹੇ ਭਾਈ ! ਮਾਇਆ ਦੇ ਮੋਹ ਵਿਚ ਮਸਤ ਰਹਿਣ ਵਾਲਾ ਮਨੁੱਖ) ਪੁੱਤਰ ਮਿੱਤਰ ਮਾਇਆ (ਆਦਿਕ) ਦੀ ਅਪਣੱਤ ਨਾਲ ਬੱਝਾ ਰਹਿੰਦਾ ਹੈ, ਤੇ ਇਸ ਤਰ੍ਹਾਂ ਆਪਣੇ ਆਪ ਨੂੰ (ਮੋਹ ਦੇ ਬੰਧਨਾਂ ਵਿਚ) ਬੰਨ੍ਹੀ ਰੱਖਦਾ ਹੈ । (ਮਾਇਆ-ਗ੍ਰਸਿਆ ਮਨੁੱਖ ਇਹ ਨਹੀਂ ਸਮਝਦਾ ਕਿ) ਇਹ ਜਗਤ (ਤਾਂ) ਠਗ-ਨੀਰੇ ਵਾਂਗ (ਠੱਗੀ ਹੀ ਠੱਗੀ ਹੈ, ਜਿਵੇਂ ਹਰਨ ਠਗਨੀਰੇ ਨੂੰ ਵੇਖ ਕੇ ਉਸ ਵਲ ਦੌੜਦਾ ਤੇ ਭਟਕ ਭਟਕ ਕੇ ਮਰਦਾ ਹੈ, ਤਿਵੇਂ ਮਨੁੱਖ ਇਸ ਜਗਤ ਨੂੰ) ਵੇਖ ਕੇ ਇਸ ਵਲ (ਸਦਾ) ਦੌੜਦਾ ਰਹਿੰਦਾ ਹੈ (ਤੇ ਆਤਮਕ ਮੌਤ ਸਹੇੜਦਾ ਹੈ) ।੧।

ਮੂਰਖ ਮਨੁੱਖ ਉਸ ਮਾਲਕ-ਪ੍ਰਭੂ ਨੂੰ ਭੁਲਾਈ ਰੱਖਦਾ ਹੈ ਜੇਹੜਾ ਦੁਨੀਆ ਦੇ ਭੋਗਾਂ ਤੇ ਸੁਖਾਂ ਦਾ ਭੀ ਮਾਲਕ ਹੈ ਤੇ ਜੇਹੜਾ ਮੋਖ ਭੀ ਦੇਣ ਵਾਲਾ ਹੈ ।

ਹੇ ਦਾਸ ਨਾਨਕ ! (ਆਖ—) ਕ੍ਰੋੜਾਂ ਵਿਚੋਂ ਕੋਈ ਵਿਰਲਾ ਮਨੁੱਖ ਹੁੰਦਾ ਹੈ ਜੇਹੜਾ (ਜਗਤ ਠਗ-ਨੀਰੇ ਦੇ ਮੋਹ ਤੋਂ ਬਚ ਕੇ) ਪਰਮਾਤਮਾ ਦੀ ਭਗਤੀ ਪ੍ਰਾਪਤ ਕਰਦਾ ਹੈ ।੨।੩।

**ਗਉੜੀ ਮਹਲਾ ੯ ॥ ਸਾਧੋ ਇਹੁ ਮਨੁ ਗਹਿਓ ਨ ਜਾਈ ॥ ਚੰਚਲ ਤ੍ਰਿਸਨਾ ਸੰਗਿ ਬਸਤੁ ਹੈ, ਯਾ ਤੇ ਥਿਰੁ ਨ ਰਹਾਈ ॥੧॥ਰਹਾਉ॥ ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥ ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥੧॥ ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥ ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥੨॥੪॥ {ਪੰਨਾ ੨੧੯}**

**ਪਦ ਅਰਥ** :—ਗਹਿਓ ਨ ਜਾਈ—ਫੜਿਆ ਨਹੀਂ ਜਾਂਦਾ । ਚੰਚਲ—ਕਦੇ ਨਾਹ ਟਿਕਣ ਵਾਲੀ, ਅਨੇਕਾਂ ਹਾਵ-ਭਾਵ ਕਰਨ ਵਾਲੀ । ਯਾ ਤੇ—ਇਸ ਕਾਰਨ । ਥਿਰੁ—ਸਦਾ-ਟਿਕਵਾਂ ।੧।ਰਹਾਉ।

ਕਠਨ—(ਜਿਸ ਨੂੰ ਵੱਸ ਕਰਨਾ) ਔਖਾ (ਹੈ) । ਘਟ—ਹਿਰਦਾ । ਭੀਤਰਿ—ਅੰਦਰ । ਜਿਹ—ਜਿਸ (ਕ੍ਰੋਧ) ਨੇ । ਸੁਧਿ—ਸੂਝ, ਅਕਲ, ਹੋਸ਼ । ਸਭ ਕੋ—ਹਰੇਕ ਜੀਵ ਦਾ । ਹਿਰਿ ਲੀਨਾ—ਚੁਰਾ ਲਿਆ ਹੈ । ਬਸਾਈ—ਵੱਸ, ਜ਼ੋਰ, ਪੇਸ਼ । ਸਿਉ—ਨਾਲ ।੧।

ਸਭਿ—ਸਾਰੇ । ਗੁਨੀ—ਗੁਣਵਾਨ, ਵਿਦਵਾਨ ਮਨੁੱਖ । ਰਹੇ—ਥੱਕ ਗਏ । ਸਭ ਬਿਧਿ—ਹਰੇਕ ਢੰਗ, ਹਰੇਕ ਢੋ । ਸਭ ਬਿਧਿ ਬਨਿ ਆਈ—ਹਰੇਕ ਢੋ ਢੁੱਕ ਪਿਆ (ਸਫਲਤਾ ਦਾ) ।੨।

**ਅਰਥ** :—ਹੇ ਸੰਤ ਜਨੋ ! ਇਹ ਮਨ ਵੱਸ ਵਿਚ ਕੀਤਾ ਨਹੀਂ ਜਾ ਸਕਦਾ, (ਕਿਉਂਕਿ ਇਹ ਮਨ ਸਦਾ) ਅਨੇਕਾਂ ਹਾਵ-ਭਾਵ ਕਰਨ ਵਾਲੀ ਤ੍ਰਿਸ਼ਨਾ ਨਾਲ ਵੱਸਦਾ ਰਹਿੰਦਾ ਹੈ, ਇਸ ਵਾਸਤੇ ਇਹ ਕਦੇ ਟਿਕ ਕੇ ਨਹੀਂ ਰਹਿੰਦਾ ।੧।ਰਹਾਉ।

(ਹੇ ਸੰਤ ਜਨੋ !) ਵੱਸ ਵਿਚ ਨਾਹ ਆ ਸਕਣ ਵਾਲਾ ਕ੍ਰੋਧ ਭੀ ਇਸ ਹਿਰਦੇ ਵਿਚ ਹੀ ਵੱਸਦਾ ਹੈ, ਜਿਸ ਨੇ (ਮਨੁੱਖ ਨੂੰ ਭਲੇ ਪਾਸੇ ਦੀ) ਸਾਰੀ ਹੋਸ਼ ਭੁਲਾ ਦਿੱਤੀ ਹੈ । (ਕ੍ਰੋਧ ਨੇ) ਹਰੇਕ ਮਨੁੱਖ ਦਾ ਸ੍ਰੇਸ਼ਟ ਗਿਆਨ ਚੁਰਾ ਲਿਆ ਹੈ, ਉਸ ਨਾਲ ਕਿਸੇ ਦੀ ਕੋਈ ਪੇਸ਼ ਨਹੀਂ ਜਾਂਦੀ ।੧।

ਸਾਰੇ ਜੋਗੀ (ਇਸ ਮਨ ਨੂੰ ਕਾਬੂ ਕਰਨ ਦੇ) ਜਤਨ ਕਰਦੇ ਕਰਦੇ ਥੱਕ ਗਏ, ਵਿਦਵਾਨ ਮਨੁੱਖ ਆਪਣੀ ਵਿੱਦਿਆ ਦੀਆਂ ਵਡਿਆਈਆਂ ਕਰਦੇ ਥੱਕ ਗਏ (ਨਾਹ ਜੋਗ-ਸਾਧਨ, ਨਾਹ ਵਿੱਦਿਆ-ਮਨ ਨੂੰ ਕੋਈ ਭੀ ਵੱਸ ਵਿਚ ਲਿਆਉਣ ਦੇ ਸਮਰੱਥ ਨਹੀਂ) ।

ਹੇ ਦਾਸ ਨਾਨਕ ! ਜਦੋਂ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਤਾਂ (ਇਸ ਮਨ ਨੂੰ ਕਾਬੂ ਵਿਚ ਰੱਖਣ ਦੇ) ਸਾਰੇ ਢੋ ਢੁਕ ਪੈਂਦੇ ਹਨ ।੨।੪।

**ਗਉੜੀ ਮਹਲਾ ੯ ॥ ਸਾਧੋ ਗੋਬਿੰਦ ਕੇ ਗੁਨ ਗਾਵਉ ॥ ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ ਰਹਾਉ ॥ ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥ ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥੧॥ ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥ ਨਾਨਕੁ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥੫॥ {ਪੰਨਾ ੨੧੯}**

**ਪਦ ਅਰਥ** :—ਗਾਵਉ—ਗਾਵਹੁ {**ਨੋਟ** :—ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਵਿਆਕਰਨਿਕ ਨਿਯਮਾਂ ਅਨੁਸਾਰ ਲਫ਼ਜ਼ 'ਗਾਵਉ' ਦਾ ਅਰਥ ਹੈ 'ਮੈਂ ਗਾਂਦਾ ਹਾਂ'; 'ਗਾਵਹੁ' ਦਾ ਅਰਥ ਹੈ 'ਤੁਸੀ ਗਾਵੋ'} ।

ਪਾਇਓ—ਪਾਇਆ, ਲੱਭਾ ਹੈ । ਕਾਹਿ—ਕਿਉਂ ? ਗਵਾਵਉ—ਗਵਾਵਹੁ, ਗਵਾਂਦੇ ਹੋ ।੧।ਰਹਾਉ।

ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਦੀਨ—ਗਰੀਬ । ਬੰਧੁ—ਸਨਬੰਧੀ । ਤਾਹਿ—ਉਸ ਦੀ । ਗਜ—ਹਾਥੀ । ਤ੍ਰਾਸੁ—ਡਰ । ਬਿਸਰਾਉ—ਬਿਸਰਾਵਹੁ, ਭੁਲਾ ਰਹੇ ਹੋ ।੧।

{**ਨੋਟ** :—ਭਾਗਵਤ ਦੀ ਕਥਾ ਹੈ ਕਿ ਇਕ ਗੰਧਰਬ ਕਿਸੇ ਸ੍ਰਾਪ ਦੇ ਕਾਰਨ ਹਾਥੀ ਬਣ ਗਿਆ । ਨਦੀ ਤੋਂ ਪਾਣੀ ਪੀਣ ਗਏ ਨੂੰ ਪਾਣੀ ਵਿਚੋਂ ਇਕ ਤੰਦੂਏ ਨੇ ਫੜ ਲਿਆ । ਉਸ ਨੇ ਰਾਮ ਨਾਮ ਦਾ ਚੇਤਾ ਕੀਤਾ ਤਾਂ ਉਸ ਦੀ ਖ਼ਲਾਸੀ ਹੋ ਗਈ} ।

ਤਜਿ—ਤਜ ਕੇ । ਫੁਨਿ—ਮੁੜ, ਅਤੇ । ਲਾਵਹੁ—ਲਾਵਹੁ, ਜੋੜੋ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਪੰਥੁ—ਰਸਤਾ । ਗੁਰਮੁਖਿ ਹੋਇ—ਗੁਰਮੁਖਿ ਹੋ ਕੇ, ਗੁਰੂ ਦੀ ਸਰਨ ਪੈ ਕੇ । ਪਾਵਉ—ਪਾਵਹੁ, ਲੱਭ ਲਵੋ ।੨।

**ਅਰਥ** :—ਹੇ ਸੰਤ ਜਨੋ ! (ਸਦਾ) ਗੋਬਿੰਦ ਦੇ ਗੁਣ ਗਾਂਦੇ ਰਿਹਾ ਕਰੋ । ਇਹ ਬੜਾ ਕੀਮਤੀ ਮਨੁੱਖਾ ਜਨਮ ਮਿਲਿਆ ਹੈ, ਇਸ ਨੂੰ ਅਜਾਈਂ ਕਿਉਂ ਗਵਾਂਦੇ ਹੋ ? ।੧।ਰਹਾਉ।

(ਹੇ ਸੰਤ ਜਨੋ !) ਪਰਮਾਤਮਾ ਉਹਨਾਂ ਬੰਦਿਆਂ ਨੂੰ ਭੀ ਪਵਿਤ੍ਰ ਕਰਨ ਵਾਲਾ ਹੈ ਜੇਹੜੇ ਵਿਕਾਰਾਂ ਵਿਚ ਡਿੱਗੇ ਹੋਏ ਹੁੰਦੇ ਹਨ, ਉਹ ਹਰੀ ਗਰੀਬਾਂ ਦਾ ਸਹਾਈ ਹੈ । ਤੁਸੀ ਭੀ ਉਸੇ ਦੀ ਸਰਨ ਪਵੋ । ਜਿਸ ਦਾ ਸਿਮਰਨ ਕਰ ਕੇ ਹਾਥੀ ਦਾ ਡਰ ਮਿਟ ਗਿਆ ਸੀ, ਤੁਸੀ ਉਸ ਨੂੰ ਕਿਉਂ ਭੁਲਾ ਰਹੇ ਹੋ ? ।੧।

(ਹੇ ਸੰਤ ਜਨੋ !) ਅਹੰਕਾਰ ਦੂਰ ਕਰ ਕੇ ਅਤੇ ਮਾਇਆ ਦਾ ਮੋਹ ਦੂਰ ਕਰ ਕੇ ਆਪਣਾ ਚਿੱਤ ਪਰਮਾਤਮਾ ਦੇ ਭਜਨ ਵਿਚ ਜੋੜੀ ਰੱਖੋ । ਨਾਨਕ ਆਖਦਾ ਹੈ—ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਕਰਨ ਦਾ ਇਹੀ ਰਸਤਾ ਹੈ, ਪਰ ਗੁਰੂ ਦੀ ਸਰਨ ਪੈ ਕੇ ਹੀ ਤੁਸੀ ਇਹ ਰਸਤਾ ਲੱਭ ਸਕੋਗੇ ।੨।੫।

ਗਉੜੀ ਮਹਲਾ ੯ ॥ ਕੋਊ ਮਾਈ ਭੂਲਿਓ ਮਨੁ ਸਮਝਾਵੈ ॥ ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥੧॥ ਰਹਾਉ ॥ ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥ ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥ ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥ ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥੨॥੬॥ {ਪੰਨਾ ੨੨੦}

**ਪਦ ਅਰਥ** :—ਮਾਈ—ਹੇ ਮਾਂ ! ਭੂਲਿਓ ਮਨੁ—ਰਸਤੇ ਤੋਂ ਖੁੰਝੇ ਹੋਏ ਮਨ ਨੂੰ । ਸਾਧ ਮਗ—ਸੰਤ ਜਨਾਂ ਦੇ ਰਸਤੇ, ਸੰਤ ਜਨਾਂ ਦੇ ਦੱਸੇ ਹੋਏ ਜੀਵਨ-ਰਸਤੇ । ਸੁਨਿ ਕਰਿ—ਸੁਣ ਕੇ । ਨਿਮਖ—ਅੱਖ ਝਮਕਣ ਜਿਤਨਾ ਸਮਾਂ ।੧।ਰਹਾਉ।

ਦੇਹ—ਸਰੀਰ । ਪਾਇ—ਪ੍ਰਾਪਤ ਕਰ ਕੇ, ਪਾ ਕੇ । ਬਿਰਥਾ—ਵਿਅਰਥ । ਸਿਰਾਵੈ—ਗੁਜ਼ਾਰਦਾ ਹੈ । ਸੰਕਟ—{ਸਜ਼ਕਟ (ੳ) ਡੁਲਲੋਡ, ਚਰੋਾਦਦਦ ਾਟਿਹ} ਭਰਪੂਰ, ਨਕਾ-ਨਕ ਭਰੇ ਹੋਏ । ਬਨ—ਜੰਗਲ । ਤਾ ਸਿਉ—ਉਸ ਨਾਲ । ਰੁਚ—ਪਿਆਰ । ਉਪਜਾਵੈ—ਪੈਦਾ ਕਰਦਾ ਹੈ ।੧।

ਨਾਨਕ—ਹੇ ਨਾਨਕ ! ਤਾਹਿ—ਉਸ ਨੂੰ ਹੀ । ਮੁਕਤਿ—ਵਿਚਾਰਾਂ ਤੋਂ ਖ਼ਲਾਸੀ । ਮਾਨਹੁ—ਸਮਝੋ । ਜਿਹ ਘਟਿ—ਜਿਸ ਦੇ ਹਿਰਦੇ ਵਿਚ ।੨।

**ਅਰਥ** :—ਹੇ (ਮੇਰੀ) ਮਾਂ ! (ਮਾਇਆ ਦੇ ਮੋਹ ਨਾਲ ਨਕਾ-ਨਕ ਭਰੇ ਹੋਏ ਸੰਸਾਰ-ਜੰਗਲ ਵਿਚ ਮੇਰਾ ਮਨ ਕੁਰਾਹੇ ਪੈ ਗਿਆ ਹੈ, ਮੈਨੂੰ) ਕੋਈ (ਐਸਾ ਗੁਰਮੁਖ ਮਿਲ ਪਵੇ ਜੇਹੜਾ ਮੇਰੇ ਇਸ) ਕੁਰਾਹੇ ਪਏ ਹੋਏ ਮਨ ਨੂੰ ਮਤਿ ਦੇਵੇ । (ਇਹ ਭੁੱਲਿਆ ਮਨ) ਵੇਦ ਪੁਰਾਣ (ਆਦਿਕ ਧਰਮ-ਪੁਸਤਕਾਂ ਅਤੇ) ਸੰਤ ਜਨਾਂ ਦੇ ਉਪਦੇਸ਼ ਸੁਣ ਕੇ ਰਤਾ ਭਰ ਸਮੇ ਲਈ ਭੀ ਪਰਮਾਤਮਾ ਦੇ ਗੁਣ ਨਹੀਂ ਗਾਂਦਾ ।੧।ਰਹਾਉ।

(ਹੇ ਮੇਰੀ ਮਾਂ ! ਇਹ ਮਨ ਅਜਿਹਾ ਕੁਰਾਹੇ ਪਿਆ ਹੋਇਆ ਹੈ ਕਿ) ਬੜੀ ਮੁਸ਼ਕਲ ਨਾਲ ਮਿਲ ਸਕਣ ਵਾਲਾ ਮਨੁੱਖਾ ਸਰੀਰ ਪ੍ਰਾਪਤ ਕਰ ਕੇ (ਭੀ) ਇਸ ਜਨਮ ਨੂੰ ਵਿਅਰਥ ਗੁਜ਼ਾਰ ਰਿਹਾ ਹੈ । (ਹੇ ਮਾਂ ! ਇਹ ਸੰਸਾਰ) ਜੰਗਲ ਮਾਇਆ ਦੇ ਮੋਹ ਨਾਲ ਨਕਾ-ਨਕ ਭਰਿਆ ਪਿਆ ਹੈ (ਤੇ ਮੇਰਾ ਮਨ) ਇਸ (ਜੰਗਲ ਨਾਲ ਹੀ) ਪ੍ਰੇਮ ਬਣਾ ਰਿਹਾ ਹੈ ।੧।

(ਹੇ ਮੇਰੀ ਮਾਂ ! ਜੇਹੜਾ) ਪਰਮਾਤਮਾ (ਹਰੇਕ ਜੀਵ ਦੇ) ਅੰਦਰ ਤੇ ਬਾਹਰ ਹਰ ਵੇਲੇ ਵੱਸਦਾ ਹੈ ਉਸ ਨਾਲ (ਇਹ ਮੇਰਾ ਮਨ) ਪਿਆਰ ਨਹੀਂ ਪਾਂਦਾ ।

ਹੇ ਨਾਨਕ ! (ਆਖ—ਮਾਇਆ ਦੇ ਮੋਹ ਨਾਲ ਭਰਪੂਰ ਸੰਸਾਰ-ਜੰਗਲ ਵਿਚੋਂ) ਖ਼ਲਾਸੀ ਤੁਸੀ ਉਸੇ ਮਨੁੱਖ ਨੂੰ (ਮਿਲੀ) ਸਮਝੋ ਜਿਸ ਦੇ ਹਿਰਦੇ ਵਿਚ ਪਰਮਾਤਮਾ ਵੱਸ ਰਿਹਾ ਹੈ ।੨।੬।

ਗਉੜੀ ਮਹਲਾ ੯ ॥ ਸਾਧੋ ਰਾਮ ਸਰਨਿ ਬਿਸਰਾਮਾ ॥ ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥ ਰਹਾਉ ॥ ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥ ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥ ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥ ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥੨॥ ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥ ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥ {ਪੰਨਾ ੨੨੦}

**ਪਦ ਅਰਥ** :—ਸਾਧੋ—ਹੇ ਸੰਤ ਜਨੋ ! ਬਿਸਰਾਮਾ—ਸ਼ਾਂਤੀ, ਸੁਖ । ਕੋ—ਦਾ । ਗੁਨ—ਲਾਭ ।੧।ਰਹਾਉ।

ਮਮਤਾ—ਅਪਣੱਤ । ਫੁਨਿ—ਭੀ, ਅਤੇ । ਅਉ—ਅਉਰ, ਅਤੇ । ਬਿਖਿਅਨ ਕੀ ਸੇਵਾ—ਵਿਸ਼ਿਆਂ ਦਾ ਸੇਵਨ । ਹਰਖੁ—ਖ਼ੁਸ਼ੀ । ਸੋਗੁ—ਗ਼ਮੀ । ਜਿਹ—ਜਿਸ ਨੂੰ । ਨਾਹਨਿ—ਨਹੀਂ । ਦੇਵ—ਭਗਵਾਨ ।੧।

ਬਿਖੁ—ਜ਼ਹਰ । ਸਮ—ਇਕੋ ਜਿਹਾ । ਤਿਉ—ਉਸੇ ਤਰ੍ਹਾਂ । ਅਰੁ—ਅਤੇ । ਪੈਸਾ—ਤਾਂਬਾ । ਕੰਚਨ—ਸੋਨਾ । ਜਾ ਕੈ—ਜਿਸ ਦੇ ਹਿਰਦੇ ਵਿਚ ।੨।

ਏ—ਇਹ (ਦੁਖ ਤੇ ਸੁਖ) । ਬਾਧੇ—ਬੰਨ੍ਹਦੇ । ਤਿਹ—ਉਸ ਨੂੰ । ਗਿਆਨੀ—ਪਰਮਾਤਮਾ ਨਾਲ ਜਾਣ-ਪਛਾਣ ਪਾ ਰੱਖਣ ਵਾਲਾ । ਮਾਨਹੁ—ਸਮਝੋ । ਇਹ ਬਿਧਿ ਕੋ—ਇਸ ਕਿਸਮ ਦਾ, ਇਸ ਕਿਸਮ ਦੇ ਜੀਵਨ ਵਾਲਾ । ਜੋ—ਜੇਹੜਾ ।੩।

**ਅਰਥ** :—ਹੇ ਸੰਤ ਜਨੋ ! ਪਰਮਾਤਮਾ ਦੀ ਸਰਨ ਪਿਆਂ ਹੀ (ਵਿਕਾਰਾਂ ਵਿਚ ਭਟਕਣ ਵਲੋਂ) ਸ਼ਾਂਤੀ ਪ੍ਰਾਪਤ ਹੁੰਦੀ ਹੈ । ਵੇਦ ਪੁਰਾਣ (ਆਦਿਕ ਧਰਮ-ਪੁਸਤਕਾਂ) ਪੜ੍ਹਨ ਦਾ ਇਹੀ ਲਾਭ (ਹੋਣਾ ਚਾਹੀਦਾ) ਹੈ ਕਿ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਰਹੇ ।੧।ਰਹਾਉ।

(ਹੇ ਸੰਤ ਜਨੋ !) ਲੋਭ, ਮਾਇਆ ਦਾ ਮੋਹ, ਅਪਣੱਤ ਅਤੇ ਵਿਸ਼ਿਆਂ ਦਾ ਸੇਵਨ, ਖ਼ੁਸ਼ੀ, ਗ਼ਮੀ—(ਇਹਨਾਂ ਵਿਚੋਂ ਕੋਈ ਭੀ) ਜਿਸ ਮਨੁੱਖ ਨੂੰ ਛੁਹ ਨਹੀਂ ਸਕਦਾ (ਜਿਸ ਮਨੁੱਖ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ) ਉਹ ਮਨੁੱਖ ਪਰਮਾਤਮਾ ਦਾ ਰੂਪ ਹੈ ।੧।

(ਹੇ ਸੰਤ ਜਨੋ ! ਉਹ ਮਨੁੱਖ ਪਰਮਾਤਮਾ ਦਾ ਰੂਪ ਹੈ ਜਿਸ ਨੂੰ) ਸੁਰਗ ਅਤੇ ਨਰਕ ਅੰਮ੍ਰਿਤ ਅਤੇ ਜ਼ਹਰ ਇਕੋ ਜਿਹੇ ਜਾਪਦੇ ਹਨ, ਜਿਸ ਨੂੰ ਸੋਨਾ ਅਤੇ ਤਾਂਬਾ ਇਕ ਸਮਾਨ ਪ੍ਰਤੀਤ ਹੁੰਦਾ ਹੈ, ਜਿਸ ਦੇ ਹਿਰਦੇ ਵਿਚ ਉਸਤਤਿ ਤੇ ਨਿੰਦਾ ਭੀ ਇਕੋ ਜਿਹੇ ਹਨ (ਕੋਈ ਉਸ ਦੀ ਵਡਿਆਈ ਕਰੇ, ਕੋਈ ਉਸ ਦੀ ਨਿੰਦਾ ਕਰੇ—ਉਸ ਨੂੰ ਇਕ ਸਮਾਨ ਹਨ), ਜਿਸ ਦੇ ਹਿਰਦੇ ਵਿਚ ਲੋਭ ਭੀ ਪ੍ਰਭਾਵ ਨਹੀਂ ਪਾ ਸਕਦਾ, ਮੋਹ ਭੀ ਪ੍ਰਭਾਵ ਨਹੀਂ ਪਾ ਸਕਦਾ ।੨।

(ਹੇ ਸੰਤ ਜਨੋ !) ਤੁਸੀ ਉਸ ਮਨੁੱਖ ਨੂੰ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਰੱਖਣ ਵਾਲਾ ਸਮਝੋ, ਜਿਸ ਨੂੰ ਨਾਹ ਕੋਈ ਦੁੱਖ ਤੇ ਨਾਹ ਕੋਈ ਸੁਖ (ਆਪਣੇ ਪ੍ਰਭਾਵ ਵਿਚ) ਬੰਨ੍ਹ ਨਹੀਂ ਸਕਦਾ । ਹੇ ਨਾਨਕ ! (ਆਖ—ਹੇ ਸੰਤ ਜਨੋ ! ਲੋਭ, ਮੋਹ, ਦੁਖ ਸੁਖ ਆਦਿਕ ਤੋਂ) ਖ਼ਲਾਸੀ ਉਸ ਮਨੁੱਖ ਨੂੰ (ਮਿਲੀ) ਮੰਨੋ, ਜੇਹੜਾ ਮਨੁੱਖ ਇਸ ਕਿਸਮ ਦੀ ਜੀਵਨ-ਜੁਗਤਿ ਵਾਲਾ ਹੈ ।੩।੭।

**ਗਉੜੀ ਮਹਲਾ ੯ ॥ ਮਨ ਰੇ ਕਹਾ ਭਇਓ ਤੈ ਬਉਰਾ ॥ ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥੧॥ ਰਹਾਉ ॥ ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥ ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥੧॥ ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥ ਨਿਮਖ ਨ ਲੀਨ ਭਇਓ ਚਰਨਨ ਸਿੰਉ ਬਿਰਥਾ ਅਉਧ ਸਿਰਾਨੀ ॥੨॥ ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥ ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥੩॥੮॥ {ਪੰਨਾ ੨੨੦}**

**ਪਦ ਅਰਥ** :—ਕਹਾ—ਕਿਥੇ ? ਬਉਰਾ—ਪਾਗਲ, ਕਮਲਾ, ਝੱਲਾ । ਅਹਿ—ਦਿਨ {ਅਹਰੱ} । ਨਿਸਿ—ਰਾਤ {ਨਿ_ੱ} । ਅਉਧ—ਉਮਰ । ਜਾਨੈ—ਜਾਣਦਾ । ਲੋਭ ਸੰਗਿ—ਲੋਭ ਨਾਲ, ਲੋਭ ਵਿਚ ਫਸ ਕੇ । ਹਉਰਾ—ਹੌਲਾ, ਹੌਲੇ ਜੀਵਨ ਵਾਲਾ, ਕਮਜ਼ੋਰ ਆਤਮਕ ਜੀਵਨ ਵਾਲਾ ।੧।ਰਹਾਉ।

ਤੈ—ਤੂੰ । ਅਪਨੋ ਕਰਿ—ਆਪਣਾ ਕਰ ਕੇ । ਗ੍ਰਿਹ ਨਾਰੀ—ਘਰ ਦੀ ਇਸਤ੍ਰੀ । ਇਨ ਮੈਂ—ਇਹਨਾਂ ਵਿਚ । ਰੇ—ਹੇ (ਮਨ) ! ਸੋਚਿ—ਸੋਚ ਕੇ । ਬਿਚਾਰੀ—ਬਿਚਾਰਿ, ਵਿਚਾਰ ਕੇ ।੧।

ਹਾਰਿਓ—(ਜੂਏ ਵਿਚ) ਹਾਰ ਲਿਆ ਹੈ । ਗਤਿ—ਹਾਲਤ, ਅਵਸਥਾ । ਸਿਉ—ਨਾਲ । ਸਿਰਾਨੀ—ਗੁਜ਼ਾਰ ਦਿੱਤੀ ।੨।

ਅਉਰ—ਹੋਰ । ਸਗਲ—ਸਾਰਾ । ਨਿਰਭੈ ਪਦੁ—ਉਹ ਆਤਮਕ ਅਵਸਥਾ ਜਿਥੇ ਕੋਈ ਡਰ ਨਹੀਂ ਪੋਹ ਸਕਦਾ ।੩।

**ਅਰਥ** :—ਹੇ (ਮੇਰੇ) ਮਨ ! ਤੂੰ ਕਿੱਥੇ (ਲੋਭ ਆਦਿਕ ਵਿਚ ਫਸ ਕੇ) ਪਾਗਲ ਹੋ ਰਿਹਾ ਹੈਂ ? (ਹੇ ਭਾਈ !) ਦਿਨ ਰਾਤ ਉਮਰ ਘਟਦੀ ਰਹਿੰਦੀ ਹੈ, ਪਰ ਮਨੁੱਖ ਇਹ ਗੱਲ ਸਮਝਦਾ ਨਹੀਂ ਤੇ ਲੋਭ ਵਿਚ ਫਸ ਕੇ ਕਮਜ਼ੋਰ ਆਤਮਕ ਜੀਵਨ ਵਾਲਾ ਬਣਦਾ ਜਾਂਦਾ ਹੈ ।੧।ਰਹਾਉ।

ਹੇ (ਮੇਰੇ) ਮਨ ! ਜੇਹੜਾ (ਇਹ) ਸਰੀਰ ਤੂੰ ਆਪਣਾ ਕਰ ਕੇ ਸਮਝ ਰਿਹਾ ਹੈਂ ਅਤੇ ਘਰ ਦੀ ਸੁੰਦਰ ਇਸਤ੍ਰੀ ਨੂੰ ਆਪਣੀ ਮੰਨ ਰਿਹਾ ਹੈਂ, ਇਹਨਾਂ ਵਿਚੋਂ ਕੋਈ ਭੀ ਤੇਰਾ (ਸਦਾ ਨਿਭਣ ਵਾਲਾ ਸਾਥੀ) ਨਹੀਂ ਹੈ, ਸੋਚ ਕੇ ਵੇਖ ਲੈ, ਵਿਚਾਰ ਕੇ ਵੇਖ ਲੈ ।੧।

ਹੇ (ਮੇਰੇ) ਮਨ ! ਜਿਵੇਂ ਜੁਆਰੀਆ ਜੂਏ ਵਿਚ ਬਾਜ਼ੀ ਹਾਰਦਾ ਹੈ, ਤਿਵੇਂ) ਤੂੰ ਆਪਣਾ ਕੀਮਤੀ ਮਨੁੱਖਾ ਜਨਮ ਹਾਰ ਰਿਹਾ ਹੈਂ, ਕਿਉਂਕਿ ਤੂੰ ਪਰਮਾਤਮਾ ਨਾਲ ਮਿਲਾਪ ਦੀ ਅਵਸਥਾ ਦੀ ਕਦਰ ਨਹੀਂ ਪਾਈ । ਤੂੰ ਰਤਾ ਭਰ ਸਮੇ ਲਈ ਭੀ ਗੋਬਿੰਦ-ਪ੍ਰਭੂ ਦੇ ਚਰਨਾਂ ਵਿਚ ਨਹੀਂ ਜੁੜਦਾ, ਤੂੰ ਵਿਅਰਥ ਉਮਰ ਗੁਜ਼ਾਰ ਰਿਹਾ ਹੈਂ ।੨।

ਹੇ ਨਾਨਕ ! ਆਖ—ਉਹੀ ਮਨੁੱਖ ਸੁਖੀ ਜੀਵਨ ਵਾਲਾ ਹੈ ਜੋ ਪਰਮਾਤਮਾ ਦਾ ਨਾਮ (ਜਪਦਾ ਹੈ, ਜੋ) ਪਰਮਾਤਮਾ ਦੇ ਗੁਣ ਗਾਂਦਾ ਹੈ । ਬਾਕੀ ਦਾ ਸਾਰਾ ਜਹਾਨ (ਜੇਹੜਾ) ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ (ਉਹ ਸਹਿਮਿਆ ਰਹਿੰਦਾ ਹੈ, ਉਹ) ਉਸ ਆਤਮਕ ਅਵਸਥਾ ਉਤੇ ਨਹੀਂ ਪਹੁੰਚਦਾ, ਜਿਥੇ ਕੋਈ ਡਰ ਪੋਹ ਨਹੀਂ ਸਕਦਾ ।੩।੮।

**ਗਉੜੀ ਮਹਲਾ ੯ ॥ ਨਰ ਅਚੇਤ, ਪਾਪ ਤੇ ਡਰੁ ਰੇ ॥ ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥੧॥ ਰਹਾਉ ॥ ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥ ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥੧॥ ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥ ਨਾਨਕੁ ਕਹਤ ਗਾਇ ਕਰੁਨਾਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥ {ਪੰਨਾ ੨੨੦}**

**ਪਦ ਅਰਥ** :—ਨਰ—ਹੇ ਨਰ ! ਅਚੇਤ—ਗ਼ਾਫ਼ਿਲ, ਵੇ-ਪਰਵਾਹ । ਨਰ ਅਚੇਤ—ਹੇ ਗ਼ਾਫ਼ਲ ਮਨੁੱਖ {ਨੋਟ :—ਲਫ਼ਜ਼ 'ਅਚੇਤ' ਕਿਸੇ ਮਨੁੱਖ ਲਈ ਵਰਤਿਆ ਜਾ ਸਕਦਾ ਹੈ, ਕਿਸੇ ਪਾਪ ਨੂੰ 'ਅਚੇਤ' ਨਹੀਂ ਕਿਹਾ ਜਾ ਸਕਦਾ । ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਲਫ਼ਜ਼ 'ਅਚੇਤ' ਦੇਖੋ ਹੇਠ ਲਿਖੇ ਪੰਨਿਆਂ ਉਤੇ :— ੩੦, ੭੫, ੮੫, ੨੨੪, ੩੬੪, ੩੭੪, ੪੩੯, ੪੯੧, ੪੯੯, ੬੦੯, ੬੩੩, ੭੪੦, ੮੪੨, ੯੦੯, ੯੫੫} । ਤੇ—ਤੋਂ । ਰੇ—ਹੇ ! ਰੇ ਅਚੇਤ ਨਰ ! ਹੇ ਗ਼ਾਫ਼ਿਲ ਮਨੁੱਖ ! ਸਗਲ—ਸਾਰੇ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਭੈ ਭੰਜਨ—ਡਰਾਂ ਦੇ ਨਾਸ ਕਰਨ ਵਾਲਾ । ਪਰੁ—ਪਉ । ਤਾਹਿ—ਉਸ ਦੀ ।੧।ਰਹਾਉ।

ਜਾਸ—ਜਿਸ ਦੇ । ਤਾ ਕੋ—ਉਸ ਦਾ । ਹੀਐ ਮੋ—ਹੀਐ ਮਹਿ, ਹਿਰਦੇ ਵਿਚ । ਪਾਵਨ—ਪਵਿੱਤ੍ਰ ਕਰਨ ਵਾਲਾ । ਕਸਮਲ—ਪਾਪ । ਸਭਿ—ਸਾਰੇ । ਹਰੁ—ਦੂਰ ਕਰ ।੧।

ਬਹੁਰਿ—ਮੁੜ, ਫਿਰ ਕਦੇ । ਨਹਿ ਪਾਵੈ—ਤੂੰ ਪਰਾਪਤ ਨਹੀਂ ਕਰੇਂਗਾ । ਉਪਾਉ—ਇਲਾਜ । ਮੁਕਤਿ—(ਕਸਮਲਾਂ ਤੋਂ) ਖ਼ਲਾਸੀ । ਨਾਨਕੁ ਕਹਤ—ਨਾਨਕ ਆਖਦਾ ਹੈ । ਕਰੁਨਾਮੈ—{ਕ{ਣਾਮਯ, ਕਰੁਨਾ—ਤਰਸ, ਮਯ—ਭਰਪੂਰ}, ਤਰਸ-ਭਰਪੂਰ, ਤਰਸ-ਰੂਪ । ਭਵ ਸਾਗਰ—ਸੰਸਾਰ-ਸਮੁੰਦਰ । ਕੈ ਪਾਰਿ—ਤੋਂ ਪਾਰ । ਉਤਰੁ—ਲੰਘ । ਰੇ—ਹੇ (ਅਚੇਤ ਨਰ) ! ।੨।

**ਅਰਥ** :—ਹੇ ਗ਼ਾਫ਼ਿਲ ਮਨੁੱਖ ! ਪਾਪਾਂ ਤੋਂ ਬਚਿਆ ਰਹੁ, (ਤੇ ਇਹਨਾਂ ਪਾਪਾਂ ਤੋਂ ਬਚਣ ਵਾਸਤੇ ਉਸ) ਪਰਮਾਤਮਾ ਦੀ ਸਰਨ ਪਿਆ ਰਹੁ, ਜੋ ਗ਼ਰੀਬਾਂ ਤੇ ਦਇਆ ਕਰਨ ਵਾਲਾ ਹੈ ਤੇ ਸਾਰੇ ਡਰ ਦੂਰ ਕਰਨ ਵਾਲਾ ਹੈ ।੧।ਰਹਾਉ।

(ਹੇ ਗ਼ਾਫ਼ਿਲ ਮਨੁੱਖ !) ਉਸ ਪਰਮਾਤਮਾ ਦਾ ਨਾਮ ਆਪਣੇ ਨਾਮ ਹਿਰਦੇ ਵਿਚ ਪ੍ਰੋ ਰੱਖ, ਜਿਸ ਦੇ ਗੁਣ ਵੇਦ-ਪੁਰਾਣ (ਆਦਿਕ ਧਰਮ-ਪੁਸਤਕ) ਗਾ ਰਹੇ ਹਨ । (ਹੇ ਗ਼ਾਫ਼ਲ ਮਨੁੱਖ ! ਪਾਪਾਂ ਤੋਂ ਬਚਾ ਕੇ) ਪਵਿੱਤ੍ਰ ਕਰਨ ਵਾਲਾ ਜਗਤ ਵਿਚ ਪਰਮਾਤਮਾ ਦਾ ਨਾਮ (ਹੀ) ਹੈ, ਤੂੰ ਉਸ ਪਰਮਾਤਮਾ ਨੂੰ ਸਿਮਰ ਸਿਮਰ ਕੇ (ਆਪਣੇ ਅੰਦਰੋਂ) ਸਾਰੇ ਪਾਪ ਦੂਰ ਕਰ ਲੈ ।

(ਹੇ ਗ਼ਾਫ਼ਿਲ ਮਨੁੱਖ) ਤੂੰ ਇਹ ਮਨੁੱਖਾ ਸਰੀਰ ਫਿਰ ਕਦੇ ਨਹੀਂ ਲੱਭ ਸਕੇਂਗਾ (ਇਸ ਨੂੰ ਕਿਉਂ ਪਾਪਾਂ ਵਿਚ ਲੱਗ ਕੇ ਗਵਾ ਰਿਹਾ ਹੈਂ ? ਇਹੀ ਵੇਲਾ ਹੈ । ਇਹਨਾਂ ਪਾਪਾਂ ਤੋਂ) ਖ਼ਲਾਸੀ ਪ੍ਰਾਪਤ ਕਰਨ ਦਾ ਕੋਈ ਇਲਾਜ ਕਰ ਲੈ । ਤੈਨੂੰ ਨਾਨਕ ਆਖਦਾ ਹੈ—ਤਰਸ-ਰੂਪ ਪਰਮਾਤਮਾ ਦੇ ਗੁਣ ਗਾ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ।੨।੯।੨੫੧।

**ਨੋਟ :**—ਵੱਡੇ ਜੋੜ ੨੫੧ ਦਾ ਵੇਰਵਾ ਇਉਂ ਹੈ :—

. . ਮਹਲਾ ੧ — ੨੦
. . ਮਹਲਾ ੩ — ੧੮
. . ਮਹਲਾ ੪ — ੩੨
. . ਮਹਲਾ ੫ — ੧੭੨
. . ਮਹਲਾ ੯ — ੯
. . . . . . . ————
. . ਕੁੱਲ ਜੋੜ . . ੨੫੧

## ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ

ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ ਮਾਰਿ ॥ ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥੧॥ ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥ ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥੧॥ ਰਹਾਉ ॥ ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥ ਨਿਰਮਲ ਬਾਣੀ ਭਰਮੁ ਚੁਕਾਇਆ ॥ ਲਾਲ ਭਏ ਸੂਹਾ ਰੰਗੁ ਮਾਇਆ ॥ ਨਦਰਿ ਭਈ ਬਿਖੁ

ਠਾਕਿ ਰਹਾਇਆ ॥੨॥ ਉਲਟ ਭਈ ਜੀਵਤ ਮਰਿ ਜਾਗਿਆ ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥ ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥ ਭਾਇ ਬਸੇ ਜਮ ਕਾ ਭਉ ਭਾਗਿਆ ॥੩॥ ਸਾਦ ਰਹੇ ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥ ਜਾਤਿ ਰਹੇ ਪਤਿ ਕੇ ਆਚਾਰਾ ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥ {ਪੰਨਾ ੨੨੧}

**ਪਦ ਅਰਥ** :—ਨਿਧਿ—ਖ਼ਜ਼ਾਨਾ । ਸਿਧਿ—ਕਰਾਮਾਤੀ ਤਾਕਤ । ਬਿਖੁ—ਮਾਇਆ, ਜ਼ਹਰ । ਤ੍ਰਿਕੁਟੀ—ਤ੍ਰਿਊੜੀ {ਿ-ਕੁਟੀ, ਤਿੰਨ ਵਿੰਗੀਆਂ ਲਕੀਰਾਂ} ਨੋਟ :—ਮੱਥੇ ਤੇ ਤ੍ਰਿਊੜੀ ਤਦੋਂ ਪੈਂਦੀ ਹੈ, ਜਦੋਂ ਮਨ ਵਿਚ ਖਿੱਝ ਹੋਵੇ । ਸੋ, ਤ੍ਰਿਕੁਟੀ ਦਾ ਅਰਥ ਹੈ 'ਮਨ ਦੀ ਖਿੱਝ' । ਬਿਮਲ—ਸਾਫ਼, ਪਵਿਤ੍ਰ । ਮਝਾਰਿ—ਵਿਚ । ਜੀਇ—ਜੀਅ ਵਿਚ, ਅੰਤਰ ਆਤਮੇ । ਕਾਰਿ—ਕਾਰੀ, ਲਾਭਦਾਇਕ ।੧।

ਮਾਨਿਆ—ਗਿੱਝ ਗਿਆ । ਅੰਜਨੁ—ਸੁਰਮਾ ।੧।ਰਹਾਉ।

ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ । ਭਰਮੁ—ਭਟਕਣਾ । ਨਦਰਿ—ਮਿਹਰ ਦੀ ਨਜ਼ਰ ।੨।

ਮਰਿ—(ਮਾਇਆ ਵਲੋਂ) ਮਰ ਕੇ । ਸਬਦਿ—(ਗੁਰੂ ਦੇ ਸ਼ਬਦ) ਰਾਹੀਂ । ਸੰਗ੍ਰਹਿ—ਇਕੱਠਾ ਕਰ ਕੇ । ਭਾਇ—ਪ੍ਰੇਮ ਵਿਚ । ਪਰਹਰਿ—ਦੂਰ ਕਰ ਕੇ ।੩।

ਸਾਦ—ਚਸਕੇ । ਬਾਦੰ—ਝਗੜਾ । ਪਤਿ—ਇੱਜ਼ਤ, ਲੋਕ-ਲਾਜ । ਆਚਾਰਾ—ਕਰਮ-ਕਾਂਡ, ਧਾਰਮਿਕ ਰਸਮਾਂ । ਦ੍ਰਿਸਟਿ—(ਮਿਹਰ ਦੀ) ਨਿਗਾਹ ।੪।

**ਅਰਥ** :—ਗੁਰੂ ਦੀ ਦਿੱਤੀ ਹੋਈ ਮਤਿ ਮੇਰੇ ਚਿੱਤ ਵਿਚ ਕਾਰੀ ਆ ਗਈ ਹੈ (ਲਾਭਵੰਦੀ ਹੋ ਗਈ ਹੈ) । (ਉਸ ਮਤਿ ਦੀ ਬਰਕਤਿ ਨਾਲ) ਪਵਿਤ੍ਰ ਹਰਿ-ਨਾਮ ਵਿਚ ਲੀਨ ਰਹਿਣ ਕਰਕੇ ਮੇਰੀ ਅੰਦਰਲੀ ਖਿੱਝ ਮੁੱਕ ਗਈ ਹੈ, ਮੈਂ ਮਾਇਆ ਦੇ ਜ਼ਹਰ ਨੂੰ (ਆਪਣੇ ਅੰਦਰੋਂ) ਮਾਰ ਲਿਆ ਹੈ । ਹੁਣ ਮੈਨੂੰ ਪਰਮਾਤਮਾ ਹਰ ਥਾਂ ਵਿਆਪਕ ਦਿੱਸ ਰਿਹਾ ਹੈ । ਪਰਮਾਤਮਾ ਦਾ ਨਿਰਮਲ ਨਾਮ ਤੇਰੇ ਵਾਸਤੇ (ਆਤਮਕ) ਖ਼ਜ਼ਾਨਾ ਹੈ, ਪਰਮਾਤਮਾ ਦੇ ਗੁਣਾਂ ਦੀ ਵਿਚਾਰ ਹੀ ਮੇਰੇ ਵਾਸਤੇ (ਰਿੱਧੀਆਂ) ਸਿੱਧੀਆਂ ਹੈ ।੧।

ਗੁਰੂ ਦੇ ਸ਼ਬਦ ਵਿਚ ਜੁੜ ਕੇ ਮੈਂ ਉਹ (ਆਤਮਕ) ਸੁਰਮਾ ਲੱਭ ਲਿਆ ਹੈ, ਜੋ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਦੇਂਦਾ ਹੈ । ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਮੇਰਾ ਮਨ (ਸਿਮਰਨ ਵਿਚ) ਇਸ ਤਰ੍ਹਾਂ ਗਿੱਝ ਗਿਆ ਹੈ ਕਿ ਹੁਣ ਸਿਮਰਨ ਤੋਂ ਬਿਨਾ ਰਹਿ ਹੀ ਨਹੀਂ ਸਕਦਾ ।੧।ਰਹਾਉ।

(ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ) ਪਵਿਤ੍ਰ ਬਾਣੀ ਨੇ ਮੇਰੀ ਭਟਕਣਾ ਮੁਕਾ ਦਿੱਤੀ ਹੈ, ਮੈਨੂੰ ਸਹਜ ਅਵਸਥਾ ਵਿਚ ਮਿਲਾ ਦਿੱਤਾ ਹੈ, (ਹੁਣ ਮੇਰਾ ਮਨ) ਮੰਨ ਗਿਆ ਹੈ ਕਿ ਇਹੀ (ਆਤਮਕ) ਸੁਖ (ਸਭ ਸੁਖਾਂ ਤੋਂ ਸ੍ਰੇਸ਼ਟ ਸੁਖ ਹੈ) । (ਸਿਮਰਨ ਦੀ ਬਰਕਤਿ ਨਾਲ ਨਾਮ ਵਿਚ ਰੰਗੀਜ ਕੇ ਮੇਰਾ ਮਨ ਮਜੀਠ ਵਰਗੇ ਪੱਕੇ ਰੰਗ ਵਾਲਾ) ਲਾਲ ਹੋ ਗਿਆ ਹੈ । ਮਾਇਆ ਦਾ ਰੰਗ ਮੈਨੂੰ ਕਸੁੰਭੇ ਦੇ ਰੰਗ ਵਰਗਾ ਕੱਚਾ, ਸੂਹਾ ਦਿੱਸ ਪਿਆ ਹੈ । (ਮੇਰਾ ਉਤੇ ਪਰਮਾਤਮਾ ਦੀ ਮਿਹਰ ਦੀ) ਨਜ਼ਰ ਹੋਈ ਹੈ, ਮੈਂ ਮਾਇਆ ਦੇ ਜ਼ਹਰ ਨੂੰ (ਆਪਣੇ ਉਤੇ ਅਸਰ ਕਰਨੋਂ) ਰੋਕ ਲਿਆ ਹੈ ।੨।

(ਮੇਰੀ ਸੁਰਤਿ ਮਾਇਆ ਦੇ ਮੋਹ ਵਲੋਂ) ਪਰਤ ਪਈ ਹੈ, ਦੁਨੀਆ ਦੀ ਕਿਰਤ-ਕਾਰ ਕਰਦਿਆਂ ਹੀ (ਮੇਰਾ ਮਨ ਮਾਇਆ ਵਲੋਂ) ਮਰ ਗਿਆ ਹੈ, ਮੈਨੂੰ ਆਤਮਕ ਜਾਗ ਆ ਗਈ ਹੈ । ਗੁਰੂ ਦੇ ਸ਼ਬਦ ਰਾਹੀਂ ਮੈਂ ਸਿਮਰਨ ਕਰ ਰਿਹਾ ਹਾਂ, ਮੇਰਾ ਮਨ ਪਰਮਾਤਮਾ ਨਾਲ ਪ੍ਰੀਤ ਪਾ ਚੁਕਾ ਹੈ । (ਆਤਮਕ) ਆਨੰਦ (ਆਪਣੇ ਅੰਦਰ) ਇਕੱਠਾ

ਕਰ ਕੇ ਮੈਂ ਮਾਇਆ ਦੇ ਜ਼ਹਰ ਨੂੰ (ਆਪਣੇ ਅੰਦਰੋਂ) ਦੂਰ ਕਰ ਕੇ (ਸਦਾ ਲਈ) ਤਿਆਗ ਦਿੱਤਾ ਹੈ । ਪਰਮਾਤਮਾ ਦੇ ਪ੍ਰੇਮ ਵਿਚ ਟਿਕਣ ਕਰਕੇ ਮੇਰਾ ਮੌਤ ਦਾ ਡਰ ਦੂਰ ਹੋ ਗਿਆ ਹੈ ।੩।

(ਸਿਮਰਨ ਦੀ ਬਰਕਤਿ ਕਰਕੇ ਮੇਰੇ ਅੰਦਰੋਂ ਮਾਇਕ ਪਦਾਰਥਾਂ ਦੇ) ਚਸਕੇ ਦੂਰ ਹੋ ਗਏ ਹਨ, (ਮਨ ਵਿਚ ਨਿੱਤ ਹੋ ਰਿਹਾ ਮਾਇਆ ਵਾਲਾ) ਝਗੜਾ ਮਿਟ ਗਿਆ ਹੈ, ਅਹੰਕਾਰ ਰਹਿ ਗਿਆ ਹੈ । ਮੇਰਾ ਚਿੱਤ ਹੁਣ ਪਰਮਾਤਮਾ (ਦੇ ਨਾਮ) ਨਾਲ ਰੰਗਿਆ ਗਿਆ ਹੈ, ਮੈਂ ਹੁਣ ਉਸ ਬੇਅੰਤ ਪ੍ਰਭੂ ਦੀ ਰਜ਼ਾ ਵਿਚ ਟਿਕ ਗਿਆ ਹਾਂ । ਜਾਤਿ-ਵਰਨ ਅਤੇ ਲੋਕ-ਲਾਜ ਦੀ ਖ਼ਾਤਰ ਕੀਤੇ ਜਾਣ ਵਾਲੇ ਧਰਮ-ਕਰਮ ਬੱਸ ਹੋ ਗਏ ਹਨ । (ਮੇਰੇ ਉਤੇ ਪ੍ਰਭੂ ਦੀ) ਮਿਹਰ ਦੀ ਨਿਗਾਹ ਹੋਈ ਹੈ, ਮੈਨੂੰ ਆਤਮਕ ਸੁਖ ਮਿਲ ਗਿਆ ਹੈ ।੪।

**ਤੁਝ ਬਿਨੁ ਕੋਇ ਨ ਦੇਖਉ ਮੀਤੁ ॥ ਕਿਸੁ ਸੇਵਉ ਕਿਸੁ ਦੇਵਉ ਚੀਤੁ ॥ ਕਿਸੁ ਪੂਛਉ ਕਿਸੁ ਲਾਗਉ ਪਾਇ ॥ ਕਿਸੁ ਉਪਦੇਸਿ ਰਹਾ ਲਿਵ ਲਾਇ ॥੫॥ ਗੁਰੁ ਸੇਵੀ ਗੁਰੁ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥ ਸਿਖਿਆ ਦੀਖਿਆ ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰਿ ਜਾਉ ॥੬॥ ਗਰਬ ਗਤੰ ਸੁਖ ਆਤਮ ਧਿਆਨਾ ॥ ਜੋਤਿ ਭਈ ਜੋਤੀ ਮਾਹਿ ਸਮਾਨਾ ॥ ਲਿਖਤੁ ਮਿਟੈ ਨਹੀ, ਸਬਦੁ ਨੀਸਾਨਾ ॥ ਕਰਤਾ ਕਰਣਾ ਕਰਤਾ ਜਾਨਾ ॥੭॥ ਨਹ ਪੰਡਿਤੁ ਨਹ ਚਤੁਰੁ ਸਿਆਨਾ ॥ ਨਹ ਭੂਲੋ ਨਹ ਭਰਮਿ ਭੁਲਾਨਾ ॥ ਕਥਉ ਨ ਕਥਨੀ ਹੁਕਮੁ ਪਛਾਨਾ ॥ ਨਾਨਕ ਗੁਰਮਤਿ ਸਹਜਿ ਸਮਾਨਾ ॥੮॥੧॥ {ਪੰਨਾ ੨੨੧}**

**ਪਦ ਅਰਥ** :—ਨ ਦੇਖਉ—ਮੈਂ ਨਹੀਂ ਵੇਖਦਾ । ਸੇਵਉ—ਸੇਵਉਂ, ਮੈਂ ਸੇਵਾ ਕਰਾਂ । ਪਾਇ—ਚਰਨੀਂ । ਉਪਦੇਸਿ—ਉਪਦੇਸ਼ ਵਿਚ ।੫।

ਸੇਵੀ—ਸੇਵੀਂ, ਮੈਂ ਸੇਵਾ ਕਰਦਾ ਹਾਂ । ਕਰੀ—ਮੈਂ ਕਰਦਾ ਹਾਂ । ਨਾਇ—ਨਾਮ ਵਿਚ । ਦੀਖਿਆ—ਕਿਸੇ ਧਰਮ ਵਿਚ ਦਾਖ਼ਲ ਹੋਣ ਵੇਲੇ ਜੋ ਖ਼ਾਸ ਉਪਦੇਸ਼ ਮਿਲਦਾ ਹੈ । ਭਾਉ—ਪ੍ਰੇਮ । ਸੰਜੋਗੀ—ਸੰਜੋਗਾਂ ਨਾਲ, ਕੀਤੇ ਕਰਮਾਂ ਦੇ ਅੰਕੁਰ ਫੁੱਟਣ ਨਾਲ । ਜਾਉ—ਜਾਉਂ, ਮੈਂ ਜਾਂਦਾ ਹਾਂ ।੬।

ਗਰਬ ਗਤੰ—ਅਹੰਕਾਰ ਦੂਰ ਹੋ ਗਿਆ । ਜੋਤਿ—ਚਾਨਣ, ਪ੍ਰਕਾਸ਼ । ਲਿਖਤੁ—ਹਿਰਦੇ ਵਿਚ ਉੱਕਰਿਆ ਹੋਇਆ ਲੇਖ । ਨੀਸਾਨਾ—ਪਰਗਟ । ਕਰਣਾ—ਸ੍ਰਿਸ਼ਟੀ । ਜਾਨਾ—ਮੈਂ ਜਾਣ ਲਿਆ ਹੈ ।੭।

ਭਰਮਿ—ਭਟਕਣਾ ਵਿਚ । ਕਥਉ ਨ—ਮੈਂ ਕਥਦਾ ਨਹੀਂ ਹਾਂ । ਸਮਾਨਾ—ਮੈਂ ਲੀਨ ਹੋ ਗਿਆ ਹਾਂ ।੮।

**ਅਰਥ** :—(ਗੁਰੂ ਦੇ ਸ਼ਬਦ ਦੀ ਬਰਕਤਿ ਨਾਲ, ਹੇ ਪ੍ਰਭੂ !) ਮੈਨੂੰ ਤੈਥੋਂ ਬਿਨਾ ਕੋਈ ਹੋਰ (ਪੱਕਾ) ਮਿੱਤਰ ਨਹੀਂ ਦਿੱਸਦਾ । ਮੈਂ ਹੁਣ ਕਿਸੇ ਹੋਰ ਨੂੰ ਨਹੀਂ ਸਿਮਰਦਾ, ਮੈਂ ਕਿਸੇ ਹੋਰ ਨੂੰ ਆਪਣਾ ਮਨ ਨਹੀਂ ਭੇਂਟ ਕਰਦਾ । ਮੈਂ ਕਿਸੇ ਹੋਰ ਤੋਂ ਸਾਲਾਹ ਨਹੀਂ ਪੁੱਛਦਾ । ਮੈਂ ਕਿਸੇ ਹੋਰ ਦੇ ਪੈਰੀਂ ਨਹੀਂ ਲਗਦਾ ਫਿਰਦਾ । ਮੈਂ ਕਿਸੇ ਹੋਰ ਦੇ ਉਪਦੇਸ਼ ਵਿਚ ਸੁਰਤਿ ਨਹੀਂ ਜੋੜਦਾ ਫਿਰਦਾ ।੫।

(ਗੁਰੂ ਦੇ ਸ਼ਬਦ ਨੇ ਹੀ ਮੈਨੂੰ ਤੇਰੇ ਗਿਆਨ ਦਾ ਸੁਰਮਾ ਦਿੱਤਾ ਹੈ, ਇਸ ਵਾਸਤੇ) ਮੈਂ ਗੁਰੂ ਦੀ ਹੀ ਸੇਵਾ ਕਰਦਾ ਹਾਂ, ਗੁਰੂ ਦੀ ਹੀ ਚਰਨੀਂ ਲੱਗਦਾ ਹਾਂ । (ਗੁਰੂ ਦੀ ਸਹਾਇਤਾ ਨਾਲ ਹੀ, ਹੇ ਭਾਈ !) ਮੈਂ ਪਰਮਾਤਮਾ ਦੀ ਭਗਤੀ ਕਰਦਾ ਹਾਂ, ਹਰੀ ਦੇ ਨਾਮ ਵਿਚ ਟਿਕਦਾ ਹਾਂ । ਗੁਰੂ ਦੀ ਸਿੱਖਿਆ, ਗੁਰੂ ਦੀ ਦੀਖਿਆ, ਗੁਰੂ ਦੇ ਪ੍ਰੇਮ ਨੂੰ ਹੀ ਮੈਂ ਆਪਣੇ ਆਤਮਾ ਦਾ ਭੋਜਨ ਬਣਾਇਆ ਹੈ । ਪ੍ਰਭੂ ਦੀ ਰਜ਼ਾ ਵਿਚ ਹੀ ਇਹ ਪਿਛਲੇ ਕਰਮਾਂ ਦਾ ਅੰਕੁਰ ਫੁੱਟਿਆ ਹੈ, ਤੇ ਮੈਂ ਆਪਣੇ ਅਸਲ ਘਰ (ਪ੍ਰਭੂ-ਚਰਨਾਂ) ਵਿਚ ਟਿਕਿਆ ਬੈਠਾ ਹਾਂ ।੬।

(ਸਿਮਰਨ ਦੀ ਬਰਕਤਿ ਨਾਲ) ਅਹੰਕਾਰ ਦੂਰ ਹੋ ਗਿਆ ਹੈ, ਆਤਮਕ ਆਨੰਦ ਵਿਚ ਮੇਰੀ ਸੁਰਤਿ ਟਿਕ ਗਈ ਹੈ, ਮੇਰੇ ਆਤਮਕ ਚਾਨਣ ਹੋ ਗਿਆ ਹੈ, ਮੇਰੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਗਈ ਹੈ । (ਮੇਰੇ ਹਿਰਦੇ

ਵਿਚ) ਉੱਕਰਿਆ ਹੋਇਆ ਗੁਰ-ਸ਼ਬਦ (ਰੂਪ) ਲੇਖ ਹੁਣ ਅਜਿਹਾ ਪਰਗਟ ਹੋ ਗਿਆ ਹੈ ਕਿ ਮਿਟ ਨਹੀਂ ਸਕਦਾ । ਮੈਂ ਕਰਤੇ ਤੇ (ਕਰਤੇ ਦੀ) ਰਚਨਾ ਨੂੰ ਕਰਤਾਰ-ਰੂਪ ਹੀ ਜਾਣ ਲਿਆ ਹੈ, (ਮੈਂ ਕਰਤਾਰ ਨੂੰ ਹੀ ਸ੍ਰਿਸ਼ਟੀ ਦਾ ਰਚਨਹਾਰਾ ਜਾਣ ਲਿਆ ਹੈ) ।੭।

ਮੈਂ ਕੋਈ ਪੰਡਿਤ ਨਹੀਂ ਹਾਂ, ਮੈਂ ਚਤੁਰ ਨਹੀਂ ਹਾਂ, ਮੈਂ ਸਿਆਣਾ ਨਹੀਂ ਹਾਂ, (ਭਾਵ, ਮੈਂ ਕਿਸੇ ਵਿਦਵਤਾ ਚਤੁਰਾਈ ਸਿਆਣਪ ਦਾ ਆਸਰਾ ਨਹੀਂ ਲਿਆ) ਤਾਹੀਏਂ ਮੈਂ (ਰਸਤੇ ਤੋਂ) ਖੁੰਝਿਆ ਨਹੀਂ, ਭਟਕਣਾ ਵਿਚ ਪੈ ਕੇ ਕੁਰਾਹੇ ਨਹੀਂ ਪਿਆ । ਮੈਂ ਕੋਈ ਚਤੁਰਾਈ ਦੀਆਂ ਗੱਲਾਂ ਨਹੀਂ ਕਰਦਾ ।

ਹੇ ਨਾਨਕ ! (ਆਖ—) ਮੈਂ ਤਾਂ ਸਤਿਗੁਰੂ ਦੀ ਮਤਿ ਲੈ ਕੇ ਪਰਮਾਤਮਾ ਦੇ ਹੁਕਮ ਨੂੰ ਪਛਾਣਿਆ ਹੈ (ਭਾਵ, ਮੈਂ ਇਹ ਸਮਝਿਆ ਹੈ ਕਿ ਪ੍ਰਭੂ ਦੇ ਹੁਕਮ ਵਿਚ ਤੁਰਨਾ ਹੀ ਸਹੀ ਰਸਤਾ ਹੈ, ਤੇ ਮੈਂ ਅਡੋਲ ਅਵਸਥਾ ਵਿਚ ਟਿਕ ਗਿਆ ਹਾਂ ।੮।੧।

**ਗਉੜੀ ਗੁਆਰੇਰੀ ਮਹਲਾ ੧ ॥ ਮਨੁ ਕੁੰਚਰੁ ਕਾਇਆ ਉਦਿਆਨੈ ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥ ਰਾਜ ਦੁਆਰੈ ਸੋਭ ਸੁ ਮਾਨੈ ॥੧॥ ਚਤੁਰਾਈ ਨਹ ਚੀਨਿਆ ਜਾਇ ॥ ਬਿਨੁ ਮਾਰੇ ਕਿਉ ਕੀਮਤਿ ਪਾਇ ॥੧॥ ਰਹਾਉ ॥ ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥ ਨੰਨਾਕਾਰੁ ਨ ਕੋਇ ਕਰੇਈ ॥ ਰਾਖੈ ਆਪਿ ਵਡਿਆਈ ਦੇਈ ॥੨॥ ਨੀਲ ਅਨੀਲ ਅਗਨਿ ਇਕ ਠਾਈ ॥ ਜਲਿ ਨਿਵਰੀ ਗੁਰਿ ਬੂਝ ਬੁਝਾਈ ॥ ਮਨੁ ਦੇ ਲੀਆ ਰਹਸਿ ਗੁਣ ਗਾਈ ॥੩॥ ਜੈਸਾ ਘਰਿ ਬਾਹਰਿ ਸੋ ਤੈਸਾ ॥ ਬੈਸਿ ਗੁਫਾ ਮਹਿ ਆਖਉ ਕੈਸਾ ॥ ਸਾਗਰਿ ਡੂਗਰਿ ਨਿਰਭਉ ਐਸਾ ॥੪॥ {ਪੰਨਾ ੨੨੧}**

**ਪਦ ਅਰਥ** :—ਕੁੰਚਰੁ—ਹਾਥੀ । ਕਾਇਆ—ਸਰੀਰ । ਉਦਿਆਨੈ—ਜੰਗਲ ਵਿਚ । ਅੰਕਸੁ—(ਹਾਥੀ ਨੂੰ ਵੱਸ ਕਰਨ ਵਾਸਤੇ) ਕੁੰਡਾ । ਨੀਸਾਨੈ—ਝੰਡਾ (ਝੁਲਦਾ ਹੈ) । ਦੁਆਰੈ—ਦੁਆਰ ਤੇ । ਸੁ—ਉਹ । ਮਾਨੈ—ਮਾਣ ਪਾਂਦਾ ਹੈ ।੧।

ਚੀਨਿਆ ਜਾਇ—ਪਛਾਣਿਆ ਜਾਂਦਾ ਹੈ । ਕੀਮਤਿ—ਮੁੱਲ, ਕਦਰ ।੧।ਰਹਾਉ।

ਤਸਕਰੁ—ਚੋਰ । ਨੰਨਾਕਾਰੁ—ਨਾਂਹ-ਨੁੱਕਰ, ਇਨਕਾਰ । ਦੇਈ—ਦੇਂਦਾ ਹੈ ।੨।

ਨੀਲ ਅਨੀਲ—ਗਿਣਤੀ ਤੋਂ ਪਰੇ । ਅਗਨਿ—ਤ੍ਰਿਸ਼ਨਾ ਦੀ ਅੱਗ । ਇਕ ਠਾਈ—ਇੱਕ ਥਾਂ ਤੇ । ਜਲਿ—ਜਲ ਨਾਲ । ਗੁਰਿ—ਗੁਰੂ ਨੇ । ਬੂਝ—ਸਮਝ । ਦੇ—ਦੇ ਕੇ । ਰਹਸਿ—ਚਾਉ ਨਾਲ ।੩।

ਬੈਸਿ—ਬੈਠ ਕੇ । ਆਖਉ—ਮੈਂ ਆਖਾਂ । ਕੈਸਾ—ਕਿਹੋ ਜਿਹਾ ? ਸਾਗਰਿ—ਸਾਗਰ ਵਿਚ । ਡੂਗਰਿ—ਪਹਾੜ (ਦੀ ਗੁਫ਼ਾ) ਵਿਚ । ਐਸਾ—ਇਹੋ ਜਿਹਾ, ਇਕ ਸਮਾਨ ।੪।

**ਅਰਥ** :—ਮਨ ਨੂੰ ਵਿਕਾਰਾਂ ਵਲੋਂ ਮਾਰਨ ਤੋਂ ਬਿਨਾ ਮਨ ਦੀ ਕਦਰ ਨਹੀਂ ਪੈ ਸਕਦੀ (ਭਾਵ, ਉਹੀ ਮਨ ਆਦਰ-ਸਤਕਾਰ ਦਾ ਹੱਕਦਾਰ ਹੁੰਦਾ ਹੈ, ਜੇਹੜਾ ਵੱਸ ਵਿਚ ਆ ਜਾਂਦਾ ਹੈ) । ਚਤੁਰਾਈ ਵਿਖਾਲਣ ਨਾਲ ਇਹ ਪਛਾਣ ਨਹੀਂ ਹੁੰਦੀ ਕਿ (ਚਤੁਰਾਈ ਵਿਖਾਲਣ ਵਾਲਾ) ਮਨ ਕੀਮਤ ਪਾਣ ਦਾ ਹੱਕਦਾਰ ਹੋ ਗਿਆ ਹੈ ।੧।ਰਹਾਉ।

(ਇਸ) ਸਰੀਰ ਜੰਗਲ ਵਿਚ ਮਨ ਹਾਥੀ (ਸਮਾਨ) ਹੈ । (ਜਿਸ ਮਨ-ਹਾਥੀ ਦੇ ਸਿਰ ਉਤੇ) ਗੁਰੂ ਕੁੰਡਾ ਹੋਵੇ ਅਤੇ ਸਦਾ-ਥਿਰ (ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਸ਼ਬਦ ਨੀਸ਼ਾਨ (ਝੁੱਲ ਰਿਹਾ) ਹੋਵੇ, (ਉਹ ਮਨ-ਹਾਥੀ) ਪ੍ਰਭੂ-ਪਾਤਸ਼ਾਹ ਦੇ ਦਰ ਤੇ ਸੋਭਾ ਪਾਂਦਾ ਹੈ ਉਹ ਆਦਰ ਪਾਂਦਾ ਹੈ ।੧।

(ਮਨੁੱਖ ਦੇ ਹਿਰਦੇ-) ਘਰ ਵਿਚ ਨਾਮ-ਅੰਮ੍ਰਿਤ ਮੌਜੂਦ ਹੈ, (ਪਰ ਮੋਹ ਵਿਚ ਫਸਿਆ ਹੋਇਆ ਮਨ-) ਚੋਰ (ਉਸ ਅੰਮ੍ਰਿਤ ਨੂੰ) ਚੁਰਾਈ ਜਾਂਦਾ ਹੈ, (ਇਹ ਮਨ ਏਨਾ ਆਕੀ ਹੋਇਆ ਪਿਆ ਹੈ ਕਿ ਕੋਈ ਜੀਵ ਇਸ ਦੇ ਅੱਗੇ ਨਾਂਹ-ਨੁੱਕਰ ਨਹੀਂ ਕਰ ਸਕਦਾ । ਪਰਮਾਤਮਾ ਆਪ ਜਿਸ (ਦੇ ਅੰਦਰ ਵੱਸਦੇ ਅੰਮ੍ਰਿਤ) ਦੀ ਰਾਖੀ ਕਰਦਾ ਹੈ, ਉਸ ਨੂੰ ਵਡਿਆਈ ਬਖ਼ਸ਼ਦਾ ਹੈ ।੨।

(ਇਸ ਮਨ ਵਿਚ) ਤ੍ਰਿਸ਼ਨਾ ਦੀ ਬੇਅੰਤ ਅੱਗ ਇਕੋ ਥਾਂ ਤੇ ਪਈ ਹੈ, ਜਿਸ ਨੂੰ ਗੁਰੂ ਨੇ (ਤ੍ਰਿਸ਼ਨਾ-ਅੱਗ ਤੋਂ ਬਚਣ ਦੀ) ਸਮਝ ਬਖ਼ਸ਼ੀ ਹੈ, ਉਸ ਦੀ ਇਹ ਅੱਗ ਪ੍ਰਭੂ ਦੇ ਨਾਮ-ਜਲ ਨਾਲ ਬੁੱਝ ਜਾਂਦੀ ਹੈ, (ਪਰ ਜਿਸ ਨੇ ਭੀ ਨਾਮ-ਜਲ ਲਿਆ ਹੈ) ਆਪਣਾ ਮਨ (ਵੱਟੇ ਵਿਚ) ਦੇ ਕੇ ਲਿਆ ਹੈ, ਉਹ (ਫਿਰ) ਚਾਉ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੁਣ ਗਾਂਦਾ ਹੈ ।੨।

(ਜੇ ਮਨ-ਹਾਥੀ ਦੇ ਸਿਰ ਤੇ ਗੁਰੂ-ਕੁੰਡਾ ਨਹੀਂ ਹੈ ਤਾਂ) ਜਿਹੋ ਜਿਹਾ (ਅਮੋੜ) ਇਹ ਗ੍ਰਿਹਸਤ ਵਿਚ (ਰਹਿੰਦਿਆਂ) ਹੈ, ਉਹੋ ਜਿਹਾ (ਅਮੋੜ) ਇਹ ਬਾਹਰ (ਜੰਗਲਾਂ ਵਿਚ ਰਹਿੰਦਿਆਂ) ਹੁੰਦਾ ਹੈ । ਪਹਾੜ ਦੀ ਗੁਫ਼ਾ ਵਿਚ ਭੀ ਬੈਠ ਕੇ ਮੈਂ ਕੀਹ ਆਖਾਂ ਕਿ ਕਿਹੋ ਜਿਹਾ ਬਣ ਗਿਆ ਹੈ ? (ਗੁਫ਼ਾ ਵਿਚ ਟਿਕੇ ਰਿਹਾਂ ਭੀ ਇਹ ਮਨ ਅਮੋੜ ਹੀ ਰਹਿੰਦਾ ਹੈ) । ਸਮੁੰਦਰ ਵਿਚ ਵੜੇ (ਤੀਰਥਾਂ ਵਿਚ ਚੁੱਭੀ ਲਾਏ, ਚਾਹੇ) ਪਹਾੜ (ਦੀ ਗੁਫ਼ਾ) ਵਿਚ ਬੈਠੇ, ਇਹ ਇਕੋ ਜਿਹਾ ਨਿਡਰ ਰਹਿੰਦਾ ਹੈ ।੪।

**ਮੂਏ ਕਉ ਕਹੁ ਮਾਰੇ ਕਉਨੁ ॥ ਨਿਡਰੇ ਕਉ ਕੈਸਾ ਡਰੁ ਕਵਨੁ ॥ ਸਬਦਿ ਪਛਾਨੈ ਤੀਨੇ ਭਉਨ ॥੫॥ ਜਿਨਿ ਕਹਿਆ ਤਿਨਿ ਕਹਨੁ ਵਖਾਨਿਆ ॥ ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ ॥ ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥੬॥ ਕੀਰਤਿ ਸੂਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥ ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥੭॥ ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥ ਤਨਿ ਮਨਿ ਸੂਚੈ ਸਾਚੁ ਸੁ ਚੀਤਿ ॥ ਨਾਨਕ ਹਰਿ ਭਜੁ ਨੀਤਾ ਨੀਤਿ ॥੮॥੨॥ {ਪੰਨਾ ੨੨੧-੨੨੨}**

**ਪਦ ਅਰਥ** :—ਮੂਏ ਕਉ—ਵਿਕਾਰਾਂ ਵਲੋਂ ਮਰੇ ਹੋਏ ਨੂੰ । ਸਬਦਿ—ਸ਼ਬਦ ਵਿਚ (ਜੁੜ ਕੇ) ।੫।

ਜਿਨਿ—ਜਿਸ (ਜੀਵ) ਨੇ । ਕਹਨੁ ਵਖਾਨਿਆ—ਨਿਰਾ ਜ਼ਬਾਨੀ ਆਖ ਦਿੱਤਾ । ਸਹਜਿ—ਸਹਜ ਅਵਸਥਾ ਵਿਚ । ਮੇਰਾ ਮਨੁ— 'ਮੇਰਾ, ਮੇਰਾ' ਆਖਣ ਵਾਲਾ ਮਨ ।੧।

ਕੀਰਤਿ—ਸੋਭਾ । ਸੂਰਤਿ—ਸੁੰਦਰਤਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਨਾਈ—ਵਡਿਆਈ । ਨਿਰੰਜਨੁ—ਮਾਇਆ-ਰਹਿਤ ਪ੍ਰਭੂ । ਨਿਜ ਠਾਈ—ਨਿਰੋਲ ਆਪਣੇ ਥਾਂ ਵਿਚ ।੭।

ਤਨਿ ਮਨਿ ਸੂਚੇ—ਸੁੱਚੇ ਤਨ ਨਾਲ, ਸੁੱਚੇ ਮਨ ਨਾਲ । ਚੀਤਿ—ਚਿੱਤ ਵਿਚ ।੮।

**ਅਰਥ** :—ਪਰ ਜੇ ਇਹ (ਮਨ-ਹਾਥੀ ਗੁਰੂ-ਕੁੰਡੇ ਦੇ ਅਧੀਨ ਰਹਿ ਕੇ ਵਿਕਾਰਾਂ ਵਲੋਂ) ਮਰ ਜਾਏ ਤਾਂ ਕੋਈ ਵਿਕਾਰ ਇਸ ਤੇ ਚੋਟ ਨਹੀਂ ਕਰ ਸਕਦਾ । ਜੇ ਇਹ (ਗੁਰੂ-ਕੁੰਡੇ ਦੇ ਡਰ ਵਿਚ ਰਹਿ ਕੇ) ਨਿਡਰ (ਦਲੇਰ) ਹੋ ਜਾਏ, ਤਾਂ ਦੁਨੀਆ ਵਾਲਾ ਕੋਈ ਡਰ ਇਸ ਨੂੰ ਪੋਹ ਨਹੀਂ ਸਕਦਾ (ਕਿਉਂਕਿ) ਗੁਰੂ ਦੇ ਸ਼ਬਦ ਵਿਚ ਜੁੜ ਕੇ ਇਹ ਪਛਾਣ ਲੈਂਦਾ ਹੈ ਕਿ (ਇਸ ਦਾ ਰਾਖਾ ਪਰਮਾਤਮਾ) ਤਿੰਨਾਂ ਹੀ ਭਵਨਾਂ ਵਿਚ ਹਰ ਥਾਂ ਵੱਸਦਾ ਹੈ ।੫।

ਜਿਸ ਮਨੁੱਖ ਨੇ (ਨਿਰੀ ਮਨ ਦੀ ਚਤੁਰਾਈ ਨਾਲ ਹੀ ਇਹ) ਕਹਿ ਦਿੱਤਾ (ਕਿ ਪਰਮਾਤਮਾ ਤਿੰਨਾਂ ਭਵਨਾਂ ਵਿਚ ਹਰ ਥਾਂ ਮੌਜੂਦ ਹੈ) ਉਸ ਨੇ ਜ਼ਬਾਨੀ ਜ਼ਬਾਨੀ ਹੀ ਆਖ ਦਿੱਤਾ (ਉਸ ਦਾ ਮਨ-ਹਾਥੀ ਅਜੇ ਭੀ ਅਮੋੜ ਹੈ) । ਜਿਸ ਨੇ (ਗੁਰੂ-ਅੰਕੁਸ ਦੇ ਅਧੀਨ ਰਹਿ ਕੇ ਇਹ ਭੇਤ) ਸਮਝ ਲਿਆ, ਉਸ ਨੇ ਅਡੋਲ ਆਤਮਕ ਅਵਸਥਾ

ਵਿਚ ਟਿਕ ਕੇ (ਉਸ ਤਿੰਨਾਂ ਭਵਨਾਂ ਵਿਚ ਵੱਸਦੇ ਨੂੰ) ਪਛਾਣ ਭੀ ਲਿਆ । (ਹਰ ਥਾਂ ਪ੍ਰਭੂ ਦਾ) ਦਰਸਨ ਕਰ ਕੇ ਪ੍ਰਭੂ ਦੇ ਗੁਣਾਂ ਨੂੰ ਵਿਚਾਰ ਕੇ ਉਸ ਦਾ 'ਮੇਰਾ, ਮੇਰਾ' ਆਖਣ ਵਾਲਾ ਮਨ (ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ) ਗਿੱਝ ਜਾਂਦਾ ਹੈ ।੬।

ਜਿਸ ਹਿਰਦੇ ਵਿਚ ਇਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੈ, ਉਥੇ ਸੋਭਾ ਹੈ, ਉਥੇ ਸੁੰਦਰਤਾ ਹੈ, ਉਥੇ ਵਿਕਾਰਾਂ ਤੋਂ ਖ਼ਲਾਸੀ ਹੈ, ਉਥੇ ਹੀ ਮਾਇਆ ਦੇ ਪ੍ਰਭਾਵ ਤੋਂ ਰਹਿਤ ਪਰਮਾਤਮਾ ਹਰ ਵੇਲੇ ਮੌਜੂਦ ਹੈ । (ਉਹ ਹਿਰਦਾ ਪਰਮਾਤਮਾ ਦਾ ਆਪਣਾ ਘਰ ਬਣ ਗਿਆ, ਆਪਣਾ ਨਿਵਾਸ-ਥਾਂ ਬਣ ਗਿਆ), ਉਸ ਆਪਣੇ ਘਰ ਵਿਚ, ਉਸ ਆਪਣੇ ਨਿਵਾਸ-ਥਾਂ ਵਿਚ ਪਰਮਾਤਮਾ ਹਰ ਵੇਲੇ ਮੌਜੂਦ ਹੈ ।੭।

ਅਨੇਕਾਂ ਹੀ ਮੁਨੀ ਲੋਕ (ਮਨ-ਹਾਥੀ ਨੂੰ ਗੁਰੂ-ਕੁੰਡੇ ਦੇ ਅਧੀਨ ਕਰ ਕੇ) ਪਵਿਤ੍ਰ ਸਰੀਰ ਨਾਲ ਪਵਿਤ੍ਰ ਮਨ ਨਾਲ ਪਿਆਰ ਵਿਚ ਜੁੜ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਉਹਨਾਂ ਦੇ ਹਿਰਦੇ ਵਿਚ ਵੱਸਦਾ ਹੈ ।

ਹੇ ਨਾਨਕ ! ਤੂੰ ਭੀ (ਇਸੇ ਤਰ੍ਹਾਂ) ਸਦਾ ਸਦਾ ਉਸ ਪਰਮਾਤਮਾ ਦਾ ਭਜਨ ਕਰ ।੮।੨।

**ਗਉੜੀ ਗੁਆਰੇਰੀ ਮਹਲਾ ੧ ॥ ਨਾ ਮਨੁ ਮਰੈ ਨ ਕਾਰਜੁ ਹੋਇ ॥ ਮਨੁ ਵਸਿ ਦੂਤਾ ਦੁਰਮਤਿ ਦੋਇ ॥ ਮਨੁ ਮਾਨੈ ਗੁਰ ਤੇ ਇਕੁ ਹੋਇ ॥੧॥ ਨਿਰਗੁਣ ਰਾਮੁ ਗੁਣਹ ਵਸਿ ਹੋਇ ॥ ਆਪੁ ਨਿਵਾਰਿ ਬੀਚਾਰੇ ਸੋਇ ॥੧॥ ਰਹਾਉ ॥ ਮਨੁ ਭੂਲੋ ਬਹੁ ਚਿਤੈ ਵਿਕਾਰੁ ॥ ਮਨੁ ਭੂਲੋ ਸਿਰਿ ਆਵੈ ਭਾਰੁ ॥ ਮਨੁ ਮਾਨੈ ਹਰਿ ਏਕੰਕਾਰੁ ॥੨॥ ਮਨੁ ਭੂਲੋ ਮਾਇਆ ਘਰਿ ਜਾਇ ॥ ਕਾਮਿ ਬਿਰੂਧਉ ਰਹੈ ਨ ਠਾਇ ॥ ਹਰਿ ਭਜੁ ਪ੍ਰਾਣੀ ਰਸਨ ਰਸਾਇ ॥੩॥ ਗੈਵਰ ਹੈਵਰ ਕੰਚਨ ਸੁਤ ਨਾਰੀ ॥ ਬਹੁ ਚਿੰਤਾ ਪਿੜ ਚਾਲੈ ਹਾਰੀ ॥ ਜੂਐ ਖੇਲਣੁ ਕਾਚੀ ਸਾਰੀ ॥੪॥ ਸੰਪਉ ਸੰਚੀ ਭਏ ਵਿਕਾਰ ॥ ਹਰਖ ਸੋਕ ਉਭੇ ਦਰਵਾਰਿ ॥ ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥੫॥ {ਪੰਨਾ ੨੨੨}**

**ਪਦ ਅਰਥ** :—ਕਾਰਜੁ—(ਪਰਮਾਤਮਾ ਦੇ ਨਾਲ ਇੱਕ-ਰੂਪ ਹੋਣ ਦਾ) ਜਨਮ-ਮਨੋਰਥ । ਵਸਿ—ਵੱਸ ਵਿਚ । ਦੂਤਾ— ਕਾਮਾਦਿਕ ਦੂਤਾਂ ਦੇ । ਦੋਇ—ਦ੍ਵੈਤ, ਮੇਰ-ਤੇਰ । ਗੁਰ ਤੇ—ਗੁਰੂ ਤੋਂ । ਇਕੁ—ਪਰਮਾਤਮਾ ਨਾਲ ਇੱਕ-ਰੂਪ ।੧।

ਨਿਰਗੁਣ—ਮਾਇਆ ਦੇ ਤਿੰਨ ਗੁਣਾਂ ਤੋਂ ਉਤਾਂਹ । ਗੁਣਹ ਵਸਿ—ਉੱਚੇ ਆਤਮਕ ਗੁਣਾਂ ਦੇ ਵੱਸ ਵਿਚ । ਆਪੁ—ਆਪਾ-ਭਾਵ । ਸੋਇ—ਉਹੀ ਮਨੁੱਖ ।੧।ਰਹਾਉ।

ਚਿਤੈ—ਚਿਤਵੈ । ਸਿਰਿ—ਸਿਰ ਉਤੇ । ਭਾਰੁ—ਵਿਕਾਰਾਂ ਦਾ ਭਾਰ ।੨।

ਘਰਿ—ਘਰ ਵਿਚ, ਘੇਰੇ ਵਿਚ । ਕਾਮਿ—ਕਾਮਿ-ਵਾਸਨਾ ਵਿਚ । ਬਿਰੂਧਉ—ਰੁੱਝਾ ਹੋਇਆ, ਫਸਿਆ ਹੋਇਆ । ਠਾਇ—ਥਾਂ ਤੇ, ਟਿਕਿਆ ਹੋਇਆ, ਅਡੋਲ । ਪ੍ਰਾਣੀ—ਹੇ ਪ੍ਰਾਣੀ ! ਰਸਨ—ਜੀਭ ਨੂੰ । ਰਸਾਇ—ਰਸਾ ਕੇ ।੩।

ਗੈਵਰ—ਗਜ ਵਰ, ਵਧੀਆ ਹਾਥੀ । ਹੈਵਰ—ਹਯ ਵਰ, ਵਧੀਆ ਘੋੜੇ । ਕੰਚਨ—ਸੋਨਾ । ਸੁਤ—ਪੁੱਤਰ । ਪਿੜ—ਕੁਸ਼ਤੀ ਦਾ ਅਖਾੜਾ । ਹਾਰੀ—ਹਾਰਿ, ਹਾਰ ਕੇ । ਜੂਐ ਖੇਲਣੁ—ਜੂਏ ਦੀ ਖੇਡ । ਸਾਰੀ—ਨਰਦ ।੪।

ਸੰਪਉ—ਧਨ । ਸੰਚੀ—ਇਕੱਠੀ ਕੀਤੀ, ਜੋੜੀ । ਸੋਕ—ਚਿੰਤਾ । ਉਭੇ—ਖਲੋਤੇ ਹੋਏ । ਦਰਵਾਰਿ—ਬੂਹੇ ਉਤੇ । ਸਹਜੇ—ਸਹਜ ਵਿਚ, ਅਡੋਲ ਅਵਸਥਾ ਵਿਚ । ਜਪਿ—ਜਪ ਕੇ । ਮੁਰਾਰਿ—ਪਰਮਾਤਮਾ ।੫।

**ਅਰਥ** :—ਪਰਮਾਤਮਾ ਮਾਇਆ ਦੇ ਤਿੰਨ ਗੁਣਾਂ ਤੋਂ ਪਰੇ ਹੈ, ਤੇ, ਉੱਚੇ ਆਤਮਕ ਗੁਣਾਂ ਦੇ ਵੱਸ ਵਿਚ ਹੈ (ਭਾਵ, ਜੋ ਮਨੁੱਖ ਉੱਚੇ ਆਤਮਕ ਗੁਣਾਂ ਨੂੰ ਆਪਣੇ ਅੰਦਰ ਵਸਾਂਦਾ ਹੈ, ਪਰਮਾਤਮਾ ਉਸ ਨਾਲ ਪਿਆਰ ਕਰਦਾ ਹੈ) । ਜੇਹੜਾ ਮਨੁੱਖ ਆਪਾ-ਭਾਵ ਦੂਰ ਕਰ ਲੈਂਦਾ ਹੈ ਉਹ ਸ਼ੁਭ ਗੁਣਾਂ ਨੂੰ ਆਪਣੇ ਮਨ ਵਿਚ ਵਸਾਂਦਾ ਹੈ ।੧।ਰਹਾਉ।

ਜਿਤਨਾ ਚਿਰ ਮਨੁੱਖ ਦਾ ਮਨ ਕਾਮਾਦਿਕ ਵਿਕਾਰਾਂ ਦੇ ਵੱਸ ਵਿਚ ਹੈ, ਕੋਝੀ ਮਤਿ ਦੇ ਅਧੀਨ ਹੈ, ਮੇਰ-ਤੇਰ ਦੇ ਕਾਬੂ ਵਿਚ ਹੈ, ਉਤਨਾ ਚਿਰ ਮਨ (ਤ੍ਰਿਸ਼ਨਾ ਵਲੋਂ) ਮਰਦਾ ਨਹੀਂ ਤੇ ਉਤਨਾ ਚਿਰ (ਪਰਮਾਤਮਾ ਨਾਲ ਇੱਕ-ਰੂਪ ਹੋਣ ਦਾ) ਜਨਮ-ਮਨੋਰਥ ਭੀ ਸਿਰੇ ਨਹੀਂ ਚੜ੍ਹਦਾ । ਜਦੋਂ ਗੁਰੂ ਤੋਂ (ਸਿੱਖਿਆ ਲੈ ਕੇ ਮਨੁੱਖ ਦਾ) ਮਨ (ਸਿਫ਼ਤਿ-ਸਾਲਾਹ ਵਿਚ) ਗਿੱਝ ਜਾਂਦਾ ਹੈ, ਤਦੋਂ ਇਹ ਪਰਮਾਤਮਾ ਨਾਲ ਇੱਕ-ਰੂਪ ਹੋ ਜਾਂਦਾ ਹੈ ।੧।

(ਮਾਇਆ-ਵੱਸ ਹੋ ਕੇ ਜਿਤਨਾ ਚਿਰ) ਮਨ ਕੁਰਾਹੇ ਪਿਆ ਰਹਿੰਦਾ ਹੈ, ਉਤਨਾ ਚਿਰ ਇਹ ਵਿਕਾਰ ਹੀ ਵਿਕਾਰ ਚਿਤਵਦਾ ਰਹਿੰਦਾ ਹੈ, (ਮਨੁੱਖ ਦੇ) ਸਿਰ ਉਤੇ ਵਿਕਾਰਾਂ ਦਾ ਬੋਝ ਇਕੱਠਾ ਹੁੰਦਾ ਜਾਂਦਾ ਹੈ । ਪਰ ਜਦੋਂ (ਗੁਰੂ ਤੋਂ ਸਿੱਖਿਆ ਲੈ ਕੇ) ਮਨ (ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ) ਪਰਚਦਾ ਹੈ, ਤਦੋਂ ਇਹ ਪਰਮਾਤਮਾ ਨਾਲ ਇਕ-ਸੁਰ ਹੋ ਜਾਂਦਾ ਹੈ ।੨।

(ਮਾਇਆ ਦੇ ਅਸਰ ਹੇਠ ਆ ਕੇ) ਕੁਰਾਹੇ ਪਿਆ ਮਨ ਮਾਇਆ ਦੇ ਘਰ ਵਿਚ (ਮੁੜ ਮੁੜ) ਜਾਂਦਾ ਹੈ, ਕਾਮ-ਵਾਸਨਾ ਵਿਚ ਫਸਿਆ ਹੋਇਆ ਮਨ ਟਿਕਾਣੇ-ਸਿਰ ਨਹੀਂ ਰਹਿੰਦਾ । (ਇਸ ਮਾਇਆ ਦੇ ਪ੍ਰਭਾਵ ਤੋਂ ਬਚਣ ਲਈ) ਹੇ ਪ੍ਰਾਣੀ ! ਆਪਣੀ ਜੀਭ ਨੂੰ (ਅੰਮ੍ਰਿਤ ਰਸ ਵਿਚ) ਰਸਾ ਕੇ ਪਰਮਾਤਮਾ ਦਾ ਭਜਨ ਕਰ ।੩।

ਵਧੀਆ ਹਾਥੀ, ਵਧੀਆ ਘੋੜੇ, ਸੋਨਾ, ਪੁੱਤਰ, ਇਸਤ੍ਰੀ—(ਇਹਨਾਂ ਦਾ ਮੋਹ) ਜੂਏ ਦੀ ਖੇਡ ਹੈ, (ਚਉਪੜ ਦੀਆਂ) ਕੱਚੀਆਂ ਨਰਦਾਂ (ਮੁੜ ਮੁੜ ਮਾਰ ਖਾਂਦੀਆਂ ਹਨ, ਤਿਵੇਂ ਇਸ ਜੂਏ ਦੀ ਖੇਡ ਖੇਡਣ ਵਾਲੇ ਦਾ ਮਨ ਕਮਜ਼ੋਰ ਰਹਿ ਕੇ ਵਿਕਾਰਾਂ ਦੀਆਂ ਚੋਟਾਂ ਖਾਂਦਾ ਰਹਿੰਦਾ ਹੈ) । (ਪੁੱਤਰ ਇਸਤ੍ਰੀ ਆਦਿਕ ਦੇ ਮੋਹ ਦੇ ਕਾਰਨ) ਮਨ ਨੂੰ ਬਹੁਤ ਚਿੰਤਾ ਵਿਆਪਦੀ ਹੈ, ਤੇ, ਆਖ਼ਿਰ ਇਸ ਜਗਤ-ਅਖਾੜੇ ਤੋਂ ਮਨੁੱਖ ਬਾਜ਼ੀ ਹਾਰ ਕੇ ਜਾਂਦਾ ਹੈ ।੪।

ਜਿਉਂ ਜਿਉਂ ਮਨੁੱਖ ਧਨ ਜੋੜਦਾ ਹੈ ਮਨ ਵਿਚ ਵਿਕਾਰ ਪੈਦਾ ਹੁੰਦੇ ਜਾਂਦੇ ਹਨ, (ਕਦੇ ਖ਼ੁਸ਼ੀ ਕਦੇ ਚਿੰਤਾ) ਇਹ ਖ਼ੁਸ਼ੀ ਤੇ ਸਹਮ ਸਦਾ ਮਨੁੱਖ ਦੇ ਬੂਹੇ ਉਤੇ ਖਲੋਤੇ ਹੀ ਰਹਿੰਦੇ ਹਨ । ਪਰ ਹਿਰਦੇ ਵਿਚ ਪਰਮਾਤਮਾ ਦਾ ਸਿਮਰਨ ਕੀਤਿਆਂ ਮਨ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ ਤੇ ਆਤਮਕ ਆਨੰਦ ਮਾਣਦਾ ਹੈ ।੫।

**ਨਦਰਿ ਕਰੇ ਤਾ ਮੇਲਿ ਮਿਲਾਏ ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥ ਗੁਰਮੁਖਿ ਨਾਮੁ ਪਦਾਰਥੁ ਪਾਏ ॥੬॥ ਬਿਨੁ ਨਾਵੈ ਸਭ ਦੂਖ ਨਿਵਾਸੁ ॥ ਮਨਮੁਖ ਮੂੜ ਮਾਇਆ ਚਿਤ ਵਾਸੁ ॥ ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥੭॥ ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥ ਸਾਚੇ ਸੂਚੇ ਮੈਲੁ ਨ ਭਾਵੈ ॥ ਨਾਨਕ ਗੁਰਮੁਖਿ ਹਰਿ ਗੁਣ ਗਾਵੈ ॥੮॥੩॥ {ਪੰਨਾ ੨੨੨}**

**ਪਦ ਅਰਥ** :—ਸੰਗ੍ਰਹਿ—ਇਕੱਠੇ ਕਰ ਕੇ । ਸਬਦਿ—ਗੁਰ-ਸ਼ਬਦ ਦੀ ਰਾਹੀਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੬।

ਦੂਖ ਨਿਵਾਸੁ—ਦੁਖਾਂ ਦਾ ਨਿਵਾਸ (ਮਨ ਵਿਚ) । ਮਨਮੁਖ—ਮਨ ਦਾ ਮੁਰੀਦ । ਚਿਤ ਵਾਸੁ—ਚਿੱਤ ਦਾ ਵਾਸ, ਚਿੱਤ ਦਾ ਟਿਕਾਣਾ । ਕਰਮਿ—ਮਿਹਰ ਨਾਲ ।੭।

ਫੁਨਿ—ਮੁੜ ਮੁੜ । ਧਾਵੈ—(ਮਾਇਆ ਦੇ ਪਿੱਛੇ) ਦੌੜਦਾ ਹੈ ।੮।

**ਅਰਥ** :—(ਪਰ ਜੀਵ ਦੇ ਕੀਹ ਵੱਸ ?) ਜਦੋਂ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਤਦੋਂ ਗੁਰੂ ਇਸ ਨੂੰ ਆਪਣੇ ਸ਼ਬਦ ਵਿਚ ਜੋੜ ਕੇ ਪ੍ਰਭੂ-ਚਰਨਾਂ ਵਿਚ ਮਿਲਾ ਦੇਂਦਾ ਹੈ । (ਗੁਰੂ ਦੇ ਸਨਮੁਖ ਹੋ ਕੇ) ਜੀਵ ਆਤਮਕ ਗੁਣ (ਆਪਣੇ ਅੰਦਰ) ਇਕੱਠੇ ਕਰ ਕੇ ਗੁਰ-ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਔਗੁਣ ਸਾੜ ਦੇਂਦਾ ਹੈ । ਗੁਰੂ ਦੇ ਸਨਮੁਖ ਹੋ ਕੇ ਮਨੁੱਖ ਨਾਮ-ਧਨ ਲੱਭ ਲੈਂਦਾ ਹੈ ।੬।

ਪ੍ਰਭੂ ਦੇ ਨਾਮ ਵਿਚ ਜੁੜਨ ਤੋਂ ਬਿਨਾ ਮਨੁੱਖ ਦੇ ਮਨ ਵਿਚ ਸਾਰੇ ਦੁੱਖ-ਕਲੇਸ਼ਾਂ ਦਾ ਡੇਰਾ ਆ ਲੱਗਦਾ ਹੈ, ਮੂਰਖ ਮਨਮੁਖ ਦੇ ਚਿੱਤ ਦਾ ਵਾਸਾ ਮਾਇਆ (ਦੇ ਮੋਹ) ਵਿਚ ਹੀ ਰਹਿੰਦਾ ਹੈ । ਧੁਰੋਂ ਪਰਮਾਤਮਾ ਦੀ ਮਿਹਰ ਨਾਲ (ਜਿਸ ਦੇ ਮੱਥੇ ਉਤੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ) ਲੇਖ ਉੱਘੜਦਾ ਹੈ, ਉਹ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ ।੭।

(ਆਤਮਕ ਗੁਣਾਂ ਤੋਂ ਸੱਖਣਾ) ਮਨ ਚੰਚਲ ਰਹਿੰਦਾ ਹੈ (ਮਾਇਆ ਦੇ ਪਿੱਛੇ) ਦੌੜਦਾ ਹੈ ਮੁੜ ਮੁੜ ਦੌੜਦਾ ਹੈ । ਸਦਾ-ਥਿਰ ਰਹਿਣ ਵਾਲੇ ਤੇ (ਵਿਕਾਰਾਂ ਦੀ ਭਿੱਟ ਤੋਂ) ਸੁੱਚੇ ਪਰਮਾਤਮਾ ਨੂੰ (ਮਨੁੱਖ ਦੇ ਮਨ ਦੀ ਇਹ) ਮੈਲ ਚੰਗੀ ਨਹੀਂ ਲੱਗਦੀ (ਇਸ ਵਾਸਤੇ ਇਹ ਪਰਮਾਤਮਾ ਤੋਂ ਵਿਛੁੜਿਆ ਰਹਿੰਦਾ ਹੈ) ।

ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਪਰਮਾਤਮਾ ਦੇ ਗੁਣ ਗਾਂਦਾ ਹੈ (ਤੇ ਉਸ ਦਾ ਜਨਮ-ਮਨੋਰਥ ਸਿਰੇ ਚੜ੍ਹ ਜਾਂਦਾ ਹੈ) ।੮।੩।

**ਗਉੜੀ ਗੁਆਰੇਰੀ ਮਹਲਾ ੧ ॥ ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨ ਮਤਿ ਝੂਠੀ ਸਚਾ ਸੋਇ ॥ ਸਗਲ ਬਿਗੂਤੇ ਭਾਵੈ ਦੋਇ ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥੧॥ ਐਸਾ ਜਗੁ ਦੇਖਿਆ ਜੂਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ ॥੧॥ਰਹਾਉ॥ ਅਦਿਸਟੁ ਦਿਸੈ ਤਾ ਕਹਿਆ ਜਾਇ ॥ ਬਿਨੁ ਦੇਖੇ ਕਹਣਾ ਬਿਰਥਾ ਜਾਇ ॥ ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ ॥੨॥ ਸੁਖੁ ਮਾਂਗਤ ਦੁਖੁ ਆਗਲ ਹੋਇ ॥ ਸਗਲ ਵਿਕਾਰੀ ਹਾਰੁ ਪਰੋਇ ॥ ਏਕ ਬਿਨਾ ਝੂਠੇ ਮੁਕਤਿ ਨ ਹੋਇ ॥ ਕਰਿ ਕਰਿ ਕਰਤਾ ਦੇਖੈ ਸੋਇ ॥੩॥ ਤ੍ਰਿਸਨਾ ਅਗਨਿ ਸਬਦਿ ਬੁਝਾਏ ॥ ਦੂਜਾ ਭਰਮੁ ਸਹਜਿ ਸੁਭਾਏ ॥ ਗੁਰਮਤੀ ਨਾਮੁ ਰਿਦੈ ਵਸਾਏ ॥ ਸਾਚੀ ਬਾਣੀ ਹਰਿ ਗੁਣ ਗਾਏ ॥੪॥ {ਪੰਨਾ ੨੨੨}**

**ਪਦ ਅਰਥ** :—ਹਉਮੈ—ਹਉ ਹਉ, ਮੈਂ ਮੈਂ । ਹਉਮੈ ਕਰਤਿਆ—ਹਰ ਵੇਲੇ ਆਪਣੇ ਹੀ ਵਡੱਪਣ ਤੇ ਸੁਖ ਦੀਆਂ ਗੱਲਾਂ ਕਰਦਿਆਂ । ਮਨ ਮਤਿ—ਮਨ ਦੀ ਸਿਆਣਪ । ਝੂਠੀ—ਨਾਸਵੰਤ ਪਦਾਰਥਾਂ ਵਿਚ । ਸੋਇ—ਉਹ ਪ੍ਰਭੂ । ਸਚਾ—ਸਦਾ-ਥਿਰ ਰਹਿਣ ਵਾਲਾ । ਬਿਗੂਤੇ—ਖ਼ੁਆਰ ਹੋਏ । ਦੋਇ—ਦ੍ਵੈਤ, ਮੇਰ-ਤੇਰ ।੧।

ਸਭਿ—ਸਾਰੇ । ਬਿਸਾਰੀ—ਵਿਸਾਰ ਕੇ, ਬਿਸਾਰਿ ।੧।ਰਹਾਉ।

ਅਦਿਸਟੁ—ਇਹਨਾਂ ਅੱਖਾਂ ਨਾਲ ਨਾਹ ਦਿੱਸਣ ਵਾਲਾ । ਤਾ—ਤਦੋਂ । ਕਹਿਆ ਜਾਇ—ਸਿਮਰਿਆ ਜਾ ਸਕਦਾ ਹੈ, ਉਸ ਦਾ ਜ਼ਿਕਰ ਕੀਤਾ ਜਾ ਸਕਦਾ ਹੈ, ਜ਼ਿਕਰ ਕਰਨ ਨੂੰ ਜੀ ਕਰਦਾ ਹੈ । ਬਿਰਥਾ—ਵਿਅਰਥ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਦੀਸੈ—ਦਿੱਸ ਪੈਂਦਾ ਹੈ । ਸਹਜਿ—ਸਹਜ ਅਵਸਥਾ ਵਿਚ, ਅਡੋਲ ਆਤਮਕ ਅਵਸਥਾ ਵਿਚ । ਸੁਭਾਇ—ਪ੍ਰੇਮ ਵਿਚ ।੨।

ਆਗਲ—ਬਹੁਤਾ । ਵਿਕਾਰੀ ਹਾਰੁ—ਵਿਕਾਰਾਂ ਦਾ ਹਾਰ । ਝੂਠੇ—ਨਾਸਵੰਤ ਪਦਾਰਥਾਂ ਦੇ ਮੋਹ ਵਿਚ ਫਸੇ ਹੋਏ ਨੂੰ । ਮੁਕਤਿ—ਦੁੱਖਾਂ ਤੇ ਵਿਕਾਰਾਂ ਤੋਂ ਖ਼ਲਾਸੀ ।੩।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਦੂਜਾ ਭਰਮੁ—ਪ੍ਰਭੂ ਤੋਂ ਬਿਨਾ ਹੋਰ ਹੋਰ ਪਾਸੇ ਦੀ ਭਟਕਣਾ । ਰਿਦੈ—ਹਿਰਦੇ ਵਿਚ । ਸਾਚੀ ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ।੪।

**ਅਰਥ** :—ਮੈਂ ਵੇਖਿਆ ਹੈ ਕਿ ਜਗਤ ਜੂਏ ਦੀ ਖੇਡ ਖੇਡਦਾ ਹੈ, ਅਜੇਹੀ (ਖੇਡ ਖੇਡਦਾ ਹੈ ਕਿ) ਸੁਖ ਤਾਂ ਸਾਰੇ ਹੀ ਮੰਗਦਾ ਹੈ, ਪਰ (ਜਿਸ ਨਾਮ ਤੋਂ ਸੁਖ ਮਿਲਦੇ ਹਨ ਉਸ) ਨਾਮ ਨੂੰ ਵਿਸਾਰ ਰਿਹਾ ਹੈ ।੧।ਰਹਾਉ।

(ਆਪਣੇ ਮਨ ਦੀ ਅਗਵਾਈ ਵਿਚ ਰਹਿ ਕੇ) ਹਰ ਵੇਲੇ ਆਪਣੇ ਹੀ ਵਡੱਪਣ ਤੇ ਸੁਖ ਦੀਆਂ ਗੱਲਾਂ ਕਰਦਿਆਂ ਸੁਖ ਨਹੀਂ ਮਿਲ ਸਕਦਾ । ਮਨ ਦੀ ਸਿਆਣਪ ਨਾਸਵੰਤ ਪਦਾਰਥਾਂ ਵਿਚ (ਜੋੜਦੀ ਹੈ), ਉਹ ਪਰਮਾਤਮਾ ਸਦਾ-ਥਿਰ ਰਹਿਣ ਵਾਲਾ ਹੈ (ਤੇ ਸੁਖ ਦਾ ਸੋਮਾ ਹੈ । 'ਮਨ ਮਤਿ' ਤੇ 'ਪਰਮਾਤਮਾ' ਦਾ ਸੁਭਾਉ ਵੱਖ-ਵੱਖ ਹੈ, ਦੋਹਾਂ ਦਾ ਮੇਲ ਨਹੀਂ । ਸੁਖ ਕਿਥੋਂ ਆਵੇ ?) ਜਿਨ੍ਹਾਂ ਨੂੰ (ਨਾਮ ਵਿਸਾਰ ਕੇ) ਮੇਰ-ਤੇਰ ਚੰਗੀ ਲੱਗਦੀ ਹੈ, ਉਹ ਸਾਰੇ ਖ਼ੁਆਰ ਹੀ ਹੁੰਦੇ ਹਨ । (ਪਰ ਜੀਵ ਦੇ ਕੀਹ ਵੱਸ ?) (ਕੀਤੇ ਕਰਮਾਂ ਅਨੁਸਾਰ ਜੀਵ ਦੇ ਮੱਥੇ ਉਤੇ) ਜੋ ਧੁਰੋਂ ਲੇਖ ਲਿਖਿਆ ਹੁੰਦਾ ਹੈ, ਉਸੇ ਦੇ ਅਨੁਸਾਰ ਇਥੇ ਕਮਾਈ ਕਰਦਾ ਹੈ (ਨਾਮ-ਸਿਮਰਨ ਛੱਡ ਕੇ ਨਾਸਵੰਤ ਪਦਾਰਥਾਂ ਵਿਚੋਂ ਸੁਖ ਭਾਲਣ ਦੇ ਵਿਅਰਥ ਜਤਨ ਕਰਦਾ ਹੈ) ।੧।

ਪਰਮਾਤਮਾ (ਇਹਨਾਂ ਅੱਖਾਂ ਨਾਲ) ਦਿੱਸਦਾ ਨਹੀਂ; ਜੇ ਅੱਖੀਂ ਦਿੱਸੇ, ਤਾਂ ਹੀ (ਉਸ ਨੂੰ ਮਿਲਣ ਦੀ ਖਿੱਚ ਪੈਦਾ ਹੋਵੇ, ਤੇ) ਉਸ ਦਾ ਨਾਮ ਲੈਣ ਨੂੰ ਚਿੱਤ ਕਰੇ । ਅੱਖੀਂ ਦਿੱਸਣ ਤੋਂ ਬਿਨਾ (ਉਸ ਦੇ ਦੀਦਾਰ ਦੀ ਖਿੱਚ ਨਹੀਂ ਬਣਦੀ ਤੇ ਤਾਂਘ ਨਾਲ) ਉਸ ਦਾ ਨਾਮ ਲਿਆ ਨਹੀਂ ਜਾ ਸਕਦਾ (ਖਿੱਚ ਬਣੀ ਰਹਿੰਦੀ ਹੈ ਦਿੱਸਦੇ ਪਦਾਰਥਾਂ ਨਾਲ) । ਗੁਰੂ ਦੇ ਸਨਮੁਖ ਰਿਹਾਂ ਮਨੁੱਖ ਦਾ ਮਨ (ਦਿੱਸਦੇ ਪਦਾਰਥਾਂ ਵਲੋਂ ਹਟ ਕੇ) ਅਡੋਲਤਾ ਵਿਚ ਟਿਕਦਾ ਹੈ, ਪ੍ਰਭੂ-ਪ੍ਰੇਮ ਵਿਚ ਲੀਨ ਹੁੰਦਾ ਹੈ ਤੇ ਇਸ ਤਰ੍ਹਾਂ ਅੰਤਰ-ਆਤਮੇ ਉਹ ਪ੍ਰਭੂ ਦਿੱਸ ਪੈਂਦਾ ਹੈ । ਗੁਰੂ ਦੇ ਸਨਮੁਖ ਮਨੁੱਖ ਦੀ ਸੁਰਤਿ ਗੁਰੂ ਦੀ ਦੱਸੀ ਸੇਵਾ ਵਿਚ ਜੁੜਦੀ ਹੈ, ਉਸ ਦੀ ਲਿਵ ਇਕ ਪਰਮਾਤਮਾ ਵਿਚ ਲੱਗਦੀ ਹੈ ।੨।

(ਪ੍ਰਭੂ ਦਾ ਨਾਮ ਵਿਸਾਰ ਕੇ) ਸੁਖ ਮੰਗਿਆਂ (ਸਗੋਂ) ਬਹੁਤਾ ਦੁੱਖ ਵਧਦਾ ਹੈ (ਕਿਉਂਕਿ) ਮਨੁੱਖ ਸਾਰੇ ਵਿਕਾਰਾਂ ਦਾ ਹਾਰ ਪ੍ਰੋ ਕੇ (ਆਪਣੇ ਗਲ ਵਿਚ ਪਾ ਲੈਂਦਾ ਹੈ) । ਨਾਸਵੰਤ ਪਦਾਰਥਾਂ ਦੇ ਮੋਹ ਵਿਚ ਫਸੇ ਹੋਏ ਨੂੰ ਪਰਮਾਤਮਾ ਦੇ ਨਾਮ ਤੋਂ ਬਿਨਾ (ਦੁੱਖਾਂ ਤੇ ਵਿਕਾਰਾਂ ਤੋਂ) ਖ਼ਲਾਸੀ ਹਾਸਲ ਨਹੀਂ ਹੁੰਦੀ । (ਪ੍ਰਭੂ ਦੀ ਇਉਂ ਹੀ ਰਜ਼ਾ ਹੈ) ਉਹ ਕਰਤਾਰ ਆਪ ਹੀ ਸਭ ਕੁਝ ਕਰ ਕੇ ਆਪ ਹੀ ਇਸ ਖੇਡ ਨੂੰ ਵੇਖ ਰਿਹਾ ਹੈ ।੩।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ ਅੰਦਰੋਂ) ਤ੍ਰਿਸ਼ਨਾ ਦੀ ਅੱਗ ਬੁਝਾਂਦਾ ਹੈ; ਅਡੋਲ ਅਵਸਥਾ ਵਿਚ ਟਿਕ ਕੇ ਪ੍ਰਭੂ ਦੇ ਪ੍ਰੇਮ ਵਿਚ ਜੁੜ ਕੇ ਉਸ ਦੀ ਮਾਇਕ ਪਦਾਰਥਾਂ ਵਲ ਦੀ ਭਟਕਣਾ ਮੁੱਕ ਜਾਂਦੀ ਹੈ । ਗੁਰੂ ਦੀ ਸਿੱਖਿਆ ਉਤੇ ਤੁਰ ਕੇ ਉਹ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਂਦਾ ਹੈ । ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਉਹ ਪਰਮਾਤਮਾ ਦੇ ਗੁਣ ਗਾਂਦਾ ਹੈ (ਤੇ ਉਸ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ) ।੪।

**ਤਨ ਮਹਿ ਸਾਚੋ ਗੁਰਮੁਖਿ ਭਾਉ ॥ ਨਾਮ ਬਿਨਾ ਨਾਹੀ ਨਿਜ ਠਾਉ ॥ ਪ੍ਰੇਮ ਪਰਾਇਣ ਪ੍ਰੀਤਮ ਰਾਉ ॥ ਨਦਰਿ ਕਰੇ ਤਾ ਬੂਝੈ ਨਾਉ ॥੫॥ ਮਾਇਆ ਮੋਹੁ ਸਰਬ ਜੰਜਾਲਾ ॥ ਮਨਮੁਖ ਕੁਚੀਲ ਕੁਛਿਤ ਬਿਕਰਾਲਾ ॥ ਸਤਿਗੁਰੁ ਸੇਵੇ ਚੂਕੈ ਜੰਜਾਲਾ ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥੬॥ ਗੁਰਮੁਖਿ ਬੂਝੈ ਏਕ ਲਿਵ ਲਾਏ ॥ ਨਿਜ ਘਰਿ ਵਾਸੈ**

**ਸਾਚਿ ਸਮਾਏ ॥ ਜੰਮਣੁ ਮਰਣਾ ਠਾਕਿ ਰਹਾਏ ॥ ਪੂਰੇ ਗੁਰ ਤੇ ਇਹ ਮਤਿ ਪਾਏ ॥੭॥ ਕਥਨੀ ਕਥਉ ਨ ਆਵੈ ਓਰੁ ॥ ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ ॥ ਦੁਖੁ ਸੁਖੁ ਭਾਣੈ ਤਿਸੈ ਰਜਾਇ ॥ ਨਾਨਕੁ ਨੀਚੁ ਕਹੈ ਲਿਵ ਲਾਇ ॥੮॥੪॥ {ਪੰਨਾ ੨੨੨-੨੨੩}**

**ਪਦ ਅਰਥ** :—ਸਾਚੋ—ਸਦਾ-ਥਿਰ ਪ੍ਰਭੂ । ਭਾਉ—ਪ੍ਰੇਮ । ਨਿਜ ਠਾਉ—ਆਪਣਾ ਅਸਲ ਟਿਕਾਣਾ, ਸ਼ਾਂਤੀ, ਅਡੋਲਤਾ । ਪਰਾਇਣ—ਆਸਰੇ । ਪ੍ਰੇਮ ਪਰਾਇਣ—ਪ੍ਰੇਮ ਦੇ ਵੱਸ । ਪ੍ਰੀਤਮ ਰਾਉ—ਪਰਮਾਤਮਾ ।੫।

ਕੁਚੀਲ—ਗੰਦਾ । ਕੁਛਿਤ—{ਕੁਸਿਤ} ਬਦਨਾਮ, ਨਿੰਦਿਤ । ਬਿਕਰਾਲਾ—ਡਰਾਉਣਾ । ਨਾਲਾ—ਆਪਣੇ ਨਾਲ (ਲੈ ਜਾਂਦਾ ਹੈ) ।੬।

ਨਿਜ ਘਰਿ—ਆਪਣੇ ਅਸਲ ਘਰ ਵਿਚ, ਅਡੋਲਤਾ ਵਿਚ । ਠਾਕਿ ਰਹਾਏ—ਰੋਕ ਲੈਂਦਾ ਹੈ । ਗੁਰ ਤੇ—ਗੁਰੂ ਤੋਂ ।੭।

ਓਰੁ—ਓੜਕ, ਗੁਣਾਂ ਦਾ ਅੰਤ । ਕਥਨੀ ਕਥਉ—ਮੈਂ ਗੁਣਾਂ ਦਾ ਕਥਨ ਕਰਦਾ ਹਾਂ, ਮੈਂ ਗੁਣ ਗਾਂਦਾ ਹਾਂ । ਪੁਛਿ—ਪੁੱਛ ਕੇ । ਤਿਸੈ ਰਜਾਇ—ਉਸ ਪਰਮਾਤਮਾ ਦੇ ਹੁਕਮ ਅਨੁਸਾਰ । ਨੀਚੁ—ਅੰਞਾਣ-ਮਤਿ ।੮।

**ਅਰਥ** :—(ਉਂਞ ਤਾਂ) ਹਰੇਕ ਸਰੀਰ ਵਿਚ ਸਦਾ-ਥਿਰ ਪ੍ਰਭੂ ਵੱਸਦਾ ਹੈ, ਪਰ ਗੁਰੂ ਦੀ ਸਰਨ ਪਿਆਂ ਹੀ ਉਸ ਦੇ ਨਾਲ ਪ੍ਰੇਮ ਜਾਗਦਾ ਹੈ (ਤੇ ਮਨੁੱਖ ਨਾਮ ਸਿਮਰਦਾ ਹੈ) ਨਾਮ ਤੋਂ ਬਿਨਾ ਮਨ ਇੱਕ ਟਿਕਾਣੇ ਉਤੇ ਆ ਹੀ ਨਹੀਂ ਸਕਦਾ । ਪ੍ਰੀਤਮ ਪ੍ਰਭੂ ਭੀ ਪ੍ਰੇਮ ਦੇ ਅਧੀਨ ਹੈ (ਜੇਹੜਾ ਉਸ ਨਾਲ ਪ੍ਰੇਮ ਕਰਦਾ ਹੈ) ਪ੍ਰਭੂ ਉਸ ਉਤੇ ਮਿਹਰ ਦੀ ਨਜ਼ਰ ਕਰਦਾ ਹੈ ਤੇ ਉਹ ਉਸ ਦੇ ਨਾਮ ਦੀ ਕਦਰ ਸਮਝਦਾ ਹੈ ।੫।

ਮਾਇਆ ਦਾ ਮੋਹ ਸਾਰੇ (ਮਾਇਕ) ਬੰਧਨ ਪੈਦਾ ਕਰਦਾ ਹੈ, (ਇਸੇ ਕਰਕੇ) ਮਨ ਦੇ ਮੁਰੀਦ ਮਨੁੱਖ ਦਾ ਜੀਵਨ ਗੰਦਾ ਭੈੜਾ ਤੇ ਡਰਾਉਣਾ ਬਣ ਜਾਂਦਾ ਹੈ । ਜੇਹੜਾ ਮਨੁੱਖ ਗੁਰੂ ਦਾ ਦੱਸਿਆ ਰਸਤਾ ਫੜਦਾ ਹੈ, ਉਸ ਦੇ ਮਾਇਆ ਵਾਲੇ ਬੰਧਨ ਟੁੱਟ ਜਾਂਦੇ ਹਨ, ਉਹ ਆਤਮਕ ਜੀਵਨ ਦੇਣ ਵਾਲਾ ਨਾਮ ਜਪਦਾ ਹੈ, ਤੇ ਸਦਾ ਹੀ ਆਤਮਕ ਆਨੰਦ ਆਪਣੇ ਅੰਦਰ ਮਾਣਦਾ ਹੈ ।੬।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਨਾਮ ਦੀ ਕਦਰ) ਸਮਝਦਾ ਹੈ, ਇਕ ਪਰਮਾਤਮਾ ਵਿਚ ਸੁਰਤਿ ਜੋੜਦਾ ਹੈ, ਆਪਣੇ ਸ੍ਵੈ ਸਰੂਪ ਵਿਚ ਟਿਕਿਆ ਰਹਿੰਦਾ ਹੈ, ਸਦਾ-ਥਿਰ ਪ੍ਰਭੂ (ਦੇ ਚਰਨਾਂ) ਵਿਚ ਲੀਨ ਰਹਿੰਦਾ ਹੈ । ਉਹ ਆਪਣਾ ਜਨਮ ਮਰਨ ਦਾ ਗੇੜ ਰੋਕ ਲੈਂਦਾ ਹੈ । ਪਰ ਇਹ ਅਕਲ ਉਹ ਪੂਰੇ ਗੁਰੂ ਤੋਂ ਹੀ ਪ੍ਰਾਪਤ ਕਰਦਾ ਹੈ ।੭।

ਜਿਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਮੈਂ ਉਸ ਦੇ ਗੁਣ ਗਾਂਦਾ ਹਾਂ । ਮੈਂ ਆਪਣੇ ਗੁਰੂ ਨੂੰ ਪੁੱਛ ਕੇ ਵੇਖ ਲਿਆ ਹੈ ਕਿ (ਉਸ ਪ੍ਰਭੂ ਤੋਂ ਬਿਨਾ ਸੁਖ ਦਾ) ਹੋਰ ਕੋਈ ਟਿਕਾਣਾ ਨਹੀਂ ਹੈ । ਜੀਵਾਂ ਨੂੰ ਦੁਖ ਤੇ ਸੁਖ ਉਸ ਪ੍ਰਭੂ ਦੀ ਰਜ਼ਾ ਵਿਚ ਹੀ ਉਸ ਪ੍ਰਭੂ ਦੇ ਭਾਣੇ ਵਿਚ ਹੀ ਮਿਲਦਾ ਹੈ । ਅੰਞਾਣ-ਮਤਿ ਨਾਨਕ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਕਰਦਾ ਹੈ (ਇਸੇ ਵਿਚ ਹੀ ਸੁਖ ਹੈ) ।੮।੪।

**ਗਉੜੀ ਮਹਲਾ ੧ ॥ ਦੂਜੀ ਮਾਇਆ ਜਗਤ ਚਿਤ ਵਾਸੁ ॥ ਕਾਮ ਕ੍ਰੋਧ ਅਹੰਕਾਰ ਬਿਨਾਸੁ ॥੧॥ ਦੂਜਾ ਕਉਣੁ ਕਹਾ, ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ ॥੧॥ ਰਹਾਉ ॥ ਦੂਜੀ ਦੁਰਮਤਿ ਆਖੈ ਦੋਇ ॥ ਆਵੈ ਜਾਇ ਮਰਿ ਦੂਜਾ ਹੋਇ ॥੨॥ ਧਰਣਿ ਗਗਨ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥੩॥ ਰਵਿ ਸਸਿ**

ਦੇਖਉ ਦੀਪਕ ਉਜਿਆਲਾ ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥ ਕਰਿ ਕਿਰਪਾ ਮੇਰਾ ਚਿਤੁ ਲਾਇਆ ॥ ਸਤਿਗੁਰਿ ਮੋ ਕਉ ਏਕੁ ਬੁਝਾਇਆ ॥੫॥ ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥੬॥ ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥੭॥ ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥ ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥੯॥੫॥ {ਪੰਨਾ ੨੨੩}

**ਪਦ ਅਰਥ** :—ਦੂਜੀ—ਦੂਜਾ-ਪਨ ਪੈਦਾ ਕਰਨ ਵਾਲੀ, ਮੇਰ-ਤੇਰ ਪੈਦਾ ਕਰਨ ਵਾਲੀ, ਪਰਮਾਤਮਾ ਤੋਂ ਵਿੱਥ ਬਣਾਣ ਵਾਲੀ । ਜਗਤ ਚਿਤ—ਜਗਤ ਦੇ ਜੀਵਾਂ ਦੇ ਮਨਾਂ ਵਿਚ । ਬਿਨਾਸੁ—ਆਤਮਕ ਜੀਵਨ ਦੀ ਤਬਾਹੀ ।੧।

ਦੂਜਾ—ਪਰਮਾਤਮਾ ਤੋਂ ਬਿਨਾ ਕੋਈ ਹੋਰ । ਕਹਾ—ਕਹਾਂ, ਮੈਂ ਆਖਾਂ । ਨਿਰੰਜਨੁ—ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ।੧।ਰਹਾਉ।

ਦੋਇ—ਦ੍ਵੈਤ, ਪ੍ਰਭੂ ਤੋਂ ਬਿਨਾ ਕਿਸੇ ਹੋਰ ਹਸਤੀ ਦੀ ਹੋਂਦ । ਮਰਿ—ਆਤਮਕ ਮੌਤ ਮਰ ਕੇ । ਦੂਜਾ—ਪ੍ਰਭੂ ਤੋਂ ਵੱਖਰਾ ।੨।

ਧਰਣਿ—ਧਰਤੀ । ਗਗਨਿ—ਆਕਾਸ਼ ਵਿਚ । ਦੇਖਉ—ਮੈਂ ਵੇਖਦਾ ਹਾਂ । ਦੋਇ—ਕੋਈ ਦੂਜੀ ਹਸਤੀ । ਲੋਇ—ਸ੍ਰਿਸ਼ਟੀ ।੩।

ਰਵਿ—ਸੂਰਜ । ਸਸਿ—ਚੰਦ੍ਰਮਾ । ਉਜਿਆਲਾ—ਚਾਨਣ । ਸਰਬ ਨਿਰੰਤਰਿ—ਸਭ ਦੇ ਅੰਦਰ ਇਕ-ਰਸ । ਬਾਲਾ—ਜਵਾਨ ।੪।

ਕਰਿ—ਕਰ ਕੇ । ਸਤਿਗੁਰਿ—ਸਤਿਗੁਰੂ ਨੇ । ਮੋ ਕਉ—ਮੈਨੂੰ ।੫।

ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ । ਸਬਦਿ—(ਗੁਰੂ) ਦੇ ਸ਼ਬਦ ਦੀ ਰਾਹੀਂ ।੬।

ਲੋਈ—ਸ੍ਰਿਸ਼ਟੀ (ਵਿਚ) । ਓਪਤਿ—ਉਤਪੱਤੀ ।੭।

ਰਾਹ ਦੋਵੈ—ਦੋ ਰਸਤੇ (ਗੁਰਮੁਖਤਾ ਤੇ ਦੁਰਮਤਿ) ।੮।

ਸਰਾਹੀ—ਸਲਾਹੀਂ, ਮੈਂ ਸਲਾਹੁੰਦਾ ਹਾਂ ।੯।

**ਅਰਥ** :—ਸਾਰੇ ਜੀਵਾਂ ਵਿਚ ਇਕ ਉਹੀ ਪਰਮਾਤਮਾ ਵੱਸ ਰਿਹਾ ਹੈ, ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ । ਕਿਤੇ ਭੀ ਉਸ ਤੋਂ ਬਿਨਾ ਕੋਈ ਹੋਰ ਨਹੀਂ ਹੈ । ਉਸ ਪ੍ਰਭੂ ਤੋਂ ਵੱਖਰਾ (ਵੱਖਰੀ ਹੋਂਦ ਵਾਲਾ) ਮੈਂ ਕੋਈ ਭੀ ਦੱਸ ਨਹੀਂ ਸਕਦਾ ।੧।ਰਹਾਉ।

ਪਰਮਾਤਮਾ ਤੋਂ ਵਿੱਥ ਪਾਉਣ ਵਾਲੀ (ਪਰਮਾਤਮਾ ਦੀ) ਮਾਇਆ (ਹੀ ਹੈ ਜਿਸ ਨੇ) ਜਗਤ ਦੇ ਜੀਵਾਂ ਦੇ ਮਨਾਂ ਵਿਚ ਆਪਣਾ ਟਿਕਾਣਾ ਬਣਾਇਆ ਹੋਇਆ ਹੈ । (ਇਸ ਮਾਇਆ ਤੋਂ ਪੈਦਾ ਹੋਏ) ਕਾਮ ਕ੍ਰੋਧ ਅਹੰਕਾਰ (ਆਦਿਕ ਵਿਕਾਰ ਜੀਵਾਂ ਦੇ ਆਤਮਕ ਜੀਵਨ ਦਾ) ਨਾਸ ਕਰ ਦੇਂਦੇ ਹਨ ।੧।

ਪਰਮਾਤਮਾ ਤੋਂ ਵਿੱਥ ਪੈਦਾ ਕਰਨ ਵਾਲੀ (ਮਾਇਆ ਦੇ ਕਾਰਨ ਹੀ ਮਨੁੱਖ ਦੀ) ਭੈੜੀ ਮਤਿ (ਮਨੁੱਖ ਨੂੰ) ਦੱਸਦੀ ਰਹਿੰਦੀ ਹੈ ਕਿ ਮਾਇਆ ਦੀ ਹਸਤੀ ਪ੍ਰਭੂ ਤੋਂ ਵੱਖਰੀ ਹੈ । (ਇਸ ਦੁਰਮਤਿ ਦੇ ਅਸਰ ਹੇਠ) ਜੀਵ ਜੰਮਦਾ ਹੈ

ਮਰਦਾ ਹੈ ਜੰਮਦਾ ਹੈ ਮਰਦਾ ਹੈ, (ਇਸ ਤਰ੍ਹਾਂ) ਆਤਮਕ ਮੌਤੇ ਮਰ ਕੇ ਪਰਮਾਤਮਾ ਤੋਂ ਵਿੱਥ ਤੇ ਹੋ ਜਾਂਦਾ ਹੈ ।੭।

ਪਰ ਮੈਂ ਤਾਂ ਧਰਤੀ ਆਕਾਸ਼ ਵਿਚ, ਇਸਤ੍ਰੀ ਪੁਰਖ ਵਿਚ, ਸਾਰੀ ਹੀ ਸ੍ਰਿਸ਼ਟੀ ਵਿਚ (ਕਿਤੇ ਭੀ ਪਰਮਾਤਮਾ ਤੋਂ ਬਿਨਾ) ਕੋਈ ਹੋਰ ਹਸਤੀ ਨਹੀਂ ਵੇਖਦਾ ।੩।

ਮੈਂ ਸੂਰਜ ਚੰਦ੍ਰਮਾ (ਇਹਨਾਂ ਸ੍ਰਿਸ਼ਟੀ ਦੇ) ਦੀਵਿਆਂ ਦਾ ਚਾਨਣ ਤੱਕਦਾ ਹਾਂ, ਸਾਰਿਆਂ ਦੇ ਅੰਦਰ ਇਕ-ਰਸ ਮੈਨੂੰ ਸਦਾ-ਜਵਾਨ ਪ੍ਰੀਤਮ ਪ੍ਰਭੂ ਹੀ ਦਿੱਸ ਰਿਹਾ ਹੈ ।੪।

ਸਤਿਗੁਰੂ ਨੇ ਮਿਹਰ ਕਰ ਕੇ ਮੇਰਾ ਚਿੱਤ ਪ੍ਰਭੂ-ਚਰਨਾਂ ਵਿਚ ਜੋੜ ਦਿੱਤਾ, ਤੇ ਮੈਨੂੰ ਇਹ ਸਮਝ ਦੇ ਦਿੱਤੀ ਕਿ ਹਰ ਥਾਂ ਇਕ ਪਰਮਾਤਮਾ ਹੀ ਵੱਸ ਰਿਹਾ ਹੈ ।੫।

ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ ਗੁਰ-ਸ਼ਬਦ ਦੀ ਬਰਕਤਿ ਨਾਲ (ਆਪਣੇ ਅੰਦਰੋਂ) ਪਰਮਾਤਮਾ ਨਾਲੋਂ ਵਖੇਵਾਂ ਮੁਕਾ ਕੇ ਪਰਮਾਤਮਾ (ਦੀ ਹੋਂਦ) ਨੂੰ ਪਛਾਣ ਲੈਂਦਾ ਹੈ, ਤੇ ਇਹ ਜਾਣ ਲੈਂਦਾ ਹੈ ਕਿ ਇਕ ਨਿਰੰਜਨ ਹੀ ਹਰ ਥਾਂ ਮੌਜੂਦ ਹੈ ।੬।

ਸਾਰੀ ਸ੍ਰਿਸ਼ਟੀ ਵਿਚ ਸਿਰਫ਼ ਪਰਮਾਤਮਾ ਦਾ ਹੀ ਹੁਕਮ ਚੱਲ ਰਿਹਾ ਹੈ, ਇਕ ਪਰਮਾਤਮਾ ਤੋਂ ਹੀ ਸਾਰੀ ਉਤਪੱਤੀ ਹੋਈ ਹੈ ।੭।

(ਇਕ ਪ੍ਰਭੂ ਤੋਂ ਹੀ ਸਾਰੀ ਉਤਪੱਤੀ ਹੋਣ ਤੇ ਭੀ ਮਾਇਆ ਦੇ ਪ੍ਰਭਾਵ ਹੇਠ ਜਗਤ ਵਿਚ) ਦੋਵੇਂ ਰਸਤੇ ਚੱਲ ਪੈਂਦੇ ਹਨ (—ਗੁਰਮੁਖਤਾ ਅਤੇ ਦੁਰਮਤਿ) । (ਪਰ ਹੇ ਭਾਈ ! ਸਭ ਵਿਚ) ਇਕ ਪਰਮਾਤਮਾ ਨੂੰ ਹੀ (ਵਰਤਦਾ) ਜਾਣ । ਗੁਰੂ ਦੇ ਸ਼ਬਦ ਵਿਚ ਜੁੜ ਕੇ (ਸਾਰੇ ਜਗਤ ਵਿਚ ਪਰਮਾਤਮਾ ਦਾ ਹੀ) ਹੁਕਮ ਚੱਲਦਾ ਪਛਾਣ ।੮।

ਹੇ ਨਾਨਕ ! ਆਖ—ਮੈਂ ਉਸ ਇੱਕ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਕਰਦਾ ਹਾਂ, ਜੋ ਸਾਰੇ ਰੂਪਾਂ ਵਿਚ ਸਾਰੇ ਵਰਨਾਂ ਵਿੱਚ ਤੇ ਸਾਰੇ (ਜੀਵਾਂ ਦੇ) ਮਨਾਂ ਵਿਚ ਵਿਆਪਕ ਹੈ ।੯।੫।

**ਗਉੜੀ ਮਹਲਾ ੧ ॥ ਅਧਿਆਤਮ ਕਰਮ ਕਰੇ ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ ਕਾਚਾ ॥੧॥ ਐਸਾ ਜੋਗੀ ਜੁਗਤਿ ਬੀਚਾਰੈ ॥ ਪੰਚ ਮਾਰਿ ਸਾਚੁ ਉਰਿ ਧਾਰੈ ॥੧॥ ਰਹਾਉ ॥ ਜਿਸ ਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥੨॥ ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥ ਕਰਣੀ ਕੀਰਤਿ ਕਰਮ ਸਮਾਨੈ ॥੩॥ ਏਕ ਸਬਦ ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥੪॥ ਭੈ ਰਚਿ ਰਹੈ ਨ ਬਾਹਰਿ ਜਾਇ ॥ ਕੀਮਤਿ ਕਉਣ, ਰਹੈ ਲਿਵ ਲਾਇ ॥੫॥ ਆਪੇ ਮੇਲੇ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥੬॥ ਗੁਰ ਕੀ ਸੇਵਾ ਸਬਦੁ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰੁ ॥੭॥ ਜਪ ਤਪ ਸੰਜਮ ਪਾਠ ਪੁਰਾਣੁ ॥ ਕਹੁ ਨਾਨਕ ਅਪਰੰਪਰ ਮਾਨੁ ॥੮॥੬॥ {ਪੰਨਾ ੨੨੩}**

**ਪਦ ਅਰਥ** :—ਅਧਿਆਤਮ—ਆਤਮਾ ਸੰਬੰਧੀ, ਆਤਮਕ ਜੀਵਨ ਸੰਬੰਧੀ । ਅਧਿਆਤਮ ਕਰਮ—ਆਤਮਕ ਜੀਵਨ ਨੂੰ ਉੱਚਾ ਕਰਨ ਵਾਲੇ ਕਰਮ । ਸਾਚਾ—ਸਦਾ-ਥਿਰ, ਅਡੋਲ, ਅਹਿੱਲ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਭੇਦੁ—ਗੁਝ ਗੱਲ । ਕਾਚਾ—ਕੱਚੇ ਮਨ ਵਾਲਾ, ਜਿਸ ਦਾ ਮਨ ਵਿਕਾਰਾਂ ਦੇ ਟਾਕਰੇ ਤੇ ਕਮਜ਼ੋਰ ਹੈ ।੧।

ਐਸਾ—ਅਜੇਹਾ ਬੰਦਾ । ਜੁਗਤਿ—ਸਹੀ ਜੀਵਨ ਦੀ ਜਾਚ । ਪੰਚ—ਕਾਮਾਦਿਕ ਪੰਜੇ ਵਿਕਾਰ । ਉਰਿ—ਹਿਰਦੇ ਵਿਚ ।੧।ਰਹਾਉ।

ਜੋਗਿ—ਪ੍ਰਭੂ-ਮਿਲਾਪ । ਕੀਮਤਿ—ਕਦਰ ।੨।

ਰਵਿ—ਸੂਰਜ, ਤਪਸ਼ । ਸਸਿ—ਚੰਦ੍ਰਮਾ, ਠੰਢ । ਉਦਿਆਨੈ—ਜੰਗਲ ਵਿਚ । ਸਮਾਨੈ—ਸਮਾਨ, ਸਾਧਾਰਨ । ਕਰਮ ਸਮਾਨੈ—(ਉਸ ਦੇ) ਸਾਧਾਰਨ ਕਰਮ (ਹਨ), ਸੁਤੇ ਹੀ ਇਸ ਆਹਰੇ ਲੱਗਾ ਰਹਿੰਦਾ ਹੈ ।੩।

ਭਿਖਿਆ—ਖ਼ੈਰ, ਦਾਨ ।੪।

ਭੈ—ਪ੍ਰਭੂ ਦੇ ਡਰ-ਅਦਬ ਵਿਚ ।੫।

ਭਰਮੁ—ਭਟਕਣਾ । ਚੁਕਾਏ—ਮੁਕਾ ਦੇਂਦਾ ਹੈ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੬।

ਸਾਰੁ—ਸ੍ਰੇਸ਼ਟ ।੭।

ਅਪਰੰਪਰ—ਉਹ ਪ੍ਰਭੂ ਜੋ ਪਰੇ ਤੋਂ ਪਰੇ ਹੈ, ਜਿਸ ਦੇ ਗੁਣਾਂ ਦਾ ਅੰਤ ਨਹੀਂ । ਸੰਜਮ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੇ ਉੱਦਮ । ਮਾਨੁ—ਮੰਨਣਾ, ਮਨ ਨੂੰ ਗਿਝਾਣਾ ।੮।

**ਅਰਥ** :—ਅਜੇਹਾ (ਬੰਦਾ) ਜੋਗੀ (ਅਖਵਾਣ ਦਾ ਹੱਕਦਾਰ ਹੋ ਸਕਦਾ ਹੈ ਜੋ ਜੀਵਨ ਦੀ ਸਹੀ) ਜੁਗਤਿ ਸਮਝਦਾ ਹੈ (ਉਹ ਜੀਵਨ-ਜੁਗਤਿ ਇਹ ਹੈ ਕਿ ਕਾਮਾਦਿਕ) ਪੰਜਾਂ (ਵਿਕਾਰਾਂ) ਨੂੰ ਮਾਰ ਕੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਨੂੰ ਆਪਣੇ ਹਿਰਦੇ ਵਿਚ ਟਿਕਾਂਦਾ ਹੈ ।੧।ਰਹਾਉ।

ਜਦੋਂ ਮਨੁੱਖ ਆਤਮਕ ਜੀਵਨ ਨੂੰ ਉੱਚਾ ਕਰਨ ਵਾਲੇ ਕਰਮ ਕਰਦਾ ਹੈ, ਤਦੋਂ ਹੀ ਸੱਚਾ (ਜੋਗੀ) ਹੈ । ਪਰ ਜਿਸ ਦਾ ਮਨ ਵਿਕਾਰਾਂ ਦੇ ਟਾਕਰੇ ਤੇ ਕਮਜ਼ੋਰ ਹੈ, ਉਹ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰਨ ਦੇ ਭੇਤ ਨੂੰ ਕੀਹ ਜਾਣ ਸਕਦਾ ਹੈ ? ।੧।

ਜਿਸ ਮਨੁੱਖ ਦੇ ਅੰਦਰ ਪਰਮਾਤਮਾ ਆਪਣਾ ਸਦਾ-ਥਿਰ ਨਾਮ ਵਸਾਂਦਾ ਹੈ, ਉਹ ਮਨੁੱਖ ਪ੍ਰਭੂ-ਮਿਲਾਪ ਦੀ ਜੁਗਤਿ ਦੀ ਕਦਰ ਸਮਝਦਾ ਹੈ ।੨।

ਤਪਸ਼, ਠੰਢ (ਭਾਵ, ਕਿਸੇ ਵਲੋਂ ਖਰ੍ਹਵਾ ਸਲੂਕ ਤੇ ਕਿਸੇ ਵਲੋਂ ਨਿੱਘਾ ਸਲੂਕ) ਘਰ, ਜੰਗਲ (ਭਾਵ, ਘਰ ਵਿਚ ਰਹਿੰਦਿਆਂ ਨਿਰਮੋਹ ਰਵਈਆ) ਉਸ ਨੂੰ ਇਕ-ਸਮਾਨ ਦਿੱਸਦੇ ਹਨ । ਪਰਮਾਤਮਾ ਦੀ ਸਿਫ਼ਤਿ-ਸਾਲਾਹ-ਰੂਪ ਕਰਣੀ ਉਸ ਦਾ ਸਾਮਾਨ (ਸਾਧਾਰਨ) ਕਰਮ ਹਨ (ਭਾਵ, ਸੁਤੇ ਹੀ ਉਹ ਸਿਫ਼ਤਿ-ਸਾਲਾਹ ਵਿਚ ਜੁੜਿਆ ਰਹਿੰਦਾ ਹੈ) ।੩।

(ਦਰ ਦਰ ਤੋਂ ਰੋਟੀਆਂ ਮੰਗਣ ਦੇ ਥਾਂ ਉਹ ਜੋਗੀ ਗੁਰੂ ਦੇ ਦਰ ਤੋਂ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦਾ ਖ਼ੈਰ ਮੰਗਦਾ ਹੈ, ਉਸ ਦੇ ਅੰਦਰ ਪ੍ਰਭੂ ਨਾਲ ਡੂੰਘੀ ਸਾਂਝ ਪੈਂਦੀ ਹੈ, ਉਸ ਦੀ ਉੱਚੀ ਸੁਰਤਿ ਜਾਗ ਪੈਂਦੀ ਹੈ, ਉਸ ਦੇ ਅੰਦਰ ਸਿਮਰਨ-ਰੂਪ ਜੁਗਤਿ ਜਾਗ ਪੈਂਦੀ ਹੈ ।੪।

ਉਹ ਜੋਗੀ ਸਦਾ ਪ੍ਰਭੂ ਦੇ ਡਰ-ਅਦਬ ਵਿਚ ਲੀਨ ਰਹਿੰਦਾ ਹੈ, (ਇਸ ਡਰ ਤੋਂ) ਬਾਹਰ ਨਹੀਂ ਜਾਂਦਾ । ਅਜੇਹੇ ਜੋਗੀ ਦਾ ਕੌਣ ਮੁੱਲ ਪਾ ਸਕਦਾ ਹੈ ? ਉਹ ਸਦਾ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ ।੫।

(ਇਹ ਜੋਗ-ਸਾਧਨਾਂ ਦੇ ਹਠ ਕੁਝ ਨਹੀਂ ਸਵਾਰ ਸਕਦੇ) ਪ੍ਰਭੂ ਆਪ ਹੀ ਆਪਣੇ ਨਾਲ ਮਿਲਾਂਦਾ ਹੈ ਤੇ ਜੀਵ ਦੀ ਭਟਕਣਾ ਮੁਕਾਂਦਾ ਹੈ । ਗੁਰੂ ਦੀ ਕਿਰਪਾ ਨਾਲ ਮਨੁੱਖ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਕਰਦਾ ਹੈ ।੬।

(ਅਸਲ ਜੋਗੀ) ਗੁਰੂ ਦੀ ਦੱਸੀ ਸੇਵਾ ਕਰਦਾ ਹੈ, ਗੁਰੂ ਦੇ ਸ਼ਬਦ ਨੂੰ ਆਪਣੀ ਵਿਚਾਰ ਬਣਾਂਦਾ ਹੈ । ਹਉਮੈ ਨੂੰ (ਆਪਣੇ ਅੰਦਰੋਂ) ਮਾਰਦਾ ਹੈ—ਇਹ ਹੈ ਉਸ ਜੋਗੀ ਦੀ ਸ੍ਰੇਸ਼ਟ ਕਰਣੀ ।੭।

ਹੇ ਨਾਨਕ ! ਆਖ—ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਆਪਣੇ ਆਪ ਨੂੰ ਗਿਝਾਣਾ—ਇਹ ਹਨ ਜੋਗੀ ਦੇ ਜਪ, ਤਪ, ਸੰਜਮ ਤੇ ਪਾਠ, ਇਹੀ ਹੈ ਜੋਗੀ ਦਾ ਪੁਰਾਣ ਆਦਿਕ ਕੋਈ ਧਰਮ-ਪੁਸਤਕ ।੮।੬।

**ਗਉੜੀ ਮਹਲਾ ੧ ॥ ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨ ਜਮ ਦੋਖੰ ॥ ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥ ਜੋਗੀ ਕਉ ਕੈਸਾ ਡਰੁ ਹੋਇ ॥ ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ਰਹਾਉ॥ ਨਿਰਭਉ ਜੋਗੀ ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ ਸਚਿ ਲਿਵ ਲਾਵੈ ॥ ਸੋ ਜੋਗੀ ਮੇਰੈ ਮਨਿ ਭਾਵੈ ॥੨॥ ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥ ਜਰਾ ਮਰਣ ਗਤੁ ਗਰਬੁ ਨਿਵਾਰੇ ॥ ਆਪਿ ਤਰੈ ਪਿਤਰੀ ਨਿਸਤਾਰੇ ॥੩॥ ਸਤਿਗੁਰੁ ਸੇਵੇ ਸੋ ਜੋਗੀ ਹੋਇ ॥ ਭੈ ਰਚਿ ਰਹੈ ਸੁ ਨਿਰਭਉ ਹੋਇ ॥ ਜੈਸਾ ਸੇਵੈ ਤੈਸੋ ਹੋਇ ॥੪॥ {ਪੰਨਾ ੨੨੩}**

**ਪਦ ਅਰਥ** :—ਖਿਮਾ—ਦੂਜਿਆਂ ਦੀ ਵਧੀਕੀ ਨੂੰ ਸਹਾਰਨ ਦਾ ਸੁਭਾਉ । ਗਹੀ—ਫੜੀ, ਗ੍ਰਹਣ ਕੀਤੀ । ਬ੍ਰਤੁ—ਨਿੱਤ ਦਾ ਨਿਯਮ । ਸੀਲ—ਮਿੱਠਾ ਸੁਭਾਉ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਜਮ ਦੋਖੰ—ਜਮ ਦਾ ਡਰ । ਮੁਕਤ—ਵਿਕਾਰਾਂ ਤੋਂ ਆਜ਼ਾਦ ।੧।

ਰੂਖਿ—ਰੁੱਖ ਹੇਠ । ਬਿਰਖਿ—ਰੁੱਖ ਹੇਠ । ਗ੍ਰਿਹਿ—ਘਰ ਵਿਚ । ਬਾਹਰਿ—ਘਰੋਂ ਬਾਹਰ ਜੰਗਲ ਵਿਚ । ਸੋਇ—ਉਹ ਪ੍ਰਭੂ ਹੀ ।੧।ਰਹਾਉ।

ਅਨਦਿਨੁ—ਹਰ ਰੋਜ਼ । ਜਾਗੈ—ਵਿਕਾਰਾਂ ਦੇ ਹੱਲਿਆਂ ਤੋਂ ਸੁਚੇਤ ਰਹਿੰਦਾ ਹੈ । ਸਚਿ—ਸਦਾ-ਥਿਰ ਪ੍ਰਭੂ ਵਿਚ ।੨।

ਕਾਲੁ—ਮੌਤ ਦਾ ਡਰ । ਜਾਰੇ—ਸਾੜ ਦੇਂਦਾ ਹੈ । ਬ੍ਰਹਮ ਅਗਨੀ—ਅੰਦਰ ਪ੍ਰਗਟ ਹੋਵੇ ਪਰਮਾਤਮਾ ਦੇ ਤੇਜ-ਰੂਪ ਅੱਗ ਨਾਲ । ਜਰਾ—ਬੁਢੇਪਾ । ਮਰਣ—ਮੌਤ । ਗਤੁ—ਦੂਰ ਹੋ ਜਾਂਦਾ ਹੈ । ਗਰਬੁ—ਅਹੰਕਾਰ । ਪਿਤਰੀ—ਪਿਤਰਾਂ ਨੂੰ, ਵੱਡੇ ਵਡੇਰਿਆਂ ਨੂੰ ।੩।

ਭੈ—(ਪਰਮਾਤਮਾ ਦੇ) ਡਰ-ਅਦਬ ਵਿਚ । ਸੇਵੇ—ਸਿਮਰਦਾ ਹੈ, ਸੇਵਾ ਕਰਦਾ ਹੈ ।੪।

**ਅਰਥ** :—ਜਿਸ ਮਨੁੱਖ ਨੂੰ ਰੁੱਖ ਬਿਰਖ ਵਿਚ, ਘਰ ਵਿਚ, ਬਾਹਰ ਜੰਗਲ (ਆਦਿਕ) ਵਿਚ ਹਰ ਥਾਂ ਉਹ ਪਰਮਾਤਮਾ ਹੀ ਨਜ਼ਰੀਂ ਆਉਂਦਾ ਹੈ (ਉਹ ਹੈ ਅਸਲ ਜੋਗੀ, ਤੇ ਉਸ) ਜੋਗੀ ਨੂੰ (ਮਾਇਆ ਦੇ ਸੂਰਮੇ ਕਾਮਾਦਿਕਾਂ ਦੇ ਹੱਲਿਆਂ ਵਲੋਂ) ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਹੁੰਦਾ (ਜਿਸ ਤੋਂ ਘਬਰਾ ਕੇ ਉਹ ਗ੍ਰਿਹਸਤ ਛੱਡ ਕੇ ਨੱਸ ਜਾਏ) ।੧।ਰਹਾਉ।

ਉਹ ਜੋਗੀ (ਗ੍ਰਿਹਸਤ ਵਿਚ ਰਹਿ ਕੇ ਹੀ) ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਉ ਬਣਾਂਦਾ ਹੈ । ਮਿੱਠਾ ਸੁਭਾਉ ਤੇ ਸੰਤੋਖ ਉਸ ਦਾ ਨਿੱਤ ਦਾ ਕਰਮ ਹਨ । (ਅਜੇਹੇ ਅਸਲ ਜੋਗੀ ਉਤੇ ਕਾਮਾਦਿਕ ਕੋਈ) ਰੋਗ ਜ਼ੋਰ ਨਹੀਂ ਪਾ ਸਕਦਾ, ਉਸ ਨੂੰ ਮੌਤ ਦਾ ਭੀ ਡਰ ਨਹੀਂ ਹੁੰਦਾ । ਅਜੇਹੇ ਜੋਗੀ ਵਿਕਾਰਾਂ ਤੋਂ ਆਜ਼ਾਦ ਹੋ ਜਾਂਦੇ ਹਨ, ਕਿਉਂਕਿ ਉਹ ਰੂਪ-ਰੇਖ-ਰਹਿਤ ਪਰਮਾਤਮਾ ਦਾ ਰੂਪ ਹੋ ਜਾਂਦੇ ਹਨ ।੧।

ਜੋ ਪਰਮਾਤਮਾ ਮਾਇਆ ਦੇ ਪ੍ਰਭਾਵ ਵਿਚ ਨਹੀਂ ਆਉਂਦਾ, ਉਸ ਨੂੰ ਜੇਹੜਾ ਮਨੁੱਖ ਸਿਮਰਦਾ ਹੈ ਉਹ ਹੈ (ਅਸਲ) ਜੋਗੀ । ਉਹ (ਭੀ ਮਾਇਆ ਦੇ ਹੱਲਿਆਂ ਤੋਂ) ਡਰਦਾ ਨਹੀਂ (ਉਸ ਨੂੰ ਕਿਉਂ ਲੋੜ ਪਏ ਗ੍ਰਿਹਸਤ ਤੋਂ ਭੱਜਣ ਦੀ ?) ਉਹ ਤਾਂ ਹਰ ਵੇਲੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ, ਕਿਉਂਕਿ ਉਹ ਸਦਾ-ਥਿਰ

ਪ੍ਰਭੂ ਵਿਚ ਸੁਰਤਿ ਜੋੜੀ ਰੱਖਦਾ ਹੈ । ਮੇਰੇ ਮਨ ਵਿਚ ਉਹ ਜੋਗੀ ਪਿਆਰਾ ਲੱਗਦਾ ਹੈ (ਉਹੀ ਹੈ ਅਸਲ ਜੋਗੀ) ।੨।

(ਉਹ ਜੋਗੀ ਆਪਣੇ-ਅੰਦਰ-ਪਰਗਟ-ਹੋਏ) ਬ੍ਰਹਮ (ਦੇ ਤੇਜ) ਦੀ ਅੱਗ ਨਾਲ ਮੌਤ (ਦੇ ਡਰ ਨੂੰ) ਜਾਲ ਨੂੰ (ਜਿਸ ਦੇ ਸਹਮ ਨੇ ਸਾਰੇ ਜੀਵਾਂ ਨੂੰ ਫਸਾਇਆ ਹੋਇਆ ਹੈ) ਸਾੜ ਦੇਂਦਾ ਹੈ । ਉਸ ਜੋਗੀ ਦਾ ਬੁਢੇਪੇ ਦਾ ਡਰ ਮੌਤ ਦਾ ਸਹਮ ਦੂਰ ਹੋ ਜਾਂਦਾ ਹੈ, ਉਹ ਜੋਗੀ (ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਲੈਂਦਾ ਹੈ । ਉਹ ਆਪ ਭੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ, ਆਪਣੇ ਪਿਤਰਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੩।

ਜੋ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ, ਉਹ (ਅਸਲ) ਜੋਗੀ ਬਣਦਾ ਹੈ, ਉਹ ਪਰਮਾਤਮਾ ਦੇ ਡਰ-ਅਦਬ ਵਿਚ (ਜੀਵਨ-ਪੰਧ ਤੇ) ਤੁਰਦਾ ਹੈ, ਉਹ (ਕਾਮਾਦਿਕ ਵਿਕਾਰਾਂ ਦੇ ਹੱਲਿਆਂ ਤੋਂ) ਨਿਡਰ ਰਹਿੰਦਾ ਹੈ (ਕਿਉਂਕਿ ਇਹ ਇਕ ਅਸੂਲ ਦੀ ਗੱਲ ਹੈ ਕਿ) ਮਨੁੱਖ ਜਿਹੋ ਜਿਹੇ ਦੀ ਸੇਵਾ (-ਭਗਤੀ) ਕਰਦਾ ਹੈ ਉਹੋ ਜਿਹਾ ਆਪ ਬਣ ਜਾਂਦਾ ਹੈ (ਨਿਰਭਉ ਨਿਰੰਕਾਰ ਨੂੰ ਸਿਮਰ ਕੇ ਨਿਰਭਉ ਹੀ ਬਣਨਾ ਹੋਇਆ) ।੪।

**ਨਰ ਨਿਹਕੇਵਲ ਨਿਰਭਉ ਨਾਉ ॥ ਅਨਾਥਹ ਨਾਥ ਕਰੇ ਬਲਿ ਜਾਉ ॥ ਪੁਨਰਪਿ ਜਨਮੁ ਨਾਹੀ ਗੁਣ ਗਾਉ ॥੫॥ ਅੰਤਰਿ ਬਾਹਰਿ ਏਕੋ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥ ਸਾਚੈ ਸਬਦਿ ਦਰਿ ਨੀਸਾਣੈ ॥੬॥ ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥ ਆਵੈ ਨ ਜਾਵੈ ਚੂਕੈ ਆਸਾ ॥ ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥ ਜੋ ਦੀਸੈ ਸੋ ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥ ਨਾਨਕ ਬਿਰਲੇ ਮਿਲਹਿ ਉਦਾਸਾ ॥੮॥੭॥ {ਪੰਨਾ ੨੨੪}**

**ਪਦ ਅਰਥ** :—ਨਰ ਨਿਹਕੇਵਲ—ਵਾਸਨਾ-ਰਹਿਤ (ਸੁੱਧ) ਮਨੁੱਖ । ਬਲਿ ਜਾਉ—ਮੈਂ ਕੁਰਬਾਨ ਹਾਂ । ਪੁਨਰਪਿ—{ਪੁਨ: ਅਪਿ} ਮੁੜ ਮੁੜ ।੫।

ਸਬਦੇ—ਸ਼ਬਦ ਵਿਚ (ਜੁੜ ਕੇ) । ਆਪੁ—ਆਪਣੇ ਅਸਲੇ ਨੂੰ । ਨੀਸਾਣ—ਰਾਹਦਾਰੀ, ਪਰਵਾਨਾ । ਦਰਿ—ਪਰਮਾਤਮਾ ਦੇ ਦਰ ਤੇ ।੬।

ਨਿਜ ਘਰਿ—ਆਪਣੇ ਘਰ ਵਿਚ, ਆਪਣੇ ਅੰਤਰ ਆਤਮੇ ਹੀ । ਚੂਕੈ—ਮੁੱਕ ਜਾਂਦੀ ਹੈ । ਕਮਲੁ—ਹਿਰਦਾ-ਰੂਪ ਕੌਲ ਫੁੱਲ । ਪਰਗਾਸਾ—ਖਿੜ ਪੈਂਦਾ ਹੈ ।੭।

ਆਸ ਨਿਰਾਸਾ—ਆਸਾਂ ਵਿਚ ਨਿਰਾਸ, ਜਿਸ ਦੀਆਂ ਸੱਧਰਾਂ ਵਿਚੇ ਹੀ ਰਹਿ ਗਈਆਂ । ਬਿਖੁ—ਜ਼ਹਰ । ਉਦਾਸਾ—ਆਸਾਂ ਤੋਂ ਉਤਾਂਹ, ਨਿਰਮੋਹ ।੮।

**ਅਰਥ** :—ਮਨੁੱਖ ਨਿਰਭਉ ਪਰਮਾਤਮਾ ਦਾ ਨਾਮ ਜਪ ਕੇ (ਮਾਇਆ ਦੇ ਹੱਲਿਆਂ ਵਲੋਂ ਨਿਰਭਉ ਹੋ ਕੇ) ਵਾਸਨਾ-ਰਹਿਤ (ਸੁੱਧ) ਹੋ ਜਾਂਦਾ ਹੈ । ਉਹ ਨਿਖਸਮਿਆਂ ਨੂੰ ਖਸਮ ਵਾਲਾ ਬਣਾ ਦੇਂਦਾ ਹੈ (ਉਹ ਹੈ ਅਸਲ ਜੋਗੀ, ਤੇ ਅਜੇਹੇ ਜੋਗੀ ਤੋਂ) ਮੈਂ ਕੁਰਬਾਨ ਹਾਂ । ਉਸ ਨੂੰ ਮੁੜ ਮੁੜ ਜਨਮ ਨਹੀਂ ਲੈਣਾ ਪੈਂਦਾ, ਉਹ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ।੫।

ਉਹ ਜੋਗੀ ਆਪਣੇ ਅੰਦਰ ਤੇ ਬਾਹਰ ਸਾਰੇ ਜਗਤ ਵਿਚ ਇਕ ਪਰਮਾਤਮਾ ਨੂੰ ਹੀ ਵਿਆਪਕ ਜਾਣਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਆਪਣੇ ਅਸਲੇ ਨੂੰ ਪਛਾਣਦਾ ਹੈ । ਗੁਰੂ ਦੇ ਸੱਚੇ ਸ਼ਬਦ ਦੀ ਬਰਕਤਿ ਨਾਲ ਉਹ ਜੋਗੀ ਪਰਮਾਤਮਾ ਦੇ ਦਰ ਤੇ (ਸਿਫ਼ਤਿ-ਸਾਲਾਹ ਦੀ) ਰਾਹਦਾਰੀ ਲੈ ਕੇ ਜਾਂਦਾ ਹੈ ।੬।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਵਿਕਾਰਾਂ ਵਲੋਂ) ਮਰਦਾ ਹੈ (ਉਹ ਹੈ ਅਸਲ ਜੋਗੀ, ਤੇ) ਉਸ ਦਾ ਨਿਵਾਸ ਸਦਾ ਆਪਣੇ ਅੰਤਰ ਆਤਮੇ ਵਿਚ ਰਹਿੰਦਾ ਹੈ । ਉਸ ਦੀ ਆਸਾ (ਤ੍ਰਿਸ਼ਨਾ) ਮੁੱਕ ਜਾਂਦੀ ਹੈ, ਉਹ ਭਟਕਣਾ ਵਿਚ ਨਹੀਂ ਪੈਂਦਾ । ਗੁਰੂ ਦੇ ਸ਼ਬਦ ਵਿਚ ਜੁੜਿਆਂ ਉਸ ਦਾ ਹਿਰਦਾ-ਕੌਲ ਸਦਾ ਖਿੜਿਆ ਰਹਿੰਦਾ ਹੈ ।੭।

ਜਗਤ ਵਿਚ ਜੋ ਭੀ ਦਿੱਸਦਾ ਹੈ, ਉਹ ਢੱਠੀਆਂ ਹੋਈਆਂ ਆਸਾਂ ਵਾਲਾ ਹੀ ਦਿੱਸਦਾ ਹੈ (ਕਿਸੇ ਦੀਆਂ ਸਾਰੀਆਂ ਆਸਾਂ ਕਦੇ ਪੂਰੀਆਂ ਨਹੀਂ ਹੋਈਆਂ) । ਹਰੇਕ ਨੂੰ ਕਾਮ ਦਾ ਜ਼ਹਰ ਕ੍ਰੋਧ ਦਾ ਜ਼ਹਰ (ਮਾਰਦਾ ਜਾ ਰਿਹਾ ਹੈ, ਹਰੇਕ ਨੂੰ ਮਾਇਆ ਦੀ) ਭੁੱਖ (ਮਾਇਆ ਦੀ) ਤ੍ਰੇਹ (ਲੱਗੀ ਹੋਈ ਹੈ) ।

ਹੇ ਨਾਨਕ ! ਜਗਤ ਵਿਚ ਬੜੇ ਵਿਰਲੇ ਐਸੇ ਬੰਦੇ ਮਿਲਦੇ ਹਨ, ਜੋ ਆਸਾ ਤ੍ਰਿਸ਼ਨਾ ਦੇ ਅਧੀਨ ਨਹੀਂ ਹਨ (ਤੇ, ਉਹੀ ਹਨ ਅਸਲ ਜੋਗੀ) ।੮।੭।

**ਗਉੜੀ ਮਹਲਾ ੧ ॥ ਐਸੋ ਦਾਸੁ ਮਿਲੈ ਸੁਖੁ ਹੋਈ ॥ ਦੁਖੁ ਵਿਸਰੈ ਪਾਵੈ ਸਚੁ ਸੋਈ ॥੧॥ ਦਰਸਨੁ ਦੇਖਿ ਭਈ ਮਤਿ ਪੂਰੀ ॥ ਅਠਸਠਿ ਮਜਨੁ ਚਰਨਹ ਧੂਰੀ ॥੧॥ ਰਹਾਉ ॥ ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥ ਜਿਹਵਾ ਸੂਚੀ ਹਰਿ ਰਸ ਸਾਰਾ ॥੨॥ ਸਚੁ ਕਰਣੀ ਅਭ ਅੰਤਰਿ ਸੇਵਾ ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥੩॥ ਜਹ ਜਹ ਦੇਖਉ ਤਹ ਤਹ ਸਾਚਾ ॥ ਬਿਨੁ ਬੂਝੇ ਝਗਰਤ ਜਗੁ ਕਾਚਾ ॥੪॥ ਗੁਰੁ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥੫॥ ਕਰਿ ਕਿਰਪਾ ਰਾਖਹੁ ਰਖਵਾਲੇ ॥ ਬਿਨੁ ਬੂਝੇ ਪਸੂ ਭਏ ਬੇਤਾਲੇ ॥੬॥ ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥੭॥ ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥੮॥ ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥੯॥੮॥ {ਪੰਨਾ ੨੨੪}**

**ਪਦ ਅਰਥ** :—ਦਾਸੁ—ਹਰੀ ਦਾ ਦਾਸ (ਗੁਰੂ) । ਸਚੁ—ਸਦਾ-ਥਿਰ ਪ੍ਰਭੂ (ਦਾ ਮਿਲਾਪ) । ਸੋਈ—ਉਹ ਮਨੁੱਖ ਹੀ ।੧।

ਦੇਖਿ—ਵੇਖ ਕੇ । ਪੂਰੀ—ਅਭੁੱਲ । ਅਠਸਠਿ—ਅਠਾਹਠ (ਤੀਰਥ) । ਮਜਨੁ—ਇਸ਼ਨਾਨ । ਚਰਨਹ—(ਗੁਰੂ ਦੇ) ਚਰਨਾਂ ਦੀ ।੧।ਰਹਾਉ।

ਨੇਤ੍ਰ—ਅੱਖਾਂ । ਸੰਤੋਖੇ—ਪਰ ਤਨ-ਰੂਪ ਵੇਖਣ ਵਲੋਂ ਰੱਜ ਜਾਂਦੇ ਹਨ । ਸੂਚੀ—ਪਵਿਤ੍ਰ । ਸਾਰਾ—ਸ੍ਰੇਸ਼ਟ ।੨।

ਅਭ ਅੰਤਰ—{ਅ ਯੰਤਰ} ਦਿਲ ਦੇ ਅੰਦਰ । ਅਲਖ ਅਭੇਵ ਸੇਵਾ—ਅਲੱਖ ਅਭੇਵ ਪ੍ਰਭੂ ਦੀ ਸੇਵਾ-ਭਗਤੀ ।੩।

ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਸਾਚਾ—ਸਦਾ-ਥਿਰ ਪ੍ਰਭੂ । ਜਗੁ ਕਾਚਾ—(ਵਿਕਾਰਾਂ ਦੇ ਟਾਕਰੇ ਤੇ) ਕਮਜ਼ੋਰ ਮਨ ਵਾਲਾ ਜਗਤ ।੪।

ਸੋਝੀ—ਇਹ ਸਮਝ ਕਿ ਪ੍ਰਭੂ ਹਰ ਥਾਂ ਮੌਜੂਦ ਹੈ ।੫।

ਬੇਤਾਲੇ—ਜੀਵਨ-ਤਾਲ ਤੋਂ ਖੁੰਝੇ ਹੋਏ, ਭੂਤਨੇ ।੬।

ਗੁਰਿ—ਗੁਰੂ ਨੇ । ਕਹੁ—ਦੱਸੋ । ਕਰਉ—ਕਰਉਂ, ਮੈਂ ਕਰਾਂ । ਅਨ ਪੂਜਾ—ਕਿਸੇ ਹੋਰ ਦੀ ਪੂਜਾ ।੭।

ਸੰਤ ਹੇਤਿ—(ਮਨੁੱਖ ਨੂੰ) ਸੰਤ ਬਣਾਣ ਵਾਸਤੇ । ਪ੍ਰਭਿ—ਪ੍ਰਭੂ ਨੇ । ਤ੍ਰਿਭਵਣ—ਤਿੰਨੇ ਭਵਨ, ਸਾਰੀ ਸ੍ਰਿਸ਼ਟੀ । ਧਾਰੇ—ਰਚੇ ਹਨ । ਆਤਮੁ—ਆਪਣੇ ਆਪ ਨੂੰ । ਚੀਨੈ—ਪਛਾਣਦਾ ਹੈ, ਪਰਖਦਾ ਹੈ । ਤਤੁ—ਅਸਲੀਅਤ ।੮।

ਰਿਦੈ—ਹਿਰਦੇ ਵਿਚ । ਪ੍ਰਣਵਤਿ—ਬੇਨਤੀ ਕਰਦਾ ਹੈ । ਤਾ ਕੇ—ਉਸ (ਗੁਰੂ) ਦੇ ।੯।

**ਅਰਥ** :—(ਹਰੀ ਦੇ ਦਾਸ, ਗੁਰੂ ਦਾ) ਦਰਸਨ ਕਰ ਕੇ ਮਨੁੱਖ ਦੀ ਅਕਲ ਪੂਰੀ (ਸੂਝ ਵਾਲੀ) ਹੋ ਜਾਂਦੀ ਹੈ । (ਗੁਰੂ ਦੇ) ਚਰਨਾਂ ਦੀ ਧੂੜ (ਹੀ) ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ।੧।ਰਹਾਉ।

(ਪਰਮਾਤਮਾ ਦਾ) ਇਹੋ ਜਿਹਾ ਦਾਸ (ਜਿਸ ਮਨੁੱਖ ਨੂੰ) ਮਿਲ ਪੈਂਦਾ ਹੈ, (ਉਸ ਦੇ ਅੰਦਰ) ਆਤਮਕ ਆਨੰਦ ਪੈਦਾ ਹੁੰਦਾ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ, ਦੁੱਖ ਉਸ ਦੇ ਨੇੜੇ ਨਹੀਂ ਢੁੱਕਦਾ ।੧।

ਉਸ ਦੀਆਂ ਅੱਖਾਂ (ਪਰਾਇਆ ਰੂਪ ਤੱਕਣ ਵਲੋਂ) ਰੱਜ ਜਾਂਦੀਆਂ ਹਨ, ਉਸ ਦੀ ਸੁਰਤਿ ਦੀ ਤਾਰ ਇੱਕ ਪਰਮਾਤਮਾ ਵਿਚ ਰਹਿੰਦੀ ਹੈ । ਪਰਮਾਤਮਾ ਦੇ ਨਾਮ ਦਾ ਸ੍ਰੇਸ਼ਟ ਰਸ ਚੱਖ ਕੇ ਉਸ ਦੀ ਜੀਭ ਪਵਿਤ੍ਰ ਹੋ ਜਾਂਦੀ ਹੈ ।੨।

(ਪਰਮਾਤਮਾ ਦਾ ਅਜੇਹਾ ਦਾਸ, ਗੁਰੂ ਜਿਸ ਮਨੁੱਖ ਨੂੰ ਮਿਲਦਾ ਹੈ) ਪ੍ਰਭੂ ਦਾ ਸਿਮਰਨ ਉਸ ਦੀ (ਨਿੱਤ ਦੀ) ਕਰਣੀ ਬਣ ਜਾਂਦਾ ਹੈ । ਅਲੱਖ ਤੇ ਅਭੇਵ ਪਰਮਾਤਮਾ ਦੀ ਆਪਣੇ ਅੰਦਰ ਸੇਵਾ-ਭਗਤੀ ਕਰ ਕੇ ਉਸ ਦਾ ਮਨ (ਮਾਇਆ ਵਲੋਂ) ਤ੍ਰਿਪਤ ਹੋ ਜਾਂਦਾ ਹੈ ।੩।

(ਉਸ ਗੁਰੂ ਦੇ ਦੀਦਾਰ ਦੀ ਬਰਕਤਿ ਨਾਲ ਹੀ) ਮੈਂ ਜਿੱਧਰ ਤੱਕਦਾ ਹਾਂ ਉਧਰ ਉਧਰ ਮੈਨੂੰ ਸਦਾ-ਥਿਰ ਪ੍ਰਭੂ ਦਿੱਸਦਾ ਹੈ । ਪਰ ਮਾਇਆ ਦੇ ਟਾਕਰੇ ਤੇ ਕਮਜ਼ੋਰ ਮਨ ਵਾਲਾ ਜਗਤ ਇਸ ਗਿਆਨ ਤੋਂ ਸੱਖਣਾ ਹੋਣ ਕਰਕੇ ਖਹਿ ਖਹਿ ਕਰ ਰਿਹਾ ਹੈ ।੪।

ਇਹ ਸਮਝ ਕਿ ਪਰਮਾਤਮਾ ਹਰ ਥਾਂ ਮੌਜੂਦ ਹੈ ਉਸੇ ਨੂੰ ਹੁੰਦੀ ਹੈ ਜਿਸ ਨੂੰ ਗੁਰੂ ਇਹ ਸਮਝ ਦੇਵੇ । ਕੋਈ ਵਿਰਲਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਇਹ ਸਮਝ ਪ੍ਰਾਪਤ ਕਰਦਾ ਹੈ ।੫।

ਹੇ ਰੱਖਣਹਾਰ ਪ੍ਰਭੂ ! ਮਿਹਰ ਕਰ, ਤੇ ਜੀਵਾਂ ਨੂੰ (ਖਹਿ ਖਹਿ ਤੋਂ) ਤੂੰ ਆਪ ਬਚਾ । ਗੁਰੂ ਤੋਂ ਗਿਆਨ ਪ੍ਰਾਪਤ ਕਰਨ ਤੋਂ ਬਿਨਾ ਜੀਵ ਪਸ਼ੂ (-ਸੁਭਾਵ) ਬਣ ਰਹੇ ਹਨ, ਭੂਤਨੇ ਹੋ ਰਹੇ ਹਨ ।੬।

ਮੈਨੂੰ ਸਤਿਗੁਰੂ ਨੇ ਸਮਝਾ ਦਿੱਤਾ ਹੈ ਕਿ ਪ੍ਰਭੂ ਤੋਂ ਬਿਨਾ ਉਸ ਵਰਗਾ ਹੋਰ ਕੋਈ ਨਹੀਂ ਹੈ । ਦੱਸੋ, (ਹੇ ਭਾਈ !) ਮੈਂ ਕਿਸ ਨੂੰ (ਉਸ ਵਰਗਾ) ਦੇਖ ਕੇ ਕਿਸੇ ਹੋਰ ਦੀ ਪੂਜਾ ਕਰ ਸਕਦਾ ਹਾਂ ? ।੭।

ਪਰਮਾਤਮਾ ਨੇ (ਮਨੁੱਖਾਂ ਨੂੰ) ਸੰਤ ਬਣਾਣ ਲਈ ਇਹ ਸ੍ਰਿਸ਼ਟੀ ਰਚੀ ਹੈ । ਜੇਹੜਾ ਮਨੁੱਖ (ਗੁਰੂ ਦੀ ਸਰਨ ਪੈ ਕੇ) ਆਪਣੇ ਆਪ ਨੂੰ ਪਛਾਣਦਾ ਹੈ, ਉਹ ਇਸ ਅਸਲੀਅਤ ਨੂੰ ਸਮਝ ਲੈਂਦਾ ਹੈ ।੮।

(ਗੁਰੂ ਦਾ ਦੀਦਾਰ ਕਰ ਕੇ ਹੀ) ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਮਨੁੱਖ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ, ਪਰਮਾਤਮਾ ਦਾ ਪਿਆਰ ਰਿਦੇ ਵਿਚ ਟਿਕਦਾ ਹੈ ।

ਨਾਨਕ ਬੇਨਤੀ ਕਰਦਾ ਹੈ,—ਮੈਂ ਭੀ ਉਸ ਗੁਰੂ ਦਾ ਦਾਸ ਹਾਂ ।੯।੮।

**ਗਉੜੀ ਮਹਲਾ ੧ ॥ ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥ ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥ ਐਸਾ ਗਰਬੁ ਬੁਰਾ ਸੰਸਾਰੈ ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥੧॥ ਰਹਾਉ ॥ ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੇ ਜਾਇ ਪਇਆਰੀ ॥੨॥ ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥ ਆਪਿ ਭੁਲਾਇ ਆਪੇ ਮਤਿ ਦੇਵੈ ॥੩॥ ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥ ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥ {ਪੰਨਾ ੨੨੪}**

**ਪਦ ਅਰਥ** :—ਬ੍ਰਹਮੈ—ਬ੍ਰਹਮਾ ਨੇ । ਗਰਬੁ—ਅਹੰਕਾਰ {ਬ੍ਰਹਮਾ ਨੇ ਅਹੰਕਾਰ ਕੀਤਾ ਕਿ ਮੈਂ ਕਵਲ ਦੀ ਨਾਭ ਵਿਚੋਂ ਨਹੀਂ ਜੰਮਿਆ, ਮੈਂ ਆਪਣੇ ਆਪ ਤੋਂ ਹੀ ਪੈਦਾ ਹੋਇਆ ਹਾਂ} । ਬੇਦ ਕੀ ਬਿਪਤਿ—ਵੇਦਾਂ ਦੇ ਚੁਰਾਏ ਜਾਣ ਦੀ ਬਿਪਤਾ, {ਦੈਂਤ ਵੇਦ ਖੋਹ ਕੇ ਲੈ ਗਏ ਸਨ । ਦੁਖੀ ਹੋਇਆ, ਪਰਮਾਤਮਾ ਦਾ ਆਸਰਾ ਲਿਆ । ਵੇਦ ਵਾਪਸ ਦਿਵਾਏ, ਦੈਂਤ ਮਾਰ ਕੇ} । ਜਹ—ਜਿਥੇ, ਜਿਸ ਵੇਲੇ । ਤਹੀ—ਤਿਥੇ, ਉਸੇ ਵੇਲੇ । ਮਾਨਿਆ—ਪਤੀਜ ਗਿਆ ਕਿ ਪਰਮਾਤਮਾ ਹੀ ਸਭ ਤੋਂ ਵੱਡਾ ਹੈ ।੧।

ਸੰਸਾਰੈ—ਸੰਸਾਰ ਵਿਚ । ਨਿਵਾਰੈ—ਦੂਰ ਕਰਦਾ ਹੈ ।੧।ਰਹਾਉ।

ਬਲਿ ਰਾਜਾ—{ਇਕ ਦੈਂਤ ਰਾਜਾ ਸੀ । ਤਪ ਕਰ ਕੇ ਇਸ ਨੇ ਸਾਰੇ ਦੇਵਤੇ ਜਿੱਤ ਲਏ । ਇੰਦਰ ਦੀ ਪਦਵੀ ਪਰਾਪਤ ਕਰ ਲਈ, ਇਸ ਨੇ ਇਕੋਤ੍ਰ-ਸੌ ਜੱਗ ਸ਼ੁਰੂ ਕੀਤੇ । ਅਖ਼ੀਰਲਾ ਜੱਗ ਨਿਰਵਿਘਨ ਸਮਾਪਤ ਹੋਣ ਤੇ ਇੰਦਰ ਦਾ ਤਖ਼ਤ ਖੁੱਸ ਜਾਣਾ ਸੀ । ਇਸ ਨੇ ਵਿਸ਼ਨੂੰ ਤੋਂ ਮਦਦ ਮੰਗੀ । ਵਿਸ਼ਨੂੰ ਨੇ ਬਾਵਨ (ਵਾਉਣਾ) ਰੂਪ ਧਾਰਿਆ । ਬ੍ਰਾਹਮਣ ਬਣ ਕੇ ਰਾਜੇ ਦੇ ਜੱਗ-ਅਸਥਾਨ ਤੇ ਪਹੁੰਚਿਆ । ਕੁਟੀਆ ਬਨਾਣ ਲਈ ਢਾਈ ਕਰਮ ਥਾਂ ਮੰਗੀ । ਬਲ ਰਾਜੇ ਦੇ ਗੁਰੂ ਸ਼ੁੱਕਰ ਨੇ ਵਰਜਿਆ ਕਿ ਇਹ ਛਲ ਹੈ, ਇਸ ਤੋਂ ਬਚੋ । ਆਪਣੇ ਦਾਨੀ ਹੋਣ ਦੇ ਅਹੰਕਾਰ ਵਿਚ ਗੁਰੂ ਦਾ ਹੁਕਮ ਨਾਹ ਮੰਨਿਆ, ਤੇ ਢਾਈ ਕਰਮ ਧਰਤੀ ਦੇਣੀ ਮੰਨ ਲਈ । ਬ੍ਰਾਹਮਣ ਰੂਪ-ਧਾਰੀ ਵਿਸ਼ਨੂੰ ਨੇ ਇਕੋ ਕਰਮ ਨਾਲ ਸਾਰੀ ਧਰਤੀ, ਤੇ ਦੂਜੇ ਨਾਲ ਸਾਰਾ ਆਕਾਸ਼ ਮਿਣ ਲਿਆ । ਅੱਧੇ ਕਰਮ ਵਾਸਤੇ ਬਲਿ ਨੇ ਆਪਣਾ ਸਰੀਰ ਪੇਸ਼ ਕੀਤਾ । ਵਿਸ਼ਨੂੰ ਨੇ ਉਸ ਦੀ ਛਾਤੀ ਉਤੇ ਪੈਰ ਧਰ ਕੇ ਉਸ ਨੂੰ ਪਾਤਾਲ ਵਿਚ ਪੁਚਾ ਦਿੱਤਾ । ਪਾਤਾਲ ਦਾ ਰਾਜ ਭੀ ਦਿੱਤਾ, ਪ੍ਰਸੰਨ ਹੋ ਕੇ । ਪਰ ਵਿਸ਼ਨੂੰ ਨੂੰ ਉਥੇ ਇਸ ਰਾਜੇ ਦਾ ਦਰਬਾਨ ਬਣਨਾ ਪਿਆ} । ਜਗਨ—ਜੱਗ । ਅਫਾਰੀ—ਆਫਰ ਕੇ । ਪਇਆਰੀ—ਪਾਤਾਲ ਵਿਚ ।੨।

ਹਰੀਚੰਦੁ—{ਇਕ ਬਚਨ-ਪਾਲ ਧਰਮੀ ਤੇ ਦਾਨੀ ਰਾਜਾ । ਪਟਨਾ ਰਾਜਧਾਨੀ । ਵਿਸ਼ਿਸ਼ਟ ਇਸ ਦਾ ਪਰੋਹਤ ਸੀ । ਵਿਸ਼ਿਸ਼ਟ ਨੇ ਵਿਸ਼ਵਾਮਿੱਤ੍ਰ ਪਾਸ ਰਾਜੇ ਦੇ ਦਾਨ ਦੀ ਸੋਭਾ ਕੀਤੀ । ਵਿਸ਼ਵਾਮਿਤ੍ਰ ਨੇ ਪਰਖਣਾ ਚਾਹਿਆ । ਵਿਸ਼ਿਸ਼ਟ ਦੀ ਗੈਰ-ਹਾਜ਼ਰੀ ਵਿਚ ਰਾਜੇ ਨੇ ਸਾਰਾ ਰਾਜ ਦਾਨ ਕਰ ਦਿੱਤਾ । ਦੱਛਣਾ ਦੇ ਇਵਜ਼ ਵਿਚ ਰਾਜਾ ਆਪ ਉਸ ਦੀ ਰਾਣੀ ਤਾਰਾ ਤੇ ਉਸ ਦਾ ਪੁੱਤਰ ਕਾਂਸੀ ਦੀ ਮੰਡੀ ਵਿਚ ਵਿਕੇ । ਰਾਜੇ ਨੂੰ ਮਰਘਟ ਦੇ ਠੇਕੇਦਾਰ ਇਕ ਚੂਹੜੇ ਨੇ ਮੁੱਲ ਲੈ ਲਿਆ । ਰਾਣੀ ਤਾਰਾ ਤੇ ਉਸ ਦੇ ਪੁੱਤਰ ਨੂੰ ਇਕ ਬ੍ਰਾਹਮਣ ਨੇ ਖ਼ਰੀਦ ਲਿਆ । ਪੁੱਤਰ ਸੱਪ ਦਾ ਡੰਗਿਆ ਮਰ ਗਿਆ । ਤਾਰਾ ਮਰਘੱਟ ਵਿਚ ਪੁੱਤਰ ਨੂੰ ਸਾੜਨ ਲੈ ਗਈ, ਅਗੋਂ ਮਸੂਲ ਲਏ ਬਿਨਾਂ ਹਰੀਚੰਦ ਨੇ ਇਜਾਜ਼ਤ ਨਾਹ ਦਿੱਤੀ । ਰਾਣੀ ਪਾਸ ਮਸੂਲ ਜੋਗੇ ਪੈਸੇ ਨਹੀਂ ਸਨ । ਪਰਖ ਦੀ ਹੱਦ ਹੋ ਗਈ । ਵਿਸ਼ਵਾਮਿੱਤ੍ਰ ਸ਼ਰਮਿੰਦਾ ਹੋਇਆ । ਰਾਜੇ ਦੀ ਜਿੱਤ ਹੋਈ, ਪਰ ਇਹ ਸਾਰਾ ਕਸ਼ਟ ਮਿਲਿਆ ਕਿ ਰਾਜੇ ਨੇ ਆਪਣੇ ਗੁਰੂ ਵਿਸ਼ਿਸ਼ਟ ਤੋਂ ਸਲਾਹ ਨਾਹ ਲਈ} । ਅਭੇਵੈ—ਅਭੇਵ ਪ੍ਰਭੂ ਦਾ । ਅਭੇਵ—ਜਿਸ ਦਾ ਭੇਤ ਨਾਹ ਪਾਇਆ ਜਾ ਸਕੇ ।੩।

ਹਰਣਾਖਸੁ—ਮੁਲਤਾਨ ਦਾ ਰਾਜਾ । ਜ਼ਾਲਮ ਹੋਣ ਕਰਕੇ ਦੈਂਤ ਅਖਵਾਇਆ । ਇਸ ਦਾ ਪੁੱਤਰ ਪ੍ਰਹਿਲਾਦ ਸੀ । ਮੰਦ੍ਰਾਚਲ ਪਹਾੜ ਤੇ ਤਪੁ ਕਰਕੇ ਬ੍ਰਹਮਾ ਤੋਂ ਵਰ ਲਿਆ ਸੀ :—ਨਾਹ ਦਿਨੇ ਮਰਾਂ, ਨਾਹ ਰਾਤੀ ਮਰਾਂ, ਨਾਹ ਘਰ ਦੇ ਅੰਦਰ ਮਰਾਂ, ਨਾਹ ਬਾਹਰ ਮਰਾਂ, ਨਾਹ ਮਨੁੱਖ ਪਾਸੋਂ ਮਰਾਂ, ਨਾਹ ਦੇਵਤੇ ਪਾਸੋਂ ਮਰਾਂ । ਇਸ ਨੇ ਰਾਜ ਵਿਚ ਹੁਕਮ ਦੇ ਦਿੱਤਾ ਕਿ ਮੈਂ ਹੀ ਰੱਬ ਹਾਂ, ਮੇਰਾ ਨਾਮ ਜਪੋ । ਪ੍ਰਹਿਲਾਦ ਪ੍ਰਭੂ ਦਾ ਭਗਤ ਨਿਕਲਿਆ । ਪ੍ਰਹਿਲਾਦ ਨੂੰ ਕਈ ਕਸ਼ਟ ਦਿੱਤੇ । ਵਿਸ਼ਨੂੰ ਨੇ ਨਰਸਿੰਘ ਰੂਪ ਧਾਰ ਕੇ ਨਹੁੰਆਂ ਨਾਲ ਮਾਰਿਆ, (ਨਰ ਤੇ ਸਿੰਘ ਦਾ ਰੂਪ) । ਦੁਰਾਚਾਰੀ—ਮੰਦੇ ਆਚਰਨ ਵਾਲਾ । ਪ੍ਰਹਾਰੀ—ਨਾਸ ਕਰਨ ਵਾਲਾ ।੪।

**ਅਰਥ** :—ਜਗਤ ਵਿਚ ਅਹੰਕਾਰ ਇਕ ਐਸਾ ਵਿਕਾਰ ਹੈ, ਜੋ ਬਹੁਤ ਭੈੜਾ ਹੈ, (ਵੱਡੇ ਵੱਡੇ ਅਖਵਾਣ ਵਾਲੇ ਭੀ ਜਦੋਂ ਅਹੰਕਾਰ ਦੇ ਢਹੇ ਚੜ੍ਹੇ ਤਾਂ ਬਹੁਤ ਖ਼ੁਆਰ ਹੋਏ) । ਜਿਸ (ਭਾਗਾਂ ਵਾਲੇ ਮਨੁੱਖ) ਨੂੰ ਗੁਰੂ ਮਿਲ ਪੈਂਦਾ ਹੈ (ਗੁਰੂ) ਉਸ ਦਾ ਅਹੰਕਾਰ ਦੂਰ ਕਰ ਦੇਂਦਾ ਹੈ ।੧।ਰਹਾਉ।

ਬ੍ਰਹਮਾ ਨੇ ਅਹੰਕਾਰ ਕੀਤਾ (ਕਿ ਮੈਂ ਇਤਨਾ ਵੱਡਾ ਹਾਂ, ਮੈਂ ਕਵਲ ਦੀ ਨਾਭੀ ਵਿਚੋਂ ਕਿਵੇਂ ਜੰਮ ਸਕਦਾ ਹਾਂ ?) ਉਸ ਨੇ ਪਰਮਾਤਮਾ ਦੀ ਬੇਅੰਤਤਾ ਨੂੰ ਨਹੀਂ ਸਮਝਿਆ । (ਜਦੋਂ ਉਸ ਦਾ ਮਾਣ ਤੋੜਨ ਵਾਸਤੇ ਉਸ ਦੇ) ਵੇਦਾਂ ਦੇ ਚੁਰਾਏ ਜਾਣ ਦੀ ਬਿਪਤਾ ਉਸ ਉਤੇ ਆ ਪਈ ਤਾਂ ਉਹ ਪਛਤਾਇਆ (ਕਿ ਮੈਂ ਆਪਣੇ ਆਪ ਨੂੰ ਵਿਅਰਥ ਹੀ ਇਤਨਾ ਵੱਡਾ ਸਮਝਿਆ) । ਜਦੋਂ (ਉਸ ਬਿਪਤਾ ਵੇਲੇ) ਉਸ ਨੇ ਪਰਮਾਤਮਾ ਨੂੰ ਸਿਮਰਿਆ (ਤੇ ਪਰਮਾਤਮਾ ਨੇ ਉਸ ਦੀ ਸਹਾਇਤਾ ਕੀਤੀ) ਤਦੋਂ ਉਸ ਨੂੰ ਯਕੀਨ ਆਇਆ (ਕਿ ਪਰਮਾਤਮਾ ਹੀ ਸਭ ਤੋਂ ਵੱਡਾ ਹੈ) ।੧।

ਰਾਜੇ ਬਲਿ ਨੂੰ ਮਾਇਆ ਦਾ ਮਾਣ ਹੋ ਗਿਆ । ਉਸ ਨੇ ਬੜੇ ਜੱਗ ਕੀਤੇ । ਅਹੰਕਾਰ ਨਾਲ ਬਹੁਤ ਆਫਰਿਆ । (ਇੰਦਰ ਦਾ ਸਿੰਘਾਸਨ ਖੋਹਣ ਲਈ ਉਸ ਨੇ ਇਕੋੜ-ਸੌ ਜੱਗ ਕੀਤੇ । ਜੇ ਅਖ਼ੀਰਲਾ ਜੱਗ ਨਿਰਵਿਘਨ ਸਿਰੇ ਚੜ੍ਹ ਜਾਂਦਾ, ਤਾਂ ਇੰਦਰ ਦਾ ਰਾਜ ਖੋਹ ਲੈਂਦਾ । ਇੰਦਰ ਨੇ ਵਿਸ਼ਨੂੰ ਦੀ ਸਹਾਇਤਾ ਮੰਗੀ । ਵਿਸ਼ਨੂੰ ਬ੍ਰਾਹਮਣ ਦਾ ਰੂਪ ਧਾਰ ਕੇ ਦਾਨ ਮੰਗਣ ਆ ਗਿਆ । ਬਲਿ ਦੇ ਗੁਰੂ ਸ਼ੁੱਕਰ ਨੇ ਬਲਿ ਨੂੰ ਸਮਝਾਇਆ ਕਿ ਇਹ ਛਲ ਹੈ, ਇਸ ਵਿਚ ਨਾਹ ਫਸੀਂ, ਪਰ (ਮਾਇਆ ਦੇ ਮਾਣ ਵਿਚ) ਆਪਣੇ ਗੁਰੂ ਦੀ ਸਲਾਹ ਲੈਣ ਤੋਂ ਬਿਨਾ (ਉਸ ਨੇ ਬ੍ਰਾਹਮਣ ਰੂਪ-ਧਾਰੀ ਵਿਸ਼ਨੂੰ ਨੂੰ ਦਾਨ ਦੇਣਾ ਮੰਨ ਲਿਆ ਤੇ) ਪਾਤਾਲ ਵਿਚ ਚਲਾ ਗਿਆ ।੨।

(ਰਾਜਾ) ਹਰੀਚੰਦ (ਭੀ) ਦਾਨ ਕਰਦਾ ਸੀ, (ਦਾਨ ਦੀ ਸੋਭਾ ਵਿਚ ਹੀ ਮਸਤ ਰਿਹਾ) । ਗੁਰੂ ਤੋਂ ਬਿਨਾ ਉਹ ਭੀ ਇਹ ਨਾਹ ਸਮਝ ਸਕਿਆ ਕਿ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਉਸ ਦਾ ਭੇਤ ਨਹੀਂ ਪਾਇਆ ਜਾ ਸਕਦਾ (ਉਸ ਦੀ ਸ੍ਰਿਸ਼ਟੀ ਵਿਚ ਬੇਅੰਤ ਦਾਨੀ ਹਨ), (ਪਰ ਜੀਵ ਦੇ ਕੀਹ ਵੱਸ ?) ਪਰਮਾਤਮਾ ਆਪ ਹੀ ਅਕਲ ਦੇਂਦਾ ਹੈ ।੩।

ਭੈੜੀ ਮਤਿ ਦੇ ਕਾਰਨ ਹਰਣਾਖਸ ਦੁਰਾਚਾਰੀ ਹੋ ਗਿਆ (ਅੱਤਿਆਚਾਰ ਕਰਨ ਲੱਗ ਪਿਆ) । ਪਰ ਨਾਰਾਇਣ ਪ੍ਰਭੂ ਆਪ ਹੀ (ਅਹੰਕਾਰੀਆਂ ਦਾ) ਅਹੰਕਾਰ ਦੂਰ ਕਰਨ ਵਾਲਾ ਹੈ । ਉਸ ਨੇ ਮਿਹਰ ਕੀਤੀ ਤੇ ਪ੍ਰਹਿਲਾਦ ਦੀ ਰੱਖਿਆ ਕੀਤੀ (ਹਰਣਾਖਸ ਦਾ ਮਾਣ ਤੋੜਿਆ) ।੪।

**ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤਿ ॥ ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥ ਸਹਸਬਾਹੁ ਮਧੁ ਕੀਟ ਮਹਿਖਾਸਾ ॥ ਹਰਣਾਖਸੁ ਲੇ ਨਖਹੁ ਬਿਧਾਸਾ ॥ ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥ ਜਰਾਸੰਧਿ ਕਾਲ ਜਮੁਨ ਸੰਘਾਰੇ ॥ ਰਕਤਬੀਜੁ ਕਾਲੁ ਨੇਮੁ ਬਿਦਾਰੇ ॥ ਦੈਤ ਸੰਘਾਰਿ ਸੰਤ ਨਿਸਤਾਰੇ ॥੭॥**

**ਆਪੇ ਸਤਿਗੁਰੁ ਸਬਦੁ ਬੀਚਾਰੇ ॥ ਦੂਜੈ ਭਾਇ ਦੈਤ ਸੰਘਾਰੇ ॥ ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥ {ਪੰਨਾ ੨੨੪}**

**ਪਦ ਅਰਥ** :—ਅਚੇਤਿ—ਅਚੇਤ-ਪਨ ਵਿਚ, ਮੂਰਖਤਾ ਵਿਚ । ਸੀਸ—ਸਿਰ । ਗਰਬਿ—ਅਹੰਕਾਰ ਦੇ ਕਾਰਨ । ਹੇਤਿ—ਦੇ ਕਾਰਨ ।੫।

ਸਹਸਬਾਹੁ—ਪਰਸ ਰਾਮ ਦੇ ਪਿਤਾ ਜਮਦਗਨਿ ਰਿਸ਼ੀ ਦਾ ਸਾਂਢੂ । ਇਹ ਰਾਜਾ ਸੀ । ਇਕ ਵਾਰੀ ਰਿਸ਼ੀ ਨੇ ਰਾਜੇ ਅਤੇ ਉਸ ਦੀ ਸੈਨਾ ਦੀ ਭੋਜਨ ਦੀ ਸੇਵਾ ਕਾਮਧੇਨ ਗਾਂ ਦੀ ਸਹਾਇਤਾ ਨਾਲ ਕੀਤੀ । ਸਹਸਬਾਹੂ ਨੇ ਕਾਮਧੇਨ ਕਾਬੂ ਕਰਨੀ ਚਾਹੀ । ਲੜਾਈ ਹੋ ਪਈ । ਜਮਦਗਨਿ ਮਾਰਿਆ ਗਿਆ ਜਮਦਗਨਿ ਦੇ ਪੁੱਤਰ ਪਰਸ ਰਾਮ ਨੇ ਬਦਲਾ ਲਿਆ, ਸਹਸਬਾਹੂ ਨੂੰ ਮਾਰ ਦਿੱਤਾ । ਮਧੁ ਕੀਟ—ਮਧੁ, ਕੈਟਭ ਇਹ ਦੋਵੇਂ ਦੈਂਤ ਵਿਸ਼ਨੂੰ ਦੇ ਕੰਨਾਂ ਵਿਚੋਂ ਜੰਮੇ । ਵਿਸ਼ਨੂੰ ਨੇ ਹੀ ਮਾਰ ਦਿੱਤੇ ਸਨ । ਮਹਿਖਾਸਾ—(ਮਹਿਖਾਸੁਰ) ਰਾਜਾ ਸੁੰਭ ਨਸੁੰਭ ਦਾ ਜਰਨੈਲ, ਝੋਟੇ ਦੀ ਸ਼ਕਲ, ਦੁਰਗਾ ਦੇ ਹਥੋਂ ਮਾਰਿਆ ਗਿਆ ਸੀ । ਨਖਹੁ—ਨਹੁੰਆਂ ਨਾਲ । ਬਿਧਾਸਾ—ਪਾੜਿਆ ।੬।

ਜਰਾਸੰਧਿ—ਬਿਹਾਰ ਉੜੀਸੇ ਦਾ ਇਕ ਰਾਜਾ, ਕੰਸ ਦਾ ਸਹੁਰਾ । ਕੰਸ ਦਾ ਬਦਲਾ ਲੈਣ ਲਈ ਇਸ ਨੇ ਕ੍ਰਿਸ਼ਨ ਜੀ ਤੇ ਹਮਲਾ ਕੀਤਾ । ਭੀਮ ਨੇ ਕ੍ਰਿਸ਼ਨ ਜੀ ਦੀ ਸਹਾਇਤਾ ਨਾਲ ਇਸ ਨੂੰ ਦੁ-ਫਾੜ ਚੀਰ ਦਿੱਤਾ ਸੀ । ਜਰਾਸੰਧਿ—ਦੋ ਰਾਣੀਆਂ ਤੋਂ ਦੋ ਹਿੱਸਿਆਂ ਵਿਚ ਜੰਮਿਆ ਕਿਹਾ ਗਿਆ ਹੈ ।

ਰਕਤਬੀਜੁ—ਸੁੰਭ ਤੇ ਨਸੁੰਭ ਦਾ ਜਰਨੈਲ । ਇਸ ਦਾ ਦੁਰਗਾ ਨਾਲ ਜੰਗ ਹੋਇਆ । ਜ਼ਖ਼ਮੀ ਹੋਣ ਨਾਲ ਜਿਤਨੇ ਭੀ ਲਹੂ ਦੇ ਕਤਰੇ ਭੁੰਞੇ ਡਿੱਗਦੇ, ਉਤਨੇ ਹੀ ਨਵੇਂ ਦੈਂਤ ਪੈਦਾ ਹੋ ਜਾਂਦੇ । ਦੁਰਗਾ ਨੇ ਆਪਣੇ ਮੱਥੇ ਵਿਚੋਂ ਇਕ ਕਾਲੀ ਦੇਵੀ ਕਾਲਕਾ ਕੱਢੀ । ਕਾਲਕਾ ਰਕਤਬੀਜ ਦੇ ਲਹੂ ਦੇ ਕਤਰੇ ਨਾਲੋ ਨਾਲ ਪੀਂਦੀ ਗਈ । ਆਖ਼ਰ ਦੁਰਗਾ ਨੇ ਰਕਤਬੀਜ ਨੂੰ ਮਾਰਿਆ ।

ਕਾਲੁਨੇਮੁ—ਰਾਜਾ ਬਲਿ ਦਾ ਉੱਘਾ ਜੋਧਾ । ਵਿਸ਼ਨੂੰ ਨੇ ਤ੍ਰਿਸੂਲ ਨਾਲ ਇਸ ਦਾ ਸਿਰ ਕੱਟਿਆ ਸੀ ।

ਕਾਲਜਮੁਨ—ਜਰਾਸੰਧਿ ਦਾ ਸਾਥੀ ਸੀ । ਕ੍ਰਿਸ਼ਨ ਜੀ ਨੇ ਮਾਰਿਆ ।੭।

ਦੂਜੈ ਭਾਇ—ਪ੍ਰਭੂ ਨੂੰ ਤਿਆਗ ਕੇ ਕਿਸੇ ਹੋਰ ਦੇ ਪ੍ਰੇਮ ਵਿਚ ।੮।

**ਅਰਥ** :—ਮੂਰਖ ਰਾਵਣ ਬੇ-ਸਮਝੀ ਵਿਚ ਕੁਰਾਹੇ ਪੈ ਗਿਆ । (ਸਿੱਟਾ ਇਹ ਨਿਕਲਿਆ ਕਿ) ਉਸ ਦੀ ਲੰਕਾ ਲੁੱਟੀ ਗਈ, ਤੇ ਉਸ ਦਾ ਸਿਰ ਭੀ ਕੱਟਿਆ ਗਿਆ । ਅਹੰਕਾਰ ਦੇ ਕਾਰਨ, ਗੁਰੂ ਦੀ ਸਰਨ ਪੈਣ ਤੋਂ ਬਿਨਾ ਅਹੰਕਾਰ ਦੇ ਮਦ ਵਿਚ ਹੀ ਰਾਵਣ ਤਬਾਹ ਹੋਇਆ ।੫।

ਸਹਸਬਾਹੂ (ਨੂੰ ਪਰਸ ਰਾਮ ਨੇ ਮਾਰਿਆ,) ਮਧੁ ਤੇ ਕੈਟਭ (ਨੂੰ ਵਿਸ਼ਨੂੰ ਨੇ ਮਾਰ ਦਿੱਤਾ,) ਮਹਿਖਾਸੁਰ (ਦੁਰਗਾ ਦੇ ਹੱਥੋਂ ਮਰਿਆ) ਹਰਣਾਖਸ ਨੂੰ (ਨਰ ਸਿੰਘ ਨੇ) ਨਹੁੰਆਂ ਨਾਲ ਮਾਰ ਦਿੱਤਾ । ਇਹ ਸਾਰੇ ਦੈਂਤ ਪ੍ਰਭੂ ਦੀ ਭਗਤੀ ਦੇ ਅੱਭਿਆਸ ਤੋਂ ਵਾਂਜੇ ਰਹਿਣ ਕਰਕੇ (ਆਪਣੀ ਮੂਰਖਤਾ ਦੀ ਸਜ਼ਾ ਭੁਗਤਦੇ) ਮਾਰੇ ਗਏ ।੬।

ਪਰਮਾਤਮਾ ਨੇ ਦੈਂਤ ਮਾਰ ਕੇ ਸੰਤਾਂ ਦੀ ਰੱਖਿਆ ਕੀਤੀ । ਜਰਾਸੰਧਿ ਤੇ ਕਾਲਜਮੁਨ (ਕ੍ਰਿਸ਼ਨ ਜੀ ਦੇ ਹੱਥੋਂ) ਮਾਰੇ ਗਏ । ਰਕਤ ਬੀਜ (ਦੁਰਗਾ ਦੇ ਹੱਥੋਂ) ਮਾਰਿਆ, ਕਾਲਨੇਮ (ਵਿਸ਼ਨੂੰ ਦੇ ਤ੍ਰਿਸ਼ੂਲ ਨਾਲ) ਚੀਰਿਆ ਗਿਆ (ਇਹਨਾਂ ਅਹੰਕਾਰੀਆਂ ਨੂੰ ਇਹਨਾਂ ਦੇ ਅਹੰਕਾਰ ਨੇ ਹੀ ਲਿਆ) ।੭।

(ਇਸ ਸਾਰੀ ਖੇਡ ਦਾ ਮਾਲਕ ਪਰਮਾਤਮਾ) ਆਪ ਹੀ ਗੁਰੂ-ਰੂਪ ਹੋ ਕੇ ਆਪਣੀ ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਵਿਚਾਰਦਾ ਹੈ, ਆਪ ਹੀ ਦੈਂਤਾਂ ਨੂੰ ਮਾਇਆ ਦੇ ਮੋਹ ਵਿਚ ਫਸਾ ਕੇ ਮਾਰਦਾ ਹੈ, ਆਪ ਹੀ ਗੁਰੂ ਦੀ ਸਰਨ ਪਏ ਬੰਦਿਆਂ ਨੂੰ ਆਪਣੇ ਸਿਮਰਨ ਵਿਚ ਆਪਣੀ ਭਗਤੀ ਵਿੱਚ ਜੋੜ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।੮।

**ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥ ਜਨ ਕਉ ਦੂਖਿ ਪਚੈ ਦੁਖੁ ਹੋਈ ॥੯॥ ਜਨਮੇਜੈ ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥ ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੦॥ ਕੰਸੁ ਕੇਸੁ ਚਾਂਡੂਰੁ ਨ ਕੋਈ ॥ ਰਾਮੁ ਨ ਚੀਨਿਆ ਅਪਨੀ ਪਤਿ ਖੋਈ ॥ ਬਿਨੁ ਜਗਦੀਸ ਨ ਰਾਖੈ ਕੋਈ ॥੧੧॥ ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥ ਨਾਨਕ ਨਾਮੁ ਮਿਲੈ ਗੁਣ ਗਾਇ ॥੧੨॥੯॥ {ਪੰਨਾ ੨੨੫}**

**ਪਦ ਅਰਥ** :—ਪਤਿ—ਇੱਜ਼ਤ । ਦੁਰਜੋਧਨੁ—ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ, ਬੜਾ ਅਹੰਕਾਰੀ ਤੇ ਲੋਭੀ ਸੀ । ਇਸੇ ਨੇ ਪਾਂਡਵਾਂ ਤੋਂ ਜੂਏ ਵਿਚ ਦਗ਼ੇ-ਫ਼ਰੇਬ ਨਾਲ ਰਾਜ ਖੋਹਿਆ ਸੀ । ਆਖ਼ਰ ਪਾਂਡਵਾਂ ਦੇ ਹੱਥੋਂ ਜੁੱਧ ਵਿਚ ਮਾਰਿਆ ਗਿਆ ।੯।

ਜਨਮੇਜੈ—(ਜਨਮੇਜਾ) ਪ੍ਰੀਖਤ ਦਾ ਪੁੱਤਰ, ਇਕ ਪ੍ਰਸਿੱਧ ਰਾਜਾ ਸੀ । ਇਸ ਦੇ ਪਿਤਾ ਪ੍ਰੀਖਤ ਨੂੰ ਤਕਸ਼ਕ ਸੱਪ ਨੇ ਡੰਗ ਮਾਰ ਦਿੱਤਾ ਸੀ । ਜਨਮੇਜਾ ਸੱਪਾਂ ਦਾ ਵੈਰੀ ਬਣਿਆ । ਸਰਪਮੇਧ ਜੱਗ ਕਰ ਕੇ ਅਨੇਕਾਂ ਸੱਪ ਮਾਰੇ । ਬਿਆਸ ਇਸ ਦਾ ਗੁਰੂ ਸੀ । ਇਕ ਵਾਰੀ ਅਸਮੇਧ ਜੱਗ ਇਸ ਨੇ ਕੀਤਾ । ਇਸ ਦੀ ਇਸਤ੍ਰੀ ਬਹੁਤ ਹੀ ਬਰੀਕ ਬਸਤ੍ਰਾਂ ਵਿਚ ਉਥੇ ਆਈ । ਭੋਜਨ ਖਾਣ ਆਏ ਅਠਾਰਾਂ ਬ੍ਰਾਹਣ ਵੇਖ ਕੇ ਹੱਸ ਪਏ । ਰਾਜੇ ਨੇ ਕਤਲ ਕਰਾ ਦਿੱਤੇ । ਬ੍ਰਹਮ-ਹੱਤਿਆ ਦੇ ਕਾਰਨ, ਕੋੜ੍ਹ ਚੱਲ ਪਿਆ । ਮਹਾਭਾਰਤ ਦੀ ਕਥਾ ਸੁਣੀ । ਕੋੜ੍ਹ ਹਟਦਾ ਗਿਆ । ਜਦੋਂ ਇਹ ਸੁਣਿਆ ਕਿ ਭੀਮ ਨੇ ਜੇਹੜੇ ਹਾਥੀ ਆਕਾਸ਼ ਵਿਚ ਸੁੱਟੇ ਸਨ ਅਜੇ ਤਕ ਵਾਪਸ ਨਹੀਂ ਡਿੱਗੇ ਤਾਂ ਜਨਮੇਜੇ ਨੇ ਸ਼ੱਕ ਕੀਤਾ । ਕੋੜ੍ਹ ਅੰਗੂਠੇ ਤੇ ਟਿਕ ਗਿਆ ।੧੦।

ਕੰਸੁ—ਉਗ੍ਰਸੈਨ ਦਾ ਪੁੱਤਰ, ਕ੍ਰਿਸ਼ਨ ਜੀ ਦਾ ਮਾਮਾ । ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ । ਕੇਸੁ—ਕੇਸੀ, ਕੰਸ ਦਾ ਪਹਿਲਵਾਨ । ਕ੍ਰਿਸ਼ਨ ਜੀ ਨੇ ਮਾਰਿਆ ਸੀ ।

ਚਾਂਡੂਰੁ—ਕੰਸ ਦਾ ਜੋਧਾ । ਕ੍ਰਿਸ਼ਨ ਜੀ ਨੇ ਮਾਰਿਆ ਸੀ ।੧੧।

ਨਾਇ—ਨਾਮ ਵਿਚ ਜੁੜਿਆਂ ।੧੨।

ਅਰਥ :—ਦੁਰਜੋਧਨ (ਅਹੰਕਾਰ ਵਿਚ) ਡੁੱਬਿਆ, ਤੇ ਆਪਣੀ ਇੱਜ਼ਤ ਗਵਾ ਬੈਠਾ । (ਅਹੰਕਾਰ ਵਿਚ ਆ ਕੇ) ਉਸ ਨੇ ਪਰਮਾਤਮਾ ਨੂੰ ਕਰਤਾਰ ਨੂੰ ਚੇਤੇ ਨਾਹ ਰੱਖਿਆ (ਇਥੋਂ ਤਕ ਨਿੱਘਰਿਆ ਕਿ ਅਨਾਥ ਦ੍ਰੋਪਤੀ ਦੀ ਬੇ-ਪਤੀ ਕਰਨ ਤੇ

ਉਤਰ ਆਇਆ) । ਪਰ ਜੇਹੜਾ ਪਰਮਾਤਮਾ ਦੇ ਦਾਸ ਨੂੰ (ਦੁੱਖ ਦੇਂਦਾ ਹੈ ਉਹ ਉਸ) ਦੁੱਖ ਦੇ ਕਾਰਨ ਆਪ ਹੀ ਖ਼ੁਆਰ ਹੁੰਦਾ ਹੈ, ਉਸ ਨੂੰ ਆਪ ਨੂੰ ਹੀ ਉਹ ਦੁੱਖ (ਮਾਰੂ ਹੋ ਢੁਕਦਾ) ਹੈ ।੯।

ਰਾਜਾ ਜਨਮੇਜੈ ਨੇ ਆਪਣੇ ਗੁਰੂ ਦੀ ਸਿੱਖਿਆ ਨੂੰ ਨਾ ਸਮਝਿਆ (ਆਪਣੇ ਧਨ ਤੇ ਅਕਲ ਦਾ ਮਾਣ ਕੀਤਾ । ਅਹੰਕਾਰ ਕੇ ਕਾਰਨ) ਭੁਲੇਖੇ ਵਿਚ ਪੈ ਕੇ ਕੁਰਾਹੇ ਪੈ ਗਿਆ, ਫਿਰ ਸੁਖ ਕਿਥੋਂ ਮਿਲੇ ਸੁ ? (ਗੁਰੂ ਨੇ ਸਮਝਾ ਕੇ

ਕੋੜ੍ਹ ਦੀ ਭਾਰੀ ਬਿਪਤਾ ਤੋਂ ਬਚਾਣ ਦਾ ਉੱਦਮ ਕੀਤਾ, ਪਰ ਫਿਰ ਭੀ) ਥੋੜਾ ਜਿਤਨਾ ਖੁੰਝ ਗਿਆ, ਤੇ ਮੁੜ ਪਛੁਤਾਇਆ (ਅਹੰਕਾਰ ਬੜੇ ਬੜੇ ਸਿਆਣਿਆਂ ਦੀ ਅਕਲ ਨੂੰ ਚੱਕਰ ਵਿੱਚ ਪਾ ਦੇਂਦਾ ਹੈ) ।੧੦।

ਕੰਸ, ਕੇਸੀ, ਤੇ ਚਾਂਡੂਰ (ਬੜੇ ਬੜੇ ਸੂਰਮੇ ਸਨ, ਸੂਰਮਤਾ ਵਿਚ ਇਹਨਾਂ ਦੇ ਬਰਾਬਰ ਦਾ) ਕੋਈ ਨਹੀਂ ਸੀ । (ਪਰ ਆਪਣੀ ਤਾਕਤ ਦੇ ਅਹੰਕਾਰ ਵਿਚ) ਇਹਨਾਂ ਪਰਮਾਤਮਾ ਦੀ ਲੀਲਾ ਨੂੰ ਨਾਹ ਸਮਝਿਆ ਤੇ ਆਪਣੀ ਇੱਜ਼ਤ ਗਵਾ ਲਈ । (ਆਪਣੀ ਤਾਕਤ ਦਾ ਮਾਣ ਕੂੜਾ ਹੈ । ਇਹ ਤਾਕਤ ਕੋਈ ਮਦਦ ਨਹੀਂ ਕਰਦੀ) ਕਰਤਾਰ ਤੋਂ ਬਿਨਾ ਹੋਰ ਕੋਈ (ਕਿਸੇ ਦੀ) ਰੱਖਿਆ ਨਹੀਂ ਕਰ ਸਕਦਾ ।੧੧।

(ਅਹੰਕਾਰ ਬੜਾ ਬਲੀ ਹੈ) ਗੁਰੂ ਦੀ ਸਰਨ ਪੈਣ ਤੋਂ ਬਿਨਾ ਇਸ ਅਹੰਕਾਰ ਨੂੰ (ਅੰਦਰੋਂ) ਮਿਟਾਇਆ ਨਹੀਂ ਜਾ ਸਕਦਾ । ਜੇਹੜਾ ਮਨੁੱਖ ਗੁਰੂ ਦੀ ਸਿੱਖਿਆ ਧਾਰਨ ਕਰਦਾ ਹੈ ਉਹ (ਅਹੰਕਾਰ ਮਿਟਾ ਕੇ) ਧੀਰਜ ਧਾਰਦਾ ਹੈ (ਧੀਰਜ ਬੜਾ ਉੱਚਾ) ਧਰਮ ਹੈ ।

ਹੇ ਨਾਨਕ ! ਗੁਰੂ ਦੀ ਸਿੱਖਿਆ ਤੇ ਤੁਰਿਆਂ ਹੀ ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ, ਤੇ ਜੀਵ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ।੧੨।੯।

**ਗਉੜੀ ਮਹਲਾ ੧ ॥ ਚੋਆ ਚੰਦਨੁ ਅੰਕਿ ਚੜਾਵਉ ॥ ਪਾਟ ਪਟੰਬਰ ਪਹਿਰਿ ਹਢਾਵਉ ॥ ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥੧॥ ਕਿਆ ਪਹਿਰਉ ਕਿਆ ਓਢਿ ਦਿਖਾਵਉ ॥ ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ ਰਹਾਉ ॥ ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ ਫੂਲ ਗੁਲਾਲਾ ॥ ਬਿਨੁ ਜਗਦੀਸ ਕਹਾ ਸੁਖੁ ਭਾਲਾ ॥੨॥ ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥ ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥ ਦਰ ਘਰ ਮਹਲਾ ਸੇਜ ਸੁਖਾਲੀ ॥ ਅਹਿਨਿਸਿ ਫੂਲ ਬਿਛਾਵੈ ਮਾਲੀ ॥ ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥ ਹੈਵਰ ਗੈਵਰ ਨੇਜੇ ਵਾਜੇ ॥ ਲਸਕਰ ਨੇਬ ਖਵਾਸੀ ਪਾਜੇ ॥ ਬਿਨੁ ਜਗਦੀਸ ਝੂਠੇ ਦਿਵਾਜੇ ॥੫॥ ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥ ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥ ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥ ਹਉਮੈ ਮਮਤਾ ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ ॥ ਪ੍ਰਣਵਤਿ ਨਾਨਕੁ ਸਰਣਿ ਤੁਮਾਰੀ ॥੮॥੧੦॥ {ਪੰਨਾ ੨੨੫}**

**ਪਦ ਅਰਥ** :—ਚੋਆ—ਅਤਰ । ਅੰਕਿ—ਸਰੀਰ ਉਤੇ । ਚੜਾਵਉ—(ਜੇ) ਮੈਂ ਲਾ ਲਵਾਂ । ਪਾਟ—ਪੱਟ, ਰੇਸ਼ਮ । ਪਟੰਬਰ—ਪੱਟ ਦੇ ਅੰਬਰ । ਅੰਬਰ—ਕੱਪੜੇ । ਪਹਿਰਿ—ਪਹਿਨ ਕੇ । ਪਾਵਉ—ਪਾਵਉਂ, ਮੈਂ ਪਾ ਸਕਦਾ ਹਾਂ ।੧।

ਕਿਆ ਪਹਿਰਉ—ਵਧੀਆ ਕੱਪੜੇ ਪਹਿਨਣ ਦਾ ਕੀਹ ਲਾਭ ? ਓਢਿ—ਪਹਿਨ ਕੇ । ਜਗਦੀਸ—ਜਗਤ ਦਾ ਮਾਲਕ ।੧।ਰਹਾਉ।

ਕਾਨੀ—ਕੰਨਾਂ ਵਿਚ । ਗਲਿ—ਗਲ ਵਿਚ । ਲਾਲ ਨਿਹਾਲੀ—ਲਾਲ ਰੰਗ ਦੀ ਤੁਲਾਈ । ਫੂਲ ਗੁਲਾਲਾ—ਗੁਲ ਲਾਲਾ (ਦੇ) ਫੁੱਲ ।੨।

ਨੈਨ—ਅੱਖਾਂ । ਸਲੋਨੀ—ਸੋਹਣੇ ਲੋਇਣਾਂ ਵਾਲੀ, ਸੋਹਣੀਆਂ ਅੱਖਾਂ ਵਾਲੀ । ਖੋੜ—ਸੋਲਾਂ । ਬਿਨੁ ਭਜੇ—ਸਿਮਰਨ ਤੋਂ ਬਿਨਾ ।੩।

ਮਹਲਾ—ਮਹਲ-ਮਾੜੀਆਂ । ਸੁਖਾਲੀ—ਸੁਖ ਦੇਣ ਵਾਲੀ । ਅਹਿ—ਦਿਨ । ਨਿਸਿ—ਰਾਤ । ਦੁਖਾਲੀ—ਦੁੱਖਾਂ ਦਾ ਘਰ ।੪।

ਹੈਵਰ—{ਹਯ-ਵਰ} ਵਧੀਆ ਘੋੜੇ । ਗੈਵਰ {ਗਜ-ਵਰ} ਵਧੀਆ ਹਾਥੀ । ਨੇਬ—ਨਾਇਬ । ਖਵਾਸੀ—ਸ਼ਾਹੀ ਨੌਕਰ । ਪਾਜੇ—ਪਾਜ, ਵਿਖਾਵਾ । ਦਿਵਾਜੇ—ਵਿਖਾਵੇ ।੫।

ਸਿਧੁ—ਕਰਾਮਾਤੀ ਜੋਗੀ । ਕਹਾਵਉ—ਕਹਾਵਉਂ; ਜੇ ਮੈਂ ਅਖਵਾਵਾਂ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਕੁਲਹ—ਟੋਪੀ । ਸਿਰਿ—ਸਿਰ ਉਤੇ । ਸਚੁ—ਸਦਾ-ਥਿਰ ਰਹਿਣ ਵਾਲਾ (ਰਾਜ-ਭਾਗ) ।੬।

ਮਲੂਕੁ—ਬਾਦਸ਼ਾਹ । ਅਬੇ ਤਬੇ—ਨੌਕਰਾਂ ਨੂੰ ਝਿੜਕਾਂ । ਕੂੜੇ—ਝੂਠੇ, ਨਾਸਵੰਤ । ਕਾਜਾ—ਜੀਵਨ-ਮਨੋਰਥ ।੭।

ਮਮਤਾ—ਮਲਕੀਅਤ ਦੀ ਤਾਂਘ । ਸਬਦਿ—ਸ਼ਬਦ ਦੀ ਰਾਹੀਂ । ਗੁਰਮਤਿ—ਗੁਰੂ ਦੀ ਸਿੱਖਿਆ ਨਾਲ । ਮੁਰਾਰੀ—ਪਰਮਾਤਮਾ—{ਮੁਰ-ਅਰਿ} ।੮।

**ਅਰਥ** :—ਵਧੀਆ ਵਧੀਆ ਕੱਪੜੇ ਪਹਿਨਣ ਤੇ ਪਹਿਨ ਕੇ ਦੂਜਿਆਂ ਨੂੰ ਵਿਖਾਲਣ ਦਾ ਕੀਹ ਲਾਭ ਹੈ ? ਪਰਮਾਤਮਾ (ਦੇ ਚਰਨਾਂ ਵਿਚ ਜੁੜਨ) ਤੋਂ ਬਿਨਾ ਸੁਖ ਹੋਰ ਕਿਤੇ ਭੀ ਨਹੀਂ ਮਿਲ ਸਕਦਾ ਹੈ ।੧।ਰਹਾਉ।

ਜੇ ਮੈਂ ਅਤਰ ਅਤੇ ਚੰਦਨ ਆਪਣੇ ਸਰੀਰ ਉਤੇ ਲਾ ਲਵਾਂ, ਜੇ ਮੈਂ ਰੇਸ਼ਮ ਰੇਸ਼ਮੀ ਕੱਪੜੇ ਪਹਿਨ ਕੇ ਹੰਢਾਵਾਂ, (ਫਿਰ ਭੀ) ਜੇ ਮੈਂ ਪਰਮਾਤਮਾ ਦੇ ਨਾਮ ਤੋਂ ਸੁੰਞਾ ਹਾਂ, ਤਾਂ ਕਿਤੇ ਭੀ ਮੈਨੂੰ ਸੁਖ ਨਹੀਂ ਮਿਲ ਸਕਦਾ ।੧।

ਜੇ ਮੈਂ ਆਪਣੇ ਕੰਨਾਂ ਵਿਚ ਕੁੰਡਲ ਪਾ ਲਵਾਂ, ਗਲ ਵਿਚ ਮੋਤੀਆਂ ਦੀ ਮਾਲਾ ਪਾ ਲਵਾਂ, ਮੇਰੀ ਲਾਲ ਰੰਗ ਦੀ ਤੁਲਾਈ ਉਤੇ ਗੁਲਾਲ ਫੁੱਲ (ਖਿਲਰੇ ਹੋਏ) ਹੋਣ (ਫਿਰ ਭੀ) ਪਰਮਾਤਮਾ ਦੇ ਸਿਮਰਨ ਤੋਂ ਬਿਨਾ ਮੈਂ ਕਿਤੇ ਭੀ ਸੁਖ ਨਹੀਂ ਲੱਭ ਸਕਦਾ ।੨।

ਜੇ ਸੋਹਣੀਆਂ ਅੱਖਾਂ ਵਾਲੀ ਸੁੰਦਰ ਮੇਰੀ ਇਸਤ੍ਰੀ ਹੋਵੇ, ਉਹ ਸੋਲਾਂ ਕਿਸਮਾਂ ਦੇ ਹਾਰ-ਸ਼ਿੰਗਾਰ ਕਰਦੀ ਹੋਵੇ, ਤੇ ਮੈਨੂੰ ਬਹੁਤ ਪਿਆਰੀ ਲੱਗਦੀ ਹੋਵੇ; (ਫਿਰ ਭੀ) ਜਗਤ ਦੇ ਮਾਲਕ ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾ ਸਦਾ ਖ਼ੁਆਰੀ ਹੀ ਹੁੰਦੀ ਹੈ ।੩।

ਜੇ ਮੇਰੇ ਪਾਸ ਵੱਸਣ ਲਈ ਮਹਲ-ਮਾੜੀਆਂ ਹੋਣ, ਸੁਖ ਦੇਣ ਵਾਲਾ ਮੇਰਾ ਪਲੰਘ ਹੋਵੇ, ਉਸ ਉਤੇ ਮਾਲੀ ਦਿਨ ਰਾਤ ਫੁੱਲ ਵਿਛਾਂਦਾ ਰਹੇ, (ਫਿਰ ਭੀ) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਇਹ ਸਰੀਰ ਦੁੱਖਾਂ ਦਾ ਘਰ ਹੀ ਬਣਿਆ ਰਹਿੰਦਾ ਹੈ ।੪।

ਜੇ ਮੇਰੇ ਪਾਸ ਵਧੀਆ ਘੋੜੇ ਵਧੀਆ ਹਾਥੀ ਹੋਣ, ਨੇਜ਼ਾ-ਬਰਦਾਰ ਫ਼ੌਜਾਂ ਹੋਣ, ਫ਼ੌਜੀ ਵਾਜੇ ਵੱਜਦੇ ਹੋਣ, ਲਸ਼ਕਰ ਹੋਣ, ਨਾਇਬ ਹੋਣ, ਸ਼ਾਹੀ ਨੌਕਰ ਹੋਣ, ਇਹ ਸਾਰਾ ਵਿਖਾਵਾ ਹੋਵੇ, (ਫਿਰ ਭੀ) ਜਗਤ ਦੇ ਮਾਲਕ ਪਰਮਾਤਮਾ ਦਾ ਸਿਮਰਨ ਕਰਨ ਤੋਂ ਬਿਨਾ ਇਹ (ਤਾਕਤ ਦੇ) ਵਿਖਾਵੇ ਨਾਸਵੰਤ ਹੀ ਹਨ ।੫।

ਜੇ ਮੈਂ (ਆਪਣੇ ਆਪ ਨੂੰ) ਕਰਾਮਾਤੀ ਸਾਧੂ ਅਖਵਾ ਲਵਾਂ (ਜਦੋਂ ਚਾਹਾਂ) ਕਰਾਮਾਤੀ ਤਾਕਤਾਂ ਨੂੰ (ਆਪਣੇ ਪਾਸ) ਸੱਦ ਸਕਾਂ, ਮੇਰੇ ਸਿਰ ਉਤੇ ਤਾਜ ਦੀ ਟੋਪੀ ਹੋਵੇ, ਮੈਂ ਆਪਣੇ ਸਿਰ ਉਤੇ (ਸ਼ਾਹੀ) ਛਤਰ ਝੁਲਾ ਸਕਾਂ, (ਫਿਰ ਭੀ) ਜਗਤ ਦੇ ਮਾਲਕ ਪ੍ਰਭੂ ਦੇ ਸਿਮਰਨ ਤੋਂ ਬਿਨਾ ਸਦਾ ਟਿਕੀ ਰਹਿਣ ਵਾਲੀ (ਆਤਮਕ) ਤਾਕਤ ਕਿਤੋਂ ਨਹੀਂ ਹਾਸਲ ਕਰ ਸਕਦਾ ।੬।

ਜੇ ਮੈਂ ਆਪਣੇ ਆਪ ਨੂੰ ਖ਼ਾਨ ਅਖਵਾ ਲਵਾਂ, ਬਾਦਸ਼ਾਹ ਕਹਾ ਲਵਾਂ, ਰਾਜਾ ਸਦਵਾ ਲਵਾਂ, ਨੌਕਰਾਂ ਚਾਕਰਾਂ ਨੂੰ ਝਿੜਕਾਂ ਭੀ ਦੇ ਸਕਾਂ, (ਤਾਕਤ ਦਾ ਇਹ ਸਾਰਾ) ਵਿਖਾਵਾ ਨਾਸ ਹੋ ਜਾਣ ਵਾਲਾ ਹੈ । ਗੁਰੂ ਦੇ ਸ਼ਬਦ ਦਾ ਆਸਰਾ ਲੈਣ ਤੋਂ ਬਿਨਾ ਮਨੁੱਖਾ ਜੀਵਨ ਦਾ ਮਨੋਰਥ ਸਿਰੇ ਨਹੀਂ ਚੜ੍ਹਦਾ ।੭।

ਮੈਂ ਵੱਡਾ ਬਣ ਜਾਵਾਂ ਤੇ ਮੇਰੀਆਂ ਬਹੁਤ ਮਲਕੀਅਤਾਂ ਹੋਣ—ਇਹ ਤਾਂਘ ਗੁਰੂ ਦੇ ਸ਼ਬਦ ਵਿਚ ਜੁੜਨ ਨਾਲ ਹੀ ਮਨ ਵਿਚੋਂ ਭੁੱਲਦੀ ਹੈ । ਗੁਰੂ ਦੀ ਮਤਿ ਉਤੇ ਤੁਰਿਆਂ ਹੀ ਪਰਮਾਤਮਾ ਹਿਰਦੇ ਵਿਚ ਟਿਕਿਆ ਪਛਾਣਿਆ ਜਾ ਸਕਦਾ ਹੈ । (ਪਰ ਇਹ ਸਭ ਕੁਝ ਤਦੋਂ ਹੀ ਹੋ ਸਕਦਾ ਹੈ ਜੇ ਪਰਮਾਤਮਾ ਦੀ ਆਪਣੀ ਮਿਹਰ ਹੋਵੇ । ਇਸ ਵਾਸਤੇ) ਨਾਨਕ ਪ੍ਰਭੂ-ਦਰ ਤੇ ਬੇਨਤੀ ਕਰਦਾ ਹੈ—(ਹੇ ਪ੍ਰਭੂ !) ਮੈਂ ਤੇਰੀ ਸਰਨ ਆਇਆ ਹਾਂ ।੮।੧੦।

**ਗਉੜੀ ਮਹਲਾ ੧ ॥ ਸੇਵਾ ਏਕ, ਨ ਜਾਨਸਿ ਅਵਰੇ ॥ ਪਰਪੰਚ ਬਿਆਧਿ ਤਿਆਗੈ ਕਵਰੇ ॥ ਭਾਇ ਮਿਲੈ ਸਚੁ ਸਾਚੈ ਸਚੁ ਰੇ ॥੧॥ ਐਸਾ ਰਾਮ ਭਗਤੁ ਜਨੁ ਹੋਈ ॥ ਹਰਿ ਗੁਣ ਗਾਇ ਮਿਲੈ ਮਲੁ ਧੋਈ ॥੧॥ ਰਹਾਉ ॥ ਊਂਧੋ ਕਵਲੁ ਸਗਲ ਸੰਸਾਰੈ ॥ ਦੁਰਮਤਿ ਅਗਨਿ ਜਗਤ ਪਰਜਾਰੈ ॥ ਸੋ ਉਬਰੈ ਗੁਰ ਸਬਦੁ ਬੀਚਾਰੈ ॥੨॥ ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ॥ ਮਿਰਗੁ ਮਰੈ ਸਹਿ ਅਪੁਨਾ ਕੀਨਾ ॥ ਤ੍ਰਿਸਨਾ ਰਾਚਿ ਤਤੁ ਨਹੀ ਬੀਨਾ ॥੩॥ ਕਾਮੁ ਚਿਤੈ ਕਾਮਣਿ ਹਿਤਕਾਰੀ ॥ ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥ ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥੪॥ ਪਰ ਘਰਿ ਚੀਤੁ ਮਨਮੁਖਿ ਡੋਲਾਇ ॥ ਗਲਿ ਜੇਵਰੀ ਧੰਧੈ ਲਪਟਾਇ ॥ ਗੁਰਮੁਖਿ ਛੂਟਸਿ ਹਰਿ ਗੁਣ ਗਾਇ ॥੫॥ ਜਿਉ ਤਨੁ ਬਿਧਵਾ ਪਰ ਕਉ ਦੇਈ ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥ ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ ॥੬॥ ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ॥ ਬੇਦ ਪੁਰਾਣ ਪੜੈ ਸੁਣਿ ਥਾਟਾ ॥ ਬਿਨੁ ਰਸ ਰਾਤੇ ਮਨੁ ਬਹੁ ਨਾਟਾ ॥੭॥ ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥ ਜਿਉ ਮੀਨਾ ਜਲ ਮਾਹਿ ਉਲਾਸਾ ॥ ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥੮॥੧੧॥ {ਪੰਨਾ ੨੨੫-੨੨੬}**

**ਪਦ ਅਰਥ** :—ਏਕ—ਇਕ ਪਰਮਾਤਮਾ ਦੀ । ਪਰਪੰਚ—ਸ੍ਰਿਸ਼ਟੀ । ਬਿਆਧਿ—ਰੋਗ । ਕਵਰੇ—ਕੌੜੇ । ਭਾਇ—ਪ੍ਰੇਮ ਵਿਚ । ਸਾਚੈ—ਸਦਾ-ਥਿਰ ਪ੍ਰਭੂ ਨੂੰ । ਰੇ—ਹੇ ਭਾਈ ! ।੧।

ਰਾਮ ਭਗਤੁ—ਪਰਮਾਤਮਾ ਦਾ ਭਗਤ । ਗਾਇ—ਗਾ ਕੇ ।੧।ਰਹਾਉ।

ਊਂਧੋ—ਪੁੱਠਾ, ਉਲਟਿਆ ਹੋਇਆ (ਪਰਮਾਤਮਾ ਦੀ ਯਾਦ ਵਲੋਂ) । ਸੰਸਾਰੈ—ਸੰਸਾਰ ਦਾ । ਪਰਜਾਰੈ—ਚੰਗੀ ਤਰ੍ਹਾਂ ਸਾੜਦੀ ਹੈ । ਸੋ—ਉਹ ਮਨੁੱਖ ।੨।

ਭ੍ਰਿੰਗ—ਭੌਰਾ । ਕੁੰਚਰੁ—ਹਾਥੀ । ਅਰੁ—ਅਤੇ । ਮੀਨਾ—ਮੱਛੀ । ਮਿਰਗੁ—ਹਰਨ । ਸਹਿ—ਸਹਿ ਕੇ, ਸਹਾਰ ਕੇ । ਰਾਚਿ—ਰਚ ਕੇ, ਫਸ ਕੇ । ਤਤੁ—ਅਸਲੀਅਤ । ਬੀਨਾ—ਪਛਾਣਿਆ, ਵੇਖਿਆ ।੩।

ਚਿਤੈ—ਚਿਤਵਦਾ ਹੈ । ਹਿਤਕਾਰੀ—ਹਿਤ ਕਰਨ ਵਾਲਾ, ਪ੍ਰੇਮੀ । ਕਾਮਣਿ—ਇਸਤ੍ਰੀ । ਵਿਕਾਰੀ—ਵਿਕਾਰੀਆਂ ਨੂੰ । ਪਤਿ—ਇੱਜ਼ਤ । ਵਿਸਾਰੀ—ਵਿਸਾਰਿ, ਵਿਸਾਰ ਕੇ ।੪।

ਪਰ ਘਰਿ—ਪਰਾਏ ਘਰ ਵਿਚ । ਗਲਿ—ਗਲ ਵਿਚ । ਜੇਵਰੀ—ਰੱਸੀ, ਫਾਹੀ ।੫।

ਪਰ ਕਉ—ਪਰਾਏ (ਮਨੁੱਖ) ਨੂੰ । ਕਾਮਿ—ਕਾਮ ਵਿਚ । ਦਾਮਿ—ਦਾਮ (ਦੇ ਲਾਲਚ ਵਿਚ) । ਸੇਈ—ਸੋਈ, ਉਹ ਵਿਧਵਾ । ਤ੍ਰਿਪਤਿ—ਸ਼ਾਂਤੀ ।੬।

ਥਾਟਾ—ਬਨਾਵਟ, ਰਚਨਾ । ਨਾਟਾ—ਨਾਟਕ, ਚੰਚਲਤਾ ਦੀਆਂ ਗੱਲਾਂ ।੭।

ਚਾਤ੍ਰਿਕ—ਪਪੀਹਾ । ਉਲਾਸਾ—ਖ਼ੁਸ਼ । ਪੀ—ਪੀ ਕੇ । ਤ੍ਰਿਪਤਾਸਾ—ਰੱਜਦਾ ਹੈ ।੮।

**ਅਰਥ** :—ਪਰਮਾਤਮਾ ਦਾ ਭਗਤ ਪਰਮਾਤਮਾ ਦਾ ਸੇਵਕ ਇਸ ਤਰ੍ਹਾਂ ਦਾ ਹੁੰਦਾ ਹੈ, ਉਹ ਪਰਮਾਤਮਾ ਦੇ ਗੁਣ ਗਾ ਕੇ (ਉਸ ਦੇ ਚਰਨਾਂ ਵਿਚ) ਮਿਲਦਾ ਹੈ ਤੇ (ਆਪਣੇ ਮਨ ਦੀ ਵਿਕਾਰਾਂ ਦੀ) ਮੈਲ ਧੋ ਲੈਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਭਗਤ ਇਕ ਪਰਮਾਤਮਾ ਦੀ ਸੇਵਾ (ਭਗਤੀ) ਕਰਦਾ ਹੈ, ਕਿਸੇ ਹੋਰ ਨੂੰ (ਪਰਮਾਤਮਾ ਦੇ ਬਰਾਬਰ ਦਾ) ਨਹੀਂ ਸਮਝਦਾ । ਸੰਸਾਰ ਦੇ ਰੋਗ (ਪੈਦਾ ਕਰਨ ਵਾਲੇ ਭੋਗਾਂ) ਨੂੰ ਉਹ ਕੌੜੇ ਜਾਣ ਕੇ ਤਿਆਗ ਦੇਂਦਾ ਹੈ । (ਪਰਮਾਤਮਾ ਦੇ) ਪ੍ਰੇਮ ਵਿਚ ਜੁੜ ਕੇ ਉਹ ਸਦਾ-ਥਿਰ ਪਰਮਾਤਮਾ (ਦੇ ਚਰਨਾਂ) ਵਿਚ ਮਿਲ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ ।੧।

ਸਾਰੇ ਜਗਤ (ਦੇ ਜੀਵਾਂ) ਦਾ ਹਿਰਦਾ-ਕਵਲ (ਪਰਮਾਤਮਾ ਦੇ ਸਿਮਰਨ ਵਲੋਂ) ਉਲਟਿਆ ਹੋਇਆ ਹੈ, ਇਸ ਭੈੜੀ ਕੋਝੀ ਮਤਿ ਦੀ ਅੱਗ ਸੰਸਾਰ (ਦੇ ਜੀਵਾਂ ਦੇ ਆਤਮਕ ਜੀਵਨ) ਨੂੰ ਚੰਗੀ ਤਰ੍ਹਾਂ ਸਾੜ ਰਹੀ ਹੈ । (ਇਸ ਅੱਗ ਵਿਚੋਂ) ਉਹੀ ਮਨੁੱਖ ਬਚਦਾ ਹੈ ਜੇਹੜਾ ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ ।੨।

ਭੌਰਾ, ਪਤੰਗ, ਹਾਥੀ ਅਤੇ ਹਰਨ—ਹਰੇਕ ਆਪੋ ਆਪਣਾ ਕੀਤਾ ਪਾ ਕੇ ਮਰ ਜਾਂਦਾ ਹੈ । (ਇਸੇ ਤਰ੍ਹਾਂ ਦੁਰਮਤਿ ਦਾ ਮਾਰਿਆ ਮਨੁੱਖ) ਤ੍ਰਿਸ਼ਨਾ ਵਿਚ ਫਸ ਕੇ ਆਪਣੇ ਅਸਲੇ (ਪਰਮਾਤਮਾ) ਨੂੰ ਨਹੀਂ ਵੇਖਦਾ (ਤੇ ਆਤਮਕ ਮੌਤੇ ਮਰਦਾ ਹੈ) ।੩।

(ਦੁਰਮਤਿ ਦੇ ਅਧੀਨ ਹੋ ਕੇ) ਇਸਤ੍ਰੀ ਦਾ ਪ੍ਰੇਮੀ ਮਨੁੱਖ ਸਦਾ ਕਾਮ-ਵਾਸਨਾ ਹੀ ਚਿਤਵਦਾ ਹੈ । (ਫਿਰ) ਕ੍ਰੋਧ ਸਾਰੇ ਵਿਕਾਰੀਆਂ (ਦੇ ਆਤਮਕ ਜੀਵਨ) ਨੂੰ ਤਬਾਹ ਕਰਦਾ ਹੈ । ਅਜੇਹੇ ਮਨੁੱਖ ਪ੍ਰਭੂ ਦਾ ਨਾਮ ਭੁਲਾ ਕੇ ਆਪਣੀ ਇੱਜ਼ਤ ਤੇ ਅਕਲ ਗਵਾ ਲੈਂਦੇ ਹਨ ।੪।

ਆਪਣੇ ਮਨ ਦਾ ਮੁਰੀਦ ਮਨੁੱਖ ਪਰਾਏ ਘਰ ਵਿਚ ਆਪਣੇ ਚਿਤ ਨੂੰ ਡੁਲਾਂਦਾ ਹੈ (ਨਤੀਜਾ ਇਹ ਨਿਕਲਦਾ ਹੈ ਕਿ ਵਿਕਾਰਾਂ ਦੇ) ਜੰਜਾਲ ਵਿਚ ਉਹ ਫਸਦਾ ਹੈ ਤੇ ਉਸ ਦੇ ਗਲ ਵਿਚ ਵਿਕਾਰਾਂ ਦੀ ਫਾਹੀ (ਪੱਕੀ ਹੁੰਦੀ ਜਾਂਦੀ ਹੈ) । ਜੇਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ ਇਸ ਜੰਜਾਲ ਵਿਚੋਂ ਬਚ ਨਿਕਲਦਾ ਹੈ ।੫।

ਜਿਵੇਂ ਵਿਧਵਾ ਆਪਣਾ ਸਰੀਰ ਪਰਾਏ ਮਨੁੱਖ ਦੇ ਹਵਾਲੇ ਕਰਦੀ ਹੈ, ਕਾਮ-ਵਾਸਨਾ ਵਿਚ (ਫਸ ਕੇ) ਪੈਸੇ (ਦੇ ਲਾਲਚ) ਵਿਚ (ਫਸ ਕੇ) ਉਹ ਆਪਣਾ ਮਨ (ਭੀ) ਪਰਾਏ ਮਨੁੱਖ ਦੇ ਵੱਸ ਵਿਚ ਕਰਦੀ ਹੈ, ਪਰ ਪਤੀ ਤੋਂ ਬਿਨਾ ਉਸ ਨੂੰ ਕਦੀ ਭੀ ਸ਼ਾਂਤੀ ਨਸੀਬ ਨਹੀਂ ਹੋ ਸਕਦੀ (ਤਿਵੇਂ ਖਸਮ-ਪ੍ਰਭੂ ਨੂੰ ਭੁਲਾਣ ਵਾਲੀ ਜੀਵ-ਇਸਤ੍ਰੀ ਆਪਣਾ ਆਪ ਵਿਕਾਰਾਂ ਦੇ ਅਧੀਨ ਕਰਦੀ ਹੈ, ਪਰ ਪਤੀ-ਪ੍ਰਭੂ ਤੋਂ ਬਿਨਾ ਆਤਮਕ ਸੁਖ ਕਦੇ ਨਹੀਂ ਮਿਲ ਸਕਦਾ) ।੬।

(ਵਿਦਵਾਨ ਪੰਡਿਤ) ਵੇਦ ਪੁਰਾਣ ਸਿੰਮ੍ਰਿਤੀਆਂ ਆਦਿਕ ਧਰਮ ਪੁਸਤਕਾਂ ਮੁੜ ਮੁੜ ਪੜ੍ਹਦਾ ਹੈ, ਉਹਨਾਂ ਦੀ (ਕਾਵਿ-) ਰਚਨਾ ਮੁੜ ਮੁੜ ਸੁਣਦਾ ਹੈ, ਪਰ ਜਿਤਨਾ ਚਿਰ ਉਸ ਦਾ ਮਨ ਪਰਮਾਤਮਾ ਦੇ ਨਾਮ-ਰਸ ਦਾ ਰਸੀਆ ਨਹੀਂ ਬਣਦਾ, ਉਤਨਾ ਚਿਰ (ਮਾਇਆ ਦੇ ਹੱਥਾਂ ਤੇ ਹੀ) ਨਾਚ ਕਰਦਾ ਹੈ ।੭।

ਜਿਵੇਂ ਪਪੀਹੇ ਦਾ (ਵਰਖਾ-) ਜਲ ਨਾਲ ਪ੍ਰੇਮ ਹੈ, (ਵਰਖਾ-) ਜਲ ਦੀ ਉਸ ਨੂੰ ਪਿਆਸ ਹੈ, ਜਿਵੇਂ ਮੱਛੀ ਪਾਣੀ ਵਿਚ ਬੜੀ ਪ੍ਰਸੰਨ ਰਹਿੰਦੀ ਹੈ, ਤਿਵੇਂ, ਹੇ ਨਾਨਕ ! ਪਰਮਾਤਮਾ ਦਾ ਭਗਤ ਪਰਮਾਤਮਾ ਦਾ ਨਾਮ-ਰਸ ਪੀ ਕੇ ਤ੍ਰਿਪਤ ਹੋ ਜਾਂਦਾ ਹੈ ।੮।੧੧।

**ਗਉੜੀ ਮਹਲਾ ੧ ॥ ਹਠੁ ਕਰਿ ਮਰੈ ਨ ਲੇਖੈ ਪਾਵੈ ॥ ਵੇਸ ਕਰੈ ਬਹੁ ਭਸਮ ਲਗਾਵੈ ॥ ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧॥ ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥ ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ਰਹਾਉ॥ ਚੋਆ**

ਚੰਦਨ ਅਗਰ ਕਪੂਰਿ ॥ ਮਾਇਆ ਮਗਨੁ ਪਰਮ ਪਦੁ ਦੂਰਿ ॥ ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥੨॥ ਨੇਜੇ ਵਾਜੇ ਤਖਤਿ ਸਲਾਮੁ ॥ ਅਧਕੀ ਤ੍ਰਿਸਨਾ ਵਿਆਪੈ ਕਾਮੁ ॥ ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥੩॥ ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥ ਮਨੁ ਦੇ ਪਾਵਹਿ ਨਾਮੁ ਸੁਹੇਲਾ ॥ ਦੂਜੈ ਭਾਇ ਅਗਿਆਨੁ ਦੁਹੇਲਾ ॥੪॥ ਬਿਨੁ ਦਮ ਕੇ ਸਉਦਾ ਨਹੀ ਹਾਟ ॥ ਬਿਨੁ ਬੋਹਿਥ ਸਾਗਰ ਨਹੀ ਵਾਟ ॥ ਬਿਨੁ ਗੁਰ ਸੇਵੇ ਘਾਟੇ ਘਾਟਿ ॥੫॥ ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ॥ ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥ ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥੬॥ ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥ ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥ ਨਾਮ ਵਡਾਈ ਤੁਧੁ ਭਾਣੈ ਦੀਉ ॥੭॥ ਨਾਮ ਬਿਨਾ ਕਿਉ ਜੀਵਾ ਮਾਇ ॥ ਅਨਦਿਨੁ ਜਪਤੁ ਰਹਉ ਤੇਰੀ ਸਰਣਾਇ ॥ ਨਾਨਕ ਨਾਮਿ ਰਤੇ ਪਤਿ ਪਾਇ ॥੮॥੧੨॥ {ਪੰਨਾ ੨੨੬}

**ਪਦ ਅਰਥ** :—ਕਰਿ—ਕਰ ਕੇ । ਮਰੈ—ਮਰਦਾ ਹੈ, ਔਖਾ ਹੁੰਦਾ ਹੈ । ਲੇਖੈ—ਲੇਖੇ ਵਿਚ । ਨ ਲੇਖੈ ਪਾਵੈ—ਕਿਸੇ ਗਿਣਤੀ ਵਿਚ ਨਹੀਂ ਗਿਣਿਆ ਜਾਂਦਾ । ਵੇਸ—ਧਾਰਮਿਕ ਭੇਖ । ਭਸਮ—ਸੁਆਹ । ਬਿਸਾਰਿ—ਵਿਸਾਰ ਕੇ । ਬਹੁਰਿ—ਮੁੜ, ਅੰਤ ਨੂੰ ।੧।

ਮਨਿ—ਮਨ ਵਿਚ (ਵਸਾ ਲੈ) ।੧।ਰਹਾਉ।

ਚੋਆ—ਅਤਰ । ਕਪੂਰਿ—ਕਪੂਰ (ਆਦਿਕ ਦੇ ਵਰਤਣ) ਵਿਚ (ਮਗਨ) । ਮਗਨੁ—ਮਸਤ । ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ । ਨਾਮਿ ਬਿਸਾਰਿਐ—ਜੇ (ਪਰਮਾਤਮਾ ਦਾ) ਨਾਮ ਵਿਸਾਰ ਦਿੱਤਾ ਜਾਏ । ਕੂੜੋ—ਕੂੜ ਹੀ, ਵਿਅਰਥ ਹੀ । ਕੂਰਿ—ਕੂੜ ਵਿਚ, ਵਿਅਰਥ ਜਤਨ ਵਿਚ ।੨।

ਤਖਤਿ—ਤਖ਼ਤ ਉਤੇ । ਅਧਕੀ—ਬਹੁਤ । ਵਿਆਪੈ—ਜ਼ੋਰ ਪਾਂਦਾ ਹੈ । ਜਾਚੇ—ਮੰਗਿਆਂ ।੩।

ਵਾਦਿ—ਝਗੜੇ ਵਿਚ । ਅਹੰਕਾਰਿ—ਅਹੰਕਾਰ ਵਿਚ । ਦੇ—ਦੇ ਕੇ । ਪਾਵਹਿ—ਤੂੰ ਹਾਸਲ ਕਰੇਂਗਾ । ਸੁਹੇਲਾ—ਸੁਖ ਦਾ ਘਰ, ਸੁਖ ਦਾ ਸੋਮਾ {ਸੁਖ ਆਲਯ} । ਦੁਹੇਲਾ—ਦੁੱਖਾਂ ਦਾ ਘਰ, ਦੁਖਦਾਈ ।੪।

ਦਮ—ਧਨ-ਪਦਾਰਥ । ਬੋਹਿਥ—ਜਹਾਜ਼ । ਸਾਗਰ ਵਾਟ—ਸਮੁੰਦਰ ਦਾ ਸਫ਼ਰ । ਘਾਟੇ ਘਾਟਿ—ਘਾਟੇ ਵਿਚ ਹੀ, ਘਾਟ ਵਿਚ ਹੀ, ਨੁਕਸਾਨ ਵਿਚ ਹੀ ।੫।

ਵਾਹੁ ਵਾਹੁ—ਧੰਨ ਧੰਨ (ਆਖੋ) । ਜਿ—ਜੇਹੜਾ (ਗੁਰੂ) । ਮੇਲਿ—(ਪ੍ਰਭੂ ਦੇ) ਮਿਲਾਪ ਵਿਚ ।੬।

ਤਿਸ ਕਉ—ਉਸ (ਪਰਮਾਤਮਾ) ਨੂੰ । ਜੀਉ—ਜੀਵਾਤਮਾ, ਜਿੰਦ । ਮਥਿ—ਰਿੜਕ ਕੇ, ਚੰਗੀ ਤਰ੍ਹਾਂ ਵਿਚਾਰ ਕੇ । ਤੁਧੁ—ਤੈਨੂੰ । ਭਾਣੈ—ਆਪਣੀ ਰਜ਼ਾ ਵਿਚ । ਦੀਉ—ਦੇਵੇਗਾ ।੭।

ਜੀਵਾ—ਜੀਵਾਂ, ਮੈਂ ਜੀਉ ਸਕਾਂ । ਮਾਇ—ਹੇ ਮਾਂ ! ਅਨਦਿਨੁ—ਹਰ ਰੋਜ਼ । ਜਪਤੁ ਰਹਉ—ਜਪਦਾ ਰਹਾਂ । ਨਾਮਿ—ਨਾਮ ਵਿਚ । ਨਾਮਿ ਰਹੇ—ਜੇ ਨਾਮ (-ਰੰਗ) ਵਿਚ ਰੰਗੇ ਰਹੀਏ । ਪਤਿ—ਇੱਜ਼ਤ ।੮।

**ਅਰਥ** :—(ਹੇ ਭਾਈ !) ਤੂੰ (ਆਪਣੇ) ਮਨ ਵਿਚ ਪ੍ਰਭੂ ਜੀ ਨੂੰ (ਵਸਾ ਲੈ, ਤੇ ਇਸ ਤਰ੍ਹਾਂ) ਤੂੰ (ਆਪਣੇ) ਮਨ ਵਿਚ (ਆਤਮਕ) ਆਨੰਦ (ਮਾਣ) । (ਚੇਤੇ ਰੱਖ) ਪਰਮਾਤਮਾ ਦੇ ਨਾਮ ਨੂੰ ਭੁਲਾ ਕੇ ਤੂੰ ਜਮਾਂ ਦੇ ਦੁੱਖ ਸਹਾਰੇਂਗਾ ।੧।ਰਹਾਉ।

(ਜੇ ਕੋਈ ਮਨੁੱਖ ਮਨ ਦਾ ਹਠ ਕਰ ਕੇ ਧੂਣੀਆਂ ਆਦਿਕ ਤਪਾ ਕੇ) ਸਰੀਰਕ ਔਖ ਸਹਾਰਦਾ ਹੈ, ਤਾਂ ਉਸ ਦਾ ਇਹ ਕਸ਼ਟ ਸਹਾਰਨਾ ਕਿਸੇ ਗਿਣਤੀ ਵਿਚ ਨਹੀਂ ਗਿਣਿਆ ਜਾਂਦਾ । ਜੇ ਕੋਈ ਮਨੁੱਖ (ਪਿੰਡੇ ਉਤੇ) ਸੁਆਹ

ਮਲਦਾ ਹੈ ਤੇ (ਜੋਗ ਆਦਿਕ ਦੇ) ਕਈ ਭੇਖ ਕਰਦਾ ਹੈ (ਇਹ ਭੀ ਵਿਅਰਥ ਜਾਂਦੇ ਸਨ) । ਪਰਮਾਤਮਾ ਦਾ ਨਾਮ ਭੁਲਾ ਕੇ ਉਹ ਅੰਤ ਨੂੰ ਪਛੁਤਾਂਦਾ ਹੈ (ਕਿ ਇਹਨਾਂ ਉੱਦਮਾਂ ਵਿਚ ਵਿਅਰਥ ਜੀਵਨ ਗਵਾਇਆ) ।੧।

(ਦੂਜੇ ਪਾਸੇ ਜੇ ਕੋਈ ਮਨੁੱਖ) ਅਤਰ ਚੰਦਨ ਅਗਰ ਕਪੂਰ (ਆਦਿਕ ਸੁਗੰਧੀਆਂ ਦੇ ਵਰਤਣ) ਵਿਚ ਮਸਤ ਹੈ, ਮਾਇਆ ਦੇ ਮੋਹ ਵਿਚ ਮਸਤ ਹੈ, ਤਾਂ ਉੱਚੀ ਆਤਮਕ ਅਵਸਥਾ (ਉਸ ਤੋਂ ਭੀ) ਦੂਰ ਹੈ । ਜੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਜਾਏ, ਤਾਂ ਇਹ ਸਾਰਾ (ਦੁਨੀਆ ਵਾਲਾ ਐਸ਼ ਭੀ) ਵਿਅਰਥ ਹੈ (ਸੁਖ ਨਹੀਂ ਮਿਲਦਾ, ਮਨੁੱਖ ਸੁਖ ਦੇ) ਵਿਅਰਥ ਜਤਨਾਂ ਵਿਚ ਹੀ ਰਹਿੰਦਾ ਹੈ ।੨।

(ਜੇ ਕੋਈ ਮਨੁੱਖ ਰਾਜਾ ਭੀ ਬਣ ਜਾਏ) ਤਖ਼ਤ ਉਤੇ (ਬੈਠੇ ਹੋਏ ਨੂੰ) ਨੇਜ਼ਾ-ਬਰਦਾਰ ਤੇ ਫ਼ੌਜੀ ਵਾਜੇ ਵਾਲੇ ਸਲਾਮ ਕਰਨ, ਤਾਂ ਭੀ ਮਾਇਆ ਦੀ ਤ੍ਰਿਸਨਾ ਹੀ ਵਧਦੀ ਹੈ, ਕਾਮ-ਵਾਸਨਾ ਜ਼ੋਰ ਪਾਂਦੀ ਹੈ (ਇਹਨਾਂ ਵਿਚ ਆਤਮਕ ਸੁਖ ਨਹੀਂ ਹੈ ! ਸੁਖ ਹੈ ਕੇਵਲ ਪ੍ਰਭੂ ਦੇ ਨਾਮ ਵਿਚ ਭਗਤੀ ਵਿਚ) । ਪਰ ਪ੍ਰਭੂ ਦੇ ਦਰ ਤੋਂ ਮੰਗਣ ਤੋਂ ਬਿਨਾ ਨਾਹ ਭਗਤੀ ਮਿਲਦੀ ਹੈ ਨਾਹ ਨਾਮ ਮਿਲਦਾ ਹੈ ।੩।

(ਵਿੱਦਿਆ ਦੇ ਬਲ ਨਾਲ ਧਾਰਮਿਕ ਪੁਸਤਕਾਂ ਦੀ ਚਰਚਾ ਦੇ) ਝਗੜੇ ਵਿਚ (ਪਿਆਂ) (ਤੇ ਵਿੱਦਿਆ ਦੇ) ਅਹੰਕਾਰ ਵਿਚ (ਭੀ) ਪਰਮਾਤਮਾ ਦਾ ਮਿਲਾਪ ਨਹੀਂ ਹੁੰਦਾ । (ਹੇ ਭਾਈ !) ਆਪਣਾ ਮਨ ਦੇ ਕੇ (ਹੀ, ਅਹੰਕਾਰ ਗਵਾ ਕੇ ਹੀ) ਸੁਖਾਂ ਦਾ ਸੋਮਾ ਪ੍ਰਭੂ-ਨਾਮ ਪ੍ਰਾਪਤ ਕਰੇਂਗਾ । (ਪ੍ਰਭੂ ਨੂੰ ਵਿਸਾਰ ਕੇ) ਹੋਰ ਹੋਰ ਪਿਆਰ ਵਿਚ ਰਿਹਾਂ ਤਾਂ ਦੁਖਦਾਈ ਅਗਿਆਨ ਹੀ (ਵਧੇਗਾ) ।੪।

ਜਿਵੇਂ ਰਾਸ-ਪੂੰਜੀ ਤੋਂ ਬਿਨਾ ਹੱਟੀ ਦਾ ਸੌਦਾ-ਸੂਤ ਨਹੀਂ ਆ ਸਕਦਾ, ਜਿਵੇਂ ਜਹਾਜ਼ ਤੋਂ ਬਿਨਾ ਸਮੁੰਦਰ ਦਾ ਸਫ਼ਰ ਨਹੀਂ ਹੋ ਸਕਦਾ, ਤਿਵੇਂ ਗੁਰੂ ਦੀ ਸਰਨ ਪੈਣ ਤੋਂ ਬਿਨਾ (ਜੀਵਨ-ਸਫ਼ਰ ਵਿਚ ਆਤਮਕ ਰਾਸ-ਪੂੰਜੀ ਵਲੋਂ) ਘਾਟੇ ਹੀ ਘਾਟੇ ਵਿਚ ਰਹੀਦਾ ਹੈ ।੫।

(ਹੇ ਭਾਈ !) ਉਸ ਪੂਰੇ ਗੁਰੂ ਨੂੰ ਧੰਨ ਧੰਨ ਆਖ ਜਿਹੜਾ ਸਹੀ ਜੀਵਨ-ਰਸਤਾ ਵਿਖਾਂਦਾ ਹੈ, ਜੇਹੜਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਸੁਣਾਂਦਾ ਹੈ, ਤੇ (ਇਸ ਤਰ੍ਹਾਂ) ਜੇਹੜਾ ਪਰਮਾਤਮਾ ਦੇ ਮਿਲਾਪ ਵਿਚ ਮਿਲਾ ਦੇਂਦਾ ਹੈ ।੬।

ਹੇ ਭਾਈ ! ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਜਿਸ ਦੀ (ਦਿੱਤੀ ਹੋਈ) ਇਹ ਜਿੰਦ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਗੁਣਾਂ ਨੂੰ) ਮੁੜ ਮੁੜ ਵਿਚਾਰ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀ । ਉਹ ਪ੍ਰਭੂ ਤੈਨੂੰ ਆਪਣੀ ਰਜ਼ਾ ਵਿਚ ਨਾਮ ਜਪਣ ਦੀ ਵਡਿਆਈ ਦੇਵੇਗਾ ।੭।

ਹੇ ਮੇਰੀ ਮਾਂ ! ਪਰਮਾਤਮਾ ਦੇ ਨਾਮ ਤੋਂ ਬਿਨਾ ਮੈਂ (ਆਤਮਕ ਜੀਵਨ) ਜਿਊ ਨਹੀਂ ਸਕਦਾ ।

ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, (ਮਿਹਰ ਕਰ) ਮੈਂ ਦਿਨ ਰਾਤ ਤੇਰਾ ਹੀ ਨਾਮ ਜਪਦਾ ਰਹਾਂ ।

ਹੇ ਨਾਨਕ ! ਜੇ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਰਹੀਏ, ਤਾਂ ਹੀ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ ।੮।੧੨।

ਗਉੜੀ ਮਹਲਾ ੧ ॥ ਹਉਮੈ ਕਰਤ ਭੇਖੀ ਨਹੀ ਜਾਨਿਆ ॥ ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥੧॥ ਹਉ ਹਉ ਕਰਤ ਨਹੀ ਸਚੁ ਪਾਈਐ ॥ ਹਉਮੈ ਜਾਇ ਪਰਮ ਪਦੁ ਪਾਈਐ ॥੧॥ ਰਹਾਉ ॥ ਹਉਮੈ ਕਰਿ ਰਾਜੇ ਬਹੁ ਧਾਵਹਿ ॥ ਹਉਮੈ ਖਪਹਿ ਜਨਮਿ ਮਰਿ ਆਵਹਿ ॥੨॥ ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥ ਅੰਤਰਿ ਸਾਚੁ ਸਹਜ ਘਰਿ ਆਵਹਿ ॥ ਰਾਜਨੁ ਜਾਣਿ ਪਰਮ ਗਤਿ ਪਾਵਹਿ ॥੪॥

**ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥ ਨਿਰਭਉ ਕੈ ਘਰਿ ਤਾੜੀ ਲਾਵੈ ॥੫॥ ਹਉ ਹਉ ਕਰਿ ਮਰਣਾ ਕਿਆ ਪਾਵੈ ॥ ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥੬॥ ਜੇਤੀ ਹੈ ਤੇਤੀ ਕਿਹੁ ਨਾਹੀ ॥ ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥੭॥ ਹਉਮੈ ਬੰਧਨ ਬੰਧਿ ਭਵਾਵੈ ॥ ਨਾਨਕ ਰਾਮ ਭਗਤਿ ਸੁਖੁ ਪਾਵੈ ॥੮॥੧੩॥ {ਪੰਨਾ ੨੨੬-੨੨੭}**

**ਪਦ ਅਰਥ** :—ਹਉਮੈ—"ਹਉ ਹਉ, ਮੈਂ ਮੈਂ", "ਮੈਂ ਵੱਡਾ ਹਾਂ, ਮੈਂ ਵੱਡਾ ਬਣ ਜਾਵਾਂ" । ਕਰਤ—ਕਰਦਿਆਂ । ਭੇਖੀ—ਧਾਰਮਿਕ ਭੇਖਾਂ ਨਾਲ । ਜਾਨਿਆ—ਪਰਮਾਤਮਾ ਨਾਲ ਸਾਂਝ ਪਾਈ । ਮਾਨਿਆ—ਗਿੱਝਿਆ, ਮੰਨਿਆ, ਪਤੀਜਿਆ ।੧।

ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੧।ਰਹਾਉ।

ਕਰਿ—ਕਰ ਕੇ, ਦੇ ਕਾਰਨ । ਧਾਵਹਿ—(ਇਕ ਦੂਜੇ ਉਤੇ) ਹੱਲੇ ਕਰਦੇ ਹਨ । ਖਪਹਿ—ਖ਼ੁਆਰ ਹੁੰਦੇ ਹਨ ।੨।

ਨਿਵਰੈ—ਦੂਰ ਹੁੰਦੀ ਹੈ । ਪੰਚ—ਕਾਮਾਦਿਕ ਪੰਜਾਂ ਨੂੰ । ਸੰਘਾਰੈ—ਨਾਸ ਕਰਦਾ ਹੈ, ਮਾਰਦਾ ਹੈ ।੩।

ਸਾਚੁ—ਸਦਾ-ਥਿਰ ਪ੍ਰਭੂ । ਸਹਜ ਘਰਿ—ਸਹਜ ਦੇ ਘਰ ਵਿਚ, ਸ਼ਾਂਤ ਅਵਸਥਾ ਵਿਚ । ਰਾਜਨੁ—ਸਾਰੀ ਸ੍ਰਿਸ਼ਟੀ ਦਾ ਰਾਜਾ ਪ੍ਰਭੂ । ਜਾਨਿ—ਸਾਂਝ ਪਾ ਕੇ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।੪।

ਨਿਰਭਉ ਕੈ ਘਰਿ—ਨਿਰਭਉ ਪ੍ਰਭੂ ਦੇ ਸਰੂਪ ਵਿਚ । ਤਾੜੀ ਲਾਵੈ—ਸੁਰਤਿ ਜੋੜਦਾ ਹੈ ।੫।

ਮਰਣਾ—ਆਤਮਕ ਮੌਤ ਸਹੇੜਨੀ । ਕਿਆ ਪਾਵੈ—ਕੋਈ ਆਤਮਕ ਗੁਣ ਪ੍ਰਾਪਤ ਨਹੀਂ ਹੁੰਦਾ । ਭੇਟੇ—ਮਿਲੇ । ਝਗਰੁ—ਹਉਮੈ ਦਾ ਟੰਟਾ ।੬।

ਜੇਤੀ ਹੈ—ਹਉਮੈ ਦੇ ਆਸਰੇ ਜਿਤਨੀ ਭੀ ਦੌੜ-ਭੱਜ ਹੈ । ਤੇਤੀ—ਇਹ ਸਾਰੀ ਦੌੜ-ਭੱਜ । ਕਿਹੁ ਨਾਹੀ—ਕੁਝ ਭੀ ਨਹੀਂ, ਕੋਈ ਆਤਮਕ ਲਾਭ ਨਹੀਂ ਪੁਚਾਂਦੀ, ਵਿਅਰਥ ਜਾਂਦੀ ਹੈ । ਗਿਆਨ ਭੇਟਿ—ਗਿਆਨ ਨੂੰ ਭੇਟ ਕੇ, ਗਿਆਨ ਪ੍ਰਾਪਤ ਕਰ ਕੇ ।੭।

ਬੰਧਨ ਬੰਧਿ—ਬੰਧਨਾਂ ਵਿਚ ਬੰਨ੍ਹ ਕੇ ।੮।

**ਅਰਥ** :—(ਮੈਂ ਵੱਡਾ ਧਰਮੀ ਹਾਂ, ਮੈਂ ਵੱਡਾ ਰਾਜਾ ਹਾਂ, ਇਹੋ ਜਿਹੀ) ਮੈਂ, ਮੈਂ ਕਰਦਿਆਂ (ਕਦੇ) ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਮਿਲ ਨਹੀਂ ਸਕਦਾ । ਜਦੋਂ ਇਹ ਹਉਮੇ ਦੂਰ ਹੋਵੇ, ਤਦੋਂ ਹੀ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਸਕੀਦਾ ਹੈ ।੧।ਰਹਾਉ।

("ਮੈਂ ਧਰਮੀ ਹਾਂ ਮੈਂ ਧਰਮੀ ਹਾਂ" ਇਹ) "ਮੈਂ ਮੈਂ" ਕਰਦਿਆਂ (ਨਿਰੇ) ਧਾਰਮਿਕ ਭੇਖਾਂ ਦੀ ਰਾਹੀਂ ਕਦੇ ਕਿਸੇ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਨਹੀਂ ਪਾਈ । ਗੁਰੂ ਦੀ ਸਰਨ ਪੈ ਕੇ ਹੀ (ਭਾਵ, ਗੁਰੂ ਅੱਗੇ ਆਪਾ-ਭਾਵ ਤਿਆਗਿਆਂ ਹੀ) ਪਰਮਾਤਮਾ ਦੀ ਭਗਤੀ ਵਿਚ ਮਨ ਗਿੱਝਦਾ ਹੈ, ਪਰ ਅਜੇਹਾ ਆਪਾ-ਭਾਵ ਤਿਆਗਣ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ ।੧।

("ਅਸੀ ਵੱਡੇ ਰਾਜੇ ਹਾਂ," ਇਸੇ) ਹਉਮੈ ਦੇ ਕਾਰਨ ਹੀ ਰਾਜੇ ਇਕ ਦੂਜੇ ਦੇ ਦੇਸਾਂ ਉਤੇ, ਕਈ ਵਾਰੀ ਹੱਲੇ ਕਰਦੇ ਰਹਿੰਦੇ ਹਨ, ਆਪਣੇ ਵਡੱਪਣ ਦੇ ਮਾਣ ਵਿਚ ਦੁਖੀ ਹੁੰਦੇ ਹਨ (ਸਿੱਟਾ ਇਹ ਨਿਕਲਦਾ ਹੈ ਕਿ ਪ੍ਰਭੂ ਦੀ ਯਾਦ ਭੁਲਾ ਕੇ) ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।੨।

ਜੇਹੜਾ (ਵਡ-ਭਾਗੀ) ਮਨੁੱਖ ਗੁਰੂ ਦਾ ਸ਼ਬਦ ਵਿਚਾਰਦਾ ਹੈ (ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ) ਉਸ ਦੀ ਹਉਮੈ ਦੂਰ ਹੋ ਜਾਂਦੀ ਹੈ, ਉਹ (ਭਟਕਣਾ ਵਿਚ ਪਾਣ ਵਾਲੀ ਆਪਣੀ) ਹੋਛੀ ਮਤਿ ਤਿਆਗਦਾ ਹੈ, ਤੇ ਕਾਮਾਦਿਕ ਪੰਜਾਂ ਵੈਰੀਆਂ ਦਾ ਨਾਸ ਕਰਦਾ ਹੈ ।੩।

ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ (ਵੱਸਦਾ) ਹੈ, ਉਹ ਅਡੋਲ ਆਤਮਕ ਅਵਸਥਾ ਵਿਚ ਟਿਕੇ ਰਹਿੰਦੇ ਹਨ । ਸਾਰੀ ਸ੍ਰਿਸ਼ਟੀ ਦੇ ਮਾਲਕ ਪ੍ਰਭੂ ਨਾਲ ਡੂੰਘੀ ਸਾਂਝ ਪਾ ਕੇ ਉਹ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰਦੇ ਹਨ ।੪।

ਜਿਸ ਮਨੁੱਖ ਦੇ ਮਨ ਦੀ ਭਟਕਣਾ ਗੁਰੂ ਦੂਰ ਕਰਦਾ ਹੈ, ਸਦਾ-ਥਿਰ ਪ੍ਰਭੂ ਦਾ ਸਿਮਰਨ ਉਸ ਦਾ ਨਿੱਤ-ਕਰਮ ਬਣ ਜਾਂਦਾ ਹੈ, ਉਹ ਨਿਰਭਉ ਪ੍ਰਭੂ ਦੇ ਚਰਨਾਂ ਵਿਚ ਸਦਾ ਆਪਣੀ ਸੁਰਤਿ ਜੋੜੀ ਰੱਖਦਾ ਹੈ ।੫।

"ਹਉਂ, ਹਉਂ; ਮੈਂ, ਮੈਂ" ਦੇ ਕਾਰਨ ਆਤਮਕ ਮੌਤ ਹੀ ਸਹੇੜੀਦੀ ਹੈ, ਇਸ ਤੋਂ ਛੁਟ ਹੋਰ ਕੋਈ ਆਤਮਕ ਗੁਣ ਨਹੀਂ ਲੱਭਦਾ । ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹ ਹਉਮੈ ਦੇ ਇਸ ਟੰਟੇ ਨੂੰ ਆਪਣੇ ਅੰਦਰੋਂ ਮੁਕਾ ਲੈਂਦਾ ਹੈ ।੬।

ਹਉਮੈ ਦੇ ਆਸਰੇ ਜਿਤਨੀ ਭੀ ਦੌੜ-ਭੱਜ ਹੈ ਇਹ ਸਾਰੀ ਦੌੜ-ਭੱਜ ਕੋਈ ਆਤਮਿਕ ਲਾਭ ਨਹੀਂ ਪੁਚਾਂਦੀ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਗੁਰੂ ਤੋਂ) ਗਿਆਨ ਪ੍ਰਾਪਤ ਕਰ ਕੇ ਪਰਮਾਤਮਾ ਦੇ ਗੁਣ ਗਾਂਦੇ ਹਨ ।੭।

ਹਉਮੈ (ਜੀਵਾਂ ਨੂੰ ਮੋਹ ਦੇ) ਬੰਧਨਾਂ ਵਿਚ ਬੰਨ੍ਹ ਕੇ ਜਨਮ ਮਰਨ ਦੇ ਗੇੜ ਵਿਚ ਪਾਂਦੀ ਹੈ । ਜੇਹੜਾ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ (ਉਹ ਹਉਮੈ ਤੋਂ ਬਚਿਆ ਰਹਿੰਦਾ ਹੈ, ਤੇ) ਸੁਖ ਪਾਂਦਾ ਹੈ ।੮।੧੩।

**ਗਉੜੀ ਮਹਲਾ ੧ ॥ ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥ ਬ੍ਰਹਮ ਕਮਲੁ ਪਇਆਲਿ ਨ ਪਾਇਆ ॥ ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥੧॥ ਜੋ ਉਪਜੈ ਸੋ ਕਾਲਿ ਸੰਘਾਰਿਆ ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ ਰਹਾਉ ॥ ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥ ਓਹੁ ਅਬਿਨਾਸੀ ਅਲਖ ਅਭੇਵਾ ॥੨॥ ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥ ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥ ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥੩॥ ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥ ਸਾਹ ਮਰਹਿ ਸੰਚਹਿ ਮਾਇਆ ਦਾਮ ॥ ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥੪॥ {ਪੰਨਾ ੨੨੭}**

**ਪਦ ਅਰਥ** :—ਪ੍ਰਥਮੇ—ਸਭ ਤੋਂ ਪਹਿਲਾਂ । ਕਾਲੈ ਘਰਿ—ਕਾਲ ਦੇ ਘਰ ਵਿਚ, ਮੌਤ ਦੇ ਸਹਮ ਵਿਚ । ਪਇਆਲਿ—ਪਾਤਾਲ ਵਿਚ । ਬ੍ਰਹਮ ਕਮਲੁ—ਵਿਸ਼ਨੂੰ ਦਾ ਕਮਲ, ਵਿਸ਼ਨੂੰ ਦੀ ਨਾਭੀ ਵਿਚੋਂ ਉੱਗੇ ਹੋਏ ਕਮਲ ਦਾ ਅੰਤ । ਭਰਮਿ—ਭਟਕਣਾ ਵਿਚ । ਭੁਲਾਇਆ—ਕੁਰਾਹੇ ਪੈ ਗਿਆ ।੧।

ਉਪਜੈ—ਪੈਦਾ ਹੁੰਦਾ ਹੈ । ਸੋ—ਉਸ ਨੂੰ । ਕਾਲਿ—ਕਾਲ ਨੇ, ਮੌਤ (ਦੇ ਸਹਮ) ਨੇ । ਸੰਘਾਰਿਆ—ਮਾਰਿਆ ਹੈ, ਆਤਮਕ ਜੀਵਨ ਵਲੋਂ ਮਾਰਿਆ ਹੈ, ਆਤਮਕ ਮੌਤੇ ਮਾਰਿਆ ਹੈ, ਆਤਮਕ ਜੀਵਨ ਪਲਰਨ ਨਹੀਂ ਦਿੱਤਾ । ਹਮ—ਮੈਨੂੰ । ਰਾਖੇ—ਆਤਮਕ ਮੌਤ ਤੋਂ ਬਚਾ ਲਿਆ ਹੈ ।੧।ਰਹਾਉ।

ਸਭਿ—ਸਾਰੇ । ਕਾਲੁ—ਮੌਤ ਦਾ ਸਹਮ ।੨।

ਨਾਮਹੁ—ਨਾਮ ਤੋਂ । ਭੂਲੇ—ਖੁੰਝਦਾ ਹੈ । ਮੈ—ਮੈਨੂੰ । ਧਰ—ਆਸਰਾ ।੩।

ਮੁਕਾਮੁ—ਪੱਕਾ ਟਿਕਾਣਾ । ਮਰਹਿ—ਮਰਦੇ ਹਨ । ਸੰਚਹਿ—ਇਕੱਠਾ ਕਰਦੇ ਹਨ । ਦਾਮ—ਪੈਸੇ, ਧਨ ।੪।

**ਅਰਥ** :—(ਜਗਤ ਵਿਚ) ਜੇਹੜਾ ਜੇਹੜਾ ਜੀਵ ਜਨਮ ਲੈਂਦਾ ਹੈ (ਤੇ ਗੁਰੂ ਦਾ ਸ਼ਬਦ ਆਪਣੇ ਹਿਰਦੇ ਵਿਚ ਨਹੀਂ ਵਸਾਂਦਾ) ਮੌਤ (ਦੇ ਸਹਮ) ਨੇ ਉਸ ਉਸ ਦਾ ਆਤਮਕ ਜੀਵਨ ਪਲਰਨ ਨਹੀਂ ਦਿੱਤਾ । ਮੇਰੇ ਆਤਮਕ ਜੀਵਨ ਨੂੰ ਪਰਮਾਤਮਾ ਨੇ ਆਪ ਬਚਾ ਲਿਆ, (ਕਿਉਂਕਿ ਉਸ ਦੀ ਮਿਹਰ ਨਾਲ) ਮੈਂ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ।੧।ਰਹਾਉ।

(ਹੋਰ ਜੀਵਾਂ ਦੀ ਤਾਂ ਗੱਲ ਹੀ ਕੀਹ ਕਰਨੀ ਹੈ) ਸਭ ਤੋਂ ਪਹਿਲਾਂ ਬ੍ਰਹਮਾ ਹੀ ਆਤਮਕ ਮੌਤ ਦੀ ਫਾਹੀ ਵਿਚ ਫਸ ਗਿਆ, ਉਸ ਨੇ ਆਪਣੇ ਗੁਰੂ ਦੀ ਆਗਿਆ ਵਲ ਗਹੁ ਨਾਹ ਕੀਤਾ, (ਇਸ ਹਉਮੈ ਵਿਚ ਆ ਕੇ ਕਿ ਮੈਂ ਇਤਨਾ ਵੱਡਾ ਹਾਂ ਮੈਂ ਕਿਵੇਂ ਕਮਲ ਦੀ ਡੰਡੀ ਵਿਚੋਂ ਪੈਦਾ ਹੋ ਸਕਦਾ ਹਾਂ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਗਿਆ (ਵਿਸ਼ਨੂੰ ਦੀ ਨਾਭੀ ਤੋਂ ਉੱਗੇ ਹੋਏ ਜਿਸ ਕਮਲ ਵਿਚੋਂ ਬ੍ਰਹਮਾ ਜੰਮਿਆ ਸੀ, ਉਸ ਦਾ ਅੰਤ ਲੈਣ ਲਈ) ਪਾਤਾਲ ਵਿਚ (ਜਾ ਪਹੁੰਚਿਆ) ਪਰ ਬ੍ਰਹਮ ਕਮਲ (ਦਾ ਅੰਤ) ਨਾਹ ਲੱਭ ਸਕਿਆ (ਤੇ ਸ਼ਰਮਿੰਦਾ ਹੋਣਾ ਪਿਆ । ਇਹ ਹਉਮੈ ਹੀ ਮੌਤ ਹੈ) ।੧।

ਸਾਰੇ ਦੇਵੀਆਂ ਤੇ ਦੇਵਤੇ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ (ਇਹੀ ਹੈ ਆਤਮਕ ਮੌਤ, ਇਹ ਆਤਮਕ) ਮੌਤ ਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾ ਖ਼ਲਾਸੀ ਨਹੀਂ ਕਰਦੀ । (ਇਸ ਆਤਮਕ) ਮੌਤ ਤੋਂ ਬਚਿਆ ਹੋਇਆ ਸਿਰਫ਼ ਇਕ ਪਰਮਾਤਮਾ ਹੈ ਜਿਸ ਦੇ ਗੁਣ ਬਿਆਨ ਨਹੀਂ ਹੋ ਸਕਦੇ, ਜਿਸ ਦਾ ਭੇਤ ਪਾਇਆ ਨਹੀਂ ਜਾ ਸਕਦਾ ।੨।

(ਉਂਞ ਤਾਂ) ਸੁਲਤਾਨ ਹੋਣ, ਖ਼ਾਨ ਹੋਣ, ਬਾਦਿਸ਼ਾਹ ਹੋਣ, ਕਿਸੇ ਨੇ ਭੀ ਇਥੇ ਸਦਾ ਟਿਕੇ ਨਹੀਂ ਰਹਿਣਾ, ਪਰ ਪਰਮਾਤਮਾ ਦੇ ਨਾਮ ਤੋਂ ਜੋ ਜੋ ਖੁੰਝਦਾ ਹੈ ਉਹ ਜਮ ਦਾ ਦੁੱਖ ਸਹਾਰਦਾ ਹੈ (ਉਹ ਆਪਣੀ ਆਤਮਕ ਮੌਤ ਭੀ ਸਹੇੜ ਲੈਂਦਾ ਹੈ, ਇਸੇ ਕਰਕੇ, ਹੇ ਪ੍ਰਭੂ !) ਮੈਨੂੰ ਤੇਰਾ ਨਾਮ ਹੀ ਸਹਾਰਾ ਹੈ (ਮੈਂ ਇਹੀ ਅਰਦਾਸ ਕਰਦਾ ਹਾਂ) ਜਿਵੇਂ ਹੋ ਸਕੇ ਮੈਨੂੰ ਆਪਣੇ ਨਾਮ ਵਿਚ ਜੋੜੀ ਰੱਖ, ਮੈਂ ਤੇਰੇ ਨਾਮ ਵਿਚ ਹੀ ਟਿਕਿਆ ਰਹਾਂ ।੩।

ਚਉਧਰੀ ਹੋਣ, ਰਾਜੇ ਹੋਣ, ਕਿਸੇ ਦਾ ਭੀ ਇਥੇ ਪੱਕਾ ਡੇਰਾ ਨਹੀਂ ਹੈ । ਪਰ (ਜੇਹੜੇ) ਸ਼ਾਹ ਨਿਰੀ ਮਾਇਆ ਹੀ ਜੋੜਦੇ ਹਨ ਨਿਰੇ ਪੈਸੇ ਹੀ ਇਕੱਠੇ ਕਰਦੇ ਹਨ, ਉਹ ਆਤਮਕ ਮੌਤੇ ਮਰ ਜਾਂਦੇ ਹਨ । ਹੇ ਹਰੀ ! ਮੈਨੂੰ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ-ਧਨ ਬਖ਼ਸ਼ ।੪।

**ਰਯਤਿ ਮਹਰ ਮੁਕਦਮ ਸਿਕਦਾਰੈ ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥ ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥੫॥ ਨਿਹਚਲੁ ਏਕੁ ਸਚਾ ਸਚੁ ਸੋਈ ॥ ਜਿਨਿ ਕਰਿ ਸਾਜੀ ਤਿਨਹਿ ਸਭ ਗੋਈ ॥ ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥੬॥ ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ ॥ ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥੭॥ ਕਾਲੁ ਜਾਲੁ ਜਿਹਵਾ ਅਰੁ ਨੈਣੀ ॥ ਕਾਨੀ ਕਾਲੁ ਸੁਣੈ ਬਿਖੁ ਬੈਣੀ ॥ ਬਿਨੁ ਸਬਦੈ ਮੂਠੇ ਦਿਨੁ ਰੈਣੀ ॥੮॥ ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥ ਨਾਨਕ ਗੁਰਮੁਖਿ ਸਬਦਿ ਸਮਾਇ ॥੯॥੧੪॥ {ਪੰਨਾ ੨੨੭}**

**ਪਦ ਅਰਥ** :—ਮਹਰ—ਮੁਖੀਏ । ਮੁਕਦਮ—ਮੁਕੱਦਮ, ਚੌਧਰੀ । ਸਿਕਦਾਰ—ਸਰਦਾਰ । ਸੰਸਾਰੈ—ਸੰਸਾਰ ਵਿਚ । ਅਫਰਿਉ—ਅਮੋੜ, ਬਲੀ । ਕੂੜੁ—ਮਾਇਆ ਦਾ ਮੋਹ । ਸਿਰਿ—(ਉਸ ਦੇ) ਸਿਰ ਉਤੇ । ਮਾਰੈ—ਮਾਰਦਾ ਹੈ, ਆਤਮਕ ਮੌਤੇ ਮਾਰਦਾ ਹੈ, ਆਤਮਕ ਜੀਵਨ ਪਲਰਨ ਨਹੀਂ ਦੇਂਦਾ ।੫।

ਨਿਹਚਲੁ—ਅਟੱਲ, ਸਦਾ-ਥਿਰ । ਜਿਨਿ—ਜਿਸ (ਪਰਮਾਤਮਾ) ਨੇ । ਤਿਨਹਿ—ਉਸੇ (ਪ੍ਰਭੂ) ਨੇ । ਗੋਈ—ਲੈ ਕਰ ਦਿੱਤੀ । ਸਭ—ਸਾਰੀ ਸ੍ਰਿਸ਼ਟੀ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਓਹੁ—ਉਹ ਪਰਮਾਤਮਾ । ਪਤਿ—ਇੱਜ਼ਤ ।੬।

ਤਨਿ—ਤਨ ਵਿਚ । ਪੀਰਾ—ਪੀੜ । ਧੀਰਾ—ਧੀਰਜ, ਸਹਾਰਾ ।੭।

ਜਿਹਵਾ—ਜੀਭ ਦੀ ਰਾਹੀਂ । ਨੈਣੀ—ਅੱਖਾਂ ਦੀ ਰਾਹੀਂ । ਕਾਨੀ—ਕੰਨਾਂ ਦੀ ਰਾਹੀਂ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੇ । ਬੈਣੀ—ਬਚਨ । ਮੂਠੇ—ਲੁੱਟੇ ਜਾਂਦੇ ਹਨ ।੮।

ਨਾਇ—ਨਾਮ ਵਿਚ । ਨ ਜੋਹਿ ਸਕੈ—ਤੱਕ ਨਹੀਂ ਸਕਦਾ, ਸਹਮ ਨਹੀਂ ਪਾ ਸਕਦਾ, ਆਤਮਕ ਜੀਵਨ ਨੂੰ ਮਾਰ ਨਹੀਂ ਸਕਦਾ । ਸਬਦਿ—ਸ਼ਬਦ ਦੀ ਰਾਹੀਂ ।੯।

**ਅਰਥ** :—ਪਰਜਾ, ਪਰਜਾ ਦੇ ਮੁਖੀਏ, ਚੌਧਰੀ, ਸਰਦਾਰ—ਕੋਈ ਭੀ ਐਸਾ ਨਹੀਂ ਦਿੱਸਦਾ ਜੋ ਸੰਸਾਰ ਵਿਚ ਸਦਾ ਟਿਕਿਆ ਰਹਿ ਸਕੇ । ਪਰ ਬਲੀ ਕਾਲ ਉਸ ਦੇ ਸਿਰ ਉਤੇ ਚੋਟ ਮਾਰਦਾ ਹੈ (ਉਸ ਨੂੰ ਆਤਮਕ ਮੌਤੇ ਮਾਰਦਾ ਹੈ) ਜਿਸ ਦੇ ਹਿਰਦੇ ਵਿਚ ਮਾਇਆ ਦਾ ਮੋਹ ਹੈ ।੫।

ਸਦਾ ਅਟੱਲ ਰਹਿਣ ਵਾਲਾ ਕੇਵਲ ਇਕੋ ਇਕ ਪਰਮਾਤਮਾ ਹੀ ਹੈ, ਜਿਸ ਨੇ ਇਹ ਸਾਰੀ ਸ੍ਰਿਸ਼ਟੀ ਰਚੀ ਬਣਾਈ ਹੈ, ਉਹ ਆਪ ਹੀ ਇਸ ਨੂੰ (ਆਪਣੇ ਅੰਦਰ) ਲੈ ਕਰ ਲੈਂਦਾ ਹੈ । ਜਦੋਂ ਗੁਰੂ ਦੀ ਸਰਨ ਪਿਆਂ ਉਹ ਪਰਮਾਤਮਾ ਹਰ ਥਾਂ ਦਿੱਸ ਪਏ (ਤਾਂ ਜੀਵ ਦਾ ਆਤਮਕ ਜੀਵਨ ਪਲਰਦਾ ਹੈ) ਤਦੋਂ (ਇਸ ਨੂੰ ਪ੍ਰਭੂ ਦੀ ਹਜ਼ੂਰੀ ਵਿਚ) ਆਦਰ ਮਿਲਦਾ ਹੈ ।੬।

ਕਾਜ਼ੀ ਅਖਵਾਣ, ਸ਼ੇਖ ਅਖਵਾਣ, ਵੱਡੇ ਵੱਡੇ ਭੇਖਾਂ ਵਾਲੇ ਫ਼ਕੀਰ ਅਖਵਾਣ, (ਦੁਨੀਆ ਵਿਚ ਆਪਣੇ ਆਪ ਨੂੰ) ਵੱਡੇ ਵੱਡੇ ਅਖਵਾਣ; ਪਰ ਜੇ ਸਰੀਰ ਵਿਚ ਹਉਮੈ ਦੀ ਪੀੜ ਹੈ, ਤਾਂ ਮੌਤ ਖ਼ਲਾਸੀ ਨਹੀਂ ਕਰਦੀ (ਆਤਮਕ ਮੌਤ ਖ਼ਲਾਸੀ ਨਹੀਂ ਕਰਦੀ, ਆਤਮਕ ਜੀਵਨ ਪਲਰਦਾ ਨਹੀਂ) । ਸਤਿਗੁਰੂ ਤੋਂ ਮਿਲੇ (ਨਾਮ-) ਆਧਾਰ ਤੋਂ ਬਿਨਾ (ਇਹ ਆਤਮਕ ਮੌਤ ਟਿਕੀ ਹੀ ਰਹਿੰਦੀ ਹੈ) ।੭।

(ਨਿੰਦਿਆ ਆਦਿਕ ਦੇ ਕਾਰਨ) ਜੀਭ ਦੀ ਰਾਹੀਂ, (ਪਰਾਇਆ ਰੂਪ ਤੱਕਣ ਦੇ ਕਾਰਨ) ਅੱਖਾਂ ਦੀ ਰਾਹੀਂ, ਅਤੇ ਕੰਨਾਂ ਦੀ ਰਾਹੀਂ (ਕਿਉਂਕਿ ਜੀਵ) ਆਤਮਕ ਮੌਤ ਲਿਆਉਣ ਵਾਲੇ (ਨਿੰਦਿਆ ਆਦਿਕ ਦੇ) ਬਚਨ ਸੁਣਦਾ ਹੈ ਆਤਮਕ ਮੌਤ (ਦਾ) ਜਾਲ (ਜੀਵਾਂ ਦੇ ਸਿਰ ਉਤੇ ਸਦਾ ਤਣਿਆ ਰਹਿੰਦਾ ਹੈ) । ਗੁਰੂ ਦੇ ਸ਼ਬਦ (ਦਾ ਆਸਰਾ ਲੈਣ) ਤੋਂ ਬਿਨਾ ਜੀਵ ਦਿਨ ਰਾਤ (ਆਤਮਕ ਜੀਵਨ ਦੇ ਗੁਣਾਂ ਤੋਂ) ਲੁੱਟੇ ਜਾ ਰਹੇ ਹਨ ।੮।

ਜਿਸ ਮਨੁੱਖ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ (ਸਦਾ) ਵੱਸਿਆ ਰਹਿੰਦਾ ਹੈ, ਜੋ ਮਨੁੱਖ ਪਰਮਾਤਮਾ ਦੇ ਨਾਮ ਵਿਚ (ਸਦਾ) ਟਿਕਿਆ ਰਹਿੰਦਾ ਹੈ, ਆਤਮਕ ਮੌਤ (ਮੌਤ ਦਾ ਸਹਮ) ਉਸ ਵਲ ਕਦੇ ਤੱਕ ਭੀ ਨਹੀਂ ਸਕਦੀ (ਕਿਉਂਕਿ ਉਹ ਸਦਾ ਪ੍ਰਭੂ ਦੇ) ਗੁਣ ਗਾਂਦਾ ਹੈ । ਹੇ ਨਾਨਕ ! ਉਹ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਗੁਰ-ਸ਼ਬਦ ਦੀ ਰਾਹੀਂ (ਪ੍ਰਭੂ-ਚਰਨਾਂ ਵਿਚ ਸਦਾ) ਲੀਨ ਰਹਿੰਦਾ ਹੈ ।੯।੧੪।

**ਗਉੜੀ ਮਹਲਾ ੧ ॥ ਬੋਲਹਿ ਸਾਚੁ ਮਿਥਿਆ ਨਹੀ ਰਾਈ ॥ ਚਾਲਹਿ ਗੁਰਮੁਖਿ ਹੁਕਮਿ ਰਜਾਈ ॥ ਰਹਹਿ ਅਤੀਤ ਸਚੇ ਸਰਣਾਈ ॥੧॥ ਸਚ ਘਰਿ ਬੈਸੈ ਕਾਲੁ ਨ ਜੋਹੈ ॥ ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ ਰਹਾਉ ॥ ਅਪਿਉ ਪੀਅਉ ਅਕਥੁ ਕਥਿ ਰਹੀਐ ॥ ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥ ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥੨॥ ਗੁਰਮਤਿ ਚਾਲ ਨਿਹਚਲ, ਨਹੀ ਡੋਲੈ ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥ ਪੀਵੈ**

ਅੰਮ੍ਰਿਤੁ ਤਤੁ ਵਿਰੋਲੈ ॥੩॥ ਸਤਿਗੁਰੁ ਦੇਖਿਆ ਦੀਖਿਆ ਲੀਨੀ ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ ॥ ਗਤਿ ਮਿਤਿ ਪਾਈ ਆਤਮੁ ਚੀਨੀ ॥੪॥ {ਪੰਨਾ ੨੨੭}

**ਪਦ ਅਰਥ** :—ਬੋਲਹਿ—ਬੋਲਦੇ ਹਨ । ਸਾਚੁ—ਸਦਾ ਅਟੱਲ ਰਹਿਣ ਵਾਲਾ ਬੋਲ । ਮਿਥਿਆ—ਝੂਠ । ਰਾਈ—ਰਤਾ ਭਰ । ਹੁਕਮਿ ਰਜਾਈ—ਰਜ਼ਾ ਦੇ ਮਾਲਕ ਪ੍ਰਭੂ ਦੇ ਹੁਕਮ ਵਿਚ । ਅਤੀਤ—ਮਾਇਆ ਦੇ ਪ੍ਰਭਾਵ ਤੋਂ ਪਰੇ ।੧।

ਸਚ ਘਰਿ—ਸੱਚ ਦੇ ਘਰ ਵਿਚ, ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ । ਬੈਸੇ—(ਜੋ) ਬੈਠਦਾ ਹੈ । ਕਾਲੁ—ਮੌਤ ਦਾ ਸਹਮ, ਆਤਮਕ ਮੌਤ । ਮੋਹੈ—ਮੋਹ ਦੇ ਕਾਰਨ । ਆਵਤ ਜਾਵਤ—ਜੰਮਣ ਮਰਨ ਦਾ ।੧।ਰਹਾਉ।

ਅਪਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਪੀਅਉ—ਬੇਸ਼ਕ ਕੋਈ ਧਿਰ ਪੀਏ । ਕਥਿ—ਕਥ ਕੇ, ਸਿਫ਼ਤਿ-ਸਾਲਾਹ ਕਰ ਕੇ । ਰਹੀਐ—ਰਹਿ ਸਕੀਦਾ ਹੈ, (ਨਿਜ ਘਰ ਵਿਚ ਟਿਕੇ) ਰਹਿ ਸਕੀਦਾ ਹੈ । ਬੈਸਿ—ਬੈਠ ਕੇ, ਟਿਕ ਕੇ । ਸਹਜ ਘਰੁ—ਆਤਮਕ ਅਡੋਲਤਾ ਦੇਣ ਵਾਲਾ ਘਰ । ਲਹੀਐ—ਪ੍ਰਾਪਤ ਕਰ ਸਕੀਦਾ ਹੈ । ਰਸਿ—ਰਸ ਵਿਚ । ਮਾਤੇ—ਮਸਤ ਹੋਇਆਂ । ਕਹੀਐ—ਕਹਿ ਸਕੀਦਾ ਹੈ ।੨।

ਚਾਲ—ਜੀਵਨ-ਚਾਲ, ਜ਼ਿੰਦਗੀ ਦੀ ਜੁਗਤਿ । ਨਿਹਚਲ—ਜਿਸ ਨੂੰ ਮਾਇਆ ਦਾ ਮੋਹ ਹਿਲਾ ਨਹੀਂ ਸਕਦਾ । ਸਾਚਿ—ਸਦਾ-ਥਿਰ ਪ੍ਰਭੂ ਵਿਚ (ਟਿਕ ਕੇ) । ਸਹਜਿ—ਸ਼ਾਂਤ ਅਵਸਥਾ ਵਿਚ (ਟਿਕ ਕੇ) । ਵਿਰੋਲੈ—ਰਿੜਕਦਾ ਹੈ, ਰਿੜਕ ਕੇ ਲੱਭ ਲੈਂਦਾ ਹੈ ।੩।

ਦੀਖਿਆ—ਸਿੱਖਿਆ । ਅਰਪਿਓ—ਹਵਾਲੇ ਕੀਤਾ । ਅੰਤਰ ਗਤਿ—ਅੰਦਰਲੀ ਆਤਮਕ ਹਾਲਤ । ਗਤਿ—ਪਰਮਾਤਮਾ ਦੀ ਆਤਮਕ ਅਵਸਥਾ । ਮਿਤਿ—ਪਰਮਾਤਮਾ ਦਾ ਵਡੱਪਣ । ਆਤਮੁ—ਆਪਣਾ-ਆਪ ।੪।

**ਅਰਥ** :—ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਉਸ ਨੂੰ ਮੌਤ ਦਾ ਸਹਮ ਪੋਹ ਨਹੀਂ ਸਕਦਾ (ਉਸ ਦੇ ਆਤਮਕ ਜੀਵਨ ਨੂੰ ਕੋਈ ਖ਼ਤਰਾ ਨਹੀਂ ਹੁੰਦਾ) । ਪਰ ਆਪਣੇ ਮਨ ਦੇ ਮੁਰੀਦ ਮਨੁੱਖ ਨੂੰ ਮੋਹ (ਵਿਚ ਫਸੇ ਹੋਣ) ਦੇ ਕਾਰਨ ਜਨਮ ਮਰਨ ਦਾ ਦੁੱਖ (ਦਬਾਈ ਰੱਖਦਾ) ਹੈ ।੧।ਰਹਾਉ।

ਜੇਹੜੇ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਰਜ਼ਾ ਦੇ ਮਾਲਕ ਪ੍ਰਭੂ ਦੇ ਹੁਕਮ ਵਿਚ ਤੁਰਦੇ ਹਨ, ਉਹ ਸਦਾ-ਥਿਰ ਪ੍ਰਭੂ ਦੀ ਸਰਨ ਵਿਚ ਰਹਿ ਕੇ ਮਾਇਆ ਦੇ ਪ੍ਰਭਾਵ ਤੋਂ ਉਤਾਂਹ ਰਹਿੰਦੇ ਹਨ, ਇਸ ਵਾਸਤੇ ਉਹ ਰਤਾ ਭੀ ਝੂਠ ਨਹੀਂ ਬੋਲਦੇ, ਉਹ ਸਦਾ ਅਟੱਲ ਰਹਿਣ ਵਾਲਾ ਬੋਲ ਹੀ ਬੋਲਦੇ ਹਨ ।੧।

ਕੋਈ ਭੀ ਜੀਵ ਨਾਮ-ਰਸ ਪੀਏ (ਤੇ ਪੀ ਕੇ ਵੇਖ ਲਏ), ਬੇਅੰਤ ਗੁਣਾਂ ਦੇ ਮਾਲਕ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ("ਨਿਜ ਘਰ ਵਿਚ") ਟਿਕੇ ਰਹਿ ਸਕੀਦਾ ਹੈ, ਤੇ ਉਸ ਸ੍ਵੈ-ਸਰੂਪ ਵਿਚ ਬੈਠ ਕੇ ਆਤਮਕ ਅਡੋਲਤਾ ਦਾ ਟਿਕਾਣਾ ਲੱਭ ਸਕੀਦਾ ਹੈ । ਹਰਿ-ਨਾਮ-ਰਸ ਵਿਚ ਮਸਤ ਹੋਇਆਂ ਇਹ ਕਹਿ ਸਕੀਦਾ ਹੈ ਕਿ ਇਹੀ ਹੈ ਅਸਲ ਆਤਮਕ ਸੁਖ ।੨।

ਗੁਰੂ ਦੀ ਮਤਿ ਤੇ ਤੁਰਨ ਵਾਲੀ ਜੀਵਨ-ਜੁਗਤਿ (ਐਸੀ ਹੈ ਕਿ ਇਸ) ਨੂੰ ਮਾਇਆ ਦਾ ਮੋਹ ਹਿਲਾ ਨਹੀਂ ਸਕਦਾ, ਮਾਇਆ ਦੇ ਮੋਹ ਵਿਚ ਇਹ ਡੋਲ ਨਹੀਂ ਸਕਦੀ । ਜੇਹੜਾ ਮਨੁੱਖ ਗੁਰੂ ਦੀ ਮਤਿ ਧਾਰਨ ਕਰ ਕੇ ਸਦਾ-ਥਿਰ ਪ੍ਰਭੂ ਵਿਚ ਅਡੋਲ ਆਤਮਕ ਅਵਸਥਾ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਹ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਂਦਾ ਹੈ, ਉਹ ਅਸਲੀਅਤ ਨੂੰ ਵਿਰੋਲ ਕੇ ਲੱਭ ਲੈਂਦਾ ਹੈ ।੩।

ਜਿਸ ਮਨੁੱਖ ਨੇ (ਪੂਰੇ) ਗੁਰੂ ਦਾ ਦਰਸਨ ਕਰ ਲਿਆ ਤੇ ਗੁਰੂ ਦੀ ਸਿੱਖਿਆ ਗ੍ਰਹਣ ਕਰ ਲਈ, ਆਪਣੇ ਅੰਤਰ ਆਤਮੇ ਵਸਾ ਲਈ ਤੇ (ਉਸ ਸਿੱਖਿਆ ਦੀ ਖ਼ਾਤਰ) ਆਪਣਾ ਮਨ ਤੇ ਆਪਣਾ ਤਨ ਭੇਟ ਕਰ ਦਿੱਤਾ, (ਤੇ ਜਿਸ ਮਨੁੱਖ ਨੇ ਇਸ ਸਿੱਖਿਆ ਦੀ ਬਰਕਤਿ ਨਾਲ ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਜੁੜਨਾ ਸ਼ੁਰੂ ਕਰ ਦਿੱਤਾ) ਉਸ ਨੇ ਆਪਣੇ ਅਸਲੇ ਨੂੰ ਪਛਾਣ ਲਿਆ, ਉਸ ਨੂੰ ਸਮਝ ਆ ਗਈ ਕਿ ਪਰਮਾਤਮਾ ਸਭ ਤੋਂ ਉੱਚੀ ਆਤਮਕ ਅਵਸਥਾ ਵਾਲਾ ਹੈ ਤੇ ਬੇਅੰਤ ਵਡਾਈ ਵਾਲਾ ਹੈ ।੪।

**ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥ ਜਹ ਦੇਖਉ ਤਹ ਏਕੰਕਾਰੁ ॥੫॥ ਰਹੈ ਨਿਰਾਲਮੁ ਏਕਾ ਸਚੁ ਕਰਣੀ ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥ ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥ ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥ ਹਰਿ ਜਸਿ ਸੰਤ ਭਗਤ ਨਿਸਤਾਰਿਆ ॥ ਪ੍ਰਭ ਪਾਏ ਹਮ ਅਵਰੁ ਨ ਭਾਰਿਆ ॥੭॥ ਸਾਚ ਮਹਲਿ ਗੁਰਿ ਅਲਖੁ ਲਖਾਇਆ ॥ ਨਿਹਚਲ ਮਹਲੁ ਨਹੀ ਛਾਇਆ ਮਾਇਆ ॥ ਸਾਚਿ ਸੰਤੋਖੇ ਭਰਮੁ ਚੁਕਾਇਆ ॥੮॥ ਜਿਨ ਕੈ ਮਨਿ ਵਸਿਆ ਸਚੁ ਸੋਈ ॥ ਤਿਨ ਕੀ ਸੰਗਤਿ ਗੁਰਮੁਖਿ ਹੋਈ ॥ ਨਾਨਕ ਸਾਚਿ ਨਾਮਿ ਮਲੁ ਖੋਈ ॥੯॥੧੫॥ {ਪੰਨਾ ੨੨੭-੨੨੮}**

**ਪਦ ਅਰਥ** :—ਸਾਰੁ—ਸ੍ਰੇਸ਼ਟ । ਪਰਮ—ਸਭ ਤੋਂ ਵੱਡਾ । ਸਚੁ—ਸਦਾ-ਥਿਰ । ਦੇਖਉ—ਬੇਸ਼ਕ ਉਹ ਵੇਖ ਲਵੇ ।੫।

ਨਿਰਾਲਮੁ—ਨਿਰਲੇਪ । ਕਰਣੀ—ਨਿੱਤ-ਆਚਰਨ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਮਨ ਤੇ—ਮਨ ਤੋਂ, ਅੰਦਰ ਹੀ । ਅਹੰ—ਹਉਮੈ । ਭ੍ਰਮਣੀ—ਭਟਕਣਾ ।੬।

ਜਸਿ—ਜਸ ਨੇ । ਭਾਰਿਆ—ਭਾਲਿਆ ।੭।

ਮਹਲਿ—ਮਹਲ ਵਿਚ । ਗੁਰਿ—ਗੁਰੂ ਨੇ । ਛਾਇਆ—ਸਾਇਆ, ਪ੍ਰਭਾਵ ।੮।

ਮਨਿ—ਮਨ ਵਿਚ । ਸਚੁ—ਸਦਾ-ਥਿਰ ਪ੍ਰਭੂ । ਨਾਮਿ—ਨਾਮ ਵਿਚ (ਜੁੜ ਕੇ) ।੯।

**ਅਰਥ** :—ਜੇਹੜਾ ਮਨੁੱਖ (ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਜੁੜਦਾ ਹੈ) ਨਿਰੰਜਨ ਦੇ ਸ੍ਰੇਸ਼ਟ ਨਾਮ ਨੂੰ ਆਪਣੀ ਆਤਮਕ ਖ਼ੁਰਾਕ ਬਣਾਂਦਾ ਹੈ, ਉਹ ਸਦਾ-ਥਿਰ ਰਹਿਣ ਵਾਲਾ ਪਰਮ ਹੰਸ ਬਣ ਜਾਂਦਾ ਹੈ, ਬੇਅੰਤ (ਪ੍ਰਭੂ) ਦੀ ਜੋਤਿ (ਉਸ ਦੇ ਅੰਦਰ ਚਮਕ ਪੈਂਦੀ ਹੈ) । ਬੇਸ਼ਕ ਕਿਸੇ ਭੀ ਪਾਸੇ ਉਹ ਤੱਕ ਕੇ ਵੇਖ ਲਏ, ਉਸ ਨੂੰ ਹਰ ਥਾਂ ਇੱਕ ਪਰਮਾਤਮਾ ਹੀ ਦਿੱਸਦਾ ਹੈ ।੫।

("ਸਚ ਘਰ" ਵਿਚ ਬੈਠਣ ਵਾਲਾ) ਉਹ ਮਨੁੱਖ ਮਾਇਆ (ਦੇ ਪ੍ਰਭਾਵ) ਤੋਂ ਨਿਰਲੇਪ ਰਹਿੰਦਾ ਹੈ, ਸਦਾ-ਥਿਰ ਪ੍ਰਭੂ ਦਾ ਸਿਮਰਨ ਹੀ ਉਸ ਦੀ ਨਿੱਤ ਦੀ ਕਾਰ ਹੋ ਜਾਂਦੀ ਹੈ । ਗੁਰੂ ਦੀ ਦੱਸੀ ਸੇਵਾ ਕਰ ਕੇ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿ ਕੇ ਉਹ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ । ਅੰਦਰੇ ਅੰਦਰ ਉਸ ਦਾ ਮਨ ਸਿਮਰਨ ਵਿਚ ਗਿੱਝ ਜਾਂਦਾ ਹੈ, ਹਉਮੈ ਵਾਲੀ ਉਸ ਦੀ ਭਟਕਣਾ ਮੁੱਕ ਜਾਂਦੀ ਹੈ ।੬।

("ਸਚ ਘਰ" ਵਿਚ ਬੈਠੇ ਰਹਿਣ ਦੀ) ਇਸ ਵਿਧੀ ਨੇ ਕਿਸ ਕਿਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘਾਇਆ ? ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੇ ਸਾਰੇ ਸੰਤਾਂ ਨੂੰ ਭਗਤਾਂ ਨੂੰ ਪਾਰ ਲੰਘਾ ਦਿੱਤਾ ਹੈ । ਜਿਸ ਜਿਸ ਨੇ ਜਸ ਕੀਤਾ, ਉਸ ਨੂੰ ਪ੍ਰਭੂ ਜੀ ਮਿਲ ਪਏ । (ਮੈਂ ਭੀ ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਕਰਦਾ ਹਾਂ ਤੇ) ਉਸ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਭਾਲਦਾ ।੭।

ਸਦਾ-ਥਿਰ ਪ੍ਰਭੂ ਦੇ ਮਹਲ ਵਿਚ (ਅਪੜਾ ਕੇ) ਗੁਰੂ ਨੇ ਜਿਸ ਮਨੁੱਖ ਨੂੰ ਅਲੱਖ ਪ੍ਰਭੂ ਦਾ ਸਰੂਪ (ਹਿਰਦੇ ਵਿਚ) ਪ੍ਰਤੱਖ ਕਰ ਦਿੱਤਾ ਹੈ, ਉਸ ਨੂੰ ਉਹ ਅਚੱਲ ਟਿਕਾਣਾ (ਸਦਾ ਲਈ ਪ੍ਰਾਪਤ ਹੋ ਜਾਂਦਾ ਹੈ) ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ । ਜੇਹੜੇ ਜੇਹੜੇ ਬੰਦੇ ਸਦਾ-ਥਿਰ ਪ੍ਰਭੂ ਵਿਚ ਜੁੜ ਕੇ ਮਾਇਆ ਵਲੋਂ ਰੱਜ ਜਾਂਦੇ ਹਨ, ਉਹਨਾਂ ਦੀ ਭਟਕਣਾ ਮੁੱਕ ਜਾਂਦੀ ਹੈ ।੮।

ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਵੱਸ ਪੈਂਦਾ ਹੈ, ਉਹਨਾਂ ਦੀ ਸੰਗਤਿ ਜਿਸ ਮਨੁੱਖ ਨੂੰ ਗੁਰੂ ਦੀ ਸਰਨ ਪੈ ਕੇ ਪ੍ਰਾਪਤ ਹੁੰਦੀ ਹੈ, ਹੇ ਨਾਨਕ ! ਉਹ ਮਨੁੱਖ ਪ੍ਰਭੂ ਦੇ ਸਦਾ-ਥਿਰ ਨਾਮ ਵਿਚ ਜੁੜ ਕੇ (ਆਪਣੇ ਮਨ ਦੀ ਵਿਕਾਰਾਂ ਦੀ) ਮੈਲ ਸਾਫ਼ ਕਰ ਲੈਂਦਾ ਹੈ ।੯।੧੫।

**ਗਉੜੀ ਮਹਲਾ ੧ ॥ ਰਾਮਿ ਨਾਮਿ ਚਿਤੁ ਰਾਪੈ ਜਾ ਕਾ ॥ ਉਪਜੰਪਿ ਦਰਸਨੁ ਕੀਜੈ ਤਾ ਕਾ ॥੧॥ ਰਾਮ ਨ ਜਪਹੁ ਅਭਾਗੁ ਤੁਮਾਰਾ ॥ ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥੧॥ ਰਹਾਉ ॥ ਗੁਰਮਤਿ ਰਾਮੁ ਜਪੈ ਜਨੁ ਪੂਰਾ ॥ ਤਿਤੁ ਘਟਿ ਅਨਹਤ ਬਾਜੇ ਤੂਰਾ ॥੨॥ ਜੋ ਜਨ ਰਾਮ ਭਗਤਿ ਹਰਿ ਪਿਆਰਿ ॥ ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥੩॥ ਜਿਨ ਕੈ ਹਿਰਦੈ ਹਰਿ ਹਰਿ ਸੋਈ ॥ ਤਿਨ ਕਾ ਦਰਸੁ ਪਰਸਿ ਸੁਖੁ ਹੋਈ ॥੪॥ ਸਰਬ ਜੀਆ ਮਹਿ ਏਕੋ ਰਵੈ ॥ ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥੫॥ ਸੋ ਬੂਝੈ ਜੋ ਸਤਿਗੁਰੁ ਪਾਏ ॥ ਹਉਮੈ ਮਾਰੇ ਗੁਰ ਸਬਦੇ ਪਾਏ ॥੬॥ ਅਰਧ ਉਰਧ ਕੀ ਸੰਧਿ ਕਿਉ ਜਾਨੈ ॥ ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥੭॥ ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥ ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥੮॥੧੬॥ ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥ {ਪੰਨਾ ੨੨੮}**

**ਪਦ ਅਰਥ** :—ਰਾਮਿ—ਰਾਮ ਵਿਚ । ਨਾਮਿ—ਨਾਮ ਵਿਚ । ਰਾਪੈ—ਰੰਗਿਆ ਜਾਂਦਾ ਹੈ । ਜਾ ਕਾ ਚਿਤੁ—ਜਿਸ (ਮਨੁੱਖ) ਦਾ ਚਿਤ । ਉਪਜੰਪਿ—ਸਵੇਰੇ ਉਠਦਿਆਂ ਹੀ ।੧।

ਅਭਾਗੁ—ਬਦ-ਕਿਸਮਤੀ । ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ ।੧।ਰਹਾਉ।

ਤਿਤੁ—ਉਸ ਵਿਚ । ਘਟਿ—ਘਟ ਵਿਚ । ਤਿਤੁ ਘਟਿ—ਉਸ ਹਿਰਦੇ ਵਿਚ । ਅਨਹਤ—{ਹਨੱ—ਚੋਟ ਲਾਣੀ} ਬਿਨਾ ਚੋਟ ਲਾਇਆਂ, ਬਿਨਾ ਵਜਾਇਆਂ, ਇਕ-ਰਸ, ਲਗਾਤਾਰ । ਤੂਰਾ—ਤੁਰਮ ।੨।

ਪਿਆਰਿ—ਪਿਆਰ ਵਿਚ । ਸੇ—ਉਹ ਬੰਦੇ । ਪ੍ਰਭਿ—ਪ੍ਰਭੂ ਨੇ । ਧਾਰਿ—ਧਾਰ ਕੇ, ਕਰ ਕੇ ।੩।

ਪਰਸਿ—ਪਰਸ ਕੇ, ਛੁਹ ਕੇ, ਕਰ ਕੇ ।੪।

ਰਵੈ—ਵਿਆਪਕ ਹੈ ।੫।

ਅਰਧ—{ਅਧਸੱ} ਹੇਠਲੇ ਲੋਕ ਨਾਲ ਸੰਬੰਧ ਰੱਖਣ ਵਾਲਾ, ਜੀਵਾਤਮਾ । ਉਰਧ—{√ ਵੇਲ਼} ਉੱਚੇ ਮੰਡਲਾਂ ਦਾ ਵਾਸੀ, ਪਰਮਾਤਮਾ । ਸੰਧਿ—ਮਿਲਾਪ । ਮਾਨੈ—ਪਤੀਜਦਾ ਹੈ ।੭।

ਕਉ—ਨੂੰ । ਕਰੀਐ—(ਕਿਰਪਾ ਕਰ ਕੇ) ਕਰੋ ।੮।

**ਅਰਥ** :—ਹੇ ਭਾਈ ! (ਜੇ) ਤੁਸੀ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ, ਤਾਂ ਇਹ ਤੁਹਾਡੀ ਬਦ-ਕਿਸਮਤੀ ਹੈ । ਪਰਮਾਤਮਾ ਪ੍ਰਭੂ ਸਦਾ ਤੋਂ ਹੀ ਸਾਨੂੰ (ਸਭ ਜੀਵਾਂ ਨੂੰ) ਦਾਤਾਂ ਦੇਂਦਾ ਚਲਾ ਆ ਰਿਹਾ ਹੈ (ਅਜੇਹੇ ਦਾਤੇ ਨੂੰ ਭੁਲਾਣਾ ਮੰਗ-ਭਾਗਤਾ ਹੈ) ।੧।ਰਹਾਉ।

ਜਿਸ ਮਨੁੱਖ ਦਾ ਮਨ ਪਰਮਾਤਮਾ ਵਿਚ ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗਿਆ ਹੋਇਆ ਹੈ, ਉਸ ਦਾ ਦਰਸਨ ਨਿੱਤ ਸਵੇਰੇ ਉਠਦਿਆਂ ਹੀ ਕਰਨਾ ਚਾਹੀਦਾ ਹੈ (ਅਜੇਹੇ ਸੁਭਾਗੇ ਮਨੁੱਖ ਦੀ ਸੰਗਤਿ ਨਾਲ ਪਰਮਾਤਮਾ ਦਾ ਨਾਮ ਚੇਤੇ ਆਉਂਦਾ ਹੈ) ।੧।

ਜੇਹੜਾ ਮਨੁੱਖ ਗੁਰੂ ਦੀ ਸਿੱਖਿਆ ਲੈ ਕੇ ਪਰਮਾਤਮਾ ਦਾ ਨਾਮ ਜਪਦਾ ਹੈ, ਉਹ ਪੂਰਨ ਹੋ ਜਾਂਦਾ ਹੈ (ਉਸ ਦਾ ਮਨ ਮਾਇਆ ਦੇ ਮੋਹ ਵਿਚ ਡੋਲਦਾ ਨਹੀਂ) । ਉਸ (ਦੇ) ਹਿਰਦੇ ਵਿਚ (ਖਿੜਾਉ ਹੀ ਖਿੜਾਉ ਬਣਿਆ ਰਹਿੰਦਾ ਹੈ, ਮਾਨੋ) ਇਕ-ਰਸ ਤੁਰਮਾਂ ਆਦਿਕ ਵਾਜੇ ਵੱਜਦੇ ਰਹਿੰਦੇ ਹਨ ।੨।

ਜੇਹੜੇ ਬੰਦੇ ਹਰਿ ਪਰਮਾਤਮਾ ਦੀ ਭਗਤੀ ਦੇ ਪਿਆਰ ਵਿਚ (ਜੁੜਦੇ) ਹਨ, ਉਹਨਾਂ ਨੂੰ ਪ੍ਰਭੂ ਨੇ ਮਿਹਰ ਕਰ ਕੇ (ਹਉਮੈ ਆਦਿਕ ਤੋਂ) ਬਚਾ ਲਿਆ ਹੈ ।੩।

ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਉਹ (ਦਇਆ-ਨਿਧਿ) ਪਰਮਾਤਮਾ ਵੱਸਦਾ ਹੈ, ਉਹਨਾਂ ਦਾ ਦਰਸਨ ਕੀਤਿਆਂ (ਆਤਮਕ) ਆਨੰਦ ਮਿਲਦਾ ਹੈ ।੪।

ਸਭ ਜੀਵਾਂ ਦੇ ਅੰਦਰ ਇਕ ਪਰਮਾਤਮਾ ਹੀ ਵਿਆਪਕ ਹੈ । (ਪਰ) ਮਨ ਦਾ ਮੁਰੀਦ ਮਨੁੱਖ (ਇਸ ਗੱਲ ਨੂੰ ਨਹੀਂ ਸਮਝਦਾ, ਉਹ ਇਹਨਾਂ ਵਿਚ ਰੱਬ ਵੱਸਦਾ ਨਹੀਂ ਵੇਖਦਾ, ਉਹ) ਜੀਵਾਂ ਨਾਲ ਅਹੰਕਾਰ-ਭਰਿਆ ਵਰਤਾਉ ਕਰਦਾ ਹੈ, ਤੇ ਮੁੜ ਮੁੜ ਜੂਨਾਂ ਵਿੱਚ ਭਟਕਦਾ ਹੈ ।੫।

ਜਿਸ ਮਨੁੱਖ ਨੂੰ ਸਤਿਗੁਰੂ ਮਿਲਦਾ ਹੈ ਉਹ ਸਮਝ ਲੈਂਦਾ ਹੈ (ਕਿ ਸਭ ਜੀਵਾਂ ਵਿਚ ਪਰਮਾਤਮਾ ਹੀ ਵੱਸਦਾ ਹੈ, ਇਸ ਵਾਸਤੇ) ਉਹ (ਆਪਣੇ ਅੰਦਰੋਂ) ਹਉਮੈ ਮਾਰਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ (ਪਰਮਾਤਮਾ ਦਾ ਮੇਲ) ਪ੍ਰਾਪਤ ਕਰ ਲੈਂਦਾ ਹੈ ।੬।

(ਸਿਮਰਨ ਤੋਂ ਵਾਂਜੇ ਰਿਹਾਂ, ਮਨੁੱਖ ਨੂੰ) ਜੀਵਾਤਮਾ ਤੇ ਪਰਮਾਤਮਾ ਦੇ ਮਿਲਾਪ ਦੀ ਪਛਾਣ ਨਹੀਂ ਆ ਸਕਦੀ, (ਉਹੀ ਪਛਾਣਦਾ ਹੈ) ਜੋ ਗੁਰਮੁਖਾਂ ਦੀ ਸੰਗਤਿ ਵਿਚ ਮਿਲਦਾ ਹੈ, ਤੇ ਉਸ ਦਾ ਮਨ (ਸਿਮਰਨ ਵਿਚ) ਗਿੱਝ ਜਾਂਦਾ ਹੈ ।੭।

ਹੇ ਪ੍ਰਭੂ ! ਅਸੀ ਜੀਵ ਵਿਕਾਰੀ ਹਾਂ, ਗੁਣ-ਹੀਣ ਹਾਂ (ਆਪਣਾ ਨਾਮ ਸਿਮਰਨ ਦਾ) ਗੁਣ ਤੂੰ ਆਪ ਸਾਨੂੰ ਬਖ਼ਸ਼ । ਹੇ ਨਾਨਕ ! (ਆਖ—) ਹੇ ਪ੍ਰਭੂ ! ਤੂੰ ਦਇਆਲ ਹੋ ਕੇ (ਜਦੋਂ ਨਾਮ ਦੀ ਦਾਤਿ ਬਖ਼ਸ਼ਦਾ ਹੈਂ, ਤਦੋਂ) ਤੇਰੇ ਦਾਸ (ਸੰਸਾਰ- ਸਮੁੰਦਰ ਤੋਂ) ਪਾਰ ਲੰਘ ਸਕਦੇ ਹਨ ।੮।੧੬।

### ਗਉੜੀ ਬੈਰਾਗਣਿ ਮਹਲਾ ੧

ੴ ਸਤਿਗੁਰ ਪ੍ਰਸਾਦਿ ॥ ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥ ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥੧॥ ਇਤ ਉਤ ਰਾਖਹੁ ਦੀਨ ਦਇਆਲਾ ॥ ਤਉ ਸਰਣਾਗਤਿ ਨਦਰਿ ਨਿਹਾਲਾ ॥੧॥ ਰਹਾਉ ॥ ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ ॥ ਤੂੰ ਦਾਤਾ ਭੁਗਤਾ ਤੂੰ ਹੈ ਤੂੰ ਪ੍ਰਾਣ ਅਧਾਰਾ ॥੨॥ ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥ ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥੩॥ ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥ ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥੪॥ ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥ ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥੫॥ ਕਿਆ ਲੈ ਆਇਆ, ਲੇ ਜਾਇ ਕਿਆ, ਫਾਸਹਿ ਜਮਜਾਲਾ ॥ ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥੬॥ ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥ ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥੭॥ ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ ॥ ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ ॥੮॥੧॥੧੭॥ (ਪੰਨਾ ੨੨੮}

**ਪਦ ਅਰਥ** :—ਗੋਇਲੀ—ਗੁਆਲਾ, ਗਾਈਆਂ ਚਾਰਨ ਵਾਲਾ, ਗਾਈਆਂ ਦਾ ਰਾਖਾ । ਰਾਖਹਿ—ਤੂੰ ਰੱਖਿਆ ਕਰਦਾ ਹੈਂ । ਸਾਰਾ—ਸੰਭਾਲ, ਧਿਆਨ । ਅਹਿ—ਦਿਨ । ਨਿਸਿ—ਰਾਤ । ਆਤਮ ਸੁਖੁ—ਆਤਮਕ ਆਨੰਦ । ਧਾਰਾ—ਧਾਰਦਾ ਹੈਂ, ਦੇਂਦਾ ਹੈਂ ।੧।

ਇਤ ਉਤ—ਲੋਕ ਪਰਲੋਕ ਵਿਚ, ਇਥੇ ਉਥੇ । ਤਉ—ਤੇਰੀ । ਸਰਣਾਗਤਿ—ਸਰਨ ਆਏ ਹਾਂ । ਨਦਰਿ ਨਿਹਾਲਾ—ਮਿਹਰ ਦੀ ਨਿਗਾਹ ਨਾਲ ਵੇਖ ।੧।ਰਹਾਉ।

ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਰਵਿ ਰਹੇ—ਤੂੰ ਵਿਆਪਕ ਹੈਂ । ਭੁਗਤਾ—ਭੋਗਣ ਵਾਲਾ ।੨।

ਕਿਰਤੁ—ਕੀਤੇ ਕਰਮਾਂ ਦਾ ਸੰਗ੍ਰਹ । ਪਇਆ—ਇਕੱਠਾ ਹੋਇਆ । ਕਿਰਤੁ ਪਇਆ—ਕੀਤੇ ਕਰਮਾਂ ਦੇ ਇਕੱਠੇ ਹੋਏ ਸੰਸਕਾਰਾਂ ਅਨੁਸਾਰ । ਅਧ—{ਅਧਸੱ} ਹੇਠਾਂ । ਊਰਧੀ—ਉਤਾਂਹ । ਉਪਮਾ—ਵਡਿਆਈ ।੩।

ਬਿਨਸਤ—ਆਤਮਕ ਮੌਤੇ ਮਰਦਿਆਂ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ ।੪।

ਨਿਜ ਘਰਿ—ਆਪਣੇ ਘਰ ਵਿਚ, ਆਪਣੇ ਹਿਰਦੇ ਵਿਚ, ਆਪਣੇ ਆਪ ਵਿਚ । ਮਹਲੁ—ਟਿਕਾਣਾ । ਕੋ—ਦਾ । ਅਪਰੰਪਰੁ—ਪਰੇ ਤੋਂ ਪਰੇ । ਥਿਰੁ—(ਆਪਣੇ ਆਪ ਵਿਚ) ਟਿਕਿਆ ਹੋਇਆ ।੫।

ਲੈ—ਲੈ ਕੇ । ਲੇ—ਲੈ ਕੇ । ਫਾਸਹਿ—ਤੂੰ ਫਸ ਰਿਹਾ ਹੈਂ । ਕਸਿ—ਕੱਸ ਕੇ । ਆਕਾਸਿ—ਆਕਾਸ਼ ਵਿਚ ।੬।

ਪਤਿ—ਇੱਜ਼ਤ । ਸਹਜੇ—ਸਹਜਿ, ਅਡੋਲ ਅਵਸਥਾ ਵਿਚ (ਟਿਕ ਕੇ) । ਨਿਧਾਨੁ—ਖ਼ਜ਼ਾਨਾ । ਮਿਲਿ—ਮਿਲ ਕੇ । ਆਪੁ—ਆਪਾ-ਭਾਵ ।੭।

ਅੰਕਿ—(ਪ੍ਰਭੂ ਦੇ) ਅੰਕ ਵਿਚ, ਗਲਵੱਕੜੀ ਵਿਚ । ਨ ਚੂਕਈ—ਨਹੀਂ ਮੁੱਕਦਾ ।੮।

**ਅਰਥ** :—ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਲੋਕ ਪਰਲੋਕ ਵਿਚ (ਮੇਰੀ) ਰੱਖਿਆ ਕਰ । (ਮੈਂ) ਤੇਰੀ ਸਰਨ ਆਇਆ ਹਾਂ, ਮਿਹਰ ਦੀ ਨਿਗਾਹ ਨਾਲ (ਮੇਰੇ ਵਲ) ਵੇਖ ! ।੧।ਰਹਾਉ।

ਜਿਵੇਂ ਗੁਆਲਾ ਗਾਈਆਂ ਦੀ ਰਾਖੀ ਕਰਦਾ ਹੈ, ਤਿਵੇਂ ਤੂੰ ਸੰਭਾਲ ਕਰ ਕੇ (ਜੀਵਾਂ ਦੀ) ਰਾਖੀ ਕਰਦਾ ਹੈਂ, ਤੂੰ ਦਿਨ ਰਾਤ ਜੀਵਾਂ ਨੂੰ ਪਾਲਦਾ ਹੈਂ, ਰਾਖੀ ਕਰਦਾ ਹੈਂ ਤੇ, ਆਤਮਕ ਸੁਖ ਬਖ਼ਸ਼ਦਾ ਹੈਂ ।੧।

ਹੇ ਰੱਖਣਹਾਰ ਪ੍ਰਭੂ ! ਮੈਂ ਜਿਧਰ ਤੱਕਦਾ ਹਾਂ ਉਧਰ ਹੀ (ਹਰ ਥਾਂ) ਤੂੰ ਮੌਜੂਦ ਹੈਂ, ਤੇ ਸਭ ਦਾ ਰਾਖਾ ਹੈਂ, ਤੂੰ ਆਪ ਹੀ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ ਤੇ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ ਭੋਗਣ ਵਾਲਾ ਹੈਂ, ਤੂੰ ਹੀ ਸਭ ਦੀ ਜ਼ਿੰਦਗੀ ਦਾ ਆਸਰਾ ਹੈਂ ।੨।

(ਇਸ) ਗਿਆਨ ਤੋਂ ਬਿਨਾ, ਵਿਚਾਰ ਤੋਂ ਬਿਨਾ, ਜੀਵ ਆਪਣੇ ਕੀਤੇ ਕਰਮਾਂ ਦੇ ਇਕੱਠੇ ਹੋਏ ਸੰਸਕਾਰਾਂ ਦੇ ਅਧੀਨ ਕਦੇ ਪਾਤਾਲ ਵਿਚ ਡਿੱਗਦਾ ਹੈ ਕਦੇ ਆਕਾਸ਼ ਵਲ ਚੜ੍ਹਦਾ ਹੈ (ਕਦੇ ਦੁਖੀ ਕਦੇ ਸੁਖੀ) । ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਤੋਂ ਬਿਨਾ ਜੀਵ ਦੀ ਅਗਿਆਨਤਾ ਮਿਟਦੀ ਨਹੀਂ ।੩।

ਨਿੱਤ ਦੇਖੀਦਾ ਹੈ ਕਿ ਜਗਤ ਲੋਭ ਤੇ ਅਹੰਕਾਰ ਦੇ ਵੱਸ ਹੋ ਕੇ ਆਤਮਕ ਮੌਤੇ ਮਰਦਾ ਰਹਿੰਦਾ ਹੈ । ਗੁਰੂ ਦੀ ਦੱਸੀ ਸੇਵਾ ਕੀਤਿਆਂ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ, ਤੇ (ਲੋਭ ਅਹੰਕਾਰ ਤੋਂ) ਖ਼ਲਾਸੀ ਦਾ ਰਸਤਾ ਲੱਭ ਪੈਂਦਾ ਹੈ ।੪।

ਬੇਅੰਤ ਪਰਮਾਤਮਾ ਦਾ ਟਿਕਾਣਾ ਆਪਣੇ ਆਪੇ ਵਿਚ ਹੈ, ਉਹ ਪ੍ਰਭੂ (ਲੋਭ ਅਹੰਕਾਰ ਆਦਿਕ ਦੇ ਪ੍ਰਭਾਵ ਤੋਂ) ਪਰੇ ਤੋਂ ਪਰੇ ਹੈ । ਕੋਈ ਭੀ ਜੀਵ ਗੁਰੂ ਦੇ ਸ਼ਬਦ (ਵਿਚ ਜੁੜਨ) ਤੋਂ ਬਿਨਾ (ਉਸ ਸਰੂਪ ਵਿਚ) ਸਦਾ-ਟਿਕਵਾਂ ਨਹੀਂ ਹੋ ਸਕਦਾ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਸਮਝਦਾ ਹੈ, ਉਸ ਨੂੰ ਆਤਮਕ ਆਨੰਦ ਮਿਲਦਾ ਹੈ ।੫।

ਹੇ ਜੀਵ ! ਨਾਹ ਤੂੰ ਕੋਈ ਧਨ-ਪਦਾਰਥ ਆਪਣੇ ਨਾਲ ਲੈ ਕੇ (ਜਗਤ ਵਿਚ) ਆਇਆ ਸੀ, ਤੇ ਨਾਹ ਹੀ (ਇਥੋਂ ਕੋਈ ਮਾਲ-ਧਨ) ਲੈ ਕੇ ਜਾਵੇਂਗਾ । (ਵਿਅਰਥ ਹੀ ਮਾਇਆ-ਮੋਹ ਦੇ ਕਾਰਨ) ਜਮ ਦੇ ਜਾਲ ਵਿਚ ਫਸ ਰਿਹਾ ਹੈਂ । ਜਿਵੇਂ ਰੱਸੀ ਨਾਲ ਬੱਧਾ ਹੋਇਆ ਡੋਲ (ਕਦੇ ਖੂਹ ਦੇ ਵਿਚ ਜਾਂਦਾ ਹੈ ਕਦੇ ਬਾਹਰ ਆ ਜਾਂਦਾ ਹੈ, ਤਿਵੇਂ ਤੂੰ ਕਦੇ) ਆਕਾਸ਼ ਵਿਚ ਚੜ੍ਹਦਾ ਹੈਂ ਕਦੇ ਪਾਤਾਲ ਵਿਚ ਡਿੱਗਦਾ ਹੈਂ ।੬।

(ਹੇ ਜੀਵ !) ਜੇ ਗੁਰੂ ਦੀ ਮਤਿ ਲੈ ਕੇ ਕਦੇ ਪਰਮਾਤਮਾ ਦਾ ਨਾਮ ਨਾਹ ਭੁੱਲੇ, ਤਾਂ (ਨਾਮ ਦੀ ਬਰਕਤਿ ਨਾਲ) ਅਡੋਲ ਅਵਸਥਾ ਵਿਚ ਟਿਕ ਕੇ (ਪ੍ਰਭੂ ਦੇ ਦਰ ਤੇ) ਇੱਜ਼ਤ ਪ੍ਰਾਪਤ ਕਰ ਲਈਦੀ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ-ਰੂਪ ਖ਼ਜ਼ਾਨਾ ਹੈ (ਉਹ ਪ੍ਰਭੂ ਨੂੰ ਮਿਲ ਪੈਂਦਾ ਹੈ) । (ਪ੍ਰਭੂ ਨੂੰ) ਮਿਲ ਕੇ ਆਪਾ-ਭਾਵ ਗਵਾ ਸਕੀਦਾ ਹੈ ।੭।

ਜਿਸ ਜੀਵ ਉਤੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ (ਉਸ ਨੂੰ ਆਪਣੇ) ਗੁਣ (ਬਖ਼ਸ਼ਦਾ ਹੈ, ਤੇ ਗੁਣਾਂ ਦੀ ਬਰਕਤਿ ਨਾਲ ਉਹ ਪ੍ਰਭੂ ਦੇ) ਅੰਕ ਵਿਚ ਲੀਨ ਹੋ ਜਾਂਦਾ ਹੈ । ਹੇ ਨਾਨਕ ! ਉਸ ਜੀਵ ਦਾ ਪਰਮਾਤਮਾ ਨਾਲ ਬਣਿਆ ਮਿਲਾਪ ਕਦੇ ਟੁੱਟਦਾ ਨਹੀਂ, ਉਹ ਜੀਵ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਲਾਭ ਖੱਟ ਲੈਂਦਾ ਹੈ ।੮।੧।੧੭।

ਨੋਟ :—ਅੰਕ ਨੰ: ਦੱਸਦਾ ਹੈ ਕਿ "ਗਉੜੀ ਬੈਰਾਗਣਿ" ਰਾਗਣੀ ਵਿਚ ਗੁਰੂ ਨਾਨਕ ਦੇਵ ਜੀ ਦੀ ਇਹ ਪਹਿਲੀ ਅਸ਼ਟਪਦੀ ਹੈ । "ਗਉੜੀ ਗੁਆਰੇਰੀ" ਦੀਆਂ ੧੬ ਰਲਾ ਕੇ ਸਾਰਾ ਜੋੜ ੧੭ ਬਣ ਗਿਆ ਹੈ ।

**ਗਉੜੀ ਮਹਲਾ ੧ ॥ ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥ ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥੧॥ ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥ ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥੧॥ ਰਹਾਉ ॥ ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ, ਪੰਥੁ ਨ ਸੂਝਈ, ਕਿਤੁ ਬਿਧਿ ਨਿਰਬਹੀਐ ॥੨॥ ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥ ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥ ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥ {ਪੰਨਾ ੨੨੯}**

**ਪਦ ਅਰਥ** :—ਬੂਝਿ ਲੇ—ਸਮਝ ਲੈ । ਤਉ—ਤਦੋਂ । ਨਿਬੇਰਾ—ਨਿਰਨਾ, ਖ਼ਲਾਸੀ, ਮਾਇਆ ਦੇ ਮੋਹ ਦੇ ਹਨੇਰੇ ਤੋਂ ਖ਼ਲਾਸੀ । ਘਰਿ ਘਰਿ—ਹਰੇਕ ਹਿਰਦੇ-ਘਰ ਵਿਚ । ਠਾਕੁਰੁ—ਪਾਲਣਹਾਰ, ਮਾਲਕ ।੧।

ਨ ਛੂਟੀਐ—(ਮਾਇਆ ਦੇ ਮੋਹ ਦੇ ਹਨੇਰੇ ਤੋਂ) ਖ਼ਲਾਸੀ ਨਹੀਂ ਹੁੰਦੀ । ਜੇ ਕਮਾਵਹੀ—ਜੇ ਤੂੰ ਕਮਾਏਂ, ਜੇ ਤੂੰ ਕਰੇਂ । ਅੰਧਿਆਰਾ—ਹਨੇਰਾ, ਆਤਮਕ ਹਨੇਰਾ, ਮਾਇਆ ਦੇ ਪ੍ਰਭਾਵ ਦਾ ਹਨੇਰਾ ।੧।ਰਹਾਉ।

ਅਕਲੀ ਬਾਹਰੇ—ਅਕਲੋਂ ਖ਼ਾਲੀ । ਕਿਆ.......ਕਹੀਐ—ਉਹਨਾਂ ਨੂੰ ਸਮਝਾਣ ਦਾ ਕੋਈ ਲਾਭ ਨਹੀਂ । ਪੰਥੁ—(ਜੀਵਨ ਦਾ ਸਿੱਧਾ) ਰਸਤਾ । ਕਿਤੁ ਬਿਧਿ ਨਿਰਬਹੀਐ—(ਸਹੀ ਜੀਵਨ-ਰਾਹ ਦੇ ਰਾਹੀ ਦਾ ਉਹਨਾਂ ਨਾਲ) ਕਿਸੇ ਤਰ੍ਹਾਂ ਭੀ ਨਿਰਬਾਹ ਨਹੀਂ ਹੋ ਸਕਦਾ, ਸਾਥ ਨਹੀਂ ਨਿਭ ਸਕਦਾ ।੨।

ਕਹੈ—ਆਖਦਾ ਹੈ । ਸਾਰ—ਕਦਰ, ਕੀਮਤ । ਪਾਰਖੂ—ਸਿਆਣਾ । ਵਿਡਾਣੈ—ਅਸਚਰਜ ਦਾ । ਕਲੀ ਕਾਲ ਵਿਡਾਣੈ—ਅਸਚਰਜ ਕਲਿ ਜੁਗ ਦਾ ਹਾਲ, ਅਸਚਰਜ ਮਾਇਆ-ਵੇੜ੍ਹੀ ਦੁਨੀਆ ਦਾ ਹਾਲ {ਨੋਟ :—ਸਤਿਗੁਰੂ ਜੀ ਇਹ ਨਹੀਂ ਕਹਿ ਰਹੇ ਕਿ ਕੋਈ ਜੁਗ ਕਿਸੇ ਦੂਸਰੇ ਜੁਗ ਨਾਲੋਂ ਚੰਗਾ ਹੈ ਜਾਂ ਮਾੜਾ । ਮਾਇਆ-ਮੋਹੇ ਜਗਤ ਦਾ ਜ਼ਿਕਰ ਹੈ । ਜਿਸ ਸਮੇ ਦਾ ਨਾਮ ਬ੍ਰਾਹਮਣ ਨੇ ਕਲਿਜੁਗ ਰੱਖ ਦਿੱਤਾ ਸੀ, ਉਸੇ ਵਿਚ ਆਉਣ ਕਰਕੇ ਆਪ ਲਫ਼ਜ਼ 'ਜਗਤ' ਦੇ ਥਾਂ 'ਕਲੀ ਕਾਲ' ਵਰਤ ਰਹੇ ਹਨ} ।੩।

ਸੂਤੇ ਕਉ—(ਮਾਇਆ ਦੇ ਮੋਹ ਵਿਚ) ਸੁੱਤੇ ਹੋਏ ਨੂੰ । ਜਾਗਤੁ—ਸੁਚੇਤ । ਜਾਗਤ ਕਉ—ਉਸ ਨੂੰ ਜੋ ਪ੍ਰਭੂ-ਨਾਮ ਵਿਚ ਜੁੜ ਕੇ ਮਾਇਆ ਦੇ ਹੱਲਿਆਂ ਵਲੋਂ ਸੁਚੇਤ ਹੈ । ਮੂਆ—ਦੁਨੀਆ ਦੇ ਭਾ ਦਾ ਗਿਆ-ਗੁਜ਼ਰਿਆ ।੪।

**ਅਰਥ** :—(ਮਾਇਆ ਦੇ ਮੋਹ ਨੇ ਜੀਵਾਂ ਦੀਆਂ ਆਤਮਕ ਅੱਖਾਂ ਅੱਗੇ ਹਨੇਰਾ ਖੜਾ ਕਰ ਦਿੱਤਾ ਹੈ, ਹੇ ਭਾਈ !) ਵਿਚਾਰ ਕੇ ਵੇਖ ਲਵੋ, ਗੁਰੂ ਦੇ ਸ਼ਬਦ ਤੋਂ ਬਿਨਾ (ਇਸ ਆਤਮਕ ਹਨੇਰੇ ਤੋਂ) ਖ਼ਲਾਸੀ ਨਹੀਂ ਹੋ ਸਕਦੀ । (ਹੇ ਭਾਈ !) ਜੇ ਤੂੰ ਲੱਖਾਂ ਹੀ ਧਰਮ-ਕਰਮ ਕਰਦਾ ਰਹੇਂ, ਤਾਂ ਭੀ ਗੁਰੂ ਦੀ ਸਰਨ ਆਉਣ ਤੋਂ ਬਿਨਾ ਇਹ ਆਤਮਕ ਹਨੇਰਾ (ਟਿਕਿਆ ਹੀ ਰਹੇਗਾ) ।੧।ਰਹਾਉ।

(ਹੇ ਭਾਈ !) ਜੇ ਤੂੰ ਗੁਰੂ ਦੀ ਕਿਰਪਾ ਨਾਲ ਇਹ ਗੱਲ ਸਮਝ ਲਏਂ ਕਿ ਮਾਇਆ-ਰਹਿਤ ਪ੍ਰਭੂ ਦਾ ਨਾਮ ਹਰੇਕ ਹਿਰਦੇ-ਘਰ ਵਿਚ ਵੱਸਦਾ ਹੈ ਤੇ ਉਹੀ ਨਿਰੰਜਨ ਮੇਰਾ ਭੀ ਪਾਲਣ-ਹਾਰ ਮਾਲਕ ਹੈ, ਤਾਂ ਮਾਇਆ ਦੇ ਪ੍ਰਭਾਵ ਤੋਂ ਪੈਦਾ ਹੋਏ ਆਤਮਕ ਹਨੇਰੇ ਵਿਚੋਂ ਤੇਰੀ ਖ਼ਲਾਸੀ ਹੋ ਜਾਇਗੀ ।੧।

ਜਿਨ੍ਹਾਂ ਬੰਦਿਆਂ ਨੂੰ ਮਾਇਆ ਦੇ ਮੋਹ ਨੇ ਅੰਨ੍ਹਾ ਕਰ ਦਿੱਤਾ ਹੈ ਤੇ ਅਕਲ-ਹੀਣ ਕਰ ਦਿੱਤਾ ਹੈ, ਉਹਨਾਂ ਨੂੰ ਇਹ ਸਮਝਾਣ ਦਾ ਕੋਈ ਲਾਭ ਨਹੀਂ । ਗੁਰੂ ਦੀ ਸਰਨ ਤੋਂ ਬਿਨਾ ਉਹਨਾਂ ਨੂੰ ਜੀਵਨ ਦਾ ਸਹੀ ਰਸਤਾ ਲੱਭ ਨਹੀਂ ਸਕਦਾ, ਸਹੀ ਜੀਵਨ-ਰਾਹ ਦੇ ਰਾਹੀ ਦਾ ਉਹਨਾਂ ਨਾਲ ਕਿਸੇ ਤਰ੍ਹਾਂ ਭੀ ਸਾਥ ਨਹੀਂ ਨਿਭ ਸਕਦਾ ।੨।

ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ ਉਸ ਧਨ ਨੂੰ ਜੋ ਪ੍ਰਭੂ ਦੀ ਦਰਗਾਹ ਵਿਚ ਮੁੱਲ ਨਹੀਂ ਪਾਂਦਾ ਅਸਲ ਧਨ ਆਖਦਾ ਹੈ, ਪਰ (ਜੇਹੜਾ ਨਾਮ-ਧਨ) ਅਸਲ ਧਨ (ਹੈ ਉਸ) ਦੀ ਕਦਰ ਹੀ ਨਹੀਂ ਸਮਝਦਾ । ਮਾਇਆ ਵਿਚ ਅੰਨ੍ਹੇ ਹੋਏ ਮਨੁੱਖ ਨੂੰ ਸਿਆਣਾ ਆਖਿਆ ਜਾ ਰਿਹਾ ਹੈ—ਇਹ ਅਸਚਰਜ ਚਾਲ ਹੈ ਦੁਨੀਆ ਦੀ ਸਮੇ ਦੀ ।੩।

ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੇ ਪਏ ਨੂੰ ਜਗਤ ਆਖਦਾ ਹੈ ਕਿ ਇਹ ਜਾਗਦਾ ਹੈ ਸੁਚੇਤ ਹੈ, ਪਰ ਜੇਹੜਾ ਮਨੁੱਖ (ਪਰਮਾਤਮਾ ਦੀ ਯਾਦ ਵਿਚ) ਜਾਗਦਾ ਹੈ ਸੁਚੇਤ ਹੈ, ਉਸ ਨੂੰ ਆਖਦਾ ਹੈ ਕਿ ਸੁੱਤਾ ਪਿਆ ਹੈ । ਪ੍ਰਭੂ ਦੀ ਭਗਤੀ ਦੀ ਬਰਕਤਿ ਨਾਲ ਜੀਉਂਦੇ ਆਤਮਕ ਜੀਵਨ ਵਾਲੇ ਨੂੰ ਜਗਤ ਆਖਦਾ ਹੈ ਕਿ ਇਹ ਸਾਡੇ ਭਾ ਦਾ ਮੋਇਆ ਹੋਇਆ ਹੈ । ਪਰ ਆਤਮਕ ਮੌਤੇ ਮਰੇ ਹੋਏ ਨੂੰ ਵੇਖ ਕੇ ਕੋਈ ਅਫ਼ਸੋਸ ਨਹੀਂ ਕਰਦਾ ।੪।

**ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥ ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥ ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥ ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥੬॥ ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥ ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥ ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥ ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥੮॥ ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥ ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥੯॥੨॥੧੮॥ {ਪੰਨਾ ੨੨੯}**

**ਪਦ ਅਰਥ** :—ਪਰ ਕੀ ਕਉ—ਉਸ ਮਾਇਆ ਨੂੰ ਜੋ ਪਰਾਏ ਦੀ ਬਣ ਜਾਣੀ ਹੈ । ਭਾਇਆ—ਚੰਗਾ ਲੱਗਾ ।੫।

ਰਾਤੇ ਕੀ—ਨਾਮ-ਰੰਗ ਵਿਚ ਰੰਗੇ ਹੋਏ ਦੀ । ਕਰਹਿ—ਕਰਦੇ ਹਨ । ਕਲਿ ਮਹਿ—ਜਗਤ ਵਿਚ ।੬।

ਚੇਰੀ—ਪਰਮਾਤਮਾ ਦੀ ਦਾਸੀ, ਮਾਇਆ । ਦੀਸੈ—ਦਿੱਸਦਾ । ਪੋਖਰੁ—ਛੱਪੜ । ਨੀਰੁ—ਪਾਣੀ । ਵਿਰੋਲੀਐ—ਜੇ ਰਿੜਕੀਏ । ਨਹੀ ਰੀਸੈ—ਨਹੀਂ ਨਿਕਲਦਾ ।੭।

ਪਦ—ਆਤਮਕ ਦਰਜਾ । ਅਰਥਾਇ ਲੇਇ—ਜਤਨ ਨਾਲ ਪ੍ਰਾਪਤ ਕਰ ਲਏ । ਚੀਨੈ—ਪਰਖੇ, ਪਛਾਣੇ । ਅਪਰ—ਮਾਇਆ ਦੇ ਪ੍ਰਭਾਵ ਤੋਂ ਪਰੇ । ਅਪਾਰਾ—ਜਿਸ ਦੇ ਗੁਣਾਂ ਦਾ ਪਾਰ ਨ ਲੱਭ ਸਕੇ ।੮।

ਸਭੁ—ਹਰ ਥਾਂ । ਆਪੇ—(ਪ੍ਰਭੂ) ਆਪ ਹੀ । ਭਰਮਾਇਆ—ਭੁਲੇਖੇ ਵਿਚ ਪਾਇਆ । ਤੇ—ਤੋਂ, ਨਾਲ ।੯।

**ਅਰਥ** :—ਪਰਮਾਤਮਾ ਦੇ ਰਸਤੇ ਉਤੇ ਆਉਣ ਵਾਲੇ ਨੂੰ ਜਗਤ ਆਖਦਾ ਹੈ ਕਿ ਇਹ ਗਿਆ-ਗੁਜ਼ਰਿਆ ਹੈ, ਪਰ ਪ੍ਰਭੂ ਵਲੋਂ ਗਏ-ਗੁਜ਼ਰੇ ਨੂੰ ਜਗਤ ਸਮਝਦਾ ਹੈ ਕਿ ਇਸੇ ਦਾ ਜਗਤ ਵਿਚ ਆਉਣਾ ਸਫਲ ਹੋਇਆ ਹੈ । ਜਿਸ ਮਾਇਆ ਨੇ ਦੂਜੇ ਦੀ ਬਣ ਜਾਣਾ ਹੈ ਉਸ ਨੂੰ ਜਗਤ ਆਪਣੀ ਆਖਦਾ ਹੈ, ਪਰ ਜੇਹੜਾ ਨਾਮ-ਧਨ ਅਸਲ ਵਿਚ ਆਪਣਾ ਹੈ ਉਹ ਚੰਗਾ ਨਹੀਂ ਲੱਗਦਾ ।੫।

ਨਾਮ-ਰਸ ਹੋਰ ਸਾਰੇ ਰਸਾਂ ਨਾਲੋਂ ਮਿੱਠਾ ਹੈ, ਇਸ ਨੂੰ ਜਗਤ ਕੌੜਾ ਆਖਦਾ ਹੈ । ਵਿਸ਼ਿਆਂ ਦਾ ਰਸ (ਅੰਤ ਨੂੰ) ਕੌੜਾ (ਦੁਖਦਾਈ ਸਾਬਤ ਹੁੰਦਾ) ਹੈ, ਇਸ ਨੂੰ ਜਗਤ ਸੁਆਦਲਾ ਕਹਿ ਰਿਹਾ ਹੈ । ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਹੋਏ ਦੀ ਲੋਕ-ਨਿੰਦਾ ਕਰਦੇ ਹਨ । ਜਗਤ ਵਿਚ ਇਹ ਅਚਰਜ ਤਮਾਸ਼ਾ ਵੇਖਣ ਵਿਚ ਆ ਰਿਹਾ ਹੈ ।੬।

ਲੋਕ ਪਰਮਾਤਮਾ ਦੀ ਦਾਸੀ (ਮਾਇਆ) ਦੀ ਤਾਂ ਸੇਵਾ-ਖ਼ੁਸ਼ਾਮਦ ਕਰ ਰਹੇ ਹਨ, ਪਰ (ਮਾਇਆ ਦਾ) ਮਾਲਕ ਕਿਸੇ ਨੂੰ ਦਿੱਸਦਾ ਹੀ ਨਹੀ । (ਮਾਇਆ ਵਿਚੋਂ ਸੁਖ ਲੱਭਣਾ ਇਉਂ ਹੈ ਜਿਵੇਂ ਪਾਣੀ ਰਿੜਕ ਕੇ ਉਸ ਵਿਚੋਂ ਮੱਖਣ ਲੱਭਣਾ) । ਜੇ ਛੱਪੜ ਨੂੰ ਰਿੜਕੀਏ, ਜੇ ਪਾਣੀ ਰਿੜਕੀਏ, ਉਸ ਵਿਚੋਂ ਮੱਖਣ ਨਹੀਂ ਨਿਕਲ ਸਕਦਾ ।੭।

ਹੇ ਨਾਨਕ ! ਜੇਹੜਾ ਮਨੁੱਖ ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ, ਉਹ ਉਸ ਪਰਮਾਤਮਾ ਦਾ ਰੂਪ ਬਣ ਜਾਂਦਾ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਅਤੇ ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਆਪਾ ਪਛਾਣਨ ਦੇ ਆਤਮਕ ਦਰਜੇ ਨੂੰ ਜੇਹੜਾ ਮਨੁੱਖ ਪ੍ਰਾਪਤ ਕਰ ਲੈਂਦਾ ਹੈ, ਮੈਂ ਉਸ ਅੱਗੇ ਆਪਣਾ ਸਿਰ ਨਿਵਾਂਦਾ ਹਾਂ ।੮।

(ਪਰ ਮਾਇਆ ਵਿਚ ਤੇ ਜੀਵਾਂ ਵਿਚ) ਸਭ ਥਾਂ ਪਰਮਾਤਮਾ ਆਪ ਹੀ ਆਪ ਵਿਆਪਕ ਹੈ, ਆਪ ਹੀ ਜੀਵਾਂ ਨੂੰ ਕੁਰਾਹੇ ਪਾਂਦਾ ਹੈ । ਗੁਰੂ ਦੀ ਮਿਹਰ ਨਾਲ ਹੀ ਇਹ ਸਮਝ ਪੈਂਦੀ ਹੈ ਕਿ ਪਰਮਾਤਮਾ ਹਰੇਕ ਥਾਂ ਮੌਜੂਦ ਹੈ ।੯।੨।੧੮।

## ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥੧॥ ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥ ਰਹਾਉ ॥ ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥੨॥ ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥੩॥ ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥੪॥ ਸਤਿਗੁਰੁ ਸੇਵਿਐ ਸੂਤਕੁ ਜਾਇ ॥ ਮਰੈ

ਨ ਜਨਮੈ ਕਾਲੁ ਨ ਖਾਇ ॥੫॥ ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥ ਵਿਣੁ ਨਾਵੈ ਕੋ ਮੁਕਤਿ ਨ ਹੋਇ ॥੬॥ ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥੭॥ ਸਾਚਾ ਮਰੈ ਨ ਆਵੈ ਜਾਇ ॥ ਨਾਨਕ ਗੁਰਮੁਖਿ ਰਹੈ ਸਮਾਇ ॥੮॥੧॥ {ਪੰਨਾ ੨੨੯}

**ਪਦ ਅਰਥ** :—ਸੂਤਕੁ—ਕਿਸੇ ਬਾਲਕ ਦੇ ਜਨਮ ਨਾਲ ਕਿਸੇ ਘਰ ਵਿਚ ਪੈਦਾ ਹੋਈ ਅਪਵਿਤ੍ਰਤਾ । ਭਾਉ—ਪਿਆਰ । ਦੂਜਾ ਭਾਉ—ਪਰਮਾਤਮਾ ਨੂੰ ਵਿਸਾਰ ਕੇ ਮਾਇਆ ਆਦਿਕ ਹੋਰ ਨਾਲ ਪਾਇਆ ਹੋਇਆ ਪਿਆਰ । ਆਵਉ ਜਾਉ—ਜਨਮ ਮਰਨ ਦਾ ਗੇੜ ।੧।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਸਬਦਿ—ਸ਼ਬਦ ਵਿਚ । ਭੀਜੈ—ਭਿੱਜਦਾ ਹੈ, ਪਤੀਜਦਾ । ਨਾਇ—ਨਾਮ ਵਿਚ ।੧।ਰਹਾਉ।

ਸਭੋ—ਸਾਰਾ ਹੀ । ਜੇਤਾ—ਜਿਤਨਾ ਹੀ । ਆਕਾਰੁ—ਇਹ ਦਿੱਸਦਾ ਜਗਤ । ਵਾਰੋ ਵਾਰ—ਮੁੜ ਮੁੜ ।੨।

ਮਾਹਿ—ਵਿਚ । ਜੇਤਾ ਕਿਛੁ—ਜਿਤਨਾ ਕੁਝ ।੩।

ਸੂਤਕਿ—ਅਪਵਿਤ੍ਰਤਾ ਦੇ ਕਾਰਨ । ਨਾਮਿ—ਨਾਮ ਵਿਚ ।੪।

ਸੇਵਿਐ—ਜੇ ਸੇਵਾ ਕੀਤੀ ਜਾਏ, ਜੇ ਸਰਨ ਲਈ ਜਾਏ । ਜਾਇ—ਦੂਰ ਹੁੰਦਾ ਹੈ । ਕਾਲੁ—ਮੌਤ, ਆਤਮਕ ਮੌਤ ।੫।

ਸੋਧਿ ਦੇਖਹੁ—ਵਿਚਾਰ ਕੇ ਵੇਖ ਲਵੋ । ਕੋ—ਕੋਈ ਮਨੁੱਖ । ਮੁਕਤਿ—ਸੂਤਕ ਤੋਂ ਖ਼ਲਾਸੀ ।੬।

ਜੁਗ ਚਾਰੇ—ਚੌਹਾਂ ਜੁਗਾਂ ਵਿਚ, ਸਦਾ ਹੀ । ਸਬਦੁ ਬੀਚਾਰਿ—ਗੁਰੂ ਦੇ ਸ਼ਬਦ ਨੂੰ ਵਿਚਾਰ ਕੇ । ਕਲਿ ਮਹਿ—ਇਸ ਸਮੇ ਵਿਚ ਭੀ ਜਿਸਨੂੰ ਕਲਿਜੁਗ ਕਹਿ ਰਹੇ ਹਾਂ । ਗੁਰਮੁਖਿ—ਗੁਰੂ ਦੀ ਸਰਨ ਪਿਆ ਮਨੁੱਖ (ਹੀ) ।੭।

ਸਾਚਾ—ਸਦਾ ਕਾਇਮ ਰਹਿਣ ਵਾਲਾ । ਨ ਆਵੈ ਜਾਇ—ਆਉਂਦਾ ਜਾਂਦਾ ਨਹੀਂ, ਜੰਮਦਾ ਮਰਦਾ ਨਹੀਂ । ਗੁਰਮੁਖਿ—ਗੁਰੂ ਦੀ ਸਰਨਿ ਰਹਿਣ ਵਾਲਾ ਮਨੁੱਖ ।੮।

**ਅਰਥ** :—(ਹੇ ਭਾਈ !) ਜਿਤਨਾ ਚਿਰ (ਮਨੁੱਖ ਗੁਰੂ ਦੇ) ਸ਼ਬਦ ਵਿਚ ਨਹੀਂ ਪਤੀਜਦਾ, ਪਰਮਾਤਮਾ ਦੇ ਨਾਮ ਵਿਚ ਨਹੀਂ ਜੁੜਦਾ (ਉਤਨਾ ਚਿਰ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਤੇ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਦੇ ਮਨ) ਦੀ ਅਪਵਿਤ੍ਰਤਾ ਕਦੇ ਦੂਰ ਨਹੀਂ ਹੁੰਦੀ ।੧।ਰਹਾਉ।

(ਹੇ ਭਾਈ ! ਪਰਮਾਤਮਾ ਨੂੰ ਵਿਸਾਰ ਕੇ ਮਾਇਆ ਆਦਿਕ) ਹੋਰ ਹੋਰ ਨਾਲ ਪਾਇਆ ਹੋਇਆ ਪਿਆਰ ਮਨ ਦੀ ਅਪਵਿਤ੍ਰਤਾ (ਦਾ ਕਾਰਣ ਬਣਦਾ) ਹੈ (ਇਸ ਅਪਵਿਤ੍ਰਤਾ ਦੇ ਕਾਰਨ ਮਾਇਆ ਦੀ) ਭਟਕਣਾ ਵਿਚ ਕੁਰਾਹੇ ਪਏ ਹੋਏ ਮਨੁੱਖ ਨੂੰ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ ।੧।

(ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਲਈ) ਇਹ ਜਿਤਨਾ ਹੀ ਜਗਤ ਹੈ ਜਿਤਨਾ ਹੀ ਜਗਤ ਦਾ ਮੋਹ ਹੈ ਇਹ ਸਾਰਾ ਅਪਵਿਤ੍ਰਤਾ (ਦਾ ਮੂਲ) ਹੈ, ਉਹ ਮਨੁੱਖ (ਇਸ ਆਤਮਕ ਮੌਤ ਵਿਚ) ਮਰ ਮਰ ਕੇ ਮੁੜ ਮੁੜ ਜੰਮਦਾ ਰਹਿੰਦਾ ਹੈ ।੨।

(ਮਨਮੁਖਾਂ ਵਾਸਤੇ) ਅੱਗ ਵਿਚ ਹਵਾ ਵਿਚ ਪਾਣੀ ਵਿਚ ਭੀ ਅਪਵਿਤ੍ਰਤਾ ਹੀ ਹੈ, ਜਿਤਨਾ ਕੁਝ ਭੋਜਨ ਆਦਿਕ ਉਹ ਖਾਂਦੇ ਹਨ ਉਹ ਭੀ (ਉਹਨਾਂ ਦੇ ਮਨ ਵਾਸਤੇ) ਅਪਵਿਤ੍ਰਤਾ (ਦਾ ਕਾਰਨ ਹੀ ਬਣਦਾ) ਹੈ ।੩।

(ਹੇ ਭਾਈ !) ਸੂਤਕ (ਦੇ ਭਰਮ ਵਿਚ ਗ੍ਰਸੇ ਹੋਏ ਮਨ ਨੂੰ) ਕੋਈ ਕਰਮ-ਕਾਂਡ ਪਵਿਤ੍ਰ ਨਹੀਂ ਕਰ ਸਕਦੇ, ਕੋਈ ਦੇਵ-ਪੂਜਾ ਪਵਿਤ੍ਰ ਨਹੀਂ ਕਰ ਸਕਦੀ । ਪਰਮਾਤਮਾ ਦੇ ਨਾਮ ਵਿਚ ਰੰਗੀਜ ਕੇ ਹੀ ਮਨ ਪਵਿਤ੍ਰ ਹੁੰਦਾ ਹੈ ।੪।

(ਹੇ ਭਾਈ !) ਜੇ ਸਤਿਗੁਰੂ ਦਾ ਆਸਰਾ ਲਿਆ ਜਾਏ ਤਾਂ ਮਨ ਦੀ ਅਪਵਿਤ੍ਰਤਾ ਦੂਰ ਹੋ ਜਾਂਦੀ ਹੈ, (ਗੁਰੂ ਦੀ ਸਰਨ ਰਹਿਣ ਵਾਲਾ ਮਨੁੱਖ) ਨਾਹ ਮਰਦਾ ਹੈ ਨਾਹ ਜੰਮਦਾ ਹੈ ਨਾਹ ਉਸ ਨੂੰ ਆਤਮਕ ਮੌਤ ਖਾਂਦੀ ਹੈ ।੫।

(ਹੇ ਭਾਈ ! ਬੇ-ਸ਼ੱਕ) ਕੋਈ ਧਿਰ ਸਿਮ੍ਰਿਤੀਆਂ ਸ਼ਾਸਤ੍ਰਾਂ ਨੂੰ ਭੀ ਵਿਚਾਰ ਕੇ ਵੇਖ ਲਵੋ । ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਮਨੁੱਖ ਮਾਨਸਕ ਅਪਵਿਤ੍ਰਤਾ ਤੋਂ ਖ਼ਲਾਸੀ ਨਹੀਂ ਪਾ ਸਕਦਾ ।੬।

(ਹੇ ਭਾਈ !) ਚੌਹਾਂ ਹੀ ਜੁਗਾਂ ਵਿਚ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ (ਪਰਮਾਤਮਾ ਦਾ) ਨਾਮ (ਜਪ ਕੇ ਹੀ ਮਨੁੱਖ) ਉੱਤਮ ਬਣ ਸਕਦਾ ਹੈ, ਇਸ ਜੁਗ ਵਿਚ ਭੀ ਜਿਸ ਨੂੰ ਕਲਿਜੁਗ ਕਿਹਾ ਜਾ ਰਿਹਾ ਹੈ ਉਹੀ ਮਨੁੱਖ (ਵਿਕਾਰਾਂ ਦੇ ਸਮੁੰਦਰਾਂ ਤੋਂ) ਪਾਰ ਲੰਘਦਾ ਹੈ ਜੋ ਗੁਰੂ ਦੀ ਸਰਨ ਪੈਂਦਾ ਹੈ ।੭।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਉਸ ਪਰਮਾਤਮਾ ਵਿਚ ਸਦਾ ਲੀਨ ਰਹਿੰਦਾ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ ਤੇ ਜੋ ਕਦੇ ਜੰਮਦਾ ਮਰਦਾ ਨਹੀਂ (ਇਸ ਤਰ੍ਹਾਂ ਉਸ ਮਨੁੱਖ ਦੇ ਮਨ ਨੂੰ ਕੋਈ ਅਪਵਿਤ੍ਰਤਾ ਛੁਹ ਨਹੀਂ ਸਕਦੀ) ।੮।੧।

**ਗਉੜੀ ਮਹਲਾ ੩ ॥ ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥ ਹਰਿ ਜੀਉ ਰਾਖਹੁ ਹਿਰਦੈ ਉਰਧਾਰਾ ॥ ਗੁਰਮੁਖਿ ਸੋਭਾ ਸਾਚ ਦੁਆਰਾ ॥੧॥ ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥ ਗੁਰਮੁਖਿ ਭਉਜਲੁ ਉਤਰਹੁ ਪਾਰਾ ॥੧॥ਰਹਾਉ॥ ਗੁਰਮੁਖਿ ਵਿਚਹੁ ਹਉਮੈ ਜਾਇ ॥ ਗੁਰਮੁਖਿ ਮੈਲੁ ਨ ਲਾਗੈ ਆਇ ॥ ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥ ਗੁਰਮੁਖਿ ਕਰਮ ਧਰਮ ਸਚਿ ਹੋਈ ॥ ਗੁਰਮੁਖਿ ਅਹੰਕਾਰੁ ਜਲਾਏ ਦੋਈ ॥ ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥੩॥ ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥ ਲੋਕ ਸਮਝਾਵਹੁ ਸੁਣੇ ਨ ਕੋਈ ॥ ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥੪॥ {ਪੰਨਾ ੨੩੦}**

**ਪਦ ਅਰਥ** :—ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ । ਹਿਰਦੈ—ਹਿਰਦੇ ਵਿਚ । ਉਰ—ਹਿਰਦਾ । ਸਾਚ ਦੁਆਰਾ—ਸਦਾ-ਥਿਰ ਰਹਿਣ ਵਾਲੇ ਹਰੀ ਦੇ ਦਰ ਤੇ ।੧।

ਪੰਡਿਤ—ਹੇ ਪੰਡਿਤ ! ਪੜੁ—ਪੜ੍ਹ । ਭਉਜਲੁ—ਸੰਸਾਰ-ਸਮੁੰਦਰ ।੧।ਰਹਾਉ।

ਵਿਚਹੁ—ਮਨ ਵਿਚੋਂ । ਮਨਿ—ਮਨ ਵਿਚ ।੨।

ਸਚਿ—ਸਦਾ-ਥਿਰ ਪ੍ਰਭੂ ਵਿਚ । ਦੋਈ—ਦ੍ਵੈਤ, ਮੇਰ-ਤੇਰ । ਨਾਮਿ—ਨਾਮ ਵਿਚ ।੩।

ਪਰਬੋਧਹੁ—ਜਗਾਓ । ਸੋਈ—ਉਸ ਪਰਮਾਤਮਾ ਨੂੰ ।੪।

**ਅਰਥ** :—ਹੇ ਪੰਡਿਤ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਪੜ੍ਹ (ਅਤੇ ਇਸ ਦੀ ਬਰਕਤਿ ਨਾਲ ਆਪਣੇ ਅੰਦਰੋਂ) ਵਿਕਾਰ ਛੱਡ । (ਹੇ ਪੰਡਿਤ !) ਗੁਰੂ ਦੀ ਸਰਨ ਪੈ ਕੇ ਤੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਏਂਗਾ ।੧।ਰਹਾਉ।

(ਹੇ ਪੰਡਿਤ !) ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਦੀ ਸੇਵਾ-ਭਗਤੀ ਨੂੰ ਆਪਣੇ ਜੀਵਨ ਦਾ ਆਸਰਾ ਬਣਾ, ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਆਪਣੇ ਮਨ ਵਿਚ ਟਿਕਾ ਕੇ ਰੱਖ, (ਹੇ ਪੰਡਿਤ !) ਗੁਰੂ ਦੀ ਸਰਨ ਪੈ ਕੇ ਤੂੰ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਵਡਿਆਈ ਹਾਸਲ ਕਰੇਂਗਾ ।੧।

(ਹੇ ਪੰਡਿਤ !) ਗੁਰੂ ਦੀ ਸਰਨ ਪਿਆਂ ਮਨ ਵਿਚੋਂ ਹਉਮੈ ਦੂਰ ਹੋ ਜਾਂਦੀ ਹੈ, ਗੁਰੂ ਦੀ ਸਰਨ ਪਿਆਂ (ਮਨ ਨੂੰ ਹਉਮੈ ਦੀ) ਮੈਲ ਆ ਕੇ ਨਹੀਂ ਚੰਬੜਦੀ (ਕਿਉਂਕਿ) ਗੁਰੂ ਦੀ ਸਰਨ ਪਿਆਂ ਪਰਮਾਤਮਾ ਦਾ ਨਾਮ ਮਨ ਵਿਚ ਆ ਵੱਸਦਾ ਹੈ ।੨।

(ਹੇ ਪੰਡਿਤ !) ਗੁਰੂ ਦੇ ਸਨਮੁਖ ਰਿਹਾਂ ਸਦਾ-ਥਿਰ ਪਰਮਾਤਮਾ ਵਿਚ ਲੀਨਤਾ ਹੋ ਜਾਂਦੀ ਹੈ (ਤੇ ਇਹੀ ਹੈ ਅਸਲੀ) ਕਰਮ ਧਰਮ । ਜੇਹੜਾ ਗੁਰੂ ਦੀ ਸਰਨ ਪੈਂਦਾ ਹੈ ਉਹ (ਆਪਣੇ ਅੰਦਰੋਂ) ਅਹੰਕਾਰ ਤੇ ਮੇਰ-ਤੇਰ ਸਾੜ ਦੇਂਦਾ ਹੈ । ਪ੍ਰਭੂ ਦੇ ਨਾਮ ਵਿਚ ਰੰਗੇ ਜਾ ਕੇ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੩।

(ਹੇ ਪੰਡਿਤ ! ਪਹਿਲਾਂ) ਆਪਣੇ ਮਨ ਨੂੰ ਜਗਾਓ ਤੇ ਉਸ ਪਰਮਾਤਮਾ ਦੀ ਹਸਤੀ ਨੂੰ ਸਮਝੋ । (ਹੇ ਪੰਡਿਤ ! ਤੁਹਾਡਾ ਆਪਣਾ ਮਨ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ, ਪਰ) ਤੁਸੀ ਲੋਕਾਂ ਨੂੰ ਸਿੱਖਿਆ ਦੇਂਦੇ ਹੋ (ਇਸ ਤਰ੍ਹਾਂ ਕਦੇ) ਕੋਈ ਮਨੁੱਖ (ਸਿੱਖਿਆ) ਨਹੀਂ ਸੁਣਦਾ । ਗੁਰੂ ਦੀ ਸਰਨ ਪੈ ਕੇ ਤੁਸੀ ਆਪ (ਸਹੀ ਜੀਵਨ-ਰਸਤਾ) ਸਮਝੋ, ਤੁਹਾਨੂੰ ਸਦਾ ਆਤਮਕ ਆਨੰਦ ਮਿਲੇਗਾ ।੪।

**ਮਨਮੁਖਿ ਡੰਫੁ ਬਹੁਤੁ ਚਤੁਰਾਈ ॥ ਜੋ ਕਿਛੁ ਕਮਾਵੈ ਸੁ ਥਾਇ ਨ ਪਾਈ ॥ ਆਵੈ ਜਾਵੈ ਠਉਰ ਨ ਕਾਈ ॥੫॥ ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥ ਬਗ ਜਿਉ ਲਾਇ ਬਹੈ ਨਿਤ ਧਿਆਨਾ ॥ ਜਮਿ ਪਕੜਿਆ ਤਬ ਹੀ ਪਛੁਤਾਨਾ ॥੬॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗੁਰ ਪਰਸਾਦੀ ਮਿਲੈ ਹਰਿ ਸੋਈ ॥ ਗੁਰੁ ਦਾਤਾ ਜੁਗ ਚਾਰੇ ਹੋਈ ॥੭॥ ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥ ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥ ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥੮॥੨॥ {ਪੰਨਾ ੨੩੦}**

**ਪਦ ਅਰਥ** :—ਮਨਮੁਖਿ—ਆਪਣੇ ਮਨ ਵਲ ਮੂੰਹ ਰੱਖਣ ਵਾਲਾ ਮਨੁੱਖ । ਡੰਫੁ—ਵਿਖਾਵਾ । ਥਾਇ—ਥਾਂ ਵਿਚ । ਥਾਇ ਨ ਪਾਈ—ਪਰਵਾਨ ਨਹੀਂ ਹੁੰਦਾ । ਠਉਰ—ਟਿਕਾਣਾ, ਟਿਕਣ ਵਾਲੀ ਥਾਂ ।੫।

ਬਗ—ਬਗਲਾ । ਜਮਿ—ਜਮ ਨੇ ।੬।

ਮੁਕਤਿ—(ਡੰਫ ਵਲੋਂ) ਖ਼ਲਾਸੀ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਦਾਤਾ—ਹਰਿ-ਨਾਮ ਦੀ ਦਾਤਿ ਦੇਣ ਵਾਲਾ । ਜੁਗ ਚਾਰੇ—ਚੌਹਾਂ ਜੁਗਾਂ ਵਿਚ, ਸਦਾ ਹੀ ।੭।

ਜਾਤਿ ਪਾਤਿ—ਜਾਤ ਪਾਤ, ਜਾਤ ਅਤੇ ਕੁਲ । ਨਾਮੇ—ਨਾਮ ਵਿਚ ਹੀ । ਸਾਇਰ—ਸਮੁੰਦਰ । ਸਾਇਰ ਕੀ ਪੁਤ੍ਰੀ—ਸਮੁੰਦਰ ਦੀ ਧੀ, ਸਮੁੰਦਰ ਤੋਂ ਪੈਦਾ ਹੋਈ ਹੋਈ (ਜਦੋਂ ਦੇਵਤਿਆਂ ਨੇ ਸਮੁੰਦਰ ਰਿੜਕਿਆ ਸੀ), ਮਾਇਆ । ਬਿਦਾਰਿ—ਚੀਰ ਪਾੜ ਕੇ ।੮।

**ਅਰਥ** :—(ਹੇ ਪੰਡਿਤ !) ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਧਾਰਮਿਕ) ਵਿਖਾਵਾ ਕਰਦਾ ਹੈ, ਬੜੀ ਚਤੁਰਾਈ ਵਿਖਾਂਦਾ ਹੈ (ਪਰ ਜੋ ਕੁਝ ਉਹ) ਆਪ (ਅਮਲੀ ਜੀਵਨ) ਕਮਾਂਦਾ ਹੈ ਉਹ (ਪਰਮਾਤਮਾ ਦੀਆਂ ਨਜ਼ਰਾਂ ਵਿਚ) ਪਰਵਾਨ ਨਹੀਂ ਹੁੰਦਾ, ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਉਸ ਨੂੰ ਆਤਮਕ ਸ਼ਾਂਤੀ ਦੀ ਕੋਈ ਥਾਂ ਨਹੀਂ ਮਿਲਦੀ ।੫।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਆਪਣੇ ਵਲੋਂ ਧਾਰਮਿਕ) ਕਰਮ ਕਰਦਾ ਹੈ (ਪਰ ਇਸ ਤਰ੍ਹਾਂ ਉਸ ਦੇ ਅੰਦਰ ਬਹੁਤ ਮਾਣ ਪੈਦਾ ਹੁੰਦਾ ਹੈ, ਉਹ ਸਦਾ ਬਗਲੇ ਵਾਂਗ ਹੀ ਸਮਾਧੀ ਲਾ ਕੇ ਬੈਠਦਾ ਹੈ । ਉਹ ਤਦੋਂ ਹੀ ਪਛੁਤਾਵੇਗਾ ਜਦੋਂ ਮੌਤ ਨੇ (ਉਸ ਨੂੰ ਸਿਰੋਂ ਆ) ਫੜਿਆ ।੬।

(ਹੇ ਪੰਡਿਤ !) ਸਤਿਗੁਰੂ ਦੀ ਸਰਨ ਪੈਣ ਤੋਂ ਬਿਨਾ (ਦੰਭ ਆਦਿਕ ਤੋਂ) ਖ਼ਲਾਸੀ ਨਹੀਂ ਹੁੰਦੀ । ਗੁਰੂ ਦੀ ਕਿਰਪਾ ਨਾਲ ਹੀ ਉਹ (ਘਟ ਘਟ ਦੀ ਜਾਣਨ ਵਾਲਾ) ਪਰਮਾਤਮਾ ਮਿਲਦਾ ਹੈ । (ਹੇ ਪੰਡਿਤ ! ਸਤਜੁਗ ਕਲਜੁਗ ਆਖ ਆਖ ਕੇ ਕਿਸੇ ਜੁਗ ਦੇ ਜ਼ਿੰਮੇ ਬੁਰਾਈ ਲਾ ਕੇ ਗ਼ਲਤੀ ਨਾਹ ਖਾਹ) ਚੌਹਾਂ ਜੁਗਾਂ ਵਿਚ ਗੁਰੂ ਹੀ ਪਰਮਾਤਮਾ ਦੇ ਨਾਮ ਦੀ ਦਾਤਿ ਦੇਣ ਵਾਲਾ ਹੈ ।੭।

(ਹੇ ਪੰਡਿਤ !) ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਵਾਸਤੇ ਹਰਿ-ਨਾਮ ਹੀ ਉੱਚੀ ਜਾਤਿ ਹੈ ਤੇ ਉੱਚੀ ਕੁਲ ਹੈ, ਪਰਮਾਤਮਾ ਦੇ ਨਾਮ ਵਿਚ ਉਹ ਆਪਣੀ ਇੱਜ਼ਤ ਮੰਨਦਾ ਹੈ । ਨਾਮਿ ਦੀ ਬਰਕਤਿ ਨਾਲ ਹੀ ਉਸ ਨੇ ਮਾਇਆ ਦਾ ਪ੍ਰਭਾਵ (ਆਪਣੇ ਅੰਦਰੋਂ) ਕੱਟ ਕੇ ਪਰੇ ਰੱਖ ਦਿੱਤਾ ਹੈ ।

ਹੇ ਨਾਨਕ ! (ਆਖ—ਹੇ ਪੰਡਿਤ !) ਪਰਮਾਤਮਾ ਦੇ ਨਾਮ ਤੋਂ ਵਾਂਜੇ ਰਹਿ ਕੇ ਹੋਰ ਹੋਰ ਚਤੁਰਾਈ ਵਿਖਾਣੀ ਵਿਅਰਥ ਹੈ ।੮।੨।

**ਗਉੜੀ ਮਃ ੩ ॥ ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥ ਐਥੈ ਅਗੈ ਹਰਿ ਨਾਮੁ ਸਖਾਈ ॥੧॥ ਰਾਮ ਪੜਹੁ ਮਨਿ ਕਰਹੁ ਬੀਚਾਰੁ ॥ ਗੁਰ ਪਰਸਾਦੀ ਮੈਲੁ ਉਤਾਰੁ ॥੧॥ ਰਹਾਉ ॥ ਵਾਦਿ ਵਿਰੋਧਿ ਨ ਪਾਇਆ ਜਾਇ ॥ ਮਨੁ ਤਨੁ ਫੀਕਾ ਦੂਜੈ ਭਾਇ ॥ ਗੁਰ ਕੈ ਸਬਦਿ ਸਚਿ ਲਿਵ ਲਾਇ ॥੨॥ ਹਉਮੈ ਮੈਲਾ ਇਹੁ ਸੰਸਾਰਾ ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥ ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥੩॥ ਸੋ ਜਨੁ ਸਾਚਾ ਜਿ ਹਉਮੈ ਮਾਰੈ ॥ ਗੁਰ ਕੈ ਸਬਦਿ ਪੰਚ ਸੰਘਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥੪॥ {ਪੰਨਾ ੨੩੦}**

**ਪਦ ਅਰਥ** :—ਜੁਗ—ਮਨੁੱਖਾ ਜੀਵਨ, ਸੰਸਾਰ । ਧਰਮੁ—ਕਰਤੱਬ, ਫ਼ਰਜ਼ । ਭਾਈ—ਹੇ ਭਾਈ ! ਪੂਰੈ ਗੁਰਿ—ਪੂਰੇ ਗੁਰੂ ਨੇ । ਪਾਈ—ਦੇ ਦਿੱਤੀ ਹੈ । ਐਥੈ—ਇਸ ਲੋਕ ਵਿਚ । ਅਗੈ—ਪਰਲੋਕ ਵਿਚ । ਸਖਾਈ—ਸਾਥੀ ।੧।

ਮਨਿ—ਮਨ ਵਿਚ । ਪਰਸਾਦੀ—ਪਰਸਾਦਿ, ਕਿਰਪਾ ਨਾਲ ਹੀ । ਉਤਾਰੁ—ਲਾਹ, ਦੂਰ ਕਰ ।੧।ਰਹਾਉ।

ਵਾਦਿ—ਵਾਦ ਦੀ ਰਾਹੀਂ, ਝਗੜੇ ਦੀ ਰਾਹੀਂ, ਧਾਰਮਿਕ ਬਹਿਸ ਦੀ ਰਾਹੀਂ । ਵਿਰੋਧਿ—ਵਿਰੋਧ ਨਾਲ, ਖੰਡਨ ਕਰਨ ਨਾਲ । ਫੀਕਾ—ਬੇ-ਰਸ, ਰੁੱਖਾ, ਆਤਮਕ ਰਸ ਤੋਂ ਸੱਖਣਾ । ਦੂਜੈ ਭਾਇ—ਪਰਮਾਤਮਾ ਤੋਂ ਬਿਨਾ ਕਿਸੇ ਹੋਰ ਪਿਆਰ ਵਿਚ ।੨।

ਤੀਰਥਿ—ਤੀਰਥ ਉਤੇ । ਨਾਵੈ—ਨ੍ਹਾਵੈ, ਇਸ਼ਨਾਨ ਕਰਦਾ ਹੈ । ਬਿਨੁ ਗੁਰ ਭੇਟੇ—ਗੁਰੂ ਨੂੰ ਮਿਲਣ ਤੋਂ ਬਿਨਾ । ਜਮੁ—ਮੌਤ, ਆਤਮਕ ਮੌਤ ।੩।

ਜਿ—ਜੇਹੜਾ । ਸਬਦਿ—ਸ਼ਬਦ ਦੀ ਰਾਹੀਂ । ਪੰਚ—ਕਾਮਾਦਿਕ ਪੰਜਾਂ ਨੂੰ । ਸੰਘਾਰੈ—ਮਾਰ ਦੇਂਦਾ ਹੈ ।੪।

**ਅਰਥ** :—(ਹੇ ਭਾਈ !) ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਪੜ੍ਹੋ, (ਆਪਣੇ) ਮਨ ਵਿਚ (ਪਰਮਾਤਮਾ ਦੇ ਗੁਣਾਂ ਦੀ) ਵਿਚਾਰ ਕਰੋ, (ਇਸ ਤਰ੍ਹਾਂ) ਗੁਰੂ ਦੀ ਕਿਰਪਾ ਨਾਲ (ਆਪਣੇ ਮਨ ਵਿਚੋਂ ਵਿਕਾਰਾਂ ਦੀ) ਮੈਲ ਦੂਰ ਕਰ ।੧।ਰਹਾਉ।

ਹੇ ਭਾਈ ! ਇਸ ਮਨੁੱਖਾ ਜਨਮ ਦਾ ਕਰਤੱਬ ਪੜ੍ਹੋ (ਭਾਵ, ਇਹ ਸਿੱਖੋ ਕਿ ਮਨੁੱਖਾ ਜਨਮ ਵਿਚ ਜੀਵਨ ਸਫਲ ਕਰਨ ਵਾਸਤੇ ਕੀਹ ਉੱਦਮ ਕਰਨਾ ਚਾਹੀਦਾ ਹੈ) । (ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸਰਨ ਪਿਆ ਹੈ) ਪੂਰੇ ਗੁਰੂ ਨੇ ਉਸ ਨੂੰ ਇਹ ਸੂਝ ਦੇ ਦਿੱਤੀ ਹੈ ਕਿ ਇਸ ਲੋਕ ਵਿਚ ਤੇ ਪਰਲੋਕ ਵਿਚ ਪਰਮਾਤਮਾ ਦਾ ਨਾਮ (ਹੀ ਅਸਲ) ਸਾਥੀ ਹੈ ।੧।

(ਹੇ ਭਾਈ ! ਕਿਸੇ ਧਾਰਮਿਕ) ਬਹਸ ਕਰਨ ਨਾਲ (ਜਾਂ ਕਿਸੇ ਧਰਮ ਦਾ) ਖੰਡਨ ਕਰਨ ਨਾਲ ਪਰਮਾਤਮਾ ਦਾ ਨਾਮ ਪ੍ਰਾਪਤ ਨਹੀਂ ਹੁੰਦਾ (ਇਸ ਤਰ੍ਹਾਂ ਪਰਮਾਤਮਾ ਦੇ ਨਾਮ ਦੀ ਲਗਨ ਤੋਂ ਖੁੰਝ ਕੇ) ਹੋਰ ਸੁਆਦ ਵਿਚ ਪਿਆਂ ਮਨ ਆਤਮਕ ਜੀਵਨ ਤੋਂ ਸੱਖਣਾ ਹੋ ਜਾਂਦਾ ਹੈ, ਸਰੀਰ (ਹਿਰਦਾ) ਆਤਮਕ ਜੀਵਨ ਤੋਂ ਸੁੰਞਾ ਹੋ ਜਾਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਹੀ ਮਨੁੱਖ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲਗਨ ਜੋੜ ਸਕਦਾ ਹੈ ।੨।

(ਹੇ ਭਾਈ ! ਗੁਰੂ ਨੂੰ ਮਿਲਣ ਤੋਂ ਬਿਨਾ) ਇਹ ਜਗਤ (ਭਾਵ, ਦੁਨੀਆ ਦਾ ਇਹ ਮਨੁੱਖ) ਹਉਮੈ (ਦੇ ਵਿਕਾਰ) ਨਾਲ ਮਲੀਨ (-ਮਨ) ਹੋ ਜਾਂਦਾ ਹੈ, ਸਦਾ ਤੀਰਥ ਉਤੇ ਇਸ਼ਨਾਨ (ਭੀ) ਕਰਦਾ ਹੈ (ਪਰ ਇਸ ਤਰ੍ਹਾਂ ਇਸ ਦੇ ਮਨ ਦਾ) ਅਹੰਕਾਰ ਦੂਰ ਨਹੀਂ ਹੁੰਦਾ, ਗੁਰੂ ਨੂੰ ਮਿਲਣ ਤੋਂ ਬਿਨਾ ਆਤਮਕ ਮੌਤ ਇਸ ਨੂੰ ਖ਼ੁਆਰ ਕਰਦੀ ਰਹਿੰਦੀ ਹੈ ।੩।

(ਹੇ ਭਾਈ !) ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਹਉਮੈ ਨੂੰ ਦੂਰ ਕਰ ਲੈਂਦਾ ਹੈ ਤੇ (ਕਾਮਾਦਿਕ) ਪੰਜਾਂ ਨੂੰ ਮਾਰ ਮੁਕਾਂਦਾ ਹੈ, ਉਹ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ, ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ਤੇ ਆਪਣੇ ਸਾਰੇ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੪।

**ਮਾਇਆ ਮੋਹਿ ਨਟਿ ਬਾਜੀ ਪਾਈ ॥ ਮਨਮੁਖ ਅੰਧ ਰਹੇ ਲਪਟਾਈ ॥ ਗੁਰਮੁਖਿ ਅਲਿਪਤ ਰਹੇ ਲਿਵ ਲਾਈ ॥੫॥ ਬਹੁਤੇ ਭੇਖ ਕਰੈ ਭੇਖਧਾਰੀ ॥ ਅੰਤਰਿ ਤਿਸਨਾ ਫਿਰੈ ਅਹੰਕਾਰੀ ॥ ਆਪੁ ਨ ਚੀਨੈ ਬਾਜੀ ਹਾਰੀ ॥੬॥ ਕਾਪੜ ਪਹਿਰਿ ਕਰੇ ਚਤੁਰਾਈ ॥ ਮਾਇਆ ਮੋਹਿ ਅਤਿ ਭਰਮਿ ਭੁਲਾਈ ॥ ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ ॥੭॥ ਨਾਮਿ ਰਤੇ ਸਦਾ ਬੈਰਾਗੀ ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥ ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥੮॥੩॥ {ਪੰਨਾ ੨੩੦}**

**ਪਦ ਅਰਥ** :—ਮੋਹਿ—ਮੋਹ ਦੀ ਰਾਹੀਂ । ਨਟਿ—ਨਟ ਨੇ, ਪ੍ਰਭੂ-ਨਟ ਨੇ । ਬਾਜੀ—ਜਗਤ ਰਚਨਾ ਦੀ ਬਾਜ਼ੀ । ਅਲਿਪਤ—ਨਿਰਲੇਪ । ਲਿਵ—ਲਗਨ ।੫।

ਭੇਖ—ਧਾਰਮਿਕ ਪਹਿਰਾਵੇ । ਭੇਖਧਾਰੀ—ਧਾਰਮਿਕ ਪਹਿਰਾਵੇ ਦਾ ਧਾਰਨੀ, ਧਾਰਮਿਕ ਪਹਿਰਾਵੇ ਨੂੰ ਹੀ ਧਰਮ ਸਮਝਣ ਵਾਲਾ । ਤਿਸਨਾ—ਮਾਇਆ ਦੀ ਤ੍ਰੇਹ । ਆਪੁ—ਆਪਣੇ ਆਪ ਨੂੰ । ਚੀਨੈ—ਪਰਖਦਾ ਹੈ ।੬।

ਕਾਪੜ—ਧਾਰਮਿਕ ਪਹਿਰਾਵੈ । ਭਰਮਿ—ਭਟਕਣਾ ਵਿਚ । ਭੁਲਾਈ—ਕੁਰਾਹੇ ਪਿਆ ਰਹਿੰਦਾ ਹੈ ।੭।

ਨਾਮਿ—ਨਾਮ ਵਿਚ । ਬੈਰਾਗੀ—ਵੈਰਾਗਵਾਨ, ਵਿਰਕਤ, ਮਾਇਆ ਦੇ ਪ੍ਰਭਾਵ ਤੋਂ ਬਚੇ ਹੋਏ । ਗ੍ਰਿਹੀ ਅੰਤਰਿ—ਗ੍ਰਿਹ ਹੀ ਅੰਤਰਿ, ਘਰ ਦੇ ਅੰਦਰ ਹੀ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸੇ—ਉਹ ਬੰਦੇ ।੮।

**ਅਰਥ** :—(ਹੇ ਭਾਈ ! ਜਿਵੇਂ ਜਦੋਂ ਕੋਈ ਨਟ ਬਾਜ਼ੀ ਪਾਂਦਾ ਹੈ ਤਾਂ ਲੋਕ ਤਮਾਸ਼ਾ ਵੇਖਣ ਆ ਇਕੱਠੇ ਹੁੰਦੇ ਹਨ, ਤਿਵੇਂ) (ਪ੍ਰਭੂ) ਨਟ ਨੇ ਮਾਇਆ ਦੇ ਮੋਹ ਦੀ ਰਾਹੀਂ ਇਹ (ਜਗਤ-ਰਚਨਾ ਦਾ) ਤਮਾਸ਼ਾ ਰਚ ਦਿੱਤਾ ਹੈ, (ਇਸ

ਨੂੰ ਵੇਖ ਵੇਖ ਕੇ) ਆਪਣੇ ਮਨ ਦੇ ਪਿਛੇ ਤੁਰਨ ਵਾਲੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਮਨੁੱਖ (ਇਸ ਤਮਾਸ਼ੇ ਨਾਲ) ਚੰਬੜ ਰਹੇ ਹਨ, ਪਰ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜ ਕੇ (ਇਸ ਤਮਾਸ਼ੇ ਤੋਂ) ਨਿਰਲੇਪ ਰਹਿੰਦੇ ਹਨ ।੫।

(ਹੇ ਭਾਈ !) ਨਿਰੇ ਧਾਰਮਿਕ ਪਹਿਰਾਵੇ ਨੂੰ ਹੀ ਧਰਮ ਸਮਝਣ ਵਾਲਾ ਮਨੁੱਖ ਅਨੇਕਾਂ ਧਾਰਮਿਕ ਪਹਿਰਾਵੇ ਕਰਦਾ ਹੈ, (ਪਰ ਉਸ ਦੇ) ਅੰਦਰ (ਮਾਇਆ ਦੀ) ਤ੍ਰਿਸ਼ਨਾ (ਬਣੀ ਰਹਿੰਦੀ ਹੈ) ਉਹ ਅਹੰਕਾਰ ਵਿਚ ਹੀ ਵਿਚਰਦਾ ਹੈ, ਉਹ ਆਪਣੇ ਜੀਵਨ ਨੂੰ ਨਹੀਂ ਪਰਖਦਾ (ਇਸ ਵਾਸਤੇ) ਉਹ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਂਦਾ ਹੈ ।੬।

(ਹੇ ਭਾਈ !) ਜੇਹੜਾ ਮਨੁੱਖ ਨਿਰੇ ਧਾਰਮਿਕ ਪਹਿਰਾਵੇ ਕਰ ਕੇ ਹੀ ਚਤੁਰਾਈ (ਦੀਆਂ ਗੱਲਾਂ) ਕਰਦਾ ਹੈ (ਕਿ ਮੈਂ ਧਰਮੀ ਹਾਂ, ਪਰ ਅੰਦਰੋਂ) ਮਾਇਆ ਦੇ ਮੋਹ ਦੇ ਕਾਰਨ ਬਹੁਤ ਭਟਕਣਾ ਵਿਚ ਫਸ ਕੇ ਕੁਰਾਹੇ ਪਿਆ ਰਹਿੰਦਾ ਹੈ, ਉਹ ਮਨੁੱਖ ਗੁਰੂ ਦੀ ਸਰਨ ਨਾਹ ਆਉਣ ਕਰਕੇ ਬਹੁਤ ਦੁੱਖ ਪਾਂਦਾ ਹੈ ।੭।

(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਸਦਾ ਵੈਰਾਗਮਾਨ ਰਹਿੰਦੇ ਹਨ, ਗ੍ਰਿਹਸਤ ਵਿਚ ਰਹਿੰਦਿਆਂ ਹੀ ਉਹਨਾਂ ਦੀ ਲਗਨ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੱਗੀ ਰਹਿੰਦੀ ਹੈ । ਹੇ ਨਾਨਕ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਹਨ, ਕਿਉਂਕਿ ਉਹ ਗੁਰੂ ਦੀ ਸਰਨ ਪਏ ਰਹਿੰਦੇ ਹਨ ।੮।੩।

**ਗਉੜੀ ਮਹਲਾ ੩ ॥ ਬ੍ਰਹਮਾ ਮੂਲੁ ਵੇਦ ਅਭਿਆਸਾ ॥ ਤਿਸ ਤੇ ਉਪਜੇ ਦੇਵ ਮੋਹ ਪਿਆਸਾ ॥ ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ ॥੧॥ ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥ ਅਨਦਿਨੁ ਭਗਤਿ ਹਰਿ ਨਾਮੁ ਦ੍ਰਿੜਾਇਆ ॥੧॥ ਰਹਾਉ ॥ ਤ੍ਰੈਗੁਣ ਬਾਣੀ ਬ੍ਰਹਮ ਜੰਜਾਲਾ ॥ ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮ ਕਾਲਾ ॥ ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥੨॥ ਮਨਮੁਖ ਅਗਿਆਨਿ ਕੁਮਾਰਗਿ ਪਾਏ ॥ ਹਰਿ ਨਾਮੁ ਬਿਸਾਰਿਆ ਬਹੁ ਕਰਮ ਦ੍ਰਿੜਾਏ ॥ ਭਵਜਲਿ ਡੂਬੇ ਦੂਜੈ ਭਾਏ ॥੩॥ ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ ॥ ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥ ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ ॥੪॥ {ਪੰਨਾ ੨੩੧}**

**ਪਦ ਅਰਥ** :—ਮੂਲੁ—ਮੁੱਢ । ਤਿਸ ਤੇ—ਉਸ (ਬ੍ਰਹਮਾ) ਤੋਂ । ਦੇਵ—ਦੇਵਤੇ । ਪਿਆਸਾ—ਤ੍ਰਿਸ਼ਨਾ, ਪਿਆਸ । ਭਰਮੇ—ਭਟਕਦੇ ਰਹੇ । ਘਰਿ—ਘਰ ਵਿਚ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ-ਚਰਨਾਂ ਵਿਚ ।੧।

ਹਮ—ਸਾਨੂੰ । ਅਨਦਿਨੁ—ਹਰ ਰੋਜ਼ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ ।੧।ਰਹਾਉ।

ਬਾਣੀ ਬ੍ਰਹਮ—ਬ੍ਰਹਮਾ ਦੀ ਰਚੀ ਬਾਣੀ, ਵੇਦ । ਪੜਿ—ਪੜ੍ਹ ਕੇ । ਵਾਦੁ—ਝਗੜਾ, ਬਹਸ । ਸਿਰਿ—ਸਿਰ ਤੇ । ਜਮ ਕਾਲਾ—ਮੌਤ, ਆਤਮਕ ਮੌਤ । ਤਤੁ—ਅਸਲੀਅਤ । ਚੀਨਹਿ—ਪਛਾਣਦੇ । ਪੰਡ ਪਰਾਲਾ—ਪਰਾਲੀ ਦੀਆਂ ਪੰਡਾਂ, ਨਿਕੰਮੇ ਭਾਰ ।੨।

ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ । ਅਗਿਆਨਿ—ਗਿਆਨ-ਹੀਨਤਾ ਦੇ ਕਾਰਨ । ਕੁਮਾਰਗਿ—ਗ਼ਲਤ ਰਸਤੇ ਤੇ, ਕੁਰਾਹੇ । ਬਹੁ ਕਰਮ—ਅਨੇਕਾਂ (ਮਿਥੇ ਹੋਏ ਧਾਰਮਿਕ) ਕੰਮ । ਭਵਜਲਿ—ਸੰਸਾਰ-ਸਮੁੰਦਰ ਵਿਚ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ ।੩।

ਮੁਹਤਾਜੁ—ਅਰਥੀਆ, ਲੋੜਵੰਦ । ਬਿਖਿਆ—ਮਾਇਆ । ਰਾਤਾ—ਰੱਤਾ ਹੋਇਆ, ਮਗਨ । ਗਲਿ—ਗਲ ਵਿਚ । ਜੇਵੜਾ—ਫਾਹਾ । ਕਾਲੁ—ਮੌਤ, ਆਤਮਕ ਮੌਤ ।੪।

**ਅਰਥ** :—(ਹੇ ਭਾਈ !) ਸਾਨੂੰ ਪਰਮਾਤਮਾ ਨੇ (ਮਾਇਆ ਦੇ ਪ੍ਰਭਾਵ ਤੋਂ ਬਚਾ) ਲਿਆ ਹੈ, (ਪਰਮਾਤਮਾ ਨੇ ਸਾਨੂੰ) ਗੁਰੂ ਮਿਲਾ ਦਿੱਤਾ ਹੈ, (ਜਿਸ ਗੁਰੂ ਨੇ ਸਾਡੇ ਦਿਲ ਵਿਚ) ਹਰ ਵੇਲੇ (ਪਰਮਾਤਮਾ ਦੀ) ਭਗਤੀ ਪੱਕੀ ਟਿਕਾ ਦਿੱਤੀ ਹੈ, ਪਰਮਾਤਮਾ ਦਾ ਨਾਮ ਪੱਕਾ ਟਿਕਾ ਦਿੱਤਾ ਹੈ ।੧।ਰਹਾਉ।

(ਹੇ ਭਾਈ ! ਜਿਸ) ਬ੍ਰਹਮਾ ਨੂੰ ਵੇਦ-ਅਭਿਆਸ ਦਾ ਰਸਤਾ ਚਲਾਣ ਵਾਲਾ ਮੰਨਿਆ ਜਾਂਦਾ ਹੈ (ਜੇਹੜਾ ਬ੍ਰਹਮਾ ਵੇਦ-ਅਭਿਆਸ ਦਾ ਮੂਲ ਮੰਨਿਆ ਜਾਂਦਾ ਹੈ) ਉਸ ਤੋਂ (ਸਾਰੇ) ਦੇਵਤੇ ਪੈਦਾ ਹੋਏ (ਮੰਨੇ ਜਾਂਦੇ ਹਨ, ਪਰ ਉਹ ਦੇਵਤੇ ਮਾਇਆ ਦੇ) ਮੋਹ-(ਮਾਇਆ ਦੀ) ਤ੍ਰਿਸ਼ਨਾ ਵਿਚ ਫਸੇ ਹੋਏ ਹੀ ਦੱਸੇ ਜਾ ਰਹੇ ਹਨ, ਉਹ ਦੇਵਤੇ ਮਾਇਆ ਦੇ ਤਿੰਨਾਂ ਗੁਣਾਂ ਵਿਚ ਹੀ ਭਟਕਦੇ ਰਹੇ, ਉਹਨਾਂ ਨੂੰ ਪ੍ਰਭੂ ਚਰਨਾਂ ਵਿਚ ਟਿਕਾਣਾ ਨਾਹ ਮਿਲਿਆ ।੧।

(ਹੇ ਭਾਈ !) ਬ੍ਰਹਮਾ ਦੀ ਰਚੀ ਹੋਈ ਬਾਣੀ (ਉਹ ਬਾਣੀ ਜੋ ਬ੍ਰਹਮਾ ਦੀ ਰਚੀ ਹੋਈ ਦੱਸੀ ਜਾਂਦੀ ਹੈ) ਮਾਇਆ ਦੇ ਤਿੰਨਾਂ ਗੁਣਾਂ ਵਿਚ ਹੀ ਰੱਖਦੀ ਹੈ (ਮਾਇਆ ਦੇ) ਜੰਜਾਲ ਵਿਚ ਹੀ ਰੱਖਦੀ ਹੈ, (ਕਿਉਂਕਿ ਇਸ ਨੂੰ) ਪੜ੍ਹ ਕੇ (ਵਿਦਵਾਨ ਪੰਡਿਤ) ਬਹਿਸ ਹੀ ਕਰਦੇ ਹਨ, ਉਹਨਾਂ ਦੇ ਸਿਰ ਤੇ ਆਤਮਕ ਮੌਤ ਆਪਣੀ ਚੋਟ ਕਾਇਮ ਰੱਖਦੀ ਹੈ, ਉਹ ਅਸਲੀਅਤ (ਜੀਵਨ-ਮਨੋਰਥ) ਨੂੰ ਨਹੀਂ ਪਛਾਣਦੇ, ਉਹ (ਧਾਰਮਿਕ ਚਰਚਾ ਦੀਆਂ) ਪਰਾਲੀ ਦੀਆਂ ਪੰਡਾਂ ਹੀ (ਆਪਣੇ ਸਿਰ ਤੇ) ਬੰਨ੍ਹੀ ਰੱਖਦੇ ਹਨ ।੨।

(ਹੇ ਭਾਈ ! ਭਾਵੇਂ ਉਹ ਲੋਕ ਬ੍ਰਹਮਾ ਦੀ ਰਚੀ ਬਾਣੀ ਪੜ੍ਹਦੇ ਹਨ, ਪਰ) ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਪਰਮਾਤਮਾ ਨਾਲ ਜਾਣ-ਪਛਾਣ ਤੋਂ ਸੱਖਣੇ ਰਹਿਣ ਦੇ ਕਾਰਨ ਗ਼ਲਤ ਜੀਵਨ-ਰਾਹ ਤੇ ਪਏ ਰਹਿੰਦੇ ਹਨ । ਉਹ ਪਰਮਾਤਮਾ ਦਾ ਨਾਮ ਤਾਂ ਭੁਲਾ ਦੇਂਦੇ ਹਨ, ਪਰ (ਹੋਰ ਵਰਤ-ਨੇਮ ਆਦਿਕ) ਅਨੇਕਾਂ ਕਰਮ ਕਰਨ ਦੀ ਪਕਿਆਈ ਕਰਦੇ ਹਨ, ਅਜੇਹੇ ਮਨੁੱਖ ਪਰਮਾਤਮਾ ਤੋਂ ਬਿਨਾ ਹੋਰ ਪਿਆਰ ਵਿਚ ਫਸੇ ਰਹਿਣ ਕਰਕੇ ਸੰਸਾਰ-ਸਮੁੰਦਰ ਵਿਚ ਡੁੱਬੇ ਰਹਿੰਦੇ ਹਨ, (ਵਿਕਾਰਾਂ ਵਿਚ ਫਸੇ ਰਹਿੰਦੇ ਹਨ) ।੩।

(ਹੇ ਭਾਈ ! ਬ੍ਰਹਮਾ ਦੀ ਰਚੀ ਬਾਣੀ ਦਾ ਵਿਦਵਾਨ ਮਨੁੱਖ) ਮਾਇਆ ਦਾ ਤ੍ਰਿਸ਼ਨਾਲੂ ਰਹਿੰਦਾ ਹੋਇਆ ਭੀ (ਆਪਣੇ ਆਪ ਨੂੰ) ਪੰਡਿਤ ਅਖਵਾਂਦਾ ਹੈ, ਮਾਇਆ ਦੇ ਮੋਹ ਵਿਚ ਫਸਿਆ ਹੋਇਆ (ਅੰਤਰ ਆਤਮੇ) ਉਹ ਬਹੁਤ ਦੁੱਖ ਸਹਿੰਦਾ ਰਹਿੰਦਾ ਹੈ, ਉਸ ਦੇ ਗਲ ਵਿਚ ਆਤਮਕ ਮੌਤ ਦਾ ਫਾਹਾ ਪਿਆ ਰਹਿੰਦਾ ਹੈ, ਆਤਮਕ ਮੌਤ ਉਸ ਨੂੰ ਸਦਾ ਦੁਖੀ ਰੱਖਦੀ ਹੈ ।੪।

**ਗੁਰਮੁਖਿ ਜਮਕਾਲੁ ਨੇੜਿ ਨ ਆਵੈ ॥ ਹਉਮੈ ਦੂਜਾ ਸਬਦਿ ਜਲਾਵੈ ॥ ਨਾਮੇ ਰਾਤੇ ਹਰਿ ਗੁਣ ਗਾਵੈ ॥੫॥ ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ ਤਾ ਮਹਲੁ ਪਾਵੈ ॥ ਸਦ ਹੀ ਨਿਰਮਲੁ ਸਹਜਿ ਸਮਾਵੈ ॥੬॥ ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥ ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥ ਸਹਜੇ ਗੁਣ ਰਵਹਿ ਸਾਚੇ, ਮਨ ਮਾਹੀ ॥੭॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥ ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥੪॥ {ਪੰਨਾ ੨੩੧}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਦੂਜਾ—ਮਾਇਆ ਦਾ ਪਿਆਰ । ਸਬਦਿ—ਸ਼ਬਦ ਦੀ ਰਾਹੀਂ । ਨਾਮੇ—ਨਾਮਿ ਹੀ, ਨਾਮ ਵਿਚ ਹੀ ।੫।

ਮਹਲੁ—ਪ੍ਰਭੂ-ਚਰਨਾਂ ਵਿਚ ਥਾਂ । ਸਦ ਹੀ—ਸਦਾ ਹੀ । ਸਹਿਜ—ਆਤਮਕ ਅਡੋਲਤਾ ਵਿਚ ।੬।

ਸੁਣਹਿ—ਸੁਣਦੇ ਹਨ । ਸੇ—ਉਹ ਬੰਦੇ । ਦਿਸਹਿ—ਦਿੱਸਦੇ ਹਨ । ਜੁਗ ਮਾਹੀ—ਜ਼ਿੰਦਗੀ ਵਿਚ, ਸੰਸਾਰ ਵਿਚ । ਕਉ—ਨੂੰ । ਸਭਿ—ਸਾਰੇ । ਕਰਾਹੀ—ਕਰਾਹਿ, ਕਰਹਿ, ਕਰਦੇ ਹਨ । ਸਹਜੇ—ਆਤਮਕ ਅਡੋਲਤਾ ਵਿਚ (ਟਿਕ ਕੇ) । ਰਵਹਿ—ਯਾਦ ਕਰਦੇ ਹਨ ।੭।

ਸਤਿਗੁਰਿ—ਸਤਿਗੁਰੂ ਨੇ । ਚਉਥੈ—ਚੌਥੇ ਦਰਜੇ ਵਿਚ, ਉਸ ਅਵਸਥਾ ਵਿਚ ਜਿਥੇ ਮਾਇਆ ਦੇ ਤਿੰਨ ਗੁਣ ਆਪਣਾ ਅਸਰ ਨਹੀਂ ਪਾ ਸਕਦੇ । ਮਾਰਿ—ਮਾਰ ਕੇ ।੮।

**ਅਰਥ** :—(ਪਰ, ਹੇ ਭਾਈ !) ਆਤਮਕ ਮੌਤ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਨੇੜੇ ਨਹੀਂ ਢੁੱਕਦੀ, ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਆਪਣੇ ਅੰਦਰੋਂ) ਹਉਮੈ ਸਾੜ ਦੇਂਦਾ ਹੈ, ਉਹ ਪਰਮਾਤਮਾ ਦੇ ਨਾਮ ਵਿਚ ਹੀ ਰੰਗਿਆ ਰਹਿ ਕੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੫।

(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦੀ ਭਗਤੀ ਕਰਦੇ ਹਨ, ਮਾਇਆ ਉਹਨਾਂ ਦੀ ਦਾਸੀ ਬਣੀ ਰਹਿੰਦੀ ਹੈ, ਤੇ ਉਹਨਾਂ ਦੀਆਂ ਲੋੜਾਂ ਪੂਰੀਆਂ ਕਰਦੀ ਹੈ । ਜੇਹੜਾ ਮਨੁੱਖ ਉਹਨਾਂ ਭਗਤ ਜਨਾਂ ਦੀ ਚਰਨੀਂ ਲੱਗਦਾ ਹੈ, ਉਹ ਭੀ ਪ੍ਰਭੂ-ਚਰਨਾਂ ਵਿਚ ਟਿਕਾਣਾ ਪ੍ਰਾਪਤ ਕਰ ਲੈਂਦਾ ਹੈ, ਉਹ ਭੀ ਸਦਾ ਹੀ ਪਵਿਤ੍ਰ ਮਨ ਵਾਲਾ ਹੋ ਜਾਂਦਾ ਹੈ ਤੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੬।

(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਦੇ ਹਨ, ਉਹ ਜਗਤ ਵਿਚ (ਪ੍ਰਤੱਖ) ਧਨਾਢ ਦਿੱਸਦੇ ਹਨ (ਉਹ ਮਾਇਆ ਦੀ ਤ੍ਰਿਸ਼ਨਾ ਵਿਚ ਨਹੀਂ ਭਟਕਦੇ ਫਿਰਦੇ), ਸਾਰੇ ਲੋਕ ਉਹਨਾਂ ਅੱਗੇ ਨਿਉਂਦੇ ਹਨ, ਤੇ ਹਰ ਵੇਲੇ ਉਹਨਾਂ ਦਾ ਆਦਰ-ਸਤਕਾਰ ਕਰਦੇ ਹਨ (ਕਿਉਂਕਿ ਉਹ ਮਨੁੱਖ) ਆਤਮਕ ਅਡੋਲਤਾ ਵਿਚ ਟਿਕ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਗੁਣ ਆਪਣੇ ਮਨ ਵਿਚ ਚੇਤੇ ਕਰੀ ਰੱਖਦੇ ਹਨ ।੭।

ਹੇ ਨਾਨਕ ! (ਆਖ—ਹੇ ਭਾਈ ! ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਾਈ ਹੈ, ਉਸ ਨੇ ਆਪਣੇ ਅੰਦਰੋਂ ਮਾਇਆ ਦੇ) ਤਿੰਨਾਂ ਗੁਣਾਂ ਦਾ ਪ੍ਰਭਾਵ ਮਿਟਾ ਲਿਆ ਹੈ, ਉਸ ਨੇ ਆਪਣਾ ਮਨ ਉਸ ਆਤਮਕ ਅਵਸਥਾ ਵਿਚ ਟਿਕਾ ਲਿਆ ਹੈ ਜਿੱਥੇ ਮਾਇਆ ਦੇ ਤਿੰਨ ਗੁਣ ਆਪਣਾ ਅਸਰ ਨਹੀਂ ਪਾ ਸਕਦੇ, (ਗੁਰੂ ਨੇ ਉਸ ਦੇ ਅੰਦਰੋਂ) ਹਉਮੈ ਮਾਰ ਕੇ ਉਸ ਨੂੰ ਪਰਮਾਤਮਾ ਦੇ ਨਾਲ ਜੋੜ ਦਿੱਤਾ ਹੈ ।੮।੪।

**ਗਉੜੀ ਮਹਲਾ ੩ ॥ ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥ ਅੰਤਰਿ ਤਾਮਸੁ ਆਪੁ ਨ ਪਛਾਣੈ ॥ ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ ॥੧॥ ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ ॥ ਮਨਮੁਖ ਖਾਧੇ ਦੂਜੈ ਭਾਇ ॥੧॥ ਰਹਾਉ ॥ ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ ॥ ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ ॥ ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥੨॥ ਸਤਿਗੁਰਿ ਮੇਲੇ ਪ੍ਰਭਿ ਆਪਿ ਮਿਲਾਏ ॥ ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥ ਹਰਿ ਗੁਣ ਗਾਵਹਿ ਸਹਜਿ ਸੁਭਾਏ ॥੩॥ ਬਿਨੁ ਗੁਰ ਸਾਚੇ ਭਰਮਿ ਭੁਲਾਏ ॥ ਮਨਮੁਖ ਅੰਧੇ ਸਦਾ ਬਿਖੁ ਖਾਏ ॥ ਜਮ ਡੰਡੁ ਸਹਹਿ ਸਦਾ ਦੁਖੁ ਪਾਏ ॥੪॥ {ਪੰਨਾ ੨੩੧}**

**ਪਦ ਅਰਥ** :—ਬ੍ਰਹਮਾ ਵੇਦੁ—ਬ੍ਰਹਮਾ ਦਾ ਉਚਾਰਿਆ ਹੋਇਆ ਵੇਦ । ਪੜੈ—(ਪੰਡਿਤ) ਪੜ੍ਹਦਾ ਹੈ । ਵਾਦੁ—ਝਗੜਾ, ਬਹਸ, ਚਰਚਾ । ਵਖਾਣੈ—ਆਖਦਾ ਹੈ, ਸੁਣਾਂਦਾ ਹੈ । ਤਾਮਸੁ—ਤਮੋਗੁਣ ਵਾਲਾ ਸੁਭਾਉ, ਹਨੇਰਾ, ਆਤਮਕ ਜੀਵਨ ਵਲੋਂ ਹਨੇਰਾ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਤਾ—ਤਦੋਂ ।੧।

ਕਰਉ—ਮੈਂ ਕਰਦਾ ਹਾਂ । ਕਾਲੁ—ਮੌਤ, ਆਤਮਕ ਮੌਤ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੀਧੇ—ਸਿੱਝ ਜਾਂਦੇ ਹਨ । ਸਬਦਿ—ਸ਼ਬਦ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਰੀਧੇ—ਰੀਝ ਗਏ ।੨।

ਸਤਿਗੁਰਿ—ਸਤਿਗੁਰੂ ਨੇ । ਪ੍ਰਭਿ—ਪ੍ਰਭੂ ਨੇ । ਕੈ ਮਨਿ—ਦੇ ਮਨ ਵਿਚ । ਭਾਏ—ਚੰਗੇ ਲੱਗੇ । ਗਾਵਹਿ—ਗਾਂਦੇ ਹਨ । ਸੁਭਾਏ—ਸੁਭਾਇ, ਪ੍ਰੇਮ ਨਾਲ ।੩।

ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਏ—ਕੁਰਾਹੇ ਪੈ ਗਏ । ਬਿਖੁ—ਜ਼ਹਰ । ਜਮ ਡੰਡੁ—ਜਮ ਦੀ ਸਜ਼ਾ ।੪।

**ਅਰਥ** :—(ਹੇ ਭਾਈ !) ਮੈਂ (ਤਾਂ) ਗੁਰੂ ਦੀ ਸੇਵਾ ਕਰਦਾ ਹਾਂ (ਮੈਂ ਤਾਂ ਗੁਰੂ ਦੀ ਸਰਨ ਪਿਆ ਹਾਂ । ਜੇਹੜਾ ਮਨੁੱਖ ਗੁਰੂ ਦਾ ਅਸਰ ਲੈਂਦਾ ਹੈ ਉਸ ਨੂੰ) ਮੁੜ ਕਦੇ ਆਤਮਕ ਮੌਤ ਨਹੀਂ ਖਾਂਦੀ (ਆਤਮਕ ਮੌਤ ਉਸ ਦੇ ਆਤਮਕ ਜੀਵਨ ਨੂੰ ਤਬਾਹ ਨਹੀਂ ਕਰਦੀ) । (ਪਰ) ਜੇਹੜੇ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦੇ ਹਨ, ਮਾਇਆ ਦੇ ਪਿਆਰ ਵਿਚ (ਫਸਣ ਕਰਕੇ) ਉਹਨਾਂ ਦੇ ਆਤਮਕ ਜੀਵਨ ਖ਼ਤਮ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ ! ਪੰਡਿਤ ਉਸ) ਵੇਦ ਨੂੰ ਪੜ੍ਹਦਾ ਹੈ (ਜੇਹੜਾ ਉਹ) ਬ੍ਰਹਮਾ ਦਾ ਉਚਾਰਿਆ ਹੋਇਆ (ਸਮਝਦਾ ਹੈ, ਉਸ ਦੇ ਆਸਰੇ) ਬਹਸ (ਦੀਆਂ ਗੱਲਾਂ) ਸੁਣਾਂਦਾ ਹੈ, ਪਰ ਉਸ ਦੇ ਆਪਣੇ ਅੰਦਰ ਆਤਮਕ ਜੀਵਨ ਵਲੋਂ ਹਨੇਰਾ ਹੀ ਰਹਿੰਦਾ ਹੈ, ਕਿਉਂਕਿ ਉਹ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਹੀ ਨਹੀਂ । ਜਦੋਂ ਮਨੁੱਖ ਗੁਰੂ ਦਾ ਸ਼ਬਦ (ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਭਰਪੂਰ ਹੈ) ਉਚਾਰਦਾ ਹੈ, ਤਦੋਂ ਹੀ ਪ੍ਰਭੂ ਦਾ ਮਿਲਾਪ ਹਾਸਲ ਕਰਦਾ ਹੈ ।੧।

(ਹੇ ਭਾਈ !) ਪਾਪੀ ਮਨੁੱਖ ਭੀ ਗੁਰੂ ਦੀ ਸਰਨ ਪੈ ਕੇ ਆਪਣਾ ਜੀਵਨ ਸਫਲ ਕਰ ਲੈਂਦੇ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਆਤਮਕ ਅਡੋਲਤਾ ਵਿਚ ਟਿਕ ਜਾਂਦੇ ਹਨ, ਉਹਨਾਂ ਦੇ ਅੰਦਰ ਪ੍ਰਭੂ-ਮਿਲਾਪ ਦੀ ਰੀਝ ਪੈਦਾ ਹੋ ਜਾਂਦੀ ਹੈ, ਉਹ ਪ੍ਰਭੂ ਨੂੰ ਮਿਲ ਪੈਂਦੇ ਹਨ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਸਫਲ ਜੀਵਨ ਵਾਲੇ ਹੋ ਜਾਂਦੇ ਹਨ ।੨।

(ਹੇ ਭਾਈ !) ਜਿਨ੍ਹਾਂ ਨੂੰ ਗੁਰੂ ਨੇ (ਆਪਣੇ ਸ਼ਬਦ ਵਿਚ) ਜੋੜਿਆ ਹੈ, ਉਹਨਾਂ ਨੂੰ ਪ੍ਰਭੂ ਨੇ ਆਪਣੇ ਚਰਨਾਂ ਵਿਚ ਮਿਲਾ ਲਿਆ ਹੈ, ਉਹ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਮਨ ਵਿਚ ਪਿਆਰੇ ਲੱਗਣ ਲੱਗ ਪੈਂਦੇ ਹਨ, ਉਹ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਜੁੜ ਕੇ ਪ੍ਰਭੂ ਦੇ ਗੁਣ ਗਾਂਦੇ ਹਨ ।੩।

(ਹੇ ਭਾਈ !) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਸਦਾ-ਥਿਰ ਪ੍ਰਭੂ ਦੇ ਰੂਪ ਗੁਰੂ ਤੋਂ ਖੁੰਝ ਕੇ ਭਟਕਣਾ ਦੇ ਕਾਰਨ ਕੁਰਾਹੇ ਪਏ ਰਹਿੰਦੇ ਹਨ । ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਹੋਏ ਉਹ ਸਦਾ (ਇਹ ਮੋਹ ਦਾ ਜ਼ਹਰ ਹੀ ਖਾਂਦੇ ਰਹਿੰਦੇ ਹਨ ਜਿਸ ਕਰਕੇ ਉਹ ਆਤਮਕ ਮੌਤ ਦੀ ਸਜ਼ਾ ਸਹਿੰਦੇ ਹਨ ਤੇ ਸਦਾ ਦੁੱਖ ਪਾਂਦੇ ਹਨ ।੪।

**ਜਮੂਆ ਨ ਜੋਹੈ ਹਰਿ ਕੀ ਸਰਣਾਈ ॥ ਹਉਮੈ ਮਾਰਿ ਸਚਿ ਲਿਵ ਲਾਈ ॥ ਸਦਾ ਰਹੈ ਹਰਿ ਨਾਮਿ ਲਿਵ ਲਾਈ ॥੫॥ ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ ॥ ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ ॥ ਇਨ ਬਿਧਿ ਕੁਸਲੁ ਤੇਰੈ ਮੇਰੇ ਮੀਤਾ ॥੬॥ ਸਤਿਗੁਰੂ ਸੇਵੇ ਸੋ ਫਲੁ ਪਾਏ ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥ ਅਨਹਦ ਬਾਣੀ ਸਬਦੁ ਵਜਾਏ ॥੭॥ ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥ ਭਗਤੀ ਸੀਧੇ ਦਰਿ ਸੋਭਾ ਪਾਈ ॥ ਨਾਨਕ ਰਾਮ ਨਾਮਿ ਵਡਿਆਈ ॥੮॥੫॥ {ਪੰਨਾ ੨੩੧}**

**ਪਦ ਅਰਥ** :—ਜਮੂਆ—ਵਿਚਾਰਾ ਜਮ । ਨ ਜੋਹੈ—ਤੱਕ ਨਹੀਂ ਸਕਦਾ । ਮਾਰਿ—ਮਾਰ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਲਿਵ—ਲਗਨ । ਨਾਮਿ—ਨਾਮ ਵਿਚ ।੫।

ਸੇਵਹਿ—ਸੇਵਾ ਕਰਦੇ ਹਨ । ਮਨ ਸਿਉ—(ਗੁਰੂ ਦੇ) ਮਨ ਨਾਲ । ਮਿਲਾਇ—ਜੋੜ ਕੇ । ਕੁਸਲੁ—ਸੁਖ । ਤੇਰੈ—ਤੇਰੇ ਅੰਦਰ । ਮੀਤਾ—ਹੇ ਮੀਤ ! ।੬।

ਸੋ—ਉਹ ਮਨੁੱਖ । ਹਿਰਦੈ—ਹਿਰਦੇ ਵਿਚ । ਆਪੁ—ਆਪਾ-ਭਾਵ । ਅਨਹਦ—{ਅਨਹਤ} ਬਿਨਾ ਵਜਾਏ, ਇਕ-ਰਸ, ਲਗਾਤਾਰ, ਸਦਾ ਹੀ । ਬਾਣੀ ਵਜਾਏ—ਬਾਣੀ ਵਜਾਂਦਾ ਹੈ, ਬਾਣੀ ਦਾ ਪ੍ਰਬਲ ਪ੍ਰਭਾਵ ਪਾਈ ਰੱਖਦਾ ਹੈ (ਜਿਸ ਕਰਕੇ ਵਿਕਾਰਾਂ ਦੀ ਪ੍ਰੇਰਨਾ ਸੁਣੀ ਨਹੀਂ ਜਾ ਸਕਦੀ) ।੭।

ਤੇ—ਤੋਂ, ਪਾਸੋਂ । ਸੀਧੋ—ਸਿੱਝਿਆ, ਸਫਲ ਹੋਇਆ । ਭਾਈ—ਹੇ ਭਾਈ ! ਦਰਿ—ਦਰ ਤੇ । ਨਾਮਿ—ਨਾਮ ਦੀ ਰਾਹੀਂ ।੮।

**ਅਰਥ** :—(ਹੇ ਭਾਈ ! ਜੇਹੜਾ ਮਨੁੱਖ) ਪਰਮਾਤਮਾ ਦੀ ਸਰਨ ਪਿਆ ਰਹਿੰਦਾ ਹੈ ਵਿਚਾਰਾ ਜਮ ਉਸ ਵਲ ਤੱਕ ਭੀ ਨਹੀਂ ਸਕਦਾ (ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁੱਕਦੀ) । ਉਹ ਮਨੁੱਖ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਸਦਾ-ਥਿਰ ਪ੍ਰਭੂ (ਦੇ ਚਰਨਾਂ) ਵਿਚ ਸੁਰਤਿ ਜੋੜੀ ਰੱਖਦਾ ਹੈ, ਉਹ ਸਦਾ ਪਰਮਾਤਮਾ ਦੇ ਨਾਮ ਵਿਚ ਲਿਵ ਲਾਈ ਰੱਖਦਾ ਹੈ ।੫।

(ਹੇ ਭਾਈ !) ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਪਵਿਤ੍ਰ ਤੇ ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ, ਉਹ ਗੁਰੂ ਦੇ ਮਨ ਨਾਲ ਆਪਣਾ ਮਨ ਜੋੜ ਕੇ (ਗੁਰੂ ਦੀ ਰਜ਼ਾ ਵਿਚ ਤੁਰ ਕੇ) ਸਾਰੇ ਜਗਤ ਨੂੰ ਜਿੱਤ ਲੈਂਦੇ ਹਨ (ਕੋਈ ਵਿਕਾਰ ਉਹਨਾਂ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦਾ) । ਹੇ ਮੇਰੇ ਮਿੱਤਰ ! (ਜੇ ਤੂੰ ਭੀ ਗੁਰੂ ਦੀ ਸਰਨ ਪਏਂ, ਤਾਂ) ਇਸ ਤਰੀਕੇ ਨਾਲ ਤੇਰੇ ਅੰਦਰ ਭੀ ਆਨੰਦ ਬਣਿਆ ਰਹੇਗਾ ।੬।

(ਹੇ ਭਾਈ !) ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ (ਇਹ) ਫਲ ਹਾਸਲ ਕਰਦਾ ਹੈ (ਕਿ) ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਹ ਆਪਣੇ ਅੰਦਰੋਂ ਆਪਾ-ਭਾਵ (ਹਉਮੈ ਅਹੰਕਾਰ) ਦੂਰ ਕਰ ਲੈਂਦਾ ਹੈ । (ਜਿਵੇਂ ਢੋਲ ਵੱਜਿਆਂ ਕੋਈ ਨਿੱਕਾ-ਮੋਟਾ ਹੋਰ ਖੜਾਕ ਸੁਣਾਈ ਨਹੀਂ ਦੇਂਦਾ) ਉਹ ਮਨੁੱਖ (ਆਪਣੇ ਅੰਦਰ) ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਸਿਫ਼ਤਿ-ਸਾਲਾਹ ਦਾ ਸ਼ਬਦ ਉਜਾਗਰ ਕਰਦਾ ਹੈ (ਜਿਸ ਦੀ ਬਰਕਤਿ ਨਾਲ ਕੋਈ ਹੋਰ ਮੰਦੀ ਪ੍ਰੇਰਨਾ ਅਸਰ ਨਹੀਂ ਪਾ ਸਕਦੀ ।੭।

ਹੇ ਨਾਨਕ ! (ਆਖ—) ਹੇ ਮੇਰੇ ਭਾਈ ! ਗੁਰੂ ਦੀ ਸਰਨ ਪਿਆਂ ਕੇਹੜਾ ਕੇਹੜਾ ਮਨੁੱਖ (ਜੀਵਨ ਵਿਚ) ਕਾਮਯਾਬ ਨਹੀਂ ਹੁੰਦਾ ? (ਜੇਹੜਾ ਭੀ ਮਨੁੱਖ ਗੁਰੂ ਦਾ ਪੱਲਾ ਫੜਦਾ ਹੈ, ਉਸ ਦੀ ਜ਼ਿੰਦਗੀ ਸਫਲ ਹੋ ਜਾਂਦੀ ਹੈ) । (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੀ ਭਗਤੀ ਦੀ ਬਰਕਤਿ ਨਾਲ ਮਨੁੱਖ ਕਾਮਯਾਬ ਜੀਵਨ ਵਾਲੇ ਹੋ ਜਾਂਦੇ ਹਨ, ਪ੍ਰਭੂ ਦੇ ਦਰ ਤੇ ਉਹਨਾਂ ਨੂੰ ਸੋਭਾ ਮਿਲਦੀ ਹੈ, ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਉਹਨਾਂ ਨੂੰ (ਹਰ ਥਾਂ) ਵਡਿਆਈ ਮਿਲਦੀ ਹੈ ।੮।੫।

**ਗਉੜੀ ਮਹਲਾ ੩ ॥ ਤ੍ਰੈ ਗੁਣ ਵਖਾਣੈ ਭਰਮੁ ਨ ਜਾਇ ॥ ਬੰਧਨ ਨ ਤੂਟਹਿ ਮੁਕਤਿ ਨ ਪਾਇ ॥ ਮੁਕਤਿ ਦਾਤਾ ਸਤਿਗੁਰੁ ਜੁਗ ਮਾਹਿ ॥੧॥ ਗੁਰਮੁਖਿ ਪ੍ਰਾਣੀ ਭਰਮੁ ਗਵਾਇ ॥ ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥੧॥ ਰਹਾਉ ॥ ਤ੍ਰੈਗੁਣ ਕਾਲੈ ਕੀ ਸਿਰਿ ਕਾਰਾ ॥ ਨਾਮੁ ਨ ਚੇਤਹਿ ਉਪਾਵਣਹਾਰਾ ॥ ਮਰਿ ਜੰਮਹਿ ਫਿਰਿ ਵਾਰੋ ਵਾਰਾ**

॥੨॥ ਅੰਧੇ ਗੁਰੂ ਤੇ ਭਰਮੁ ਨ ਜਾਈ ॥ ਮੂਲੁ ਛੋਡਿ ਲਾਗੇ ਦੂਜੈ ਭਾਈ ॥ ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥੩॥ ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥ ਹਰਿ ਜੀਉ ਵਿਸਰਿਆ ਦੂਜੈ ਭਾਏ ॥ ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ ॥੪॥ ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ ॥ ਸਾਚੁ ਨ ਛਪੈ ਜੇ ਕੋ ਰਖੈ ਛਪਾਏ ॥ ਗਿਆਨੀ ਬੂਝਹਿ ਸਹਜਿ ਸੁਭਾਏ ॥੫॥ ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥ ਹਉਮੈ ਮਾਇਆ ਸਬਦਿ ਜਲਾਏ ॥ ਮੇਰਾ ਪ੍ਰਭੁ ਸਾਚਾ ਮੇਲਿ ਮਿਲਾਏ ॥੬॥ ਸਤਿਗੁਰੁ ਦਾਤਾ ਸਬਦੁ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ ਪੂਰੇ ਗੁਰ ਤੇ ਸੋਝੀ ਪਾਏ ॥੭॥ ਆਪੇ ਕਰਤਾ ਸ੍ਰਿਸਟਿ ਸਿਰਜਿ ਜਿਨਿ ਗੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਨਾਨਕ ਗੁਰਮੁਖਿ ਬੂਝੈ ਕੋਈ ॥੮॥੬॥ {ਪੰਨਾ ੨੩੨}

**ਪਦ ਅਰਥ** :—ਤ੍ਰੈਗੁਣ ਵਖਾਣੈ—ਮਾਇਆ ਦੇ ਤਿੰਨਾਂ ਗੁਣਾਂ ਦੀਆਂ ਗੱਲਾਂ ਕਰਦਾ ਹੈ, ਮਾਇਆ ਦੇ ਪਸਾਰੇ ਦੀਆਂ ਗੱਲਾਂ ਵਿਚ ਦਿਲ-ਚਸਪੀ ਰੱਖਦਾ ਹੈ । ਭਰਮੁ—ਭਟਕਣਾ । ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਜੁਗ ਮਾਹਿ—ਜਗਤ ਵਿਚ, ਜ਼ਿੰਦਗੀ ਵਿਚ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ ।੧।ਰਹਾਉ।

ਸਿਰਿ ਕਾਰਾ—ਸਿਰ ਉਤੇ ਦਬਾਉ । ਕਾਲੈ ਕੀ—ਮੌਤ ਦੀ, ਆਤਮਕ ਮੌਤ ਦੀ । ਵਾਰੋ ਵਾਰਾ—ਮੁੜ ਮੁੜ ।੨।

ਤੇ—ਤੋਂ, ਪਾਸੋਂ, ਦੀ ਰਾਹੀਂ । ਮੂਲੁ—ਜਗਤ ਦਾ ਮੂਲ-ਪ੍ਰਭੂ । ਦੂਜੈ ਭਾਈ—ਦੂਜੈ ਭਾਇ, ਮਾਇਆ ਦੇ ਪਿਆਰ ਵਿਚ । ਬਿਖੁ—ਜ਼ਹਰ (ਮਾਇਆ ਦਾ ਮੋਹ ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ) ।੩।

ਮੂਲੁ—ਆਸਰਾ । ਕਰਿ—ਕਰ ਕੇ, ਮਿਥ ਕੇ । ਜੰਤ੍ਰ—ਜੀਵ {ਬਹੁ-ਵਚਨ} । ਗਤਿ—ਆਤਮਕ ਅਵਸਥਾ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।੪।

ਅੰਤਰਿ—ਹਿਰਦੇ ਵਿਚ । ਬਾਹਰਿ—ਜਗਤ ਨਾਲ ਵਰਤਣ-ਵਰਤਾਵ ਕਰਦਿਆਂ । ਸਾਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ ।੫।

ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਬਦਿ—ਸ਼ਬਦ ਦੀ ਰਾਹੀਂ । ਮੇਲਿ—ਮੇਲ ਵਿਚ ।੬।

ਧਾਵਤੁ—(ਮਾਇਆ ਦੇ ਪਿੱਛੇ) ਦੌੜਦੇ ਮਨ ਨੂੰ । ਠਾਕਿ—ਰੋਕ ਕੇ । ਤੇ—ਤੋਂ, ਪਾਸੋਂ ।੭।

ਸ੍ਰਿਸਟਿ—ਦੁਨੀਆ । ਸਿਰਜਿ—ਪੈਦਾ ਕਰ ਕੇ । ਗੋਈ—ਨਾਸ ਕੀਤੀ । ਜਿਨਿ—ਜਿਸ (ਕਰਤਾਰ) ਨੇ ।੮।

**ਅਰਥ** :—(ਹੇ ਭਾਈ !) ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਆਪਣੇ ਮਨ ਦੀ ਭਟਕਣਾ ਦੂਰ ਕਰ ਲੈਂਦਾ ਹੈ, ਉਸ ਦੇ ਅੰਦਰ ਆਤਮਕ ਅਡੋਲਤਾ ਦੀ ਰੌ ਪੈਦਾ ਹੋ ਜਾਂਦੀ ਹੈ (ਕਿਉਂਕਿ ਗੁਰੂ ਦੀ ਕ੍ਰਿਪਾ ਨਾਲ) ਉਹ ਪਰਮਾਤਮਾ ਵਿੱਚ ਸੁਰਤਿ ਜੋੜੀ ਰੱਖਦਾ ਹੈ ।੧।ਰਹਾਉ।

(ਪਰ, ਹੇ ਭਾਈ !) ਜੇਹੜਾ ਮਨੁੱਖ ਮਾਇਆ ਦੇ ਪਸਾਰੇ ਦੀਆਂ ਗੱਲਾਂ ਵਿਚ ਹੀ ਦਿਲ-ਚਸਪੀ ਰੱਖਦਾ ਹੈ, ਉਸ ਦੇ ਮਨ ਦੀ ਭਟਕਣਾ ਦੂਰ ਨਹੀਂ ਹੋ ਸਕਦੀ, ਉਸ ਦੇ (ਮਾਇਆ ਦੇ ਮੋਹ ਦੇ) ਬੰਧਨ ਨਹੀਂ ਟੁੱਟਦੇ, ਉਸ ਨੂੰ (ਮਾਇਆ ਦੇ ਮੋਹ ਤੋਂ) ਖ਼ਲਾਸੀ ਪ੍ਰਾਪਤ ਨਹੀਂ ਹੁੰਦੀ । (ਹੇ ਭਾਈ !) ਜਗਤ ਵਿਚ ਮਾਇਆ ਦੇ ਮੋਹ ਤੋਂ ਖ਼ਲਾਸੀ ਦੇਣ ਵਾਲਾ (ਸਿਰਫ਼) ਗੁਰੂ (ਹੀ) ਹੈ ।੧।

(ਹੇ ਭਾਈ !) ਮਾਇਆ ਦੇ ਪਸਾਰੇ ਵਿਚ ਦਿਲ-ਚਸਪੀ ਰੱਖਣ ਵਾਲਿਆਂ ਦੇ ਸਿਰ ਉਤੇ (ਸਦਾ) ਆਤਮਕ ਮੌਤ ਦਾ ਹੁਕਮ ਚੱਲਦਾ ਹੈ, ਉਹ ਸਿਰਜਣਹਾਰ ਪਰਮਾਤਮਾ ਦਾ ਨਾਮ ਕਦੇ ਯਾਦ ਨਹੀਂ ਕਰਦੇ, ਉਹ ਮੁੜ ਮੁੜ (ਜਗਤ ਵਿਚ) ਜੰਮਦੇ ਹਨ, ਮਰਦੇ ਹਨ, ਜੰਮਦੇ ਹਨ ਮਰਦੇ ਹਨ ।੨।

(ਪਰ, ਹੇ ਭਾਈ ! ਮਾਇਆ ਦੇ ਮੋਹ ਵਿਚ ਆਪ) ਅੰਨ੍ਹੇ ਹੋਏ ਹੋਏ ਗੁਰੂ ਪਾਸੋਂ (ਸਰਨ ਆਏ ਸੇਵਕ ਦੇ ਮਨ ਦੀ) ਭਟਕਣਾ ਦੂਰ ਨਹੀਂ ਹੋ ਸਕਦੀ । (ਅਜੇਹੇ ਗੁਰੂ ਦੀ ਸਰਨ ਪੈ ਕੇ ਤਾਂ ਮਨੁੱਖ ਸਗੋਂ) ਜਗਤ ਦੇ ਮੂਲ-ਕਰਤਾਰ ਨੂੰ ਛੱਡ ਕੇ ਮਾਇਆ ਦੇ ਮੋਹ ਵਿਚ ਫਸਦੇ ਹਨ । (ਆਤਮਕ ਮੌਤ ਪੈਦਾ ਕਰਨ ਵਾਲੀ ਮਾਇਆ ਦੇ) ਜ਼ਹਰ ਵਿਚ ਮਸਤ ਹੋਇਆ ਮਨੁੱਖ ਉਸ ਜ਼ਹਰ ਵਿਚ ਹੀ ਮਗਨ ਰਹਿੰਦਾ ਹੈ ।੩।

(ਅਭਾਗੀ) ਮਨੁੱਖ ਮਾਇਆ ਨੂੰ (ਜ਼ਿੰਦਗੀ ਦਾ) ਆਸਰਾ ਬਣਾ ਕੇ (ਮਾਇਆ ਦੀ ਖ਼ਾਤਰ ਹੀ) ਭਟਕਦੇ ਰਹਿੰਦੇ ਹਨ, ਮਾਇਆ ਦੇ ਪਿਆਰ ਦੇ ਕਾਰਨ ਉਹਨਾਂ ਨੂੰ ਪਰਮਾਤਮਾ ਭੁਲਿਆ ਰਹਿੰਦਾ ਹੈ । (ਪਰ, ਹੇ ਭਾਈ !) ਜਿਸ ਮਨੁੱਖ ਉੱਤੇ ਪਰਮਾਤਮਾ ਰਹਿਮ ਦੀ ਨਿਗਾਹ ਕਰਦਾ ਹੈ, ਉਹ ਮਨੁੱਖ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ (ਜਿੱਥੇ ਮਾਇਆ ਦਾ ਮੋਹ ਪੋਹ ਨਹੀਂ ਸਕਦਾ) ।੪।

(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਗੁਰੂ ਉਸ ਦੇ) ਹਿਰਦੇ ਵਿਚ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਪਰਕਾਸ਼ ਕਰ ਦੇਂਦਾ ਹੈ, ਜਗਤ ਨਾਲ ਵਰਤਣ-ਵਰਤਾਵ ਕਰਦਿਆਂ ਭੀ ਸਾਰੇ ਜਗਤ ਵਿਚ ਉਸ ਨੂੰ ਸਦਾ-ਥਿਰ ਪ੍ਰਭੂ ਵਿਖਾ ਦੇਂਦਾ ਹੈ । (ਜਿਸ ਮਨੁੱਖ ਦੇ ਅੰਦਰ ਬਾਹਰ ਪ੍ਰਭੂ ਦਾ ਪਰਕਾਸ਼ ਹੋ ਜਾਏ), ਉਹ ਜੇ ਇਸ (ਮਿਲੀ ਦਾਤਿ) ਨੂੰ ਲੁਕਾ ਕੇ ਰੱਖਣ ਦਾ ਜਤਨ ਭੀ ਕਰੇ ਤਾਂ ਭੀ ਸਦ-ਥਿਰ ਪ੍ਰਭੂ (ਦਾ ਪਰਕਾਸ਼) ਲੁਕਦਾ ਨਹੀਂ । ਪਰਮਾਤਮਾ ਨਾਲ ਡੂੰਘੀ ਸਾਂਝ ਰੱਖਣ ਵਾਲੇ ਮਨੁੱਖ ਆਤਮਕ ਅਡੋਲਤਾ ਵਿਚ (ਟਿਕ ਕੇ) ਪ੍ਰਭੂ-ਪ੍ਰੇਮ ਵਿਚ ਜੁੜ ਕੇ (ਇਸ ਅਸਲੀਅਤ ਨੂੰ) ਸਮਝ ਲੈਂਦੇ ਹਨ ।੫।

(ਹੇ ਭਾਈ !) ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਆਪਣੀ ਸੁਰਤਿ ਜੋੜੀ ਰੱਖਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ (ਆਪਣੇ ਅੰਦਰੋਂ) ਹਉਮੈ ਤੇ ਮਾਇਆ (ਦਾ ਮੋਹ) ਸਾੜ ਲੈਂਦਾ ਹੈ । (ਇਸ ਤਰ੍ਹਾਂ) ਸਦਾ-ਥਿਰ ਰਹਿਣ ਵਾਲਾ ਪਿਆਰਾ ਪ੍ਰਭੂ ਉਸ ਨੂੰ ਆਪਣੇ ਚਰਨਾਂ ਵਿਚ ਮਿਲਾਈ ਰੱਖਦਾ ਹੈ ।੬।

(ਹੇ ਭਾਈ ! ਪਰਮਾਤਮਾ ਦੇ ਨਾਮ ਦੀ) ਦਾਤਿ ਦੇਣ ਵਾਲਾ ਸਤਿਗੁਰੂ ਜਿਸ ਮਨੁੱਖ ਨੂੰ ਆਪਣਾ ਸ਼ਬਦ ਸੁਣਾਂਦਾ ਹੈ, ਉਹ ਮਾਇਆ ਦੇ ਪਿੱਛੇ ਭਟਕਦੇ ਆਪਣੇ ਮਨ ਨੂੰ (ਮਾਇਆ ਦੇ ਮੋਹ ਵਲੋਂ) ਬਚਾ ਲੈਂਦਾ ਹੈ, ਰੋਕ ਕੇ ਕਾਬੂ ਕਰ ਲੈਂਦਾ ਹੈ । ਪੂਰੇ ਗੁਰੂ ਪਾਸੋਂ ਉਹ ਮਨੁੱਖ (ਜੀਵਨ-ਜੁਗਤਿ ਦੀ ਸਹੀ) ਸਮਝ ਹਾਸਲ ਕਰ ਲੈਂਦਾ ਹੈ ।੭।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸਰਨ ਪੈਣ ਵਾਲਾ ਕੋਈ (ਵਿਰਲਾ ਵਡਭਾਗੀ) ਮਨੁੱਖ ਇਹ ਸਮਝ ਲੈਂਦਾ ਹੈ ਕਿ ਉਸ ਪਰਮਾਤਮਾ ਤੋਂ ਬਿਨਾ ਕੋਈ ਹੋਰ (ਸਦਾ-ਥਿਰ ਰਹਿਣ ਵਾਲਾ) ਨਹੀਂ ਹੈ ਜੋ ਆਪ ਹੀ ਸਿਰਜਣਹਾਰ ਹੈ ਜਿਸ ਨੇ ਆਪ ਇਹ ਸ੍ਰਿਸ਼ਟੀ ਪੈਦਾ ਕਰ ਕੇ ਆਪ ਹੀ (ਅਨੇਕਾਂ ਵਾਰੀ) ਨਾਸ ਕੀਤੀ ।੮।੬।

**ਗਉੜੀ ਮਹਲਾ ੩ ॥ ਨਾਮੁ ਅਮੋਲਕੁ ਗੁਰਮੁਖਿ ਪਾਵੈ ॥ ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥ ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ ॥ ਜਿਸ ਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ ॥੧॥ ਅਨਦਿਨੁ ਹਿਰਦੈ ਜਪਉ ਜਗਦੀਸਾ ॥ ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧॥ ਰਹਾਉ ॥ ਹਿਰਦੈ ਸੂਖੁ ਭਇਆ ਪਰਗਾਸੁ ॥ ਗੁਰਮੁਖਿ ਗਾਵਹਿ ਸਚੁ ਗੁਣਤਾਸੁ ॥ ਦਾਸਨਿ ਦਾਸ ਨਿਤ ਹੋਵਹਿ ਦਾਸੁ ॥ ਗ੍ਰਿਹ ਕੁਟੰਬ ਮਹਿ ਸਦਾ ਉਦਾਸੁ ॥੨॥ ਜੀਵਨ ਮੁਕਤੁ**

**ਗੁਰਮੁਖਿ ਕੋ ਹੋਈ ॥ ਪਰਮ ਪਦਾਰਥੁ ਪਾਵੈ ਸੋਈ ॥ ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥੩॥ ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ ॥ ਜਾ ਹਿਰਦੈ ਵਸਿਆ ਸਚੁ ਸੋਇ ॥ ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ ॥ ਹੁਕਮੁ ਪਛਾਣੈ ਬੂਝੈ ਸਚੁ ਸੋਇ ॥੪॥ {ਪੰਨਾ ੨੩੨}**

**ਪਦ ਅਰਥ** :—ਅਮੋਲਕੁ—ਜੇਹੜਾ ਕਿਸੇ ਭੀ ਮੁੱਲ ਤੋਂ ਨਾਹ ਮਿਲ ਸਕੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਨਾਮੋ—ਨਾਮ ਹੀ । ਨਾਮਿ—ਨਾਮ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਰਸਨਾ—ਜੀਭ ਨਾਲ ।੧।

ਅਨਦਿਨੁ—ਹਰ ਰੋਜ਼, ਹਰ ਵੇਲੇ । ਹਿਰਦੈ—ਹਿਰਦੇ ਵਿਚ । ਜਪਉ—ਜਪਉਂ, ਮੈਂ ਜਪਦਾ ਹਾਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਾਵਉ—ਮੈਂ ਪ੍ਰਾਪਤ ਕਰਦਾ ਹਾਂ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੧।ਰਹਾਉ।

ਪਰਗਾਸੁ—ਚਾਨਣ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ । ਗ੍ਰਿਹ—ਘਰ । ਕੁਟੰਬ—ਪਰਵਾਰ ।੨।

ਮੁਕਤੁ—ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਕੋ—ਕੋਈ ਵਿਰਲਾ । ਸਹਜੇ—ਆਤਮਕ ਅਡੋਲਤਾ ਵਿਚ ਟਿਕ ਕੇ । ਸਾਚਿ—ਸਦਾ-ਥਿਰ ਪ੍ਰਭੂ ਵਿਚ (ਜੁੜੇ ਰਹਿਣ ਕਰਕੇ) ।੩।

ਕੁਟੰਬ ਸਿਉ—ਕੁਟੰਬ ਨਾਲ । ਜਾ—ਜਦੋਂ । ਬੇਧਿਆ—ਵਿੱਝ ਜਾਂਦਾ ਹੈ । ਅਸਥਿਰੁ—ਸ਼ਾਂਤ, ਟਿਕਿਆ ਹੋਇਆ, ਅਡੋਲ । ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ ।੪।

**ਅਰਥ** :—(ਹੇ ਭਾਈ !) ਮੈਂ ਹਰ ਵੇਲੇ ਆਪਣੇ ਹਿਰਦੇ ਵਿਚ ਜਗਤ ਦੇ ਮਾਲਕ ਪਰਮਾਤਮਾ ਦਾ ਨਾਮ ਜਪਦਾ ਹਾਂ ! ਗੁਰੂ ਦੀ ਸਰਨ ਪੈ ਕੇ ਮੈਂ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਿਆ ਹੈ, ਮੈਂ ਆਤਮਕ ਆਨੰਦ ਮਾਣ ਰਿਹਾ ਹਾਂ ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਨਾਮ ਕਿਸੇ ਭੀ ਮੁੱਲ ਤੋਂ ਨਹੀਂ ਮਿਲ ਸਕਦਾ, ਉਹੀ ਮਨੁੱਖ ਹਾਸਲ ਕਰਦਾ ਹੈ ਜੋ ਗੁਰੂ ਦੀ ਸਰਨ ਪੈਂਦਾ ਹੈ । ਉਹ (ਹਰ ਵੇਲੇ) ਨਾਮ ਹੀ ਸਿਮਰਦਾ ਹੈ ਤੇ ਨਾਮ ਦੀ ਰਾਹੀਂ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ । ਪਰ ਉਹੀ ਮਨੁੱਖ ਹਰਿ-ਨਾਮ ਦਾ ਰਸ ਮਾਣਦਾ ਹੈ ਜਿਸ ਉਤੇ ਪਰਮਾਤਮਾ ਆਪ ਕਿਰਪਾ ਕਰਦਾ ਹੈ ।੧।

ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਗੁਣਾਂ ਦੇ ਖ਼ਜ਼ਾਨੇ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੇ ਹਨ, ਉਹਨਾਂ ਦੇ ਹਿਰਦੇ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ, ਉਹਨਾਂ ਦੇ ਅੰਦਰ ਚਾਨਣ ਪੈਦਾ ਹੋ ਜਾਂਦਾ ਹੈ, ਉਹ ਸਦਾ ਪਰਮਾਤਮਾ ਦੇ ਸੇਵਕਾਂ ਦੇ ਸੇਵਕ ਬਣੇ ਰਹਿੰਦੇ ਹਨ, ਉਹ ਮਨੁੱਖ ਗ੍ਰਿਹਸਤ ਜੀਵਨ ਵਿਚ ਰਹਿੰਦੇ ਹੋਏ ਪਰਵਾਰ ਵਿਚ ਰਹਿੰਦੇ ਹੋਏ ਭੀ (ਮਾਇਆ ਦੇ ਮੋਹ ਵਲੋਂ) ਉਪਰਾਮ ਰਹਿੰਦੇ ਹਨ ।੨।

(ਹੇ ਭਾਈ !) ਕੋਈ ਵਿਰਲਾ ਮਨੁੱਖ ਜੇਹੜਾ ਗੁਰੂ ਦੀ ਸਰਨ ਪੈਂਦਾ ਹੈ ਦੁਨੀਆ ਦਾ ਕਾਰ-ਵਿਹਾਰ ਕਰਦਾ ਹੋਇਆ ਭੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੁੰਦਾ ਹੈ, ਉਹੀ ਮਨੁੱਖ ਸਾਰੇ ਪਦਾਰਥਾਂ ਤੋਂ ਸ੍ਰੇਸ਼ਟ ਨਾਮ-ਪਦਾਰਥ ਹਾਸਲ ਕਰਦਾ ਹੈ, ਉਹ ਮਨੁੱਖ (ਆਪਣੇ ਅੰਦਰੋਂ ਮਾਇਆ ਦੇ) ਤਿੰਨਾਂ ਗੁਣਾਂ ਦਾ ਪ੍ਰਭਾਵ ਮਿਟਾ ਲੈਂਦਾ ਹੈ ਤੇ ਪਵਿਤ੍ਰ-ਆਤਮਾ ਬਣ ਜਾਂਦਾ ਹੈ । ਆਤਮਕ ਅਡੋਲਤਾ ਵਿਚ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜੇ ਰਹਿਣ ਕਰਕੇ ਉਸ ਨੂੰ ਉਹ ਪ੍ਰਭੂ ਮਿਲ ਪੈਂਦਾ ਹੈ ।੩।

(ਹੇ ਭਾਈ ! ਜਦੋਂ ਕਿਸੇ ਮਨੁੱਖ ਦੇ ਹਿਰਦੇ ਵਿਚ ਉਹ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਆ ਵੱਸਦਾ ਹੈ, ਤਾਂ ਉਸ ਦਾ ਆਪਣੇ ਪਰਵਾਰ ਨਾਲ (ਉਹ) ਮੋਹ-ਪਿਆਰ ਨਹੀਂ ਰਹਿੰਦਾ (ਜੋ ਤ੍ਰੈਗੁਣੀ ਮਾਇਆ ਵਿਚ ਫਸਾਂਦਾ ਹੈ) । ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਦਾ ਮਨ (ਪਰਮਾਤਮਾ ਦੀ ਯਾਦ ਵਿਚ) ਵਿੱਝ ਜਾਂਦਾ ਹੈ ਤੇ ਅਡੋਲ ਹੋ ਜਾਂਦਾ ਹੈ, ਉਹ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਪਛਾਣਦਾ ਹੈ (ਪਰਮਾਤਮਾ ਦੇ ਸੁਭਾਵ ਨਾਲ ਆਪਣਾ ਸੁਭਾਉ ਮਿਲਾ ਲੈਂਦਾ ਹੈ) ਉਹ ਮਨੁੱਖ ਉਸ ਸਦਾ-ਥਿਰ ਪ੍ਰਭੂ ਨੂੰ ਸਮਝ ਲੈਂਦਾ ਹੈ ।੪।

**ਤੂੰ ਕਰਤਾ ਮੈ ਅਵਰੁ ਨ ਕੋਇ ॥ ਤੁਝੁ ਸੇਵੀ ਤੁਝ ਤੇ ਪਤਿ ਹੋਇ ॥ ਕਿਰਪਾ ਕਰਹਿ ਗਾਵਾ ਪ੍ਰਭੁ ਸੋਇ ॥ ਨਾਮ ਰਤਨੁ ਸਭ ਜਗ ਮਹਿ ਲੋਇ ॥੫॥ ਗੁਰਮੁਖਿ ਬਾਣੀ ਮੀਠੀ ਲਾਗੀ ॥ ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ ॥ ਸਹਜੇ ਸਚੁ ਮਿਲਿਆ ਪਰਸਾਦੀ ॥ ਸਤਿਗੁਰੁ ਪਾਇਆ ਪੂਰੈ ਵਡਭਾਗੀ ॥੬॥ ਹਉਮੈ ਮਮਤਾ ਦੁਰਮਤਿ ਦੁਖ ਨਾਸੁ ॥ ਜਬ ਹਿਰਦੈ ਰਾਮਨਾਮੁ ਗੁਣਤਾਸੁ ॥ ਗੁਰਮੁਖਿ ਬੁਧਿ ਪ੍ਰਗਟੀ ਪ੍ਰਭ ਜਾਸੁ ॥ ਜਬ ਹਿਰਦੈ ਰਵਿਆ ਚਰਣ ਨਿਵਾਸੁ ॥੭॥ ਜਿਸੁ ਨਾਮੁ ਦੇਇ ਸੋਈ ਜਨੁ ਪਾਏ ॥ ਗੁਰਮੁਖਿ ਮੇਲੇ ਆਪੁ ਗਵਾਏ ॥ ਹਿਰਦੈ ਸਾਚਾ ਨਾਮੁ ਵਸਾਏ ॥ ਨਾਨਕ ਸਹਜੇ ਸਾਚਿ ਸਮਾਏ ॥੮॥੭॥ {ਪੰਨਾ ੨੩੨}**

**ਪਦ ਅਰਥ** :—ਸੇਵੀ—ਸੇਵੀਂ, ਮੈਂ ਸਿਮਰਦਾ ਹਾਂ । ਤੇ—ਤੋਂ । ਪਤਿ—ਇੱਜ਼ਤ । ਕਰਹਿ—ਤੂੰ ਕਰੇਂ । ਗਾਵਾ—ਗਾਵਾਂ, ਮੈਂ ਗਾਂਦਾ ਰਹਾਂ । ਲੋਇ—ਚਾਨਣ ।੫।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਅੰਤਰੁ—ਹਿਰਦਾ {ਲਫ਼ਜ਼ 'ਅੰਤਰਿ' ਅਤੇ 'ਅੰਤਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । ਅੰਤਰਿ—ਅੰਦਰ । ਅੰਤਰੁ—ਅੰਦਰਲਾ, ਹਿਰਦਾ} । ਬਿਗਸੈ—ਖਿੜ ਪੈਂਦਾ ਹੈ । ਪਰਸਾਦੀ—ਪਰਸਾਦਿ, (ਗੁਰੂ ਦੀ) ਕਿਰਪਾ ਨਾਲ । ਪੂਰੈ ਵਡਭਾਗੀ—ਪੂਰੇ ਵੱਡੇ ਭਾਗ ਨਾਲ ।੬।

ਮਮਤਾ—ਅਪਣੱਤ । ਦੁਰਮਤਿ—ਖੋਟੀ ਬੁੱਧੀ । ਦੁਖ ਨਾਸੁ—ਦੁੱਖਾਂ ਦਾ ਨਾਸ । ਪ੍ਰਭ ਜਾਸੁ—ਪ੍ਰਭੂ ਦਾ ਜਸ । ਰਵਿਆ—ਸਿਮਰਿਆ ।੭।

ਦੇਇ—ਦੇਂਦਾ ਹੈ । ਆਪੁ—ਆਪਾ-ਭਾਵ ।੮।

**ਅਰਥ** :—(ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਦਾ ਮਨ ਪਰਮਾਤਮਾ ਦੀ ਯਾਦ ਵਿਚ ਵਿੱਝ ਜਾਂਦਾ ਹੈ, ਉਹ ਇਉਂ ਅਰਦਾਸ ਕਰਦਾ ਹੈ—ਹੇ ਪ੍ਰਭੂ !) ਤੂੰ ਹੀ ਜਗਤ ਦਾ ਪੈਦਾ ਕਰਨ ਵਾਲਾ ਹੈਂ, ਮੈਨੂੰ ਤੈਥੋਂ ਬਿਨਾ ਕੋਈ ਆਸਰਾ ਨਹੀਂ ਦਿੱਸਦਾ, ਮੈਂ ਸਦਾ ਤੇਰਾ ਹੀ ਸਿਮਰਨ ਕਰਦਾ ਹਾਂ, ਮੈਨੂੰ ਤੇਰੇ ਦਰ ਤੋਂ ਹੀ ਇੱਜ਼ਤ ਮਿਲਦੀ ਹੈ । ਜੇ ਤੂੰ ਆਪ ਮਿਹਰ ਕਰੇਂ, ਤਾਂ ਹੀ ਮੈਂ ਤੇਰੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ, ਤੇਰਾ ਨਾਮ ਹੀ ਮੇਰੇ ਵਾਸਤੇ ਸਭ ਤੋਂ ਸ੍ਰੇਸ਼ਟ ਪਦਾਰਥ ਹੈ, ਤੇਰਾ ਨਾਮ ਹੀ ਜਗਤ ਵਿਚ (ਆਤਮਕ ਜੀਵਨ ਲਈ) ਚਾਨਣ (ਪੈਦਾ ਕਰਨ ਵਾਲਾ) ਹੈ ।੫।

(ਹੇ ਭਾਈ !) ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਮਿੱਠੀ ਲੱਗਣ ਲੱਗ ਪੈਂਦੀ ਹੈ, ਉਸ ਦਾ ਹਿਰਦਾ ਖਿੜ ਆਉਂਦਾ ਹੈ, ਉਸ ਦੀ ਸੁਰਤਿ ਹਰ ਵੇਲੇ (ਪ੍ਰਭੂ-ਚਰਨਾਂ ਵਿਚ) ਜੁੜੀ ਰਹਿੰਦੀ ਹੈ । ਗੁਰੂ ਦੀ ਕਿਰਪਾ ਨਾਲ ਆਤਮਕ ਅਡੋਲਤਾ ਦੀ ਰਾਹੀਂ ਉਸ ਨੂੰ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ । (ਪਰ ਹੇ ਭਾਈ !) ਗੁਰੂ ਪੂਰੇ ਭਾਗ ਨਾਲ ਵੱਡੇ ਭਾਗ ਨਾਲ ਹੀ ਮਿਲਦਾ ਹੈ ।੬।

(ਹੇ ਭਾਈ !) ਜਦੋਂ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਆ ਵੱਸਦਾ ਹੈ, ਤਦੋਂ ਅੰਦਰੋਂ ਹਉਮੈ ਦਾ, ਅਪਣੱਤ ਦਾ, ਖੋਟੀ ਬੁੱਧੀ ਦਾ, ਦੁੱਖਾਂ ਦਾ ਨਾਸ ਹੋ ਜਾਂਦਾ ਹੈ ।

(ਹੇ ਭਾਈ !) ਜਦੋਂ ਮਨੁੱਖ ਗੁਰੂ ਦੀ ਸਰਨ ਪੈ ਕੇ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਿਮਰਦਾ ਹੈ ਜਦੋਂ ਪ੍ਰਭੂ-ਚਰਨਾਂ ਵਿਚ ਟਿਕਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦਾ ਹੈ ਤਾਂ ਇਸ ਦੀ ਬੁੱਧੀ ਉੱਜਲ ਹੋ ਜਾਂਦੀ ਹੈ ।੭।

ਹੇ ਨਾਨਕ ! ਉਹੀ ਮਨੁੱਖ ਪਰਮਾਤਮਾ ਦਾ ਨਾਮ ਹਾਸਲ ਕਰਦਾ ਹੈ, ਜਿਸ ਨੂੰ ਪਰਮਾਤਮਾ ਆਪ ਆਪਣਾ ਨਾਮ ਬਖ਼ਸ਼ਦਾ ਹੈ । ਜਿਸ ਮਨੁੱਖ ਨੂੰ ਗੁਰੂ ਦੀ ਸਰਨ ਪਾ ਕੇ ਪ੍ਰਭੂ ਆਪਣੇ ਨਾਲ ਮਿਲਾਂਦਾ ਹੈ, ਉਹ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਦੇਂਦਾ ਹੈ, ਉਹ ਮਨੁੱਖ ਆਪਣੇ ਹਿਰਦੇ ਵਿਚ ਸਦਾ-ਥਿਰ ਰਹਿਣ ਵਾਲਾ ਹਰਿ-ਨਾਮ ਵਸਾਂਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਜੁੜਿਆ ਰਹਿੰਦਾ ਹੈ ।੮।੭।

**ਗਉੜੀ ਮਹਲਾ ੩ ॥ ਮਨ ਹੀ ਮਨੁ ਸਵਾਰਿਆ ਭੈ ਸਹਜਿ ਸੁਭਾਇ ॥ ਸਬਦਿ ਮਨੁ ਰੰਗਿਆ ਲਿਵ ਲਾਇ ॥ ਨਿਜ ਘਰਿ ਵਸਿਆ ਪ੍ਰਭ ਕੀ ਰਜਾਇ ॥੧॥ ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥ ਗੋਵਿਦੁ ਪਾਈਐ ਗੁਣੀ ਨਿਧਾਨੁ ॥੧॥ ਰਹਾਉ ॥ ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥ ਮੇਰਾ ਪ੍ਰਭੁ ਨਿਰਮਲਾ ਸਭਤੈ ਰਹਿਆ ਸਮਾਇ ॥ ਗੁਰ ਕਿਰਪਾ ਤੇ ਮਿਲੈ ਮਿਲਾਇ ॥੨॥ ਹਰਿ ਦਾਸਨ ਕੋ ਦਾਸੁ ਸੁਖੁ ਪਾਏ ॥ ਮੇਰਾ ਹਰਿ ਪ੍ਰਭੁ ਇਨ ਬਿਧਿ ਪਾਇਆ ਜਾਏ ॥ ਹਰਿ ਕਿਰਪਾ ਤੇ ਰਾਮ ਗੁਣ ਗਾਏ ॥੩॥ ਧ੍ਰਿਗੁ ਬਹੁ ਜੀਵਣੁ ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥ ਧ੍ਰਿਗੁ ਸੇਜ ਸੁਖਾਲੀ ਕਾਮਣਿ ਮੋਹ ਗੁਬਾਰੁ ॥ ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ ॥੪॥ ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥ ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ ॥ ਹਰਿ ਨਾਮ ਬਿਨਾ ਮੈ ਅਵਰੁ ਨ ਕੋਇ ॥੫॥ ਸਤਿਗੁਰ ਤੇ ਹਮ ਗਤਿ ਪਤਿ ਪਾਈ ॥ ਹਰਿ ਨਾਮੁ ਧਿਆਇਆ ਦੂਖੁ ਸਗਲ ਮਿਟਾਈ ॥ ਸਦਾ ਅਨੰਦੁ ਹਰਿ ਨਾਮਿ ਲਿਵ ਲਾਈ ॥੬॥ ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥ ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥ ਬਿਨਸੇ ਕ੍ਰੋਧ ਖਿਮਾ ਗਹਿ ਲਈ ॥੭॥ ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ ॥ ਗੁਰਮੁਖਿ ਰਤਨੁ ਕੋ ਵਿਰਲਾ ਲੇਵੈ ॥ ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ ॥੮॥੮॥ {ਪੰਨਾ ੨੩੩}**

**ਪਦ ਅਰਥ** :—ਮਨ ਹੀ—ਮਨਿ ਹੀ, ਮਨ ਵਿਚ ਹੀ, ਅੰਤਰ ਆਤਮੇ ਹੀ, ਅੰਦਰ ਹੀ ਅੰਦਰ । ਸਵਾਰਿਆ—ਸੋਹਣਾ ਬਣਾ ਲਿਆ । ਭੈ—(ਪਰਾਤਮਾ ਦੇ) ਡਰ-ਅਦਬ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪਿਆਰ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਲਾਇ—ਲਾ ਕੇ । ਨਿਜ ਘਰਿ—ਆਪਣੇ ਘਰ ਵਿਚ, ਪ੍ਰਭੂ-ਚਰਨਾਂ ਵਿਚ । ਰਜਾਇ—ਭਾਣਾ ।੧।

ਸੇਵੀਐ—ਜੇ ਸੇਵਾ ਕਰੀਏ, ਜੇ ਸਰਨ ਪਈਏ । ਗੁਣੀ ਨਿਧਾਨ—ਗੁਣਾਂ ਦਾ ਖ਼ਜ਼ਾਨਾ ।੧।ਰਹਾਉ।

ਬੈਰਾਗੀ—ਬੈਰਾਗਵਾਨ, ਮਾਇਆ ਦੇ ਮੋਹ ਤੋਂ ਬਚਿਆ ਹੋਇਆ । ਜਾ—ਜਦੋਂ । ਭਉ—ਡਰ, ਇਹ ਡਰ ਕਿ ਪਰਮਾਤਮਾ ਸਰਬ-ਵਿਆਪਕ ਤੇ ਅੰਤਰਜਾਮੀ ਹੈ । ਖਾਇ—ਖਾਂਦਾ ਹੈ, ਆਤਮਕ ਖ਼ੁਰਾਕ ਬਣਾਂਦਾ ਹੈ । ਸਭਤੈ—ਹਰ ਥਾਂ । ਤੇ—ਤੋਂ, ਨਾਲ ।੨।

ਕੋ—ਦਾ । ਇਨ ਬਿਧਿ—ਇਸ ਤਰੀਕੇ ਨਾਲ । ਤੇ—ਤੋਂ, ਨਾਲ । ਗਾਏ—ਗਾਂਦਾ ਹੈ ।੩।

ਬਹੁ ਜੀਵਣੁ—ਲੰਮੀ ਉਮਰ, (ਪ੍ਰਾਣਾਯਾਮ ਆਦਿਕ ਨਾਲ ਵਧਾਈ ਹੋਈ) ਲੰਮੀ ਉਮਰ । ਜਿਤੁ—ਜਿਸ ਦੀ ਰਾਹੀਂ, ਜੇ ਉਸ ਦੀ ਰਾਹੀਂ । ਨਾਮਿ—ਨਾਮ ਵਿਚ । ਧ੍ਰਿਗੁ—ਫਿਟਕਾਰ-ਜੋਗ । ਕਾਮਣਿ—ਇਸਤ੍ਰੀ । ਸੁਖਾਲੀ—ਸੁਖ ਦੇਣ ਵਾਲੀ, ਸੁਖਦਾਈ {ਸੁਖਆਲਯ} । ਗੁਬਾਰੁ—ਘੁੱਪ-ਹਨੇਰਾ । ਅਧਾਰੁ—ਆਸਰਾ ।੪।

ਗ੍ਰਿਹੁ—ਗ੍ਰਿਹਸਤ ਜੀਵਨ, ਘਰ । ਕੁਟੰਬੁ—ਪਰਿਵਾਰ ।੫।

ਤੇ—ਤੋਂ । ਗਤਿ—ਉੱਚੀ ਆਤਮਕ ਅਵਸਥਾ । ਪਤਿ—ਇੱਜ਼ਤ ।੬।

ਗੁਰਿ ਮਿਲੀਐ—ਜੇ ਗੁਰੂ ਮਿਲ ਪਏ । ਸਰੀਰ ਸੁਧਿ—ਸਰੀਰ ਦੀ ਸੂਝ, ਸਰੀਰ ਨੂੰ ਪਵਿਤ੍ਰ ਰੱਖਣ ਦੀ ਸੂਝ, ਸਰੀਰ ਨੂੰ ਵਿਕਾਰਾਂ ਤੋਂ ਬਚਾ ਕੇ ਰੱਖਣ ਦੀ ਸੂਝ । ਬੁਝਈ—ਬੁੱਝ ਗਈ । ਗਹਿ ਲਈ—ਪਕੜ ਲਈ ।੭।

ਅਲਖ—ਜਿਸ ਦਾ ਸਰੂਪ ਸਮਝ ਵਿਚ ਨਾ ਆ ਸਕੇ । ਅਭੇਵ—ਜਿਸ ਦਾ ਭੇਦ ਨਾਹ ਪਾਇਆ ਜਾ ਸਕੇ ।੮।

**ਅਰਥ** :—(ਹੇ ਭਾਈ !) ਗੁਰੂ ਦੀ ਸ਼ਰਨ ਪਿਆਂ (ਮਨ ਵਿਚੋਂ) ਅਹੰਕਾਰ ਦੂਰ ਹੋ ਜਾਂਦਾ ਹੈ ਤੇ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਮਿਲ ਪੈਂਦਾ ਹੈ ।੧।ਰਹਾਉ।

(ਹੇ ਭਾਈ !) ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜ ਕੇ (ਆਪਣੇ) ਮਨ ਨੂੰ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗ ਲਿਆ ਹੈ, ਉਸ ਨੇ ਪ੍ਰਭੂ ਦੇ ਡਰ-ਅਦਬ ਵਿਚ ਟਿਕ ਕੇ, ਆਤਮਕ ਅਡੋਲਤਾ ਵਿਚ ਟਿਕ ਕੇ, ਪ੍ਰਭੂ-ਪ੍ਰੇਮ ਵਿਚ ਜੁੜ ਕੇ ਆਪਣੇ ਮਨ ਨੂੰ ਅੰਤਰ ਆਤਮੇ ਹੀ ਸੋਹਣਾ ਬਣਾ ਲਿਆ ਹੈ, (ਗ੍ਰਿਹਸਤ ਛੱਡ ਕੇ ਕਿਤੇ ਬਾਹਰ ਜਾਣ ਦੀ ਲੋੜ ਨਹੀਂ ਪਈ) । ਉਹ ਮਨੁੱਖ ਪ੍ਰਭੂ-ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਉਹ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ ।੧।

(ਹੇ ਭਾਈ !) ਜਦੋਂ (ਕੋਈ ਮਨੁੱਖ ਇਸ) ਡਰ ਨੂੰ (ਕਿ ਪਰਮਾਤਮਾ ਹਰੇਕ ਦੇ ਅੰਦਰ ਵੱਸ ਰਿਹਾ ਹੈ ਤੇ ਹਰੇਕ ਦੇ ਦਿਲ ਦੀ ਜਾਣਦਾ ਹੈ, ਆਪਣੇ ਆਤਮੇ ਦੀ) ਖ਼ੁਰਾਕ ਬਣਾਂਦਾ ਹੈ, (ਉਸ ਦਾ) ਮਨ ਮਾਇਆ ਦੇ ਮੋਹ ਤੋਂ ਉਪਰਾਮ ਹੋ ਜਾਂਦਾ ਹੈ, ਉਸ ਨੂੰ ਪਵਿਤ੍ਰ-ਸਰੂਪ ਪਿਆਰਾ ਪ੍ਰਭੂ ਹਰ ਥਾਂ ਵਿਆਪਕ ਦਿੱਸਦਾ ਹੈ । ਉਹ ਮਨੁੱਖ ਗੁਰੂ ਦੀ ਕਿਰਪਾ ਨਾਲ (ਗੁਰੂ ਦਾ) ਮਿਲਾਇਆ ਹੋਇਆ (ਪਰਮਾਤਮਾ ਨੂੰ) ਮਿਲ ਪੈਂਦਾ ਹੈ ।੨।

(ਹੇ ਭਾਈ !) ਜੇਹੜਾ ਮਨੁੱਖ ਪਰਮਾਤਮਾ ਦੇ ਸੇਵਕਾਂ ਦਾ ਸੇਵਕ ਬਣ ਜਾਂਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ । (ਹੇ ਭਾਈ !) ਇਸ ਤਰੀਕੇ ਨਾਲ (ਹੀ) ਪਿਆਰੇ ਪਰਮਾਤਮਾ ਦਾ ਮੇਲ ਪ੍ਰਾਪਤ ਹੁੰਦਾ ਹੈ । ਉਹ ਮਨੁੱਖ ਪਰਮਾਤਮਾ ਦੀ ਮਿਹਰ ਨਾਲ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੩।

(ਹੇ ਭਾਈ ! ਪ੍ਰਾਣਾਯਾਮ ਆਦਿਕ ਨਾਲ ਵਧਾਈ ਹੋਈ) ਲੰਮੀ ਉਮਰ (ਸਗੋਂ) ਫਿਟਕਾਰ-ਜੋਗ ਹੈ, ਜੇ ਉਸ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ (ਉਸ ਲੰਮੀ ਉਮਰ ਵਾਲੇ ਦਾ) ਪਿਆਰ ਨਹੀਂ ਬਣਦਾ । (ਦੂਜੇ ਪਾਸੇ, ਹੇ ਭਾਈ ! ਸੁੰਦਰ) ਇਸਤ੍ਰੀ ਦੀ ਸੁਖਦਾਈ ਸੇਜ (ਭੀ) ਫਿਟਕਾਰ-ਜੋਗ ਹੈ (ਜੇ ਉਹ) ਮੋਹ ਦਾ ਘੁੱਪ ਹਨੇਰਾ (ਪੈਦਾ ਕਰਦੀ) ਹੈ । (ਹੇ ਭਾਈ ! ਸਿਰਫ਼) ਉਹਨਾਂ ਮਨੁੱਖਾਂ ਦਾ ਜਨਮ ਕਾਮਯਾਬ ਹੈ, ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾਇਆ ਹੈ ।੪।

(ਹੇ ਭਾਈ !) ਉਹ ਗ੍ਰਿਹਸਤ ਜੀਵਨ ਫਿਟਕਾਰ-ਜੋਗ ਹੈ, ਉਹ ਪਰਿਵਾਰ (ਵਾਲਾ ਜੀਵਨ) ਫਿਟਕਾਰ-ਜੋਗ ਹੈ, ਜਿਸ ਦੀ ਰਾਹੀਂ ਪਰਮਾਤਮਾ ਨਾਲ ਪ੍ਰੀਤਿ ਨਹੀਂ ਬਣਦੀ । (ਹੇ ਭਾਈ !) ਸਾਡਾ ਤਾਂ ਮਿੱਤਰ ਉਹੀ ਮਨੁੱਖ ਹੈ, ਜੋ ਉਸ ਪਰਮਾਤਮਾ ਦੇ ਗੁਣ ਗਾਂਦਾ ਹੈ (ਤੇ ਸਾਨੂੰ ਭੀ ਸਿਫ਼ਤਿ-ਸਾਲਾਹ ਵਲ ਪ੍ਰੇਰਦਾ ਹੈ) । (ਹੇ ਭਾਈ !) ਪਰਮਾਤਮਾ ਦੇ ਨਾਮ ਤੋਂ ਬਿਨਾ ਮੈਨੂੰ ਹੋਰ ਕੋਈ (ਸਦਾ ਨਾਲ ਨਿਭਣ ਵਾਲਾ ਸਾਥੀ) ਨਹੀਂ ਦਿੱਸਦਾ ।੫।

(ਹੇ ਭਾਈ !) ਗੁਰੂ ਪਾਸੋਂ ਹੀ ਅਸੀ ਉੱਚੀ ਆਤਮਕ ਅਵਸਥਾ ਹਾਸਲ ਕਰ ਸਕਦੇ ਹਾਂ (ਜਿਸ ਦੀ ਬਰਕਤਿ ਨਾਲ ਹਰ ਥਾਂ) ਇੱਜ਼ਤ ਮਿਲਦੀ ਹੈ । (ਗੁਰੂ ਦੀ ਸਰਨ ਪੈ ਕੇ ਜਿਸ ਨੇ) ਪਰਮਾਤਮਾ ਦਾ ਨਾਮ ਸਿਮਰਿਆ ਹੈ,

ਉਸ ਨੇ ਆਪਣਾ ਹਰੇਕ ਕਿਸਮ ਦਾ ਦੁੱਖ ਦੂਰ ਕਰ ਲਿਆ ਹੈ, ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜ ਕੇ ਸਦਾ ਆਨੰਦ ਮਾਣਦਾ ਹੈ ।੬।

(ਹੇ ਭਾਈ !) ਜੇ ਗੁਰੂ ਮਿਲ ਪਏ ਤਾਂ ਅਸੀ ਆਪਣੇ ਸਰੀਰ ਨੂੰ ਵਿਕਾਰਾਂ ਤੋਂ ਬਚਾ ਰੱਖਣ ਦੀ ਸੂਝ ਭੀ ਹਾਸਲ ਕਰ ਲੈਂਦੇ ਹਾਂ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਸ ਦੇ ਅੰਦਰੋਂ) ਹਉਮੈ ਤੇ ਤ੍ਰਿਸ਼ਨਾ ਦੀ ਸਾਰੀ ਅੱਗ ਬੁੱਝ ਜਾਂਦੀ ਹੈ, (ਉਸ ਦੇ ਅੰਦਰੋਂ) ਕ੍ਰੋਧ ਮੁੱਕ ਜਾਂਦਾ ਹੈ, ਉਹ ਸਦਾ ਖਿਮਾ ਧਾਰਨ ਕਰੀ ਰੱਖਦਾ ਹੈ ।੭।

(ਪਰ, ਹੇ ਭਾਈ !) ਪਰਮਾਤਮਾ ਆਪ ਹੀ ਕਿਰਪਾ ਕਰਦਾ ਹੈ, ਤੇ ਆਪਣਾ ਨਾਮ ਬਖ਼ਸ਼ਦਾ ਹੈ, ਕੋਈ ਵਿਰਲਾ (ਭਾਗਾਂ ਵਾਲਾ) ਮਨੁੱਖ ਗੁਰੂ ਦੀ ਸਰਨ ਪੈ ਕੇ ਇਹ ਨਾਮ-ਰਤਨ ਪੱਲੇ ਬੰਨ੍ਹਦਾ ਹੈ । ਨਾਨਕ (ਤਾਂ ਗੁਰੂ ਦੀ ਕਿਰਪਾ ਨਾਲ ਹੀ) ਉਸ ਅਲੱਖ ਤੇ ਅਭੇਵ ਪਰਮਾਤਮਾ ਦੇ ਗੁਣ ਸਦਾ ਗਾਂਦਾ ਹੈ ।੮।੮।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਬੈਰਾਗਣਿ ਮਹਲਾ ੩ ॥ ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥ ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥੧॥ ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥ ਸਤਸੰਗਤਿ ਮੇਲਾਇ ਪ੍ਰਭ ਹਰਿ ਹਿਰਦੈ ਹਰਿ ਗੁਣ ਸਾਰਿ ॥੧॥ ਰਹਾਉ ॥ ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ ॥ ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥੨॥ ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ ॥ ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ ॥੩॥ ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥ ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥੪॥ ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥ ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥੫॥ ਇਹੁ ਜਗੁ ਭਰਮਿ ਭੁਲਾਇਆ ਮੋਹ ਠਗਉਲੀ ਪਾਇ ॥ ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ ॥੬॥ ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ ॥ ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ ॥੭॥ ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥ ਜਨੁ ਨਾਨਕੁ ਸਰਣਾਗਤੀ ਜਿਉ ਭਾਵੈ ਤਿਵੈ ਛਡਾਇ ॥੮॥੧॥੯॥ {ਪੰਨਾ ੨੩੩-੨੩੪}**

ਪਦ ਅਰਥ :—ਤੇ—ਤੋਂ । ਜੋ—ਜੇਹੜੇ ਬੰਦੇ । ਤੇ—ਉਹ ਬੰਦੇ । ਦਿਸੰਨਿ—ਦਿੱਸਦੇ ਹਨ । ਅਨਦਿਨੁ—ਹਰ ਰੋਜ਼, ਹਰ ਵੇਲੇ । ਬਧੇ—(ਮਾਇਆ ਦੇ ਮੋਹ ਦੇ ਬੰਧਨਾਂ ਵਿਚ) ਬੱਝੇ ਹੋਏ । ਮਾਰੀਅਨਿ—ਮਾਰੀਦੇ ਹਨ, ਮੋਹ ਦੀਆਂ ਚੋਟਾਂ ਖਾਂਦੇ ਹਨ । ਵੇਲਾ—ਸਮਾ (ਇਹਨਾਂ ਚੋਟਾਂ ਤੋਂ ਬਚ ਨਿਕਲਣ ਵਾਸਤੇ) । ਲਹੰਨਿ—ਲੈਂਦੇ, ਲੱਭ ਸਕਦੇ ।੧।

ਹਰਿ—ਹੇ ਰਹੀ ! ਧਾਰਿ—ਧਾਰ ਕੇ । ਪ੍ਰਭ—ਹੇ ਪ੍ਰਭੂ ! ਸਾਰਿ—ਸਾਰੀਂ, ਮੈਂ ਸੰਭਾਲਾਂ ।੧।ਰਹਾਉ।

ਭਗਤ—{ਬਹੁ-ਬਚਨ} । ਭਾਇ—ਪ੍ਰੇਮ ਵਿਚ । ਚਲੰਨਿ—ਤੁਰਦੇ ਹਨ, ਜੀਵਨ ਬਤੀਤ ਕਰਦੇ ਹਨ । ਆਪੁ—ਆਪਾ-ਭਾਵ । ਮੁਏ—ਵਿਕਾਰਾਂ ਵਲੋਂ ਅਛੋਹ ।੨।

ਪਿੰਡੁ—ਸਰੀਰ । ਪਰਾਣ—ਜਿੰਦ । ਸਿਰਿ—ਸਿਰ ਤੇ । ਕਾਰ—ਹਕੂਮਤਿ । ਮਨਹੁ—ਮਨ ਤੋਂ ।੩।

ਨਾਮਿ ਮਿਲਿਐ—ਜੇ ਨਾਮ ਮਿਲ ਜਾਏ । ਪਤਿ—ਇੱਜ਼ਤ । ਨਾਮਿ ਮੰਨੀਐ—ਜੇ ਮਨ ਨਾਮ ਵਿਚ ਪਤੀਜ ਜਾਏ । ਤੇ—ਤੋਂ, ਪਾਸੋਂ । ਕਰਮਿ—ਮਿਹਰ ਨਾਲ ।੪।

ਓਇ—{'ਓਹ' ਤੋਂ ਬਹੁ-ਵਚਨ} । ਭ੍ਰਮਦੇ—ਭਟਕਦੇ । ਝਲਈ—ਝੱਲਦਾ, ਸਹਾਰਾ ਦੇਂਦਾ । ਪਚੰਨਿ—ਦੁਖੀ ਹੁੰਦੇ ਹਨ, ਸੜਦੇ ਹਨ, ਆਤਮਕ ਜੀਵਨ ਸਾੜ ਲੈਂਦੇ ਹਨ ।੫।

ਭਰਮਿ—ਭਟਕਣਾ ਵਿਚ । ਭੁਲਾਇਆ—ਕੁਰਾਹੇ ਪਾਇਆ ਹੈ । ਠਗਉਲੀ—ਠਗ-ਬੂਟੀ, ਠਗ-ਮੂਰੀ । ਭੇਟਿਆ—ਮਿਲਿਆ । ਮਾਇ—ਮਾਇਆ । ਭਿਟੈ—ਢੁਕਦੀ ।੬।

ਸੇਵਨਿ—ਸੇਂਵਦੇ ਹਨ । ਸਬਦਿ—ਸ਼ਬਦ ਵਿਚ । ਰਤੇ—ਰੰਗੇ ਹੋਏ । ਭਾਇ—ਪ੍ਰੇਮ ਵਿਚ ।੭।

ਪ੍ਰਭ—ਹੇ ਪ੍ਰਭੂ ! ਬਖਸਿ—ਬਖ਼ਸ਼ਸ਼ ਕਰ ਕੇ । ਮਿਲਾਇ—(ਆਪਣੇ ਚਰਨਾਂ ਨਾਲ) ਜੋੜ । ਜਨੁ—ਦਾਸ । ਸਰਣਾਗਤੀ—ਸਰਨ ਆਇਆ ਹੈ । ਭਾਵੈ—ਚੰਗਾ ਲੱਗੇ ।੮।

**ਅਰਥ** :—ਹੇ ਹਰੀ ! ਹੇ ਹਰੀ ! ਮਿਹਰ ਕਰ, (ਮੈਨੂੰ ਮਾਇਆ ਦੇ ਪੰਜੇ ਤੋਂ) ਬਚਾ ਰੱਖ । ਹੇ ਹਰੀ ! ਹੇ ਪ੍ਰਭੂ ! ਮੈਨੂੰ ਸਾਧ ਸੰਗਤਿ ਵਿਚ ਮੇਲ ਰੱਖ, ਤਾ ਕਿ ਮੈਂ ਤੇਰੇ ਗੁਣ ਆਪਣੇ ਹਿਰਦੇ ਵਿਚ ਸਾਂਭ ਰੱਖਾਂ ।੧।ਰਹਾਉ।

(ਹੇ ਭਾਈ !) ਜੇਹੜੇ ਮਨੁੱਖ ਗੁਰੂ ਵਲੋਂ ਮੂੰਹ ਫੇਰੀ ਰੱਖਦੇ ਹਨ, ਗੁਰੂ ਵਲੋਂ ਬੇਮੁਖ ਹੋਏ ਉਹ ਮਨੁੱਖ (ਵੇਖਣ ਨੂੰ ਹੀ ਪਏ) ਭੈੜੇ ਦਿੱਸਦੇ ਹਨ । (ਮਾਇਆ ਦੇ ਮੋਹ ਦੇ ਬੰਧਨਾਂ ਵਿਚ) ਬੱਝੇ ਹੋਏ ਉਹ ਮਨੁੱਖ ਹਰ ਵੇਲੇ ਮੋਹ ਦੀਆਂ ਚੋਟਾਂ ਖਾਂਦੇ ਰਹਿੰਦੇ ਹਨ, (ਇਹਨਾਂ ਚੋਟਾਂ ਤੋਂ ਬਚਣ ਲਈ) ਉਹਨਾਂ ਨੂੰ ਮੁੜ ਸਮਾ ਹੱਥ ਨਹੀਂ ਆਉਂਦਾ, (ਭਾਵ, ਮਾਰ ਭੀ ਖਾਂਦੇ ਰਹਿੰਦੇ ਹਨ, ਫਿਰ ਭੀ ਇਹ ਮੋਹ ਇਤਨਾ ਪਿਆਰਾ ਲੱਗਦਾ ਹੈ ਕਿ ਇਸ ਵਿਚੋਂ ਨਿਕਲਣ ਨੂੰ ਜੀ ਭੀ ਨਹੀਂ ਕਰਦਾ) ।੧।

(ਹੇ ਭਾਈ !) ਪਰਮਾਤਮਾ ਨੂੰ ਉਹ ਭਗਤ ਪਿਆਰੇ ਲੱਗਦੇ ਹਨ, ਜੇਹੜੇ ਗੁਰੂ ਦੀ ਸਰਨ ਪੈ ਕੇ ਗੁਰੂ ਦੇ ਦੱਸੇ ਅਨੁਸਾਰ ਜੀਵਨ ਬਿਤੀਤ ਕਰਦੇ ਹਨ, ਜੇਹੜੇ (ਗੁਰੂ ਦੇ ਹੁਕਮ ਅਨੁਸਾਰ) ਆਪਾ-ਭਾਵ (ਸੁਆਰਥ) ਛੱਡ ਕੇ ਸੇਵਾ-ਭਗਤੀ ਕਰਦੇ ਹਨ ਤੇ ਦੁਨੀਆ ਦਾ ਕਾਰ-ਵਿਹਾਰ ਕਰਦੇ ਹੋਏ ਹੀ ਮਾਇਆ ਦੇ ਮੋਹ ਵਲੋਂ ਅਛੋਹ ਰਹਿੰਦੇ ਹਨ ।੨।

(ਹੇ ਭਾਈ !) ਜਿਸ ਪਰਮਾਤਮਾ ਦਾ ਦਿੱਤਾ ਹੋਇਆ ਇਹ ਸਰੀਰ ਹੈ ਜਿਸ ਪਰਮਾਤਮਾ ਦੀ ਦਿੱਤੀ ਹੋਈ ਇਹ ਜਿੰਦ ਹੈ ਉਸੇ ਦਾ ਹੁਕਮ (ਹੀ) ਹਰੇਕ ਦੇ ਸਰੀਰ ਉਤੇ ਚੱਲ ਰਿਹਾ ਹੈ । ਉਸ ਨੂੰ ਕਿਸੇ ਭੀ ਹਾਲਤ ਵਿਚ ਆਪਣੇ ਮਨ ਤੋਂ ਭੁਲਾਣਾ ਨਹੀਂ ਚਾਹੀਦਾ । ਉਸ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਰੱਖਣਾ ਚਾਹੀਦਾ ਹੈ ।੩।

(ਹੇ ਭਾਈ !) ਜੇ ਪਰਮਾਤਮਾ ਦਾ ਨਾਮ ਮਿਲ ਜਾਏ ਤਾਂ (ਹਰ ਥਾਂ) ਇੱਜ਼ਤ ਮਿਲਦੀ ਹੈ, ਜੇ ਪਰਮਾਤਮਾ ਦੇ ਨਾਮ ਨਾਲ ਮਨ ਗਿੱਝ ਜਾਏ ਤਾਂ ਆਤਮਕ ਆਨੰਦ ਹਾਸਲ ਹੁੰਦਾ ਹੈ, (ਪਰ, ਹੇ ਭਾਈ !) ਗੁਰੂ ਪਾਸੋਂ ਹੀ ਪਰਮਾਤਮਾ ਦਾ ਨਾਮ ਮਿਲਦਾ ਹੈ, ਆਪਣੀ ਮਿਹਰ ਨਾਲ ਹੀ ਉਹ ਪਰਮਾਤਮਾ ਮਿਲਦਾ ਹੈ ।੪।

(ਹੇ ਭਾਈ !) ਜੇਹੜੇ ਮਨੁੱਖ ਗੁਰੂ ਵਲੋਂ ਮੂੰਹ ਮੋੜੀ ਰੱਖਦੇ ਹਨ, ਉਹ ਮਨੁੱਖ (ਮਾਇਆ ਦੇ ਮੋਹ ਵਿਚ ਸਦਾ) ਭਟਕਦੇ ਫਿਰਦੇ ਹਨ, ਉਹਨਾਂ ਨੂੰ ਕਦੇ ਆਤਮਕ ਸ਼ਾਂਤੀ ਨਹੀਂ ਲੱਭਦੀ । ਉਹਨਾਂ ਨੂੰ ਨਾਹ ਧਰਤੀ ਨਾਹ ਆਸਮਾਨ ਝੱਲ ਨਹੀਂ ਸਕਦਾ (ਸਾਰੀ ਸ੍ਰਿਸ਼ਟੀ ਵਿਚ ਕੋਈ ਹੋਰ ਜੀਵ ਉਹਨਾਂ ਨੂੰ ਆਤਮਕ ਸਹਾਰਾ ਨਹੀਂ ਦੇ ਸਕਦਾ) ਉਹ ਮਾਇਆ ਦੇ ਮੋਹ ਦੇ ਗੰਦ ਵਿਚ ਪਏ ਹੋਏ ਹੀ ਆਪਣਾ ਆਤਮਕ ਜੀਵਨ ਸਾੜਦੇ ਰਹਿੰਦੇ ਹਨ ।੫।

(ਹੇ ਭਾਈ ! ਮਾਇਆ ਨੇ) ਇਸ ਜਗਤ ਨੂੰ (ਆਪਣੇ ਮੋਹ ਦੀ) ਭਟਕਣਾ ਵਿਚ (ਪਾ ਕੇ) ਮੋਹ ਦੀ ਠਗ-ਬੂਟੀ ਖੁਆ ਕੇ ਗ਼ਲਤ ਜੀਵਨ-ਰਾਹ ਤੇ ਪਾਇਆ ਹੋਇਆ ਹੈ, (ਪਰ ਹੇ ਭਾਈ !) ਜਿਨ੍ਹਾਂ ਨੂੰ ਸਤਿਗੁਰੂ ਮਿਲ ਪੈਂਦਾ

ਹੈ, ਇਹ ਮਾਇਆ ਉਹਨਾਂ ਦੇ ਨੇੜੇ ਭੀ ਨਹੀਂ ਢੁੱਕਦੀ (ਉਹਨਾਂ ਉਤੇ ਆਪਣੇ ਮੋਹ ਦਾ ਜਾਦੂ ਨਹੀਂ ਚਲਾ ਸਕਦੀ) ।੬।

(ਹੇ ਭਾਈ !) ਜੇਹੜੇ ਮਨੁੱਖ ਸਤਿਗੁਰੂ ਦੀ ਸਰਨ ਪੈਂਦੇ ਹਨ ਉਹ (ਆਪਣੇ ਅੰਦਰੋਂ) ਹਉਮੈ ਦੀ ਮੈਲ ਦੂਰ ਕਰ ਕੇ ਸੁਥਰੇ ਜੀਵਨ ਵਾਲੇ ਬਣ ਜਾਂਦੇ ਹਨ । ਜੇਹੜੇ ਮਨੁੱਖ ਗੁਰੂ ਦੇ ਸ਼ਬਦ (ਦੇ ਰੰਗ) ਵਿਚ ਰੰਗੇ ਜਾਂਦੇ ਹਨ, ਉਹ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ, ਉਹ ਗੁਰੂ ਦੇ ਦੱਸੇ ਹੁਕਮ ਅਨੁਸਾਰ ਤੁਰਦੇ ਹਨ, (ਜੀਵਨ ਬਿਤਾਂਦੇ ਹਨ) ।੭।

ਹੇ ਹਰੀ ! ਹੇ ਪ੍ਰਭੂ ! ਸਿਰਫ਼ ਤੂੰ ਹੀ ਹੈਂ ਜੋ (ਗੁਰੂ ਦੀ ਰਾਹੀਂ ਆਪਣੇ ਨਾਮ ਦੀ) ਦਾਤਿ ਦੇਣ ਵਾਲਾ ਹੈਂ, ਤੂੰ ਆਪ ਹੀ ਮਿਹਰ ਕਰ ਕੇ ਮੈਨੂੰ ਆਪਣੇ ਚਰਨਾਂ ਵਿਚ ਜੋੜ । (ਮੈਂ ਤੇਰਾ) ਦਾਸ ਨਾਨਕ ਤੇਰੀ ਸਰਨ ਆਇਆ ਹਾਂ, ਜਿਵੇਂ ਤੈਨੂੰ ਚੰਗਾ ਲੱਗੇ, ਮੈਨੂੰ ਉਸੇ ਤਰ੍ਹਾਂ (ਇਸ ਮਾਇਆ ਦੇ ਮੋਹ ਦੇ ਪੰਜੇ ਤੋਂ) ਬਚਾ ਲੈ ।੮।੧।੯।

**ਨੋਟ** :—ਅੰਕ ੧ ਦੱਸਦਾ ਹੈ ਕਿ ਇਹ ਅਸ਼ਟਪਦੀ 'ਗਉੜੀ ਬੈਰਾਗਣਿ' ਦੀ ਹੈ, ਪਹਿਲੀਆਂ ੮ ਅਸ਼ਟਪਦੀਆਂ 'ਗਉੜੀ ਗੁਆਰੇਰੀ' ਦੀਆਂ ਹਨ । ਕੁੱਲ ਜੋੜ ੯ ਹੈ ।

## ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ

**ੴ ਸਤਿਗੁਰ ਪ੍ਰਸਾਦਿ ॥ ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥ ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥੧॥ ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥੧॥ ਰਹਾਉ ॥ ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮੁ ਧਿਆਇ ॥ ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ ॥੨॥ ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ ॥ ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ ॥੩॥ ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥ ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥੪॥ ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ ॥ ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ ॥੫॥ {ਪੰਨਾ ੨੩੪}**

**ਪਦ ਅਰਥ** :—ਕਰਹਲੇ—ਹੇ ਕਰਹਲਾ ! ਹੇ ਊਠ ਦੇ ਬੱਚੇ ਵਾਂਗ ਬੇ-ਮੁਹਾਰ ! {ਕਰਭ—ਊਂਠ, ਊਂਠ ਦਾ ਬੱਚਾ} । ਪਰਦੇਸੀਆ—ਹੇ ਪਰਾਏ ਦੇਸ ਵਿਚ ਰਹਿਣ ਵਾਲੇ ! ਹਰਿ ਮਾਇ—ਪਰਮਾਤਮਾ-ਮਾਂ । ਭਾਗਿ ਪੂਰੈ—ਪੂਰੀ ਕਿਸਮਤਿ ਨਾਲ । ਗਲਿ—ਗਲ ਨਾਲ ।੧।

ਮਨ ਕਰਹਲਾ—ਹੇ ਕਰਹਲ ਮਨ ! ਹੇ ਬੇ-ਮੁਹਾਰ ਮਨ ! ।੧।ਰਹਾਉ।

ਵੀਚਾਰੀਆ—ਵੀਚਾਰਵਾਨ (ਬਣ) । ਮੰਗੀਐ—ਮੰਗਿਆ ਜਾਂਦਾ ਹੈ । ਆਪੇ—ਆਪ ਹੀ ।੨।

ਅਤਿ—ਬਹੁਤ । ਮਲੁ—ਮੈਲ । ਪਿਰੁ—ਪਤੀ-ਪਰਮਾਤਮਾ । ਘਰਿ—ਘਰ ਵਿਚ, ਹਿਰਦੇ ਵਿਚ । ਵਿਛੁੜਿ—ਵਿੱਛੁੜ ਕੇ ।੩।

ਰਿਦੈ—ਹਿਰਦੇ ਵਿਚ । ਭਾਲਿ—ਖੋਜ ਕਰ । ਭਾਲਾਇ—ਖੋਜ ਕਰਾ । ਉਪਾਇ ਕਿਤੈ—ਕਿਸੇ ਉਪਾਉ ਨਾਲ, ਕਿਸੇ ਹੀਲੇ ਨਾਲ । ਲਭਈ—ਲੱਭਦਾ ।੪।

ਰੈਣਿ—ਰਾਤ । ਲਿਵ ਲਾਇ—ਸੁਰਤਿ ਜੋੜ । ਘਰੁ—ਟਿਕਾਣਾ । ਜਾਇ—ਜਾ ਕੇ । ਰੰਗ ਮਹਲੀ—ਆਤਮਕ ਆਨੰਦ-ਦਾਤੇ ਪ੍ਰਭੂ ਦੇ ਮਹਲ ਵਿਚ ।੫।

**ਅਰਥ** :—ਹੇ ਊਂਠ ਦੇ ਬੱਚੇ ਵਾਂਗ ਬੇ-ਮੁਹਾਰ (ਮੇਰੇ) ਮਨ ! ਪਰਮਾਤਮਾ ਦੇ ਰੂਪ ਗੁਰੂ ਨੂੰ ਚੇਤੇ ਰੱਖ ।੧।ਰਹਾਉ।

ਹੇ ਬੇ-ਮੁਹਾਰ ਮਨ ! ਹੇ (ਇਥੇ) ਪਰਦੇਸ ਵਿਚ ਰਹਿਣ ਵਾਲੇ ਮਨ ! (ਤੂੰ ਸਦਾ ਇਸ ਵਤਨ ਵਿਚ ਨਹੀਂ ਟਿਕੇ ਰਹਿਣਾ । ਕਦੇ ਸੋਚ ਕਿ ਉਸ) ਪਰਮਾਤਮਾ ਨੂੰ ਕਿਵੇਂ ਮਿਲਿਆ ਜਾਏ (ਜੇਹੜਾ) ਮਾਂ (ਵਾਂਗ ਸਾਨੂੰ ਪਾਲਦਾ ਹੈ) । (ਹੇ ਬੇ-ਮੁਹਾਰ ਮਨ ! ਜਿਸ ਮਨੁੱਖ ਨੂੰ) ਪੂਰੀ ਕਿਸਮਤ ਨਾਲ ਗੁਰੂ ਮਿਲ ਪੈਂਦਾ ਹੈ, ਪਿਆਰਾ ਪਰਮਾਤਮਾ ਉਸ ਦੇ ਗਲ ਨਾਲ ਆ ਲੱਗਦਾ ਹੈ ।੧।

ਹੇ ਬੇ-ਮੁਹਾਰ ਮਨ ! ਵਿਚਾਰਵਾਨ ਬਣ, ਤੇ, ਪਰਮਾਤਮਾ ਦਾ ਨਾਮ ਸਿਮਰਦਾ ਰਹੁ, (ਜੇ ਸਿਮਰਦਾ ਰਹੇਂਗਾ, ਤਾਂ) ਪਰਮਾਤਮਾ ਆਪ ਹੀ (ਉਥੇ) ਸੁਰਖ਼ਰੂ ਕਰਾ ਲਏਗਾ ਜਿੱਥੇ (ਕੀਤੇ ਕਰਮਾਂ ਦਾ) ਹਿਸਾਬ ਮੰਗਿਆ ਜਾਂਦਾ ਹੈ ।੨।

ਹੇ ਬੇ-ਮੁਹਾਰ ਮਨ ! ਤੂੰ (ਅਸਲੇ ਵਲੋਂ) ਬਹੁਤ ਪਵਿਤ੍ਰ ਸੀ, ਪਰ ਤੈਨੂੰ ਹਉਮੈ ਦੀ ਮੈਲ ਆ ਚੰਬੜੀ ਹੈ । (ਕਿਆ ਅਜਬ ਮੰਦ-ਭਾਗਤਾ ਹੈ ਕਿ) ਪਤੀ-ਪ੍ਰਭੂ ਪਰਤੱਖ ਤੌਰ ਤੇ ਹਿਰਦੇ ਵਿਚ ਵੱਸ ਰਿਹਾ ਹੈ, (ਜਿੰਦ ਦੇ) ਨਾਲ ਵੱਸ ਰਿਹਾ ਹੈ, (ਪਰ ਜਿੰਦ ਮਾਇਆ ਦੇ ਮੋਹ ਦੇ ਕਾਰਨ ਉਸ ਤੋਂ) ਵਿੱਛੁੜ ਕੇ ਦੁੱਖੀ ਹੋ ਰਹੀ ਹੈ ।੩।

ਹੇ ਮੇਰੇ ਪਿਆਰੇ ਮਨ ! ਹੇ ਬੇ-ਮੁਹਾਰ ਮਨ ! ਆਪਣੇ ਹਿਰਦੇ ਵਿਚ ਪਰਮਾਤਮਾ ਦੀ ਢੂੰਢ ਕਰ, ਢੂੰਢ ਕਰਾ । ਉਹ ਪਰਮਾਤਮਾ ਕਿਸੇ ਹੋਰ ਹੀਲੇ ਨਾਲ ਨਹੀਂ ਲੱਭਦਾ । ਗੁਰੂ (ਹੀ) ਹਿਰਦੇ ਵਿਚ (ਵੱਸਦਾ) ਵਿਖਾਲ ਦੇਂਦਾ ਹੈ ।੪।

ਹੇ ਬੇ-ਮੁਹਾਰ ਮਨ ! ਹੇ ਮੇਰੇ ਪਿਆਰੇ ਮਨ ! ਦਿਨ ਰਾਤ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜ । (ਇਸ ਤਰ੍ਹਾਂ ਉਸ) ਆਨੰਦੀ ਦੇ ਮਹਲ ਵਿਚ ਜਾ ਕੇ ਟਿਕਾਣਾ ਲੱਭ ਲਏਂਗਾ । ਪਰ ਗੁਰੂ ਹੀ ਪਰਮਾਤਮਾ ਨਾਲ ਮਿਲਾ ਸਕਦਾ ਹੈ ।੫।

**ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ ॥ ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ ॥੬॥ ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥ ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ ॥੭॥ ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ ॥ ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ ॥੮॥ ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ ॥ ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ ॥੯॥ ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ ॥ ਗੁਰ ਆਗੈ ਕਰਿ ਜੋਦੜੀ ਜਨ ਨਾਨਕ ਹਰਿ ਮੇਲਾਇ ॥੧੦॥੧॥ {ਪੰਨਾ ੨੩੪}**

**ਪਦ ਅਰਥ** :—ਤਜਾਇ—ਤਜ, ਦੂਰ ਕਰ । ਪਾਖੰਡਿ—ਪਖੰਡੀ । ਮਾਰੀਐ—ਮਾਰਿਆ ਜਾਂਦਾ ਹੈ । ਜਮ ਡੰਡੁ—ਜਮ ਦਾ ਡੰਡਾ, ਮੌਤ ਦਾ ਸਹਮ, ਆਤਮਕ ਮੌਤ ਦਾ ਖ਼ਤਰਾ ।੬।

ਮੇਰੇ ਪ੍ਰਾਨ—ਹੇ ਮੇਰੀ ਜਿੰਦ ! ਹੇ ਮੇਰੇ ਪਿਆਰੇ ! ਅੰਮ੍ਰਿਤ ਸਰੁ—ਹਰਿ-ਨਾਮ ਦਾ ਸਰੋਵਰ । ਗੁਰਿ—ਗੁਰੂ ਨੇ । ਪੂਰਿਆ—ਨਕਾ-ਨਕ ਭਰਿਆ ਹੋਇਆ ਹੈ । ਮਿਲਿ—ਮਿਲ ਕੇ ।੭।

ਸੁਣਾਇ—ਸੁਣ । ਸਿਖ—ਸਿੱਖਿਆ । ਪਸਰਿਆ—ਖਿਲਰਿਆ ਹੋਇਆ ਹੈ । ਅੰਤਿ—ਆਖ਼ਿਰ ਵੇਲੇ ।੮।

ਪਤਿ—ਇੱਜ਼ਤ । ਪਾਇ—ਹਾਸਲ ਕਰਦਾ ਹੈ । ਪੈਨਾਇਆ—ਸਤਕਾਰਿਆ ਜਾਂਦਾ ਹੈ, ਸਰੋਪਾ ਦਿੱਤਾ ਜਾਂਦਾ ਹੈ ।੯।

ਗੁਰਿ—ਗੁਰੂ ਵਿਚ । ਮੰਨਿਆ—ਪਤੀਜਿਆਂ, ਪਤੀਜ ਕੇ, ਸਰਧਾ ਧਾਰ ਕੇ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਤੇ ਤੁਰ ਕੇ । ਜੋਦੜੀ—ਬੇਨਤੀ, ਤਰਲਾ । ਮੇਲਾਇ—ਮਿਲਾ ਦੇਹ ।੧੦।

**ਅਰਥ** :—ਹੇ ਮੇਰੇ ਬੇ-ਮੁਹਾਰ ਮਨ ! ਤੂੰ ਮੇਰਾ ਮਿੱਤਰ ਹੈਂ (ਮੈਂ ਤੈਨੂੰ ਸਮਝਾਂਦਾ ਹਾਂ) ਮਾਇਆ ਦਾ ਲਾਲਚ ਛੱਡ ਦੇ ਤੇ ਪਖੰਡ ਛੱਡ ਦੇ । ਪਖੰਡੀ ਤੇ ਲਾਲਚੀ ਦਾ ਆਤਮਕ ਜੀਵਨ ਖ਼ਤਮ ਹੋ ਜਾਂਦਾ ਹੈ । ਆਤਮਕ ਮੌਤ ਦਾ ਸਹਮ ਸਦਾ ਉਸ ਦੇ ਸਿਰ ਉਤੇ ਰਹਿੰਦਾ ਹੈ—ਪਰਮਾਤਮਾ ਇਹ ਉਸ ਨੂੰ ਸਜ਼ਾ ਦੇਂਦਾ ਹੈ ।੬।

ਹੇ ਮੇਰੇ ਪਿਆਰੇ ਮਨ ! ਹੇ ਬੇ-ਮੁਹਾਰ ਮਨ ! ਤੂੰ (ਆਪਣੇ ਅੰਦਰੋਂ ਵਿਕਾਰਾਂ ਦੀ) ਮੈਲ ਦੂਰ ਕਰ, ਪਖੰਡ ਛੱਡ ਦੇ ਤੇ (ਮਾਇਆ ਦੇ ਪਿੱਛੇ) ਭਟਕਣਾ ਛੱਡ ਦੇ । (ਵੇਖ ! ਸਾਧ ਸੰਗਤਿ ਵਿਚ) ਪੂਰੇ ਗੁਰੂ ਨੇ ਹਰਿ-ਨਾਮ ਅੰਮ੍ਰਿਤ ਦਾ ਸਰੋਵਰ ਨਕਾ-ਨਕ ਭਰਿਆ ਹੋਇਆ ਹੈ, ਸਾਧ ਸੰਗਤਿ ਵਿਚ ਮਿਲ ਕੇ (ਉਸ ਸਰੋਵਰ ਵਿਚ ਇਸ਼ਨਾਨ ਕਰ, ਤੇਰੀ ਵਿਕਾਰਾਂ ਦੀ) ਮੈਲ ਲਹਿ ਜਾਏਗੀ ।੭।

ਹੇ ਬੇ-ਮੁਹਾਰ ਮਨ ! ਹੇ ਮੇਰੇ ਪਿਆਰੇ ਮਨ ! ਗੁਰੂ ਦੀ ਇਹ ਸਿੱਖਿਆ (ਧਿਆਨ ਨਾਲ) ਸੁਣ (ਇਹ ਸਾਰੇ ਸਾਕ-ਸੰਬੰਧੀ ਤੇ ਧਨ-ਪਦਾਰਥ—) ਇਹ ਸਾਰਾ ਮਾਇਆ ਦਾ ਮੋਹ (-ਜਾਲ) ਖਿਲਰਿਆ ਹੋਇਆ ਹੈ, ਅੰਤ ਵੇਲੇ (ਇਸ ਵਿਚੋਂ) ਕੋਈ ਭੀ (ਤੇਰੇ) ਨਾਲ ਨਹੀਂ ਜਾਇਗਾ ।੮।

ਹੇ ਮੇਰੇ ਸੱਜਣ ਮਨ ! ਹੇ ਮੇਰੇ ਬੇ-ਮੁਹਾਰ ਮਨ ! ਜਿਸ ਮਨੁੱਖ ਨੇ (ਇਸ ਜੀਵਨ-ਸਫ਼ਰ ਵਿਚ) ਪਰਮਾਤਮਾ (ਦਾ ਨਾਮ-ਧਨ-) ਖ਼ਰਚ ਪੱਲੇ ਬੱਧਾ ਹੈ, ਉਹ (ਲੋਕ-ਪਰਲੋਕ ਵਿਚ) ਇੱਜ਼ਤ ਖੱਟਦਾ ਹੈ, ਪਰਮਾਤਮਾ ਦੀ ਦਰਗਾਹ ਵਿਚ ਉਸ ਨੂੰ ਆਦਰ-ਸਤਕਾਰ ਮਿਲਦਾ ਹੈ, ਪਰਮਾਤਮਾ ਆਪ ਉਸ ਨੂੰ ਆਪਣੇ ਗਲ ਨਾਲ ਲਾ ਲੈਂਦਾ ਹੈ ।੯।

ਹੇ ਮੇਰੇ ਬੇ-ਮੁਹਾਰ ਮਨ ! ਗੁਰੂ ਵਿਚ ਸਰਧਾ ਧਾਰ ਕੇ ਗੁਰੂ ਦੀ ਦੱਸੀ ਹੋਈ ਕਾਰ ਕਰ । ਹੇ ਦਾਸ ਨਾਨਕ ! (ਆਖ—ਹੇ ਬੇ-ਮੁਹਾਰ ਮਨ !) ਗੁਰੂ ਦੇ ਅੱਗੇ ਅਰਜ਼ੋਈ ਕਰ (ਹੇ ਗੁਰੂ ! ਮਿਹਰ ਕਰ, ਮੈਨੂੰ) ਪਰਮਾਤਮਾ (ਦੇ ਚਰਨਾਂ) ਵਿਚ ਜੋੜੀ ਰੱਖ ।੧੦।੧।

**ਨੋਟ** :—ਇਹ ਬਾਣੀ ਜਿਸ ਦਾ ਸਿਰਲੇਖ 'ਕਰਹਲੇ' ਹੈ 'ਅਸ਼ਟਪਦੀਆਂ' ਹੀ ਹੈ । ਇਹ ਗਿਣਤੀ ਵਿਚ ਦੋ ਹਨ ।

**ਗਉੜੀ ਮਹਲਾ ੪ ॥ ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ ਸਮਾਲਿ ॥ ਬਨ ਫਿਰਿ ਥਕੇ ਬਨਵਾਸੀਆ ਪਿਰੁ ਗੁਰਮਤਿ ਰਿਦੈ ਨਿਹਾਲਿ ॥੧॥ ਮਨ ਕਰਹਲਾ ਗੁਰ ਗੋਵਿੰਦੁ ਸਮਾਲਿ ॥੧॥ ਰਹਾਉ ॥ ਮਨ ਕਰਹਲਾ ਵੀਚਾਰੀਆ ਮਨਮੁਖ ਫਾਥਿਆ ਮਹਾ ਜਾਲਿ ॥ ਗੁਰਮੁਖਿ ਪ੍ਰਾਣੀ ਮੁਕਤੁ ਹੈ ਹਰਿ ਹਰਿ ਨਾਮੁ ਸਮਾਲਿ ॥੨॥ ਮਨ ਕਰਹਲਾ ਮੇਰੇ ਪਿਆਰਿਆ ਸਤ ਸੰਗਤਿ ਸਤਿਗੁਰੁ ਭਾਲਿ ॥ ਸਤਸੰਗਤਿ ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ ॥੩॥ ਮਨ ਕਰਹਲਾ ਵਡਭਾਗੀਆ ਹਰਿ ਏਕ ਨਦਰਿ ਨਿਹਾਲਿ ॥ ਆਪਿ ਛਡਾਏ ਛੁਟੀਐ ਸਤਿਗੁਰ ਚਰਣ ਸਮਾਲਿ ॥੪॥ ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ ॥ ਗੁਰਿ ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ ॥੫॥ {ਪੰਨਾ ੨੩੪-੨੩੫}**

**ਪਦ ਅਰਥ** :—ਮਨ—ਹੇ ਮਨ ! ਕਰਹਲਾ—{ਕਰਭ—ਊਂਠ ਦਾ ਬੱਚਾ} ਊਂਠ ਦੇ ਬੱਚੇ ਵਾਂਗ ਬੇ-ਮੁਹਾਰ । ਵੀਚਾਰੀਆ—ਵਿਚਾਰਵਾਨ (ਬਣ) । ਵੀਚਾਰਿ—ਵਿਚਾਰ ਕੇ । ਸਮਾਲਿ—ਸੰਭਲ ਕੇ, ਹੋਸ਼ ਕਰ ਕੇ । ਬਨਵਾਸੀਆ—ਹੇ ਬਨ-ਵਾਸੀ ! ਰਿਦੈ—ਹਿਰਦੇ ਵਿਚ । ਨਿਹਾਲਿ—ਵੇਖ ।੧।

ਸਮਾਲਿ—ਹਿਰਦੇ ਵਿਚ ਸਾਂਭ, ਯਾਦ ਕਰ ।੧।ਰਹਾਉ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਜਾਲਿ—ਜਾਲ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਮੁਕਤੁ—ਆਜ਼ਾਦ, ਬਚਿਆ ਹੋਇਆ । ਸਮਾਲਿ—ਸੰਭਾਲ ਕੇ ।੨।

ਭਾਲਿ—ਲੱਭ । ਲਗਿ—ਲੱਗ ਕੇ, ਆਸਰਾ ਲੈ ਕੇ ।੩।

ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਲਿ—ਵੇਖੇ । ਛਡਾਏ—ਮਾਇਆ ਦੇ ਜਾਲ ਤੋਂ ਬਚਾਏ । ਛੁਟੀਐ—(ਜਾਲ ਤੋਂ) ਖ਼ਲਾਸੀ ਪਾ ਸਕੀਦੀ ਹੈ ।੪।

ਦੇਹੀ—ਸਰੀਰ । ਸਮਾਲਿ—ਸਾਂਭ ਕੇ ਰੱਖ । ਗੁਰਿ—ਗੁਰੂ ਨੇ । ਨਉ ਨਿਧਿ—(ਦੁਨੀਆ ਦੇ ਸਾਰੇ) ਨੌ ਖ਼ਜ਼ਾਨੇ । ਦਇਆਲ ਨੇ ।੫।

**ਅਰਥ** :—ਊਂਠ ਦੇ ਬੱਚੇ ਵਾਂਗ ਹੇ (ਮੇਰੇ) ਬੇ-ਮੁਹਾਰ ਮਨ ! ਤੂੰ ਪਰਮਾਤਮਾ (ਦੀ ਯਾਦ) ਨੂੰ (ਆਪਣੇ ਅੰਦਰ) ਸਾਂਭ ਕੇ ਰੱਖ ।੧।ਰਹਾਉ।

ਹੇ ਮੇਰੇ ਬੇ-ਮੁਹਾਰ ਮਨ ! ਤੂੰ ਵਿਚਾਰਵਾਨ ਬਣ, ਤੂੰ ਵਿਚਾਰ ਕੇ ਵੇਖ, ਤੂੰ ਹੋਸ਼ ਕਰ ਕੇ ਵੇਖ । ਜੰਗਲਾਂ ਵਿਚ ਭਟਕ ਭਟਕ ਕੇ ਥੱਕੇ ਹੋਏ ਹੇ ਜੰਗਲ-ਵਾਸੀ (ਮਨ) ! (ਤੇਰਾ) ਮਾਲਕ-ਪ੍ਰਭੂ (ਤੇਰੇ) ਹਿਰਦੇ ਵਿਚ (ਵੱਸ ਰਿਹਾ ਹੈ, ਉਸ ਨੂੰ) ਗੁਰੂ ਦੀ ਮਤਿ ਲੈ ਕੇ (ਆਪਣੇ ਅੰਦਰ) ਵੇਖ ।੧।

ਹੇ ਬੇ-ਮੁਹਾਰ ਮਨ ! ਤੂੰ ਵਿਚਾਰਵਾਨ ਬਣ, (ਵੇਖ,) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਮਾਇਆ ਦੇ ਮੋਹ ਦੇ) ਵੱਡੇ ਜਾਲ ਵਿਚ ਫਸੇ ਪਏ ਹਨ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਪਰਮਾਤਮਾ ਦਾ ਨਾਮ (ਹਿਰਦੇ ਵਿਚ) ਸੰਭਾਲ ਕੇ (ਇਸ ਜਾਲ ਤੋਂ) ਬਚ ਜਾਂਦਾ ਹੈ ।੨।

ਹੇ ਮੇਰੇ ਪਿਆਰੇ ਮਨ ! ਹੇ ਬੇ-ਮੁਹਾਰ ਮਨ ! ਸਾਧ ਸੰਗਤਿ ਵਿਚ ਜਾਹ, (ਉਥੇ) ਗੁਰੂ ਨੂੰ ਲੱਭ । ਸਾਧ ਸੰਗਤਿ ਦਾ ਆਸਰਾ ਲੈ ਕੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਇਹ ਹਰਿ-ਨਾਮ ਹੀ ਤੇਰੇ ਨਾਲ (ਸਦਾ) ਸਾਥ ਕਰੇਗਾ ।੩।

ਹੇ ਬੇ-ਮੁਹਾਰ ਮਨ ! ਉਹ ਮਨੁੱਖ ਵੱਡੇ ਭਾਗਾਂ ਵਾਲਾ ਬਣ ਜਾਂਦਾ ਹੈ ਜਿਸ ਉੱਤੇ ਪਰਮਾਤਮਾ ਮਿਹਰ ਦੀ ਇਕ ਨਿਗਾਹ ਕਰਦਾ ਹੈ । ਜੇ ਪਰਮਾਤਮਾ ਆਪ ਹੀ (ਮਾਇਆ-ਜਾਲ ਵਿਚੋਂ) ਖ਼ਲਾਸੀ ਕਰਾਏ ਤਾਂ ਹੀ ਗੁਰੂ ਦੇ ਚਰਨਾਂ ਨੂੰ (ਹਿਰਦੇ ਵਿਚ ਸੰਭਾਲ ਕੇ (ਇਸ ਜਾਲ ਵਿਚੋਂ) ਨਿਕਲ ਸਕੀਦਾ ਹੈ ।੪।

ਹੇ ਮੇਰੇ ਪਿਆਰੇ ਮਨ ! ਹੇ ਬੇ-ਮੁਹਾਰ ਮਨ ! (ਤੇਰੇ) ਸਰੀਰ ਵਿਚ (ਰੱਬੀ) ਜੋਤਿ (ਵੱਸ ਰਹੀ ਹੈ, ਇਸ ਨੂੰ) ਸਾਂਭ ਕੇ ਰੱਖ । ਪਰਮਾਤਮਾ ਦਾ ਨਾਮ (ਮਾਨੋ, ਜਗਤ ਦੇ ਸਾਰੇ) ਨੌ ਖ਼ਜ਼ਾਨੇ (ਹੈ) ਜਿਸ ਨੂੰ ਗੁਰੂ ਨੇ ਇਹ ਨਾਮ ਵਿਖਾਲ ਦਿੱਤਾ ਹੈ, ਦਇਆਲ ਪਰਮਾਤਮਾ ਨੇ ਉਸ ਮਨੁੱਖ ਉਤੇ (ਨਾਮ ਦੀ ਇਹ) ਬਖ਼ਸ਼ਸ਼ ਕਰ ਦਿੱਤੀ ਹੈ ।੫।

**ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ ॥ ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤਕਾਲਿ ॥੬॥ ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ ॥ ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ ॥੭॥ ਅੰਤਰਿ ਨਿਧਾਨੁ ਮਨ ਕਰਹਲੇ ਭ੍ਰਮਿ ਭਵਹਿ ਬਾਹਰਿ ਭਾਲਿ ॥ ਗੁਰੁ ਪੁਰਖੁ ਪੂਰਾ ਭੇਟਿਆ ਹਰਿ ਸਜਣੁ ਲਧੜਾ ਨਾਲਿ ॥੮॥ ਰੰਗਿ ਰਤੜੇ ਮਨ ਕਰਹਲੇ ਹਰਿ ਰੰਗੁ ਸਦਾ ਸਮਾਲਿ ॥**

**ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ ॥੯॥ ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ ॥ ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ ॥੧੦॥੨॥ {ਪੰਨਾ ੨੩੫}**

**ਪਦ ਅਰਥ** :—ਵਿਕਰਾਲਿ—ਡਰਾਉਣੇ (ਖੂਹ) ਵਿਚ । ਅੰਤਕਾਲਿ—ਅੰਤਲੇ ਸਮੇ ।੬।

ਗੁਰ ਗਿਆਨੁ—ਗੁਰੂ ਦਾ ਦਿੱਤਾ ਹੋਇਆ ਗਿਆਨ । ਖੜਗੁ—ਤਲਵਾਰ । ਹਥਿ—ਹੱਥ ਵਿਚ । ਜਮ ਕਾਲਿ—ਜਮ-ਕਾਲ ਨੇ, ਜਮ ਦੇ ਕਾਲ ਨੇ, ਆਤਮਕ ਮੌਤ ਨੂੰ ਮਾਰ ਮੁਕਾਣ ਵਾਲੇ (ਗਿਆਨ-ਖੜਗ) ਨੇ ।੭।

ਨਿਧਾਨੁ—ਖ਼ਜ਼ਾਨਾ । ਭ੍ਰਮਿ—ਭਟਕਣਾ ਵਿਚ (ਪੈ ਕੇ) । ਭੇਟਿਆ—ਮਿਲ ਪਿਆ ।੮।

ਰੰਗਿ—ਦੁਨੀਆ ਦੇ ਰੰਗ-ਤਮਾਸ਼ੇ ਵਿਚ । ਰਤੜੇ—ਮਸਤ । ਸਮਾਲਿ—ਸ਼ਾਂਭ ਕੇ ਰੱਖ ।੯।

ਪੰਖੀ—ਪੰਛੀ । ਅਕਾਲਿ—ਅਕਾਲ ਨੇ ।੧੦।

**ਅਰਥ** :—ਹੇ ਬੇ-ਮੁਹਾਰ ਮਨ ! ਤੂੰ ਕਦੇ ਕਿਤੇ ਟਿਕ ਕੇ ਨਹੀਂ ਬੈਠਦਾ, ਇਹ ਚੰਚਲਤਾ ਇਹ ਚਲਾਕੀ ਛੱਡ ਦੇਹ, (ਇਹ ਚਤੁਰਾਈ) ਭਿਆਨਕ (ਖੂਹ) ਵਿਚ (ਸੁੱਟ ਦੇਵੇਗੀ) । (ਹੇ ਬੇ-ਮੁਹਾਰ ਮਨ !) ਪਰਮਾਤਮਾ ਦਾ ਨਾਮ ਸਦਾ ਚੇਤੇ ਰੱਖ, ਪਰਮਾਤਮਾ (ਦਾ ਨਾਮ) ਹੀ ਅੰਤ ਵੇਲੇ (ਮਾਇਆ ਦੇ ਮੋਹ ਦੇ ਜਾਲ ਤੋਂ) ਖ਼ਲਾਸੀ ਦਿਵਾਂਦਾ ਹੈ ।੬।

ਹੇ ਬੇ-ਮੁਹਾਰ ਮਨ ! ਪਰਮਾਤਮਾ ਨਾਲ ਡੂੰਘੀ ਸਾਂਝ (ਇਕ) ਰਤਨ (ਹੈ ਇਸਨੂੰ) ਤੂੰ ਸਾਂਭ ਕੇ ਰੱਖ, ਤੇ ਵੱਡੇ ਭਾਗਾਂ ਵਾਲਾ ਬਣ । ਗੁਰੂ ਦਾ ਦਿੱਤਾ ਹੋਇਆ ਗਿਆਨ (ਗੁਰੂ ਦੀ ਰਾਹੀਂ ਪਰਮਾਤਮਾ ਨਾਲ ਪਈ ਹੋਈ ਡੂੰਘੀ ਸਾਂਝ, ਇਕ) ਖੰਡਾ ਹੈ, (ਜਿਸ ਮਨੁੱਖ ਨੇ ਇਹ ਖੰਡਾ ਆਪਣੇ) ਹੱਥ ਵਿਚ ਫੜ ਲਿਆ, ਉਸ ਨੇ (ਆਤਮਕ) ਮੌਤ ਨੂੰ ਮਾਰਨ ਵਾਲੇ (ਇਸ ਗਿਆਨ-ਖੰਡੇ) ਦੀ ਰਾਹੀਂ ਜਮ ਨੂੰ (ਮੌਤ ਦੇ ਸਹਮ ਨੂੰ, ਆਤਮਕ ਮੌਤ ਨੂੰ) ਮਾਰ ਮੁਕਾਇਆ ।੭।

ਹੇ ਬੇ-ਮੁਹਾਰੇ ਮਨ ! (ਪਰਮਾਤਮਾ ਦਾ ਨਾਮ-) ਖ਼ਜ਼ਾਨਾ (ਤੇਰੇ) ਅੰਦਰ ਹੈ, ਪਰ ਤੂੰ ਭਟਕਣਾ ਵਿਚ ਪੈ ਕੇ ਬਾਹਰ ਭਾਲਦਾ ਫਿਰਦਾ ਹੈਂ । (ਹੇ ਮਨ !) ਪਰਮਾਤਮਾ-ਦਾ-ਰੂਪ ਗੁਰੂ ਜਿਸ ਮਨੁੱਖ ਨੂੰ ਮਿਲ ਪੈਂਦਾ ਹੈ, ਉਹ ਮਨੁੱਖ ਸੱਜਣ-ਪਰਮਾਤਮਾ ਨੂੰ ਆਪਣੇ ਨਾਲ-ਵੱਸਦਾ (ਅੰਦਰ ਹੀ) ਲੱਭ ਲੈਂਦਾ ਹੈ ।੮।

(ਮਾਇਆ ਦੇ ਮੋਹ ਦੇ) ਰੰਗ ਵਿਚ ਰੰਗੇ ਹੋਏ ਬੇ-ਮੁਹਾਰੇ ਮਨ ! ਪਰਮਾਤਮਾ ਦਾ ਪ੍ਰੇਮ-ਰੰਗ ਸਦਾ (ਆਪਣੇ ਅੰਦਰ) ਸਾਂਭ ਕੇ ਰੱਖ, ਪਰਮਾਤਮਾ (ਦੇ ਪਿਆਰ) ਦਾ (ਇਹ) ਰੰਗ ਫਿਰ ਕਦੇ ਫਿੱਕਾ ਨਹੀਂ ਪੈਂਦਾ, (ਇਸ ਵਾਸਤੇ ਇਹ ਰੰਗ ਪ੍ਰਾਪਤ ਕਰਨ ਲਈ) ਤੂੰ ਗੁਰੂ ਦੀ ਸਰਨ ਪਉ, ਤੂੰ ਗੁਰੂ ਦਾ ਸ਼ਬਦ ਆਪਣੇ ਹਿਰਦੇ ਵਿਚ ਸੰਭਾਲ ।੯।

ਹੇ ਬੇ-ਮੁਹਾਰੇ ਮਨ ! ਅਸੀ ਜੀਵ ਪੰਛੀ ਹਾਂ, ਅਕਾਲ-ਪੁਰਖ ਨੇ (ਸਾਨੂੰ ਜਗਤ ਵਿਚ ਭੇਜਿਆ ਹੈ ਜਿਵੇਂ ਕੋਈ ਰੁੱਖ ਪੰਛੀਆਂ ਦੇ ਰਾਤ-ਬਿਸ੍ਰਾਮ ਲਈ ਆਸਰਾ ਹੁੰਦਾ ਹੈ, ਤਿਵੇਂ) ਉਹ ਸਰਬ-ਵਿਆਪਕ ਹਰੀ (ਸਾਡਾ ਜੀਵ-ਪੰਛੀਆਂ ਦਾ ਆਸਰਾ-) ਰੁੱਖ ਹੈ । ਹੇ ਦਾਸ ਨਾਨਕ ! (ਆਖ—ਹੇ ਮਨ !) ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਹਿਰਦੇ ਵਿਚ ਸੰਭਾਲ ਕੇ ਵੱਡੇ ਭਾਗਾਂ ਵਾਲੇ (ਜੀਵ-ਪੰਛੀਆਂ) ਨੇ ਉਹ ਆਸਰਾ ਹਾਸਲ ਕੀਤਾ ਹੈ ।੧੦।੨।

ਨੋਟ :—ਗੁਰੂ ਰਾਮਦਾਸ ਸਾਹਿਬ ਜੀ ਦੇ ਇਹ ਦੋ “ਕਰਹਲੇ” ਅਸ਼ਟਪਦੀਆਂ ਵਿਚ ਹੀ ਸ਼ਾਮਿਲ ਹਨ । ਇਹਨਾਂ ਅਸ਼ਟਪਦੀਆਂ ਦਾ ਸਿਰ-ਲੇਖ ਉਹਨਾਂ ‘ਕਰਹਲਾ’ ਰੱਖਿਆ ਹੈ ਕਿਉਂਕਿ ਇਹਨਾਂ ਦੇ ਹਰੇਕ ਬੰਦ ਵਿਚ ਸਤਿਗੁਰੂ ਜੀ ਨੇ ਮਨ ਨੂੰ ‘ਕਰਹਲ’ ਨਾਲ ਉਪਮਾ ਦੇ ਕੇ ਸੰਬੋਧਨ ਕੀਤਾ ਹੈ ।

**ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ**

**ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਜਬ ਇਹੁ ਮਨ ਮਹਿ ਕਰਤ ਗੁਮਾਨਾ ॥ ਤਬ ਇਹੁ ਬਾਵਰੁ ਫਿਰਤ ਬਿਗਾਨਾ ॥ ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾ ਤੇ ਰਮਈਆ ਘਟਿ ਘਟਿ ਚੀਨਾ ॥੧॥ ਸਹਜ ਸੁਹੇਲਾ ਫਲੁ ਮਸਕੀਨੀ ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥੧॥ ਰਹਾਉ ॥ ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥ ਮੇਰ ਤੇਰ ਜਬ ਇਨਹਿ ਚੁਕਾਈ ॥ ਤਾ ਤੇ ਇਸੁ ਸੰਗਿ ਨਹੀ ਬੈਰਾਈ ॥੨॥ ਜਬ ਇਨਿ ਅਪੁਨੀ ਅਪਨੀ ਧਾਰੀ ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥ ਜਬ ਇਨਿ ਕਰਣੈਹਾਰੁ ਪਛਾਤਾ ॥ ਤਬ ਇਸ ਨੋ ਨਾਹੀ ਕਿਛੁ ਤਾਤਾ ॥੩॥ ਜਬ ਇਨਿ ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ ॥ ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥ {ਪੰਨਾ ੨੩੫}**

**ਪਦ ਅਰਥ** :—ਜਬ—ਜਦੋਂ । ਇਹੁ—ਇਹ ਜੀਵ । ਗੁਮਾਨਾ—ਮਾਣ, ਅਹੰਕਾਰ । ਬਾਵਰੁ—ਝੱਲਾ, ਕਮਲਾ । ਬਿਗਾਨਾ—ਓਪਰਾ । ਰੀਨਾ—ਚਰਨਾਂ ਦੀ ਧੂੜ । ਤਾ ਤੇ—ਤਦੋਂ ਤੋਂ । ਰਮਈਆ—ਸੋਹਣਾ ਰਾਮ । ਚੀਨਾ—ਪਛਾਣ ਲਿਆ । ਘਟਿ ਘਟਿ—ਹਰੇਕ ਸਰੀਰ ਵਿਚ ।੧।

ਸਹਜ—ਆਤਮਕ ਅਡੋਲਤਾ । ਸੁਹੇਲਾ—ਸੌਖਾ, ਸੁਖੀ । ਮਸਕੀਨੀ—ਆਜਜ਼ੀ, ਗਰੀਬੀ ਸੁਭਾਉ । ਅਪੁਨੈ—ਅਪੁਨੇ ਨੇ । ਮੋਹਿ—ਮੈਨੂੰ ।੧।ਰਹਾਉ।

ਕਿਸ ਕਉ—ਕਿਸੇ ਨੂੰ । ਸਗਲੇ—ਸਾਰੇ (ਮਨੁੱਖ) । ਫੰਦਾ—ਫੰਧ, ਜਾਲ, ਫ਼ਰੇਬ । ਇਨਹਿ—ਇਸ ਨੇ । ਚੁਕਾਈ—ਮੁਕਾ ਦਿੱਤੀ । ਬੈਰਾਈ—ਵੈਰ ।੨।

ਇਨਿ—ਇਸ ਨੇ । ਧਾਰੀ—ਮਨ ਵਿਚ ਟਿਕਾ ਲਈ । ਅਪੁਨੀ ਅਪਨੀ—ਆਪਣੀ ਹੀ ਗਰਜ਼ । ਇਸ ਕਉ—{ਲਫ਼ਜ਼ ‘ਇਸੁ‘ ਦਾ ੁ ਸੰਬੰਧਕ ‘ਕਉ’ ਦੇ ਕਾਰਨ ਉੱਡ ਗਿਆ ਹੈ} । ਇਸ ਨੋ—{‘ਇਸ’ ਦਾ ੁ ਸੰਬੰਧਕ ‘ਨੋ’ ਦੇ ਕਾਰਨ} । ਤਾਤਾ—ਸਾੜਾ, ਈਰਖਾ ।੩।

ਬਾਧਿਓ—ਬੰਨ੍ਹ ਲਿਆ, ਪੱਕਾ ਕਰ ਲਿਆ । ਜਮਿ—ਜਮ ਨੇ, ਆਤਮਕ ਮੌਤ ਨੇ । ਜੋਹਾ—ਤੱਕ ਵਿਚ ਰੱਖਿਆ । ਇਸ ਤੇ—{‘ਇਸੁ’ ਦਾ ੁ ਸੰਬੰਧਕ ‘ਤੇ’ ਦੇ ਕਾਰਨ} ਇਸ ਤੋਂ । ਭੇਦੁ—ਫ਼ਰਕ ।੪।

**ਅਰਥ** :— (ਹੇ ਭਾਈ !) ਮੇਰੇ ਗੁਰੂ ਨੇ ਮੈਨੂੰ (ਗਰੀਬੀ ਸੁਭਾਵ ਦੀ) ਦਾਤਿ ਬਖ਼ਸ਼ੀ, ਉਸ ਗਰੀਬੀ ਸੁਭਾਵ ਦਾ ਫਲ ਇਹ ਹੋਇਆ ਹੈ ਕਿ ਮੈਨੂੰ ਆਤਮਕ ਅਡੋਲਤਾ ਮਿਲ ਗਈ, ਮੈਂ ਸੁਖੀ ਹਾਂ ।੧।ਰਹਾਉ।

(ਹੇ ਭਾਈ !) ਜਦੋਂ ਮਨੁੱਖ (ਆਪਣੇ) ਮਨ ਵਿਚ (ਵੱਡੇ ਹੋਣ ਦਾ) ਮਾਣ ਕਰਦਾ ਹੈ ਤਦੋਂ (ਉਸ ਅਹੰਕਾਰ ਵਿਚ) ਝੱਲਾ (ਹੋਇਆ) ਮਨੁੱਖ (ਸਭ ਲੋਕਾਂ ਤੋਂ) ਵੱਖਰਾ ਵੱਖਰਾ ਤੁਰਿਆ ਫਿਰਦਾ ਹੈ, ਪਰ ਜਦੋਂ ਇਹ ਸਭ ਲੋਕਾਂ ਦੀ ਚਰਨ-ਧੂੜ ਹੋ ਗਿਆ, ਤਦੋਂ ਇਸ ਨੇ ਸੋਹਣੇ ਰਾਮ ਨੂੰ ਹਰੇਕ ਸਰੀਰ ਵਿਚ ਵੇਖ ਲਿਆ ।੧।

ਜਦ ਤਕ ਮਨੁੱਖ ਹਰ ਕਿਸੇ ਨੂੰ ਭੈੜਾ ਸਮਝਦਾ ਹੈ ਤਦ ਤਕ (ਇਸ ਨੂੰ ਇਉਂ ਜਾਪਦਾ ਹੈ ਕਿ) ਸਾਰੇ ਲੋਕ ਇਸ ਦੇ ਵਾਸਤੇ (ਠੱਗੀ ਦੇ) ਜਾਲ ਵਿਛਾ ਰਹੇ ਹਨ, ਪਰ ਜਦੋਂ ਇਸ ਨੇ (ਆਪਣੇ ਅੰਦਰੋਂ) ਵਿਤਕਰਾ ਦੂਰ ਕਰ ਦਿੱਤਾ, ਤਦੋਂ (ਇਸ ਨੂੰ ਯਕੀਨ ਬਣ ਜਾਂਦਾ ਹੈ ਕਿ (ਕੋਈ ਇਸ ਨਾਲ ਵੈਰ ਨਹੀਂ ਕਰ ਰਿਹਾ ।੨।

ਜਦ ਤਕ ਇਸ ਮਨੁੱਖ ਨੇ (ਮਨ ਵਿਚ) ਆਪਣੀ ਹੀ ਗ਼ਰਜ਼ ਟਿਕਾਈ ਰੱਖੀ, ਤਦ ਤਕ ਇਸ ਨੂੰ ਬੜੀ ਔਖਿਆਈ ਬਣੀ ਰਹਿੰਦੀ ਹੈ, ਪਰ ਜਦੋਂ ਇਸ ਨੇ (ਹਰ ਥਾਂ) ਸਿਰਜਣਹਾਰ ਨੂੰ ਹੀ (ਵੱਸਦਾ) ਪਛਾਣ ਲਿਆ, ਤਦੋਂ ਇਸ ਨੂੰ (ਕਿਸੇ ਨਾਲ) ਕੋਈ ਸਾੜਾ ਨਹੀਂ ਰਹਿ ਜਾਂਦਾ ।੩।

ਜਦ ਤਕ ਇਸ ਮਨੁੱਖ ਨੇ (ਦੁਨੀਆ ਨਾਲ) ਆਪਣਾ ਮੋਹ ਪੱਕਾ ਕੀਤਾ ਹੋਇਆ ਹੈ, ਤਦ ਤਕ ਇਹ ਭਟਕਦਾ ਰਹਿੰਦਾ ਹੈ, ਆਤਮਕ ਮੌਤ ਨੇ (ਤਦ ਤਕ) ਸਦਾ ਇਸ ਨੂੰ ਆਪਣੀ ਤੱਕ ਵਿਚ ਰੱਖਿਆ ਹੋਇਆ ਹੈ, ਪਰ ਜਦੋਂ ਇਸ ਦੇ ਅੰਦਰੋਂ ਸਾਰੀਆਂ ਭਟਕਣਾ ਮੁੱਕ ਜਾਂਦੀਆਂ ਹਨ, ਤਦੋਂ ਇਸ ਵਿਚ ਤੇ ਪਰਮਾਤਮਾ ਵਿਚ ਕੋਈ ਵਿੱਥ ਨਹੀਂ ਰਹਿ ਜਾਂਦੀ ।੪।

**ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥ ਜਬ ਇਨਿ ਏਕੋ ਏਕੀ ਬੂਝਿਆ ॥ ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥੫॥ ਜਬ ਇਹੁ ਧਾਵੈ ਮਾਇਆ ਅਰਥੀ ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥ ਜਬ ਇਸ ਤੇ ਇਹੁ ਹੋਇਓ ਜਉਲਾ ॥ ਪੀਛੈ ਲਾਗਿ ਚਲੀ ਉਠਿ ਕਉਲਾ ॥੬॥ ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥ ਮਨ ਮੰਦਰ ਮਹਿ ਦੀਪਕੁ ਜਲਿਓ ॥ ਜੀਤ ਹਾਰ ਕੀ ਸੋਝੀ ਕਰੀ ॥ ਤਉ ਇਸੁ ਘਰ ਕੀ ਕੀਮਤਿ ਪਰੀ ॥੭॥ ਕਰਨ ਕਰਾਵਨ ਸਭੁ ਕਿਛੁ ਏਕੈ ॥ ਆਪੇ ਬੁਧਿ ਬੀਚਾਰਿ ਬਿਬੇਕੈ ॥ ਦੂਰਿ ਨ, ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥੧॥ {ਪੰਨਾ ੨੩੫}**

**ਪਦ ਅਰਥ** :—ਭੇਦਾ—ਵਿੱਥਾਂ, ਵਖੇਵੇਂ । ਅਰੁ—ਅਤੇ {ਲਫ਼ਜ਼ 'ਅਰੁ' ਅਤੇ 'ਅਰਿ'} । ਖੇਦਾ—ਕਸ਼ਟ । ਏਕੋ ਏਕੀ—ਇਕ ਪਰਮਾਤਮਾ ਨੂੰ ਹੀ । ਸਭੁ ਕਿਛੁ—ਹਰੇਕ ਚੰਗੀ ਜੀਵਨ-ਜੁਗਤਿ ।੫।

ਧਾਵੈ—ਦੌੜਦਾ ਹੈ । ਅਰਥੀ—ਲੋੜਵੰਦ (ਹੋ ਕੇ), ਮੁਥਾਜ । ਤਿਸ—ਤ੍ਰਿਸ਼ਨਾ । ਜਉਲਾ—ਪਰੇ, ਵੱਖਰਾ । ਕਉਲਾ—ਮਾਇਆ ਲਛਮੀ ।੬।

ਜਉ—ਜਦੋਂ । ਦੀਪਕੁ—ਦੀਵਾ । ਜਲਿਓ—ਬਲ ਪਿਆ, ਜਗ ਪਿਆ । ਕੀਮਤਿ—ਕਦਰ ।੭।

ਏਕੈ—ਇਕ ਪਰਮਾਤਮਾ ਹੀ । ਆਪੇ—ਆਪ ਹੀ । ਬੀਚਾਰਿ—ਵਿਚਾਰ ਕੇ । ਬਿਬੇਕੈ—ਪਰਖਦਾ ਹੈ । ਰੰਗਾ—ਸਭ ਚੋਜ-ਤਮਾਸ਼ੇ ਕਰਨ ਵਾਲਾ ।੮।

**ਅਰਥ** :—ਜਦ ਤਕ ਇਸ ਮਨੁੱਖ ਨੇ (ਦੂਜਿਆਂ ਨਾਲੋਂ) ਕੋਈ ਵਿਤਕਰੇ ਮਿਥ ਰੱਖੇ ਹਨ, ਤਦ ਤਕ ਇਸ ਦੀ ਆਤਮਾ ਨੂੰ ਦੁੱਖਾਂ-ਕਲੇਸ਼ਾਂ ਦੀਆਂ ਸਜ਼ਾਵਾਂ ਮਿਲਦੀਆਂ ਰਹਿੰਦੀਆਂ ਹਨ, ਪਰ ਜਦੋਂ ਇਸ ਨੇ (ਹਰ ਥਾਂ) ਇਕ ਪਰਮਾਤਮਾ ਨੂੰ ਹੀ ਵੱਸਦਾ ਸਮਝ ਲਿਆ, ਤਦੋਂ ਇਸ ਨੂੰ (ਸਹੀ ਜੀਵਨ-ਜੁਗਤਿ ਦਾ) ਹਰੇਕ ਅੰਗ ਸੁੱਝ ਪੈਂਦਾ ਹੈ ।੫।

ਜਿਤਨਾ ਚਿਰ ਇਹ ਮਨੁੱਖ ਮਾਇਆ ਦਾ ਮੁਥਾਜ ਹੋ ਕੇ (ਹਰ ਪਾਸੇ) ਭਟਕਦਾ ਫਿਰਦਾ ਹੈ, ਤਦੋਂ ਤਕ ਇਹ ਤ੍ਰਿਪਤ ਨਹੀਂ ਹੁੰਦਾ । ਇਸ ਦੀ ਮਾਇਆ ਵਾਲੀ ਤ੍ਰਿਸ਼ਨਾ ਮੁੱਕਦੀ ਨਹੀਂ । ਜਦੋਂ ਇਹ ਮਨੁੱਖ ਇਸ ਮਾਇਆ-ਮੋਹ ਤੋਂ ਵੱਖ ਹੋ ਜਾਂਦਾ ਹੈ, ਤਦੋਂ ਮਾਇਆ ਇਸ ਦੇ ਪਿਛੇ ਪਿਛੇ ਲੱਗ ਤੁਰਦੀ ਹੈ । (ਮਾਇਆ ਇਸ ਦੀ ਦਾਸੀ ਬਣ ਜਾਂਦੀ ਹੈ) ।੬।

ਜਦੋਂ (ਕਿਸੇ ਮਨੁੱਖ ਨੂੰ) ਗੁਰੂ ਮਿਹਰ ਕਰ ਕੇ ਮਿਲ ਪੈਂਦਾ ਹੈ, ਉਸ ਦੇ ਮਨ ਵਿਚ ਗਿਆਨ ਹੋ ਜਾਂਦਾ ਹੈ, ਜਿਵੇਂ ਘਰ ਵਿਚ ਦੀਵਾ ਜਗ ਪੈਂਦਾ ਹੈ (ਤੇ ਘਰ ਦੀ ਹਰੇਕ ਚੀਜ਼ ਦਿੱਸ ਪੈਂਦੀ ਹੈ) ਤਦੋਂ ਮਨੁੱਖ ਨੂੰ ਸਮਝ ਪੈ ਜਾਂਦੀ ਹੈ ਕਿ ਮਨੁੱਖਾ ਜੀਵਨ ਵਿਚ ਅਸਲ ਜਿੱਤ ਕੀਹ ਹੈ ਤੇ ਹਾਰ ਕੀਹ ਹੈ, ਤਦੋਂ ਇਸ ਨੂੰ ਆਪਣੇ ਸਰੀਰ ਦੀ ਕਦਰ ਮਲੂਮ ਹੋ ਜਾਂਦੀ ਹੈ (ਤੇ ਇਸ ਨੂੰ ਵਿਕਾਰਾਂ ਵਿਚ ਨਹੀਂ ਰੋਲਦਾ) ।੭।

ਹੇ ਨਾਨਕ ! (ਜੀਵ ਵਿਚਾਰੇ ਦੇ ਕੀਹ ਵੱਸ ?) ਸਿਰਫ਼ ਪਰਮਾਤਮਾ ਹੀ (ਹਰੇਕ ਜੀਵ ਵਿਚ ਵਿਆਪਕ ਹੋ ਕੇ) ਸਭ ਕੁਝ ਕਰ ਰਿਹਾ ਹੈ ਤੇ ਉਹ ਪ੍ਰਭੂ ਆਪ ਹੀ (ਹਰੇਕ ਜੀਵ ਨੂੰ) ਅਕਲ (ਬਖ਼ਸ਼ਦਾ ਹੈ), ਆਪ ਹੀ (ਹਰੇਕ ਜੀਵ ਵਿਚ ਵਿਆਪਕ ਹੋ ਕੇ) ਵਿਚਾਰ ਕੇ (ਜੀਵਨ ਜੁਗਤਿ ਨੂੰ) ਪਰਖਦਾ ਹੈ । ਉਹ ਪਰਮਾਤਮਾ ਕਿਸੇ ਤੋਂ ਦੂਰ ਨਹੀਂ ਵੱਸਦਾ, ਸਭ ਦੇ ਨੇੜੇ ਵੱਸਦਾ ਹੈ, ਸਭ ਦੇ ਨਾਲ ਵੱਸਦਾ ਹੈ । ਉਹ ਪ੍ਰਭੂ ਸਦਾ-ਥਿਰ ਰਹਿਣ ਵਾਲਾ ਹੈ, ਉਹੀ ਸਭ ਚੋਜ-ਤਮਾਸ਼ੇ ਕਰਨ ਵਾਲਾ ਹੈ, ਉਹੀ ਸਾਲਾਹਣ-ਜੋਗ ਹੈ ।੮।੧।

ਗਉੜੀ ਮਹਲਾ ੫ ॥ ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥ ਤਿਸ ਕੈ ਹਿਰਦੈ ਰਵਿਆ ਸੋਇ ॥ ਮਨੁ ਤਨੁ ਸੀਤਲੁ ਨਿਹਚਲੁ ਹੋਇ ॥੧॥ ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥੧॥ ਰਹਾਉ ॥ ਜਾਸੁ ਜਪਤ ਭਉ ਅਪਦਾ ਜਾਇ ॥ ਧਾਵਤ ਮਨੂਆ ਆਵੈ ਠਾਇ ॥ ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥ ਜਾਸੁ ਜਪਤ ਇਹ ਹਉਮੈ ਭਾਗੈ ॥੨॥ ਜਾਸੁ ਜਪਤ ਵਸਿ ਆਵਹਿ ਪੰਚਾ ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥ ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥ ਜਾਸੁ ਜਪਤ ਹਰਿ ਦਰਗਹ ਸਿਝੈ ॥੩॥ ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥ ਜਾਸੁ ਜਪਤ ਹਰਿ ਹੋਵਹਿ ਸਾਧ ॥ ਜਾਸੁ ਜਪਤ ਮਨੁ ਸੀਤਲੁ ਹੋਵੈ ॥ ਜਾਸੁ ਜਪਤ ਮਲੁ ਸਗਲੀ ਖੋਵੈ ॥੪॥ ਜਾਸੁ ਜਪਤ ਰਤਨੁ ਹਰਿ ਮਿਲੈ ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥ ਜਾਸੁ ਜਪਤ ਕਈ ਬੈਕੁੰਠ ਵਾਸੁ ॥ ਜਾਸੁ ਜਪਤ ਸੁਖ ਸਹਜਿ ਨਿਵਾਸੁ ॥੫॥ ਜਾਸੁ ਜਪਤ ਇਹ ਅਗਨਿ ਨ ਪੋਹਤ ॥ ਜਾਸੁ ਜਪਤ ਇਹੁ ਕਾਲੁ ਨ ਜੋਹਤ ॥ ਜਾਸੁ ਜਪਤ ਤੇਰਾ ਨਿਰਮਲ ਮਾਥਾ ॥ ਜਾਸੁ ਜਪਤ ਸਗਲਾ ਦੁਖੁ ਲਾਥਾ ॥੬॥ ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥ ਜਾਸੁ ਜਪਤ ਸੁਣਿ ਅਨਹਤ ਧੁਨੈ ॥ ਜਾਸੁ ਜਪਤ ਇਹ ਨਿਰਮਲ ਸੋਇ ॥ ਜਾਸੁ ਜਪਤ ਕਮਲੁ ਸੀਧਾ ਹੋਇ ॥੭॥ ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥ ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥ ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥੮॥੨॥ {ਪੰਨਾ ੨੩੬}

**ਪਦ ਅਰਥ** :—ਤੇ—ਤੋਂ, ਨਾਲ । ਗੁਰ ਸੇਵਾ ਤੇ—ਗੁਰੂ ਦੀ ਸੇਵਾ ਨਾਲ, ਗੁਰੂ ਦੀ ਸਰਨ ਪਿਆਂ । ਨਾਮੇ—ਨਾਮ ਵਿਚ । ਜਿਸੁ ਮਸਤਕਿ—ਜਿਸ ਦੇ ਮੱਥੇ ਉਤੇ । ਹਿਰਦੈ—ਹਿਰਦੇ ਵਿਚ । ਸੋਇ—ਉਹ ਪਰਮਾਤਮਾ । ਨਿਹਚਲੁ—ਅਡੋਲ ।੧।

ਮਨ—ਹੇ ਮਨ ! ਈਹਾ—ਇਸ ਜ਼ਿੰਦਗੀ ਵਿਚ । ਊਹਾ—ਪਰਲੋਕ ਵਿਚ । ਤੇਰੈ ਕਾਮਿ—ਤੇਰੇ ਕੰਮ, ਤੇਰੇ ਵਾਸਤੇ ਲਾਭਦਾਇਕ ।੧।ਰਹਾਉ।

ਜਾਸੁ ਜਪਤ—ਜਿਸ ਦਾ ਨਾਮ ਜਪਦਿਆਂ । ਅਪਦਾ—ਬਿਪਤਾ, ਮੁਸੀਬਤ । ਧਾਵਤ—ਵਿਕਾਰਾਂ ਵਲ ਦੌੜਦਾ । ਠਾਇ—ਥਾਂ ਸਿਰ, ਟਿਕਾਣੇ । ਨ ਲਾਗੈ—ਪੋਹ ਨਹੀਂ ਸਕਦਾ ।੨।

ਵਸਿ—ਕਾਬੂ ਵਿਚ । ਸੰਚਾ—ਇਕੱਠਾ ਕਰ ਲਈਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਿਝੈ—ਕਾਮਯਾਬ ਹੋ ਜਾਂਦਾ ਹੈ ।੩।

ਕੋਟਿ—ਕ੍ਰੋੜਾਂ । ਸਾਧ—ਭਲੇ ਮਨੁੱਖ । ਸਗਲੀ—ਸਾਰੀ । ਖੋਵੈ—ਨਾਸ ਕਰ ਲੈਂਦਾ ਹੈ ।੪।

ਬਹੁਰਿ—ਮੁੜ, ਫਿਰ ਕਦੇ ! ਹਿਲ—ਗਿੱਝ ਜਾਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ ।੫।

ਕਾਲੁ—ਮੌਤ, ਆਤਮਕ ਮੌਤ, ਮੌਤ ਦਾ ਸਹਮ । ਜੋਹਤ—ਤੱਕ ਸਕਦਾ । ਨਿਰਮਲ—ਸਾਫ਼, ਰੌਸ਼ਨ ।੬।

ਸੁਣਿ—ਸੁਣੈ, ਸੁਣਦਾ ਹੈ । ਅਨਹਤ—{ਅਨਹਤ—ਬਿਨਾ ਵਜਾਏ ਵੱਜਣ ਵਾਲੀ} ਇਕ-ਰਸ, ਲਗਾਤਾਰ । ਧੁਨੈ—ਧੁਨਿ, ਆਵਾਜ਼, ਆਤਮਕ ਆਨੰਦ ਦੀ ਰੌ । ਸੋਇ—ਸੋਭਾ । ਕਮਲੁ—ਹਿਰਦਾ-ਕੌਲ-ਫੁੱਲ । ਸੀਧਾ—ਸਿੱਧਾ ।੭।

ਗੁਰਿ—ਗੁਰੂ ਨੇ । ਦ੍ਰਿਸਟਿ—ਨਜ਼ਰ । ਸਭ ਊਪਰਿ—ਸਭ ਤੋਂ ਵਧੀਆ । ਮੰਤ੍ਰ ਦੇ ਹਰੀ—ਹਰੀ ਦਾ ਨਾਮ-ਮੰਤ੍ਰ ਦੇਂਦਾ ਹੈ । ਤਿਨਿ—ਉਸ ਮਨੁੱਖ ਨੇ । ਚੂਰਾ—ਚੂਰੀ, ਚੂਰਮਾ ।੮।

**ਅਰਥ** :—ਹੇ ਮੇਰੇ ਮਨ ! ਤੂੰ ਪਰਮਾਤਮਾ ਦੀ ਇਹੋ ਜਿਹੀ ਸਿਫ਼ਤਿ-ਸਾਲਾਹ ਕਰਦਾ ਰਹੁ, ਜੇਹੜੀ ਤੇਰੀ ਇਸ ਜ਼ਿੰਦਗੀ ਵਿਚ ਭੀ ਕੰਮ ਆਵੇ, ਤੇ ਪਰਲੋਕ ਵਿਚ ਭੀ ਤੇਰੇ ਕੰਮ ਆਵੇ ।੧।ਰਹਾਉ।

(ਪਰ, ਹੇ ਮੇਰੇ ਮਨ !) ਉਹ ਮਨੁੱਖ ਹੀ ਪਰਮਾਤਮਾ ਦੇ ਨਾਮ ਵਿਚ ਜੁੜਦਾ ਹੈ ਜੇਹੜਾ ਗੁਰੂ ਦੀ ਸਰਨ ਪੈਂਦਾ ਹੈ (ਗੁਰੂ ਦੀ ਸਰਨ ਪਿਆਂ ਮਨੁੱਖ ਹਰਿ-ਨਾਮ ਵਿਚ ਲੱਗਦਾ ਹੈ, ਤੇ ਗੁਰੂ) ਉਸ ਮਨੁੱਖ ਨੂੰ ਮਿਲਦਾ ਹੈ ਜਿਸ ਦੇ ਮੱਥੇ ਉਤੇ ਭਾਗ ਜਾਗ ਪੈਣ । (ਫਿਰ) ਉਸ ਮਨੁੱਖ ਦੇ ਹਿਰਦੇ ਵਿਚ ਉਹ ਪਰਮਾਤਮਾ ਆ ਵੱਸਦਾ ਹੈ, ਤੇ, ਉਸ ਦਾ ਮਨ ਤੇ ਸਰੀਰ (ਹਿਰਦਾ) ਠੰਢਾ-ਠਾਰ ਹੋ ਜਾਂਦਾ ਹੈ, ਵਿਕਾਰਾਂ ਵਲੋਂ ਅਡੋਲ ਹੋ ਜਾਂਦਾ ਹੈ ।੧।

(ਹੇ ਮੇਰੇ ਮਨ ! ਤੂੰ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ) ਜਿਸ ਦਾ ਨਾਮ ਜਪਿਆਂ ਹਰੇਕ ਕਿਸਮ ਦਾ ਡਰ ਦੂਰ ਹੋ ਜਾਂਦਾ ਹੈ ਹਰੇਕ ਬਿਪਤਾ ਟਲ ਜਾਂਦੀ ਹੈ, ਵਿਕਾਰਾਂ ਵਲ ਦੌੜਦਾ ਮਨ ਟਿਕਾਣੇ ਆ ਜਾਂਦਾ ਹੈ, ਜਿਸ ਦਾ ਨਾਮ ਜਪਿਆਂ ਫਿਰ ਕੋਈ ਦੁੱਖ ਪੋਹ ਨਹੀਂ ਸਕਦਾ, ਤੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ ।੨।

ਜਿਸ ਦਾ ਨਾਮ ਜਪਿਆਂ (ਕਾਮਾਦਿਕ) ਪੰਜੇ ਵਿਕਾਰ ਕਾਬੂ ਆ ਜਾਂਦੇ ਹਨ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਹਿਰਦੇ ਵਿਚ ਇਕੱਠਾ ਕਰ ਸਕੀਦਾ ਹੈ, ਮਾਇਆ ਦੀ ਤ੍ਰੇਹ ਬੁੱਝ ਜਾਂਦੀ ਹੈ ਤੇ ਪਰਮਾਤਮਾ ਦੀ ਦਰਗਾਹ ਵਿਚ ਭੀ ਕਾਮਯਾਬ ਹੋ ਜਾਈਦਾ ਹੈ ।੩।

(ਹੇ ਭਾਈ ! ਤੂੰ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ) ਜਿਸ ਦਾ ਨਾਮ ਜਪਿਆਂ (ਪਿਛਲੇ ਕੀਤੇ ਹੋਏ) ਕ੍ਰੋੜਾਂ ਪਾਪ ਮਿਟ ਜਾਂਦੇ ਹਨ, ਤੇ (ਅਗਾਂਹ ਵਾਸਤੇ) ਭਲੇ ਮਨੁੱਖ ਬਣ ਜਾਈਦਾ ਹੈ, ਜਿਸ ਦਾ ਨਾਮ ਜਪਿਆਂ ਮਨ (ਵਿਕਾਰਾਂ ਦੀ ਤਪਸ਼ ਵਲੋਂ) ਠੰਢਾ-ਠਾਰ ਹੋ ਜਾਂਦਾ ਹੈ ਤੇ ਆਪਣੇ ਅੰਦਰ ਦੀ (ਵਿਕਾਰਾਂ ਦੀ) ਸਾਰੀ ਮੈਲ ਦੂਰ ਕਰ ਲੈਂਦਾ ਹੈ ।੪।

ਜਿਸ ਦਾ ਜਾਪ ਕੀਤਿਆਂ ਮਨੁੱਖ ਨੂੰ ਹਰਿ-ਨਾਮ-ਰਤਨ ਪ੍ਰਾਪਤ ਹੋ ਜਾਂਦਾ ਹੈ, (ਸਿਮਰਨ ਦੀ ਬਰਕਤਿ ਨਾਲ) ਮਨੁੱਖ ਪਰਮਾਤਮਾ ਨਾਲ ਇਤਨਾ ਰਚ-ਮਿਚ ਜਾਂਦਾ ਹੈ ਕਿ (ਪ੍ਰਾਪਤ ਕੀਤੇ ਹੋਏ ਉਸ ਨਾਮ-ਰਤਨ ਨੂੰ) ਮੁੜ ਨਹੀਂ ਛੱਡਦਾ, ਜਿਸ ਦਾ ਨਾਮ ਜਪਿਆਂ ਆਤਮਕ ਆਨੰਦ ਮਿਲਦਾ ਹੈ ਆਤਮਕ ਅਡੋਲਤਾ ਵਿਚ ਟਿਕਾਣਾ ਮਿਲ ਜਾਂਦਾ ਹੈ ਤੇ, ਤੇ ਮਾਨੋ, ਅਨੇਕਾਂ ਬੈਕੁੰਠਾਂ ਦਾ ਨਿਵਾਸ ਹਾਸਲ ਹੋ ਜਾਂਦਾ ਹੈ ।੫।

(ਹੇ ਭਾਈ ! ਤੂੰ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ) ਜਿਸ ਦਾ ਨਾਮ ਜਪਿਆਂ ਤ੍ਰਿਸ਼ਨਾਂ ਦੀ ਅੱਗ ਪੋਹ ਨਹੀਂ ਸਕੇਗੀ, ਮੌਤ ਦਾ ਸਹਮ ਨੇੜੇ ਨਹੀਂ ਢੁੱਕੇਗਾ (ਆਤਮਕ ਮੌਤ ਆਪਣਾ ਜ਼ੋਰ ਨਹੀਂ ਪਾਇਗੀ), ਹਰ ਥਾਂ ਤੂੰ ਉੱਜਲ-ਮੁਖ ਰਹੇਂਗਾ, ਤੇ ਹਰੇਕ ਕਿਸਮ ਦਾ ਦੁੱਖ ਦੂਰ ਹੋ ਜਾਇਗਾ ।੬।

(ਹੇ ਭਾਈ ! ਤੂੰ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ) ਜਿਸ ਦਾ ਨਾਮ ਜਪਿਆਂ (ਮਨੁੱਖ ਦੇ ਜੀਵਨ-ਸਫ਼ਰ ਵਿਚ) ਕੋਈ ਔਖਿਆਈ ਨਹੀਂ ਬਣਦੀ, ਤੇ, ਮਨੁੱਖ ਇਕ-ਰਸ ਆਤਮਕ ਆਨੰਦ ਦੇ ਗੀਤ ਦੀ

ਧੁਨਿ ਸੁਣਦਾ ਰਹਿੰਦਾ ਹੈ (ਮਨੁੱਖ ਦੇ ਅੰਦਰ ਹਰ ਵੇਲੇ ਆਤਮਕ ਆਨੰਦ ਦੀ ਰੌ ਚਲੀ ਰਹਿੰਦੀ ਹੈ), ਜਿਸ ਦਾ ਨਾਮ ਜਪਿਆਂ ਮਨੁੱਖ ਦਾ ਹਿਰਦਾ-ਕਮਲ (ਵਿਕਾਰਾਂ ਵਲੋਂ ਉਲਟ ਕੇ, ਪਰਮਾਤਮਾ ਦੀ ਯਾਦ ਵਲ) ਸਿੱਧਾ ਪਰਤ ਪੈਂਦਾ ਹੈ, ਤੇ ਮਨੁੱਖ (ਲੋਕ ਪਰਲੋਕ ਵਿਚ) ਪਵਿਤ੍ਰ ਸੋਭਾ ਖੱਟਦਾ ਹੈ ।੭।

ਹੇ ਨਾਨਕ ! ਆਖ—(ਹੇ ਭਾਈ ! ਗੁਰੂ) ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਜਪਣ ਦਾ ਉਪਦੇਸ਼ ਵਸਾਂਦਾ ਹੈ ਉਸ ਮਨੁੱਖ ਉਤੇ ਗੁਰੂ ਨੇ (ਮਾਨੋ) ਸਭ ਤੋਂ ਵਧੀਆ ਕਿਸਮ ਦੀ ਮਿਹਰ ਦੀ ਨਜ਼ਰ ਕਰ ਦਿੱਤੀ । ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਿਆ, ਉਸ ਨੇ ਪਰਮਾਤਮਾ ਦੀ ਇਕ-ਰਸ ਸਿਫ਼ਤਿ-ਸਾਲਾਹ ਨੂੰ ਆਪਣੇ ਆਤਮਾ ਵਾਸਤੇ ਸੁਆਦਲਾ ਭੋਜਨ ਬਣਾ ਲਿਆ ।੮।੨।

**ਗਉੜੀ ਮਹਲਾ ੫ ॥ ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥ ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥ ਐਸੀ ਦ੍ਰਿੜਤਾ ਤਾ ਕੈ ਹੋਇ ॥ ਜਾ ਕਉ ਦਇਆ ਮਇਆ ਪ੍ਰਭ ਸੋਇ ॥੧॥ ਰਹਾਉ ॥ ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥ ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥ ਸਹਜੇ ਜਾਗਣੁ ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥ ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥੩॥ ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ ॥ ਸਹਜੇ ਹੋਆ ਸਾਧੂ ਸੰਗੁ ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥੪॥ ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥ ਸਹਜੇ ਦੁਬਿਧਾ ਤਨ ਕੀ ਨਾਸੀ ॥ ਜਾ ਕੈ ਸਹਜਿ ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ ॥੫॥ ਸਹਜੇ ਅੰਮ੍ਰਿਤੁ ਪੀਓ ਨਾਮੁ ॥ ਸਹਜੇ ਕੀਨੋ ਜੀਅ ਕੋ ਦਾਨੁ ॥ ਸਹਜ ਕਥਾ ਮਹਿ ਆਤਮੁ ਰਸਿਆ ॥ ਤਾ ਕੈ ਸੰਗਿ ਅਬਿਨਾਸੀ ਵਸਿਆ ॥੬॥ ਸਹਜੇ ਆਸਣੁ ਅਸਥਿਰੁ ਭਾਇਆ ॥ ਸਹਜੇ ਅਨਹਤ ਸਬਦੁ ਵਜਾਇਆ ॥ ਸਹਜੇ ਰੁਣ ਝੁਣਕਾਰੁ ਸੁਹਾਇਆ ॥ ਤਾ ਕੈ ਘਰਿ ਪਾਰਬ੍ਰਹਮੁ ਸਮਾਇਆ ॥੭॥ ਸਹਜੇ ਜਾ ਕਉ ਪਰਿਓ ਕਰਮਾ ॥ ਸਹਜੇ ਗੁਰੁ ਭੇਟਿਓ ਸਚੁ ਧਰਮਾ ॥ ਜਾ ਕੈ ਸਹਜੁ ਭਇਆ ਸੋ ਜਾਣੈ ॥ ਨਾਨਕ ਦਾਸ ਤਾ ਕੈ ਕੁਰਬਾਣੈ ॥੮॥੩॥ {ਪੰਨਾ ੨੩੬-੨੩੭}**

**ਪਦ ਅਰਥ** :—ਰਿਦ ਅੰਤਰਿ—ਹਿਰਦੇ ਵਿਚ । ਸੰਗੁ—ਸਾਥ । ਨਿਵਾਰੈ—ਹਟਾ ਲੈਂਦਾ ਹੈ । ਵਾਸਿ—ਵੱਸ ਵਿਚ । ਪਰਗਾਸੁ—ਚਾਨਣਾ ।੧।

ਦ੍ਰਿੜਤਾ—ਪਕਿਆਈ, ਮਾਨਸਕ ਤਾਕਤ । ਤਾ ਕੈ—ਉਸ ਮਨੁੱਖ ਦੇ ਅੰਦਰ । ਜਾ ਕਉ—ਜਿਸ ਤੇ ।੧।

ਦੁਸਟੁ—ਵੈਰੀ । ਜੇਤਾ—ਜਿਤਨਾ ਭੀ । ਤੇਤਾ—ਉਤਨਾ ਹੀ । ਪੇਖਨੁ—ਵੇਖਣਾ ।੨।

ਸਹਜੇ—ਆਤਮਕ ਅਡੋਲਤਾ ਵਿਚ । ਸੋਇ—ਸੌਂਦਾ ਹੈ । ਹੋਤਾ ਜਾਇ—ਹੁੰਦਾ ਜਾਂਦਾ ਹੈ । ਬੈਰਾਗੁ—ਸ਼ੱਕ ਪੈਦਾ ਕਰਨ ਵਾਲੀ ਘਟਨਾ । ਚੂਪ—ਚੁਪ । ਜਪਨਾ—ਬੋਲਣਾ ।੩।

ਦੁਰਾਉ—ਲੁਕਾ, ਕਪਟ-ਭਾਵ । ਨਿਸੰਗੁ—ਪ੍ਰਤੱਖ ।

ਦੁਬਿਧਾ—ਮੇਰ-ਤੇਰ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ । ਮਨਿ—ਮਨ ਵਿਚ । ਪਰਮਾਨੰਦੁ—ਉਚੇ ਆਨੰਦ ਦਾ ਮਾਲਕ, ਪਰਮਾਤਮਾ ।੫।

ਪੀਓ—ਪੀਤਾ । ਜੀਅ ਕੋ—ਆਤਮਕ ਜੀਵਨ ਦਾ । ਕੋ—ਦਾ । ਆਤਮੁ—ਆਪਣਾ ਆਪ । ਰਸਿਆ—ਰਚ-ਮਿਚ ਗਿਆ ।੬।

ਆਸਣੁ—ਟਿਕਾਣਾ । ਭਾਇਆ—ਚੰਗਾ ਲੱਗਾ । ਅਨਹਤ—ਇਕ-ਰਸ । ਰੁਣ ਝੁਣਕਾਰ—ਆਤਮਕ ਆਨੰਦ ਦੀ ਇਕ-ਰਸ ਰੌ । ਘਰਿ—ਘਰ ਵਿਚ ।੭।

ਕਰਮਾ—ਕਰਮ, ਬਖ਼ਸ਼ਸ਼ । ਪਰਿਓ ਕਰਮਾ—ਮਿਹਰ ਹੋਈ । ਭੇਟਿਓ—ਮਿਲ ਪਿਆ । ਸਹਜੁ—ਆਤਮਕ ਅਡੋਲਤਾ ।੮।

**ਅਰਥ** :—(ਹੇ ਭਾਈ !) ਜਿਸ ਮਨੁੱਖ ਉਤੇ ਉਸ ਪਰਮਾਤਮਾ ਦੀ ਦਇਆ ਹੁੰਦੀ ਹੈ, ਕਿਰਪਾ ਹੁੰਦੀ ਹੈ, ਉਸ ਮਨੁੱਖ ਦੇ ਹਿਰਦੇ ਵਿਚ ਅਜੇਹਾ ਆਤਮਕ ਬਲ ਪੈਦਾ ਹੁੰਦਾ ਹੈ, (ਕਿ) ।੧।ਰਹਾਉ।

ਉਹ ਮਨੁੱਖ ਆਪਣੇ ਹਿਰਦੇ ਵਿਚ ਗੁਰੂ ਦਾ ਸ਼ਬਦ ਵਸਾਂਦਾ ਹੈ, ਕਾਮਾਦਿਕ ਪੰਜਾਂ ਨਾਲੋਂ ਆਪਣਾ ਸਾਥ ਹਟਾ ਲੈਂਦਾ ਹੈ, ਦਸਾਂ ਹੀ ਇੰਦ੍ਰੀਆਂ ਨੂੰ ਆਪਣੇ ਕਾਬੂ ਵਿਚ ਕਰ ਲੈਂਦਾ ਹੈ ਤੇ ਉਸ ਦੇ ਆਤਮਾ ਵਿਚ ਚਾਨਣ ਹੋ ਜਾਂਦਾ ਹੈ (ਉਸ ਨੂੰ ਆਤਮਕ ਜੀਵਨ ਦੀ ਸੂਝ ਪੈ ਜਾਂਦੀ ਹੈ) ।੧।

(ਹੇ ਭਾਈ !) ਜਿਸ ਮਨੁੱਖ ਨੂੰ ਆਪਣੇ ਹਿਰਦੇ ਵਿਚ ਮਿੱਤਰ ਤੇ ਵੈਰੀ ਇਕੋ ਜਿਹਾ ਜਾਪਦਾ ਹੈ, ਜਿਤਨਾ ਕੁਝ ਉਹ ਬੋਲਦਾ ਹੈ, ਆਤਮਕ ਜੀਵਨ ਦੀ ਸੂਝ ਬਾਰੇ ਬੋਲਦਾ ਹੈ, ਜਿਤਨਾ ਕੁਝ ਸੁਣਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਸੁਣਦਾ ਹੈ, ਜਿਤਨਾ ਕੁਝ ਵੇਖਦਾ ਹੈ, ਪਰਮਾਤਮਾ ਵਿਚ ਸੁਰਤਿ ਜੋੜਨ ਦਾ ਕਾਰਣ ਹੀ ਬਣਦਾ ਹੈ ।੨।

ਉਹ ਮਨੁੱਖ ਚਾਹੇ ਜਾਗਦਾ ਹੈ, ਚਾਹੇ ਸੁੱਤਾ ਹੋਇਆ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਹੀ ਟਿਕਿਆ ਰਹਿੰਦਾ ਹੈ; ਪਰਮਾਤਮਾ ਦੀ ਰਜ਼ਾ ਵਿਚ ਜੋ ਕੁਝ ਹੁੰਦਾ ਹੈ, ਉਸ ਨੂੰ ਠੀਕ ਮੰਨਦਾ ਹੈ, ਤੇ ਆਤਮਕ ਅਡੋਲਤਾ ਵਿਚ ਹੀ ਲੀਨ ਰਹਿੰਦਾ ਹੈ; ਕੋਈ ਗ਼ਮੀ ਦੀ ਘਟਨਾ ਹੋ ਜਾਏ, ਚਾਹੇ ਖ਼ੁਸ਼ੀ ਦਾ ਕਾਰਣ ਬਣੇ, ਉਹ ਆਤਮਕ ਅਡੋਲਤਾ ਵਿਚ ਹੀ ਰਹਿੰਦਾ ਹੈ; ਜੇ ਉਹ ਚੁਪ ਬੈਠਾ ਹੈ ਤਾਂ ਭੀ ਅਡੋਲਤਾ ਵਿਚ ਹੈ ਤੇ ਜੇ ਬੋਲ ਰਿਹਾ ਹੈ ਤਾਂ ਭੀ ਅਡੋਲਤਾ ਵਿਚ ਹੈ ।੩।

ਆਤਮਕ ਅਡੋਲਤਾ ਵਿਚ ਟਿਕਿਆ ਹੋਇਆ ਹੀ ਉਹ ਖਾਣ-ਪੀਣ ਦਾ ਵਿਹਾਰ ਕਰਦਾ ਹੈ, ਆਤਮਕ ਅਡੋਲਤਾ ਵਿਚ ਹੀ ਉਹ ਦੂਜਿਆਂ ਨਾਲ ਪ੍ਰੇਮ ਦਾ ਸਲੂਕ ਕਰਦਾ ਹੈ; ਆਤਮਕ ਅਡੋਲਤਾ ਵਿਚ ਟਿਕੇ ਰਹਿਣ ਕਰਕੇ ਉਸ ਦੇ ਅੰਦਰੋਂ ਸਾਰਾ ਕਪਟ-ਭਾਵ ਮਿਟ ਜਾਂਦਾ ਹੈ; ਆਤਮਕ ਅਡੋਲਤਾ ਵਿਚ ਹੀ ਉਸ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਤੇ ਪਰਤੱਖ ਤੌਰ ਤੇ ਉਸ ਨੂੰ ਪਰਮਾਤਮਾ ਮਿਲ ਪੈਂਦਾ ਹੈ ।੪।

ਜੇ ਉਹ ਘਰ ਵਿਚ ਹੈ ਤਾਂ ਭੀ ਆਤਮਕ ਅਡੋਲਤਾ ਵਿਚ, ਜੇ ਉਹ ਦੁਨੀਆ ਤੋਂ ਉਪਰਾਮ ਫਿਰਦਾ ਹੈ ਤਾਂ ਭੀ ਆਤਮਕ ਅਡੋਲਤਾ ਵਿਚ ਟਿਕੇ ਰਹਿਣ ਕਰਕੇ ਉਸ ਦੇ ਹਿਰਦੇ ਵਿਚੋਂ ਮੇਰ-ਤੇਰ ਦੂਰ ਹੋ ਜਾਂਦੀ ਹੈ । (ਹੇ ਭਾਈ !) ਆਤਮਕ ਅਡੋਲਤਾ ਦੇ ਕਾਰਨ ਜਿਸ ਮਨੁੱਖ ਦੇ ਮਨ ਵਿਚ ਆਨੰਦ ਪੈਦਾ ਹੁੰਦਾ ਹੈ ਉਸ ਨੂੰ ਉਹ ਪਰਮਾਤਮਾ ਮਿਲ ਪੈਂਦਾ ਹੈ ਜੋ ਸਭ ਤੋਂ ਉੱਚੇ ਆਤਮਕ ਆਨੰਦ ਦਾ ਮਾਲਕ ਹੈ ।੫।

ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਨਾਮ-ਅੰਮ੍ਰਿਤ ਪੀਂਦਾ ਰਹਿੰਦਾ ਹੈ, ਇਸ ਆਤਮਕ ਅਡੋਲਤਾ ਦੀ ਬਰਕਤਿ ਨਾਲ ਉਹ (ਹੋਰਨਾਂ ਨੂੰ ਭੀ) ਆਤਮਕ ਜੀਵਨ ਦੀ ਦਾਤਿ ਦੇਂਦਾ ਹੈ; ਆਤਮਕ ਅਡੋਲਤਾ ਪੈਦਾ ਕਰਨ ਵਾਲੀਆਂ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਵਿਚ ਉਸ ਦੀ ਜਿੰਦ ਰਚੀ-ਮਿਚੀ ਰਹਿੰਦੀ ਹੈ, ਉਸ ਦੇ ਹਿਰਦੇ ਵਿਚ ਅਬਿਨਾਸੀ ਪਰਮਾਤਮਾ ਆ ਵੱਸਦਾ ਹੈ ।੬।

ਆਤਮਕ ਅਡੋਲਤਾ ਵਿਚ ਉਸ ਦਾ ਸਦਾ-ਟਿਕਵਾਂ ਟਿਕਾਣਾ ਬਣਿਆ ਰਹਿੰਦਾ ਹੈ ਤੇ ਉਸ ਨੂੰ ਉਹ ਟਿਕਾਣਾ ਚੰਗਾ ਲੱਗਦਾ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਹੀ ਉਹ ਆਪਣੇ ਅੰਦਰ ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਪ੍ਰਬਲ ਕਰੀ ਰੱਖਦਾ ਹੈ; ਆਤਮਕ ਅਡੋਲਤਾ ਦੇ ਕਾਰਨ ਹੀ ਉਸ ਦੇ ਅੰਦਰ ਆਤਮਕ ਆਨੰਦ ਦੀ ਇਕ-ਰਸ ਰੌ ਸੁਹਾਵਣੀ ਬਣੀ ਰਹਿੰਦੀ ਹੈ । (ਹੇ ਭਾਈ !) ਉਸ ਦੇ ਹਿਰਦੇ ਵਿਚ ਪਰਮਾਤਮਾ ਸਦਾ ਪਰਗਟ ਰਹਿੰਦਾ ਹੈ ।੭।

(ਹੇ ਭਾਈ !) ਜਿਸ ਮਨੁੱਖ ਉਤੇ ਪਰਮਾਤਮਾ ਦੀ ਕਿਰਪਾ ਹੁੰਦੀ ਹੈ ਉਹ ਆਤਮਕ ਅਡੋਲਤਾ ਵਿਚ ਟਿਕਦਾ ਹੈ, ਉਸ ਨੂੰ ਗੁਰੂ ਮਿਲਦਾ ਹੈ, ਸਦਾ-ਥਿਰ ਨਾਮ ਦੇ ਸਿਮਰਨ ਨੂੰ ਉਹ ਆਪਣਾ ਧਰਮ ਬਣਾ ਲੈਂਦਾ ਹੈ ।

(ਪਰ ਇਹ ਸਹਜ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ) ਜਿਸ ਮਨੁੱਖ ਦੇ ਅੰਦਰ ਇਹ ਆਤਮਕ ਅਡੋਲਤਾ ਪੈਦਾ ਹੁੰਦੀ ਹੈ, ਉਹੀ ਮਨੁੱਖ ਉਸ ਨੂੰ ਸਮਝ ਸਕਦਾ ਹੈ, ਦਾਸ ਨਾਨਕ ਉਸ (ਵਡ-ਭਾਗੀ ਮਨੁੱਖ) ਤੋਂ ਕੁਰਬਾਨ ਜਾਂਦਾ ਹੈ ।੮।੩।

**ਗਉੜੀ ਮਹਲਾ ੫ ॥ ਪ੍ਰਥਮੇ ਗਰਭ ਵਾਸ ਤੇ ਟਰਿਆ ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥ ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥ ਸਰਪਰ ਗਵਨੁ ਕਰਹਿਗੇ ਬਪੁਰੇ ॥੧॥ ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧॥ ਰਹਾਉ ॥ ਇੰਦ੍ਰਪੁਰੀ ਮਹਿ ਸਰਪਰ ਮਰਣਾ ॥ ਬ੍ਰਹਮਪੁਰੀ ਨਿਹਚਲੁ ਨਹੀ ਰਹਣਾ ॥ ਸਿਵਪੁਰੀ ਕਾ ਹੋਇਗਾ ਕਾਲਾ ॥ ਤ੍ਰੈਗੁਣ ਮਾਇਆ ਬਿਨਸਿ ਬਿਤਾਲਾ ॥੨॥ ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥ ਦਿਨਸੁ ਰੈਣਿ ਬਰਤ ਅਰੁ ਭੇਦਾ ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥੩॥ ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ ਪਾਕ ਹੋਤੀ ॥ ਧੋਤੀ ਡੰਡਉਤਿ ਪਰਸਾਦਨ ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥੪॥ {ਪੰਨਾ ੨੩੭}**

**ਪਦ ਅਰਥ** :—ਪ੍ਰਥਮੇ—ਪਹਿਲਾਂ । ਗਰਭ ਵਾਸ ਤੇ—ਮਾਂ ਦੇ ਪੇਟ ਵਿਚ ਵੱਸਣ ਤੋਂ । ਟਰਿਆ—ਟਲਿਆ, ਖ਼ਲਾਸੀ ਹਾਸਲ ਕਰਦਾ ਹੈ । ਕਲਤ੍ਰ—ਇਸਤ੍ਰੀ । ਜੁਰਿਆ—ਜੁੜਿਆ ਰਹਿੰਦਾ ਹੈ, ਮੋਹ ਵਿਚ ਫਸਿਆ ਰਹਿੰਦਾ ਹੈ । ਕਪਰੇ—ਕੱਪੜੇ । ਸਰਪਰ—ਜ਼ਰੂਰ । ਗਵਨੁ—ਚਲਾਣਾ । ਬਪੁਰੇ—ਵਿਚਾਰੇ, ਯਤੀਮਾਂ ਵਾਂਗ ।੧।

ਕਵਨੁ—ਕੇਹੜਾ ? ਨ ਟਰੈ—ਨਾਸ ਨਹੀਂ ਹੁੰਦਾ । ਜਿਤੁ—ਜਿਸ ਦੀ ਰਾਹੀਂ । ਦੁਰਮਤਿ—ਖੋਟੀ ਬੁਧਿ । ਹਰੈ—ਦੂਰ ਹੁੰਦੀ ਹੈ ।੧।ਰਹਾਉ।

ਇੰਦ੍ਰ ਪੁਰੀ—ਉਹ ਪੁਰੀ ਜਿਥੇ ਇੰਦ੍ਰ ਦੇਵਤੇ ਦਾ ਰਾਜ ਮੰਨਿਆ ਜਾਂਦਾ ਹੈ । ਬ੍ਰਹਮਪੁਰੀ—ਬ੍ਰਹਮਾ ਦੀ ਪੁਰੀ । ਮਰਣਾ—ਮੌਤ । ਕਾਲਾ—ਨਾਸ । ਬਿਨਸਿ—ਬਿਨਸੈ, ਨਾਸ ਹੁੰਦਾ ਹੈ । ਬਿਤਾਲਾ—ਤਾਲ ਤੋਂ ਖੁੰਝਿਆ ਹੋਇਆ, ਸਹੀ ਜੀਵਨ-ਚਾਲ ਤੋਂ ਖੁੰਝਿਆ ਹੋਇਆ ।੨।

ਗਿਰਿ—ਪਹਾੜ । ਤਰ—ਰੁੱਖ । ਧਰਣਿ—ਧਰਤੀ । ਗਗਨ—ਆਕਾਸ਼ । ਅਰੁ—ਅਤੇ । ਰਵਿ—ਸੂਰਜ । ਸਸਿ—ਚੰਦ੍ਰਮਾ । ਪਾਵਕੁ—ਅੱਗ । ਨੀਰਾਰੇ—ਨੀਰ, ਪਾਣੀ । ਰੈਣਿ—ਰਾਤ । ਭੇਦਾ—ਵਖ ਵਖ ਮਰਯਾਦਾ ।੩।

ਦੇਵ—ਦੇਵਤੇ । ਦੇਹੁਰਾ—ਦੇਵਤੇ ਦਾ ਘਰ, ਮੰਦਰ । ਪੋਥੀ—ਪੁਸਤਕ । ਸੋਚ ਪਾਕ—ਪਵਿਤ੍ਰ ਰਸੋਈ । ਪਾਕ—ਭੋਜਨ ਪਕਾਣਾ । ਹੋਤੀ—ਹੋਤ੍ਰੀ, ਹਵਨ ਕਰਨ ਵਾਲੇ । ਧੋਤੀ—ਨੇਤੀ ਧੋਤੀ ਕਰਮ, ਕੱਪੜੇ ਦੀ ਲੀਰ ਨਾਲ ਮਿਹਦੇ ਨੂੰ ਸਾਫ਼ ਕਰਨ ਦਾ ਤਰੀਕਾ । ਪਰਸਾਦਨ ਭੋਗਾ—{ਪ੍ਰਾਸਾਦ—ਮਹਲ} ਮਹਲਾਂ ਦੇ ਭੋਗ ।੪।

**ਅਰਥ** :—(ਹੇ ਭਾਈ !) ਉਹ ਕੇਹੜਾ ਥਾਂ ਹੈ ਜੇਹੜਾ ਸਦਾ ਅਟੱਲ ਰਹਿੰਦਾ ਹੈ ? ਉਹ ਕੇਹੜਾ ਸ਼ਬਦ ਹੈ ਜਿਸ ਦੀ ਬਰਕਤਿ ਨਾਲ (ਮਨੁੱਖ ਦੀ) ਖੋਟੀ ਮਤਿ ਦੂਰ ਹੋ ਜਾਂਦੀ ਹੈ ? ।੧।ਰਹਾਉ।

(ਹੇ ਭਾਈ !) ਜੀਵ ਪਹਿਲਾਂ ਮਾਂ ਦੇ ਪੇਟ ਵਿਚ ਵੱਸਣ ਤੋਂ ਖ਼ਲਾਸੀ ਹਾਸਲ ਕਰਦਾ ਹੈ, (ਜਗਤ ਵਿਚ ਜਨਮ ਲੈ ਕੇ ਫਿਰ ਸਹਜੇ ਸਹਜੇ ਜਵਾਨੀ ਤੇ ਪਹੁੰਚ ਕੇ) ਪੁੱਤ੍ਰ ਇਸਤ੍ਰੀ ਆਦਿਕ ਪਰਵਾਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਕਈ ਕਿਸਮ ਦਾ ਖਾਣਾ ਖਾਂਦਾ ਹੈ, ਕਈ ਕਿਸਮਾਂ ਦੇ ਕੱਪੜੇ ਪਹਿਨਦਾ ਹੈ (ਸਾਰੀ ਉਮਰ ਇਹਨਾਂ ਰੰਗਾਂ ਵਿਚ ਹੀ ਮਸਤ ਰਹਿ ਕੇ ਕੁਰਾਹੇ ਪਿਆ ਰਹਿੰਦਾ ਹੈ, ਪਰ ਅਜੇਹੇ ਬੰਦੇ ਭੀ) ਜ਼ਰੂਰ ਯਤੀਮਾਂ ਵਾਂਗ ਹੀ (ਜਗਤ ਤੋਂ) ਕੂਚ ਕਰ ਜਾਣਗੇ ।੧।

(ਹੇ ਭਾਈ ! ਹੋਰਨਾਂ ਦੀ ਤਾਂ ਗੱਲ ਹੀ ਕੀਹ ਹੈ ?) ਇੰਦ੍ਰ-ਪੁਰੀ ਵਿਚ ਭੀ ਮੌਤ ਜ਼ਰੂਰ ਆ ਜਾਂਦੀ ਹੈ, ਬ੍ਰਹਮਾ ਦੀ ਪੁਰੀ ਭੀ ਸਦਾ ਅਟੱਲ ਨਹੀਂ ਰਹਿ ਸਕਦੀ, ਸ਼ਿਵ ਦੀ ਪੁਰੀ ਦਾ ਭੀ ਨਾਸ ਹੋ ਜਾਇਗਾ । (ਪਰ ਜਗਤ) ਤਿੰਨਾਂ ਗੁਣਾਂ ਵਾਲੀ ਮਾਇਆ ਦੇ ਅਸਰ ਹੇਠ ਜੀਵਨ ਦੇ ਸਹੀ ਰਾਹ ਤੋਂ ਖੁੰਝ ਕੇ ਆਤਮਕ ਮੌਤ ਸਹੇੜਦਾ ਰਹਿੰਦਾ ਹੈ ।੨।

(ਹੇ ਭਾਈ !) ਪਹਾੜ, ਰੁੱਖ, ਧਰਤੀ, ਆਕਾਸ਼ ਅਤੇ ਤਾਰੇ, ਸੂਰਜ, ਚੰਦ, ਹਵਾ, ਅੱਗ, ਪਾਣੀ, ਦਿਨ ਤੇ ਰਾਤ; ਵਰਤ ਆਦਿਕ ਵਖ ਵਖ ਕਿਸਮ ਦੀਆਂ ਮਰਯਾਦਾ; ਵੇਦ, ਸਿਮ੍ਰਿਤੀਆਂ, ਸ਼ਾਸਤ੍ਰ—ਇਹ ਸਭ ਕੁਝ ਆਖ਼ਰ ਨਾਸ ਹੋ ਜਾਣਗੇ ।੩।

(ਹੇ ਭਾਈ !) ਤੀਰਥ, ਦੇਵਤੇ, ਮੰਦਰ, (ਧਰਮ-) ਪੁਸਤਕਾਂ; ਮਾਲਾ, ਤਿਲਕ, ਸੁੱਚੀ ਰਸੋਈ, ਹਵਨ ਕਰਨ ਵਾਲੇ; (ਨੇਤੀ-) ਧੋਤੀ ਤੇ ਡੰਡਉਤ-ਨਮਸਕਾਰਾਂ; (ਦੂਜੇ ਪਾਸੇ) ਮਹਲਾਂ ਦੇ ਭੋਗ-ਬਿਲਾਸ—ਸਾਰਾ ਜਗਤ ਹੀ (ਆਖ਼ਰ) ਕੂਚ ਕਰ ਜਾਇਗਾ ।੪।

**ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥ ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥੫॥ ਸਹਜ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥ ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥੬॥ ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ ਨ ਹੋਤਾ ॥ ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਵਸਹਿ ਕੀਰਤਨ ਆਧਾਰੇ ॥੭॥ ਪਾਰਬ੍ਰਹਮ ਕਾ ਅੰਤੁ ਨ ਪਾਰੁ ॥ ਕਉਣੁ ਕਰੈ ਤਾ ਕਾ ਬੀਚਾਰੁ ॥ ਕਹੁ ਨਾਨਕ ਜਿਸੁ ਕਿਰਪਾ ਕਰੈ ॥ ਨਿਹਚਲ ਥਾਨੁ ਸਾਧ ਸੰਗਿ ਤਰੈ ॥੮॥੪॥ {ਪੰਨਾ ੨੩੭}**

**ਪਦ ਅਰਥ** :—ਵਰਨ—ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ । ਜਿੰਦੂ—ਜੀਵ । ਆਕਾਰਾ—ਦਿੱਸਦਾ ਜਗਤ ।੫।

ਸਹਜ—ਆਤਮਕ ਅਡੋਲਤਾ । ਤਤੁ—ਜਗਤ ਦਾ ਮੂਲ-ਪ੍ਰਭੂ । ਨਿਹਚਲੁ—ਅਟੱਲ । ਸਚੁ—ਸਦਾ ਕਾਇਮ ਰਹਿਣ ਵਾਲਾ । ਤਹਾ—ਉਥੇ, ਉਸ ਅਵਸਥਾ ਵਿਚ । ਗੁਣ ਰਸੈ—ਗੁਣਾਂ ਦਾ ਆਨੰਦ ਮਾਣਦੀ ਹੈ । ਅਨਭਉ ਨਗਰੁ—ਉਹ ਅਵਸਥਾ-ਰੂਪ ਨਗਰ ਜਿਥੇ ਕੋਈ ਡਰ ਪੋਹ ਨਹੀਂ ਸਕਦਾ ।੬।

ਤਹ—ਉਸ ਅਵਸਥਾ-ਨਗਰ ਵਿਚ । ਮਿਰਤੁ—ਮੌਤ, ਮੌਤ ਦਾ ਸਹਮ, ਆਤਮਕ ਮੌਤ । ਅਨਹਤ—ਇਕ-ਰਸ । ਅਨੰਦ ਆਖਾਰੇ—ਆਨੰਦ ਦੇ ਇਕੱਠ । ਆਧਾਰੇ—ਆਸਰੇ ।੭।

ਤਾ ਕਾ—ਉਸ (ਪਾਰਬ੍ਰਹਮ) ਦਾ । ਸਾਧ ਸੰਗਿ—ਸਾਧ-ਸੰਗ ਵਿਚ ।੮।

**ਅਰਥ** :—(ਵਖ ਵਖ) ਜਾਤਾਂ, (ਬ੍ਰਾਹਮਣ, ਖੱਤ੍ਰੀ ਆਦਿਕ) ਵਰਨ, ਮੁਸਲਮਾਨ ਅਤੇ ਹਿੰਦੂ; ਪਸ਼ੂ, ਪੰਛੀ, ਅਨੇਕਾਂ ਜੂਨਾਂ ਦੇ ਜੀਵ; ਇਹ ਸਾਰਾ ਜਗਤ-ਖਿਲਾਰਾ ਜੋ ਦਿੱਸ ਰਿਹਾ ਹੈ—ਇਹ ਸਾਰਾ ਦ੍ਰਿਸ਼ਟ-ਮਾਨ ਸੰਸਾਰ (ਆਖ਼ਰ) ਨਾਸ ਹੋ ਜਾਇਗਾ ।੫।

(ਪਰ, ਹੇ ਭਾਈ !) ਉਹ (ਉੱਚੀ ਆਤਮਕ ਅਵਸਥਾ-) ਥਾਂ ਸਦਾ ਕਾਇਮ ਰਹਿਣ ਵਾਲੀ ਹੈ ਅਟੱਲ ਹੈ ਤੇ ਉਥੇ ਸਦਾ ਹੀ ਆਨੰਦ ਭੀ ਹੈ, ਜਿਥੇ ਆਤਮਕ ਅਡੋਲਤਾ ਦੇਣ ਵਾਲੀ ਸਿਫ਼ਤਿ-ਸਾਲਾਹ ਹੋ ਰਹੀ ਹੈ ਜਿਥੇ ਭਗਤੀ ਹੋ ਰਹੀ ਹੈ ਜਿਥੇ ਜਗਤ ਦੇ ਮੂਲ-ਪਰਮਾਤਮਾ ਨਾਲ ਡੂੰਘੀ ਸਾਂਝ ਪੈ ਰਹੀ ਹੈ, ਉਥੇ ਸਾਧ ਸੰਗਤਿ ਪਰਮਾਤਮਾ ਦੇ ਗੁਣਾਂ ਦਾ ਆਨੰਦ ਮਾਣਦੀ ਹੈ, ਉਥੇ ਸਦਾ ਇਕ ਐਸਾ ਨਗਰ ਵੱਸਿਆ ਰਹਿੰਦਾ ਹੈ ਜਿਥੇ ਕਿਸੇ ਕਿਸਮ ਦਾ ਕੋਈ ਡਰ ਪੋਹ ਨਹੀਂ ਸਕਦਾ ।੬।

(ਹੇ ਭਾਈ !) ਉਸ (ਉੱਚੀ ਆਤਮਕ ਅਵਸਥਾ-) ਥਾਂ ਵਿਚ ਕੋਈ ਡਰ, ਕੋਈ ਭਰਮ, ਕੋਈ ਗ਼ਮ, ਕੋਈ ਚਿੰਤਾ ਪੋਹ ਨਹੀਂ ਸਕਦੀ, ਉਥੇ ਜਨਮ ਮਰਨ ਦਾ ਗੇੜ ਨਹੀਂ ਰਹਿੰਦਾ, ਉਥੇ ਆਤਮਕ ਮੌਤ ਨਹੀਂ ਹੁੰਦੀ, ਉਥੇ ਸਦਾ ਇਕ-ਰਸ ਆਤਮਕ ਆਨੰਦ ਦੇ (ਮਾਨੋ) ਅਖਾੜੇ ਲੱਗੇ ਰਹਿੰਦੇ ਹਨ, ਉਥੇ ਭਗਤ-ਜਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਆਸਰੇ ਵੱਸਦੇ ਹਨ ।੭।

(ਹੇ ਭਾਈ ! ਜਿਸ ਪਰਮਾਤਮਾ ਦੀ ਇਹ ਰਚਨਾ ਰਚੀ ਹੋਈ ਹੈ) ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਪਾਰਲਾ ਬੰਨਾ ਨਹੀਂ ਲੱਭ ਸਕਦਾ । (ਜਗਤ ਵਿਚ) ਕੋਈ ਐਸਾ ਮਨੁੱਖ ਨਹੀਂ ਹੈ, ਜੋ ਉਸ ਦੇ ਗੁਣਾਂ ਦਾ ਅੰਤ ਪਾਣ ਦਾ ਵਿਚਾਰ ਕਰ ਸਕੇ । ਹੇ ਨਾਨਕ ! ਆਖ—ਜਿਸ ਮਨੁੱਖ ਉਤੇ ਪਰਮਾਤਮਾ ਕਿਰਪਾ ਕਰਦਾ ਹੈ ਉਸ ਨੂੰ ਸਦਾ ਕਾਇਮ ਰਹਿਣ ਵਾਲੀ ਥਾਂ ਸਾਧ ਸੰਗਤਿ ਪ੍ਰਾਪਤ ਹੋ ਜਾਂਦੀ ਹੈ, ਸਾਧ ਸੰਗਤਿ ਵਿਚ ਰਹਿ ਕੇ ਉਹ ਮਨੁੱਖ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੮।੪।

ਗਉੜੀ ਮਹਲਾ ੫ ॥ ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥ ਜੋ ਇਸੁ ਮਾਰੇ ਤਿਸਹਿ ਵਡਿਆਈ ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥੧॥ ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ ॥ ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥ ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥ ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥ ਜੋ ਇਸੁ ਮਾਰੇ ਸੋ ਧਨਵੰਤਾ ॥ ਜੋ ਇਸੁ ਮਾਰੇ ਸੋ ਪਤਿਵੰਤਾ ॥ ਜੋ ਇਸੁ ਮਾਰੇ ਸੋਈ ਜਤੀ ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥ ਜੋ ਇਸੁ ਮਾਰੇ ਤਿਸ ਕਾ ਆਇਆ ਗਨੀ ॥ ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥ ਜੋ ਇਸੁ ਮਾਰੇ ਸੋ ਵਡਭਾਗਾ ॥ ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥ ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥ ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ ॥ ਜੋ ਇਸੁ ਮਾਰੇ ਸੋਈ ਸੁਗਿਆਨੀ ॥ ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥ ਇਸੁ ਮਾਰੀ ਬਿਨੁ ਥਾਇ ਨ ਪਰੈ ॥ ਕੋਟਿ ਕਰਮ ਜਾਪ ਤਪ ਕਰੈ ॥ ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥ ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥ ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥ ਇਸੁ ਮਾਰੀ ਬਿਨੁ ਜੂਠਿ ਨ ਧੋਈ ॥ ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥ ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ॥੭॥ ਜਾ ਕਉ ਭਏ ਕ੍ਰਿਪਾਲ ਕ੍ਰਿਪਾਨਿਧਿ ॥ ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥ ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥ {ਪੰਨਾ ੨੩੮}

**ਪਦ ਅਰਥ** :—ਸੂਰਾ—ਸੂਰਮਾ, ਬਲੀ । ਪੂਰਾ—ਸਾਰੇ ਗੁਣਾਂ ਦਾ ਮਾਲਕ । ਤਿਸਹਿ—ਉਸੇ ਨੂੰ । ਜਾਈ—ਦੂਰ ਹੁੰਦਾ ਹੈ ।੧।

ਕੋਇ—ਕੋਈ ਵਿਰਲਾ । ਦੁਬਿਧਾ—ਮੇਰ-ਤੇਰ । ਮਾਰਿ—ਮਾਰ ਕੇ । ਰਾਜ ਜੋਗੁ—ਰਾਜ ਕਮਾਂਦਿਆਂ ਪ੍ਰਭੂ ਨਾਲ ਮਿਲਾਪ, ਗ੍ਰਿਹਸਤ ਵਿਚ ਰਹਿੰਦਿਆਂ ਪ੍ਰਭੂ ਨਾਲ ਮੇਲ । ਇਸਹਿ—ਇਸ (ਦੁਬਿਧਾ) ਨੂੰ ।੧।ਰਹਾਉ।

ਨਾਮਿ—ਨਾਮ ਵਿਚ । ਸਮਾਹਿ—ਲੀਨ ਰਹਿੰਦੇ ਹਨ {'ਸਮਾਹਿ' ਬਹੁ-ਵਚਨ ਹੈ} । ਸਿਝੈ—ਕਾਮਯਾਬ ਹੁੰਦਾ ਹੈ ।੨।

ਪਤਿ—ਇੱਜ਼ਤ । ਜਤੀ—ਕਾਮਵਾਸਨਾ ਤੇ ਕਾਬੂ ਪਾ ਰੱਖਣ ਵਾਲਾ । ਗਤੀ—ਉੱਚੀ ਆਤਮਕ ਅਵਸਥਾ ।੩।

ਗਨੀ—ਗਿਣਿਆ ਜਾਂਦਾ ਹੈ । ਨਿਹਚਲੁ—ਵਿਕਾਰਾਂ ਦੇ ਟਾਕਰੇ ਤੇ ਅਡੋਲ । ਧਨੀ—ਮਾਲਕ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗਾ—ਜਾਗਦਾ ਹੈ, ਮਾਇਆ ਦੇ ਹੱਲਿਆਂ ਵਲੋਂ ਸੁਚੇਤ ਰਹਿੰਦਾ ਹੈ ।੪।

ਜੀਵਨ ਮੁਕਤਾ—ਜੀਊਂਦਾ ਹੀ ਵਿਕਾਰਾਂ ਤੋਂ ਬਚਿਆ ਹੋਇਆ, ਦੁਨੀਆ ਦਾ ਕਾਰ-ਵਿਹਾਰ ਕਰਦਾ ਹੋਇਆ ਹੀ ਵਿਕਾਰਾਂ ਤੋਂ ਆਜ਼ਾਦ । ਨਿਰਮਲ—ਪਵਿਤ੍ਰ । ਜੁਗਤਾ—ਜੀਵਨ-ਜੁਗਤਿ, ਰਹਿਣੀ-ਬਹਿਣੀ । ਸਹਜ—ਆਤਮਕ ਅਡੋਲਤਾ । ਸਹਜ ਧਿਆਨੀ—ਆਤਮਕ ਅਡੋਲਤਾ ਵਿਚ ਟਿਕੇ ਰਹਿਣ ਵਾਲਾ ।੫।

ਥਾਇ ਨ ਪਰੈ—ਕਬੂਲ ਨਹੀਂ ਹੁੰਦਾ । ਕੋਟਿ—ਕ੍ਰੋੜਾਂ । ਜਾਪ—ਦੇਵਤਿਆਂ ਨੂੰ ਵੱਸ ਕਰਨ ਵਾਲੇ ਮੰਤ੍ਰਾਂ ਦਾ ਅੱਭਿਆਸ । ਤਪ—ਧੂਣੀਆਂ ਆਦਿਕ ਸਰੀਰਕ ਕਸ਼ਟ । ਜਮ ਤੇ—ਜਮ ਤੋਂ, ਮੌਤ ਦੇ ਡਰ ਤੋਂ, ਆਤਮਕ ਮੌਤ ਤੋਂ ।੬।

ਸਭੁ ਕਿਛੁ—ਹਰੇਕ ਕੰਮ । ਜਉਲਾ—ਵੱਖਰਾ ।੭।

ਕ੍ਰਿਪਾਨਿਧਿ—ਦਇਆ ਦਾ ਖ਼ਜ਼ਾਨਾ । ਸਿਧਿ—ਸਿੱਧੀ, ਸਫਲਤਾ । ਗੁਰਿ—ਗੁਰੂ ਨੇ । ਜਾ ਕੀ—ਜਿਸ ਦੀ । ਬ੍ਰਹਮ ਬੀਚਾਰੀ—ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਨ ਵਾਲਾ ।੮।

**ਅਰਥ** :—(ਹੇ ਭਾਈ ! ਜਗਤ ਵਿਚ) ਅਜੇਹਾ ਕੋਈ ਵਿਰਲਾ ਮਨੁੱਖ ਹੈ, ਜੇਹੜਾ ਆਪਣੇ ਅੰਦਰੋਂ ਮੇਰ-ਤੇਰ ਨੂੰ ਮਾਰ ਮੁਕਾਂਦਾ ਹੈ । ਜੇਹੜਾ ਇਸ ਮੇਰ-ਤੇਰ ਨੂੰ ਮਾਰ ਲੈਂਦਾ ਹੈ, ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਪਰਮਾਤਮਾ ਨਾਲ ਜੋੜ ਪੈਦਾ ਕਰਨ ਦਾ ਅੱਭਿਆਸੀ ਹੈ ।੧।ਰਹਾਉ।

(ਹੇ ਭਾਈ !) ਜੇਹੜਾ ਮਨੁੱਖ ਇਸ ਮੇਰ-ਤੇਰ ਨੂੰ ਮੁਕਾ ਲੈਂਦਾ ਹੈ, ਉਹੀ (ਵਿਕਾਰਾਂ ਦੇ ਟਾਕਰੇ ਤੇ) ਬਲੀ ਸੂਰਮਾ ਹੈ, ਉਹੀ ਸਾਰੇ ਗੁਣਾਂ ਦਾ ਮਾਲਕ ਹੈ । ਜੇਹੜਾ ਮਨੁੱਖ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਸ ਨੂੰ (ਹਰ ਥਾਂ) ਆਦਰ ਮਿਲਦਾ ਹੈ, ਉਸ ਮਨੁੱਖ ਦਾ (ਹਰੇਕ ਕਿਸਮ ਦਾ) ਦੁੱਖ ਦੂਰ ਹੋ ਜਾਂਦਾ ਹੈ ।੧।

(ਹੇ ਭਾਈ !) ਜੇਹੜਾ ਮਨੁੱਖ ਇਸ ਦੁਬਿਧਾ ਨੂੰ ਮਾਰ ਮੁਕਾਂਦਾ ਹੈ, ਉਸ ਨੂੰ (ਦੁਨੀਆ ਦਾ ਕੋਈ) ਡਰ ਪੋਹ ਨਹੀਂ ਸਕਦਾ । ਜੇਹੜਾ ਜੇਹੜਾ ਮਨੁੱਖ ਇਸ ਨੂੰ ਮੁਕਾ ਲੈਂਦਾ ਹੈ, ਉਹ ਸਾਰੇ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦੇ ਹਨ । ਜੇਹੜਾ ਮਨੁੱਖ ਇਸ ਮੇਰ-ਤੇਰ ਨੂੰ ਆਪਣੇ ਅੰਦਰੋਂ ਦੂਰ ਕਰ ਲੈਂਦਾ ਹੈ, ਉਸ ਦੀ ਮਾਇਆ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ, ਉਹ ਪਰਮਾਤਮਾ ਦੀ ਦਰਗਾਹ ਵਿਚ ਕਾਮਯਾਬ ਹੋ ਜਾਂਦਾ ਹੈ ।੨।

(ਹੇ ਭਾਈ !) ਜੇਹੜਾ ਮਨੁੱਖ ਦੁਬਿਧਾ ਨੂੰ ਮਿਟਾ ਲੈਂਦਾ ਹੈ, ਉਹ ਨਾਮ-ਧਨ ਦਾ ਮਾਲਕ ਬਣ ਜਾਂਦਾ ਹੈ, ਉਹ ਇੱਜ਼ਤ ਵਾਲਾ ਹੋ ਜਾਂਦਾ ਹੈ, ਉਹੀ ਹੈ ਅਸਲ ਜਤੀ, ਉਸ ਨੂੰ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ ।੩।

(ਹੇ ਭਾਈ !) ਜੇਹੜਾ ਮਨੁੱਖ ਦੁਬਿਧਾ ਨੂੰ ਮਿਟਾ ਲੈਂਦਾ ਹੈ, ਉਸ ਦਾ ਜਗਤ ਵਿਚ ਆਉਣਾ ਸਫਲ ਸਮਝਿਆ ਜਾਂਦਾ ਹੈ, ਉਹ ਮਾਇਆ ਦੇ ਹੱਲਿਆਂ ਦੇ ਟਾਕਰੇ ਤੋਂ ਅਡੋਲ ਰਹਿੰਦਾ ਹੈ, ਉਹੀ ਅਸਲ ਧਨਾਢ ਹੈ । ਜੇਹੜਾ ਮਨੁੱਖ ਆਪਣੇ ਅੰਦਰੋਂ ਮੇਰ-ਤੇਰ ਦੂਰ ਕਰ ਲੈਂਦਾ ਹੈ, ਉਹ ਵੱਡੇ ਭਾਗਾਂ ਵਾਲਾ ਹੈ, ਉਹ ਹਰ ਵੇਲੇ ਮਾਇਆ ਦੇ ਹੱਲਿਆਂ ਵੱਲੋਂ ਸੁਚੇਤ ਰਹਿੰਦਾ ਹੈ ।੪।

ਜੇਹੜਾ ਮਨੁੱਖ ਇਸ ਦੁਬਿਧਾ ਨੂੰ ਮੁਕਾ ਲੈਂਦਾ ਹੈ, ਉਹ ਦੁਨੀਆ ਦੇ ਕਾਰ-ਵਿਹਾਰ ਕਰਦਾ ਹੀ ਵਿਕਾਰਾਂ ਤੋਂ ਆਜ਼ਾਦ ਰਹਿੰਦਾ ਹੈ, ਉਸ ਦੀ ਰਹਿਣੀ-ਬਹਿਣੀ ਸਦਾ ਪਵਿਤ੍ਰ ਹੁੰਦੀ ਹੈ, ਉਹੀ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਵਾਲਾ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੫।

(ਹੇ ਭਾਈ !) ਇਸ ਮੇਰ-ਤੇਰ ਨੂੰ ਦੂਰ ਕਰਨ ਤੋਂ ਬਿਨਾ ਕੋਈ ਮਨੁੱਖ ਪਰਮਾਤਮਾ ਦੀਆਂ ਨਜ਼ਰਾਂ ਵਿਚ ਕਬੂਲ ਨਹੀਂ ਹੁੰਦਾ, ਭਾਵੇਂ ਉਹ ਕ੍ਰੋੜਾਂ ਜਪ ਤੇ ਕ੍ਰੋੜਾਂ ਤਪ ਆਦਿਕ ਕਰਮ ਕਰਦਾ ਰਹੇ । ਦੁਬਿਧਾ ਨੂੰ ਮਿਟਾਣ ਤੋਂ ਬਿਨਾ ਮਨੁੱਖ ਦਾ ਜਨਮਾਂ ਦਾ ਗੇੜ ਮੁੱਕਦਾ ਨਹੀਂ, ਜਮਾਂ ਤੋਂ ਖ਼ਲਾਸੀ ਨਹੀਂ ਹੁੰਦੀ ।੬।

(ਹੇ ਭਾਈ !) ਦੁਬਿਧਾ ਦੂਰ ਕਰਨ ਤੋਂ ਬਿਨਾ ਮਨੁੱਖ ਦੀ ਪਰਮਾਤਮਾ ਨਾਲ ਡੂੰਘੀ ਸਾਂਝ ਨਹੀਂ ਬਣ ਸਕਦੀ, ਮਨ ਵਿਚੋਂ ਵਿਕਾਰਾਂ ਦੀ ਮੈਲ ਨਹੀਂ ਧੁਪਦੀ । ਜਦ ਤਕ ਮਨੁੱਖ ਦੁਬਿਧਾ ਨੂੰ ਨਹੀਂ ਮੁਕਾਂਦਾ, (ਉਹ) ਜੋ ਕੁਝ ਭੀ ਕਰਦਾ ਹੈ ਮਨ ਨੂੰ ਹੋਰ ਵਿਕਾਰੀ ਬਣਾਈ ਜਾਂਦਾ ਹੈ ਤੇ ਪਰਮਾਤਮਾ ਨਾਲੋਂ ਵਿੱਥ ਬਣਾਈ ਰੱਖਦਾ ਹੈ ।੭।

ਜਿਸ ਮਨੁੱਖ ਉਤੇ ਦਇਆ ਦਾ ਖ਼ਜ਼ਾਨਾ ਪਰਮਾਤਮਾ ਦਇਆਵਾਨ ਹੁੰਦਾ ਹੈ, ਉਸ ਨੂੰ ਦੁਬਿਧਾ ਤੋਂ ਖ਼ਲਾਸੀ ਮਿਲ ਜਾਂਦੀ ਹੈ, ਉਸ ਨੂੰ ਜੀਵਨ ਵਿਚ ਪੂਰੀ ਸਫਲਤਾ ਪ੍ਰਾਪਤ ਹੋ ਜਾਂਦੀ ਹੈ ।

ਹੇ ਨਾਨਕ ! ਆਖ—ਗੁਰੂ ਨੇ ਜਿਸ ਮਨੁੱਖ ਦੇ ਅੰਦਰੋਂ ਮੇਰ-ਤੇਰ ਦੂਰ ਕਰ ਦਿੱਤੀ, ਉਹ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਨ-ਜੋਗਾ ਹੋ ਗਿਆ ।੮।੫।

ਗਉੜੀ ਮਹਲਾ ੫ ॥ ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥ ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥੧॥ ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ ਨਾਹੀ ਹੋਰੁ ॥੧॥ ਰਹਾਉ ॥ ਵਡੇ ਵਡੇ ਜੋ ਦੁਨੀਆਦਾਰ ॥ ਕਾਹੂ ਕਾਜਿ ਨਾਹੀ ਗਾਵਾਰ ॥ ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥ ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥੨॥ ਕੋਟਿ ਮਜਨ ਜਾ ਕੈ ਸੁਣਿ ਨਾਮ ॥ ਕੋਟਿ ਪੂਜਾ ਜਾ ਕੈ ਹੈ ਧਿਆਨ ॥ ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥੩॥ ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥ ਬਿਨਸਿ ਜਾਹਿ ਮਾਇਆ ਕੇ ਹੇਤ ॥ ਹਰਿ ਅਬਿਨਾਸੀ ਤੁਮਰੈ ਸੰਗਿ ॥ ਮਨ ਮੇਰੇ ਰਚੁ ਰਾਮ ਕੈ ਰੰਗਿ ॥੪॥ ਜਾ ਕੈ ਕਾਮਿ ਉਤਰੈ ਸਭ ਭੂਖ ॥ ਜਾ ਕੈ ਕਾਮਿ ਨ ਜੋਹਹਿ ਦੂਤ ॥ ਜਾ ਕੈ ਕਾਮਿ ਤੇਰਾ ਵਡ ਗਮਰੁ ॥ ਜਾ ਕੈ ਕਾਮਿ ਹੋਵਹਿ ਤੂੰ ਅਮਰੁ ॥੫॥ ਜਾ ਕੇ ਚਾਕਰ ਕਉ ਨਹੀ ਡਾਨ ॥ ਜਾ ਕੇ ਚਾਕਰ ਕਉ ਨਹੀ ਬਾਨ ॥ ਜਾ ਕੈ ਦਫਤਰਿ ਪੁਛੈ ਨ ਲੇਖਾ ॥ ਤਾ ਕੀ ਚਾਕਰੀ ਕਰਹੁ ਬਿਸੇਖਾ ॥੬॥ ਜਾ ਕੈ ਊਨ ਨਾਹੀ ਕਾਹੂ ਬਾਤ ॥ ਏਕਹਿ ਆਪਿ ਅਨੇਕਹਿ ਭਾਤਿ ॥ ਜਾ ਕੀ ਦ੍ਰਿਸਟਿ ਹੋਇ ਸਦਾ ਨਿਹਾਲ ॥ ਮਨ ਮੇਰੇ ਕਰਿ ਤਾ ਕੀ ਘਾਲ ॥੭॥ ਨਾ ਕੋ ਚਤੁਰੁ ਨਾਹੀ ਕੋ ਮੂੜਾ ॥ ਨਾ ਕੋ ਹੀਣੁ ਨਾਹੀ ਕੋ ਸੂਰਾ ॥ ਜਿਤੁ ਕੋ ਲਾਇਆ ਤਿਤ ਹੀ ਲਾਗਾ ॥ ਸੋ ਸੇਵਕੁ ਨਾਨਕ ਜਿਸੁ ਭਾਗਾ ॥੮॥੬॥ {ਪੰਨਾ ੨੩੮}

**ਪਦ ਅਰਥ** :—ਸਿਉ—ਨਾਲ । ਜੁਰੈ—ਜੁੜਦਾ ਹੈ, ਪਿਆਰ ਪੈਦਾ ਕਰਦਾ ਹੈ । ਸਭੁ ਕੋ—ਹਰੇਕ ਮਨੁੱਖ । ਤ—ਤਾਂ, ਤਦੋਂ । ਨਿਹਚਲੁ—(ਵਿਕਾਰਾਂ ਦੇ ਹੱਲਿਆਂ ਵਲੋਂ) ਅਡੋਲ । ਕਾੜ੍ਹਾ—ਚਿੰਤਾ-ਫ਼ਿਕਰ, ਝੋਰਾ । ਵਿਆਪੈ—ਜ਼ੋਰ ਪਾ ਸਕਦਾ । ਨਿਸਤਾਰਾ—ਪਾਰ-ਉਤਾਰਾ ।੧।

ਜੋਰੁ—ਜੋੜ, ਪ੍ਰੀਤ ਬਣਾ । ਕਾਜਿ—ਕੰਮ ਵਿਚ । ਹੋਰੁ—ਕੋਈ ਹੋਰ ਉੱਦਮ ।੧।ਰਹਾਉ।

ਦੁਨੀਆਦਾਰ—ਧਨਾਢ । ਕਾਹੂ ਕਾਜਿ—ਕਿਸੇ ਕੰਮ ਵਿਚ । ਗਾਵਾਰ—ਮੂਰਖ । ਨੀਚ ਕੁਲੁ—ਨੀਵੀਂ ਕੁਲ ਵਾਲਾ, ਨੀਵੀਂ ਕੁਲ ਵਿਚ ਜੰਮਿਆ ਹੋਇਆ । ਸੁਣਹਿ—ਲੋਕ ਸੁਣਦੇ ਹਨ । ਸੰਗਿ—ਸੰਗਤਿ ਵਿਚ । ਉਧਰਹਿ—(ਵਿਕਾਰਾਂ ਤੋਂ) ਬਚ ਜਾਂਦੇ ਹਨ ।੨।

ਕੋਟਿ—ਕ੍ਰੋੜਾਂ । ਮਜਨ—ਤੀਰਥ-ਇਸ਼ਨਾਨ । ਜਾ ਕੈ ਸੁਣਿ ਨਾਮ—ਜਿਸ ਦਾ ਨਾਮ ਸੁਣਨ ਵਿਚ । ਜਾ ਕੈ ਧਿਆਨ—ਜਿਸ ਦਾ ਧਿਆਨ ਧਰਨ ਵਿਚ । ਸੁਣਿ—ਸੁਣ ਕੇ । ਗੁਰ ਤੇ—ਗੁਰੂ ਪਾਸੋਂ । ਬਿਧਿ—(ਮਿਲਣ ਦਾ) ਤਰੀਕਾ । ਜਾਣੀ—ਜਾਣਿਆਂ ।੩।

ਫਿਰਿ ਫਿਰਿ—ਮੁੜ ਮੁੜ, ਸਦਾ । ਚੇਤ—ਯਾਦ ਕਰ । ਹੇਤ—ਮੋਹ । ਸੰਗਿ—ਨਾਲ । ਰਚੁ—ਜੁੜਿਆ ਰਹੁ । ਰੰਗਿ—ਪ੍ਰੇਮ ਵਿਚ ।੪।

ਜਾ ਕੈ ਕਾਮਿ—ਜਿਸ ਦੀ ਸੇਵਾ ਦੀ ਰਾਹੀਂ । ਨ ਜੋਹਹਿ—ਨਹੀਂ ਤੱਕਦੇ । ਗਮਰੁ—ਗ਼ਮਰ, ਤੇਜ-ਪ੍ਰਤਾਪ । ਅਮਰੁ—ਸਦੀਵੀ ਆਤਮਕ ਜੀਵਨ ਵਾਲਾ ।੫।

ਜਾ ਕੇ—ਜਿਸ ਦੇ {ਲਫ਼ਜ਼ 'ਜਾ ਕੈ' ਅਤੇ 'ਜਾ ਕੇ' ਦਾ ਫ਼ਰਕ ਗਹੁ ਨਾਲ ਵੇਖਣ-ਜੋਗ ਹੈ} । ਡਾਨ—ਡੰਨ, ਸਜ਼ਾ, ਦੁੱਖ-ਕਲੇਸ਼ । ਬਾਨ—{ਵਯ[illegible]ਨ} ਐਬ । ਜਾ ਕੈ ਦਫਤਰਿ—ਜਿਸ ਦੇ ਦਫ਼ਤਰ ਵਿਚ । ਚਾਕਰੀ—ਸੇਵਾ । ਬਿਸੇਖਾ—ਉਚੇਚੀ ।੬।

ਜਾ ਕੈ—ਜਿਸ ਦੇ ਘਰ ਵਿਚ । ਊਨ—ਘਾਟ, ਕਮੀ । ਅਨੇਕਹਿ ਭਾਤਿ—ਅਨੇਕਾਂ ਤਰੀਕਿਆਂ ਨਾਲ । ਨਿਹਾਲ—ਖ਼ੁਸ਼, ਪ੍ਰਸੰਨ, ਸੌਖਾ । ਦ੍ਰਿਸ਼ਟਿ—ਨਜ਼ਰ, ਨਿਗਾਹ । ਘਾਲ—ਸੇਵਾ ।੭।

ਚਤੁਰੁ—ਚਾਲਾਕ, ਸਿਆਣਾ । ਮੂੜਾ—ਮੂਰਖ । ਕੋ—ਕੋਈ ਮਨੁੱਖ । ਹੋਣੁ—ਕਮਜ਼ੋਰ । ਸੂਰਾ—ਸੂਰਮਾ । ਜਿਤੁ—ਜਿਸ (ਕੰਮ) ਵਿਚ । ਤਿਤ ਹੀ—{ਲਫ਼ਜ਼ 'ਤਿਤੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ਉਸ ਵਿਚ ਹੀ ।੮।

**ਅਰਥ** :—ਹੇ ਮੇਰੇ ਮਨ ! ਤੂੰ ਆਪਣੀ ਪ੍ਰੀਤਿ ਪਰਮਾਤਮਾ ਨਾਲ ਬਣਾ । (ਪਰਮਾਤਮਾ ਨਾਲ ਪ੍ਰੀਤਿ ਬਣਾਣ ਤੋਂ ਬਿਨਾ) ਕੋਈ ਹੋਰ ਉੱਦਮ ਤੇਰੇ ਕਿਸੇ ਕੰਮ ਨਹੀਂ ਆਵੇਗਾ ।੧।ਰਹਾਉ।

(ਹੇ ਭਾਈ !) ਜਦੋਂ ਮਨੁੱਖ ਪਰਮਾਤਮਾ ਨਾਲ ਪਿਆਰ ਪੈਦਾ ਕਰਦਾ ਹੈ, ਤਾਂ ਉਸ ਨੂੰ ਹਰੇਕ ਮਨੁੱਖ ਆਪਣਾ ਮਿੱਤਰ ਦਿੱਸਦਾ ਹੈ, ਤਦੋਂ ਉਸ ਦਾ ਚਿੱਤ (ਵਿਕਾਰਾਂ ਦੇ ਹੱਲਿਆਂ ਦੇ ਟਾਕਰੇ ਤੇ ਸਦਾ) ਅਡੋਲ ਰਹਿੰਦਾ ਹੈ, ਕੋਈ ਚਿੰਤਾ-ਫ਼ਿਕਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ, (ਇਸ ਸੰਸਾਰ-ਸਮੁੰਦਰ ਵਿਚੋਂ) ਉਸ ਦਾ ਪਾਰ-ਉਤਾਰਾ ਹੋ ਜਾਂਦਾ ਹੈ ।੧।

(ਹੇ ਭਾਈ ! ਜਗਤ ਵਿਚ) ਜੇਹੜੇ ਜੇਹੜੇ ਵੱਡੇ ਵੱਡੇ ਜਾਇਦਾਦਾਂ ਵਾਲੇ ਹਨ, ਉਹਨਾਂ ਮੂਰਖਾਂ ਦੀ (ਕੋਈ ਜਾਇਦਾਦ ਆਤਮਕ ਜੀਵਨ ਦੇ ਰਸਤੇ ਵਿਚ) ਉਹਨਾਂ ਦੇ ਕੰਮ ਨਹੀਂ ਆਉਂਦੀ । (ਦੂਜੇ ਪਾਸੇ) ਪਰਮਾਤਮਾ ਦਾ ਭਗਤ ਨੀਵੀਂ ਕੁਲ ਵਿਚ ਭੀ ਜੰਮਿਆ ਹੋਇਆ ਹੋਵੇ, ਤਾਂ ਭੀ ਲੋਕ ਉਸ ਦੀ ਸਿੱਖਿਆ ਸੁਣਦੇ ਹਨ, ਤੇ ਉਸ ਦੀ

ਸੰਗਤਿ ਵਿਚ ਰਹਿ ਕੇ (ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਰਾਂ ਵਿਚੋਂ) ਇਕ ਪਲ ਵਿਚ ਬਚ ਨਿਕਲਦੇ ਹਨ ।੨।

(ਹੇ ਭਾਈ !) ਜਿਸ ਪਰਮਾਤਮਾ ਦਾ ਨਾਮ ਸੁਣਨ ਵਿਚ ਕ੍ਰੋੜਾਂ ਤੀਰਥ-ਇਸ਼ਨਾਨ ਆ ਜਾਂਦੇ ਹਨ, ਜਿਸ ਪਰਮਾਤਮਾ ਦਾ ਧਿਆਨ ਧਰਨ ਵਿਚ ਕ੍ਰੋੜਾਂ ਦੇਵ-ਪੂਜਾ ਆ ਜਾਂਦੀਆਂ ਹਨ, ਜਿਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਨ ਵਿਚ ਕ੍ਰੋੜਾਂ ਪੁੰਨ ਹੋ ਜਾਂਦੇ ਹਨ, ਗੁਰੂ ਪਾਸੋਂ ਉਸ ਪਰਮਾਤਮਾ ਨਾਲ ਮਿਲਾਪ ਦੀ ਵਿਧੀ ਸਿੱਖਿਆਂ ਇਹ ਸਾਰੇ ਕ੍ਰੋੜਾਂ ਫਲ ਪ੍ਰਾਪਤ ਹੋ ਜਾਂਦੇ ਹਨ ।੩।

(ਹੇ ਭਾਈ !) ਆਪਣੇ ਮਨ ਵਿਚ ਤੂੰ ਸਦਾ ਪਰਮਾਤਮਾ ਨੂੰ ਯਾਦ ਰੱਖ, ਮਾਇਆ ਵਾਲੇ ਤੇਰੇ ਸਾਰੇ ਹੀ ਮੋਹ ਨਾਸ ਹੋ ਜਾਣਗੇ । ਹੇ ਮੇਰੇ ਮਨ ! ਉਹ ਕਦੇ ਨਾਸ ਨਾਹ ਹੋਣ ਵਾਲਾ ਪਰਮਾਤਮਾ ਸਦਾ ਤੇਰੇ ਨਾਲ ਵੱਸਦਾ ਹੈ, ਤੂੰ ਉਸ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਸਦਾ ਜੁੜਿਆ ਰਹੁ ।੪।

(ਹੇ ਭਾਈ !) ਜਿਸ ਦੀ ਸੇਵਾ-ਭਗਤੀ ਵਿਚ ਲੱਗਿਆਂ (ਮਾਇਆ ਦੀ) ਸਾਰੀ ਭੁੱਖ ਦੂਰ ਹੋ ਜਾਂਦੀ ਹੈ, ਤੇ ਜਮਦੂਤ ਤੱਕ ਭੀ ਨਹੀਂ ਸਕਦੇ, (ਹੇ ਭਾਈ !) ਜਿਸ ਦੀ ਸੇਵਾ ਭਗਤੀ ਦੀ ਬਰਕਤਿ ਨਾਲ ਤੇਰਾ (ਹਰ ਥਾਂ) ਵੱਡਾ ਤੇਜ-ਪ੍ਰਤਾਪ ਬਣ ਸਕਦਾ ਹੈ, ਤੇ ਤੂੰ ਸਦੀਵੀ ਆਤਮਕ ਜੀਵਨ ਵਾਲਾ ਬਣ ਸਕਦਾ ਹੈਂ;

(ਹੇ ਭਾਈ !) ਜਿਸ ਪਰਮਾਤਮਾ ਦੇ ਸੇਵਕ-ਭਗਤ ਨੂੰ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦਾ, ਕੋਈ ਐਬ ਨਹੀਂ ਚੰਬੜ ਸਕਦਾ, ਜਿਸ ਪਰਮਾਤਮਾ ਦੇ ਦਫ਼ਤਰ ਵਿਚ (ਸੇਵਕ ਭਗਤ ਪਾਸੋਂ ਕੀਤੇ ਕਰਮਾਂ ਦਾ ਕੋਈ) ਹਿਸਾਬ ਨਹੀਂ ਮੰਗਿਆ ਜਾਂਦਾ (ਕਿਉਂਕਿ ਸੇਵਾ ਭਗਤੀ ਦੀ ਬਰਕਤਿ ਨਾਲ ਉਸ ਪਾਸੋਂ ਕੋਈ ਕੁਕਰਮ ਹੁੰਦੇ ਹੀ ਨਹੀਂ) ਉਸ ਪਰਮਾਤਮਾ ਦੀ ਸੇਵਾ-ਭਗਤੀ ਉਚੇਚੇ ਤੌਰ ਤੇ ਕਰਦੇ ਰਹੁ ।੫, ੬।

ਹੇ ਮੇਰੇ ਮਨ ! ਜਿਸ ਪਰਮਾਤਮਾ ਦੇ ਘਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ, ਜੇਹੜਾ ਪਰਮਾਤਮਾ ਇਕ ਆਪ ਹੀ ਆਪ ਹੁੰਦਾ ਹੋਇਆ ਅਨੇਕਾਂ ਰੂਪਾਂ ਵਿਚ ਪਰਗਟ ਹੋ ਰਿਹਾ ਹੈ, ਜਿਸ ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ ਹਰੇਕ ਜੀਵ ਨਿਹਾਲ ਹੋ ਜਾਂਦਾ ਹੈ, ਤੂੰ ਉਸ ਪਰਮਾਤਮਾ ਦੀ ਸੇਵਾ-ਭਗਤੀ ਕਰ ।੭।

(ਪਰ) ਹੇ ਨਾਨਕ ! (ਆਪਣੇ ਆਪ) ਨਾਹ ਕੋਈ ਮਨੁੱਖ ਸਿਆਣਾ ਬਣ ਸਕਦਾ ਹੈ, ਨਾਹ ਕੋਈ ਮਨੁੱਖ (ਆਪਣੀ ਮਰਜ਼ੀ ਨਾਲ) ਮੂਰਖ ਟਿਕਿਆ ਰਹਿੰਦਾ ਹੈ, ਨਾਹ ਕੋਈ ਨਿਤਾਣਾ ਹੈ ਤੇ ਨਾਹ ਕੋਈ ਸੂਰਮਾ ਹੈ । ਹਰੇਕ ਜੀਵ ਉਸੇ ਪਾਸੇ ਹੀ ਲੱਗਾ ਹੋਇਆ ਹੈ ਜਿਸ ਪਾਸੇ ਪਰਮਾਤਮਾ ਨੇ ਉਸ ਨੂੰ ਲਾਇਆ ਹੋਇਆ ਹੈ । (ਪਰਮਾਤਮਾ ਦੀ ਮਿਹਰ ਨਾਲ) ਜਿਸ ਦੀ ਕਿਸਮਤ ਜਾਗ ਪੈਂਦੀ ਹੈ, ਉਹੀ ਉਸ ਦਾ ਸੇਵਕ ਬਣਦਾ ਹੈ ।੮।੬।

**ਗਉੜੀ ਮਹਲਾ ੫ ॥ ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥ ਏਕ ਨਿਮਖ ਜੋ ਸਿਮਰਨ ਮਹਿ ਜੀਆ ॥ ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧॥ ਰਹਾਉ ॥ ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ ਕਾਗ ਬਤਨ ਬਿਸਟਾ ਮਹਿ ਵਾਸ ॥੨॥ ਬਿਨੁ ਸਿਮਰਨ ਭਏ ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿਨਾਮ ॥੩॥ ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥੪॥ ਬਿਨੁ ਸਿਮਰਨ ਗਰਧਭ ਕੀ ਨਿਆਈ ॥ ਸਾਕਤ ਥਾਨ ਭਰਿਸਟ ਫਿਰਾਹੀ ॥੫॥ ਬਿਨੁ ਸਿਮਰਨ ਕੂਕਰ ਹਰਕਾਇਆ ॥ ਸਾਕਤ ਲੋਭੀ ਬੰਧੁ ਨ ਪਾਇਆ ॥ ੬॥ ਬਿਨੁ ਸਿਮਰਨ ਹੈ ਆਤਮ ਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ**

ਜਾਤੀ ॥੭॥ ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥ ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮॥੭॥ {ਪੰਨਾ ੨੩੯}

**ਪਦ ਅਰਥ** :—ਜੈਸੇ—ਜਿਵੇਂ । ਆਰਜਾਰੀ—ਉਮਰ । ਸਰਪ—ਸੱਪ । ਜੀਵਹਿ—ਜੀਊਂਦੇ ਹਨ । ਬਿਸਾਰੀ—ਬਿਸਾਰਿ, ਵਿਸਾਰ ਕੇ ।੧।

ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਜੋ—ਜੇਹੜਾ । ਜੀਆ—ਜੀਵਿਆ ਗਿਆ, ਗੁਜ਼ਾਰਿਆ । ਕੋਟਿ—ਕ੍ਰੋੜਾਂ । ਥਿਰੁ—ਕਾਇਮ । ਥੀਆ—ਹੋ ਗਿਆ ।੧।ਰਹਾਉ।

ਧ੍ਰਿਗੁ—ਫਿਟਕਾਰ-ਜੋਗ । ਕਾਗ—ਕਾਂ । ਬਤਨ—ਮੂੰਹ {ਵਦਨ} । ਬਿਸਟਾ—ਗੰਦ, ਗੂੰਹ ।੨।

ਕੂਕਰ ਕਾਮ—ਕੁੱਤਿਆਂ ਦੇ ਕੰਮਾਂ ਵਾਲੇ । ਸਾਕਤ—ਪਰਮਾਤਮਾ ਨਾਲੋਂ ਟੁਟੇ ਹੋਏ ਮਨੁੱਖ । ਨਿਨਾਮ—ਜਿਨ੍ਹਾਂ ਦੇ ਪਿਉ ਦਾ ਨਾਮ ਨਹੀਂ ਦੱਸਿਆ ਜਾ ਸਕਦਾ ।੩।

ਸੀਙ—ਸਿੰਗ । ਛਤਾਰਾ—ਛੱਤਰਾ, ਭੇਡੂ । ਕੂਰੁ—ਕੂੜ, ਝੂਠ । ਕਾਰਾ—ਕਾਲਾ ।੪।

ਗਰਧਭ—{ਗਦ੍ਲਭ} ਖੋਤਾ । ਨਿਆਈ—ਵਾਂਗ । ਭਰਿਸਟ—ਗੰਦੇ, ਵਿਕਾਰੀ । ਫਿਰਾਹੀ—ਫਿਰਹਿ, ਫਿਰਦੇ ਹਨ ।੫।

ਹਰਕਾਇਆ—ਹਲਕਾ ਹੋਇਆ ਹੋਇਆ । ਬੰਧੁ—ਰੋਕ ।੬।

ਆਤਮਘਾਤੀ—ਆਤਮਕ ਜੀਵਨ ਦਾ ਨਾਸ ਕਰਨ ਵਾਲਾ । ਜਾਤੀ—ਜਾਤਿ ।੭।

ਗੁਰਿ—ਗੁਰੂ ਦੀ ਰਾਹੀਂ ।੮।

**ਅਰਥ** :—(ਹੇ ਭਾਈ !) ਜੇਹੜਾ ਇਕ ਅੱਖ ਝਮਕਣ ਜਿਤਨਾ ਸਮਾ ਭੀ ਪਰਮਾਤਮਾ ਦੇ ਸਿਮਰਨ ਵਿਚ ਗੁਜ਼ਾਰਿਆ ਜਾਏ, ਉਹ, ਮਾਨੋ, ਲੱਖਾਂ ਕ੍ਰੋੜਾਂ ਦਿਨ (ਜੀਊ ਲਿਆ, ਕਿਉਂਕਿ ਸਿਮਰਨ ਦੀ ਬਰਕਤਿ ਨਾਲ ਮਨੁੱਖ ਦਾ ਆਤਮਕ ਜੀਵਨ) ਸਦਾ ਲਈ ਅਡੋਲ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਜਿਵੇਂ ਸੱਪ ਦੀ ਉਮਰ ਹੈ (ਉਮਰ ਤਾਂ ਲੰਮੀ ਹੈ, ਪਰ ਸੱਪ ਸਦਾ ਦੂਜਿਆਂ ਨੂੰ ਡੰਗ ਹੀ ਮਾਰਦਾ ਰਹਿੰਦਾ ਹੈ) ਇਸੇ ਤਰ੍ਹਾਂ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਪਰਮਾਤਮਾ ਦਾ ਨਾਮ ਭੁਲਾ ਕੇ ਸਿਮਰਨ ਤੋਂ ਬਿਨਾ (ਵਿਅਰਥ ਜੀਵਨ ਹੀ) ਜੀਊਂਦੇ ਹਨ (ਮੌਕਾ ਬਣਨ ਤੇ ਦੂਜਿਆਂ ਨੂੰ ਡੰਗ ਹੀ ਮਾਰਦੇ ਹਨ) ।੧।

(ਹੇ ਭਾਈ !) ਪ੍ਰਭੂ-ਸਿਮਰਨ ਤੋਂ ਖੁੰਝ ਕੇ ਹੋਰ ਹੋਰ ਕੰਮ ਕਰਨੇ ਫਿਟਕਾਰ-ਜੋਗ ਹੀ ਹਨ, ਜਿਵੇਂ ਕਾਂ ਦੀ ਚੁੰਝ ਗੰਦ ਵਿਚ ਹੀ ਰਹਿੰਦੀ ਹੈ, ਤਿਵੇਂ ਸਿਮਰਨ-ਹੀਨ ਮਨੁੱਖਾਂ ਦੇ ਮੂੰਹ (ਨਿੰਦਾ ਆਦਿਕ ਦੇ) ਗੰਦ ਵਿਚ ਹੀ ਰਹਿੰਦੇ ਹਨ ।੨।

(ਹੇ ਭਾਈ !) ਪਰਮਾਤਮਾ ਨਾਲੋਂ ਟੁਟੇ ਹੋਏ ਮਨੁੱਖ ਵੇਸਵਾ ਇਸਤ੍ਰੀਆਂ ਦੇ ਪੁੱਤਰਾਂ ਵਾਂਗ (ਨਿਲੱਜ) ਹੋ ਜਾਂਦੇ ਹਨ ਜਿਨ੍ਹਾਂ ਦੇ ਪਿਉ ਦਾ ਨਾਮ ਨਹੀਂ ਦੱਸਿਆ ਜਾ ਸਕਦਾ । ਪ੍ਰਭੂ ਦੀ ਯਾਦ ਤੋਂ ਖੁੰਝ ਕੇ ਮਨੁੱਖ (ਲੋਭ ਤੇ ਕਾਮਾਦਿਕ ਵਿਚ ਫਸ ਕੇ) ਕੁੱਤਿਆਂ ਵਰਗੇ ਕੰਮਾਂ ਵਿਚ ਪ੍ਰਵਿਰਤ ਰਹਿੰਦੇ ਹਨ ।੩।

(ਹੇ ਭਾਈ !) ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ (ਸਦਾ) ਝੂਠ ਬੋਲਦੇ ਹਨ, ਹਰ ਥਾਂ ਮੁਕਾਲਖ ਹੀ ਖੱਟਦੇ ਹਨ । ਪਰਮਾਤਮਾ ਦੀ ਯਾਦ ਤੋਂ ਖੁੰਝ ਕੇ ਉਹ (ਧਰਤੀ ਉਤੇ ਭਾਰ ਹੀ ਹਨ, ਜਿਵੇਂ) ਛੱਤਰਿਆਂ ਦੇ ਸਿਰ ਤੇ ਸਿੰਗ ।੪।

(ਹੇ ਭਾਈ !) ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ (ਕੁਕਰਮਾਂ ਵਾਲੇ) ਗੰਦੇ ਥਾਈਂ ਹੀ ਫਿਰਦੇ ਰਹਿੰਦੇ ਹਨ, ਸਿਮਰਨ ਤੋਂ ਖੁੰਝ ਕੇ ਉਹ ਖੋਤੇ ਵਾਂਗ ਹੀ (ਮਲੀਨ ਜੀਵਨ ਗੁਜ਼ਾਰਦੇ ਹਨ, ਜਿਵੇਂ ਖੋਤਾ ਸਦਾ ਸੁਆਹ ਮਿੱਟੀ ਵਿਚ ਲੇਟ ਕੇ ਖ਼ੁਸ਼ ਹੁੰਦਾ ਹੈ) ।੫।

(ਹੇ ਭਾਈ !) ਰੱਬ ਨਾਲੋਂ ਟੁੱਟੇ ਹੋਏ ਮਨੁੱਖ ਲੋਭ ਵਿਚ ਗ੍ਰਸੇ ਰਹਿੰਦੇ ਹਨ (ਉਹਨਾਂ ਦੇ ਰਾਹ ਵਿਚ, ਲੱਖਾਂ ਰੁਪਏ ਕਮਾ ਕੇ ਭੀ) ਰੋਕ ਨਹੀਂ ਪੈ ਸਕਦੀ, ਸਿਮਰਨ ਤੋਂ ਖੁੰਝ ਕੇ ਉਹ, ਮਾਨੋ, ਹਲਕੇ ਕੁੱਤੇ ਬਣ ਜਾਂਦੇ ਹਨ (ਜਿਸ ਨਾਲ ਭੀ ਸੰਗ ਕਰਦੇ ਹਨ, ਉਸ ਨੂੰ ਲੋਭ ਦਾ ਹਲਕ ਚੰਬੋੜ ਦੇਂਦੇ ਹਨ) ।੬।

(ਹੇ ਭਾਈ !) ਰੱਬ ਨਾਲੋਂ ਟੁੱਟਾ ਹੋਇਆ ਮਨੁੱਖ ਸਿਮਰਨ ਤੋਂ ਖੁੰਝਾ ਰਹਿ ਕੇ ਆਤਮਕ ਮੌਤ ਸਹੇੜ ਲੈਂਦਾ ਹੈ, ਉਹ ਸਦਾ ਨੀਵੇਂ ਕੰਮਾਂ ਵਲ ਰੁਚੀ ਰੱਖਦਾ ਹੈ, ਉਸ ਦੀ ਨਾਹ ਉੱਚੀ ਕੁਲ ਰਹਿ ਜਾਂਦੀ ਹੈ ਨਾਹ ਉੱਚੀ ਜਾਤਿ ।੭।

ਹੇ ਨਾਨਕ ! ਆਖ—ਜਿਸ ਮਨੁੱਖ ਉਤੇ ਪਰਮਾਤਮਾ ਦਇਆਵਾਨ ਹੋ ਜਾਂਦਾ ਹੈ, ਉਸ ਨੂੰ ਸਾਧ ਸੰਗਤਿ ਵਿਚ ਲਿਆ ਰਲਾਂਦਾ ਹੈ, ਤੇ ਇਸ ਤਰ੍ਹਾਂ ਜਗਤ ਨੂੰ ਗੁਰੂ ਦੀ ਰਾਹੀਂ (ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਪਾਰ ਲੰਘਾਂਦਾ ਹੈ ।੮।੭।

**ਗਉੜੀ ਮਹਲਾ ੫ ॥ ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥ ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥ ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥ ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥੧॥ ਰਹਾਉ ॥ ਗੁਰ ਕੈ ਬਚਨਿ ਸੁਣਿ ਰਸਨ ਵਖਾਣੀ ॥ ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥੨॥ ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥ ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥ ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥ ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥੪॥ ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥ ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥੬॥ ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ॥੭॥ ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥ ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥੮॥੮॥ {ਪੰਨਾ ੨੩੯}**

**ਪਦ ਅਰਥ** :—ਬਚਨਿ—ਬਚਨ ਦੀ ਰਾਹੀਂ, ਉਪਦੇਸ਼ ਦੀ ਬਰਕਤਿ ਨਾਲ । ਮੋਹਿ—ਮੈਂ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਗੁਰਿ—ਗੁਰੂ ਨੇ । ਪੈਜ—ਲਾਜ ।੧।

ਮੋਹਿ ਮਿਲਿਆ—ਮੈਨੂੰ ਮਿਲਿਆ । ਥਾਉ—ਥਾਂ, ਟਿਕਾਣਾ ।੧।ਰਹਾਉ।

ਸੁਣਿ—ਸੁਣ ਕੇ । ਰਸਨ—ਜੀਭ (ਨਾਲ) । ਵਖਾਣੀ—ਮੈਂ ਵਖਾਣਦਾ ਹਾਂ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ । ਮੇਰੀ—ਮੇਰੀ (ਰਾਸ-ਪੂੰਜੀ ਬਣ ਗਈ ਹੈ) ।੨।

ਆਪੁ—ਆਪਾ-ਭਾਵ, ਹਉਮੈ । ਤੇ—ਤੋਂ, ਨਾਲ ।੩।

ਭਰਮੁ—ਭਟਕਣਾ । ਪੇਖਿਓ—ਮੈਂ ਵੇਖ ਲਿਆ ਹੈ । ਸਭੁ—ਹਰ ਥਾਂ । ਬ੍ਰਹਮੁ—ਪਰਮਾਤਮਾ ।੪।

ਰਾਜੁ ਜੋਗੁ—ਰਾਜ ਭੀ ਤੇ ਜੋਗ ਭੀ, ਗ੍ਰਿਹਸਤ ਵਿਚ ਰਹਿੰਦਿਆਂ ਪਰਮਾਤਮਾ ਨਾਲ ਮਿਲਾਪ । ਲੋਗੁ—ਲੋਕ, ਜਗਤ ।੫।

ਸਿਧਿ—ਸਿੱਧੀ, ਸਫਲਤਾ, ਕਾਮਯਾਬੀ । ਨਿਧਿ—ਖ਼ਜ਼ਾਨਾ ।੬।

ਜਿਨਿ—ਜਿਸ ਨੇ । ਕੀਨੀ—ਕੀਤੀ, ਬਣਾਈ, ਧਾਰੀ । ਕਟੀਐ—ਕੱਟੀ ਜਾਂਦੀ ਹੈ ।੭।

ਕਰਮੁ—ਕਿਸਮਤਿ, ਭਾਗ । ਭੇਟਿਆ—ਮਿਲ ਪਿਆ ।੮।

**ਅਰਥ** :—(ਹੇ ਭਾਈ !) ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮੈਂ ਪਰਮਾਤਮਾ ਦਾ ਨਾਮ ਸਿਮਰਿਆ ਹੈ, ਤੇ, ਗੁਰੂ ਦੀ ਕਿਰਪਾ ਨਾਲ ਮੈਨੂੰ (ਪਰਮਾਤਮਾ ਦੇ ਚਰਨਾਂ ਵਿਚ) ਥਾਂ ਮਿਲ ਗਿਆ ਹੈ (ਮੇਰਾ ਮਨ ਪ੍ਰਭੂ-ਚਰਨਾਂ ਵਿਚ ਟਿਕਿਆ ਰਹਿੰਦਾ ਹੈ) ।੧।ਰਹਾਉ।

ਗੁਰੂ ਦੇ ਉਪਦੇਸ਼ ਉਤੇ ਤੁਰ ਕੇ ਮੈਂ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ ਹੈ, (ਦੁਨੀਆ ਦੇ ਵਿਕਾਰਾਂ ਦੇ ਮੁਕਾਬਲੇ ਤੇ) ਪੂਰੇ ਗੁਰੂ ਨੇ ਮੇਰੀ ਇੱਜ਼ਤ ਰੱਖ ਲਈ ਹੈ ।੧।

(ਹੇ ਭਾਈ !) ਗੁਰੂ ਦੇ ਉਪਦੇਸ਼ ਦੀ ਰਾਹੀਂ (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣ ਕੇ ਮੈਂ ਆਪਣੀ ਜੀਭ ਨਾਲ ਭੀ ਸਿਫ਼ਤਿ-ਸਾਲਾਹ ਉਚਾਰਦਾ ਰਹਿੰਦਾ ਹਾਂ, ਗੁਰੂ ਦੀ ਕਿਰਪਾ ਨਾਲ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਮੇਰੀ (ਰਾਸ-ਪੂੰਜੀ ਬਣ ਗਈ ਹੈ) ।੨।

ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ (ਮੇਰੇ ਅੰਦਰੋਂ) ਮੇਰਾ ਆਪਾ-ਭਾਵ ਮਿਟ ਗਿਆ ਹੈ, ਗੁਰੂ ਦੀ ਦਇਆ ਨਾਲ ਮੇਰਾ ਬੜਾ ਤੇਜ-ਪਰਤਾਪ ਬਣ ਗਿਆ ਹੈ (ਕਿ ਕੋਈ ਵਿਕਾਰ ਹੁਣ ਮੇਰੇ ਨੇੜੇ ਨਹੀਂ ਢੁੱਕਦਾ) ।੩।

ਗੁਰੂ ਦੇ ਉਪਦੇਸ਼ ਤੇ ਤੁਰ ਕੇ ਮੇਰੇ ਮਨ ਦੀ ਭਟਕਣਾ ਦੂਰ ਹੋ ਗਈ ਹੈ, ਤੇ ਹੁਣ ਮੈਂ ਹਰ-ਥਾਂ-ਵੱਸਦਾ ਪਰਮਾਤਮਾ ਵੇਖ ਲਿਆ ਹੈ ।੪।

ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਗ੍ਰਿਹਸਤ ਵਿਚ ਰਹਿ ਕੇ ਹੀ ਮੈਂ ਪ੍ਰਭੂ-ਚਰਨਾਂ ਦਾ ਮਿਲਾਪ ਮਾਣ ਰਿਹਾ ਹਾਂ । (ਹੇ ਭਾਈ !) ਗੁਰੂ ਦੀ ਸੰਗਤਿ ਵਿਚ (ਰਹਿ ਕੇ) ਸਾਰਾ ਜਗਤ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੫।

(ਹੇ ਭਾਈ !) ਗੁਰੂ ਦੇ ਉਪਦੇਸ਼ ਤੇ ਤੁਰ ਕੇ ਮੇਰੇ ਸਾਰੇ ਕੰਮਾਂ ਵਿਚ ਸਫਲਤਾ ਹੋ ਰਹੀ ਹੈ, ਗੁਰੂ ਦੇ ਉਪਦੇਸ਼ ਦੀ ਰਾਹੀਂ ਮੈਂ ਪਰਮਾਤਮਾ ਦਾ ਨਾਮ ਹਾਸਲ ਕਰ ਲਿਆ ਹੈ (ਜੋ ਮੇਰੇ ਵਾਸਤੇ ਸਭ ਕਾਮਯਾਬੀਆਂ ਦਾ) ਖ਼ਜ਼ਾਨਾ ਹੈ ।੬।

(ਹੇ ਭਾਈ !) ਜਿਸ ਜਿਸ ਮਨੁੱਖ ਨੇ ਮੇਰੇ ਗੁਰੂ ਦੀ ਆਸ (ਆਪਣੇ ਮਨ ਵਿਚ) ਧਾਰ ਲਈ ਹੈ, ਉਸ ਦੀ ਜਮ ਦੀ ਫਾਹੀ ਕੱਟੀ ਗਈ ਹੈ ।੭।

ਹੇ ਨਾਨਕ ! (ਆਖ—) ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮੇਰੀ ਕਿਸਮਤਿ ਜਾਗ ਪਈ ਹੈ, ਮੈਨੂੰ ਗੁਰੂ ਮਿਲਿਆ ਹੈ (ਤੇ ਗੁਰੂ ਦੀ ਮਿਹਰ ਨਾਲ) ਮੈਨੂੰ ਪਰਮਾਤਮਾ ਮਿਲ ਪਿਆ ਹੈ ।੮।੮।

**ਗਉੜੀ ਮਹਲਾ ੫ ॥ ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ ਰਹਾਉ ॥ ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥ ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥ ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥ ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪॥ ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥ ਜਿਨਿ ਗੁਰਿ ਮੋ ਕਉ ਦੀਨਾ ਜੀਉ ॥ ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥ ਆਪੇ ਲਾਇਓ ਅਪਨਾ ਪਿਆਰੁ ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭॥ ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥੮॥੯॥ {ਪੰਨਾ ੨੩੯-੨੪੦}**

**ਪਦ ਅਰਥ** :—ਕਉ—ਨੂੰ । ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਸਾਸਿ—ਸਾਹ ਨਾਲ । ਸਾਸਿ ਸਾਸਿ—ਹਰੇਕ ਸਾਹ ਨਾਲ । ਪ੍ਰਾਣ—ਜਿੰਦ, ਜਿੰਦ ਦਾ ਆਸਰਾ । ਰਾਸਿ—ਪੂੰਜੀ, ਸਰਮਾਇਆ ।੧।ਰਹਾਉ।

ਦੇਖਿ ਦੇਖਿ—ਮੁੜ ਮੁੜ ਵੇਖ ਕੇ । ਜੀਵਾ—ਜੀਵਾਂ, ਮੈਂ ਜੀਉਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲਦਾ ਹੈ । ਧੋਇ—ਧੋ ਕੇ । ਪੀਵਾ—ਪੀਵਾਂ, ਮੈਂ ਪੀਂਦਾ ਹਾਂ ।੧।

ਰੇਣੁ—ਚਰਨ-ਧੂੜ । ਮਜਨੁ—ਇਸ਼ਨਾਨ । ਕਰਉ—ਕਰਉਂ, ਮੈਂ ਕਰਦਾ ਹਾਂ । ਮਲੁ—ਮੈਲ । ਹਰਉ—ਮੈਂ ਦੂਰ ਕਰਦਾ ਹਾਂ ।੨।

ਝੂਲਾਵਉ—ਮੈਂ ਝੱਲਦਾ ਹਾਂ । ਤੇ—ਤੋਂ । ਦੇ—ਦੇ ਕੇ ।੩।

ਕੈ ਗ੍ਰਿਹਿ—ਦੇ ਘਰ ਵਿਚ । ਢੋਵਉ—ਢੋਵਉਂ, ਮੈਂ ਢੋਂਦਾ ਹਾਂ । ਤੇ—ਤੋਂ । ਅਕਲ—ਕਲ-ਰਹਿਤ, ਜਿਸ ਦੇ ਟੋਟੇ ਨਹੀਂ ਹੋ ਸਕਦੇ, ਜੋ ਘਟਦਾ ਵਧਦਾ ਨਹੀਂ ਜਿਵੇਂ ਚੰਦ੍ਰਮਾ ਦੀਆਂ ਕਲਾ ਘਟਦੀਆਂ ਵਧਦੀਆਂ ਹਨ । ਗਤਿ—ਅਵਸਥਾ, ਹਾਲਤ ।੪।

ਪੀਸਉ—ਮੈਂ (ਚੱਕੀ) ਪੀਸਦਾ ਹਾਂ । ਨੀਤਿ—ਨਿੱਤ, ਸਦਾ । ਪਰਸਾਦਿ—ਕਿਰਪਾ ਨਾਲ ।੫।

ਜਿਨਿ ਗੁਰਿ—ਜਿਸ ਗੁਰੂ ਨੇ । ਜੀਉ—ਆਤਮਕ ਜੀਵਨ । ਦਾਸਰਾ—ਨਿੱਕਾ ਜਿਹਾ ਦਾਸ । ਮੁਲਿ—ਮੁੱਲ ਨਾਲ ।੬।

ਕਰੀ—ਕਰੀਂ, ਮੈਂ ਕਰਦਾ ਹਾਂ ।੭।

ਕਲਿ—ਝਗੜੇ । ਭੈ—{'ਭਉ' ਤੋਂ ਬਹੁ-ਵਚਨ} । ਨਾਨਕ—ਹੇ ਨਾਨਕ ! ਸਮਰਾਥਾ—ਸਭ ਤਾਕਤਾਂ ਵਾਲਾ ।੮।

**ਅਰਥ** :—(ਹੇ ਭਾਈ !) ਜੇਹੜਾ ਗੁਰੂ ਮੇਰੀ ਜਿੰਦ ਦਾ ਆਸਰਾ ਹੈ ਮੇਰੀ (ਆਤਮਕ ਜੀਵਨ ਦੀ) ਰਾਸਿ-ਪੂੰਜੀ (ਦਾ ਰਾਖਾ) ਹੈ, ਉਸ ਗੁਰੂ ਨੂੰ ਮੈਂ (ਆਪਣੇ) ਹਰੇਕ ਸਾਹ ਦੇ ਨਾਲ ਨਾਲ ਚੇਤੇ ਕਰਦਾ ਰਹਿੰਦਾ ਹਾਂ ।੧।ਰਹਾਉ।

(ਹੇ ਭਾਈ !) ਜਿਉਂ ਜਿਉਂ ਮੈਂ ਗੁਰੂ ਦਾ ਦਰਸਨ ਕਰਦਾ ਹਾਂ, ਮੈਨੂੰ ਆਤਮਕ ਜੀਵਨ ਮਿਲਦਾ ਹੈ । ਜਿਉਂ ਜਿਉਂ ਮੈਂ ਗੁਰੂ ਦੇ ਚਰਨ ਧੋਂਦਾ ਹਾਂ, ਮੈਨੂੰ (ਆਤਮਕ ਜੀਵਨ ਦੇਣ ਵਾਲਾ) ਨਾਮ-ਜਲ (ਪੀਣ ਨੂੰ, ਜਪਣ ਨੂੰ) ਮਿਲਦਾ ਹੈ ।੧।

ਗੁਰੂ ਦੇ ਚਰਨਾਂ ਦੀ ਧੂੜ (ਮੇਰੇ ਵਾਸਤੇ ਤੀਰਥ ਦਾ ਜਲ ਹੈ ਉਸ) ਵਿਚ ਮੈਂ ਸਦਾ ਇਸ਼ਨਾਨ ਕਰਦਾ ਹਾਂ, ਤੇ ਅਨੇਕਾਂ ਜਨਮਾਂ ਦੀ (ਇਕੱਠੀ ਹੋਈ ਹੋਈ) ਹਉਮੈ ਦੀ ਮੈਲ (ਆਪਣੇ ਮਨ ਵਿਚੋਂ) ਦੂਰ ਕਰਦਾ ਹਾਂ ।੨।

(ਹੇ ਭਾਈ !) ਜਿਸ ਗੁਰੂ ਨੇ ਮੈਨੂੰ (ਵਿਕਾਰਾਂ ਦੀ) ਵੱਡੀ ਅੱਗ ਤੋਂ (ਆਪਣਾ) ਹੱਥ ਦੇ ਕੇ ਬਚਾਇਆ ਹੋਇਆ ਹੈ, ਉਸ ਗੁਰੂ ਨੂੰ ਮੈਂ ਪੱਖਾ ਝੱਲਦਾ ਹਾਂ ।੩।

(ਹੇ ਭਾਈ !) ਜਿਸ ਗੁਰੂ ਪਾਸੋਂ ਮੈਂ ਉਸ ਪਰਮਾਤਮਾ ਦੀ ਸੂਝ-ਬੂਝ ਹਾਸਲ ਕੀਤੀ ਹੈ ਜੇਹੜਾ ਕਦੇ ਘਟਦਾ ਵਧਦਾ ਨਹੀਂ, ਮੈਂ ਉਸ ਗੁਰੂ ਦੇ ਘਰ ਵਿਚ (ਸਦਾ) ਪਾਣੀ ਢੋਂਦਾ ਹਾਂ ।੪।

(ਹੇ ਭਾਈ !) ਜਿਸ ਗੁਰੂ ਦੀ ਕਿਰਪਾ ਨਾਲ (ਪਹਿਲਾਂ) ਵੈਰੀ (ਦਿੱਸ ਰਹੇ ਬੰਦੇ ਹੁਣ) ਸਾਰੇ ਮਿੱਤਰ ਜਾਪ ਰਹੇ ਹਨ, ਉਸ ਗੁਰੂ ਦੇ ਘਰ ਵਿਚ ਮੈਂ ਸਦਾ ਚੱਕੀ ਪੀਂਹਦਾ ਹਾਂ ।੫।

(ਹੇ ਭਾਈ !) ਜਿਸ ਗੁਰੂ ਨੇ ਮੈਨੂੰ ਆਤਮਕ ਜੀਵਨ ਦਿੱਤਾ ਹੈ, ਜਿਸ ਨੇ ਮੈਨੂੰ ਆਪਣਾ ਨਿੱਕਾ ਜਿਹਾ ਦਾਸ ਬਣਾ ਕੇ ਆਪ ਹੀ ਮੁੱਲ ਲੈ ਲਿਆ ਹੈ (ਮੇਰੇ ਨਾਲ ਡੂੰਘੀ ਅਪਣੱਤ ਬਣਾ ਲਈ ਹੈ,) ਜਿਸ ਗੁਰੂ ਨੇ ਆਪ ਹੀ ਮੇਰੇ ਅੰਦਰ ਆਪਣਾ ਪਿਆਰ ਪੈਦਾ ਕੀਤਾ ਹੈ, ਉਸ ਗੁਰੂ ਨੂੰ ਮੈਂ ਸਦਾ ਹੀ ਸਦਾ ਹੀ ਸਿਰ ਨਿਵਾਂਦਾ ਰਹਿੰਦਾ ਹਾਂ ।੬, ੭।

ਹੇ ਨਾਨਕ ! ਆਖ—ਮੇਰਾ ਗੁਰੂ ਬੜੀਆਂ ਤਾਕਤਾਂ ਦਾ ਮਾਲਕ ਹੈ, ਉਸ ਦੀ ਸਰਨ ਪਿਆਂ (ਮੇਰੇ ਅੰਦਰੋਂ) ਝਗੜੇ ਕਲੇਸ਼ ਸਹਮ ਭਟਕਣਾ ਤੇ ਸਾਰੇ ਦੁੱਖ ਦੂਰ ਹੋ ਗਏ ਹਨ ।੮।੯।

**ਗਉੜੀ ਮਹਲਾ ੫ ॥ ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ ਰਹਾਉ ॥ ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥੧॥ ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥੨॥ ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ, ਤਨ ਮਹਿ ਰੋਗ ॥੩॥ ਨਾਮੁ ਤਿਆਗਿ ਕਰੇ ਅਨ ਕਾਜ ॥ ਬਿਨਸਿ ਜਾਇ ਝੂਠੇ ਸਭਿ ਪਾਜ ॥੪॥ ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥ ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ ਜਮ ਪੁਰਿ ਬਾਧਾ ॥੬॥ ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥੭॥ ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥੮॥੧੦॥ {ਪੰਨਾ ੨੪੦}**

**ਪਦ ਅਰਥ** :—ਗੋਬਿੰਦ—ਹੇ ਗੋਬਿੰਦ ! ਅਸਨੇਹੁ—{ ਨੇਹ} ਪਿਆਰ, ਮੋਹ ।੧।ਰਹਾਉ।

ਪਹਿਰੈ—ਪਹਿਨਦਾ ਹੈ । ਖਾਇ—ਖਾਂਦਾ ਹੈ । ਜੂਠਨ ਮਹਿ—ਜੂਠੀਆਂ ਚੀਜ਼ਾਂ ਵਿਚ ।੧।

ਜੇਤਾ—ਜਿਤਨਾ ਭੀ । ਮਿਰਤਕ—ਮੁਰਦਾ । ਮਿਥਿਆ—ਝੂਠਾ ।੨।

ਬਿਸਾਰਿ—ਵਿਸਾਰ ਕੇ ।੩।

ਅਨ ਕਾਜ—ਹੋਰ ਹੋਰ ਕੰਮ । ਸਭਿ—ਸਾਰੇ । ਪਾਜ—ਵਿਖਾਵੇ ।੪।

ਮਨਿ—ਮਨ ਵਿਚ । ਸੰਗਿ—ਨਾਲ । ਕੋਟਿ—ਕ੍ਰੋੜਾਂ । ਨਰਕਿ—ਨਰਕ ਵਿਚ ।੫।

ਜਿਨਿ—ਜਿਸ ਨੇ । ਮਨਿ—ਮਨ ਵਿਚ । ਜਮਪੁਰਿ—ਜਮ ਦੀ ਪੁਰੀ ਵਿਚ ।੬।

ਅਡੰਬਰ—ਵਿਖਾਵੇ ਦੇ ਸਾਮਾਨ । ਬਿਸਥਾਰਾ—ਖਿਲਾਰਾ ।੭।

ਲੇਇ—ਲੈਂਦਾ ਹੈ । ਦੇਇ—ਦੇਂਦਾ ਹੈ ।੮।

**ਅਰਥ** :—ਹੇ ਮੇਰੇ ਗੋਬਿੰਦ ! (ਮੈਨੂੰ) ਮਿਲ, (ਤੇ ਮੈਨੂੰ) ਆਪਣਾ ਨਾਮ ਦੇਹ । (ਹੇ ਗੋਬਿੰਦ ! ਤੇਰੇ) ਨਾਮ (ਦੇ ਪਿਆਰ) ਤੋਂ ਬਿਨਾ (ਹੋਰ ਦੁਨੀਆ ਵਾਲਾ ਮੋਹ-) ਪਿਆਰ ਫਿਟਕਾਰ-ਜੋਗ ਹੈ ਫਿਟਕਾਰ-ਜੋਗ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੇ ਨਾਮ ਦੀ ਯਾਦ ਤੋਂ ਬਿਨਾ ਮਨੁੱਖ ਜੋ ਕੁਝ ਭੀ ਪਹਿਨਦਾ ਹੈ ਜੋ ਕੁਝ ਭੀ ਖਾਂਦਾ ਹੈ (ਉਹ ਇਉਂ ਹੀ ਹੈ) ਜਿਵੇਂ (ਕੋਈ) ਕੁੱਤਾ ਜੂਠੀਆਂ (ਗੰਦੀਆਂ) ਚੀਜ਼ਾਂ ਵਿਚ (ਆਪਣਾ ਮੂੰਹ) ਪਾਂਦਾ ਫਿਰਦਾ ਹੈ ।੧।

(ਹੇ ਭਾਈ !) ਪਰਮਾਤਮਾ ਦਾ ਨਾਮ ਭੁਲਾ ਕੇ ਮਨੁੱਖ ਹੋਰ ਜਿਤਨਾ ਭੀ ਕਾਰ-ਵਿਹਾਰ ਕਰਦਾ ਹੈ, (ਉਹ ਇਉਂ ਹੈ) ਜਿਵੇਂ ਕਿਸੇ ਲੋਥ ਦਾ ਸਿੰਗਾਰ ਵਿਅਰਥ (ਉੱਦਮ) ਹੈ ।੨।

(ਹੇ ਭਾਈ ! ਜੇ ਮਨੁੱਖ) ਪਰਮਾਤਮਾ ਦਾ ਨਾਮ ਭੁਲਾ ਕੇ ਦੁਨੀਆ ਦੇ ਪਦਾਰਥ ਹੀ ਭੋਗਦਾ ਫਿਰਦਾ ਹੈ ਉਸ ਨੂੰ (ਉਹਨਾਂ ਭੋਗਾਂ ਤੋਂ) ਸੁਪਨੇ ਵਿਚ ਭੀ (ਕਦੇ ਹੀ) ਸੁਖ ਨਹੀਂ ਮਿਲ ਸਕਦਾ (ਪਰ, ਹਾਂ ਇਹਨਾਂ ਭੋਗਾਂ ਤੋਂ) ਉਸ ਦੇ ਸਰੀਰ ਵਿਚ ਰੋਗ ਪੈਦਾ ਹੋ ਜਾਂਦੇ ਹਨ ।੩।

(ਹੇ ਭਾਈ ! ਜੇਹੜਾ ਮਨੁੱਖ) ਪਰਮਾਤਮਾ ਦਾ ਨਾਮ ਛੱਡ ਕੇ ਹੋਰ ਹੋਰ ਕੰਮ-ਕਾਜ ਕਰਦਾ ਰਹਿੰਦਾ ਹੈ, ਉਸ ਦਾ ਆਤਮਕ ਜੀਵਨ ਨਾਸ ਹੋ ਜਾਂਦਾ ਹੈ, ਤੇ ਉਸ ਦੇ (ਦੁਨੀਆ ਵਾਲੇ) ਸਾਰੇ ਵਿਖਾਵੇ ਵਿਅਰਥ ਹੋ ਜਾਂਦੇ ਹਨ ।੪।

(ਹੇ ਭਾਈ ! ਜੇਹੜਾ ਮਨੁੱਖ) ਆਪਣੇ ਮਨ ਵਿਚ ਪਰਮਾਤਮਾ ਦੇ ਨਾਮ ਨਾਲ ਪ੍ਰੀਤਿ ਨਹੀਂ ਜੋੜਦਾ, ਉਹ ਹੋਰ ਕ੍ਰੋੜਾਂ ਹੀ (ਮਿੱਥੇ ਹੋਏ ਧਾਰਮਿਕ) ਕੰਮ ਕਰਦਾ ਹੋਇਆ ਭੀ ਨਰਕ ਵਿਚ ਪਹੁੰਚਦਾ ਹੈ (ਪਿਆ ਰਹਿੰਦਾ ਹੈ, ਸਦਾ ਨਰਕੀ ਜੀਵਨ ਬਿਤੀਤ ਕਰਦਾ ਹੈ) ।੫।

(ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਉਹ ਜਮ ਦੀ ਪੁਰੀ ਵਿਚ ਬੱਝਾ ਰਹਿੰਦਾ ਹੈ (ਉਹ ਆਤਮਕ ਮੌਤ ਦੇ ਪੰਜੇ ਵਿਚ ਫਸਿਆ ਦੁੱਖਾਂ ਦੀਆਂ ਚੋਟਾਂ ਸਹਾਰਦਾ ਰਹਿੰਦਾ ਹੈ) ਜਿਵੇਂ ਕੋਈ ਚੋਰ (ਸੰਨ੍ਹ ਤੋਂ ਫੜਿਆ ਮਾਰ ਖਾਂਦਾ ਹੈ) ।੬।

(ਹੇ ਭਾਈ ! ਦੁਨੀਆ ਵਿਚ ਇੱਜ਼ਤ ਬਣਾਈ ਰੱਖਣ ਦੇ) ਲੱਖਾਂ ਹੀ ਵਿਖਾਵੇ ਦੇ ਉੱਦਮ ਤੇ ਹੋਰ ਅਨੇਕਾਂ ਖਿਲਾਰੇ—ਇਹ ਸਾਰੇ ਹੀ ਪਰਮਾਤਮਾ ਦੇ ਨਾਮ ਤੋਂ ਬਿਨਾ ਵਿਅਰਥ ਖਿਲਾਰੇ ਹਨ ।੭।

(ਪਰ,) ਹੇ ਨਾਨਕ ! ਉਹੀ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਜਿਸ ਨੂੰ ਪਰਮਾਤਮਾ ਆਪ ਕਿਰਪਾ ਕਰ ਕੇ (ਇਹ ਦਾਤਿ) ਦੇਂਦਾ ਹੈ ।੮।੧੦।

**ਗਉੜੀ ਮਹਲਾ ੫ ॥ ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥੧॥ ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥ ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥੧॥ ਰਹਾਉ ॥ ਬਿਨਸਤ ਨਾਹੀ ਛੋਡਿ ਨ ਜਾਇ ॥ ਜਹ ਪੇਖਾ ਤਹ ਰਹਿਆ ਸਮਾਇ ॥੨॥ ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥੩॥ ਜੀਵਨ ਪ੍ਰਾਨ ਅਧਾਰ ਮੇਰੀ ਰਾਸਿ ॥ ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥੪॥ ਮਾਇਆ ਸਿਲਕ ਕਾਟੀ ਗੋਪਾਲਿ ॥ ਕਰਿ ਅਪੁਨਾ ਲੀਨੋ ਨਦਰਿ ਨਿਹਾਲਿ ॥੫॥ ਸਿਮਰਿ ਸਿਮਰਿ ਕਾਟੇ ਸਭਿ ਰੋਗ ॥ ਚਰਣ ਧਿਆਨ ਸਰਬ ਸੁਖ ਭੋਗ ॥੬॥ ਪੂਰਨ ਪੁਰਖੁ ਨਵਤਨੁ ਨਿਤ ਬਾਲਾ ॥ ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥੭॥ ਕਹੁ ਨਾਨਕ ਹਰਿ ਹਰਿ ਪਦੁ ਚੀਨ ॥ ਸਰਬਸੁ ਨਾਮੁ ਭਗਤ ਕਉ ਦੀਨ ॥੮॥੧੧॥ {ਪੰਨਾ ੨੪੦}**

**ਪਦ ਅਰਥ** :—ਆਦਿ—ਸ਼ੁਰੂ ਵਿਚ । ਮਧਿ—(ਜ਼ਿੰਦਗੀ ਦੇ) ਵਿਚਕਾਰ । ਅੰਤਿ—(ਜੀਵਨ ਦੇ) ਅਖ਼ੀਰ ਵਿਚ । ਨਿਬਾਹੈ—ਸਾਥ ਦੇਂਦਾ ਹੈ ।੧।

ਸੰਗਿ—ਨਾਲ । ਦਇਆਲ—ਦਇਆ ਦਾ ਘਰ । ਪੁਰਖ—ਸਰਬ-ਵਿਆਪਕ । ਪੂਰਨ—ਸਭ ਗੁਣਾਂ ਦਾ ਮਾਲਕ ।੧।ਰਹਾਉ।

ਛੋਡਿ—ਛੱਡ ਕੇ । ਜਹ—ਜਿਥੇ (ਭੀ) । ਪੇਖਾ—ਪੇਖਾਂ, ਮੈਂ ਵੇਖਦਾ ਹਾਂ । ਤਹ—ਉਥੇ (ਹੀ) ।੨।

ਸੁਘੜ—ਸੋਹਣੀ ਮਾਨਸਕ ਘਾੜਤ ਵਾਲਾ, ਸੁਚੱਜਾ । ਜੀਅ ਦਾਤਾ—ਜਿੰਦ ਦੇਣ ਵਾਲਾ ।੩।

ਅਧਾਰ—ਆਸਰਾ । ਕਰਿ—ਕਰ ਕੇ । ਰਿਦੈ—ਨਿਵਾਸਿ—ਹਿਰਦੇ ਦਾ ਨਿਵਾਸੀ ।੪।

ਸਿਲਕ—ਫਾਹੀ । ਗੋਪਾਲਿ—ਗੋਪਾਲ ਨੇ, ਸ੍ਰਿਸ਼ਟੀ ਦੇ ਪਾਲਣਹਾਰੇ ਨੇ । ਨਿਹਾਲਿ—ਵੇਖ ਕੇ ।੫।

ਸਿਮਰ—ਸਿਮਰ ਕੇ । ਕਾਟੇ—ਕੱਟੇ ਜਾਂਦੇ ਹਨ । ਸਭਿ—ਸਾਰੇ ।੬।

ਨਵਤਨੁ—ਨਵਾਂ । ਨਿਤ—ਸਦਾ । ਬਾਲਾ—ਜਵਾਨ ।੭।

ਹਰਿ ਪਦੁ—ਪ੍ਰਭੂ-ਮਿਲਾਪ ਦਾ ਦਰਜਾ । ਪਦੁ—ਦਰਜਾ । ਕਉ—ਨੂੰ । ਸਰਬਸੁ—{ਸਵ.ਲ ਵ । ਸਵ.ਲ—ਸਾਰਾ । ਵ—ਸ੍ਵ, ਧਨ} ਸਾਰਾ ਹੀ ਧਨ-ਪਦਾਰਥ, ਸਭ ਕੁਝ ।੮।

**ਅਰਥ** :—(ਹੇ ਭਾਈ !) ਪਰਮਾਤਮਾ ਨਾਲ ਜੋੜੀ ਹੋਈ ਪ੍ਰੀਤਿ ਸਦਾ ਮਨੁੱਖ ਦੇ ਨਾਲ ਸਾਥ ਦੇਂਦੀ ਹੈ । ਉਹ ਦਇਆ ਦਾ ਘਰ ਸਰਬ-ਵਿਆਪਕ ਤੇ ਸਭ ਗੁਣਾਂ ਦਾ ਮਾਲਕ ਪਰਮਾਤਮਾ (ਆਪਣੇ ਸੇਵਕ-ਭਗਤ ਦੀ ਸਦਾ) ਪਾਲਣਾ ਕਰਦਾ ਹੈ ।੧।ਰਹਾਉ।

(ਹੇ ਭਾਈ !) ਮੇਰਾ ਮਨ ਉਸ ਸੱਜਣ-ਪ੍ਰਭੂ ਨੂੰ (ਮਿਲਣਾ) ਲੋਚਦਾ ਹੈ ਜੇਹੜਾ ਸਦਾ ਹੀ ਹਰ ਵੇਲੇ ਮਨੁੱਖ ਨਾਲ ਸਾਥ ਦੇਂਦਾ ਹੈ ।੧।

(ਹੇ ਭਾਈ !) ਮੈਂ ਤਾਂ ਜਿਧਰ ਵੇਖਦਾ ਹਾਂ, ਓਧਰ ਹੀ ਹਰ ਥਾਂ ਪਰਮਾਤਮਾ ਮੌਜੂਦ ਹੈ । ਨਾਹ ਉਹ ਪਰਮਾਤਮਾ ਕਦੇ ਮਰਦਾ ਹੈ, ਤੇ ਨਾਹ ਹੀ ਉਹ ਜੀਵਾਂ ਨੂੰ ਛੱਡ ਕੇ ਕਿਤੇ ਜਾਂਦਾ ਹੈ ।੨।

(ਹੇ ਭਾਈ !) ਪਰਮਾਤਮਾ ਸੋਹਣੇ ਸਰੂਪ ਵਾਲਾ ਹੈ, ਸੁਚੱਜਾ ਹੈ, ਸਿਆਣਾ, ਜਿੰਦ ਦੇਣ ਵਾਲਾ ਹੈ, ਉਹੀ ਸਾਡਾ (ਅਸਲ ਭਰਾ) ਹੈ, ਪੁੱਤਰ ਹੈ, ਪਿਤਾ ਹੈ, ਮਾਂ ਹੈ ।੩।

(ਹੇ ਭਾਈ !) ਪਰਮਾਤਮਾ ਮੇਰੇ ਜੀਵਨ ਦਾ, ਮੇਰੀ ਜਿੰਦ ਦਾ ਆਸਰਾ ਹੈ, ਮੇਰੇ ਆਤਮਕ ਜੀਵਨ ਦੀ ਰਾਸਿ-ਪੂੰਜੀ ਹੈ । ਮੈਂ ਉਸ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਉਸ ਨਾਲ ਪ੍ਰੀਤਿ ਜੋੜੀ ਹੋਈ ਹੈ ।੪।

(ਹੇ ਭਾਈ !) ਸ੍ਰਿਸ਼ਟੀ ਦੇ ਰਾਖੇ ਉਸ ਪ੍ਰਭੂ ਨੇ ਮੇਰੀ ਮਾਇਆ (ਦੇ ਮੋਹ) ਦੀ ਫਾਹੀ ਕੱਟ ਦਿੱਤੀ ਹੈ । (ਮੇਰੇ ਵਲ) ਮਿਹਰ ਦੀ ਨਿਗਾਹ ਨਾਲ ਤੱਕ ਕੇ ਉਸ ਨੇ ਮੈਨੂੰ ਆਪਣਾ ਬਣਾ ਲਿਆ ਹੈ ।੫।

(ਹੇ ਭਾਈ !) ਪਰਮਾਤਮਾ ਦਾ ਨਾਮ ਸਦਾ ਸਿਮਰ ਸਿਮਰ ਕੇ ਸਾਰੇ ਰੋਗ ਕੱਟੇ ਜਾ ਸਕਦੇ ਹਨ । ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜਨੀ ਹੀ (ਦੁਨੀਆ ਦੇ) ਸਾਰੇ ਸੁਖ ਹਨ, ਸਾਰੇ ਪਦਾਰਥਾਂ ਦੇ ਭੋਗ ਹਨ ।੬।

(ਹੇ ਭਾਈ !) ਪਰਮਾਤਮਾ ਹਰੇਕ ਜੀਵ ਦੇ ਅੰਦਰ ਵੱਸਦਾ ਹੈ, ਸਾਰੇ ਜਗਤ ਵਿਚ ਹਰ ਥਾਂ ਵੱਸਦਾ ਹੈ, ਹਰੇਕ ਜੀਵ ਦੇ ਨਾਲ ਹੈ, ਤੇ ਸਭ ਜੀਵਾਂ ਦਾ ਰਾਖਾ ਹੈ । ਪਰਮਾਤਮਾ ਸਾਰੇ ਗੁਣਾਂ ਦਾ ਮਾਲਕ ਹੈ, ਸਭ ਜੀਵਾਂ ਵਿਚ ਵਿਆਪਕ ਹੈ, ਉਹ ਸਦਾ ਨਵਾਂ ਹੈ, ਸਦਾ ਜਵਾਨ ਹੈ (ਉਹ ਪਿਆਰ ਕਰਨੋਂ ਕਦੇ ਅੱਕਦਾ ਨਹੀਂ ਤੇ ਕਦੇ ਥੱਕਦਾ ਨਹੀਂ) ।੭।

ਹੇ ਨਾਨਕ ! ਆਖ—ਪਰਮਾਤਮਾ ਆਪਣਾ ਨਾਮ ਆਪਣੇ ਭਗਤ ਨੂੰ ਦੇਂਦਾ ਹੈ, (ਭਗਤ ਵਾਸਤੇ ਉਸ ਦਾ ਨਾਮ ਹੀ ਦੁਨੀਆ ਦਾ) ਸਾਰਾ ਧਨ-ਪਦਾਰਥ ਹੈ (ਜਿਸ ਨੂੰ ਪਰਮਾਤਮਾ ਆਪਣੇ ਨਾਮ ਦੀ ਦਾਤਿ ਦੇਂਦਾ ਹੈ ਉਹ) ਪਰਮਾਤਮਾ ਨਾਲ ਮਿਲਾਪ ਦੀ ਅਵਸਥਾ ਨੂੰ ਸਮਝ ਲੈਂਦਾ ਹੈ ।੮।੧੧।

## ਰਾਗੁ ਗਉੜੀ ਮਾਝ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ ॥ ਸੇਈ ਹੋਏ ਭਗਤ ਜਿਨਾ ਕਿਰਪਾਰੀਆ ॥੧॥ ਹਉ ਵਾਰੀਆ ਹਰਿ ਵਾਰੀਆ ॥੧॥ ਰਹਾਉ ॥ ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ॥ ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥੨॥ ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥ ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥੩॥ ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥ ਸਭ ਗੁਣ ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ ॥੪॥ ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ ॥ ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥੫॥ ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥ ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ ॥੬॥ ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ ॥ ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥੭॥ ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥ ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥੮॥੧੨॥ {ਪੰਨਾ ੨੪੧}**

**ਪਦ ਅਰਥ** :—ਖੋਜਤ—ਢੂੰਢਤੇ । ਅਸੰਖ—ਅਣਗਿਣਤ, ਜਿਨ੍ਹਾਂ ਦੀ ਸੰਖਿਆ (ਗਿਣਤੀ) ਨਾਹ ਹੋ ਸਕੇ । ਪਾਰੀਆ—ਪਾਇਆ, ਲੱਭਾ । ਸੇਈ—ਉਹੀ ਬੰਦੇ । ਭਗਤ—{ਬਹੁ-ਵਚਨ} ।੧।

ਵਾਰੀਆ—ਕੁਰਬਾਨ ।੧।ਰਹਾਉ।

ਸੁਣਿ—ਸੁਣ ਕੇ । ਪੰਥੁ—ਰਸਤਾ । ਡਰਾਉ—ਡਰਾਉਣਾ । ਭੈਹਾਰੀਆ—ਭੈ-ਭੀਤ । ਸੰਤਾਹ—ਸੰਤਾਂ ਦੀ । ਲੇਹੁ ਉਬਾਰੀਆ—ਬਚਾ ਲਵੋ ।੨।

ਮੋਹਨ—ਹੇ (ਮਨ ਨੂੰ) ਮੋਹਣ ਵਾਲੇ ਪ੍ਰਭੂ ! ਅਨੂਪ—ਹੇ ਸੁੰਦਰ ! ਸਰਬ ਸਾਧਾਰੀਆ—ਹੇ ਸਭ ਦੇ ਆਸਰੇ ! ਨਿਵਿ—ਨਿਊਂ ਕੇ । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਗੁਰ ਪਾਇ—ਗੁਰੂ ਦੇ ਪੈਰੀਂ । ਦੇਹੁ ਦਿਖਾਰੀਆ—ਦਿਖਾਰਿ ਦੇਹੁ ।੩।

ਇਕਸੁ—ਇੱਕ ਤੋਂ । ਕਿਸ ਹੀ—{ਲਫ਼ਜ਼ 'ਕਿਸੁ' ਦਾ ੁ ਲਫ਼ਜ਼ 'ਹੀ' ਦੇ ਕਾਰਨ ਉੱਡ ਗਿਆ ਹੈ} । ਪੂਰ—ਭਰੇ ਹੋਏ । ਭੰਡਾਰੀਆ—ਖ਼ਜ਼ਾਨੇ ।੪।

ਚਹੁ ਦਿਸਿ—ਚੌਹੀਂ ਪਾਸੀਂ । ਦਿਸ—ਪਾਸਾ । ਸੂਖਿ—ਸੁਖ ਵਿਚ । ਆਹੀ—ਚਾਹੀ ਹੈ । ਓੜਿ—ਓਟ, ਆਸਰਾ । ਤੁਹਾਰਿ—ਤੁਹਾਰੀ, ਤੇਰੀ ।੫।

ਗੁਰਿ—ਗੁਰੂ ਨੇ । ਭੁਜਾ—ਬਾਂਹ । ਪਸਾਰਿ—ਖਿਲਾਰ ਕੇ । ਕੂਪ—ਖੂਹ । ਬਹੁਰਿ—ਮੁੜ ।੬।

ਸਰਬ ਨਿਧਾਨੁ—ਸਾਰੇ ਗੁਣਾਂ ਦਾ ਖ਼ਜ਼ਾਨਾ । ਅਕਥੁ—ਜਿਸ ਨੂੰ ਬਿਆਨ ਨਾਹ ਕੀਤਾ ਜਾ ਸਕੇ । ਬਾਹ ਲੁਡਾਰੀਆ—ਬਾਹ ਹੁਲਾਰਦੇ ਹਨ ।੭।

ਅਮੋਲੁ—ਜਿਸ ਦਾ ਮੁੱਲ ਨਾਹ ਪਾਇਆ ਜਾ ਸਕੇ । ਅਪਾਰੀਆ—ਬੇਅੰਤ । ਭਉਜਲੁ—ਸੰਸਾਰ-ਸਮੁੰਦਰ । ਤਰੀਐ—ਤਰਿਆ ਜਾ ਸਕਦਾ ਹੈ । ਕਹਉ—ਕਹਉਂ, ਮੈਂ ਆਖਦਾ ਹਾਂ । ਪੁਕਾਰੀਆ—ਪੁਕਾਰ ਕੇ ।੮।

**ਅਰਥ** :—ਮੈਂ ਕੁਰਬਾਨ ਹਾਂ, ਹਰੀ ਤੋਂ ਕੁਰਬਾਨ ਹਾਂ ।੧।ਰਹਾਉ।

ਅਣਗਿਣਤ ਜੀਵ ਢੂੰਢਦੇ ਫਿਰੇ ਹਨ, ਪਰ ਕਿਸੇ ਨੇ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਲੱਭਾ । ਉਹੀ ਮਨੁੱਖ ਪਰਮਾਤਮਾ ਦੇ ਭਗਤ ਬਣ ਸਕਦੇ ਹਨ, ਜਿਨ੍ਹਾਂ ਉਤੇ ਉਸ ਦੀ ਕਿਰਪਾ ਹੁੰਦੀ ਹੈ ।੧।

ਮੁੜ ਮੁੜ ਇਹ ਸੁਣ ਕੇ ਕਿ ਜਗਤ-ਜੀਵਨ ਦਾ ਰਸਤਾ ਡਰਾਉਣਾ ਹੈ ਮੈਂ ਬਹੁਤ ਸਹਮਿਆ ਹੋਇਆ ਸਾਂ (ਕਿ ਮੈਂ ਕਿਵੇਂ ਇਹ ਸਫ਼ਰ ਤੈ ਕਰਾਂਗਾ); ਆਖ਼ਰ ਮੈਂ ਸੰਤਾਂ ਦਾ ਆਸਰਾ ਤੱਕਿਆ ਹੈ, (ਮੈਂ ਸੰਤ ਜਨਾਂ ਅੱਗੇ ਅਰਦਾਸ ਕਰਦਾ ਹਾਂ ਕਿ ਆਤਮਕ ਜੀਵਨ ਦੇ ਰਸਤੇ ਦੇ ਖ਼ਤਰਿਆਂ ਤੋਂ) ਮੈਨੂੰ ਬਚਾ ਲਵੋ ।੨।

ਹੇ ਮਨ ਨੂੰ ਮੋਹ ਲੈਣ ਵਾਲੇ ਸੋਹਣੇ ਲਾਲ ! ਹੇ ਸਭ ਜੀਵਾਂ ਦੇ ਆਸਰੇ ਪ੍ਰਭੂ ! ਮੈਂ ਨਿਊਂ ਨਿਊਂ ਕੇ ਗੁਰੂ ਦੀ ਪੈਰੀਂ ਲੱਗਦਾ ਹਾਂ (ਤੇ ਗੁਰੂ ਅੱਗੇ ਬੇਨਤੀ ਕਰਦਾ ਹਾਂ ਕਿ ਮੈਨੂੰ ਤੇਰਾ) ਦਰਸਨ ਕਰਾ ਦੇਵੇ ।੩।

ਮੈਂ ਅਨੇਕਾਂ ਸਾਕ-ਸਨਬੰਧੀਆਂ ਨੂੰ ਆਪਣਾ ਮਿੱਤਰ ਬਣਾਇਆ (ਪਰ ਕਿਸੇ ਨਾਲ ਭੀ ਤੋੜ ਦਾ ਸਾਥ ਨਹੀਂ ਨਿਭਦਾ, ਹੁਣ ਮੈਂ) ਇਕ ਪਰਮਾਤਮਾ ਤੋਂ ਹੀ ਕੁਰਬਾਨ ਜਾਂਦਾ ਹਾਂ (ਉਹੀ ਨਾਲ ਨਿਭਣ ਵਾਲਾ ਸਾਥੀ ਹੈ) । ਸਾਰੇ ਗੁਣ (ਭੀ) ਹੋਰ ਕਿਸੇ ਵਿਚ ਨਹੀਂ ਹਨ, ਇਕ ਪਰਮਾਤਮਾ ਹੀ ਭਰੇ ਖ਼ਜ਼ਾਨਿਆਂ ਵਾਲਾ ਹੈ ।੪।

ਹੇ ਨਾਨਕ ! (ਆਖ—ਹੇ ਪ੍ਰਭੂ !) ਚੌਹੀਂ ਪਾਸੀਂ ਤੇਰਾ ਹੀ ਨਾਮ ਜਪਿਆ ਜਾ ਰਿਹਾ ਹੈ, (ਜੇਹੜਾ ਮਨੁੱਖ ਜਪਦਾ ਹੈ ਉਹ) ਸੁਖ-ਆਨੰਦ ਵਿਚ (ਰਹਿੰਦਾ ਹੈ ਉਸ ਦਾ ਜੀਵਨ) ਸੰਵਰ ਜਾਂਦਾ ਹੈ । (ਹੇ ਪ੍ਰਭੂ !) ਮੈਂ ਤੇਰਾ ਆਸਰਾ ਤੱਕਿਆ ਹੈ, ਮੈਂ ਤੈਥੋਂ ਸਦਕੇ ਹਾਂ ।੫।

(ਹੇ ਭਾਈ !) ਗੁਰੂ ਨੇ ਮੈਨੂੰ ਬਾਂਹ ਖਿਲਾਰ ਕੇ ਮੋਹ ਦੇ ਖੂਹ ਵਿਚੋਂ ਕੱਢ ਲਿਆ ਹੈ, (ਉਸ ਦੀ ਬਰਕਤਿ ਨਾਲ) ਮੈਂ ਕੀਮਤੀ ਮਨੁੱਖਾ ਜਨਮ (ਦੀ ਬਾਜ਼ੀ) ਜਿੱਤ ਲਈ ਹੈ, ਮੁੜ ਮੈਂ (ਮੋਹ ਦੇ ਟਾਕਰੇ ਤੇ) ਬਾਜ਼ੀ ਨਹੀਂ ਹਾਰਾਂਗਾ ।੬।

(ਗੁਰੂ ਦੀ ਕਿਰਪਾ ਨਾਲ) ਮੈਂ ਸਾਰੇ ਗੁਣਾਂ ਦਾ ਖ਼ਜ਼ਾਨਾ ਉਹ ਪਰਮਾਤਮਾ ਲੱਭ ਲਿਆ ਹੈ, ਜਿਸ ਦੀਆਂ ਸਿਫ਼ਤਿ-ਸਾਲਾਹ ਦੀਆਂ ਕਹਾਣੀਆਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ । (ਜੇਹੜੇ ਮਨੁੱਖ ਸਰਬ-ਨਿਧਾਨ ਪ੍ਰਭੂ ਨੂੰ ਮਿਲ ਪੈਂਦੇ ਹਨ) ਉਹ ਉਸ ਦੀ ਦਰਗਾਹ ਵਿਚ ਸੋਭਾ ਹਾਸਲ ਕਰ ਲੈਂਦੇ ਹਨ, ਉਹ ਉਥੇ ਬਾਂਹ ਹੁਲਾਰ ਕੇ ਤੁਰਦੇ ਹਨ (ਮੌਜ-ਆਨੰਦ ਵਿਚ ਰਹਿੰਦੇ ਹਨ) ।੭।

ਹੇ ਦਾਸ ਨਾਨਕ ! (ਆਖ—ਜਿਨ੍ਹਾਂ ਨੇ ਗੁਰੂ ਦਾ ਪੱਲਾ ਫੜਿਆ ਉਹਨਾਂ ਨੇ) ਪਰਮਾਤਮਾ ਦਾ ਬੇਅੰਤ ਕੀਮਤੀ ਨਾਮ-ਰਤਨ ਹਾਸਲ ਕਰ ਲਿਆ । (ਹੇ ਭਾਈ !) ਮੈਂ ਪੁਕਾਰ ਕੇ ਆਖਦਾ ਹਾਂ ਕਿ ਗੁਰੂ ਦੀ ਸਰਨ ਪਿਆਂ ਸੰਸਾਰ-ਸਮੁੰਦਰ ਤੋਂ (ਬੇ-ਦਾਗ਼ ਰਹਿ ਕੇ) ਪਾਰ ਲੰਘ ਜਾਈਦਾ ਹੈ ।੮।੧੨।

## ਗਉੜੀ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਨਾਰਾਇਣ ਹਰਿ ਰੰਗ ਰੰਗੋ ॥ ਜਪਿ ਜਿਹਵਾ ਹਰਿ ਏਕ ਮੰਗੋ ॥੧॥ ਰਹਾਉ ॥ ਤਜਿ ਹਉਮੈ ਗੁਰ ਗਿਆਨ ਭਜੋ ॥ ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥੧॥ ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥੨॥ ਮੋਹਨ ਨਾਮੁ ਸਦਾ ਰਵਿ ਰਹਿਓ ॥ ਕੋਟਿ ਮਧੇ ਕਿਨੈ ਗੁਰਮੁਖਿ ਲਹਿਓ ॥੩॥ ਹਰਿ ਸੰਤਨ ਕਰਿ ਨਮੋ ਨਮੋ ॥ ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥ ਨੈਨ ਅਲੋਵਉ ਸਾਧ ਜਨੋ ॥ ਹਿਰਦੈ ਗਾਵਹੁ ਨਾਮ ਨਿਧੋ ॥੫॥ ਕਾਮ ਕ੍ਰੋਧ ਲੋਭੁ ਮੋਹੁ ਤਜੋ ॥ ਜਨਮ ਮਰਨ ਦੁਹੁ ਤੇ ਰਹਿਓ ॥੬॥ ਦੂਖੁ ਅੰਧੇਰਾ ਘਰ ਤੇ ਮਿਟਿਓ ॥ ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ ॥੭॥ ਜਿਨਿ ਸੇਵਿਆ ਸੋ ਪਾਰਿ ਪਰਿਓ ॥ ਜਨ ਨਾਨਕ ਗੁਰਮੁਖਿ ਜਗਤੁ ਤਰਿਓ ॥੮॥੧॥੧੩॥ {ਪੰਨਾ ੨੪੧}**

**ਪਦ ਅਰਥ** :—ਰੰਗੋ—ਰੰਗਹੁ, ਰੰਗ ਚਾੜ੍ਹੋ ।੧।ਰਹਾਉ।

ਤਜਿ—ਤਜ ਕੇ । ਭਜੋ—ਭਜਹੁ, ਯਾਦ ਕਰੋ । ਮਿਲਿ—ਮਿਲ ਕੇ । ਧੁਰਿ—ਪ੍ਰਭੂ ਦੀ ਦਰਗਾਹ ਤੋਂ । ਕਰਮ—ਬਖ਼ਸ਼ਸ਼ ।੧।

ਸੰਗਿ—ਨਾਲ । ਸਾਕਤੁ—ਰੱਬ ਨਾਲੋਂ ਟੁੱਟਾ ਹੋਇਆ ਮਨੁੱਖ । ਲਗੇ—ਲਗਿ, ਲੱਗ ਕੇ । ਪਚਿ—ਖ਼ੁਆਰ ਹੋ ਕੇ ।੨।

ਮੋਹਨ ਨਾਮੁ—ਮੋਹਨ ਦਾ ਨਾਮ । ਰਵਿ ਰਹਿਓ—ਵਿਆਪਕ ਹੈ, ਹਰ ਥਾਂ ਮੌਜੂਦ ਹੈ । ਲਹਿਓ—ਲੱਭਾ ।੩।

ਨਮੋ—ਨਮਸਕਾਰ । ਪਾਵਹਿ—ਤੂੰ ਪਾਏਂਗਾ । ਨਉ ਨਿਧਿ—(ਧਰਤੀ ਦੇ ਸਾਰੇ ਹੀ) ਨੌ ਖ਼ਜ਼ਾਨੇ ।੪।

ਅਲੋਵਉ—ਮੈਂ ਵੇਖਦਾ ਹਾਂ, ਅਲੋਵਉਂ । ਨਿਧੋ—ਨਿਧਿ, ਖ਼ਜ਼ਾਨਾ ।੫।

ਤਜੋ—ਤਿਆਗੋ । ਦੁਹੁ ਤੇ—ਦੋਹਾਂ ਤੋਂ । ਰਹਿਓ—ਬਚ ਜਾਂਦਾ ਹੈ ।੬।

ਘਰਿ ਤੇ—ਹਿਰਦੇ-ਘਰ ਤੋਂ । ਗੁਰਿ—ਗੁਰੂ ਨੇ । ਦ੍ਰਿੜਾਇਓ—ਪੱਕਾ ਕਰ ਦਿੱਤਾ । ਦੀਪ—ਦੀਵਾ ।੭।

ਜਿਨਿ—ਜਿਸ (ਮਨੁੱਖ) ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੮।

**ਅਰਥ** :—(ਹੇ ਭਾਈ !) ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਜਪ, ਹਰੀ ਦੇ ਦਰ ਤੋਂ ਉਸ ਦਾ ਨਾਮ ਮੰਗ, ਹਰੀ-ਪਰਮਾਤਮਾ ਦੇ ਪਿਆਰ-ਰੰਗ ਵਿਚ ਆਪਣੇ ਮਨ ਨੂੰ ਰੰਗ ।੧।ਰਹਾਉ।

(ਹੇ ਭਾਈ !) ਗੁਰੂ ਦੇ ਬਖ਼ਸ਼ੇ ਗਿਆਨ ਦੀ ਬਰਕਤਿ ਨਾਲ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਪਰਮਾਤਮਾ ਦਾ ਨਾਮ ਸਿਮਰ । ਜਿਸ ਮਨੁੱਖ ਦੇ ਮੱਥੇ ਉਤੇ ਧੁਰ ਦਰਗਾਹੋਂ ਬਖ਼ਸ਼ਸ਼ ਦਾ ਲੇਖ ਲਿਖਿਆ ਜਾਂਦਾ ਹੈ, ਉਹ ਸਾਧ ਸੰਗਤਿ ਵਿਚ ਮਿਲ ਕੇ (ਹਉਮੈ ਦੂਰ ਕਰਦਾ ਹੈ ਤੇ ਹਰਿ-ਨਾਮ ਜਪਦਾ ਹੈ) ।੧।

(ਹੇ ਭਾਈ ! ਜਗਤ ਵਿਚ ਅੱਖੀਂ) ਜੋ ਕੁਝ ਦਿੱਸ ਰਿਹਾ ਹੈ, ਇਹ ਕਿਸੇ ਦੇ ਭੀ ਨਾਲ ਨਹੀਂ ਜਾਂਦਾ, ਪਰ ਮੂਰਖ ਮਾਇਆ-ਵੇੜ੍ਹਿਆ ਮਨੁੱਖ (ਇਸ ਦਿੱਸਦੇ ਪਿਆਰ ਵਿਚ) ਲੱਗ ਕੇ ਖ਼ੁਆਰ ਹੋ ਕੇ ਆਤਮਕ ਮੌਤ ਸਹੇੜਦਾ ਹੈ ।੨।

(ਹੇ ਭਾਈ !) ਕ੍ਰੋੜਾਂ ਵਿਚੋਂ ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਉਸ ਮੋਹਨ-ਪ੍ਰਭੂ ਦਾ ਨਾਮ ਪ੍ਰਾਪਤ ਕੀਤਾ ਹੈ ਜੋ ਸਦਾ ਹਰ ਥਾਂ ਵਿਆਪ ਰਿਹਾ ਹੈ ।੩।

(ਹੇ ਭਾਈ !) ਪਰਮਾਤਮਾ ਦੇ ਸੇਵਕ ਸੰਤ ਜਨਾਂ ਨੂੰ ਸਦਾ ਸਦਾ ਨਮਸਕਾਰ ਕਰਦਾ ਰਹੁ, ਤੂੰ ਬੇਅੰਤ ਸੁਖ ਪਾਏਂਗਾ , ਤੈਨੂੰ ਉਹ ਨਾਮ ਮਿਲ ਜਾਏਗਾ ਜੋ, ਮਾਨੋ, ਧਰਤੀ ਦੇ ਨੌ ਹੀ ਖ਼ਜ਼ਾਨੇ ਹੈ ।੪।

ਹੇ ਸਾਧ ਜਨੋ ! ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਗਾਂਦੇ ਰਹੋ ਜੋ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, (ਮੇਰੀ ਤਾਂ ਇਹੀ ਅਰਦਾਸ ਹੈ ਕਿ) ਮੈਂ ਆਪਣੀਆਂ ਅੱਖਾਂ ਨਾਲ (ਉਹਨਾਂ ਦਾ) ਦਰਸਨ ਕਰਦਾ ਰਹਾਂ (ਜੋ ਨਾਮ ਜਪਦੇ ਹਨ) ।੫।

(ਹੇ ਭਾਈ ! ਆਪਣੇ ਮਨ ਵਿਚੋਂ) ਕਾਮ, ਕ੍ਰੋਧ, ਲੋਭ ਤੇ ਮੋਹ ਦੂਰ ਕਰੋ । (ਜੇਹੜਾ ਮਨੁੱਖ ਇਹਨਾਂ ਵਿਕਾਰਾਂ ਨੂੰ ਮਿਟਾਂਦਾ ਹੈ) ਉਹ ਜਨਮ ਅਤੇ ਮਰਨ ਦੋਹਾਂ (ਦੇ ਗੇੜ) ਤੋਂ ਬਚ ਜਾਂਦਾ ਹੈ ।੬।

(ਹੇ ਭਾਈ !) ਗੁਰੂ ਨੇ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਨਾਲ ਡੂੰਘੀ ਸਾਂਝ ਪੱਕੀ ਕਰ ਦਿੱਤੀ, ਉਸ ਦੇ ਅੰਦਰ (ਆਤਮਕ ਸੂਝ ਦਾ) ਦੀਵਾ ਜਗ ਪੈਂਦਾ ਹੈ, ਉਸ ਦੇ ਹਿਰਦੇ-ਘਰ ਵਿਚੋਂ ਦੁਖ ਤੇ ਹਨੇਰਾ ਮਿਟ ਜਾਂਦਾ ਹੈ ।੭।

ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਨੇ ਪਰਮਾਤਮਾ ਦਾ ਸਿਮਰਨ ਕੀਤਾ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ । ਗੁਰੂ ਦੀ ਸਰਨ ਪੈ ਕੇ ਜਗਤ (ਸੰਸਾਰ-ਸਮੁੰਦਰ ਨੂੰ) ਤਰ ਜਾਂਦਾ ਹੈ ।੮।੧।੧੩।

**ਮਹਲਾ ੫ ਗਉੜੀ ॥ ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥ ਮੇਰੈ ਮਨਿ ਸਭਿ ਸੁਖ ਪਾਇਓ ॥੧॥ ਰਹਾਉ ॥ ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ ॥੧॥ ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ**

**ਦੀਪਾਇਓ ॥੨॥ ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ ॥੩॥ ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ ॥੪॥ ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ ॥੫॥ ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ ॥੬॥ ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥੭॥ ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥੮॥੨॥੧੪॥ {ਪੰਨਾ ੨੪੧}**

**ਪਦ ਅਰਥ** :—ਕਰਤੁ—ਕਰਦਿਆਂ, ਜਪਦਿਆਂ । ਭਰਮ—ਸਭ ਭਟਕਣਾਂ । ਮੇਰੈ ਮਨਿ—ਮੇਰੇ ਮਨ ਨੇ । ਸਭਿ—ਸਾਰੇ ।੧।ਰਹਾਉ।

ਬਲਤੋ—ਬਲਦਾ । ਤਉਕਿਆ—ਛਿਣਕਿਆ । ਗੁਰ ਚੰਦਨੁ—ਗੁਰੂ ਦਾ ਸ਼ਬਦ-ਚੰਦਨ ।੧।

ਦੀਪਾਇਓ—ਜਗ ਪਿਆ, ਰੌਸ਼ਨ ਹੋ ਗਿਆ ।੨।

ਪਾਵਕੁ—ਅੱਗ । ਸਾਗਰੁ—ਸਮੁੰਦਰ । ਗਹਰੋ—ਡੂੰਘਾ । ਚਰਿ—ਚੜ੍ਹ ਕੇ । ਨਾਵ—ਬੇੜੀ ।੩।

ਸੁਚ—ਪਵਿਤ੍ਰਤਾ । ਪ੍ਰਭਿ—ਪ੍ਰਭੂ ਨੇ । ਗਹਿ—ਫੜ ਕੇ । ਭੁਜਾ—ਬਾਂਹ । ਆਪਾਇਓ—ਆਪਣਾ ਬਣਾ ਲਿਆ ।੪।

ਭਉ ਖੰਡਨੁ—ਡਰ ਨਾਸ ਕਰਨ ਵਾਲਾ । ਭਗਤਿ ਵਛਲ ਹਰਿ ਨਾਇਓ—ਭਗਤੀ ਨਾਲ ਪਿਆਰ ਕਰਨ ਵਾਲੇ ਹਰੀ ਦਾ ਨਾਮ ।੫।

ਸੰਮ੍ਰਿਥ—ਸਭ ਤਾਕਤਾਂ ਦਾ ਮਾਲਕ । ਓਟਾਇਓ—ਆਸਰਾ ।੬।

ਹਰਿ ਰਾਇਓ—ਹੇ ਪ੍ਰਭੂ ਪਾਤਸ਼ਾਹ ।੭।

ਠਾਕੁਰ—ਹੇ ਠਾਕੁਰ ।੮।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਦਿਆਂ, ਗੁਰੂ ਗੁਰੂ ਕਰਦਿਆਂ ਮੇਰੇ ਮਨ ਦੀਆਂ ਸਾਰੀਆਂ ਭਟਕਣਾਂ ਦੂਰ ਹੋ ਗਈਆਂ ਹਨ, ਤੇ ਮੇਰੇ ਮਨ ਨੇ ਸਾਰੇ ਹੀ ਸੁਖ ਪ੍ਰਾਪਤ ਕਰ ਲਏ ਹਨ ।੧।ਰਹਾਉ।

(ਹੇ ਭਾਈ ! ਮਨ ਵਿਕਾਰਾਂ ਵਿਚ) ਸੜ ਰਿਹਾ ਸੀ, ਬਲ ਰਿਹਾ ਸੀ, (ਜਦੋਂ) ਗੁਰੂ ਦਾ ਸ਼ਬਦ-ਚੰਦਨ (ਘਸਾ ਕੇ ਇਸ ਤੇ) ਛਿਣਕਿਆ ਤਾਂ ਇਹ ਮਨ ਠੰਢਾ-ਠਾਰ ਹੋ ਗਿਆ ।੧।

(ਹੇ ਭਾਈ !) ਜਦੋਂ ਗੁਰੂ ਦਾ ਬਖ਼ਸ਼ਿਆ ਗਿਆਨ (ਮਨ ਵਿਚ) ਰੌਸ਼ਨ ਹੋਇਆ ਤਾਂ (ਮਨ ਵਿਚੋਂ) ਅਗਿਆਨ ਦਾ ਹਨੇਰਾ ਦੂਰ ਹੋ ਗਿਆ ।੨।

(ਹੇ ਭਾਈ !) ਇਹ ਡੂੰਘਾ ਸੰਸਾਰ-ਸਮੁੰਦਰ (ਵਿਕਾਰਾਂ ਦੀ ਤਪਸ਼ ਨਾਲ) ਅੱਗ (ਹੀ ਅੱਗ ਬਣਿਆ ਪਿਆ ਸੀ) ਮੈਂ ਸਾਧ-ਸੰਗਤਿ-ਬੇੜੀ ਵਿਚ ਚੜ੍ਹ ਕੇ ਇਸ ਤੋਂ ਪਾਰ ਲੰਘ ਆਇਆ ਹਾਂ ।੩।

(ਹੇ ਭਾਈ !) ਮੇਰੇ ਪਾਸ ਨਾਹ ਕੋਈ ਕਰਮ ਨਾਹ ਧਰਮ ਨਾਹ ਪਵਿਤ੍ਰਤਾ (ਆਦਿਕ ਰਾਸਿ-ਪੂੰਜੀ) ਸੀ, ਪ੍ਰਭੂ ਨੇ ਮੇਰੀ ਬਾਂਹ ਫੜ ਕੇ (ਆਪ ਹੀ ਮੈਨੂੰ) ਆਪਣਾ (ਦਾਸ) ਬਣਾ ਲਿਆ ਹੈ ।੪।

(ਹੇ ਭਾਈ !) ਭਗਤੀ ਨਾਲ ਪਿਆਰ ਕਰਨ ਵਾਲੇ ਹਰੀ ਦਾ ਉਹ ਨਾਮ ਜੋ ਹਰੇਕ ਕਿਸਮ ਦਾ ਡਰ ਤੇ ਦੁੱਖ ਨਾਸ ਕਰਨ ਦੇ ਸਮਰੱਥ ਹੈ (ਮੈਨੂੰ ਉਸ ਦੀ ਆਪਣੀ ਮਿਹਰ ਨਾਲ ਹੀ ਮਿਲ ਗਿਆ ਹੈ) ।੫।

ਹੇ ਅਨਾਥਾਂ ਦੇ ਨਾਥ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਸੰਤਾਂ ਦੇ ਸਹਾਰੇ ! ਹੇ ਪ੍ਰਭੂ ਪਾਤਿਸ਼ਾਹ ! ਮੇਰੀ ਗੁਣ-ਹੀਨ ਦੀ ਬੇਨਤੀ ਸੁਣ, ਮੈਨੂੰ ਆਪਣਾ ਦਰਸਨ ਦੇਹ ।੬,੭ ।

ਹੇ ਨਾਨਕ ! (ਅਰਦਾਸ ਕਰ, ਤੇ ਆਖ—) ਹੇ ਠਾਕੁਰ ! ਮੈਂ ਤੇਰਾ ਸੇਵਕ ਤੇਰੀ ਸਰਨ ਆਇਆ ਹਾਂ, ਤੇਰੇ ਦਰ ਤੇ ਆਇਆ ਹਾਂ ।੮।੨।੧੪।

**ਗਉੜੀ ਮਹਲਾ ੫ ॥ ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥੧॥ ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ ਰਹਾਉ ॥ ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥੨॥ ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥੩॥ ਜਿਉ ਉਲਝਾਇਓ ਬਾਧ ਬੁਧਿਕਾ ਮਰਤਿਆ ਨਹੀ ਬਿਸਰਾਨੀ ॥੪॥ ਭਾਈ ਮੀਤ ਬੰਧਪ ਸਖੇ ਪਾਛੇ ਤਿਨ ਹੂ ਕਉ ਸੰਪਾਨੀ ॥੫॥ ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥ ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥੭॥ ਦਇਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ ॥੮॥੩॥੧੫॥੪੪॥ ਜੁਮਲਾ {ਪੰਨਾ ੨੪੨}**

**ਪਦ ਅਰਥ** :—ਰੰਗ ਸੰਗਿ—ਮੌਜਾਂ ਨਾਲ । ਬਿਖਿਆ—ਮਾਇਆ । ਇਨ ਸੰਗਿ—ਇਹਨਾਂ ਨਾਲ ।੧।

ਸੰਚਉ—ਮੈਂ ਇਕੱਠੀ ਕਰਦਾ ਹਾਂ । ਹਉ—ਮੈਂ । ਸਗਲੀ—ਸਾਰੀ । ਅਵਧ—ਉਮਰ ।ਰਹਾਉ।

ਸੂਰਾ—ਸੂਰਮਾ । ਪਰਧਾਨੁ—ਚੌਧਰੀ । ਸਮਾਨੀ—ਵਰਗਾ, ਬਰਾਬਰ ਦਾ ।੨।

ਅਚਾਰ—ਆਚਰਨ । ਕੁਲੀਨਾ—ਚੰਗੀ ਕੁਲ ਵਾਲਾ । ਜੋਬਨਵੰਤ—ਜੋਬਨ ਦਾ ਮਾਲਕ, ਸੋਹਣਾ । ਗੁਮਾਨੀ—ਅਹੰਕਾਰੀ ।੩।

ਉਲਝਾਇਓ—ਉਲਝਿਆ ਹੋਇਆ । ਬਾਧ ਬੁਧਿਕਾ—ਮਾਰੀ ਹੋਈ ਮਤਿ ਵਾਲਾ ।੪।

ਬੰਧਪ—ਰਿਸ਼ਤੇਦਾਰ । ਸਖੇ—ਮਿੱਤਰ, ਸਾਥੀ । ਸੰਪਾਨੀ—ਸੌਂਪੀ ।੫।

ਜਿਤੁ ਬਾਸਨਾ—ਜੇਹੜੀ ਵਾਸਨਾ ਵਿਚ । ਅੰਤਿ—ਅਖ਼ੀਰ ਵੇਲੇ । ਸਾਈ—ਉਹ (ਵਾਸਨਾ) ।੬।

ਅਹੰਬੁਧਿ—ਹਉਮੈ ਦੇ ਆਸਰੇ । ਸੁਚਿ—ਸਰੀਰਕ ਪਵਿਤ੍ਰਤਾ ।੭।

ਦਾਸ ਦਸਾਨੀ—ਦਾਸਾਂ ਦਾ ਦਾਸ ।੮।

**ਅਰਥ** :—ਮੈਂ ਮਾਇਆ ਜੋੜ ਰਿਹਾ ਹਾਂ, ਮੈਂ ਮਾਇਆ ਖੱਟਦਾ ਹਾਂ—(ਇਹਨਾਂ ਹੀ ਖ਼ਿਆਲਾਂ ਵਿਚ ਅੰਨ੍ਹੇ ਹੋਏ ਮਨੁੱਖ ਦੀ) ਸਾਰੀ ਹੀ ਉਮਰ ਗੁਜ਼ਰ ਜਾਂਦੀ ਹੈ ।ਰਹਾਉ।

ਮੌਜਾਂ ਨਾਲ ਮਾਇਆ ਦੇ ਭੋਗ (ਮਨੁੱਖ ਭੋਗਦਾ ਰਹਿੰਦਾ ਹੈ), (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਮਨੁੱਖ ਇਹਨਾਂ ਭੋਗਾਂ ਵਿਚ ਰੁੱਝਾ ਹੋਇਆ ਸਮਝਦਾ ਨਹੀਂ (ਕਿ ਉਮਰ ਵਿਅਰਥ ਗੁਜ਼ਰ ਰਹੀ ਹੈ) ।੧।

ਮੈਂ ਸੂਰਮਾ ਹਾਂ, ਮੈਂ ਚੌਧਰੀ ਹਾਂ, ਕੋਈ ਮੇਰੇ ਬਰਾਬਰ ਦਾ ਨਹੀਂ ਹੈ,

ਮੈਂ ਸੋਹਣਾ ਹਾਂ, ਮੈਂ ਉੱਚੇ ਆਚਰਨ ਵਾਲਾ ਹਾਂ, ਮੈਂ ਉੱਚੀ ਕੁਲ ਵਾਲਾ ਹਾਂ—(ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ ਆਪਣੇ) ਮਨ ਵਿਚ ਇਉਂ ਅਹੰਕਾਰੀ ਹੁੰਦਾ ਹੈ ।੨,੩।

(ਮਾਇਆ ਦੇ ਮੋਹ ਵਿਚ) ਮਾਰੀ ਹੋਈ ਮਤਿ ਵਾਲਾ ਮਨੁੱਖ ਜਿਵੇਂ (ਜਵਾਨੀ ਸਮੇ ਮਾਇਆ ਦੇ ਮੋਹ ਵਿਚ) ਫਸਿਆ ਰਹਿੰਦਾ ਹੈ, ਮਰਨ ਵੇਲੇ ਭੀ ਉਸ ਨੂੰ ਇਹ ਮਾਇਆ ਨਹੀਂ ਭੁੱਲਦੀ;

ਭਰਾ, ਮਿੱਤਰ, ਰਿਸ਼ਤੇਦਾਰ, ਸਾਥੀ—ਮਰਨ ਤੋਂ ਪਿੱਛੋਂ ਆਖ਼ਰ ਇਹਨਾਂ ਨੂੰ ਹੀ (ਆਪਣੀ ਸਾਰੀ ਉਮਰ ਦੀ ਇਕੱਠੀ ਕੀਤੀ ਹੋਈ ਮਾਇਆ) ਸੌਂਪ ਜਾਂਦਾ ਹੈ ।੪,੫।

ਜਿਸ ਵਾਸਨਾ ਵਿਚ ਮਨੁੱਖ ਦਾ ਮਨ (ਸਾਰੀ ਉਮਰ) ਲੱਗਾ ਰਹਿੰਦਾ ਹੈ, ਆਖ਼ਿਰ ਮੌਤ ਵੇਲੇ ਉਹੀ ਵਾਸਨਾ ਆਪਣਾ ਜ਼ੋਰ ਪਾਂਦੀ ਹੈ ।੬।

ਹਉਮੈ ਦੇ ਆਸਰੇ (ਸਰੀਰਕ ਪਵਿੱਤ੍ਰਤਾ ਤੇ ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ) ਕਰਮ ਕਰ ਕਰ ਕੇ ਇਹਨਾਂ ਦੇ ਬੰਧਨਾਂ ਵਿਚ ਹੀ ਬੱਝਾ ਰਹਿੰਦਾ ਹੈ ।੭।

ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਦਇਆ ਦੇ ਘਰ ਸਰਬ-ਵਿਆਪਕ ਪ੍ਰਭੂ ! ਮੇਰੇ ਉਤੇ ਕਿਰਪਾ ਕਰ, ਮੈਨੂੰ ਆਪਣੇ ਦਾਸਾਂ ਦਾ ਦਾਸ (ਬਣਾਈ ਰੱਖ, ਤੇ ਮੈਨੂੰ ਇਹਨਾਂ ਹਉਮੈ ਦੇ ਬੰਧਨਾਂ ਤੋਂ ਬਚਾਈ ਰੱਖ) ।੮।੩।੧੫।੪੪।

ਜੁਮਲਾ—ਕੁੱਲ ਜੋੜ

ਅਸਟਪਦੀਆਂ ਮਹਲਾ ੧ — ੧੮
ਮਹਲਾ ੩ ———————— ੯
ਮਹਲਾ ੪ ———————— ੨
ਮਹਲਾ ੫ ——————— ੧੫
. . . . . . . . . . ————
. ਕੁਲ ਜੋੜ . . . . . . ੪੪

**ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥ ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥ ਸਾਧਨ ਦੁਬਲੀਆ ਜੀਉ ਪਿਰ ਕੈ ਹਾਵੈ ॥ ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥ ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ ॥ ਮੈ ਮਤ ਜੋਬਨਿ ਗਰਬਿ ਗਾਲੀ ਦੁਧਾਥਣੀ ਨ ਆਵਏ ॥ ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥੧॥ {ਪੰਨਾ ੨੪੨}**

**ਪਦ ਅਰਥ** :—ਮੁੰਧ—{ਮੁ ਧਾ—ਅ੍ਹੌਨਗ ਗਰਿਲ ੳਟਟਰੳਚਟਵਿਏ ਬੇ ਹੲਰ੍ਹੌਟਹਡੁਲ ਸਮਿਪਲਚਿਟਿ (ਨੋਟ ੲਟ ੳਚਤੁੳਨਿਟਏਦ ਾਟਿਹ ਲੋਵੲ} ਜਵਾਨ ਇਸਤ੍ਰੀ । ਰੈਣਿ—ਰਾਤ । ਦੁਹੇਲੜੀ—ਦੁਖੀ, ਔਖੀ । ਸਾਧਨ—ਜੀਵ-ਇਸਤ੍ਰੀ । ਦੁਬਲੀ—ਕਮਜ਼ੋਰ । ਹਾਵੈ—ਹਹੁਕੇ ਵਿਚ । ਧਨ—ਜੀਵ-ਇਸਤ੍ਰੀ । ਥੀਈ—ਹੋ ਜਾਂਦੀ ਹੈ । ਕੇਵ—ਕਿਸ ਤਰ੍ਹਾਂ ? ਲੇਖਏ—ਲੇਖੈ, ਲੇਖੇ ਵਿਚ । ਮੈ ਮਤ—ਸ਼ਰਾਬ ਵਿਚ ਮਸਤ । ਜੋਬਨਿ—ਜੁਆਨੀ ਵਿਚ । ਗਰਬਿ—ਗਰਬ ਨੇ, ਅਹੰਕਾਰ ਨੇ । ਗਾਲੀ—ਗਾਲ ਦਿੱਤਾ, ਨਾਸ ਕਰ ਦਿੱਤਾ । ਦੁਧਾਥਣੀ—ਇਸਤ੍ਰੀ ਦੀ ਉਹ ਅਵਸਥਾ ਜਦੋਂ ਉਸ ਦੇ ਥਣਾਂ ਵਿਚ ਦੁੱਧ ਆਉਂਦਾ ਹੈ, ਸੁਹਾਗ ਭਾਗ ਵਾਲੀ ਹਾਲਤ, ਪਤੀ ਦਾ ਮਿਲਾਪ । ਨ ਆਵਏ—ਨ ਆਵੈ, ਨਹੀਂ ਆਉਂਦੀ । ਮਿਲਾਈ—(ਜੇ ਗੁਰੂ) ਮਿਲਾ ਦੇਵੇ ।੧।

ਅਰਥ :—ਪਤੀ ਦੇ ਵਿਛੋੜੇ ਦੇ ਹਹੁਕੇ ਵਿਚ ਜਵਾਨ ਸੁੰਦਰ ਇਸਤ੍ਰੀ ਦੀ ਰਾਤ ਦੁੱਖ ਵਿਚ (ਲੰਘਦੀ ਹੈ), ਉਸ ਨੂੰ ਨੀਂਦ ਨਹੀਂ ਆਉਂਦੀ, ਤੇ ਹਹੁਕਿਆਂ ਵਿਚ ਉਹ ਕਮਜ਼ੋਰ ਹੁੰਦੀ ਜਾਂਦੀ ਹੈ । ਇਸਤ੍ਰੀ ਖਸਮ ਦੇ (ਵਿਛੋੜੇ ਦੇ) ਹਹੁਕੇ ਵਿਚ (ਦਿਨੋ ਦਿਨ) ਕਮਜ਼ੋਰ ਹੁੰਦੀ ਜਾਂਦੀ ਹੈ (ਉਹ ਹਰ ਵੇਲੇ ਤਾਂਘਦੀ ਹੈ ਕਿ) ਉਹ ਕਿਸੇ ਤਰ੍ਹਾਂ (ਆਪਣੇ ਖਸਮ ਨੂੰ ਅੱਖੀਂ ਵੇਖੇ । ਉਸ ਨੂੰ (ਸਰੀਰਕ) ਸਿੰਗਾਰ ਤੇ ਮਿੱਠੇ ਰਸਾਂ ਤੇ ਭੋਜਨਾਂ ਦੇ ਭੋਗ—ਇਹ ਸਭ ਕੁਝ ਫਿੱਕਾ ਲੱਗਦਾ ਹੈ, ਉਸ ਨੂੰ ਇਹ ਸਭ ਕੁਝ ਨਿਕੰਮਾ ਦਿੱਸਦਾ ਹੈ ।

ਜਿਸ ਇਸਤ੍ਰੀ ਨੂੰ ਜਵਾਨੀ ਵਿਚ ਅਹੰਕਾਰ ਨੇ ਗਾਲ ਦਿੱਤਾ ਹੋਵੇ ਜੋ ਜਵਾਨੀ ਦੇ ਨਸ਼ੇ ਵਿਚ ਇਉਂ ਮਸਤ ਹੋਵੇ, ਜਿਵੇਂ ਸ਼ਰਾਬ ਵਿਚ ਮਸਤ ਹੈ, (ਉਸ ਨੂੰ ਆਪਣੇ ਪਤੀ ਦਾ ਮਿਲਾਪ ਨਸੀਬ ਨਹੀਂ ਹੁੰਦਾ ਤੇ) ਉਸ ਨੂੰ ਸੁਹਾਗ-ਭਾਗ ਵਾਲੀ ਅਵਸਥਾ ਨਸੀਬ ਨਹੀਂ ਹੁੰਦੀ ।

ਹੇ ਨਾਨਕ ! (ਇਹੀ ਹਾਲ ਹੁੰਦਾ ਹੈ ਉਸ ਜੀਵ-ਇਸਤ੍ਰੀ ਦਾ, ਜੋ ਦੁਨੀਆ ਦੇ ਕੂੜੇ ਮਾਣ ਵਿਚ ਮਸਤ ਰਹਿੰਦੀ ਹੈ, ਉਸ ਨੂੰ) ਸਾਰੀ ਜ਼ਿੰਦਗੀ-ਰੂਪ ਰਾਤ ਵਿਚ ਆਤਮਕ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ । ਉਹ ਤਦੋਂ ਹੀ (ਪ੍ਰਭੂ ਪਤੀ) ਨੂੰ ਮਿਲ ਸਕਦੀ ਹੈ, ਜਦੋਂ (ਗੁਰੂ ਵਿਚੋਲਾ ਬਣ ਕੇ ਉਸ ਨੂੰ ਪ੍ਰਭੂ-ਚਰਨਾਂ ਵਿਚ) ਮਿਲਾ ਦੇਵੇ ।੧।

**ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ॥ ਕਿਉ ਸੁਖੁ ਪਾਵੈਗੀ ਬਿਨੁ ਉਰ ਧਾਰੇ ॥ ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥ ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥ ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ ਜਾਣਿਆ ॥ ਨਾਨਕ ਨਾਮੁ ਨ ਛੋਡੈ ਸਾਧਨ ਨਾਮਿ ਸਹਜਿ ਸਮਾਣੀਆ ॥੨॥ {ਪੰਨਾ ੨੪੨}**

**ਪਦ ਅਰਥ** :—ਧਨੀ—ਖਸਮ । ਉਰ—ਛਾਤੀ, ਹਿਰਦਾ । ਨਾਹ—{ਨਾਥ} ਖਸਮ । ਘਰ ਵਾਸੁ—ਘਰ ਦਾ ਵਸੇਬਾ । ਸਾਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਮਨਿ—ਮਨ ਵਿਚ । ਸਜਨ ਮੇਲਾ—ਸੱਜਣ ਦਾ ਮਿਲਾਪ । ਸੰਤੋਖਿ—ਸੰਤੋਖ ਵਿਚ । ਨਾਮਿ—ਨਾਮ ਦੀ ਰਾਹੀਂ । ਸਹਿਜ—ਆਤਮਕ ਅਡੋਲਤਾ ਵਿਚ ।

**ਅਰਥ** :—ਪਿਆਰੇ ਖਸਮ ਦੇ ਮਿਲਾਪ ਤੋਂ ਬਿਨਾ ਜਵਾਨ ਇਸਤ੍ਰੀ ਢੱਠੇ-ਦਿਲ ਹੀ ਰਹਿੰਦੀ ਹੈ । ਜੇ ਪਤੀ ਉਸ ਨੂੰ ਆਪਣੀ ਛਾਤੀ ਨਾਲ ਨਾਹ ਲਾਏ, ਤਾਂ ਉਸ ਨੂੰ ਸੁਖ ਪ੍ਰਤੀਤ ਨਹੀਂ ਹੋ ਸਕਦਾ । ਖਸਮ ਤੋਂ ਬਿਨਾ ਘਰ ਦਾ ਵਸੇਬਾ ਨਹੀਂ ਹੋ ਸਕਦਾ । (ਜੇ) ਹੋਰ ਸਖੀਆਂ ਸਹੇਲੀਆਂ ਨੂੰ ਪੁੱਛੋਗੇ (ਤਾਂ ਉਹ ਭੀ ਇਹ ਉੱਤਰ ਦੇਣਗੀਆਂ) । (ਪਿਆਰੇ ਪਤੀ-ਪ੍ਰਭੂ ਦੇ ਮਿਲਾਪ ਤੋਂ ਬਿਨਾ ਜਿੰਦ-ਵਹੁਟੀ ਨਿੰਮੋ-ਝੂਣੀ ਹੀ ਰਹਿੰਦੀ ਹੈ । ਜਦ ਤਕ ਉਹ ਪਤੀ-ਪ੍ਰਭੂ ਨੂੰ ਆਪਣੇ ਹਿਰਦੇ ਵਿਚ ਨਹੀਂ ਵਸਾਂਦੀ, ਉਸ ਨੂੰ ਆਤਮਕ ਆਨੰਦ ਨਹੀਂ ਮਿਲ ਸਕਦਾ । ਖਸਮ-ਪ੍ਰਭੂ ਦੇ ਮਿਲਾਪ ਤੋਂ ਬਿਨਾ ਹਿਰਦੇ ਵਿਚ ਆਤਮਕ ਗੁਣਾਂ ਦਾ ਵਾਸ ਨਹੀਂ ਹੋ ਸਕਦਾ । ਸਤ-ਸੰਗੀ ਸਹੇਲੀਆਂ ਨੂੰ ਪੁੱਛ ਵੇਖੋ, ਉਹ ਇਹੀ ਉੱਤਰ ਦੇਣਗੀਆਂ ਕਿ) ਪ੍ਰਭੂ ਦਾ ਨਾਮ ਜਪਣ ਤੋਂ ਬਿਨਾ ਉਸ ਦੀ ਪ੍ਰੀਤ ਉਸ ਦਾ ਪਿਆਰ ਨਹੀਂ ਪ੍ਰਾਪਤ ਨਹੀਂ ਹੋ ਸਕਦਾ । ਉਹੀ ਜਿੰਦ-ਵਹੁਟੀਆਂ ਸੁਖੀ ਵੱਸ ਸਕਦੀਆਂ ਹਨ, ਜੋ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜਦੀਆਂ ਹਨ ।

ਗੁਰੂ ਦੀ ਮਤਿ ਲੈ ਕੇ ਜਿਸ ਜੀਵ-ਇਸਤ੍ਰੀ ਦੇ ਮਨ ਵਿਚ ਸਦਾ-ਥਿਰ ਪ੍ਰਭੂ ਦਾ ਨਾਮ ਵੱਸਦਾ ਹੈ, ਜੋ ਸੰਤੋਖ ਵਿਚ (ਜੀਊਂਦੀ ਹੈ) ਉਸ ਨੂੰ ਸੱਜਣ ਪ੍ਰਭੂ ਦਾ ਮਿਲਾਪ ਪ੍ਰਾਪਤ ਹੋ ਜਾਂਦਾ ਹੈ, ਉਹ ਖਸਮ-ਪ੍ਰਭੂ ਨੂੰ (ਅੰਗ-ਸੰਗ) ਜਾਣ ਲੈਂਦੀ ਹੈ । ਹੇ ਨਾਨਕ ! ਉਹ ਜੀਵ-ਇਸਤ੍ਰੀ ਪ੍ਰਭੂ ਦਾ ਨਾਮ (ਜਪਣਾ) ਨਹੀਂ ਛੱਡਦੀ, ਪ੍ਰਭੂ ਦੇ ਨਾਮ ਵਿਚ ਜੁੜ ਕੇ ਉਹ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹੈ ।੨।

**ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥ ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ ॥ ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ ॥ ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ॥ ਸਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ ॥ ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥੩॥ {ਪੰਨਾ ੨੪੨}**

**ਪਦ ਅਰਥ** :—ਪਿਰੁ—ਪਤੀ-ਪ੍ਰਭੂ । ਰਾਵੇਹਾ—ਅਸੀ ਸਿਮਰੀਏ । ਲਿਖਉਗੀ—ਮੈਂ ਲਿਖਾਂਗੀ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਗੁਰਿ—ਗੁਰੂ ਨੇ । ਮਨਮੁਖੀ—ਆਪਣੇ ਮਨ ਦੇ ਪਿਛੇ ਤੁਰਨ ਵਾਲੀ । ਨਿਕਸਿ—ਨਿਕਲ ਕੇ । ਜਾਤਉ—ਜਾਂਦਾ, ਭਟਕਦਾ (ਮਨ) । ਅਸਥਿਰੁ—{ਸ੍ਥਿਰ} ਟਿਕਿਆ ਹੋਇਆ । ਜਾਮਿ—ਜਦੋਂ । ਨਉਤਨ—ਨਵੀਂ । ਨੇਹੁ—ਪਿਆਰ । ਨਵੇਲਓ—ਨਵਾਂ ।੩।

**ਅਰਥ** :—ਹੇ (ਸਤਿਸੰਗਣ) ਸਹੇਲੀਹੋ ! ਆਓ ਮਿਲ ਬੈਠੀਏ ਤੇ ਅਸੀ (ਮਿਲ ਕੇ) ਪਤੀ-ਪ੍ਰਭੂ ਦਾ ਭਜਨ ਕਰੀਏ । (ਸਤਿਸੰਗ ਵਿਚ ਬੈਠ ਕੇ) ਗੁਰੂ ਦੀ ਸਿੱਖਿਆ ਲੈ ਕੇ ਹੇ ਸਹੇਲੀਹੋ ! ਮੈਂ ਗੁਰੂ ਦੇ ਸ਼ਬਦ ਦੀ ਰਾਹੀਂ ਪਤੀ-ਪ੍ਰਭੂ ਨੂੰ ਸੁਨੇਹਾ ਭੇਜਾਂਗੀ (ਕਿ ਆ ਕੇ ਮਿਲ) ।

(ਜਿਸ ਜੀਵ-ਇਸਤ੍ਰੀ ਨੂੰ) ਗੁਰੂ ਨੇ ਆਪਣਾ ਸ਼ਬਦ ਬਖ਼ਸ਼ਿਆ, ਉਸ ਨੂੰ ਉਸ ਨੇ ਸਦਾ-ਥਿਰ ਰਹਿਣ ਵਾਲਾ ਪਰਮਾਤਮਾ (ਅੰਗ ਸੰਗ) ਵਿਖਾ ਦਿੱਤਾ, ਪਰ ਆਪਣੇ ਮਨ ਦੇ ਪਿਛੇ ਤੁਰਨ ਵਾਲੀਆਂ ਪਛੁਤਾਂਦੀਆਂ ਹੀ ਰਹਿੰਦੀਆਂ ਹਨ । (ਜਿਸ ਨੂੰ ਗੁਰੂ ਨੇ ਸ਼ਬਦ ਦੀ ਦਾਤਿ ਦਿੱਤੀ, ਸ਼ਬਦ ਦੀ ਬਰਕਤਿ ਨਾਲ) ਜਦੋਂ ਉਸ ਨੇ ਸਦਾ-ਥਿਰ ਪ੍ਰਭੂ ਨੂੰ (ਅੰਗ-ਸੰਗ) ਪਛਾਣ ਲਿਆ, ਤਦੋਂ ਉਸ ਦਾ ਬਾਹਰ (ਮਾਇਆ ਪਿਛੇ) ਦੌੜਦਾ ਮਨ ਟਿਕ ਜਾਂਦਾ ਹੈ ।

ਜਿਸ ਜੀਵ-ਇਸਤ੍ਰੀ ਦੇ ਅੰਦਰ ਸਦਾ-ਥਿਰ ਪ੍ਰਭੂ ਟਿਕ ਜਾਂਦਾ ਹੈ, ਉਸ ਦੀ ਮਤਿ ਸਦਾ ਨਵੀਂ-ਨਰੋਈ ਰਹਿੰਦੀ ਹੈ (ਕਦੇ ਵਿਕਾਰਾਂ ਨਾਲ ਮੈਲੀ ਨਹੀਂ ਹੁੰਦੀ) । ਸ਼ਬਦ ਦੀ ਬਰਕਤਿ ਨਾਲ ਉਸ ਦੇ ਅੰਦਰ ਪ੍ਰਭੂ ਵਾਸਤੇ ਨਿੱਤ ਨਵਾਂ ਪਿਆਰ ਬਣਿਆ ਰਹਿੰਦਾ ਹੈ । ਹੇ ਨਾਨਕ ! ਸਦਾ-ਥਿਰ ਰਹਿਣ ਵਾਲਾ ਪ੍ਰਭੂ ਆਪਣੀ ਮਿਹਰ ਦੀ ਨਿਗਾਹ ਨਾਲ ਉਸ ਜੀਵ-ਇਸਤ੍ਰੀ ਨੂੰ ਆਤਮਕ ਅਡੋਲਤਾ ਵਿਚ ਟਿਕਾਈ ਰੱਖਦਾ ਹੈ ।

ਹੇ ਸਤਿਸੰਗੀ ਸਹੇਲੀਹੋ ! ਆਓ ਰਲ ਕੇ ਬੈਠੀਏ ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੀਏ ।੩।

**ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥ ਮਿਲਿ ਵਰੁ ਨਾਰੀ ਮੰਗਲੁ ਗਾਇਆ ॥ ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥ ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥ ਕਰ ਜੋੜਿ ਸਾਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥ ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥੪॥੧॥ {ਪੰਨਾ ੨੪੨}**

**ਪਦ ਅਰਥ** :—ਇਛ—ਇੱਛਾ, ਖ਼ਾਹਸ਼ । ਪੁਨੀ—ਪੁੰਨੀ, ਪੂਰੀ ਹੋ ਗਈ । ਜੀਉ—ਹੇ ਜੀ ! ਘਰਿ—ਹਿਰਦੇ-ਘਰ ਵਿਚ । ਮਿਲਿ—ਮਿਲੈ, ਜਦੋਂ ਮਿਲਦਾ ਹੈ । ਵਰੁ—ਖਸਮ । ਨਾਰੀ—ਨਾਰੀਆਂ ਨੇ, ਗਿਆਨ-ਇੰਦ੍ਰੀਆਂ ਨੇ । ਮੰਗਲੁ—ਖ਼ੁਸ਼ੀ ਦਾ ਗੀਤ । ਰਹਸੀ—ਪ੍ਰਸੰਨ ਹੋਈ । ਮਨਿ—ਮਨ ਵਿਚ । ਓਮਾਹਓ—ਉਮਾਹ, ਚਾਉ । ਰਹੰਸੇ—ਖ਼ੁਸ਼ ਹੋਏ । ਵਿਆਪੇ—ਦਬਾਏ ਗਏ, ਦੁਖੀ ਹੋਏ । ਲਾਹਓ—ਲਾਭ । ਕਰ—ਹੱਥ {ਬਹੁ-ਵਚਨ} । ਰਸਿ—ਰਸ ਵਿਚ, ਅਨੰਦ ਵਿਚ । ਰਲੀਆਂ—ਖ਼ੁਸ਼ੀਆਂ, ਮੌਜਾਂ ।੪।

**ਅਰਥ** :—ਹੇ ਸਹੇਲੀਓ ! ਮੇਰੀ ਮਨੋ-ਕਾਮਨਾ ਪੂਰੀ ਹੋ ਗਈ ਹੈ, ਮੇਰੇ ਹਿਰਦੇ-ਘਰ ਵਿਚ ਸੱਜਣ ਪਰਮਾਤਮਾ ਆ ਵੱਸਿਆ ਹੈ । ਜਿਸ ਜੀਵ-ਇਸਤ੍ਰੀ ਨੂੰ ਖ਼ਸਮ ਪ੍ਰਭੂ ਮਿਲ ਪੈਂਦਾ ਹੈ, ਉਸ ਦੇ ਗਿਆਨ-ਇੰਦਰੇ (ਵਿਕਾਰਾਂ ਵਲ ਦੌੜਨ ਦੇ ਥਾਂ ਰਲ ਕੇ ਮਾਨੋ) ਖ਼ੁਸ਼ੀ ਦਾ ਗੀਤ ਗਾਂਦੇ ਹਨ ।

ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾ ਕੇ ਜੀਵ-ਇਸਤ੍ਰੀ ਪ੍ਰਭੂ-ਪਿਆਰ ਦੇ (ਹੁਲਾਰੇ) ਵਿਚ ਖਿੜ ਪੈਂਦੀ ਹੈ, ਉਸ ਦੇ ਮਨ ਵਿਚ ਚਾਉ ਦਾ ਹੁਲਾਰਾ ਪੈਦਾ ਹੁੰਦਾ ਹੈ । ਉਸ ਦੇ ਅੰਦਰ ਭਲੇ ਗੁਣ ਪ੍ਰਫੁਲਤ ਹੁੰਦੇ ਹਨ, ਦੁਸ਼ਟ-ਵਿਕਾਰ ਦਬਾ ਹੇਠ ਆ ਜਾਂਦੇ ਹਨ । ਸਦਾ-ਥਿਰ ਨਾਮ ਜਪ ਜਪ ਕੇ ਉਸ ਨੂੰ ਅਟੱਲ ਆਤਮਕ ਜੀਵਨ ਦਾ ਲਾਭ ਮਿਲ ਜਾਂਦਾ ਹੈ । ਉਹ ਜੀਵ-ਇਸਤ੍ਰੀ ਦਿਨ-ਰਾਤ ਪ੍ਰਭੂ ਦੇ ਪਿਆਰ-ਰਸ ਵਿਚ ਭਿੱਜੀ ਹੋਈ ਹੱਥ ਜੋੜ ਕੇ ਪ੍ਰਭੂ-ਪਤੀ ਦੇ ਦਰ ਤੇ ਅਰਦਾਸਾਂ ਕਰਦੀ ਰਹਿੰਦੀ ਹੈ । ਹੇ ਨਾਨਕ ! ਪ੍ਰਭੂ-ਪਤੀ ਤੇ ਉਹ ਜੀਵ-ਇਸਤ੍ਰੀ (ਜੀਵ-ਇਸਤ੍ਰੀ ਦੀ ਹਿਰਦੇ-ਸੇਜ ਉਤੇ) ਮਿਲ ਕੇ ਆਤਮਕ ਆਨੰਦ ਮਾਣਦੇ ਹਨ ।

ਹੇ ਸਹੇਲੀਹੋ ! ਮੇਰੀ ਮਨੋ-ਕਾਮਨਾ ਪੂਰੀ ਹੋ ਗਈ ਹੈ (ਮੇਰੇ ਹਿਰਦੇ-ਘਰ ਵਿਚ ਸੱਜਣ-ਪ੍ਰਭੂ ਆ ਵਸਿਆ ਹੈ) ।੪।੧।

**ਗਉੜੀ ਛੰਤ ਮਹਲਾ ੧ ॥ ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥ ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥ ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥ ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥ ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥ ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥੧॥ ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥ ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥ ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥ ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ ॥ ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥ ਨਾਨਕ ਸਾਧਨ ਤਾ ਪਿਰੁ ਰਾਵੈ ਜਾ ਤਿਸ ਕੈ ਮਨਿ ਭਾਣੀ ॥੨॥ {ਪੰਨਾ ੨੪੩}**

ਪਦ ਅਰਥ :—ਨਾਹ—ਹੇ ਨਾਥ ! ਹੇ ਖਸਮ ! ਬਨ—ਸੰਸਾਰ-ਜੰਗਲ । ਮਾਹੇ—ਮਾਹਿ ਵਿਚ । ਧਨ—ਜੀਵ-ਇਸਤ੍ਰੀ । ਬਿਖਮ—ਔਖੀ । ਰੈਣਿ—ਜ਼ਿੰਦਗੀ ਦੀ ਰਾਤ । ਘਣੇਰੀਆ—ਬਹੁਤ । ਸਾਰੇ—ਸੰਭਾਲਦਾ, ਵਾਤ ਪੁੱਛਦਾ । ਕੁਰਲਾਏ—ਤਰਲੇ ਲੈਂਦੀ ਹੈ, ਕੂਕਦੀ ਹੈ । ਸਾਧਨ—ਜੀਵ-ਇਸਤ੍ਰੀ ।੧।

ਪਿਰਿ—ਪਿਰ ਨੇ, ਪਤੀ ਨੇ । ਰਸਿ—ਨਾਮ-ਰਸ ਵਿਚ । ਸੁਹਾਵੈ—ਸੋਭਦੀ ਹੈ । ਪਤਿ—ਇੱਜ਼ਤ । ਦੀਪਕ—ਦੀਵਾ । ਦੇਹ—ਸਰੀਰ । ਉਜਾਰੈ—ਚਾਨਣ ਕਰਦਾ ਹੈ । ਸਾਚਿ—ਸਦਾ-ਥਿਰ ਪ੍ਰਭੂ ਵਿਚ (ਜੁੜ ਕੇ) । ਰਾਵੀ—ਮਾਣੀ, ਆਪਣੇ ਨਾਲ ਮਿਲਾਈ । ਬਿਗਸੀ—ਖਿੜ ਪਈ, ਪ੍ਰਸੰਨ ਹੋਈ । ਜਾ—ਜਦੋਂ । ਤਾ—ਤਦੋਂ । ਮਨਿ—ਮਨ ਵਿਚ । ਭਾਣੀ—ਪਿਆਰੀ ਲੱਗੀ ।੨।

**ਅਰਥ** :—ਹੇ ਪ੍ਰਭੂ ਖਸਮ ਜੀ ! (ਮੇਰੀ ਬੇਨਤੀ) ਸੁਣੋ । (ਤੈਥੋਂ ਬਿਨਾ) ਮੈਂ ਜੀਵ-ਇਸਤ੍ਰੀ ਇਸ ਸੰਸਾਰ-ਜੰਗਲ ਵਿਚ ਇਕੱਲੀ ਹਾਂ । ਹੇ ਬੇ-ਪ੍ਰਵਾਹ ਪ੍ਰਭੂ ! ਤੈਂ ਖਸਮ ਤੋਂ ਬਿਨਾਂ ਮੇਰੀ ਜਿੰਦ ਧੀਰਜ ਨਹੀਂ ਫੜ ਸਕਦੀ । ਜੀਵ-ਇਸਤ੍ਰੀ ਪ੍ਰਭੂ-ਪਤੀ ਤੋਂ ਬਿਨਾ ਰਹਿ ਨਹੀਂ ਸਕਦੀ (ਖਸਮ-ਪ੍ਰਭੂ ਤੋਂ ਬਿਨਾ ਇਸ ਦੀ) ਜ਼ਿੰਦਗੀ ਦੀ ਰਾਤ ਬਹੁਤ ਹੀ ਔਖੀ ਗੁਜ਼ਰਦੀ ਹੈ । ਹੇ ਖਸਮ-ਪ੍ਰਭੂ ! ਮੇਰੀ ਬੇਨਤੀ ਸੁਣ, ਮੈਨੂੰ ਤੇਰਾ ਪਿਆਰ ਚੰਗਾ ਲੱਗਦਾ ਹੈ (ਤੇਰੇ ਵਿਛੋੜੈ ਵਿਚ) ਮੈਨੂੰ ਸ਼ਾਂਤੀ ਨਹੀਂ ਆ ਸਕਦੀ ।

ਪਿਆਰੇ ਪ੍ਰਭੂ-ਪਤੀ ਤੋਂ ਬਿਨਾ (ਇਸ ਜਿੰਦ ਦੀ) ਕੋਈ ਭੀ ਵਾਤ ਨਹੀਂ ਪੁੱਛਦਾ । ਇਹ ਇਕੱਲੀ ਹੀ (ਇਸ ਸੰਸਾਰ-ਜੰਗਲ ਵਿਚ) ਕੂਕਦੀ ਹੈ, (ਪਰ) ਹੇ ਨਾਨਕ ! ਜੀਵ-ਇਸਤ੍ਰੀ ਤਦੋਂ ਹੀ ਪ੍ਰਭੂ-ਪਤੀ ਨੂੰ ਮਿਲ ਸਕਦੀ ਹੈ, ਜੇ ਇਸ ਨੂੰ ਗੁਰੂ ਮਿਲਾ ਦੇਵੇ, ਨਹੀਂ ਤਾਂ ਪ੍ਰੀਤਮ-ਪ੍ਰਭੂ ਤੋਂ ਬਿਨਾ ਦੁਖ ਹੀ ਦੁਖ ਸਹਾਰਦੀ ਹੈ ।੧।

ਹੇ ਸਹੇਲੀਏ ! ਜਿਸ ਨੂੰ ਪਤੀ ਨੇ ਵਿਸਾਰ ਦਿੱਤਾ, ਉਸ ਨੂੰ ਹੋਰ ਕੌਣ (ਪਤੀ-ਪ੍ਰਭੂ ਨਾਲ) ਮਿਲਾ ਸਕਦਾ ਹੈ ? ਹੇ ਸਹੇਲੀਏ ! ਜੇਹੜੀ ਜਿੰਦ-ਵਹੁਟੀ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਨਾਮ-ਰਸ ਵਿਚ ਪ੍ਰਭੂ ਦੇ ਪ੍ਰੇਮ-ਰਸ ਵਿਚ ਜੁੜਦੀ ਹੈ, ਉਹ (ਅੰਤਰ ਆਤਮੇ) ਸੁੰਦਰ ਹੋ ਜਾਂਦੀ ਹੈ । ਜਦੋਂ ਗੁਰੂ ਦੇ ਸ਼ਬਦ ਦੀ ਰਾਹੀਂ ਜੀਵ-ਇਸਤ੍ਰੀ (ਅੰਤਰ ਆਤਮੇ) ਸੋਹਣੀ ਹੋ ਜਾਂਦੀ ਹੈ, ਤਦੋਂ (ਲੋਕ ਪਰਲੋਕ ਵਿਚ) ਇੱਜ਼ਤ ਖੱਟਦੀ ਹੈ; ਗਿਆਨ ਦਾ ਦੀਵਾ ਇਸ ਦੇ ਸਰੀਰ ਵਿਚ (ਹਿਰਦੇ ਵਿਚ) ਚਾਨਣ ਕਰ ਦੇਂਦਾ ਹੈ । ਹੇ ਸਹੇਲੀਏ ! ਸੁਣ ! ਜੇਹੜੀ ਜੀਵ-ਇਸਤ੍ਰੀ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਗੁਣ ਯਾਦ ਕਰਦੀ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਜੁੜ ਕੇ ਸੌਖੀ ਹੋ ਜਾਂਦੀ ਹੈ । ਜਦੋਂ ਸਤਿਗੁਰੂ ਨੇ ਉਸ ਨੂੰ ਆਪਣੇ ਸ਼ਬਦ ਵਿਚ ਜੋੜਿਆ, ਤਦੋਂ ਪ੍ਰਭੂ-ਪਤੀ ਨੇ ਉਸ ਨੂੰ ਆਪਣੇ ਚਰਨਾਂ ਵਿਚ ਮਿਲਾ ਲਿਆ, ਆਤਮਕ ਜੀਵਨ ਦੇਣ ਵਾਲੀ ਬਾਣੀ ਦੀ ਬਰਕਤਿ ਨਾਲ ਉਸ ਦਾ ਹਿਰਦਾ ਕੌਲ-ਫੁੱਲ ਖਿੜ ਪੈਂਦਾ ਹੈ । ਹੇ ਨਾਨਕ ! ਜੀਵ-ਇਸਤ੍ਰੀ ਤਦੋਂ ਹੀ ਪ੍ਰਭੂ-ਪਤੀ ਨੂੰ ਮਿਲਦੀ ਹੈ, ਜਦੋਂ (ਗੁਰੂ ਦੇ ਸ਼ਬਦ ਦੀ ਰਾਹੀਂ) ਇਹ ਪ੍ਰਭੂ-ਪਤੀ ਦੇ ਮਨ ਵਿਚ ਪਿਆਰੀ ਲੱਗਦੀ ਹੈ ।੨।

**ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ ॥ ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ ॥ ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ ॥ ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥ ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥ ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥ ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥ ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥ ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ ॥ ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ ॥ ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥ ਨਾਨਕ ਨਾਮੁ ਮਹਾ ਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥੪॥੨॥ {ਪੰਨਾ ੨੪੩}**

**ਪਦ ਅਰਥ** :—ਨੀਘਰੀਆ—ਬੇ-ਘਰ । ਮੁਠੀ—ਮੁੱਠੀ, ਲੁੱਟੀ ਗਈ । ਜੇਵੜੀਆ—ਫਾਹੀ । ਸਬਦਿ—ਸ਼ਬਦ ਦੀ ਰਾਹੀਂ । ਸੋ—ਉਹ ਜੀਵ । ਅੰਤਰ ਮਲੁ—ਅੰਦਰ ਦੀ ਮੈਲ । ਗਤਿ—ਉੱਚੀ ਆਤਮਕ ਅਵਸਥਾ । ਹਠਿ—ਹਠ ਨਾਲ । ਨਿਗ੍ਰਹਿ—ਇੰਦ੍ਰੀਆਂ ਨੂੰ ਰੋਕਣ ਨਾਲ । ਬੇਬਾਣੈ—ਜੰਗਲ ਵਿਚ । ਦੁਬਿਧਾ—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ । ਕਿ—ਕੌਣ ? ।੩।

ਸਚਾ—ਸਦਾ-ਥਿਰ ਰਹਿਣ ਵਾਲਾ । ਲਾਹਾ—ਲਾਭ । ਅਨਦਿਨੋ—ਹਰ ਰੋਜ਼ । ਵਖਰੁ—ਸੌਦਾ । ਖਿਨੁ ਖਿਨੋ—ਹਰ ਪਲ, ਹਰ ਘੜੀ । ਪਰਖਿ—ਪਰਖ ਕੇ । ਕਰਮਿ ਪੂਰੈ—ਪੂਰੀ ਬਖ਼ਸ਼ਸ਼ ਨਾਲ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ ।੪।

**ਅਰਥ** :—ਹੇ ਸਹੇਲੀਏ ! ਜਿਸ ਜੀਵ-ਇਸਤ੍ਰੀ ਨੂੰ ਮੋਹਣੀ ਮਾਇਆ ਨੇ ਮੋਹ ਲਿਆ, ਜਿਸ ਨੂੰ ਨਾਸਵੰਤ ਪਦਾਰਥਾਂ ਦੇ ਪਿਆਰ ਨੇ ਠੱਗ ਲਿਆ, ਉਹ ਨਾਸਵੰਤ ਪਦਾਰਥਾਂ ਦੇ ਵਣਜ ਵਿਚ ਲੱਗ ਪਈ । (ਉਸ ਦੇ ਗਲ ਵਿਚ ਮੋਹ ਦੀ ਫਾਹੀ ਪੈ ਜਾਂਦੀ ਹੈ) ਉਸ ਦੇ ਗਲ ਦੀ ਇਹ ਫਾਹੀ ਅਤਿ ਪਿਆਰੇ ਗੁਰੂ (ਦੀ ਸਹਾਇਤਾ) ਤੋਂ ਬਿਨਾ ਖੁਲ੍ਹ ਨਹੀਂ ਸਕਦੀ ।

ਜੇਹੜਾ ਬੰਦਾ ਪ੍ਰਭੂ ਨਾਲ ਪ੍ਰੀਤ ਪਾਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣਾਂ ਨੂੰ ਵਿਚਾਰਦਾ ਹੈ, ਉਹ ਪ੍ਰਭੂ ਦਾ ਸੇਵਕ ਹੋ ਜਾਂਦਾ ਹੈ । (ਸਿਮਰਨ ਤੋਂ ਬਿਨਾ ਸਿਫ਼ਤਿ-ਸਾਲਾਹ ਤੋਂ ਬਿਨਾ) ਅਨੇਕਾਂ ਪੁੰਨ-ਦਾਨ ਕੀਤਿਆਂ ਅਨੇਕਾਂ ਤੀਰਥ-ਇਸ਼ਨਾਨ ਕੀਤਿਆਂ ਕੋਈ ਜੀਵ ਆਪਣੇ ਅੰਦਰ ਦੀ (ਵਿਕਾਰਾਂ ਦੀ) ਮੈਲ ਧੋ ਨਹੀਂ ਸਕਦਾ ।

ਹਠ ਕਰ ਕੇ ਇੰਦ੍ਰਿਆਂ ਨੂੰ ਰੋਕਣ ਦਾ ਜਤਨ ਕਰ ਕੇ ਜੰਗਲ ਵਿਚ ਜਾ ਬੈਠਣ ਨਾਲ ਕੋਈ ਮਨੁੱਖ ਉੱਚੀ ਆਤਮਕ ਅਵਸਥਾ ਪ੍ਰਾਪਤ ਨਹੀਂ ਕਰਦਾ, ਜੇ ਉਹ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ । ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਦਰਬਾਰ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪਛਾਣਿਆ ਜਾ ਸਕਦਾ ਹੈ । ਪ੍ਰਭੂ ਤੋਂ ਬਿਨਾਂ ਕਿਸੇ ਹੋਰ ਆਸਰੇ ਦੀ ਝਾਕ ਨਾਲ ਉਸ ਦਰਬਾਰ ਨੂੰ ਲੱਭਿਆ ਨਹੀਂ ਜਾ ਸਕਦਾ ।੩।

ਹੇ ਪ੍ਰਭੂ ਜੀ ! ਤੇਰਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਅਟੱਲ ਹੈ, ਤੇਰੇ ਗੁਣਾਂ ਦੀ ਵਿਚਾਰ ਸਦਾ-ਥਿਰ (ਕਰਮ) ਹੈ । ਹੇ ਪ੍ਰਭੂ ! ਤੇਰਾ ਦਰਬਾਰ ਸਦਾ-ਥਿਰ ਹੈ, ਤੇਰਾ ਨਾਮ ਤੇ ਤੇਰੇ ਨਾਮ ਦਾ ਵਪਾਰ ਸਦਾ ਨਾਲ ਨਿਭਣ ਵਾਲਾ ਵਪਾਰ ਹੈ ।

ਪਰਮਾਤਮਾ ਦੇ ਨਾਮ ਦਾ ਵਪਾਰ ਸੁਆਦਲਾ ਵਪਾਰ ਹੈ, ਭਗਤੀ ਦੇ ਵਪਾਰ ਤੋਂ ਨਫ਼ਾ ਸਦਾ ਵਧਦਾ ਰਹਿੰਦਾ ਹੈ । ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਐਸਾ ਸੌਦਾ ਨਹੀਂ ਜੋ ਸਦਾ ਲਾਭ ਹੀ ਲਾਭ ਦੇਵੇ । ਹੇ ਭਾਈ ! ਸਦਾ ਖਿਨ ਖਿਨ, ਪਲ ਪਲ ਨਾਮ ਜਪੋ ।

ਜਿਸ ਮਨੁੱਖ ਨੇ ਨਾਮ-ਵਪਾਰ ਦੇ ਲੇਖੇ ਦੀ ਪਰਖ ਕੀਤੀ, ਉਸ ਉਤੇ ਪ੍ਰਭੂ ਦੀ ਅਟੱਲ ਮਿਹਰ ਦੀ ਨਿਗਾਹ ਹੋਈ, ਪ੍ਰਭੂ ਦੀ ਪੂਰੀ ਮਿਹਰ ਨਾਲ ਉਸ ਨੇ ਨਾਮ-ਵੱਖਰ ਹਾਸਲ ਕਰ ਲਿਆ । ਹੇ ਨਾਨਕ ! ਪ੍ਰਭੂ ਦਾ ਨਾਮ ਸਦਾ-ਥਿਰ ਰਹਿਣ ਵਾਲਾ ਤੇ ਬਹੁਤ ਹੀ ਮਿੱਠੇ ਸੁਆਦ ਵਾਲਾ ਪਦਾਰਥ ਹੈ, ਪੂਰੇ ਗੁਰੂ ਦੀ ਰਾਹੀਂ ਇਹ ਪਦਾਰਥ ਮਿਲਦਾ ਹੈ ।੪।੨।

**ਰਾਗੁ ਗਉੜੀ ਪੂਰਬੀ ਛੰਤ ਮਹਲਾ ੩**

**ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਸਾਧਨ ਬਿਨਉ ਕਰੇ ਜੀਉ ਹਰਿ ਕੇ ਗੁਣ ਸਾਰੇ ॥ ਖਿਨੁ ਪਲੁ ਰਹਿ ਨ ਸਕੈ ਜੀਉ ਬਿਨੁ ਹਰਿ ਪਿਆਰੇ ॥ ਬਿਨੁ ਹਰਿ ਪਿਆਰੇ ਰਹਿ ਨ ਸਾਕੈ ਗੁਰ ਬਿਨੁ ਮਹਲੁ ਨ ਪਾਈਐ ॥ ਜੋ ਗੁਰੁ ਕਹੈ ਸੋਈ ਪਰੁ ਕੀਜੈ ਤਿਸਨਾ ਅਗਨਿ ਬੁਝਾਈਐ ॥ ਹਰਿ ਸਾਚਾ ਸੋਈ ਤਿਸੁ ਬਿਨੁ ਅਵਰੁ ਨ ਕੋਈ ਬਿਨੁ ਸੇਵਿਐ ਸੁਖੁ ਨ ਪਾਏ ॥ ਨਾਨਕ ਸਾਧਨ ਮਿਲੈ ਮਿਲਾਈ ਜਿਸ ਨੋ ਆਪਿ ਮਿਲਾਏ ॥੧॥ ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ ॥ ਸਤਿਗੁਰੁ ਸੇਵੇ ਭਾਉ ਕਰੇ ਜੀਉ ਵਿਚਹੁ ਆਪੁ ਗਵਾਏ ॥ ਵਿਚਹੁ ਆਪੁ ਗਵਾਏ ਹਰਿ ਗੁਣ ਗਾਏ ਅਨਦਿਨੁ ਲਾਗਾ ਭਾਓ ॥ ਸੁਣਿ ਸਖੀ ਸਹੇਲੀ ਜੀਅ ਕੀ ਮੇਲੀ ਗੁਰ ਕੈ ਸਬਦਿ ਸਮਾਓ ॥ ਹਰਿ ਗੁਣ ਸਾਰੀ ਤਾ ਕੰਤ ਪਿਆਰੀ ਨਾਮੇ ਧਰੀ ਪਿਆਰੋ ॥ ਨਾਨਕ ਕਾਮਣਿ ਨਾਹ ਪਿਆਰੀ ਰਾਮ ਨਾਮੁ ਗਲਿ ਹਾਰੋ ॥੨॥ {ਪੰਨਾ ੨੪੩}**

**ਪਦ ਅਰਥ :**—ਸਾਧਨ—ਜੀਵ-ਇਸਤ੍ਰੀ । ਬਿਨਉ—ਬੇਨਤੀ । ਸਾਰੇ—ਸੰਭਾਲਦੀ ਹੈ, ਚੇਤੇ ਕਰਦੀ ਹੈ । ਮਹਲੁ—ਪਰਮਾਤਮਾ ਦਾ ਟਿਕਾਣਾ । ਪਰੁ ਕੀਜੈ—ਚੰਗੀ ਤਰ੍ਹਾਂ ਕਰਨਾ ਚਾਹੀਦਾ ਹੈ । ਤਿਸਨਾ ਅਗਨਿ—ਤ੍ਰਿਸ਼ਨਾ ਦੀ ਅੱਗ । ਸਾਚਾ—ਸਦਾ-ਥਿਰ ਰਹਿਣ ਵਾਲਾ ।੧।

ਧਨ—ਜੀਵ-ਇਸਤ੍ਰੀ । ਰੈਣਿ—ਰਾਤ । ਸਿਉ—ਨਾਲ । ਭਾਉ—ਪ੍ਰੇਮ । ਕਰੇ—ਕਰਿ, ਕਰ ਕੇ । ਆਪੁ—ਆਪਾ-ਭਾਵ । ਅਨਦਿਨੁ—ਹਰ ਰੋਜ਼, ਹਰ ਵੇਲੇ । ਭਾਓ—ਭਾਉ, ਪਿਆਰ । ਜੀਅ ਕੀ ਮੇਲੀ—ਜਿੰਦ ਦਾ

ਮੇਲ ਰੱਖਣ ਵਾਲੀ, ਦਿਲੀ ਪਿਆਰ ਵਾਲੀ । ਸਾਰੀ—ਸੰਭਾਲੇ । ਨਾਮੇ—ਨਾਮ ਵਿਚ ਹੀ । ਕਾਮਣਿ—ਇਸਤ੍ਰੀ । ਨਾਹ ਪਿਆਰੀ—ਖਸਮ ਦੀ ਪਿਆਰੀ । ਗਲਿ—ਗਲਿ ਵਿਚ ।੨।

**ਅਰਥ** :—(ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ-ਮਿਲਾਪ ਦੀ ਤਾਂਘ ਪੈਦਾ ਹੁੰਦੀ ਹੈ, ਉਹ) ਜੀਵ-ਇਸਤ੍ਰੀ (ਪ੍ਰਭੂ-ਦਰ ਤੇ) ਬੇਨਤੀ ਕਰਦੀ ਹੈ ਤੇ ਪਰਮਾਤਮਾ ਦੇ ਗੁਣ (ਆਪਣੇ ਹਿਰਦੇ ਵਿਚ) ਸੰਭਾਲਦੀ ਹੈ, ਪਿਆਰੇ ਪਰਮਾਤਮਾ (ਦੇ ਦਰਸਨ) ਤੋਂ ਬਿਨਾ ਉਹ ਇਕ ਖਿਨ ਭਰ ਇਕ ਪਲ ਭਰ (ਸ਼ਾਂਤ-ਚਿੱਤ) ਨਹੀਂ ਰਹਿ ਸਕਦੀ । ਪਿਆਰੇ ਪਰਮਾਤਮਾ ਦੇ ਦਰਸਨ ਤੋਂ ਬਿਨਾ ਉਹ (ਸ਼ਾਂਤ-ਚਿੱਤ) ਨਹੀਂ ਰਹਿ ਸਕਦੀ । ਪਰ ਪਰਮਾਤਮਾ ਦਾ ਟਿਕਾਣਾ ਗੁਰੂ ਤੋਂ ਬਿਨਾ ਲੱਭ ਨਹੀਂ ਸਕਦਾ ।

ਜੇ ਜੋ ਗੁਰੂ ਸਿੱਖਿਆ ਦੇਂਦਾ ਹੈ ਉਸ ਨੂੰ ਚੰਗੀ ਤਰ੍ਹਾਂ ਕਮਾਇਆ ਜਾਏ ਤਾਂ, (ਮਨ ਵਿਚੋਂ) ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ । ਇੱਕ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਹੈ, ਉਸ ਤੋਂ ਬਿਨਾ (ਜਗਤ ਵਿਚ) ਹੋਰ ਕੋਈ (ਸਦਾ ਨਾਲ ਨਿਭਣ ਵਾਲਾ ਸਾਥੀ) ਨਹੀਂ ਹੈ, ਉਸ ਦੀ ਸਰਨ ਪੈਣ ਤੋਂ ਬਿਨਾ ਜੀਵ-ਇਸਤ੍ਰੀ ਸੁਖ ਨਹੀਂ ਮਾਣ ਸਕਦੀ । ਹੇ ਨਾਨਕ ! ਉਹੀ ਜੀਵ-ਇਸਤ੍ਰੀ (ਗੁਰੂ ਦੀ) ਮਿਲਾਈ ਹੋਈ (ਪ੍ਰਭੂ-ਚਰਨਾਂ ਵਿਚ) ਮਿਲ ਸਕਦੀ ਹੈ ਜਿਸ ਨੂੰ ਪ੍ਰਭੂ ਆਪ ਮਿਹਰ (ਕਰ ਕੇ, ਆਪਣੇ ਚਰਨਾਂ ਵਿਚ) ਮਿਲਾ ਲਏ ।੧।

ਜੇਹੜੀ ਜੀਵ-ਇਸਤ੍ਰੀ ਪਰਮਾਤਮਾ (ਦੇ ਚਰਨਾਂ) ਨਾਲ ਆਪਣਾ ਚਿੱਤ ਜੋੜੀ ਰੱਖਦੀ ਹੈ ਉਸ ਜੀਵ-ਇਸਤ੍ਰੀ ਦੀ (ਜ਼ਿੰਦਗੀ-ਰੂਪ) ਰਾਤ ਸੌਖੀ ਬੀਤਦੀ ਹੈ, ਉਹ ਜੀਵ-ਇਸਤ੍ਰੀ ਗੁਰੂ ਦੀ ਸਰਨ ਪੈਂਦੀ ਹੈ ਗੁਰੂ ਨਾਲ ਪ੍ਰੇਮ ਕਰਦੀ ਹੈ ਤੇ ਆਪਣੇ ਅੰਦਰੋਂ ਹਉਮੈ-ਅਹੰਕਾਰ ਦੂਰ ਕਰਦੀ ਹੈ । ਜੇਹੜੀ ਜੀਵ-ਇਸਤ੍ਰੀ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦੀ ਹੈ ਤੇ ਪਰਮਾਤਮਾ ਦੇ ਗੁਣ ਸਦਾ ਗਾਂਦੀ ਰਹਿੰਦੀ ਹੈ, ਪ੍ਰਭੂ ਚਰਨਾਂ ਨਾਲ ਉਸ ਦਾ ਹਰ ਵੇਲੇ ਪਿਆਰ ਬਣਿਆ ਰਹਿੰਦਾ ਹੈ । ਮਿਲੇ ਦਿਲ ਵਾਲੀਆਂ (ਸਤ-ਸੰਗੀ) ਸਖੀਆਂ ਸਹੇਲੀਆਂ ਪਾਸੋਂ (ਗੁਰੂ ਦਾ ਸ਼ਬਦ) ਸੁਣ ਕੇ ਗੁਰੂ ਦੇ ਸ਼ਬਦ ਵਿਚ ਉਸ ਦੀ ਲੀਨਤਾ ਹੋਈ ਰਹਿੰਦੀ ਹੈ ।

ਜੇਹੜੀ ਜੀਵ-ਇਸਤ੍ਰੀ ਪਰਮਾਤਮਾ ਦੇ ਨਾਮ ਵਿਚ ਪਿਆਰ ਪਾਂਦੀ ਹੈ ਪਰਮਾਤਮਾ ਦੇ ਗੁਣ (ਆਪਣੇ ਹਿਰਦੇ ਵਿਚ) ਸੰਭਾਲਦੀ ਹੈ ਉਹ ਪਰਮਾਤਮਾ-ਪਤੀ ਦੀ ਪਿਆਰੀ ਬਣ ਜਾਂਦੀ ਹੈ । ਹੇ ਨਾਨਕ ! ਜਿਸ ਜੀਵ-ਇਸਤ੍ਰੀ ਦੇ ਗਲ ਵਿਚ ਪਰਮਾਤਮਾ ਦਾ ਨਾਮ-ਹਾਰ ਪਿਆ ਰਹਿੰਦਾ ਹੈ, ਉਹ ਜੀਵ-ਇਸਤ੍ਰੀ ਪਰਮਾਤਮਾ ਦੀ ਪਿਆਰੀ ਹੋ ਜਾਂਦੀ ਹੈ ।੨।

**ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ ॥ ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ ॥ ਬਿਨੁ ਸਬਦ ਪਿਆਰੇ ਕਉਣੁ ਦੁਤਰੁ ਤਾਰੇ ਮਾਇਆ ਮੋਹਿ ਖੁਆਈ ॥ ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾਧਨ ਮਹਲੁ ਨ ਪਾਈ ॥ ਗੁਰ ਸਬਦੇ ਰਾਤੀ ਸਹਜੇ ਮਾਤੀ ਅਨਦਿਨੁ ਰਹੈ ਸਮਾਏ ॥ ਨਾਨਕ ਕਾਮਣਿ ਸਦਾ ਰੰਗਿ ਰਾਤੀ ਹਰਿ ਜੀਉ ਆਪਿ ਮਿਲਾਏ ॥੩॥ ਤਾ ਮਿਲੀਐ ਹਰਿ ਮੇਲੇ ਜੀਉ ਹਰਿ ਬਿਨੁ ਕਵਣੁ ਮਿਲਾਏ ॥ ਬਿਨੁ ਗੁਰ ਪ੍ਰੀਤਮ ਆਪਣੇ ਜੀਉ ਕਉਣੁ ਭਰਮੁ ਚੁਕਾਏ ॥ ਗੁਰੁ ਭਰਮੁ ਚੁਕਾਏ ਇਉ ਮਿਲੀਐ ਮਾਏ ਤਾ ਸਾਧਨ ਸੁਖੁ ਪਾਏ ॥ ਗੁਰ ਸੇਵਾ ਬਿਨੁ ਘੋਰ ਅੰਧਾਰੁ ਬਿਨੁ ਗੁਰ ਮਗੁ ਨ ਪਾਏ ॥ ਕਾਮਣਿ ਰੰਗਿ ਰਾਤੀ ਸਹਜੇ ਮਾਤੀ ਗੁਰ ਕੈ ਸਬਦਿ ਵੀਚਾਰੇ ॥ ਨਾਨਕ ਕਾਮਣਿ ਹਰਿ ਵਰੁ ਪਾਇਆ ਗੁਰ ਕੈ ਭਾਇ ਪਿਆਰੇ ॥੪॥੧॥ {ਪੰਨਾ ੨੪੪}**

**ਪਦ ਅਰਥ** :—ਭਾਇ—ਪਿਆਰ ਵਿਚ । ਮੁਠੀ—ਠੱਗੀ ਗਈ । ਕਰਾਰੇ—ਤਕੜੇ ।

ਦੁਤਰੁ—ਜਿਸ ਤੋਂ ਪਾਰ ਲੰਘਣਾ ਔਖਾ ਹੋਵੇ {ਦੁੱਤਰ} । ਮੋਹਿ—ਮੋਹ ਵਿਚ । ਖੁਆਈ—ਖੁੰਝੀ ਹੋਈ । ਕੂੜਿ—ਕੂੜ ਵਿਚ, ਝੂਠੇ ਮੋਹ ਵਿਚ । ਵਿਗੁਤੀ—ਖ਼ੁਆਰ ਹੋਈ । ਪਿਰਿ—ਪਿਰ ਨੇ, ਪਤੀ ਨੇ । ਮੁਤੀ—ਮੁੱਤੀ, ਛੱਡ ਦਿੱਤੀ । ਸਹਜੇ—ਆਤਮਕ ਅਡੋਲਤਾ ਵਿਚ । ਮਾਤੀ—ਮਸਤ ।੩।

ਭਰਮੁ—ਮਨ ਦੀ ਭਟਕਣਾ । ਚੁਕਾਏ—ਦੂਰ ਕਰੇ । ਮਾਏ—ਹੇ ਮਾਂ ! ਘੋਰ ਅੰਧਾਰੁ—ਘੁੱਪ ਹਨੇਰਾ । ਮਗੁ—ਰਸਤਾ । ਵਰੁ—ਖਸਮ । ਭਾਇ—ਪਿਆਰ ਵਿਚ ।੪।

**ਅਰਥ** :—ਹੇ ਜੀਉ ! ਜੇਹੜੀ ਜੀਵ-ਇਸਤ੍ਰੀ ਪਿਆਰੇ ਪਤੀ-ਪ੍ਰਭੂ ਤੋਂ ਬਿਨਾ ਇਕੱਲੀ (ਸੁੰਞਾ ਜੀਵਨ ਬਿਤੀਤ ਕਰ ਰਹੀ) ਹੈ, ਉਹ ਗੁਰੂ ਦੇ ਸਹਾਰਾ ਦੇਣ ਵਾਲੇ ਸ਼ਬਦ ਤੋਂ ਬਿਨਾ ਹੋਰ ਹੋਰ ਪਿਆਰ ਵਿਚ ਠੱਗੀ ਜਾ ਰਹੀ ਹੈ । ਗੁਰੂ ਦੇ ਸ਼ਬਦ ਤੋਂ ਬਿਨਾ ਹੋਰ ਕੋਈ ਨਹੀਂ ਜੋ ਉਸ ਨੂੰ ਦੁੱਤਰ (ਸੰਸਾਰ-ਸਮੁੰਦਰ) ਤੋਂ ਪਾਰ ਲੰਘਾ ਸਕਦਾ ਹੈ, ਉਹ ਮਾਇਆ ਦੇ ਮੋਹ ਵਿਚ (ਫਸੀ) ਖ਼ੁਆਰ ਹੁੰਦੀ ਰਹਿੰਦੀ ਹੈ । ਜਦੋਂ ਜੀਵ-ਇਸਤ੍ਰੀ (ਮਾਇਆ ਦੇ) ਝੂਠੇ ਮੋਹ ਵਿਚ ਖ਼ੁਆਰ ਹੁੰਦੀ ਹੈ, ਤਦੋਂ (ਜਾਣੋ ਕਿ) ਖਸਮ-ਪ੍ਰਭੂ ਵਲੋਂ ਉਹ ਛੁੱਟੜ ਹੋਈ ਪਈ ਹੈ, ਉਹ ਜੀਵ-ਇਸਤ੍ਰੀ ਪਰਮਾਤਮਾ-ਪਤੀ ਦਾ ਟਿਕਾਣਾ ਨਹੀਂ ਲੱਭ ਸਕਦੀ ।

(ਪਰ) ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਵਿਚ ਰੰਗੀ ਰਹਿੰਦੀ ਹੈ, ਉਹ ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ, ਉਹ ਹਰ ਵੇਲੇ (ਪ੍ਰਭੂ-ਚਰਨਾਂ ਵਿਚ) ਲੀਨ ਰਹਿੰਦੀ ਹੈ । ਹੇ ਨਾਨਕ ! ਉਹ ਜੀਵ-ਇਸਤ੍ਰੀ ਸਦਾ (ਪ੍ਰਭੂ-ਪਤੀ ਦੇ) ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਉਸ ਨੂੰ ਪਰਮਾਤਮਾ ਆਪ (ਆਪਣੇ ਚਰਨਾਂ ਵਿਚ) ਮਿਲਾਈ ਰੱਖਦਾ ਹੈ ।੩।

ਹੇ ਜੀਉ ! (ਪ੍ਰਭੂ-ਚਰਨਾਂ ਵਿਚ) ਤਦੋਂ ਹੀ ਮਿਲ ਸਕੀਦਾ ਹੈ, ਜੇ ਪ੍ਰਭੂ ਆਪ ਹੀ ਮਿਲਾ ਲਏ । ਪਰਮਾਤਮਾ ਤੋਂ ਬਿਨਾ (ਉਸ ਦੇ ਚਰਨਾਂ ਵਿਚ) ਹੋਰ ਕੌਣ ਮਿਲਾ ਸਕਦਾ ਹੈ ?

(ਕਿਉਂਕਿ,) ਹੇ ਜੀਉ ! ਆਪਣੇ ਪ੍ਰੀਤਮ ਗੁਰੂ ਤੋਂ ਬਿਨਾ ਹੋਰ ਕੋਈ (ਸਾਡੇ ਮਨ ਦੀ) ਭਟਕਣਾ ਨੂੰ ਦੂਰ ਨਹੀਂ ਕਰ ਸਕਦਾ ।

ਹੇ ਮਾਂ ! ਜੇ ਗੁਰੂ (ਜੀਵ-ਇਸਤ੍ਰੀ ਦੇ ਮਨ ਦੀ) ਭਟਕਣਾ ਦੂਰ ਕਰ ਦੇਵੇ, ਤਾਂ ਇਸ ਤਰ੍ਹਾਂ (ਪ੍ਰਭੂ-ਚਰਨਾਂ ਵਿਚ) ਮਿਲ ਸਕੀਦਾ ਹੈ, ਤਦੋਂ ਹੀ ਜੀਵ-ਇਸਤ੍ਰੀ ਆਤਮਕ ਆਨੰਦ ਮਾਣਦੀ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ ਉਸ ਨੂੰ (ਜੀਵਨ ਦਾ ਸਹੀ) ਰਸਤਾ ਲੱਭ ਨਹੀਂ ਸਕਦਾ ।

ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਪ੍ਰਭੂ-ਪਤੀ ਦੇ ਗੁਣਾਂ ਨੂੰ) ਆਪਣੇ ਸੋਚ-ਮੰਡਲ ਵਿਚ ਟਿਕਾਂਦੀ ਹੈ, ਉਹ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਤੇ ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ । ਗੁਰੂ ਦੇ ਪ੍ਰੇਮ ਵਿਚ ਗੁਰੂ ਦੇ ਪਿਆਰ ਵਿਚ ਟਿਕਣ ਕਰਕੇ ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ ।੪।੧।

**ਨੋਟ** :—ਪਾਠਕ ਸੱਜਣ ਇਸ ਛੰਤ ਵਿਚ ਅਤੇ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਦੋ ਛੰਤਾਂ ਵਿਚ ਲਫ਼ਜ਼ਾਂ ਦੀ ਡੂੰਘੀ ਸਾਂਝ ਵੇਖਣ, ਜੋ ਸਬਬ ਨਾਲ ਹੀ ਨਹੀਂ ਹੋ ਗਈ । ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ ।

ਵਨਗੀ-ਮਾਤ੍ਰ ਕੁਝ ਸਾਂਝੇ ਲਫ਼ਜ਼ ਹੇਠ ਦਿੱਤੇ ਜਾਂਦੇ ਹਨ :—

ਸਾਧਨ, ਨਾਨਕ ਸਾਧਨ ਮਿਲੈ ਮਿਲਾਈ, ਏਕਲੜੀ, ਨਾਹ ।

**ਗਉੜੀ ਮਹਲਾ ੩ ॥ ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥ ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥ ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ ॥ ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ ਸਮਾਈਐ ॥ ਗੁਰ ਸਬਦੈ ਮੇਲਾ ਤਾ ਪਿਰੁ ਰਾਵੀ ਲਾਹਾ ਨਾਮੁ ਸੰਸਾਰੇ ॥ ਨਾਨਕ ਕਾਮਣਿ ਨਾਹ ਪਿਆਰੀ ਜਾ ਹਰਿ ਕੇ ਗੁਣ ਸਾਰੇ ॥੧॥ ਸਾਧਨ ਰੰਗੁ ਮਾਣੇ ਜੀਉ ਆਪਣੇ ਨਾਲਿ ਪਿਆਰੇ ॥ ਅਹਿ ਨਿਸਿ ਰੰਗਿ ਰਾਤੀ ਜੀਉ ਗੁਰ ਸਬਦੁ ਵੀਚਾਰੇ ॥ ਗੁਰ ਸਬਦੁ ਵੀਚਾਰੇ ਹਉਮੈ ਮਾਰੇ ਇਨ ਬਿਧਿ ਮਿਲਹੁ ਪਿਆਰੇ ॥ ਸਾਧਨ ਸੋਹਾਗਣਿ ਸਦਾ ਰੰਗਿ ਰਾਤੀ ਸਾਚੈ ਨਾਮਿ ਪਿਆਰੇ ॥ ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ ॥ ਨਾਨਕ ਕਾਮਣਿ ਹਰਿ ਵਰੁ ਪਾਇਆ ਸਗਲੇ ਦੂਖ ਵਿਸਾਰੇ ॥੨॥ {ਪੰਨਾ ੨੪੪}**

**ਪਦ ਅਰਥ** :—ਖਰੀ—ਬਹੁਤ । ਨਿਮਾਣੀ—ਗਰੀਬ । ਕਿਉ ਜੀਵਾ—ਕਿਵੇਂ ਮੈਂ ਜੀਊ ਸਕਦੀ ਹਾਂ ? ਮੇਰੇ ਅੰਦਰ ਆਤਮਕ ਜੀਵਨ ਨਹੀਂ ਆ ਸਕਦਾ । ਮਾਈ—ਹੇ ਮਾਂ ! ਨੀਦ—ਸੁੱਖ ਦੀ ਨੀਂਦ, ਸ਼ਾਂਤੀ । ਕਾਪੜੁ—ਕੱਪੜਾ । ਤਨਿ—ਸਰੀਰ ਉੱਤੇ । ਕਾਪਰੁ—ਕੱਪੜਾ । ਜਾ—ਜਦੋਂ । ਪਿਰ ਭਾਵੈ—ਪਿਰ ਨੂੰ ਪਸੰਦ ਆਉਂਦੀ ਹੈ । ਅੰਕਿ—ਅੰਕ ਵਿਚ, ਗੋਦ ਵਿਚ । ਸਬਦੈ—ਸ਼ਬਦ ਦੀ ਰਾਹੀਂ । ਰਾਵੀ—ਮਿਲ ਸਕਦੀ ਹਾਂ । ਲਾਹਾ—ਲਾਭ । ਸੰਸਾਰੇ—ਜਗਤ ਵਿਚ । ਕਾਮਣਿ—ਜੀਵ-ਇਸਤ੍ਰੀ । ਨਾਹ—ਖਸਮ । ਸਾਰੇ—ਸੰਭਾਲਦੀ ਹੈ ।੧।

ਸਾਧਨ—ਜੀਵ-ਇਸਤ੍ਰੀ । ਅਹਿ—ਦਿਨ । ਨਿਸਿ—ਰਾਤ । ਵੀਚਾਰੇ—ਵਿਚਾਰਦੀ ਹੈ, ਸੋਚ-ਮੰਡਲ ਵਿਚ ਟਿਕਾਂਦੀ ਹੈ । ਇਨ ਬਿਧਿ—ਇਸ ਤਰੀਕੇ ਨਾਲ । ਸੋਹਾਗਣਿ—ਚੰਗੇ ਭਾਗਾਂ ਵਾਲੀ । ਰੰਗਿ—ਪ੍ਰੇਮ-ਰੰਗ ਵਿਚ । ਸਾਚੈ ਨਾਮਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਗਹੀਐ—ਪ੍ਰਾਪਤ ਕਰ ਲਈਦਾ ਹੈ । ਦੁਬਿਧਾ—ਮੇਰ-ਤੇਰ । ਨਿਵਾਰੇ—ਦੂਰ ਕਰ ਲੈਂਦੀ ਹੈ । ਵਰੁ—ਖਸਮ । ਸਗਲੇ—ਸਾਰੇ ।੨।

**ਅਰਥ** :—ਹੇ ਮੇਰੀ ਮਾਂ ! ਪਤੀ-ਪ੍ਰਭੂ ਦੇ ਮਿਲਾਪ ਤੋਂ ਬਿਨਾ ਮੇਰੀ ਜਿੰਦ ਬਹੁਤ ਕੰਗਾਲ ਜਿਹੀ ਰਹਿੰਦੀ ਹੈ, ਪ੍ਰਭੂ-ਪਤੀ ਦੇ ਮੇਲ ਤੋਂ ਬਿਨਾ ਮੇਰੇ ਅੰਦਰ ਆਤਮਕ ਜੀਵਨ ਆ ਨਹੀਂ ਸਕਦਾ । (ਹੇ ਮਾਂ !) ਪ੍ਰਭੂ-ਪਤੀ ਤੋਂ ਬਿਨਾ ਮੇਰੇ ਅੰਦਰ ਸ਼ਾਂਤੀ ਨਹੀਂ ਆਉਂਦੀ, ਮੈਨੂੰ ਆਪਣੇ ਸਰੀਰ ਉਤੇ ਕੋਈ ਕੱਪੜਾ ਨਹੀਂ ਸੁਖਾਂਦਾ ।

(ਹੇ ਮਾਂ !) ਕੱਪੜਾ ਸਰੀਰ ਉਤੇ ਤਦੋਂ ਹੀ ਸੁਖਾਂਦਾ ਹੈ, ਜਦੋਂ ਮੈਂ ਪ੍ਰਭੂ-ਪਤੀ ਨੂੰ ਭਾ ਜਾਵਾਂ । (ਪਰ, ਹੇ ਮਾਂ !) ਗੁਰੂ ਦੀ ਮਤਿ ਉਤੇ ਤੁਰਿਆਂ ਹੀ ਪ੍ਰਭੂ ਵਿਚ ਚਿੱਤ ਜੁੜ ਸਕਦਾ ਹੈ । ਜਦੋਂ ਜੀਵ-ਇਸਤ੍ਰੀ ਗੁਰੂ ਦੀ ਸਰਨ ਪੈਂਦੀ ਹੈ, ਤਦੋਂ ਉਹ ਸਦਾ ਵਾਸਤੇ ਭਾਗਾਂ ਵਾਲੀ ਬਣ ਜਾਂਦੀ ਹੈ । (ਇਸ ਵਾਸਤੇ, ਹੇ ਮਾਂ !) ਗੁਰੂ ਦੀ ਗੋਦ ਵਿਚ ਹੀ ਟਿਕੇ ਰਹਿਣਾ ਚਾਹੀਦਾ ਹੈ ।

(ਹੇ ਮਾਂ !) ਜਦੋਂ ਗੁਰੂ ਦੇ ਸ਼ਬਦ ਵਿਚ (ਮੇਰਾ ਚਿੱਤ) ਜੁੜਦਾ ਹੈ, ਤਦੋਂ ਮੈਂ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹਾਂ । (ਹੇ ਮਾਂ !) ਪ੍ਰਭੂ ਦਾ ਨਾਮ ਹੀ ਜਗਤ ਵਿਚ (ਅਸਲ) ਖੱਟੀ ਹੈ ।

ਹੇ ਨਾਨਕ ! ਜੀਵ-ਇਸਤ੍ਰੀ ਜਦੋਂ ਪਰਮਾਤਮਾ ਦੇ ਗੁਣ ਆਪਣੇ ਹਿਰਦੇ ਵਿਚ ਵਸਾਂਦੀ ਹੈ, ਤਦੋਂ ਉਹ ਪ੍ਰਭੂ-ਪਤੀ ਨੂੰ ਪਿਆਰੀ ਲੱਗਣ ਲੱਗ ਪੈਂਦੀ ਹੈ ।੧।

(ਹੇ ਮੇਰੀ ਮਾਂ !) ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਂਦੀ ਹੈ, ਉਹ ਦਿਨ-ਰਾਤਿ ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਉਹ ਜੀਵ-ਇਸਤ੍ਰੀ ਆਪਣੇ ਪ੍ਰਭੂ-ਪਤੀ ਦੇ ਮਿਲਾਪ ਵਿਚ ਆਤਮਕ ਆਨੰਦ ਮਾਣਦੀ ਹੈ, (ਕਿਉਂਕਿ) ਜੇਹੜੀ ਗੁਰੂ ਦੇ ਸ਼ਬਦ ਨੂੰ ਵਿਚਾਰ-ਮੰਡਲ ਵਿਚ ਸਾਂਭਦੀ ਹੈ ਉਹ ਆਪਣੇ ਅੰਦਰੋਂ ਹਉਮੈ ਦੂਰ ਕਰ ਲੈਂਦੀ ਹੈ ।

(ਹੇ ਸਤਸੰਗੀ ਸਹੇਲੀਓ ! ਤੁਸੀ ਭੀ) ਇਸ ਤਰ੍ਹਾਂ ਪ੍ਰਭੂ-ਪਿਆਰੇ ਨੂੰ ਮਿਲੋ ।

(ਹੇ ਮਾਂ !) ਉਹ ਜੀਵ-ਇਸਤ੍ਰੀ ਸਦਾ ਭਾਗਾਂ ਵਾਲੀ ਹੈ ਸਦਾ ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਜੇਹੜੀ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਪ੍ਰੇਮ ਕਰਦੀ ਹੈ ।

(ਹੇ ਸਹੇਲੀਹੋ !) ਆਪਣੇ ਗੁਰੂ ਨੂੰ ਮਿਲੇ ਰਹਿਣਾ ਚਾਹੀਦਾ ਹੈ (ਗੁਰੂ ਪਾਸੋਂ ਹੀ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਲੈ ਸਕੀਦਾ ਹੈ । (ਜਿਸ ਨੂੰ ਇਹ ਨਾਮ-ਜਲ ਮਿਲ ਜਾਂਦਾ ਹੈ ਉਹ ਆਪਣੇ ਅੰਦਰੋਂ) ਮੇਰ-ਤੇਰ ਨੂੰ ਮਾਰ ਮੁਕਾਂਦੀ ਹੈ । ਹੇ ਨਾਨਕ ! ਉਸ ਜੀਵ-ਇਸਤ੍ਰੀ ਨੇ ਖਸਮ-ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ, ਉਸ ਨੇ ਸਾਰੇ ਦੁੱਖ ਭੁਲਾ ਲਏ ।੨।

**ਕਾਮਣਿ ਪਿਰਹੁ ਭੁਲੀ ਜੀਉ ਮਾਇਆ ਮੋਹਿ ਪਿਆਰੇ ॥ ਝੂਠੀ ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ ॥ ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥ ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥ ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥ ਨਾਨਕ ਕਾਮਣਿ ਸਹਜਿ ਸਮਾਣੀ ਜਿਸੁ ਸਾਚਾ ਨਾਮੁ ਅਧਾਰੋ ॥੩॥ ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥ ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥ ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥ ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥ ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ ॥ ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ ॥੪॥੨॥ {ਪੰਨਾ ੨੪੪-੨੪੫}**

**ਪਦ ਅਰਥ** :—ਪਿਰਹੁ—ਪਿਰ ਤੋਂ, ਖਸਮ ਤੋਂ । ਮੋਹਿ—ਮੋਹ ਵਿਚ । ਝੂਠਿ—ਝੂਠ ਵਿਚ, ਝੂਠੇ ਜਗਤ ਦੇ ਮੋਹ ਵਿਚ । ਮੁਠੀ—ਲੁੱਟੀ ਹੋਈ । ਕੂੜਿਆਰੇ—ਕੂੜੇ ਪਦਾਰਥਾਂ ਦੀ ਵਣਜਾਰਨ । ਸਾਰੇ—ਸੰਭਾਲਦੀ ਹੈ । ਜੂਐ—ਜੂਏ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ । ਰਿਦੈ—ਹਿਰਦੇ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਅਧਾਰੋ—ਆਸਰਾ ।੩।

ਮੈ—ਮੈਨੂੰ । ਨੈਣੀ—ਅੱਖਾਂ ਵਿਚ । ਭਾਵੈ—ਚੰਗਾ ਲੱਗਦਾ । ਹਾਵੈ—ਹਾਹੁਕੇ ਵਿਚ । ਕਰਉ—ਮੈਂ ਕਰਦੀ ਹਾਂ । ਘਰਿ—ਹਿਰਦੇ-ਘਰ ਵਿਚ । ਆਏ—ਆਇ, ਆ ਕੇ ।੪।

**ਅਰਥ** :—(ਹੇ ਮਾਂ !) ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ (ਦੀ ਯਾਦ) ਤੋਂ ਖੁੰਝ ਜਾਂਦੀ ਹੈ, ਉਹ ਮਾਇਆ ਦੇ ਮੋਹ ਵਿਚ (ਫਸ ਕੇ ਹੋਰਨਾਂ ਪਦਾਰਥਾਂ ਨੂੰ) ਪਿਆਰ ਕਰਨ ਲੱਗ ਪੈਂਦੀ ਹੈ । ਉਹ ਝੂਠੇ ਤੇ ਕੂੜੇ ਪਦਾਰਥਾਂ ਦੀ ਵਣਜਾਰਨ ਝੂਠੇ ਮੋਹ ਵਿਚ ਲੱਗੀ ਰਹਿੰਦੀ ਹੈ, ਕੂੜੇ ਮੋਹ ਵਿਚ ਠੱਗੀ ਜਾਂਦੀ ਹੈ । ਪਰ ਜੇਹੜੀ ਜੀਵ-ਇਸਤ੍ਰੀ ਗੁਰੂ ਦੀ ਮਤਿ ਨੂੰ (ਆਪਣੇ ਹਿਰਦੇ ਵਿਚ) ਸੰਭਾਲਦੀ ਹੈ, ਉਹ ਕੂੜੇ ਮੋਹ ਨੂੰ (ਆਪਣੇ ਅੰਦਰੋਂ) ਦੂਰ ਕਰ ਲੈਂਦੀ ਹੈ, (ਤੇ ਇਸ ਤਰ੍ਹਾਂ) ਆਪਣਾ ਜਨਮ ਵਿਅਰਥ ਨਹੀਂ ਗਵਾਂਦੀ । ਉਹ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਨੂੰ ਸੰਭਾਲਦੀ ਹੈ, ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਂਦੀ ਹੈ ਤੇ ਆਪਣੇ ਅੰਦਰੋਂ ਹਉਮੈ ਨੂੰ ਮਾਰ ਮੁਕਾਂਦੀ ਹੈ, ਉਹ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲੈਂਦੀ ਹੈ—ਉਹ ਇਹੋ ਜਿਹਾ ਆਤਮਕ ਸਿੰਗਾਰ ਕਰਦੀ ਹੈ ।

ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਜਿਸ ਜੀਵ-ਇਸਤ੍ਰੀ ਦਾ ਜੀਵਨ-ਆਸਰਾ ਹੈ, ਉਹ ਜੀਵ-ਇਸਤ੍ਰੀ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹੈ ।੩।

ਹੇ ਮੇਰੇ ਪ੍ਰੀਤਮ ਪ੍ਰਭੂ ਜੀ ! ਮੈਨੂੰ ਮਿਲ, ਤੈਥੋਂ ਬਿਨਾ ਮੈਂ ਬੁਹਤ ਆਜਿਜ਼ ਹਾਂ । (ਹੇ ਪ੍ਰੀਤਮ ਜੀ !) ਤੈਥੋਂ ਬਿਨਾ ਮੇਰੀਆਂ ਅੱਖਾਂ ਵਿਚ ਨੀਂਦ ਨਹੀਂ ਆਉਂਦੀ, ਮੈਨੂੰ ਨਾਹ ਅੰਨ ਚੰਗਾ ਲੱਗਦਾ ਹੈ ਨਾਹ ਪਾਣੀ । (ਹੇ ਮਾਂ !

ਪ੍ਰੀਤਮ-ਪ੍ਰਭੂ ਦੇ ਵਿਛੋੜੇ ਵਿਚ) ਅੰਨ ਪਾਣੀ ਚੰਗਾ ਨਹੀਂ ਲੱਗਦਾ, ਹਾਹੁਕਿਆਂ ਵਿਚ ਜਿੰਦ ਦੁੱਖੀ ਹੁੰਦੀ ਹੈ, ਪਤੀ-ਪ੍ਰਭੂ ਤੋਂ ਬਿਨਾ ਆਤਮਕ ਆਨੰਦ ਪ੍ਰਾਪਤ ਨਹੀਂ ਹੁੰਦਾ ।

(ਹੇ ਮਾਂ !) ਮੈਂ ਗੁਰੂ ਅੱਗੇ ਬੇਨਤੀ ਕਰਦੀ ਹਾਂ—ਹੇ ਗੁਰੂ ! ਜੇ ਤੈਨੂੰ ਮੇਰੀ ਬੇਨਤੀ ਚੰਗੀ ਲੱਗੇ, ਤਾਂ ਜਿਵੇਂ ਹੋ ਸਕੇ ਮੈਨੂੰ (ਪ੍ਰੀਤਮ-ਪ੍ਰਭੂ) ਮਿਲਾ ।

(ਹੇ ਮਾਂ !) ਸਾਰੇ ਸੁਖਾਂ ਦੇ ਦੇਣ ਵਾਲਾ ਪ੍ਰਭੂ-ਪ੍ਰੀਤਮ (ਜਿਸ ਨੂੰ ਮਿਲਾਂਦਾ ਹੈ) ਆਪ ਹੀ ਮਿਲਾ ਲੈਂਦਾ ਹੈ, ਉਸ ਦੇ ਹਿਰਦੇ-ਘਰ ਵਿਚ ਆਪ ਹੀ ਆ ਕੇ ਮਿਲ ਪੈਂਦਾ ਹੈ । ਹੇ ਨਾਨਕ ! ਉਹ ਜੀਵ-ਇਸਤ੍ਰੀ ਸਦਾ ਲਈ ਭਾਗਾਂ ਵਾਲੀ ਹੋ ਜਾਂਦੀ ਹੈ ਕਿਉਂਕਿ ਉਸ ਦਾ (ਇਹ ਪ੍ਰਭੂ-) ਖਸਮ ਨਾਹ ਕਦੇ ਮਰਦਾ ਹੈ ਨਾਹ ਉਸ ਤੋਂ ਵਿੱਛੁੜਦਾ ਹੈ ।੪।੨।

**ਗਉੜੀ ਮਹਲਾ ੩ ॥ ਕਾਮਣਿ ਹਰਿ ਰਸਿ ਬੇਧੀ ਜੀਉ ਹਰਿ ਕੈ ਸਹਜਿ ਸੁਭਾਏ ॥ ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਜਿ ਸਮਾਏ ॥ ਦੁਬਿਧਾ ਸਹਜਿ ਸਮਾਏ ਕਾਮਣਿ ਵਰੁ ਪਾਏ ਗੁਰਮਤੀ ਰੰਗੁ ਲਾਏ ॥ ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ ॥ ਗੁਰਮੁਖਿ ਭਗਤਿ ਜਿਤ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥ ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥੧॥ ਕਾਮਣਿ ਪਿਰੁ ਪਾਇਆ ਜੀਉ ਗੁਰ ਕੈ ਭਾਇ ਪਿਆਰੇ ॥ ਰੈਣਿ ਸੁਖਿ ਸੁਤੀ ਜੀਉ ਅੰਤਰਿ ਉਰਿ ਧਾਰੇ ॥ ਅੰਤਰਿ ਉਰਿ ਧਾਰੇ ਮਿਲੀਐ ਪਿਆਰੇ ਅਨਦਿਨੁ ਦੁਖੁ ਨਿਵਾਰੇ ॥ ਅੰਤਰਿ ਮਹਲੁ ਪਿਰੁ ਰਾਵੇ ਕਾਮਣਿ ਗੁਰਮਤੀ ਵੀਚਾਰੇ ॥ ਅੰਮ੍ਰਿਤੁ ਨਾਮੁ ਪੀਆ ਦਿਨੁ ਰਾਤੀ ਦੁਬਿਧਾ ਮਾਰਿ ਨਿਵਾਰੇ ॥ ਨਾਨਕ ਸਚਿ ਮਿਲੀ ਸੋਹਾਗਣਿ ਗੁਰ ਕੈ ਹੇਤਿ ਅਪਾਰੇ ॥੨॥ {ਪੰਨਾ ੨੪੫}**

**ਪਦ ਅਰਥ** :—ਕਾਮਣਿ—ਜੀਵ-ਇਸਤ੍ਰੀ । ਰਸਿ—ਨਾਮ-ਰਸ ਵਿਚ । ਬੇਧੀ—ਵਿੱਝੀ ਹੋਈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ । ਮੋਹਨਿ—ਮੋਹਨ ਨੇ, ਸੋਹਣੇ ਪ੍ਰਭੂ ਨੇ । ਦੁਬਿਧਾ—ਮੇਰ-ਤੇਰ । ਵਰੁ—ਖ਼ਸਮ-ਪ੍ਰਭੂ । ਰੰਗੁ ਲਾਏ—ਆਤਮਕ ਆਨੰਦ ਮਾਣਦੀ ਹੈ । ਕੂੜਿ—ਕੂੜ ਨਾਲ । ਕੁਸਤਿ—ਕੁਸੱਤ ਨਾਲ, ਠੱਗੀ-ਫ਼ਰੇਬ ਨਾਲ । ਗਲ ਤਾਈ—ਗਲ ਤਕ, ਨਕਾ-ਨਕ । ਪਿਰਹਿ ਪਿਆਰੀ—ਪਤੀ-ਪ੍ਰਭੂ ਦੀ ਪਿਆਰੀ । ਆਪੁ—ਆਪਾ-ਭਾਵ ।੧।

ਗੁਰ ਕੈ ਭਾਇ—ਗੁਰੂ ਦੇ ਪ੍ਰੇਮ ਵਿਚ (ਟਿਕ ਕੇ) । ਰੈਣਿ—ਜ਼ਿੰਦਗੀ ਦੀ ਰਾਤ । ਸੁਖਿ—ਸੁਖ ਨਾਲ । ਉਰਿ—ਹਿਰਦੇ ਵਿਚ । ਧਾਰੇ—(ਪ੍ਰਭੂ ਦੀ ਯਾਦ ਨੂੰ) ਟਿਕਾਂਦੀ ਹੈ । ਅਨਦਿਨੁ—ਹਰ ਰੋਜ਼ । ਰਾਵੇ—ਮਾਣਦੀ ਹੈ । ਸਚਿ—ਸਦਾ-ਥਿਰ ਪ੍ਰਭੂ ਵਿਚ । ਅਪਾਰੇ—ਬੇਅੰਤ ।੨।

ਅਰਥ :—(ਭਾਗਾਂ ਵਾਲੀ ਹੈ ਉਹ) ਜੀਵ-ਇਸਤ੍ਰੀ (ਜਿਸ ਦਾ ਮਨ) ਪਰਮਾਤਮਾ ਦੇ ਨਾਮ-ਰਸ ਵਿਚ ਵਿੱਝਿਆ ਰਹਿੰਦਾ ਹੈ, ਜੇਹੜੀ ਪਰਮਾਤਮਾ ਦੇ ਪਿਆਰ ਵਿਚ ਤੇ ਅਡੋਲਤਾ ਵਿਚ ਟਿਕੀ ਰਹਿੰਦੀ ਹੈ, ਤੇ ਜਿਸ ਦੇ ਮਨ ਨੂੰ ਸੋਹਣੇ ਪ੍ਰਭੂ ਨੇ ਮੋਹ ਰੱਖਿਆ ਹੈ, (ਉਸ ਜੀਵ-ਇਸਤ੍ਰੀ ਦੀ) ਮੇਰ-ਤੇਰ ਆਤਮਕ ਅਡੋਲਤਾ ਵਿਚ ਮੁੱਕ ਜਾਂਦੀ ਹੈ, ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ, ਗੁਰੂ ਦੀ ਮਤਿ ਉਤੇ ਤੁਰ ਕੇ ਉਹ ਆਤਮਕ ਰੰਗ ਮਾਣਦੀ ਹੈ ।

(ਮਾਇਆ ਦੇ ਮੋਹ ਵਿਚ ਫਸ ਕੇ ਮਨੁੱਖ ਦਾ) ਇਹ ਸਰੀਰ ਝੂਠ ਠੱਗੀ-ਫ਼ਰੇਬ ਨਾਲ ਨਕਾ-ਨਕ ਭਰਿਆ ਰਹਿੰਦਾ ਹੈ ਤੇ ਜੀਵ ਪਾਪ ਕਮਾਂਦਾ ਰਹਿੰਦਾ ਹੈ, ਪਰ ਗੁਰੂ ਦੀ ਸ਼ਰਨ ਪਿਆਂ ਜੀਵ ਪ੍ਰਭੂ ਦੀ ਭਗਤੀ ਕਰਦਾ ਹੈ, ਜਿਸ ਦੀ

ਬਰਕਤਿ ਨਾਲ ਇਸ ਦੇ ਅੰਦਰ ਆਤਮਕ ਅਡੋਲਤਾ ਦੀ ਰੌ ਪੈਦਾ ਹੋ ਜਾਂਦੀ ਹੈ (ਤੇ ਸਾਰੇ ਕੀਤੇ ਪਾਪ ਵਿਕਾਰ ਦੂਰ ਹੋ ਜਾਂਦੇ ਹਨ ਪ੍ਰਭੂ ਦੀ ਭਗਤੀ ਤੋਂ ਬਿਨਾਂ (ਵਿਕਾਰਾਂ ਦੀ) ਮੈਲ ਦੂਰ ਨਹੀਂ ਹੁੰਦੀ ।

ਹੇ ਨਾਨਕ ! (ਉਹ) ਜੀਵ-ਇਸਤ੍ਰੀ ਪ੍ਰਭੂ-ਪਤੀ ਦੀ ਪਿਆਰੀ ਬਣ ਜਾਂਦੀ ਹੈ, ਜੇਹੜੀ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲੈਂਦੀ ਹੈ ।੧।

ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਪ੍ਰੇਮ-ਪਿਆਰ ਵਿਚ ਟਿਕੀ ਰਹਿੰਦੀ ਹੈ, ਉਹ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ । ਉਹ ਆਪਣੇ ਅੰਦਰ ਆਪਣੇ ਹਿਰਦੇ ਵਿਚ (ਪ੍ਰਭੂ-ਪਤੀ ਨੂੰ) ਵਸਾਂਦੀ ਹੈ ਤੇ ਸਾਰੀ ਜ਼ਿਦਗੀ ਰੂਪ ਰਾਤ ਸੁਖ ਵਿਚ ਗੁਜ਼ਾਰਦੀ ਹੈ । ਜੇਹੜੀ ਜੀਵ-ਇਸਤ੍ਰੀ ਆਪਣੇ ਅੰਦਰ ਪ੍ਰਭੂ ਦਾ ਨਿਵਾਸ-ਥਾਂ ਲੱਭ ਲੈਂਦੀ ਹੈ, ਗੁਰੂ ਦੀ ਮਤਿ ਲੈ ਕੇ (ਪ੍ਰਭੂ ਦੇ ਗੁਣਾਂ ਨੂੰ) ਵਿਚਾਰਦੀ ਹੈ, ਉਹ ਪ੍ਰਭੂ-ਪਤੀ ਦੇ ਮਿਲਾਪ ਦਾ ਆਤਮਕ ਆਨੰਦ ਮਾਣਦੀ ਹੈ ।

ਜਿਸ ਜੀਵ-ਇਸਤ੍ਰੀ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਦਿਨ ਰਾਤ ਪੀਤਾ ਹੈ, ਉਹ ਆਪਣੇ ਅੰਦਰੋਂ ਮੇਰ-ਤੇਰ ਨੂੰ ਮਾਰ ਮੁਕਾਂਦੀ ਹੈ । ਹੇ ਨਾਨਕ ! ਗੁਰੂ ਦੇ ਅਥਾਹ ਪਿਆਰ ਦੀ ਬਰਕਤਿ ਨਾਲ ਉਹ ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ-ਪਤੀ ਵਿਚ ਮਿਲੀ ਰਹਿੰਦੀ ਹੈ ਤੇ ਭਾਗਾਂ ਵਾਲੀ ਹੋ ਜਾਂਦੀ ਹੈ ।੨।

**ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥ ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ ਸੀਗਾਰੇ ॥ ਸਚਿ ਸਬਦਿ ਸੀਗਾਰੇ ਹਉਮੈ ਮਾਰੇ ਗੁਰਮੁਖਿ ਕਾਰਜ ਸਵਾਰੇ ॥ ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ ॥ ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ ਕਿਸੁ ਆਗੈ ਜਾਇ ਪੁਕਾਰੇ ॥ ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ ॥੩॥ ਮੁੰਧ ਇਆਣੀ ਭੋਲੀ ਨਿਗੁਣੀਆ ਜੀਉ ਪਿਰੁ ਅਗਮ ਅਪਾਰਾ ॥ ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ ॥ ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ ਘਟਿ ਘਟਿ ਰਹਿਆ ਸਮਾਈ ॥ ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਅਨਦਿਨੁ ਰਹੈ ਲਿਵ ਲਾਈ ॥ ਨਾਨਕ ਸਹਜੇ ਹਰਿ ਵਰੁ ਪਾਇਆ ਸਾਧਨ ਨਉ ਨਿਧਿ ਪਾਈ ॥੪॥੩॥ {ਪੰਨਾ ੨੪੫}**

**ਪਦ ਅਰਥ** :—ਕਰੇ—ਕਰਿ, ਕਰ ਕੇ । ਜੀਉ ਪ੍ਰੀਤਮ—ਹੇ ਪ੍ਰੀਤਮ ਜੀ ! ਬਿਨਉ—{ਵਿਨਯ} ਬੇਨਤੀ । ਸਚਿ—ਸਦਾ-ਥਿਰ ਪ੍ਰਭੂ ਦੇ ਨਾਮ ਨਾਲ । ਸਬਦਿ—ਗੁਰੂ ਦੇ ਸ਼ਬਦ ਨਾਲ । ਸੀਗਾਰੇ—ਸੀਗਾਰਿ, ਸਿੰਗਾਰ ਕੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਸਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ । ਕਾਮਿ—ਕਾਮ ਵਿਚ । ਵਿਆਪੀ—ਫਸੀ ਹੋਈ । ਮੋਹਿ—ਮੋਹ ਵਿਚ । ਜਾਇ—ਜਾ ਕੇ ।੩।

ਮੁੰਧ—{ਮੁ ਧਾ} ਮੂਰਖ ਇਸਤ੍ਰੀ । ਨਿਗੁਣੀਆ—ਗੁਣਾਂ ਤੋਂ ਸੱਖਣੀ । ਅਗਮ—ਅਪਹੁੰਚ । ਅਪਾਰਾ—ਬੇਅੰਤ । ਮੇਲਿ—ਜੇ ਮੇਲੇ । ਘਟਿ ਘਟਿ—ਹਰੇਕ ਘਟ ਵਿਚ । ਭਾਇ—ਪ੍ਰੇਮ ਦੀ ਰਾਹੀਂ । ਸਤਿਗੁਰਿ—ਸਤਿਗੁਰੂ ਨੇ । ਅਨੰਦਿ—ਅਨੰਦ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਲਿਵ—ਲਗਨ । ਹਰਿ ਵਰੁ—ਪ੍ਰਭੂ-ਪਤੀ । ਸਾਧਨ—ਜੀਵ-ਇਸਤ੍ਰੀ । ਨਉ ਨਿਧਿ—ਧਰਤੀ ਦੇ ਸਾਰੇ ਹੀ ਨੌ ਖ਼ਜ਼ਾਨੇ ।੪।

**ਅਰਥ** :—(ਭਾਗਾਂ ਵਾਲੀ ਹੈ ਉਹ) ਜੀਵ-ਇਸਤ੍ਰੀ ਜੇਹੜੀ ਸਦਾ-ਥਿਰ ਪ੍ਰਭੂ ਦੇ ਨਾਮ ਨਾਲ ਤੇ ਗੁਰੂ ਦੇ ਸ਼ਬਦ ਨਾਲ ਆਪਣੇ ਆਤਮਕ ਜੀਵਨ ਨੂੰ ਸੋਹਣਾ ਬਣਾ ਕੇ (ਪ੍ਰਭੂ-ਦਰ ਤੇ) ਬੇਨਤੀ ਕਰਦੀ ਹੈ (ਤੇ ਆਖਦੀ ਹੈ—) ਹੇ ਅਤਿ ਪਿਆਰੇ ਪ੍ਰੀਤਮ ਜੀ ! ਮਿਹਰ ਕਰ ਕੇ (ਮੇਰੇ ਹਿਰਦੇ ਵਿਚ) ਆ ਵੱਸੋ । ਜੇਹੜੀ ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ ਦੇ ਨਾਮ ਨਾਲ ਗੁਰੂ ਦੇ ਸ਼ਬਦ ਨਾਲ ਆਪਣੇ ਜੀਵਨ ਨੂੰ ਸੋਹਣਾ ਬਣਾ ਲੈਂਦੀ ਹੈ, ਉਹ ਆਪਣੇ ਅੰਦਰੋਂ

ਹਉਮੈ ਦੂਰ ਕਰ ਲੈਂਦੀ ਹੈ, ਗੁਰੂ ਦੀ ਸਰਨ ਪੈ ਕੇ ਉਹ ਆਪਣੇ ਸਾਰੇ ਕਾਰਜ ਸਵਾਰ ਲੈਂਦੀ ਹੈ, ਉਹ ਜੀਵ-ਇਸਤ੍ਰੀ ਗੁਰੂ ਦੀ ਬਖ਼ਸ਼ੀ ਵਿਚਾਰ ਦੀ ਬਰਕਤਿ ਨਾਲ ਉਸ ਪਰਮਾਤਮਾ ਨਾਲ ਸਾਂਝ ਪਾ ਲੈਂਦੀ ਹੈ ਜੇਹੜਾ ਹਰੇਕ ਜੁਗ ਵਿਚ ਹੀ ਸਦਾ ਕਾਇਮ ਰਹਿਣ ਵਾਲਾ ਹੈ ।

(ਪਰ) ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਕਾਮ-ਵਾਸਨਾ ਵਿਚ ਦਬਾਈ ਰਹਿੰਦੀ ਹੈ, ਮੋਹ ਵਿਚ ਫਸ ਕੇ ਦੁੱਖੀ ਹੁੰਦੀ ਹੈ । ਉਹ ਕਿਸ ਅੱਗੇ ਜਾ ਕੇ (ਆਪਣੇ ਦੁੱਖਾਂ ਦੀ) ਪੁਕਾਰ ਕਰੇ ? (ਕੋਈ ਉਸ ਦੇ ਇਹ ਦੁੱਖ ਦੂਰ ਨਹੀਂ ਕਰ ਸਕਦਾ) । ਹੇ ਨਾਨਕ ! ਅਤਿ ਪਿਆਰੇ ਗੁਰੂ ਤੋਂ ਬਿਨਾ ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ (ਪ੍ਰਭੂ-ਚਰਨਾਂ ਵਿਚ) ਥਾਂ ਹਾਸਲ ਨਹੀਂ ਕਰ ਸਕਦੀ ।੩।

(ਇਕ ਪਾਸੇ ਜੀਵ-ਇਸਤ੍ਰੀ) ਮੂਰਖ ਹੈ ਅੰਞਾਣ ਹੈ ਭੋਲੀ ਹੈ (ਕਿ ਵਿਕਾਰਾਂ ਦੇ ਦਾਵਾਂ ਤੋਂ ਬਚਣਾ ਨਹੀਂ ਜਾਣਦੀ) ਤੇ ਗੁਣ-ਹੀਨ ਹੈ (ਦੂਜੇ ਪਾਸੇ) ਪ੍ਰਭੂ-ਪਤੀ ਅਪਹੁੰਚ ਹੈ ਤੇ ਬੇਅੰਤ ਹੈ (ਇਹੋ ਜਿਹੀ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਕਿਵੇਂ ਹੋਵੇ ?) । ਜੇ ਪ੍ਰਭੂ ਆਪੇ ਹੀ (ਜੀਵ-ਇਸਤ੍ਰੀ ਨੂੰ) ਮਿਲਾਏ ਤਾਂ ਮਿਲਾਪ ਹੋ ਸਕਦਾ ਹੈ, ਉਹ ਆਪ ਹੀ (ਜੀਵ-ਇਸਤ੍ਰੀਆਂ ਦੀਆਂ ਭੁੱਲਾਂ) ਬਖ਼ਸ਼ਣ ਵਾਲਾ ਹੈ । ਪਿਆਰਾ ਪ੍ਰਭੂ-ਕੰਤ ਜੀਵ-ਇਸਤ੍ਰੀ ਦੇ ਔਗੁਣ ਬਖ਼ਸ਼ਣ ਦੀ ਸਮਰੱਥਾ ਰੱਖਦਾ ਹੈ, ਤੇ ਉਹ ਹਰੇਕ ਸਰੀਰ ਵਿਚ ਵੱਸ ਰਿਹਾ ਹੈ (ਇਸ ਤਰ੍ਹਾਂ ਸਭ ਦੇ ਗੁਣ ਔਗੁਣ ਜਾਣਦਾ ਹੈ) ।

ਸਤਿਗੁਰੂ ਨੇ ਇਹ ਸਿੱਖਿਆ ਦਿੱਤੀ ਹੈ ਕਿ ਉਹ ਕੰਤ-ਪ੍ਰਭੂ ਪ੍ਰੇਮ-ਪ੍ਰੀਤਿ ਨਾਲ ਮਿਲਦਾ ਹੈ ਭਗਤੀ-ਭਾਵ ਨਾਲ ਮਿਲਦਾ ਹੈ । ਹੇ ਨਾਨਕ ! (ਜੇਹੜੀ ਜੀਵ-ਇਸਤ੍ਰੀ ਗੁਰੂ ਦੀ ਇਸ ਸਿੱਖਿਆ ਉਤੇ ਤੁਰਦੀ ਹੈ) ਉਹ ਹਰ ਵੇਲੇ ਦਿਨ ਰਾਤ ਆਨੰਦ ਵਿਚ ਰਹਿੰਦੀ ਹੈ ਉਹ ਹਰ ਵੇਲੇ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜੀ ਰੱਖਦੀ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਉਹ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ ਉਸ ਜੀਵ-ਇਸਤ੍ਰੀ ਨੇ, ਮਾਨੋ, ਦੁਨੀਆ ਦੇ ਨੌ ਹੀ ਖ਼ਜ਼ਾਨੇ ਹਾਸਲ ਕਰ ਲਏ ਹਨ ।੪।੩।

**ਗਉੜੀ ਮਹਲਾ ੩ ॥ ਮਾਇਆ ਸਰੁ ਸਬਲੁ ਵਰਤੈ ਜੀਉ ਕਿਉਕਰਿ ਦੁਤਰੁ ਤਰਿਆ ਜਾਇ ॥ ਰਾਮਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ ॥ ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ ॥ ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ॥ ਖਿਨ ਮਹਿ ਰਾਮਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ ॥ ਨਾਨਕ ਰਾਮਨਾਮਿ ਨਿਸਤਾਰਾ ਕੰਚਨ ਭਏ ਮਨੂਰਾ ॥੧॥ ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮਨਾਮ ਕੀ ਬਿਧਿ ਨਹੀ ਜਾਣੀ ॥ ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ ॥ ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ ਹਉਮੈ ਧਾਤੁ ਸੰਸਾਰੇ ॥ ਜੋ ਆਇਆ ਸੋ ਸਭੁ ਕੋ ਜਾਸੀ ਉਬਰੇ ਗੁਰ ਵੀਚਾਰੇ ॥ ਗੁਰਮੁਖਿ ਹੋਵੈ ਰਾਮਨਾਮੁ ਵਖਾਣੈ ਆਪਿ ਤਰੈ ਕੁਲ ਤਾਰੇ ॥ ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤਿ ਮਿਲੇ ਪਿਆਰੇ ॥੨॥ {ਪੰਨਾ ੨੪੫-੨੪੬}**

**ਪਦ ਅਰਥ** :—ਮਾਇਆ ਸਰੁ—ਮਾਇਆ (ਦੇ ਮੋਹ) ਦਾ ਸਰੋਵਰ । ਸਬਲੁ—ਬਲ ਵਾਲਾ, ਤਕੜਾ । ਵਰਤੈ—ਆਪਣਾ ਪ੍ਰਭਾਵ ਪਾ ਰਿਹਾ ਹੈ । ਦੁਤਰੁ—ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ । ਬੋਹਿਥਾ—ਜਹਾਜ਼ । ਖੇਵਟੁ—ਮਲਾਹ । ਇਨ ਬਿਧਿ—ਇਸ ਤਰੀਕੇ ਨਾਲ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਇਉ—ਇਸ ਤਰ੍ਹਾਂ । ਰਾਮ ਨਾਮਿ—ਪਰਮਾਤਮਾ ਦੇ ਨਾਮ ਨੇ । ਕਿਲਵਿਖ—ਪਾਪ । ਮਨੂਰਾ—ਸੜਿਆ ਹੋਇਆ ਲੋਹਾ, ਲੋਹੇ ਦੀ ਮੈਲ । ਕੰਚਨ—ਸੋਨਾ ।੧।

ਕਾਮਿ—ਕਾਮ-ਵਾਸਨਾ ਵਿਚ । ਵਿਆਪੇ—ਫਸੇ ਰਹਿੰਦੇ ਹਨ । ਬਿਧਿ—ਜੁਗਤਿ । ਸੁਤ—ਪੁੱਤਰ । ਖਰੇ—ਬਹੁਤ । ਡੂਬਿ—ਡੁੱਬ ਕੇ, ਮਾਇਆ-ਮੋਹ ਦੇ ਸਰੋਵਰ ਵਿਚ ਨਕਾ-ਨਕ ਫਸ ਕੇ । ਮੁਏ—ਆਤਮਕ ਮੌਤ ਮਰ

ਗਏ । ਗਤਿ—ਆਤਮਕ ਜੀਵਨ ਦੀ ਹਾਲਤ । ਧਾਤੁ—ਭਟਕਣਾ । ਸੰਸਾਰੇ—ਸੰਸਾਰਿ, ਸੰਸਾਰ ਵਿਚ । ਸਭੁ ਕੋ—ਹਰੇਕ ਜੀਵ । ਜਾਸੀ—ਫਸ ਜਾਇਗਾ । ਉਬਰੇ—ਬਚ ਗਏ । ਵਖਾਣੈ—ਉਚਾਰਦਾ ਹੈ । ਘਟ—ਹਿਰਦਾ । ਗੁਰਮਤਿ—ਗੁਰੂ ਦੀ ਮਤਿ ਲੈ ਕੇ ।੨।

**ਅਰਥ** :—ਮਾਇਆ (ਦੇ ਮੋਹ) ਦਾ ਠਾਠਾਂ ਮਾਰ ਰਿਹਾ ਸਰੋਵਰ ਆਪਣਾ ਜ਼ੋਰ ਪਾ ਰਿਹਾ ਹੈ, ਇਸ ਵਿਚੋਂ ਤਰਨਾ ਭੀ ਬਹੁਤ ਔਖਾ ਹੈ । (ਹੇ ਭਾਈ !) ਕਿਵੇਂ ਇਸ ਵਿਚੋਂ ਪਾਰ ਲੰਘਿਆ ਜਾਏ ?

ਹੇ ਭਾਈ ! ਪਰਮਾਤਮਾ ਦੇ ਨਾਮ ਨੂੰ ਜਹਾਜ਼ ਬਣਾ, ਗੁਰੂ ਦੇ ਸ਼ਬਦ ਨੂੰ ਮਲਾਹ ਬਣਾ ਕੇ (ਉਸ ਜ਼ਹਾਜ਼) ਵਿਚ ਬਿਠਾ । ਜੇ ਮਨੁੱਖ ਪਰਮਾਤਮਾ ਦੇ ਨਾਮ-ਜਹਾਜ਼ ਵਿਚ ਗੁਰੂ ਦੇ ਸ਼ਬਦ-ਮਲਾਹ ਨੂੰ ਬਿਠਾ ਦੇਵੇ, ਤਾਂ ਪਰਮਾਤਮਾ ਆਪ ਹੀ (ਮਾਇਆ ਦੇ ਸਰੋਵਰ ਤੋਂ) ਪਾਰ ਲੰਘਾ ਦੇਂਦਾ ਹੈ । (ਹੇ ਭਾਈ !) ਇਸ ਦੁੱਤਰ ਮਾਇਆ-ਸਰ ਵਿਚੋਂ ਇਉਂ ਪਾਰ ਲੰਘ ਸਕੀਦਾ ਹੈ । ਗੁਰੂ ਦੀ ਸਰਨ ਪਿਆਂ ਪਰਮਾਤਮਾ ਦੀ ਭਗਤੀ ਪ੍ਰਾਪਤ ਹੋ ਜਾਂਦੀ ਹੈ, ਇਸ ਤਰ੍ਹਾਂ ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਹੀ ਮਾਇਆ ਵਲੋਂ ਅਛੋਹ ਹੋ ਜਾਈਦਾ ਹੈ ।

ਹੇ ਨਾਨਕ ! ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ (ਸਾਰੇ) ਪਾਪ ਇਕ ਖਿਨ ਵਿਚ ਕੱਟੇ ਜਾਂਦੇ ਹਨ । (ਜਿਸ ਦੇ ਕੱਟੇ ਜਾਂਦੇ ਹਨ, ਉਸ ਦਾ) ਸਰੀਰ ਪਵਿਤ੍ਰ ਹੋ ਜਾਂਦਾ ਹੈ । ਪਰਮਾਤਮਾ ਦੇ ਨਾਮ ਦੀ ਰਾਹੀਂ ਹੀ (ਮਾਇਆ-ਸਰ ਤੋਂ) ਪਾਰ ਲੰਘੀਦਾ ਹੈ ਤੇ ਲੋਹੇ ਦੀ ਮੈਲ (ਵਰਗਾ ਨਕਾਰਾ ਹੋਇਆ ਮਨ) ਸੋਨਾ ਬਣ ਜਾਂਦਾ ਹੈ ।੧।

(ਮਾਇਆ ਦੇ ਮੋਹ ਦੇ ਪ੍ਰਭਾਵ ਵਿਚ) ਇਸਤ੍ਰੀ ਅਤੇ ਮਰਦ ਕਾਮ-ਵਾਸ਼ਨਾ ਵਿਚ ਫਸੇ ਰਹਿੰਦੇ ਹਨ, ਪਰਮਾਤਮਾ ਦਾ ਨਾਮ ਸਿਮਰਨ ਦੀ ਜਾਚ ਨਹੀਂ ਸਿੱਖਦੇ । (ਮਾਇਆ ਦੇ ਮੋਹ ਵਿਚ ਫਸੇ ਜੀਵਾਂ ਨੂੰ ਆਪਣੇ) ਮਾਂ ਪਿਉ ਪੁੱਤਰ, ਭਰਾ (ਹੀ) ਬਹੁਤ ਪਿਆਰੇ ਲੱਗਦੇ ਹਨ, (ਜਿਸ ਸਰੋਵਰ ਵਿਚ) ਪਾਣੀ ਨਹੀਂ, (ਪਾਣੀ ਦੀ ਥਾਂ ਮੋਹ ਹੈ ਉਸ ਵਿਚ) ਡੁੱਬ ਕੇ (ਨਕਾ-ਨਕ ਫਸ ਕੇ) ਆਤਮਕ ਮੌਤ ਸਹੇੜ ਲੈਂਦੇ ਹਨ । ਮੋਹ-ਰੂਪੀ ਪਾਣੀ ਵਾਲੇ ਮਾਇਆ-ਸਰ ਵਿਚ ਨਕਾ-ਨਕ ਫਸ ਕੇ ਜੀਵ ਆਤਮਕ ਮੌਤ ਸਹੇੜਦੇ ਹਨ ਤੇ ਆਪਣੇ ਆਤਮਕ ਜੀਵਨ ਨੂੰ ਨਹੀਂ ਪਰਖਦੇ-ਜਾਚਦੇ । (ਇਸ ਤਰ੍ਹਾਂ) ਸੰਸਾਰ ਵਿਚ (ਜੀਵਾਂ ਨੂੰ) ਹਉਮੈ ਦੀ ਭਟਕਣਾ ਲੱਗੀ ਹੋਈ ਹੈ । ਜੇਹੜਾ ਭੀ ਜੀਵ ਜਗਤ ਵਿਚ (ਜਨਮ ਲੈ ਕੇ) ਆਉਂਦਾ ਹੈ ਉਹ (ਇਸ ਭਟਕਣਾ ਵਿਚ) ਫਸਦਾ ਜਾਂਦਾ ਹੈ, (ਇਸ ਵਿਚੋਂ ਉਹੀ) ਬਚਦੇ ਹਨ ਜੋ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਵਸਾਂਦੇ ਹਨ ।

ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਦਾ ਨਾਮ ਉਚਾਰਦਾ ਹੈ, ਉਹ ਆਪ (ਇਸ ਮਾਇਆ-ਸਰ ਤੋਂ) ਪਾਰ ਲੰਘ ਜਾਂਦਾ ਹੈ, ਆਪਣੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਗੁਰੂ ਦੀ ਮਤਿ ਦਾ ਆਸਰਾ ਲੈ ਕੇ ਪਿਆਰੇ ਪ੍ਰਭੂ ਨੂੰ ਮਿਲ ਪੈਂਦਾ ਹੈ ।੨।

ਰਾਮਨਾਮ ਬਿਨੁ ਕੋ ਥਿਰੁ ਨਾਹੀ ਜੀਉ ਬਾਜੀ ਹੈ ਸੰਸਾਰਾ ॥ ਦ੍ਰਿੜੁ ਭਗਤਿ ਸਚੀ ਜੀਉ ਰਾਮੁ ਨਾਮੁ ਵਾਪਾਰਾ ॥ ਰਾਮਨਾਮੁ ਵਾਪਾਰਾ ਅਗਮ ਅਪਾਰਾ ਗੁਰਮਤੀ ਧਨੁ ਪਾਈਐ ॥ ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥ ਹਮ ਮਤਿਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥ ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿਗੁਣ ਗਾਏ ॥੩॥ ਆਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ ॥ ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥ ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ

**ਲਾਏ ॥ ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ ॥ ਆਪੇ ਗੁਣਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ ॥ ਨਾਨਕ ਸਦ ਬਲਿਹਾਰੀ ਸਚੇ ਵਿਟਹੁ ਆਪੇ ਕਰੇ ਕਰਾਏ ॥੪॥੪॥ {ਪੰਨਾ ੨੪੬}**

**ਪਦ ਅਰਥ** :—ਕੋ—ਕੋਈ ਭੀ । ਥਿਰੁ—ਸਦਾ ਕਾਇਮ ਰਹਿਣ ਵਾਲਾ । ਬਾਜੀ—ਖੇਡ । ਦ੍ਰਿੜੁ—ਪੱਕੀ ਕਰ ਕੇ ਟਿਕਾ । ਸਚੀ—ਸਦਾ ਕਾਇਮ ਰਹਿਣ ਵਾਲੀ । ਵਾਪਾਰਾ—ਵਣਜ । ਅਗਮ—ਅਪਹੁੰਚ । ਅਪਾਰਾ—ਬੇਅੰਤ । ਪਾਈਐ—ਹਾਸਲ ਕਰੀਦਾ ਹੈ । ਆਪੁ—ਆਪਾ-ਭਾਵ । ਮੁਗਧ—ਮੂਰਖ । ਸਤਿਗੁਰਿ—ਸਤਿਗੁਰੂ ਨੇ । ਮਾਰਗਿ—ਰਸਤੇ ਉਤੇ । ਸੁਹਾਵੇ—ਸੋਹਣੇ ਜੀਵਨ ਵਾਲੇ । ਅਨਦਿਨੁ—ਹਰ ਰੋਜ਼ ।੩।

ਕਰਾਏ—(ਪ੍ਰੇਰਨਾ ਕਰ ਕੇ ਜੀਵਾਂ ਪਾਸੋਂ) ਕਰਾਂਦਾ ਹੈ । ਆਪੇ—ਆਪ ਹੀ । ਸਬਦਿ—ਸ਼ਬਦ ਵਿਚ (ਜੋੜ ਕੇ) । ਸਵਾਰੇ—(ਜੀਵਾਂ ਦੇ ਜੀਵਨ) ਸੋਹਣੇ ਬਣਾਂਦਾ ਹੈ । ਜੁਗੁ ਜੁਗੁ—ਹਰੇਕ ਜੁਗ ਵਿਚ । ਦਾਨਾ—ਸਿਆਣਾ, ਜਾਣਨ ਵਾਲਾ । ਬੀਨਾ—ਪਰਖਣ ਵਾਲਾ । ਹਿਰਦੈ—ਹਿਰਦੇ ਵਿਚ । ਵਿਟਹੁ—ਤੋਂ ।੪।

**ਅਰਥ** :—ਹੇ ਭਾਈ ! ਇਹ ਜਗਤ (ਪਰਮਾਤਮਾ ਦੀ ਰਚੀ ਹੋਈ ਇਕ) ਖੇਡ ਹੈ (ਇਸ ਵਿਚ) ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਸਦਾ ਕਾਇਮ ਰਹਿਣ ਵਾਲਾ ਨਹੀਂ ਹੈ । ਹੇ ਭਾਈ ! ਪਰਮਾਤਮਾ ਦੀ ਭਗਤੀ ਨੂੰ (ਆਪਣੇ ਹਿਰਦੇ ਵਿਚ) ਪੱਕੀ ਤਰ੍ਹਾਂ ਟਿਕਾ ਰੱਖ (ਇਹੀ) ਸਦਾ ਰਹਿਣ ਵਾਲੀ (ਚੀਜ਼) ਹੈ, ਪਰਮਾਤਮਾ ਦਾ ਨਾਮ-ਵਣਜ ਹੀ ਸਦਾ ਕਾਇਮ ਰਹਿਣ ਵਾਲਾ ਹੈ । ਅਪਹੁੰਚ ਤੇ ਬੇਅੰਤ ਪਰਮਾਤਮਾ ਦਾ ਨਾਮ-ਵਣਜ ਹੀ ਸਦਾ ਕਾਇਮ ਰਹਿਣ ਵਾਲਾ ਧਨ ਹੈ, ਇਹ ਧਨ ਗੁਰੂ ਦੀ ਮਤਿ ਤੇ ਤੁਰਿਆਂ ਮਿਲਦਾ ਹੈ । ਪ੍ਰਭੂ ਦੀ ਸੇਵਾ-ਭਗਤੀ, ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਨੀ—ਇਹ ਸਦਾ ਕਾਇਮ ਰਹਿਣ ਵਾਲੀ (ਰਾਸਿ) ਹੈ (ਇਸ ਦੀ ਬਰਕਤਿ ਨਾਲ ਆਪਣੇ) ਅੰਦਰੋਂ ਆਪਾ-ਭਾਵ ਦੂਰ ਕਰ ਸਕੀਦਾ ਹੈ ।

ਸਾਨੂੰ ਮਤਿ-ਹੀਣਿਆਂ ਨੂੰ, ਮੂਰਖਾਂ ਨੂੰ, ਮਾਇਆ ਦੇ ਮੋਹ ਵਿਚ ਅੰਨ੍ਹੇ ਹੋਇਆਂ ਨੂੰ ਸਤਿਗੁਰੂ ਨੇ ਹੀ ਜੀਵਨ ਦੇ ਸਹੀ ਰਸਤੇ ਉਤੇ ਪਾਇਆ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਗੁਰੂ ਦੇ ਸ਼ਬਦ ਵਿਚ (ਜੁੜ ਕੇ) ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ, ਤੇ, ਉਹ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ ।੩।

(ਪਰ) ਹੇ ਭਾਈ ! (ਜੀਵਾਂ ਦੇ ਕੁੱਝ ਵੱਸ ਨਹੀਂ । ਮਾਇਆ-ਸਰ ਵਿਚੋਂ ਡੁੱਬਣ ਤੋਂ ਬਚਾਣ ਵਾਲਾ ਪ੍ਰਭੂ ਆਪ ਹੀ ਹੈ) ਪ੍ਰਭੂ ਆਪ ਹੀ (ਪ੍ਰੇਰਨਾ ਕਰ ਕੇ ਜੀਵਾਂ ਪਾਸੋਂ ਕੰਮ) ਕਰਾਂਦਾ ਹੈ (ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ (ਸਭ ਕੁਝ) ਕਰਦਾ ਹੈ, ਪ੍ਰਭੂ ਆਪ ਹੀ ਗੁਰੂ ਦੇ ਸ਼ਬਦ ਵਿਚ ਜੋੜ ਕੇ (ਜੀਵਾਂ ਦੇ) ਜੀਵਨ ਸੋਹਣੇ ਬਣਾਂਦਾ ਹੈ । ਪ੍ਰਭੂ ਆਪ ਹੀ ਸਤਿਗੁਰੂ ਮਿਲਾਂਦਾ ਹੈ, ਆਪ ਹੀ (ਗੁਰੂ ਦਾ) ਸ਼ਬਦ ਬਖ਼ਸ਼ਦਾ ਹੈ, ਤੇ ਆਪ ਹੀ ਹਰੇਕ ਜੁਗ ਵਿਚ ਆਪਣੇ ਭਗਤਾਂ ਨੂੰ ਪਿਆਰ ਕਰਦਾ ਹੈ । ਹਰੇਕ ਜੁਗ ਵਿਚ ਹਰੀ ਆਪਣੇ ਭਗਤਾਂ ਨੂੰ ਪਿਆਰ ਕਰਦਾ ਹੈ, ਆਪ ਹੀ ਉਹਨਾਂ ਦੇ ਜੀਵਨ ਸਵਾਰਦਾ ਹੈ, ਆਪ ਹੀ (ਉਹਨਾਂ ਨੂੰ) ਭਗਤੀ ਵਿਚ ਜੋੜਦਾ ਹੈ । ਉਹ ਆਪ ਹੀ ਸਭ ਦੇ ਦਿਲ ਦੀ ਜਾਣਨ ਵਾਲਾ ਤੇ ਪਛਾਣਨ ਵਾਲਾ ਹੈ, ਉਹ ਆਪ ਹੀ (ਆਪਣੇ ਭਗਤਾਂ ਪਾਸੋਂ ਆਪਣੀ) ਸੇਵਾ-ਭਗਤੀ ਕਰਾਂਦਾ ਹੈ । (ਹੇ ਭਾਈ !) ਪਰਮਾਤਮਾ ਆਪ ਹੀ (ਆਪਣੇ) ਗੁਣਾਂ ਦੀ ਦਾਤਿ ਬਖ਼ਸ਼ਦਾ ਹੈ, (ਸਾਡੇ) ਅਉਗਣ ਦੂਰ ਕਰਦਾ ਹੈ, ਤੇ (ਸਾਡੇ) ਹਿਰਦੇ ਵਿਚ (ਆਪਣਾ) ਨਾਮ ਵਸਾਂਦਾ ਹੈ ।

ਹੇ ਨਾਨਕ ! (ਆਖ—ਮੈਂ) ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਤੋਂ ਸਦਾ ਸਦਕੇ ਜਾਂਦਾ ਹਾਂ, ਉਹ ਆਪ ਹੀ ਸਭ ਕੁਝ ਕਰਦਾ ਹੈ ਤੇ ਆਪ ਹੀ ਸਭ ਕੁਝ ਕਰਾਂਦਾ ਹੈ ।੪।੪।

**ਗਉੜੀ ਮਹਲਾ ੩ ॥ ਗੁਰ ਕੀ ਸੇਵਾ ਕਰਿ ਪਿਰਾ ਜੀਉ ਹਰਿਨਾਮੁ ਧਿਆਏ ॥ ਮੰਞਹੁ ਦੂਰਿ ਨ ਜਾਹਿ ਪਿਰਾ ਜੀਉ ਘਰਿ ਬੈਠਿਆ ਹਰਿ ਪਾਏ ॥ ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ ਸੁਭਾਏ ॥ ਗੁਰ ਕੀ ਸੇਵਾ ਖਰੀ ਸੁਖਾਲੀ ਜਿਸ ਨੋ ਆਪਿ ਕਰਾਏ ॥ ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ ॥ ਨਾਨਕ ਸਚਿ ਨਾਮਿ ਵਡਿਆਈ ਪੂਰਬਿ ਲਿਖਿਆ ਪਾਏ ॥੧॥ ਹਰਿ ਕਾ ਨਾਮੁ ਮੀਠਾ ਪਿਰਾ ਜੀਉ ਜਾ ਚਾਖਹਿ ਚਿਤੁ ਲਾਏ ॥ ਰਸਨਾ ਹਰਿਰਸੁ ਚਾਖੁ ਮੁਯੇ ਜੀਉ ਅਨ ਰਸ ਸਾਦ ਗਵਾਏ ॥ ਸਦਾ ਹਰਿਰਸੁ ਪਾਏ ਜਾ ਹਰਿ ਭਾਏ ਰਸਨਾ ਸਬਦਿ ਸੁਹਾਏ ॥ ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ ਰਹੈ ਲਿਵ ਲਾਏ ॥ ਨਾਮੇ ਉਪਜੈ ਨਾਮੇ ਬਿਨਸੈ ਨਾਮੇ ਸਚਿ ਸਮਾਏ ॥ ਨਾਨਕ ਨਾਮੁ ਗੁਰਮਤੀ ਪਾਈਐ ਆਪੇ ਲਏ ਲਵਾਏ ॥੨॥ {ਪੰਨਾ ੨੪੬}**

**ਪਦ ਅਰਥ** :—ਪਿਰਾ ਜੀਉ—ਹੇ ਪਿਆਰੇ ਜੀਵ ! ਹੇ ਪਿਆਰੀ ਜਿੰਦੇ ! ਧਿਆਏ—ਧਿਆਇ, ਯਾਦ ਕਰ । ਮੰਞਹੁ—ਆਪਣੇ ਆਪ ਵਿਚੋਂ । ਘਰਿ—ਹਿਰਦੇ-ਘਰ ਵਿਚ । ਸਹਜੇ—ਆਤਮਕ ਅਡੋਲਤਾ ਵਿਚ, ਸਹਿਜ । ਸਤਿ ਸੁਭਾਏ—ਸਤਿ ਸੁਭਾਇ, ਸਦਾ-ਥਿਰ ਪ੍ਰਭੂ ਦੇ ਪਿਆਰ ਵਿਚ (ਟਿਕ ਕੇ) । ਖਰੀ—ਬਹੁਤ । ਸੁਖਾਲੀ—{ਸੁਖ-ਆਲਯ} ਸੁਖ ਦੇਣ ਵਾਲੀ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਨਾਮੋ—ਨਾਮ ਹੀ । ਮੰਨਿ—ਮਨਿ, ਮਨ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ । ਨਾਮਿ—ਨਾਮ ਵਿਚ (ਜੁੜਿਆਂ) । ਪੂਰਬਿ—ਪਹਿਲੇ ਜਨਮ ਵਿਚ ।੧।

ਜਾ—ਜਦੋਂ । ਚਾਖਹਿ—ਤੂੰ ਚੱਖੇਂਗੀ । ਲਾਏ—ਲਾਇ, ਲਾ ਕੇ । ਰਸਨਾ ਮੁਯੇ—ਹੇ ਨਿਕਰਮਣ ਜੀਭ ! ਅਨ ਰਸ ਸਾਦ—ਹੋਰਨਾਂ ਰਸਾਂ ਦੇ ਸਵਾਦ । ਗਵਾਏ—ਗਵਾਇ, ਦੂਰ ਕਰ । ਹਰਿ ਭਾਏ—ਹਰੀ ਨੂੰ ਪਸੰਦ ਆਵੇ । ਸਬਦਿ—ਸ਼ਬਦ ਵਿਚ । ਨਾਮਿ—ਨਾਮ ਵਿਚ । ਲਿਵ ਲਾਏ—ਲਿਵ ਲਾਇ, ਲਗਨ ਲਾ ਕੇ । ਉਪਜੈ—(ਹਰਿ-ਰਸ) ਪੈਦਾ ਹੁੰਦਾ ਹੈ । ਬਿਨਸੇ—(ਅਨ ਰਸ ਸਾਦ) ਮੁੱਕ ਜਾਂਦਾ ਹੈ । ਲਏ ਲਵਾਏ—ਲਵਾਇ ਲਏ, ਨਾਮ ਦੀ ਲਗਨ ਪੈਦਾ ਕਰਦਾ ਹੈ ।੨।

**ਅਰਥ** :— ਹੇ ਪਿਆਰੀ ਜਿੰਦੇ ! ਗੁਰੂ ਦੀ ਸੇਵਾ ਕਰ (ਗੁਰੂ ਦੀ ਸਰਨ ਪਉ, ਅਤੇ) ਪਰਮਾਤਮਾ ਦਾ ਨਾਮ ਸਿਮਰ, (ਇਸ ਤਰ੍ਹਾਂ) ਤੂੰ ਆਪਣੇ ਆਪ ਵਿਚੋਂ ਦੂਰ ਨਹੀਂ ਜਾਹਿੰਗੀ (ਮਾਇਆ ਦੇ ਮੋਹ ਵਿਚ ਭਟਕਣ ਤੋਂ ਬਚ ਜਾਹਿੰਗੀ) । (ਹੇ ਜਿੰਦੇ !) ਹਿਰਦੇ-ਘਰ ਵਿਚ ਟਿਕੇ ਰਿਹਾਂ ਪਰਮਾਤਮਾ ਮਿਲ ਪੈਂਦਾ ਹੈ । ਜੇਹੜਾ ਜੀਵ ਆਤਮਕ ਅਡੋਲਤਾ ਵਿਚ ਟਿਕ ਕੇ, ਸਦਾ-ਥਿਰ ਪ੍ਰਭੂ ਦੇ ਪ੍ਰੇਮ ਵਿਚ ਜੁੜ ਕੇ ਸਦਾ (ਪ੍ਰਭੂ-ਚਰਨਾਂ ਵਿਚ) ਚਿੱਤ ਜੋੜਦਾ ਹੈ, ਉਹ ਹਿਰਦੇ-ਘਰ ਵਿਚ ਟਿਕਿਆ ਰਹਿ ਕੇ ਪਰਮਾਤਮਾ ਨੂੰ ਲੱਭ ਲੈਂਦਾ ਹੈ । (ਸੋ, ਹੇ ਜਿੰਦੇ !) ਗੁਰੂ ਦੀ ਦੱਸੀ ਸੇਵਾ ਬਹੁਤ ਸੁਖ ਦੇਣ ਵਾਲੀ ਹੈ (ਪਰ ਇਹ ਸੇਵਾ ਉਹੀ ਮਨੁੱਖ ਕਰਦਾ ਹੈ) ਜਿਸ ਪਾਸੋਂ ਪਰਮਾਤਮਾ ਆਪ ਕਰਾਏ (ਜਿਸ ਨੂੰ ਆਪ ਪ੍ਰੇਰਨਾ ਕਰੇ) । (ਉਹ ਮਨੁੱਖ ਫਿਰ ਆਪਣੇ ਹਿਰਦੇ-ਖੇਤ ਵਿਚ) ਪਰਮਾਤਮਾ ਦਾ ਨਾਮ ਹੀ ਬੀਜਦਾ ਹੈ (ਉਥੇ) ਨਾਮ ਹੀ ਉੱਗਦਾ ਹੈ, ਉਹ ਮਨੁੱਖ ਆਪਣੇ ਮਨ ਵਿਚ ਸਦਾ ਨਾਮ ਹੀ ਵਸਾਈ ਰੱਖਦਾ ਹੈ ।

ਹੇ ਨਾਨਕ ! ਸਦਾ-ਥਿਰ ਪ੍ਰਭੂ ਵਿਚ ਜੁੜ ਕੇ, ਪ੍ਰਭੂ-ਨਾਮ ਵਿਚ ਟਿਕ ਕੇ (ਮਨੁੱਖ ਲੋਕ ਪਰਲੋਕ ਵਿਚ) ਆਦਰ ਪਾਂਦਾ ਹੈ, (ਨਾਮ ਸਿਮਰਨ ਦੀ ਬਰਕਤਿ ਨਾਲ) ਪਹਿਲੇ ਜਨਮ ਵਿਚ ਕੀਤੇ ਭਲੇ ਕਰਮਾਂ ਦੇ ਸੰਸਕਾਰਾਂ ਦਾ ਲੇਖ ਮਨੁੱਖ ਦੇ ਅੰਦਰ ਉੱਘੜ ਪੈਂਦਾ ਹੈ ।੧।

ਹੇ ਪਿਆਰੀ ਜਿੰਦੇ ! ਪਰਮਾਤਮਾ ਦਾ ਨਾਮ ਮਿੱਠਾ ਹੈ (ਪਰ ਇਹ ਤੈਨੂੰ ਤਦੋਂ ਹੀ ਸਮਝ ਆਵੇਗੀ) ਜਦੋਂ ਤੂੰ ਚਿੱਤ ਜੋੜ ਕੇ (ਇਹ ਨਾਮ-ਰਸ) ਚੱਖੇਂਗੀ । ਹੇ ਮੇਰੀ ਨਿਕਰਮਣ ਜੀਭ ! ਪਰਮਾਤਮਾ ਦੇ ਨਾਮ ਦਾ ਸੁਆਦ ਚੱਖ, ਤੇ ਹੋਰ ਹੋਰ ਰਸਾਂ ਦੇ ਸੁਆਦ ਛੱਡ ਦੇ । (ਪਰ ਜੀਭ ਦੇ ਭੀ ਕੀਹ ਵੱਸ ?) ਜਦੋਂ ਪਰਮਾਤਮਾ ਨੂੰ ਚੰਗਾ ਲੱਗੇ, ਤਦੋਂ

ਜੀਭ ਸਦਾ ਪਰਮਾਤਮਾ ਦੇ ਨਾਮ ਦਾ ਸੁਆਦ ਮਾਣਦੀ ਹੈ, ਤੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਸੋਹਣੀ ਹੋ ਜਾਂਦੀ ਹੈ।

(ਹੇ ਜਿੰਦੇ !) ਜੇਹੜਾ ਮਨੁੱਖ ਨਾਮ ਸਿਮਰਦਾ ਹੈ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ, ਉਹ ਸਦਾ ਆਤਮਕ ਆਨੰਦ ਮਾਣਦਾ ਹੈ, ਨਾਮ ਦੀ ਬਰਕਤਿ ਨਾਲ ਉਸ ਦੇ ਅੰਦਰ (ਨਾਮ-ਰਸ ਦੀ ਤਾਂਘ) ਪੈਦਾ ਹੁੰਦੀ ਹੈ, ਨਾਮ ਦੀ ਬਰਕਤਿ ਨਾਲ (ਉਸ ਦੇ ਅੰਦਰੋਂ ਹੋਰ ਹੋਰ ਰਸਾਂ ਦੀ ਖਿੱਚ) ਦੂਰ ਹੋ ਜਾਂਦੀ ਹੈ, ਨਾਮ ਸਿਮਰਨ ਦੀ ਬਰਕਤਿ ਨਾਲ ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ । (ਪਰ) ਹੇ ਨਾਨਕ ! ਪਰਮਾਤਮਾ ਦਾ ਨਾਮ ਗੁਰੂ ਦੀ ਮਤਿ ਉਤੇ ਤੁਰਿਆਂ ਮਿਲਦਾ ਹੈ, ਪਰਮਾਤਮਾ ਆਪ ਹੀ ਆਪਣੇ ਨਾਮ ਦੀ ਲਗਨ ਪੈਦਾ ਕਰਦਾ ਹੈ ।੨।

**ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ ਸਿਧਾਏ ॥ ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ ਬਿਖਿਆ ਲੋਭਿ ਲੁਭਾਏ ॥ ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ ਓਹੁ ਕਿਉਕਰਿ ਸੁਖੁ ਪਾਏ ॥ ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ ॥ ਮਾਇਆ ਬੰਧਨ ਟਿਕੈ ਨਾਹੀ ਖਿਨੁ ਖਿਨੁ ਦੁਖੁ ਸੰਤਾਏ ॥ ਨਾਨਕ ਮਾਇਆ ਕਾ ਦੁਖੁ ਤਦੇ ਚੂਕੈ ਜਾ ਗੁਰ ਸਬਦੀ ਚਿਤੁ ਲਾਏ ॥੩॥ ਮਨਮੁਖ ਮੁਗਧ ਗਾਵਾਰੁ ਪਿਰਾ ਜੀਉ ਸਬਦੁ ਮਨਿ ਨ ਵਸਾਏ ॥ ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ ਹਰਿ ਮਾਰਗੁ ਕਿਉ ਪਾਏ ॥ ਕਿਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ ਮਨਮੁਖਿ ਆਪੁ ਗਣਾਏ ॥ ਹਰਿ ਕੇ ਚਾਕਰ ਸਦਾ ਸੁਹੇਲੇ ਗੁਰ ਚਰਣੀ ਚਿਤੁ ਲਾਏ ॥ ਜਿਸ ਨੋ ਹਰਿ ਜੀਉ ਕਰੇ ਕਿਰਪਾ ਸਦਾ ਹਰਿ ਕੇ ਗੁਣ ਗਾਏ ॥ ਨਾਨਕ ਨਾਮੁ ਰਤਨੁ ਜਗਿ ਲਾਹਾ ਗੁਰਮੁਖਿ ਆਪਿ ਬੁਝਾਏ ॥੪॥੫॥ {ਪੰਨਾ ੨੪੭}**

**ਪਦ ਅਰਥ** :—ਵਿਡਾਣੀ—ਬਿਗਾਨੀ, ਆਪਣੇ ਅਸਲ ਸਾਥੀ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਦੀ । ਚਾਕਰੀ—ਨੌਕਰੀ, ਖ਼ੁਸ਼ਾਮਦ । ਧਨ—ਇਸਤ੍ਰੀ, ਜੀਵ-ਇਸਤ੍ਰੀ । ਛੋਡਿ—ਛੱਡ ਕੇ, (ਘਰ) ਛੱਡ ਕੇ (ਅੰਦਰਲਾ ਟਿਕਾਉ) ਛੱਡ ਕੇ । ਪਰਦੇਸਿ—ਪਰਾਏ ਦੇਸ ਵਿਚ, (ਆਤਮਕ ਟਿਕਾਣਾ ਛੱਡ ਕੇ) ਥਾਂ ਥਾਂ । ਦੂਜੈ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਪਿਆਰ ਵਿਚ । ਬਿਖਿਆ—ਮਾਇਆ । ਲੁਭਾਏ—ਫਸਦਾ ਹੈ । ਭਰਮਿ—ਭਟਕਣਾ ਵਿਚ । ਭੁਲਾਏ—ਕੁਰਾਹੇ ਪੈ ਜਾਂਦਾ ਹੈ । ਦੁਖਾਲੀ—ਦੁਖ ਦਾ ਘਰ, ਦੁਖ ਦੇਣ ਵਾਲੀ । ਆਪੁ—ਆਪਣਾ ਆਪ, ਆਪਣਾ ਆਤਮਕ ਜੀਵਨ । ਬੰਧਨ—ਬੰਧਨਾਂ ਦੇ ਕਾਰਨ । ਚੂਕੈ—ਮੁੱਕਦਾ ।੩।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਮੁਗਧ—ਮੂਰਖ । ਗਾਵਾਰੁ—ਉਜੱਡ । ਮਨਿ—ਮਨ ਵਿਚ । ਭ੍ਰਮੁ—ਚੱਕਰ, ਭਟਕਣ । ਅੰਧੁ—ਅੰਨ੍ਹਾ । ਮਾਰਗੁ—ਰਸਤਾ । ਆਪੁ—ਆਪਣੇ ਆਪ ਨੂੰ । ਗਣਾਏ—ਵੱਡਾ ਜ਼ਾਹਰ ਕਰਦਾ ਹੈ । ਚਾਕਰ—ਸੇਵਕ । ਸੁਹੇਲੇ—ਸੁਖੀ । ਲਾਏ—ਲਾਇ, ਲਾ ਕੇ । ਜਿਸ ਨੋ—ਜਿਸ ਉਤੇ । ਜਗਿ—ਜਗਤ ਵਿਚ । ਲਾਹਾ—ਲਾਭ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪਾ ਕੇ । ਆਪਿ—(ਪਰਮਾਤਮਾ) ਆਪ ।੪।

**ਅਰਥ** :—ਹੇ ਪਿਆਰੀ ਜਿੰਦੇ ! (ਜਿਵੇਂ ਇਹ ਬਿਗਾਨੀ ਨੌਕਰੀ ਬੜੀ ਦੁਖਦਾਈ ਹੁੰਦੀ ਹੈ ਕਿ ਮਨੁੱਖ ਆਪਣੀ ਇਸਤ੍ਰੀ ਨੂੰ ਘਰ ਛੱਡ ਕੇ ਪਰਦੇਸ ਵਿਚ ਚਲਾ ਜਾਂਦਾ ਹੈ, ਤਿਵੇ ਪਰਮਾਤਮਾ ਨੂੰ ਵਿਸਾਰ ਕੇ) ਹੋਰ ਹੋਰ ਖ਼ੁਸ਼ਾਮਦ (ਬੜੀ ਦੁਖਦਾਈ ਹੈ ਕਿਉਂਕਿ) ਜੀਵ-ਇਸਤ੍ਰੀ (ਆਪਣਾ ਅੰਦਰਲਾ ਆਤਮਕ ਟਿਕਾਣਾ) ਛੱਡ ਕੇ ਥਾਂ ਥਾਂ ਬਾਹਰ ਭਟਕਦੀ ਫਿਰਦੀ ਹੈ ।

ਹੇ ਪਿਆਰੀ ਜਿੰਦੇ ! ਮਾਇਆ ਦੇ ਮੋਹ ਵਿਚ ਫਸ ਕੇ ਕਿਸੇ ਨੇ ਕਦੇ ਸੁਖ ਨਹੀਂ ਪਾਇਆ, ਮਨੁੱਖ ਮਾਇਆ ਦੇ ਲੋਭ ਵਿਚ ਫਸ ਜਾਂਦਾ ਹੈ । (ਜਦੋਂ ਮਨੁੱਖ) ਮਾਇਆ ਦੇ ਲੋਭ ਵਿਚ ਫਸਦਾ ਹੈ (ਤਦੋਂ ਮਾਇਆ ਦੀ ਖ਼ਾਤਰ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਜਾਂਦਾ ਹੈ (ਉਸ ਹਾਲਤ ਵਿਚ ਇਹ) ਸੁਖ ਕਿਵੇਂ ਪਾ ਸਕਦਾ ਹੈ ? (ਹੇ ਜਿੰਦੇ ! ਮਾਇਆ ਦੀ ਖ਼ਾਤਰ ਇਹ ਧਿਰ ਧਿਰ ਦੀ ਖ਼ੁਸ਼ਾਮਦ ਬਹੁਤ ਦੁਖਦਾਈ ਹੈ, ਮਨੁੱਖ ਆਪਣਾ ਆਤਮਕ ਜੀਵਨ (ਮਾਇਆ ਦੇ ਵੱਟੇ) ਵੇਚ ਕੇ ਆਪਣਾ ਕਰਤੱਬ ਛੱਡ ਬੈਠਦਾ ਹੈ । ਮਾਇਆ ਦੇ (ਮੋਹ ਦੇ) ਬੰਧਨਾਂ ਦੇ ਕਾਰਨ ਮਨੁੱਖ ਦਾ ਮਨ (ਇੱਕ ਥਾਂ) ਟਿਕਦਾ ਨਹੀਂ, (ਹਰੇਕ ਕਿਸਮ ਦਾ) ਦੁੱਖ ਇਸ ਨੂੰ ਹਰ ਵੇਲੇ ਕਲੇਸ਼ ਦੇਂਦਾ ਹੈ ।

ਹੇ ਨਾਨਕ ! ਮਾਇਆ ਦੇ ਮੋਹ ਤੋਂ ਪੈਦਾ ਹੋਇਆ ਦੁੱਖ ਤਦੋਂ ਹੀ ਮੁੱਕਦਾ ਹੈ ਜਦੋਂ ਮਨੁੱਖ ਗੁਰੂ ਦੇ ਸ਼ਬਦ ਵਿਚ ਆਪਣਾ ਚਿੱਤ ਜੋੜਦਾ ਹੈ ।੩।

ਹੇ ਪਿਆਰੀ ਜਿੰਦੇ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮੂਰਖ ਤੇ ਉਜੱਡ ਹੀ ਰਹਿੰਦਾ ਹੈ, ਉਹ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਨਹੀਂ ਵਸਾਂਦਾ । ਹੇ ਜਿੰਦੇ ! ਮਾਇਆ (ਦੇ ਮੋਹ) ਦਾ ਚੱਕਰ ਉਸ ਨੂੰ (ਸਹੀ ਜੀਵਨ-ਰਾਹ ਵਲੋਂ) ਅੰਨ੍ਹਾ ਕਰ ਦੇਂਦਾ ਹੈ (ਇਸ ਵਾਸਤੇ ਉਹ) ਪਰਮਾਤਮਾ (ਦੇ ਮਿਲਾਪ) ਦਾ ਰਸਤਾ ਲੱਭ ਨਹੀਂ ਸਕਦਾ । ਗੁਰੂ ਦੀ ਮਰਜ਼ੀ ਅਨੁਸਾਰ ਤੁਰਨ ਤੋਂ ਬਿਨਾ ਮਨੁੱਖ ਹਰੀ ਦੇ ਮਿਲਾਪ ਦਾ ਰਸਤਾ ਲੱਭ ਨਹੀਂ ਸਕਦਾ (ਕਿਉਂਕਿ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਸਦਾ ਆਪਣੇ ਆਪ ਨੂੰ ਵੱਡਾ ਪਰਗਟ ਕਰਦਾ ਹੈ (ਤੇ ਉਸ ਦੇ ਅੰਦਰ ਸੇਵਕ ਵਾਲੀ ਨਿਮ੍ਰਤਾ ਆ ਨਹੀਂ ਸਕਦੀ) । (ਦੂਜੇ ਪਾਸੇ,) ਪਰਮਾਤਮਾ ਦੇ ਸੇਵਕ-ਭਗਤ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ਕੇ ਸਦਾ ਸੁੱਖੀ ਰਹਿੰਦੇ ਹਨ ।

(ਪਰ, ਹੇ ਜਿੰਦੇ ! ਕਿਸੇ ਦੇ ਵੱਸ ਦੀ ਗੱਲ ਨਹੀਂ) ਜਿਸ ਮਨੁੱਖ ਉਤੇ ਪਰਮਾਤਮਾ ਆਪ ਦਇਆ ਕਰਦਾ ਹੈ, ਉਹੀ ਸਦਾ ਪਰਮਾਤਮਾ ਦੇ ਗੁਣ ਗਾਂਦਾ ਹੈ । ਹੇ ਨਾਨਕ ! ਪਰਮਾਤਮਾ ਦਾ ਨਾਮ ਹੀ ਜਗਤ ਵਿਚ (ਅਸਲ) ਖੱਟੀ ਹੈ, ਇਸ ਗੱਲ ਦੀ ਸੂਝ ਪਰਮਾਤਮਾ ਆਪ ਹੀ (ਮਨੁੱਖ ਨੂੰ) ਗੁਰੂ ਦੀ ਸਰਨ ਪਾ ਕੇ ਦੇਂਦਾ ਹੈ ।੪।੫।

**ਰਾਗੁ ਗਉੜੀ ਛੰਤ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥ ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥ ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥ ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥ ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥ ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥੧॥ ਇਕ ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥ ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥ ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥ ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥ ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ ॥ ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥੨॥ {ਪੰਨਾ ੨੪੭}**

**ਪਦ ਅਰਥ** :—ਮੇਰੈ ਮਨਿ—ਮੇਰੇ ਮਨ ਵਿਚ । ਬੈਰਾਗੁ—ਉਤਸੁਕਤਾ, ਉਤਾਵਲਾ-ਪਨ, ਕਾਹਲੀ । ਦੇਖਾ—ਦੇਖਾਂ, ਮੈਂ ਵੇਖਾਂ । ਪ੍ਰਭ—ਹੇ ਪ੍ਰਭੂ ! ਦਾਤੇ—ਹੇ ਦਾਤਾਰ ! ਸਖਾ—ਸਾਥੀ । ਬਿਧਾਤੇ—ਹੇ ਸਿਰਜਣਹਾਰ ! ਸ੍ਰੀ—ਲੱਛਮੀ । ਸ੍ਰੀਧਰੁ—ਲੱਛਮੀ ਦਾ ਆਸਰਾ । ਮਿਲਹ—ਅਸੀ ਮਿਲੀਏ । ਉਡੀਣੀਆ—ਵਿਆਕੁਲ । ਕਰ—ਹੱਥਾਂ ਨਾਲ । ਕਰਹਿ—(ਜੋ) ਕਰਦੀਆਂ ਹਨ । ਆਸ ਦਰਸ—ਦਰਸਨ ਦੀ ਆਸ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਮੂਰਤੁ—ਮੁਹੂਰਤ, ਦੋ ਘੜੀ ਦਾ ਸਮਾ । ਸਾਰਿੰਗ—ਪਪੀਹਾ ।੧।

ਬਿਨਉ—ਬੇਨਤੀ । ਕਰਉ—ਕਰਉਂ, ਮੈਂ ਕਰਦੀ ਹਾਂ । ਕੰਤ—ਹੇ ਕੰਤ ! ਦੇਖਿ—ਵੇਖ ਕੇ । ਚਲਤ—ਚਰਿਤ੍ਰ, ਕੌਤਕ । ਮੋਹੀ—ਮੈਂ ਠੱਗੀ ਗਈ ਹਾਂ । ਧਨ—ਜੀਵ-ਇਸਤ੍ਰੀ । ਧੀਰਏ—ਧੀਰਜ ਹਾਸਲ ਕਰੇ । ਨਾਹ—ਹੇ

ਨਾਥ ! ਹੇ ਪਤੀ ! ਬਾਲਾ—ਸਦਾ ਜਵਾਨ ਰਹਿਣ ਵਾਲਾ । ਪਿਰ—ਹੇ ਪਤੀ ! ਹਉ—ਮੈਂ (ਆਪ) । ਬੁਰਿਆਰੇ—ਮੰਦ-ਕਰਮਣ । ਘਰਿ—ਹਿਰਦੇ-ਘਰ ਵਿਚ ।੨।

**ਅਰਥ** :—ਹੇ ਮੇਰੇ ਦਾਤਾਰ ਪ੍ਰਭੂ ! ਹੇ ਮੇਰੇ ਮਿੱਤਰ ! ਹੇ ਮੇਰੇ ਸਾਥੀ ! ਹੇ ਹਰੀ ! ਹੇ ਸਭ ਤੋਂ ਵੱਡੇ ! ਹੇ ਸਰਬ-ਵਿਆਪਕ ! ਹੇ ਸਿਰਜਣਹਾਰ ਜੀਉ ! (ਤੇਰੇ ਦਰਸਨ ਤੋਂ ਬਿਨਾ) ਮੇਰੇ ਮਨ ਵਿਚ ਕਾਹਲੀ ਪੈ ਰਹੀ ਹੈ, (ਦੱਸ) ਮੈਂ ਤੈਨੂੰ ਕਿਵੇਂ ਵੇਖਾਂ ? ਤੂੰ ਸਰਬ-ਵਿਆਪਕ ਹੈਂ, ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ, ਤੂੰ ਹੀ ਲੱਛਮੀ-ਪਤੀ ਹੈਂ (ਤੈਥੋਂ ਵਿੱਛੁੜ ਕੇ) ਅਸੀ ਵਿਆਕੁਲ ਹੋ ਰਹੀਆਂ ਹਾਂ, (ਦੱਸ,) ਅਸੀ ਤੈਨੂੰ ਕਿਵੇਂ ਮਿਲੀਏ ?

(ਹੇ ਜਿੰਦੇ ! ਜੇਹੜੀਆਂ ਜੀਵ-ਇਸਤ੍ਰੀਆਂ) ਮਾਣ ਛੱਡ ਕੇ (ਆਪਣੇ) ਹੱਥਾਂ ਨਾਲ ਸੇਵਾ ਕਰਦੀਆਂ ਹਨ, (ਆਪਣਾ) ਸਿਰ (ਗੁਰੂ ਦੇ) ਚਰਨਾਂ ਉਤੇ ਰੱਖਦੀਆਂ ਹਨ, ਤੇ (ਆਪਣੇ) ਮਨ ਵਿਚ (ਪ੍ਰਭੂ ਦੇ) ਦਰਸਨ ਦੀ ਆਸ ਧਰਦੀਆਂ ਹਨ, ਉਹਨਾਂ ਨੂੰ ਹਰੇਕ ਸਾਹ ਦੇ ਨਾਲ (ਉਹ ਚੇਤੇ ਰਹਿੰਦਾ ਹੈ) ਉਹਨਾਂ ਨੂੰ ਦਿਨ ਰਾਤ (ਕਿਸੇ ਭੀ ਵੇਲੇ) ਇਕ ਘੜੀ ਭਰ, ਇਕ ਪਲ ਭਰ, ਇਕ ਮੁਹੂਰਤ ਭਰ ਉਹ ਪ੍ਰਭੂ ਨਹੀਂ ਭੁੱਲਦਾ ।

ਹੇ ਨਾਨਕ ! (ਆਖ—) ਹੇ ਦਾਤਾਰ ਪ੍ਰਭੂ ! (ਅਸੀ ਜੀਵ ਤੈਥੋਂ ਬਿਨਾ) ਤਿਹਾਏ ਪਪੀਹੇ ਵਾਂਗ (ਤੜਪ ਰਹੇ) ਹਾਂ, (ਦੱਸ) ਤੈਨੂੰ ਕਿਵੇਂ ਮਿਲੀਏ ? ੧।

ਹੇ ਪਿਆਰੇ ਕੰਤ ਜੀਉ ! ਸੁਣ, ਮੈਂ ਇਕ ਬੇਨਤੀ ਕਰਦੀ ਹਾਂ । ਤੇਰੇ ਕੌਤਕ-ਤਮਾਸ਼ੇ ਵੇਖ ਵੇਖ ਕੇ ਮੈਂ ਠੱਗੀ ਗਈ ਹਾਂ । (ਤੇਰੇ ਕੌਤਕ-ਤਮਾਸ਼ਿਆਂ ਨੇ) ਮੇਰਾ ਮਨ ਮੋਹ ਲਿਆ ਹੈ ਮੇਰਾ ਤਨ (ਹਰੇਕ ਇੰਦ੍ਰਾ) ਮੋਹ ਲਿਆ ਹੈ । (ਪਰ ਹੁਣ ਇਹ) ਜੀਵ-ਇਸਤ੍ਰੀ (ਇਹਨਾਂ ਕੌਤਕ-ਤਮਾਸ਼ਿਆਂ ਤੋਂ) ਉਦਾਸ ਹੋ ਗਈ ਹੈ, (ਤੇਰੇ ਮਿਲਾਪ ਤੋਂ ਬਿਨਾ ਇਸ ਨੂੰ) ਧੀਰਜ ਨਹੀਂ ਆਉਂਦੀ ।

ਹੇ ਸਭ ਗੁਣਾਂ ਦੇ ਮਾਲਕ ਖਸਮ ! ਤੂੰ ਦਇਆ ਦਾ ਘਰ ਹੈਂ, ਤੂੰ ਸਦਾ-ਜਵਾਨ ਹੈਂ, ਤੂੰ ਸਾਰੇ ਗੁਣਾਂ ਨਾਲ ਭਰਪੂਰ ਹੈਂ । ਹੇ ਸਾਰੇ ਸੁਖਾਂ ਦੇ ਦਾਤੇ ਪਤੀ ! (ਤੇਰੇ ਵਿਚ ਕੋਈ) ਦੋਸ ਨਹੀਂ, ਮੈਂ ਮੰਦ-ਕਰਮਣ ਆਪ ਹੀ ਤੈਥੋਂ ਵਿੱਛੁੜੀ ਹੋਈ ਹਾਂ ।

ਹੇ ਨਾਨਕ ! (ਆਖ—) ਹੇ ਪਿਆਰੇ ਪਤੀ ! (ਇਹ ਜੀਵ-ਇਸਤ੍ਰੀ) ਬੇਨਤੀ ਕਰਦੀ ਹੈ, ਤੂੰ ਮਿਹਰ ਕਰ ਤੇ ਇਸ ਦੇ ਹਿਰਦੇ-ਘਰ ਵਿਚ ਆ ਵੱਸ ।੨।

**ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥ ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥ ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥ ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ ਪਾਇਆ ॥ ਦਿਨ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ॥ ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥੩॥ ਮੇਰੇ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥ ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥ ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥ ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥ ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥ ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥ {ਪੰਨਾ ੨੪੭}**

**ਪਦ ਅਰਥ** :—ਹਉ—ਮੈਂ । ਅਰਪੀ—ਅਰਪੀਂ, ਮੈਂ ਭੇਟ ਕਰਦਾ ਹਾਂ । ਸਭਿ—ਸਾਰੇ । ਪ੍ਰਭ ਸਦੇਸਾ—ਪ੍ਰਭੂ (ਦੇ ਮਿਲਾਪ ਦਾ) ਸੁਨੇਹਾ । ਸੁਥਾਨਿ—ਸੋਹਣੇ ਥਾਂ ਵਿਚ, ਸਾਧ ਸੰਗਤਿ ਵਿਚ (ਬੈਠ ਕੇ) । ਪਹਿ—ਪਾਸ । ਮਾਹਿ—ਵਿਚ । ਮਨਹੁ ਚਿੰਦਿਆ—ਮਨ ਤੋਂ ਚਿਤਵਿਆ ਹੋਇਆ, ਮਨ-ਇੱਛਤ । ਰੈਣਿ—ਰਾਤ । ਰਲੀਆ—ਮੌਜਾਂ । ਕਾਮਣਿ—(ਜੀਵ) ਇਸਤ੍ਰੀ । ਅੰਦੇਸਾ—ਚਿੰਤਾ-ਫ਼ਿਕਰ । ਹਮ—ਅਸੀ । ਜੈਸਾ—ਜਿਹੋ ਜਿਹਾ ।੩।

ਮਨਿ—ਮਨ ਵਿਚ । ਅਨਦ—ਚਾਉ । ਵਧਾਈ—ਉਹ ਆਤਮਕ ਹਾਲਤ ਜਦੋਂ ਦਿਲ ਵਧਦਾ ਹੈ, ਜਦੋਂ ਦਿਲ ਨੂੰ ਖ਼ੁਸ਼ੀ ਦਾ ਹੁਲਾਰਾ ਆਉਂਦਾ ਹੈ । ਵਜੀ—ਵੱਜੀ, ਜ਼ੋਰਾਂ ਵਿਚ ਆ ਰਹੀ ਹੈ, (ਜਿਵੇਂ ਢੋਲ ਵੱਜਿਆਂ ਹੋਰ ਨਿੱਕੇ ਨਿੱਕੇ ਖੜਾਕ ਮੱਧਮ ਪੈ ਜਾਂਦੇ ਹਨ) । ਘਰਿ—ਹਿਰਦੇ-ਘਰ ਵਿਚ । ਤਿਖਾ—ਤ੍ਰੇਹ, ਮਾਇਆ ਦੀ ਤ੍ਰਿਸ਼ਨਾ । ਗੁਪਾਲੁ—ਸ੍ਰਿਸ਼ਟੀ ਦਾ ਪਾਲਣਹਾਰ । ਸਖੀ—ਸਖੀਆਂ ਨੇ, ਸਹੇਲੀਆਂ ਨੇ, ਗਿਆਨ-ਇੰਦ੍ਰਿਆਂ ਨੇ । ਮੰਗਲੁ—ਖ਼ੁਸ਼ੀ ਦਾ ਗੀਤ । ਬੰਧਪ—ਸਨਬੰਧੀ । ਹਰਖੁ—ਖ਼ੁਸ਼ੀ ਚਾਉ । ਦੂਤ ਥਾਉ—ਦੂਤਾਂ ਦਾ ਥਾਂ, ਕਾਮਾਦਿਕ ਵੈਰੀਆਂ ਦਾ ਨਾਮ-ਨਿਸ਼ਾਨ । ਅਨਹਤ—{ਅਨਹਤ-ਬਿਨਾ ਵਜਾਏ} ਇਕ-ਰਸ, ਲਗਾਤਾਰ । ਵਜਹਿ—ਵੱਜਦੇ ਹਨ । ਸੰਗਿ—ਨਾਲ । ਸਹਜਿ—ਆਤਮਕ ਅਡੋਲਤਾ ਵਿਚ । ਸੁਖਦਾਈ—ਸੁਖ ਦੇਣ ਵਾਲਾ ।੪।

**ਅਰਥ** :—ਜੇਹੜਾ ਮੈਨੂੰ ਪ੍ਰਭੂ ਨਾਲ ਮਿਲਾਪ ਕਰਾਣ ਵਾਲਾ ਸੁਨੇਹਾ ਦੇਵੇ, ਮੈਂ ਉਸ ਮਿੱਤਰ ਪਿਆਰੇ ਨੂੰ ਆਪਣਾ ਮਨ ਭੇਟ ਕਰ ਦਿਆਂ, ਆਪਣਾ ਸਰੀਰ (ਹਿਰਦਾ) ਭੇਟ ਕਰ ਦਿਆਂ, (ਇਹ) ਸਾਰੇ ਦੇਸ਼ (ਗਿਆਨ-ਇੰਦ੍ਰੇ) ਵਾਰਨੇ ਕਰ ਦਿਆਂ, ਆਪਣਾ ਸਿਰ ਉਸ ਦੇ ਹਵਾਲੇ ਕਰ ਦਿਆਂ ।

(ਜਿਸ ਜੀਵ-ਇਸਤ੍ਰੀ ਨੇ) ਸਾਧ ਸੰਗਤਿ ਦੀ ਬਰਕਤਿ ਨਾਲ ਆਪਣਾ ਸਿਰ ਗੁਰੂ ਦੇ ਹਵਾਲੇ ਕਰ ਦਿੱਤਾ, ਗੁਰੂ ਨੇ ਉਸ ਨੂੰ ਹਿਰਦੇ ਵਿਚ ਹੀ ਵੱਸਦਾ ਪਰਮਾਤਮਾ ਵਿਖਾਲ ਦਿੱਤਾ; ਇਕ ਖਿਨ ਵਿਚ ਹੀ ਉਸ ਜੀਵ-ਇਸਤ੍ਰੀ ਦਾ ਸਾਰਾ ਹੀ (ਪ੍ਰਭੂ ਤੋਂ ਵਿਛੋੜੇ ਦਾ) ਦੁਖ ਦੂਰ ਹੋ ਗਿਆ, (ਕਿਉਂਕਿ) ਉਸ ਨੂੰ ਮਨ ਦੀ ਮੁਰਾਦ ਮਿਲ ਗਈ । ਉਹ ਜੀਵ-ਇਸਤ੍ਰੀ (ਪ੍ਰਭੂ-ਚਰਨਾਂ ਵਿਚ ਜੁੜ ਕੇ) ਦਿਨ ਰਾਤ ਆਤਮਕ ਆਨੰਦ ਮਾਣਦੀ ਹੈ, ਉਸ ਦੇ ਸਾਰੇ ਚਿੰਤਾ-ਫ਼ਿਕਰ ਮਿਟ ਜਾਂਦੇ ਹਨ ।

ਨਾਨਕ ਬੇਨਤੀ ਕਰਦਾ ਹੈ—(ਜੇਹੜੀ ਜੀਵ-ਇਸਤ੍ਰੀ ਸਾਧ ਸੰਗਤਿ ਦਾ ਆਸਰਾ ਲੈ ਕੇ ਆਪਣਾ ਆਪ ਗੁਰੂ ਦੇ ਹਵਾਲੇ ਕਰਦੀ ਹੈ ਉਸ ਨੂੰ) ਖਸਮ-ਪ੍ਰਭੂ ਮਿਲ ਪੈਂਦਾ ਹੈ ਤੇ ਉਹ ਖਸਮ-ਪ੍ਰਭੂ ਐਸਾ ਹੈ, ਜਿਹੋ ਜਿਹਾ ਅਸੀ ਸਾਰੇ ਜੀਵ (ਸਦਾ) ਢੂੰਡਦੇ ਰਹਿੰਦੇ ਹਾਂ, (ਉਹੀ ਹੈ ਜਿਸ ਨੂੰ ਅਸੀ ਸਾਰੇ ਮਿਲਣਾ ਲੋੜਦੇ ਹਾਂ) ।੩।

ਹੇ ਸਹੇਲੀਏ ! (ਜਦੋਂ ਦਾ) ਮੇਰੇ ਹਿਰਦੇ-ਘਰ ਵਿਚ ਸੋਹਣਾ ਪਿਆਰਾ ਪ੍ਰਭੂ ਪਤੀ ਆ ਵੱਸਿਆ ਹੈ, ਮੇਰੀ ਸਾਰੀ (ਮਾਇਆ ਦੀ) ਤ੍ਰਿਸ਼ਨਾ ਮਿਟ ਗਈ ਹੈ, ਮੇਰੇ ਮਨ ਵਿਚ (ਹੁਣ) ਚਾਉ ਬਣਿਆ ਰਹਿੰਦਾ ਹੈ, ਮੇਰੇ ਅੰਦਰ ਉਹ ਆਤਮਕ ਹਾਲਤ ਪ੍ਰਬਲ ਬਣੀ ਪਈ ਹੈ ਕਿ ਮੇਰਾ ਦਿਲ ਹੁਲਾਰੇ ਲੈ ਰਿਹਾ ਹੈ ।

(ਜਦੋਂ ਦਾ) ਸੋਹਣਾ ਪਿਆਰਾ ਟਾਕੁਰ ਗੋਪਾਲ ਮੈਨੂੰ ਮਿਲਿਆ ਹੈ, ਮੇਰੀਆਂ ਸਹੇਲੀਆਂ ਨੇ (ਮੇਰੇ ਗਿਆਨ-ਇੰਦ੍ਰਿਆਂ ਨੇ) ਖ਼ੁਸ਼ੀ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ ਹੈ, ਮੇਰੇ ਇਹਨਾਂ ਮਿੱਤਰਾਂ ਸਨਬੰਧੀਆਂ ਨੂੰ (ਮੇਰੇ ਗਿਆਨ-ਇੰਦ੍ਰਿਆਂ ਨੂੰ) ਚਾਉ ਚੜ੍ਹਿਆ ਰਹਿੰਦਾ ਹੈ, ਤੇ (ਮੇਰੇ ਅੰਦਰੋਂ) ਕਾਮਾਦਿਕ ਵੈਰੀਆਂ ਦਾ ਨਾਮ-ਨਿਸ਼ਾਨ ਮਿਟ ਗਿਆ ਹੈ, ਮੈਂ ਪ੍ਰਭੂ-ਪਤੀ ਨਾਲ ਸੇਜ ਵਿਛਾ ਲਈ ਹੈ, (ਮੈਂ ਆਪਣੇ ਹਿਰਦੇ ਨੂੰ ਪ੍ਰਭੂ ਦੀ ਯਾਦ ਵਿਚ ਜੋੜ ਦਿੱਤਾ ਹੈ), ਹੁਣ ਮੇਰੇ ਹਿਰਦੇ ਵਿਚ ਬਿਨਾ ਵਜਾਏ ਵਾਜੇ ਵੱਜ ਰਹੇ ਹਨ (ਮੇਰੇ ਹਿਰਦੇ ਵਿਚ ਲਗਾਤਾਰ ਉਹ ਹੁਲਾਰਾ ਬਣਿਆ ਰਹਿੰਦਾ ਹੈ ਜੋ ਵੱਜਦੇ ਵਾਜਿਆਂ ਨੂੰ ਸੁਣ ਕੇ ਅਨੁਭਵ ਕਰੀਦਾ ਹੈ) ।

ਨਾਨਕ ਬੇਨਤੀ ਕਰਦਾ ਹੈ—ਜਿਸ ਜੀਵ-ਇਸਤ੍ਰੀ ਨੂੰ ਸਾਰੇ ਸੁਖਾਂ ਦਾ ਦਾਤਾ ਪ੍ਰਭੂ-ਪਤੀ ਮਿਲ ਪੈਂਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹੈ ।੪।੧।

**ਗਉੜੀ ਮਹਲਾ ੫ ॥ ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ, ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ**

ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧।{ਪੰਨਾ ੨੪੮}

**ਪਦ ਅਰਥ** :—ਮੋਹਨ—ਹੇ ਮੋਹਨ ! ਹੇ ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ! {ਮੋਹਨ—ਓਨ ਇਪਟਿਹਣਟ ੋਡ ਸ਼ਵਿਓ} {'ਮਨ ਮੋਹਨਿ ਮੋਹਿ ਲੀਆ—ਗਉੜੀ ਮ: ੩ ਛੰਤ, ਪੰਨਾ ੨੪੫ । 'ਮੋਹਨਿ ਮੋਹਿ ਲੀਆ ਮਨੁ'—ਤੁਖਾਰੀ ਮ: ੧, ਪੰਨਾ ੧੧੧੨ । 'ਮੋਹਨਿ ਮੋਹਿ ਲੀਆ'—ਬਸੰਤ ਮ: ੧, ਪੰਨਾ ੧੧੮੭ । 'ਮੋਹਨ ਨੀਦ ਨ ਆਵੈ'—ਬਿਲਾਵਲ ਮ: ੫, ਪੰਨਾ ੮੩੦ । 'ਮੋਹਨ ਮਾਧਵ ਕ੍ਰਿਸ਼ਨ'—ਮਾਰੂ ਮ: ੫, ਪੰਨਾ ੧੦੮੨} । ਨੋਟ :—ਕਿਸੇ ਘੜੀ ਹੋਈ ਸਾਖੀ ਉਤੇ ਇਤਬਾਰ ਕਰ ਕੇ ਇਸ ਲਫ਼ਜ਼ 'ਮੋਹਨ' ਨੂੰ ਬਾਬਾ ਮੋਹਨ ਵਾਸਤੇ ਵਰਤਣਾ ਭਾਰੀ ਭੁੱਲ ਹੈ । ਬਾਬਾ ਮੋਹਨ ਜੀ ਦੇ ਛੋਟੇ ਜਿਹੇ ਚੁਬਾਰੇ ਨੂੰ ਸਤਿਗੁਰੂ ਜੀ 'ਮਹਲ ਅਪਾਰਾ' ਨਹੀਂ ਆਖ ਸਕਦੇ ਸਨ ।

ਸੋਹਨਿ—ਸੋਭ ਰਹੇ ਹਨ । ਦੈਆਰ—ਦਯਾਲ, ਦਇਆਲ । ਗਾਵਹੇ—ਗਾਵਹਿ, ਗਾਂਦੇ ਹਨ । {ਨੋਟ :—ਬਾਬਾ ਮੋਹਨ ਜੀ ਦਾ ਕੀਰਤਨ ਕਿਤੇ ਭੀ ਕਿਸੇ ਭੀ ਧਰਮਸਾਲਾ ਵਿਚ ਕੋਈ ਸੰਤ ਜਨ ਕਦੇ ਨਾਹ ਗਾਂਦੇ ਰਹੇ ਹਨ, ਨਾ ਹੁਣ ਗਾਂਦੇ ਹਨ} । ਤੁਝਹਿ—(ਹੇ ਮੋਹਨ ਪ੍ਰਭੂ !) ਤੈਨੂੰ । {ਬਾਬਾ ਮੋਹਨ ਜੀ ਨੂੰ ਨਹੀਂ} । ਸੁਆਮੀ—ਹੇ ਸੁਆਮੀ ਪ੍ਰਭੂ ! {ਬਾਬਾ ਮੋਹਨ ਜੀ ਨੂੰ ਨਹੀਂ ਕਿਹਾ ਜਾ ਰਿਹਾ} । ਕ੍ਰਿਪਾਰਾ—ਕਿਰਪਾਲ । ਦਰਸਨ ਸੁਖੁ—ਦਰਸਨ ਦਾ ਸੁਖ । ਸਾਰਾ—ਲੈਂਦੇ ਹਨ ।੧।

**ਅਰਥ** :—ਹੇ ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ! ਤੇਰੇ ਉੱਚੇ ਮੰਦਰ ਹਨ, ਤੇਰੇ ਮਹਲ ਐਸੈ ਹਨ ਕਿ ਉਹਨਾਂ ਦਾ ਪਾਰਲਾ ਬੰਨਾ ਨਹੀਂ ਦਿੱਸਦਾ । ਹੇ ਮੋਹਨ ! ਤੇਰੇ ਦਰ ਤੇ ਤੇਰੇ ਧਰਮ-ਅਸਥਾਨਾਂ ਵਿਚ, ਤੇਰੇ ਸੰਤ ਜਨ (ਬੈਠੇ) ਸੋਹਣੇ ਲੱਗ ਰਹੇ ਹਨ । ਹੇ ਬੇਅੰਤ ਪ੍ਰਭੂ ! ਹੇ ਦਇਆਲ ਪ੍ਰਭੂ ! ਹੇ ਠਾਕੁਰ ! ਤੇਰੇ ਧਰਮ-ਅਸਥਾਨਾਂ ਵਿਚ, ਤੇਰੇ ਸੰਤ ਜਨ ਸਦਾ ਤੇਰਾ ਕੀਰਤਨ ਗਾਂਦੇ ਹਨ । (ਹੇ ਮੋਹਨ !) ਜਿਥੇ ਭੀ ਸਾਧ ਸੰਤ ਇਕੱਠੇ ਹੁੰਦੇ ਹਨ ਉਥੇ ਤੈਨੂੰ ਹੀ ਧਿਆਉਂਦੇ ਹਨ ।

ਹੇ ਦਇਆ ਦੇ ਘਰ ਮੋਹਨ ! ਹੇ ਸਭ ਦੇ ਮਾਲਕ ਮੋਹਨ ! ਤੂੰ ਦਇਆ ਕਰ ਕੇ ਤਰਸ ਕਰ ਕੇ ਗਰੀਬਾਂ ਅਨਾਥਾਂ ਉਤੇ ਕਿਰਪਾਲ ਹੁੰਦਾ ਹੈਂ । (ਹੇ ਮੋਹਨ !) ਨਾਨਕ ਬੇਨਤੀ ਕਰਦਾ ਹੈ—ਤੇਰੇ ਦਰਸ਼ਨ ਦੇ ਪਿਆਸੇ (ਤੇਰੇ ਸੰਤ ਜਨ) ਤੈਨੂੰ ਮਿਲ ਕੇ ਤੇਰੇ ਦਰਸਨ ਦਾ ਸੁਖ ਮਾਣਦੇ ਹਨ ।੧।

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥ ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥ ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ ॥ ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥ ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥ ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥ {ਪੰਨਾ ੨੪੮}

**ਪਦ ਅਰਥ** :—ਮੋਹਨ—ਹੇ ਮੋਹਨ ਪ੍ਰਭੂ ! ਅਨੂਪ—ਸੋਹਣੇ । ਨਿਰਾਲੀ—ਅਨੋਖੀ, ਵੱਖਰੀ ਕਿਸਮ ਦੀ । ਤੂੰ—ਤੈਨੂੰ । ਨੋਟ :—ਲਫ਼ਜ਼ 'ਤੂੰ' 'ਤੈਨੂੰ' ਦੇ ਅਰਥ ਵਿਚ ਅਨੇਕਾਂ ਵਾਰੀ ਵਰਤਿਆ ਮਿਲਦਾ ਹੈ । ਵੰਨਗੀ ਮਾਤ੍ਰ ਵੇਖੋ:—'ਜਿਨਿ ਤੂੰ ਸਾਜਿ ਸਵਾਰਿਆ'—ਸਿਰੀ ਰਾਗ ਮ: ੫, ਪੰਨਾ ੫੧ । 'ਜਿਨ ਤੂੰ ਸੇਵਿਆ ਭਾਉ ਕਰਿ'—ਸਿਰੀ ਰਾਗ ਮ: ੫, ਪੰਨਾ ੫੨ । 'ਗੁਰਮਤਿ ਤੂੰ ਸਲਾਹਣਾ'—ਸਿਰੀ ਰਾਗ ਮ: ੧, ਪੰਨਾ ੬੧ । 'ਜਿਨ ਤੂੰ ਜਾਤਾ—ਮਾਝ ਮ: ੫, ਪੰਨਾ ੧੦੦ । 'ਤਿਸੁ ਕੁਰਬਾਨੀ ਜਿਨਿ ਤੂੰ ਸੁਣਿਆ'—ਮਾਝ ਮ: ੫, ਪੰਨਾ ੧੦੨ । 'ਗੁਰ ਪਰਸਾਦੀ ਤੂੰ ਪਾਵਣਿਆ'—ਮਾਝ ਮ: ੫, ਪੰਨਾ ੧੩੦ । 'ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ'—

ਸੁਖਮਨੀ ਮ: ੫, ਪੰਨਾ ੨੬੬} । ਮਾਨਹਿ—(ਸਾਰੇ ਜੀਵ) ਮੰਨਦੇ ਹਨ । ਰਾਲੀ—ਮਿੱਟੀ, ਨਾਸਵੰਤ । ਜਿਨਹਿ—ਜਿਸ ਨੇ । ਕਲ—ਸੱਤਾ, ਤਾਕਤ । ਤੁਧੁ—ਤੈਨੂੰ । ਬਚਨਿ—ਬਚਨ ਦੀ ਰਾਹੀਂ । ਬਨਵਾਰੀਆ—ਜਗਤ ਦਾ ਮਾਲਕ । ਪੈਜ—ਲਾਜ ।੨।

**ਅਰਥ** :—ਹੇ ਮੋਹਨ ! ਤੇਰੀ ਸਿਫ਼ਤਿ-ਸਾਲਾਹ ਦੇ ਬਚਨ ਸੋਹਣੇ ਲੱਗਦੇ ਹਨ, ਤੇਰੀ ਚਾਲ (ਜਗਤ ਦੇ ਜੀਵਾਂ ਦੀ ਚਾਲ ਨਾਲੋਂ) ਵੱਖਰੀ ਹੈ । ਹੇ ਮੋਹਨ ਜੀ ! (ਸਾਰੇ ਜੀਵ) ਸਿਰਫ਼ ਤੈਨੂੰ ਹੀ (ਸਦਾ ਕਾਇਮ ਰਹਿਣ ਵਾਲਾ) ਮੰਨਦੇ ਹਨ, ਹੋਰ ਸਾਰੀ ਸ੍ਰਿਸ਼ਟੀ ਨਾਸ-ਵੰਤ ਹੈ । ਹੇ ਮੋਹਨ ! ਸਿਰਫ਼ ਤੈਨੂੰ ਇਕ ਨੂੰ (ਅਸਥਿਰ) ਮੰਨਦੇ ਹਨ—ਸਿਰਫ਼ ਤੈਨੂੰ—ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਜੋ ਤੂੰ ਸਭ ਦਾ ਪਾਲਣਹਾਰ ਹੈਂ, ਤੇ ਜਿਸ ਤੈਂ ਨੇ ਸਾਰੀ ਸ੍ਰਿਸ਼ਟੀ ਵਿਚ ਆਪਣੀ ਸੱਤਾ ਵਰਤਾਈ ਹੋਈ ਹੈ । ਹੇ ਮੋਹਨ ! ਤੈਨੂੰ (ਤੇਰੇ ਭਗਤਾਂ ਨੇ) ਗੁਰੂ ਦੇ ਬਚਨ ਦੀ ਰਾਹੀਂ (ਪਿਆਰ-) ਵੱਸ ਕੀਤਾ ਹੋਇਆ ਹੈ, ਤੂੰ ਸਭ ਦਾ ਮੁੱਢ ਹੈਂ, ਤੂੰ ਸਰਬ-ਵਿਆਪਕ ਹੈਂ, ਤੂੰ ਸਾਰੇ ਜਗਤ ਦਾ ਮਾਲਕ ਹੈਂ ।

ਹੇ ਮੋਹਨ ! (ਸਾਰੇ ਜੀਵਾਂ ਵਿਚ ਮੌਜੂਦ ਹੋਣ ਕਰਕੇ) ਤੂੰ ਆਪ ਹੀ (ਉਮਰ ਭੋਗ ਕੇ ਜਗਤ ਤੋਂ) ਚਲਾ ਜਾਂਦਾ ਹੈਂ, ਫਿਰ ਭੀ ਤੂੰ ਹੀ ਆਪ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਹੀ ਜਗਤ ਵਿਚ ਆਪਣੀ ਸੱਤਾ ਵਰਤਾਈ ਹੋਈ ਹੈ ।

ਨਾਨਕ ਬੇਨਤੀ ਕਰਦਾ ਹੈ—(ਆਪਣੇ ਸੇਵਕਾਂ ਦੀ ਤੂੰ ਆਪ ਹੀ) ਲਾਜ ਰੱਖਦਾ ਹੈਂ, ਸਾਰੇ ਸੇਵਕ-ਭਗਤ ਤੇਰੀ ਸਰਨ ਪੈਂਦੇ ਹਨ ।੨।

**ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥ ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥ ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥ ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥ ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥ ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥ {ਪੰਨਾ ੨੪੮}**

**ਪਦ ਅਰਥ** :—ਤੁਧੁ—ਤੈਨੂੰ । ਮੋਹਨ—ਹੇ ਮੋਹਨ ਪ੍ਰਭੂ । ਨਿਦਾਨਾ—ਅੰਤ ਨੂੰ । ਲਗੈ ਨਾਹੀ—ਪੋਹ ਨਹੀਂ ਸਕਦਾ । ਇਕ ਮਨਿ—ਇਕਾਗਰ ਮਨ ਨਾਲ । ਧਿਆਵਹੇ—ਧਿਆਵਹਿ, ਧਿਆਉਂਦੇ ਹਨ । ਮਨਿ—ਮਨ ਦੀ ਰਾਹੀਂ । ਬਚਨਿ—ਬਚਨ ਦੀ ਰਾਹੀਂ । ਕਰਮਿ—ਕਰਮ ਦੀ ਰਾਹੀਂ । ਪਾਵਹੇ—ਪਾਵਹਿ, ਪਾਂਦੇ ਹਨ । ਮਲ ਮੂਤ—ਗੰਦੇ, ਵਿਕਾਰੀ । ਜਿ—ਜੇਹੜੇ ਮਨੁੱਖ । ਸਿ—ਉਹ । ਦੇਖਿ—ਵੇਖ ਕੇ । ਸੁਗਿਆਨਾ—ਸਿਆਣੇ । ਪੂਰਨ ਪੁਰਖ—ਹੇ ਪੂਰਨ ਸਰਬ-ਵਿਆਪਕ ! {ਬਾਬਾ ਮੋਹਨ ਜੀ ਨੂੰ ਇਉਂ ਸੰਬੋਧਨ ਨਹੀਂ ਕੀਤਾ ਜਾ ਸਕਦਾ ਸੀ} ।੩।

**ਅਰਥ** :—ਹੇ ਮੋਹਨ ਪ੍ਰਭੂ ! ਤੈਨੂੰ ਸਾਧ ਸੰਗਤਿ ਧਿਆਉਂਦੀ ਹੈ, ਤੇਰੇ ਦਰਸਨ ਦਾ ਧਿਆਨ ਧਰਦੀ ਹੈ । ਹੇ ਮੋਹਨ ਪ੍ਰਭੂ ! ਜੇਹੜੇ ਜੀਵ ਤੈਨੂੰ ਜਪਦੇ ਹਨ, ਅੰਤ ਵੇਲੇ ਮੌਤ ਦਾ ਸਹਮ ਉਹਨਾਂ ਦੇ ਨੇੜੇ ਨਹੀਂ ਢੁਕਦਾ । ਜੇਹੜੇ ਤੈਨੂੰ ਇਕਾਗਰ ਮਨ ਨਾਲ ਧਿਆਉਂਦੇ ਹਨ, ਮੌਤ ਦਾ ਸਹਮ ਉਹਨਾਂ ਨੂੰ ਪੋਹ ਨਹੀਂ ਸਕਦਾ (ਆਤਮਕ ਮੌਤ ਉਹਨਾਂ ਉਤੇ ਪ੍ਰਭਾਵ ਨਹੀਂ ਪਾ ਸਕਦੀ) । ਜੇਹੜੇ ਮਨੁੱਖ ਆਪਣੇ ਮਨ ਦੀ ਰਾਹੀਂ, ਉਹ ਆਪਣੇ ਬੋਲ ਦੀ ਰਾਹੀਂ, ਆਪਣੇ ਕਰਮ ਦੀ ਰਾਹੀਂ, ਤੈਨੂੰ ਯਾਦ ਕਰਦੇ ਰਹਿੰਦੇ ਹਨ, ਉਹ ਸਾਰੇ (ਮਨ-ਇੱਛਤ) ਫਲ ਪ੍ਰਾਪਤ ਕਰ ਲੈਂਦੇ ਹਨ ।

ਹੇ ਸਰਬ-ਵਿਆਪਕ ! ਹੇ ਭਗਵਾਨ ! ਉਹ ਮਨੁੱਖ ਭੀ ਤੇਰਾ ਦਰਸਨ ਕਰ ਕੇ ਉੱਚੀ ਸੂਝ ਵਾਲੇ ਹੋ ਜਾਂਦੇ ਹਨ ਜੋ (ਪਹਿਲਾਂ) ਗੰਦੇ-ਕੁਕਰਮੀ ਤੇ ਮਹਾ ਮੂਰਖ ਹੁੰਦੇ ਹਨ । ਨਾਨਕ ਬੇਨਤੀ ਕਰਦਾ ਹੈ—ਹੇ ਮੋਹਨ ! ਤੇਰਾ ਰਾਜ ਸਦਾ ਕਾਇਮ ਰਹਿਣ ਵਾਲਾ ਹੈ ।੩।

**ਮੋਹਨ ਤੂੰ ਸੁਫਲੁ ਫਲਿਆ ਸੁਣ ਪਰਵਾਰੇ ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥ ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥ ਜਿਨੀ ਤੁਧ ਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥ {ਪੰਨਾ ੨੪੮}**

**ਪਦ ਅਰਥ** :—ਮੋਹਨ—ਹੇ ਮੋਹਨ ਪ੍ਰਭੂ ! ਸੁਫਲੁ—ਫਲ ਵਾਲਾ, ਬਾਗ-ਪਰਵਾਰ ਵਾਲਾ, ਜਗਤ-ਰੂਪ ਪਰਵਾਰ ਵਾਲਾ । ਸਣੁ—ਸਮੇਤ । ਸਣੁ ਪਰਵਾਰੇ—ਪਰਵਾਰ ਸਮੇਤ ਹੈਂ, ਬੇਅੰਤ ਜੀਵਾਂ ਦਾ ਪਿਤਾ ਹੈਂ । ਪੁਤ੍ਰ ਮੀਤ ਭਾਈ ਕੁਟੰਬ ਸਭਿ—ਪੁੱਤਰਾਂ ਮਿੱਤਰਾਂ, ਭਰਾਵਾਂ ਵਾਲੇ ਸਾਰੇ (ਅਨੇਕਾਂ) ਟੱਬਰ । {ਨੋਟ :—ਬਾਬਾ ਮੋਹਨ ਜੀ ਨੇ ਸਾਰੀ ਉਮਰ ਵਿਆਹ ਨਹੀਂ ਸੀ ਕੀਤਾ, ਉਹਨਾਂ ਦਾ ਕੋਈ ਟੱਬਰ ਨਹੀਂ ਸੀ} । ਤਾਰਿਆ ਜਹਾਨੁ—ਤੂੰ ਸਾਰਾ ਜਹਾਨ ਤਾਰ ਦਿੱਤਾ {ਬਾਬਾ ਮੋਹਨ ਜੀ ਨਹੀਂ, ਇਹ ਮੋਹਨ-ਪ੍ਰਭੂ ਹੀ ਹੋ ਸਕਦਾ ਹੈ} । ਟੇਕ—ਆਸਰਾ । ਜਿਤੁ—ਜਿਸ 'ਟੇਕ' ਦੀ ਬਰਕਤਿ ਨਾਲ ।੪।

**ਅਰਥ** :—ਹੇ ਮੋਹਨ ਪ੍ਰਭੂ ! ਤੂੰ ਬੜਾ ਸੋਹਣਾ ਫਲਿਆ ਹੋਇਆ ਹੈਂ, ਤੂੰ ਬੜੇ ਵੱਡੇ ਪਰਵਾਰ ਵਾਲਾ ਹੈਂ । ਹੇ ਮੋਹਨ ਪ੍ਰਭੂ ! ਪੁੱਤਰਾਂ ਭਰਾਵਾਂ ਮਿੱਤਰਾਂ ਵਾਲੇ ਵੱਡੇ ਵੱਡੇ ਟੱਬਰ ਤੂੰ ਸਾਰੇ ਦੇ ਸਾਰੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈਂ ।

ਹੇ ਮੋਹਨ ! ਜਿਨ੍ਹਾਂ ਨੇ ਤੇਰਾ ਦਰਸਨ ਕੀਤਾ, ਉਹਨਾਂ ਦੇ ਅੰਦਰੋਂ ਤੂੰ ਅਹੰਕਾਰ ਦੂਰ ਕਰ ਦਿੱਤਾ । ਤੂੰ ਸਾਰੇ ਜਹਾਨ ਨੂੰ ਹੀ ਤਾਰਨ ਦੀ ਸਮਰੱਥਾ ਵਾਲਾ ਹੈਂ । ਹੇ ਮੋਹਨ ! ਜਿਨ੍ਹਾਂ (ਵਡ-ਭਾਗੀਆਂ) ਨੇ ਤੇਰੀ ਸਿਫ਼ਤਿ-ਸਾਲਾਹ ਕੀਤੀ, ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਢੁਕਦੀ ।

ਹੇ ਸਭ ਤੋਂ ਵੱਡੇ ! ਸਰਬ-ਵਿਆਪਕ ਪ੍ਰਭੂ ! ਤੇਰੇ ਗੁਣ ਬੇਅੰਤ ਹਨ, ਬਿਆਨ ਨਹੀਂ ਕੀਤੇ ਜਾ ਸਕਦੇ । ਨਾਨਕ ਬੇਨਤੀ ਕਰਦਾ ਹੈ—ਮੈਂ ਤੇਰਾ ਹੀ ਆਸਰਾ ਲਿਆ ਹੈ, ਜਿਸ ਆਸਰੇ ਦੀ ਬਰਕਤਿ ਨਾਲ ਮੈਂ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਰਿਹਾ ਹਾਂ ।੪।੨।

**ਗਉੜੀ ਮਹ੍ਹਲਾ ੫ ॥ ਸਲੋਕੁ ॥ ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ॥ ਨਾਨਕ ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ ॥੧॥ ਛੰਤ ॥ ਜਪਿ ਮਨਾ ਤੂੰ ਰਾਮ ਨਰਾਇਣੁ ਗੋਵਿੰਦਾ ਹਰਿ ਮਾਧੋ ॥ ਧਿਆਇ ਮਨਾ ਮੁਰਾਰਿ ਮੁਕੰਦੇ ਕਟੀਐ ਕਾਲ ਦੁਖ ਫਾਧੋ ॥ ਦੁਖਹਰਣ ਦੀਨਸਰਣ ਸ੍ਰੀਧਰ ਚਰਨ ਕਮਲ ਅਰਾਧੀਐ ॥ ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥ ਕਲਿਮਲਹ ਦਹਤਾ ਸੁਧੁ ਕਰਤਾ ਦਿਨਸੁ ਰੈਣਿ ਅਰਾਧੋ ॥ ਬਿਨਵੰਤਿ ਨਾਨਕ ਕਰਹੁ ਕਿਰਪਾ ਗੋਪਾਲ ਗੋਬਿੰਦ ਮਾਧੋ ॥੧॥ ਸਿਮਰਿ ਮਨਾ ਦਾਮੋਦਰੁ ਦੁਖਹਰੁ ਭੈਭੰਜਨੁ ਹਰਿ ਰਾਇਆ ॥ ਸ੍ਰੀਰੰਗੋ ਦਇਆਲ ਮਨੋਹਰੁ ਭਗਤਿਵਛਲੁ ਬਿਰਦਾਇਆ ॥ ਭਗਤਿਵਛਲ ਪੁਰਖ ਪੂਰਨ ਮਨਹਿ ਚਿੰਦਿਆ ਪਾਈਐ ॥ ਤਮ ਅੰਧ ਕੂਪ ਤੇ ਉਧਾਰੈ ਨਾਮੁ ਮੰਨਿ ਵਸਾਈਐ ॥ ਸੁਰ ਸਿਧ ਗਣ ਗੰਧਰਬ ਮੁਨਿ ਜਨ ਗੁਣ ਅਨਿਕ ਭਗਤੀ ਗਾਇਆ ॥ ਬਿਲਵੰਤਿ ਨਾਨਕ ਕਰਹੁ ਕਿਰਪਾ ਪਾਰਬ੍ਰਹਮ ਹਰਿ ਰਾਇਆ ॥੨॥ {ਪੰਨਾ ੨੪੮-੨੪੯}**

**ਪਦ ਅਰਥ** :—ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਅਸੰਖ—ਅਣਗਿਣਤ {ਸੰਖਿਆ—ਗਿਣਤੀ} । ਕਰਿ—ਕਰੇ, ਕਰਦਾ ਹੈ । ਪੁਨਹ ਪੁਨਹ—{ਪੁਨ: ਪੁਨ:} ਮੁੜ ਮੁੜ । ਪਾਵਕੋ—ਪਾਵਕੁ, ਅੱਗ । ਤਿਨ—ਤਿਣ੍, ਤੀਲੇ । ਕਿਲਬਿਖ—ਪਾਪ । ਦਾਹਨਹਾਰ—ਸਾੜਨ ਦੀ ਸਮਰੱਥਾ ਵਾਲਾ ।੧।

ਮਨਾ—ਹੇ ਮਨ ! ਮਾਧੋ—ਮਾਇਆ ਦਾ ਪਤੀ {ਧਵ—ਪਤੀ} ਪਰਮਾਤਮਾ । ਮੁਰਾਰਿ—{ਮੁਰ-ਅਰਿ । ਅਰਿ—ਵੈਰੀ । ਮੁਰ ਦੈਂਤ ਦਾ ਵੈਰੀ} ਪਰਮਾਤਮਾ । ਮੁਕੰਦ—{ਮੁਕੁੰਦ} ਮੁਕਤੀ ਦਾਤਾ । ਫਾਧੋ—ਫਾਹੀ । ਦੁਖਹਰਣ—ਦੁਖਾਂ ਦਾ ਨਾਸ ਕਰਨ ਵਾਲਾ । ਦੀਨ—ਗਰੀਬ । ਸ੍ਰੀਧਰ—ਲੱਛਮੀ ਦਾ ਆਸਰਾ । ਪੰਥੁ—ਰਸਤਾ । ਬਿਖੜਾ—ਔਖਾ । ਨਿਮਖ—ਅੱਖ ਝਮਕਣ ਜਿਤਨਾ ਸਮਾ । ਸਾਧੀਐ—ਸਾਧ ਲਈਦਾ ਹੈ, ਠੀਕ ਕਰ ਲਈਦਾ ਹੈ । ਕਲਮਲਹ—ਪਾਪਾਂ ਨੂੰ । ਦਹਤਾ—ਸਾੜਨ ਵਾਲਾ । ਸੁਧੁ—ਪਵਿਤ੍ਰ । ਕਰਤਾ—ਕਰਨ ਵਾਲਾ । ਰੈਣਿ—ਰਾਤ । ਗੋਪਾਲ—ਹੇ ਗੋਪਾਲ ! ।੧।

ਦਾਮੋਦਰੁ—{ਦਾਮਨੱ-ਰੱਸੀ । ਓਦਰ—ਪੇਟ । ਜਿਸ ਦੇ ਪੇਟ ਦੁਆਲੇ ਰੱਸੀ (ਤੜਾਗੀ) ਹੈ । ਕ੍ਰਿਸ਼ਨ} ਪਰਮਾਤਮਾ । ਸ੍ਰੀ ਰੰਗੋ—ਸ੍ਰੀ ਰੰਗੁ, ਮਾਇਆ ਦਾ ਪਤੀ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਬਿਰਦਾਇਆ—ਮੁੱਢ ਕਦੀਮਾਂ ਦਾ ਸੁਭਾਉ । ਮਨਹਿ—ਮਨ ਵਿਚ । ਚਿੰਦਿਆ—ਚਿਤਵਿਆ ਹੋਇਆ । ਤਮ—ਹਨੇਰਾ । ਅੰਧ ਕੂਪ—ਅੰਨ੍ਹਾ ਖੂਹ । ਤੇ—ਤੋਂ, ਵਿਚੋਂ । ਮੰਨਿ—ਮਨਿ, ਮਨ ਵਿਚ । ਸੁਰ—ਦੇਵਤੇ । ਸਿਧ—ਸਿੱਧ, ਕਰਾਮਾਤੀ ਜੋਗੀ । ਗਣ—ਸ਼ਿਵ ਜੀ ਦੇ ਦਾਸ-ਦੇਵਤੇ । ਗੰਧਰਬ—ਦੇਵਤਿਆਂ ਦੇ ਗਵਈਏ । ਮੁਨਿ ਜਨ—ਰਿਸ਼ੀ ਲੋਕ । ਭਗਤੀ—ਭਗਤੀਂ, ਭਗਤਾਂ ਨੇ । ਹਰਿ ਰਾਇਆ—ਹੇ ਪ੍ਰਭੂ-ਪਾਤਿਸ਼ਾਹ ! ।੨।

**ਅਰਥ** :—ਸਲੋਕ । ਹੇ ਨਾਨਕ ! ਪਰਮਾਤਮਾ ਦਾ ਨਾਮ ਜਪ, (ਇਸ ਨਾਮ ਤੋਂ) ਮੁੜ ਮੁੜ ਕੁਰਬਾਨ ਹੋ । ਇਹ ਨਾਮ ਅਣਗਿਣਤ ਵਿਕਾਰੀਆਂ ਨੂੰ ਪਵਿਤ੍ਰ ਕਰ ਦੇਂਦਾ ਹੈ । (ਜਿਵੇਂ) ਅੱਗ (ਘਾਹ ਦੇ) ਤੀਲਿਆਂ ਨੂੰ (ਤਿਵੇਂ ਇਹ ਹਰਿ ਨਾਮ) ਪਾਪਾਂ ਨੂੰ ਸਾੜਨ ਦੀ ਤਾਕਤ ਰੱਖਦਾ ਹੈ ।੧।

ਛੰਤ । ਹੇ ਮੇਰੇ ਮਨ ! ਤੂੰ ਰਾਮ ਨਾਰਾਇਣ ਗੋਬਿੰਦ ਹਰੀ ਮਾਧੋ (ਦੇ ਨਾਮ) ਨੂੰ ਜਪ । ਹੇ ਮੇਰੇ ਮਨ ! ਤੂੰ ਮੁਕੰਦ ਮੁਰਾਰੀ ਦਾ ਆਰਾਧਨ ਕਰ । (ਇਸ ਆਰਾਧਨ ਦੀ ਬਰਕਤਿ ਨਾਲ) ਮੌਤ ਤੇ ਦੁੱਖਾਂ ਦੀ ਫਾਹੀ ਕੱਟੀ ਜਾਂਦੀ ਹੈ । (ਹੇ ਮਨ !) ਉਸ ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਰਾਧਨ ਕਰਨਾ ਚਾਹੀਦਾ ਹੈ, ਜੋ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਜੋ ਗ਼ਰੀਬਾਂ ਦਾ ਸਹਾਰਾ ਹੈ, ਜੋ ਲੱਖਮੀ ਦਾ ਆਸਰਾ ਹੈ । ਹੇ ਮਨ ! ਜਮਾਂ ਦਾ ਔਖਾ ਰਸਤਾ, ਤੇ (ਵਿਕਾਰਾਂ ਦੀ) ਅੱਗ (ਨਾਲ ਭਰਿਆ ਹੋਇਆ ਸੰਸਾਰ-) ਸਮੁੰਦਰ ਰਤਾ ਭਰ ਸਮੇ ਲਈ ਨਾਮ ਸਿਮਰਿਆਂ ਸੋਹਣਾ ਬਣਾ ਲਈਦਾ ਹੈ । (ਹੇ ਮੇਰੇ ਮਨ !) ਦਿਨ ਰਾਤ ਉਸ ਹਰੀ-ਨਾਮ ਨੂੰ ਸਿਮਰਦਾ ਰਹੁ, ਜੋ ਪਾਪਾਂ ਦਾ ਸਾੜਨ ਵਾਲਾ ਹੈ ਤੇ ਜੋ ਪਵਿਤ੍ਰ ਕਰਨ ਵਾਲਾ ਹੈ ।

ਨਾਨਕ ਬੇਨਤੀ ਕਰਦਾ ਹੈ—ਹੇ ਗੋਪਾਲ ! ਹੇ ਗੋਬਿੰਦ ! ਹੇ ਮਾਧੋ ! ਮਿਹਰ ਕਰ (ਕਿ ਮੈਂ ਤੇਰਾ ਨਾਮ ਸਦਾ ਸਿਮਰਦਾ ਰਹਾਂ) ।੧।

ਹੇ ਮੇਰੇ ਮਨ ! ਉਸ ਪ੍ਰਭੂ-ਪਾਤਿਸ਼ਾਹ ਦਾਮੋਦਰ ਨੂੰ ਸਿਮਰ, ਜੋ ਦੁੱਖਾਂ ਦਾ ਦੂਰ ਕਰਨ ਵਾਲਾ ਹੈ, ਜੋ ਡਰਾਂ ਦਾ ਨਾਸ਼ ਕਰਨ ਵਾਲਾ ਹੈ, ਜੋ ਲੱਖਮੀ ਦਾ ਖਸਮ ਹੈ, ਜੋ ਦਇਆ ਦਾ ਸੋਮਾ ਹੈ, ਜੋ ਮਨ ਨੂੰ ਮੋਹ ਲੈਣ ਵਾਲਾ ਹੈ, ਤੇ ਭਗਤੀ ਨਾਲ ਪਿਆਰ ਕਰਨਾ ਜਿਸ ਦਾ ਮੁੱਢ-ਕਦੀਮਾਂ ਦਾ ਸੁਭਾਉ ਹੈ ।

(ਹੇ ਭਾਈ !) ਜੇ ਭਗਤੀ ਨਾਲ ਪਿਆਰ ਕਰਨ ਵਾਲੇ ਪੂਰਨ ਪੁਰਖ ਦਾ ਨਾਮ ਮਨ ਵਿਚ ਵਸਾ ਲਈਏ, ਤਾਂ ਮਨ ਵਿਚ ਚਿਤਵਿਆ ਹੋਇਆ ਹਰੇਕ ਮਨੋਰਥ ਪਾ ਲਈਦਾ ਹੈ, ਉਹ ਹਰੀ-ਨਾਮ ਮਾਇਆ ਦੇ ਮੋਹ ਦੇ ਅੰਨ੍ਹੇ ਖੂਹ ਦੇ

ਹਨੇਰੇ ਵਿਚੋਂ ਕੱਢ ਲੈਂਦਾ ਹੈ । (ਹੇ ਮੇਰੇ ਮਨ !) ਦੇਵਤੇ, ਕਰਾਮਾਤੀ ਜੋਗੀ, ਸ਼ਿਵ ਜੀ ਦੇ ਦਾਸ-ਦੇਵਤੇ, ਦੇਵਤਿਆਂ ਦੇ ਗਵਈਏ, ਰਿਸ਼ੀ ਲੋਕ ਤੇ ਅਨੇਕਾਂ ਹੀ ਭਗਤ ਉਸੇ ਪਰਮਾਤਮਾ ਦੇ ਗੁਣ ਗਾਂਦੇ ਆ ਰਹੇ ਹਨ ।

ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ਪਾਤਿਸ਼ਾਹ ! ਮਿਹਰ ਕਰ (ਕਿ ਮੈਂ ਭੀ ਤੇਰਾ ਨਾਮ ਸਦਾ ਸਿਮਰਦਾ ਰਹਾਂ) ।੨।

**ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ ਸਰਬ ਕਲਾ ਜਿਨਿ ਧਾਰੀ ॥ ਕਰੁਣਾਮੈ ਸਮਰਥੁ ਸੁਆਮੀ ਘਟ ਘਟ ਪ੍ਰਾਣ ਅਧਾਰੀ ॥ ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥ ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥ ਰੋਗ ਸੋਗ ਸਭਿ ਦੋਖ ਬਿਨਸਹਿ ਜਪਤ ਨਾਮੁ ਮੁਰਾਰੀ ॥ ਬਿਨਵੰਤਿ ਨਾਨਕ ਕਰਹੁ ਕਿਰਪਾ ਸਮਰਥ ਸਭ ਕਲ ਧਾਰੀ ॥੩॥ ਗੁਣ ਗਾਉ ਮਨਾ ਅਚੁਤ ਅਬਿਨਾਸੀ ਸਭ ਤੇ ਊਚ ਦਇਆਲਾ ॥ ਬਿਸੰਭਰੁ ਦੇਵਨ ਕਉ ਏਕੈ ਸਰਬ ਕਰੈ ਪ੍ਰਤਿਪਾਲਾ ॥ ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥ ਕਾਲੁ ਕੰਟਕੁ ਲੋਭੁ ਮੋਹੁ ਨਾਸੈ ਜੀਅ ਜਾ ਕੈ ਪ੍ਰਭੁ ਬਸੈ ॥ ਸੁਪ੍ਰੰਸਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ ॥ ਬਿਨਵੰਤਿ ਨਾਨਕ ਇਛ ਪੁਨੀ ਜਪਤ ਦੀਨ ਦੈਆਲਾ ॥੪॥੩॥ {ਪੰਨਾ ੨੪੯}**

**ਪਦ ਅਰਥ** :—ਸਰਬ—ਸਭਨਾਂ ਵਿਚ । ਜਿਨਿ—ਜਿਸ ਨੇ । ਕਰੁਣਾ—ਤਰਸ । ਕਰੁਣਾਮੈ—{ਕਰੁਣਾ-ਮਯ} ਤਰਸ-ਸਰੂਪ । ਅਧਾਰੀ—ਆਸਰਾ । ਜੀਅ-ਦਾਤਾ—ਜਿੰਦ ਦੇਣ ਵਾਲਾ । ਅਗਮ—ਅਪਹੁੰਚ । ਸਰਣਿ ਜੋਗੁ—ਆਸਰਾ ਦੇਣ ਜੋਗਾ । ਬਿਦਾਰੋ—ਨਾਸ ਕਰਨ ਵਾਲਾ । ਸਭਿ—ਸਾਰੇ ।੩।

ਅਚੁਤ—{ ਧੁ-ਚਯੁ, ਡਿੱਗ ਪੈਣਾ । ਚਯੁਤ—ਡਿੱਗਾ ਹੋਇਆ} ਜੋ ਕਦੇ ਨਾਹ ਡਿੱਗੇ, ਸਦਾ ਅਟੱਲ ਰਹਿਣ ਵਾਲਾ । ਬਿਸੰਭਰੁ—{ਵਿ ਵਜ਼-ਭਰ । ਵਿਸ਼੍ਵ—ਸਾਰਾ ਜਗਤ} ਸਾਰੇ ਜਗਤ ਨੂੰ ਪਾਲਣ ਵਾਲਾ । ਦਾਨਾ—ਜਾਣਨ ਵਾਲਾ । ਸਭ ਕਿਸੈ—ਹਰੇਕ ਜੀਵ ਉਤੇ । ਕੰਟਕੁ—ਕੰਡਾ । ਕਾਲੁ—ਮੌਤ (ਦਾ ਸਹਮ) । ਜੀਅ ਜਾ ਕੈ—ਜਿਸ ਦੇ ਹਿਰਦੇ ਵਿਚ । ਸੁਪ੍ਰਸੰਨ—ਚੰਗੀ ਤਰ੍ਹਾਂ ਪ੍ਰਸੰਨ । ਘਾਲਾ—ਮਿਹਨਤ । ਇਛ—ਇੱਛਾ । ਜਪਤ—ਜਪਦਿਆਂ ।੪।

**ਅਰਥ** :—ਹੇ (ਮੇਰੇ) ਮਨ ! ਪਾਰਬ੍ਰਹਮ ਪਰਮੇਸਰ ਨੂੰ ਚੇਤੇ ਰੱਖ, ਜਿਸ ਨੇ ਸਭਨਾਂ ਵਿਚ ਆਪਣੀ ਸੱਤਾ ਟਿਕਾਈ ਹੋਈ ਹੈ ਜੋ ਤਰਸ-ਸਰੂਪ ਹੈ, ਸਭ ਤਾਕਤਾਂ ਵਾਲਾ ਹੈ, ਸਭ ਦਾ ਮਾਲਕ ਹੈ, ਤੇ ਜੋ ਹਰੇਕ ਸਰੀਰ ਦਾ ਸਭ ਦੀ ਜਿੰਦ ਦਾ ਆਸਰਾ ਹੈ, ਜੋ ਪ੍ਰਾਣ ਮਨ ਤਨ ਤੇ ਜਿੰਦ ਦੇਣ ਵਾਲਾ ਹੈ, ਬੇਅੰਤ ਹੈ, ਅਪਹੁੰਚ ਹੈ, ਤੇ ਅਪਾਰ ਹੈ, ਜੋ ਸਰਨ ਪਏ ਦੀ ਸਹੈਤਾ ਕਰਨ ਜੋਗਾ ਹੈ, ਜੋ ਸਭ ਤਾਕਤਾਂ ਦਾ ਮਾਲਕ ਹੈ ਸੁੰਦਰ ਹੈ ਤੇ ਸਾਰੇ ਵਿਕਾਰਾਂ ਦਾ ਨਾਸ ਕਰਨ ਵਾਲਾ ਹੈ ।

ਹੇ ਮਨ ! ਮੁਰਾਰੀ-ਪ੍ਰਭੂ ਦਾ ਨਾਮ ਜਪਦਿਆਂ ਸਾਰੇ ਰੋਗ ਫ਼ਿਕਰ ਸਾਰੇ ਐਬ ਨਾਸ ਹੋ ਜਾਂਦੇ ਹਨ । ਨਾਨਕ ਬੇਨਤੀ ਕਰਦਾ ਹੈ—ਹੇ ਸਭ ਤਾਕਤਾਂ ਦੇ ਮਾਲਕ ! ਹੇ ਸਭਨਾਂ ਵਿਚ ਆਪਣੀ ਸੱਤਾ ਟਿਕਾਣ ਵਾਲੇ ਪ੍ਰਭੂ ! (ਮੇਰੇ ਉਤੇ) ਮਿਹਰ ਕਰ (ਮੈਂ ਭੀ ਤੇਰਾ ਨਾਮ ਸਦਾ ਸਿਮਰਦਾ ਰਹਾਂ) ।੩।

ਹੇ (ਮੇਰੇ) ਮਨ ! ਤੂੰ ਉਸ ਪਰਮਾਤਮਾ ਦੇ ਗੁਣ ਗਾ, ਜੋ ਸਦਾ ਅਟੱਲ ਰਹਿਣ ਵਾਲਾ ਹੈ, ਜੋ ਕਦੇ ਨਾਸ ਨਹੀਂ ਹੁੰਦਾ, ਜੋ ਸਭ ਤੋਂ ਉੱਚਾ ਹੈ ਤੇ ਦਇਆ ਦਾ ਘਰ ਹੈ, ਜੋ ਸਾਰੇ ਜਗਤ ਨੂੰ ਪਾਲਣ ਵਾਲਾ ਹੈ ਜੋ ਆਪ ਹੀ ਸਭ ਕੁਝ ਦੇਣ ਜੋਗਾ ਹੈ, ਜੋ ਸਭ ਦੀ ਪਾਲਣਾ ਕਰਦਾ ਹੈ ।

(ਹੇ ਮੇਰੇ ਮਨ !) ਉਹ ਪਰਮਾਤਮਾ ਹਰੇਕ ਜੀਵ ਉਤੇ ਦਇਆ ਕਰਦਾ ਹੈ, ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ । ਬੜਾ ਹੀ ਦਇਆਲ ਤੇ ਪਾਲਣਾ ਕਰਨ ਵਾਲਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਉਹ ਪ੍ਰਭੂ ਆ ਵੱਸਦਾ ਹੈ, ਉਸ ਦੇ ਅੰਦਰੋਂ ਮੋਹ ਲੋਭ ਤੇ ਦੁਖਦਾਈ (ਕੰਡੇ ਵਾਂਗ ਚੁੱਭਦਾ ਰਹਿਣ ਵਾਲਾ) ਮੌਤ ਦਾ ਸਹਮ ਦੂਰ ਹੋ ਜਾਂਦਾ ਹੈ ।

(ਹੇ ਮਨ !) ਜਿਸ ਮਨੁੱਖ ਉਤੇ ਪ੍ਰਭੂ-ਦੇਵ ਜੀ ਚੰਗੀ ਤਰ੍ਹਾਂ ਪ੍ਰਸੰਨ ਹੋ ਜਾਣ, ਉਸ ਦੀ ਕੀਤੀ ਸੇਵਾ ਨੂੰ ਫਲ ਲੱਗ ਪੈਂਦਾ ਹੈ, ਉਸ ਦੀ ਕੀਤੀ ਮਿਹਨਤ ਸਿਰੇ ਚੜ੍ਹ ਜਾਂਦੀ ਹੈ । ਨਾਨਕ ਬੇਨਤੀ ਕਰਦਾ ਹੈ—ਗ਼ਰੀਬਾਂ ਉਤੇ ਦਇਆ ਕਰਨ ਵਾਲੇ ਪਰਮਾਤਮਾ ਦਾ ਨਾਮ ਜਪਿਆਂ ਹਰੇਕ ਇੱਛਾ ਪੂਰੀ ਹੋ ਜਾਂਦੀ ਹੈ ।੪।੩।

**ਗਉੜੀ ਮਹਲਾ ੫ ॥ ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥ ਮਾਨੁ ਤਿਆਗਿ ਮਿਲਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ ॥ ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥ ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ ॥੧॥ ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ ਮਤਾਂਤੁ ਪਕਾਈਐ ॥ ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ ॥ ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ ॥ ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ ॥੨॥ {ਪੰਨਾ ੨੪੯}**

**ਪਦ ਅਰਥ** :—ਸਖੀਏ—ਹੇ ਸਹੇਲੀਏ ! (ਹੇ ਸਤਸੰਗੀ ਸੱਜਣ !) ! ਮਿਲਿ—ਮਿਲ ਕੇ । ਕਰੇਹਾ—ਅਸੀ ਕਰੀਏ । ਮਨਾਇ ਲੈਹਿ—ਅਸੀ ਰਾਜ਼ੀ ਕਰ ਲਈਏ । ਕੰਤੈ—ਕੰਤ ਨੂੰ । ਤਿਆਗਿ—ਛੱਡ ਕੇ । ਕਰਿ—ਬਣਾ ਕੇ । ਠਗਉਰੀ—ਠਗ-ਮੂਰੀ, ਠਗ-ਬੂਟੀ, ਉਹ ਬੂਟੀ ਜੋ ਠੱਗ ਕਿਸੇ ਰਾਹੀ ਨੂੰ ਖੁਆ ਕੇ ਉਸ ਨੂੰ ਬੇਹੋਸ਼ ਕਰ ਲੈਂਦਾ ਹੈ ਤੇ ਉਸ ਨੂੰ ਲੁੱਟ ਲੈਂਦਾ ਹੈ । ਮੋਹਹ—ਅਸੀ ਮੋਹ ਲਈਏ । ਸਾਧੂ ਮੰਤੈ—ਗੁਰੂ ਦੇ ਉਪਦੇਸ਼ ਨਾਲ । ਸਖੀ—ਹੇ ਸਹੇਲੀ ! ਵਸਿ—ਵੱਸ ਵਿਚ । ਭਗਵੰਤੈ—ਭਗਵਾਨ ਦੀ । ਜਰਾ—ਬੁਢੇਪਾ । ਮਰਣ—ਮੌਤ । ਨਿਵਾਰੈ—ਦੂਰ ਕਰਦਾ ਹੈ । ਪੁਨੀਤ—ਪਵਿਤ੍ਰ । ਜੰਤੈ—ਜੀਵ ਨੂੰ ।੧।

ਮਤਾਂਤੁ—ਸਲਾਹ, ਮਸ਼ਵਰਾ । ਪਕਾਈਐ—ਪੱਕਾ ਕਰੀਏ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਉਪਾਧਿ—ਛਲ, ਫ਼ਰੇਬ । ਗੋਵਿੰਦਹਿ—ਗੋਵਿੰਦ ਦੇ । ਕਲਿ—(ਵਿਕਾਰਾਂ ਦੀ) ਖਹ-ਖਹ, ਝਗੜਾ । ਮਿਟਹਿ—ਮਿਟ ਜਾਂਦੇ ਹਨ । ਮਨਿ—ਮਨ ਵਿਚ । ਚਿੰਦਿਆ—ਚਿਤਵਿਆ ਹੋਇਆ । ਪਾਈਐ—ਪਾ ਲਈਦਾ ਹੈ ।੨।

**ਅਰਥ** :—ਹੇ ਸਹੇਲੀਏ ! (ਹੇ ਸਤਸੰਗੀ ਸੱਜਣ ! ਮੇਰੀ ਬੇਨਤੀ) ਸੁਣ (ਆ,) ਰਲ ਕੇ ਭੋਜਨ ਕਰੀਏ (ਤੇ) ਕੰਤ-ਪ੍ਰਭੂ ਨੂੰ (ਆਪਣੇ ਉਤੇ) ਖ਼ੁਸ਼ ਕਰ ਲਈਏ । ਅਹੰਕਾਰ ਦੂਰ ਕਰ ਕੇ (ਤੇ ਕੰਤ-ਪ੍ਰਭੂ ਦੀ) ਭਗਤੀ ਨੂੰ ਠਗਬੂਟੀ ਬਣਾ ਕੇ (ਇਸ ਬੂਟੀ ਨਾਲ ਉਸ ਪ੍ਰਭੂ-ਪਤੀ ਨੂੰ) ਗੁਰੂ ਦੇ ਉਪਦੇਸ਼ ਦੀ ਰਾਹੀਂ (ਗੁਰੂ ਦੇ ਉਪਦੇਸ਼ ਉਤੇ ਤੁਰ ਕੇ) ਮੋਹ ਲਈਏ । ਹੇ ਸਹੇਲੀ ! ਉਸ ਭਗਵਾਨ ਦੀ ਇਹ ਸੋਹਣੀ ਮਰਯਾਦਾ ਹੈ ਕਿ ਜੇ ਉਹ ਇਕ ਵਾਰੀ ਪ੍ਰੇਮ-ਵੱਸ ਹੋ ਜਾਵੇ ਤਾਂ ਫਿਰ ਕਦੇ ਛੱਡ ਕੇ ਨਹੀਂ ਜਾਂਦਾ ।

ਹੇ ਨਾਨਕ ! (ਜੇਹੜਾ ਜੀਵ ਕੰਤ-ਪ੍ਰਭੂ ਦੀ ਸਰਨ ਆਉਂਦਾ ਹੈ) ਉਸ ਜੀਵ ਨੂੰ ਉਹ ਪਵਿਤ੍ਰ (ਜੀਵਨ ਵਾਲਾ) ਬਣਾ ਦੇਂਦਾ ਹੈ (ਉਸ ਦੇ ਪਵਿਤ੍ਰ ਆਤਮਕ ਜੀਵਨ ਨੂੰ ਉਹ ਪ੍ਰਭੂ) ਬੁਢੇਪਾ ਨਹੀਂ ਆਉਣ ਦੇਂਦਾ, ਮੌਤ ਨਹੀਂ ਆਉਣ ਦੇਂਦਾ, ਉਸ ਦੇ ਸਾਰੇ ਡਰ ਤੇ ਨਰਕ (ਵੱਡੇ ਤੋਂ ਵੱਡੇ ਦੁੱਖ) ਦੂਰ ਕਰ ਦੇਂਦਾ ਹੈ ।੧।

ਹੇ ਸਹੇਲੀਏ ! (ਹੇ ਸਤਸੰਗੀ ਸੱਜਣ ! ਮੇਰੀ) ਇਹ ਭਲੀ ਬੇਨਤੀ (ਸੁਣ । ਆ) ਇਹ ਸਲਾਹ ਪੱਕੀ ਕਰੀਏ (ਕਿ) ਆਤਮਕ ਅਡੋਲਤਾ ਵਿਚ ਪ੍ਰਭੂ-ਪ੍ਰੇਮ ਵਿਚ ਟਿਕ ਕੇ (ਆਪਣੇ ਅੰਦਰੋਂ) ਛਲ-ਫ਼ਰੇਬ ਦੂਰ ਕਰ ਕੇ ਗੋਬਿਦ

(ਦੀ ਸਿਫ਼ਤਿ-ਸਾਲਾਹ) ਦੇ ਗੀਤ ਗਾਵੀਏ । (ਗੋਬਿੰਦ ਦੀ ਸਿਫ਼ਤਿ-ਸਾਲਾਹ ਕੀਤਿਆਂ, ਅੰਦਰੋਂ ਵਿਕਾਰਾਂ ਦੀ) ਖਹ-ਖਹ ਤੇ ਹੋਰ ਸਾਰੇ ਕਲੇਸ਼ ਮਿਟ ਜਾਂਦੇ ਹਨ (ਮਾਇਆ ਦੇ ਪਿੱਛੇ ਮਨ ਦੀਆਂ) ਦੌੜ-ਭੱਜਾਂ ਮੁੱਕ ਜਾਂਦੀਆਂ ਹਨ, ਮਨ ਵਿਚ ਚਿਤਵਿਆ ਹੋਇਆ ਫਲ ਪ੍ਰਾਪਤ ਹੋ ਜਾਂਦਾ ਹੈ ।

ਹੇ ਨਾਨਕ ! (ਆਖ—ਹੇ ਸਤਸੰਗੀ ਸੱਜਣ !) ਪਾਰਬ੍ਰਹਮ ਪੂਰਨ ਪਰਮੇਸਰ ਦਾ ਨਾਮ (ਸਦਾ) ਸਿਮਰਨਾ ਚਾਹੀਦਾ ਹੈ ।੨।

**ਸਖੀ ਇਛ ਕਰੀ ਨਿਤ ਸੁਖ ਮਨਾਈ ਪ੍ਰਭ ਮੇਰੀ ਆਸ ਪੁਜਾਏ ॥ ਚਰਨ ਪਿਆਸੀ ਦਰਸ ਬੈਰਾਗਨਿ ਪੇਖਉ ਥਾਨ ਸਬਾਏ ॥ ਖੋਜਿ ਲਹਉ ਹਰਿ ਸੰਤਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ ॥ ਨਾਨਕ ਤਿਨ ਮਿਲਿਆ ਸੁਰਿਜਨੁ ਸੁਖਦਾਤਾ ਸੇ ਵਡਭਾਗੀ ਮਾਏ ॥੩॥ ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥ ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥ ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥ ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥੪॥੪॥੨॥੫॥੧੧॥ {ਪੰਨਾ ੨੪੯}**

**ਪਦ ਅਰਥ** :—ਇਛ—ਇੱਛਾ, ਤਾਂਘ । ਕਰੀ—ਕਰੀਂ, ਮੈਂ ਕਰਦੀ ਹਾਂ । ਸੁਖ ਮਨਾਈ—ਮੈਂ ਸੁਖ ਮਨਾਂਦੀ ਹਾਂ, ਸੁੱਖਣਾ ਸੁਖਦੀ ਹਾਂ । ਪ੍ਰਭ—ਹੇ ਪ੍ਰਭੂ ! ਪੁਜਾਏ—ਪੁਜਾਇ, ਪੂਰੀ ਕਰ । ਬੈਰਾਗਨਿ—ਉਤਾਵਲੀ, ਵਿਆਕੁਲ, ਵੈਰਾਗ ਵਿਚ ਆਈ ਹੋਈ । ਪੇਖਉ—ਪੇਖਉਂ, ਮੈਂ ਵੇਖਦੀ ਹਾਂ । ਸਬਾਏ—ਸਾਰੇ । ਖੋਜਿ—ਭਾਲ ਕਰ ਕਰ ਕੇ । ਲਹਉ—ਲਹਉਂ, ਮੈ ਲੱਭਦੀ ਹਾਂ । ਸੰਗੁ—ਸਾਥ । ਸੰਮ੍ਰਿਥ—ਸਾਰੀਆਂ ਤਾਕਤਾਂ ਦਾ ਮਾਲਕ । ਪੁਰਖ—ਸਰਬ ਵਿਆਪਕ । ਸੁਰਿਜਨੁ—ਦੇਵ-ਲੋਕ ਦਾ ਵਾਸੀ । ਸੇ—ਉਹ {ਬਹੁ-ਵਚਨ} । ਮਾਏ—ਹੇ ਮਾਂ ! ।੩।

ਸਖੀ—ਹੇ ਸਹੇਲੀਏ ! (ਹੇ ਸਤਿਸੰਗੀ ਸੱਜਣ !) । ਵਸਾ—ਵਸਾਂ, ਮੈਂ ਵੱਸਦੀ ਹਾਂ । ਅਪੁਨੇ ਨਾਹ ਨਾਲਿ—ਆਪਣੇ ਖਸਮ ਨਾਲ । ਸੰਗਿ—ਨਾਲ । ਹਿਲਿਆ—ਗਿੱਝ ਗਿਆ ਹੈ । ਭ੍ਰਮੁ—ਭਟਕਣਾ । ਸਹਜਿ—ਆਤਮਕ ਅਡੋਲਤਾ ਵਿਚ । ਪਰਗਾਸੁ—ਚਾਨਣ । ਖਿਲਿਆ—ਖਿੜ ਪਿਆ ਹੈ । ਵਰੁ—ਖਸਮ । ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਸੋਹਾਗੁ—ਚੰਗਾ ਭਾਗ {ਸੌਭਾਯ} ।੪।

**ਅਰਥ** :—(ਹੇ ਸਹੇਲੀਏ ! ਮੈਂ ਸਦਾ ਤਾਂਘ ਕਰਦੀ ਰਹਿੰਦੀ ਹਾਂ ਤੇ ਸੁੱਖਣਾ ਸੁੱਖਦੀ ਰਹਿੰਦੀ ਹਾਂ (ਕਿ) ਹੇ ਪ੍ਰਭੂ ! ਮੇਰੀ ਆਸ ਪੂਰੀ ਕਰ, ਮੈਂ ਤੇਰੇ ਦਰਸਨ ਲਈ ਉਤਾਵਲੀ ਹੋਈ ਸਾਰੇ ਥਾਂ ਵੇਖਦੀ ਫਿਰਦੀ ਹਾਂ ।

(ਹੇ ਸਹੇਲੀਏ ! ਪ੍ਰਭੂ ਦੀ) ਖੋਜ ਕਰ ਕਰ ਕੇ ਮੈਂ ਸੰਤ ਜਨਾਂ ਦਾ ਸਾਥ (ਜਾ) ਲੱਭਦੀ ਹਾਂ (ਸਾਧ ਸੰਗਤਿ ਹੀ ਉਸ ਪ੍ਰਭੂ ਦਾ) ਮੇਲ ਕਰਾਂਦੀ ਹੈ ਜੋ ਸਾਰੀਆਂ ਤਾਕਤਾਂ ਦਾ ਮਾਲਕ ਹੈ ਤੇ ਜੋ ਸਭ ਵਿਚ ਵਿਆਪਕ ਹੈ ।

ਹੇ ਨਾਨਕ ! (ਆਖ)—ਹੇ ਮਾਂ ! (ਜੇਹੜੇ ਮਨੁੱਖ ਸਾਧ ਸੰਗਤਿ ਵਿਚ ਮਿਲਦੇ ਹਨ) ਉਹਨਾਂ ਨੂੰ ਹੀ ਦੇਵ-ਲੋਕ ਦਾ ਮਾਲਕ ਤੇ ਸਾਰੇ ਸੁਖ ਦੇਣ ਵਾਲਾ ਪ੍ਰਭੂ ਮਿਲਦਾ ਹੈ ਉਹੀ ਮਨੁੱਖ ਵੱਡੇ ਭਾਗਾਂ ਵਾਲੇ ਹਨ ।੩।

ਹੇ ਸਹੇਲੀਏ ! (ਸਾਧ ਸੰਗਤਿ ਦੀ ਬਰਕਤਿ ਨਾਲ ਹੁਣ) ਮੈਂ (ਸਦਾ) ਆਪਣੇ ਖਸਮ-ਪ੍ਰਭੂ ਨਾਲ ਵੱਸਦੀ ਹਾਂ, ਮੇਰਾ ਮਨ ਉਸ ਹਰੀ ਨਾਲ ਗਿੱਝ ਗਿਆ ਹੈ, ਮੇਰਾ ਤਨ (ਹਿਰਦਾ) ਉਸ ਹਰੀ ਨਾਲ ਇਕ-ਮਿੱਕ ਹੋ ਗਿਆ ਹੈ । ਹੇ ਸਹੇਲੀਏ ! ਸੁਣ, (ਹੁਣ) ਮੈਨੂੰ ਨੀਂਦ ਭੀ ਪਿਆਰੀ ਲੱਗਦੀ ਹੈ, (ਕਿਉਂਕਿ ਸੁਪਨੇ ਵਿਚ ਭੀ) ਮੈਨੂੰ ਆਪਣਾ ਪਿਆਰਾ ਪਤੀ ਮਿਲ ਪੈਂਦਾ ਹੈ । ਉਸ ਮਾਲਕ-ਪ੍ਰਭੂ ਨੇ ਮੇਰੀ ਭਟਕਣਾ ਦੂਰ ਕਰ ਦਿੱਤੀ ਹੈ, ਮੇਰੇ ਅੰਦਰ ਹੁਣ ਸ਼ਾਂਤੀ ਬਣੀ ਰਹਿੰਦੀ ਹੈ, ਮੈਂ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹਾਂ, (ਮੇਰੇ ਅੰਦਰ ਉਸ ਦੀ

ਜੋਤਿ ਦਾ) ਚਾਨਣ ਹੋ ਗਿਆ ਹੈ (ਜਿਵੇਂ ਸੂਰਜ ਦੀਆਂ ਕਿਰਨਾਂ ਨਾਲ)) ਕੌਲ-ਫੁੱਲ ਖਿੜ ਪੈਂਦਾ ਹੈ (ਤਿਵੇਂ ਉਸ ਦੀ ਜੋਤਿ ਦੇ ਚਾਨਣ ਨਾਲ ਮੇਰਾ ਹਿਰਦਾ ਖਿੜਿਆ ਰਹਿੰਦਾ ਹੈ) ।

ਹੇ ਨਾਨਕ ! (ਆਖ—ਹੇ ਸਹੇਲੀਏ ! ਸਾਧ ਸੰਗਤਿ ਦੀ ਬਰਕਤਿ ਨਾਲ) ਮੈਂ ਅੰਤਰਜਾਮੀ ਪ੍ਰਭੂ-ਖਸਮ ਲੱਭ ਲਿਆ ਹੈ, ਤੇ (ਮੇਰੇ ਸਿਰ ਦਾ) ਇਹ ਸੁਹਾਗ ਕਦੇ ਦੂਰ ਹੋਣ ਵਾਲਾ ਨਹੀਂ ।੪।੪।੨।੫।੧੧।

**ਨੋਟ** :—ਮ: ੫ ਦੇ ਛੰਤ — ੪
. . . . ਮ: ੧ ਦੇ ਛੰਤ — ੨
. . . . ਮ: ੩ ਦੇ ਛੰਤ — ੫
. . . . . . . . . . . ———
. . . . . . . ਜੋੜ . . . . ੧੧

ੴ ਸਤਿਗੁਰ ਪ੍ਰਸਾਦਿ ॥

## ਗਉੜੀ ਬਾਵਨ ਅਖਰੀ ਮਹਲਾ ੫

ਸਲੋਕੁ ॥ ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥ ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥ ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸਪਰਾ ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥ ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥ {ਪੰਨਾ ੨੫੦}

**ਪਦ ਅਰਥ** :—ਬਾਵਨ ਅਖਰੀ—੫੨ ਅੱਖਰਾਂ ਵਾਲੀ ਬਾਣੀ । ਮਹਲਾ—ਸਰੀਰ । ਮਹਲਾ ੫—ਗੁਰੂ ਨਾਨਕ ਪੰਜਵੇਂ ਸਰੀਰ ਵਿਚ, ਗੁਰੂ ਅਰਜਨ ਦੇਵ (ਦੀ ਬਾਣੀ) ।

ਸਖਾ—ਮਿੱਤਰ । ਅਗਿਆਨ ਭੰਜਨੁ—ਅਗਿਆਨ ਦਾ ਨਾਸ ਕਰਨ ਵਾਲਾ । ਬੰਧਿਪ—ਸੰਬੰਧੀ । ਸਹੋਦਰਾ—{ਸਹ-ਉਦਰ—ਇਕੋ ਮਾਂ ਦੇ ਪੇਟ ਵਿਚੋਂ ਜੰਮੇ ਹੋਏ} ਭਰਾ । ਨਿਰੋਧਰਾ—ਜਿਸ ਨੂੰ ਰੋਕਿਆ ਨਾ ਜਾ ਸਕੇ, ਜਿਸ ਦਾ ਅਸਰ ਗਵਾਇਆ ਨ ਜਾ ਸਕੇ । ਮੰਤੁ—ਉਪਦੇਸ਼ । ਸਤਿ—ਸੱਚ, ਸਦਾ-ਥਿਰ ਪ੍ਰਭੂ । ਬੁਧਿ—ਅਕਲ । ਮੂਰਤਿ—ਸਰੂਪ । ਪਰਸ—ਛੋਹ । ਅੰਮ੍ਰਿਤ ਸਰੋਵਰੁ—ਅੰਮ੍ਰਿਤ ਦਾ ਸਰੋਵਰ । ਮਜਨੁ—ਚੁੱਭੀ, ਇਸ਼ਨਾਨ । ਅਪਰੰਪਰਾ—ਪਰੇ ਤੋਂ ਪਰੇ । ਸਭਿ—ਸਾਰੇ । ਹਰਤਾ—ਦੂਰ ਕਰਨ ਵਾਲਾ । ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ, ਵਿਕਾਰੀ । ਪਵਿਤ ਕਰਾ—ਪਵਿਤ੍ਰ ਕਰਨ ਵਾਲਾ । ਜੁਗੁ ਜੁਗੁ—ਹਰੇਕ ਜੁਗ ਵਿਚ । ਜਪਿ—ਜਪ ਕੇ । ਉਧਰਾ—(ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਤੋਂ) ਬਚ ਜਾਈਦਾ ਹੈ । ਪ੍ਰਭ—ਹੇ ਪ੍ਰਭੂ ! ਜਿਤੁ—ਜਿਸ ਦੀ ਰਾਹੀਂ । ਜਿਤੁ ਲਗਿ—ਜਿਸ ਵਿਚ ਲੱਗ ਕੇ । ਨਾਨਕ—ਹੇ ਨਾਨਕ ! ।੧।

**ਅਰਥ** :—ਗੁਰੂ ਹੀ ਮਾਂ ਹੈ, ਗੁਰੂ ਹੀ ਪਿਉ ਹੈ (ਗੁਰੂ ਹੀ ਆਤਮਕ ਜਨਮ ਦੇਣ ਵਾਲਾ ਹੈ), ਗੁਰੂ ਮਾਲਕ-ਪ੍ਰਭੂ ਦਾ ਰੂਪ ਹੈ । ਗੁਰੂ (ਮਾਇਆ ਦੇ ਮੋਹ ਦਾ) ਹਨੇਰਾ ਨਾਸ ਕਰਨ ਵਾਲਾ ਮਿੱਤਰ ਹੈ, ਗੁਰੂ ਹੀ (ਤੋੜ ਨਿਭਣ ਵਾਲਾ) ਸੰਬੰਧੀ ਤੇ ਭਰਾ ਹੈ । ਗੁਰੂ (ਅਸਲੀ) ਦਾਤਾ ਹੈ ਜੋ ਪ੍ਰਭੂ ਦਾ ਨਾਮ ਉਪਦੇਸ਼ਦਾ ਹੈ, ਗੁਰੂ ਦਾ ਉਪਦੇਸ਼ ਐਸਾ ਹੈ ਜਿਸ ਦਾ ਅਸਰ (ਕੋਈ ਵਿਕਾਰ ਆਦਿਕ) ਗਵਾ ਨਹੀਂ ਸਕਦਾ ।

ਗੁਰੂ ਸ਼ਾਂਤੀ ਸੱਚ ਅਤੇ ਅਕਲ ਦਾ ਸਰੂਪ ਹੈ, ਗੁਰੂ ਇਕ ਐਸਾ ਪਾਰਸ ਹੈ ਜਿਸ ਦੀ ਛੋਹ ਪਾਰਸ ਦੀ ਛੋਹ ਨਾਲੋਂ ਸ੍ਰੇਸ਼ਟ ਹੈ ।

ਗੁਰੂ (ਸੱਚਾ) ਤੀਰਥ ਹੈ, ਅੰਮ੍ਰਿਤ ਦਾ ਸਰੋਵਰ ਹੈ, ਗੁਰੂ ਦੇ ਗਿਆਨ (-ਜਲ) ਦਾ ਇਸ਼ਨਾਨ (ਹੋਰ ਸਾਰੇ ਤੀਰਥਾਂ ਦੇ ਇਸ਼ਨਾਨ ਨਾਲੋਂ) ਬਹੁਤ ਹੀ ਸ੍ਰੇਸ਼ਟ ਹੈ । ਗੁਰੂ ਕਰਤਾਰ ਦਾ ਰੂਪ ਹੈ, ਸਾਰੇ ਪਾਪਾਂ ਨੂੰ ਦੂਰ ਕਰਨ ਵਾਲਾ ਹੈ, ਗੁਰੂ ਵਿਕਾਰੀ ਬੰਦਿਆਂ (ਦੇ ਹਿਰਦੇ) ਨੂੰ ਪਵਿੱਤਰ ਕਰਨ ਵਾਲਾ ਹੈ । ਜਦੋਂ ਤੋਂ ਜਗਤ ਬਣਿਆ ਹੈ ਗੁਰੂ ਸ਼ੁਰੂ ਤੋਂ ਹੀ ਹਰੇਕ ਜੁਗ ਵਿਚ (ਪਰਮਾਤਮਾ ਦੇ ਨਾਮ ਦਾ ਉਪਦੇਸ਼-ਦਾਤਾ) ਹੈ । ਗੁਰੂ ਦਾ ਦਿੱਤਾ ਹੋਇਆ ਹਰਿ-ਨਾਮ ਮੰਤ੍ਰ ਜਪ ਕੇ (ਸੰਸਾਰ-ਸਮੁੰਦਰ ਦੇ ਵਿਕਾਰਾਂ ਦੀਆਂ ਲਹਿਰਾਂ ਤੋਂ) ਪਾਰ ਲੰਘ ਜਾਈਦਾ ਹੈ ।

ਹੇ ਪ੍ਰਭੂ ! ਮਿਹਰ ਕਰ, ਸਾਨੂੰ ਗੁਰੂ ਦੀ ਸੰਗਤਿ ਦੇਹ, ਤਾ ਕਿ ਅਸੀ ਮੂਰਖ ਪਾਪੀ ਉਸ ਦੀ ਸੰਗਤਿ ਵਿਚ (ਰਹਿ ਕੇ) ਤਰ ਜਾਈਏ । ਗੁਰੂ ਪਰਮੇਸਰ ਪਾਰਬ੍ਰਹਮ ਦਾ ਰੂਪ ਹੈ । ਹੇ ਨਾਨਕ ! ਹਰੀ ਦੇ ਰੂਪ ਗੁਰੂ ਨੂੰ (ਸਦਾ) ਨਮਸਕਾਰ ਕਰਨੀ ਚਾਹੀਦੀ ਹੈ ।੧।

**ਸਲੋਕੁ ॥ ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥ ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥੧॥**

**ਪਉੜੀ ॥ ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥ ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥ ਆਪਨ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥ ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲ੍ਹਾ ॥੧॥ {ਪੰਨਾ ੨੫੦}**

**ਪਦ ਅਰਥ** :—ਆਪਹਿ—ਆਪ ਹੀ । ਰਵਿ ਰਹਿਆ—ਵਿਆਪਕ ਹੈ । ਹੋਗੁ—ਹੋਵੇਗਾ । ਓਅੰ—ਹਿੰਦੀ ਦੀ ਵਰਨਮਾਲਾ ਦਾ ਪਹਿਲਾ ਅੱਖਰ । ਆਦਿ—ਜਗਤ ਦੇ ਸ਼ੁਰੂ ਵਿਚ । ਮਧਿ—ਜਗਤ ਦੀ ਮੌਜੂਦਗੀ ਵਿਚ । ਅੰਤਿ—ਜਗਤ ਦੇ ਅਖ਼ੀਰ ਵਿਚ । ਸੁੰਨ—ਸੁੰਞ, ਜਿਥੇ ਕੁਝ ਭੀ ਨ ਹੋਵੇ । ਜਾਸਨ—ਜਸ । ਆਪੁ—ਆਪਣੇ ਆਪ ਨੂੰ । ਮਾਇਓ—ਮਾਂ । ਅਸਥੂਲਾ—ਦ੍ਰਿਸ਼ਟਮਾਨ ਜਗਤ । ਲੀਲ੍ਹਾ—ਖੇਡ ।੧।

**ਅਰਥ** :—ਸਾਰੀ ਜਗਤ-ਰਚਨਾ ਪ੍ਰਭੂ ਨੇ ਆਪ ਹੀ ਕੀਤੀ ਹੈ, ਆਪ ਹੀ ਕਰਨ ਦੀ ਸਮਰੱਥਾ ਵਾਲਾ ਹੈ । ਹੇ ਨਾਨਕ ! ਉਹ ਆਪ ਹੀ ਸਾਰੇ ਜਗਤ ਵਿਚ ਵਿਆਪਕ ਹੈ, ਉਸ ਤੋਂ ਬਿਨਾ ਕੋਈ ਹੋਰ ਦੂਸਰਾ ਨਹੀਂ ਹੈ ।੧।

**ਪਉੜੀ** :—ਸਾਡੀ ਉਸ ਨਿਰੰਕਾਰ ਨੂੰ ਨਮਸਕਾਰ ਹੈ ਜੋ ਆਪ ਹੀ ਗੁਰੂ-ਰੂਪ ਧਾਰਦਾ ਹੈ, ਜੋ ਜਗਤ ਦੇ ਸ਼ੁਰੂ ਵਿਚ ਭੀ ਆਪ ਹੀ ਸੀ, ਹੁਣ ਭੀ ਆਪ ਹੀ ਹੈ, ਜਗਤ ਦੇ ਅੰਤ ਵਿਚ ਭੀ ਆਪ ਹੀ ਰਹੇਗਾ । (ਜਦੋਂ ਜਗਤ ਦੀ ਹਸਤੀ ਨਹੀਂ ਹੁੰਦੀ) ਨਿਰੀ ਇਕੱਲ-ਰੂਪ ਭੀ ਉਹ ਆਪ ਹੀ ਹੁੰਦਾ ਹੈ, ਆਪ ਹੀ ਆਪਣੇ ਸੁਖ-ਸਰੂਪ ਵਿਚ ਟਿਕਿਆ ਹੁੰਦਾ ਹੈ, ਤਦੋਂ ਆਪਣੀ ਸੋਭਾ ਸੁਣਨ ਵਾਲਾ ਭੀ ਆਪ ਹੀ ਹੁੰਦਾ ਹੈ ।

ਆਪਣੇ ਆਪ ਨੂੰ ਦਿੱਸਦੇ ਸਰੂਪ ਵਿਚ ਲਿਆਉਣ ਵਾਲਾ ਭੀ ਆਪ ਹੀ ਹੈ, ਆਪ ਹੀ (ਆਪਣੀ) ਮਾਂ ਹੈ, ਆਪ ਹੀ (ਆਪਣਾ) ਪਿਤਾ ਹੈ । ਅਣ-ਦਿੱਸਦੇ ਤੇ ਦਿੱਸਦੇ ਸਰੂਪ ਵਾਲਾ ਆਪ ਹੀ ਹੈ ।

ਹੇ ਨਾਨਕ ! (ਪਰਮਾਤਮਾ ਦੀ ਇਹ ਜਗ-ਰਚਨਾ ਵਾਲੀ) ਖੇਡ ਬਿਆਨ ਨਹੀਂ ਕੀਤੀ ਜਾ ਸਕਦੀ ।੧।

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ਰਹਾਉ॥**

**ਪਦ ਅਰਥ** :—ਰਵਾਲਾ—ਚਰਨ-ਧੂੜ । ਰਹਾਉ—ਕੇਂਦਰੀ ਭਾਵ ।

**ਅਰਥ** :—ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਮੇਰੇ ਉਤੇ ਮਿਹਰ ਕਰ । ਮੇਰਾ ਮਨ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਿਆ ਰਹੇ ।

**ਨੋਟ** :—ਸਾਰੀ ਬਾਣੀ ਬਾਵਨ ਅੱਖਰੀ ਦਾ ਕੇਂਦਰੀ ਖ਼ਿਆਲ ਇਹਨਾਂ ਉਪਰਲੀਆਂ ਦੋ ਤੁਕਾਂ ਵਿਚ ਹੈ ।

**ਸਲੋਕ ॥ ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥ ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥**

**ਪਉੜੀ ॥ ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥ ਭਿੰਨ ਭਿੰਨ ਤ੍ਰੈਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ ਮਨ ਮੋਹੁ ਬਢਾਇਓ ॥ ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥੨॥ {ਪੰਨਾ ੨੫੦}**

**ਪਦ ਅਰਥ** :—ਆਕਾਰ—ਸਰੂਪ । ਨਿਰੰਕਾਰ—ਆਕਾਰ ਤੋਂ ਬਿਨਾ । ਗੁਨ—ਮਾਇਆ ਦੇ ਤਿੰਨ ਸੁਭਾਵ, (ਰਜ, ਤਮ, ਸਤ੍ਵ) । ਨਿਰਗੁਨ—ਜਿਸ ਵਿਚ ਮਾਇਆ ਦੇ ਤਿੰਨ ਸੁਭਾਵ ਜ਼ੋਰ ਨਹੀਂ ਪਾ ਰਹੇ । ਸਰਗੁਨ—ਉਹ ਸਰੂਪ ਜਿਸ ਵਿਚ ਮਾਇਆ ਦੇ ਤਿੰਨ ਸੁਭਾਵ ਮੌਜੂਦ ਹਨ । ਏਕਹਿ—ਇਕੋ ਹੀ ।੧।

**ਪਉੜੀ** :—ਅਕਾਰਾ—ਜਗਤ-ਰਚਨਾ । ਸੂਤਿ—ਸੂਤਰ ਵਿਚ, ਹੁਕਮ ਵਿਚ । ਭਿੰਨ—ਵੱਖ । ਬਿਸਥਾਰ—ਖਿਲਾਰਾ । ਦ੍ਰਿਸਟਾਰੰ—ਦਿੱਸ ਪਿਆ । ਉਪਾਇਓ—ਉਤਪੱਤੀ । ਦੁਹੂ ਭਾਤਿ—ਜਨਮ ਤੇ ਮਰਨ ।

**ਅਰਥ** : ਸਲੋਕ:—ਆਕਾਰ-ਰਹਿਤ ਪਰਮਾਤਮਾ ਆਪ ਹੀ (ਜਗਤ-) ਆਕਾਰ ਬਣਾਂਦਾ ਹੈ । ਉਹ ਆਪ ਹੀ (ਨਿਰੰਕਾਰ ਰੂਪ ਵਿਚ) ਮਾਇਆ ਦੇ ਤਿੰਨ ਸੁਭਾਵਾਂ ਤੋਂ ਪਰੇ ਰਹਿੰਦਾ ਹੈ, ਤੇ ਜਗਤ-ਰਚਨਾ ਰਚ ਕੇ ਮਾਇਆ ਦੇ ਤਿੰਨ ਗੁਣਾਂ ਵਾਲਾ ਹੋ ਜਾਂਦਾ ਹੈ । ਹੇ ਨਾਨਕ ! ਪ੍ਰਭੂ ਆਪਣੇ ਇਕ ਸਰੂਪ ਤੋਂ ਅਨੇਕਾਂ ਰੂਪ ਬਣਾ ਲੈਂਦਾ ਹੈ, (ਪਰ ਇਹ ਅਨੇਕ ਰੂਪ ਉਸ ਤੋਂ ਵੱਖਰੇ ਨਹੀਂ ਹਨ) ਇਹੀ ਕਿਹਾ ਜਾ ਸਕਦਾ ਹੈ ਕਿ ਉਹ ਇਕ ਆਪ ਹੀ ਆਪ ਹੈ ।੧।

**ਪਉੜੀ** :—ਗੁਰਮੁਖ ਬਣਨ ਵਾਸਤੇ ਪ੍ਰਭੂ ਨੇ ਜਗਤ-ਰਚਨਾ ਕੀਤੀ ਹੈ । ਸਾਰੇ ਜੀਵ-ਜੰਤਾਂ ਨੂੰ ਆਪਣੇ ਇਕੋ ਹੀ ਹੁਕਮ-ਧਾਗੇ ਵਿਚ ਪ੍ਰੋ ਰੱਖਣ ਦੇ ਸਮਰੱਥ ਹੈ । ਪ੍ਰਭੂ ਨੇ ਆਪਣੇ ਅਦ੍ਰਿਸ਼ਟ ਰੂਪ ਤੋਂ ਦਿੱਸਦਾ ਜਗਤ ਰਚਿਆ ਹੈ, ਮਾਇਆ ਦੇ ਤਿੰਨ ਗੁਣਾਂ ਦਾ ਵੱਖ ਵੱਖ ਖਿਲਾਰਾ ਕਰ ਦਿੱਤਾ ਹੈ ।

ਹੇ ਪ੍ਰਭੂ ! ਤੂੰ ਸਾਰੀਆਂ (ਅਨੇਕਾਂ) ਕਿਸਮਾਂ ਬਣਾ ਕੇ ਜਗਤ-ਉਤਪੱਤੀ ਕੀਤੀ ਹੈ, ਜਨਮ ਮਰਨ ਦਾ ਮੂਲ ਜੀਵਾਂ ਦੇ ਮਨ ਦਾ ਮੋਹ ਭੀ ਤੂੰ ਹੀ ਵਧਾਇਆ ਹੈ, ਪਰ ਤੂੰ ਆਪ ਜਨਮ ਮਰਨ ਤੋਂ ਵੱਖਰਾ ਹੈਂ । ਹੇ ਨਾਨਕ ! (ਆਖ—) ਪ੍ਰਭੂ ਦੇ ਉਰਲੇ ਪਰਲੇ ਬੰਨੇ ਦਾ ਅੰਤ ਨਹੀਂ ਪਾਇਆ ਜਾ ਸਕਦਾ ।੨।

**ਸਲੋਕੁ ॥ ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥ ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥੧॥**

**ਪਵੜੀ ॥ ਸਸਾ ਸਤਿ ਸਤਿ ਸਤਿ ਸੋਊ ॥ ਸਤਿ ਪੁਰਖ ਤੇ ਭਿੰਨ ਨ ਕੋਊ ॥ ਸੋਊ ਸਰਨਿ ਪਰੈ ਜਿਹ ਪਾਯੰ ॥ ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥ ਸੰਸੈ ਭਰਮੁ ਨਹੀ ਕਛੁ ਬਿਆਪਤ ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥ ਸੋ ਸਾਧੂ ਇਹ ਪਹੁਚਨਹਾਰਾ ॥ ਨਾਨਕ ਤਾ ਕੈ ਸਦ ਬਲਿਹਾਰਾ ॥੩॥ {ਪੰਨਾ ੨੫੦}**

**ਪਦ ਅਰਥ** :—ਸੇਈ—ਉਹੀ ਬੰਦੇ । ਭਗਵੰਤ—ਧਨ ਵਾਲੇ । ਸੇ—ਉਹੀ ਬੰਦੇ । ਸੰਪੈ—ਧਨ । ਰਾਸਿ—ਪੂੰਜੀ । ਸੁਚਿ—ਆਤਮਕ ਪਵਿਤ੍ਰਤਾ । ਤਿਹ—ਉਹਨਾਂ ।੧।

**ਪਵੜੀ** :—ਸਤਿ—ਸਦਾ-ਥਿਰ ਰਹਿਣ ਵਾਲਾ । ਸੋਊ—ਉਹੀ ਬੰਦਾ ਜਿਸ ਨੂੰ । ਪਾਯੰ—ਪਾਂਦਾ ਹੈ । ਸੰਸੈ—ਸਹਸਾ, ਸਹਮ । ਭਰਮੁ—ਭਟਕਣਾ । ਬਿਆਪਤ—ਜ਼ੋਰ ਪਾਂਦਾ । ਤਾਹੂ ਕੋ—ਉਸ ਪ੍ਰਭੂ ਦਾ ਹੀ । ਜਾਪਤ—ਦਿੱਸਦਾ ਹੈ । ਇਹ—ਇਸ ਅਵਸਥਾ ਤਕ ।੩।

**ਅਰਥ** :—ਸਲੋਕ—(ਜੀਵ ਜਗਤ ਵਿਚ ਹਰਿ-ਨਾਮ ਦਾ ਵਣਜ ਕਰਨ ਆਏ ਹਨ) ਜਿਨ੍ਹਾਂ ਪਾਸ ਪਰਮਾਤਮਾ ਦਾ ਨਾਮ-ਧਨ ਹੈ, ਹਰੀ ਦਾ ਨਾਮ (ਵਣਜ ਕਰਨ ਲਈ) ਪੂੰਜੀ ਹੈ, ਉਹੀ ਸਾਹੂਕਾਰ ਹਨ, ਉਹੀ ਧਨ ਵਾਲੇ ਹਨ । ਹੇ ਨਾਨਕ ! ਅਜਿਹੇ ਸੰਤ ਜਨਾਂ ਤੋਂ ਹੀ ਨਾਮ-ਧਨ ਤੇ ਆਤਮਕ ਪਵਿੱਤ੍ਰਤਾ ਹਾਸਲ ਹੁੰਦੀ ਹੈ ।੧।

**ਪਵੜੀ** :—ਉਹ ਪਰਮਾਤਮਾ ਸਦਾ-ਥਿਰ ਰਹਿਣ ਵਾਲਾ ਹੈ, ਸਦਾ-ਥਿਰ ਰਹਿਣ ਵਾਲਾ ਹੈ, ਉਸ ਸਦਾ-ਥਿਰ ਵਿਆਪਕ ਪ੍ਰਭੂ ਤੋਂ ਵੱਖਰੀ ਹਸਤੀ ਵਾਲਾ ਹੋਰ ਕੋਈ ਨਹੀਂ ਹੈ । ਜਿਸ ਮਨੁੱਖ ਨੂੰ ਪ੍ਰਭੂ ਆਪਣੀ ਸਰਨੀ ਪਾਂਦਾ ਹੈ, ਉਹੀ ਪੈਂਦਾ ਹੈ, ਉਹ ਮਨੁੱਖ ਪ੍ਰਭੂ ਦਾ ਸਿਮਰਨ ਕਰ ਕੇ ਉਸ ਦੀ ਸਿਫ਼ਤਿ-ਸਾਲਾਹ ਕਰ ਕੇ ਹੋਰਨਾਂ ਨੂੰ ਭੀ ਸੁਣਾਂਦਾ ਹੈ । ਕੋਈ ਸਹਮ ਕੋਈ ਭਟਕਣਾ ਉਸ ਮਨੁੱਖ ਉਤੇ ਜ਼ੋਰ ਨਹੀਂ ਪਾ ਸਕਦਾ, (ਕਿਉਂਕਿ ਉਸ ਨੂੰ ਹਰ ਥਾਂ ਪ੍ਰਭੂ ਹੀ ਪ੍ਰਭੂ ਦਿੱਸਦਾ ਹੈ) ਉਸ ਨੂੰ ਹਰ ਥਾਂ ਪ੍ਰਭੂ ਦਾ ਹੀ ਪ੍ਰਤਾਪ ਪ੍ਰਤੱਖ ਦਿੱਸਦਾ ਹੈ । ਜੋ ਮਨੁੱਖ ਇਸ ਆਤਮਕ ਅਵਸਥਾ ਤੇ ਪਹੁੰਚਦਾ ਹੈ, ਉਸ ਨੂੰ ਸਾਧੂ ਜਾਣੋ । ਹੇ ਨਾਨਕ ! (ਆਖ)—ਮੈਂ ਉਸ ਤੋਂ ਸਦਾ ਸਦਕੇ ਹਾਂ ।੩।

**ਸਲੋਕੁ ॥ ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥ ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥੧॥**

**ਪਵੜੀ ॥ ਧਧਾ ਧੂਰਿ ਪੁਨੀਤ ਤੇਰੇ ਜਨੂਆ ॥ ਧਨਿ ਤੇਊ ਜਿਹ ਰੁਚ ਇਆ ਮਨੂਆ ॥ ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥ ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥ ਧੰਧੇ ਕਹਾ ਬਿਆਪਹਿ ਤਾਹੂ ॥ ਜੋ ਏਕ ਛਾਡਿ ਅਨ ਕਤਹਿ ਨ ਜਾਹੂ ॥ ਜਾ ਕੈ ਹੀਐ ਦੀਓ ਪ੍ਰਭ ਨਾਮ ॥ ਨਾਨਕ ਸਾਧ ਪੂਰਨ ਭਗਵਾਨ ॥੪॥ {ਪੰਨਾ ੨੫੧}**

**ਪਦ ਅਰਥ** :—ਕੂਰ—ਕੂੜ, ਨਾਸਵੰਤ । ਧੂਰ—ਖੇਹ ।੧।

**ਪਵੜੀ** :—ਪੁਨੀਤ—ਪਵਿਤ੍ਰ । ਜਨੂਆ—ਦਾਸਾਂ ਦੀ । ਧਨਿ—ਭਾਗਾਂ ਵਾਲੇ । ਤੇਊ—ਉਹ ਬੰਦੇ । ਜਿਹ ਮਨੂਆ—ਜਿਨ੍ਹਾਂ ਦੇ ਮਨ ਵਿਚ । ਇਆ ਰੁਚ—ਇਸ (ਧੂਰ) ਦੀ ਤਾਂਘ । ਬਾਛਹਿ—ਚਾਹੁੰਦੇ । ਆਛਹਿ—ਚਾਹੁੰਦੇ । ਰਜ—ਚਰਨ-ਧੂੜ । ਰਾਚਹਿ—ਮਸਤ ਹੁੰਦੇ ਹਨ । ਧੰਧੇ—ਜੰਜਾਲ । ਤਾਹੂ—ਉਹਨਾਂ ਨੂੰ । ਅਨ ਕਤਹਿ—ਕਿਸੇ ਹੋਰ ਥਾਂ । ਹੀਐ—ਹਿਰਦੇ ਵਿਚ ।੪।

**ਅਰਥ** :—ਸਲੋਕ—(ਹੇ ਭਾਈ !) ਕਿਉਂ ਹਰ ਵੇਲੇ ਧਨ ਇਕੱਠਾ ਕਰਨ ਲਈ ਹੀ ਕੂਕਦੇ ਰਹਿੰਦੇ ਹੋ ? ਮਾਇਆ ਦਾ ਮੋਹ ਤਾਂ ਝੂਠਾ ਹੀ ਹੈ (ਇਸ ਧਨ ਨੇ ਸਦਾ ਨਾਲ ਨਹੀਂ ਨਿਭਣਾ) । ਹੇ ਨਾਨਕ ! ਨਾਮ ਤੋਂ ਸੱਖਣਾ ਰਹਿ ਕੇ ਸਾਰਾ ਜਗਤ ਹੀ ਵਿਅਰਥ ਜੀਵਨ ਗੁਜ਼ਾਰ ਜਾਂਦਾ ਹੈ ।੧।

**ਪਵੜੀ** :—ਹੇ ਪ੍ਰਭੂ ! ਤੇਰੇ ਸੇਵਕਾਂ ਦੇ ਚਰਨਾਂ ਦੀ ਧੂੜ ਪਵਿਤ੍ਰ (ਕਰਨ ਵਾਲੀ ਹੁੰਦੀ) ਹੈ । ਉਹ ਬੰਦੇ ਭਾਗਾਂ ਵਾਲੇ ਹਨ, ਜਿਨ੍ਹਾਂ ਦੇ ਮਨ ਵਿਚ ਇਸ ਧੂੜ ਦੀ ਤਾਂਘ ਹੈ । (ਅਜੇਹੇ ਮਨੁੱਖ ਇਸ ਚਰਨ-ਧੂੜ ਦੇ ਟਾਕਰੇ ਤੇ ਦੁਨੀਆ ਵਾਲਾ) ਧਨ ਨਹੀਂ ਲੋੜਦੇ, ਸੁਰਗ ਦੀ ਭੀ ਤਾਂਘ ਨਹੀਂ ਰੱਖਦੇ, ਉਹ ਤਾਂ ਆਪਣੇ ਅਤਿ ਪਿਆਰੇ ਪ੍ਰਭੂ ਦੀ ਪ੍ਰੀਤ ਵਿਚ ਅਤੇ ਗੁਰਮੁਖਾਂ ਦੀ ਚਰਨ-ਧੂੜ ਵਿਚ ਹੀ ਮਸਤ ਰਹਿੰਦੇ ਹਨ । ਜੇਹੜੇ ਮਨੁੱਖ ਇਕ ਪਰਮਾਤਮਾ ਦੀ ਓਟ ਛੱਡ ਕੇ ਕਿਸੇ ਹੋਰ ਪਾਸੇ ਨਹੀਂ ਜਾਂਦੇ, ਮਾਇਆ ਦੇ ਕੋਈ ਜੰਜਾਲ ਉਹਨਾਂ ਤੇ ਜ਼ੋਰ ਨਹੀਂ ਪਾ ਸਕਦੇ ।

ਹੇ ਨਾਨਕ ! ਪ੍ਰਭੂ ਨੇ ਜਿਨ੍ਹਾਂ ਦੇ ਹਿਰਦੇ ਵਿਚ ਆਪਣਾ ਨਾਮ ਵਸਾ ਦਿੱਤਾ ਹੈ, ਉਹ ਭਗਵਾਨ ਦਾ ਰੂਪ ਪੂਰੇ ਸੰਤ ਹਨ ।੪।

**ਸਲੋਕੁ ॥ ਅਨਿਕ ਭੇਖ ਅਰੁ ਙਿਆਨ ਧਿਆਨ ਮਨ ਹਠਿ ਮਿਲਿਅਉ ਨ ਕੋਇ ॥ ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ ॥੧॥**

**ਪਉੜੀ ॥ ਙੰਙਾ ਙਿਆਨੁ ਨਹੀ ਮੁਖ ਬਾਤਉ ॥ ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥ ਙਿਆਨੀ ਸੋਇ ਜਾ ਕੈ ਦ੍ਰਿੜੁ ਸੋਊ ॥ ਕਹਤ ਸੁਨਤ ਕਛੁ ਜੋਗੁ ਨ ਹੋਊ ॥ ਙਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥ ਉਸਨ ਸੀਤ ਸਮਸਰਿ ਸਭ ਤਾ ਕੈ ॥ ਙਿਆਨੀ ਤਤੁ ਗੁਰਮੁਖਿ ਬੀਚਾਰੀ ॥ ਨਾਨਕ ਜਾ ਕਉ ਕਿਰਪਾ ਧਾਰੀ ॥੫॥ {ਪੰਨਾ ੨੫੧}**

**ਪਦ ਅਰਥ** :—ਙਿਆਨ—ਗਿਆਨ, ਧਰਮ-ਚਰਚਾ । ਹਠਿ—ਹਠ ਨਾਲ, ਬਦੋ-ਬਦੀ ਜ਼ੋਰ ਲਾ ਕੇ । ਙਿਆਨੀ—ਗਿਆਨੀ, ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਵਾਲਾ ।੧।

**ਪਉੜੀ** :—ਙਿਆਨੁ—ਪਰਮਾਤਮਾ ਨਾਲ ਜਾਣ-ਪਛਾਣ । ਮੁਖ ਬਾਤਉ—ਮੂੰਹ ਦੀਆਂ ਗੱਲਾਂ ਨਾਲ । ਅਨਿਕ ਭਾਤਉ ਜੁਗਤਿ—ਅਨੇਕ ਭਾਂਤ ਦੀਆਂ ਜੁਗਤੀਆਂ ਨਾਲ । ਜਾ ਕੈ—ਜਿਸ ਦੇ ਹਿਰਦੇ ਵਿਚ । ਜੋਗੁ—ਮਿਲਾਪ । ਆਗਿਆ—ਰਜ਼ਾ । ਉਸਨ—ਗਰਮੀ, ਦੁੱਖ । ਸੀਤ—ਸਰਦੀ, ਸੁਖ । ਸਮਸਰਿ—ਬਰਾਬਰ ।੫।

**ਅਰਥ** :—ਅਨੇਕਾਂ ਧਾਰਮਿਕ ਭੇਖ ਕੀਤਿਆਂ, ਧਰਮ-ਚਰਚਾ ਕਰਨ ਨਾਲ, ਮਨ ਦੇ ਹਠ ਨਾਲ ਸਮਾਧੀਆਂ ਲਾਇਆਂ ਕੋਈ ਮਨੁੱਖ ਪਰਮਾਤਮਾ ਨੂੰ ਨਹੀਂ ਮਿਲ ਸਕਦਾ । ਹੇ ਨਾਨਕ ! ਆਖ—ਜਿਸ ਤੇ ਪ੍ਰਭੂ ਦੀ ਮਿਹਰ ਹੋਵੇ, ਉਹੀ ਭਗਤ ਬਣ ਸਕਦਾ ਹੈ, ਉਹੀ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਸਕਦਾ ਹੈ ।੧।

**ਪਉੜੀ** :—ਨਿਰੀਆਂ ਮੂੰਹ ਦੀਆਂ ਗੱਲਾਂ ਨਾਲ, ਸ਼ਾਸਤਰਾਂ ਦੀਆਂ ਅਨੇਕ ਕਿਸਮ ਦੀਆਂ ਜੁਗਤੀਆਂ ਵਰਤਿਆਂ ਪਰਮਾਤਮਾ ਨਾਲ ਜਾਣ-ਪਛਾਣ ਨਹੀਂ ਹੋ ਸਕਦੀ । ਨਿਰਾ ਪ੍ਰਭੂ-ਮਿਲਾਪ ਦੀਆਂ ਗੱਲਾਂ ਆਖਣ ਸੁਣਨ ਨਾਲ ਪ੍ਰਭੂ-ਮਿਲਾਪ ਨਹੀਂ ਹੋ ਸਕਦਾ । ਪਰਮਾਤਮਾ ਨਾਲ ਉਹੀ ਜਾਣ-ਪਛਾਣ ਪਾਣ ਵਾਲਾ ਹੁੰਦਾ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਪੱਕਾ ਨਿਵਾਸ ਬਣੇ । ਜਿਸ ਦੇ ਹਿਰਦੇ ਵਿਚ ਪਰਮਾਤਮਾ ਦੀ ਰਜ਼ਾ ਪੱਕੀ ਟਿਕੀ ਰਹੇ, ਉਹੀ ਅਸਲ ਗਿਆਨੀ ਹੈ, ਉਸ ਨੂੰ ਸਾਰਾ ਦੁਖ-ਸੁਖ ਇਕ-ਸਮਾਨ ਪ੍ਰਤੀਤ ਹੁੰਦਾ ਹੈ ।

ਹੇ ਨਾਨਕ ! ਜਿਸ ਮਨੁੱਖ ਉਤੇ ਪ੍ਰਭੂ ਕਿਰਪਾ ਕਰੇ, ਜੇਹੜਾ ਗੁਰੂ ਦੀ ਰਾਹੀਂ ਜਗਤ-ਦੇ-ਮੂਲ ਪ੍ਰਭੂ ਦੇ ਗੁਣਾਂ ਦਾ ਵਿਚਾਰਵਾਨ ਬਣ ਜਾਵੇ, ਉਸ ਦੀ ਸਾਂਝ ਪਰਮਾਤਮਾ ਨਾਲ ਬਣਦੀ ਹੈ ।੫।

**ਸਲੋਕੁ ॥ ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥ ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥੧॥**

**ਪਉੜੀ ॥ ਯਾ ਜੁਗ ਮਹਿ ਏਕਹਿ ਕਉ ਆਇਆ ॥ ਜਨਮਤ ਮੋਹਿਓ ਮੋਹਨੀ ਮਾਇਆ ॥ ਗਰਭ ਕੁੰਟ ਮਹਿ ਉਰਧ ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥ ਉਰਝਿ ਪਰੇ ਜੋ ਛੋਡਿ ਛਡਾਨਾ ॥ ਦੇਵਨਹਾਰੁ ਮਨਹਿ ਬਿਸਰਾਨਾ ॥ ਧਾਰਹੁ ਕਿਰਪਾ ਜਿਸਹਿ ਗੁਸਾਈ ॥ ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ॥੬॥ {ਪੰਨਾ ੨੫੧}**

**ਪਦ ਅਰਥ** :—ਢੋਰ—ਡੰਗਰ, ਮਹਾ ਮੂਰਖ । ਆਏ—ਜੰਮੇ । ਮਥੋਰ—ਮੱਥੇ ਉਤੇ ।੧।

**ਪਉੜੀ** :—ਯਾ ਜੁਗ ਮਹਿ—ਇਸ ਮਨੁੱਖਾ ਜਨਮ ਵਿਚ । ਜਨਮਤ—ਜੰਮਦਿਆਂ ਹੀ । ਮੋਹਨੀ—ਠਗਣੀ । ਗਰਭ ਕੁੰਟ ਮਹਿ—ਮਾਂ ਦੇ ਪੇਟ ਵਿਚ । ਉਰਧ—ਉਲਟਾ, ਪੁੱਠਾ । ਉਰਝਿ ਪਰੇ—ਫਸ ਗਏ, ਉਲਝ ਪਏ । ਮਨਹਿ—ਮਨ ਵਿਚੋਂ । ਗੁਸਾਈ—ਹੇ ਸ੍ਰਿਸ਼ਟੀ ਦੇ ਮਾਲਕ ! ਇਤ ਉਤ—ਲੋਕ ਪਰਲੋਕ ਵਿਚ ।

**ਅਰਥ** :—ਜਗਤ ਵਿਚ ਉਹਨਾਂ ਬੰਦਿਆਂ ਨੇ ਸਿਰਫ਼ ਕਹਣ-ਮਾਤ੍ਰ ਹੀ ਮਨੁੱਖਾ ਜਨਮ ਲਿਆ, ਪਰ ਜੀਵਨ ਦਾ ਸਹੀ ਰਸਤਾ ਸਮਝਣ ਤੋਂ ਬਿਨਾ ਉਹ ਪਸ਼ੂ ਡੰਗਰ ਹੀ ਰਹੇ (ਪਸ਼ੂਆਂ ਵਾਲੀ ਜ਼ਿੰਦਗੀ ਹੀ ਗੁਜ਼ਾਰਦੇ ਰਹੇ) । ਹੇ ਨਾਨਕ ! ਉਹ ਮਨੁੱਖ ਗੁਰੂ ਦੀ ਰਾਹੀਂ ਜੀਵਨ ਦਾ ਸਹੀ ਰਸਤਾ ਸਮਝਦਾ ਹੈ, ਜਿਸ ਦੇ ਮੱਥੇ ਉਤੇ (ਪੂਰਬਲੇ ਕਰਮਾਂ ਦੇ ਚੰਗੇ ਕਰਮਾਂ ਦੇ) ਭਾਗ ਜਾਗ ਪੈਣ ।੧।

**ਪਉੜੀ** :—ਮਨੁੱਖ ਇਸ ਜਨਮ ਵਿਚ ਸਿਰਫ਼ ਪਰਮਾਤਮਾ ਦਾ ਸਿਮਰਨ ਕਰਨ ਲਈ ਜਨਮਿਆ ਹੈ, ਪਰ ਜੰਮਦਿਆਂ ਹੀ ਇਸ ਨੂੰ ਠਗਣੀ ਮਾਇਆ ਠੱਗ ਲੈਂਦੀ ਹੈ । (ਇਹ ਆਮ ਪਰਚਲਤ ਖ਼ਿਆਲ ਹੈ ਕਿ) ਜੀਵ ਮਾਂ ਦੇ ਪੇਟ ਵਿਚ ਪੁੱਠੇ ਲਟਕੇ ਹੋਏ ਪਰਮਾਤਮਾ ਦਾ ਭਜਨ ਕਰਦੇ ਹਨ, ਉਥੇ ਸੁਆਸ ਸੁਆਸ ਪ੍ਰਭੂ ਨੂੰ ਸਿਮਰਦੇ ਰਹਿੰਦੇ ਹਨ (ਪਰ ਪ੍ਰਭੂ ਦੀ ਅਜਬ ਮਾਇਆ ਹੈ ਕਿ) ਜਿਸ ਮਾਇਆ ਨੂੰ ਜ਼ਰੂਰ ਛੱਡ ਜਾਣਾ ਹੈ, ਉਸ ਵਿਚ ਸਾਰੀ ਜ਼ਿੰਦਗੀ ਫਸੇ ਰਹਿੰਦੇ ਹਨ, ਜੋ ਪ੍ਰਭੂ ਸਾਰੇ ਪਦਾਰਥ ਦੇਣ ਵਾਲਾ ਹੈ ਉਸ ਨੂੰ ਮਨ ਤੋਂ ਭੁਲਾ ਦੇਂਦੇ ਹਨ ।

ਹੇ ਨਾਨਕ ! (ਆਖ—) ਹੇ ਮਾਲਕ ਪ੍ਰਭੂ ! ਜਿਸ ਮਨੁੱਖ ਉਤੇ ਤੂੰ ਕਿਰਪਾ ਕਰਦਾ ਹੈਂ, ਉਸ ਦੇ ਮਨੋਂ ਤੂੰ ਲੋਕ ਪਰਲੋਕ ਵਿਚ ਕਦੇ ਨਹੀਂ ਵਿਸਰਦਾ ।੬।

**ਸਲੋਕੁ ॥ ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ ॥ ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ ॥੧॥**

**ਪਉੜੀ ॥ ਏਊ ਜੀਅ ਬਹੁਤੁ ਗ੍ਰਭ ਵਾਸੇ ॥ ਮੋਹ ਮਗਨ ਮੀਠ ਜੋਨਿ ਫਾਸੇ ॥ ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥ ਆਪਨ ਮੋਹ ਘਟੇ ਘਟਿ ਦੀਨੇ ॥ ਏ ਸਾਜਨ ਕਛੁ ਕਹਹੁ ਉਪਾਇਆ ॥ ਜਾ ਤੇ ਤਰਉ ਬਿਖਮ ਇਹ ਮਾਇਆ ॥ ਕਰਿ ਕਿਰਪਾ ਸਤ ਸੰਗਿ ਮਿਲਾਏ ॥ ਨਾਨਕ ਤਾ ਕੈ ਨਿਕਟਿ ਨ ਮਾਏ ॥੭॥ {ਪੰਨਾ ੨੫੧}**

**ਪਦ ਅਰਥ** :—ਹੁਕਮਿ—ਹੁਕਮ ਅਨੁਸਾਰ । ਆਗਿਆ—ਹੁਕਮ । ਭਿੰਨ—ਵੱਖਰਾ, ਆਕੀ । ਆਵਨ ਜਾਨਾ—ਜਨਮ ਮਰਨ । ਤਿਹ—ਉਸ ਦਾ । ਜਿਹ ਮਨਿ—ਜਿਸ ਦੇ ਮਨ ਵਿਚ ।੧।

**ਪਉੜੀ** :—ਏਊ ਜੀਅ—ਇਹ ਜੀਵ {ਬਹੁ-ਵਚਨ} । ਗ੍ਰਭ—ਜੂਨਾਂ । ਮਗਨ—ਮਸਤ । ਇਨਿ—ਇਸ ਨੇ । ਬਸਿ—ਵੱਸ ਵਿਚ । ਘਟੇ ਘਟਿ—ਘਟਿ ਘਟਿ, ਹਰੇਕ ਸਰੀਰ ਵਿਚ । ਏ—ਹੇ ! ਉਪਾਇਆ—ਇਲਾਜ । ਤਰਉ—ਤਰਉਂ, ਮੈਂ ਤਰਾਂ । ਬਿਖਮ—ਔਖੀ । ਨਿਕਟਿ—ਨੇੜੇ । ਮਾਏ—ਮਾਇਆ ।੭।

**ਅਰਥ** :—ਜੀਵ ਪ੍ਰਭੂ ਦੇ ਹੁਕਮ ਵਿਚ ਜੰਮਦਾ ਹੈ, ਹੁਕਮ ਵਿਚ ਹੀ ਮਰਦਾ ਹੈ । ਕੋਈ ਜੀਵ ਪ੍ਰਭੂ ਦੇ ਹੁਕਮ ਤੋਂ ਆਕੀ ਨਹੀਂ ਹੋ ਸਕਦਾ । ਹੇ ਨਾਨਕ ! (ਸਿਰਫ਼) ਉਸ ਜੀਵ ਦਾ ਜਨਮ ਮਰਨ (ਦਾ ਗੇੜ) ਮੁੱਕਦਾ ਹੈ ਜਿਸ ਦੇ ਮਨ ਵਿਚ ਉਹ (ਹੁਕਮ ਦਾ ਮਾਲਕ ਪ੍ਰਭੂ) ਵੱਸਦਾ ਹੈ ।੧।

**ਪਉੜੀ** :—ਇਹ ਜੀਵ ਅਨੇਕਾਂ ਜੂਨਾਂ ਵਿਚ ਵਾਸ ਲੈਂਦੇ ਹਨ, ਮਿੱਠੇ ਮੋਹ ਵਿਚ ਮਸਤ ਹੋ ਕੇ ਜੂਨਾਂ ਦੇ ਗੇੜ ਵਿਚ ਫਸ ਜਾਂਦੇ ਹਨ । ਇਸ ਮਾਇਆ ਨੇ (ਜੀਵਾਂ ਨੂੰ ਆਪਣੇ) ਤਿੰਨ ਗੁਣਾਂ ਦੇ ਵੱਸ ਵਿਚ ਕਰ ਰੱਖਿਆ ਹੈ, ਹਰੇਕ ਜੀਵ ਦੇ ਹਿਰਦੇ ਵਿਚ ਇਸ ਨੇ ਆਪਣਾ ਮੋਹ ਟਿਕਾ ਦਿੱਤਾ ਹੈ ।

ਹੇ ਸੱਜਣ ! ਕੋਈ ਐਸਾ ਇਲਾਜ ਦੱਸ, ਜਿਸ ਨਾਲ ਮੈਂ ਇਸ ਔਖੀ ਮਾਇਆ (ਦੇ ਮੋਹ-ਰੂਪ ਸਮੁੰਦਰ) ਵਿਚੋਂ ਪਾਰ ਲੰਘ ਸਕਾਂ । ਹੇ ਨਾਨਕ ! (ਆਖ—) ਪ੍ਰਭੂ ਆਪਣੀ ਮਿਹਰ ਕਰ ਕੇ ਜਿਸ ਜੀਵ ਨੂੰ ਸਤਸੰਗ ਵਿਚ ਮਿਲਾਂਦਾ ਹੈ, ਮਾਇਆ ਉਸ ਦੇ ਨੇੜੇ ਨਹੀਂ (ਢੁਕ ਸਕਦੀ) ।੭।

**ਸਲੋਕੁ ॥ ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥ ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥**

**ਪਉੜੀ ॥ ਏਕਹਿ ਆਪਿ ਕਰਾਵਨਹਾਰਾ ॥ ਆਪਹਿ ਪਾਪ ਪੁੰਨ ਬਿਸਥਾਰਾ ॥ ਇਆ ਜੁਗ ਜਿਤੁ ਜਿਤੁ ਆਪਹਿ ਲਾਇਓ ॥ ਸੋ ਸੋ ਪਾਇਓ ਜੁ ਆਪਿ ਦਿਵਾਇਓ ॥ ਉਆ ਕਾ ਅੰਤੁ ਨ ਜਾਨੈ ਕੋਊ ॥ ਜੋ ਜੋ ਕਰੈ ਸੋਊ ਫੁਨਿ ਹੋਊ ॥ ਏਕਹਿ ਤੇ ਸਗਲਾ ਬਿਸਥਾਰਾ ॥ ਨਾਨਕ ਆਪਿ ਸਵਾਰਨਹਾਰਾ ॥੮॥ {ਪੰਨਾ ੨੫੧}**

**ਪਦ ਅਰਥ** :—ਸੁਭ ਅਸੁਭ ਕਿਰਤ—ਚੰਗੇ ਮੰਦੇ ਕੰਮ । ਤਿਨਿ ਪ੍ਰਭਿ—ਉਸ ਪ੍ਰਭੂ ਨੇ । ਪਸੁ—ਪਸ਼ੂ, ਮੂਰਖ । ਹਉ ਹਉ ਕਰੈ—'ਮੈਂ ਮੈਂ' ਕਰਦਾ ਹੈ, ਅਹੰਕਾਰ ਕਰਦਾ ਹੈ ਕਿ ਮੈਂ ਕਰਦਾ ਹਾਂ ।੧।

**ਪਉੜੀ** :—ਏਕਹਿ—ਸਿਰਫ਼ । ਪਾਪ ਪੁੰਨ—ਮੰਦੇ ਚੰਗੇ ਕੰਮ । ਇਆ ਜੁਗ—ਇਸ ਮਨੁੱਖਾ ਜਨਮ ਵਿਚ । ਜਿਤੁ—ਜਿਸ ਪਾਸੇ । ਆਪਹਿ—ਆਪ ਹੀ । ਉਆ ਕਾ—ਉਸ ਪ੍ਰਭੂ ਦਾ । ਫੁਨਿ—ਮੁੜ, ਫਿਰ ।੮।

**ਅਰਥ** :—(ਹਰੇਕ ਜੀਵ ਵਿਚ ਬੈਠ ਕੇ) ਸਭ ਚੰਗੇ ਮੰਦੇ ਕੰਮ ਉਹ ਪ੍ਰਭੂ ਆਪ ਕਰ ਰਿਹਾ ਹੈ (ਪ੍ਰਭੂ ਨੇ ਆਪ ਕੀਤੇ ਹਨ) । ਪਰ ਹੇ ਨਾਨਕ ! ਮੂਰਖ ਮਨੁੱਖ ਮਾਣ ਕਰਦਾ ਹੈ ਕਿ ਮੈਂ ਕਰਦਾ ਹਾਂ । ਪ੍ਰਭੂ ਦੀ ਪ੍ਰੇਰਨਾ ਤੋਂ ਬਿਨਾ ਜੀਵ ਕੁਝ ਨਹੀਂ ਕਰ ਸਕਦਾ ।੧।

**ਪਉੜੀ** :—(ਜੀਵਾਂ ਪਾਸੋਂ ਚੰਗੇ ਮੰਦੇ ਕੰਮ) ਕਰਾਵਣ ਵਾਲਾ ਪ੍ਰਭੂ ਸਿਰਫ਼ ਆਪ ਹੀ ਹੈ, ਉਸ ਨੇ ਆਪ ਹੀ ਚੰਗੇ ਮੰਦੇ ਕੰਮਾਂ ਦਾ ਖਿਲਾਰਾ ਖਿਲਾਰਿਆ ਹੋਇਆ ਹੈ । ਇਸ ਮਨੁੱਖਾ ਜਨਮ ਵਿਚ (ਭਾਵ, ਜਨਮ ਦੇ ਕੇ) ਜਿਸ ਜਿਸ ਪਾਸੇ ਪ੍ਰਭੂ ਆਪ ਲਾਂਦਾ ਹੈ (ਉਧਰ ਹੀ ਜੀਵ ਲੱਗਦੇ ਹਨ), ਜੇਹੜੀ (ਮਤਿ) ਪ੍ਰਭੂ ਆਪ ਜੀਵਾਂ ਨੂੰ ਦੇਂਦਾ ਹੈ, ਉਹੀ ਉਹ ਗ੍ਰਹਣ ਕਰਦੇ ਹਨ । ਉਸ ਪ੍ਰਭੂ ਦੇ ਗੁਣਾਂ ਦਾ ਕੋਈ ਜੀਵ ਅੰਤ ਨਹੀਂ ਜਾਣ ਸਕਦਾ, (ਜਗਤ ਵਿਚ) ਉਹੀ ਕੁਝ ਹੋ ਰਿਹਾ ਹੈ ਜੋ ਪ੍ਰਭੂ ਆਪ ਕਰਦਾ ਹੈ ।

ਹੇ ਨਾਨਕ ! ਇਹ ਸਾਰਾ ਜਗਤ-ਖਿਲਾਰਾ ਪ੍ਰਭੂ ਤੋਂ ਹੀ ਖਿਲਰਿਆ ਹੈ, ਉਹ ਆਪ ਹੀ ਜੀਵਾਂ ਨੂੰ ਸਿੱਧੇ ਰਾਹੇ ਪਾਣ ਵਾਲਾ ਹੈ ।੮।

**ਸਲੋਕ ॥ ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ ॥ ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ ॥੧॥**

**ਪਉੜੀ ॥ ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ ॥ ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ ॥ ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ॥ ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥ ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥ ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ ॥ ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥ ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥੯॥ {ਪੰਨਾ ੨੫੨}**

**ਪਦ ਅਰਥ** :—ਬਨਿਤਾ—ਇਸਤ੍ਰੀ । ਬਿਨੋਦ—ਚੋਜ-ਤਮਾਸ਼ੇ । ਕੁਸਮ-ਫੁੱਲ, ਕਸੁੰਭਾ ਫੁੱਲ । ਬਿਖ ਸੋਰ—ਬਿਖਿਆ ਦੇ ਸ਼ੋਰ, ਮਾਇਆ ਦੀ ਫੂੰ-ਫਾਂ । ਪਰਉ—ਪਰਾਉਂ, ਮੈਂ ਪੈਂਦਾ ਹਾਂ । ਮੈ—ਹਉਮੈ । ਮੋਰ—ਮੇਰੀ, ਮਮਤਾ ।੧।

**ਪਉੜੀ** :—ਸਾਕਤ—ਪ੍ਰਭੂ ਨਾਲੋਂ ਵਿੱਛੁੜੇ ਜੀਵ । ਕਰਮ ਰਤ—ਪੁੰਨ ਕਰਮਾਂ ਦੇ ਪ੍ਰੇਮੀ, ਕਰਮ ਕਾਂਡੀ । ਅਫਾਰ—ਨਾਹ ਝੱਲਿਆ ਜਾ ਸਕਣ ਵਾਲਾ, ਬਹੁਤ । ਭੀਤਿ—ਕੰਧ । ਸੁਧਿ—ਸਫ਼ਾਈ, ਪਵਿਤ੍ਰਤਾ ।੯।

**ਅਰਥ** :—(ਅਸੀ ਜੀਵ) ਇਸਤ੍ਰੀ ਆਦਿਕ ਦੇ ਰੰਗ-ਤਮਾਸ਼ਿਆਂ ਵਿਚ ਮਸਤ ਹੋ ਰਹੇ ਹਾਂ, ਪਰ ਇਹ ਮਾਇਆ ਦੀ ਫੂੰ-ਫਾਂ ਕਸੁੰਭੇ ਦੇ ਰੰਗ (ਵਾਂਗ ਖਿਨ-ਭੰਗਰ ਹੀ ਹੈ) । ਹੇ ਨਾਨਕ ! (ਆਖ—) ਮੈਂ ਤਾਂ ਉਸ ਪ੍ਰਭੂ ਦੀ ਸਰਨ ਪੈਂਦਾ ਹਾਂ (ਜਿਸ ਦੀ ਮਿਹਰ ਨਾਲ) ਹਉਮੈ ਤੇ ਮਮਤਾ ਦੂਰ ਹੋ ਜਾਂਦੀ ਹੈ ।੧।

**ਪਉੜੀ** :—ਹੇ ਮੇਰੇ ਮਨ ! ਪ੍ਰਭੂ ਤੋਂ ਬਿਨਾ ਹੋਰ ਜਿਥੇ ਜਿਥੇ ਪ੍ਰੇਮ ਪਾਏਂਗਾ, ਉਥੇ ਉਥੇ ਮਾਇਆ ਦੇ ਬੰਧਨ ਪੈਣਗੇ । ਹਰੀ ਤੋਂ ਵਿੱਛੁੜੇ ਬੰਦੇ ਉਹੀ ਕੰਮ ਕਰਦੇ ਹਨ ਕਿ ਉਸ ਤਰੀਕੇ ਨਾਲ ਕਿਤੇ ਭੀ ਇਹਨਾਂ ਬੰਧਨਾਂ ਤੋਂ ਖ਼ਲਾਸੀ ਨਾਹ ਹੋ ਸਕੇ ।

(ਤੀਰਥ, ਦਾਨ ਆਦਿਕ) ਕਰਮਾਂ ਦੇ ਪ੍ਰੇਮੀ (ਇਹ ਕਰਮ ਕਰ ਕੇ, ਇਹਨਾਂ ਦੇ ਕੀਤੇ ਦਾ) ਮਾਣ ਕਰਦੇ ਫਿਰਦੇ ਹਨ, ਇਸ ਹਉਮੈ ਦਾ ਭਾਰ ਭੀ ਅਸਹਿ ਹੁੰਦਾ ਹੈ, ਜੇ ਪ੍ਰਭੂ ਦੇ ਨਾਮ ਨਾਲ ਪਿਆਰ ਨਹੀਂ ਬਣਿਆ, ਤਾਂ ਇਹ ਕਰਮ ਵਿਕਾਰ-ਰੂਪ ਹੋ ਜਾਂਦੇ ਹਨ ।

ਮਿੱਠੀ ਮਾਇਆ ਦੇ ਕੌਤਕਾਂ ਵਿਚ (ਫਸ ਕੇ ਜੀਵ) ਜਮ ਦੀ ਫਾਹੀ ਵਿਚ ਬੱਝ ਜਾਂਦੇ ਹਨ । ਭਟਕਣਾ ਵਿਚ ਫਸੇ ਹੋਇਆਂ ਨੂੰ ਇਹ ਸਮਝ ਨਹੀਂ ਆਉਂਦੀ ਕਿ ਪ੍ਰਭੂ ਸਦਾ ਸਾਡੇ ਨਾਲ ਹੈ ।

(ਅਸੀ ਜੀਵ ਇਤਨੇ ਮਾਇਆ-ਗ੍ਰਸੇ ਹਾਂ ਕਿ ਸਾਡੇ ਕੀਤੇ ਕੁਕਰਮਾਂ ਦਾ) ਲੇਖਾ ਕੀਤਿਆਂ ਸਾਡੀ ਬਰੀਅਤ ਨਹੀਂ ਹੋ ਸਕਦੀ, (ਪਾਣੀ ਨਾਲ ਧੋਤਿਆਂ) ਗਾਰੇ ਦੀ ਕੰਧ ਦੀ ਸਫ਼ਾਈ ਨਹੀਂ ਹੋ ਸਕਦੀ (ਹੋਰ ਹੋਰ ਗਾਰਾ ਬਣਦਾ ਜਾਇਗਾ) ।

ਹੇ ਨਾਨਕ ! (ਆਖ—) ਪ੍ਰਭੂ ਆਪ ਜਿਸ ਮਨੁੱਖ ਨੂੰ ਸੂਝ ਬਖ਼ਸ਼ਦਾ ਹੈ, ਗੁਰੂ ਦੀ ਸਰਨ ਪੈ ਕੇ ਉਸ ਦੀ ਬੁੱਧੀ ਪਵਿਤ੍ਰ ਹੋ ਜਾਂਦੀ ਹੈ ।੯।

**ਸਲੋਕੁ ॥ ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ । ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥**

**ਪਉੜੀ ॥ ਰਾਰਾ ਰੰਗਹੁ ਇਆ ਮਨੁ ਅਪਨਾ ॥ ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥ ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥ ਉਆ ਮਹਲੀ ਪਾਵਹਿ ਤੂ ਬਾਸਾ ॥ ਜਨਮ ਮਰਨ ਨਹ ਹੋਇ ਬਿਨਾਸਾ ॥ ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥ ਹਰਿ ਸੰਪੈ ਨਾਨਕ ਘਰਿ ਤਾ ਕੈ ॥੧੦॥ {ਪੰਨਾ ੨੫੨}**

**ਪਦ ਅਰਥ** :—ਜਾਸੁ ਕੇ—ਜਿਸ ਮਨੁੱਖ ਦੇ । ਗੂੜਾ ਰੰਗ—ਪੱਕਾ (ਮਜੀਠੀ) ਰੰਗ (ਕਸੁੰਭੇ ਵਰਗਾ ਕੱਚਾ ਨਹੀਂ) ।੧।

**ਪਉੜੀ** :—ਰਸਨਾ—ਜੀਭ (ਨਾਲ) । ਰੇ ਰੇ—ਓਇ ! ਓਇ ! (ਭਾਵ, ਅਨਾਦਰੀ ਦੇ ਬਚਨ, ਦੁਰਕਾਰਨ ਦੇ ਬੋਲ) । ਸੁਭ—ਚੰਗਾ । ਮਸਤਕਿ—ਮੱਥੇ ਤੇ । ਕਰਮੁ—ਪ੍ਰਭੂ ਦੀ ਬਖ਼ਸ਼ਸ਼ । ਸੰਪੈ—ਧਨ-ਪਦਾਰਥ ।੧੦।

**ਅਰਥ** :—ਜਿਸ ਮਨੁੱਖ ਦੇ ਮਾਇਆ ਦੇ ਬੰਧਨ ਟੁੱਟਣ ਤੇ ਆਉਂਦੇ ਹਨ, ਉਸ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ । ਹੇ ਨਾਨਕ ! (ਗੁਰੂ ਦੀ ਸੰਗਤਿ ਵਿਚ ਰਹਿ ਕੇ) ਜੋ ਇਕ ਪ੍ਰਭੂ ਦੇ ਪਿਆਰ-ਰੰਗ ਵਿਚ ਰੰਗੇ ਜਾਂਦੇ ਹਨ, ਉਹ ਰੰਗ ਐਸਾ ਗੂੜ੍ਹਾ ਹੁੰਦਾ ਹੈ (ਕਿ ਮਜੀਠ ਦੇ ਰੰਗ ਵਾਂਗ ਕਦੇ ਉਤਰਦਾ ਹੀ ਨਹੀਂ) ।੧।

**ਪਉੜੀ** :—(ਹੇ ਭਾਈ !) ਜੀਭ ਨਾਲ ਸਦਾ ਹਰੀ-ਨਾਮ ਦਾ ਜਾਪ ਜਪੋ, (ਇਸ ਤਰ੍ਹਾਂ) ਆਪਣੇ ਇਸ ਮਨ ਨੂੰ (ਪ੍ਰਭੂ-ਨਾਮ ਦੇ ਰੰਗ ਵਿਚ) ਰੰਗੋ ! ਪ੍ਰਭੂ ਦੀ ਹਜ਼ੂਰੀ ਵਿਚ ਤੁਹਾਨੂੰ ਕੋਈ ਅਨਾਦਰੀ ਦੇ ਬੋਲ ਨਹੀਂ ਬੋਲੇਗਾ, (ਸਗੋਂ) ਚੰਗਾ ਆਦਰ ਮਿਲੇਗਾ (ਕਹਿਣਗੇ)—ਆਓ ਬੈਠੋ !

(ਹੇ ਭਾਈ !) ਜੇ ਤੂੰ ਨਾਮ ਵਿਚ ਮਨ ਰੰਗ ਲਏ ਤਾਂ ਤੈਨੂੰ ਪ੍ਰਭੂ ਦੀ ਹਜ਼ੂਰੀ ਵਿਚ ਟਿਕਾਣਾ ਮਿਲ ਜਾਏਗਾ, ਨਾਹ ਜਨਮ ਮਰਨ ਦਾ ਗੇੜ ਰਹਿ ਜਾਏਗਾ, ਤੇ ਨਾਹ ਹੀ ਕਦੇ ਆਤਮਕ ਮੌਤ ਹੋਵੇਗੀ ।

ਪਰ ਹੇ ਨਾਨਕ ! ਧੁਰੋਂ ਹੀ ਜਿਸ ਮਨੁੱਖ ਦੇ ਮੱਥੇ ਉਤੇ ਪ੍ਰਭੂ ਦੀ ਮਿਹਰ ਦਾ ਲੇਖ ਲਿਖਿਆ (ਉੱਘੜਦਾ) ਹੈ, ਉਸ ਦੇ ਹੀ ਹਿਰਦੇ-ਘਰ ਵਿਚ ਇਹ ਨਾਮ-ਧਨ ਇਕੱਠਾ ਹੁੰਦਾ ਹੈ ।੧੦।

**ਸਲੋਕੁ ॥ ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥ ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥੧॥**

**ਪਉੜੀ ॥ ਲਲਾ ਲਪਟਿ ਬਿਖੈ ਰਸ ਰਾਤੇ ॥ ਅਹੰਬੁਧਿ ਮਾਇਆ ਮਦ ਮਾਤੇ ॥ ਇਆ ਮਾਇਆ ਮਹਿ ਜਨਮਹਿ ਮਰਨਾ ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ ॥ ਕੋਊ ਊਨ ਨ ਕੋਊ ਪੂਰਾ ॥ ਕੋਊ ਸੁਘਰੁ ਨ ਕੋਊ ਮੂਰਾ ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥ ਨਾਨਕ ਠਾਕੁਰ ਸਦਾ ਅਲਿਪਨਾ ॥੧੧॥ {ਪੰਨਾ ੨੫੨}**

**ਪਦ ਅਰਥ** :—ਬਿਆਪਤ—ਜ਼ੋਰ ਪਾ ਲੈਂਦੇ ਹਨ । ਅੰਧ—ਸੂਝ-ਹੀਣ, ਜਿਨ੍ਹਾਂ ਦੇ ਗਿਆਨ-ਨੇਤ੍ਰ ਬੰਦ ਹਨ । ਦੁਰਗੰਧ—ਗੰਦਗੀ, ਮੰਦੇ ਕੰਮ । ਬੰਧ—ਬੰਧਨ ।੧।

**ਪਉੜੀ** :—ਲਪਟਿ—ਚੰਬੜੇ ਹੋਏ । ਬਿਖੈ ਰਸ—ਵਿਸ਼ਿਆਂ ਦੇ ਸੁਆਦ । ਅਹੰਬੁਧਿ—'ਮੈਂ ਮੈਂ' ਕਰਨ ਵਾਲੀ ਬੁੱਧੀ । ਮਦ—ਨਸ਼ਾ । ਮਾਤੇ—ਮਸਤ । ਊਨ—ਸੱਖਣਾ, ਊਣਾ, ਘੱਟ । ਸੁਘਰੁ—ਸਿਆਣਾ । ਮੂਰਾ—ਮੂੜ੍ਹ, ਮੂਰਖ । ਅਲਿਪਨਾ—ਅਲੇਪ, ਮਾਇਆ ਦੇ ਪ੍ਰਭਾਵ ਤੋਂ ਪਰੇ ।੧੧।

**ਅਰਥ** :—ਹੇ ਨਾਨਕ ! ਜੋ ਮਨੁੱਖ ਮਾਇਆ ਦੇ ਮੋਹ ਦੇ ਬੰਧਨਾਂ ਵਿਚ ਫਸ ਜਾਂਦੇ ਹਨ, ਉਹਨਾਂ ਗਿਆਨ-ਹੀਣ ਮੂਰਖਾਂ ਉਤੇ ਲਾਲਚ ਝੂਠ ਵਿਕਾਰ ਮੋਹ ਆਦਿਕ ਜ਼ੋਰ ਪਾ ਲੈਂਦੇ ਹਨ, ਤੇ ਉਹ ਮੰਦੇ ਕੰਮਾਂ ਵਿਚ ਲੱਗੇ ਰਹਿੰਦੇ ਹਨ ।੧।

**ਪਉੜੀ** :—ਜੇਹੜੇ ਮਨੁੱਖ ਮਾਇਆ ਦੇ ਨਸ਼ੇ ਵਿਚ ਮਸਤ ਰਹਿੰਦੇ ਹਨ, ਜਿਨ੍ਹਾਂ ਦੀ ਬੁਧਿ ਉਤੇ ਹਉਮੈ ਦਾ ਪਰਦਾ ਪੈ ਜਾਂਦਾ ਹੈ, ਉਹ ਮਨੁੱਖ ਵਿਸ਼ਿਆਂ ਦੇ ਸੁਆਦਾਂ ਨਾਲ ਚੰਬੜੇ ਰਹਿੰਦੇ ਹਨ, ਤੇ ਇਸ ਮਾਇਆ ਵਿਚ ਫਸ ਕੇ ਜਨਮ ਮਰਨ (ਦੇ ਗੇੜ ਵਿਚ ਪੈ ਜਾਂਦੇ ਹਨ), (ਪਰ ਜੀਵ ਦੇ ਕੀਹ ਵੱਸ ?) ਜਿਵੇਂ ਜਿਵੇਂ ਪ੍ਰਭੂ ਦੀ ਰਜ਼ਾ ਹੁੰਦੀ ਹੈ, ਤਿਵੇਂ ਤਿਵੇਂ ਹੀ ਜੀਵ ਕਰਮ ਕਰਦੇ ਹਨ । (ਆਪਣੀ ਚਤੁਰਾਈ ਨਾਲ) ਨਾਹ ਕੋਈ ਜੀਵ ਪੂਰਨ ਬਣ ਸਕਦਾ ਹੈ, ਨਾਹ ਕੋਈ ਕਮਜ਼ੋਰ ਰਹਿ ਜਾਂਦਾ ਹੈ, ਨਾਹ ਕੋਈ (ਆਪਣੇ ਬਲ ਆਸਰੇ) ਸਿਆਣਾ ਹੋ ਗਿਆ ਹੈ, ਨਾਹ ਕੋਈ ਮੂਰਖ ਰਹਿ ਗਿਆ ਹੈ ।

ਹੇ ਪ੍ਰਭੂ ! ਜਿਸ ਜਿਸ ਪਾਸੇ ਤੂੰ ਜੀਵਾਂ ਨੂੰ ਪ੍ਰੇਰਦਾ ਹੈਂ, ਉਧਰ ਉਧਰ ਹੀ ਇਹ ਲੱਗ ਪੈਂਦੇ ਹਨ ।

ਹੇ ਨਾਨਕ ! (ਕੈਸੀ ਅਚਰਜ ਖੇਡ ਹੈ ! ਸਭ ਜੀਵਾਂ ਵਿਚ ਬੈਠ ਕੇ ਪਾਲਣਹਾਰ ਪ੍ਰਭੂ ਪ੍ਰੇਰਨਾ ਕਰ ਰਿਹਾ ਹੈ, ਫਿਰ ਭੀ) ਪ੍ਰਭੂ ਆਪ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।੧੧।

**ਸਲੋਕੁ ॥ ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥ ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥੧॥**

**ਪਉੜੀ ॥ ਲਲਾ ਤਾ ਕੈ ਲਵੈ ਨ ਕੋਊ ॥ ਏਕਹਿ ਆਪਿ ਅਵਰ ਨਹ ਹੋਊ ॥ ਹੋਵਨਹਾਰੁ ਹੋਤ ਸਦ ਆਇਆ ॥ ਉਆ ਕਾ ਅੰਤੁ ਨ ਕਾਹੂ ਪਾਇਆ ॥ ਕੀਟ ਹਸਤਿ ਮਹਿ ਪੂਰ ਸਮਾਨੇ ॥ ਪ੍ਰਗਟ ਪੁਰਖ ਸਭ ਠਾਊ ਜਾਨੇ ॥ ਜਾ ਕਉ ਦੀਨੋ ਹਰਿ ਰਸੁ ਅਪਨਾ ॥ ਨਾਨਕ ਗੁਰਮੁਖਿ ਹਰਿ ਹਰਿ ਤਿਹ ਜਪਨਾ ॥੧੨॥ {ਪੰਨਾ ੨੫੨}**

**ਪਦ ਅਰਥ** :—ਲਾਲ—ਪਿਆਰਾ । ਗੋਪਾਲ—ਧਰਤੀ ਦਾ ਪਾਲਕ । ਗਹਿਰ—ਡੂੰਘਾ, ਜਿਸ ਦਾ ਭੇਤ ਨ ਪਾਇਆ ਜਾ ਸਕੇ । ਗੰਭੀਰ—ਵੱਡੇ ਜਿਗਰੇ ਵਾਲਾ । ਬੇਪਰਵਾਹ—ਚਿੰਤਾ-ਫ਼ਿਕਰ ਤੋਂ ਉਤਾਂਹ ।੧।

**ਪਉੜੀ** :—ਲਵੈ—ਬਰਾਬਰ ਦਾ, ਨੇੜੇ ਤੇੜੇ ਦਾ । ਹੋਵਨਹਾਰੁ—ਹੋਂਦ ਵਾਲਾ । ਕਾਹੂ—ਕਿਸੇ ਨੇ ਭੀ । ਕੀਟ—ਕੀੜੀ । ਹਸਤਿ—ਹਾਥੀ ।੧੨।

**ਅਰਥ** :—ਪਰਮਾਤਮਾ ਸਭ ਦਾ ਪਿਆਰਾ ਹੈ, ਸ੍ਰਿਸ਼ਟੀ ਦਾ ਰੱਖਿਅਕ ਹੈ, ਸਭ ਦੀ ਜਾਣਨ ਵਾਲਾ ਹੈ ਉਸ ਦਾ ਭੇਤ ਨਹੀਂ ਪੈ ਸਕਦਾ, ਵੱਡੇ ਜਿਗਰੇ ਵਾਲਾ ਹੈ, ਉਹ ਇਕ ਐਸਾ ਸਮੁੰਦਰ ਸਮਝੋ, ਜਿਸ ਦੀ ਹਾਥ ਨਹੀਂ ਪੈਂਦੀ, ਕੋਈ ਚਿੰਤਾ-ਫ਼ਿਕਰ ਉਸ ਦੇ ਨੇੜੇ ਨਹੀਂ ਢੁਕਦੇ । ਹੇ ਨਾਨਕ ! ਉਸ ਵਰਗਾ ਕੋਈ ਹੋਰ ਦੂਜਾ ਨਹੀਂ ।੧।

**ਪਉੜੀ** :—ਉਸ ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ, (ਆਪਣੇ ਵਰਗਾ) ਉਹ ਆਪ ਹੀ ਆਪ ਹੈ (ਉਸ ਵਰਗਾ) ਹੋਰ ਕੋਈ ਨਹੀਂ । ਸਦਾ ਤੋਂ ਹੀ ਉਹ ਪ੍ਰਭੂ ਹੋਂਦ ਵਾਲਾ ਚਲਿਆ ਆ ਰਿਹਾ ਹੈ, ਕਿਸੇ ਨੇ ਉਸ (ਦੀ) ਹਸਤੀ ਦਾ ਅਖ਼ੀਰਲਾ ਬੰਨਾ ਨਹੀਂ ਲੱਭਾ । ਕੀੜੀ ਤੋਂ ਲੈ ਕੇ ਹਾਥੀ ਤਕ ਸਭ ਵਿਚ ਪੂਰਨ ਤੌਰ ਤੇ ਪ੍ਰਭੂ ਵਿਆਪਕ ਹੈ, ਉਹ ਸਰਬ-ਵਿਆਪਕ ਪਰਮਾਤਮਾ ਹਰ ਥਾਂ ਪ੍ਰਤੱਖ ਜਾਪ ਰਿਹਾ ਹੈ ।

ਹੇ ਨਾਨਕ ! ਜਿਸ ਬੰਦੇ ਨੂੰ ਪ੍ਰਭੂ ਨੇ ਆਪਣੇ ਨਾਮ ਦਾ ਸੁਆਦ ਬਖ਼ਸ਼ਿਆ ਹੈ, ਉਹ ਬੰਦਾ ਗੁਰੂ ਦੀ ਸਰਨ ਪੈ ਕੇ ਸਦਾ ਉਸ ਨੂੰ ਜਪਦਾ ਹੈ ।੧੨।

**ਸਲੋਕੁ ॥ ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥ ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥੧॥**

**ਪਉੜੀ ॥ ਆਇਆ ਸਫਲੁ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥ ਆਇ ਬਸਹਿ ਸਾਧੂ ਕੈ ਸੰਗੇ ॥ ਅਨਦਿਨੁ ਨਾਮੁ ਧਿਆਵਹਿ ਰੰਗੇ॥ ਆਵਤ ਸੋ ਜਨੁ ਨਾਮਹਿ ਰਾਤਾ॥ ਜਾ ਕਉ ਦਇਆ ਮਇਆ ਬਿਧਾਤਾ ॥ ਏਕਹਿ ਆਵਨ ਫਿਰਿ ਜੋਨਿ ਨ ਆਇਆ ॥ ਨਾਨਕ ਹਰਿ ਕੈ ਦਰਸਿ ਸਮਾਇਆ ॥੧੩॥ {ਪੰਨਾ ੨੫੨}**

**ਪਦ ਅਰਥ** :—ਰਸੁ—ਆਨੰਦ । ਜਿਹ—ਜਿਨ੍ਹਾਂ ਨੇ । ਸਹਜੇ—ਸਹਜਿ, ਅਡੋਲਤਾ ਵਿਚ (ਟਿਕ ਕੇ) । ਧਨਿ—ਧੰਨ, ਭਾਗਾਂ ਵਾਲੇ । ਪਰਵਾਣੁ—ਕਬੂਲ ।੧।

**ਪਉੜੀ** :—ਤਾਹੂ ਕੋ—ਉਸ ਦਾ । ਗਨੀਐ—ਸਮਝਣਾ ਚਾਹੀਦਾ ਹੈ । ਜਾਸੁ ਰਸਨ—ਜਿਸ ਦੀ ਜੀਭ । ਜਸੁ—ਸਿਫ਼ਤਿ-ਸਾਲਾਹ । ਭਨੀਐ—ਉਚਾਰਦੀ ਹੈ । ਸਾਧੂ—ਗੁਰੂ । ਅਨਦਿਨੁ—ਹਰ ਰੋਜ਼, ਹਰ ਵੇਲੇ । ਰੰਗੇ—ਰੰਗ ਵਿਚ, ਪਿਆਰ ਨਾਲ । ਨਾਮਹਿ—ਨਾਮ ਵਿਚ । ਰਾਤਾ—ਮਸਤ । ਮਇਆ—ਮਿਹਰ, ਦਇਆ

। ਬਿਧਾਤਾ—ਬਿਧਾਤੇ ਦੀ, ਸਿਰਜਣਹਾਰ ਦੀ । ਏਕਹਿ ਆਵਨ—ਇਕੋ ਵਾਰੀ ਜਨਮ । ਦਰਸਿ—ਦੀਦਾਰ ਵਿਚ ।੧੩।

**ਅਰਥ** :—ਹੇ ਨਾਨਕ ! ਜੇਹੜੇ ਬੰਦੇ ਅਡੋਲ ਅਵਸਥਾ ਵਿਚ ਟਿਕ ਕੇ ਪ੍ਰਭੂ ਦੀ ਯਾਦ ਦਾ ਸੁਆਦ ਮਾਣਦੇ ਹਨ, ਜਿਨ੍ਹਾਂ ਨੇ ਇਸ ਆਤਮਕ ਆਨੰਦ ਨਾਲ ਸਾਂਝ ਪਾਈ ਹੈ, ਉਹ ਭਾਗਾਂ ਵਾਲੇ ਹਨ, ਉਹਨਾਂ ਦਾ ਹੀ ਜਗਤ ਵਿਚ ਜੰਮਣਾ ਸਫਲ ਹੈ ।੧।

**ਪਉੜੀ** :—(ਜਗਤ ਵਿਚ) ਉਸੇ ਮਨੁੱਖ ਦਾ ਆਉਣਾ ਨੇਪਰੇ ਚੜ੍ਹਿਆ ਜਾਣੋ, ਜਿਸ ਦੀ ਜੀਭ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੀ ਹੈ । (ਜੇਹੜੇ ਬੰਦੇ) ਗੁਰੂ ਦੀ ਹਜ਼ੂਰੀ ਵਿਚ ਆ ਟਿਕਦੇ ਹਨ, ਉਹ ਹਰ ਵੇਲੇ ਪਿਆਰ ਨਾਲ ਪ੍ਰਭੂ ਦਾ ਨਾਮ ਸਿਮਰਦੇ ਹਨ ।

ਜਿਸ ਮਨੁੱਖ ਉਤੇ ਸਿਰਜਣਹਾਰ ਦੀ ਮਿਹਰ ਹੋਈ ਕਿਰਪਾ ਹੋਈ, ਉਹ ਸਦਾ ਪਰਮਾਤਮਾ ਦੇ ਨਾਮ ਵਿਚ ਮਸਤ ਰਹਿੰਦਾ ਹੈ, (ਜਗਤ ਵਿਚ ਉਹੀ) ਆਇਆ ਸਮਝੋ ।

ਹੇ ਨਾਨਕ ! ਜੋ ਮਨੁੱਖ ਪਰਮਾਤਮਾ ਦੇ ਦੀਦਾਰ ਵਿਚ ਲੀਨ ਰਹਿੰਦਾ ਹੈ, (ਜਗਤ ਵਿਚ) ਉਸ ਦਾ ਜਨਮ ਇਕੋ ਵਾਰੀ ਹੁੰਦਾ ਹੈ, ਉਹ ਮੁੜ ਮੁੜ ਜੂਨਾਂ ਵਿਚ ਨਹੀਂ ਆਉਂਦਾ ।੧੩।

**ਸਲੋਕੁ ॥ ਯਾਸੁ ਜਪਤ ਮਨਿ ਹੋਇ ਅਨੰਦੁ ਬਿਨਸੈ ਦੂਜਾ ਭਾਉ ॥ ਦੂਖ ਦਰਦ ਤ੍ਰਿਸਨਾ ਬੁਝੈ ਨਾਨਕ ਨਾਮਿ ਸਮਾਉ ॥੧॥**

**ਪਉੜੀ ॥ ਯਯਾ ਜਾਰਉ ਦੁਰਮਤਿ ਦੋਊ ॥ ਤਿਸਹਿ ਤਿਆਗਿ ਸੁਖ ਸਹਜੇ ਸੋਊ ॥ ਯਯਾ ਜਾਇ ਪਰਹੁ ਸੰਤ ਸਰਨਾ ॥ ਜਿਹ ਆਸਰ ਇਆ ਭਵਜਲੁ ਤਰਨਾ ॥ ਯਯਾ ਜਨਮਿ ਨ ਆਵੈ ਸੋਊ ॥ ਏਕ ਨਾਮ ਲੇ ਮਨਹਿ ਪਰੋਊ ॥ ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥ ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥੧੪॥ {ਪੰਨਾ ੨੫੩}**

**ਪਦ ਅਰਥ** :—ਯਾਸੁ—ਜਾਸੁ, ਜਿਸ ਨੂੰ । ਮਨਿ—ਮਨ ਵਿਚ । ਦੂਜਾ ਭਾਉ—ਕਿਸੇ ਹੋਰ ਨਾਲ ਪਿਆਰ । ਤ੍ਰਿਸਨਾ—ਮਾਇਆ ਦਾ ਲਾਲਚ । ਨਾਮਿ—ਨਾਮ ਵਿਚ । ਸਮਾਉ—ਲੀਨ ਹੋਵੋ ।੧।

**ਪਉੜੀ** :—ਜਾਰਉ—ਜਾਰਹੁ, ਸਾੜ ਦਿਉ । ਦੋਊ—ਦੂਜਾ ਭਾਵ । ਤਿਸਹਿ—ਇਸ (ਦੁਰਮਤਿ) ਨੂੰ । ਸੋਊ—ਟਿਕੋਗੇ । ਮਨਹਿ—ਮਨ ਵਿਚ । ਨ ਹਾਰੀਐ—ਵਿਅਰਥ ਨਹੀਂ ਜਾਇਗਾ । ਟੇਕ—ਆਸਰਾ । ਤਿਹ—ਉਸ ਨੇ । ਹੀਅਰੈ—ਹਿਰਦੇ ਵਿਚ ।੧੪।

**ਅਰਥ** :—ਹੇ ਨਾਨਕ ! ਜਿਸ ਪ੍ਰਭੂ ਦਾ ਨਾਮ ਜਪਦਿਆਂ ਮਨ ਵਿਚ ਆਨੰਦ ਪੈਦਾ ਹੁੰਦਾ ਹੈ, (ਪ੍ਰਭੂ ਤੋਂ ਲਾਂਭੇ) ਕਿਸੇ ਹੋਰ ਦਾ ਮੋਹ ਦੂਰ ਹੋ ਸਕਦਾ ਹੈ, ਮਾਇਆ ਦਾ ਲਾਲਚ (ਤੇ ਲਾਲਚ ਤੋਂ ਪੈਦਾ ਹੋਇਆ) ਦੁਖ ਕਲੇਸ਼ ਮਿਟ ਜਾਂਦਾ ਹੈ, ਉਸ ਦੇ ਨਾਮ ਵਿਚ ਟਿਕੇ ਰਹੋ ।੧।

**ਪਉੜੀ** :—(ਹੇ ਭਾਈ !) ਭੈੜੀ ਮਤ ਤੇ ਮਾਇਆ ਦਾ ਪਿਆਰ ਸਾੜ ਦਿਉ, ਇਸ ਨੂੰ ਤਿਆਗਿਆਂ ਹੀ ਸੁਖ ਵਿਚ ਅਡੋਲ ਅਵਸਥਾ ਵਿਚ ਟਿਕੇ ਰਹੋਗੇ । ਜਾ ਕੇ ਸੰਤਾਂ ਦੀ ਸਰਨੀ ਪਵੋ, ਇਸੇ ਆਸਰੇ ਇਸ ਸੰਸਾਰ-ਸਮੁੰਦਰ ਵਿਚੋਂ (ਸਹੀ ਸਲਾਮਤ) ਪਾਰ ਲੰਘ ਸਕੀਦਾ ਹੈ ।

ਜੇਹੜਾ ਬੰਦਾ ਇਕ ਪ੍ਰਭੂ ਦਾ ਨਾਮ ਲੈ ਕੇ ਆਪਣੇ ਮਨ ਵਿਚ ਪ੍ਰੋ ਲੈਂਦਾ ਹੈ, ਉਹ ਮੁੜ ਮੁੜ ਜਨਮ ਵਿਚ ਨਹੀਂ ਆਉਂਦਾ ।

ਹੇ ਨਾਨਕ ! ਪੂਰੇ ਗੁਰੂ ਦਾ ਆਸਰਾ ਲਿਆਂ ਮਨੁੱਖਾ ਜਨਮ ਵਿਅਰਥ ਨਹੀਂ ਜਾਂਦਾ । ਜਿਸ ਮਨੁੱਖ ਦੇ ਹਿਰਦੇ ਵਿਚ ਇਕ ਪ੍ਰਭੂ ਵੱਸ ਪਿਆ ਹੈ, ਉਸ ਨੇ ਆਤਮਕ ਆਨੰਦ ਹਾਸਲ ਕਰ ਲਿਆ ਹੈ ।੧੪।

**ਸਲੋਕੁ ॥ ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ ॥ ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥੧॥**

**ਪਉੜੀ ॥ ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ ॥ ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥ ਕਾ ਕੋ ਮਾਤ ਪਿਤਾ ਸੁਤ ਧੀਆ ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥ ਐਸੀ ਸੰਚਿ ਜੁ ਬਿਨਸਤ ਨਾਹੀ ॥ ਪਤਿ ਸੇਤੀ ਅਪੁਨੈ ਘਰਿ ਜਾਹੀ ॥ ਸਾਧ ਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇ ਤੇ ਬਹੁਰਿ ਨ ਆਇਆ ॥੧੫॥ {ਪੰਨਾ ੨੫੩}**

**ਪਦ ਅਰਥ** :—ਅੰਤਰਿ—ਅੰਦਰ । ਈਤ ਊਤ ਕੇ ਮੀਤ—ਲੋਕ ਪਰਲੋਕ ਵਿਚ ਸਾਥ ਦੇਣ ਵਾਲਾ ਮਿੱਤਰ । ਗੁਰਿ—ਗੁਰੂ ਨੇ । ਉਪਦੇਸਿਆ—ਨੇੜੇ ਵਿਖਾ ਦਿੱਤਾ ।੧।

**ਪਉੜੀ** :—ਤਾਸੁ ਕਉ—ਉਸ ਨੂੰ । ਬਿਖਿਆ—ਮਾਇਆ । ਚਾਰਿ ਛਿਅ—ਦਸ । ਸਭੁ ਕੋਇ—ਹਰੇਕ ਜੀਵ । ਕਾ ਕੋ—ਕਿਸ ਦਾ ? ਕਿਸੇ ਦਾ ਨਹੀਂ । ਸੁਤ—ਪੁੱਤਰ । ਬਨਿਤਾ—ਇਸਤ੍ਰੀ । ਸੰਚਿ—ਇਕੱਠੀ ਕਰ । ਪਤਿ—ਇੱਜ਼ਤ । ਅਪੁਨੈ ਘਰਿ—ਅਪਨੇ ਘਰ ਵਿਚ, ਜਿਸ ਘਰ ਵਿਚੋਂ ਕੋਈ ਕੱਢ ਨਹੀਂ ਸਕੇਗਾ । ਕਲਿ—ਇਸ ਸਮੇ ਵਿਚ, ਜਨਮ ਲੈ ਕੇ, ਜਗਤ ਵਿਚ ਆ ਕੇ । ਤੇ ਤੇ—ਉਹ ਉਹ ਬੰਦੇ ।੧।

**ਅਰਥ** :—ਜਿਸ ਮਨੁੱਖ ਨੂੰ ਪੂਰਾ ਗੁਰੂ ਲੋਕ ਪਰਲੋਕ ਦਾ ਸਾਥ ਦੇਣ ਵਾਲਾ ਪਰਮਾਤਮਾ ਨੇੜੇ ਵਿਖਾ ਦੇਂਦਾ ਹੈ । ਪਰਮਾਤਮਾ ਉਸ ਮਨੁੱਖ ਦੇ ਮਨ ਵਿਚ ਤਨ ਵਿਚ ਹਰ ਵੇਲੇ ਵੱਸ ਪੈਂਦਾ ਹੈ । ਹੇ ਨਾਨਕ ! ਐਸੇ ਪ੍ਰਭੂ ਨੂੰ ਸਦਾ ਸਿਮਰਨਾ ਚਾਹੀਦਾ ਹੈ ।੧।

**ਪਉੜੀ** :—ਜੋ ਪ੍ਰਭੂ ਅਖ਼ੀਰ ਸਮੇ ਸਹਾਇਤਾ ਕਰਦਾ ਹੈ ਉਸ ਨੂੰ ਹਰ ਵੇਲੇ ਯਾਦ ਰੱਖੋ । ਇਹ ਮਾਇਆ ਤਾਂ ਦਸ ਦਿਨਾਂ ਦੀ ਸਾਥਣ ਹੈ, ਹਰੇਕ ਜੀਵ ਇਸ ਨੂੰ ਇਥੇ ਹੀ ਛੱਡ ਕੇ ਤੁਰ ਜਾਂਦਾ ਹੈ ।

ਮਾਂ ਪਿਉ ਪੁੱਤਰ ਧੀ ਕੋਈ ਭੀ ਕਿਸੇ ਦਾ ਸਦਾ ਸਾਥੀ ਨਹੀਂ ਹੈ । ਘਰ ਇਸਤ੍ਰੀ ਕੋਈ ਭੀ ਸ਼ੈ ਕੋਈ ਜੀਵ ਇਥੋਂ ਨਾਲ ਲੈ ਕੇ ਨਹੀਂ ਜਾ ਸਕਦਾ । (ਹੇ ਭਾਈ !) ਅਜਿਹੀ ਰਾਸਿ-ਪੂੰਜੀ ਇਕੱਠੀ ਕਰ ਜਿਸ ਦਾ ਕਦੇ ਨਾਸ ਨ ਹੋਵੇ, ਤੇ ਇੱਜ਼ਤ ਨਾਲ ਉਸ ਘਰ ਵਿਚ ਜਾ ਸਕੇਂ, ਜਿਥੋਂ ਕੋਈ ਕੱਢ ਨ ਸਕੇ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਮਨੁੱਖਾ ਜਨਮ ਲੈ ਕੇ ਸਤ-ਸੰਗ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਉਹ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਆਏ ।੧੫।

**ਸਲੋਕੁ ॥ ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥ ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥**

**ਪਉੜੀ ॥ ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥ ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮ ਪਾਕ ਅਪਰਸ ਉਦਿਆਨੀ ॥ ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥ ਉਆ ਤੇ ਊਤਮੁ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥ {ਪੰਨਾ ੨੫੩}**

**ਪਦ ਅਰਥ** :—ਮੁਖਿ—ਮੁਖੀ, ਮੰਨੇ-ਪਰਮੰਨੇ । ਮਿਰਤਕ—ਮੁਰਦੇ ।੧।

**ਪਉੜੀ** :—ਖਟੁ—ਛੇ । ਖਟੁ ਸਾਸਤ੍ਰ—ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਯੋਗ, ਵੇਦਾਂਤ । (ਇਹਨਾਂ ਦੇ ਕਰਤਾ—ਕਪਲ, ਗੋਤਮ, ਕਣਾਦ, ਜੈਮਨੀ, ਪਤੰਜਲੀ, ਵਿਆਸ) । ਪੂਰਕੁ—ਪ੍ਰਾਣ ਉਤਾਂਹ ਚਾੜ੍ਹਨੇ । ਕੁੰਭਕ—ਪ੍ਰਾਣ ਰੋਕ ਰੱਖਣੇ । ਰੇਚਕ—ਪ੍ਰਾਣ ਬਾਹਰ ਕੱਢਣੇ । ਸੋਮ ਪਾਕ—{ਵਯਜ਼ ਪਾਕ} ਆਪਣੀ ਹੱਥੀਂ ਰੋਟੀ ਪਕਾਣ ਵਾਲਾ । ਅਪਰਸ—ਜੋ ਕਿਸੇ (ਸ਼ੂਦਰ ਆਦਿਕ ਨਾਲ) ਨਾਹ ਛੁਹੇ । ਅਨੇਤਾ—ਨਾਹ ਨਿੱਤ ਰਹਿਣ ਵਾਲਾ, ਵਿਅਰਥ । ਗਨਉ—ਗਨਉਂ, ਮੈਂ ਸਮਝਦਾ ਹਾਂ ।੧੯।

**ਅਰਥ** :—ਜੇ ਕੋਈ ਬੜੇ ਸੁੰਦਰ, ਚੰਗੀ ਕੁਲ ਵਾਲੇ, ਸਿਆਣੇ, ਗਿਆਨਵਾਨ ਤੇ ਧਨਵਾਨ ਬੰਦੇ ਭੀ ਹੋਣ, ਪਰ, ਹੇ ਨਾਨਕ ! ਜਿਨ੍ਹਾਂ ਦੇ ਅੰਦਰ ਭਗਵਾਨ ਦੀ ਪ੍ਰੀਤਿ ਨਹੀਂ ਹੈ, ਉਹ ਮੁਰਦੇ ਹੀ ਆਖੇ ਜਾਂਦੇ ਹਨ (ਭਾਵ, ਵਿਕਾਰਾਂ ਵਿਚ ਮਰੀ ਹੋਈ ਆਤਮਾ ਵਾਲੇ) ।੧।

**ਪਉੜੀ** :—ਕੋਈ ਮਨੁੱਖ ਛੇ ਸ਼ਾਸਤ੍ਰਾਂ ਦਾ ਜਾਣਨ ਵਾਲਾ ਹੋਵੇ, (ਪ੍ਰਾਣਾਯਾਮ ਦੇ ਅੱਭਿਆਸ ਵਿਚ) ਸੁਆਸ ਉਪਰ ਚਾੜ੍ਹਨ, ਰੋਕ ਰੱਖਣ ਅਤੇ ਹੇਠਾਂ ਉਤਾਰਨ ਦੇ ਕਰਮ ਕਰਦਾ ਹੋਵੇ, ਧਾਰਮਿਕ ਚਰਚਾ ਕਰਦਾ ਹੋਵੇ, ਸਮਾਧੀਆਂ ਲਾਂਦਾ ਹੋਵੇ, (ਸੁੱਚ ਦੀ ਖ਼ਾਤਰ) ਆਪਣੀ ਹੱਥੀਂ ਰੋਟੀ ਪਕਾਂਦਾ ਹੋਵੇ, ਜੰਗਲਾਂ ਵਿਚ ਰਹਿੰਦਾ ਹੋਵੇ, ਪਰ ਜੇ ਉਸ ਦੇ ਮਨ ਵਿਚ ਪਰਮਾਤਮਾ ਦੇ ਨਾਮ ਨਾਲ ਪਿਆਰ ਨਹੀਂ, ਤਾਂ ਉਸ ਨੇ ਜੋ ਕੁਝ ਕੀਤਾ ਵਿਅਰਥ ਹੀ ਕੀਤਾ ।

ਹੇ ਨਾਨਕ ! (ਆਖ) ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਜੀ ਨਹੀਂ ਵੱਸਦੇ, ਉਸ ਨਾਲੋਂ ਮੈਂ ਇਕ ਨੀਵੀਂ ਜਾਤਿ ਦੇ ਬੰਦੇ ਨੂੰ ਚੰਗਾ ਸਮਝਦਾ ਹਾਂ ।੧੯।

**ਸਲੋਕੁ ॥ ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ ॥ ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥੧॥**

**ਪਵੜੀ ॥ ਕਕਾ ਕਾਰਨ ਕਰਤਾ ਸੋਊ ॥ ਲਿਖਿਓ ਲੇਖੁ ਨ ਮੇਟਤ ਕੋਊ ॥ ਨਹੀ ਹੋਤ ਕਛੁ ਦੋਊ ਬਾਰਾ ॥ ਕਰਨੈਹਾਰੁ ਨ ਭੂਲਨਹਾਰਾ ॥ ਕਾਹੂ ਪੰਥੁ ਦਿਖਾਰੈ ਆਪੈ ॥ ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥ ਆਪਨ ਖੇਲੁ ਆਪ ਹੀ ਕੀਨੋ ॥ ਜੋ ਜੋ ਦੀਨੋ ਸੁ ਨਾਨਕ ਲੀਨੋ ॥੧੨॥ {ਪੰਨਾ ੨੫੩}**

**ਪਦ ਅਰਥ** :—ਕੁੰਟ—ਕੂਟ, ਤਰਫ਼ । ਦਹ ਦਿਸਿ—ਦਸ ਦਿਸ਼ਾਂ । ਰੇਖ—ਲੀਕ, ਸੰਸਕਾਰ । ਕਿਰਤਿ—ਕੀਤੇ ਹੋਏ । ਨੋਟ :—ਇਸ ਸਲੋਕ ਦੇ ਅਖ਼ੀਰ ਤੇ ਅੰਕ ੨ ਦਾ ਭਾਵ ਇਹ ਹੈ ਕਿ ਅੱਖਰ 'ਕ' ਦੇ ਹੁਣ ਦੋ ਸਲੋਕ ਹੋ ਚੁਕੇ ਹਨ—ਪਉੜੀ ਨੰ: ੮ ਅਤੇ ੧੨ ਵਿਚ ।੧।੨।

**ਪਵੜੀ** :—ਪੰਥੁ—(ਜ਼ਿੰਦਗੀ ਦਾ ਰਸਤਾ) । ਉਦਿਆਨ—ਜੰਗਲ ।

**ਅਰਥ** :—ਹੇ ਨਾਨਕ ! ਜੀਵ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਚਹੁੰ ਤਰਫ਼ਾਂ ਵਿਚ ਦਸਾਂ ਦਿਸ਼ਾਂ ਵਿਚ ਭਟਕਦੇ ਹਨ । ਲਿਖੇ ਲੇਖ ਅਨੁਸਾਰ ਹੀ ਸੁਖ ਦੁਖ ਮੁਕਤੀ ਜਾਂ ਜਨਮ ਮਰਨ ਦੇ ਗੇੜ ਮਿਲਦੇ ਹਨ ।੧।੨।

**ਪਵੜੀ** :—ਕਰਤਾਰ ਆਪ ਹੀ (ਜਗਤ ਦੀ ਕਾਰ ਦਾ) ਸਬਬ ਬਣਾਣ ਵਾਲਾ ਹੈ । ਕੋਈ ਜੀਵ ਉਸ ਦੇ ਲਿਖੇ ਲੇਖ ਨੂੰ ਮਿਟਾ ਨਹੀਂ ਸਕਦਾ । ਸਿਰਜਣਹਾਰ ਭੁੱਲਣ ਵਾਲਾ ਨਹੀਂ ਹੈ, (ਜੇਹੜਾ ਭੀ ਕੰਮ ਉਹ ਕਰਦਾ ਹੈ ਉਸ ਵਿਚ ਗ਼ਲਤੀ ਨਹੀਂ ਰਹਿ ਜਾਂਦੀ, ਇਸ ਵਾਸਤੇ) ਕੋਈ ਕੰਮ ਉਸ ਨੂੰ ਦੂਜੀ ਵਾਰੀ (ਠੀਕ ਕਰ ਕੇ) ਨਹੀਂ ਕਰਨਾ ਪੈਂਦਾ ।

ਕਿਸੇ ਜੀਵ ਨੂੰ ਆਪ ਹੀ (ਜ਼ਿੰਦਗੀ ਦਾ ਸਹੀ) ਰਸਤਾ ਵਿਖਾਂਦਾ ਹੈ, ਕਿਸੇ ਨੂੰ ਆਪ ਹੀ ਜੰਗਲ ਵਿਚ ਭਟਕਾ ਕੇ ਪਛੁਤਾਵੇ ਵਾਲੇ ਪਾਸੇ ਪਾਂਦਾ ਹੈ ।

ਇਹ ਸਾਰਾ ਜਗਤ-ਖੇਲ ਪ੍ਰਭੂ ਨੇ ਆਪ ਹੀ ਬਣਾਇਆ ਹੈ । ਹੇ ਨਾਨਕ ! ਜੋ ਕੁਝ ਉਹ ਜੀਵਾਂ ਨੂੰ ਦੇਂਦਾ ਹੈ, ਉਹੀ ਉਹਨਾਂ ਨੂੰ ਮਿਲਦਾ ਹੈ ।੧੭।

**ਸਲੋਕੁ ॥ ਖਾਤ ਖਰਚਤ ਬਿਲਛਤ ਰਹੇ ਟੂਟਿ ਨ ਜਾਹਿ ਭੰਡਾਰ ॥ ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥੧॥**

**ਪਉੜੀ ॥ ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ ॥ ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ ॥ ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥ ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣ ਤਾਸ ॥ ਖੇਲਹਿ ਬਿਗਸਹਿ ਅਨਦ ਸਿਉ ਜਾ ਕਉ ਹੋਤ ਕ੍ਰਿਪਾਲ ॥ ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ ॥ ਖੇਦੁ ਨ ਦੂਖੁ ਨ ਡਾਨੁ ਤਿਹ ਜਾ ਕਉ ਨਦਰਿ ਕਰੀ ॥ ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ ॥੧੮॥ {ਪੰਨਾ ੨੫੩}**

**ਪਦ ਅਰਥ** :—ਬਿਲਛਤ—{ਵਿਲਸਿਤ} ਆਤਮਕ ਆਨੰਦ ਮਾਣਦੇ ।੧।

**ਪਉੜੀ** :—ਖੂਨਾ—ਘਾਟ, ਕਮੀ । ਪਾਹਿ—ਪਾਸ । ਭਾਵੈ—ਜਿਵੇਂ ਪ੍ਰਭੂ ਨੂੰ ਭਾਉਂਦਾ ਹੈ । ਤਹ ਤਹ—ਉਥੇ ਉਥੇ । ਭਾਵੈ...ਜਾਹਿ—(ਭਗਤ ਜਨ) ਉਸ ਦੀ ਰਜ਼ਾ ਵਿਚ ਤੁਰਦੇ ਹਨ । ਸਹਜ—ਅਡੋਲਤਾ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ਪਰਮਾਤਮਾ । ਬਿਗਸਹਿ—ਖਿੜੇ ਰਹਿੰਦੇ ਹਨ । ਗਨੀਵ—ਧਨਾਢ, ਗ਼ਨੀ । ਗ੍ਰਿਹਿ—ਹਿਰਦੇ-ਘਰ ਵਿਚ । ਖੇਦੁ—ਕਲੇਸ਼ । ਡਾਨੁ—ਡੰਨ ।੧੮।

**ਅਰਥ** :—ਹੇ ਨਾਨਕ ! ਅਨੇਕਾਂ ਜੀਵ, ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ, ਪਰਮਾਤਮਾ ਦਾ ਨਾਮ ਜਪਦੇ ਹਨ (ਉਹਨਾਂ ਪਾਸ ਸਿਫ਼ਤਿ-ਸਾਲਾਹ ਦੇ ਇਤਨੇ ਖ਼ਜ਼ਾਨੇ ਇਕੱਠੇ ਹੋ ਜਾਂਦੇ ਹਨ ਕਿ) ਉਹ ਉਹਨਾਂ ਖ਼ਜ਼ਾਨਿਆਂ ਨੂੰ ਖਾਂਦੇ ਖ਼ਰਚਦੇ ਮਾਣਦੇ ਹਨ, ਪਰ ਉਹ ਕਦੇ ਮੁੱਕਦੇ ਨਹੀਂ ਹਨ ।੧।

**ਪਉੜੀ** :—ਪ੍ਰਭੂ ਸਭ ਤਾਕਤਾਂ ਦਾ ਮਾਲਕ ਹੈ, ਉਸ ਦੇ ਪਾਸ ਕਿਸੇ ਚੀਜ਼ ਦੀ ਕਮੀ ਨਹੀਂ । ਉਸ ਦੇ ਭਗਤ ਜਨ ਉਸ ਦੀ ਰਜ਼ਾ ਵਿਚ ਤੁਰਦੇ ਹਨ, ਉਹਨਾਂ ਨੂੰ ਉਹ ਸਭ ਕੁਝ ਦੇਂਦਾ ਹੈ । ਪ੍ਰਭੂ ਦਾ ਨਾਮ-ਧਨ ਭਗਤਾਂ ਦੀ ਰਾਸਿ-ਪੂੰਜੀ ਹੈ, ਇਸੇ ਖ਼ਜ਼ਾਨੇ ਨੂੰ ਉਹ ਸਦਾ ਵਰਤਦੇ ਹਨ । ਉਹ ਸਦਾ ਗੁਣਾਂ ਦੇ ਖ਼ਜ਼ਾਨੇ-ਪ੍ਰਭੂ ਨੂੰ ਸਿਮਰਦੇ ਹਨ ਤੇ ਉਹਨਾਂ ਦੇ ਅੰਦਰ ਖਿਮਾ ਨਿੰਮ੍ਰਤਾ, ਆਤਮਕ ਆਨੰਦ ਤੇ ਅਡੋਲਤਾ (ਆਦਿਕ ਗੁਣ ਪਲਰਦੇ ਹਨ) ।

ਜਿਨ੍ਹਾਂ ਉਤੇ ਕਿਰਪਾ ਕਰਦਾ ਹੈ, ਉਹ ਆਤਮਕ ਆਨੰਦ ਨਾਲ ਜੀਵਨ ਦੀ ਖੇਡ ਖੇਡਦੇ ਹਨ ਤੇ ਸਦਾ ਖਿੜੇ ਰਹਿੰਦੇ ਹਨ । ਉਹ ਸਦਾ ਹੀ ਧਨਾਢ ਹਨ, ਉਹਨਾਂ ਦੇ ਮੱਥੇ ਚਮਕਦੇ ਹਨ, ਕਿਉਂਕਿ ਉਹਨਾਂ ਦੇ ਹਿਰਦੇ-ਘਰ ਵਿਚ ਬੇਅੰਤ ਨਾਮ-ਧਨ ਹੈ ।

ਜਿਨ੍ਹਾਂ ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਉਹਨਾਂ ਦੀ ਆਤਮਾ ਨੂੰ ਕੋਈ ਕਲੇਸ਼ ਨਹੀਂ, ਕੋਈ ਦੁੱਖ ਨਹੀਂ (ਜੀਵਨ-ਵਣਜ ਵਿਚ ਉਹਨਾਂ ਨੂੰ ਕੋਈ ਜ਼ਿੰਮੇਵਾਰੀ) ਚੱਟੀ ਨਹੀਂ ਜਾਪਦੀ । ਹੇ ਨਾਨਕ ! ਜੇਹੜੇ ਮਨੁੱਖ ਪ੍ਰਭੂ ਨੂੰ ਚੰਗੇ ਲਗਦੇ ਹਨ, (ਜੀਵਨ-ਵਣਜ ਵਿਚ) ਉਹ ਕਾਮਯਾਬ ਹੋ ਜਾਂਦੇ ਹਨ ।੧੮।

ਸਲੋਕੁ ॥ ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ ਚਲਨੋ ਲੋਗ ॥ ਆਸ ਅਨਿਤ ਗੁਰਮੁਖਿ ਮਿਟੈ ਨਾਨਕ ਨਾਮ ਅਰੋਗ ॥੧॥

ਪਉੜੀ ॥ ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥ ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥ ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥ ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥ ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ ॥ ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥ ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ ॥ ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ ਸੁਹਾਗ ॥੧੯॥ {ਪੰਨਾ ੨੫੪}

**ਪਦ ਅਰਥ** :—ਗਨਿ ਮਿਨਿ—ਗਿਣ ਕੇ, ਮਿਣ ਕੇ । ਸਰਪਰ—ਜ਼ਰੂਰ । ਅਨਿਤ ਆਸ—ਨਿੱਤ ਨਾਹ ਰਹਿਣ ਵਾਲੇ ਪਦਾਰਥਾਂ ਦੀ ਆਸ ।੧।

**ਪਉੜੀ** :—ਰਵਹੁ—ਚੇਤੇ ਕਰੋ । ਨੀਤ—ਨਿੱਤ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਬਿਸਾਸਾ—ਵਿਸਾਹ, ਇਤਬਾਰ । ਬਿਲਮ—ਢਿੱਲ । ਬੰਧੁ—ਰੁਕਾਵਟ । ਬੇਰਾ—ਵੇਲਾ । ਫੰਧੁ—ਫਾਹੀ, ਰੱਸਾ । ਪੇਖਿ—ਵੇਖ । ਲਪਟਾਹਿ—ਚੰਬੜਦੇ ਹਨ । ਜਾਹੂ ਮਸਤਕਿ—ਜਿਸ ਦੇ ਮੱਥੇ ਉਤੇ । ਪ੍ਰਿਅਹਿ—ਪਿਆਰੇ ਦਾ ।੧੯।

**ਅਰਥ** :—(ਹੇ ਭਾਈ !) ਮਨ ਵਿਚ ਚੰਗੀ ਤਰ੍ਹਾਂ ਵਿਚਾਰ ਕੇ ਵੇਖ ਲਵੋ, ਸਾਰਾ ਜਗਤ ਜ਼ਰੂਰ (ਆਪੋ ਆਪਣੀ ਵਾਰੀ ਇਥੋਂ) ਤੁਰ ਜਾਇਗਾ (ਫਿਰ ਨਾਸਵੰਤ ਦੀਆਂ ਆਸਾਂ ਕਿਉਂ ?) ਹੇ ਨਾਨਕ ! ਪ੍ਰਭੂ ਦਾ ਨਾਮ ਮਨੁੱਖ ਦੇ ਮਨ ਨੂੰ (ਆਸਾਂ ਆਦਿਕ ਦੇ) ਰੋਗ ਤੋਂ ਬਚਾ ਲੈਂਦਾ ਹੈ, ਗੁਰੂ ਦੀ ਸਰਨ ਪਿਆਂ ਨਾਸ-ਵੰਤ ਪਦਾਰਥਾਂ ਦੀ ਆਸ ਮਿਟ ਜਾਂਦੀ ਹੈ ।੧।

**ਪਉੜੀ** :—(ਹੇ ਮਿੱਤਰ !) ਸੁਆਸ ਸੁਆਸ ਸਦਾ ਗੋਬਿੰਦ ਦਾ ਨਾਮ ਜਪੋ, ਪ੍ਰਭੂ ਦੇ ਗੁਣ ਚੇਤੇ ਕਰਦੇ ਰਹੋ, (ਵੇਖਣਾ) ਢਿੱਲ ਨ ਕਰਨੀ, ਇਸ ਸਰੀਰ ਦਾ ਕੋਈ ਭਰਵਾਸਾ ਨਹੀਂ । ਬਾਲਪਨ ਹੋਵੇ, ਜੁਆਨੀ ਹੋਵੇ ਬੁਢੇਪਾ ਹੋਵੇ (ਮੌਤ ਨੂੰ ਆਉਣ ਤੋਂ ਕਿਸੇ ਵੇਲੇ ਭੀ) ਕੋਈ ਰੁਕਾਵਟ ਨਹੀਂ ਹੈ । ਉਸ ਵੇਲੇ ਦਾ ਪਤਾ ਨਹੀਂ ਲੱਗ ਸਕਦਾ, ਜਦੋਂ ਜਮ ਦਾ ਰੱਸਾ (ਗਲ ਵਿਚ) ਆ ਪੈਂਦਾ ਹੈ । ਵੇਖੋ ! ਗਿਆਨਵਾਨ ਹੋਣ, ਸੁਰਤਿ ਜੋੜਨ ਵਾਲੇ ਹੋਣ, ਸਿਆਣੇ ਹੋਣ, ਕਿਸੇ ਨੇ ਭੀ ਇਸ ਥਾਂ ਸਦਾ ਟਿਕੇ ਨਹੀਂ ਰਹਿਣਾ । ਮੂਰਖ ਹੀ ਉਹਨਾਂ ਪਦਾਰਥਾਂ ਨੂੰ ਜੱਫਾ ਮਾਰਦੇ ਹਨ ਜਿਨ੍ਹਾਂ ਨੂੰ (ਆਪੋ ਆਪਣੀ ਵਾਰੀ) ਸਾਰੀ ਲੋਕਾਈ ਛੱਡ ਗਈ ।

ਜਿਸ ਮਨੁੱਖ ਦੇ ਮੱਥੇ ਉਤੇ ਭਾਗਾਂ ਦਾ ਲੇਖ ਉੱਘੜੇ, ਉਹ ਗੁਰੂ ਦੀ ਕਿਰਪਾ ਨਾਲ ਸਦਾ ਪ੍ਰਭੂ ਦਾ ਨਾਮ ਸਿਮਰਦਾ ਰਹਿੰਦਾ ਹੈ । ਹੇ ਨਾਨਕ ! ਜਿਨ੍ਹਾਂ ਨੂੰ ਪਿਆਰੇ ਪ੍ਰਭੂ ਦਾ ਸੁਹਾਗ (ਖਸਮਾਨਾ) ਨਸੀਬ ਹੈ, ਉਹਨਾਂ ਦਾ ਹੀ ਜਗਤ ਵਿਚ ਆਉਣਾ ਮੁਬਾਰਿਕ ਹੈ ।੧੯।

ਸਲੋਕੁ ॥ ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ ॥ ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥੧॥

ਪਉੜੀ ॥ ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ ॥ ਨਹ ਹੋਆ ਨਹ ਹੋਵਨੋ ਜਤ ਕਤ ਓਹੀ ਸਮਾਹਿ ॥ ਘੂਲਹਿ ਤਉ ਮਨ ਜਉ ਆਵਹਿ ਸਰਨਾ ॥ ਨਾਮ ਤਤੁ ਕਲਿ ਮਹਿ ਪੁਨਹਚਰਨਾ ॥ ਘਾਲਿ ਘਾਲਿ ਅਨਿਕ ਪਛੁਤਾਵਹਿ ॥ ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥ ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ ॥ ਨਾਨਕ ਹਰਿ ਗੁਰਿ ਜਾ ਕਉ ਦੀਆ ॥੨੦॥ {ਪੰਨਾ ੨੫੪}

**ਪਦ ਅਰਥ** :—ਘੋਖੇ—ਗਹੁ ਨਾਲ ਪੜ੍ਹ ਵੇਖੇ ਹਨ । ਆਨ—ਕੋਈ ਹੋਰ । ਜੁਗਾਦੀ—ਜੁਗਾਂ ਦੇ ਆਦਿ ਤੋਂ । ਹੋਵਤ—ਅਗਾਂਹ ਨੂੰ ਭੀ ਕਾਇਮ ਰਹਿਣ ਵਾਲਾ ।੧।

**ਪਉੜੀ** :—ਘਾਲਹੁ—ਦ੍ਰਿੜ੍ਹ ਕਰੋ । ਮਨਹਿ—ਮਨ ਵਿਚ । ਜਤ ਕਤ—ਹਰ ਥਾਂ । ਘੁਲਹਿ—ਭਿੱਜੇਂਗਾ, ਰਸ ਮਾਣੇਂਗਾ । ਮਨ—ਹੇ ਮਨ ! ਕਲਿ ਮਹਿ—ਮਨੁੱਖਾ ਜੀਵਨ ਵਿਚ {ਨੋਟ :—ਕਿਸੇ ਖ਼ਾਸ ਜੁਗ ਬਾਰੇ ਇਥੇ ਜ਼ਿਕਰ ਨਹੀਂ ਚੱਲ ਰਿਹਾ} । ਪੁਨਹ ਚਰਨਾ—{ਪੁਨਹ—ਮੁੜ, ਦੂਜੀ ਵਾਰ । ਚਰਨ—ਆਚਰਨ, ਕਰਮ} ਕਿਸੇ ਪਾਪ-ਕਰਮ ਦਾ ਅਸਰ ਮਿਟਾਣ ਲਈ ਕੀਤੇ ਕਰਮ, ਪਛਤਾਵੇ ਵਜੋਂ ਕੀਤੇ ਕਰਮ । ਥਿਤਿ—ਆਤਮਕ ਟਿਕਾਉ, ਸ਼ਾਂਤੀ । ਗੁਰਿ—ਗੁਰੂ ਨੇ ।੨੦।

**ਅਰਥ** :—ਸਾਰੇ ਵੇਦ ਸ਼ਾਸਤ੍ਰ ਵਿਚਾਰ ਵੇਖੇ ਹਨ, ਇਹਨਾਂ ਵਿਚੋਂ ਕੋਈ ਭੀ ਇਹ ਨਹੀਂ ਆਖਦਾ ਕਿ ਪਰਮਾਤਮਾ ਤੋਂ ਬਿਨਾ ਕੋਈ ਹੋਰ ਭੀ ਸਦਾ-ਥਿਰ ਰਹਿਣ ਵਾਲਾ ਹੈ । ਹੇ ਨਾਨਕ ! ਇਕ ਪਰਮਾਤਮਾ ਹੀ ਹੈ ਜੋ ਜਗਤ ਦੇ ਸ਼ੁਰੂ ਤੋਂ ਹੈ, ਜੁਗਾਂ ਦੇ ਸ਼ੁਰੂ ਤੋਂ ਹੈ, ਹੁਣ ਭੀ ਹੈ ਤੇ ਅਗਾਂਹ ਨੂੰ ਭੀ ਰਹੇਗਾ ।੧।

**ਪਉੜੀ** :—(ਹੇ ਭਾਈ !) ਆਪਣੇ ਮਨ ਵਿਚ ਪੱਕ ਕਰ ਲਵੋ ਕਿ ਪ੍ਰਭੂ ਤੋਂ ਬਿਨਾ ਕੋਈ ਹੋਰ ਸਦਾ-ਥਿਰ ਨਹੀਂ ਹੈ, ਨਾਹ ਕੋਈ ਹੁਣ ਤਕ ਹੋਇਆ ਨਾਹ ਹੋਵੇਗਾ । ਹਰ ਥਾਂ ਉਹ ਪ੍ਰਭੂ ਹੀ ਮੌਜੂਦ ਹੈ ।

ਹੇ ਮਨ ! ਜੇ ਤੂੰ ਉਸ ਸਦਾ-ਥਿਰ ਹਰੀ ਦੀ ਸਰਨ ਪਏਂ, ਤਾਂ ਹੀ ਰਸ ਮਾਣੇਂਗਾ । ਇਸ ਮਨੁੱਖਾ ਜਨਮ ਵਿਚ ਇਕ ਪ੍ਰਭੂ ਦਾ ਨਾਮ ਹੀ ਹੈ ਜੋ ਕੀਤੇ ਵਿਕਾਰਾਂ ਦਾ ਪ੍ਰਭਾਵ ਮਿਟਾ ਸਕਦਾ ਹੈ । ਪਰਮਾਤਮਾ ਦੀ ਭਗਤੀ ਤੋਂ ਬਿਨਾ ਹੋਰ ਕਿਤੇ ਭੀ ਮਨ ਨੂੰ ਸ਼ਾਂਤੀ ਨਹੀਂ ਮਿਲਦੀ । ਅਨੇਕਾਂ ਹੀ ਬੰਦੇ (ਹਰੀ-ਸਿਮਰਨ ਤੋਂ ਬਿਨਾ) ਹੋਰ ਹੋਰ ਘਾਲਣਾ ਘਾਲ ਕੇ ਆਖ਼ਰ ਪਛੁਤਾਂਦੇ ਹੀ ਹਨ ।

ਹੇ ਨਾਨਕ ! ਗੁਰੂ ਨੇ ਜਿਸ ਨੂੰ ਹਰੀ-ਨਾਮ ਦੀ ਦਾਤਿ ਦੇ ਦਿੱਤੀ, ਉਸ ਨੇ ਮਹਾ ਰਸ ਵਾਲਾ (ਅਤਿ ਸੁਆਦਲਾ) ਨਾਮ ਅੰਮ੍ਰਿਤ ਘੋਲ ਕੇ ਪੀ ਲਿਆ (ਭਾਵ, ਉਸ ਨੇ ਬੜੇ ਪ੍ਰੇਮ ਨਾਲ ਨਾਮ ਜਪਿਆ ਜਿਸ ਵਿਚੋਂ ਅਜੇਹਾ ਸੁਆਦ ਆਇਆ ਜਿਵੇਂ ਕਿਸੇ ਅੱਤ ਮਿੱਠੇ ਸ਼ਰਬਤ ਆਦਿਕ ਵਿਚੋਂ) ।੨੦।

**ਸਲੋਕੁ ॥ ਙਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥ ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥੧॥**

**ਪਉੜੀ ॥ ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ ॥ ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ ॥ ਙਿਆਨ ਧਿਆਨ ਤਾਹੂ ਕਉ ਆਏ ॥ ਕਰਿ ਕਿਰਪਾ ਜਿਹ ਆਪਿ ਦਿਵਾਏ ॥ ਙਣਤੀ ਙਣੀ ਨਹੀ ਕੋਊ ਛੂਟੈ ॥ ਕਾਚੀ ਗਾਗਰਿ ਸਰਪਰ ਫੂਟੈ ॥ ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ ਨਾਨਕ ਨਹ ਛਪਿਆ ॥੨੧॥੩॥ {ਪੰਨਾ ੨੫੪}**

**ਪਦ ਅਰਥ** :—ਙਨਿ—ਗਿਣ ਕੇ । ਘਾਲੇ—ਭੇਜਦਾ ਹੈ । ਦਿਵਸ—ਦਿਨ । ਤਿਲੁ ਸਾਰ—ਤਿਲ ਜਿਤਨਾ ਭੀ । ਲੋਰਹਿ—ਲੋੜਦੇ ਹਨ ।੧।

**ਪਉੜੀ** :—ਙ੍ਰਾਸੈ—ਗ੍ਰਸਦਾ ਹੈ । ਸਾਕਤ—ਮਾਇਆ-ਗ੍ਰਸੇ, ਰੱਬ ਨਾਲੋਂ ਟੁੱਟੇ ਹੋਏ । ਪ੍ਰਭਿ—ਪ੍ਰਭੂ ਨੇ । ਚੀਨ—ਪਛਾਣਿਆ । ਙਣਤੀ ਙਣੀ—ਗਿਣਤੀ ਗਿਣਿਆਂ, ਸੋਚਾਂ ਸੋਚਿਆਂ । ਸਰਪਰ—ਜ਼ਰੂਰ ।੨੧।

**ਅਰਥ** :—(ਜੀਵ ਦੀ ਉਮਰ ਦੇ) ਸਾਰੇ ਦਿਨ ਸੁਆਸ ਗਿਣ ਕੇ ਹੀ (ਜੀਵ ਨੂੰ ਜਗਤ ਵਿਚ) ਭੇਜਦਾ ਹੈ, (ਉਸ ਗਿਣਤੀ ਨਾਲੋਂ) ਇਕ ਤਿਲ ਜਿਤਨਾ ਭੀ ਵਧਾ ਘਟਾ ਨਹੀਂ ਹੁੰਦਾ । ਹੇ ਨਾਨਕ ! ਉਹ ਬੰਦੇ ਮੂਰਖ ਹਨ ਜੋ ਮੋਹ ਦੀ ਭਟਕਣਾ ਵਿਚ ਪੈ ਕੇ (ਪ੍ਰਭੂ ਵਲੋਂ ਮਿਲੀ ਉਮਰ ਨਾਲੋਂ ਵਧੀਕ) ਜੀਊਣਾ ਲੋੜਦੇ ਹਨ ।੧।

**ਪਉੜੀ** :—ਮੌਤ ਦਾ ਡਰ ਉਹਨਾਂ ਬੰਦਿਆਂ ਨੂੰ ਗ੍ਰਸਦਾ ਹੈ ਜਿਨ੍ਹਾਂ ਨੂੰ ਪ੍ਰਭੂ ਨੇ ਆਪਣੇ ਨਾਲੋਂ ਵਿਛੋੜ ਦਿੱਤਾ ਹੈ, ਉਹਨਾਂ ਨੇ ਵਿਆਪਕ ਪ੍ਰਭੂ ਨੂੰ ਨਾਹ ਪਛਾਣਿਆ, ਤੇ ਉਹ ਅਨੇਕਾਂ ਜੂਨਾਂ ਵਿਚ ਜੰਮਦੇ ਮਰਦੇ ਰਹਿੰਦੇ ਹਨ ।

(ਮੌਤ ਦਾ ਸਹਮ ਲਾਹ ਕੇ) ਪ੍ਰਭੂ ਨਾਲ ਸਾਂਝ ਉਹਨਾਂ ਨੇ ਹੀ ਪਾਈ, ਪ੍ਰਭੂ ਵਿਚ ਸੁਰਤਿ ਉਹਨਾਂ ਨੇ ਹੀ ਜੋੜੀ ਜਿਨ੍ਹਾਂ ਨੂੰ ਪ੍ਰਭੂ ਨੇ ਮਿਹਰ ਕਰ ਕੇ ਇਹ ਦਾਤਿ ਦਿੱਤੀ ।

(ਇਹ ਸਰੀਰ) ਕੱਚਾ ਘੜਾ ਹੈ ਇਸ ਨੇ ਜ਼ਰੂਰ ਟੁੱਟਣਾ ਹੈ, ਸੋਚਾਂ ਸੋਚਿਆਂ (ਭੀ ਇਸ ਹੋਣੀ ਤੋਂ) ਕੋਈ ਬੰਦਾ ਬਚ ਨਹੀਂ ਸਕਦਾ ।

(ਪਰ) ਹੇ ਨਾਨਕ ! (ਕੋਈ ਲੰਮੀ ਉਮਰ ਜੀਊ ਗਿਆ, ਕੋਈ ਥੋੜੀ) ਉਸੇ ਨੂੰ ਹੀ ਜੀਊਂਦਾ ਸਮਝੋ ਜਿਸ ਨੇ ਜੀਊਂਦੇ ਪਰਮਾਤਮਾ ਦਾ ਸਿਮਰਨ ਕੀਤਾ ਹੈ, ਸਿਮਰਨ ਕਰਨ ਵਾਲਾ ਮਨੁੱਖ ਲੁਕਿਆ ਨਹੀਂ ਰਹਿੰਦਾ, ਜਗਤ ਵਿਚ ਨਾਮਣਾ ਭੀ ਖੱਟਦਾ ਹੈ ।੨੧।੩।

**ਨੋਟ** :—ਅੰਕ ੩ ਦਾ ਭਾਵ ਇਹ ਹੈ ਕਿ ਅੱਖਰ 'ਙ' ਦੀਆਂ ੩ ਪਉੜੀਆਂ ਆ ਚੁਕੀਆਂ ਹਨ ।

**ਸਲੋਕੁ ॥ ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ ॥ ਪ੍ਰਗਟ ਭਏ ਆਪਹਿ ਗੁੋਬਿੰਦ ਨਾਨਕ ਸੰਤ ਮਤਾਂਤ ॥੧॥**

**ਪਉੜੀ ॥ ਚਚਾ ਚਰਨ ਕਮਲ ਗੁਰ ਲਾਗਾ ॥ ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥ ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ ॥ ਭਈ ਕ੍ਰਿਪਾ ਤਬ ਦਰਸਨੁ ਪਾਇਓ ॥ ਚਾਰ ਬਿਚਾਰ ਬਿਨਸਿਓ ਸਭ ਦੂਆ ॥ ਸਾਧ ਸੰਗਿ ਮਨੁ ਨਿਰਮਲ ਹੂਆ ॥ ਚਿੰਤ ਬਿਸਾਰੀ ਏਕ ਦ੍ਰਿਸਟੇਤਾ ॥ ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ ॥੨੨॥ {ਪੰਨਾ ੨੫੪}**

**ਪਦ ਅਰਥ** :—ਚਿਤਿ—ਚਿਤ ਵਿਚ । ਚਿਤਵਉ—ਚਿਤਵਉਂ, ਮੈਂ ਚਿਤਵਦਾ ਹਾਂ । ਚਰਣਾਰਬਿੰਦ—ਚਰਣ ਅਰਬਿੰਦ, ਚਰਨ ਕਮਲ, ਸੋਹਣੇ ਚਰਨ । ਊਧ—ਉਲਟਿਆ ਹੋਇਆ, ਮਾਇਆ ਵਲ ਪਰਤਿਆ ਹੋਇਆ । ਆਪਹਿ—ਆਪ ਹੀ । ਗੁੋਬਿੰਦ—{ਨੋਟ :—ਅਖਰ 'ਗ' ਦੇ ਨਾਲ ਦੋ ਲਗਾਂ ਹਨ—ੋ, ੁ । ਅਸਲ ਲਫ਼ਜ਼ 'ਗੋਬਿੰਦ' ਹੈ, ਇਥੇ 'ਗੁਬਿੰਦ' ਪੜ੍ਹਨਾ ਹੈ} ।

**ਪਉੜੀ** :—ਉਆ ਦਿਨ—ਉਹ ਦਿਹਾੜੇ । ਚਾਰ—ਸੁੰਦਰ । ਬਿਚਾਰ—ਵਿਚਾਰਾਂ । ਦੂਆ—ਦੂਜਾ ਭਾਵ, ਮਾਇਆ ਦਾ ਪਿਆਰ । ਦ੍ਰਿਸਟੇਤਾ—ਦਰਸਨ ਕੀਤਾ । ਅੰਜਨੁ—ਸੁਰਮਾ । ਜਿਹ—ਜਿਸ ਦੀਆਂ ।੨੨।

**ਅਰਥ** :—(ਮੈਂ ਤਾਂ ਆਪਣੇ) ਚਿਤ ਵਿਚ ਪ੍ਰਭੂ ਦੇ ਸੋਹਣੇ ਚਰਨ ਟਿਕਾਂਦਾ ਹਾਂ (ਜੋ ਜੀਵ ਇਹ ਕੰਮ ਕਰਦਾ ਹੈ ਉਸ ਦਾ ਮਾਇਆ ਵਾਲੇ ਪਾਸੇ) ਉਲਟਿਆ ਮਨ ਕੌਲ ਫੁੱਲ ਵਾਂਗ ਖਿੜ ਪੈਂਦਾ ਹੈ । ਹੇ ਨਾਨਕ ! ਗੁਰੂ ਦੀ ਸਿੱਖਿਆ ਨਾਲ ਗੋਬਿੰਦ ਆਪ ਹੀ ਉਸ ਹਿਰਦੇ ਵਿਚ ਆ ਪਰਗਟਦਾ ਹੈ ।੧।

**ਪਉੜੀ** :—ਉਹ ਦਿਨ ਭਾਗਾਂ ਵਾਲੇ, ਉਹ ਸਮਾ ਭਾਗਾਂ ਵਾਲਾ ਸਮਝੋ ਜਦੋਂ (ਕਿਸੇ ਜੀਵ ਦਾ ਮੱਥਾ) ਗੁਰੂ ਦੇ ਸੋਹਣੇ ਚਰਨਾਂ ਤੇ ਲੱਗੇ । (ਪ੍ਰਭੂ ਦੀ ਦੀਦਾਰ ਦੀ ਖ਼ਾਤਰ, ਜੀਵ) ਚੌਹੀਂ ਤਰਫ਼ੀਂ ਦਸੀਂ ਪਾਸੀਂ ਭੀ ਭਟਕ ਆਵੇ (ਤਦ ਭੀ ਸਫਲਤਾ ਨਹੀਂ ਹੁੰਦੀ) ਦੀਦਾਰ ਤਦੋਂ ਹੀ ਹੁੰਦਾ ਹੈ, ਜਦੋਂ ਉਸ ਦੀ ਮਿਹਰ ਹੋਵੇ (ਤੇ ਮਿਹਰ ਹੋਇਆਂ ਗੁਰੂ ਦੀ ਸੰਗਤਿ ਮਿਲਦੀ ਹੈ) ।

ਗੁਰੂ ਦੀ ਸੰਗਤਿ ਵਿਚ ਮਨ ਪਵਿਤ੍ਰ ਹੋ ਜਾਂਦਾ ਹੈ, ਵਿਚਾਰ ਸੁਅੱਛ ਹੋ ਜਾਂਦੇ ਹਨ, ਮਾਇਆ ਦਾ ਪਿਆਰ ਸਾਰਾ ਹੀ ਮੁੱਕ ਜਾਂਦਾ ਹੈ ।

ਹੇ ਨਾਨਕ ! (ਗੁਰੂ ਦੀ ਬਖ਼ਸ਼ੀ) ਸੂਝ ਦਾ ਸੁਰਮਾ ਜਿਸ ਦੀਆਂ ਅੱਖਾਂ ਵਿਚ ਪੈਂਦਾ ਹੈ, ਉਸ ਨੂੰ (ਹਰ ਥਾਂ) ਇਕ ਪਰਮਾਤਮਾ ਦਾ ਹੀ ਦਰਸਨ ਹੁੰਦਾ ਹੈ, ਉਹ ਹੋਰ ਸਾਰੀਆਂ ਚਿਤਵਨੀਆਂ ਵਿਸਾਰ ਦੇਂਦਾ ਹੈ (ਤੇ ਇਕ ਪਰਮਾਤਮਾ ਦਾ ਹੀ ਚਿਤਵਨ ਕਰਦਾ ਹੈ) ।੨੨।

**ਸਲੋਕੁ ॥ ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥ ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥੧॥**

**ਪਉੜੀ ॥ ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥ ਛਛਾ ਛਾਰੁ ਹੋਤ ਤੇਰੇ ਸੰਤਾ ॥ ਅਪਨੀ ਕ੍ਰਿਪਾ ਕਰਹੁ ਭਗਵੰਤਾ ॥ ਛਾਡਿ ਸਿਆਨਪ ਬਹੁ ਚਤੁਰਾਈ ॥ ਸੰਤਨ ਕੀ ਮਨ ਟੇਕ ਟਿਕਾਈ ॥ ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥ ਨਾਨਕ ਜਾ ਕਉ ਸੰਤ ਸਹਾਈ ॥੨੩॥ {ਪੰਨਾ ੨੫੪-੨੫੫}**

ਪਦ ਅਰਥ :—ਸੀਤਲ—ਠੰਡੀ । ਛੰਤ—ਛੰਦ, ਗੀਤ । ਗਾਇ—ਗਾ ਕੇ । ਦਾਸ ਦਸਾਇ—ਦਾਸਾਂ ਦਾ ਦਾਸ ।੧।

**ਪਉੜੀ** :—ਛੋਹਰੇ—ਬਾਲਕੇ, ਦਾਸ । ਪਾਨੀਹਾਰੇ—ਪਾਣੀ ਭਰਨ ਵਾਲੇ । ਛਾਰੁ—ਚਰਨ-ਧੂੜ । ਭਗਵੰਤਾ—ਹੇ ਭਗਵਾਨ ! ਛਾਰੁ ਕੀ ਪੁਤਰੀ—ਮਿੱਟੀ ਦੀ ਪੁਤਲੀ । ਮਨ—ਹੇ ਮਨ ! ।੨੩।

**ਅਰਥ** :—ਹੇ ਨਾਨਕ ! (ਆਖ—) ਹੇ ਪ੍ਰਭੂ ! ਮੈਂ ਤੇਰੇ ਦਾਸਾਂ ਦਾ ਦਾਸ ਹਾਂ । ਮੇਰੇ ਤੇ ਅਜੇਹੀ ਮਿਹਰ ਕਰ ਕਿ ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਗਾ ਕੇ ਮੇਰੇ ਦਿਲ ਵਿਚ ਠੰਡ ਪੈ ਜਾਏ, ਮੇਰਾ ਮਨ ਸੁਖੀ ਹੋ ਜਾਏ ।੧।

**ਪਉੜੀ** :—ਹੇ ਭਗਵਾਨ ! ਆਪਣੀ ਮਿਹਰ ਕਰ, ਮੈਂ ਤੇਰੇ ਸੰਤ ਜਨਾਂ ਦੀ ਚਰਨ-ਧੂੜ ਹੋ ਜਾਵਾਂ । ਮੈਂ ਤੇਰਾ ਦਾਸ ਹਾਂ, ਤੇਰਾ ਬੱਚਾ ਹਾਂ (ਮਿਹਰ ਕਰ) ਤੇਰੇ ਦਾਸਾਂ ਦੇ ਦਾਸਾਂ ਦਾ ਮੈਂ ਪਾਣੀ ਭਰਨ ਵਾਲਾ ਬਣਾਂ (ਉਹਨਾਂ ਦੀ ਸੇਵਾ ਵਿਚ ਮੈਨੂੰ ਆਨੰਦ ਪ੍ਰਤੀਤ ਹੋਵੇ) ।

ਹੇ ਮਨ ! ਸਾਰੀ ਚਤੁਰਾਈ ਸਿਆਣਪ ਛੱਡ ਕੇ ਸੰਤ ਜਨਾਂ ਦਾ ਆਸਰਾ ਫੜ ।

ਹੇ ਨਾਨਕ ! ਸੰਤ ਜਨ ਜਿਸ ਮਨੁੱਖ ਦੀ ਸਹਾਇਤਾ ਕਰਦੇ ਹਨ, ਉਸ ਦਾ ਭੀ ਇਹ ਸਰੀਰ ਤਾਂ ਭਾਵੇਂ ਮਿੱਟੀ ਦਾ ਪੁਤਲਾ ਹੈ, ਪਰ ਇਸ ਵਿਚ ਉਹ ਉੱਚੀ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ।੨੩।

**ਸਲੋਕੁ ॥ ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ ॥ ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ ॥੧॥**

**ਪਉੜੀ ॥ ਜਜਾ ਜਾਨੈ ਹਉ ਕਛੁ ਹੂਆ ॥ ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥ ਜਉ ਜਾਨੈ ਹਉ ਭਗਤੁ ਗਿਆਨੀ ॥ ਆਗੈ ਠਾਕੁਰਿ ਤਿਲੁ ਨਹੀ ਮਾਨੀ ॥ ਜਉ ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ ਜਿਉ ਫਿਰਤਾ ॥ ਸਾਧ ਸੰਗਿ ਜਿਹ ਹਉਮੈ ਮਾਰੀ ॥ ਨਾਨਕ ਤਾ ਕਉ ਮਿਲੇ ਮੁਰਾਰੀ ॥੨੪॥ {ਪੰਨਾ ੨੫੫}**

**ਪਦ ਅਰਥ** :—ਫੂਲਹਿ—ਫੁਲਦੇ ਹਨ, ਆਕੜਦੇ ਹਨ, ਅਹੰਕਾਰ ਕਰਦੇ ਹਨ । ਕਾਚੀ—ਨਾਸਵੰਤ । ਬਿਕਾਰ—ਬੇਕਾਰ, ਵਿਅਰਥ । ਅਹੰਬੁਧਿ—ਮੈਂ ਮੈਂ ਕਰਨ ਵਾਲੀ ਅਕਲ ।੧।

**ਪਉੜੀ** :—ਨਲਿਨੀ—ਤੋਤੇ ਨੂੰ ਫੜਨ ਵਾਲਾ ਯੰਤ੍ਰ । ਇਕ ਚਰਖੜੀ ਜਿਸ ਉਤੇ ਚੋਗਾ ਪਾਇਆ ਹੁੰਦਾ ਹੈ, ਹੇਠਲੇ ਪਾਸੇ ਪਾਣੀ ਦਾ ਭਾਂਡਾ ਰੱਖਿਆ ਹੁੰਦਾ ਹੈ, ਤੋਤਾ ਚੋਗੇ ਦੇ ਲਾਲਚ ਵਿਚ ਉਤੇ ਆ ਬੈਠਦਾ ਹੈ, ਚਰਖੜੀ ਉਲਟ ਜਾਂਦੀ ਹੈ, ਤੋਤਾ ਹੇਠਲੇ ਪਾਸੇ ਪਾਣੀ ਵੇਖ ਕੇ ਚਰਖੜੀ ਨੂੰ ਘੁੱਟ ਕੇ ਫੜ ਲੈਂਦਾ ਹੈ ਤੇ ਉਹ ਆਪ ਹੀ ਫੜਿਆ ਜਾਂਦਾ ਹੈ । ਸੂਆ—ਤੋਤਾ । ਠਾਕੁਰਿ—ਠਾਕੁਰ ਨੇ । ਬਸੁਧਾ—ਧਰਤੀ । ਜਿਹ—ਜਿਸ ਨੇ । ਮੁਰਾਰੀ—ਪਰਮਾਤਮਾ ।੨੪।

**ਅਰਥ** :—ਜੇਹੜੇ ਬੰਦੇ ਦੂਜਿਆਂ ਉਤੇ ਧੱਕਾ ਜ਼ੁਲਮ ਕਰ ਕੇ ਬੜਾ ਮਾਣ ਕਰਦੇ ਹਨ, (ਸਰੀਰ ਤਾਂ ਉਹਨਾਂ ਦਾ ਭੀ ਨਾਸਵੰਤ ਹੈ) ਉਹਨਾਂ ਦਾ ਨਾਸਵੰਤ ਸਰੀਰ ਵਿਅਰਥ ਚਲਾ ਜਾਂਦਾ ਹੈ । ਉਹ 'ਮੈਂ ਵੱਡਾ' 'ਮੈਂ ਵੱਡਾ' ਕਰਨ ਵਾਲੀ ਮਤਿ ਦੇ ਬੰਧਨਾਂ ਵਿਚ ਜਕੜੇ ਜਾਂਦੇ ਹਨ । ਹੇ ਨਾਨਕ ! ਇਹਨਾਂ ਬੰਧਨਾਂ ਤੋਂ ਪ੍ਰਭੂ ਦਾ ਨਾਮ ਹੀ ਛੁਡਾ ਸਕਦਾ ਹੈ ।੧।

**ਪਉੜੀ** :—ਜੋ ਮਨੁੱਖ ਇਹ ਸਮਝਣ ਲੱਗ ਪੈਂਦਾ ਹੈ ਕਿ ਮੈਂ ਵੱਡਾ ਬਣ ਗਿਆ ਹਾਂ, ਉਹ ਇਸ ਹਉਮੈ ਵਿਚ ਇਉਂ ਬੱਝ ਜਾਂਦਾ ਹੈ ਜਿਵੇਂ ਤੋਤਾ (ਚੋਗੇ ਦੇ) ਭੁਲੇਖੇ ਵਿਚ ਨਲਿਨੀ ਨਾਲ ਫੜਿਆ ਜਾਂਦਾ ਹੈ । ਜਦੋਂ ਮਨੁੱਖ ਇਹ ਸਮਝਦਾ ਹੈ ਕਿ ਮੈਂ ਭਗਤ ਹੋ ਗਿਆ ਹਾਂ, ਮੈਂ ਗਿਆਨਵਾਨ ਬਣ ਗਿਆ ਹਾਂ, ਤਾਂ ਅਗਾਂਹ ਪ੍ਰਭੂ ਨੇ ਉਸ ਦੀ ਇਸ ਹਉਮੈ ਦਾ ਮੁੱਲ ਰਤਾ ਭੀ ਨਹੀਂ ਪਾਣਾ ਹੁੰਦਾ ।

ਜਦੋਂ ਮਨੁੱਖ ਇਹ ਸਮਝ ਲੈਂਦਾ ਹੈ ਕਿ ਮੈਂ ਚੰਗੇ ਧਾਰਮਿਕ ਵਖਿਆਨ ਕਰ ਲੈਂਦਾ ਹਾਂ ਤਾਂ ਉਹ ਇਕ ਫੇਰੀ ਵਾਲੇ ਵਪਾਰੀ ਵਾਂਗ ਹੀ ਧਰਤੀ ਉਤੇ ਤੁਰਿਆ ਫਿਰਦਾ ਹੈ, (ਜਿਵੇਂ ਫੇਰੀ ਵਾਲਾ ਸੌਦਾ ਹੋਰਨਾਂ ਅਗੇ ਹੀ ਵੇਚਦਾ ਹੈ, ਤਿਵੇਂ ਇਹ ਭੀ ਆਪ ਕੋਈ ਆਤਮਕ ਲਾਭ ਨਹੀਂ ਖੱਟਦਾ) ।

ਹੇ ਨਾਨਕ ! ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਜਾ ਕੇ ਆਪਣੀ ਹਉਮੈ ਦਾ ਨਾਸ ਕੀਤਾ ਹੈ, ਉਸੇ ਨੂੰ ਪਰਮਾਤਮਾ ਮਿਲਦਾ ਹੈ ।੨੪।

**ਸਲੋਕੁ ॥ ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥ ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥**

**ਪਉੜੀ ॥ ਝਝਾ ਝੂਰਨੁ ਮਿਟੈ ਤੁਮਾਰੋ ॥ ਰਾਮ ਨਾਮ ਸਿਉ ਕਰਿ ਬਿਉਹਾਰੋ ॥ ਝੂਰਤ ਝੂਰਤ ਸਾਕਤ ਮੂਆ ॥ ਜਾ ਕੈ ਰਿਦੈ ਹੋਤ ਭਾਉ ਬੀਆ ॥ ਝਰਹਿ ਕਸੰਮਲ ਪਾਪ ਤੇਰੇ ਮਨੂਆ ॥ ਅੰਮ੍ਰਿਤ ਕਥਾ ਸੰਤ ਸੰਗਿ ਸੁਨੂਆ ॥ ਝਰਹਿ ਕਾਮ ਕ੍ਰੋਧ ਦ੍ਰੁਸਟਾਈ ॥ ਨਾਨਕ ਜਾ ਕਉ ਕ੍ਰਿਪਾ ਗੁਸਾਈ ॥੨੫॥ {ਪੰਨਾ ੨੫੫}**

**ਪਦ ਅਰਥ** :—ਝਾਲਾਘੇ—ਸਵੇਰੇ, ਅੰਮ੍ਰਿਤ ਵੇਲੇ । ਉਠਿ—ਉਠ ਕੇ । ਨਿਸਿ—ਰਾਤ । ਬਾਸੁਰ—ਦਿਨ । ਕਾਰਾ—ਝੋਰਾ, ਚਿੰਤਾ-ਫ਼ਿਕਰ । ਨ ਬਿਆਪਈ—ਜ਼ੋਰ ਨਹੀਂ ਪਾ ਸਕੇਗਾ । ਉਪਾਧਿ—ਝਗੜੇ ਆਦਿਕ ਦਾ ਸੁਭਾਉ ।੧।

**ਪਉੜੀ** :—ਸਾਕਤ—ਮਾਇਆ-ਗ੍ਰਸਿਆ ਜੀਵ, ਰੱਬ ਨਾਲੋਂ ਟੁੱਟਾ ਹੋਇਆ । ਬੀਆ—ਦੂਜਾ । ਕਸੰਮਲ—ਪਾਪ, ਕਸਮਲ । ਮਨੂਆ—ਮਨ ਦੇ । ਦ੍ਰੁਸਟਾਈ—ਦੁਸ਼ਟ, ਮੰਦੇ ਖ਼ਿਆਲ । ਗੁਸਾਈ—ਧਰਤੀ ਦਾ ਖਸਮ, ਪ੍ਰਭੂ ।੨੫।

**ਅਰਥ** :—ਹੇ ਨਾਨਕ ! (ਆਖ—ਹੇ ਭਾਈ !) ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦਾ ਨਾਮ ਜਪ (ਇਤਨਾ ਹੀ ਨਹੀਂ) ਦਿਨ ਰਾਤ (ਹਰ ਵੇਲੇ) ਯਾਦ ਕਰ । ਕੋਈ ਚਿੰਤਾ-ਫ਼ਿਕਰ ਤੇਰੇ ਉਤੇ ਜ਼ੋਰ ਨਹੀਂ ਪਾ ਸਕੇਗਾ, ਤੇਰੇ ਅੰਦਰੋਂ ਵੈਰ-ਵਿਰੋਧ ਝਗੜੇ ਵਾਲਾ ਸੁਭਾਉ ਹੀ ਮਿਟ ਜਾਇਗਾ ।੧।

(ਹੇ ਵਣਜਾਰੇ ਜੀਵ !) ਪਰਮਾਤਮਾ ਦੇ ਨਾਮ ਨਾਲ ਵਣਜ ਕਰ, ਤੇਰਾ (ਹਰ ਕਿਸਮ ਦਾ) ਚਿੰਤਾ-ਫ਼ਿਕਰ ਮਿਟ ਜਾਇਗਾ । ਪ੍ਰਭੂ ਨਾਲੋਂ ਵਿੱਛੜਿਆ ਬੰਦਾ ਚਿੰਤਾ-ਝੋਰਿਆਂ ਵਿਚ ਹੀ ਆਤਮਕ ਮੌਤੇ ਮਰਿਆ ਰਹਿੰਦਾ ਹੈ, ਕਿਉਂਕਿ ਉਸ ਦੇ ਹਿਰਦੇ ਵਿਚ (ਪਰਮਾਤਮਾ ਨੂੰ ਵਿਸਾਰ ਕੇ) ਮਾਇਆ ਦਾ ਪਿਆਰ ਬਣਿਆ ਹੁੰਦਾ ਹੈ ।

ਹੇ ਭਾਈ ! ਸਤਸੰਗ ਵਿਚ ਜਾ ਕੇ ਪਰਮਾਤਮਾ ਦੀ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਸੁਣਿਆਂ, ਤੇਰੇ ਮਨ ਵਿਚੋਂ ਸਾਰੇ ਪਾਪ ਵਿਕਾਰ ਝੜ ਜਾਣਗੇ ।

ਹੇ ਨਾਨਕ ! ਜਿਸ ਮਨੁੱਖ ਉਤੇ ਸ੍ਰਿਸ਼ਟੀ ਦਾ ਮਾਲਕ-ਪ੍ਰਭੂ ਮਿਹਰ ਕਰਦਾ ਹੈ (ਉਸ ਦੇ ਅੰਦਰ ਨਾਮ ਵੱਸਦਾ ਹੈ, ਤੇ) ਉਸ ਦੇ ਕਾਮ ਕ੍ਰੋਧ ਆਦਿਕ ਸਾਰੇ ਵੈਰੀ ਨਾਸ ਹੋ ਜਾਂਦੇ ਹਨ ।੨੫।

**ਸਲੋਕੁ ॥ ਞਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ ॥ ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥੧॥**

**ਪਵੜੀ ॥ ਞੰਞਾ ਞਾਣਹੁ ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ ॥ ਗਣਤੀ ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ ॥ ਞੋ ਪੇਖਉ ਸੋ ਬਿਨਸਤਉ ਕਾ ਸਿਉ ਕਰੀਐ ਸੰਗੁ ॥ ਞਾਣਹੁ ਇਆ ਬਿਧਿ ਸਹੀ ਚਿਤ ਝੂਠਉ ਮਾਇਆ ਰੰਗੁ ॥ ਞਾਣਤ ਸੋਈ, ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ ॥ ਅੰਧ ਕੂਪ ਤੇ ਤਿਹ ਕਢਹੁ ਜਿਹ ਹੋਵਹੁ ਸੁਪ੍ਰਸੰਨ ॥ ਞਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥ ਨਾਨਕ ਤਿਹ ਉਸਤਤਿ ਕਰਉ ਞਾਹੂ ਕੀਓ ਸੰਜੋਗ ॥੨੬॥ {ਪੰਨਾ ੨੫੫}**

**ਪਦ ਅਰਥ** :—ਮੀਤ—ਹੇ ਮਿੱਤਰ ! ਞਤਨ—ਜਤਨ । ਜੀਵਤ ਰਹਹੁ—ਆਤਮਕ ਜੀਵਨ ਹਾਸਲ ਕਰੋਗੇ ।੧।

**ਪਵੜੀ** :—ਹੇਤ—ਮੋਹ । ਞਾਣਹੁ—ਸਮਝ ਲਵੋ । ਕੇਤ—ਕਿਤਨੇ ਕੁ ? ਗਣਉ—ਗਣਉਂ, ਮੈਂ ਗਿਣਦਾ । ਸਕਉ—ਸਕਉਂ । ਨ ਗਣਿ ਸਕਉ—ਮੈਂ ਗਿਣ ਨਹੀਂ ਸਕਦਾ । ਞੋ—ਜੋ ਕੁਝ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਕਾ ਸਿਉ—ਕਿਸ ਨਾਲ ? ਸੰਗੁ—ਸਾਥ । ਸਹੀ—ਠੀਕ । ਚਿਤ—ਹੇ ਚਿੱਤ ! ਕੂਪ ਤੇ—ਖੂਹ ਵਿਚੋਂ । ਤਿਹ—ਉਸ (ਮਨੁੱਖ) ਨੂੰ । ਭ੍ਰਮ ਤੇ—ਭਟਕਣਾ ਤੋਂ । ਭਿੰਨ—ਵੱਖਰਾ । ਕਰਉ—ਕਰਉਂ, ਮੈਂ ਕਰਦਾ ਹਾਂ । ਕੈ ਹਾਥਿ—ਦੇ ਹੱਥ ਵਿਚ । ਤੇ ਕਾਰਨ—ਉਹ ਸਾਰੇ ਸਬਬ ।੨੬।

**ਅਰਥ** :—ਹੇ ਮਿਤ੍ਰ ! (ਬੇ-ਸ਼ਕ) ਅਨੇਕਾਂ ਤਰ੍ਹਾਂ ਦੇ ਜਤਨ ਤੁਸੀ ਕਰ ਵੇਖੋ, (ਇਥੇ ਸਦਾ ਲਈ) ਟਿਕੇ ਨਹੀਂ ਰਹਿ ਸਕਦੇ । ਹੇ ਨਾਨਕ ! (ਆਖ—) ਜੇ ਪ੍ਰਭੂ ਦੇ ਨਾਮ ਨਾਲ ਪਿਆਰ ਪਾਵੋਗੇ, ਜੇ ਸਦਾ ਹਰੀ-ਨਾਮ ਸਿਮਰੋਗੇ, ਤਾਂ ਆਤਮਕ ਜੀਵਨ ਮਿਲੇਗਾ ।੧।

**ਪਉੜੀ** :—(ਹੇ ਭਾਈ !) ਇਹ ਗੱਲ ਪੱਕੀ ਸਮਝ ਲਵੋ ਕਿ ਦੁਨੀਆ ਵਾਲੇ ਮੋਹ ਨਾਸ ਹੋ ਜਾਣਗੇ; ਕਿਤਨੇ ਕੁ (ਜੀਵ ਜਗਤ ਤੋਂ) ਚਲੇ ਗਏ ਹਨ, ਇਹ ਗਿਣਤੀ ਨਾਹ ਮੈਂ ਕਰਦਾ ਹਾਂ, ਨਾਹ ਕਰ ਸਕਦਾ ਹਾਂ । ਜੋ ਕੁਝ ਮੈਂ (ਅੱਖੀਂ) ਵੇਖ ਰਿਹਾ ਹਾਂ, ਉਹ ਨਾਸਵੰਤ ਹੈ, (ਫਿਰ) ਪੀਡੀ ਪ੍ਰੀਤ ਕਿਸ ਦੇ ਨਾਲ ਪਾਈ ਜਾਏ ? ਹੇ ਮੇਰੇ ਚਿੱਤ ! ਇਉਂ ਠੀਕ ਜਾਣ ਕਿ ਮਾਇਆ ਨਾਲ ਪਿਆਰ ਝੂਠਾ ਹੈ ।

(ਹੇ ਪ੍ਰਭੂ !) ਜਿਸ ਬੰਦੇ ਉਤੇ ਤੂੰ ਤ੍ਰੁੱਠਦਾ ਹੈਂ, ਉਸ ਨੂੰ ਮੋਹ ਦੇ ਅੰਨ੍ਹੇ ਹਨੇਰੇ ਖੂਹ ਵਿਚੋਂ ਤੂੰ ਕੱਢ ਲੈਂਦਾ ਹੈਂ । ਅਜੇਹੇ ਮਨੁੱਖ ਮਾਇਆ ਵਾਲੀ ਭਟਕਣਾ ਤੋਂ ਬਚ ਜਾਂਦੇ ਹਨ । ਇਹੋ ਜਿਹਾ ਬੰਦਾ ਹੀ ਸੰਤ ਹੈ, ਉਹ ਹੀ ਸਹੀ ਜੀਵਨ ਨੂੰ ਸਮਝਦਾ ਹੈ ।

ਹੇ ਨਾਨਕ ! (ਆਖ—) ਮੈਂ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹਾਂ ਜੋ (ਮਿਹਰ ਕਰ ਕੇ ਸਿਫ਼ਤਿ-ਸਾਲਾਹ ਕਰਨ ਦਾ ਇਹ) ਸਬਬ ਮੇਰੇ ਵਾਸਤੇ ਬਣਾਂਦਾ ਹੈ, ਜਿਸ ਦੇ ਹੱਥ ਵਿਚ ਹੀ ਇਹ ਕਰਨ ਦੀ ਸਮੱਰਥਾ ਹੈ, ਤੇ ਜੋ ਸਾਰੇ ਸਬਬ ਬਣਾਣ ਜੋਗਾ ਭੀ ਹੈ (ਇਹੀ ਇਕ ਤਰੀਕਾ ਹੈ, "ਮਾਇਆ ਰੰਗ" ਤੋਂ ਬਚੇ ਰਹਿਣ ਦਾ) ।੨੬।

**ਸਲੋਕੁ ॥ ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥ ਨਾਨਕ ਮਨਹੁ ਨ ਬੀਸਰੈ ਗੁਣ ਨਿਧਿ ਗੋਬਿਦ ਰਾਇ ॥੧॥**

**ਪਉੜੀ ॥ ਟਹਲ ਕਰਹੁ ਤਉ ਏਕ ਕੀ ਜਾ ਤੇ ਬ੍ਰਿਥਾ ਨ ਕੋਇ ॥ ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ ॥ ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥ ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥ ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥ ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ ॥ ਬਾਰਿ ਬਾਰਿ ਜਾਉ ਸੰਤ ਸਦਕੇ ॥ ਨਾਨਕ ਪਾਪ ਬਿਨਾਸੇ ਕਦਿ ਕੇ ॥੨੭॥ {ਪੰਨਾ ੨੫੫}**

**ਪਦ ਅਰਥ** :—ਪਉੜੀ :—ਬ੍ਰਿਥਾ—ਖ਼ਾਲੀ । ਹੀਐ—ਹਿਰਦੇ ਵਿਚ । ਮਹਲ—ਅਵਸਰ, ਸਬਬ । ਸਾਧ—ਗੁਰੂ । ਆਪਨ—ਪ੍ਰਭੂ ਆਪ ਹੀ । ਟੋਹੇ ਟਾਹੇ—ਭਾਲੇ ਵੇਖੇ ਹਨ । ਭਵਨ—ਟਿਕਾਣੇ, ਆਸਰੇ, ਘਰ । ਤਿਹ—ਉਹਨਾਂ ਬੰਦਿਆਂ ਦੇ । ਕਦਿ ਕੇ—ਚਿਰ ਦੇ, ਕਈ ਜਨਮਾਂ ਦੇ ਕੀਤੇ ਹੋਏ ।੨੭।

**ਅਰਥ** :—ਹੇ ਨਾਨਕ ! ਗੁਣਾਂ-ਦਾ-ਖ਼ਜ਼ਾਨਾ ਗੋਬਿੰਦ ਜਿਸ ਮਨੁੱਖ ਦੇ ਮਨ ਤੋਂ ਭੁੱਲਦਾ ਨਹੀਂ ਹੈ, ਉਸ ਦੇ ਉਹ ਮੋਹ-ਬੰਧਨ ਟੁੱਟ ਜਾਂਦੇ ਹਨ ਜੋ ਜਨਮ ਮਰਨ ਦੇ ਗੇੜ ਵਿਚ ਪਾਂਦੇ ਹਨ, ਉਹ ਮਨੁੱਖ ਗੁਰੂ ਦੀ ਸੇਵਾ ਕਰ ਕੇ ਆਤਮਕ ਆਨੰਦ ਪ੍ਰਾਪਤ ਕਰਦਾ ਹੈ ।੧।

**ਪਉੜੀ** :—(ਹੇ ਭਾਈ !) ਸਿਰਫ਼ ਇਕ ਪਰਮਾਤਮਾ ਦੀ ਸੇਵਾ-ਭਗਤੀ ਕਰੋ ਜਿਸ ਦੇ ਦਰ ਤੋਂ ਕੋਈ (ਜਾਚਕ) ਖ਼ਾਲੀ ਨਹੀਂ ਜਾਂਦਾ । ਜੇ ਤੁਹਾਡੇ ਮਨ ਵਿਚ ਤਨ ਵਿਚ ਮੂੰਹ ਵਿਚ ਹਿਰਦੇ ਵਿਚ ਪ੍ਰਭੂ ਵੱਸ ਪਏ, ਤਾਂ ਮੂੰਹ-ਮੰਗਿਆ ਪਦਾਰਥ ਮਿਲੇਗਾ ।

ਪਰ ਇਹ ਸੇਵਾ-ਭਗਤੀ ਦਾ ਮੌਕਾ ਉਸੇ ਨੂੰ ਮਿਲਦਾ ਹੈ, ਜਿਸ ਉਤੇ ਗੁਰੂ ਦਿਆਲ ਹੋਵੇ । ਤੇ, ਗੁਰੂ ਦੀ ਸੰਗਤਿ ਵਿਚ ਮਨੁੱਖ ਤਦੋਂ ਟਿਕਦਾ ਹੈ, ਜੇ ਪ੍ਰਭੂ ਆਪ ਕਿਰਪਾ ਕਰੇ ।

ਅਸਾਂ ਸਾਰੇ ਥਾਂ ਭਾਲ ਕੇ ਵੇਖ ਲਏ ਹਨ, ਪ੍ਰਭੂ ਦੇ ਭਜਨ ਤੋਂ ਬਿਨਾ ਆਤਮਕ ਸੁਖ ਕਿਤੇ ਭੀ ਨਹੀਂ । ਜੇਹੜੇ ਬੰਦੇ ਗੁਰੂ ਦੀ ਹਜ਼ੂਰੀ ਵਿਚ ਆਪਾ ਲੀਨ ਕਰ ਲੈਂਦੇ ਹਨ, ਉਹਨਾਂ ਤੋਂ ਤਾਂ ਜਮਦੂਤ ਭੀ ਲਾਂਭੇ ਹੋ ਜਾਂਦੇ ਹਨ (ਉਹਨਾਂ ਨੂੰ ਮੌਤ ਦਾ ਡਰ ਭੀ ਪੋਹ ਨਹੀਂ ਸਕਦਾ) ।

ਹੇ ਨਾਨਕ ! (ਆਖ—) ਮੈਂ ਮੁੜ ਮੁੜ ਗੁਰੂ ਤੋਂ ਕੁਰਬਾਨ ਜਾਂਦਾ ਹਾਂ । ਜੇਹੜਾ ਮਨੁੱਖ ਗੁਰੂ ਦਰ ਤੇ ਆ ਡਿੱਗਦਾ ਹੈ, ਉਸ ਦੇ ਕਈ ਜਨਮਾਂ ਦੇ ਕੀਤੇ ਮੰਦ ਕਰਮਾਂ ਦੇ ਸੰਸਕਾਰ ਨਾਸ ਹੋ ਜਾਂਦੇ ਹਨ ।੨੭।

**ਸਲੋਕੁ ॥ ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ ॥ ਜੋ ਜਨ ਪ੍ਰਭਿ ਅਪੁਨੇ ਕਰੇ ਨਾਨਕ ਤੇ ਧਨਿ ਧੰਨਿ ॥੧॥**

**ਪਉੜੀ ॥ ਠਠਾ ਮਨੂਆ ਠਾਹਹਿ ਨਾਹੀ ॥ ਜੋ ਸਗਲ ਤਿਆਗਿ ਏਕਹਿ ਲਪਟਾਹੀ ॥ ਠਹਕਿ ਠਹਕਿ ਮਾਇਆ ਸੰਗਿ ਮੂਏ ॥ ਉਆ ਕੈ ਕੁਸਲ ਨ ਕਤਹੂ ਹੂਏ ॥ ਠਾਂਢਿ ਪਰੀ ਸੰਤਹ ਸੰਗਿ ਬਸਿਆ ॥ ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥ ਠਾਕੁਰ ਅਪੁਨੇ ਜੋ ਜਨੁ ਭਾਇਆ ॥ ਨਾਨਕ ਉਆ ਕਾ ਮਨੁ ਸੀਤਲਾਇਆ ॥੨੮॥ {ਪੰਨਾ ੨੫੬}**

**ਪਦ ਅਰਥ** :—ਠਾਕ—ਰੋਕ । ਦਰਿ—ਪ੍ਰਭੂ ਦੇ ਦਰ ਉਤੇ । ਪ੍ਰਭਿ—ਪ੍ਰਭੂ ਨੇ । ਧਨਿ ਧੰਨਿ—ਬੜੇ ਭਾਗਾਂ ਵਾਲੇ ।੧।

**ਪਉੜੀ** :—ਠਾਹਹਿ—ਦੁਖਾਂਦੇ । ਠਹਕਿ ਠਹਕਿ—ਖਪ ਖਪ ਕੇ, ਖਹਿ ਖਹਿ ਕੇ, ਦੂਜਿਆਂ ਨਾਲ ਵੈਰ-ਵਿਰੋਧ ਬਣਾ ਬਣਾ ਕੇ । ਜੀਅ ਰਸਿਆ—ਜਿੰਦ ਵਿਚ ਰਚ ਜਾਂਦਾ ਹੈ । ਭਾਇਆ—ਪਿਆਰਾ ਲੱਗਾ ।੨੮।

**ਅਰਥ** :—(ਹੇ ਪ੍ਰਭੂ !) ਜਿਨ੍ਹਾਂ ਉਤੇ ਤੂੰ ਮਿਹਰ ਕਰਦਾ ਹੈਂ; ਉਹਨਾਂ ਦੇ ਰਾਹ ਵਿਚ ਤੇਰੇ ਦਰ ਤੇ ਪਹੁੰਚਣ ਲੱਗਿਆਂ ਕੋਈ ਰੋਕ ਨਹੀਂ ਪੈਂਦੀ (ਕੋਈ ਵਿਕਾਰ ਉਹਨਾਂ ਨੂੰ ਪ੍ਰਭੂ-ਚਰਨਾਂ ਵਿਚ ਜੁੜਨ ਤੋਂ ਰੋਕ ਨਹੀਂ ਸਕਦਾ) । ਹੇ ਨਾਨਕ ! (ਆਖ—) ਉਹ ਬੰਦੇ ਬੜੇ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਪ੍ਰਭੂ ਨੇ ਆਪਣੇ ਬਣਾ ਲਿਆ ਹੈ ।੧।

ਪਉੜੀ :—ਜੋ ਮਨੁੱਖ (ਮਾਇਆ ਦੇ) ਸਾਰੇ (ਮੋਹ) ਤਿਆਗ ਕੇ ਸਿਰਫ਼ ਪ੍ਰਭੂ-ਚਰਨਾਂ ਵਿਚੇ ਜੁੜੇ ਰਹਿੰਦੇ ਹਨ, ਉਹ (ਫਿਰ ਮਾਇਕ ਪਦਾਰਥਾਂ ਦੀ ਖ਼ਾਤਰ) ਕਿਸੇ ਦਾ ਦਿਲ ਨਹੀਂ ਦੁਖਾਂਦੇ । (ਪਰ) ਜੋ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ (ਮਾਇਆ ਦੀ ਖ਼ਾਤਰ ਦੂਜਿਆਂ ਨਾਲ) ਵੈਰ-ਵਿਰੋਧ ਬਣਾ ਬਣਾ ਕੇ ਆਤਮਕ ਮੌਤ ਸਹੇੜਦੇ ਹਨ, ਉਹਨਾਂ ਦੇ ਅੰਦਰ ਕਦੇ ਆਤਮਕ ਆਨੰਦ ਨਹੀਂ ਆ ਸਕਦਾ ।

ਜੇਹੜਾ ਮਨੁੱਖ ਗੁਰਮੁਖਾਂ ਦੀ ਸੰਗਤਿ ਵਿਚ ਨਿਵਾਸ ਰੱਖਦਾ ਹੈ, ਉਸ ਦੇ ਮਨ ਵਿਚ ਠੰਡ ਪਈ ਰਹਿੰਦੀ ਹੈ, ਪ੍ਰਭੂ ਦਾ ਆਤਮਕ ਅਮਰਤਾ ਦੇਣ ਵਾਲਾ ਨਾਮ ਉਸ ਦੀ ਜਿੰਦ ਵਿਚ ਰਚ ਜਾਂਦਾ ਹੈ ।

ਹੇ ਨਾਨਕ ! ਜੋ ਮਨੁੱਖ ਪਿਆਰੇ ਪਰਮਾਤਮਾ ਨੂੰ ਚੰਗਾ ਲੱਗ ਪੈਂਦਾ ਹੈ, ਉਸ ਦਾ ਮਨ (ਮਾਇਆ ਦੀ ਤ੍ਰਿਸ਼ਨਾ-ਰੂਪ ਅੱਗ ਤੋਂ ਬਚ ਕੇ) ਸਦਾ ਸ਼ਾਂਤ ਰਹਿੰਦਾ ਹੈ ।੨੮।

**ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥**

**ਪਉੜੀ ॥ ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥ ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥ ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥ ਜਾ ਕਾ ਤਸੂ ਨਹੀ ਸੰਗਿ ਚਾਲੈ ॥ ਉਆ ਡੇਰਾ ਕੀ ਸੋ ਮਿਤਿ ਜਾਨੈ ॥ ਜਾ ਕਉ ਦ੍ਰਿਸਟਿ ਪੂਰਨ ਭਗਵਾਨੈ ॥ ਡੇਰਾ ਨਿਹਚਲੁ ਸਚੁ ਸਾਧ ਸੰਗ ਪਾਇਆ ॥ ਨਾਨਕ ਤੇ ਜਨ ਨਹ ਡੋਲਾਇਆ ॥੨੯॥ {ਪੰਨਾ ੨੫੬}**

**ਪਦ ਅਰਥ** :—ਦੇ ਕਰਿ—ਦੇ ਕੇ । ਕਲਾ—ਤਾਕਤ । ਤੇ—ਤੋਂ ।੧।

**ਪਉੜੀ** :—ਡੇਰਾ—ਸਦਾ ਟਿਕੇ ਰਹਿਣ ਲਈ ਥਾਂ । ਜਾਨੁ—ਪਛਾਣ । ਸੰਜਮ—(ਟਿਕੇ ਰਹਿਣ ਦੀ) ਜੁਗਤਿ । ਸਬਦਿ—ਸ਼ਬਦ ਦੀ ਰਾਹੀਂ । ਸ੍ਰਮੁ—ਮਿਹਨਤ । ਘਾਲੈ—ਜਤਨ ਕਰਦਾ ਹੈ, ਘਾਲ ਘਾਲਦਾ ਹੈ । ਤਸੂ—ਰਤਾ ਭਰ ਭੀ । ਮਿਤਿ—ਮਰਯਾਦਾ, ਰੀਤ ।੨੯।

**ਅਰਥ** :—ਹੇ ਨਾਨਕ ! (ਇਉਂ ਅਰਦਾਸ ਕਰ—) ਹੇ ਸਾਰੀਆਂ ਤਾਕਤਾਂ ਰੱਖਣ ਵਾਲੇ ਪ੍ਰਭੂ ! ਮੈਂ ਅਨੇਕਾਂ ਵਾਰੀ ਤੈਨੂੰ ਨਮਸਕਾਰ ਕਰਦਾ ਹਾਂ । ਮੈਨੂੰ ਮਾਇਆ ਦੇ ਮੋਹ ਵਿਚ ਥਿੜਕਣ ਤੋਂ ਆਪਣਾ ਹੱਥ ਦੇ ਕੇ ਬਚਾ ਲੈ ।੧।

**ਪਉੜੀ** :—(ਹੇ ਭਾਈ !) ਇਹ ਸੰਸਾਰ ਤੇਰੇ ਸਦਾ ਟਿਕੇ ਰਹਿਣ ਵਾਲਾ ਥਾਂ ਨਹੀਂ ਹੈ, ਉਸ ਟਿਕਾਣੇ ਨੂੰ ਪਛਾਣ, ਜੇਹੜਾ ਅਸਲ ਪੱਕੀ ਰਿਹਾਇਸ਼ ਵਾਲਾ ਘਰ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਇਹ ਸੂਝ ਹਾਸਲ ਕਰ ਕਿ ਉਸ ਘਰ ਵਿਚ ਸਦਾ ਟਿਕੇ ਰਹਿਣ ਦੀ ਕੀਹ ਜੁਗਤਿ ਹੈ ।

ਮਨੁੱਖ ਇਸ ਦੁਨੀਆਵੀ ਡੇਰੇ ਦੀ ਖ਼ਾਤਰ ਬੜੀ ਮਿਹਨਤ ਕਰ ਕੇ ਘਾਲਾਂ ਘਾਲਦਾ ਹੈ, ਪਰ (ਮੌਤ ਆਇਆਂ) ਇਸ ਦਾ ਰਤਾ ਭਰ ਭੀ ਇਸ ਦੇ ਨਾਲ ਨਹੀਂ ਜਾਂਦਾ ।

ਉਸ ਸਦੀਵੀ ਟਿਕਾਣੇ ਦੀ ਰੀਤ-ਮਰਯਾਦਾ ਦੀ ਸਿਰਫ਼ ਉਸ ਮਨੁੱਖ ਨੂੰ ਸਮਝ ਪੈਂਦੀ ਹੈ, ਜਿਸ ਉਤੇ ਪੂਰਨ ਪ੍ਰਭੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ ।

ਹੇ ਨਾਨਕ ! ਸਾਧ ਸੰਗਤਿ ਵਿਚ ਆ ਕੇ ਜੋ ਮਨੁੱਖ ਸਦੀਵੀ ਅਟੱਲ ਆਤਮਕ ਆਨੰਦ ਵਾਲਾ ਟਿਕਾਣਾ ਲੱਭ ਲੈਂਦੇ ਹਨ, ਉਹਨਾਂ ਦਾ ਮਨ (ਇਸ ਨਾਸਵੰਤ ਸੰਸਾਰ ਦੇ ਘਰਾਂ ਆਦਿਕ ਦੀ ਖ਼ਾਤਰ) ਨਹੀਂ ਡੋਲਦਾ ।੨੯।

**ਸਲੋਕੁ ॥ ਢਾਹ ਨ ਲਾਗੈ ਧਰਮਰਾਇ ਕਿਨਹਿ ਨ ਘਾਲਿਓ ਬੰਧ ॥ ਨਾਨਕ ਉਬਰੇ ਜਪਿ ਹਰੀ ਸਾਧ ਸੰਗਿ ਸਨਬੰਧ ॥੧॥**

**ਪਉੜੀ ॥ ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥ ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥ ਢੇਰੀ ਢਾਹਹੁ ਸਾਧ ਸੰਗਿ ਅਹੰਬੁਧਿ ਬਿਕਰਾਲ ॥ ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ ॥ ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥ ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ ॥ ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ ॥ ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ ॥੩੦॥ {ਪੰਨਾ ੨੫੬}**

**ਪਦ ਅਰਥ** :—ਧਰਮਰਾਇ ਢਾਹ—(ਆਤਮਕ ਜੀਵਨ ਦੇ ਮਹਲ ਨੂੰ) ਧਰਮਰਾਜ ਦੀ ਢਾਹ, ਆਤਮਕ ਜੀਵਨ ਦੀ ਇਮਾਰਤ ਨੂੰ ਵਿਕਾਰਾਂ ਦੇ ਹੜ੍ਹ ਦੀ ਢਾਹ । ਕਿਨਹਿ—ਕਿਸੇ ਭੀ ਵਿਕਾਰ ਨੇ । ਬੰਧ ਨ ਘਾਲਿਓ—ਆਤਮਕ ਜੀਵਨ ਦੇ ਰਸਤੇ ਵਿਚ ਰੋਕ ਨ ਪਾਈ । ਸਨਬੰਧ—ਸੰਬੰਧ, ਨਾਤਾ, ਪ੍ਰੀਤ ।੧।

**ਪਉੜੀ** :—ਬਿਕਰਾਲ—ਡਰਾਉਣੀ । ਸਹਜੇ—ਸਹਜਿ, ਅਡੋਲ ਅਵਸਥਾ ਵਿਚ । ਨਿਹਾਲ—ਪ੍ਰਸੰਨ । ਜਾਪੈ—ਜੰਮਦੀ ਹੈ, ਬਣੀ ਰਹਿੰਦੀ ਹੈ । ਜਮਿ—ਜੰਮ ਕੇ ।੬੦।

**ਅਰਥ** :—ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਸਾਧ ਸੰਗਤਿ ਵਿਚ ਨਾਤਾ ਜੋੜਿਆ, ਉਹ ਹਰੀ ਦਾ ਨਾਮ ਜਪ ਕੇ (ਵਿਕਾਰਾਂ ਦੇ ਹੜ੍ਹ ਵਿਚੋਂ) ਬਚ ਨਿਕਲੇ । ਉਹਨਾਂ (ਦੇ ਆਤਮਕ ਜੀਵਨ ਦੀ ਇਮਾਰਤ) ਨੂੰ ਵਿਕਾਰਾਂ ਦੇ ਹੜ੍ਹ ਦੀ ਢਾਹ ਨਹੀਂ ਲੱਗਦੀ । ਕੋਈ ਇਕ ਭੀ ਵਿਕਾਰ ਉਹਨਾਂ ਦੇ ਜੀਵਨ-ਰਾਹ ਵਿਚ ਰੋਕ ਨਹੀਂ ਪਾ ਸਕਿਆ ।੧।

**ਪਉੜੀ** :—(ਹੇ ਭਾਈ !) ਪ੍ਰਭੂ ਤੁਹਾਡੇ ਨਾਲ (ਹਿਰਦੇ ਵਿਚ) ਵੱਸ ਰਿਹਾ ਹੈ, ਤੁਸੀ ਜੰਗਲ ਜੰਗਲ ਕਿੱਥੇ ਢੂੰਢਦੇ ਫਿਰਦੇ ਹੋ ? ਹੋਰ ਕਿੱਥੇ ਲੱਭਦੇ ਫਿਰਦੇ ਹੋ ? ਭਾਲ ਇਸ ਮਨ ਵਿਚ ਹੀ (ਕਰਨੀ ਹੈ) । ਸਾਧ ਸੰਗਤਿ ਵਿਚ (ਪਹੁੰਚ ਕੇ) ਭਿਆਨਕ ਹਉਮੈ ਵਾਲੀ ਮਤਿ ਦੀ ਬਣੀ ਹੋਈ ਢੇਰੀ ਨੂੰ ਢਾਹ ਦਿਉ (ਇਸ ਤਰ੍ਹਾਂ ਅੰਦਰ ਹੀ ਪ੍ਰਭੂ ਦਾ ਦਰਸਨ ਹੋ ਜਾਇਗਾ, ਪ੍ਰਭੂ ਦਾ) ਦਰਸਨ ਕਰ ਕੇ ਆਤਮਾ ਖਿੜ ਪਏਗਾ, ਆਤਮਕ ਆਨੰਦ ਮਿਲੇਗਾ, ਅਡੋਲ ਅਵਸਥਾ ਵਿਚ ਟਿਕ ਜਾਵੋਗੇ ।

ਜਿਤਨਾ ਚਿਰ ਅੰਦਰ ਹਉਮੈ ਦੀ ਢੇਰੀ ਬਣੀ ਰਹਿੰਦੀ ਹੈ, ਮਨੁੱਖ ਜੰਮਦਾ ਮਰਦਾ ਰਹਿੰਦਾ ਹੈ, ਜੂਨਾਂ ਦੇ ਗੇੜ ਵਿਚ ਦੁੱਖ ਭੋਗਦਾ ਹੈ, ਮੋਹ ਵਿਚ ਮਸਤ ਹੋ ਕੇ (ਮਾਇਆ ਨਾਲ) ਚੰਬੜਿਆ ਰਹਿੰਦਾ ਹੈ, ਹਉਮੈ ਦੇ ਕਾਰਨ ਜਨਮ ਮਰਨ ਵਿਚ ਪਿਆ ਰਹਿੰਦਾ ਹੈ ।

ਹੇ ਨਾਨਕ ! ਜੋ ਬੰਦੇ ਇਸ ਜਨਮ ਵਿਚ ਸਾਧ ਜਨਾਂ ਦੀ ਸਰਨ ਆ ਪੈਂਦੇ ਹਨ, ਉਹਨਾਂ ਦੀਆਂ (ਮੋਹ ਤੋਂ ਉਪਜੀਆਂ) ਦੁੱਖਾਂ ਦੀਆਂ ਫਾਹੀਆਂ ਕੱਟੀਆਂ ਜਾਂਦੀਆਂ ਹਨ, ਉਹਨਾਂ ਨੂੰ ਪ੍ਰਭੂ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੩੦।

**ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥ ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥**

**ਪਉੜੀ ॥ ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥ ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾਦੂ ਹੋਇ ॥ ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥ ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥ ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥ ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ ॥ ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥ ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥੩੧॥ {ਪੰਨਾ ੨੫੯}**

**ਪਦ ਅਰਥ** :—ਦੂਤ—ਹੇ ਮੇਰੇ ਦੂਤੋ ! {ਧਰਮਰਾਜ ਆਪਣੇ ਦੂਤਾਂ ਨੂੰ ਕਹਿੰਦਾ ਦੱਸਿਆ ਜਾ ਰਿਹਾ ਹੈ} ।੧।

**ਪਉੜੀ** :—ਰਣ ਤੇ—ਜਗਤ ਦੀ ਰਣ-ਭੂਮੀ ਤੋਂ । ਸੀਝੀਐ—ਜਿੱਤੀਦਾ ਹੈ । ਆਤਮ—ਆਪਣੇ ਆਪ ਨੂੰ । ਅਨ—ਦ੍ਵੈਤ । ਮਰੈ—ਆਪਾ-ਭਾਵ ਵਲੋਂ ਮਰੇ । ਸੋਭਾਦੂ—ਦੋਹਾਂ ਬਾਹਵਾਂ ਨਾਲ ਤਲਵਾਰ ਚਲਾਣ ਵਾਲਾ ਸੂਰਮਾ । ਮਣੀ—ਹਉਮੈ । ਸੂਰਤਣ—ਸੂਰਮਤਾ, ਬਹਾਦਰੀ । ਟੇਕ—ਓਟ । ਰੈਣਿ—ਰਾਤ । ਰੇਣ—ਚਰਨ-ਧੂੜ । ਏਊ—ਇਹੀ, ਇਹੋ ਜੇਹੇ ।੩੧।

**ਅਰਥ** :—(ਧਰਮਰਾਜ ਆਖਦਾ ਹੈ—) ਹੇ ਮੇਰੇ ਦੂਤੋ ! ਜਿੱਥੇ ਸਾਧ ਜਨ ਪਰਮਾਤਮਾ ਦਾ ਭਜਨ ਕਰ ਰਹੇ ਹੋਣ, ਜਿਥੇ ਨਿੱਤ ਕੀਰਤਨ ਹੋ ਰਿਹਾ ਹੋਵੇ, ਤੁਸਾਂ ਉਸ ਥਾਂ ਦੇ ਨੇੜੇ ਨ ਜਾਣਾ । (ਜੇ ਤੁਸੀ ਉਥੇ ਚਲੇ ਗਏ ਤਾਂ ਇਸ ਖ਼ੁਨਾਮੀ ਤੋਂ) ਨਾਹ ਮੈਂ ਬਚਾਂਗਾ, ਨਾਹ ਤੁਸੀ ਬਚੋਗੇ ।੧।

**ਪਉੜੀ** :—ਇਸ ਜਗਤ ਰਣ-ਭੂਮੀ ਵਿਚ ਹਉਮੈ ਨਾਲ ਹੋ ਰਹੇ ਜੰਗ ਤੋਂ ਤਦੋਂ ਹੀ ਕਾਮਯਾਬ ਹੋਈਦਾ ਹੈ, ਜੇ ਮਨੁੱਖ ਆਪਣੇ ਆਪ ਨੂੰ ਜਿੱਤ ਲਏ । ਜੇਹੜਾ ਮਨੁੱਖ ਹਉਮੈ ਤੇ ਦ੍ਵੈਤ ਨਾਲ ਟਾਕਰਾ ਕਰ ਕੇ ਹਉਮੈ ਵਲੋਂ ਮਰ ਜਾਂਦਾ ਹੈ, ਉਹੀ ਵੱਡਾ ਸੂਰਮਾ ਹੈ ।

ਜੇਹੜਾ ਮਨੁੱਖ ਗੁਰੂ ਦੀ ਸਿੱਖਿਆ ਲੈ ਕੇ ਹਉਮੈ ਨੂੰ ਮੁਕਾਂਦਾ ਹੈ, ਸੰਸਾਰਕ ਵਾਸ਼ਨਾ ਵਲੋਂ ਅਜਿੱਤ ਹੋ ਜਾਂਦਾ ਹੈ, ਆਪਣੇ ਮਨ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈ, ਉਹ ਮਨੁੱਖ ਪਰਮਾਤਮਾ ਨੂੰ ਮਿਲ ਪੈਂਦਾ ਹੈ (ਸੰਸਾਰਕ ਰਣ-ਭੂਮੀ ਵਿਚ) ਉਸੇ ਦੀ ਬਰਦੀ ਸੂਰਮਿਆਂ ਵਾਲੀ ਸਮਝੋ ।

ਹੇ ਨਾਨਕ ! ਜੇਹੜਾ ਮਨੁੱਖ ਇਕ ਪ੍ਰਭੂ ਦਾ ਹੀ ਆਸਰਾ-ਪਰਨਾ ਲੈਂਦਾ ਹੈ, ਕਿਸੇ ਹੋਰ ਨੂੰ ਆਪਣਾ ਆਸਰਾ ਨਹੀਂ ਸਮਝਦਾ, ਸਰਬ-ਵਿਆਪਕ ਬੇਅੰਤ ਪ੍ਰਭੂ ਨੂੰ ਦਿਨ ਰਾਤ ਹਰ ਵੇਲੇ ਸਿਮਰਦਾ ਰਹਿੰਦਾ ਹੈ, ਆਪਣੇ ਇਸ ਮਨ ਨੂੰ ਸਭਨਾਂ ਦੀ ਚਰਨ-ਧੂੜ ਬਣਾਂਦਾ ਹੈ—ਜੇਹੜਾ ਮਨੁੱਖ ਇਹ ਕਰਮ ਕਮਾਂਦਾ ਹੈ ਉਹ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ, ਸਦਾ ਆਤਮਕ ਆਨੰਦ ਮਾਣਦਾ ਹੈ, ਪਿਛਲੇ ਕੀਤੇ ਭਲੇ ਕਰਮਾਂ ਦਾ ਲੇਖ ਉਸ ਦੇ ਮੱਥੇ ਉਤੇ ਉੱਘੜ ਪੈਂਦਾ ਹੈ ।੩੧।

ਸਲੋਕੁ ॥ ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥ ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥੧॥

ਪਉੜੀ ॥ ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ ॥ ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ ॥ ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ ॥ ਗਤਿ ਪਾਵਹਿ ਮਤਿ ਹੋਇ ਪ੍ਰਗਾਸ ਮਹਲੀ ਪਾਵਹਿ ਠਾਉ ॥ ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ ॥ ਸੰਤ ਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ ॥ ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ ॥ ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ ॥੩੨॥ {ਪੰਨਾ ੨੫੬-੨੫੭}

**ਪਦ ਅਰਥ** :—ਅਰਪਉ—ਮੈਂ ਭੇਟਾ ਕਰ ਦਿਆਂ । ਮੋਹਿ—ਮੈਨੂੰ । ਜੋਹ—ਤੱਕ, ਘੂਰੀ ।੧।

**ਪਉੜੀ** :—ਨਿਧਿ—ਖ਼ਜ਼ਾਨਾ । ਤਪਤਿ—ਸੜਨ, ਤਪਸ਼ । ਤ੍ਰਾਸ—ਡਰ । ਪੰਥ—ਰਸਤਾ । ਜਾਸੁ ਮਨਿ—ਜਿਸ ਦੇ ਮਨ ਵਿਚ । ਮਹਲੀ—ਪ੍ਰਭੂ ਦੇ ਘਰ ਵਿਚ । ਠਾਉ—ਥਾਂ । ਤਾਹ ਸੰਗਿ—ਤੇਰੇ ਨਾਲ । ਤਾਤਾ—ਸਾੜਾ, ਕਲੇਸ਼ । ਆਪਹਿ—ਆਪ ਹੀ ।੩੨।

**ਅਰਥ** :—ਹੇ ਨਾਨਕ ! (ਆਖ—) ਜੇਹੜਾ ਮਨੁੱਖ ਮੈਨੂੰ ਰੱਬ ਮਿਲਾ ਦੇਵੇ, ਮੈਂ ਉਸ ਅਗੇ ਆਪਣਾ ਤਨ ਮਨ ਧਨ ਸਭ ਕੁਝ ਭੇਟ ਕਰ ਦਿਆਂ, (ਕਿਉਂਕਿ ਪ੍ਰਭੂ ਦੇ ਮਿਲਿਆਂ) ਮਨ ਦੀ ਭਟਕਣਾ ਤੇ ਸਹਮ ਦੂਰ ਹੋ ਜਾਂਦਾ ਹੈ, ਜਮ ਦੀ ਘੂਰੀ ਭੀ ਮੁੱਕ ਜਾਂਦੀ ਹੈ, (ਮੌਤ ਦਾ ਸਹਮ ਭੀ ਖ਼ਤਮ ਹੋ ਜਾਂਦਾ ਹੈ) ।੧।

**ਪਉੜੀ** :—(ਹੇ ਭਾਈ !) ਉਸ ਗੋਬਿੰਦ ਰਾਇ ਨਾਲ ਪਿਆਰ ਪਾ ਜੋ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਮਨ-ਇੱਛਤ ਫਲ ਹਾਸਲ ਕਰੇਂਗਾ, ਤੇਰੇ ਮਨ ਦੀ (ਤ੍ਰਿਸ਼ਨਾ-ਅੱਗ ਦੀ) ਤਪਸ਼ ਦੂਰ ਹੋ ਜਾਏਗੀ । ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦਾ ਨਾਮ ਵੱਸ ਪਏ ਉਸ ਦਾ ਜਮਾਂ ਦੇ ਰਸਤੇ ਦਾ ਡਰ ਮਿਟ ਜਾਂਦਾ ਹੈ (ਮੌਤ ਦਾ ਸਹਮ ਮੁੱਕ ਜਾਂਦਾ ਹੈ) । (ਹੇ ਭਾਈ ! ਨਾਮ ਦੀ ਬਰਕਤਿ ਨਾਲ) ਉੱਚੀ ਆਤਮਕ ਹਾਸਲ ਕਰੇਂਗਾ, ਤੇਰੀ ਅਕਲ ਰੌਸ਼ਨ ਹੋ ਜਾਏਗੀ ਪ੍ਰਭੂ-ਚਰਨਾਂ ਵਿਚ ਤੇਰੀ ਸੁਰਤਿ ਟਿਕੀ ਰਹੇਗੀ । (ਮਾਇਆ ਵਾਲੀ) ਭਟਕਣਾ ਛੱਡ, ਧਨ, ਘਰ ਜੁਆਨੀ, ਰਾਜ ਕਿਸੇ ਚੀਜ਼ ਨੇ ਭੀ ਤੇਰੇ ਨਾਲ ਨਹੀਂ ਜਾਣਾ; ਸਤਸੰਗ ਵਿਚ ਰਹਿ ਕੇ ਪ੍ਰਭੂ ਦਾ ਨਾਮ ਸਿਮਰਿਆ ਕਰ, ਬੱਸ ! ਇਹੀ ਅੰਤ ਤੇਰੇ ਕੰਮ ਆਵੇਗਾ । (ਪ੍ਰਭੂ ਦਾ ਹੋ ਰਹੁ) ਜਦੋਂ ਪ੍ਰਭੂ ਆਪ ਦੁੱਖ-ਕਲੇਸ਼ ਦੂਰ ਕਰਨ ਵਾਲਾ (ਸਿਰ ਉਤੇ) ਹੋਵੇ ਤਾਂ ਕੋਈ ਮਾਨਸਕ ਕਲੇਸ਼ ਰਹਿ ਨਹੀਂ ਸਕਦਾ ।

ਹੇ ਨਾਨਕ ! (ਆਖ—) ਪ੍ਰਭੂ ਆਪ ਮਾਪਿਆਂ ਵਾਂਗ ਸਾਡੀ ਪਾਲਣਾ ਕਰਦਾ ਹੈ ।੩੨।

ਸਲੋਕੁ ॥ ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ ॥ ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ ਸਾਥਿ ॥੧॥

ਪਉੜੀ ॥ ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ ॥ ਅਨਿਕ ਬੰਚ ਬਲ ਛਲ ਕਰਹੁ ਮਾਇਆ ਏਕ ਉਪਾਵ ॥ ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ ॥ ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ ॥ ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥ ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ ॥ ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ ॥੩੩॥ {ਪੰਨਾ ੨੫੭}

**ਪਦ ਅਰਥ :—**ਸੰਚਿ—ਇਕੱਠੀ ਕਰ ਕੇ । ਸਾਕਤ—ਮਾਇਆ-ਗ੍ਰਸੇ ਜੀਵ ।੧।

**ਪਉੜੀ** :—ਬੰਚ—ਠੱਗੀ । ਬਲ ਛਲ—ਵਲ-ਛਲ, ਫ਼ਰੇਬ । ਸ੍ਰਮੁ—ਮਿਹਨਤ । ਗਾਵਾਰ—ਹੇ ਮੂਰਖ ! ਅਉਸਰ—ਸਮਾ । ਥਿਤਿ—ਸ਼ਾਂਤੀ, ਟਿਕਾਉ । ਸਿਖ—ਸਿੱਖਿਆ । ਅਸਨੇਹੁ—ਨੇਹੁ, ਪਿਆਰ {ਨੇਹ ਦੇ ਦੋ ਪੰਜਾਬੀ ਰੂਪ—ਨੇਹੁ, ਅਸਨੇਹੁ । ਵੇਖੋ 'ਗੁਰਬਾਣੀ ਵਿਆਕਰਣ'} ।੩੩।

**ਅਰਥ** :—ਹੇ ਨਾਨਕ ! ਮਾਇਆ-ਗ੍ਰਸੇ ਜੀਵ ਮਾਇਆ ਦੀ ਖ਼ਾਤਰ ਕਈ ਤਰ੍ਹਾਂ ਦੌੜ-ਭੱਜ ਕਰਦੇ ਹਨ, ਪਰ ਰੱਜਦੇ ਨਹੀਂ, ਤ੍ਰਿਸ਼ਨਾ ਮੁੱਕਦੀ ਨਹੀਂ; ਮਾਇਆ ਜੋੜ ਜੋੜ ਕੇ ਆਤਮਕ ਮੌਤ ਸਹੇੜ ਲੈਂਦੇ ਹਨ, ਮਾਇਆ ਭੀ ਨਾਲ ਨਹੀਂ ਨਿਭਦੀ ।੧।

**ਪਉੜੀ** :—ਹੇ ਮੂਰਖ ! ਕਿਸੇ ਨੇ ਭੀ ਇਥੇ ਸਦਾ ਬੈਠ ਨਹੀਂ ਰਹਿਣਾ, ਕਿਉਂ ਪੈਰ ਪਸਾਰ ਰਿਹਾ ਹੈਂ ? (ਕਿਉਂ ਮਾਇਆ ਦੇ ਖਿਲਾਰੇ ਖਿਲਾਰ ਰਿਹਾ ਹੈਂ ?) ਤੂੰ ਸਿਰਫ਼ ਮਾਇਆ ਵਾਸਤੇ ਹੀ ਕਈ ਪਾਪੜ ਵੇਲ ਰਿਹਾ ਹੈਂ, ਅਨੇਕਾਂ ਠੱਗੀਆਂ-ਫ਼ਰੇਬ ਕਰ ਰਿਹਾ ਹੈਂ ।

ਹੇ ਮੂਰਖ ! ਤੂੰ ਧਨ ਜੋੜ ਰਿਹਾ ਹੈਂ, (ਧਨ ਦੀ ਖ਼ਾਤਰ) ਦੌੜ-ਭੱਜ ਕਰਦਾ ਹੈਂ, ਤੇ ਥੱਕ-ਟੁੱਟ ਜਾਂਦਾ ਹੈਂ, ਪਰ ਅੰਤ ਸਮੇ ਇਹ ਧਨ ਤੇਰੀ ਜਿੰਦ ਦੇ ਕੰਮ ਤਾਂ ਨਹੀਂ ਆਵੇਗਾ ।

(ਹੇ ਭਾਈ !) ਗੁਰਮੁਖਾਂ ਦੀ ਸਿੱਖਿਆ ਧਿਆਨ ਨਾਲ ਸੁਣ, ਪਰਮਾਤਮਾ ਦਾ ਭਜਨ ਕਰ ਆਤਮਕ ਸ਼ਾਂਤੀ (ਤਦੋਂ ਹੀ) ਮਿਲੇਗੀ, ਸਦਾ ਸਿਰਫ਼ ਪਰਮਾਤਮਾ ਨਾਲ (ਦਿਲੀ) ਪ੍ਰੀਤਿ ਬਣਾ । ਇਹੀ ਪਿਆਰ ਸਦਾ ਕਾਇਮ ਰਹਿਣ ਵਾਲਾ ਹੈ ।

(ਪਰ) ਹੇ ਨਾਨਕ ! (ਆਖ—ਹੇ ਪ੍ਰਭੂ !) ਇਹ ਜੀਵ ਵਿਚਾਰੇ (ਮਾਇਆ ਦੇ ਟਾਕਰੇ ਤੇ ਬੇ-ਵੱਸ) ਹਨ, ਜਿੱਧਰ ਤੂੰ ਇਹਨਾਂ ਨੂੰ ਲਾਉਂਦਾ ਹੈਂ, ਉਧਰ ਹੀ ਲੱਗਦੇ ਹਨ, ਹਰੇਕ ਸਬਬ ਸਿਰਫ਼ ਤੇਰੇ ਹੱਥ ਵਿਚ ਹੈ, ਤੂੰ ਹੀ ਸਭ ਕੁਝ ਕਰ ਸਕਦਾ ਹੈਂ, ਤੇ ਜੀਵਾਂ ਪਾਸੋਂ) ਕਰਾ ਸਕਦਾ ਹੈਂ ।੩੩।

**ਸਲੋਕੁ ॥ ਦਾਸਹ ਏਕੁ ਨਿਹਾਰਿਆ ਸਭੁ ਕਛੁ ਦੇਵਨਹਾਰ ॥ ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਰਸ ਅਧਾਰ ॥੧॥**

**ਪਉੜੀ ॥ ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥ ਦੈਨਹਾਰੁ ਸਦ ਜੀਵਨਹਾਰਾ ॥ ਮਨ ਮੂਰਖ ਕਿਉ ਤਾਹਿ ਬਿਸਾਰਾ ॥ ਦੋਸੁ ਨਹੀ ਕਾਹੂ ਕਉ ਮੀਤਾ ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥ ਦਰਦ ਨਿਵਾਰਹਿ ਜਾ ਕੇ ਆਪੇ ॥ ਨਾਨਕ ਤੇ ਤੇ ਗੁਰਮੁਖਿ ਧ੍ਰਾਪੇ ॥੩੪॥ {ਪੰਨਾ ੨੫੭}**

**ਪਦ ਅਰਥ** :—ਦਾਸਹਿ—ਦਾਸਾਂ ਨੇ । ਨਿਹਾਰਿਆ—ਵੇਖਿਆ ਹੈ । ਅਧਾਰ—ਆਸਰਾ ।੧।

**ਪਉੜੀ** :—ਅਗਨਤ—ਅ-ਗਨਤ, ਜੋ ਗਿਣੇ ਨਾ ਜਾ ਸਕਣ । ਦੈਨਹਾਰੁ—ਦਾਤਾਰ । ਤਾਹਿ—ਉਸ ਨੂੰ । ਮੀਤਾ—ਹੇ ਮਿੱਤਰ ! ਪ੍ਰਭਿ—ਪ੍ਰਭੂ ਨੇ । ਬੰਧੁ—ਬੰਨ੍ਹ, ਡੱਕਾ, ਰੋਕ । ਧ੍ਰਾਪੇ—ਰੱਜ ਜਾਂਦੇ ਹਨ । ਤੇ ਤੇ—ਉਹ ਉਹ ਬੰਦੇ ।੩੪।

**ਅਰਥ** :—ਹੇ ਨਾਨਕ ! ਪ੍ਰਭੂ ਦੇ ਸੇਵਕਾਂ ਨੇ ਇਹ ਵੇਖ ਲਿਆ ਹੈ (ਇਹ ਨਿਸਚਾ ਕਰ ਲਿਆ ਹੈ) ਕਿ ਹਰੇਕ ਦਾਤਿ ਪ੍ਰਭੂ ਆਪ ਹੀ ਦੇਣ ਵਾਲਾ ਹੈ (ਇਸ ਵਾਸਤੇ ਉਹ ਮਾਇਆ ਦੀ ਟੇਕ ਰੱਖਣ ਦੇ ਥਾਂ) ਪ੍ਰਭੂ ਦੇ ਦੀਦਾਰ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾ ਕੇ ਸੁਆਸ ਸੁਆਸ ਉਸ ਨੂੰ ਯਾਦ ਕਰਦੇ ਹਨ ।੧।

**ਪਉੜੀ** :—ਇਕ ਪ੍ਰਭੂ ਹੀ (ਐਸਾ) ਦਾਤਾ ਹੈ ਜੋ ਸਭ ਜੀਵਾਂ ਨੂੰ ਰਿਜ਼ਕ ਅਪੜਾਣ ਦੇ ਸਮਰਥ ਹੈ, ਉਸ ਦੇ ਬੇਅੰਤ ਖ਼ਜ਼ਾਨੇ ਭਰੇ ਪਏ ਹਨ, ਵੰਡਦਿਆਂ ਖ਼ਜ਼ਾਨਿਆਂ ਵਿਚ ਤੋਟ ਨਹੀਂ ਆਉਂਦੀ ।

ਹੇ ਮੂਰਖ ਮਨ ! ਤੂੰ ਸਦਾ ਦਾਤਾਰ ਨੂੰ ਕਿਉਂ ਭੁਲਾਂਦਾ ਹੈਂ ਜੋ ਸਦਾ ਤੇਰੇ ਸਿਰ ਤੇ ਮੌਜੂਦ ਹੈ ?

ਪਰ ਹੇ ਮਿੱਤਰ ! ਕਿਸੇ ਜੀਵ ਨੂੰ ਇਹ ਦੋਸ਼ ਭੀ ਨਹੀਂ ਦਿੱਤਾ ਜਾ ਸਕਦਾ (ਕਿ ਮਾਇਆ ਦੇ ਮੋਹ ਵਿਚ ਫਸ ਕੇ ਤੂੰ ਦਾਤਾਰ ਨੂੰ ਕਿਉਂ ਵਿਸਾਰ ਰਿਹਾ ਹੈਂ, ਅਸਲ ਗੱਲ ਇਹ ਹੈ ਕਿ ਜੀਵ ਦੇ ਆਤਮਕ ਜੀਵਨ ਦੇ ਰਾਹ ਵਿਚ) ਪ੍ਰਭੂ ਨੇ ਆਪ ਹੀ ਮਾਇਆ ਦੀ ਮੋਹ ਦਾ ਬੰਨ੍ਹ ਬਣਾ ਦਿੱਤਾ ਹੈ ।

ਹੇ ਨਾਨਕ ! (ਆਖ—) ਹੇ ਪ੍ਰਭੂ ! ਜਿਨ੍ਹਾਂ ਬੰਦਿਆਂ ਦੇ ਦਿਲ ਵਿਚੋਂ ਤੂੰ ਆਪ ਹੀ (ਮਾਇਆ ਦੇ ਮੋਹ ਦੀਆਂ) ਚੋਭਾਂ ਦੂਰ ਕਰਦਾ ਹੈਂ, ਉਹ ਗੁਰੂ ਦੀ ਸਰਨ ਪੈ ਕੇ ਮਾਇਆ ਵਲੋਂ ਰੱਜ ਜਾਂਦੇ ਹਨ (ਤ੍ਰਿਸ਼ਨਾ ਮੁਕਾ ਲੈਂਦੇ ਹਨ) ।੩੪।

**ਸਲੋਕੁ ॥ ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥ ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥੧॥**

**ਪਉੜੀ ॥ ਧਧਾ ਧਾਵਤ ਤਉ ਮਿਟੈ ਸੰਤ ਸੰਗਿ ਹੋਇ ਬਾਸੁ ॥ ਧੁਰ ਤੇ ਕਿਰਪਾ ਕਰਹੁ ਆਪਿ ਤਉ ਹੋਇ ਮਨਹਿ ਪਰਗਾਸੁ ॥ ਧਨੁ ਸਾਚਾ ਤੇਊ ਸਚ ਸਾਹਾ ॥ ਹਰਿ ਹਰਿ ਪੂੰਜੀ ਨਾਮ ਬਿਸਾਹਾ ॥ ਧੀਰਜੁ ਜਸੁ ਸੋਭਾ ਤਿਹ ਬਨਿਆ ॥ ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥ ਗੁਰਮੁਖਿ ਜਿਹ ਘਟਿ ਰਹੇ ਸਮਾਈ ॥ ਨਾਨਕ ਤਿਹ ਜਨ ਮਿਲੀ ਵਡਾਈ ॥੩੫॥ {ਪੰਨਾ ੨੫੭}**

**ਪਦ ਅਰਥ** :—ਜੀਅਰੇ—ਹੇ ਜਿੰਦੇ ! ਲਾਹਿ—ਦੂਰ ਕਰ । ਬਿਡਾਨੀ—ਬਿਗਾਨੀ ।੧।

**ਪਉੜੀ** :—ਧਾਵਤ—(ਮਾਇਆ ਦੀ ਖ਼ਾਤਰ) ਭਟਕਣਾ । ਤਉ—ਤਦੋਂ । ਬਾਸੁ—ਵਸੇਬਾ । ਧਰ ਤੇ—ਧੁਰ ਤੋਂ, ਆਪਣੇ ਦਰ ਤੋਂ । ਮਨਹਿ—ਮਨ ਵਿਚ । ਪਰਗਾਸੁ—ਚਾਨਣ, ਸਹੀ ਜੀਵਨ ਦੀ ਸੂਝ । ਸਾਚਾ—ਸਦਾ-ਥਿਰ ਰਹਿਣ ਵਾਲਾ । ਤੇਊ—ਉਹੀ ਬੰਦੇ । ਵਿਸਾਹਾ—ਵਿਹਾਝਿਆ, ਵਪਾਰ ਕੀਤਾ । ਧੀਰਜੁ—ਗੰਭੀਰਤਾ, ਜਿਗਰਾ । ਤਿਹ—ਉਹਨਾਂ ਦਾ । ਸ੍ਰਵਨ—ਕੰਨਾਂ ਨਾਲ । ਜਿਹ ਘਟਿ—ਜਿਨ੍ਹਾਂ ਦੇ ਹਿਰਦੇ ਵਿਚ ।੩੫।

**ਅਰਥ** :—ਹੇ ਮੇਰੀ ਜਿੰਦੇ ! ਸਿਰਫ਼ ਪਰਮਾਤਮਾ ਦਾ ਆਸਰਾ ਲੈ, ਉਸ ਤੋਂ ਬਿਨਾ ਕਿਸੇ ਹੋਰ (ਦੀ ਸਹਾਇਤਾ) ਦੀ ਆਸ ਲਾਹ ਦੇ । ਹੇ ਨਾਨਕ ! ਸਦਾ ਪ੍ਰਭੂ ਦੀ ਯਾਦ ਮਨ ਵਿਚ ਵਸਾਣੀ ਚਾਹੀਦੀ ਹੈ, ਹਰੇਕ ਕੰਮ ਸਿਰੇ ਚੜ੍ਹ ਜਾਂਦਾ ਹੈ ।੧।

**ਪਉੜੀ** :—ਜੇ ਸੰਤਾਂ ਦੀ ਸੰਗਤਿ ਵਿਚ ਬਹਣ-ਖਲੋਣ ਹੋ ਜਾਏ, ਤਾਂ (ਮਾਇਆ ਦੀ ਖ਼ਾਤਰ ਮਨ ਦੀ ਬੇ-ਸਬਰੀ ਵਾਲੀ) ਭਟਕਣਾ ਮਿਟ ਜਾਂਦੀ ਹੈ । (ਪਰ ਇਹ ਕੋਈ ਸੌਖੀ ਖੇਡ ਨਹੀਂ । ਹੇ ਪ੍ਰਭੂ !) ਜਿਸ ਜੀਵ ਉਤੇ ਤੂੰ ਆਪਣੇ ਦਰ ਤੋਂ ਮਿਹਰ ਕਰਦਾ ਹੈਂ, ਉਸੇ ਦੇ ਮਨ ਵਿਚ ਜੀਵਨ ਦੀ ਸਹੀ ਸੂਝ ਪੈਂਦੀ ਹੈ (ਤੇ ਉਸ ਦੀ ਭਟਕਣਾ ਮੁੱਕਦੀ ਹੈ) । (ਉਸ ਨੂੰ ਇਹ ਗਿਆਨ ਹੁੰਦਾ ਹੈ ਕਿ) ਅਸਲ ਸੱਚੇ ਸਾਹੂਕਾਰ ਉਹ ਹਨ (ਜਿਨ੍ਹਾਂ ਪਾਸ ਸਦਾ-ਥਿਰ ਰਹਿਣ ਵਾਲਾ ਨਾਮ-ਧਨ ਹੈ, ਜੋ ਹਰੀ-ਨਾਮ ਦੀ ਪੂੰਜੀ ਦਾ ਵਣਜ ਕਰਦੇ ਹਨ । ਜੇਹੜੇ ਬੰਦੇ ਹਰੀ-ਨਾਮ ਕੰਨਾਂ ਨਾਲ (ਧਿਆਨ ਨਾਲ) ਸੁਣਦੇ ਰਹਿੰਦੇ ਹਨ, ਉਹਨਾਂ ਦੇ ਅੰਦਰ ਗੰਭੀਰਤਾ ਆਉਂਦੀ ਹੈ, ਉਹ ਵਡਿਆਈ ਸੋਭਾ ਖੱਟਦੇ ਹਨ ।

ਹੇ ਨਾਨਕ ! ਗੁਰੂ ਦੀ ਰਾਹੀਂ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ, ਉਹਨਾਂ ਨੂੰ (ਲੋਕ ਪਰਲੋਕ ਵਿਚ) ਵਡਿਆਈ ਮਿਲਦੀ ਹੈ ।੩੫।

**ਸਲੋਕੁ ॥ ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥ ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ ॥੧॥**

**ਪਉੜੀ ॥ ਨੰਨਾ ਨਰਕਿ ਪਰਹਿ ਤੇ ਨਾਹੀ ॥ ਜਾ ਕੈ ਮਨਿ ਤਨਿ ਨਾਮੁ ਬਸਾਹੀ ॥ ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥ ਬਿਖੁ ਮਾਇਆ ਮਹਿ ਨਾ ਓਇ ਖਪਤੇ ॥ ਨੰਨਾਕਾਰੁ ਨ ਹੋਤਾ ਤਾ ਕਹੁ ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥ ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥ ਤਹ ਬਾਜੇ ਨਾਨਕ ਅਨਹਦ ਤੂਰੇ ॥੩੬॥ {ਪੰਨਾ ੨੫੭}**

**ਪਦ ਅਰਥ** :—ਨਾਮੁ ਨਾਮੁ—ਪ੍ਰਭੂ ਦਾ ਨਾਮ ਹੀ ਨਾਮ । ਅੰਤਰਿ ਬਾਹਰਿ—ਅੰਦਰ ਬਾਹਰ, ਕੰਮ ਕਾਜ ਕਰਦਿਆਂ, ਹਰ ਵੇਲੇ । ਰੰਗਿ—ਪਿਆਰ ਵਿਚ । ਗੁਰਿ—ਗੁਰੂ ਨੂੰ । ਉਪਦੇਸਿਆ—ਨੇੜੇ ਵਿਖਾ ਦਿੱਤਾ । ਨਰਕੁ—ਦੁੱਖ-ਕਲੇਸ਼ ।੧।

**ਪਉੜੀ** :—ਨਰਕਿ—ਨਰਕ ਵਿਚ, ਘੋਰ ਦੁੱਖ ਵਿਚ । ਤੇ—ਉਹ ਬੰਦੇ । ਪਰਹਿ—ਪੈਂਦੇ । ਨਿਧਾਨੁ—(ਸਭ ਗੁਣਾਂ ਦਾ) ਖ਼ਜ਼ਾਨਾ । ਬਿਖੁ—ਵਿਹੁ, ਜ਼ਹਰ, ਮੌਤ ਦਾ ਮੂਲ । ਨੰਨਾਕਾਰੁ—ਨਾਹ, ਇਨਕਾਰ, ਰੁਕਾਵਟ । ਮੰਤ੍ਰੁ—ਉਪਦੇਸ਼ । ਜਾ ਕਹੁ—ਜਿਨ੍ਹਾਂ ਨੂੰ । ਨਿਧਿ—ਖ਼ਜ਼ਾਨਾ । ਨਿਧਾਨ—ਖ਼ਜ਼ਾਨੇ । ਪੂਰੇ—ਭਰੇ ਹੋਏ । ਤਹ—ਉਥੇ, ਉਸ ਹਿਰਦੇ ਵਿਚ । ਬਾਜੇ—ਵੱਜਦੇ ਹਨ । ਅਨਹਦ—{ਹਨੱ ਟੋ ਸਟਰਕਿਏ, ਚੋਟ ਲਾਣੀ, ਕਿਸੇ ਸਾਜ ਨੂੰ ਉਂਗਲਾਂ ਨਾਲ ਵਜਾਣਾ} ਬਿਨਾ ਵਜਾਏ, ਇਕ-ਰਸ । ਤੂਰੇ—ਵਾਜੇ ।੩੬।

**ਅਰਥ** :—ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਕੰਮ-ਕਾਰ ਕਰਦਿਆਂ ਪਿਆਰ ਨਾਲ ਪ੍ਰਭੂ ਦਾ ਨਾਮ ਹੀ ਨਾਮ ਜਪਿਆ ਹੈ (ਕਿਸੇ ਵੇਲੇ ਵਿਸਾਰਿਆ ਨਹੀਂ) ਉਹਨਾਂ ਨੂੰ ਪੂਰੇ ਗੁਰੂ ਨੇ ਪਰਮਾਤਮਾ ਆਪਣੇ ਨੇੜੇ ਵਿਖਾ ਦਿੱਤਾ ਹੈ, ਗੁਰੂ ਦੀ ਸੰਗਤਿ ਵਿਚ ਰਹਿ ਕੇ ਉਹਨਾਂ ਨੂੰ ਘੋਰ ਦੁੱਖ ਨਹੀਂ ਪੋਂਹਦਾ ।੧।

**ਪਉੜੀ** :—ਜਿਨ੍ਹਾਂ ਦੇ ਮਨ ਵਿਚ ਤਨ ਵਿਚ ਪ੍ਰਭੂ ਦਾ ਨਾਮ ਵੱਸਿਆ ਰਹਿੰਦਾ ਹੈ, ਉਹ ਘੋਰ ਦੁੱਖਾਂ ਦੇ ਟੋਏ ਵਿਚ ਨਹੀਂ ਪੈਂਦੇ । ਜੇਹੜੇ ਬੰਦੇ ਗੁਰੂ ਦੀ ਰਾਹੀਂ ਪ੍ਰਭੂ-ਨਾਮ ਨੂੰ ਸਭ ਪਦਾਰਥਾਂ ਦਾ ਖ਼ਜ਼ਾਨਾ ਜਾਣ ਕੇ ਜਪਦੇ ਹਨ, ਉਹ (ਫਿਰ) ਆਤਮਕ ਮੌਤੇ ਮਾਰਨ ਵਾਲੀ ਮਾਇਆ (ਦੇ ਮੋਹ) ਵਿਚ (ਦੌੜ-ਭਜ ਕਰਦੇ) ਨਹੀਂ ਖਪਦੇ । ਜਿਨ੍ਹਾਂ ਨੂੰ ਗੁਰੂ ਨੇ ਨਾਮ-ਮੰਤ੍ਰ ਦੇ ਦਿੱਤਾ, ਉਹਨਾਂ ਦੇ ਜੀਵਨ-ਸਫ਼ਰ ਵਿਚ (ਮਾਇਆ) ਕੋਈ ਰੋਕ ਨਹੀਂ ਪਾ ਸਕਦੀ ।

ਹੇ ਨਾਨਕ ! ਜੇਹੜੇ ਹਿਰਦੇ ਸਭ ਗੁਣਾਂ ਦੇ ਖ਼ਜ਼ਾਨੇ ਹਰੀ-ਨਾਮ ਅੰਮ੍ਰਿਤ ਨਾਲ ਭਰੇ ਰਹਿੰਦੇ ਹਨ, ਉਹਨਾਂ ਦੇ ਅੰਦਰ ਇਕ ਐਸਾ ਆਨੰਦ ਬਣਿਆ ਰਹਿੰਦਾ ਹੈ ਜਿਵੇਂ ਇਕ-ਰਸ ਸਭ ਕਿਸਮਾਂ ਦੇ ਵਾਜੇ ਮਿਲਵੀਂ ਸੁਰ ਵਿਚ ਵੱਜ ਰਹੇ ਹੋਣ ।੩੬।

**ਸਲੋਕੁ ॥ ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥ ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ ॥੧॥**

**ਪਉੜੀ ॥ ਪਪਾ ਪਰਮਿਤਿ ਪਾਰੁ ਨ ਪਾਇਆ ॥ ਪਤਿਤ ਪਾਵਨ ਅਗਮ ਹਰਿ ਰਾਇਆ ॥ ਹੋਤ ਪੁਨੀਤ ਕੋਟਿ ਅਪਰਾਧੂ ॥ ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥ ਪਰਪਚ ਧ੍ਰੋਹ ਮੋਹ ਮਿਟਨਾਈ ॥ ਜਾ ਕਉ ਰਾਖਹੁ ਆਪਿ ਗੁਸਾਈ ॥ ਪਾਤਿਸਾਹੁ ਛਤ੍ਰ ਸਿਰ ਸੋਊ ॥ ਨਾਨਕ ਦੂਸਰ ਅਵਰੁ ਨ ਕੋਊ ॥੩੭॥ {ਪੰਨਾ ੨੫੮}**

**ਪਦ ਅਰਥ** :—ਗੁਰਿ—ਗੁਰੂ ਨੇ । ਤਜਿ—ਤਜੈ, ਤਿਆਗ ਦੇਂਦਾ ਹੈ ।੧।

**ਪਉੜੀ** :—ਪਰਮਿਤਿ—ਮਿਤ ਤੋਂ ਪਰੇ, ਜਿਸ ਦੀ ਹਸਤੀ ਦਾ ਸਹੀ ਅੰਦਾਜ਼ਾ ਨਾਹ ਲਾਇਆ ਜਾ ਸਕੇ । ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਕੋਟਿ ਅਪਰਾਧੂ—ਕ੍ਰੋੜਾਂ ਅਪਰਾਧੀ । ਸਾਧੂ—ਗੁਰੂ । ਮਿਲਿ—ਮਿਲ ਕੇ । ਪਰਪਚ—ਪਰਪੰਚ, ਠੱਗੀ, ਧੋਖਾ । ਮਿਟ—ਮਿਟੈ, ਮਿਟਦਾ ਹੈ । ਨਾਈ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਰਾਹੀਂ । ਗੁਸਾਈ—ਹੇ ਗੁਸਾਈਂ ! ।੩੭।

**ਅਰਥ** :—ਜਿਸ ਮਨੁੱਖ ਦੀ ਇੱਜ਼ਤ ਗੁਰੂ ਪਾਰਬ੍ਰਹਮ ਨੇ ਰੱਖ ਲਈ, ਉਸ ਨੇ ਠੱਗੀ ਮੋਹ ਵਿਕਾਰ (ਆਦਿਕ) ਤਿਆਗ ਦਿੱਤੇ । ਹੇ ਨਾਨਕ ! (ਇਸ ਵਾਸਤੇ) ਉਸ ਪਾਰਬ੍ਰਹਮ ਨੂੰ ਸਦਾ ਅਰਾਧਣਾ ਚਾਹੀਦਾ ਹੈ ਜਿਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਜਿਸ ਦੀ ਹਸਤੀ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੧।

**ਪਉੜੀ** :—ਹਰੀ ਪ੍ਰਭੂ ਅਪਹੁੰਚ ਹੈ, ਵਿਕਾਰਾਂ ਵਿਚ ਡਿੱਗੇ ਬੰਦਿਆਂ ਨੂੰ ਪਵਿਤ੍ਰ ਕਰਨ ਵਾਲਾ ਹੈ, ਉਸ ਦੀ ਹਸਤੀ ਦਾ ਅੰਦਾਜ਼ਾ ਨਹੀਂ ਲੱਗ ਸਕਦਾ, ਅੰਤ ਨਹੀਂ ਪੈ ਸਕਦਾ । ਕ੍ਰੋੜਾਂ ਹੀ ਉਹ ਅਪਰਾਧੀ ਪਵਿਤ੍ਰ ਹੋ ਜਾਂਦੇ ਹਨ ਜੇਹੜੇ ਗੁਰੂ ਨੂੰ ਮਿਲ ਕੇ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਜਪਦੇ ਹਨ ।

ਹੇ ਸ੍ਰਿਸ਼ਟੀ ਦੇ ਮਾਲਕ ! ਜਿਸ ਮਨੁੱਖ ਦੀ ਤੂੰ ਆਪ ਰੱਖਿਆ ਕਰਦਾ ਹੈਂ, ਤੇਰੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਉਸ ਦੇ ਅੰਦਰੋਂ ਠੱਗੀ ਫ਼ਰੇਬ ਮੋਹ ਆਦਿਕ ਵਿਕਾਰ ਮਿਟ ਜਾਂਦੇ ਹਨ ।

ਹੇ ਨਾਨਕ ! ਪ੍ਰਭੂ ਸ਼ਾਹਾਂ ਦਾ ਸ਼ਾਹ ਹੈ, ਉਹੀ ਅਸਲ ਛੱਤਰ-ਧਾਰੀ ਹੈ, ਕੋਈ ਹੋਰ ਦੂਜਾ ਉਸ ਦੀ ਬਰਾਬਰੀ ਕਰਨ ਜੋਗਾ ਨਹੀਂ ਹੈ ।੩੭।

**ਸਲੋਕੁ ॥ ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥ ਨਾਨਕ ਗੁਰ ਤੇ ਥਿਤਿ ਪਾਈ ਫਿਰਨ ਮਿਟੇ ਨਿਤ ਨੀਤ ॥੧॥**

**ਪਉੜੀ ॥ ਫਫਾ ਫਿਰਤ ਫਿਰਤ ਤੂ ਆਇਆ ॥ ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥ ਫਿਰਿ ਇਆ ਅਉਸਰੁ ਚਰੈ ਨ ਹਾਥਾ ॥ ਨਾਮੁ ਜਪਹੁ ਤਉ ਕਟੀਅਹਿ ਫਾਸਾ ॥ ਫਿਰਿ ਫਿਰਿ ਆਵਨ ਜਾਨੁ ਨ ਹੋਈ ॥ ਏਕਹਿ ਏਕ ਜਪਹੁ ਜਪੁ ਸੋਈ ॥ ਕਰਹੁ ਕ੍ਰਿਪਾ ਪ੍ਰਭ ਕਰਨੈਹਾਰੇ ॥ ਮੇਲਿ ਲੇਹੁ ਨਾਨਕ ਬੇਚਾਰੇ ॥੩੮॥ {ਪੰਨਾ ੨੫੮}**

ਪਦ ਅਰਥ :—ਗਵਨ—ਭਟਕਣ । ਫਤਿਹ—ਵਿਕਾਰਾਂ ਤੇ ਜਿੱਤ । ਮਨਿ ਜੀਤ—ਮਨਿ ਜੀਤੈ, ਮਨ ਜਿੱਤਿਆਂ । ਥਿਤਿ—ਇਸਥਿਤੀ, ਮਨ ਦੀ ਅਡੋਲਤਾ । ਨਿਤ ਨੀਤ—ਸਦਾ ਲਈ । ਫਿਰਨ—ਜਨਮ ਮਰਨ ਦੇ ਗੇੜ ।੧।

**ਪਉੜੀ** :—ਕਲਿਜੁਗ ਮਹਿ—{ਨੋਟ :—ਇਥੇ ਜੁਗਾਂ ਦੇ ਨਿਰਨੇ ਦਾ ਜ਼ਿਕਰ ਨਹੀਂ ਹੈ, ਇਥੇ ਭਾਵ ਹੈ—ਜਗਤ ਵਿਚ} ਸੰਸਾਰ ਵਿਚ । ਇਆ ਅਉਸਰੁ—ਅਜੇਹਾ ਮੌਕਾ । ਕਟੀਅਹਿ—ਕੱਟੇ ਜਾਂਦੇ ਹਨ, ਕੱਟੇ ਜਾਣਗੇ । ਬੇਚਾਰੇ—ਬੇਵੱਸ ਜੀਵ ਨੂੰ, ਜਿਸ ਦੇ ਵੱਸ ਦੀ ਗੱਲ ਨਹੀਂ ।੩੮।

**ਅਰਥ** :—ਹੇ ਨਾਨਕ ! ਜੇ ਆਪਣੇ ਮਨ ਨੂੰ ਜਿੱਤ ਲਈਏ, (ਵੱਸ ਵਿਚ ਕਰ ਲਈਏ) ਤਾਂ (ਵਿਕਾਰਾਂ ਉਤੇ) ਜਿੱਤ ਪ੍ਰਾਪਤ ਹੋ ਜਾਂਦੀ ਹੈ, ਮਾਇਆ ਦੇ ਮੋਹ ਦੇ ਬੰਧਨ ਕੱਟੇ ਜਾਂਦੇ ਹਨ, ਤੇ (ਮਾਇਆ ਪਿਛੇ) ਭਟਕਣਾ ਮੁੱਕ ਜਾਂਦੀ ਹੈ । ਜਿਸ ਮਨੁੱਖ ਨੂੰ ਗੁਰੂ ਪਾਸੋਂ ਮਨ ਦੀ ਅਡੋਲਤਾ ਮਿਲ ਜਾਂਦੀ ਹੈ, ਉਸ ਦੇ ਜਨਮ ਮਰਨ ਦੇ ਗੇੜ ਸਦਾ ਲਈ ਮੁੱਕ ਜਾਂਦੇ ਹਨ ।੧।

**ਪਉੜੀ** :—(ਹੇ ਭਾਈ !) ਤੂੰ ਅਨੇਕਾਂ ਜੂਨਾਂ ਵਿਚ ਭਟਕਦਾ ਆਇਆ ਹੈਂ, ਹੁਣ ਤੈਨੂੰ ਸੰਸਾਰ ਵਿਚ ਇਹ ਮਨੁੱਖਾ ਜਨਮ ਮਿਲਿਆ ਹੈ ਜੋ ਬੜੀ ਮੁਸ਼ਕਲ ਨਾਲ ਹੀ ਮਿਲਿਆ ਕਰਦਾ ਹੈ । (ਜੇ ਤੂੰ ਹੁਣ ਭੀ ਵਿਕਾਰਾਂ ਦੇ ਬੰਧਨਾਂ ਵਿਚ ਹੀ ਫਸਿਆ ਰਿਹਾ, ਤਾਂ) ਅਜੇਹਾ (ਸੋਹਣਾ) ਮੌਕਾ ਫਿਰ ਨਹੀਂ ਮਿਲੇਗਾ । (ਹੇ ਭਾਈ !) ਜੇ ਤੂੰ ਪ੍ਰਭੂ ਦਾ ਨਾਮ ਜਪੇਂਗਾ, ਤਾਂ ਮਾਇਆ ਵਾਲੇ ਸਾਰੇ ਬੰਧਨ ਕੱਟੇ ਜਾਣਗੇ । ਕੇਵਲ ਇਕ ਪਰਮਾਤਮਾ ਦਾ ਜਾਪ ਕਰਿਆ ਕਰ, ਮੁੜ ਮੁੜ ਜਨਮ ਮਰਨ ਦਾ ਗੇੜ ਨਹੀਂ ਰਹਿ ਜਾਇਗਾ ।

(ਪਰ) ਹੇ ਨਾਨਕ ! (ਪ੍ਰਭੂ ਅੱਗੇ ਅਰਦਾਸ ਕਰ ਤੇ ਆਖ—) ਹੇ ਸਿਰਜਣਹਾਰ ਪ੍ਰਭੂ ! (ਮਾਇਆ-ਗ੍ਰਸੇ ਜੀਵ ਦੇ ਵੱਸ ਦੀ ਗੱਲ ਨਹੀਂ), ਤੂੰ ਆਪ ਕਿਰਪਾ ਕਰ, ਤੇ ਇਸ ਵਿਚਾਰੇ ਨੂੰ ਆਪਣੇ ਚਰਨਾਂ ਵਿਚ ਜੋੜ ਲੈ ।੩੮।

**ਸਲੋਕੁ ॥ ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥ ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥੧॥**

**ਪਉੜੀ ॥ ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥ ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥ ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥ ਬਾਧਿਓ ਆਪਨ ਹਉ ਹਉ ਬੰਧਾ ॥ ਦੋਸੁ ਦੇਤ ਆਗਹ ਕਉ ਅੰਧਾ ॥ ਬਾਤ ਚੀਤ ਸਭ ਰਹੀ ਸਿਆਨਪ ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥੩੯॥ {ਪੰਨਾ ੨੫੮}**

**ਪਦ ਅਰਥ** :—ਬਿਨਉ—ਬੇਨਤ {ਵਿਨਯ} । ਸੰਪੈ—ਧਨ । ਰਵਾਲ—ਚਰਨ-ਧੂੜ ।੧।

**ਪਉੜੀ** :—ਬ੍ਰਹਮਾ—ਬ੍ਰਾਹਮਣ । ਤੇ—ਉਹ ਬੰਦੇ । ਬੈਸਨੋ—ਖਾਣ ਪੀਣ ਆਦਿਕ ਵਿਚ ਸੁੱਚ ਦੀ ਮਰਯਾਦਾ ਦਾ ਧਿਆਨ ਰੱਖਣ ਵਾਲੇ । ਸੁਚ—ਆਤਮਕ ਪਵਿਤ੍ਰਤਾ । ਬੀਰਾ—ਸੂਰਮਾ । ਬੁਰਾ—ਦੂਜਿਆਂ ਵਾਸਤੇ ਬੁਰਾਈ, ਦੂਜਿਆਂ ਦਾ ਬੁਰਾ ਤੱਕਣਾ । ਤਾਹੂ ਨਿਕਟਿ—ਉਸ ਦੇ ਨੇੜੇ । ਬੰਧਾ—ਬੰਧਨ । ਆਗਹ ਕਉ—ਹੋਰਨਾਂ ਨੂੰ, ਅਗਲਿਆਂ ਨੂੰ । ਰਹੀ—ਰਹਿ ਜਾਂਦੀ ਹੈ, ਪੇਸ਼ ਨਹੀਂ ਜਾਂਦੀ ।੩੯।

**ਅਰਥ** :—ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਪਾਰਬ੍ਰਹਮ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਧਰਤੀ ਦੇ ਪਾਲਣਹਾਰ ! ਮੇਰੀ ਬੇਨਤੀ ਸੁਣ । (ਮੈਨੂੰ ਸੁਮਤਿ ਦੇਹ ਕਿ) ਗੁਰਮੁਖਾਂ ਦੀ ਚਰਨ-ਧੂੜ ਹੀ ਮੈਨੂੰ ਅਨੇਕਾਂ ਸੁਖਾਂ ਧਨ-ਪਦਾਰਥ ਤੇ ਅਨੇਕਾਂ ਰਸਾਂ ਦੇ ਭੋਗ ਦੇ ਬਰਾਬਰ ਜਾਪੇ ।੧।

**ਪਉੜੀ** :—ਅਸਲ ਬ੍ਰਾਹਮਣ ਉਹ ਹਨ ਜੋ ਬ੍ਰਹਮ (ਪਰਮਾਤਮਾ) ਨਾਲ ਸਾਂਝ ਪਾਂਦੇ ਹਨ, ਅਸਲ ਵੈਸ਼ਨੋ ਉਹ ਹਨ ਜੋ ਗੁਰੂ ਦੀ ਸ਼ਰਨ ਪੈ ਕੇ ਆਤਮਕ ਪਵਿਤ੍ਰਤਾ ਦੇ ਫ਼ਰਜ਼ ਨੂੰ ਪਾਲਦੇ ਹਨ । ਉਹ ਮਨੁੱਖ ਸੂਰਮਾ ਜਾਣੋ ਜੇਹੜਾ (ਮਿਥੇ ਹੋਏ ਵੈਰੀਆਂ ਦਾ ਖੁਰਾ-ਖੋਜ ਮਿਟਾਣ ਦੇ ਥਾਂ) ਆਪਣੇ ਅੰਦਰੋਂ ਦੂਜਿਆਂ ਦਾ ਬੁਰਾ ਮੰਗਣ ਦੇ ਸੁਭਾਵ ਦਾ ਨਿਸ਼ਾਨ ਮਿਟਾ ਦੇਵੇ । (ਜਿਸ ਨੇ ਇਹ ਕਰ ਲਿਆ) ਦੂਜਿਆਂ ਵਲੋਂ ਚਿਤਵੀ ਬੁਰਾਈ ਉਸ ਦੇ ਨੇੜੇ ਨਹੀਂ ਢੁਕਦੀ । (ਪਰ ਮਨੁੱਖ) ਆਪ ਹੀ ਆਪਣੀ ਹਉਮੈ ਦੇ ਬੰਧਨਾਂ ਵਿਚ ਬੱਝਾ ਰਹਿੰਦਾ ਹੈ (ਤੇ ਦੂਜਿਆਂ ਨਾਲ ਖਹਿੰਦਾ ਹੈ, ਆਪਣੀ ਕੀਤੀ ਵਧੀਕੀ ਦਾ ਖ਼ਿਆਲ ਤਕ ਨਹੀਂ ਆਉਂਦਾ, ਕਿਸੇ ਵਿਗਾੜ ਦਾ) ਦੋਸ ਇਹ ਅੰਨ੍ਹਾ ਮਨੁੱਖ ਹੋਰਨਾਂ ਤੇ ਲਾਂਦਾ ਹੈ ।

(ਪਰ) ਹੇ ਨਾਨਕ ! (ਅਜੇਹਾ ਸੁਭਾਵ ਬਨਾਣ ਲਈ) ਨਿਰੀਆਂ ਗਿਆਨ ਦੀਆਂ ਗੱਲਾਂ ਤੇ ਸਿਆਣਪਾਂ ਦੀ ਪੇਸ਼ ਨਹੀਂ ਜਾ ਸਕਦੀ । (ਪ੍ਰਭੂ ਅਗੇ ਅਰਦਾਸ ਕਰ, ਤੇ ਆਖ—) ਹੇ ਪ੍ਰਭੂ ! ਜਿਸ ਨੂੰ ਤੂੰ ਇਸ ਸੁਚੱਜੇ ਜੀਵਨ ਦੀ ਸੂਝ ਬਖ਼ਸ਼ਦਾ ਹੈਂ ਉਹੀ ਸਮਝਦਾ ਹੈ ।੩੯।

**ਸਲੋਕੁ ॥ ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ ॥ ਸੰਤ ਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥੧॥**

**ਪਉੜੀ ॥ ਭਭਾ ਭਰਮੁ ਮਿਟਾਵਹੁ ਅਪਨਾ ॥ ਇਆ ਸੰਸਾਰੁ ਸਗਲ ਹੈ ਸੁਪਨਾ ॥ ਭਰਮੇ ਸੁਰਿ ਨਰ ਦੇਵੀ ਦੇਵਾ ॥ ਭਰਮੇ ਸਿਧ ਸਾਧਿਕ ਬ੍ਰਹਮੇਵਾ ॥ ਭਰਮਿ ਭਰਮਿ ਮਾਨੁਖ ਡਹਕਾਏ ॥ ਦੁਤਰ ਮਹਾ ਬਿਖਮ ਇਹ ਮਾਏ ॥ ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥ ਨਾਨਕ ਤੇਹ ਪਰਮ ਸੁਖ ਪਾਇਆ ॥੪੦॥ {ਪੰਨਾ ੨੫੮}**

**ਪਦ ਅਰਥ** :—ਭੰਜਨ—ਤੋੜਨ ਵਾਲਾ । ਅਘ—ਪਾਪ । ਮਨਹਿ—ਮਨ ਵਿਚ । ਹਰੇ—ਹਰੀ ਨੂੰ । ਸੰਗਿ—ਸੰਗ ਵਿਚ । ਜਿਹ—ਜਿਨ੍ਹਾਂ ਦੇ । ਤੇ—ਉਹ ਬੰਦੇ । ਭ੍ਰਮੇ—ਭੁਲੇਖੇ ਵਿਚ ਪਏ ।੧।

**ਪਉੜੀ** :—ਭਰਮੁ—ਦੌੜ-ਭੱਜ, ਭਟਕਣਾ । ਸਗਲ—ਸਾਰਾ । ਸੁਰਿ—ਸ੍ਵਰਗੀ ਜੀਵ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਬ੍ਰਹਮੇਵਾ—ਬ੍ਰਹਮਾ ਵਰਗੇ । ਡਹਕਾਏ—ਧੋਖੇ ਵਿਚ ਆਉਂਦੇ ਗਏ । ਦੁਤਰ—ਜਿਸ ਤੋਂ ਪਾਰ ਲੰਘਣਾ ਔਖਾ ਹੋਵੇ । ਮਾਏ—ਮਾਇਆ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਤੇਹ—ਉਹਨਾਂ ਨੇ ।੪੦।

**ਅਰਥ** :—(ਹੇ ਭਾਈ ! ਸਭ ਪਾਪਾਂ ਦੇ) ਹਰਨ ਵਾਲੇ ਨੂੰ ਆਪਣੇ ਮਨ ਵਿਚ ਯਾਦ ਰੱਖ । ਉਹੀ ਸਾਰੇ ਡਰਾਂ ਦਾ ਦੂਰ ਕਰਨ ਵਾਲਾ ਹੈ, ਉਹੀ ਸਾਰੇ ਪਾਪਾਂ ਦੁੱਖਾਂ ਦਾ ਨਾਸ ਕਰਨ ਵਾਲਾ ਹੈ । ਹੇ ਨਾਨਕ ! ਸਤਸੰਗ ਵਿਚ ਰਹਿ ਕੇ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਉਹ ਹਰੀ ਆ ਟਿਕਦਾ ਹੈ, ਉਹ ਪਾਪਾਂ ਵਿਕਾਰਾਂ ਦੀ ਭਟਕਣਾ ਵਿਚ ਨਹੀਂ ਪੈਂਦੇ ।੧।

**ਪਉੜੀ** :—(ਹੇ ਭਾਈ !) ਜਿਵੇਂ ਸੁਪਨਾ ਹੈ (ਜਿਵੇਂ ਸੁਪਨੇ ਵਿਚ ਕਈ ਪਦਾਰਥਾਂ ਨਾਲ ਵਾਹ ਪੈਂਦਾ ਹੈ, ਪਰ ਜਾਗਦਿਆਂ ਹੀ ਉਹ ਸਾਥ ਮੁੱਕ ਜਾਂਦਾ ਹੈ), ਤਿਵੇਂ ਹੀ ਇਸ ਸਾਰੇ ਸੰਸਾਰ ਦਾ ਸਾਥ ਹੈ, ਇਸ ਦੇ ਪਿਛੇ ਭਟਕਣ ਦੀ ਬਾਣ ਮਿਟਾ ਦਿਓ । (ਇਸ ਮਾਇਆ ਦੇ ਚੋਜ-ਤਮਾਸ਼ਿਆਂ ਦੀ ਖ਼ਾਤਰ) ਸੁਰਗੀ ਜੀਵ, ਮਨੁੱਖ, ਦੇਵੀ ਦੇਵਤੇ ਖ਼ੁਆਰ ਹੁੰਦੇ (ਸੁਣੀਦੇ ਰਹੇ) ਵੱਡੇ ਵੱਡੇ ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਸਾਧਨ ਕਰਨ ਵਾਲੇ ਜੋਗੀ, ਬ੍ਰਹਮਾ ਵਰਗੇ ਭੀ (ਇਹਨਾਂ ਪਿਛੇ) ਭਟਕਦੇ (ਸੁਣੀਦੇ) ਰਹੇ, (ਧਰਤੀ ਦੇ) ਬੰਦੇ (ਮਾਇਕ ਪਦਾਰਥਾਂ ਦੀ ਖ਼ਾਤਰ) ਭਟਕ ਭਟਕ ਕੇ ਧੋਖੇ ਵਿਚ ਆਉਂਦੇ ਚਲੇ ਆ ਰਹੇ ਹਨ, ਇਹ ਮਾਇਆ ਇਕ ਐਸਾ ਮਹਾਨ ਔਖਾ (ਸਮੁੰਦਰ) ਹੈ (ਜਿਸ ਵਿਚੋਂ) ਤਰਨਾ ਬਹੁਤ ਹੀ ਕਠਨ ਹੈ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸਰਨ ਪੈ ਕੇ (ਮਾਇਆ ਪਿਛੇ) ਭਟਕਣਾ, ਸਹਮ ਤੇ ਮੋਹ (ਆਪਣੇ ਅੰਦਰੋਂ) ਮਿਟਾ ਲਏ, ਉਹਨਾਂ ਨੇ ਸਭ ਤੋਂ ਸ੍ਰੇਸ਼ਟ ਆਤਮਕ ਆਨੰਦ ਹਾਸਲ ਕਰ ਲਿਆ ਹੈ ।੪੦।

**ਸਲੋਕੁ ॥ ਮਾਇਆ ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗ ॥ ਮਾਗਨ ਤੇ ਜਿਹ ਤੁਮ ਰਖਹੁ ਸੁ ਨਾਨਕ ਨਾਮਹਿ ਰੰਗ ॥੧॥**

**ਪਉੜੀ ॥ ਮਮਾ ਮਾਗਨਹਾਰ ਇਆਨਾ ॥ ਦੇਨਹਾਰ ਦੇ ਰਹਿਓ ਸੁਜਾਨਾ ॥ ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ ਕਹ ਕਰਹਿ ਪੁਕਾਰ ॥ ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥ ਮਾਗਨਿ ਮਾਗ ਤ ਏਕਹਿ ਮਾਗ ॥ ਨਾਨਕ ਜਾ ਤੇ ਪਰਹਿ ਪਰਾਗ ॥੪੧॥ {ਪੰਨਾ ੨੫੮}**

**ਪਦ ਅਰਥ** :—ਮਾਇਆ—ਮਾਇਆ ਵਿਚ, ਮਾਇਆ ਦੀ ਖ਼ਾਤਰ । ਮਾਗਨ ਤੇ—ਮਾਇਆ ਮੰਗਣ ਤੋਂ । ਜਿਹ—ਜਿਸ ਜੀਵ ਨੂੰ । ਨਾਮਹਿ—ਨਾਮ ਵਿਚ ਹੀ । ਰੰਗ—ਪਿਆਰ ।੧।

**ਪਉੜੀ** :—ਇਆਨਾ—ਬੇ-ਸਮਝ ਜੀਵ । ਸੁਜਾਨਾ—ਸਭ ਦੇ ਦਿਲ ਦੀ ਜਾਣਨ ਵਾਲਾ । ਜੋ...ਬਾਰ—ਉਸ ਨੇ ਸਭ ਕੁਝ ਇਕੋ ਵਾਰੀ ਦੇ ਦਿੱਤਾ ਹੋਇਆ ਹੈ, ਉਸ ਦੀਆਂ ਦਿੱਤੀਆਂ ਦਾਤਾਂ ਕਦੇ ਮੁੱਕਣ ਵਾਲੀਆਂ ਨਹੀਂ । ਪੁਕਾਰ—ਗਿਲੇ । ਬੀਆ—ਨਾਮ ਤੋਂ ਬਿਨਾ ਹੋਰ ਪਦਾਰਥ ਹੀ । ਕੁਸਲ—ਆਤਮਕ ਸੁਖ । ਕਾਹੂ—ਕਿਸੇ ਨੂੰ ਭੀ । ਪਰਹਿ ਪਰਾਗ—(ਮਾਇਕ ਪਦਾਰਥਾਂ ਦੀ ਮੰਗ ਤੋਂ) ਪਰਲੇ ਪਾਰ ਲੰਘ ਜਾਏਂ ।੪੧।

**ਅਰਥ** :—ਮਨੁੱਖ ਦਾ ਮਨ ਕਈ ਤਰੀਕਿਆਂ ਨਾਲ ਮਾਇਆ ਦੀ ਖ਼ਾਤਰ ਹੀ ਡੋਲਦਾ ਰਹਿੰਦਾ ਹੈ, ਮਾਇਆ ਦੇ ਨਾਲ ਹੀ ਚੰਬੜਿਆ ਰਹਿੰਦਾ ਹੈ । ਹੇ ਨਾਨਕ ! (ਪ੍ਰਭੂ ਅਗੇ ਅਰਦਾਸ ਕਰ ਤੇ ਆਖ—) ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਨਿਰੀ ਮਾਇਆ ਹੀ ਮੰਗਣ ਤੋਂ ਵਰਜ ਲੈਂਦਾ ਹੈਂ ਉਹ ਤੇਰੇ ਨਾਮ ਵਿਚ ਪਿਆਰ ਪਾ ਲੈਂਦਾ ਹੈ ।੧।

**ਪਉੜੀ** :—ਬੇ-ਸਮਝ ਜੀਵ ਹਰ ਵੇਲੇ (ਮਾਇਆ ਹੀ ਮਾਇਆ) ਮੰਗਦਾ ਰਹਿੰਦਾ ਹੈ (ਇਹ ਨਹੀਂ ਸਮਝਦਾ ਕਿ) ਸਭ ਦੇ ਦਿਲਾਂ ਦੀ ਜਾਣਨ ਵਾਲਾ ਦਾਤਾਰ (ਸਭ ਪਦਾਰਥ) ਦੇਈ ਜਾ ਰਿਹਾ ਹੈ । ਹੇ ਮੂਰਖ ਮਨ ! ਤੂੰ ਕਿਉਂ ਸਦਾ ਮਾਇਆ ਵਾਸਤੇ ਹੀ ਤਰਲੇ ਲੈ ਰਿਹਾ ਹੈਂ ? ਉਸ ਦੀਆਂ ਦਿੱਤੀਆਂ ਦਾਤਾਂ ਤਾਂ ਕਦੇ ਮੁੱਕਣ ਵਾਲੀਆਂ ਹੀ ਨਹੀਂ ਹਨ । (ਹੇ ਮੂਰਖ !) ਤੂੰ ਜਦੋਂ ਭੀ ਮੰਗਦਾ ਹੈਂ (ਨਾਮ ਤੋਂ ਬਿਨਾ) ਹੋਰ ਹੋਰ ਚੀਜ਼ਾਂ ਹੀ ਮੰਗਦਾ ਰਹਿੰਦਾ ਹੈਂ, ਜਿਨ੍ਹਾਂ ਤੋਂ ਕਦੇ ਕਿਸੇ ਨੂੰ ਭੀ ਆਤਮਕ ਸੁਖ ਨਹੀਂ ਮਿਲਿਆ ।

ਹੇ ਨਾਨਕ ! (ਆਖ—ਹੇ ਮੂਰਖ ਮਨ !) ਜੇ ਤੂੰ ਮੰਗ ਮੰਗਣੀ ਹੀ ਹੈ ਤਾਂ ਪ੍ਰਭੂ ਦਾ ਨਾਮ ਹੀ ਮੰਗ, ਜਿਸ ਦੀ ਬਰਕਤਿ ਨਾਲ ਤੂੰ ਮਾਇਕ ਪਦਾਰਥਾਂ ਦੀ ਮੰਗ ਤੋਂ ਪਰਲੇ ਪਾਰ ਲੰਘ ਜਾਏਂ ।੪੧।

**ਸਲੋਕੁ ॥ ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ ॥ ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ ॥੧॥**

**ਪਉੜੀ ॥ ਮਮਾ ਜਾਹੂ ਮਰਮੁ ਪਛਾਨਾ ॥ ਭੇਟਤ ਸਾਧ ਸੰਗ ਪਤੀਆਨਾ ॥ ਦੁਖ ਸੁਖ ਉਆ ਕੈ ਸਮਤ ਬੀਚਾਰਾ ॥ ਨਰਕ ਸੁਰਗ ਰਹਤ ਅਉਤਾਰਾ ॥ ਤਾਹੂ ਸੰਗ ਤਾਹੂ ਨਿਰਲੇਪਾ ॥ ਪੂਰਨ ਘਟ ਘਟ ਪੁਰਖ ਬਿਸੇਖਾ ॥ ਉਆ ਰਸ ਮਹਿ ਉਆਹੂ ਸੁਖੁ ਪਾਇਆ ॥ ਨਾਨਕ ਲਿਪਤ ਨਹੀ ਤਿਹ ਮਾਇਆ ॥੪੨॥ {ਪੰਨਾ ੨੫੯}**

**ਪਦ ਅਰਥ** :—ਮਤਿ ਪੂਰੀ—ਮੁਕੰਮਲ ਅਕਲ, ਸਹੀ ਜੀਵਨ-ਰਸਤੇ ਦੀ ਪੂਰੀ ਸਮਝ । ਗੁਰ ਪੂਰੇ ਮੰਤ—ਪੂਰੇ ਗੁਰੂ ਦਾ ਉਪਦੇਸ਼ । ਜਾਨਿਓ—ਜਾਣ ਲਿਆ, ਡੂੰਘੀ ਸਾਂਝ ਪਾ ਲਈ । ਭਗਵੰਤ—ਭਾਗਾਂ ਵਾਲੇ ।੧।

**ਪਉੜੀ** :—ਜਾਹੂ—ਜਿਸ ਨੇ । ਮਰਮੁ—ਭੇਦ, (ਕਿ ਪ੍ਰਭੂ ਮੇਰੇ ਸਦਾ ਅੰਗ-ਸੰਗ ਹੈ) । ਪਤੀਆਨਾ—ਪਤੀਜ ਜਾਂਦਾ ਹੈ, ਤਸੱਲੀ ਹੋ ਜਾਂਦੀ ਹੈ । ਸਮਤ—ਸਮਾਨ । ਰਹਤ ਅਉਤਾਰਾ—ਉਤਰਨੋਂ ਰਹਿ ਜਾਂਦਾ ਹੈ, ਪੈਣੋਂ ਬਚ ਜਾਂਦਾ ਹੈ । ਤਾਹੂ—ਉਸ ਪ੍ਰਭੂ ਨੂੰ । ਨਿਰਲੇਪ—ਮਾਇਆ ਦੇ ਪ੍ਰਭਾਵ ਤੋਂ ਪਰੇ । ਬਿਸੇਖ—ਖ਼ਾਸ ਤੌਰ ਤੇ । ਉਆਹੂ—ਉਸੇ ਬੰਦੇ ਨੇ । ਲਿਪਤ ਨਹੀ—ਜ਼ੋਰ ਨਹੀਂ ਪਾਂਦੀ, ਪ੍ਰਭਾਵ ਨਹੀਂ ਪਾਂਦੀ ।੪੨।

**ਅਰਥ** :—ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪੂਰੇ ਗੁਰੂ ਦਾ ਉਪਦੇਸ਼ ਵੱਸ ਪੈਂਦਾ ਹੈ, ਉਹਨਾਂ ਦੀ ਅਕਲ (ਜੀਵਨ-ਰਾਹ ਦੀ) ਪੂਰੀ (ਸਮਝ ਵਾਲੀ) ਹੋ ਜਾਂਦੀ ਹੈ, ਉਹ (ਹੋਰਨਾਂ ਨੂੰ ਭੀ ਸਿੱਖਿਆ ਦੇਣ ਵਿਚ) ਮੰਨੇ-ਪਰਮੰਨੇ ਹੋ ਜਾਂਦੇ ਹਨ । ਹੇ ਨਾਨਕ ! ਜਿਨ੍ਹਾਂ ਨੇ ਪਿਆਰੇ ਪ੍ਰਭੂ ਨਾਲ ਡੂੰਘੀ ਸਾਂਝ ਬਣਾ ਲਈ ਹੈ, ਉਹ ਭਾਗਾਂ ਵਾਲੇ ਹਨ ।੧।

**ਪਉੜੀ** :—ਜਿਸ ਮਨੁੱਖ ਨੇ ਰੱਬ ਦਾ (ਇਹ) ਭੇਤ ਪਾ ਲਿਆ (ਕਿ ਉਹ ਸਦਾ ਅੰਗ-ਸੰਗ ਹੈ) ਉਹ ਸਾਧ ਸੰਗਤਿ ਵਿਚ ਮਿਲ ਕੇ (ਇਸ ਲੱਭੇ ਭੇਤ ਬਾਰੇ) ਪੂਰਾ ਯਕੀਨ ਬਣਾ ਲੈਂਦਾ ਹੈ । ਉਸ ਦੇ ਹਿਰਦੇ ਵਿਚ ਦੁੱਖ ਤੇ

ਸੁਖ ਇਕੋ ਜਿਹੇ ਜਾਪਣ ਲੱਗ ਪੈਂਦੇ ਹਨ (ਕਿਉਂਕਿ ਇਹ ਉਸ ਨੂੰ ਅੰਗ-ਸੰਗ ਵੱਸਦੇ ਪ੍ਰਭੂ ਵਲੋਂ ਆਏ ਦਿੱਸਦੇ ਹਨ, ਇਸ ਵਾਸਤੇ) ਉਹ ਦੁੱਖਾਂ ਤੋਂ ਆਈ ਘਬਰਾਹਟ ਤੇ ਸੁਖਾਂ ਤੋਂ ਆਈ ਬਹੁਤ ਖ਼ੁਸ਼ੀ ਵਿਚ ਫਸਣੋਂ ਬਚ ਜਾਂਦਾ ਹੈ । ਉਸ ਨੂੰ ਵਿਆਪਕ ਪ੍ਰਭੂ ਹਰੇਕ ਹਿਰਦੇ ਵਿਚ ਵੱਸਦਾ ਦਿੱਸਦਾ ਹੈ, ਅੰਗ-ਸੰਗ ਭੀ ਦਿੱਸਦਾ ਹੈ ਤੇ ਮਾਇਆ ਦੇ ਪ੍ਰਭਾਵ ਤੋਂ ਪਰੇ ਭੀ ।

ਹੇ ਨਾਨਕ ! (ਵਿਆਪਕਤਾ ਵਾਲੇ ਯਕੀਨ ਤੋਂ ਪੈਦਾ ਹੋਏ) ਆਤਮਕ ਰਸ ਤੋਂ ਉਸ ਨੂੰ ਐਸਾ ਸੁਖ ਮਿਲਦਾ ਹੈ ਕਿ ਮਾਇਆ ਉਸ ਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ ।੪੨।

**ਸਲੋਕੁ ॥ ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ ॥ ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ ॥੧॥**

**ਪਵੜੀ ॥ ਯਯਾ ਜਤਨ ਕਰਤ ਬਹੁ ਬਿਧੀਆ ॥ ਏਕ ਨਾਮ ਬਿਨੁ ਕਹ ਲਉ ਸਿਧੀਆ ॥ ਯਾਹੂ ਜਤਨ ਕਰਿ ਹੋਤ ਛੁਟਾਰਾ ॥ ਉਆਹੂ ਜਤਨ ਸਾਧ ਸੰਗਾਰਾ ॥ ਯਾ ਉਬਰਨ ਧਾਰੈ ਸਭੁ ਕੋਊ ॥ ਉਆਹਿ ਜਪੇ ਬਿਨੁ ਉਬਰ ਨ ਹੋਊ ॥ ਯਾਹੂ ਤਰਨ ਤਾਰਨ ਸਮਰਾਥਾ ॥ ਰਾਖਿ ਲੇਹੁ ਨਿਰਗੁਨ ਨਰਨਾਥਾ ॥ ਮਨ ਬਚ ਕ੍ਰਮ ਜਿਹ ਆਪਿ ਜਨਾਈ ॥ ਨਾਨਕ ਤਿਹ ਮਤਿ ਪ੍ਰਗਟੀ ਆਈ ॥੪੩॥ {ਪੰਨਾ ੨੫੯}**

**ਪਦ ਅਰਥ** :—ਛੂਟਨੁ—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ । ਤਿਹ—ਉਹਨਾਂ ਦੇ । ਪਾਹਿ—ਪੈਂਦੇ ਹਨ ।੧।

**ਪਵੜੀ** :—ਕਹ ਲਉ—ਕਿਥੋਂ ਤਕ ? ਸਿਧੀਆ—ਸਫਲਤਾ । ਯਾਹੂ—ਜੇਹੜੇ । ਯਾ ਉਬਰਨ—ਜੇਹੜਾ ਬਚਾਉ । ਸਭੁ ਕੋਊ—ਹਰ ਕੋਈ । ਧਾਰੈ—(ਮਨ ਵਿਚ) ਧਾਰਦਾ ਹੈ । ਨਿਰਗਨੁ—ਗੁਣ-ਹੀਨ ।੪੩।

**ਅਰਥ** :—ਹੇ ਮਿੱਤਰੋ ! ਹੇ ਸੱਜਣੋ ! ਸੁਣੋ । ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਨਹੀਂ ਹੁੰਦੀ । ਹੇ ਨਾਨਕ ! ਜੇਹੜੇ ਬੰਦੇ ਗੁਰੂ ਦੀ ਚਰਨੀਂ ਪੈਂਦੇ ਹਨ, ਉਹਨਾਂ ਦੇ (ਮਾਇਆ ਦੇ ਮੋਹ ਦੇ) ਬੰਧਨ ਕੱਟੇ ਜਾਂਦੇ ਹਨ ।੧।

**ਪਵੜੀ** :—ਮਨੁੱਖ (ਮਾਇਆ ਦੇ ਮੋਹ ਦੇ ਬੰਧਨਾਂ ਤੋਂ ਖ਼ਲਾਸੀ ਪਾਣ ਲਈ) ਕਈ ਤਰ੍ਹਾਂ ਦੇ ਜਤਨ ਕਰਦਾ ਹੈ, ਪਰ ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਬਿਲਕੁਲ ਕਾਮਯਾਬੀ ਨਹੀਂ ਹੋ ਸਕਦੀ । ਜੇਹੜੇ ਜਤਨਾਂ ਨਾਲ (ਇਹਨਾਂ ਬੰਧਨਾਂ ਤੋਂ) ਖ਼ਲਾਸੀ ਹੋ ਸਕਦੀ ਹੈ, ਉਹ ਜਤਨ ਇਹੀ ਹਨ ਕਿ ਸਾਧ ਸੰਗਤਿ ਕਰੋ । ਹਰ ਕੋਈ (ਮਾਇਆ ਦੇ ਬੰਧਨਾਂ ਤੋਂ) ਬਚਣ ਦੇ ਉਪਰਾਲੇ (ਆਪਣੇ ਮਨ ਵਿਚ) ਧਾਰਦਾ ਹੈ, ਪਰ ਉਸ ਪ੍ਰਭੂ ਦਾ ਨਾਮ ਜਪਣ ਤੋਂ ਬਿਨਾ ਖ਼ਲਾਸੀ ਹੋ ਨਹੀਂ ਸਕਦੀ ।

(ਹੇ ਭਾਈ ! ਪ੍ਰਭੂ-ਦਰ ਤੇ ਅਰਦਾਸ ਹੀ ਕਰਨੀ ਚਾਹੀਦੀ ਹੈ ਕਿ) ਹੇ ਜੀਵਾਂ ਦੇ ਨਾਥ ! ਸਾਨੂੰ ਗੁਣ-ਹੀਨਾਂ ਨੂੰ ਬਚਾ ਲੈ, ਤੂੰ ਆਪ ਹੀ ਜੀਵਾਂ ਨੂੰ (ਸੰਸਾਰ-ਸਮੁੰਦਰ ਵਿਚੋਂ) ਤਾਰਨ ਲਈ ਜਹਾਜ਼ ਹੈਂ, ਤੂੰ ਹੀ ਤਾਰਨ ਲਈ ਸਮਰੱਥ ਹੈਂ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਦੇ ਮਨ ਵਿਚ ਬਚਨਾਂ ਵਿਚ ਤੇ ਕਰਮਾਂ ਵਿਚ ਪ੍ਰਭੂ ਆਪ (ਮਾਇਆ ਦੇ ਮੋਹ ਤੋਂ ਬਚਣ ਵਾਲੀ) ਸੂਝ ਪੈਦਾ ਕਰਦਾ ਹੈ, ਉਹਨਾਂ ਦੀ ਮਤਿ ਉੱਜਲ ਹੋ ਜਾਂਦੀ ਹੈ (ਤੇ ਉਹ ਬੰਧਨਾਂ ਤੋਂ ਬਚ ਨਿਕਲਦੇ ਹਨ) ।੪੩।

**ਸਲੋਕੁ ॥ ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥ ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥੧॥**

**ਪਉੜੀ ॥ ਰਾਰਾ ਰੇਨ ਹੋਤ ਸਭ ਜਾ ਕੀ ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥ ਰਣਿ ਦਰਗਹਿ ਤਉ ਸੀਝਹਿ ਭਾਈ ॥ ਜਉ ਗੁਰਮੁਖਿ ਰਾਮ ਨਾਮ ਲਿਵ ਲਾਈ ॥ ਰਹਤ ਰਹਤ ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ ਸਬਦਿ ਅਪਾਰਾ ॥ ਰਾਤੇ ਰੰਗ ਨਾਮ ਰਸ ਮਾਤੇ ॥ ਨਾਨਕ ਹਰਿ ਗੁਰ ਕੀਨੀ ਦਾਤੇ ॥੪੪॥ {ਪੰਨਾ ੨੫੯}**

**ਪਦ ਅਰਥ** :—ਰੋਸ—ਗੁੱਸਾ । ਆਪਨ ਆਪੁ—ਆਪਣੇ ਆਪ ਨੂੰ । ਨਿਮਾਨਾ—ਧੀਰੇ ਸੁਭਾਵ ਵਾਲਾ । ਜਗਿ—ਜਗਤ ਵਿਚ । ਨਦਰੀ—ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ।੧।

**ਪਉੜੀ** :—ਰੇਨ—ਚਰਨ-ਧੂੜ । ਸਭ—ਸਾਰੀ ਲੁਕਾਈ । ਜਾ ਕੀ—ਜਿਸ (ਗੁਰੂ) ਦੀ । ਤਜਿ—ਤਿਆਗ । ਬਾਕੀ—(ਮਨ ਵਿਚ ਇਕੱਠੇ ਹੋ ਚੁੱਕੇ ਕ੍ਰੋਧ ਦੇ ਸੰਸਕਾਰਾਂ ਦਾ) ਲੇਖਾ । ਰਣਿ—ਰਣ ਵਿਚ, ਇਸ ਜਗਤ-ਰਣ-ਭੂਮੀ ਵਿਚ । ਦਰਗਹਿ—ਪ੍ਰਭੂ ਦੀ ਹਜ਼ੂਰੀ ਵਿਚ । ਸੀਝਹਿ—ਕਾਮਯਾਬ ਹੋਵੇਂਗਾ । ਜਉ—ਜੇ । ਰਹਤ ਰਹਤ—ਰਹਿੰਦੇ ਰਹਿੰਦੇ, ਸਹਜੇ ਸਹਜੇ । ਰਹਿ ਜਾਹਿ—ਮੁੱਕ ਜਾਂਦੇ ਹਨ । ਸਬਦਿ—ਸ਼ਬਦ ਵਿਚ (ਜੁੜਿਆਂ) । ਅਪਾਰਾ—ਬੇਅੰਤ । ਰਾਤੇ—ਰੰਗੇ ਹੋਏ । ਮਾਤੇ—ਮਸਤ । ਗੁਰਿ—ਗੁਰੂ ਨੇ ।੪੪।

**ਅਰਥ** :—(ਹੇ ਭਾਈ !) ਕਿਸੇ ਹੋਰ ਨਾਲ ਗੁੱਸਾ ਨਾਹ ਕਰੋ, (ਇਸ ਦੇ ਥਾਂ) ਆਪਣੇ ਆਪ ਨੂੰ ਵਿਚਾਰੋ (ਸੋਧੋ, ਕਿ ਕਿਸੇ ਨਾਲ ਝਗੜਨ ਵਿਚ ਆਪਣਾ ਕੀਹ ਕੀਹ ਦੋਸ ਹੈ) । ਹੇ ਨਾਨਕ ! ਜੇ ਤੂੰ ਜਗਤ ਵਿਚ ਧੀਰੇ ਸੁਭਾਵ ਵਾਲਾ ਬਣ ਕੇ ਰਹੇਂ, ਤਾਂ ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਇਸ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘ ਜਾਇੰਗਾ (ਜਿਸ ਵਿਚ ਕ੍ਰੋਧ ਦੀਆਂ ਬੇਅੰਤ ਲਹਿਰਾਂ ਪੈ ਰਹੀਆਂ ਹਨ) ।੧।

**ਪਉੜੀ** :—ਸਾਰੀ ਲੋਕਾਈ ਜਿਸ ਗੁਰੂ ਦੀ ਚਰਨ-ਧੂੜ ਹੁੰਦੀ ਹੈ, ਤੂੰ ਭੀ ਉਸ ਦੇ ਅੱਗੇ ਆਪਣੇ ਮਨ ਦਾ ਅਹੰਕਾਰ ਦੂਰ ਕਰ, ਤੇਰੇ ਅੰਦਰੋਂ ਕ੍ਰੋਧ ਦੇ ਸੰਸਕਾਰਾਂ ਦਾ ਲੇਖਾ ਮੁੱਕ ਜਾਏ । ਹੇ ਭਾਈ ! ਇਸ ਜਗਤ-ਰਣ-ਭੂਮੀ ਵਿਚ ਤੇ ਪ੍ਰਭੂ ਦੀ ਹਜ਼ੂਰੀ ਵਿਚ ਤਦੋਂ ਹੀ ਕਾਮਯਾਬ ਹੋਵੇਂਗਾ, ਜਦੋਂ ਗੁਰੂ ਦੀ ਸਰਨ ਪੈ ਕੇ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜੇਂਗਾ । ਪੂਰੇ ਗੁਰੂ ਦੇ ਸ਼ਬਦ ਵਿਚ ਜੁੜਿਆਂ ਬੇਅੰਤ ਵਿਕਾਰ ਸਹਜੇ ਸਹਜੇ ਦੂਰ ਹੋ ਜਾਂਦੇ ਹਨ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਨੂੰ ਗੁਰੂ ਨੇ ਹਰੀ-ਨਾਮ ਦੀ ਦਾਤਿ ਦਿੱਤੀ ਹੈ, ਉਹ ਪ੍ਰਭੂ ਦੇ ਨਾਮ ਦੇ ਪਿਆਰ ਵਿਚ ਰੱਤੇ ਰਹਿੰਦੇ ਹਨ, ਉਹ ਹਰੀ-ਨਾਮ ਦੇ ਸੁਆਦ ਵਿਚ ਮਸਤ ਰਹਿੰਦੇ ਹਨ (ਤੇ ਉਹ ਦੂਜਿਆਂ ਨਾਲ ਰੋਸ ਕਰਨ ਦੀ ਥਾਂ ਆਪਣੇ ਆਪ ਦੀ ਸੋਧ ਕਰਦੇ ਹਨ) ।੪੪।

**ਸਲੋਕੁ ॥ ਲਾਲਚ ਝੂਠ ਬਿਖੈ ਬਿਆਧਿ ਇਆ ਦੇਹੀ ਮਹਿ ਬਾਸ ॥ ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੂਖਿ ਨਿਵਾਸ ॥੧॥**

**ਪਉੜੀ ॥ ਲਲਾ ਲਾਵਉ ਅਉਖਧੁ ਜਾਹੂ ॥ ਦੂਖ ਦਰਦ ਤਿਹ ਮਿਟਹਿ ਖਿਨਾਹੂ ॥ ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥ ਤਾਹਿ ਰੋਗੁ ਸੁਪਨੈ ਨਹੀ ਆਵੈ ॥ ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥ ਗੁਰਿ ਪੂਰੈ ਸੰਜਮੁ ਕਰਿ ਦੀਆ ॥ ਨਾਨਕ ਤਉ ਫਿਰਿ ਦੂਖ ਨ ਥੀਆ ॥੪੫॥ {ਪੰਨਾ ੨੫੯}**

**ਪਦ ਅਰਥ** :—ਬਿਖੈ—ਵਿਸ਼ੇ-ਵਿਕਾਰ । ਬਿਆਧਿ—ਬੀਮਾਰੀਆਂ, ਰੋਗ । ਇਆ—ਇਸ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੂਖਿ—ਸੁਖ ਵਿਚ, ਆਤਮਕ ਆਨੰਦ ਵਿਚ ।੧।

**ਪਉੜੀ** :—ਲਾਵਉ—ਮੈਂ ਲਾਂਦਾ ਹਾਂ, ਮੈਨੂੰ ਯਕੀਨ ਹੈ ਕਿ ਜੇ ਕੋਈ ਵਰਤੇ । ਜਾਹੂ—ਜਿਸ ਨੂੰ । ਤਿਹ—ਉਸ ਦੇ । ਜਿਹ ਰਿਦੈ—ਜਿਸ ਦੇ ਹਿਰਦੇ ਵਿਚ । ਹਿਤਾਵੈ—ਪਿਆਰੀ ਲੱਗੇ । ਅਉਖਧੁ—ਦਵਾਈ । ਸਭ ਘਟ—ਸਾਰੇ ਸਰੀਰਾਂ ਵਿਚ । ਭਾਈ—ਹੇ ਭਾਈ ! ਬਿਧਿ—ਤਰੀਕਾ, ਸਬਬ । ਗੁਰਿ—ਗੁਰੂ ਨੇ । ਸੰਜਮੁ—ਪੱਥ, ਪਰਹੇਜ਼ ।੪੫।

**ਅਰਥ** :—(ਸਾਧਾਰਨ ਤੌਰ ਤੇ ਸਾਡੇ) ਇਸ ਸਰੀਰ ਵਿਚ ਲਾਲਚ ਝੂਠ ਵਿਕਾਰਾਂ ਤੇ ਰੋਗਾਂ ਦਾ ਹੀ ਜ਼ੋਰ ਰਹਿੰਦਾ ਹੈ; (ਪਰ) ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਆਤਮਕ ਜੀਵਨ ਦੇਣ ਵਾਲਾ ਹਰੀ-ਨਾਮ-ਰਸ ਪੀ ਲਿਆ, ਉਹ ਆਤਮਕ ਆਨੰਦ ਵਿਚ ਟਿਕਿਆ ਰਹਿੰਦਾ ਹੈ ।੧।

**ਪਉੜੀ** :—ਮੈਨੂੰ ਯਕੀਨ ਹੈ ਕਿ ਜਿਸ ਕਿਸੇ ਨੂੰ (ਪ੍ਰਭੂ ਦੇ ਨਾਮ ਦੀ) ਦਵਾਈ ਦਿੱਤੀ ਜਾਏ, ਇਕ ਖਿਨ ਵਿਚ ਹੀ ਉਸ ਦੇ (ਆਤਮਕ) ਦੁੱਖ-ਦਰਦ ਮਿਟ ਜਾਂਦੇ ਹਨ । ਜਿਸ ਮਨੁੱਖ ਨੂੰ ਆਪਣੇ ਹਿਰਦੇ ਵਿਚ ਰੋਗ-ਨਾਸਕ ਪ੍ਰਭੂ-ਨਾਮ ਪਿਆਰਾ ਲੱਗਣ ਲੱਗ ਪਏ, ਸੁਪਨੇ ਵਿਚ ਭੀ ਕੋਈ (ਆਤਮਕ) ਰੋਗ (ਵਿਕਾਰ) ਉਸ ਦੇ ਨੇੜੇ ਨਹੀਂ ਢੁਕਦਾ ।

ਹੇ ਭਾਈ ! ਹਰੀ-ਨਾਮ ਦਵਾਈ ਹਰੇਕ ਹਿਰਦੇ ਵਿਚ ਮੌਜੂਦ ਹੈ, ਪਰ ਪੂਰੇ ਗੁਰੂ ਤੋਂ ਬਿਨਾ (ਵਰਤਣ ਦਾ) ਢੰਗ ਕਾਮਯਾਬ ਨਹੀਂ ਹੁੰਦਾ । ਹੇ ਨਾਨਕ ! ਪੂਰੇ ਗੁਰੂ ਨੇ (ਇਸ ਦਵਾਈ ਦੇ ਵਰਤਣ ਦਾ) ਪਰਹੇਜ਼ ਨੀਅਤ ਕਰ ਦਿੱਤਾ ਹੈ । (ਜੋ ਮਨੁੱਖ ਉਸ ਪਰਹੇਜ਼ ਅਨੁਸਾਰ ਦਵਾਈ ਵਰਤਦਾ ਹੈ) ਉਸ ਨੂੰ ਮੁੜ (ਕੋਈ ਵਿਕਾਰ) ਦੁੱਖ ਪੋਹ ਨਹੀਂ ਸਕਦਾ ।੪੫।

**ਸਲੋਕੁ ॥ ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥ ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ ॥੧॥**

**ਪਉੜੀ ॥ ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥ ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥ ਵੈਰ ਵਿਰੋਧ ਮਿਟੇ ਤਿਹ ਮਨ ਤੇ ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥ ਵਰਨ ਚਿਹਨ ਸਗਲਹ ਤੇ ਰਹਤਾ ॥ ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ ॥੪੬॥ {ਪੰਨਾ ੨੫੯-੨੬੦}**

**ਪਦ ਅਰਥ** :—ਵਾਸੁਦੇਵ—{ਵਸੁਦੇਵ ਦਾ ਪੁਤ੍ਰ, ਕ੍ਰਿਸ਼ਨ ਜੀ} ਪਰਮਾਤਮਾ । ਊਨ—ਅਣਹੋਂਦ, ਊਣਤਾ । ਕਤਹੂ ਠਾਇ—ਕਿਸੇ ਥਾਂ ਵਿਚ । ਕਾਇ ਦੁਰਾਇ—ਕੇਹੜਾ ਲੁਕਾਉ ? ਠਾਉ—ਥਾਂ । ਠਾਇ—ਥਾਂ । ਵਿਚ ।੧।

**ਪਉੜੀ** :—ਕਾਹੂ—ਕਿਸੇ ਨਾਲ । ਸਮਾਹੂ—ਵਿਆਪਕ ਹੈ । ਰਵਿਆ—ਮੌਜੂਦ ਹੈ । ਗਵਿਆ—ਗਮਨ ਕੀਆ, ਪਹੁੰਚ ਹਾਸਲ ਕੀਤੀ । ਵਰਨ—ਰੰਗ, ਜਾਤਿ-ਪਾਤ । ਚਿਹਨ—ਨਿਸ਼ਾਨ, ਰੂਪ-ਰੇਖ । ਸਗਲਹ ਤੇ—ਸਭ (ਜਾਤਿ-ਪਾਤਿ, ਰੂਪ-ਰੇਖ) ਤੋਂ । ਰਹਤਾ—ਵੱਖਰਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । {ਨੋਟ :—ਤੀਜੀ ਚੌਥੀ ਤੁਕ ਦਾ ਅਰਥ ਇਕੱਠਾ ਹੀ ਕਰਨਾ ਹੈ ਤੇ ਚੌਥੀ ਤੁਕ ਤੋਂ ਸ਼ੁਰੂ ਕਰਨਾ ਹੈ} ।੪੬।

**ਅਰਥ** :—ਹੇ ਨਾਨਕ ! ਪਰਮਾਤਮਾ ਸਭ ਥਾਈਂ ਮੌਜੂਦ ਹੈ, ਕਿਸੇ ਭੀ ਥਾਂ ਵਿਚ ਉਸ ਦੀ ਅਣਹੋਂਦ ਨਹੀਂ ਹੈ । ਸਭ ਜੀਵਾਂ ਦੇ ਅੰਦਰ ਤੇ ਚੁਫੇਰੇ ਪ੍ਰਭੂ ਅੰਗ-ਸੰਗ ਹੈ, (ਉਸ ਤੋਂ) ਕੋਈ ਲੁਕਾਉ ਨਹੀਂ ਹੋ ਸਕਦਾ ।੧।

**ਪਉੜੀ** :—ਹਰੇਕ ਸਰੀਰ ਵਿਚ ਪਰਮਾਤਮਾ ਸਮਾਇਆ ਹੋਇਆ ਹੈ, (ਇਸ ਵਾਸਤੇ) ਕਿਸੇ ਨਾਲ ਭੀ (ਕੋਈ) ਵੈਰ ਨਹੀਂ ਕਰਨਾ ਚਾਹੀਦਾ । ਪਰਮਾਤਮਾ ਪਾਣੀ ਵਿਚ ਧਰਤੀ ਵਿਚ (ਜ਼ੱਰੇ ਜ਼ੱਰੇ ਵਿਚ) ਵਿਆਪਕ ਹੈ, ਪਰ ਕਿਸੇ ਵਿਰਲੇ ਨੇ ਹੀ ਗੁਰੂ ਦੀ ਕਿਰਪਾ ਨਾਲ (ਉਸ ਪ੍ਰਭੂ ਤਕ) ਪਹੁੰਚ ਹਾਸਲ ਕੀਤੀ ਹੈ ।

ਪਰਮਾਤਮਾ ਜਾਤਿ-ਪਾਤਿ, ਰੂਪ-ਰੇਖ ਤੋਂ ਨਿਆਰਾ ਹੈ (ਉਸ ਦੀ ਕੋਈ ਜਾਤਿ-ਪਾਤਿ ਉਸ ਦਾ ਕੋਈ ਰੂਪ-ਰੇਖ ਦੱਸੇ ਨਹੀਂ ਜਾ ਸਕਦੇ) । (ਪਰ) ਹੇ ਨਾਨਕ ! ਜੋ ਜੋ ਮਨੁੱਖ ਗੁਰੂ ਦੀ ਸਰਨ ਪੈ ਕੇ ਉਸ ਹਰੀ ਨੂੰ ਸਿਮਰਦੇ ਹਨ, ਉਸ ਦੀ ਸਿਫ਼ਤਿ-ਸਾਲਾਹ ਸੁਣਦੇ ਹਨ, ਉਹਨਾਂ ਦੇ ਮਨ ਵਿਚੋਂ ਵੈਰ ਵਿਰੋਧ ਮਿਟ ਜਾਂਦੇ ਹਨ ।੪੬।

ਸਲੋਕੁ ॥ ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ ॥ ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ ॥੧॥

ਪਉੜੀ ॥ ੜਾੜਾ ੜਾੜਿ ਮਿਟੈ ਸੰਗਿ ਸਾਧੂ ॥ ਕਰਮ ਧਰਮ ਤਤੁ ਨਾਮ ਅਰਾਧੂ ॥ ਰੂੜੋ ਜੇਹ ਬਸਿਓ ਰਿਦ ਮਾਹੀ ॥ ਉਆ ਕੀ ੜਾੜਿ ਮਿਟਤ ਬਿਨਸਾਹੀ ॥ ੜਾੜਿ ਕਰਤ ਸਾਕਤ ਗਾਵਾਰਾ ॥ ਜੇਹ ਹੀਐ ਅਹੰਬੁਧਿ ਬਿਕਾਰਾ ॥ ੜਾੜਾ ਗੁਰਮੁਖਿ ੜਾੜਿ ਮਿਟਾਈ ॥ ਨਿਮਖ ਮਾਹਿ ਨਾਨਕ ਸਮਝਾਈ ॥੪੭॥ {ਪੰਨਾ ੨੬੦}

**ਪਦ ਅਰਥ** :—ਹਉ ਹਉ—ਮੈਂ (ਹੀ ਹੋਵਾਂ) ਮੈਂ (ਹੀ ਵੱਡਾ ਬਣਾਂ) । ਸਾਕਤ—ਮਾਇਆ-ਗ੍ਰਸੇ ਜੀਵ । ਮੁਗਧ—ਮੂਰਖ । ੜੜਕਿ—(ਹਉਮੈ ਦਾ ਕੰਡਾ) ਚੁਭ ਚੁਭ ਕੇ । ਮੁਏ—ਆਤਮਕ ਮੌਤੇ ਮਰਦੇ ਹਨ, ਆਤਮਕ ਆਨੰਦ ਗਵਾ ਲੈਂਦੇ ਹਨ । ਤ੍ਰਿਖਾਵੰਤ—ਤਿਹਾਇਆ । ਕਿਰਤਿ—ਕਿਰਤ ਅਨੁਸਾਰ । ਕਿਰਤਿ ਕਮਾਨ—ਕਮਾਈ ਹੋਈ ਕਿਰਤ ਅਨੁਸਾਰ, ਹਉਮੈ ਦੇ ਆਸਰੇ ਕੀਤੇ ਕਰਮਾਂ ਅਨੁਸਾਰ ।੧।

**ਪਉੜੀ** :—ੜਾੜਿ—ਰੜਕ, ਚੋਭ, ਖਹ-ਖਹ । ਸਾਧੂ—ਗੁਰੂ । ਕਰਮ ਧਰਮ ਤਤੁ—ਧਾਰਮਿਕ ਕੰਮਾਂ ਦਾ ਤੱਤ । ਰੂੜੋ—ਸੁੰਦਰ ਹਰੀ । ਜੇਹ—ਜਿਸ ਦੇ । ਬਿਨਸਾਹੀ—ਨਾਸ ਹੋ ਜਾਂਦੀ ਹੈ । ਹੀਐ—ਹਿਰਦੇ ਵਿਚ । ਅਹੰਬੁਧਿ ਵਿਕਾਰਾ—ਮੈਂ ਵੱਡਾ ਬਣ ਜਾਵਾਂ—ਇਸ ਸਮਝ ਅਨੁਸਾਰ ਕੀਤੇ ਮਾੜੇ ਕੰਮ ।੪੭।

**ਅਰਥ** :—ਮਾਇਆ-ਗ੍ਰਸੇ ਮੂਰਖ ਬੇਸਮਝ ਮਨੁੱਖਾਂ ਦੀ ਉਮਰ ਇਸੇ ਵਹਣ ਵਿਚ ਬੀਤ ਜਾਂਦੀ ਹੈ ਕਿ ਮੈਂ ਹੀ ਵੱਡਾ ਹੋਵਾਂ, ਮੈਂ ਹੀ ਹੋਵਾਂ । ਹੇ ਨਾਨਕ ! ਹਉਮੈ ਦੇ ਆਸਰੇ ਕੀਤੇ ਕੰਮਾਂ (ਦੇ ਸੰਸਕਾਰਾਂ) ਦੇ ਕਾਰਨ, ਹਉਮੈ ਦਾ ਕੰਡਾ ਚੁਭ ਚੁਭ ਕੇ ਹੀ ਉਹਨਾਂ ਦੀ ਆਤਮਕ ਮੌਤ ਹੋ ਜਾਂਦੀ ਹੈ, ਜਿਵੇਂ ਕੋਈ ਤ੍ਰਿਹਾਇਆ (ਪਾਣੀ ਖੁਣੋਂ ਮਰਦਾ ਹੈ, ਉਹ ਆਤਮਕ ਸੁਖ ਬਾਝੋਂ ਤੜਫਦੇ ਹਨ) ।੧।

**ਪਉੜੀ** :—(ਮਨੁੱਖ ਦੇ ਅੰਦਰੋਂ ਹਉਮੈ ਦੇ ਕੰਡੇ ਦੀ) ਚੋਭ ਗੁਰੂ ਦੀ ਸੰਗਤਿ ਵਿਚ ਹੀ ਮਿਟਦੀ ਹੈ (ਕਿਉਂਕਿ ਸੰਗਤਿ ਵਿਚ ਪ੍ਰਭੂ ਦਾ ਨਾਮ ਮਿਲਦਾ ਹੈ ਤੇ) ਹਰੀ-ਨਾਮ ਦਾ ਸਿਮਰਨ ਸਾਰੇ ਧਾਰਮਿਕ ਕਰਮਾਂ ਦਾ ਨਿਚੋੜ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਸੋਹਣਾ ਪ੍ਰਭੂ ਆ ਵੱਸੇ, ਉਸ ਦੇ ਅੰਦਰੋਂ ਹਉਮੈ ਦੇ ਕੰਡੇ ਦੀ ਚੋਭ ਜ਼ਰੂਰ ਨਾਸ ਹੋ ਜਾਂਦੀ ਹੈ, ਮਿਟ ਜਾਂਦੀ ਹੈ । ਇਹ ਹਉਮੈ ਵਾਲੀ ਰੜਕ (ਆਪਣੇ ਅੰਦਰ) ਉਹੀ ਮੂਰਖ ਮਾਇਆ-ਗ੍ਰਸੇ ਬੰਦੇ ਕਾਇਮ ਰੱਖਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਹਉਮੈ ਵਾਲੀ ਬੁੱਧੀ ਤੋਂ ਉਪਜੇ ਭੈੜ ਟਿਕੇ ਰਹਿੰਦੇ ਹਨ ।

(ਪਰ) ਹੇ ਨਾਨਕ ! ਜਿਨ੍ਹਾਂ ਨੇ ਗੁਰੂ ਦੀ ਸਰਨ ਪੈ ਕੇ ਹਉਮੈ ਵਾਲੀ ਚੋਭ ਦੂਰ ਕਰ ਲਈ, ਉਹਨਾਂ ਨੂੰ ਗੁਰੂ ਅੱਖ ਦੇ ਇਕ ਫੋਰ ਵਿਚ ਹੀ ਆਤਮਕ ਆਨੰਦ ਦੀ ਝਲਕ ਵਿਖਾ ਦੇਂਦਾ ਹੈ ।੪੭।

ਸਲੋਕੁ ॥ ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ ॥ ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥੧॥

ਪਉੜੀ ॥ ਸਸਾ ਸਰਨਿ ਪਰੇ ਅਬ ਹਾਰੇ ॥ ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥ ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਜਨ ਨਹੀ ਛੁਟਕਾਰਾ ॥ ਸਾਸਿ ਸਾਸਿ ਹਮ ਭੂਲਨਹਾਰੇ ॥ ਤੁਮ ਸਮਰਥ ਅਗਨਤ ਅਪਾਰੇ ॥ ਸਰਨਿ ਪਰੇ ਕੀ ਰਾਖੁ ਦਇਆਲਾ ॥ ਨਾਨਕ ਤੁਮਰੇ ਬਾਲ ਗੁਪਾਲਾ ॥੪੮॥ {ਪੰਨਾ ੨੬੦}

**ਪਦ ਅਰਥ** :—ਸਾਧੂ—ਗੁਰੂ । ਮਨ—ਹੇ ਮਨ ! ਗਹੁ—ਫੜ । ਉਕਤਿ—ਦਲੀਲ-ਬਾਜ਼ੀ । ਦੀਖਿਆ—ਸਿੱਖਿਆ । ਜਿਹ ਮਨਿ—ਜਿਸ ਦੇ ਮਨ ਵਿਚ । ਮਸਤਕਿ—ਮੱਥੇ ਉਤੇ । ਭਾਗੁ—ਚੰਗਾ ਲੇਖ ।੧।

**ਪਉੜੀ** :—ਹਾਰੇ—ਹਾਰਿ, ਹਾਰ ਕੇ । ਸਾਸਤ੍ਰ—ਹਿੰਦੂ ਫ਼ਿਲਾਸਫ਼ੀ ਦੇ ਛੇ ਪੁਸਤਕ—ਸਾਂਖ, ਜੋਗ, ਨਿਆਇ, ਮੀਮਾਂਸਾ, ਵੈਸ਼ੇਸਕ, ਵੇਦਾਂਤ । ਛੁਟਕਾਰਾ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਗੁਪਾਲਾ—ਹੇ ਗੋਪਾਲ ! ਹੇ ਧਰਤੀ ਦੇ ਸਾਈਂ ! ।੪੮।

**ਅਰਥ** :—ਹੇ ਮਨ ! (ਜੇ ਹਉਮੈ ਦੀ ਚੋਭ ਤੋਂ ਬਚਣਾ ਹੈ, ਤਾਂ) ਗੁਰੂ ਦਾ ਆਸਰਾ ਲੈ, ਆਪਣੀਆਂ ਦਲੀਲ-ਬਾਜ਼ੀਆਂ ਤੇ ਸਿਆਣਪਾਂ ਛੱਡ । ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ ਗੁਰੂ ਦੀ ਸਿੱਖਿਆ ਵੱਸ ਪੈਂਦੀ ਹੈ, ਉਸ ਦੇ ਮੱਥੇ ਉਤੇ ਚੰਗਾ ਲੇਖ (ਉਘੜਿਆ ਸਮਝੋ) ।੧।

**ਪਉੜੀ** :—ਹੇ ਧਰਤੀ ਦੇ ਸਾਈਂ ! (ਹਉਮੈ ਦੀ ਚੋਭ ਤੋਂ ਬਚਣ ਲਈ ਅਨੇਕਾਂ ਚਤੁਰਾਈਆਂ ਸਿਆਣਪਾਂ ਕੀਤੀਆਂ, ਪਰ ਕੁਝ ਨ ਬਣਿਆ, ਹੁਣ) ਹਾਰ ਕੇ ਤੇਰੀ ਸਰਨ ਪਏ ਹਾਂ । (ਪੰਡਿਤ ਲੋਕ) ਸਿਮ੍ਰਤੀਆਂ ਸ਼ਾਸਤ੍ਰ ਵੇਦ (ਆਦਿਕ ਧਰਮ-ਪੁਸਤਕ) ਉੱਚੀ ਉੱਚੀ ਪੜ੍ਹਦੇ ਹਨ । ਪਰ ਬਹੁਤ ਵਿਚਾਰ ਵਿਚਾਰ ਕੇ ਇਸੇ ਨਤੀਜੇ ਤੇ ਅਪੜੀਦਾ ਹੈ ਕਿ ਹਰੀ-ਨਾਮ ਦੇ ਸਿਮਰਨ ਤੋਂ ਬਿਨਾ (ਹਉਮੈ ਦੀ ਚੋਭ ਤੋਂ) ਖ਼ਲਾਸੀ ਨਹੀਂ ਹੋ ਸਕਦੀ ।

ਹੇ ਗੁਪਾਲ ! ਅਸੀ ਜੀਵ ਸੁਆਸ ਸੁਆਸ ਭੁੱਲਾਂ ਕਰਦੇ ਹਾਂ । ਤੂੰ ਸਾਡੀਆਂ ਭੁੱਲਾਂ ਨੂੰ ਬਖ਼ਸ਼ਣ-ਜੋਗ ਹੈਂ, ਤੇਰੇ ਗੁਣ ਗਿਣੇ ਨਹੀਂ ਜਾ ਸਕਦੇ, ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ ।

ਹੇ ਨਾਨਕ ! (ਪ੍ਰਭੂ ਅੱਗੇ ਅਰਦਾਸ ਕਰ, ਤੇ ਆਖ—) ਹੇ ਗੋਪਾਲ ! ਅਸੀ ਤੇਰੇ ਬੱਚੇ ਹਾਂ, ਹੇ ਦਿਆਲ ! ਸਰਨ ਪਿਆਂ ਦੀ ਲਾਜ ਰੱਖ (ਤੇ ਸਾਨੂੰ ਹਉਮੈ ਦੇ ਕੰਡੇ ਦੀ ਚੋਭ ਤੋਂ ਬਚਾਈ ਰੱਖ) ।੪੮।

**ਸਲੋਕੁ ॥ ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥ ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥**

**ਪਉੜੀ ॥ ਖਖਾ ਖਰਾ ਸਰਾਹਉ ਤਾਹੂ ॥ ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥ ਖਰਾ ਨਿਮਾਨਾ ਹੋਤ ਪਰਾਨੀ ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥ ਭਾਵੈ ਖਸਮ ਤ ਉਆ ਸੁਖੁ ਦੇਤਾ ॥ ਪਾਰਬ੍ਰਹਮੁ ਐਸੋ ਆਗਨਤਾ ॥ ਅਸੰਖ ਖਤੇ ਖਿਨ ਬਖਸਨਹਾਰਾ ॥ ਨਾਨਕ ਸਾਹਿਬੁ ਸਦਾ ਦਇਆਰਾ ॥੪੯॥ {ਪੰਨਾ ੨੬੦}**

**ਪਦ ਅਰਥ** :—ਖੁਦ—ਖ਼ੁਦ, ਮੈਂ ਆਪ, ਹਉ । ਖੁਦੀ—ਮੈਂ ਮੈਂ ਵਾਲਾ ਸੁਭਾਉ, ਹਉਮੈ । ਅਰੋਗ—ਨਿਰੋਆ । ਦ੍ਰਿਸਟੀ ਆਇਆ—ਦਿੱਸ ਪੈਂਦਾ ਹੈ । ਉਸਤਤਿ ਕਰਨੈ ਜੋਗ—ਜੋ ਸਚ-ਮੁਚ ਵਡਿਆਈ ਦਾ ਹੱਕਦਾਰ ਹੈ ।੧।

**ਪਉੜੀ** :—ਖਰਾ—ਚੰਗੀ ਤਰ੍ਹਾਂ । ਸਰਾਹਉ—ਸਰਾਹਉਂ, ਮੈਂ ਸਲਾਹੁੰਦਾ ਹਾਂ । ਊਨੇ—ਖ਼ਾਲੀ । ਸੁਭਰ—ਨਕਾ-ਨਕ । ਨਿਮਾਨਾ—ਨਿਰ-ਅਹੰਕਾਰ । ਪਰਾਨੀ—ਜੀਵ । ਜਾਪੈ—ਜਾਪਦਾ ਹੈ । ਨਿਰਬਾਨੀ—ਵਾਸਨਾ ਤੋਂ ਰਹਿਤ । ਭਾਵੈ ਖਸਮ—ਖਸਮ ਨੂੰ ਚੰਗਾ ਲੱਗਦਾ ਹੈ । ਆਗਨਤਾ—ਬੇਅੰਤ । ਅਸੰਖ—ਅਣਗਿਣਤ, ਜਿਨ੍ਹਾਂ ਦੀ ਸੰਖਿਆ (ਗਿਣਤੀ) ਨ ਹੋ ਸਕੇ । ਖਤੇ—ਪਾਪ । ਦਇਆਰਾ—ਦਿਆਲ ।੪੮।

**ਅਰਥ** :—ਜਦੋਂ ਮਨੁੱਖ ਦੀ ਹਉਮੈ ਦੂਰ ਹੋ ਜਾਂਦੀ ਹੈ, ਤਦੋਂ ਇਸ ਨੂੰ ਆਤਮਕ ਆਨੰਦ ਮਿਲਦਾ ਹੈ (ਜਿਸ ਦੀ ਬਰਕਤਿ ਨਾਲ) ਇਸ ਦਾ ਮਨ ਤੇ ਤਨ ਨਰੋਏ ਹੋ ਜਾਂਦੇ ਹਨ । ਹੇ ਨਾਨਕ ! (ਹਉਮੈ ਮਿਟਿਆਂ ਹੀ) ਮਨੁੱਖ ਨੂੰ ਉਹ ਪਰਮਾਤਮਾ (ਹਰ ਥਾਂ) ਦਿੱਸ ਪੈਂਦਾ ਹੈ ਜੋ ਸਚ-ਮੁਚ ਸਿਫ਼ਤਿ-ਸਾਲਾਹ ਦਾ ਹੱਕਦਾਰ ਹੈ ।੧।

**ਪਉੜੀ** :—ਮੈਂ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਮਨ ਲਾ ਕੇ ਕਰਦਾ ਹਾਂ, ਜੋ ਇਕ ਖਿਣ ਵਿਚ ਉਹਨਾਂ (ਹਿਰਦਿਆਂ) ਨੂੰ (ਭਲੇ ਗੁਣਾਂ ਨਾਲ) ਨਕਾ-ਨਕ ਭਰ ਦੇਂਦਾ ਹੈ ਜੋ ਪਹਿਲਾਂ (ਗੁਣਾਂ ਤੋਂ) ਸੱਖਣੇ ਸਨ । (ਖ਼ੁਦੀ ਮਿਟਾ ਕੇ ਜਦੋਂ) ਮਨੁੱਖ ਚੰਗੀ ਤਰ੍ਹਾਂ ਨਿਰ-ਅਹੰਕਾਰ ਹੋ ਜਾਂਦਾ ਹੈ ਤਾਂ ਹਰ ਵੇਲੇ ਵਾਸਨਾ-ਰਹਿਤ ਪਰਮਾਤਮਾ ਨੂੰ

ਸਿਮਰਦਾ ਹੈ । (ਇਸ ਤਰ੍ਹਾਂ) ਮਨੁੱਖ ਖਸਮ-ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਪ੍ਰਭੂ ਉਸ ਨੂੰ ਆਤਮਕ ਸੁਖ ਬਖ਼ਸ਼ਦਾ ਹੈ ।

ਹੇ ਨਾਨਕ ! ਪਾਰਬ੍ਰਹਮ ਬੜਾ ਬੇਅੰਤ ਹੈ (ਬੇ-ਪਰਵਾਹ ਹੈ), ਮਾਲਕ-ਪ੍ਰਭੂ ਸਦਾ ਹੀ ਦਇਆ ਕਰਨ ਵਾਲਾ ਹੈ, ਉਹ ਜੀਵਾਂ ਦੇ ਅਣਗਿਣਤ ਹੀ ਪਾਪ ਖਿਣ ਵਿਚ ਬਖ਼ਸ਼ ਦੇਂਦਾ ਹੈ ।੪੯।

**ਸਲੋਕੁ ॥ ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ ॥ ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ ॥੧॥**

**ਪਉੜੀ ॥ ਸਸਾ ਸਿਆਨਪ ਛਾਡੁ ਇਆਨਾ ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥ ਸਹਸ ਭਾਤਿ ਕਰਹਿ ਚਤੁਰਾਈ ॥ ਸੰਗਿ ਤੁਹਾਰੈ ਏਕ ਨ ਜਾਈ ॥ ਸੋਊ ਸੋਊ ਜਪਿ ਦਿਨ ਰਾਤੀ ॥ ਰੇ ਜੀਅ ਚਲੈ ਤੁਹਾਰੈ ਸਾਥੀ ॥ ਸਾਧ ਸੇਵਾ ਲਾਵੈ ਜਿਹ ਆਪੈ ॥ ਨਾਨਕ ਤਾ ਕਉ ਦੂਖੁ ਨ ਬਿਆਪੈ ॥੫੦॥ {ਪੰਨਾ ੨੬੦}**

**ਪਦ ਅਰਥ** :—ਸਤਿ—ਸੱਚ । ਕਹਉ—ਕਹਉਂ, ਮੈਂ ਆਖਦਾ ਹਾਂ । ਮਨ—ਹੇ ਮਨ ! ਉਕਤਿ—ਦਲੀਲ-ਬਾਜ਼ੀ ।੧।

**ਪਉੜੀ** :—ਇਆਨਾ—ਹੇ ਅੰਞਾਣ ! ਹਿਕਮਤਿ—ਚਲਾਕੀ ਨਾਲ । ਹੁਕਮਿ—ਹੁਕਮ ਦੀ ਰਾਹੀਂ । ਸਹਸ—ਹਜ਼ਾਰਾਂ । ਸੋਊ—ਉਸ ਪ੍ਰਭੂ ਨੂੰ ਹੀ । ਰੇ ਜੀਅ—ਹੇ ਜਿੰਦੇ ! ਸਾਧ—ਗੁਰੂ । ਜਿਹ—ਜਿਸ ਨੂੰ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ ।੫੦।

**ਅਰਥ** :—ਹੇ ਮੇਰੇ ਮਨ ! ਮੈਂ ਤੈਨੂੰ ਸੱਚੀ ਗੱਲ ਦੱਸਦਾ ਹਾਂ, (ਇਸ ਨੂੰ) ਸੁਣ । ਪਰਮਾਤਮਾ ਦੀ ਸਰਨ ਪਉ । ਹੇ ਨਾਨਕ ! ਸਾਰੀਆਂ ਦਲੀਲ-ਬਾਜ਼ੀਆਂ ਤੇ ਸਿਆਣਪਾਂ ਛੱਡ ਦੇ, (ਸਰਲ ਸੁਭਾਵ ਹੋ ਕੇ ਆਸਰਾ ਲਏਂਗਾ, ਤਾਂ) ਪ੍ਰਭੂ ਤੈਨੂੰ ਆਪਣੇ ਚਰਨਾਂ ਵਿਚ ਜੋੜ ਲਏਗਾ ।੧।

**ਪਉੜੀ** :—ਹੇ ਮੇਰੇ ਅੰਞਾਣ ਮਨ ! ਚਲਾਕੀਆਂ ਛੱਡ । ਪਰਮਾਤਮਾ ਚਲਾਕੀਆਂ ਨਾਲ ਤੇ ਹੁਕਮ ਕੀਤਿਆਂ (ਭਾਵ, ਆਕੜ ਵਿਖਾਇਆਂ) ਖ਼ੁਸ਼ ਨਹੀਂ ਹੁੰਦਾ । ਜੇ ਤੂੰ ਹਜ਼ਾਰਾਂ ਕਿਸਮਾਂ ਦੀਆਂ ਚਲਾਕੀਆਂ ਭੀ ਕਰੇਂਗਾ, ਇੱਕ ਚਲਾਕੀ ਭੀ ਤੇਰੀ ਮਦਦ ਨਹੀਂ ਕਰ ਸਕੇਗੀ (ਪ੍ਰਭੂ ਦੀ ਹਜ਼ੂਰੀ ਵਿਚ ਤੇਰੇ ਨਾਲ ਨਹੀਂ ਜਾਇਗੀ, ਮੰਨੀ ਨਹੀਂ ਜਾ ਸਕੇਗੀ) । ਹੇ ਮੇਰੀ ਜਿੰਦੇ ! ਬੱਸ ! ਉਸ ਪ੍ਰਭੂ ਨੂੰ ਹੀ ਦਿਨ ਰਾਤ ਯਾਦ ਕਰਦੀ ਰਹੁ, ਪ੍ਰਭੂ ਦੀ ਯਾਦ ਨੇ ਹੀ ਤੇਰੇ ਨਾਲ ਜਾਣਾ ਹੈ ।

(ਪਰ ਇਹ ਸਿਮਰਨ ਉਹੀ ਕਰ ਸਕਦਾ ਹੈ ਜਿਸ ਨੂੰ ਪ੍ਰਭੂ ਆਪ ਗੁਰੂ ਦੇ ਦਰ ਤੇ ਲਿਆਵੇ) ਹੇ ਨਾਨਕ ! ਜਿਸ ਮਨੁੱਖ ਨੂੰ ਪ੍ਰਭੂ ਆਪ ਗੁਰੂ ਦੀ ਸੇਵਾ ਵਿਚ ਜੋੜਦਾ ਹੈ, ਉਸ ਉਤੇ ਕੋਈ ਦੁੱਖ-ਕਲੇਸ਼ ਜ਼ੋਰ ਨਹੀਂ ਪਾ ਸਕਦਾ ।੫੦।

**ਸਲੋਕੁ ॥ ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ ਸੁਖੁ ਹੋਇ ॥ ਨਾਨਕ ਸਭ ਮਹਿ ਰਵਿ ਰਹਿਆ ਥਾਨ ਥਨੰਤਰਿ ਸੋਇ ॥੧॥**

**ਪਉੜੀ ॥ ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ ॥ ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨ ॥ ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ ॥ ਹਤੇ ਦੂਖ ਜਨਮਹ ਮਰਨ ਸੰਤ ਸੰਗ ਪਰਤਾਪ ॥ ਹਿਤ ਕਰਿ ਨਾਮ ਦ੍ਰਿੜੈ ਦਇਆਲਾ ॥ ਸੰਤਹ ਸੰਗਿ ਹੋਤ ਕਿਰਪਾਲਾ ॥ ਓਰੈ ਕਛੂ ਨ ਕਿਨਹੂ ਕੀਆ ॥ ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥੫੧॥ {ਪੰਨਾ ੨੬੦}**

**ਪਦ ਅਰਥ** :—ਮਨਿ ਵੂਠੈ—ਜੇ ਮਨ ਵਿਚ ਵੱਸ ਪਏ । ਰਵਿ ਰਹਿਆ—ਵਿਆਪਕ ਹੈ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਦੇ ਅੰਦਰ ।੧।

**ਪਉੜੀ** :—ਹੇਰਉ—ਹੇਰਉਂ, ਮੈਂ ਵੇਖਦਾ ਹਾਂ । ਘਟਿ ਘਟਿ—ਹਰੇਕ ਘਟ ਵਿਚ । ਗੁਰ ਗਿਆਨ—ਗੁਰੂ ਦਾ ਗਿਆਨ (ਇਹ ਦੱਸਦਾ ਹੈ) । ਹਉ—ਹਉਮੈ । ਤਿਹ ਹਉ—ਉਸ ਮਨੁੱਖ ਦੀ ਹਉਮੈ । ਤਹ—ਉਥੇ, ਉਸ ਦੇ ਅੰਦਰ । ਹਤੇ—ਨਾਸ ਹੋ ਗਏ । ਹਿਤ—ਪਿਆਰ, ਪ੍ਰੇਮ । ਸੰਤਹ ਸੰਗਿ—ਸੰਤ ਜਨਾਂ ਦੀ ਸੰਗਤਿ ਵਿਚ । ਓਰੈ—ਪਰਮਾਤਮਾ ਤੋਂ ਉਰੇ ।੫੧।

**ਅਰਥ** :—ਹੇ ਨਾਨਕ ! ਉਹ ਪ੍ਰਭੂ ਸਭ ਜੀਵਾਂ ਵਿਚ ਵਿਆਪਕ ਹੈ, ਹਰੇਕ ਥਾਂ ਦੇ ਅੰਦਰ ਮੌਜੂਦ ਹੈ, ਉਸ ਹਰੀ ਦਾ ਜਾਪ ਮੂੰਹ ਨਾਲ ਕੀਤਿਆਂ ਜਦੋਂ ਉਹ ਮਨ ਵਿਚ ਆ ਵੱਸਦਾ ਹੈ, ਤਾਂ ਆਤਮਕ ਆਨੰਦ ਪੈਦਾ ਹੁੰਦਾ ਹੈ ।੧।

**ਪਉੜੀ** :—ਮੈਂ ਸਭ ਜੀਵਾਂ ਦੇ ਸਰੀਰ ਵਿਚ ਵੇਖਦਾ ਹਾਂ ਕਿ ਪਰਮਾਤਮਾ ਹੀ ਆਪ ਮੌਜੂਦ ਹੈ । ਪਰਮਾਤਮਾ ਸਦਾ ਤੋਂ ਹੀ ਹੋਂਦ ਵਾਲਾ ਚਲਿਆ ਆ ਰਿਹਾ ਹੈ, ਉਹ ਜੀਵਾਂ ਦੇ ਦੁੱਖ ਭੀ ਨਾਸ ਕਰਨ ਵਾਲਾ ਹੈ—ਇਹ ਸੂਝ ਗੁਰੂ ਦਾ ਗਿਆਨ ਦੇਂਦਾ ਹੈ (ਗੁਰੂ ਦੇ ਉਪਦੇਸ਼ ਤੋਂ ਇਹ ਸਮਝ ਪੈਂਦੀ ਹੈ) ।

ਸੰਤਾਂ ਦੀ ਸੰਗਤਿ ਦੀ ਬਰਕਤਿ ਨਾਲ ਮਨੁੱਖ ਦੇ ਜਨਮ ਮਰਨ ਦੇ ਦੁੱਖ ਨਾਸ ਹੋ ਜਾਂਦੇ ਹਨ, ਮਨੁੱਖ ਦੀ ਹਉਮੈ ਮੁੱਕ ਜਾਂਦੀ ਹੈ, ਮਨ ਵਿਚ ਆਨੰਦ ਪੈਦਾ ਹੋ ਜਾਂਦਾ ਹੈ, ਮਨ ਵਿਚੋਂ ਹਉਮੈ ਦਾ ਅਭਾਵ ਹੋ ਜਾਂਦਾ ਹੈ, ਉਥੇ ਪ੍ਰਭੂ ਆਪ ਆ ਵੱਸਦਾ ਹੈ ।

ਜੇਹੜਾ ਮਨੁੱਖ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਪ੍ਰੇਮ ਨਾਲ ਦਿਆਲ ਪ੍ਰਭੂ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਂਦਾ ਹੈ, ਪ੍ਰਭੂ ਉਸ ਉਤੇ ਕਿਰਪਾ ਕਰਦਾ ਹੈ । ਹੇ ਨਾਨਕ ! (ਉਸ ਮਨੁੱਖ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ) ਪਰਮਾਤਮਾ ਤੋਂ ਉਰੇ ਹੋਰ ਕੋਈ ਕੁਝ ਕਰਨ-ਜੋਗਾ ਨਹੀਂ ਹੈ, ਇਹ ਸਾਰਾ ਜਗਤ-ਆਕਾਰ ਪਰਮਾਤਮਾ ਤੋਂ ਹੀ ਪਰਗਟ ਹੋਇਆ ਹੈ ।੫੧।

**ਸਲੋਕੁ ॥ ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥ ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥**

**ਪਉੜੀ ॥ ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥ ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥ ਲਾਹਾ ਮਾਇਆ ਕਾਰਨੇ ਦਹਦਿਸਿ ਢੂਢਨ ਜਾਇ ॥ ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ ॥ ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ ॥ ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ ॥ ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥ ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥੫੨॥ {ਪੰਨਾ ੨੬੧}**

**ਪਦ ਅਰਥ** :—ਨ ਛੂਟੀਐ—ਸੁਰਖ਼ਰੂ ਨਹੀਂ ਹੋ ਸਕੀਦਾ, ਵਿਕਾਰਾਂ ਦੇ ਕਰਜ਼ੇ ਹੇਠੋਂ ਨਹੀਂ ਨਿਕਲ ਸਕਦੇ ।੧।

**ਪਉੜੀ**—ਲੂਣ ਹਰਾਮੀ—ਖਾਧਾ ਲੂਣ ਹਰਾਮ ਕਰਨ ਵਾਲਾ, ਨ-ਸ਼ੁਕਰਾ, ਅਕ੍ਰਿਤਘਣ । ਬੇਗਾਨਾ—ਓਪਰਾ, ਸਾਂਝ ਨਾਹ ਪਾਣ ਵਾਲਾ । ਅਲਪ—ਥੋੜੀ । ਜੀਉ—ਜਿੰਦ । ਪਿੰਡੁ—ਸਰੀਰ । ਤਾਹਿ—ਉਸ ਨੂੰ । ਤਤ—(ਜਿੰਦ ਤੇ ਸਰੀਰ ਦੇ) ਅਸਲੇ ਨੂੰ । ਲਾਹਾ—ਲਾਭ । ਦਹਦਿਸਿ—ਦਸੀਂ ਪਾਸੀਂ । ਨਿਮਖ—{ਨਿਮੇ—} ਅੱਖ

ਫਰਕਣ ਜਿੰਨਾ ਸਮਾ । ਮਨਹਿ—ਮਨ ਵਿਚ । ਸੰਪੈ—ਧਨ । ਲੰਪਟ—ਵਿਸ਼ਈ । ਬਿਹਾਇ—ਉਮਰ ਬੀਤਦੀ ਹੈ । ਪਾਹਨ—ਪੱਥਰ, ਪੱਥਰ-ਦਿਲ ਬੰਦੇ । ਨੀਰਿ—ਪਾਣੀ ਵਿਚ, ਨਾਮ-ਅੰਮ੍ਰਿਤ ਨਾਲ ।੫੨।

**ਅਰਥ** :—ਹੇ ਨਾਨਕ ! (ਆਖ—) ਅਸੀ ਜੀਵ ਖਿਨ ਖਿਨ ਪਿੱਛੋਂ ਭੁੱਲਾਂ ਕਰਨ ਵਾਲੇ ਹਾਂ, ਜੇ ਸਾਡੀਆਂ ਭੁੱਲਾਂ ਦਾ ਲੇਖਾ ਹੋਵੇ ਤਾਂ ਅਸੀ ਕਿਸੇ ਤਰ੍ਹਾਂ ਭੀ ਇਸ ਭਾਰ ਤੋਂ ਸੁਰਖ਼ਰੂ ਨਹੀਂ ਹੋ ਸਕਦੇ । ਹੇ ਬਖ਼ਸ਼ਿੰਦ ਪ੍ਰਭੂ ! ਤੂੰ ਆਪ ਹੀ ਸਾਡੀਆਂ ਭੁੱਲਾਂ ਬਖ਼ਸ਼, ਤੇ ਸਾਨੂੰ (ਵਿਕਾਰਾਂ ਦੇ ਸਮੁੰਦਰ ਵਿਚ ਡੁਬਦਿਆਂ ਨੂੰ) ਪਾਰ ਲੰਘਾ ।੧।

**ਪਉੜੀ** :—ਮਨੁੱਖ ਨਾ-ਸ਼ੁਕਰਾ ਹੈ, ਗੁਨਹਗਾਰ ਹੈ, ਹੋਛੀ ਮਤ ਵਾਲਾ ਹੈ ਪਰਮਾਤਮਾ ਨਾਲੋਂ ਓਪਰਾ ਹੀ ਰਹਿੰਦਾ ਹੈ, ਜਿਸ ਪ੍ਰਭੂ ਨੇ ਇਹ ਜਿੰਦ ਤੇ ਸਰੀਰ ਦਿੱਤੇ ਹਨ, ਉਸ ਅਸਲੇ ਨੂੰ ਪਛਾਣਦਾ ਹੀ ਨਹੀਂ । ਮਾਇਆ ਖੱਟਣ ਦੀ ਖ਼ਾਤਰ ਦਸੀਂ ਪਾਸੀਂ ਭਾਲ ਕਰਨ ਤੁਰਿਆ ਫਿਰਦਾ ਹੈ, ਪਰ ਜੇਹੜਾ ਪ੍ਰਭੂ ਦਾਤਾਰ ਸਭ ਕੁਝ ਦੇਣ ਜੋਗਾ ਹੈ, ਉਸ ਨੂੰ ਅੱਖ ਦੇ ਫੋਰ ਜਿਤਨੇ ਸਮੇ ਲਈ ਭੀ ਆਪਣੇ ਮਨ ਵਿਚ ਨਹੀਂ ਵਸਾਂਦਾ । ਲਾਲਚ, ਝੂਠ, ਵਿਕਾਰ ਤੇ ਮਾਇਆ ਦਾ ਮੋਹ—ਬੱਸ ! ਇਹੀ ਧਨ ਮਨੁੱਖ ਆਪਣੇ ਮਨ ਵਿਚ ਸਾਂਭੀ ਬੈਠਾ ਹੈ । ਜੋ ਵਿਸ਼ਈ ਹਨ, ਚੋਰ ਹਨ, ਮਹਾ ਨਿੰਦਕ ਹਨ, ਉਹਨਾਂ ਦੇ ਸਾਥ ਵਿਚ ਇਸ ਦੀ ਉਮਰ ਬੀਤਦੀ ਹੈ । (ਪਰ, ਹੇ ਪ੍ਰਭੂ !) ਜੇ ਤੈਨੂੰ ਚੰਗਾ ਲੱਗੇ ਤਾਂ ਤੂੰ ਆਪ ਹੀ ਖੋਟਿਆਂ ਨੂੰ ਖਰਿਆਂ ਦੀ ਸੰਗਤਿ ਵਿਚ ਰੱਖ ਕੇ ਬਖ਼ਸ਼ ਲੈਂਦਾ ਹੈਂ ।

ਹੇ ਨਾਨਕ ! ਜੇ ਪਰਮਾਤਮਾ ਨੂੰ ਚੰਗਾ ਲੱਗੇ ਤਾਂ ਉਹ (ਵਿਚਾਰਾਂ ਵਿਚ) ਪੱਥਰ-ਦਿਲ ਹੋ ਚੁੱਕੇ ਬੰਦਿਆਂ ਨੂੰ ਨਾਮ-ਅੰਮ੍ਰਿਤ ਦੀ ਦਾਤਿ ਦੇ ਕੇ (ਵਿਕਾਰਾਂ ਦੀਆਂ ਲਹਿਰਾਂ ਵਿਚ ਡੁਬਣੋਂ) ਬਚਾ ਲੈਂਦਾ ਹੈ ।੫੨।

**ਸਲੋਕੁ ॥ ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥ ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ ॥੧॥**

**ਪਉੜੀ ॥ ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ ॥ ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ ॥ ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥ ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥ ਖੇਪ ਨਿਬਾਹੀ ਬਹੁਤੁ ਲਾਭ ਘਰਿ ਆਏ ਪਤਿਵੰਤ ॥ ਖਰਾ ਦਿਲਾਸਾ ਗੁਰਿ ਦੀਆ ਆਇ ਮਿਲੇ ਭਗਵੰਤ ॥ ਆਪਨ ਕੀਆ ਕਰਹਿ ਆਪਿ ਆਗੈ ਪਾਛੈ ਆਪਿ ॥ ਨਾਨਕ ਸੋਊ ਸਰਾਹੀਐ ਜਿ ਘਟਿ ਘਟਿ ਰਹਿਆ ਬਿਆਪਿ ॥੫੩॥ {ਪੰਨਾ ੨੬੧}**

**ਪਦ ਅਰਥ** :—ਭਵਜਲ—ਸੰਸਾਰ-ਸਮੁੰਦਰ । ਤੇ—ਤੋਂ ।੧।

**ਪਉੜੀ** :—ਖੇਲਤ ਖੇਲਤ—ਮਨ ਪਰਚਾਂਦਾ ਪਰਚਾਂਦਾ । ਖੇਦ—ਦੁੱਖ-ਕਲੇਸ਼ । ਸਾਧੂ—ਗੁਰੂ । ਸਮਾਇ—ਲੀਨ ਹੋ ਕੇ, ਚਿੱਤ ਜੋੜ ਕੇ । ਗਹੀ—ਫੜੀ, ਗ੍ਰਹਣ ਕੀਤੀ । ਸੰਚਿਓ—ਜੋੜਿਆ । ਖਾਇਓ—ਖ਼ੁਰਾਕ ਬਣਾਇਆ । ਖੇਪ—ਸੌਦਾ, ਵਣਜ-ਵਪਾਰ । ਘਰਿ ਆਏ—ਅੰਤਰ ਆਤਮੇ ਟਿਕ ਗਏ । ਪਤਿਵੰਤ—ਇੱਜ਼ਤ ਵਾਲੇ । ਗੁਰਿ—ਗੁਰੂ ਨੇ । ਦਿਲਾਸਾ—ਦਿਲ ਨੂੰ ਢਾਰਸ । ਆਗੈ ਪਾਛੈ—ਲੋਕ ਪਰਲੋਕ ਵਿਚ । ਸਰਾਹੀਐ—ਵਡਿਆਈਏ, ਸਿਫ਼ਤਿ-ਸਾਲਾਹ ਕਰੀਏ ।੫੩।

**ਅਰਥ** :—ਹੇ ਨਾਨਕ ! (ਆਖ—) ਹੇ ਪ੍ਰਭੂ ! ਅਸੀ ਜੀਵ ਮਾਇਕ ਪਦਾਰਥ ਹੀ ਖਾਂਦੇ ਪੀਂਦੇ, ਤੇ ਮਾਇਆ ਦੇ ਰੰਗ ਤਮਾਸ਼ਿਆਂ ਵਿਚ ਹੀ ਹੱਸਦੇ ਖੇਡਦੇ ਅਨੇਕਾਂ ਜੂਨਾਂ ਵਿਚ ਭਟਕਦੇ ਆ ਰਹੇ ਹਾਂ, ਸਾਨੂੰ ਤੂੰ ਆਪ ਹੀ ਸੰਸਾਰ-ਸਮੁੰਦਰ ਵਿਚੋਂ ਕੱਢ, ਸਾਨੂੰ ਤੇਰਾ ਹੀ ਆਸਰਾ ਹੈ ।੧।

**ਪਉੜੀ** :—ਮਨੁੱਖ ਮਾਇਕ ਰੰਗਾਂ ਵਿਚ ਮਨ ਪਰਚਾਂਦਾ ਪਰਚਾਂਦਾ ਅਨੇਕਾਂ ਜੂਨਾਂ ਵਿਚੋਂ ਲੰਘਦਾ ਦੁੱਖ ਪਾਂਦਾ ਆਉਂਦਾ ਹੈ । ਜੇ ਗੁਰੂ ਮਿਲ ਪਏ, ਜੇ ਗੁਰੂ ਦੇ ਬਚਨਾਂ ਵਿਚ ਚਿੱਤ ਜੁੜ ਜਾਏ, ਤਾਂ ਸਾਰੇ ਦੁੱਖ-ਕਲੇਸ਼ ਮਿਟ

ਜਾਂਦੇ ਹਨ । ਜਿਸ ਨੇ (ਗੁਰੂ-ਦਰ ਤੋਂ) ਖਿਮਾ ਦਾ ਸੁਭਾਉ ਗ੍ਰਹਣ ਕਰ ਲਿਆ, ਨਾਮ-ਧਨ ਇਕੱਠਾ ਕੀਤਾ, ਨਾਮ-ਅੰਮ੍ਰਿਤ ਨੂੰ ਆਪਣੀ ਆਤਮਕ ਖ਼ੁਰਾਕ ਬਣਾਇਆ ਉਸ ਉਤੇ ਪਰਮਾਤਮਾ ਦੀ ਬੜੀ ਮਿਹਰ ਹੁੰਦੀ ਹੈ, ਉਹ ਆਤਮਕ ਆਨੰਦ-ਸੁਖ ਵਿਚ ਟਿਕਿਆ ਰਹਿੰਦਾ ਹੈ ।

ਜਿਸ ਮਨੁੱਖ ਨੇ (ਗੁਰੂ ਤੋਂ ਜਾਚ ਸਿੱਖ ਕੇ ਸਿਫ਼ਤਿ-ਸਾਲਾਹ ਦਾ) ਵਣਜ-ਵਪਾਰ (ਸਾਰੀ ਉਮਰ) ਤੋੜ ਨਿਬਾਹਿਆ, ਉਸ ਨੇ ਲਾਭ ਖੱਟਿਆ, ਉਹ (ਭਟਕਣਾ ਤੋਂ ਬਚ ਕੇ) ਅਡੋਲ-ਮਨ ਹੋ ਜਾਂਦਾ ਹੈ ਤੇ ਆਦਰ ਖੱਟਦਾ ਹੈ । ਗੁਰੂ ਨੇ ਉਸ ਨੂੰ ਹੋਰ ਚੰਗੀ ਦਿਲੀ ਢਾਰਸ ਦਿੱਤੀ, ਤੇ ਉਹ ਭਗਵਾਨ ਦੇ ਚਰਨਾਂ ਵਿਚ ਜੁੜਿਆ । (ਪਰ ਇਹ ਸਭ ਪ੍ਰਭੂ ਦੀ ਮਿਹਰ ਹੈ) ।

ਹੇ ਪ੍ਰਭੂ ! ਇਹ ਸਾਰਾ ਖੇਲ ਤੂੰ ਹੀ ਕੀਤਾ ਹੈ, ਹੁਣ ਭੀ ਤੂੰ ਹੀ ਸਭ ਕੁਝ ਕਰ ਰਿਹਾ ਹੈਂ । ਲੋਕ ਪਰਲੋਕ ਵਿਚ ਜੀਆਂ ਦਾ ਰਾਖਾ ਤੂੰ ਆਪ ਹੀ ਹੈਂ । ਹੇ ਨਾਨਕ ! ਜੋ ਪ੍ਰਭੂ ਹਰੇਕ ਸਰੀਰ ਵਿਚ ਮੌਜੂਦ ਹੈ, ਸਦਾ ਉਸੇ ਦੀ ਹੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ।੫੩।

**ਸਲੋਕੁ ॥ ਆਏ ਪ੍ਰਭ ਸਰਨਾਗਤੀ ਕਿਰਪਾਨਿਧਿ ਦਇਆਲ ॥ ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥**

**ਪਉੜੀ ॥ ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ ॥ ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ਼ਾਨਾ ॥ ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥ ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥ {ਪੰਨਾ ੨੬੧}**

**ਪਦ ਅਰਥ** :—ਨਿਧਿ—ਖ਼ਜ਼ਾਨਾ । ਅਖਰੁ—{ਅ+ਖਰ}—੧. ਅਵਿਨਾਸ਼ੀ ਪ੍ਰਭੂ ੨. ਪ੍ਰਭੂ ਦਾ ਹੁਕਮ । ਮਨਿ—ਮਨ ਵਿਚ । ਨਿਹਾਲ—ਆਨੰਦਿਤ, ਖਿੜਿਆ ਹੋਇਆ ।੧।

**ਪਉੜੀ** :—ਅਖਰ ਮਹਿ—ਹੁਕਮ ਵਿਚ । ਪ੍ਰਭਿ—ਪ੍ਰਭੂ ਨੇ । ਧਾਰੇ—ਅਸਥਾਪਨ ਕੀਤੇ । ਅਖਰ ਕਰਿ—ਹੁਕਮ ਕਰ ਕੇ, ਹੁਕਮ ਦੀ ਰਾਹੀਂ । ਕਰਿ ਬੇਦ—ਵੇਦ ਬਣਾ ਕੇ । ਨਾਦ—ਆਵਾਜ਼, ਰਾਗ, ਕੀਰਤਨ । ਵਖ੍ਯ਼ਾਨਾ—ਉਪਦੇਸ਼, ਵਿਆਖਿਆ । ਭੈ—ਦੁਨੀਆ ਵਾਲੇ ਡਰ । ਅਖਰ ਹੈ—ਅੱਖਰ ਦਾ (ਪਸਾਰਾ) ਹੈ, ਹੁਕਮ ਦਾ ਪਸਾਰਾ ਹੈ । ਕਿਰਤਿ—{ਯ} ਕਰਨ-ਜੋਗ ।੪੫।

**ਅਰਥ** :—ਹੇ ਪ੍ਰਭੂ ! ਹੇ ਕਿਰਪਾ ਦੇ ਖ਼ਜ਼ਾਨੇ ! ਹੇ ਦਿਆਲ ! ਅਸੀ ਤੇਰੀ ਸਰਨ ਆਏ ਹਾਂ । ਹੇ ਨਾਨਕ ! (ਆਖ) ਜਿਨ੍ਹਾਂ ਦੇ ਮਨ ਵਿਚ ਇਕ ਅਵਿਨਾਸ਼ੀ ਪ੍ਰਭੂ ਵੱਸਦਾ ਰਹਿੰਦਾ ਹੈ, ਉਹਨਾਂ ਦਾ ਮਨ ਸਦਾ ਖਿੜਿਆ ਰਹਿੰਦਾ ਹੈ ।੧।

**ਪਉੜੀ** :—ਇਹ ਤਿੰਨੇ ਭਵਨ (ਸਾਰਾ ਹੀ ਜਗਤ) ਪ੍ਰਭੂ ਨੇ ਆਪਣਾ ਹੁਕਮ ਵਿਚ ਹੀ ਰਚੇ ਹਨ । ਪ੍ਰਭੂ ਦੇ ਹੁਕਮ ਅਨੁਸਾਰ ਹੀ ਵੇਦ ਰਚੇ ਗਏ, ਤੇ ਵਿਚਾਰੇ ਗਏ । ਸਾਰੇ ਸ਼ਾਸਤ੍ਰ ਸਿਮ੍ਰਿਤੀਆਂ ਤੇ ਪੁਰਾਣ ਪ੍ਰਭੂ ਦੇ ਹੁਕਮ ਦਾ ਪ੍ਰਗਟਾਵ ਹਨ । ਇਹਨਾਂ ਪੁਰਾਣਾਂ ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਦੇ ਕੀਰਤਨ ਕਥਾ ਤੇ ਵਿਆਖਿਆ ਭੀ ਪ੍ਰਭੂ ਦੇ ਹੁਕਮ ਦਾ ਹੀ ਜ਼ਹੂਰ ਹਨ ।

ਦੁਨੀਆ ਦੇ ਡਰਾਂ ਭਰਮਾਂ ਤੋਂ ਖ਼ਲਾਸੀ ਲੱਭਣੀ ਭੀ ਪ੍ਰਭੂ ਦੇ ਹੁਕਮ ਦਾ ਪ੍ਰਕਾਸ਼ ਹੈ । (ਮਨੁੱਖਾ ਜਨਮ ਵਿਚ) ਕਰਨਯੋਗ ਕਰਮਾਂ ਦੀ ਪਛਾਣ ਕਰਨੀ ਆਤਮਕ ਪਵਿਤ੍ਰਤਾ ਦੇ ਨਿਯਮਾਂ ਦੀ ਭਾਲ—ਇਹ ਭੀ ਪ੍ਰਭੂ ਦੇ ਹੁਕਮ ਦਾ ਹੀ ਦ੍ਰਿੱਸ਼ ਹੈ ।

ਹੇ ਨਾਨਕ ! ਜਿਤਨਾ ਭੀ ਇਹ ਦਿੱਸ ਰਿਹਾ ਸੰਸਾਰ ਹੈ, ਇਹ ਸਾਰਾ ਹੀ ਪ੍ਰਭੂ ਦੇ ਹੁਕਮ ਦਾ ਸਰਗੁਣ ਰੂਪ ਹੈ, ਪਰ (ਹੁਕਮ ਦਾ ਮਾਲਕ) ਪ੍ਰਭੂ ਆਪ (ਇਸ ਸਾਰੇ ਪਸਾਰੇ ਦੇ) ਪ੍ਰਭਾਵ ਤੋਂ ਪਰੇ ਹੈ ।੫੪।

**ਸਲੋਕੁ ॥ ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥ ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥**

**ਪਉੜੀ ॥ ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ ॥ ਹੇ ਪੂਰਨ ਹੇ ਸਰਬਮੈ ਦੁਖ ਭੰਜਨ ਗੁਣਤਾਸ ॥ ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥ ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥ ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥ ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥ ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥ ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥ {ਪੰਨਾ ੨੬੧}**

**ਪਦ ਅਰਥ** :—ਹਥਿ—ਹੱਥ ਵਿਚ । ਅਗੰਮ—ਅਪਹੁੰਚ । ਅਗੰਮ ਹਥਿ—ਅਪਹੁੰਚ ਹਰੀ ਦੇ ਹੱਥ ਵਿਚ । ਮਸਤਕਿ—ਮੱਥੇ ਉਤੇ । ਉਰਝਿ ਰਹਿਓ—ਮਿਲਿਆ ਹੋਇਆ ਹੈ (ਤਾਣੇ ਪੇਟੇ ਵਾਂਗ) । ਅਨੂਪ—ਸੋਹਣਾ । ਰੂਪਾਵਤੀ—ਰੂਪ ਵਾਲਾ । ਮੁਖਹੁ—ਮੂੰਹ ਤੋਂ । ਮੋਹੀ—ਮਸਤ ਹੋ ਗਈ ਹੈ ।

**ਪਉੜੀ** :—ਅਚੁਤ—{ ਯੁ—ਡਿੱਗ ਪੈਣਾ} ਅੱਚੁਤ, ਨਾਸ ਨਾਹ ਹੋਣ ਵਾਲਾ । ਅਘ—ਪਾਪ । ਸਰਬਮੈ—ਸਰਬ-ਵਿਆਪਕ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ । ਨਿਰੰਕਾਰ—ਆਕਾਰ-ਰਹਿਤ । ਨਿਰਗੁਣ—ਮਾਇਆ ਦੇ ਤਿੰਨ ਗੁਣਾਂ ਤੋਂ ਵੱਖਰਾ । ਨਿਧਾਨ—ਖ਼ਜ਼ਾਨਾ । ਬਿਬੇਕ—ਪਰਖ ਦੀ ਤਾਕਤ । ਅਪਰੰਪਰ—ਪਰੇ ਤੋਂ ਪਰੇ । ਹਹਿ ਭੀ—ਹੁਣ ਭੀ ਮੌਜੂਦ ਹੈਂ । ਨਿਧਾਰਾ—ਨਿਆਸਰਿਆਂ ਦਾ । ਦਾਸਰੋ—ਨਿੱਕਾ ਜਿਹਾ ਦਾਸ । ਨਿਰਗੁਨ—ਗੁਣ-ਹੀਨ । ਰਾਖਉ—ਰਾਖਉਂ, ਮੈਂ ਰੱਖਾਂਗਾ । ਹੀਐ—ਹਿਰਦੇ ਵਿਚ ।੫੫।

**ਅਰਥ** :—ਅਪਹੁੰਚ ਹਰੀ ਦੇ ਹੱਥ ਵਿਚ (ਹੁਕਮ ਰੂਪ) ਕਲਮ (ਫੜੀ ਹੋਈ) ਹੈ, (ਸਭ ਜੀਵਾਂ ਦੇ) ਮੱਥੇ ਉਤੇ (ਆਪਣੇ ਹੁਕਮ ਰੂਪ ਕਲਮ ਨਾਲ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਲੇਖ) ਲਿਖੀ ਜਾ ਰਿਹਾ ਹੈ । ਉਹ ਸੋਹਣੇ ਰੂਪ ਵਾਲਾ ਪ੍ਰਭੂ ਸਭ ਜੀਵਾਂ ਦੇ ਨਾਲ (ਤਾਣੇ ਪੇਟੇ ਵਾਂਗ) ਮਿਲਿਆ ਹੋਇਆ ਹੈ (ਇਸ ਵਾਸਤੇ ਕੋਈ ਲੇਖ ਗ਼ਲਤ ਨਹੀਂ ਲਿਖਿਆ ਜਾਂਦਾ) । ਹੇ ਨਾਨਕ ! (ਆਖ—) ਹੇ ਪ੍ਰਭੂ ! ਮੈਥੋਂ ਆਪਣੇ ਮੂੰਹ ਨਾਲ ਤੇਰੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਤੇਰਾ ਦਰਸਨ ਕਰ ਕੇ ਮੇਰੀ ਜਿੰਦ ਮਸਤ ਹੋ ਰਹੀ ਹੈ, ਸਦਕੇ ਸਦਕੇ ਹੋ ਰਹੀ ਹੈ ।੧।

**ਪਉੜੀ** :—ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਕਦੇ ਨ ਡੋਲਣ ਵਾਲੇ ਪਰਮਾਤਮਾ ! ਹੇ ਨਾਸ-ਰਹਿਤ ਪ੍ਰਭੂ ! ਹੇ ਜੀਵਾਂ ਦੇ ਪਾਪ ਨਾਸ ਕਰਨ ਵਾਲੇ ! ਹੇ ਸਾਰੇ ਜੀਵਾਂ ਵਿਚ ਵਿਆਪਕ ਪੂਰਨ ਪ੍ਰਭੂ ! ਹੇ ਜੀਵਾਂ ਦੇ ਦੁੱਖ ਦੂਰ ਕਰਨ ਵਾਲੇ ! ਹੇ ਗੁਣਾਂ ਦੇ ਖ਼ਜ਼ਾਨੇ ! ਹੇ ਸਭ ਦੇ ਸਾਥੀ ! (ਤੇ ਫਿਰ ਭੀ) ਆਕਾਰ-ਰਹਿਤ ਪ੍ਰਭੂ ! ਹੇ ਮਾਇਆ ਦੇ ਪ੍ਰਭਾਵ ਤੋਂ ਵੱਖਰੇ ਰਹਿਣ ਵਾਲੇ ! ਹੇ ਸਭ ਜੀਵਾਂ ਦੇ ਆਸਰੇ ! ਹੇ ਸ੍ਰਿਸ਼ਟੀ ਦੀ ਸਾਰ ਲੈਣ ਵਾਲੇ ! ਹੇ ਗੁਣਾਂ ਦੇ ਖ਼ਜ਼ਾਨੇ ! ਜਿਸ ਦੇ ਅੰਦਰ ਪਰਖ ਕਰਨ ਦੀ ਤਾਕਤ ਸਦਾ ਕਾਇਮ ਹੈ ! ਹੇ ਪਰੇ ਤੋਂ ਪਰੇ ਪ੍ਰਭੂ ! ਤੂੰ ਹੁਣ ਭੀ ਮੌਜੂਦ ਹੈਂ, ਤੂੰ ਸਦਾ ਲਈ ਕਾਇਮ ਰਹਿਣ ਵਾਲਾ ਹੈਂ । ਹੇ ਸੰਤਾਂ ਦੇ ਸਦਾ ਸਹਾਈ ! ਹੇ ਨਿਆਸਰਿਆਂ ਦੇ ਆਸਰੇ ! ਹੇ ਸ੍ਰਿਸ਼ਟੀ ਦੇ ਪਾਲਕ ! ਮੈਂ ਤੇਰਾ ਨਿੱਕਾ ਜਿਹਾ ਦਾਸ ਹਾਂ, ਮੈਂ ਗੁਣ-ਹੀਨ ਹਾਂ, ਮੇਰੇ ਵਿਚ ਕੋਈ ਗੁਣ ਨਹੀਂ ਹੈ । ਮੈਨੂੰ ਆਪਣੇ ਨਾਮ ਦਾ ਦਾਨ ਬਖ਼ਸ਼, (ਇਹ ਦਾਨ) ਮੈਂ ਆਪਣੇ ਹਿਰਦੇ ਵਿਚ ਪ੍ਰੋ ਕੇ ਰੱਖਾਂ ।੫੫।

ਸਲੋਕੁ ॥ ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥ ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥ ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥ ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥ ਏਹੁ ਸਲੋਕੁ ਆਦਿ ਅੰਤਿ ਪੜਣਾ ॥ {ਪੰਨਾ ੨੬੨}

ਇਹ ਸਲੋਕ ਇਸ 'ਬਾਵਨ ਅਖਰੀ' ਦੇ ਸ਼ੁਰੂ ਵਿਚ ਭੀ ਪੜ੍ਹਨਾ ਹੈ, ਤੇ ਅਖ਼ੀਰ ਵਿਚ ਭੀ ਪੜ੍ਹਨਾ ਹੈ ।

**ਨੋਟ** :—ਇਸ ਸਲੋਕ ਦਾ ਅਰਥ ਸ਼ੁਰੂ ਵਿਚ ਦਿੱਤਾ ਗਿਆ ਹੈ ।

ੴ ਸਤਿਗੁਰ ਪ੍ਰਸਾਦਿ ॥

## ਸੁਖਮਨੀ ਦਾ ਕੇਂਦਰੀ ਭਾਵ

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਦੇ ਸ਼ਬਦ ਅਸਟਪਦੀਆਂ ਆਦਿਕ ਦੀ ਬਣਤਰ ਨੂੰ ਰਤਾ ਗਹੁ ਨਾਲ ਤੱਕਿਆਂ ਇਹ ਵੇਖਣ ਵਿਚ ਆਉਂਦਾ ਹੈ ਕਿ ਹਰੇਕ ਸ਼ਬਦ ਵਿਚ ਇਕ ਜਾਂ ਦੋ ਤੁਕਾਂ ਐਸੀਆਂ ਹੁੰਦੀਆਂ ਹਨ, ਜਿਨ੍ਹਾਂ ਦੇ ਅਖ਼ੀਰ ਵਿਚ ਲਫ਼ਜ਼ 'ਰਹਾਉ' ਲਿਖਿਆ ਹੋਇਆ ਹੁੰਦਾ ਹੈ । 'ਰਹਾਉ' ਦਾ ਅਰਥ ਹੈ 'ਠਹਿਰ ਜਾਓ', ਭਾਵ ਕਿ ਜੇ ਇਸ ਸਾਰੇ ਸ਼ਬਦ ਦਾ ਕੇਂਦਰੀ ਭਾਵ ਸਮਝਣਾ ਹੈ ਤਾਂ 'ਰਹਾਉ' ਦੀਆਂ ਤੁਕਾਂ ਤੇ 'ਅਟਕ ਜਾਓ', ਇਹਨਾਂ ਵਿਚ ਹੀ ਸਾਰੇ ਸ਼ਬਦ ਦਾ 'ਸਾਰ' ਹੈ ।

'ਸ਼ਬਦ' 'ਅਸਟਪਦੀਆਂ' ਤੋਂ ਛੁਟ ਕਈ ਹੋਰ ਲੰਮੀਆਂ ਬਾਣੀਆਂ ਭੀ ਹਨ, ਜਿਨ੍ਹਾਂ ਦੇ ਸ਼ੁਰੂ ਵਿਚ 'ਰਹਾਉ' ਦੀਆਂ ਤੁਕਾਂ ਮਿਲਦੀਆਂ ਹਨ । ਇਹਨਾਂ ਬਾਣੀਆਂ ਵਿਚ ਭੀ 'ਰਹਾਉ' ਲਿਖਣ ਦਾ ਭਾਵ ਇਹੀ ਹੈ ਕਿ ਇਸ ਸਾਰੀ ਬਾਣੀ ਦਾ 'ਮੁਖ ਭਾਵ' 'ਰਹਾਉ' ਦੀਆਂ ਤੁਕਾਂ ਵਿਚ ਹੈ । ਨਮੂਨੇ ਦੇ ਤੌਰ ਤੇ ਲਵੋ 'ਸਿਧ ਗੋਸਟਿ' ਇਸ ਬਾਣੀ ਦੀਆਂ ੭੩ ਪਉੜੀਆਂ ਹਨ, ਪਰ ਇਸ ਦੀ ਪਹਿਲੀ ਪਉੜੀ ਤੋਂ ਪਿਛੋਂ ਹੇਠ-ਲਿਖੀਆਂ ਦੋ ਤੁਕਾਂ 'ਰਹਾਉ' ਦੀਆਂ ਹਨ;

ਕਿਆ ਭਵੀਐ ਸਚਿ ਸੂਚਾ ਹੋਇ ॥ ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ਰਹਾਉ॥

ਸਾਰੀ 'ਸਿਧ ਗੋਸਟਿ' ਦਾ ਕੇਂਦਰੀ-ਭਾਵ ਇਹ ਦੋ ਤੁਕਾਂ ਦੱਸ ਰਹੀਆਂ ਹਨ । ਜੋਗੀ ਲੋਕ ਦੇਸ-ਰਟਨ ਨੂੰ ਮੁਕਤੀ ਤੇ ਪਵਿਤ੍ਰਤਾ ਦਾ ਸਾਧਨ ਸਮਝਦੇ ਹਨ, ਇਸ ਸਾਰੀ ਬਾਣੀ ਵਿਚ ਜੋਗੀਆਂ ਨਾਲ ਚਰਚਾ ਹੈ ਤੇ ਇਹਨਾਂ ਦੋ ਤੁਕਾਂ ਵਿਚ ਦੋ-ਹਰਫ਼ੀ ਗੱਲ ਇਹ ਦੱਸੀ ਹੈ ਕਿ ਦੇਸ-ਰਟਨ ਜਾਂ ਤੀਰਥ-ਯਾਤਰਾ 'ਸੁਚ' ਤੇ 'ਮੁਕਤੀ' ਦਾ ਸਾਧਨ ਨਹੀਂ ਹੈ, ਗੁਰ-ਸ਼ਬਦ ਹੀ ਮਨੁੱਖ ਦੇ ਮਨ ਨੂੰ ਸੁੱਚਾ ਕਰ ਸਕਦਾ ਹੈ । ਸਾਰੀ ਬਾਣੀ ਇਸੇ ਖ਼ਿਆਲ ਦੀ ਵਿਆਖਿਆ ਹੈ ।

ਹੁਣ ਲਵੋ 'ਓਅੰਕਾਰ' ਜੋ ਰਾਗ 'ਰਾਮਕਲੀ ਦਖਣੀ' ਵਿਚ ਹੈ । ਇਸ ਦੀਆਂ ਸਾਰੀਆਂ ੫੪ ਪਉੜੀਆਂ ਹਨ, ਪਰ ਇਸ ਦੀ ਭੀ ਪਹਿਲੀ ਪਉੜੀ ਤੋਂ ਪਿਛੋਂ ਇਉਂ ਲਿਖਿਆ ਹੈ :—

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ਰਹਾਉ॥

ਇਥੇ ਭੀ ਸਾਫ਼ ਪਰਗਟ ਹੈ ਕਿ ਇਹ ਸਾਰੀ ਬਾਣੀ ਕਿਸੇ ਪੰਡਿਤ ਦੇ ਪਰਥਾਇ ਹੈ ਜੋ 'ਵਿੱਦਿਆ' ਉਤੇ ਬਹੁਤੀ ਟੇਕ ਰੱਖਦਾ ਹੈ । ਸਤਿਗੁਰੂ ਜੀ ਨੇ ਇਸ ਸਾਰੀ ਬਾਣੀ ਦਾ ਸਾਰ-ਅੰਸ਼ ਇਹ ਦੱਸਿਆ ਹੈ ਕਿ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਸਭ ਤੋਂ ਉੱਤਮ ਵਿੱਦਿਆ ਹੈ ।

ਇਸ ਤਰ੍ਹਾਂ ਦੀਆਂ ਹੋਰ ਭੀ ਕਈ ਬਾਣੀਆਂ ਹਨ, ਜਿਨ੍ਹਾਂ ਵਿਚੋਂ ਇਕ 'ਸੁਖਮਨੀ' ਭੀ ਹੈ । ਇਸ ਦੀਆਂ ੨੪ ਅਸਟਪਦੀਆਂ ਹਨ, ਪਰ ਪਹਿਲੀ ਅਸਟਪਦੀ ਦੀ ਪਹਿਲੀ ਪਉੜੀ ਤੋਂ ਪਿਛੋਂ ਆਈ 'ਰਹਾਉ' ਦੀ ਤੁਕ ਦੱਸਦੀ ਹੈ ਕਿ ਇਸ ਸਾਰੀ ਬਾਣੀ ਦਾ ਦੋ-ਹਰਫ਼ਾ 'ਮੁਖ ਭਾਵ' 'ਰਹਾਉ' ਵਿਚ ਹੈ ਅਤੇ ਸਾਰੀਆਂ ੨੪ ਅਸਟਪਦੀਆਂ ਇਸ 'ਮੁਖ ਭਾਵ' ਦੀ ਵਿਆਖਿਆ ਹਨ । ਸੋ 'ਸੁਖਮਨੀ' ਦਾ 'ਮੁਖ ਭਾਵ' ਹੇਠ-ਲਿਖੀਆਂ ਤੁਕਾਂ ਹਨ :—

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥ਰਹਾਉ॥

ਪ੍ਰਭੂ ਦਾ ਨਾਮ ਸਭ ਸੁਖਾਂ ਦਾ ਮੂਲ ਹੈ ਤੇ ਇਹ ਮਿਲਦਾ ਹੈ ਗੁਰਮੁਖਾਂ ਤੋਂ, ਕਿਉਂਕਿ ਇਹ ਵੱਸਦਾ ਹੀ ਉਹਨਾਂ ਦੇ ਹਿਰਦੇ ਵਿਚ ਹੈ ।

ਸਾਰੀ 'ਸੁਖਮਨੀ' ਇਸੇ ਖ਼ਿਆਲ ਦੀ ਵਿਆਖਿਆ ਹੈ ।

### ਸੁਖਮਨੀ ਦੀ ਭਾਵ-ਲੜੀ

(੧) ਅਕਾਲ-ਪੁਰਖ ਦੇ ਨਾਮ ਦਾ ਸਿਮਰਨ ਹੋਰ ਸਾਰੇ ਧਾਰਮਿਕ ਕੰਮਾਂ ਨਾਲੋਂ ਸ੍ਰੇਸ਼ਟ ਹੈ । (ਅਸਟਪਦੀਆਂ ਨੰ: ੧, ੨, ੩) ।

(੨) ਮਾਇਆ ਵਿਚ ਫਸੇ ਜੀਵ ਉਤੇ ਰੱਬ ਵਲੋਂ ਹੀ ਮੇਹਰ ਹੋਵੇ ਤਾਂ ਹੀ ਇਸ ਨੂੰ ਨਾਮ ਦੀ ਦਾਤਿ ਮਿਲਦੀ ਹੈ; ਕਿਉਂਕਿ ਮਾਇਆ ਦੇ ਕਈ ਕੌਤਕ ਇਸ ਨੂੰ ਮੋਂਹਦੇ ਰਹਿੰਦੇ ਹਨ । (ਅ: ੪, ੫, ੬) ।

(੩) ਜਦੋਂ ਪ੍ਰਭੂ ਦੀ ਮੇਹਰ ਹੁੰਦੀ ਹੈ ਤਾਂ ਮਨੁੱਖ ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ 'ਨਾਮ' ਦੀ ਬਰਕਤਿ ਹਾਸਲ ਕਰਦਾ ਹੈ । ਉਹ ਗੁਰਮੁਖ ਉੱਚੀ ਕਰਣੀ ਵਾਲੇ ਹੁੰਦੇ ਹਨ, ਉਹਨਾਂ ਨੂੰ ਸਾਧੂ ਕਹੋ, ਚਾਹੇ ਬ੍ਰਹਮ ਗਿਆਨੀ, ਚਾਹੇ ਕੋਈ ਹੋਰ ਨਾਮ ਰੱਖ ਲਵੋ, ਪਰ ਉਹਨਾਂ ਦੀ ਆਤਮਾ ਸਦਾ ਪਰਮਾਤਮਾ ਦੇ ਨਾਲ ਇਕ-ਰੂਪ ਹੈ । (ਅ: ੭, ੮, ੯) ।

(੪) ਉਸ ਅਕਾਲ ਪੁਰਖ ਦੀ ਉਸਤਤਿ ਜਗਤ ਦੇ ਸਾਰੇ ਹੀ ਜੀਵ ਕਰ ਰਹੇ ਹਨ, ਉਹ ਹਰ ਥਾਂ ਵਿਆਪਕ ਹੈ, ਹਰੇਕ ਜੀਵ ਨੂੰ ਉਸ ਪਾਸੋਂ ਸੱਤਿਆ ਮਿਲਦੀ ਹੈ । (ਅ: ੧੦, ੧੧) ।

(੫) ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਵਡਭਾਗੀ ਨੇ ਆਪਣੇ ਜੀਵਨ ਵਿਚ ਹੋਰ ਭੀ ਖ਼ਿਆਲ ਰੱਖਣਾ ਹੈ ਕਿ (ੳ) ਸੁਭਾਉ ਗਰੀਬੀ ਵਾਲਾ ਰਹੇ, (ਅ: ੧੨); (ਅ) ਨਿੰਦਿਆ ਕਰਨ ਤੋਂ ਬਚਿਆ ਰਹੇ, (ਅ: ੧੩); (ੲ) ਇਕ ਅਕਾਲ-ਪੁਰਖ ਤੇ ਟੇਕ ਰੱਖੇ, ਹਰੇਕ ਜੀਵ ਦੀਆਂ ਲੋੜਾਂ ਜਾਣਨ ਤੇ ਪੂਰਨ ਕਰਨ ਵਾਲਾ ਇਕ ਪ੍ਰਭੂ ਹੀ ਹੈ । (ਅ: ੧੪, ੧੫) ।

(੬) ਉਹ ਅਕਾਲ ਪੁਰਖ ਕੈਸਾ ਹੈ ? ਸਭ ਵਿਚ ਵੱਸਦਾ ਹੋਇਆ ਭੀ ਮਾਇਆ ਤੋਂ ਨਿਰਲੇਪ ਹੈ (ਅ: ੧੬) । ਸਦਾ ਕਾਇਮ ਰਹਿਣ ਵਾਲਾ ਹੈ (ਅ: ੧੭) । ਸਤਿਗੁਰੂ ਦੀ ਸਰਣ ਪਿਆਂ ਉਸ ਪ੍ਰਭੂ ਦਾ ਪਰਕਾਸ਼ ਹਿਰਦੇ ਵਿਚ ਹੁੰਦਾ ਹੈ (ਅ: ੧੮) ।

(੭) ਪ੍ਰਭੂ ਦਾ ਨਾਮ ਹੀ ਇਕ ਐਸਾ ਧਨ ਹੈ ਜੋ ਸਦਾ ਮਨੁੱਖ ਦੇ ਨਾਲ ਨਿਭਦਾ ਹੈ (ਅ: ੧੯); ਪ੍ਰਭੂ ਦੇ ਦਰ ਉਤੇ ਅਰਜੋਈ ਕੀਤਿਆਂ ਇਸ ਧਨ ਦੀ ਪ੍ਰਾਪਤੀ ਹੁੰਦੀ ਹੈ (ਅ: ੨੦) ।

(੮) ਨਿਰਗੁਣ-ਰੂਪ ਪ੍ਰਭੂ ਨੇ ਆਪ ਹੀ ਜਗਤ-ਰੂਪ ਆਪਣਾ ਸਰਗੁਣ ਸਰੂਪ ਬਣਾਇਆ ਹੈ ਤੇ ਹਰ ਥਾਂ ਉਹ ਆਪ ਹੀ ਵਿਆਪਕ ਹੈ, ਕੋਈ ਹੋਰ ਨਹੀਂ (ਅ: ੨੧, ੨੨) । ਜਦੋਂ ਮਨੁੱਖ ਨੂੰ ਸਤਿਗੁਰੂ ਦਾ ਗਿਆਨ-ਰੂਪ ਸੁਰਮਾ ਮਿਲਦਾ ਹੈ, ਤਦੋਂ ਹੀ ਇਸ ਦੇ ਮਨ ਵਿਚ ਇਹ ਚਾਨਣ ਹੁੰਦਾ ਹੈ ਕਿ ਪ੍ਰਭੂ ਹਰ ਥਾਂ ਹੈ (ਅ: ੨੩) ।

(੯) ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਉਸ ਦਾ ਨਾਮ ਸਿਮਰਿਆਂ ਬੇਅੰਤ ਗੁਣ ਹਾਸਲ ਹੋ ਜਾਂਦੇ ਹਨ, ਇਸ ਵਾਸਤੇ 'ਨਾਮ' ਸੁਖਾਂ ਦੀ ਮਣੀ (ਸੁਖਮਨੀ) ਹੈ ।

**ਗਉੜੀ ਸੁਖਮਨੀ ਮਹਲਾ ੫**

ਇਸ ਬਾਣੀ ਦਾ ਨਾਮ ਹੈ 'ਸੁਖਮਨੀ' ਅਤੇ ਇਹ ਗਉੜੀ ਰਾਗ ਵਿਚ ਦਰਜ ਹੈ । ਇਸ ਦੇ ਉਚਾਰਨ ਵਾਲੇ ਗੁਰੂ ਅਰਜਨੁ ਸਾਹਿਬ ਜੀ ਹਨ ।

**ੴ ਸਤਿਗੁਰ ਪ੍ਰਸਾਦਿ ॥**

## ਗਉੜੀ ਸੁਖਮਨੀ ਮਃ ੫ ॥

**ਸਲੋਕੁ ॥ ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥ ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥੧॥**

**ਪਦ ਅਰਥ** :—ਨਮਹ—ਨਮਸਕਾਰ । ਗੁਰਏ—(ਸਭ ਤੋਂ) ਵੱਡੇ ਨੂੰ । ਆਦਿ—(ਸਭ ਦਾ) ਮੁੱਢ । ਜੁਗਾਦਿ—(ਜੋ) ਜੁੱਗਾਂ ਦੇ ਮੁੱਢ ਤੋਂ ਹੈ । ਸਤਿਗੁਰਏ—ਸਤਿਗੁਰੂ ਨੂੰ । ਸ੍ਰੀ ਗੁਰਦੇਵਏ—ਸ੍ਰੀ ਗੁਰੂ ਜੀ ਨੂੰ ।੧।

**ਨੋਟ** :—ਲਫ਼ਜ਼ 'ਨਮਹ' ਸੰਪ੍ਰਦਾਨ ਕਾਰਕ ਨਾਲ ਵਰਤਿਆ ਜਾਂਦਾ ਹੈ; 'ਗੁਰਏ' ਸੰਪ੍ਰਦਾਨ ਕਾਰਕ ਵਿਚ ਹੈ, ਸੰਸਕ੍ਰਿਤ ਲਫ਼ਜ਼ 'ਗੁਰੁ' ਤੋਂ ਸੰਪ੍ਰਦਾਨ ਕਾਰਕ 'ਗੁਰਵੇ' ਹੈ ਜੋ ਇਥੇ 'ਗੁਰਏ' ਹੈ । (ਹੋਰ ਵਿਸਥਾਰ ਪੂਰਵਕ ਵਿਚਾਰ "ਗੁਰਬਾਣੀ ਵਿਆਕਰਣ" ਵਿਚ ਦਰਜ ਕੀਤੀ ਗਈ ਹੈ) ।

**ਅਰਥ** :—(ਮੇਰੀ) ਉਸ ਸਭ ਤੋਂ ਵੱਡੇ (ਅਕਾਲ ਪੁਰਖ) ਨੂੰ ਨਮਸਕਾਰ ਹੈ ਜੋ (ਸਭ ਦਾ) ਮੁੱਢ ਹੈ, ਅਤੇ ਜੋ ਜੁਗਾਂ ਦੇ ਮੁੱਢ ਤੋਂ ਹੈ । ਸਤਿਗੁਰੂ ਨੂੰ (ਮੇਰੀ) ਨਮਸਕਾਰ ਹੈ ਸ੍ਰੀ ਗੁਰਦੇਵ ਜੀ ਨੂੰ (ਮੇਰੀ) ਨਮਸਕਾਰ ਹੈ ।੧।

**ਅਸਟਪਦੀ ॥ ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥ ਕਲਿ ਕਲੇਸ ਤਨ ਮਾਹਿ ਮਿਟਾਵਉ ॥ ਸਿਮਰਉ ਜਾਸੁ ਬਿਸੁੰਭਰ ਏਕੈ ॥ ਨਾਮੁ ਜਪਤ ਅਗਨਤ ਅਨੇਕੈ ॥ ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ ॥ ਕੀਨੇ ਰਾਮ ਨਾਮ ਇਕ ਆਖ੍ਯਰ ॥ ਕਿਨਕਾ ਏਕ ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ ਗਨੀ ਨ ਆਵੈ ॥ ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥ {ਪੰਨਾ ੨੬੨}**

**ਪਦ ਅਰਥ** :—ਅਸਟਪਦੀ—(ਅੱਠ ਪਦਾਂ ਵਾਲੀ, ਅੱਠ ਬੰਦਾਂ ਵਾਲੀ) । ਸਿਮਰਉ—ਮੈਂ ਸਿਮਰਾਂ । ਸਿਮਰਿ—ਸਿਮਰ ਕੇ । ਕਲਿ—ਝਗੜੇ । ਮਾਹਿ—ਵਿਚ । ਮਿਟਾਵਉ—ਮਿਟਾ ਲਵਾਂ । ਜਾਸੁ—ਜਿਸ । ਬਿਸੰਭਰ—(ਵਿ[illegible]ਵਜ਼-ਭਰ) {ਬਿਸੰ—ਜਗਤ । ਭਰ—ਪਾਲਕ} ਜਗਤ ਪਾਲਕ । ਜਾਸੁ...ਨਾਮੁ—ਜਿਸ ਇਕ ਜਗਤ-ਪਾਲਕ (ਹਰੀ) ਦਾ ਨਾਮ । ਇਕ ਆਖ੍ਯਰ—(ਸ਼ਕਟ.ਓਕ੍ਯਾਰ) ਅਕਾਲ ਪੁਰਖ । ਸੁਧਾਖ੍ਯਰ—ਸ਼ੁੱਧ ਅੱਖਰ, ਪਵਿਤ੍ਰ ਲਫ਼ਜ਼ । ਜਿਸੁ ਜੀਅ—ਜਿਸ ਦੇ ਜੀ ਵਿਚ । ਮਹਿਮਾ—ਵਡਿਆਈ । ਕਾਂਖੀ—ਚਾਹਵਾਨ । ਨਾਨਕ ਮੋਹਿ—ਮੈਨੂੰ ਨਾਨਕ ਨੂੰ । ਉਨ ਸੰਗਿ—ਉਹਨਾਂ ਦੀ ਸੰਗਤਿ ਵਿਚ (ਰੱਖ ਕੇ) । ਉਧਾਰੋ—ਬਚਾ ਲਵੋ ।੧।

**ਅਰਥ** :—ਮੈਂ (ਅਕਾਲ ਪੁਰਖ ਦਾ ਨਾਮ) ਸਿਮਰਾਂ ਤੇ ਸਿਮਰ ਸਿਮਰ ਕੇ ਸੁਖ ਹਾਸਲ ਕਰਾਂ; (ਇਸ ਤਰ੍ਹਾਂ) ਸਰੀਰ ਵਿਚ (ਜੋ) ਦੁੱਖ ਬਿਖਾਂਧ (ਹਨ ਉਹਨਾਂ ਨੂੰ) ਮਿਟਾ ਲਵਾਂ ।

ਜਿਸ ਇਕ ਜਗਤ ਪਾਲਕ (ਹਰੀ) ਦਾ ਨਾਮ ਅਨੇਕਾਂ ਤੇ ਅਣਗਿਣਤ (ਜੀਵ) ਜਪਦੇ ਹਨ, ਮੈਂ (ਭੀ ਉਸ ਨੂੰ) ਸਿਮਰਾਂ ।

ਵੇਦਾਂ ਪੁਰਾਨਾਂ ਤੇ ਸਿਮ੍ਰਿਤੀਆਂ ਨੇ ਇਕ ਅਕਾਲ ਪੁਰਖ ਦੇ ਨਾਮ ਨੂੰ ਹੀ ਸਭ ਤੋਂ ਪਵਿੱਤ੍ਰ ਨਾਮ ਮੰਨਿਆ ਹੈ ।

ਜਿਸ (ਮਨੁੱਖ) ਦੇ ਜੀ ਵਿਚ (ਅਕਾਲ ਪੁਰਖ ਅਪਨਾ ਨਾਮ) ਥੋੜਾ ਜਿਹਾ ਭੀ ਵਸਾਉਂਦਾ ਹੈ, ਉਸ ਦੀ ਵਡਿਆਈ ਬਿਆਨ ਨਹੀਂ ਹੋ ਸਕਦੀ ।

(ਹੇ ਅਕਾਲ ਪੁਰਖ !) ਜੋ ਮਨੁੱਖ ਤੇਰੇ ਦੀਦਾਰ ਦੇ ਚਾਹਵਾਨ ਹਨ, ਉਹਨਾਂ ਦੀ ਸੰਗਤਿ ਵਿਚ (ਰੱਖ ਕੇ) ਮੈਨੂੰ ਨਾਨਕ ਨੂੰ (ਸੰਸਾਰ ਸਾਗਰ ਤੋਂ) ਬਚਾ ਲਵੋ ।੧।

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥ਰਹਾਉ॥**

**ਪਦ ਅਰਥ** :—ਸੁਖਮਨੀ—ਸੁਖਾਂ ਦੀ ਮਣੀ, ਸਭ ਤੋਂ ਸ੍ਰੇਸ਼ਟ ਸੁਖ । ਪ੍ਰਭ ਨਾਮੁ—ਪ੍ਰਭੂ ਦਾ ਨਾਮ । ਮਨਿ—ਮਨ ਵਿਚ । ਭਗਤ ਜਨਾ ਕੈ ਮਨਿ—ਭਗਤ ਜਨਾਂ ਦੇ ਮਨ ਵਿਚ । ਬਿਸ੍ਰਾਮ—ਟਿਕਾਣਾ ।ਰਹਾਉ।

**ਅਰਥ** :—ਪ੍ਰਭੂ ਦਾ ਅਮਰ ਕਰਨ ਵਾਲਾ ਤੇ ਸੁਖਦਾਈ ਨਾਮ (ਸਭ) ਸੁਖਾਂ ਦੀ ਮਣੀ ਹੈ, ਇਸ ਦਾ ਟਿਕਾਣਾ ਭਗਤਾਂ ਦੇ ਹਿਰਦੇ ਵਿਚ ਹੈ ।

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥ ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥ ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥ ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥ ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥ ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥ {ਪੰਨਾ ੨੬੨}**

**ਪਦ ਅਰਥ** :—ਸਿਮਰਨਿ—ਸਿਮਰਨ ਦੁਆਰਾ, ਸਿਮਰਨ ਕਰਨ ਨਾਲ । ਪ੍ਰਭ ਕੈ ਸਿਮਰਨਿ—ਪ੍ਰਭੂ ਦਾ ਸਿਮਰਨ ਕਰਨ ਨਾਲ । ਗਰਭਿ—ਗਰਭ ਵਿਚ, ਮਾਂ ਦੇ ਪੇਟ ਵਿਚ, ਜੂਨ ਵਿਚ, ਜਨਮ (ਮਰਨ) ਵਿਚ । ਪਰਹਰੈ—(ਸਕਟ. ਪਰਿ੍ਹ ਟੋ ਓਵੋਦਿ, ਸਹੁਨ) ਪਰੇ ਹਟ ਜਾਂਦਾ ਹੈ । ਟਰੈ—ਟਲ ਜਾਂਦਾ ਹੈ । ਸਿਮਰਤ—ਸਿਮਰਦਿਆਂ, ਸਿਮਰਨ ਕੀਤਿਆਂ । ਕਛੁ—ਕੋਈ । ਬਿਘਨੁ—ਰੁਕਾਵਟ, ਔਕੜ । ਅਨਦਿਨੁ—ਹਰ ਰੋਜ਼ । ਜਾਗੈ—ਸੁਚੇਤ ਰਹਿੰਦਾ ਹੈ । ਭਉ—ਡਰ । ਬਿਆਪੈ—ਜ਼ੋਰ ਪਾਉਂਦਾ ਹੈ, ਗ਼ਲਬਾ ਪਾਉਂਦਾ ਹੈ । ਸੰਤਾਪੈ—ਤੰਗ ਕਰਦਾ ਹੈ । ਸਰਬ—ਸਾਰੇ । ਨਿਧਾਨ—ਖ਼ਜ਼ਾਨੇ । ਨਾਨਕ—ਹੇ ਨਾਨਕ ! ਰੰਗਿ—ਪਿਆਰ ਵਿਚ ।

**ਅਰਥ** :—ਪ੍ਰਭੂ ਦਾ ਸਿਮਰਨ ਕਰਨ ਨਾਲ (ਜੀਵ) ਜਨਮ ਵਿਚ ਨਹੀਂ ਆਉਂਦਾ, (ਜੀਵ ਦਾ) ਦੁਖ ਤੇ ਜਮ (ਦਾ ਡਰ) ਦੂਰ ਹੋ ਜਾਂਦਾ ਹੈ । ਮੌਤ (ਦਾ ਭਉ) ਪਰੇ ਹਟ ਜਾਂਦਾ ਹੈ, (ਵਿਕਾਰ ਰੂਪੀ) ਦੁਸ਼ਮਨ ਟਲ ਜਾਂਦਾ ਹੈ ।

ਪ੍ਰਭੂ ਨੂੰ ਸਿਮਰਿਆਂ (ਜ਼ਿੰਦਗੀ ਦੇ ਰਾਹ ਵਿਚ) ਕੋਈ ਰੁਕਾਵਟ ਨਹੀਂ ਪੈਂਦੀ, (ਕਿਉਂਕਿ) ਪ੍ਰਭੂ ਦਾ ਸਿਮਰਨ ਕਰਨ ਨਾਲ (ਮਨੁੱਖ) ਹਰ ਵੇਲੇ (ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ ।

ਪ੍ਰਭੂ ਦਾ ਸਿਮਰਨ ਕਰਨ ਨਾਲ (ਕੋਈ) ਡਰ (ਜੀਵ ਉਤੇ) ਦਬਾਉ ਨਹੀਂ ਪਾ ਸਕਦਾ ਤੇ (ਕੋਈ) ਦੁੱਖ ਵਿਆਕੁਲ ਨਹੀਂ ਕਰ ਸਕਦਾ ।

ਅਕਾਲ ਪੁਰਖ ਦਾ ਸਿਮਰਨ ਗੁਰਮਖਿ ਦੀ ਸੰਗਤਿ ਵਿਚ (ਮਿਲਦਾ ਹੈ); (ਅਤੇ ਜੋ ਮਨੁੱਖ ਸਿਮਰਨ ਕਰਦਾ ਹੈ, ਉਸ ਨੂੰ) ਹੇ ਨਾਨਕ ! ਅਕਾਲ ਪੁਰਖ ਦੇ ਪਿਆਰ ਵਿਚ (ਹੀ) (ਦੁਨੀਆ ਦੇ) ਸਾਰੇ ਖ਼ਜ਼ਾਨੇ (ਪ੍ਰਤੀਤ ਹੁੰਦੇ ਹਨ) ।੨।

**ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥ ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥ ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥ ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ ਸੁਫਲ ਫਲਾ ॥ ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ ਲਾਗਉ ਪਾਏ ॥੩॥ {ਪੰਨਾ ੨੬੨-੨੬੩}**

**ਪਦ ਅਰਥ** :—ਰਿਧਿ—ਮਾਨਸਿਕ ਤਾਕਤ । ਸਿਧਿ :—

ਅਣਿਮਾ ਲਘਿਮਾ ਪ੍ਰਤਿ: ਪ੍ਰਾਕਾਂਹ ਮਹਿਮਾ ਤਥਾ ॥
ਏਸ਼ਿ_ਵਜ਼ ਚ ਵਿ_ਵਜ਼ ਚ ਤਥਾ ਕਾਮਾਵਸਾਯਿਤਾ ॥

ਮਾਨਸਿਕ ਤਾਕਤਾਂ, ਜੋ ਆਮ ਤੌਰ ਤੇ ਅੱਠ ਪ੍ਰਸਿੱਧ ਹਨ । ਨਉ ਨਿਧਿ :—

ਮਹਾਪ ਚ ਪ ਚ _ਜ਼ਖੋ ਮਕਰਕਛਪੌ ॥
ਮੁਕੁੰਦਕੁੰਦਨੀਲਾ ਚ ਖਵ.ਲ ਚ ਨਿਧਯੋ ਨਵ ॥

ਕੁਬੇਰ ਦੇਵਤੇ ਦੇ ਨੌ ਖ਼ਜ਼ਾਨੇ, ਭਾਵ, ਜਗਤ ਦਾ ਸਾਰਾ ਧਨ ਪਦਾਰਥ । ਤਤੁ—ਅਸਲੀਅਤ, ਜਗਤ ਦਾ ਮੂਲ । ਬੁਧਿ—ਅਕਲ, ਸਮਝ । ਬਿਨਸੈ—ਨਾਸ ਹੋ ਜਾਂਦਾ ਹੈ । ਮਾਨੀ—ਮਾਨ ਵਾਲਾ, ਇੱਜ਼ਤ ਵਾਲਾ । ਫਲਾ—ਫਲਿਆ, ਫਲ ਵਾਲਾ ਹੋਇਆ । ਸੁਫਲ—ਚੰਗੇ ਫਲ ਵਾਲਾ । ਸੁਫਲ ਫਲਾ—(ਮਨੁੱਖਾ ਜਨਮ ਦਾ) ਉੱਚਾ ਮਨੋਰਥ ਮਿਲ ਜਾਂਦਾ ਹੈ । ਜਿਨ—ਜਿਨ੍ਹਾਂ ਨੂੰ । ਤਾ ਕੈ ਪਾਏ—ਉਹਨਾਂ ਦੇ ਪੈਰੀਂ ।

**ਅਰਥ** :—ਪ੍ਰਭੂ ਦੇ ਸਿਮਰਨ ਵਿਚ (ਹੀ) ਸਾਰੀਆਂ ਰਿੱਧੀਆਂ ਸਿੱਧੀਆਂ ਤੇ ਨੌ ਖ਼ਜ਼ਾਨੇ ਹਨ, ਪ੍ਰਭ-ਸਿਮਰਨ ਵਿਚ ਹੀ ਗਿਆਨ, ਸੁਰਤਿ ਦਾ ਟਿਕਾਉ ਤੇ ਜਗਤ ਦੇ ਮੂਲ (ਹਰੀ) ਦੀ ਸਮਝ ਵਾਲੀ ਬੁੱਧੀ ਹੈ ।

ਪ੍ਰਭੂ ਦੇ ਸਿਮਰਨ ਵਿਚ ਹੀ (ਸਾਰੇ) ਜਾਪ ਤਾਪ ਤੇ (ਦੇਵ-) ਪੂਜਾ ਹਨ, (ਕਿਉਂਕਿ) ਸਿਮਰਨ ਕਰਨ ਨਾਲ ਪ੍ਰਭੂ ਤੋਂ ਬਿਨਾ ਕਿਸੇ ਹੋਰ ਉਸ ਵਰਗੀ ਹਸਤੀ ਦੀ ਹੋਂਦ ਦਾ ਖ਼ਿਆਲ ਹੀ ਦੂਰ ਹੋ ਜਾਂਦਾ ਹੈ ।

ਸਿਮਰਨ ਕਰਨ ਵਾਲਾ (ਆਤਮ-) ਤੀਰਥ ਦਾ ਇਸ਼ਨਾਨ ਕਰਨ ਵਾਲਾ ਹੋ ਜਾਈਦਾ ਹੈ, ਤੇ, ਦਰਗਾਹ ਵਿਚ ਇੱਜ਼ਤ ਮਿਲਦੀ ਹੈ; ਜਗਤ ਵਿਚ ਜੋ ਹੋ ਰਿਹਾ ਹੈ ਭਲਾ ਪ੍ਰਤੀਤ ਹੁੰਦਾ ਹੈ, ਤੇ ਮਨੁੱਖ-ਜਨਮ ਦਾ ਉੱਚਾ ਮਨੋਰਥ ਸਿੱਧ ਹੋ ਜਾਂਦਾ ਹੈ ।

(ਨਾਮ) ਉਹੀ ਸਿਮਰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਆਪਿ ਪ੍ਰੇਰਦਾ ਹੈ, (ਤਾਂ ਤੇ, ਆਖ) ਹੇ ਨਾਨਕ ! ਮੈਂ ਉਹਨਾਂ (ਸਿਮਰਨ ਕਰਨ ਵਾਲਿਆਂ) ਦੀ ਪੈਰੀਂ ਲੱਗਾਂ ।੩।

**ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥ ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥ ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥ ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥ ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ ਦਾਸਨਿ ਦਸਨਾ ॥੪॥ {ਪੰਨਾ ੨੬੩}**

**ਪਦ ਅਰਥ** :—ਉਧਰੇ—(ਵਿਕਾਰਾਂ ਤੋਂ) ਬਚ ਜਾਂਦੇ ਹਨ । ਮੂਚਾ—ਮਹਾਨ ਉੱਚਾ, ਬਹੁਤ ਸਾਰੇ । ਤ੍ਰਿਸਨਾ—(ਮਾਇਆ ਦੀ) ਤ੍ਰਿਹ । ਸਭੁ ਕਿਛੁ—ਹਰੇਕ ਗੱਲ । ਤ੍ਰਾਸ—ਡਰ । ਜਮ ਤ੍ਰਾਸਾ—ਜਮਾਂ ਦਾ ਡਰ । ਰਿਦ ਮਾਹਿ—ਹਿਰਦੇ ਵਿਚ । ਸਮਾਇ—ਟਿਕ ਜਾਂਦਾ ਹੈ । ਰਸਨਾ—ਜੀਭ । ਜਨ ਕਾ—ਜਨਾਂ ਦਾ, ਸਾਧਾਂ ਦਾ । ਸਾਧ—ਗੁਰਮੁਖ । ਦਾਸਨਿ ਦਸਨਾ—ਦਾਸਾਂ ਦਾ ਦਾਸ ।

**ਅਰਥ** :—ਪ੍ਰਭੂ ਦਾ ਸਿਮਰਨ ਕਰਨਾ (ਹੋਰ) ਸਾਰੇ (ਆਹਰਾਂ) ਨਾਲੋਂ ਚੰਗਾ ਹੈ; ਪ੍ਰਭੂ ਦਾ ਸਿਮਰਨ ਕਰਨ ਨਾਲ ਬਹੁਤ ਸਾਰੇ (ਜੀਵ) (ਵਿਕਾਰਾਂ ਤੋਂ) ਬਚ ਜਾਂਦੇ ਹਨ ।

ਪ੍ਰਭੂ ਦਾ ਸਿਮਰਨ ਕਰਨ ਨਾਲ (ਮਾਇਆ ਦੀ) ਤ੍ਰਿਹ ਮਿਟ ਜਾਂਦੀ ਹੈ, (ਕਿਉਂਕਿ ਮਾਇਆ ਦੇ) ਹਰੇਕ (ਕੇਲ) ਦੀ ਸਮਝ ਪੈ ਜਾਂਦੀ ਹੈ ।

ਪ੍ਰਭੂ ਦਾ ਸਿਮਰਨ ਕਰਨ ਨਾਲ ਜਮਾਂ ਦਾ ਡਰ ਮੁੱਕ ਜਾਂਦਾ ਹੈ, ਤੇ, (ਜੀਵ ਦੀ) ਆਸ ਪੂਰਨ ਹੋ ਜਾਂਦੀ ਹੈ (ਭਾਵ, ਆਸਾਂ ਵੱਲੋਂ ਮਨ ਰੱਜ ਜਾਂਦਾ ਹੈ) ।

ਪ੍ਰਭੂ ਦਾ ਸਿਮਰਨ ਕੀਤਿਆਂ ਮਨ ਦੀ (ਵਿਕਾਰਾਂ ਦੀ) ਮੈਲ ਦੂਰ ਹੋ ਜਾਂਦੀ ਹੈ, ਅਤੇ ਮਨੁੱਖ ਦੇ ਹਿਰਦੇ ਵਿਚ (ਪ੍ਰਭੂ ਦਾ) ਅਮਰ ਕਰਨ ਵਾਲਾ ਨਾਮ ਟਿਕ ਜਾਂਦਾ ਹੈ ।

ਪ੍ਰਭੂ ਜੀ ਗੁਰਮੁਖ ਮਨੁੱਖਾਂ ਦੀ ਜੀਭ ਉਤੇ ਵੱਸਦੇ ਹਨ (ਭਾਵ, ਸਾਧ ਜਨ ਸਦਾ ਪ੍ਰਭੂ ਨੂੰ ਜਪਦੇ ਹਨ) । (ਆਖ) ਹੇ ਨਾਨਕ ! (ਮੈਂ) ਗੁਰਮੁਖਾਂ ਦੇ ਸੇਵਕਾਂ ਦਾ ਸੇਵਕ (ਬਣਾਂ) ।੪।

**ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥ ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥ ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥ ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥ ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥ ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥ ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥ ਨਾਨਕ ਜਨ ਕੀ ਮੰਗੈ ਰਵਾਲਾ ॥੫॥ {ਪੰਨਾ ੨੬੩}**

**ਪਦ ਅਰਥ** :—ਸਿਮਰਹਿ—(ਜੋ) ਸਿਮਰਦੇ ਹਨ । ਸੇ—ਉਹ ਮਨੁੱਖ । ਧਨਵੰਤੇ—ਧਨ ਵਾਲੇ, ਧਨਾਢ । ਪਤਿਵੰਤੇ—ਇੱਜ਼ਤ ਵਾਲੇ । ਪਰਵਾਨ—ਕਬੂਲ, ਮੰਨੇ ਪ੍ਰਮੰਨੇ । ਪੁਰਖ—ਮਨੁੱਖ । ਪ੍ਰਧਾਨ—ਸ੍ਰੇਸ਼ਟ, ਚੰਗੇ । ਸਿ—ਸੇ, ਉਹ ਮਨੁੱਖ । ਬੇਮੁਹਤਾਜੇ—ਬੇ-ਮੁਥਾਜ, ਬੇ-ਪਰਵਾਹ । ਅਬਿਨਾਸੀ—ਨਾਸ-ਰਹਿਤ, ਜਨਮ ਮਰਨ ਤੋਂ ਰਹਿਤ । ਸਿਮਰਨਿ—ਸਿਮਰਨ ਵਿਚ । ਤੇ—ਉਹ ਮਨੁੱਖ । ਜਿਨ—ਜਿਨ੍ਹਾਂ ਉਤੇ । ਆਪਿ—ਪ੍ਰਭੂ ਆਪ । ਜਨ—ਸੇਵਕ । ਰਵਾਲਾ—ਚਰਨਾਂ ਦੀ ਧੂੜ ।

**ਅਰਥ** :—ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ, ਉਹ ਧਨਾਢ ਹਨ, ਤੇ, ਉਹ ਇੱਜ਼ਤ ਵਾਲੇ ਹਨ ।

ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ, ਉਹ ਮੰਨੇ-ਪ੍ਰਮੰਨੇ ਹੋਏ ਹਨ, ਤੇ ਉਹ (ਸਭ ਮਨੁੱਖਾਂ ਤੋਂ) ਚੰਗੇ ਹਨ ।

ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ ਉਹ ਕਿਸੇ ਦੇ ਮੁਥਾਜ ਨਹੀਂ ਹਨ, ਉਹ (ਤਾਂ ਸਗੋਂ) ਸਭ ਦੇ ਬਾਦਸ਼ਾਹ ਹਨ ।

ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ ਉਹ ਸੁਖੀ ਵੱਸਦੇ ਹਨ ਅਤੇ ਸਦਾ ਲਈ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ ।

(ਪਰ) ਪ੍ਰਭ-ਸਿਮਰਨ ਵਿਚ ਉਹੀ ਮਨੁੱਖ ਲੱਗਦੇ ਹਨ ਜਿਨ੍ਹਾਂ ਉਤੇ ਪ੍ਰਭੂ ਆਪਿ ਮੇਹਰਬਾਨ (ਹੁੰਦਾ ਹੈ); ਹੇ ਨਾਨਕ ! (ਕੋਈ ਵਡ-ਭਾਗੀ) ਇਹਨਾਂ ਗੁਰਮੁਖਾਂ ਦੀ ਚਰਨ-ਧੂੜ ਮੰਗਦਾ ਹੈ ।੫।

**ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥ ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥ ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥ ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥ ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥ ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥ ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥ ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥ ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥ ਨਾਨਕ ਸਿਮਰਨੁ ਪੂਰੈ ਭਾਗਿ ॥੬॥ {ਪੰਨਾ ੨੬੩}**

**ਪਦ ਅਰਥ** :—ਉਪਕਾਰ—ਭਲਾਈ, ਨੇਕੀ । ਉਪਕਾਰੀ—ਭਲਾਈ ਕਰਨ ਵਾਲਾ । ਪਰਉਪਕਾਰੀ—ਦੂਜਿਆਂ ਨਾਲ ਭਲਾਈ ਕਰਨ ਵਾਲੇ । ਤਿਨ—ਉਹਨਾਂ ਤੋਂ । ਸਦ—ਸਦਾ । ਬਲਿਹਾਰੀ—ਸਦਕੇ, ਕੁਰਬਾਨ । ਸੁਹਾਵੇ—ਸੋਹਣੇ । ਤਿਨ—ਉਹਨਾਂ ਦੀ । ਸੂਖਿ—ਸੁਖ ਵਿਚ । ਬਿਹਾਵੈ—ਬੀਤਦੀ ਹੈ । ਤਿਨ—ਉਹਨਾਂ ਨੇ । ਆਤਮੁ—ਆਪਣੇ ਆਪ ਨੂੰ । ਤਿਨ ਰੀਤਾ—ਉਹਨਾਂ ਦੀ ਰੀਤ । ਰੀਤ—ਜ਼ਿੰਦਗੀ ਗੁਜ਼ਾਰਨ ਦਾ ਤਰੀਕਾ । ਨਿਰਮਲ—ਮਲ-ਰਹਿਤ, ਪਵਿਤ੍ਰ । ਅਨਦ—ਅਨੰਦ, ਖ਼ੁਸ਼ੀਆਂ, ਸੁਖ । ਘਨੇਰੇ—ਬਹੁਤ । ਬਸਹਿ—ਵੱਸਦੇ ਹਨ । ਨੇਰੇ—ਨੇੜੇ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗਿ—ਜਾਗ ਸਕੀਦਾ ਹੈ । ਨਾਨਕ—ਹੇ ਨਾਨਕ ! ਪੂਰੈ ਭਾਗਿ—ਪੂਰੀ ਕਿਸਮਤ ਨਾਲ ।

**ਅਰਥ** :—ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ, ਉਹ ਦੂਜਿਆਂ ਨਾਲ ਭਲਾਈ ਕਰਨ ਵਾਲੇ ਬਣ ਜਾਂਦੇ ਹਨ, ਉਹਨਾਂ ਤੋਂ (ਮੈਂ) ਸਦਾ ਸਦਕੇ ਹਾਂ ।

ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ ਉਹਨਾਂ ਦੇ ਮੂੰਹ ਸੋਹਣੇ (ਲੱਗਦੇ) ਹਨ, ਉਹਨਾਂ ਦੀ (ਉਮਰ) ਸੁਖ ਵਿਚ ਗੁਜ਼ਰਦੀ ਹੈ ।

ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ, ਉਹ ਆਪਣੇ ਆਪ ਨੂੰ ਜਿੱਤ ਲੈਂਦੇ ਹਨ ਅਤੇ ਉਹਨਾਂ ਦੀ ਜ਼ਿੰਦਗੀ ਗੁਜ਼ਾਰਨ ਦਾ ਤਰੀਕਾ ਪਵਿਤ੍ਰ ਹੋ ਜਾਂਦਾ ਹੈ ।

ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਨੂੰ ਖ਼ੁਸ਼ੀਆਂ ਹੀ ਖ਼ੁਸ਼ੀਆਂ ਹਨ, (ਕਿਉਂਕਿ) ਉਹ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ ।

ਸੰਤਾਂ ਦੀ ਕ੍ਰਿਪਾ ਨਾਲ ਹੀ ਇਹ ਹਰ ਵੇਲੇ (ਸਿਮਰਨ ਦੀ) ਜਾਗ ਆ ਸਕਦੀ ਹੈ; ਹੇ ਨਾਨਕ ! ਸਿਮਰਨ (ਦੀ ਦਾਤਿ) ਵੱਡੀ ਕਿਸਮਤ ਨਾਲ (ਮਿਲਦੀ ਹੈ) ।੬।

**ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥ ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥ ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥ ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥ ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥ ਨਾਨਕ ਤਿਨ ਜਨ ਸਰਨੀ ਪਇਆ ॥੭॥ {ਪੰਨਾ ੨੬੩}**

**ਪਦ ਅਰਥ** :—ਝੂਰੇ—ਝੁਰਦਾ, ਚਿੰਤਾ ਕਰਦਾ । ਹਰਿ ਗੁਨ ਬਾਨੀ—ਹਰੀ ਦੇ ਗੁਣਾਂ ਵਾਲੀ ਬਾਣੀ । ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ । ਸਮਾਨੀ—ਲੀਨ ਹੋ ਜਾਂਦਾ ਹੈ । ਨਿਹਚਲ—ਟਿਕਵਾਂ, ਨਾਹ ਹਿੱਲਣ ਵਾਲਾ । ਕਮਲ—ਹਿਰਦਾ ਰੂਪ ਕਉਲ ਫੁੱਲ । ਬਿਗਾਸਨੁ—ਖਿੜਾਉ । ਅਨਹਦ—ਇਕ-ਰਸ, ਲਗਾਤਾਰ । ਝੁਨਕਾਰ—ਰਸੀਲੀ ਮਿੱਠੀ ਆਵਾਜ਼ । ਮਇਆ—ਮੇਹਰ, ਦਇਆ ।

**ਅਰਥ** :—ਪ੍ਰਭੂ ਦਾ ਸਿਮਰਨ ਕਰਨ ਨਾਲ ਮਨੁੱਖ ਦੇ (ਸਾਰੇ) ਕੰਮ ਪੂਰੇ ਹੋ ਜਾਂਦੇ ਹਨ (ਭਾਵ, ਉਹ ਲੋੜਾਂ ਦੇ ਅਧੀਨ ਨਹੀਂ ਰਹਿੰਦਾ) ਅਤੇ ਕਦੇ ਚਿੰਤਾ ਦੇ ਵੱਸ ਨਹੀਂ ਹੁੰਦਾ ।

ਪ੍ਰਭੂ ਦਾ ਸਿਮਰਨ ਕਰਨ ਨਾਲ, ਮਨੁੱਖ ਅਕਾਲ ਪੁਰਖ ਦੇ ਗੁਣ ਹੀ ਉਚਾਰਦਾ ਹੈ (ਭਾਵ, ਉਸ ਨੂੰ ਸਿਫ਼ਤਿ-ਸਾਲਾਹ ਦੀ ਆਦਤ ਪੈ ਜਾਂਦੀ ਹੈ) ਅਤੇ ਸਹਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।

ਪ੍ਰਭੂ ਦਾ ਸਿਮਰਨ ਕਰਨ ਨਾਲ ਮਨੁੱਖ ਦਾ (ਮਨ ਰੂਪੀ) ਆਸਨ ਡੋਲਦਾ ਨਹੀਂ ਅਤੇ ਉਸ ਦੇ (ਹਿਰਦੇ ਦਾ) ਕਉਲ-ਫੁੱਲ ਖਿੜਿਆ ਰਹਿੰਦਾ ਹੈ ।

ਪ੍ਰਭੂ ਦਾ ਸਿਮਰਨ ਕਰਨ ਨਾਲ (ਮਨੁੱਖ ਦੇ ਅੰਦਰ) ਇਕ-ਰਸ ਸੰਗੀਤ (ਜਿਹਾ) (ਹੁੰਦਾ ਰਹਿੰਦਾ ਹੈ), (ਭਾਵ) ਪ੍ਰਭੂ ਦੇ ਸਿਮਰਨ ਤੋਂ ਜੋ ਸੁਖ (ਉਪਜਦਾ) ਹੈ ਉਹ (ਕਦੇ) ਮੁੱਕਦਾ ਨਹੀਂ ।

ਉਹੀ ਮਨੁੱਖ (ਪ੍ਰਭੂ ਨੂੰ) ਸਿਮਰਦੇ ਹਨ, ਜਿਨ੍ਹਾਂ ਉਤੇ ਪ੍ਰਭੂ ਦੀ ਮੇਹਰ ਹੁੰਦੀ ਹੈ; ਹੇ ਨਾਨਕ ! (ਕੋਈ ਵਡਭਾਗੀ) ਉਹਨਾਂ (ਸਿਮਰਨ ਕਰਨ ਵਾਲੇ) ਜਨਾਂ ਦੀ ਸਰਣੀ ਪੈਂਦਾ ਹੈ ।੭।

**ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥ ਹਰਿ ਸਿਮਰਨਿ ਲਗਿ ਬੇਦ ਉਪਾਏ ॥ ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥ ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥ ਹਰਿ ਸਿਮਰਨਿ ਧਾਰੀ ਸਭ ਧਰਨਾ ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥ ਹਰਿ ਸਿਮਰਨਿ ਕੀਓ ਸਗਲ ਅਕਾਰਾ ॥ ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥ ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥ ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥ {ਪੰਨਾ ੨੬੩}**

**ਪਦ ਅਰਥ** :—ਹਰਿ ਸਿਮਰਨੁ—ਪ੍ਰਭੂ ਦਾ ਸਿਮਰਨ । ਕਰਿ—ਕਰ ਕੇ । ਪ੍ਰਗਟਾਏ—ਮਸ਼ਹੂਰ ਹੋਏ । ਹਰਿ ਸਿਮਰਨਿ—ਪ੍ਰਭੂ ਦੇ ਸਿਮਰਨ ਵਿਚ । ਲਗਿ—ਲੱਗ ਕੇ, ਜੁੜ ਕੇ । ਉਪਾਏ—ਪੈਦਾ ਕੀਤੇ । ਭਏ—ਹੋ ਗਏ । ਸਿਧ—ਉਹ ਪੁਰਸ਼ ਜੋ ਸਾਧਨਾਂ ਦੁਆਰਾ ਆਤਮਕ ਅਵਸਥਾ ਦੀ ਸਿਖਰ ਤੇ ਪਹੁੰਚ ਜਾਏ । ਜਤੀ—ਆਪਣੇ ਸਰੀਰਕ ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਵਾਲਾ । ਚਹੁ ਕੁੰਟ—ਚਹੁੰ-ਪਾਸੀਂ, ਸਾਰੇ ਜਗਤ ਵਿਚ । ਜਾਤੇ—ਮਸ਼ਹੂਰ । ਸਿਮਰਨਿ—ਸਿਮਰਨ ਨੇ । ਧਾਰੀ—ਟਿਕਾਈ । ਧਰਨਾ—ਧਰਤੀ । ਕਾਰਨ ਕਰਨ—ਜਗਤ ਦਾ ਕਾਰਨ, ਜਗਤ ਦਾ ਮੂਲ, ਸ੍ਰਿਸ਼ਟੀ ਦਾ ਕਰਤਾ । ਆਕਾਰਾ—ਦ੍ਰਿਸ਼ਟਮਾਨ ਜਗਤ । ਮਹਿ—ਵਿਚ । ਜਿਸੁ—ਜਿਸ ਨੂੰ । ਨਾਨਕ—ਹੇ ਨਾਨਕ ! ਤਿਨਿ—ਉਸ ਮਨੁੱਖ ਨੇ । ਗੁਰਮੁਖਿ—ਗੁਰੂ ਦੀ ਰਾਹੀਂ ।

**ਅਰਥ** :—ਪ੍ਰਭੂ ਦਾ ਸਿਮਰਨ ਕਰ ਕੇ ਭਗਤ (ਜਗਤ ਵਿਚ) ਮਸ਼ਹੂਰ ਹੁੰਦੇ ਹਨ, ਸਿਮਰਨ ਵਿਚ ਹੀ ਜੁੜ ਕੇ (ਰਿਸ਼ੀਆਂ ਨੇ) ਵੇਦ (ਆਦਿਕ ਧਰਮ ਪੁਸਤਕ) ਰਚੇ ।

ਪ੍ਰਭੂ ਦੇ ਸਿਮਰਨ ਦੁਆਰਾ ਹੀ ਮਨੁੱਖ ਸਿੱਧ ਬਣ ਗਏ, ਜਤੀ ਬਣ ਗਏ, ਦਾਤੇ ਬਣ ਗਏ; ਸਿਮਰਨ ਦੀ ਬਰਕਤਿ ਨਾਲ ਨੀਚ ਮਨੁੱਖ ਸਾਰੇ ਸੰਸਾਰ ਵਿਚ ਪਰਗਟ ਹੋ ਗਏ ।

ਪ੍ਰਭੂ ਦੇ ਸਿਮਰਨ ਨੇ ਸਾਰੀ ਧਰਤੀ ਨੂੰ ਆਸਰਾ ਦਿੱਤਾ ਹੋਇਆ ਹੈ; (ਤਾਂ ਤੇ ਹੇ ਭਾਈ !) ਜਗਤ ਦੇ ਕਰਤਾ ਪ੍ਰਭੂ ਨੂੰ ਸਦਾ ਸਿਮਰ ।

ਪ੍ਰਭੂ ਨੇ ਸਿਮਰਨ ਵਾਸਤੇ ਸਾਰਾ ਜਗਤ ਬਣਾਇਆ ਹੈ; ਜਿਥੇ ਸਿਮਰਨ ਹੈ ਓਥੇ ਨਿਰੰਕਾਰ ਆਪ ਵੱਸਦਾ ਹੈ ।

ਮੇਹਰ ਕਰ ਕੇ ਜਿਸ ਮਨੁੱਖ ਨੂੰ (ਸਿਮਰਨ ਕਰਨ ਦੀ) ਸਮਝ ਦੇਂਦਾ ਹੈ, ਹੇ ਨਾਨਕ ! ਉਸ ਮਨੁੱਖ ਨੇ ਗੁਰੂ ਦੁਆਰਾ ਸਿਮਰਨ (ਦੀ ਦਾਤ) ਪ੍ਰਾਪਤ ਕਰ ਲਈ ਹੈ ।੮।੧।

**ਸਲੋਕੁ ॥ ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥ ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥ {ਪੰਨਾ ੨੬੩-੨੬੪}**

**ਪਦ ਅਰਥ** :—ਦੀਨ—ਗਰੀਬ, ਕੰਗਾਲ, ਕਮਜ਼ੋਰ । ਭੰਜਨਾ—ਤੋੜਨ ਵਾਲਾ, ਨਾਸ ਕਰਨ ਵਾਲਾ । ਘਟਿ—ਘਟ ਵਿਚ, ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ (ਵਿਆਪਕ) । ਨਾਥ—ਮਾਲਕ, ਖਸਮ । ਅਨਾਥ—ਯਤੀਮ, ਨਿਖਸਮੇ । ਨਾਥ—ਅਨਾਥਾਂ ਦਾ ਨਾਥ । ਆਇਓ—ਆਇਆ ਹਾਂ । ਪ੍ਰਭ—ਹੇ ਪ੍ਰਭੂ ! ਨਾਨਕ ਕੇ ਸਾਥ—ਗੁਰੂ ਦੇ ਨਾਲ, ਗੁਰੂ ਦੀ ਚਰਨੀਂ ਪੈ ਕੇ ।

**ਅਰਥ** :—ਦੀਨਾਂ ਦੇ ਦਰਦ ਤੇ ਦੁੱਖ ਨਾਸ ਕਰਨ ਵਾਲੇ ਹੇ ਪ੍ਰਭੂ ! ਹੇ ਹਰੇਕ ਸਰੀਰ ਵਿਚ ਵਿਆਪਕ ਹਰੀ ! ਹੇ ਅਨਾਥਾਂ ਦੇ ਨਾਥ !

ਹੇ ਪ੍ਰਭੂ ! ਗੁਰੂ ਨਾਨਕ ਦਾ ਪੱਲਾ ਫੜ ਕੇ ਮੈਂ ਤੇਰੀ ਸਰਣ ਆਇਆ ਹਾਂ ।੨।

**ਨੋਟ** :—ਲਫ਼ਜ਼ "ਤੁਮ੍ਾਰੀ" ਦੇ ਅੱਖਰ 'ਮ' ਦੇ ਹੇਠ ਅੱਧਾ 'ਹ' ਹੈ ।

**ਅਸਟਪਦੀ ॥ ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥ ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥ ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥ ਅਨਿਕ ਪੁਨਹਚਰਨ ਕਰਤ ਨਹੀ ਤਰੈ ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥ ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥੧॥ {ਪੰਨਾ ੨੬੪}**

**ਪਦ ਅਰਥ** :—ਜਹ—ਜਿਥੇ (ਭਾਵ, ਜ਼ਿੰਦਗੀ ਦੇ ਇਸ ਸਫ਼ਰ ਵਿਚ) । ਸੁਤ—ਪੁੱਤ੍ਰ । ਮਨ—ਹੇ ਮਨ ! ਊਹਾ—ਓਥੇ । ਮਹਾ—ਵੱਡਾ । ਭਇਆਨ—ਭਿਆਨਕ, ਡਰਾਉਣਾ । ਦੂਤ ਜਮ—ਜਮਦੂਤ । ਦੂਤ ਜਮ ਦਲੈ—ਜਮਦੂਤਾਂ ਦਾ ਦਲ । ਤਹ—ਓਥੇ । ਕੇਵਲ—ਸਿਰਫ਼ । ਖਿਨ ਮਾਹਿ—ਖਿਨ ਵਿਚ, ਅੱਖ ਦੇ ਫੋਰ ਵਿਚ । ਉਧਾਰੀ—ਬਚਾਉਂਦਾ ਹੈ । ਅਨਿਕ—ਅਨੇਕ, ਬਹੁਤ । ਪੁਨਹ ਚਰਨ {ਸਕਟ. ਪੁਨ: ਆਚਰਣ । ਆਚਰਨ—ਧਾਰਮਿਕ ਰਸਮ}—ਮੁੜ ਮੁੜ ਕੋਈ ਧਾਰਮਿਕ ਰਸਮਾਂ (ਕਰਨੀਆਂ) । ਕੋ—ਕਾ, ਦਾ । ਕੋਟਿ—ਕਰੋੜ । ਪਰਹਰੈ—ਦੂਰ ਕਰ ਦੇਂਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।੧।

**ਅਰਥ** :—ਜਿਥੇ ਮਾਂ, ਪਿਉ, ਪੁੱਤਰ, ਮਿੱਤ੍ਰ, ਭਰਾ ਕੋਈ (ਸਾਥੀ) ਨਹੀਂ (ਬਣਦਾ), ਓਥੇ ਹੇ ਮਨ ! (ਪ੍ਰਭੂ) ਦਾ ਨਾਮ ਤੇਰੇ ਨਾਲ ਸਹੈਤਾ ਕਰਨ ਵਾਲਾ (ਹੈ) ।

ਜਿਥੇ ਵੱਡੇ ਡਰਾਉਣੇ ਜਮਦੂਤਾਂ ਦਾ ਦਲ ਹੈ, ਓਥੇ ਤੇਰੇ ਨਾਲ ਸਿਰਫ਼ ਪ੍ਰਭੂ ਦਾ ਨਾਮ ਹੀ ਜਾਂਦਾ ਹੈ ।

ਜਿਥੇ ਬੜੀ ਭਾਰੀ ਮੁਸ਼ਕਲ ਹੁੰਦੀ ਹੈ, (ਓਥੇ) ਪ੍ਰਭੂ ਦਾ ਨਾਮ ਅੱਖ ਦੇ ਫੋਰ ਵਿਚ ਬਚਾ ਲੈਂਦਾ ਹੈ ।

ਅਨੇਕਾਂ ਧਾਰਮਿਕ ਰਸਮਾਂ ਕਰ ਕੇ ਭੀ (ਮਨੁੱਖ ਪਾਪਾਂ ਤੋਂ) ਨਹੀਂ ਬਚਦਾ, (ਪਰ) ਪ੍ਰਭੂ ਦਾ ਨਾਮ ਕਰੋੜਾਂ ਪਾਪਾਂ ਦਾ ਨਾਸ ਕਰ ਦੇਂਦਾ ਹੈ ।

(ਤਾਂ ਤੇ) ਹੇ ਮੇਰੇ ਮਨ ! ਗੁਰੂ ਦੀ ਸਰਣ ਪੈ ਕੇ (ਪ੍ਰਭੂ ਦਾ) ਨਾਮ ਜਪ; ਹੇ ਨਾਨਕ ! (ਨਾਮ ਦੀ ਬਰਕਤਿ ਨਾਲ) ਬੜੇ ਸੁਖ ਪਾਵਹਿਂਗਾ ।੧।

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥ ਲਾਖ ਕਰੋਰੀ ਬੰਧੁ ਨ ਪਰੈ ॥ ਹਰਿ ਕਾ ਨਾਮੁ ਜਪਤ ਨਿਸਤਰੈ ॥ ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥ ਹਰਿ ਕਾ ਨਾਮੁ ਜਪਤ ਆਘਾਵੈ ॥ ਜਿਹ ਮਾਰਗਿ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥ ਐਸਾ ਨਾਮੁ ਮਨ ਸਦਾ ਧਿਆਈਐ ॥ ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥੨॥ {ਪੰਨਾ ੨੬੪}**

**ਪਦ ਅਰਥ** :—ਸਗਲ—ਸਾਰੀ । ਸ੍ਰਿਸਟਿ—ਦੁਨੀਆ । ਕੋ—ਦਾ । ਲਾਖ ਕਰੋਰੀ—ਲੱਖਾਂ ਕਰੋੜਾਂ (ਰੁਪਇਆਂ) ਨਾਲ, ਲੱਖਾਂ ਕਰੋੜਾਂ ਰੁਪਏ ਕਮਾ ਕੇ ਭੀ । ਬੰਧੁ—ਰੋਕ, ਥੰਮ੍ਹ । ਨ ਪਰੈ—ਨਹੀਂ ਪੈਂਦੀ । ਨਿਸਤਰੈ—ਪਾਰ ਲੰਘ ਜਾਂਦਾ ਹੈ । ਅਨਿਕ ਮਾਇਆ ਰੰਗ—ਮਾਇਆ ਦੇ ਅਨੇਕ ਰੰਗ, ਮਾਇਆ ਦੀਆਂ ਅਨੇਕਾਂ ਮੌਜਾਂ (ਹੁੰਦਿਆਂ ਭੀ) । ਤਿਖ—ਤ੍ਰਿਹ, ਮਾਇਆ ਦੀ ਤ੍ਰਿਹ । ਆਘਾਵੈ—ਰੱਜ ਜਾਂਦਾ ਹੈ । ਜਿਹ ਮਾਰਗ—ਜਿਨ੍ਹਾਂ ਰਸਤਿਆਂ ਤੇ । ਸੁਹੇਲਾ—ਸੁਖ ਦੇਣ ਵਾਲਾ । ਮਨ—ਹੇ ਮਨ ! ਪਰਮ—ਉੱਚਾ । ਗਤਿ—ਦਰਜਾ । ਪਾਈਐ—ਪਾਈਦਾ ਹੈ, ਮਿਲਦਾ ਹੈ ।

**ਅਰਥ** :—(ਮਨੁੱਖ) ਸਾਰੀ ਦੁਨੀਆ ਦਾ ਰਾਜਾ (ਹੋ ਕੇ ਭੀ) ਦੁਖੀ (ਰਹਿੰਦਾ ਹੈ) ਪਰ ਪ੍ਰਭੂ ਦਾ ਨਾਮ ਜਪਿਆਂ ਸੁਖੀ (ਹੋ ਜਾਂਦਾ ਹੈ);

(ਕਿਉਂਕਿ) ਲੱਖਾਂ ਕਰੋੜਾਂ (ਰੁਪਏ) ਕਮਾ ਕੇ ਭੀ (ਮਾਇਆ ਦੀ ਤ੍ਰਿਹ ਵਿਚ) ਰੋਕ ਨਹੀਂ ਪੈਂਦੀ, (ਏਸ ਮਾਇਆ-ਕਾਂਗ ਤੋਂ) ਪ੍ਰਭੂ ਦਾ ਨਾਮ ਜਪ ਕੇ ਮਨੁੱਖ ਪਾਰ ਲੰਘ ਜਾਂਦਾ ਹੈ;

ਮਾਇਆ ਦੀਆਂ ਬੇ-ਅੰਤ ਮੌਜਾਂ ਹੁੰਦਿਆਂ ਭੀ (ਮਾਇਆ ਦੀ) ਤ੍ਰਿਹ ਨਹੀਂ ਬੁੱਝਦੀ, (ਪਰ) ਪ੍ਰਭੂ ਦਾ ਨਾਮ ਜਪਿਆਂ (ਮਨੁੱਖ ਮਾਇਆ ਵਲੋਂ) ਰੱਜ ਜਾਂਦਾ ਹੈ ।

ਜਿਹਨੀਂ ਰਾਹੀਂ ਇਹ ਜੀਵ ਇਕੱਲਾ ਜਾਂਦਾ ਹੈ, (ਭਾਵ, ਜ਼ਿੰਦਗੀ ਦੇ ਜਿਨ੍ਹਾਂ ਝੰਬੇਲਿਆਂ ਵਿਚ ਇਸ ਚਿੰਤਾਤੁਰ ਜੀਵ ਦੀ ਕੋਈ ਸਹੈਤਾ ਨਹੀਂ ਕਰ ਸਕਦਾ) ਓਥੇ ਪ੍ਰਭੂ ਦਾ ਨਾਮ ਇਸ ਦੇ ਨਾਲ ਸੁਖ ਦੇਣ ਵਾਲਾ ਹੁੰਦਾ ਹੈ ।

(ਤਾਂ ਤੇ) ਹੇ ਮਨ ! ਅਜੇਹਾ (ਸੁਹੇਲਾ) ਨਾਮ ਸਦਾ ਸਿਮਰੀਏ, ਹੇ ਨਾਨਕ ! ਗੁਰੂ ਦੀ ਰਾਹੀਂ (ਨਾਮ ਜਪਿਆਂ) ਉੱਚਾ ਦਰਜਾ ਮਿਲਦਾ ਹੈ ।੨।

**ਛੂਟਤ ਨਹੀ ਕੋਟਿ ਲਖ ਬਾਹੀ ॥ ਨਾਮੁ ਜਪਤ ਤਹ ਪਾਰਿ ਪਰਾਹੀ ॥ ਅਨਿਕ ਬਿਘਨ ਜਹ ਆਇ ਸੰਘਾਰੈ ॥ ਹਰਿ ਕਾ ਨਾਮੁ ਤਤਕਾਲ ਉਧਾਰੈ ॥ ਅਨਿਕ ਜੋਨਿ ਜਨਮੈ ਮਰਿ ਜਾਮ ॥ ਨਾਮੁ ਜਪਤ ਪਾਵੈ ਬਿਸ੍ਰਾਮ ॥ ਹਉ ਮੈਲਾ ਮਲੁ ਕਬਹੁ ਨ ਧੋਵੈ ॥ ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥ ਐਸਾ ਨਾਮੁ ਜਪਹੁ ਮਨ ਰੰਗਿ ॥ ਨਾਨਕ ਪਾਈਐ ਸਾਧ ਕੈ ਸੰਗਿ ॥੩॥ {ਪੰਨਾ ੨੬੪}**

**ਪਦ ਅਰਥ** :—ਛੂਟਤ—ਖ਼ਲਾਸੀ ਪਾਉਂਦਾ, ਬਚ ਸਕਦਾ । ਬਾਹੀ—ਬਾਹਵਾਂ ਨਾਲ, ਭਰਾਵਾਂ ਦੇ ਹੁੰਦਿਆਂ । ਪਰਾਹੀ—ਪਰਹਿ, ਪੈਂਦੇ ਹਨ । ਪਾਰਿ ਪਰਾਹੀ—ਪਾਰ ਲੰਘ ਜਾਂਦੇ ਹਨ । ਆਇ—ਆ ਕੇ । ਸੰਘਾਰੈ—(ਸਕਟ. ਸਜ੍ਹ ) ਨਾਸ ਕਰਦੇ ਹਨ, ਦੁਖੀ ਕਰਦੇ ਹਨ । ਤਤਕਾਲ—ਤੁਰਤ । ਬਿਸ੍ਰਾਮ—ਟਿਕਾਉ । ਹਉ—ਅਪਣੱਤ, ਵਖੇਵਾਂ-ਪਨ । ਕੋਟਿ—ਕਰੋੜਾਂ । ਮਨ—ਹੇ ਮਨ ! ਰੰਗਿ—ਰੰਗ ਵਿਚ, ਪਿਆਰ ਨਾਲ । ਨਾਨਕ—ਹੇ ਨਾਨਕ !

ਅਰਥ :—ਲੱਖਾਂ ਕਰੋੜਾਂ ਭਰਾਵਾਂ ਦੇ ਹੁੰਦਿਆਂ (ਮਨੁੱਖ ਜਿਸ ਦੀਨ ਅਵਸਥਾ ਤੋਂ) ਖ਼ਲਾਸੀ ਨਹੀਂ ਪਾ ਸਕਦਾ, ਓਥੋਂ (ਪ੍ਰਭੂ ਦਾ) ਨਾਮ ਜਪਿਆਂ (ਜੀਵ) ਪਾਰ ਲੰਘ ਜਾਂਦੇ ਹਨ ।

ਜਿਥੇ ਅਨੇਕਾਂ ਔਕੜਾਂ ਆ ਦਬਾਉਂਦੀਆਂ ਹਨ, (ਓਥੇ) ਪ੍ਰਭੂ ਦਾ ਨਾਮ ਤੁਰਤ ਬਚਾ ਲੈਂਦਾ ਹੈ ।

(ਜੀਵ) ਅਨੇਕਾਂ ਜੂਨਾਂ ਵਿਚ ਜੰਮਦਾ ਹੈ, ਮਰਦਾ ਹੈ (ਫਿਰ) ਜੰਮਦਾ ਹੈ (ਏਸੇ ਤਰ੍ਹਾਂ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ), ਨਾਮ ਜਪਿਆਂ (ਪ੍ਰਭੂ-ਚਰਨਾਂ ਵਿਚ) ਟਿਕ ਜਾਂਦਾ ਹੈ ।

ਹਉਮੈ ਨਾਲ ਗੰਦਾ ਹੋਇਆ (ਜੀਵ) ਕਦੇ ਇਹ ਮੈਲ ਧੋਂਦਾ ਨਹੀਂ, (ਪਰ) ਪ੍ਰਭੂ ਦਾ ਨਾਮ ਕਰੋੜਾਂ ਪਾਪ ਨਾਸ ਕਰ ਦੇਂਦਾ ਹੈ ।

ਹੇ ਮਨ ! (ਪ੍ਰਭੂ ਦਾ) ਅਜੇਹਾ ਨਾਮ ਪਿਆਰ ਨਾਲ ਜਪ । ਹੇ ਨਾਨਕ ! (ਪ੍ਰਭੂ ਦਾ ਨਾਮ) ਗੁਰਮੁਖਾਂ ਦੀ ਸੰਗਤਿ ਵਿਚ ਮਿਲਦਾ ਹੈ ।੩।

**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥ ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥ ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥ ਜਹ ਮਹਾ ਭਇਆਨ ਤਪਤਿ ਬਹੁ ਘਾਮ ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥ ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥ {ਪੰਨਾ ੨੬੪}**

**ਪਦ ਅਰਥ** :—ਜਿਹ—ਜਿਸ । ਮਾਰਗ—ਰਾਹ, ਪੈਂਡਾ । ਊਹਾ—ਓਥੇ । ਸੰਗਿ—(ਤੇਰੇ) ਨਾਲ । ਤੋਸਾ—ਖ਼ਰਚ, ਪੂੰਜੀ । ਜਿਹ ਪੈਡੈ—ਜਿਸ ਰਾਹ ਵਿਚ । ਗੁਬਾਰਾ—ਹਨੇਰਾ । ਉਜੀਆਰਾ—ਚਾਨਣ । ਪੰਥਿ—ਰਾਹ ਵਿਚ । ਭਇਆਨ—ਭਿਆਨਕ, ਡਰਾਉਣਾ । ਤਪਤਿ—ਤਪਸ਼ । ਘਾਮ—ਗਰਮੀ । ਛਾਮ—ਛਾਂ । ਤ੍ਰਿਖਾ—ਤ੍ਰਿਹ । ਆਕਰਖੈ—ਖਿੱਚਦੀ ਹੈ, ਘਬਰਾਹਟ ਪਾਉਂਦੀ ਹੈ । ਤੁਝੁ—ਤੈਨੂੰ । ਬਰਖੈ—ਵਰਸਦਾ ਹੈ ।

**ਅਰਥ** :—ਜਿਸ (ਜ਼ਿੰਦਗੀ ਰੂਪੀ) ਪੈਂਡੇ ਦੇ ਕੋਹ ਗਿਣੇ ਨਹੀਂ ਜਾ ਸਕਦੇ, ਉਥੇ (ਭਾਵ, ਉਸ ਲੰਮੇ ਸਫ਼ਰ ਵਿਚ) ਪ੍ਰਭੂ ਦਾ ਨਾਮ (ਜੀਵ ਦੇ) ਨਾਲ (ਰਾਹ ਦੀ) ਰਾਸ-ਪੂੰਜੀ ਹੈ ।

ਜਿਸ (ਜ਼ਿੰਦਗੀ ਰੂਪ) ਰਾਹ ਵਿਚ (ਵਿਕਾਰਾਂ ਦਾ) ਬੜਾ ਘੁੱਪ ਹਨੇਰਾ ਹੈ, (ਓਥੇ) ਪ੍ਰਭੂ ਦਾ ਨਾਮ (ਜੀਵ ਦੇ) ਨਾਲ ਚਾਨਣ ਹੈ ।

ਜਿਸ ਰਸਤੇ ਵਿਚ (ਹੇ ਜੀਵ !) ਤੇਰਾ ਕੋਈ (ਅਸਲੀ) ਮਰਹਮ ਨਹੀਂ ਹੈ, ਓਥੇ ਪ੍ਰਭੂ ਦਾ ਨਾਮ ਤੇਰੇ ਨਾਲ (ਸੱਚਾ) ਸਾਥੀ ਹੈ ।

ਜਿਥੇ (ਜ਼ਿੰਦਗੀ ਦੇ ਸਫ਼ਰ ਵਿਚ) (ਵਿਕਾਰਾਂ ਦੀ) ਬੜੀ ਭਿਆਨਕ ਤਪਸ਼ ਤੇ ਗਰਮੀ ਹੈ, ਓਥੇ ਪ੍ਰਭੂ ਦਾ ਨਾਮ (ਹੇ ਜੀਵ !) ਤੇਰੇ ਉਤੇ ਛਾਂ ਹੈ ।

(ਹੇ ਜੀਵ !) ਜਿਥੇ (ਮਾਇਆ ਦੀ) ਤ੍ਰਿਹ ਤੈਨੂੰ (ਸਦਾ) ਖਿੱਚ ਪਾਉਂਦੀ ਹੈ, ਓਥੇ, ਹੇ ਨਾਨਕ ! ਪ੍ਰਭੂ ਦੇ ਨਾਮ ਦੀ ਬਰਖਾ ਹੁੰਦੀ ਹੈ (ਜੋ ਤਪਸ਼ ਨੂੰ ਬੁਝਾ ਦੇਂਦੀ ਹੈ) ।੪।

**ਭਗਤ ਜਨਾ ਕੀ ਬਰਤਨਿ ਨਾਮੁ ॥ ਸੰਤ ਜਨਾ ਕੈ ਮਨਿ ਬਿਸ੍ਰਾਮੁ ॥ ਹਰਿ ਕਾ ਨਾਮੁ ਦਾਸ ਕੀ ਓਟ ॥ ਹਰਿ ਕੈ ਨਾਮਿ ਉਧਰੇ ਜਨ ਕੋਟਿ ॥ ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥ ਹਰਿ ਹਰਿ ਅਉਖਧੁ ਸਾਧ ਕਮਾਤਿ ॥ ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥ ਪਾਰਬ੍ਰਹਮਿ ਜਨ ਕੀਨੋ ਦਾਨ ॥ ਮਨ ਤਨ ਰੰਗਿ ਰਤੇ ਰੰਗ ਏਕੈ ॥ ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥ {ਪੰਨਾ ੨੬੪}**

**ਪਦ ਅਰਥ** :—ਬਰਤਨਿ—ਵਰਤੋਂ, ਉਹ ਚੀਜ਼ ਜੋ ਹਰ ਵੇਲੇ ਲੋੜੀਂਦੀ ਹੈ, ਹੱਥ-ਠੋਕਾ । ਮਨਿ—ਮਨ ਵਿਚ । ਓਟ—ਆਸਰਾ । ਹਰਿ ਕੈ ਨਾਮਿ—ਪ੍ਰਭੂ ਦੇ ਨਾਮ ਦੀ ਰਾਹੀਂ । ਜਨ—ਮਨੁੱਖ । ਹਰਿ ਜਸੁ—ਹਰੀ ਦੀ ਸਿਫ਼ਤਿ, ਪ੍ਰਭੂ ਦੀ ਵਡਿਆਈ । ਅਉਖਧੁ—ਦਵਾਈ, ਦਾਰੂ । ਕਮਾਤਿ—ਕਮਾਉਂਦੇ ਹਨ, ਹਾਸਲ ਕਰਦੇ ਹਨ । ਹਰਿ ਜਨ ਕੈ—ਪ੍ਰਭੂ ਦੇ ਸੇਵਕ ਦੇ (ਪਾਸ) । ਨਿਧਾਨੁ—ਖ਼ਜ਼ਾਨਾ । ਪਾਰਬ੍ਰਹਮਿ—ਪਾਰਬ੍ਰਹਮ ਨੇ, ਪ੍ਰਭੂ ਨੇ ।

ਕੀਨੋ—ਕੀਤਾ ਹੈ । ਜਨ—ਜਨਾਂ ਨੂੰ, ਆਪਣੇ ਸੇਵਕਾਂ ਨੂੰ । ਰੰਗ—ਪਿਆਰ । ਬਿਰਤਿ—ਸੁਭਾਉ, ਰੁਚੀ । ਬਿਬੇਕੈ—ਪਰਖ, ਵਿਚਾਰ । ਬਿਰਤਿ ਬਿਬੇਕੈ—ਚੰਗੇ ਮੰਦੇ ਦੀ ਪਰਖ ਕਰਨ ਦਾ ਸੁਭਾਉ ।

**ਅਰਥ** :—ਪ੍ਰਭੂ-ਨਾਮ ਭਗਤਾਂ ਦਾ ਹੱਥ-ਠੋਕਾ ਹੈ, ਭਗਤਾਂ ਦੇ ਹੀ ਮਨ ਵਿਚ ਇਹ ਟਿਕਿਆ ਰਹਿੰਦਾ ਹੈ ।

ਪ੍ਰਭੂ ਦਾ ਨਾਮ ਭਗਤਾਂ ਦਾ ਆਸਰਾ ਹੈ, ਪ੍ਰਭੂ-ਨਾਮ ਦੀ ਰਾਹੀਂ ਕਰੋੜਾਂ ਬੰਦੇ (ਵਿਕਾਰਾਂ ਤੋਂ) ਬਚ ਜਾਂਦੇ ਹਨ ।

ਭਗਤ ਜਨ ਦਿਨ ਰਾਤ ਪ੍ਰਭੂ ਦੀ ਵਡਿਆਈ ਕਰਦੇ ਹਨ, ਤੇ, ਪ੍ਰਭੂ-ਨਾਮ ਰੂਪੀ ਦਵਾਈ ਇਕੱਠੀ ਕਰਦੇ ਹਨ (ਜਿਸ ਨਾਲ ਹਉਮੈ ਰੋਗ ਦੂਰ ਹੁੰਦਾ ਹੈ) ।

ਭਗਤਾਂ ਦੇ ਪਾਸ ਪ੍ਰਭੂ ਦਾ ਨਾਮ ਹੀ ਖ਼ਜ਼ਾਨਾ ਹੈ, ਪ੍ਰਭੂ ਨੇ ਨਾਮ ਦੀ ਬਖ਼ਸ਼ਸ਼ ਆਪਣੇ ਸੇਵਕਾਂ ਤੇ ਆਪ ਕੀਤੀ ਹੈ ।

ਭਗਤ ਜਨ ਮਨੋਂ ਤਨੋਂ ਇਕ ਪ੍ਰਭੂ ਦੇ ਪਿਆਰ ਵਿਚ ਰੰਗੇ ਰਹਿੰਦੇ ਹਨ; ਹੇ ਨਾਨਕ ! ਭਗਤਾਂ ਦੇ ਅੰਦਰ ਚੰਗੇ ਮੰਦੇ ਦੀ ਪਰਖ ਕਰਨ ਵਾਲਾ ਸੁਭਾਉ ਬਣ ਜਾਂਦਾ ਹੈ ।੫।

**ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥ ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥ ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥ ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥ ਹਰਿ ਕਾ ਨਾਮੁ ਜਨ ਕੀ ਵਡਿਆਈ ॥ ਹਰਿ ਕੈ ਨਾਮਿ ਜਨ ਸੋਭਾ ਪਾਈ ॥ ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥ ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ ॥ ਜਨੁ ਰਾਤਾ ਹਰਿ ਨਾਮ ਕੀ ਸੇਵਾ ॥ ਨਾਨਕ ਪੂਜੈ ਹਰਿ ਹਰਿ ਦੇਵਾ ॥੬॥ {ਪੰਨਾ ੨੬੪-੨੬੫}**

**ਪਦ ਅਰਥ** :—ਜਨ ਕਉ—ਭਗਤ ਜਨਾਂ ਵਾਸਤੇ । ਮੁਕਤਿ—(ਮਾਇਆ ਦੇ ਬੰਧਨਾਂ ਤੋਂ) ਛੁਟਕਾਰਾ । ਜੁਗਤਿ—ਤਰੀਕਾ, ਵਸੀਲਾ । ਤ੍ਰਿਪਤਿ—ਰਜੇਵਾਂ, ਤਸੱਲੀ । ਭੁਗਤਿ—(ਮਾਇਕ) ਭੋਗ । ਰੂਪ ਰੰਗੁ—ਸੁਹਣੱਪ । ਭੰਗੁ—ਵਿਘਨ । ਵਡਿਆਈ—ਇੱਜ਼ਤ । ਜਨ—(ਭਗਤ) ਜਨਾਂ ਨੇ । ਬਿਓਗੁ—ਵਿਛੋੜਾ, ਕਲੇਸ਼, ਦੁੱਖ । ਰਾਤਾ—ਰੱਤਾ ਹੋਇਆ, ਭਿੱਜਿਆ ਹੋਇਆ, ਮਸਤ । ਦੇਵਾ—ਦੇਵ, ਚਾਨਣ-ਰੂਪ ਪ੍ਰਭੂ ।

**ਅਰਥ** :—ਭਗਤ ਵਾਸਤੇ ਪ੍ਰਭੂ ਦਾ ਨਾਮ (ਹੀ) (ਮਾਇਆ ਦੇ ਬੰਧਨਾਂ ਤੋਂ) ਛੁਟਕਾਰੇ ਦਾ ਵਸੀਲਾ ਹੈ, (ਕਿਉਂਕਿ) ਪ੍ਰਭੂ ਦੇ ਨਾਮ ਦੀ ਰਾਹੀਂ ਭਗਤ (ਮਾਇਆ ਦੇ) ਭੋਗਾਂ ਵਲੋਂ ਰੱਜ ਜਾਂਦਾ ਹੈ ।

ਪ੍ਰਭੂ ਦਾ ਨਾਮ ਭਗਤ ਦਾ ਸੋਹਜ ਸੁਹਣੱਪ ਹੈ, ਪ੍ਰਭੂ ਦਾ ਨਾਮ ਜਪਦਿਆਂ (ਭਗਤ ਦੇ ਰਾਹ ਵਿਚ) ਕਦੇ (ਕੋਈ) ਅਟਕਾਉ ਨਹੀਂ ਪੈਂਦਾ ।

ਪ੍ਰਭੂ ਦਾ ਨਾਮ (ਹੀ) ਭਗਤ ਦੀ ਪਤ-ਇੱਜ਼ਤ ਹੈ, (ਕਿਉਂਕਿ) ਪ੍ਰਭੂ ਦੇ ਨਾਮ ਦੀ ਰਾਹੀਂ (ਹੀ) ਭਗਤਾਂ ਨੇ (ਜਗਤ ਵਿਚ) ਨਾਮਣਾ ਪਾਇਆ ਹੈ ।

(ਤਿਆਗੀ ਦਾ) ਜੋਗ (-ਸਾਧਨ) ਤੇ ਗ੍ਰਿਹਸਤੀ ਦਾ ਮਾਇਆ ਦਾ ਭੋਗ ਭਗਤ ਜਨ ਵਾਸਤੇ ਪ੍ਰਭੂ ਦਾ ਨਾਮ (ਹੀ) ਹੈ, ਪ੍ਰਭੂ ਦਾ ਨਾਮ ਜਪਦਿਆਂ (ਉਸ ਨੂੰ) ਕੋਈ ਦੁੱਖ ਕਲੇਸ਼ ਨਹੀਂ ਹੁੰਦਾ ।

(ਪ੍ਰਭੂ ਦਾ) ਭਗਤ (ਸਦਾ) ਪ੍ਰਭੂ ਦੇ ਨਾਮ ਦੀ ਸੇਵਾ (ਸਿਮਰਨ) ਵਿਚ ਮਸਤ ਰਹਿੰਦਾ ਹੈ; ਹੇ ਨਾਨਕ ! (ਭਗਤ ਸਦਾ) ਪ੍ਰਭੂ-ਦੇਵ ਨੂੰ ਪੂਜਦਾ ਹੈ ।੬।

**ਹਰਿ ਹਰਿ ਜਨ ਕੈ ਮਾਲੁ ਖਜੀਨਾ ॥ ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ ॥ ਹਰਿ ਹਰਿ ਜਨ ਕੈ ਓਟ ਸਤਾਣੀ ॥ ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥ ਓਤਿ ਪੋਤਿ ਜਨ ਹਰਿ ਰਸਿ ਰਾਤੇ ॥ ਸੁੰਨ ਸਮਾਧਿ ਨਾਮ ਰਸ ਮਾਤੇ ॥ ਆਠ ਪਹਰ ਜਨੁ ਹਰਿ ਹਰਿ ਜਪੈ ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥ ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥ ਨਾਨਕ ਜਨ ਸੰਗਿ ਕੇਤੇ ਤਰੇ ॥੭॥ {ਪੰਨਾ ੨੬੫}**

**ਪਦ ਅਰਥ** :—ਜਨ ਕੈ—ਭਗਤ ਦੇ (ਹਿਰਦੇ ਵਿਚ), ਭਗਤ ਵਾਸਤੇ । ਖਜੀਨਾ—ਖ਼ਜ਼ਾਨਾ, ਧਨ । ਆਪ ਪ੍ਰਭਿ—ਪ੍ਰਭੂ ਨੇ ਆਪ । ਸਤਾਣੀ—ਤਾਣ ਵਾਲੀ, ਬਲਵਾਨ, ਤਕੜੀ । ਹਰਿ ਪ੍ਰਤਾਪਿ—ਪ੍ਰਭੂ ਦੇ ਪ੍ਰਤਾਪ ਨਾਲ । ਅਵਰ—(ਕੋਈ) ਹੋਰ (ਓਟ) । ਓਤਿ ਪੋਤਿ—{ਸ਼ਕਟ. ਔਤ ਪ੍ਰੋਤ—ਸ਼ਇਾਨ ਚਰੋਸਸਾਸਿਇ ਓਨਦ ਲਇਨਗਟਹਾਸਿਇ, ਏਣਟਇਨਦਨਿਗ ਨਿ ੳਲਲ ਦਰਿਇਚਟੋਨਿਸ} ਤਾਣੇ ਪੇਟੇ ਵਾਂਗ, ਭਾਵ, ਪੂਰੇ ਤੌਰ ਤੇ ਹਰ ਪਾਸਿਓਂ । ਰਸਿ—ਰਸ ਵਿਚ । ਰਾਤੇ—ਰੰਗੇ ਹੋਏ, ਭਿੱਜੇ ਹੋਏ । ਸੁੰਨ—ਸੁੰਞ, ਜਿੱਥੇ ਕੁਝ ਭੀ ਨਾ ਹੋਵੇ । ਸੁੰਨ ਸਮਾਧਿ—(ਮਨ ਦਾ ਉਹ) ਟਿਕਾਉ ਜਿਸ ਵਿਚ ਕੋਈ ਭੀ ਫੁਰਨਾ ਨਾਹ ਹੋਵੇ । ਮਾਤੇ—ਮੱਤੇ ਹੋਏ । ਬਹੁ—ਬਹੁਤਿਆਂ ਨੂੰ । ਕੇਤੇ—ਕਈ ਜੀਵ ।

**ਅਰਥ** :—ਪ੍ਰਭੂ ਦਾ ਨਾਮ ਭਗਤ ਦੇ ਵਾਸਤੇ ਮਾਲ ਧਨ ਹੈ, ਇਹ ਨਾਮ-ਰੂਪੀ ਧਨ ਪ੍ਰਭੂ ਨੇ ਆਪ ਆਪਣੇ ਭਗਤ ਨੂੰ ਦਿੱਤਾ ਹੈ ।

ਭਗਤ ਵਾਸਤੇ ਪ੍ਰਭੂ ਦਾ ਨਾਮ (ਹੀ) ਤਕੜਾ ਆਸਰਾ ਹੈ, ਭਗਤਾਂ ਨੇ ਪ੍ਰਭੂ ਦੇ ਪ੍ਰਤਾਪ ਨਾਲ ਕਿਸੇ ਹੋਰ ਆਸਰੇ ਨੂੰ ਨਹੀਂ ਤੱਕਿਆ ।

ਭਗਤ ਜਨ ਪ੍ਰਭੂ-ਨਾਮ-ਰਸ ਵਿਚ ਪੂਰੇ ਤੌਰ ਤੇ ਭਿੱਜੇ ਰਹਿੰਦੇ ਹਨ, (ਅਤੇ) ਨਾਮ-ਰਸ ਦੇ ਮੱਤੇ ਹੋਏ (ਮਨ ਦਾ ਉਹ) ਟਿਕਾਉ (ਮਾਣਦੇ ਹਨ) ਜਿਥੇ ਕੋਈ ਫੁਰਨਾ ਨਹੀਂ ਹੁੰਦਾ ।

(ਪ੍ਰਭੂ ਦਾ) ਭਗਤ ਅੱਠੇ ਪਹਰ ਪ੍ਰਭੂ ਨੂੰ ਜਪਦਾ ਹੈ, (ਜਗਤ ਵਿਚ) ਭਗਤ ਉੱਘਾ (ਹੋ ਜਾਂਦਾ ਹੈ) ਲੁਕਿਆ ਨਹੀਂ ਰਹਿੰਦਾ ।

ਪ੍ਰਭੂ ਦੀ ਭਗਤੀ ਬੇਅੰਤ ਜੀਵਾਂ ਨੂੰ (ਵਿਕਾਰਾਂ ਤੋਂ) ਖ਼ਲਾਸੀ ਦਿਵਾਉਂਦੀ ਹੈ; ਹੇ ਨਾਨਕ ! ਭਗਤ ਦੀ ਸੰਗਤਿ ਵਿਚ ਕਈ ਹੋਰ (ਭੀ) ਤਰ ਜਾਂਦੇ ਹਨ ।੭।

**ਪਾਰਜਾਤੁ ਇਹੁ ਹਰਿ ਕੋ ਨਾਮ ॥ ਕਾਮਧੇਨ ਹਰਿ ਹਰਿ ਗੁਣ ਗਾਮ ॥ ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ ॥ ਨਾਮ ਕੀ ਮਹਿਮਾ ਸੰਤ ਰਿਦ ਵਸੈ ॥ ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥ ਸੰਤ ਕਾ ਸੰਗੁ ਵਡ ਭਾਗੀ ਪਾਈਐ ॥ ਸੰਤ ਕੀ ਸੇਵਾ ਨਾਮੁ ਧਿਆਈਐ ॥ ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥ {ਪੰਨਾ ੨੬੫}**

**ਪਦ ਅਰਥ** :—ਪਾਰਜਾਤੁ—ਸੁਰਗ ਦੇ ਪੰਜ ਰੁੱਖ

ਪਚੈਤੇ ਦੇਵਤਰਵੋ ਮਜ਼ਦਾਰ: ਪਾਰਿਜਾਤਿਕ: ॥
ਸਜ਼ਤਾਨ: ਕਪਵ੍ਰਚ ਪੁਜ਼ਸਿ ਵਾ ਹਰਿਚੰਦਨਮੱ ॥

ਸੁਰਗ ਦੇ ਪੰਜ ਰੁੱਖਾਂ ਵਿਚੋਂ ਇਕ ਦਾ ਨਾਮ 'ਪਾਰਜਾਤ' ਹੈ, ਇਸ ਦੀ ਬਾਬਤ ਇਹ ਖ਼ਿਆਲ ਬਣਿਆ ਹੋਇਆ ਹੈ ਕਿ ਇਹ ਹਰੇਕ ਮਨੋ-ਕਾਮਨਾ ਪੂਰੀ ਕਰਦਾ ਹੈ । ਕਾਮਧੇਨ—ਸੁਰਗ ਦੀ ਗਾਂ ਜੋ ਹਰੇਕ ਮਨੋ-ਕਾਮਨਾ ਪੂਰੀ

ਕਰਦੀ ਹੈ । ਗਾਮ—ਗਾਉਣੇ । ਦੁਰਤੁ—ਪਾਪ । ਨਾਮ ਤੁਲਿ—ਨਾਮ ਦੇ ਬਰਾਬਰ । ਗੁਰਮੁਖਿ—ਗੁਰੂ ਦੀ ਰਾਹੀਂ । ਜਨੁ ਕੋਇ—ਕੋਈ ਵਿਰਲਾ ਮਨੁੱਖ ।

**ਅਰਥ** :—ਪ੍ਰਭੂ ਦਾ ਇਹ ਨਾਮ (ਹੀ) "ਪਾਰਜਾਤ" ਰੁੱਖ ਹੈ, ਪ੍ਰਭੂ ਦੇ ਗੁਣ ਗਾਉਣੇ (ਹੀ ਇੱਛਾ-ਪੂਰਕ) "ਕਾਮਧੇਨ" ਹੈ ।

ਪ੍ਰਭੂ ਦੀਆਂ (ਸਿਫ਼ਤਿ-ਸਾਲਾਹ ਦੀਆਂ) ਗੱਲਾਂ (ਹੋਰ) ਸਭ (ਗੱਲਾਂ) ਤੋਂ ਚੰਗੀਆਂ ਹਨ (ਕਿਉਂਕਿ ਪ੍ਰਭੂ ਦਾ) ਨਾਮ ਸੁਣਿਆਂ ਸਾਰੇ ਦੁਖ ਦਰਦ ਲਹਿ ਜਾਂਦੇ ਹਨ ।

(ਪ੍ਰਭੂ ਦੇ) ਨਾਮ ਦੀ ਵਡਿਆਈ ਸੰਤਾਂ ਦੇ ਹਿਰਦੇ ਵਿਚ ਵੱਸਦੀ ਹੈ (ਅਤੇ) ਸੰਤਾਂ ਦੇ ਪ੍ਰਤਾਪ ਨਾਲ ਸਾਰਾ ਪਾਪ ਦੂਰ ਹੋ ਜਾਂਦਾ ਹੈ ।

ਵੱਡੇ ਭਾਗਾਂ ਨਾਲ ਸੰਤਾਂ ਦੀ ਸੰਗਤਿ ਮਿਲਦੀ ਹੈ (ਅਤੇ) ਸੰਤਾਂ ਦੀ ਸੇਵਾ (ਕੀਤਿਆਂ) (ਪ੍ਰਭੂ ਦਾ) ਨਾਮ ਸਿਮਰੀਦਾ ਹੈ ।

ਪ੍ਰਭੂ-ਨਾਮ ਦੇ ਬਰਾਬਰ ਹੋਰ ਕੋਈ (ਪਦਾਰਥ) ਨਹੀਂ, ਹੇ ਨਾਨਕ ! ਗੁਰੂ ਦੇ ਸਨਮੁਖ ਹੋ ਕੇ ਕੋਈ ਵਿਰਲਾ ਮਨੁੱਖ ਨਾਮ (ਦੀ ਦਾਤਿ) ਲੱਭਦਾ ਹੈ ।੮।੨।

**ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥ ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥**

**ਪਦ ਅਰਥ** :—ਪੇਖੇ—ਵੇਖੇ ਹਨ । ਸਰਬ—ਸਾਰੇ । ਢਢੋਲਿ—ਢੂੰਡ ਕੇ, ਖੋਜ ਕੇ । ਪੂਜਸਿ ਨਾਹੀ—ਨਹੀਂ ਅੱਪੜਦੇ, ਬਰਾਬਰੀ ਨਹੀਂ ਕਰਦੇ । ਅਮੋਲ—ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ । ਸਾਸਤ੍ਰ—{ਸ਼ਕਟ. _ } ੧. ਧਾਰਮਿਕ ਪੁਸਤਕ । ੨. ਪਦਾਰਥ ਵਿੱਦਿਆ ਦੇ ਪੁਸਤਕ । ਸਿਮ੍ਰਿਤਿ—ਹਿੰਦੂ ਕੌਮ ਵਾਸਤੇ ਧਾਰਮਿਕ ਤੇ ਭਾਈਚਾਰਕ ਕਾਨੂੰਨ ਦੀਆਂ ਪੁਸਤਕਾਂ ਜੋ ਮਨੁ ਆਦਿਕ ਆਗੂਆਂ ਨੇ ਲਿਖੀਆਂ ।

**ਅਰਥ** :—ਬਹੁਤ ਸ਼ਾਸਤ੍ਰ ਤੇ ਬਹੁ ਸਿੰਮ੍ਰਿਤੀਆਂ, ਸਾਰੇ (ਅਸਾਂ) ਖੋਜ ਕੇ ਵੇਖੇ ਹਨ; (ਇਹ ਪੁਸਤਕ ਕਈ ਤਰ੍ਹਾਂ ਦੀ ਗਿਆਨ-ਚਰਚਾ ਤੇ ਕਈ ਧਾਰਮਿਕ ਤੇ ਭਾਈਚਾਰਕ ਰਸਮਾਂ ਸਿਖਾਉਂਦੇ ਹਨ) (ਪਰ ਇਹ) ਅਕਾਲ ਪੁਰਖ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ । ਹੇ ਨਾਨਕ ! (ਪ੍ਰਭੂ ਦੇ) ਨਾਮ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।੧।

**ਅਸਟਪਦੀ ॥ ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥ ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥ ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥ ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥ ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥ {ਪੰਨਾ ੨੬੫}**

**ਪਦ ਅਰਥ** :—ਜਾਪ—ਵੇਦ ਆਦਿਕਾਂ ਦੇ ਮੰਤ੍ਰਾਂ (ਜਾਂ ਦੇਵਤਿਆਂ ਦੇ ਨਾਮ) ਸਹਜੇ ਸਹਜੇ ਉਚਾਰਨੇ । ਤਾਪ—ਸਰੀਰ ਨੂੰ ਧੂਣੀਆਂ ਆਦਿਕ ਨਾਲ ਕਸ਼ਟ ਦੇਣੇ ਤਾਕਿ ਸਰੀਰਕ ਇੰਦ੍ਰੇ ਮਨ ਅਤੇ ਆਤਮਾ ਉਤੇ ਜ਼ੋਰ ਨਾਹ ਪਾ ਸਕਣ । ਧਿਆਨ—ਕਿਸੇ ਦੇਵਤਾ ਆਦਿਕ ਦੇ ਗੁਣਾਂ ਨੂੰ ਮਨ ਦੇ ਸਾਹਮਣੇ ਰੱਖਣਾ । ਖਟ ਸਾਸਤ੍ਰ—ਛੇ ਸ਼ਾਸਤ੍ਰ, ਛੇ ਦਰਸ਼ਨ (ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ) । ਵਖਿਆਨ—ਉਪਦੇਸ਼ । ਕਰਮ ਧ੍ਰਮ ਕਿਰਿਆ—ਕਰਮ-ਕਾਂਡ ਦੇ ਧਰਮ ਦੇ ਕੰਮ । ਤਿਆਗਿ—ਛੱਡ ਕੇ । ਮਧੇ—ਵਿਚ । ਹੋਮੈ—ਹਵਨ ਕਰੇ, ਅੱਗ

ਵਿਚ ਪਾਵੇ । ਰਤਨਾ—ਘਿਉ । ਕਰਿ ਰਾਤੀ—ਰਤੀ ਰਤੀ ਕਰ ਕੇ । ਨੇਮ—ਬੰਧੇਜ । ਇਕ ਬਾਰ—ਇਕ ਵਾਰੀ ।

**ਅਰਥ** :—(ਜੇ ਕੋਈ) (ਵੇਦ-ਮੰਤ੍ਰਾਂ ਦੇ) ਜਾਪ ਕਰੇ, (ਸਰੀਰ ਨੂੰ ਧੂਣੀਆਂ ਨਾਲ) ਤਪਾਏ, (ਹੋਰ) ਕਈ ਗਿਆਨ (ਦੀਆਂ ਗੱਲਾਂ ਕਰੇ) ਤੇ (ਦੇਵਤਿਆਂ ਦੇ) ਧਿਆਨ ਧਰੇ, ਛੇ ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਦਾ ਉਪਦੇਸ਼ ਕਰੇ;

ਜੋਗ ਦੇ ਸਾਧਨ ਕਰੇ, ਕਰਮ ਕਾਂਡੀ ਧਰਮ ਦੀ ਕ੍ਰਿਆ ਕਰੇ, (ਜਾਂ) ਸਾਰੇ (ਕੰਮ) ਛੱਡ ਕੇ ਜੰਗਲਾਂ ਵਿਚ ਭਉਂਦਾ ਫਿਰੇ;

ਅਨੇਕਾਂ ਕਿਸਮਾਂ ਦੇ ਬੜੇ ਜਤਨ ਕਰੇ, ਪੁੰਨਦਾਨ ਕਰੇ ਤੇ ਬਹੁਤ ਸਾਰਾ ਘਿਉ ਹਵਨ ਕਰੇ, ਆਪਣੇ ਸਰੀਰ ਨੂੰ ਰਤੀ ਰਤੀ ਕਰ ਕੇ ਕਟਾਵੇ ਤੇ ਅੱਗ ਵਿਚ ਸਾੜ ਦੇਵੇ, ਕਈ ਕਿਸਮਾਂ ਦੇ ਵਰਤਾਂ ਦੇ ਬੰਧੇਜ ਕਰੇ;

(ਪਰ ਇਹ ਸਾਰੇ ਹੀ) ਪ੍ਰਭੂ ਦੇ ਨਾਮ ਦੀ ਵਿਚਾਰ ਦੇ ਬਰਾਬਰ ਨਹੀਂ ਹਨ, (ਭਾਵੇਂ) ਹੇ ਨਾਨਕ ! ਇਹ ਨਾਮ ਇਕ ਵਾਰੀ (ਭੀ) ਗੁਰੂ ਦੇ ਸਨਮੁਖ ਹੋ ਕੇ ਜਪਿਆ ਜਾਏ ।੧।

**ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥ ਮਹਾ ਉਦਾਸੁ ਤਪੀਸਰੁ ਥੀਵੈ ॥ ਅਗਨਿ ਮਾਹਿ ਹੋਮਤ ਪਰਾਨ ॥ ਕਨਿਕ ਅਸ੍ਵ ਹੈਵਰ ਭੂਮਿ ਦਾਨ ॥ ਨਿਉਲੀ ਕਰਮ ਕਰੈ ਬਹੁ ਆਸਨ ॥ ਜੈਨ ਮਾਰਗ ਸੰਜਮ ਅਤਿ ਸਾਧਨ ॥ ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥ ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥ {ਪੰਨਾ ੨੬੫}**

**ਪਦ ਅਰਥ** :—ਨਉ ਖੰਡ—ਨਉਂ ਹਿੱਸੇ । ਪ੍ਰਿਥਮੀ—ਧਰਤੀ । ਨਉ ਖੰਡ ਪ੍ਰਿਥਮੀ—ਧਰਤੀ ਦੇ ਨਉਂ ਹੀ ਹਿੱਸੇ, ਭਾਵ, ਸਾਰੀ ਧਰਤੀ । ਚਿਰੁ—ਬਹੁਤ ਲੰਮੀ ਉਮਰ । ਤਪੀਸਰੁ—ਵੱਡਾ ਤਪੀ । ਥੀਵੈ—ਹੋ ਜਾਏ । ਨਿਉਲੀ ਕਰਮ—ਯੋਗ ਦਾ ਇਕ ਸਾਧਨ ਹੈ ਜਿਸ ਨਾਲ ਆਂਦਰਾਂ ਸਾਫ਼ ਕਰੀਦੀਆਂ ਹਨ । ਸਾਹ ਬਾਹਰ ਨੂੰ ਕੱਢ ਕੇ ਪੇਟ ਨੂੰ ਅੰਦਰ ਵਲ ਖਿੱਚ ਲਈਦਾ ਹੈ, ਫੇਰ ਆਂਦਰਾਂ ਨੂੰ ਇਕੱਠੀਆਂ ਕਰ ਕੇ ਘੁਮਾਈਦਾ ਹੈ । ਇਹ ਸਾਧਨ ਸਵੇਰੇ ਖ਼ਾਲੀ ਪੇਟ ਕਰੀਦਾ ਹੈ । ਮਾਰਗ—ਰਸਤਾ । ਨਿਮਖ ਨਿਮਖ—ਥੋੜਾ ਥੋੜਾ । ਸਮਸਰਿ—ਬਰਾਬਰ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ, ਉਹ ਮਨੁੱਖ ਜੋ ਗੁਰੂ ਦੇ ਸਨਮੁਖ ਹਨ । ਪਰਾਨ—ਜਿੰਦ । ਕਨਿਕ—ਸੋਨਾ (ਗੋਲਦ) । ਅਸ੍ਵ—ਘੋੜੇ । ਹੈਵਰ—{ਹਰਾਵਰ} ਵਧੀਆ ਘੋੜੇ । ਭੂਮਿ ਦਾਨ—ਜ਼ਮੀਨ ਦਾ ਦਾਨ ।

**ਅਰਥ** :—(ਜੇ ਕੋਈ ਮਨੁੱਖ) ਸਾਰੀ ਧਰਤੀ ਤੇ ਫਿਰੇ, ਲੰਮੀ ਉਮਰ ਤਕ ਜੀਊਂਦਾ ਰਹੇ, (ਜਗਤ ਵਲੋਂ) ਬਹੁਤ ਉਪਰਾਮ ਹੋ ਕੇ ਵੱਡਾ ਤਪੀ ਬਣ ਜਾਏ;

ਅੱਗ ਵਿਚ (ਆਪਣੀ) ਜਿੰਦ ਹਵਨ ਕਰ ਦੇਵੇ; ਸੋਨਾ, ਘੋੜੇ, ਵਧੀਆ ਘੋੜੇ ਤੇ ਜ਼ਿਮੀਂ ਦਾਨ ਕਰੇ;

ਨਿਉਲੀ ਕਰਮ ਤੇ ਹੋਰ ਬਹੁਤ ਸਾਰੇ (ਯੋਗ-) ਆਸਨ ਕਰੇ, ਜੈਨੀਆਂ ਦੇ ਰਸਤੇ (ਚੱਲ ਕੇ) ਬੜੇ ਕਠਿਨ ਸਾਧਨ ਤੇ ਸੰਜਮ ਕਰੇ;

ਸਰੀਰ ਨੂੰ ਰਤਾ ਰਤਾ ਕਰ ਕੇ ਕਟਾ ਦੇਵੇ, ਤਾਂ ਭੀ (ਮਨ ਦੀ) ਹਉਮੈ ਦੀ ਮੈਲ ਦੂਰ ਨਹੀਂ ਹੁੰਦੀ ।

(ਅਜੇਹਾ) ਕੋਈ (ਉੱਦਮ) ਪ੍ਰਭੂ ਦੇ ਨਾਮ ਦੇ ਬਰਾਬਰ ਨਹੀਂ ਹੈ; ਹੇ ਨਾਨਕ ! ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਨਾਮ ਜਪਦੇ ਹਨ ਉਹ ਉੱਚੀ ਆਤਮਕ ਅਵਸਥਾ ਹਾਸਲ ਕਰਦੇ ਹਨ ।੨।

**ਮਨ ਕਾਮਨਾ ਤੀਰਥ ਦੇਹ ਛੁਟੈ ॥ ਗਰਬੁ ਗੁਮਾਨੁ ਨ ਮਨ ਤੇ ਹੁਟੈ ॥ ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥ ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥ ਮਨ ਤੇ ਕਬਹੂ ਨ ਬਿਖਿਆ ਟਰੈ ॥ ਜਲਿ ਧੋਵੈ**

**ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥ ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥**

**ਪਦ ਅਰਥ** :—ਮਨ ਕਾਮਨਾ—ਮਨ ਦੀ ਕਾਮਨਾ, ਮਨ ਦੀ ਇੱਛਾ । ਤੀਰਥ—ਤੀਰਥਾਂ ਉਤੇ । ਛੁਟੈ—ਵਿਛੁੜੇ, (ਜੀਵਾਤਮਾ ਨਾਲੋਂ) ਵੱਖ ਹੋਵੇ । ਗਰਬੁ—ਅਹੰਕਾਰ । ਗੁਮਾਨੁ—ਅਹੰਕਾਰ । ਹੁਟੈ—ਘਟਦਾ । ਸੋਚ—ਸੌਚ, ਇਸ਼ਨਾਨ । ਤਨ ਤੇ—ਸਰੀਰ ਤੋਂ, ਸਰੀਰ ਧੋਤਿਆਂ । ਨ ਜਾਤਿ—ਨਹੀਂ ਜਾਂਦੀ । ਦੇਹੀ ਕਉ—ਸਰੀਰ ਦੀ ਖ਼ਾਤਰ । ਸਾਧਨਾ—ਉੱਦਮ । ਬਿਖਿਆ—ਮਾਇਆ । ਨ ਟਰੈ—ਨਹੀਂ ਟਲਦੀ, ਨਹੀਂ ਹਟਦੀ । ਜਲਿ—ਪਾਣੀ ਨਾਲ । ਅਨੀਤਿ—ਨਾਹ ਨਿੱਤ ਰਹਿਣ ਵਾਲੀ (ਦੇਹ), ਨਾਸਵੰਤ । ਭੀਤਿ—ਕੰਧ । ਨਾਮਿ—ਨਾਮ ਦੀ ਰਾਹੀਂ । ਬਹੁ ਮੂਚ—ਬਹੁਤ, ਅਣਗਿਣਤ (ਜੀਵ) । ਪਤਿਤ—ਡਿੱਗੇ ਹੋਏ, ਮੰਦ-ਕਰਮੀ ।

**ਅਰਥ** :—(ਕਈ ਪ੍ਰਾਣੀਆਂ ਦੇ) ਮਨ ਦੀ ਇੱਛਾ (ਹੁੰਦੀ ਹੈ ਕਿ) ਤੀਰਥਾਂ ਤੇ (ਜਾ ਕੇ) ਸਰੀਰਕ ਚੋਲਾ ਛੱਡਿਆ ਜਾਏ, (ਪਰ ਇਸ ਤਰ੍ਹਾਂ ਭੀ) ਹਉਮੈ ਅਹੰਕਾਰ ਮਨ ਵਿਚੋਂ ਘਟਦਾ ਨਹੀਂ ।

(ਮਨੁੱਖ) ਦਿਨ ਤੇ ਰਾਤ (ਭਾਵ, ਸਦਾ) (ਤੀਰਥਾਂ ਤੇ) ਇਸ਼ਨਾਨ ਕਰੇ, (ਫੇਰ ਭੀ) ਮਨ ਦੀ ਮੈਲ ਸਰੀਰ ਧੋਤਿਆਂ ਨਹੀਂ ਜਾਂਦੀ ।

(ਜੇ) ਇਸ ਸਰੀਰ ਨੂੰ (ਸਾਧਨ ਦੀ ਖ਼ਾਤਰ) ਕਈ ਜਤਨ ਭੀ ਕਰੇ, (ਤਾਂ ਭੀ) ਕਦੇ ਮਨ ਤੋਂ ਮਾਇਆ (ਦਾ ਪ੍ਰਭਾਵ) ਨਹੀਂ ਟਲਦਾ ।

(ਜੇ) ਇਸ ਨਾਸਵੰਤ ਸਰੀਰ ਨੂੰ ਕਈ ਵਾਰ ਪਾਣੀ ਨਾਲ ਭੀ ਧੋਵੇ (ਤਾਂ ਭੀ ਇਹ ਸਰੀਰ ਰੂਪੀ) ਕੱਚੀ ਕੰਧ ਕਿਥੇ ਪਵਿਤ੍ਰ ਹੋ ਸਕਦੀ ਹੈ ?

ਹੇ ਮਨ ! ਪ੍ਰਭੂ ਦੇ ਨਾਮ ਦੀ ਵਡਿਆਈ ਬਹੁਤ ਵੱਡੀ ਹੈ । ਹੇ ਨਾਨਕ ! ਨਾਮ ਦੀ ਬਰਕਤਿ ਨਾਲ ਅਣਗਿਣਤ ਮੰਦ-ਕਰਮੀ ਜੀਵ (ਵਿਕਾਰਾਂ ਤੋਂ) ਬਚ ਜਾਂਦੇ ਹਨ ।੩।

**ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥ ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ ॥ ਭੇਖ ਅਨੇਕ ਅਗਨਿ ਨਹੀ ਬੁਝੈ ॥ ਕੋਟਿ ਉਪਾਵ ਦਰਗਹ ਨਹੀ ਸਿਝੈ ॥ ਛੂਟਸਿ ਨਾਹੀ ਊਭ ਪਇਆਲਿ ॥ ਮੋਹਿ ਬਿਆਪਹਿ ਮਾਇਆ ਜਾਲਿ ॥ ਅਵਰ ਕਰਤੂਤਿ ਸਗਲੀ ਜਮੁ ਡਾਨੈ ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥ ਹਰਿ ਕਾ ਨਾਮੁ ਜਪਤ ਦੁਖੁ ਜਾਇ ॥ ਨਾਨਕ ਬੋਲੈ ਸਹਜਿ ਸੁਭਾਇ ॥੪॥ {ਪੰਨਾ ੨੬੬}**

**ਪਦ ਅਰਥ** :—ਸਿਆਣਪ—ਚਤੁਰਾਈ । ਭਉ—ਡਰ । ਬਿਆਪੈ—ਬਿਆਪਦਾ ਹੈ, ਜ਼ੋਰ ਪਾ ਲੈਂਦਾ ਹੈ । ਕਰਿ—ਕਰ ਕੇ, ਕੀਤਿਆਂ । ਤ੍ਰਿਸਨ—ਤ੍ਰਿਹ, ਲਾਲਚ । ਨ ਧ੍ਰਾਪੈ—ਨਹੀਂ ਰੱਜਦੀ । ਭੇਖ—ਧਾਰਮਿਕ ਪੁਸ਼ਾਕ । ਅਗਨਿ—ਅੱਗ, ਲਾਲਚ ਦੀ ਅੱਗ । ਕੋਟਿ—ਕ੍ਰੋੜਾਂ । ਉਪਾਵ—ਤਰੀਕੇ, ਵਸੀਲੇ । ਸਿਝੈ—ਸਿੱਝਦਾ, ਕਾਮਯਾਬ ਹੁੰਦਾ । ਛੂਟਸਿ ਨਾਹੀ—ਬਚ ਨਹੀਂ ਸਕਦਾ । ਊਭ—ਉਤਾਂਹ, ਆਕਾਸ਼ ਵਿਚ । ਪਇਆਲਿ—ਪਾਤਾਲ ਵਿਚ । ਊਭ ਪਇਆਲਿ—ਚਾਹੇ ਅਕਾਸ਼ ਤੇ ਚੜ੍ਹ ਜਾਏ, ਚਾਹੇ ਪਾਤਾਲ ਵਿਚ ਲੁਕ ਜਾਵੇ । ਮੋਹਿ—ਮੋਹ ਵਿਚ । ਬਿਆਪਹਿ—ਫਸ ਜਾਂਦੇ ਹਨ । ਜਾਲਿ—ਜਾਲ ਵਿਚ । ਡਾਨੈ—ਡੰਨਦਾ ਹੈ, ਡੰਨ ਲਾਉਂਦਾ ਹੈ । ਤਿਲੁ—ਰਤਾ ਭਰ ਭੀ । ਮਾਨੈ—ਮੰਨਦਾ । ਸਹਜਿ—ਅਡੋਲ ਅਵਸਥਾ ਵਿਚ । ਸੁਭਾਇ—ਪ੍ਰੇਮ ਨਾਲ । ਭਾਉ—ਪ੍ਰੇਮ ।

**ਅਰਥ** :—(ਜੀਵ ਦੀ) ਬਹੁਤੀ ਚਤੁਰਾਈ (ਦੇ ਕਾਰਣ) ਜਮਾਂ ਦਾ ਡਰ (ਜੀਵ ਨੂੰ) ਆ ਦਬਾਂਦਾ ਹੈ (ਕਿਉਂਕਿ ਚਤੁਰਾਈ ਦੇ) ਅਨੇਕਾਂ ਜਤਨ ਕੀਤਿਆਂ (ਮਾਇਆ ਦੀ) ਤ੍ਰਿਹ ਨਹੀਂ ਮੁੱਕਦੀ ।

ਅਨੇਕਾਂ (ਧਾਰਮਿਕ) ਭੇਖ ਕੀਤਿਆਂ (ਤ੍ਰਿਸ਼ਨਾ ਦੀ) ਅੱਗ ਨਹੀਂ ਬੁੱਝਦੀ, (ਇਹੋ ਜਿਹੇ) ਕੂੜਾਂ ਤਰੀਕੇ (ਵਰਤਿਆਂ ਭੀ ਪ੍ਰਭੂ ਦੀ) ਦਰਗਾਹ ਵਿਚ ਸੁਰਖ਼ਰੂ ਨਹੀਂ ਹੋਈਦਾ ।

(ਇਹਨਾਂ ਜਤਨਾਂ ਨਾਲ) ਜੀਵ ਚਾਹੇ ਅਕਾਸ਼ ਤੇ ਚੜ੍ਹ ਜਾਏ, ਚਾਹੇ ਪਤਾਲ ਵਿਚ ਲੁਕ ਜਾਏ (ਮਾਇਆ ਤੋਂ) ਬਚ ਨਹੀਂ ਸਕਦਾ, (ਸਗੋਂ) ਜੀਵ ਮਾਇਆ ਦੇ ਜਾਲ ਵਿਚ ਤੇ ਮੋਹ ਵਿਚ ਫਸਦੇ ਹਨ ।

(ਨਾਮ ਤੋਂ ਬਿਨਾ) ਹੋਰ ਸਾਰੀਆਂ ਕਰਤੂਤਾਂ ਨੂੰ ਜਮਰਾਜ ਡੰਨ ਲਾਂਦਾ ਹੈ, ਪ੍ਰਭੂ ਦੇ ਭਜਨ ਤੋਂ ਬਿਨਾਂ ਰਤਾ ਭੀ ਨਹੀਂ ਪਤੀਜਦਾ । ਹੇ ਨਾਨਕ ! (ਜੋ ਮਨੁੱਖ) ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰੇਮ ਨਾਲ (ਹਰਿ-ਨਾਮ) ਉਚਾਰਦਾ ਹੈ (ਉਸ ਦਾ ਦੁੱਖ ਪ੍ਰਭੂ ਦਾ ਨਾਮ ਜਪਦਿਆਂ ਦੂਰ ਹੋ ਜਾਂਦਾ ਹੈ) ।੪।

**ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥ ਜੇ ਕੋ ਆਪੁਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥ ਜੇ ਕੋ ਅਪੁਨੀ ਸੋਭਾ ਲੋਰੈ ॥ ਸਾਧ ਸੰਗਿ ਇਹ ਹਉਮੈ ਛੋਰੈ ॥ ਜੇ ਕੋ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥ ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥ ਨਾਨਕ ਤਾ ਕੈ ਬਲਿ ਬਲਿ ਜਾਸਾ ॥੫॥ {ਪੰਨਾ ੨੬੬}**

**ਪਦ ਅਰਥ** :—ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ । ਕੋ—ਕੋਈ ਮਨੁੱਖ । ਰਿਦੈ—ਹਿਰਦੇ ਵਿਚ । ਸਦ—ਸਦਾ । ਲੋਰੈ—ਚਾਹੇ । ਸਾਧ ਸੰਗਿ—ਭਲਿਆਂ ਦੀ ਸੰਗਤਿ ਵਿਚ (ਰਹਿ ਕੇ) । ਛੋਰੈ—ਛੱਡ ਦੇਵੇ । ਪ੍ਰਭ ਦਰਸ ਪਿਆਸਾ—ਪ੍ਰਭੂ ਦੇ ਦਰਸਨ ਦੀ ਚਾਹ । ਤਾ ਕੈ—ਉਸ ਤੋਂ । ਜਾਸਾ—ਜਾਵਾਂ । ਬਲਿ ਜਾਸਾ—ਸਦਕੇ ਜਾਵਾਂ ।

**ਅਰਥ** :—ਜੇ ਕੋਈ ਮਨੁੱਖ (ਧਰਮ, ਅਰਥ, ਕਾਮ, ਮੋਖ) ਚਾਰ ਪਦਾਰਥਾਂ ਦਾ ਲੋੜਵੰਦ ਹੋਵੇ, (ਤਾਂ ਉਸ ਨੂੰ ਚਾਹੀਦਾ ਹੈ ਕਿ) ਗੁਰਮੁਖਾਂ ਦੀ ਸੇਵਾ ਵਿਚ ਲੱਗੇ ।

ਜੇ ਕੋਈ ਮਨੁੱਖ ਆਪਣਾ ਦੁੱਖ ਮਿਟਾਣਾ ਚਾਹੇ ਤਾਂ ਪ੍ਰਭੂ ਦਾ ਨਾਮ ਸਦਾ ਹਿਰਦੇ ਵਿਚ ਸਿਮਰੇ ।

ਜੇ ਕੋਈ ਮਨੁੱਖ ਆਪਣੀ ਸੋਭਾ ਚਾਹੁੰਦਾ ਹੋਵੇ ਹੈ ਤਾਂ ਸਤਸੰਗ ਵਿਚ (ਰਹਿ ਕੇ) ਇਸ ਹਉਮੈ ਦਾ ਤਿਆਗ ਕਰੇ ।

ਜੇ ਕੋਈ ਮਨੁੱਖ ਜਨਮ ਮਰਨ (ਦੇ ਗੇੜ) ਤੋਂ ਡਰਦਾ ਹੋਵੇ, ਤਾਂ ਉਹ ਸੰਤਾਂ ਦੀ ਚਰਨੀਂ ਲੱਗੇ ।

ਹੇ ਨਾਨਕ ! (ਆਖ ਕਿ) ਜਿਸ ਮਨੁੱਖ ਨੂੰ ਪ੍ਰਭੂ ਦੇ ਦੀਦਾਰ ਦੀ ਤਾਂਘ ਹੈ, ਮੈਂ ਉਸ ਤੋਂ ਸਦਾ ਸਦਕੇ ਜਾਵਾਂ ।੫।

**ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥ ਸਾਧ ਸੰਗਿ ਜਾ ਕਾ ਮਿਟੈ ਅਭਿਮਾਨੁ ॥ ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥ ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥ ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥ ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥ ਸੂਖ ਦੂਖ ਜਨ ਸਮ ਦ੍ਰਿਸਟੇਤਾ ॥ ਨਾਨਕ ਪਾਪ ਪੁੰਨ ਨਹੀ ਲੇਪਾ ॥੬॥ {ਪੰਨਾ ੨੬੬}**

**ਪਦ ਅਰਥ** :—ਜਾ ਕਾ—ਜਿਸ (ਮਨੁੱਖ) ਦਾ । ਸਗਲ—ਸਾਰੇ । ਪੁਰਖ—ਮਨੁੱਖ । ਆਪਸ ਕਉ—ਆਪਣੇ ਆਪ ਨੂੰ । ਨੀਚਾ—ਨੀਵਾਂ, ਮੰਦਾ, ਮਾੜਾ । ਸੋਊ—ਉਸੇ ਮਨੁੱਖ ਨੂੰ । ਗਨੀਐ—ਜਾਣੀਏ, ਸਮਝੀਏ । ਰੀਨਾ—ਧੂੜ, ਚਰਨਾਂ ਦੀ ਧੂੜ । ਨਾਮੁ—ਸਰਬ-ਵਿਆਪਕ ਤਾਕਤ । ਤਿਨਿ—ਉਸ (ਮਨੁੱਖ ਨੇ) । ਘਟਿ

ਘਟਿ—ਹਰੇਕ ਸਰੀਰ ਵਿਚ । ਚੀਨਾ—ਪਛਾਣ ਲਿਆ ਹੈ । ਬੁਰਾ—ਬੁਰਾਈ । ਪੇਖੈ—ਵੇਖਦਾ ਹੈ । ਸਮ—ਬਰਾਬਰ, ਇਕੋ ਜਿਹਾ । ਦ੍ਰਿਸਟੇਤਾ—ਵੇਖਣ ਵਾਲਾ । ਲੇਪਾ—ਅਸਰ, ਪ੍ਰਭਾਵ । ਜਨ—(ਉਹ) ਮਨੁੱਖ ।

**ਅਰਥ** :—ਸਤ ਸੰਗ ਵਿਚ (ਰਹਿ ਕੇ) ਜਿਸ ਮਨੁੱਖ ਦਾ ਅਹੰਕਾਰ ਮਿਟ ਜਾਂਦਾ ਹੈ, (ਉਹ) ਮਨੁੱਖ ਸਾਰੇ ਮਨੁੱਖਾਂ ਵਿਚੋਂ ਵੱਡਾ ਹੈ ।

ਜੋ ਮਨੁੱਖ ਆਪਣੇ ਆਪ ਨੂੰ (ਸਾਰਿਆਂ ਨਾਲੋਂ) ਮੰਦ-ਕਰਮੀ ਖ਼ਿਆਲ ਕਰਦਾ ਹੈ, ਉਸ ਨੂੰ ਸਾਰਿਆਂ ਨਾਲੋਂ ਚੰਗਾ ਸਮਝਣਾ ਚਾਹੀਦਾ ਹੈ ।

ਜਿਸ ਮਨੁੱਖ ਦਾ ਮਨ ਸਭਨਾਂ ਦੇ ਚਰਨਾਂ ਦੀ ਧੂੜ ਹੁੰਦਾ ਹੈ (ਭਾਵ, ਜੋ ਸਭ ਨਾਲ ਗਰੀਬੀ-ਸੁਭਾਉ ਵਰਤਦਾ ਹੈ) ਉਸ ਮਨੁੱਖ ਨੇ ਹਰੇਕ ਸਰੀਰ ਵਿਚ ਪ੍ਰਭੂ ਦੀ ਸੱਤਾ ਪਛਾਣ ਲਈ ਹੈ ।

ਜਿਸ ਨੇ ਆਪਣੇ ਮਨ ਵਿਚੋਂ ਬੁਰਾਈ ਮਿਟਾ ਦਿੱਤੀ ਹੈ, ਉਹ ਸਾਰੀ ਸ੍ਰਿਸ਼ਟੀ (ਦੇ ਜੀਵਾਂ ਨੂੰ ਆਪਣਾ) ਮਿਤ੍ਰ ਵੇਖਦਾ ਹੈ ।

ਹੇ ਨਾਨਕ ! (ਇਹੋ ਜਿਹੇ) ਮਨੁੱਖ ਸੁਖਾਂ ਤੇ ਦੁਖਾਂ ਨੂੰ ਇਕੋ ਜਿਹਾ ਸਮਝਦੇ ਹਨ, (ਤਾਹੀਏਂ) ਪਾਪ ਤੇ ਪੁੰਨ ਦਾ ਉਹਨਾਂ ਉਤੇ ਅਸਰ ਨਹੀਂ ਹੁੰਦਾ (ਭਾਵ, ਨਾਹ ਕੋਈ ਮੰਦਾ ਕਰਮ ਉਹਨਾਂ ਦੇ ਮਨ ਨੂੰ ਫਸਾ ਸਕਦਾ ਹੈ, ਤੇ ਨਾਹ ਹੀ ਸੁਰਗ ਆਦਿਕ ਦਾ ਲਾਲਚ ਕਰ ਕੇ ਜਾਂ ਦੁੱਖ ਕਲੇਸ਼ ਤੋਂ ਡਰ ਕੇ ਉਹ ਪੁੰਨ ਕਰਮ ਕਰਦੇ ਹਨ, ਉਹਨਾਂ ਦਾ ਸੁਭਾਵ ਹੀ ਨੇਕੀ ਕਰਨਾ ਬਣ ਜਾਂਦਾ ਹੈ) ।੬।

**ਨਿਰਧਨ ਕਉ ਧਨੁ ਤੇਰੋ ਨਾਉ ॥ ਨਿਥਾਵੇ ਕਉ ਨਾਉ ਤੇਰਾ ਥਾਉ ॥ ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥ ਸਗਲ ਘਟਾ ਕਉ ਦੇਵਹੁ ਦਾਨੁ ॥ ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਅਪਨੀ ਗਤਿ ਮਿਤਿ ਜਾਨਹੁ ਆਪੇ ॥ ਆਪਨ ਸੰਗਿ ਆਪਿ ਪ੍ਰਭ ਰਾਤੇ ॥ ਤੁਮ੍ਹਰੀ ਉਸਤਤਿ ਤੁਮ ਤੇ ਹੋਇ ॥ ਨਾਨਕ ਅਵਰੁ ਨ ਜਾਨਸਿ ਕੋਇ ॥੭॥ {ਪੰਨਾ ੨੬੬}**

**ਪਦ ਅਰਥ** :—ਨਿਰਧਨ—ਧਨ-ਹੀਨ, ਕੰਗਾਲ । ਕਉ—ਨੂੰ, ਵਾਸਤੇ । ਨਿਥਾਵੇ ਕਉ—ਨਿਆਸਰੇ ਨੂੰ । ਥਾਉ—ਆਸਰਾ । ਨਿਮਾਨਾ—ਜਿਸ ਨੂੰ ਕਿਤੇ ਮਾਣ ਆਦਰ ਨਾਹ ਮਿਲੇ, ਦੀਨ । ਘਟ—ਸਰੀਰ, ਪ੍ਰਾਣੀ । ਦੇਵਹੁ—ਤੂੰ ਦੇਂਦਾ ਹੈਂ । ਅੰਤਰਜਾਮੀ—ਅੰਦਰ ਦੀ ਜਾਣਨ ਵਾਲਾ, ਦਿਲ ਦੀ ਬੁੱਝਣ ਵਾਲਾ । ਗਤਿ—ਹਾਲਤ, ਅਵਸਥਾ । ਪ੍ਰਭ—ਹੇ ਪ੍ਰਭੂ ! ਰਾਤੇ—ਮਗਨ, ਮਸਤ । ਉਸਤਤਿ—ਸੋਭਾ, ਵਡਿਆਈ । ਤੁਮ ਤੇ—ਤੈਥੋਂ । ਕੋਇ—ਕੋਈ ਹੋਰ ।

**ਅਰਥ** :—(ਹੇ ਪ੍ਰਭੂ) ਕੰਗਾਲ ਵਾਸਤੇ ਤੇਰਾ ਨਾਮ ਹੀ ਧਨ ਹੈ, ਨਿਆਸਰੇ ਨੂੰ ਤੇਰਾ ਆਸਰਾ ਹੈ । ਨਿਮਾਣੇ ਵਾਸਤੇ ਤੇਰਾ (ਨਾਮ), ਹੇ ਪ੍ਰਭੂ ! ਆਦਰ ਮਾਣ ਹੈ, ਤੂੰ ਸਾਰੇ ਜੀਵਾਂ ਨੂੰ ਦਾਤਾਂ ਦੇਂਦਾ ਹੈਂ ।

ਹੇ ਸੁਆਮੀ ! ਹੇ ਸਾਰੇ ਪ੍ਰਾਣੀਆਂ ਦੇ ਦਿਲ ਦੀ ਜਾਣਨ ਵਾਲੇ ! ਤੂੰ ਆਪ ਹੀ ਸਭ ਕੁਝ ਕਰਦਾ ਹੈਂ, ਤੇ, ਆਪ ਹੀ ਕਰਾਉਂਦਾ ਹੈਂ ।

ਹੇ ਪ੍ਰਭੂ ! ਤੂੰ ਆਪਣੀ ਹਾਲਤ ਤੇ ਆਪਣੀ (ਵਡਿਆਈ ਦੀ) ਮਰਯਾਦਾ ਆਪ ਹੀ ਜਾਣਦਾ ਹੈਂ; ਤੂੰ ਆਪਣੇ ਆਪ ਵਿਚ ਆਪ ਹੀ ਮਗਨ ਹੈਂ ।

ਹੇ ਨਾਨਕ ! (ਆਖ, ਕਿ, ਹੇ ਪ੍ਰਭੂ !) ਤੇਰੀ ਵਡਿਆਈ ਤੈਥੋਂ ਹੀ (ਬਿਆਨ) ਹੋ ਸਕਦੀ ਹੈ, ਕੋਈ ਹੋਰ ਤੇਰੀ ਵਡਿਆਈ ਨਹੀਂ ਜਾਣਦਾ ।੭।

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ ਸਗਲ ਕ੍ਰਿਆ ਮਹਿ ਊਤਮ ਕਿਰਿਆ ॥ ਸਾਧ ਸੰਗਿ ਦੁਰਮਤਿ ਮਲੁ ਹਿਰਿਆ ॥ ਸਗਲ ਉਦਮ ਮਹਿ ਉਦਮੁ ਭਲਾ ॥ ਹਰਿ ਕਾ ਨਾਮੁ ਜਪਹੁ ਜੀਅ ਸਦਾ ॥ ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥ ਸਗਲ ਥਾਨ ਤੇ ਓਹੁ ਊਤਮ ਥਾਨੁ ॥ ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥੩॥ {ਪੰਨਾ ੨੬੬}**

**ਪਦ ਅਰਥ** :—ਸ੍ਰੇਸਟ—ਸਭ ਤੋਂ ਚੰਗਾ । ਨਿਰਮਲ—ਪਵਿਤ੍ਰ, ਸੁੱਧ । ਕਰਮੁ—ਕੰਮ, ਆਚਰਨ । ਕ੍ਰਿਆ—ਧਾਰਮਿਕ ਰਸਮ । ਦੁਰਮਤਿ—ਭੈੜੀ ਮਤਿ । ਹਿਰਿਆ—ਦੂਰ ਕੀਤੀ । ਜੀਅ—ਹੇ ਜੀ ! ਹੇ ਮਨ ! ਅੰਮ੍ਰਿਤ—ਅਮਰ ਕਰਨ ਵਾਲੀ । ਰਸਨ—ਜੀਭ । ਬਖਾਨੀ—ਉੱਚਾਰ, ਬੋਲ । ਜਿਹ ਘਟਿ—ਜਿਸ ਘਟ ਵਿਚ, ਜਿਸ ਸਰੀਰ ਵਿਚ, ਜਿਸ ਹਿਰਦੇ ਵਿਚ ।

**ਅਰਥ** :—(ਹੇ ਮਨ !) ਪ੍ਰਭੂ ਦਾ ਨਾਮ ਜਪ (ਤੇ) ਪਵਿਤ੍ਰ ਆਚਰਣ (ਬਣਾ)—ਇਹ ਧਰਮ ਸਾਰੇ ਧਰਮਾਂ ਨਾਲੋਂ ਚੰਗਾ ਹੈ ।

ਸਤਸੰਗ ਵਿਚ (ਰਹਿ ਕੇ) ਭੈੜੀ ਮਤਿ (ਰੂਪ) ਮੈਲ ਦੂਰ ਕੀਤੀ ਜਾਏ—ਇਹ ਕੰਮ ਹੋਰ ਸਾਰੀਆਂ ਧਾਰਮਿਕ ਰਸਮਾਂ ਨਾਲੋਂ ਉੱਤਮ ਹੈ ।

ਹੇ ਮਨ ! ਸਦਾ ਪ੍ਰਭੂ ਦਾ ਨਾਮ ਜਪ—ਇਹ ਉੱਦਮ (ਹੋਰ) ਸਾਰੇ ਉੱਦਮਾਂ ਨਾਲੋਂ ਭਲਾ ਹੈ । ਪ੍ਰਭੂ ਦਾ ਜਸ (ਕੰਨਾਂ ਨਾਲ) ਸੁਣ (ਤੇ) ਜੀਭ ਨਾਲ ਬੋਲ—(ਪ੍ਰਭੂ ਦੇ ਜਸ ਦੀ ਇਹ) ਆਤਮਕ ਜੀਵਨ ਦੇਣ ਵਾਲੀ ਬਾਣੀ ਹੋਰ ਸਭ ਬਾਣੀਆਂ ਨਾਲੋਂ ਸੁੰਦਰ ਹੈ ।

ਹੇ ਨਾਨਕ ! ਜਿਸ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ, ਉਹ (ਹਿਰਦਾ-ਰੂਪ) ਥਾਂ ਹੋਰ ਸਾਰੇ (ਤੀਰਥ) ਅਸਥਾਨਾਂ ਤੋਂ ਪਵਿਤ੍ਰ ਹੈ ।੮।੩।

**ਸਲੋਕੁ ॥ ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥ ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥੧॥ {ਪੰਨਾ ੨੬੬}**

**ਪਦ ਅਰਥ** :—ਨਿਰਗੁਨੀਆਰ—ਹੇ ਨਿਰਗੁਣ ਜੀਵ ! ਹੇ ਗੁਣ-ਹੀਣ ਜੀਵ ! ਇਆਨਿਆ—ਹੇ ਅੰਞਾਣ ! ਸਮਾਲਿ—ਚੇਤੇ ਰੱਖ, ਯਾਦ ਕਰ । ਜਿਨਿ—ਜਿਸ (ਪ੍ਰਭੂ) ਨੇ । ਕੀਆ—ਪੈਦਾ ਕੀਤਾ । ਤਿਸੁ—ਉਸ ਨੂੰ । ਚਿਤਿ—ਚਿੱਤ ਵਿਚ । ਨਿਬਹੀ—ਨਿਭਦਾ ਹੈ, ਸਾਥ ਨਿਬਾਹੁੰਦਾ ਹੈ ।

**ਅਰਥ** :—ਹੇ ਅੰਞਾਣ ! ਹੇ ਗੁਣ-ਹੀਨ (ਮਨੁੱਖ) ! ਉਸ ਮਾਲਕ ਨੂੰ ਸਦਾ ਯਾਦ ਕਰ । ਹੇ ਨਾਨਕ ! ਜਿਸ ਨੇ ਤੈਨੂੰ ਪੈਦਾ ਕੀਤਾ ਹੈ, ਉਸ ਨੂੰ ਚਿੱਤ ਵਿਚ (ਪ੍ਰੋ) ਰੱਖ, ਉਹੀ (ਤੇਰੇ) ਨਾਲ ਸਾਥ ਨਿਬਾਹੇਗਾ ।੧।

**ਅਸਟਪਦੀ ॥ ਰਮਈਆ ਕੇ ਗੁਨ ਚੇਤਿ ਪਰਾਨੀ ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥ ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥ ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥ ਭਰਿ ਜੋਬਨ ਭੋਜਨ ਸੁਖ ਸੂਧ ॥ ਬਿਰਧਿ ਭਇਆ ਊਪਰਿ ਸਾਕ ਸੈਨ ॥ ਮੁਖਿ ਅਪਿਆਉ ਬੈਠ ਕਉ ਦੈਨ ॥ ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥ ਬਖਸਿ ਲੇਹੁ ਤਉ ਨਾਨਕ ਸੀਝੈ ॥੧॥ {ਪੰਨਾ ੨੬੬-੨੬੭}**

**ਪਦ ਅਰਥ** :—ਰਮਈਆ—ਸੋਹਣਾ ਰਾਮ । ਚੇਤਿ—ਚੇਤੇ ਕਰ, ਯਾਦ ਕਰ । ਪਰਾਨੀ—ਹੇ ਜੀਵ ! ਦ੍ਰਿਸਟਾਨੀ—ਵਿਖਾ ਦਿੱਤਾ । ਜਿਨਿ—ਜਿਸ (ਪ੍ਰਭੂ) ਨੇ । ਤੂੰ—ਤੈਨੂੰ । ਸਾਜਿ—ਪੈਦਾ ਕਰ ਕੇ । ਸਵਾਰਿ—ਸਜਾ ਕੇ । ਗਰਭ ਅਗਨਿ—ਪੇਟ ਦੀ ਅੱਗ । ਉਬਾਰਿਆ—ਬਚਾਇਆ । ਬਾਰ—ਬਾਲਕ । ਬਿਵਸਥਾ—

ਉਮਰ, ਹਾਲਤ । ਪਿਆਰੈ—ਪਿਆਲਦਾ ਹੈ । ਭਰਿ ਜੋਬਨ—ਜੁਆਨੀ ਦੇ ਭਰ ਵਿਚ, ਭਰ-ਜੁਆਨੀ ਵਿਚ । ਸੂਧ—ਸੂਝ । ਬਿਰਧਿ—ਬੁੱਢਾ । ਉਪਰਿ—ਉਤੇ, ਸੇਵਾ ਕਰਨ ਨੂੰ । ਸੈਨ—ਸੱਜਣ, ਮਿਤ੍ਰ । ਮੁਖਿ—ਮੂੰਹ ਵਿਚ । ਅਪਿਆਉ—{ਸਕਟ. ਆ ਯ ਠੋ ਗਰੋ ਡਓਟ. (ਚਉਸ) ਠੋ ਮਓਕਏ ਡਓਟ ੍ਰ ਚੋਮਡੋਰਟਓਬਲਏ. ਆਯਾਯਨਜ਼) ਚੰਗੇ ਭੋਜਨ । ਬੈਠ ਕਉ —ਬੈਠੇ ਨੂੰ । ਦੈਨ—ਦੇਂਦੇ ਹਨ ।

**ਅਰਥ** :—ਹੇ ਜੀਵ ! ਸੋਹਣੇ ਰਾਮ ਦੇ ਗੁਣ ਯਾਦ ਕਰ, (ਵੇਖ) ਕਿਸ ਮੁੱਢ ਤੋਂ (ਤੈਨੂੰ) ਕੇਹਾ (ਸੋਹਣਾ ਬਣਾ ਕੇ ਉਸ ਨੇ) ਵਿਖਾਇਆ ਹੈ ।

ਜਿਸ ਪ੍ਰਭੂ ਨੇ ਤੈਨੂੰ ਬਣਾ ਸਵਾਰ ਕੇ ਸੋਹਣਾ ਕੀਤਾ ਹੈ, ਜਿਸ ਨੇ ਤੈਨੂੰ ਪੇਟ ਦੀ ਅੱਗ ਵਿਚ (ਭੀ) ਬਚਾਇਆ;

ਜੋ ਬਾਲ ਉਮਰ ਵਿਚ ਤੈਨੂੰ ਦੁੱਧ ਪਿਆਲਦਾ ਹੈ, ਭਰ-ਜੁਆਨੀ ਵਿਚ ਭੋਜਨ ਤੇ ਸੁਖਾਂ ਦੀ ਸੂਝ (ਦੇਂਦਾ ਹੈ);

(ਜਦੋਂ ਤੂੰ) ਬੁੱਢਾ ਹੋ ਜਾਂਦਾ ਹੈਂ (ਤਾਂ) ਸੇਵਾ ਕਰਨ ਨੂੰ ਸਾਕ-ਸੱਜਣ (ਤਿਆਰ ਕਰ ਦੇਂਦਾ ਹੈਂ) ਜੋ ਬੈਠੇ ਹੋਏ ਨੂੰ ਮੂੰਹ ਵਿਚ ਚੰਗੇ ਭੋਜਨ ਦੇਂਦੇ ਹਨ, (ਉਸ ਪ੍ਰਭੂ ਨੂੰ ਚੇਤੇ ਕਰ) ।

(ਪਰ) ਹੇ ਨਾਨਕ ! (ਆਖ, ਹੇ ਪ੍ਰਭੂ !) ਇਹ ਗੁਣ-ਹੀਣ ਜੀਵ (ਤੇਰਾ) ਕੋਈ ਉਪਕਾਰ ਨਹੀਂ ਸਮਝਦਾ, (ਜੇ) ਤੂੰ ਆਪਿ ਮੇਹਰ ਕਰੇਂ, ਤਾਂ (ਇਹ ਜਨਮ-ਮਨੋਰਥ ਵਿਚ) ਸਫਲ ਹੋਵੇ ।੧।

**ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥ ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥ ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥ ਸੁਖਦਾਈ ਪਵਨੁ ਪਾਵਕੁ ਅਮੁਲਾ ॥ ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥ ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥ ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥ ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥ ਐਸੇ ਦੋਖ ਮੂੜ ਅੰਧ ਬਿਆਪੇ ॥ ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥ {ਪੰਨਾ ੨੬੭}**

**ਪਦ ਅਰਥ** :—ਜਿਹ ਪ੍ਰਸਾਦਿ—ਜਿਸ ਦੀ ਕ੍ਰਿਪਾ ਨਾਲ । ਧਰ—ਧਰਤੀ । ਸੁਖਿ—ਸੁਖ ਨਾਲ । ਬਸਹਿ—ਤੂੰ ਵੱਸਦਾ ਹੈਂ । ਸੁਤ—ਪੁੱਤ੍ਰ । ਭ੍ਰਾਤ—ਭਰਾ । ਬਨਿਤਾ—ਇਸਤ੍ਰੀ । ਹਸਹਿ—ਤੂੰ ਹੱਸਦਾ ਹੈਂ । ਸੀਤਲ—ਠੰਢਾ । ਪਵਨੁ—ਹਵਾ । ਪਾਵਕੁ—ਅੱਗ । ਸਗਲ—ਸਾਰੇ । ਸਮਗ੍ਰੀ—ਪਦਾਰਥ । ਹਸਤ—ਹੱਥ । ਪਾਵ—ਪੈਰ । ਕਰਨ—ਕੰਨ । ਨੇਤ੍ਰ—ਅੱਖਾਂ । ਰਸਨਾ—ਜੀਭ । ਤਿਸਹੁ—ਉਸ (ਪ੍ਰਭੂ) ਨੂੰ । ਤਿਆਗਿ—ਛੱਡ ਕੇ, ਵਿਸਾਰ ਕੇ । ਰਚਨਾ—ਰੁੱਝਾ ਹੋਇਆ ਹੈਂ, ਮਗਨ ਹੈਂ । ਦੋਖ—ਮੰਦੇ ਕਰਮ । ਮੂੜ—ਮੂਰਖ ਜੀਵ । ਬਿਆਪੇ—ਫਸੇ ਹੋਏ ਹਨ ।

**ਅਰਥ** :—(ਹੇ ਜੀਵ !) ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਧਰਤੀ ਉਤੇ ਸੁਖੀ ਵੱਸਦਾ ਹੈਂ, ਪੁਤ੍ਰ ਭਰਾ ਮਿਤ੍ਰ ਇਸਤ੍ਰੀ ਨਾਲ ਹੱਸਦਾ ਹੈਂ;

ਜਿਸ ਦੀ ਮੇਹਰ ਨਾਲ ਤੂੰ ਠੰਢਾ ਪਾਣੀ ਪੀਂਦਾ ਹੈਂ, ਸੁਖ ਦੇਣ ਵਾਲੀ ਹਵਾ ਤੇ ਅਮੋਲਕ ਅੱਗ (ਵਰਤਦਾ ਹੈਂ);

ਜਿਸ ਦੀ ਕਿਰਪਾ ਨਾਲ ਸਾਰੇ ਰਸ ਭੋਗਦਾ ਹੈਂ, ਸਾਰੇ ਪਦਾਰਥਾਂ ਦੇ ਨਾਲ ਤੂੰ ਰਹਿੰਦਾ ਹੈਂ (ਭਾਵ, ਸਾਰੇ ਪਦਾਰਥ ਵਰਤਣ ਲਈ ਤੈਨੂੰ ਮਿਲਦੇ ਹਨ);

(ਜਿਸ ਨੇ) ਤੈਨੂੰ ਹੱਥ ਪੈਰ ਕੰਨ ਅੱਖਾਂ ਜੀਭ ਦਿੱਤੇ ਹਨ, ਉਸ (ਪ੍ਰਭੂ) ਨੂੰ ਵਿਸਾਰ ਕੇ (ਹੇ ਜੀਵ !) ਤੂੰ ਹੋਰਨਾਂ ਨਾਲ ਮਗਨ ਹੈਂ ।

(ਇਹ) ਮੂਰਖ ਅੰਨ੍ਹੇ ਜੀਵ (ਭਲਾਈ ਵਿਸਾਰਨ ਵਾਲੇ) ਇਹੋ ਜਿਹੇ ਔਗੁਣਾਂ ਵਿਚ ਫਸੇ ਹੋਏ ਹਨ । ਹੇ ਨਾਨਕ ! (ਇਹਨਾਂ ਜੀਵਾਂ ਵਾਸਤੇ ਅਰਦਾਸ ਕਰ, ਤੇ ਆਖ)—ਹੇ ਪ੍ਰਭੂ ! (ਇਹਨਾਂ ਨੂੰ) ਆਪ (ਇਹਨਾਂ ਔਗੁਣਾਂ ਵਿਚੋਂ) ਕੱਢ ਲੈ ।੨।

**ਆਦਿ ਅੰਤਿ ਜੋ ਰਾਖਨਹਾਰੁ ॥ ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥ ਜਾ ਕੀ ਸੇਵਾ ਨਵ ਨਿਧਿ ਪਾਵੈ ॥ ਤਾ ਸਿਉ ਮੂੜਾ ਮਨੁ ਨਹੀ ਲਾਵੈ ॥ ਜੋ ਠਾਕੁਰੁ ਸਦ ਸਦਾ ਹਜੂਰੇ ॥ ਤਾ ਕਉ ਅੰਧਾ ਜਾਨਤ ਦੂਰੇ ॥ ਜਾ ਕੀ ਟਹਲ ਪਾਵੈ ਦਰਗਹ ਮਾਨੁ ॥ ਤਿਸਹਿ ਬਿਸਾਰੈ ਮੁਗਧੁ ਅਜਾਨੁ ॥ ਸਦਾ ਸਦਾ ਇਹੁ ਭੂਲਨਹਾਰੁ ॥ ਨਾਨਕ ਰਾਖਨਹਾਰੁ ਅਪਾਰੁ ॥੩॥ {ਪੰਨਾ ੨੬੭}**

ਪਦ ਅਰਥ :—ਆਦਿ—ਮੁੱਢ ਤੋਂ (ਭਾਵ, ਜਨਮ ਸਮੇ ਤੋਂ) । ਅੰਤਿ—ਅਖ਼ੀਰ ਤਕ (ਭਾਵ, ਮਰਨ ਤਕ) । ਗਵਾਰੁ—ਮੂਰਖ ਮਨੁੱਖ । ਜਾ ਕੀ—ਜਿਸ (ਪ੍ਰਭੂ) ਦੀ । ਨਵ ਨਿਧਿ—ਨੌ ਖ਼ਜ਼ਾਨੇ । ਤਾ ਸਿਉ—ਉਸ ਨਾਲ । ਮੂੜਾ—ਮੂਰਖ । ਹਜੂਰੇ—ਹਾਜ਼ਰ-ਨਾਜ਼ਰ, ਅੰਗ-ਸੰਗ । ਤਾ ਕਉ—ਉਸ ਨੂੰ । ਤਿਸਹਿ—ਉਸ (ਪ੍ਰਭੂ) ਨੂੰ । ਮੁਗਧੁ—ਮੂਰਖ । ਇਹੁ—ਇਹ (ਜੀਵ) । ਅਪਾਰੁ—ਬੇਅੰਤ ।

**ਅਰਥ** :—ਮੂਰਖ ਮਨੁੱਖ ਉਸ ਪ੍ਰਭੂ ਨਾਲ ਪਿਆਰ ਨਹੀਂ ਕਰਦਾ, ਜੋ (ਇਸ ਦੇ) ਜਨਮ ਤੋਂ ਲੈ ਕੇ ਮਰਨ ਸਮੇ ਤਕ (ਇਸ ਦੀ) ਰਾਖੀ ਕਰਨ ਵਾਲਾ ਹੈ ।

ਮੂਰਖ ਜੀਵ ਉਸ ਪ੍ਰਭੂ ਨਾਲ ਚਿੱਤ ਨਹੀਂ ਜੋੜਦਾ, ਜਿਸ ਦੀ ਸੇਵਾ ਕੀਤਿਆਂ (ਇਸ ਨੂੰ ਸ੍ਰਿਸ਼ਟੀ ਦੇ) ਨੌ ਹੀ ਖ਼ਜ਼ਾਨੇ ਮਿਲ ਜਾਂਦੇ ਹਨ ।

ਅੰਨ੍ਹਾ ਮਨੁੱਖ ਉਸ ਠਾਕੁਰ ਨੂੰ (ਕਿਤੇ) ਦੂਰ (ਬੈਠਾ) ਸਮਝਦਾ ਹੈ, ਜੋ ਹਰ ਵੇਲੇ ਇਸ ਦੇ ਅੰਗ-ਸੰਗ ਹੈ ।

ਮੂਰਖ ਤੇ ਅੰਞਾਣ ਜੀਵ ਉਸ ਪ੍ਰਭੂ ਨੂੰ ਵਿਸਾਰ ਬੈਠਦਾ ਹੈ, ਜਿਸ ਦੀ ਟਹਲ ਕੀਤਿਆਂ ਇਸ ਨੂੰ (ਪ੍ਰਭੂ ਦੀ) ਦਰਗਾਹ ਵਿਚ ਆਦਰ ਮਿਲਦਾ ਹੈ ।

(ਪਰ ਕੇਹੜਾ ਕੇਹੜਾ ਔਗੁਣ ਚਿਤਾਰੀਏ ?) ਇਹ ਜੀਵ (ਤਾਂ) ਸਦਾ ਹੀ ਭੁੱਲਾਂ ਕਰਦਾ ਰਹਿੰਦਾ ਹੈ; ਹੇ ਨਾਨਕ ! ਰੱਖਿਆ ਕਰਨ ਵਾਲਾ ਪ੍ਰਭੂ ਬੇਅੰਤ ਹੈ (ਉਹ ਇਸ ਜੀਵ ਦੇ ਔਗੁਣਾਂ ਵਲ ਨਹੀਂ ਤੱਕਦਾ) ।੩।

**ਰਤਨੁ ਤਿਆਗਿ ਕਉਡੀ ਸੰਗਿ ਰਚੈ ॥ ਸਾਚੁ ਛੋਡਿ ਝੂਠ ਸੰਗਿ ਮਚੈ ॥ ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥ ਜੋ ਹੋਵਨੁ ਸੋ ਦੂਰਿ ਪਰਾਨੈ ॥ ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥ ਸੰਗਿ ਸਹਾਈ ਤਿਸੁ ਪਰਹਰੈ ॥ ਚੰਦਨ ਲੇਪੁ ਉਤਾਰੈ ਧੋਇ ॥ ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥ ਅੰਧ ਕੂਪ ਮਹਿ ਪਤਿਤ ਬਿਕਰਾਲ ॥ ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥ {ਪੰਨਾ ੨੬੭}**

**ਪਦ ਅਰਥ** :—ਰਚੈ—ਰੁੱਝਾ ਰਹਿੰਦਾ ਹੈ, ਖ਼ੁਸ਼ ਹੁੰਦਾ ਹੈ । ਛੋਡਿ—ਛੱਡ ਕੇ । ਮਚੈ—ਮੱਚਦਾ ਹੈ, ਭੂਹੇ ਹੁੰਦਾ ਹੈ, ਆਕੜਦਾ ਹੈ । ਜੋ—ਜੋ (ਧਨ ਪਦਾਰਥ) । ਸੁ—ਉਸ ਨੂੰ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਹੋਵਨੁ—ਹੋਵਨਹਾਰ, ਜ਼ਰੂਰ ਹੋਣਾ ਹੈ, (ਭਾਵ, ਮੌਤ) । ਪਰਾਨੈ—ਪਛਾਣਦਾ ਹੈ, ਸਮਝਦਾ ਹੈ । ਤਿਸ ਕਾ—ਉਸ ਦਾ, ਉਸ ਦੀ ਖ਼ਾਤਰ । ਸ੍ਰਮੁ—ਮੇਹਨਤ, ਖੇਚਲ । ਸਹਾਈ—ਸਹਾਇਤਾ ਕਰਨ ਵਾਲਾ । ਪਰਹਰੈ—ਛੱਡ ਦੇਂਦਾ ਹੈ । ਉਤਾਰੈ—ਲਾਹ ਦੇਂਦਾ ਹੈ । ਗਰਧਬ ਪ੍ਰੀਤਿ—ਖੋਤੇ ਦਾ ਪਿਆਰ । ਭਸਮ—ਸੁਆਹ । ਕੂਪ—ਖੂਹ । ਪਤਿਤ—ਡਿੱਗਾ ਹੋਇਆ । ਬਿਕਰਾਲ—ਡਰਾਉਣਾ । ਬਿਕਰਾਲ ਕੂਪ ਮਹਿ—ਭਿਆਨਕ ਖੂਹ ਵਿਚ । ਪ੍ਰਭ—ਹੇ ਪ੍ਰਭੂ !

**ਅਰਥ** :—(ਮਾਇਆ-ਧਾਰੀ ਜੀਵ) (ਨਾਮ-) ਰਤਨ ਛੱਡ ਕੇ (ਮਾਇਆ-ਰੂਪ) ਕਉਡੀ ਨਾਲ ਖ਼ੁਸ਼ ਫਿਰਦਾ ਹੈ । ਸੱਚੇ (ਪ੍ਰਭੂ) ਨੂੰ ਛੱਡ ਕੇ ਨਾਸਵੰਤ (ਪਦਾਰਥਾਂ) ਨਾਲ ਭੂਹੇ ਹੁੰਦਾ ਹੈ ।

ਜੋ (ਮਾਇਆ) ਛੱਡ ਜਾਣੀ ਹੈ, ਉਸ ਨੂੰ ਸਦਾ ਅਟੱਲ ਸਮਝਦਾ ਹੈ; ਜੋ (ਮੌਤ) ਜ਼ਰੂਰ ਵਾਪਰਨੀ ਹੈ, ਉਸ ਨੂੰ (ਕਿਤੇ) ਦੂਰ (ਬੈਠੀ) ਖ਼ਿਆਲ ਕਰਦਾ ਹੈ ।

ਉਸ (ਧਨ ਪਦਾਰਥ) ਦੀ ਖ਼ਾਤਰ (ਨਿੱਤ) ਖੇਚਲ ਕਰਦਾ (ਫਿਰਦਾ) ਹੈ ਜੋ (ਅੰਤ) ਛੱਡ ਜਾਣੀ ਹੈ; ਜੋ (ਪ੍ਰਭੂ) (ਇਸ) ਨਾਲ ਰਾਖਾ ਹੈ ਉਸ ਨੂੰ ਵਿਸਾਰ ਬੈਠਾ ਹੈ ।

ਖੋਤੇ ਦਾ ਪਿਆਰ (ਸਦਾ) ਸੁਆਹ ਨਾਲ (ਹੀ) ਹੁੰਦਾ ਹੈ, ਚੰਦਨ ਦਾ ਲੇਪ ਧੋ ਕੇ ਲਾਹ ਦੇਂਦਾ ਹੈ ।

(ਜੀਵ ਮਾਇਆ ਦੇ) ਹਨੇਰੇ ਭਿਆਨਕ ਖੂਹ ਵਿਚ ਡਿੱਗੇ ਪਏ ਹਨ; ਹੇ ਨਾਨਕ ! (ਅਰਦਾਸ ਕਰ ਤੇ ਆਖ) ਹੇ ਦਿਆਲ ਪ੍ਰਭੂ ! (ਇਹਨਾਂ ਨੂੰ ਆਪ ਇਸ ਖੂਹ ਵਿਚੋਂ) ਕੱਢ ਲੈ ।੪।

**ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥ ਬਾਹਰਿ ਭੇਖ ਅੰਤਰਿ ਮਲੁ ਮਾਇਆ ॥ ਛਪਸਿ ਨਾਹਿ ਕਛੁ ਕਰੈ ਛਪਾਇਆ ॥ ਬਾਹਰਿ ਗਿਆਨ ਧਿਆਨ ਇਸਨਾਨ ॥ ਅੰਤਰਿ ਬਿਆਪੈ ਲੋਭੁ ਸੁਆਨੁ ॥ ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥ ਗਲਿ ਪਾਥਰ ਕੈਸੇ ਤਰੈ ਅਥਾਹ ॥ ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥ ਨਾਨਕ ਤੇ ਜਨ ਸਹਜਿ ਸਮਾਤਿ ॥੫॥ {ਪੰਨਾ ੨੬੭}**

**ਪਦ ਅਰਥ** :—ਮਾਨਸ—ਮਨੁੱਖ ਦੀ । ਪਚਾਰਾ—(ਸ਼ਕਟ. ੑਪਚਾਰ) ਵਿਖਾਵਾ । ਅੰਤਰਿ—ਮਨ ਵਿਚ । ਕਛੁ ਕਰੈ—(ਭਾਵੇਂ) ਕੋਈ (ਜਤਨ) ਕਰੇ । ਬਿਆਪੈ—ਜ਼ੋਰ ਪਾ ਰਿਹਾ ਹੈ । ਸੁਆਨੁ—ਕੁੱਤਾ । ਅਗਨਿ—(ਤ੍ਰਿਸਨਾ ਦੀ) ਅੱਗ । ਗਲਿ—ਗਲ ਵਿਚ । ਅਥਾਹ—ਜਿਸ ਦੀ ਡੂੰਘਾਈ ਦਾ ਪਤਾ ਨਾ ਲੱਗ ਸਕੇ । ਜਾ ਕੈ ਅੰਤਰਿ—ਜਿਸ ਮਨੁੱਖ ਦੇ ਹਿਰਦੇ ਵਿਚ । ਸਹਜਿ—ਸਹਜ ਵਿਚ, ਉਸ ਅਵਸਥਾ ਵਿਚ ਜਿਥੇ ਮਨ ਡੋਲਦਾ ਨਹੀਂ । ਸਮਾਤਿ—ਸਮਾ ਜਾਂਦਾ ਹੈ, ਟਿਕ ਜਾਂਦਾ ਹੈ ।

**ਅਰਥ** :—ਜਾਤਿ ਮਨੁੱਖ ਦੀ ਹੈ (ਭਾਵ, ਮਨੁੱਖ-ਸ਼੍ਰੇਣੀ ਵਿਚੋਂ ਜੰਮਿਆ ਹੈ) ਪਰ ਕੰਮ ਪਸ਼ੂਆਂ ਵਾਲੇ ਹਨ, (ਉਂਞ) ਦਿਨ ਰਾਤ ਲੋਕਾਂ ਵਾਸਤੇ ਵਿਖਾਵਾ ਕਰ ਰਿਹਾ ਹੈ ।

ਬਾਹਰ (ਸਰੀਰ ਉਤੇ) ਧਾਰਮਿਕ ਪੁਸ਼ਾਕ ਹੈ ਪਰ ਮਨ ਵਿਚ ਮਾਇਆ ਦੀ ਮੈਲ ਹੈ, (ਬਾਹਰਲੇ ਭੇਖ ਨਾਲ) ਛਪਾਉਣ ਦਾ ਜਤਨ ਕੀਤਿਆਂ (ਮਨ ਦੀ ਮੈਲ) ਲੁਕਦੀ ਨਹੀਂ ।

ਬਾਹਰ (ਵਿਖਾਵੇ ਵਾਸਤੇ) (ਤੀਰਥ) ਇਸ਼ਨਾਨ ਤੇ ਗਿਆਨ ਦੀਆਂ ਗੱਲਾਂ ਕਰਦਾ ਹੈ, ਸਮਾਧੀਆਂ ਭੀ ਲਾਉਂਦਾ ਹੈ, ਪਰ ਮਨ ਵਿਚ ਲੋਭ (-ਰੂਪ) ਕੁੱਤਾ ਜ਼ੋਰ ਪਾ ਰਿਹਾ ਹੈ ।

ਮਨ ਵਿਚ (ਤ੍ਰਿਸ਼ਨਾ ਦੀ) ਅੱਗ ਹੈ, ਬਾਹਰ ਸਰੀਰ ਸੁਆਹ (ਨਾਲ ਲਿਬੇੜਿਆ ਹੋਇਆ ਹੈ); (ਜੇ) ਗਲ ਵਿਚ (ਵਿਕਾਰਾਂ ਦੇ) ਪੱਥਰ (ਹੋਣ ਤਾਂ) ਅਥਾਹ (ਸੰਸਾਰ-ਸਮੁੰਦਰ ਨੂੰ ਜੀਵ) ਕਿਵੇਂ ਤਰੇ ?

ਜਿਸ ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਆ ਵੱਸਦਾ ਹੈ, ਹੇ ਨਾਨਕ ! ਉਹੀ ਅਡੋਲ ਅਵਸਥਾ ਵਿਚ ਟਿਕੇ ਰਹਿੰਦੇ ਹਨ ।੫।

**ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥ ਕਰੁ ਗਹਿ ਲੇਹੁ ਓੜਿ ਨਿਬਹਾਵੈ ॥ ਕਹਾ ਬੁਝਾਰਤਿ ਬੂਝੈ ਡੋਰਾ ॥ ਨਿਸਿ ਕਹੀਐ ਤਉ ਸਮਝੈ ਭੋਰਾ ॥ ਕਹਾ ਬਿਸਨ ਪਦ ਗਾਵੈ ਗੁੰਗ ॥ ਜਤਨ ਕਰੈ ਤਉ ਭੀ ਸੁਰ ਭੰਗ ॥ ਕਹ ਪਿੰਗੁਲ**

**ਪਰਬਤ ਪਰਭਵਨ ॥ ਨਹੀ ਹੋਤ ਊਹਾ ਉਸੁ ਗਵਨ ॥ ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥ ਨਾਨਕ ਤੁਮਰੀ ਕਿਰਪਾ ਤਰੈ ॥੬॥ {ਪੰਨਾ ੨੬੭}**

**ਪਦ ਅਰਥ** :—ਸੁਨਿ—ਸੁਣ ਕੇ । ਮਾਰਗੁ—ਰਸਤਾ । ਪਾਵੈ—ਲੱਭ ਲਏ । ਕਰੁ—ਹੱਥ । ਗਹਿ ਲੇਹੁ—ਫੜ ਲਵੋ । ਓੜਿ—ਅਖ਼ੀਰ ਤਕ । ਬੁਝਾਰਤਿ—ਸੈਨਤ । ਡੋਰਾ—ਬੋਲਾ । ਨਿਸਿ—ਰਾਤ । ਭੋਰਾ—ਦਿਨ । ਭੰਗ—ਟੁੱਟੀ ਹੋਈ । ਪਿੰਗੁਲ—ਲੂਲ੍ਹਾ । ਪਰਭਵਨ—(ਸ਼ਕਟ. ਪ੍ਰਭਵਨ) ਭੌਣਾ, ਫਿਰਨਾ । ਉਸ—ਉਸ ਦੀ । ਗਵਨ—ਪਹੁੰਚ । ਕਰੁਣਾ—ਤਰਸ । ਕਰੁਣਾ ਮੈ—ਤਰਸਵਾਨ, ਦਇਆ ਕਰਨ ਵਾਲਾ (ੌਟਏ—ਸ਼ਕਟ. ਮਯ (ਪੰਜਾਬੀ 'ਮੈ') ਸਿ ਓਨ ੳਡਡਕਿ ਸਏਦ ਟੋ ਨਿਦਚਿੳਟੲ 'ਮੳਦੲੋਡ, ਚੋਨਸਸਿਟਨਿਗੋਡ.' 'ਡੁਲਲੋਡ') । ਦੀਨੁ—ਨਿਮਾਣਾ (ਜੀਵ) ।

**ਅਰਥ** :—ਅੰਨ੍ਹਾ ਮਨੁੱਖ (ਨਿਰਾ) ਸੁਣ ਕੇ ਕਿਵੇਂ ਰਾਹ ਲੱਭ ਲਏ ? (ਹੇ ਪ੍ਰਭੂ ! ਆਪ ਇਸ ਦਾ) ਹੱਥ ਫੜ ਲਵੋ (ਤਾਕਿ ਇਹ) ਅਖ਼ੀਰ ਤਕ (ਪ੍ਰੀਤ) ਨਿਬਾਹ ਸਕੇ ।

ਬੋਲਾ ਮਨੁੱਖ (ਨਿਰੀ) ਸੈਨਤ ਨੂੰ ਕੀਹ ਸਮਝੇ ? (ਸੈਨਤ ਨਾਲ ਜੇ) ਆਖੀਏ (ਇਹ) ਰਾਤ ਹੈ ਤਾਂ ਉਹ ਸਮਝ ਲੈਂਦਾ ਹੈ (ਇਹ) ਦਿਨ (ਹੈ) ।

ਗੁੰਗਾ ਕਿਵੇਂ ਬਿਸ਼ਨ-ਪਦੇ ਗਾ ਸਕੇ ? (ਕਈ) ਜਤਨ (ਭੀ) ਕਰੇ ਤਾਂ ਭੀ ਉਸ ਦੀ ਸੁਰ ਟੁੱਟੀ ਰਹਿੰਦੀ ਹੈ ।

ਲੂਲ੍ਹਾ ਕਿਥੇ ਪਹਾੜਾਂ ਤੇ ਭਉਂ ਸਕਦਾ ਹੈ ? ਓਥੇ ਉਸ ਦੀ ਪਹੁੰਚ ਨਹੀਂ ਹੋ ਸਕਦੀ ।

ਹੇ ਨਾਨਕ ! (ਇਸ ਹਾਲਤ ਵਿਚ ਕੇਵਲ ਅਰਦਾਸ ਕਰ ਤੇ ਆਖ) ਹੇ ਕਰਤਾਰ ! ਹੇ ਦਇਆ ਦੇ ਸਾਗਰ ! (ਇਹ) ਨਿਮਾਣਾ ਦਾਸ ਬੇਨਤੀ ਕਰਦਾ ਹੈ, ਤੇਰੀ ਮੇਹਰ ਨਾਲ (ਹੀ) ਤਰ ਸਕਦਾ ਹੈ ।੬।

**ਸੰਗਿ ਸਹਾਈ ਸੁ ਆਵੈ ਨ ਚੀਤਿ ॥ ਜੋ ਬੈਰਾਈ ਤਾ ਸਿਉ ਪ੍ਰੀਤਿ ॥ ਬਲੂਆ ਕੇ ਗ੍ਰਿਹ ਭੀਤਰਿ ਬਸੈ ॥ ਅਨਦ ਕੇਲ ਮਾਇਆ ਰੰਗਿ ਰਸੈ ॥ ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥ ਕਾਲੁ ਨ ਆਵੈ ਮੂੜੇ ਚੀਤਿ ॥ ਬੈਰ ਬਿਰੋਧ ਕਾਮ ਕ੍ਰੋਧ ਮੋਹ ॥ ਝੂਠ ਬਿਕਾਰ ਮਹਾ ਲੋਭ ਧ੍ਰੋਹ ॥ ਇਆਹੂ ਜੁਗਤਿ ਬਿਹਾਨੇ ਕਈ ਜਨਮ ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥ {ਪੰਨਾ ੨੬੭-੨੬੮}**

ਪਦ ਅਰਥ :—ਚੀਤਿ—ਚਿੱਤ ਵਿਚ । ਬੈਰਾਈ—ਵੈਰੀ । ਬਲੂਆ—ਰੇਤ । ਗ੍ਰਿਹ—ਘਰ । ਭੀਤਰਿ—ਵਿਚ । ਰੰਗਿ—ਰੰਗ ਵਿਚ, ਮਸਤੀ ਵਿਚ । ਕੇਲ—ਚੋਜ-ਖੇਡਾਂ । ਦ੍ਰਿੜੁ—ਪੱਕਾ । ਮਨਹਿ—ਮਨ ਵਿਚ । ਪ੍ਰਤੀਤਿ—ਯਕੀਨ । ਮੂੜੇ ਚੀਤਿ—ਮੂਰਖ ਦੇ ਚਿੱਤ ਵਿਚ । ਕਾਲੁ—ਮੌਤ । ਬਿਰੋਧ—ਮੁਖ਼ਾਲਫ਼ਤ । ਧ੍ਰੋਹ—ਠੱਗੀ, ਦਗ਼ਾ । ਇਆਹੂ ਜੁਗਤਿ—ਇਸ ਤਰੀਕੇ ਨਾਲ । ਬਿਹਾਨੇ—ਗੁਜ਼ਰ ਗਏ ਹਨ । ਆਪਨ ਕਰਮ—ਆਪਣੀ ਮੇਹਰ ।

**ਅਰਥ** :—ਜੋ ਪ੍ਰਭੂ (ਇਸ ਮੂਰਖ ਦਾ) ਸੰਗੀ ਸਾਥੀ ਹੈ, ਉਸ ਨੂੰ (ਇਹ) ਚੇਤੇ ਨਹੀਂ ਕਰਦਾ, (ਪਰ) ਜੋ ਵੈਰੀ ਹੈ ਉਸ ਨਾਲ ਪਿਆਰ ਕਰ ਰਿਹਾ ਹੈ ।

ਰੇਤ ਦੇ ਘਰ ਵਿਚ ਵੱਸਦਾ ਹੈ (ਭਾਵ ਰੇਤ ਦੇ ਕਿਣਕਿਆਂ ਵਾਂਗ ਉਮਰ ਛਿਨ ਛਿਨ ਕਰ ਕੇ ਕਿਰ ਰਹੀ ਹੈ), (ਫਿਰ ਭੀ) ਮਾਇਆ ਦੀ ਮਸਤੀ ਵਿਚ ਆਨੰਦ ਮੌਜਾਂ ਮਾਣ ਰਿਹਾ ਹੈ ।

(ਆਪਣੇ ਆਪ ਨੂੰ) ਅਮਰ ਸਮਝੀ ਬੈਠਾ ਹੈ, ਮਨ ਵਿਚ (ਇਹੀ) ਯਕੀਨ ਬਣਿਆ ਹੋਇਆ ਹੈ; ਪਰ ਮੂਰਖ ਦੇ ਚਿਤ ਵਿਚ (ਕਦੇ) ਮੌਤ (ਦਾ ਖ਼ਿਆਲ ਭੀ) ਨਹੀਂ ਆਉਂਦਾ ।

ਵੈਰ ਵਿਰੋਧ, ਕਾਮ, ਗੁੱਸਾ, ਮੋਹ, ਝੂਠ, ਮੰਦੇ ਕਰਮ, ਭਾਰੀ ਲਾਲਚ ਤੇ ਦਗ਼ਾ—ਇਸੇ ਰਾਹੇ ਪੈ ਕੇ (ਇਸ ਦੇ) ਕਈ ਜਨਮ ਗੁਜ਼ਾਰ ਗਏ ਹਨ । ਹੇ ਨਾਨਕ ! (ਇਸ ਵਿਚਾਰੇ ਜੀਵ ਵਾਸਤੇ ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ) ਆਪਣੀ ਮੇਹਰ ਕਰ ਕੇ (ਇਸ ਨੂੰ) ਬਚਾ ਲਵੋ ।੭।

**ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥ ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥ ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥ ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥੮॥੪॥ {ਪੰਨਾ ੨੬੮}**

**ਪਦ ਅਰਥ** :—ਤੁਮ ਪਹਿ—ਤੇਰੇ ਪਾਸ । ਪਿੰਡੁ—ਸਰੀਰ । ਰਾਸਿ—ਬਖ਼ਸ਼ੀਸ਼, ਪੂੰਜੀ । ਘਨੇਰੇ—ਬਹੁਤ । ਸਮਗ੍ਰੀ—ਪਦਾਰਥ । ਸੂਤ੍ਰਿ—ਸੂਤ੍ਰ ਵਿਚ, ਮਰਯਾਦਾ ਵਿਚ, ਹੁਕਮ ਵਿਚ । ਧਾਰੀ—ਟਿਕੀ ਹੋਈ ਹੈ । ਤੁਮ ਤੇ—ਤੈਥੋਂ । ਹੋਇ—(ਜੋ ਕੁਝ) ਹਸਤੀ ਵਿਚ ਆਇਆ ਹੈ, ਪੈਦਾ ਹੋਇਆ ਹੈ । ਆਗਿਆਕਾਰੀ—(ਤੇਰੇ) ਹੁਕਮ ਨੂੰ ਮੰਨ ਰਿਹਾ ਹੈ । ਕੁਰਬਾਨੀ—ਸਦਕੇ । ਮਿਤਿ—ਮਰਯਾਦਾ, ਅੰਦਾਜ਼ਾ । ਗਤਿ—ਹਾਲਤ ।

**ਅਰਥ** :—(ਹੇ ਪ੍ਰਭੂ !) ਤੂੰ ਮਾਲਿਕ ਹੈਂ (ਸਾਡੀ ਜੀਵਾਂ ਦੀ) ਅਰਜ਼ ਤੇਰੇ ਅੱਗੇ ਹੀ ਹੈ, ਇਹ ਜਿੰਦ ਤੇ ਸਰੀਰ (ਜੋ ਤੂੰ ਸਾਨੂੰ ਦਿੱਤਾ ਹੈ) ਸਭ ਤੇਰੀ ਹੀ ਬਖ਼ਸ਼ੀਸ਼ ਹੈ ।

ਤੂੰ ਸਾਡਾ ਮਾਂ ਪਿਉ ਹੈਂ, ਅਸੀ ਤੇਰੇ ਬਾਲ ਹਾਂ, ਤੇਰੀ ਮੇਹਰ (ਦੀ ਨਜ਼ਰ) ਵਿਚ ਬੇਅੰਤ ਸੁਖ ਹਨ ।

ਕੋਈ ਤੇਰਾ ਅੰਤ ਨਹੀਂ ਪਾ ਸਕਦਾ, (ਕਿਉਂਕਿ) ਤੂੰ ਸਭ ਤੋਂ ਉੱਚਾ ਭਗਵਾਨ ਹੈਂ ।

(ਜਗਤ ਦੇ) ਸਾਰੇ ਪਦਾਰਥ ਤੇਰੇ ਹੀ ਹੁਕਮ ਵਿਚ ਟਿਕੇ ਹੋਏ ਹਨ; ਤੇਰੀ ਰਚੀ ਹੋਈ ਸ੍ਰਿਸ਼ਟੀ ਤੇਰੀ ਹੀ ਆਗਿਆ ਵਿਚ ਤੁਰ ਰਹੀ ਹੈ ।

ਤੂੰ ਕਿਹੋ ਜਿਹਾ ਹੈਂ ਤੇ ਕੇਡਾ ਵੱਡਾ ਹੈਂ—ਇਹ ਤੂੰ ਆਪ ਹੀ ਜਾਣਦਾ ਹੈਂ । ਹੇ ਨਾਨਕ ! (ਆਖ, ਹੇ ਪ੍ਰਭੂ !) ਤੇਰੇ ਸੇਵਕ (ਤੈਥੋਂ) ਸਦਾ ਸਦਕੇ ਜਾਂਦੇ ਹਨ ।੮।੪।

**ਸਲੋਕੁ ॥ ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥ ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥੧॥ {ਪੰਨਾ ੨੬੮}**

**ਪਦ ਅਰਥ** :—ਲਾਗਹਿ—ਲੱਗਦੇ ਹਨ । ਆਨ—ਹੋਰ (ਸਕਟ. ਅੰਯ) । ਸੁਆਇ—ਸੁਆਦ ਵਿਚ, ਸੁਆਰਥ ਵਿਚ । ਕਹੂ ਨ—ਕਦੇ ਨਹੀਂ । ਸੀਝਈ—ਸਿੱਝਦਾ, ਕਾਮਯਾਬ ਹੁੰਦਾ, ਸਫਲ ਹੁੰਦਾ । ਪਤਿ—ਇੱਜ਼ਤ ।

**ਅਰਥ** :—(ਸਾਰੀਆਂ ਦਾਤਾਂ) ਦੇਣ ਵਾਲੇ ਪ੍ਰਭੂ ਨੂੰ ਛੱਡ ਕੇ (ਜੀਵ) ਹੋਰ ਸੁਆਦ ਵਿਚ ਲੱਗਦੇ ਹਨ; (ਪਰ) ਹੇ ਨਾਨਕ ! (ਇਹੋ ਜਿਹਾ) ਕਦੇ (ਕੋਈ ਮਨੁੱਖ ਜੀਵਨ-ਯਾਤ੍ਰਾ ਵਿਚ) ਕਾਮਯਾਬ ਨਹੀਂ ਹੁੰਦਾ (ਕਿਉਂਕਿ ਪ੍ਰਭੂ ਦੇ) ਨਾਮ ਤੋਂ ਬਿਨਾ ਇੱਜ਼ਤ ਨਹੀਂ ਰਹਿੰਦੀ ।੧।

**ਅਸਟਪਦੀ ॥ ਦਸ ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥ ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ ਤਉ ਮੂੜਾ ਕਹੁ ਕਹਾ ਕਰੇਇ ॥ ਜਿਸੁ ਠਾਕੁਰ ਸਿਉ ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥ ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥ ਸਰਬ ਸੂਖ ਤਾਹੂ ਮਨਿ ਵੂਠਾ ॥ ਜਿਸੁ ਜਨ ਅਪਨਾ ਹੁਕਮੁ ਮਨਾਇਆ ॥ ਸਰਬ ਥੋਕ ਨਾਨਕ ਤਿਨਿ ਪਾਇਆ ॥੧॥ {ਪੰਨਾ ੨੬੮}**

**ਪਦ ਅਰਥ** :—ਬਸਤੂ—ਚੀਜ਼ਾਂ । ਲੇ—ਲੈ ਕੇ । ਪਾਛੈ ਪਾਵੈ—ਸਾਂਭ ਲੈਂਦਾ ਹੈ । ਬਿਖੋਟਿ—{ਸ਼ਕਟ. ਖੱਰੋਟਿ ਅ ਚੁਨਨਨਿਗ ਿਰ ਸਹਰਏਾਦ ੋਮਓਨ, ਵਿ, ੱਟਿਹੋਟ.} ਖੋਟ-ਹੀਨਤਾ, ਖਰਾ-ਪਨ, ਇਤਬਾਰ । ਹਿਰਿ ਲੇਇ—ਖੋਹ ਲਏ । ਮੂੜਾ—ਮੂਰਖ । ਕਹਾ ਕਰੇਇ—ਕੀਹ ਕਰ ਸਕਦਾ ਹੈ ? ਚਾਰਾ—ਜ਼ੋਰ, ਪੇਸ਼ । ਸਦ—ਸਦਾ । ਸਰਬ—ਸਾਰੇ । ਤਾਹੂ ਮਨਿ—ਉਸੇ ਦੇ ਮਨ ਵਿਚ । ਵੂਠਾ—ਆ ਵੱਸਦੇ ਹਨ । ਜਿਸੁ ਜਨ—ਜਿਸ ਮਨੁੱਖ ਨੂੰ । ਥੋਕ—ਪਦਾਰਥ । ਤਿਨਿ—ਉਸ (ਮਨੁੱਖ) ਨੇ ।

**ਅਰਥ** :—(ਮਨੁੱਖ ਪ੍ਰਭੂ ਤੋਂ) ਦਸ ਚੀਜ਼ਾਂ ਲੈ ਕੇ ਸਾਂਭ ਲੈਂਦਾ ਹੈ, (ਪਰ) ਇਕ ਚੀਜ਼ ਦੀ ਖ਼ਾਤਰ ਆਪਣਾ ਇਤਬਾਰ ਗਵਾ ਲੈਂਦਾ ਹੈ (ਕਿਉਂਕਿ ਮਿਲੀਆਂ ਚੀਜ਼ਾਂ ਬਦਲੇ ਸ਼ੁਕਰੀਆ ਤਾਂ ਨਹੀਂ ਕਰਦਾ, ਜੇਹੜੀ ਨਹੀਂ ਮਿਲੀ ਉਸ ਦਾ ਗਿਲਾ ਕਰਦਾ ਰਹਿੰਦਾ ਹੈ) ।

(ਜੇ ਪ੍ਰਭੂ) ਇਕ ਚੀਜ਼ ਭੀ ਨਾਹ ਦੇਵੇ, ਤੇ, ਦਸ (ਦਿੱਤੀਆਂ ਹੋਈਆਂ) ਭੀ ਖੋਹ ਲਏ, ਤਾਂ, ਦੱਸੋ, ਇਹ ਮੂਰਖ ਕੀਹ ਕਰ ਸਕਦਾ ਹੈ ?

ਜਿਸ ਮਾਲਕ ਦੇ ਨਾਲ ਪੇਸ਼ ਨਹੀਂ ਜਾ ਸਕਦੀ, ਉਸ ਦੇ ਅੱਗੇ ਸਦਾ ਸਿਰ ਨਿਵਾਉਣਾ ਹੀ ਚਾਹੀਦਾ ਹੈ, (ਕਿਉਂਕਿ)

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਪਿਆਰਾ ਲੱਗਦਾ ਹੈ, ਸਾਰੇ ਸੁਖ ਉਸੇ ਦੇ ਹਿਰਦੇ ਵਿਚ ਆ ਵੱਸਦੇ ਹਨ ।

ਹੇ ਨਾਨਕ ! ਜਿਸ ਮਨੁੱਖ ਤੋਂ ਪ੍ਰਭੂ ਆਪਣਾ ਹੁਕਮ ਮਨਾਉਂਦਾ ਹੈ, (ਦੁਨੀਆ ਦੇ) ਸਾਰੇ ਪਦਾਰਥ (ਮਾਨੋ) ਉਸ ਨੇ ਲੱਭ ਲਏ ਹਨ ।੧।

**ਅਗਨਤ ਸਾਹੁ ਅਪਨੀ ਦੇ ਰਾਸਿ ॥ ਖਾਤ ਪੀਤ ਬਰਤੈ ਅਨਦ ਉਲਾਸਿ ॥ ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥ ਅਗਿਆਨੀ ਮਨਿ ਰੋਸੁ ਕਰੇਇ ॥ ਅਪਨੀ ਪਰਤੀਤਿ ਆਪ ਹੀ ਖੋਵੈ ॥ ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥ ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥ ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ ॥੨॥ {ਪੰਨਾ ੨੬੮}**

**ਪਦ ਅਰਥ** :—ਅਗਨਤ ਰਾਸਿ—ਅਣਗਿਣਤ (ਪਦਾਰਥਾਂ ਦੀ) ਪੂੰਜੀ । ਦੇ—ਦੇਂਦਾ ਹੈ । ਖਾਤ ਪੀਤ—ਖਾਂਦਾ ਪੀਂਦਾ । ਬਰਤੈ—ਵਰਤਦਾ ਹੈ । ਅਨਦ ਉਲਾਸਿ—ਚਾਉ ਖ਼ੁਸ਼ੀ ਨਾਲ । ਅਮਾਨ—ਅਮਾਨਤ । ਬਹੁਰਿ—ਮੁੜ । ਮਨਿ—ਮਨ ਵਿਚ । ਰੋਸੁ—ਰੋਸਾ, ਗੁੱਸਾ । ਪਰਤੀਤਿ—ਇਤਬਾਰ । ਖੋਵੈ—ਗਵਾ ਲੈਂਦਾ ਹੈ । ਬਿਸ੍ਵਾਸੁ—ਵਿਸਾਹ । ਨਿਹਾਲੁ—ਪ੍ਰਸੰਨ, ਖ਼ੁਸ਼ ।

**ਅਰਥ** :—(ਪ੍ਰਭੂ) ਸ਼ਾਹ ਅਣਗਿਣਤ (ਪਦਾਰਥਾਂ ਦੀ) ਪੂੰਜੀ (ਜੀਵ ਵਣਜਾਰੇ ਨੂੰ) ਦੇਂਦਾ ਹੈ, (ਜੀਵ) ਖਾਂਦਾ ਪੀਂਦਾ ਚਾਉ ਤੇ ਖ਼ੁਸ਼ੀ ਨਾਲ (ਇਹਨਾਂ ਪਦਾਰਥਾਂ ਨੂੰ) ਵਰਤਦਾ ਹੈ ।

(ਜੇ) ਸ਼ਾਹ ਆਪਣੀ ਕੋਈ ਅਮਾਨਤ ਮੋੜ ਲਏ, ਤਾਂ (ਇਹ) ਅਗਿਆਨੀ ਮਨ ਵਿਚ ਰੋਸਾ ਕਰਦਾ ਹੈ;

(ਇਸ ਤਰ੍ਹਾਂ) ਆਪਣਾ ਇਤਬਾਰ ਆਪ ਹੀ ਗਵਾ ਲੈਂਦਾ ਹੈ, ਤੇ ਮੁੜ ਇਸ ਦਾ ਵਿਸਾਹ ਨਹੀਂ ਕੀਤਾ ਜਾਂਦਾ ।

(ਜੇ) ਜਿਸ ਪ੍ਰਭੂ ਦੀ (ਬਖ਼ਸ਼ੀ ਹੋਈ) ਚੀਜ਼ ਹੈ ਉਸ ਦੇ ਅੱਗੇ (ਆਪ ਹੀ ਖ਼ੁਸ਼ੀ ਨਾਲ) ਰੱਖ ਦਏ, ਤੇ ਪ੍ਰਭੂ ਦਾ ਹੁਕਮ (ਕੋਈ ਚੀਜ਼ ਖੁੱਸਣ ਵੇਲੇ) ਸਿਰ ਮੱਥੇ ਤੇ ਮੰਨ ਲਏ, ਤਾਂ (ਪ੍ਰਭੂ ਉਸ ਨੂੰ) ਅੱਗੇ ਨਾਲੋਂ ਚਉਗੁਣਾ ਨਿਹਾਲ ਕਰਦਾ ਹੈ । ਹੇ ਨਾਨਕ ! ਮਾਲਕ ਸਦਾ ਮੇਹਰ ਕਰਨ ਵਾਲਾ ਹੈ ।੨।

**ਅਨਿਕ ਭਾਤਿ ਮਾਇਆ ਕੇ ਹੇਤ ॥ ਸਰਪਰ ਹੋਵਤ ਜਾਨੁ ਅਨੇਤ ॥ ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥ ਓਹ ਬਿਨਸੈ ਉਹੁ ਮਨਿ ਪਛੁਤਾਵੈ ॥ ਜੋ ਦੀਸੈ ਸੋ ਚਾਲਨਹਾਰੁ ॥ ਲਪਟਿ ਰਹਿਓ ਤਹ ਅੰਧ ਅੰਧਾਰੁ ॥ ਬਟਾਊ ਸਿਉ ਜੋ ਲਾਵੈ ਨੇਹ ॥ ਤਾ ਕਉ ਹਾਥਿ ਨ ਆਵੈ ਕੇਹ ॥ ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥ ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥ {ਪੰਨਾ ੨੬੮}**

ਪਦ ਅਰਥ :—ਭਾਤਿ—ਕਿਸਮ । ਹੇਤ—ਪਿਆਰ । ਸਰਪਰ—ਅੰਤ ਨੂੰ, ਜ਼ਰੂਰ । ਜਾਨੁ—ਸਮਝ । ਅਨੇਤ—ਨਾਹ ਨਿੱਤ ਰਹਿਣ ਵਾਲੇ, ਨਾਸਵੰਤ । ਬਿਰਖ—ਰੁੱਖ । ਰੰਗੁ—ਪਿਆਰ । ਓਹ—ਉਹ (ਛਾਇਆ) । ਉਹੁ—ਉਹ ਮਨੁੱਖ (ਜੋ ਛਾਂ ਨਾਲ ਪਿਆਰ ਪਾਉਂਦਾ ਹੈ) । ਮਨਿ—ਮਨ ਵਿਚ । ਦੀਸੈ—ਦਿੱਸਦਾ ਹੈ । ਚਾਲਨਹਾਰੁ—ਨਾਸਵੰਤ, ਤੁਰ ਜਾਣ ਵਾਲਾ । ਲਪਟਿ ਰਹਿਓ—ਜੁੜ ਰਿਹਾ ਹੈ, ਜੱਫਾ ਪਾਈ ਬੈਠਾ ਹੈ । ਤਹ—ਓਥੇ, ਉਸ ਨਾਲ (ਜੋ ਚੱਲਣਹਾਰ ਹੈ) । ਅੰਧ—ਅੰਨ੍ਹਾ । ਅੰਧ ਅੰਧਾਰੁ—ਅੰਨ੍ਹਿਆਂ ਦਾ ਅੰਨ੍ਹਾ, ਮਹਾ ਮੂਰਖ । ਬਟਾਊ—ਰਾਹੀ, ਮੁਸਾਫ਼ਿਰ । ਨੇਹ—ਪਿਆਰ, ਮੁਹੱਬਤਿ । ਤਾ ਕਉ—ਉਸ ਨੂੰ । ਹਾਥਿ—ਹੱਥ ਵਿਚ । ਨ ਕੇਹ—ਕੁਝ ਭੀ ਨਹੀਂ ।

**ਅਰਥ** :—ਮਾਇਆ ਦੇ ਪਿਆਰ ਅਨੇਕਾਂ ਕਿਸਮਾਂ ਦੇ ਹਨ (ਭਾਵ, ਮਾਇਆ ਦੇ ਅਨੇਕਾਂ ਸੋਹਣੇ ਸਰੂਪ ਮਨੁੱਖ ਦੇ ਮਨ ਨੂੰ ਮੋਂਹਦੇ ਹਨ), (ਪਰ ਇਹ ਸਾਰੇ) ਅੰਤ ਨੂੰ ਨਾਸ ਹੋ ਜਾਣ ਵਾਲੇ ਸਮਝੋ ।

(ਜੇ ਕੋਈ ਮਨੁੱਖ) ਰੁੱਖ ਦੀ ਛਾਂ ਨਾਲ ਪਿਆਰ ਪਾ ਬੈਠੇ, (ਸਿੱਟਾ ਕੀਹ ਨਿਕਲੇਗਾ ?) ਉਹ ਛਾਂ ਨਾਸ ਹੋ ਜਾਂਦੀ ਹੈ, ਤੇ, ਉਹ ਮਨੁੱਖ ਮਨ ਵਿਚ ਪਛੁਤਾਂਦਾ ਹੈ ।

(ਇਹ ਸਾਰਾ ਜਗਤ) ਜੋ ਦਿੱਸ ਰਿਹਾ ਹੈ ਨਾਸਵੰਤ ਹੈ, ਇਸ (ਜਗਤ) ਨਾਲ ਇਹ ਅੰਨ੍ਹਿਆਂ ਦਾ ਅੰਨ੍ਹਾ (ਜੀਵ) ਜੱਫਾ ਪਾਈ ਬੈਠਾ ਹੈ ।

ਜੋ (ਭੀ) ਮਨੁੱਖ (ਕਿਸੇ) ਰਾਹੀ ਨਾਲ ਪਿਆਰ ਪਾ ਲੈਂਦਾ ਹੈ, (ਅੰਤ ਨੂੰ) ਉਸ ਦੇ ਹੱਥ ਪੱਲੇ ਕੁਝ ਨਹੀਂ ਪੈਂਦਾ ।

ਹੇ ਮਨ ! ਪ੍ਰਭੂ ਦੇ ਨਾਮ ਦਾ ਪਿਆਰ (ਹੀ) ਸੁਖ ਦੇਣ ਵਾਲਾ ਹੈ; (ਪਰ) ਹੇ ਨਾਨਕ ! (ਇਹ ਪਿਆਰ ਉਸ ਮਨੁੱਖ ਨੂੰ ਨਸੀਬ ਹੁੰਦਾ ਹੈ, ਜਿਸ ਨੂੰ) ਪ੍ਰਭੂ ਮੇਹਰ ਕਰ ਕੇ ਆਪ ਲਾਉਂਦਾ ਹੈ ।੩।

**ਮਿਥਿਆ ਤਨੁ ਧਨੁ ਕੁਟੰਬੁ ਸਬਾਇਆ ॥ ਮਿਥਿਆ ਹਉਮੈ ਮਮਤਾ ਮਾਇਆ ॥ ਮਿਥਿਆ ਰਾਜ ਜੋਬਨ ਧਨ ਮਾਲ ॥ ਮਿਥਿਆ ਕਾਮ ਕ੍ਰੋਧ ਬਿਕਰਾਲ ॥ ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥ ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥ ਮਿਥਿਆ ਧ੍ਰੋਹ ਮੋਹ ਅਭਿਮਾਨੁ ॥ ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥ ਅਸਥਿਰੁ ਭਗਤਿ ਸਾਧ ਕੀ ਸਰਨ ॥ ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥ {ਪੰਨਾ ੨੬੮}**

**ਪਦ ਅਰਥ** :—ਮਿਥਿਆ—ਸਦਾ ਨਾਹ ਕਾਇਮ ਰਹਿਣ ਵਾਲਾ, ਜਿਸ ਦਾ ਮਾਣ ਕਰਨਾ ਝੂਠਾ ਹੋਵੇ । ਕੁਟੰਬੁ—ਪਰਵਾਰ । ਸਬਾਇਆ—ਸਾਰਾ । ਮਮਤਾ—ਮਾਲਕੀ ਦਾ ਖ਼ਿਆਲ, ਇਹ ਖ਼ਿਆਲ ਕਿ ਇਹ ਚੀਜ਼ ਮੇਰੀ ਹੈ । ਜੋਬਨ—ਜੁਆਨੀ । ਬਿਕਰਾਲ—ਡਰਾਉਣਾ । ਹਸਤੀ—ਹਾਥੀ । ਅਸ੍ਵ—ਘੋੜੇ । ਬਸਤ੍ਰਾ—ਕੱਪੜੇ । ਰੰਗ ਸੰਗਿ—ਪਿਆਰ ਨਾਲ । ਪੇਖਿ—ਵੇਖ ਕੇ । ਹਸਤਾ—ਹੱਸਦਾ ਹੈ । ਧ੍ਰੋਹ—ਦਗ਼ਾ । ਆਪਸ ਊਪਰਿ—ਆਪਣੇ ਉਤੇ । ਅਸਥਿਰੁ—ਸਦਾ ਕਾਇਮ ਰਹਿਣ ਵਾਲੀ । ਭਗਤਿ—ਬੰਦਗੀ, ਭਜਨ । ਜਪਿ ਜਪਿ—ਸਦਾ ਜਪ ਕੇ ।

**ਅਰਥ** :—(ਜਦ ਇਹ) ਸਰੀਰ, ਧਨ ਤੇ ਸਾਰਾ ਪਰਵਾਰ ਨਾਸਵੰਤ ਹੈ, (ਤਾਂ) ਮਾਇਆ ਦੀ ਮਾਲਕੀ ਤੇ ਹਉਮੈ (ਭਾਵ, ਧਨ ਤੇ ਪਰਵਾਰ ਦੇ ਕਾਰਣ ਵਡੱਪਣ)—ਇਹਨਾਂ ਉਤੇ ਮਾਣ ਭੀ ਝੂਠਾ ।

ਰਾਜ ਜੁਆਨੀ ਤੇ ਧਨ ਮਾਲ ਸਭ ਨਾਸਵੰਤ ਹਨ, (ਇਸ ਵਾਸਤੇ ਇਹਨਾਂ ਦੇ ਕਾਰਣ) ਕਾਮ (ਦੀ ਲਹਰ) ਤੇ ਭਿਆਨਕ ਕ੍ਰੋਧ ਇਹ ਭੀ ਵਿਅਰਥ ਹਨ ।

ਰਥ, ਹਾਥੀ, ਘੋੜੇ ਤੇ (ਸੁੰਦਰ) ਕੱਪੜੇ ਸਦਾ ਕਾਇਮ ਰਹਿਣ ਵਾਲੇ ਨਹੀਂ ਹਨ, (ਇਸ ਸਾਰੀ) ਮਾਇਆ ਨੂੰ ਪਿਆਰ ਨਾਲ ਵੇਖ ਕੇ (ਜੀਵ) ਹੱਸਦਾ ਹੈ, (ਪਰ ਇਹ ਹਾਸਾ ਤੇ ਮਾਣ ਭੀ) ਵਿਅਰਥ ਹੈ ।

ਦਗ਼ਾ, ਮੋਹ ਤੇ ਅਹੰਕਾਰ—(ਇਹ ਸਾਰੇ ਹੀ ਮਨ ਦੇ) ਵਿਅਰਥ (ਤਰੰਗ) ਹਨ; ਆਪਣੇ ਉਤੇ ਮਾਣ ਕਰਨਾ ਭੀ ਝੂਠਾ (ਨਸ਼ਾ) ਹੈ ।

ਸਦਾ ਕਾਇਮ ਰਹਿਣ ਵਾਲੀ (ਪ੍ਰਭੂ ਦੀ) ਭਗਤੀ (ਹੀ ਹੈ ਜੋ) ਗੁਰੂ ਦੀ ਸਰਣ ਪੈ ਕੇ (ਕੀਤੀ ਜਾਏ) । ਹੇ ਨਾਨਕ ! ਪ੍ਰਭੂ ਦੇ ਚਰਣ (ਹੀ) ਸਦਾ ਜਪ ਕੇ (ਮਨੁੱਖ) ਅਸਲੀ ਜੀਵਨ ਜੀਊਂਦਾ ਹੈ ।੪।

**ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥ ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥ ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥ ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥ ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥ ਮਿਥਿਆ ਮਨ ਪਰ ਲੋਭ ਲੁਭਾਵਹਿ ॥ ਮਿਥਿਆ ਤਨ ਨਹੀ ਪਰਉਪਕਾਰਾ ॥ ਮਿਥਿਆ ਬਾਸੁ ਲੇਤ ਬਿਕਾਰਾ ॥ ਬਿਨੁ ਬੂਝੇ ਮਿਥਿਆ ਸਭ ਭਏ ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥ {ਪੰਨਾ ੨੬੯}**

**ਪਦ ਅਰਥ** :—ਮਿਥਿਆ—ਵਿਅਰਥ । ਸ੍ਰਵਨ—ਕੰਨ । ਸੁਨਹਿ—ਸੁਣਦੇ ਹਨ । ਹਸਤ—ਹੱਥ, {ਲਫ਼ਜ਼ "ਹਸਤ" ਅਤੇ "ਹਸਤਿ" ਦਾ ਜੋੜ ਵਖੋ ਵਖਰਾ ਹੈ, ਤੇ, ਅਰਥ ਭੀ ਵਖੋ ਵਖਰੇ । ਹਸਤ—ਹੱਥ । ਹਸਤਿ—ਹਾਥੀ} । ਦਰਬ—ਧਨ । ਹਿਰਹਿ—ਚੁਰਾਉਂਦੇ ਹਨ । ਨੇਤ੍ਰ—ਅੱਖਾਂ । ਤ੍ਰਿਅ—ਇਸਤ੍ਰੀ ਦਾ । ਰਸਨਾ—ਜੀਭ । ਅਨ ਸ੍ਵਾਦ—ਹੋਰ ਸੁਆਦਾਂ ਵਿਚ । ਧਾਵਹਿ—ਦੌੜਦੇ ਹਨ । ਬਿਕਾਰ—ਵਿਗਾੜ, ਨੁਕਸਾਨ । ਮਨ—ਹੇ ਮਨ ! ਪਰ ਲੋਭੁ—ਪਰਾਏ (ਧਨ ਆਦਿਕ) ਦਾ ਲੋਭ । ਪਰਉਪਕਾਰ—ਦੂਜਿਆਂ ਦੀ ਭਲਾਈ । ਬਾਸੁ—ਵਾਸ਼ਨਾ, ਸੁਗੰਧੀ । ਬਿਨੁ ਬੂਝੇ—(ਆਪਣੀ ਹੋਂਦ ਦਾ ਮਨੋਰਥ) ਸਮਝਣ ਤੋਂ ਬਿਨਾ । ਦੇਹ—ਸਰੀਰ ।

**ਅਰਥ** :—(ਮਨੁੱਖ ਦੇ) ਕੰਨ ਵਿਅਰਥ ਹਨ (ਜੇ ਉਹ) ਪਰਾਈ ਬਖ਼ੀਲੀ ਸੁਣਦੇ ਹਨ, ਹੱਥ ਵਿਅਰਥ ਹਨ (ਜੇ ਇਹ) ਪਰਾਏ ਧਨ ਨੂੰ ਚੁਰਾਉਂਦੇ ਹਨ;

ਅੱਖਾਂ ਵਿਅਰਥ ਹਨ (ਜੋ ਇਹ) ਪਰਾਈ ਜ਼ਨਾਨੀ ਦਾ ਰੂਪ ਤੱਕਦੀਆਂ ਹਨ, ਜੀਭ ਵਿਅਰਥ ਹੈ (ਜੇ ਇਹ) ਖਾਣੇ ਤੇ ਹੋਰ ਸੁਆਦਾਂ ਵਿਚ (ਲੱਗੀ ਹੋਈ ਹੈ);

ਪੈਰ ਵਿਅਰਥ ਹਨ (ਜੇ ਇਹ) ਪਰਾਏ ਨੁਕਸਾਨ ਵਾਸਤੇ ਦੌੜ-ਭੱਜ ਰਹੇ ਹਨ । ਹੇ ਮਨ ! ਤੂੰ ਭੀ ਵਿਅਰਥ ਹੈਂ (ਜੇ ਤੂੰ) ਪਰਾਏ ਧਨ ਦਾ ਲੋਭ ਕਰ ਰਿਹਾ ਹੈਂ ।

(ਉਹ) ਸਰੀਰ ਵਿਅਰਥ ਹਨ ਜੋ ਦੂਜਿਆਂ ਨਾਲ ਭਲਾਈ ਨਹੀਂ ਕਰਦੇ, (ਨੱਕ) ਵਿਅਰਥ ਹੈ (ਜੋ) ਵਿਕਾਰਾਂ ਦੀ ਵਾਸ਼ਨਾ ਲੈ ਰਿਹਾ ਹੈ ।

(ਆਪੋ ਆਪਣੀ ਹੋਂਦ ਦਾ ਮਨੋਰਥ) ਸਮਝਣ ਤੋਂ ਬਿਨਾ (ਇਹ) ਸਾਰੇ (ਅੰਗ) ਵਿਅਰਥ ਹਨ । ਹੇ ਨਾਨਕ ! ਉਹ ਸਰੀਰ ਸਫਲ ਹੈ ਜੋ ਪ੍ਰਭੂ ਦਾ ਨਾਮ ਜਪਦਾ ਹੈ ।੫।

**ਬਿਰਥੀ ਸਾਕਤ ਕੀ ਆਰਜਾ ॥ ਸਾਚ ਬਿਨਾ ਕਹ ਹੋਵਤ ਸੂਚਾ ॥ ਬਿਰਥਾ ਨਾਮ ਬਿਨਾ ਤਨੁ ਅੰਧ ॥ ਮੁਖਿ ਆਵਤ ਤਾ ਕੈ ਦੁਰਗੰਧ ॥ ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥ ਮੇਘ ਬਿਨਾ ਜਿਉ ਖੇਤੀ ਜਾਇ ॥**

**ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥ ਜਿਉ ਕਿਰਪਨ ਕੇ ਨਿਰਾਰਥ ਦਾਮ ॥ ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥੬॥ {ਪੰਨਾ ੨੬੯}**

**ਪਦ ਅਰਥ** :—ਬਿਰਥੀ—ਵਿਅਰਥ । ਸਾਕਤ—(ਰੱਬ ਨਾਲੋਂ) ਟੁੱਟਾ ਹੋਇਆ । ਆਰਜਾ—ਉਮਰ । ਤਨੁ ਅੰਧ—ਅੰਨ੍ਹੇ ਦਾ ਸਰੀਰ । ਮੁਖਿ—ਮੂੰਹ ਵਿਚੋਂ । ਤਾ ਕੈ ਮੁਖਿ—ਉਸ ਦੇ ਮੂੰਹ ਵਿਚੋਂ । ਦੁਰਗੰਧ—ਬਦ-ਬੂ । ਰੈਨਿ—ਰਾਤ । ਬਿਹਾਇ—ਗੁਜ਼ਰ ਜਾਂਦੀ ਹੈ । ਮੇਘ—ਬੱਦਲ । ਕਿਰਪਨ—ਕੰਜੂਸ । ਨਿਰਾਰਥ—ਵਿਅਰਥ । ਦਾਮ—ਪੈਸੇ, ਧਨ । ਧੰਨਿ—ਮੁਬਾਰਕ । ਜਿਹ ਘਟਿ—ਜਿਨ੍ਹਾਂ ਦੇ ਹਿਰਦੇ ਵਿਚ । ਤਾ ਕੈ—ਉਹਨਾਂ ਤੋਂ । ਬਲਿ ਬਲਿ—ਸਦਕੇ ।

**ਅਰਥ** :—(ਰੱਬ ਨਾਲੋਂ) ਟੁੱਟੇ ਹੋਏ ਮਨੁੱਖ ਦੀ ਉਮਰ ਵਿਅਰਥ ਜਾਂਦੀ ਹੈ, (ਕਿਉਂਕਿ) ਸੱਚੇ ਪ੍ਰਭੂ (ਦੇ ਨਾਮ) ਤੋਂ ਬਿਨਾ ਉਹ ਕਿਵੇਂ ਸੁੱਚਾ ਹੋ ਸਕਦਾ ਹੈ ?

ਨਾਮ ਤੋਂ ਬਿਨਾ ਅੰਨ੍ਹੇ (ਸਾਕਤ) ਦਾ ਸਰੀਰ (ਹੀ) ਕਿਸੇ ਕੰਮ ਨਹੀਂ, (ਕਿਉਂਕਿ) ਉਸ ਦੇ ਮੂੰਹ ਵਿਚੋਂ (ਨਿੰਦਾ ਆਦਿਕ) ਬਦ-ਬੂ ਆਉਂਦੀ ਹੈ ।

ਜਿਵੇਂ ਵਰਖਾ ਤੋਂ ਬਿਨਾ ਪੈਲੀ ਨਿਸਫਲ ਜਾਂਦੀ ਹੈ, (ਤਿਵੇਂ) ਸਿਮਰਨ ਤੋਂ ਬਿਨਾ (ਸਾਕਤ ਦੇ) ਦਿਨ ਰਾਤ ਅੱਫਲ ਚਲੇ ਜਾਂਦੇ ਹਨ ।

ਪ੍ਰਭੂ ਦੇ ਭਜਨ ਤੋਂ ਸੱਖਣਾ ਰਹਿਣ ਕਰਕੇ (ਮਨੁੱਖ ਦੇ) ਸਾਰੇ ਹੀ ਕੰਮ ਕਿਸੇ ਅਰਥ ਨਹੀਂ, (ਕਿਉਂਕਿ ਇਹ ਕੰਮ ਇਸ ਦਾ ਆਪਣਾ ਕੁਝ ਨਹੀਂ ਸਵਾਰਦੇ) ਜਿਵੇਂ ਕੰਜੂਸ ਦਾ ਧਨ ਉਸ ਦੇ ਆਪਣੇ ਕਿਸੇ ਕੰਮ ਨਹੀਂ ।

ਉਹ ਮਨੁੱਖ ਮੁਬਾਰਿਕ ਹਨ, ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ, ਹੇ ਨਾਨਕ ! (ਆਖ ਕਿ) ਮੈਂ ਉਹਨਾਂ (ਗੁਰਮੁਖਾਂ) ਤੋਂ ਸਦਕੇ ਜਾਂਦਾ ਹਾਂ ।੬।

**ਰਹਤ ਅਵਰ ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥ ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥ ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥ ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ ਤਰੈ ਸੰਸਾਰੁ ॥ ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥ ਨਾਨਕ ਉਨ ਜਨ ਚਰਨ ਪਰਾਤਾ ॥੭॥ {ਪੰਨਾ ੨੬੯}**

**ਪਦ ਅਰਥ** :—ਰਹਤ—ਧਰਮ ਦੇ ਬਾਹਰਲੇ ਚਿੰਨ੍ਹ ਜੋ ਧਾਰੇ ਹੋਏ ਹਨ । ਅਵਰ—ਹੋਰ । ਕਛੁ ਅਵਰ—ਕੁਝ ਹੋਰ । ਕਮਾਵਤ—ਕਮਾਂਦਾ ਹੈ, ਅਮਲੀ ਜ਼ਿੰਦਗੀ ਹੈ । ਮਨਿ—ਮਨ ਵਿਚ । ਗੰਢ ਲਾਵਤ—ਗਾਂਢੇ ਲਾਂਦਾ ਹੈ, ਜੋੜ-ਤੋੜ ਕਰਦਾ ਹੈ । ਪਰਬੀਨ—ਚਤੁਰ, ਸਿਆਣਾ । ਕਾਹੂ—ਕਿਸੇ ਦੇ । ਭੀਨ—ਭਿੱਜਦਾ, ਪ੍ਰਸੰਨ ਹੁੰਦਾ । ਅਵਰ—ਹੋਰਨਾਂ ਨੂੰ । ਜਿਸ ਕੈ ਅੰਤਰਿ—ਜਿਸ ਮਨੁੱਖ ਦੇ ਮਨ ਵਿਚ । ਸੀਖ—ਸਿੱਖਿਆ । ਤਿਸ ਕੀ ਸੀਖ—ਉਸ ਦੀ ਸਿੱਖਿਆ ਨਾਲ । ਸੰਸਾਰੁ—ਜਗਤ (ਭਾਵ, ਜਗਤ ਦਾ ਹਰੇਕ ਜੀਵ) । ਤੁਮ ਭਾਨੇ—ਤੈਨੂੰ ਭਾਉਂਦੇ ਹਨ, ਤੈਨੂੰ ਚੰਗੇ ਲੱਗਦੇ ਹਨ । ਤਿਨ—ਉਹਨਾਂ ਨੇ । ਉਨ ਜਨ ਚਰਨ—ਉਹਨਾਂ ਮਨੁੱਖਾਂ ਦੇ ਪੈਰਾਂ ਤੇ । ਪਰਾਤਾ—ਪੈਂਦਾ ਹੈ । ਮੁਖਹੁ—ਮੂੰਹੋਂ, ਮੂੰਹ ਦੀਆਂ ਗੱਲਾਂ ਨਾਲ ।

**ਅਰਥ** :—ਧਰਮ ਦੇ ਬਾਹਰਲੇ ਧਾਰੇ ਹੋਏ ਚਿੰਨ੍ਹ ਹੋਰ ਹਨ ਤੇ ਅਮਲੀ ਜ਼ਿੰਦਗੀ ਕੁਝ ਹੋਰ ਹੈ; ਮਨ ਵਿਚ (ਤਾਂ) ਪ੍ਰਭੂ ਨਾਲ ਪਿਆਰ ਨਹੀਂ, ਮੂੰਹ ਦੀਆਂ ਗੱਲਾਂ ਨਾਲ ਘਰ ਪੂਰਾ ਕਰਦਾ ਹੈ ।

(ਪਰ ਦਿਲ ਦੀਆਂ) ਜਾਣਨ ਵਾਲਾ ਪ੍ਰਭੂ ਸਿਆਣਾ ਹੈ, (ਉਹ ਕਦੇ) ਕਿਸੇ ਦੇ ਬਾਹਰਲੇ ਭੇਖ ਨਾਲ ਪ੍ਰਸੰਨ ਨਹੀਂ ਹੋਇਆ ।

(ਜੋ ਮਨੁੱਖ) ਹੋਰਨਾਂ ਨੂੰ ਮੱਤਾਂ ਦੇਂਦਾ ਹੈ (ਪਰ) ਆਪ ਨਹੀਂ ਕਮਾਉਂਦਾ, ਉਹ ਸਦਾ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ ਨਿਰੰਕਾਰ ਵੱਸਦਾ ਹੈ, ਉਸ ਦੀ ਸਿੱਖਿਆ ਨਾਲ ਜਗਤ (ਵਿਕਾਰਾਂ ਤੋਂ) ਬਚਦਾ ਹੈ ।

(ਹੇ ਪ੍ਰਭੂ !) ਜੋ (ਭਗਤ) ਤੈਨੂੰ ਪਿਆਰੇ ਲੱਗਦੇ ਹਨ ਉਹਨਾਂ ਨੇ ਤੈਨੂੰ ਪਛਾਣਿਆ ਹੈ । ਹੇ ਨਾਨਕ ! (ਆਖ)— ਮੈਂ ਉਹਨਾਂ (ਭਗਤਾਂ) ਦੇ ਚਰਨਾਂ ਤੇ ਪੈਂਦਾ ਹਾਂ ।੭।

**ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥ ਅਪਨਾ ਕੀਆ ਆਪਹਿ ਮਾਨੈ ॥ ਆਪਹਿ ਆਪ ਆਪਿ ਕਰਤ ਨਿਬੇਰਾ ॥ ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥ ਉਪਾਵ ਸਿਆਨਪ ਸਗਲ ਤੇ ਰਹਤ ॥ ਸਭੁ ਕਛੁ ਜਾਨੈ ਆਤਮ ਕੀ ਰਹਤ ॥ ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥ ਥਾਨ ਥਨੰਤਰਿ ਰਹਿਆ ਸਮਾਇ ॥ ਸੋ ਸੇਵਕੁ ਜਿਸੁ ਕਿਰਪਾ ਕਰੀ ॥ ਨਿਮਖ ਨਿਮਖ ਜਪਿ ਨਾਨਕ ਹਰੀ ॥੮॥੫॥ {ਪੰਨਾ ੨੬੯}**

**ਪਦ ਅਰਥ** :—ਕਰਉ—ਮੈਂ ਕਰਦਾ ਹਾਂ । ਕੀਆ—ਪੈਦਾ ਕੀਤਾ ਹੋਇਆ (ਜੀਵ) । ਆਪਹਿ—ਆਪ ਹੀ । ਮਾਨੈ—ਮਾਣ ਦੇਂਦਾ ਹੈ । ਆਪਹਿ ਆਪ—ਆਪ ਹੀ । ਨਿਬੇਰਾ—ਫ਼ੈਸਲਾ, ਨਿਖੇੜਾ । ਨੇਰਾ—ਨੇੜੇ । ਸਗਲ ਤੇ ਰਹਤ—ਸਭ ਤੋਂ ਪਰੇ ਹੈ । ਉਪਾਵ—ਹੀਲੇ । ਰਹਤ—ਰਹਿਣੀ । ਆਤਮ ਕੀ ਰਹਤ—ਆਤਮਾ ਦੀ ਰਹਿਣੀ, ਆਤਮਕ ਜ਼ਿੰਦਗੀ । ਜਿਸ ਭਾਵੈ—ਜੋ ਤਿਸੁ ਭਾਵੈ, ਜੋ ਉਸ ਨੂੰ ਭਾਉਂਦਾ ਹੈ । ਤਿਸੁ—ਉਸ ਨੂੰ । ਥਾਨ ਥਨੰਤਰਿ—ਹਰ ਥਾਂ । ਸਮਾਇ ਰਹਿਆ—ਮੌਜੂਦ ਹੈ । ਨਿਮਖ ਨਿਮਖ—ਅੱਖ ਦੇ ਫਰਕਣ ਦੇ ਸਮੇ ਵਿਚ ਭੀ ।

**ਅਰਥ** :—(ਜੋ ਜੋ) ਬੇਨਤੀ ਮੈਂ ਕਰਦਾ ਹਾਂ, ਪ੍ਰਭੂ ਸਭ ਜਾਣਦਾ ਹੈ, ਆਪਣੇ ਪੈਦਾ ਕੀਤੇ ਜੀਵ ਨੂੰ ਉਹ ਆਪ ਹੀ ਮਾਣ ਬਖ਼ਸ਼ਦਾ ਹੈ ।

(ਜੀਵਾਂ ਦੇ ਕੀਤੇ ਕਰਮਾਂ ਅਨੁਸਾਰ) ਪ੍ਰਭੂ ਆਪ ਹੀ ਨਿਖੇੜਾ ਕਰਦਾ ਹੈ, (ਭਾਵ) ਕਿਸੇ ਨੂੰ ਇਹ ਬੁਧਿ ਬਖ਼ਸ਼ਦਾ ਹੈ ਕਿ ਪ੍ਰਭੂ ਸਾਡੇ ਨੇੜੇ ਹੈ ਤੇ ਕਿਸੇ ਨੂੰ ਜਣਾਉਂਦਾ ਹੈ ਕਿ ਪ੍ਰਭੂ ਕਿਤੇ ਦੂਰ ਹੈ ।

ਸਭ ਹੀਲਿਆਂ ਤੇ ਚਤੁਰਾਈਆਂ ਤੋਂ (ਪ੍ਰਭੂ) ਪਰੇ ਹੈ (ਭਾਵ, ਕਿਸੇ ਹੀਲੇ ਚਤੁਰਾਈ ਨਾਲ ਪ੍ਰਸੰਨ ਨਹੀਂ ਹੁੰਦਾ) (ਕਿਉਂਕਿ ਉਹ ਜੀਵ ਦੀ) ਆਤਮਕ ਰਹਿਣੀ ਦੀ ਹਰੇਕ ਗੱਲ ਜਾਣਦਾ ਹੈ ।

ਜੋ (ਜੀਵ) ਉਸ ਨੂੰ ਭਾਉਂਦਾ ਹੈ ਉਸ ਨੂੰ ਆਪਣੇ ਲੜ ਲਾਉਂਦਾ ਹੈ, ਪ੍ਰਭੂ ਹਰ ਥਾਂ ਮੌਜੂਦ ਹੈ । ਉਹੀ ਮਨੁੱਖ (ਅਸਲੀ) ਸੇਵਕ ਬਣਦਾ ਹੈ ਜਿਸ ਉਤੇ ਪ੍ਰਭੂ ਮੇਹਰ ਕਰਦਾ ਹੈ । ਹੇ ਨਾਨਕ ! (ਐਸੇ) ਪ੍ਰਭੂ ਨੂੰ ਦਮ-ਬ-ਦਮ ਯਾਦ ਕਰ ।੮।੫।

**ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥ ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥ {ਪੰਨਾ ੨੬੯}**

**ਪਦ ਅਰਥ** :—ਬਿਨਸਿ ਜਾਇ—ਨਾਸ ਹੋ ਜਾਏ, ਮਿਟ ਜਾਏ, ਦੂਰ ਹੋ ਜਾਏ । ਅਹੰਮੇਵ—{ਸ਼ਕਟ. ਅਹਜ਼ ਓਵ । ਮੈਂ ਹੀ (ਹਾਂ), ਇਹ ਖ਼ਿਆਲ ਕਿ ਮੈਂ ਹੀ (ਵੱਡਾ) ਹਾਂ} ਅਹੰਕਾਰ । ਸਰਣਾਗਤੀ—ਸਰਣ ਆਇਆ ਹਾਂ । ਪ੍ਰਸਾਦੁ—ਕ੍ਰਿਪਾ, ਮੇਹਰ । ਗੁਰਦੇਵ—ਹੇ ਗੁਰਦੇਵ !

**ਅਰਥ** :—ਹੇ ਨਾਨਕ ! (ਬੇਨਤੀ ਕਰ ਤੇ ਆਖ)—ਹੇ ਗੁਰਦੇਵ ! ਹੇ ਪ੍ਰਭੂ ! ਮੈਂ ਸਰਣ ਆਇਆ ਹਾਂ, (ਮੇਰੇ ਉਤੇ) ਮੇਹਰ ਕਰ, (ਮੇਰਾ) ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦੂਰ ਹੋ ਜਾਏ ।੧।

**ਨੋਟ** :—ਲਫ਼ਜ਼ 'ਪ੍ਰਸਾਦੁ' ਕ੍ਰਿਆ (ਵਏਰਬ) "ਕਰਿ" ਦੇ ਨਾਲ 'ਕਰਮ ਕਾਰਕ' (ੌਬਜਏਚਟਵਿਏ ਛੳਸਏ) ਹੈ । ਅਗਾਂਹ ਅਸਟਪਦੀ ਵਿਚ ਲਫ਼ਜ਼ "ਪ੍ਰਸਾਦਿ" ਆਉਂਦਾ ਹੈ । ( ਿ) 'ਕਰਣ ਕਾਰਕ' (ੀਨਸਟਰੁਮਏਨਟੳਲ ਚੳਸਏ) ਦਾ ਚਿੰਨ੍ਹ ਹੈ, "ਪ੍ਰਸਾਦਿ" ਦਾ ਅਰਥ ਹੈ 'ਕ੍ਰਿਪਾ ਨਾਲ, ਕ੍ਰਿਪਾ ਦੁਆਰਾ' । ਇਸੇ ਤਰ੍ਹਾਂ ਮੂਲ ਮੰਤ੍ਰ ਵਿਚ "ਗੁਰ ਪ੍ਰਸਾਦਿ" ਦਾ ਅਰਥ ਹੈ 'ਗੁਰੂ ਦੀ ਕ੍ਰਿਪਾ ਨਾਲ', ਭਾਵ, ਪਹਿਲੇ ਲਫ਼ਜ਼ਾਂ ਵਿਚ ਦੱਸੀਆਂ ਸਿਫ਼ਤਾਂ ਵਾਲਾ ਅਕਾਲ ਪੁਰਖ ਗੁਰੂ ਦੀ ਕ੍ਰਿਪਾ ਨਾਲ (ਮਿਲਦਾ ਹੈ) । (ਵੇਖੋ 'ਜਪੁ' ਸਟੀਕ ।)

**ਅਸਟਪਦੀ ॥ ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥ ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥ ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥ ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥ ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥ ਆਠ ਪਹਰ ਸਿਮਰਹੁ ਤਿਸੁ ਰਸਨਾ ॥ ਜਿਹ ਪ੍ਰਸਾਦਿ ਰੰਗ ਰਸ ਭੋਗ ॥ ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥ {ਪੰਨਾ ੨੬੯}**

**ਪਦ ਅਰਥ** :—ਜਿਹ ਪ੍ਰਸਾਦਿ—ਜਿਸ (ਪ੍ਰਭੂ) ਦੀ ਕ੍ਰਿਪਾ ਨਾਲ । ਅੰਮ੍ਰਿਤ—ਸੁਆਦਲੇ ਭੋਜਨ । ਖਾਹਿ—ਤੂੰ ਖਾਂਦਾ ਹੈਂ । ਸੁਗੰਧਤ—ਸੋਹਣੀ ਮਿੱਠੀ ਵਾਸਨਾ ਵਾਲੀਆਂ ਚੀਜ਼ਾਂ । ਤਨਿ—ਸਰੀਰ ਉਤੇ । ਪਰਮ—ਉੱਚੀ । ਗਤਿ—ਪਦਵੀ, ਦਰਜਾ । ਮੰਦਰਿ—ਮੰਦਰ ਵਿਚ, ਘਰ ਵਿਚ । ਤਿਸਹਿ—ਉਸ ਨੂੰ । ਸੰਗਿ ਸੁਖ—ਸੁਖ ਨਾਲ, ਮੌਜ ਨਾਲ । ਰਸਨਾ—ਜੀਭ ਨਾਲ ।

**ਅਰਥ** :—(ਹੇ ਭਾਈ !) ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਕਈ ਕਿਸਮਾਂ ਦੇ ਸੁਆਦਲੇ ਖਾਣੇ ਖਾਂਦਾ ਹੈਂ, ਉਸ ਨੂੰ ਮਨ ਵਿਚ (ਚੇਤੇ) ਰੱਖ ।

ਜਿਸ ਦੀ ਮਿਹਰ ਨਾਲ ਆਪਣੇ ਸਰੀਰ ਉਤੇ ਤੂੰ ਸੁਗੰਧੀਆਂ ਲਾਉਂਦਾ ਹੈਂ, ਉਸ ਨੂੰ ਯਾਦ ਕੀਤਿਆਂ ਤੂੰ ਉੱਚਾ ਦਰਜਾ ਹਾਸਲ ਕਰ ਲਏਂਗਾ ।

ਜਿਸ ਦੀ ਦਇਆ ਨਾਲ ਤੂੰ ਸੁਖ-ਮਹਲਾਂ ਵਿਚ ਵੱਸਦਾ ਹੈਂ, ਉਸ ਨੂੰ ਸਦਾ ਮਨ ਵਿਚ ਸਿਮਰ ।

ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਘਰ ਮੌਜਾਂ ਨਾਲ ਵੱਸ ਰਿਹਾ ਹੈਂ, ਉਸ ਨੂੰ ਜੀਭ ਨਾਲ ਅੱਠੇ ਪਹਰ ਯਾਦ ਕਰ ।

ਹੇ ਨਾਨਕ ! ਜਿਸ (ਪ੍ਰਭੂ) ਦੀ ਬਖ਼ਸ਼ਸ਼ ਕਰਕੇ ਚੋਜ-ਤਮਾਸ਼ੇ, ਸੁਆਦਲੇ ਖਾਣੇ ਤੇ ਪਦਾਰਥ (ਨਸੀਬ ਹੁੰਦੇ ਹਨ) ਉਸ ਧਿਆਉਣ-ਜੋਗ ਨੂੰ ਸਦਾ ਹੀ ਧਿਆਉਣਾ ਚਾਹੀਦਾ ਹੈ ।੧।

**ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥ ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥ ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥ ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥ ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥ ਮੁਖਿ ਤਾ ਕੋ ਜਸੁ ਰਸਨ ਬਖਾਨੈ ॥ ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥ ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥ ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥ ਨਾਨਕ ਪਤਿ ਸੇਤੀ ਘਰਿ ਜਾਵਹਿ ॥੨॥ {ਪੰਨਾ ੨੬੯-੨੭੦}**

**ਪਦ ਅਰਥ** :—ਪਟੰਬਰ—ਪਟ-ਅੰਬਰ, ਰੇਸ਼ਮ ਦੇ ਕੱਪੜੇ । ਕਤ ਅਵਰ—ਕਿਸੇ ਹੋਰ ਥਾਂ ? ਲੁਭਾਵਹਿ—ਤੂੰ ਲੋਭ ਕਰ ਰਿਹਾ ਹੈਂ । ਸੋਈਜੈ—ਸਵੀਂਦਾ ਹੈ । ਗਾਵੀਜੈ—ਗਾਉਣਾ ਚਾਹੀਦਾ ਹੈ । ਸਭੁ ਕੋਊ—ਹਰੇਕ ਜੀਵ । ਮਾਨੈ—ਆਦਰ ਕਰਦਾ ਹੈ, ਮਾਣ ਦੇਂਦਾ ਹੈ । ਮੁਖਿ—ਮੂੰਹ ਨਾਲ । ਰਸਨ—ਜੀਭ ਨਾਲ । ਬਖਾਨੈ—ਉਚਾਰੇ, ਬੋਲੇ । ਕੇਵਲ—ਸਿਰਫ਼ । ਪਤਿ ਸੇਤੀ—ਇੱਜ਼ਤ ਨਾਲ ।

**ਅਰਥ** :—(ਹੇ ਮਨ !) ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਰੇਸ਼ਮੀ ਕੱਪੜੇ ਹੰਢਾਉਂਦਾ ਹੈਂ, ਉਸ ਨੂੰ ਵਿਸਾਰ ਕੇ ਹੋਰ ਕਿੱਥੇ ਲੋਭ ਕਰ ਰਿਹਾ ਹੈਂ ?

ਜਿਸ ਦੀ ਮਿਹਰ ਨਾਲ ਸੇਜ ਉੱਤੇ ਸੁਖੀ ਸਵੀਂਦਾ ਹੈ, ਹੇ ਮਨ ! ਉਸ ਪ੍ਰਭੂ ਦਾ ਜਸ ਅੱਠੇ ਪਹਰ ਗਾਉਣਾ ਚਾਹੀਦਾ ਹੈ ।

ਜਿਸ ਦੀ ਮੇਹਰ ਨਾਲ ਹਰੇਕ ਮਨੁੱਖ ਤੇਰਾ ਆਦਰ ਕਰਦਾ ਹੈ, ਉਸ ਦੀ ਵਡਿਆਈ (ਆਪਣੇ) ਮੂੰਹੋਂ ਜੀਭ ਨਾਲ (ਸਦਾ) ਕਰ ।

ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੇਰਾ ਧਰਮ (ਕਾਇਮ) ਰਹਿੰਦਾ ਹੈ, ਹੇ ਮਨ ! ਤੂੰ ਸਦਾ ਉਸ ਪਰਮੇਸ਼ਰ ਨੂੰ ਸਿਮਰ ।

ਹੇ ਨਾਨਕ ! ਪਰਮਾਤਮਾ ਦਾ ਭਜਨ ਕੀਤਿਆਂ (ਉਸ ਦੀ) ਦਰਗਾਹ ਵਿਚ ਮਾਣ ਪਾਵਹਿੰਗਾ, ਤੇ, (ਇਥੋਂ) ਇੱਜ਼ਤ ਨਾਲ ਆਪਣੇ (ਪਰਲੋਕ ਦੇ) ਘਰ ਵਿਚ ਜਾਵਹਿੰਗਾ ।੨।

**ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ ॥ ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥ ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥ ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥ ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥ ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥ ਨਾਨਕ ਤਾ ਕੀ ਭਗਤਿ ਕਰੇਹ ॥੩॥ {ਪੰਨਾ ੨੭੦}**

**ਪਦ ਅਰਥ** :—ਆਰੋਗ—ਰੋਗ-ਰਹਿਤ, ਨਰੋਆ । ਕੰਚਨ ਦੇਹੀ—ਸੋਨੇ ਵਰਗਾ ਸਰੀਰ । ਸਨੇਹੀ—ਪਿਆਰ ਕਰਨ ਵਾਲਾ, ਸਨੇਹ ਕਰਨ ਵਾਲਾ । ਓਲਾ—ਪਰਦਾ । ਛਿਦ੍ਰ—ਨੁਕਸ, ਐਬ । ਪਹੂਚੈ—ਅੱਪੜਦਾ, ਬਰਾਬਰੀ ਕਰਦਾ । ਸਾਸਿ ਸਾਸਿ—ਦਮ-ਬ-ਦਮ । ਦ੍ਰੁਲਭ—ਜੋ ਬੜੀ ਮੁਸ਼ਕਲ ਨਾਲ ਲੱਭੇ । ਕਰੇਹ—ਕਰ ।

**ਅਰਥ** :—ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਸੋਨੇ ਵਰਗਾ ਤੇਰਾ ਨਰੋਆ ਜਿਸਮ ਹੈ, ਉਸ ਪਿਆਰੇ ਰਾਮ ਨਾਲ ਲਿਵ ਜੋੜ ।

ਜਿਸ ਦੀ ਮਿਹਰ ਨਾਲ ਤੇਰਾ ਪਰਦਾ ਬਣਿਆ ਰਹਿੰਦਾ ਹੈ, ਹੇ ਮਨ !

ਜਿਸ ਦੀ ਦਇਆ ਨਾਲ ਤੇਰੇ ਸਾਰੇ ਐਬ ਢੱਕੇ ਰਹਿੰਦੇ ਹਨ, ਹੇ ਮਨ ! ਉਸ ਪ੍ਰਭੂ ਠਾਕੁਰ ਦੀ ਸਰਣ ਪਉ ।

ਜਿਸ ਦੀ ਕਿਰਪਾ ਨਾਲ ਕੋਈ ਤੇਰੀ ਬਰਾਬਰੀ ਨਹੀਂ ਕਰ ਸਕਦਾ, ਹੇ ਮਨ ! ਉਸ ਉਚੇ ਪ੍ਰਭੂ ਨੂੰ ਸੁਆਸ ਸੁਆਸ ਯਾਦ ਕਰ ।

ਹੇ ਨਾਨਕ ! ਜਿਸ ਦੀ ਕਿਰਪਾ ਨਾਲ ਤੈਨੂੰ ਇਹ ਮਨੁੱਖਾ-ਸਰੀਰ ਲੱਭਾ ਹੈ ਜੋ ਬੜੀ ਮੁਸ਼ਕਿਲ ਨਾਲ ਮਿਲਦਾ ਹੈ ਉਸ ਪ੍ਰਭੂ ਦੀ ਭਗਤੀ ਕਰ ।੩।

**ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥ ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥ ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥ ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥ ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥ ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥ ਜਿਨਿ ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ ਸਦ ਤਿਸਹਿ ਧਿਆਈ ॥ ਤਿਸਹਿ ਧਿਆਇ ਜੋ ਏਕ ਅਲਖੈ ॥ ਈਹਾ ਊਹਾ ਨਾਨਕ ਤੇਰੀ ਰਖੈ ॥੪॥ {ਪੰਨਾ ੨੭੦}**

ਪਦ ਅਰਥ :—ਆਭੂਖਨ—ਗਹਣੇ, ਜ਼ੇਵਰ । ਪਹਿਰੀਜੈ—ਪਹਿਨੀਦੇ ਹਨ । ਅਸ੍ਵ—ਘੋੜੇ । ਹਸਤਿ—ਹਾਥੀ । ਮਿਲਖ—ਜ਼ਮੀਨ । ਜਿਨਿ—ਜਿਸ (ਪ੍ਰਭੂ) ਨੇ । ਬਨਤ—ਬਨਾਵਟ । ਤੇਰੀ ਬਨਤ ਬਨਾਈ—ਤੇਰੀ ਬਣੌਤ ਬਣਾਈ ਹੈ, ਤੈਨੂੰ ਸਾਜਿਆ ਹੈ । ਸਦ—ਸਦਾ । ਅਲਖ—ਜੋ ਲਖਿਆ ਨਹੀਂ ਜਾ ਸਕਦਾ, ਜੋ ਬਿਆਨ ਨਹੀਂ ਕੀਤਾ ਜਾ ਸਕਦਾ । ਈਹਾ—ਇਥੇ, ਇਸ ਲੋਕ ਵਿਚ । ਊਹਾ—ਓਥੇ, ਪਰਲੋਕ ਵਿਚ । ਰਖੈ—ਤੇਰੀ ਲਾਜ ਰੱਖਦਾ ਹੈ ।

**ਅਰਥ** :—ਜਿਸ (ਪ੍ਰਭੂ) ਦੀ ਕਿਰਪਾ ਨਾਲ ਗਹਣੇ ਪਹਿਨੀਦੇ ਹਨ, ਹੇ ਮਨ ! ਉਸ ਨੂੰ ਸਿਮਰਦਿਆਂ ਕਿਉਂ ਆਲਸ ਕੀਤਾ ਜਾਏ ?

ਜਿਸ ਦੀ ਮੇਹਰ ਨਾਲ ਘੋੜੇ ਤੇ ਹਾਥੀਆਂ ਦੀ ਸਵਾਰੀ ਕਰਦਾ ਹੈਂ, ਹੇ ਮਨ ! ਉਸ ਪ੍ਰਭੂ ਨੂੰ ਕਦੇ ਨਾਹ ਵਿਸਾਰੀਂ ।

ਜਿਸ ਦੀ ਦਇਆ ਨਾਲ ਬਾਗ ਜ਼ਮੀਨਾਂ ਤੇ ਧਨ (ਤੈਨੂੰ ਨਸੀਬ ਹਨ) ਉਸ ਪ੍ਰਭੂ ਨੂੰ ਆਪਣੇ ਮਨ ਵਿਚ ਪ੍ਰੋ ਰੱਖ ।

ਹੇ ਮਨ ! ਜਿਸ (ਪ੍ਰਭੂ) ਨੇ ਤੈਨੂੰ ਸਾਜਿਆ ਹੈ, ਉਠਦੇ ਬੈਠਦੇ (ਭਾਵ, ਹਰ ਵੇਲੇ) ਉਸੇ ਨੂੰ ਸਦਾ ਸਿਮਰ ।

ਹੇ ਨਾਨਕ ! ਉਸ ਪ੍ਰਭੂ ਨੂੰ ਸਿਮਰ, ਜੋ ਇੱਕ ਹੈ, ਤੇ, ਬੇਅੰਤ ਹੈ । ਲੋਕ ਤੇ ਪਰਲੋਕ ਵਿਚ (ਉਹੀ) ਤੇਰੀ ਲਾਜ ਰੱਖਣ ਵਾਲਾ ਹੈ ।੪।

**ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥ ਮਨ ਆਠ ਪਹਰ ਕਰਿ ਤਿਸ ਕਾ ਧਿਆਨ ॥ ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥ ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥ ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥ ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥ ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥ ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥ ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥੫॥ {ਪੰਨਾ ੨੭੦}**

**ਪਦ ਅਰਥ** :—ਕਰਹਿ—ਤੂੰ ਕਰਦਾ ਹੈਂ । ਆਚਾਰ—{ਸ਼ਕਟ. ਆਚਾਰ} ਰਸਮ ਰਿਵਾਜ । ਬਿਉਹਾਰੀ—{ਸ਼ਕਟ. ॥ਯਵਹਾਰਿਨੱ} ਵਿਹਾਰ ਕਰਨ ਵਾਲਾ, (ਰਸਮ ਰਿਵਾਜ) ਕਰਨ ਵਾਲਾ । ਅਨੂਪੁ—ਅਨ ਊਪ, ਉਪਮਾ-ਰਹਿਤ, ਜਿਸ ਵਰਗਾ ਕੋਈ ਨਹੀਂ । ਨੀਕੀ—ਚੰਗੀ । ਪਤਿ—ਇੱਜ਼ਤ । ਕਹੈ—ਆਖਦਾ ਹੈ ।

**ਅਰਥ** :—ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਬਹੁਤ ਦਾਨ ਪੁੰਨ ਕਰਦਾ ਹੈਂ, ਹੇ ਮਨ ! ਅੱਠੇ ਪਹਿਰ ਉਸ ਦਾ ਚੇਤਾ ਕਰ ।

ਜਿਸ ਦੀ ਮਿਹਰ ਨਾਲ ਤੂੰ ਰੀਤਾਂ ਰਸਮਾਂ ਕਰਨ ਜੋਗਾ ਹੋਇਆ ਹੈਂ, ਉਸ ਪ੍ਰਭੂ ਨੂੰ ਸ੍ਵਾਸ ਸ੍ਵਾਸ ਯਾਦ ਕਰ ।

ਜਿਸ ਦੀ ਦਇਆ ਨਾਲ ਤੇਰੀ ਸੋਹਣੀ ਸ਼ਕਲ ਹੈ, ਉਸ ਸੋਹਣੇ ਮਾਲਕ ਨੂੰ ਸਦਾ ਸਿਮਰ ।

ਜਿਸ ਪ੍ਰਭੂ ਦੀ ਕਿਰਪਾ ਨਾਲ ਤੈਨੂੰ ਚੰਗੀ (ਮਨੁੱਖ) ਜਾਤੀ ਮਿਲੀ ਹੈ, ਉਸ ਨੂੰ ਸਦਾ ਦਿਨ ਰਾਤ ਯਾਦ ਕਰ ।

ਜਿਸ ਦੀ ਮੇਹਰ ਨਾਲ ਤੇਰੀ ਇੱਜ਼ਤ (ਜਗਤ ਵਿਚ) ਬਣੀ ਹੋਈ ਹੈ (ਉਸ ਦਾ ਨਾਮ ਸਿਮਰ) । ਗੁਰੂ ਦੀ ਬਰਕਤਿ ਲੈ ਕੇ (ਵਡਭਾਗੀ ਮਨੁੱਖ) ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ ।੫।

**ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥ ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥ ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥ ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ ॥ ਜਿਹ ਪ੍ਰਸਾਦਿ ਹਸਤ ਕਰ ਚਲਹਿ ॥ ਜਿਹ ਪ੍ਰਸਾਦਿ ਸੰਪੂਰਨ ਫਲਹਿ ॥ ਜਿਹ ਪ੍ਰਸਾਦਿ ਪਰਮ ਗਤਿ ਪਾਵਹਿ ॥ ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥ ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥ ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥੬॥ {ਪੰਨਾ ੨੭੦}**

**ਪਦ ਅਰਥ** :—ਸੁਨਹਿ—ਤੂੰ ਸੁਣਦਾ ਹੈਂ । ਕਰਨ—ਕੰਨਾਂ (ਨਾਲ) । ਨਾਦ—(ਰਸੀਲੀ) ਆਵਾਜ਼ । ਪੇਖਹਿ—ਤੂੰ ਵੇਖਦਾ ਹੈਂ । ਬਿਸਮਾਦ—ਅਚਰਜ (ਨਜ਼ਾਰੇ) । ਅੰਮ੍ਰਿਤ—ਮਿੱਠੇ ਬੋਲ । ਰਸਨਾ—ਜੀਭ (ਨਾਲ) । ਸਹਜੇ—ਸੁਭਾਵਕ ਹੀ । ਹਸਤ—ਹੱਥ । ਕਰ—ਹੱਥ । ਚਲਹਿ—ਚੱਲਦੇ ਹਨ, ਕੰਮ ਦੇਂਦੇ ਹਨ । ਸੰਪੂਰਨ—ਪੂਰਨ ਤੌਰ ਤੇ, ਹਰੇਕ ਕਾਰ-ਵਿਹਾਰ ਵਿਚ, ਹਰ ਪਾਸੇ । ਫਲਹਿ—ਫਲਦਾ ਹੈਂ, ਫਲ ਹਾਸਲ ਕਰਦਾ ਹੈਂ, ਕਾਮਯਾਬ ਹੁੰਦਾ ਹੈਂ । ਸਹਜਿ—ਅਡੋਲ ਅਵਸਥਾ ਵਿਚ, ਬੇ-ਫ਼ਿਕਰੀ ਵਿਚ । ਸਮਾਵਹਿ—ਤੂੰ ਟਿਕਿਆ ਬੈਠਾ ਹੈਂ । ਅਵਰ ਕਤ—ਹੋਰ ਕਿਥੇ ? ਮਨਿ—ਮਨ ਵਿਚ । ਜਾਗਹੁ—ਹੁਸ਼ੀਆਰ ਹੋਵੋ ।

**ਅਰਥ** :—ਜਿਸ ਦੀ ਕ੍ਰਿਪਾ ਨਾਲ ਤੂੰ (ਆਪਣੇ) ਕੰਨਾਂ ਨਾਲ ਆਵਾਜ਼ ਸੁਣਦਾ ਹੈਂ (ਭਾਵ, ਤੈਨੂੰ ਸੁਣਨ ਦੀ ਤਾਕਤ ਮਿਲੀ ਹੈ), ਜਿਸ ਦੀ ਮੇਹਰ ਨਾਲ ਅਚਰਜ ਨਜ਼ਾਰੇ ਵੇਖਦਾ ਹੈਂ;

ਜਿਸ ਦੀ ਬਰਕਤਿ ਪਾ ਕੇ ਜੀਭ ਨਾਲ ਮਿੱਠੇ ਬੋਲ ਬੋਲਦਾ ਹੈਂ, ਜਿਸ ਦੀ ਕਿਰਪਾ ਨਾਲ ਸੁਭਾਵਕ ਹੀ ਸੁਖੀ ਵੱਸ ਰਿਹਾ ਹੈਂ;

ਜਿਸ ਦੀ ਦਇਆ ਨਾਲ ਤੇਰੇ ਹੱਥ (ਆਦਿਕ ਸਾਰੇ ਅੰਗ) ਕੰਮ ਦੇ ਰਹੇ ਹਨ, ਜਿਸ ਦੀ ਮਿਹਰ ਨਾਲ ਤੂੰ ਹਰੇਕ ਕਾਰ-ਵਿਹਾਰ ਵਿਚ ਕਾਮਯਾਬ ਹੁੰਦਾ ਹੈਂ;

ਜਿਸ ਦੀ ਬਖ਼ਸ਼ਸ਼ ਨਾਲ ਤੈਨੂੰ ਉੱਚਾ ਦਰਜਾ ਮਿਲਦਾ ਹੈ, ਅਤੇ ਤੂੰ ਸੁਖ ਤੇ ਬੇ-ਫ਼ਿਕਰੀ ਵਿਚ ਮਸਤ ਹੈਂ;

ਅਜੇਹਾ ਪ੍ਰਭੂ ਵਿਸਾਰ ਕੇ ਤੂੰ ਹੋਰ ਕਿਸ ਪਾਸੇ ਲੱਗ ਰਿਹਾ ਹੈਂ ? ਹੇ ਨਾਨਕ ! ਗੁਰੂ ਦੀ ਬਰਕਤਿ ਲੈ ਕੇ ਮਨ ਵਿਚ ਹੁਸ਼ੀਆਰ ਹੋਹੁ ।੬।

**ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥ ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥ ਜਿਹ ਪ੍ਰਸਾਦਿ ਤੇਰਾ ਪਰਤਾਪੁ ॥ ਰੇ ਮਨ ਮੂੜ ਤੂ ਤਾ ਕਉ ਜਾਪੁ ॥ ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥ ਤਿਸਹਿ ਜਾਨੁ ਮਨ ਸਦਾ ਹਜੂਰੇ ॥ ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥ ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥ ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥ ਨਾਨਕ ਜਾਪੁ ਜਪੈ ਜਪੁ ਸੋਇ ॥੭॥ {ਪੰਨਾ ੨੭੦}**

**ਪਦ ਅਰਥ** :—ਜਿਸ ਪ੍ਰਸਾਦਿ—ਜਿਸ ਪ੍ਰਸਾਦਿ, ਜਿਸ ਦੀ ਕ੍ਰਿਪਾ ਨਾਲ । ਪ੍ਰਗਟੁ—ਪ੍ਰਸਿੱਧ, ਮਸ਼ਹੂਰ, ਸੋਭਾ ਵਾਲਾ । ਸੰਸਾਰਿ—ਸੰਸਾਰ ਵਿਚ । ਮਨਹੁ—ਮਨ ਤੋਂ । ਮੂੜ—ਮੂਰਖ । ਤਾ ਕਉ—ਉਸ ਨੂੰ । ਜਾਪੁ—ਯਾਦ ਕਰ । ਕਾਰਜ—ਕੰਮ । ਪੂਰੇ—ਮੁਕੰਮਲ, ਸਿਰੇ ਚੜ੍ਹਦੇ ਹਨ । ਜਾਨੁ—ਸਮਝ ਲੈ । ਹਜੂਰੇ—ਅੰਗ-ਸੰਗ । ਰਾਚੁ—ਰਚ, ਰੁੱਝ, ਜੁੜਿਆ ਰਹੁ । ਸੋਇ—ਓਹੀ ਮਨੁੱਖ । ਸਭ ਕੀ—ਹਰੇਕ ਜੀਵ ਦੀ । ਗਤਿ—{ਸ਼ਕਟ. ਗਤਿ—ੳਚਚੲਸਸ, ੲਨਟਰੳਨਚੲ}ਪਹੁੰਚ ।

**ਅਰਥ** :—ਜਿਸ ਪ੍ਰਭੂ ਦੀ ਕ੍ਰਿਪਾ ਨਾਲ ਤੂੰ ਜਗਤ ਵਿਚ ਸੋਭਾ ਵਾਲਾ ਹੈਂ ਉਸ ਨੂੰ ਕਦੇ ਭੀ ਮਨੋਂ ਨ ਭੁਲਾ ।

ਜਿਸ ਦੀ ਮੇਹਰ ਨਾਲ ਤੈਨੂੰ ਵਡਿਆਈ ਮਿਲੀ ਹੋਈ ਹੈ, ਹੇ ਮੂਰਖ ਮਨ ! ਤੂੰ ਉਸ ਪ੍ਰਭੂ ਨੂੰ ਜਪ ।

ਜਿਸ ਦੀ ਕ੍ਰਿਪਾ ਨਾਲ ਤੇਰੇ (ਸਾਰੇ) ਕੰਮ ਸਿਰੇ ਚੜ੍ਹਦੇ ਹਨ, ਹੇ ਮਨ ! ਤੂੰ ਉਸ (ਪ੍ਰਭੂ) ਨੂੰ ਸਦਾ ਅੰਗ ਸੰਗ ਜਾਣ ।

ਜਿਸ ਦੀ ਬਰਕਤਿ ਨਾਲ ਤੈਨੂੰ ਸੱਚ ਪਰਾਪਤ ਹੁੰਦਾ ਹੈ, ਹੇ ਮੇਰੇ ਮਨ ! ਤੂੰ ਉਸ (ਪ੍ਰਭੂ) ਨਾਲ ਜੁੜਿਆ ਰਹੁ ।

ਜਿਸ (ਪਰਾਮਤਮਾ) ਦੀ ਦਇਆ ਨਾਲ ਹਰੇਕ (ਜੀਵ) ਦੀ (ਉਸ ਤਕ) ਪਹੁੰਚ ਹੋ ਜਾਂਦੀ ਹੈ, (ਉਸ ਨੂੰ ਜਪ) ।
ਹੇ ਨਾਨਕ ! (ਜਿਸ ਨੂੰ ਇਹ ਦਾਤਿ ਮਿਲਦੀ ਹੈ) ਉਹ (ਹਰਿ-) ਜਾਪ ਹੀ ਜਪਦਾ ਹੈ ।੭।

**ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥ ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥ ਪ੍ਰਭੂ ਦਇਆ ਤੇ ਕਮਲ ਬਿਗਾਸੁ ॥ ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥ ਪ੍ਰਭ ਦਇਆ ਤੇ ਮਤਿ ਊਤਮ ਹੋਇ ॥ ਸਰਬ ਨਿਧਾਨ ਪ੍ਰਭ ਤੇਰੀ ਮਇਆ ॥ ਆਪਹੁ ਕਛੂ ਨ ਕਿਨਹੂ ਲਇਆ ॥ ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥ ਨਾਨਕ ਇਨ ਕੈ ਕਛੂ ਨ ਹਾਥ ॥੮॥੬॥ {ਪੰਨਾ ੨੭੧}**

ਪਦ ਅਰਥ :—ਗਾਵਾਏ—ਗਾਵਣ ਵਿਚ ਸਹਾਇਤਾ ਕਰਦਾ ਹੈ, ਗਾਵਣ ਲਈ ਪ੍ਰੇਰਦਾ ਹੈ । ਪ੍ਰਗਾਸੁ—ਚਾਨਣ । ਪ੍ਰਭੂ ਦਇਆ—ਪ੍ਰਭੂ ਦੀ ਦਇਆ । ਕਮਲ ਬਿਗਾਸੁ—ਕਮਲ ਦਾ ਬਿਗਾਸ, ਹਿਰਦੇ ਰੂਪੀ ਕਉਲ ਫੁੱਲ ਦਾ ਖਿੜਾਉ । ਪ੍ਰਸੰਨ—ਖ਼ੁਸ਼ । ਸੋਇ—ਉਹ (ਪ੍ਰਭੂ) । ਨਿਧਾਨ—ਖ਼ਜ਼ਾਨੇ । ਮਇਆ—{ਸ਼ਕਟ. ਮਯਸੱ ਨ. ਪਲਇਓਸੁਰਏ, ਦਏਲਗਿਹਟ, ਸਓਟਸਿਡਓਿਚਟੌਨਿ} ਖ਼ੁਸ਼ੀ, ਪ੍ਰਸੰਨਤਾ । ਆਪਹੁ—ਆਪਣੇ ਆਪ ਤੋਂ, ਆਪਣੇ ਉੱਦਮ ਨਾਲ । ਕਿਨਹੂ—ਕਿਸੇ ਨੇ ਭੀ । ਹਰਿ ਨਾਥ—ਹੇ ਹਰੀ ! ਹੇ ਨਾਥ ! ਇਨ ਕੈ ਹਾਥ—ਇਹਨਾਂ ਜੀਵਾਂ ਦੇ ਹੱਥਾਂ ਵਿਚ, ਇਹਨਾਂ ਜੀਵਾਂ ਦੇ ਵੱਸ ਵਿਚ ।

**ਅਰਥ** :—ਉਹੀ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ ਜਿਸ ਪਾਸੋਂ ਆਪ ਜਪਾਉਂਦਾ ਹੈ, ਉਹੀ ਮਨੁੱਖ ਹਰੀ ਦੇ ਗੁਣ ਗਾਉਂਦਾ ਹੈ ਜਿਸ ਨੂੰ ਗਾਵਣ ਲਈ ਪ੍ਰੇਰਦਾ ਹੈ ।

ਪ੍ਰਭੂ ਦੀ ਮੇਹਰ ਨਾਲ (ਮਨ ਵਿਚ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ; ਉਸ ਦੀ ਦਇਆ ਨਾਲ ਹਿਰਦਾ-ਰੂਪ ਕਉਲ ਫੁੱਲ ਖਿੜਦਾ ਹੈ ।

ਉਹ ਪ੍ਰਭੂ (ਉਸ ਮਨੁੱਖ ਦੇ) ਮਨ ਵਿਚ ਵੱਸਦਾ ਹੈ ਜਿਸ ਉਤੇ ਉਹ ਤ੍ਰੁੱਠਦਾ ਹੈ, ਪ੍ਰਭੂ ਦੀ ਮੇਹਰ ਨਾਲ (ਮਨੁੱਖ ਦੀ) ਮੱਤ ਚੰਗੀ ਹੁੰਦੀ ਹੈ ।

ਹੇ ਪ੍ਰਭੂ ! ਤੇਰੀ ਮੇਹਰ ਦੀ ਨਜ਼ਰ ਵਿਚ ਸਾਰੇ ਖ਼ਜ਼ਾਨੇ ਹਨ, ਆਪਣੇ ਜਤਨ ਨਾਲ ਕਿਸੇ ਨੇ ਭੀ ਕੁਝ ਨਹੀਂ ਲੱਭਾ (ਭਾਵ, ਜੀਵ ਦਾ ਉੱਦਮ ਤਦੋਂ ਹੀ ਸਫਲ ਹੁੰਦਾ ਹੈ ਜਦੋਂ ਤੂੰ ਸਵੱਲੀ ਨਜ਼ਰ ਕਰਦਾ ਹੈਂ) ।

ਹੇ ਹਰੀ ! ਹੇ ਨਾਥ ! ਜਿਧਰ ਤੂੰ ਲਾਉਂਦਾ ਹੈਂ ਉਧਰ ਇਹ ਜੀਵ ਲੱਗਦੇ ਹਨ । ਹੇ ਨਾਨਕ ! ਇਹਨਾਂ ਜੀਵਾਂ ਦੇ ਵੱਸ ਕੁਝ ਨਹੀਂ ।੮।੬।

**ਸਲੋਕੁ ॥ ਅਗਮ ਅਗਾਧਿ ਪਾਰਬ੍ਰਹਮੁ ਸੋਇ ॥ ਜੋ ਜੋ ਕਹੈ ਸੁ ਮੁਕਤਾ ਹੋਇ ॥ ਸੁਨਿ ਮੀਤਾ ਨਾਨਕੁ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥੧॥ {ਪੰਨਾ ੨੭੧}**

**ਪਦ ਅਰਥ** :—ਅਗਮ—ਜਿਸ ਤਕ ਪਹੁੰਚ ਨਾ ਹੋ ਸਕੇ । ਅਗਾਧਿ—ਅਥਾਹ । ਕਹੈ—ਆਖਦਾ ਹੈ, ਸਲਾਹੁੰਦਾ ਹੈ । ਮੁਕਤਾ—(ਮਾਇਆ ਦੇ ਬੰਧਨਾਂ ਤੋਂ) ਆਜ਼ਾਦ । ਮੀਤਾ—ਹੇ ਮਿਤ੍ਰ ! ਨਾਨਕੁ—{ਮਿਨਿਓਟਵਿਏ ਛਓਸਏ, ਸ਼ਨਿਗੁਲਓਰ_ਮਬਏਰ, ਸ਼ੁਬਜਏਚਟ ਟੋ ਟਹਏ ਵਏਰਬ ਬਿਨਵੰਤਾ, ਕਰਤਾ-ਕਾਰਕ, ਪੁਲਿੰਗ, ਇਕ-ਵਚਨ ।} ਨਾਨਕੁ ਬਿਨਵੰਤਾ—ਨਾਨਕ ਬੇਨਤੀ ਕਰਦਾ ਹੈ । ਸਾਧ—ਉਹ ਮਨੁੱਖ ਜਿਸ ਨੇ ਆਪਣੇ ਆਪ ਨੂੰ ਸਾਧਿਆ ਹੈ, ਜਿਸ ਨੇ ਆਪਣੇ ਮਨ ਨੂੰ ਵੱਸ ਵਿਚ ਕੀਤਾ ਹੈ, ਗੁਰਮੁਖ । ਅਚਰਜ—ਹੈਰਾਨ ਕਰਨ ਵਾਲੀ । ਕਥਾ—ਜ਼ਿਕਰ, ਗੱਲ-ਬਾਤ ।

**ਅਰਥ** :—ਉਹ ਬੇਅੰਤ ਪ੍ਰਭੂ (ਜੀਵ ਦੀ) ਪਹੁੰਚ ਤੋਂ ਪਰੇ ਹੈ ਤੇ ਅਥਾਹ ਹੈ ।

ਜੋ ਜੋ (ਮਨੁੱਖ ਉਸ ਨੂੰ) ਸਿਮਰਦਾ ਹੈ ਉਹ (ਵਿਕਾਰਾਂ ਦੇ ਜਾਲ ਤੋਂ) ਖ਼ਲਾਸੀ ਪਾ ਲੈਂਦਾ ਹੈ ।

ਹੇ ਮਿਤ੍ਰ ! ਸੁਣ, ਨਾਨਕ ਬੇਨਤੀ ਕਰਦਾ ਹੈ—

(ਸਿਮਰਨ ਕਰਨ ਵਾਲੇ) ਗੁਰਮੁਖਾਂ (ਦੇ ਗੁਣਾਂ) ਦਾ ਜ਼ਿਕਰ ਹੈਰਾਨ ਕਰਨ ਵਾਲਾ ਹੈ (ਭਾਵ, ਸਿਮਰਨ ਦੀ ਬਰਕਤਿ ਨਾਲ ਭਗਤ ਜਨਾਂ ਵਿਚ ਇਤਨੇ ਗੁਣ ਪੈਦਾ ਹੋ ਜਾਂਦੇ ਹਨ ਕਿ ਉਹਨਾਂ ਗੁਣਾਂ ਦੀ ਗੱਲ ਛੇੜਿਆਂ ਅਚਰਜ ਰਹਿ ਜਾਈਦਾ ਹੈ) ।੧।

**ਅਸਟਪਦੀ ॥ ਸਾਧ ਕੈ ਸੰਗਿ ਮੁਖ ਊਜਲ ਹੋਤ ॥ ਸਾਧ ਸੰਗਿ ਮਲੁ ਸਗਲੀ ਖੋਤ ॥ ਸਾਧ ਕੈ ਸੰਗਿ ਮਿਟੈ ਅਭਿਮਾਨੁ ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥ ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥ ਸਾਧ ਸੰਗਿ ਸਭੁ ਹੋਤ ਨਿਬੇਰਾ ॥ ਸਾਧ ਕੈ ਸੰਗਿ ਪਾਏ ਨਾਮ ਰਤਨੁ ॥ ਸਾਧ ਕੈ ਸੰਗਿ ਏਕ ਊਪਰਿ ਜਤਨੁ ॥ ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥ ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥ {ਪੰਨਾ ੨੭੧}**

**ਪਦ ਅਰਥ** :—ਊਜਲ—ਉਜਲਾ, ਸਾਫ਼ । ਮੁਖ ਊਜਲ ਹੋਤ—ਮੂੰਹ ਉੱਜਲਾ ਹੁੰਦਾ ਹੈ, ਇੱਜ਼ਤ ਬਣ ਆਉਂਦੀ ਹੈ । ਸਗਲੀ—ਸਾਰੀ । ਖੋਤ—ਨਾਸ ਹੋ ਜਾਂਦੀ ਹੈ । ਸੁ ਗਿਆਨੁ—ਸ੍ਰੇਸ਼ਟ ਗਿਆਨ । ਨੇਰਾ—ਨੇੜੇ, ਅੰਗ-ਸੰਗ । ਨਿਬੇਰਾ—ਨਿਬੇੜਾ, ਫ਼ੈਸਲਾ । ਏਕ ਊਪਰਿ—ਇਕ ਪ੍ਰਭੂ ਦੇ ਮਿਲਣ ਲਈ । ਮਹਿਮਾ—ਵਡਿਆਈ । ਬਰਨੈ—ਬਿਆਨ ਕਰੇ । ਪ੍ਰਭ ਮਾਹਿ ਸਮਾਨੀ—ਪ੍ਰਭੂ ਵਿਚ ਟਿਕੀ ਹੋਈ ਹੈ, ਪ੍ਰਭੂ ਦੀ ਸੋਭਾ ਦੇ ਬਰਾਬਰ ਹੈ ।

**ਅਰਥ** :—ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਮੂੰਹ ਉਜਲੇ ਹੁੰਦੇ ਹਨ (ਭਾਵ, ਇੱਜ਼ਤ ਬਣ ਆਉਂਦੀ ਹੈ) (ਕਿਉਂਕਿ) ਸਾਧੂ ਜਨਾਂ ਦੇ ਪਾਸ ਰਿਹਾਂ (ਵਿਕਾਰਾਂ ਦੀ) ਸਾਰੀ ਮੈਲ ਮਿਟ ਜਾਂਦੀ ਹੈ ।

ਸਾਧੂਆਂ ਦੀ ਸੰਗਤਿ ਵਿਚ ਅਹੰਕਾਰ ਦੂਰ ਹੁੰਦਾ ਹੈ, ਅਤੇ ਸ੍ਰੇਸ਼ਟ ਗਿਆਨ ਪਰਗਟ ਹੁੰਦਾ ਹੈ (ਭਾਵ, ਚੰਗੀ ਮਤਿ ਆਉਂਦੀ ਹੈ) ।

ਸੰਤਾਂ ਦੀ ਸੰਗਤ ਵਿਚ ਪ੍ਰਭੂ ਅੰਗ-ਸੰਗ ਵੱਸਦਾ ਜਾਪਦਾ ਹੈ, (ਇਸ ਵਾਸਤੇ ਮੰਦੇ ਸੰਸਕਾਰਾਂ ਜਾਂ ਵਾਸਨਾ ਦਾ) ਸਾਰਾ ਨਿਬੇੜਾ ਹੋ ਜਾਂਦਾ ਹੈ (ਭਾਵ, ਮੰਦੇ ਪਾਸੇ ਜੀਵ ਪੈਂਦਾ ਨਹੀਂ) ।

ਗੁਰਮੁਖਾਂ ਦੀ ਸੰਗਤਿ ਵਿਚ ਮਨੁੱਖ ਨਾਮ-ਰੂਪ ਰਤਨ ਲੱਭ ਲੈਂਦਾ ਹੈ, ਤੇ, ਇੱਕ ਪ੍ਰਭੂ ਨੂੰ ਮਿਲਣ ਦਾ ਜਤਨ ਕਰਦਾ ਹੈ ।

ਸਾਧੂਆਂ ਦੀ ਵਡਿਆਈ ਕਿਹੜਾ ਮਨੁੱਖ ਬਿਆਨ ਕਰ ਸਕਦਾ ਹੈ ? (ਕਿਉਂਕਿ) ਹੇ ਨਾਨਕ ! ਸਾਧ ਜਨਾਂ ਦੀ ਸੋਭਾ ਪ੍ਰਭੂ ਦੀ ਸੋਭਾ ਦੇ ਬਰਾਬਰ ਹੋ ਜਾਂਦੀ ਹੈ ।੧।

**ਸਾਧ ਕੈ ਸੰਗਿ ਅਗੋਚਰੁ ਮਿਲੈ ॥ ਸਾਧ ਕੈ ਸੰਗਿ ਸਦਾ ਪਰਫੁਲੈ ॥ ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥ ਸਾਧ ਸੰਗਿ ਅੰਮ੍ਰਿਤ ਰਸੁ ਭੁੰਚਾ ॥ ਸਾਧ ਸੰਗਿ ਹੋਇ ਸਭ ਕੀ ਰੇਨ ॥ ਸਾਧ ਕੈ ਸੰਗਿ ਮਨੋਹਰ ਬੈਨ ॥ ਸਾਧ ਕੈ ਸੰਗਿ ਨ ਕਤਹੂੰ ਧਾਵੈ ॥ ਸਾਧ ਸੰਗਿ ਅਸਥਿਤਿ ਮਨੁ ਪਾਵੈ ॥ ਸਾਧ ਕੈ ਸੰਗਿ ਮਾਇਆ ਤੇ ਭਿੰਨ ॥ ਸਾਧ ਸੰਗਿ ਨਾਨਕ ਪ੍ਰਭ ਸੁਪ੍ਰਸੰਨ ॥੨॥ {ਪੰਨਾ ੨੭੧}**

**ਪਦ ਅਰਥ** :—ਗੋ—ਗਿਆਨ-ਇੰਦ੍ਰਾ, ਉਹ ਇੰਦ੍ਰਾ ਜੋ ਬਾਹਰਲੇ ਪਦਾਰਥਾਂ ਦੀ ਵਾਕਫ਼ੀਅਤ ਇਨਸਾਨ ਨੂੰ ਦੇਂਦਾ ਹੈ । ਗੋਚਰ—(ਸ਼ਕਟ. ਗੋਚਰ) ਸਰੀਰਕ ਇੰਦ੍ਰਿਆਂ ਦੀ ਪਹੁੰਚ । ਅਗੋਚਰ—ਉਹ (ਪ੍ਰਭੂ) ਜੋ ਸਰੀਰਕ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਪਰਫੁਲੈ—ਖਿੜਦਾ ਹੈ । ਬਸਿ—ਕਾਬੂ ਵਿਚ । ਪੰਚ—ਪੰਜ (ਪ੍ਰਸਿੱਧ ਵਿਕਾਰ); ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ । ਅੰਮ੍ਰਿਤ ਰਸੁ—ਨਾਮ ਰੂਪ ਅੰਮ੍ਰਿਤ ਦਾ ਸੁਆਦ । ਭੁੰਚਾ—ਚੱਖਿਆ । ਰੇਨ—(ਚਰਨਾਂ ਦੀ) ਧੂੜ । ਮਨੋਹਰ—ਮਨ ਨੂੰ ਹਰਨ ਵਾਲੇ, ਮਨ ਨੂੰ ਖਿੱਚ ਪਾਉਣ ਵਾਲੇ । ਬੈਨ—ਬਚਨ, ਬੋਲ । ਕਤਹੂੰ—ਕਿਸੇ ਪਾਸੇ । ਧਾਵੈ—ਦੌੜਦਾ । ਅਸਥਿਤਿ—(ਸ਼ਕਟ. ਸ੍ਥਿਤਿ) ਟਿਕਾਉ । ਭਿੰਨ—ਵੱਖਰਾ, ਨਿਰਲੇਪ, ਬੇ-ਦਾਗ਼ ।

**ਅਰਥ** :—ਗੁਰਮੁਖਾਂ ਦੀ ਸੰਗਤਿ ਵਿਚ (ਮਨੁੱਖ ਨੂੰ) ਉਹ ਪ੍ਰਭੂ ਮਿਲ ਪੈਂਦਾ ਹੈ ਜੋ ਸਰੀਰਕ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ; ਅਤੇ ਮਨੁੱਖ ਸਦਾ ਖਿੜੇ ਮੱਥੇ ਰਹਿੰਦਾ ਹੈ ।

ਸਾਧ ਜਨਾਂ ਦੀ ਸੰਗਤਿ ਵਿਚ ਰਿਹਾਂ ਕਾਮਾਦਿਕ ਪੰਜ ਵਿਕਾਰ ਕਾਬੂ ਵਿਚ ਆ ਜਾਂਦੇ ਹਨ, (ਕਿਉਂਕਿ ਮਨੁੱਖ) ਨਾਮ ਰੂਪ ਅੰਮ੍ਰਿਤ ਦਾ ਰਸ ਚੱਖ ਲੈਂਦਾ ਹੈ ।

ਸਾਧ ਜਨਾਂ ਦੀ ਸੰਗਤਿ ਕੀਤਿਆਂ (ਮਨੁੱਖ) ਸਭ (ਪ੍ਰਾਣੀਆਂ) ਦੇ ਚਰਨਾਂ ਦੀ ਧੂੜ ਬਣ ਜਾਂਦਾ ਹੈ ਅਤੇ (ਸਭ ਨਾਲ) ਮਿੱਠੇ ਬਚਨ ਬੋਲਦਾ ਹੈ ।

ਸੰਤ ਜਨਾਂ ਦੇ ਸੰਗ ਰਿਹਾਂ (ਮਨੁੱਖ ਦਾ) ਮਨ ਕਿਸੇ ਪਾਸੇ ਨਹੀਂ ਦੌੜਦਾ ਹੈ, ਅਤੇ (ਪ੍ਰਭੂ ਦੇ ਚਰਨਾਂ ਵਿਚ) ਟਿਕਾਉ ਹਾਸਲ ਕਰ ਲੈਂਦਾ ਹੈ ।

ਹੇ ਨਾਨਕ ! ਗੁਰਮੁਖਾਂ ਦੀ ਸੰਗਤਿ ਵਿਚ ਟਿਕਿਆਂ (ਮਨੁੱਖ) ਮਾਇਆ (ਦੇ ਅਸਰ) ਤੋਂ ਬੇ-ਦਾਗ਼ ਰਹਿੰਦਾ ਹੈ ਅਤੇ ਅਕਾਲ ਪੁਰਖ ਇਸ ਉਤੇ ਦਇਆਵਾਨ ਹੁੰਦਾ ਹੈ ।੨।

**ਸਾਧ ਸੰਗਿ ਦੁਸਮਨ ਸਭਿ ਮੀਤ ॥ ਸਾਧੂ ਕੈ ਸੰਗਿ ਮਹਾ ਪੁਨੀਤ ॥ ਸਾਧ ਸੰਗਿ ਕਿਸ ਸਿਉ ਨਹੀ ਬੈਰੁ ॥ ਸਾਧ ਕੈ ਸੰਗਿ ਨ ਬੀਗਾ ਪੈਰੁ ॥ ਸਾਧ ਕੈ ਸੰਗਿ ਨਾਹੀ ਕੋ ਮੰਦਾ ॥ ਸਾਧ ਸੰਗਿ ਜਾਨੇ ਪਰਮਾਨੰਦਾ ॥ ਸਾਧ ਕੈ ਸੰਗਿ ਨਾਹੀ ਹਉ ਤਾਪੁ ॥ ਸਾਧ ਕੈ ਸੰਗਿ ਤਜੈ ਸਭੁ ਆਪੁ ॥ ਆਪੇ ਜਾਨੈ ਸਾਧ ਬਡਾਈ ॥ ਨਾਨਕ ਸਾਧ ਪ੍ਰਭੂ ਬਨਿ ਆਈ ॥੩॥ {ਪੰਨਾ ੨੭੧}**

**ਪਦ ਅਰਥ** :—ਮਹਾ ਪੁਨੀਤ—ਬਹੁਤ ਪਵਿਤ੍ਰ । ਬੈਰੁ—ਵੈਰ । ਬੀਗਾ—ਵਿੰਗਾ । ਬੀਗਾ ਬੈਰੁ—ਵਿੰਗਾ ਪੈਰ, ਵਿੰਗੇ ਪਾਸੇ ਕਦਮ । ਕੋ—ਕੋਈ ਮਨੁੱਖ । ਪਰਮਾਨੰਦਾ—ਪਰਮ-ਆਨੰਦਾ, ਸਭ ਤੋਂ ਉੱਚੇ ਸੁਖ ਦਾ ਮਾਲਕ । ਹਉ—ਹਉਮੈ, ਆਪਣੀ ਹਸਤੀ ਦਾ ਮਾਣ, ਸਭ ਨਾਲੋਂ ਵੱਖਰੇ-ਪਨ ਦਾ ਖ਼ਿਆਲ । ਆਪੁ—ਆਪਾ-ਭਾਵ, ਹਉਮੈ । ਤਜੈ—ਦੂਰ ਕਰ ਦੇਂਦਾ ਹੈ । ਸਾਧ ਬਡਾਈ—ਸਾਧ ਦੀ ਵਡਿਆਈ । ਬਨਿ ਆਈ—ਪੱਕੀ ਪ੍ਰੀਤ ਬੱਝ ਜਾਂਦੀ ਹੈ ।

**ਅਰਥ** :—ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਸਾਰੇ ਵੈਰੀ (ਭੀ) ਮਿਤ੍ਰ (ਦਿੱਸਣ ਲੱਗ ਜਾਂਦੇ ਹਨ), (ਕਿਉਂਕਿ) ਸਾਧ ਜਨਾਂ ਦੀ ਸੰਗਤ ਵਿਚ (ਮਨੁੱਖ ਦਾ ਆਪਣਾ ਹਿਰਦਾ) ਬਹੁਤ ਸਾਫ਼ ਹੋ ਜਾਂਦਾ ਹੈ ।

ਸੰਤਾਂ ਦੀ ਸੰਗਤਿ ਵਿਚ ਬੈਠਿਆਂ ਕਿਸੇ ਨਾਲ ਵੈਰ ਨਹੀਂ ਰਹਿ ਜਾਂਦਾ ਅਤੇ ਕਿਸੇ ਮੰਦੇ ਪਾਸੇ ਪੈਰ ਨਹੀਂ ਪੁੱਟੀਦਾ ।

ਭਲਿਆਂ ਦੀ ਸੰਗਤਿ ਵਿਚ ਕੋਈ ਮਨੁੱਖ ਭੈੜਾ ਨਹੀਂ ਦਿੱਸਦਾ, (ਕਿਉਂਕਿ ਹਰ ਥਾਂ ਮਨੁੱਖ) ਉੱਚੇ ਸੁਖ ਦੇ ਮਾਲਕ ਪ੍ਰਭੂ ਨੂੰ ਹੀ ਜਾਣਦਾ ਹੈ ।

ਗੁਰਮੁਖ ਦੀ ਸੰਗਤਿ ਕੀਤਿਆਂ ਹਉਮੈ ਰੂਪ ਤਾਪ ਨਹੀਂ ਰਹਿ ਜਾਂਦਾ, (ਕਿਉਂਕਿ) ਸਾਧੂ ਦੀ ਸੰਗਤਿ ਵਿਚ ਮਨੁੱਖ ਸਾਰੀ ਅਪਣੱਤ ਛੱਡ ਦੇਂਦਾ ਹੈ ।

ਸਾਧ ਦੀ ਵਡਿਆਈ ਪ੍ਰਭੂ ਆਪ ਹੀ ਜਾਣਦਾ ਹੈ, (ਕਿਉਂਕਿ) ਹੇ ਨਾਨਕ ! ਸਾਧ ਤੇ ਪ੍ਰਭੂ ਦਾ ਪੱਕਾ ਪਿਆਰ ਪੈ ਜਾਂਦਾ ਹੈ ।੩।

**ਸਾਧ ਕੈ ਸੰਗਿ ਨ ਕਬਹੂ ਧਾਵੈ ॥ ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥ ਸਾਧ ਸੰਗਿ ਬਸਤੁ ਅਗੋਚਰ ਲਹੈ ॥ ਸਾਧੂ ਕੈ ਸੰਗਿ ਅਜਰੁ ਸਹੈ ॥ ਸਾਧ ਕੈ ਸੰਗਿ ਬਸੈ ਥਾਨਿ ਊਚੈ ॥ ਸਾਧੂ ਕੈ ਸੰਗਿ ਮਹਲਿ ਪਹੂਚੈ ॥ ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥ ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥ ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥ ਨਾਨਕ ਸਾਧੂ ਕੈ ਕੁਰਬਾਨ ॥੪॥ {ਪੰਨਾ ੨੭੧}**

**ਪਦ ਅਰਥ** :—ਕਬਹੂ—ਕਦੇ ਭੀ । ਧਾਵੈ—ਦੌੜਦਾ, ਭਟਕਦਾ । ਬਸਤੁ—ਚੀਜ਼, ਵਸਤ । ਅਗੋਚਰ—ਜਿਸ ਤਾਈਂ ਸਰੀਰਕ ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਲਹੈ—ਲੱਭ ਲੈਂਦਾ ਹੈ । ਅਜਰੁ—(ਉਹ ਮਰਤਬਾ) ਜੋ ਜਰਿਆ ਨ ਜਾ ਸਕੇ । ਥਾਨਿ ਊਚੈ—ਉੱਚੇ ਥਾਂ ਤੇ । ਮਹਲਿ—ਮਹਲ ਵਿਚ, ਪ੍ਰਭੂ ਦੇ ਟਿਕਾਣੇ ਤੇ । ਦ੍ਰਿੜੈ—ਦ੍ਰਿੜ੍ਹ ਕਰ ਲੈਂਦਾ ਹੈ, ਚੰਗੀ ਤਰ੍ਹਾਂ ਸਮਝ ਲੈਂਦਾ ਹੈ । ਸਭਿ—ਸਾਰੇ । ਧਰਮ—ਫ਼ਰਜ਼ । ਨਿਧਾਨ—ਖ਼ਜ਼ਾਨਾ । ਕੁਰਬਾਨ—ਸਦਕੇ ।

**ਅਰਥ** :—ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਮਨੁੱਖ ਦਾ ਮਨ ਕਦੇ ਭਟਕਦਾ ਨਹੀਂ, (ਕਿਉਂਕਿ) ਸਾਧ ਜਨਾਂ ਦੀ ਸੰਗਤਿ ਵਿਚ (ਮਨੁੱਖ) ਸਦਾ ਸੁਖ ਮਾਣਦਾ ਹੈ ।

ਸੰਤ ਜਨਾਂ ਦੀ ਸੰਗਤਿ ਵਿਚ (ਪ੍ਰਭੂ ਦਾ) ਨਾਮ ਰੂਪ ਅਗੋਚਰ ਵਸਤ ਮਿਲ ਜਾਂਦੀ ਹੈ, (ਅਤੇ ਮਨੁੱਖ) ਇਹ ਨਾਹ ਜਰਿਆ ਜਾਣ ਵਾਲਾ ਮਰਤਬਾ ਜਰ ਲੈਂਦਾ ਹੈ ।

ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ ਮਨੁੱਖ ਉਚੇ (ਆਤਮਕ) ਟਿਕਾਣੇ ਤੇ ਵੱਸਦਾ ਹੈ ਅਤੇ ਅਕਾਲ ਪੁਰਖ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ।

ਸੰਤਾਂ ਦੀ ਸੰਗਤਿ ਵਿਚ ਰਹਿ ਕੇ (ਮਨੁੱਖ) ਸਾਰੇ ਧਰਮਾਂ (ਫ਼ਰਜ਼ਾਂ) ਨੂੰ ਚੰਗੀ ਤਰ੍ਹਾਂ ਸਮਝ ਲੈਂਦਾ ਹੈ ਅਤੇ ਸਿਰਫ਼ ਅਕਾਲ ਪੁਰਖ ਨੂੰ (ਹਰ ਥਾਂ ਵੇਖਦਾ ਹੈ) ।

ਸਾਧ ਜਨਾਂ ਦੀ ਸੰਗਤਿ ਵਿਚ (ਮਨੁੱਖ) ਨਾਮ ਖ਼ਜ਼ਾਨਾ ਲੱਭ ਲੈਂਦਾ ਹੈ; (ਤਾਂ ਤੇ) ਹੇ ਨਾਨਕ ! (ਆਖ—) ਮੈਂ ਸਾਧ ਜਨਾਂ ਤੋਂ ਸਦਕੇ ਹਾਂ ।

**ਸਾਧ ਕੈ ਸੰਗਿ ਸਭ ਕੁਲ ਉਧਾਰੈ ॥ ਸਾਧ ਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥ ਸਾਧੂ ਕੈ ਸੰਗਿ ਸੋ ਧਨੁ ਪਾਵੈ ॥ ਜਿਸੁ ਧਨ ਤੇ ਸਭੁ ਕੋ ਵਰਸਾਵੈ ॥ ਸਾਧ ਸੰਗਿ ਧਰਮਰਾਇ ਕਰੇ ਸੇਵਾ ॥ ਸਾਧ ਕੈ ਸੰਗਿ ਸੋਭਾ ਸੁਰ ਦੇਵਾ ॥ ਸਾਧੂ ਕੈ ਸੰਗਿ ਪਾਪ ਪਲਾਇਨ ॥ ਸਾਧ ਸੰਗਿ ਅੰਮ੍ਰਿਤ ਗੁਨ ਗਾਇਨ ॥ ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥ ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥੫॥ {ਪੰਨਾ ੨੭੧-੨੭੨}**

**ਪਦ ਅਰਥ** :—ਉਧਾਰੈ—ਬਚਾ ਲੈਂਦਾ ਹੈ । ਕੁਟੰਬ—ਪਰਵਾਰ । ਨਿਸਤਾਰੈ—ਤਾਰ ਲੈਂਦਾ ਹੈ । ਸਭੁ ਕੋ—ਹਰੇਕ ਜੀਵ । ਵਰਸਾਵੈ—{ਸ਼ਕਟ. ਵ —ੱ ਅ. ਵ—ਲ਼ਯਤੇ—੧. ਠੋ ਬਣ ਪੋਾਇਰਡੁਲ ੋਰ ਇਮਨਿਇਨਟ} ਬਲਵਾਨ ਹੋ ਜਾਂਦਾ ਹੈ, ਨਾਮਣੇ ਵਾਲਾ ਹੋ ਜਾਂਦਾ ਹੈ । ਸੁਰ—ਦੇਵਤੇ । ਪਲਾਇਨ—{ਸ਼ਕਟ. ਲੁ ! ਅ. ਡਓਦਇ ਓਾਓ, ਦਸਿਓਪਪਇਓਰ} ਨਾਸ ਹੋ ਜਾਂਦੇ ਹਨ । ਸ੍ਰਬ—ਸਰਬ, ਸਾਰੇ । ਗੰਮਿ—ਪਹੁੰਚ ।

**ਅਰਥ** :—ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ (ਮਨੁੱਖ ਆਪਣੀਆਂ) ਸਾਰੀਆਂ ਕੁਲਾਂ (ਵਿਕਾਰਾਂ ਤੋਂ) ਬਚਾ ਲੈਂਦਾ ਹੈ ਤੇ (ਆਪਣੇ) ਸੱਜਣਾਂ ਮਿੱਤ੍ਰਾਂ ਤੇ ਪਰਵਾਰ ਨੂੰ ਤਾਰ ਲੈਂਦਾ ਹੈ ।

ਸੰਤਾਂ ਦੀ ਸੰਗਤਿ ਵਿਚ ਮਨੁੱਖ ਨੂੰ ਉਹ ਧਨ ਲੱਭ ਪੈਂਦਾ ਹੈ, ਜਿਸ ਧਨ ਦੇ ਮਿਲਣ ਨਾਲ ਹਰੇਕ ਮਨੁੱਖ ਨਾਮਣੇ ਵਾਲਾ ਹੋ ਜਾਂਦਾ ਹੈ ।

ਸਾਧੂ ਜਨਾਂ ਦੀ ਸੰਗਤਿ ਵਿਚ ਰਿਹਾਂ ਧਰਮਰਾਜ (ਭੀ) ਸੇਵਾ ਕਰਦਾ ਹੈ ਅਤੇ (ਦੇਵਤੇ ਭੀ) ਸੋਭਾ ਕਰਦੇ ਹਨ ।

ਗੁਰਮੁਖਾਂ ਦੀ ਸੰਗਤਿ ਵਿਚ ਪਾਪ ਦੂਰ ਹੋ ਜਾਂਦੇ ਹਨ, (ਕਿਉਂਕਿ ਓਥੇ) ਪ੍ਰਭੂ ਦੇ ਅਮਰ ਕਰਨ ਵਾਲੇ ਗੁਣ (ਮਨੁੱਖ) ਗਾਉਂਦੇ ਹਨ ।

ਸੰਤਾਂ ਦੀ ਸੰਗਤਿ ਵਿਚ ਰਹਿ ਕੇ ਸਭ ਥਾਈਂ ਪਹੁੰਚ ਹੋ ਜਾਂਦੀ ਹੈ (ਭਾਵ, ਉੱਚੀ ਆਤਮਕ ਸਮਰੱਥਾ ਆ ਜਾਂਦੀ ਹੈ); ਹੇ ਨਾਨਕ ! ਸਾਧੂ ਦੀ ਸੰਗਤਿ ਵਿਚ ਮਨੁੱਖਾ ਜਨਮ ਦਾ ਫਲ ਮਿਲ ਜਾਂਦਾ ਹੈ ।

**ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥ ਸਾਧ ਕੈ ਸੰਗਿ ਕਲੂਖਤ ਹਰੈ ॥ ਸਾਧ ਕੈ ਸੰਗਿ ਨਰਕ ਪਰਹਰੈ ॥ ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥ ਸਾਧ ਸੰਗਿ ਬਿਛੁਰਤ ਹਰਿ ਮੇਲਾ ॥ ਜੋ ਇਛੈ ਸੋਈ ਫਲੁ ਪਾਵੈ ॥ ਸਾਧ ਕੈ ਸੰਗਿ ਨ ਬਿਰਥਾ ਜਾਵੈ ॥ ਪਾਰਬ੍ਰਹਮੁ ਸਾਧ ਰਿਦ ਬਸੈ ॥ ਨਾਨਕ ਉਧਰੈ ਸਾਧ ਸੁਨਿ ਰਸੈ ॥੬॥ {ਪੰਨਾ ੨੭੨}**

**ਪਦ ਅਰਥ** :—ਘਾਲ—ਮੇਹਨਤ, ਤਪ ਆਦਿਕ ਸਹਾਰਨੇ । ਹੋਤ—ਹੋ ਜਾਈਦਾ ਹੈ । ਨਿਹਾਲ—ਪ੍ਰਸੰਨ । ਕਲੂਖਤ—ਪਾਪ, ਵਿਕਾਰ । ਹਰੈ—ਦੂਰ ਕਰ ਲੈਂਦਾ ਹੈ । ਪਰਹਰੈ—ਪਰੇ ਹਟਾ ਲੈਂਦਾ ਹੈ । ਈਹਾ—ਇਸ ਜਨਮ ਵਿਚ, ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਸੁਹੇਲਾ—ਸੁਖੀ । ਬਿਛੁਰਤ—(ਪ੍ਰਭੂ ਤੋਂ) ਵਿਛੁੜੇ ਹੋਏ ਦਾ । ਇਛੈ—ਚਾਹੁੰਦਾ ਹੈ । ਬਿਰਥਾ—ਖ਼ਾਲੀ, ਸੱਖਣਾ । ਰਿਦ—ਹਿਰਦਾ । ਸਾਧ ਰਸੈ—ਸਾਧੂ ਦੀ ਰਸਨਾ ਤੋਂ, ਜੀਭ ਤੋਂ ।

**ਅਰਥ** :—ਸਾਧ ਜਨਾਂ ਦੀ ਸੰਗਤਿ ਵਿਚ ਰਿਹਾਂ ਤਪ ਆਦਿਕ ਤਪਨ ਦੀ ਲੋੜ ਨਹੀਂ ਰਹਿੰਦੀ, (ਕਿਉਂਕਿ ਉਹਨਾਂ) ਦਾ ਦਰਸ਼ਨ ਹੀ ਕਰ ਕੇ ਹਿਰਦਾ ਖਿੜ ਆਉਂਦਾ ਹੈ ।

ਗੁਰਮੁਖਾਂ ਦੀ ਸੰਗਤਿ ਵਿਚ (ਮਨੁੱਖ ਆਪਣੇ) ਪਾਪ ਨਾਸ ਕਰ ਲੈਂਦਾ ਹੈ, (ਤੇ ਇਸ ਤਰ੍ਹਾਂ) ਨਰਕਾਂ ਤੋਂ ਬਚ ਜਾਂਦਾ ਹੈ ।

ਸੰਤਾਂ ਦੀ ਸੰਗਤਿ ਵਿਚ ਰਹਿ ਕੇ (ਮਨੁੱਖ) ਇਸ ਲੋਕ ਤੇ ਪਰਲੋਕ ਵਿਚ ਸੌਖਾ ਹੋ ਜਾਂਦਾ ਹੈ ਅਤੇ ਪ੍ਰਭੂ ਤੋਂ ਵਿਛੁੜਿਆ ਹੋਇਆ (ਮੁੜ) ਉਸ ਨੂੰ ਮਿਲ ਪੈਂਦਾ ਹੈ ।

ਗੁਰਮੁਖਾਂ ਦੀ ਸੰਗਤਿ ਵਿਚੋਂ (ਮਨੁੱਖ) ਬੇ-ਮੁਰਾਦ ਹੋ ਕੇ ਨਹੀਂ ਜਾਂਦਾ, (ਸਗੋਂ) ਜੋ ਇੱਛਾ ਕਰਦਾ ਹੈ, ਓਹੀ ਫਲ ਪਾਉਂਦਾ ਹੈ ।

ਅਕਾਲ ਪੁਰਖ ਸੰਤ ਜਨਾਂ ਦੇ ਹਿਰਦੇ ਵਿਚ ਵੱਸਦਾ ਹੈ; ਹੇ ਨਾਨਕ ! (ਮਨੁੱਖ) ਸਾਧੂ ਜਨਾਂ ਦੀ ਰਸਨਾ ਤੋਂ (ਉਪਦੇਸ਼) ਸੁਣ ਕੇ (ਵਿਕਾਰਾਂ ਤੋਂ) ਬਚ ਜਾਂਦਾ ਹੈ ।੬।

**ਸਾਧ ਕੈ ਸੰਗਿ ਸੁਨਉ ਹਰਿ ਨਾਉ ॥ ਸਾਧ ਸੰਗਿ ਹਰਿ ਕੇ ਗੁਨ ਗਾਉ ॥ ਸਾਧ ਕੈ ਸੰਗਿ ਨ ਮਨ ਤੇ ਬਿਸਰੈ ॥ ਸਾਧ ਸੰਗਿ ਸਰਪਰ ਨਿਸਤਰੈ ॥ ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥ ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥ ਸਾਧ ਸੰਗਿ ਭਏ ਆਗਿਆਕਾਰੀ ॥ ਸਾਧ ਸੰਗਿ ਗਤਿ ਭਈ ਹਮਾਰੀ ॥ ਸਾਧ ਕੈ ਸੰਗਿ ਮਿਟੇ ਸਭਿ ਰੋਗ ॥ ਨਾਨਕ ਸਾਧ ਭੇਟੇ ਸੰਜੋਗ ॥੭॥ {ਪੰਨਾ ੨੭੨}**

**ਪਦ ਅਰਥ** :—ਸੁਨਉ—ਮੈਂ ਸੁਣਾਂ । ਗਾਉ—ਮੈਂ ਗਾਵਾਂ । ਬਿਸਰੈ—ਭੁੱਲ ਜਾਏ । ਸਰਪਰ—ਜ਼ਰੂਰ । ਘਟਿ ਘਟਿ—ਹਰੇਕ ਸਰੀਰ ਵਿਚ । ਆਗਿਆਕਾਰੀ—ਪ੍ਰਭੂ ਦਾ ਹੁਕਮ ਮੰਨਣ ਵਾਲੇ । ਗਤਿ—ਚੰਗੀ ਹਾਲਤ । ਭੇਟੇ—ਮਿਲਦੇ ਹਨ । ਸੰਜੋਗ—ਭਾਗਾਂ ਨਾਲ ।

**ਅਰਥ** :—ਮੈਂ ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ ਪ੍ਰਭੂ ਦਾ ਨਾਮ ਸੁਣਾਂ ਤੇ ਪ੍ਰਭੂ ਦੇ ਗੁਣ ਗਾਵਾਂ (ਇਹ ਮੇਰੀ ਕਾਮਨਾ ਹੈ) ।

ਸੰਤਾਂ ਦੀ ਸੰਗਤਿ ਵਿਚ ਰਿਹਾਂ ਪ੍ਰਭੂ ਮਨ ਤੋਂ ਭੁੱਲਦਾ ਨਹੀਂ, ਸਾਧ ਜਨਾਂ ਦੀ ਸੰਗਤਿ ਵਿਚ ਮਨੁੱਖ ਜ਼ਰੂਰ (ਵਿਕਾਰਾਂ ਤੋਂ) ਬਚ ਨਿਕਲਦਾ ਹੈ ।

ਭਲਿਆਂ ਦੀ ਸੰਗਤਿ ਵਿਚ ਰਿਹਾਂ ਪ੍ਰਭੂ ਪਿਆਰਾ ਲੱਗਣ ਲੱਗ ਜਾਂਦਾ ਹੈ ਅਤੇ ਉਹ ਹਰੇਕ ਸਰੀਰ ਵਿਚ ਦਿਖਾਈ ਦੇਣ ਲੱਗ ਜਾਂਦਾ ਹੈ ।

ਸਾਧੂਆਂ ਦੀ ਸੰਗਤਿ ਕੀਤਿਆਂ (ਅਸੀ) ਪ੍ਰਭੂ ਦਾ ਹੁਕਮ ਮੰਨਣ ਵਾਲੇ ਹੋ ਜਾਂਦੇ ਹਾਂ ਅਤੇ ਸਾਡੀ ਆਤਮਕ ਅਵਸਥਾ ਸੁਧਰ ਜਾਂਦੀ ਹੈ ।

ਸੰਤ ਜਨਾਂ ਦੀ ਸੁਹਬਤ ਵਿਚ (ਵਿਕਾਰ ਆਦਿਕ) ਸਾਰੇ ਰੋਗ ਮਿਟ ਜਾਂਦੇ ਹਨ; ਹੇ ਨਾਨਕ ! (ਵੱਡੇ) ਭਾਗਾਂ ਨਾਲ ਸਾਧ ਜਨ ਮਿਲਦੇ ਹਨ ।੭।

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥ ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥ ਸਾਧ ਕੀ ਉਪਮਾ ਰਹੀ ਭਰਪੂਰਿ ॥ ਸਾਧ ਕੀ ਸੋਭਾ ਕਾ ਨਾਹੀ ਅੰਤ ॥ ਸਾਧ ਕੀ ਸੋਭਾ ਸਦਾ ਬੇਅੰਤ ॥ ਸਾਧ ਕੀ ਸੋਭਾ ਊਚ ਤੇ ਊਚੀ ॥ ਸਾਧ ਕੀ ਸੋਭਾ ਮੂਚ ਤੇ ਮੂਚੀ ॥ ਸਾਧ ਕੀ ਸੋਭਾ ਸਾਧ ਬਨਿ ਆਈ ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥ {ਪੰਨਾ ੨੭੨}**

**ਪਦ ਅਰਥ** :—ਮਹਿਮਾ—ਵਡਿਆਈ । ਨ ਜਾਨਹਿ—ਨਹੀਂ ਜਾਣਦੇ । ਜੇਤਾ—ਜਿਤਨਾ । ਤੇਤਾ—ਉਤਨਾ । ਬਖਿਆਨਹਿ—ਬਿਆਨ ਕਰਦੇ ਹਨ । ਉਪਮਾ—ਸਮਾਨਤਾ । ਰਹੀ ਭਰਪੂਰਿ—ਸਭ ਥਾਈਂ ਵਿਆਪਕ ਹੈ । ਮੂਚ—ਵੱਡੀ । ਸਾਧ ਬਨਿ ਆਈ—ਸਾਧੂ ਨੂੰ ਹੀ ਫਬਦੀ ਹੈ । ਭੇਦੁ—ਫ਼ਰਕ । ਭਾਈ—ਹੇ ਭਾਈ !

**ਅਰਥ** :—ਸਾਧ ਦੀ ਵਡਿਆਈ ਵੇਦ (ਭੀ) ਨਹੀਂ ਜਾਣਦੇ, ਉਹ ਤਾਂ ਜਿਤਨਾ ਸੁਣਦੇ ਹਨ, ਉਤਨਾ ਹੀ ਬਿਆਨ ਕਰਦੇ ਹਨ (ਪਰ ਸਾਧ ਦੀ ਮਹਿਮਾ ਬਿਆਨ ਤੋਂ ਪਰੇ ਹੈ) ।

ਸਾਧ ਦੀ ਸਮਾਨਤਾ ਤਿੰਨਾਂ ਗੁਣਾਂ ਤੋਂ ਪਰੇ ਹੈ (ਭਾਵ, ਜਗਤ ਦੀ ਰਚਨਾ ਵਿਚ ਕੋਈ ਅਜੇਹੀ ਹਸਤੀ ਨਹੀਂ ਜਿਸ ਨੂੰ ਸਾਧ ਵਰਗਾ ਕਿਹਾ ਜਾ ਸਕੇ; ਹਾਂ) ਸਾਧ ਦੀ ਸਮਾਨਤਾ ਉਸ ਪ੍ਰਭੂ ਨਾਲ ਹੀ ਹੋ ਸਕਦੀ ਹੈ ਜੋ ਸਾਰੇ ਵਿਆਪਕ ਹੈ ।

ਸਾਧੂ ਦੀ ਸੋਭਾ ਦਾ ਅੰਦਾਜ਼ਾ ਨਹੀਂ ਲੱਗ ਸਕਦਾ, ਸਦਾ (ਇਸ ਨੂੰ) ਬੇਅੰਤ ਹੀ (ਕਿਹਾ ਜਾ ਸਕਦਾ) ਹੈ ।

ਸਾਧੂ ਦੀ ਸੋਭਾ ਹੋਰ ਸਭ ਦੀ ਸੋਭਾ ਤੋਂ ਬਹੁਤ ਉੱਚੀ ਹੈ ਤੇ ਬਹੁਤ ਵੱਡੀ ਹੈ ।

ਸਾਧੂ ਦੀ ਸੋਭਾ ਸਾਧੂ ਨੂੰ ਹੀ ਫਬਦੀ ਹੈ (ਕਿਉਂਕਿ) ਹੇ ਨਾਨਕ ! (ਆਖ—) ਹੇ ਭਾਈ ! ਸਾਧੂ ਤੇ ਪ੍ਰਭੂ ਵਿਚ (ਕੋਈ) ਫ਼ਰਕ ਨਹੀਂ ਹੈ ।੮।੭।

**ਸਲੋਕੁ ॥ ਮਨਿ ਸਾਚਾ ਮੁਖਿ ਸਾਚਾ ਸੋਇ ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥ ਨਾਨਕ ਇਹ ਲਛਣ ਬ੍ਰਹਮਗਿਆਨੀ ਹੋਇ ॥੧॥ {ਪੰਨਾ ੨੭੨}**

**ਪਦ ਅਰਥ** :—ਮਨਿ—ਮਨ ਵਿਚ । ਸਾਚਾ—ਸਦਾ ਕਾਇਮ ਰਹਿਣ ਵਾਲਾ ਅਕਾਲ ਪੁਰਖ । ਮੁਖਿ—ਮੂੰਹ ਵਿਚ । ਅਵਰੁ ਕੋਇ—ਕੋਈ ਹੋਰ । ਪੇਖੈ—ਵੇਖਦਾ ਹੈ । ਏਕਸੁ ਬਿਨੁ—ਇਕ ਪ੍ਰਭੂ ਤੋਂ ਬਿਨਾ । ਇਹ ਲਛਣ—ਇਹਨਾਂ ਲੱਛਣਾਂ ਦੇ ਕਾਰਣ, ਇਹਨਾਂ ਗੁਣਾਂ ਨਾਲ । ਬ੍ਰਹਮਗਿਆਨੀ—ਅਕਾਲ ਪੁਰਖ ਦੇ ਗਿਆਨ ਵਾਲਾ । ਗਿਆਨ—ਜਾਣ-ਪਛਾਣ, ਡੂੰਘੀ ਸਾਂਝ ।

**ਅਰਥ** :—(ਜਿਸ ਮਨੁੱਖ ਦੇ) ਮਨ ਵਿਚ ਸਦਾ-ਥਿਰ ਰਹਿਣ ਵਾਲਾ ਪ੍ਰਭੂ (ਵੱਸਦਾ ਹੈ), (ਜੋ) ਮੂੰਹੋਂ (ਭੀ) ਉਸੇ ਪ੍ਰਭੂ ਨੂੰ (ਜਪਦਾ ਹੈ), (ਜੋ ਮਨੁੱਖ) ਇਕ ਅਕਾਲ ਪੁਰਖ ਤੋਂ ਬਿਨਾ (ਕਿਤੇ ਭੀ) ਕਿਸੇ ਹੋਰ ਨੂੰ ਨਹੀਂ ਵੇਖਦਾ, ਹੇ ਨਾਨਕ ! (ਉਹ ਮਨੁੱਖ) ਇਹਨਾਂ ਗੁਣਾਂ ਦੇ ਕਾਰਣ ਬ੍ਰਹਮਗਿਆਨੀ ਹੋ ਜਾਂਦਾ ਹੈ ।੧।

**ਅਸਟਪਦੀ ॥ ਬ੍ਰਹਮਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥ ਬ੍ਰਹਮਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥ ਬ੍ਰਹਮਗਿਆਨੀ ਕੈ ਦ੍ਰਿਸਟਿ ਸਮਾਨਿ ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥ ਬ੍ਰਹਮਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥ ਬ੍ਰਹਮਗਿਆਨੀ ਕਾ ਇਹੈ ਗੁਨਾਉ ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥ {ਪੰਨਾ ੨੭੨}**

**ਪਦ ਅਰਥ** :—ਨਿਰਲੇਪ—ਬੇਦਾਗ਼ । ਅਲੇਪ—(ਚਿੱਕੜ ਤੋਂ) ਸਾਫ਼ । ਨਿਰਦੋਖ—ਦੋਖ-ਰਹਿਤ, ਪਾਪਾਂ ਤੋਂ ਬਰੀ । ਸੂਰੁ—ਸੂਰਜ । ਸੋਖ—{ਸ਼ਕਟ. ੍ਰ—ਣ} ਸੁਕਾਉਣ ਵਾਲਾ । ਦ੍ਰਿਸਟਿ—ਨਜ਼ਰ । ਸਮਾਨਿ—ਇਕੋ ਜਿਹੀ । ਰੰਕ—ਕੰਗਾਲ । ਤੁਲਿ—ਬਰਾਬਰ । ਪਵਾਨ—ਪਵਨ, ਹਵਾ । ਏਕ—ਇਕ-ਤਾਰ । ਬਸੁਧਾ—ਧਰਤੀ । ਲੇਪ—ਪੋਚੈ, ਲੇਪਣ । ਗੁਨਾਉ—ਗੁਣ । ਪਾਵਕ—ਅੱਗ । ਸਹਜ—ਕੁਦਰਤੀ ।

**ਅਰਥ** :—ਬ੍ਰਹਮਗਿਆਨੀ (ਮਨੁੱਖ ਵਿਕਾਰਾਂ ਵਲੋਂ) ਸਦਾ-ਬੇਦਾਗ਼ (ਰਹਿੰਦੇ ਹਨ) ਜਿਵੇਂ ਪਾਣੀ ਵਿਚ (ਉੱਗੇ ਹੋਏ) ਕਉਲ ਫੁੱਲ (ਚਿੱਕੜ ਤੋਂ) ਸਾਫ਼ ਹੁੰਦੇ ਹਨ ।

ਜਿਵੇਂ ਸੂਰਜ ਸਾਰੇ (ਰਸਾਂ) ਨੂੰ ਸੁਕਾ ਦੇਂਦਾ ਹੈ (ਤਿਵੇਂ) ਬ੍ਰਹਮਗਿਆਨੀ (ਮਨੁੱਖ) (ਸਾਰੇ ਪਾਪਾਂ ਨੂੰ ਸਾੜ ਦੇਂਦੇ ਹਨ) ਪਾਪਾਂ ਤੋਂ ਬਚੇ ਰਹਿੰਦੇ ਹਨ ।

ਜਿਵੇਂ ਹਵਾ ਰਾਜੇ ਤੇ ਕੰਗਾਲ ਨੂੰ ਇਕੋ ਜਿਹੀ ਲੱਗਦੀ ਹੈ (ਤਿਵੇਂ) ਬ੍ਰਹਮਗਿਆਨੀ ਦੇ ਅੰਦਰ (ਸਭ ਵਲ) ਇਕੋ ਜਿਹੀ ਨਜ਼ਰ (ਨਾਲ ਤੱਕਣ ਦਾ ਸੁਭਾਉ ਹੁੰਦਾ) ਹੈ ।

(ਕੋਈ ਭਲਾ ਕਹੇ ਭਾਵੇਂ ਬੁਰਾ, ਪਰ) ਬ੍ਰਹਮਗਿਆਨੀ ਮਨੁੱਖਾਂ ਦੇ ਅੰਦਰ ਇਕ-ਤਾਰ ਹੌਸਲਾ (ਕਾਇਮ ਰਹਿੰਦਾ) ਹੈ, ਜਿਵੇਂ ਧਰਤੀ ਨੂੰ ਕੋਈ ਤਾਂ ਖੋਤਰਦਾ ਹੈ, ਤੇ ਕੋਈ ਚੰਦਨ ਦੇ ਲੇਪਣ ਕਰਦਾ ਹੈ (ਪਰ ਧਰਤੀ ਨੂੰ ਪਰਵਾਹ ਨਹੀਂ) ।

ਹੇ ਨਾਨਕ ! ਜਿਵੇਂ ਅੱਗ ਦਾ ਕੁਦਰਤੀ ਸੁਭਾਉ ਹੈ (ਹਰੇਕ ਚੀਜ਼ ਦੀ ਮੈਲ ਸਾੜ ਦੇਣੀ) (ਤਿਵੇਂ) ਬ੍ਰਹਮਗਿਆਨੀ ਮਨੁੱਖਾਂ ਦਾ (ਭੀ) ਇਹੀ ਗੁਣ ਹੈ ।੧।

**ਬ੍ਰਹਮਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨ ਲਾਗੈ ਜਲਾ ॥ ਬ੍ਰਹਮਗਿਆਨੀ ਕੈ ਮਨਿ ਹੋਇ ਪ੍ਰਗਾਸੁ ॥ ਜੈਸੇ ਧਰ ਊਪਰਿ ਆਕਾਸੁ ॥ ਬ੍ਰਹਮਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ ॥ ਬ੍ਰਹਮਗਿਆਨੀ ਕੈ ਨਾਹੀ ਅਭਿਮਾਨ ॥ ਬ੍ਰਹਮਗਿਆਨੀ ਊਚ ਤੇ ਊਚਾ ॥ ਮਨਿ ਅਪਨੈ ਹੈ ਸਭ ਤੇ ਨੀਚਾ ॥ ਬ੍ਰਹਮਗਿਆਨੀ ਸੇ ਜਨ ਭਏ ॥ ਨਾਨਕ ਜਿਨ ਪ੍ਰਭੁ ਆਪਿ ਕਰੇਇ ॥੨॥ {ਪੰਨਾ ੨੭੨}**

**ਪਦ ਅਰਥ** :—ਮਨਿ—ਮਨ ਵਿਚ । ਪ੍ਰਗਾਸੁ—ਚਾਨਣ, ਗਿਆਨ । ਧਰ—ਧਰਤੀ । ਸਤ੍ਰ—ਵੈਰੀ । ਜਿਨ—ਜਿਨ੍ਹਾਂ ਨੂੰ । ਕਰੇਇ—ਕਰਦਾ ਹੈ, ਬਣਾਉਂਦਾ ਹੈ ।

**ਅਰਥ** :—ਜਿਵੇਂ ਪਾਣੀ ਨੂੰ ਕਦੇ ਮੈਲ ਨਹੀਂ ਰਹਿ ਸਕਦੀ (ਬੁਖ਼ਾਰਾਤ ਆਦਿਕ ਬਣ ਕੇ ਮੁੜ ਸਾਫ਼ ਦਾ ਸਾਫ਼, ਤਿਵੇਂ ਹੀ) ਬ੍ਰਹਮਗਿਆਨੀ ਮਨੁੱਖ (ਵਿਕਾਰਾਂ ਦੀ ਮੈਲ ਤੋਂ ਸਦਾ ਬਚਿਆ ਰਹਿ ਕੇ) ਮਹਾ ਨਿਰਮਲ ਹੈ ।

ਜਿਵੇਂ ਧਰਤੀ ਉਤੇ ਆਕਾਸ਼ (ਸਭ ਥਾਂ ਵਿਆਪਕ ਹੈ, ਤਿਵੇਂ) ਬ੍ਰਹਮਗਿਆਨੀ ਦੇ ਮਨ ਵਿਚ (ਇਹ) ਚਾਨਣ ਹੋ ਜਾਂਦਾ ਹੈ (ਕਿ ਪ੍ਰਭੂ ਹਰ ਥਾਂ ਮੌਜੂਦ ਹੈ) ।

ਬ੍ਰਹਮਗਿਆਨੀ ਨੂੰ ਸੱਜਣ ਤੇ ਵੈਰੀ ਇਕੋ ਜਿਹਾ ਹੈ (ਕਿਉਂਕ) ਉਸ ਦੇ ਅੰਦਰ ਅਹੰਕਾਰ ਨਹੀਂ ਹੈ (ਕਿਸੇ ਦੇ ਚੰਗੇ ਮੰਦੇ ਸਲੂਕ ਦਾ ਹਰਖ ਸੋਗ ਨਹੀਂ) ।

ਬ੍ਰਹਮਗਿਆਨੀ (ਆਤਮਕ ਅਵਸਥਾ ਵਿਚ) ਸਭ ਤੋਂ ਉੱਚਾ ਹੈ, (ਪਰ) ਆਪਣੇ ਮਨ ਵਿਚ (ਆਪਣੇ ਆਪ ਨੂੰ) ਸਭ ਤੋਂ ਨੀਵਾਂ (ਜਾਣਦਾ ਹੈ) ।

ਹੇ ਨਾਨਕ ! ਉਹੀ ਮਨੁੱਖ ਬ੍ਰਹਮਗਿਆਨੀ ਬਣਦੇ ਹਨ ਜਿਨ੍ਹਾਂ ਨੂੰ ਪ੍ਰਭੂ ਆਪ ਬਣਾਉਂਦਾ ਹੈ ।੨।

**ਬ੍ਰਹਮਗਿਆਨੀ ਸਗਲ ਕੀ ਰੀਨਾ ॥ ਆਤਮ ਰਸੁ ਬ੍ਰਹਮਗਿਆਨੀ ਚੀਨਾ ॥ ਬ੍ਰਹਮਗਿਆਨੀ ਕੀ ਸਭ ਊਪਰਿ ਮਇਆ ॥ ਬ੍ਰਹਮਗਿਆਨੀ ਤੇ ਕਛੁ ਬੁਰਾ ਨ ਭਇਆ ॥ ਬ੍ਰਹਮਗਿਆਨੀ ਸਦਾ ਸਮਦਰਸੀ ॥ ਬ੍ਰਹਮਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥ ਬ੍ਰਹਮਗਿਆਨੀ ਬੰਧਨ ਤੇ ਮੁਕਤਾ ॥ ਬ੍ਰਹਮਗਿਆਨੀ ਕੀ ਨਿਰਮਲ ਜੁਗਤਾ ॥ ਬ੍ਰਹਮਗਿਆਨੀ ਕਾ ਭੋਜਨੁ ਗਿਆਨ ॥ ਨਾਨਕ ਬ੍ਰਹਮਗਿਆਨੀ ਕਾ ਬ੍ਰਹਮ ਧਿਆਨੁ ॥੩॥ {ਪੰਨਾ ੨੭੨-੨੭੩}**

**ਪਦ ਅਰਥ** :—ਰੀਨਾ (ਚਰਨਾਂ ਦੀ) ਧੂੜ । ਆਤਮ ਰਸੁ—ਆਤਮਾ ਦਾ ਆਨੰਦ । ਚੀਨਾ—ਪਛਾਣਿਆ ਹੈ । ਮਇਆ—ਖ਼ੁਸ਼ੀ, ਪ੍ਰਸੰਨਤਾ, ਮੇਹਰ । ਕਛੁ—ਕੋਈ, ਕੋਈ (ਕੰਮ ਜਾਂ ਗੱਲ) । ਸਭਦਰਸੀ—(ਸਭ ਵਲ) ਇਕੋ ਜਿਹਾ ਵੇਖਣ ਵਾਲਾ । ਬਰਸੀ—ਵਰਖਾ ਕਰਨ ਵਾਲੀ । ਮੁਕਤਾ—ਆਜ਼ਾਦ । ਜੁਗਤਾ—ਜੁਗਤੀ, ਤਰੀਕਾ, ਮਰਯਾਦਾ, ਜ਼ਿੰਦਗੀ ਗੁਜ਼ਾਰਨ ਦਾ ਤਰੀਕਾ ।

**ਅਰਥ** :—ਬ੍ਰਹਮਗਿਆਨੀ ਸਾਰੇ (ਬੰਦਿਆਂ) ਦੇ ਪੈਰਾਂ ਦੀ ਖ਼ਾਕ (ਹੋ ਕੇ ਰਹਿੰਦਾ) ਹੈ; ਬ੍ਰਹਮਗਿਆਨੀ ਨੇ ਆਤਮਕ ਆਨੰਦ ਨੂੰ ਪਛਾਣ ਲਿਆ ਹੈ ।

ਬ੍ਰਹਮਗਿਆਨੀ ਦੀ ਸਭ ਉਤੇ ਖ਼ੁਸ਼ੀ ਹੁੰਦੀ ਹੈ (ਭਾਵ, ਬ੍ਰਹਮ-ਗਿਆਨੀ ਸਭ ਨਾਲ ਹੱਸਦੇ-ਮੱਥੇ ਰਹਿੰਦਾ ਹੈ,) ਅਤੇ ਉਹ ਕੋਈ ਮੰਦਾ ਕੰਮ ਨਹੀਂ ਕਰਦਾ ।

ਬ੍ਰਹਮਗਿਆਨੀ ਸਦਾ ਸਭ ਵਲ ਇਕੋ ਜਿਹੀ ਨਜ਼ਰ ਨਾਲ ਤੱਕਦਾ ਹੈ, ਉਸ ਦੀ ਨਜ਼ਰ ਤੋਂ (ਸਭ ਉਤੇ) ਅੰਮ੍ਰਿਤ ਦੀ ਵਰਖਾ ਹੁੰਦੀ ਹੈ ।

ਬ੍ਰਹਮਗਿਆਨੀ (ਮਾਇਆ ਦੇ) ਬੰਧਨਾਂ ਤੋਂ ਆਜ਼ਾਦ ਹੁੰਦਾ ਹੈ, ਅਤੇ ਉਸ ਦੀ ਜੀਵਨ-ਜੁਗਤੀ ਵਿਕਾਰਾਂ ਤੋਂ ਰਹਿਤ ਹੈ ।

(ਰੱਬੀ-) ਗਿਆਨ ਬ੍ਰਹਮਗਿਆਨੀ ਦੀ ਖ਼ੁਰਾਕ ਹੈ (ਭਾਵ, ਬ੍ਰਹਮਗਿਆਨੀ ਦੀ ਆਤਮਕ ਜ਼ਿੰਦਗੀ ਦਾ ਆਸਰਾ ਹੈ), ਹੇ ਨਾਨਕ ! ਬ੍ਰਹਮਗਿਆਨੀ ਦੀ ਸੁਰਤਿ ਅਕਾਲ ਪੁਰਖ ਨਾਲ ਜੁੜੀ ਰਹਿੰਦੀ ਹੈ ।

**ਬ੍ਰਹਮਗਿਆਨੀ ਏਕ ਊਪਰਿ ਆਸ ॥ ਬ੍ਰਹਮਗਿਆਨੀ ਕਾ ਨਹੀ ਬਿਨਾਸ ॥ ਬ੍ਰਹਮਗਿਆਨੀ ਕੈ ਗਰੀਬੀ ਸਮਾਹਾ ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ ॥ ਬ੍ਰਹਮਗਿਆਨੀ ਕੈ ਨਾਹੀ ਧੰਧਾ ॥ ਬ੍ਰਹਮਗਿਆਨੀ ਲੇ ਧਾਵਤੁ ਬੰਧਾ ॥ ਬ੍ਰਹਮਗਿਆਨੀ ਕੈ ਹੋਇ ਸੁ ਭਲਾ ॥ ਬ੍ਰਹਮਗਿਆਨੀ ਸੁਫਲ ਫਲਾ ॥ ਬ੍ਰਹਮਗਿਆਨੀ ਸੰਗਿ ਸਗਲ ਉਧਾਰੁ ॥ ਨਾਨਕ ਬ੍ਰਹਮਗਿਆਨੀ ਜਪੈ ਸਗਲ ਸੰਸਾਰੁ ॥੪॥ {ਪੰਨਾ ੨੭੩}**

**ਪਦ ਅਰਥ** :—ਆਸ—ਟੇਕ, ਆਸਰਾ । ਬਿਨਾਸ—ਨਾਸ, ਅਭਾਵ । ਬ੍ਰਹਮਗਿਆਨੀ ਕੈ—ਬ੍ਰਹਮਗਿਆਨੀ ਦੇ ਮਨ ਵਿਚ । ਸਮਾਹਾ—ਸਮਾਈ ਹੋਈ ਹੈ, ਟਿਕੀ ਹੋਈ ਹੈ । ਉਮਾਹਾ—ਉਤਸ਼ਾਹ, ਚਾਉ । ਲੇ—ਲੈ ਕੇ, ਕਾਬੂ ਕਰ ਕੇ । ਬੰਧਾ—ਰੋਕ ਰੱਖਦਾ ਹੈ, ਬੰਨ੍ਹ ਰੱਖਦਾ ਹੈ । ਸੁਫਲ—ਚੰਗੇ ਫਲ ਵਾਲਾ ਹੋ ਕੇ, ਚੰਗੀ ਮੁਰਾਦ ਨਾਲ । ਫਲਾ—ਫਲਦਾ ਹੈ, ਕਾਮਯਾਬ ਹੁੰਦਾ ਹੈ । ਬ੍ਰਹਮਗਿਆਨੀ ਜਪੈ—ਬ੍ਰਹਮਗਿਆਨੀ ਦੀ ਰਾਹੀਂ ਜਪਦਾ ਹੈ ।

**ਅਰਥ** :—ਬ੍ਰਹਮਗਿਆਨੀ ਇਕ ਅਕਾਲ ਪੁਰਖ ਉਤੇ ਆਸ ਰੱਖਦਾ ਹੈ; ਬ੍ਰਹਮਗਿਆਨੀ (ਦੀ ਉੱਚੀ ਆਤਮਕ ਅਵਸਥਾ) ਦਾ ਕਦੇ ਨਾਸ ਨਹੀਂ ਹੁੰਦਾ ।

ਬ੍ਰਹਮਗਿਆਨੀ ਦੇ ਹਿਰਦੇ ਵਿਚ ਗਰੀਬੀ ਟਿਕੀ ਰਹਿੰਦੀ ਹੈ, ਅਤੇ ਉਸ ਨੂੰ ਦੂਜਿਆਂ ਦੀ ਭਲਾਈ ਕਰਨ ਦਾ (ਸਦਾ) ਚਾਉ (ਚੜ੍ਹਿਆ ਰਹਿੰਦਾ) ਹੈ ।

ਬ੍ਰਹਮਗਿਆਨੀ ਦੇ ਮਨ ਵਿਚ (ਮਾਇਆ ਦਾ) ਜੰਜਾਲ ਨਹੀਂ ਵਿਆਪਦਾ, (ਕਿਉਂਕਿ) ਉਹ ਭਟਕਦੇ ਮਨ ਨੂੰ ਕਾਬੂ ਕਰ ਕੇ (ਮਾਇਆ ਵਲੋਂ) ਰੋਕ ਸਕਦਾ ਹੈ ।

ਜੋ ਕੁਝ (ਪ੍ਰਭੂ ਵਲੋਂ) ਹੁੰਦਾ ਹੈ, ਬ੍ਰਹਮਗਿਆਨੀ ਨੂੰ ਆਪਣੇ ਮਨ ਵਿਚ ਭਲਾ ਪ੍ਰਤੀਤ ਹੁੰਦਾ ਹੈ, (ਇਸ ਤਰ੍ਹਾਂ) ਉਸ ਦਾ ਮਨੁੱਖਾ ਜਨਮ ਚੰਗੀ ਤਰ੍ਹਾਂ ਕਾਮਯਾਬ ਹੁੰਦਾ ਹੈ ।

ਬ੍ਰਹਮਗਿਆਨੀ ਦੀ ਸੰਗਤਿ ਵਿਚ ਸਭ ਦਾ ਬੇੜਾ ਪਾਰ ਹੁੰਦਾ ਹੈ, (ਕਿਉਂਕਿ) ਹੇ ਨਾਨਕ ! ਬ੍ਰਹਮਗਿਆਨੀ ਦੀ ਰਾਹੀਂ ਸਾਰਾ ਜਗਤ (ਹੀ) (ਪ੍ਰਭੂ ਦਾ ਨਾਮ) ਜਪਣ ਲੱਗ ਪੈਂਦਾ ਹੈ ।੪।

**ਬ੍ਰਹਮਗਿਆਨੀ ਕੈ ਏਕੈ ਰੰਗ ॥ ਬ੍ਰਹਮਗਿਆਨੀ ਕੈ ਬਸੈ ਪ੍ਰਭੁ ਸੰਗ ॥ ਬ੍ਰਹਮਗਿਆਨੀ ਕੈ ਨਾਮੁ ਆਧਾਰੁ ॥ ਬ੍ਰਹਮਗਿਆਨੀ ਕੈ ਨਾਮੁ ਪਰਵਾਰੁ ॥ ਬ੍ਰਹਮਗਿਆਨੀ ਸਦਾ ਸਦ ਜਾਗਤ ॥ ਬ੍ਰਹਮਗਿਆਨੀ ਅਹੰਬੁਧਿ ਤਿਆਗਤ ॥ ਬ੍ਰਹਮਗਿਆਨੀ ਕੈ ਮਨਿ ਪਰਮਾਨੰਦ ॥ ਬ੍ਰਹਮਗਿਆਨੀ ਕੈ ਘਰਿ ਸਦਾ ਅਨੰਦ ॥ ਬ੍ਰਹਮਗਿਆਨੀ ਸੁਖ ਸਹਜ ਨਿਵਾਸ ॥ ਨਾਨਕ ਬ੍ਰਹਮਗਿਆਨੀ ਕਾ ਨਹੀ ਬਿਨਾਸ ॥੫॥ {ਪੰਨਾ ੨੭੩}**

**ਪਦ ਅਰਥ** :—ਏਕੈ—ਇਕ ਪ੍ਰਭੂ ਦਾ । ਰੰਗ—ਪਿਆਰ । ਸੰਗ—ਸੰਗਿ, ਨਾਲ । ਅਧਾਰੁ—ਆਸਰਾ । ਸਦ—ਸਦਾ । ਅਹੰਬੁਧਿ—'ਮੈਂ ਮੈਂ' (ਆਖਣ) ਵਾਲੀ ਬੁਧਿ, ਅਹੰਕਾਰ ਵਾਲੀ ਮੱਤਿ । ਤਿਆਗਤ—ਛੱਡ ਦੇਂਦਾ ਹੈ । ਮਨਿ—ਮਨ ਵਿਚ । ਪਰਮਾਨੰਦ—ਪਰਮ ਅਨੰਦ ਵਾਲਾ ਪ੍ਰਭੂ, ਉੱਚੇ ਸੁਖ ਦਾ ਮਾਲਕ ਅਕਾਲ ਪੁਰਖ । ਸਹਜ—ਅਡੋਲਤਾ ਦੀ ਹਾਲਤ । ਬਿਨਾਸ—ਨਾਸ, ਅਭਾਵ ।

**ਅਰਥ** :—ਬ੍ਰਹਮਗਿਆਨੀ ਦੇ ਹਿਰਦੇ ਵਿਚ (ਸਦਾ) ਇਕ ਅਕਾਲ ਪੁਰਖ ਦਾ ਪਿਆਰ (ਵੱਸਦਾ ਹੈ), (ਤਾਹੀਏਂ) ਪ੍ਰਭੂ ਬ੍ਰਹਮਗਿਆਨੀ ਦੇ ਅੰਗ-ਸੰਗ ਰਹਿੰਦਾ ਹੈ ।

ਬ੍ਰਹਮਗਿਆਨੀ ਦੇ ਮਨ ਵਿਚ (ਪ੍ਰਭੂ ਦਾ) ਨਾਮ (ਹੀ) ਟੇਕ ਹੈ ਅਤੇ ਨਾਮ ਹੀ ਉਸ ਦਾ ਪਰਵਾਰ ਹੈ ।

ਬ੍ਰਹਮਗਿਆਨੀ ਸਦਾ (ਵਿਕਾਰਾਂ ਦੇ ਹਮਲੇ ਵਲੋਂ) ਸੁਚੇਤ ਰਹਿੰਦਾ ਹੈ, ਅਤੇ 'ਮੈਂ ਮੈਂ' ਕਰਨ ਵਾਲੀ ਮੱਤ ਛੱਡ ਦੇਂਦਾ ਹੈ ।

ਬ੍ਰਹਮਗਿਆਨੀ ਦੇ ਮਨ ਵਿਚ ਉੱਚੇ ਸੁਖ ਦਾ ਮਾਲਕ ਅਕਾਲ ਪੁਰਖ ਵੱਸਦਾ ਹੈ, (ਤਾਹੀਏਂ) ਉਸ ਦੇ ਹਿਰਦੇ-ਰੂਪ ਘਰ ਵਿਚ ਸਦਾ ਖ਼ੁਸ਼ੀ ਖਿੜਾਓ ਹੈ ।

ਬ੍ਰਹਮਗਿਆਨੀ (ਮਨੁੱਖ) ਸੁਖ ਤੇ ਸ਼ਾਂਤੀ ਵਿਚ ਟਿਕਿਆ ਰਹਿੰਦਾ ਹੈ; (ਤੇ) ਹੇ ਨਾਨਕ ! ਬ੍ਰਹਮਗਿਆਨੀ (ਦੀ ਇਸ ਉੱਚੀ ਆਤਮਕ ਅਵਸਥਾ) ਦਾ ਕਦੇ ਨਾਸ ਨਹੀਂ ਹੁੰਦਾ ।੫।

**ਬ੍ਰਹਮਗਿਆਨੀ ਬ੍ਰਹਮ ਕਾ ਬੇਤਾ ॥ ਬ੍ਰਹਮਗਿਆਨੀ ਏਕ ਸੰਗਿ ਹੇਤਾ ॥ ਬ੍ਰਹਮਗਿਆਨੀ ਕੈ ਹੋਇ ਅਚਿੰਤ ॥ ਬ੍ਰਹਮਗਿਆਨੀ ਕਾ ਨਿਰਮਲ ਮੰਤ ॥ ਬ੍ਰਹਮਗਿਆਨੀ ਜਿਸੁ ਕਰੈ ਪ੍ਰਭੁ ਆਪਿ ॥ ਬ੍ਰਹਮਗਿਆਨੀ ਕਾ ਬਡ ਪਰਤਾਪ ॥ ਬ੍ਰਹਮਗਿਆਨੀ ਕਾ ਦਰਸੁ ਬਡਭਾਗੀ ਪਾਈਐ ॥ ਬ੍ਰਹਮਗਿਆਨੀ ਕਉ ਬਲਿ ਬਲਿ ਜਾਈਐ ॥ ਬ੍ਰਹਮਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ ॥੬॥ {ਪੰਨਾ ੨੭੩}**

**ਪਦ ਅਰਥ** :—ਬੇਤਾ—{ਸ਼ਕਟ. ਵਿਦੱ ਟੋ ਕਨੋਂਾ ਵੇ ਾ`ਨੲ ਾਹੋ ਕਨੋਂਾਸ} ਜਾਣਨ ਵਾਲਾ, ਮਹਿਰਮ, ਵਾਕਿਫ਼ । ਏਕ ਸੰਗਿ—ਇਕ ਪ੍ਰਭੂ ਨਾਲ । ਹੇਤਾ—ਪਿਆਰ । ਅਚਿੰਤ—ਅਚਿੰਤਤਾ, ਬੇਫ਼ਿਕਰੀ । ਨਿਰਮਲ—ਮਲ-ਹੀਣ, ਪਵਿਤ੍ਰ ਕਰਨ ਵਾਲਾ । ਮੰਤ—ਮੰਤਰ, ਉਪਦੇਸ਼ । ਬਡ—ਵੱਡਾ । ਦਰਸੁ—ਦਰਸਨ । ਪਾਈਐ—ਪਾਈਦਾ ਹੈ । ਬਲਿ ਬਲਿ—ਸਦਕੇ । ਖੋਜਹਿ—ਖੋਜਦੇ ਹਨ, ਭਾਲਦੇ ਹਨ । ਮਹੇਸੁਰ—ਮਹਾ ਈਸੁਰ, ਸ਼ਿਵ ਜੀ (ਆਦਿਕ ਦੇਵਤੇ) । ਪਰਮੇਸੁਰ—ਪਰਮਾਤਮਾ, ਅਕਾਲ ਪੁਰਖ ।

**ਅਰਥ** :—ਬ੍ਰਹਮਗਿਆਨੀ (ਮਨੁੱਖ) ਅਕਾਲ ਪੁਰਖ ਦਾ ਮਹਰਮ ਬਣ ਜਾਂਦਾ ਹੈ ਅਤੇ ਉਹ ਇਕ ਪ੍ਰਭੂ ਨਾਲ ਹੀ ਪਿਆਰ ਕਰਦਾ ਹੈ ।

ਬ੍ਰਹਮਗਿਆਨੀ ਦੇ ਮਨ ਵਿਚ (ਸਦਾ) ਬੇਫ਼ਿਕਰੀ ਰਹਿੰਦੀ ਹੈ, ਉਸ ਦਾ ਉਪਦੇਸ਼ (ਭੀ ਹੋਰਨਾਂ ਨੂੰ) ਪਵਿਤ੍ਰ ਕਰਨ ਵਾਲਾ ਹੁੰਦਾ ਹੈ ।

ਬ੍ਰਹਮਗਿਆਨੀ ਦਾ ਬੜਾ ਨਾਮਣਾ ਹੋ ਜਾਂਦਾ ਹੈ (ਪਰ ਉਹੀ ਮਨੁੱਖ ਬ੍ਰਹਮਗਿਆਨੀ ਬਣਦਾ ਹੈ) ਜਿਸ ਨੂੰ ਪ੍ਰਭੂ ਆਪ ਬਣਾਉਂਦਾ ਹੈ ।

ਬ੍ਰਹਮਗਿਆਨੀ ਦਾ ਦੀਦਾਰ ਵੱਡੇ ਭਾਗਾਂ ਨਾਲ ਪਾਈਦਾ ਹੈ; ਬ੍ਰਹਮਗਿਆਨੀ ਤੋਂ ਸਦਾ ਸਦਕੇ ਜਾਈਏ ।

ਸ਼ਿਵ (ਆਦਿਕ ਦੇਵਤੇ ਭੀ) ਬ੍ਰਹਮਗਿਆਨੀ ਨੂੰ ਭਾਲਦੇ ਫਿਰਦੇ ਹਨ; ਹੇ ਨਾਨਕ ! ਅਕਾਲ ਪੁਰਖ ਆਪ ਬ੍ਰਹਮਗਿਆਨੀ (ਦਾ ਰੂਪ) ਹੈ ।੬।

**ਬ੍ਰਹਮਗਿਆਨੀ ਕੀ ਕੀਮਤਿ ਨਾਹਿ ॥ ਬ੍ਰਹਮਗਿਆਨੀ ਕੈ ਸਗਲ ਮਨ ਮਾਹਿ ॥ ਬ੍ਰਹਮਗਿਆਨੀ ਕਾ ਕਉਨੁ ਜਾਨੈ ਭੇਦੁ ॥ ਬ੍ਰਹਮਗਿਆਨੀ ਕਉ ਸਦਾ ਅਦੇਸੁ ॥ ਬ੍ਰਹਮਗਿਆਨੀ ਕਾ ਕਥਿਆ ਨ ਜਾਇ ਅਧਾਖ੍ਯ੍ਰ ॥ ਬ੍ਰਹਮਗਿਆਨੀ ਸਰਬ ਕਾ ਠਾਕੁਰੁ ॥ ਬ੍ਰਹਮਗਿਆਨੀ ਕੀ ਮਿਤਿ ਕਉਨੁ ਬਖਾਨੈ ॥ ਬ੍ਰਹਮਗਿਆਨੀ ਕੀ ਗਤਿ ਬ੍ਰਹਮਗਿਆਨੀ ਜਾਨੈ ॥ ਬ੍ਰਹਮਗਿਆਨੀ ਕਾ ਅੰਤੁ ਨ ਪਾਰੁ ॥ ਨਾਨਕ ਬ੍ਰਹਮਗਿਆਨੀ ਕਉ ਸਦਾ ਨਮਸਕਾਰੁ ॥੭॥ {ਪੰਨਾ ੨੭੩}**

**ਪਦ ਅਰਥ** :—ਸਗਲ—ਸਾਰੇ । ਮਨ ਮਾਹਿ—ਮਨ ਵਿਚ । ਭੇਦੁ—ਰਾਜ਼, ਮਰਮ । ਅਦੇਸੁ—ਪ੍ਰਣਾਮ, ਨਮਸਕਾਰ । ਅਦਾਖ੍ਯ੍ਰ—(ਮਹਿਮਾ ਦਾ) ਅੱਧਾ ਅੱਖਰ (ਭੀ) । ਮਿਤਿ—ਮਾਪ, ਮਰਯਾਦਾ, ਅੰਦਾਜ਼ਾ । ਗਤਿ—ਹਾਲਤ । ਬਖਾਨੈ—ਬਿਆਨ ਕਰੇ ।

**ਅਰਥ** :—ਬ੍ਰਹਮਗਿਆਨੀ (ਦੇ ਗੁਣਾਂ) ਦਾ ਮੁੱਲ ਨਹੀਂ ਪੈ ਸਕਦਾ, ਸਾਰੇ ਹੀ (ਗੁਣ) ਬ੍ਰਹਮਗਿਆਨੀ ਦੇ ਅੰਦਰ ਹਨ ।

ਕੇਹੜਾ ਮਨੁੱਖ ਬ੍ਰਹਮਗਿਆਨੀ (ਦੀ ਉੱਚੀ ਜ਼ਿੰਦਗੀ) ਦਾ ਭੇਤ ਪਾ ਸਕਦਾ ਹੈ ? ਬ੍ਰਹਮਗਿਆਨੀ ਦੇ ਅੱਗੇ ਸਦਾ ਨਿਊਣਾ ਹੀ (ਫੱਬਦਾ) ਹੈ ।

ਬ੍ਰਹਮਗਿਆਨੀ (ਦੀ ਮਹਿਮਾ) ਦਾ ਅੱਧਾ ਅੱਖਰ ਭੀ ਨਹੀਂ ਕਿਹਾ ਜਾ ਸਕਦਾ; ਬ੍ਰਹਮਗਿਆਨੀ ਸਾਰੇ (ਜੀਵਾਂ) ਦਾ ਪੂਜਨ ਹੈ ।

ਬ੍ਰਹਮਗਿਆਨੀ (ਦੀ ਉੱਚੀ ਜ਼ਿੰਦਗੀ) ਦਾ ਅੰਦਾਜ਼ਾ ਕੌਣ ਲਾ ਸਕਦਾ ਹੈ ? ਉਸ ਦੀ ਹਾਲਤ (ਉਸ ਵਰਗਾ) ਬ੍ਰਹਮਗਿਆਨੀ ਹੀ ਜਾਣਦਾ ਹੈ ।

ਬ੍ਰਹਮਗਿਆਨੀ (ਦੇ ਗੁਣਾਂ ਦੇ ਸਮੁੰਦਰ) ਦਾ ਕੋਈ ਹੱਦ ਬੰਨਾ ਨਹੀਂ; ਹੇ ਨਾਨਕ ! ਸਦਾ ਬ੍ਰਹਮਗਿਆਨੀ ਦੇ ਚਰਨਾਂ ਤੇ ਪਿਆ ਰਹੁ ।੭।

**ਬ੍ਰਹਮਗਿਆਨੀ ਸਭ ਸ੍ਰਿਸਟਿ ਕਾ ਕਰਤਾ ॥ ਬ੍ਰਹਮਗਿਆਨੀ ਸਦ ਜੀਵੈ ਨਹੀ ਮਰਤਾ ॥ ਬ੍ਰਹਮਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥ ਬ੍ਰਹਮਗਿਆਨੀ ਪੂਰਨ ਪੁਰਖੁ ਬਿਧਾਤਾ ॥ ਬ੍ਰਹਮਗਿਆਨੀ ਅਨਾਥ ਕਾ ਨਾਥੁ ॥ ਬ੍ਰਹਮਗਿਆਨੀ ਕਾ ਸਭ ਊਪਰਿ ਹਾਥੁ ॥ ਬ੍ਰਹਮਗਿਆਨੀ ਕਾ ਸਗਲ ਅਕਾਰੁ ॥ ਬ੍ਰਹਮਗਿਆਨੀ ਆਪਿ ਨਿਰੰਕਾਰੁ ॥ ਬ੍ਰਹਮਗਿਆਨੀ ਕੀ ਸੋਭਾ ਬ੍ਰਹਮਗਿਆਨੀ ਬਨੀ ॥ ਨਾਨਕ ਬ੍ਰਹਮਗਿਆਨੀ ਸਰਬ ਕਾ ਧਨੀ ॥੮॥੮॥ {ਪੰਨਾ ੨੭੩-੨੭੪}**

**ਪਦ ਅਰਥ** :—ਸ੍ਰਿਸਟਿ—ਦੁਨੀਆ । ਸਦ—ਸਦਾ । ਮੁਕਤਿ ਜੁਗਤਿ—ਮੁਕਤੀ ਦਾ ਰਸਤਾ । ਜੀਅ ਕਾ ਦਾਤਾ—(ਆਤਮਕ) ਜ਼ਿੰਦਗੀ ਦੇਣ ਵਾਲਾ । ਬਿਧਾਤਾ—ਪੈਦਾ ਕਰਨ ਵਾਲਾ । ਪੂਰਨ ਪੁਰਖੁ—ਸਭ ਵਿਚ ਵਿਆਪਕ ਪ੍ਰਭੂ । ਨਾਥੁ—ਖਸਮ । ਸਭ ਊਪਰਿ ਹਾਥੁ—ਸਭ ਦੀ ਸਹਾਇਤਾ ਕਰਦਾ ਹੈ । ਸਗਲ ਅਕਾਰੁ—ਸਾਰਾ ਦਿੱਸਦਾ ਸੰਸਾਰ । ਅਕਾਰੁ—ਸਰੂਪ । ਬਨੀ—ਫਬਦੀ ਹੈ । ਧਨੀ—ਮਾਲਕ ।

**ਅਰਥ** :—ਬ੍ਰਹਮਗਿਆਨੀ ਸਾਰੇ ਜਗਤ ਦਾ ਬਣਾਉਣ ਵਾਲਾ ਹੈ, ਸਦਾ ਹੀ ਜਿਊਂਦਾ ਹੈ, ਕਦੇ (ਜਨਮ) ਮਰਨ ਦੇ ਗੇੜ ਵਿਚ ਨਹੀਂ ਆਉਂਦਾ ।

ਬ੍ਰਹਮਗਿਆਨੀ ਮੁਕਤੀ ਦਾ ਰਾਹ (ਦੱਸਣ ਵਾਲਾ ਤੇ ਉੱਚੀ ਆਤਮਕ) ਜ਼ਿੰਦਗੀ ਦਾ ਦੇਣ ਵਾਲਾ ਹੈ, ਉਹੀ ਪੂਰਨ ਪੁਰਖ ਤੇ ਕਾਦਰ ਹੈ ।

ਬ੍ਰਹਮਗਿਆਨੀ ਨਿਖ਼ਸਮਿਆਂ ਦਾ ਖ਼ਸਮ ਹੈ, ਸਭ ਦੀ ਸਹਾਇਤਾ ਕਰਦਾ ਹੈ ।

ਸਾਰਾ ਦਿੱਸਦਾ ਜਗਤ ਬ੍ਰਹਮਗਿਆਨੀ ਦਾ (ਆਪਣਾ) ਹੈ, ਉਹ (ਤਾਂ ਪ੍ਰਤੱਖ) ਆਪ ਹੀ ਰੱਬ ਹੈ ।

ਬ੍ਰਹਮਗਿਆਨੀ ਦੀ ਮਹਿਮਾ (ਕੋਈ) ਬ੍ਰਹਮਗਿਆਨੀ ਹੀ ਕਰ ਸਕਦਾ ਹੈ; ਹੇ ਨਾਨਕ ! ਬ੍ਰਹਮਗਿਆਨੀ ਸਭ ਜੀਵਾਂ ਦਾ ਮਾਲਕ ਹੈ ।੮।੮।

**ਸਲੋਕੁ ॥ ਉਰਿ ਧਾਰੈ ਜੋ ਅੰਤਰਿ ਨਾਮੁ ॥ ਸਰਬ ਮੈ ਪੇਖੈ ਭਗਵਾਨੁ ॥ ਨਿਮਖ ਨਿਮਖ ਠਾਕੁਰ ਨਮਸਕਾਰੈ ॥ ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥੧॥ {ਪੰਨਾ ੨੭੪}**

ਪਦ ਅਰਥ :—ਉਰਿ—ਹਿਰਦੇ ਵਿਚ । ਅੰਤਰਿ—ਅੰਦਰ, ਮਨ ਵਿਚ । ਧਾਰੈ—ਟਿਕਾਏ । ਮੈ—(ਸ਼ਕਟ. ਮਯ) 'ਮੈ' ਵਿਆਕਰਣ ਦਾ ਇਕ 'ਪਿਛੇਤਰ' ਹੈ, ਜਿਸ ਦਾ ਭਾਵ ਹੈ 'ਮਿਲਿਆ ਹੋਇਆ, ਭਰਿਆ ਹੋਇਆ, ਵਿਆਪਕ' । ਸਰਬ ਮੈ—ਸਾਰਿਆਂ ਵਿਚ ਵਿਆਪਕ । ਨਿਮਖ—ਅੱਖ ਦਾ ਫਰਕਣਾ । ਅਪਰਸੁ—ਅਛੋਹ, (ਸ਼ਕਟ. ਅ[illegible]ਪ_ਲ) ਜੋ ਕਿਸੇ ਨਾਲ ਨਾਹ ਛੋਹੇ ।

**ਅਰਥ** :—ਜੋ ਮਨੁੱਖ ਸਦਾ ਆਪਣੇ ਹਿਰਦੇ ਵਿਚ ਅਕਾਲ ਪੁਰਖ ਦਾ ਨਾਮ ਟਿਕਾ ਰੱਖਦਾ ਹੈ, ਅਤੇ ਭਗਵਾਨ ਨੂੰ ਸਭਨਾਂ ਵਿਚ ਵਿਆਪਕ ਵੇਖਦਾ ਹੈ, ਜੋ ਪਲ ਪਲ ਆਪਣੇ ਪ੍ਰਭੂ ਨੂੰ ਜੁਹਾਰਦਾ ਹੈ; ਹੇ ਨਾਨਕ ! ਉਹ (ਅਸਲੀ) ਅਪਰਸ ਹੈ ਅਤੇ ਉਹ ਸਭ ਜੀਵਾਂ ਨੂੰ (ਸੰਸਾਰ-ਸਮੁੰਦਰ ਤੋਂ) ਤਾਰ ਲੈਂਦਾ ਹੈ ।੧।

ਨੋਟ :—ਹਿੰਦੂ ਮਤ ਵਿਚ ਕਈ ਮਨੁੱਖ ਬੜੀ ਸੁੱਚ ਰੱਖਣ ਦੇ ਅਜਿਹੇ ਭਰਮ ਵਿਚ ਪੈ ਜਾਂਦੇ ਹਨ ਕਿ ਕਿਸੇ ਹੋਰ ਦੇ ਨਾਲ ਛੋਂਹਦੇ ਭੀ ਨਹੀਂ, ਪਰ ਗੁਰਮਤਿ ਅਨੁਸਾਰ ਅਸਲੀ ਸੁੱਚਾ ਉਹ ਮਨੁੱਖ ਹੈ ਜੋ ਹਰ ਵੇਲੇ ਪ੍ਰਭੂ ਦਾ ਨਾਮ ਹਿਰਦੇ ਵਿਚ ਪ੍ਰੋ ਰੱਖਦਾ ਹੈ ।

**ਅਸਟਪਦੀ ॥ ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥ ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤ ਸੰਗਿ ਹੇਤ ॥ ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥ ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥ ਇੰਦ੍ਰੀਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥ {ਪੰਨਾ ੨੭੪}**

**ਪਦ ਅਰਥ** :—ਮਿਥਿਆ—ਝੂਠ । ਪਰਸ—ਛੋਹ । ਪ੍ਰੀਤਿ ਨਿਰੰਜਨ ਦਰਸ—ਅੰਜਨ (ਕਾਲਖ਼)-ਰਹਿਤ ਪ੍ਰਭੂ ਦੇ ਦਰਸਨ ਦੀ ਪ੍ਰੀਤਿ । ਤ੍ਰਿਅ ਰੂਪੁ—ਇਸਤ੍ਰੀ ਦਾ ਰੂਪ । ਹੇਤ—ਪਿਆਰ । ਕਰਨ—ਕੰਨਾਂ ਨਾਲ । ਕਾਹੂ ਕੀ—ਕਿਸੇ ਦੀ ਭੀ । ਬਿਖਿਆ—ਮਾਇਆ । ਪਰਹਰੈ—ਤਿਆਗ ਦੇਵੇ । ਬਾਸਨਾ—ਵਾਸਨਾ, ਫੁਰਨਾ । ਟਰੈ—ਟਲ ਜਾਏ । ਇੰਦ੍ਰੀਜਿਤ—ਗਿਆਨ-ਇੰਦ੍ਰਿਆਂ ਨੂੰ ਜਿੱਤਣ ਵਾਲਾ । ਦੋਖ—ਵਿਕਾਰ । ਪੰਚ ਦੋਖ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ । ਕੋਟਿ—ਕਰੋੜ । ਮਧੇ—ਵਿਚ । ਕੋ—ਕੋਈ ਵਿਰਲਾ ।

**ਅਰਥ** :—ਜੋ ਮਨੁੱਖ ਜੀਭ ਨਾਲ ਝੂਠ ਨੂੰ ਛੋਹਣ ਨਹੀਂ ਦੇਂਦਾ, ਮਨ ਵਿਚ ਅਕਾਲ ਪੁਰਖ ਦੇ ਦੀਦਾਰ ਦੀ ਤਾਂਘ ਰੱਖਦਾ ਹੈ;

ਜੋ ਪਰਾਈ ਇਸਤ੍ਰੀ ਦੇ ਹੁਸਨ ਨੂੰ ਆਪਣੀਆਂ ਅੱਖਾਂ ਨਾਲ ਨਹੀਂ ਤੱਕਦਾ, ਭਲੇ ਮਨੁੱਖਾਂ ਦੀ ਟਹਲ (ਕਰਦਾ ਹੈ) ਤੇ ਸੰਤ ਜਨਾਂ ਦੀ ਸੰਗਤਿ ਵਿਚ ਪ੍ਰੀਤ (ਰੱਖਦਾ ਹੈ);

ਜੋ ਕੰਨਾਂ ਨਾਲ ਕਿਸੇ ਦੀ ਭੀ ਨਿੰਦਿਆ ਨਹੀਂ ਸੁਣਦਾ, (ਸਗੋਂ) ਸਾਰਿਆਂ ਨਾਲੋਂ ਆਪਣੇ ਆਪ ਨੂੰ ਮਾੜਾ ਸਮਝਦਾ ਹੈ;

ਜੋ ਗੁਰੂ ਦੀ ਮੇਹਰ ਦਾ ਸਦਕਾ ਮਾਇਆ (ਦਾ ਪ੍ਰਭਾਵ) ਪਰੇ ਹਟਾ ਦੇਂਦਾ ਹੈ, ਤੇ ਜਿਸ ਦੇ ਮਨ ਦੀ ਵਾਸਨਾ ਮਨ ਤੋਂ ਟਲ ਜਾਂਦੀ ਹੈ;

ਜੋ ਆਪਣੇ ਗਿਆਨ-ਇੰਦ੍ਰਿਆਂ ਨੂੰ ਵੱਸ ਵਿਚ ਰੱਖ ਕੇ ਕਾਮਾਦਿਕ ਪੰਜੇ ਹੀ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਹੇ ਨਾਨਕ ! ਕਰੋੜਾਂ ਵਿਚੋਂ ਕੋਈ ਇਹੋ ਜਿਹਾ ਵਿਰਲਾ ਬੰਦਾ "ਅਪਰਸ" (ਕਿਹਾ ਜਾ ਸਕਦਾ ਹੈ) ।੧।

**ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ ॥ ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥ ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥ ਮਨ ਤਨ ਅੰਤਰਿ ਸਿਮਰਨ ਗੋਪਾਲ ॥ ਸਭ ਊਪਰਿ ਹੋਵਤ ਕਿਰਪਾਲ ॥ ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥ ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥ {ਪੰਨਾ ੨੭੪}**

ਪਦ ਅਰਥ :—ਬੈਸਨੋ—(ਸ਼ਕਟ. ਵੈ ਣਵ) ਵਿਸ਼ਨੂ ਦਾ ਪੁਜਾਰੀ । ਬਿਸਨ—{ਸ਼ਕਟ. ਵਿ ਣੁ ਠਹਏ ਸਏਚੋਨਦ ਦਏਟਿੇਡ ਟਹਏ ਸ਼ਓਚਰਏਦ੍ਰਨਿਦੁ ਠਰਓਦ, ਏਨਟਰੁਸਟਏਦ 'ਟਿਹ ਟਹਏ ਪਰਏਸਏਰਵਓਟੋਨਿੇਡ ਟਹਏ ੋਰਲਦ, 'ਹਚਿਹ ਦੁਟੇ ਹਏ ਸਿ ਰਏਪਰਏਸਏਨਟਏਦ ਟੋ ਹਓਵਏ ਦੁਲੇ ਦਸਿਚਹਓਰਗਏਦ ਬੇ ਹਸਿ ਵਓਰ੍ਹੋਸਿ ਨਿਚਓਰਨਓਟੋਨਿਸ; ਠਹਏ ੋਰਦ ਸਿ ਟਹੁਸ ਪੋਪੁਲਓਰਲੇ ਦਏਰਵਿਏਦ :

ਯਮਾਵਿਮਿਦਜ਼ ਸਵ.ਲਜ਼ ਤਯ _#ਯ: ਮਹਾਮਨਾ ॥
ਤਮਾਦੇਵੋਯਤੇ ਵਿਣੁਵਿ.ਲ_ਧਾਤੋ: ਪ੍ਰਵੇ_ਨਾਤੱ ॥

ਜਗਤ-ਪਾਲਕ । ਨਿਹਕਰਮ—ਕਰਮ-ਰਹਿਤ, ਕੀਤੇ ਹੋਏ ਕੰਮਾਂ ਦੇ ਫਲ ਦੀ ਇੱਛਾ ਨਾਹ ਰੱਖਦਾ ਹੋਇਆ । ਬਾਛੈ—ਚਾਹੁੰਦਾ ਹੈ । ਦ੍ਰਿੜੈ—ਪੱਕਾ ਕਰਦਾ ਹੈ, ਚੰਗੀ ਤਰ੍ਹਾਂ ਮਨ ਵਿਚ ਟਿਕਾਉਂਦਾ ਹੈ ।

**ਅਰਥ** :—ਜੋ ਮਨੁੱਖ ਪ੍ਰਭੂ ਦੀ ਮਾਇਆ ਦੇ ਅਸਰ ਤੋਂ ਬੇ-ਦਾਗ਼ ਹੈ, ਤੇ, ਜਿਸ ਉਤੇ ਪ੍ਰਭੂ ਆਪ ਤ੍ਰੁਠਦਾ ਹੈ, ਉਹ ਹੈ ਅਸਲੀ ਵੈਸ਼ਨੋ ।

ਉਸ ਵੈਸ਼ਨੋ ਦਾ ਧਰਮ (ਭੀ) ਪਵਿਤ੍ਰ ਹੈ ਜੋ (ਧਰਮ ਦੇ) ਕੰਮ ਕਰਦਾ ਹੋਇਆ ਇਹਨਾਂ ਕੰਮਾਂ ਦੇ ਫਲ ਦੀ ਇੱਛਾ ਨਹੀਂ ਰੱਖਦਾ ।

ਜੋ ਮਨੁੱਖ ਨਿਰਾ ਭਗਤੀ ਤੇ ਕੀਰਤਨ ਵਿਚ ਮਸਤ ਰਹਿੰਦਾ ਹੈ, ਤੇ ਕਿਸੇ ਭੀ ਫਲ ਦੀ ਖ਼ਾਹਸ਼ ਨਹੀਂ ਕਰਦਾ;

ਜਿਸ ਦੇ ਮਨ ਤਨ ਵਿਚ ਪ੍ਰਭੂ ਦਾ ਸਿਮਰਨ ਵੱਸ ਰਿਹਾ ਹੈ, ਜੋ ਸਭ ਜੀਵਾਂ ਉਤੇ ਦਇਆ ਕਰਦਾ ਹੈ,

ਜੋ ਆਪ (ਪ੍ਰਭੂ ਦੇ ਨਾਮ ਨੂੰ) ਆਪਣੇ ਮਨ ਵਿਚ ਟਿਕਾਉਂਦਾ ਹੈ ਤੇ ਹੋਰਨਾਂ ਨੂੰ ਨਾਮ ਜਪਾਉਂਦਾ ਹੈ, ਹੇ ਨਾਨਕ ! ਉਹ ਵੈਸ਼ਨੋ ਉੱਚਾ ਦਰਜਾ ਹਾਸਲ ਕਰਦਾ ਹੈ ।੨।

**ਭਗਉਤੀ ਭਗਵੰਤ ਭਗਤਿ ਕਾ ਰੰਗੁ ॥ ਸਗਲ ਤਿਆਗੈ ਦੁਸਟ ਕਾ ਸੰਗੁ ॥ ਮਨ ਤੇ ਬਿਨਸੈ ਸਗਲਾ ਭਰਮੁ ॥ ਕਰਿ ਪੂਜੈ ਸਗਲ ਪਾਰਬ੍ਰਹਮੁ ॥ ਸਾਧ ਸੰਗਿ ਪਾਪਾ ਮਲੁ ਖੋਵੈ ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥ ਭਗਵੰਤ ਕੀ ਟਹਲ ਕਰੈ ਨਿਤ ਨੀਤਿ ॥ ਮਨੁ ਤਨੁ ਅਰਪੈ ਬਿਸਨ ਪਰੀਤਿ ॥ ਹਰਿ ਕੇ ਚਰਨ ਹਿਰਦੈ ਬਸਾਵੈ ॥ ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥੩॥ {ਪੰਨਾ ੨੭੪}**

**ਪਦ ਅਰਥ** :—ਭਗਉਤੀ—(ਸ਼ਕਟ. ਭਗਵਤੱ) ਭਗਵਾਨ ਦਾ ਉਪਾਸ਼ਕ, ਪਵਿਤ੍ਰ-ਆਤਮਾ । ਕਰਿ ਸਗਲ—ਸਗਲ ਕਰਿ, ਸਭ ਥਾਈਂ ਵਿਆਪਕ ਜਾਣ ਕੇ । ਅਰਪੈ—ਸਦਕੇ ਕਰਦਾ ਹੈ, ਕੁਰਬਾਨ ਕਰਦਾ ਹੈ ।

**ਅਰਥ** :—ਭਗਵਾਨ ਦਾ (ਅਸਲੀ) ਉਪਾਸ਼ਕ (ਉਹ ਹੈ ਜਿਸ ਦੇ ਹਿਰਦੇ ਵਿਚ) ਭਗਵਾਨ ਦੀ ਭਗਤੀ ਦਾ ਪਿਆਰ ਹੈ ਤੇ ਜੋ ਸਭ ਮੰਦ-ਕਰਮੀਆਂ ਦੀ ਸੁਹਬਤ ਛੱਡ ਦੇਂਦਾ ਹੈ;

ਜਿਸ ਦੇ ਮਨ ਵਿਚੋਂ ਹਰ ਤਰ੍ਹਾਂ ਦਾ ਵਹਿਮ ਮਿਟ ਜਾਂਦਾ ਹੈ, ਜੋ ਅਕਾਲ ਪੁਰਖ ਨੂੰ ਹਰ ਥਾਂ ਮੌਜੂਦ ਜਾਣ ਕੇ ਪੂਜਦਾ ਹੈ ।

ਉਸ ਭਗਉਤੀ ਦੀ ਮਤਿ ਉੱਚੀ ਹੁੰਦੀ ਹੈ, ਜੋ ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ ਪਾਪਾਂ ਦੀ ਮੈਲ (ਮਨ ਤੋਂ) ਦੂਰ ਕਰਦਾ ਹੈ ।

ਜੋ ਨਿੱਤ ਭਗਵਾਨ ਦਾ ਸਿਮਰਨ ਕਰਦਾ ਹੈ, ਜੋ ਪ੍ਰਭੂ-ਪਿਆਰ ਤੋਂ ਆਪਣਾ ਮਨ ਤੇ ਤਨ ਕੁਰਬਾਨ ਕਰ ਦੇਂਦਾ ਹੈ;

ਜੋ ਪ੍ਰਭੂ ਦੇ ਚਰਨ (ਸਦਾ ਆਪਣੇ) ਹਿਰਦੇ ਵਿਚ ਵਸਾਉਂਦਾ ਹੈ । ਹੇ ਨਾਨਕ ! ਅਜੇਹਾ ਭਗਉਤੀ ਭਗਵਾਨ ਨੂੰ ਲੱਭ ਲੈਂਦਾ ਹੈ ।੩।

**ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥ ਰਾਮ ਨਾਮ ਸਾਰੁ ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥ ਹਰਿ ਕੀ ਕਥਾ ਹਿਰਦੈ ਬਸਾਵੈ ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥ ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥ ਸੂਖਮ ਮਹਿ ਜਾਨੈ ਅਸਥੂਲੁ ॥ ਚਹੁ ਵਰਨਾ ਕਉ ਦੇ ਉਪਦੇਸੁ ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪॥ {ਪੰਨਾ ੨੭੪}**

**ਪਦ ਅਰਥ** :—ਪਰਬੋਧੈ—ਜਗਾਉਂਦਾ ਹੈ । ਆਤਮ ਮਹਿ—ਆਪਣੇ ਆਪ ਵਿਚ, ਆਪਣੇ ਆਤਮਾ ਵਿਚ । ਸੋਧੈ—ਪੜਤਾਲ ਕਰਦਾ ਹੈ, ਜਾਚਦਾ ਹੈ । ਸਾਰੁ—ਸ੍ਰੇਸ਼ਟ, ਚੰਗਾ, ਮਿੱਠਾ । ਉਪਦੇਸਿ—ਉਪਦੇਸ ਨਾਲ । ਜੀਵੈ—ਜੀਊਂਦਾ ਹੈ, ਰੂਹਾਨੀ ਜ਼ਿੰਦਗੀ ਹਾਸਲ ਕਰਦਾ ਹੈ । ਮੂਲ—ਮੁੱਢ । ਪੁਰਾਨ—ਵਿਆਸ ਰਿਸ਼ੀ ਦੇ ਲਿਖੇ ਹੋਏ ੧੮ ਧਰਮ ਪੁਸਤਕ । ਸੂਖਮ—ਅਦ੍ਰਿਸ਼ਟ, ਨਾਹ ਦਿੱਸਣ ਵਾਲਾ ਪ੍ਰਭੂ । ਅਸਥੂਲੁ—(ਸ਼ਕਟ. ਥੂਲ) ਦ੍ਰਿਸ਼ਟਮਾਨ ਜਗਤ, ਇਹਨੀਂ ਅੱਖੀਂ ਦਿੱਸਦਾ ਸੰਸਾਰ । ਅਦੇਸੁ—ਨਮਸਕਾਰ, ਪ੍ਰਣਾਮ ।

**ਅਰਥ** :—(ਅਸਲੀ) ਪੰਡਿਤ ਉਹ ਹੈ ਜੋ ਆਪਣੇ ਮਨ ਨੂੰ ਸਿੱਖਿਆ ਦੇਂਦਾ ਹੈ, ਅਤੇ ਪ੍ਰਭੂ ਦੇ ਨਾਮ ਨੂੰ ਆਪਣੇ ਮਨ ਵਿਚ ਭਾਲਦਾ ਹੈ ।

ਉਸ ਪੰਡਿਤ ਦੇ ਉਪਦੇਸ਼ ਨਾਲ (ਸਾਰਾ) ਸੰਸਾਰ ਰੂਹਾਨੀ ਜ਼ਿੰਦਗੀ ਹਾਸਲ ਕਰਦਾ ਹੈ, ਜੋ ਪ੍ਰਭੂ-ਨਾਮ ਦਾ ਮਿੱਠਾ ਸੁਆਦ ਚੱਖਦਾ ਹੈ ।

ਉਹ ਪੰਡਿਤ ਮੁੜ ਜਨਮ (ਮਰਨ) ਵਿਚ ਨਹੀਂ ਆਉਂਦਾ, ਜੋ ਅਕਾਲ ਪੁਰਖ (ਦੀ ਸਿਫ਼ਤਿ-ਸਾਲਾਹ) ਦੀਆਂ ਗੱਲਾਂ ਆਪਣੇ ਹਿਰਦੇ ਵਿਚ ਵਸਾਉਂਦਾ ਹੈ ।

ਜੋ ਵੇਦ ਪੁਰਾਣ ਸਿਮ੍ਰਿਤੀਆਂ (ਆਦਿਕ ਸਭ ਧਰਮ-ਪੁਸਤਕਾਂ) ਦਾ ਮੁੱਢ (ਪ੍ਰਭੂ ਨੂੰ) ਸਮਝਦਾ ਹੈ, ਜੋ ਇਹ ਜਾਣਦਾ ਹੈ ਕਿ ਇਹ ਸਾਰਾ ਦਿੱਸਦਾ ਜਗਤ ਅਦ੍ਰਿਸ਼ਟ ਪ੍ਰਭੂ ਦੇ ਹੀ ਆਸਰੇ ਹੈ;

ਜੋ (ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ) ਚਾਰੇ ਹੀ ਜਾਤੀਆਂ ਨੂੰ ਸਿੱਖਿਆ ਦੇਂਦਾ ਹੈ, ਹੇ ਨਾਨਕ ! (ਆਖ) ਉਸ ਪੰਡਿਤ ਅੱਗੇ ਅਸੀ ਸਦਾ ਸਿਰ ਨਿਵਾਉਂਦੇ ਹਾਂ ।੪।

**ਬੀਜ ਮੰਤ੍ਰੁ ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥ ਜੋ ਜੋ ਜਪੈ ਤਿਸ ਕੀ ਗਤਿ ਹੋਇ ॥ ਸਾਧ ਸੰਗਿ ਪਾਵੈ ਜਨੁ ਕੋਇ ॥ ਕਰਿ ਕਿਰਪਾ ਅੰਤਰਿ ਉਰਧਾਰੈ ॥ ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥ ਸਰਬ ਰੋਗ**

ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥ ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥ ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥੫॥ {ਪੰਨਾ ੨੭੪}

**ਪਦ ਅਰਥ** :—ਬੀਜ ਮੰਤ੍ਰੁ—(ਸਭ ਮੰਤ੍ਰਾਂ ਦਾ) ਮੁੱਢ ਮੰਤ੍ਰ । ਕੋ—ਦਾ । ਅੰਤਰਿ ਉਰ—ਉਰ ਅੰਤਰਿ, ਹਿਰਦੇ ਵਿਚ । ਮੁਘਦ—ਮੁਗਧ, ਮੂਰਖ । ਪ੍ਰੇਤ—{ਸ਼ਕਟ. ਪ੍ਰੇਤ—੧. ਠਹਏ ਦਏਪਓਰਟਏਦ ਸਪਰਿਟਿ, ਟਹਏ ਸਪਰਿਟਿ ਬਏਡੋਰਏ`ਬਸਏਤੁਓਿਲ ਰਟਿਏਸ ਓਰਏ ਪਏਰਡੋਰਮਏਦ, ੨. ਅ ਗਹੋਸਟ, ਏਵਲਿ ਸਪਰਿਟਿ.} ਚੰਦਰੀ ਰੂਹ । ਅਉਖਦੁ—ਦਵਾਈ । ਕਲਿਆਣ—ਸੁਖ । ਮੰਗਲ—ਚੰਗੇ ਭਾਗ । ਗਾਮ—ਗਾਉਣੇ । ਕਾਹੂ ਧਰਮਿ—ਕਿਸੇ ਭੀ ਧਰਮ ਦੁਆਰਾ, ਕਿਸੇ ਭੀ ਧਾਰਮਿਕ ਰਸਮ ਰਿਵਾਜ ਦੇ ਕਰਨ ਨਾਲ । ਧੁਰਿ—ਧੁਰੋਂ, ਰੱਬ ਵਲੋਂ । ਕਰਮਿ—ਮੇਹਰ ਅਨੁਸਾਰ ।

**ਅਰਥ** :—(ਬ੍ਰਾਹਮਣ, ਖੜ੍ਰੀ, ਵੈਸ਼, ਸ਼ੂਦਰ) ਚਾਰੇ ਹੀ ਜਾਤੀਆਂ ਵਿਚੋਂ ਕੋਈ ਭੀ ਮਨੁੱਖ (ਪ੍ਰਭੂ ਦਾ) ਨਾਮ ਜਪ (ਕੇ ਵੇਖ ਲਏ), ਨਾਮ (ਹੋਰ ਸਭ ਮੰਤ੍ਰਾਂ ਦਾ) ਮੁੱਢ ਮੰਤ੍ਰ ਹੈ ਅਤੇ ਸਭ ਦਾ ਗਿਆਨ (ਦਾਤਾ) ਹੈ ।

ਜੋ ਜੋ ਮਨੁੱਖ ਨਾਮ ਜਪਦਾ ਹੈ ਉਸ ਦੀ ਉੱਚੀ ਜ਼ਿੰਦਗੀ ਬਣ ਜਾਂਦੀ ਹੈ, (ਪਰ) ਕੋਈ ਵਿਰਲਾ ਮਨੁੱਖ ਸਾਧ ਸੰਗਤਿ ਵਿਚ (ਰਹਿ ਕੇ) (ਇਸ ਨੂੰ) ਹਾਸਲ ਕਰਦਾ ਹੈ ।

ਪਸ਼ੂ, ਚੰਦਰੀ ਰੂਹ, ਮੂਰਖ, ਪੱਥਰ (-ਦਿਲ) (ਕੋਈ ਭੀ ਹੋਵੇ ਸਭ) ਨੂੰ (ਨਾਮ) ਤਾਰ ਦੇਂਦਾ ਹੈ (ਜੇ ਪ੍ਰਭੂ) ਮੇਹਰ ਕਰ ਕੇ (ਉਸ ਦੇ) ਹਿਰਦੇ ਵਿਚ (ਨਾਮ) ਟਿਕਾ ਦੇਵੇ ।

ਪ੍ਰਭੂ ਦਾ ਨਾਮ ਸਾਰੇ ਰੋਗਾਂ ਦੀ ਦਵਾਈ ਹੈ, ਪ੍ਰਭੂ ਦੇ ਗੁਣ ਗਾਉਣੇ ਚੰਗੇ ਭਾਗਾਂ ਤੇ ਸੁਖ ਦਾ ਰੂਪ ਹੈ ।

(ਪਰ ਇਹ ਨਾਮ ਹੋਰ) ਕਿਸੇ ਢੰਗ ਨਾਲ ਜਾਂ ਕਿਸੇ ਧਾਰਮਿਕ ਰਸਮ ਰਿਵਾਜ ਦੇ ਕਰਨ ਨਾਲ ਨਹੀਂ ਮਿਲਦਾ; ਹੇ ਨਾਨਕ ! (ਇਹ ਨਾਮ) ਉਸ ਮਨੁੱਖ ਨੂੰ ਮਿਲਦਾ ਹੈ ਜਿਸ (ਦੇ ਮੱਥੇ ਤੇ) ਧੁਰੋਂ (ਪ੍ਰਭੂ ਦੀ) ਮੇਹਰ ਅਨੁਸਾਰ ਲਿਖਿਆ ਜਾਂਦਾ ਹੈ ।੫।

ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ ਸਤਿ ਰਾਮਦਾਸੁ ॥ ਆਤਮ ਰਾਮੁ ਤਿਸੁ ਨਦਰੀ ਆਇਆ ॥ ਦਾਸ ਦਸੰਤਣ ਭਾਇ ਤਿਨਿ ਪਾਇਆ ॥ ਸਦਾ ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥ ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥ ਤਿਸੁ ਦਾਸ ਕਉ ਸਭ ਸੋਝੀ ਪਰੈ ॥ ਸਗਲ ਸੰਗਿ ਆਤਮ ਉਦਾਸੁ ॥ ਐਸੀ ਜੁਗਤਿ ਨਾਨਕ ਰਾਮਦਾਸੁ ॥੬॥ {ਪੰਨਾ ੨੭੫}

**ਪਦ ਅਰਥ** :—ਸਤਿ—{ਸ ਯ—ਟਰੁਏ, ਰਏਓਲ, ਗਏਨੁਨਿਏ.} ਅਸਲੀ । ਰਾਮਦਾਸੁ—ਰਾਮ ਦਾ ਦਾਸ, ਪ੍ਰਭੂ ਦਾ ਸੇਵਕ । ਆਤਮ ਰਾਮੁ—ਸਭ ਵਿਚ ਵਿਆਪਕ ਪ੍ਰਭੂ । ਭਾਇ—ਭਾਵਨਾ ਨਾਲ, ਸੁਭਾਉ ਦੀ ਰਾਹੀਂ । ਦਾਸ ਦਸੰਤਣ ਭਾਇ—ਦਾਸਾਂ ਦਾ ਦਾਸ ਹੋਣ ਦੀ ਭਾਵਨਾ ਨਾਲ । ਤਿਨਿ—ਉਸ (ਮਨੁੱਖ) ਨੇ । ਨਿਕਟਿ—ਨੇੜੇ । ਜਾਨੁ—(ਜੋ) ਜਾਣਦਾ ਹੈ । ਸੋਝੀ—ਸਮਝ । ਪਰੈ—ਪੜੈ, ਪੈਂਦੀ ਹੈ । ਆਤਮ ਉਦਾਸੁ—ਅੰਦਰੋਂ ਨਿਰਮੋਹ ।

**ਅਰਥ** :—ਜਿਸ ਦੇ ਮਨ ਵਿਚ ਅਕਾਲ ਪੁਰਖ ਵੱਸਦਾ ਹੈ, ਉਸ ਮਨੁੱਖ ਦਾ ਨਾਮ ਅਸਲੀ (ਅਰਥਾਂ ਵਿਚ) 'ਰਾਮਦਾਸੁ' (ਪ੍ਰਭੂ ਦਾ ਸੇਵਕ) ਹੈ;

ਉਸ ਨੂੰ ਸਰਬ-ਵਿਆਪੀ ਪ੍ਰਭੂ ਦਿੱਸ ਪੈਂਦਾ ਹੈ, ਦਾਸਾਂ ਦਾ ਦਾਸ ਹੋਣ ਦੇ ਸੁਭਾਉ ਨਾਲ ਉਸ ਨੇ ਪ੍ਰਭੂ ਨੂੰ ਲੱਭਾ ਹੈ ।

ਜੋ (ਮਨੁੱਖ) ਸਦਾ ਪ੍ਰਭੂ ਨੂੰ ਨੇੜੇ ਜਾਣਦਾ ਹੈ, ਉਹ ਸੇਵਕ ਦਰਗਾਹ ਵਿਚ ਕਬੂਲ ਹੁੰਦਾ ਹੈ ।

ਪ੍ਰਭੂ ਉਸ ਸੇਵਕ ਉਤੇ ਆਪ ਮੇਹਰ ਕਰਦਾ ਹੈ, ਤੇ ਉਸ ਸੇਵਕ ਨੂੰ ਸਾਰੀ ਸਮਝ ਆ ਜਾਂਦੀ ਹੈ ।

ਸਾਰੇ ਪਰਵਾਰ ਵਿਚ (ਰਹਿੰਦਾ ਹੋਇਆ ਭੀ) ਉਹ ਅੰਦਰੋਂ ਨਿਰਮੋਹ ਹੁੰਦਾ ਹੈ; ਹੇ ਨਾਨਕ ! ਇਹੋ ਜਿਹੀ (ਜੀਵਨ-) ਜੁਗਤੀ ਨਾਲ ਉਹ (ਅਸਲੀ) "ਰਾਮਦਾਸ" (ਰਾਮ ਦਾ ਦਾਸ ਬਣ ਜਾਂਦਾ ਹੈ) ।੬।

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥ ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥ ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥ ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥ ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥ {ਪੰਨਾ ੨੭੫}**

**ਪਦ ਅਰਥ** :—ਆਗਿਆ—ਹੁਕਮ, ਰਜ਼ਾ । ਆਤਮ—ਆਪਣੇ ਅੰਦਰ । ਹਿਤਾਵੈ—ਹਿਤ ਵਾਲੀ ਜਾਣੇ, ਮਿੱਠੀ ਕਰ ਕੇ ਮੰਨੇ । ਜੀਵਨ ਮੁਕਤਿ—(ਉਹ ਮਨੁੱਖ ਜਿਸ ਨੂੰ) ਜੀਊਂਦਿਆਂ ਹੀ (ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਮਿਲ ਗਈ ਹੈ । ਹਰਖੁ—ਖ਼ੁਸ਼ੀ । ਸੋਗੁ—ਗਮੀ । ਬਿਓਗੁ—ਵਿਛੋੜਾ । ਸੁਵਰਨੁ—ਸੋਨਾ । ਬਿਖੁ—ਵਿਹੁ, ਜ਼ਹਰ । ਖਾਟੀ—ਕੌੜੀ, ਹਾਨੀਕਾਰਕ (ਸ਼ਕਟ. ਕਟੁ) । ਮਾਨੁ—ਆਦਰ । ਰੰਕੁ—ਕੰਗਾਲ । ਜੁਗਤਿ—ਰਾਹ, ਰਸਤਾ, ਤਰੀਕਾ ।

**ਅਰਥ** :—ਜੋ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਮਨ ਵਿਚ ਮਿੱਠੀ ਕਰ ਕੇ ਮੰਨਦਾ ਹੈ, ਉਹੀ ਜੀਊਂਦਾ ਮੁਕਤ ਅਖਵਾਉਂਦਾ ਹੈ;

ਉਸ ਨੂੰ ਖ਼ੁਸ਼ੀ ਤੇ ਗ਼ਮੀ ਇਕੋ ਜਿਹੀ ਹੈ, ਉਸ ਨੂੰ ਸਦਾ ਆਨੰਦ ਹੈ (ਕਿਉਂਕਿ) ਓਥੇ (ਭਾਵ, ਉਸ ਦੇ ਹਿਰਦੇ ਵਿਚ ਪ੍ਰਭੂ-ਚਰਨਾਂ ਤੋਂ) ਵਿਛੋੜਾ ਨਹੀਂ ਹੈ ।

ਸੋਨਾ ਤੇ ਮਿੱਟੀ (ਭੀ ਉਸ ਮਨੁੱਖ ਵਾਸਤੇ) ਬਰਾਬਰ ਹੈ (ਭਾਵ, ਸੋਨਾ ਵੇਖ ਕੇ ਉਹ ਲੋਭ ਵਿਚ ਨਹੀਂ ਫਸਦਾ), ਅੰਮ੍ਰਿਤ ਤੇ ਕਉੜੀ ਵਿਹੁ ਭੀ ਉਸ ਲਈ ਇਕ ਜੈਸੀ ਹੈ । (ਕਿਸੇ ਵਲੋਂ) ਆਦਰ (ਦਾ ਵਰਤਾਉ ਹੋਵੇ) ਜਾਂ ਅਹੰਕਾਰ (ਦਾ) (ਉਸ ਮਨੁੱਖ ਵਾਸਤੇ) ਇਕ ਸਮਾਨ ਹੈ, ਕੰਗਾਲ ਤੇ ਸ਼ਹਨਸ਼ਾਹ ਭੀ ਉਸ ਦੀ ਨਜ਼ਰ ਵਿਚ ਬਰਾਬਰ ਹੈ ।

ਜੋ (ਰਜ਼ਾ ਪ੍ਰਭੂ) ਵਰਤਾਉਂਦਾ ਹੈ, ਉਹੀ (ਉਸ ਵਾਸਤੇ) ਜ਼ਿੰਦਗੀ ਦਾ ਗਾਡੀ-ਰਾਹ ਹੈ; ਹੇ ਨਾਨਕ ! ਉਹ ਮਨੁੱਖ ਜੀਊਂਦਾ ਮੁਕਤ ਕਿਹਾ ਜਾ ਸਕਦਾ ਹੈ ।੭।

**ਪਾਰਬ੍ਰਹਮ ਕੇ ਸਗਲੇ ਠਾਉ ॥ ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥ ਆਪੇ ਕਰਨ ਕਰਾਵਨ ਜੋਗੁ ॥ ਪ੍ਰਭ ਭਾਵੈ ਸੋਈ ਫੁਨਿ ਹੋਗੁ ॥ ਪਸਰਿਓ ਆਪਿ ਹੋਇ ਅਨਤ ਤਰੰਗ ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥ ਜੈਸੀ ਮਤਿ ਦੇਇ ਤੈਸਾ ਪਰਗਾਸ ॥ ਪਾਰਬ੍ਰਹਮੁ ਕਰਤਾ ਅਬਿਨਾਸ ॥ ਸਦਾ ਸਦਾ ਸਦਾ ਦਇਆਲ ॥ ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥੮॥੯॥ {ਪੰਨਾ ੨੭੫}**

**ਪਦ ਅਰਥ** :—ਸਗਲੇ—ਸਾਰੇ । ਠਾਉ—ਥਾਂ । ਜਿਤੁ—ਜਿਸ ਵਿਚ । ਜਿਤੁ ਘਰਿ—ਜਿਸ ਘਰ ਵਿਚ । ਤਿਨ—ਉਹਨਾਂ ਦਾ । ਜੋਗੁ—ਸਮਰੱਥ, ਤਾਕਤ ਵਾਲਾ । ਪ੍ਰਭ ਭਾਵੈ—(ਜੋ ਕੁਝ) ਪ੍ਰਭੂ ਨੂੰ ਭਾਉਂਦਾ ਹੈ । ਫੁਨਿ—ਫੇਰ, ਮੁੜ । ਹੋਗੁ—ਹੋਵੇਗਾ । ਪਸਰਿਓ—ਖਿਲਰਿਆ ਹੋਇਆ ਹੈ, ਵਿਆਪਕ ਹੈ । ਅਨਤ—ਅਨੰਤ, ਬੇਅੰਤ । ਤਰੰਗ—ਲਹਿਰਾਂ । ਹੋਇ ਅਨਤ ਤਰੰਗ—ਬੇਅੰਤ ਲਹਿਰਾਂ ਹੋ ਕੇ । ਲਖੇ ਨ ਜਾਹਿ—ਬਿਆਨ ਨਹੀਂ

ਕੀਤੇ ਜਾ ਸਕਦੇ । ਰੰਗ—ਤਮਾਸ਼ੇ, ਖੇਲ । ਪਰਗਾਸ—ਚਾਨਣ, ਜ਼ਹੂਰ । ਅਬਿਨਾਸ—ਨਾਸ-ਰਹਿਤ । ਭਏ ਨਿਹਾਲ—(ਜੀਵ) ਨਿਹਾਲ ਹੋ ਜਾਂਦੇ ਹਨ । {ਸ਼ਕਟ. ਨਿਹਾਰਿਨੱ—੧. ਧਡਿਡੁਸਵਿਣ, ਸਪਰਣਓਦਨਿਗ ਾਦਿਣ (ਓਸ ਡਰਓਗਰਓਨਚਣ), ੨. ਢਰਓਗਰਓਨਟ} ਸੁਗੰਧੀ ਦੇਣ ਵਾਲੇ, ਖਿੜੇ ਹੋਏ (ਫੁੱਲ ਵਾਂਗ) ।

**ਅਰਥ** :—ਸਾਰੇ ਥਾਂ (ਸਰੀਰ-ਰੂਪ ਘਰ) ਅਕਾਲ ਪੁਰਖ ਦੇ ਹੀ ਹਨ, ਜਿਸ ਜਿਸ ਥਾਂ ਜੀਵਾਂ ਨੂੰ ਰੱਖਦਾ ਹੈ, ਉਹੋ ਜਿਹਾ ਉਹਨਾਂ ਦਾ ਨਾਉਂ (ਪੈ ਜਾਂਦਾ ਹੈ) ।

ਪ੍ਰਭੂ ਆਪ ਹੀ (ਸਭ ਕੁਝ) ਕਰਨ ਦੀ (ਤੇ ਜੀਵਾਂ ਪਾਸੋਂ) ਕਰਾਉਣ ਦੀ ਤਾਕਤ ਰੱਖਦਾ ਹੈ ਜੋ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ।

(ਜ਼ਿੰਦਗੀ ਦੀਆਂ) ਬੇਅੰਤ ਲਹਿਰਾਂ ਬਣ ਕੇ (ਅਕਾਲ ਪੁਰਖ) ਆਪ ਸਭ ਥਾਈਂ ਮੌਜੂਦ ਹੈ, ਅਕਾਲ ਪੁਰਖ ਦੇ ਖੇਲ ਬਿਆਨ ਨਹੀਂ ਕੀਤੇ ਜਾ ਸਕਦੇ ।

ਜਿਹੋ ਜਿਹੀ ਅਕਲ ਦੇਂਦਾ ਹੈ, ਉਹੋ ਜਿਹਾ ਜ਼ਹੂਰ (ਜੀਵ ਦੇ ਅੰਦਰ) ਹੁੰਦਾ ਹੈ; ਅਕਾਲ ਪੁਰਖ (ਆਪ ਸਭ ਕੁਝ) ਕਰਨ ਵਾਲਾ ਹੈ ਤੇ ਕਦੇ ਮਰਦਾ ਨਹੀਂ ।

ਪ੍ਰਭੂ ਸਦਾ ਮੇਹਰ ਕਰਨ ਵਾਲਾ ਹੈ, ਹੇ ਨਾਨਕ ! (ਜੀਵ ਉਸ ਨੂੰ) ਸਦਾ ਸਿਮਰ ਕੇ (ਫੁੱਲ ਵਾਂਗ) ਖਿੜੇ ਰਹਿੰਦੇ ਹਨ ।੮।੯।

**ਸਲੋਕੁ ॥ ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥ ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥੧॥ {ਪੰਨਾ ੨੭੫}**

**ਪਦ ਅਰਥ** :—ਉਸਤਤਿ—ਵਡਿਆਈ । ਕਰਹਿ—ਕਰਦੇ ਹਨ । ਅੰਤੁ ਨ ਪਾਰਾਵਾਰ—ਪਾਰ ਅਵਾਰ ਦਾ ਅੰਤ ਨ, ਪਾਰਲੇ ਉਰਲੇ ਬੰਨੇ ਦਾ ਅੰਤ ਨਹੀਂ, (ਗੁਣਾਂ ਦੇ) ਪਾਰਲੇ ਉਰਲੇ ਬੰਨੇ ਦਾ ਅਖ਼ੀਰ ਨਹੀਂ (ਲੱਭਦਾ) । ਪ੍ਰਭਿ—ਪ੍ਰਭੂ ਨੇ । ਰਚਨਾ—ਸ੍ਰਿਸ਼ਟੀ; ਜਗਤ ਦੀ ਬਣਤਰ । ਬਹੁ ਬਿਧਿ—ਕਈ ਤਰੀਕਿਆਂ ਨਾਲ । ਪ੍ਰਕਾਰ—ਕਿਸਮ । ਬਿਧਿ—ਤਰੀਕਾ ।

**ਅਰਥ** :—ਅਨੇਕਾਂ ਬੰਦੇ ਪ੍ਰਭੂ ਦੇ ਗੁਣਾਂ ਦਾ ਜ਼ਿਕਰ ਕਰਦੇ ਹਨ, ਪਰ ਉਹਨਾਂ ਗੁਣਾਂ ਦਾ ਹੱਦ-ਬੰਨਾ ਨਹੀਂ ਲੱਭਦਾ । ਹੇ ਨਾਨਕ ! (ਇਹੀ ਸਾਰੀ) ਸ੍ਰਿਸ਼ਟੀ (ਉਸ) ਪ੍ਰਭੂ ਨੇ ਕਈ ਕਿਸਮਾਂ ਦੀ ਕਈ ਤਰੀਕਿਆਂ ਨਾਲ ਬਣਾਈ ਹੈ ।੧।

**ਅਸਟਪਦੀ ॥ ਕਈ ਕੋਟਿ ਹੋਏ ਪੂਜਾਰੀ ॥ ਕਈ ਕੋਟਿ ਆਚਾਰ ਬਿਉਹਾਰੀ ॥ ਕਈ ਕੋਟਿ ਭਏ ਤੀਰਥ ਵਾਸੀ ॥ ਕਈ ਕੋਟਿ ਬਨ ਭ੍ਰਮਹਿ ਉਦਾਸੀ ॥ ਕਈ ਕੋਟਿ ਬੇਦ ਕੇ ਸ੍ਰੋਤੇ ॥ ਕਈ ਕੋਟਿ ਤਪੀਸੁਰ ਹੋਤੇ ॥ ਕਈ ਕੋਟਿ ਆਤਮ ਧਿਆਨੁ ਧਾਰਹਿ ॥ ਕਈ ਕੋਟਿ ਕਬਿ ਕਾਬਿ ਬੀਚਾਰਹਿ ॥ ਕਈ ਕੋਟਿ ਨਵਤਨ ਨਾਮੁ ਧਿਆਵਹਿ ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥੧॥ {ਪੰਨਾ ੨੭੫}**

**ਪਦ ਅਰਥ** :—ਕੋਟਿ—ਕਰੋੜ । ਆਚਾਰ ਬਿਉਹਾਰੀ—ਧਾਰਮਿਕ ਰੀਤਾਂ ਰਸਮਾਂ ਕਰਨ ਵਾਲੇ । ਵਾਸੀ—ਵੱਸਣ ਵਾਲੇ । ਬਨ—ਜੰਗਲਾਂ ਵਿਚ । ਭ੍ਰਮਹਿ—ਫਿਰਦੇ ਹਨ । ਉਦਾਸੀ—ਜਗਤ ਵਲੋਂ ਉਪਰਾਮ ਹੋ ਕੇ । ਸ੍ਰੋਤੇ—ਸੁਣਨ ਵਾਲੇ । ਤਪੀਸੁਰ—ਤਪੀ ਈਸੁਰ, ਵੱਡੇ ਵੱਡੇ ਤਪੀਏ । ਆਤਮ—ਮਨ ਵਿਚ । ਧਿਆਨੁ ਧਾਰਹਿ—ਸੁਰਤਿ ਜੋੜਦੇ ਹਨ । ਕਬਿ—ਕਵਿ, ਕਵੀ । ਕਾਬਿ—ਕਾਵ੍ਯ, ਕਵਿਤਾ, ਕਵੀਆਂ ਦੀਆਂ ਰਚਨਾਂ । ਬੀਚਾਰਹਿ—ਵਿਚਾਰਦੇ ਹਨ । ਨਵਤਨ—ਨਵਾਂ ।

**ਅਰਥ** :—(ਪ੍ਰਭੂ ਦੀ ਇਸ ਰਚੀ ਹੋਈ ਦੁਨੀਆ ਵਿਚ) ਕਈ ਕਰੋੜਾਂ ਪ੍ਰਾਣੀ ਪੁਜਾਰੀ ਹਨ, ਅਤੇ ਕਈ ਕਰੋੜਾਂ ਧਾਰਮਿਕ ਰੀਤਾਂ ਰਸਮਾਂ ਕਰਨ ਵਾਲੇ ਹਨ;

ਕਈ ਕਰੋੜਾਂ (ਬੰਦੇ) ਤੀਰਥਾਂ ਦੇ ਵਸਨੀਕ ਹਨ ਅਤੇ ਕਈ ਕਰੋੜਾਂ (ਜਗਤ ਵਲੋਂ) ਉਪਰਾਮ ਹੋ ਕੇ ਜੰਗਲਾਂ ਵਿਚ ਫਿਰਦੇ ਹਨ;

ਕਈ ਕਰੋੜਾਂ ਜੀਵ ਵੇਦਾਂ ਦੇ ਸੁਣਨ ਵਾਲੇ ਹਨ ਅਤੇ ਕਈ ਕਰੋੜਾਂ ਵੱਡੇ ਵੱਡੇ ਤਪੀਏ ਬਣੇ ਹੋਏ ਹਨ;

ਕਈ ਕਰੋੜਾਂ (ਮਨੁੱਖ) ਆਪਣੇ ਅੰਦਰ ਸੁਰਤਿ ਜੋੜ ਰਹੇ ਹਨ ਅਤੇ ਕਈ ਕਰੋੜਾਂ (ਮਨੁੱਖ) ਕਵੀਆਂ ਦੀਆਂ ਰਚੀਆਂ ਕਵਿਤਾ ਵਿਚਾਰਦੇ ਹਨ;

ਕਈ ਕਰੋੜਾਂ ਬੰਦੇ (ਪ੍ਰਭੂ ਦਾ) ਨਿੱਤ ਨਵਾਂ ਨਾਮ ਸਿਮਰਦੇ ਹਨ, (ਪਰ) ਹੇ ਨਾਨਕ ! ਉਸ ਕਰਤਾਰ ਦਾ ਕੋਈ ਭੀ ਅੰਤ ਨਹੀਂ ਪਾ ਸਕਦੇ ।੧।

**ਕਈ ਕੋਟਿ ਭਏ ਅਭਿਮਾਨੀ ॥ ਕਈ ਕੋਟਿ ਅੰਧ ਅਗਿਆਨੀ ॥ ਕਈ ਕੋਟਿ ਕਿਰਪਨ ਕਠੋਰ ॥ ਕਈ ਕੋਟਿ ਅਭਿਗ ਆਤਮ ਨਿਕੋਰ ॥ ਕਈ ਕੋਟਿ ਪਰ ਦਰਬ ਕਉ ਹਿਰਹਿ ॥ ਕਈ ਕੋਟਿ ਪਰ ਦੂਖਨਾ ਕਰਹਿ ॥ ਕਈ ਕੋਟਿ ਮਾਇਆ ਸ੍ਰਮ ਮਾਹਿ ॥ ਕਈ ਕੋਟਿ ਪਰਦੇਸ ਭ੍ਰਮਾਹਿ ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥ ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨॥ {ਪੰਨਾ ੨੭੫}**

**ਪਦ ਅਰਥ** :—ਅਭਿਮਾਨੀ—ਅਹੰਕਾਰੀ । ਅੰਧ—ਅੰਨ੍ਹੇ । ਅਗਿਆਨੀ—ਜਾਹਿਲ, ਮੂੜ੍ਹ । ਅੰਧ ਅਗਿਆਨੀ—ਮਹਾ ਮੂਰਖ । ਕਿਰਪਨ—ਕੰਜੂਸ । ਕਠੋਰ—ਸਖ਼ਤ-ਦਿਲ । ਅਭਿਗ—ਨਾਹ ਭਿੱਜਣ ਵਾਲੇ, ਨਾਹ ਨਰਮ ਹੋਣ ਵਾਲੇ । ਨਿਕੋਰ—ਨਿਰੇ ਕੋਰੇ, ਬੜੇ ਰੁੱਖੇ । ਦਰਬ—ਧਨ । ਪਰ—ਪਰਾਇਆ, ਬਿਗਾਨਾ । ਹਿਰਹਿ—ਚੁਰਾਉਂਦੇ ਹਨ । ਦੂਖਨਾ—ਨਿੰਦਿਆ । ਸ੍ਰਮ—ਮੇਹਨਤ । ਮਾਇਆ—ਧਨ-ਪਦਾਰਥ । ਭ੍ਰਮਾਹਿ—ਭ੍ਰਮਹਿ, ਫਿਰਦੇ ਹਨ । ਜਿਤੁ—ਜਿਸ (ਕੰਮ ਵਿਚ) । ਤਿਤੁ—ਉਸ (ਆਹਰ) ਵਿਚ ।

**ਅਰਥ** :—(ਇਸ ਜਗਤ-ਰਚਨਾ ਵਿਚ) ਕਰੋੜਾਂ ਅਹੰਕਾਰੀ ਜੀਵ ਹਨ ਅਤੇ ਕਰੋੜਾਂ ਹੀ ਬੰਦੇ ਪੁੱਜ ਕੇ ਜਾਹਿਲ ਹਨ;

ਕਰੋੜਾਂ (ਮਨੁੱਖ) ਸ਼ੂਮ ਤੇ ਪੱਥਰ-ਦਿਲ ਹਨ, ਅਤੇ ਕਈ ਕਰੋੜ ਅੰਦਰੋਂ ਮਹਾ ਕੋਰੇ ਹਨ ਜੋ (ਕਿਸੇ ਦਾ ਦੁੱਖ ਤੱਕ ਕੇ ਭੀ ਕਦੇ) ਪਸੀਜਦੇ ਨਹੀਂ;

ਕਰੋੜਾਂ ਬੰਦੇ ਦੂਜਿਆਂ ਦਾ ਧਨ ਚੁਰਾਉਂਦੇ ਹਨ, ਅਤੇ ਕਰੋੜਾਂ ਹੀ ਦੂਜਿਆਂ ਦੀ ਨਿੰਦਿਆ ਕਰਦੇ ਹਨ;

ਕਰੋੜਾਂ (ਮਨੁੱਖ) ਧਨ ਪਦਾਰਥ ਦੀ (ਖ਼ਾਤਰ) ਮੇਹਨਤ ਵਿਚ ਜੁੱਟੇ ਹੋਏ ਹਨ, ਅਤੇ ਕਈ ਕਰੋੜ ਦੂਜੇ ਦੇਸ਼ਾਂ ਵਿਚ ਭਟਕ ਰਹੇ ਹਨ;

(ਹੇ ਪ੍ਰਭੂ !) ਜਿਸ ਜਿਸ ਆਹਰੇ ਤੂੰ ਲਾਉਂਦਾ ਹੈਂ ਉਸ ਉਸ ਆਹਰ ਵਿਚ ਜੀਵ ਲੱਗੇ ਹੋਏ ਹਨ । ਹੇ ਨਾਨਕ ! ਕਰਤਾਰ ਦੀ ਰਚਨਾ (ਦਾ ਭੇਤ) ਕਰਤਾਰ ਹੀ ਜਾਣਦਾ ਹੈ ।੨।

**ਕਈ ਕੋਟਿ ਸਿਧ ਜਤੀ ਜੋਗੀ ॥ ਕਈ ਕੋਟਿ ਰਾਜੇ ਰਸ ਭੋਗੀ ॥ ਕਈ ਕੋਟਿ ਪੰਖੀ ਸਰਪ ਉਪਾਏ ॥ ਕਈ ਕੋਟਿ ਪਾਥਰ ਬਿਰਖ ਨਿਪਜਾਏ ॥ ਕਈ ਕੋਟਿ ਪਵਣ ਪਾਣੀ ਬੈਸੰਤਰ ॥ ਕਈ ਕੋਟਿ ਦੇਸ ਭੂ ਮੰਡਲ ॥ ਕਈ ਕੋਟਿ ਸਸੀਅਰ ਸੂਰ ਨਖ੍ਯ੍ਯਤ੍ਰ ॥ ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥ ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥ ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥੩॥ {ਪੰਨਾ ੨੭੫-੨੭੬}**

ਪਦ ਅਰਥ :—ਸਿਧ—ਪੁੱਗਿਆ ਹੋਇਆ ਜੋਗੀ । ਜਤੀ—ਉਹ ਮਨੁੱਖ ਜਿਸ ਨੇ ਕਾਮ ਨੂੰ ਵੱਸ ਵਿਚ ਰੱਖਿਆ ਹੋਇਆ ਹੈ । ਰਸ ਭੋਗੀ—ਸੁਆਦਲੇ ਪਦਾਰਥਾਂ ਨੂੰ ਮਾਣਨ ਵਾਲੇ । ਉਪਾਏ—ਪੈਦਾ ਕੀਤੇ । ਬਿਰਖ—ਰੁੱਖ । ਨਿਪਜਾਏ—ਉਗਾਏ । ਬੈਸੰਤਰ—ਅੱਗ । ਭੂ—ਧਰਤੀ । ਭੂ ਮੰਡਲ—ਧਰਤੀ ਦੇ ਚੱਕ੍ਰ । ਸਸੀਅਰ—(ਸ਼ਕਟ. _f_ਧਰ) ਚੰਦ੍ਰਮਾ । ਸੂਰ—ਸੂਰਜ । ਨਖ੍ਯਤ੍ਰ—ਤਾਰੇ । ਦਾਨਵ—ਦੈਂਤ, ਰਾਖਸ਼ । ਸਿਰਿ—ਸਿਰ ਉਤੇ । ਸਮਗ੍ਰੀ—ਪਦਾਰਥ । ਸੂਤਿ—ਸੂਤ ਵਿਚ, ਲੜੀ ਵਿਚ, (ਮ੍ਰਯਾਦਾ ਦੇ) ਧਾਗੇ ਵਿਚ ।

ਅਰਥ :—(ਇਸ ਸ੍ਰਿਸ਼ਟਿ-ਰਚਨਾ ਵਿਚ) ਕਰੋੜਾਂ ਪੁੱਗੇ ਹੋਏ, ਤੇ ਕਾਮ ਨੂੰ ਵੱਸ ਵਿਚ ਰੱਖਣ ਵਾਲੇ ਜੋਗੀ ਹਨ, ਅਤੇ ਕਰੋੜਾਂ ਹੀ ਮੌਜਾਂ ਮਾਣਨ ਵਾਲੇ ਰਾਜੇ ਹਨ;

ਕਰੋੜਾਂ ਪੰਛੀ ਤੇ ਸੱਪ (ਪ੍ਰਭੂ ਨੇ) ਪੈਦਾ ਕੀਤੇ ਹਨ, ਅਤੇ ਕਰੋੜਾਂ ਹੀ ਪੱਥਰ ਤੇ ਰੁੱਖ ਉਗਾਏ ਹਨ;

ਕਰੋੜਾਂ ਹਵਾ ਪਾਣੀ ਤੇ ਅੱਗਾਂ ਹਨ, ਕਰੋੜਾਂ ਦੇਸ ਤੇ ਧਰਤੀਆਂ ਦੇ ਚੱਕ੍ਰ ਹਨ; ਕਈ ਕਰੋੜਾਂ ਚੰਦ੍ਰਮਾਂ, ਸੂਰਜ ਤੇ ਤਾਰੇ ਹਨ, ਕਰੋੜਾਂ ਦੇਵਤੇ ਤੇ ਇੰਦ੍ਰ ਹਨ ਜਿਨ੍ਹਾਂ ਦੇ ਸਿਰ ਉਤੇ ਛਤ੍ਰ ਹਨ;

(ਇਹਨਾਂ) ਸਾਰੇ (ਜੀਅ ਜੰਤਾਂ ਤੇ) ਪਦਾਰਥਾਂ ਨੂੰ (ਪ੍ਰਭੂ ਨੇ) ਆਪਣੇ (ਹੁਕਮ ਦੇ) ਧਾਗੇ ਵਿਚ ਪਰੋਇਆ ਹੋਇਆ ਹੈ । ਹੇ ਨਾਨਕ ! ਜੋ ਜੋ ਉਸ ਨੂੰ ਭਾਉਂਦਾ ਹੈ, ਉਸ ਉਸ ਨੂੰ (ਪ੍ਰਭੂ) ਤਾਰ ਲੈਂਦਾ ਹੈ ।੩।

**ਕਈ ਕੋਟਿ ਰਾਜਸ ਤਾਮਸ ਸਾਤਕ ॥ ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥ ਕਈ ਕੋਟਿ ਕੀਏ ਰਤਨ ਸਮੁੰਦ ॥ ਕਈ ਕੋਟਿ ਨਾਨਾ ਪ੍ਰਕਾਰ ਜੰਤ ॥ ਕਈ ਕੋਟਿ ਕੀਏ ਚਿਰ ਜੀਵੇ ॥ ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥ ਕਈ ਕੋਟਿ ਜਖ੍ਯ ਕਿੰਨਰ ਪਿਸਾਚ ॥ ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥ ਸਭ ਤੇ ਨੇਰੈ ਸਭਹੂ ਤੇ ਦੂਰਿ ॥ ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥੪॥ {ਪੰਨਾ ੨੭੬}**

**ਪਦ ਅਰਥ** :—ਰਾਜਸ......, {ਸ਼ਕਟ. ਰਜਸੱ, ਸ ਵ, ਤਮਸੱ}—ਮਾਇਆ ਦੇ ਤ੍ਰੈਵੈ ਗੁਣ । ਨਾਨਾ ਪ੍ਰਕਾਰ—ਕਈ ਕਿਸਮ ਦੇ । ਚਿਰ ਜੀਵੇ—ਚਿਰ ਤਕ ਜੀਉਣ ਵਾਲੇ, ਲੰਮੀਆਂ ਉਮਰਾਂ ਵਾਲੇ । ਗਿਰੀ—ਪਹਾੜ । ਥੀਵੇ—ਹੋ ਗਏ, ਬਣ ਗਏ । ਜਖ੍ਯ—{ਸ਼ਕਟ. ਯ੍ਹ} ਇਕ ਕਿਸਮ ਦੇ ਦੇਵਤੇ ਜੋ ਧਨ-ਦੇਵਤੇ ਦੇ ਅਧੀਨ ਹਨ । ਕਿੰਨਰ—{ਸ਼ਕਟ. ਕਿੰਨਰ} ਦੇਵਤਿਆਂ ਦੀ ਇਕ ਕਿਸਮ, ਜਿਨ੍ਹਾਂ ਦਾ ਧੜ ਮਨੁੱਖ ਦਾ ਤੇ ਸਿਰ ਘੋੜੇ ਦਾ ਹੈ । ਪਿਸਾਚ—{ਸ਼ਕਟ. ਪਿ_ਾਚ} ਨੀਵੀਆਂ ਜਾਤਾਂ ਦੇ ਬੰਦੇ । ਸੂਕਰ—ਸੂਰ । ਮ੍ਰਿਗਾਚ—{ਮ੍ਰਿਗ-ਅਚ} ਮ੍ਰਿਗਾਂ ਨੂੰ ਖਾਣ ਵਾਲੇ, ਸ਼ੇਰ । ਅਲਿਪਤੁ—ਨਿਰ-ਲੇਪ, ਬੇ-ਦਾਗ਼ ।

**ਅਰਥ** :—ਕਰੋੜਾਂ ਜੀਵ (ਮਾਇਆ ਦੇ ਤਿੰਨ ਗੁਣਾਂ) ਰਜੋ, ਤਮੋ ਤੇ ਸਤੋ ਵਿਚ ਹਨ, ਕਰੋੜਾਂ (ਬੰਦੇ) ਵੇਦ ਪੁਰਾਨ ਸਿਮ੍ਰਿਤੀਆਂ ਤੇ ਸ਼ਾਸਤ੍ਰਾਂ (ਦੇ ਪੜ੍ਹਨ ਵਾਲੇ) ਹਨ;

ਸਮੁੰਦਰ ਵਿਚ ਕਰੋੜਾਂ ਰਤਨ ਪੈਦਾ ਕਰ ਦਿੱਤੇ ਹਨ ਅਤੇ ਕਈ ਕਿਸਮਾਂ ਦੇ ਜੀਅ ਜੰਤ ਬਣਾ ਦਿੱਤੇ ਹਨ;

ਕਰੋੜਾਂ ਜੀਵ ਲੰਮੀਆਂ ਉਮਰਾਂ ਵਾਲੇ ਪੈਦਾ ਕੀਤੇ ਹਨ, ਕਰੋੜਾਂ ਹੀ ਸੋਨੇ ਦੇ ਸੁਮੇਰ ਪਰਬਤ ਬਣ ਗਏ ਹਨ;

ਕਰੋੜਾਂ ਹੀ ਜੱਖ ਕਿੰਨਰ ਤੇ ਪਿਸ਼ਾਚ ਹਨ ਅਤੇ ਕਰੋੜਾਂ ਹੀ ਭੂਤ ਪ੍ਰੇਤ ਸੂਰ ਤੇ ਸ਼ੇਰ ਹਨ; (ਪ੍ਰਭੂ) ਇਹਨਾਂ ਸਭਨਾਂ ਦੇ ਨੇੜੇ ਭੀ ਹੈ ਤੇ ਦੂਰ ਭੀ । ਹੇ ਨਾਨਕ ! ਪ੍ਰਭੂ ਸਭ ਥਾਈਂ ਵਿਆਪਕ ਭੀ ਹੈ ਤੇ ਹੈ ਭੀ ਨਿਰਲੇਪ ।੪।

**ਕਈ ਕੋਟਿ ਪਾਤਾਲ ਕੇ ਵਾਸੀ ॥ ਕਈ ਕੋਟਿ ਨਰਕ ਸੁਰਗ ਨਿਵਾਸੀ ॥ ਕਈ ਕੋਟਿ ਜਨਮਹਿ ਜੀਵਹਿ ਮਰਹਿ ॥ ਕਈ ਕੋਟਿ ਬਹੁ ਜੋਨੀ ਫਿਰਹਿ ॥ ਕਈ ਕੋਟਿ ਬੈਠਤ ਹੀ ਖਾਹਿ ॥ ਕਈ ਕੋਟਿ ਘਾਲਹਿ ਥਕਿ ਪਾਹਿ ॥ ਕਈ**

**ਕੋਟਿ ਕੀਏ ਧਨਵੰਤ ॥ ਕਈ ਕੋਟਿ ਮਾਇਆ ਮਹਿ ਚਿੰਤ ॥ ਜਹ ਜਹ ਭਾਣਾ ਤਹ ਤਹ ਰਾਖੇ ॥ ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥੫॥ {ਪੰਨਾ ੨੭੬}**

**ਪਦ ਅਰਥ** :—ਘਾਲਹਿ—ਮੇਹਨਤ ਕਰਦੇ ਹਨ । ਧਨਵੰਤ—ਧਨ ਵਾਲੇ । ਚਿੰਤ—ਚਿੰਤਾ, ਫ਼ਿਕਰ । ਜਹ ਜਹ—ਜਿਥੇ ਜਿਥੇ । ਭਾਣਾ—(ਉਸ ਪ੍ਰਭੂ ਦੀ) ਰਜ਼ਾ ਹੈ ।

**ਅਰਥ** :—ਕਰੋੜਾਂ ਜੀਵ ਪਾਤਾਲ ਵਿਚ ਵੱਸਣ ਵਾਲੇ ਹਨ ਅਤੇ ਕਰੋੜਾਂ ਹੀ ਨਰਕਾਂ ਤੇ ਸੁਰਗਾਂ ਵਿਚ ਵੱਸਦੇ ਹਨ (ਭਾਵ, ਦੁਖੀ ਤੇ ਸੁਖੀ ਹਨ);

ਕਰੋੜਾਂ ਜੀਵ ਜੰਮਦੇ ਹਨ ਅਤੇ ਕਰੋੜਾਂ ਜੀਵ ਕਈ ਜੂਨਾਂ ਵਿਚ ਭਟਕ ਰਹੇ ਹਨ;

ਕਰੋੜਾਂ ਜੀਵ ਬੈਠੇ ਹੀ ਖਾਂਦੇ ਹਨ ਅਤੇ ਕਰੋੜਾਂ (ਐਸੇ ਹਨ ਜੋ ਰੋਟੀ ਦੀ ਖ਼ਾਤਰ) ਮੇਹਨਤ ਕਰਦੇ ਹਨ ਤੇ ਥੱਕ ਟੁੱਟ ਜਾਂਦੇ ਹਨ;

ਕਰੋੜਾਂ ਜੀਵ (ਪ੍ਰਭੂ ਨੇ) ਧਨ ਵਾਲੇ ਬਣਾਏ ਹਨ ਅਤੇ ਕਰੋੜਾਂ (ਐਸੇ ਹਨ ਜਿਨ੍ਹਾਂ ਨੂੰ) ਮਾਇਆ ਦਾ ਫ਼ਿਕਰ ਲੱਗਾ ਹੋਇਆ ਹੈ ।

ਜਿਥੇ ਜਿਥੇ ਚਾਹੁੰਦਾ ਹੈ, ਜੀਵਾਂ ਨੂੰ ਓਥੇ ਓਥੇ ਹੀ ਰੱਖਦਾ ਹੈ । ਹੇ ਨਾਨਕ ! ਹਰੇਕ ਗੱਲ ਪ੍ਰਭੂ ਦੇ ਆਪਣੇ ਹੱਥ ਵਿਚ ਹੈ ।੫।

**ਕਈ ਕੋਟਿ ਭਏ ਬੈਰਾਗੀ ॥ ਰਾਮ ਨਾਮ ਸੰਗਿ ਤਿਨਿ ਲਿਵ ਲਾਗੀ ॥ ਕਈ ਕੋਟਿ ਪ੍ਰਭ ਕਉ ਖੋਜੰਤੇ ॥ ਆਤਮ ਮਹਿ ਪਾਰਬ੍ਰਹਮੁ ਲਹੰਤੇ ॥ ਕਈ ਕੋਟਿ ਦਰਸਨ ਪ੍ਰਭ ਪਿਆਸ ॥ ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥ ਕਈ ਕੋਟਿ ਮਾਗਹਿ ਸਤਸੰਗੁ ॥ ਪਾਰਬ੍ਰਹਮ ਤਿਨ ਲਾਗਾ ਰੰਗੁ ॥ ਜਿਨ ਕਉ ਹੋਏ ਆਪਿ ਸੁਪ੍ਰਸੰਨ ॥ ਨਾਨਕ ਤੇ ਜਨ ਸਦਾ ਧਨਿ ਧੰਨਿ ॥੬॥ {ਪੰਨਾ ੨੭੬}**

**ਪਦ ਅਰਥ** :—ਤਿਨ—ਉਹਨਾਂ ਦੀ । ਆਤਮ ਮਹਿ—ਆਪਣੇ ਮਨ ਵਿਚ । ਲਹੰਤੇ—ਲੱਭਦੇ ਹਨ, ਭਾਲਦੇ ਹਨ । ਪਿਆਸ—ਤ੍ਰੇਹ, ਇੱਛਾ, ਤਾਂਘ । ਅਬਿਨਾਸ—ਨਾਸ-ਰਹਿਤ, ਸਦਾ-ਥਿਰ ਰਹਿਣ ਵਾਲਾ । ਰੰਗੁ—ਪਿਆਰ । ਧਨਿ ਧੰਨਿ—ਭਾਗਾਂ ਵਾਲੇ ।੬।

**ਅਰਥ** :—(ਇਸ ਰਚਨਾ ਵਿਚ) ਕਰੋੜਾਂ ਜੀਵ ਵੈਰਾਗ ਵਾਲੇ ਹੋਏ ਹਨ, ਜਿਨ੍ਹਾਂ ਦੀ ਸੁਰਤਿ ਅਕਾਲ ਪੁਰਖ ਦੇ ਨਾਮ ਨਾਲ ਲੱਗੀ ਰਹਿੰਦੀ ਹੈ;

ਕਰੋੜਾਂ ਬੰਦੇ ਪ੍ਰਭੂ ਨੂੰ ਖੋਜਦੇ ਹਨ, ਤੇ ਆਪਣੇ ਅੰਦਰ ਅਕਾਲ ਪੁਰਖ ਨੂੰ ਭਾਲਦੇ ਹਨ;

ਕਰੋੜਾਂ ਜੀਵਾਂ ਨੂੰ ਪ੍ਰਭੂ ਦੇ ਦੀਦਾਰ ਦੀ ਤਾਂਘ ਲੱਗੀ ਰਹਿੰਦੀ ਹੈ, ਉਹਨਾਂ ਨੂੰ ਅਬਿਨਾਸੀ ਪ੍ਰਭੂ ਮਿਲ ਪੈਂਦਾ ਹੈ ।

ਕਰੋੜਾਂ ਮਨੁੱਖ ਸਤ-ਸੰਗ ਮੰਗਦੇ ਹਨ, ਉਹਨਾਂ ਨੂੰ ਅਕਾਲ ਪੁਰਖ ਦਾ ਇਸ਼ਕ ਰਹਿੰਦਾ ਹੈ ।

ਹੇ ਨਾਨਕ ! ਉਹ ਮਨੁੱਖ ਸਦਾ ਭਾਗਾਂ ਵਾਲੇ ਹਨ, ਜਿਨ੍ਹਾਂ ਉਤੇ ਪ੍ਰਭੂ ਆਪ ਤ੍ਰੁੱਠਦਾ ਹੈ ।੬।

**ਕਈ ਕੋਟਿ ਖਾਣੀ ਅਰੁ ਖੰਡ ॥ ਕਈ ਕੋਟਿ ਅਕਾਸ ਬ੍ਰਹਮੰਡ ॥ ਕਈ ਕੋਟਿ ਹੋਏ ਅਵਤਾਰ ॥ ਕਈ ਜੁਗਤਿ ਕੀਨੋ ਬਿਸਥਾਰ ॥ ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥ ਕਈ ਕੋਟਿ ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥ ਤਾ ਕਾ ਅੰਤੁ ਨ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥ {ਪੰਨਾ ੨੭੬}**

**ਪਦ ਅਰਥ** :—ਖਾਣੀ—ਸਾਰੇ ਜਗਤ-ਜੀਵਾਂ ਦੀ ਉਤਪੱਤੀ ਦੇ ਚਾਰ ਵਸੀਲੇ (ਖਾਣਾਂ) ਮੰਨੇ ਗਏ ਹਨ, "ਅੰਡਜ", ਅੰਡੇ ਤੋਂ ਪੈਦਾ ਹੋਣ ਜੀਵ; "ਜੇਰਜ", ਜਿਓਰ ਤੋਂ ਪੈਦਾ ਹੋਣ ਵਾਲੇ; "ਸੇਤਜ" ਮੁੜ੍ਹਕੇ ਤੋਂ ਅਤੇ "ਉਤਭੁਜ", ਪਾਣੀ ਦੀ ਰਾਹੀਂ ਧਰਤੀ ਵਿਚੋਂ ਪੈਦਾ ਹੋਣ ਵਾਲੇ । ਅਰੁ—ਅਤੇ । ਖੰਡ—ਸਾਰੀ ਧਰਤੀ ਦੇ ਨੌ ਹਿੱਸੇ ਜਾਂ ਨੌ ਖੰਡ ਮੰਨੇ ਗਏ ਹਨ । ਕਈ ਜੁਗਤਿ—ਕਈ ਜੁਗਤੀਆਂ ਨਾਲ । ਪਸਰਿਓ—ਖਿਲਾਰਿਆ ਹੈ । ਪਾਸਾਰ—{ਸ਼ਕਟ. ਪ੍ਰਸਾਰ:} ਖਿਲਾਰਾ । ਭਾਤਿ—ਕਿਸਮ । ਸਮਾਤਿ—ਲੀਨ ਹੋ ਜਾਂਦੇ ਹਨ । ਅਵਤਾਰ—ਪੈਦਾ ਕੀਤੇ ਹੋਏ ਜੀਵ ।੭।

**ਅਰਥ** :—(ਧਰਤੀ ਦੇ ਨੌ) ਖੰਡਾਂ (ਚਹੁੰਆਂ) ਖਾਣੀਆਂ ਦੀ ਰਾਹੀਂ ਕਰੋੜਾਂ ਹੀ ਜੀਵ ਉਤਪੰਨ ਹੋਏ ਹਨ, ਸਾਰੇ ਆਕਾਸ਼ਾਂ ਬ੍ਰਹਮੰਡਾਂ ਵਿਚ ਕਰੋੜਾਂ ਹੀ ਜੀਵ ਹਨ;

ਕਰੋੜਾਂ ਹੀ ਪ੍ਰਾਣੀ ਪੈਦਾ ਹੋ ਰਹੇ ਹਨ; ਕਈ ਤਰੀਕਿਆਂ ਨਾਲ ਪ੍ਰਭੂ ਨੇ ਜਗਤ ਦੀ ਰਚਨਾ ਕੀਤੀ ਹੈ;

(ਪ੍ਰਭੂ ਨੇ) ਕਈ ਵਾਰੀ ਜਗਤ-ਰਚਨਾ ਕੀਤੀ ਹੈ, (ਮੁੜ ਇਸ ਨੂੰ ਸਮੇਟ ਕੇ) ਸਦਾ-ਇਕ ਆਪ ਹੀ ਹੋ ਜਾਂਦਾ ਹੈ;

ਪ੍ਰਭੂ ਨੇ ਕਈ ਕਿਸਮਾਂ ਦੇ ਕਰੋੜਾਂ ਹੀ ਜੀਵ ਪੈਦਾ ਕੀਤੇ ਹੋਏ ਹਨ, ਜੋ ਪ੍ਰਭੂ ਤੋਂ ਪੈਦਾ ਹੋ ਕੇ ਫਿਰ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ ।

ਉਸ ਪ੍ਰਭੂ ਦਾ ਅੰਤ ਕੋਈ ਬੰਦਾ ਨਹੀਂ ਜਾਣਦਾ; (ਕਿਉਂਕਿ) ਹੇ ਨਾਨਕ ! ਉਹ ਪ੍ਰਭੂ (ਆਪਣੇ ਵਰਗਾ) ਆਪ ਹੀ ਆਪ ਹੈ ।੭।

**ਕਈ ਕੋਟਿ ਪਾਰਬ੍ਰਹਮ ਕੇ ਦਾਸ ॥ ਤਿਨ ਹੋਵਤ ਆਤਮ ਪਰਗਾਸ ॥ ਕਈ ਕੋਟਿ ਤਤ ਕੇ ਬੇਤੇ ॥ ਸਦਾ ਨਿਹਾਰਹਿ ਏਕੋ ਨੇਤ੍ਰੇ ॥ ਕਈ ਕੋਟਿ ਨਾਮ ਰਸੁ ਪੀਵਹਿ ॥ ਅਮਰ ਭਏ ਸਦ ਸਦ ਹੀ ਜੀਵਹਿ ॥ ਕਈ ਕੋਟਿ ਨਾਮ ਗੁਨ ਗਾਵਹਿ ॥ ਆਤਮ ਰਸਿ ਸੁਖਿ ਸਹਜਿ ਸਮਾਵਹਿ ॥ ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥ ਨਾਨਕ ਓਇ ਪਰਮੇਸੁਰ ਕੇ ਪਿਆਰੇ ॥੮॥੧੦॥ {ਪੰਨਾ ੨੭੬}**

**ਪਦ ਅਰਥ** :—ਪਰਗਾਸ—ਚਾਨਣ । ਤਤ—ਅਸਲੀਅਤ । ਬੇਤੇ—ਜਾਣਨ ਵਾਲੇ, ਮਹਰਮ । ਨਿਹਾਰਹਿ—ਵੇਖਦੇ ਹਨ । ਨੇਤ੍ਰੇ—ਅੱਖਾਂ ਨਾਲ । ਅਮਰ—ਜਨਮ ਮਰਨ ਤੋਂ ਰਹਿਤ । ਸਦ—ਸਦਾ । ਆਤਮ ਰਸਿ—ਆਤਮਾ ਦੇ ਰਸ ਵਿਚ, ਆਤਮਕ ਆਨੰਦ ਵਿਚ । ਸਮਾਵਹਿ—ਟਿਕੇ ਰਹਿੰਦੇ ਹਨ । ਸਾਸਿ ਸਾਸਿ—ਦਮ-ਬ-ਦਮ । ਸਮਾਰੇ—ਸੰਭਾਲਦਾ ਹੈ, ਚੇਤੇ ਰੱਖਦਾ ਹੈ । ਓਇ—ਉਹ (ਸੇਵਕ ਜੋ ਉਸ ਵਿਚ ਲੀਨ ਰਹਿੰਦੇ ਹਨ) {ਲਫ਼ਜ਼ 'ਓਇ' ਬਹੁ-ਵਚਨ ਹੈ} ।

**ਅਰਥ** :—(ਇਸ ਜਗਤ-ਰਚਨਾ ਵਿਚ) ਕਰੋੜਾਂ ਜੀਵ ਪ੍ਰਭੂ ਦੇ ਸੇਵਕ (ਭਗਤ) ਹਨ, ਉਹਨਾਂ ਦੇ ਆਤਮ ਵਿਚ (ਪ੍ਰਭੂ ਦਾ) ਪਰਕਾਸ਼ ਹੋ ਜਾਂਦਾ ਹੈ;

ਕਰੋੜਾਂ ਜੀਵ (ਜਗਤ ਦੇ) ਅਸਲੇ (ਅਕਾਲ ਪੁਰਖ) ਦੇ ਮਹਰਮ ਹਨ ਜੋ ਸਦਾ ਇੱਕ ਪ੍ਰਭੂ ਨੂੰ ਅੱਖਾਂ ਨਾਲ (ਹਰ ਥਾਂ) ਵੇਖਦੇ ਹਨ;

ਕਰੋੜਾਂ ਬੰਦੇ ਪ੍ਰਭੂ-ਨਾਮ ਦਾ ਆਨੰਦ ਮਾਣਦੇ ਹਨ, ਉਹ ਜਨਮ ਮਰਨ ਤੋਂ ਰਹਿਤ ਹੋ ਕੇ ਸਦਾ ਹੀ ਜੀਊਂਦੇ ਰਹਿੰਦੇ ਹਨ ।

ਕ੍ਰੋੜਾਂ ਮਨੁੱਖ ਪ੍ਰਭੂ-ਨਾਮ ਦੇ ਗੁਣ ਗਾਂਦੇ ਹਨ, ਉਹ ਆਤਮਕ ਆਨੰਦ ਵਿਚ ਸੁਖ ਵਿਚ ਤੇ ਅਡੋਲ ਅਵਸਥਾ ਵਿਚ ਟਿਕੇ ਰਹਿੰਦੇ ਹਨ ।

ਪ੍ਰਭੂ ਆਪਣੇ ਭਗਤਾਂ ਨੂੰ ਦਮ-ਬ-ਦਮ ਚੇਤੇ ਰੱਖਦਾ ਹੈ, (ਕਿਉਂਕਿ) ਹੇ ਨਾਨਕ ! ਉਹ ਭਗਤ ਪ੍ਰਭੂ ਦੇ ਪਿਆਰੇ ਹੁੰਦੇ ਹਨ ।੮।੧੦।

**ਸਲੋਕੁ ॥ ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥ ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥੧॥ {ਪੰਨਾ ੨੭੬}**

**ਪਦ ਅਰਥ** :—ਕਰਣ—{ਸ਼ਕਟ. ਕਰਣ} ਰਚਨਾ । ਜਲਿ—ਜਲ ਵਿਚ । ਮਹੀਅਲਿ—{ਸ਼ਕਟ. ਮਹੀਤਲ, ਠਹਏ ਸੁਰਡਓਚਏ ਼ਡ ਟਹਏ ਏਓਰਟਹ} ਧਰਤੀ ਦੇ ਤਲ ਉਤੇ । ਮਹੀ—ਧਰਤੀ ।

**ਅਰਥ** :—(ਇਸ ਸਾਰੇ) ਜਗਤ ਦਾ (ਮੂਲ-) ਕਾਰਣ (ਭਾਵ, ਬਣਾਉਣ ਵਾਲਾ) ਇਕ ਅਕਾਲ ਪੁਰਖ ਹੀ ਹੈ, ਕੋਈ ਦੂਜਾ ਨਹੀਂ ਹੈ । ਹੇ ਨਾਨਕ ! (ਮੈਂ) ਉਸ ਪ੍ਰਭੂ ਤੋਂ ਸਦਕੇ (ਹਾਂ), ਜੋ ਜਲ ਵਿਚ ਥਲ ਵਿਚ ਤੇ ਧਰਤੀ ਦੇ ਤਲ ਉਤੇ (ਭਾਵ, ਆਕਾਸ਼ ਵਿਚ ਮੌਜੂਦ ਹੈ) ।੧।

**ਅਸਟਪਦੀ ॥ ਕਰਨ ਕਰਾਵਨ ਕਰਨੈ ਜੋਗੁ ॥ ਜੋ ਤਿਸੁ ਭਾਵੈ ਸੋਈ ਹੋਗੁ ॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਅੰਤੁ ਨਹੀ ਕਿਛੁ ਪਾਰਾਵਾਰਾ ॥ ਹੁਕਮੇ ਧਾਰਿ ਅਧਰ ਰਹਾਵੈ ॥ ਹੁਕਮੇ ਉਪਜੈ ਹੁਕਮਿ ਸਮਾਵੈ ॥ ਹੁਕਮੇ ਊਚ ਨੀਚ ਬਿਉਹਾਰ ॥ ਹੁਕਮੇ ਅਨਿਕ ਰੰਗ ਪਰਕਾਰ ॥ ਕਰਿ ਕਰਿ ਦੇਖੈ ਅਪਨੀ ਵਡਿਆਈ ॥ ਨਾਨਕ ਸਭ ਮਹਿ ਰਹਿਆ ਸਮਾਈ ॥੧॥ {ਪੰਨਾ ੨੭੭}**

**ਪਦ ਅਰਥ** :—ਜੋਗੁ—ਸਮਰੱਥ, ਤਾਕਤ ਵਾਲਾ । ਹੋਗੁ—ਹੋਵੇਗਾ । ਥਾਪਿ—ਪੈਦਾ ਕਰ ਕੇ । ਉਥਾਪਨਹਾਰਾ—ਨਾਸ ਕਰਨ ਵਾਲਾ । ਪਾਰਾਵਾਰਾ—ਪਾਰ ਤੇ ਅਵਾਰ, ਪਾਰਲਾ ਤੇ ਉਰਲਾ ਬੰਨਾ । ਧਾਰਿ—ਟਿਕਾ ਕੇ । ਅਧਰ—ਅ-ਧਰ, ਬਿਨਾ ਆਸਰੇ । ਰਹਾਵੈ—ਰਖਾਵੈ, ਰੱਖਦਾ ਹੈ । ਉਪਜੈ—ਪੈਦਾ ਹੁੰਦਾ ਹੈ । ਪਰਕਾਰ—ਕਿਸਮ ।

**ਅਰਥ** :—ਪ੍ਰਭੂ (ਸਭ ਕੁਝ) ਕਰਨ ਦੀ ਸਮਰੱਥਾ ਰੱਖਦਾ ਹੈ, ਤੇ (ਜੀਆਂ ਨੂੰ) ਕੰਮ ਕਰਨ ਲਈ ਪ੍ਰੇਰਨ ਜੋਗਾ ਭੀ ਹੈ, ਓਹੀ ਕੁਝ ਹੁੰਦਾ ਹੈ ਜੋ ਉਸ ਨੂੰ ਚੰਗਾ ਲੱਗਦਾ ਹੈ ।

ਅੱਖ ਦੇ ਫੋਰ ਵਿਚ ਜਗਤ ਨੂੰ ਪੈਦਾ ਕਰ ਕੇ ਨਾਸ ਭੀ ਕਰਨ ਵਾਲਾ ਹੈ, (ਉਸ ਦੀ ਤਾਕਤ) ਦਾ ਕੋਈ ਹੱਦ-ਬੰਨਾ ਨਹੀਂ ਹੈ ।

(ਸ੍ਰਿਸ਼ਟੀ ਨੂੰ ਆਪਣੇ) ਹੁਕਮ ਵਿਚ ਪੈਦਾ ਕਰ ਕੇ ਬਿਨਾ ਕਿਸੇ ਆਸਰੇ ਟਿਕਾ ਰੱਖਦਾ ਹੈ, (ਜਗਤ ਉਸ ਦੇ) ਹੁਕਮ ਵਿਚ ਪੈਦਾ ਹੁੰਦਾ ਹੈ ਤੇ ਹੁਕਮ ਵਿਚ ਲੀਨ ਹੋ ਜਾਂਦਾ ਹੈ ।

ਉੱਚੇ ਤੇ ਨੀਵੇਂ ਬੰਦਿਆਂ ਦੀ ਵਰਤੋਂ ਭੀ ਉਸ ਦੇ ਹੁਕਮ ਵਿਚ ਹੀ ਹੈ, ਅਨੇਕਾਂ ਕਿਸਮਾਂ ਦੇ ਖੇਡ-ਤਮਾਸ਼ੇ ਉਸ ਦੇ ਹੁਕਮ ਵਿਚ ਹੋ ਰਹੇ ਹਨ ।

ਆਪਣੀ ਬਜ਼ੁਰਗੀ (ਦੇ ਕੰਮ) ਕਰ ਕਰ ਕੇ ਆਪ ਹੀ ਵੇਖ ਰਿਹਾ ਹੈ । ਹੇ ਨਾਨਕ ! ਪ੍ਰਭੂ ਸਭ ਜੀਵਾਂ ਵਿਚ ਵਿਆਪਕ ਹੈ ।੧।

**ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥ ਪ੍ਰਭ ਭਾਵੈ ਤਾ ਪਾਥਰ ਤਰਾਵੈ ॥ ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥ ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥ ਪ੍ਰਭ ਭਾਵੈ ਤਾ ਪਤਿਤ ਉਧਾਰੈ ॥ ਆਪਿ ਕਰੈ ਆਪਨ ਬੀਚਾਰੈ ॥ ਦੁਹਾ ਸਿਰਿਆ ਕਾ ਆਪਿ ਸੁਆਮੀ ॥ ਖੇਲੈ ਬਿਗਸੈ ਅੰਤਰਜਾਮੀ ॥ ਜੋ ਭਾਵੈ ਸੋ ਕਾਰ ਕਰਾਵੈ ॥ ਨਾਨਕ ਦ੍ਰਿਸਟੀ ਅਵਰੁ ਨ ਆਵੈ ॥੨॥ {ਪੰਨਾ ੨੭੭}**

**ਪਦ ਅਰਥ** :—ਪ੍ਰਭ ਭਾਵੈ—ਜੇ ਪ੍ਰਭੂ ਨੂੰ ਚੰਗਾ ਲੱਗੇ । ਗਤਿ—ਉੱਚੀ ਆਤਮਕ ਅਵਸਥਾ । ਪਤਿਤ—(ਧਰਮ ਤੋਂ) ਡਿੱਗੇ ਹੋਏ । ਆਪਨ ਬੀਚਾਰੈ—ਆਪਣੇ ਵਿਚਾਰ ਅਨੁਸਾਰ । ਦੁਹਾ ਸਿਰਿਆ ਕਾ—ਲੋਕ ਪਰਲੋਕ ਦਾ । ਖੇਲੈ—ਖੇਲ ਖੇਲਦਾ ਹੈ, ਜਗਤ ਰਚਨਾ ਦੀ ਖੇਡ ਖੇਡਦਾ ਹੈ । ਬਿਗਸੈ—(ਇਹ ਖੇਡ ਵੇਖ ਕੇ) ਖੁਸ਼ ਹੁੰਦਾ ਹੈ । ਅੰਤਰਜਾਮੀ—(ਜੀਵਾਂ ਦੇ) ਅੰਦਰ ਦੀ ਜਾਣਨ ਵਾਲਾ । ਦ੍ਰਿਸਟੀ—ਨਜ਼ਰ ਵਿਚ । ਅਵਰੁ—(ਕੋਈ) ਹੋਰ ।

**ਅਰਥ** :—ਜੇ ਪ੍ਰਭੂ ਨੂੰ ਚੰਗੀ ਲੱਗੇ ਤਾਂ ਮਨੁੱਖ ਨੂੰ ਉੱਚੀ ਆਤਮਕ ਅਵਸਥਾ ਦੇਂਦਾ ਹੈ ਅਤੇ ਪੱਥਰ (-ਦਿਲਾਂ) ਨੂੰ ਭੀ ਤਾਰ ਲੈਂਦਾ ਹੈ ।

ਜੇ ਪ੍ਰਭੂ ਚਾਹੇ ਤਾਂ ਸੁਆਸਾਂ ਤੋਂ ਬਿਨਾ ਭੀ ਪ੍ਰਾਣੀ ਨੂੰ (ਮੌਤ ਤੋਂ) ਬਚਾ ਰੱਖਦਾ ਹੈ, ਉਸ ਦੀ ਮੇਹਰ ਹੋਵੇ ਤਾਂ ਜੀਵ ਪ੍ਰਭੂ ਦੇ ਗੁਣ ਗਾਉਂਦਾ ਹੈ ।

ਜੇ ਅਕਾਲ ਪੁਰਖ ਦੀ ਰਜ਼ਾ ਹੋਵੇ ਤਾਂ ਗਿਰੇ ਹੋਏ ਚਲਨ ਵਾਲਿਆਂ ਨੂੰ (ਵਿਕਾਰਾਂ ਤੋਂ) ਬਚਾ ਲੈਂਦਾ ਹੈ; ਜੋ ਕੁਝ ਕਰਦਾ ਹੈ, ਆਪਣੀ ਸਲਾਹ ਅਨੁਸਾਰ ਕਰਦਾ ਹੈ ।

ਪ੍ਰਭੂ ਆਪ ਹੀ ਲੋਕ ਪਰਲੋਕ ਦਾ ਮਾਲਕ ਹੈ, ਉਹ ਸਭ ਦੇ ਦਿਲ ਦੀ ਜਾਣਨ ਵਾਲਾ ਆਪ ਜਗਤ-ਖੇਡ ਖੇਡਦਾ ਹੈ ਤੇ (ਇਸ ਨੂੰ ਵੇਖ ਕੇ) ਖ਼ੁਸ਼ ਹੁੰਦਾ ਹੈ ।

ਜੋ ਉਸ ਨੂੰ ਚੰਗਾ ਲੱਗਦਾ ਹੈ ਉਹੀ ਕੰਮ ਕਰਦਾ ਹੈ । ਹੇ ਨਾਨਕ ! (ਉਸ ਵਰਗਾ) ਕੋਈ ਹੋਰ ਨਹੀਂ ਦਿੱਸਦਾ ।੨।

**ਕਹੁ ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ ਸੋਈ ਕਰਾਵੈ ॥ ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥ ਜੋ ਤਿਸੁ ਭਾਵੈ ਸੋਈ ਕਰੇਇ ॥ ਅਨਜਾਨਤ ਬਿਖਿਆ ਮਹਿ ਰਚੈ ॥ ਜੇ ਜਾਨਤ ਆਪਨ ਆਪ ਬਚੈ ॥ ਭਰਮੇ ਭੂਲਾ ਦਹਦਿਸਿ ਧਾਵੈ ॥ ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥ ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥ ਨਾਨਕ ਤੇ ਜਨ ਨਾਮਿ ਮਿਲੇਇ ॥੩॥ {ਪੰਨਾ ੨੭੭}**

**ਪਦ ਅਰਥ** :—ਕਹੁ—ਦੱਸੋ । ਹਾਥਿ—ਹੱਥ ਵਿਚ, ਵੱਸ ਵਿਚ । ਅਨਜਾਨਤ—ਨਾਹ ਜਾਣਦਾ ਹੋਇਆ, ਮੂਰਖ ਹੋਣ ਕਰਕੇ । ਬਿਖਿਆ—ਮਾਇਆ । ਜਾਨਤ—ਸਮਝ ਵਾਲਾ ਹੋਵੇ । ਦਹ—ਦਸ । ਦਿਸਿ—ਪਾਸੇ, ਤਰਫ਼ਾਂ । ਦਹਦਿਸਿ—ਦਸੀਂ ਪਾਸੀਂ । ਧਾਵੈ—ਦੌੜਦਾ ਹੈ । ਨਿਮਖ—ਅੱਖ ਦੇ ਫਰਕਣ ਜਿਤਨਾ ਸਮਾ । ਕੁੰਟ—ਕੂਟ {ਸ਼ਕਟ. ਕੂਟ—ਏਨਦ, ਚੋਰਨਏਰ} ਨੁੱਕਰਾਂ । ਨਾਮਿ—ਨਾਮ ਵਿਚ । ਮਿਲੇਇ—ਜੁੜ ਗਏ ਹਨ, ਲੀਨ ਹੋ ਗਏ ਹਨ ।

**ਅਰਥ** :—ਦੱਸੋ, ਮਨੁੱਖ ਪਾਸੋਂ (ਆਪਣੇ ਆਪ) ਕੇਹੜਾ ਕੰਮ ਹੋ ਸਕਦਾ ਹੈ ? ਜੋ ਪ੍ਰਭੂ ਨੂੰ ਚੰਗਾ ਲੱਗਦਾ ਹੈ, ਉਹੀ (ਜੀਵ ਪਾਸੋਂ) ਕਰਾਉਂਦਾ ਹੈ ।

ਇਸ (ਮਨੁੱਖ) ਦੇ ਵੱਸ ਹੋਵੇ ਤਾਂ ਹਰੇਕ ਚੀਜ਼ ਸਾਂਭ ਲਏ, (ਪਰ) ਪ੍ਰਭੂ ਉਹੀ ਕੁਝ ਕਰਦਾ ਹੈ ਜੋ ਉਸ ਨੂੰ ਭਾਉਂਦਾ ਹੈ ।

ਮੂਰਖਤਾ ਦੇ ਕਾਰਣ ਮਨੁੱਖ ਮਾਇਆ ਵਿਚ ਰੁੱਝ ਜਾਂਦਾ ਹੈ, ਜੇ ਸਮਝ ਵਾਲਾ ਹੋਵੇ ਤਾਂ ਆਪਣੇ ਆਪ (ਇਸ ਤੋਂ) ਬਚਿਆ ਰਹੇ;

(ਪਰ ਇਸ ਦਾ ਮਨ) ਭੁਲੇਖੇ ਵਿਚ ਭੁੱਲਾ ਹੋਇਆ (ਮਾਇਆ ਦੀ ਖ਼ਾਤਿਰ) ਦਸੀਂ ਪਾਸੀਂ ਦੌੜਦਾ ਹੈ, ਅੱਖ ਦੇ ਫੋਰ ਵਿਚ ਚਹੁੰ ਕੂਟਾਂ ਵਿਚ ਭੱਜ ਦੌੜ ਆਉਂਦਾ ਹੈ ।

(ਪ੍ਰਭੂ) ਮੇਹਰ ਕਰ ਕੇ ਜਿਸ ਜਿਸ ਮਨੁੱਖ ਨੂੰ ਆਪਣੀ ਭਗਤੀ ਬਖ਼ਸ਼ਦਾ ਹੈ, ਹੇ ਨਾਨਕ ! ਉਹ ਮਨੁੱਖ ਨਾਮ ਵਿਚ ਟਿਕੇ ਰਹਿੰਦੇ ਹਨ ।੩।

**ਖਿਨ ਮਹਿ ਨੀਚ ਕੀਟ ਕਉ ਰਾਜ ॥ ਪਾਰਬ੍ਰਹਮ ਗਰੀਬ ਨਿਵਾਜ ॥ ਜਾ ਕਾ ਦ੍ਰਿਸਟਿ ਕਛੂ ਨ ਆਵੈ ॥ ਤਿਸੁ ਤਤਕਾਲ ਦਹਦਿਸ ਪ੍ਰਗਟਾਵੈ ॥ ਜਾ ਕਉ ਅਪੁਨੀ ਕਰੈ ਬਖਸੀਸ ॥ ਤਾ ਕਾ ਲੇਖਾ ਨ ਗਨੈ ਜਗਦੀਸ ॥ ਜੀਉ ਪਿੰਡੁ ਸਭ ਤਿਸ ਕੀ ਰਾਸਿ ॥ ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥ ਅਪਨੀ ਬਣਤ ਆਪਿ ਬਨਾਈ ॥ ਨਾਨਕ ਜੀਵੈ ਦੇਖਿ ਬਡਾਈ ॥੪॥** {ਪੰਨਾ ੨੭੭}

**ਪਦ ਅਰਥ** :—ਕੀਟ—ਕੀੜਾ । ਨਿਵਾਜ—ਮੇਹਰ ਕਰਨ ਵਾਲਾ । ਜਾ ਕਾ ਕਛੂ—ਜਿਸ ਦਾ ਕੋਈ ਗੁਣ । ਦ੍ਰਿਸਟਿ ਨ ਆਵੈ—ਨਹੀਂ ਦਿੱਸਦਾ । ਤਤਕਾਲ—ਤੁਰਤ । ਬਖਸੀਸ—ਬਖ਼ਸ਼ਸ਼, ਦਇਆ । ਜਗਦੀਸ—ਜਗਤ-ਈਸ, ਜਗਤ ਦਾ ਮਾਲਕ । ਰਾਸਿ—ਪੂੰਜੀ । ਤਿਸ ਕੀ—ਉਸ ਪ੍ਰਭੂ ਦੀ । ਘਟਿ ਘਟਿ—ਹਰੇਕ ਘਟ ਵਿਚ, ਹਰੇਕ ਸਰੀਰ ਵਿਚ । ਪੂਰਨ—ਵਿਆਪਕ । ਪ੍ਰਗਾਸ—ਜਲਵਾ । ਬਣਤ—ਬਨਾਵਟ, ਆਕਾਰ, ਜਗਤ-ਰੂਪ ਘਾੜਤ । ਜੀਵੈ—ਜੀਊਂ ਰਿਹਾ ਹੈ, ਪ੍ਰਸੰਨ ਹੋ ਰਿਹਾ ਹੈ ।

**ਅਰਥ** :—ਖਿਣ ਵਿਚ ਪ੍ਰਭੂ ਕੀੜੇ (ਵਰਗੇ) ਨੀਵੇਂ (ਮਨੁੱਖ) ਨੂੰ ਰਾਜ ਦੇ ਦੇਂਦਾ ਹੈ, ਪ੍ਰਭੂ ਗ਼ਰੀਬਾਂ ਤੇ ਮੇਹਰ ਕਰਨ ਵਾਲਾ ਹੈ ।

ਜਿਸ ਮਨੁੱਖ ਦਾ ਕੋਈ ਗੁਣ ਨਹੀਂ ਦਿੱਸ ਆਉਂਦਾ, ਉਸ ਨੂੰ ਪਲਕ ਵਿਚ ਦਸੀਂ ਪਾਸੀਂ ਉੱਘਾ ਕਰ ਦੇਂਦਾ ਹੈ ।

ਜਿਸ ਮਨੁੱਖ ਤੇ ਜਗਤ ਦਾ ਮਾਲਕ ਪ੍ਰਭੂ ਆਪਣੀ ਬਖ਼ਸ਼ਸ਼ ਕਰਦਾ ਹੈ; ਉਸ ਦਾ (ਕਰਮਾਂ ਦਾ) ਲੇਖਾ ਨਹੀਂ ਗਿਣਦਾ ।

ਇਹ ਜਿੰਦ ਤੇ ਸਰੀਰ ਸਭ ਉਸ ਪ੍ਰਭੂ ਦੀ ਦਿੱਤੀ ਹੋਈ ਪੂੰਜੀ ਹੈ, ਹਰੇਕ ਸਰੀਰ ਵਿਚ ਵਿਆਪਕ ਪ੍ਰਭੂ ਦਾ ਹੀ ਜਲਵਾ ਹੈ ।

ਇਹ (ਜਗਤ-) ਰਚਨਾ ਉਸ ਨੇ ਆਪ ਰਚੀ ਹੈ । ਹੇ ਨਾਨਕ ! ਆਪਣੀ (ਇਸ) ਬਜ਼ੁਰਗੀ ਨੂੰ ਆਪ ਵੇਖ ਕੇ ਖ਼ੁਸ਼ ਹੋ ਰਿਹਾ ਹੈ ।੪।

**ਇਸ ਕਾ ਬਲੁ ਨਾਹੀ ਇਸੁ ਹਾਥ ॥ ਕਰਨ ਕਰਾਵਨ ਸਰਬ ਕੋ ਨਾਥ ॥ ਆਗਿਆਕਾਰੀ ਬਪੁਰਾ ਜੀਉ ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥ ਕਬਹੂ ਊਚ ਨੀਚ ਮਹਿ ਬਸੈ ॥ ਕਬਹੂ ਸੋਗ ਹਰਖ ਰੰਗਿ ਹਸੈ ॥ ਕਬਹੂ ਨਿੰਦ ਚਿੰਦ ਬਿਉਹਾਰ ॥ ਕਬਹੂ ਊਭ ਅਕਾਸ ਪਇਆਲ ॥ ਕਬਹੂ ਬੇਤਾ ਬ੍ਰਹਮ ਬੀਚਾਰ ॥ ਨਾਨਕ ਆਪਿ ਮਿਲਾਵਣਹਾਰ ॥੫॥** {ਪੰਨਾ ੨੭੭}

**ਪਦ ਅਰਥ** :—ਸਰਬ ਕੋ ਨਾਥ—ਸਾਰੇ ਜੀਵਾਂ ਦਾ ਮਾਲਕ । ਬਪੁਰਾ—ਵਿਚਾਰਾ । ਆਗਿਆਕਾਰੀ—ਹੁਕਮ ਵਿਚ ਤੁਰਨ ਵਾਲਾ । ਜੀਉ—ਜੀਵ । ਥੀਉ—ਹੁੰਦਾ ਹੈ, ਵਰਤਦਾ ਹੈ । ਕਬਹੂ—ਕਦੇ । ਸੋਗ—ਚਿੰਤਾ ।

ਹਰਖ—ਖ਼ੁਸ਼ੀ । ਨਿੰਦ ਚਿੰਦ—ਨਿੰਦਿਆ ਦੀ ਵਿਚਾਰ । ਬਿਉਹਾਰ—ਵਿਹਾਰ, ਵਤੀਰਾ । ਊਭ—ਉੱਚਾ । ਪਇਆਲ—ਪਤਾਲ । ਬੇਤਾ—ਜਾਣਨ ਵਾਲਾ, ਮਹਰਮ । ਬ੍ਰਹਮ ਬੀਚਾਰ—ਰੱਬੀ ਵਿਚਾਰ ।

**ਅਰਥ** :—ਇਸ (ਜੀਵ) ਦੀ ਤਾਕਤ ਇਸ ਦੇ ਆਪਣੇ ਹੱਥ ਨਹੀਂ ਹੈ, ਸਭ ਜੀਵਾਂ ਦਾ ਮਾਲਕ ਪ੍ਰਭੂ ਆਪ ਸਭ ਕੁਝ ਕਰਨ ਕਰਾਉਣ ਦੇ ਸਮਰੱਥ ਹੈ ।

ਵਿਚਾਰਾ ਜੀਵ ਪ੍ਰਭੂ ਦੇ ਹੁਕਮ ਵਿਚ ਹੀ ਤੁਰਨ ਵਾਲਾ ਹੈ (ਕਿਉਂਕਿ) ਹੁੰਦਾ ਓਹੀ ਹੈ ਜੋ ਉਸ ਪ੍ਰਭੂ ਨੂੰ ਭਾਉਂਦਾ ਹੈ ।

(ਪ੍ਰਭੂ ਆਪ) ਕਦੇ ਉੱਚਿਆਂ ਵਿਚ ਕਦੇ ਨੀਵਿਆਂ ਵਿਚ ਪ੍ਰਗਟ ਹੋ ਰਿਹਾ ਹੈ, ਕਦੇ ਚਿੰਤਾ ਵਿਚ ਹੈ ਤੇ ਕਦੇ ਖ਼ੁਸ਼ੀ ਦੀ ਮੌਜ ਵਿਚ ਹੱਸ ਰਿਹਾ ਹੈ;

ਕਦੇ (ਦੂਜਿਆਂ ਦੀ) ਨਿੰਦਿਆ ਵਿਚਾਰਨ ਦਾ ਵਿਹਾਰ ਬਣਾਈ ਬੈਠਾ ਹੈ, ਕਦੇ (ਖ਼ੁਸ਼ੀ ਦੇ ਕਾਰਣ) ਅਕਾਸ਼ ਵਿਚ ਉੱਚਾ (ਚੜ੍ਹਦਾ ਹੈ) (ਕਦੇ ਚਿੰਤਾ ਦੇ ਕਾਰਣ) ਪਤਾਲ ਵਿਚ (ਡਿੱਗਾ ਪਿਆ ਹੈ);

ਕਦੇ ਆਪ ਹੀ ਰੱਬੀ ਵਿਚਾਰ ਦਾ ਮਹਰਮ ਹੈ । ਹੇ ਨਾਨਕ ! ਜੀਵਾਂ ਨੂੰ ਆਪਣੇ ਵਿਚ ਮੇਲਣ ਵਾਲਾ ਆਪ ਹੀ ਹੈ ।੫।

**ਕਬਹੂ ਨਿਰਤਿ ਕਰੈ ਬਹੁ ਭਾਤਿ ॥ ਕਬਹੂ ਸੋਇ ਰਹੈ ਦਿਨੁ ਰਾਤਿ ॥ ਕਬਹੂ ਮਹਾ ਕ੍ਰੋਧ ਬਿਕਰਾਲ ॥ ਕਬਹੂੰ ਸਰਬ ਕੀ ਹੋਤ ਰਵਾਲ ॥ ਕਬਹੂ ਹੋਇ ਬਹੈ ਬਡ ਰਾਜਾ ॥ ਕਬਹੂ ਭੇਖਾਰੀ ਨੀਚ ਕਾ ਸਾਜਾ ॥ ਕਬਹੂ ਅਪਕੀਰਤਿ ਮਹਿ ਆਵੈ ॥ ਕਬਹੂ ਭਲਾ ਭਲਾ ਕਹਾਵੈ ॥ ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥੬॥ {ਪੰਨਾ ੨੭੭}**

**ਪਦ ਅਰਥ** :—ਨਿਰਤਿ—ਨਾਚ । ਭਾਤਿ—ਕਿਸਮ । ਸੋਇ ਰਹੈ—ਸੁੱਤਾ ਰਹਿੰਦਾ ਹੈ । ਬਿਕਰਾਲ—ਭਿਆਨਕ । ਰਵਾਲ—ਚਰਨਾਂ ਦੀ ਧੂੜ । ਬਡ—ਵੱਡਾ । ਭੇਖਾਰੀ—ਮੰਗਤਾ । ਸਾਜਾ—ਸਾਂਗ । ਅਪਕੀਰਤਿ—ਅਪ-ਕੀਰਤਿ, ਮੰਦੀ ਸੋਭਾ, ਬਦਨਾਮੀ । ਸਚੁ ਕਹੈ—ਅਕਾਲ ਪੁਰਖ ਨੂੰ ਸਿਮਰਦਾ ਹੈ । ਤਿਵ ਹੀ—ਉਸੇ ਤਰ੍ਹਾਂ ।

**ਅਰਥ** :—(ਪ੍ਰਭੂ ਜੀਵਾਂ ਵਿਚ ਵਿਆਪਕ ਹੋ ਕੇ) ਕਦੇ ਕਈ ਕਿਸਮਾਂ ਦੇ ਨਾਚ ਕਰ ਰਿਹਾ ਹੈ, ਕਦੇ ਦਿਨੇ ਰਾਤ ਸੁੱਤਾ ਰਹਿੰਦਾ ਹੈ ।

ਕਦੇ ਕ੍ਰੋਧ (ਵਿਚ ਆ ਕੇ) ਬੜਾ ਡਰਾਉਣਾ (ਲੱਗਦਾ ਹੈ), ਕਦੇ ਜੀਵਾਂ ਦੇ ਚਰਨਾਂ ਦੀ ਧੂੜ (ਬਣਿਆ ਰਹਿੰਦਾ ਹੈ);

ਕਦੇ ਵੱਡਾ ਰਾਜਾ ਬਣ ਬੈਠਦਾ ਹੈ, ਕਦੇ ਇਕ ਨੀਵੀਂ ਜਾਤਿ ਦੇ ਮੰਗਤੇ ਦਾ ਸਾਂਗ (ਬਣਾ ਰੱਖਿਆ ਹੈ);

ਕਦੇ ਆਪਣੀ ਬਦਨਾਮੀ ਕਰਾ ਰਿਹਾ ਹੈ, ਕਦੇ ਚੰਗਾ ਅਖਵਾ ਰਿਹਾ ਹੈ;

ਜੀਵ ਉਸੇ ਤਰ੍ਹਾਂ ਜੀਵਨ ਬਿਤੀਤ ਕਰਦਾ ਹੈ ਜਿਵੇਂ ਪ੍ਰਭੂ ਕਰਾਉਂਦਾ ਹੈ । ਹੇ ਨਾਨਕ ! (ਕੋਈ ਵਿਰਲਾ ਮਨੁੱਖ) ਗੁਰੂ ਦੀ ਕਿਰਪਾ ਨਾਲ ਪ੍ਰਭੂ ਨੂੰ ਸਿਮਰਦਾ ਹੈ ।੬।

**ਕਬਹੂ ਹੋਇ ਪੰਡਿਤੁ ਕਰੇ ਬਖ੍ਯ੍ਯਾਨੁ ॥ ਕਬਹੂ ਮੋਨਿਧਾਰੀ ਲਾਵੈ ਧਿਆਨੁ ॥ ਕਬਹੂ ਤਟ ਤੀਰਥ ਇਸਨਾਨ ॥ ਕਬਹੂ ਸਿਧ ਸਾਧਿਕ ਮੁਖਿ ਗਿਆਨ ॥ ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥ ਅਨਿਕ ਜੋਨਿ ਭਰਮੈ ਭਰਮੀਆ ॥**

**ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥ ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥ ਜੋ ਤਿਸੁ ਭਾਵੈ ਸੋਈ ਹੋਇ ॥ ਨਾਨਕ ਦੂਜਾ ਅਵਰੁ ਨ ਕੋਇ ॥੭॥ {ਪੰਨਾ ੨੭੭-੨੭੮}**

**ਪਦ ਅਰਥ** :—ਬਖ੍ਯਾਨੁ—ਵਖਿਆਨ, ਉਪਦੇਸ਼ । ਮੋਨਧਾਰੀ—ਚੁੱਪ ਰਹਿਣ ਵਾਲਾ, ਕਦੇ ਨ ਬੋਲਣ ਵਾਲਾ । ਤਟ—ਨਦੀ ਦਾ ਕਿਨਾਰਾ । ਸਿਧ—ਪੁੱਗਾ ਹੋਇਆ ਜੋਗੀ । ਸਾਧਿਕ—ਸਾਧਨਾ ਕਰਨ ਵਾਲੇ । ਮੁਖਿ—ਮੂੰਹ ਤੋਂ । ਕੀਟ—ਕੀੜਾ । ਹਸਤਿ—ਹਾਥੀ । ਪਤੰਗ—ਭੰਬਟ । ਭਰਮੀਆ—ਭਵਾਇਆ ਹੋਇਆ, ਭਰਮ ਵਿਚ ਪਾਇਆ ਹੋਇਆ । ਨਾਨਾ—ਕਈ ਤਰ੍ਹਾਂ ਦੇ । ਪ੍ਰਭ ਭਾਵੈ—ਪ੍ਰਭੂ ਨੂੰ ਭਾਉਂਦਾ ।

**ਅਰਥ** :—(ਸਰਬ-ਵਿਆਪੀ ਪ੍ਰਭੂ) ਕਦੇ ਪੰਡਤ ਬਣ ਕੇ (ਦੂਜਿਆਂ ਨੂੰ) ਉਪਦੇਸ਼ ਕਰ ਰਿਹਾ ਹੈ, ਕਦੇ ਮੋਨੀ ਸਾਧੂ ਹੋ ਕੇ ਸਮਾਧੀ ਲਾਈ ਬੈਠਾ ਹੈ;

ਕਦੇ ਤੀਰਥਾਂ ਦੇ ਕਿਨਾਰੇ ਇਸ਼ਨਾਨ ਕਰ ਰਿਹਾ ਹੈ, ਕਦੇ ਸਿੱਧ ਤੇ ਸਾਧਿਕ (ਦੇ ਰੂਪ ਵਿਚ) ਮੂੰਹੋਂ ਗਿਆਨ ਦੀਆਂ ਗੱਲਾਂ ਕਰਦਾ ਹੈ;

ਕਦੇ ਕੀੜੇ ਹਾਥੀ ਭੰਬਟ (ਆਦਿਕ) ਜੀਵ ਬਣਿਆ ਹੋਇਆ ਹੈ ਅਤੇ (ਆਪਣਾ ਹੀ) ਭਵਾਇਆ ਹੋਇਆ ਕਈ ਜੂਨਾਂ ਵਿਚ ਭਉਂ ਰਿਹਾ ਹੈ;

ਬਹੁ-ਰੂਪੀਏ ਵਾਂਗ ਕਈ ਤਰ੍ਹਾਂ ਦੇ ਰੂਪ ਵਿਖਾ ਰਿਹਾ ਹੈ, ਜਿਉਂ ਪ੍ਰਭੂ ਨੂੰ ਭਾਉਂਦਾ ਹੈ ਤਿਵੇਂ (ਜੀਵਾਂ ਨੂੰ) ਨਚਾਉਂਦਾ ਹੈ ।

ਉਹੀ ਹੁੰਦਾ ਹੈ ਜੋ ਉਸ (ਮਾਲਕ) ਨੂੰ ਚੰਗਾ ਲੱਗਦਾ ਹੈ । ਹੇ ਨਾਨਕ ! (ਉਸ ਵਰਗਾ) ਕੋਈ ਹੋਰ ਦੂਜਾ ਨਹੀਂ ਹੈ ।੭।

**ਕਬਹੂ ਸਾਧ ਸੰਗਤਿ ਇਹੁ ਪਾਵੈ ॥ ਉਸੁ ਅਸਥਾਨ ਤੇ ਬਹੁਰਿ ਨ ਆਵੈ ॥ ਅੰਤਰਿ ਹੋਇ ਗਿਆਨ ਪਰਗਾਸੁ ॥ ਉਸੁ ਅਸਥਾਨ ਕਾ ਨਹੀ ਬਿਨਾਸੁ ॥ ਮਨ ਤਨ ਨਾਮਿ ਰਤੇ ਇਕ ਰੰਗਿ ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥ ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥ ਮਿਟਿ ਗਏ ਗਵਨ ਪਾਏ ਬਿਸ੍ਰਾਮ ॥ ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧੧॥ {ਪੰਨਾ ੨੭੮}**

**ਪਦ ਅਰਥ** :—ਬਹੁਰਿ—ਮੁੜ, ਵਾਪਸ । ਗਿਆਨ ਪਰਗਾਸੁ—ਗਿਆਨ ਦਾ ਪ੍ਰਕਾਸ਼, ਗਿਆਨ ਦਾ ਜਲਵਾ । ਇਕ ਰੰਗਿ—ਇਕ ਪ੍ਰਭੂ ਦੇ ਪਿਆਰ ਵਿਚ । ਖਟਾਨਾ—ਮਿਲਦਾ ਹੈ । ਗਵਨ—ਭਟਕਣਾ, ਜਨਮ ਮਰਨ ਵਿਚ ਫੇਰੇ । ਬਿਸ੍ਰਾਮ—ਟਿਕਾਣਾ, ਆਰਾਮ ।

**ਅਰਥ** :—(ਜਦੋਂ) ਕਦੇ (ਪ੍ਰਭੂ ਦੀ ਅੰਸ਼) ਇਹ ਜੀਵ ਸਤਸੰਗਿ ਵਿਚ ਅੱਪੜਦਾ ਹੈ ਤਾਂ ਉਸ ਥਾਂ ਤੋਂ ਮੁੜ ਵਾਪਸ ਨਹੀਂ ਆਉਂਦਾ;

(ਕਿਉਂਕਿ) ਇਸ ਦੇ ਅੰਦਰ ਪ੍ਰਭੂ ਦੇ ਗਿਆਨ ਦਾ ਪਰਕਾਸ਼ ਹੋ ਜਾਂਦਾ ਹੈ (ਤੇ) ਉਸ (ਗਿਆਨ ਦੇ ਪਰਕਾਸ਼ ਵਾਲੀ) ਹਾਲਤ ਦਾ ਨਾਸ ਨਹੀਂ ਹੁੰਦਾ;

(ਜਿਨ੍ਹਾਂ ਮਨੁੱਖਾਂ ਦੇ) ਤਨ ਮਨ ਪ੍ਰਭੂ ਦੇ ਨਾਮ ਵਿਚ ਤੇ ਪਿਆਰ ਵਿਚ ਰੱਤੇ ਰਹਿੰਦੇ ਹਨ, ਉਹ ਸਦਾ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ ।

(ਸੋ) ਜਿਵੇਂ ਪਾਣੀ ਵਿਚ ਪਾਣੀ ਆ ਰਲਦਾ ਹੈ ਤਿਵੇਂ (ਸਤਸੰਗ ਵਿਚ ਟਿਕੇ ਹੋਏ ਦੀ) ਆਤਮਾ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ;

ਉਸ ਦੇ (ਜਨਮ ਮਰਨ ਦੇ) ਫੇਰੇ ਮੁੱਕ ਜਾਂਦੇ ਹਨ, (ਪ੍ਰਭੂ-ਚਰਨਾਂ ਵਿਚ) ਉਸ ਨੂੰ ਟਿਕਾਣਾ ਮਿਲ ਜਾਂਦਾ ਹੈ । ਹੇ ਨਾਨਕ ! ਪ੍ਰਭੂ ਤੋਂ ਸਦਕੇ ਜਾਈਏ ।੮।੧੧।

**ਸਲੋਕੁ ॥ ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥ ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥੧॥ {ਪੰਨਾ ੨੭੮}**

**ਪਦ ਅਰਥ** :—ਮਸਕੀਨੀਆ—ਮਸਕੀਨ ਮਨੁੱਖ, ਗ਼ਰੀਬੀ ਸੁਭਾਉ ਵਾਲਾ ਬੰਦਾ । ਆਪੁ—ਆਪਾ-ਭਾਵ, ਅਪਣਤ, ਹਉਮੈ । ਨਿਵਾਰਿ—ਦੂਰ ਕਰ ਕੇ । ਤਲੇ—ਹੇਠਾਂ, ਨੀਵਾਂ (ਹੋ ਕੇ) । ਗਰਬਿ—ਗਰਬ ਵਿਚ, ਅਹੰਕਾਰ ਵਿਚ । ਗਲੇ—ਗਲ ਗਏ ।

**ਅਰਥ** :—ਗਰੀਬੀ ਸੁਭਾਉ ਵਾਲਾ ਬੰਦਾ ਆਪਾ-ਭਾਵ ਦੂਰ ਕਰ ਕੇ, ਤੇ ਨੀਵਾਂ ਰਹਿ ਕੇ ਸੁਖੀ ਵੱਸਦਾ ਹੈ, (ਪਰ) ਵੱਡੇ ਵੱਡੇ ਅਹੰਕਾਰੀ ਮਨੁੱਖ, ਹੇ ਨਾਨਕ ! ਅਹੰਕਾਰ ਵਿਚ ਹੀ ਗਲ ਜਾਂਦੇ ਹਨ ।੧।

**ਅਸਟਪਦੀ ॥ ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥ ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥ ਆਪਸ ਕਉ ਕਰਮਵੰਤੁ ਕਹਾਵੈ ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥ ਧਨ ਭੂਮਿ ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥ ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥੧॥ {ਪੰਨਾ ੨੭੮}**

**ਪਦ ਅਰਥ** :—ਰਾਜ ਅਭਿਮਾਨੁ—ਰਾਜ ਦਾ ਮਾਣ । ਸੁਆਨੁ—ਕੁੱਤਾ । ਨਰਕਪਾਤੀ—ਨਰਕਾਂ ਵਿਚ ਪੈਣ ਦਾ ਅਧਿਕਾਰੀ । ਜੋਬਨਵੰਤੁ—ਜੋਬਨ ਵਾਲਾ, ਜੁਆਨੀ ਦਾ ਮਾਲਕ, ਬੜਾ ਸੋਹਣਾ । ਬਿਸਟਾ—ਗੂੰਹ । ਜੰਤੁ—ਕੀੜਾ । ਕਰਮਵੰਤੁ—(ਚੰਗੇ) ਕੰਮ ਕਰਨ ਵਾਲਾ । ਜਨਮਿ—ਜਨਮ ਲੈ ਕੇ, ਜੰਮ ਕੇ । ਭ੍ਰਮਾਵੈ—ਭਟਕਦਾ ਹੈ । ਭੂਮਿ—ਧਰਤੀ । ਅਗਿਆਨੁ—ਜਾਹਿਲ । ਈਹਾ—ਏਥੇ, ਇਸ ਜ਼ਿੰਦਗੀ ਵਿਚ । ਮੁਕਤੁ—(ਮਾਇਆ ਦੇ ਬੰਧਨਾਂ ਤੋਂ) ਆਜ਼ਾਦ । ਆਗੈ—ਪਰਲੋਕ ਵਿਚ ।

**ਅਰਥ** :—ਜਿਸ ਮਨੁੱਖ ਦੇ ਮਨ ਵਿਚ ਰਾਜ ਦਾ ਮਾਣ ਹੈ, ਉਹ ਕੁੱਤਾ ਨਰਕ ਵਿਚ ਪੈਣ ਦਾ ਸਜ਼ਾਵਾਰ ਹੁੰਦਾ ਹੈ ।

ਜੋ ਮਨੁੱਖ ਆਪਣੇ ਆਪ ਨੂੰ ਬੜਾ ਸੋਹਣਾ ਸਮਝਦਾ ਹੈ, ਉਹ ਵਿਸ਼ਟਾ ਦਾ ਹੀ ਕੀੜਾ ਹੁੰਦਾ ਹੈ (ਕਿਉਂਕਿ ਸਦਾ ਵਿਸ਼ੇ-ਵਿਕਾਰਾਂ ਦੇ ਗੰਦ ਵਿਚ ਪਿਆ ਰਹਿੰਦਾ ਹੈ) ।

ਜੇਹੜਾ ਆਪਣੇ ਆਪ ਨੂੰ ਚੰਗੇ ਕੰਮ ਕਰਨ ਵਾਲਾ ਅਖਵਾਉਂਦਾ ਹੈ, ਉਹ ਸਦਾ ਜੰਮਦਾ ਮਰਦਾ ਹੈ, ਕਈ ਜੂਨਾਂ ਵਿਚ ਭਟਕਦਾ ਫਿਰਦਾ ਹੈ ।

ਜੋ ਮਨੁੱਖ ਧਨ ਤੇ ਧਰਤੀ (ਦੀ ਮਾਲਕੀ) ਦਾ ਅਹੰਕਾਰ ਕਰਦਾ ਹੈ, ਉਹ ਮੂਰਖ ਹੈ, ਬੜਾ ਜਾਹਿਲ ਹੈ ।

ਮੇਹਰ ਕਰ ਕੇ ਜਿਸ ਮਨੁੱਖ ਦੇ ਦਿਲ ਵਿਚ ਗਰੀਬੀ (ਸੁਭਾਉ) ਪਾਂਦਾ ਹੈ, ਹੇ ਨਾਨਕ ! (ਉਹ ਮਨੁੱਖ) ਇਸ ਜ਼ਿੰਦਗੀ ਵਿਚ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਤੇ ਪਰਲੋਕ ਵਿਚ ਸੁਖ ਪਾਂਦਾ ਹੈ ।੧।

**ਧਨਵੰਤਾ ਹੋਇ ਕਰਿ ਗਰਬਾਵੈ ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥ ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥ ਪਲ ਭੀਤਰਿ ਤਾ ਕਾ ਹੋਇ ਬਿਨਾਸ ॥ ਸਭ ਤੇ ਆਪ ਜਾਨੈ ਬਲਵੰਤੁ ॥ ਖਿਨ ਮਹਿ ਹੋਇ ਜਾਇ ਭਸਮੰਤੁ ॥**

**ਕਿਸੈ ਨ ਬਦੈ ਆਪਿ ਅਹੰਕਾਰੀ ॥ ਧਰਮਰਾਇ ਤਿਸੁ ਕਰੇ ਖੁਆਰੀ ॥ ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥ ਸੋ ਜਨੁ ਨਾਨਕ ਦਰਗਹ ਪਰਵਾਨੁ ॥੨॥ {ਪੰਨਾ ੨੭੮}**

**ਪਦ ਅਰਥ** :—ਧਨਵੰਤਾ—ਧਨ ਵਾਲਾ, ਧਨਾਢ । ਗਰਬਾਵੈ—ਗਰਬ (ਮਾਣ) ਕਰਦਾ ਹੈ । ਤ੍ਰਿਣ—ਘਾਹ ਦਾ ਤੀਲਾ । ਸਮਾਨਿ—ਬਰਾਬਰ । ਸੰਗਿ—ਨਾਲ । ਭੀਤਰਿ—ਵਿਚ । ਆਪ—ਆਪਣੇ ਆਪ ਨੂੰ । ਬਲਵੰਤੁ—ਬਲ ਵਾਲਾ, ਬਲੀ, ਤਾਕਤ ਵਾਲਾ । ਭਸਮੰਤੁ—ਸੁਆਹ । ਬਦੈ—ਬਦਦਾ ਹੈ, ਪਰਵਾਹ ਕਰਦਾ ਹੈ ।

**ਅਰਥ** :—ਮਨੁੱਖ ਧਨ ਵਾਲਾ ਹੋ ਕੇ ਮਾਣ ਕਰਦਾ ਹੈ, (ਪਰ ਉਸ ਦੇ) ਨਾਲ (ਅੰਤ ਵੇਲੇ) ਇਕ ਤੀਲੇ ਜਿਤਨੀ ਭੀ ਕੋਈ ਚੀਜ਼ ਨਹੀਂ ਜਾਂਦੀ ।

ਬਹੁਤੇ ਲਸ਼ਕਰ ਅਤੇ ਮਨੁੱਖਾਂ ਉਤੇ ਬੰਦਾ ਆਸਾਂ ਲਾਈ ਰੱਖਦਾ ਹੈ, (ਪਰ) ਪਲਕ ਵਿਚ ਉਸ ਦਾ ਨਾਸ ਹੋ ਜਾਂਦਾ ਹੈ (ਤੇ ਉਹਨਾਂ ਵਿਚੋਂ ਕੋਈ ਭੀ ਸਹਾਈ ਨਹੀਂ ਹੁੰਦਾ) ।

ਮਨੁੱਖ ਆਪਣੇ ਆਪ ਨੂੰ ਸਭ ਨਾਲੋਂ ਬਲੀ ਸਮਝਦਾ ਹੈ, (ਪਰ ਅੰਤ ਵੇਲੇ) ਇਕ ਖਿਣ ਵਿਚ (ਸੜ ਕੇ) ਸੁਆਹ ਹੋ ਜਾਂਦਾ ਹੈ ।

(ਜੋ ਬੰਦਾ) ਆਪ (ਇਤਨਾ) ਅਹੰਕਾਰੀ ਹੋ ਜਾਂਦਾ ਹੈ ਕਿ ਕਿਸੇ ਦੀ ਭੀ ਪਰਵਾਹ ਨਹੀਂ ਕਰਦਾ, ਧਰਮਰਾਜ (ਅੰਤ ਵੇਲੇ) ਉਸ ਦੀ ਮਿੱਟੀ ਪਲੀਤ ਕਰਦਾ ਹੈ ।

ਸਤਿਗੁਰੂ ਦੀ ਦਇਆ ਨਾਲ ਜਿਸ ਦਾ ਅਹੰਕਾਰ ਮਿਟਦਾ ਹੈ, ਉਹ ਮਨੁੱਖ, ਹੇ ਨਾਨਕ ! ਪ੍ਰਭੂ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ ।੨।

**ਕੋਟਿ ਕਰਮ ਕਰੈ ਹਉ ਧਾਰੇ ॥ ਸ੍ਰਮੁ ਪਾਵੈ ਸਗਲੇ ਬਿਰਥਾਰੇ ॥ ਅਨਿਕ ਤਪਸਿਆ ਕਰੇ ਅਹੰਕਾਰ ॥ ਨਰਕ ਸੁਰਗ ਫਿਰਿ ਫਿਰਿ ਅਵਤਾਰ ॥ ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥ ਹਰਿ ਦਰਗਹ ਕਹੁ ਕੈਸੇ ਗਵੈ ॥ ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ ਭਲਾਈ ਨਿਕਟਿ ਨ ਆਵੈ ॥ ਸਰਬ ਕੀ ਰੇਨ ਜਾ ਕਾ ਮਨੁ ਹੋਇ ॥ ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥ {ਪੰਨਾ ੨੭੮}**

**ਪਦ ਅਰਥ** :—ਕੋਟਿ—ਕਰੋੜ । ਹਉ—ਅਹੰਕਾਰ । ਸ੍ਰਮੁ—ਥਕੇਵਾਂ । ਸਗਲੇ—ਸਾਰੇ (ਕਰਮ) । ਬਿਰਥਾਰੇ—ਵਿਅਰਥ, ਬੇਫ਼ਾਇਦਾ । ਤਪਸਿਆ—ਤਪ ਦੇ ਸਾਧਨ । ਅਵਤਾਰ—ਜਨਮ । ਦ੍ਰਵੈ—ਦ੍ਰਵਦਾ, ਨਰਮ ਹੁੰਦਾ । ਗਵੈ—ਜਾਵੇ, ਪਹੁੰਚੇ । ਆਪਸ ਕਉ—ਆਪਣੇ ਆਪ ਨੂੰ । ਤਿਸਹਿ—ਉਸ ਨੂੰ । ਨਿਕਟਿ—ਨੇੜੇ । ਰੇਨ—ਚਰਨਾਂ ਦੀ ਧੂੜ । ਸੋਇ—ਸੋਭਾ ।

**ਅਰਥ** :—(ਜੇ ਮਨੁੱਖ) ਕਰੋੜਾਂ (ਧਾਰਮਿਕ) ਕੰਮ ਕਰੇ (ਤੇ ਉਹਨਾਂ ਦਾ) ਅਹੰਕਾਰ (ਭੀ) ਕਰੇ ਤਾਂ ਉਹ ਸਾਰੇ ਕੰਮ ਵਿਅਰਥ ਹਨ, (ਉਹਨਾਂ ਕੰਮਾਂ ਦਾ ਫਲ ਉਸ ਨੂੰ ਕੇਵਲ) ਥਕੇਵਾਂ (ਹੀ) ਮਿਲਦਾ ਹੈ ।

ਅਨੇਕਾਂ ਤਪ ਦੇ ਸਾਧਨ ਕਰ ਕੇ ਜੇ ਇਹਨਾਂ ਦਾ ਮਾਣ ਕਰੇ, (ਤਾਂ ਉਹ ਭੀ) ਨਰਕਾਂ ਸੁਰਗਾਂ ਵਿਚ ਹੀ ਮੁੜ ਮੁੜ ਜੰਮਦਾ ਹੈ (ਭਾਵ, ਕਦੇ ਸੁਖ ਤੇ ਕਦੇ ਦੁਖ ਭੋਗਦਾ ਹੈ) ।

ਅਨੇਕਾਂ ਜਤਨ ਕੀਤਿਆਂ ਜੇ ਹਿਰਦਾ ਨਰਮ ਨਹੀਂ ਹੁੰਦਾ ਤਾਂ ਦੱਸੋ, ਉਹ ਮਨੁੱਖ ਪ੍ਰਭੂ ਦੀ ਦਰਗਾਹ ਵਿਚ ਕਿਵੇਂ ਪਹੁੰਚ ਸਕਦਾ ਹੈ ?

ਜੋ ਮਨੁੱਖ ਆਪਣੇ ਆਪ ਨੂੰ ਨੇਕ ਅਖਵਾਉਂਦਾ ਹੈ, ਨੇਕੀ ਉਸ ਦੇ ਨੇੜੇ ਭੀ ਨਹੀਂ ਢੁੱਕਦੀ ।

ਜਿਸ ਮਨੁੱਖ ਦਾ ਮਨ ਸਭਨਾਂ ਦੇ ਚਰਨਾਂ ਦੀ ਧੂੜ ਹੋ ਜਾਂਦਾ ਹੈ, ਆਖ, ਹੇ ਨਾਨਕ ! ਉਸ ਮਨੁੱਖ ਦੀ ਸੋਹਣੀ ਸੋਭਾ ਖਿਲਰਦੀ ਹੈ ।੩।

**ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥ ਤਬ ਇਸ ਕਉ ਸੁਖੁ ਨਾਹੀ ਕੋਇ ॥ ਜਬ ਇਹ ਜਾਨੈ ਮੈ ਕਿਛੁ ਕਰਤਾ ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥ ਜਬ ਧਾਰੈ ਕੋਊ ਬੈਰੀ ਮੀਤੁ ॥ ਤਬ ਲਗੁ ਨਿਹਚਲੁ ਨਾਹੀ ਚੀਤੁ ॥ ਜਬ ਲਗੁ ਮੋਹ ਮਗਨ ਸੰਗਿ ਮਾਇ ॥ ਤਬ ਲਗੁ ਧਰਮਰਾਇ ਦੇਇ ਸਜਾਇ ॥ ਪ੍ਰਭ ਕਿਰਪਾ ਤੇ ਬੰਧਨ ਤੂਟੈ ॥ ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥੪॥ {ਪੰਨਾ ੨੭੮}**

**ਪਦ ਅਰਥ** :—ਜਬ ਲਗੁ—ਜਦੋਂ ਤਕ । ਮੁਝ ਤੇ—ਮੇਰੇ ਪਾਸੋਂ । ਕਛੁ—ਕੁਝ । ਧਾਰੈ—ਮਿਥਦਾ ਹੈ, ਖ਼ਿਆਲ ਕਰਦਾ ਹੈ । ਨਿਹਚਲੁ—ਅਡੋਲ, ਟਿਕਾਣੇ, ਥਾਂ ਸਿਰ । ਚੀਤੁ—ਚਿੱਤ । ਮੋਹ ਮਗਨ ਸੰਗਿ ਮਾਇ—ਮਾਇ ਮੋਹ ਸੰਗਿ ਮਗਨ, ਮਾਇਆ ਦੇ ਮੋਹ ਵਿਚ ਡੁੱਬਾ ਹੋਇਆ । ਮਗਨ—ਗ਼ਰਕ, ਡੁੱਬਾ ਹੋਇਆ । ਦੇਇ—ਦੇਂਦਾ ਹੈ । ਹਉ—ਅਹੰਕਾਰ, ਵੱਖਰਾ-ਪਨ । ਛੂਟੈ—ਮੁੱਕਦਾ ਹੈ ।

**ਅਰਥ** :—ਮਨੁੱਖ ਜਦ ਤਕ ਇਹ ਸਮਝਦਾ ਹੈ ਕਿ ਮੈਥੋਂ ਕੁਝ ਹੋ ਸਕਦਾ ਹੈ, ਤਦ ਤਾਈਂ ਇਸ ਨੂੰ ਕੋਈ ਸੁਖ ਨਹੀਂ ਹੁੰਦਾ ।

ਜਦ ਤਕ ਇਹ ਸਮਝਦਾ ਹੈ ਕਿ ਮੈਂ (ਆਪਣੇ ਬਲ ਨਾਲ) ਕੁਝ ਕਰਦਾ ਹਾਂ, ਤਦ ਤਕ (ਵੱਖਰਾ-ਪਨ ਦੇ ਕਾਰਣ) ਜੂਨਾਂ ਵਿਚ ਪਿਆ ਰਹਿੰਦਾ ਹੈ ।

ਜਦ ਤਕ ਮਨੁੱਖ ਕਿਸੇ ਨੂੰ ਵੈਰੀ ਤੇ ਕਿਸੇ ਨੂੰ ਮਿਤ੍ਰ ਸਮਝਦਾ ਹੈ, ਤਦ ਤਕ ਇਸ ਦਾ ਮਨ ਟਿਕਾਣੇ ਨਹੀਂ ਆਉਂਦਾ ।

ਜਦ ਤਕ ਬੰਦਾ ਮਾਇਆ ਦੇ ਮੋਹ ਵਿਚ ਗ਼ਰਕ ਰਹਿੰਦਾ ਹੈ, ਤਦ ਤਕ ਇਸ ਨੂੰ ਧਰਮ-ਰਾਜ ਡੰਡ ਦੇਂਦਾ ਹੈ ।

(ਮਾਇਆ ਦੇ) ਬੰਧਨ ਪ੍ਰਭੂ ਦੀ ਮੇਹਰ ਨਾਲ ਟੁੱਟਦੇ ਹਨ, ਹੇ ਨਾਨਕ ! ਮਨੁੱਖ ਦੀ ਹਉਮੈ ਗੁਰੂ ਦੀ ਕਿਰਪਾ ਨਾਲ ਮੁੱਕਦੀ ਹੈ ।੪।

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥ ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥ ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥ ਨਾਮ ਰੰਗਿ ਸਰਬ ਸੁਖੁ ਹੋਇ ॥ ਬਡਭਾਗੀ ਕਿਸੈ ਪਰਾਪਤਿ ਹੋਇ ॥ ਕਰਨ ਕਰਾਵਨ ਆਪੇ ਆਪਿ ॥ ਸਦਾ ਸਦਾ ਨਾਨਕ ਹਰਿ ਜਾਪਿ ॥੫॥ {ਪੰਨਾ ੨੭੯}**

ਪਦ ਅਰਥ :—ਸਹਸ—ਹਜ਼ਾਰਾਂ (ਰੁਪਏ) । ਖਟੇ—ਕਮਾਉਂਦਾ ਹੈ । ਲਖ ਕਉ—ਲੱਖਾਂ (ਰੁਪਇਆਂ) ਦੀ ਖ਼ਾਤਰ । ਧਾਵੈ—ਦੌੜਦਾ ਹੈ । ਤ੍ਰਿਪਤਿ—ਰਜੇਵਾਂ । ਪਾਛੈ ਪਾਵੈ—ਜਮ੍ਹਾ ਕਰਦਾ ਹੈ । ਬਿਖਿਆ—ਮਾਇਆ । ਤ੍ਰਿਪਤਾਵੈ—ਰੱਜਦਾ ਹੈ । ਖਪਿ ਖਪਿ—ਦੁੱਖੀ ਹੋ ਹੋ ਕੇ । ਮਨੋਰਥ—ਮਨ ਦੇ ਰਥ, ਮਨ ਦੀਆਂ ਦੌੜਾਂ, ਮਨ ਦੇ ਫੁਰਨੇ, ਖ਼ਾਹਸ਼ਾਂ । ਬ੍ਰਿਥੇ—ਵਿਅਰਥ ।

**ਅਰਥ** :—(ਮਨੁੱਖ) ਹਜ਼ਾਰਾਂ (ਰੁਪਏ) ਕਮਾਉਂਦਾ ਹੈ ਤੇ ਲੱਖਾਂ (ਰੁਪਇਆਂ) ਦੀ ਖ਼ਾਤਰ ਉੱਠ ਦੌੜਦਾ ਹੈ; ਮਾਇਆ ਜਮ੍ਹਾ ਕਰੀ ਜਾਂਦਾ ਹੈ, (ਪਰ) ਰੱਜਦਾ ਨਹੀਂ ।

ਮਾਇਆ ਦੀਆਂ ਅਨੇਕਾਂ ਮੌਜਾਂ ਮਾਣਦਾ ਹੈ, ਤਸੱਲੀ ਨਹੀਂ ਸੁ ਹੁੰਦੀ, (ਭੋਗਾਂ ਦੇ ਮਗਰ ਹੋਰ ਭੱਜਦਾ ਹੈ ਤੇ) ਬੜਾ ਦੁੱਖੀ ਹੁੰਦਾ ਹੈ ।

ਜੇ ਅੰਦਰ ਸੰਤੋਖ ਨਾਹ ਹੋਵੇ, ਤਾਂ ਕੋਈ (ਮਨੁੱਖ) ਰੱਜਦਾ ਨਹੀਂ, ਜਿਵੇਂ ਸੁਫ਼ਨਿਆਂ ਤੋਂ ਕੋਈ ਲਾਭ ਨਹੀਂ ਹੁੰਦਾ, ਤਿਵੇਂ (ਸੰਤੋਖ-ਹੀਣ ਮਨੁੱਖ ਦੇ) ਸਾਰੇ ਕੰਮ ਤੇ ਖ਼ਾਹਸ਼ਾਂ ਵਿਅਰਥ ਹਨ ।

ਪ੍ਰਭੂ ਦੇ ਨਾਮ ਦੀ ਮੌਜ ਵਿਚ (ਹੀ) ਸਾਰਾ ਸੁਖ ਹੈ, (ਅਤੇ ਇਹ ਸੁਖ) ਕਿਸੇ ਵੱਡੇ ਭਾਗਾਂ ਵਾਲੇ ਨੂੰ ਮਿਲਦਾ ਹੈ ।

(ਜੋ) ਪ੍ਰਭੂ ਆਪ ਹੀ ਸਭ ਕੁਝ ਕਰਨ ਦੇ ਤੇ (ਜੀਵਾਂ ਪਾਸੋਂ) ਕਰਾਉਣ ਦੇ ਸਮਰੱਥ ਹੈ, ਹੇ ਨਾਨਕ ! ਉਸ ਪ੍ਰਭੂ ਨੂੰ ਸਦਾ ਸਿਮਰ ।੫।

**ਕਰਨ ਕਰਾਵਨ ਕਰਨੈਹਾਰੁ ॥ ਇਸ ਕੈ ਹਾਥਿ ਕਹਾ ਬੀਚਾਰੁ ॥ ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥ ਆਪੇ ਆਪਿ ਆਪਿ ਪ੍ਰਭੁ ਸੋਇ ॥ ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥ ਸਭ ਤੇ ਦੂਰਿ ਸਭਹੂ ਕੈ ਸੰਗਿ ॥ ਬੂਝੈ ਦੇਖੈ ਕਰੈ ਬਿਬੇਕ ॥ ਆਪਹਿ ਏਕ ਆਪਹਿ ਅਨੇਕ ॥ ਮਰੈ ਨ ਬਿਨਸੈ ਆਵੈ ਨ ਜਾਇ ॥ ਨਾਨਕ ਸਦ ਹੀ ਰਹਿਆ ਸਮਾਇ ॥੬॥ {ਪੰਨਾ ੨੭੯}**

**ਪਦ ਅਰਥ** :—ਕਹਾ—ਕਿਥੇ ? ਕੀਹ ? ਬੀਚਾਰੁ—ਵਿਚਾਰ ਕਰ, ਵਿਚਾਰ ਕੇ ਵੇਖ । ਦ੍ਰਿਸਟਿ—ਨਜ਼ਰ । ਅਪਨੈ ਰੰਗਿ—ਆਪਣੀ ਮੌਜ ਵਿਚ । ਸਭਹੂ ਕੈ—ਸਾਰਿਆਂ ਦੇ ਹੀ । ਸੰਗਿ—ਨਾਲ । ਬਿਬੇਕ—ਪਛਾਣ, ਪਰਖ । ਆਪਹਿ—ਆਪ ਹੀ । ਆਵੈ ਨ ਜਾਇ—ਨਾਹ ਆਉਂਦਾ ਹੈ ਨਾਹ ਜਾਂਦਾ ਹੈ; ਨਾਹ ਜੰਮਦਾ ਹੈ ਨਾਹ ਮਰਦਾ ਹੈ । ਸਦ ਹੀ— ਸਦਾ ਹੀ । ਰਹਿਆ ਸਮਾਇ—ਸਮਾਇ ਰਹਿਆ, ਆਪਣੇ ਆਪ ਵਿਚ ਟਿਕਿਆ ਹੋਇਆ ਹੈ ।

**ਅਰਥ** :—ਵਿਚਾਰ ਕੇ ਵੇਖ ਲੈ, ਇਸ ਜੀਵ ਦੇ ਹੱਥ ਕੁਝ ਭੀ ਨਹੀਂ ਹੈ; ਪ੍ਰਭੂ ਆਪ ਹੀ ਸਭ ਕੁਝ ਕਰਨ ਜੋਗਾ ਹੈ ਤੇ (ਜੀਵਾਂ ਪਾਸੋਂ) ਕਰਾਉਣ ਜੋਗਾ ਹੈ ।

ਪ੍ਰਭੂ ਜਿਹੋ ਜਿਹੀ ਨਜ਼ਰ (ਬੰਦੇ ਵਲ) ਕਰਦਾ ਹੈ (ਬੰਦਾ) ਉਹੋ ਜਿਹਾ ਬਣ ਜਾਂਦਾ ਹੈ, ਉਹ ਪ੍ਰਭੂ ਆਪ ਹੀ ਆਪ ਹੈ ।

ਜੋ ਕੁਝ ਉਸ ਬਣਾਇਆ ਹੈ ਆਪਣੀ ਮੌਜ ਵਿਚ ਬਣਾਇਆ ਹੈ; ਸਭ ਜੀਵਾਂ ਦੇ ਅੰਗ-ਸੰਗ ਭੀ ਹੈ ਤੇ ਸਭ ਤੋਂ ਵੱਖਰਾ ਭੀ ਹੈ ।

ਪ੍ਰਭੂ ਆਪ ਹੀ ਇੱਕ ਹੈ ਤੇ ਆਪ ਹੀ ਅਨੇਕ (ਰੂਪ) ਧਾਰ ਰਿਹਾ ਹੈ; ਸਭ ਕੁਝ ਸਮਝਦਾ ਹੈ, ਵੇਖਦਾ ਹੈ ਤੇ ਪਛਾਣਦਾ ਹੈ ।

ਉਹ ਨਾਹ ਕਦੇ ਮਰਦਾ ਹੈ ਨ ਬਿਨਸਦਾ ਹੈ; ਨਾਹ ਜੰਮਦਾ ਹੈ ਨ ਮਰਦਾ ਹੈ; ਹੇ ਨਾਨਕ ! ਪ੍ਰਭੂ ਸਦਾ ਹੀ ਆਪਣੇ ਆਪ ਵਿਚ ਟਿਕਿਆ ਰਹਿੰਦਾ ਹੈ ।੬।

**ਆਪਿ ਉਪਦੇਸੈ ਸਮਝੈ ਆਪਿ ॥ ਆਪੇ ਰਚਿਆ ਸਭ ਕੈ ਸਾਥਿ ॥ ਆਪਿ ਕੀਨੋ ਆਪਨ ਬਿਸਥਾਰੁ ॥ ਸਭੁ ਕਛੁ ਉਸ ਕਾ ਓਹੁ ਕਰਨੈਹਾਰੁ ॥ ਉਸ ਤੇ ਭਿੰਨ ਕਹਹੁ ਕਿਛੁ ਹੋਇ ॥ ਥਾਨ ਥਨੰਤਰਿ ਏਕੈ ਸੋਇ ॥ ਅਪੁਨੇ ਚਲਿਤ ਆਪਿ ਕਰਣੈਹਾਰ ॥ ਕਉਤਕ ਕਰੈ ਰੰਗ ਆਪਾਰ ॥ ਮਨ ਮਹਿ ਆਪਿ ਮਨ ਅਪੁਨੇ ਮਾਹਿ ॥ ਨਾਨਕ ਕੀਮਤਿ ਕਹਨੁ ਨ ਜਾਇ ॥੭॥ {ਪੰਨਾ ੨੭੯}**

ਪਦ ਅਰਥ :—ਰਚਿਆ—ਮਿਲਿਆ ਹੋਇਆ । ਬਿਸਥਾਰੁ—ਖਿਲਾਰਾ । ਆਪਨ—ਆਪਣਾ । ਕਰਨੈਹਾਰੁ—ਕਰਨ ਜੋਗਾ । ਭਿੰਨ—ਵੱਖਰਾ । ਕਹਹੁ—ਦੱਸੋ । ਕਿਛੁ—ਕੁਝ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਚਲਿਤ—ਚਰਿਤ੍ਰ, ਤਮਾਸ਼ੇ, ਖੇਡਾਂ । ਆਪਾਰ—ਬੇਅੰਤ । ਕੀਮਤਿ—ਮੁੱਲ ।

**ਅਰਥ** :—ਪ੍ਰਭੂ ਆਪ ਹੀ ਸਭ ਜੀਵਾਂ ਦੇ ਨਾਲ ਮਿਲਿਆ ਹੋਇਆ ਹੈ, (ਸੋ ਉਹ) ਆਪ ਹੀ ਸਿੱਖਿਆ ਦੇਂਦਾ ਹੈ ਤੇ ਆਪ ਹੀ (ਉਸ ਸਿੱਖਿਆ ਨੂੰ) ਸਮਝਦਾ ਹੈ ।

ਆਪਣਾ ਖਿਲਾਰਾ ਉਸ ਨੇ ਆਪ ਹੀ ਬਣਾਇਆ ਹੈ, (ਜਗਤ ਦੀ) ਹਰੇਕ ਸ਼ੈ ਉਸ ਦੀ ਬਣਾਈ ਹੋਈ ਹੈ, ਉਹ ਬਨਾਉਣ ਜੋਗਾ ਹੈ ।

ਦੱਸੋ, ਉਸ ਤੋਂ ਵੱਖਰਾ ਕੁਝ ਹੋ ਸਕਦਾ ਹੈ ? ਹਰ ਥਾਂ ਉਹ ਪ੍ਰਭੂ ਆਪ ਹੀ (ਮੌਜੂਦ) ਹੈ ।

ਆਪਣੇ ਖੇਲ ਆਪ ਹੀ ਕਰਨ ਜੋਗਾ ਹੈ, ਬੇਅੰਤ ਰੰਗਾਂ ਦੇ ਤਮਾਸ਼ੇ ਕਰਦਾ ਹੈ ।

(ਜੀਵਾਂ ਦੇ) ਮਨ ਵਿਚ ਆਪ ਵੱਸ ਰਿਹਾ ਹੈ, (ਜੀਵਾਂ ਨੂੰ) ਆਪਣੇ ਮਨ ਵਿਚ ਟਿਕਾਈ ਬੈਠਾ ਹੈ; ਹੇ ਨਾਨਕ ! ਉਸ ਦਾ ਮੁੱਲ ਦੱਸਿਆ ਨਹੀਂ ਜਾ ਸਕਦਾ ।੭।

**ਸਤਿ ਸਤਿ ਸਤਿ ਪ੍ਰਭੁ ਸੁਆਮੀ ॥ ਗੁਰ ਪਰਸਾਦਿ ਕਿਨੈ ਵਖਿਆਨੀ ॥ ਸਚੁ ਸਚੁ ਸਚੁ ਸਭੁ ਕੀਨਾ ॥ ਕੋਟਿ ਮਧੇ ਕਿਨੈ ਬਿਰਲੈ ਚੀਨਾ ॥ ਭਲਾ ਭਲਾ ਭਲਾ ਤੇਰਾ ਰੂਪ ॥ ਅਤਿ ਸੁੰਦਰ ਅਪਾਰ ਅਨੂਪ ॥ ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥ ਘਟਿ ਘਟਿ ਸੁਨੀ ਸ੍ਰਵਨ ਬਖ੍ਯ਼ਾਣੀ ॥ ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥੮॥੧੨॥ {ਪੰਨਾ ੨੭੯}**

ਪਦ ਅਰਥ :—ਸਤਿ—ਸਦਾ ਕਾਇਮ ਰਹਿਣ ਵਾਲਾ । ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ । ਕਿਨੈ—ਕਿਸੇ ਵਿਰਲੇ ਨੇ । ਵਖਿਆਨੀ—ਬਿਆਨ ਕੀਤੀ ਹੈ । ਸਚੁ—ਸਦਾ ਟਿਕਿਆ ਰਹਿਣ ਵਾਲਾ, ਮੁਕੰਮਲ । ਚੀਨਾ—ਪਛਾਣਿਆ ਹੈ । ਅਨੂਪ—ਜਿਸ ਵਰਗਾ ਹੋਰ ਕੋਈ ਨਹੀਂ । ਸ੍ਰਵਨ—ਕੰਨਾਂ (ਦੀ ਰਾਹੀਂ) । ਬਖ੍ਯ਼ਾਣੀ—(ਜੀਭ ਨਾਲ) ਉਚਾਰੀ ਜਾਂਦੀ ਹੈ । ਪੁਨੀਤ—ਪਵਿਤ੍ਰ ।

**ਅਰਥ** :—(ਸਭ ਦਾ) ਮਾਲਕ ਪ੍ਰਭੂ ਸਦਾ ਹੀ ਕਾਇਮ ਰਹਿਣ ਵਾਲਾ ਹੈ—ਗੁਰੂ ਦੀ ਮੇਹਰ ਨਾਲ ਕਿਸੇ ਵਿਰਲੇ ਨੇ (ਇਹ ਗੱਲ) ਦੱਸੀ ਹੈ ।

ਜੋ ਕੁਝ ਉਸ ਨੇ ਬਣਾਇਆ ਹੈ ਉਹ ਭੀ ਮੁਕੰਮਲ ਹੈ (ਭਾਵ, ਅਧੂਰਾ ਨਹੀਂ) ਇਹ ਗੱਲ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੇ ਪਛਾਣੀ ਹੈ ।

ਹੇ ਅੱਤ ਸੋਹਣੇ, ਬੇਅੰਤ ਤੇ ਬੇ-ਮਿਸਾਲ ਪ੍ਰਭੂ ! ਤੇਰਾ ਰੂਪ ਕਿਆ ਪਿਆਰਾ ਪਿਆਰਾ ਹੈ !

ਤੇਰੀ ਬੋਲੀ ਭੀ ਮਿੱਠੀ ਮਿੱਠੀ ਹੈ, ਹਰੇਕ ਸਰੀਰ ਵਿਚ ਕੰਨਾਂ ਦੀ ਰਾਹੀਂ ਸੁਣੀ ਜਾ ਰਹੀ ਹੈ, ਤੇ ਜੀਭ ਨਾਲ ਉੱਚਾਰੀ ਜਾ ਰਹੀ ਹੈ (ਭਾਵ, ਹਰੇਕ ਸਰੀਰ ਵਿਚ ਤੂੰ ਆਪ ਹੀ ਬੋਲ ਰਿਹਾ ਹੈਂ) ।

ਹੇ ਨਾਨਕ ! (ਜੋ ਅਜੇਹੇ ਪ੍ਰਭੂ ਦਾ) ਨਾਮ ਪ੍ਰੀਤ ਨਾਲ ਮਨ ਵਿਚ ਜਪਦਾ ਹੈ, ਉਹ ਪਵਿਤ੍ਰ ਹੀ ਪਵਿਤ੍ਰ ਹੋ ਜਾਂਦਾ ਹੈ ।੮।੧੨।

**ਸਲੋਕੁ ॥ ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰੁ ॥ ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥੧॥ {ਪੰਨਾ ੨੭੯}**

**ਪਦ ਅਰਥ** :—ਜਨੁ—ਮਨੁੱਖ । ਪਰੈ—ਪੈਂਦਾ ਹੈ । ਉਧਰਨਹਾਰੁ—(ਮਾਇਆ ਦੇ ਹੱਲੇ ਤੋਂ) ਬਚਣ ਜੋਗਾ । ਬਹੁਰਿ ਬਹੁਰਿ—ਮੁੜ ਮੁੜ, ਫੇਰ ਫੇਰ । ਅਵਤਾਰ—ਜਨਮ ।

**ਅਰਥ** :—ਜੋ ਮਨੁੱਖ ਸੰਤਾਂ ਦੀ ਸਰਨ ਪੈਂਦਾ ਹੈ, ਉਹ ਮਾਇਆ ਦੇ ਬੰਧਨਾਂ ਤੋਂ ਬਚ ਜਾਂਦਾ ਹੈ; (ਪਰ) ਹੇ ਨਾਨਕ ! ਸੰਤਾਂ ਦੀ ਨਿੰਦਿਆ ਕਰਨ ਨਾਲ ਮੁੜ ਮੁੜ ਜੰਮੀਦਾ ਹੈ (ਭਾਵ, ਜਨਮ ਮਰਨ ਦੇ ਚੱਕ੍ਰ ਵਿਚ ਪੈ ਜਾਈਦਾ ਹੈ) ।੧।

**ਅਸਟਪਦੀ ॥ ਸੰਤ ਕੈ ਦੂਖਨਿ ਆਰਜਾ ਘਟੈ ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥ ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥ ਸੰਤ ਕੈ ਦੂਖਨਿ ਨਰਕ ਮਹਿ ਪਾਇ ॥ ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥ ਸੰਤ ਕੈ ਦੂਖਨਿ ਸੋਭਾ ਤੇ ਹੀਨ ॥ ਸੰਤ ਕੇ ਹਤੇ ਕਉ ਰਖੈ ਨ ਕੋਇ ॥ ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ ॥ ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥ ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ ॥੧॥ {ਪੰਨਾ ੨੭੯}**

**ਪਦ ਅਰਥ** :—ਦੂਖਨਿ—ਦੂਖਨ ਨਾਲ, ਨਿੰਦਿਆ ਨਾਲ । ਆਰਜਾ—ਉਮਰ । ਛੁਟੈ—ਬਚ ਸਕਦਾ । ਮਲੀਨ—ਮੈਲੀ, ਭੈੜੀ । ਮਤਿ—ਅਕਲਿ, ਸਮਝ । ਹੀਨ—ਸੱਖਣਾ । ਹਤੇ ਕਉ—ਮਾਰੇ ਨੂੰ, ਫਿਟਕਾਰੇ ਨੂੰ । ਰਖੈ—ਰੱਖ ਸਕਦਾ, ਸਹੈਤਾ ਕਰਦਾ । ਥਾਨ—(ਹਿਰਦਾ-ਰੂਪ) ਥਾਂ । ਭ੍ਰਸਟੁ—ਗੰਦਾ ।

**ਅਰਥ** :—ਸੰਤ ਦੀ ਨਿੰਦਿਆ ਕਰਨ ਨਾਲ (ਮਨੁੱਖ ਦੀ) ਉਮਰ (ਵਿਅਰਥ ਹੀ) ਗੁਜ਼ਰਦੀ ਜਾਂਦੀ ਹੈ, (ਕਿਉਂਕਿ) ਸੰਤ ਦੀ ਨਿੰਦਿਆ ਕੀਤਿਆਂ ਮਨੁੱਖ ਜਮਾਂ ਤੋਂ ਬਚ ਨਹੀਂ ਸਕਦਾ ।

ਸੰਤ ਦੀ ਨਿੰਦਿਆ ਕੀਤਿਆਂ ਸਾਰਾ (ਹੀ) ਸੁਖ (ਨਾਸ ਹੋ) ਜਾਂਦਾ ਹੈ, ਅਤੇ ਮਨੁੱਖ ਨਰਕ ਵਿਚ (ਭਾਵ, ਘੋਰ ਦੁਖਾਂ ਵਿਚ) ਪੈ ਜਾਂਦਾ ਹੈ ।

ਸੰਤ ਦੀ ਨਿੰਦਿਆ ਕਰਨ ਨਾਲ (ਮਨੁੱਖ ਦੀ) ਮਤਿ ਮੈਲੀ ਹੋ ਜਾਂਦੀ ਹੈ, ਤੇ (ਜਗਤ ਵਿਚ) ਮਨੁੱਖ ਸੋਭਾ ਤੋਂ ਸੱਖਣਾ ਰਹਿ ਜਾਂਦਾ ਹੈ ।

ਸੰਤ ਦੇ ਫਿਟਕਾਰੇ ਹੋਏ ਬੰਦੇ ਦੀ ਕੋਈ ਮਨੁੱਖ ਸਹੈਤਾ ਨਹੀਂ ਕਰ ਸਕਦਾ, (ਕਿਉਂਕਿ) ਸੰਤ ਦੀ ਨਿੰਦਾ ਕੀਤਿਆਂ (ਨਿੰਦਕ ਦਾ) ਹਿਰਦਾ ਗੰਦਾ ਹੋ ਜਾਂਦਾ ਹੈ ।

(ਪਰ) ਜੇ ਕ੍ਰਿਪਾਲ ਸੰਤ ਆਪ ਕਿਰਪਾ ਕਰੇ, ਤਾਂ ਹੇ ਨਾਨਕ ! ਸੰਤ ਦੀ ਸੰਗਤਿ ਵਿਚ ਨਿੰਦਕ ਭੀ (ਪਾਪਾਂ ਤੋਂ) ਬਚ ਜਾਂਦਾ ਹੈ ।੧।

**ਸੰਤ ਕੇ ਦੂਖਨ ਤੇ ਮੁਖੁ ਭਵੈ ॥ ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥ ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥ ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥ ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥ ਸੰਤ ਕੈ ਦੂਖਨਿ ਸਭੁ ਕੋ ਛਲੈ ॥ ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥ ਸੰਤ ਕੈ ਦੂਖਨਿ ਨੀਚੁ ਨੀਚਾਇ ॥ ਸੰਤ ਦੋਖੀ ਕਾ ਥਾਉ ਕੋ ਨਾਹਿ ॥ ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥ {ਪੰਨਾ ੨੭੯-੨੮੦}**

**ਪਦ ਅਰਥ** :—ਦੂਖਨ ਤੇ—ਨਿੰਦਿਆ ਕਰਨ ਨਾਲ । ਮੁਖੁ ਭਵੈ—ਮੂੰਹ ਭਉਂ ਜਾਂਦਾ ਹੈ, ਮੂੰਹ ਫਿਟਕਾਰਿਆ ਜਾਂਦਾ ਹੈ । ਕਾਗ ਜਿਉ—ਕਾਂ ਵਾਂਗ । ਲਵੈ—ਲਉਂ ਲਉਂ ਕਰਦਾ ਹੈ, ਭਾਵ, ਨਿੰਦਿਆ ਕਰਨ ਦੀ ਆਦਤ ਪੈ ਜਾਂਦੀ ਹੈ । ਸਰਪ—ਸੱਪ । ਤ੍ਰਿਗਦ—{ਸ਼ਕਟ. ਤਿਯਗ਼ਚੱ} ਪਸ਼ੂ ਪੰਛੀ ਜੋਨਿ । ਕਿਰਮਾਇ—ਕਿਰਮ ਆਦਿਕ । ਤ੍ਰਿਸਨਾ—ਲਾਲਚ । ਜਲੈ—ਸੜਦਾ ਹੈ । ਸਭੁ ਕੋ—ਹਰੇਕ ਪ੍ਰਾਣੀ ਨੂੰ । ਛਲੈ—ਧੋਖਾ ਦੇਂਦਾ ਹੈ । ਨੀਚੁ

ਨੀਚਾਇ—ਨੀਚਾਂ ਤੋਂ ਨੀਚ, ਬਹੁਤ ਭੈੜਾ । ਦੋਖੀ—ਨਿੰਦਕ । ਓਇ—ਨਿੰਦਾ ਕਰਨ ਵਾਲੇ । ਪਾਹਿ—ਪਾ ਲੈਂਦੇ ਹਨ ।

**ਅਰਥ** :—ਸੰਤ ਦੀ ਨਿੰਦਾ ਕਰਨ ਨਾਲ (ਨਿੰਦਕ ਦਾ) ਚੇਹਰਾ ਹੀ ਭ੍ਰਸ਼ਟਿਆ ਜਾਂਦਾ ਹੈ, (ਤੇ ਨਿੰਦਕ) (ਥਾਂ ਥਾਂ) ਕਾਂ ਵਾਂਗ ਲਉਂ ਲਉਂ ਕਰਦਾ ਹੈ (ਨਿੰਦਾ ਦੇ ਬਚਨ ਬੋਲਦਾ ਫਿਰਦਾ ਹੈ) ।

ਸੰਤ ਦੀ ਨਿੰਦਾ ਕੀਤਿਆਂ (ਖੋਟਾ ਸੁਭਾਉ ਬਣ ਜਾਣ ਤੇ) ਮਨੁੱਖ ਸੱਪ ਦੀ ਜੂਨੇ ਜਾ ਪੈਂਦਾ ਹੈ, ਤੇ, ਕਿਰਮ ਆਦਿਕ ਨਿੱਕੀਆਂ ਜੂਨਾਂ ਵਿਚ (ਭਟਕਦਾ ਹੈ) ।

ਸੰਤ ਦੀ ਨਿੰਦਿਆ ਦੇ ਕਾਰਨ (ਨਿੰਦਕ) ਤ੍ਰਿਸਨਾ (ਦੀ ਅੱਗ) ਵਿਚ ਸੜਦਾ ਭੁੱਜਦਾ ਹੈ, ਤੇ, ਹਰੇਕ ਮਨੁੱਖ ਨੂੰ ਧੋਖਾ ਦੇਂਦਾ ਫਿਰਦਾ ਹੈ ।

ਸੰਤ ਦੀ ਨਿੰਦਿਆ ਕੀਤਿਆਂ ਮਨੁੱਖ ਦਾ ਸਾਰਾ ਤੇਜ ਪ੍ਰਤਾਪ ਹੀ ਨਸ਼ਟ ਹੋ ਜਾਂਦਾ ਹੈ ਅਤੇ (ਨਿੰਦਕ) ਮਹਾ ਨੀਚ ਬਣ ਜਾਂਦਾ ਹੈ ।

ਸੰਤਾਂ ਦੀ ਨਿੰਦਾ ਕਰਨ ਵਾਲਿਆਂ ਦਾ ਕੋਈ ਆਸਰਾ ਨਹੀਂ ਰਹਿੰਦਾ; (ਹਾਂ) ਹੇ ਨਾਨਕ ! ਜੇ ਸੰਤਾਂ ਨੂੰ ਭਾਵੇ ਤਾਂ ਉਹ ਨਿੰਦਕ ਭੀ ਚੰਗੀ ਅਵਸਥਾ ਤੇ ਅੱਪੜ ਜਾਂਦੇ ਹਨ ।੨।

**ਸੰਤ ਕਾ ਨਿੰਦਕੁ ਮਹਾ ਅਤਤਾਈ ॥ ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥ ਸੰਤ ਕਾ ਨਿੰਦਕੁ ਮਹਾ ਹਤਿਆਰਾ ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥ ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥ ਸੰਤ ਕੇ ਨਿੰਦਕ ਕਉ ਸਰਬ ਰੋਗ ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥ ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥ ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥ {ਪੰਨਾ ੨੮੦}**

**ਪਦ ਅਰਥ** :—ਅਤਤਾਈ—ਅੱਤ ਚੁੱਕੀ ਰੱਖਣ ਵਾਲਾ, ਸਦਾ ਕੋਈ ਨ ਕੋਈ ਵਧੀਕੀ ਕਰਦੇ ਰਹਿਣ ਵਾਲਾ । ਟਿਕਨੁ—ਟਿਕਾਉ । ਹਤਿਆਰਾ—ਜ਼ਾਲਮ । ਪਰਮੇਸੁਰਿ—ਰੱਬ ਵਲੋਂ । ਮਾਰਾ—ਫਿਟਕਿਆ ਹੋਇਆ । ਹੀਨੁ—ਵਾਂਜਿਆ ਹੋਇਆ । ਦੀਨੁ—ਕੰਗਾਲ, ਆਤੁਰ । ਬਿਜੋਗ—(ਰੱਬ ਨਾਲੋਂ) ਵਿਛੋੜਾ । ਦੋਖ ਮਹਿ ਦੋਖੁ—ਵੱਡਾ ਮਾੜਾ ਕੰਮ । ਮੋਖੁ—ਮੁਕਤੀ, (ਨਿੰਦਾ ਤੋਂ) ਛੁਟਕਾਰਾ ।

**ਅਰਥ** :—ਸੰਤ ਦੀ ਨਿੰਦਿਆ ਕਰਨ ਵਾਲਾ ਸਦਾ ਅੱਤ ਚੁੱਕੀ ਰੱਖਦਾ ਹੈ, ਤੇ ਇਕ ਪਲਕ ਭਰ ਭੀ (ਅੱਤ ਚੁੱਕਣ ਵਲੋਂ) ਆਰਾਮ ਨਹੀਂ ਲੈਂਦਾ ।

ਸੰਤ ਦਾ ਨਿੰਦਕ ਵੱਡਾ ਜ਼ਾਲਮ ਬਣ ਜਾਂਦਾ ਹੈ, ਤੇ ਰੱਬ ਵਲੋਂ ਫਿਟਕਾਰਿਆ ਜਾਂਦਾ ਹੈ ।

ਸੰਤ ਦਾ ਨਿੰਦਕ ਰਾਜ (ਭਾਵ, ਦੁਨੀਆ ਦੇ ਸੁਖਾਂ) ਤੋਂ ਵਾਂਜਿਆਂ ਰਹਿੰਦਾ ਹੈ (ਸਦਾ) ਦੁਖੀ ਤੇ ਆਤੁਰ ਰਹਿੰਦਾ ਹੈ ।

ਸੰਤਾਂ ਦੀ ਨਿੰਦਿਆ ਕਰਨ ਵਾਲੇ ਨੂੰ ਸਾਰੇ ਰੋਗ ਵਿਆਪਦੇ ਹਨ (ਕਿਉਂਕਿ) ਉਸ ਨੂੰ (ਸੁਖਾਂ ਦੇ ਸੋਮੇ ਪ੍ਰਭੂ ਤੋਂ) ਸਦਾ ਵਿਛੋੜਾ ਰਹਿੰਦਾ ਹੈ ।

ਸੰਤਾਂ ਦੀ ਨਿੰਦਿਆ ਕਰਨੀ ਬਹੁਤ ਹੀ ਮਾੜਾ ਕੰਮ ਹੈ । ਹੇ ਨਾਨਕ ! ਜੇ ਸੰਤਾਂ ਨੂੰ ਭਾਵੇ ਤਾਂ ਉਸ (ਨਿੰਦਕ) ਦਾ ਭੀ (ਨਿੰਦਿਆ ਤੋਂ) ਛੁਟਕਾਰਾ ਹੋ ਜਾਂਦਾ ਹੈ ।੩।

**ਸੰਤ ਕਾ ਦੋਖੀ ਸਦਾ ਅਪਵਿਤੁ ॥ ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥ ਸੰਤ ਕੇ ਦੋਖੀ ਕਉ ਡਾਨੁ ਲਾਗੈ ॥ ਸੰਤ ਕੇ ਦੋਖੀ ਕਉ ਸਭ ਤਿਆਗੈ ॥ ਸੰਤ ਕਾ ਦੋਖੀ ਮਹਾ ਅਹੰਕਾਰੀ ॥ ਸੰਤ ਕਾ ਦੋਖੀ ਸਦਾ ਬਿਕਾਰੀ ॥ ਸੰਤ ਕਾ ਦੋਖੀ ਜਨਮੈ ਮਰੈ ॥ ਸੰਤ ਕੀ ਦੂਖਨਾ ਸੁਖ ਤੇ ਟਰੈ ॥ ਸੰਤ ਕੇ ਦੋਖੀ ਕਉ ਨਾਹੀ ਠਾਉ ॥ ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥ {ਪੰਨਾ ੨੮੦}**

**ਪਦ ਅਰਥ** :—ਅਪਵਿਤੁ—ਮੈਲੇ ਮਨ ਵਾਲਾ, ਖੋਟਾ । ਡਾਨੁ—ਡੰਨ (ਧਰਮਰਾਜ ਦਾ) । ਸਭ ਤਿਆਗੈ—ਸਾਰੇ ਸਾਥ ਛੱਡ ਜਾਂਦੇ ਹਨ । ਬਿਕਾਰੀ—ਮੰਦ-ਕਰਮੀ । ਦੂਖਨਾ—ਨਿੰਦਿਆ । ਟਰੈ—ਟਲੈ, ਵਾਂਜਿਆ ਜਾਂਦਾ ਹੈ । ਠਾਉ—ਥਾਂ, ਸਹਾਰਾ ।

**ਅਰਥ** :—ਸੰਤ ਦਾ ਨਿੰਦਕ ਸਦਾ ਮੈਲੇ ਮਨ ਵਾਲਾ ਹੈ (ਤਾਹੀਏਂ) ਉਹ (ਕਦੇ) ਕਿਸੇ ਦਾ ਸੱਜਣ ਨਹੀਂ ਬਣਦਾ ।

(ਅੰਤ ਵੇਲੇ) ਸੰਤ ਦੇ ਨਿੰਦਕ ਨੂੰ (ਧਰਮਰਾਜ ਤੋਂ) ਸਜ਼ਾ ਮਿਲਦੀ ਹੈ ਤੇ ਸਾਰੇ ਉਸ ਦਾ ਸਾਥ ਛੱਡ ਜਾਂਦੇ ਹਨ ।

ਸੰਤ ਦੀ ਨਿੰਦਿਆ ਕਰਨ ਵਾਲਾ ਬੜਾ ਆਕੜ-ਖਾਨ ਬਣ ਜਾਂਦਾ ਹੈ ਤੇ ਸਦਾ ਮੰਦੇ ਕੰਮ ਕਰਦਾ ਹੈ ।

(ਇਹਨੀਂ ਔਗੁਣੀਂ) ਸੰਤ ਦਾ ਨਿੰਦਕ ਜੰਮਦਾ ਮਰਦਾ ਰਹਿੰਦਾ ਹੈ, ਤੇ ਸੰਤ ਦੀ ਨਿੰਦਿਆ ਦੇ ਕਾਰਨ ਸੁਖਾਂ ਤੋਂ ਵਾਂਜਿਆ ਜਾਂਦਾ ਹੈ ।

ਸੰਤ ਦੇ ਨਿੰਦਕ ਨੂੰ ਕੋਈ ਸਹਾਰਾ ਨਹੀਂ ਮਿਲਦਾ, (ਪਰ ਹਾਂ), ਹੇ ਨਾਨਕ ! ਜੇ ਸੰਤ ਚਾਹੇ ਤਾਂ ਆਪਣੇ ਨਾਲ ਉਸ (ਨਿੰਦਕ) ਨੂੰ ਮਿਲਾ ਲੈਂਦਾ ਹੈ ।੪।

**ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥ ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥ ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ ॥ ਸੰਤ ਕਾ ਦੋਖੀ ਉਝੜਿ ਪਾਈਐ ॥ ਸੰਤ ਕਾ ਦੋਖੀ ਅੰਤਰ ਤੇ ਥੋਥਾ ॥ ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥ ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥ ਆਪਨ ਬੀਜਿ ਆਪੇ ਹੀ ਖਾਹਿ ॥ ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ ॥ ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥੫॥ {ਪੰਨਾ ੨੮੦}**

ਪਦ ਅਰਥ :—ਅਧ ਬੀਚ ਤੇ—ਅੱਧ ਵਿਚੋਂ । ਕਿਤੈ ਕਾਜਿ—ਕਿਸੇ ਕੰਮ ਕਾਜ ਵਿਚ । ਉਦਿਆਨ—ਜੰਗਲ । ਭ੍ਰਮਾਈਐ—ਭਟਕਾਈਦਾ ਹੈ । ਉਝੜਿ—ਔਝੜ ਵਿਚ, ਕੁਰਾਹੇ । ਥੋਥਾ—ਖ਼ਾਲੀ । ਮਿਰਤਕ—ਮੁਰਦਾ । ਜੜ—ਪੱਕੀ ਨੀਂਹ, ਪਾਂਇਆਂ । ਬੀਜਿ—ਬੀਜ ਕੇ, ਕਮਾਈ ਕਰ ਕੇ । ਖਾਹਿ—ਖਾਂਦੇ ਹਨ । ਸੰਤ ਭਾਵੈ—ਸੰਤ ਨੂੰ ਚੰਗਾ ਲੱਗੇ । ਲਏ ਉਬਾਰਿ—ਉਬਾਰਿ ਲਏ, ਬਚਾ ਲੈਂਦਾ ਹੈ ।

**ਅਰਥ** :—ਸੰਤ ਦੀ ਨਿੰਦਿਆ ਕਰਨ ਵਾਲਾ ਕਿਸੇ ਕੰਮ ਵਿਚ ਨੇਪਰੇ ਨਹੀਂ ਚੜ੍ਹਦਾ, ਅੱਧ ਵਿਚੋਂ ਹੀ ਰਹਿ ਜਾਂਦਾ ਹੈ ।

ਸੰਤ ਦੇ ਨਿੰਦਕ ਨੂੰ, (ਮਾਨੋ) ਜੰਗਲਾਂ ਵਿਚ ਖ਼ੁਆਰ ਕਰੀਦਾ ਹੈ ਤੇ (ਰਾਹੋਂ ਖੁੰਝਾ ਕੇ) ਔੜਦੇ ਪਾ ਦੇਈਦਾ ਹੈ ।

ਜਿਵੇਂ ਪ੍ਰਾਣਾਂ ਤੋਂ ਬਿਨਾ ਮੁਰਦਾ ਲੋਥ ਹੈ, ਤਿਵੇਂ ਹੀ ਸੰਤ ਦਾ ਨਿੰਦਕ ਅੰਦਰੋਂ (ਅਸਲੀ ਜ਼ਿੰਦਗੀ ਤੋਂ ਜੋ ਮਨੁੱਖ ਦਾ ਆਧਾਰ ਹੈ) ਖ਼ਾਲੀ ਹੁੰਦਾ ਹੈ ।

ਸੰਤ ਦੇ ਨਿੰਦਕਾਂ ਦੀ (ਨੇਕ ਕਮਾਈ ਤੇ ਸਿਮਰਨ ਵਾਲੀ) ਕੋਈ ਪੱਕੀ ਨੀਂਹ ਨਹੀਂ ਹੁੰਦੀ, ਆਪ ਹੀ (ਨਿੰਦਿਆ ਦੀ) ਕਮਾਈ ਕਰ ਕੇ ਆਪ ਹੀ (ਉਸ ਦਾ ਮੰਦਾ ਫਲ) ਖਾਂਦੇ ਹਨ ।

ਸੰਤ ਦੀ ਨਿੰਦਿਆ ਕਰਨ ਵਾਲੇ ਨੂੰ ਕੋਈ ਹੋਰ ਮਨੁੱਖ (ਨਿੰਦਿਆ ਦੀ ਵਾਦੀ ਤੋਂ) ਬਚਾ ਨਹੀਂ ਸਕਦਾ, (ਪਰ) ਹੇ ਨਾਨਕ ! ਜੇ ਸੰਤ ਚਾਹੇ ਤਾਂ (ਨਿੰਦਕ ਨੂੰ ਨਿੰਦਿਆ ਦੇ ਸੁਭਾਉ ਤੋਂ) ਬਚਾ ਸਕਦਾ ਹੈ ।੫।

**ਸੰਤ ਕਾ ਦੋਖੀ ਇਉ ਬਿਲਲਾਇ ॥ ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥ ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥ ਸੰਤ ਕਾ ਦੋਖੀ ਛੁਟੈ ਇਕੇਲਾ ॥ ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥ ਸੰਤ ਕਾ ਦੋਖੀ ਧਰਮ ਤੇ ਰਹਤ ॥ ਸੰਤ ਕਾ ਦੋਖੀ ਸਦ ਮਿਥਿਆ ਕਹਤ ॥ ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥ ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥੬॥ {ਪੰਨਾ ੨੮੦}**

ਪਦ ਅਰਥ :—ਬਿਲਲਾਇ—ਵਿਲਕਦਾ ਹੈ । ਬਿਹੂਨ—ਬਿਨਾ । ਤੜਫੜਾਇ—ਤੜਫ਼ਦੀ ਹੈ । ਭੂਖਾ—ਤ੍ਰਿਸ਼ਨਾਲੂ, ਤ੍ਰਿਸ਼ਨਾ ਦਾ ਮਾਰਿਆ ਹੋਇਆ । ਰਾਜੈ—ਰੱਜਦਾ ਹੈ । ਪਾਵਕੁ—ਅੱਗ । ਧ੍ਰਾਪੈ—ਰੱਜਦੀ । ਈਧਨਿ—ਈਂਧਨ (ਬਾਲਣ) ਨਾਲ । ਛੁਟੈ—ਪਿਆ ਰਹਿੰਦਾ ਹੈ । ਬੂਆੜੁ—{ਸ਼ਕਟ. ਯੁ ਟ ਭੁਰਨਟ} ਸੜਿਆ ਹੋਇਆ, ਜਿਸ ਦੀ ਫਲੀ ਵਿਚੋਂ ਸੜੀ ਹੋਈ ਹੋਵੇ । ਦੁਹੇਲਾ—ਦੁਖੀ । ਮਿਥਿਆ—ਝੂਠ । ਕਿਰਤੁ—{ਸ਼ਕਟ. ਤ} ਕੀਤੇ ਹੋਏ ਕੰਮ ਦਾ ਫਲ । ਧੁਰਿ ਹੀ—ਮੁੱਢ ਤੋਂ ਹੀ (ਜਦੋਂ ਤੋਂ ਕੋਈ ਕੰਮ ਕੀਤਾ ਗਿਆ ਹੈ) । ਤਿਸੁ—ਉਸ ਪ੍ਰਭੂ ਨੂੰ ।

**ਅਰਥ** :—ਸੰਤ ਦਾ ਨਿੰਦਕ ਇਉਂ ਵਿਲਕਦਾ ਹੈ ਜਿਵੇਂ ਪਾਣੀ ਤੋਂ ਬਿਨਾ ਮੱਛੀ ਤੜਫ਼ਦੀ ਹੈ । ਸੰਤ ਦਾ ਨਿੰਦਕ ਤ੍ਰਿਸ਼ਨਾ ਦਾ ਮਾਰਿਆ ਹੋਇਆ ਕਦੇ ਰੱਜਦਾ ਨਹੀਂ, ਜਿਵੇਂ ਅੱਗ ਬਾਲਣ ਨਾਲ ਨਹੀਂ ਰੱਜਦੀ (ਭਾਵ, ਸੰਤ ਦੀ ਸੋਭਾ ਦਾ ਸੜਿਆ ਹੋਇਆ ਈਰਖਾ ਦੇ ਕਾਰਨ ਨਿੰਦਿਆ ਕਰਦਾ ਹੈ ਤੇ ਇਹ ਈਰਖਾ ਘਟਦੀ ਨਹੀਂ) ।

ਜਿਵੇਂ ਅੰਦਰੋਂ ਸੜਿਆ ਹੋਇਆ ਤਿਲ ਦਾ ਬੂਟਾ ਪੈਲੀ ਵਿਚ ਹੀ ਨਿਮਾਣਾ ਪਿਆ ਰਹਿੰਦਾ ਹੈ, ਤਿਵੇਂ ਸੰਤ ਦਾ ਨਿੰਦਕ ਭੀ ਇਕੱਲਾ ਛੁੱਟੜ ਪਿਆ ਰਹਿੰਦਾ ਹੈ (ਕੋਈ ਉਸ ਦੇ ਨੇੜੇ ਨਹੀਂ ਆਉਂਦਾ) ।

ਸੰਤ ਦਾ ਨਿੰਦਕ ਧਰਮੋਂ ਹੀਣ ਹੁੰਦਾ ਹੈ ਤੇ ਸਦਾ ਝੂਠ ਬੋਲਦਾ ਹੈ । (ਪਰ) ਪਹਿਲੀ ਕੀਤੀ ਹੋਈ ਨਿੰਦਿਆ ਦਾ ਇਹ ਫਲ (-ਰੂਪ ਸੁਭਾਉ) ਨਿੰਦਕ ਦਾ ਮੁੱਢ ਤੋਂ ਹੀ (ਜਦੋਂ ਉਸ ਨਿੰਦਿਆ ਦਾ ਕੰਮ ਫੜਿਆ) ਤੁਰਿਆ ਆ ਰਿਹਾ ਹੈ (ਸੋ, ਉਸ ਸੁਭਾਉ ਦੇ ਕਾਰਣ ਵਿਚਾਰਾ ਹੋਰ ਕਰੇ ਭੀ ਕੀਹ ?) ਹੇ ਨਾਨਕ ! (ਇਹ ਮਾਲਕ ਦੀ ਰਜ਼ਾ ਹੈ) ਜੋ ਉਸ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ ।੬।

**ਸੰਤ ਕਾ ਦੋਖੀ ਬਿਗੜਰੂਪੁ ਹੋਇ ਜਾਇ ॥ ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥ ਸੰਤ ਕਾ ਦੋਖੀ ਸਦਾ ਸਹਕਾਈਐ ॥ ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥ ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥ ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥ ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥ ਜੈਸਾ ਭਾਵੈ ਤੈਸਾ ਕੋਈ ਹੋਇ ॥ ਪਇਆ ਕਿਰਤੁ ਨ ਮੇਟੈ ਕੋਇ ॥ ਨਾਨਕ ਜਾਨੈ ਸਚਾ ਸੋਇ ॥੭॥ {ਪੰਨਾ ੨੮੦}**

**ਪਦ ਅਰਥ** :—ਬਿਗੜਰੂਪੁ—ਵਿਗੜੇ ਹੋਏ ਰੂਪ ਵਾਲਾ, ਭ੍ਰਿਸ਼ਟਿਆ ਹੋਇਆ । ਸਹਕਾਈਐ—ਸਹਕਦਾ ਹੈ, ਤਰਲੇ ਲੈਂਦਾ ਹੈ, ਆਤੁਰ ਹੁੰਦਾ ਹੈ । ਪੁਜੈ ਨ—ਸਿਰੇ ਨਹੀਂ ਚੜ੍ਹਦੀ । ਤ੍ਰਿਸਟੈ—ਰੱਜਦਾ । ਜੈਸਾ ਭਾਵੈ—ਜਿਹੋ ਜਿਹੀ ਭਾਵਨਾ ਵਾਲਾ ਹੁੰਦਾ ਹੈ । ਪਇਆ ਕਿਰਤੁ—ਪਿਛਲੇ ਕੀਤੇ (ਮੰਦੇ) ਕੰਮਾਂ ਦਾ ਇਕੱਠਾ ਹੋਇਆ ਫਲ ।

**ਅਰਥ** :—ਸੰਤਾਂ ਦੀ ਨਿੰਦਿਆ ਕਰਨ ਵਾਲਾ ਭ੍ਰਿਸ਼ਟਿਆ ਜਾਂਦਾ ਹੈ, ਪ੍ਰਭੂ ਦੀ ਦਰਗਾਹ ਵਿਚ ਉਸ ਨੂੰ ਸਜ਼ਾ ਮਿਲਦੀ ਹੈ ।

ਸੰਤਾਂ ਦਾ ਨਿੰਦਕ ਸਦਾ ਆਤੁਰ ਰਹਿੰਦਾ ਹੈ, ਨਾਹ ਉਹ ਜੀਊਂਦਿਆਂ ਵਿਚ ਤੇ ਨਾਹ ਮੋਇਆਂ ਵਿਚ ਹੁੰਦਾ ਹੈ ।

ਸੰਤ ਦੇ ਨਿੰਦਕ ਦੀ ਆਸ ਕਦੇ ਸਿਰੇ ਨਹੀਂ ਚੜ੍ਹਦੀ, ਜਗਤ ਤੋਂ ਨਿਰਾਸ ਹੀ ਚੱਲ ਜਾਂਦਾ (ਭਲਾ, ਸੰਤਾਂ ਵਾਲੀ ਸੋਭਾ ਉਸ ਨੂੰ ਕਿਵੇਂ ਮਿਲੇ ?) ।

ਜਿਹੋ ਜਿਹੀ ਮਨੁੱਖ ਦੀ ਨੀਅਤ ਹੁੰਦੀ ਹੈ, ਤਿਹੋ ਜਿਹਾ ਉਸ ਦਾ ਸੁਭਾਉ ਬਣ ਜਾਂਦਾ ਹੈ (ਇਸ ਵਾਸਤੇ) ਸੰਤ ਦੀ ਨਿੰਦਿਆ ਕਰਨ ਨਾਲ ਕੋਈ ਮਨੁੱਖ (ਨਿੰਦਿਆ ਦੀ) ਇਸ ਤ੍ਰੇਹ ਤੋਂ ਬਚਦਾ ਨਹੀਂ ।

(ਬਚੇ ਭੀ ਕਿਵੇਂ ?) ਪਿਛਲੀ ਕੀਤੀ (ਮੰਦ) ਕਮਾਈ ਦੇ ਇਕੱਠੇ ਹੋਏ (ਸੁਭਾਉ-ਰੂਪ) ਫਲ ਨੂੰ ਕੋਈ ਮਿਟਾ ਨਹੀਂ ਸਕਦਾ । ਹੇ ਨਾਨਕ ! (ਇਸ ਭੇਤ ਨੂੰ) ਉਹ ਸੱਚਾ ਪ੍ਰਭੂ ਜਾਣਦਾ ਹੈ ।੭।

**ਸਭ ਘਟ ਤਿਸ ਕੇ ਓਹੁ ਕਰਨੈਹਾਰੁ ॥ ਸਦਾ ਸਦਾ ਤਿਸ ਕਉ ਨਮਸਕਾਰੁ ॥ ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥ ਤਿਸਹਿ ਧਿਆਵਹੁ ਸਾਸਿ ਗਿਰਾਸਿ ॥ ਸਭੁ ਕਛੁ ਵਰਤੈ ਤਿਸ ਕਾ ਕੀਆ ॥ ਜੈਸਾ ਕਰੇ ਤੈਸਾ ਕੋ ਥੀਆ ॥ ਅਪਨਾ ਖੇਲੁ ਆਪਿ ਕਰਨੈਹਾਰੁ ॥ ਦੂਸਰੁ ਕਉਨੁ ਕਹੈ ਬੀਚਾਰੁ ॥ ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥ ਬਡਭਾਗੀ ਨਾਨਕ ਜਨ ਸੇਇ ॥੮॥੧੩॥ {ਪੰਨਾ ੨੮੦-੨੮੧}**

**ਪਦ ਅਰਥ** :—ਘਟ—ਸਰੀਰ । ਤਿਸ ਕੇ—ਉਸ ਪ੍ਰਭੂ ਦੇ । ਓਹੁ—ਓਹ ਪ੍ਰਭੂ । ਉਸਤਤਿ—ਵਡਿਆਈ । ਸਾਸਿ ਗਿਰਾਸਿ—ਸਾਹ ਅੰਦਰ ਬਾਹਰ ਲੈਂਦਿਆਂ । ਥੀਆ—ਹੋ ਜਾਂਦਾ ਹੈ । ਦੂਸਰੁ—ਦੂਜਾ । ਬੀਚਾਰੁ—ਖ਼ਿਆਲ । ਜਨ ਸੇਇ—ਸੇਇ ਜਨ, ਉਹ ਮਨੁੱਖ (ਫਲ.) । ਕੋ—ਕੋਈ, ਹਰੇਕ ਜੀਵ ।

**ਅਰਥ** :—ਸਾਰੇ ਜੀਅ ਜੰਤ ਉਸ ਪ੍ਰਭੂ ਦੇ ਹਨ, ਉਹੀ ਸਭ ਕੁਝ ਕਰਨ ਦੇ ਸਮਰੱਥ ਹੈ, ਸਦਾ ਉਸ ਪ੍ਰਭੂ ਅੱਗੇ ਸਿਰ ਨਿਵਾਓ ।

ਦਿਨ ਰਾਤਿ ਪ੍ਰਭੂ ਦੇ ਗੁਣ ਗਾਓ, ਦਮ-ਬ-ਦਮ ਉਸੇ ਨੂੰ ਯਾਦ ਕਰੋ ।

(ਜਗਤ ਵਿਚ) ਹਰੇਕ ਖੇਡ ਉਸੇ ਦੀ ਵਰਤਾਈ ਵਰਤ ਰਹੀ ਹੈ, ਪ੍ਰਭੂ (ਜੀਵ ਨੂੰ) ਜਿਹੋ ਜਿਹਾ ਬਣਾਉਂਦਾ ਹੈ ਉਹੋ ਜਿਹਾ ਹਰੇਕ ਜੀਵ ਬਣ ਜਾਂਦਾ ਹੈ ।

(ਜਗਤ-ਰੂਪ) ਆਪਣੀ ਖੇਡ ਆਪ ਹੀ ਕਰਨ ਜੋਗਾ ਹੈ । ਕੌਣ ਕੋਈ ਦੂਜਾ ਸਲਾਹ ਦੱਸ ਸਕਦਾ ਹੈ ?

ਜਿਸ ਜਿਸ ਜੀਵ ਉਤੇ ਮੇਹਰ ਕਰਦਾ ਹੈ ਉਸ ਉਸ ਨੂੰ ਆਪਣਾ ਨਾਮ ਬਖ਼ਸ਼ਦਾ ਹੈ; (ਤੇ) ਹੇ ਨਾਨਕ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ ।੮।੧੩।

**ਸਲੋਕੁ ॥ ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥ ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥੧॥ {ਪੰਨਾ ੨੮੧}**

**ਪਦ ਅਰਥ** :—ਸਿਆਨਪ—ਚਤੁਰਾਈ, ਅਕਲ ਦਾ ਮਾਣ । ਸੁਰਿ ਜਨਹੁ—ਹੇ ਭਲੇ ਪੁਰਸ਼ੋ ! ਏਕ ਆਸ ਹਰਿ—ਏਕ ਹਰਿ ਆਸ, ਇਕ ਪ੍ਰਭੂ ਦੀ ਆਸ । ਮਨਿ—ਮਨ ਵਿਚ । ਭਰਮੁ—ਭੁਲੇਖਾ । ਭਉ—ਡਰ । ਜਾਇ—ਦੂਰ ਹੋ ਜਾਂਦਾ ਹੈ ।

ਅਰਥ :—ਹੇ ਭਲੇ ਮਨੁੱਖੋ ! ਚਤੁਰਾਈ ਛੱਡੋ ਤੇ ਅਕਾਲ ਪੁਰਖ ਨੂੰ ਸਿਮਰੋ; ਕੇਵਲ ਪ੍ਰਭੂ ਦੀ ਆਸ ਮਨ ਵਿਚ ਰੱਖੋ । ਹੇ ਨਾਨਕ ! (ਇਸ ਤਰ੍ਹਾਂ) ਦੁੱਖ ਵਹਮ ਤੇ ਡਰ ਦੂਰ ਹੋ ਜਾਂਦਾ ਹੈ ।੧।

**ਅਸਟਪਦੀ ॥ ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥ ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ ਲਾਗੈ ਆਇ ॥ ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥ ਤਿਸ ਕਾ ਹੁਕਮੁ ਬੂਝਿ ਸੁਖੁ ਹੋਇ ॥ ਤਿਸ ਕਾ ਨਾਮੁ ਰਖੁ ਕੰਠਿ ਪਰੋਇ ॥ ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ ॥ ਨਾਨਕ ਬਿਘਨੁ ਨ ਲਾਗੈ ਕੋਇ ॥੧॥ {ਪੰਨਾ ੨੮੧}**

**ਪਦ ਅਰਥ** :—ਟੇਕ—ਆਸਰਾ । ਬ੍ਰਿਥੀ—ਬੇ-ਫ਼ਾਇਦਾ । ਜਾਨੁ—ਸਮਝ । ਏਕੈ—ਇਕੋ ਹੀ । ਰਹੈ ਅਘਾਇ—ਅਘਾਇ ਰਹੈ, ਰੱਜਿਆ ਰਹਿੰਦਾ ਹੈ । ਬਹੁਰਿ—ਫੇਰ । ਹਾਥਿ—ਹੱਥ ਵਿਚ, ਵੱਸ ਵਿਚ । ਬੂਝਿ—ਸਮਝ ਕੇ । ਕੰਠਿ—ਕੰਠ (ਗਲੇ) ਵਿਚ । ਰਖੁ ਕੰਠਿ ਪਰੋਇ—ਹਰ ਵੇਲੇ ਯਾਦ ਕਰ । ਬਿਘਨੁ—ਰੁਕਾਵਟ ।

**ਅਰਥ** :—(ਹੇ ਮਨ !) (ਕਿਸੇ) ਮਨੁੱਖ ਦਾ ਆਸਰਾ ਉੱਕਾ ਹੀ ਵਿਅਰਥ ਸਮਝ, ਇਕ ਅਕਾਲ ਪੁਰਖ ਹੀ (ਸਭ ਜੀਆਂ ਨੂੰ) ਦੇਣ ਜੋਗਾ ਹੈ;

ਜਿਸ ਦੇ ਦਿੱਤਿਆਂ (ਮਨੁੱਖ) ਰੱਜਿਆ ਰਹਿੰਦਾ ਹੈ ਤੇ ਮੁੜ ਉਸ ਨੂੰ ਲਾਲਚ ਆ ਕੇ ਦਬਾਉਂਦਾ ਨਹੀਂ ।

ਪ੍ਰਭੂ ਆਪ ਹੀ (ਜੀਵਾਂ ਨੂੰ) ਮਾਰਦਾ ਹੈ (ਜਾਂ) ਪਾਲਦਾ ਹੈ, ਮਨੁੱਖ ਦੇ ਵੱਸ ਕੁਝ ਨਹੀਂ ਹੈ ।

(ਤਾਂ ਤੇ) ਉਸ ਮਾਲਕ ਦਾ ਹੁਕਮ ਸਮਝ ਕੇ ਸੁਖ ਹੁੰਦਾ ਹੈ । (ਹੇ ਮਨ !) ਉਸ ਦਾ ਨਾਮ ਹਰ ਵੇਲੇ ਯਾਦ ਕਰ ।

ਉਸ ਪ੍ਰਭੂ ਨੂੰ ਸਦਾ ਸਿਮਰ । ਹੇ ਨਾਨਕ ! (ਸਿਮਰਨ ਦੀ ਬਰਕਤਿ ਨਾਲ) (ਜ਼ਿੰਦਗੀ ਦੇ ਸਫ਼ਰ ਵਿਚ) ਕੋਈ ਰੁਕਾਵਟ ਨਹੀਂ ਪੈਂਦੀ ।੧।

**ਉਸਤਤਿ ਮਨ ਮਹਿ ਕਰਿ ਨਿਰੰਕਾਰ ॥ ਕਰਿ ਮਨ ਮੇਰੇ ਸਤਿ ਬਿਉਹਾਰ ॥ ਨਿਰਮਲ ਰਸਨਾ ਅੰਮ੍ਰਿਤੁ ਪੀਉ ॥ ਸਦਾ ਸੁਹੇਲਾ ਕਰਿ ਲੇਹਿ ਜੀਉ ॥ ਨੈਨਹੁ ਪੇਖੁ ਠਾਕੁਰ ਕਾ ਰੰਗੁ ॥ ਸਾਧ ਸੰਗਿ ਬਿਨਸੈ ਸਭ ਸੰਗੁ ॥ ਚਰਨ ਚਲਉ ਮਾਰਗਿ ਗੋਬਿੰਦ ॥ ਮਿਟਹਿ ਪਾਪ ਜਪੀਐ ਹਰਿ ਬਿੰਦ ॥ ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥ ਹਰਿ ਦਰਗਹ ਨਾਨਕ ਊਜਲ ਮਥਾ ॥੨॥ {ਪੰਨਾ ੨੮੧}**

**ਪਦ ਅਰਥ** :—ਉਸਤਤਿ—ਵਡਿਆਈ, ਸਿਫ਼ਤਿ-ਸਾਲਾਹ । ਸਤਿ—ਸੱਚਾ । ਬਿਉਹਾਰ—ਵਿਹਾਰ । ਰਸਨਾ—ਜੀਭ ਨਾਲ । ਸੁਹੇਲਾ—ਸੌਖਾ, ਸੁਖੀ । ਜੀਉ—ਜਿੰਦ । ਨੈਨਹੁ—ਅੱਖਾਂ ਨਾਲ । ਰੰਗੁ—ਤਮਾਸ਼ਾ, ਖੇਲ । ਸਾਧ ਸੰਗਿ—ਸਾਧਾਂ ਦੀ ਸੰਗਤਿ ਵਿਚ । ਸਭ ਸੰਗੁ—ਹੋਰ ਸਭ ਸੰਗ, ਹੋਰ ਸਭ ਦਾ ਸੰਗ, ਹੋਰ ਸਭ ਦਾ ਮੋਹ । ਚਲਉ—ਚਲੋ । ਮਾਰਗਿ—ਰਸਤੇ ਤੇ । ਬਿੰਦ—ਰਤਾ ਭਰ, ਥੋੜਾ ਚਿਰ । ਕਰ—ਹੱਥਾਂ ਨਾਲ । ਕਰਮ—ਕੰਮ । ਸ੍ਰਵਨਿ—ਕੰਨਾਂ ਨਾਲ ।

**ਅਰਥ** :—ਆਪਣੇ ਅੰਦਰ ਅਕਾਲ ਪੁਰਖ ਦੀ ਵਡਿਆਈ ਕਰ । ਹੇ ਮੇਰੇ ਮਨ ! ਇਹ ਸੱਚਾ ਵਿਹਾਰ ਕਰ ।

ਜੀਭ ਨਾਲ ਮਿੱਠਾ (ਨਾਮ-) ਅੰਮ੍ਰਿਤ ਪੀ, (ਇਸ ਤਰ੍ਹਾਂ) ਆਪਣੀ ਜਿੰਦ ਨੂੰ ਸਦਾ ਲਈ ਸੁਖੀ ਕਰ ਲੈ ।

ਅੱਖਾਂ ਨਾਲ ਅਕਾਲ ਪੁਰਖ ਦਾ (ਜਗਤ-) ਤਮਾਸ਼ਾ ਵੇਖ, ਭਲਿਆਂ ਦੀ ਸੰਗਤਿ ਵਿਚ (ਟਿਕਿਆਂ) ਹੋਰ (ਕੁਟੰਬ ਆਦਿਕ ਦਾ) ਮੋਹ ਮਿਟ ਜਾਂਦਾ ਹੈ ।

ਪੈਰਾਂ ਨਾਲ ਰੱਬ ਦੇ ਰਾਹ ਤੇ ਤੁਰ । ਪ੍ਰਭੂ ਨੂੰ ਰਤਾ ਭਰ ਭੀ ਜਪੀਏ ਤਾਂ ਪਾਪ ਦੂਰ ਹੋ ਜਾਂਦੇ ਹਨ ।

ਹੱਥਾਂ ਨਾਲ ਪ੍ਰਭੂ (ਦੇ ਰਾਹ) ਦੇ ਕੰਮ ਕਰ ਤੇ ਕੰਨ ਨਾਲ ਉਸ ਦੀ ਵਡਿਆਈ (ਸੁਣ); (ਇਸ ਤਰ੍ਹਾਂ) ਹੇ ਨਾਨਕ ! ਪ੍ਰਭੂ ਦੀ ਦਰਗਾਹ ਵਿਚ ਸੁਰਖ਼-ਰੂ ਹੋ ਜਾਈਦਾ ਹੈ ।੨।

**ਬਡਭਾਗੀ ਤੇ ਜਨ ਜਗ ਮਾਹਿ ॥ ਸਦਾ ਸਦਾ ਹਰਿ ਕੇ ਗੁਨ ਗਾਹਿ ॥ ਰਾਮ ਨਾਮ ਜੋ ਕਰਹਿ ਬੀਚਾਰ ॥ ਸੇ ਧਨਵੰਤ ਗਨੀ ਸੰਸਾਰ ॥ ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ ॥ ਸਦਾ ਸਦਾ ਜਾਨਹੁ ਤੇ ਸੁਖੀ ॥ ਏਕੋ ਏਕੁ ਏਕੁ ਪਛਾਨੈ ॥ ਇਤ ਉਤ ਕੀ ਓਹੁ ਸੋਝੀ ਜਾਨੈ ॥ ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥ ਨਾਨਕ ਤਿਨਹਿ ਨਿਰੰਜਨੁ ਜਾਨਿਆ ॥੩॥ {ਪੰਨਾ ੨੮੧}**

**ਪਦ ਅਰਥ** :—ਤੇ ਜਨ—ਉਹ ਬੰਦੇ । ਗਾਹਿ—ਗਾਉਂਦੇ ਹਨ । ਸੇ—ਉਹ ਮਨੁੱਖ । ਗਨੀ—ਗ਼ਨੀ, ਧਨਾਢ । ਮੁਖੀ—ਚੋਣਵੇਂ ਚੰਗੇ ਬੰਦੇ । ਤੇ—ਉਹਨਾਂ ਨੂੰ । ਇਤ ਉਤ ਕੀ—ਲੋਕ ਪਰਲੋਕ ਦੀ । ਮਾਨਿਆ—ਪਤੀਜਿਆ । ਤਿਨਹਿ—ਤਿਨਿ ਹੀ, ਉਸੇ ਨੇ । ਜਾਨਿਆ—ਸਮਝਿਆ ਹੈ ।

**ਅਰਥ** :—(ਜੋ ਮਨੁੱਖ) ਸਦਾ ਹੀ ਪ੍ਰਭੂ ਦੇ ਗੁਣ ਗਾਉਂਦੇ ਹਨ, ਉਹ ਮਨੁੱਖ ਜਗਤ ਵਿਚ ਵੱਡੇ ਭਾਗਾਂ ਵਾਲੇ ਹਨ ।

ਉਹ ਮਨੁੱਖ ਜਗਤ ਵਿਚ ਧਨੀ ਹਨ ਤੇ ਰੱਜੇ ਹੋਏ ਹਨ ਜੋ ਅਕਾਲ ਪੁਰਖ ਦੇ ਨਾਮ ਦਾ ਧਿਆਨ ਕਰਦੇ ਹਨ ।

ਜੇਹੜੇ ਭਲੇ ਲੋਕ ਮਨ ਤਨ ਤੇ ਮੂੰਹ ਤੋਂ ਪ੍ਰਭੂ ਦਾ ਨਾਮ ਉਚਾਰਦੇ ਹਨ, ਉਹਨਾਂ ਨੂੰ ਸਦਾ ਸੁਖੀ ਜਾਣੋ ।

ਜੋ ਮਨੁੱਖ ਕੇਵਲ ਇਕ ਪ੍ਰਭੂ ਨੂੰ (ਹਰ ਥਾਂ) ਪਛਾਣਦਾ ਹੈ, ਉਸ ਨੂੰ ਲੋਕ ਪਰਲੋਕ ਦੀ (ਭਾਵ, ਜੀਵਨ ਦੇ ਸਾਰੇ ਸਫ਼ਰ ਦੀ) ਸਮਝ ਆ ਜਾਂਦੀ ਹੈ ।

ਜਿਸ ਮਨੁੱਖ ਦਾ ਮਨ ਪ੍ਰਭੂ ਦੇ ਨਾਮ ਨਾਲ ਰਚ ਮਿਚ ਜਾਂਦਾ ਹੈ, ਹੇ ਨਾਨਕ ! ਉਸ ਨੇ ਪ੍ਰਭੂ ਨੂੰ ਪਛਾਣ ਲਿਆ ਹੈ ।੩।

**ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥ ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥ ਸਾਧ ਸੰਗਿ ਹਰਿ ਹਰਿ ਜਸੁ ਕਹਤ ॥ ਸਰਬ ਰੋਗ ਤੇ ਓਹੁ ਹਰਿਜਨੁ ਰਹਤ ॥ ਅਨਦਿਨੁ ਕੀਰਤਨੁ ਕੇਵਲ ਬਖ੍ਯ੍ਯਾਨੁ ॥ ਗ੍ਰਿਹਸਤ ਮਹਿ ਸੋਈ ਨਿਰਬਾਨੁ ॥ ਏਕ ਊਪਰਿ ਜਿਸੁ ਜਨ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ॥ ਪਾਰਬ੍ਰਹਮ ਕੀ ਜਿਸੁ ਮਨਿ ਭੂਖ ॥ ਨਾਨਕ ਤਿਸਹਿ ਨ ਲਾਗਹਿ ਦੂਖ ॥੪॥ {ਪੰਨਾ ੨੮੧}**

**ਪਦ ਅਰਥ** :—ਸੁਝੈ—ਸੁੱਝ ਜਾਏ, ਸਮਝ ਆ ਜਾਏ । ਬੁਝੈ—ਮਿਟ ਜਾਂਦੀ ਹੈ । ਜਸੁ—ਵਡਿਆਈ । ਹਰਿ ਜਨੁ—ਪ੍ਰਭੂ ਦਾ ਸੇਵਕ । ਸਰਬ ਰੋਗ ਤੇ ਰਹਤ—ਸਾਰੇ ਰੋਗਾਂ ਤੋਂ ਬਚਿਆ ਹੋਇਆ । ਅਨਦਿਨੁ—ਹਰ ਰੋਜ਼ । ਬਖ੍ਯ੍ਯਾਨੁ—ਉੱਚਾਰਨ । ਨਿਰਬਾਨੁ—ਵਾਸਨਾ ਤੋਂ ਰਹਿਤ । ਜਿਸੁ ਮਨਿ—ਜਿਸ ਮਨੁੱਖ ਦੇ ਮਨ ਵਿਚ । ਤਿਸਹਿ—ਤਿਸ ਮਨੁੱਖ ਨੂੰ ।

**ਅਰਥ** :—ਜਿਸ ਮਨੁੱਖ ਨੂੰ ਗੁਰੂ ਦੀ ਕਿਰਪਾ ਨਾਲ ਆਪਣਾ ਆਪ ਸੁੱਝ ਪੈਂਦਾ ਹੈ, ਇਹ ਜਾਣ ਲਵੋ ਕਿ ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ ।

ਜੋ ਰੱਬ ਦਾ ਪਿਆਰਾ ਸਤਸੰਗ ਵਿਚ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਹ ਸਾਰੇ ਰੋਗਾਂ ਤੋਂ ਬਚ ਜਾਂਦਾ ਹੈ ।

ਜੋ ਮਨੁੱਖ ਹਰ ਰੋਜ਼ ਪ੍ਰਭੂ ਦਾ ਕੀਰਤਨ ਹੀ ਉੱਚਾਰਦਾ ਹੈ, ਉਹ ਮਨੁੱਖ ਗ੍ਰਿਹਸਤ ਵਿਚ (ਰਹਿੰਦਾ ਹੋਇਆ) ਨਿਰਲੇਪ ਹੈ ।

ਜਿਸ ਮਨੁੱਖ ਦੀ ਆਸ ਇਕ ਅਕਾਲ ਪੁਰਖ ਉੱਤੇ ਹੈ, ਉਸ ਦੀ ਜਮਾਂ ਵਾਲੀ ਫਾਹੀ ਕੱਟੀ ਜਾਂਦੀ ਹੈ ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ (ਦੇ ਮਿਲਣ) ਦੀ ਤਾਂਘ ਹੈ, ਹੇ ਨਾਨਕ ! ਉਸ ਮਨੁੱਖ ਨੂੰ ਕੋਈ ਦੁੱਖ ਨਹੀਂ ਪੋਂਹਦਾ ।੪।

**ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥ ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥ ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥ ਸੋ ਸੇਵਕੁ ਕਹੁ ਕਿਸ ਤੇ ਡਰੈ ॥ ਜੈਸਾ ਸਾ ਤੈਸਾ ਦ੍ਰਿਸਟਾਇਆ ॥ ਅਪੁਨੇ ਕਾਰਜ ਮਹਿ ਆਪਿ ਸਮਾਇਆ ॥ ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥ ਜਬ ਦੇਖਉ ਤਬ ਸਭੁ ਕਿਛੁ ਮੂਲੁ ॥ ਨਾਨਕ ਸੋ ਸੂਖਮੁ ਸੋਈ ਅਸਥੂਲੁ ॥੫॥ {ਪੰਨਾ ੨੮੧}**

ਪਦ ਅਰਥ :—ਸੁਹੇਲਾ—ਸੁਖੀ । ਕਿਸ ਤੇ—ਕਿਸ ਤੋਂ ? ਦ੍ਰਿਸਟਾਇਆ—ਦ੍ਰਿਸ਼ਟੀ ਆਇਆ, ਨਜ਼ਰੀਂ ਆਇਆ, ਦਿੱਸਿਆ । ਸੋਧਤ—ਵਿਚਾਰ ਕਰਦਿਆਂ । ਸੀਝਿਆ—ਕਾਮਯਾਬੀ ਹੋ ਜਾਂਦੀ ਹੈ, ਸਫਲਤਾ ਹੋ ਜਾਂਦੀ ਹੈ । ਤਤੁ—ਅਸਲੀਅਤ {ਸ਼ਕਟ. ਤ ਵਜ਼—ਠਹਏ ਰਏਓਲ ਨਓਟੁਰਏ ੋਡ ਟਹਏ ਹੁਮਓਨ ਸੁੋਲ ੋਰ ਟਹਏ ਮਓਟਏਰਓਿਲ ੋਰਲਦ ਓਸ ਬਏਨਿਗ ਨਿਦਏਨਟਚਿਓਲ ੱਟਿਹ ਟਹਏ ਸ਼ੁਪਰਏਮਏ ਸ਼ਪਰਿਟਿ ਪਏਰਵਓਦਨਿਗ ਟਹਏ੍ਨਵਿਏਰਸਏ. ੨. ਠਹਏ ਸ਼ੁਪਰਏਮਏ ਬਏਨਿਗ.} ਸੂਖਮੁ—{ਸ਼ਕਟ. ਸੁ ਮਜ਼ ਠਹਏ ਸੁਬਟਲਏ ਓਲਲ-ਪਏਰਵਓਦਨਿਗ ਸਪਰਿਟਿ, ਟਹਏ ਸ਼ੁਪਰਏਮਏ ਸ਼ੁੋਲ} ਸਰਬ-ਵਿਆਪਕ ਜੋਤਿ । ਅਸਥੂਲੁ—ਦ੍ਰਿਸ਼ਟਮਾਨ ਜਗਤ {ਸ਼ਕਟ. ਥੁਲ—ਘਰੋਸਸ, ਚੋਓਰਸਏ, ਰੁੋਗਹ} । ਕਾਰਜ—ਕੀਤਾ ਹੋਇਆ ਜਗਤ ।

**ਅਰਥ** :—ਜਿਸ ਮਨੁੱਖ ਨੂੰ ਹਰੀ ਪ੍ਰਭੂ ਮਨ ਵਿਚ ਸਦਾ ਯਾਦ ਰਹਿੰਦਾ ਹੈ, ਉਹ ਸੰਤ ਹੈ, ਸੁਖੀ ਹੈ (ਉਹ ਕਦੇ) ਘਾਬਰਦਾ ਨਹੀਂ ।

ਜਿਸ ਮਨੁੱਖ ਉਤੇ ਪ੍ਰਭੂ ਆਪਣੀ ਮੇਹਰ ਕਰਦਾ ਹੈ, ਦੱਸੋ (ਪ੍ਰਭੂ ਦਾ) ਉਹ ਸੇਵਕ (ਹੋਰ) ਕਿਸ ਤੋਂ ਡਰ ਸਕਦਾ ਹੈ ?

(ਕਿਉਂਕਿ) ਉਸ ਨੂੰ ਪ੍ਰਭੂ ਉਹੋ ਜਿਹਾ ਹੀ ਦਿੱਸ ਪੈਂਦਾ ਹੈ, ਜਿਹੋ ਜਿਹਾ ਉਹ (ਅਸਲ ਵਿਚ) ਹੈ, (ਭਾਵ ਇਹ ਦਿੱਸ ਪੈਂਦਾ ਹੈ ਕਿ) ਪ੍ਰਭੂ ਆਪਣੇ ਰਚੇ ਹੋਏ ਜਗਤ ਵਿਚ ਆਪ ਵਿਆਪਕ ਹੈ;

ਨਿੱਤ ਵਿਚਾਰ ਕਰਦਿਆਂ (ਉਸ ਸੇਵਕ ਨੂੰ ਵਿਚਾਰ ਵਿਚ) ਸਫਲਤਾ ਹੋ ਜਾਂਦੀ ਹੈ, (ਭਾਵ) ਗੁਰੂ ਦੀ ਕਿਰਪਾ ਨਾਲ (ਉਸ ਨੂੰ) ਸਾਰੀ ਅਸਲੀਅਤ ਦੀ ਸਮਝ ਆ ਜਾਂਦੀ ਹੈ ।

ਹੇ ਨਾਨਕ ! (ਮੇਰੇ ਉਤੇ ਭੀ ਗੁਰੂ ਦੀ ਮੇਹਰ ਹੋਈ ਹੈ, ਹੁਣ) ਮੈਂ ਜਦੋਂ ਤੱਕਦਾ ਹਾਂ ਤਾਂ ਹਰੇਕ ਚੀਜ਼ ਉਸ ਸਭ ਦੇ ਮੁਢ (-ਪ੍ਰਭੂ ਦਾ ਰੂਪ ਦਿੱਸਦੀ ਹੈ), ਇਹ ਦਿੱਸਦਾ ਸੰਸਾਰ ਭੀ ਉਹ ਆਪ ਹੈ ਤੇ ਸਭ ਵਿਚ ਵਿਆਪਕ ਜੋਤਿ ਭੀ ਆਪਿ ਹੀ ਹੈ ।੫।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥ ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥ ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥ ਆਪੇ ਆਪਿ ਸਗਲ ਮਹਿ ਆਪਿ ॥ ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥ ਅਬਿਨਾਸੀ ਨਾਹੀ ਕਿਛੁ ਖੰਡ ॥ ਧਾਰਣ ਧਾਰਿ ਰਹਿਓ ਬ੍ਰਹਮੰਡ ॥ ਅਲਖ ਅਭੇਵ ਪੁਰਖ ਪਰਤਾਪ ॥ ਆਪਿ ਜਪਾਏ ਤ ਨਾਨਕ ਜਾਪ ॥੬॥ {ਪੰਨਾ ੨੮੧-੨੮੨}**

**ਪਦ ਅਰਥ** :—ਚਲਿਤੁ—ਤਮਾਸ਼ਾ, ਖੇਲ । ਆਵਨੁ ਜਾਵਨੁ—ਜਨਮ ਮਰਣ । ਦ੍ਰਿਸਟਿ—ਦਿੱਸਦਾ ਜਗਤ, ਅਸਥੂਲ ਸੰਸਾਰ । ਅਨਦ੍ਰਿਸਟਿ—ਨਾਹ ਦਿੱਸਦਾ ਸੰਸਾਰ, ਸੂਖਮ ਜਗਤ । ਆਗਿਆਕਾਰੀ—ਹੁਕਮ ਵਿਚ

ਤੁਰਨ ਵਾਲੀ । ਧਾਰੀ—ਟਿਕਾਈ ਹੈ । ਜੁਗਤਿ—ਤਰੀਕਿਆਂ ਨਾਲ । ਉਥਾਪਿ—ਨਾਸ ਕਰਦਾ ਹੈ । ਖੰਡ—ਟੋਟਾ, ਨਾਸ । ਧਾਰਣ...ਬ੍ਰਹਮੰਡ—ਬ੍ਰਹਮੰਡ (ਦੀ) ਧਾਰਣ ਧਾਰਿ ਰਹਿਓ । ਅਲਖ—ਜੋ ਬਿਆਨ ਨ ਹੋ ਸਕੇ । ਅਭੇਵ—ਜਿਸ ਦਾ ਭੇਤ ਨ ਪਾਇਆ ਜਾ ਸਕੇ । ਤ—ਤਾਂ ।

**ਅਰਥ** :—ਨਾਹ ਕੁਝ ਜੰਮਦਾ ਹੈ ਨਾਹ ਕੁਝ ਮਰਦਾ ਹੈ; (ਇਹ ਜਨਮ ਮਰਣ ਦਾ ਤਾਂ) ਪ੍ਰਭੂ ਆਪ ਹੀ ਖੇਲ ਕਰ ਰਿਹਾ ਹੈ;

ਜੰਮਣਾ, ਮਰਣਾ, ਦਿੱਸਦਾ ਤੇ ਅਣ-ਦਿੱਸਦਾ—ਇਹ ਸਾਰਾ ਸੰਸਾਰ ਪ੍ਰਭੂ ਨੇ ਆਪਣੇ ਹੁਕਮ ਵਿਚ ਤੁਰਨ ਵਾਲਾ ਬਣਾ ਦਿੱਤਾ ਹੈ ।

ਸਾਰੇ ਜੀਵਾਂ ਵਿਚ ਕੇਵਲ ਆਪ ਹੀ ਹੈ, ਅਨੇਕਾਂ ਤਰੀਕਿਆਂ ਨਾਲ (ਜਗਤ ਨੂੰ) ਬਣਾ ਬਣਾ ਕੇ ਨਾਸ ਭੀ ਕਰ ਦੇਂਦਾ ਹੈ ।

ਪ੍ਰਭੂ ਆਪ ਅਬਿਨਾਸ਼ੀ ਹੈ; ਉਸ ਦਾ ਕੁਝ ਨਾਸ ਨਹੀਂ ਹੁੰਦਾ, ਸਾਰੇ ਬ੍ਰਹਮੰਡ ਦੀ ਰਚਨਾ ਭੀ ਆਪ ਹੀ ਰਚ ਰਿਹਾ ਹੈ ।

ਉਸ ਵਿਆਪਕ ਪ੍ਰਭੂ ਦੇ ਪ੍ਰਤਾਪ ਦਾ ਭੇਤ ਨਹੀਂ ਪਾਇਆ ਜਾ ਸਕਦਾ, ਬਿਆਨ ਨਹੀਂ ਹੋ ਸਕਦਾ; ਹੇ ਨਾਨਕ ! ਜੇ ਉਹ ਆਪ ਆਪਣਾ ਜਾਪ ਕਰਾਏ ਤਾਂ ਹੀ ਜੀਵ ਜਾਪ ਕਰਦੇ ਹਨ ।੬।

**ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥ ਸਗਲ ਸੰਸਾਰੁ ਉਧਰੈ ਤਿਨ ਮੰਤ ॥ ਪ੍ਰਭ ਕੇ ਸੇਵਕ ਸਗਲ ਉਧਾਰਨ ॥ ਪ੍ਰਭ ਕੇ ਸੇਵਕ ਦੂਖ ਬਿਸਾਰਨ ॥ ਆਪੇ ਮੇਲਿ ਲਏ ਕਿਰਪਾਲ ॥ ਗੁਰ ਕਾ ਸਬਦੁ ਜਪਿ ਭਏ ਨਿਹਾਲ ॥ ਉਨ ਕੀ ਸੇਵਾ ਸੋਈ ਲਾਗੈ ॥ ਜਿਸ ਨੋ ਕ੍ਰਿਪਾ ਕਰਹਿ ਬਡਭਾਗੈ ॥ ਨਾਮੁ ਜਪਤ ਪਾਵਹਿ ਬਿਸ੍ਰਾਮੁ ॥ ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥੭॥ {ਪੰਨਾ ੨੮੨}**

**ਪਦ ਅਰਥ** :—ਜਿਨ—ਜਿਨ੍ਹਾਂ ਮਨੁੱਖਾਂ ਨੇ । ਤਿਨ ਮੰਤ—ਉਹਨਾਂ ਦੇ ਉਪਦੇਸ਼ਾਂ ਨਾਲ । ਸਗਲ ਉਧਾਰਨ—ਸਾਰਿਆਂ ਨੂੰ ਬਚਾਉਣ ਵਾਲੇ । ਦੂਖ ਬਿਸਾਰਨ—ਦੁੱਖਾਂ ਦਾ ਨਾਸ ਕਰਨ ਵਾਲੇ । ਜਪਿ—ਜਪ ਕੇ । ਨਿਹਾਲ—(ਫੁੱਲਾਂ ਵਾਂਗ) ਖਿੜੇ ਹੋਏ । ਕਰਹਿ—ਤੂੰ ਕਰਦਾ ਹੈਂ । ਬਡਭਾਗੈ—ਵੱਡੀ ਕਿਸਮਤ ਵਾਲੇ ਨੂੰ । ਬਿਸਰਾਮੁ—ਟਿਕਾਣਾ, ਦੁੱਖਾਂ ਤੋਂ ਬਚਾਉ । ਮਾਨੁ—ਸਮਝ, ਜਾਣ ਲੈ ।

**ਅਰਥ** :—ਜਿਨ੍ਹਾਂ ਬੰਦਿਆਂ ਨੇ ਪ੍ਰਭੂ ਨੂੰ ਪਛਾਣ ਲਿਆ, ਉਹ ਸੋਭਾ ਵਾਲੇ ਹੋ ਗਏ; ਸਾਰਾ ਜਗਤ ਉਹਨਾਂ ਦੇ ਉਪਦੇਸ਼ਾਂ ਨਾਲ (ਵਿਕਾਰਾਂ ਤੋਂ) ਬਚਦਾ ਹੈ ।

ਹਰੀ ਦੇ ਭਗਤ ਸਭ (ਜੀਵਾਂ) ਨੂੰ ਬਚਾਉਣ ਜੋਗੇ ਹਨ, (ਸਭ ਦੇ) ਦੁੱਖ ਦੂਰ ਕਰਨ ਦੇ ਸਮਰੱਥ ਹੁੰਦੇ ਹਨ ।

(ਸੇਵਕਾਂ ਨੂੰ) ਕਿਰਪਾਲ ਪ੍ਰਭੂ ਆਪ (ਆਪਣੇ ਨਾਲ) ਮਿਲਾ ਲੈਂਦਾ ਹੈ, ਸਤਿਗੁਰੂ ਦਾ ਸ਼ਬਦ ਜਪ ਕੇ ਉਹ (ਫੁੱਲ ਵਾਂਗ) ਖਿੜ ਆਉਂਦੇ ਹਨ ।

ਉਹੀ ਮਨੁੱਖ ਉਹਨਾਂ (ਸੇਵਕਾਂ) ਦੀ ਸੇਵਾ ਵਿਚ ਰੁੱਝਦਾ ਹੈ, ਜਿਸ ਭਾਗਾਂ ਵਾਲੇ ਉਤੇ, (ਹੇ ਪ੍ਰਭੂ !) ਤੂੰ ਆਪ ਮੇਹਰ ਕਰਦਾ ਹੈਂ ।

(ਉਹ ਸੇਵਕ) ਨਾਮ ਜਪ ਕੇ ਅਡੋਲ ਅਵਸਥਾ ਹਾਸਲ ਕਰਦੇ ਹਨ; ਹੇ ਨਾਨਕ ! ਉਹਨਾਂ ਮਨੁੱਖਾਂ ਨੂੰ ਬੜੇ ਉੱਚੇ ਬੰਦੇ ਸਮਝੋ ।੭।

**ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ ॥ ਸਦਾ ਸਦਾ ਬਸੈ ਹਰਿ ਸੰਗਿ ॥ ਸਹਜ ਸੁਭਾਇ ਹੋਵੈ ਸੋ ਹੋਇ ॥ ਕਰਣੈਹਾਰੁ ਪਛਾਣੈ ਸੋਇ ॥ ਪ੍ਰਭ ਕਾ ਕੀਆ ਜਨ ਮੀਠ ਲਗਾਨਾ ॥ ਜੈਸਾ ਸਾ ਤੈਸਾ ਦ੍ਰਿਸਟਾਨਾ ॥ ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥ ਓਇ ਸੁਖ ਨਿਧਾਨ ਉਨਹੂ ਬਨਿ ਆਏ ॥ ਆਪਸ ਕਉ ਆਪਿ ਦੀਨੋ ਮਾਨੁ ॥ ਨਾਨਕ ਪ੍ਰਭ ਜਨੁ ਏਕੋ ਜਾਨੁ ॥੮॥੧੪॥ {ਪੰਨਾ ੨੯੨}**

ਪਦ ਅਰਥ :—ਰੰਗਿ—ਮੌਜ ਵਿਚ, ਰਜ਼ਾ ਵਿਚ । ਸਹਜ ਸੁਭਾਇ—ਸੁਤੇ ਹੀ, ਸੁਭਾਵਕ ਹੀ । ਜਨ—ਸੇਵਕਾਂ ਨੂੰ । ਮੀਠ ਲਗਾਨਾ—ਮਿੱਠਾ ਲੱਗਦਾ ਹੈ । ਦ੍ਰਿਸਟਾਨਾ—ਦ੍ਰਿਸ਼ਟੀ ਆਉਂਦਾ ਹੈ । ਉਪਜੇ—ਪੈਦਾ ਹੋਏ । ਓਇ—ਪ੍ਰਭੂ ਦੇ ਉਹ ਸੇਵਕ । ਸੁਖ ਨਿਧਾਨ—ਸੁਖਾਂ ਦੇ ਖ਼ਜ਼ਾਨੇ । ਉਨਹੂ—ਉਹਨਾਂ ਨੂੰ ਹੀ । ਬਨਿ ਆਏ—ਫੱਬਦੀ ਹੈ । ਆਪਸ ਕਉ—ਆਪਣੇ ਆਪ ਨੂੰ ।

**ਅਰਥ** :—(ਪ੍ਰਭੂ ਦਾ ਸੇਵਕ) ਸਦਾ ਹੀ ਪ੍ਰਭੂ ਦੀ ਹਜ਼ੂਰੀ ਵਿਚ ਵੱਸਦਾ ਹੈ ਤੇ ਜੋ ਕੁਝ ਕਰਦਾ ਹੈ, ਪ੍ਰਭੂ ਦੀ ਰਜ਼ਾ ਵਿਚ (ਰਹਿ ਕੇ) ਕਰਦਾ ਹੈ ।

ਸੁਤੇ ਹੀ ਜੋ ਕੁਝ ਹੁੰਦਾ ਹੈ ਉਸ ਨੂੰ ਪ੍ਰਭੂ ਦਾ ਭਾਣਾ ਜਾਣਦਾ ਹੈ, ਤੇ ਸਭ ਕੁਝ ਕਰਨ ਵਾਲਾ ਪ੍ਰਭੂ ਨੂੰ ਹੀ ਸਮਝਦਾ ਹੈ ।

(ਪ੍ਰਭੂ ਦੇ) ਸੇਵਕਾਂ ਨੂੰ ਪ੍ਰਭੂ ਦਾ ਕੀਤਾ ਹੋਇਆ ਮਿੱਠਾ ਲੱਗਦਾ ਹੈ, (ਕਿਉਂਕਿ) ਪ੍ਰਭੂ ਜਿਹੋ ਜਿਹਾ (ਸਰਬ-ਵਿਆਪਕ) ਹੈ ਉਹੋ ਜਿਹਾ ਉਹਨਾਂ ਨੂੰ ਨਜ਼ਰੀਂ ਆਉਂਦਾ ਹੈ ।

ਜਿਸ ਪ੍ਰਭੂ ਤੋਂ ਉਹ ਸੇਵਕ ਪੈਦਾ ਹੋਏ ਹਨ, ਉਸੇ ਵਿਚ ਲੀਨ ਰਹਿੰਦੇ ਹਨ, ਉਹ ਸੁਖਾਂ ਦਾ ਖ਼ਜ਼ਾਨਾ ਹੋ ਜਾਂਦੇ ਹਨ ਤੇ ਇਹ ਦਰਜਾ ਫੱਬਦਾ ਭੀ ਉਹਨਾਂ ਨੂੰ ਹੀ ਹੈ ।

ਹੇ ਨਾਨਕ ! ਪ੍ਰਭੂ ਤੇ ਪ੍ਰਭੂ ਦੇ ਸੇਵਕ ਨੂੰ ਇਕ ਰੂਪ ਸਮਝੋ, (ਸੇਵਕ ਨੂੰ ਮਾਣ ਦੇ ਕੇ) ਪ੍ਰਭੂ ਆਪਣੇ ਆਪ ਨੂੰ ਆਪ ਮਾਣ ਦੇਂਦਾ ਹੈ (ਕਿਉਂਕਿ ਸੇਵਕ ਦਾ ਮਾਣ ਪ੍ਰਭੂ ਦਾ ਹੀ ਮਾਣ ਹੈ) ।੮।੧੪।

**ਸਲੋਕੁ ॥ ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥ ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥੧॥ {ਪੰਨਾ ੨੯੨}**

**ਪਦ ਅਰਥ** :—ਕਲਾ—ਤਾਕਤ, ਸ਼ਕਤੀ । ਭਰਪੂਰ—ਭਰਿਆ ਹੋਇਆ । ਬਿਰਥਾ—{ਸ਼ਕਟ. ॥ਯਥਾ—ਫਓਨਿ} ਦੁੱਖ, ਦਰਦ । ਜਾ ਕੈ ਸਿਮਰਨਿ—ਜਿਸ ਦੇ ਸਿਮਰਨ ਦੀ ਰਾਹੀਂ । ਉਧਰੀਐ—(ਵਿਕਾਰਾਂ ਤੋਂ) ਬਚ ਜਾਈਦਾ ਹੈ ।

**ਅਰਥ** :—ਪ੍ਰਭੂ ਸਾਰੀਆਂ ਸ਼ਕਤੀਆਂ ਨਾਲ ਪੂਰਨ ਹੈ, (ਸਭ ਜੀਵਾਂ ਦੇ) ਦੁੱਖ-ਦਰਦ ਜਾਣਦਾ ਹੈ । ਹੇ ਨਾਨਕ ! ਜਿਸ (ਐਸੇ ਪ੍ਰਭੂ) ਦੇ ਸਿਮਰਨ ਨਾਲ (ਵਿਕਾਰਾਂ ਤੋਂ) ਬਚ ਸਕੀਦਾ ਹੈ, ਉਸ ਤੋਂ (ਸਦਾ) ਸਦਕੇ ਜਾਈਏ ।੧।

**ਅਸਟਪਦੀ ॥ ਟੂਟੀ ਗਾਢਨਹਾਰ ਗੋੁਪਾਲ ॥ ਸਰਬ ਜੀਆ ਆਪੇ ਪ੍ਰਤਿਪਾਲ ॥ ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥ ਤਿਸ ਤੇ ਬਿਰਥਾ ਕੋਈ ਨਾਹਿ ॥ ਰੇ ਮਨ ਮੇਰੇ ਸਦਾ ਹਰਿ ਜਾਪਿ ॥ ਅਬਿਨਾਸੀ ਪ੍ਰਭੁ ਆਪੇ ਆਪਿ ॥**

**ਆਪਨ ਕੀਆ ਕਛੂ ਨ ਹੋਇ ॥ ਜੇ ਸਉ ਪ੍ਰਾਨੀ ਲੋਚੈ ਕੋਇ ॥ ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥ ਗਤਿ ਨਾਨਕ ਜਪਿ ਏਕ ਹਰਿ ਨਾਮ ॥੧॥ {ਪੰਨਾ ੨੮੨}**

**ਪਦ ਅਰਥ** :—ਗੁੋਪਾਲ—{ਨੋਟ :—ਅੱਖਰ 'ਗ' ਨਾਲ ਦੋ 'ਲਗਾਂ' ਵਰਤੀਆਂ ਗਈਆਂ ਹਨ । ਅਸਲੀ ਲਫ਼ਜ਼ 'ਗੋਪਾਲ' ਹੈ, ਪਰ ਛੰਦ ਦੀ ਚਾਲ ਤਾਂ ਹੀ ਪੂਰੀ ਰਹਿ ਸਕਦੀ ਹੈ ਜੇ 'ਗੁਰੂ' ਮਾਤ੍ਰਾ' ( ̄) ਦੇ ਥਾਂ 'ਲਘੂ' ਮਾਤ੍ਰਾ ( ̮ ) ਵਰਤੀ ਜਾਏ । ਸੋ, ਪਾਠ ਵਿਚ ਲਫ਼ਜ਼ 'ਗੁਪਾਲ' ਪੜ੍ਹਨਾ ਹੈ} । ਚਿੰਤਾ—ਫ਼ਿਕਰ । ਬਿਰਥਾ—ਖ਼ਾਲੀ, ਨਾ-ਉਮੈਦ । ਆਪਨ ਕੀਆ—ਮਨੁੱਖ ਦੇ ਆਪਣੇ ਬਲ ਨਾਲ ਕੀਤਾ ਹੋਇਆ । ਸਉ—ਸੌ ਵਾਰੀ । ਲੋਚੈ—ਚਾਹੇ । ਗਤਿ—ਮੁਕਤੀ, ਚੰਗੀ ਆਤਮਕ ਹਾਲਤ ।

**ਅਰਥ** :—ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਗੋਪਾਲ ਪ੍ਰਭੂ ਆਪ ਹੈ, (ਜੀਵਾਂ ਦੀ ਦਿਲ ਦੀ) ਟੁੱਟੀ ਹੋਈ (ਤਾਰ) ਨੂੰ (ਆਪਣੇ ਨਾਲ) ਗੰਢਣ ਵਾਲਾ (ਭੀ ਆਪ) ਹੈ ।

ਜਿਸ ਪ੍ਰਭੂ ਨੂੰ ਆਪਣੇ ਮਨ ਵਿਚ ਸਾਰਿਆਂ (ਦੀ ਰੋਜ਼ੀ) ਦਾ ਫ਼ਿਕਰ ਹੈ, ਉਸ (ਦੇ ਦਰ) ਤੋਂ ਕੋਈ ਜੀਵ ਨਾ-ਉਮੈਦ ਨਹੀਂ (ਆਉਂਦਾ) ।

ਹੇ ਮੇਰੇ ਮਨ ! ਸਦਾ ਪ੍ਰਭੂ ਨੂੰ ਜਪ, ਉਹ ਨਾਸ-ਰਹਿਤ ਹੈ ਤੇ ਆਪਣੇ ਜਿਹਾ ਆਪ ਹੀ ਹੈ ।

ਜੇ ਕੋਈ ਪ੍ਰਾਣੀ ਸੌ ਵਾਰੀ ਤਾਂਘ ਕਰੇ ਤਾਂ ਭੀ ਪ੍ਰਾਣੀ ਦਾ ਆਪਣੇ ਜਤਨ ਨਾਲ ਕੀਤਾ ਹੋਇਆ ਕੋਈ ਕੰਮ ਸਿਰੇ ਨਹੀਂ ਚੜ੍ਹਦਾ ।

ਹੇ ਨਾਨਕ ! ਇਕ ਪ੍ਰਭੂ ਦਾ ਨਾਮ ਜਪ ਤਾਂ ਗਤਿ ਹੋਵੇਗੀ, ਉਸ ਪ੍ਰਭੂ ਤੋਂ ਬਿਨਾ ਹੋਰ ਕੋਈ ਚੀਜ਼ ਤੇਰੇ (ਅਸਲੀ) ਕੰਮ ਦੀ ਨਹੀਂ ਹੈ ।੧।

**ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥ ਧਨਵੰਤਾ ਹੋਇ ਕਿਆ ਕੋ ਗਰਬੈ ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥ ਅਤਿ ਸੂਰਾ ਜੇ ਕੋਊ ਕਹਾਵੈ ॥ ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥ ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥ ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥ ਨਾਨਕ ਸੋ ਜਨੁ ਸਦਾ ਅਰੋਗੁ ॥੨॥ {ਪੰਨਾ ੨੮੨}**

**ਪਦ ਅਰਥ** :—ਮੋਹੈ ਨਾਹੀ—ਮੋਹ ਨਾਹ ਕਰੇ, ਮਸਤ ਨਾਹ ਹੋਵੇ, ਮਾਣ ਨਾਹ ਕਰੇ । ਸਗਲ ਘਟ—ਸਾਰੇ ਸਰੀਰਾਂ ਵਿਚ । ਗਰਬੈ—ਅਹੰਕਾਰ ਕਰੇ । ਜਾ—ਜਦੋਂ । ਦਰਬੈ—ਧਨ । ਸੂਰਾ—ਸੂਰਮਾ, ਬਹਾਦੁਰ । ਕਹਾਵੈ—ਅਖਵਾਏ । ਕਹ—ਕਿਥੇ ? ਧਾਵੈ—ਦੌੜੇ । ਹੋਇ ਬਹੈ—ਬਣ ਬੈਠੇ । ਗਾਵਾਰੁ—ਗੰਵਾਰ, ਮੂਰਖ । ਹਉ ਰੋਗੁ—ਅਹੰਕਾਰੀ-ਰੂਪੀ ਬੀਮਾਰੀ । ਅਰੋਗੁ—ਨਿਰੋਆ ।

**ਅਰਥ** :—ਰੂਪ ਵਾਲਾ ਹੋ ਕੇ ਕੋਈ ਪ੍ਰਾਣੀ (ਰੂਪ ਦਾ) ਮਾਣ ਨਾਹ ਕਰੇ, (ਕਿਉਂਕ) ਸਾਰੇ ਸਰੀਰਾਂ ਵਿਚ ਪ੍ਰਭੂ ਦੀ ਹੀ ਜੋਤਿ ਸੋਭਦੀ ਹੈ ।

ਧਨ ਵਾਲਾ ਹੋ ਕੇ ਕੀਹ ਕੋਈ ਮਨੁੱਖ ਅਹੰਕਾਰ ਕਰੇ, ਜਦੋਂ ਸਾਰਾ ਧਨ ਉਸ ਪ੍ਰਭੂ ਦਾ ਹੀ ਬਖ਼ਸ਼ਿਆ ਹੋਇਆ ਹੈ ?

ਜੇ ਕੋਈ ਮਨੁੱਖ (ਆਪਣੇ ਆਪ ਨੂੰ) ਬੜਾ ਸੂਰਮਾ ਅਖਵਾਏ (ਤਾਂ ਰਤਾ ਇਹ ਤਾਂ ਸੋਚੇ ਕਿ) ਪ੍ਰਭੂ ਦੀ (ਦਿੱਤੀ ਹੋਈ) ਤਾਕਤ ਤੋਂ ਬਿਨਾ ਕਿਥੇ ਦੌੜ ਸਕਦਾ ਹੈ ।

ਜੇ ਕੋਈ ਬੰਦਾ (ਧਨਾਢ ਹੋ ਕੇ) ਦਾਤਾ ਬਣ ਬੈਠੇ, ਤਾਂ ਉਹ ਮੂਰਖ ਉਸ ਪ੍ਰਭੂ ਨੂੰ ਪਛਾਣੇ ਜੋ (ਸਭ ਜੀਵਾਂ ਨੂੰ) ਦੇਣ ਜੋਗਾ ਹੈ ।

ਹੇ ਨਾਨਕ ! ਉਹ ਮਨੁੱਖ ਸਦਾ ਨਿਰੋਆ ਹੈ ਜਿਸ ਦਾ ਅਹੰਕਾਰ ਰੂਪੀ ਰੋਗ ਗੁਰੂ ਦੀ ਕਿਰਪਾ ਨਾਲ ਦੂਰ ਹੁੰਦਾ ਹੈ ।੨।

**ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥ ਜਿਉ ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥ ਜਿਉ ਅੰਧਕਾਰ ਦੀਪਕ ਪਰਗਾਸੁ ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥ ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥ ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥ ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥੩॥ {ਪੰਨਾ ੨੮੨}**

**ਪਦ ਅਰਥ** :—ਮੰਦਰ—ਘਰ । ਥਾਮੈ—ਥੰਮ੍ਹਦਾ ਹੈ, ਸਹਾਰਾ ਦੇਈ ਰੱਖਦਾ ਹੈ । ਮਨਹਿ—ਮਨ ਵਿਚ । ਅਸਥੰਮਨੁ—ਥੰਮ੍ਹ, ਸਹਾਰਾ । ਪਾਖਾਣੁ—ਪੱਥਰ । ਨਾਵ—ਬੇੜੀ । ਲਗਤੁ—ਲੱਗਾ ਹੋਇਆ । ਅੰਧਕਾਰ—ਹਨੇਰਾ । ਦੀਪਕ—ਦੀਵਾ । ਪਰਗਾਸੁ—ਚਾਨਣ । ਗੁਰ ਦਰਸਨੁ—ਗੁਰੂ ਦਾ ਦਰਸਨ । ਦੇਖਿ—ਵੇਖ ਕੇ । ਮਨਿ—ਮਨ ਵਿਚ । ਬਿਗਾਸੁ—ਖਿੜਾਉ । ਉਦਿਆਨ—ਜੰਗਲ । ਮਾਰਗੁ—ਰਸਤਾ । ਬਾਛਉ—ਚਾਹੁੰਦਾ ਹਾਂ । ਧੂਰਿ—ਧੂੜ । ਲੋਚਾ—ਖ਼ਾਹਸ਼ । ਪੂਰਿ—ਪੂਰੀ ਕਰ ।

**ਅਰਥ** :—ਜਿਵੇਂ ਘਰ (ਦੇ ਛੱਤ) ਨੂੰ ਥੰਮ੍ਹ ਸਹਾਰਾ ਦੇਂਦਾ ਹੈ, ਤਿਵੇਂ ਗੁਰੂ ਦਾ ਸ਼ਬਦ ਮਨ ਦਾ ਸਹਾਰਾ ਹੈ ।

ਜਿਵੇਂ ਪੱਥਰ ਬੇੜੀ ਵਿਚ ਚੜ੍ਹ ਕੇ (ਨਦੀ ਆਦਿਕ ਤੋਂ) ਪਾਰ ਲੰਘ ਜਾਂਦਾ ਹੈ, ਤਿਵੇਂ ਗੁਰੂ ਦੀ ਚਰਨੀਂ ਲੱਗਾ ਹੋਇਆ ਬੰਦਾ (ਸੰਸਾਰ-ਸਮੁੰਦਰ ਤੋਂ) ਤਰ ਜਾਂਦਾ ਹੈ ।

ਜਿਵੇਂ ਦੀਵਾ ਹਨੇਰਾ (ਦੂਰ ਕਰ ਕੇ) ਚਾਨਣ ਕਰ ਦੇਂਦਾ ਹੈ, ਤਿਵੇਂ ਗੁਰੂ ਦਾ ਦੀਦਾਰ ਕਰ ਕੇ ਮਨ ਵਿਚ ਖਿੜਾਉ (ਪੈਦਾ) ਹੋ ਜਾਂਦਾ ਹੈ ।

ਜਿਵੇਂ (ਕਿਸੇ) ਵੱਡੇ ਜੰਗਲ ਵਿਚ (ਖੁੰਝੇ ਹੋਏ ਨੂੰ) ਰਾਹ ਲੱਭ ਪਏ, ਤਿਵੇਂ ਸਾਧੂ ਦੀ ਸੰਗਤ ਵਿਚ ਬੈਠਿਆਂ (ਅਕਾਲ ਪੁਰਖ ਦੀ) ਜੋਤਿ (ਮਨੁੱਖ ਦੇ ਅੰਦਰ) ਪ੍ਰਗਟਦੀ ਹੈ ।

ਮੈਂ ਉਹਨਾਂ ਸੰਤਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ । ਹੇ ਪ੍ਰਭੂ ! ਨਾਨਕ ਦੀ ਇਹ ਖ਼ਾਹਸ਼ ਪੂਰੀ ਕਰ ।੩।

**ਮਨ ਮੂਰਖ ਕਾਹੇ ਬਿਲਲਾਈਐ ॥ ਪੁਰਬ ਲਿਖੇ ਕਾ ਲਿਖਿਆ ਪਾਈਐ ॥ ਦੂਖ ਸੂਖ ਪ੍ਰਭ ਦੇਵਨਹਾਰੁ ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥ ਜੋ ਕਛੁ ਕਰੈ ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ ਅਜਾਨ ॥ ਕਉਨ ਬਸਤੁ ਆਈ ਤੇਰੈ ਸੰਗਿ ॥ ਲਪਟਿ ਰਹਿਓ ਰਸਿ ਲੋਭੀ ਪਤੰਗ ॥ ਰਾਮ ਨਾਮ ਜਪਿ ਹਿਰਦੇ ਮਾਹਿ ॥ ਨਾਨਕ ਪਤਿ ਸੇਤੀ ਘਰਿ ਜਾਹਿ ॥੪॥ {ਪੰਨਾ ੨੮੩}**

**ਪਦ ਅਰਥ** :—ਕਾਹੇ—ਕਿਉਂ ? ਬਿਲਲਾਈਐ—ਵਿਲਕੀਏ, ਵਿਰਲਾਪ ਕਰੀਏ । ਪੁਰਬ—ਪਹਿਲੇ । ਪੁਰਬ ਲਿਖੇ ਕਾ—ਪਹਿਲੇ ਸਮੇ ਦੇ ਕੀਤੇ ਕਰਮਾਂ ਦਾ, ਹੁਣ ਤੋਂ ਪਹਿਲੇ ਸਮੇ ਦੇ ਬੀਜੇ ਦਾ । ਲਿਖਿਆ—ਸੰਸਕਾਰ-ਰੂਪ ਲੇਖ, ਸੁਭਾਉ-ਰੂਪ ਬੀਜ । ਅਜਾਨ—ਹੇ ਅੰਞਾਣ ! ਬਸਤੁ—ਚੀਜ਼ । ਰਸਿ—ਰਸ ਵਿਚ, ਸੁਆਦ ਵਿਚ । ਲੋਭੀ ਪਤੰਗ—ਹੇ ਲੋਭੀ ਭੰਬਟ ! ਪਤਿ ਸੇਤੀ—ਇੱਜ਼ਤ ਨਾਲ ।

**ਅਰਥ** :—ਹੇ ਮੂਰਖ ਮਨ ! (ਦੁੱਖ ਮਿਲਣ ਤੇ) ਕਿਉਂ ਵਿਲਕਦਾ ਹੈਂ ? ਪਿਛਲੇ ਬੀਜੇ ਦਾ ਫਲ ਹੀ ਖਾਣਾ ਪੈਂਦਾ ਹੈ ।

ਦੁੱਖ ਸੁਖ ਦੇਣ ਵਾਲਾ ਪ੍ਰਭੂ ਆਪ ਹੈ, (ਤਾਂ ਤੇ) ਹੋਰ (ਆਸਰੇ) ਛੱਡ ਕੇ ਤੂੰ ਉਸੇ ਨੂੰ ਯਾਦ ਕਰ ।

ਹੇ ਅੰਞਾਣ ! ਕਿਉ ਭੁੱਲਿਆਂ ਫਿਰਦਾ ਹੈਂ ? ਜੋ ਕੁਝ ਪ੍ਰਭੂ ਕਰਦਾ ਹੈ ਉਸੇ ਨੂੰ ਸੁਖ ਸਮਝ ।

ਹੇ ਲੋਭੀ ਭੰਬਟ ! ਤੂੰ (ਮਾਇਆ ਦੇ) ਸੁਆਦ ਵਿਚ ਮਸਤ ਹੋ ਰਿਹਾ ਹੈਂ, (ਦੱਸ) ਕੇਹੜੀ ਚੀਜ਼ ਤੇਰੇ ਨਾਲ ਆਈ ਸੀ ।

ਹੇ ਨਾਨਕ ! ਹਿਰਦੇ ਵਿਚ ਪ੍ਰਭੂ ਦਾ ਨਾਮ ਜਪ, (ਇਸੇ ਤਰ੍ਹਾਂ) ਇੱਜ਼ਤ ਨਾਲ (ਪਰਲੋਕ ਵਾਲੇ) ਘਰ ਵਿਚ ਜਾਵਹਿੰਗਾ ।੪।

**ਜਿਸੁ ਵਖਰ ਕਉ ਲੈਨਿ ਤੂ ਆਇਆ ॥ ਰਾਮ ਨਾਮੁ ਸੰਤਨ ਘਰਿ ਪਾਇਆ ॥ ਤਜਿ ਅਭਿਮਾਨੁ ਲੇਹੁ ਮਨ ਮੋਲਿ ॥ ਰਾਮ ਨਾਮੁ ਹਿਰਦੇ ਮਹਿ ਤੋਲਿ ॥ ਲਾਦਿ ਖੇਪ ਸੰਤਹ ਸੰਗਿ ਚਾਲੁ ॥ ਅਵਰ ਤਿਆਗਿ ਬਿਖਿਆ ਜੰਜਾਲ ॥ ਧੰਨਿ ਧੰਨਿ ਕਹੈ ਸਭੁ ਕੋਇ ॥ ਮੁਖ ਊਜਲ ਹਰਿ ਦਰਗਹ ਸੋਇ ॥ ਇਹੁ ਵਾਪਾਰੁ ਵਿਰਲਾ ਵਾਪਾਰੈ ॥ ਨਾਨਕ ਤਾ ਕੈ ਸਦ ਬਲਿਹਾਰੈ ॥੫॥ {ਪੰਨਾ ੨੮੩}**

**ਪਦ ਅਰਥ** :—ਵਖਰ—ਸੌਦਾ । ਤਜਿ—ਛੱਡ ਦੇਹ । ਮਨ ਮੋਲਿ—ਮਨ ਦੇ ਮੁੱਲ ਤੋਂ, ਮਨ ਦੇ ਵਟਾਂਦਰੇ, ਮਨ ਦੇ ਕੇ । ਤੋਲਿ—ਜਾਂਚ । ਖੇਪ—{ਸ਼ਕਟ.੍ਹੇਪ} ਵਾਪਾਰ ਵਾਸਤੇ ਨਾਲ ਲੈ ਜਾਣ ਵਾਲਾ ਸੌਦਾ । ਬਿਖਿਆ—ਮਾਇਆ । ਜੰਜਾਲ—ਧੰਧੇ । ਧੰਨਿ—ਮੁਬਾਰਿਕ, ਸ਼ਲਾਘਾ-ਯੋਗ ।

**ਅਰਥ** :—(ਹੇ ਭਾਈ !) ਜੇਹੜਾ ਸੌਦਾ ਖ਼ਰੀਦਣ ਵਾਸਤੇ ਤੂੰ (ਜਗਤ ਵਿਚ) ਆਇਆ ਹੈਂ, ਉਹ ਰਾਮ ਨਾਮ (-ਰੂਪੀ ਸੌਦਾ) ਸੰਤਾਂ ਦੇ ਘਰ ਵਿਚ ਮਿਲਦਾ ਹੈ ।

(ਇਸ ਵਾਸਤੇ) ਅਹੰਕਾਰ ਛੱਡ ਦੇਹ, ਤੇ ਮਨ ਦੇ ਵੱਟੇ (ਇਹ ਵੱਖਰ) ਖ਼ਰੀਦ ਲੈ, ਅਤੇ ਪ੍ਰਭੂ ਦਾ ਨਾਮ ਹਿਰਦੇ ਵਿਚ ਪਰਖ ।

ਸੰਤਾਂ ਦੇ ਸੰਗ ਤੁਰ ਤੇ ਰਾਮ ਨਾਮ ਦਾ ਇਹ ਸੌਦਾ ਲੱਦ ਲੈ, ਮਾਇਆ ਦੇ ਹੋਰ ਧੰਧੇ ਛੱਡ ਦੇਹ ।

(ਜੇ ਇਹ ਉੱਦਮ ਕਰਹਿੰਗਾ ਤਾਂ) ਹਰੇਕ ਜੀਵ ਤੈਨੂੰ ਸ਼ਾਬਾਸ਼ੇ ਆਖੇਗਾ, ਤੇ ਪ੍ਰਭੂ ਦੀ ਦਰਗਾਹ ਵਿਚ ਭੀ ਤੇਰਾ ਮੂੰਹ ਉਜਲਾ ਹੋਵੇਗਾ ।

(ਪਰ) ਇਹ ਵਪਾਰ ਕੋਈ ਵਿਰਲਾ ਬੰਦਾ ਕਰਦਾ ਹੈ । ਹੇ ਨਾਨਕ ! ਅਜੇਹੇ (ਵਪਾਰੀ) ਤੋਂ ਸਦਾ ਸਦਕੇ ਜਾਈਏ ।੫।

**ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪਿ ਸਾਧ ਕਉ ਅਪਨਾ ਜੀਉ ॥ ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ ਕੁਰਬਾਨੁ ॥ ਸਾਧ ਸੇਵਾ ਵਡਭਾਗੀ ਪਾਈਐ ॥ ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਅਨਿਕ ਬਿਘਨ ਤੇ ਸਾਧੂ ਰਾਖੈ ॥ ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥ ਓਟ ਗਹੀ ਸੰਤਹ ਦਰਿ ਆਇਆ ॥ ਸਰਬ ਸੂਖ ਨਾਨਕ ਤਿਹ ਪਾਇਆ ॥੬॥ {ਪੰਨਾ ੨੮੩}**

**ਪਦ ਅਰਥ** :—ਅਰਪਿ—ਹਵਾਲੇ ਕਰ ਦੇਹ । ਜੀਉ—ਜਿੰਦ । ਧੂਰਿ—ਚਰਨ-ਧੂੜ । ਕੁਰਬਾਨੁ— ਸਦਕੇ । ਵਡਭਾਗੀ—ਵੱਡੇ ਭਾਗਾਂ ਨਾਲ । ਗਾਈਐ—ਗਾਇਆ ਜਾ ਸਕਦਾ ਹੈ । ਰਾਖੈ—ਬਚਾ ਲੈਂਦਾ ਹੈ । ਅੰਮ੍ਰਿਤ ਰਸੁ—ਨਾਮ ਅੰਮ੍ਰਿਤ ਦਾ ਸੁਆਦ । ਓਟ—ਆਸਰਾ । ਗਹੀ— ਪਕੜੀ, ਫੜੀ । ਤਿਹ—ਉਸ ਨੇ ।

**ਅਰਥ** :—(ਹੇ ਭਾਈ !) ਸਾਧੂ ਜਨਾਂ ਦੇ ਪੈਰ ਧੋ ਧੋ ਕੇ (ਨਾਮ-ਜਲ) ਪੀ, ਸਾਧ-ਜਨ ਤੋਂ ਆਪਣੀ ਜਿੰਦ ਭੀ ਵਾਰ ਦੇਹ ।

ਗੁਰਮੁਖ ਮਨੁੱਖ ਦੇ ਪੈਰਾਂ ਦੀ ਖ਼ਾਕ ਵਿਚ ਇਸ਼ਨਾਨ ਕਰ, ਗੁਰਮੁਖ ਤੋਂ ਸਦਕੇ ਹੋਹੁ ।

ਸੰਤ ਦੀ ਸੇਵਾ ਵੱਡੇ ਭਾਗਾਂ ਨਾਲ ਮਿਲਦੀ ਹੈ, ਸੰਤ ਦੀ ਸੰਗਤਿ ਵਿਚ ਹੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ ।

ਸੰਤ ਅਨੇਕਾਂ ਔਕੜਾਂ ਤੋਂ (ਜੋ ਆਤਮਕ ਜੀਵਨ ਦੇ ਰਾਹ ਵਿਚ ਆਉਂਦੀਆਂ ਹਨ) ਬਚਾ ਲੈਂਦਾ ਹੈ, ਸੰਤ ਪ੍ਰਭੂ ਦੇ ਗੁਣ ਗਾ ਕੇ ਨਾਮ-ਅੰਮ੍ਰਿਤ ਦਾ ਸੁਆਦ ਮਾਣਦਾ ਹੈ ।

(ਜਿਸ ਮਨੁੱਖ ਨੇ) ਸੰਤਾਂ ਦਾ ਆਸਰਾ ਫੜਿਆ ਹੈ ਜੋ ਸੰਤਾਂ ਦੇ ਦਰ ਤੇ ਆ ਡਿੱਗਾ ਹੈ ਉਸ ਨੇ, ਹੇ ਨਾਨਕ ! ਸਾਰੇ ਸੁਖ ਪਾ ਲਏ ਹਨ ।੬।

**ਮਿਰਤਕ ਕਉ ਜੀਵਾਲਨਹਾਰ ॥ ਭੂਖੇ ਕਉ ਦੇਵਤ ਅਧਾਰ ॥ ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥ ਪੁਰਬ ਲਿਖੇ ਕਾ ਲਹਣਾ ਪਾਹਿ ॥ ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ ॥ ਤਿਸੁ ਬਿਨੁ ਦੂਸਰ ਹੋਆ ਨ ਹੋਗੁ ॥ ਜਪਿ ਜਨ ਸਦਾ ਸਦਾ ਦਿਨੁ ਰੈਣੀ ॥ ਸਭ ਤੇ ਊਚ ਨਿਰਮਲ ਇਹ ਕਰਣੀ ॥ ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥ ਨਾਨਕ ਸੋ ਜਨੁ ਨਿਰਮਲੁ ਥੀਆ ॥੭॥ {ਪੰਨਾ ੨੯੩}**

**ਪਦ ਅਰਥ** :—ਮਿਰਤਕ—ਮੋਇਆ ਹੋਇਆ, ਆਤਮਕ ਜ਼ਿੰਦਗੀ ਵਲੋਂ ਮੁਰਦਾ । ਭੂਖੇ—ਲਾਲਚੀ, ਤ੍ਰਿਸਨਾ-ਅਧੀਨ ਮਨੁੱਖ । ਅਧਾਰ—ਆਸਰਾ । ਨਿਧਾਨ—ਖ਼ਜ਼ਾਨੇ । ਪੁਰਬ ਲਿਖੇ ਕਾ—ਪਿਛਲੇ ਸਮੇ ਦੇ ਕੀਤੇ ਕੰਮਾਂ ਦਾ । ਲਹਣਾ—ਫਲ । ਪਾਹਿ—ਪਾਉਂਦੇ ਹਨ । ਹੋਗੁ—ਹੋਵੇਗਾ । ਰੈਣੀ—ਰਾਤ । ਕਰਣੀ—ਆਚਰਣ ।

**ਅਰਥ** :—(ਪ੍ਰਭੂ) ਮੋਏ ਹੋਏ ਬੰਦੇ ਨੂੰ ਜਿਵਾਲਣ ਜੋਗਾ ਹੈ, ਭੁੱਖੇ ਨੂੰ ਭੀ ਆਸਰਾ ਦੇਂਦਾ ਹੈ ।

ਸਾਰੇ ਖ਼ਜ਼ਾਨੇ ਉਸ ਮਾਲਕ ਦੀ ਨਜ਼ਰ ਵਿਚ ਹਨ, (ਪਰ ਜੀਵ) ਆਪਣੇ ਪਿਛਲੇ ਕੀਤੇ ਕਰਮਾਂ ਦਾ ਫਲ ਭੋਗਦੇ ਹਨ ।

ਸਭ ਕੁਝ ਉਸ ਪ੍ਰਭੂ ਦਾ ਹੀ ਹੈ, ਤੇ ਉਹੀ ਸਭ ਕੁਝ ਕਰਨ ਦੇ ਸਮਰੱਥ ਹੈ; ਉਸ ਤੋਂ ਬਿਨਾ ਕੋਈ ਦੂਜਾ ਨਾਹ ਹੈ ਤੇ ਨਾਹ ਹੋਵੇਗਾ ।

ਹੇ ਜਨ ! ਸਦਾ ਹੀ ਦਿਨ ਰਾਤ ਪ੍ਰਭੂ ਨੂੰ ਯਾਦ ਕਰ, ਹੋਰ ਸਾਰੀਆਂ ਕਰਣੀਆਂ ਨਾਲੋਂ ਇਹੀ ਕਰਣੀ ਉੱਚੀ ਤੇ ਸੁੱਚੀ ਹੈ ।

ਮੇਹਰ ਕਰ ਕੇ ਜਿਸ ਮਨੁੱਖ ਨੂੰ ਨਾਮ ਬਖ਼ਸ਼ਦਾ ਹੈ, ਹੇ ਨਾਨਕ ! ਉਹ ਮਨੁੱਖ ਪਵਿਤ੍ਰ ਹੋ ਜਾਂਦਾ ਹੈ ।੭।

**ਜਾ ਕੈ ਮਨਿ ਗੁਰ ਕੀ ਪਰਤੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥ ਭਗਤੁ ਭਗਤੁ ਸੁਨੀਐ ਤਿਹੁ ਲੋਇ ॥ ਜਾ ਕੈ ਹਿਰਦੈ ਏਕੋ ਹੋਇ ॥ ਸਚੁ ਕਰਣੀ ਸਚੁ ਤਾ ਕੀ ਰਹਤ ॥ ਸਚੁ ਹਿਰਦੈ ਸਤਿ ਮੁਖਿ ਕਹਤ ॥ ਸਾਚੀ**

**ਦ੍ਰਿਸਟਿ ਸਾਚਾ ਆਕਾਰੁ ॥ ਸਚੁ ਵਰਤੈ ਸਾਚਾ ਪਾਸਾਰੁ ॥ ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥ ਨਾਨਕ ਸੋ ਜਨੁ ਸਚਿ ਸਮਾਤਾ ॥੮॥੧੫।{ਪੰਨਾ ੨੮੩}**

**ਪਦ ਅਰਥ** :—ਪਰਤੀਤਿ—ਯਕੀਨ, ਸਰਧਾ । ਚੀਤਿ—ਚਿੱਤ ਵਿਚ । ਸੁਨੀਐ—ਸੁਣਿਆ ਜਾਂਦਾ ਹੈ । ਤਿਹੁ ਲੋਇ—ਤਿੰਨਾਂ ਲੋਕਾਂ ਵਿਚ, ਤ੍ਰਿਲੋਕੀ ਵਿਚ, ਸਾਰੇ ਜਗਤ ਵਿਚ । ਕਰਣੀ—ਅਮਲੀ ਜ਼ਿੰਦਗੀ, ਚਾਲ ਚਲਨ । ਰਹਤ—ਜ਼ਿੰਦਗੀ ਦੇ ਅਸੂਲ । ਸਤਿ—ਸੱਚ, ਸਦਾ-ਥਿਰ ਰਹਿਣ ਵਾਲਾ ਪ੍ਰਭੂ । ਮੁਖਿ—ਮੂੰਹ ਤੋਂ । ਦ੍ਰਿਸਟਿ—ਨਜ਼ਰ । ਆਕਾਰੁ—ਦ੍ਰਿਸ਼ਟ-ਮਾਨ ਜਗਤ, ਸਰੂਪ । ਵਰਤੈ—ਮੌਜੂਦ ਹੈ । ਪਾਸਾਰੁ—ਖਿਲਾਰਾ ।

**ਅਰਥ** :—ਜਿਸ ਮਨੁੱਖ ਦੇ ਮਨ ਵਿਚ ਸਤਿਗੁਰੂ ਦੀ ਸਰਧਾ ਬਣ ਗਈ ਹੈ ਉਸ ਦੇ ਚਿੱਤ ਵਿਚ ਪ੍ਰਭੂ ਟਿਕ ਜਾਂਦਾ ਹੈ ।

ਉਹ ਮਨੁੱਖ ਸਾਰੇ ਜਗਤ ਵਿਚ ਭਗਤ ਭਗਤ ਸੁਣੀਦਾ ਹੈ, ਜਿਸ ਦੇ ਹਿਰਦੇ ਵਿਚ ਇਕ ਪ੍ਰਭੂ ਵੱਸਦਾ ਹੈ;

ਉਸ ਦੀ ਅਮਲੀ ਜ਼ਿੰਦਗੀ ਤੇ ਜ਼ਿੰਦਗੀ ਦੇ ਅਸੂਲ ਇਕ-ਰਸ ਹਨ, ਸੱਚਾ ਪ੍ਰਭੂ ਉਸ ਦੇ ਹਿਰਦੇ ਵਿਚ ਹੈ, ਤੇ ਪ੍ਰਭੂ ਦਾ ਨਾਮ ਹੀ ਉਹ ਮੂੰਹੋਂ ਉੱਚਾਰਦਾ ਹੈ;

ਉਸ ਮਨੁੱਖ ਦੀ ਨਜ਼ਰ ਸੱਚੇ ਪ੍ਰਭੂ ਦੇ ਰੰਗ ਵਿਚ ਰੰਗੀ ਹੋਈ ਹੈ, (ਤਾਹੀਏਂ) ਸਾਰਾ ਦ੍ਰਿਸ਼ਟਮਾਨ ਜਗਤ (ਉਸ ਨੂੰ) ਪ੍ਰਭੂ ਦਾ ਰੂਪ ਦਿੱਸਦਾ ਹੈ, ਪ੍ਰਭੂ ਹੀ (ਸਭ ਥਾਈਂ) ਮੌਜੂਦ (ਦਿੱਸਦਾ ਹੈ, ਤੇ) ਪ੍ਰਭੂ ਦਾ ਹੀ (ਸਾਰਾ) ਖਿਲਾਰਾ ਦਿੱਸਦਾ ਹੈ ।

ਜਿਸ ਮਨੁੱਖ ਨੇ ਅਕਾਲ ਪੁਰਖ ਨੂੰ ਸਦਾ-ਥਿਰ ਰਹਿਣ ਵਾਲਾ ਸਮਝਿਆ ਹੈ, ਹੇ ਨਾਨਕ ! ਉਹ ਮਨੁੱਖ ਸਦਾ ਉਸ ਥਿਰ ਰਹਿਣ ਵਾਲੇ ਵਿਚ ਲੀਨ ਹੋ ਜਾਂਦਾ ਹੈ ।੮।੧੫।

**ਸਲੋਕੁ ॥ ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥ ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥ {ਪੰਨਾ ੨੮੩}**

**ਪਦ ਅਰਥ** :—ਰੇਖ—{ਸ਼ਕਟ. ਰੇਖਾ) ਚਿਹਨ-ਚੱਕ੍ਰ । ਤ੍ਰਿਹੁ ਗੁਣ ਤੇ—(ਮਾਇਆ ਦੇ) ਤਿੰਨ ਗੁਣਾਂ ਤੋਂ । ਭਿੰਨ—ਵੱਖਰਾ, ਨਿਰਲੇਪ, ਬੇ-ਦਾਗ਼ । ਤਿਸਹਿ—ਉਸ ਨੂੰ ਹੀ । ਬੁਝਾਏ—ਸਮਝ ਦੇਂਦਾ ਹੈ (ਆਪਣੇ ਸਰੂਪ ਦੀ) । ਸੁਪ੍ਰਸੰਨ—ਖ਼ੁਸ਼ ।

**ਅਰਥ** :—ਪ੍ਰਭੂ ਦਾ ਨ ਕੋਈ ਰੂਪ ਹੈ, ਨ ਚਿਹਨ-ਚੱਕ੍ਰ ਅਤੇ ਨ ਕੋਈ ਰੰਗ । ਪ੍ਰਭੂ ਮਾਇਆ ਦੇ ਤਿੰਨ ਗੁਣਾਂ ਤੋਂ ਬੇ-ਦਾਗ਼ ਹੈ । ਹੇ ਨਾਨਕ ! ਪ੍ਰਭੂ ਆਪਣਾ ਆਪ ਉਸ ਮਨੁੱਖ ਨੂੰ ਸਮਝਾਉਂਦਾ ਹੈ ਜਿਸ ਉਤੇ ਆਪ ਤ੍ਰੁੱਠਦਾ ਹੈ ।੧।

**ਅਸਟਪਦੀ ॥ ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥ ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥ ਤਿਸ ਤੇ ਪਰੈ ਨਾਹੀ ਕਿਛੁ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥ ਆਪੇ ਬੀਨਾ ਆਪੇ ਦਾਨਾ ॥ ਗਹਿਰ ਗੰਭੀਰੁ ਗਹੀਰੁ ਸੁਜਾਨਾ ॥ ਪਾਰਬ੍ਰਹਮ ਪਰਮੇਸੁਰ ਗੋਬਿੰਦ ॥ ਕ੍ਰਿਪਾਨਿਧਾਨ ਦਇਆਲ ਬਖਸੰਦ ॥ ਸਾਧ ਤੇਰੇ ਕੀ ਚਰਨੀ ਪਾਉ ॥ ਨਾਨਕ ਕੈ ਮਨਿ ਇਹੁ ਅਨਰਾਉ ॥੧॥ {ਪੰਨਾ ੨੮੩-੨੮੪}**

**ਪਦ ਅਰਥ** :—ਤਿਆਗੁ—ਛੱਡ ਦੇਹ । ਨਿਰੰਤਰਿ—ਇਕ-ਰਸ ਅੰਦਰ । ਬੀਨਾ—ਪਛਾਣਨ ਵਾਲਾ । ਦਾਨਾ—ਸਮਝਣ ਵਾਲਾ । ਗਹੀਰੁ—ਡੂੰਘਾ । ਸੁਜਾਨਾ—ਸਿਆਣਾ । ਕ੍ਰਿਪਾਨਿਧਾਨ—ਦਇਆ ਦਾ ਖ਼ਜ਼ਾਨਾ । ਬਖਸੰਦ—ਬਖ਼ਸ਼ਣ ਵਾਲਾ । ਪਾਉ—ਮੈਂ ਪਵਾਂ । ਮਨਿ—ਮਨ ਵਿਚ । ਅਨੁਰਾਉ—ਅਨੁਰਾਗ, ਤਾਂਘ, ਖਿੱਚ ।

**ਅਰਥ** :—(ਹੇ ਭਾਈ !) ਆਪਣੇ ਮਨ ਵਿਚ ਅਕਾਲ ਪੁਰਖ ਨੂੰ ਪ੍ਰੋ ਰੱਖ ਅਤੇ ਮਨੁੱਖ ਦਾ ਪਿਆਰ (ਮੋਹ) ਛੱਡ ਦੇਹ ।

ਸਭ ਜੀਵਾਂ ਦੇ ਅੰਦਰ ਇਕ ਅਕਾਲ ਪੁਰਖ ਹੀ ਵਿਆਪਕ ਹੈ, ਉਸ ਤੋਂ ਬਾਹਰਾ ਹੋਰ ਕੋਈ ਜੀਵ ਨਹੀਂ, ਕੋਈ ਚੀਜ਼ ਨਹੀਂ ।

ਪ੍ਰਭੂ ਬੜਾ ਗੰਭੀਰ ਹੈ ਤੇ ਡੂੰਘਾ ਹੈ, ਸਿਆਣਾ ਹੈ, ਉਹੀ ਆਪ ਹੀ (ਜੀਵਾਂ ਦੇ ਦਿਲ ਦੀ) ਪਛਾਣਨ ਵਾਲਾ ਤੇ ਜਾਣਨ ਵਾਲਾ ਹੈ ।

ਹੇ ਪਾਰਬ੍ਰਹਮ ਪ੍ਰਭੂ ! ਸਭ ਦੇ ਵੱਡੇ ਮਾਲਕ ! ਤੇ ਜੀਵਾਂ ਦੇ ਪਾਲਕ ! ਦਇਆ ਦੇ ਖ਼ਜ਼ਾਨੇ ! ਦਇਆ ਦੇ ਘਰ ! ਤੇ ਬਖ਼ਸ਼ਣਹਾਰ !

ਨਾਨਕ ਦੇ ਮਨ ਵਿਚ ਇਹ ਤਾਂਘ ਹੈ ਕਿ ਮੈਂ ਤੇਰੇ ਸਾਧਾਂ ਦੀ ਚਰਨੀਂ ਪਵਾਂ ।੧।

**ਮਨਸਾ ਪੂਰਨ ਸਰਨਾ ਜੋਗ ॥ ਜੋ ਕਰਿ ਪਾਇਆ ਸੋਈ ਹੋਗੁ ॥ ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥ ਅਨਦ ਰੂਪ ਮੰਗਲ ਸਦ ਜਾ ਕੈ ॥ ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥ ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥ ਧਿਆਇ ਧਿਆਇ ਭਗਤਹ ਸੁਖੁ ਪਾਇਆ ॥ ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥ {ਪੰਨਾ ੨੮੪}**

**ਪਦ ਅਰਥ** :—ਮਨਸਾ—ਮਨ ਦਾ ਫੁਰਨਾ, ਖ਼ਾਹਸ਼ । ਸਰਨਾ ਜੋਗ—ਸਰਨ ਦੇਣ ਜੋਗਾ, ਸਰਨ ਆਏ ਦੀ ਸਹਾਇਤਾ ਕਰਨ ਦੇ ਲਾਇਕ । ਕਰਿ—ਹੱਥ ਤੇ, ਜੀਵ ਦੇ ਹੱਥ ਤੇ । ਪਾਇਆ—ਪਾ ਦਿੱਤਾ ਹੈ, ਲਿਖ ਦਿੱਤਾ ਹੈ । ਹੋਗੁ—ਹੋਵੇਗਾ । ਨੇਤ੍ਰ ਫੋਰੁ—ਅੱਖ ਦਾ ਫਰਕਣਾ । ਹਰਨ—ਨਾਸ ਕਰਨਾ । ਭਰਨ—ਪਾਲਣਾ । ਮੰਤ੍ਰ—ਗੁੱਝਾ ਭੇਤ । ਮੰਗਲ—ਖ਼ੁਸ਼ੀਆਂ । ਸੁਨੀਅਹਿ—ਸੁਣੇ ਜਾਂਦੇ ਹਨ । ਤਪੀਸੁਰ—ਵੱਡਾ ਤਪੀ । ਭੋਗੀ—ਭੋਗਣਵਾਲਾ, ਗ੍ਰਿਹਸਤੀ ।

**ਅਰਥ** :—ਪ੍ਰਭੂ (ਜੀਵਾਂ ਦੇ) ਮਨ ਦੇ ਫੁਰਨੇ ਪੂਰੇ ਕਰਨ ਤੇ ਸਰਨ ਆਇਆਂ ਦੀ ਸਹਾਇਤਾ ਕਰਨ ਦੇ ਸਮਰੱਥ ਹੈ । ਜੋ ਉਸ ਨੇ (ਜੀਵਾਂ ਦੇ) ਹੱਥ ਉਤੇ ਲਿਖ ਦਿੱਤਾ ਹੈ, ਉਹੀ ਹੁੰਦਾ ਹੈ ।

ਜਿਸ ਪ੍ਰਭੂ ਦਾ ਅੱਖ ਫਰਕਣ ਦਾ ਸਮਾ (ਜਗਤ ਦੇ) ਪਾਲਣ ਤੇ ਨਾਸ ਲਈ (ਕਾਫ਼ੀ) ਹੈ, ਉਸ ਦਾ ਗੁੱਝਾ ਭੇਤ ਕੋਈ ਹੋਰ ਜੀਵ ਨਹੀਂ ਜਾਣਦਾ ।

ਜਿਸ ਪ੍ਰਭੂ ਦੇ ਘਰ ਵਿਚ ਸਦਾ ਆਨੰਦ ਤੇ ਖ਼ੁਸ਼ੀਆਂ ਹਨ, (ਜਗਤ ਦੇ) ਸਾਰੇ ਪਦਾਰਥ ਉਸ ਦੇ ਘਰ ਵਿਚ (ਮੌਜੂਦ) ਸੁਣੀਦੇ ਹਨ ।

ਰਾਜਿਆਂ ਵਿਚ ਪ੍ਰਭੂ ਆਪ ਹੀ ਰਾਜਾ ਹੈ, ਜੋਗੀਆਂ ਵਿਚ ਜੋਗੀ ਹੈ, ਤਪੀਆਂ ਵਿਚ ਆਪ ਹੀ ਵੱਡਾ ਤਪੀ ਹੈ ਤੇ ਗ੍ਰਿਹਸਤੀਆਂ ਵਿਚ ਭੀ ਆਪ ਹੀ ਗ੍ਰਿਹਸਤੀ ਹੈ ।

ਭਗਤ ਜਨਾਂ ਨੇ (ਉਸ ਪ੍ਰਭੂ ਨੂੰ) ਸਿਮਰ ਸਿਮਰ ਕੇ ਸੁਖ ਪਾ ਲਿਆ ਹੈ । ਹੇ ਨਾਨਕ ! ਕਿਸੇ ਜੀਵ ਨੇ ਉਸ ਅਕਾਲ ਪੁਰਖ ਦਾ ਅੰਤ ਨਹੀਂ ਪਾਇਆ ।੨।

**ਜਾ ਕੀ ਲੀਲਾ ਕੀ ਮਿਤਿ ਨਾਹਿ ॥ ਸਗਲ ਦੇਵ ਹਾਰੇ ਅਵਗਾਹਿ ॥ ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥ ਸਗਲ ਪਰੋਈ ਅਪੁਨੈ ਸੂਤਿ ॥ ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥ ਜਨ ਦਾਸ ਨਾਮੁ ਧਿਆਵਹਿ ਸੇਇ ॥ ਤਿਹੁ ਗੁਣ ਮਹਿ ਜਾ ਕਉ ਭਰਮਾਏ ॥ ਜਨਮਿ ਮਰੈ ਫਿਰਿ ਆਵੈ ਜਾਏ ॥ ਊਚ ਨੀਚ ਤਿਸ ਕੇ ਅਸਥਾਨ ॥ ਜੈਸਾ ਜਨਾਵੈ ਤੈਸਾ ਨਾਨਕ ਜਾਨ ॥੩॥ {ਪੰਨਾ ੨੮੪}**

**ਪਦ ਅਰਥ** :—ਲੀਲਾ—(ਜਗਤ ਰੂਪ) ਖੇਡ । ਮਿਤਿ—ਮਿਣਤੀ, ਅੰਦਾਜ਼ਾ । ਅਵਗਾਹਿ—ਚੁੱਭੀ ਲਾ ਕੇ, ਖੋਜ ਖੋਜ ਕੇ । ਸਗਲ—ਸਾਰੀ (ਸ੍ਰਿਸ਼ਟੀ) । ਸੂਤਿ—ਸੂਤ੍ਰ ਵਿਚ, ਧਾਗੇ ਵਿਚ, (ਜਿਵੇਂ ਮਾਲਾ ਦੇ ਮਣਕੇ) । ਗਿਆਨੁ—ਉਚੀ ਸਮਝ । ਧਿਆਨੁ—(ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜਨੀ । ਜਿਨ ਦੇਇ—ਜਿਨ੍ਹਾਂ ਨੂੰ ਦੇਂਦਾ ਹੈ । ਸੇਇ—ਉਹ ਹੀ । ਭਰਮਾਏ—ਭਟਕਾਉਂਦਾ ਹੈ । ਊਚ ਅਸਥਾਨ—ਸੁਮਤਿ ਗਿਆਨ ਧਿਆਨ ਵਾਲੇ ਜੀਵ । ਨੀਚ ਅਸਥਾਨ—ਤਿੰਨ ਗੁਣਾਂ ਵਿਚ ਭਟਕਣ ਵਾਲੇ ਜੀਵ । ਜਨਾਵੈ—ਸਮਝ ਦੇਂਦਾ ਹੈ ।

**ਅਰਥ** :—ਜਿਸ ਪ੍ਰਭੂ ਦੀ (ਜਗਤ ਰੂਪ) ਖੇਡ ਦਾ ਲੇਖਾ ਕੋਈ ਨਹੀਂ ਲਾ ਸਕਦਾ, ਉਸ ਨੂੰ ਖੋਜ ਖੋਜ ਕੇ ਸਾਰੇ ਦੇਵਤੇ (ਭੀ) ਥੱਕ ਗਏ ਹਨ;

(ਕਿਉਂਕਿ) ਪਿਉ ਦਾ ਜਨਮ ਪੁੱਤ੍ਰ ਕੀਹ ਜਾਣਦਾ ਹੈ ? (ਜਿਵੇਂ ਮਾਲਾ ਦੇ ਮਣਕੇ) ਧਾਗੇ ਵਿਚ ਪਰੋਏ ਹੁੰਦੇ ਹਨ, (ਤਿਵੇਂ) ਸਾਰੀ ਰਚਨਾ ਪ੍ਰਭੂ ਨੇ ਆਪਣੇ (ਹੁਕਮ ਰੂਪ) ਧਾਗੇ ਵਿਚ ਪ੍ਰੋ ਰੱਖੀ ਹੈ ।

ਜਿਨ੍ਹਾਂ ਬੰਦਿਆਂ ਨੂੰ ਪ੍ਰਭੂ ਸੋਹਣੀ ਮਤਿ ਉੱਚੀ ਸਮਝ ਤੇ ਸੁਰਤਿ ਜੋੜਨ ਦੀ ਦਾਤਿ ਦੇਂਦਾ ਹੈ, ਉਹੀ ਸੇਵਕ ਤੇ ਦਾਸ ਉਸ ਦਾ ਨਾਮ ਸਿਮਰਦੇ ਹਨ ।

(ਪਰ) ਜਿਨ੍ਹਾਂ ਨੂੰ (ਮਾਇਆ ਦੇ) ਤਿੰਨ ਗੁਣਾਂ ਵਿਚ ਭਵਾਉਂਦਾ ਹੈ, ਉਹ ਜੰਮਦੇ ਮਰਦੇ ਰਹਿੰਦੇ ਹਨ ਤੇ ਮੁੜ ਮੁੜ (ਜਗਤ ਵਿਚ) ਆਉਂਦੇ ਤੇ ਜਾਂਦੇ ਰਹਿੰਦੇ ਹਨ ।

ਸੋਹਣੀ ਮੱਤ ਵਾਲੇ ਉਚੇ ਬੰਦਿਆਂ ਦੇ ਹਿਰਦੇ ਤ੍ਰਿਗੁਣੀ ਨੀਚ ਬੰਦਿਆਂ ਦੇ ਮਨ—ਇਹ ਸਾਰੇ ਉਸ ਪ੍ਰਭੂ ਦੇ ਆਪਣੇ ਹੀ ਟਿਕਾਣੇ ਹਨ (ਭਾਵ, ਸਭ ਵਿਚ ਵੱਸਦਾ ਹੈ) । ਹੇ ਨਾਨਕ ! ਜਿਹੋ ਜਿਹੀ ਬੁੱਧ-ਮੱਤ ਦੇਂਦਾ ਹੈ, ਤਿਹੋ ਜਿਹੀ ਸਮਝ ਵਾਲਾ ਜੀਵ ਬਣ ਜਾਂਦਾ ਹੈ ।੩।

**ਨਾਨਾ ਰੂਪ ਨਾਨਾ ਜਾ ਕੇ ਰੰਗ ॥ ਨਾਨਾ ਭੇਖ ਕਰਹਿ ਇਕ ਰੰਗ ॥ ਨਾਨਾ ਬਿਧਿ ਕੀਨੋ ਬਿਸਥਾਰੁ ॥ ਪ੍ਰਭੁ ਅਬਿਨਾਸੀ ਏਕੰਕਾਰੁ ॥ ਨਾਨਾ ਚਲਤਿ ਕਰੇ ਖਿਨ ਮਾਹਿ ॥ ਪੂਰਿ ਰਹਿਓ ਪੂਰਨੁ ਸਭ ਠਾਇ ॥ ਨਾਨਾ ਬਿਧਿ ਕਰਿ ਬਨਤ ਬਨਾਈ ॥ ਅਪਨੀ ਕੀਮਤਿ ਆਪੇ ਪਾਈ ॥ ਸਭ ਘਟ ਤਿਸ ਕੇ ਸਭ ਤਿਸ ਕੇ ਠਾਉ ॥ ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥੪॥ {ਪੰਨਾ ੨੮੪}**

**ਪਦ ਅਰਥ** :—ਨਾਨਾ—ਕਈ ਕਿਸਮ ਦੇ । ਇਕ ਰੰਗ—ਇਕੋ ਕਿਸਮ ਦਾ, ਇਕ ਰੰਗ ਵਾਲਾ । ਕਰਹਿ—ਤੂੰ ਕਰਦਾ ਹੈਂ । ਨਾਨਾ ਬਿਧਿ—ਕਈ ਤਰੀਕਿਆਂ ਨਾਲ । ਚਲਿਤ—ਕੌਤਕ, ਤਮਾਸ਼ੇ ।

**ਅਰਥ** :—ਹੇ ਪ੍ਰਭੂ ! ਤੂੰ, ਜਿਸ ਦੇ ਕਈ ਰੂਪ ਤੇ ਰੰਗ ਹਨ, ਕਈ ਭੇਖ ਧਾਰਦਾ ਹੈਂ (ਤੇ ਫਿਰ ਭੀ) ਇਕੋ ਤਰ੍ਹਾਂ ਦਾ ਹੈਂ ।

ਪ੍ਰਭੂ ਨਾਸ-ਰਹਿਤ ਹੈ, ਤੇ ਸਭ ਥਾਈਂ ਇਕ ਆਪ ਹੀ ਆਪ ਹੈ, ਉਸ ਨੇ ਜਗਤ ਦਾ ਪਸਾਰਾ ਕਈ ਤਰੀਕਿਆਂ ਨਾਲ ਕੀਤਾ ਹੈ ।

ਕਈ ਤਮਾਸ਼ੇ ਪ੍ਰਭੂ ਪਲਕ ਵਿਚ ਕਰ ਦੇਂਦਾ ਹੈ, ਉਹ ਪੂਰਨ ਪੁਰਖ ਸਭ ਥਾਈਂ ਵਿਆਪਕ ਹੈ ।

ਜਗਤ ਦੀ ਰਚਨਾ ਪ੍ਰਭੂ ਨੇ ਕਈ ਤਰੀਕਿਆਂ ਨਾਲ ਰਚੀ ਹੈ, ਆਪਣੀ (ਵਡਿਆਈ ਦਾ) ਮੁੱਲ ਉਹ ਆਪ ਹੀ ਜਾਣਦਾ ਹੈ ।

ਸਾਰੇ ਸਰੀਰ ਉਸ ਪ੍ਰਭੂ ਦੇ ਹੀ ਹਨ, ਸਾਰੇ ਥਾਂ ਉਸੇ ਦੇ ਹਨ । ਹੇ ਨਾਨਕ ! (ਉਸ ਦਾ ਦਾਸ) ਉਸ ਦਾ ਨਾਮ ਜਪ ਜਪ ਕੇ ਜੀਊਂਦਾ ਹੈ ।੪।

**ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥ ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥ ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥ ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਨਾਮ ਕੈ ਸੰਗਿ ਉਧਾਰੇ ਸੁਨਿ ਸ੍ਰਵਨ ॥ ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥ ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥ {ਪੰਨਾ ੨੮੪}**

**ਪਦ ਅਰਥ**—ਨਾਮ—ਅਕਾਲ ਪੁਰਖ । ਧਾਰੇ—ਟਿਕਾਏ ਹੋਏ, ਆਸਰੇ । ਬ੍ਰਹਮੰਡ—{ਸ਼ਕਟ. ਬ੍ਰ੍ਾਜ਼ਡ—ਠਹਏ ਏਗਗ ੋਡ ਭਰਓਹਮਓਨ, ਟਹਏ ਪਰਮਿੋਰਦਓਿਲ ਏਗਗ ਡਰੋਮ ਾਹਚਿਹ ਟਹਏ_ਨਵਿਏਰਸਏ ਸਪਰਓਨਗ, ਟਹਏ ੋਰਲਦ,_ਨਵਿਏਰਸਏ} ਸ੍ਰਿਸ਼ਟੀ, ਜਗਤ । ਖੰਡ—ਹਿੱਸੇ, ਟੋਟੇ । ਆਗਾਸ—ਆਕਾਸ਼ । ਆਕਾਰ—ਸਰੂਪ, ਸਰੀਰ । ਪੁਰੀਆ—ਸ਼ਹਿਰ, ਸਰੀਰ, ੧੪ ਲੋਕ । ਭਵਨ—{ਸ਼ਕਟ.ਭੁਵਨ—ਅ ੋਰਲਦ, ਟਹਏ ਨੁਮਬਏਰ ੋਡ ੋਰਲਦਸ ਸਿ ਏਟਿਹਏਰ ਟਹਰਏਏ, ਓਸ ਨਿ ਿਭੁਵਭ, ੋਰ ਡੋੁਰਟਏਏਨ} ਲੋਕ, ਜਗਤ । ਸ੍ਰਵਨ—ਕੰਨਾਂ ਨਾਲ । ਚਉਥੇ ਪਦ ਮਹਿ—ਮਾਇਆ ਦੇ ਤਿੰਨ ਗੁਣਾਂ ਤੋਂ ਲੰਘ ਕੇ ਉਤਲੇ ਦਰਜੇ ਵਿਚ, ਮਾਇਆ ਦੇ ਅਸਰ ਤੋਂ ਉਪਰਲੀ ਹਾਲਤ ਵਿਚ ।

**ਅਰਥ** :—ਸਾਰੇ ਜੀਆ ਜੰਤ ਅਕਾਲ ਪੁਰਖ ਦੇ ਆਸਰੇ ਹਨ, ਜਗਤ ਦੇ ਸਾਰੇ ਭਾਗ (ਹਿੱਸੇ) ਭੀ ਪ੍ਰਭੂ ਦੇ ਟਿਕਾਏ ਹੋਏ ਹਨ ।

ਵੇਦ, ਪੁਰਾਣ ਸਿਮ੍ਰਿਤੀਆਂ ਪ੍ਰਭੂ ਦੇ ਅਧਾਰ ਤੇ ਹਨ, ਗਿਆਨ ਦੀਆਂ ਗੱਲਾਂ ਸੁਣਨਾ ਤੇ ਸੁਰਤਿ ਜੋੜਨੀ ਭੀ ਅਕਾਲ ਪੁਰਖ ਦੇ ਆਸਰੇ ਹੀ ਹੈ ।

ਸਾਰੇ ਅਕਾਸ਼ ਪਤਾਲ ਪ੍ਰਭੂ-ਆਸਰੇ ਹਨ, ਸਾਰੇ ਸਰੀਰ ਹੀ ਪ੍ਰਭੂ ਦੇ ਆਧਾਰ ਤੇ ਹਨ ।

ਤਿੰਨੇ ਭਵਨ ਤੇ ਚੌਦਹ ਲੋਕ ਅਕਾਲ ਪੁਰਖ ਦੇ ਟਿਕਾਏ ਹੋਏ ਹਨ, ਜੀਵ ਪ੍ਰਭੂ ਵਿਚ ਜੁੜ ਕੇ ਤੇ ਉਸ ਦਾ ਨਾਮ ਕੰਨੀਂ ਸੁਣ ਕੇ ਵਿਕਾਰਾਂ ਤੋਂ ਬਚਦੇ ਹਨ ।

ਜਿਸ ਨੂੰ ਮੇਹਰ ਕਰ ਕੇ ਆਪਣੇ ਨਾਮ ਵਿਚ ਜੋੜਦਾ ਹੈ, ਹੇ ਨਾਨਕ ! ਉਹ ਮਨੁੱਖ (ਮਾਇਆ ਦੇ ਅਸਰ ਤੋਂ ਪਰਲੇ) ਚਉਥੇ ਦਰਜੇ ਵਿਚ ਅੱਪੜ ਕੇ ਉੱਚੀ ਅਵਸਥਾ ਪ੍ਰਾਪਤ ਕਰਦਾ ਹੈ ।੫।

**ਨੋਟ**—ਲਫ਼ਜ਼ 'ਨਾਮ' ਦਾ ਅਰਥ "ਅਕਾਲ ਪੁਰਖ" ਹੈ, ਤੇ "ਅਕਾਲ ਪੁਰਖ ਦਾ ਨਾਮ" ਭੀ ।

**ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥ ਪੁਰਖੁ ਸਤਿ ਕੇਵਲ ਪਰਧਾਨੁ ॥ ਕਰਤੂਤਿ ਸਤਿ ਸਤਿ ਕੀ ਬਾਣੀ ॥ ਸਤਿ ਪੁਰਖ ਸਭ ਮਾਹਿ ਸਮਾਣੀ ॥ ਸਤਿ ਕਰਮੁ ਜਾ ਕੀ ਰਚਨਾ ਸਤਿ ॥ ਮੂਲੁ ਸਤਿ ਸਤਿ ਉਤਪਤਿ ॥ ਸਤਿ ਕਰਣੀ ਨਿਰਮਲ ਨਿਰਮਲੀ ॥ ਜਿਸਹਿ ਬੁਝਾਏ ਤਿਸਹਿ ਸਭ ਭਲੀ ॥ ਸਤਿਨਾਮੁ ਪ੍ਰਭ ਕਾ ਸੁਖਦਾਈ ॥ ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥੩॥ {ਪੰਨਾ ੨੮੪}**

**ਪਦ ਅਰਥ** :—ਸਤਿ—੧. ਸ਼ਦਾ-ਥਿਰ ਰਹਿਣ ਵਾਲਾ, ੨. ਮੁਕੰਮਲ, ਜੋ ਅਧੂਰਾ ਨਹੀਂ, ਨਾਹ ਖੁੰਝਣ ਵਾਲਾ, ਅਟੱਲ । ਪਰਧਾਨੁ—ਮੰਨਿਆ ਪ੍ਰਮੰਨਿਆ, ਸਭ ਦੇ ਸਿਰ ਤੇ । ਕਰਤੂਤਿ—ਕੰਮ । ਉਤਪਤਿ—ਪੈਦਾਇਸ਼,

ਰਚਨਾ । ਨਿਰਮਲ ਨਿਰਮਲੀ—ਨਿਰਮਲ ਤੋਂ ਨਿਰਮਲ, ਮਹਾ ਪਵਿਤ੍ਰ । ਭਲੀ—ਸੁਖਦਾਈ । ਬਿਸ੍ਵਾਸੁ—ਸਰਧਾ । ਕਰਮੁ—ਬਖ਼ਸ਼ਸ਼ । ਕਰਣੀ—ਕੰਮ, ਰਜ਼ਾ ।

**ਅਰਥ** :—ਜਿਸ ਪ੍ਰਭੂ ਦਾ ਰੂਪ ਤੇ ਟਿਕਾਣਾ ਸਦਾ-ਥਿਰ ਰਹਿਣ ਵਾਲੇ ਹਨ, ਕੇਵਲ ਉਹੀ ਸਰਬ-ਵਿਆਪਕ ਪ੍ਰਭੂ ਸਭ ਦੇ ਸਿਰ ਤੇ ਹੈ ।

ਜਿਸ ਸਦਾ-ਅਟੱਲ ਅਕਾਲ ਪੁਰਖ ਦੀ ਬਾਣੀ ਸਭ ਜੀਵਾਂ ਵਿਚ ਰਮੀ ਹੋਈ ਹੈ (ਭਾਵ, ਜੋ ਪ੍ਰਭੂ ਸਭ ਜੀਵਾਂ ਵਿਚ ਬੋਲ ਰਿਹਾ ਹੈ) ਉਸ ਦੇ ਕੰਮ ਵੀ ਅਟੱਲ ਹਨ ।

ਜਿਸ ਪ੍ਰਭੂ ਦੀ ਰਚਨਾ ਮੁਕੰਮਲ ਹੈ (ਭਾਵ, ਅਧੂਰੀ ਨਹੀਂ), ਜੋ (ਸਭ ਦਾ) ਮੂਲ-(ਰੂਪ) ਸਦਾ ਅਸਥਿਰ ਹੈ, ਜਿਸ ਦੀ ਪੈਦਾਇਸ਼ ਭੀ ਮੁਕੰਮਲ ਹੈ, ਉਸ ਦੀ ਬਖ਼ਸ਼ਸ਼ ਸਦਾ ਕਾਇਮ ਹੈ ।

ਪ੍ਰਭੂ ਦੀ ਮਹਾ ਪਵ੍ਰਿਤ ਰਜ਼ਾ ਹੈ, ਜਿਸ ਜੀਵ ਨੂੰ (ਰਜ਼ਾ ਦੀ) ਸਮਝ ਦੇਂਦਾ ਹੈ, ਉਸ ਨੂੰ (ਉਹ ਰਜ਼ਾ) ਪੂਰਨ ਤੌਰ ਤੇ ਸੁਖਦਾਈ (ਲੱਗਦੀ ਹੈ) ।

ਪ੍ਰਭੂ ਦਾ ਸਦਾ-ਥਿਰ ਰਹਿਣ ਵਾਲਾ ਨਾਮ ਸੁਖ-ਦਾਤਾ ਹੈ । ਹੇ ਨਾਨਕ ! (ਜੀਵ ਨੂੰ) ਇਹ ਅਟੱਲ ਸਿਦਕ ਸਤਿਗੁਰੂ ਤੋਂ ਮਿਲਦਾ ਹੈ ।੬।

**ਸਤਿ ਬਚਨ ਸਾਧੂ ਉਪਦੇਸ ॥ ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ ॥ ਸਤਿ ਨਿਰਤਿ ਬੂਝੈ ਜੇ ਕੋਇ ॥ ਨਾਮੁ ਜਪਤ ਤਾ ਕੀ ਗਤਿ ਹੋਇ ॥ ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨੀ ਮਿਤਿ ਗਤਿ ॥ ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥ ਕਰਤੇ ਕੀ ਮਿਤਿ ਨ ਜਾਨੈ ਕੀਆ ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥੭॥ {ਪੰਨਾ ੨੮੪-੨੮੫}**

**ਪਦ ਅਰਥ** :—ਨਿਰਤਿ—{ਸ਼ਕਟ. ਨਿਰਤਿ ਸ਼ਟਰੋਨਗ ੳਟਟੳਚਹਮੲਨਟ, ਡੋਨਦਨੲਸਸ, ਦੲਵੋਟੋਨਿ.) ਪਿਆਰ । ਮਿਤਿ—ਮਿਣਤੀ, ਅੰਦਾਜ਼ਾ । ਗਤਿ—ਪਹੁੰਚ, ਅਵਸਥਾ । ਕੀਆ—ਪੈਦਾ ਕੀਤਾ ਹੋਇਆ ਜੀਵ । ਵਰਤੀਆ—ਵਰਤਦਾ ਹੈ ।

**ਅਰਥ** :—ਗੁਰੂ ਦਾ ਉਪਦੇਸ਼ ਅਟੱਲ ਬਚਨ ਹਨ, ਜਿਨ੍ਹਾਂ ਦੇ ਹਿਰਦੇ ਵਿਚ (ਇਸ ਉਪਦੇਸ਼ ਦਾ) ਪ੍ਰਵੇਸ਼ ਹੁੰਦਾ ਹੈ, ਉਹ ਭੀ ਅਟੱਲ (ਭਾਵ, ਜਨਮ ਮਰਨ ਤੋਂ ਰਹਿਤ) ਹੋ ਜਾਂਦੇ ਹਨ ।

ਜੇ ਕਿਸੇ ਮਨੁੱਖ ਨੂੰ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਪਿਆਰ ਦੀ ਸੂਝ ਆ ਜਾਏ, ਤਾਂ ਨਾਮ ਜਪ ਕੇ ਉਹ ਉੱਚੀ ਅਵਸਥਾ ਹਾਸਲ ਕਰ ਲੈਂਦਾ ਹੈ ।

ਪ੍ਰਭੂ ਆਪ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਪੈਦਾ ਕੀਤਾ ਹੋਇਆ ਜਗਤ ਭੀ ਸੱਚ ਮੁੱਚ ਹੋਂਦ ਵਾਲਾ ਹੈ, (ਭਾਵ, ਮਿਥਿਆ ਨਹੀਂ) ਪ੍ਰਭੂ ਆਪਣੀ ਅਵਸਥਾ ਤੇ ਮਰਯਾਦਾ ਆਪ ਜਾਣਦਾ ਹੈ ।

ਜਿਸ ਪ੍ਰਭੂ ਦਾ ਇਹ ਜਗਤ ਹੈ ਉਹ ਆਪ ਇਸ ਨੂੰ ਬਨਾਉਣ ਵਾਲਾ ਹੈ, ਕਿਸੇ ਹੋਰ ਨੂੰ ਇਸ ਜਗਤ ਦਾ ਖ਼ਿਆਲ ਰੱਖਣ ਵਾਲਾ (ਭੀ) ਨਾਹ ਸਮਝੋ ।

ਕਰਤਾਰ (ਦੀ ਬਜ਼ੁਰਗੀ) ਦਾ ਅੰਦਾਜ਼ਾ ਉਸ ਦਾ ਪੈਦਾ ਕੀਤਾ ਬੰਦਾ ਨਹੀਂ ਲਾ ਸਕਦਾ । ਹੇ ਨਾਨਕ ! ਉਹੀ ਕੁਝ ਵਰਤਦਾ ਹੈ ਜੋ ਉਸ ਪ੍ਰਭੂ ਨੂੰ ਭਾਉਂਦਾ ਹੈ ।੭।

**ਬਿਸਮਨ ਬਿਸਮ ਭਏ ਬਿਸਮਾਦ ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ ॥ ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥ ਗੁਰ ਕੈ ਬਚਨਿ ਪਦਾਰਥ ਲਹੇ ॥ ਓਇ ਦਾਤੇ ਦੁਖ ਕਾਟਨਹਾਰ ॥ ਜਾ ਕੈ ਸੰਗਿ ਤਰੈ ਸੰਸਾਰ ॥ ਜਨ ਕਾ ਸੇਵਕੁ ਸੋ ਵਡਭਾਗੀ ॥ ਜਨ ਕੈ ਸੰਗਿ ਏਕ ਲਿਵ ਲਾਗੀ ॥ ਗੁਰ ਗੋਬਿਦ ਕੀਰਤਨੁ ਜਨੁ ਗਾਵੈ ॥ ਗੁਰ ਪ੍ਰਸਾਦਿ ਨਾਨਕ ਫਲੁ ਪਾਵੈ ॥੮॥੧੬॥ {ਪੰਨਾ ੨੮੫}**

**ਪਦ ਅਰਥ** :—ਬਿਸਮਨ ਬਿਸਮ—ਹੈਰਾਨ ਤੋਂ ਹੈਰਾਨ । ਬਿਸਮਾਦ—ਹੈਰਾਨ । ਸ੍ਵਾਦ—ਆਨੰਦ । ਰਾਚਿ ਰਹੇ—ਮਸਤ ਰਹਿੰਦੇ ਹਨ । ਓਇ—ਉਹ ਮਨੁੱਖ (ਜਿਨ੍ਹਾਂ ਨੂੰ ਨਾਮ-ਪਦਾਰਥ ਮਿਲਦਾ ਹੈ) ।

**ਅਰਥ** :—ਜਿਸ ਜਿਸ ਮਨੁੱਖ ਨੇ (ਪ੍ਰਭੂ ਦੀ ਬਜ਼ੁਰਗੀ ਨੂੰ) ਸਮਝਿਆ ਹੈ, ਉਸ ਉਸ ਨੂੰ ਆਨੰਦ ਆਇਆ ਹੈ, (ਵਡਿਆਈ ਤੱਕ ਕੇ) ਉਹ ਬੜੇ ਹੈਰਾਨ ਤੇ ਅਸਚਰਜ ਹੁੰਦੇ ਹਨ ।

ਪ੍ਰਭੂ ਦੇ ਦਾਸ ਪ੍ਰਭੂ ਦੇ ਪਿਆਰ ਵਿਚ ਮਸਤ ਰਹਿੰਦੇ ਹਨ, ਤੇ ਸਤਿਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ (ਨਾਮ-) ਪਦਾਰਥ ਹਾਸਲ ਕਰ ਲੈਂਦੇ ਹਨ ।

ਉਹ (ਸੇਵਕ ਖ਼ੁਦ) ਨਾਮ ਦੀ ਦਾਤਿ ਵੰਡਦੇ ਹਨ, ਤੇ (ਜੀਵਾਂ ਦੇ) ਦੁੱਖ ਕੱਟਦੇ ਹਨ, ਉਹਨਾਂ ਦੀ ਸੰਗਤਿ ਨਾਲ ਜਗਤ ਦੇ ਜੀਵ (ਸੰਸਾਰ-ਸਮੁੰਦਰ ਤੋਂ) ਤਰ ਜਾਂਦੇ ਹਨ ।

ਇਹੋ ਜਿਹੇ ਸੇਵਕਾਂ ਦਾ ਜੋ ਸੇਵਕ ਬਣਦਾ ਹੈ ਉਹ ਵੱਡੇ ਭਾਗਾਂ ਵਾਲਾ ਹੁੰਦਾ ਹੈ, ਉਹਨਾਂ ਦੀ ਸੰਗਤਿ ਵਿਚ ਰਿਹਾਂ ਇਕ ਅਕਾਲ ਪੁਰਖ ਨਾਲ ਸੁਰਤਿ ਜੁੜਦੀ ਹੈ ।

(ਪ੍ਰਭੂ ਦਾ) ਸੇਵਕ ਪ੍ਰਭੂ ਦੇ ਗੁਣ ਗਾਉਂਦਾ ਹੈ, ਤੇ ਸਿਫ਼ਤਿ-ਸਾਲਾਹ ਕਰਦਾ ਹੈ । ਹੇ ਨਾਨਕ ! ਸਤਿਗੁਰੂ ਦੀ ਕਿਰਪਾ ਨਾਲ ਉਹ (ਪ੍ਰਭੂ ਦਾ ਨਾਮ-ਰੂਪੀ) ਫਲ ਪਾ ਲੈਂਦਾ ਹੈ ।੮।੧੬।

**ਸਲੋਕੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥ {ਪੰਨਾ ੨੮੫}**

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ, ਹਸਤੀ ਵਾਲਾ । ਆਦਿ—ਮੁੱਢ ਤੋਂ । ਜੁਗਾਦਿ—ਜੁਗਾਂ ਤੋਂ । ਨਾਨਕ—ਹੇ ਨਾਨਕ ! ਹੋਸੀ—ਹੋਵੇਗਾ, ਰਹੇਗਾ ।

**ਅਰਥ** :—ਪ੍ਰਭੂ ਮੁੱਢ ਤੋਂ ਹੀ ਹੋਂਦ ਵਾਲਾ ਹੈ, ਜੁਗਾਂ ਦੇ ਸ਼ੁਰੂ ਤੋਂ ਮੌਜੂਦ ਹੈ । ਐਸ ਵੇਲੇ ਭੀ ਮੌਜੂਦ ਹੈ, ਹੇ ਨਾਨਕ ! ਅਗਾਂਹ ਨੂੰ ਭੀ ਸਦਾ ਕਾਇਮ ਰਹੇਗਾ ।੧।

**ਅਸਟਪਦੀ ॥ ਚਰਨ ਸਤਿ ਸਤਿ ਪਰਸਨਹਾਰ ॥ ਪੂਜਾ ਸਤਿ ਸਤਿ ਸੇਵਦਾਰ ॥ ਦਰਸਨ ਸਤਿ ਸਤਿ ਪੇਖਨਹਾਰ ॥ ਨਾਮੁ ਸਤਿ ਸਤਿ ਧਿਆਵਨਹਾਰ ॥ ਆਪਿ ਸਤਿ ਸਤਿ ਸਭ ਧਾਰੀ ॥ ਆਪੇ ਗੁਣ ਆਪੇ ਗੁਣਕਾਰੀ ॥ ਸਬਦੁ ਸਤਿ ਸਤਿ ਪ੍ਰਭੁ ਬਕਤਾ ॥ ਸੁਰਤਿ ਸਤਿ ਸਤਿ ਜਸੁ ਸੁਨਤਾ ॥ ਬੁਝਨਹਾਰ ਕਉ ਸਤਿ ਸਭ ਹੋਇ ॥ ਨਾਨਕ ਸਤਿ ਸਤਿ ਪ੍ਰਭੁ ਸੋਇ ॥੧॥ {ਪੰਨਾ ੨੮੫}**

**ਪਦ ਅਰਥ** :—ਸਤਿ—ਸਦਾ-ਥਿਰ ਰਹਿਣ ਵਾਲੇ, ਅਟੱਲ । ਪਰਸਨਹਾਰ—(ਚਰਨਾਂ ਨੂੰ) ਛੋਹਣ ਵਾਲੇ । ਸੇਵਦਾਰ—ਸੇਵਾ ਕਰਨ ਵਾਲੇ, ਪੂਜਾ ਕਰਨ ਵਾਲੇ । ਪੇਖਨਹਾਰ—ਵੇਖਣ ਵਾਲੇ । ਸਭ—ਸਾਰੀ ਸ੍ਰਿਸ਼ਟੀ । ਧਾਰੀ—ਟਿਕਾਈ ਹੋਈ । ਗੁਣਕਾਰੀ—ਗੁਣ ਪੈਦਾ ਕਰਨ ਵਾਲਾ । ਬਕਤਾ—ਉੱਚਾਰਨ ਵਾਲਾ, ਆਖਣ ਵਾਲਾ । ਸੁਰਤਿ—ਧਿਆਨ । ਜਸੁ—ਸਿਫ਼ਤਿ ।

**ਅਰਥ** :—ਪ੍ਰਭੂ ਦੇ ਚਰਨ ਸਦਾ-ਥਿਰ ਹਨ, ਚਰਨਾਂ ਨੂੰ ਛੋਹਣ ਵਾਲੇ ਸੇਵਕ ਭੀ ਅਟੱਲ ਹੋ ਜਾਂਦੇ ਹਨ; ਪ੍ਰਭੂ ਦੀ ਪੂਜਾ ਇਕ ਸਦਾ ਨਿਭਣ ਵਾਲਾ ਕੰਮ ਹੈ, (ਸੋ) ਪੂਜਾ ਕਰਨ ਵਾਲੇ ਸਦਾ ਲਈ ਅਟੱਲ ਹੋ ਜਾਂਦੇ ਹਨ ।

ਪ੍ਰਭੂ ਦਾ ਦੀਦਾਰ ਸਤਿ-(ਕਰਮ) ਹੈ, ਦੀਦਾਰ ਕਰਨ ਵਾਲੇ ਭੀ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ; ਪ੍ਰਭੂ ਦਾ ਨਾਮ ਸਦਾ ਅਟੱਲ ਹੈ, ਸਿਮਰਨ ਵਾਲੇ ਭੀ ਥਿਰ ਹਨ ।

ਪ੍ਰਭੂ ਆਪ ਸਦਾ ਹੋਂਦ ਵਾਲਾ ਹੈ, ਉਸ ਦੀ ਟਿਕਾਈ ਹੋਈ ਰਚਨਾ ਭੀ ਹੋਂਦ ਵਾਲੀ ਹੈ; ਪ੍ਰਭੂ ਆਪ ਗੁਣ (-ਰੂਪ) ਹੈ, ਆਪ ਹੀ ਗੁਣ ਪੈਦਾ ਕਰਨ ਵਾਲਾ ਹੈ ।

(ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਸ਼ਬਦ ਸਦਾ ਕਾਇਮ ਹੈ, ਸ਼ਬਦ ਨੂੰ ਉੱਚਾਰਨ ਵਾਲਾ ਵੀ ਥਿਰ ਹੋ ਜਾਂਦਾ ਹੈ, ਪ੍ਰਭੂ ਵਿਚ ਸੁਰਤਿ ਜੋੜਨੀ ਸਤਿ (-ਕਰਮ ਹੈ) ਪ੍ਰਭੂ ਦਾ ਜਸ ਸੁਣਨ ਵਾਲਾ ਭੀ ਸਤਿ ਹੈ ।

(ਪ੍ਰਭੂ ਦੀ ਹੋਂਦ) ਸਮਝਣ ਵਾਲੇ ਨੂੰ ਉਸ ਦਾ ਰਚਿਆ ਜਗਤ ਭੀ ਹਸਤੀ ਵਾਲਾ ਦਿੱਸਦਾ ਹੈ (ਭਾਵ, ਮਿਥਿਆ ਨਹੀਂ ਭਾਸਦਾ); ਹੇ ਨਾਨਕ ! ਪ੍ਰਭੂ ਆਪ ਸਦਾ ਹੀ ਥਿਰ ਰਹਿਣ ਵਾਲਾ ਹੈ ।੧।

**ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥ ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥ ਭੈ ਤੇ ਨਿਰਭਉ ਹੋਇ ਬਸਾਨਾ ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥ ਬਸਤੁ ਮਾਹਿ ਲੇ ਬਸਤੁ ਗਡਾਈ ॥ ਤਾ ਕਉ ਭਿੰਨ ਨ ਕਹਨਾ ਜਾਈ ॥ ਬੂਝੈ ਬੂਝਨਹਾਰੁ ਬਿਬੇਕ ॥ ਨਾਰਾਇਨ ਮਿਲੇ ਨਾਨਕ ਏਕ ॥੨॥ {ਪੰਨਾ ੨੮੫}**

**ਪਦ ਅਰਥ** :—ਸਤਿ ਸਰੂਪ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਮੂਰਤਿ । ਜਿਨਿ—ਜਿਸ (ਮਨੁੱਖ) ਨੇ । ਮੂਲੁ—ਮੁੱਢ, ਕਾਰਣ । ਬਿਸ੍ਵਾਸੁ—ਸਰਧਾ । ਬਸਤੁ—ਚੀਜ਼ । ਗਡਾਈ—ਮਿਲਾਈ । ਭਿੰਨ—ਵੱਖਰੀ । ਬਿਬੇਕ—ਵਿਚਾਰ, ਪਰਖ । ਨਾਰਾਇਨ—ਅਕਾਲ ਪੁਰਖ ।

**ਅਰਥ** :—ਜਿਸ ਮਨੁੱਖ ਨੇ ਅਟੱਲ ਪ੍ਰਭੂ ਦੀ ਮੂਰਤਿ ਨੂੰ ਸਦਾ ਮਨ ਵਿਚ ਟਿਕਾਇਆ ਹੈ, ਉਸ ਨੇ ਸਭ ਕੁਝ ਕਰਨ ਵਾਲੇ ਤੇ (ਜੀਵਾਂ ਪਾਸੋਂ) ਕਰਾਉਣ ਵਾਲੇ (ਜਗਤ ਦੇ) ਮੂਲ ਨੂੰ ਪਛਾਣ ਲਿਆ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ (ਦੀ ਹਸਤੀ) ਦਾ ਯਕੀਨ ਬੱਝ ਗਿਆ ਹੈ, ਉਸ ਦੇ ਮਨ ਵਿਚ ਸੱਚਾ ਗਿਆਨ ਪਰਗਟ ਹੋ ਗਿਆ ਹੈ;

(ਉਹ ਮਨੁੱਖ) (ਜਗਤ ਦੇ ਹਰੇਕ) ਡਰ ਤੋਂ (ਰਹਿਤ ਹੋ ਕੇ) ਨਿਡਰ ਹੋ ਕੇ ਵੱਸਦਾ ਹੈ, (ਕਿਉਂਕਿ) ਉਹ ਸਦਾ ਉਸ ਪ੍ਰਭੂ ਵਿਚ ਲੀਨ ਰਹਿੰਦਾ ਹੈ ਜਿਸ ਤੋਂ ਉਹ ਪੈਦਾ ਹੋਇਆ ਹੈ;

(ਜਿਵੇਂ) ਇਕ ਚੀਜ਼ ਲੈ ਕੇ (ਉਸ ਕਿਸਮ ਦੀ) ਚੀਜ਼ ਵਿਚ ਰਲਾ ਦਿੱਤੀ ਜਾਏ (ਤੇ ਦੋਹਾਂ ਦਾ ਕੋਈ ਫ਼ਰਕ ਨਹੀਂ ਰਹਿ ਜਾਂਦਾ, ਤਿਵੇਂ ਜੋ ਮਨੁੱਖ ਪ੍ਰਭੂ-ਚਰਨਾਂ ਵਿਚ ਲੀਨ ਹੈ) ਉਸ ਨੂੰ ਪ੍ਰਭੂ ਤੋਂ ਵੱਖਰਾ ਨਹੀਂ ਕਿਹਾ ਜਾ ਸਕਦਾ ।

(ਪਰ) ਇਸ ਵਿਚਾਰ ਨੂੰ ਵਿਚਾਰਨ ਵਾਲਾ (ਕੋਈ ਵਿਰਲਾ) ਸਮਝਦਾ ਹੈ । ਹੇ ਨਾਨਕ ! ਜੋ ਜੀਵ ਪ੍ਰਭੂ ਨੂੰ ਮਿਲ ਪਏ ਹਨ ਉਹ ਉਸ ਦੇ ਨਾਲ ਇਕ ਰੂਪ ਹੋ ਗਏ ਹਨ ।੨।

**ਠਾਕੁਰ ਕਾ ਸੇਵਕੁ ਆਗਿਆਕਾਰੀ ॥ ਠਾਕੁਰ ਕਾ ਸੇਵਕੁ ਸਦਾ ਪੂਜਾਰੀ ॥ ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥ ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ ॥ ਠਾਕੁਰ ਕਉ ਸੇਵਕੁ ਜਾਨੈ ਸੰਗਿ ॥ ਪ੍ਰਭ ਕਾ ਸੇਵਕੁ ਨਾਮ ਕੈ ਰੰਗਿ ॥ ਸੇਵਕ ਕਉ ਪ੍ਰਭੁ ਪਾਲਨਹਾਰਾ ॥ ਸੇਵਕ ਕੀ ਰਾਖੈ ਨਿਰੰਕਾਰਾ ॥ ਸੋ ਸੇਵਕੁ ਜਿਸ ਦਇਆ ਪ੍ਰਭੁ ਧਾਰੈ ॥ ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥੩॥ {ਪੰਨਾ ੨੮੫}**

**ਪਦ ਅਰਥ** :—ਆਗਿਆਕਾਰੀ—ਹੁਕਮ ਮੰਨਣ ਵਾਲਾ । ਪੂਜਾਰੀ—ਪੂਜਾ ਕਰਨ ਵਾਲਾ । ਸੇਵਕ ਕੈ ਮਨਿ—ਸੇਵਕ ਦੇ ਮਨ ਵਿਚ । ਪਰਤੀਤਿ—ਸਰਧਾ, ਸਿਦਕ । ਰੀਤਿ—ਰਹੁ-ਰੀਤ, ਜ਼ਿੰਦਗੀ ਨਿਬਾਹੁਣ ਦਾ ਤਰੀਕਾ ।

ਕਉ—ਨੂੰ । ਸੰਗਿ—(ਆਪਣੇ) ਨਾਲ । ਰੰਗਿ—ਪਿਆਰ ਵਿਚ, ਮੌਜ ਵਿਚ । ਰਾਖੈ—(ਇੱਜ਼ਤ) ਰੱਖਦਾ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ, ਦਮ-ਬ-ਦਮ । ਸਮਾਰੈ—ਯਾਦ ਕਰਦਾ ਹੈ ।

**ਅਰਥ** :—ਪ੍ਰਭੂ ਦਾ ਸੇਵਕ ਪ੍ਰਭੂ ਦੇ ਹੁਕਮ ਵਿਚ ਤੁਰਦਾ ਹੈ ਤੇ ਸਦਾ ਉਸ ਦੀ ਪੂਜਾ ਕਰਦਾ ਹੈ ।

ਅਕਾਲ ਪੁਰਖ ਦੇ ਸੇਵਕ ਦੇ ਮਨ ਵਿਚ (ਉਸ ਦੀ ਹਸਤੀ ਦਾ) ਵਿਸ਼ਵਾਸ ਰਹਿੰਦਾ ਹੈ, (ਤਾਹੀਏਂ) ਉਸ ਦੀ ਜ਼ਿੰਦਗੀ ਦੀ ਸੁੱਚੀ ਮਰਯਾਦਾ ਹੁੰਦੀ ਹੈ ।

ਸੇਵਕ ਆਪਣੇ ਮਾਲਕ-ਪ੍ਰਭੂ ਨੂੰ (ਹਰ ਵੇਲੇ ਆਪਣੇ) ਨਾਲ ਜਾਣਦਾ ਹੈ ਅਤੇ ਉਸ ਦੇ ਨਾਮ ਦੀ ਮੌਜ ਵਿਚ ਰਹਿੰਦਾ ਹੈ ।

ਪ੍ਰਭੂ ਆਪਣੇ ਸੇਵਕ ਨੂੰ ਸਦਾ ਪਾਲਣ ਦੇ ਸਮਰੱਥ ਹੈ, ਤੇ ਆਪਣੇ ਸੇਵਕ ਦੀ (ਸਦਾ) ਲਾਜ ਰੱਖਦਾ ਹੈ ।

(ਪਰ) ਸੇਵਕ ਉਹੀ ਮਨੁੱਖ (ਬਣ ਸਕਦਾ) ਹੈ ਜਿਸ ਤੇ ਪ੍ਰਭੂ ਆਪ ਮੇਹਰ ਕਰਦਾ ਹੈ; ਹੇ ਨਾਨਕ ! ਅਜੇਹਾ ਸੇਵਕ ਪ੍ਰਭੂ ਨੂੰ ਦਮ-ਬ-ਦਮ ਯਾਦ ਰੱਖਦਾ ਹੈ ।੩।

**ਅਪੁਨੇ ਜਨ ਕਾ ਪਰਦਾ ਢਾਕੈ ॥ ਅਪਨੇ ਸੇਵਕ ਕੀ ਸਰਪਰ ਰਾਖੈ ॥ ਅਪਨੇ ਦਾਸ ਕਉ ਦੇਇ ਵਡਾਈ ॥ ਅਪਨੇ ਸੇਵਕ ਕਉ ਨਾਮੁ ਜਪਾਈ ॥ ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ ॥ ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ ॥ ਪ੍ਰਭ ਕੇ ਸੇਵਕ ਊਚ ਤੇ ਊਚੇ ॥ ਜੋ ਪ੍ਰਭਿ ਅਪਨੀ ਸੇਵਾ ਲਾਇਆ ॥ ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ ॥੪॥ {ਪੰਨਾ ੨੮੫}**

**ਪਦ ਅਰਥ** :—ਪਰਦਾ ਢਾਕੈ—ਲਾਜ ਰੱਖਦਾ ਹੈ, ਔਗੁਣਾਂ ਤੇ ਪਰਦਾ ਪਾਂਦਾ ਹੈ । ਸਰਪਰ—ਜ਼ਰੂਰ । ਰਾਖੈ—(ਲਾਜ) ਰੱਖਦਾ ਹੈ । ਵਡਾਈ—ਵਡਿਆਈ, ਮਾਣ । ਪਤਿ—ਇੱਜ਼ਤ । ਗਤਿ—ਹਾਲਤ, ਅਵਸਥਾ । ਮਿਤਿ—ਮਿਣਤੀ, (ਵਡੱਪਣ ਦਾ) ਅੰਦਾਜ਼ਾ । ਨ ਲਾਖੈ—ਨਹੀਂ ਸਮਝ ਸਕਦਾ । ਕੋ ਨ—ਕੋਈ ਮਨੁੱਖ ਨਹੀਂ । ਪ੍ਰਭਿ—ਪ੍ਰਭੂ ਨੇ । ਦਹ—ਦਸ । ਦਿਸਿ—ਪਾਸੇ ।

**ਅਰਥ** :—ਪ੍ਰਭੂ ਆਪਣੇ ਸੇਵਕ ਦਾ ਪਰਦਾ ਢੱਕਦਾ ਹੈ, ਤੇ ਉਸ ਦੀ ਲਾਜ ਜ਼ਰੂਰ ਰੱਖਦਾ ਹੈ ।

ਪ੍ਰਭੂ ਆਪਣੇ ਸੇਵਕ ਨੂੰ ਮਾਣ ਬਖ਼ਸ਼ਦਾ ਹੈ ਤੇ ਉਸ ਨੂੰ ਆਪਣਾ ਨਾਮ ਜਪਾਉਂਦਾ ਹੈ ।

ਪ੍ਰਭੂ ਆਪਣੇ ਸੇਵਕ ਦੀ ਇੱਜ਼ਤ ਆਪ ਰੱਖਦਾ ਹੈ, ਉਸ ਦੀ ਉੱਚ-ਅਵਸਥਾ ਤੇ ਉਸ ਦੇ ਵਡੱਪਣ ਦਾ ਅੰਦਾਜ਼ਾ ਕੋਈ ਨਹੀਂ ਲਗਾ ਸਕਦਾ ।

ਕੋਈ ਮਨੁੱਖ ਪ੍ਰਭੂ ਦੇ ਸੇਵਕ ਦੀ ਬਰਾਬਰੀ ਨਹੀਂ ਕਰ ਸਕਦਾ, (ਕਿਉਂਕਿ) ਪ੍ਰਭੂ ਦੇ ਸੇਵਕ ਉੱਚਿਆਂ ਤੋਂ ਉਚੇ ਹੁੰਦੇ ਹਨ ।

(ਪਰ) ਹੇ ਨਾਨਕ ! ਉਹ ਸੇਵਕ ਸਾਰੇ ਜਗਤ ਵਿਚ ਪਰਗਟ ਹੋਇਆ ਹੈ, ਜਿਸ ਨੂੰ ਪ੍ਰਭੂ ਨੇ ਆਪ ਆਪਣੀ ਸੇਵਾ ਵਿਚ ਲਾਇਆ ਹੈ ।੪।

**ਨੀਕੀ ਕੀਰੀ ਮਹਿ ਕਲ ਰਾਖੈ ॥ ਭਸਮ ਕਰੈ ਲਸਕਰ ਕੋਟਿ ਲਾਖੈ ॥ ਜਿਸ ਕਾ ਸਾਸੁ ਨ ਕਾਢਤ ਆਪਿ ॥ ਤਾ ਕਉ ਰਾਖਤ ਦੇ ਕਰਿ ਹਾਥ ॥ ਮਾਨਸ ਜਤਨ ਕਰਤ ਬਹੁ ਭਾਤਿ ॥ ਤਿਸ ਕੇ ਕਰਤਬ ਬਿਰਥੇ ਜਾਤਿ ॥ ਮਾਰੈ ਨ**

**ਰਾਖੈ ਅਵਰੁ ਨ ਕੋਇ ॥ ਸਰਬ ਜੀਆ ਕਾ ਰਾਖਾ ਸੋਇ ॥ ਕਾਹੇ ਸੋਚ ਕਰਹਿ ਰੇ ਪ੍ਰਾਣੀ ॥ ਜਪਿ ਨਾਨਕ ਪ੍ਰਭ ਅਲਖ ਵਿਡਾਣੀ ॥੫॥ {ਪੰਨਾ ੨੮੬}**

**ਪਦ ਅਰਥ** :—ਨੀਕੀ—ਨਿੱਕੀ, ਛੋਟੀ । ਕੀਰੀ—ਕੀੜੀ । ਕਲ—ਤਾਕਤ । ਭਸਮ—ਸੁਆਹ । ਕੋਟਿ—ਕਰੋੜ । ਦੇ ਕਰਿ—ਦੇ ਕੇ । ਮਾਨਸ—ਮਨੁੱਖ । ਬਹੁ ਭਾਤਿ—ਬਹੁਤ ਕਿਸਮ ਦੇ । ਕਰਤਬ—ਕੰਮ । ਬਿਰਥੇ—ਵਿਅਰਥ । ਅਵਰੁ—ਹੋਰ । ਸਰਬ—ਸਾਰੇ । ਕਾਹੇ—ਕਿਉਂ ? ਕਿਸ ਲਾਭ ਹਿਤ ? ਕਰਹਿ—ਤੂੰ ਕਰਦਾ ਹੈਂ । ਅਲਖ—ਜਿਸ ਦਾ ਬਿਆਨ ਨ ਹੋ ਸਕੇ । ਵਿਡਾਣੀ—ਅਚਰਜ ।

**ਅਰਥ** :—(ਜਿਸ) ਨਿੱਕੀ ਜਿਹੀ ਕੀੜੀ ਵਿਚ (ਪ੍ਰਭੂ) ਤਾਕਤ ਭਰਦਾ ਹੈ, (ਉਹ ਕੀੜੀ) ਲੱਖਾਂ ਕਰੋੜਾਂ ਲਸ਼ਕਰਾਂ ਨੂੰ ਸੁਆਹ ਕਰ ਦੇਂਦੀ ਹੈ ।

ਜਿਸ ਜੀਵ ਦਾ ਸ੍ਵਾਸ ਪ੍ਰਭੂ ਆਪ ਨਹੀਂ ਕੱਢਦਾ, ਉਸ ਨੂੰ ਹੱਥ ਦੇ ਕੇ ਰੱਖਦਾ ਹੈ ।

ਮਨੁੱਖ ਕਈ ਕਿਸਮਾਂ ਦੇ ਜਤਨ ਕਰਦਾ ਹੈ (ਪਰ ਜੇ ਪ੍ਰਭੂ ਸਹਾਇਤਾ ਨਾਹ ਕਰੇ ਤਾਂ) ਉਸ ਦੇ ਕੰਮ ਵਿਅਰਥ ਜਾਂਦੇ ਹਨ ।

(ਪ੍ਰਭੂ ਤੋਂ ਬਿਨਾ ਜੀਵਾਂ ਨੂੰ) ਨਾਹ ਕੋਈ ਮਾਰ ਸਕਦਾ ਹੈ, ਨਾਹ ਰੱਖ ਸਕਦਾ ਹੈ, (ਪ੍ਰਭੂ ਜੇਡਾ) ਹੋਰ ਕੋਈ ਨਹੀਂ ਹੈ; ਸਾਰੇ ਜੀਵਾਂ ਦਾ ਰਾਖਾ ਪ੍ਰਭੂ ਆਪ ਹੈ ।

ਹੇ ਪ੍ਰਾਣੀ ! ਤੂੰ ਕਿਉਂ ਫ਼ਿਕਰ ਕਰਦਾ ਹੈਂ ? ਹੇ ਨਾਨਕ ! ਅਲੱਖ ਤੇ ਅਚਰਜ ਪ੍ਰਭੂ ਨੂੰ ਸਿਮਰ ।੫।

**ਬਾਰੰਬਾਰ ਬਾਰ ਪ੍ਰਭੁ ਜਪੀਐ ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥ ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥ ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥ ਨਾਮੁ ਧਨੁ ਨਾਮੋ ਰੂਪੁ ਰੰਗੁ ॥ ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥ ਨਾਮ ਰਸਿ ਜੋ ਜਨ ਤ੍ਰਿਪਤਾਨੇ ॥ ਮਨ ਤਨ ਨਾਮਹਿ ਨਾਮਿ ਸਮਾਨੇ ॥ ਊਠਤ ਬੈਠਤ ਸੋਵਤ ਨਾਮੁ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥ {ਪੰਨਾ ੨੮੬}**

**ਪਦ ਅਰਥ** :—ਪੀ—ਪੀ ਕੇ । ਧ੍ਰਪੀਐ—ਰਜਾਵੀਏ, ਤ੍ਰਿਪਤ ਕਰੀਏ । ਤਨੁ—(ਭਾਵ,) ਸਰੀਰਕ ਇੰਦ੍ਰੇ । ਜਿਨਿ—ਜਿਸ ਨੇ । ਗੁਰਮੁਖਿ—ਜਿਸ ਦਾ ਮੁਖ ਗੁਰੂ ਵੱਲ ਹੈ । ਦ੍ਰਿਸਟਾਇਆ—ਵੇਖਿਆ । ਨਾਮੋ—ਨਾਮ ਹੀ । ਨਾਮ ਰਸਿ—ਨਾਮ ਦੇ ਸੁਆਦ ਵਿਚ । ਤ੍ਰਿਪਤਾਨੇ—ਰੱਜ ਗਏ ਹਨ । ਨਾਮਹਿ ਨਾਮਿ—ਨਾਮ ਹੀ ਨਾਮ ਵਿਚ, ਕੇਵਲ ਨਾਮ ਵਿਚ ਹੀ । ਸਮਾਨੇ—ਜੁੜੇ ਰਹਿੰਦੇ ਹਨ । ਸਦ—ਸਦਾ । ਜਨ ਕੈ—ਸੇਵਕ ਦੇ ਹਿਰਦੇ ਵਿਚ । ਕਾਮ—ਕੰਮ, ਆਹਰ ।

**ਅਰਥ** :—(ਹੇ ਭਾਈ !) ਘੜੀ ਮੁੜੀ ਪ੍ਰਭੂ ਨੂੰ ਸਿਮਰੀਏ, ਤੇ (ਨਾਮ-) ਅੰਮ੍ਰਿਤ ਪੀ ਕੇ ਇਸ ਮਨ ਨੂੰ ਤੇ ਸਰੀਰਕ ਇੰਦ੍ਰਿਆਂ ਨੂੰ ਰਜਾ ਦੇਵੀਏ ।

ਜਿਸ ਗੁਰਮੁਖ ਨੇ ਨਾਮ-ਰੂਪੀ ਰਤਨ ਲੱਭ ਲਿਆ ਹੈ, ਉਸ ਨੂੰ ਪ੍ਰਭੂ ਤੋਂ ਬਿਨਾ ਕਿਤੇ ਹੋਰ ਕੁਝ ਨਹੀਂ ਦਿੱਸਦਾ;

ਨਾਮ (ਉਸ ਗੁਰਮੁਖ ਦਾ) ਧਨ ਹੈ, ਤੇ ਪ੍ਰਭੂ ਦੇ ਨਾਮ ਦਾ ਉਹ ਸਦਾ ਸੰਗ ਕਰਦਾ ਹੈ ।

ਜੋ ਮਨੁੱਖ ਨਾਮ ਦੇ ਸੁਆਦ ਵਿਚ ਰੱਜ ਗਏ ਹਨ, ਉਹਨਾਂ ਦੇ ਮਨ ਤਨ ਕੇਵਲ ਪ੍ਰਭੂ-ਨਾਮ ਵਿਚ ਹੀ ਜੁੜੇ ਰਹਿੰਦੇ ਹਨ ।

ਹੇ ਨਾਨਕ ! ਆਖ ਕਿ ਉਠਦਿਆਂ ਬੈਠਦਿਆਂ, ਸੁੱਤਿਆਂ (ਹਰ ਵੇਲੇ) ਪ੍ਰਭੂ ਦਾ ਨਾਮ ਸਿਮਰਨਾ ਹੀ ਸੇਵਕਾਂ ਦਾ ਸਦਾ ਆਹਰ ਹੁੰਦਾ ਹੈ ।੬।

**ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥ ਪ੍ਰਭਿ ਅਪਨੈ ਜਨ ਕੀਨੀ ਦਾਤਿ ॥ ਕਰਹਿ ਭਗਤਿ ਆਤਮ ਕੈ ਚਾਇ ॥ ਪ੍ਰਭ ਅਪਨੇ ਸਿਉ ਰਹਹਿ ਸਮਾਇ ॥ ਜੋ ਹੋਆ ਹੋਵਤ ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥ ਤਿਸ ਕੀ ਮਹਿਮਾ ਕਉਨ ਬਖਾਨਉ ॥ ਤਿਸ ਕਾ ਗੁਨੁ ਕਹਿ ਏਕ ਨ ਜਾਨਉ ॥ ਆਠ ਪਹਰ ਪ੍ਰਭ ਬਸਹਿ ਹਜੂਰੇ ॥ ਕਹੁ ਨਾਨਕ ਸੇਈ ਜਨ ਪੂਰੇ ॥੭॥ {ਪੰਨਾ ੨੯੬}**

**ਪਦ ਅਰਥ** :—ਜਿਹਬਾ—ਜੀਭ ਨਾਲ । ਜਸੁ—ਵਡਿਆਈ । ਪ੍ਰਭਿ—ਪ੍ਰਭੂ ਨੇ । ਅਪਨੈ ਜਨ—ਆਪਣੇ ਸੇਵਕਾਂ ਨੂੰ । ਕੀਨੀ—ਕੀਤੀ ਹੈ । ਕਰਹਿ—ਕਰਦੇ ਹਨ । ਚਾਇ—ਚਾਉ ਨਾਲ, ਉਤਸ਼ਾਹ ਨਾਲ । ਸਿਉ—ਨਾਲ । ਮਹਿਮਾ—ਵਡਿਆਈ । ਬਖਾਨਉ—ਮੈਂ ਦੱਸਾਂ । ਕਹਿ ਨ ਜਾਨਉ—ਆਖਣਾ ਨਹੀਂ ਜਾਣਦਾ । ਬਸਹਿ—ਵੱਸਦੇ ਹਨ ।

**ਅਰਥ** :—(ਹੇ ਭਾਈ !) ਦਿਨ ਰਾਤ ਆਪਣੀ ਜੀਭ ਨਾਲ ਪ੍ਰਭੂ ਦੇ ਗੁਣ ਗਾਵੋ, ਸਿਫ਼ਤਿ-ਸਾਲਾਹ ਦੀ ਇਹ ਬਖ਼ਸ਼ਸ਼ ਪ੍ਰਭੂ ਨੇ ਆਪਣੇ ਸੇਵਕਾਂ ਨੂੰ (ਹੀ) ਕੀਤੀ ਹੈ;

(ਸੇਵਕ) ਅੰਦਰਲੇ ਉਤਸ਼ਾਹ ਨਾਲ ਭਗਤੀ ਕਰਦੇ ਹਨ ਤੇ ਆਪਣੇ ਪ੍ਰਭੂ ਨਾਲ ਜੁੜੇ ਰਹਿੰਦੇ ਹਨ ।

(ਸੇਵਕ) ਆਪਣੇ ਪ੍ਰਭੂ ਦਾ ਹੁਕਮ ਪਛਾਣ ਲੈਂਦਾ ਹੈ, ਤੇ, ਜੋ ਕੁਝ ਹੋ ਰਿਹਾ ਹੈ, ਉਸ ਨੂੰ (ਰਜ਼ਾ ਵਿਚ) ਜਾਣਦਾ ਹੈ;

ਇਹੋ ਜਿਹੇ ਸੇਵਕ ਦੀ ਕੇਹੜੀ ਵਡਿਆਈ ਮੈਂ ਦੱਸਾਂ ? ਮੈਂ ਉਸ ਸੇਵਕ ਦਾ ਇਕ ਗੁਣ ਬਿਆਨ ਕਰਨਾ ਭੀ ਨਹੀਂ ਜਾਣਦਾ ।

ਹੇ ਨਾਨਕ ! ਆਖ—ਉਹ ਮਨੁੱਖ ਪੂਰੇ ਭਾਂਡੇ ਹਨ ਜੋ ਅੱਠੇ ਪਹਰ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ ।੭।

**ਮਨ ਮੇਰੇ ਤਿਨ ਕੀ ਓਟ ਲੇਹਿ ॥ ਮਨੁ ਤਨੁ ਅਪਨਾ ਤਿਨ ਜਨ ਦੇਹਿ ॥ ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥ ਸੋ ਜਨੁ ਸਰਬ ਥੋਕ ਕਾ ਦਾਤਾ ॥ ਤਿਸ ਕੀ ਸਰਨਿ ਸਰਬ ਸੁਖ ਪਾਵਹਿ ॥ ਤਿਸ ਕੈ ਦਰਸਿ ਸਭ ਪਾਪ ਮਿਟਾਵਹਿ ॥ ਅਵਰ ਸਿਆਨਪ ਸਗਲੀ ਛਾਡੁ ॥ ਤਿਸੁ ਜਨ ਕੀ ਤੂ ਸੇਵਾ ਲਾਗੁ ॥ ਆਵਨੁ ਜਾਨੁ ਨਾ ਹੋਵੀ ਤੇਰਾ ॥ ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ ॥੮॥੧੭॥ {ਪੰਨਾ ੨੯੬}**

ਪਦ ਅਰਥ :—ਤਿਨ ਕੀ—ਉਹਨਾਂ ਮਨੁੱਖਾਂ ਦੀ । ਓਟ—ਆਸਰਾ । ਤਿਨ ਜਨ—ਉਹਨਾਂ ਸੇਵਕਾਂ ਨੂੰ । ਜਿਨਿ ਜਨਿ—ਜਿਸ ਮਨੁੱਖ ਨੇ । ਥੋਕ—ਪਦਾਰਥ, ਚੀਜ਼ । ਦਾਤਾ—ਦੇਣ ਵਾਲਾ, ਦੇਣ ਦੇ ਸਮਰੱਥ । ਪਾਵਹਿ—ਤੂੰ ਪਾਵਹਿੰਗਾ । ਦਰਸਿ—ਦੀਦਾਰ ਕਰਨ ਨਾਲ । ਸਿਆਨਪ—ਚਤੁਰਾਈ । ਆਵਨੁ ਜਾਨੁ—ਜਨਮ ਤੇ ਮਰਨ । ਨਾ ਹੋਵੀ—ਨਹੀਂ ਹੋਵੇਗਾ ।

**ਅਰਥ** :—ਹੇ ਮੇਰੇ ਮਨ ! (ਜੋ ਮਨੁੱਖ਼ ਸਦਾ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ) ਉਹਨਾਂ ਦੀ ਸਰਣੀ ਪਉ ਅਤੇ ਆਪਣਾ ਤਨ ਮਨ ਉਹਨਾਂ ਤੋਂ ਸਦਕੇ ਕਰ ਦੇਹ ।

ਜਿਸ ਮਨੁੱਖ ਨੇ ਅਪਣੇ ਪ੍ਰਭੂ ਨੂੰ ਪਛਾਣ ਲਿਆ ਹੈ, ਉਹ ਮਨੁੱਖ ਸਾਰੇ ਪਦਾਰਥ ਦੇਣ ਦੇ ਸਮਰੱਥ ਹੋ ਜਾਂਦਾ ਹੈ;

(ਹੇ ਮਨ !) ਉਸ ਦੀ ਸਰਣੀ ਪਿਆਂ ਤੂੰ ਸਾਰੇ ਸੁਖ ਪਾਵਹਿੰਗਾ । ਉਸ ਦੇ ਦੀਦਾਰ ਨਾਲ ਤੂੰ ਸਾਰੇ ਪਾਪ ਦੂਰ ਕਰ ਲਵਹਿੰਗਾ;

ਹੋਰ ਚੁਤਰਾਈ ਛੱਡ ਦੇਹ, ਤੇ ਉਸ ਸੇਵਕ ਦੀ ਸੇਵਾ ਵਿਚ ਜੁੱਟ ਪਉ;

ਹੇ ਨਾਨਕ ! ਉਸ ਸੰਤ ਜਨ ਦੇ ਸਦਾ ਪੈਰ ਪੂਜ, (ਇਸ ਤਰ੍ਹਾਂ ਮੁੜ ਮੁੜ ਜਗਤ ਵਿਚ) ਤੇਰਾ ਆਉਣ ਜਾਣ ਨਹੀਂ ਹੋਵੇਗਾ ।੮।੧੭।

**ਸਲੋਕੁ ॥ ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥ ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥ {ਪੰਨਾ ੨੮੬}**

**ਪਦ ਅਰਥ** :—ਸਤਿ—ਸਦਾ ਕਾਇਮ ਰਹਿਣ ਵਾਲਾ, ਹੋਂਦ ਵਾਲਾ । ਪੁਰਖੁ—ਸਭ ਵਿਚ ਵਿਆਪਕ ਆਤਮਾ । ਸਤਿ ਪੁਰਖੁ—ਉਹ ਜੋਤਿ ਜੋ ਸਦਾ-ਥਿਰ ਤੇ ਸਭ ਵਿਚ ਵਿਆਪਕ ਹੈ । ਜਿਨਿ—ਜਿਸ ਨੇ । ਤਿਸ ਕੈ ਸੰਗਿ—ਉਸ (ਸਤਿਗੁਰੂ) ਦੀ ਸੰਗਤਿ ਵਿਚ । ਉਧਰੈ—(ਵਿਕਾਰਾਂ ਤੋਂ) ਬਚ ਜਾਂਦਾ ਹੈ ।

ਅਰਥ—ਜਿਸ ਨੇ ਸਦਾ-ਥਿਰ ਤੇ ਵਿਆਪਕ ਪ੍ਰਭੂ ਨੂੰ ਜਾਣ ਲਿਆ ਹੈ, ਉਸ ਦਾ ਨਾਮ ਸਤਿਗੁਰੂ ਹੈ, ਉਸ ਦੀ ਸੰਗਤਿ ਵਿਚ (ਰਹਿ ਕੇ) ਸਿੱਖ (ਵਿਕਾਰਾਂ ਤੋਂ) ਬਚ ਜਾਂਦਾ ਹੈ; (ਤਾਂ ਤੇ) ਹੇ ਨਾਨਕ ! (ਤੂੰ ਭੀ ਗੁਰੂ ਦੀ ਸੰਗਤਿ ਵਿਚ ਰਹਿ ਕੇ) ਅਕਾਲ ਪੁਰਖ ਦੇ ਗੁਣ ਗਾ ।੧।

**ਅਸਟਪਦੀ ॥ ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥ ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ ਗੁਰਬਚਨੀ ਹਰਿ ਨਾਮੁ ਉਚਰੈ ॥ ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥ ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥ ਗੁਰ ਕਾ ਸਿਖੁ ਵਡਭਾਗੀ ਹੇ ॥ ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥ ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥ {ਪੰਨਾ ੨੮੬}**

**ਪਦ ਅਰਥ** :—ਪ੍ਰਤਿਪਾਲ—ਰੱਖਿਆ । ਕਉ—ਨੂੰ, ਉਤੇ । ਦੁਰਮਤਿ—ਭੈੜੀ ਮਤਿ । ਹਿਰੈ—ਦੂਰ ਕਰਦਾ ਹੈ । ਗੁਰਬਚਨੀ—ਗੁਰੂ ਦੇ ਬਚਨਾਂ ਨਾਲ, ਗੁਰੂ ਦੇ ਉਪਦੇਸ਼ ਨਾਲ । ਹਾਟੈ—ਹਟ ਜਾਂਦਾ ਹੈ । ਦੇਇ—ਦੇਂਦਾ ਹੈ । ਵਡਭਾਗੀ—ਵੱਡੇ ਭਾਗਾਂ ਵਾਲਾ । ਹੇ—ਹੈ । ਹਲਤੁ—{ਸ਼ਕਟ.ਅ—ਨਿ ਟਹਸਿ ਪਲਓਚਣ, ਹਏਰਣ} ਇਹ ਲੋਕ । ਪਲਤੁ—{ਪਰ ਨਿ ਓਨੋਟਹਏਰ ੋਰਲਦ} ਪਰ ਲੋਕ । ਜੀਅ ਨਾਲ—ਜਿੰਦ ਨਾਲ ।

**ਅਰਥ** :—ਸਤਿਗੁਰੂ ਸਿੱਖ ਦੀ ਰੱਖਿਆ ਕਰਦਾ ਹੈ, ਸਤਿਗੁਰੂ ਆਪਣੇ ਸੇਵਕ ਉਤੇ ਸਦਾ ਮੇਹਰ ਕਰਦਾ ਹੈ ।

ਸਤਿਗੁਰੂ ਆਪਣੇ ਸਿੱਖ ਦੀ ਭੈੜੀ ਮਤਿ-ਰੂਪੀ ਮੈਲ ਦੂਰ ਕਰ ਦੇਂਦਾ ਹੈ, ਕਿਉਂਕਿ ਸਿੱਖ ਆਪਣੇ ਸਤਿਗੁਰੂ ਦੇ ਉਪਦੇਸ਼ ਦੀ ਰਾਹੀਂ ਪ੍ਰਭੂ ਦਾ ਨਾਮ ਸਿਮਰਦਾ ਹੈ ।

ਸਤਿਗੁਰੂ ਆਪਣੇ ਸਿੱਖ ਦੇ (ਮਾਇਆ ਦੇ) ਬੰਧਨ ਕੱਟ ਦੇਂਦਾ ਹੈ (ਅਤੇ) ਗੁਰੂ ਦਾ ਸਿੱਖ ਵਿਕਾਰਾਂ ਵਲੋਂ ਹਟ ਜਾਂਦਾ ਹੈ;

(ਕਿਉਂਕਿ) ਸਤਿਗੁਰੂ ਆਪਣੇ ਸਿੱਖ ਨੂੰ ਪ੍ਰਭੂ ਦਾ ਨਾਮ-ਰੂਪੀ ਧਨ ਦੇਂਦਾ ਹੈ (ਤੇ ਇਸ ਤਰ੍ਹਾਂ) ਸਤਿਗੁਰੂ ਦਾ ਸਿੱਖ ਵੱਡੇ ਭਾਗਾਂ ਵਾਲਾ ਬਣ ਜਾਂਦਾ ਹੈ ।

ਸਤਿਗੁਰੂ ਆਪਣੇ ਸਿੱਖ ਦਾ ਲੋਕ ਪਰਲੋਕ ਸਵਾਰ ਦੇਂਦਾ ਹੈ । ਹੇ ਨਾਨਕ ! ਸਤਿਗੁਰੂ ਆਪਣੇ ਸਿੱਖ ਨੂੰ ਆਪਣੀ ਜਿੰਦ ਦੇ ਨਾਲ ਯਾਦ ਰੱਖਦਾ ਹੈ ।੧।

**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥ ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥ ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥ ਸੇਵਾ**

ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥ ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥ {ਪੰਨਾ ੨੮੬-੨੮੭}

**ਪਦ ਅਰਥ** :—ਗ੍ਰਿਹਿ—ਘਰ ਵਿਚ । ਗੁਰ ਕੈ ਗ੍ਰਿਹਿ—ਗੁਰੂ ਦੇ ਘਰ ਵਿਚ । ਸਹੈ—ਸਹਾਰਦਾ ਹੈ । ਆਪਸ ਕਉ—ਆਪਣੇ ਆਪ ਨੂੰ । ਜਨਾਵੈ—ਜਣਾਉਂਦਾ, ਜਤਾਉਂਦਾ । ਰਾਸਿ—ਸਫਲ, ਸਿੱਧ । ਨਿਹਕਾਮੀ—ਕਾਮਨਾ-ਰਹਿਤ, ਫਲ ਦੀ ਇੱਛਾ ਨਾਹ ਰੱਖਣ ਵਾਲਾ । ਸੁਆਮੀ—ਮਾਲਿਕ, ਪ੍ਰਭੂ ।

**ਅਰਥ** :—ਜੇਹੜਾ ਸੇਵਕ (ਸਿੱਖਿਆ ਦੀ ਖ਼ਾਤਰ) ਗੁਰੂ ਦੇ ਘਰ ਵਿਚ (ਭਾਵ ਗੁਰੂ ਦੇ ਦਰ ਤੇ) ਰਹਿੰਦਾ ਹੈ, ਤੇ ਗੁਰੂ ਦਾ ਹੁਕਮ ਮਨ ਵਿਚ ਮੰਨਦਾ ਹੈ;

ਜੋ ਆਪਣੇ ਆਪ ਨੂੰ ਵੱਡਾ ਨਹੀਂ ਜਤਾਉਂਦਾ, ਪ੍ਰਭੂ ਦਾ ਨਾਮ ਸਦਾ ਹਿਰਦੇ ਵਿਚ ਧਿਆਉਂਦਾ ਹੈ;

ਜੋ ਆਪਣਾ ਮਨ ਸਤਿਗੁਰੂ ਅੱਗੇ ਵੇਚ ਦੇਂਦਾ ਹੈ (ਭਾਵ ਗੁਰੂ ਦੇ ਹਵਾਲੇ ਕਰ ਦੇਂਦਾ ਹੈ) ਉਸ ਸੇਵਕ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।

ਜੋ ਸੇਵਕ (ਗੁਰੂ ਦੀ) ਸੇਵਾ ਕਰਦਾ ਹੋਇਆ ਕਿਸੇ ਫਲ ਦੀ ਖ਼ਾਹਸ਼ ਨਹੀਂ ਰੱਖਦਾ, ਉਸ ਨੂੰ ਮਾਲਿਕ ਪ੍ਰਭੂ ਮਿਲ ਪੈਂਦਾ ਹੈ ।

ਹੇ ਨਾਨਕ ! ਉਹ ਸੇਵਕ ਸਤਿਗੁਰੂ ਦੀ ਸਿੱਖਿਆ ਲੈਂਦਾ ਹੈ ਜਿਸ ਤੇ (ਪ੍ਰਭੂ ਆਪਣੀ ਮੇਹਰ ਕਰਦਾ ਹੈ ।੨।

ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥ ਸੋ ਸਤਿਗੁਰੁ ਜਿਸ ਰਿਦੈ ਹਰਿ ਨਾਉ ॥ ਅਨਿਕ ਬਾਰ ਗੁਰ ਕਉ ਬਲਿ ਜਉ ॥ ਸਰਬ ਨਿਧਾਨ ਜੀਅ ਕਾ ਦਾਤਾ ॥ ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥ ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ ਨਹੀ ਕਛੁ ਭਰਮੁ ॥ ਸਹਸ ਸਿਆਨਪ ਲਇਆ ਨ ਜਾਈਐ ॥ ਨਾਨਕ ਐਸਾ ਗੁਰੁ ਬਡ ਭਾਗੀ ਪਾਈਐ ॥੩॥ {ਪੰਨਾ ੨੮੭}

**ਪਦ ਅਰਥ** :—ਬੀਸ ਬਿਸਵੇ—ਵੀਹ ਵਿਸਵੇ, ਪੂਰੇ ਤੌਰ ਤੇ । ਮਾਨੈ—ਪਤਿਆ ਲਏ, ਯਕੀਨ ਦਿਵਾ ਲਏ । ਅਨਿਕ ਬਾਰ—ਕਈ ਵਾਰੀ । ਨਿਧਾਨ—ਖ਼ਜ਼ਾਨੇ । ਜੀਅ—ਜਿੰਦ, ਆਤਮਕ ਜੀਵਨ । ਪਾਰਬ੍ਰਹਮ ਰੰਗਿ—ਪ੍ਰਭੂ ਦੇ ਪਿਆਰ ਵਿਚ । ਰਾਤਾ—ਰੱਤਾ ਹੋਇਆ, ਰੰਗਿਆ ਹੋਇਆ । ਜਨੁ—ਸੇਵਕ । ਭਰਮੁ—ਭੁਲੇਖਾ । ਸਹਸ—ਹਜ਼ਾਰਾਂ ।

**ਅਰਥ** :—ਜੋ ਸੇਵਕ ਆਪਣੇ ਸਤਿਗੁਰੂ ਨੂੰ ਆਪਣੀ ਸਰਧਾ ਦਾ ਪੂਰੇ ਤੌਰ ਤੇ ਯਕੀਨ ਦਿਵਾ ਲੈਂਦਾ ਹੈ, ਉਹ ਅਕਾਲ ਪੁਰਖ ਦੀ ਅਵਸਥਾ ਨੂੰ ਸਮਝ ਲੈਂਦਾ ਹੈ ।

ਸਤਿਗੁਰੂ (ਭੀ) ਉਹ ਹੈ ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ, (ਮੈਂ ਐਸੇ) ਗੁਰੂ ਤੋਂ ਕਈ ਵਾਰੀ ਸਦਕੇ ਜਾਂਦਾ ਹਾਂ ।

(ਸਤਿਗੁਰੂ) ਸਾਰੇ ਖ਼ਜ਼ਾਨਿਆਂ ਦਾ ਤੇ ਆਤਮਕ ਜ਼ਿੰਦਗੀ ਦਾ ਦੇਣ ਵਾਲਾ ਹੈ, (ਕਿਉਂਕਿ) ਉਹ ਅੱਠੇ ਪਹਰ ਅਕਾਲ ਪੁਰਖ ਦੇ ਪਿਆਰ ਵਿਚ ਰੰਗਿਆ ਰਹਿੰਦਾ ਹੈ ।

(ਪ੍ਰਭੂ ਦਾ) ਸੇਵਕ-(ਸਤਿਗੁਰੂ) ਪ੍ਰਭੂ ਵਿਚ (ਜੁੜਿਆ ਰਹਿੰਦਾ ਹੈ) ਤੇ (ਪ੍ਰਭੂ ਦੇ) ਸੇਵਕ-ਸਤਿਗੁਰੂ ਵਿਚ ਪ੍ਰਭੂ (ਸਦਾ ਟਿਕਿਆ ਹੈ), ਗੁਰੂ ਤੇ ਪ੍ਰਭੂ ਇਕ-ਰੂਪ ਹਨ, ਇਸ ਵਿਚ ਭੁਲੇਖੇ ਵਾਲੀ ਗੱਲ ਨਹੀਂ ।

ਹੇ ਨਾਨਕ ! ਹਜ਼ਾਰਾਂ ਚਤੁਰਾਈਆਂ ਨਾਲ ਅਜੇਹਾ ਗੁਰੂ ਮਿਲਦਾ ਨਹੀਂ, ਵੱਡੇ ਭਾਗਾਂ ਨਾਲ ਮਿਲਦਾ ਹੈ ।੩।

**ਸਫਲ ਦਰਸਨੁ ਪੇਖਤ ਪੁਨੀਤ ॥ ਪਰਸਤ ਚਰਨ ਗਤਿ ਨਿਰਮਲ ਰੀਤਿ ॥ ਭੇਟਤ ਸੰਗਿ ਰਾਮ ਗੁਨ ਰਵੇ ॥ ਪਾਰਬ੍ਰਹਮ ਕੀ ਦਰਗਹ ਗਵੇ ॥ ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ ॥ ਪੂਰਾ ਗੁਰੁ ਅਖ੍ਯ੍ਯਉ ਜਾ ਕਾ ਮੰਤ੍ਰ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥ ਗੁਣ ਬਿਅੰਤ ਕੀਮਤਿ ਨਹੀ ਪਾਇ ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥੪॥ {ਪੰਨਾ ੨੮੭}**

**ਪਦ ਅਰਥ** :—ਸਫਲ—ਫਲ ਦੇਣ ਵਾਲਾ । ਪੇਖਤ—ਵੇਖਦਿਆਂ । ਪੁਨੀਤ—ਪਵਿਤ੍ਰ । ਪਰਸਤ—ਛੋਹਿਆਂ । ਗਤਿ ਨਿਰਮਲ ਰੀਤਿ—ਨਿਰਮਲ ਗਤਿ ਤੇ ਨਿਰਮਲ ਰੀਤਿ, ਉੱਚੀ ਅਵਸਥਾ ਤੇ ਸੁੱਚੀ ਰਹੁ-ਰੀਤ । ਭੇਟਤ—ਮਿਲਿਆਂ । ਰਵੇ—ਗਾਏ ਜਾਂਦੇ ਹਨ । ਗਵੇ—ਪਹੁੰਚ ਹੋ ਜਾਂਦੀ ਹੈ । ਕਰਨ—ਕੰਨ । ਆਘਾਨੇ—ਰੱਜ ਜਾਂਦੇ ਹਨ । ਪਤੀਆਨੇ—ਪਤੀਜ ਜਾਂਦਾ ਹੈ, ਮੰਨ ਜਾਂਦਾ ਹੈ । ਅਖ੍ਯ੍ਯਉ—ਨਾਸ ਨਾਹ ਹੋਣ ਵਾਲਾ, ਸਦਾ ਕਾਇਮ । ਪੇਖੈ—ਵੇਖਦਾ ਹੈ । ਮੰਤ੍ਰ—ਉਪਦੇਸ਼ ।

**ਅਰਥ** :—ਗੁਰੂ ਦਾ ਦੀਦਾਰ (ਸਾਰੇ) ਫਲ ਦੇਣ ਵਾਲਾ ਹੈ, ਦੀਦਾਰ ਕੀਤਿਆਂ ਪਵਿਤ੍ਰ ਹੋ ਜਾਈਦਾ ਹੈ, ਗੁਰੂ ਦੇ ਚਰਨ ਛੋਹਿਆਂ ਉਚੀ ਅਵਸਥਾ ਤੇ ਸੁੱਚੀ ਰਹੁ-ਰੀਤ ਹੋ ਜਾਂਦੀ ਹੈ ।

ਗੁਰੂ ਦੀ ਸੰਗਤਿ ਵਿਚ ਰਿਹਾਂ ਪ੍ਰਭੂ ਦੇ ਗੁਣ ਗਾ ਸਕੀਦੇ ਹਨ, ਤੇ ਅਕਾਲ ਪੁਰਖ ਦੀ ਦਰਗਾਹ ਵਿਚ ਪਹੁੰਚ ਹੋ ਜਾਂਦੀ ਹੈ ।

ਗੁਰੂ ਦੇ ਬਚਨ ਸੁਣ ਕੇ ਕੰਨ ਰੱਜ ਜਾਂਦੇ ਹਨ, ਮਨ ਵਿਚ ਸੰਤੋਖ ਆ ਜਾਂਦਾ ਹੈ ਤੇ ਆਤਮਾ ਪਤੀਜ ਜਾਂਦਾ ਹੈ ।

ਸਤਿਗੁਰੂ ਪੂਰਨ ਪੁਰਖ ਹੈ, ਉਸ ਦਾ ਉਪਦੇਸ਼ ਭੀ ਸਦਾ ਲਈ ਅਟੱਲ ਹੈ, (ਜਿਸ ਵਲ) ਅਮਰ ਕਰਨ ਵਾਲੀ ਨਜ਼ਰ ਨਾਲ ਤੱਕਦਾ ਹੈ ਓਹੀ ਸੰਤ ਹੋ ਜਾਂਦਾ ਹੈ ।

ਸਤਿਗੁਰੂ ਦੇ ਗੁਣ ਬੇਅੰਤ ਹਨ, ਮੁੱਲ ਨਹੀਂ ਪੈ ਸਕਦਾ । ਹੇ ਨਾਨਕ ! ਜੋ ਜੀਵ (ਪ੍ਰਭੂ ਨੂੰ) ਚੰਗਾ ਲੱਗਦਾ ਹੈ, ਉਸ ਨੂੰ ਗੁਰੂ ਨਾਲ ਮਿਲਾਉਂਦਾ ਹੈ ।੪।

**ਜਿਹਬਾ ਏਕ ਉਸਤਤਿ ਅਨੇਕ ॥ ਸਤਿ ਪੁਰਖ ਪੂਰਨ ਬਿਬੇਕ ॥ ਕਾਹੂ ਬੋਲ ਨ ਪਹੁਚਤ ਪ੍ਰਾਨੀ ॥ ਅਗਮ ਅਗੋਚਰ ਪ੍ਰਭ ਨਿਰਬਾਨੀ ॥ ਨਿਰਾਹਾਰ ਨਿਰਵੈਰ ਸੁਖਦਾਈ ॥ ਤਾ ਕੀ ਕੀਮਤਿ ਕਿਨੈ ਨ ਪਾਈ ॥ ਅਨਿਕ ਭਗਤ ਬੰਦਨ ਨਿਤ ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ ॥ ਸਦ ਬਲਿਹਾਰੀ ਸਤਿਗੁਰ ਅਪਨੇ ॥ ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥੫॥ {ਪੰਨਾ ੨੮੭}**

**ਪਦ ਅਰਥ** :—ਉਸਤਤਿ—ਵਡਿਆਈ, ਗੁਣ । ਬਿਬੇਕ—ਪਰਖ, ਵਿਚਾਰ । ਕਾਹੂ ਬੋਲ—ਕਿਸੇ ਗੱਲੇ । ਅਗੋਚਰ—ਜਿਸ ਤਕ ਸਰੀਰਕ ਇੰਦ੍ਰਿਆਂ ਦੀ ਪਹੁੰਚ ਨਹੀਂ । ਨਿਰਬਾਨੀ—ਵਾਸਨਾ-ਰਹਿਤ । ਨਿਰਾਹਾਰ—ਨਿਰ-ਆਹਾਰ, ਖ਼ੁਰਾਕ ਤੋਂ ਬਿਨਾ, ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ । ਬੰਦਨ—ਨਮਸਕਾਰ, ਪ੍ਰਣਾਮ । ਜਿਸ ਪ੍ਰਸਾਦਿ—ਜਿਸ ਦੀ ਕਿਰਪਾ ਨਾਲ ।

**ਅਰਥ** :—(ਮਨੁੱਖ ਦੀ) ਜੀਭ ਇੱਕ ਹੈ, ਪਰ ਪੂਰਨ ਪੁਰਖ ਵਾਲੇ ਸਦਾ-ਥਿਰ ਵਿਆਪਕ ਪ੍ਰਭੂ ਦੇ ਅਨੇਕਾਂ ਗੁਣ ਹਨ;

ਮਨੁੱਖ ਕਿਸੇ ਬੋਲ ਦੁਆਰਾ (ਪ੍ਰਭੂ ਦੇ ਗੁਣਾਂ ਤਕ) ਪਹੁੰਚ ਨਹੀਂ ਸਕਦਾ, ਪ੍ਰਭੂ ਪਹੁੰਚ ਤੋਂ ਪਰੇ ਹੈ, ਵਾਸਨਾ-ਰਹਿਤ ਹੈ, ਤੇ ਮਨੁੱਖ ਦੇ ਸਰੀਰਕ ਇੰਦ੍ਰਿਆਂ ਦੀ ਉਸ ਤਕ ਪਹੁੰਚ ਨਹੀਂ ।

ਅਕਾਲ ਪੁਰਖ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ, ਪ੍ਰਭੂ ਵੈਰ-ਰਹਿਤ ਹੈ (ਸਗੋਂ ਸਭ ਨੂੰ) ਸੁਖ ਦੇਣ ਵਾਲਾ ਹੈ, ਕੋਈ ਜੀਵ ਉਸ (ਦੇ ਗੁਣਾਂ) ਦਾ ਮੁੱਲ ਨਹੀਂ ਪਾ ਸਕਿਆ ।

ਅਨੇਕਾਂ ਭਗਤ ਸਦਾ (ਪ੍ਰਭੂ ਨੂੰ) ਨਮਸਕਾਰ ਕਰਦੇ ਹਨ, ਅਤੇ ਉਸ ਦੇ ਕਮਲਾਂ ਵਰਗੇ (ਸੋਹਣੇ) ਚਰਨਾਂ ਨੂੰ ਆਪਣੇ ਹਿਰਦੇ ਵਿਚ ਸਿਮਰਦੇ ਹਨ ।

ਹੇ ਨਾਨਕ ! (ਆਖ—) ਜਿਸ ਗੁਰੂ ਦੀ ਮੇਹਰ ਨਾਲ ਐਸੇ ਪ੍ਰਭੂ ਨੂੰ ਜਪ ਸਕੀਦਾ ਹੈ, ਮੈਂ ਆਪਣੇ ਉਸ ਗੁਰੂ ਤੋਂ ਸਦਾ ਸਦਕੇ ਹਾਂ ।੫।

**ਇਹੁ ਹਰਿ ਰਸੁ ਪਾਵੈ ਜਨੁ ਕੋਇ ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥ ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥ ਜਾ ਕੈ ਮਨਿ ਪ੍ਰਗਟੇ ਗੁਨਤਾਸ ॥ ਆਠ ਪਹਰ ਹਰਿ ਕਾ ਨਾਮੁ ਲੇਇ ॥ ਸਚੁ ਉਪਦੇਸੁ ਸੇਵਕ ਕਉ ਦੇਇ ॥ ਮੋਹ ਮਾਇਆ ਕੈ ਸੰਗਿ ਨ ਲੇਪੁ ॥ ਮਨ ਮਹਿ ਰਾਖੈ ਹਰਿ ਹਰਿ ਏਕੁ ॥ ਅੰਧਕਾਰ ਦੀਪਕ ਪਰਗਾਸੇ ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥੬॥ {ਪੰਨਾ ੨੮੭}**

**ਪਦ ਅਰਥ** :—ਜਨੁ ਕੋਇ—ਕੋਈ ਵਿਰਲਾ ਮਨੁੱਖ । ਗੁਨਤਾਸ—ਗੁਣਾਂ ਦੇ ਖ਼ਜ਼ਾਨੇ ਪ੍ਰਭੂ ਜੀ । ਲੇਪੁ—ਲਗਾਉ, ਜੋੜ । ਅੰਧਕਾਰ—ਹਨੇਰਾ । ਤਹ ਤੇ—ਉਸ (ਮਨੁੱਖ) ਤੋਂ ।

**ਅਰਥ** :—ਕੋਈ ਵਿਰਲਾ ਮਨੁੱਖ ਪ੍ਰਭੂ ਦੇ ਨਾਮ ਦਾ ਸੁਆਦ ਮਾਣਦਾ ਹੈ, (ਤੇ ਜੋ ਮਾਣਦਾ ਹੈ) ਉਹ ਨਾਮ-ਅੰਮ੍ਰਿਤ ਪੀਂਦਾ ਹੈ, ਤੇ ਅਮਰ ਹੋ ਜਾਂਦਾ ਹੈ ।

ਜਿਸ ਦੇ ਮਨ ਵਿਚ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ, ਉਸ ਦਾ ਕਦੇ ਨਾਸ ਨਹੀਂ ਹੁੰਦਾ (ਭਾਵ, ਉਹ ਮੁੜ ਮੁੜ ਮੌਤ ਦਾ ਸ਼ਿਕਾਰ ਨਹੀਂ ਹੁੰਦਾ) ।

(ਸਤਿਗੁਰੂ) ਅੱਠੇ ਪਹਰ ਪ੍ਰਭੂ ਦਾ ਨਾਮ ਸਿਮਰਦਾ ਹੈ, ਤੇ ਆਪਣੇ ਸੇਵਕ ਨੂੰ ਭੀ ਇਹੀ ਸੱਚਾ ਉਪਦੇਸ ਦੇਂਦਾ ਹੈ ।

ਮਾਇਆ ਦੇ ਮੋਹ ਦੇ ਨਾਲ ਉਸ ਦਾ ਕਦੇ ਜੋੜ ਨਹੀਂ ਹੁੰਦਾ, ਉਹ ਸਦਾ ਆਪਣੇ ਮਨ ਵਿਚ ਇਕ ਪ੍ਰਭੂ ਨੂੰ ਟਿਕਾਉਂਦਾ ਹੈ ।

ਹੇ ਨਾਨਕ ! (ਜਿਸ ਦੇ ਅੰਦਰੋਂ) (ਨਾਮ-ਰੂਪ) ਦੀਵੇ ਦੇ ਨਾਲ (ਅਗਿਆਨਤਾ ਦਾ) ਹਨੇਰਾ (ਹਟ ਕੇ) ਚਾਨਣ ਹੋ ਜਾਂਦਾ ਹੈ, ਉਸ ਦੇ ਭੁਲੇਖੇ ਤੇ ਮੋਹ ਦੇ (ਕਾਰਣ ਪੈਦਾ ਹੋਏ) ਦੁੱਖ ਦੂਰ ਹੋ ਜਾਂਦੇ ਹਨ ।੬।

**ਤਪਤਿ ਮਾਹਿ ਠਾਢਿ ਵਰਤਾਈ ॥ ਅਨਦੁ ਭਇਆ ਦੁਖ ਨਾਠੇ ਭਾਈ ॥ ਜਨਮ ਮਰਨ ਕੇ ਮਿਟੇ ਅੰਦੇਸੇ ॥ ਸਾਧੂ ਕੇ ਪੂਰਨ ਉਪਦੇਸੇ ॥ ਭਉ ਚੂਕਾ ਨਿਰਭਉ ਹੋਇ ਬਸੇ ॥ ਸਗਲ ਬਿਆਧਿ ਮਨ ਤੇ ਖੈ ਨਸੇ ॥ ਜਿਸ ਕਾ ਸਾ ਤਿਨਿ ਕਿਰਪਾ ਧਾਰੀ ॥ ਸਾਧ ਸੰਗਿ ਜਪਿ ਨਾਮੁ ਮੁਰਾਰੀ ॥ ਥਿਤਿ ਪਾਈ ਚੂਕੇ ਭ੍ਰਮ ਗਵਨ ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ ॥੭॥ {ਪੰਨਾ ੨੮੭}**

**ਪਦ ਅਰਥ** :—ਤਪਤਿ—ਤਪਸ਼, ਵਿਕਾਰਾਂ ਦਾ ਜੋਸ਼ । ਠਾਢਿ—ਠੰਢ । ਭਇਆ—ਹੋ ਗਿਆ । ਅੰਦੇਸੇ—ਫ਼ਿਕਰ, ਚਿੰਤਾ । ਸਾਧੂ—ਗੁਰੂ । ਬਿਆਧਿ—{ਸ਼ਕਟ. ॥ਯਾਧਿ} ਸਰੀਰਕ ਰੋਗ । ਖੈ—ਨਾਸ ਹੋ ਕੇ । ਜਪਿ—ਜਪ ਕੇ, ਜਪਣ ਨਾਲ । ਥਿਤਿ—ਟਿਕਾਉ, ਸ਼ਾਂਤੀ । ਚੂਕੇ—ਮੁੱਕ ਗਏ । ਭ੍ਰਮ—ਭਰਮ, ਭੁਲੇਖੇ । ਸੁਨਿ—ਸੁਣ ਕੇ ।

**ਅਰਥ** :—ਹੇ ਭਾਈ ! ਗੁਰੂ ਦੇ ਪੂਰੇ ਉਪਦੇਸ਼ ਦੁਆਰਾ (ਵਿਕਾਰਾਂ ਦੀ) ਤਪਸ਼ ਵਿਚ (ਵੱਸਦਿਆਂ ਭੀ, ਪ੍ਰਭੂ ਨੇ ਸਾਡੇ ਅੰਦਰ) ਠੰਢ ਵਰਤਾ ਦਿੱਤੀ ਹੈ, ਸੁਖ ਹੀ ਸੁਖ ਹੋ ਗਿਆ ਹੈ, ਦੁੱਖ ਨੱਸ ਗਏ ਹਨ ਤੇ ਜਨਮ ਮਰਨ ਦੇ (ਗੇੜ ਵਿਚ ਪੈਣ ਦੇ) ਡਰ ਫ਼ਿਕਰ ਮਿਟ ਗਏ ਹਨ ।

(ਸਾਰਾ) ਡਰ ਮੁੱਕ ਗਿਆ ਹੈ, ਹੁਣ ਨਿਡਰ ਵੱਸਦੇ ਹਾਂ ਸਾਰੇ ਰੋਗ ਨਾਸ ਹੋ ਕੇ ਮਨੋਂ ਵਿਸਰ ਗਏ ਹਨ ।

ਜਿਸ ਗੁਰੂ ਦੇ ਬਣੇ ਸਾਂ, ਉਸ ਨੇ (ਸਾਡੇ ਉਤੇ) ਕਿਰਪਾ ਕੀਤੀ ਹੈ; ਸਤਸੰਗ ਵਿਚ ਪ੍ਰਭੂ ਦਾ ਨਾਮ ਜਪ ਕੇ, ਤੇ ਹੇ ਨਾਨਕ ! ਪ੍ਰਭੂ ਦਾ ਜਸ ਕੰਨੀਂ ਸੁਣ ਕੇ (ਅਸਾਂ) ਸ਼ਾਂਤੀ ਹਾਸਲ ਕਰ ਲਈ ਹੈ ਤੇ (ਸਾਡੇ) ਭੁਲੇਖੇ ਤੇ ਭਟਕਣਾ ਮੁੱਕ ਗਏ ਹਨ ।੭।

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥ ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥ ਅਪੁਨੀ ਕੀਮਤਿ ਆਪੇ ਪਾਏ ॥ ਹਰਿ ਬਿਨੁ ਦੂਜਾ ਨਾਹੀ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥ ਓਤਿ ਪੋਤਿ ਰਵਿਆ ਰੂਪ ਰੰਗ ॥ ਭਏ ਪ੍ਰਗਾਸ ਸਾਧ ਕੈ ਸੰਗਿ ॥ ਰਚਿ ਰਚਨਾ ਅਪਨੀ ਕਲ ਧਾਰੀ ॥ ਅਨਿਕ ਬਾਰ ਨਾਨਕ ਬਲਿਹਾਰੀ ॥੮॥੧੯॥ {ਪੰਨਾ ੨੮੭-੨੮੮}**

**ਪਦ ਅਰਥ** :—ਨਿਰਗੁਨੁ—ਮਾਇਆ ਦੇ ਤਿੰਨਾਂ ਗੁਣਾਂ ਤੋਂ ਵੱਖਰਾ । ਸਰਗੁਨੁ—ਮਾਇਆ ਦੇ ਤਿੰਨ ਗੁਣਾਂ ਦੇ ਰੂਪ ਵਾਲਾ, ਸਾਰਾ ਦ੍ਰਿਸ਼ਟਮਾਨ ਜਗਤ-ਰੂਪ । ਮੋਹੀ—ਮੋਹ ਲਈ ਹੈ । ਓਤਿ ਪੋਤਿ—ਤਾਣੇ ਪੇਟੇ ਵਾਂਗ । ਰਵਿਆ—ਵਿਆਪਕ ਹੈ । ਕਲ—ਤਾਕਤ, ਕਲਾ ।

**ਅਰਥ** :—ਜਿਸ ਪ੍ਰਭੂ ਨੇ ਆਪਣੀ ਤਾਕਤ ਕਾਇਮ ਕਰ ਕੇ ਸਾਰੇ ਜਗਤ ਨੂੰ ਮੋਹਿਆ ਹੈ, ਉਹ ਆਪ ਮਾਇਆ ਦੇ ਤਿੰਨਾਂ ਗੁਣਾਂ ਤੋਂ ਵੱਖਰਾ ਹੈ, ਤ੍ਰਿਗੁਣੀ ਸੰਸਾਰ ਦਾ ਰੂਪ ਭੀ ਆਪ ਹੀ ਹੈ ।

ਪ੍ਰਭੂ ਨੇ ਆਪਣੇ ਖੇਲ-ਤਮਾਸ਼ੇ ਆਪ ਹੀ ਬਣਾਏ ਹਨ, ਆਪਣੀ ਬਜ਼ੁਰਗੀ ਦਾ ਮੁੱਲ ਭੀ ਆਪ ਹੀ ਪਾਂਦਾ ਹੈ ।

ਪ੍ਰਭੂ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਹੈ, ਸਭ ਦੇ ਅੰਦਰ ਪ੍ਰਭੂ ਆਪ ਹੀ (ਮੌਜੂਦ) ਹੈ ।

ਤਾਣੇ ਪੇਟੇ ਵਾਂਗ ਸਾਰੇ ਰੂਪਾਂ ਤੇ ਰੰਗਾਂ ਵਿਚ ਵਿਆਪਕ ਹੈ; ਇਹ ਚਾਨਣ (ਭਾਵ, ਸਮਝ) ਸਤਿਗੁਰੂ ਦੀ ਸੰਗਤਿ ਵਿਚ ਪ੍ਰਕਾਸ਼ਦਾ ਹੈ ।

ਸ੍ਰਿਸ਼ਟੀ ਰਚ ਕੇ ਪ੍ਰਭੂ ਨੇ ਆਪਣੀ ਸੱਤਿਆ (ਇਸ ਸ੍ਰਿਸ਼ਟੀ ਵਿਚ) ਟਿਕਾਈ ਹੈ । ਹੇ ਨਾਨਕ ! (ਆਖ) ਮੈਂ ਕਈ ਵਾਰ (ਐਸੇ ਪ੍ਰਭੂ ਤੋਂ) ਸਦਕੇ ਹਾਂ ।੮।੧੯।

**ਸਲੋਕੁ ॥ ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ ॥ ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ ॥੧॥ {ਪੰਨਾ ੨੮੮}**

**ਪਦ ਅਰਥ** :—ਬਿਖਿਆ—ਮਾਇਆ । ਸਗਲੀ—ਸਾਰੀ । ਛਾਰੁ—ਸੁਆਹ । ਸਾਰੁ—ਸ੍ਰੇਸ਼ਟ, ਚੰਗਾ ।

**ਅਰਥ** :—(ਪ੍ਰਭੂ ਦੇ) ਭਜਨ ਤੋਂ ਬਿਨਾ (ਹੋਰ ਕੋਈ ਸ਼ੈ ਮਨੁੱਖ ਦੇ) ਨਾਲ ਨਹੀਂ ਜਾਂਦੀ, ਸਾਰੀ ਮਾਇਆ (ਜੋ ਮਨੁੱਖ ਕਮਾਉਂਦਾ ਰਹਿੰਦਾ ਹੈ, ਜਗਤ ਤੋਂ ਤੁਰਨ ਵੇਲੇ ਇਸ ਦੇ ਵਾਸਤੇ) ਸੁਆਹ (ਸਮਾਨ) ਹੈ । ਹੇ ਨਾਨਕ ! ਅਕਾਲ ਪੁਰਖ ਦਾ ਨਾਮ (ਸਿਮਰਨ) ਦੀ ਕਮਾਈ ਕਰਨਾ ਹੀ (ਸਭ ਤੋਂ) ਚੰਗਾ ਧਨ ਹੈ (ਇਹੀ ਮਨੁੱਖ ਦੇ ਨਾਲ ਨਿਭਦਾ ਹੈ) ।੧।

**ਅਸਟਪਦੀ ॥ ਸੰਤ ਜਨਾ ਮਿਲਿ ਕਰਹੁ ਬੀਚਾਰੁ ॥ ਏਕੁ ਸਿਮਰਿ ਨਾਮ ਆਧਾਰੁ ॥ ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥ ਚਰਨ ਕਮਲ ਰਿਦ ਮਹਿ ਉਰਿਧਾਰਹੁ ॥ ਕਰਨ ਕਾਰਨ ਸੋ ਪ੍ਰਭੁ ਸਮਰਥੁ ॥ ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ ॥ ਇਹੁ ਧਨੁ ਸੰਚਹੁ ਹੋਵਹੁ ਭਗਵੰਤ ॥ ਸੰਤ ਜਨਾ ਕਾ ਨਿਰਮਲ ਮੰਤ ॥ ਏਕ ਆਸ ਰਾਖਹੁ ਮਨ ਮਾਹਿ ॥ ਸਰਬ ਰੋਗ ਨਾਨਕ ਮਿਟਿ ਜਾਹਿ ॥੧॥ {ਪੰਨਾ ੨੮੮}**

**ਪਦ ਅਰਥ** :—ਆਧਾਰੁ—ਆਸਰਾ । ਅਵਰਿ—ਹੋਰ (ਫਲ.) । ਉਪਾਵ—ਇਲਾਜ, ਹੀਲੇ । ਸਭਿ—ਸਾਰੇ । ਮੀਤ—ਹੇ ਮਿਤ੍ਰ ! ਚਰਨ ਕਮਲ—ਕਮਲ ਫੁੱਲ ਵਰਗੇ ਕੋਮਲ ਚਰਨ । ਉਰਿਧਾਰਹੁ—ਅੰਦਰ ਟਿਕਾਵੋ । ਦ੍ਰਿੜੁ—ਪੱਕਾ । ਗਹਹੁ—ਫੜੋ । ਵਥੁ—ਚੀਜ਼ । ਸੰਚਹੁ—ਇਕੱਠਾ ਕਰਹੁ । ਭਗਵੰਤ—ਭਾਗਾਂ ਵਾਲੇ । ਮੰਤ—ਉਪਦੇਸ਼, ਸਿੱਖਿਆ । ਮਨ ਮਾਹਿ—ਮਨ ਵਿਚ । ਉਰਿ—ਹਿਰਦੇ ਵਿਚ ।

**ਅਰਥ** :—ਸੰਤਾਂ ਨਾਲ ਮਿਲ ਕੇ (ਪ੍ਰਭੂ ਦੇ ਗੁਣਾਂ ਦਾ) ਵਿਚਾਰ ਕਰੋ, ਇੱਕ ਪ੍ਰਭੂ ਨੂੰ ਸਿਮਰੋ ਤੇ ਪ੍ਰਭੂ ਦੇ ਨਾਮ ਦਾ ਆਸਰਾ (ਲਵੋ) ।

ਹੇ ਮਿਤ੍ਰ ! ਹੋਰ ਸਾਰੇ ਹੀਲੇ ਛੱਡ ਦਿਉ ਤੇ ਪ੍ਰਭੂ ਦੇ ਕਮਲ (ਵਰਗੇ ਸੋਹਣੇ) ਚਰਨ ਹਿਰਦੇ ਵਿਚ ਟਿਕਾਉ ।

ਉਹ ਪ੍ਰਭੂ (ਸਭ ਕੁਝ ਆਪ) ਕਰਨ (ਤੇ ਜੀਵਾਂ ਪਾਸੋਂ) ਕਰਾਉਣ ਦੀ ਤਾਕਤ ਰੱਖਦਾ ਹੈ, ਉਸ ਪ੍ਰਭੂ ਦਾ ਨਾਮ-ਰੂਪੀ (ਸੋਹਣਾ) ਪਦਾਰਥ ਪੱਕਾ ਕਰ ਕੇ ਸਾਂਭ ਲਵੋ ।

(ਹੇ ਭਾਈ !) (ਨਾਮ-ਰੂਪ) ਇਹ ਧਨ ਇਕੱਠਾ ਕਰੋ ਤੇ ਭਾਗਾਂ ਵਾਲੇ ਬਣੋ, ਸੰਤਾਂ ਦਾ ਇਹੀ ਪਵਿਤ੍ਰ ਉਪਦੇਸ਼ ਹੈ ।

ਆਪਣੇ ਮਨ ਵਿਚ ਇਕ (ਪ੍ਰਭੂ ਦੀ) ਆਸ ਰੱਖੋ, ਹੇ ਨਾਨਕ ! (ਇਸ ਤਰ੍ਹਾਂ) ਸਾਰੇ ਰੋਗ ਮਿਟ ਜਾਣਗੇ ।੧।

**ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥ ਸੋ ਧਨੁ ਹਰਿ ਸੇਵਾ ਤੇ ਪਾਵਹਿ ॥ ਜਿਸੁ ਸੁਖ ਕਉ ਨਿਤ ਬਾਛਹਿ ਮੀਤ ॥ ਸੋ ਸੁਖੁ ਸਾਧੂ ਸੰਗਿ ਪਰੀਤਿ ॥ ਜਿਸੁ ਸੋਭਾ ਕਉ ਕਰਹਿ ਭਲੀ ਕਰਨੀ ॥ ਸਾ ਸੋਭਾ ਭਜੁ ਹਰਿ ਕੀ ਸਰਨੀ ॥ ਅਨਿਕ ਉਪਾਵੀ ਰੋਗੁ ਨ ਜਾਇ ॥ ਰੋਗੁ ਮਿਟੈ ਹਰਿ ਅਵਖਧੁ ਲਾਇ ॥ ਸਰਬ ਨਿਧਾਨ ਮਹਿ ਹਰਿਨਾਮੁ ਨਿਧਾਨੁ ॥ ਜਪਿ ਨਾਨਕ ਦਰਗਹ ਪਰਵਾਨੁ ॥੨॥ {ਪੰਨਾ ੨੮੮}**

**ਪਦ ਅਰਥ** :—ਜਿਸੁ ਧਨ ਕਉ—ਜਿਸ ਧਨ ਦੀ ਖ਼ਾਤਰ । ਕੁੰਟ—ਪਾਸੇ, ਤਰਫ਼ । ਧਾਵਹਿ—ਦੌੜਦਾ ਹੈਂ । ਬਾਛਹਿ—ਚਾਹੁੰਦਾ ਹੈਂ । ਮੀਤ—ਹੇ ਮਿਤ੍ਰ ! ਪਰੀਤਿ—ਪਿਆਰ (ਕਰਨ ਨਾਲ) । ਕਰਨੀ—ਕੰਮ । ਭਜੁ—ਜਾਹ, ਪਉ । ਉਪਾਵੀ—ਉਪਾਵਾਂ ਨਾਲ, ਹੀਲਿਆਂ ਨਾਲ । ਅਵਖਧੁ—ਦਵਾਈ । ਨਿਧਾਨ—ਖ਼ਜ਼ਾਨੇ ।

**ਅਰਥ** :—(ਹੇ ਮਿਤ੍ਰ !) ਜਿਸ ਧਨ ਦੀ ਖ਼ਾਤਰ (ਤੂੰ) ਚੌਹੀਂ ਪਾਸੀਂ ਉਠ ਦੌੜਦਾ ਹੈਂ ਉਹ ਧਨ ਤੂੰ ਪ੍ਰਭੂ ਦੀ ਸੇਵਾ ਤੋਂ ਲਏਂਗਾ ।

ਹੇ ਮਿਤ੍ਰ ! ਜਿਸ ਸੁਖ ਨੂੰ ਤੂੰ ਸਦਾ ਤਾਂਘਦਾ ਹੈਂ, ਉਹ ਸੁਖ ਸੰਤਾਂ ਦੀ ਸੰਗਤਿ ਵਿਚ ਪਿਆਰ ਕੀਤਿਆਂ (ਮਿਲਦਾ ਹੈ) ।

ਜਿਸ ਸੋਭਾ ਦੀ ਖ਼ਾਤਰ ਤੂੰ ਨੇਕ ਕਮਾਈ ਕਰਦਾ ਹੈਂ, ਉਹ ਸੋਭਾ (ਖੱਟਣ ਲਈ) ਤੂੰ ਅਕਾਲ ਪੁਰਖ ਦੀ ਸਰਣ ਪਉ ।

(ਜੇਹੜਾ ਹਉਮੈ ਦਾ) ਰੋਗ ਅਨੇਕਾਂ ਹੀਲਿਆਂ ਨਾਲ ਦੂਰ ਨਹੀਂ ਹੁੰਦਾ ਉਹ ਰੋਗ ਪ੍ਰਭੂ ਦਾ ਨਾਮ-ਰੂਪੀ ਦਵਾਈ ਵਰਤਿਆਂ ਮਿਟ ਜਾਂਦਾ ਹੈ ।

ਸਾਰੇ (ਦੁਨੀਆਵੀ) ਖ਼ਜ਼ਾਨਿਆਂ ਵਿਚ ਪ੍ਰਭੂ ਦਾ ਨਾਮ (ਵਧੀਆ) ਖ਼ਜ਼ਾਨਾ ਹੈ । ਹੇ ਨਾਨਕ ! (ਨਾਮ) ਜਪ, ਦਰਗਾਹ ਵਿਚ ਕਬੂਲ (ਹੋਵੇਂਗਾ) ।੨।

**ਮਨੁ ਪਰਬੋਧਹੁ ਹਰਿ ਕੈ ਨਾਇ ॥ ਦਹ ਦਿਸਿ ਧਾਵਤ ਆਵੈ ਠਾਇ ॥ ਤਾ ਕਉ ਬਿਘਨੁ ਨ ਲਾਗੈ ਕੋਇ ॥ ਜਾ ਕੈ ਰਿਦੈ ਬਸੈ ਹਰਿ ਸੋਇ ॥ ਕਲਿ ਤਾਤੀ ਠਾਢਾ ਹਰਿ ਨਾਉ ॥ ਸਿਮਰਿ ਸਿਮਰਿ ਸਦਾ ਸੁਖ ਪਾਉ ॥ ਭਉ ਬਿਨਸੈ ਪੂਰਨ ਹੋਇ ਆਸ ॥ ਭਗਤਿ ਭਾਇ ਆਤਮ ਪਰਗਾਸ ॥ ਤਿਤੁ ਘਰਿ ਜਾਇ ਬਸੈ ਅਬਿਨਾਸੀ ॥ ਕਹੁ ਨਾਨਕ ਕਾਟੀ ਜਮ ਫਾਸੀ ॥੩॥ {ਪੰਨਾ ੨੯੮}**

**ਪਦ ਅਰਥ** :—ਪਰਬੋਧਹੁ—ਜਗਾਉ । ਨਾਇ—ਨਾਮ ਨਾਲ । ਦਹ ਦਿਸਿ—ਦਸੀਂ ਪਾਸੀਂ । ਧਾਵਤ—ਦੌੜਦਾ । ਠਾਇ—ਟਿਕਾਣੇ ਤੇ । ਤਾ ਕਉ—ਉਸ ਨੂੰ । ਬਿਘਨੁ—ਰੁਕਾਵਟ । ਤਾਤੀ—ਤੱਤੀ (ਅੱਗ) । ਠਾਢਾ—ਠੰਡਾ, ਸੀਤਲ । ਬਿਨਸੈ—ਨਾਸ ਹੋ ਜਾਂਦਾ ਹੈ । ਭਗਤਿ ਭਾਇ—ਭਗਤੀ ਦੇ ਨਾਲ, ਭਗਤੀ ਦੇ ਪਿਆਰ ਨਾਲ । ਤਿਤੁ ਘਰਿ—ਉਸ (ਹਿਰਦੇ) ਘਰ ਵਿਚ ।

**ਅਰਥ** :—(ਹੇ ਭਾਈ ! ਆਪਣੇ) ਮਨ ਨੂੰ ਪ੍ਰਭੂ ਦੇ ਨਾਮ ਨਾਲ ਜਗਾਉ, (ਨਾਮ ਦੀ ਬਰਕਤਿ ਨਾਲ) ਦਸੀਂ ਪਾਸੀਂ ਦੌੜਦਾ (ਇਹ ਮਨ) ਟਿਕਾਣੇ ਆ ਜਾਂਦਾ ਹੈ ।

ਉਸ ਮਨੁੱਖ ਨੂੰ ਕੋਈ ਔਕੜ ਨਹੀਂ ਪੋਂਹਦੀ, ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਵੱਸਦਾ ਹੈ ।

ਕਲਿਜੁਗ ਤੱਤੀ (ਅੱਗ) ਹੈ (ਭਾਵ, ਵਿਕਾਰ ਜੀਆਂ ਨੂੰ ਸਾੜ ਰਹੇ ਹਨ) ਪ੍ਰਭੂ ਦਾ ਨਾਮ ਠੰਢਾ ਹੈ, ਉਸ ਨੂੰ ਸਦਾ ਸਿਮਰੋ ਤੇ ਸੁਖ ਪਾਉ;

(ਨਾਮ ਸਿਮਰਿਆਂ) ਡਰ ਉੱਡ ਜਾਂਦਾ ਹੈ, ਤੇ, ਆਸ ਪੁੱਗ ਜਾਂਦੀ ਹੈ (ਭਾਵ, ਨਾਹ ਹੀ ਮਨੁੱਖ ਆਸਾਂ ਬੰਨ੍ਹਦਾ ਫਿਰਦਾ ਹੈ ਤੇ ਨਾਹ ਹੀ ਉਹਨਾਂ ਆਸਾਂ ਦੇ ਟੁੱਟਣ ਦਾ ਕੋਈ ਡਰ ਹੁੰਦਾ ਹੈ) (ਕਿਉਂਕਿ) ਪ੍ਰਭੂ ਦੀ ਭਗਤੀ ਨਾਲ ਪਿਆਰ ਕੀਤਿਆਂ ਆਤਮਾ ਚਮਕ ਪੈਂਦਾ ਹੈ । (ਜੋ ਸਿਮਰਦਾ ਹੈ) ਉਸ ਦੇ (ਹਿਰਦੇ) ਘਰ ਵਿਚ ਅਬਿਨਾਸੀ ਪ੍ਰਭੂ ਆ ਵੱਸਦਾ ਹੈ । ਹੇ ਨਾਨਕ ! ਆਖ (ਕਿ ਨਾਮ ਜਪਿਆਂ) ਜਮਾਂ ਦੀ ਫਾਹੀ ਕੱਟੀ ਜਾਂਦੀ ਹੈ ।੩।

**ਤਤੁ ਬਿਚਾਰੁ ਕਹੈ ਜਨੁ ਸਾਚਾ ॥ ਜਨਮਿ ਮਰੈ ਸੋ ਕਾਚੋ ਕਾਚਾ ॥ ਆਵਾਗਵਨੁ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ ॥ ਇਉ ਰਤਨ ਜਨਮ ਕਾ ਹੋਇ ਉਧਾਰੁ ॥ ਹਰਿ ਹਰਿ ਸਿਮਰਿ ਪ੍ਰਾਨ ਆਧਾਰੁ ॥ ਅਨਿਕ ਉਪਾਵ ਨ ਛੂਟਨਹਾਰੇ ॥ ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥ ਹਰਿ ਕੀ ਭਗਤਿ ਕਰਹੁ ਮਨੁ ਲਾਇ ॥ ਮਨਿ ਬੰਛਤ ਨਾਨਕ ਫਲ ਪਾਇ ॥੪॥ {ਪੰਨਾ ੨੯੮}**

**ਪਦ ਅਰਥ** :—ਤਤੁ {ਸ਼ਕਟ. ਤ ਵ} ਅਕਾਲ ਪੁਰਖ । ਸਾਚਾ—ਸੱਚਾ, ਸਚ ਮੁਚ (ਸੇਵਕ) । ਜਨਮਿ ਮਰੈ—ਜੋ ਜੰਮ ਕੇ (ਸਿਰਫ਼) ਮਰ ਜਾਂਦਾ ਹੈ । ਕਾਚੋ ਕਾਚਾ—ਕੱਚਾ ਹੀ ਕੱਚਾ । ਆਵਾਗਵਨੁ—ਜਨਮ ਮਰਨ ਦਾ ਗੇੜ । ਸੇਵ—ਸੇਵਾ । ਆਪੁ—ਆਪਾ-ਭਾਵ । ਰਤਨ ਜਨਮ—ਕੀਮਤੀ ਮਨੁੱਖਾ ਜਨਮ । ਮਨਿ ਬੰਛਤ—ਮਨ-ਇੱਛਤ, ਜਿਨ੍ਹਾਂ ਦੀ ਮਨ ਤਾਂਘ ਕਰਦਾ ਹੈ । ਮਨਿ—ਮਨ ਵਿਚ ।

**ਅਰਥ** :—ਜੋ ਮਨੁੱਖ ਪਾਰਬ੍ਰਹਮ ਦੀ ਸਿਫ਼ਤਿ-ਰੂਪ ਸੋਚ ਸੋਚਦਾ ਹੈ ਉਹ ਸਚ-ਮੁਚ ਮਨੁੱਖ ਹੈ, ਪਰ ਜੋ ਜੰਮ ਕੇ (ਨਿਰਾ) ਮਰ ਜਾਂਦਾ ਹੈ (ਤੇ ਬੰਦਗੀ ਨਹੀਂ ਕਰਦਾ) ਉਹ ਨਿਰੋਲ ਕੱਚਾ ਹੈ ।

ਆਪਾ-ਭਾਵ ਛੱਡ ਕੇ, ਸਤਿਗੁਰੂ ਦੀ ਸਰਨੀ ਪੈ ਕੇ ਪ੍ਰਭੂ ਦਾ ਸਿਮਰਨ ਕੀਤਿਆਂ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ;

ਇਸ ਤਰ੍ਹਾਂ ਕੀਮਤੀ ਮਨੁੱਖਾ ਜਨਮ ਸਫਲਾ ਹੋ ਜਾਂਦਾ ਹੈ (ਤਾਂ ਤੇ, ਹੇ ਭਾਈ !) ਪ੍ਰਭੂ ਨੂੰ ਸਿਮਰ, (ਇਹੀ) ਪ੍ਰਾਣਾਂ ਦਾ ਆਸਰਾ ਹੈ ।

ਸਿੰਮ੍ਰਿਤੀਆਂ ਸ਼ਾਸਤ੍ਰ ਵੇਦ (ਆਦਿਕ) ਵਿਚਾਰਿਆਂ (ਤੇ ਇਹੋ ਜਿਹੇ) ਅਨੇਕਾਂ ਹੀਲੇ ਕੀਤਿਆਂ (ਆਵਾਗਵਨ ਤੋਂ) ਬਚ ਨਹੀਂ ਸਕੀਦਾ;

ਮਨ ਲਾ ਕੇ ਕੇਵਲ ਪ੍ਰਭੂ ਦੀ ਹੀ ਭਗਤੀ ਕਰੋ । (ਜੋ ਭਗਤੀ ਕਰਦਾ ਹੈ) ਹੇ ਨਾਨਕ ! ਉਸ ਨੂੰ ਮਨ-ਇੱਛਤ ਫਲ ਮਿਲ ਜਾਂਦੇ ਹਨ ।੪।

**ਸੰਗਿ ਨ ਚਾਲਸਿ ਤੇਰੈ ਧਨਾ ॥ ਤੂੰ ਕਿਆ ਲਪਟਾਵਹਿ ਮੂਰਖ ਮਨਾ ॥ ਸੁਤ ਮੀਤ ਕੁਟੰਬ ਅਰੁ ਬਨਿਤਾ ॥ ਇਨ ਤੇ ਕਰਹੁ ਤੁਮ ਕਵਨ ਸਨਾਥਾ ॥ ਰਾਜ ਰੰਗ ਮਾਇਆ ਬਿਸਥਾਰ ॥ ਇਨ ਤੇ ਕਹਹੁ ਕਵਨ ਛੁਟਕਾਰ ॥ ਅਸੁ ਹਸਤੀ ਰਥ ਅਸਵਾਰੀ ॥ ਝੂਠਾ ਡੰਫੁ ਝੂਠੁ ਪਾਸਾਰੀ ॥ ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ ॥ ਨਾਮੁ ਬਿਸਾਰਿ ਨਾਨਕ ਪਛੁਤਾਨਾ ॥੫॥ {ਪੰਨਾ ੨੮੮}**

**ਪਦ ਅਰਥ** :—ਕਿਆ ਲਪਟਾਵਹਿ—ਕਿਉਂ ਲਪਟ ਰਿਹਾ ਹੈਂ, ਕਿਉਂ ਜੱਫਾ ਮਾਰੀ ਬੈਠਾ ਹੈਂ ? ਸੁਤ—ਪੁੱਤਰ । ਕੁਟੰਬ—ਪਰਵਾਰ । ਬਨਿਤਾ—ਇਸਤ੍ਰੀ । ਇਨ ਤੇ—ਇਹਨਾਂ ਵਿਚੋਂ । ਸਨਾਥਾ—ਖਸਮ ਵਾਲਾ । ਛੁਟਕਾਰ—ਸਦਾ ਲਈ ਛੋਟ, ਸਦਾ ਵਾਸਤੇ ਖ਼ਲਾਸੀ । ਕਹਹੁ—ਦੱਸੋ । ਅਸੁ—ਘੋੜੇ । ਹਸਤੀ—ਹਾਥੀ । ਡੰਫੁ—ਦਿਖਾਵਾ । ਪਾਸਾਰੀ—(ਦਿਖਾਵੇ ਦਾ) ਖਿਲਾਰਾ ਖਿਲਾਰਨ ਵਾਲਾ । ਬਿਗਾਨਾ—ਬੇ-ਗਿਆਨਾ, ਮੂਰਖ ।

**ਅਰਥ** :—ਹੇ ਮੂਰਖ ਮਨ ! ਧਨ ਤੇਰੇ ਨਾਲ ਨਹੀਂ ਜਾ ਸਕਦਾ, ਤੂੰ ਕਿਉਂ ਇਸ ਨੂੰ ਜੱਫਾ ਮਾਰੀ ਬੈਠਾ ਹੈਂ ?

ਪੁਤ੍ਰ, ਮਿੱਤ੍ਰ, ਪਰਵਾਰ ਤੇ ਇਸਤ੍ਰੀ ਇਹਨਾਂ ਵਿਚੋਂ, ਦੱਸ, ਕੌਣ ਤੇਰਾ ਸਾਥ ਦੇਣ ਵਾਲਾ ਹੈ ?

ਮਾਇਆ ਦੇ ਅਡੰਬਰ, ਰਾਜ ਤੇ ਰੰਗ-ਰਲੀਆਂ—ਦੱਸੋ, ਇਹਨਾਂ ਵਿਚੋਂ ਕਿਸ ਦੇ ਨਾਲ (ਮੋਹ ਪਾਇਆਂ) ਸਦਾ ਲਈ (ਮਾਇਆ ਤੋਂ) ਖ਼ਲਾਸੀ ਮਿਲ ਸਕਦੀ ਹੈ ?

ਘੋੜੇ, ਹਾਥੀ, ਰਥਾਂ ਦੀ ਸਵਾਰੀ ਕਰਨੀ—ਇਹ ਸਭ ਝੂਠਾ ਦਿਖਾਵਾ ਹੈ, ਇਹ ਅਡੰਬਰ ਰਚਾਉਣ ਵਾਲਾ ਭੀ ਬਿਨਸਨਹਾਰ ਹੈ ।

ਮੂਰਖ ਮਨੁੱਖ ਉਸ ਪ੍ਰਭੂ ਨੂੰ ਨਹੀਂ ਪਛਾਣਦਾ ਜਿਸ ਨੇ ਇਹ ਸਾਰੇ ਪਦਾਰਥ ਦਿੱਤੇ ਹਨ, ਤੇ, ਨਾਮ ਨੂੰ ਭੁਲਾ ਕੇ, ਹੇ ਨਾਨਕ ! (ਆਖ਼ਰ) ਪਛੁਤਾਉਂਦਾ ਹੈ ।੫।

**ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥ ਹਰਿ ਕੀ ਭਗਤਿ ਕਰਹੁ ਮਨ ਮੀਤ ॥ ਨਿਰਮਲ ਹੋਇ ਤੁਮਾਰੋ ਚੀਤੁ ॥ ਚਰਨ ਕਮਲ ਰਾਖਹੁ ਮਨ ਮਾਹਿ ॥ ਜਨਮ ਜਨਮ ਕੇ ਕਿਲਬਿਖ ਜਾਹਿ ॥ ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥ ਸੁਨਤ ਕਹਤ ਰਹਤ ਗਤਿ ਪਾਵਹੁ ॥ ਸਾਰ ਭੂਤ ਸਤਿ ਹਰਿ ਕੋ ਨਾਉ ॥ ਸਹਜਿ ਸੁਭਾਇ ਨਾਨਕ ਗੁਨ ਗਾਉ ॥੬॥ {ਪੰਨਾ ੨੮੮-੨੮੯}**

**ਪਦ ਅਰਥ** :—ਇਆਨੇ—ਹੇ ਅੰਞਾਣ ! ਬਹੁ ਸਿਆਨੇ—ਕਈ ਸਿਆਣੇ ਬੰਦੇ । ਕਿਲਬਿਖ—ਪਾਪ । ਸੁਨਤ—ਸੁਣਦਿਆਂ । ਰਹਤ—ਰਹਿੰਦਿਆਂ, ਭਾਵ ਉੱਤਮ ਜ਼ਿੰਦਗੀ ਬਣਾ ਕੇ । ਗਤਿ—ਉੱਚੀ ਅਵਸਥਾ । ਸਾਰ—ਸ੍ਰੇਸ਼ਟ, ਸਭ ਤੋਂ ਚੰਗੀ । ਭੂਤ—ਪਦਾਰਥ, ਚੀਜ਼ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਨਾਲ ।

**ਅਰਥ** :—ਹੇ ਅੰਞਾਣ ! ਸਤਿਗੁਰੂ ਦੀ ਮਤਿ ਲੈ (ਭਾਵ, ਸਿੱਖਿਆ ਤੇ ਤੁਰ) ਬੜੇ ਸਿਆਣੇ ਸਿਆਣੇ ਬੰਦੇ ਭੀ ਭਗਤੀ ਤੋਂ ਬਿਨਾ (ਵਿਕਾਰਾਂ ਵਿਚ ਹੀ) ਡੁੱਬ ਜਾਂਦੇ ਹਨ ।

ਹੇ ਮਿਤ੍ਰ ਮਨ ! ਪ੍ਰਭੂ ਦੀ ਭਗਤੀ ਕਰ, ਇਸ ਤਰ੍ਹਾਂ ਤੇਰੀ ਸੁਰਤਿ ਪਵਿਤ੍ਰ ਹੋਵੇਗੀ ।

(ਹੇ ਭਾਈ !) ਪ੍ਰਭੂ ਦੇ ਕਮਲ (ਵਰਗੇ ਸੋਹਣੇ) ਚਰਨ ਆਪਣੇ ਮਨ ਵਿਚ ਪ੍ਰੋ ਰੱਖ, ਇਸ ਤਰ੍ਹਾਂ ਕਈ ਜਨਮਾਂ ਦੇ ਪਾਪ ਨਾਸ ਹੋ ਜਾਣਗੇ;

(ਪ੍ਰਭੂ ਦਾ ਨਾਮ) ਤੂੰ ਆਪ ਜਪ, ਤੇ, ਹੋਰਨਾਂ ਨੂੰ ਜਪਣ ਲਈ ਪ੍ਰੇਰ, (ਨਾਮ) ਸੁਣਦਿਆਂ, ਉੱਚਾਰਦਿਆਂ ਤੇ ਨਿਰਮਲ ਰਹਿਣੀ ਰਹਿੰਦਿਆਂ ਉੱਚੀ ਅਵਸਥਾ ਬਣ ਜਾਏਗੀ ।

ਪ੍ਰਭੂ ਦਾ ਨਾਮ ਹੀ ਸਭ ਪਦਾਰਥਾਂ ਤੋਂ ਉੱਤਮ ਪਦਾਰਥ ਹੈ; (ਤਾਂ ਤੇ) ਹੇ ਨਾਨਕ ! ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰੇਮ ਨਾਲ ਪ੍ਰਭੂ ਦੇ ਗੁਣ ਗਾ ।੬।

**ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ ॥ ਹੋਹਿ ਅਚਿੰਤੁ ਬਸੈ ਸੁਖ ਨਾਲਿ ॥ ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ ॥ ਛਾਡਿ ਸਿਆਨਪ ਸਗਲੀ ਮਨਾ ॥ ਸਾਧ ਸੰਗਿ ਪਾਵਹਿ ਸਚੁ ਧਨਾ ॥ ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥ ਈਹਾ ਸੁਖੁ ਦਰਗਹ ਜੈਕਾਰੁ ॥ ਸਰਬ ਨਿਰੰਤਰਿ ਏਕੋ ਦੇਖੁ ॥ ਕਹੁ ਨਾਨਕ ਜਾ ਕੈ ਮਸਤਕਿ ਲੇਖੁ ॥੭॥ {ਪੰਨਾ ੨੮੯}**

**ਪਦ ਅਰਥ** :—ਬਿਖੁ—ਜ਼ਹਰ, ਵਿਹੁ । ਫੈਲੁ—ਖਿਲਾਰਾ, ਫੈਲਾਉ । ਅਚਿੰਤੁ—ਬੇ-ਫ਼ਿਕਰ । ਸਾਸਿ—ਸਾਹ ਦੇ ਨਾਲ । ਗ੍ਰਾਸਿ—ਗ੍ਰਾਹੀ ਦੇ ਨਾਲ । ਸਚੁ ਧਨਾ—ਸੱਚਾ ਧਨ, ਸਦਾ ਨਿਭਣ ਵਾਲਾ ਧਨ । ਸੰਚਿ—ਇਕੱਠੀ ਕਰ । ਬਿਉਹਾਰੁ—ਵਪਾਰ । ਈਹਾ—ਇਸ ਜਨਮ ਵਿਚ । ਜੈਕਾਰੁ—ਸਦਾ ਦੀ ਜਿੱਤ, ਜੀ-ਆਇਆਂ, ਆਦਰ । ਸਰਬ ਨਿਰੰਤਰਿ—ਸਭ ਦੇ ਅੰਦਰ । ਜਾ ਕੈ ਮਸਤਕਿ—ਜਿਸ ਦੇ ਮੱਥੇ ਤੇ ।

**ਅਰਥ** :—(ਹੇ ਭਾਈ !) ਪ੍ਰਭੂ ਦੇ ਗੁਣ ਗਾਉਂਦਿਆਂ ਤੇਰੀ (ਵਿਕਾਰਾਂ ਦੀ) ਮੈਲ ਉਤਰ ਜਾਏਗੀ, ਤੇ ਹਉਮੈ ਰੂਪੀ ਵਿਹੁ ਦਾ ਖਿਲਾਰਾ ਭੀ ਮਿਟ ਜਾਏਗਾ ।

ਦਮ-ਬ-ਦਮ ਪ੍ਰਭੂ ਦੇ ਨਾਮ ਨੂੰ ਯਾਦ ਕਰ, ਬੇਫ਼ਿਕਰ ਹੋ ਜਾਹਿੰਗਾ ਤੇ ਸੁਖੀ ਜੀਵਨ ਬਿਤੀਤ ਹੋਵੇਗਾ ।

ਹੇ ਮਨ ! ਸਾਰੀ ਚਤੁਰਾਈ ਛੱਡ ਦੇਹ, ਸਦਾ ਨਾਲ ਨਿਭਣ ਵਾਲਾ ਧਨ ਸਤਸੰਗ ਵਿਚ ਮਿਲੇਗਾ ।

ਪ੍ਰਭੂ ਦੇ ਨਾਮ ਦੀ ਰਾਸ ਇਕੱਠੀ ਕਰ, ਇਹੀ ਵਿਹਾਰ ਕਰ । ਇਸ ਜੀਵਨ ਵਿਚ ਸੁਖ ਮਿਲੇਗਾ, ਤੇ, ਪ੍ਰਭੂ ਦੀ ਦਰਗਾਹ ਵਿਚ ਆਦਰ ਹੋਵੇਗਾ ।

ਸਭ ਜੀਵਾਂ ਦੇ ਅੰਦਰ ਇਕ ਅਕਾਲ ਪੁਰਖ ਨੂੰ ਹੀ ਵੇਖ, (ਪਰ) ਹੇ ਨਾਨਕ ! ਆਖ—(ਇਹ ਕੰਮ ਓਹੀ ਮਨੁੱਖ ਕਰਦਾ ਹੈ) ਜਿਸ ਦੇ ਮੱਥੇ ਤੇ ਭਾਗ ਹਨ ।੭।

**ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥ ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥ ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥ ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥ ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥੮॥੧੯॥ {ਪੰਨਾ ੨੮੯}**

**ਪਦ ਅਰਥ** :—ਏਕੋ—ਇਕ ਪ੍ਰਭੂ ਨੂੰ ਹੀ । ਮਨ—ਹੇ ਮਨ ! ਆਹਿ—ਚਾਹ ਕਰ, ਤਾਂਘ ਰੱਖ । ਅਨੰਤ—ਬੇਅੰਤ । ਭਗਵੰਤ—ਭਗਵਾਨ । ਬਿਆਪਿ ਰਹਿਓ—ਸਭ ਵਿਚ ਵੱਸ ਰਿਹਾ ਹੈ । ਪਰਾਛਤ—ਪਾਪ । ਰਾਤਾ—ਰੱਤਾ ਹੋਇਆ, ਰਸਿਆ ਹੋਇਆ ।

**ਅਰਥ** :—ਇਕ ਪ੍ਰਭੂ ਨੂੰ ਹੀ ਜਪ, ਤੇ ਇਕ ਪ੍ਰਭੂ ਦੀ ਹੀ ਸਿਫ਼ਤਿ ਕਰ, ਇਕ ਨੂੰ ਸਿਮਰ, ਤੇ, ਹੇ ਮਨ ! ਇਕ ਪ੍ਰਭੂ ਦੇ ਮਿਲਣ ਦੀ ਤਾਂਘ ਰੱਖ ।

ਇਕ ਪ੍ਰਭੂ ਦੇ ਹੀ ਗੁਣ ਗਾ, ਮਨ ਵਿਚ ਤੇ ਸਰੀਰਕ ਇੰਦ੍ਰਿਆਂ ਦੀ ਰਾਹੀਂ ਇਕ ਭਗਵਾਨ ਨੂੰ ਹੀ ਜਪ ।

(ਸਭ ਥਾਈਂ) ਪ੍ਰਭੂ ਆਪ ਹੀ ਆਪ ਹੈ, ਸਭ ਜੀਵਾਂ ਵਿਚ ਪ੍ਰਭੂ ਹੀ ਵੱਸ ਰਿਹਾ ਹੈ ।

(ਜਗਤ ਦੇ) ਅਨੇਕਾਂ ਖਿਲਾਰੇ ਇਕ ਪ੍ਰਭੂ ਤੋਂ ਹੀ ਹੋਏ ਹਨ, ਇਕ ਪ੍ਰਭੂ ਨੂੰ ਸਿਮਰਿਆਂ ਪਾਪ ਨਾਸ ਹੋ ਜਾਂਦੇ ਹਨ ।

ਜਿਸ ਮਨੁੱਖ ਦੇ ਮਨ ਤੇ ਸਰੀਰ ਵਿਚ ਇਕ ਪ੍ਰਭੂ ਹੀ ਪਰੋਤਾ ਗਿਆ ਹੈ, ਹੇ ਨਾਨਕ ! ਉਸ ਨੇ ਗੁਰੂ ਦੀ ਕਿਰਪਾ ਨਾਲ ਉਸ ਇਕ ਪ੍ਰਭੂ ਨੂੰ ਪਛਾਣ ਲਿਆ ਹੈ ।੮।੧੯।

**ਸਲੋਕੁ ॥ ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥ ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥੧॥ {ਪੰਨਾ ੨੮੯}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਪਰਿਆ—ਪਿਆ ਹਾਂ । ਤਉ ਸਰਨਾਇ—ਤੇਰੀ ਸਰਨ । ਪ੍ਰਭ—ਹੇ ਪ੍ਰਭ ! ਲਾਇ—ਜੋੜ ।

**ਅਰਥ** :—ਹੇ ਪ੍ਰਭੂ ! ਭਟਕਦਾ ਭਟਕਦਾ ਮੈਂ ਤੇਰੀ ਸਰਣ ਆ ਪਿਆ ਹਾਂ । ਹੇ ਪ੍ਰਭੂ ! ਨਾਨਕ ਦੀ ਇਹੀ ਬੇਨਤੀ ਹੈ ਕਿ ਮੈਨੂੰ ਆਪਣੀ ਭਗਤੀ ਵਿਚ ਜੋੜ ।੧।

**ਅਸਟਪਦੀ ॥ ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥ ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥ ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥ ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥ ਏਕ ਓਟ ਏਕੋ ਆਧਾਰੁ ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥੧॥ {ਪੰਨਾ ੨੮੯}**

**ਪਦ ਅਰਥ** :—ਜਾਚਕ ਜਨੁ—ਮੰਗਤਾ ਮਨੁੱਖ । ਜਾਚੈ—ਮੰਗਦਾ ਹੈ । ਧੂਰਿ—ਧੂੜ । ਮਾਗਉ—ਮੈਂ ਮੰਗਦਾ ਹਾਂ । ਪਾਰਬ੍ਰਹਮ—ਹੇ ਪਾਰਬ੍ਰਹਮ ! ਸਰਧਾ—ਇੱਛਾ । ਪੂਰਿ—ਪੂਰੀ ਕਰ । ਗਾਵਉ—ਮੈਂ ਗਾਵਾਂ । ਨਿਤ ਨੀਤਿ—ਸਦਾ ਹੀ । ਨਾਨਕੁ ਮਾਗੈ—ਨਾਨਕ ਮੰਗਦਾ ਹੈ । ਨਾਮੁ ਪ੍ਰਭ ਸਾਰੁ—ਪ੍ਰਭ ਸਾਰੁ ਨਾਮੁ, ਪ੍ਰਭੂ ਦਾ ਸ੍ਰੇਸ਼ਟ ਨਾਮ ।

**ਅਰਥ** :—ਹੇ ਪ੍ਰਭੂ ! (ਇਹ) ਮੰਗਤਾ ਦਾਸ (ਤੇਰੇ ਨਾਮ ਦਾ) ਦਾਨ ਮੰਗਦਾ ਹੈ; ਹੇ ਹਰੀ ! ਕਿਰਪਾ ਕਰ ਕੇ (ਆਪਣਾ) ਨਾਮ ਦਿਹੁ ।

ਹੇ ਪਾਰਬ੍ਰਹਮ ! ਮੇਰੀ ਇੱਛਾ ਪੂਰੀ ਕਰ, ਮੈਂ ਸਾਧੂ ਜਨਾਂ ਦੇ ਪੈਰਾਂ ਦੀ ਖ਼ਾਕ ਮੰਗਦਾ ਹਾਂ ।

ਮੈਂ ਸਦਾ ਹੀ ਪ੍ਰਭੂ ਦੇ ਗੁਣ ਗਾਵਾਂ । ਹੇ ਪ੍ਰਭੂ ! ਮੈਂ ਦਮ-ਬ-ਦਮ ਤੈਨੂੰ ਹੀ ਸਿਮਰਾਂ ।

ਪ੍ਰਭੂ ਦੇ ਕਮਲ (ਵਰਗੇ ਸੋਹਣੇ) ਚਰਨਾਂ ਨਾਲ ਮੇਰੀ ਪ੍ਰੀਤਿ ਲੱਗੀ ਰਹੇ ਤੇ ਸਦਾ ਹੀ ਪ੍ਰਭੂ ਦੀ ਭਗਤੀ ਕਰਦਾ ਰਹਾਂ ।

(ਪ੍ਰਭੂ ਦਾ ਨਾਮ ਹੀ) ਇਕੋ ਮੇਰੀ ਓਟ ਹੈ ਤੇ ਇਕੋ ਆਸਰਾ ਹੈ, ਨਾਨਕ ਪ੍ਰਭੂ ਦਾ ਸ੍ਰੇਸ਼ਟ ਨਾਮ ਮੰਗਦਾ ਹੈ ।੧।

**ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥ ਹਰਿ ਰਸੁ ਪਾਵੈ ਬਿਰਲਾ ਕੋਇ ॥ ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥ ਪੂਰਨ ਪੁਰਖ ਨਹੀ ਡੋਲਾਨੇ ॥ ਸੁਭਰ ਭਰੇ ਪ੍ਰੇਮ ਰਸ ਰੰਗਿ ॥ ਉਪਜੈ ਚਾਉ ਸਾਧ ਕੈ ਸੰਗਿ ॥ ਪਰੇ ਸਰਨਿ ਆਨ ਸਭ ਤਿਆਗਿ ॥ ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ ॥ ਬਡਭਾਗੀ ਜਪਿਆ ਪ੍ਰਭੁ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੨॥ {ਪੰਨਾ ੨੮੯}**

**ਪਦ ਅਰਥ** :—ਤ੍ਰਿਪਤਾਨੇ—ਰੱਜੇ ਹੋਏ, ਮਾਇਆ ਵਲੋਂ ਬੇ-ਪਰਵਾਹ । ਸੁਭਰ—ਨਕਾ-ਨਕ । ਪ੍ਰੇਮ ਰਸ ਰੰਗਿ—ਪ੍ਰੇਮ ਦੇ ਸੁਆਦ ਦੀ ਮੌਜ ਵਿਚ । ਆਨ—ਹੋਰ । ਤਿਆਗਿ—ਛੱਡ ਕੇ । ਪ੍ਰਗਾਸ—ਚਾਨਣ । ਅਨਦਿਨੁ—ਹਰ ਰੋਜ਼, ਹਰ ਵੇਲੇ । ਨਾਮਿ ਰਤੇ—ਨਾਮ ਵਿਚ ਰੰਗੇ ਹੋਏ ਨੂੰ ।

**ਅਰਥ** :—ਪ੍ਰਭੂ ਦੀ (ਮੇਹਰ ਦੀ) ਨਜ਼ਰ ਨਾਲ ਬੜਾ ਸੁਖ ਹੁੰਦਾ ਹੈ, (ਪਰ) ਕੋਈ ਵਿਰਲਾ ਮਨੁੱਖ ਪ੍ਰਭੂ ਦੇ ਨਾਮ ਦਾ ਸੁਆਦ ਚੱਖਦਾ ਹੈ ।

ਜਿਨ੍ਹਾਂ ਨੇ (ਨਾਮ-ਰਸ) ਚੱਖਿਆ ਹੈ, ਉਹ ਮਨੁੱਖ (ਮਾਇਆ ਵਲੋਂ) ਰੱਜ ਗਏ ਹਨ, ਉਹ ਪੂਰਨ ਮਨੁੱਖ ਬਣ ਗਏ ਹਨ, ਕਦੇ (ਮਾਇਆ ਦੇ ਲਾਹੇ ਘਾਟੇ ਵਿਚ) ਡੋਲਦੇ ਨਹੀਂ;

ਪ੍ਰਭੂ ਦੇ ਪਿਆਰ ਦੇ ਸੁਆਦ ਦੀ ਮੌਜ ਵਿਚ ਉਹ ਨਕਾ-ਨਕ ਭਰੇ ਰਹਿੰਦੇ ਹਨ, ਸਾਧ ਜਨਾਂ ਦੀ ਸੰਗਤਿ ਵਿਚ ਰਹਿ ਕੇ (ਉਹਨਾਂ ਦੇ ਅੰਦਰ) (ਪ੍ਰਭੂ-ਮਿਲਾਪ ਦਾ) ਚਾਉ ਪੈਦਾ ਹੁੰਦਾ ਹੈ;

ਹੋਰ ਸਾਰੇ (ਆਸਰੇ) ਛੱਡ ਕੇ ਉਹ ਪ੍ਰਭੂ ਦੀ ਸਰਨ ਪੈਂਦੇ ਹਨ, ਉਹਨਾਂ ਦੇ ਅੰਦਰ ਚਾਨਣ ਹੋ ਜਾਂਦਾ ਹੈ, ਤੇ ਹਰ ਵੇਲੇ ਉਹਨਾਂ ਦੀ ਲਿਵ (ਪ੍ਰਭੂ-ਚਰਨਾਂ ਵਿਚ) ਲੱਗੀ ਰਹਿੰਦੀ ਹੈ ।

ਵੱਡੇ ਭਾਗਾਂ ਵਾਲੇ ਬੰਦਿਆਂ ਨੇ ਪ੍ਰਭੂ ਨੂੰ ਸਿਮਰਿਆ ਹੈ । ਹੇ ਨਾਨਕ ! ਪ੍ਰਭੂ ਦੇ ਨਾਮ ਵਿਚ ਰੱਤਿਆਂ ਸੁਖ ਹੁੰਦਾ ਹੈ ।੨।

**ਸੇਵਕ ਕੀ ਮਨਸਾ ਪੂਰੀ ਭਈ ॥ ਸਤਿਗੁਰ ਤੇ ਨਿਰਮਲ ਮਤਿ ਲਈ ॥ ਜਨ ਕਉ ਪ੍ਰਭੁ ਹੋਇਓ ਦਇਆਲੁ ॥ ਸੇਵਕੁ ਕੀਨੋ ਸਦਾ ਨਿਹਾਲੁ ॥ ਬੰਧਨ ਕਾਟਿ ਮੁਕਤਿ ਜਨੁ ਭਇਆ ॥ ਜਨਮ ਮਰਨ ਦੂਖੁ ਭ੍ਰਮੁ ਗਇਆ ॥ ਇਛ ਪੁੰਨੀ ਸਰਧਾ ਸਭ ਪੂਰੀ ॥ ਰਵਿ ਰਹਿਆ ਸਦ ਸੰਗਿ ਹਜੂਰੀ ॥ ਜਿਸ ਕਾ ਸਾ ਤਿਨਿ ਲੀਆ ਮਿਲਾਇ ॥ ਨਾਨਕ ਭਗਤੀ ਨਾਮਿ ਸਮਾਇ ॥੩॥ {ਪੰਨਾ ੨੮੯}**

**ਪਦ ਅਰਥ** :—ਮਨਸਾ—ਮਨ ਦੀ ਇੱਛਾ । ਮਤਿ—ਸਿੱਖਿਆ । ਜਨ ਕਉ—ਆਪਣੇ ਸੇਵਕ ਨੂੰ । ਨਿਹਾਲੁ—ਪ੍ਰਸੰਨ, ਖ਼ੁਸ਼ । ਭ੍ਰਮੁ—ਭਰਮ, ਭੁਲੇਖਾ, ਸਹਸਾ । ਰਵਿ ਰਹਿਆ—ਸਭ ਥਾਈਂ ਮੌਜੂਦ । ਸਦ—ਸਦਾ । ਸੰਗਿ—ਨਾਲ । ਹਜੂਰੀ—ਅੰਗ-ਸੰਗ । ਸਾ—ਸੀ, ਬਣਿਆ । ਤਿਨਿ—ਉਸ ਪ੍ਰਭੂ ਨੇ ।

**ਅਰਥ** :—(ਜਦੋਂ ਸੇਵਕ) ਆਪਣੇ ਗੁਰੂ ਤੋਂ ਉੱਤਮ ਸਿੱਖਿਆ ਲੈਂਦਾ ਹੈ (ਤਦੋਂ ਸੇਵਕ ਦੇ ਮਨ ਦੇ ਫੁਰਨੇ ਪੂਰਨ ਹੋ ਜਾਂਦੇ ਹਨ, ਭਾਵ, ਮਾਇਆ ਵਾਲੀ ਦੌੜ ਮੁੱਕ ਜਾਂਦੀ ਹੈ);

ਪ੍ਰਭੂ ਆਪਣੇ (ਅਜੇਹੇ) ਸੇਵਕ ਉਤੇ ਮੇਹਰ ਕਰਦਾ ਹੈ, ਤੇ, ਸੇਵਕ ਨੂੰ ਸਦਾ ਖਿੜੇ-ਮੱਥੇ ਰੱਖਦਾ ਹੈ;

ਸੇਵਕ (ਮਾਇਆ ਵਾਲੇ) ਜ਼ੰਜੀਰ ਤੋੜ ਕੇ ਖਲਾਸਾ ਹੋ ਜਾਂਦਾ ਹੈ, ਉਸ ਦਾ ਜਨਮ ਮਰਨ (ਦੇ ਗੇੜ) ਦਾ ਦੁੱਖ ਤੇ ਸਹਸਾ ਮੁੱਕ ਜਾਂਦਾ ਹੈ ।

ਸੇਵਕ ਦੀ ਇੱਛਾ ਤੇ ਸਰਧਾ ਸਭ ਸਿਰੇ ਚੜ੍ਹ ਜਾਂਦੀ ਹੈ, ਉਸ ਨੂੰ ਪ੍ਰਭੂ ਸਭ ਥਾਈਂ ਵਿਆਪਕ ਆਪਣੇ ਨਾਲ ਅੰਗ-ਸੰਗ ਦਿੱਸਦਾ ਹੈ ।

ਹੇ ਨਾਨਕ ! ਜਿਸ ਮਾਲਕ ਦਾ ਉਹ ਸੇਵਕ ਬਣਦਾ ਹੈ, ਉਹ ਆਪਣੇ ਨਾਲ ਮਿਲਾ ਲੈਂਦਾ ਹੈ, ਸੇਵਕ ਭਗਤੀ ਕਰ ਕੇ ਨਾਮ ਵਿਚ ਟਿਕਿਆ ਰਹਿੰਦਾ ਹੈ ।੩।

**ਸੋ ਕਿਉ ਬਿਸਰੈ ਜਿ ਘਾਲ ਨਾ ਭਾਨੈ ॥ ਸੋ ਕਿਉ ਬਿਸਰੈ ਜਿ ਕੀਆ ਜਾਨੈ ॥ ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥ ਸੋ ਕਿਉ ਬਿਸਰੈ ਜਿ ਜੀਵਨ ਜੀਆ ॥ ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥ ਗੁਰ ਪ੍ਰਸਾਦਿ ਕੋ ਬਿਰਲਾ ਲਾਖੈ ॥ ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥ ਗੁਰਿ ਪੂਰੈ ਤਤੁ ਇਹੈ ਬੁਝਾਇਆ ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥੪॥ {ਪੰਨਾ ੨੯੦}**

**ਪਦ ਅਰਥ** :—ਸੋ—ਉਹ ਪ੍ਰਭੂ । ਘਾਲ—ਮੇਹਨਤ । ਨ ਭਾਨੈ—ਨਹੀਂ ਭੰਨਦਾ, ਅਜਾਈਂ ਨਹੀਂ ਜਾਣ ਦੇਂਦਾ । ਕੀਆ—ਕੀਤਾ, ਕੀਤੀ ਹੋਈ ਕਮਾਈ । ਜਾਨੈ—ਚੇਤੇ ਰੱਖਦਾ ਹੈ । ਜੀਵਨ ਜੀਆ—(ਜੀਵਾਂ ਦੀ) ਜ਼ਿੰਦਗੀ ਦਾ ਆਸਰਾ । ਅਗਨਿ—(ਮਾਂ ਦੇ ਪੇਟ ਦੀ) ਅੱਗ । ਲਾਖੈ—ਸਮਝਦਾ ਹੈ । ਬਿਖੁ—ਮਾਇਆ ਦੀ ਵਿਹੁ । ਗੁਰਿ ਪੂਰੈ—ਪੂਰੇ ਗੁਰੂ ਨੇ । ਤਤੁ—ਅਸਲੀਅਤ । ਜਨ—ਜਨਾਂ ਨੇ, ਸੇਵਕਾਂ ਨੇ ।

**ਅਰਥ** :—(ਮਨੁੱਖ ਨੂੰ) ਉਹ ਪ੍ਰਭੂ ਕਿਉਂ ਵਿਸਰ ਜਾਏ ਜੋ (ਮਨੁੱਖ ਦੀ ਕੀਤੀ) ਮੇਹਨਤ ਨੂੰ ਅਜਾਈਂ ਨਹੀਂ ਜਾਣ ਦੇਂਦਾ, ਜੋ ਕੀਤੀ ਕਮਾਈ ਨੂੰ ਚੇਤੇ ਰੱਖਦਾ ਹੈ ?

ਉਹ ਪ੍ਰਭੂ ਕਿਉਂ ਭੁੱਲ ਜਾਏ ਜਿਸ ਨੇ ਸਭ ਕੁਝ ਦਿੱਤਾ ਹੈ, ਜੋ ਜੀਵਾਂ ਦੀ ਜ਼ਿੰਦਗੀ ਦਾ ਆਸਰਾ ਹੈ ?

ਉਹ ਅਕਾਲ ਪੁਰਖ ਕਿਉਂ ਵਿਸਰ ਜਾਏ ਜੋ (ਮਾਂ ਦੇ ਪੇਟ ਦੀ) ਅੱਗ ਵਿਚ ਬਚਾ ਕੇ ਰੱਖਦਾ ਹੈ ? (ਪਰ) ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ (ਇਹ ਗੱਲ) ਸਮਝਦਾ ਹੈ ।

ਉਹ ਅਕਾਲ ਪੁਰਖ ਕਿਉਂ ਭੁੱਲ ਜਾਏ ਜੋ (ਮਾਇਆ-ਰੂਪ) ਜ਼ਹਰ ਤੋਂ ਬਚਾਉਂਦਾ ਹੈ ਅਤੇ ਕਈ ਜਨਮ ਦੇ ਵਿਛੁੜੇ ਹੋਏ ਜੀਵ ਨੂੰ (ਆਪਣੇ ਨਾਲ) ਜੋੜ ਲੈਂਦਾ ਹੈ ?

(ਜਿਨ੍ਹਾਂ ਸੇਵਕਾਂ ਨੂੰ) ਪੂਰੇ ਗੁਰੂ ਨੇ ਇਹ ਗੱਲ ਸਮਝਾਈ ਹੈ, ਹੇ ਨਾਨਕ ! ਉਹਨਾਂ ਨੇ ਆਪਣੇ ਪ੍ਰਭੂ ਨੂੰ ਸਿਮਰਿਆ ਹੈ ।੪।

**ਸਾਜਨ ਸੰਤ ਕਰਹੁ ਇਹੁ ਕਾਮੁ ॥ ਆਨ ਤਿਆਗਿ ਜਪਹੁ ਹਰਿ ਨਾਮੁ ॥ ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥ ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥ ਸਰਬ ਕਲਿਆਣ ਸੂਖ ਨਿਧਿ ਨਾਮੁ ॥ ਬੂਡਤ ਜਾਤ ਪਾਏ ਬਿਸ੍ਰਾਮੁ ॥ ਸਗਲ ਦੂਖ ਕਾ ਹੋਵਤ ਨਾਸੁ ॥ ਨਾਨਕ ਨਾਮੁ ਜਪਹੁ ਗੁਨਤਾਸੁ ॥੫॥ {ਪੰਨਾ ੨੯੦}**

**ਪਦ ਅਰਥ** :—ਆਨ—ਹੋਰ । ਤਿਆਗਿ—ਛੱਡ ਕੇ । ਅਵਰਹ—ਹੋਰਨਾਂ ਨੂੰ । ਭਗਤਿ ਭਾਇ—ਭਗਤੀ ਦੇ ਪਿਆਰ ਨਾਲ । ਛਾਰੁ—ਸੁਆਹ, ਵਿਅਰਥ । ਕਲਿਆਣ—ਭਲੇ ਭਾਗ । ਨਿਧਿ—ਖ਼ਜ਼ਾਨਾ । ਬੂਡਤ ਜਾਤ—ਡੁੱਬਦਾ ਜਾਂਦਾ । ਬਿਸ੍ਰਾਮੁ—ਟਿਕਾਣਾ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ ।

**ਅਰਥ** :—ਹੇ ਸੱਜਣ ਜਨੋ ! ਹੇ ਸੰਤ ਜਨੋ ! ਇਹ ਕੰਮ ਕਰੋ, ਹੋਰ ਸਾਰੇ (ਆਹਰ) ਛੱਡ ਕੇ ਪ੍ਰਭੂ ਦਾ ਨਾਮ ਜਪਹੁ;

ਸਦਾ ਸਿਮਰੋ ਤੇ ਸਿਮਰ ਕੇ ਸੁਖ ਹਾਸਲ ਕਰੋ; ਪ੍ਰਭੂ ਦਾ ਨਾਮ ਆਪ ਜਪਹੁ ਤੇ ਹੋਰਨਾਂ ਨੂੰ ਭੀ ਜਪਾਵਹੁ ।

ਪ੍ਰਭੂ ਦੀ ਭਗਤੀ ਵਿਚ ਨਿਹੁੰ ਲਾਇਆਂ ਇਹ ਸੰਸਾਰ (ਸਮੁੰਦਰ) ਤਰੀਦਾ ਹੈ, ਭਗਤੀ ਤੋਂ ਬਿਨਾ ਇਹ ਸਰੀਰ ਕਿਸੇ ਕੰਮ ਨਹੀਂ ।

ਪ੍ਰਭੂ ਦਾ ਨਾਮ ਭਲੇ ਭਾਗਾਂ ਤੇ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, (ਨਾਮ ਜਪਿਆਂ ਵਿਕਾਰਾਂ ਵਿਚ) ਡੁੱਬਦੇ ਜਾਂਦੇ ਨੂੰ ਆਸਰਾ ਟਿਕਾਣਾ ਮਿਲਦਾ ਹੈ;

(ਤੇ) ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ । (ਤਾਂ ਤੇ) ਹੇ ਨਾਨਕ ! ਨਾਮ ਜਪਹੁ, (ਨਾਮ ਹੀ) ਗੁਣਾਂ ਦਾ ਖ਼ਜ਼ਾਨਾ (ਹੈ) ।੫।

**ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥ ਮਨ ਤਨ ਅੰਤਰਿ ਇਹੀ ਸੁਆਉ ॥ ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ ॥ ਮਨੁ ਬਿਗਸੈ ਸਾਧ ਚਰਨ ਧੋਇ ॥ ਭਗਤ ਜਨਾ ਕੈ ਮਨਿ ਤਨਿ ਰੰਗੁ ॥ ਬਿਰਲਾ ਕੋਊ ਪਾਵੈ ਸੰਗੁ ॥ ਏਕ ਬਸਤੁ ਦੀਜੈ ਕਰਿ ਮਇਆ ॥ ਗੁਰ ਪ੍ਰਸਾਦਿ ਨਾਮੁ ਜਪਿ ਲਇਆ ॥ ਤਾ ਕੀ ਉਪਮਾ ਕਹੀ ਨ ਜਾਇ ॥ ਨਾਨਕ ਰਹਿਆ ਸਰਬ ਸਮਾਇ ॥੬॥ {ਪੰਨਾ ੨੯੦}**

**ਪਦ ਅਰਥ** :—ਉਪਜੀ—ਪੈਦਾ ਹੋਈ । ਪ੍ਰੇਮ ਰਸੁ—ਪ੍ਰੇਮ ਦਾ ਸੁਆਦ । ਸੁਆਉ—ਸੁਆਰਥ, ਚਾਹ । ਨੇਤ੍ਰਹੁ—ਅੱਖਾਂ ਨਾਲ । ਪੇਖਿ—ਵੇਖ ਕੇ । ਦਰਸੁ—ਦਰਸਨ । ਬਿਗਸੈ—ਖਿੜ ਪੈਂਦਾ ਹੈ । ਰੰਗੁ—ਮੌਜ, ਪਿਆਰ । ਸੰਗੁ—ਸੰਗਤਿ, ਸਾਥ । ਬਸਤੁ—ਚੀਜ਼ । ਮਇਆ—ਮੇਹਰ । ਉਪਮਾ—ਵਡਿਆਈ ।

**ਅਰਥ** :—(ਜਿਸ ਦੇ ਅੰਦਰ ਪ੍ਰਭੂ ਦੀ) ਪ੍ਰੀਤ ਪੈਦਾ ਹੋਈ ਹੈ, ਪ੍ਰਭੂ ਦੇ ਪਿਆਰ ਦਾ ਸੁਆਦ ਤੇ ਚਾਉ ਪੈਦਾ ਹੋਇਆ ਹੈ, ਉਸ ਦੇ ਮਨ ਤੇ ਤਨ ਵਿਚ ਇਹੀ ਚਾਹ ਹੈ (ਕਿ ਨਾਮ ਦੀ ਦਾਤਿ ਮਿਲੇ) ।

ਅੱਖਾਂ ਨਾਲ (ਗੁਰੂ ਦਾ) ਦੀਦਾਰ ਕਰ ਕੇ ਉਸ ਨੂੰ ਸੁਖ ਹੁੰਦਾ ਹੈ, ਗੁਰੂ ਦੇ ਚਰਨ ਧੋ ਕੇ ਉਸ ਦਾ ਮਨ ਖਿੜ ਆਉਂਦਾ ਹੈ ।

ਭਗਤਾਂ ਦੇ ਮਨ ਤੇ ਸਰੀਰ ਵਿਚ (ਪ੍ਰਭੂ ਦਾ) ਪਿਆਰ ਟਿਕਿਆ ਰਹਿੰਦਾ ਹੈ, (ਪਰ) ਕਿਸੇ ਵਿਰਲੇ ਭਾਗਾਂ ਵਾਲੇ ਨੂੰ ਉਹਨਾਂ ਦੀ ਸੰਗਤਿ ਨਸੀਬ ਹੁੰਦੀ ਹੈ ।

(ਹੇ ਪ੍ਰਭੂ !) ਇਕ ਨਾਮ-ਵਸਤੂ ਮੇਹਰ ਕਰ ਕੇ (ਸਾਨੂੰ) ਦੇਹ, (ਤਾਂ ਜੋ) ਗੁਰੂ ਦੀ ਕਿਰਪਾ ਨਾਲ ਤੇਰਾ ਨਾਮ ਜਪ ਸਕੀਏ ।

ਹੇ ਨਾਨਕ ! ਉਹ ਪ੍ਰਭੂ ਸਭ ਥਾਈਂ ਮੌਜੂਦ ਹੈ, ਉਸ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ ।੬।

**ਪ੍ਰਭ ਬਖਸੰਦ ਦੀਨ ਦਇਆਲ ॥ ਭਗਤਿ ਵਛਲ ਸਦਾ ਕਿਰਪਾਲ ॥ ਅਨਾਥ ਨਾਥ ਗੋਬਿੰਦ ਗੁਪਾਲ ॥ ਸਰਬ ਘਟਾ ਕਰਤ ਪ੍ਰਤਿਪਾਲ ॥ ਆਦਿ ਪੁਰਖ ਕਾਰਣ ਕਰਤਾਰ ॥ ਭਗਤ ਜਨਾ ਕੇ ਪ੍ਰਾਨ ਅਧਾਰ ॥ ਜੋ ਜੋ ਜਪੈ ਸੁ ਹੋਇ ਪੁਨੀਤ ॥ ਭਗਤਿ ਭਾਇ ਲਾਵੈ ਮਨ ਹੀਤ ॥ ਹਮ ਨਿਰਗੁਨੀਆਰ ਨੀਚ ਅਜਾਨ ॥ ਨਾਨਕ ਤੁਮਰੀ ਸਰਨਿ ਪੁਰਖ ਭਗਵਾਨ ॥੭॥ {ਪੰਨਾ ੨੯੦}**

**ਪਦ ਅਰਥ** :—ਪ੍ਰਭ ਬਖਸੰਦ—ਹੇ ਬਖ਼ਸ਼ਨਹਾਰ ਪ੍ਰਭੂ ! ਭਗਤਿ ਵਛਲ—ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਪ੍ਰਤਿਪਾਲ—ਪਾਲਨਾ । ਅਧਾਰ—ਆਸਰਾ । ਪੁਨੀਤ—ਪਵਿੱਤ੍ਰ । ਹੀਤ—ਹਿਤ, ਪਿਆਰ । ਨਿਰਗੁਨੀਆਰ—ਗੁਣ-ਹੀਨ ।

**ਅਰਥ** :—ਹੇ ਬਖ਼ਸ਼ਨਹਾਰ ਪ੍ਰਭੂ ! ਹੇ ਗਰੀਬਾਂ ਤੇ ਤਰਸ ਕਰਨ ਵਾਲੇ ! ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਹੇ ਸਦਾ ਦਇਆ ਦੇ ਘਰ !

ਹੇ ਅਨਾਥਾਂ ਦੇ ਨਾਥ ! ਹੇ ਗੋਬਿੰਦ ! ਹੇ ਗੋਪਾਲ ! ਹੇ ਸਾਰੇ ਸਰੀਰਾਂ ਦੀ ਪਾਲਣਾ ਕਰਨ ਵਾਲੇ !

ਹੇ ਸਭ ਦੇ ਮੁੱਢ ਤੇ ਸਭ ਵਿੱਚ ਵਿਆਪਕ ਪ੍ਰਭੂ ! ਹੇ (ਜਗਤ ਦੇ) ਮੂਲ ! ਹੇ ਕਰਤਾਰ ! ਹੇ ਭਗਤਾਂ ਦੀ ਜ਼ਿੰਦਗੀ ਦੇ ਆਸਰੇ !

ਜੋ ਜੋ ਮਨੁੱਖ ਭਗਤੀ-ਭਾਵ ਨਾਲ ਆਪਣੇ ਮਨ ਵਿਚ ਤੇਰਾ ਪਿਆਰ ਟਿਕਾਉਂਦਾ ਹੈ ਤੇ ਤੈਨੂੰ ਜਪਦਾ ਹੈ, ਉਹ ਪਵ੍ਰਿੱਤ ਹੋ ਜਾਂਦਾ ਹੈ ।

ਹੇ ਨਾਨਕ ! (ਬੇਨਤੀ ਕਰ ਤੇ ਆਖ—) ਹੇ ਅਕਾਲ ਪੁਰਖ ! ਹੇ ਭਗਵਾਨ ! ਅਸੀ ਤੇਰੀ ਸਰਨ ਆਏ ਹਾਂ, ਅਸੀ ਨੀਚ ਹਾਂ, ਅੰਞਾਣ ਹਾਂ ਤੇ ਗੁਣ-ਹੀਨ ਹਾਂ ।੭।

**ਸਰਬ ਬੈਕੁੰਠ ਮੁਕਤਿ ਮੋਖ ਪਾਏ ॥ ਏਕ ਨਿਮਖ ਹਰਿ ਕੇ ਗੁਨ ਗਾਏ ॥ ਅਨਿਕ ਰਾਜ ਭੋਗ ਬਡਿਆਈ ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥ ਬਹੁ ਭੋਜਨ ਕਾਪਰ ਸੰਗੀਤ ॥ ਰਸਨਾ ਜਪਤੀ ਹਰਿ ਹਰਿ ਨੀਤ ॥ ਭਲੀ ਸੁ ਕਰਨੀ ਸੋਭਾ ਧਨਵੰਤ ॥ ਹਿਰਦੈ ਬਸੇ ਪੂਰਨ ਗੁਰਮੰਤ ॥ ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥੮॥੨੦॥ {ਪੰਨਾ ੨੯੦}**

**ਪਦ ਅਰਥ** :—ਏਕ ਨਿਮਖ—ਅੱਖ ਦਾ ਇਕ ਫੋਰ । ਬੈਕੁੰਠ—ਸੁਰਗ । ਮਨਿ—ਮਨ ਵਿਚ । ਭਾਈ—ਚੰਗੀ ਲੱਗੀ । ਕਾਪਰ—ਕੱਪੜੇ । ਸੰਗੀਤ—ਰਾਗ-ਰੰਗ । ਰਸਨਾ—ਜੀਭ । ਨੀਤ—ਨਿੱਤ, ਸਦਾ । ਕਰਨੀ—ਆਚਰਨ । ਗੁਰਮੰਤ—ਗੁਰੂ ਦਾ ਉਪਦੇਸ਼ ।

**ਅਰਥ** :—ਜਿਸ ਮਨੁੱਖ ਨੇ ਅੱਖ ਦਾ ਇਕ ਫੋਰ ਮਾਤ੍ਰ ਭੀ ਪ੍ਰਭੂ ਦੇ ਗੁਣ ਗਾਏ ਹਨ, ਉਸ ਨੇ (ਮਾਨੋ) ਸਾਰੇ ਸੁਰਗ ਤੇ ਮੋਖ ਮੁਕਤੀ ਹਾਸਲ ਕਰ ਲਏ ਹਨ ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਨਾਮ ਦੀ ਗੱਲ-ਬਾਤ ਮਿੱਠੀ ਲੱਗੀ ਹੈ, ਉਸ ਨੂੰ (ਮਾਨੋ) ਅਨੇਕਾਂ ਰਾਜ-ਭੋਗ ਪਦਾਰਥ ਤੇ ਵਡਿਆਈਆਂ ਮਿਲ ਗਈਆਂ ਹਨ ।

ਜਿਸ ਮਨੁੱਖ ਦੀ ਜੀਭ ਸਦਾ ਪ੍ਰਭੂ ਦਾ ਨਾਮ ਜਪਦੀ ਹੈ, ਉਸ ਨੂੰ (ਮਾਨੋ) ਕਈ ਕਿਸਮ ਦੇ ਖਾਣੇ ਕੱਪੜੇ ਤੇ ਰਾਗ-ਰੰਗ ਹਾਸਲ ਹੋ ਗਏ ਹਨ ।

ਜਿਸ ਮਨੁੱਖ ਦੇ ਹਿਰਦੇ ਵਿਚ ਪੂਰੇ ਗੁਰੂ ਦਾ ਉਪਦੇਸ਼ ਵੱਸਦਾ ਹੈ, ਉਸੇ ਦਾ ਹੀ ਆਚਰਨ ਭਲਾ ਹੈ, ਉਸੇ ਨੂੰ ਹੀ ਸੋਭਾ ਮਿਲਦੀ ਹੈ, ਓਹੀ ਧਨਾਢ ਹੈ ।

ਹੇ ਪ੍ਰਭੂ ! ਆਪਣੇ ਸੰਤਾਂ ਦੀ ਸੰਗਤ ਵਿਚ ਥਾਂ ਦੇਹ । ਹੇ ਨਾਨਕ ! (ਸਤਸੰਗ ਵਿਚ ਰਿਹਾਂ) ਸਾਰੇ ਸੁਖਾਂ ਦਾ ਪ੍ਰਕਾਸ਼ ਹੋ ਜਾਂਦਾ ਹੈ ।੮।੨੦।

**ਸਲੋਕੁ ॥ ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥ ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥੧॥ {ਪੰਨਾ ੨੯੦}**

**ਪਦ ਅਰਥ** :—ਸਰਗੁਨ—ਤ੍ਰਿਗੁਣੀ ਮਾਇਆ ਦਾ ਰੂਪ । ਨਿਰਗੁਨ—ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰੇ । ਨਿਰੰਕਾਰ—ਆਕਾਰ-ਰਹਿਤ । ਸੁੰਨ—ਸੁੰਞ, ਜਿਥੇ ਕੁਝ ਨਾਹ ਹੋਵੇ । ਸੁੰਨ ਸਮਾਧੀ—ਟਿਕਾਉ ਦੀ ਉਹ ਅਵਸਥਾ ਜਿਥੇ ਸੁੰਞ ਹੋਵੇ, ਕੋਈ ਫੁਰਨਾ ਨਾਹ ਉਠੇ । ਕੀਆ—ਪੈਦਾ ਕੀਤਾ ਹੋਇਆ । ਜਾਪਿ—ਜਾਪੈ, ਜਪ ਰਿਹਾ ਹੈ, ਯਾਦ ਕਰ ਰਿਹਾ ਹੈ ।

**ਅਰਥ** :—ਨਿਰੰਕਾਰ (ਭਾਵ, ਆਕਾਰ-ਰਹਿਤ ਅਕਾਲ ਪੁਰਖ) ਤ੍ਰਿਗੁਣੀ ਮਾਇਆ ਦਾ ਰੂਪ (ਭਾਵ, ਜਗਤ ਰੂਪ) ਭੀ ਆਪ ਹੈ ਤੇ ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰੇ ਭੀ ਆਪ ਹੀ ਹੈ, ਅਫੁਰ ਅਵਸਥਾ ਵਿਚ ਟਿਕਿਆ ਹੋਇਆ ਭੀ ਆਪ ਹੀ ਹੈ । ਹੇ ਨਾਨਕ ! (ਇਹ ਸਾਰਾ ਜਗਤ) ਪ੍ਰਭੂ ਨੇ ਆਪ ਹੀ ਰਚਿਆ ਹੈ (ਤੇ ਜਗਤ ਦੇ ਜੀਵਾਂ ਵਿਚ ਬੈਠ ਕੇ) ਆਪ ਹੀ (ਆਪਣੇ ਆਪ ਨੂੰ ਯਾਦ ਕਰ ਰਿਹਾ ਹੈ ।੧।

**ਅਸਟਪਦੀ ॥ ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ ਕਹ ਤੇ ਹੋਤਾ ॥ ਜਬ ਧਾਰੀ ਆਪਨ ਸੁੰਨ ਸਮਾਧਿ ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥ ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥ ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥ ਜਬ ਆਪਨ ਆਪ ਆਪਿ ਪਾਰਬ੍ਰਹਮ ॥ ਤਬ ਮੋਹ ਕਹਾ ਕਿਸੁ ਹੋਵਤ ਭਰਮ ॥ ਆਪਨ ਖੇਲੁ ਆਪਿ ਵਰਤੀਜਾ ॥ ਨਾਨਕ ਕਰਨੈਹਾਰੁ ਨ ਦੂਜਾ ॥੧॥ {ਪੰਨਾ ੨੯੦-੨੯੧}**

**ਪਦ ਅਰਥ** :—ਅਕਾਰੁ—ਸਰੂਪ, ਸ਼ਕਲ । ਦ੍ਰਿਸਟੇਤਾ—ਦਿੱਸਦਾ । ਕਹ ਤੇ—ਕਿਸ (ਜੀਵ) ਤੋਂ ? ਕਿਸੁ ਸੰਗਿ—ਕਿਸ ਦੇ ਨਾਲ ? ਬਰਨੁ—ਵਰਣ, ਰੰਗ । ਚਿਹਨੁ—ਨਿਸ਼ਾਨ । ਨ ਜਾਪਤ—ਨਹੀਂ ਸੀ ਜਾਪਦਾ, ਨਹੀਂ ਸੀ ਦਿੱਸਦਾ । ਹਰਖ—ਖ਼ੁਸ਼ੀ । ਸੋਗ—ਚਿੰਤਾ । ਬਿਆਪਤ—ਪੋਹ ਸਕਦਾ ਸੀ । ਵਰਤੀਜਾ—ਵਰਤਾਇਆ ।

**ਅਰਥ** :—ਜਦੋਂ (ਜਗਤ ਦੇ ਜੀਆਂ ਦੀ ਅਜੇ) ਕੋਈ ਸ਼ਕਲ ਹੀ ਨਹੀਂ ਦਿੱਸਦੀ ਸੀ, ਤਦੋਂ ਪਾਪ ਜਾਂ ਪੁੰਨ ਕਿਸ (ਜੀਵ) ਤੋਂ ਹੋ ਸਕਦਾ ਸੀ ?

ਜਦੋਂ (ਪ੍ਰਭੂ ਨੇ) ਆਪ ਅਫੁਰ ਅਵਸਥਾ ਵਾਲੀ ਸਮਾਧੀ ਲਾਈ ਹੋਈ ਸੀ (ਭਾਵ ਜਦੋਂ ਆਪਣੇ ਆਪ ਵਿਚ ਹੀ ਮਸਤ ਸੀ) ਤਦੋਂ (ਕਿਸ ਨੇ) ਕਿਸੇ ਨਾਲ ਵੈਰ-ਵਿਰੋਧ ਕਮਾਉਣਾ ਸੀ ?

ਜਦੋਂ ਇਸ (ਜਗਤ) ਦਾ ਕੋਈ ਰੰਗ-ਰੂਪ ਹੀ ਨਹੀਂ ਸੀ ਦਿੱਸਦਾ, ਤਦੋਂ ਦੱਸੋ ਖ਼ੁਸ਼ੀ ਜਾਂ ਚਿੰਤਾ ਕਿਸ ਨੂੰ ਪੋਹ ਸਕਦੇ ਸਨ ?

ਜਦੋਂ ਅਕਾਲ ਪੁਰਖ ਕੇਵਲ ਆਪ ਹੀ ਆਪ ਸੀ, ਤਦੋਂ ਮੋਹ ਕਿਥੇ ਹੋ ਸਕਦਾ ਸੀ, ਤੇ ਭਰਮ-ਭੁਲੇਖੇ ਕਿਸ ਨੂੰ ਹੋ ਸਕਦੇ ਸਨ ?

ਹੇ ਨਾਨਕ ! (ਜਗਤ ਰੂਪ) ਅਪਾਣੀ ਖੇਡ ਪ੍ਰਭੂ ਨੇ ਆਪ ਬਣਾਈ ਹੈ, (ਉਸ ਤੋਂ ਬਿਨਾ ਇਸ ਖੇਡ ਦਾ) ਬਨਾਉਣ ਵਾਲਾ ਕੋਈ ਹੋਰ ਨਹੀਂ ਹੈ ।੧।

**ਜਬ ਹੋਵਤ ਪ੍ਰਭ ਕੇਵਲ ਧਨੀ ॥ ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥ ਜਬ ਏਕਹਿ ਹਰਿ ਅਗਮ ਅਪਾਰ ॥ ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥ ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥ ਤਬ ਸਿਵ ਸਕਤਿ ਕਹਹੁ**

**ਕਿਤੁ ਠਾਇ ॥ ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥ ਤਬ ਕਵਨ ਨਿਡਰੁ ਕਵਨ ਕਤ ਡਰੈ ॥ ਆਪਨ ਚਲਿਤ ਆਪਿ ਕਰਨੈਹਾਰ ॥ ਨਾਨਕ ਠਾਕੁਰ ਅਗਮ ਅਪਾਰ ॥੨॥ {ਪੰਨਾ ੨੯੧}**

**ਪਦ ਅਰਥ** :—ਧਨੀ—ਮਾਲਕ । ਬੰਧ—(ਮਾਇਆ ਦੇ) ਬੰਧਨ । ਮੁਕਤਿ—ਮਾਇਆ ਤੋਂ ਖ਼ਲਾਸੀ । ਗਨੀ—ਸਮਝੀਏ । ਅਗਮ—ਜਿਸ ਤਕ ਪਹੁੰਚ ਨ ਹੋ ਸਕੇ । ਅਪਾਰ—ਬੇਅੰਤ । ਅਉਤਾਰ—ਜਨਮ ਲੈਣ ਵਾਲੇ, ਉਤਰਨ ਵਾਲੇ । ਸਿਵ—ਜੀਵਾਤਮਾ । ਸਕਤਿ—ਮਾਇਆ । ਕਿਤੁ ਠਾਇ—ਕਿਥੇ ? ਚਲਿਤ—ਤਮਾਸ਼ੇ ।

**ਅਰਥ** :—ਜਦੋਂ ਮਾਲਕ ਪ੍ਰਭੂ ਸਿਰਫ਼ (ਆਪ ਹੀ) ਸੀ, ਤਦੋਂ ਦੱਸੋ, ਕਿਸ ਨੂੰ ਬੰਧਨਾਂ ਵਿਚ ਫਸਿਆ ਹੋਇਆ, ਤੇ ਕਿਸ ਨੂੰ ਮੁਕਤਿ ਸਮਝੀਏ ?

ਜਦੋਂ ਅਗਮ ਤੇ ਬੇਅੰਤ ਪ੍ਰਭੂ ਇਕ ਆਪ ਹੀ ਸੀ, ਤਦੋਂ ਦੱਸੋ, ਨਰਕਾਂ ਤੇ ਸੁਰਗਾਂ ਵਿਚ ਆਉਣ ਵਾਲੇ ਕੇਹੜੇ ਜੀਵ ਸਨ ?

ਜਦੋਂ ਸੁਤੇ ਹੀ ਪ੍ਰਭੂ ਤ੍ਰਿਗੁਣੀ ਮਾਇਆ ਤੋਂ ਪਰੇ ਸੀ, (ਭਾਵ, ਜਦੋਂ ਉਸ ਨੇ ਮਾਇਆ ਰਚੀ ਹੀ ਨਹੀਂ ਸੀ) ਤਦੋਂ ਦੱਸੋ, ਕਿਥੇ ਸਨ ਜੀਵ ਤੇ ਕਿਥੇ ਸੀ ਮਾਇਆ ?

ਜਦੋਂ ਪ੍ਰਭੂ ਆਪ ਹੀ ਆਪਣੀ ਜੋਤਿ ਜਗਾਈ ਬੈਠਾ ਸੀ, ਤਦੋਂ ਕੌਣ ਨਿਡਰ ਸੀ ਤੇ ਕੌਣ ਕਿਸੇ ਤੋਂ ਡਰਦੇ ਸਨ ?

ਹੇ ਨਾਨਕ ! ਅਕਾਲ ਪੁਰਖ ਅਗਮ ਤੇ ਬੇਅੰਤ ਹੈ; ਆਪਣੇ ਤਮਾਸ਼ੇ ਆਪ ਹੀ ਕਰਨ ਵਾਲਾ ਹੈ ।੨।

**ਅਬਿਨਾਸੀ ਸੁਖ ਆਪਨ ਆਸਨ ॥ ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥ ਜਬ ਪੂਰਨ ਕਰਤਾ ਪ੍ਰਭੁ ਸੋਇ ॥ ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ ॥ ਜਬ ਅਬਿਗਤ ਅਗੋਚਰ ਪ੍ਰਭ ਏਕਾ ॥ ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥ ਜਬ ਨਾਥ ਨਿਰੰਜਨ ਅਗੋਚਰ ਅਗਾਧੇ ॥ ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥ ਆਪਨ ਆਪ ਆਪ ਹੀ ਅਚਰਜਾ ॥ ਨਾਨਕ ਆਪਨ ਰੂਪ ਆਪ ਹੀ ਉਪਰਜਾ ॥੩॥ {ਪੰਨਾ ੨੯੧}**

**ਪਦ ਅਰਥ** :—ਆਸਨ—ਤਖ਼ਤ, ਸਰੂਪ । ਤਹ—ਓਥੇ । ਤ੍ਰਾਸ—ਡਰ । ਜਮ—{ਸ਼ਕਟ. ਯਮ}—ਮੌਤ । ਅਬਿਗਤ—{ਸ਼ਕਟ.ਅ॥ਯ#ਤ}—ਅਦ੍ਰਿਸ਼ਟ ਪ੍ਰਭੂ । ਅਗੋਚਰ—ਜਿਸ ਤਕ ਸਰੀਰਕ ਇੰਦ੍ਰਿਆਂ ਦੀ ਪਹੁੰਚ ਨਾਹ ਹੋਵੇ । ਚਿਤ੍ਰ ਗੁਪਤ—ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ ਪੁੱਛਣ ਵਾਲੇ । ਅਗਾਧ—ਅਥਾਹ । ਅਚਰਜਾ—ਹੈਰਾਨ ਕਰਨ ਵਾਲਾ । ਉਪਰਜਾ—ਪੈਦਾ ਕੀਤਾ ਹੈ ।

**ਅਰਥ** :—ਜਦੋਂ ਅਕਾਲ ਪੁਰਖ ਆਪਣੀ ਮੌਜ ਵਿਚ ਆਪਣੇ ਹੀ ਸਰੂਪ ਵਿਚ ਟਿਕਿਆ ਬੈਠਾ ਸੀ, ਤਦੋਂ ਦੱਸੋ, ਜੰਮਣਾ ਮਰਨਾ ਤੇ ਮੌਤ ਕਿਥੇ ਸਨ ?

ਜਦੋਂ ਕਰਤਾਰ ਪੂਰਨ ਪ੍ਰਭੂ ਆਪ ਹੀ ਸੀ, ਤਦੋਂ ਦੱਸੋ, ਮੌਤ ਦਾ ਡਰ ਕਿਸ ਨੂੰ ਹੋ ਸਕਦਾ ਸੀ ?

ਜਦੋਂ ਅਦ੍ਰਿਸ਼ਟ ਤੇ ਅਗੋਚਰ ਪ੍ਰਭੂ ਇਕ ਆਪ ਹੀ ਸੀ ਤਦੋਂ ਚਿਤ੍ਰ ਗੁਪਤ ਕਿਸ ਨੂੰ ਲੇਖਾ ਪੁੱਛ ਸਕਦੇ ਸਨ ?

ਜਦੋਂ ਮਾਲਕ ਮਾਇਆ-ਰਹਿਤ ਅਥਾਹ ਅਗੋਚਰ ਆਪ ਹੀ ਸੀ, ਤਦੋਂ ਕੌਣ ਮਾਇਆ ਦੇ ਬੰਧਨਾਂ ਤੋਂ ਮੁਕਤ ਸਨ ਤੇ ਕੌਣ ਬੰਧਨਾਂ ਵਿਚ ਬੱਝੇ ਹੋਏ ਹਨ ?

ਉਹ ਅਚਰਜ-ਰੂਪ ਪ੍ਰਭੂ ਆਪਣੇ ਵਰਗਾ ਆਪ ਹੀ ਹੈ । ਹੇ ਨਾਨਕ ! ਆਪਣਾ ਆਕਾਰ ਉਸ ਨੇ ਆਪ ਹੀ ਪੈਦਾ ਕੀਤਾ ਹੈ ।੩।

**ਜਹ ਨਿਰਮਲ ਪੁਰਖੁ ਪੁਰਖਪਤਿ ਹੋਤਾ ॥ ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥ ਜਹ ਨਿਰੰਜਨ ਨਿਰੰਕਾਰ ਨਿਰਬਾਨ ॥ ਤਹ ਕਉਨ ਕਉ ਮਾਨ ਕਉਨ ਅਭਿਮਾਨ ॥ ਜਹ ਸਰੂਪ ਕੇਵਲ ਜਗਦੀਸ ॥ ਤਹ ਛਲ ਛਿਦ੍ਰ ਲਗਤ ਕਹੁ ਕੀਸ ॥ ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥ ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥ ਕਰਨ ਕਰਾਵਨ ਕਰਨੈਹਾਰੁ ॥ ਨਾਨਕ ਕਰਤੇ ਕਾ ਨਾਹਿ ਸੁਮਾਰੁ ॥੪॥ {ਪੰਨਾ ੨੯੧}**

**ਪਦ ਅਰਥ** :—ਪੁਰਖੁ—ਆਕਾਲ ਪੁਰਖ । ਪੁਰਖਪਤਿ—ਪੁਰਖਾਂ ਦਾ ਪਤੀ, ਜੀਵਾਂ ਦਾ ਮਾਲਕ । ਨਿਰਬਾਨ—ਵਾਸ਼ਨਾ-ਰਹਿਤ । ਜਗਦੀਸ—ਜਗਤ ਦਾ (ਈਸ਼) ਮਾਲਕ । ਛਲ—ਧੋਖਾ । ਛਿਦ੍ਰ—ਐਬ । ਕੀਸ—ਕਿਸ ਨੂੰ ? ਤ੍ਰਿਪਤਾਵੈ—ਰੱਜਦਾ ਹੈ । ਸੁਮਾਰੁ—ਅੰਦਾਜ਼ਾ ।

**ਅਰਥ** :—ਜਿਸ ਅਵਸਥਾ ਵਿਚ ਜੀਵਾਂ ਦਾ ਮਾਲਕ ਨਿਰਮਲ ਪ੍ਰਭੂ ਆਪ ਹੀ ਸੀ ਓਥੇ ਉਹ ਮੈਲ-ਰਹਿਤ ਸੀ, ਤਾਂ ਦੱਸੋ, ਉਸ ਨੇ ਕੇਹੜੀ ਮੈਲ ਧੋਣੀ ਸੀ ?

ਜਿਥੇ ਮਾਇਆ-ਰਹਿਤ, ਆਕਾਰ-ਰਹਿਤ ਤੇ ਵਾਸ਼ਨਾ-ਰਹਿਤ ਪ੍ਰਭੂ ਹੀ ਸੀ, ਉਥੇ ਮਾਣ ਅਹੰਕਾਰ ਕਿਸ ਨੂੰ ਹੋਣਾ ਸੀ ?

ਜਿਥੇ ਕੇਵਲ ਜਗਤ ਦੇ ਮਾਲਕ ਪ੍ਰਭੂ ਦੀ ਹੀ ਹਸਤੀ ਸੀ, ਓਥੇ ਦੱਸੋ, ਛਲ ਤੇ ਐਬ ਕਿਸ ਨੂੰ ਲੱਗ ਸਕਦੇ ਸਨ ?

ਜਦੋਂ ਜੋਤਿ-ਰੂਪ ਪ੍ਰਭੂ ਆਪਣੀ ਹੀ ਜੋਤਿ ਵਿਚ ਲੀਨ ਸੀ, ਤਦੋਂ ਕਿਸ ਨੂੰ (ਮਾਇਆ ਦੀ) ਭੁੱਖ ਹੋ ਸਕਦੀ ਸੀ ਤੇ ਕੌਣ ਰੱਜਿਆ ਹੋਇਆ ਸੀ ?

ਕਰਤਾਰ ਆਪ ਹੀ ਸਭ ਕੁਝ ਕਰਨ ਵਾਲਾ ਤੇ ਜੀਵਾਂ ਤੋਂ ਕਰਾਉਣ ਵਾਲਾ ਹੈ । ਹੇ ਨਾਨਕ ! ਕਰਤਾਰ ਦਾ ਅੰਦਾਜ਼ਾ ਨਹੀਂ ਪਾਇਆ ਜਾ ਸਕਦਾ ।੪।

**ਜਬ ਅਪਨੀ ਸੋਭਾ ਆਪਨ ਸੰਗਿ ਬਨਾਈ ॥ ਤਬ ਕਵਨ ਮਾਇ ਬਾਪ ਮਿਤ੍ਰ ਸੁਤ ਭਾਈ ॥ ਜਹ ਸਰਬ ਕਲਾ ਆਪਹਿ ਪਰਬੀਨ ॥ ਤਹ ਬੇਦ ਕਤੇਬ ਕਹਾ ਕੋਊ ਚੀਨ੍ ॥ ਜਬ ਆਪਨ ਆਪੁ ਆਪਿ ਉਰਿਧਾਰੈ ॥ ਤਉ ਸਗਨ ਅਪਸਗਨ ਕਹਾ ਬੀਚਾਰੈ ॥ ਜਹ ਆਪਨ ਊਚ ਆਪਨ ਆਪਿ ਨੇਰਾ ॥ ਤਹ ਕਉਨੁ ਠਾਕੁਰੁ ਕਉਨੁ ਕਹੀਐ ਚੇਰਾ ॥ ਬਿਸਮਨ ਬਿਸਮ ਰਹੇ ਬਿਸਮਾਦ ॥ ਨਾਨਕ ਅਪਨੀ ਗਤਿ ਜਾਨਹੁ ਆਪਿ ॥੫॥ {ਪੰਨਾ ੨੯੧}**

**ਪਦ ਅਰਥ** :—ਸੁਤ—ਪੁਤ੍ਰ । ਭਾਈ—ਭਰਾ । ਕਲਾ—ਤਾਕਤ । ਪਰਬੀਨ—ਸਿਆਣਾ । ਚੀਨ੍—ਜਾਣਦਾ, ਪਛਾਣਦਾ । ਆਪਨ ਆਪੁ—ਆਪਣੇ ਆਪ ਨੂੰ । ਉਰਿਧਾਰੈ—ਹਿਰਦੇ ਵਿਚ ਟਿਕਾਉਂਦਾ ਹੈ । ਠਾਕੁਰੁ—ਮਾਲਕ । ਚੇਰਾ—ਸੇਵਕ । ਕਹਾ ਬੀਚਾਰੈ—ਕਿਥੇ ਕੋਈ ਵਿਚਾਰਦਾ ਹੈ ? ਬਿਸਮਨ ਬਿਸਮ—ਅਚਰਜ ਤੋਂ ਅਚਰਜ ।

ਜਦੋਂ ਪ੍ਰਭੂ ਨੇ ਆਪਣੀ ਸੋਭਾ ਆਪਣੇ ਹੀ ਨਾਲ ਬਣਾਈ ਸੀ (ਭਾਵ, ਜਦੋਂ ਕੋਈ ਹੋਰ ਉਸ ਦੀ ਸੋਭਾ ਕਰਨ ਵਾਲਾ ਨਹੀਂ ਸੀ) ਤਦੋਂ ਕੌਣ ਮਾਂ, ਪਿਉ, ਮਿਤ੍ਰ, ਪੁਤ੍ਰ ਜਾਂ ਭਰਾ ਸੀ ?

ਜਦੋਂ ਅਕਾਲ ਪੁਰਖ ਆਪ ਹੀ ਸਾਰੀਆਂ ਤਾਕਤਾਂ ਵਿਚ ਸਿਆਣਾ ਸੀ, ਤਦੋਂ ਕਿਥੇ ਕੋਈ ਵੇਦ (ਹਿੰਦੂ ਧਰਮ ਪੁਸਤਕ) ਤੇ ਕਤੇਬਾਂ (ਮੁਸਲਮਾਨਾਂ ਦੇ ਧਰਮ ਪੁਸਤਕ) ਵਿਚਾਰਦਾ ਸੀ ?

ਜਦੋਂ ਪ੍ਰਭੂ ਆਪਣੇ ਆਪ ਨੂੰ ਆਪ ਹੀ ਆਪਣੇ ਆਪ ਵਿਚ ਟਿਕਾਈ ਬੈਠਾ ਸੀ, ਤਦੋਂ ਚੰਗੇ ਮੰਦੇ ਸਗਨ ਕੌਣ ਸੋਚਦਾ ਸੀ ? ਦੱਸੋ ਮਾਲਕ ਕੌਣ ਸੀ ਤੇ ਸੇਵਕ ਕੌਣ ਸੀ ?

ਹੇ ਨਾਨਕ ! (ਪ੍ਰਭੂ ਅੱਗੇ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਤੂੰ ਆਪਣੀ ਗਤਿ ਆਪ ਹੀ ਜਾਣਦਾ ਹੈਂ, ਜੀਵ ਤੇਰੀ ਗਤਿ ਭਾਲਦੇ ਹੈਰਾਨ ਤੇ ਅਚਰਜ ਹੋ ਰਹੇ ਹਨ ।੫।

**ਜਹ ਅਛਲ ਅਛੇਦ ਅਭੇਦ ਸਮਾਇਆ ॥ ਊਹਾ ਕਿਸਹਿ ਬਿਆਪਤ ਮਾਇਆ ॥ ਆਪਸ ਕਉ ਆਪਹਿ ਆਦੇਸੁ ॥ ਤਿਹੁ ਗੁਣ ਕਾ ਨਾਹੀ ਪਰਵੇਸੁ ॥ ਜਹ ਏਕਹਿ ਏਕ ਏਕ ਭਗਵੰਤਾ ॥ ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ ॥ ਜਹ ਆਪਨ ਆਪੁ ਆਪਿ ਪਤੀਆਰਾ ॥ ਤਹ ਕਉਨੁ ਕਥੈ ਕਉਨੁ ਸੁਨਨੈਹਾਰਾ ॥ ਬਹੁ ਬੇਅੰਤ ਊਚ ਤੇ ਊਚਾ ॥ ਨਾਨਕ ਆਪਸ ਕਉ ਆਪਹਿ ਪਹੂਚਾ ॥੬॥ {ਪੰਨਾ ੨੯੧}**

**ਪਦ ਅਰਥ** :—ਅਛਲ—ਜੋ ਛਲਿਆ ਨਾਹ ਜਾ ਸਕੇ, ਜਿਸ ਨੂੰ ਧੋਖਾ ਨਾਹ ਦਿੱਤਾ ਜਾ ਸਕੇ । ਅਛੇਦ—ਜੋ ਛੇਦਿਆ ਨਾਹ ਜਾਹ ਸਕੇ, ਨਾਸ-ਰਹਿਤ । ਅਭੇਦ—ਜਿਸ ਦਾ ਭੇਤ ਨ ਪਾਇਆ ਜਾ ਸਕੇ । ਊਹਾ—ਓਥੇ । ਕਿਸਹਿ—ਕਿਸ ਨੂੰ ? ਆਪਸ ਕਉ—ਆਪਣੇ ਆਪ ਨੂੰ । ਆਪਹਿ—ਆਪ ਹੀ । ਆਦੇਸੁ—ਨਮਸਕਾਰ, ਪ੍ਰਣਾਮ । ਪਰਵੇਸੁ—ਦਖ਼ਲ, ਪ੍ਰਭਾਵ । ਅਚਿੰਤੁ—ਬੇ-ਫ਼ਿਕਰ । ਆਪਨ ਆਪੁ—ਆਪਣੇ ਆਪ ਨੂੰ । ਪਤੀਆਰਾ—ਪਤਿਆਉਣ ਵਾਲਾ । ਪਹੂਚਾ—ਪਹੁੰਚਿਆ ਹੋਇਆ ਹੈ ।

**ਅਰਥ** :—ਜਿਸ ਅਵਸਥਾ ਵਿਚ ਅਛੱਲ ਅਬਿਨਾਸੀ ਤੇ ਅਭੇਦ ਪ੍ਰਭੂ (ਆਪਣੇ ਆਪ ਵਿਚ) ਟਿਕਿਆ ਹੋਇਆ ਹੈ, ਓਥੇ ਕਿਸ ਨੂੰ ਮਾਇਆ ਪੋਹ ਸਕਦੀ ਹੈ ?

(ਤਦੋਂ) ਪ੍ਰਭੂ ਆਪਣੇ ਆਪ ਨੂੰ ਆਪ ਹੀ ਨਮਸਕਾਰ ਕਰਦਾ ਹੈ, (ਮਾਇਆ ਦੇ) ਤਿੰਨ ਗੁਣਾਂ ਦਾ (ਉਸ ਉਤੇ) ਅਸਰ ਨਹੀਂ ਪੈਂਦਾ ।

ਜਦੋਂ ਭਗਵਾਨ ਕੇਵਲ ਇਕ ਆਪ ਹੀ ਸੀ, ਤਦੋਂ ਕੌਣ ਬੇ-ਫ਼ਿਕਰ ਸੀ ਤੇ ਕਿਸ ਨੂੰ ਕੋਈ ਚਿੰਤਾ ਲੱਗਦੀ ਸੀ ।

ਜਦੋਂ ਆਪਣੇ ਆਪ ਨੂੰ ਪਤਿਆਉਣ ਵਾਲਾ ਪ੍ਰਭੂ ਆਪ ਹੀ ਸੀ, ਤਦੋਂ ਕੌਣ ਬੋਲਦਾ ਸੀ, ਤੇ ਕੌਣ ਸੁਣਨ ਵਾਲਾ ਸੀ ?

ਹੇ ਨਾਨਕ ! ਪ੍ਰਭੂ ਬੜਾ ਬੇਅੰਤ ਹੈ, ਸਭ ਤੋਂ ਉੱਚਾ ਹੈ, ਆਪਣੇ ਆਪ ਤਕ ਆਪ ਹੀ ਅੱਪੜਨ ਵਾਲਾ ਹੈ ।੬।

**ਜਹ ਆਪਿ ਰਚਿਓ ਪਰਪੰਚੁ ਅਕਾਰੁ ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥ ਪਾਪੁ ਪੁੰਨੁ ਤਹ ਭਈ ਕਹਾਵਤ ॥ ਕੋਊ ਨਰਕ ਕੋਊ ਸੁਰਗ ਬੰਛਾਵਤ ॥ ਆਲ ਜਾਲ ਮਾਇਆ ਜੰਜਾਲ ॥ ਹਉਮੈ ਮੋਹ ਭਰਮ ਭੈ ਭਾਰ ॥ ਦੂਖ ਸੂਖ ਮਾਨ ਅਪਮਾਨ ॥ ਅਨਿਕ ਪ੍ਰਕਾਰ ਕੀਓ ਬਖ੍ਯ਼ਾਨ ॥ ਆਪਨ ਖੇਲੁ ਆਪਿ ਕਰਿ ਦੇਖੈ ॥ ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥ {ਪੰਨਾ ੨੯੨}**

**ਪਦ ਅਰਥ** :—ਪਰਪੰਚੁ—{ਸ਼ਕਟ. ਪ੍ਰਪਞ੍ਚ} ਦ੍ਰਿਸ਼ਟਮਾਨ ਸੰਸਾਰ । ਬਿਸਥਾਰੁ—ਪਸਾਰਾ । ਕਹਾਵਤ—ਗੱਲ । ਬੰਛਾਵਤ—ਚਾਹੁਣ ਵਾਲਾ । ਆਲ ਜਾਲ—ਘਰਾਂ ਦਾ ਬੰਧਨ । ਮਾਨ—ਆਦਰ । ਅਪਮਾਨ—ਨਿਰਾਦਰੀ । ਕੀਓ ਬਖ੍ਯ਼ਾਨ—ਦੱਸੇ ਗਏ । ਸੰਕੋਚੈ—ਇਕੱਠਾ ਕਰਦਾ ਹੈ, ਸਮੇਟਦਾ ਹੈ ।

**ਅਰਥ** :—ਜਦੋਂ ਪ੍ਰਭੂ ਨੇ ਆਪ ਜਗਤ ਦੀ ਖੇਡ ਰਚ ਦਿੱਤੀ, ਤੇ ਮਾਇਆ ਦੇ ਤਿੰਨ ਗੁਣਾਂ ਦਾ ਖਿਲਾਰਾ ਖਲੇਰ ਦਿੱਤਾ;

ਤਦੋਂ ਇਹ ਗੱਲ ਚੱਲ ਪਈ ਕਿ ਇਹ ਪਾਪ ਹੈ ਇਹ ਪੁੰਨ ਹੈ, ਤਦੋਂ ਕੋਈ ਜੀਵ ਨਰਕਾਂ ਦਾ ਭਾਗੀ ਤੇ ਕੋਈ ਸੁਰਗਾਂ ਦਾ ਚਾਹਵਾਨ ਬਣਿਆ;

ਘਰਾਂ ਦੇ ਧੰਧੇ, ਮਾਇਆ ਦੇ ਬੰਧਨ, ਅਹੰਕਾਰ, ਮੋਹ, ਭੁਲੇਖੇ, ਡਰ, ਦੁੱਖ, ਸੁਖ, ਆਦਰ ਨਿਰਾਦਰੀ—ਇਹੋ ਜਿਹੀਆਂ ਕਈ ਕਿਸਮ ਦੀਆਂ ਗੱਲਾਂ ਚੱਲ ਪਈਆਂ ।

ਹੇ ਨਾਨਕ ! ਪ੍ਰਭੂ ਆਪਣਾ ਤਮਾਸ਼ਾ ਕਰ ਕੇ ਆਪ ਵੇਖ ਰਿਹਾ ਹੈ । ਜਦੋਂ ਇਸ ਖੇਡ ਨੂੰ ਸਮੇਟਦਾ ਹੈ ਤਾਂ ਇਕ ਆਪ ਹੀ ਆਪ ਹੋ ਜਾਂਦਾ ਹੈ ।੭।

**ਜਹ ਅਬਿਗਤੁ ਭਗਤੁ ਤਹ ਆਪਿ ॥ ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥ ਦੁਹੂ ਪਾਖ ਕਾ ਆਪਹਿ ਧਨੀ ॥ ਉਨ ਕੀ ਸੋਭਾ ਉਨਹੂ ਬਨੀ ॥ ਆਪਹਿ ਕਉਤਕ ਕਰੈ ਅਨਦ ਚੋਜ ॥ ਆਪਹਿ ਰਸ ਭੋਗਨ ਨਿਰਜੋਗ ॥ ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥ ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥ ਬੇਸੁਮਾਰ ਅਥਾਹ ਅਗਨਤ ਅਤੋਲੈ ॥ ਜਿਉ ਬੁਲਾਵਹੁ ਤਿਉ ਨਾਨਕ ਦਾਸੁ ਬੋਲੈ ॥੮॥੨੧॥ {ਪੰਨਾ ੨੯੨}**

**ਪਦ ਅਰਥ** :—ਅਬਿਗਤੁ—{ਸ਼ਕਟ. ਅ॥ਯ#ਤ} ਅਦ੍ਰਿਸ਼ਟ ਪ੍ਰਭੂ । ਸੰਤ ਪਰਤਾਪਿ—ਸੰਤਾਂ ਦੇ ਪਰਤਾਪ ਵਾਸਤੇ, ਸੰਤਾਂ ਦੀ ਮਹਿਮਾ ਵਧਾਉਣ ਲਈ । ਧਨੀ—ਮਾਲਕ । ਦੁਹੂ ਪਾਖ ਕਾ—(ਸੰਤਾਂ ਦਾ ਪਰਤਾਪ ਤੇ ਮਾਇਆ ਦਾ ਪ੍ਰਭਾਵ ਰੂਪ) ਦੋਹਾਂ ਪਾਸਿਆਂ ਦਾ । ਬਨੀ—ਫਬਦੀ ਹੈ । ਨਿਰਜੋਗ—ਨਿਰਲੇਪ । ਆਪਨ ਨਾਇ—ਆਪਣੇ ਨਾਮ ਵਿਚ । ਖੇਲ—ਮਾਇਆ ਦੀਆਂ ਖੇਡਾਂ ਵਿਚ । ਬੇਸੁਮਾਰ—ਹੇ ਬੇਅੰਤ !

**ਅਰਥ** :—ਜਿਥੇ ਅਦ੍ਰਿਸ਼ਟ ਪ੍ਰਭੂ ਹੈ ਓਥੇ ਉਸ ਦਾ ਭਗਤ ਹੈ, ਜਿਥੇ ਭਗਤ ਹੈ ਓਥੇ ਉਹ ਪ੍ਰਭੂ ਆਪ ਹੈ । ਹਰ ਥਾਂ ਸੰਤਾਂ ਦੀ ਮਹਿਮਾ ਵਾਸਤੇ ਪ੍ਰਭੂ ਜਗਤ ਦਾ ਖਿਲਾਰਾ ਖਿਲਾਰ ਰਿਹਾ ਹੈ ।

ਪ੍ਰਭੂ ਜੀ ਆਪਣੀ ਸੋਭਾ ਆਪ ਹੀ ਜਾਣਦੇ ਹਨ, (ਸੰਤਾਂ ਦਾ ਪ੍ਰਤਾਪ ਤੇ ਮਾਇਆ ਦਾ ਪ੍ਰਭਾਵ—ਇਨ੍ਹਾਂ) ਦੋਹਾਂ ਪੱਖਾਂ ਦਾ ਮਾਲਕ ਪ੍ਰਭੂ ਆਪ ਹੈ ।

ਪ੍ਰਭੂ ਆਪ ਹੀ ਖੇਡਾਂ ਖੇਡ ਰਿਹਾ ਹੈ ਆਪ ਹੀ ਆਨੰਦ ਤਮਾਸ਼ੇ ਕਰ ਰਿਹਾ ਹੈ, ਆਪ ਹੀ ਰਸਾਂ ਨੂੰ ਭੋਗਣ ਵਾਲਾ ਹੈ ਤੇ ਆਪ ਹੀ ਨਿਰਲੇਪ ਹੈ ।

ਜੋ ਉਸ ਨੂੰ ਭਾਉਂਦਾ ਹੈ, ਉਸ ਨੂੰ ਆਪਣੇ ਨਾਮ ਵਿਚ ਜੋੜਦਾ ਹੈ, ਤੇ ਜਿਸ ਨੂੰ ਚਾਹੁੰਦਾ ਹੈ ਮਾਇਆ ਦੀਆਂ ਖੇਡਾਂ ਖਿਡਾਉਂਦਾ ਹੈ ।

ਹੇ ਨਾਨਕ (ਇਉਂ ਅਰਦਾਸ ਕਰ ਤੇ ਆਖ) ਹੇ ਬੇਅੰਤ ! ਹੇ ਅਥਾਹ ! ਹੇ ਅਗਣਤ ! ਹੇ ਅਡੋਲ ਪ੍ਰਭੂ ! ਜਿਵੇਂ ਤੂੰ ਬੁਲਾਉਂਦਾ ਹੈਂ ਤਿਵੇਂ ਤੇਰੇ ਦਾਸ ਬੋਲਦੇ ਹਨ ।੮।੨੧।

**ਨੋਟ** :—ਇਸ ਅਸ਼ਟਪਦੀ ਵਿਚ ਇਸ ਖ਼ਿਆਲ ਦਾ ਖੰਡਨ ਕੀਤਾ ਹੈ ਕਿ ਜਗਤ ਦੀ ਰਚਨਾ ਜੀਵਾਂ ਦੇ ਕਰਮਾਂ ਕਰਕੇ ਹੋਈ । ਗੁਰ-ਆਸ਼ੇ ਅਨੁਸਾਰ ਸਿਰਫ਼ ਪਰਮਾਤਮਾ ਹੀ ਅਨਾਦੀ ਹੈ । ਜਦੋਂ ਅਜੇ ਜਗਤ ਹੈ ਹੀ ਨਹੀਂ ਸੀ, ਕੇਵਲ ਅਕਾਲ ਪੁਰਖ ਹੀ ਸੀ, ਤਦੋਂ ਨਾਹ ਕੋਈ ਜੀਵ ਸਨ, ਨਾਹ ਹੀ ਮਾਇਆ ਸੀ । ਤਦੋਂ ਕਰਮਾਂ ਦਾ ਭੀ ਅਭਾਵ ਸੀ । ਪਰਮਾਤਮਾ ਨੇ ਆਪ ਹੀ ਇਹ ਖੇਡ ਰਚੀ । ਕਰਮਾਂ ਦਾ, ਨਰਕ ਸੁਰਗ ਦਾ, ਪਾਪ ਪੁੰਨ ਦਾ ਸਿਲਸਿਲਾ ਤਦੋਂ ਸ਼ੁਰੂ ਹੋਇਆ, ਜਦੋਂ ਜਗਤ ਹੋਂਦ ਵਿਚ ਆ ਹੀ ਗਿਆ ।

**ਸਲੋਕੁ ॥ ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ ॥ ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ ॥੧॥ {ਪੰਨਾ ੨੯੨}**

**ਪਦ ਅਰਥ** :—ਵਰਤਣਹਾਰ—ਸਭ ਥਾਈਂ ਮੌਜੂਦ । ਪਸਰਿਆ—ਸਭ ਥਾਈਂ ਹਾਜ਼ਰ ਹੈਂ । ਕਹੁ—ਕਿਥੇ ? ਦ੍ਰਿਸਟਾਰ—ਵੇਖਣ ਵਿਚ ਆਉਂਦਾ ਹੈ ।

**ਅਰਥ** :—ਹੇ ਜੀਆਂ ਜੰਤਾਂ ਦੇ ਪਾਲਣ ਵਾਲੇ ਪ੍ਰਭੂ ! ਤੂੰ ਆਪ ਹੀ ਸਭ ਥਾਈਂ ਵਰਤ ਰਿਹਾ ਹੈਂ । ਹੇ ਨਾਨਕ ! ਪ੍ਰਭੂ ਆਪ ਹੀ ਸਭ ਥਾਈਂ ਮੌਜੂਦ ਹੈ, (ਉਸ ਤੋਂ ਬਿਨਾ ਕੋਈ) ਦੂਜਾ ਕਿਥੇ ਵੇਖਣ ਵਿਚ ਆਇਆ ਹੈ ? ।੧।

**ਅਸਟਪਦੀ ॥ ਆਪਿ ਕਥੈ ਆਪਿ ਸੁਨਨੈਹਾਰੁ ॥ ਆਪਹਿ ਏਕੁ ਆਪਿ ਬਿਸਥਾਰੁ ॥ ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ ਲਏ ਸਮਾਏ ॥ ਤੁਮ ਤੇ ਭਿੰਨ ਨਹੀ ਕਿਛੁ ਹੋਇ ॥ ਆਪਨ ਸੂਤਿ ਸਭੁ ਜਗਤੁ ਪਰੋਇ ॥ ਜਾ ਕਉ ਪ੍ਰਭ ਜੀਉ ਆਪਿ ਬੁਝਾਏ ॥ ਸਚੁ ਨਾਮੁ ਸੋਈ ਜਨੁ ਪਾਏ ॥ ਸੋ ਸਮਦਰਸੀ ਤਤ ਕਾ ਬੇਤਾ ॥ ਨਾਨਕ ਸਗਲ ਸ੍ਰਿਸਟਿ ਕਾ ਜੇਤਾ ॥੧॥ {ਪੰਨਾ ੨੯੨}**

**ਪਦ ਅਰਥ** :—ਕਥੈ—ਬੋਲਦਾ ਹੈ । ਸੁਨਨੈਹਾਰੁ—ਸੁਣਨ ਵਾਲਾ । ਆਪਹਿ—ਆਪ ਹੀ । ਬਿਸਥਾਰੁ—ਖਿਲਾਰਾ, ਪਸਾਰਾ । ਉਪਾਏ—ਪੈਦਾ ਕਰਦਾ ਹੈ । ਲਏ ਸਮਾਏ—ਸਮੇਟ ਲੈਂਦਾ ਹੈ । ਭਿੰਨ—ਵੱਖਰਾ । ਸੂਤਿ—ਧਾਗੇ ਵਿਚ । ਬੁਝਾਏ—ਸੂਝ ਦੇਂਦਾ ਹੈ । ਸਮਦਰਸੀ—ਸਭ ਨੂੰ ਇਕੋ ਨਜ਼ਰ ਨਾਲ ਤੱਕਣ ਵਾਲਾ । ਜੇਤਾ—ਜਿੱਤਣ ਵਾਲਾ । ਤਤ—ਅਸਲੀਅਤ । ਬੇਤਾ—ਜਾਣਨ ਵਾਲਾ ।

**ਅਰਥ** :—(ਸਭ ਜੀਵਾਂ ਵਿਚ) ਪ੍ਰਭੂ ਆਪ ਬੋਲ ਰਿਹਾ ਹੈ ਆਪ ਹੀ ਸੁਣਨ ਵਾਲਾ ਹੈ, ਆਪ ਹੀ ਇੱਕ ਹੈ (ਸ੍ਰਿਸ਼ਟੀ ਰਚਣ ਤੋਂ ਪਹਿਲਾਂ), ਤੇ ਆਪ ਹੀ (ਜਗਤ ਨੂੰ ਆਪਣੇ ਵਿਚ) ਸਮੇਟ ਲੈਂਦਾ ਹੈ ।

(ਹੇ ਪ੍ਰਭੂ !) ਤੈਥੋਂ ਵੱਖਰਾ ਕੁਝ ਨਹੀਂ ਹੈ, ਤੂੰ (ਆਪਣੇ ਹੁਕਮ-ਰੂਪ) ਧਾਗੇ ਵਿਚ ਸਾਰੇ ਜਗਤ ਨੂੰ ਪ੍ਰੋ ਰੱਖਿਆ ਹੈ ।

ਜਿਸ ਮਨੁੱਖ ਨੂੰ ਪ੍ਰਭੂ ਜੀ ਆਪ ਸੂਝ ਬਖ਼ਸ਼ਦੇ ਹਨ, ਉਹ ਮਨੁੱਖ ਪ੍ਰਭੂ ਦਾ ਸਦਾ-ਥਿਰ ਰਹਿਣ ਵਾਲਾ ਨਾਮ ਹਾਸਲ ਕਰ ਲੈਂਦਾ ਹੈ ।

ਉਹ ਮਨੁੱਖ ਸਭ ਵਲ ਇਕ ਨਜ਼ਰ ਨਾਲ ਤੱਕਦਾ ਹੈ, ਅਕਾਲ ਪੁਰਖ ਦਾ ਮਹਰਮ ਹੋ ਜਾਂਦਾ ਹੈ । ਹੇ ਨਾਨਕ ! ਉਹ ਸਾਰੇ ਜਗਤ ਦਾ ਜਿੱਤਣ ਵਾਲਾ ਹੈ ।੧।

**ਜੀਅ ਜੰਤ੍ਰ ਸਭ ਤਾ ਕੈ ਹਾਥ ॥ ਦੀਨ ਦਇਆਲ ਅਨਾਥ ਕੋ ਨਾਥੁ ॥ ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥ ਸੋ ਮੂਆ ਜਿਸੁ ਮਨਹੁ ਬਿਸਾਰੈ ॥ ਤਿਸੁ ਤਜਿ ਅਵਰ ਕਹਾ ਕੋ ਜਾਇ ॥ ਸਭ ਸਿਰਿ ਏਕੁ ਨਿਰੰਜਨ ਰਾਇ ॥ ਜੀਅ ਕੀ ਜੁਗਤਿ ਜਾ ਕੈ ਸਭ ਹਾਥਿ ॥ ਅੰਤਰਿ ਬਾਹਰਿ ਜਾਨਹੁ ਸਾਥਿ ॥ ਗੁਨ ਨਿਧਾਨ ਬੇਅੰਤ ਅਪਾਰ ॥ ਨਾਨਕ ਦਾਸ ਸਦਾ ਬਲਿਹਾਰ ॥੧॥ {ਪੰਨਾ ੨੯੨}**

**ਪਦ ਅਰਥ** :—ਹਾਥ—ਵੱਸ ਵਿਚ । ਕੋ—ਦਾ । ਨਾਥੁ—ਮਾਲਕ । ਮਨਹੁ—ਮਨ ਤੋਂ । ਬਿਸਾਰੈ—ਭੁਲਾ ਦੇਂਦਾ ਹੈ । ਤਜਿ—ਛੱਡ ਕੇ । ਅਵਰ ਕਹਾ—ਹੋਰ ਕਿਥੇ ? ਕੋ—ਕੋਈ ਮਨੁੱਖ । ਸਭ ਸਿਰਿ—ਸਾਰਿਆਂ ਦੇ ਸਿਰ ਉਤੇ । ਨਿਰੰਜਨ ਰਾਇ—ਉਹ ਰਾਜਾ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।

**ਅਰਥ** :—ਸਾਰੇ ਜੀਵ ਜੰਤ ਉਸ ਪ੍ਰਭੂ ਦੇ ਵੱਸ ਵਿਚ ਹਨ, ਉਹ ਦੀਨਾਂ ਤੇ ਦਇਆ ਕਰਨ ਵਾਲਾ ਹੈ, ਤੇ, ਅਨਾਥਾਂ ਦਾ ਮਾਲਿਕ ਹੈ ।

ਜਿਸ ਜੀਵ ਨੂੰ ਪ੍ਰਭੂ ਆਪ ਰੱਖਦਾ ਹੈ ਉਸ ਨੂੰ ਕੋਈ ਮਾਰ ਨਹੀਂ ਸਕਦਾ । ਮੋਇਆ ਹੋਇਆ (ਤਾਂ) ਉਹ ਜੀਵ ਹੈ ਜਿਸ ਨੂੰ ਪ੍ਰਭੂ ਭੁਲਾ ਦੇਂਦਾ ਹੈ ।

ਉਸ ਪ੍ਰਭੂ ਨੂੰ ਛੱਡ ਕੇ ਹੋਰ ਕਿਥੇ ਕੋਈ ਜਾਏ ? ਸਭ ਜੀਵਾਂ ਦੇ ਸਿਰ ਤੇ ਇਕ ਆਪ ਹੀ ਪ੍ਰਭੂ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।

ਉਸ ਪ੍ਰਭੂ ਨੂੰ ਅੰਦਰ ਬਾਹਰ ਸਭ ਥਾਈਂ ਅੰਗ-ਸੰਗ ਜਾਣਹੁ, ਜਿਸ ਦੇ ਵੱਸ ਵਿਚ ਸਭ ਜੀਵਾਂ ਦੀ ਜ਼ਿੰਦਗੀ ਦਾ ਭੇਤ ਹੈ ।

ਹੇ ਨਾਨਕ ! (ਆਖ, ਪ੍ਰਭੂ ਦੇ) ਸੇਵਕ ਉਸ ਤੋਂ ਸਦਕੇ ਹਨ ਜੋ ਗੁਣਾਂ ਦਾ ਖ਼ਜ਼ਾਨਾ ਹੈ, ਬੇਅੰਤ ਹੈ ਤੇ ਅਪਾਰ ਹੈ ।੨।

**ਪੂਰਨ ਪੂਰਿ ਰਹੇ ਦਇਆਲ ॥ ਸਭ ਊਪਰਿ ਹੋਵਤ ਕਿਰਪਾਲ ॥ ਅਪਨੇ ਕਰਤਬ ਜਾਨੈ ਆਪਿ ॥ ਅੰਤਰਜਾਮੀ ਰਹਿਓ ਬਿਆਪਿ ॥ ਪ੍ਰਤਿਪਾਲੈ ਜੀਅਨ ਬਹੁ ਭਾਤਿ ॥ ਜੋ ਜੋ ਰਚਿਓ ਸੁ ਤਿਸਹਿ ਧਿਆਤਿ ॥ ਜਿਸੁ ਭਾਵੈ ਤਿਸੁ ਲਏ ਮਿਲਾਇ ॥ ਭਗਤਿ ਕਰਹਿ ਹਰਿ ਕੇ ਗੁਣ ਗਾਇ ॥ ਮਨ ਅੰਤਰਿ ਬਿਸ੍ਵਾਸੁ ਕਰ ਮਾਨਿਆ ॥ ਕਰਨਹਾਰੁ ਨਾਨਕ ਇਕੁ ਜਾਨਿਆ ॥੩॥ {ਪੰਨਾ ੨੯੨}**

**ਪਦ ਅਰਥ** :—ਪੂਰਿ ਰਹੇ—ਸਭ ਥਾਈਂ ਵਿਆਪਕ ਹਨ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਜੀਅਨ—ਜੀਵਾਂ ਨੂੰ । ਬਹੁ ਭਾਤਿ—ਕਈ ਤਰੀਕਿਆਂ ਨਾਲ । ਬਿਸ੍ਵਾਸੁ—ਯਕੀਨ,ਸ਼ਰਧਾ ।

**ਅਰਥ** :—ਦਇਆ ਦੇ ਘਰ ਪ੍ਰਭੂ ਜੀ ਸਭ ਥਾਈਂ ਭਰਪੂਰ ਹਨ, ਤੇ ਸਭ ਜੀਵਾਂ ਤੇ ਮੇਹਰ ਕਰਦੇ ਹਨ ।

ਪ੍ਰਭੂ ਆਪਣੇ ਖੇਲ ਆਪ ਜਾਣਦਾ ਹੈ, ਸਭ ਦੇ ਦਿਲ ਦੀ ਜਾਣਨ ਵਾਲਾ ਪ੍ਰਭੂ ਸਭ ਥਾਈਂ ਮੌਜੂਦ ਹੈ ।

ਜੀਵਾਂ ਨੂੰ ਕਈ ਤਰੀਕੀਆਂ ਨਾਲ ਪਾਲਦਾ ਹੈ, ਜੋ ਜੋ ਜੀਵ ਉਸ ਨੇ ਪੈਦਾ ਕੀਤਾ ਹੈ, ਉਹ ਉਸੇ ਪ੍ਰਭੂ ਨੂੰ ਸਿਮਰਦਾ ਹੈ ।

ਜਿਸ ਉਤੇ ਤ੍ਰੁੱਠਦਾ ਹੈ ਉਸ ਨੂੰ ਨਾਲ ਜੋੜ ਲੈਂਦਾ ਹੈ, (ਜਿਨ੍ਹਾਂ ਤੇ ਤ੍ਰੁੱਠਦਾ ਹੈ) ਉਹ ਉਸ ਦੇ ਗੁਣ ਗਾ ਕੇ ਉਸ ਦੀ ਭਗਤੀ ਕਰਦੇ ਹਨ ।

ਹੇ ਨਾਨਕ ! ਜਿਸ ਮਨੁੱਖ ਨੇ ਮਨ ਵਿਚ ਸ਼ਰਧਾ ਧਾਰ ਕੇ ਪ੍ਰਭੂ ਨੂੰ (ਸੱਚਮੁਚ ਹੋਂਦ ਵਾਲਾ) ਮੰਨ ਲਿਆ ਹੈ, ਉਸ ਨੇ ਉਸ ਇੱਕ ਕਰਤਾਰ ਨੂੰ ਹੀ ਪਛਾਣਿਆ ਹੈ ।੩।

**ਜਨੁ ਲਾਗਾ ਹਰਿ ਏਕੈ ਨਾਇ ॥ ਤਿਸ ਕੀ ਆਸ ਨ ਬਿਰਥੀ ਜਾਇ ॥ ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥ ਇਸ ਤੇ ਊਪਰਿ ਨਹੀ ਬੀਚਾਰੁ ॥ ਜਾ ਕੈ ਮਨਿ ਬਸਿਆ ਨਿਰੰਕਾਰੁ ॥ ਬੰਧਨ ਤੋਰਿ ਭਏ ਨਿਰਵੈਰ ॥ ਅਨਦਿਨੁ ਪੂਜਹਿ ਗੁਰ ਕੇ ਪੈਰ ॥ ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥ {ਪੰਨਾ ੨੯੨}**

**ਪਦ ਅਰਥ** :—ਨਾਇ—ਨਾਮ ਵਿਚ । ਬੂਝਿ—ਸਮਝ ਕੇ । ਪਰਮ ਪਦੁ—ਉੱਚਾ ਦਰਜਾ । ਇਸ ਤੇ ਊਪਰਿ—ਇਸ ਤੋਂ ਉਤਾਂਹ, ਇਸ ਤੋਂ ਚੰਗੀ । ਜਾ ਕੇ ਮਨਿ—ਜਿਨ੍ਹਾਂ ਦੇ ਮਨ ਵਿਚ । ਆਪਹਿ—ਆਪ ਹੀ ।

**ਅਰਥ** :—(ਜੋ) ਸੇਵਕ ਇਕ ਪ੍ਰਭੂ ਦੇ ਨਾਮ ਵਿਚ ਟਿਕਿਆ ਹੋਇਆ ਹੈ, ਉਸ ਦੀ ਆਸ ਕਦੇ ਖ਼ਾਲੀ ਨਹੀਂ ਜਾਂਦੀ ।

ਸੇਵਕ ਨੂੰ ਇਹ ਫੱਬਦਾ ਹੈ ਕਿ ਸਭ ਦੀ ਸੇਵਾ ਕਰੇ । ਪ੍ਰਭੂ ਦੀ ਰਜ਼ਾ ਸਮਝ ਕੇ ਉਸ ਨੂੰ ਉੱਚਾ ਦਰਜਾ ਮਿਲ ਜਾਂਦਾ ਹੈ ।

ਜਿਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਵੱਸਦਾ ਹੈ, ਉਹਨਾਂ ਨੂੰ ਇਸ (ਨਾਮ ਸਿਮਰਨ) ਤੋਂ ਵੱਡਾ ਹੋਰ ਕੋਈ ਵਿਚਾਰ ਨਹੀਂ ਸੁੱਝਦਾ;

(ਮਾਇਆ ਦੇ) ਬੰਧਨ ਤੋੜ ਕੇ ਉਹ ਨਿਰਵੈਰ ਹੋ ਜਾਂਦੇ ਹਨ ਤੇ ਹਰ ਵੇਲੇ ਸਤਿਗੁਰੂ ਦੇ ਚਰਨ ਪੂਜਦੇ ਹਨ;

ਉਹ ਮਨੁੱਖ ਇਸ ਜਨਮ ਵਿਚ ਸੁਖੀ ਹਨ, ਤੇ ਪਰਲੋਕ ਵਿਚ ਭੀ ਸੌਖੇ ਹੁੰਦੇ ਹਨ (ਕਿਉਂਕਿ) ਹੇ ਨਾਨਕ ! ਪ੍ਰਭੂ ਨੇ ਆਪ ਉਹਨਾਂ ਨੂੰ (ਆਪਣੇ ਨਾਲ) ਮਿਲਾ ਲਿਆ ਹੈ ।੪।

**ਸਾਧ ਸੰਗਿ ਮਿਲਿ ਕਰਹੁ ਅਨੰਦ ॥ ਗੁਨ ਗਾਵਹੁ ਪ੍ਰਭ ਪਰਮਾਨੰਦ ॥ ਰਾਮ ਨਾਮ ਤਤੁ ਕਰਹੁ ਬੀਚਾਰੁ ॥ ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥ ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥ ਪ੍ਰਾਨ ਤਰਨ ਕਾ ਇਹੈ ਸੁਆਉ ॥ ਆਠ ਪਹਰ ਪ੍ਰਭ ਪੇਖਹੁ ਨੇਰਾ ॥ ਮਿਟੈ ਅਗਿਆਨੁ ਬਿਨਸੈ ਅੰਧੇਰਾ ॥ ਸੁਨਿ ਉਪਦੇਸੁ ਹਿਰਦੈ ਬਸਾਵਹੁ ॥ ਮਨ ਇਛੇ ਨਾਨਕ ਫਲ ਪਾਵਹੁ ॥੫॥ {ਪੰਨਾ ੨੯੩}**

**ਪਦ ਅਰਥ** :—ਅਨੰਦ—ਖ਼ੁਸ਼ੀਆਂ । ਪ੍ਰਭ ਗੁਨ—ਪ੍ਰਭੂ ਦੇ ਗੁਣ । ਪਰਮਾਨੰਦ—ਸਭ ਤੋਂ ਉਚੀ ਖ਼ੁਸ਼ੀ ਵਾਲਾ । ਉਧਾਰੁ—ਬਚਾਉ । ਸੁਆਉ—ਵਸੀਲਾ । ਤਰਨ—ਬਚਾਉਣਾ ।

**ਅਰਥ** :—ਪਰਮ ਖ਼ੁਸ਼ੀਆਂ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੋ, ਸਤਸੰਗ ਵਿਚ ਮਿਲ ਕੇ ਇਹ (ਆਤਮਕ) ਅਨੰਦ ਮਾਣਹੁ ।

ਪ੍ਰਭੂ ਦੇ ਨਾਮ ਦੇ ਭੇਤ ਨੂੰ ਵਿਚਾਰਹੁ ਤੇ ਇਸ (ਮਨੁੱਖਾ-) ਸਰੀਰ ਦਾ ਬਚਾਉ ਕਰੋ ਜੋ ਬੜੀ ਮੁਸ਼ਕਿਲ ਨਾਲ ਮਿਲਦਾ ਹੈ ।

ਅਕਾਲ ਪੁਰਖ ਦੇ ਗੁਣ ਗਾਉ ਜੋ ਅਮਰ ਕਰਨ ਵਾਲੇ ਬਚਨ ਹਨ, ਜ਼ਿੰਦਗੀ ਨੂੰ (ਵਿਕਾਰਾਂ ਤੋਂ) ਬਚਾਉਣ ਦਾ ਇਹੀ ਵਸੀਲਾ ਹੈ ।

ਅੱਠੇ ਪਹਰ ਪ੍ਰਭੂ ਨੂੰ ਆਪਣੇ ਅੰਗ-ਸੰਗ ਵੇਖਹੁ (ਇਸ ਤਰ੍ਹਾਂ) ਅਗਿਆਨਤਾ ਮਿਟ ਜਾਏਗੀ ਤੇ (ਮਾਇਆ ਵਾਲਾ) ਹਨੇਰਾ ਨਾਸ ਹੋ ਜਾਏਗਾ ।

ਹੇ ਨਾਨਕ ! (ਸਤਿਗੁਰੂ ਦਾ) ਉਪਦੇਸ਼ ਸੁਣ ਕੇ ਹਿਰਦੇ ਵਿਚ ਵਸਾਉ (ਇਸ ਤਰ੍ਹਾਂ) ਮਨ-ਮੰਗੀਆਂ ਮੁਰਾਦਾਂ ਮਿਲਣਗੀਆਂ ।੫।

**ਹਲਤੁ ਪਲਤੁ ਦੁਇ ਲੇਹੁ ਸਵਾਰਿ ॥ ਰਾਮ ਨਾਮੁ ਅੰਤਰਿ ਉਰਿ ਧਾਰਿ ॥ ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥ ਮਨਿ ਤਨਿ ਨਾਮੁ ਜਪਹੁ ਲਿਵ ਲਾਇ ॥ ਦੂਖੁ ਦਰਦੁ ਮਨ ਤੇ ਭਉ ਜਾਇ ॥ ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥ ਏਕਾ ਟੇਕ ਰਖਹੁ ਮਨ ਮਾਹਿ ॥ ਨਾਨਕ ਬਹੁਰਿ ਨ ਆਵਹਿ ਜਾਹਿ ॥੬॥ {ਪੰਨਾ ੨੯੩}**

**ਪਦ ਅਰਥ** :—ਹਲਤੁ—{ਸ਼ਕਟ. ਅ } ਇਹ ਲੋਕ । ਪਲਤੁ—{ਸ਼ਕਟ. ਪਰ } ਪਰਲੋਕ । ਉਰਿ ਧਾਰਿ—ਹਿਰਦੇ ਵਿਚ ਟਿਕਾਓ । ਦੀਖਿਆ—ਸਿੱਖਿਆ । ਜਿਸੁ ਮਨਿ—ਜਿਸ (ਮਨੁੱਖ) ਦੇ ਮਨ ਵਿਚ । ਤਿਸੁ—ਉਸ ਨੂੰ । ਪਰੀਖਿਆ—ਪਰਖ, ਸਮਝ । ਵਾਪਾਰੀ—ਹੇ ਵਣਜਾਰੇ ਜੀਵ ! ਨਿਬਹੈ—ਸਿਰੇ ਚੜ੍ਹ ਜਾਏ । ਖੇਪ—ਸੌਦਾ । ਬਹੁਰਿ—ਫੇਰ, ਮੁੜ । ਸਾਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।

ਅਰਥ—ਪ੍ਰਭੂ ਦਾ ਨਾਮ ਅੰਦਰ ਹਿਰਦੇ ਵਿਚ ਟਿਕਾਓ, (ਇਸ ਤਰ੍ਹਾਂ) ਲੋਕ ਤੇ ਪਰਲੋਕ ਦੋਵੇਂ ਸੁਧਾਰ ਲਵੋ ।

ਪੂਰੇ ਸਤਿਗੁਰੂ ਦੀ ਸਿੱਖਿਆ ਭੀ ਪੂਰਨ (ਭਾਵ, ਮੁਕੰਮਲ) ਹੁੰਦੀ ਹੈ, ਜਿਸ ਮਨੁੱਖ ਦੇ ਮਨ ਵਿਚ (ਇਹ ਸਿੱਖਿਆ) ਵੱਸਦੀ ਹੈ ਉਸ ਨੂੰ ਸਦਾ-ਥਿਰ ਰਹਿਣ ਵਾਲਾ ਪ੍ਰਭੂ ਸਮਝ ਆ ਜਾਂਦਾ ਹੈ ।

ਮਨ ਤੇ ਸਰੀਰ ਦੀ ਰਾਹੀਂ ਲਿਵ ਜੋੜ ਕੇ ਨਾਮ ਜਪਹੁ, ਦੁਖ ਦਰਦ ਅਤੇ ਮਨ ਤੋਂ ਡਰ ਦੂਰ ਹੋ ਜਾਏਗਾ;

ਹੇ ਵਣਜਾਰੇ ਜੀਵ ! ਸੱਚਾ ਵਣਜ ਕਰਹੁ, (ਨਾਮ ਰੂਪ ਸੱਚੇ ਵਣਜ ਨਾਲ) ਤੁਹਾਡਾ ਸੌਦਾ ਪ੍ਰਭੂ ਦੀ ਦਰਗਾਹ ਵਿਚ ਮੁੱਲ ਪਾਏਗਾ ।

ਹੇ ਨਾਨਕ ! ਮਨ ਵਿਚ ਇਕ ਅਕਾਲ ਪੁਰਖ ਦਾ ਆਸਰਾ ਰੱਖੋ, ਮੁੜ ਜੰਮਣ ਮਰਨ ਦਾ ਗੇੜ ਨਹੀਂ ਹੋਵੇਗਾ ।੬।

**ਤਿਸ ਤੇ ਦੂਰਿ ਕਹਾ ਕੋ ਜਾਇ ॥ ਉਬਰੈ ਰਾਖਨਹਾਰੁ ਧਿਆਇ ॥ ਨਿਰਭਉ ਜਪੈ ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥ ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥ ਚਿੰਤਾ ਜਾਇ ਮਿਟੈ ਅਹੰਕਾਰੁ ॥ ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥ ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥੭॥ {ਪੰਨਾ ੨੯੩}**

**ਪਦ ਅਰਥ** :—ਤਿਸ ਤੇ—ਉਸ ਪ੍ਰਭੂ ਤੋਂ । ਕਹਾ—ਕਿਥੇ ? ਉਬਰੈ—ਬਚਦਾ ਹੈ । ਨ ਪਹੁਚਨਹਾਰੁ—ਬਰਾਬਰੀ ਨਹੀਂ ਕਰ ਸਕਦਾ । ਠਾਢਾ—ਖਲੋਤਾ । ਸੂਰਾ—ਸੂਰਮਾ । ਤਾ ਕੈ—ਉਸ ਦੇ ਅੰਦਰ ।

**ਅਰਥ** :—ਉਸ ਪ੍ਰਭੂ ਤੋਂ ਪਰੇ ਕਿੱਥੇ ਕੋਈ ਜੀਵ ਜਾ ਸਕਦਾ ਹੈ ? ਜੀਵ ਬਚਦਾ ਹੀ ਰੱਖਣਹਾਰ ਪ੍ਰਭੂ ਨੂੰ ਸਿਮਰ ਕੇ ਹੈ ।

ਜੋ ਮੁਨੱਖ ਨਿਰਭਉ ਅਕਾਲ ਪੁਰਖ ਨੂੰ ਜਪਦਾ ਹੈ, ਉਸ ਦਾ ਸਾਰਾ ਡਰ ਮਿਟ ਜਾਂਦਾ ਹੈ, (ਕਿਉਂਕਿ) ਪ੍ਰਭੂ ਦੀ ਮੇਹਰ ਨਾਲ ਹੀ ਬੰਦਾ (ਡਰ ਤੋਂ) ਖ਼ਲਾਸੀ ਪਾਂਦਾ ਹੈ ।

ਜਿਸ ਬੰਦੇ ਨੂੰ ਪ੍ਰਭੂ ਰੱਖਦਾ ਹੈ ਉਸ ਨੂੰ ਕੋਈ ਦੁੱਖ ਨਹੀਂ ਪੋਂਹਦਾ, ਨਾਮ ਜਪਿਆਂ ਮਨ ਵਿਚ ਸੁਖ ਪੈਦਾ ਹੁੰਦਾ ਹੈ;

(ਨਾਮ ਸਿਮਰਿਆਂ) ਚਿੰਤਾ ਦੂਰ ਹੋ ਜਾਂਦੀ ਹੈ, ਅਹੰਕਾਰ ਮਿਟ ਜਾਂਦਾ ਹੈ, ਉਸ ਮਨੁੱਖ ਦੀ ਕੋਈ ਬਰਾਬਰੀ ਹੀ ਨਹੀਂ ਕਰ ਸਕਦਾ ।

ਹੇ ਨਾਨਕ ! ਜਿਸ ਬੰਦੇ ਦੇ ਸਿਰ ਉਤੇ ਸੂਰਮਾ ਸਤਿਗੁਰੂ (ਰਾਖਾ) ਖਲੋਤਾ ਹੋਇਆ ਹੈ, ਉਸ ਦੇ ਸਾਰੇ ਕੰਮ ਰਾਸ ਆ ਜਾਂਦੇ ਹਨ ।੭।

**ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ ॥ ਦਰਸਨੁ ਪੇਖਤ ਉਧਰਤ ਸ੍ਰਿਸਟਿ ॥ ਚਰਨ ਕਮਲ ਜਾ ਕੇ ਅਨੂਪ ॥ ਸਫਲ ਦਰਸਨੁ ਸੁੰਦਰ ਹਰਿ ਰੂਪ ॥ ਧੰਨੁ ਸੇਵਾ ਸੇਵਕੁ ਪਰਵਾਨੁ ॥ ਅੰਤਰਜਾਮੀ ਪੁਰਖੁ ਪ੍ਰਧਾਨੁ ॥ ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥ ਤਾ ਕੈ ਨਿਕਟਿ ਨ ਆਵਤ ਕਾਲੁ ॥ ਅਮਰ ਭਏ ਅਮਰਾ ਪਦੁ ਪਾਇਆ ॥ ਸਾਧ ਸੰਗਿ ਨਾਨਕ ਹਰਿ ਧਿਆਇਆ ॥੮॥੨੨॥ {ਪੰਨਾ ੨੯੩}**

**ਪਦ ਅਰਥ** :—ਜਾ ਕੀ ਦ੍ਰਿਸਟਿ—ਜਿਸ ਦੀ ਨਜ਼ਰ ਵਿਚ । ਦਰਸਨੁ ਪੇਖਤ—ਦੀਦਾਰ ਕਰ ਕੇ । ਅਨੂਪ—ਲਾ-ਸਾਨੀ, ਬੇ-ਮਿਸਾਲ, ਅੱਤ ਸੋਹਣੇ । ਸਫਲ ਦਰਸਨੁ—ਜਿਸ ਦਾ ਦੀਦਾਰ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ । ਧੰਨੁ—ਮੁਬਾਰਿਕ । ਪਰਵਾਨੁ—ਕਬੂਲ । ਪ੍ਰਧਾਨੁ—ਸਭ ਤੋਂ ਵੱਡਾ । ਤਾ ਕੈ ਨਿਕਟਿ—ਉਸ ਦੇ ਨੇੜੇ । ਅਮਰਾ ਪਦੁ—ਸਦਾ ਕਾਇਮ ਰਹਿਣ ਵਾਲਾ ਦਰਜਾ ।

**ਅਰਥ** :—ਜਿਸ ਪ੍ਰਭੂ ਦੀ ਸਮਝ ਪੂਰਨ (ਨਿਡਓਲਲਬਿਲਏ, ਅਭੁੱਲ) ਹੈ, ਜਿਸ ਦੀ ਨਜ਼ਰ ਵਿਚੋਂ ਅੰਮ੍ਰਿਤ ਵਰਸਦਾ ਹੈ, ਉਸ ਦਾ ਦੀਦਾਰ ਕੀਤਿਆਂ ਜਗਤ ਦਾ ਉੱਧਾਰ ਹੁੰਦਾ ਹੈ ।

ਜਿਸ ਪ੍ਰਭੂ ਦੇ ਕਮਲਾਂ (ਵਰਗੇ) ਅੱਤ ਸੋਹਣੇ ਚਰਨ ਹਨ, ਉਸ ਦਾ ਰੂਪ ਸੁੰਦਰ ਹੈ, ਤੇ, ਉਸ ਦਾ ਦੀਦਾਰ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ ।

ਉਹ ਅਕਾਲ ਪੁਰਖ ਘਟ ਘਟ ਦੀ ਜਾਣਨ ਵਾਲਾ ਤੇ ਸਭ ਤੋਂ ਵੱਡਾ ਹੈ, ਉਸ ਦਾ ਸੇਵਕ (ਦਰਗਾਹ ਵਿਚ) ਕਬੂਲ ਹੋ ਜਾਂਦਾ ਹੈ (ਤਾਹੀਏਂ) ਉਸ ਦੀ ਸੇਵਾ ਮੁਬਾਰਿਕ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ (ਐਸਾ ਪ੍ਰਭੂ) ਵੱਸਦਾ ਹੈ ਉਹ (ਫੁੱਲ ਵਾਂਗ) ਖਿੜ ਆਉਂਦਾ ਹੈ, ਉਸ ਦੇ ਨੇੜੇ ਕਾਲ (ਭੀ) ਨਹੀਂ ਆਉਂਦਾ (ਭਾਵ, ਮੌਤ ਦਾ ਡਰ ਉਸ ਨੂੰ ਪੋਂਹਦਾ ਨਹੀਂ) ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਸਤਸੰਗ ਵਿਚ ਪ੍ਰਭੂ ਨੂੰ ਸਿਮਰਿਆ ਹੈ, ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ, ਤੇ ਸਦਾ ਕਾਇਮ ਰਹਿਣ ਵਾਲਾ ਦਰਜਾ ਹਾਸਲ ਕਰ ਲੈਂਦੇ ਹਨ ।

**ਸਲੋਕੁ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥ {ਪੰਨਾ ੨੯੩}**

**ਪਦ ਅਰਥ** :—ਅੰਜਨੁ—ਸੁਰਮਾ । ਗੁਰਿ—ਗੁਰੂ ਨੇ । ਅੰਧੇਰ ਬਿਨਾਸੁ—ਹਨੇਰੇ ਦਾ ਨਾਸ । ਸੰਤ ਭੇਟਿਆ—ਗੁਰੂ ਨੂੰ ਮਿਲਿਆ । ਮਨਿ—ਮਨ ਵਿਚ । ਪਰਗਾਸੁ—ਚਾਨਣ ।

**ਅਰਥ** :—(ਜਿਸ ਮਨੁੱਖ ਨੂੰ) ਸਤਿਗੁਰੂ ਨੇ ਗਿਆਨ ਦਾ ਸੁਰਮਾ ਬਖ਼ਸ਼ਿਆ ਹੈ, ਉਸ ਦੇ ਅਗਿਆਨ (ਰੂਪ) ਹਨੇਰੇ ਦਾ ਨਾਸ ਹੋ ਜਾਂਦਾ ਹੈ ।

ਹੇ ਨਾਨਕ ! (ਜੋ ਮਨੁੱਖ) ਅਕਾਲ ਪੁਰਖ ਦੀ ਮੇਹਰ ਨਾਲ ਗੁਰੂ ਨੂੰ ਮਿਲਿਆ ਹੈ, ਉਸ ਦੇ ਮਨ ਵਿਚ (ਗਿਆਨ ਦਾ) ਚਾਨਣ ਹੋ ਜਾਂਦਾ ਹੈ ।੧।

**ਅਸਟਪਦੀ ॥ ਸੰਤ ਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥ ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥ ਅਨਿਕ ਰੰਗ ਨਾਨਾ ਦ੍ਰਿਸਟਾਹਿ ॥ ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥ ਸੁੰਨ ਸਮਾਧਿ ਅਨਹਤ ਤਹ ਨਾਦ ॥ ਕਹਨੁ ਨ ਜਾਈ ਅਚਰਜ ਬਿਸਮਾਦ ॥ ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥ ਨਾਨਕ ਤਿਸੁ ਜਨ ਸੋਝੀ ਪਾਏ ॥੧॥ {ਪੰਨਾ ੨੯੩}**

**ਪਦ ਅਰਥ** :—ਅੰਤਰਿ—(ਆਪਣੇ) ਅੰਦਰ । ਨਾਨਾ—ਕਈ ਕਿਸਮ ਦੇ । ਦ੍ਰਿਸਟਾਹਿ—ਵੇਖਣ ਵਿਚ ਆਉਂਦੇ ਹਨ । ਸਮਿਗ੍ਰੀ—ਪਦਾਰਥ । ਏਕਸੁ—ਇਕੋ ਹੀ । ਘਟ ਮਾਹਿ—ਘਟ ਵਿਚ । ਏਕਸੁ ਘਟ ਮਾਹਿ—ਇਕ (ਪ੍ਰਭੂ) ਵਿਚ ਹੀ ! ਬਿਸ੍ਰਾਮੁ—ਟਿਕਾਣਾ । ਸੁੰਨ ਸਮਾਧਿ—ਉਹ ਸਮਾਧੀ ਜਿਸ ਵਿਚ ਕੋਈ ਫੁਰਨਾ ਨਾਹ ਉਠੇ । ਅਨਹਦ—ਇਕ-ਰਸ, ਲਗਾਤਾਰ । ਤਹ—ਓਥੇ, ਉਸ ਸਰੀਰ ਵਿਚ । ਨਾਦ—ਆਵਾਜ਼, ਰਾਗ । ਬਿਸਮਾਦ—ਅਚਰਜ ।

**ਅਰਥ** :—(ਜਿਸ ਮਨੁੱਖ ਨੇ) ਗੁਰੂ ਦੀ ਸੰਗਤਿ ਵਿਚ (ਰਹਿ ਕੇ) ਆਪਣੇ ਅੰਦਰ ਅਕਾਲ ਪੁਰਖ ਨੂੰ ਵੇਖਿਆ ਹੈ, ਉਸ ਨੂੰ ਪ੍ਰਭੂ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ ।

(ਜਗਤ ਦੇ) ਸਾਰੇ ਪਦਾਰਥ (ਉਸ ਨੂੰ) ਇਕ ਪ੍ਰਭੂ ਵਿਚ ਹੀ (ਲੀਨ ਦਿੱਸਦੇ ਹਨ), (ਉਸ ਪ੍ਰਭੂ ਤੋਂ ਹੀ) ਅਨੇਕਾਂ ਕਿਸਮਾਂ ਦੇ ਰੰਗ ਤਮਾਸ਼ੇ (ਨਿਕਲੇ ਹੋਏ) ਦਿੱਸਦੇ ਹਨ;

(ਉਸ ਮਨੁੱਖ ਦੇ) ਸਰੀਰ ਵਿਚ ਪ੍ਰਭੂ ਦੇ ਉਸ ਨਾਮ ਦਾ ਟਿਕਾਣਾ (ਹੋ ਜਾਂਦਾ ਹੈ) ਜੋ (ਮਾਨੋ, ਜਗਤ ਦੇ) ਨੌ ਹੀ ਖ਼ਜ਼ਾਨਿਆਂ (ਦੇ ਤੁੱਲ) ਹੈ ਤੇ ਅੰਮ੍ਰਿਤ ਹੈ;

ਉਸ ਮਨੁੱਖ ਦੇ ਅੰਦਰ ਅਫੁਰ ਸੁਰਤਿ ਜੁੜੀ ਰਹਿੰਦੀ ਹੈ, ਤੇ, ਅਜੇਹਾ ਅਚਰਜ ਇਕ-ਰਸ ਰਾਗ (-ਰੂਪ ਆਨੰਦ ਬਣਿਆ ਰਹਿੰਦਾ ਹੈ) ਜਿਸ ਦਾ ਬਿਆਨ ਨਹੀਂ ਹੋ ਸਕਦਾ ।

(ਪਰ) ਹੇ ਨਾਨਕ ! ਇਹ (ਆਨੰਦ) ਉਸ ਮਨੁੱਖ ਨੇ ਵੇਖਿਆ ਹੈ ਜਿਸ ਨੂੰ ਪ੍ਰਭੂ ਆਪ ਵਿਖਾਉਂਦਾ ਹੈ (ਕਿਉਂਕਿ) ਉਸ ਮਨੁੱਖ ਨੂੰ (ਉਸ ਆਨੰਦ ਦੀ) ਸਮਝ ਬਖ਼ਸ਼ਦਾ ਹੈ ।੧।

**ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥ ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ ਪੂਰਨ ਪ੍ਰਤਿਪਾਲ ॥ ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ ਤੈਸਾ ਕਰਮੁ ॥ ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹ ਦਿਸੇ ਸਮਾਹਿ ॥ ਤਿਸ ਤੇ ਭਿੰਨ ਨਹੀ ਕੋ ਠਾਉ ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥੨॥ {ਪੰਨਾ ੨੯੩-੨੯੪}**

**ਪਦ ਅਰਥ** :—ਧਰਨਿ—ਧਰਤੀ । ਪਇਆਲ—ਪਤਾਲ । ਸਰਬ ਲੋਕ—ਸਾਰੇ ਭਵਨਾਂ ਵਿਚ । ਬਨਿ—ਜੰਗਲ ਵਿਚ । ਤਿਨਿ—ਤ੍ਰਿਣ ਵਿਚ, ਘਾਹ ਆਦਿਕ ਵਿਚ । ਪਰਬਤਿ—ਪਰਬਤ ਵਿਚ । ਆਗਿਆ—ਹੁਕਮ । ਕਰਮੁ—ਕੰਮ । ਬੈਸੰਤਰ—ਅੱਗ । ਕੁੰਟ—ਕੂਟ । ਦਿਸ—ਤਰਫ਼, ਪਾਸਾ । ਭਿੰਨ—ਵੱਖਰਾ ।

**ਅਰਥ** :—ਉਹ ਬੇਅੰਤ ਭਗਵਾਨ ਅੰਦਰ ਬਾਹਰ (ਸਭ ਥਾਈਂ) ਹਰੇਕ ਸਰੀਰ ਵਿਚ ਮੌਜੂਦ ਹੈ;

ਧਰਤੀ ਅਕਾਸ਼ ਤੇ ਪਤਾਲ ਵਿਚ ਹੈ, ਸਾਰੇ ਭਵਨਾਂ ਵਿਚ ਮੌਜੂਦ ਹੈ ਤੇ ਸਭ ਦੀ ਪਾਲਨਾ ਕਰਦਾ ਹੈ;

ਉਹ ਪਾਰਬ੍ਰਹਮ ਜੰਗਲ ਵਿਚ ਹੈ, ਘਾਹ (ਆਦਿਕ) ਵਿਚ ਹੈ ਤੇ ਪਰਬਤ ਵਿਚ ਹੈ; ਜਿਹੋ ਜਿਹਾ ਉਹ ਹੁਕਮ (ਕਰਦਾ ਹੈ), ਉਹੋ ਜਿਹਾ (ਜੀਵ) ਕੰਮ ਕਰਦਾ ਹੈ;

ਪਉਣ ਵਿਚ, ਪਾਣੀ ਵਿਚ, ਅੱਗ ਵਿਚ, ਚਹੁੰ ਕੂਟਾਂ ਵਿਚ ਦਸੀਂ ਪਾਸੀਂ (ਸਭ ਥਾਈਂ) ਸਮਾਇਆ ਹੋਇਆ ਹੈ;

ਕੋਈ (ਭੀ) ਥਾਂ ਉਸ ਪ੍ਰਭੂ ਤੋਂ ਵੱਖਰਾ ਨਹੀਂ ਹੈ; (ਪਰ) ਹੇ ਨਾਨਕ ! (ਇਸ ਨਿਸਚੇ ਦਾ) ਆਨੰਦ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ ।੨।

**ਬੇਦ ਪੁਰਾਨੁ ਸਿੰਮ੍ਰਿਤਿ ਮਹਿ ਦੇਖੁ ॥ ਸਸੀਅਰ ਸੂਰ ਨਖ੍ਯ੍ਯਤ੍ਰ ਮਹਿ ਏਕੁ ॥ ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥ ਆਪਿ ਅਡੋਲੁ ਨ ਕਬਹੂ ਡੋਲੈ ॥ ਸਰਬ ਕਲਾ ਕਰਿ ਖੇਲੈ ਖੇਲ ॥ ਮੋਲਿ ਨ ਪਾਈਐ ਗੁਣਹ ਅਮੋਲ ॥ ਸਰਬ ਜੋਤਿ ਮਹਿ ਜਾ ਕੀ ਜੋਤਿ ॥ ਧਾਰਿ ਰਹਿਓ ਸੁਆਮੀ ਓਤਿ ਪੋਤਿ ॥ ਗੁਰ ਪਰਸਾਦਿ ਭਰਮ ਕਾ ਨਾਸੁ ॥ ਨਾਨਕ ਤਿਨ ਮਹਿ ਏਹੁ ਬਿਸਾਸੁ ॥੩॥ {ਪੰਨਾ ੨੯੪}**

**ਪਦ ਅਰਥ**—ਸਸੀਅਰੁ—{ਸ਼ਕਟ. __ਧਰ} ਚੰਦ੍ਰਮਾ । ਸੂਰ—{ਸ਼ਕਟ. ਸੁਯ਼ਲ} ਸੂਰਜ । ਨਖ੍ਯ੍ਯਤ੍ਰ—{ਸ਼ਕਟ. ਨ੍ਹ} ਤਾਰੇ । ਸਭੁ ਕੋ—ਹਰੇਕ ਜੀਵ । ਕਲਾ—ਤਾਕਤਾਂ । ਕਰਿ—ਰਚ ਕੇ । ਮੋਲਿ—ਮੁੱਲ ਤੋਂ । ਗੁਣਹ ਅਮੋਲ—ਅਮੋਲਕ ਗੁਣਾਂ ਵਾਲਾ ਹੈ । ਧਾਰਿ ਰਹਿਓ—ਆਸਰਾ ਦੇ ਰਿਹਾ ਹੈ । ਓਤਿ ਪੋਤਿ—ਤਾਣੇ ਪੇਟੇ ਵਾਂਗ । ਬਿਸਾਸੁ—ਵਿਸ਼ਵਾਸ, ਯਕੀਨ ।

**ਅਰਥ** :—ਵੇਦਾਂ ਵਿਚ, ਪੁਰਾਣਾਂ ਵਿਚ, ਸਿਮ੍ਰਿਤਿਆਂ ਵਿਚ (ਓਸੇ ਪ੍ਰਭੂ ਨੂੰ) ਤੱਕੋ; ਚੰਦ੍ਰਮਾ, ਸੂਰਜ, ਤਾਰਿਆਂ ਵਿਚ ਭੀ ਇਕ ਉਹੀ ਹੈ;

ਹਰੇਕ ਜੀਵ ਅਕਾਲ ਪੁਰਖ ਦੀ ਹੀ ਬੋਲੀ ਬੋਲਦਾ ਹੈ; (ਪਰ ਸਭ ਵਿਚ ਹੁੰਦਿਆਂ ਭੀ) ਉਹ ਆਪ ਅਡੋਲ ਹੈ ਕਦੇ ਡੋਲਦਾ ਨਹੀਂ ।

ਸਾਰੀਆਂ ਤਾਕਤਾਂ ਰਚ ਕੇ (ਜਗਤ ਦੀਆਂ) ਖੇਡਾਂ ਖੇਡ ਰਿਹਾ ਹੈ, (ਪਰ ਉਹ) ਕਿਸੇ ਮੁੱਲ ਤੋਂ ਨਹੀਂ ਮਿਲਦਾ (ਕਿਉਂਕਿ) ਅਮੋਲਕ ਗੁਣਾਂ ਵਾਲਾ ਹੈ;

ਜਿਸ ਪ੍ਰਭੂ ਦੀ ਜੋਤਿ ਸਾਰੀਆਂ ਜੋਤਾਂ ਵਿਚ (ਜਗ ਰਹੀ ਹੈ) ਉਹ ਮਾਲਕ ਤਾਣੇ ਪੇਟੇ ਵਾਂਗ (ਸਭ ਨੂੰ) ਆਸਰਾ ਦੇ ਰਿਹਾ ਹੈ;

(ਪਰ) ਹੇ ਨਾਨਕ ! (ਅਕਾਲ ਪੁਰਖ ਦੀ ਇਸ ਸਰਬ-ਵਿਆਪਕ ਹਸਤੀ ਦਾ) ਇਹ ਯਕੀਨ ਉਹਨਾਂ ਮਨੁੱਖਾਂ ਦੇ ਅੰਦਰ ਬਣਦਾ ਹੈ ਜਿਨ੍ਹਾਂ ਦਾ ਭਰਮ ਗੁਰੂ ਦੀ ਕਿਰਪਾ ਨਾਲ ਮਿਟ ਜਾਂਦਾ ਹੈ ।੩।

**ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥ ਸੰਤ ਜਨਾ ਕੈ ਹਿਰਦੈ ਸਭਿ ਧਰਮ ॥ ਸੰਤ ਜਨਾ ਸੁਨਹਿ ਸੁਭ ਬਚਨ ॥ ਸਰਬ ਬਿਆਪੀ ਰਾਮ ਸੰਗਿ ਰਚਨ ॥ ਜਿਨਿ ਜਾਤਾ ਤਿਸ ਕੀ ਇਹ ਰਹਤ ॥ ਸਤਿ ਬਚਨ ਸਾਧੂ ਸਭਿ ਕਹਤ ॥ ਜੋ ਜੋ ਹੋਇ ਸੋਈ ਸੁਖੁ ਮਾਨੈ ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥ ਅੰਤਰਿ ਬਸੇ ਬਾਹਰਿ ਭੀ ਓਹੀ ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥੪॥ {ਪੰਨਾ ੨੯੪}**

**ਪਦ ਅਰਥ** :—ਪੇਖਨੁ—ਵੇਖਣਾ । ਸਭੁ—ਸਾਰਾ, ਹਰ ਥਾਂ । ਸਭਿ—ਸਾਰੇ । ਧਰਮ—ਧਰਮ ਦੇ ਖ਼ਿਆਲ । ਸੁਭ—ਚੰਗੇ । ਜਿਨਿ—ਜਿਸ (ਸਾਧੂ) ਨੇ । ਰਹਤ—ਰਹਣੀ । ਸਭਿ ਸਤਿ ਬਚਨ—ਸਾਰੇ ਸੱਚੇ ਬਚਨ । ਮੋਹੀ—ਮਸਤ ਹੋ ਜਾਂਦੀ ਹੈ । ਸਭ—ਸਾਰੀ ਸ੍ਰਿਸ਼ਟੀ ।

**ਅਰਥ** :—ਸੰਤ ਜਨ ਹਰ ਥਾਂ ਅਕਾਲ ਪੁਰਖ ਨੂੰ ਹੀ ਵੇਖਦੇ ਹਨ, ਉਹਨਾਂ ਦੇ ਹਿਰਦੇ ਵਿਚ ਸਾਰੇ (ਖ਼ਿਆਲ) ਧਰਮ ਦੇ ਹੀ (ਉਠਦੇ ਹਨ) ।

ਸੰਤ ਜਨ ਭਲੇ ਬਚਨ ਹੀ ਸੁਣਦੇ ਹਨ ਤੇ ਸਭ ਥਾਈਂ ਵਿਆਪਕ ਅਕਾਲ ਪੁਰਖ ਨਾਲ ਜੁੜੇ ਰਹਿੰਦੇ ਹਨ ।

ਜਿਸ ਜਿਸ ਸੰਤ ਜਨ ਨੇ (ਪ੍ਰਭੂ ਨੂੰ) ਜਾਣ ਲਿਆ ਹੈ ਉਸ ਦੀ ਰਹਿਣੀ ਹੀ ਇਹ ਹੋ ਜਾਂਦੀ ਹੈ ਕਿ ਉਹ ਸਦਾ ਸੱਚੇ ਬਚਨ ਬੋਲਦਾ ਹੈ;

(ਤੇ) ਜੋ ਕੁਝ (ਪ੍ਰਭੂ ਵਲੋਂ) ਹੁੰਦਾ ਹੈ ਉਸੇ ਨੂੰ ਸੁਖ ਮੰਨਦਾ ਹੈ, ਸਭ ਕੰਮ ਕਰਨ ਵਾਲਾ ਤੇ (ਜੀਆਂ ਪਾਸੋਂ) ਕਰਾਉਣ ਵਾਲਾ ਪ੍ਰਭੂ ਨੂੰ ਹੀ ਜਾਣਦਾ ਹੈ ।

(ਸਧੂ ਜਨਾਂ ਲਈ) ਅੰਦਰ ਬਾਹਰ (ਸਭ ਥਾਂ) ਉਹੀ ਪ੍ਰਭੂ ਵੱਸਦਾ ਹੈ । ਹੇ ਨਾਨਕ ! (ਪ੍ਰਭੂ ਦਾ ਸਰਬ-ਵਿਆਪੀ) ਦਰਸਨ ਕਰ ਕੇ ਸਾਰੀ ਸ੍ਰਿਸ਼ਟੀ ਮਸਤ ਹੋ ਜਾਂਦੀ ਹੈ ।੪।

**ਆਪਿ ਸਤਿ ਕੀਆ ਸਭੁ ਸਤਿ ॥ ਤਿਸੁ ਪ੍ਰਭ ਤੇ ਸਗਲੀ ਉਤਪਤਿ ॥ ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥ ਅਨਿਕ ਕਲਾ ਲਖੀ ਨਹ ਜਾਇ ॥ ਜਿਸੁ ਭਾਵੈ ਤਿਸੁ ਲਏ ਮਿਲਾਇ ॥ ਕਵਨ ਨਿਕਟਿ ਕਵਨ ਕਹੀਐ ਦੂਰਿ ॥ ਆਪੇ ਆਪਿ ਆਪ ਭਰਪੂਰਿ ॥ ਅੰਤਰ ਗਤਿ ਜਿਸੁ ਆਪਿ ਜਨਾਏ ॥ ਨਾਨਕ ਤਿਸੁ ਜਨ ਆਪਿ ਬੁਝਾਏ ॥੫॥ {ਪੰਨਾ ੨੯੪}**

**ਪਦ ਅਰਥ** :—ਸਤਿ—ਹੋਂਦ ਵਾਲਾ । ਉਤਪਤਿ—ਪੈਦਾਇਸ਼, ਸ੍ਰਿਸ਼ਟੀ । ਤਿਸੁ ਭਾਵੈ—ਜੇ ਉਸ ਪ੍ਰਭੂ ਨੂੰ ਚੰਗਾ ਲੱਗੇ । ਕਲਾ—ਤਾਕਤ । ਨਿਕਟਿ—ਨੇੜੇ । ਭਰਪੂਰਿ—ਵਿਆਪਕ । ਅੰਤਰਗਤਿ—ਅੰਦਰਲੀ ਉੱਚੀ ਅਵਸਥਾ । ਜਨਾਏ—ਸੁਝਾਉਂਦਾ ਹੈ ।

**ਅਰਥ** :—ਪ੍ਰਭੂ ਆਪ ਹਸਤੀ ਵਾਲਾ ਹੈ, ਜੋ ਕੁਝ ਉਸ ਨੇ ਪੈਦਾ ਕੀਤਾ ਹੈ ਉਹ ਸਭ ਹੋਂਦ ਵਾਲਾ ਹੈ (ਭਾਵ, ਭਰਮ ਭੁਲੇਖਾ ਨਹੀਂ) ਸਾਰੀ ਸ੍ਰਿਸ਼ਟੀ ਉਸ ਪ੍ਰਭੂ ਤੋਂ ਹੋਈ ਹੈ ।

ਜੇ ਉਸ ਦੀ ਰਜ਼ਾ ਹੋਵੇ ਤਾਂ ਜਗਤ ਦਾ ਪਸਾਰਾ ਕਰ ਦੇਂਦਾ ਹੈ, ਜੇ ਭਾਵੇ ਸੁ, ਤਾਂ ਫਿਰ ਇਕ ਆਪ ਹੀ ਆਪ ਹੋ ਜਾਂਦਾ ਹੈ ।

ਉਸ ਦੀਆਂ ਅਨੇਕਾਂ ਤਾਕਤਾਂ ਹਨ, ਕਿਸੇ ਦਾ ਬਿਆਨ ਨਹੀਂ ਹੋ ਸਕਦਾ; ਜਿਸ ਉਤੇ ਤ੍ਰੁੱਠਦਾ ਹੈ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।

ਉਹ ਪ੍ਰਭੂ ਕਿਨ੍ਹਾਂ ਤੋਂ ਨੇੜੇ, ਤੇ ਕਿਨ੍ਹਾਂ ਤੋਂ ਦੂਰ ਕਿਹਾ ਜਾ ਸਕਦਾ ਹੈ ? ਉਹ ਪ੍ਰਭੂ ਆਪ ਹੀ ਸਭ ਥਾਈਂ ਮੌਜੂਦ ਹੈ ।

ਜਿਸ ਮਨੁੱਖ ਨੂੰ ਪ੍ਰਭੂ ਆਪ ਅੰਦਰਲੀ ਉੱਚੀ ਅਵਸਥਾ ਸੁਝਾਉਂਦਾ ਹੈ, ਹੇ ਨਾਨਕ ! ਉਸ ਮਨੁੱਖ ਨੂੰ (ਆਪਣੀ ਇਸ ਸਰਬ-ਵਿਆਪਕ ਦੀ) ਸਮਝ ਬਖ਼ਸ਼ਦਾ ਹੈ ।੫।

**ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥ ਸਗਲ ਸਮਗ੍ਰੀ ਜਾ ਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ ॥ ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥ ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ ਸੁ ਆਪੇ ਕਹੈ ॥ ਆਗਿਆ ਆਵੈ ਆਗਿਆ ਜਾਇ ॥ ਨਾਨਕ ਜਾ ਭਾਵੈ ਤਾ ਲਏ ਸਮਾਇ ॥੬॥ {ਪੰਨਾ ੨੯੪}**

**ਪਦ ਅਰਥ** :—ਭੂਤ—ਜੀਵ । ਵਰਤਾਰਾ—ਵਰਤ ਰਿਹਾ ਹੈ, ਮੌਜੂਦ ਹੈ । ਨੈਨ—ਅੱਖਾਂ । ਤਨਾ—ਸਰੀਰ । ਜਸੁ—ਸੋਭਾ । ਖੇਲੁ—ਤਮਾਸ਼ਾ । ਆਗਿਆਕਾਰੀ—ਹੁਕਮ ਵਿਚ ਤੁਰਨ ਵਾਲੀ । ਮਧਿ—ਵਿਚ, ਅੰਦਰ । ਅਲਿਪਤੋ—ਨਿਰਲੇਪ ।

**ਅਰਥ** :—ਸਾਰੇ ਜੀਵਾਂ ਵਿਚ ਪ੍ਰਭੂ ਆਪ ਹੀ ਵਰਤ ਰਿਹਾ ਹੈ, (ਉਹਨਾਂ ਜੀਵਾਂ ਦੀਆਂ) ਸਾਰੀਆਂ ਅੱਖਾਂ ਵਿਚੋਂ ਦੀ ਪ੍ਰਭੂ ਆਪ ਹੀ ਵੇਖ ਰਿਹਾ ਹੈ । (ਜਗਤ ਦੇ) ਸਾਰੇ ਪਦਾਰਥ ਜਿਸ ਪ੍ਰਭੂ ਦਾ ਸਰੀਰ ਹਨ, (ਸਭ ਵਿਚ ਵਿਆਪਕ ਹੋ ਕੇ) ਉਹ ਆਪਣੀ ਸੋਭਾ ਆਪ ਹੀ ਸੁਣ ਰਿਹਾ ਹੈ ।

(ਜੀਵਾਂ ਦਾ) ਜੰਮਣਾ ਮਰਨਾ ਪ੍ਰਭੂ ਨੇ ਇਕ ਖੇਡ ਬਣਾਈ ਹੈ ਤੇ ਆਪਣੇ ਹੁਕਮ ਵਿਚ ਤੁਰਨ ਵਾਲੀ ਮਾਇਆ ਬਣਾ ਦਿੱਤੀ ਹੈ ।

ਹੇ ਨਾਨਕ ! (ਜੀਵ) ਅਕਾਲ ਪੁਰਖ ਦੇ ਹੁਕਮ ਵਿਚ ਜੰਮਦਾ ਹੈ ਤੇ ਹੁਕਮ ਵਿਚ ਮਰਦਾ ਹੈ, ਜਦੋਂ ਉਸ ਦੀ ਰਜ਼ਾ ਹੁੰਦੀ ਹੈ ਤਾਂ ਉਹਨਾਂ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ ।੬।

**ਇਸ ਤੇ ਹੋਇ ਸੁ ਨਾਹੀ ਬੁਰਾ ॥ ਓਰੈ ਕਹਹੁ ਕਿਨੈ ਕਛੁ ਕਰਾ ॥ ਆਪਿ ਭਲਾ ਕਰਤੂਤਿ ਅਤਿ ਨੀਕੀ ॥ ਆਪੇ ਜਾਨੈ ਅਪਨੇ ਜੀ ਕੀ ॥ ਆਪਿ ਸਾਚੁ ਧਾਰੀ ਸਭ ਸਾਚੁ ॥ ਓਤਿ ਪੋਤਿ ਆਪਨ ਸੰਗਿ ਰਾਚੁ ॥ ਤਾ ਕੀ ਗਤਿ ਮਿਤਿ ਕਹੀ ਨ ਜਾਇ ॥ ਦੂਸਰ ਹੋਇ ਤ ਸੋਝੀ ਪਾਇ ॥ ਤਿਸ ਕਾ ਕੀਆ ਸਭੁ ਪਰਵਾਨੁ ॥ ਗੁਰ ਪ੍ਰਸਾਦਿ ਨਾਨਕ ਇਹੁ ਜਾਨੁ ॥੭॥ {ਪੰਨਾ ੨੯੪}**

**ਪਦ ਅਰਥ** :—ਇਸ ਤੇ—ਇਸ (ਪ੍ਰਭੂ) ਤੋਂ । ਓਰੈ—(ਰੱਬ ਤੋਂ) ਉਰੇ, ਰੱਬ ਤੋਂ ਬਿਨਾ । ਕਿਨੈ—ਕਿਸੇ ਨੇ । ਕਰਤੂਤਿ—ਕੰਮ । ਨੀਕੀ—ਚੰਗੀ । ਜੀ ਕੀ—ਦਿਲ ਦੀ । ਸਾਚੁ—ਹੋਂਦ ਵਾਲਾ । ਸਭ—ਸਾਰੀ ਰਚਨਾ । ਓਤਿ ਪੋਤਿ—ਤਾਣੇ ਪੇਟੇ ਵਾਂਗ । ਮਿਤਿ—ਮਿਣਤੀ ।

**ਅਰਥ** :—ਜੋ ਕੁਝ ਪ੍ਰਭੂ ਵਲੋਂ ਹੁੰਦਾ ਹੈ (ਜੀਆਂ ਲਈ) ਮਾੜਾ ਨਹੀਂ ਹੁੰਦਾ; ਤੇ ਪ੍ਰਭੂ ਤੋਂ ਬਿਨਾ ਦੱਸੋ ਕਿਸੇ ਨੇ ਕੁਝ ਕਰ ਦਿਖਾਇਆ ਹੈ ?

ਪ੍ਰਭੂ ਆਪ ਚੰਗਾ ਹੈ, ਉਸ ਦਾ ਕੰਮ ਭੀ ਚੰਗਾ ਹੈ, ਆਪਣੇ ਦਿਲ ਦੀ ਗੱਲ ਉਹ ਆਪ ਹੀ ਜਾਣਦਾ ਹੈ ।

ਆਪ ਹਸਤੀ ਵਾਲਾ ਹੈ, ਸਾਰੀ ਰਚਨਾ ਜੋ ਉਸ ਦੇ ਆਸਰੇ ਹੈ, ਉਹ ਭੀ ਹੋਂਦ ਵਾਲੀ ਹੈ (ਭਰਮ ਨਹੀਂ), ਤਾਣੇ ਪੇਟੇ ਵਾਂਗ ਉਸ ਨੇ ਆਪਣੇ ਨਾਲ ਮਿਲਾਈ ਹੋਈ ਹੈ ।

ਉਹ ਪ੍ਰਭੂ ਕਿਹੋ ਜਿਹਾ ਹੈ ਤੇ ਕੇਡਾ ਵੱਡਾ ਹੈ—ਇਹ ਗੱਲ ਬਿਆਨ ਨਹੀਂ ਹੋ ਸਕਦੀ, ਕੋਈ ਦੂਜਾ (ਵੱਖਰਾ) ਹੋਵੇ ਤਾਂ ਸਮਝ ਸਕੇ ।

ਪ੍ਰਭੂ ਦਾ ਕੀਤਾ ਹੋਇਆ ਸਭ ਕੁਝ (ਜੀਵਾਂ ਨੂੰ) ਸਿਰ ਮੱਥੇ ਮੰਨਣਾ ਪੈਂਦਾ ਹੈ, (ਪਰ) ਹੇ ਨਾਨਕ ! ਇਹ ਪਛਾਣ ਗੁਰੂ ਦੀ ਕਿਰਪਾ ਨਾਲ ਆਉਂਦੀ ਹੈ ।੭।

**ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥ ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥ ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸ ਪ੍ਰਸਾਦਿ ਸਭੁ ਜਗਤੁ ਤਰਾਇਆ ॥ ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥ ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥ {ਪੰਨਾ ੨੯੪-੨੯੫}**

**ਪਦ ਅਰਥ** :—ਕੁਲਵੰਤੁ—ਚੰਗੀ ਕੁਲ ਵਾਲਾ । ਪਤਿਵੰਤੁ—ਇੱਜ਼ਤ ਵਾਲਾ । ਜੀਵਨ ਮੁਕਤਿ—ਜਿਸ ਨੇ ਜੀਊਂਦਿਆਂ ਹੀ (ਮਾਇਆ ਦੇ ਬੰਧਨਾਂ ਤੋਂ) ਮੁਕਤੀ ਪਾ ਲਈ ਹੈ । ਜਿਸੁ ਰਿਦੈ—ਜਿਸ ਦੇ ਹਿਰਦੇ ਵਿਚ । ਧੰਨੁ—ਮੁਬਾਰਿਕ । ਸੁਆਉ—ਪ੍ਰਯੋਜਨ, ਮਨੋਰਥ । ਚਿਤਿ—ਚਿਤ ਵਿਚ ।

**ਅਰਥ** :—ਜੋ ਮਨੁੱਖ ਪ੍ਰਭੂ ਨਾਲ ਸਾਂਝ ਪਾ ਲੈਂਦਾ ਹੈ ਉਸ ਨੂੰ ਸਦਾ ਸੁਖ ਹੁੰਦਾ ਹੈ, ਪ੍ਰਭੂ ਉਸ ਨੂੰ ਆਪਣੇ ਨਾਲ ਆਪ ਮਿਲਾ ਲੈਂਦਾ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ ਭਗਵਾਨ ਵੱਸਦਾ ਹੈ, ਉਹ ਜੀਊਂਦਾ ਹੀ ਮੁਕਤ ਹੋ ਜਾਂਦਾ ਹੈ, ਉਹ ਧਨ ਵਾਲਾ, ਕੁਲ ਵਾਲਾ ਤੇ ਇੱਜ਼ਤ ਵਾਲਾ ਬਣ ਜਾਂਦਾ ਹੈ ।

ਜਿਸ ਮਨੁੱਖ ਦੀ ਮੇਹਰ ਨਾਲ ਸਾਰਾ ਜਗਤ ਹੀ ਤਰਦਾ ਹੈ, ਉਸ ਦਾ (ਜਗਤ ਵਿਚ) ਆਉਣਾ ਮੁਬਾਰਿਕ ਹੈ ।

ਅਜਿਹੇ ਮਨੁੱਖ ਦੇ ਆਉਣ ਦਾ ਇਹੀ ਮਨੋਰਥ ਹੈ ਕਿ ਉਸ ਦੀ ਸੰਗਤਿ ਵਿਚ (ਰਹਿ ਕੇ ਹੋਰ ਮਨੁੱਖਾਂ ਨੂੰ ਪ੍ਰਭੂ ਦਾ) ਨਾਮ ਚੇਤੇ ਆਉਂਦਾ ਹੈ ।

ਉਹ ਮਨੁੱਖ ਆਪ (ਮਾਇਆ ਤੋਂ) ਆਜ਼ਾਦ ਹੈ, ਜਗਤ ਨੂੰ ਭੀ ਮੁਕਤ ਕਰਦਾ ਹੈ; ਹੇ ਨਾਨਕ ! ਐਸੇ (ਉੱਤਮ) ਮਨੁੱਖ ਨੂੰ ਸਾਡੀ ਸਦਾ ਪ੍ਰਣਾਮ ਹੈ ।੮।੨੩।

**ਸਲੋਕੁ ॥ ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥ ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥੧॥** {ਪੰਨਾ ੨੯੫}

**ਪਦ ਅਰਥ** :—ਪੂਰਾ—ਮੁਕੰਮਲ, ਸਦਾ ਕਾਇਮ ਰਹਿਣ ਵਾਲਾ । ਪੂਰਾ ਜਾ ਕਾ ਨਾਉ—ਜਿਸ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ, ਅਟੱਲ ਨਾਮ ਵਾਲਾ । ਆਰਾਧਿਆ—(ਜਿਸ ਮਨੁੱਖ ਨੇ) ਸਿਮਰਿਆ ਹੈ । ਪੂਰਾ ਪਾਇਆ—(ਉਸ ਨੂੰ) ਪੂਰਨ ਪ੍ਰਭੂ ਮਿਲ ਪਿਆ ਹੈ । ਨਾਨਕ—ਹੇ ਨਾਨਕ ! ਗਾਉ—(ਤੂੰ ਭੀ) ਗਾ ।

**ਅਰਥ** :—(ਜਿਸ ਮਨੁੱਖ ਨੇ) ਅਟੱਲ ਨਾਮ ਵਾਲੇ ਪੂਰਨ ਪ੍ਰਭੂ ਨੂੰ ਸਿਮਰਿਆ ਹੈ, ਉਸ ਨੂੰ ਉਹ ਪੂਰਨ ਪ੍ਰਭੂ ਮਿਲ ਪਿਆ ਹੈ; (ਤਾਂ ਤੇ) ਹੇ ਨਾਨਕ ! ਤੂੰ ਭੀ ਪੂਰਨ ਪ੍ਰਭੂ ਦੇ ਗੁਣ ਗਾ ।੧।

**ਅਸਟਪਦੀ ॥ ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥ ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥ ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ ਮਨ ਮੰਗ ॥ ਆਪੁ ਛੋਡਿ ਬੇਨਤੀ ਕਰਹੁ ॥ ਸਾਧ ਸੰਗਿ ਅਗਨਿ ਸਾਗਰੁ ਤਰਹੁ ॥ ਹਰਿ ਧਨ ਕੇ ਭਰਿ ਲੇਹੁ ਭੰਡਾਰ ॥ ਨਾਨਕ ਗੁਰ ਪੂਰੇ ਨਮਸਕਾਰ ॥੧॥** {ਪੰਨਾ ੨੯੫}

**ਪਦ ਅਰਥ** :—ਨਿਕਟਿ—ਨੇੜੇ । ਕਰਿ—ਕਰ ਕੇ । ਪੇਖੁ—ਵੇਖ । ਮਨ ਅੰਤਰ ਕੀ—ਮਨ ਦੇ ਅੰਦਰ ਦੀ । ਚਿੰਦ—ਚਿੰਤਾ । ਅਨਿਤ—ਨਾਹ ਨਿੱਤ ਰਹਿਣ ਵਾਲੀਆਂ । ਤਰੰਗ—ਲਹਿਰਾਂ । ਮਨ—ਹੇ ਮਨ ! ਆਪੁ ਛੋਡਿ—ਆਪਣਾ ਆਪ ਛੱਡ ਕੇ । ਅਗਨਿ ਸਾਗਰੁ—(ਵਿਕਾਰਾਂ ਦੀ) ਅੱਗ ਦਾ ਸਮੁੰਦਰ । ਭੰਡਾਰ—ਖ਼ਜ਼ਾਨੇ ।

**ਅਰਥ** :—(ਹੇ ਮਨ !) ਪੂਰੇ ਸਤਿਗੁਰੂ ਦੀ ਸਿੱਖਿਆ ਸੁਣ, ਤੇ, ਅਕਾਲ ਪੁਰਖ ਨੂੰ (ਹਰ ਥਾਂ) ਨੇੜੇ ਜਾਣ ਕੇ ਵੇਖ ।

(ਹੇ ਭਾਈ !) ਦੰਮ-ਬ-ਦੰਮ ਪ੍ਰਭੂ ਨੂੰ ਯਾਦ ਕਰ, (ਤਾਂ ਜੁ) ਤੇਰੇ ਮਨ ਦੇ ਅੰਦਰ ਦੀ ਚਿੰਤਾ ਮਿਟ ਜਾਏ ।

ਹੇ ਮਨ ! ਨਿੱਤ ਨਾਹ ਰਹਿਣ ਵਾਲੀਆਂ (ਚੀਜ਼ਾਂ ਦੀਆਂ) ਆਸਾਂ ਦੀਆਂ ਲਹਰਾਂ ਛੱਡ ਦੇਹ, ਅਤੇ ਸੰਤ ਜਨਾਂ ਦੇ ਪੈਰਾਂ ਦੀ ਖ਼ਾਕ ਮੰਗ ।

(ਹੇ ਭਾਈ !) ਆਪਾ-ਭਾਵ ਛੱਡ ਕੇ (ਪ੍ਰਭੂ ਦੇ ਅੱਗੇ) ਅਰਦਾਸ ਕਰ, (ਤੇ ਇਸ ਤਰ੍ਹਾਂ) ਸਾਧ ਸੰਗਤਿ ਵਿਚ (ਰਹਿ ਕੇ) (ਵਿਕਾਰਾਂ ਦੀ) ਅੱਗ ਦੇ ਸਮੁੰਦਰ ਤੋਂ ਪਾਰ ਲੰਘ ।

ਹੇ ਨਾਨਕ ! ਪ੍ਰਭੂ-ਨਾਮ-ਰੂਪੀ ਧਨ ਦੇ ਖ਼ਜ਼ਾਨੇ ਭਰ ਲੈ ਅਤੇ ਪੂਰੇ ਸਤਿਗੁਰੂ ਨੂੰ ਨਮਸਕਾਰ ਕਰ ।੧।

**ਖੇਮ ਕੁਸਲ ਸਹਜ ਆਨੰਦ ॥ ਸਾਧ ਸੰਗਿ ਭਜੁ ਪਰਮਾਨੰਦ ॥ ਨਰਕ ਨਿਵਾਰਿ ਉਧਾਰਹੁ ਜੀਉ ॥ ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥ ਚਿਤਿ ਚਿਤਵਹੁ ਨਾਰਾਇਣ ਏਕ ॥ ਏਕ ਰੂਪ ਜਾ ਕੇ ਰੰਗ ਅਨੇਕ ॥ ਗੋਪਾਲ ਦਾਮੋਦਰ ਦੀਨ ਦਇਆਲ ॥ ਦੁਖ ਭੰਜਨ ਪੂਰਨ ਕਿਰਪਾਲ ॥ ਸਿਮਰਿ ਸਿਮਰਿ ਨਾਮੁ ਬਾਰੰਬਾਰ ॥ ਨਾਨਕ ਜੀਅ ਕਾ ਇਹੈ ਅਧਾਰ ॥੨॥** {ਪੰਨਾ ੨੯੫}

**ਪਦ ਅਰਥ** :—ਖੇਮ—{ਸ਼ਕਟ੍ਹੇਮ} ਅਟੱਲ ਸੁਖ । ਕੁਸਲ—{ਸ਼ਕਟ. ਕੁ_ਲ} ਸੁਖਸਾਂਦ, ਸੌਖਾ ਜੀਵਨ । ਸਹਜ—ਆਤਮਕ ਅਡੋਲਤਾ । ਨਿਵਾਰਿ—ਹਟਾ ਕੇ । ਉਧਾਰਹੁ—ਬਚਾ ਲੈ । ਜੀਉ—ਜਿੰਦ । ਚਿਤਿ—ਚਿਤ ਵਿਚ । ਚਿਤਵਹੁ—ਸੋਚੋ । ਦੁਖ ਭੰਜਨ—ਦੁਖਾਂ ਦਾ ਨਾਸ ਕਰਨ ਵਾਲਾ । ਜੀਅ ਕਾ—ਜਿੰਦ ਦਾ । ਅਧਾਰ—ਆਸਰਾ ।

**ਅਰਥ** :—(ਹੇ ਭਾਈ !) ਸਾਧ ਸੰਗਤਿ ਵਿਚ ਪਰਮ-ਸੁਖ ਪ੍ਰਭੂ ਨੂੰ ਸਿਮਰ, (ਇਸ ਤਰ੍ਹਾਂ) ਅਟੱਲ ਸੁਖ, ਸੌਖਾ ਜੀਵਨ ਤੇ ਆਤਮਕ ਅਡੋਲਤਾ ਦਾ ਆਨੰਦ ਪ੍ਰਾਪਤ ਹੋਣਗੇ;

ਗੋਬਿੰਦ ਦੇ ਗੁਣ ਗਾ (ਨਾਮ-) ਅੰਮ੍ਰਿਤ ਦਾ ਰਸ ਪੀ, (ਇਸ ਤਰ੍ਹਾਂ) ਨਰਕਾਂ ਨੂੰ ਦੂਰ ਕਰ ਕੇ ਜਿੰਦ ਬਚਾ ਲੈ;

ਜਿਸ ਇੱਕ ਅਕਾਲ ਪੁਰਖ ਦੇ ਅਨੇਕਾਂ ਰੰਗ ਹਨ, ਉਸ ਇੱਕ ਪ੍ਰਭੂ ਦਾ ਧਿਆਨ ਚਿੱਤ ਵਿਚ ਧਰਹੁ ।

ਦੀਨਾਂ ਉਤੇ ਦਇਆ ਕਰਨ ਵਾਲਾ ਗੋਪਾਲ ਦਮੋਦਰ ਦੁੱਖਾਂ ਦਾ ਨਾਸ ਕਰਨ ਵਾਲਾ ਸਭ ਵਿਚ ਵਿਆਪਕ ਤੇ ਮੇਹਰ ਦਾ ਜੋ ਘਰ ਹੈ;

ਹੇ ਨਾਨਕ ! ਉਸ ਦਾ ਨਾਮ ਮੁੜ ਮੁੜ ਯਾਦ ਕਰ, ਜਿੰਦ ਦਾ ਆਸਰਾ ਇਹ ਨਾਮ ਹੀ ਹੈ ।੨।

**ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥ ਸੁਨਤ ਕਮਾਵਤ ਹੋਤ ਉਧਾਰ ॥ ਆਪਿ ਤਰੈ ਲੋਕਹ ਨਿਸਤਾਰ ॥ ਸਫਲ ਜੀਵਨੁ ਸਫਲੁ ਤਾ ਕਾ ਸੰਗੁ ॥ ਜਾ ਕੈ ਮਨਿ ਲਾਗਾ ਹਰਿ ਰੰਗੁ ॥ ਜੈ ਜੈ ਸਬਦੁ ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥ ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥ ਨਾਨਕ ਉਧਰੇ ਤਿਨ ਕੈ ਸਾਥੇ ॥੩॥ {ਪੰਨਾ ੨੯੫}**

**ਪਦ ਅਰਥ** :—ਸਲੋਕ—ਸਿਫ਼ਤਿ-ਸਾਲਾਹ ਹੀ ਬਾਣੀ । ਏਹਿ—ਲਫ਼ਜ਼ 'ਏਹ' ਤੋਂ 'ਬਹੁ-ਵਚਨ' ਹੈ । ਅਮੁਲੀਕ—ਅਮੋਲਕ । ਲੋਕਹ ਨਿਸਤਾਰ—ਲੋਕਾਂ ਦਾ ਨਿਸਤਾਰਾ । ਸਫਲ—ਪੂਰੀਆਂ ਮੁਰਾਦਾਂ ਵਾਲਾ । ਹਰਿ ਰੰਗੁ—ਪ੍ਰਭੂ ਦਾ ਪਿਆਰ । ਜੈ ਜੈ ਸਬਦੁ—ਫ਼ਤਹ ਦੀ ਆਵਾਜ਼, ਚੜ੍ਹਦੀ ਕਲਾ ਦੀ ਰੌ । ਅਨਾਹਦੁ—ਇਕ-ਰਸ, ਸਦਾ । ਗਾਜੈ—ਗੱਜਦਾ ਹੈ, ਨੂਰ ਪਰਗਟ ਕਰਦਾ ਹੈ । ਮਹਾਂਤ—ਉੱਚੀ ਕਰਣੀ ਵਾਲਾ ਮਨੁੱਖ ।

**ਅਰਥ** :—ਸਾਧ (ਗੁਰੂ) ਦੇ ਬਚਨ ਸਭ ਤੋਂ ਚੰਗੀ ਸਿਫ਼ਤਿ-ਸਾਲਾਹ ਦੀ ਬਾਣੀ ਹਨ, ਇਹ ਅਮੋਲਕ ਲਾਲ ਹਨ, ਅਮੋਲਕ ਰਤਨ ਹਨ;

(ਇਹਨਾਂ ਬਚਨਾਂ ਨੂੰ) ਸੁਣਿਆਂ ਤੇ ਕਮਾਇਆਂ ਬੇੜਾ ਪਾਰ ਹੁੰਦਾ ਹੈ, (ਜੋ ਕਮਾਉਂਦਾ ਹੈ) ਉਹ ਆਪ ਤਰਦਾ ਹੈ ਤੇ ਲੋਕਾਂ ਦਾ ਭੀ ਨਿਸਤਾਰਾ ਕਰਦਾ ਹੈ ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦਾ ਪਿਆਰ ਬਣ ਜਾਂਦਾ ਹੈ, ਉਸ ਦੀ ਜ਼ਿੰਦਗੀ ਪੂਰੀਆਂ ਮੁਰਾਦਾਂ ਵਾਲੀ ਹੁੰਦੀ ਹੈ ਉਸ ਦੀ ਸੰਗਤਿ ਹੋਰਨਾਂ ਦੀਆਂ ਮੁਰਾਦਾਂ ਪੂਰੀਆਂ ਕਰਦੀ ਹੈ;

(ਉਸ ਦੇ ਅੰਦਰ) ਚੜ੍ਹਦੀਆਂ ਕਲਾਂ ਦੀ ਰੌ ਸਦਾ ਚਲਦੀ ਹੈ ਜਿਸ ਨੂੰ ਸੁਣ ਕੇ (ਭਾਵ ਮਹਿਸੂਸ ਕਰ ਕੇ) ਉਹ ਖ਼ੁਸ਼ ਹੁੰਦਾ ਹੈ (ਕਿਉਂਕਿ) ਪ੍ਰਭੂ (ਉਸ ਦੇ ਅੰਦਰ) ਆਪਣਾ ਨੂਰ ਰੋਸ਼ਨ ਕਰਦਾ ਹੈ ।

ਗੋਪਾਲ ਪ੍ਰਭੂ ਜੀ ਉਚੀ ਕਰਨੀ ਵਾਲੇ ਬੰਦੇ ਦੇ ਮੱਥੇ ਉਤੇ ਪਰਗਟ ਹੁੰਦੇ ਹਨ, ਹੇ ਨਾਨਕ ! ਅਜੇਹੇ ਬੰਦੇ ਦੇ ਨਾਲ ਹੋਰ ਕਈ ਮਨੁੱਖਾਂ ਦਾ ਬੇੜਾ ਪਾਰ ਹੁੰਦਾ ਹੈ ।੩।

**ਸਰਨਿ ਜੋਗੁ ਸੁਨਿ ਸਰਨੀ ਆਏ ॥ ਕਰਿ ਕਿਰਪਾ ਪ੍ਰਭ ਆਪ ਮਿਲਾਏ ॥ ਮਿਟਿ ਗਏ ਬੈਰ ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧ ਸੰਗਿ ਲੈਨ ॥ ਸੁਪ੍ਰਸੰਨ ਭਏ ਗੁਰਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥ ਆਲ ਜੰਜਾਲ ਬਿਕਾਰ ਤੇ ਰਹਤੇ ॥ ਰਾਮ ਨਾਮ ਸੁਨਿ ਰਸਨਾ ਕਹਤੇ ॥ ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥ ਨਾਨਕ ਨਿਬਹੀ ਖੇਪ ਹਮਾਰੀ ॥੪॥ {ਪੰਨਾ ੨੯੫}**

**ਪਦ ਅਰਥ** :—ਸਰਨਿ—{ਸ਼ਕਟ. _ਰਫ਼ਯ—ਡਟਿ ਟੋ ਪਰੋਟਏਚਟ} ਦਰ ਢੱਠੇ ਦੀ ਰਾਖੀ ਕਰਨ ਜੋਗਾ । ਜੋਗੁ—ਸਮਰੱਥ । ਪ੍ਰਭ—ਹੇ ਪ੍ਰਭੂ ! ਸਭ ਰੇਨ—ਸਭ ਦੇ ਪੈਰਾਂ ਦੀ ਖ਼ਾਕ । ਆਲ ਜੰਜਾਲ—ਘਰ ਦੇ ਧੰਧੇ । ਬਿਕਾਰ ਤੇ—ਵਿਕਾਰਾਂ ਤੋਂ । ਰਹਤੇ—ਬਚ ਗਏ ਹਾਂ । ਰਸਨਾ—ਜੀਭ ਨਾਲ । ਪ੍ਰਭਿ—ਪ੍ਰਭੂ ਨੇ । ਖੇਪ—ਲੱਦਿਆ ਹੋਇਆ ਸੌਦਾ, ਕੀਤਾ ਹੋਇਆ ਵਣਜ । ਨਿਬਹੀ—ਕਬੂਲ ਹੋ ਗਈ ਹੈ ।

**ਅਰਥ** :—ਹੇ ਪ੍ਰਭੂ ! ਇਹ ਸੁਣ ਕੇ ਕਿ ਤੂੰ ਦਰ-ਢੱਠਿਆਂ ਦੀ ਬਾਂਹ ਫੜਨ-ਜੋਗਾ ਹੈਂ, ਅਸੀ ਤੇਰੇ ਦਰ ਤੇ ਆਏ ਸਾਂ, ਤੂੰ ਮੇਹਰ ਕਰ ਕੇ (ਸਾਨੂੰ) ਆਪਣੇ ਨਾਲ ਮੇਲ ਲਿਆ ਹੈ;

(ਹੁਣ ਸਾਡੇ) ਵੈਰ ਮਿਟ ਗਏ ਹਨ, ਅਸੀਂ ਸਭ ਦੇ ਪੈਰਾਂ ਦੀ ਖ਼ਾਕ ਹੋ ਗਏ ਹਾਂ (ਹੁਣ) ਸਾਧ ਸੰਗਤਿ ਵਿਚ ਅਮਰ ਕਰਨ ਵਾਲਾ ਨਾਮ ਜਪ ਰਹੇ ਹਾਂ ।

ਗੁਰਦੇਵ ਜੀ (ਸਾਡੇ ਉਤੇ) ਤ੍ਰੁੱਠ ਪਏ ਹਨ, ਇਸ ਵਾਸਤੇ (ਸਾਡੀ) ਸੇਵਕਾਂ ਦੀ ਸੇਵਾ ਸਿਰੇ ਚੜ੍ਹ ਗਈ ਹੈ;

(ਅਸੀ ਹੁਣ) ਘਰ ਦੇ ਧੰਧਿਆਂ ਤੇ ਵਿਕਾਰਾਂ ਤੋਂ ਬਚ ਗਏ ਹਾਂ, ਪ੍ਰਭੂ ਦਾ ਨਾਮ ਸੁਣ ਕੇ ਜੀਭ ਨਾਲ (ਭੀ) ਉਚਾਰਦੇ ਹਾਂ ।

ਹੇ ਨਾਨਕ ! ਪ੍ਰਭੂ ਨੇ ਮੇਹਰ ਕਰ ਕੇ (ਸਾਡੇ ਉਤੇ) ਦਇਆ ਕੀਤੀ ਹੈ, ਤੇ ਸਾਡਾ ਕੀਤਾ ਹੋਇਆ ਵਣਜ ਦਰਗਾਹੇ ਕਬੂਲ ਹੋ ਗਿਆ ਹੈ ।੪।

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥ ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥ ਸਰਬ ਇਛਾ ਤਾ ਕੀ ਪੂਰਨ ਹੋਇ ॥ ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥ ਸਭ ਤੇ ਊਚ ਪਾਏ ਅਸਥਾਨੁ ॥ ਬਹੁਰਿ ਨ ਹੋਵੈ ਆਵਨ ਜਾਨੁ ॥ ਹਰਿ ਧਨੁ ਖਾਟਿ ਚਲੈ ਜਨੁ ਸੋਇ ॥ ਨਾਨਕ ਜਿਸਹਿ ਪਰਾਪਤਿ ਹੋਇ ॥੫॥ {ਪੰਨਾ ੨੯੫}**

**ਪਦ ਅਰਥ** :—ਸਾਵਧਾਨ—ਅਵਧਾਨ ਸਹਿਤ, ਧਿਆਨ ਨਾਲ । ਏਕਾਗਰ—ਇਕ ਨਿਸ਼ਾਨੇ ਤੇ ਟਿਕਿਆ ਹੋਇਆ । ਸਹਜ—ਅਡੋਲ ਅਵਸਥਾ । ਗੋਬਿੰਦ ਗੁਨ—ਪ੍ਰਭੂ ਦੇ ਗੁਣ । ਨਿਧਾਨ—(ਗੁਣਾਂ ਦਾ) ਖ਼ਜ਼ਾਨਾ । ਪ੍ਰਧਾਨ—ਸਭ ਤੋਂ ਵੱਡਾ, ਤੁਰਨੇ-ਸਿਰ । ਲੋਇ—ਲੋਕਿ, ਲੋਕ ਵਿਚ, ਜਗਤ ਵਿਚ । ਪ੍ਰਗਟੁ—ਪ੍ਰਸਿੱਧ, ਉੱਘਾ । ਆਵਨ ਜਾਨੁ—ਆਉਣਾ ਜਾਣਾ, ਜੰਮਣਾ ਮਰਨਾ । ਜਿਸਹਿ—ਜਿਸ ਨੂੰ । ਪਰਾਪਤਿ ਹੋਇ—ਮਿਲਦਾ ਹੈ, ਦਾਤਿ ਹੁੰਦੀ ਹੈ ।

**ਅਰਥ** :—ਹੇ ਸੰਤ ਮਿਤ੍ਰ ! ਧਿਆਨ ਨਾਲ ਚਿੱਤ ਨੂੰ ਇਕ ਨਿਸ਼ਾਨੇ ਤੇ ਟਿਕਾ ਕੇ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰੋ ।

ਪ੍ਰਭੂ ਦੀ ਸਿਫ਼ਤਿ-ਸਾਲਾਹ ਤੇ ਪ੍ਰਭੂ ਦਾ ਨਾਮ ਅਡੋਲ ਅਵਸਥਾ (ਦਾ ਕਾਰਣ ਹੈ ਤੇ) ਸੁਖਾਂ ਦੀ ਮਣੀ (ਰਤਨ) ਹੈ, ਜਿਸ ਦੇ ਮਨ ਵਿਚ (ਨਾਮ) ਵੱਸਦਾ ਹੈ ਉਹ (ਗੁਣਾਂ ਦਾ) ਖ਼ਜ਼ਾਨਾ ਹੋ ਜਾਂਦਾ ਹੈ;

ਉਸ ਮਨੁੱਖ ਦੀ ਇੱਛਿਆ ਸਾਰੀ ਪੂਰੀ ਹੋ ਜਾਂਦੀ ਹੈ, ਉਹ ਬੰਦਾ ਤੁਰਨੇ-ਸਿਰ ਹੋ ਜਾਂਦਾ ਹੈ, ਤੇ ਸਾਰੇ ਜਗਤ ਵਿਚ ਉੱਘਾ ਹੋ ਜਾਂਦਾ ਹੈ;

ਉਸ ਨੂੰ ਉੱਚੇ ਤੋਂ ਉੱਚਾ ਟਿਕਾਣਾ ਮਿਲ ਜਾਂਦਾ ਹੈ, ਮੁੜ ਉਸ ਨੂੰ ਜਨਮ ਮਰਨ (ਦਾ ਗੇੜ) ਨਹੀਂ ਵਿਆਪਦਾ ।

ਹੇ ਨਾਨਕ ! ਜਿਸ ਮਨੁੱਖ ਨੂੰ (ਧੁਰੋਂ) ਇਹ ਦਾਤਿ ਮਿਲਦੀ ਹੈ, ਉਹ ਮਨੁੱਖ ਪ੍ਰਭੂ ਦਾ ਨਾਮ ਰੂਪ ਧਨ ਖੱਟ ਕੇ (ਜਗਤ ਤੋਂ) ਜਾਂਦਾ ਹੈ ।੫।

**ਖੇਮ ਸਾਂਤਿ ਰਿਧਿ ਨਵ ਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥ ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥ ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥ ਸੁੰਦਰ ਚਤੁਰੁ ਤਤ ਕਾ ਬੇਤਾ ॥ ਸਮ ਦਰਸੀ ਏਕ ਦ੍ਰਿਸਟੇਤਾ ॥ ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥ {ਪੰਨਾ ੨੯੬}**

**ਪਦ ਅਰਥ** :—ਖੇਮ—ਅਟੱਲ ਸੁਖ । ਸਾਂਤਿ—ਮਨ ਦਾ ਟਿਕਾਉ । ਰਿਧਿ—ਜੋਗ ਦੀਆਂ ਤਾਕਤਾਂ । ਨਵ ਨਿਧਿ—ਨੌ ਖ਼ਜ਼ਾਨੇ, ਜਗਤ ਦੇ ਸਾਰੇ ਹੀ ਪਦਾਰਥ । ਸਿਧਿ—ਕਰਾਮਾਤਾਂ । ਤਹ—ਓਥੇ, ਉਸ ਮਨੁੱਖ ਵਿਚ । ਕਮਲ ਪ੍ਰਗਾਸ—ਹਿਰਦੇ ਰੂਪ ਕਉਲ ਫੁੱਲ ਦਾ ਖੇੜਾ । ਸਭ ਕੈ...ਉਦਾਸ—ਸਭ ਦੇ ਵਿਚ ਰਹਿੰਦਾ ਹੋਇਆ ਸਭ ਤੋਂ ਉਪਰਾਮ । ਤਤ ਕਾ ਬੇਤਾ—ਪ੍ਰਭੂ ਦਾ ਮਹਰਮ, (ਜਗਤ ਦੇ) ਮੂਲ ਦਾ ਜਾਣਨ ਵਾਲਾ । ਸਮਦਰਸੀ—(ਸਭ ਨੂੰ) ਇਕੋ ਜਿਹਾ ਵੇਖਣ ਵਾਲਾ । ਇਹ ਫਲ—ਇਹ ਸਾਰੇ ਫਲ (ਜਿਨ੍ਹਾਂ ਦਾ ਜ਼ਿਕਰ ਉਪਰ ਕੀਤਾ ਹੈ) । ਮੁਖਿ—ਮੂੰਹ ਤੋਂ । ਭਨੇ—ਉਚਾਰਿਆਂ ।

**ਅਰਥ** :—ਅਟੱਲ ਸੁਖ ਮਨ ਦਾ ਟਿਕਾਉ, ਰਿਧੀਆਂ, ਨੌ ਖ਼ਜ਼ਾਨੇ, ਅਕਲ, ਗਿਆਨ ਤੇ ਸਾਰੀਆਂ ਕਰਾਮਾਤਾਂ ਉਸ ਮਨੁੱਖ ਵਿਚ (ਆ ਜਾਂਦੀਆਂ ਹਨ);

ਵਿੱਦਿਆ, ਤਪ, ਜੋਗ, ਅਕਾਲ ਪੁਰਖ ਦਾ ਧਿਆਨ, ਸ੍ਰੇਸ਼ਟ ਗਿਆਨ, ਚੰਗੇ ਤੋਂ ਚੰਗਾ (ਭਾਵ, ਤੀਰਥਾਂ ਦਾ) ਇਸ਼ਨਾਨ;

(ਧਰਮ, ਅਰਥ, ਕਾਮ, ਮੋਖ) ਚਾਰੇ ਪਦਾਰਥ, ਹਿਰਦੇ-ਕਮਲ ਦਾ ਖੇੜਾ; ਸਾਰਿਆਂ ਦੇ ਵਿਚ ਰਹਿੰਦਿਆਂ ਸਭ ਤੋਂ ਉਪਰਾਮ ਰਹਿਣਾ;

ਸੋਹਣਾ, ਸਿਆਣਾ, (ਜਗਤ ਦੇ) ਮੂਲ ਪ੍ਰਭੂ ਦਾ ਮਹਰਮ, ਸਭ ਨੂੰ ਇਕੋ ਜਿਹਾ ਜਾਣਨਾ ਤੇ ਸਭ ਨੂੰ ਇਕੋ ਨਜ਼ਰ ਨਾਲ ਵੇਖਣਾ;

ਇਹ ਸਾਰੇ ਫਲ; ਹੇ ਨਾਨਕ ! ਉਸ ਮਨੁੱਖ ਦੇ ਅੰਦਰ ਆ ਵੱਸਦੇ ਹਨ; ਜੋ ਗੁਰੂ ਦੇ ਬਚਨ ਤੇ ਪ੍ਰਭੂ ਦਾ ਨਾਮ ਮੂੰਹੋਂ ਉਚਾਰਦਾ ਹੈ ਤੇ ਮਨ ਲਾ ਕੇ ਸੁਣਦਾ ਹੈ ।੬।

**ਇਹੁ ਨਿਧਾਨੁ ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾ ਕੀ ਗਤਿ ਹੋਇ ॥ ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥ ਸਗਲ ਮਤਾਂਤ ਕੇਵਲ ਹਰਿ ਨਾਮ ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥ ਕੋਟਿ ਅਪ੍ਰਾਧ ਸਾਧ ਸੰਗਿ ਮਿਟੈ ॥ ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥ ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥ ਸਾਧ ਸਰਣਿ ਨਾਨਕ ਤੇ ਆਏ ॥੭॥ {ਪੰਨਾ ੨੯੬}**

**ਪਦ ਅਰਥ** :—ਜੁਗ—{ਸ਼ਕਟ. ਯੁਗ} ਜ਼ਿੰਦਗੀ ਦਾ ਸਮਾ । ਗਤਿ—ਉੱਚੀ ਅਵਸਥਾ । ਬਾਣੀ—(ਨਾਮ ਜਪਣ ਵਾਲੇ ਦੀ) ਬਾਣੀ, ਬਚਨ । ਗੁਣ ਗੋਬਿੰਦ—ਗੋਬਿੰਦ ਦੇ ਗੁਣ । ਨਾਮ ਧੁਨਿ—ਪ੍ਰਭੂ ਦੇ ਨਾਮ ਦੀ ਧੁਨਿ, ਨਾਮ ਦੀ ਰੌ । ਬਖਾਣੀ—ਕਹੀ ਹੈ । ਮਤਾਂਤ—ਮਤਾਂ ਦਾ ਅੰਤ, ਮਤਾਂ ਦਾ ਸਿੱਟਾ । ਕਰਮ—ਬਖ਼ਸ਼ਸ਼ । ਪ੍ਰਭਿ—ਪ੍ਰਭੂ ਨੇ । ਕੋਇ—ਜੇ ਕੋਈ ਮਨੁੱਖ ।

**ਅਰਥ** :—ਜੇਹੜਾ ਭੀ ਮਨੁੱਖ ਇਸ ਨਾਮ ਨੂੰ (ਜੋ ਗੁਣਾਂ ਦਾ) ਖ਼ਜ਼ਾਨਾ ਹੈ ਜਪਦਾ ਹੈ, ਸਾਰੀ ਉਮਰ ਉਸ ਦੀ ਉੱਚੀ ਆਤਮਕ ਅਵਸਥਾ ਬਣੀ ਰਹਿੰਦੀ ਹੈ;

ਉਸ ਮਨੁੱਖ ਦੇ (ਸਾਧਾਰਨ) ਬਚਨ ਭੀ ਗੋਬਿੰਦ ਦੇ ਗੁਣ ਤੇ ਨਾਮ ਦੀ ਰੌ ਹੀ ਹੁੰਦੇ ਹਨ, ਸਿਮ੍ਰਿਤੀਆਂ ਸ਼ਾਸਤ੍ਰਾਂ ਤੇ ਵੇਦਾਂ ਨੇ ਭੀ ਇਹੀ ਗੱਲ ਆਖੀ ਹੈ ।

ਸਾਰੇ ਮਤਾਂ ਦਾ ਨਿਚੋੜ ਪ੍ਰਭੂ ਦਾ ਨਾਮ ਹੀ ਹੈ, ਇਸ ਨਾਮ ਦਾ ਨਿਵਾਸ ਪ੍ਰਭੂ ਦੇ ਭਗਤ ਦੇ ਮਨ ਵਿਚ ਹੁੰਦਾ ਹੈ ।

(ਜੋ ਮਨੁੱਖ ਨਾਮ ਜਪਦਾ ਹੈ ਉਸ ਦੇ) ਕ੍ਰੋੜਾਂ ਪਾਪ ਸਤਸੰਗ ਵਿਚ ਰਹਿ ਕੇ ਮਿਟ ਜਾਂਦੇ ਹਨ, ਗੁਰੂ ਦੀ ਕਿਰਪਾ ਨਾਲ ਉਹ ਮਨੁੱਖ ਜਮਾਂ ਤੋਂ ਬਚ ਜਾਂਦਾ ਹੈ ।

(ਪਰ) ਹੇ ਨਾਨਕ ! ਜਿਨ੍ਹਾਂ ਦੇ ਮੱਥੇ ਉਤੇ ਪ੍ਰਭੂ ਨੇ (ਨਾਮ ਦੀ) ਬਖ਼ਸ਼ਸ਼ ਦੇ ਲੇਖ ਲਿਖ ਧਰੇ ਹਨ, ਉਹ ਮਨੁੱਖ ਗੁਰੂ ਦੀ ਸਰਣ ਆਉਂਦੇ ਹਨ ।੭।

**ਜਿਸੁ ਮਨਿ ਬਸੈ ਸੁਨੇ ਲਾਇ ਪ੍ਰੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥ ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥ ਦੁਲਭ ਦੇਹ ਤਤਕਾਲ ਉਧਾਰੈ ॥ ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥ ਏਕੁ ਨਾਮੁ ਮਨ ਮਾਹਿ ਸਮਾਨੀ ॥ ਦੂਖ ਰੋਗ ਬਿਨਸੈ ਭੈ ਭਰਮ ॥ ਸਾਧ ਨਾਮ ਨਿਰਮਲ ਤਾ ਕੇ ਕਰਮ ॥ ਸਭ ਤੇ ਊਚ ਤਾ ਕੀ ਸੋਭਾ ਬਨੀ ॥ ਨਾਨਕ ਇਹ ਗੁਣਿ ਨਾਮੁ ਸੁਖਮਨੀ ॥੮॥੨੪॥ {ਪੰਨਾ ੨੯੬}**

**ਪਦ ਅਰਥ** :—ਤਤਕਾਲ—{ਸ਼ਕਟ. ਤਦੱ+ਕਾਲਜ਼ ਤ ਕਾਲਜ਼—ਨਿਸਟਓਨਟਲੇ ੨. ਓਟ ਟਹਓਟ ਟਮਿਏ} ਉਸ ਵੇਲੇ । ਤਾ ਕੀ ਬਾਨੀ—ਉਸ ਮਨੁੱਖ ਦੇ ਬਚਨ । ਕਰਮ—ਕੰਮ । ਇਹ ਗੁਣਿ—ਇਸ ਗੁਣ ਦੇ ਕਾਰਣ । ਸੁਖਮਨੀ—ਸੁਖਾਂ ਦੀ ਮਣੀ । ਦੇਹ—ਸਰੀਰ ।

**ਅਰਥ** :—ਜਿਸ ਮਨੁੱਖ ਦੇ ਮਨ ਵਿਚ (ਨਾਮ) ਵੱਸਦਾ ਹੈ ਜੋ ਪ੍ਰੀਤ ਲਾ ਕੇ (ਨਾਮ) ਸੁਣਦਾ ਹੈ, ਉਸ ਨੂੰ ਪ੍ਰਭੂ ਚੇਤੇ ਆਉਦਾ ਹੈ;

ਉਸ ਮਨੁੱਖ ਦਾ ਜੰਮਣ ਮਰਨ ਦਾ ਕਸ਼ਟ ਕੱਟਿਆ ਜਾਂਦਾ ਹੈ, ਉਹ ਇਸ ਦੁਰਲੱਭ ਮਨੁੱਖਾ-ਸਰੀਰ ਨੂੰ ਉਸ ਵੇਲੇ (ਵਿਕਾਰਾਂ ਵਲੋਂ) ਬਚਾ ਲੈਂਦਾ ਹੈ;

ਉਸ ਦੀ ਬੇ-ਦਾਗ਼ ਸੋਭਾ ਤੇ ਉਸ ਦੀ ਬਾਣੀ (ਨਾਮ-) ਅੰਮ੍ਰਿਤ ਨਾਲ ਭਰਪੂਰ ਹੁੰਦੀ ਹੈ, (ਕਿਉਂਕਿ) ਉਸ ਦੇ ਮਨ ਵਿਚ ਪ੍ਰਭੂ ਦਾ ਨਾਮ ਹੀ ਵੱਸਿਆ ਰਹਿੰਦਾ ਹੈ;

ਦੁੱਖ, ਰੋਗ, ਡਰ ਤੇ ਵਹਮ ਉਸ ਦੇ ਨਾਸ ਹੋ ਜਾਂਦੇ ਹਨ, ਉਸ ਦਾ ਨਾਮ 'ਸਾਧ' ਪੈ ਜਾਂਦਾ ਹੈ ਤੇ ਉਸ ਦੇ ਕੰਮ (ਵਿਕਾਰਾਂ ਦੀ) ਮੈਲ ਤੋਂ ਸਾਫ਼ ਹੁੰਦੇ ਹਨ;

ਸਭ ਤੋਂ ਉੱਚੀ ਸੋਭਾ ਉਸ ਨੂੰ ਮਿਲਦੀ ਹੈ । ਹੇ ਨਾਨਕ ! ਇਸ ਗੁਣ ਦੇ ਕਾਰਣ (ਪ੍ਰਭੂ ਦਾ) ਨਾਮ ਸੁਖਾਂ ਦੀ ਮਣੀ ਹੈ (ਭਾਵ, ਸਰਬੋਤਮ ਸੁਖ ਹੈ) ।੮।੨੪।

**ਥਿਤੀ ਗਉੜੀ ਮਹਲਾ ੫॥ ਸਲੋਕੁ ॥**

**ੴ ਸਤਿਗੁਰ ਪ੍ਰਸਾਦਿ ॥ ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥ ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥ ਪਉੜੀ ॥ ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥ ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ ॥ ਤਾ ਕੀ ਆਸ ਕਲਿਆਣ ਸੁਖ ਜਾ ਤੇ ਸਭੁ ਕਛੁ ਹੋਇ ॥ ਚਾਰਿ ਕੁੰਟ ਦਹ ਦਿਸਿ ਭ੍ਰਮਿਓ ਤਿਸੁ ਬਿਨੁ ਅਵਰੁ ਨ ਕੋਇ ॥ ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥**

**ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ ॥ ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ ॥ ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ ॥੧॥ ਗੋਬਿੰਦ ਜਸੁ ਗਾਈਐ ਹਰਿ ਨੀਤ ॥ ਮਿਲਿ ਭਜੀਐ ਸਾਧਸੰਗਿ ਮੇਰੇ ਮੀਤ ॥੧॥ਰਹਾਉ॥ {ਪੰਨਾ ੨੯੬}**

**ਪਦ ਅਰਥ** :—ਥਿਤੀ—{ਲਫ਼ਜ਼ 'ਥਿਤਿ' ਤੋਂ ਬਹੁ-ਵਚਨ; ਜਿਵੇਂ 'ਰਾਤਿ' ਤੋਂ 'ਰਾਤੀ', 'ਰੁਤਿ' ਤੋਂ 'ਰੁਤੀ'} । ਨੋਟ :—ਮੱਸਿਆ ਤੋਂ ਪਿਛੋਂ ਚੰਦ੍ਰਮਾ ਸਹਜੇ ਸਹਜੇ ਇਕ ਇਕ 'ਕਲਾ' ਕਰ ਕੇ ਵਧਣਾ ਸ਼ੁਰੂ ਹੁੰਦਾ ਤੇ ਚੌਦਾਂ ਦਿਨਾਂ ਵਿਚ ਮੁਕੰਮਲ ਹੁੰਦਾ ਹੈ, ਜਿਸ ਨੂੰ ਪੂਰਨਮਾਸ਼ੀ ਆਖਦੇ ਹਨ । ਪੂਰਨਮਾਸ਼ੀ ਤੋਂ ਪਿਛੋਂ ਇਕ ਇਕ 'ਕਲਾ' ਕਰ ਕੇ ਘਟਣਾ ਸੁਰੂ ਹੋ ਜਾਂਦਾ ਹੈ, ਤੇ ਆਖ਼ਿਰ ਮੱਸਿਆ ਦੀ ਰਾਤ ਨੂੰ ਉੱਕਾ ਲੋਪ ਹੋ ਜਾਂਦਾ ਹੈ । 'ਥਿਤਿ' ਸੰਸਕ੍ਰਿਤ ਲਫ਼ਜ 'ਤਿਥਿ' ਹੈ, ਭਾਵ ਚੰਦ੍ਰਮਾ ਦੇ ਵਧਣ ਘਟਣ ਦੇ ਹਿਸਾਬ ਦਿਹਾੜਾ । ਇਹਨਾਂ ਦੇ ਨਾਮ ਹਨ—ਏਕਮ, ਦੂਜ, ਤੀਜ, ਚੌਥ, ਪੰਚਮੀ, ਖਟ, ਸੱਤਮੀ, ਅਸ਼ਟਮੀ, ਨੌਮੀ, ਦਸਮੀ, ਏਕਾਦਸ਼ੀ, ਦੁਆਦਸ਼ੀ, ਤ੍ਰਿਓਦਸ਼ੀ, ਚੌਦਸ਼, ਪੂਰਨਮਾਸ਼ੀ । ਪੂਰਨਮਾਸ਼ੀ ਤੋਂ ਪਿਛੋਂ ਫਿਰ ਉਸੇ ਤਰ੍ਹਾਂ ਏਕਮ, ਦੂਜ, ਆਦਿਕ ਤੋਂ ਚੱਲ ਕੇ ਅਖ਼ੀਰ ਉਤੇ ਮੱਸਿਆ ।

ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਭਾਂਤਿ—ਤਰੀਕੇ । ਪਸਰਿਆ—ਖਿਲਰਿਆ ਹੋਇਆ । ਏਕੰਕਾਰੁ—ਇਕ ਅਕਾਲ ਪੁਰਖ ।੧।

**ਪਉੜੀ**—ਏਕਮ—ਪੂਰਨਮਾਸ਼ੀ ਤੋਂ ਅਗਲੀ 'ਥਿਤਿ' ਜਦੋਂ ਚੰਦ੍ਰਮਾ ਦੀ ਇਕ ਕਲਾ ਘਟ ਜਾਂਦੀ ਹੈ ਜਦੋਂ ਚੰਦ੍ਰਮਾ ਦਾ ਆਕਾਰ ਪੂਰੇ ਆਕਾਰ ਨਾਲੋਂ ਚੌਧਵਾਂ ਹਿੱਸਾ ਰੌਸ਼ਨ ਨਹੀਂ ਰਹਿੰਦਾ । ਕਰਉ—ਕਰਉਂ, ਮੈਂ ਕਰਦਾ ਹਾਂ । ਬੰਦਨਾ—ਨਮਸਕਾਰ । ਪਰਉ—ਪਰਉਂ ਮੈਂ ਪੈਂਦਾ ਹਾਂ । ਤਾ ਕੀ—ਉਹ (ਪਰਮਾਤਮਾ) ਦੀ । ਜਾ ਤੇ—ਜਿਸ (ਪਰਮਾਤਮਾ) ਤੋਂ । ਕੁੰਟ—ਕੂਟ, ਪਾਸੇ । ਦਹ ਦਿਸਿ—ਦਸਾਂ ਦਿਸ਼ਾਂ ਵਿਚ—ਚੜ੍ਹਦਾ, ਲਹਿੰਦਾ ਦੱਖਣ, ਪਹਾੜ, ਚਾਰੇ ਗੁੱਠਾਂ, ਉੱਪਰ, ਹੇਠਾਂ । ਸੁਨੇ—ਸੁਨਿ, ਸੁਣ ਕੇ । ਪਤਤਿ ਉਧਾਰਨ—(ਵਿਕਾਰਾਂ ਵਿਚ) ਡਿੱਗੇ ਹੋਇਆਂ ਨੂੰ ਬਚਾਣ ਵਾਲਾ । ਭੈ ਹਰਨ—(ਸਾਰੇ) ਡਰ ਦੂਰ ਕਰਨ ਵਾਲਾ । ਸਾਗਰ—ਸਮੁੰਦਰ । ਭੁਗਤਾ—(ਸਭ ਜੀਵਾਂ ਵਿਚ ਵਿਆਪਕ ਹੋ ਕੇ) ਭੋਗਣ ਵਾਲਾ । ਜਾਇ—ਥਾਂ । ਚਾਹਹਿ—ਤੂੰ ਚਾਹੇਂਗਾ ।੧।

ਜਸੁ—ਸਿਫ਼ਤਿ-ਸਾਲਾਹ । ਗਾਈਐ—ਗਾਣਾ ਚਾਹੀਦਾ ਹੈ । ਨੀਤ—ਸਦਾ । ਮਿਲਿ—ਮਿਲ ਕੇ । ਸਾਧ ਸੰਗਿ—ਸਾਧ ਸੰਗਤਿ ਵਿਚ । ਮੀਤ—ਹੇ ਮਿੱਤਰ ! ।ਰਹਾਉ।

ਅਰਥ :—ਸਲੋਕੁ :—ਹੇ ਨਾਨਕ ! ਸਾਰੇ ਜਗਤ ਨੂੰ ਪੈਦਾ ਕਰਨ ਵਾਲਾ ਮਾਲਕ-ਪ੍ਰਭੂ ਜਲ ਵਿਚ ਧਰਤੀ ਵਿਚ ਤੇ ਆਕਾਸ਼ ਵਿਚ ਭਰਪੂਰ ਹੈ, ਉਹ ਇੱਕ ਅਕਾਲ ਪੁਰਖ ਅਨੇਕਾਂ ਹੀ ਤਰੀਕਿਆਂ ਨਾਲ (ਜਗਤ ਵਿਚ ਹਰ ਥਾਂ) ਖਿਲਰਿਆ ਹੋਇਆ ਹੈ ।੧।

**ਪਉੜੀ** :—(ਹੇ ਭਾਈ !) ਮੈਂ ਇੱਕ ਅਕਾਲ ਪੁਰਖ ਪ੍ਰਭੂ ਨੂੰ ਸਿਮਰ ਕੇ (ਉਸ ਅੱਗੇ ਹੀ) ਨਮਸਕਾਰ ਕਰਦਾ ਹਾਂ, ਮੈਂ ਗੋਬਿੰਦ ਗੋਪਾਲ ਪ੍ਰਭੂ ਦੇ ਗੁਣ (ਗਾਂਦਾ ਹਾਂ, ਤੇ ਉਸ) ਪ੍ਰਭੂ-ਪਾਤਿਸ਼ਾਹ ਦੀ ਸ਼ਰਨ ਪੈਂਦਾ ਹਾਂ । (ਹੇ ਭਾਈ!) ਜਿਸ ਮਾਲਕ-ਪ੍ਰਭੂ (ਦੇ ਹੁਕਮ) ਤੋਂ ਹੀ (ਜਗਤ ਵਿਚ) ਸਭ ਕੁਝ ਹੋ ਰਿਹਾ ਹੈ, ਉਸ ਦੀ ਆਸ ਰੱਖਿਆਂ ਸਾਰੇ ਸੁਖ ਆਨੰਦ ਮਿਲਦੇ ਹਨ । ਮੈਂ ਚੌਹਾਂ ਕੁਟਾਂ ਤੇ ਦਸੀਂ ਪਾਸੀਂ ਫਿਰ ਕੇ ਵੇਖ ਲਿਆ ਹੈ ਉਸ (ਮਾਲਕ-ਪ੍ਰਭੂ) ਤੋਂ ਬਿਨਾ ਹੋਰ ਕੋਈ (ਰਾਖਾ) ਨਹੀਂ ਹੈ ।

(ਹੇ ਭਾਈ !) ਵੇਦ ਪੁਰਾਣ ਸਿਮ੍ਰਿਤੀਆਂ (ਆਦਿਕ ਧਰਮ-ਪੁਸਤਕ) ਸੁਣ ਕੇ ਮੈਂ (ਹੋਰ ਭੀ) ਅਨੇਕਾਂ ਤਰੀਕਿਆਂ ਨਾਲ ਵਿਚਾਰ ਕਰਦਾ ਹਾਂ (ਤੇ ਇਸੇ ਨਤੀਜੇ ਤੇ ਪਹੁੰਚਦਾ ਹਾਂ ਕਿ) ਅਕਾਰ-ਰਹਿਤ ਪਰਮਾਤਮਾ ਹੀ (ਵਿਕਾਰਾਂ ਵਿਚ) ਡਿੱਗੇ ਹੋਏ ਜੀਵਾਂ ਨੂੰ (ਵਿਕਾਰਾਂ ਤੋਂ) ਬਚਾਣ ਵਾਲਾ ਹੈ (ਜੀਵਾਂ ਦੇ) ਸਾਰੇ ਡਰ ਦੂਰ ਕਰਨ ਵਾਲਾ ਹੈ ਤੇ ਸੁਖਾਂ ਦਾ ਸਮੁੰਦਰ ਹੈ ।

ਹੇ ਨਾਨਕ ! (ਸਦਾ) ਪਰਮਾਤਮਾ ਦੇ ਗੁਣ ਗਾਂਦਾ ਰਹੁ, (ਉਸ ਪਾਸੋਂ) ਜੋ ਕੁਝ ਤੂੰ ਚਾਹੇਂਗਾ ਉਹੀ ਮਿਲ ਜਾਂਦਾ ਹੈ । ਉਹ ਪਰਮਾਤਮਾ ਹੀ ਸਭ ਦਾਤਾਂ ਦੇਣ ਵਾਲਾ ਹੈ, (ਸਭ ਜੀਵਾਂ ਵਿਚ ਵਿਆਪਕ ਹੋ ਕੇ ਸਾਰੇ ਪਦਾਰਥ) ਭੋਗਣ ਵਾਲਾ ਹੈ, ਸਭ ਕੁਝ ਦੇਣ ਦੀ ਸਮਰੱਥਾ ਵਾਲਾ ਹੈ, ਉਸ ਤੋਂ ਬਿਨਾ (ਜੀਵਾਂ ਵਾਸਤੇ) ਹੋਰ ਕੋਈ ਥਾਂ-ਆਸਰਾ ਨਹੀਂ ਹੈ ।੧।

ਹੇ ਮੇਰੇ ਮਿੱਤਰ ! ਸਦਾ ਹੀ ਗੋਬਿੰਦ-ਪ੍ਰਭੂ ਦੀ ਸਿਫਤਿ-ਸਾਲਾਹ ਗਾਂਦੇ ਰਹਿਣਾ ਚਾਹੀਦਾ ਹੈ, ਸਾਧ ਸੰਗਤਿ ਵਿਚ ਮਿਲ ਕੇ (ਉਸ ਦਾ) ਭਜਨ-ਸਿਮਰਨ ਕਰਨਾ ਚਾਹੀਦਾ ਹੈ ।ਰਹਾਉ।

**ਸਲੋਕੁ ॥ ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥ ਭ੍ਰਮੁ ਕਟੀਐ ਨਾਨਕ ਸਾਧ ਸੰਗਿ ਦੁਤੀਆ ਭਾਉ ਮਿਟਾਇ ॥੨॥ ਪਉੜੀ ॥ ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ ॥ ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥ ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ ॥ ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ ॥ ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ ॥ ਰਾਮਨਾਮ ਧਨ ਸੰਚਵੈ ਸਾਚ ਸਾਹ ਭਹਵੰਤ ॥ ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ ॥ ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ ॥੨॥ {ਪੰਨਾ ੨੯੬-੨੯੭}**

**ਪਦ ਅਰਥ** :—ਸਲੋਕੁ :—ਕਰਉ—ਕਰਉਂ, ਮੈਂ ਕਰਦਾ ਹਾਂ । ਪਰਉ—ਪਰਉਂ, ਮੈਂ ਪੈਂਦਾ ਹਾਂ । ਹਰਿ ਰਾਇ—ਪ੍ਰਭੂ-ਪਾਤਿਸ਼ਾਹ (ਦੀ) । ਭ੍ਰਮੁ—ਭਟਕਣਾ । ਸਾਧ ਸੰਗਿ—ਸਾਧ-ਸੰਗ ਵਿਚ (ਰਿਹਾਂ) । ਦੁਤੀਆ—ਦੂਜਾ । ਭਾਉ—ਪਿਆਰ । ਮਿਟਾਇ—ਮਿਟਾ ਕੇ ।੨।

**ਪਉੜੀ** :—ਦੁਤੀਆ—ਦੂਜ ਦੀ ਥਿਤਿ । ਦੁਰਮਤਿ—ਖੋਟੀ ਮਤਿ । ਨੀਤ—ਨਿੱਤ, ਸਦਾ । ਮਨਿ—ਮਨ ਵਿਚ । ਤਨਿ ਹਿਰਦੇ ਵਿਚ । ਤਜਿ—ਦੂਰ ਕਰ । ਮੀਤ—ਹੇ ਮਿੱਤਰ ! ਮਰਣੁ—ਆਤਮਕ ਮੌਤ । ਬਿਨਸਹਿ—ਨਾਸ ਹੋ ਜਾਂਦੇ ਹਨ । ਸਗਲ—ਸਾਰੇ । ਆਪੁ—ਆਪਾ-ਭਾਵ, ਹਉਮੈ । ਭਾਉ—ਪ੍ਰੇਮ । ਤੋਟਾ—(ਆਤਮਕ ਜੀਵਨ ਵਿਚ ਪੈ ਰਹੀ) ਘਾਟ । ਹਿਰੈ—ਦੂਰ ਹੋ ਜਾਂਦੀ ਹੈ । ਪਤਿਵੰਤ—ਇੱਜ਼ਤ ਵਾਲੇ । ਸੰਚਵੈ—ਇਕੱਠਾ ਕਰਦਾ ਹੈ । ਸਾਚ—ਸਦਾ ਕਾਇਮ ਰਹਿਣ ਵਾਲੇ । ਭਗਵੰਤ—ਭਾਗਾਂ ਵਾਲੇ । ਚੀਤਿ—ਚਿੱਤ ਵਿਚ ।੨।

**ਅਰਥ** :—ਸਲੋਕੁ :—(ਹੇ ਭਾਈ !) ਮੈਂ ਪ੍ਰਭੂ-ਪਾਤਿਸ਼ਾਹ ਦੀ ਸਰਨ ਪੈਂਦਾ ਹਾਂ ਤੇ (ਉਸ ਦੇ ਦਰ ਤੇ) ਅਨੇਕਾਂ ਵਾਰੀ ਨਮਸਕਾਰ ਕਰਦਾ ਹਾਂ । ਹੇ ਨਾਨਕ ! ਸਾਧ ਸੰਗਤਿ ਵਿਚ ਰਹਿ ਕੇ (ਪ੍ਰਭੂ ਤੋਂ ਬਿਨਾ) ਹੋਰ ਹੋਰ ਮੋਹ-ਪਿਆਰ ਦੂਰ ਕੀਤਿਆਂ ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ ।੨।

**ਪਉੜੀ** :—(ਹੇ ਭਾਈ !) ਸਦਾ ਗੁਰੂ ਦੀ ਦੱਸੀ ਸੇਵਾ ਕਰਦਾ ਰਹੁ, (ਤੇ ਇਸ ਤਰ੍ਹਾਂ ਆਪਣੇ ਅੰਦਰੋਂ) ਖੋਟੀ ਮਤਿ ਕੱਢ । ਹੇ ਮਿੱਤਰ ! (ਆਪਣੇ ਅੰਦਰੋਂ) ਕਾਮ ਕ੍ਰੋਧ ਲੋਭ ਦੂਰ ਕਰ, (ਜੇਹੜਾ ਮਨੁੱਖ ਇਹ ਉੱਦਮ ਕਰਦਾ ਹੈ ਉਸ ਦੇ) ਮਨ ਵਿਚ ਹਿਰਦੇ ਵਿਚ ਰਤਨ (ਵਰਗਾ ਕੀਮਤੀ) ਪ੍ਰਭੂ-ਨਾਮ ਆ ਵੱਸਦਾ ਹੈ ।

(ਹੇ ਮਿੱਤਰ ! ਆਪਣੇ ਮਨ ਵਿਚੋਂ) ਹਉਮੈ ਦੂਰ ਕਰੋ ਤੇ ਪਰਮਾਤਮਾ ਦਾ ਭਜਨ ਕਰੋ । (ਜੇਹੜਾ ਮਨੁੱਖ ਇਉਂ ਜਤਨ ਕਰਦਾ ਹੈ ਉਸ ਨੂੰ) ਆਤਮਕ ਜੀਵਨ ਮਿਲ ਜਾਂਦਾ ਹੈ, ਉਸ ਨੂੰ (ਸੁਚੱਜਾ ਪਵਿਤ੍ਰ) ਜੀਵਨ ਮਿਲ ਪੈਂਦਾ

ਹੈ, ਉਸ ਦੇ ਸਾਰੇ ਦੁੱਖ ਕਲੇਸ਼ ਮਿਟ ਜਾਂਦੇ ਹਨ, ਉਸ ਦੇ ਅੰਦਰ ਪ੍ਰਭੂ-ਪ੍ਰੇਮ ਆ ਵੱਸਦਾ ਹੈ ਪ੍ਰਭੂ ਦੀ ਭਗਤੀ ਆ ਵੱਸਦੀ ਹੈ ।

(ਹੇ ਭਾਈ !) ਜੇਹੜਾ ਜੇਹੜਾ ਮਨੁੱਖ ਪਰਮਾਤਮਾ ਦਾ ਨਾਮ-ਧਨ ਇਕੱਠਾ ਕਰਦਾ ਹੈ, ਉਹ ਸਭ ਭਾਗਾਂ ਵਾਲੇ ਹੋ ਜਾਂਦੇ ਹਨ, ਉਹ ਸਦਾ ਲਈ ਸਾਹੂਕਾਰ ਬਣ ਜਾਂਦੇ ਹਨ, (ਆਤਮਕ ਜੀਵਨ ਵਿੱਚ ਉਹਨਾਂ ਨੂੰ) ਵਾਧਾ ਹੀ ਵਾਧਾ ਪੈਂਦਾ ਹੈ ਤੇ (ਆਤਮਕ ਜੀਵਨ ਵਿਚ ਪੈ ਰਹੀ) ਘਾਟ (ਉਹਨਾਂ ਦੇ ਅੰਦਰੋਂ) ਨਿਕਲ ਜਾਂਦੀ ਹੈ, ਉਹ ਪਰਮਾਤਮਾ ਦੀ ਦਰਗਾਹ ਵਿਚ ਇੱਜ਼ਤ ਵਾਲੇ ਹੋ ਜਾਂਦੇ ਹਨ ।

(ਹੇ ਭਾਈ !) ਉਠਦਿਆਂ ਬੈਠਦਿਆਂ ਹਰ ਵੇਲੇ ਪਰਮਾਤਮਾ ਦਾ ਭਜਨ ਕਰੋ ਤੇ ਗੁਰੂ ਦੀ ਸੰਗਤਿ ਵਿਚ ਪ੍ਰੇਮ ਪੈਦਾ ਕਰੋ । ਹੇ ਨਾਨਕ ! (ਜਿਸ ਮਨੁੱਖ ਨੇ ਇਹ ਉੱਦਮ ਕੀਤਾ ਉਸ ਦੀ) ਖੋਟੀ ਮਤਿ ਮੁੱਕ ਗਈ, ਪਰਮਾਤਮਾ ਸਦਾ ਲਈ ਉਸ ਦੇ ਚਿੱਤ ਵਿਚ ਆ ਵੱਸਿਆ ।੨।

**ਸਲੋਕੁ ॥ ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥ ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ ॥੩॥ ਪਉੜੀ ॥ ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ ॥ ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ ॥ ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥ ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ ॥ ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥ ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥ ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥੩॥** {ਪੰਨਾ ੨੯੭}

**ਪਦ ਅਰਥ** :—ਸਲੋਕੁ :—ਤੀਨਿ—(ਮਾਇਆ ਦੇ) ਤਿੰਨ ਗੁਣ (ਰਜੋ, ਤਮੋ, ਸਤੋ) । ਬਿਆਪਹਿ—ਜ਼ੋਰ ਪਾਈ ਰੱਖਦੇ ਹਨ । ਤੁਰੀਆ—{ਤ ਰੀਯ, ਤੁਯਲ} ਚੌਥੀ । ਵੇਦਾਂਤ ਫ਼ਿਲਾਸਫ਼ੀ ਅਨੁਸਾਰ ਆਤਮਾ ਦੀ ਚੌਥੀ ਅਵਸਥਾ ਜਦੋਂ ਇਹ ਪਰਮਾਤਮਾ ਨਾਲ ਇੱਕ-ਰੂਪ ਹੋ ਜਾਂਦਾ ਹੈ । ਕੋਇ—ਕੋਈ ਵਿਰਲਾ । ਮਨਿ—ਮਨ ਵਿਚ । ਸੋਇ—ਉਹ (ਪਰਮਾਤਮਾ) ਹੀ ।੩।

**ਪਉੜੀ** :—ਤ੍ਰਿਤੀਆ—ਤੀਜੀ ਥਿਤਿ । ਬਿਖੈ ਫਲ—ਵਿਸ਼ੇ ਵਿਕਾਰਾਂ ਦੇ ਫਲ । ਭ੍ਰਮਤਉ—ਭਟਕਣਾ । ਘਣੋ—ਬਹੁਤ ਜੀਵ । ਸੰਘਾਰੈ—ਮਾਰਦੀ ਹੈ, ਆਤਮਕ ਮੌਤ ਲਿਆਉਂਦੀ ਹੈ । ਮੀਚੁ—ਮੌਤ, ਮੌਤ ਦਾ ਸਹਮ । ਹਰਖ—ਖ਼ੁਸ਼ੀ । ਸੋਗ—ਗ਼ਮੀ । ਸਹਸਾ—ਸਹਮ । ਹਉ ਹਉ ਕਰਤ—'ਮੈਂ ਮੈਂ' ਕਰਦਿਆਂ, ਅਹੰਕਾਰ ਵਿਚ । ਜਿਨਿ—ਜਿਸ (ਪਰਮਾਤਮਾ) ਨੇ । ਤਿਸਹਿ—ਉਸ ਪ੍ਰਭੂ ਨੂੰ । ਜਾਣਨੀ—ਜਾਣਨਿ, ਜਾਣਦੇ, ਡੂੰਘੀ ਸਾਂਝ ਪਾਂਦੇ । ਉਪਾਇ—ਢੰਗ । ਆਧਿ—ਮਨਿ ਦੇ ਰੋਗ ਬਿਆਧਿ—ਸਰੀਰ ਦੇ ਰੋਗ । ਉਪਾਧਿ—ਝਗੜੇ ਠੱਗੀ ਫ਼ਰੇਬ ਆਦਿਕ । ਰਸ—ਚਸਕੇ । ਧਨੀ—ਮਾਲਕ । ਭਰਮ—ਭਟਕਣਾ । ਪ੍ਰਭ—ਹੇ ਪ੍ਰਭੂ ! ।੩।

**ਅਰਥ :—ਸਲੋਕ** :—ਹੇ ਨਾਨਕ ! ਜਗਤ (ਦੇ ਜੀਵਾਂ) ਉਤੇ (ਮਾਇਆ ਦੇ) ਤਿੰਨ ਗੁਣ ਆਪਣਾ ਜ਼ੋਰ ਪਾਈ ਰੱਖਦੇ ਹਨ । ਕੋਈ ਵਿਰਲਾ ਮਨੁੱਖ ਉਹ ਚੌਥੀ ਅਵਸਥਾ ਪ੍ਰਾਪਤ ਕਰਦਾ ਹੈ ਜਿੱਥੇ ਉਹ ਪਰਮਾਤਮਾ ਨਾਲ ਜੁੜਿਆ ਰਹਿੰਦਾ ਹੈ । ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਉਹ ਪਰਮਾਤਮਾ ਹੀ ਸਦਾ ਵੱਸਦਾ ਹੈ, ਉਹ ਸੰਤ ਜਨ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ ।੩।

**ਪਉੜੀ** :—ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਹੇਠ ਜੀਵਾਂ ਨੂੰ ਵਿਸ਼ੇ-ਵਿਕਾਰ-ਰੂਪ ਫਲ ਹੀ ਮਿਲਦੇ ਹਨ, ਕਦੇ ਕੋਈ (ਥੋੜੇ ਚਿਰ ਲਈ) ਚੰਗੀ ਅਵਸਥਾ ਮਾਣਦੇ ਹਨ ਕਦੇ ਨੀਵੀਂ ਅਵਸਥਾ ਵਿਚ ਡਿੱਗ ਪੈਂਦੇ ਹਨ । ਜੀਵਾਂ ਨੂੰ

ਨਰਕ ਸੁਰਗ (ਦੁੱਖ ਸੁਖ ਭੋਗਣੇ ਪੈਂਦੇ ਹਨ) ਬਹੁਤ ਭਟਕਣਾ ਲੱਗੀ ਰਹਿੰਦੀ ਹੈ, ਤੇ ਮੌਤ ਦਾ ਸਹਮ ਸਦਾ ਉਹਨਾਂ ਦੀ ਆਤਮਕ ਮੌਤ ਦਾ ਕਾਰਨ ਬਣਿਆ ਰਹਿੰਦਾ ਹੈ ।

(ਤਿੰਨ ਗੁਣਾਂ ਦੇ ਅਧੀਨ ਜੀਵਾਂ ਦੀ ਉਮਰ) ਅਹੰਕਾਰ ਵਿਚ ਬੀਤਦੀ ਹੈ, ਕਦੇ ਖ਼ੁਸ਼ੀ ਕਦੇ ਗ਼ਮੀ ਕਦੇ ਸਹਮ—ਇਹ ਚੱਕਰ (ਉਹਨਾਂ ਵਾਸਤੇ ਸਦਾ ਬਣਿਆ ਰਹਿੰਦਾ ਹੈ) । ਜਿਸ ਪਰਮਾਤਮਾ ਨੇ ਪੈਦਾ ਕੀਤਾ ਹੈ, ਉਸ ਨਾਲ ਡੂੰਘੀ ਸਾਂਝ ਨਹੀਂ ਪਾਂਦੇ ਤੇ (ਤੀਰਥ-ਇਸ਼ਨਾਨ ਆਦਿਕ) ਹੋਰ ਹੋਰ ਧਾਰਮਿਕ ਜਤਨ ਉਹ ਸਦਾ ਸੋਚਦੇ ਰਹਿੰਦੇ ਹਨ ।

ਦੁਨਿਆ ਦੇ ਰਸਾਂ (ਚਸਕਿਆਂ) ਦੇ ਕਾਰਨ ਜੀਵ ਨੂੰ ਮਨ ਦੇ ਰੋਗ ਸਰੀਰ ਦੇ ਰੋਗ ਤੇ ਹੋਰ ਝਗੜੇ-ਝੰਬੇਲੇ ਚੰਬੜੇ ਹੀ ਰਹਿੰਦੇ ਹਨ, ਕਦੇ ਇਸ ਦੇ ਮਨ ਦਾ ਦੁੱਖ-ਕਲੇਸ਼ ਮਿਟਦਾ ਨਹੀਂ ਹੈ । (ਰਸਾਂ ਵਿਚ ਫਸਿਆ ਮਨੁੱਖ) ਪੂਰਨ ਪਾਰ੍ਬਹਮ ਮਾਲਕ-ਪ੍ਰਭੂ ਦੇ ਪਰਤਾਪ ਨੂੰ ਨਹੀਂ ਸਮਝਦਾ ।

ਬੇਅੰਤ ਲੁਕਾਈ ਮਾਇਆ ਦੇ ਮੋਹ ਤੇ ਭਟਕਣਾ ਵਿਚ ਗੋਤੇ ਖਾ ਰਹੀ ਹੈ, ਭਾਰੇ ਨਰਕਾਂ (ਦੁੱਖਾਂ) ਵਿਚ ਦਿਨ ਕੱਟ ਰਹੀ ਹੈ । (ਇਸ ਤੋਂ ਬਚਣ ਲਈ) ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਪ੍ਰਭੂ ! ਕਿਰਪਾ ਕਰ ਕੇ ਮੇਰੀ ਰੱਖਿਆ ਕਰ, ਮੈਨੂੰ ਤੇਰੀ (ਸਹਾਇਤਾ ਦੀ) ਹੀ ਆਸ ਹੈ ।੩।

**ਸਲੋਕੁ ॥ ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥ ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿਨਾਮੁ ॥੪॥ ਪਉੜੀ ॥ ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥ ਸਰਬ ਖੇਮ ਕਲਿਆਣ ਨਿਧਿ ਰਾਮਨਾਮੁ ਜਪਿ ਸਾਰੁ ॥ ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ ॥ ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ ॥ ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥ ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥ ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ ॥ ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ ॥੪॥ {ਪੰਨਾ ੨੯੭}**

**ਪਦ ਅਰਥ** :—ਸਲੋਕੁ :—ਚਤੁਰ—ਅਕਲਮੰਦ । ਸੁਘੜੁ—ਸੁਚੱਜਾ । ਸੋਇ—ਉਹ (ਮਨੁੱਖ) ਹੀ । ਚਾਰਿ ਪਦਾਰਥ—(ਧਰਮ, ਅਰਥ, ਕਾਮ, ਮੋਖ) । ਅਸਟ—ਅੱਠ । ਸਿਧਿ—ਸਿੱਧੀਆਂ, ਕਰਾਮਾਤੀ ਤਾਕਤਾਂ । ਭਜੁ—ਸਿਮਰੁ, ਜਪ ।੪।

**ਪਉੜੀ** :—ਚਤੁਰਥਿ—ਚੌਥੀ ਥਿਤਿ । ਸੁਣਿ—ਸੁਣ ਕੇ । ਸੋਧਿਓ—ਨਿਰਨਾ ਕੀਤਾ ਹੈ । ਤਤੁ—ਅਸਲ, ਨਚੋੜ । ਖੇਮ—ਖ਼ੁਸ਼ੀਆਂ, ਸੁਖ । ਨਿਧਿ—ਖ਼ਜ਼ਾਨਾ । ਸਾਰੁ—ਸ੍ਰੇਸ਼ਟ । ਜਪਿ—ਜਪ ਕੇ । ਨਿਵਾਰੈ—ਦੂਰ ਕਰਦਾ ਹੈ । ਹਰੈ—ਦੂਰ ਕਰਦਾ ਹੈ । ਤੂਟਹਿ—ਟੁੱਟ ਜਾਂਦੇ ਹਨ । ਮੀਚੁ—ਮੌਤ, ਆਤਮਕ ਮੌਤ । ਹੁਟੈ—ਮੁੱਕ ਜਾਂਦੀ ਹੈ, ਥੱਕ ਜਾਂਦੀ ਹੈ । ਤੇ—ਤੋਂ । ਰਸੈ—ਰਸਦਾ ਹੈ, ਰਚ-ਮਿਚ ਜਾਂਦਾ ਹੈ । ਰੰਗਿ—ਰੰਗ ਵਿਚ । ਦਾਰਿਦ—ਦਾਰਿਦ੍ਰ, ਗਰੀਬੀ । ਅਧਾਰ—ਆਸਰੇ । ਸੁਰਿ ਨਰ—ਦੈਵੀ ਗੁਣਾਂ ਵਾਲੇ ਮਨੁੱਖ । ਊਜਲਾ—ਰੌਸ਼ਨ । ਰਵਾਲ—ਚਰਨਾਂ ਦੀ ਧੂੜ ।੪।

**ਅਰਥ** :—ਸਲੋਕੁ :—ਹੇ ਨਾਨਕ ! ਪਰਮਾਤਮਾ ਦਾ ਨਾਮ (ਸਦਾ) ਜਪਦਾ ਰਹੁ (ਇਸੇ ਵਿਚ ਹਨ ਦੁਨੀਆ ਦੇ) ਚਾਰੇ ਪਦਾਰਥ ਤੇ (ਜੋਗੀਆਂ ਵਾਲੀਆਂ) ਅੱਠੇ ਕਰਾਮਾਤੀ ਤਾਕਤਾਂ । (ਨਾਮ ਦੀ ਬਰਕਤਿ ਨਾਲ) ਜਿਸ ਮਨੁੱਖ ਨੇ (ਆਪਣੇ ਮਨ ਵਿਚੋਂ) ਅਹੰਕਾਰ ਦੂਰ ਕਰ ਲਿਆ ਹੈ, ਉਹੀ ਹੈ ਅਕਲਮੰਦ ਸਿਆਣਾ ਤੇ ਸੁਚੱਜਾ ।੪।

**ਪਉੜੀ** :—ਚਾਰੇ ਹੀ ਵੇਦ ਸੁਣ ਕੇ (ਅਸਾਂ ਤਾਂ ਇਹ) ਨਿਰਨਾ ਕੀਤਾ ਹੈ, (ਇਹੀ) ਅਸਲ ਵਿਚਾਰ (ਦੀ ਗੱਲ ਲੱਭੀ) ਹੈ ਕਿ ਪਰਮਾਤਮਾ ਦਾ ਸ੍ਰੇਸ਼ਟ ਨਾਮ ਜਪ ਕੇ ਸਾਰੇ ਸੁਖ ਮਿਲ ਜਾਂਦੇ ਹਨ, ਸੁਖਾਂ ਦਾ ਖ਼ਜ਼ਾਨਾ ਪ੍ਰਾਪਤ ਹੋ

ਜਾਂਦਾ ਹੈ । (ਪਰਮਾਤਮਾ ਦਾ ਨਾਮ) ਨਰਕਾਂ ਤੋਂ ਬਚਾ ਲੈਂਦਾ ਹੈ, ਸਾਰੇ ਦੁੱਖ ਦੂਰ ਕਰ ਦੇਂਦਾ ਹੈ, (ਨਾਮ ਦੀ ਬਰਕਤਿ ਨਾਲ) ਅਨੇਕਾਂ ਹੀ ਕਲੇਸ਼ ਮਿਟ ਜਾਂਦੇ ਹਨ । (ਜਿਸ ਮਨੁੱਖ ਦੇ ਹਿਰਦੇ ਵਿੱਚ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਪਰਵੇਸ਼ ਰਹਿੰਦਾ ਹੈ, ਉਸ ਦੀ ਆਤਮਕ ਮੌਤ ਮਿਟ ਜਾਂਦੀ ਹੈ, ਉਹ ਜਮ ਤੋਂ ਖ਼ਲਾਸੀ ਪ੍ਰਾਪਤ ਕਰ ਲੈਂਦਾ ਹੈ ।

ਜੇ ਨਿਰੰਕਾਰ-ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਜਾਈਏ ਤਾਂ (ਮਨ ਵਿਚੋਂ ਹਰੇਕ ਕਿਸਮ ਦਾ) ਡਰ ਨਾਸ ਹੋ ਜਾਂਦਾ ਹੈ ਤੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਹਿਰਦੇ ਵਿਚ) ਰਚ-ਮਿਚ ਜਾਂਦਾ ਹੈ । ਪਰਮਾਤਮਾ ਦੇ ਨਾਮ ਦੇ ਆਸਰੇ ਦੁੱਖ ਗਰੀਬੀ ਤੇ ਵਿਕਾਰਾਂ ਤੋਂ ਪੈਦਾ ਹੋਈ ਮਲੀਨਤਾ—ਇਹ ਸਭੇ ਨਾਸ ਹੋ ਜਾਂਦੇ ਹਨ ।

ਹੇ ਨਾਨਕ ! ਦੈਵੀ ਗੁਣਾਂ ਵਾਲੇ ਮਨੁੱਖ ਤੇ ਰਿਸ਼ੀ ਲੋਕ ਜਿਸ ਸੁਖਾਂ-ਦੇ-ਸਮੁੰਦਰ ਸ੍ਰਿਸ਼ਟੀ-ਦੇ-ਪਾਲਣਹਾਰ ਪ੍ਰਭੂ ਦੀ ਢੂੰਢ-ਭਾਲ ਕਰਦੇ ਹਨ, ਉਹ ਗੁਰੂ ਦੀ ਚਰਨ-ਧੂੜ ਪ੍ਰਾਪਤ ਕੀਤਿਆਂ ਮਿਲ ਪੈਂਦਾ ਹੈ (ਤੇ ਜਿਸ ਮਨੁੱਖ ਨੂੰ ਮਿਲ ਪੈਂਦਾ ਹੈ ਉਸ ਦਾ) ਮਨ ਪਵਿਤ੍ਰ ਹੋ ਜਾਂਦਾ ਹੈ (ਲੋਕ ਪਰਲੋਕ ਵਿਚ ਉਸ ਦਾ) ਮੂੰਹ ਰੌਸ਼ਨ ਹੁੰਦਾ ਹੈ ।੪।

**ਸਲੋਕੁ ॥ ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ ॥ ਸਾਧ ਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥੫॥ ਪਉੜੀ ॥ ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ ॥ ਕੁਸਮ ਬਾਸ ਬਹੁ ਰੰਗੁ ਘਣੋ ਸਭ ਮਿਥਿਆ ਬਲਬੰਚੁ ॥ ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ ॥ ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ ॥ ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ ॥ ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ ॥ ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ ॥ ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ ॥੫॥ {ਪੰਨਾ ੨੯੭}**

**ਪਦ ਅਰਥ** :—ਸਲੋਕੁ :—ਪੰਚ—(ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਪੰਜ (ਵਿਕਾਰ) । ਮਹਿ—ਵਿਚ । ਰਾਚੇ—ਮਸਤ । ਸੰਗਿ—ਨਾਲ । ਸਾਧ ਸੰਗਿ—ਸਾਧ ਸੰਗਤਿ ਵਿਚ । ਰੰਗਿ—(ਪ੍ਰੇਮ-) ਰੰਗ ਵਿਚ ।੫।

**ਪਉੜੀ** :—ਪੰਚਮਿ—ਪੰਜਵੀਂ ਥਿਤਿ । ਪੰਚ—ਸੰਤ ਜਨ । ਤੇ—ਉਹ ਮਨੁੱਖ {ਬਹੁ-ਵਚਨ} । ਜਿਹ—ਜਿਨ੍ਹਾਂ ਨੇ । ਪਰਪੰਚੁ—ਜਗਤ-ਪਸਾਰਾ । ਕੁਸਮ ਬਾਸ—ਫੁੱਲ ਦੀ ਸੁਗੰਧੀ । ਮਿਥਿਆ—ਨਾਸ-ਵੰਤ । ਬਲਬੰਚੁ—ਠੱਗੀ । ਜਾਪੈ—ਸੁੱਝਦਾ । ਕਰਤ—ਕਰਦਾ । ਬੇਧਿਓ—ਵਿੱਝਿਆ ਹੋਇਆ । ਅਗਿਆਨਿ—ਅਗਿਆਨ ਵਿਚ । ਭ੍ਰਮਣ—ਭਟਕਣਾ । ਰਚਨਹਾਰੁ—ਸਿਰਜਣਹਾਰ ਕਰਤਾਰ । ਮਨਿ—ਮਨ ਵਿਚ । ਬੀਚਾਰਿ—ਵਿਚਾਰ ਕੇ । ਬਿਬੇਕ—ਪਰਖ (ਦੀ ਤਾਕਤ) । ਭਾਉ—ਪ੍ਰੇਮ । ਰੰਚ—ਰਤਾ ਭਰ । ਪਾਈਅਹਿ—ਪਾਏ ਜਾਂਦੇ ਹਨ, ਲੱਭਦੇ ਹਨ । ਰਚਹਿ—ਰਚਦੇ, ਮਸਤ ਹੁੰਦੇ ।੫।

**ਅਰਥ** :—ਸਲੋਕੁ :—ਹੇ ਨਾਨਕ ! ਜੇਹੜੇ ਮਨੁੱਖ ਮਾਇਆ (ਦੇ ਮੋਹ) ਵਿਚ ਮਸਤ ਰਹਿੰਦੇ ਹਨ, ਉਹਨਾਂ ਦੇ ਮਨ ਵਿਚ (ਕਾਮ ਕ੍ਰੋਧ ਲੋਭ ਮੋਹ ਅਹੰਕਾਰ) ਪੰਜ ਵਿਕਾਰ ਟਿਕੇ ਰਹਿੰਦੇ ਹਨ । ਪਰ ਜੇਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ (ਰਹਿ ਕੇ) ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਹ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ ।੫।

**ਪਉੜੀ** :—(ਜਗਤ ਵਿਚ) ਉਹ ਸੰਤ ਜਨ ਸ੍ਰੇਸ਼ਟ ਮੰਨੇ ਜਾਂਦੇ ਹਨ ਜਿਨ੍ਹਾਂ ਨੇ ਇਸ ਜਗਤ-ਪਸਾਰੇ ਨੂੰ (ਇਉਂ) ਸਮਝ ਲਿਆ ਹੈ (ਕਿ ਇਹ) ਫੁੱਲਾਂ ਦੀ ਸੁਗੰਧੀ (ਵਰਗਾ ਹੈ, ਤੇ ਭਾਵੇਂ) ਅਨੇਕਾਂ ਰੰਗਾਂ ਵਾਲਾ ਹੈ (ਫਿਰ ਭੀ) ਸਾਰਾ ਨਾਸਵੰਤ ਹੈ ਤੇ ਠੱਗੀ ਹੀ ਹੈ ।

ਜਗਤ (ਆਮ ਤੌਰ ਤੇ) ਅਗਿਆਨ ਵਿਚ ਮਸਤ ਰਹਿੰਦਾ ਹੈ, ਸੁਆਦਾਂ ਵਿਚ ਮੋਹ ਲੈਣ ਵਾਲੇ ਰਸਾਂ ਵਿਚ ਵਿੱਝਾ ਰਹਿੰਦਾ ਹੈ, ਇਸ ਨੂੰ (ਸਹੀ ਜੀਵਨ-ਜੁਗਤਿ) ਸੁੱਝਦੀ ਨਹੀਂ, ਇਹ ਸਮਝਦਾ ਨਹੀਂ, ਤੇ (ਸਹੀ ਜੀਵਨ-ਜੁਗਤਿ ਬਾਰੇ) ਕੋਈ ਵਿਚਾਰ ਨਹੀਂ ਕਰਦਾ ।

ਜਿਸ ਮਨੁੱਖ ਨੇ ਸਿਰਜਣਹਾਰ ਕਰਤਾਰ ਦਾ ਸਿਮਰਨ ਨਹੀਂ ਕੀਤਾ, ਆਪਣੇ ਮਨ ਵਿਚ ਵਿਚਾਰ ਕੇ (ਭਲੇ ਬੁਰੇ ਕੰਮ ਦੀ) ਪਰਖ ਨਹੀਂ ਪੈਦਾ ਕੀਤੀ, ਤੇ ਹੋਰ ਹੋਰ ਅਨੇਕਾਂ ਕਰਮ ਕਰਦਾ ਰਿਹਾ, ਉਹ ਜਨਮ ਮਰਨ ਦੇ ਗੇੜ ਵਿਚ ਪਿਆ ਰਿਹਾ, ਉਹ ਅਨੇਕਾਂ ਜੂਨਾਂ ਵਿਚ ਭਟਕਦਾ ਰਿਹਾ ।

ਹੇ ਨਾਨਕ ! (ਜਗਤ ਵਿਚ ਅਜੇਹੇ ਬੰਦੇ) ਵਿਰਲੇ ਹੀ ਲੱਭਦੇ ਹਨ ਜੋ ਇਸ ਜਗਤ-ਖਿਲਾਰੇ (ਦੇ ਮੋਹ) ਵਿਚ ਨਹੀਂ ਫਸਦੇ, ਜਿਨ੍ਹਾਂ ਉਤੇ ਮਾਇਆ ਆਪਣਾ ਰਤਾ ਭਰ ਭੀ ਪ੍ਰਭਾਵ ਨਹੀਂ ਪਾ ਸਕਦੀ, ਤੇ ਜੇਹੜੇ ਭਗਵਾਨ ਨਾਲ ਪ੍ਰੇਮ ਕਰਦੇ ਹਨ ਭਗਵਾਨ ਦੀ ਭਗਤੀ ਕਰਦੇ ਹਨ ।੫।

**ਸਲੋਕੁ ॥ ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ ॥ ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੈ ਦੁਆਰਿ ॥੬॥ ਪਉੜੀ ॥ ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥ ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ ॥ ਨਾਰਦ ਮੁਨਿ ਜਨ ਸੁਕ ਬਿਆਸ ਜਸੁ ਗਾਵਤ ਗੋਬਿੰਦ ॥ ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ ਭਗਵੰਤ ॥ ਮੋਹ ਮਾਨ ਭ੍ਰਮੁ ਬਿਨਸਿਓ ਪਾਈ ਸਰਨਿ ਦਇਆਲ ॥ ਚਰਨ ਕਮਲ ਮਨਿ ਤਨਿ ਬਸੇ ਦਰਸਨੁ ਦੇਖਿ ਨਿਹਾਲ ॥ ਲਾਭੁ ਮਿਲੈ ਤੋਟਾ ਹਿਰੈ ਸਾਧਸੰਗਿ ਲਿਵ ਲਾਇ ॥ ਖਾਟਿ ਖਜਾਨਾ ਗੁਣਨਿਧਿ ਹਰੇ ਨਾਨਕ ਨਾਮੁ ਧਿਆਇ ॥੬॥ {ਪੰਨਾ ੨੯੭}**

**ਪਦ ਅਰਥ** :—ਸਲੋਕੁ :—ਖਟ—ਛੇ । ਖਟ ਸਾਸਤ੍ਰ—(ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ) । ਪਾਰਾਵਾਰ—ਪਾਰ ਅਵਾਰ, ਪਾਰਲਾ ਉਰਲਾ ਬੰਨਾ । ਸੋਹਹਿ—ਸੋਭਦੇ ਹਨ । ਕੈ ਦੁਆਰਿ—ਦੇ ਦਰ ਉਤੇ ।੬।

**ਪਉੜੀ :**—ਖਸਟਮਿ—ਛੇਵੀਂ ਥਿਤਿ । ਕਥਹਿ—ਬਿਆਨ ਕਰਦੀਆਂ ਹਨ । ਸੇਖ—ਸ਼ੇਸ਼ਨਾਗ—ਸ਼ੇਸ਼ਨਾਗ ਆਪਣੇ ਹਜ਼ਾਰ ਮੂੰਹਾਂ ਦੀ ਰਾਹੀਂ ਪਰਮਾਤਮਾ ਦਾ ਨਿੱਤ ਨਵਾਂ ਨਾਮ ਉਚਾਰਦਾ ਦੱਸਿਆ ਗਿਆ ਹੈ । ਗੁਣ ਅੰਤੁ—ਗੁਣਾਂ ਦਾ ਅੰਤ । ਨਾਰਦ—{ਬ੍ਰਹਮਾ ਦੇ ਦਸ ਪੁੱਤ੍ਰਾਂ ਵਿਚੋਂ ਇਕ; ਉਸ ਦੇ ਪੱਟ ਵਿਚੋਂ ਜੰਮਿਆ । ਮਨੁੱਖਾਂ ਤੇ ਦੇਵਤਿਆਂ ਦੇ ਵਿਚਕਾਰ ਵਿਚੋਲਾ । ਇਹਨਾਂ ਵਿਚ ਝਗੜਾ ਪਾਣ ਵਿਚ ਖ਼ੁਸ਼ ਰਹਿੰਦਾ ਹੈ । 'ਵੀਣਾ' ਇਸੇ ਬਣਾਈ ਸੀ । ਇਕ ਸਿਮ੍ਰਿਤੀ ਦਾ ਭੀ ਕਰਤਾ ਹੈ} । ਸੁਕ—ਬਿਆਸ ਦਾ ਪੁੱਤਰ {ਜੰਮਦਾ ਹੀ ਗਿਆਨਵਾਨ ਸੀ, ਅਪੱਛਰਾ ਰੰਭਾ ਨੇ ਬਥੇਰਾ ਭਰਮਾਇਆ, ਪਰ ਡੋਲਿਆ ਨਹੀਂ । ਰਾਜਾ ਪਰੀਛਤ ਨੂੰ ਭਾਗਵਤ ਪੁਰਾਣ ਇਸ ਨੇ ਸੁਣਾਇਆ ਸੀ} ।

ਗੀਧੇ—ਭਿੱਜੇ ਹੋਏ । ਬੀਧੇ—ਵਿੱਝੇ ਹੋਏ । ਭਗਵੰਤ—ਭਗਵਾਨ (ਦੀ ਭਗਤੀ ਵਿਚ) । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਦੇਖਿ—ਦੇਖ ਕੇ । ਹਿਰੈ—ਦੂਰ ਹੋ ਜਾਂਦਾ ਹੈ । ਲਿਵ ਲਾਇ—ਲਿਵ ਲਾ ਕੇ, ਸੁਰਤਿ ਜੋੜ ਕੇ । ਖਾਟਿ—ਖੱਟ ਕੇ । ਗੁਣ ਨਿਧਿ—ਗੁਣਾਂ ਦਾ ਭੰਡਾਰ ।੬।

**ਅਰਥ** :—ਸਲੋਕੁ :—ਛੇ ਸ਼ਾਸਤ੍ਰ ਉੱਚੀ (ਪੁਕਾਰ ਕੇ) ਆਖਦੇ ਹਨ ਕਿ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਪਰਮਾਤਮਾ ਦੀ ਹਸਤੀ ਦਾ ਉਰਲਾ ਤੇ ਪਰਲਾ ਬੰਨਾ ਨਹੀਂ ਲੱਭ ਸਕਦਾ । ਹੇ ਨਾਨਕ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਪਰਮਾਤਮਾ ਦੇ ਦਰ ਤੇ ਉਸ ਦੇ ਗੁਣ ਗਾਂਦੇ ਸੋਹਣੇ ਲੱਗਦੇ ਹਨ ।੬।

ਪਉੜੀ :—ਛੇ ਸ਼ਾਸਤ੍ਰ (ਪਰਮਾਤਮਾ ਦਾ ਸਰੂਪ) ਬਿਆਨ ਕਰਦੇ ਹਨ, ਅਨੇਕਾਂ ਸਿਮ੍ਰਿਤੀਆਂ (ਭੀ) ਬਿਆਨ ਕਰਦੀਆਂ ਹਨ (ਪਰ ਕੋਈ ਉਸ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ) । ਪਰਮਾਤਮਾ (ਸਭ ਤੋਂ) ਸ੍ਰੇਸ਼ਟ ਤੇ (ਸਭ ਤੋਂ) ਉੱਚਾ ਹੈ (ਕਿਸੇ ਦੀ ਉਸ ਤਕ ਪਹੁੰਚ ਨਹੀਂ) । ਅਨੇਕਾਂ ਸ਼ੇਸ਼ਨਾਗ ਭੀ ਉਸ ਦੇ ਗੁਣਾਂ ਦਾ ਅੰਤ ਨਹੀਂ ਜਾਣ ਸਕਦੇ ।

ਨਾਦਰ ਰਿਸ਼ੀ, ਅਨੇਕਾਂ ਮੁਨੀ ਲੋਕ, ਸੁਖਦੇਵ ਅਤੇ ਬਿਆਸ (ਆਦਿਕ ਰਿਸ਼ੀ) ਗੋਬਿੰਦ ਦੀ ਸਿਫ਼ਤਿ-ਸਾਲਾਹ ਗਾਂਦੇ ਹਨ । ਭਗਵਾਨ ਦੇ ਭਗਤ ਉਸ ਦੇ ਨਾਮ-ਰਸ ਵਿਚ ਭਿੱਜੇ ਰਹਿੰਦੇ ਹਨ, ਉਸ ਦੀ ਯਾਦ ਵਿਚ ਪ੍ਰੋਤੇ ਰਹਿੰਦੇ ਹਨ ਤੇ ਭਗਤੀ ਵਿਚ ਮਸਤ ਰਹਿੰਦੇ ਹਨ ।

ਜਿਨ੍ਹਾਂ ਮਨੁੱਖਾਂ ਨੇ ਦਇਆ ਦੇ ਘਰ ਪ੍ਰਭੂ ਦਾ ਆਸਰਾ ਲੈ ਲਿਆ (ਉਹਨਾਂ ਦੇ ਅੰਦਰੋਂ ਮਾਇਆ ਦਾ) ਮੋਹ, ਅਹੰਕਾਰ ਤੇ ਭਟਕਣਾ ਸਭ ਕੁਝ ਨਾਸ ਹੋ ਗਿਆ । ਜਿਨ੍ਹਾਂ ਦੇ ਮਨ ਵਿਚ ਹਿਰਦੇ ਵਿਚ ਪਰਮਾਤਮਾ ਦੇ ਸੋਹਣੇ ਚਰਨ ਵੱਸ ਪਏ, ਪਰਮਾਤਮਾ ਦਾ ਦਰਸਨ ਕਰ ਕੇ ਉਹਨਾਂ ਦਾ ਮਨ ਤਨ ਖਿੜ ਪਿਆ ।

ਸਾਧ ਸੰਗਤਿ ਦੀ ਰਾਹੀਂ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜ ਕੇ (ਉੱਚਾ ਆਤਮਕ ਜੀਵਨ-ਰੂਪ) ਲਾਭ ਖੱਟ ਲਈਦਾ ਹੈ (ਵਿਕਾਰਾਂ ਵਾਲੇ ਪਾਸੇ ਪਿਆਂ ਜੋ ਆਤਮਕ ਜੀਵਨ ਵਿਚ ਘਾਟ ਪੈਂਦੀ ਜਾਂਦੀ ਹੈ, ਉਹ) ਘਾਟ ਦੂਰ ਹੋ ਜਾਂਦੀ ਹੈ । ਹੇ ਨਾਨਕ ! ਤੂੰ ਭੀ ਪਰਮਾਤਮਾ ਦਾ ਨਾਮ ਸਿਮਰ, ਤੇ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੇ ਨਾਮ ਦਾ ਖ਼ਜ਼ਾਨਾ ਇਕੱਠਾ ਕਰ ।੬।

**ਸਲੋਕੁ ॥ ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥ ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ ॥੭॥ ਪਉੜੀ ॥ ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ ॥ ਸੰਤ ਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥ ਆਪੁ ਤਜਹੁ ਗੋਬਿੰਦੁ ਭਜਹੁ ਸਰਨਿ ਪਰਹੁ ਹਰਿਰਾਇ ॥ ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥ ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ ਪਰਵਾਣੁ ॥ ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ ॥ ਸੋ ਸਾਜਨੁ ਸੋ ਸਖਾ ਮੀਤੁ ਜੋ ਹਰਿ ਕੀ ਮਤਿ ਦੇਇ ॥ ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ ਜਪੇਇ ॥੭॥ {ਪੰਨਾ ੨੯੮}**

**ਪਦ ਅਰਥ** :—ਸਲੋਕੁ :—ਮੰਡ—ਮੰਡਲੀਆਂ, ਸਮੂਹ । ਜਸੁ—ਸਿਫ਼ਤਿ-ਸਾਲਾਹ । ਸਤਿ—ਸਦਾ-ਥਿਰ ਪ੍ਰਭੂ (ਦੇ ਗੁਣ) । ਸੁਭਾਇ—ਪ੍ਰੇਮ ਵਿਚ । ਭਾਉ—ਪ੍ਰੇਮ । ਲਿਵ—ਲਗਨ ।੭।

**ਪਉੜੀ** :—ਸਪਤਮਿ—ਸਪਤਮੀ ਥਿਤਿ । ਸੰਚਹੁ—ਇਕੱਠਾ ਕਰੋ । ਨ ਜਾਹਿ—ਨਹੀਂ ਜਾਂਦੇ । ਭੰਡਾਰ—ਖ਼ਜ਼ਾਨੇ । ਮਹਿ—ਵਿਚ । ਪਾਈਐ—ਮਿਲਦਾ ਹੈ । ਆਪੁ—ਆਪਾ-ਭਾਵ । ਹਰੈ—ਦੂਰ ਕਰਦਾ ਹੈ । ਭਵਜਲੁ—ਸੰਸਾਰ-ਸਮੁੰਦਰ । ਚਿੰਦਿਆ—ਚਿਤਵਿਆ ਹੋਇਆ । ਮਨਿ—ਮਨ ਵਿਚ । ਸੰਗਿ—ਨਾਲ । ਪਛਾਣੂ—ਸਾਥੀ । ਸਖਾ—ਮਿੱਤਰ । ਦੇਇ—ਦੇਂਦਾ ਹੈ । ਜਪੇਇ—ਜਪਦਾ ਹੈ ।੭।

**ਅਰਥ** :—ਸਲੋਕੁ :—ਹੇ ਨਾਨਕ ! ਸੰਤ ਜਨ (ਸਦਾ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਚਾਰਦੇ ਹਨ, ਪ੍ਰੇਮ ਵਿਚ ਟਿਕ ਕੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਗੁਣ ਬਿਆਨ ਕਰਦੇ ਹਨ (ਕਿਉਂਕਿ) ਇਕ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜੀ ਰੱਖਿਆਂ ਮਨ ਸ਼ਾਂਤ ਰਹਿੰਦਾ ਹੈ ।੭।

**ਪਉੜੀ** :—(ਹੇ ਭਾਈ !) ਪਰਮਾਤਮਾ ਦਾ ਨਾਮ-ਧਨ ਇਕੱਠਾ ਕਰੋ । ਨਾਮ-ਧਨ ਦੇ ਖ਼ਜ਼ਾਨੇ ਕਦੇ ਮੁੱਕਦੇ ਨਹੀਂ ਹਨ, (ਪਰ ਉਸ ਪਰਮਾਤਮਾ ਦਾ ਇਹ ਨਾਮ ਧਨ) ਸਾਧ ਸੰਗਤਿ ਵਿਚ ਰਿਹਾਂ ਹੀ ਮਿਲਦਾ ਹੈ, ਜਿਸ ਦੇ ਗੁਣਾਂ ਦਾ ਅੰਤ ਨਹੀਂ ਪੈਂਦਾ, ਜਿਸ ਦੇ ਸਰੂਪ ਦਾ ਉਰਲਾ ਪਰਲਾ ਬੰਨਾ ਨਹੀਂ ਲੱਭਦਾ ।

(ਹੇ ਭਾਈ !) ਆਪਾ-ਭਾਵ ਦੂਰ ਕਰੋ, ਪਰਮਾਤਮਾ ਦਾ ਭਜਨ ਕਰਦੇ ਰਹੁ, ਪ੍ਰਭੂ ਪਾਤਸ਼ਾਹ ਦੀ ਸਰਨ ਪਏ ਰਹੋ (ਜੇਹੜਾ ਮਨੁੱਖ ਪ੍ਰਭੂ ਦੀ ਸਰਨ ਪਿਆ ਰਹਿੰਦਾ ਹੈ, ਉਹ ਆਪਣੇ ਸਾਰੇ) ਦੁਖ ਦੂਰ ਕਰ ਲੈਂਦਾ ਹੈ, ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਤੇ ਮਨ-ਚਿਤਵਿਆ ਫਲ ਪ੍ਰਾਪਤ ਕਰ ਲੈਂਦਾ ਹੈ ।

(ਹੇ ਭਾਈ !) ਜੇਹੜਾ ਮਨੁੱਖ ਅੱਠੇ ਪਹਰ ਆਪਣੇ ਮਨ ਵਿਚ ਪਰਮਾਤਮਾ ਦਾ ਨਾਮ ਜਪਦਾ ਹੈ, ਉਸ ਦਾ ਮਨੁੱਖਾ ਜਨਮ ਕਾਮਯਾਬ ਹੋ ਜਾਂਦਾ ਹੈ, ਉਹ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹੋ ਜਾਂਦਾ ਹੈ, ਜੇਹੜਾ ਪਰਮਾਤਮਾ (ਹਰੇਕ ਜੀਵ ਦੇ) ਅੰਦਰ ਬਾਹਰ ਸਦਾ ਨਾਲ (ਵੱਸਦਾ) ਹੈ ਉਹ ਸਿਰਜਣਹਾਰ ਪ੍ਰਭੂ ਉਸ ਮਨੁੱਖ ਦਾ ਮਿੱਤਰ ਬਣ ਜਾਂਦਾ ਹੈ ।

(ਹੇ ਭਾਈ !) ਜੇਹੜਾ ਮਨੁੱਖ (ਸਾਨੂੰ) ਪਰਮਾਤਮਾ (ਦਾ ਨਾਮ ਜਪਣ) ਦੀ ਮਤਿ ਦੇਂਦਾ ਹੈ, ਉਹੀ (ਸਾਡਾ ਅਸਲੀ) ਸੱਜਣ ਹੈ, ਸਾਥੀ ਹੈ, ਮਿੱਤਰ ਹੈ । ਹੇ ਨਾਨਕ ! (ਆਖ—) ਜੇਹੜਾ ਮਨੁੱਖ ਸਦਾ ਹਰਿ-ਨਾਮ ਜਪਦਾ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ ।੭।

**ਸਲੋਕੁ ॥ ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰਿ ਜੰਜਾਲ ॥ ਜਮ ਕੰਕਰੁ ਜੋਹਿ ਨ ਸਕਈ ਨਾਨਕ ਪ੍ਰਭੂ ਦਇਆਲ ॥੮॥ ਪਉੜੀ ॥ ਅਸਟਮੀ ਅਸਟ ਸਿਧਿ ਨਵ ਨਿਧਿ ॥ ਸਗਲ ਪਦਾਰਥ ਪੂਰਨ ਬੁਧਿ ॥ ਕਵਲ ਪ੍ਰਗਾਸ ਸਦਾ ਆਨੰਦ ॥ ਨਿਰਮਲ ਰੀਤਿ ਨਿਰੋਧਰ ਮੰਤ ॥ ਸਗਲ ਧਰਮ ਪਵਿਤ੍ਰ ਇਸਨਾਨੁ ॥ ਸਭ ਮਹਿ ਊਚ ਬਿਸੇਖ ਗਿਆਨੁ ॥ ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥੮॥ {ਪੰਨਾ ੨੯੮}**

**ਪਦ ਅਰਥ** :—ਸਲੋਕੁ :—ਗਾਈਅਹਿ—(ਜੇ) ਗਾਏ ਜਾਣ । ਤਜੀਅਹਿ—(ਜੇ) ਤਜੇ ਜਾਣ । ਅਵਰਿ—ਹੋਰ {ਬਹੁ-ਵਚਨ} । ਜੰਜਾਲ—(ਮਾਇਆ ਵਿਚ ਫਸਾਣ ਵਾਲੇ) ਬੰਧਨ । ਜਮ ਕੰਕਰੁ—{ਕਿੰਕਰੁ—ਨੌਕਰ} ਜਮ ਦਾ ਸੇਵਕ, ਜਮਦੂਤ । ਜੋਹਿ ਨ ਸਕਈ—ਤੱਕ ਨਹੀਂ ਸਕਦਾ ।੮।

**ਪਉੜੀ** :—ਅਸਟ—ਅੱਠ । ਸਿਧਿ—ਸਿੱਧੀਆਂ । ਨਵ—ਨੌ । ਨਿਧਿ—ਖ਼ਜ਼ਾਨੇ । ਪੂਰਨ—ਮੁਕੰਮਲ, ਜੋ ਕਦੇ ਉਕਾਈ ਨਾਹ ਖਾਏ । ਬੁਧਿ—ਅਕਲ । ਕਵਲ—(ਹਿਰਦੇ ਦਾ) ਕੌਲ-ਫੁੱਲ । ਰੀਤਿ—ਮਰਯਾਦਾ, ਜੀਵਨ-ਜੁਗਤਿ । ਨਿਰੋਧਰ—{ਨਿ}ਧੱ} ਜਿਸ ਦਾ ਅਸਰ ਰੋਕਿਆ ਨਾਹ ਜਾ ਸਕੇ । ਮੰਤ—ਮੰਤਰ । ਬਿਸੇਖ—ਵਿਸ਼ੇਸ਼, ਉਚੇਚਾ । ਸੰਗਿ—ਨਾਲ, ਸੰਗਤਿ ਵਿਚ । ਜਪਿ—ਜਪ ਕੇ । ਰੰਗਿ—ਪ੍ਰੇਮ ਵਿਚ ।੮।

**ਅਰਥ :—ਸਲੋਕੁ :**—ਹੇ ਨਾਨਕ ! ਜੇ ਅੱਠੇ ਪਹਰ (ਪਰਮਾਤਮਾ ਦੇ) ਗੁਣ ਗਾਏ ਜਾਣ, ਤੇ ਹੋਰ ਸਾਰੇ ਬੰਧਨ ਛੱਡੇ ਜਾਣ, ਤਾਂ ਪਰਮਾਤਮਾ ਦਇਆਵਾਨ ਹੋ ਜਾਂਦਾ ਹੈ ਅਤੇ ਜਮਦੂਤ ਤੱਕ ਨਹੀਂ ਸਕਦਾ (ਮੌਤ ਦਾ ਡਰ ਨੇੜੇ ਨਹੀਂ ਢੁਕਦਾ, ਆਤਮਕ ਮੌਤ ਨੇੜੇ ਨਹੀਂ ਆ ਸਕਦੀ ।੮।

**ਪਉੜੀ** :—(ਪਰਮਾਤਮਾ ਦਾ ਨਾਮ ਇਕ ਐਸਾ) ਮੰਤ੍ਰ ਹੈ ਜਿਸ ਦਾ ਅਸਰ ਜ਼ਾਇਆ ਨਹੀਂ ਹੋ ਸਕਦਾ, (ਇਸ ਮੰਤ੍ਰ ਦੀ ਬਰਕਤਿ ਨਾਲ) ਜੀਵਨ-ਜੁਗਤਿ ਪਵਿਤ੍ਰ ਹੋ ਜਾਂਦੀ ਹੈ, (ਮਨ ਵਿਚ) ਸਦਾ ਚਾਉ ਹੀ ਚਾਉ ਟਿਕਿਆ ਰਹਿੰਦਾ ਹੈ, (ਹਿਰਦੇ ਦਾ) ਕੌਲ-ਫੁੱਲ ਖਿੜ ਜਾਂਦਾ ਹੈ (ਜਿਵੇਂ ਸੂਰਜ ਦੀਆਂ ਕਿਰਨਾਂ ਨਾਲ ਕੌਲ-ਫੁੱਲ ਖਿੜਦਾ ਹੈ, ਤਿਵੇਂ ਨਾਮ-ਸਿਮਰਨ ਦੀ ਬਰਕਤਿ ਨਾਲ ਹਿਰਦਾ ਖਿੜਿਆ ਰਹਿੰਦਾ ਹੈ) । (ਨਾਮ ਦੇ ਪਰਤਾਪ ਵਿਚ ਹੀ)

ਅੱਠੇ ਕਰਾਮਾਤੀ ਤਾਕਤਾਂ ਤੇ ਦੁਨੀਆ ਦੇ ਨੌ ਹੀ ਖ਼ਜ਼ਾਨੇ ਆ ਜਾਂਦੇ ਹਨ, ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ, ਉਹ ਅਕਲ ਪ੍ਰਾਪਤ ਹੋ ਜਾਂਦੀ ਹੈ ਜੋ ਕਦੇ ਉਕਾਈ ਨਹੀਂ ਖਾਂਦੀ ।

(ਹੇ ਭਾਈ ! ਪਰਮਾਤਮਾ ਦਾ ਨਾਮ ਹੀ) ਸਾਰੇ ਧਰਮਾਂ (ਦਾ ਧਰਮ ਹੈ, ਸਾਰੇ ਤੀਰਥ-ਇਸ਼ਨਾਨਾਂ ਨਾਲੋਂ) ਪਵਿਤ੍ਰ-ਇਸ਼ਨਾਨ ਹੈ । (ਨਾਮ-ਸਿਮਰਨ ਹੀ ਸਾਰੇ ਸ਼ਾਸਤ੍ਰ ਆਦਿਕਾਂ ਦੇ ਦਿੱਤੇ ਗਿਆਨਾਂ ਨਾਲੋਂ) ਸਭ ਤੋਂ ਉੱਚਾ ਤੇ ਸ੍ਰੇਸ਼ਟ ਗਿਆਨ ਹੈ ।

ਹੇ ਨਾਨਕ ! ਪੂਰੇ ਗੁਰੂ ਦੀ ਸੰਗਤਿ ਵਿਚ ਰਹਿ ਕੇ ਜੇ ਹਰਿ-ਨਾਮ ਦਾ ਭਜਨ ਕੀਤਾ ਜਾਏ, ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਟਿਕ ਕੇ ਹਰਿ-ਨਾਮ ਜਪ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ ।੮।

**ਸਲੋਕੁ ॥ ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥ ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥੯॥ ਪਉੜੀ ॥ ਨਉਮੀ ਨਵੇ ਛਿਦ੍ਰ ਅਪਵੀਤ ॥ ਹਰਿਨਾਮੁ ਨ ਜਪਹਿ ਕਰਤ ਬਿਪਰੀਤਿ ॥ ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥ ਕਰਨ ਨ ਸੁਨਹੀ ਹਰਿ ਜਸੁ ਬਿੰਦ ॥ ਹਿਰਹਿ ਪਰ ਦਰਬੁ ਉਦਰ ਕੈ ਤਾਈ ॥ ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥ ਹਰਿ ਸੇਵਾ ਬਿਨੁ ਏਹ ਫਲ ਲਾਗੇ ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥੯॥ {ਪੰਨਾ ੨੯੮}**

**ਪਦ ਅਰਥ** :—ਸਲੋਕੁ :—ਨਾਮਿ ਬਿਸਾਰਿਐ—ਜੇ (ਪਰਮਾਤਮਾ ਦਾ) ਨਾਮ ਵਿਸਾਰ ਦਿੱਤਾ ਜਾਏ । ਅਵਤਾਰ—ਜਨਮ ।੯।

**ਪਉੜੀ** :—ਨਵੇ—ਨੌ ਹੀ । ਛਿਦ੍ਰ—ਛੇਕ, ਗੋਲਕਾਂ (ਕੰਨ, ਨੱਕ ਆਦਿਕ) । ਅਪਵੀਤ—ਅਪਵਿਤ੍ਰ, ਗੰਦੇ । ਬਿਪਰੀਤਿ—ਉਲਟੀ ਰੀਤਿ । ਪਰ—ਪਰਾਈ । ਤ੍ਰਿਅ—ਇਸਤ੍ਰੀਆਂ । ਰਮਹਿ—ਭੋਗਦੇ ਹਨ । ਬਕਹਿ—ਬੋਲਦੇ ਹਨ । ਕਰਨ—ਕੰਨਾਂ ਨਾਲ । ਸੁਨਹੀ—ਸੁਨਹਿ, ਸੁਣਦੇ । ਬਿੰਦ—ਥੋੜਾ ਸਮਾ ਭੀ । ਹਿਰਹਿ—ਚੁਰਾਂਦੇ ਹਨ । ਪਰਦਰਬੁ—ਪਰਾਇਆ ਧਨ {ਦ ॥ਯ} । ਉਦਰ—ਪੇਟ । ਕੈ ਤਾਈ—ਦੀ ਖ਼ਾਤਰ । ਅਗਨਿ—ਲਾਲਚ ਦੀ ਅੱਗ । ਨਿਵਰੈ—ਦੂਰ ਹੁੰਦੀ । ਏਹ ਫਲ—{ਬਹੁ-ਵਚਨ} । ਮਰਿ—ਮਰ ਕੇ । ਜਮਹਿ—ਜੰਮਦੇ ਹਨ । ਅਭਾਗੇ—ਬਦ-ਨਸੀਬ, ਭਾਗ-ਹੀਣ ।੯।

**ਅਰਥ—ਸਲੋਕੁ** :—(ਜਿਸ ਮਨੁੱਖ ਨੇ ਕਦੇ) ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, (ਉਹ ਸਦਾ) ਵਿਕਾਰਾਂ ਵਿਚ (ਦੁਨੀਆ ਦੇ ਪਦਾਰਥਾਂ ਦੇ) ਸੁਆਦਾਂ ਵਿਚ ਫਸਿਆ ਰਹਿੰਦਾ ਹੈ । ਹੇ ਨਾਨਕ ! ਜੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਜਾਏ ਤਾਂ ਨਰਕ ਸੁਰਗ (ਭੋਗਣ ਲਈ ਮੁੜ ਮੁੜ) ਜਨਮ ਲੈਣੇ ਪੈਂਦੇ ਹਨ ।੯।

**ਪਉੜੀ** :—ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਜਪਦੇ, ਉਹ (ਮਨੁੱਖਤਾ ਦੀ ਮਰਯਾਦਾ ਦੇ) ਉਲਟ (ਮੰਦੇ) ਕਰਮ ਕਰਦੇ ਰਹਿੰਦੇ ਹਨ (ਇਸ ਵਾਸਤੇ ਉਹਨਾਂ ਦੇ ਕੰਨ ਨੱਕ ਆਦਿਕ) ਨੌ ਹੀ ਇੰਦਰੇ ਗੰਦੇ (ਵਿਕਾਰੀ) ਹੋਏ ਰਹਿੰਦੇ ਹਨ । (ਪ੍ਰਭੂ ਦੇ ਸਿਮਰਨ ਤੋਂ ਖੁੰਝੇ ਹੋਏ ਮਨੁੱਖ) ਪਰਾਈਆਂ ਇਸਤ੍ਰੀਆਂ ਭੋਗਦੇ ਹਨ ਤੇ ਭਲੇ ਮਨੁੱਖਾਂ ਦੀ ਨਿੰਦਾ ਕਰਦੇ ਰਹਿੰਦੇ ਹਨ, ਉਹ ਕਦੇ ਰਤਾ ਭਰ ਸਮੇ ਲਈ ਭੀ (ਆਪਣੇ) ਕੰਨਾਂ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਸੁਣਦੇ । (ਸਿਮਰਨ-ਹੀਨ ਬੰਦੇ) ਆਪਣਾ ਪੇਟ ਭਰਨ ਦੀ ਖ਼ਾਤਰ ਪਰਾਇਆ ਧਨ ਚੁਰਾਂਦੇ ਰਹਿੰਦੇ ਹਨ (ਫੇਰ ਭੀ ਉਹਨਾਂ ਦੀ) ਲਾਲਚ ਦੀ ਅੱਗ ਦੂਰ ਨਹੀਂ ਹੁੰਦੀ, (ਉਹਨਾਂ ਦੇ ਅੰਦਰੋਂ) ਤ੍ਰਿਸ਼ਨਾ ਨਹੀਂ ਮਿਟਦੀ ।

ਹੇ ਨਾਨਕ ! ਪਰਮਾਤਮਾ ਦੀ ਸੇਵਾ-ਭਗਤੀ ਤੋਂ ਬਿਨਾ (ਉਹਨਾਂ ਦੇ ਸਾਰੇ ਉੱਦਮਾਂ ਨੂੰ ਉਪਰ-ਦੱਸੇ ਹੋਏ) ਇਹੋ ਜਿਹੇ ਫਲ ਹੀ ਲੱਗਦੇ ਹਨ, ਪਰਮਾਤਮਾ ਨੂੰ ਵਿਸਾਰਨ ਕਰਕੇ ਉਹ ਭਾਗ-ਹੀਨ ਮਨੁੱਖ ਨਿੱਤ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।੯।

**ਸਲੋਕੁ ॥ ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥ ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥੧੦॥ ਪਉੜੀ ॥ ਦਸਮੀ ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ ਨਾਮ ਜਪਿ ਲੀਨੇ ॥ ਕਰਨੀ ਸੁਨੀਐ ਜਸੁ ਗੋਪਾਲ ॥ ਨੈਨੀ ਪੇਖਤ ਸਾਧ ਦਇਆਲ ॥ ਰਸਨਾ ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ ਪੂਰਨ ਭਗਵੰਤ ॥ ਹਸਤ ਚਰਨ ਸੰਤ ਟਹਲ ਕਮਾਈਐ ॥ ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥੧੦॥ {ਪੰਨਾ ੨੯੮-੨੯੯}**

**ਪਦ ਅਰਥ** :—ਸਲੋਕੁ :—ਦਿਸ—{ਦਿ੍} ਪਾਸੇ, ਤਰਫ਼ਾਂ । ਖੋਜਤ—ਢੂੰਡਦਾ । ਜਤ—{ਯ੍ਤ} ਜਿਥੇ । ਦੇਖਉ—ਦੇਖਉਂ, ਮੈਂ ਦੇਖਦਾ ਹਾਂ । ਤਤ—{ਤ੍ਤ} ਉਥੇ । ਸੋਇ—ਉਹ (ਪਰਮਾਤਮਾ) ਹੀ । ਬਸਿ—ਵੱਸ ਵਿਚ ।੧੦।

**ਪਉੜੀ** :—ਦਸ ਦੁਆਰ—ਦਸ ਦਰਵਾਜ਼ੇ {ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ, ਲਿੰਗ, ਤੇ ਦਿਮਾਗ਼} । ਮਨਿ—ਮਨ ਵਿਚ । ਕਰਨੀ—ਕੰਨਾਂ ਨਾਲ । ਜਸੁ—ਸਿਫ਼ਤਿ-ਸਾਲਾਹ । ਨੈਨੀ—ਅੱਖਾਂ ਨਾਲ । ਸਾਧ—ਗੁਰੂ । ਰਸਨਾ—ਜੀਭ । ਭਗਵੰਤ—ਭਗਵਾਨ, ਪ੍ਰਭੂ । ਹਸਤ—ਹੱਥਾਂ (ਨਾਲ) । ਸੰਜਮੁ—ਜੀਵਨ-ਜੁਗਤਿ ।੧੦।

**ਅਰਥ** :—ਸਲੋਕੁ :—ਹੇ ਨਾਨਕ ! (ਆਖ—ਉਂਞ ਤਾਂ) ਮੈਂ ਜਿਧਰ ਵੇਖਦਾ ਹਾਂ, ਓਧਰ ਉਹ (ਪਰਮਾਤਮਾ) ਹੀ ਵੱਸ ਰਿਹਾ ਹੈ (ਪਰ ਘਰ ਛੱਡ ਕੇ) ਦਸੀਂ ਪਾਸੀਂ ਹੀ ਮੈਂ ਢੂੰਡ ਫਿਰਿਆ ਹਾਂ (ਜੰਗਲ ਆਦਿਕਾਂ ਵਿਚ ਕਿਤੇ ਭੀ ਮਨ ਵੱਸ ਵਿਚ ਨਹੀਂ ਆਉਂਦਾ); ਮਨ ਤਦੋਂ ਹੀ ਵੱਸ ਵਿਚ ਆਉਂਦਾ ਹੈ ਜੇ ਸਭ ਗੁਣਾਂ ਦੇ ਮਾਲਕ ਪਰਮਾਤਮਾ ਦੀ (ਆਪਣੀ) ਮਿਹਰ ਹੋਵੇ ।੧੦।

**ਪਉੜੀ** :—(ਜਦੋਂ ਪਰਮਾਤਮਾ ਦੀ ਕਿਰਪਾ ਨਾਲ ਮਨੁੱਖ) ਪਰਮਾਤਮਾ ਦਾ ਨਾਮ ਜਪਦਾ ਹੈ ਤਾਂ ਉਸ ਦੇ ਮਨ ਵਿਚ ਸੰਤੋਖ ਪੈਦਾ ਹੁੰਦਾ ਹੈ, ਦਸਾਂ ਹੀ ਇੰਦ੍ਰਿਆਂ ਨੂੰ ਮਨੁੱਖ ਆਪਣੇ ਕਾਬੂ ਵਿਚ ਕਰ ਲੈਂਦਾ ਹੈ । (ਪ੍ਰਭੂ ਦੀ ਕਿਰਪਾ ਰਾਹੀਂ) ਕੰਨਾਂ ਨਾਲ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣੀਦੀ ਹੈ, ਅੱਖਾਂ ਨਾਲ ਦਇਆ ਦੇ ਘਰ ਗੁਰੂ ਦਾ ਦਰਸਨ ਕਰੀਦਾ ਹੈ, ਜੀਭ ਬੇਅੰਤ ਪ੍ਰਭੂ ਦੇ ਗੁਣ ਗਾਣ ਲੱਗ ਪੈਂਦੀ ਹੈ, ਤੇ ਮਨੁੱਖ ਆਪਣੇ ਮਨ ਵਿਚ ਸਰਬ-ਵਿਆਪਕ ਭਗਵਾਨ (ਦੇ ਗੁਣ) ਚੇਤੇ ਕਰਦਾ ਹੈ । ਹੱਥਾਂ ਨਾਲ ਸੰਤ ਜਨਾਂ ਦੇ ਚਰਨਾਂ ਦੀ ਟਹਲ ਕੀਤੀ ਜਾਂਦੀ ਹੈ ।

ਹੇ ਨਾਨਕ ! ਇਹ (ਉਪਰ ਦੱਸੀ) ਜੀਵਨ-ਜੁਗਤਿ ਪਰਮਾਤਮਾ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ ।੧੦।

**ਸਲੋਕੁ ॥ ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ੍ਵਾਦੁ ॥ ਗੁਣ ਗੋਬਿੰਦੁ ਨ ਜਾਣੀਐ ਨਾਨਕ ਸਭ ਬਿਸਮਾਦੁ ॥੧੧॥ ਪਉੜੀ ॥ ਏਕਾਦਸੀ ਨਿਕਟਿ ਪੇਖਹੁ ਹਰਿਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿਨਾਮੁ ॥ ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥ ਧਾਵਤ ਮਨੁ ਰਾਖੈ ਇਕ ਠਾਇ ॥ ਮਨੁ ਤਨੁ ਸੁਧੁ ਜਪਤੁ ਹਰਿ ਨਾਇ ॥ ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥ ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥੧੧॥ {ਪੰਨਾ ੨੯੯}**

**ਪਦ ਅਰਥ** :—ਸਲੋਕੁ :—ਏਕੋ ਏਕੁ—ਸਿਰਫ਼ ਇਕ ਪਰਮਾਤਮਾ । ਬਖਾਨੀਐ—ਬਿਆਨ ਕਰਨਾ ਚਾਹੀਦਾ ਹੈ, ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਸ੍ਵਾਦ—ਆਨੰਦ । ਗੁਣ—ਗੁਣਾਂ (ਦੇ ਬਿਆਨ ਕਰਨ) ਦੀ ਰਾਹੀਂ । ਨ ਜਾਣੀਐ—(ਪੂਰਨ ਤੌਰ ਤੇ) ਨਹੀਂ ਜਾਣਿਆ ਜਾ ਸਕਦਾ, ਸਹੀ ਸਰੂਪ ਸਮਝ ਵਿਚ ਨਹੀਂ ਆ ਸਕਦਾ । ਬਿਸਮਾਦੁ—ਅਸਚਰਜ ।੧੧।

**ਪਉੜੀ :**—ਏਕਾਦਸੀ—(ਇਕ ਤੇ ਦਸ) ਗਿਆਰ੍ਹਵੀਂ ਥਿਤਿ {ਇਸ ਥਿਤਿ ਤੇ ਅਨੇਕਾਂ ਹਿੰਦੂ ਇਸਤ੍ਰੀਆਂ ਮਰਦ ਵਰਤ ਰੱਖਦੇ ਹਨ, ਸਾਰਾ ਦਿਨ ਅੰਨ ਨਹੀਂ ਖਾਂਦੇ} । ਨਿਕਟਿ—ਨੇੜੇ । ਪੇਖਹੁ—ਵੇਖਹੁ । ਬਸਿ ਕਰਿ—ਕਾਬੂ ਵਿਚ ਕਰ ਕੇ । ਮਨਿ—ਮਨ ਵਿਚ । ਸਰਬ ਜੀਅ—ਸਾਰੇ ਜੀਆਂ ਉਤੇ । ਇਨ ਬਿਧਿ—ਇਸ ਤਰੀਕੇ ਨਾਲ । ਧਾਵਤ—ਵਿਕਾਰਾਂ ਵਲ ਦੌੜਦਾ । ਠਾਇ—ਥਾਂ ਵਿਚ । ਸੁਧੁ—ਪਵਿਤ੍ਰ । ਨਾਇ—ਨਾਮ ਵਿਚ (ਜੁੜਿਆਂ) । ਅਟਲ—ਜਿਸ ਦਾ ਫਲ ਕਦੇ ਟਲਦਾ ਨਹੀਂ, ਜਿਸ ਦਾ ਫਲ ਜ਼ਰੂਰ ਮਿਲਦਾ ਹੈ ।੧੧।

**ਅਰਥ :—ਸਲੋਕੁ :**—(ਹੇ ਭਾਈ !) ਸਿਰਫ਼ ਇਕ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ (ਸਿਫ਼ਤਿ-ਸਾਲਾਹ ਵਿਚ ਹੀ ਆਤਮਕ ਆਨੰਦ ਹੈ ਪਰ) ਇਸ ਆਤਮਕ ਅਨੰਦ ਨੂੰ ਕੋਈ ਵਿਰਲਾ ਮਨੁੱਖ ਮਾਣਦਾ ਹੈ । (ਪਰਮਾਤਮਾ ਦੇ ਗੁਣ ਗਾਇਨ ਕਰਨ ਨਾਲ ਆਤਮਕ ਆਨੰਦ ਤਾਂ ਮਿਲਦਾ ਹੈ; ਪਰ) ਗੁਣਾਂ (ਦੇ ਬਿਆਨ ਕਰਨ) ਨਾਲ ਪਰਮਾਤਮਾ ਦਾ ਸਹੀ ਸਰੂਪ ਨਹੀਂ ਸਮਝਿਆ ਜਾ ਸਕਦਾ (ਕਿਉਂਕਿ) ਹੇ ਨਾਨਕ ! ਉਹ ਤਾਂ ਸਾਰਾ ਅਸਚਰਜ ਰੂਪ ਹੈ ।੧੧।

**ਪਉੜੀ :**—(ਹੇ ਭਾਈ !) ਪਰਮਾਤਮਾ ਨੂੰ (ਸਦਾ ਆਪਣੇ) ਨੇੜੇ (ਵੱਸਦਾ) ਵੇਖੋ, ਆਪਣੇ ਇੰਦ੍ਰਿਆਂ ਨੂੰ ਕਾਬੂ ਵਿਚ ਰੱਖ ਕੇ ਪਰਮਾਤਮਾ ਦਾ ਨਾਮ ਸੁਣਿਆ ਕਰੋ—ਇਹੀ ਹੈ ਇਕਾਦਸ਼ੀ (ਦਾ ਵਰਤ) । (ਜੇਹੜਾ ਮਨੁੱਖ ਆਪਣੇ) ਮਨ ਵਿਚ ਸੰਤੋਖ (ਧਾਰਦਾ ਹੈ ਤੇ) ਸਭ ਜੀਵਾਂ ਨਾਲ ਦਇਆ-ਪਿਆਰ ਵਾਲਾ ਸਲੂਕ ਕਰਦਾ ਹੈ, ਇਸ ਤਰੀਕੇ ਨਾਲ (ਜੀਵਨ ਗੁਜ਼ਾਰਦਿਆਂ ਉਸ ਦਾ) ਵਰਤ ਕਾਮਯਾਬ ਹੋ ਜਾਂਦਾ ਹੈ (ਭਾਵ, ਇਹੀ ਹੈ ਅਸਲੀ ਵਰਤ) । (ਇਸ ਤਰ੍ਹਾਂ ਦੇ ਵਰਤ ਨਾਲ ਉਹ ਮਨੁੱਖ ਵਿਕਾਰਾਂ ਵਲ) ਦੌੜਦੇ (ਆਪਣੇ) ਮਨ ਨੂੰ ਇਕ ਟਿਕਾਣੇ ਤੇ ਟਿਕਾ ਰੱਖਦਾ ਹੈ, ਪਰਮਾਤਮਾ ਦਾ (ਨਾਮ) ਜਪਦਿਆਂ (ਪਰਮਾਤਮਾ ਦੇ) ਨਾਮ ਵਿਚ (ਜੁੜਿਆਂ) ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦਾ ਹਿਰਦਾ ਪਵਿਤ੍ਰ ਹੋ ਜਾਂਦਾ ਹੈ ।

ਹੇ ਨਾਨਕ ! ਜੇਹੜਾ ਪ੍ਰਭੂ ਸਾਰੇ ਜਗਤ ਵਿਚ ਹਰ ਥਾਂ ਵਿਆਪਕ ਹੈ, ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹੁ, ਇਹ ਐਸਾ ਧਰਮ ਹੈ ਜਿਸ ਦਾ ਫਲ ਜ਼ਰੂਰ ਮਿਲਦਾ ਹੈ ।੧੧।

**ਸਲੋਕੁ ॥ ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ ॥ ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ ਸਗਲ ਜੰਜਾਲ ॥੧੨॥ ਪਉੜੀ ॥ ਦੁਆਦਸੀ ਦਾਨੁ ਨਾਮੁ ਇਸਨਾਨੁ ॥ ਹਰਿ ਕੀ ਭਗਤਿ ਕਰਹੁ ਤਜਿ ਮਾਨੁ ॥ ਹਰਿ ਅੰਮ੍ਰਿਤ ਪਾਨ ਕਰਹੁ ਸਾਧ ਸੰਗਿ ॥ ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ ॥ ਕੋਮਲ ਬਾਣੀ ਸਭ ਕਉ ਸੰਤੋਖੈ ॥ ਪੰਚ ਭੂ ਆਤਮਾ ਹਰਿਨਾਮ ਰਸਿ ਪੋਖੈ ॥ ਗੁਰ ਪੂਰੇ ਤੇ ਏਹੁ ਨਿਹਚਉ ਪਾਈਐ ॥ ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ ॥੧੨॥ {ਪੰਨਾ ੨੯੯}**

**ਪਦ ਅਰਥ** :—ਸਲੋਕੁ :—ਦੁਰਮਤਿ—ਖੋਟੀ ਮਤਿ । ਹਰੀ—ਦੂਰ ਕਰ ਲਈ । ਭੇਟੇ—ਮਿਲੇ । ਸਾਧ—ਗੁਰੂ । ਕ੍ਰਿਪਾਲ—{ਕ੍ਰਿਪਾ-ਆਲਯ} ਦਇਆ ਦਾ ਘਰ । ਸਿਉ—ਨਾਲ । ਜੰਜਾਲ—ਮਾਇਆ ਦੇ ਮੋਹ ਵਿਚ ਫਸਾਣ ਵਾਲੇ ਬੰਧਨ ।੧੨।

**ਪਉੜੀ** :—ਦੁਆਦਸੀ—{ਦੋ ਤੇ ਦਸ} ਬਾਰ੍ਹਵੀਂ ਥਿਤਿ । ਦਾਨੁ—ਸੇਵਾ (ਧਨ ਆਦਿਕ ਨਾਲ) । ਇਸਨਾਨੁ—(ਮਨ ਤੇ ਸਰੀਰ ਦੀ) ਪਵਿਤ੍ਰਤਾ । ਤਜਿ—ਛੱਡ ਕੇ । ਮਾਨੁ—ਅਹੰਕਾਰ । ਪਾਨ ਕਰਹੁ—ਪੀਵੋ । ਸੰਗਿ—ਸੰਗਤਿ ਵਿਚ । ਤ੍ਰਿਪਤਾਸੈ—ਤ੍ਰਿਪਤ ਹੋ ਜਾਂਦਾ ਹੈ, ਰੱਜ ਜਾਂਦਾ ਹੈ । ਰੰਗਿ—ਪ੍ਰੇਮ-ਰੰਗ ਵਿਚ । ਕੋਮਲ—ਕੂਲੀ, ਮਿੱਠੀ । ਸੰਤੋਖੈ—ਆਤਮਕ ਆਨੰਦ ਦੇਂਦੀ ਹੈ । ਪੰਚ ਭੂ—ਪੰਜ ਤੱਤ । ਪੰਚ ਭੂ ਆਤਮਾ—ਪੰਜਾਂ ਤੱਤਾਂ ਦੇ ਸਤੋ ਅੰਸ ਤੋਂ ਬਣਿਆ ਹੋਇਆ ਮਨ । ਰਸਿ—ਰਸ ਵਿਚ । ਪੋਖੈ—ਪ੍ਰਫੁਲਤ ਹੁੰਦਾ ਹੈ । ਨਿਹਚਉ—ਯਕੀਨੀ ਤੌਰ ਤੇ । ਰਮਤ—ਸਿਮਰਦਿਆਂ ।੧੨।

**ਅਰਥ :—ਸਲੋਕੁ :**—ਜੇਹੜੇ ਵਡ-ਭਾਗੀ ਮਨੁੱਖ ਦਇਆ-ਦੇ-ਘਰ ਗੁਰੂ ਨੂੰ ਮਿਲ ਪਏ ਤੇ ਜਿਨ੍ਹਾਂ ਨੇ ਗੁਰੂ ਦੀ ਦੱਸੀ ਸੇਵਾ ਕੀਤੀ, ਉਹਨਾਂ ਨੇ (ਆਪਣੇ ਅੰਦਰੋਂ) ਖੋਟੀ ਮਤਿ ਦੂਰ ਕਰ ਲਈ । ਹੇ ਨਾਨਕ ! ਜੇਹੜੇ ਬੰਦੇ ਪਰਮਾਤਮਾ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ, ਉਹਨਾਂ ਦੇ (ਮਾਇਆ ਦੇ ਮੋਹ ਦੇ) ਸਾਰੇ ਬੰਧਨ ਨਾਸ ਹੋ ਜਾਂਦੇ ਹਨ ।੧੨।

**ਪਉੜੀ** :—(ਹੇ ਭਾਈ ! ਖ਼ਲਕਤਿ ਦੀ) ਸੇਵਾ ਕਰੋ, ਪਰਮਾਤਮਾ ਦਾ ਨਾਮ ਜਪੋ, ਤੇ, ਜੀਵਨ ਪਵਿਤ੍ਰ ਰੱਖੋ । (ਮਨ ਵਿਚੋਂ) ਅਹੰਕਾਰ ਛੱਡ ਕੇ ਪਰਮਾਤਮਾ ਦੀ ਭਗਤੀ ਕਰਦੇ ਰਹੋ । ਸਾਧ ਸੰਗਤਿ ਵਿਚ ਮਿਲ ਕੇ ਆਤਮਕ ਜੀਵਨ ਦੇਣ ਵਾਲਾ ਪ੍ਰਭੂ ਦਾ ਨਾਮ-ਰਸ ਪੀਂਦੇ ਰਹੋ । ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੀਜ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤਿਆਂ ਮਨ (ਦੁਨੀਆ ਦੇ ਪਦਾਰਥਾਂ ਵਲੋਂ ਵਿਕਾਰਾਂ ਵਲੋਂ) ਰੱਜਿਆ ਰਹਿੰਦਾ ਹੈ । (ਸਿਫ਼ਤਿ-ਸਾਲਾਹ ਦੀ) ਮਿੱਠੀ ਬਾਣੀ ਹਰੇਕ (ਇੰਦ੍ਰੇ) ਨੂੰ ਆਤਮਕ ਆਨੰਦ ਦੇਂਦੀ ਹੈ, (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮਨ ਪੰਜ ਤੱਤਾਂ ਦੇ ਸਤੋ ਅੰਸ ਦੀ ਘਾੜਤ ਵਿਚ ਘੜਿਆ ਜਾ ਕੇ ਪਰਮਾਤਮਾ ਦੇ ਨਾਮ-ਰਸ ਵਿਚ ਪ੍ਰਫੁੱਲਤ ਹੁੰਦਾ ਹੈ ।

ਹੇ ਨਾਨਕ ! ਪੂਰੇ ਗੁਰੂ ਪਾਸੋਂ ਇਹ ਦਾਤਿ ਯਕੀਨੀ ਤੌਰ ਤੇ ਮਿਲ ਜਾਂਦੀ ਹੈ । ਤੇ, ਪਰਮਾਤਮਾ ਦਾ ਨਾਮ ਸਿਮਰਿਆਂ ਫਿਰ ਜੂਨਾਂ ਵਿਚ ਨਹੀਂ ਆਵੀਦਾ ।੧੨।

**ਸਲੋਕੁ ॥ ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮੁ ॥ ਪਤਿਤ ਉਧਾਰਣੁ ਮਨਿ ਬਸੈ ਨਾਨਕ ਛੂਟੈ ਨਾਮ ॥੧੩॥ ਪਉੜੀ ॥ ਤ੍ਰਉਦਸੀ ਤੀਨਿ ਤਾਪ ਸੰਸਾਰ ॥ ਆਵਤ ਜਾਤ ਨਰਕ ਅਵਤਾਰ ॥ ਹਰਿ ਹਰਿ ਭਜਨੁ ਨ ਮਨ ਮਹਿ ਆਇਓ ॥ ਸੁਖ ਸਾਗਰ ਪ੍ਰਭੁ ਨਿਮਖ ਨ ਗਾਇਓ ॥ ਹਰਖ ਸੋਗ ਕਾ ਦੇਹੁ ਕਰਿ ਬਾਧਿਓ ॥ ਦੀਰਘ ਰੋਗੁ ਮਾਇਆ ਆਸਾਧਿਓ ॥ ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥ ਨੈਨੀ ਨੀਦ ਸੁਪਨ ਬਰੜਾਇਓ ॥ ਹਰਿ ਬਿਸਰਤ ਹੋਵਤ ਏਹ ਹਾਲ ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥੧੩॥ {ਪੰਨਾ ੨੯੯}**

**ਪਦ ਅਰਥ** :—ਸਲੋਕੁ :—ਤੀਨਿ—ਤਿੰਨ । ਤੀਨਿ ਗੁਣਾ ਮਹਿ—(ਮਾਇਆ ਦੇ ਤਮੋ ਰਜੋ ਸਤੋ) ਤਿੰਨ ਗੁਣਾਂ ਵਿਚ । ਬਿਆਪਿਆ—ਦਬਿਆ ਹੋਇਆ । ਕਾਮ—ਕਾਮਨਾ, ਵਾਸਨਾ । ਪਤਿਤ ਉਧਾਰਣੁ—(ਵਿਕਾਰਾਂ ਵਿਚ) ਡਿੱਗੇ ਹੋਇਆਂ ਨੂੰ (ਵਿਕਾਰਾਂ ਵਿਚੋਂ) ਬਚਾਣ ਵਾਲਾ । ਮਨਿ—ਮਨ ਵਿਚ । ਛੁਟੈ—(ਮਾਇਆ ਦੇ ਪੰਜੇ ਤੋਂ) ਬਚਦਾ ਹੈ ।੧੩।

**ਪਉੜੀ** :—ਤ੍ਰਉਦਸੀ—{ਤ੍ਰਯ ਤੇ ਦਸ} ਤੇਰ੍ਹਵੀਂ ਥਿਤਿ । ਤੀਨਿ ਤਾਪ—ਤਿੰਨ ਕਿਸਮ ਦੇ ਦੁੱਖ । ਅਵਤਾਰ—ਜਨਮ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਨਿਮਖ—ਅੱਖ ਝਮਕਣ ਜਿਤਨਾ ਸਮਾ । ਹਰਖ—ਖ਼ੁਸ਼ੀ । ਸੋਗ—ਗ਼ਮੀ । ਦੇਹੁ—ਪਿੰਡ । ਕਰਿ—ਕਰ ਕੇ, ਬਣਾ ਕੇ । ਬਾਧਿਓ—ਬੰਨ੍ਹਿਆ ਹੈ, ਵਸਾਇਆ ਹੋਇਆ ਹੈ ।

ਆਸਾਧਿਓ—ਅਸਾਧ, ਕਾਬੂ ਵਿਚ ਨਾਹ ਆ ਸਕਣ ਵਾਲਾ । ਦਿਨਹਿ—ਦਿਨ ਵੇਲੇ । ਸ੍ਰਮੁ—ਥਕੇਵਾਂ । ਨੈਨੀ—ਅੱਖਾਂ ਵਿਚ ।੧੩।

**ਅਰਥ** :—ਸਲੋਕੁ :—ਜਗਤ ਮਾਇਆ ਦੇ ਤਿੰਨ ਗੁਣਾਂ ਦੇ ਦਬਾਉ ਹੇਠ ਆਇਆ ਰਹਿੰਦਾ ਹੈ (ਇਸ ਵਾਸਤੇ ਕਦੇ ਭੀ ਇਸ ਦੀਆਂ) ਵਾਸਨਾ ਪੂਰੀਆਂ ਨਹੀਂ ਹੁੰਦੀਆਂ । ਹੇ ਨਾਨਕ ! ਉਹ ਮਨੁੱਖ (ਇਸ ਮਾਇਆ ਦੇ ਪੰਜੇ ਵਿਚੋਂ) ਖ਼ਲਾਸੀ ਹਾਸਲ ਕਰਦਾ ਹੈ ਜਿਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ ਜਿਸ ਦੇ ਮਨ ਵਿਚ ਉਹ ਪਰਮਾਤਮਾ ਆ ਵੱਸਦਾ ਹੈ ਜੋ ਵਿਕਾਰਾਂ ਵਿਚ ਡਿੱਗੇ ਹੋਏ ਮਨੁੱਖਾਂ ਨੂੰ ਵਿਕਾਰਾਂ ਵਿਚੋਂ ਬਚਾਣ ਦੀ ਸਮਰੱਥਾ ਵਾਲਾ ਹੈ ।੧੩।

**ਪਉੜੀ** :—(ਹੇ ਭਾਈ !) ਜਗਤ ਨੂੰ ਤਿੰਨ ਕਿਸਮਾਂ ਦੇ ਦੁੱਖ ਚੰਬੜੇ ਰਹਿੰਦੇ ਹਨ (ਜਿਸ ਕਰਕੇ ਇਹ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਦੁੱਖਾਂ ਵਿਚ ਹੀ ਜੰਮਦਾ ਰਹਿੰਦਾ ਹੈ । (ਤਿੰਨ ਤਾਪਾਂ ਦੇ ਕਾਰਨ ਮਨੁੱਖ ਦੇ) ਮਨ ਵਿਚ ਪਰਮਾਤਮਾ ਦਾ ਭਜਨ ਨਹੀਂ ਟਿਕਦਾ, ਅੱਖ ਦੇ ਝਮਕਣ ਜਿਤਨੇ ਸਮੇ ਵਾਸਤੇ ਭੀ ਮਨੁੱਖ ਸੁਖਾਂ-ਦੇ-ਸਮੁੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਨਹੀਂ ਕਰਦਾ । ਮਨੁੱਖ ਆਪਣੇ ਆਪ ਨੂੰ ਖ਼ੁਸ਼ੀ ਗ਼ਮੀ ਦਾ ਪਿੰਡ ਬਣਾ ਕੇ ਵਸਾਈ ਬੈਠਾ ਹੈ, ਇਸ ਨੂੰ ਮਾਇਆ (ਦੇ ਮੋਹ) ਦਾ ਅਜੇਹਾ ਲੰਮਾ ਰੋਗ ਚੰਬੜਿਆ ਹੋਇਆ ਹੈ ਜੋ ਕਾਬੂ ਵਿਚ ਨਹੀਂ ਆ ਸਕਦਾ । (ਤਿੰਨਾਂ ਤਾਪਾਂ ਦੇ ਅਸਰ ਹੇਠ ਮਨੁੱਖ) ਸਾਰਾ ਦਿਨ ਵਿਅਰਥ ਕੰਮ ਕਰਦਾ ਕਰਦਾ ਥੱਕ ਜਾਂਦਾ ਹੈ, (ਰਾਤ ਨੂੰ ਜਦੋਂ) ਅੱਖਾਂ ਵਿਚ ਨੀਂਦ (ਆਉਂਦੀ ਹੈ, ਤਦੋਂ) ਸੁਪਨਿਆਂ ਵਿਚ ਭੀ (ਦਿਨ ਵੇਲੇ ਦੀ ਦੌੜ-ਭੱਜ ਦੀਆਂ) ਗੱਲਾਂ ਕਰਦਾ ਹੈ । ਪਰਮਾਤਮਾ ਨੂੰ ਭੁਲਾ ਦੇਣ ਦੇ ਕਾਰਨ ਮਨੁੱਖ ਦਾ ਇਹ ਹਾਲ ਹੁੰਦਾ ਹੈ ।

ਹੇ ਨਾਨਕ ! (ਆਖ—ਜੇ ਇਸ ਦੁਖਦਾਈ ਹਾਲਤ ਤੋਂ ਬਚਣਾ ਹੈ, ਤਾਂ) ਦਇਆ ਦੇ ਸੋਮੇ ਅਕਾਲ ਪੁਰਖ ਪ੍ਰਭੂ ਦੀ ਸਰਨ ਪਉ ।੧੩।

**ਸਲੋਕੁ ॥ ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥ ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ ॥੧੪॥ ਪਉੜੀ ॥ ਚਉਦਹਿ ਚਾਰਿ ਕੁੰਟ ਪ੍ਰਭ ਆਪ ॥ ਸਗਲ ਭਵਨ ਪੂਰਨ ਪਰਤਾਪ ॥ ਦਸੇ ਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥ ਜਲ ਥਲ ਬਨ ਪਰਬਤ ਪਾਤਾਲ ॥ ਪਰਮੇਸ੍ਵਰ ਤਹ ਬਸਹਿ ਦਇਆਲ ॥ ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥ {ਪੰਨਾ ੨੯੯}**

**ਪਦ ਅਰਥ** :—ਕੁੰਟ—ਕੂਟ, ਪਾਸੇ । ਚਉਦਹ ਭਵਨ—ਸੱਤ ਆਕਾਸ਼ ਤੇ ਸੱਤ ਪਾਤਾਲ । ਸਗਲ—ਸਭਨਾਂ ਵਿਚ । ਬਿਆਪਤ—ਮੌਜੂਦ ਹੈ, ਵੱਸ ਰਿਹਾ ਹੈ । ਊਨ-ਘਾਟ, ਕਮੀ । ਤਾ ਕੇ—ਉਸ (ਪਰਮਾਤਮਾ) ਦੇ ।੧੪।

**ਪਉੜੀ** :—ਚਉਦਹਿ—{ਚਉ—ਚਾਰ । ਦਹ—ਦਸ} ਚੌਧਵੀਂ ਥਿਤਿ । ਪਰਤਾਪ—ਤੇਜ, ਤਾਕਤ । ਦਸੇ ਦਿਸਾ—ਚਾਰ ਪਾਸੇ, ਚਾਰ ਗੁਠਾਂ, ਉਪਰ ਤੇ ਹੇਠ । ਧਰਨਿ—ਧਰਤੀ । ਪੇਖੁ—ਵੇਖੋ । ਥਲ—ਧਰਤੀ । ਬਨ—ਜੰਗਲ । ਪਰਬਤ—ਪਹਾੜ । ਤਹ—ਉਥੇ, ਉਹਨਾਂ ਵਿਚ । ਸੂਖਮ—ਅਦ੍ਰਿਸ਼ਟ । ਅਸਥੂਲ—ਦਿੱਸਦਾ ਸੰਸਾਰ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ।੧੪।

**ਅਰਥ** :—ਸਲੋਕੁ :—ਚਾਰ ਪਾਸੇ ਤੇ ਚੌਦਾਂ ਲੋਕ—ਸਭਨਾਂ ਵਿਚ ਹੀ ਪਰਮਾਤਮਾ ਵੱਸ ਰਿਹਾ ਹੈ । ਹੇ ਨਾਨਕ ! (ਉਸ ਪਰਮਾਤਮਾ ਦੇ ਭੰਡਾਰਿਆਂ ਵਿਚ) ਕੋਈ ਕਮੀ ਨਹੀਂ ਵੇਖੀ ਜਾਂਦੀ, ਉਸ ਦੇ ਕੀਤੇ ਸਾਰੇ ਹੀ ਕੰਮ ਸਫਲ ਹੁੰਦੇ ਹਨ ।੧੪।

**ਪਉੜੀ** :—ਚੌਹੀਂ ਪਾਸੀਂ ਪਰਮਾਤਮਾ ਆਪ ਵੱਸ ਰਿਹਾ ਹੈ, ਸਾਰੇ ਭਵਨਾਂ ਵਿਚ ਉਸ ਦਾ ਤੇਜ-ਪਰਤਾਪ ਚਮਕਦਾ ਹੈ । ਸਿਰਫ਼ ਇਕ ਪ੍ਰਭੂ ਹੀ ਦਸੀਂ ਪਾਸੀਂ ਵੱਸਦਾ ਹੈ । (ਹੇ ਭਾਈ !) ਧਰਤੀ ਆਕਾਸ਼ ਸਭ ਵਿਚ ਵੱਸਦਾ ਪਰਮਾਤਮਾ ਵੇਖੋ । ਪਾਣੀ, ਧਰਤੀ, ਜੰਗਲ, ਪਹਾੜ, ਪਾਤਾਲ—ਇਹਨਾਂ ਸਭਨਾਂ ਵਿਚ ਹੀ ਦਇਆ-ਦੇ-ਘਰ ਪ੍ਰਭੂ ਜੀ ਵੱਸ ਰਹੇ ਹਨ । ਅਣਦਿੱਸਦੇ ਤੇ ਦਿੱਸਦੇ ਸਾਰੇ ਹੀ ਜਗਤ ਵਿਚ ਭਗਵਾਨ ਮੌਜੂਦ ਹੈ । ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ ਉਹ ਪਰਮਾਤਮਾ ਨੂੰ (ਸਭ ਥਾਂ ਵੱਸਦਾ) ਪਛਾਣ ਲੈਂਦਾ ਹੈ ।੧੪।

**ਸਲੋਕੁ ॥ ਆਤਮੁ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ ॥ ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ ॥੧੫॥ ਪਉੜੀ ॥ ਅਮਾਵਿਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥ ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥ ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥ ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥ ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾਗਵਨ ॥ ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥ ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭੂ ਕਾ ਨਾਮੁ ॥ ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥ {ਪੰਨਾ ੩੦੦}**

**ਪਦ ਅਰਥ** :—ਸਲੋਕੁ :—ਆਤਮੁ—ਆਪਣੇ ਆਪ ਨੂੰ । ਗੁਰਮਤੀ—ਗੁਰੂ ਦੀ ਸਿੱਖਿਆ ਨਾਲ । ਸੰਤ ਪ੍ਰਸਾਦੀ—ਸੰਤ ਪ੍ਰਸਾਦਿ, ਗੁਰੂ ਦੀ ਕਿਰਪਾ ਨਾਲ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਚਿੰਦ—ਚਿੰਤਾ, ਫ਼ਿਕਰ ।੧੫।

**ਪਉੜੀ** :—ਅਮਾਵਸਿ—ਮੱਸਿਆ, ਜਿਸ ਰਾਤ ਚੰਦ ਬਿਲਕੁਲ ਨਹੀਂ ਦਿੱਸਦਾ । ਸੀਤਲੁ—ਠੰਢਾ । ਸਹਜ—ਆਤਮਕ ਅਡੋਲਤਾ । ਤਾ ਕੇ—ਉਸ ਦੇ । ਦੁਰਮਤਿ—ਭੈੜੀ ਮਤਿ । ਕੋ—ਦਾ । ਗਹੀ—ਫੜੀ । ਆਵਾ ਗਵਨ—ਆਉਣਾ ਜਾਣਾ, ਜਨਮ ਮਰਨ । ਕੁਟੰਬ ਸਿਉ—ਪਰਵਾਰ ਸਮੇਤ । ਰਵਨ—ਸਿਮਰਨ (ਨਾਲ) । ਤੇ—ਤੋਂ, ਪਾਸੋਂ । ਸੁਖ ਬਿਸ੍ਰਾਮ—ਸੁਖਾਂ-ਦਾ-ਟਿਕਾਣਾ ਪਰਮਾਤਮਾ ।੧੫।

**ਅਰਥ :—ਸਲੋਕੁ** :—ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਦੀ ਸਿੱਖਿਆ ਤੇ ਤੁਰ ਕੇ ਆਪਣੇ ਆਪ ਨੂੰ (ਆਪਣੇ ਮਨ ਨੂੰ) ਵੱਸ ਵਿਚ ਕੀਤਾ ਅਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ, ਗੁਰੂ ਦੀ ਕਿਰਪਾ ਨਾਲ ਉਸ ਦੇ ਸਾਰੇ ਡਰ ਦੂਰ ਹੋ ਗਏ ਅਤੇ ਹਰੇਕ ਕਿਸਮ ਦਾ ਚਿੰਤਾ-ਫ਼ਿਕਰ ਨਾਸ ਹੋ ਗਿਆ ।੧੫।

**ਪਉੜੀ** :—(ਹੇ ਭਾਈ !) ਜਿਸ ਮਨੁੱਖ ਨੂੰ ਸਤਿਗੁਰੂ ਨੇ ਸੰਤੋਖ ਬਖ਼ਸ਼ਿਆ ਉਸ ਦਾ ਆਤਮਾ ਸੁੱਖੀ ਹੋ ਗਿਆ, (ਗੁਰੂ ਦੀ ਕਿਰਪਾ ਨਾਲ) ਉਹ ਪਰਮਾਤਮਾ ਦੀ ਸੇਵਾ-ਭਗਤੀ ਵਿਚ ਲੱਗਾ (ਜਿਸ ਕਰਕੇ) ਉਸ ਦਾ ਮਨ ਉਸ ਦਾ ਹਿਰਦਾ ਠੰਢਾ-ਠਾਰ ਹੋ ਗਿਆ, ਉਸ ਦੇ ਅੰਦਰ ਸ਼ਾਂਤੀ ਤੇ ਆਤਮਕ ਅਡੋਲਤਾ ਪੈਦਾ ਹੋ ਗਈ ।

(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਿਆਂ ਅਨੇਕਾਂ ਵਿਕਾਰਾਂ (ਦੇ ਸੰਸਕਾਰਾਂ) ਦੇ ਬੰਧਨ ਟੁੱਟ ਜਾਂਦੇ ਹਨ (ਜੇਹੜਾ ਮਨੁੱਖ ਸਿਮਰਨ ਕਰਦਾ ਹੈ) ਉਸ ਦੇ ਸਾਰੇ ਕਾਰਜ ਰਾਸਿ ਆ ਜਾਂਦੇ ਹਨ, ਉਸ ਦੀ ਖੋਟੀ ਮਤਿ ਮੁੱਕ ਜਾਂਦੀ ਹੈ ਤੇ ਉਸ ਨੂੰ ਹਉਮੈ ਤੋਂ ਖ਼ਲਾਸੀ ਮਿਲ ਜਾਂਦੀ ਹੈ ।

(ਹੇ ਭਾਈ !) ਜਿਸ ਮਨੁੱਖ ਨੇ ਪਾਰਬ੍ਰਹਮ ਪਰਮੇਸਰ ਦਾ ਆਸਰਾ ਲਿਆ, ਉਸ ਦਾ ਜਨਮ ਮਰਨ (ਦਾ ਗੇੜ) ਮੁੱਕ ਜਾਂਦਾ ਹੈ । ਗੋਬਿੰਦ ਪ੍ਰਭੂ ਦੇ ਗੁਣ ਗਾਣ ਦੀ ਬਰਕਤਿ ਨਾਲ ਉਹ ਮਨੁੱਖ ਆਪਣੇ ਪਰਵਾਰ ਸਮੇਤ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।

(ਹੇ ਭਾਈ !) ਪਰਮਾਤਮਾ ਦੀ ਸੇਵਾ ਭਗਤੀ ਕਰਨੀ ਚਾਹੀਦੀ ਹੈ, ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ । ਹੇ ਨਾਨਕ ! ਸਾਰੇ ਸੁਖਾਂ ਦਾ ਮੂਲ ਉਹ ਪ੍ਰਭੂ ਪੂਰੇ ਗੁਰੂ ਦੀ ਰਾਹੀਂ ਮਿਲ ਪੈਂਦਾ ਹੈ ।੧੫।

**ਸਲੋਕੁ ॥ ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥ ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੬॥ ਪਉੜੀ ॥ ਪੂਰਨਮਾ ਪੂਰਨ ਪ੍ਰਭ ਏਕ ਕਰਣ ਕਾਰਣ ਸਮਰਥੁ ॥ ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ ॥ ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ ॥ ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ ॥ ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ ॥ ਸੰਤ ਸਹਾਈ ਸਰਨਿ ਜੋਗੁ ਆਠ ਪਹਰ ਨਮਸਕਾਰ ॥ ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥ ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ ॥੧੬॥ {ਪੰਨਾ ੩੦੦}**

**ਪਦ ਅਰਥ** :—ਸਲੋਕੁ :—ਪੂਰਨ—ਉਕਾਈ-ਹੀਣ ਜੀਵਨ ਵਾਲਾ । ਪ੍ਰਭ ਆਪਿ—ਪ੍ਰਭੂ ਨੇ ਆਪ । ਦਿਨੁ ਦਿਨੁ—ਦਿਨੋ ਦਿਨ । ਚੜੈ ਸਵਾਇਆ—ਵਧਦਾ ਹੈ, ਆਤਮਕ ਜੀਵਨ ਵਿਚ ਚਮਕਦਾ ਹੈ । ਘਾਟਿ—(ਆਤਮਕ ਜੀਵਨ ਵਿਚ) ਕਮੀ ।੧੬।

**ਪਉੜੀ** :—ਪੂਰਨਮਾ—ਪੂਰਨਮਾਸੀ, ਜਿਸ ਰਾਤ ਚੰਦ ਮੁਕੰਮਲ ਹੁੰਦਾ ਹੈ । ਕਰਣ ਕਾਰਣ—ਜਗਤ ਦਾ ਮੂਲ । ਸਮਰਥੁ—ਸਭ ਤਾਕਤਾਂ ਦਾ ਮਾਲਕ । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਜਾ ਕਾ—ਜਿਸ ਦਾ । ਨਿਧਾਨ—ਖ਼ਜ਼ਾਨਾ । ਗੁਰ—ਵੱਡਾ । ਅੰਤਰਜਾਮੀ—(ਹਰੇਕ ਦੇ) ਅੰਦਰ ਦੀ ਜਾਣਨ ਵਾਲਾ । ਸੁਜਾਨੁ—ਸਿਆਣਾ । ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਨਿੰਰਜਨ—{ਨਿਰ-ਅੰਜਨ । ਅੰਜਨ—ਮਾਇਆ ਦੀ ਕਾਲਖ} । ਸਭ ਬਿਧਿ—ਹਰੇਕ ਢੰਗ । ਸਰਨਿ ਜੋਗੁ—ਸਰਨ ਆਏ ਦੀ ਸਹਾਇਤਾ ਕਰਨ ਜੋਗਾ । ਅਕਥ—ਜਿਨ੍ਹਾਂ ਨੂੰ ਬਿਆਨ ਨਾਹ ਕੀਤਾ ਜਾ ਸਕੇ । ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ ।੧੬।

**ਅਰਥ** :—ਸਲੋਕੁ :—ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਨੇ ਆਪ ਮੁਕੰਮਲ ਜੀਵਨ ਵਾਲਾ ਬਣਾ ਦਿੱਤਾ ਉਹ ਪੂਰਨ ਮਨੁੱਖ ਕਦੇ (ਮਾਇਆ ਦੇ ਅਸਰ ਹੇਠ ਆ ਕੇ) ਨਹੀਂ ਡੋਲਦਾ, ਉਸ ਦਾ ਆਤਮਕ ਜੀਵਨ ਦਿਨੋ ਦਿਨ ਵਧੀਕ ਚਮਕਦਾ ਹੈ, ਉਸ ਦੇ ਆਤਮਕ ਜੀਵਨ ਵਿਚ ਕਦੇ ਕਮੀ ਨਹੀਂ ਹੁੰਦੀ ।੧੬।

**ਪਉੜੀ :—**ਸਿਰਫ਼ ਪਰਮਾਤਮਾ ਹੀ ਸਾਰੇ ਗੁਣਾਂ ਨਾਲ ਭਰਪੂਰ ਹੈ, ਸਾਰੇ ਜਗਤ ਦਾ ਮੂਲ ਹੈ ਤੇ ਸਾਰੀਆਂ ਤਾਕਤਾਂ ਦਾ ਮਾਲਕ ਹੈ । ਉਹ ਸਰਬ ਵਿਆਪਕ ਪ੍ਰਭੂ ਸਭ ਜੀਵਾਂ ਉਤੇ ਦਇਆਵਾਨ ਰਹਿੰਦਾ ਹੈ, ਸਭ ਜੀਵਾਂ ਉਤੇ ਉਸ (ਦੀ ਸਹਾਇਤਾ) ਦਾ ਹੱਥ ਹੈ ।

ਉਹ ਪਰਮਾਤਮਾ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਸਾਰੀ ਸ੍ਰਿਸ਼ਟੀ ਦਾ ਪਾਲਕ ਹੈ, ਸਭ ਤੋਂ ਵੱਡਾ ਹੈ, ਸਭ ਕੁਝ ਉਸੇ ਦਾ ਹੀ ਕੀਤਾ ਵਾਪਰਦਾ ਹੈ । ਪ੍ਰਭੂ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਸਿਆਣਾ ਹੈ, ਉਸ ਦਾ ਮੁਕੰਮਲ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।

(ਹੇ ਭਾਈ !) ਉਹ ਪਾਰਬ੍ਰਹਮ ਸਭ ਤੋਂ ਵੱਡਾ ਮਾਲਕ ਹੈ (ਜੀਵਾਂ ਦੇ ਭਲੇ ਦਾ) ਹਰੇਕ ਢੰਗ ਜਾਣਨ ਵਾਲਾ ਹੈ, ਸੰਤਾਂ ਦਾ ਰਾਖਾ ਹੈ, ਸਰਨ ਆਏ ਦੀ ਸਹਾਇਤਾ ਕਰਨ ਜੋਗਾ ਹੈ—ਉਸ ਪਰਮਾਤਮਾ ਨੂੰ ਅੱਠੇ ਪਹਰ ਨਮਸਕਾਰ ਕਰ ।

ਹੇ ਨਾਨਕ ! ਪਰਮਾਤਮਾ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ, ਉਸ ਦਾ ਸਹੀ ਸਰੂਪ ਸਮਝਿਆ ਨਹੀਂ ਜਾ ਸਕਦਾ । ਉਸ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰ । ਉਹ ਪਰਮਾਤਮਾ (ਵਿਕਾਰਾਂ ਵਿਚ) ਡਿੱਗੇ ਬੰਦਿਆਂ ਨੂੰ (ਵਿਕਾਰਾਂ ਤੋਂ) ਬਚਾਣ ਵਾਲਾ ਹੈ, ਉਹ ਨਿਖਸਮਿਆਂ ਦਾ ਖਸਮ ਹੈ, ਉਸ ਦਾ ਆਸਰਾ ਲੈ ।੧੬।

## "ਥਿਤੀ ਗਉੜੀ ਮਹਲਾ ੫"

**ਸਲੋਕੁ ॥ ਦੁਖ ਬਿਨਸੇ ਸਹਸਾ ਗਇਓ, ਸਰਨਿ ਗਹੀ ਹਰਿ ਰਾਇ ॥ ਮਨਿ ਚਿੰਦੇ ਫਲ ਪਾਇਆ, ਨਾਨਕ ਹਰਿ ਗੁਨ ਗਾਇ ॥੧੭॥ {ਪੰਨਾ ੩੦੦}**

**ਪਦ ਅਰਥ** :—ਬਿਨਸੇ—ਨਾਸ ਹੋ ਗਏ । ਸਹਸਾ—ਸਹਮ । ਗਹੀ—ਫੜੀ । ਹਰਿ ਰਾਇ—ਪ੍ਰਭੂ ਪਾਤਿਸ਼ਾਹ । ਮਨਿ—ਮਨ ਵਿਚ । ਚਿੰਦੇ—ਚਿਤਵੇ ਹੋਏ । ਨਾਨਕ—ਹੇ ਨਾਨਕ ! ਗਾਇ—ਗਾ ਕੇ ।

**ਅਰਥ** :—ਹੇ ਨਾਨਕ ! (ਜਿਸ ਮਨੁੱਖ ਨੇ) ਪ੍ਰਭੂ ਪਾਤਿਸ਼ਾਹ ਦਾ ਆਸਰਾ ਲਿਆ, (ਉਸ ਦੇ) ਸਾਰੇ ਦੁੱਖ ਨਾਸ ਹੋ ਗਏ, (ਉਸ ਦੇ ਅੰਦਰੋਂ ਹਰੇਕ ਕਿਸਮ ਦਾ) ਸਹਮ ਦੂਰ ਹੋ ਗਿਆ । ਪਰਮਾਤਮਾ ਦੇ ਗੁਣ ਗਾ ਕੇ (ਉਸ ਨੇ ਆਪਣੇ) ਮਨ ਵਿਚ ਚਿਤਵੇ ਹੋਏ ਸਾਰੇ ਹੀ ਫਲ ਹਾਸਲ ਕਰ ਲਏ ।੧੭।

**ਪਉੜੀ ॥ ਕੋਈ ਗਾਵੈ ਕੋ ਸੁਣੈ, ਕੋਈ ਕਰੈ ਬੀਚਾਰੁ ॥ ਕੋ ਉਪਦੇਸੈ ਕੋ ਦ੍ਰਿੜੈ, ਤਿਸ ਕਾ ਹੋਇ ਉਧਾਰੁ ॥ ਕਿਲਬਿਖ ਕਾਟੈ ਹੋਇ ਨਿਰਮਲਾ, ਜਨਮ ਜਨਮ ਮਲੁ ਜਾਇ ॥ ਹਲਤਿ ਪਲਤਿ ਮੁਖੁ ਊਜਲਾ, ਨਹ ਪੋਹੈ ਤਿਸੁ ਮਾਇ ॥ {ਪੰਨਾ ੩੦੦}**

**ਪਦ ਅਰਥ** :—ਕੋਈ—ਜਿਹੜਾ ਕੋਈ ਮਨੁੱਖ । ਕੋ—ਜਿਹੜਾ ਕੋਈ ਮਨੁੱਖ । ਬੀਚਾਰੁ—(ਪਰਮਾਤਮਾ ਦੇ ਗੁਣਾਂ ਦੀ) ਵਿਚਾਰ । ਉਪਦੇਸੈ—ਹੋਰਨਾਂ ਨੂੰ ਉਪਦੇਸ਼ ਕਰਦਾ ਹੈ । ਦ੍ਰਿੜੈ—(ਆਪਣੇ ਮਨ ਵਿਚ) ਪੱਕਾ ਕਰਦਾ ਹੈ । ਤਿਸ ਕਾ—{ਲਫ਼ਜ਼ 'ਤਿਸ' ਦਾ ਅਖ਼ੀਰਲਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਉਧਾਰੁ—(ਪਾਪਾਂ, ਕਿਲਬਿਖਾਂ ਤੋਂ) ਬਚਾਉ । ਕਿਲਬਿਖ—ਪਾਪ । ਕਾਟੈ—ਕੱਟ ਲੈਂਦਾ ਹੈ । ਨਿਰਮਲਾ—ਪਵਿਤ੍ਰ (ਜੀਵਨ ਵਾਲਾ) । ਮਲੁ—(ਕੀਤੇ ਵਿਕਾਰਾਂ ਦੀ) ਮੈਲ । ਜਾਇ—ਦੂਰ ਹੋ ਜਾਂਦੀ ਹੈ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਊਜਲ—ਰੌਸ਼ਨ । ਪੋਹੈ—ਆਪਣਾ ਜ਼ੋਰ ਪਾ ਸਕਦੀ । ਮਾਇ—ਮਾਇਆ ।

**ਅਰਥ** :—ਜਿਹੜਾ ਕੋਈ ਮਨੁੱਖ (ਪਰਮਾਤਮਾ ਦੇ ਗੁਣ) ਗਾਂਦਾ ਹੈ, ਜਿਹੜਾ ਕੋਈ ਮਨੁੱਖ (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣਦਾ ਹੈ, ਜਿਹੜਾ ਕੋਈ ਮਨੁੱਖ (ਪਰਮਾਤਮਾ ਦੇ ਗੁਣਾਂ ਨੂੰ ਆਪਣੇ) ਮਨ ਵਿੱਚ ਵਸਾਂਦਾ ਹੈ, ਜੇਹੜਾ ਕੋਈ ਮਨੁੱਖ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦਾ ਹੋਰਨਾਂ ਨੂੰ) ਉਪਦੇਸ਼ ਕਰਦਾ ਹੈ (ਤੇ ਆਪ ਭੀ ਉਸ ਸਿਫ਼ਤਿ-ਸਾਲਾਹ ਨੂੰ ਆਪਣੇ ਮਨ ਵਿਚ) ਪੱਕੀ ਕਰਕੇ ਟਿਕਾਂਦਾ ਹੈ, ਉਸ ਮਨੁੱਖ ਦਾ ਵਿਕਾਰਾਂ ਤੋਂ ਬਚਾਉ ਹੋ ਜਾਂਦਾ ਹੈ । ਉਹ ਮਨੁੱਖ (ਆਪਣੇ ਅੰਦਰੋਂ) ਵਿਕਾਰ ਕੱਟ ਲੈਂਦਾ ਹੈ; ਉਸ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ; ਅਨੇਕਾਂ ਜਨਮਾਂ (ਦੇ ਕੀਤੇ ਹੋਏ ਵਿਕਾਰਾਂ) ਦੀ ਮੈਲ (ਉਸ ਦੇ ਅੰਦਰੋਂ) ਦੂਰ ਹੋ ਜਾਂਦੀ ਹੈ । ਇਸ ਲੋਕ ਵਿਚ (ਭੀ ਉਸ ਦਾ) ਮੂੰਹ ਰੌਸ਼ਨ ਰਹਿੰਦਾ ਹੈ (ਕਿਉਂਕਿ) ਮਾਇਆ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ ।

**ਸੋ ਸੁਰਤਾ ਸੋ ਬੈਸਨੋ, ਸੋ ਗਿਆਨੀ ਧਨਵੰਤੁ ॥ ਸੋ ਸੂਰਾ ਕੁਲਵੰਤੁ ਸੋਇ, ਜਿਨਿ ਭਜਿਆ ਭਗਵੰਤੁ ॥ ਖਤ੍ਰੀ ਬ੍ਰਾਹਮਣ ਸੂਦੁ ਵੈਸੁ, ਉਧਰੈ ਸਿਮਰਿ ਚੰਡਾਲੁ ॥ ਜਿਨਿ ਜਾਨਿਓ ਪ੍ਰਭੁ ਆਪਨਾ, ਨਾਨਕੁ ਤਿਸਹਿ ਰਵਾਲ ॥੧੭॥ {ਪੰਨਾ ੩੦੦}**

**ਪਦ ਅਰਥ** :—ਸੁਰਤਾ—ਜਿਸ ਨੇ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਹੋਈ ਹੈ । ਬੈਸਨੋ—ਸੁੱਚੇ ਆਚਰਨ ਵਾਲਾ ਭਗਤ । ਗਿਆਨੀ—ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਵਾਲਾ । ਸੂਰਾ—(ਵਿਕਾਰਾਂ ਦਾ ਟਾਕਰਾ ਕਰ ਸਕਣ ਵਾਲਾ) ਸੂਰਮਾ । ਕੁਲਵੰਤੁ—ਉੱਚੀ ਕੁਲ ਵਾਲਾ । ਜਿਨਿ—ਜਿਸ (ਮਨੁੱਖ ਨੇ) । ਭਗਵੰਤੁ—ਭਗਵਾਨ । ਸੂਦੁ—ਸ਼ੂਦਰ । ਉਧਰੈ—(ਵਿਕਾਰਾਂ ਤੋਂ) ਬਚ ਜਾਂਦਾ ਹੈ । ਸਿਮਰਿ—ਸਿਮਰ ਕੇ । ਜਾਨਿਓ—ਡੂੰਘੀ ਸਾਂਝ ਪਾਈ । ਤਿਸਹਿ ਰਵਾਲ—ਉਸ ਦੀ ਚਰਨ-ਧੂੜ (ਮੰਗਦਾ ਹੈ) ।

**ਅਰਥ** :—(ਹੇ ਭਾਈ !) ਜਿਸ (ਮਨੁੱਖ) ਨੇ ਭਗਵਾਨ ਦਾ ਭਜਨ ਕੀਤਾ ਹੈ, ਉਹੀ ਉੱਚੀ ਕੁਲ ਵਾਲਾ ਹੈ; ਉਹ (ਵਿਕਾਰਾਂ ਦਾ ਟਾਕਰਾ ਕਰ ਸਕਣ ਵਾਲਾ ਅਸਲ) ਸੂਰਮਾ ਹੈ; ਉਹ (ਅਸਲ) ਧਨਾਢ ਹੈ; ਉਹ ਪਰਮਾਤਮਾ ਨਾਲ ਡੂੰਘੀ ਸਾਂਝ ਵਾਲਾ ਹੈ; ਉਹ ਸੁੱਚੇ ਆਚਰਨ ਵਾਲਾ ਹੈ; ਉਹ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਣ ਵਾਲਾ ਹੈ ।

(ਹੇ ਭਾਈ ! ਕੋਈ) ਖੱਤਰੀ (ਹੋਵੇ, ਕੋਈ) ਬ੍ਰਾਹਮਣ (ਹੋਵੇ; ਕੋਈ) ਸ਼ੂਦਰ (ਹੋਵੇ; ਕੋਈ) ਵੈਸ਼ (ਹੋਵੇ; ਕੋਈ) ਚੰਡਾਲ (ਹੋਵੇ; ਕਿਸੇ ਭੀ ਵਰਨ ਦਾ ਹੋਵੇ; ਪਰਮਾਤਮਾ ਦਾ ਨਾਮ) ਸਿਮਰ ਕੇ (ਉਹ ਵਿਕਾਰਾਂ ਤੋਂ) ਬਚ ਜਾਂਦਾ ਹੈ । ਜਿਸ (ਭੀ ਮਨੁੱਖ) ਨੇ ਆਪਣੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਹੈ, ਨਾਨਕ ਉਸ ਦੇ ਚਰਨਾਂ ਦੀ ਧੂੜ (ਮੰਗਦਾ ਹੈ) ।੧੨।

## ਗਉੜੀ ਕੀ ਵਾਰ ਮਹਲਾ ੪

### ਵਾਰ ਦਾ ਭਾਵ

### ਪਉੜੀ-ਵਾਰ—

੧. ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਇਕ ਸੋਹਣੀ ਸੁੰਦਰ ਕਾਰ ਹੈ । ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਇਹ ਕਾਰ ਕਰਦਾ ਹੈ, ਉਹ ਪ੍ਰਭੂ ਦੇ ਨਾਮ ਵਿਚ ਲੀਨ ਰਹਿ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।

੨. ਜੋ ਮਨੁੱਖ ਇਕ-ਮਨ ਹੋ ਕੇ ਨਾਮ ਸਿਮਰਦੇ ਹਨ; ਉਹਨਾਂ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਰਨ ।

੩. ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਦਾ ਸਿਮਰਨ ਕਰਦਿਆਂ ਮਨੁੱਖ ਨੂੰ ਇਹ ਯਕੀਨ ਬਣਦਾ ਜਾਂਦਾ ਹੈ ਕਿ ਪ੍ਰਭੂ ਸਿਰ ਉਤੇ ਰਾਖਾ ਹੈ, ਸਭ ਕੁਝ ਉਸੇ ਦੀ ਰਜ਼ਾ ਵਿਚ ਹੋ ਰਿਹਾ ਹੈ । ਇਸ ਸ਼ਰਧਾ ਦੇ ਬਣਿਆਂ ਮਨੁੱਖ ਦੇ ਚਿੰਤਾ-ਝੋਰੇ ਨਾਸ ਹੋ ਜਾਂਦੇ ਹਨ ।

੪. ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦਾ ਸਿਮਰਨ ਕੀਤਿਆਂ ਇਹ ਸਮਝ ਆ ਜਾਂਦੀ ਹੈ ਕਿ ਸਭ ਕੁਝ ਕਰਨ ਦੇ ਸਮਰੱਥ ਪਰਮਾਤਮਾ ਜਗਤ ਦਾ ਪ੍ਰਬੰਧ ਚਲਾਣ ਵਿਚ ਕੋਈ ਉਕਾਈ ਨਹੀਂ ਖਾਂਦਾ, ਜੋ ਕੁਝ ਕਰਦਾ ਹੈ ਜੀਵਾਂ ਦੇ ਭਲੇ ਲਈ ਕਰਦਾ ਹੈ । ਇਸ ਤਰ੍ਹਾਂ ਬੰਦਗੀ ਕਰਨ ਵਾਲੇ ਦੇ ਸਾਰੇ ਦੁੱਖ ਤੇ ਝੋਰੇ ਮਿਟ ਜਾਂਦੇ ਹਨ ।

੫. ਸਤਿਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਜਿਉਂ ਜਿਉਂ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਪ੍ਰਭੂ ਉਸ ਨੂੰ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ, ਤੇ ਇਸ ਪਿਆਰ ਦੀ ਖਿੱਚ ਨਾਲ ਉਹ ਪ੍ਰਭੂ ਵਿਚ ਆਪਾ ਲੀਨ ਕਰ ਦੇਂਦਾ ਹੈ ।

੬. ਨਾਮ ਸਿਮਰਨ ਦੀ ਬਰਕਤਿ ਨਾਲ ਮਨੁੱਖ ਨੂੰ ਮੌਤ ਦਾ ਡਰ ਨਹੀਂ ਪੋਹ ਸਕਦਾ, ਤੇ ਉਹ ਸਦਾ ਖਿੜੇ ਮੱਥੇ ਹੀ ਰਹਿੰਦਾ ਹੈ, ਪਰ ਜਿਸ ਦੇ ਅੰਦਰ ਨਿਰੀ ਮਾਇਆ ਦੀ ਲਗਨ ਹੈ, ਉਹਦੇ ਮਨ ਵਿਚ ਕੂੜ ਕਪਟ ਹੋਣ ਕਰਕੇ ਉਸ ਦਾ ਚਿਹਰਾ ਭਰਿਸ਼ਟਿਆ ਰਹਿੰਦਾ ਹੈ ।

੭. ਗੁਰੂ ਦੀ ਸਰਨ ਪੈ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਮਨੁੱਖ ਦੇ ਪਿਛਲੇ ਔਗੁਣ ਸੁਤੇ ਹੀ ਦੂਰ ਹੋ ਜਾਂਦੇ ਹਨ, ਕੋਈ ਖ਼ਾਸ ਉਚੇਚ ਨਹੀਂ ਕਰਨਾ ਪੈਂਦਾ ।

੮. ਜਿਸ ਮਨੁੱਖ ਉਤੇ ਗੁਰੂ ਮਿਹਰ ਕਰਦਾ ਹੈ, ਉਸ ਨੂੰ ਪਰਮਾਤਮਾ ਮਿਲਦਾ ਹੈ, ਕਿਉਂਕਿ ਪੰਜੇ ਕਾਮਾਦਿਕਾਂ ਨੂੰ ਵੱਸ ਕਰਨ ਕਰਕੇ ਗੁਰੂ ਤੇ ਪਰਮਾਤਮਾ ਇੱਕ-ਰੂਪ ਹਨ । ਜੋ ਮਨੁੱਖ ਗੁਰੂ ਦੀ ਸ਼ਰਨ ਪੈਣ ਦੇ ਥਾਂ ਆਪਣੇ ਆਪ ਨੂੰ ਵੱਡਾ ਅਖਵਾਂਦੇ ਹਨ, ਉਹਨਾਂ ਭਰਿਸ਼ਟਿਆਂ ਹੋਇਆਂ ਨੂੰ ਸਦਾ ਫਿਟਕਾਰਾਂ ਹੀ ਪੈਂਦੀਆਂ ਹਨ ।

੯. ਪੂਰੇ ਸਤਿਗੁਰੂ ਦੀ ਬਾਣੀ ਤਾਂ 'ਸਤਿ ਸਰੂਪ' ਹੈ, ਇਸ ਬਾਣੀ ਦਾ ਆਸਰਾ ਲੈ ਕੇ 'ਸਤਿ ਸਰੂਪ' ਹੀ ਬਣ ਜਾਈਦਾ ਹੈ । ਪਰ ਜੋ ਅੰਦਰੋਂ ਹੋਰ ਤੇ ਬਾਹਰੋਂ ਹੋਰ ਮਨੁੱਖ ਗੁਰੂ ਦੀ ਰੀਸ ਕਰ ਕੇ 'ਕਚੁ ਪਿਚੁ' ਬੋਲਦੇ ਹਨ, ਉਹਨਾਂ ਦਾ ਪਾਜ ਖੁਲ੍ਹ ਜਾਂਦਾ ਹੈ, ਕਿਉਂਕਿ ਉਹ ਤਾਂ ਮਾਇਆ ਦੀ ਖ਼ਾਤਰ ਹੀ ਝਖਾਂ ਮਰਦੇ ਹਨ ।

੧੦. ਤੇ, ਜੋ ਮਨੁੱਖ ਪ੍ਰਭੂ ਨੂੰ ਵਿਸਾਰ ਕੇ ਹੋਰ ਪਾਸੇ ਮਾਇਆ ਆਦਿਕ ਵਿਚ ਚਿੱਤ ਜੋੜਦੇ ਹਨ ਉਹ ਕੂੜ ਦੇ ਵਪਾਰੀ ਹਨ । ਉਹਨਾਂ ਦੀ ਕੋਈ ਪਾਂਇਆਂ ਨਹੀਂ, ਓਹ ਮੂਰਖ ਖ਼ੁਆਰ ਹੀ ਹੁੰਦੇ ਹਨ ।

੧੧. ਬੜੇ ਵਿਰਲੇ ਹਨ ਉਹ ਜੋ ਇਕ-ਮਨ ਹੋ ਕੇ ਨਾਮ ਸਿਮਰਦੇ ਹਨ, ਉਹਨਾਂ ਦਾ ਆਸਰਾ ਲੈ ਕੇ ਹੋਰ ਭੀ ਤਰ ਜਾਂਦੇ ਹਨ । ਪਰ ਜਿਨ੍ਹਾਂ ਨੂੰ ਨਿਰਾ ਖਾਣ ਪੀਣ ਪਹਿਨਣ ਦਾ ਚਸਕਾ ਹੈ, ਉਹ ਕੋਹੜ ਦੇ ਮਾਰੇ ਹੋਏ ਸਾਹਮਣੇ ਤਾਂ ਮਿੱਠੀਆਂ ਗੱਲਾਂ ਕਰਦੇ ਹਨ, ਪਰ ਪਿਛੋਂ ਰੱਜ ਕੇ ਨਿੰਦਾ ਕਰਦੇ ਹਨ, ਅਜੇਹੇ ਖੋਟੇ ਬੰਦੇ ਰੱਬ ਤੋਂ ਦੂਰ ਵਿੱਛੜੇ ਪਏ ਹਨ ।

੧੨. ਪ੍ਰਭੂ ਦੀ ਬੰਦਗੀ ਕਰਨ ਵਾਲੇ ਸੰਤ-ਜਨ ਤਾਂ ਸਾਰੇ ਜਗਤ ਵਿਚ ਸੋਭਾ ਪਾਂਦੇ ਹਨ । ਪਰ ਜੋ ਮੂਰਖ ਉਹਨਾਂ ਨਾਲ ਵੈਰ ਬਣਾ ਲੈਂਦੇ ਹਨ, ਉਹ ਕਦੇ ਸੁਖੀ ਨਹੀਂ ਹੁੰਦੇ, ਨਿਰਵੈਰ ਨਾਲ ਵੈਰ ਕਰਦੇ ਹਨ, ਅਹੰਕਾਰ ਤੇ ਈਰਖਾ ਦੀ ਅੱਗ ਵਿਚ ਸੜਦੇ ਹਨ । ਅਜੇਹੇ ਬੰਦੇ ਮੁੱਢੋਂ ਵੱਢੇ ਹੋਏ ਰੁੱਖ ਵਾਂਗ ਹਨ ਜਿਸ ਦੇ ਟਾਹਣੇ ਆਪੇ ਸੁੱਕ ਜਾਂਦੇ ਹਨ । ਇਹਨਾਂ ਗੁਰ-ਨਿੰਦਕਾਂ ਦੇ ਅੰਦਰ ਭੀ ਕੋਈ ਗੁਣ ਮੌਲ ਨਹੀਂ ਸਕਦਾ ।

੧੩. ਜ਼ਿੰਦਗੀ ਦੇ ਸਫ਼ਰ ਵਿਚ ਜਿਨ੍ਹਾਂ ਮਨੁੱਖਾਂ ਦੇ ਪਾਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ-ਰੂਪ ਰਾਹਦਾਰੀ ਹੈ, ਉਹਨਾਂ ਦੇ ਰਾਹ ਵਿਚ ਕਾਮਾਦਿਕ ਵਿਕਾਰ ਰੋਕ ਨਹੀਂ ਪਾ ਸਕਦੇ, ਕਿਉਂਕਿ ਉਹਨਾਂ ਨੂੰ ਪਰਮਾਤਮਾ ਦਾ ਤਾਣ-ਤਕੀਆ ਹੁੰਦਾ ਹੈ ਪਰ ਇਹ ਦਾਤਿ ਸਤਿਗੁਰੂ ਤੋਂ ਹੀ ਮਿਲਦੀ ਹੈ ।

੧੪. ਇਹ ਜਗਤ, ਮਾਨੋ, ਵਪਾਰ ਦੀ ਮੰਡੀ ਹੈ, ਪਰਮਾਤਮਾ-ਸ਼ਾਹ ਨੇ ਜੀਵਾਂ ਨੂੰ ਏਥੇ ਵਣਜ ਕਰਨ ਭੇਜਿਆ ਹੈ । ਜੋ ਮਨੁੱਖ ਪ੍ਰਭੂ ਦੇ ਨਾਮ ਤੇ ਸਿਫ਼ਤਿ-ਸਾਲਾਹ ਦਾ ਵਪਾਰ ਕਰਦੇ ਹਨ ਉਹ ਸੁਰਖ਼ਰੂ ਹੋ ਕੇ ਉਸ ਪਾਸ ਅੱਪੜਦੇ ਹਨ ਪਰ ਇਹ ਵਪਾਰ ਸਤਿਗੁਰੂ ਦਾ ਆਸਰਾ ਲਿਆਂ ਹੀ ਹੋ ਸਕਦਾ ਹੈ ।

੧੫. ਪਰ ਇਹ 'ਨਾਮ'-ਵਪਾਰ ਕਿਤੇ ਬਾਹਰ ਜੰਗਲਾਂ ਵਿਚ ਜਾ ਕੇ ਨਹੀਂ ਕਰਨਾ, ਇਹ ਮੂਰਖਾਂ ਵਾਲੀ ਭਟਕਣਾ ਹੈ । ਇਹ ਮਨੁੱਖਾ-ਸਰੀਰ, ਮਾਨੋ, ਇਕ ਕਿਲ੍ਹਾ ਹੈ ਤੇ ਇਸ ਦੇ ਅੰਦਰ ਹੀ, ਮਾਨੋ, ਬਜ਼ਾਰ ਬਣੇ ਪਏ ਹਨ । ਮਨ ਨੂੰ ਗੁਰੂ ਦੀ ਸਹੈਤਾ ਨਾਲ ਅੰਦਰ ਵਲ ਹੀ ਮੋੜ ਕੇ ਪਰਮਾਤਮਾ ਦੇ ਨਾਮ ਤੇ ਸਿਫ਼ਤਿ-ਸਾਲਾਹ ਰੂਪ ਹੀਰੇ ਮੋਤੀਆਂ ਦਾ ਵਣਜ ਕਰਨਾ ਹੈ ।

੧੬. ਇਹ ਮਨੁੱਖਾ-ਸਰੀਰ ਹੀ 'ਧਰਮ' ਕਮਾਣ ਦੀ ਥਾਂ ਹੈ; ਇਸ ਵਿਚ ਮਾਨੋ, ਗੁੱਝੇ ਲਾਲ ਲੁਕੇ ਪਏ ਹਨ । ਜੋ ਮਨੁੱਖ ਸਤਿਗੁਰੂ ਦੀ ਸ਼ਰਨੀ ਪੈਂਦਾ ਹੈ, ਉਸ ਨੂੰ ਇਹ ਲਾਲ ਲੱਭਣ ਦੀ ਜਾਚ ਆ ਜਾਂਦੀ ਹੈ । ਫਿਰ ਜਿਉਂ ਜਿਉਂ ਉਹ ਨਾਮ ਸਿਮਰਦਾ ਹੈ ਉਸ ਨੂੰ ਹਰ ਥਾਂ ਤਾਣੇ-ਪੇਟੇ ਵਾਂਗ ਉਣਿਆ ਪ੍ਰੋਤਾ ਹੋਇਆ ਪਰਮਾਤਮਾ ਦਿੱਸਦਾ ਹੈ ।

੧੭. ਗੁਰੂ ਦੀ ਸ਼ਰਨ ਪਿਆਂ, ਗੁਰੂ ਦਾ ਦੀਦਾਰ ਕੀਤਿਆਂ, ਮਨ ਵਿਚ ਹੌਸਲਾ ਪੈਦਾ ਹੋ ਕੇ ਮਨੁੱਖ ਕਾਮਾਦਿਕ ਡਾਕੂਆਂ ਦਾ ਟਾਕਰਾ ਕਰਨ-ਜੋਗਾ ਹੋ ਜਾਂਦਾ ਹੈ, ਕਿਉਂਕਿ ਗੁਰੂ ਆਪ ਆਪਣੇ ਅੰਦਰੋਂ ਇਹਨਾਂ ਕਾਮਾਦਿਕਾਂ ਨੂੰ ਮਾਰ ਮੁਕਾ ਕੇ ਪਰਮਾਤਮਾ ਦਾ ਰੂਪ ਹੋ ਚੁਕਾ ਹੈ । ਗੁਰੂ ਦੇ ਸਨਮੁਖ ਹੋਇਆਂ ਹੀ ਇਹ ਬਾਜ਼ੀ ਜਿੱਤੀ ਜਾ ਸਕਦੀ ਹੈ ।

੧੮. ਸਤਿਗੁਰੂ ਦੇ ਦੱਸੇ ਹੋਏ ਰਾਹ ਤੇ ਤੁਰ ਕੇ ਜੋ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦੇ ਮਨ ਵਿਚ ਸਿਮਰਨ ਦੇ ਆਨੰਦ ਦਾ ਇਤਨਾ ਡੂੰਘਾ ਅਸਰ ਪੈਂਦਾ ਹੈ ਕਿ ਦੁਨੀਆ ਵਾਲੇ ਸਾਰੇ ਸੁਆਦ ਇਸ ਦੇ ਸਾਹਮਣੇ ਫਿੱਕੇ ਜਾਪਦੇ ਹਨ, ਸੋ ਉਹ ਉਹਨਾਂ ਰਸਾਂ ਵਲ ਮੂੰਹ ਨਹੀਂ ਕਰਦਾ । ਉਂਞ ਇਸ ਆਤਮਕ ਆਨੰਦ ਦਾ ਸਰੂਪ ਲਫ਼ਜ਼ਾਂ ਦੀ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ, ਗੁੰਗੇ ਦੇ ਮਿਠਿਆਈ ਖਾਣ ਵਾਂਗ ਹੀ ਹੈ ।

੧੯. ਜੋ ਮਨੁੱਖ ਪ੍ਰਭੂ ਦਾ ਨਾਮ ਸਿਮਰਦੇ ਹਨ, ਪ੍ਰਭੂ ਆਪ ਰਾਖਾ ਹੋ ਕੇ ਉਹਨਾਂ ਨੂੰ ਵਿਕਾਰਾਂ ਵਲੋਂ ਬਚਾਂਦਾ ਹੈ ਕਿਉਂਕਿ 'ਤੂੰ, ਤੂੰ' ਕਰਦਿਆਂ ਕਰਦਿਆਂ ਉਹ ਆਪਣੀ 'ਮੈਂ' ਨੂੰ 'ਤੂੰ' ਵਿਚ ਹੀ ਮੁਕਾ ਦੇਂਦੇ ਹਨ । ਪਰ ਬੰਦਗੀ ਤੋਂ ਖੁੰਝੇ ਹੋਏ ਆਪ-ਹੁਦਰੇ ਮਨੁੱਖ ਭਟਕਦੇ ਹਨ ਤੇ ਸ਼ਰਾਬੀਆਂ ਵਾਂਗ ਊਲ-ਜਲੂਲ ਬੋਲਦੇ ਹਨ ।

੨੦. ਜਿਉਂ ਜਿਉਂ ਸਿਫ਼ਤਿ-ਸਾਲਾਹ ਵਿਚ ਮਨ ਭਿੱਜਦਾ ਹੈ, ਸਿਮਰਨ ਵਲ ਹੋਰ ਵਧੀਕ ਖਿੱਚ ਬਣਦੀ ਜਾਂਦੀ ਹੈ, ਇਥੋਂ ਤਕ ਕਿ ਦੁਨੀਆਵੀ ਰਸ ਇੰਦ੍ਰਿਆਂ ਨੂੰ ਆਪਣੇ ਪਾਸੇ ਖਿੱਚ ਹੀ ਨਹੀਂ ਸਕਦੇ, ਐਸੇ ਮਨੁੱਖ ਲੋਕ ਪਰਲੋਕ ਦੋਹੀਂ ਥਾਈਂ 'ਸ਼ਾਬਾਸ਼ੇ' ਖੱਟਦੇ ਹਨ ।

੨੧. ਸਿਮਰਨ ਕਰਦਿਆਂ ਕਰਦਿਆਂ ਉਹਨਾਂ ਦਾ ਪਰਮਾਤਮਾ ਨਾਲ ਇਤਨਾ ਪਿਆਰ ਬਣ ਜਾਂਦਾ ਹੈ ਕਿ ਉਹ ਸੁੱਤੇ ਜਾਗਦੇ ਹਰ ਵੇਲੇ ਉਸ ਦੀ ਯਾਦ ਵਿਚ ਮਸਤ ਰਹਿੰਦੇ ਹਨ, ਇਹ ਪਿਆਰ ਕਦੇ ਭੀ ਫਿੱਕਾ ਨਹੀਂ ਪੈਂਦਾ । ਇਸ ਵਿੱਚ ਸ਼ੱਕ ਨਹੀਂ ਕਿ ਅਜੇਹੇ ਉਚੇ ਪਿਆਰ ਵਾਲੇ ਬੰਦੇ ਹੁੰਦੇ ਵਿਰਲੇ ਵਿਰਲੇ ਹੀ ਹਨ ।

੨੨. ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਸਿਮਰਨ ਤੇ ਪਰਮਾਤਮਾ ਦੀ ਭਾਲ ਕਰਦਾ ਹੈ, ਉਸ ਨੂੰ ਆਪਣੇ ਅੰਦਰੋਂ ਹੀ ਪ੍ਰਭੂ ਲੱਭ ਪੈਂਦਾ ਹੈ, ਉਸ ਦਾ ਮੌਤ ਦਾ ਡਰ ਭੀ ਮੁੱਕ ਜਾਂਦਾ ਹੈ, ਕਿਉਂਕਿ ਉਹ ਆਪਣਾ ਆਪ ਪਰਮਾਤਮਾ ਨਾਲ ਇਕ-ਮਿਕ ਕਰ ਲੈਂਦਾ ਹੈ ।

੨੩. ਜਿਉਂ ਜਿਉਂ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਤਿਉਂ ਤਿਉਂ ਉਸ ਨੂੰ ਪ੍ਰਭੂ ਦੀਆਂ ਵਡਿਆਈਆਂ ਪ੍ਰਤੱਖ ਤੌਰ ਤੇ ਉਸ ਦੀ ਬਣਾਈ ਹੋਈ ਕੁਦਰਤ ਵਿਚ ਦਿੱਸ ਪੈਂਦੀਆਂ ਹਨ । ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਉਸ ਮਨੁੱਖ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ ।

੨੪. ਸਭ ਜੀਵਾਂ ਦੇ ਅੰਦਰ, ਮਾਇਆ ਦੇ ਪ੍ਰਭਾਵ ਦੇ ਕਾਰਨ, ਚਿੰਤਾ ਆਦਿਕ ਦੇ ਫੁਰਨੇ ਉਠਦੇ ਰਹਿੰਦੇ ਹਨ । ਪਰ ਜੋ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਸਿਮਰਨ ਕਰਦੇ ਹਨ ਉਹਨਾਂ ਨੂੰ ਹਰ ਥਾਂ ਪ੍ਰਭੂ ਦੇ ਕੀਤੇ ਚੋਜ ਦਿੱਸਦੇ ਹਨ, ਇਸ ਲਈ ਮਾਇਆ ਦਾ ਕੋਈ ਅਡੰਬਰ ਉਹਨਾਂ ਨੂੰ ਪ੍ਰਭੂ ਦੀ ਯਾਦ ਵਲੋਂ ਥਿੜਕਾ ਨਹੀਂ ਸਕਦਾ ।

੨੫. ਜੋ ਮਨੁੱਖ ਗੁਰੂ ਦਾ ਉਪਦੇਸ਼ ਗਹੁ ਨਾਲ ਸੁਣ ਕੇ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ, ਉਸ ਦੇ ਪਾਪ ਵਿਕਾਰ ਦੂਰ ਹੋ ਜਾਂਦੇ ਹਨ, ਉਸ ਦਾ ਚਿਹਰਾ ਖਿੜ ਆਉਂਦਾ ਹੈ । ਇਹ ਰਸਤਾ ਨਿਰਾਲਾ ਹੀ ਜਾਪਦਾ ਹੈ ਪਰ ਇਹ ਸੱਚ ਹੈ ਕਿ ਸਤਿਗੁਰੂ ਦੀ ਹੀ ਸਿੱਖਿਆ ਸੁਣ ਕੇ ਮਨ ਪਰਮਾਤਮਾ ਦੇ ਪਿਆਰ ਵਿਚ ਭਿੱਜ ਸਕਦਾ ਹੈ ।

੨੬. ਪਰ ਜਿਨ੍ਹਾਂ ਮਨੁੱਖਾਂ ਦਾ ਮਨ ਮਾਇਆ ਵਿਚ ਪਤੀਜਿਆ ਹੋਇਆ ਹੈ, ਉਹਨਾਂ ਦੇ ਪਾਸ ਆਉਣ ਦਾ ਸੁਆਦ ਨਹੀਂ ਆਉਂਦਾ ਕਿਉਂਕਿ ਸੱਚ ਤੇ ਕੂੜ ਦਾ ਮੇਲ ਨਹੀਂ ਹੋ ਸਕਦਾ, ਕੂੜ ਦੇ ਵਣਜਾਰੇ ਕੂੜ ਦੇ ਵਪਾਰੀਆਂ ਪਾਸ ਹੀ ਜਾਣਾ ਪਸੰਦ ਕਰਦੇ ਹਨ ।

੨੭. ਚੋਰ ਰਾਤ ਦੇ ਹਨੇਰੇ ਵਿਚ ਇਹ ਸਮਝ ਕੇ ਕਿ ਹੁਣ ਕੋਈ ਨਹੀਂ ਵੇਖਦਾ ਚੋਰੀ ਕਰਨ ਤੁਰ ਪੈਂਦੇ ਹਨ, ਸੰਨ੍ਹਾਂ ਲਾਉਂਦੇ ਹਨ, ਪਰਾਈਆਂ ਇਸਤ੍ਰੀਆਂ ਵੱਲ ਵਿਕਾਰ ਦੀ ਨਜ਼ਰ ਨਾਲ ਤੱਕਦੇ ਹਨ, ਪਰ ਉਹਨਾਂ ਦੇ ਇਹ ਵਿਕਾਰ ਪਰਮਾਤਮਾ ਤੋਂ ਨਹੀਂ ਲੁਕ ਸਕਦੇ । ਆਖ਼ਰ ਉਸ ਦੇ ਬੱਧੇ ਨਿਯਮਾਂ ਅਨੁਸਾਰ ਵਿਕਾਰੀ ਬੰਦੇ ਦੁੱਖੀ ਹੁੰਦੇ ਹਨ ਤੇ ਪਛੁਤਾਂਦੇ ਹਨ ।

੨੮. ਵਿਕਾਰਾਂ ਦਾ ਠੇਢਾ ਖਾ ਕੇ, ਜ਼ਿੰਦਗੀ ਦੇ ਸਹੀ ਰਾਹ ਤੋਂ ਖੁੰਝਾ ਹੋਇਆ ਮਨੁੱਖ ਬੇਅੰਤ ਪਾਪ ਕਰਦਾ ਫਿਰਦਾ ਹੈ, ਦੂਜਿਆਂ ਦੀ ਨਿੰਦਾ ਵਿਚ ਪੈ ਕੇ ਸਦਾ ਲੜਦਾ ਰਹਿੰਦਾ ਹੈ । ਇਸ ਦੋਜ਼ਖ਼ ਦੀ ਅੱਗ ਤੋਂ ਉਸ ਨੂੰ ਬਚਾਵੇ ਕੌਣ ?

੨੯. ਜਿਸ ਮਨੁੱਖ ਨੂੰ ਗੁਰੂ ਪਰਮਾਤਮਾ ਦਾ ਨਾਮ ਬਖ਼ਸ਼ਦਾ ਹੈ, ਉਸ ਦੇ ਸਾਰੇ ਝੋਰੇ ਤੇ ਕਾਮਾਦਿਕ ਵਿਕਾਰ ਨਾਸ ਹੋ ਜਾਂਦੇ ਹਨ ਕਿਉਂਕਿ ਪ੍ਰਭੂ ਦਾ ਨਾਮ ਹੀ ਜ਼ਿੰਦਗੀ ਲਈ ਸਹੀ ਆਸਰਾ ਹੈ ।

੩੦. ਵਿਕਾਰੀ ਪਾਪੀ ਮਨੁੱਖ ਬੰਦਗੀ ਕਰਨ ਵਾਲੇ ਦਾ ਕੋਈ ਨੁਕਸਾਨ ਨਹੀਂ ਕਰ ਸਕਦਾ, ਸਗੋਂ ਆਪਣੇ ਮੰਦ ਕਰਮਾਂ ਦੇ ਕਾਰਨ ਆਪ ਦੁੱਖੀ ਹੁੰਦਾ ਹੈ ।

੩੧. ਪ੍ਰਭੂ ਦੀ ਬੰਦਗੀ ਕਰਨ ਵਾਲੇ ਸੰਤ ਜਨ ਤਾਂ ਸਾਰੇ ਜਗਤ ਵਿਚ ਸੋਭਾ ਪਾਂਦੇ ਹਨ, ਪਰ ਜੋ ਮਨੁੱਖ ਉਹਨਾਂ ਨਾਲ ਵੈਰ ਬਣਾ ਲੈਂਦੇ ਹਨ ਉਹ ਕਦੇ ਸੁਖੀ ਨਹੀਂ ਹੁੰਦੇ, ਨਿਰਵੈਰ ਨਾਲ ਵੈਰ ਕਰਦੇ ਹਨ, ਅਹੰਕਾਰ ਤੇ ਈਰਖਾ ਦੀ ਅੱਗ ਵਿਚ ਸੜਦੇ ਹਨ । ਅਜੇਹੇ ਮਨੁੱਖ ਮੁਢੋਂ ਵੱਢੇ ਹੋਏ ਰੁੱਖ ਵਾਂਗ ਹਨ ਜਿਸ ਦੇ ਟਾਹਣੇ ਆਪੇ ਸੁੱਕ ਜਾਂਦੇ ਹਨ । ਇਹਨਾਂ ਦੋਖੀਆਂ ਦੇ ਅੰਦਰ ਕੋਈ ਗੁਣ ਮੌਲ ਨਹੀਂ ਸਕਦਾ ।

੩੨. ਮਨਮੁਖ ਮਾਇਆਧਾਰੀ ਪਰਾਈ ਨਿੰਦਾ ਆਦਿਕ ਵਿਚ ਉਮਰ ਅਜ਼ਾਈਂ ਗੁਜ਼ਾਰ ਦੇਂਦਾ ਹੈ, ਅਹੰਕਾਰ ਦੇ ਕਾਰਨ ਆਂਢ ਗੁਆਂਢ ਕੋਈ ਨ ਕੋਈ ਝਗੜਾ ਖੜਾ ਕਰੀ ਰੱਖਦਾ ਹੈ । ਆਖ਼ਰ ਇਹ ਲੂਣਹਰਾਮੀ ਲੋਕ ਪਰਲੋਕ ਦੋਵੇਂ ਗਵਾ ਕੇ ਏਥੋਂ ਜਾਂਦਾ ਹੈ ।

੩੩. ਮਨਮੁਖ ਦੇ ਭੀ ਕੀਹ ਵੱਸ ? ਇਹ ਜਿੰਦ ਤੇ ਸਰੀਰ ਸਭ ਕੁਝ ਪ੍ਰਭੂ ਨੇ ਆਪ ਦਿੱਤਾ ਹੈ । ਜਿਸ ਮਨੁੱਖ ਨੂੰ ਪ੍ਰਭੂ ਆਪਣੇ ਪਾਸੇ ਲਿਆਉਣਾ ਚਾਹੁੰਦਾ ਹੈ, ਉਸ ਦੇ ਅੰਦਰਲੇ ਮੰਦੇ ਸੰਸਕਾਰ ਆਪ ਹੀ ਦੂਰ ਕਰ ਕੇ ਉਸ ਨੂੰ ਸਤਿਗੁਰੂ ਦੀ ਸੇਵਾ ਵਿਚ ਲਾਂਦਾ ਹੈ । ਜੀਵ ਦੀ ਕੋਈ ਆਪਣੀ ਸਿਆਣਪ ਚਤੁਰਾਈ ਕੰਮ ਨਹੀਂ ਦੇਂਦੀ । ਜਗਤ ਦੇ ਬੇਅੰਤ ਵਿਕਾਰਾਂ ਤੋਂ ਬਚਣ ਲਈ ਇਕ ਪ੍ਰਭੂ ਦੀ ਟੇਕ ਸਮਰੱਥ ਹੈ ।

**ਨੋਟ :**—ਪਉੜੀ ਨੰ: ੨੬ ਦੇ ਭਾਵ ਨੂੰ ਹੋਰ ਵਧੀਕ ਸਮਝਾਣ ਲਈ ਗੁਰੂ ਅਰਜਨ ਸਾਹਿਬ ਨੇ ਏਥੇ ਪੰਜ ਪਉੜੀਆਂ (੨੭ ਤੋਂ ੩੧ ਤਕ) ਆਪਣੇ ਵਲੋਂ ਜੋੜ ਦਿੱਤੀਆਂ ਹਨ ।

**ਸਮੁੱਚਾ ਭਾਵ**

੧. (੧ ਤੋਂ ੭ ਤਕ) ਇਨਸਾਨ ਨੂੰ ਜੀਵਨ ਵਿਚ ਕਈ ਦੁੱਖਾਂ ਕਲੇਸ਼ਾਂ ਨਾਲ ਵਾਹ ਪੈਂਦਾ ਹੈ, ਕਈ ਚਿੰਤਾ-ਝੋਰੇ ਵਾਪਰਦੇ ਹਨ, ਮੌਤ ਆਦਿਕ ਦਾ ਸਹਿਮ ਪਿਆ ਰਹਿੰਦਾ ਹੈ, ਪਰ ਜੋ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਸਿਫ਼ਤਿ-ਸਾਲਾਹ ਦੀ ਸੋਹਣੀ ਕਾਰ ਕਰਨ ਲੱਗ ਪੈਂਦਾ ਹੈ, ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਪ੍ਰਭੂ ਸਿਰ ਤੇ ਰਾਖਾ

ਹੈ ਤੇ ਸਭ ਕੁਝ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ; ਦੂਜੇ, ਉਸ ਨੂੰ ਸਮਝ ਆ ਜਾਂਦੀ ਹੈ ਕਿ ਜਗਤ ਦਾ ਪ੍ਰਬੰਧ ਚਲਾਣ ਵਿਚ ਪਰਮਾਤਮਾ ਕੋਈ ਉਕਾਈ ਨਹੀਂ ਖਾ ਰਿਹਾ, ਜੀਵਾਂ ਦੇ ਭਲੇ ਲਈ ਕਰਦਾ ਹੈ; ਤੀਜੇ, ਯਾਦ ਦੀ ਬਰਕਤਿ ਨਾਲ ਪ੍ਰਭੂ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ, ਸਿੱਟਾ ਇਹ ਨਿਕਲਦਾ ਹੈ ਕਿ ਕੋਈ ਦੁਖ, ਕੋਈ ਚਿੰਤਾ, ਕੋਈ ਸਹਿਮ ਪੋਹ ਨਹੀਂ ਸਕਦਾ, ਸਾਰੇ ਔਗੁਣ ਭੀ ਸੁਤੇ ਹੀ ਨਾਸ ਹੋ ਜਾਂਦੇ ਹਨ ।

੨. (੮ ਤੋਂ ੧੨ ਤਕ) ਜੋ ਮਨੁੱਖ ਗੁਰੂ ਦੀ ਸਰਨ ਪੈਣ ਦੀ ਥਾਂ ਆਪਣੇ ਆਪ ਨੂੰ ਵੱਡਾ ਅਖਵਾਂਦੇ ਹਨ, ਗੁਰੂ ਦੀ ਰੀਸ ਕਰਦੇ ਹਨ, ਮੂੰਹ ਦੇ ਮਿੱਠੇ ਤੇ ਮਨ ਦੇ ਖੋਟੇ ਗੁਰ-ਨਿੰਦਕ ਭੀ ਹਨ, ਉਹਨਾਂ ਦਾ ਪਾਜ ਖੁਲ੍ਹ ਜਾਂਦਾ ਹੈ ਤੇ ਉਹਨਾਂ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ, ਉਹ ਗ਼ਰਜ਼ਮੰਦ ਕੋਹੜੀ ਅਹੰਕਾਰ ਤੇ ਈਰਖਾ ਦੀ ਅੱਗ ਵਿਚ ਸੜਦੇ ਰਹਿੰਦੇ ਹਨ, ਕੋਈ ਗੁਣ ਉਹਨਾਂ ਦੇ ਅੰਦਰ ਮੌਲ ਨਹੀਂ ਸਕਦਾ ।

੩. (੧੩ ਤੋਂ ੧੭ ਤਕ) ਪਰਾਏ ਦੇਸ਼ ਵਿਚ ਸਫ਼ਰ ਤੇ ਜਾਣ ਲੱਗਿਆਂ ਮਨੁੱਖ ਦੇ ਪਾਸ ਰਾਹਦਾਰੀ ਦਾ ਹੋਣਾ ਜ਼ਰੂਰੀ ਹੈ, ਨਹੀਂ ਤਾਂ ਕਦਮ ਕਦਮ ਤੇ ਰੋਕ ਪਏਗੀ । ਜ਼ਿੰਦਗੀ ਦੇ ਸਫ਼ਰ ਵਿਚ ਭੀ ਜਿਸ ਮਨੁੱਖ-ਵਪਾਰੀ ਦੇ ਪਾਸ 'ਗੁਰ-ਸ਼ਬਦ' ਦੀ ਰਾਹਦਾਰੀ ਹੈ, ਕਾਮਾਦਿਕ ਮਸੂਲੀਏ ਉਸ ਦੇ ਰਾਹ ਵਿਚ ਕੋਈ ਰੋਕ ਨਹੀਂ ਪਾ ਸਕਦੇ, ਪਰ ਇਹ ਨਾਮ-ਵਪਾਰ ਸਰੀਰ-ਕਿਲ੍ਹੇ ਦੇ ਅੰਦਰ ਹੀ ਕਰਨਾ ਹੈ, ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ; ਸਰੀਰ ਹੀ ਧਰਮ ਕਮਾਣ ਦੀ ਥਾਂ ਹੈ । ਇਸੇ ਵਿਚ ਗੁੱਝੇ ਲਾਲ ਲੁਕੇ ਪਏ ਹਨ । ਗੁਰੂ ਦੀ ਸਰਨ ਪਿਆਂ ਇਕ ਤਾਂ ਇਹ ਲਾਲ ਵਿਹਾਝਣ ਦੀ ਜਾਚ ਆ ਜਾਂਦੀ ਹੈ, ਦੂਜੇ, ਇਹਨਾਂ ਨੂੰ ਲੁੱਟਣ ਵਾਲੇ ਕਾਮਾਦਿਕ ਡਾਕੂਆਂ ਦਾ ਮੁਕਬਲਾ ਕਰਨ ਲਈ ਹੌਂਸਲਾ ਬਣ ਆਉਂਦਾ ਹੈ ।

੪. (੧੮ ਤੋਂ ੨੫ ਤਕ) ਜਿਉਂ ਜਿਉਂ ਸਿਮਰਨ ਦੇ ਅਨੰਦ ਦਾ ਮਨ ਤੇ ਡੂੰਘਾ ਅਸਰ ਪੈਂਦਾ ਹੈ, 'ਤੂੰ ਤੂੰ' ਕਰਦਿਆਂ ਮਨੁੱਖ ਦੀ 'ਮੈਂ ਮੈਂ' 'ਤੂੰ' ਵਿਚ ਮੁੱਕ ਜਾਂਦੀ ਹੈ । ਸਿਮਰਨ ਵਲ ਇਤਨੀ ਵਧੀਕ ਖਿੱਚ ਬਣਦੀ ਜਾਂਦੀ ਹੈ ਕਿ ਦੁਨੀਆਵੀ ਰਸ ਇੰਦ੍ਰਿਆਂ ਨੂੰ ਖਿੱਚ ਹੀ ਨਹੀਂ ਪਾ ਸਕਦੇ, ਪਰਮਾਤਮਾ ਨਾਲ ਕੁਝ ਅਜਿਹਾ ਪਿਆਰ ਪੈਂਦਾ ਜਾਂਦਾ ਹੈ ਕਿ ਸੁੱਤਿਆਂ ਜਾਗਦਿਆਂ ਉਸੇ ਦੀ ਯਾਦ ਪਿਆਰੀ ਲੱਗਦੀ ਹੈ । ਫਿਰ ਤਾਂ ਅੰਦਰ ਵੱਸਦਾ ਭੀ ਉਹੀ ਦਿੱਸਦਾ ਹੈ ਤੇ ਬਾਹਰ ਕੁਦਰਤ ਵਿਚ ਭੀ ਉਸੇ ਦਾ ਜਲਵਾ ਨਜ਼ਰੀਂ ਆਉਂਦਾ ਹੈ । ਤਦੋਂ, ਜਿਵੇਂ ਮੁਸੱਵਰ ਨੂੰ ਉਸ ਦੀ ਆਪਣੀ ਬਣਾਈ ਸੁੰਦਰ ਤਸਵੀਰ ਮੋਹ ਨਹੀਂ ਸਕਦੀ, ਤਿਵੇਂ ਪ੍ਰਭੂ ਨਾਲ ਇੱਕ-ਮਿਕ ਹੋਏ ਬੰਦੇ ਨੂੰ ਮਾਇਆ ਦੇ ਸੋਹਣੇ ਚੋਜ ਮੋਹ ਨਹੀਂ ਸਕਦੇ, ਪਰ ਇਹ ਸਾਰੀ ਬਰਕਤਿ ਗੁਰੂ ਦੀ ਸ਼ਰਨ ਪਿਆਂ ਹੀ ਮਿਲਦੀ ਹੈ ।

੫. (੨੬ ਤੋਂ ੩੩ ਤਕ) ਜਿਸ ਮੰਦਭਾਗੀ ਨੂੰ ਮਾਇਆ ਦਾ ਚਸਕਾ ਪੈ ਜਾਏ, ਉਹ ਗੁਰੂ ਦੀ ਸ਼ਰਨ ਆਉਣ ਦੇ ਥਾਂ ਪਰ-ਧਨ, ਪਰ-ਤਨ ਤੇ ਪਰਾਈ ਨਿੰਦਾ ਆਦਿਕ ਪਾਪਾਂ ਵਿਚ ਪੈ ਕੇ, ਮਾਨੋ, ਦੋਜ਼ਕ ਦੀ ਅੱਗ ਵਿਚ ਸੜਦਾ ਹੈ । ਇਥੋਂ ਤਕ ਕੁਰਾਹੇ ਪੈ ਜਾਂਦਾ ਹੈ ਕਿ ਭਲਿਆਂ ਤੇ ਨਿਰਵੈਰ ਪੁਰਖਾਂ ਨਾਲ ਭੀ ਈਰਖਾ ਕਰਦਾ ਹੈ; ਮੁਢੋਂ ਕੱਟੇ ਰੁੱਖ ਵਾਂਗ ਉਸ ਦੇ ਅੰਦਰ ਕੋਈ ਗੁਣ ਮੌਲ ਨਹੀਂ ਸਕਦਾ ।

ਪਰ ਜੀਵ ਦੀ ਕੋਈ ਆਪਣੀ ਸਿਆਣਪ ਚਤੁਰਾਈ ਕੰਮ ਨਹੀਂ ਦੇਂਦੀ । ਪ੍ਰਭੂ ਜਿਸ ਉਤੇ ਮਿਹਰ ਕਰਦਾ ਹੈ ਉਸ ਨੂੰ ਸਤਿਗੁਰੂ ਦੀ ਚਰਨੀਂ ਪਾ ਕੇ ਵਿਕਾਰਾਂ ਤੋਂ ਬਚਾ ਲੈਂਦਾ ਹੈ ।

### ਮੁੱਖ ਭਾਵ

ਸੰਸਾਰ-ਸਮੁੰਦਰ ਵਿਚ ਅਨੇਕਾਂ ਦੁੱਖ ਤੇ ਵਿਕਾਰ ਹਨ । ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ, ਉਹ ਇਹਨਾਂ ਵਿਚੋਂ ਸਹੀ-ਸਲਾਮਤ ਪਾਰ ਲੰਘ ਜਾਂਦਾ ਹੈ, ਪਰ ਜੋ ਮਨੁੱਖ ਆਪਣੇ ਵਡੱਪਣ ਵਿਚ

ਰਹਿੰਦਾ ਹੈ, ਉਹ ਸਤਸੰਗ ਵਿਚ ਆਉਣ ਦੀ ਥਾਂ ਗੁਰਮੁਖਾਂ ਦੀ ਨਿੰਦਾ ਕਰਦਾ ਹੈ, ਤੇ ਇਸ ਤਰ੍ਹਾਂ ਉਸ ਦੇ ਅੰਦਰ ਭਲੇ ਗੁਣ ਮੌਲ ਹੀ ਨਹੀਂ ਸਕਦੇ ।

## ਗਉੜੀ ਕੀ ਵਾਰ ਮਹਲਾ ੪

**ੴਸਤਿਗੁਰ ਪ੍ਰਸਾਦਿ ॥ ਸਲੋਕ ਮ: ੪ ॥ ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ ॥ ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ॥ ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥ ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥੧॥ {ਪੰਨਾ ੩੦੦}**

**ਪਦ ਅਰਥ** :—ਸਮਤੁ—ਇਕੋ ਜਿਹਾ । ਦ੍ਰਿਸ਼ਟਿ—ਨਜ਼ਰ । ਭਾਵਨੀ—ਸ਼ਰਧਾ । ਸਿਧਿ—ਸਫਲਤਾ । ਹਰਿ ਪਦੁ—ਹਰੀ ਨਾਲ ਮਿਲਾਪ ।੧।

**ਅਰਥ** :—ਸਤਿਗੁਰੂ ਸਭ ਜੀਆਂ ਤੇ ਮਿਹਰ ਕਰਨ ਵਾਲਾ ਹੈ, ਉਸ ਨੂੰ ਹੇਰਕ ਜੀਵ ਇਕੋ ਜਿਹਾ ਹੈ । ਉਹ ਸਭਨਾਂ ਵਲ ਇਕੋ ਨਿਗਾਹ ਨਾਲ ਵੇਖਦਾ ਹੈ, ਪਰ (ਜੀਵ ਨੂੰ ਆਪਣੇ ਉੱਦਮ ਦੀ) ਸਫਲਤਾ ਆਪਣੇ ਮਨ ਦੀ ਭਾਵਨਾ ਕਰਕੇ ਹੁੰਦੀ ਹੈ (ਭਾਵ ਜਿਹੀ ਮਨ ਦੀ ਭਾਵਨਾ ਤੇਹੀ ਮੁਰਾਦ ਮਿਲਦੀ ਹੈ) । ਸਤਿਗੁਰੂ ਦੇ ਕੋਲ ਹਰੀ ਦੇ ਸ੍ਰੇਸ਼ਟ ਨਾਮ ਦਾ ਅੰਮ੍ਰਿਤ ਹੈ (ਪਰ) ਹੇ ਨਾਨਕ ! ਇਹੀ ਹਰੀ-ਨਾਮ ਜੀਵ (ਪ੍ਰਭੂ ਦੀ) ਕਿਰਪਾ ਨਾਲ ਸਿਮਰਦਾ ਹੈ, ਸਤਿਗੁਰੂ ਦੇ ਸਨਮੁਖ ਹੋ ਕੇ ਕੋਈ (ਭਾਗਾਂ ਵਾਲਾ) ਹਾਸਲ ਕਰ ਸਕਦਾ ਹੈ ।੧।

**ਮ: ੪ ॥ ਹਉਮੈ ਮਾਇਆ ਸਭ ਬਿਖੁ ਹੈ ਨਿਤ ਜਗਿ ਤੋਟਾ ਸੰਸਾਰਿ ॥ ਲਾਹਾ ਹਰਿ ਧਨੁ ਖਟਿਆ ਗੁਰਮੁਖਿ ਸਬਦੁ ਵੀਚਾਰਿ ॥ ਹਉਮੈ ਮੈਲੁ ਬਿਖੁ ਉਤਰੈ ਹਰਿ ਅੰਮ੍ਰਿਤੁ ਹਰਿ ਉਰਧਾਰਿ ॥ ਸਭਿ ਕਾਰਜ ਤਿਨ ਕੇ ਸਿਧ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ ॥ ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥੨॥ {ਪੰਨਾ ੩੦੦-੩੦੧}**

**ਪਦ ਅਰਥ** :—ਬਿਖੁ—ਜ਼ਹਿਰ । ਉਰ—ਹਿਰਦਾ । ਸਿਧ—ਸਫਲ, (ਸਿਧਿ—ਸਫਲਤਾ) । ਸਿਰਜਣਹਾਰਿ—ਸਿਰਜਣਹਾਰਿ ਨੇ ।੨।

**ਅਰਥ** :—ਮਾਇਆ ਤੋਂ ਉਪਜੀ ਹੋਈ ਹਉਮੈ ਨਿਰੋਲ ਜ਼ਹਿਰ (ਦਾ ਕੰਮ ਕਰਦੀ) ਹੈ, ਇਸ ਦੇ ਪਿਛੇ ਲੱਗਿਆਂ ਸਦਾ ਜਗਤ ਵਿਚ ਘਾਟਾ ਹੈ । ਪ੍ਰਭੂ ਦੇ ਨਾਮ ਧਨ ਦਾ ਲਾਹਾ ਸਤਿਗੁਰੂ ਦੇ ਸਨਮੁਖ ਰਹਿ ਕੇ ਸ਼ਬਦ ਦੀ ਵੀਚਾਰ ਦੁਆਰਾ ਖੱਟਿਆ (ਜਾ ਸਕਦਾ ਹੈ), ਤੇ ਹਉਮੈ-ਮੈਲ (ਰੂਪ) ਜ਼ਹਿਰ ਪ੍ਰਭੂ ਦਾ ਅੰਮ੍ਰਿਤ ਨਾਮ ਹਿਰਦੇ ਵਿਚ ਧਾਰਨ ਕੀਤਿਆਂ ਉਤਰ ਜਾਂਦੀ ਹੈ । (ਇਹ ਨਾਮ ਦੀ ਦਾਤਿ ਪ੍ਰਭੂ ਦੇ ਹੱਥ ਹੈ), ਜਿਨ੍ਹਾਂ ਗੁਰਮੁਖਾਂ ਤੇ ਉਹ ਕਿਰਪਾ ਕਰਦਾ ਹੈ, ਉਹਨਾਂ ਦੇ ਸਾਰੇ ਕੰਮ ਸਫਲ ਹੋ ਜਾਂਦੇ ਹਨ, (ਉਹਨਾਂ ਨੂੰ ਮਨੁੱਖਾ ਜਨਮ ਦੇ ਅਸਲ ਵਣਜ ਵਿਚ ਘਾਟਾ ਨਹੀਂ ਪੈਂਦਾ), (ਪਰ) ਹੇ ਨਾਨਕ ! ਪ੍ਰਭੂ ਨੂੰ ਉਹੀ ਮਿਲੇ ਹਨ; ਜੋ ਦਰਗਾਹ ਤੋਂ ਮਿਲੇ ਹਨ, ਤੇ ਜਿਨ੍ਹਾਂ ਨੂੰ ਸਿਰਜਣਹਾਰ ਹਰੀ ਨੇ ਆਪ ਮੇਲਿਆ ਹੈ ।੨।

**ਪਉੜੀ ॥ ਤੂੰ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ ॥ ਤੁਧੁ ਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ ॥ ਤੇਰੀ ਸਿਫਤਿ ਸੁਆਲਿਓ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥ ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥ ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ ॥੧ ॥ {ਪੰਨਾ ੩੦੧}**

**ਪਦ ਅਰਥ** :—ਸਚਾ—ਸੱਚਾ, ਸਦਾ-ਥਿਰ ਰਹਿਣ ਵਾਲਾ । ਗੋਸਾਈ—ਧਰਤੀ ਦਾ ਖ਼ਸਮ । ਪਾਈ—ਪੈਰਾਂ ਤੇ, ਚਰਨਾਂ ਤੇ । ਸੁਆਲਿਓ—ਸੋਹਣੀ (ਸੁਆਲਿਉ—ਸੋਹਣਾ) । ਨਾਮਿ—ਨਾਮ ਵਿਚ ।੧।

**ਅਰਥ** :—ਹੇ ਪ੍ਰਭੂ ! ਤੂੰ ਸਦਾ-ਥਿਰ ਰਹਿਣ ਵਾਲਾ ਮਾਲਕ ਹੈਂ ਤੇ ਪ੍ਰਿਥਵੀ ਦਾ ਸੱਚਾ ਸਾਈਂ ਹੈਂ, ਸਾਰੀ ਸ੍ਰਿਸ਼ਟੀ ਤੇਰਾ ਧਿਆਨ ਹੈ ਤੇ ਸਭ ਜੀਅ-ਜੰਤ ਤੇਰੇ ਅਗੇ ਸਿਰ ਨਿਵਾਉਂਦੇ ਹਨ । ਤੇਰੀ ਸਿਫ਼ਤਿ-ਸਾਲਾਹ ਕਰਨੀ ਇਕ ਸੋਹਣੀ ਸੁੰਦਰ ਕਾਰ ਹੈ । ਜਿਸ ਨੇ ਕੀਤੀ ਹੈ, ਉਸ ਨੂੰ (ਸੰਸਾਰ-ਸਾਗਰ ਤੋਂ) ਪਾਰ ਉਤਾਰਦੀ ਹੈ । ਹੇ ਪ੍ਰਭੂ ! ਜੋ ਜੀਵ ਸਤਿਗੁਰੂ ਦੇ ਸਨਮੁਖ ਰਹਿੰਦੇ ਹਨ; ਤੂੰ ਉਹਨਾਂ ਦੀ ਘਾਲ (ਸਿਫ਼ਤਿ-ਸਾਲਾਹ ਕਰਨ ਦੀ ਘਾਲ) ਸਫਲ ਕਰਦਾ ਹੈਂ, ਤੇਰੇ ਸੱਚੇ ਨਾਮ ਵਿਚ ਉਹ ਲੀਨ ਹੋ ਜਾਂਦੇ ਹਨ । ਹੇ ਮੇਰੇ ਮਾਲਿਕ (ਪ੍ਰਭੂ ! ਜਿਹਾ) ਤੂੰ ਆਪ ਹੈਂ (ਤਿਹੀ) ਤੇਰੀ ਵਡਿਆਈ (ਭੀ) ਵੱਡੀ (ਭਾਵ, ਵੱਡੇ ਗੁਣ ਪੈਦਾ ਕਰਨ ਵਾਲੀ) ਹੈ ।੧।

**ਸਲੋਕ ਮ: ੪ ॥ ਵਿਣੁ ਨਾਵੈ ਹੋਰ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥ ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ ॥ ਜਿਨ ਸਾਲਾਹਿਨ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ ॥ ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ ॥੧॥ {ਪੰਨਾ ੩੦੧}**

**ਪਦ ਅਰਥ** :—ਸਾਦੁ—ਸੁਆਦ, ਚਸਕਾ । ਫਿਕਾ ਸਾਦੁ—ਵਿਅਰਥ ਚਸਕਾ । ਸਲਾਹਦੇ—ਚੰਗਾ ਸਮਝਦੇ ਹਨ । ਮਮਤਾ—ਅਪਣੱਤ । ਵਾਦੁ—ਝਗੜਾ, ਝੰਬੇਲਾ, ਲੰਮੀਆਂ ਗੱਲਾਂ । ਅਪਵਾਦੁ—ਝਗੜਾ, ਕੋਝਾ ਝਗੜਾ । ਪਰਮਾਨਾਦੁ—ਪਰਮ-ਅਨੰਦ ਹਰੀ ।੧।

**ਅਰਥ** :—ਹਰੀ ਦੇ ਨਾਮ ਤੋਂ ਬਿਨਾ ਕਿਸੇ ਹੋਰ ਦੀ ਵਡਿਆਈ ਕਰਨੀ—ਇਹ ਬੋਲਣ ਦਾ ਸਾਰਾ (ਉੱਦਮ) ਬੇ-ਸੁਆਦਾ ਕੰਮ ਹੈ (ਭਾਵ, ਇਸ ਵਿਚ ਅਸਲੀ ਅਨੰਦ ਨਹੀਂ ਹੈ) । ਮਨਮੁਖ ਜੀਵ ਅਹੰਕਾਰ ਹਉਮੈ ਤੇ ਅਪਣੱਤ ਦੀਆਂ ਗੱਲਾਂ ਨੂੰ ਪਸੰਦ ਕਰਦੇ ਹਨ, ਭਾਵ, ਇਹਨਾਂ ਦੇ ਅਧਾਰ ਤੇ ਕਿਸੇ ਮਨੁੱਖ ਦੀ ਨਿੰਦਾ ਕਰਦੇ ਹਨ ਤੇ ਇਹਨਾਂ ਦਾ ਸਾਰਾ ਝਗੜਾ (ਭਾਵ, ਉਸਤਤਿ ਨਿੰਦਾ ਦੀਆਂ ਗੱਲਾਂ ਦਾ ਸਿਲਸਿਲਾ) ਵਿਅਰਥ ਜਾਂਦਾ ਹੈ । ਹੇ ਨਾਨਕ ! ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪੂਰਨ ਅਨੰਦ ਸਰੂਪ ਪ੍ਰਭੂ ਦਾ ਸਿਮਰਨ ਕਰ ਕੇ (ਦੂਜੇ ਮਨੁੱਖਾਂ ਦੀ ਉਸਤਤਿ ਨਿੰਦਾ ਦੇ ਚਸਕੇ ਤੋਂ) ਬਚ ਨਿਕਲਦੇ ਹਨ ।੧।

**ਮ: ੪ ॥ ਸਤਿਗੁਰ ਹਰਿ ਪ੍ਰਭ ਦਸਿ, ਨਾਮੁ ਧਿਆਈ ਮਨਿ ਹਰੀ ॥ ਨਾਨਕ ਨਾਮੁ ਪਵਿਤੁ ਹਰਿ, ਮੁਖਿ ਬੋਲੀ ਸਭਿ ਦੁਖ ਪਰਹਰੀ ॥੨॥ {ਪੰਨਾ ੩੦੧}**

**ਪਦ ਅਰਥ** :—ਸਤਿਗੁਰ—ਹੇ ਸਤਿਗੁਰੂ ! ਧਿਆਈ—ਮੈਂ ਧਿਆਵਾਂ । ਮਨਿ—ਮਨ ਵਿਚ । ਮੁਖਿ—ਮੂੰਹੋਂ । ਪਰਹਰੀ—ਮੈਂ ਦੂਰ ਕਰਾਂ ।੨।

**ਅਰਥ** :—ਹੇ ਸਤਿਗੁਰੂ ! ਮੈਨੂੰ ਪ੍ਰਭੂ ਦੀਆਂ ਗੱਲਾਂ ਸੁਣਾ (ਜਿਸ ਕਰਕੇ) ਮੈਂ ਹਿਰਦੇ ਵਿਚ ਪ੍ਰਭੂ ਦਾ ਨਾਮ ਸਿਮਰ ਸਕਾਂ । ਹੇ ਨਾਨਕ ! ਪ੍ਰਭੂ ਦਾ ਨਾਮ ਪਵਿੱਤ੍ਰ ਹੈ (ਇਸ ਕਰਕੇ ਮਨ ਲੋਚਦਾ ਹੈ ਕਿ ਮੈਂ ਭੀ) ਮੂੰਹੋਂ ਉਚਾਰਨ ਕਰ ਕੇ (ਆਪਣੇ) ਸਾਰੇ ਦੁੱਖ ਦੂਰ ਕਰ ਲਵਾਂ ।੨।

**ਪਉੜੀ ॥ ਤੂੰ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥ ਜਿਨੀ ਤੂੰ ਇਕ ਮਨਿ ਸਚੁ ਧਿਆਇਆ ਤਿਨ ਕਾ ਸਭੁ ਦੁਖੁ ਗਵਾਇਆ ॥ ਤੇਰਾ ਸਰੀਕੁ ਕੋ ਨਾਹੀ ਜਿਸ ਨੋ ਲਵੈ ਲਾਇ ਸੁਣਾਇਆ ॥ ਤੁਧੁ ਜੇਵਡੁ ਦਾਤਾ ਤੂ ਹੈ ਨਿਰੰਜਨਾ ਤੂ ਹੈ ਸਚੁ ਮੇਰੈ ਮਨਿ ਭਾਇਆ ॥ ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥੨॥ {ਪੰਨਾ ੩੦੧}**

**ਪਦ ਅਰਥ** :—ਨਿਰੰਕਾਰੁ—ਅਕਾਰ-ਰਹਿਤ । ਨਿਰੰਜਨ—ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਹਰੀ ! ਲਵੈ ਲਾਇ—ਬਰਾਬਰੀ ਦੇ ਕੇ । ਸਚੁ—ਸਦਾ-ਥਿਰ ਰਹਿਣ ਵਾਲੀ । ਨਾਇਆ—ਨਾਈ, ਵਡਿਆਈ ।੨।

**ਅਰਥ** :—ਹੇ ਚਾਨਣਾ ਬਖ਼ਸ਼ਣ ਵਾਲੇ ਮਾਇਆ ਤੋਂ ਰਹਿਤ ਪ੍ਰਭੂ ! ਤੂੰ ਆਪ ਹੀ ਆਪ ਨਿਰੰਕਾਰ ਹੈਂ । ਹੇ ਸੱਚੇ (ਸਾਈਂ) ! ਜਿਨ੍ਹਾਂ ਨੇ ਇਕਾਗਰ ਹੋ ਕੇ ਤੇਰਾ ਸਿਮਰਨ ਕੀਤਾ ਹੈ, ਉਹਨਾਂ ਦਾ ਤੂੰ ਸਭ ਦੁੱਖ ਦੂਰ ਕਰ ਦਿੱਤਾ ਹੈ । (ਸੰਸਾਰ ਵਿਚ) ਤੇਰਾ ਸ਼ਰੀਕ ਕੋਈ ਨਹੀਂ ਜਿਸ ਨੂੰ ਬਰਾਬਰੀ ਦੇ ਕੇ (ਤੇਰੇ ਵਰਗਾ) ਆਖੀਏ । ਹੇ ਮਾਇਆ ਤੋਂ ਰਹਿਤ ਸੱਚੇ ਹਰੀ ! ਤੇਰੇ ਜੇਡਾ ਤੂੰ ਆਪ ਹੀ ਦਾਤਾ ਹੈਂ, ਤੂੰ ਹੀ ਮੇਰੇ ਮਨ ਵਿਚ ਪਿਆਰਾ ਲੱਗਦਾ ਹੈਂ । ਹੇ ਮੇਰੇ ਸੱਚੇ ਸਾਹਿਬ ! ਤੇਰੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ ।੨।

**ਸਲੋਕੁ ਮ: ੪ ॥ ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥ ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧ ॥ {ਪੰਨਾ ੩੦੧}**

**ਅਰਥ** :—ਜਿਨ੍ਹਾਂ ਦੇ ਮਨ ਵਿਚ ਹਉਮੈ ਦਾ ਰੋਗ ਹੈ, ਉਹ ਮਨ-ਦੇ-ਮੁਰੀਦ ਵਿਕਾਰੀ ਬੰਦੇ ਭਰਮ ਵਿਚ ਭੁੱਲੇ ਹੋਏ ਹਨ । ਹੇ ਨਾਨਕ ! ਇਹ ਹਉਮੈ ਦਾ ਰੋਗ ਸਤਿਗੁਰੂ ਨੂੰ ਮਿਲ ਕੇ ਤੇ ਸਤਸੰਗ ਵਿਚ ਰਹਿ ਕੇ ਦੂਰ ਕਰ ।੧।

**ਮ: ੪ ॥ ਮਨੁ ਤਨੁ ਰਤਾ ਰੰਗ ਸਿਉ ਗੁਰਮੁਖਿ ਹਰਿ ਗੁਣਤਾਸੁ ॥ ਜਨ ਨਾਨਕ ਹਰਿ ਸਰਣਾਗਤੀ ਹਰਿ ਮੇਲੇ ਗੁਰ ਸਾਬਾਸਿ ॥੨॥ {ਪੰਨਾ ੩੦੧}**

**ਪਦ ਅਰਥ** :—ਰੰਗ ਸਿਉ—ਪ੍ਰੇਮ ਨਾਲ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ ਹਰੀ । ਗੁਰ ਸਾਬਾਸਿ—ਗੁਰੂ ਵਲੋਂ ਸ਼ਾਬਾਸ਼ੇ, ਗੁਰੂ ਦੀ ਥਾਪਣਾ ।੨।

**ਅਰਥ** :—ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਮਨ ਤੇ ਸਰੀਰ ਗੁਣ-ਨਿਧਾਨ ਹਰੀ ਦੇ ਪ੍ਰੇਮ ਨਾਲ ਰੰਗਿਆ ਰਹਿੰਦਾ ਹੈ । ਹੇ ਨਾਨਕ ! ਜਿਸ ਜਨ ਨੂੰ ਸਤਿਗੁਰੂ ਦੀ ਥਾਪਣਾ ਮਿਲਦੀ ਹੈ, ਪ੍ਰਭੂ ਦੀ ਸ਼ਰਣੀ ਪਏ ਉਸ ਮਨੁੱਖ ਨੂੰ ਪ੍ਰਭੂ (ਆਪਣੇ ਨਾਲ) ਮੇਲ ਲੈਂਦਾ ਹੈ ।੨।

**ਪਉੜੀ ॥ ਤੂੰ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂੰ ਵੜੀਐ ॥ ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂ ਹੈ ਪੜੀਐ ॥ ਤੂ ਘਟਿ ਘਟਿ ਇਕੁ ਵਰਤਦਾ ਗੁਰਮੁਖਿ ਪਰਗੜੀਐ ॥ ਤੂ ਸਚਾ ਸਭਸ ਦਾ ਖਸਮੁ ਹੈ ਸਭਦੂ ਤੂ ਚੜੀਐ ॥ ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ ਕੜੀਐ ॥੩॥ {ਪੰਨਾ ੩੦੧}**

**ਪਦ ਅਰਥ** :—ਪੁਰਖੁ—ਸਭ ਵਿਚ ਵਿਆਪਕ । ਵੜੀਐ—ਤੁਲਨਾ ਦੇਈਏ । ਕਾਇਤੁ—ਕਿਉਂ ? ਕੜੀਐ—ਚਿੰਤਾ ਕਰੀਏ ।੩।

**ਅਰਥ** :—ਹੇ ਪ੍ਰਭੂ ! ਤੂੰ (ਸਾਰੀ ਸ੍ਰਿਸ਼ਟੀ ਦਾ) ਰਚਨ ਵਾਲਾ ਹੈਂ, (ਸ੍ਰਿਸ਼ਟੀ ਵਿਚ) ਵਿਆਪਕ ਹੈਂ (ਤੇ ਫੇਰ ਭੀ) ਪਹੁੰਚ ਤੋਂ ਪਰੇ ਹੈਂ । ਕਿਸੇ ਦੇ ਨਾਲ ਤੈਨੂੰ ਤੁਲਨਾ ਨਹੀਂ ਦੇ ਸਕੀਦੀ । ਕਿਸ ਦਾ ਨਾਮ ਲਈਏ ? ਤੇਰੇ ਜੇਡਾ ਹੋਰ ਕੋਈ ਨਹੀਂ, ਤੈਨੂੰ ਹੀ ਤੇਰੇ ਜਿਹਾ ਆਖ ਸਕਦੇ ਹਾਂ । (ਹੇ ਹਰੀ !) ਤੂੰ ਹਰ ਇਕ ਸਰੀਰ ਵਿਚ ਵਿਆਪਕ ਹੈਂ, (ਪਰ ਇਹ ਗੱਲ) ਉਹਨਾਂ ਤੇ ਪਰਗਟ (ਹੁੰਦੀ ਹੈ) ਜੋ ਸਤਿਗੁਰੂ ਦੇ ਸਨਮੁਖ (ਹੁੰਦੇ ਹਨ) । (ਹੇ ਪ੍ਰਭੂ !) ਤੂੰ ਸਦਾ-ਥਿਰ ਰਹਿਣ ਵਾਲਾ ਸਭ ਦਾ ਮਾਲਕ ਹੈਂ ਤੇ ਸਭ ਤੋਂ ਸੁੰਦਰ (ਸ੍ਰੇਸ਼ਟ) ਹੈਂ । ਹੇ ਸੱਚੇ (ਹਰੀ !) (ਜੇ ਸਾਨੂੰ ਇਹ ਨਿਸ਼ਚਾ ਹੋ ਜਾਏ ਕਿ) ਜੋ ਤੂੰ ਕਰਦਾ ਹੈਂ ਸੋਈ ਹੁੰਦਾ ਹੈ, ਤਾਂ ਅਸੀ ਕਿਉਂ ਝੁਰੀਏ ? ।੩।

**ਸਲੋਕ ਮ: ੪ ॥ ਮੈ ਮਨਿ ਤਨਿ ਪ੍ਰੇਮੁ ਪਿਰੰਮ ਅਠੇ ਪਹਰ ਲਗੰਨਿ ॥ ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥੧ ॥ {ਪੰਨਾ ੩੦੧}**

**ਪਦ ਅਰਥ** :—ਮੈ ਮਨਿ—ਮੇਰੇ ਮਨ ਵਿਚ । ਨੋਟ :—ਲਫ਼ਜ਼ 'ਲਗੰਨਿ' ਅਤੇ 'ਵਸੰਨਿ' ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ ਵਿਚ ਹਨ । 'ਵਸੰਨਿ' ਦਾ ਅਰਥ 'ਮੈਂ ਵਸਦਾ ਰਹਾਂ' ਕਰਨਾ ਗ਼ਲਤ ਹੈ (ਵੇਖੋ, 'ਗੁਰਬਾਣੀ ਵਿਆਕਰਣ') । ਧਾਰਿ—ਧਾਰੀ ਹੈ ।੧।

**ਅਰਥ** :—(ਮਨ ਲੋਚਦਾ ਹੈ ਕਿ) ਅੱਠੇ ਪਹਿਰ ਲੱਗ ਜਾਣ (ਭਾਵ, ਗੁਜ਼ਰ ਜਾਣ) (ਪਰ) ਮੇਰੇ ਹਿਰਦੇ ਤੇ ਸਰੀਰ ਵਿਚ ਪਿਆਰੇ ਦਾ ਪਿਆਰ (ਲੱਗਾ ਰਹੇ, ਭਾਵ, ਨਾ ਮੁੱਕੇ) (ਕਿਉਂਕਿ) ਹੇ ਨਾਨਕ ! (ਜਿਨ੍ਹਾਂ) ਮਨੁੱਖਾਂ ਤੇ ਹਰੀ (ਇਹੋ ਜਿਹੀ) ਕਿਰਪਾ ਕਰਦਾ ਹੈ ਉਹ ਸਤਿਗੁਰੂ ਦੇ (ਬਖ਼ਸ਼ੇ ਹੋਏ) ਸੁਖ ਵਿਚ (ਸਦਾ) ਵੱਸਦੇ ਹਨ ।੧।

**ਮ: ੪ ॥ ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ ॥ ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ ॥੨॥ {ਪੰਨਾ ੩੦੧}**

**ਪਦ ਅਰਥ** :—ਨੋਟ :—ਪਿਛਲਾ ਸਲੋਕ ਤੇ ਇਹ ਸਲੋਕ ਦੋਵੇਂ ਮਹਲੇ ਚੌਥੇ ਦੇ ਹਨ, ਲਫ਼ਜ਼ 'ਲਗੰਨਿ' 'ਵਸੰਨਿ' ਤੇ 'ਸੋਹੰਨਿ' ਇਕੋ ਹੀ ਕਿਸਮ ਦੇ ਹਨ । ਸੋਹੰਨਿ—ਸੋਭਦੇ ਹਨ । ਪਿਰੰਮ ਕੀ—ਪਿਆਰੇ ਦੀ । ਜਿਨਿ—ਜਿਸ ਨੇ (ਲਫ਼ਜ਼ 'ਜਿਨ' ਬਹੁ-ਵਚਨ ਹੈ ਤੇ 'ਜਿਨਿ' ਇਕ-ਵਚਨ) । ਪਿਰੰਨਿ—ਪਿਰ ਨੇ, ਖ਼ਸਮ ਨੇ । ਜਿਨਿ ਪਿਰੰਨਿ—ਜਿਸ ਪਿਰ ਨੇ ।੨।

**ਅਰਥ** :—ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਹੈ, ਉਹ ਜਿਵੇਂ ਬੋਲਦੇ ਹਨ, ਤਿਵੇਂ ਹੀ ਸੋਭਦੇ ਹਨ (ਭਾਵ, ਉਹਨਾਂ ਦਾ ਬੋਲਿਆ ਮਿੱਠਾ ਲੱਗਦਾ ਹੈ) (ਇਹ ਇਕ ਅਚਰਜ ਕੌਤਕ ਹੈ) । ਹੇ ਨਾਨਕ ! (ਇਸ ਭੇਤ ਦੀ ਜੀਵ ਨੂੰ ਸਾਰ ਨਹੀਂ ਆ ਸਕਦੀ) ਜਿਸ ਪਿਰ (ਪ੍ਰਭੂ) ਨੇ ਇਹ ਪਿਆਰ ਲਾਇਆ ਹੈ, ਉਹ ਆਪੇ ਹੀ ਜਾਣਦਾ ਹੈ ।੨।

**ਪਉੜੀ ॥ ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ ॥ ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ ॥ ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥ ਤੂੰ ਸਾਹਿਬ ਅਗਮੁ ਦਇਆਲੁ ਹੈ ਸਭ ਤੁਧੁ ਧਿਆਹੀ ॥ ਸਭ ਜੀਅ ਤੇਰੇ ਤੂ ਸਭਸ ਦਾ ਤੂ ਸਭ ਛਡਾਹੀ ॥੪॥ {ਪੰਨਾ ੩੦੧}**

**ਪਦ ਅਰਥ** :—ਬੁਝਾਹੀ—ਤੂੰ ਸਮਝ ਦੇਂਦਾ ਹੈਂ । ਕਰਣ—ਜਗਤ । ਅਗਮੁ—ਅਪਹੁੰਚ । ਛਡਾਹੀ—ਦੁੱਖਾਂ ਝੋਰਿਆਂ ਤੋਂ ਤੂੰ ਛਡਾਂਦਾ ਹੈਂ (ਵੇਖੋ, ਪਉੜੀ ਨੰ: ੨, ੩ ਵਿਚ 'ਦੁਖ ਤੇ ਕਾੜਾ') ।੪।

**ਅਰਥ** :—ਹੇ (ਸ੍ਰਿਸ਼ਟੀ ਦੇ) ਰਚਨਹਾਰ ! ਤੂੰ ਆਪ ਅਭੁੱਲ ਹੈਂ, ਭੁੱਲਣ ਵਿਚ ਨਹੀਂ ਆਉਂਦਾ । ਹੇ ਸੱਚੇ ! ਸਤਿਗੁਰੂ ਦੇ ਸ਼ਬਦ ਰਾਹੀਂ ਤੂੰ ਇਹ ਸਮਝਾਉਂਦਾ ਹੈਂ ਕਿ ਜੋ ਤੂੰ ਕਰਦਾ ਹੈਂ ਸੋ ਚੰਗਾ ਕਰਦਾ ਹੈਂ । ਹੇ ਹਰੀ ! ਤੇਰਾ ਕੋਈ ਸ਼ਰੀਕ ਨਹੀਂ ਤੇ ਸ੍ਰਿਸ਼ਟੀ ਦੇ ਇਸ ਸਾਰੇ ਪਰਪੰਚ ਦਾ ਮੂਲ ਤੂੰ ਆਪੇ ਹੀ ਹੈਂ ਤੇ ਸਮਰੱਥਾ ਵਾਲਾ ਹੈਂ । ਤੂੰ ਦਇਆ ਕਰਨ ਵਾਲਾ ਮਾਲਕ ਹੈਂ (ਪਰ) ਤੇਰੇ ਤਾਈਂ ਪਹੁੰਚ ਨਹੀਂ ਹੋ ਸਕਦੀ; ਸਭ ਜੀਵ ਜੰਤ ਤੈਨੂੰ ਸਿਮਰਦੇ ਹਨ । ਸਭ ਜੀਵ ਤੇਰੇ (ਰਚੇ ਹੋਏ) ਹਨ, ਤੂੰ ਸਭਨਾਂ ਦਾ (ਮਾਲਕ) ਹੈਂ, ਤੂੰ ਸਾਰਿਆਂ ਨੂੰ (ਦੁੱਖਾਂ ਤੇ ਝੋਰਿਆਂ ਤੋਂ) ਆਪ ਛਡਾਂਦਾ ਹੈਂ ।੪।

**ਸਲੋਕ ਮ: ੪ ॥ ਸੁਣਿ ਸਾਜਨ ਪ੍ਰੇਮ ਸੰਦੇਸਰਾ, ਅਖੀ ਤਾਰ ਲਗੰਨਿ ॥ ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥੧॥ {ਪੰਨਾ ੩੦੨}**

**ਪਦ ਅਰਥ** :—ਅਖੀ—ਅੱਖਾਂ । ਗੁਰਿ—ਗੁਰੂ ਨੇ । ਸਵੰਨਿ—ਸਉਂਦੇ ਹਨ, ਲੀਨ ਰਹਿੰਦੇ ਹਨ ।੧।

**ਅਰਥ** :—ਸੱਜਣ ਪ੍ਰਭੂ ਦਾ ਪਿਆਰ-ਭਰਿਆ ਸੁਨੇਹਾ ਸੁਣ ਕੇ (ਜਿਨ੍ਹਾਂ ਦੀਆਂ) ਅੱਖੀਆਂ ਤਾਰ ਵਿਚ (ਭਾਵ, ਦੀਦਾਰ ਦੀ ਤਾਂਘ ਵਿਚ) ਲੱਗ ਜਾਂਦੀਆਂ ਹਨ; ਹੇ ਨਾਨਕ ! ਗੁਰੂ ਨੇ ਪ੍ਰਸੰਨ ਹੋ ਕੇ ਉਹਨਾਂ ਨੂੰ ਸੱਜਣ ਮਿਲਾਇਆ ਹੈ, ਤੇ ਉਹ ਸੁਖ ਵਿਚ ਟਿਕੇ ਰਹਿੰਦੇ ਹਨ ।੧।

**ਮ: ੪ ॥ ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥ ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥ ਨਿਰਵੈਰਾ ਨਾਲਿ ਜਿ ਵੈਰ ਚਲਾਇਦੇ, ਤਿਨ ਵਿਚਹੁ ਤਿਸਟਿਆ ਨ ਕੋਇ ॥ ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥ ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥ ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥੨॥ {ਪੰਨਾ ੩੦੨}**

**ਪਦ ਅਰਥ** :—ਤਿਸਟਿਆ—ਟਿਕਿਆ, ਸ਼ਾਂਤ-ਚਿੱਤ ਹੋਇਆ । ਗੁਝਾ—ਲੁਕਿਆ ।੨।

**ਅਰਥ** :—ਦਾਤਾਂ ਬਖ਼ਸ਼ਣ ਵਾਲਾ ਸਤਿਗੁਰੂ ਦਇਆ ਦਾ ਘਰ ਹੈ, ਉਸ ਦੇ (ਹਿਰਦੇ) ਵਿਚ ਸਦਾ ਦਇਆ (ਹੀ ਦਇਆ) ਹੈ । ਸਤਿਗੁਰੂ ਦੇ (ਹਿਰਦੇ) ਵਿਚ ਕਿਸੇ ਨਾਲ ਵੈਰ ਨਹੀਂ, ਉਹ ਸਭ ਥਾਈਂ ਇਕ ਪ੍ਰਭੂ ਨੂੰ ਵੇਖ ਰਿਹਾ ਹੈ (ਇਸ ਲਈ ਉਹ ਵੈਰ ਕਿਸ ਦੇ ਨਾਲ ਕਰੇ ? ਪਰ ਕਈ ਮੂਰਖ ਮਨੁੱਖ ਨਿਰਵੈਰ ਗੁਰੂ ਨਾਲ ਭੀ ਵੈਰ ਕਰਨੋਂ ਨਹੀਂ ਮੁੜਦੇ) ਜੋ ਮਨੁੱਖ ਨਿਰਵੈਰਾਂ ਨਾਲ ਵੈਰ ਕਰਦੇ ਹਨ, ਉਹਨਾਂ ਵਿਚੋਂ ਸ਼ਾਂਤੀ ਕਦੀ ਕਿਸੇ ਦੇ ਹਿਰਦੇ ਵਿਚ ਨਹੀਂ ਆਈ (ਭਾਵ, ਉਹ ਸਦਾ ਦੁਖੀ ਰਹਿੰਦੇ ਹਨ;) (ਤੇ) ਸਤਿਗੁਰੂ ਦਾ ਬੁਰਾ ਤਾਂ ਹੋ ਹੀ ਨਹੀਂ ਸਕਦਾ (ਕਿਉਂਕਿ) ਉਹ ਸਭਨਾਂ ਦਾ ਭਲਾ ਸੋਚਦਾ ਹੈ । ਜਿਸ ਭਵਨਾ ਨਾਲ ਕੋਈ ਜੀਵ ਸਤਿਗੁਰੂ ਪਾਸ ਜਾਂਦਾ ਹੈ, ਉਸ ਨੂੰ ਉਹੋ ਜਿਹਾ ਫਲ ਮਿਲ ਜਾਂਦਾ ਹੈ (ਜ਼ਾਹਰਦਾਰੀ ਸਫਲ ਨਹੀਂ ਹੋ ਸਕਦੀ); ਕਿਉਂਕਿ ਹੇ ਨਾਨਕ ! ਰਚਨਹਾਰ ਪ੍ਰਭੂ ਪਾਸੋਂ ਕੋਈ ਗੱਲ ਲੁਕਾਈ ਨਹੀਂ ਜਾ ਸਕਦੀ, ਉਹ (ਅੰਦਰਲੀ ਬਾਹਰਲੀ) ਸਭ ਜਾਣਦਾ ਹੈ ।੨।

**ਪਉੜੀ ॥ ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥ ਜਿਸੁ ਸਾਹਿਬੁ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥ ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ ॥ ਜਿਸ ਨੋ ਸਤਿਗੁਰੁ ਮੇਲੇ ਗੁਣ ਰਵੈ ਗੁਣ ਆਖਿ ਵਖਾਣੀ ॥ ਨਾਨਕ ਸਚਾ ਸਚੁ ਹੈ ਬੁਝਿ ਸਚਿ ਸਮਾਣੀ ॥੫॥ {ਪੰਨਾ ੩੦੨}**

**ਪਦ ਅਰਥ** :—ਸਾਹਿਬ ਮਨਿ—ਸਾਹਿਬ ਦੇ ਮਨ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੫।

**ਅਰਥ** :—ਜਿਸ (ਜੀਵ-ਇਸਤ੍ਰੀ) ਨੂੰ ਮਾਲਕ-ਪ੍ਰਭੂ ਵਡਿਆਏ, ਉਹੀ (ਅਸਲ) ਵੱਡੀ ਸਮਝਣੀ ਚਾਹੀਦੀ ਹੈ । ਜਿਸ ਨੂੰ ਚਾਹੇ ਪ੍ਰਭੂ ਮਾਲਕ ਬਖ਼ਸ਼ ਲੈਂਦਾ ਹੈ, ਤੇ ਉਹ ਸਾਹਿਬ ਦੇ ਮਨ ਵਿਚ ਪਿਆਰੀ ਲੱਗਦੀ ਹੈ । ਉਹ (ਜੀਵ-ਇਸਤ੍ਰੀ) ਮੂਰਖ ਤੇ ਅੰਞਾਣ ਹੈ ਜੋ ਉਸ ਦੀ ਰੀਸ ਕਰਦੀ ਹੈ, (ਕਿਉਂਕਿ ਰੀਸ ਕੀਤਿਆਂ ਕੁਝ ਹੱਥ ਨਹੀਂ ਆਉਂਦਾ, ਇਥੇ ਤਾਂ) ਜਿਸ ਨੂੰ ਸਤਿਗੁਰੂ ਮੇਲਦਾ ਹੈ (ਉਹੀ ਮਿਲਦੀ ਹੈ ਤੇ) (ਹਰੀ ਦੀ) ਸਿਫ਼ਤਿ-ਸਾਲਾਹ ਹੀ ਉਚਾਰਨ ਕਰ ਕੇ (ਹੋਰਨਾਂ ਨੂੰ ਸੁਣਾਉਂਦੀ ਹੈ । ਹੇ ਨਾਨਕ ! ਪ੍ਰਭੂ ਸਦਾ-ਥਿਰ ਰਹਿਣ ਵਾਲਾ ਹੈ, (ਇਸ ਗੱਲ ਨੂੰ ਚੰਗੀ ਤਰ੍ਹਾਂ) ਸਮਝ ਕੇ (ਉਹ ਜੀਵ-ਇਸਤ੍ਰੀ) ਸੱਚੇ ਪ੍ਰਭੂ ਵਿਚ ਲੀਨ ਹੋ ਜਾਂਦੀ ਹੈ ।੫।

**ਸਲੋਕ ਮ: ੪ ॥ ਹਰਿ ਸਤਿ ਨਿਰੰਜਨੁ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ ॥ ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ ॥ ਜਿਨ ਗੁਰਮੁਖਿ ਹਰਿ ਆਰਾਧਿਆ ਤਿਨ ਸੰਤ ਜਨਾ ਜੈਕਾਰੁ ॥ ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥ ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ ॥ ਧਨੁ ਧੰਨੁ ਗੁਰੂ ਗੁਣ ਗਾਵਦਾ ਤਿਸ ਨੋ ਸਦਾ ਸਦਾ ਨਮਸਕਾਰੁ ॥ ਜਨ ਨਾਨਕ ਤਿਨ ਕਉ ਵਾਰਿਆ ਜਿਨ ਜਪਿਆ ਸਿਰਜਣਹਾਰੁ ॥੧॥ {ਪੰਨਾ ੩੦੨}**

**ਪਦ ਅਰਥ** :—ਨਿਰੰਜਨੁ—ਨਿਰ-ਅੰਜਨ । ਅੰਜਨ—ਕਾਲਖ, ਮਾਇਆ ਦਾ ਪ੍ਰਭਾਵ । ਨਿਰਭਉ—ਜਿਸ ਨੂੰ ਕੋਈ ਡਰ ਨਹੀਂ । ਨਿਰੰਕਾਰੁ—ਜਿਸ ਦਾ ਕੋਈ ਖ਼ਾਸ ਸਰੀਰ ਨਹੀਂ । ਇਕ ਮਨਿ—ਇਕ ਮਨ ਦੀ ਰਾਹੀਂ, ਮਨ ਲਾ ਕੇ, ਮਨ ਇਕ ਹਰੀ ਵੱਲ ਲਾ ਕੇ । ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ । ਜੈਕਾਰੁ—ਵਡਿਆਈ । ਫਿਟੁ ਫਿਟੁ ਕਹੈ—ਫਿਟਕਾਰਾਂ ਪਾਂਦਾ ਹੈ । ਵਰਤਦਾ—ਮੌਜੂਦ ਹੈ । ਧੰਨੁ—ਮੁਬਾਰਿਕ । ਵਾਰਿਆ—ਸਦਕੇ ।੧।

**ਅਰਥ** :—ਪ੍ਰਭੂ ਸਚ-ਮੁਚ ਹੈ, ਮਾਇਆ ਤੋਂ ਨਿਰਲੇਪ ਹੈ, ਕਾਲ-ਰਹਿਤ ਨਿਰਭਉ ਨਿਰਵੈਰ ਤੇ ਆਕਾਰ-ਰਹਿਤ ਹੈ, ਜਿਨ੍ਹਾਂ ਨੇ ਇਕਾਗਰ ਮਨ ਹੋ ਕੇ ਉਸ ਦਾ ਸਿਮਰਨ ਕੀਤਾ ਹੈ, ਉਹਨਾਂ ਦੇ ਮਨ ਤੋਂ ਹਉਮੈ ਦਾ ਬੋਝ ਲਹਿ ਗਿਆ ਹੈ । (ਪਰ) ਉਹਨਾਂ ਸੰਤ ਜਨਾਂ ਨੂੰ ਹੀ ਵਡਿਆਈ ਮਿਲਦੀ ਹੈ, ਜਿਨ੍ਹਾਂ ਨੇ ਗੁਰੂ ਦੇ ਸਨਮੁਖ ਹੋ ਕੇ ਸਿਮਰਨ ਕੀਤਾ ਹੈ । ਜੋ ਕੋਈ ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੈ ਉਸ ਨੂੰ ਸਾਰਾ ਸੰਸਾਰ ਫਿਟਕਾਰਾਂ ਪਾਉਂਦਾ ਹੈ, (ਉਹ ਨਿੰਦਕ ਸਤਿਗੁਰੂ ਦਾ ਕੁਝ ਵਿਗਾੜ ਨਹੀਂ ਸਕਦਾ, ਕਿਉਂਕਿ) ਪ੍ਰਭੂ ਆਪ ਸਤਿਗੁਰ ਵਿਚ ਵੱਸਦਾ ਹੈ ਤੇ ਉਹ ਆਪ ਰੱਖਿਆ ਕਰਨ ਵਾਲਾ ਹੈ । ਧੰਨ ਹੈ ਗੁਰੂ ਜੋ ਹਰੀ ਦੇ ਗੁਣ ਗਾਉਂਦਾ ਹੈ, ਉਸ ਦੇ ਅੱਗੇ ਸਦਾ ਸਿਰ ਨਿਵਾਉਣਾ ਚਾਹੀਦਾ ਹੈ । (ਆਖ) ਹੇ ਨਾਨਕ ! ਮੈਂ ਸਦਕੇ ਹਾਂ, ਉਹਨਾਂ ਹਰੀ ਦੇ ਦਾਸਾਂ ਤੋਂ ਜਿਨ੍ਹਾਂ ਨੇ ਸਿਰਜਣਹਾਰ ਨੂੰ ਆਰਾਧਿਆ ਹੈ ।੧।

**ਮਃ ੪ ॥ ਆਪੇ ਧਰਤੀ ਸਾਜੀਅਨੁ ਆਪੇ ਆਕਾਸੁ ॥ ਵਿਚਿ ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ ॥ ਸਭੁ ਆਪੇ ਆਪਿ ਵਰਤਦਾ ਆਪੇ ਹੀ ਗੁਣਤਾਸੁ ॥ ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਟੇ ਤਾਸੁ ॥੨॥ {ਪੰਨਾ ੩੦੨}**

**ਪਦ ਅਰਥ** :—ਸਾਜੀਅਨੁ—ਸਾਜੀ ਉਸ ਨੇ । ਉਪਾਇਅਨੁ—ਉਪਾਏ ਉਸ ਨੇ । ਗਿਰਾਸੁ—ਗਰਾਹੀ, ਖ਼ੁਰਾਕ । ਸਭੁ—ਹਰ ਥਾਂ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ । ਸਭਿ—ਸਾਰੇ । ਕਿਲਵਿਖ—ਪਾਪ । ਤਾਸੁ—ਉਸ ਦੇ ।੨।

**ਅਰਥ** :—ਪ੍ਰਭੂ ਨੇ ਆਪ ਹੀ ਧਰਤੀ ਸਾਜੀ ਤੇ ਆਪ ਹੀ ਅਕਾਸ਼ । ਇਸ ਧਰਤੀ ਵਿਚ ਉਸ ਨੇ ਜੀਅ ਜੰਤ ਪੈਦਾ ਕੀਤੇ ਤੇ ਆਪ ਹੀ (ਜੀਵਾਂ ਦੇ) ਮੂੰਹ ਵਿਚ ਗਰਾਹੀ ਦੇਂਦਾ ਹੈ । ਗੁਣਾਂ ਦਾ ਖ਼ਜ਼ਾਨਾ (ਹਰੀ) ਆਪ ਹੀ ਸਭ ਜੀਆਂ ਦੇ ਅੰਦਰ ਵਿਆਪਕ ਹੈ । ਹੇ ਦਾਸ ਨਾਨਕ ! ਤੂੰ ਪ੍ਰਭੂ ਦਾ ਨਾਮ ਜਪ, (ਜਿਸ ਨੇ ਜਪਿਆ ਹੈ) ਉਸ ਦੇ ਸਾਰੇ ਪਾਪ ਪ੍ਰਭੂ ਦੂਰ ਕਰਦਾ ਹੈ ।੨।

**ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ ॥ ਜੋ ਤੁਧੁ ਸਚੁ ਸਲਾਹਦੇ ਤਿਨ ਜਮ ਕੰਕਰੁ ਨੇੜਿ ਨ ਆਵੈ ॥ ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ ॥ ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥ ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ ॥੬॥ {ਪੰਨਾ ੩੦੨}**

**ਪਦ ਅਰਥ** :—ਜਮ ਕੰਕਰੁ—ਜਮ ਦਾ ਸੇਵਕ, ਜਮਦੂਤ । ਉਜਲੇ—ਖਿੜੇ ਹੋਏ । ਸਟੀਅਨਿ—ਸੱਟੇ ਜਾਂਦੇ ਹਨ । ਹਿਰਦੈ—ਹਿਰਦੇ ਵਿਚ । ਕੂੜੋ—ਕੂੜ ਹੀ ।੬।

**ਅਰਥ** :—ਹੇ ਹਰੀ ! ਤੂੰ ਸੱਚਾ ਤੇ ਥਿਰ ਰਹਿਣ ਵਾਲਾ ਮਾਲਕ ਹੈਂ, ਤੈਨੂੰ ਸੱਚ ਹੀ ਪਿਆਰਾ ਲੱਗਦਾ ਹੈ । ਹੇ ਸੱਚੇ ਪ੍ਰਭੂ ! ਜੋ ਜੀਵ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ, ਜਮਦੂਤ ਉਹਨਾਂ ਦੇ ਨੇੜੇ ਨਹੀਂ ਢੁਕਦਾ । ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਪ੍ਰਭੂ ਪਿਆਰਾ ਲੱਗਦਾ ਹੈ, ਉਹਨਾਂ ਦੇ ਮੂੰਹ ਦਰਗਾਹ ਵਿਚ ਉੱਜਲੇ ਹੁੰਦੇ ਹਨ, (ਪਰ) ਕੂੜ ਦਾ ਵਪਾਰ ਕਰਨ ਵਾਲਿਆਂ ਦੇ ਹਿਰਦੇ ਵਿਚ ਕੂੜ ਤੇ ਕਪਟ ਹੋਣ ਕਰਕੇ ਉਹ ਪਿਛੇ ਸਿੱਟੇ ਜਾਂਦੇ ਹਨ ਤੇ ਬੜਾ

ਕਲੇਸ਼ ਉਠਾਂਦੇ ਹਨ । ਕੂੜਿਆਰਾਂ ਦੇ ਮੂੰਹ (ਦਰਗਾਹ ਵਿਚ) ਕਾਲੇ ਹੁੰਦੇ ਹਨ (ਕਿਉਂਕਿ) ਉਹਨਾਂ ਦੇ ਕੂੜ ਦਾ ਨਿਤਾਰਾ ਹੋ ਜਾਂਦਾ ਹੈ ।੬।

**ਸਲੋਕ ਮ: ੪ ॥ ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥ ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥ ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ ॥ ਇਕਨਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥ ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ ॥ ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ ਵਜਾਏ ॥ ਨਾਨਕ ਦੁਹੀ ਸਿਰੀ ਖਸਮੁ ਆਪੇ ਵਰਤੈ ਨਿਤ ਕਰਿ ਕਰਿ ਦੇਖੈ ਚਲਤ ਸਬਾਏ ॥੧॥ {ਪੰਨਾ ੩੦੨-੩੦੩}**

**ਪਦ ਅਰਥ** :—ਗੁਰਸਿਖੀ—ਗੁਰੂ ਦੇ ਸਿੱਖਾਂ ਨੇ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਪੈਨਾਏ—ਮੰਨੇ ਜਾਂਦੇ ਹਨ, ਆਦਰ ਦਿੱਤਾ ਜਾਂਦਾ ਹੈ । ਓਇ—(ਲਫ਼ਜ਼ 'ਓਹੁ' ਤੋਂ ਬਹੁ-ਵਚਨ) । ਸੁਆਵਗੀਰ—ਸੁਆਰਥ ਨੂੰ ਫੜਨ ਵਾਲੇ । ਦਯੁ—ਖਸਮ । ਦਯਿ—ਖਸਮ ਨੇ । ਵਜਾਏ—ਪਰਗਟ ਕੀਤੇ । ਸਿਰੀ—ਸਿਰੀਂ, ਪਾਸੀਂ । ਚਲਤ—ਕੌਤਕ । ਸਬਾਏ—ਸਾਰੇ ।੧।

**ਅਰਥ** :—(ਧਰਤੀ ਦੇ ਸੁਭਾਵ ਵਾਂਗ) ਸਤਿਗੁਰੂ (ਭੀ) ਧਰਮ ਦੀ ਭੋਏਂ ਹੈ, ਜਿਸ ਤਰ੍ਹਾਂ (ਦੀ ਭਾਵਨਾ) ਦਾ ਬੀਜ ਕੋਈ ਬੀਜਦਾ ਹੈ, ਉਹੋ ਜਿਹਾ ਫਲ ਲੈਂਦਾ ਹੈ । ਜਿਨ੍ਹਾਂ ਗੁਰਸਿੱਖਾਂ ਨੇ ਨਾਮ-ਅੰਮ੍ਰਿਤ ਬੀਜਿਆ ਹੈ ਉਹਨਾਂ ਨੂੰ ਪ੍ਰਭੂ-ਪ੍ਰਾਪਤੀ-ਰੂਪ ਅੰਮ੍ਰਿਤ ਫਲ ਹੀ ਮਿਲ ਗਿਆ ਹੈ । ਇਸ ਸੰਸਾਰ ਵਿਚ ਤੇ ਅਗਲੇ ਜਹਾਨ ਵਿਚ ਉਹ ਸੁਰਖ਼ਰੂ ਹੁੰਦੇ ਹਨ, ਤੇ ਪ੍ਰਭੂ ਦੀ ਸੱਚੀ ਦਰਗਾਹ ਵਿਚ ਉਹਨਾਂ ਦਾ ਆਦਰ ਹੁੰਦਾ ਹੈ । ਇਕਨਾਂ ਜੀਵਾਂ ਦੇ ਹਿਰਦੇ ਵਿਚ ਖੋਟ (ਹੋਣ ਕਰਕੇ) ਉਹ ਸਦਾ ਖੋਟੇ ਕਰਮ ਕਰਦੇ ਹਨ । ਐਸਾ ਬੰਦਾ ਉਹੋ ਜਿਹਾ ਫਲ ਹੀ ਖਾਂਦਾ ਹੈ, (ਕਿਉਂਕਿ) ਜਦੋਂ ਸਰਾਫ਼ ਸਤਿਗੁਰੂ ਗਹੁ ਨਾਲ ਪਰਖਦਾ ਹੈ ਤਾਂ ਸਾਰੇ ਖ਼ੁਦਗ਼ਰਜ਼ ਪਰਗਟ ਹੋ ਜਾਂਦੇ ਹਨ (ਭਾਵ, ਲੁਕੇ ਨਹੀਂ ਰਹਿ ਸਕਦੇ) । ਜਿਹੋ ਜਿਹੀ ਉਹਨਾਂ ਦੇ ਹਿਰਦੇ ਦੀ ਭਾਵਨਾ ਹੁੰਦੀ ਹੈ, ਤਿਹੋ ਜਿਹਾ ਉਹਨਾਂ ਨੂੰ ਫਲ ਮਿਲਦਾ ਹੈ, ਤੇ ਖਸਮ ਪ੍ਰਭੂ ਦੀ ਰਾਹੀਂ ਉਹ ਉਸੇ ਤਰ੍ਹਾਂ ਨਸ਼ਰ ਕਰ ਦਿੱਤੇ ਜਾਂਦੇ ਹਨ, (ਪਰ) ਹੇ ਨਾਨਕ ! (ਜੀਵ ਦੇ ਕੀਹ ਵੱਸ ?) ਇਹ ਸਾਰੇ ਕੌਤਕ ਪ੍ਰਭੂ ਆਪ ਸਦਾ ਕਰ ਕੇ ਵੇਖ ਰਿਹਾ ਹੈ ਤੇ ਦੋਹੀਂ ਪਾਸੀਂ (ਗੁਰਸਿਖਾਂ ਵਿਚ ਤੇ ਸੁਆਵਗੀਰਾਂ ਵਿਚ) ਆਪ ਹੀ ਪਰਮਾਤਮਾ ਮੌਜੂਦ ਹੈ ।੧।

**ਮ: ੪ ॥ ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ ॥ ਕੋਈ ਗਲਾ ਕਰੇ ਘਨੇਰੀਆ ਜਿ ਘਰਿ ਵਥੁ ਹੋਵੈ ਸਾਈ ਖਾਇ ॥ ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ ॥ ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਹਿ ॥ ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ ॥ ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥ ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ ਚਲਾਇ ॥੨॥ {ਪੰਨਾ ੩੦੩}**

**ਪਦ ਅਰਥ** :—ਜਿਤੁ—ਜਿਥੇ । ਥਾਇ ਪਾਇ—ਹਾਸਲ ਕਰ ਲੈਂਦਾ ਹੈ । ਵਥੁ—ਚੀਜ਼ । ਘਰਿ ਘਰਿ—ਹਰੇਕ ਘਰ ਵਿਚ । ਗੁਝੀ—ਲੁਕੀ । ਮੁਲੰਮਾ ਪਾਜੁ—ਵਿਖਾਵਾ । ਪਾਰਸਿ—ਪਾਰਸ ਨਾਲ । ਸੁਵਰਨੁ—ਸੋਨਾ । ਧਣੀ—ਮਾਲਕ ।

**ਅਰਥ** :—ਮਨ ਇੱਕ ਹੈ ਤੇ ਇੱਕ ਪਾਸੇ ਹੀ ਲੱਗ ਸਕਦਾ ਹੈ, ਜਿਥੇ ਜੁੜਦਾ ਹੈ, ਓਥੇ ਸਫਲਤਾ ਹਾਸਲ ਕਰ ਲੈਂਦਾ ਹੈ । ਬਹੁਤੀਆਂ ਗੱਲਾਂ ਬਾਹਰੋਂ ਬਾਹਰੋਂ ਕੋਈ ਪਿਆ ਕਰੇ (ਭਾਵ, ਗੱਲਾਂ ਕਰਨ ਦਾ ਕੋਈ ਲਾਭ ਨਹੀਂ), ਖਾ ਤੇ ਉਹੋ ਚੀਜ਼ ਸਕਦਾ ਹੈ ਜੇਹੜੀ ਘਰ ਵਿਚ ਹੋਵੇ (ਭਾਵ, ਮਨ ਜਿਥੇ ਲੱਗਾ ਹੋਇਆ ਹੈ, ਪ੍ਰਾਪਤ ਤਾਂ ਉਹੋ ਸ਼ੈ ਹੋਣੀ ਹੈ) । ਮਨ ਨੂੰ ਸਤਿਗੁਰੂ ਦੇ ਅਧੀਨ ਕੀਤੇ ਬਿਨਾ (ਇਹ) ਸਮਝ ਨਹੀਂ ਪੈਂਦੀ ਤੇ ਹਿਰਦੇ ਵਿਚੋਂ ਅਹੰਕਾਰ ਦੂਰ ਨਹੀਂ ਹੁੰਦਾ । ਅਹੰਕਾਰੀ ਜੀਵਾਂ ਨੂੰ (ਸਦਾ) ਤ੍ਰਿਸ਼ਨਾ ਤੇ ਦੁੱਖ (ਸਤਾਉਂਦੇ ਹਨ), (ਤ੍ਰਿਸ਼ਨਾ ਦੇ ਕਾਰਨ) ਹੱਥ ਅੱਡ ਕੇ ਘਰ ਘਰ ਮੰਗਦੇ ਫਿਰਦੇ ਹਨ (ਭਾਵ, ਉਹਨਾਂ ਦੀ ਤ੍ਰਿਪਤੀ ਨਹੀਂ ਹੁੰਦੀ ਤੇ ਇਸੇ ਕਰਕੇ ਦੁਖੀ ਰਹਿੰਦੇ ਹਨ) । ਉਨ੍ਹਾਂ ਦਾ ਮੁਲੰਮਾ ਪਾਜ (ਦਿਖਾਵਾ) ਲਹਿ ਜਾਂਦਾ ਹੈ ਅਤੇ ਕੂੜ ਤੇ ਠੱਗੀ ਲੁਕੀ ਨਹੀਂ ਰਹਿ ਸਕਦੀ, (ਪਰ ਉਹਨਾਂ ਵਿਚਾਰਿਆਂ ਦੇ ਭੀ ਕੀਹ ਵੱਸ) ? ਪਿਛਲੇ (ਕੀਤੇ ਚੰਗੇ ਕੰਮਾਂ ਦੇ ਅਨੁਸਾਰ ਜਿਨ੍ਹਾਂ ਦੇ ਹਿਰਦੇ ਤੇ ਭਲੇ ਸੰਸਕਾਰ) ਲਿਖੇ ਹੋਏ ਹਨ, ਉਹਨਾਂ ਨੂੰ ਪੂਰਾ ਸਤਿਗੁਰੂ ਮਿਲ ਪੈਂਦਾ ਹੈ, ਤੇ ਜਿਵੇਂ ਪਾਰਸ ਨਾਲ ਲੱਗ ਕੇ ਲੋਹਾ ਸੋਨਾ ਬਣ ਜਾਂਦਾ ਹੈ ਤਿਵੇਂ ਸੰਗਤਿ ਵਿਚ ਰਲ ਕੇ (ਉਹ ਭੀ ਚੰਗੇ ਬਣ ਜਾਂਦੇ ਹਨ) । ਹੇ ਦਾਸ ਨਾਨਕ ਦੇ ਪ੍ਰਭੂ ! (ਜੀਵਾਂ ਦੇ ਹੱਥ ਕੁਝ ਨਹੀਂ) ਤੂੰ ਆਪ ਸਭ ਦਾ ਮਾਲਕ ਹੈਂ ਜਿਵੇਂ ਤੈਨੂੰ ਚੰਗਾ ਲੱਗਦਾ ਹੈ ਤਿਵੇਂ ਜੀਵਾਂ ਨੂੰ ਤੋਰਦਾ ਹੈਂ ।੨।

**ਪਉੜੀ ॥ ਜਿਨ ਹਰਿ ਹਿਰਦੈ ਸੇਵਿਆ ਤਿਨ ਹਰਿ ਆਪਿ ਮਿਲਾਏ ॥ ਗੁਣ ਕੀ ਸਾਝ ਤਿਨ ਸਿਉ ਕਰੀ ਸਭਿ ਅਵਗੁਣ ਸਬਦਿ ਜਲਾਏ ॥ ਅਉਗੁਣ ਵਿਕਣਿ ਪਲਰੀ ਜਿਸੁ ਦੇਹਿ ਸੁ ਸਚੇ ਪਾਏ ॥ ਬਲਿਹਾਰੀ ਗੁਰ ਆਪਣੇ ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥ ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ ॥੭॥ {ਪੰਨਾ ੩੦੩}**

**ਪਦ ਅਰਥ** :—ਵਿਕਣਿ—ਵੇਚਣ ਲਈ । ਪਲਰੀ—ਪਰਾਲੀ ਦੇ ਵੱਟੇ । (ਨੋਟ :—ਲਫ਼ਜ਼ 'ਵਿਕਣਿ' ਦਾ ਅਰਥ ‘ਵਿਕਦੇ ਹਨ’ ਕਰਨਾ ਗ਼ਲਤ ਹੈ; ਉਹ ਲਫ਼ਜ਼ 'ਵਿਕਨਿ' ਹੁੰਦਾ ਹੈ) । ਆਲਾਏ—ਉਚਾਰਦਾ ਹੈ ।੭।

**ਅਰਥ** :—ਜਿਨ੍ਹਾਂ ਜੀਵਾਂ ਨੇ ਹਿਰਦੇ ਵਿਚ ਪ੍ਰਭੂ ਦਾ ਸਿਮਰਨ ਕੀਤਾ, ਉਹਨਾਂ ਨੂੰ ਪ੍ਰਭੂ (ਆਪਣੇ ਵਿਚ) ਮਿਲਾ ਲੈਂਦਾ ਹੈ, ਉਹਨਾਂ ਨਾਲ (ਉਹਨਾਂ ਦੇ) ਗੁਣਾਂ ਦੀ ਜਿਨ੍ਹਾਂ ਨੇ ਭਿਆਲੀ ਕੀਤੀ ਹੈ, ਉਹਨਾਂ ਦੇ ਸਾਰੇ ਪਾਪ ਸ਼ਬਦ ਦੁਆਰਾ ਸਾੜੇ ਜਾਂਦੇ ਹਨ । (ਪਰ) ਹੇ ਸੱਚੇ ਪ੍ਰਭੂ ! ਔਗੁਣਾਂ ਨੂੰ ਪਰਾਲੀ ਦੇ ਭਾ ਵੇਚਣ ਲਈ (ਭਾਵ, ਸਹਲੇ ਹੀ ਨਾਸ ਕਰਨ ਲਈ) ਗੁਣਾਂ ਦੀ ਇਹ ਸਾਂਝ ਉਸੇ ਨੂੰ ਮਿਲਦੀ ਹੈ ਜਿਸ ਨੂੰ ਤੂੰ ਆਪ ਦੇਂਦਾ ਹੈ । ਮੈਂ ਸਦਕੇ ਹਾਂ ਆਪਣੇ ਸਤਿਗੁਰੂ ਤੋਂ ਜਿਸ ਨੇ (ਜੀਵ ਦੇ) ਪਾਪ ਦੂਰ ਕਰ ਕੇ ਗੁਣ ਪਰਗਟ ਕੀਤੇ ਹਨ । ਜੋ ਜੀਵ ਸਤਿਗੁਰੂ ਦੇ ਸਨਮੁਖ ਹੁੰਦਾ ਹੈ, ਉਹੀ ਵੱਡੇ ਪ੍ਰਭੂ ਦੀ ਵੱਡੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦਾ ਹੈ ।੭।

**ਸਲੋਕ ਮ: ੪ ॥ ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥ ਹਰਿ ਹਰਿ ਨਾਮੁ ਰਮਤ ਸੁਚ ਸੰਜਮੁ ਹਰਿ ਨਾਮੇ ਹੀ ਤ੍ਰਿਪਤਾਵੈ ॥ ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ ॥ ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨਿ ਇਛੇ ਫਲ ਪਾਵੈ ॥ {ਪੰਨਾ ੩੦੩}**

**ਪਦ ਅਰਥ** :—ਵਡਿਆਈ—ਗੁਣ । ਅਨਦਿਨੁ—ਹਰ ਰੋਜ਼ । ਰਮਤ—ਸਿਮਰਨਾ । ਤਾਣੁ—ਬਲ । ਦੀਬਾਣੁ—ਆਸਰਾ । ਰਖ—ਰੱਖਿਆ । ਗੁਰ ਮੂਰਤਿ—ਗੁਰੂ ਦਾ ਇਹ ਸਰੂਪ (ਜਿਸ ਦਾ ਜ਼ਿਕਰ ਉਪਰ ਕੀਤਾ ਗਿਆ ਹੈ) ।

**ਅਰਥ** :—ਸਤਿਗੁਰੂ ਵਿਚ ਇਹ ਭਾਰਾ ਗੁਣ ਹੈ ਕਿ ਉਹ ਹਰ ਰੋਜ਼ ਪ੍ਰਭੂ-ਨਾਮ ਦਾ ਸਿਮਰਨ ਕਰਦਾ ਹੈ, ਸਤਿਗੁਰੂ ਦੀ ਸੁੱਚ ਤੇ ਸੰਜਮ ਹਰਿ-ਨਾਮ ਦਾ ਜਾਪ ਹੈ ਤੇ ਉਹ ਹਰਿ-ਨਾਮ ਵਿਚ ਹੀ ਤ੍ਰਿਪਤ ਰਹਿੰਦਾ ਹੈ; ਹਰਿ

ਦਾ ਨਾਮ ਹੀ ਆਸਰਾ ਤੇ ਨਾਮ ਹੀ ਸਤਿਗੁਰੂ ਲਈ ਰੱਖਿਆ ਕਰਨ ਵਾਲਾ ਹੈ । ਜੋ ਮਨੁੱਖ ਇਸ ਗੁਰ-ਮੂਰਤੀ ਦਾ ਪੂਜਨ ਚਿੱਤ ਲਾ ਕੇ ਕਰਦਾ ਹੈ (ਭਾਵ, ਜੋ ਜੀਵ ਗਹੁ ਨਾਲ ਸਤਿਗੁਰੂ ਦੇ ਉਪਰ-ਲਿਖੇ ਗੁਣਾਂ ਨੂੰ ਧਾਰਨ ਕਰਦਾ ਹੈ) ਉਸ ਨੂੰ ਉਹੀ ਫਲ ਮਿਲ ਜਾਂਦਾ ਹੈ ਜਿਸ ਦੀ ਮਨ ਵਿਚ ਇੱਛਾ ਕਰੇ ।

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ ॥ ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ ॥ ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ ॥ ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮੁ ਧਿਆਵੈ ॥ ਹਰਿ ਬਾਤਾ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ ॥੧॥ {ਪੰਨਾ ੩੦੩}**

**ਪਦ ਅਰਥ** :—ਮਾਰ—ਸਜ਼ਾ (ਨੋਟ :—ਈਰਖਾ ਦੇ ਕਾਰਨ ਹੀ ਮਨੁੱਖ ਦੂਜੇ ਦੀ ਨਿੰਦਾ ਕਰਦਾ ਹੈ ਸੋ ਨਿੰਦਾ ਕਰਨ ਵੇਲੇ ਉਹ ਈਰਖਾ ਦੀ ਅੱਗ-ਰੂਪ ਘੋਰ ਨਰਕ ਵਿਚ ਸੜ ਰਿਹਾ ਹੁੰਦਾ ਹੈ, ਤੇ ਜਿਨ੍ਹਾਂ ਦੇ ਪਾਸ ਨਿੰਦਾ ਕਰਦਾ ਹੈ ਉਹਨਾਂ ਦੀਆਂ ਨਜ਼ਰਾਂ ਵਿਚ ਭੀ ਹੌਲਾ ਪੈਂਦਾ ਹੈ । ਸੋ, ਸੜਨ ਤੇ ਮੁਕਾਲਖ ਇਹ ਦੋ ਕਿਸਮ ਦੀ ਮਾਰ ਨਿੰਦਕ ਨੂੰ ਪੈਂਦੀ ਹੈ) । ਤਸਕਰੁ—ਚੋਰ । ਗਲਾਵੈ—ਗਲ ਦੀ ਰੱਸੀ ।੧।

**ਅਰਥ** :—ਜੋ ਮਨੁੱਖ ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਸ ਨੂੰ ਪ੍ਰਭੂ ਮਾਰ ਪਵਾਉਂਦਾ ਹੈ, ਆਪਣੀ ਹੱਥੀਂ ਨਿੰਦਾ ਦਾ ਬੀਜ ਬੀਜੇ ਦਾ ਫਲ ਉਸ ਨੂੰ ਭੋਗਣਾ ਪੈਂਦਾ ਹੈ (ਤਦੋਂ ਪਛਤਾਉਂਦਾ ਹੈ, ਪਰ) ਫੇਰ ਜੋ ਵੇਲਾ (ਨਿੰਦਾ ਕਰਨ ਵਿਚ ਬੀਤ ਗਿਆ ਹੈ) ਉਸ ਨੂੰ ਮਿਲਦਾ ਨਹੀਂ, ਤੇ ਜਿਵੇਂ ਚੋਰ ਨੂੰ ਗਲ ਵਿਚ ਰੱਸੀ ਪਾ ਕੇ ਲੈ ਜਾਈਦਾ ਹੈ ਤਿਵੇਂ ਕਾਲਾ ਮੂੰਹ ਕਰ ਕੇ (ਮਾਨੋ) ਡਰਾਉਣੇ ਨਰਕ ਵਿਚ (ਉਸ ਨੂੰ ਭੀ) ਪਾਇਆ ਜਾਂਦਾ ਹੈ ।

ਫੇਰ ਇਸ (ਨਿੰਦਾ-ਰੂਪ ਘੋਰ ਨਰਕ ਵਿਚੋਂ) ਤਾਂ ਹੀ ਬਚਦਾ ਹੈ, ਜੇ ਸਤਿਗੁਰੂ ਦੀ ਸਰਨੀ ਪੈ ਕੇ ਪ੍ਰਭੂ ਦਾ ਨਾਮ ਜਪੇ । ਨਾਨਕ ਪਰਮਾਤਮਾ (ਦੇ ਦਰ) ਦੀਆਂ ਗੱਲਾਂ ਆਖ ਕੇ ਸੁਣਾ ਰਿਹਾ ਹੈ; ਪਰਮਾਤਮਾ ਨੂੰ ਇਉਂ ਹੀ ਭਾਉਂਦਾ ਹੈ (ਕਿ ਨਿੰਦਕ ਈਰਖਾ ਦੇ ਨਰਕ ਵਿਚ ਆਪੇ ਹੀ ਪਿਆ ਸੜੇ) ।੧।

**ਮ: ੪ ॥ ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥ ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥ ਓਹੁ ਗਲਫਰੋਸੀ ਕਰੇ ਬਹੁਤਰੀ, ਓਸ ਦਾ ਬੋਲਿਆ ਕਿਸੈ ਨ ਭਾਇਆ ॥ ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ ॥ {ਪੰਨਾ ੩੦੩}**

**ਪਦ ਅਰਥ** :—ਬਿਖੁ—ਜ਼ਹਿਰ । ਅਣਹੋਦੇ—ਜਿਨ੍ਹਾਂ ਦੀ ਕੋਈ ਹੋਂਦ ਨਹੀਂ, ਨਿਕੰਮੇ । ਦਯੁ—ਖਸਮ । ਦਯਿ—ਖਸਮ ਨੇ । ਗਲਿ—ਗਲ ਵਿਚ । ਗਲ ਫਰੋਸੀ—ਗੱਲਾਂ ਵੇਚਣੀਆਂ, ਗੱਲਾਂ ਦੀ ਖੱਟੀ ਖਾਣੀ । ਦੋੁਹਾਗਣਿ—(ਅੱਖਰ 'ਦ' ਦੇ ਨਾਲ ( ੁ ) ਪੜ੍ਹਨਾ ਹੈ, ਅਸਲ ਲਫ਼ਜ਼ 'ਦੋਹਾਗਣਿ' ਹੈ) । ਲਛਣੁ—ਕਲੰਕ ।

**ਅਰਥ** :—ਜੋ ਮਨੁੱਖ ਪੂਰੇ ਸਤਿਗੁਰੂ ਦਾ ਹੁਕਮ ਨਹੀਂ ਮੰਨਦਾ, ਓਹ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੇ-ਸਮਝ ਬੰਦਾ ਮਾਇਆ (ਰੂਪ ਜ਼ਹਿਰ) ਦਾ ਠੱਗਿਆ (ਹੋਇਆ ਹੈ,) ਉਸ ਦੇ ਮਨ ਵਿਚ ਝੂਠ ਹੈ (ਸੱਚ ਨੂੰ ਭੀ ਉਹ) ਝੂਠ ਹੀ ਸਮਝਦਾ ਹੈ, ਇਸ ਵਾਸਤੇ ਖਸਮ ਨੇ (ਝੂਠ ਬੋਲਣ ਤੋਂ ਪੈਦਾ ਹੋਏ) ਵਿਅਰਥ ਝਗੜੇ ਉਸ ਦੇ ਗਲ ਪਾ ਦਿੱਤੇ ਹਨ, ਊਲ-ਜਲੂਲ ਬੋਲ ਕੇ ਰੋਟੀ ਕਮਾਉਣ ਦੇ ਉਹ ਬਥੇਰੇ ਜਤਨ ਕਰਦਾ ਹੈ, ਪਰ ਉਸ ਦੇ ਬਚਨ ਕਿਸੇ ਨੂੰ ਚੰਗੇ ਨਹੀਂ ਲੱਗਦੇ; ਛੁੱਟੜ ਰੰਨ ਵਾਂਙ ਉਹ ਘਰ ਘਰ ਫਿਰਦਾ ਹੈ, ਜੋ ਮਨੁੱਖ ਉਸ ਨਾਲ ਮੇਲ-ਮੁਲਾਕਾਤ ਰੱਖਦਾ ਹੈ ਉਸ ਨੂੰ ਭੀ ਕਲੰਕ ਲੱਗ ਜਾਂਦਾ ਹੈ ।

**ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥ ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ ॥ {ਪੰਨਾ ੩੦੩-੩੦੪}**

**ਪਦ ਅਰਥ** :—ਅਲਿਪਤੋ—ਵੱਖਰਾ, ਨਿਰਾਲਾ । ਪਾਸੁ—ਪਾਸਾ, ਸਾਥ । ਗੋਪੇ—ਨਿੰਦਾ ਕਰਦਾ ਹੈ । ਓਨਿ—ਉਸ ਨੇ । ਲਾਹਾ—ਖੱਟੀ ।

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੁੰਦਾ ਹੈ ਉਹ ਮਨਮੁਖ ਤੋਂ ਵੱਖਰਾ ਰਹਿੰਦਾ ਹੈ, ਮਨਮੁਖ ਦਾ ਸਾਥ ਛੱਡ ਕੇ ਸਤਿਗੁਰੂ ਦੀ ਸੰਗਤ ਕਰਦਾ ਹੈ । ਹੇ ਸੰਤ ਜਨੋਂ ! (ਮੁਕਦੀ ਗੱਲ ਇਹ ਹੈ ਕਿ) ਜੋ ਮਨੁੱਖ ਆਪਣੇ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਹ ਚੰਗਾ ਨਹੀਂ, (ਮਨੁੱਖਾ ਜਨਮ ਵਿਚ) ਜੋ ਖੱਟਣਾ ਸੀ ਉਹ ਭੀ ਗਵਾ ਲੈਂਦਾ ਹੈ ਤੇ (ਮਨੁੱਖ-ਜਨਮ-ਰੂਪ) ਮੂਲ ਭੀ ਗਵਾ ਲੈਂਦਾ ਹੈ ।

**ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥ ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ ॥੨॥ {ਪੰਨਾ ੩੦੪}**

**ਪਦ ਅਰਥ** :—ਆਗਮੁ—ਸ਼ਾਸਤ੍ਰ । ਨਿਗਮੁ—ਵੇਦ । ਉਪਰਿ ਆਇਆ—(ਸਭ ਤੋਂ ਵਧੀਕ) ਪ੍ਰਮਾਣਿਕ ਹੈ । ਹਥਿ ਨ ਆਵੈ—ਨਹੀਂ ਮਿਲਦਾ ।੨।

**ਅਰਥ** :—ਨਾਨਕ ਆਖ ਕੇ ਸੁਣਾਉਂਦਾ ਹੈ (ਭਾਵ, ਨਾਨਕ ਇਸ ਗੱਲ ਤੇ ਜ਼ੋਰ ਦੇ ਕੇ ਆਖਦਾ ਹੈ ਕਿ) (ਗੁਰਸਿੱਖ ਲਈ ਇਹ) ਪਹਿਲਾ ਆਗਮ ਨਿਗਮ ਹੈ (ਇਹੋ ਹੀ ਹੈ ਵੇਦ ਸ਼ਾਸਤ੍ਰਾਂ ਦਾ ਉੱਤਮ ਸਿੱਧਾਂਤ ਕਿ) ਪੂਰੇ ਸਤਿਗੁਰੂ ਦਾ ਬਚਨ (ਸਭ ਤੋਂ) ਵਧੀਕ ਪ੍ਰਮਾਣੀਕ ਹੈ । (ਇਸ ਵਾਸਤੇ) ਗੁਰਸਿੱਖਾਂ ਨੂੰ ਪੂਰੇ ਸਤਿਗੁਰੂ ਦੀ ਵਡਿਆਈ ਚੰਗੀ ਲੱਗਦੀ ਹੈ (ਪਰ) ਮਨਮੁਖਾਂ ਨੂੰ ਗੁਰੂ ਦੀ ਵਡਿਆਈ ਸਮਝਣ ਦਾ ਉਹ ਸਮਾਂ ਹੱਥ ਨਹੀਂ ਆਉਂਦਾ ।੨।

**ਪਉੜੀ ॥ ਸਚੁ ਸਚਾ ਸਭ ਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ ॥ ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥ ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥ ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ॥ ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥ {ਪੰਨਾ ੩੦੪}**

**ਪਦ ਅਰਥ** :—ਟਿਕੇ—ਟਿੱਕੇ, ਤਿਲਕ ਦੇਂਦਾ ਹੈ, ਅਸੀਸ ਦੇਂਦਾ ਹੈ, ਮਿਹਰ ਦੀ ਨਜ਼ਰ ਕਰਦਾ ਹੈ । (ਨੋਟ :—'ਟਿੱਕੇ' ਦਾ ਅਰਥ ਗੱਦੀ ਦੇਣਾ ਗ਼ਲਤ ਹੈ । ਗੱਦੀ ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਕਿਸੇ ਮਨੁੱਖ ਨੂੰ ਨਹੀਂ ਮਿਲੀ । ਕੀ 'ਗੁਰੂ' ਬਣਨ ਤੋਂ ਬਿਨਾ ਕਿਸੇ ਹੋਰ ਨੂੰ ਪਰਮਾਤਮਾ ਨਹੀਂ ਮਿਲ ਸਕਦਾ ?) ੮।

**ਅਰਥ** :—ਸਦਾ-ਥਿਰ ਰਹਿਣ ਵਾਲਾ ਜੋ ਸੱਚਾ ਪ੍ਰਭੂ ਸਭ ਤੋਂ ਵੱਡਾ ਹੈ, ਉਸ ਮਨੁੱਖ ਨੂੰ ਮਿਲਦਾ ਹੈ ਜਿਸ ਨੂੰ ਸਤਿਗੁਰੂ ਤਿਲਕ ਦੇਵੇ (ਭਾਵ, ਅਸੀਸ ਦੇਵੇ) । ਸਤਿਗੁਰੂ ਭੀ ਉਹੀ ਹੈ ਜੋ ਸਦਾ ਸੱਚੇ ਪ੍ਰਭੂ ਨੂੰ ਚੇਤੇ ਰੱਖਦਾ ਹੈ (ਅਤੇ ਇਸ ਤਰ੍ਹਾਂ) ਸੱਚਾ ਪ੍ਰਭੂ ਤੇ ਸਤਿਗੁਰੂ ਇੱਕ-ਰੂਪ (ਹੋ ਗਏ ਹਨ,) ਜਿਸ ਨੇ (ਕਾਮਾਦਿਕ) ਪੰਜੇ ਵੈਰੀ ਖਿੱਚ ਕੇ ਵੱਸ ਕਰ ਲਏ ਹਨ । ਜੋ ਮਨੁੱਖ ਸਤਿਗੁਰੂ ਦੀ ਸੇਵਾ ਤੋਂ ਵਾਂਜੇ ਰਹਿੰਦੇ ਹਨ ਤੇ ਆਪਣੇ ਆਪ ਨੂੰ ਵੱਡਾ ਅਖਵਾਉਂਦੇ ਹਨ, ਉਹਨਾਂ ਦੇ ਹਿਰਦੇ ਵਿਚ ਝੂਠ ਹੁੰਦਾ ਹੈ (ਇਸ ਕਰਕੇ ਉਹਨਾਂ ਦਾ) ਮੂੰਹ ਫਿੱਕਾ (ਰਹਿੰਦਾ ਹੈ, ਭਾਵ, ਉਹਨਾਂ ਦੇ ਮੂੰਹ ਤੇ ਨਾਮ ਦੀ ਲਾਲੀ ਨਹੀਂ ਹੁੰਦੀ ਤੇ) ਉਹਨਾਂ ਨੂੰ ਸਦਾ ਫਿਟਕਾਰ ਪੈਂਦੀ ਹੈ; ਕਿਸੇ ਨੂੰ

ਉਹਨਾਂ ਦੇ ਬਚਨ ਹੱਛੇ ਨਹੀਂ ਲੱਗਦੇ (ਅੰਦਰ ਕੂੜ ਹੋਣ ਕਰਕੇ) ਉਹਨਾਂ ਦੇ ਮੂੰਹ ਭੀ ਭਰਿਸ਼ਟੇ ਹੋਏ ਹੁੰਦੇ ਹਨ (ਕਿਉਂਕਿ) ਉਹ ਸਤਿਗੁਰ ਤੋਂ ਭੁੱਲੇ ਹੋਏ ਹਨ ।੮।

**ਸਲੋਕ ਮ: ੪ ॥ ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ ॥ ਗੁਰਮੁਖਿ ਬਖਸਿ ਜਮਾਈਅਨੁ ਮਨਮੁਖੀ ਮੂਲੁ ਗਵਾਇਆ ॥ {ਪੰਨਾ ੩੦੪}**

**ਪਦ ਅਰਥ** :—ਕਿਰਸਾਣੀ—ਵਾਹੀ । ਬਖਸਿ—ਬਖ਼ਸ਼ ਕੇ, ਮਿਹਰ ਕਰ ਕੇ । ਜਮਾਈਅਨੁ—ਜਮਾ ਦਿੱਤੀ ਹੈ ਉਸ ਨੇ, ਉਗਾ ਦਿੱਤੀ ਹੈ ਉਸ ਨੇ ।

**ਅਰਥ** :—ਸਾਰਾ ਸੰਸਾਰ ਪ੍ਰਭੂ ਦੀ (ਮਾਨੋ) ਪੈਲੀ ਹੈ (ਜਿਸ ਵਿਚ) ਪ੍ਰਭੂ ਨੇ (ਜੀਵਾਂ ਨੂੰ) ਵਾਹੀ ਦੇ ਕੰਮ ਵਿਚ ਜੋੜਿਆ ਹੈ (ਭਾਵ, ਨਾਮ ਜਪਣ ਲਈ ਭੇਜਿਆ ਹੋਇਆ ਹੈ) । ਜੋ ਮਨੁੱਖ ਸਤਿਗੁਰੂ ਦੇ ਸਨਮੁਖ ਰਹਿੰਦੇ ਹਨ, ਉਹਨਾਂ ਦੀ (ਖੇਤੀ) ਪ੍ਰਭੂ ਨੇ ਮਿਹਰ ਕਰ ਕੇ ਉਗਾ ਦਿੱਤੀ ਹੈ, (ਪਰ) ਜੋ ਮਨੁੱਖ ਮਨ ਦੇ ਪਿਛੇ ਭੁੱਲੇ ਰਹੇ, ਉਹਨਾਂ ਮੂਲ ਭੀ ਗਵਾ ਲਿਆ (ਭਾਵ, ਮਨੁੱਖਾ ਜਨਮ ਹੱਥੋਂ ਖੋਹ ਲਿਆ) ।

**ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ ॥ ਗੁਰਸਿਖੀ ਹਰਿ ਅੰਮ੍ਰਿਤ ਬੀਜਿਆ ਹਰਿ ਅੰਮ੍ਰਿਤੁ ਨਾਮੁ ਫਲੁ ਅੰਮ੍ਰਿਤੁ ਪਾਇਆ ॥ {ਪੰਨਾ ੩੦੪}**

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਭਾਵੈ—ਚੰਗਾ ਲੱਗੇ ।

**ਅਰਥ** :—(ਆਪਣੇ ਵਲੋਂ) ਹਰ ਕੋਈ ਆਪਣੇ ਭਲੇ ਲਈ ਬੀਜਦਾ ਹੈ (ਪਰ) ਉਹੀ ਖੇਤ ਚੰਗਾ ਉੱਗਦਾ ਹੈ (ਭਾਵ, ਉਹੀ ਕਮਾਈ ਸਫਲ ਹੁੰਦੀ ਹੈ) ਜੋ ਪ੍ਰਭੂ ਨੂੰ ਚੰਗਾ ਲੱਗਦਾ ਹੈ । (ਇਸ ਕਰਕੇ ਹਰੀ ਦੀ ਪ੍ਰਸੰਨਤਾ ਲਈ) ਸਤਿਗੁਰੂ ਦੇ ਸਿੱਖ ਅਮਰ ਕਰਨ ਵਾਲੇ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਬੀਜਦੇ ਹਨ ਤੇ ਉਹਨਾਂ ਨੂੰ ਹਰਿਨਾਮ-ਰੂਪ ਅੰਮ੍ਰਿਤ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ ।

**ਜਮੁ ਚੂਹਾ ਕਿਰਸੁ ਨਿਤ ਕੁਰਕਦਾ ਹਰਿ ਕਰਤੈ ਮਾਰਿ ਕਢਾਇਆ ॥ ਕਿਰਸਾਣੀ ਜੰਮੀ ਭਾਉ ਕਰਿ ਹਰਿ ਬੋਹਲੁ ਬਖਸ ਜਮਾਇਆ ॥ {ਪੰਨਾ ੩੦੪}**

**ਪਦ ਅਰਥ** :—ਕਿਰਸ—ਫ਼ਸਲ, ਖੇਤੀ । ਕੁਰਕਦਾ—ਟੁੱਕਦਾ, ਕੁਤਰਦਾ । ਕਿਰਸਾਣੀ—ਫ਼ਸਲ । ਭਾਉ ਕਰਿ—ਪ੍ਰੇਮ ਕਰ ਕੇ, ਫੱਬ ਕੇ । ਬਖਸ—ਬਖ਼ਸ਼ਸ਼ ।

**ਅਰਥ** :—(ਮਨਮੁਖਾਂ ਦੀ) ਕਿਰਸਾਣੀ ਨੂੰ ਜੋ ਜਮ (ਰੂਪ) ਚੂਹਾ ਸਦਾ ਟੁੱਕੀ ਜਾਂਦਾ ਹੈ ਗੁਰਸਿੱਖਾਂ ਦਾ ਉਹ ਕੋਈ ਵਿਗਾੜ ਨਹੀਂ ਕਰ ਸਕਦਾ, (ਕਿਉਂਕਿ) ਸਿਰਜਣਹਾਰ ਪ੍ਰਭੂ ਨੇ ਮਾਰ ਕੇ ਉਸ ਨੂੰ ਕੱਢ ਦਿੱਤਾ ਹੈ (ਭਾਵ, ਗੁਰਸਿੱਖਾਂ ਦੇ ਹਿਰਦੇ ਵਿਚ ਮਾਇਆ ਵਾਲਾ ਪ੍ਰਭਾਵ ਹੀ ਨਹੀਂ ਰਹਿਣ ਦਿੱਤਾ), (ਇਸ ਵਾਸਤੇ ਉਹਨਾਂ ਦੀ) ਫ਼ਸਲ ਪ੍ਰੇਮ ਨਾਲ (ਭਾਵ, ਚੰਗੀ ਫੱਬ ਕੇ) ਉੱਗਦੀ ਹੈ ਤੇ ਪ੍ਰਭੂ ਦੀ ਮਿਹਰ-ਰੂਪੀ ਬੋਹਲ ਦਾ ਢੇਰ ਲੱਗ ਜਾਂਦਾ ਹੈ ।

**ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ ਜਿਨੀ ਸਤਿਗੁਰੁ ਪੁਰਖੁ ਧਿਆਇਆ ॥ ਜਨ ਨਾਨਕ ਨਾਮੁ ਅਰਾਧਿਆ ਆਪਿ ਤਰਿਆ ਸਭੁ ਜਗਤੁ ਤਰਾਇਆ ॥੧॥ {ਪੰਨਾ ੩੦੪}**

**ਪਦ ਅਰਥ** :—ਲਾਹਿਓਨੁ—ਲਾਹ ਦਿੱਤਾ ਹੈ ਉਸ (ਪ੍ਰਭੂ) ਨੇ ।੧।

**ਅਰਥ** :—ਜੇਹੜੇ ਮਨੁੱਖ ਸਤਿਗੁਰ ਪੁਰਖ ਦਾ ਧਿਆਨ ਧਰਦੇ ਹਨ, ਪ੍ਰਭੂ ਨੇ ਉਹਨਾਂ ਦਾ ਸਾਰਾ ਝੋਰਾ ਤੇ ਚਿੰਤਾ ਲਾਹ ਦਿੱਤਾ ਹੈ । ਹੇ ਦਾਸ ਨਾਨਕ ! ਜੋ ਮਨੁੱਖ ਪ੍ਰਭੂ-ਨਾਮ ਦਾ ਸਿਮਰਨ ਕਰਦਾ ਹੈ, ਉਹ ਆਪ (ਇਸ ਕਾੜੇ ਅੰਦੇਸੇ-ਭਰੇ ਸਮੁੰਦਰ ਵਿਚੋਂ) ਤਰ ਜਾਂਦਾ ਹੈ ਤੇ ਸਾਰੇ ਸੰਸਾਰ ਨੂੰ ਤਾਰ ਲੈਂਦਾ ਹੈ ।੧।

**ਮ: ੪ ॥ ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥ ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥ ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥ ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥ ਕਾਮਿ ਵਿਆਪੇ ਕੁਸੁਧੁ ਨਰ ਸੇ ਜੋਰਾ ਪੁਛਿ ਚਲਾ ॥ {ਪੰਨਾ ੩੦੪}**

**ਪਦ ਅਰਥ** :—ਲਾਲਚਿ—ਲਾਲਚ ਵਿਚ । ਅਟਿਆ—ਅੱਟਿਆ, ਲਿਬੜਿਆ ਹੋਇਆ । ਊਘੈ—ਨੀਂਦਰ ਵਿਚ । ਸੋਤ—ਇੰਦਰੇ । ਸਿਰਿ—ਸਿਰ ਉਤੇ । ਜੋਰਾ—ਇਸਤ੍ਰੀਆਂ । ਅਮਰੁ—ਹੁਕਮ । ਭਲਾ—ਚੰਗੀਆਂ ਚੀਜ਼ਾਂ । ਅਮੇਧ—ਮਤਿ-ਹੀਨ । ਖਲ—ਮੂਰਖ । ਕੁਸੁਧ—ਖੋਟੇ ।

**ਅਰਥ** :—ਮਨ ਦੇ ਅਧੀਨ ਹੋਇਆ ਮਨੁੱਖ ਸਾਰਾ ਦਿਨ ਲਾਲਚ ਵਿਚ ਲਿੱਬੜਿਆ ਹੋਇਆ (ਨਾਮ ਤੋਂ ਛੁਟ) ਹੋਰ ਹੋਰ ਗੱਲਾਂ ਕਰਦਾ ਫਿਰਦਾ ਹੈ । (ਦਿਨ ਦੀ ਕਿਰਤ-ਕਾਰ ਕਰ ਕੇ ਥੱਕਿਆ ਹੋਇਆ) ਰਾਤ ਨੂੰ ਨੀਂਦਰ ਵਿਚ ਘੁੱਟਿਆ ਜਾਂਦਾ ਹੈ, ਉਸ ਦੇ ਸਾਰੇ ਨੌ ਹੀ ਇੰਦਰੇ ਢਿੱਲੇ ਹੋ ਜਾਂਦੇ ਹਨ । (ਇਹੋ ਜਿਹੇ) ਮਨਮੁਖਾਂ ਦੇ ਸਿਰ ਤੇ ਇਸਤ੍ਰੀਆਂ ਦਾ ਹੁਕਮ ਹੁੰਦਾ ਹੈ, ਤੇ ਉਹ ਉਹਨਾਂ ਨੂੰ (ਹੀ) ਸਦਾ ਚੰਗੇ ਚੰਗੇ ਪਦਾਰਥ ਲਿਆ ਕੇ ਦੇਂਦੇ ਹਨ । ਜੋ ਮਨੁੱਖ ਇਸਤ੍ਰੀਆਂ ਦੇ ਕਹੇ ਵਿਚ ਟੁਰਦੇ ਹਨ (ਭਾਵ, ਆਪਣਾ ਵਜ਼ੀਰ ਜਾਣ ਕੇ ਸਲਾਹ ਨਹੀ ਲੈਂਦੇ, ਸਗੋਂ ਨਿਰੋਲ ਜੋ ਇਸਤ੍ਰੀਆਂ ਆਖਣ ਉਹੀ ਕਰਦੇ ਹਨ), ਉਹ (ਆਮ ਤੌਰ ਤੇ) ਮਲੀਨ-ਮਤਿ ਬੁਧ-ਹੀਨ ਤੇ ਮੂਰਖ ਹੁੰਦੇ ਹਨ, (ਕਿਉਂਕਿ) ਜੋ ਵਿਸ਼ੇ ਦੇ ਮਾਰੇ ਹੋਏ ਗੰਦੇ ਆਚਰਨ ਵਾਲੇ ਹੁੰਦੇ ਹਨ, ਉਹੋ ਹੀ ਇਸਤ੍ਰੀਆਂ ਦੇ ਕਹੇ ਵਿਚ ਹੀ ਤੁਰਦੇ ਹਨ ।

**ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ ॥ {ਪੰਨਾ ੩੦੪}**

**ਪਦ ਅਰਥ** :—ਆਖਿਐ—ਆਖੇ ਅਨੁਸਾਰ । {ਨੋਟ :—ਲਫ਼ਜ਼ 'ਆਖੀਐ' ਅਤੇ 'ਆਖਿਐ' ਵਿਚ ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਭਲ ਭਲਾ—ਭਲਿਆਂ ਤੋਂ ਭਲਾ ।

**ਅਰਥ** :—ਸੱਚਾ ਤੇ ਚੰਗੇ ਤੋਂ ਚੰਗਾ ਮਨੁੱਖ ਉਹ ਹੈ, ਜੋ ਸਤਿਗੁਰੂ ਦੇ ਹੁਕਮ ਵਿਚ ਚਲਦਾ ਹੈ ।

**ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ ॥ ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ॥੨॥ {ਪੰਨਾ ੩੦੪}**

**ਪਦ ਅਰਥ** :—ਉਪਾਇਅਨੁ—ਉਪਾਏ ਉਸ (ਪ੍ਰਭੂ) ਨੇ । ਸਭਿ ਖੇਲ—ਸਾਰੇ ਕੌਤਕ । ਖਿਲਾ—ਖੇਡੇ ਹਨ ।੨।

**ਅਰਥ** :—(ਪਰ, ਇਸਤ੍ਰੀ ਜਾਂ ਮਨਮੁਖ ਮਨੁੱਖ ਦੇ ਕੀਹ ਇਖ਼ਤਿਆਰ ? ਸਭ ਇਸਤ੍ਰੀਆਂ ਤੇ ਮਨੁੱਖ ਪ੍ਰਭੂ ਨੇ ਆਪ ਪੈਦਾ ਕੀਤੇ ਹਨ । ਹੇ ਨਾਨਕ ! (ਆਖ ਕਿ) ਹੇ ਪ੍ਰਭੂ ! (ਸੰਸਾਰ ਦੀ) ਇਹ ਸਾਰੀ ਬਣਤ ਤੇਰੀ ਬਣਾਈ ਹੋਈ ਹੈ, ਜੋ ਕੁੱਝ ਤੂੰ ਕੀਤਾ ਹੈ ਸਭ ਭਲਾ ਹੈ ।੨।

**ਪਉੜੀ ॥ ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ ॥ ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥ ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥ ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ**

**ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ ॥ ਓਨਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥੯॥ {ਪੰਨਾ ੩੦੪}**

**ਪਦ ਅਰਥ** :—ਬਣੀਐ—ਬਣ ਜਾਈਦਾ ਹੈ । ਹੋਰਿ—ਕਈ ਹੋਰ ਮਨੁੱਖ । ਕੂੜਿਆਰ—ਕੂੜ ਦੇ ਵਪਾਰੀ । ਝੜਿ ਪੜੀਐ—ਰਹਿ ਜਾਂਦੇ ਹਨ । {ਨੋਟ :—ਲਫ਼ਜ਼ 'ਹੋਰਿ' ਤੇ 'ਹੋਰੁ ਦਾ ਫ਼ਰਕ ਵੇਖਣ-ਜੋਗ ਹੈ} ।੯।

**ਅਰਥ** :—ਹੇ ਪ੍ਰਭੂ ! ਤੈਨੂੰ ਕਿਵੇਂ ਤੋਲੀਏ ? ਤੂੰ ਵੇਪਰਵਾਹ, ਅਥਾਹ ਤੇ ਅਤੋਲ ਹੈਂ । ਜਿਨ੍ਹਾਂ ਨੂੰ ਸਤਿਗੁਰੂ ਮਿਲਦਾ ਹੈ ਤੇ ਜੇਹੜੇ ਤੇਰਾ ਸਿਮਰਨ ਕਰਦੇ ਹਨ, ਉਹ ਵੱਡੇ ਭਾਗਾਂ ਵਾਲੇ ਹਨ । ਸਤਿਗੁਰੂ ਦੀ ਬਾਣੀ ਸੱਚੇ ਪ੍ਰਭੂ ਦਾ ਸਰੂਪ ਹੈ (ਕਿਉਂਕਿ ਇਹ ਨਿਰੋਲ ਸੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਹੈ) ਤੇ ਸਤਿਗੁਰੂ ਦੀ ਬਾਣੀ ਰਾਹੀਂ (ਸਤਿ ਸਰੂਪ) ਬਣ ਜਾਈਦਾ ਹੈ (ਭਾਵ ਜੋ ਨਾਮ ਜਪਦਾ ਹੈ ਉਹ ਨਾਮ ਵਿਚ ਸਮਾ ਜਾਂਦਾ ਹੈ) । ਕਈ ਹੋਰ ਕੂੜ ਦੇ ਵਪਾਰੀ ਸਤਿਗੁਰੂ ਦੀ ਰੀਸ ਕਰ ਕੇ ਕੱਚੀ-ਪਿੱਲੀ ਬਾਣੀ ਉਚਾਰਦੇ ਹਨ, ਪਰ ਉਹ (ਹਿਰਦੇ ਵਿਚ) ਕੂੜ ਹੋਣ ਕਰਕੇ ਝੜ ਪੈਂਦੇ ਹਨ (ਭਾਵ, ਸਤਿਗੁਰੂ ਦੀ ਬਰਾਬਰੀ ਨਹੀਂ ਕਰ ਸਕਦੇ, ਤੇ ਉਹਨਾਂ ਦਾ ਪਾਜ ਖੁੱਲ੍ਹ ਜਾਂਦਾ ਹੈ), ਉਹਨਾਂ ਦੇ ਹਿਰਦੇ ਵਿਚ ਕੁੱਝ ਹੋਰ ਹੁੰਦਾ ਹੈ ਤੇ ਮੂੰਹ ਵਿਚ ਹੋਰ, ਉਹ ਵਿਹੁ-ਮਾਇਆ ਨੂੰ ਇਕੱਤਰ ਕਰਨ ਲਈ ਝੁਰਦੇ ਹਨ ਤੇ ਖਪ ਖਪ ਮਰਦੇ ਹਨ ।੯।

**ਸਲੋਕ ਮ: ੪ ॥ ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥ ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ ॥ ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥ {ਪੰਨਾ ੩੦੪-੩੦੫}**

**ਪਦ ਅਰਥ** :—ਸਤਿਗੁਰ ਕੀ ਸੇਵਾ—ਗੁਰੂ ਦਾ ਦੱਸਿਆ ਹੋਇਆ ਰਸਤਾ । ਜਜਮਾਲੇ—ਜਜ਼ਾਮੀ, ਕੋੜ੍ਹੇ । ਸਚਿਆਰ—ਸੱਚ ਦੇ ਵਪਾਰੀ ।

**ਅਰਥ** :—ਸਤਿਗੁਰੂ ਦੀ (ਦੱਸੀ) ਸੇਵਾ (ਇਕ) ਪਵ੍ਰਿਤ (ਕੰਮ) ਹੈ, ਜੋ ਮਨੁੱਖ ਨਿਰਮਲ ਹੋਵੇ (ਭਾਵ, ਜਿਸ ਮਨੁੱਖ ਦਾ ਹਿਰਦਾ ਮਲੀਨ ਨਾ ਹੋਵੇ) ਉਹੋ ਹੀ ਇਹ ਔਖੀ ਕਾਰ ਕਰ ਸਕਦਾ ਹੈ । ਜਿਨ੍ਹਾਂ ਦੇ ਹਿਰਦੇ ਵਿਚ ਧੋਖਾ ਵਿਕਾਰ ਤੇ ਝੂਠ ਹੈ, ਸੱਚੇ ਪ੍ਰਭੂ ਨੇ ਆਪ ਹੀ ਉਹਨਾਂ ਕੋੜ੍ਹਿਆਂ ਨੂੰ (ਗੁਰੂ ਤੋਂ) ਵੱਖਰੇ ਕਰ ਦਿੱਤਾ ਹੈ । ਸੱਚ ਦੇ ਵਪਾਰੀ ਸਿੱਖ ਤਾਂ ਸਤਿਗੁਰੂ ਦੇ ਪਾਸ ਬਹਿ ਕੇ (ਸੇਵਾ ਦੀ) ਘਾਲ ਘਾਲਦੇ ਹਨ, ਪਰ ਉਥੇ ਕੂੜ ਦੇ ਵਪਾਰੀ ਕਿਤੇ ਲੱਭਿਆਂ ਭੀ ਨਹੀਂ ਲੱਭਦੇ ।

**ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥ ਜਿਨ ਅੰਦਰਿ ਪ੍ਰੀਤਿ ਨਾਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥ {ਪੰਨਾ ੩੦੫}**

**ਪਦ ਅਰਥ** :—ਭਲੇਰੇ—ਮੰਦੇ, ਭਰਿਸ਼ਟੇ ਹੋਏ । ਦਯਿ—ਖਸਮ ਵਲੋਂ । ਵੇਰਾਈਅਨਿ—ਵਿਰਚਾਏ ਜਾ ਸਕਦੇ ਹਨ । ਬੇਤਾਲ—ਬੇਥਵ੍ਹੇ, ਭੂਤ ।

**ਅਰਥ** :—ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਦੇ ਬਚਨ ਚੰਗੇ ਨਹੀ ਲੱਗਦੇ ਉਹਨਾਂ ਦੇ ਮੂੰਹ ਭਰਿਸ਼ਟੇ ਹੋਏ ਹੁੰਦੇ ਹਨ, ਉਹ ਖਸਮ ਵਲੋਂ ਫਿਟਕਾਰੇ ਹੋਏ ਫਿਰਦੇ ਹਨ । ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਨਹੀ, ਕਦ ਤਾਈਂ ਉਹਨਾਂ ਨੂੰ ਧੀਰਜ ਦਿੱਤੀ ਜਾ ਸਕਦੀ ਹੈ ?

ਉਹ ਮਨ ਦੇ ਮੁਰੀਦ ਬੰਦੇ ਭੂਤਾਂ ਵਾਂਗ ਹੀ ਭਟਕਦੇ ਹਨ ।

**ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥ ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ ॥੧॥ {ਪੰਨਾ ੩੦੫}**

**ਪਦ ਅਰਥ** :—ਥਾਇ—ਥਾਂ ਸਿਰ । ਵਥੁ—ਚੀਜ਼ । ਨਾਲੇ—ਅਤੇ । ਇਕਿ—ਕਈ ਜੀਵ । ਠਗਵਾਲੇ—ਠੱਗੀ ਕਰਨ ਵਾਲੇ ।੧।

**ਅਰਥ** :—ਜੇਹੜਾ ਮਨੁੱਖ ਸਤਿਗੁਰੂ ਨੂੰ ਮਿਲਦਾ ਹੈ ਉਹ (ਇਕ ਤਾਂ) ਆਪਣੇ ਮਨ ਨੂੰ (ਵਿਕਾਰਾਂ ਵੱਲੋਂ ਰੋਕ ਕੇ) ਟਿਕਾਣੇ ਰੱਖਦਾ ਹੈ, ਨਾਲੇ (ਭਾਵ, ਤੇ ਹੋਰ) ਆਪਣੀ ਵਸਤੂ ਨੂੰ ਉਹ ਆਪ ਹੀ ਵਰਤਦਾ ਹੈ (ਭਾਵ, ਕਾਮਾਦਿਕ ਵੈਰੀ ਉਸ ਦੇ ਆਤਮਕ ਆਨੰਦ ਨੂੰ ਖ਼ਰਾਬ ਨਹੀਂ ਕਰ ਸਕਦੇ), (ਪਰ) ਹੇ ਦਾਸ ਨਾਨਕ ! (ਜੀਵ ਦੇ ਹੱਥ ਵਿਚ ਕੁੱਝ ਨਹੀਂ) ਇਕਨਾਂ ਨੂੰ ਆਪ ਹਰੀ ਸਤਿਗੁਰੂ ਮਿਲਾਂਦਾ ਹੈ ਤੇ ਸੁਖ ਬਖ਼ਸ਼ਦਾ ਹੈ ਅਤੇ ਇਕਨਾਂ ਠੱਗੀ ਕਰਨ ਵਾਲਿਆਂ ਨੂੰ ਵੱਖ ਕਰ ਦੇਂਦਾ ਹੈ (ਭਾਵ, ਸਤਿਗੁਰੂ ਮਿਲਣ ਨਹੀਂ ਦੇਂਦਾ) ।੧।

**ਮ: ੪ ॥ ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ ॥ ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥ ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥ ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ ॥ {ਪੰਨਾ ੩੦੫}**

**ਪਦ ਅਰਥ** :—ਨਿਧਾਨੁ—ਖ਼ਜ਼ਾਨਾ । ਦਯਿ—ਖ਼ਸਮ ਨੇ । ਰਾਸਿ ਆਦੇ—ਸਿਰੇ ਚਾੜ੍ਹ ਦਿੱਤੇ । ਅੰਗੁ ਕਰਿ—ਪੱਖ ਕਰ ਕੇ । ਰਹਰਾਸਿ—ਬੇਨਤੀ, ਅਰਦਾਸ ।

**ਅਰਥ** :—ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਖ਼ਜ਼ਾਨਾ ਹੈ, ਖਸਮ-ਪ੍ਰਭੂ ਨੇ ਉਹਨਾਂ ਦੇ ਕੰਮ ਆਪ ਸਿਰੇ ਚਾੜ੍ਹੇ ਹਨ; ਉਹਨਾਂ ਨੂੰ ਲੋਕਾਂ ਦੀ ਮੁਥਾਜੀ ਕਰਨ ਦੀ ਲੋੜ ਨਹੀਂ ਰਹਿੰਦੀ (ਕਿਉਂਕਿ) ਪ੍ਰਭੂ ਉਹਨਾਂ ਦਾ ਪੱਖ ਕਰ ਕੇ (ਸਦਾ) ਉਹਨਾਂ ਦੇ ਅੰਗ-ਸੰਗ ਹੈ । (ਮੁਥਾਜੀ ਤਾਂ ਕਿਤੇ ਰਹੀ, ਸਗੋਂ) ਸਭ ਲੋਕ ਉਹਨਾਂ ਦਾ ਦਰਸ਼ਨ ਕਰ ਕੇ ਉਹਨਾਂ ਦੀ ਵਡਿਆਈ ਕਰਦੇ ਹਨ (ਕਿਉਂਕਿ) ਜਦੋਂ ਸਿਰਜਨਹਾਰ ਆਪ ਉਹਨਾਂ ਦਾ ਪੱਖ ਕਰਦਾ ਹੈ ਤਾਂ ਹਰ ਕਿਸੇ ਨੇ ਪੱਖ ਕਰਨਾ ਹੋਇਆ, (ਇਥੋਂ ਤਕ ਕਿ) ਸ਼ਾਹ ਪਾਤਸ਼ਾਹ (ਭੀ) ਸਾਰੇ ਹਰੀ ਦੇ ਦਾਸ ਦੇ ਅੱਗੇ ਸਿਰ ਨਿਵਾਉਂਦੇ ਹਨ (ਕਿਉਂਕਿ ਉਹ ਭੀ ਤਾਂ) ਸਾਰੇ ਪ੍ਰਭੂ ਦੇ ਹੀ ਬਣਾਏ ਹੋਏ ਹਨ (ਪ੍ਰਭੂ ਦੇ ਦਾਸ ਤੋਂ ਆਕੀ ਕਿਵੇਂ ਹੋਣ) ?

**ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥ ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥ {ਪੰਨਾ ੩੦੫}**

**ਪਦ ਅਰਥ** :—ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਨਿਹਚਲੁ—ਅਟੱਲ, ਨਾ ਮੁੱਕਣ ਵਾਲਾ । ਚੜੈ ਸਵਾਇਆ—ਵਧਦਾ ਜਾਂਦਾ ਹੈ ।

**ਅਰਥ** :—(ਇਹੀ) ਵੱਡੀ ਵਡਿਆਈ ਪੂਰੇ ਸਤਿਗੁਰੂ ਦੀ ਹੀ ਹੈ (ਕਿ ਹਰੀ ਦੇ ਦਾਸ ਦਾ ਸ਼ਾਹਾਂ ਪਾਤਸ਼ਾਹਾਂ ਸਮੇਤ ਲੋਕ ਆਦਰ ਕਰਦੇ ਹਨ, ਤੇ ਉਹ) ਵੱਡੇ ਹਰੀ ਦੀ ਸੇਵਾ ਕਰ ਕੇ ਅਤੁਲ ਸੁਖ ਪਾਂਦਾ ਹੈ । ਪੂਰੇ ਸਤਿਗੁਰੂ ਦੀ ਰਾਹੀਂ ਪ੍ਰਭੂ ਨੇ (ਜੋ ਆਪਣੇ ਨਾਮ ਦਾ) ਦਾਨ (ਆਪਣੇ ਸੇਵਕ ਨੂੰ) ਬਖ਼ਸ਼ਿਆ ਹੈ ਉਹ ਮੁੱਕਦਾ ਨਹੀਂ, ਕਿਉਂਕਿ ਪ੍ਰਭੂ ਸਦਾ ਬਖ਼ਸ਼ਸ਼ ਕਰੀ ਜਾਂਦਾ ਹੈ ਤੇ ਉਹ ਦਾਨ (ਦਿਨੋ ਦਿਨ) ਵਧਦਾ ਰਹਿੰਦਾ ਹੈ ।

**ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥ ਜਨੁ ਨਾਨਕ ਗੁਣ ਬੋਲੈ ਕਰਤੈ ਕੇ ਭਗਤਾ ਨੋ ਸਦਾ ਰਖਦਾ ਆਇਆ ॥੨॥ {ਪੰਨਾ ੩੦੫}**

**ਪਦ ਅਰਥ** :—ਦੇਖਿ ਨ ਸਕੈ—ਵੇਖ ਕੇ ਸਹਾਰ ਨਹੀਂ ਸਕਦਾ । ਕਰਤੈ—ਕਰਤਾਰ ਨੇ । ਪਚਾਇਆ—ਸਾੜਿਆ ਹੈ ।੨।

**ਅਰਥ** :—ਜੇਹੜਾ ਕੋਈ ਨਿੰਦਕ (ਇਹੋ ਜਿਹੇ ਹਰੀ ਦੇ ਦਾਸ ਦੀ) ਵਡਿਆਈ ਵੇਖ ਕੇ ਜਰ ਨਹੀਂ ਸਕਦਾ, ਉਸ ਨੂੰ ਸਿਰਜਣਹਾਰ ਨੇ ਆਪ (ਈਰਖਾ ਦੀ ਅੱਗ ਵਿਚ) ਦੁਖੀ ਕੀਤਾ ਹੈ । ਮੈਂ ਦਾਸ ਨਾਨਕ ਸਿਰਜਣਹਾਰ ਦੇ ਗੁਣ ਗਾਉਂਦਾ ਹਾਂ, ਉਹ ਆਪਣੇ ਭਗਤਾਂ ਦੀ ਸਦਾ ਰਾਖੀ ਕਰਦਾ ਆਇਆ ਹੈ ।੨।

**ਪਉੜੀ ॥ ਤੂ ਸਾਹਿਬੁ ਅਗਮੁ ਦਇਆਲੁ ਹੈ ਵਡ ਦਾਤਾ ਦਾਣਾ ॥ ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ ਤੂ ਹੈ ਸੁਘੜੁ ਮੇਰੈ ਮਨਿ ਭਾਣਾ ॥ ਮੋਹੁ ਕੁਟੰਬੁ ਦਿਸਿ ਆਵਦਾ ਸਭੁ ਚਲਣਹਾਰਾ ਆਵਣਜਾਣਾ ॥ ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ ਸੇ ਕੁੜਿਆਰ ਕੂੜਾ ਤਿਨ ਮਾਣਾ ॥ ਨਾਨਕ ਸਚੁ ਧਿਆਇ ਤੂ ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥੧੦॥ {ਪੰਨਾ ੩੦੫}**

**ਪਦ ਅਰਥ** :—ਅਗਮੁ—ਅ+ਗਮੁ, ਜਿਸ ਤਕ ਪਹੁੰਚ ਨਾ ਹੋ ਸਕੇ । ਦਾਣਾ—ਦਾਨਾ, ਸਿਆਣਾ । ਸੁਘੜੁ—ਸੋਹਣੀ ਘਾੜਤ ਵਾਲਾ, ਸੁਚੱਜਾ । ਹੋਰਤੁ—ਹੋਰ ਥਾਂ । ਪਚਿ ਪਚਿ—ਸੜ ਸੜ ਕੇ ।੧੦।

**ਅਰਥ** :—ਹੇ ਪ੍ਰਭੂ ! ਤੂੰ ਅਪਹੁੰਚ ਤੇ ਦਿਆਲ ਮਾਲਕ ਹੈਂ ਵੱਡਾ ਦਾਤਾ ਤੇ ਸਿਆਣਾ ਹੈਂ; ਮੈਨੂੰ ਤੇਰੇ ਜੇਡਾ ਵੱਡਾ ਹੋਰ ਕੋਈ ਭੀ ਦਿਖਾਈ ਨਹੀਂ ਦੇਂਦਾ, ਤੂੰ ਹੀ ਸਿਆਣਾ ਮੇਰੇ ਮਨ ਵਿਚ ਪਿਆਰਾ ਲੱਗਾ ਹੈਂ । (ਜੋ) ਮੋਹ (ਰੂਪ) ਕੁਟੰਬ ਦਿਖਾਈ ਦੇਂਦਾ ਹੈ ਸਭ ਬਿਨਸਨਹਾਰ ਹੈ ਤੇ (ਸੰਸਾਰ ਵਿਚ) ਜੰਮਣ ਮਰਨ (ਦਾ ਕਾਰਨ ਬਣਦਾ ਹੈ) । (ਇਸ ਕਰਕੇ) ਸੱਚੇ ਹਰੀ ਤੋਂ ਬਿਨਾ ਜੋ ਮਨੁੱਖ ਕਿਸੇ ਹੋਰ ਨਾਲ ਮਨ ਜੋੜਦੇ ਹਨ ਉਹ ਕੂੜ ਦੇ ਵਪਾਰੀ ਹਨ, ਤੇ ਉਹਨਾਂ ਦਾ (ਇਸ ਤੇ) ਮਾਣ ਝੂਠਾ ਹੈ । ਹੇ ਨਾਨਕ ! ਸੱਚੇ ਪ੍ਰਭੂ ਦਾ ਸਿਮਰਨ ਕਰ, (ਕਿਉਂਕਿ) ਸੱਚੇ ਤੋਂ ਵਾਂਜੇ ਹੋਏ ਮੂਰਖ ਜੀਵ ਦੁਖੀ ਹੋ ਕੇ ਆਤਮਕ ਮੌਤ ਸਹੇੜੀ ਰੱਖਦੇ ਹਨ ।੧੦।

**ਸਲੋਕ ਮ: ੪ ॥ ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ ॥ ਅਧ ਵਿਚਿ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖੁ ਪਾਵੈ ॥ ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ ਸੁ ਕੂੜੀ ਆਵੈ ਕੂੜੀ ਜਾਵੈ ॥ {ਪੰਨਾ ੩੦੫}**

**ਪਦ ਅਰਥ** :—ਅਗੋ ਦੇ—ਪਹਿਲਾਂ । ਸਤ ਭਾਉ—ਆਦਰ, ਨੇਕ-ਭਾਵ, ਚੰਗਾ ਸਲੂਕ । ਅਧ ਵਿਚਿ—ਦੁਚਿੱਤਾ-ਪਨ ਵਿਚ । ਕੂੜੀ—ਝੂਠ ਮੂਠ ਹੀ; ਲੋਕਾਚਾਰੀ ਹੀ । ਦਿਚੈ—ਦਿੱਤਾ ਜਾਏ । ਪਿਛੋਦੇ—ਸਮਾ ਵਿਹਾ ਜਾਣ ਤੇ ।

**ਅਰਥ** :—ਮਨ ਦਾ ਮੁਰੀਦ ਮਨੁੱਖ ਪਹਿਲਾਂ ਤਾਂ (ਗੁਰੂ ਦੇ ਬਚਨਾਂ ਨੂੰ) ਆਦਰ ਨਹੀਂ ਦੇਂਦਾ, ਪਿਛੋਂ ਉਸ ਦੇ ਆਖਣ ਦਾ ਕੋਈ ਲਾਭ ਨਹੀਂ ਹੁੰਦਾ, ਉਹ ਅਭਾਗਾ ਦੁਚਿੱਤਾ-ਪਨ ਵਿਚ ਹੀ ਭਟਕਦਾ ਹੈ (ਜੇ ਸ਼ਰਧਾ ਪਿਆਰ ਨਾ ਹੋਵੇ ਤਾਂ) ਨਿਰੀਆਂ ਗੱਲਾਂ ਕਰ ਕੇ ਕਿਵੇਂ ਸੁਖ ਮਿਲ ਜਾਏ ? ਜਿਸ ਦੇ ਹਿਰਦੇ ਵਿਚ ਸਤਿਗੁਰੂ ਦਾ ਪਿਆਰ ਨਹੀਂ, ਉਹ ਲੋਕਾਚਾਰੀ (ਗੁਰੂ-ਦਰ ਤੇ) ਆਉਂਦਾ ਜਾਂਦਾ ਹੈ (ਉਸ ਦਾ ਆਉਣ ਜਾਣ ਲੋਕਾਚਾਰੀ ਹੀ ਹੈ) ।

**ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥ ਤਾ ਅਪਿਉ ਪੀਵੈ ਸਬਦੁ ਗੁਰ ਕੇਰਾ ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ ॥੧॥ {ਪੰਨਾ ੩੦੫}**

**ਪਦ ਅਰਥ** :—ਅਪਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਕੇਰਾ—ਦਾ । ਭਰਮੁ—ਭਟਕਣਾ । ਅਨੰਦਿ—ਅਨੰਦ ਵਿਚ ।੧।

**ਅਰਥ** :—ਜੇ ਮੇਰਾ ਸਿਰਜਣਹਾਰ-ਪ੍ਰਭੂ ਮਿਹਰ ਕਰੇ ਤਾਂ (ਉਸ ਮਨੁੱਖ ਨੂੰ ਭੀ) ਦਿੱਸ ਪੈਂਦਾ ਹੈ ਕਿ ਸਤਿਗੁਰੂ ਪਾਰਬ੍ਰਹਮ (ਦਾ ਰੂਪ ਹੈ) ਉਹ ਸਤਿਗੁਰੂ ਦਾ ਸ਼ਬਦ-ਰੂਪ ਅੰਮ੍ਰਿਤ ਪੀਂਦਾ ਹੈ ਅਤੇ ਝੋਰਾ, ਚਿੰਤਾ ਤੇ ਭਟਕਣਾ ਸਭ ਮੁਕਾ ਲੈਂਦਾ ਹੈ । ਹੇ ਨਾਨਕ ! ਜੋ ਮਨੁੱਖ ਹਰ ਰੋਜ਼ ਪ੍ਰਭੂ ਦੇ ਗੁਣ ਗਉਂਦਾ ਹੈ ਉਹ ਦਿਨ ਰਾਤ ਸਦਾ ਸੁਖ ਵਿਚ ਰਹਿੰਦਾ ਹੈ ।੧।

**ਮ: ੪ ॥ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥ {ਪੰਨਾ ੩੦੫}**

**ਪਦ ਅਰਥ** :—ਭਲਕੇ—ਨਿੱਤ ਸਵੇਰੇ । ਅੰਮ੍ਰਿਤਸਰਿ—ਨਾਮ-ਰੂਪ ਅੰਮ੍ਰਿਤ ਦੇ ਸਰੋਵਰ ਵਿਚ । ਉਪਦੇਸਿ—ਉਪਦੇਸ਼ ਦੀ ਰਾਹੀਂ । ਕਿਲਵਿਖ—ਪਾਪ । ਸਾਸਿ—ਸਾਹ ਦੇ ਨਾਲ । ਗਿਰਾਸਿ—ਗਿਰਾਹੀ ਦੇ ਨਾਲ । ਸਾਸਿ ਗਿਰਾਸਿ—ਹਰ ਦਮ ।

**ਅਰਥ** :—ਜੋ ਮਨੁੱਖ ਸਤਿਗੁਰੂ ਦਾ (ਸੱਚਾ) ਸਿੱਖ ਅਖਵਾਂਦਾ ਹੈ (ਭਾਵ, ਜਿਸ ਨੂੰ ਲੋਕ ਸੱਚਾ ਸਿੱਖ ਆਖਦੇ ਹਨ) ਉਹ ਰੋਜ਼ ਸਵੇਰੇ ਉੱਠ ਕੇ ਹਰਿ-ਨਾਮ ਦਾ ਸਿਮਰਨ ਕਰਦਾ ਹੈ, ਹਰ ਰੋਜ਼ ਸਵੇਰੇ ਉੱਦਮ ਕਰਦਾ ਹੈ, ਇਸ਼ਨਾਨ ਕਰਦਾ ਹੈ (ਤੇ ਫਿਰ ਨਾਮ-ਰੂਪ) ਅੰਮ੍ਰਿਤ ਦੇ ਸਰੋਵਰ ਵਿਚ ਟੁੱਭੀ ਲਾਉਂਦਾ ਹੈ, ਸਤਿਗੁਰੂ ਦੇ ਉਪਦੇਸ਼ ਦੁਆਰਾ ਪ੍ਰਭੂ ਦੇ ਨਾਮ ਦਾ ਜਾਪ ਜਪਦਾ ਹੈ ਤੇ (ਇਸ ਤਰ੍ਹਾਂ) ਉਸ ਦੇ ਸਾਰੇ ਪਾਪ-ਵਿਕਾਰ ਲਹਿ ਜਾਂਦੇ ਹਨ; ਫਿਰ ਦਿਨ ਚੜ੍ਹੇ ਸਤਿਗੁਰੂ ਦੀ ਬਾਣੀ ਦਾ ਕੀਰਤਨ ਕਰਦਾ ਹੈ ਤੇ (ਦਿਹਾੜੀ) ਬਹਿੰਦਿਆਂ ਉੱਠਦਿਆਂ (ਭਾਵ, ਕਾਰ-ਕਿਰਤ ਕਰਦਿਆਂ) ਪ੍ਰਭੂ ਦਾ ਨਾਮ ਸਿਮਰਦਾ ਹੈ । ਸਤਿਗੁਰੂ ਦੇ ਮਨ ਵਿਚ ਉਹ ਸਿੱਖ ਚੰਗਾ ਲੱਗਦਾ ਹੈ ਜੋ ਪਿਆਰੇ ਪ੍ਰਭੂ ਨੂੰ ਹਰ ਦਮ ਯਾਦ ਕਰਦਾ ਹੈ ।

**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥ {ਪੰਨਾ ੩੦੬}**

**ਪਦ ਅਰਥ** :—ਅਵਰਹ—ਹੋਰਨਾਂ ਨੂੰ ।੨।

**ਅਰਥ** :—ਜਿਸ ਤੇ ਪਿਆਰਾ ਪ੍ਰਭੂ ਦਿਆਲ ਹੁੰਦਾ ਹੈ, ਉਸ ਗੁਰਸਿੱਖ ਨੂੰ ਸਤਿਗੁਰੂ ਸਿੱਖਿਆ ਦੇਂਦਾ ਹੈ । ਦਾਸ ਨਾਨਕ (ਭੀ) ਉਸ ਗੁਰਸਿੱਖ ਦੀ ਚਰਨ-ਧੂੜ ਮੰਗਦਾ ਹੈ ਜੋ ਆਪ ਨਾਮ ਜਪਦਾ ਹੈ ਤੇ ਹੋਰਨਾਂ ਨੂੰ ਜਪਾਉਂਦਾ ਹੈ ।੨।

**ਪਉੜੀ ॥ ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥ ਜੋ ਮਨਿ ਚਿਤਿ ਇਕੁ ਅਰਾਧਿਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥ ਤੁਧੁ ਨੋ ਸਭ ਧਿਆਇਦੀ ਸੇ ਥਾਇ ਪਏ ਜੋ ਸਾਹਿਬ ਲੋੜੇ ॥ ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥ ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥ ਮਨਿ ਖੋਟੇ ਦਯਿ ਵਿਛੋੜੇ ॥੧੧॥ {ਪੰਨਾ ੩੦੬}**

**ਪਦ ਅਰਥ** :—ਬਰਕਤਿ—ਕਮਾਈ । ਬਰਕਤਿ ਖਾਹਿ—ਕਮਾਈ ਖਾਂਦੇ ਹਨ, ਭਾਵ, ਉਹਨਾਂ ਦਾ ਸਦਕਾ ਹੋਰ ਭੀ ਨਾਮ ਸਿਮਰਦੇ ਹਨ ।੧੧।

**ਅਰਥ** :—ਹੇ ਸੱਚੇ ਪ੍ਰਭੂ ! ਉਹ ਬਹੁਤ ਥੋਹੜੇ ਜੀਵ ਹਨ, ਜੋ (ਇਕਾਗਰ ਚਿੱਤ) ਤੇਰਾ ਸਿਮਰਨ ਕਰਦੇ ਹਨ । ਪੂਰਨ ਇਕਾਗ੍ਰਤਾ ਵਿਚ ਜੋ ਮਨੁੱਖ ਇੱਕ ਦਾ ਅਰਾਧਨ ਕਰਦੇ ਹਨ, ਉਹਨਾਂ ਦੀ ਕਮਾਈ ਬੇਅੰਤ ਜੀਵ ਖਾਂਦੇ ਹਨ । ਹੇ ਹਰੀ ! (ਉਂਞ ਤਾਂ) ਸਾਰੀ ਸ੍ਰਿਸ਼ਟੀ ਤੇਰਾ ਧਿਆਨ ਧਰਦੀ ਹੈ, ਪਰ ਪਰਵਾਨ ਉਹ ਹੁੰਦੇ ਹਨ ਜਿਨ੍ਹਾਂ ਨੂੰ ਤੂੰ ਮਾਲਕ ਪਸੰਦ ਕਰਦਾ ਹੈਂ । ਸਤਿਗੁਰੂ ਦੀ ਸੇਵਾ ਤੋਂ ਸੱਖਣੇ ਰਹਿ ਕੇ ਜੋ ਮਨੁੱਖ ਖਾਣ ਪੀਣ ਤੇ ਪੈਨਣ ਦੇ ਰਸਾਂ ਵਿਚ ਲੱਗੇ ਹੋਏ ਹਨ, ਉਹ ਕੋੜ੍ਹੇ ਮੁੜ ਮੁੜ ਜੰਮਦੇ ਹਨ । ਇਹੋ ਜਿਹੇ ਮਨੁੱਖ ਸਾਹਮਣੇ (ਤਾਂ) ਮਿੱਠੀਆਂ ਗੱਲਾਂ ਕਰਦੇ ਹਨ (ਪਰ) ਪਿਛੋਂ ਮੂੰਹ ਵਿਚੋਂ ਵਿਹੁ ਘੋਲ ਕੇ ਕੱਢਦੇ ਹਨ (ਭਾਵ, ਰੱਜ ਕੇ ਨਿੰਦਾ ਕਰਦੇ ਹਨ) । ਇਹੋ ਜਿਹੇ ਮਨੋਂ ਖੋਟਿਆਂ ਨੂੰ ਖਸਮ ਨੇ (ਆਪਣੇ ਨਾਲੋਂ) ਵਿਛੋੜ ਦਿੱਤਾ ਹੈ ।

**ਸਲੋਕੁ ਮ: ੪ ॥ ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥ ਪਾਸਿ ਨ ਦੇਈ ਕੋਈ ਬਹਿਣ ਜਗਤ ਮਹਿ ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ ॥ {ਪੰਨਾ ੩੦੬}**

**ਪਦ ਅਰਥ** :—ਖਿਧੋਲੜਾ—ਜੁੱਲਾ । ਗੂਹ—ਗੰਦ । ਸਗਵੀ—ਸਗੋਂ ਵਧੇਰੀ ।

**ਅਰਥ** :—ਮਲ ਤੇ ਜੂਆਂ ਨਾਲ ਭਰਿਆ ਹੋਇਆ ਨੀਲਾ ਤੇ ਕਾਲਾ ਜੁੱਲਾ ਉਸ ਬੇ-ਮੁਖ ਨੇ ਬੇ-ਮੁਖ ਨੂੰ ਪਾ ਦਿੱਤਾ, ਸੰਸਾਰ ਵਿਚ ਉਸ ਨੂੰ ਕੋਈ ਕੋਲ ਬਹਿਣ ਨਹੀਂ ਦੇਂਦਾ, ਗੰਦ ਪੈ ਕੇ ਸਗੋਂ ਬਹੁਤੀ ਮੈਲ ਲਾ ਕੇ ਮਨਮੁਖ (ਵਾਪਸ) ਆਇਆ ।

**ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥ ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥ {ਪੰਨਾ ੩੦੬}**

**ਪਦ ਅਰਥ** :—ਤੜ—ਤੜੱਕ, ਤੁਰਤ । ਸਭਤੁ—ਸਭ ਥਾਂ । ਸਣੈ—ਸਮੇਤ । ਨਫਰ—ਨੌਕਰ । ਪਉਲੀ ਪਉਦੀ—ਜੁੱਤੀਆਂ ਪੈਂਦਿਆਂ । ਫਾਵਾ—ਬਉਰਾ, ਪਾਗਲ ।

**ਅਰਥ** :—ਜੋ ਮਨਮੁਖ ਪਰਾਈ ਨਿੰਦਾ ਤੇ ਚੁਗਲੀ ਕਰਨ ਲਈ (ਸਾਲਾਹ) ਕਰ ਕੇ ਭੇਜਿਆ ਗਿਆ ਸੀ, ਉਥੇ ਭੀ ਦੋਹਾਂ ਦਾ ਮੂੰਹ ਕਾਲਾ ਕੀਤਾ ਗਿਆ । ਸੰਸਾਰ ਵਿਚ ਸਭਨੀਂ ਪਾਸੀਂ ਤੁਰਤ ਸੁਣਿਆ ਗਿਆ ਕਿ ਹੇ ਭਾਈ ! ਬੇਮੁਖ ਨੂੰ ਨੌਕਰ ਸਮੇਤ ਜੁੱਤੀਆਂ ਪਈਆਂ ਤੇ ਚੰਗਾ ਹੌਲਾ ਹੋ ਕੇ ਘਰ ਨੂੰ ਉੱਠ ਆਇਆ ਹੈ ।

**ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾ ਵਹੁਟੀ ਭਤੀਜੀਂ ਫਿਰਿ ਆਣਿ ਘਰਿ ਪਾਇਆ ॥ ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ ॥ {ਪੰਨਾ ੩੦੬}**

**ਪਦ ਅਰਥ** :—ਭਤੀਜੀਂ—ਭਤੀਜਿਆਂ ਨੇ । ਆਣਿ—ਲਿਆ ਕੇ ।

**ਅਰਥ** :—ਅੱਗੋਂ ਸੰਗਤਾਂ ਤੇ ਕੁੜਮਾਂ (ਭਾਵ, ਸਾਕਾਂ ਅੰਗਾਂ) ਵਿਚ ਬੇਮੁਖ ਨੂੰ ਬਹਿਣਾ ਨਾ ਮਿਲੇ, ਤਾਂ ਫਿਰ ਵਹੁਟੀ ਤੇ ਭਤੀਜਿਆਂ ਨੇ ਲਿਆ ਕੇ ਘਰ ਵਿਚ ਟਿਕਾਣਾ ਦਿੱਤਾ, ਉਸ ਦੇ ਲੋਕ ਪਰਲੋਕ ਦੋਵੇਂ ਅਜਾਈਂ ਗਏ ਤੇ (ਹੁਣ) ਭੁੱਖਾ ਤੇ ਤਿਹਾਇਆ ਕੂਕਦਾ ਹੈ ।

**ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ ॥ ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ ॥੧॥ {ਪੰਨਾ ੩੦੬}**

**ਪਦ ਅਰਥ** :—ਬਹਿ—ਬੈਠ ਕੇ, (ਭਾਵ,) ਗੁਹ ਨਾਲ । ਪਚਾਇਆ—ਖ਼ੁਆਰ ਕੀਤਾ । ਅਖਰੁ—ਬਚਨ, ਨਿਆਂ ਦਾ ਬਚਨ । ਤਿਨਿ—ਉਸ ਪ੍ਰਭੂ ਨੇ ।੧।

**ਅਰਥ** :—ਧੰਨ ਸਿਰਜਣਹਾਰ ਮਾਲਕ ਹੈ ਜਿਸ ਨੇ ਆਪ ਗਹੁ ਨਾਲ ਸੱਚਾ ਨਿਆਉਂ ਕਰਾਇਆ ਹੈ, (ਕਿ) ਜੋ ਮਨੁੱਖ ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੈ, ਸੱਚਾ ਪ੍ਰਭੂ ਉਸ ਨੂੰ ਆਪ (ਆਤਮਕ ਮੌਤ) ਮਾਰ ਕੇ ਦੁਖੀ ਕਰਦਾ ਹੈ,—(ਇਹ) ਨਿਆਂ ਦਾ ਬਚਨ ਉਸ ਪ੍ਰਭੂ ਨੇ ਆਪ ਆਖਿਆ ਹੈ ਜਿਸ ਨੇ ਸਾਰਾ ਸੰਸਾਰ ਪੈਦਾ ਕੀਤਾ ਹੈ ।੧।

**ਮ: ੪ ॥ ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸੁ ਦਾ ਨਫਰੁ ਕਿਥਹੁ ਰਜਿ ਖਾਏ ॥ ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥ {ਪੰਨਾ ੩੦੬}**

**ਪਦ ਅਰਥ** :—ਨੰਗਾ ਭੁਖਾ—ਕੰਗਾਲ । ਵਥੁ—ਚੀਜ਼ । ਹਥਿ ਆਵੈ—ਹੱਥ ਵਿਚ ਆਉਂਦੀ ਹੈ, ਮਿਲਦੀ ਹੈ ।

**ਅਰਥ** :—ਜਿਸ ਨੌਕਰ ਦਾ ਮਾਲਕ ਕੰਗਾਲ ਹੋਵੇ, ਉਸ ਦੇ ਨੌਕਰ ਨੇ ਕਿੱਥੋਂ ਰੱਜ ਕੇ ਖਾਣਾ ਹੋਇਆ ? ਨੌਕਰ ਨੂੰ ਉਹੋ ਵਸਤ ਮਿਲ ਸਕਦੀ ਹੈ ਜੋ ਮਾਲਕ ਦੇ ਘਰ ਵਿਚ ਹੋਵੇ, ਜੇ ਘਰ ਵਿਚ ਹੀ ਨਾ ਹੋਵੇ ਤਾਂ ਉਸ ਨੂੰ ਕਿੱਥੋਂ ਮਿਲੇ ?

**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥ ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥੨॥ {ਪੰਨਾ ੩੦੬}**

**ਅਰਥ** :—ਜਿਸ ਦੀ ਸੇਵਾ ਕੀਤਿਆਂ ਫਿਰ ਭੀ ਲੇਖਾ ਮੰਗਿਆ ਜਾਣਾ ਹੋਵੇ, ਉਹ ਸੇਵਾ ਮੁਸ਼ਕਲ ਹੈ (ਭਾਵ, ਉਹਦੇ ਕਰਨ ਦਾ ਕੀਹ ਲਾਹ ਹੈ ?) ਹੇ ਨਾਨਕ ! ਜਿਸ ਹਰੀ ਤੇ ਸਤਿਗੁਰੂ ਦਾ ਦਰਸ਼ਨ (ਮਨੁੱਖਾ ਜਨਮ ਨੂੰ) ਸਫਲਾ (ਕਰਦਾ) ਹੈ, ਉਹਨਾਂ ਦੀ ਸੇਵਾ ਕਰਹੁ (ਤਾਕਿ) ਫਿਰ ਕੋਈ ਲੇਖਾ ਨਾ ਮੰਗੇ ।੨।

**ਪਉੜੀ ॥ ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥ ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥ ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥ ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥ ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥ ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ॥ ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥ ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ ॥੧੨॥ {ਪੰਨਾ ੩੦੬}**

**ਪਦ ਅਰਥ** :—ਨਾਨਕ—ਹੇ ਨਾਨਕ ! ਮੁਖੈ ਤੇ—ਮੂੰਹ ਤੋਂ । ਹੋਵੰਦੇ—ਵਰਤ ਜਾਂਦੇ ਹਨ । ਪਹਾਰਾ—ਸੰਸਾਰ ਵਿਚ । ਸਭਿ—ਸਾਰੇ । ਮੁਗਧ—ਮੂਰਖ । ਖਹੰਦੇ—(ਜੋ) ਝਗੜਾ ਪਾਂਦੇ ਹਨ । ਓਇ—ਉਹ ਮੁਗਧ ਨਰ {ਬਹੁ-ਵਚਨ} । ਓਨਾ ਗੁਣੈ ਨੋ—ਉਹਨਾਂ ਸੰਤ-ਜਨਾਂ ਦੇ ਗੁਣਾਂ ਨੂੰ । ਅਹੰਕਾਰਿ—ਅਹੰਕਾਰ ਵਿਚ । ਤਿਨਿ—ਉਸ ਨੇ । ਸੰਦੇ—ਦੇ । ਨਿਆਇ—ਨਿਆਂ ਅਨੁਸਾਰ । ਪਚੰਦੇ—ਸੜਦੇ ਹਨ । ਸੰਤਿ—ਸੰਤ ਵਲੋਂ । ਪੇਡੁ—ਬੂਟਾ । ਸਰਾਪਿਆ—ਫਿਟਕਾਰਿਆ ਹੋਇਆ, ਦੁਰਕਾਰਿਆ ਹੋਇਆ, ਪਰੇ ਹਟਿਆ ਹੋਇਆ ।੧੨।

**ਅਰਥ** :—ਹੇ ਨਾਨਕ ! ਸੰਤ (ਆਪਣੀ) ਵੀਚਾਰ ਦੱਸਦੇ ਹਨ ਤੇ ਚਾਰੇ ਵੇਦ (ਭਾਵ, ਪੁਰਾਤਨ ਧਰਮ ਪੁਸਤਕ ਭੀ ਇਹੀ ਗੱਲ) ਆਖਦੇ ਹਨ (ਕਿ) ਭਗਤ ਜਨ ਜੋ ਬਚਨ ਮੂੰਹੋਂ ਬੋਲਦੇ ਹਨ ਉਹ ਸਹੀ ਹੁੰਦੇ ਹਨ । (ਭਗਤ) ਸਾਰੇ ਜਗਤ ਵਿਚ ਉੱਘੇ ਹੋ ਜਾਂਦੇ ਹਨ, ਉਹਨਾਂ ਦੀ ਸੋਭਾ ਸਾਰੇ ਲੋਕ ਸੁਣਦੇ ਹਨ ।

ਜੋ ਮੂਰਖ ਮਨੁੱਖ (ਅਜੇਹੇ) ਸੰਤਾਂ ਨਾਲ ਵੈਰ ਕਰਦੇ ਹਨ ਉਹ ਸੁਖ ਨਹੀਂ ਪਾਂਦੇ, (ਉਹ ਦੋਖੀ) ਸੜਦੇ ਤਾਂ ਅਹੰਕਾਰ ਵਿਚ ਹਨ, ਪਰ ਸੰਤ ਜਨਾਂ ਦੇ ਗੁਣਾਂ ਨੂੰ ਤਰਸਦੇ ਹਨ ।

ਇਹਨਾਂ ਦੋਖੀ ਮਨੁੱਖਾਂ ਦੇ ਵੱਸ ਭੀ ਕੀਹ ਹੈ ? ਮੁੱਢ ਤੋਂ (ਮੰਦੇ ਕਰਮ ਕਰਨ ਕਰਕੇ) ਮੰਦੇ ਸੰਸਕਾਰ ਹੀ ਉਹਨਾਂ ਦਾ ਭਾਗ ਹੈ (ਤੇ ਇਹਨਾਂ ਸੰਸਕਾਰਾਂ ਦੇ ਪ੍ਰੇਰੇ ਹੋਏ ਮੰਦੇ ਪਾਸੇ ਪਏ ਰਹਿੰਦੇ ਹਨ) । ਜੋ ਮਨੁੱਖ ਰੱਬ ਵਲੋਂ ਮੋਏ ਹੋਏ ਹਨ, ਉਹ ਕਿਸੇ ਦੇ (ਸੱਕੇ) ਨਹੀਂ । ਨਿਰਵੈਰਾਂ ਨਾਲ ਭੀ ਵੈਰ ਕਰਦੇ ਹਨ ਤੇ ਪਰਮਾਤਮਾ ਦੇ ਧਰਮ ਨਿਆਂ-ਅਨੁਸਾਰ ਦੁਖੀ ਹੁੰਦੇ ਹਨ । ਜੋ ਜੋ ਮਨੁੱਖ ਸੰਤ (ਗੁਰੂ) ਵਲੋਂ ਫਿਟਕਾਰੇ ਹੋਏ ਹਨ (ਭਾਵ, ਗੁਰੂ ਦੇ ਦਰ ਤੋਂ ਵਾਂਜੇ ਹੋਏ ਹਨ) ਉਹ ਭਟਕਦੇ ਫਿਰਦੇ ਹਨ । ਜੋ ਰੁੱਖ ਮੁਢੋਂ ਪੁਟਿਆ ਜਾਏ, ਉਸ ਦੇ ਟਾਹਣ ਭੀ ਸੁੱਕ ਜਾਂਦੇ ਹਨ ।੧੨।

**ਸਲੋਕੁ ਮ: ੪ ॥ ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥ ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥ {ਪੰਨਾ ੩੦੭}**

**ਪਦ ਅਰਥ** :—ਤੁਸਿ—ਤ੍ਰੁੱਠ ਕੇ । ਪੂਰੈ—ਪੂਰੇ (ਪ੍ਰਭੂ) ਨੇ ।

**ਅਰਥ** :—ਸਤਿਗੁਰੂ ਦੀ ਵਡਿਆਈ ਵੱਡੀ ਹੈ (ਕਿਉਂਕਿ ਉਹ) ਹਰੀ ਨੂੰ ਹਿਰਦੇ ਵਿਚ ਸਿਮਰਦਾ ਹੈ; ਪੂਰੇ ਪ੍ਰਭੂ ਨੇ ਸਤਿਗੁਰੂ ਨੂੰ ਪ੍ਰਸੰਨ ਹੋ ਕੇ (ਇਹੀ ਵਡਿਆਈ) ਬਖ਼ਸ਼ੀ ਹੈ (ਇਸ ਕਰਕੇ) ਕਿਸੇ ਦੇ ਘਟਾਇਆਂ ਰਤਾ ਭੀ ਨਹੀਂ ਘਟਦੀ ।

**ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋੁਕਾਈ ॥ ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ ॥ ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ ਸਵਾਈ ॥ ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ ॥੧॥ {ਪੰਨਾ ੩੦੭}**

**ਪਦ ਅਰਥ** :—ਝਖਿ ਝਖਿ—ਖਪ ਖਪ ਕੇ । ਲੋੁਕਾਈ—( ੍ ) ਪੜ੍ਹਨਾ ਹੈ, ਅਸਲ ਪਾਠ ਹੈ 'ਲੋਕਾਈ', ਸ੍ਰਿਸ਼ਟੀ । ਕਰਤੈ—ਕਰਤੇ ਨੇ । ਚੜੈ ਸਵਾਈ—ਵਧਦੀ ਹੈ । ਤਿਨਿ—ਉਸ (ਪ੍ਰਭੂ) ਨੇ । ਆਣਿ—ਲਿਆ ਕੇ । ਸਭ—ਸਾਰੀ ਲੁਕਾਈ ।੧।

**ਅਰਥ** :—ਜਦੋਂ ਸੱਚਾ ਖਸਮ ਪ੍ਰਭੂ ਸਤਿਗੁਰੂ ਦਾ ਅੰਗ ਪਾਲਦਾ ਹੈ, ਤਾਂ ਸਾਰੀ ਦੁਨੀਆ (ਭਾਵੇਂ) ਪਈ ਝਖਾਂ ਮਾਰੇ (ਸਤਿਗੁਰੂ ਦਾ ਕੁਝ ਵਿਗਾੜ ਨਹੀਂ ਸਕਦੀ); ਸਤਿਗੁਰੂ ਦੀ ਵਡਿਆਈ ਸਿਰਜਣਹਾਰ ਨੇ ਆਪ ਵਧਾਈ ਹੈ ਤੇ ਦੋਖੀਆਂ ਦੇ ਮੂੰਹ ਕਾਲੇ ਕੀਤੇ ਹਨ । ਜਿਉਂ ਜਿਉਂ ਨਿੰਦਕ ਮਨੁੱਖ ਸਤਿਗੁਰੂ ਦੀ ਨਿੰਦਾ ਕਰਦੇ ਹਨ, ਤਿਉਂ ਤਿਉਂ ਸਤਿਗੁਰੂ ਦੀ ਵਡਿਆਈ ਵਧਦੀ ਹੈ । ਹੇ ਦਾਸ ਨਾਨਕ ! (ਸਤਿਗੁਰੂ ਨੇ ਜਿਸ) ਪ੍ਰਭੂ ਦਾ ਸਿਮਰਨ ਕੀਤਾ ਹੈ, ਉਸ (ਪ੍ਰਭੂ) ਨੇ ਸਾਰੀ ਲੁਕਾਈ ਲਿਆ ਕੇ ਸਤਿਗੁਰੂ ਦੇ ਪੈਰਾਂ ਤੇ ਪਾ ਦਿੱਤੀ ਹੈ ।੧।

**ਮ: ੪ ॥ ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ ॥ ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ ॥ {ਪੰਨਾ ੩੦੭}**

**ਪਦ ਅਰਥ** :—ਗਣਤ—ਕਿੜ, ਵੈਰ । ਝਹੀਆ ਪਾਏ—ਕਚੀਚੀਆਂ ਵੱਟਦਾ ਹੈ । ਝਗੂ ਸੁਟੇ—ਹਲਕੇ ਕੁੱਤੇ ਵਾਂਗ ਥੁੱਕਾਂ ਸੁੱਟਦਾ ਹੈ ।

**ਅਰਥ** :—ਜੋ ਮਨੁੱਖ ਸਤਿਗੁਰੂ ਨਾਲ ਕਿੜ ਰੱਖਦਾ ਹੈ, ਉਸ ਦਾ ਲੋਕ ਤੇ ਪਰਲੋਕ ਸਮੁੱਚੇ ਹੀ ਵਿਅਰਥ ਜਾਂਦੇ ਹਨ । (ਉਸ ਦੀ ਪੇਸ਼ ਤਾਂ ਜਾਂਦੀ ਨਹੀਂ, ਇਸ ਕਰਕੇ ਉਹ) ਸਦਾ ਕਚੀਚੀਆਂ ਵੱਟਦਾ ਹੈ ਤੇ ਦੰਦ ਪੀਂਹਦਾ ਹੈ (ਤੇ ਅੰਤ ਨੂੰ) ਖਪਦਾ ਖਪਦਾ ਨਸ਼ਟ ਹੋ ਜਾਂਦਾ ਹੈ (ਆਤਮਕ ਮੌਤ ਸਹੇੜ ਲੈਂਦਾ ਹੈ) ।

**ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ ॥ ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ ॥ {ਪੰਨਾ ੩੦੭}**

**ਪਦ ਅਰਥ** :—ਉਪਾਵ—ਵਿਓਂਤਾਂ । ਕਾਰਣਿ—ਵਾਸਤੇ । ਸਹਸਾ—ਤੌਖ਼ਲਾ ।

**ਅਰਥ** :—(ਸਤਿਗੁਰੂ ਦਾ ਉਹ ਦੋਖੀ) ਸਦਾ ਮਾਇਆ ਲਈ ਵਿਓਂਤਾਂ ਕਰਦਾ ਹੈ, ਪਰ ਉਸ ਦਾ ਅਗਲਾ (ਕਮਾਇਆ ਹੋਇਆ) ਭੀ ਹੱਥੋਂ ਜਾਂਦਾ ਰਹਿੰਦਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਝੋਰਾ ਤੇ ਸਾੜਾ ਹੋਵੇ, ਉਸ ਨੇ ਖੱਟਣਾ ਕੀਹ ਤੇ ਖਾਣਾ ਕੀਹ ? (ਭਾਵ, ਉਹ ਨਾ ਕੁਝ ਖੱਟ ਸਕਦਾ ਹੈ ਤੇ ਨਾ ਖੱਟੇ ਹੋਏ ਦਾ ਆਨੰਦ ਲੈ ਸਕਦਾ ਹੈ) ।

**ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥ ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥ ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥ {ਪੰਨਾ ੩੦੭}**

**ਪਦ ਅਰਥ** :—ਸਿਰਿ—ਸਿਰ ਤੇ । ਅਗੈ ਪਿਛੈ—ਪਰਲੋਕ ਵਿਚ ਤੇ ਇਸ ਲੋਕ ਵਿਚ । ਮੁਹਿ—ਮੂੰਹ ਵਿਚ । ਅੰਬੁ—(ਭਾਵ) ਮਿਠਾਸ । ਖੇਹੂ ਸੇਤੀ—ਸੁਆਹ ਨਾਲ ।

**ਅਰਥ** :—ਜੋ ਮਨੁੱਖ ਨਿਰਵੈਰ ਨਾਲ ਵੈਰ ਕਰਦਾ ਹੈ ਉਹ ਸਾਰੇ ਸੰਸਾਰ ਦੇ ਪਾਪਾਂ (ਦਾ ਭਾਰ) ਆਪਣੇ ਸਿਰ ਤੇ ਲੈਂਦਾ ਹੈ, ਉਸ ਨੂੰ ਲੋਕ ਪਰਲੋਕ ਵਿਚ ਕੋਈ ਆਸਰਾ ਨਹੀਂ ਦੇਂਦਾ । ਜਿਸ ਦੇ ਹਿਰਦੇ ਵਿਚ ਤਾਂ ਨਿੰਦਾ ਹੋਵੇ, ਪਰ ਮੂੰਹ ਵਿਚ ਅੰਬ ਪਿਆ ਹੋਵੇ (ਭਾਵ, ਜੋ ਮੂੰਹੋਂ ਮਿੱਠਾ ਬੋਲੇ), ਇਹੋ ਜਿਹਾ ਖੋਟਾ ਮਨੁੱਖ ਜੇ ਸੋਨੇ ਨੂੰ ਹੱਥ ਪਾਏ ਉਹ ਭੀ ਸੁਆਹ ਨਾਲ ਰਲ ਜਾਂਦਾ ਹੈ ।

**ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥ ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥ {ਪੰਨਾ ੩੦੭}**

**ਅਰਥ** :—ਫਿਰ ਭੀ (ਭਾਵ, ਇਹੋ ਜਿਹਾ ਪਾਪੀ ਹੁੰਦਿਆਂ ਭੀ) ਜੇ ਉਹ ਸਤਿਗੁਰੂ ਦੀ ਚਰਨੀਂ ਢਹਿ ਪਵੇ ਤਾਂ ਸਤਿਗੁਰੂ ਉਸ ਦੇ ਪਿਛਲੇ ਅਉਗੁਣਾਂ ਨੂੰ ਬਖ਼ਸ਼ ਦੇਂਦਾ ਹੈ । ਹੇ ਨਾਨਕ ! ਜੋ ਮਨੁੱਖ (ਸਤਿਗੁਰੂ ਦੀ ਸਰਣਿ ਪੈ ਕੇ) ਹਰ ਰੋਜ਼ ਨਾਮ ਜਪਦਾ ਹੈ, ਪ੍ਰਭੂ ਨੂੰ ਸਿਮਰਦਿਆਂ ਉਸ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ ।੨।

**ਪਉੜੀ ॥ ਤੂ ਹੈ ਸਚਾ ਸਚੁ ਤੂ ਸਭਦੂ ਉਪਰਿ ਤੂ ਦੀਬਾਣੁ ॥ ਜੋ ਤੁਧੁ ਸਚੁ ਧਿਆਇਦੇ ਸਚੁ ਸੇਵਨਿ ਸਚੇ ਤੇਰਾ ਮਾਣੁ ॥ ਓਨਾ ਅੰਦਰਿ ਸਚੁ ਮੁਖ ਉਜਲੇ ਸਚੁ ਬੋਲਨਿ ਸਚੇ ਤੇਰਾ ਤਾਣੁ ॥ ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ ਸਚੁ ਸਬਦੁ ਨੀਸਾਣੁ ॥ ਸਚੁ ਜਿ ਸਚੇ ਸੇਵਦੇ ਤਿਨ ਵਾਰੀ ਸਦ ਕੁਰਬਾਣੁ ॥੧੩॥ {ਪੰਨਾ ੩੦੭}**

**ਪਦ ਅਰਥ** :—ਦੂ—ਤੋਂ । ਉਪਰਿ—ਵੱਡਾ । ਦੀਬਾਣੁ—ਆਸਰਾ । ਉਜਲੇ—ਖਿੜੇ ਹੋਏ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਨੀਸਾਣੁ—ਨੀਸ਼ਾਨ, ਪਰਵਾਨਾ, ਰਾਹਦਾਰੀ ।੧੩।

**ਅਰਥ** :—ਹੇ ਸੱਚੇ ਪ੍ਰਭੂ ! ਤੂੰ ਹੀ ਸਭ ਤੋਂ ਵੱਡਾ (ਜੀਵਾਂ ਦਾ) ਆਸਰਾ ਹੈਂ । ਜੋ ਤੇਰਾ ਸਿਮਰਨ ਕਰਦੇ ਹਨ, ਤੇਰੀ ਸੇਵਾ ਕਰਦੇ ਹਨ, ਉਹਨਾਂ ਨੂੰ ਤੇਰਾ ਹੀ ਮਾਣ ਹੈ । ਉਹਨਾਂ ਦੇ ਹਿਰਦੇ ਵਿਚ ਸੱਚ ਹੈ (ਇਸ ਕਰਕੇ ਉਹਨਾਂ ਦੇ) ਮੱਥੇ ਖਿੜੇ ਰਹਿੰਦੇ ਹਨ ਤੇ ਹੇ ਸੱਚੇ ਹਰੀ ! ਉਹ ਤੇਰਾ ਸਦਾ-ਥਿਰ ਨਾਮ ਉਚਾਰਦੇ ਹਨ, ਤੇ ਤੇਰਾ ਉਹਨਾਂ ਨੂੰ ਤਾਣ ਹੈ । ਜੋ ਮਨੁੱਖ ਸਤਿਗੁਰੂ ਦੇ ਸਨਮੁਖ ਰਹਿ ਕੇ ਹਰੀ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਉਹੀ ਸੱਚੇ ਭਗਤ

ਹਨ ਤੇ ਉਹਨਾਂ ਪਾਸ ਸੱਚਾ ਸ਼ਬਦ-ਰੂਪ ਨਿਸ਼ਾਨ ਹੈ । ਮੈਂ ਸਦਕੇ ਹਾਂ ਕੁਰਬਾਨ ਹਾਂ ਉਹਨਾਂ ਤੋਂ ਜੋ ਸੱਚੇ ਪ੍ਰਭੂ ਨੂੰ ਤਨੋਂ ਮਨੋਂ ਸਿਮਰਦੇ ਹਨ ।੧੩।

**ਸਲੋਕ ਮ: ੪ ॥ ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥ ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥ ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ ॥ ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ ॥ {ਪੰਨਾ ੩੦੭}**

**ਪਦ ਅਰਥ** :—ਧੁਰਿ—ਧੁਰ ਤੋਂ । ਸਤਿਗੁਰਿ—ਗੁਰੂ ਨੇ । ਜੰਦਾਰ—ਅਵੈੜਾ ।

**ਅਰਥ** :—ਜੇਹੜੇ ਪਹਿਲਾਂ ਤੋਂ ਹੀ ਪੂਰੇ ਸਤਿਗੁਰੂ ਨੇ ਫਿਟਕਾਰੇ ਹਨ, ਉਹ ਹੁਣ (ਫਿਰ) ਸਤਿਗੁਰੂ ਵਲੋਂ ਮਾਰੇ ਗਏ ਹਨ (ਭਾਵ, ਸਤਿਗੁਰੂ ਵਲੋਂ ਮਨਮੁਖ ਹੋਏ ਹਨ) । ਜੇ ਉਹਨਾਂ ਨੂੰ (ਸਤਿਗੁਰੂ ਨਾਲ) ਮੇਲਣ ਲਈ ਬਥੇਰੀ ਤਾਂਘ ਭੀ ਕਰੀਏ (ਤਾਂ ਭੀ) ਸਿਰਜਣਹਾਰ ਉਹਨਾਂ ਨੂੰ ਮਿਲਣ ਨਹੀਂ ਦੇਂਦਾ । ਉਹਨਾਂ ਨੂੰ ਸਤਸੰਗ ਵਿਚ ਭੀ ਢੋਈ ਨਹੀਂ ਮਿਲਦੀ—ਗੁਰੂ ਨੇ ਭੀ ਸੰਗਤਿ ਵਿਚ ਏਹੀ ਵਿਚਾਰ ਕੀਤੀ ਹੈ । ਐਸ ਵੇਲੇ ਜੇ ਕੋਈ ਉਹਨਾਂ ਦਾ ਜਾ ਕੇ ਸਾਥੀ ਬਣੇ, ਉਸ ਨੂੰ ਭੀ ਜਮਦੂਤ ਤਾੜਨਾ ਕਰਦਾ ਹੈ (ਉਹ ਮਨੁੱਖ ਭੀ ਮਨ-ਮੁਖਤਾ ਵਾਲੇ ਕੰਮ ਹੀ ਕਰੇਗਾ, ਜਿਸ ਕਰਕੇ ਜੰਮ-ਮਾਰਗ ਦਾ ਭਾਗੀ ਬਣੇਗਾ) ।

**ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥ ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥ ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥ {ਪੰਨਾ ੩੦੭}**

**ਪਦ ਅਰਥ** :—ਫਿਟਕੇ—ਫਿਟਕਾਰ ਪਾਈ । ਸੇ ਫਿਟੇ—ਉਹ ਫਿੱਟੇ ਹੋਏ ਅੰਹਕਾਰੀ ।

**ਅਰਥ** :—ਜਿਨ੍ਹਾਂ ਮਨੁੱਖਾਂ ਨੂੰ ਬਾਬੇ (ਗੁਰੂ ਨਾਨਕ ਦੇਵ) ਨੇ ਮਨਮੁਖ ਕਰਾਰ ਦਿੱਤਾ, ਉਹਨਾਂ ਅਹੰਕਾਰੀਆਂ ਨੂੰ ਗੁਰੂ ਅੰਗਦ ਨੇ ਭੀ ਝੂਠਾ ਮਿਥਿਆ । ਤੀਜੇ ਥਾਂ ਬੈਠੇ ਗੁਰੂ ਨੇ, ਜਿਸ ਨੇ ਚੌਥੇ ਥਾਂ ਬੈਠੇ ਨੂੰ ਗੁਰੂ ਥਾਪਿਆ, ਵਿਚਾਰ ਕੀਤੀ ਕਿ ਇਹਨਾਂ ਕੰਗਾਲਾਂ ਦੇ ਕੀਹ ਵੱਸ ? ਸੋ ਉਸ ਨੇ ਸਾਰੇ ਨਿੰਦਕ ਤੇ ਦੁਸ਼ਟ ਤਾਰ ਦਿੱਤੇ (ਭਾਵ, ਅਹੰਕਾਰ ਤੇ ਫਿਟੇਵੇਂ ਤੋਂ ਬਚਾ ਲਏ) ।

**ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥ ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥ ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰਧਾਰੇ ॥ {ਪੰਨਾ ੩੦੭}**

**ਪਦ ਅਰਥ** :—ਸਭਿ—ਸਾਰੇ । ਖੜਿ—ਖੜ ਕੇ, ਲੈ ਜਾ ਕੇ । ਉਰ—ਹਿਰਦਾ ।

**ਅਰਥ** :—ਪੁੱਤਰ ਹੋਵੇ ਚਾਹੇ ਸਿੱਖ, ਜੋ ਕੋਈ (ਭੀ) ਸਤਿਗੁਰੂ ਦੀ ਸੇਵਾ ਕਰਦਾ ਹੈ ਸਤਿਗੁਰੂ ਉਸ ਦੇ ਸਾਰੇ ਕਾਰਜ ਸਵਾਰਦਾ ਹੈ—ਪੁੱਤਰ, ਧਨ, ਲੱਛਮੀ, ਜਿਸ ਭੀ ਸ਼ੈ ਦੀ ਉਹ ਇੱਛਾ ਕਰੇ, ਉਹੀ ਫਲ ਉਸ ਨੂੰ ਮਿਲਦਾ ਹੈ, (ਸਤਿਗੁਰੂ) ਉਸ ਨੂੰ ਲੈ ਜਾ ਕੇ (ਪ੍ਰਭੂ ਨਾਲ) ਮੇਲਦਾ ਹੈ ਤੇ ਪ੍ਰਭੂ (ਉਸ ਨੂੰ) ਪਾਰ ਉਤਾਰਦਾ ਹੈ । (ਮੁਕਦੀ ਗੱਲ), ਜਿਸ ਸਤਿਗੁਰੂ ਦੇ ਹਿਰਦੇ ਵਿਚ ਪ੍ਰਭੂ ਟਿਕਿਆ ਹੋਇਆ ਹੈ, ਉਸ ਵਿਚ ਸਾਰੇ ਖ਼ਜ਼ਾਨੇ ਹਨ ।

**ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ ॥ ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ ॥੧॥ {ਪੰਨਾ ੩੦੭}**

ਪਦ ਅਰਥ :—ਲਿਲਾਰੇ—ਮੱਥੇ ਤੇ ।੧।

**ਅਰਥ** :—ਜਿਸ (ਮਨੁੱਖ) ਦੇ ਮੱਥੇ ਤੇ (ਪਿਛਲੇ ਕੀਤੇ ਚੰਗੇ ਕੰਮਾਂ ਦੇ ਸੰਸਕਾਰ-ਰੂਪੀ) ਲੇਖ ਲਿਖੇ ਹੋਏ ਹਨ, ਉਹ ਪੂਰੇ ਸਤਿਗੁਰੂ ਨੂੰ ਮਿਲ ਪੈਂਦਾ ਹੈ । (ਇਹੋ ਜਿਹੇ) ਜੋ ਮਿੱਤਰ ਪਿਆਰੇ ਗੁਰੂ ਕੇ ਸਿੱਖ ਹਨ, ਉਹਨਾਂ ਦੇ ਚਰਨਾਂ ਦੀ ਧੂੜ ਦਾਸ ਨਾਨਕ (ਭੀ) ਮੰਗਦਾ ਹੈ ।੧।

**ਮ: ੪ ॥ ਜਿਨ ਕਉ ਆਪਿ ਦੇਇ ਵਡਿਆਈ ਜਗਤੁ ਭੀ ਆਪੇ ਆਣਿ ਤਿਨ੍ ਕਉ ਪੈਰੀ ਪਾਏ ॥ ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਏ ॥ {ਪੰਨਾ ੩੦੮}**

**ਅਰਥ** :— ਜਿਨ੍ਹਾਂ ਨੂੰ ਪ੍ਰਭੂ ਆਪ ਵਡਿਆਈ ਬਖ਼ਸ਼ਦਾ ਹੈ, ਉਹਨਾਂ ਦੀ ਚਰਨੀਂ ਸਾਰੇ ਸੰਸਾਰ ਨੂੰ ਭੀ ਲਿਆ ਕੇ ਪਾਂਦਾ ਹੈ; (ਇਸ ਵਡਿਆਈ ਨੂੰ ਆਉਂਦਾ ਵੇਖ ਕੇ) ਤਦ ਡਰੀਏ, ਜੇ ਅਸੀ ਕੁਝ ਆਪਣੇ ਵਲੋਂ ਕਰਦੇ ਹੋਵੀਏ, ਇਹ ਤਾਂ ਕਰਤਾਰ ਆਪਣੀ ਕਲਾ ਆਪ ਵਧਾ ਰਿਹਾ ਹੈ ।

**ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥ ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥ ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥ {ਪੰਨਾ ੩੦੮}**

**ਪਦ ਅਰਥ** :—ਆਪਣੈ ਜੋਰਿ—ਆਪਣੇ ਬਲ ਨਾਲ । ਮੁਹ ਕਾਲੇ ਕਰਾਏ—ਸ਼ਰਮਿੰਦਗੀ ਦੇਂਦਾ ਹੈ । ਚੜੈ ਸਵਾਈ—ਵਧਦੀ ਹੈ । ਕੀਰਤਿ—ਸੋਭਾ, ਵਡਿਆਈ । ਭਗਤਿ—ਬੰਦਗੀ ।

**ਅਰਥ** :—ਹੇ ਭਾਈ ! ਚੇਤਾ ਰੱਖੋ, ਜਿਸ ਪ੍ਰਭੂ ਨੇ ਆਪਣੇ ਬਲ ਨਾਲ ਸਭ ਜੀਵਾਂ ਨੂੰ ਲਿਆ ਕੇ (ਸਤਿਗੁਰੂ ਦੇ ਅੱਗੇ) ਨਿਵਾਇਆ ਹੈ, ਉਸ ਸੱਚੇ ਪ੍ਰੀਤਮ ਦਾ ਇਹ ਸੰਸਾਰ (ਇਕ) ਅਖਾੜਾ ਹੈ, (ਜਿਸ ਵਿਚ) ਉਹ ਸੁਆਮੀ ਪ੍ਰਭੂ ਆਪਣੇ ਭਗਤਾਂ ਦੀ ਰੱਖਿਆ ਕਰਦਾ ਹੈ ਤੇ ਨਿੰਦਕਾਂ ਦੁਸ਼ਟਾਂ ਦੇ ਮੂੰਹ ਕਾਲੇ ਕਰਾਉਂਦਾ ਹੈ । ਸਤਿਗੁਰੂ ਦੀ ਮਹਿਮਾ ਸਦਾ ਵਧਦੀ ਹੈ ਕਿਉਂਕਿ ਹਰੀ ਆਪਣੀ ਕੀਰਤੀ ਤੇ ਭਗਤੀ ਸਦਾ ਆਪ ਸਤਿਗੁਰੂ ਪਾਸੋਂ ਕਰਾਉਂਦਾ ਹੈ ।

**ਅਨਦਿਨੁ ਨਾਮੁ ਜਪਹੁ ਗੁਰਸਿਖਹੁ ਹਰਿ ਕਰਤਾ ਸਤਿਗੁਰ ਘਰੀ ਵਸਾਏ ॥ ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥ {ਪੰਨਾ ੩੦੮}**

**ਅਰਥ** :—ਹੇ ਗੁਰ-ਸਿਖੋ ! ਹਰ ਰੋਜ਼ (ਭਾਵ, ਹਰ ਵੇਲੇ) ਨਾਮ ਜਪੋ (ਤਾ ਕਿ) ਸਿਰਜਨਹਾਰ ਹਰੀ (ਇਹੋ ਜਿਹਾ) ਸਤਿਗੁਰੂ (ਤੁਹਾਡੇ) ਹਿਰਦੇ ਵਿਚ ਵਸਾ ਦੇਵੇ । ਹੇ ਗੁਰ-ਸਿਖੋ ! ਸਤਿਗੁਰੂ ਦੀ ਬਾਣੀ ਨਿਰੋਲ ਸੱਚ ਸਮਝੋ (ਕਿਉਂਕਿ) ਸਿਰਜਨਹਾਰ ਪ੍ਰਭੂ ਆਪ ਇਹ ਬਾਣੀ ਸਤਿਗੁਰੂ ਦੇ ਮੂੰਹ ਤੋਂ ਅਖਵਾਂਦਾ ਹੈ ।

**ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥ {ਪੰਨਾ ੩੦੮}**

**ਪਦ ਅਰਥ** :—ਸੰਸਾਰਿ—ਸੰਸਾਰ ਵਿਚ । ਸਭਤੁ—ਹਰ ਥਾਂ । ਪੈਜ—ਲਾਜ ।੨।

**ਅਰਥ** :—ਪਿਆਰਾ ਹਰੀ ਗੁਰ-ਸਿੱਖਾਂ ਦੇ ਮੂੰਹ ਉਜਲੇ ਕਰਦਾ ਹੈ ਤੇ ਸੰਸਾਰ ਵਿਚ ਸਭਨੀਂ ਪਾਸੀਂ ਸਤਿਗੁਰੂ ਦੀ ਜਿੱਤ ਕਰਾਉਂਦਾ ਹੈ । ਦਾਸ ਨਾਨਕ ਭੀ ਪ੍ਰਭੂ ਦਾ ਸੇਵਕ ਹੈ; ਪ੍ਰਭੂ ਆਪਣੇ ਦਾਸਾਂ ਦੀ ਲਾਜ ਆਪ ਰੱਖਦਾ ਹੈ ।੨।

**ਪਉੜੀ ॥ ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ ਹਮਾਰੇ ॥ ਸਚੁ ਪੂੰਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥ ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹਿ ਨਿਰਾਰੇ ॥ ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥ ਤੂ ਸਚਾ ਸਾਹਿਬੁ ਅਲਖੁ ਹੈ ਗੁਰ ਸਬਦਿ ਲਖਾਰੇ ॥੧੪॥ {ਪੰਨਾ ੩੦੮}**

**ਪਦ ਅਰਥ** :—ਦ੍ਰਿੜਾਇ—ਦ੍ਰਿੜ ਕਰਾ, ਨਿਸਚੇ ਕਰਾ । ਸੇਵਕ ਭਾਇ—ਦਾਸ-ਭਾਵਨਾ ਨਾਲ ।੧੪।

**ਅਰਥ** :—ਹੇ ਸਾਡੇ ਸਦਾ-ਥਿਰ ਰਹਿਣ ਵਾਲੇ ਸ਼ਾਹ ! ਤੂੰ ਆਪ ਹੀ ਸੱਚਾ ਮਾਲਕ ਹੈਂ, ਹੇ ਪ੍ਰਭੂ ! ਅਸੀ ਤੇਰੇ ਵਣਜਾਰੇ ਹਾਂ, ਸਾਨੂੰ ਇਹ ਨਿਸਚੇ ਕਰਾ ਕਿ ਨਾਮ ਦੀ ਪੂੰਜੀ ਸਦਾ ਕਾਇਮ ਰਹਿਣ ਵਾਲੀ ਹੈ । ਉਹ ਮਨੁੱਖ ਸਤਿਗੁਰੂ ਦੇ ਸ਼ਬਦ ਦੁਆਰਾ ਸੁਧਰ ਕੇ ਸੇਵਕ ਸੁਭਾਉ ਵਾਲੇ ਹੋ ਕੇ ਉਸ ਪ੍ਰਭੂ ਨੂੰ ਮਿਲਦੇ ਹਨ ਜੋ ਸਦਾ-ਥਿਰ ਨਾਮ ਸਿਮਰਦੇ ਹਨ, ਸੱਚੇ ਨਾਮ ਦਾ ਸਉਦਾ ਖ਼ਰੀਦਦੇ ਹਨ ਤੇ ਨਿਰਾਲੇ ਪ੍ਰਭੂ ਦੇ ਗੁਣ ਉਚਾਰਦੇ ਹਨ । ਹੇ ਹਰੀ ! ਤੂੰ ਸੱਚਾ ਮਾਲਕ ਹੈਂ, ਤੈਨੂੰ ਕੋਈ ਸਮਝ ਨਹੀਂ ਸਕਦਾ (ਪਰ) ਸਤਿਗੁਰੂ ਦੇ ਸ਼ਬਦ ਦੁਆਰਾ ਤੇਰੀ ਸੂਝ ਪੈਂਦੀ ਹੈ ।੧੪।

**ਸਲੋਕੁ ਮ: ੪ ॥ ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥ ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ ॥ {ਪੰਨਾ ੩੦੮}**

**ਪਦ ਅਰਥ** :—ਜਿਸ ਦੇ ਹਿਰਦੇ ਵਿਚ ਪਰਾਈ ਈਰਖਾ ਹੋਵੇ, ਉਸ ਦਾ ਆਪਣਾ ਭੀ ਕਦੇ ਭਲਾ ਨਹੀਂ ਹੁੰਦਾ, ਉਸ ਦੇ ਬਚਨ ਤੇ ਕੋਈ ਇਤਬਾਰ ਨਹੀਂ ਕਰਦਾ, ਉਹ ਸਦਾ (ਮਾਨੋ) ਉਜਾੜ ਵਿਚ ਖਲੋਤਾ ਕੂਕਦਾ ਹੈ ।

**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ ॥ ਨਿਤੁ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥ {ਪੰਨਾ ੩੦੮}**

**ਪਦ ਅਰਥ** :—ਵਜੈ—ਵੱਜੈ, ਮਸ਼ਹੂਰ ਹੋ ਜਾਂਦਾ ਹੈ । ਅਣਹੋਦੀ—ਝੂਠੀ, ਜਿਸ ਦੀ ਅਸਲੀਅਤ ਨਹੀਂ ਹੈ ।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਚੁਗ਼ਲੀ ਹੁੰਦੀ ਹੈ ਉਹ ਚੁਗ਼ਲ (ਦੇ ਨਾਮ ਨਾਲ) ਹੀ ਮਸ਼ਹੂਰ ਹੋ ਜਾਂਦਾ ਹੈ, ਉਸ ਦੀ (ਪਿਛਲੀ) ਸਾਰੀ ਕੀਤੀ ਹੋਈ ਕਮਾਈ ਵਿਅਰਥ ਜਾਂਦੀ ਹੈ, ਉਹ ਸਦਾ ਪਰਾਈ ਝੂਠੀ ਚੁਗ਼ਲੀ ਕਰਦਾ ਹੈ, ਇਸ ਮੁਕਾਲਖ ਕਰਕੇ ਉਹ ਕਿਸੇ ਦੇ ਮੱਥੇ ਭੀ ਨਹੀਂ ਲੱਗ ਸਕਦਾ (ਉਸ ਦਾ ਮੂੰਹ ਕਾਲਾ ਹੋ ਜਾਂਦਾ ਹੈ ਤੇ ਵਿਖਾ ਨਹੀਂ ਸਕਦਾ) ।

**ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥ ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲਿ ਮਰਿ ਜਾਏ ॥ {ਪੰਨਾ ੩੦੮}**

ਪਦ ਅਰਥ:—ਤਪਾਵਸੁ—ਨਿਆਂ, ਨਿਬੇੜਾ । ਵਿਸੁ—ਜ਼ਹਿਰ ।

**ਅਰਥ** :—ਇਸ ਮਨੁੱਖਾ ਜਨਮ ਵਿਚ ਸਰੀਰ ਕਰਮ-(ਰੂਪ ਬੀਜ ਬੀਜਣ ਲਈ) ਭੁੰਏਂ ਹੈ, ਇਸ ਵਿਚ ਜਿਸ ਤਰ੍ਹਾਂ ਦਾ ਬੀਜ ਮਨੁੱਖ ਬੀਜਦਾ ਹੈ, ਉਸੇ ਤਰ੍ਹਾਂ ਦਾ ਫਲ ਖਾਂਦਾ ਹੈ (ਕੀਤੇ ਕਰਮਾਂ ਦਾ ਨਿਬੇੜਾ ਗੱਲਾਂ ਉਤੇ ਨਹੀਂ ਹੁੰਦਾ, ਜੇ ਵਿਹੁ ਖਾਧੀ ਜਾਏ ਤਾਂ (ਅੰਮ੍ਰਿਤ ਦੀਆਂ ਗੱਲਾਂ ਕਰਦਿਆਂ ਭੀ ਮਨੁੱਖ ਬਚ ਨਹੀਂ ਸਕਦਾ) ਤੁਰੰਤ ਮਰ ਜਾਂਦਾ ਹੈ ।

**ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥ ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥੧॥ {ਪੰਨਾ ੩੦੮}**

**ਅਰਥ** :—ਹੇ ਭਾਈ ! ਸੱਚੇ ਪ੍ਰਭੂ ਦਾ ਨਿਆਉਂ ਵੇਖੋ, ਜਿਸ ਤਰ੍ਹਾਂ ਦਾ ਕੋਈ ਕੰਮ ਕਰਦਾ ਹੈ, ਓਹੋ ਜਿਹਾ ਉਸ ਦਾ ਫਲ ਪਾ ਲੈਂਦਾ ਹੈ । ਹੇ ਨਾਨਕ ! ਜਿਸ ਦਾਸ ਨੂੰ ਪ੍ਰਭੂ ਇਹ ਸਮਝਣ ਦੀ ਸਾਰੀ ਬੁਧਿ ਬਖ਼ਸ਼ਦਾ ਹੈ, ਉਹ ਪ੍ਰਭੂ ਦੇ ਦਰ ਦੀਆਂ ਇਹ ਗੱਲਾਂ ਕਰ ਕੇ ਸੁਣਾਉਂਦਾ ਹੈ ।੧।

**ਮ: ੪ ॥ ਹੋਦੈ ਪਰਤਖਿ ਗੁਰੂ, ਜੋ ਵਿਛੁੜੇ, ਤਿਨ ਕਉ ਦਰਿ ਢੋਈ ਨਾਹੀ ॥ ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥ ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲਭੂਸੇ ਖਾਹੀ ॥ {ਪੰਨਾ ੩੦੮}**

**ਪਦ ਅਰਥ** :—ਹੋਦੈ—ਹੁੰਦਿਆਂ । ਦਰਿ—(ਪ੍ਰਭੂ ਦੇ) ਦਰ ਤੇ । ਢੋਈ—ਆਸਰਾ । ਫਿਕੇ—ਭਰਿਸ਼ਟੇ ਹੋਏ । ਸਤਿਗੁਰਿ—ਗੁਰੂ ਵਲੋਂ । ਫਿਟਕੇ—ਫਿਟਕਾਰੇ ਹੋਏ, ਵਿਛੜੇ ਹੋਏ । ਭੰਭਲਭੂਸੇ—ਡੱਕੋ-ਡੋਲੇ ।

**ਅਰਥ** :—ਸਤਿਗੁਰੂ ਦੇ ਪਰਤੱਖ ਹੁੰਦਿਆਂ ਭੀ ਜੋ ਨਿੰਦਕ (ਗੁਰ ਤੋਂ) ਵਿੱਛੜੇ ਰਹਿੰਦੇ ਹਨ, ਉਹਨਾਂ ਨੂੰ ਦਰਗਾਹ ਵਿਚ ਢੋਈ ਨਹੀਂ ਮਿਲਦੀ । ਜੋ ਕੋਈ ਉਹਨਾਂ ਦਾ ਸੰਗ ਭੀ ਕਰਦਾ ਹੈ ਉਸ ਦਾ ਭੀ ਮੂੰਹ ਫਿੱਕਾ ਤੇ ਮੂੰਹ ਤੇ ਨਿਰੀ ਥੁੱਕ ਪੈਂਦੀ ਹੈ (ਭਾਵ, ਲੋਕ ਮੂੰਹ ਤੇ ਫਿਟਕਾਂ ਪਾਂਦੇ ਹਨ) (ਕਿਉਂਕਿ) ਜੋ ਮਨੁੱਖ ਗੁਰੂ ਵਲੋਂ ਵਿੱਛੜੇ ਹੋਏ ਹਨ, ਉਹ ਸੰਸਾਰ ਵਿਚ ਭੀ ਫਿਟਕਾਰੇ ਹੋਏ ਹਨ ਤੇ ਸਦਾ ਡਕੋ-ਡੋਲੇ ਖਾਂਦੇ ਫਿਰਦੇ ਹਨ ।

**ਜਿਨ ਗੁਰ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ ॥ ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ ॥ ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ ॥ {ਪੰਨਾ ੩੦੮}**

**ਪਦ ਅਰਥ** :—ਗੋਪਿਆ—ਨਿੰਦਾ ਕੀਤੀ ਹੈ । ਢਹਾ—ਢਾਹਾਂ । ਭੁਖ—ਤ੍ਰਿਸ਼ਨਾ । ਹਉਲਿ—ਹਉਲ ਵਿਚ, ਧੁੜਕੂ ਵਿਚ । ਹਉਲੇ—ਹਉਲ ਵਿਚ ਹੀ ।

**ਅਰਥ** :—ਜੋ ਮਨੁੱਖ ਪਿਆਰੇ ਸਤਿਗੁਰੂ ਦੀ ਨਿੰਦਾ ਕਰਦੇ ਹਨ, ਉਹ ਸਦਾ (ਮਾਨੋ) ਢਾਹਾਂ ਮਾਰਦੇ ਫਿਰਦੇ ਹਨ । ਉਹਨਾਂ ਦੀ ਤ੍ਰਿਸ਼ਨਾ ਕਦੇ ਨਹੀਂ ਉਤਰਦੀ, ਤੇ ਸਦਾ ਭੁੱਖ ਭੁੱਖ ਕੂਕਦੇ ਹਨ, ਕੋਈ ਉਹਨਾਂ ਦੀ ਗੱਲ ਦਾ ਇਤਬਾਰ ਨਹੀਂ ਕਰਦਾ (ਇਸ ਕਰਕੇ) ਉਹ ਸਦਾ ਚਿੰਤਾ ਫ਼ਿਕਰ ਵਿਚ ਹੀ ਖਪਦੇ ਹਨ ।

**ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ ॥ ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ ॥ ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥ {ਪੰਨਾ ੩੦੮-੩੦੯}**

**ਪਦ ਅਰਥ** :—ਅਗੈ—ਅੱਗੇ, ਪਰਲੋਕ ਵਿਚ । ਸਤਿਗੁਰਿ—ਗੁਰੂ ਵਲੋਂ । ਪਤਿ—ਇੱਜ਼ਤ । ਫਿਟਕੇ—ਫਿਟਕਾਰੇ ਹੋਏ । ਜਿ—ਜੇਹੜਾ ਮਨੁੱਖ । ਉਠਾਹੀ—ਚਮੋੜ ਦੇਂਦੇ ਹਨ ।

**ਅਰਥ** :—ਜੋ ਮਨੁੱਖ ਸਤਿਗੁਰੂ ਦੀ ਮਹਿਮਾ ਜਰ ਨਹੀਂ ਸਕਦੇ, ਉਹਨਾਂ ਨੂੰ ਲੋਕ ਪਰਲੋਕ ਵਿਚ ਟਿਕਾਣਾ ਨਹੀਂ ਮਿਲਦਾ । ਗੁਰੂ ਤੋਂ ਜੋ ਵਿੱਛੜੇ ਹਨ, ਉਹਨਾਂ ਨੂੰ ਜੋ ਮਨੁੱਖ ਜਾ ਮਿਲਦੇ ਹਨ, ਉਹ ਭੀ ਆਪਣੀ ਮਾੜੀ ਮੋਟੀ ਸਾਰੀ ਇੱਜ਼ਤ ਗਵਾ ਲੈਂਦੇ ਹਨ (ਕਿਉਂਕਿ) ਗੁਰੂ ਤੋਂ ਖੁੰਝੇ ਹੋਏ ਉਹ ਤਾਂ ਅੱਗੇ ਹੀ ਕੋਹੜੇ ਹਨ, ਜੋ ਕੋਈ ਅਜੇਹੇ ਮਨੁੱਖ ਦਾ ਸੰਗ ਕਰਦਾ ਹੈ ਉਸ ਨੂੰ ਭੀ ਕੋਹੜ ਚਮੋੜ ਦੇਂਦੇ ਹਨ ।

**ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ ॥ ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ ॥ {ਪੰਨਾ ੩੦੯}**

**ਅਰਥ** :—(ਹੇ ਸਿੱਖੋ !) ਰੱਬ ਕਰਕੇ ਉਹਨਾਂ ਦਾ ਦਰਸ਼ਨ ਭੀ ਨਾ ਕਰੋ ਜੋ (ਸਤਿਗੁਰੂ ਨੂੰ ਛੱਡ ਕੇ) ਮਾਇਆ ਦੇ ਪਿਆਰ ਵਿਚ ਚਿਤ ਜੋੜਦੇ ਹਨ, ਉਹਨਾਂ ਨਾਲ (ਭਾਵ, ਉਹਨਾਂ ਨੂੰ ਸੁਧਾਰਨ ਲਈ) ਕੋਈ ਉਪਾਵ ਕਾਰਗਰ ਨਹੀਂ ਹੋ ਸਕਦਾ, ਕਿਉਂਕਿ ਕਰਤਾਰ ਨੇ ਮੁੱਢ ਤੋਂ ਹੀ (ਉਹਨਾਂ ਦੇ ਕੀਤੇ ਕਰਮਾਂ ਅਨੁਸਾਰ ਇਹੋ ਜਿਹੇ ਦੂਜੇ ਭਾਵ ਦੇ ਸੰਸਕਾਰ ਹੀ ਉਹਨਾਂ ਦੇ ਮਨ ਵਿਚ) ਲਿਖ ਕੇ ਪਾ ਦਿੱਤੇ ਹਨ ।

**ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ ॥ ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ ॥੨॥ {ਪੰਨਾ ੩੦੯}**

**ਅਰਥ** :—ਹੇ ਦਾਸ ਨਾਨਕ ! ਤੂੰ ਨਾਮ ਜਪ, ਨਾਮ ਜਪਣ ਵਾਲੇ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ, ਨਾਮ ਦੀ ਮਹਿਮਾ ਬਹੁਤ ਵੱਡੀ ਹੈ, ਦਿਨੋ ਦਿਨ ਵਧਦੀ ਜਾਂਦੀ ਹੈ ।੨।

**ਮ: ੪ ॥ ਜਿ ਹੋਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ॥ ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ॥ ਤਿਸੁ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥ ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥ ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ ॥੩॥ {ਪੰਨਾ ੩੦੯}**

**ਅਰਥ** :—ਜਿਸ ਮਨੁੱਖ ਨੂੰ ਸਤਿਗੁਰੂ ਨੇ ਆਪ ਹੁੰਦਿਆਂ ਬਹਿ ਕੇ (ਭਾਵ, ਆਪਣੀ ਜ਼ਿੰਦਗੀ ਵਿਚ ਆਪਣੀ ਹੱਥੀਂ) ਤਿਲਕ ਦਿੱਤਾ ਹੋਵੇ, ਉਸ ਦੀ ਬਹੁਤ ਸੋਭਾ ਹੁੰਦੀ ਹੈ । ਉਸ ਦੇ ਅੱਗੇ ਸਾਰਾ ਸੰਸਾਰ ਨਿਊਂਦਾ ਹੈ ਤੇ ਉਸ ਦੀ ਚਰਨੀਂ ਲੱਗਦਾ ਹੈ, ਉਸ ਦੀ ਸੋਭਾ ਸਾਰੇ ਜਗਤ ਵਿਚ ਖਿੱਲਰ ਜਾਂਦੀ ਹੈ । ਜਿਸ ਦੇ ਮਥੇ ਤੇ ਪੂਰੇ ਸਤਿਗੁਰੂ ਨੇ ਹੱਥ ਰੱਖਿਆ ਹੋਵੇ (ਭਾਵ, ਜਿਸ ਦੀ ਸਹਾਇਤਾ ਸਤਿਗੁਰੂ ਨੇ ਕੀਤੀ) ਉਹ (ਸਭ ਗੁਣਾਂ ਵਿਚ) ਪੂਰਨ ਹੋ ਗਿਆ ਤੇ ਸਭ ਖੰਡਾਂ-ਬ੍ਰਹਮੰਡਾਂ ਦੇ ਜੀਆ-ਜੰਤ ਉਸ ਨੂੰ ਨਮਸਕਾਰ ਕਰਦੇ ਹਨ । ਸਤਿਗੁਰੂ ਦੀ ਵਡਿਆਈ ਦਿਨੋ-ਦਿਨ ਵਧਦੀ ਹੈ, ਕੋਈ ਮਨੁੱਖ ਉਸ ਦੀ ਬਰਾਬਰੀ ਨਹੀਂ ਕਰ ਸਕਦਾ, (ਕਿਉਂਕਿ) ਆਪਣੇ ਸੇਵਕ ਨਾਨਕ ਨੂੰ ਸਿਰਜਨਹਾਰ ਪ੍ਰਭੂ ਨੇ ਆਪ ਮਾਣ ਬਖ਼ਸ਼ਿਆ ਹੈ, (ਇਸ ਕਰਕੇ) ਪ੍ਰਭੂ ਆਪ ਲਾਜ ਰੱਖਦਾ ਹੈ ।੩।

**ਪਉੜੀ ॥ ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥ ਗੁਰਮੁਖਿ ਸਉਦਾ ਜੋ ਕਰੇ ਵਸਤੁ ਸਮਾਲੇ ॥ ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥ ਵਿਣੁ ਕਾਇਆ ਜਿ ਹੋਰਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥ ਸੇ ਉਝੜਿ ਭਰਮਿ ਭਵਾਇਅਹਿ ਜਿਉ ਝਾੜ ਮਿਰਗੁ ਭਾਲੇ ॥੧੫॥ {ਪੰਨਾ ੩੦੯}**

**ਪਦ ਅਰਥ** :—ਕੋਟੁ—ਕਿਲ੍ਹਾ । ਹਟਨਾਲੇ—ਬਾਜ਼ਾਰ । ਕਾਇਆ—ਸਰੀਰ । ਉਝੜਿ—ਉਜਾੜ ਵਿਚ । ਭਵਾਈਅਹਿ—ਭਵਾਏ ਜਾਂਦੇ ਹਨ । ਮਿਰਗੁ—ਹਰਨ ।੧੫।

**ਅਰਥ** :—(ਮਨੁੱਖਾ) ਸਰੀਰ ਇਕ ਸੁੰਦਰ ਕਿਲ੍ਹਾ ਹੈ, ਜਿਸ ਵਿਚ (ਮਾਨੋ, ਸੁੰਦਰ) ਬਾਜ਼ਾਰ ਭੀ ਹਨ, (ਭਾਵ, ਗਿਆਨ-ਇੰਦਰੇ ਹੱਟੀਆਂ ਦੀਆਂ ਕਤਾਰਾਂ ਹਨ) । ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੋ ਕੇ ਵਪਾਰ ਕਰਦਾ ਹੈ; ਉਹ ਹਰੀ ਦਾ ਨਾਮ-ਵੱਖਰ ਸਾਂਭ ਲੈਂਦਾ ਹੈ । (ਸਰੀਰ ਕਿਲ੍ਹੇ ਵਿਚ ਹੀ) ਪ੍ਰਭੂ ਦੇ ਨਾਮ ਦਾ ਖ਼ਜ਼ਾਨਾ ਵਣਜਿਆ ਜਾ ਸਕਦਾ ਹੈ, (ਇਹੋ ਵੱਖਰ ਸਦਾ ਨਾਲ ਨਿਭਣ ਵਾਲੇ) ਹੀਰੇ ਤੇ ਮੂੰਗੇ ਹਨ । ਜੋ ਮਨੁੱਖ ਇਸ ਵੱਖਰ ਨੂੰ ਸਰੀਰ ਤੋਂ ਬਿਨਾ ਕਿਸੇ ਹੋਰ ਥਾਂ ਭਾਲਦੇ ਹਨ, ਉਹ ਮੂਰਖ ਹਨ ਤੇ (ਮਨੁੱਖਾ ਸਰੀਰ ਵਿਚ ਆਏ ਹੋਏ) ਭੂਤ ਹਨ । ਜਿਵੇਂ (ਕਸਤੂਰੀ ਨੂੰ ਆਪਣੀ ਹੀ ਨਾਭੀ ਵਿਚ ਨਾਹ ਜਾਣਦਾ ਹੋਇਆ) ਹਰਨ (ਕਸਤੂਰੀ ਦੀ ਵਾਸ਼ਨਾ ਲਈ) ਝਾੜਾਂ ਨੂੰ ਭਾਲਦਾ ਫਿਰਦਾ ਹੈ, ਤਿਵੇਂ ਇਹੋ ਜਿਹੇ ਮਨੁੱਖ ਭਰਮ ਵਿਚ (ਫਸੇ ਹੋਏ) ਬਨਾਂ ਵਿਚ ਭਉਂਦੇ ਫਿਰਦੇ ਹਨ ।੧੫।

**ਸਲੋਕ ਮ: ੪ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ ॥ ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ ॥ ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ ॥ ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ ॥ ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ ॥ {ਪੰਨਾ ੩੦੯}**

**ਪਦ ਅਰਥ** :—ਢੋਇਆ—ਪਾਇਆ ਗਿਆ । ਓਨਿ—ਉਸ ਨੇ । ਹਲਤੁ—ਇਹ ਲੋਕ । ਪਲਤੁ—ਪਰਲੋਕ । ਖੋਇਆ—ਗਵਾ ਲਿਆ । ਪ੍ਰਭਿ—ਪ੍ਰਭੂ ਨੇ । ਸੰਦਾ—ਦਾ ।

**ਅਰਥ** :—ਜੋ ਮਨੁੱਖ ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਹ ਸੰਸਾਰ ਵਿਚ (ਭਾਵ, ਸਾਰੀ ਉਮਰ) ਦੁਖੀ ਰਹਿੰਦਾ ਹੈ । ਦੁੱਖਾਂ ਦਾ ਖੂਹ-ਰੂਪ ਜੋ ਘੋਰ ਨਰਕ ਹੈ, ਉਸ ਨਿੰਦਕ ਨੂੰ ਪਕੜ ਕੇ ਉਸ (ਖੂਹ) ਵਿਚ ਪਾਇਆ ਜਾਂਦਾ ਹੈ, (ਜਿਥੇ) ਉਸ ਦੇ ਹਾੜੇ-ਤਰਲਿਆਂ ਵਲ ਕੋਈ ਗਹੁ ਨਹੀਂ ਕਰਦਾ, ਤੇ ਉਹ ਜਿਉਂ ਜਿਉਂ ਦੁਖੀ ਹੁੰਦਾ ਹੈ, ਤਿਉਂ ਤਿਉਂ (ਵਧੀਕ) ਰੋਂਦਾ ਹੈ । ਲੋਕ ਤੇ ਪਰਲੋਕ, ਭਜਨ-ਰੂਪ ਲਾਭ ਤੇ ਮਨੁੱਖਾ ਜਨਮ-ਰੂਪ ਮੂਲ— ਇਹ ਸਭ ਕੁਝ ਨਿੰਦਕ ਨੇ ਗਵਾ ਲਏ ਹੁੰਦੇ ਹਨ, ਤੇਲੀ ਦਾ ਬਲਦ ਬਣਾ ਕੇ ਨਿੱਤ ਨਵੇਂ-ਸੁਰਜ ਉਹ ਪ੍ਰਭੂ ਦੇ ਹੁਕਮ ਵਿਚ ਜੋਇਆ ਜਾਂਦਾ ਹੈ (ਭਾਵ, ਜਿਵੇਂ ਤੇਲੀ ਦਾ ਬਲਦ ਹਰ ਰੋਜ਼ ਸਵੇਰੇ ਕੋਹਲੂ ਅੱਗੇ ਜੁਪਦਾ ਹੈ, ਤਿਵੇਂ ਉਹ ਨਿੰਦਕ ਨਿੱਤ ਨਿੰਦਾ ਦੇ ਗੇੜ ਵਿਚ ਪੈ ਕੇ ਦੁੱਖ ਸਹਿੰਦਾ ਹੈ) ।

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ ॥ ਜੈਸਾ ਬੀਜੈ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥ {ਪੰਨਾ ੩੦੯}**

**ਪਦ ਅਰਥ** :—ਤਿਦੂ—ਤਿਸ ਪ੍ਰਭੂ ਤੋਂ ।

**ਅਰਥ** :—ਹਰੀ ਸਦਾ (ਇਹ) ਸਭ ਕੁਝ ਵੇਖਦਾ ਤੇ ਸੁਣਦਾ ਹੈ, ਉਸ ਤੋਂ ਕੋਈ ਗੱਲ ਲੁਕੀ ਨਹੀਂ ਰਹਿ ਸਕਦੀ । (ਇਹ ਪ੍ਰਭੂ ਦੇ ਹੁਕਮ ਵਿਚ ਹੀ ਹੈ ਕਿ) ਜਿਹਾ ਬੀਜ ਕਿਸੇ ਜੀਵ ਨੇ ਮੁੱਢ ਤੋਂ ਬੀਜਿਆ ਹੈ ਤੇ ਜਿਹਾ ਹੁਣ ਬੀਜ ਰਿਹਾ ਹੈ, ਉਹੋ ਜਿਹਾ ਫਲ ਉਹ ਖਾਂਦਾ ਹੈ ।

**ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥ ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ ॥ ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮੁ ਸੁਖੁ ਹੋਇਆ ॥੧॥ {ਪੰਨਾ ੩੦੯}**

**ਅਰਥ** :—ਜਿਸ ਮਨੁੱਖ ਤੇ ਪ੍ਰਭੂ ਆਪਣੀ ਮਿਹਰ ਕਰੇ, ਉਹ ਸਤਿਗੁਰੂ ਦੇ ਚਰਨ ਧੋਂਦਾ ਹੈ । ਜਿਵੇਂ ਲੋਹਾ ਕਾਠ ਦੇ ਸੰਗ ਤਰਦਾ ਹੈ ਤਿਵੇਂ ਉਹ ਸਤਿਗੁਰੂ ਦੇ ਪੂਰਨਿਆਂ ਤੇ ਤੁਰ ਕੇ (ਸੰਸਾਰ-ਸਾਗਰ ਤੋਂ) ਤਰ ਜਾਂਦਾ ਹੈ । (ਇਸ ਵਾਸਤੇ) ਹੇ ਦਾਸ ਨਾਨਕ ! ਤੂੰ ਨਾਮ ਜਪੁ (ਕਿਉਂਕਿ) ਪ੍ਰਭੂ ਦਾ ਨਾਮ ਜਪਿਆਂ ਸੁਖ ਮਿਲਦਾ ਹੈ ।੧।

**ਮ: ੪ ॥ ਵਡਭਾਗੀਆ ਸੋਹਾਗਣੀ ਜਿਨਾ ਗੁਰਮਖਿ ਮਿਲਿਆ ਹਰਿ ਰਾਇ ॥ ਅੰਤਰ ਜੋਤਿ ਪ੍ਰਗਾਸੀਆ ਨਾਨਕ ਨਾਮਿ ਸਮਾਇ ॥੨॥ {ਪੰਨਾ ੩੦੯}**

**ਪਦ ਅਰਥ** :—ਅੰਤਰ—ਅੰਦਰਲੀ । ਨਾਮਿ—ਨਾਮ ਵਿਚ ।੨।

**ਅਰਥ** :—ਸਤਿਗੁਰੂ ਦੇ ਸਨਮੁਖ ਰਹਿ ਕੇ ਜਿਨ੍ਹਾਂ ਨੂੰ ਪ੍ਰਕਾਸ਼-ਰੂਪ ਪ੍ਰਭੂ ਮਿਲ ਪਿਆ ਹੈ, ਉਹ ਜੀਵ-ਇਸਤ੍ਰੀਆਂ ਵੱਡੇ ਭਾਗਾਂ ਵਾਲੀਆਂ ਤੇ ਜੀਉਂਦੇ ਖਸਮ ਵਾਲੀਆਂ ਹਨ । ਹੇ ਨਾਨਕ ! ਨਾਮ ਵਿਚ ਲੀਨ ਹੋਇਆਂ ਉਹਨਾਂ ਦੇ ਹਿਰਦੇ ਦੀ ਜੋਤਿ ਜਗ ਪੈਂਦੀ ਹੈ ।੨।

**ਪਉੜੀ ॥ ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥ ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥ ਸਭੁ ਆਤਮਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥ ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥ ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ ॥੧੬॥ {ਪੰਨਾ ੩੦੯}**

**ਪਦ ਅਰਥ** :—ਗੁਹਜ ਰਤਨ—ਗੁੱਝੇ ਲਾਲ । ਖੋਤਿ—ਖੋਤਰ ਕੇ । ਸਭੁ—ਹਰ ਥਾਂ । ਆਤਮ ਰਾਮੁ—ਪਰਮਾਤਮਾ । ਓਤਿ—ਉਣੇ ਹੋਏ ਵਿਚ । ਪੋਤਿ—ਪਰੋਤੇ ਹੋਏ ਵਿਚ (ਤਾਣੇ ਤੇ ਪੇਟੇ ਵਿਚ) ।੧੬।

**ਅਰਥ** :—ਇਹ ਸਾਰਾ (ਮਨੁੱਖਾ) ਸਰੀਰ ਧਰਮ (ਕਮਾਉਣ ਦੀ ਥਾਂ) ਹੈ, ਇਸ ਵਿਚ ਸੱਚੇ ਪ੍ਰਭੂ ਦੀ ਜੋਤਿ ਲੁਕੀ ਹੋਈ ਹੈ । ਇਸ (ਸਰੀਰ) ਵਿਚ (ਦੈਵੀ ਗੁਣ-ਰੂਪ) ਗੁੱਝੇ ਲਾਲ ਲੁਕੇ ਹੋਏ ਹਨ । ਸਤਿਗੁਰੂ ਦੇ ਸਨਮੁਖ ਹੋਇਆਂ ਕੋਈ ਵਿਰਲਾ ਸੇਵਕ ਇਹਨਾਂ ਨੂੰ ਪੁੱਟ ਕੇ (ਭਾਵ, ਡੂੰਘੀ ਵਿਚਾਰ ਨਾਲ) ਕੱਢਦਾ ਹੈ । (ਜਦੋਂ ਉਹ ਸੇਵਕ ਇਹ ਲਾਲ ਲੱਭ ਲੈਂਦਾ ਹੈ) ਤਦੋਂ ਇਕ ਪ੍ਰਭੂ ਨੂੰ ਸਾਰੀ ਸ੍ਰਿਸ਼ਟੀ ਵਿਚ (ਇਸ ਤਰ੍ਹਾਂ) ਰਵਿਆ ਹੋਇਆ ਪਛਾਣਦਾ ਹੈ, ਜਿਵੇਂ ਤਾਣੇ ਤੇ ਪੇਟੇ ਵਿਚ ਇੱਕੋ ਸੂਤਰ ਹੁੰਦਾ ਹੈ । (ਤਦੋਂ ਉਹ ਸੇਵਕ ਸਾਰੇ ਸੰਸਾਰ ਵਿਚ) ਇਕ ਹਰੀ ਨੂੰ ਹੀ ਵੇਖਦਾ ਹੈ, ਇਕ ਹਰੀ ਤੇ ਹੀ ਭਰੋਸਾ ਰੱਖਦਾ ਹੈ ਤੇ ਆਪਣੀ ਕੰਨੀਂ ਇਕ ਹਰੀ ਦੀਆਂ ਹੀ ਗੱਲਾਂ ਸੁਣਦਾ ਹੈ । ਹੇ ਦਾਸ ਨਾਨਕ ! ਤੂੰ (ਭੀ ਇਸੇ ਤਰ੍ਹਾਂ) ਨਾਮ ਦੀ ਉਸਤਤਿ ਕਰ, ਸੱਚ-ਮੁਚ ਤੇਰੀ ਇਹ ਸੇਵਾ ਪ੍ਰਭੂ ਦੇ ਦਰ ਤੇ ਕਬੂਲ ਹੋਵੇਗੀ ।੧੬।

**ਸਲੋਕ ਮ: ੪ ॥ ਸਭਿ ਰਸ ਤਿਨ ਕੈ ਰਿਦੈ ਹਹਿ ਜਿਨ ਹਰਿ ਵਸਿਆ ਮਨ ਮਾਹਿ ॥ ਹਰਿ ਦਰਗਹਿ ਤੇ ਮੁਖ ਉਜਲੇ ਤਿਨ ਕਉ ਸਭਿ ਦੇਖਣ ਜਾਹਿ ॥ {ਪੰਨਾ ੩੧੦}**

**ਅਰਥ** :—ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਵੱਸ ਪਿਆ ਹੈ (ਭਾਵ, ਜਿਨ੍ਹਾਂ ਨੇ ਪ੍ਰਭੂ ਨੂੰ ਮਨ ਵਿਚ ਅਨੁਭਵ ਕਰ ਲਿਆ ਹੈ), ਸਾਰੇ ਰਸ ਉਹਨਾਂ ਦੇ ਅੰਦਰ ਹਨ (ਭਾਵ, ਸੰਸਾਰਕ ਪਦਾਰਥਾਂ ਦੇ ਰਸਾਂ ਦਾ ਸੁਆਦ ਲੈਣ ਲਈ ਉਹ ਜੀਵ ਆਪਣੇ ਮਨ ਨੂੰ ਮਾਇਆ ਵਲ ਦੌੜਨ ਨਹੀਂ ਦੇਂਦੇ, ਹਿਰਦੇ ਵਿਚ ਨਾਮ-ਰਸ ਦਾ ਆਨੰਦ ਲੈਂਦੇ ਹਨ, ਜੋ ਸਭ ਰਸਾਂ ਤੋਂ ਉੱਤਮ ਰਸ ਹੈ) । ਹਰੀ ਦੀ ਦਰਗਾਹ ਵਿਚ ਉਹ ਖਿੜੇ-ਮੱਥੇ ਜਾਂਦੇ ਹਨ; ਤੇ ਸਾਰੇ ਲੋਕ ਉਹਨਾਂ ਦਾ ਦਰਸ਼ਨ ਲੋਚਦੇ ਹਨ ।

**ਜਿਨ ਨਿਰਭਉ ਨਾਮੁ ਧਿਆਇਆ ਤਿਨ ਕਉ ਭਉ ਕੋਈ ਨਾਹਿ ॥ ਹਰਿ ਉਤਮੁ ਤਿਨੀ ਸਰੇਵਿਆ ਜਿਨ ਕਉ ਧੁਰਿ ਲਿਖਿਆ ਆਹਿ ॥ {ਪੰਨਾ ੩੧੦}**

**ਪਦ ਅਰਥ** :—ਸਰੇਵਿਆ—ਸਿਮਰਿਆ । ਧੁਰਿ—ਮੁਢ ਤੋਂ । ਆਹਿ—ਹੈ ।

**ਅਰਥ** :—ਜਿਨ੍ਹਾਂ ਨੇ ਨਿਰਭਉ ਪ੍ਰਭੂ ਦਾ ਨਾਮ ਸਿਮਰਿਆ ਹੈ, ਉਹਨਾਂ ਨੂੰ (ਆਪ ਨੂੰ ਭੀ) ਕੋਈ ਡਰ ਨਹੀਂ ਰਹਿ ਜਾਂਦਾ; (ਪਰ ਇਹ) ਉੱਤਮ ਪ੍ਰਭੂ ਉਹਨਾਂ ਮਨੁੱਖਾਂ ਨੇ ਹੀ ਸਿਮਰਿਆ ਹੈ ਜਿਨ੍ਹਾਂ ਦੇ ਹਿਰਦੇ ਵਿਚ ਮੁੱਢ ਤੋਂ (ਚੰਗੇ ਕੀਤੇ ਹੋਏ ਕੰਮਾਂ ਦੇ ਸੰਸਕਾਰ) ਲਿਖੇ ਹੋਏ ਹਨ ।

**ਤੇ ਹਰਿ ਦਰਗਹਿ ਪੈਨਾਈਅਹਿ ਜਿਨ ਹਰਿ ਵੁਠਾ ਮਨ ਮਾਹਿ ॥ ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ ਛਡਾਹਿ ॥ ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਵੇਖਿ ਹਮ ਜੀਵਾਹਿ ॥੧॥ {ਪੰਨਾ ੩੧੦}**

**ਪਦ ਅਰਥ** :—ਪੈਨਾਈਅਹਿ—ਮੰਨੇ ਜਾਂਦੇ ਹਨ, ਉਹਨਾਂ ਨੂੰ ਸਿਰੋਪਾ ਦਿੱਤਾ ਜਾਂਦਾ ਹੈ । ਵੁਠਾ—ਵੁੱਠਾ, ਵੱਸਿਆ । ਤਿਨ ਪਿਛੈ—ਉਹਨਾਂ ਦੇ ਪੂਰਨਿਆਂ ਤੇ ।੧।

**ਅਰਥ** :—ਜਿਨ੍ਹਾਂ ਦੇ ਮਨ ਵਿਚ ਪ੍ਰਭੂ ਵੱਸਦਾ ਹੈ (ਭਾਵ, ਪਰਗਟ ਹੁੰਦਾ ਹੈ) ਉਹਨਾਂ ਨੂੰ ਉਸ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ । ਉਹ ਆਪ ਸਾਰੇ ਪਰਵਾਰ ਸਮੇਤ (ਸੰਸਾਰ-ਸਾਗਰ ਤੋਂ) ਪਾਰ ਲੰਘ ਜਾਂਦੇ ਹਨ । ਤੇ, ਆਪਣੇ ਪੂਰਨਿਆਂ ਤੇ ਤੋਰ ਕੇ ਸਾਰੇ ਸੰਸਾਰ ਨੂੰ (ਵਿਕਾਰਾਂ ਤੋਂ) ਬਚਾ ਲੈਂਦੇ ਹਨ । ਹੇ ਹਰੀ ! (ਇਹੋ ਜਿਹੇ ਆਪਣੇ) ਬੰਦੇ ਦਾਸ ਨਾਨਕ ਨੂੰ ਭੀ ਮਿਲਾ । ਅਸੀ ਉਹਨਾਂ ਨੂੰ ਵੇਖ ਵੇਖ ਕੇ ਜੀਵੀਏ ।੧।

**ਮ: ੪ ॥ ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥ ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥ {ਪੰਨਾ ੩੧੦}**

**ਅਰਥ** :—ਜਿਸੁ ਭੋਏਂ ਤੇ ਪਿਆਰਾ ਸਤਿਗੁਰੂ ਆ ਕੇ ਬੈਠਾ ਹੈ, ਉਹ ਭੋਏਂ ਹਰੀ-ਭਰੀ ਹੋ ਗਈ ਹੈ । ਉਹ ਜੀਵ ਹਰੇ ਹੋ ਗਏ ਹਨ (ਭਾਵ, ਉਹਨਾਂ ਮਨੁੱਖਾਂ ਦੇ ਹਿਰਦੇ ਖਿੜ ਆਏ ਹਨ) ਜਿਨ੍ਹਾਂ ਜਾ ਕੇ ਪਿਆਰੇ ਸਤਿਗੁਰੂ ਦਾ ਦਰਸ਼ਨ ਕੀਤਾ ਹੈ ।

**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥ ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥ ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥੨॥ {ਪੰਨਾ ੩੧੦}**

**ਪਦ ਅਰਥ** :—ਧੰਨ—ਮੁਬਾਰਿਕ, ਭਾਗਾਂ ਵਾਲਾ । ਜਨਨੀ—ਮਾਂ । ਮਾਇ—ਹੇ ਮਾਂ ! ਪਾਇ—ਪੈਰ ।੨।

**ਅਰਥ** :—ਹੇ ਮਾਂ ! ਉਹ ਪਿਉ ਭਾਗਾਂ ਵਾਲਾ ਹੈ, ਉਹ ਕੁਲ ਭਾਗਾਂ ਵਾਲੀ ਹੈ ਜਿਸ ਨੇ ਸਤਿਗੁਰੂ ਜਣਿਆ ਹੈ । ਉਹ ਸਤਿਗੁਰੂ ਧੰਨ ਹੈ ਜਿਸ ਨੇ ਪ੍ਰਭੂ ਦਾ ਨਾਮ ਸਿਮਰਿਆ ਹੈ; (ਨਾਮ ਸਿਮਰ ਕੇ) ਆਪ ਤਰਿਆ ਹੈ ਤੇ ਜਿਨ੍ਹਾਂ ਉਸ ਦਾ ਦਰਸ਼ਨ ਕੀਤਾ ਉਹਨਾਂ ਨੂੰ ਭੀ (ਵਿਕਾਰਾਂ ਤੋਂ) ਛੁਡਾ ਲੈਂਦਾ ਹੈ । ਹੇ ਹਰੀ ! ਮਿਹਰ ਕਰ ਕੇ ਮੈਨੂੰ ਭੀ (ਅਜੇਹਾ) ਸਤਿਗੁਰੂ ਮਿਲਾਵੋ, ਦਾਸ ਨਾਨਕ ਉਸ ਦੇ ਪੈਰ ਧੋਵੇ ।੨।

**ਪਉੜੀ ॥ ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥ ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥ ਜਾ ਡਿਠਾ ਪੂਰਾ ਸਤਿਗੁਰੂ ਤਾਂ ਅੰਦਰਹੁ ਮਨੁ ਸਾਧਾਰਿਆ ॥ ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਿ ਵਾਰਿਆ ॥ ਗੁਰਮੁਖਿ ਜਿਤਾ ਮਨਮੁਖਿ ਹਾਰਿਆ ॥੧੭॥ {ਪੰਨਾ ੩੧੦}**

**ਪਦ ਅਰਥ** :—ਉਰਿ—ਹਿਰਦੇ ਵਿਚ । ਜਿਸੁ ਅੰਦਰਿ—ਜਿਸ ਗੁਰੂ ਦੇ ਅੰਦਰ । ਜਿਨਿ—ਜਿਸ (ਗੁਰੂ) ਨੇ । ਸਾਧਾਰਿਆ—ਆਧਾਰ ਵਾਲਾ ਧੀਰਜ ਵਾਲਾ ਹੋ ਗਿਆ । ਘੁਮਿ ਵਾਰਿਆ—ਸਦਕੇ ਵਾਰੀ ਹਾਂ ।੧੭।

**ਅਰਥ** :—ਸਤਿਗੁਰੂ ਸਦਾ-ਥਿਰ ਰਹਿਣ ਵਾਲੇ ਅਮਰ ਪ੍ਰਭੂ ਦਾ ਰੂਪ ਹੈ, (ਕਿਉਂਕਿ) ਉਸ ਨੇ ਪ੍ਰਭੂ ਨੂੰ ਆਪਣੇ ਅੰਦਰ ਹਿਰਦੇ ਵਿਚ ਪਰੋਤਾ ਹੋਇਆ ਹੈ, (ਤੇ ਇਸ ਤਰ੍ਹਾਂ) ਉਸ ਨੇ (ਹਿਰਦੇ ਵਿਚੋਂ ਕਾਮ ਕਰੋਧ ਆਦਿਕ ਦੇ) ਵਿਹੁ ਨੂੰ ਕੱਢ ਦਿੱਤਾ ਹੈ । ਜਦੋਂ ਮੈਂ (ਅਜੇਹਾ ਇਹ) ਪੂਰਾ ਸਤਿਗੁਰੂ ਵੇਖਿਆ, ਤਦੋਂ ਮੇਰੇ ਮਨ ਨੂੰ ਅੰਦਰ ਧੀਰਜ ਆ ਗਈ (ਇਸ ਲਈ) ਮੈਂ ਆਪਣੇ ਸਤਿਗੁਰੂ ਤੋਂ ਸਦਾ ਵਾਰਨੇ ਤੇ ਸਦਕੇ ਜਾਂਦਾ ਹਾਂ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਮਨੁੱਖਾ ਜਨਮ ਦੀ ਬਾਜ਼ੀ) ਜਿੱਤ ਜਾਂਦਾ ਹੈ ਤੇ ਮਨ ਦੇ ਪਿੱਛੇ ਤੁਰਨ ਵਾਲਾ ਹਾਰ ਜਾਂਦਾ ਹੈ ।੧੭।

**ਸਲੋਕ ਮ: ੪ ॥ ਕਰਿ ਕਿਰਪਾ ਸਤਿਗੁਰੁ ਮੇਲਿਓਨੁ ਮੁਖਿ ਗੁਰਮੁਖਿ ਨਾਮੁ ਧਿਆਇਸੀ ॥ ਸੋ ਕਰੇ ਜਿ ਸਤਿਗੁਰ ਭਾਵਸੀ ਗੁਰੁ ਪੂਰਾ ਘਰੀ ਵਸਾਇਸੀ ॥ ਜਿਨ ਅੰਦਰਿ ਨਾਮੁ ਨਿਧਾਨੁ ਹੈ ਤਿਨ ਕਾ ਭਉ ਸਭੁ ਗਵਾਇਸੀ ॥ {ਪੰਨਾ ੩੧੦}**

**ਪਦ ਅਰਥ** :—ਮੇਲਿਓਨੁ—ਮਿਲਾਇਆ ਹੈ ਉਸ (ਪ੍ਰਭੂ) ਨੇ । ਮੁਖਿ—ਮੂੰਹ ਨਾਲ । ਸਤਿਗੁਰ—ਗੁਰੂ ਨੂੰ । ਘਰੀ—ਹਿਰਦੇ ਵਿਚ ।

**ਅਰਥ** :—ਜਿਸ ਮਨੁੱਖ ਨੂੰ ਕਿਰਪਾ ਕਰ ਕੇ ਉਸ ਪ੍ਰਭੂ ਨੇ ਸਤਿਗੁਰੂ ਮਿਲਾਇਆ ਹੈ, ਉਹ ਗੁਰੂ ਦੇ ਸਨਮੁਖ ਹੋ ਕੇ ਮੂੰਹੋਂ ਨਾਮ ਸਿਮਰਦਾ ਹੈ, ਤੇ ਉਹੋ ਕੁਝ ਕਰਦਾ ਹੈ ਜੋ ਸਤਿਗੁਰੂ ਨੂੰ ਚੰਗਾ ਲੱਗਦਾ ਹੈ, ਪੂਰਾ ਸਤਿਗੁਰੂ (ਅਗੋਂ) ਉਸ ਦੇ ਹਿਰਦੇ ਵਿਚ ('ਨਾਮੁ ਨਿਧਾਨ') ਵਸਾ ਦੇਂਦਾ ਹੈ । ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਖ਼ਜ਼ਾਨਾ (ਵੱਸ ਪੈਂਦਾ) ਹੈ, ਸਤਿਗੁਰੂ ਉਹਨਾਂ ਦਾ ਸਾਰਾ ਡਰ ਦੂਰ ਕਰ ਦੇਂਦਾ ਹੈ ।

**ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ ॥ ਜਨ ਨਾਨਕ ਨਾਮੁ ਧਿਆਇ ਤੂ ਹਰਿ ਹਲਤੁ ਪਲਤਿ ਛੋਡਾਇਸੀ ॥੧॥ {ਪੰਨਾ ੩੧੦}**

**ਪਦ ਅਰਥ** :—ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ ।

**ਅਰਥ** :—ਜਿਨ੍ਹਾਂ ਦੀ ਰੱਖਿਆ ਕਰਨ ਲਈ ਪ੍ਰਭੂ ਆਪ (ਤਿਆਰ) ਹੋਵੇ, ਹੋਰ ਕਿਤਨੀ ਹੀ ਦੁਨੀਆ ਖਪ ਖਪ ਮਰੇ (ਪਰ ਉਹਨਾਂ ਦਾ ਕੁਝ ਵਿਗਾੜ ਨਹੀਂ ਸਕਦੀ) । (ਇਸ ਵਾਸਤੇ) ਹੇ ਨਾਨਕ ! ਤੂੰ ਨਾਮ ਜਪ, ਪ੍ਰਭੂ ਇਸ ਲੋਕ ਵਿਚ ਤੇ ਪਰਲੋਕ ਵਿਚ (ਹਰੇਕ ਕਿਸਮ ਦੇ ਡਰ ਤੋਂ) ਬਚਾ ਲਏਗਾ ।੧।

**ਮ: ੪ ॥ ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ॥ ਹਰਿ ਰਾਖਹੁ ਪੈਜ ਸਤਿਗੁਰੂ ਕੀ ਨਿਤ ਚੜੈ ਸਵਾਈ ॥ {ਪੰਨਾ ੩੧੦}**

**ਅਰਥ** :—ਗੁਰਸਿੱਖਾਂ ਦੇ ਮਨ ਵਿਚ ਆਪਣੇ ਸਤਿਗੁਰੂ ਦੀ ਵਡਿਆਈ ਪਿਆਰੀ ਲੱਗਦੀ ਹੈ । ਹੇ ਪ੍ਰਭੂ ! ਤੂੰ ਸਤਿਗੁਰੂ ਦੀ ਪੈਜ ਰੱਖਦਾ ਹੈਂ, ਤੇ ਸਤਿਗੁਰੂ ਦੀ ਵਡਿਆਈ ਦਿਨੋ ਦਿਨ ਵਧਦੀ ਹੈ ।

**ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ, ਪਾਰਬ੍ਰਹਮੁ ਛਡਾਈ ॥ ਗੁਰ ਸਤਿਗੁਰ ਤਾਣੁ ਦੀਬਾਣੁ ਹਰਿ, ਤਿਨਿ ਸਭਿ ਆਣਿ ਨਿਵਾਈ ॥ {ਪੰਨਾ ੩੧੦}**

**ਪਦ ਅਰਥ** :—ਤਾਣੁ—ਤਾਕਤ । ਦੀਬਾਣੁ—ਆਸਰਾ । ਤਿਨਿ—ਉਸ (ਪ੍ਰਭੂ) ਨੇ । ਆਣਿ—ਲਿਆ ਕੇ ।

ਅਰਥ :—ਜੋ ਪਾਰਬ੍ਰਹਮ (ਸਭ ਜੀਵਾਂ ਨੂੰ ਵਿਕਾਰ ਆਦਿਕਾਂ ਤੋਂ) ਬਚਾ ਲੈਂਦਾ ਹੈ, ਉਹ ਪਾਰਬ੍ਰਹਮ ਗੁਰੂ ਸਤਿਗੁਰੂ ਦੇ ਮਨ ਵਿਚ (ਸਦਾ ਵੱਸਦਾ ਹੈ) । ਪ੍ਰਭੂ ਹੀ ਸਤਿਗੁਰੂ ਦਾ ਬਲ ਤੇ ਆਸਰਾ ਹੈ, ਉਸ ਪ੍ਰਭੂ ਨੇ ਹੀ ਸਾਰੇ ਜੀਵ ਸਤਿਗੁਰੂ ਅੱਗੇ ਲਿਆ ਨਿਵਾਏ ਹਨ ।

**ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ, ਤਿਨ ਕੇ ਸਭਿ ਪਾਪ ਗਵਾਈ ॥ ਹਰਿ ਦਰਗਹ ਤੇ ਮੁਖ ਉਜਲੇ, ਬਹੁ ਸੋਭਾ ਪਾਈ ॥ ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥੨॥ {ਪੰਨਾ ੩੧੦}**

**ਪਦ ਅਰਥ** :—ਧੂੜਿ ਤਿਨ—ਉਹਨਾਂ (ਦੇ ਚਰਨਾਂ) ਦੀ ਧੂੜ ।

**ਅਰਥ** :—ਜਿਨ੍ਹਾਂ ਨੇ (ਹਿਰਦੇ ਵਿਚ) ਪਿਆਰ ਰੱਖ ਕੇ ਪਿਆਰੇ ਸਤਿਗੁਰੂ ਦਾ ਦਰਸ਼ਨ ਕੀਤਾ ਹੈ, ਸਤਿਗੁਰੂ ਉਹਨਾਂ ਦੇ ਸਾਰੇ ਪਾਪ ਦੂਰ ਕਰ ਦੇਂਦਾ ਹੈ, ਹਰੀ ਦੀ ਦਰਗਾਹ ਵਿਚ ਉਹ ਖਿੜੇ ਮੱਥੇ ਜਾਂਦੇ ਹਨ, ਤੇ ਉਹਨਾਂ ਦੀ

ਬੜੀ ਸੋਭਾ ਹੁੰਦੀ ਹੈ । ਜੋ ਮੇਰੇ ਵੀਰ ਸਤਿਗੁਰੂ ਦੇ (ਇਹੋ ਜਿਹੇ) ਸਿੱਖ ਹਨ, ਦਾਸ ਨਾਨਕ ਉਹਨਾਂ ਦੇ ਚਰਨਾਂ ਦੀ ਧੂੜ ਮੰਗਦਾ ਹੈ ।੨।

**ਪਉੜੀ ॥ ਹਉ ਆਖਿ ਸਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ ॥ ਸਾਲਾਹੀ ਸਚੁ ਸਾਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ ॥ ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥ ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ ॥ ਗੁਰਿ ਪੂਰੈ ਹਰਿ ਪ੍ਰਭੁ ਸੇਵਿਆ ਮਨਿ ਵਜੀ ਵਾਧਾਈ ॥੧੯॥ {ਪੰਨਾ ੩੧੦-੩੧੧}**

**ਪਦ ਅਰਥ** :—ਹਉ—ਮੈਂ । ਸਾਲਾਹ—ਸਲਾਹੁਣ-ਜੋਗ । ਆਘਾਈ ਰਹੇ—ਆਘਾਇ ਰਹੇ, ਰੱਜੇ ਰਹਿੰਦੇ ਹਨ । ਗੁਰਿ—ਗੁਰੂ ਦੀ ਰਾਹੀਂ । ਵਜੀ ਵਾਧਾਈ—ਵਧਾਈ ਵੱਜਦੀ ਹੈ, ਚੜ੍ਹਦੀ ਕਲਾ ਜ਼ੋਰਾਂ ਵਿਚ ਹੁੰਦੀ ਹੈ ।

**ਅਰਥ** :—(ਜਿਸ) ਸੱਚੇ ਪ੍ਰਭੂ ਦੀ ਕੋਈ ਮਨੁੱਖ ਕੀਮਤ ਨਹੀਂ ਪਾ ਸਕਿਆ, ਉਹ ਸੱਚਾ ਪ੍ਰਭੂ ਸਲਾਹੁਣ-ਜੋਗ ਹੈ ਤੇ ਉਸ ਦੀ ਵਡਿਆਈ ਕਰਨੀ ਸਦਾ ਨਾਲ ਨਿਭਣ ਵਾਲੀ ਕਾਰ ਹੈ, (ਇਸ ਵਾਸਤੇ ਮੇਰੀ ਭੀ ਇਹ ਅਰਦਾਸ ਹੈ ਕਿ) ਮੈਂ ਸੱਚੇ ਪ੍ਰਭੂ ਦੀ ਸੱਚੀ ਵਡਿਆਈ ਤੇ ਸੱਚੇ ਗੁਣ ਆਖ ਆਖ ਕੇ ਸਲਾਹਵਾਂ । ਜਿਨ੍ਹਾਂ ਨੇ ਸੱਚੇ ਪ੍ਰਭੂ ਦੇ ਨਾਮ ਦਾ ਸੁਆਦ ਚੱਖਿਆ ਹੈ, ਉਹ (ਮਾਇਆ ਵਲੋਂ) ਤ੍ਰਿਪਤ ਹੋ ਕੇ ਰੱਜੇ ਰਹਿੰਦੇ ਹਨ, ਇਸ ਸੁਆਦ ਨੂੰ ਜਾਣਦੇ ਭੀ ਉਹੀ ਹਨ, (ਪਰ ਬਿਆਨ ਨਹੀਂ ਕਰ ਸਕਦੇ) ਜਿਵੇਂ ਗੂੰਗਾ ਮਿਠਿਆਈ ਖਾਂਦਾ ਹੈ (ਤੇ ਸੁਆਦ ਨਹੀਂ ਦੱਸ ਸਕਦਾ) । ਪੂਰੇ ਸਤਿਗੁਰੂ ਦੀ ਰਾਹੀਂ ਜਿਨ੍ਹਾਂ ਨੇ ਪ੍ਰਭੂ ਦਾ ਨਾਮ ਜਪਿਆ ਹੈ ਉਹਨਾਂ ਦੇ ਮਨ ਵਿਚ ਉਤਸ਼ਾਹ ਬਣਿਆ ਰਹਿੰਦਾ ਹੈ (ਭਾਵ, ਉਹਨਾਂ ਦੇ ਮਨ ਖਿੜੇ ਰਹਿੰਦੇ ਹਨ) ।੧੯।

**ਸਲੋਕ ਮ: ੪ ॥ ਜਿਨਾ ਅੰਦਰਿ ਉਮਰਥਲ, ਸੇਈ ਜਾਣਨਿ ਸੂਲੀਆ ॥ ਹਰਿ ਜਾਣਹਿ ਸੇਈ ਬਿਰਹੁ, ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥ ਹਰਿ ਮੇਲਹੁ ਸਜਣੁ ਪੁਰਖੁ, ਮੇਰਾ ਸਿਰ ਤਿਨ ਵਿਟਹੁ ਤਲ ਰੋਲੀਆ ॥ {ਪੰਨਾ ੩੧੧}**

**ਪਦ ਅਰਥ** :—ਉਮਰਥਲ—ਗੱਦਹੁਧਾਣਾ, ਅੰਦਰ ਦਾ ਫੋੜਾ । ਸੂਲੀ—ਤ੍ਰਿੱਖੀ ਪੀੜ । ਬਿਰਹੁ—ਵਿਛੋੜੇ ਤੋਂ ਉਪਜਿਆ ਪਿਆਰ । ਤਲ—ਚਰਨਾਂ ਦੇ ਹੇਠ ।

**ਅਰਥ** :—(ਜਿਵੇਂ) ਜਿਨ੍ਹਾਂ ਦੇ ਸਰੀਰ ਵਿਚ ਗੱਦਹੁਧਾਣਾ ਫੋੜਾ ਹੈ ਉਹੋ ਹੀ ਉਸ ਦੀ ਪੀੜਾ ਨੂੰ ਜਾਣਦੇ ਹਨ (ਤਿਵੇਂ ਜਿਨ੍ਹਾਂ ਦੇ ਹਿਰਦੇ ਵਿਚ ਵਿਛੋੜੇ ਦਾ ਸੱਲ ਹੈ ਉਹੋ ਹੀ ਉਸ ਦੀ ਪੀੜਾ ਨੂੰ ਜਾਣਦੇ ਹਨ, ਤੇ) ਵਿਛੋੜੇ ਤੋਂ ਪੈਦਾ ਹੋਏ ਪਿਆਰ ਨੂੰ ਭੀ ਉਹੀ ਸਮਝਦੇ ਹਨ—ਮੈਂ ਉਹਨਾਂ ਤੋਂ ਸਦਾ ਸਦਕੇ ਹਾਂ । ਹੇ ਹਰੀ ! ਮੈਨੂੰ ਕੋਈ ਅਜੇਹਾ ਹੀ ਸੱਜਣ ਮਰਦ ਮਿਲਾ, ਅਜੇਹੇ ਬੰਦਿਆਂ (ਦੇ ਦੀਦਾਰ) ਦੀ ਖ਼ਾਤਰ ਮੇਰਾ ਸਿਰ ਉਹਨਾਂ ਦੇ ਪੈਰਾਂ ਹੇਠ ਰੁਲੇ ।

**ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਾਮੁ ਤਿਨਾ ਕਾ ਗੋਲੀਆ ॥ ਹਰਿ ਰੰਗਿ ਚਲੂਲੇ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ ॥ ਕਰਿ ਕਿਰਪਾ ਨਾਨਕ ਮੇਲਿ, ਗੁਰ ਪਹਿ ਸਿਰੁ ਵੇਚਿਆ ਮੋਲੀਆ ॥੧॥ {ਪੰਨਾ ੩੧੧}**

**ਪਦ ਅਰਥ** :— ਚਲੂਲਾ—ਗੂੜ੍ਹਾ । ਰੰਗਿ ਚਲੂਲੈ—ਗੂੜ੍ਹੇ ਰੰਗ ਵਿਚ । ਭਿਨੀ—ਭਿੱਜੀ ਹੋਈ ।

**ਅਰਥ** :—ਜੋ ਸਿੱਖ ਸਤਿਗੁਰੂ ਦੀ ਦੱਸੀ ਹੋਈ ਕਾਰ ਕਰਦੇ ਹਨ, ਮੈਂ ਉਹਨਾਂ ਦੇ ਗ਼ੁਲਾਮਾਂ ਦਾ ਗ਼ੁਲਾਮ ਹਾਂ, ਜਿਨ੍ਹਾਂ ਦੇ ਮਨ ਪ੍ਰਭੂ-ਨਾਮ ਦੇ ਗੂੜ੍ਹੇ ਰੰਗ ਵਿਚ ਰੰਗੇ ਹੋਏ ਹਨ, ਉਹਨਾਂ ਦੇ ਚੋਲੇ (ਭੀ, ਭਾਵ, ਸਰੀਰ) ਪ੍ਰਭੂ ਦੇ

ਪਿਆਰ ਵਿਚ ਭਿੱਜੇ ਹੋਏ ਹੁੰਦੇ ਹਨ । ਹੇ ਨਾਨਕ ! ਉਹਨਾਂ ਨੂੰ ਪ੍ਰਭੂ ਨੇ ਕਿਰਪਾ ਕਰ ਕੇ ਗੁਰੂ ਨਾਲ ਮਿਲਾਇਆ ਹੈ, ਤੇ ਉਹਨਾਂ ਆਪਣਾ ਸਿਰ ਗੁਰੂ ਅੱਗੇ ਵੇਚ ਦਿੱਤਾ ਹੈ ।੧।

**ਮ: ੪ ॥ ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ ॥ {ਪੰਨਾ ੩੧੧}**

**ਅਰਥ** :—(ਪ੍ਰਸ਼ਨ) ਹੇ ਸੰਤ ਜਨੋ ! (ਇਹ) ਸਰੀਰ ਅਉਗਣਾਂ ਨਾਲ ਭਰਿਆ ਹੋਇਆ ਹੈ, ਸਾਫ਼ ਕਿਵੇਂ ਹੋ ਸਕਦਾ ਹੈ ?

**ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ ॥ {ਪੰਨਾ ੩੧੧}**

**ਅਰਥ** :—(ਉੱਤਰ) ਸਤਿਗੁਰੂ ਦੇ ਸਨਮੁਖ ਹੋ ਕੇ ਗੁਣ ਖ਼ਰੀਦੇ ਜਾਣ, ਤਾਂ (ਇਸ ਤਰ੍ਹਾਂ ਮਨੁੱਖਾ ਸਰੀਰ ਵਿਚੋਂ) ਹਉਮੈ-ਰੂਪ ਮੈਲ ਕੋਈ ਧੋ ਕੇ ਕੱਢ ਸਕਦਾ ਹੈ ।

**ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ ॥ ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ ॥ {ਪੰਨਾ ੩੧੧}**

**ਪਦ ਅਰਥ** :—ਵਣੰਜਹਿ—ਵਣਜਦੇ ਹਨ । ਰੰਗ—ਪਿਆਰ । ਲਾਹਾ—ਲਾਭ, ਨਫ਼ਾ । ਤੋਟਾ—ਘਾਟਾ ।

**ਅਰਥ** :—ਜੋ ਮਨੁੱਖ ਪਿਆਰ ਨਾਲ ਸੱਚ ਨੂੰ (ਭਾਵ, ਸੱਚੇ ਦੇ ਨਾਮ ਨੂੰ) ਖ਼ਰੀਦਦੇ ਹਨ, ਉਹਨਾਂ ਦਾ ਇਹ ਸੌਦਾ ਸਦਾ ਨਾਲ ਨਿਭਦਾ ਹੈ, (ਇਸ ਸੌਦੇ ਵਿਚ) ਘਾਟਾ ਕਦੇ ਹੁੰਦਾ ਹੀ ਨਹੀਂ; (ਤੇ, ਸੌਦੇ ਵਿਚੋਂ) ਲਾਭ (ਇਹ ਮਿਲਦਾ) ਹੈ ਕਿ ਪਰਮਾਤਮਾ ਉਹਨਾਂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ।

**ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥ {ਪੰਨਾ ੩੧੧}**

**ਅਰਥ** :—ਹੇ ਨਾਨਕ ! ਸੱਚੇ ਨਾਮ ਦੀ ਖ਼ਰੀਦ ਉਹ ਮਨੁੱਖ ਕਰਦੇ ਹਨ, ਜਿਨ੍ਹਾਂ ਨੂੰ (ਇਹ ਸੱਚਾ ਨਾਮ) ਮੁਢ ਤੋਂ (ਕੀਤੇ ਹੋਏ ਭਲੇ ਕਰਮਾਂ ਦੇ ਸੰਸਕਾਰਾਂ ਅਨੁਸਾਰ) (ਹਿਰਦੇ ਵਿਚ) ਉੱਕਰਿਆ ਹੋਇਆ ਮਿਲਦਾ ਹੈ ।੨।

**ਪਉੜੀ ॥ ਸਾਲਾਹੀ ਸਚੁ ਸਾਲਾਹਣਾ ਸਚੁ ਸਚਾ ਪੁਰਖੁ ਨਿਰਾਲੇ ॥ ਸਚੁ ਸੇਵੀ ਸਚੁ ਮਨਿ ਵਸੈ ਸਚੁ ਸਚਾ ਹਰਿ ਰਖਵਾਲੇ ॥ ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ ॥ ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ ॥ ਓਹਿ ਆਲੁ ਪਤਾਲੁ ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ ॥੧੯॥ {ਪੰਨਾ ੩੧੧}**

**ਪਦ ਅਰਥ** :—ਆਲੁ ਪਤਾਲੁ—ਅਕਾਸ਼ ਪਤਾਲ, ਉੱਚਾ ਨੀਵਾਂ, ਬਕਵਾਸ । ਮਦਿ—ਸ਼ਰਾਬ ਦੇ ਕਾਰਨ । ਮਤਵਾਲੇ—ਸ਼ਰਾਬੀ, ਮਸਤ ।

**ਅਰਥ** :—(ਮੇਰਾ ਚਿੱਤ ਚਾਹੁੰਦਾ ਹੈ ਕਿ) ਜੋ ਨਿਰਾਲਾ ਪੁਰਖ ਸੱਚਾ ਹਰੀ ਹੈ, ਉਸ ਸੱਚੇ ਹਰੀ ਦੀ ਸਿਫ਼ਤਿ ਕਰਾਂ, ਉਸ ਦੀ ਸਿਫ਼ਤਿ ਕੀਤੀ ਹੋਈ ਸਦਾ ਨਾਲ ਨਿਭਦੀ ਹੈ, (ਚਿੱਤ ਲੋਚਦਾ ਹੈ ਕਿ) ਜੋ ਸੱਚਾ ਹਰੀ ਸਭ ਦਾ ਰਾਖਾ ਹੈ ਉਸ ਦੀ ਸੇਵਾ ਕਰਾਂ, ਤੇ ਸੱਚਾ ਹਰੀ ਮੇਰੇ ਮਨ ਵਿਚ ਨਿਵਾਸ ਕਰੇ । ਜਿਨ੍ਹਾਂ ਨੇ ਸੱਚ-ਮੁਚ ਸੱਚਾ ਹਰੀ ਸੇਵਿਆ ਹੈ ਉਹ ਉਸ ਸੱਚੇ ਦੇ ਨਾਲ ਜਾ ਰਲੇ ਹਨ । ਜਿਨ੍ਹਾਂ ਨੇ ਸੱਚੇ ਹਰੀ ਨੂੰ ਨਹੀਂ ਸੇਵਿਆ, ਉਹ ਮਨਮੁਖ ਮੂਰਖ ਤੇ ਭੂਤਨੇ ਮੂੰਹੋਂ ਅਜਿਹਾ ਬਕਵਾਸ ਕਰਦੇ ਹਨ ਜਿਵੇਂ ਸ਼ਰਾਬ ਪੀਤਿਆਂ ਸ਼ਰਾਬੀ (ਬਕਵਾਸ ਕਰਦੇ ਹਨ) ।੧੯।

**ਸਲੋਕੁ ਮ: ੩ ॥ ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥ ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥ ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ ॥ ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ ॥ ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ ॥ {ਪੰਨਾ ੩੧੧}**

**ਪਦ ਅਰਥ** :—ਗਹਗਹਾ—ਗੂੜ੍ਹਾ ।

**ਅਰਥ** :—(ਜੀਵ-ਰੂਪੀ ਇਸਤ੍ਰੀ) ਗਉੜੀ ਰਾਗਣੀ ਦੁਆਰਾ ਤਾਂ ਹੀ ਚੰਗੇ ਲੱਛਣਾਂ ਵਾਲੀ ਹੋ ਸਕਦੀ ਹੈ ਜੇ ਪ੍ਰਭੂ-ਪਤੀ ਨੂੰ ਹਿਰਦੇ ਵਿਚ ਵਸਾਏ; ਸਤਿਗੁਰੂ ਦੇ ਭਾਣੇ ਵਿਚ ਤੁਰੇ—ਇਹੋ ਜਿਹਾ ਸ਼ਿੰਗਾਰ ਕਰੇ; ਸੱਚਾ ਸ਼ਬਦ (ਰੂਪ ਜੋ) ਖਸਮ (ਹੈ) ਉਸ ਦਾ ਸਦਾ ਆਨੰਦ ਲਏ (ਭਾਵ, ਉਸ ਨੂੰ ਸਦਾ ਜਪੇ) । ਜਿਵੇਂ ਮਜੀਠ ਉਬਾਲਾ ਸਹਾਰਦੀ ਹੈ ਤੇ ਉਸ ਦਾ ਰੰਗ ਗੂੜ੍ਹਾ ਹੋ ਜਾਂਦਾ ਹੈ, ਤਿਵੇਂ (ਜੀਵ ਰੂਪ ਇਸਤ੍ਰੀ) ਆਪਣਾ ਆਪ ਖਸਮ ਤੋਂ ਸਦਕੇ ਕਰੇ, (ਇਸ ਨੂੰ ਭੀ ਨਾਮ ਦਾ ਗੂੜ੍ਹਾ ਰੰਗ ਚੜ੍ਹ ਜਾਏ) ਤਾਂ ਉਸ ਦਾ ਸੱਚੇ ਪ੍ਰਭੂ ਨਾਲ ਪਿਆਰ ਬਣ ਜਾਂਦਾ ਹੈ, ਉਹ (ਨਾਮ ਦੇ) ਗੂੜ੍ਹੇ ਰੰਗ ਵਿਚ ਰੱਤੀ ਜਾਂਦੀ ਹੈ ।

**ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ ॥ ਕੂੜੀ ਕਰਨਿ ਵਡਾਇਆ ਕੂੜੇ ਸਿਉ ਲਗਾ ਨੇਹੁ ॥ {ਪੰਨਾ ੩੧੧}**

**ਅਰਥ** :—ਕੂੜ (ਰੂਪ) ਮੁਲੰਮਾ (ਬੇਸ਼ੱਕ ਸੱਚ ਨਾਲ) ਲਪੇਟ ਕੇ ਰਖੋ, (ਫਿਰ ਭੀ) ਜੋ ਝੂਠ ਤੇ ਠੱਗੀ ਹੈ ਉਹ ਲੁਕੇ ਨਹੀਂ ਰਹਿ ਸਕਦੇ । (ਹਿਰਦੇ ਵਿਚ ਠੱਗੀ ਰੱਖਣ ਵਾਲੇ ਐਵੇਂ) ਝੂਠੀ ਵਡਿਆਈ ਕਰਦੇ ਹਨ, ਉਹਨਾਂ ਦਾ ਪਿਆਰ ਝੂਠ ਨਾਲ ਹੀ ਹੁੰਦਾ ਹੈ (ਤੇ ਇਹ ਗੱਲ ਲੁਕੀ ਨਹੀਂ ਰਹਿੰਦੀ) ।

**ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ ॥੧॥ {ਪੰਨਾ ੩੧੧}**

**ਅਰਥ** :—(ਪਰ) ਹੇ ਨਾਨਕ ! (ਇਹ ਕਿਸੇ ਦੇ ਵੱਸ ਨਹੀਂ) ਜੋ ਹਰੀ ਸੱਚਾ ਆਪ ਹੈ ਉਹੋ ਹੀ ਮਿਹਰ ਕਰਦਾ ਹੈ (ਤੇ ਹਿਰਦੇ ਵਿਚੋਂ ਠੱਗੀ ਦੂਰ ਹੋ ਸਕਦੀ ਹੈ) ।੧।

**ਮ: ੪ ॥ ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ ॥ ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ ॥ ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ ॥ {ਪੰਨਾ ੩੧੧}**

**ਅਰਥ** :—ਸਤਸੰਗ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਹੈ (ਕਿਉਂਕਿ ਓਥੇ) ਪਿਆਰੇ (ਗੁਰਸਿੱਖ, ਸੰਤ ਜਨ) ਸਤਿਗੁਰੂ ਦੇ ਨਾਲ ਮਿਲਦੇ ਹਨ । ਉਹ ਮਨੁੱਖ ਮੁਬਾਰਿਕ ਹਨ (ਕਿਉਂਕਿ) ਪਰਉਪਕਾਰ ਲਈ ਉਹ (ਹੋਰਨਾਂ ਨੂੰ ਭੀ) ਉਪਦੇਸ਼ ਕਰਦੇ ਹਨ, ਪ੍ਰਭੂ ਦੇ ਨਾਮ ਵਿਚ ਸਿਦਕ ਬੰਨ੍ਹਾਉਂਦੇ ਹਨ, ਪ੍ਰਭੂ ਦਾ ਨਾਮ ਹੀ ਸੁਣਾਉਂਦੇ ਹਨ ਤੇ ਪ੍ਰਭੂ ਦੇ ਨਾਮ ਦੀ ਰਾਹੀਂ ਹੀ ਸੰਸਾਰ ਨੂੰ ਤਾਰਦੇ ਹਨ, (ਇਹ ਸਾਰੀ ਬਰਕਤਿ ਇਸ ਲਈ ਹੈ ਕਿ ਉਹ ਵਡਭਾਗੀ ਸਤਸੰਗਤਿ ਵਿਚ ਜਾ ਕੇ ਸਤਿਗੁਰੂ ਵਿਚ ਜੁੜਦੇ ਹਨ) ।

**ਗੁਰ ਵੇਖਣ ਕਉ ਸਭੁ ਕੋਈ ਲੋਚੈ ਨਵਖੰਡ ਜਗਤਿ ਨਮਸਕਾਰਿਆ ॥ ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ, ਗੁਰੁ ਆਪੇ ਤੁਧੁ ਸਵਾਰਿਆ ॥ ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ ॥ {ਪੰਨਾ ੩੧੧}**

**ਅਰਥ** :—(ਇਹ ਬਰਕਤਾਂ ਸੁਣ ਕੇ) ਹਰੇਕ ਜੀਵ ਸਤਿਗੁਰੂ ਦਾ ਦਰਸ਼ਨ ਕਰਨ ਨੂੰ ਤਾਂਘਦਾ ਹੈ ਤੇ ਸੰਸਾਰ ਵਿਚ ਨਵਾਂ ਖੰਡਾਂ (ਦੇ ਜੀਵ) ਸਤਿਗੁਰੂ ਦੇ ਅੱਗੇ ਸਿਰ ਨਿਵਾਂਦੇ ਹਨ । ਸਤਿਗੁਰੂ ਨੂੰ ਪੈਦਾ ਕਰਨ ਵਾਲੇ ਹੇ ਪ੍ਰਭੂ ! ਤੂੰ ਆਪਣਾ ਆਪ ਸਤਿਗੁਰੂ ਵਿਚ ਲੁਕਾ ਰੱਖਿਆ ਹੈ ਤੇ ਤੂੰ ਆਪ ਹੀ ਸਤਿਗੁਰੂ ਨੂੰ ਸੁੰਦਰ ਬਣਾਇਆ ਹੈ । ਤੂੰ ਆਪ ਹੀ ਸਤਿਗੁਰੂ ਨੂੰ ਵਡਿਆਈ ਦੇਂਦਾ ਹੈਂ ਤੇ ਆਪ ਹੀ (ਹੋਰਨਾਂ ਪਾਸੋਂ ਗੁਰੂ ਦੀ) ਵਡਿਆਈ ਕਰਾਉਂਦਾ ਹੈਂ ।

**ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ ॥ ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰੀਆ ॥ {ਪੰਨਾ ੩੧੨}**

**ਅਰਥ** :—ਜੋ ਮਨੁੱਖ ਸਤਿਗੁਰੂ ਕੋਲੋਂ ਵਿੱਛੜ ਜਾਏ, ਉਸ ਦਾ ਮੂੰਹ ਕਾਲਾ ਹੁੰਦਾ ਹੈ ਤੇ ਜਮਰਾਜ ਪਾਸੋਂ ਉਸ ਨੂੰ ਮਾਰ ਪੈਂਦੀ ਹੈ, (ਭਾਵ, ਉਹ ਜਗਤ ਵਿਚ ਇਕ ਤਾਂ ਮੁਕਾਲਖ ਖੱਟਦਾ ਹੈ, ਦੂਜੇ ਮੌਤ ਆਦਿਕ ਦਾ ਉਸ ਨੂੰ ਸਦਾ ਸਹਿਮ ਪਿਆ ਰਹਿੰਦਾ ਹੈ) । ਉਸ ਨੂੰ ਨਾ ਇਸ ਲੋਕ ਵਿਚ ਤੇ ਨਾ ਹੀ ਪਰਲੋਕ ਵਿਚ ਕਿਤੇ ਭੀ ਆਸਰਾ ਨਹੀਂ ਮਿਲਦਾ—ਸਭ ਗੁਰਸਿੱਖਾਂ ਨੇ ਮਨ ਵਿਚ ਇਹ ਵਿਚਾਰ ਕੀਤੀ ਹੈ ।

**ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ ॥ ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥ {ਪੰਨਾ ੩੧੨}**

**ਅਰਥ** :—ਜੋ ਮਨੁੱਖ ਸਤਿਗੁਰੂ ਨੂੰ ਜਾ ਮਿਲਦੇ ਹਨ, ਉਹ (ਸੰਸਾਰ ਸਾਗਰ ਤੋਂ) ਬਚ ਜਾਂਦੇ ਹਨ, ਕਿਉਂਕਿ ਉਹ ਹਿਰਦੇ ਵਿਚ ਨਾਮ ਨੂੰ ਸੰਭਾਲਦੇ ਹਨ । (ਇਸ ਲਈ ਪ੍ਰਭੂ ਦੇ) ਦਾਸ ਨਾਨਕ ਦੇ ਸਿੱਖ ਪੁੱਤਰੋ ! ਪ੍ਰਭੂ ਦਾ ਨਾਮ ਜਪੋ, (ਕਿਉਂਕਿ) ਪ੍ਰਭੂ (ਸੰਸਾਰ ਤੋਂ) ਪਾਰ ਉਤਾਰਦਾ ਹੈ ।੨।

**ਮ: ੩ ॥ ਹਉਮੈ ਜਗਤੁ ਭੁਲਾਇਆ ਦੁਰਮਤਿ ਬਿਖਿਆ ਬਿਕਾਰ ॥ ਸਤਿਗੁਰੁ ਮਿਲੈ ਤ ਨਦਰਿ ਹੋਇ ਮਨਮੁਖ ਅੰਧ ਅੰਧਿਆਰ ॥ ਨਾਨਕ ਆਪੇ ਮੇਲਿ ਲਏ ਜਿਸ ਨੋ ਸਬਦਿ ਲਾਏ ਪਿਆਰੁ ॥੩॥ {ਪੰਨਾ ੩੧੨}**

**ਅਰਥ** :—ਹਉਮੈ ਨੇ ਜਗਤ ਨੂੰ ਕੁਰਾਹੇ ਪਾਇਆ ਹੋਇਆ ਹੈ, ਖੋਟੀ ਮਤਿ ਤੇ ਮਾਇਆ ਵਿਚ (ਫਸ ਕੇ) ਵਿਕਾਰ ਕਰੀ ਜਾਂਦਾ ਹੈ । ਜਿਸ ਮਨੁੱਖ ਨੂੰ ਗੁਰੂ ਮਿਲਦਾ ਹੈ ਉਸ ਤੇ (ਪ੍ਰਭੂ ਦੀ ਮਿਹਰ ਦੀ) ਨਜ਼ਰ ਹੁੰਦੀ ਹੈ, ਮਨ ਦੇ ਮੁਰੀਦ ਮਨੁੱਖ ਨਦਾਰ ਅੰਨ੍ਹੇ ਰਹਿੰਦੇ ਹਨ । ਹੇ ਨਾਨਕ ! ਹਰੀ ਜਿਸ ਮਨੁੱਖ ਦਾ ਪਿਆਰ ਸ਼ਬਦ ਵਿਚ ਲਾਂਦਾ ਹੈ, ਉਸ ਨੂੰ ਹਰੀ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈ ।੩।

**ਪਉੜੀ ॥ ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰੁ ਭਿਜੈ ॥ ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ ॥ ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥ ਸਚੁ ਸਚਾ ਜਿਨ ਮਨਿ ਭਾਵਦਾ ਸੇ ਜਿਨ ਸਚੀ ਦਰਗਹ ਲਿਜੈ ॥ ਧਨੁ ਧੰਨੁ ਜਨਮੁ ਸਚਿਆਰੀਆ ਮੁਖ ਉਜਲ ਸਚੁ ਕਰਿਜੈ ॥੨੦॥ {ਪੰਨਾ ੩੧੨}**

**ਪਦ ਅਰਥ** :—ਅੰਦਰੁ—ਹਿਰਦਾ । ਇਕਿ ਮਨਿ—ਇਕ ਮਨ ਨਾਲ, ਮਨ ਲਾ ਕੇ । ਕੰਧੁ—ਸਰੀਰ । ਮਨਿ ਲਿਜੈ—ਮੰਨ ਲਏ ਜਾਂਦੇ ਹਨ, ਆਦਰ ਪਾਂਦੇ ਹਨ । ਸਚਿਆਰੀਆ—ਸਚਿਆਰਿਆਂ, ਸੱਚ ਦੇ ਵਪਾਰੀਆਂ ਦਾ ।

**ਅਰਥ** :—ਸੱਚੇ ਪ੍ਰਭੂ ਦੀ (ਕੀਤੀ ਹੋਈ) ਸਿਫ਼ਤਿ-ਸਾਲਾਹ ਸਦਾ-ਥਿਰ ਰਹਿਣ ਵਾਲੀ ਹੈ; (ਇਹ ਸਿਫ਼ਤਿ-ਸਾਲਾਹ) ਉਹ ਮਨੁੱਖ ਕਰ ਸਕਦਾ ਹੈ ਜਿਸ ਦਾ ਹਿਰਦਾ (ਭੀ) (ਸਿਫ਼ਤਿ ਵਿਚ) ਭਿੱਜਾ ਹੋਇਆ ਹੋਵੇ । ਜੋ ਮਨੁੱਖ ਏਕਾਗਰ-ਚਿੱਤ ਹੋ ਕੇ ਇਕ ਹਰੀ ਦਾ ਸਿਮਰਨ ਕਰਦੇ ਹਨ, ਉਹਨਾਂ ਦਾ ਸਰੀਰ ਕਦੀ ਛਿੱਜਦਾ ਨਹੀਂ (ਵਿਕਾਰਾਂ ਵਿਚ ਖਚਿਤ ਨਹੀਂ ਹੁੰਦਾ) । ਉਹ ਮਨੁੱਖ ਧੰਨ ਹਨ, ਸ਼ਾਬਾਸ਼ੇ ਉਹਨਾਂ ਨੂੰ ਜੋ ਜੀਭ ਨਾਲ ਸੱਚਾ ਨਾਮ ਅੰਮ੍ਰਿਤ ਪੀਂਦੇ ਹਨ । ਜਿਨ੍ਹਾਂ ਦੇ ਮਨ ਵਿਚ ਸੱਚਾ ਹਰੀ ਸਚਮੁਚ ਪਿਆਰਾ ਲੱਗਦਾ ਹੈ ਉਹ ਸੱਚੀ ਦਰਗਾਹ ਵਿਚ ਸਤਕਾਰੇ ਜਾਂਦੇ ਹਨ । ਸੱਚ ਦੇ ਵਪਾਰੀਆਂ ਦਾ ਮਨੁੱਖਾ ਜਨਮ ਸਫਲਾ ਹੈ (ਕਿਉਂਕਿ ਦਰਗਾਹ ਵਿਚ) ਉਹ ਸੁਰਖ਼ਰੂ ਕੀਤੇ ਜਾਂਦੇ ਹਨ ।੨।

**ਸਲੋਕ ਮ: ੪ ॥ ਸਾਕਤ ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ ॥ ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ ॥ {ਪੰਨਾ ੩੧੨}**

**ਪਦ ਅਰਥ** :—ਸਾਕਤ—ਰੱਬ ਨਾਲੋਂ ਟੁਟੇ ਹੋਏ ਬੰਦੇ ।

**ਅਰਥ** :—ਜੇ ਸਾਕਤ ਮਨੁੱਖ ਸਤਿਗੁਰੂ ਦੇ ਅੱਗੇ ਜਾ ਭੀ ਨਿਊਣ, (ਤਾਂ ਭੀ) ਉਹ ਮਨੋਂ ਖੋਟੇ (ਰਹਿੰਦੇ ਹਨ) ਤੇ ਖੋਟੇ ਹੋਣ ਕਰਕੇ ਕੂੜ ਦੇ ਹੀ ਵਪਾਰੀ ਬਣੇ ਰਹਿੰਦੇ ਹਨ । ਜਦੋਂ ਸਤਿਗੁਰੂ (ਸਭ ਸਿੱਖਾਂ ਨੂੰ) ਆਖਦਾ ਹੈ—'ਹੇ ਮੇਰੇ ਭਰਾਵੋ, ਸੁਚੇਤ ਹੋਵੋ !' (ਤਾਂ ਇਹ ਸਾਕਤ ਭੀ) ਬਗਲਿਆਂ ਵਾਂਗ (ਸਿੱਖਾਂ ਵਿਚ) ਰਲ ਕੇ ਬਹਿ ਜਾਂਦੇ ਹਨ ।

**ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ ਕਢੇ ਲਧੋਵਾਰੇ ॥ ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ ਨ ਰਲਨੀ ਖੋਟੇਆਰੇ ॥ {ਪੰਨਾ ੩੧੨}**

**ਪਦ ਅਰਥ** :—ਅੰਦਰਿ—ਪਉੜੀ ਨੰ: ੨੦ ਦੇ ਲਫ਼ਜ਼ 'ਅੰਦਰੁ' ਤੇ ਇਸ ਲਫਜ਼ ਦਾ ਫ਼ਰਕ ਚੇਤੇ ਰੱਖਣ-ਜੋਗ ਹੈ । ਲਧੋਵਾਰੇ—ਲਾਧ-ਪਰਖ ਦੇ ਵੇਲੇ, ਜਦੋਂ ਪਰਖ ਕੀਤੀ ਜਾਂਦੀ ਹੈ ।

**ਅਰਥ** :—(ਪਰ ਸਾਕਤਾਂ ਦੇ ਹਿਰਦੇ ਵਿਚ ਕੂੜ ਵੱਸਦਾ ਹੈ) ਤੇ ਗੁਰਸਿੱਖਾਂ ਦੇ ਹਿਰਦੇ ਵਿਚ ਸਤਿਗੁਰੂ ਵੱਸਦਾ ਹੈ, (ਇਸ ਕਰਕੇ ਸਿੱਖਾਂ ਵਿਚ ਰਲ ਕੇ ਬੈਠੇ ਹੋਏ ਭੀ ਸਾਕਤ) ਲਾਧ ਦੇ ਵੇਲੇ ਚੁਣ ਕੇ ਕੱਢੇ ਜਾਂਦੇ ਹਨ । ਉਹ ਅਗਾਂਹ ਪਿਛਾਂਹ ਹੋ ਕੇ ਮੂੰਹ ਤਾਂ ਬਥੇਰਾ ਲੁਕਾਂਦੇ ਹਨ, ਪਰ ਕੂੜ ਦੇ ਵਪਾਰੀ (ਸਿੱਖਾਂ ਵਿਚ) ਰਲ ਨਹੀਂ ਸਕਦੇ ।

**ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ ॥ ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ ॥ {ਪੰਨਾ ੩੧੨}**

**ਅਰਥ** :—ਸਾਕਤਾਂ ਦਾ ਖਾਣਾ ਓਥੇ (ਗੁਰਸਿਖਾਂ ਦੇ ਸੰਗ ਵਿਚ) ਨਹੀਂ ਹੁੰਦਾ, (ਇਸ ਵਾਸਤੇ) ਭੇਡਾਂ ਵਾਂਗ (ਕਿਸੇ ਹੋਰ ਥਾਂ) ਜਾ ਕੇ ਕੂੜ ਨੂੰ ਲੱਭਦੇ ਹਨ । ਜੇ ਸਾਕਤ ਮਨੁੱਖ ਨੂੰ (ਨਾਮ-ਰੂਪ) ਚੰਗਾ ਪਦਾਰਥ ਖਵਾਣ ਦੀ ਇੱਛਾ ਭੀ ਕਰੀਏ ਤਾਂ ਭੀ ਉਹ ਮੂੰਹੋਂ (ਨਿੰਦਾ-ਰੂਪ) ਵਿਹੁ ਹੀ ਉਗਲ ਕੇ ਕੱਢਦਾ ਹੈ ।

**ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ ॥ ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ ॥੧॥ {ਪੰਨਾ ੩੧੨}**

**ਅਰਥ** :—(ਹੇ ਸੰਤ ਜਨੋਂ !) ਰੱਬ ਤੋਂ ਟੁੱਟੇ ਹੋਏ ਨਾਲ ਸਾਥ ਨਾ ਕਰਿਓ, (ਕਿਉਂਕਿ) ਸਿਰਜਨਹਾਰ ਨੇ ਆਪ ਉਹਨਾਂ ਨੂੰ (ਨਾਮ ਵਲੋਂ) ਮੁਰਦਾ ਕੀਤਾ ਹੋਇਆ ਹੈ, (ਉਹਨਾਂ ਨੂੰ ਸਿੱਧੇ ਰਾਹ ਤੇ ਲਿਆਉਣਾ ਕਿਸੇ ਜੀਵ ਦੇ ਵੱਸ ਨਹੀਂ), ਜਿਸ ਪ੍ਰਭੂ ਦਾ ਇਹ ਖੇਲ ਹੈ ਉਹ ਆਪ ਇਸ ਖੇਲ ਨੂੰ ਰਚ ਕੇ ਵੇਖ ਰਿਹਾ ਹੈ । ਹੇ ਦਾਸ ਨਾਨਕ ! ਤੂੰ ਪ੍ਰਭੂ ਦਾ ਨਾਮ ਸੰਭਾਲ ।੧।

**ਮ: ੪ ॥ ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿਧਾਰਿਆ ॥ ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ ॥ ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥ ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ॥ {ਪੰਨਾ ੩੧੨}**

**ਪਦ ਅਰਥ** :—ਅਗੰਮੁ—ਪਹੁੰਚ ਤੋਂ ਪਰੇ । ਖੜਗੁ—ਤਲਵਾਰ । ਸੰਜੋਉ—ਜ਼ਿਰਹ-ਬਕਤਰ, ਜੰਗ ਵਿਚ ਸਰੀਰ ਦੀ ਰਾਖੀ ਵਾਸਤੇ ਪਾਈ ਹੋਈ ਲੋਹੇ ਦੀ ਪੁਸ਼ਾਕ ।

**ਅਰਥ** :—ਸਤਿਗੁਰੂ ਅਗੰਮ ਪੁਰਖ ਹੈ ਜਿਸ ਨੇ ਹਿਰਦੇ ਵਿਚ ਪ੍ਰਭੂ ਨੂੰ ਪਰੋਤਾ ਹੋਇਆ ਹੈ । ਸਤਿਗੁਰੂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ, ਕਿਉਂਕਿ ਸਿਰਜਨਹਾਰ ਉਸ ਦੇ ਵੱਲ ਹੈ । ਸਤਿਗੁਰੂ ਦੀ ਖੜਗ ਤੇ ਸੰਜੋਅ ਪ੍ਰਭੂ ਦੀ ਭਗਤੀ ਹੈ ਜਿਸ ਨਾਲ ਉਸ ਨੇ ਕਾਲ (-ਰੂਪ) ਕੰਡੇ ਨੂੰ (ਭਾਵ, ਮੌਤ ਦੇ ਡਰ ਨੂੰ) ਮਾਰ ਕੇ ਪਰੇ ਸੁੱਟਿਆ ਹੈ । ਸਤਿਗੁਰੂ ਦਾ ਰਾਖਾ ਪ੍ਰਭੂ ਆਪ ਹੈ ਤੇ ਸਤਿਗੁਰੂ ਦੇ ਪੂਰਨਿਆਂ ਤੇ ਤੁਰਨ ਵਾਲੇ ਸਭਨਾਂ ਨੂੰ ਭੀ ਪ੍ਰਭੂ ਬਚਾ ਲੈਂਦਾ ਹੈ ।

**ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ ॥ ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ ਅਗਮੁ ਵੀਚਾਰਿਆ ॥੨॥ {ਪੰਨਾ ੩੧੨}**

**ਅਰਥ** :—ਜੋ ਮਨੁੱਖ ਪੂਰੇ ਸਤਿਗੁਰੂ ਦਾ ਬੁਰਾ ਲੋਚਦਾ ਹੈ, ਉਸ ਨੂੰ ਆਪ ਕਰਤਾਰ ਮਾਰਦਾ ਹੈ । ਸੱਚੇ ਹਰੀ ਦੀ ਦਰਗਾਹ ਵਿਚ ਇਹ ਨਿਆਂ ਹੁੰਦਾ ਹੈ, ਤੇ ਹੇ ਨਾਨਕ ! ਅਗੰਮ ਹਰੀ ਦਾ ਸਿਮਰਨ ਕੀਤਿਆਂ (ਇਹ ਸਮਝ ਪੈਂਦੀ ਹੈ) ।੨।

**ਪਉੜੀ ॥ ਸਚੁ ਸੁਤਿਆ ਜਿਨੀ ਅਰਾਧਿਆ ਜਾ ਉਠੇ ਤਾ ਸਚੁ ਚਵੇ ॥ ਸੇ ਵਿਰਲੇ ਜੁਗ ਮਹਿ ਜਾਣੀਅਹਿ ਜੋ ਗੁਰਮੁਖਿ ਸਚੁ ਰਵੇ ॥ ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ ॥ ਜਿਨ ਮਨਿ ਤਨਿ ਸਚਾ ਭਾਵਦਾ ਸੇ ਸਚੀ ਦਰਗਹ ਗਵੇ ॥ ਜਨੁ ਨਾਨਕੁ ਬੋਲੈ ਸਚੁ ਨਾਮੁ ਸਚੁ ਸਚਾ ਸਦਾ ਨਵੇ ॥੨੧॥ {ਪੰਨਾ ੩੧੨}**

**ਪਦ ਅਰਥ** :—ਚਵੇ—ਬੋਲਦੇ ਹਨ । ਜੁਗ—ਮਨੁੱਖਾ ਜਨਮ । ਰਵੇ—ਸਿਮਰਦੇ ਹਨ । ਲਵੇ—ਬੋਲਦੇ ਹਨ । ਗਵੇ—ਪਹੁੰਚਦੇ ਹਨ ।

**ਅਰਥ** :—ਜੋ ਮਨੁੱਖ ਸੁੱਤੇ ਹੋਏ ਭੀ ਸੱਚੇ ਹਰੀ ਨੂੰ ਸਿਮਰਦੇ ਹਨ ਤੇ ਉੱਠ ਕੇ ਭੀ ਉਸੇ ਦਾ ਨਾਮ ਉਚਾਰਦੇ ਹਨ, ਮਨੁੱਖਾ ਜਨਮ ਵਿਚ ਇਹੋ ਜਿਹੇ ਮਨੁੱਖ ਵਿਰਲੇ ਹੀ ਲੱਭਦੇ ਹਨ ਜੋ ਗੁਰੂ ਦੇ ਸਨਮੁਖ ਰਹਿ ਕੇ ਇਸ ਤਰ੍ਹਾਂ ਸੱਚੇ ਨਾਮ ਦਾ ਆਨੰਦ ਲੈਂਦੇ ਹਨ । ਮੈਂ ਉਹਨਾਂ ਤੋਂ ਸਦਕੇ ਹਾਂ ਜੋ ਰੋਜ਼ (ਭਾਵ, ਹਰ ਵੇਲੇ) ਸੱਚੇ ਪ੍ਰਭੂ ਦਾ ਨਾਮ ਉਚਾਰਦੇ ਹਨ ।

ਜਿਨ੍ਹਾਂ ਮਨੁੱਖਾਂ ਨੂੰ ਮਨ ਵਿਚ ਤੇ ਸਰੀਰ ਵਿਚ ਸੱਚਾ ਪ੍ਰਭੂ ਪਿਆਰਾ ਲੱਗਦਾ ਹੈ (ਭਾਵ, ਜਿਨ੍ਹਾਂ ਨੂੰ ਹਰੀ ਦੀ ਯਾਦ ਭੀ ਤੇ ਹਰੀ ਦੀ ਕਾਰ ਭੀ ਪਿਆਰੀ ਲੱਗਦੀ ਹੈ) ਉਹ ਸੱਚੀ ਦਰਗਾਹ ਵਿਚ ਪਹੁੰਚਦੇ ਹਨ । ਦਾਸ ਨਾਨਕ ਭੀ ਉਸ ਹਰੀ ਦਾ ਨਾਮ ਉਚਾਰਦਾ ਹੈ, ਜੋ ਸਦਾ-ਥਿਰ ਰਹਿਣ ਵਾਲਾ ਹੈ (ਭਾਵ, ਹਰ ਵੇਲੇ ਪਿਆਰਾ ਲੱਗਣ ਵਾਲਾ ਹੈ) ।੨੧।

**ਸਲੋਕੁ ਮ: ੪ ॥ ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥ {ਪੰਨਾ ੩੧੩}**

**ਅਰਥ** :—ਸੌਣਾ ਕੀਹ ਤੇ ਜਾਗਣਾ ਕੀਹ, ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹਨ ਉਹਨਾਂ ਲਈ ਇਹ ਦੋਵੇਂ ਹਾਲਤਾਂ ਇਕੋ ਜਿਹੀਆਂ ਹਨ—ਕਿ ਉਹਨਾਂ ਨੂੰ ਪ੍ਰਭੂ ਇਕ ਦਮ ਭੀ ਨਹੀਂ ਵਿੱਸਰਦਾ ਤੇ ਉਹ ਮਨੁੱਖ (ਸਰਬ ਗੁਣ) ਸੰਪੂਰਣ ਤੇ ਉੱਤਮ ਹੁੰਦੇ ਹਨ (ਭਾਵ, ਸੁੱਤੇ ਹੋਏ ਭੀ ਨਾਮ ਵਿੱਚ ਜੁੜੇ ਰਹਿੰਦੇ ਹਨ ਤੇ ਜਾਗਦੇ ਭੀ । ਲੋਕਾਂ ਨੂੰ ਉਹ ਸੁੱਤੇ ਜਾਂ ਜਾਗਦੇ ਦਿੱਸਦੇ ਹਨ, ਉਹ ਸਦਾ ਨਾਮ ਵਿਚ ਲੀਨ ਰਹਿੰਦੇ ਹਨ) ।

**ਕਰਮੀ ਸਤਿਗੁਰੁ ਪਾਈਐ ਅਨੁਦਿਨੁ ਲਗੈ ਧਿਆਨੁ ॥ ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥ {ਪੰਨਾ ੩੧੩}**

**ਅਰਥ** :—(ਪ੍ਰਭੂ ਦੀ) ਮਿਹਰ ਨਾਲ ਸਤਿਗੁਰੂ ਮਿਲਦਾ ਹੈ ਤੇ ਹਰ ਵੇਲੇ (ਸੁੱਤਿਆਂ ਤੇ ਜਾਗਦਿਆਂ ਮਿਹਰ ਨਾਲ ਹੀ) ਜੀਵ ਦਾ ਧਿਆਨ (ਨਾਮ ਵਿਚ ਜੁੜਿਆ ਰਹਿੰਦਾ ਹੈ) । (ਚਿੱਤ ਲੋਚਦਾ ਹੈ ਕਿ) ਮੈਂ ਭੀ ਉਹਨਾਂ ਦੀ ਸੰਗਤਿ ਕਰਾਂ ਤੇ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪਾਵਾਂ ।

**ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥ ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥ {ਪੰਨਾ ੩੧੩}**

**ਪਦ ਅਰਥ** :—ਵਾਹੁ ਵਾਹੁ—ਸਿਫ਼ਤਿ-ਸਾਲਾਹ । ਉਠਿ—ਉੱਠ ਕੇ, ਸੁਚੇਤ ਹੋ ਕੇ ।

**ਅਰਥ** :—(ਸਤਿਗੁਰੂ ਦੇ ਸਨਮੁਖ ਹੋਏ ਹੋਏ ਉਹ ਵਡਭਾਗੀ ਜੀਉੜੇ) ਸੌਣ ਲੱਗੇ ਭੀ ਸਿਫ਼ਤਿ-ਸਾਲਾਹ ਕਰਦੇ ਹਨ ਤੇ ਉਠਣ ਵੇਲੇ ਭੀ । ਹੇ ਨਾਨਕ ! ਉਹ ਮੂੰਹ ਉੱਜਲੇ ਹੁੰਦੇ ਹਨ, ਜੋ ਸਦਾ ਸੁਚੇਤ ਰਹਿ ਕੇ ਨਾਮ ਚੇਤੇ ਰੱਖਦੇ ਹਨ ।੧।

**ਮ: ੪ ॥ ਸਤਿਗੁਰੁ ਸੇਵੀਐ ਆਪਣਾ ਪਾਈਐ ਨਾਮੁ ਅਪਾਰੁ ॥ ਭਉਜਲਿ ਡੁਬਦਿਆ ਕਢਿ ਲਏ ਹਰਿ ਦਾਤਿ ਕਰੇ ਦਾਤਾਰੁ ॥ {ਪੰਨਾ ੩੧੩}**

**ਅਰਥ** :—ਆਪਣੇ ਸਤਿਗੁਰੂ ਦੀ ਦੱਸੀ ਹੋਈ ਕਾਰ ਕਰੀਏ, ਤਾਂ ਨਾਹ ਮੁੱਕਣ ਵਾਲਾ ਨਾਮ (ਭਾਵ, ਨਾਮ ਦਾ ਖ਼ਜ਼ਾਨਾ) ਮਿਲ ਜਾਂਦਾ ਹੈ, ਦਾਤਾਂ ਦੇਣ ਵਾਲਾ ਹਰੀ (ਨਾਮ ਦੀ ਇਹ) ਦਾਤਿ ਬਖ਼ਸ਼ਦਾ ਹੈ ਤੇ (ਨਾਮ) ਸੰਸਾਰ-ਸਾਗਰ ਵਿਚ ਡੁਬੱਦੇ ਨੂੰ ਕੱਢ ਲੈਂਦਾ ਹੈ ।

**ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥ ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥ {ਪੰਨਾ ੩੧੩}**

**ਅਰਥ** :—ਜੋ ਸ਼ਾਹ ਨਾਮ (ਦੀ ਰਾਸਿ) ਨਾਲ ਵਪਾਰ ਕਰਦੇ ਹਨ ਉਹ ਵਡਭਾਗੀ ਹਨ, (ਕਿਉਂਕਿ ਇਹੋ ਜਿਹਾ) ਵਣਜ ਕਰਨ ਵਾਲੇ ਜੋ ਸਿੱਖ (ਸਤਿਗੁਰੂ ਦੇ ਕੋਲ) ਆਉਂਦੇ ਹਨ, (ਸਤਿਗੁਰੂ ਉਹਨਾਂ ਨੂੰ ਆਪਣੇ) ਸ਼ਬਦ ਰਾਹੀਂ (ਭਉਜਲ ਤੋਂ) ਪਾਰ ਉਤਾਰ ਦੇਂਦਾ ਹੈ ।

**ਜਨ ਨਾਨਕ ਜਿਨ ਕਉ ਕ੍ਰਿਪਾ ਭਈ ਤਿਨ ਸੇਵਿਆ ਸਿਰਜਣਹਾਰੁ ॥੨॥ {ਪੰਨਾ ੩੧੩}**

**ਅਰਥ** :—(ਪਰ) ਹੇ ਦਾਸ ਨਾਨਕ ! ਸਿਰਜਣਹਾਰ ਪ੍ਰਭੂ ਦੀ ਬੰਦਗੀ ਉਹੀ ਮਨੁੱਖ ਕਰਦੇ ਹਨ, ਜਿਨ੍ਹਾਂ ਤੇ ਪ੍ਰਭੂ ਆਪ ਮਿਹਰ ਕਰਦਾ ਹੈ ।੨।

**ਪਉੜੀ ॥ ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ ॥ ਜਿਨ ਗੁਰਮੁਖਿ ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ ॥ ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥ ਸਚੁ ਸਚਾ ਸਭ ਦੂ ਵਡਾ ਹੈ ਸਚੁ ਸੇਵਨਿ ਸੇ ਸਚਿ ਰਲਾਧਿਆ ॥ ਸਚੁ ਸਚੇ ਨੋ ਸਾਬਾਸਿ ਹੈ ਸਚੁ ਸਚਾ ਸੇਵਿ ਫਲਾਧਿਆ ॥੨੨॥ {ਪੰਨਾ ੩੧੩}**

**ਪਦ ਅਰਥ** :—ਕੰਟਕੁ—ਕੰਡਾ । ਸੇਵਨਿ—ਸਿਮਰਦੇ ਹਨ ।

**ਅਰਥ** :—ਜੋ ਮਨੁੱਖ ਸੱਚੇ ਹਰੀ ਦਾ ਸਚ-ਮੁਚ ਭਜਨ ਕਰਦੇ ਹਨ, ਉਹੋ ਹੀ ਸੱਚੇ ਦੇ ਭਗਤ (ਕਹੀਦੇ) ਹਨ । ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਖੋਜ ਕੇ ਢੂੰਢਦੇ ਹਨ (ਭਾਵ, ਜਤਨ ਨਾਲ ਭਾਲਦੇ ਹਨ) ਉਹ ਆਪਣੇ ਹਿਰਦੇ ਵਿਚ ਹੀ ਪ੍ਰਭੂ ਨੂੰ ਲੱਭ ਲੈਂਦੇ ਹਨ । ਜਿਨ੍ਹਾਂ ਮਨੁੱਖਾਂ ਨੇ ਸੱਚਾ ਸਾਈਂ ਸਚ-ਮੁਚ ਸੇਵਿਆ ਹੈ ਉਹਨਾਂ ਨੇ ਦੁਖਦਾਈ ਕਾਲ ਨੂੰ ਮਾਰ ਕੇ ਕਾਬੂ ਕਰ ਲਿਆ ਹੈ, (ਭਾਵ, ਉਹਨਾਂ ਨੂੰ ਕਾਲ ਕੰਡੇ ਵਾਂਗ ਦੁਖਦਾਈ ਨਹੀਂ ਜਾਪਦਾ) । ਜੋ ਸੱਚਾ ਹਰੀ ਸਭ ਤੋਂ ਵੱਡਾ ਹੈ, ਉਸ ਦੀ ਬੰਦਗੀ ਜੋ ਮਨੁੱਖ ਕਰਦੇ ਹਨ, ਉਹ ਉਸ ਵਿਚ ਹੀ ਲੀਨ ਹੋ ਜਾਂਦੇ ਹਨ । ਧੰਨ ਹੈ ਸੱਚਾ ਪ੍ਰਭੂ, ਧੰਨ ਹੈ ਸੱਚਾ ਪ੍ਰਭੂ (ਇਸ ਤਰ੍ਹਾਂ) ਜੋ ਮਨੁੱਖ ਸਚ-ਮੁਚ ਸੱਚੇ ਦੀ ਅਰਾਧਨਾ ਕਰਦੇ ਹਨ, ਉਹਨਾਂ ਨੂੰ ਉੱਤਮ ਫਲ ਪ੍ਰਾਪਤ ਹੁੰਦਾ ਹੈ (ਭਾਵ, ਉਹ ਮਨੁੱਖਾ ਜਨਮ ਨੂੰ ਸਫਲਾ ਕਰ ਲੈਂਦੇ ਹਨ) ।੨੨।

**ਸਲੋਕ ਮ: ੪ ॥ ਮਨਮੁਖ ਪ੍ਰਾਣੀ ਮੁਗਧੁ ਹੈ ਨਾਮ ਹੀਣ ਭਰਮਾਇ ॥ ਬਿਨੁ ਗੁਰ ਮਨੂਆ ਨਾ ਟਿਕੈ ਫਿਰਿ ਫਿਰਿ ਜੂਨੀ ਪਾਇ ॥ {ਪੰਨਾ ੩੧੩}**

**ਪਦ ਅਰਥ** :—ਮੁਗਧੁ—ਮੂਰਖ । ਮਨੂਆ—ਹੋਛਾ ਮਨ ।

**ਅਰਥ** :—ਮਨਮੁਖ ਮਨੁੱਖ ਮੂਰਖ ਹੈ, ਨਾਮ ਤੋਂ ਸੱਖਣਾ ਭਟਕਦਾ ਫਿਰਦਾ ਹੈ । ਸਤਿਗੁਰੂ ਤੋਂ ਬਿਨਾ ਉਸ ਦਾ ਹੋਛਾ ਮਨ (ਕਿਸੇ ਆਸਰੇ ਤੇ) ਟਿਕ ਨਹੀਂ ਸਕਦਾ (ਇਸ ਵਾਸਤੇ) ਫਿਰ ਫਿਰ ਜੂਨਾਂ ਵਿਚ ਪੈਂਦਾ ਹੈ ।

**ਹਰਿ ਪ੍ਰਭੁ ਆਪਿ ਦਇਆਲੁ ਹੋਇ ਤਾਂ ਸਤਿਗੁਰੁ ਮਿਲਿਆ ਆਇ ॥ ਜਨ ਨਾਨਕ ਨਾਮੁ ਸਲਾਹਿ ਤੂੰ ਜਨਮ ਮਰਣ ਦੁਖੁ ਜਾਇ ॥੧॥ {ਪੰਨਾ ੩੧੩}**

**ਪਦ ਅਰਥ** :—ਜਨਮ ਮਰਣ ਦੁਖੁ—ਜਨਮ ਤੋਂ ਮਰਨ ਤੱਕ ਦਾ ਦੁੱਖ, ਸਾਰੀ ਉਮਰ ਦਾ ਦੁਖ ।

**ਅਰਥ** :—ਜੇ ਹਰੀ ਪ੍ਰਭੂ ਆਪ ਮਿਹਰ ਕਰੇ ਤਾਂ ਸਤਿਗੁਰੂ ਆ ਕੇ ਮਿਲ ਪੈਂਦਾ ਹੈ (ਤੇ ਨਾਮ ਦੇ ਆਸਰੇ ਟਿਕਾ ਕੇ ਭਟਕਣ ਤੋਂ ਬਚਾ ਲੈਂਦਾ ਹੈ) । (ਇਸ ਵਾਸਤੇ) ਹੇ ਦਾਸ ਨਾਨਕ ! ਤੂੰ ਭੀ ਨਾਮ ਦੀ ਸਿਫ਼ਤਿ-ਸਾਲਾਹ ਕਰ (ਤਾ ਕਿ) ਤੇਰਾ ਸਾਰੀ ਉਮਰ ਦਾ ਦੁੱਖ ਮੁੱਕ ਜਾਏ ।੧।

**ਮ: ੪ ॥ ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ ॥ ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ ॥ {ਪੰਨਾ ੩੧੩}**

**ਪਦ ਅਰਥ** :—ਬਹੁ ਬਿਧਿ—ਕਈ ਤਰ੍ਹਾਂ । ਰੰਗਿ—ਪਿਆਰ ਵਿਚ । ਸੁਭਾਇ—ਸੁਭਾਉ ਵਿਚ । ਸੇਤੀ—ਨਾਲ ।

**ਅਰਥ** :—(ਮਨ ਲੋਚਦਾ ਹੈ ਕਿ) ਕਈ ਤਰ੍ਹਾਂ (ਭਾਵ, ਕਈ ਤਰ੍ਹਾਂ ਦੇ ਵਲਵਲਿਆਂ ਨਾਲ) ਪਿਆਰੇ ਸਤਿਗੁਰੂ ਦੇ ਪਿਆਰ ਵਿਚ ਤੇ ਸੁਭਾਉ ਵਿਚ (ਲੀਨ ਹੋ ਕੇ) ਉਸ ਦੀ ਸਿਫ਼ਤਿ-ਸਾਲਾਹ ਕਰਾਂ । ਮੇਰਾ ਮਨ ਪਿਆਰੇ ਸਤਿਗੁਰੂ ਨਾਲ ਰੰਗਿਆ ਗਿਆ ਹੈ, (ਗੁਰੂ ਨੇ ਮੇਰੇ ਮਨ ਨੂੰ) ਸਵਾਰ ਬਣਾ ਦਿੱਤਾ ਹੈ ।

**ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮਿ ਚਿਤੁ ਲਾਇ ॥ ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ ॥੨॥ {ਪੰਨਾ ੩੧੩}**

**ਅਰਥ** :—ਮੇਰੀ ਜੀਭ ਸਿਫ਼ਤਿ-ਸਾਲਾਹ ਕਰ ਕੇ ਨਹੀਂ ਰੱਜਦੀ ਤੇ ਮਨ ਪ੍ਰੀਤਮ ਪ੍ਰਭੂ ਨਾਲ (ਨਿਹੁੰ) ਲਾ ਕੇ ਨਹੀਂ ਰੱਜਦਾ । (ਰੱਜੇ ਭੀ ਕਿਵੇਂ ?) ਹੇ ਨਾਨਕ ! ਮਨ ਵਿਚ ਤਾਂ ਨਾਮ ਦੀ ਭੁੱਖ ਹੈ, ਮਨ ਤਾਂ ਹੀ ਰੱਜੇ ਜੇ ਪ੍ਰਭੂ ਦੇ ਨਾਮ ਦਾ ਸੁਆਦ ਚੱਖ ਲਏ ।੨।

**ਪਉੜੀ ॥ ਸਚੁ ਸਚਾ ਕੁਦਰਤਿ ਜਾਣੀਐ ਦਿਨੁ ਰਾਤੀ ਜਿਨਿ ਬਣਾਈਆ ॥ ਸੋ ਸਚੁ ਸਲਾਹੀ ਸਦਾ ਸਦਾ ਸਚੁ ਸਚੇ ਕੀਆ ਵਡਿਆਈਆ ॥ ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈਆ ॥ ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਈਆ ॥ ਸਚੁ ਗੁਰਮੁਖਿ ਜਿਨੀ ਸਲਾਹਿਆ ਤਿਨਾ ਭੁਖਾ ਸਭਿ ਗਵਾਈਆ ॥੨੩॥ {ਪੰਨਾ ੩੧੩}**

**ਪਦ ਅਰਥ** :—ਹਾਜਰੁ—ਪ੍ਰਤੱਖ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।

**ਅਰਥ** :—ਜਿਸ ਪ੍ਰਭੂ ਨੇ ਦਿਨ ਤੇ ਰਾਤ (ਵਰਗੇ ਕੌਤਕ) ਬਣਾਏ ਹਨ, ਉਹ ਸੱਚਾ ਪ੍ਰਭੂ (ਇਸ) ਕੁਦਰਤਿ ਤੋਂ ਹੀ ਸਚ-ਮੁਚ (ਵੱਡੀਆਂ ਵਡਿਆਈਆਂ ਵਾਲਾ) ਮਲੂਮ ਹੁੰਦਾ ਹੈ; (ਮੇਰਾ ਮਨ ਚਾਹੁੰਦਾ ਹੈ ਕਿ) ਮੈਂ ਸਦਾ ਉਸ ਸੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਾਂ ਤੇ ਵਡਿਆਈ ਆਖਾਂ । ਸਲਾਹੁਣ-ਜੋਗ ਹਰੀ ਸੱਚਾ ਹੈ, ਉਸ ਦੀ ਵਡਿਆਈ ਭੀ ਥਿਰ ਰਹਿਣ ਵਾਲੀ ਹੈ, ਪਰ ਕਿਸੇ ਉਸ ਦੀ ਕੀਮਤ ਨਹੀਂ ਪਾਈ, ਜਦੋਂ ਪੂਰਨ ਸਤਿਗੁਰੂ ਮਿਲਦਾ ਹੈ ਤਾਂ ਉਹ ਵਡਿਆਈਆਂ ਪ੍ਰਤੱਖ ਦਿੱਸ ਪੈਂਦੀਆਂ ਹਨ । ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੋ ਕੇ (ਭਾਵ, ਆਪਾ ਗਵਾ ਕੇ) ਸੱਚੇ ਪ੍ਰਭੂ ਦੀ ਵਡਿਆਈ ਕਰਦੇ ਹਨ, ਉਹਨਾਂ ਦੀਆਂ ਸਾਰੀਆਂ ਭੁੱਖਾਂ ਦੂਰ ਹੋ ਜਾਂਦੀਆਂ ਹਨ ।੨੩।

**ਸਲੋਕ ਮ: ੪ ॥ ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ ॥ ਵਿਸਟੁ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਜਿਤਾ ਜੋੜਿ ॥੧॥ {ਪੰਨਾ ੩੧੩}**

**ਪਦ ਅਰਥ** :—ਵਿਸਟੁ—ਵਿਚੋਲਾ । ਜਿਨਿ—ਜਿਸ ਗੁਰੂ ਨੇ ।

**ਅਰਥ** :—ਮਨ ਤੇ ਸਰੀਰ ਨੂੰ ਖੋਜਦਿਆਂ ਖੋਜਦਿਆਂ ਮੈਂ (ਅੰਤ ਨੂੰ) ਭਾਲ ਕੇ ਪ੍ਰਭੂ ਲੱਭ ਹੀ ਲਿਆ (ਪਰ ਮੈਂ ਆਪਣੇ ਬਲ ਦੇ ਆਸਰੇ ਲੱਭ ਨਹੀ ਸਾਂ ਸਕਦਾ) । ਮੈਨੂੰ ਸਤਿਗੁਰੂ ਵਕੀਲ ਮਿਲ ਪਿਆ, ਜਿਸ ਨੇ ਹਰੀ ਪ੍ਰਭੂ ਮੇਲ ਦਿੱਤਾ ।੧।

**ਮ: ੩ ॥ ਮਾਇਆ ਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥ {ਪੰਨਾ ੩੧੩}**

**ਪਦ ਅਰਥ** :—ਰੋਲ ਘਚੋਲਾ— ਰੌਲਾ-ਗੌਲਾ ।

**ਅਰਥ** :—ਜਿਸ ਮਨੁੱਖ ਨੇ (ਹਿਰਦੇ ਵਿਚ) ਮਾਇਆ (ਦਾ ਪਿਆਰ) ਧਾਰਨ ਕੀਤਾ ਹੋਇਆ ਹੈ ਉਹ (ਸਤਿਗੁਰੂ ਵਲੋਂ) ਅੰਨ੍ਹਾ ਤੇ ਬੋਲਾ ਹੈ (ਭਾਵ, ਨਾ ਸਤਿਗੁਰੂ ਦਾ ਦਰਸ਼ਨ ਕਰ ਕੇ ਪਤੀਜ ਸਕਦਾ ਹੈ, ਤੇ ਨਾ ਹੀ ਉਪਦੇਸ਼ ਸੁਣ ਕੇ) । ਉਹ ਮਨੁੱਖ ਸਤਿਗੁਰੂ ਦੇ ਸ਼ਬਦ ਵਲ ਧਿਆਨ ਨਹੀਂ ਦੇਂਦਾ, (ਪਰ) (ਮਾਇਆ ਦਾ) ਖਪਾਉਣ ਵਾਲਾ (ਭਾਵ, ਸਿਰ-ਦਰਦੀ ਕਰਾਉਣ ਵਾਲਾ) ਰੌਲਾ ਬਹੁਤ (ਪਸੰਦ ਕਰਦਾ ਹੈ) ।

**ਗੁਰਮੁਖਿ ਜਾਪੈ ਸਬਦਿ ਲਿਵ ਲਾਇ ॥ ਹਰਿ ਨਾਮੁ ਸੁਣਿ ਮੰਨੇ ਹਰਿ ਨਾਮਿ ਸਮਾਇ ॥ {ਪੰਨਾ ੩੧੩}**

**ਪਦ ਅਰਥ** :—ਗੁਰਮੁਖਿ ਜਾਪੈ—ਗੁਰਮੁਖ ਦੀ ਪਛਾਣ ਇਹ ਹੈ ਕਿ ।

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੁੰਦਾ ਹੈ, (ਉਹ ਇਉਂ) ਦਿੱਸ ਪੈਂਦਾ ਹੈ (ਕਿ) ਉਹ ਗੁਰੂ ਦੇ ਸ਼ਬਦ ਵਿਚ ਬਿਰਤੀ ਜੋੜਦਾ ਹੈ, ਹਰੀ ਦੇ ਨਾਮ ਨੂੰ ਸੁਣ ਕੇ ਉਸ ਤੇ ਸਿਦਕ ਲਿਆਉਂਦਾ ਹੈ ਤੇ ਹਰੀ ਦੇ ਨਾਮ ਵਿਚ (ਹੀ) ਲੀਨ ਹੋ ਜਾਂਦਾ ਹੈ ।

**ਜੋ ਤਿਸੁ ਭਾਵੈ ਸੁ ਕਰੇ ਕਰਾਇਆ ॥ ਨਾਨਕ ਵਜਦਾ ਜੰਤੁ ਵਜਾਇਆ ॥੨॥ {ਪੰਨਾ ੩੧੩}**

**ਅਰਥ** :—(ਪਰ ਮਾਇਆਧਾਰੀ ਜਾਂ ਗੁਰਮੁਖਿ ਦੇ ਕੀਹ ਹੱਥ ?) ਜੋ ਕੁੱਝ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ (ਉਸ ਦੇ ਅਨੁਸਾਰ) ਇਹ ਜੀਵ ਕਰਵਾਇਆ ਕੰਮ ਕਰਦਾ ਹੈ । ਹੇ ਨਾਨਕ ! ਜੀਵ (ਵਾਜੇ ਵਾਂਗ) ਵਜਾਇਆ ਵੱਜਦਾ ਹੈ (ਭਾਵ, ਬੁਲਾਇਆਂ ਬੋਲਦਾ ਹੈ) ।੨।

**ਪਉੜੀ ॥ ਤੂ ਕਰਤਾ ਸਭੁ ਕਿਛੁ ਜਾਣਦਾ ਜੀਆ ਅੰਦਰਿ ਵਰਤੈ ॥ ਤੂ ਕਰਤਾ ਆਪਿ ਅਗਣਤੁ ਹੈ ਸਭੁ ਜਗੁ ਵਿਚਿ ਗਣਤੈ ॥ ਸਭੁ ਕੀਤਾ ਤੇਰਾ ਵਰਤਦਾ ਸਭ ਤੇਰੀ ਬਣਤੈ ॥ ਤੂ ਘਟਿ ਘਟਿ ਇਕੁ ਵਰਤਦਾ ਸਚੁ ਸਾਹਿਬ ਚਲਤੈ ॥ ਸਤਿਗੁਰ ਨੋ ਮਿਲੇ ਸੁ ਹਰਿ ਮਿਲੇ ਨਾਹੀ ਕਿਸੈ ਪਰਤੈ ॥੨੪॥ {ਪੰਨਾ ੩੧੪}**

**ਪਦ ਅਰਥ** :—ਗਣਤ—ਚਿੰਤਾ ਫ਼ਿਕਰ । ਪਰਤੈ—{ਇਸ ਦਾ ਅਰਥ 'ਪਰ ਤੋਂ' ਕਰਨਾ ਗ਼ਲਤ ਹੈ, 'ਤੋਂ' ਵਾਸਤੇ ਲਫ਼ਜ਼ 'ਤੇ' ਚਾਹੀਦਾ ਸੀ । 'ਪਰਤੈ' ਇਕੱਠਾ ਇਕੋ ਲਫ਼ਜ਼ ਹੈ} ਪਰਤਿਆ, ਪਰਤਾਇਆ ।

**ਅਰਥ** :—ਹੇ ਸਿਰਜਣਹਾਰ ! ਜੋ ਕੁਝ ਜੀਵਾਂ ਦੇ ਮਨਾਂ ਵਿਚ ਵਰਤਦਾ ਹੈ (ਭਾਵ, ਜੋ ਫੁਰਨੇ ਫੁਰਦੇ ਹਨ), ਤੂੰ ਉਹ ਸਾਰਾ ਜਾਣਦਾ ਹੈਂ, ਸਾਰਾ ਸੰਸਾਰ ਹੀ ਇਸ ਗਣਤ (ਲਾਹੇ ਤੋਟੇ ਦੀ ਵਿਚਾਰ, ਚਿੰਤਾ ਦੇ ਫੁਰਨੇ) ਵਿਚ ਹੈ, ਹੇ ਸਿਰਜਣਹਾਰ ! ਇਕ ਤੂੰ ਇਸ ਤੋਂ ਪਰੇ ਹੈਂ, (ਕਿਉਂਕਿ) ਜੋ ਕੁਝ ਹੋ ਰਿਹਾ ਹੈ ਸਭ ਤੇਰਾ ਕੀਤਾ ਹੋ ਰਿਹਾ ਹੈ, ਸਾਰੀ (ਸ੍ਰਿਸ਼ਟੀ ਦੀ) ਬਨਾਵਟ ਹੀ ਤੇਰੀ ਬਣਾਈ ਹੋਈ ਹੈ । ਹੇ ਹਰੀ ! ਤੂੰ ਹਰੇਕ ਘਟ ਵਿਚ ਵਿਆਪਕ ਹੈਂ, ਤੇਰੇ ਕੌਤਕ (ਅਸਚਰਜ) ਹਨ । (ਸਭ ਥਾਈਂ ਵਿਆਪਕ ਹੁੰਦੇ ਹੋਏ ਹਰੀ ਨੂੰ ਭੀ ਆਪਣੇ ਆਪ ਕੋਈ ਨਹੀਂ ਲੱਭ ਸਕਿਆ) ਜੋ ਮਨੁੱਖ ਸਤਿਗੁਰੂ ਨੂੰ ਮਿਲਿਆ ਹੈ, ਉਸੇ ਨੇ ਹੀ ਹਰੀ ਨੂੰ ਲੱਭਾ ਹੈ, (ਮਾਇਆ) ਦੇ ਕਿਸੇ (ਅਡੰਬਰ) ਨੇ ਉਹਨਾਂ ਨੂੰ ਹਰੀ ਵਲੋਂ ਪਰਤਾਇਆ ਨਹੀਂ ।੨੪।

**ਸਲੋਕ ਮ: ੪ ॥ ਇਹੁ ਮਨੂਆ ਦ੍ਰਿੜੁ ਕਰਿ ਰਖੀਐ ਗੁਰਮੁਖਿ ਲਾਈਐ ਚਿਤੁ ॥ ਕਿਉ ਸਾਸਿ ਗਿਰਾਸਿ ਵਿਸਾਰੀਐ ਬਹਦਿਆ ਉਠਦਿਆ ਨਿਤ ॥ ਮਰਣ ਜੀਵਣ ਕੀ ਚਿੰਤਾ ਗਈ ਇਹੁ ਜੀਅੜਾ ਹਰਿ ਪ੍ਰਭ ਵਸਿ ॥ {ਪੰਨਾ ੩੧੪}**

**ਪਦ ਅਰਥ** :—ਦ੍ਰਿੜੁ—ਪੱਕਾ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਮਰਣ ਜੀਵਣ ਕੀ ਚਿੰਤਾ—ਸਾਰੀ ਉਮਰ ਦੀ ਚਿੰਤਾ ।

**ਅਰਥ** :—(ਜੇ) ਸਤਿਗੁਰੂ ਦੇ ਸਨਮੁਖ ਹੋ ਕੇ ਮਨ (ਪ੍ਰਭੂ ਦੀ ਯਾਦ ਵਿਚ) ਜੋੜੀਏ (ਤੇ) ਇਸ ਮਨ ਨੂੰ ਪੱਕਾ ਕਰ ਕੇ ਰੱਖੀਏ (ਜਿਵੇਂ ਇਹ ਮਾਇਆ ਵਲ ਨਾ ਦੌੜੇ), (ਤੇ ਜੇ) ਬਹਿੰਦਿਆਂ ਉਠਦਿਆਂ (ਭਾਵ, ਕਾਰ ਕਿਰਤ ਕਰਦਿਆਂ) ਕਦੇ ਇਕ ਦਮ ਭੀ (ਨਾਮ) ਨਾ ਵਿਸਾਰੀਏ, (ਤਾਂ) ਇਹ ਜੀਵ ਹਰੀ ਦੇ ਵੱਸ ਵਿਚ (ਆ ਜਾਂਦਾ ਹੈ । ਭਾਵ, ਆਪਣਾ ਆਪਾ ਉਸ ਦੇ ਹਵਾਲੇ ਕਰ ਦੇਂਦਾ ਹੈ, ਤੇ) ਇਸ ਦੀ ਸਾਰੀ ਚਿੰਤਾ ਮਿਟ ਜਾਂਦੀ ਹੈ ।

**ਜਿਉ ਭਾਵੈ ਤਿਉ ਰਖ ਤੂ ਜਨ ਨਾਨਕ ਨਾਮੁ ਬਖਸਿ ॥੧॥ {ਪੰਨਾ ੩੧੪}**

**ਅਰਥ** :—(ਹੇ ਹਰੀ !) ਜਿਵੇਂ ਤੈਨੂੰ ਚੰਗਾ ਲੱਗੇ ਤਿਵੇਂ (ਮੈਨੂੰ) ਦਾਸ ਨਾਨਕ ਨੂੰ ਨਾਮ ਦੀ ਦਾਤਿ ਬਖ਼ਸ਼ (ਕਿਉਂਕਿ ਨਾਮ ਹੀ ਹੈ ਜੋ ਮਨ ਦੀ ਚਿੰਤਾ ਝੋਰੇ ਨੂੰ ਮਿਟਾ ਸਕਦਾ ਹੈ) ।੧।

**ਮ: ੩ ॥ ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ ਆਗੈ ਖਿਨੁ ਪੀਛੈ ॥ ਸਦਾ ਬੁਲਾਈਐ ਮਹਲਿ ਨ ਆਵੈ ਕਿਉ ਕਰਿ ਦਰਗਹ ਸੀਝੈ ॥ {ਪੰਨਾ ੩੧੪}**

**ਪਦ ਅਰਥ** :—ਖਿਨੁ—ਪਲਕ ਵਿਚ । ਸੀਝੈ—ਕਾਮਯਾਬ ਹੋਵੇ ।

**ਅਰਥ** :—ਅਹੰਕਾਰ ਵਿਚ ਮੱਤਾ ਹੋਇਆ ਮਨਮੁਖ (ਸਤਿਗੁਰੂ ਦੇ) ਨਿਵਾਸ-ਅਸਥਾਨ (ਭਾਵ, ਸਤਸੰਗ) ਨੂੰ ਨਹੀਂ ਪਛਾਣਦਾ ਹਰ ਵੇਲੇ ਜਕੋ-ਤੱਕਿਆਂ ਵਿਚ ਰਹਿੰਦਾ ਹੈ (ਭਾਵ, ਘੜੀ ਤੋਲਾ ਘੜੀ ਮਾਸਾ) । ਸਦਾ ਸੱਦਦੇ ਰਹੀਏ ਤਾਂ ਭੀ ਉਹ ਸਤਸੰਗ ਵਿਚ ਨਹੀਂ ਆਉਂਦਾ (ਇਸ ਵਾਸਤੇ) ਉਹ ਹਰੀ ਦੀ ਦਰਗਾਹ ਵਿਚ ਭੀ ਕਿਵੇਂ ਸੁਰਖ਼ਰੂ ਹੋਵੇ ? (ਭਾਵ, ਨਹੀਂ ਹੋ ਸਕਦਾ) !

**ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ ਜੋੜਿ ॥ ਆਪਣੀ ਕ੍ਰਿਪਾ ਕਰੇ ਹਰਿ ਮੇਰਾ ਨਾਨਕ ਲਏ ਬਹੋੜਿ ॥੨॥ {ਪੰਨਾ ੩੧੪}**

**ਪਦ ਅਰਥ** :—ਕਰ—ਹੱਥ । ਲਏ ਬਹੋੜਿ—(ਮਨਮੁਖਤਾ ਵਲੋਂ) ਮੋੜ ਲੈਂਦਾ ਹੈ ।

**ਅਰਥ** :—ਸਤਿਗੁਰੂ ਦੇ ਟਿਕਾਣੇ ਦੀ (ਭਾਵ, ਸਤਸੰਗ ਦੀ) ਕਿਸੇ ਉਸ ਵਿਰਲੇ ਨੂੰ ਸਾਰ ਆਉਂਦੀ ਹੈ ਜੋ ਸਦਾ ਹੱਥ ਜੋੜੀ ਰੱਖੇ (ਭਾਵ, ਮਨ ਨੀਵਾਂ ਰੱਖ ਕੇ ਯਾਦ ਵਿਚ ਜੁੜਿਆ ਰਹੇ) । ਹੇ ਨਾਨਕ ! ਜਿਸ ਤੇ ਪਿਆਰਾ ਪ੍ਰਭੂ ਆਪਣੀ ਮਿਹਰ ਕਰੇ, ਉਸ ਨੂੰ (ਮਨਮੁਖਤਾ ਵਲੋਂ) ਮੋੜ ਲੈਂਦਾ ਹੈ ।੨।

**ਪਉੜੀ ॥ ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥ ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥ ਉਪਦੇਸ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥ ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥ ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥ {ਪੰਨਾ ੩੧੪}**

ਪਦ ਅਰਥ : —ਕਸੰਮਲ—ਪਾਪ । ਭੰਨੇ—ਨਾਸ ਹੋ ਜਾਂਦੇ ਹਨ । ਕੰਨੀ ਸੁਣਿਆ—ਗਹੁ ਨਾਲ ਸੁਣਿਆ । ਵੰਨ—ਰੰਗਣ । ਦੀਖਿਆ—ਸਿੱਖਿਆ ।

**ਅਰਥ** :—ਜਿਸ ਸੇਵਾ ਨਾਲ ਸਤਿਗੁਰੂ ਦਾ ਮਨ (ਸਿੱਖ ਤੇ) ਪਤੀਜ ਜਾਏ, ਉਹੋ ਸੇਵਾ ਕੀਤੀ ਹੋਈ ਲਾਹੇਵੰਦੀ ਹੈ, (ਕਿਉਂਕਿ ਜਦੋਂ) ਸਤਿਗੁਰੂ ਦਾ ਮਨ ਪਤੀਜੇ, ਤਦੋਂ ਹੀ ਵਿਕਾਰ ਪਾਪ ਭੀ ਦੂਰ ਹੋ ਜਾਂਦੇ ਹਨ । (ਪਤੀਜ ਕੇ) ਸਤਿਗੁਰੂ ਜੋ ਉਪਦੇਸ਼ ਸਿੱਖਾਂ ਨੂੰ ਦੇਂਦਾ ਹੈ ਉਹ ਗਹੁ ਨਾਲ ਉਸ ਨੂੰ ਸੁਣਦੇ ਹਨ, (ਫੇਰ) ਜੋ ਸਿੱਖ ਸਤਿਗੁਰੂ ਦੇ ਭਾਣੇ ਤੇ ਸਿਦਕ ਲਿਆਉਂਦੇ ਹਨ, ਉਹਨਾਂ ਨੂੰ (ਅੱਗੇ ਨਾਲੋਂ) ਚੌਣੀ ਰੰਗਣ ਚੜ੍ਹ ਜਾਂਦੀ ਹੈ । 'ਸਤਿਗੁਰੂ ਦੀ ਹੀ ਸਿੱਖਿਆ ਸੁਣ ਕੇ ਮਨ (ਹਰੀ ਦੇ ਪਿਆਰ ਵਿਚ) ਭਿੱਜਦਾ ਹੈ'—ਸਤਿਗੁਰੂ ਦੇ ਸਨਮੁਖ ਰਹਿਣ ਵਾਲਾ ਇਹ ਰਸਤਾ (ਸੰਸਾਰ ਦੇ ਹੋਰ ਮਤਾਂ ਨਾਲੋਂ) ਨਿਰਾਲਾ ਹੈ ।੨੫।

**ਸਲੋਕ ਮ: ੩ ॥ ਜਿਨਿ ਗੁਰ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥ ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥ {ਪੰਨਾ ੩੧੪}**

**ਅਰਥ** :—ਜਿਸ ਮਨੁੱਖ ਨੇ ਆਪਣੇ ਸਤਿਗੁਰੂ ਦੀ ਨਿੰਦਾ ਕੀਤੀ ਹੈ, ਉਸ ਨੂੰ ਨਾ ਥਾਂ ਨਾਹ ਖਿੱਤਾ । ਉਸ ਦਾ ਇਹ ਲੋਕ ਤੇ ਪਰਲੋਕ ਦੋਵੇਂ ਗਵਾਚ ਜਾਂਦੇ ਹਨ, ਹਰੀ ਦੀ ਦਰਗਾਹ ਵਿਚ (ਭੀ) ਥਾਂ ਨਹੀਂ ਸੂ ਮਿਲਦੀ ।

**ਓਹੁ ਵੇਲਾ ਹਥਿ ਨ ਆਵਈ ਫਿਰਿ ਸਤਿਗੁਰ ਲਗਹਿ ਪਾਇ ॥ ਸਤਿਗੁਰ ਕੀ ਗਣਤੈ ਘੁਸੀਐ ਦੁਖੇ ਦੁਖਿ ਵਿਹਾਇ ॥ {ਪੰਨਾ ੩੧੪}**

**ਪਦ ਅਰਥ** :—ਗਣਤ—ਨਿੰਦਿਆ ।

**ਅਰਥ** :—(ਅਜਿਹੇ ਬੰਦਿਆਂ ਨੂੰ) ਫੇਰ ਉਹ ਮੌਕਾ ਨਹੀਂ ਮਿਲਦਾ ਕਿ ਸਤਿਗੁਰੂ ਦੀ ਚਰਨੀਂ ਲੱਗ ਸਕਣ, (ਕਿਉਂਕਿ) ਸਤਿਗੁਰੂ ਦੀ ਨਿੰਦਾ ਕਰਨ ਵਿਚ (ਇਕ ਵਾਰੀ ਜੇ) ਖੁੰਝ ਜਾਈਏ ਤਾਂ ਨਿਰੋਲ ਦੁੱਖਾਂ ਵਿਚ ਹੀ ਉਮਰ ਬੀਤਦੀ ਹੈ ।

**ਸਤਿਗੁਰੁ ਪੁਰਖੁ ਨਿਰਵੈਰੁ ਹੈ ਆਪੇ ਲਏ ਜਿਸੁ ਲਾਇ ॥ ਨਾਨਕ ਦਰਸਨੁ ਜਿਨਾ ਵੇਖਾਲਿਓਨੁ ਤਿਨਾ ਦਰਗਹ ਲਏ ਛਡਾਇ ।੧।{ਪੰਨਾ ੩੧੪}**

**ਪਦ ਅਰਥ** :—ਜਿਸੁ—ਉਸ (ਨਿੰਦਕ) ਨੂੰ । ਵੇਖਾਲਿਓਨੁ—ਵਿਖਾਲਿਆ ਉਸ (ਪ੍ਰਭੂ) ਨੇ ।

**ਅਰਥ** :—(ਪਰ) ਮਰਦ (ਭਾਵ, ਸੂਰਮਾ) ਸਤਿਗੁਰੂ (ਅਜਿਹਾ) ਨਿਰਵੈਰ ਹੈ ਕਿ ਉਸ (ਨਿੰਦਕ) ਨੂੰ ਭੀ ਆਪੇ (ਭਾਵ, ਆਪਣੇ ਆਪ ਮਿਹਰ ਕਰ ਕੇ ਚਰਨੀਂ) ਲਾ ਲੈਂਦਾ ਹੈ, ਤੇ ਹੇ ਨਾਨਕ ! ਜਿਨ੍ਹਾਂ ਨੂੰ ਹਰੀ, ਗੁਰੂ ਦਾ ਦਰਸ਼ਨ ਕਰਾਉਂਦਾ ਹੈ, ਉਹਨਾਂ ਨੂੰ ਦਰਗਾਹ ਵਿਚ ਛੁਡਾ ਲੈਂਦਾ ਹੈ ।੧।

**ਮ: ੩ ॥ ਮਨਮੁਖ ਅਗਿਆਨੁ ਦੁਰਮਤਿ ਅਹੰਕਾਰੀ ॥ ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥ {ਪੰਨਾ ੩੧੪}**

**ਪਦ ਅਰਥ** :—ਅਗਿਆਨੁ—ਵਿਚਾਰ-ਹੀਣ ।

**ਅਰਥ** :—ਮਨਮੁਖ ਵਿਚਾਰ-ਹੀਣ, ਖੋਟੀ ਬੁਧਿ ਵਾਲਾ ਤੇ ਅਹੰਕਾਰੀ ਹੁੰਦਾ ਹੈ, ਉਸ ਦੇ ਮਨ ਵਿਚ ਕ੍ਰੋਧ ਹੈ ਤੇ ਉਹ (ਵਿਸ਼ਿਆਂ ਦੇ) ਜੂਏ ਵਿਚ ਅਕਲ ਗਵਾ ਲੈਂਦਾ ਹੈ ।

**ਕੂੜੁ ਕੁਸਤੁ ਓਹੁ ਪਾਪ ਕਮਾਵੈ ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ॥ {ਪੰਨਾ ੩੧੪}**

**ਅਰਥ** :—ਉਹ (ਸਦਾ) ਝੂਠ, ਫ਼ਰੇਬ ਤੇ ਪਾਪ ਦੇ ਕੰਮ ਕਰਦਾ ਹੈ (ਇਸ ਵਾਸਤੇ) ਉਹ ਸੁਣੇ ਕੀਹ ਤੇ (ਕਿਸੇ ਨੂੰ) ਆਖ ਕੇ ਸੁਣਾਵੇ ਕੀਹ ? (ਭਾਵ, ਕੂੜ-ਕੁਸੱਤ ਦੇ ਕੰਮ ਕਰਨ ਨਾਲ ਉਸ ਦਾ ਮਨ ਤਾਂ ਪਾਪੀ ਹੋਇਆ ਪਿਆ ਹੈ, ਨਾਹ ਉਹ ਪ੍ਰਭੂ ਦੀ ਬੰਦਗੀ ਦੀ ਗੱਲ ਸੁਣਦਾ ਹੈ ਤੇ ਨਾ ਕਿਸੇ ਨੂੰ ਸੁਣਾਂਦਾ ਹੈ) ।

**ਅੰਨਾ ਬੋਲਾ ਖੁਇ ਉਝੜਿ ਪਾਇ ॥ ਮਨਮੁਖੁ ਅੰਧਾ ਆਵੈ ਜਾਇ ॥ {ਪੰਨਾ ੩੧੪}**

**ਪਦ ਅਰਥ** :—ਖੁਇ—ਖੁੰਝ ਕੇ । ਉਝੜਿ—ਕੁਰਾਹੇ ।

**ਅਰਥ** :—(ਸਤਿਗੁਰੂ ਦੇ ਦਰਸ਼ਨ ਵਲੋਂ) ਅੰਨ੍ਹਾ (ਤੇ ਉਪਦੇਸ਼ ਵਲੋਂ) ਬੋਲਾ ਖੁੰਝ ਕੇ ਅੰਨ੍ਹਾ ਮਨਮੁਖ ਕੁਰਾਹੇ ਪਿਆ ਹੋਇਆ ਹੈ ਤੇ ਨਿੱਤ ਜੰਮਦਾ ਮਰਦਾ ਹੈ ।

**ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥ ਨਾਨਕ ਪੂਰਬਿ ਲਿਖਿਆ ਕਮਾਇ ॥੨॥ {ਪੰਨਾ ੩੧੪}**

**ਅਰਥ** :—ਸਤਿਗੁਰੂ ਨੂੰ ਮਿਲਣ ਤੋਂ ਬਿਨਾ (ਦਰਗਾਹ ਵਿਚ) ਕਬੂਲ ਨਹੀਂ ਪੈਂਦਾ, (ਕਿਉਂਕਿ) ਹੇ ਨਾਨਕ ! ਮੁਢ ਤੋਂ (ਕੀਤੇ ਮੰਦੇ ਕਰਮਾਂ ਦੇ ਅਨੁਸਾਰ ਜੋ ਸੰਸਕਾਰ ਉਸ ਦੇ ਮਨ ਵਿਚ) ਲਿਖੇ ਗਏ ਹਨ (ਉਹਨਾਂ ਦੇ ਅਨੁਸਾਰ ਹੁਣ ਭੀ ਮੰਦੇ ਕੰਮ ਹੀ) ਕਰੀ ਜਾਂਦਾ ਹੈ ।੨।

**ਪਉੜੀ ॥ ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥ ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥ ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥ ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ ॥ ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੬॥ {ਪੰਨਾ ੩੧੪}**

**ਪਦ ਅਰਥ** :—ਚਿਤ—ਚਿੱਤ ਨੂੰ । ਉਦਾਸਿ—ਉਦਾਸੀ । ਝਤਿ ਕਢਦੇ—ਸਮਾ ਲੰਘਾਂਦੇ ਹਨ । ਗਡਈ—ਰਲਦਾ । ਨਿਰਜਾਸਿ—ਨਿਖੇੜਾ ਕਰ ਕੇ ।

**ਅਰਥ**—ਜਿਨ੍ਹਾਂ ਮਨੁੱਖਾਂ ਦੇ ਮਨ ਕਰੜੇ (ਭਾਵ, ਨਿਰਦਈ) ਹੁੰਦੇ ਹਨ, ਉਹ ਸਤਿਗੁਰੂ ਦੇ ਕੋਲ ਨਹੀਂ ਬਹਿ ਸਕਦੇ । ਓਥੇ (ਸਤਿਗੁਰੂ ਦੀ ਸੰਗਤ ਵਿਚ ਤਾਂ) ਸੱਚ ਦੀਆਂ ਗੱਲਾਂ ਹੁੰਦੀਆਂ ਹਨ, ਕੂੜ ਦੇ ਵਪਾਰੀਆਂ ਦੇ ਮਨ ਨੂੰ ਉਦਾਸੀ ਲੱਗੀ ਰਹਿੰਦੀ ਹੈ । (ਸਤਿਗੁਰੂ ਦੀ ਸੰਗਤ ਵਿਚ) ਓਹ ਵਲ-ਫ਼ਰੇਬ ਕਰ ਕੇ ਸਮਾਂ ਲੰਘਾਉਂਦੇ ਹਨ, (ਉਥੋਂ ਉਠ ਕੇ) ਫੇਰ ਝੂਠਿਆਂ ਪਾਸ ਹੀ ਜਾ ਬਹਿੰਦੇ ਹਨ । ਕੋਈ ਧਿਰ ਮਨ ਵਿਚ ਨਿਰਨਾ ਕਰ ਕੇ ਵੇਖ ਲਵੋ, ਸੱਚੇ (ਮਨੁੱਖ ਦੇ ਹਿਰਦੇ ਵਿਚ) ਝੂਠ ਨਹੀਂ ਰਲ ਸਕਦਾ (ਭਾਵ, ਆਪਣਾ ਡੂੰਘਾ ਪ੍ਰਭਾਵ ਨਹੀਂ ਪਾ ਸਕਦਾ) । ਝੂਠੇ ਝੂਠਿਆਂ ਵਿਚ ਹੀ ਜਾ ਰਲਦੇ ਹਨ ਤੇ ਸੱਚੇ ਸਿੱਖ ਸਤਿਗੁਰੂ ਕੋਲ ਹੀ ਜਾ ਬੈਠਦੇ ਹਨ ।੨੬।

**ਸਲੋਕ ਮ: ੫ ॥ ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ ॥ ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ ॥੧॥ {ਪੰਨਾ ੩੧੫}**

**ਅਰਥ** :—(ਜਨਮ ਜਨਮਾਂਤਰਾਂ ਤੋ ਪਾਪ ਕਰ ਕੇ ਨਿੰਦਕ ਮਨੁੱਖ ਬਹੁਤਾ ਕੁਝ ਤਾਂ ਅੱਗੇ ਹੀ ਨਾਮ ਵਲੋਂ ਮਰ ਚੁਕਦੇ ਹਨ) ਬਾਕੀ ਜੋ ਥੋੜੇ ਬਹੁਤ (ਭਲੇ ਸੰਸਕਾਰ ਰਹਿ ਜਾਂਦੇ ਹਨ) ਉਹਨਾਂ ਨੂੰ ਪ੍ਰਭੂ ਨੇ ਆਪ ਉੱਦਮ ਕਰ ਕੇ (ਭਾਵ, ਨਿੰਦਕਾਂ ਨੂੰ ਨਿੰਦਾ ਵਾਲੇ ਪਾਸੇ ਲਾ ਕੇ ਮੁਕਾ ਦਿੱਤਾ) ਤੇ, ਹੇ ਨਾਨਕ ! ਸੰਤ ਜਨਾਂ ਦਾ ਰਾਖਾ ਹਰੀ ਸਭ ਥਾਈਂ ਪਰਗਟ ਖੇਲ ਕਰ ਰਿਹਾ ਹੈ ।੧।

**ਮ: ੫ ॥ ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ ॥ ਤਿੰਨੈ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ ॥੨॥ {ਪੰਨਾ ੩੧੫}**

ਅਰਥ :—ਜੋ ਮਨੁੱਖ ਪਹਿਲੋਂ ਤੋਂ ਹੀ ਪ੍ਰਭੂ ਵਲੋਂ ਖੁੰਝੇ ਹੋਏ ਹਨ, ਉਹ ਹੋਰ ਕਿਹੜਾ ਆਸਰਾ ਲੈਣ ? (ਕਿਉਂਕਿ) ਹੇ ਨਾਨਕ ! ਇਹ ਉਸ ਪ੍ਰਭੂ ਨੇ ਆਪ ਮਾਰੇ ਹੋਏ ਹਨ, ਜੋ ਸਾਰੀ ਸ੍ਰਿਸ਼ਟੀ ਨੂੰ ਰਚਨ ਦੇ ਸਮਰੱਥ ਹੈ ।੨।

**ਪਉੜੀ ੫ ॥ ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥ ਸੰਨ੍ਹੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥ ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥ {ਪੰਨਾ ੩੧੫}**

**ਪਦ ਅਰਥ** :—ਫਾਹੇ—ਕਮੰਦ । ਅੰਦਰਿ ਠਾਣੀ—ਅੰਦਰਲੇ ਥਾਈਂ । ਲੁਕਿ—ਲੁਕ ਕੇ । ਵਿਖੰਮ—ਔਖਾ । ਮਦੁ-ਸ਼ਰਾਬ ।

**ਅਰਥ** :—ਮਨੁੱਖ ਰਾਤ ਨੂੰ ਫਾਹੇ ਲੈ ਕੇ (ਪਰਾਏ ਘਰਾਂ ਨੂੰ ਲੁੱਟਣ ਲਈ) ਤੁਰਦੇ ਹਨ (ਪਰ) ਪ੍ਰਭੂ ਉਹਨਾਂ ਨੂੰ ਜਾਣਦਾ ਹੈ, ਅੰਦਰਲੇ ਥਾਈਂ ਲੁਕ ਕੇ ਪਰਾਈਆਂ ਇਸਤ੍ਰੀਆਂ ਵਲ ਤੱਕਦੇ ਹਨ, ਔਖੇ ਥਾਈਂ ਸੰਨ੍ਹ ਲਾਉਂਦੇ ਹਨ ਤੇ ਸ਼ਰਾਬ ਨੂੰ ਮਿੱਠਾ ਕਰ ਕੇ ਮਾਣਦੇ ਹਨ । (ਅੰਤ ਨੂੰ) ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਆਪ ਹੀ ਪਛਤਾਉਂਦੇ ਹਨ, (ਕਿਉਂਕਿ) ਮੌਤ ਦਾ ਫ਼ਰਿਸ਼ਤਾ ਮਾੜੇ ਕੰਮ ਕਰਨ ਵਾਲਿਆਂ ਨੂੰ ਇਉਂ ਪੀੜਦਾ ਹੈ ਜਿਵੇਂ ਘਾਣੀ ਵਿਚ ਤਿਲ ।੨੭।

**ਸਲੋਕ ਮ: ੫ ॥ ਸੇਵਕ ਸਚੇ ਸਾਹ ਕੇ ਸੇਈ ਪਰਵਾਣੁ ॥ ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ ॥੧॥ {ਪੰਨਾ ੩੧੫}**

**ਅਰਥ** :—ਜੋ ਮਨੁੱਖ ਸੱਚੇ ਸ਼ਾਹ (ਪ੍ਰਭੂ) ਦੇ ਸੇਵਕ ਹਨ ਉਹੋ ਹੀ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਪੈਂਦੇ ਹਨ । ਹੇ ਨਾਨਕ ! ਜੋ (ਉਸ ਸੱਚੇ ਸ਼ਾਹ ਨੂੰ ਛੱਡ ਕੇ) ਦੂਜੇ ਦੀ ਸੇਵਾ ਕਰਦੇ ਹਨ, ਉਹ ਮੂਰਖ ਖਪ ਖਪ ਕੇ ਮਰਦੇ ਹਨ ।੧।

**ਮ: ੫ ॥ ਜੋ ਧੁਰਿ ਲਿਖਿਆ ਲੇਖੁ ਪ੍ਰਭ, ਮੇਟਣਾ ਨਾ ਜਾਇ ॥ ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ ॥੨॥ {ਪੰਨਾ ੩੧੫}**

**ਅਰਥ** :—ਹੇ ਪ੍ਰਭੂ ! ਮੁਢ ਤੋਂ (ਕੀਤੇ ਕੰਮਾਂ ਦੇ ਅਨੁਸਾਰ) ਜੋ (ਸੰਸਕਾਰ-ਰੂਪ) ਲੇਖ (ਹਿਰਦੇ ਵਿਚ) ਉੱਕਰਿਆ ਗਿਆ ਹੈ, ਉਹ ਮਿਟਾਇਆ ਨਹੀਂ ਜਾ ਸਕਦਾ । (ਪਰ ਹਾਂ) ਹੇ ਨਾਨਕ ! ਪ੍ਰਭੂ ਦਾ ਨਾਮ-ਧਨ ਤੇ ਸੌਦਾ (ਇਕੱਠਾ ਕਰੋ), ਨਾਮ ਸਦਾ ਸਿਮਰੋ (ਇਸ ਤਰ੍ਹਾਂ ਪਿਛਲਾ ਲੇਖ ਮਿਟ ਸਕਦਾ ਹੈ) ।੨।

**ਪਉੜੀ ੫ ॥ ਨਾਰਾਇਣਿ ਲਾਇਆ ਨਾਠੂੰਗੜਾ ਪੈਰ ਕਿਥੈ ਰਖੈ ॥ ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ ॥ ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ ॥ ਸਚੈ ਸਾਹਿਬਿ ਮਾਰਿਆ ਕਉਣੁ ਤਿਸ ਨੋ ਰਖੈ ॥ ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ ॥੨੯॥ {ਪੰਨਾ ੩੧੫}**

**ਪਦ ਅਰਥ** :—ਨਾਰਾਇਣਿ—ਨਾਰਾਇਣ ਤੋਂ । ਨਾਠੂੰਗੜਾ—ਠੇਡਾ, ਨੱਠਣ ਲਈ ਧੱਕਾ । ਅਮਿਤਿਆ-ਬੇਅੰਤ । ਵਿਸੋ—ਵਿਹੁ ਹੀ । ਭਖੈ—ਸੜਦਾ ਹੈ । ਅਲਖੈ—ਅਲੱਖ, ਅਦ੍ਰਿਸ਼ਟ ।

**ਅਰਥ** :—ਜਿਸ ਮਨੁੱਖ ਨੂੰ ਰੱਬ ਵਲੋਂ ਹੀ ਠੇਡਾ ਵੱਜੇ, ਉਹ (ਜ਼ਿੰਦਗੀ ਦੇ ਸਹੀ ਰਾਹ ਤੇ) ਟਿਕ ਨਹੀਂ ਸਕਦਾ । ਉਹ ਬੇਅੰਤ ਪਾਪ ਕਰਦਾ ਰਹਿੰਦਾ ਹੈ, ਸਦਾ (ਵਿਕਾਰਾਂ ਦੀ) ਵਿਹੁ ਹੀ ਚੱਖਦਾ ਹੈ (ਭਾਵ, ਉਸ ਨੂੰ ਵਿਕਾਰਾਂ ਦਾ ਚਸਕਾ ਪਿਆ ਰਹਿੰਦਾ ਹੈ) । ਦੂਜਿਆਂ ਦੇ ਐਬ ਢੂੰਢ ਢੂੰਢ ਕੇ ਖ਼ੁਆਰ ਹੁੰਦਾ ਹੈ ਤੇ ਆਪਣੇ ਆਪ ਵਿਚ ਸੜਦਾ ਹੈ । ਉਹ (ਸਮਝੋ) ਸੱਚੇ ਪਰਮਾਤਮਾ ਵਲੋਂ ਮਾਰਿਆ ਹੋਇਆ ਹੈ, ਕੋਈ ਉਸ ਦੀ ਸਹਾਇਤਾ ਨਹੀਂ ਕਰ ਸਕਦਾ । ਹੇ ਨਾਨਕ ! (ਇਸ ਵਿਹੁ ਤੋਂ ਬਚਣ ਲਈ) ਉਸ ਅਕਾਲ ਪੁਰਖ ਦੀ ਸ਼ਰਨ ਪਉ ਜੋ ਅਲੱਖ ਹੈ ।੨੯।

**ਸਲੋਕ ਮ: ੫ ॥ ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥ ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥੧॥ {ਪੰਨਾ ੩੧੫}**

**ਪਦ ਅਰਥ** :—ਅਕਿਰਤਘਣ—ਕੀਤੇ ਉਪਕਾਰ ਨੂੰ ਵਿਸਾਰਨ ਵਾਲੇ, ਦਾਤਾਰ ਨੂੰ ਭੁਲਾਣ ਵਾਲੇ ।

**ਅਰਥ** :—ਅਕਿਰਤਘਣ ਮਨੁੱਖ ਉਸ ਪ੍ਰਭੂ ਵਲੋਂ ਮਾਰੇ ਹੋਏ ਹੁੰਦੇ ਹਨ, ਬਹੁਤ ਭਾਰੇ ਦੁੱਖ-ਰੂਪ ਘੋਰ ਨਰਕ ਉਹਨਾਂ ਦਾ ਟਿਕਾਣਾ ਹੈ । ਹੇ ਨਾਨਕ ! (ਇਹਨਾਂ ਦੁੱਖਾਂ ਵਿਚ) ਉਹ ਖ਼ੁਆਰ ਹੋ ਹੋ ਕੇ ਮਰਦੇ ਹਨ ।੧।

**ਮ: ੫ ॥ ਅਵਖਧ ਸਭੈ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥ ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥੨॥ {ਪੰਨਾ ੩੧੫}**

**ਪਦ ਅਰਥ** :—ਅਵਖਧ—ਦਵਾਈਆਂ, ਦਾਰੂ । ਕੀਤਿਅਨੁ—ਕੀਤੇ ਹਨ ਉਸ ਪ੍ਰਭੂ ਨੇ । ਪਾਹਿ—ਪੈਂਦੇ ਹਨ ।

**ਅਰਥ** :—ਸਾਰੇ ਰੋਗਾਂ ਦੇ ਦਾਰੂ ਉਸ ਪ੍ਰਭੂ ਨੇ ਬਣਾਏ ਹਨ (ਭਾਵ, ਹੋ ਸਕਦੇ ਹਨ), ਪਰ ਨਿੰਦਕਾਂ (ਦੇ ਨਿੰਦਾ-ਰੋਗ ਦਾ) ਕੋਈ ਇਲਾਜ ਨਹੀਂ । ਹੇ ਨਾਨਕ ! ਪ੍ਰਭੂ ਨੇ ਆਪ ਉਹ ਭੁਲੇਖੇ ਵਿਚ ਪਾਏ ਹੋਏ ਹਨ (ਇਸ ਆਪਣੇ ਕੀਤੇ ਦੇ ਅਨੁਸਾਰ) ਨਿੰਦਕ ਖਪ ਖਪ ਕੇ ਜੂਨੀਆਂ ਵਿਚ ਪੈਂਦੇ ਹਨ ।੨।

**ਪਉੜੀ ੫ ॥ ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥ ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ ॥ ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟੁ ॥ ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥ ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ ॥੨੯॥ {ਪੰਨਾ ੩੧੫}**

**ਪਦ ਅਰਥ**—ਤੁਸਿ—ਤੁੱਠ ਕੇ । ਬੁਟੁ—ਬੋਟ ਵਾਂਗ ਨਿਆਸਰੇ ।

**ਅਰਥ** :—(ਜਿਨ੍ਹਾਂ ਮਨੁੱਖਾਂ ਨੂੰ) ਪੂਰੇ ਸਤਿਗੁਰੂ ਨੇ ਪ੍ਰਭੂ ਦਾ ਸੱਚਾ ਤੇ ਨਾ ਮੁੱਕਣ ਵਾਲਾ ਧਨ ਪਰਸੰਨ ਹੋ ਕੇ ਦਿੱਤਾ ਹੈ, ਉਹਨਾਂ ਦੇ ਸਾਰੇ ਫ਼ਿਕਰ ਮਿਟ ਜਾਂਦੇ ਹਨ ਤੇ ਮੌਤ ਦਾ ਡਰ ਦੂਰ ਹੋ ਜਾਂਦਾ ਹੈ (ਅਤੇ ਉਹਨਾਂ ਦੇ) ਕਾਮ ਕਰੋਧ ਆਦਿਕ ਪਾਪ ਸੰਤਾਂ ਦੀ ਸੰਗਤ ਵਿਚ ਮੁੱਕ ਜਾਂਦੇ ਹਨ; ਪਰ ਜੋ ਮਨੁੱਖ ਸੱਚੇ ਹਰੀ ਤੋਂ ਬਿਨਾ ਕਿਸੇ ਹੋਰ ਦੀ ਸੇਵਾ ਕਰਦੇ ਹਨ, ਉਹ ਬੋਟ ਹੋ ਕੇ (ਭਾਵ, ਨਿਆਸਰੇ ਹੋ ਕੇ) ਮਰਦੇ ਹਨ । ਹੇ ਨਾਨਕ ! ਜਿਸ ਮਨੁੱਖ ਤੇ ਸਤਿਗੁਰੂ ਦੀ ਰਾਹੀਂ ਪ੍ਰਭੂ ਨੇ ਬਖ਼ਸ਼ਿਸ਼ ਕੀਤੀ ਹੈ ਉਹ ਨਿਰੋਲ ਨਾਮ ਵਿਚ ਜੁਟਿਆ ਹੋਇਆ ਹੈ ।੨੯।

**ਸਲੋਕ ਮ: ੪ ॥ ਤਪਾ ਨ ਹੋਵੈ ਅੰਦ੍ਰਹੁ ਲੋਭੀ, ਨਿਤ ਮਾਇਆ ਨੋ ਫਿਰੈ ਜਜਮਾਲਿਆ ॥ ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ, ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥ {ਪੰਨਾ ੩੧੫}**

**ਪਦ ਅਰਥ** :—ਜਜਮਾਲਿਆ—ਕੋਹੜੀ । ਅਗੋਦੇ—ਪਹਿਲਾਂ । ਸਤੈ ਦੀ—ਆਦਰ ਦੀ । ਆਣਿ—ਲਿਆ ਕੇ ।

**ਅਰਥ** :—ਜੋ ਮਨੁੱਖ ਅੰਦਰੋਂ ਲੋਭੀ ਹੋਵੇ ਤੇ ਜੋ ਕੋਹੜੀ ਸਦਾ ਮਾਇਆ ਵਾਸਤੇ ਭਟਕਦਾ ਫਿਰੇ, ਉਹ (ਸੱਚਾ) ਤਪੱਸਵੀ ਨਹੀਂ ਹੋ ਸਕਦਾ । ਇਹ ਤਪਾ ਪਹਿਲਾਂ (ਆਪਣੇ ਆਪ) ਸੱਦਿਆਂ ਆਦਰ ਦੀ ਭਿੱਛਿਆ ਲੈਂਦਾ ਨਹੀਂ ਸੀ, ਤੇ ਪਿਛੋਂ ਪਛਤਾ ਕੇ ਇਸ ਨੇ ਪੁੱਤਰ ਨੂੰ ਲਿਆ ਕੇ (ਪੰਗਤਿ) ਵਿਚ ਬਿਠਾਲ ਦਿੱਤਾ ।

**ਪੰਚ ਲੋਕ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥ ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥ {ਪੰਨਾ ੩੧੫}**

**ਪਦ ਅਰਥ** :—ਲੋਭਿ—ਲੋਭ ਵਿਚ ।

**ਅਰਥ** :—(ਨਗਰ ਦੇ) ਮੁਖੀ ਬੰਦੇ ਸਾਰੇ ਹੱਸਣ ਲੱਗ ਪਏ (ਤੇ ਆਖਣ ਲੱਗੇ ਕਿ) ਇਹ ਤਪਾ ਲੋਭ ਦੀ ਲਹਿਰ ਵਿਚ ਗਲਿਆ ਪਿਆ ਹੈ । ਜਿੱਥੇ ਥੋਹੜਾ ਧਨ ਵੇਖਦਾ ਹੈ, ਓਥੇ ਤਾਂ ਨੇੜੇ ਛੋਂਹਦਾ ਭੀ ਨਹੀਂ, ਤੇ ਬਹੁਤਾ ਧਨ ਵੇਖਿਆਂ (ਵੇਖ ਕੇ) ਤਪੇ ਨੇ ਆਪਣਾ ਧਰਮ ਹਾਰ ਦਿੱਤਾ ਹੈ ।

**ਭਾਈ ਏਹੁ ਤਪਾ ਨਾ ਹੋਵੀ ਬਗੁਲਾ ਹੈ, ਬਹਿ ਸਾਧ ਜਨਾ ਵੀਚਾਰਿਆ ॥ ਸਤ ਪੁਰਖ ਕੀ ਤਪਾ ਨਿੰਦਾ ਕਰੈ, ਸੰਸਾਰੈ ਕੀ ਉਸਤਤਿ ਵਿਚਿ ਹੋਵੈ, ਏਤੁ ਦੋਖੈ ਤਪਾ ਦਯਿ ਮਾਰਿਆ ॥ {ਪੰਨਾ ੩੧੫}**

**ਪਦ ਅਰਥ** :—ਏਤੁ ਦੋਖੈ—ਇਸ ਐਬ ਦੇ ਕਾਰਨ । ਦਯਿ—ਖਸਮ ਨੇ ।

**ਅਰਥ** :—ਭਲੇ ਮਨੁੱਖਾਂ ਨੇ ਇਕੱਠੇ ਹੋ ਕੇ ਵਿਚਾਰ ਕੀਤੀ ਹੈ (ਤੇ ਫ਼ੈਸਲਾ ਕੀਤਾ ਹੈ) ਕਿ ਹੇ ਭਾਈ ! ਇਹ (ਸੱਚਾ) ਤਪਾ ਨਹੀਂ ਹੈ ਬਗੁਲਾ (ਭਾਵ, ਪਖੰਡੀ) ਹੈ । ਭਲੇ ਮਨੁੱਖਾਂ ਦੀ ਇਹ ਤਪਾ ਨਿੰਦਾ ਕਰਦਾ ਹੈ ਤੇ ਸੰਸਾਰ ਦੀ ਉਸਤਤਿ ਵਿਚ ਹੈ (ਭਾਵ, ਸੰਸਾਰੀ ਜੀਵਾਂ ਦੀ ਵਡਿਆਈ ਵਿਚ ਖ਼ੁਸ਼ ਹੁੰਦਾ ਹੈ) ਇਸ ਦੂਸ਼ਣ ਕਰਕੇ ਇਸ ਤਪੇ ਨੂੰ ਖਸਮ ਪ੍ਰਭੂ ਨੇ (ਆਤਮਕ ਜੀਵਨ ਵਲੋਂ) ਮੁਰਦਾ ਕਰ ਦਿੱਤਾ ਹੈ ।

**ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ, ਸਭੁ ਗਇਆ ਤਪੇ ਕਾ ਘਾਲਿਆ ॥ ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥ ਅੰਦਰਿ ਬਹੈ ਤਪਾ ਪਾਪ ਕਮਾਏ ॥ ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥ {ਪੰਨਾ ੩੧੫-੩੧੬}**

**ਅਰਥ** :—ਵੇਖੋ ! ਮਹਾਂ ਪੁਰਖਾਂ ਦੀ ਨਿੰਦਿਆ ਕਰਨ ਦਾ ਇਸ ਤਪੇ ਨੂੰ ਇਹ ਫਲ ਮਿਲਿਆ ਹੈ ਕਿ ਇਸ ਦੀ (ਹੁਣ ਤਾਈਂ ਦੀ ਕੀਤੀ ਹੋਈ) ਸਾਰੀ ਘਾਲ ਨਿਸਫਲ ਗਈ ਹੈ । ਬਾਹਰ ਨਗਰ ਦੇ ਮੁਖੀ ਬੰਦਿਆਂ ਵਿਚ ਬੈਠ ਕੇ ਆਪਣੇ ਆਪ ਨੂੰ ਤਪਾ ਅਖਵਾਉਂਦਾ ਹੈ ਅਤੇ ਅੰਦਰ ਬਹਿ ਕੇ ਤਪਾ ਮੰਦੇ ਕਰਮ ਕਰਦਾ ਹੈ, ਪ੍ਰਭੂ ਨੇ ਤਪੇ ਦਾ ਅੰਦਰਲਾ (ਲੁਕਵਾਂ) ਪਾਪ ਪੰਚਾਂ ਨੂੰ ਪਰਗਟ ਕਰ ਕੇ ਵਿਖਾਲ ਦਿੱਤਾ ।

**ਧਰਮਰਾਇ ਜਮ ਕੰਕਰਾ ਨੋ ਆਖਿ ਛਡਿਆ, ਏਸੁ ਤਪੇ ਨੋ ਤਿਥੈ ਖੜਿ ਪਾਇਅਹੁ, ਜਿਥੈ ਮਹਾ ਮਹਾਂ ਹਤਿਆਰਿਆ ॥ ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ, ਏਹੁ ਸਤਿਗੁਰਿ ਹੈ ਫਿਟਕਾਰਿਆ ॥ {ਪੰਨਾ ੩੧੬}**

**ਪਦ ਅਰਥ** :—ਕੰਕਰ—ਕਿੰਕਰ, ਦਾਸ, ਦੂਤ । ਖੜਿ—ਲੈ ਜਾ ਕੇ ।

**ਅਰਥ** :—ਧਰਮਰਾਜ ਨੇ ਆਪਣੇ ਜਮਦੂਤਾਂ ਨੂੰ ਆਖ ਦਿੱਤਾ ਹੈ ਕਿ ਇਸ ਤਪੇ ਨੂੰ ਲੈ ਜਾ ਕੇ ਉਸ ਥਾਂ ਪਾਇਓ ਜਿਥੇ ਵੱਡੇ ਤੋਂ ਵੱਡੇ ਪਾਪੀ (ਪਾਈਦੇ ਹਨ), ਫੇਰ (ਉਥੇ ਭੀ) ਇਸ ਤਪੇ ਦੇ ਮੂੰਹ ਕੋਈ ਨਾ ਲੱਗਿਓ, (ਕਿਉਂਕਿ) ਇਹ ਤਪਾ ਸਤਿਗੁਰੂ ਵਲੋਂ ਫਿਟਕਾਰਿਆ ਹੋਇਆ ਹੈ (ਗੁਰੂ ਤੋਂ ਵਿੱਛੁੜਿਆ ਹੋਇਆ ਹੈ) ।

**ਹਰਿ ਕੈ ਦਰਿ ਵਰਤਿਆ, ਸੁ ਨਾਨਕਿ ਆਖਿ ਸੁਣਾਇਆ ॥ ਸੋ ਬੂਝੈ ਜੁ ਦਯਿ ਸਵਾਰਿਆ ॥੧॥ {ਪੰਨਾ ੩੧੬}**

**ਅਰਥ** :—ਹੇ ਨਾਨਕ ! ਜੋ ਇਹ ਕੁਝ ਪ੍ਰਭੂ ਦੀ ਦਰਗਾਹ ਵਿਚ ਵਰਤਿਆ ਹੈ ਉਹ ਆਖ ਕੇ ਸੁਣਾ ਦਿੱਤਾ ਹੈ, ਇਸ ਗੱਲ ਨੂੰ ਉਹ ਮਨੁੱਖ ਸਮਝਦਾ ਹੈ ਜਿਸ ਨੂੰ ਖਸਮ ਪ੍ਰਭੂ ਨੇ ਸਵਾਰਿਆ ਹੋਇਆ ਹੈ ।੧।

**ਮ: ੪ ॥ ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥ ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ ॥ {ਪੰਨਾ ੩੧੬}**

**ਅਰਥ** :—ਹਰੀ ਦੇ ਭਗਤ ਹਰੀ ਨੂੰ ਸਿਮਰਦੇ ਹਨ ਤੇ ਹਰੀ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਭਗਤ ਸਦਾ ਹਰੀ ਦਾ ਕੀਰਤਨ ਗਾਂਦੇ ਹਨ ਤੇ ਹਰੀ ਦਾ ਸੁਖਦਾਈ ਨਾਮ (ਜਪਦੇ ਹਨ) ।

**ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ ॥ ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥ {ਪੰਨਾ ੩੧੬}**

**ਪਦ ਅਰਥ** :—ਬਖਸੀਅਨੁ—ਬਖ਼ਸ਼ੀ ਹੈ ਉਸ ਪ੍ਰਭੂ ਨੇ । ਬਹਾਲਿਅਨੁ—ਬਹਾਲੇ ਹਨ ਉਸ ਪ੍ਰਭੂ ਨੇ । (ਵੇਖੋ 'ਗੁਰਬਾਣੀ ਵਿਆਕਰਣ') ।

**ਅਰਥ** :—ਪ੍ਰਭੂ ਨੇ ਭਗਤਾਂ ਨੂੰ ਸਦਾ ਲਈ ਨਾਮ (ਜਪਣ) ਦਾ ਗੁਣ ਬਖ਼ਸ਼ਿਆ ਹੈ ਜੋ ਦਿਨੋਂ ਦਿਨ ਸਵਾਇਆ ਵਧਦਾ ਹੈ । ਪ੍ਰਭੂ ਨੇ ਆਪਣੇ ਬਿਰਦ ਦੀ ਲਾਜ ਰੱਖੀ ਹੈ ਤੇ ਆਪਣੇ ਭਗਤਾਂ ਨੂੰ ਹਿਰਦੇ ਵਿਚ ਅਡੋਲ ਕਰ ਦਿੱਤਾ ਹੈ (ਭਾਵ, ਮਾਇਆ ਦੇ ਪਿਛੇ ਨਹੀਂ ਡੋਲਣ ਦੇਂਦਾ) ।

**ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ, ਬਹੁ ਦੇਇ ਸਜਾਈ ॥ ਜੇਹਾ ਨਿੰਦਕ ਅਪਣੈ ਜੀਇ ਕਮਾਵਦੇ ਤੇਹੋ ਫਲੁ ਪਾਈ ॥ ਅੰਦਰਿ ਕਮਾਣਾ ਸਰਪਰ ਉਘੜੈ, ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥ {ਪੰਨਾ ੩੧੬}**

**ਪਦ ਅਰਥ** :—ਜੀਇ—ਹਿਰਦੇ ਵਿਚ । ਸਰਪਰ—ਜ਼ਰੂਰ ।

**ਅਰਥ** :—ਨਿੰਦਕਾਂ ਕੋਲੋਂ ਪ੍ਰਭੂ ਲੇਖਾ ਮੰਗਦਾ ਹੈ ਤੇ ਬਹੁਤੀ ਸਜ਼ਾ ਦਿੰਦਾ ਹੈ । ਨਿੰਦਕ ਜਿਹੋ ਜਿਹਾ ਆਪਣੇ ਮਨ ਵਿਚ ਕਮਾਂਦੇ ਹਨ, ਤਿਹੋ ਜਿਹਾ ਉਹਨਾਂ ਨੂੰ ਫਲ ਮਿਲਦਾ ਹੈ (ਕਿਉਂਕਿ) ਅੰਦਰ ਬੈਠ ਕੇ ਭੀ ਕੀਤਾ ਹੋਇਆ ਕੰਮ ਜ਼ਰੂਰ ਪਰਗਟ ਹੋ ਜਾਂਦਾ ਹੈ, ਭਾਵੇਂ ਕੋਈ ਧਰਤੀ ਵਿਚ (ਲੁਕ ਕੇ) ਕਰੇ ।

**ਜਨ ਨਾਨਕੁ ਦੇਖਿ ਵਿਗਸਿਆ ਹਰਿ ਕੀ ਵਡਿਆਈ ॥੨॥ {ਪੰਨਾ ੩੧੬}**

**ਅਰਥ** :—(ਪ੍ਰਭੂ ਦਾ) ਦਾਸ ਨਾਨਕ ਪ੍ਰਭੂ ਦੀ ਵਡਿਆਈ ਵੇਖ ਕੇ ਪ੍ਰਸੰਨ ਹੋ ਰਿਹਾ ਹੈ ।੨।

**ਪਉੜੀ ਮ: ੫ ॥ ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ ॥ ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ ॥ ਆਇ ਲਗੇ ਨੀ ਦਿਹ ਥੋੜੜੇ ਜਿਉ ਪਕਾ ਖੇਤੁ ਲੁਣੀਐ ॥ ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ ॥ ਜਨ ਨਾਨਕ ਕਾ ਖਸਮੁ ਵਡਾ ਹੈ ਸਭਨਾ ਦਾ ਧਣੀਐ ॥੩੦॥ {ਪੰਨਾ ੩੧੬}**

**ਪਦ ਅਰਥ** :—ਆਇ ਲਗੇ ਨੀ—ਮੁੱਕ ਜਾਂਦੇ ਹਨ । ਲੁਣੀਐ—ਕੱਟੀਦਾ ਹੈ । ਭਣੀਐ—ਅਖਵਾਂਦੇ ਹਨ । ਧਣੀਐ—ਧਣੀ, ਖਸਮ ।

**ਅਰਥ** :—ਪ੍ਰਭੂ (ਆਪਣੇ) ਭਗਤਾਂ ਦਾ ਆਪ ਰਾਖਾ ਹੈ, ਪਾਪ ਚਿਤਵਨ ਵਾਲਾ (ਉਹਨਾਂ ਦਾ) ਕੀਹ ਵਿਗਾੜ ਸਕਦਾ ਹੈ ? (ਭਾਵ, ਕੁਝ ਵਿਗਾੜ ਨਹੀਂ ਸਕਦਾ) । ਮੂਰਖ ਅਹੰਕਾਰੀ ਮਨੁੱਖ ਅਹੰਕਾਰ ਕਰਦੇ ਹਨ ਤੇ (ਅਹੰਕਾਰ ਰੂਪੀ) ਜ਼ਹਿਰ ਖਾਧਿਆਂ ਮਰਦੇ ਹਨ (ਕਿਉਂਕਿ ਜਿਸ ਜ਼ਿੰਦਗੀ ਤੇ ਮਾਣ ਕਰਦੇ ਹਨ ਉਸ ਦੇ ਗਿਣਤੀ ਦੇ) ਥੋਹੜੇ ਦਿਨ ਆਖ਼ਰ ਮੁੱਕ ਜਾਂਦੇ ਹਨ, ਜਿਵੇਂ ਪੱਕਾ ਫ਼ਸਲ ਕੱਟੀਦਾ ਹੈ ਅਤੇ ਉਹ ਜਿਹੋ ਜਿਹੇ (ਅਹੰਕਾਰ ਦੇ) ਕੰਮ ਕਰਦੇ ਹਨ, (ਦਰਗਾਹ ਵਿਚ ਭੀ) ਉਹੋ ਜਿਹੇ ਅਖਵਾਉਂਦੇ ਹਨ (ਭਾਵ, ਉਹੋ ਜਿਹਾ ਫਲ ਪਾਉਂਦੇ ਹਨ) । (ਪਰ) ਜੋ ਪ੍ਰਭੂ ਸਭ ਦਾ ਮਾਲਕ ਹੈ, ਤੇ ਵੱਡਾ ਹੈ ਉਹ (ਆਪਣੇ) ਦਾਸ ਨਾਨਕ ਦਾ ਰਾਖਾ ਹੈ ।੩੦।

**ਸਲੋਕ ਮ: ੪ ॥ ਮਨਮੁਖ ਮੂਲਹੁ ਭੁਲਿਆ, ਵਿਚਿ, ਲਬੁ ਲੋਭੁ ਅਹੰਕਾਰੁ ॥ ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ ॥ {ਪੰਨਾ ੩੧੬}**

**ਪਦ ਅਰਥ** :—ਮੂਲਹੁ—ਮੁੱਢ ਪਰਮਾਤਮਾ ਤੋਂ ।

**ਅਰਥ** :—ਸਤਿਗੁਰੂ ਤੋਂ ਭੁੱਲੇ ਹੋਏ ਮਨੁੱਖ ਮੂਲ ਤੋਂ ਭੁੱਲੇ ਹੋਏ ਹਨ, ਕਿਉਂਕਿ ਉਹਨਾਂ ਦੇ ਅੰਦਰ ਲੱਬ, ਲੋਭ ਤੇ ਅਹੰਕਾਰ ਹੈ, ਉਹਨਾਂ ਦਾ ਹਰੇਕ ਦਿਹਾੜਾ (ਭਾਵ, ਸਾਰੀ ਉਮਰ) ਲੱਬ ਲੋਭ ਅਹੰਕਾਰ (ਸੰਬੰਧੀ) ਝਗੜਾ ਕਰਦਿਆਂ ਗੁਜ਼ਰਦਾ ਹੈ, ਉਹ ਸਤਿਗੁਰੂ ਦੇ ਸ਼ਬਦ ਵਿਚ ਵਿਚਾਰ ਨਹੀਂ ਕਰਦੇ ।

**ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ ॥ ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥ {ਪੰਨਾ ੩੧੬}**

**ਪਦ ਅਰਥ** :—ਸੁਧਿ—ਹੋਸ਼ । ਹਿਰਿ ਲਈ—ਖੋਹ ਲਈ । ਨ ਸੰਤੋਖੀਅਹਿ—ਰੱਜਦੇ ਨਹੀਂ । ਤਿਸਨਾ—ਲਾਲਚ । ਅੰਧ੍ਹਾਰੁ—ਹਨੇਰਾ ।

**ਅਰਥ** :—ਕਰਤਾਰ ਨੇ ਉਹਨਾਂ (ਮਨਮੁਖਾਂ) ਦੀ ਹੋਸ਼ ਤੇ ਅਕਲ ਖੋਹ ਲਈ ਹੈ, ਨਿਰਾ ਵਿਕਾਰ ਹੀ ਬੋਲਦੇ ਹਨ (ਭਾਵ, ਨਿਰੇ ਵਿਕਾਰਾਂ ਦੇ ਬਚਨ ਹੀ ਕਰਦੇ ਹਨ); ਉਹ ਕਿਸੇ ਭੀ ਦਾਤ (ਦੇ ਮਿਲਣ) ਤੇ ਰੱਜਦੇ ਨਹੀਂ, ਕਿਉਂਕਿ ਉਹਨਾਂ ਦੇ ਮਨ ਵਿਚ ਬੜੀ ਤ੍ਰਿਸ਼ਨਾ ਅਗਿਆਨ ਤੇ ਹਨੇਰਾ ਹੈ ।

**ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥੧॥ {ਪੰਨਾ ੩੧੬}**

**ਅਰਥ** :—ਹੇ ਨਾਨਕ ! (ਇਹੋ ਜਿਹੇ) ਮਨਮੁਖਾਂ ਨਾਲੋਂ ਸੰਬੰਧ ਟੁੱਟਾ ਹੋਇਆ ਹੀ ਚੰਗਾ ਹੈ, ਕਿਉਂਕਿ ਉਹਨਾਂ ਦਾ ਮੋਹ ਪਿਆਰ ਤਾਂ ਮਾਇਆ ਨਾਲ ਹੈ ।੧।

**ਮ: ੪ ॥ ਜਿਨਾ ਅੰਦਰਿ ਦੂਜਾ ਭਾਉ ਹੈ ਤਿਨਾ ਗੁਰਮੁਖਿ ਪ੍ਰੀਤਿ ਨ ਹੋਇ ॥ {ਪੰਨਾ ੩੧੬}**

**ਅਰਥ** :—ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਮਾਇਆ ਦਾ ਪਿਆਰ ਹੈ, ਉਹਨਾਂ (ਦੇ ਹਿਰਦੇ ਵਿਚ) ਸਤਿਗੁਰੂ ਦੇ ਸਨਮੁਖ ਰਹਿਣ ਵਾਲਾ ਨਿਹੁੰ ਨਹੀਂ ਹੁੰਦਾ ।

**ਓਹੁ ਆਵੈ ਜਾਇ ਭਵਾਈਐ ਸੁਪਨੈ ਸੁਖੁ ਨ ਹੋਇ ॥ ਕੂੜੁ ਕਮਾਵੈ ਕੂੜੁ ਉਚਰੈ ਕੂੜਿ ਲਗਿਆ ਕੂੜੁ ਹੋਇ ॥ ਮਾਇਆ ਮੋਹੁ ਸਭੁ ਦੁਖੁ ਹੈ ਦੁਖਿ ਬਿਨਸੈ ਦੁਖੁ ਰੋਇ ॥ {ਪੰਨਾ ੩੧੬}**

**ਅਰਥ** :—ਜੋ ਮਨੁੱਖ (ਮਾਇਆ ਮੋਹ-ਰੂਪ) ਕੂੜਾ ਕੰਮ ਕਰਦਾ ਹੈ, ਤੇ (ਜ਼ਬਾਨ ਤੋਂ ਭੀ) ਕੂੜ ਬੋਲਦਾ ਹੈ ਤੇ ਕੂੜ ਵਿਚ ਲੱਗ ਕੇ ਕੂੜ (ਦਾ ਰੂਪ ਹੀ) ਹੋ ਜਾਂਦਾ ਹੈ, ਉਸ ਨੂੰ ਸੁਪਨੇ ਵਿਚ ਭੀ ਸੁਖ ਨਹੀਂ ਮਿਲਦਾ ਤੇ ਉਹ ਜੰਮਣ ਮਰਨ ਵਿਚ ਭਉਂਦਾ ਫਿਰਦਾ ਹੈ, (ਕਿਉਂਕਿ) ਮਾਇਆ ਦਾ ਮੋਹ (-ਰੂਪ ਕੂੜ) ਨਿਰੋਲ ਦੁੱਖ (ਦਾ ਕਾਰਨ) ਹੈ (ਇਸ ਲਈ ਉਹ) ਦੁੱਖ ਵਿਚ ਹੀ ਮੁੱਕ ਜਾਂਦਾ ਹੈ ਤੇ ਦੁੱਖ (ਦਾ ਰੋਣਾ ਹੀ) ਰੋਂਦਾ ਰਹਿੰਦਾ ਹੈ ।

**ਨਾਨਕ ਧਾਤੁ ਲਿਵੈ ਜੋੜੁ ਨ ਆਵਈ ਜੇ ਲੋਚੈ ਸਭੁ ਕੋਇ ॥ ਜਿਨ ਕਉ ਪੋਤੈ ਪੁੰਨੁ ਪਇਆ ਤਿਨਾ ਗੁਰ ਸਬਦੀ ਸੁਖੁ ਹੋਇ ॥੨॥ {ਪੰਨਾ ੩੧੬}**

**ਪਦ ਅਰਥ** :—ਧਾਤੁ—ਮਾਇਆ । ਲਿਵ—(ਪ੍ਰਭੂ ਦਾ) ਪਿਆਰ । ਪੋਤੈ—(ਫ਼ਾ:) ਖ਼ਜ਼ਾਨੇ ਵਿਚ ।

**ਅਰਥ** :—ਭਾਵੇਂ ਹਰੇਕ ਮਨੁੱਖ ਪਿਆ ਤਾਂਘ ਕਰੇ (ਪਰ) ਹੇ ਨਾਨਕ ! ਮਾਇਆ ਤੇ ਲਿਵ ਦਾ ਮੇਲ ਫਬ ਨਹੀਂ ਸਕਦਾ, (ਪਿਛਲੇ ਕੀਤੇ ਹੋਏ ਭਲੇ ਕਰਮਾਂ ਅਨੁਸਾਰ) ਜਿਨ੍ਹਾਂ ਦੇ (ਮਨ-ਰੂਪ) ਪੱਲੇ ਵਿਚ (ਭਲੇ ਸੰਸਕਾਰਾਂ ਦਾ ਇਕੱਠ-ਰੂਪ) ਪੁੰਨ (ਉੱਕਰਿਆ) ਹੋਇਆ ਹੈ, ਉਹਨਾਂ ਨੂੰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸੁਖ ਮਿਲਦਾ ਹੈ ।੨।

**ਪਉੜੀ ਮ: ੫ ॥ ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥ ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥ ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥ ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ ॥ ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥ ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ ॥ ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥ ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥੩੧॥ {ਪੰਨਾ ੩੧੬-੩੧੭}**

**ਪਦ ਅਰਥ** :—ਪਾਹਾਰੈ—ਸੰਸਾਰ ਵਿਚ, ਪਸਾਰੇ ਵਿਚ । ਮੁਗਧ—ਮੂਰਖ । ਤਿਨਿ ਪਾਰਬ੍ਰਹਮਿ—ਉਸ ਪਾਰਬ੍ਰਹਮ ਨੇ । ਨਿਆਇ—ਨਿਆਂ ਅਨੁਸਾਰ ।

**ਅਰਥ** :—ਹੇ ਨਾਨਕ ! ਸੰਤ ਤੇ ਮੁਨੀ ਜਨ (ਆਪਣੀ) ਵਿਚਾਰ ਦੱਸਦੇ ਹਨ ਤੇ ਚਾਰੇ ਵੇਦ (ਭਾਵ, ਪੁਰਾਤਨ ਧਰਮ-ਪੁਸਤਕ) ਭੀ (ਇਹੀ ਗੱਲ) ਆਖਦੇ ਹਨ, (ਕਿ) ਭਗਤ ਜਨ ਜੋ ਬਚਨ ਮੂੰਹੋਂ ਬੋਲਦੇ ਹਨ ਉਹ (ਸਹੀ)

ਹੁੰਦੇ ਹਨ । (ਭਗਤ) ਸਾਰੇ ਸੰਸਾਰ ਵਿਚ ਪ੍ਰਤੱਖ ਪਰਸਿੱਧ ਹੁੰਦੇ ਹਨ ਤੇ (ਉਹਨਾਂ ਦੀ ਸੋਭਾ) ਸਾਰੇ ਲੋਕ ਸੁਣਦੇ ਹਨ । ਜੋ ਮੂਰਖ ਮਨੁੱਖ (ਅਜੇਹੇ) ਸੰਤਾਂ ਨਾਲ ਵੈਰ ਕਰਦੇ ਹਨ, ਉਹ ਸੁਖ ਨਹੀਂ ਪਾਂਦੇ, (ਉਹ ਦੋਖੀ) ਸੜਦੇ ਤਾਂ ਅਹੰਕਾਰ ਵਿਚ ਹਨ, (ਪਰ) ਭਗਤ ਜਨਾਂ ਦੇ ਗੁਣਾਂ ਨੂੰ ਤਰਸਦੇ ਹਨ । ਇਹਨਾਂ ਦੋਖੀ ਮਨੁੱਖਾਂ ਦੇ ਵੱਸ ਭੀ ਕੀਹ ਹੈ ? ਕਿਉਂਕਿ ਮੁੱਢ ਤੋਂ (ਮੰਦੇ ਕੰਮ ਕਰਨ ਕਰਕੇ) ਮੰਦੇ (ਸੰਸਕਾਰ ਹੀ) ਉਹਨਾਂ ਦਾ ਹਿੱਸਾ ਹੈ । ਜੋ ਮਨੁੱਖ ਰੱਬ ਵਲੋਂ ਮੋਏ ਹੋਏ ਹਨ, ਉਹ ਕਿਸੇ ਦੇ (ਸੱਕੇ) ਨਹੀਂ । ਨਿਰਵੈਰਾਂ ਨਾਲ (ਭੀ) ਵੈਰ ਕਰਦੇ ਹਨ, ਤੇ (ਪਰਮਾਤਮਾ ਦੇ) ਧਰਮ ਨਿਆਂ ਅਨੁਸਾਰ ਦੁਖੀ ਹੁੰਦੇ ਹਨ । ਜੋ ਮਨੁੱਖ ਸੰਤਾਂ ਵਲੋਂ ਫਿਟਕਾਰੇ ਹੋਏ ਹਨ, ਉਹ (ਜਨਮ ਮਰਨ ਵਿਚ) ਭਟਕਦੇ ਫਿਰਦੇ ਹਨ । (ਇਹ ਸਪਸ਼ਟ ਗੱਲ ਹੈ ਕਿ) ਜੋ ਰੁੱਖ ਮੁੱਢੋਂ ਕੱਟਿਆ ਜਾਏ, ਉਸ ਦੇ ਟਾਹਣ ਭੀ ਸੁੱਕ ਜਾਂਦੇ ਹਨ ।੩੧।

**ਸਲੋਕ ਮ: ੫ ॥ ਗੁਰਿ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥ ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥ {ਪੰਨਾ ੩੧੮}**

**ਪਦ ਅਰਥ** :—ਦ੍ਰਿੜਾਇਆ—ਦ੍ਰਿੜ੍ਹ ਕਰਾ ਦਿੱਤਾ ਹੈ, ਪੱਕਾ ਕਰਾ ਦਿੱਤਾ ਹੈ ।

**ਅਰਥ** :—ਹੇ ਨਾਨਕ ! ਜੋ ਹਰੀ ਸਰੀਰਾਂ ਨੂੰ ਸਹਿਜੇ ਹੀ ਢਾਹ ਤੇ ਬਣਾ ਸਕਦਾ ਹੈ, ਸਤਿਗੁਰੂ ਨੇ ਉਸ ਹਰੀ ਦਾ ਨਾਮ (ਸਾਡੇ ਹਿਰਦੇ ਵਿਚ) ਪਰੋ ਦਿੱਤਾ ਹੈ (ਤੇ ਸਾਡਾ ਸਭ ਦੁੱਖ ਦੂਰ ਹੋ ਗਿਆ ਹੈ) । ਹੇ ਮਿੱਤਰ ! ਜੇ ਤੂੰ (ਭੀ) ਪ੍ਰਭੂ ਨੂੰ ਸਦਾ ਯਾਦ ਕਰੇਂ, ਤਾਂ (ਤੇਰਾ ਭੀ) ਸਭ ਦੁੱਖ ਲਹਿ ਜਾਏ ।੧।

**ਮ: ੫ ॥ ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ ॥ ਨਾਨਕੁ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ ॥੨॥ {ਪੰਨਾ ੩੧੮}**

**ਪਦ ਅਰਥ** :—ਖੁਧਿਆ—ਭੁੱਖ । ਸੰਜੋਗੁ—ਮਿਲਾਪ ।

**ਅਰਥ** :—(ਜਿਵੇਂ) ਭੁੱਖਾ ਮਨੁੱਖ ਆਦਰ (ਦੇ ਬਚਨ) ਜਾਂ ਨਿਰਾਦਰੀ ਦੇ ਮੰਦੇ ਬਚਨ ਨੂੰ ਨਹੀਂ ਜਾਣਦਾ (ਭਾਵ, ਪਰਵਾਹ ਨਹੀਂ ਕਰਦਾ ਤੇ ਰੋਟੀ ਵਾਸਤੇ ਸਵਾਲ ਕਰ ਦੇਂਦਾ ਹੈ, ਤਿਵੇਂ) ਹੇ ਹਰੀ ! ਨਾਨਕ (ਭੀ) ਤੇਰਾ ਨਾਮ ਮੰਗਦਾ ਹੈ, ਮਿਹਰ ਕਰ ਤੇ ਮਿਲਾਪ ਬਖ਼ਸ਼ ।੨।

**ਪਉੜੀ ॥ ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥ ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥ {ਪੰਨਾ ੩੧੮}**

**ਪਦ ਅਰਥ** :—ਫਲਤੇ—ਫਲ ਦੇਂਦੇ ਹਨ । ਸਾਰੁ—ਕਰੜਾ । ਪਲਤੇ—ਚੁੱਭ ਜਾਂਦਾ ਹੈ ।

**ਅਰਥ** :—(ਅਕਿਰਤ-ਘਣ) ਮਨੁੱਖ ਜਿਹੋ ਜਿਹੇ ਕਰਮ ਕਰਦਾ ਹੈ, ਉਹ ਕਰਮ ਉਹੋ ਜਿਹਾ ਫਲ ਦੇਂਦਾ ਹੈ; ਜੇ ਕੋਈ ਤੱਤਾ ਤੇ ਕਰੜਾ ਲੋਹਾ ਚੱਬੇ ਤਾਂ ਉਹ ਸੰਘ ਵਿਚ ਹੀ ਚੁੱਭ ਜਾਂਦਾ ਹੈ ।

**ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ ॥ ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ ॥ {ਪੰਨਾ ੩੧੮}**

**ਪਦ ਅਰਥ** :—ਘਤਿ—ਪਾ ਕੇ । ਗਲਾਵਾਂ—ਗਲ ਦਾ ਰੱਸਾ । ਤਿਨਿ ਦੂਤਿ—ਉਸ ਜਮਦੂਤ ਨੇ । ਚਾਲਿਆ—ਅੱਗੇ ਲਾ ਲਿਆ । ਪੁੰਨੀਆ—ਸਿਰੇ ਚੜ੍ਹੀ, ਪੂਰੀ ਹੋਈ । ਪਰ ਮਲੁ—ਪਰਾਈ ਮੈਲ । ਹਿਰਤੇ—ਚੁਰਾਂਦਿਆਂ ।

**ਅਰਥ** :—ਉਹ ਜਮਦੂਤ (ਉਹਨਾਂ ਖੋਟੇ) ਕਰਮਾਂ ਦੇ ਕਾਰਨ ਗਲ ਵਿਚ ਰੱਸਾ ਪਾ ਕੇ (ਭਾਵ, ਨਿਰਾਦਰੀ ਦਾ ਵਰਤਾਉ ਕਰ ਕੇ) ਅੱਗੇ ਲਾ ਲੈਂਦਾ ਹੈ । ਸਦਾ ਪਰਾਈ ਮੈਲ ਚੁਰਾਉਂਦੇ ਦੀ (ਭਾਵ, ਨਿੰਦਾ ਕਰ ਕੇ ਸਦਾ ਪਰਾਏ ਪਾਪ ਸਿਰ ਤੇ ਲੈਂਦੇ ਦੀ) ਕੋਈ ਆਸ ਭੀ ਪੂਰੀ ਨਹੀਂ ਹੁੰਦੀ (ਲੋਕ ਤੇ ਪਰਲੋਕ ਦੋਵੇਂ ਜ਼ਾਇਆ ਜਾਂਦੇ ਹਨ) ।

**ਕੀਆ ਨ ਜਾਣੈ ਅਕਿਰਤਘਣੁ ਵਿਚਿ ਜੋਨੀ ਫਿਰਤੇ ॥ ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ ॥ {ਪੰਨਾ ੩੧੭}**

**ਅਰਥ** :—ਜੂਨਾਂ ਵਿਚ ਭਟਕਦਾ ਭਟਕਦਾ ਉਹ ਅਕਿਰਤਘਣ ਪ੍ਰਭੂ ਦਾ ਉਪਕਾਰ ਨਹੀਂ ਸਮਝਦਾ (ਕਿ ਉਸ ਨੇ ਮਿਹਰ ਕਰ ਕੇ ਮਨੁੱਖਾ ਜਨਮ ਬਖ਼ਸ਼ਿਆ ਹੈ), (ਨਿੰਦਾ ਆਦਿਕ ਦੇ ਸਾਰੇ ਦਾਉ-ਪੇਚਾਂ ਦੇ) ਉਸ ਦੇ ਸਾਰੇ ਤਾਣ ਜਦੋਂ ਮੁੱਕ ਜਾਂਦੇ ਹਨ, ਤਾਂ (ਫਲ ਭੋਗਣ ਲਈ) ਪ੍ਰਭੂ ਉਸ ਨੂੰ ਧਰਤੀ ਤੋਂ ਚੁੱਕ ਲੈਂਦਾ ਹੈ ।

**ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ ॥ ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ ॥੩੨॥ {ਪੰਨਾ ੩੧੭}**

**ਅਰਥ** :—ਜਦੋਂ (ਚਾਰੇ ਬੰਨੇ) ਝਗੜੇ ਨੂੰ (ਅਕਿਰਤਘਣ) ਮੁੱਕਣ ਨਹੀਂ ਦੇਂਦਾ (ਭਾਵ, ਅੱਤ ਕਰ ਦੇਂਦਾ ਹੈ) ਤਾਂ ਕਰਤਾਰ (ਉਸ ਨੂੰ) ਉਠਾ ਲੈਂਦਾ ਹੈ । (ਮੁੱਕਦੀ ਗੱਲ ਇਹ ਕਿ) ਜੋ ਜੋ ਮਨੁੱਖ ਅਹੰਕਾਰ ਕਰਦੇ ਹਨ ਉਹ ਢਹਿ ਕੇ ਭੋਇਂ ਤੇ ਡਿੱਗਦੇ ਹਨ ।੩੨।

**ਸਲੋਕ ਮ: ੩ ॥ ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ ॥ ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ ॥ ਪਵਿਤੁ ਪਾਵਨੁ ਪਰਮ ਬੀਚਾਰੀ ॥ ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ ॥ {ਪੰਨਾ ੩੧੭}**

**ਪਦ ਅਰਥ** :—ਬਿਬੇਕ—ਪਰਖ ।

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਸਨਮੁਖ ਰਹਿੰਦਾ ਹੈ, ਉਸ ਵਿਚ ਗਿਆਨ ਤੇ ਵਿਚਾਰ ਵਾਲੀ ਅਕਲਿ ਹੁੰਦੀ ਹੈ; ਉਹ ਹਰੀ ਦੇ ਗੁਣ ਗਾਉਂਦਾ ਹੈ ਤੇ ਹਿਰਦੇ ਵਿਚ (ਗੁਣਾਂ ਦਾ) ਹਾਰ ਪ੍ਰੋ ਲੈਂਦਾ ਹੈ, (ਆਚਰਨ ਦਾ) ਬੜਾ ਸੁੱਧ ਤੇ ਉੱਚੀ ਮਤਿ ਵਾਲਾ ਹੁੰਦਾ ਹੈ । ਜੋ ਮਨੁੱਖ ਉਸ ਦੀ ਸੰਗਤਿ ਕਰਦਾ ਹੈ ਉਸ ਨੂੰ ਭੀ ਉਹ (ਸੰਸਾਰ-ਸਾਗਰ ਤੋਂ) ਪਾਰ ਉਤਾਰ ਲੈਂਦਾ ਹੈ ।

**ਅੰਤਰਿ ਹਰਿ ਨਾਮੁ ਬਾਸਨਾ ਸਮਾਣੀ ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ ॥ ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ ॥ ਨਾਨਕ ਸਤਿਗੁਰਿ ਮਿਲਿਐ ਪਾਇਆ ਨਾਮੁ ਧਨੁ ਮਾਲੁ ॥੧॥ {ਪੰਨਾ ੩੧੭}**

**ਪਦ ਅਰਥ** :—ਬਾਸਨਾ—ਸੁਗੰਧੀ ।

**ਅਰਥ** :—ਉਸ ਮਨੁੱਖ ਦੇ ਹਿਰਦੇ ਵਿਚ ਹਰੀ ਦੇ ਨਾਮ (ਰੂਪੀ) ਸੁਗੰਧੀ ਸਮਾਈ ਹੋਈ ਹੁੰਦੀ ਹੈ, (ਜਿਸ ਕਰਕੇ) ਉਸ ਦੀ ਬੜੀ ਉੱਤਮ ਬੋਲੀ ਤੇ ਹਰੀ ਦੀ ਦਰਗਾਹ ਵਿਚ ਸੋਭਾ ਹੁੰਦੀ ਹੈ; ਜੋ ਮਨੁੱਖ (ਉਸ ਬੋਲੀ ਨੂੰ) ਸੁਣਦਾ ਹੈ, ਉਹ ਪਰਸੰਨ ਹੁੰਦਾ ਹੈ । ਹੇ ਨਾਨਕ ! ਸਤਿਗੁਰੂ ਨੂੰ ਮਿਲ ਕੇ ਉਸ ਨੇ ਇਹ ਨਾਮ (ਰੂਪ) ਖ਼ਜ਼ਾਨਾ ਪ੍ਰਾਪਤ ਕੀਤਾ ਹੋਇਆ ਹੁੰਦਾ ਹੈ ।੧।

**ਮ: ੪ ॥ ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੈ ਸਤਿਗੁਰ ਭਾਵੈ ॥ ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥ ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥ {ਪੰਨਾ ੩੧੭}**

**ਪਦ ਅਰਥ** :—ਸਾਰ—ਭੇਤ । ਨ ਜਾਪੈ—ਸਮਝਿਆ ਨਹੀਂ ਜਾ ਸਕਦਾ । ਥਾਇ ਪਾਵੈ—ਕਬੂਲ ਕਰਦਾ ਹੈ ।

**ਅਰਥ** :—ਸਤਿਗੁਰੂ ਦੇ ਹਿਰਦੇ ਦਾ ਭੇਤ ਮਨੁੱਖ ਦੀ ਸਮਝ ਵਿਚ ਨਹੀਂ ਪੈ ਸਕਦਾ ਕਿ ਸਤਿਗੁਰੂ ਨੂੰ ਕੀਹ ਚੰਗਾ ਲੱਗਦਾ ਹੈ (ਸੋ ਇਸ ਤਰ੍ਹਾਂ ਸਤਿਗੁਰੂ ਦੀ ਪ੍ਰਸੰਨਤਾ ਹਾਸਲ ਕਰਨੀ ਕਠਨ ਹੈ); (ਪਰ ਹਾਂ) ਸਤਿਗੁਰੂ ਸੱਚੇ ਸਿੱਖਾਂ ਦੇ ਹਿਰਦੇ ਵਿਚ ਵਿਆਪਕ ਹੈ, ਜੋ ਮਨੁੱਖ ਉਹਨਾਂ ਦੀ (ਸੇਵਾ ਦੀ) ਤਾਂਘ ਕਰਦਾ ਹੈ ਉਹ ਸਤਿਗੁਰੂ ਪ੍ਰਸੰਨਤਾ ਦੇ (ਹਲਕੇ) ਵਿਚ ਆ ਜਾਂਦਾ ਹੈ, (ਕਿਉਂਕਿ) ਜੋ ਆਗਿਆ ਸਤਿਗੁਰੂ ਦੇਂਦਾ ਹੈ ਉਹੋ ਕੰਮ ਗੁਰਸਿੱਖ ਕਰਦੇ ਹਨ, ਉਹੋ ਭਜਨ ਕਰਦੇ ਹਨ, ਸੱਚਾ ਪ੍ਰਭੂ ਸਿੱਖਾਂ ਦੀ ਮਿਹਨਤ ਕਬੂਲ ਕਰਦਾ ਹੈ ।

**ਵਿਣੁ ਸਤਿਗੁਰ ਕੇ ਹੁਕਮੈ, ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥ ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥ ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥ {ਪੰਨਾ ੩੧੭}**

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਆਸ਼ੇ ਦੇ ਵਿਰੁੱਧ ਗੁਰਸਿੱਖਾਂ ਪਾਸੋਂ ਕੰਮ ਕਰਾਣਾ ਚਾਹੇ, ਗੁਰੂ ਦਾ ਸਿੱਖ ਫੇਰ ਉਸ ਦੇ ਨੇੜੇ ਨਹੀਂ ਢੁਕਦਾ, (ਪਰ) ਜੋ ਮਨੁੱਖ ਸਤਿਗੁਰੂ ਦੀ ਹਜ਼ੂਰੀ ਵਿਚ ਚਿੱਤ ਜੋੜ ਕੇ (ਸੇਵਾ ਦੀ ਘਾਲ) ਘਾਲੇ, ਗੁਰਸਿੱਖ ਉਸ ਦੀ ਕਾਰ ਕਮਾਉਂਦਾ ਹੈ । ਜੋ ਮਨੁੱਖ ਫ਼ਰੇਬ ਕਰਨ ਆਉਂਦਾ ਹੈ ਤੇ ਫ਼ਰੇਬ ਦੇ ਖ਼ਿਆਲ ਵਿਚ ਚਲਾ ਜਾਂਦਾ ਹੈ, ਉਸ ਦੇ ਨੇੜੇ ਗੁਰੂ ਕਾ ਸਿੱਖ ਉੱਕਾ ਹੀ ਨਹੀਂ ਆਉਂਦਾ ।

**ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥ ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ ॥੨॥ {ਪੰਨਾ ੩੧੭}**

**ਪਦ ਅਰਥ** :—ਬ੍ਰਹਮੁ ਬੀਚਾਰੁ—ਰੱਬੀ ਵਿਚਾਰ ।

**ਅਰਥ** :—ਨਾਨਕ ਆਖ ਕੇ ਸੁਣਾਂਦਾ ਹੈ (ਭਾਵ, ਜ਼ੋਰ ਦੇ ਕੇ ਸੁਣਾਂਦਾ ਹੈ ਕਿ) ਨਿਰੋਲ ਸੱਚੀ ਵਿਚਾਰ (ਦੀ ਗੱਲ ਇਹ ਹੈ ਕਿ) ਸਤਿਗੁਰੂ ਦਾ ਮਨ ਪਤੀਜਣ ਤੋਂ ਬਿਨਾ (ਭਾਵ, ਗੁਰ-ਅਸ਼ੇ ਦੇ ਵਿਰੁੱਧ) ਜੋ ਮਨੁੱਖ (ਠੱਗੀ ਆਦਿਕ ਕਰ ਕੇ ਗੁਰਸਿੱਖਾਂ ਪਾਸੋਂ) ਕੰਮ ਕਰਾਏ (ਭਾਵ, ਆਪਣੀ ਸੇਵਾ ਕਰਾਏ), ਉਹ ਬੜਾ ਦੁੱਖ ਪਾਉਂਦਾ ਹੈ ।੨।

**ਪਉੜੀ ॥ ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥ ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥ {ਪੰਨਾ ੩੧੭}**

**ਅਰਥ** :—ਹੇ ਵੱਡਿਆਂ ਤੋਂ ਵੱਡੇ ! ਤੂੰ ਸੱਚਾ ਮਾਲਕ ਤੇ ਬੜਾ ਵੱਡਾ ਹੈਂ, ਆਪਣੇ ਜੇਡਾ ਤੂੰ ਆਪ ਹੀ ਹੈਂ । ਓਹੀ ਮਨੁੱਖ ਤੈਨੂੰ ਮਿਲਦਾ ਹੈ, ਜਿਸ ਨੂੰ ਤੂੰ ਆਪ ਮੇਲਦਾ ਹੈਂ ਤੇ ਜਿਸ ਦਾ ਲੇਖਾ ਛੱਡ ਕੇ ਤੂੰ ਆਪ ਬਖ਼ਸ਼ ਲੈਂਦਾ ਹੈਂ ।

**ਜਿਸ ਨੋ ਤੂੰ ਆਪਿ ਮਿਲਾਇਦਾ ਸੇ ਸਤਿਗੁਰੁ ਸੇਵੇ ਮਨੁ ਗਡਿ ਗਡੇ ॥ ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥ {ਪੰਨਾ ੩੧੭}**

**ਅਰਥ** :—ਜਿਸ ਨੂੰ ਤੂੰ ਆਪ ਮਿਲਾਉਂਦਾ ਹੈਂ ਉਹੋ ਹੀ ਮਨ ਗੱਡ ਕੇ ਸਤਿਗੁਰੂ ਦੀ ਸੇਵਾ ਕਰਦਾ ਹੈ । ਤੂੰ ਸੱਚਾ ਮਾਲਕ ਹੈਂ, ਸਦਾ-ਥਿਰ ਰਹਿਣ ਵਾਲਾ ਹੈਂ, ਜੀਵਾਂ ਦਾ ਸਭ ਕੁਝ—ਜਿੰਦ, ਸਰੀਰ, ਚੰਮ, ਹੱਡ—ਤੇਰਾ ਬਖ਼ਸ਼ਿਆ ਹੋਇਆ ਹੈ ।

**ਜਿਉ ਭਾਵੈ ਤਿਉ ਰਖੁ ਤੂੰ ਸਚਿਆ ਨਾਨਕ ਮਨਿ ਆਸ ਤੇਰੀ ਵਡ ਵਡੇ ॥੩੩॥੧॥ਸੁਧੁ॥ {ਪੰਨਾ ੩੧੮}**

**ਅਰਥ** :—ਹੇ ਵੱਡਿਆਂ ਤੋਂ ਵੱਡੇ, ਸੱਚੇ ਪ੍ਰਭੂ ! ਜਿਵੇਂ ਤੈਨੂੰ ਭਾਵੇ ਤਿਵੇਂ ਹੀ ਸਾਨੂੰ ਰੱਖ ਲੈ, ਨਾਨਕ ਦੇ ਮਨ ਵਿਚ ਤੇਰੀ ਹੀ ਆਸ ਹੈ ।੩੩।੧।ਸੁਧ।

**ਬਣਤ**

ਇਹ ਵਾਰ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ । ਇਸ ਵਿਚ ਕੁੱਲ ੩੩ ਪਉੜੀਆਂ ਹਨ, ਪਹਿਲੀਆਂ ੨੬ ਪਉੜੀਆਂ ਗੁਰੂ ਰਾਮਦਾਸ ਜੀ ਦੀਆਂ ਹਨ, ਨੰ: ੨੭ ਤੋਂ ਲੈ ਕੇ ਨੰ: ੩੧ ਤਕ ਪੰਜ ਪਉੜੀਆਂ ਗੁਰੂ ਅਰਜਨ ਸਾਹਿਬ ਦੀਆਂ ਹਨ, ਅਖ਼ੀਰਲੀਆਂ ਦੋ ਪਉੜੀਆਂ ਫਿਰ ਗੁਰੂ ਰਾਮਦਾਸ ਜੀ ਦੀਆਂ । ਸੋ ੩੩ ਪਉੜੀਆਂ ਵਿਚੋਂ ੨੮ ਪਉੜੀਆਂ ਗੁਰੂ ਰਾਮਦਾਸ ਜੀ ਦੀਆਂ ਹਨ । ਪਹਿਲਾਂ ਪਹਿਲ ਇਹ ਵਾਰ ੨੮ ਪਉੜੀਆਂ ਦੀ ਹੀ ਸੀ, ਪਿਛੋਂ ਗੁਰੂ ਅਰਜਨ ਸਾਹਿਬ ਨੇ ਪਉੜੀ ਨੰ: ੨੬ ਦੇ ਨਾਲ ਆਪਣੀਆਂ ਪੰਜ ਪਉੜੀਆਂ ਹੋਰ ਰਲਾਈਆਂ ।

ਸਾਰੇ ਸਲੋਕਾਂ ਦੀ ਗਿਣਤੀ ੬੮ ਹੈ, ਪਉੜੀ ਨੰ: ੧੫ ਤੇ ੨੦ ਤੋਂ ਛੁਟ ਬਾਕੀ ਹਰੇਕ ਪਉੜੀ ਨਾਲ ਦੋ ਦੋ ਸ਼ਲੋਕ ਹਨ (ਜੋੜ—੬੨), ਇਹਨਾਂ ਦੋ ਪਉੜੀਆਂ ਨਾਲ ਤਿੰਨ ਤਿੰਨ ਸ਼ਲੋਕ ਹਨ ਤੇ ਕੁੱਲ ਜੋੜ ੬੮ ਹੈ ।

ਸ਼ਲੋਕਾਂ ਦਾ ਵੇਰਵਾ ਇਉਂ ਹੈਂ :—

. . ਸ਼ਲੋਕ ਗੁਰੂ ਰਾਮਦਾਸ ਜੀ ਦੇ . . — ੫੩

. . ਸ਼ਲੋਕ ਗੁਰੂ ਅਰਜਨ ਸਾਹਿਬ ਦੇ — ੮

. . ਸ਼ਲੋਕ ਗੁਰੂ ਅਮਰਦਾਸ ਜੀ ਦੇ . — ੭

. . . . . . . . . . . . . . . . . ———

. . . . . . . . . . . ਜੋੜ — . . . ੬੮

ਜਦੋਂ ਇਹ 'ਵਾਰ' ਗੁਰੂ ਰਾਮਦਾਸ ਜੀ ਨੇ ਲਿਖੀ, ਤਦੋਂ ਇਹ ਨਿਰੀਆਂ ਪਉੜੀਆਂ ਹੀ ਸਨ । ਇਸ ਦੇ ਨਾਲ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ, ਭਾਵੇਂ ਉਹ ਸ਼ਲੋਕ ਜ਼ਿਆਦਾ-ਤਰ ਗੁਰੂ ਰਾਮਦਾਸ ਜੀ ਦੇ ਹੀ ਹਨ । ਜੇ ਗੁਰੂ ਰਾਮਦਾਸ ਜੀ ਆਪ ਹੀ ਪਉੜੀਆਂ ਦੇ ਨਾਲ ਸ਼ਲੋਕ ਭੀ ਲਿਖਦੇ ਤਾਂ ਕਵਿਤਾ ਦੇ ਦ੍ਰਿਸ਼ਟੀਕੋਣ ਤੋਂ ਕੋਈ ਖ਼ਾਸ ਇੱਕ-ਸਾਰ ਬਣਤਰ ਹੁੰਦੀ । ਇਹ ਨਹੀਂ ਸੀ ਹੋ ਸਕਦਾ ਕਿ ਕਿਸੇ ਪਉੜੀ ਦੇ ਨਾਲ ਸ਼ਲੋਕ ਲਿਖ ਦੇਂਦੇ ਤੇ ਕੋਈ ਖ਼ਾਲੀ ਰਹਿ ਜਾਂਦੀ । ਪਉੜੀ ਨੰ: ੩੨ ਦੇ ਨਾਲ ਦੋਵੇਂ ਸ਼ਲੋਕ ਗੁਰੂ ਅਰਜਨ ਸਾਹਿਬ ਦੇ ਹਨ, ਤੇ ਇਹ ਸ਼ਲੋਕ ਗੁਰੂ ਅਰਜਨ ਸਾਹਿਬ ਹੀ ਦਰਜ ਕਰ ਸਕਦੇ ਸਨ । ਇਹ ਨਹੀਂ ਹੋ ਸਕਦਾ ਸੀ ਕਿ ਗੁਰੂ ਰਾਮਦਾਸ ਜੀ ਆਪਣੀਆਂ ੨੮ ਪਉੜੀਆਂ ਵਿਚੋਂ ੨੭ ਪਉੜੀਆਂ ਦੇ ਨਾਲ ਤਾਂ ਆਪਣੇ ਜਾਂ ਗੁਰੂ ਅਮਰਦਾਸ ਜੀ ਦੇ ਸ਼ਲੋਕ ਦਰਜ ਕਰੀ ਜਾਂਦੇ ਤੇ ਆਪਣੀ ਪਉੜੀ ਨੰ: ੩੨ ਨੂੰ ਉੱਕਾ ਖ਼ਾਲੀ ਰਹਿਣ ਦੇਂਦੇ । ਫਿਰ, ਸ਼ਲੋਕਾਂ ਦਾ ਮਜ਼ਮੂਨ ਇਹ ਦੱਸਦਾ ਹੈ ਕਿ ਵੱਖੋ ਵੱਖ ਮੌਕਿਆਂ ਦੇ ਹਨ, ਵੱਖੋ ਵੱਖ ਸਮੇ ਤੇ ਉਚਾਰੇ ਗਏ ਹਨ ।

ਸੋ, ਇੱਕੋ ਹੀ ਨਤੀਜਾ ਨਿਕਲ ਸਕਦਾ ਹੈ ਕਿ 'ਵਾਰ' ਦੀਆਂ ਪਉੜੀਆਂ ਦੇ ਨਾਲ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ ।

## ਗਉੜੀ ਕੀ ਵਾਰ ਮਹਲਾ ੫

**ਭਾਵ**

### ਪਉੜੀ-ਵਾਰ

(੧) ਪਰਮਾਤਮਾ ਹਰ ਥਾਂ ਮੌਜੂਦ ਹੈ, ਹਰੇਕ ਜੀਵ ਵਿਚ ਸਮਾਇਆ ਹੋਇਆ ਹੈ, ਪਰ ਉਹੀ ਮਨੁੱਖ ਭਲਾ ਹੈ ਜੋ ਸਤਸੰਗ ਵਿਚ ਰਹਿ ਕੇ ਪ੍ਰਭੂ ਦੀ ਸ਼ਰਨ ਆਉਂਦਾ ਹੈ ਤੇ ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ ।

(੨) ਸਤਸੰਗ ਵਿਚ ਪ੍ਰਭੂ ਦਾ ਨਾਮ-ਅੰਮ੍ਰਿਤ ਮਿਲਦਾ ਹੈ, ਪਰਮਾਤਮਾ ਆਪ ਸਹੈਤਾ ਕਰਦਾ ਹੈ ਤੇ ਕਾਮਾਦਿਕ ਵਿਕਾਰਾਂ ਤੋਂ ਮਨੁੱਖ ਬਚ ਜਾਂਦਾ ਹੈ ।

(੩) ਪਰਮਾਤਮਾ ਦਾ ਨਾਮ, ਮਾਨੋ, ਅੰਮ੍ਰਿਤ-ਰੂਪ ਖ਼ਜ਼ਾਨਾ ਹੈ, ਇਹ ਅੰਮ੍ਰਿਤ ਸਤ-ਸੰਗ ਵਿਚ ਹੀ ਮਿਲਦਾ ਹੈ, ਇਸ ਦੇ ਪੀਤਿਆਂ ਮਾਇਆ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ, ਕੋਈ ਭੁੱਖ ਨਹੀਂ ਰਹਿ ਜਾਂਦੀ ।

(੪) ਪਰਮਾਤਮਾ ਦਾ ਨਾਮ ਸਾਰੇ ਗੁਣਾਂ ਦੀ ਖਾਣ ਹੈ, ਮਨੁੱਖਾ ਜੀਵਨ ਦੇ ਸਫ਼ਰ ਵਿਚ, ਮਾਨੋ, ਰਾਹ ਦੀ ਖ਼ਰਚੀ ਹੈ, ਪਰ ਇਹ ਨਾਮ ਉਸ ਭਾਗਾਂ ਵਾਲੇ ਨੂੰ ਮਿਲਦਾ ਹੈ ਜੋ ਸਤਸੰਗ ਵਿਚ ਅੱਪੜਦਾ ਹੈ ।

(੫) ਮਨੁੱਖ ਤਾਂ ਕਿਤੇ ਰਹੇ, ਉਹ ਥਾਂ ਭੀ ਸੋਹਣਾ ਹੋ ਜਾਂਦਾ ਹੈ, ਜਿੱਥੇ ਸਤਸੰਗੀ ਮਿਲ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ । ਭਗਤੀ ਨੂੰ ਪਿਆਰ ਕਰਨਾ ਪ੍ਰਭੂ ਦਾ ਮੁੱਢ-ਕਦੀਮਾਂ ਦਾ ਸੁਭਾਉ ਹੈ । ਜੋ ਨਾਮ ਸਿਮਰਦਾ ਹੈ ਉਸ ਦੇ ਮਨ ਵਿਚੋਂ ਬੁਰਾਈ ਮਿਟ ਜਾਂਦੀ ਹੈ ।

(੬) ਪਰਮਾਤਮਾ ਦਾ ਨਾਮ ਇਕ ਐਸੀ ਰਾਸ-ਪੂੰਜੀ ਹੈ ਜੋ ਸਦਾ ਕਾਇਮ ਰਹਿਣ ਵਾਲੀ ਹੈ, ਜਿਸ ਮਨੁੱਖ-ਵਣਜਾਰੇ ਨੂੰ ਸਤਸੰਗ ਵਿਚ ਰਹਿ ਕੇ ਇਹ ਪੂੰਜੀ ਮਿਲਦੀ ਹੈ ਉਸ ਦਾ ਮਨ ਤਨ ਖਿੜਿਆ ਰਹਿੰਦਾ ਹੈ, ਉਸ ਦੇ ਵਿਕਾਰ ਨਾਸ ਹੋ ਜਾਂਦੇ ਹਨ, ਉਹੀ ਅਸਲ ਵਿਚ ਜੀਊਂਦਾ ਹੈ ।

(੭) ਜੋ ਪ੍ਰਭੂ ਸਭ ਜੀਵਾਂ ਨੂੰ ਪੈਦਾ ਕਰਨ ਵਾਲਾ ਤੇ ਸਭ ਵਿਚ ਮੌਜੂਦ ਹੈ ਉਹੀ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, ਪਰ ਇਸ 'ਨਾਮ' ਦਾ ਆਨੰਦ ਉਹੀ ਮਨੁੱਖ ਮਾਣ ਸਕਦਾ ਹੈ ਜਿਸ ਨੂੰ ਸਤਿਗੁਰੂ ਤਰੁੱਠ ਕੇ ਇਹ ਦਾਤਿ ਦੇਂਦਾ ਹੈ ।

(੮) ਪ੍ਰਭੂ ਦਾ ਨਾਮ ਸਤਿਗੁਰੂ ਪਾਸੋਂ ਹੀ ਮਿਲ ਸਕਦਾ ਹੈ । ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਨਿੱਤ ਸਤਸੰਗ ਕਰਦਾ ਹੈ ਤੇ ਨਾਮ ਸਿਮਰਦਾ ਹੈ, ਉਹ ਪ੍ਰਭੂ ਦੀ ਹਜ਼ੂਰੀ ਵਿਚ ਟਿਕਿਆ ਰਹਿੰਦਾ ਹੈ ।

(੯) ਸਭ ਜੀਵਾਂ ਨੂੰ ਸੁਖੀ ਕਰਨ ਵਾਲਾ ਹਰਿ ਨਾਮ-ਅੰਮ੍ਰਿਤ ਸਤਸੰਗ ਵਿਚ ਵੰਡੀਦਾ ਹੈ । ਜਿਉਂ ਜਿਉਂ ਗੁਰਮੁਖ ਸਤਸੰਗ ਵਿਚ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਹਨ, ਓਥੇ ਮਾਨੋ, ਅੰਮ੍ਰਿਤ ਦੇ ਫੁਹਾਰੇ ਚੱਲ ਪੈਂਦੇ ਹਨ । ਸਤਸੰਗ ਵਿਚ ਹੀ ਅਸਲੀ ਜੀਵਨ ਪ੍ਰਾਪਤ ਹੁੰਦਾ ਹੈ, ਸਤਸੰਗੀ ਨੂੰ ਮੌਤ ਦਾ ਡਰ ਨਹੀਂ ਰਹਿੰਦਾ ।

(੧੦) ਨਾਮ ਜਪਣ ਵਾਲੇ ਗੁਰਮੁਖਾਂ ਦੀ ਸੰਗਤ ਵਿਚ ਰਹਿ ਕੇ ਮਨੁੱਖ ਪਰਮਾਤਮਾ ਦੇ ਗੁਣਾਂ ਦੀ ਮਾਲਾ ਮਨ ਵਿਚ ਪ੍ਰੋ ਲੈਂਦਾ ਹੈ, ਜਿਸ ਕਰਕੇ ਉਸ ਦੇ ਮਨ ਦੀ ਮੈਲ ਦੂਰ ਹੋ ਜਾਂਦੀ ਹੈ, ਉਹ ਵਿਕਾਰਾਂ ਤੋਂ ਬਚ ਜਾਂਦਾ ਹੈ ਤੇ ਉਸ ਨੂੰ ਜਮ ਕਾਲ ਦਾ ਡਰ ਨਹੀਂ ਪੋਂਹਦਾ ।

(੧੧) ਜੋ ਮਨੁੱਖ ਮਾਇਆ ਦੀ ਮਸਤੀ ਵਿਚ ਰਹਿ ਕੇ ਮੰਦੇ ਕੰਮ ਕਰਦੇ ਹਨ, ਉਹ ਏਥੇ ਦੁਖੀ ਰਹਿੰਦੇ ਹਨ, ਪ੍ਰਭੂ ਦਾ ਨਾਮ ਵਿਸਾਰਨ ਕਰਕੇ ਉਹਨਾਂ ਦੀ ਸਾਰੀ ਉਮਰ ਮੰਦੇ ਹਾਲ ਹੀ ਗੁਜ਼ਰਦੀ ਹੈ ਤੇ ਇਸ ਤੋਂ ਪਿੱਛੋਂ ਭੀ ਜਨਮ ਮਰਨ ਦੀ ਭਟਕਣਾ ਵਿਚ ਪੈ ਜਾਂਦੇ ਹਨ ।

(੧੨) ਦੁਨੀਆ ਵਾਲੇ ਸੁਆਦ ਆਖ਼ਰ ਕੌੜੇ ਲੱਗਣ ਲੱਗ ਪੈਂਦੇ ਹਨ, ਸੁਖਦਾਈ ਤੇ ਮਿੱਠਾ ਸਿਰਫ਼ ਹਰਿ-ਨਾਮ ਹੀ ਹੈ, ਪਰ ਇਹ ਮਿਲਦਾ ਉਸ ਭਾਗਾਂ ਵਾਲੇ ਨੂੰ ਹੀ ਹੈ ਜਿਸ ਉੱਤੇ ਪ੍ਰਭੂ ਆਪ ਮਿਹਰ ਕਰਦਾ ਹੈ ।

(੧੩) ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪਰਮੇਸਰ ਦਾ ਨਾਮ ਸਿਮਰਦਾ ਹੈ, ਉਸ ਨੂੰ ਮਾਇਆ ਦੇ ਸਾਰੇ ਸੁਆਦ ਫਿੱਕੇ ਪ੍ਰਤੀਤ ਹੁੰਦੇ ਹਨ ਤੇ ਉਸ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ ।

(੧੪) ਉਹੀ ਮਨੁੱਖ ਜਗਤ ਤੋਂ ਨਫ਼ਾ ਖੱਟ ਕੇ ਜਾਂਦੇ ਹਨ ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ । ਪ੍ਰਭੂ ਆਪ ਉਹਨਾਂ ਨੂੰ ਮਾਇਆ ਦੇ ਮੋਹ ਤੋਂ ਬਚਾ ਲੈਂਦਾ ਹੈ ਤੇ ਉਹ ਇੱਕ ਕਰਤਾਰ ਦੀ ਆਸ ਰੱਖਦੇ ਹਨ ।

(੧੫) ਪਰਮਾਤਮਾ ਦਾ ਆਸਰਾ ਲੈ ਕੇ ਸਿਫ਼ਤਿ-ਸਾਲਾਹ ਕਰਨ ਵਾਲੇ ਬੰਦੇ ਵਿਕਾਰਾਂ ਤੋਂ ਬਚੇ ਰਹਿੰਦੇ ਹਨ ਤੇ ਪ੍ਰਭੂ-ਦਰ ਤੇ ਪਰਵਾਨ ਹਨ, ਅਜੇਹੇ ਗੁਰਮੁਖਾਂ ਦੇ ਚਰਨਾਂ ਦੀ ਧੂੜ ਲੱਖਾਂ ਕਰੋੜਾਂ ਪ੍ਰਯਾਗ ਆਦਿਕ ਤੀਰਥਾਂ ਨਾਲੋਂ ਵਧੀਕ ਪਵਿੱਤਰ ਹੈ ।

(੧੬) ਕਰਤਾਰ ਅਕਾਲ ਪੁਰਖ ਦਾ ਨਾਮ ਵਿਕਾਰਾਂ ਵਿਚ ਡਿੱਗਿਆਂ ਹੋਇਆਂ ਨੂੰ ਭੀ ਪਵਿੱਤ੍ਰ ਕਰਨ ਵਾਲਾ ਹੈ । ਜੋ ਮਨੁੱਖ ਨਾਮ ਸਿਮਰਦਾ ਹੈ, ਉਹ ਪਰਮਾਤਮਾ ਨੂੰ ਆਪਣੇ ਅੰਗ ਸੰਗ ਵੇਖ ਕੇ ਸਭ ਦੇ ਚਰਨਾਂ ਦੀ ਧੂੜ ਹੋ ਕੇ ਰਹਿੰਦਾ ਹੈ, ਕਿਸੇ ਦਾ ਦਿਲ ਨਹੀਂ ਦੁਖਾਂਦਾ ਤੇ ਆਖ਼ਰ ਇੱਜ਼ਤ ਨਾਲ ਪ੍ਰਭੂ ਦੀ ਹਜ਼ੂਰੀ ਵਿਚ ਅੱਪੜਦਾ ਹੈ ।

(੧੭) ਸਾਰੇ ਖ਼ਜ਼ਾਨਿਆਂ ਦੇ ਮਾਲਕ ਪਰਮਾਤਮਾ ਦੇ ਨਾਮ ਨੂੰ ਜੋ ਮਨੁੱਖ ਆਪਣੀ ਜ਼ਿੰਦਗੀ ਦਾ ਆਸਰਾ ਬਣਾ ਲੈਂਦੇ ਹਨ, ਉਹਨਾਂ ਦੇ ਮਨ ਦੀ ਸਾਰੀ ਮੈਲ ਧੁਪ ਜਾਂਦੀ ਹੈ, ਸਾਰੇ ਕਲੇਸ਼ ਨਾਸ ਹੋ ਜਾਂਦੇ ਹਨ, ਪਰ ਇਹ ਨਾਮ ਦੀ ਦਾਤਿ ਪ੍ਰਭੂ ਦੀ ਮਿਹਰ ਨਾਲ ਸਤਿਗੁਰੂ ਦੀ ਰਾਹੀਂ ਹੀ ਮਿਲਦੀ ਹੈ ।

(੧੮) ਦੁਨੀਆ ਦਾ ਮੋਹ, ਮਾਨੋ, ਮਾਇਆ ਦਾ ਕਿਲ੍ਹਾ ਹੈ ਜਿਸ ਵਿਚ ਜੀਵ ਕੈਦ ਹੋ ਜਾਂਦੇ ਹਨ । ਜੋ ਮਨੁੱਖ 'ਨਾਮ' ਸਿਮਰਦਾ ਹੈ ਉਹ ਮਾਨੋ, ਅਠਾਹਠ ਤੀਰਥਾਂ ਦਾ ਇਸ਼ਨਾਨੀ ਹੋ ਕੇ ਇਸ ਕਿਲ੍ਹੇ ਨੂੰ ਜਿੱਤ ਲੈਂਦਾ ਹੈ । ਪ੍ਰਭੂ ਉਸ ਨੂੰ ਵਿਕਾਰਾਂ ਤੋਂ ਬਚਾ ਲੈਂਦਾ ਹੈ ।

(੧੯) ਜੋ ਪ੍ਰਭੂ ਸਭ ਕੁਝ ਕਰਨ ਦੇ ਸਮਰੱਥ ਹੈ, ਸਭ ਜੀਵਾਂ ਦਾ ਆਸਰਾ ਹੈ ਤੇ ਸਭ ਨੂੰ ਪਾਲਦਾ ਹੈ, ਉਸ ਬਖ਼ਸ਼ਣਹਾਰ ਨੂੰ ਸਿਮਰ ਕੇ ਜੀਵ ਵਿਕਾਰਾਂ ਤੋਂ ਬਚ ਕੇ ਸੰਸਾਰ-ਸਮੁੰਦਰ ਤੋਂ ਆਪਣੀ ਜ਼ਿੰਦਗੀ ਦੀ ਬੇੜੀ ਸਹੀ-ਸਲਾਮਤਿ ਪਾਰ ਲੰਘਾਂਦੇ ਹਨ ।

(੨੦) ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਬੰਦੇ ਨੂੰ 'ਨਾਮ' ਹੀ ਪੁਸ਼ਾਕੇ ਤੇ ਸੁੰਦਰ ਭੋਜਨ ਹੈ; 'ਨਾਮ' ਹੀ ਹਾਥੀ ਘੋੜੇ ਹੈ, 'ਨਾਮ' ਹੀ ਰਾਜ-ਮਿਲਖ ਹੈ । ਉਸ ਦੇ ਅੰਦਰ ਇਕ 'ਨਾਮ' ਦੀ ਹੀ ਲਗਨ ਰਹਿੰਦੀ ਹੈ, ਉਹ ਸਦਾ ਪ੍ਰਭੂ ਦੇ ਦਰ ਤੇ ਹੀ ਟਿਕਿਆ ਰਹਿੰਦਾ ਹੈ ।

**ਸਮੁੱਚਾ ਭਾਵ**

(੧ ਤੋਂ ੧੧ ਤਕ)—ਇਹ ਠੀਕ ਹੈ ਕਿ ਪਰਮਾਤਮਾ ਹਰੇਕ ਜੀਵ ਵਿਚ ਮੌਜੂਦ ਹੈ, ਪਰ ਫਿਰ ਭੀ ਸਿਰਫ਼ ਓਹੀ ਮਨੁੱਖ ਭਲਾ ਰਹਿ ਸਕਦਾ ਹੈ ਜੋ ਸਾਧ ਸੰਗਤਿ ਦਾ ਆਸਰਾ ਲੈਂਦਾ ਹੈ । ਸਤਸੰਗ ਵਿਚ ਹੀ ਗੁਰੂ ਦੇ ਦੱਸੇ ਹੋਏ ਰਾਹ ਤੇ ਤੁਰ ਕੇ ਨਾਮ ਸਿਮਰਨ ਦਾ ਸੁਭਾਉ ਬਣ ਸਕਦਾ ਹੈ, 'ਨਾਮ' ਹੀ ਜੀਵਨ-ਸਫ਼ਰ ਦੀ ਖ਼ਰਚੀ ਹੈ, ਇਸ 'ਨਾਮ' ਦੀ ਬਰਕਤਿ ਨਾਲ ਹੀ ਮਾਇਆ ਦੀ ਤ੍ਰਿਸ਼ਨਾ, ਬੁਰਾਈ, ਕਾਮਾਦਿਕ ਵਿਕਾਰ ਮਨ ਵਿਚੋਂ ਦੂਰ ਹੁੰਦੇ ਹਨ, ਮੌਤ ਦਾ ਡਰ ਨਹੀਂ ਪੋਂਹਦਾ, ਤਨ ਮਨ ਸਦਾ ਖਿੜਿਆ ਰਹਿੰਦਾ ਹੈ ਤੇ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਟਿਕਿਆ ਰਹਿੰਦਾ ਹੈ ।

(੧੨ ਤੋਂ ੧੫ ਤਕ)—ਜੇ ਪ੍ਰਭੂ ਦਾ ਨਾਮ ਵਿੱਸਰ ਜਾਏ ਤਾਂ ਮਾਇਆ ਜੀਵ ਤੇ ਦਬਾ ਪਾ ਲੈਂਦੀ ਹੈ, ਸਾਰੀ ਉਮਰ ਵਿਕਾਰਾਂ ਵਿਚ ਮੰਦੇ ਹਾਲ ਗੁਜ਼ਰਦੀ ਹੈ, ਜਦੋਂ ਮਨੁੱਖ ਨਾਮ-ਰਸ ਹਾਸਲ ਕਰਦਾ ਹੈ ਤਦੋਂ ਹੀ ਸਮਝ ਪੈਂਦੀ ਹੈ ਕਿ ਮਾਇਆ ਦੇ ਸੁਆਦ ਫਿੱਕੇ ਤੇ ਕੌੜੇ ਦੁਖਦਾਈ ਹਨ ।

(੧੬ ਤੋਂ ੨੧ ਤਕ)—ਨਾਮ ਸਿਮਰਨ ਵਾਲੇ ਬੰਦਿਆਂ ਦੇ ਪੈਰਾਂ ਦੀ ਖਾਕ ਲੱਖਾਂ ਕਰੋੜਾਂ ਤੀਰਥਾਂ ਨਾਲੋਂ ਵਧੀਕ ਪਵਿੱਤ੍ਰ ਹੈ, ਕਿਉਂਕਿ ਸਿਮਰਨ ਵਾਲੇ ਬੰਦੇ ਪ੍ਰਭੂ ਨੂੰ ਅੰਗ ਸੰਗ ਵੇਖ ਕੇ ਕਿਸੇ ਦਾ ਦਿਲ ਨਹੀਂ ਦੁਖਾਂਦੇ, ਸਭ ਨਾਲ ਪਿਆਰ ਤੇ ਨਿਮਰਤਾ ਦਾ ਵਰਤਾਓ ਕਰਦੇ ਹਨ, ਉਹਨਾਂ ਦਾ ਮਨ ਸ਼ੁੱਧ ਹੁੰਦਾ ਹੈ, ਨਾਮ ਸਿਮਰਨ ਵਾਲੇ, ਮਾਨੋ, ਅਠਾਹਠ ਤੀਰਥਾਂ ਦੇ ਇਸ਼ਨਾਨੀ ਹਨ, ਮਾਇਆ ਦਾ ਕਿਲ੍ਹਾ ਬੰਦਗੀ ਵਾਲੇ ਹੀ ਜਿੱਤਦੇ ਹਨ, ਸੰਸਾਰ-ਸਮੁੰਦਰ ਤੋਂ

ਜ਼ਿੰਦਗੀ ਦੀ ਬੇੜੀ ਸਹੀ-ਸਲਾਮਤਿ ਪਾਰ ਲੰਘਾਂਦੇ ਹਨ, ਕਿਉਂਕਿ ਦੁਨੀਆ ਦੇ ਸਾਰੇ ਪਦਾਰਥਾਂ ਨਾਲੋਂ ਉਹਨਾਂ ਨੂੰ ਪ੍ਰਭੂ ਦਾ ਨਾਮ ਹੀ ਵਧੀਕ ਖਿੱਚ ਪਾਂਦਾ ਹੈ ।

### ਮੁੱਖ ਭਾਵ

ਭਾਵੇਂ ਪਰਮਾਤਮਾ ਸਭ ਵਿਚ ਮੌਜੂਦ ਹੈ, ਪਰ ਪਵਿੱਤ੍ਰ ਜੀਵਨ ਉਸੇ ਮਨੁੱਖ ਦਾ ਹੀ ਹੋ ਸਕਦਾ ਹੈ ਜੋ ਸਤਸੰਗ ਵਿਚ ਰਹਿ ਕੇ ਗੁਰੂ ਦੇ ਦੱਸੇ ਰਸਤੇ ਤੇ ਤੁਰਦਾ ਹੈ ਤੇ ਪ੍ਰਭੂ ਦਾ ਨਾਮ ਸਿਮਰਦਾ ਹੈ, ਨਹੀਂ ਤਾਂ ਮਾਇਆ ਦਾ ਦਬਾ ਪੈਣ ਕਰਕੇ ਮਨੁੱਖ ਵਿਕਾਰਾਂ ਵਿਚ ਫਸ ਜਾਂਦਾ ਹੈ ਤੇ ਲੋਕ ਪਰਲੋਕ ਦੋਵੇਂ ਗਵਾ ਲੈਂਦਾ ਹੈ ।

### 'ਵਾਰ' ਦੀ ਬਣਤ

ਸਤਿਗੁਰੂ ਅਰਜਨ ਸਾਹਿਬ ਜੀ ਦੀ ਇਸ 'ਵਾਰ' ਵਿਚ ੨੧ ਪਉੜੀਆਂ ਅਤੇ ੪੨ ਸਲੋਕ ਹਨ, ਹਰੇਕ ਪਉੜੀ ਦੇ ਨਾਲ ਦੋ ਦੋ । ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ । ਪਉੜੀ ਨੰ: ੧, ੯, ੧੬ ਅਤੇ ੨੦ ਨੂੰ ਛੱਡ ਕੇ ਬਾਕੀ ਸਾਰੀਆਂ ਪਉੜੀਆਂ ਨਾਲ ਦੋ-ਤੁਕੇ ਸ਼ਲੋਕ ਹਨ, ਬੋਲੀ ਭੀ ਸਭ ਸ਼ਲੋਕਾਂ ਦੀ ਇਕੋ ਜਿਹੀ ਹੈ ।

ਸ਼ਲੋਕਾਂ ਦੀ ਸਾਵੀਂ ਗਿਣਤੀ ਹਰੇਕ ਪਉੜੀ ਨਾਲ ਇਕੋ ਜਿਹੀ ਦੋ-ਤੁਕੀ ਬਨਾਵਟ ਇਕ-ਸਮਾਨ ਮਜ਼ਮੂਨ, ਸਾਰੇ ਹੀ ਸਲੋਕ ਤੇ ਪਉੜੀਆਂ ਇਕੋ ਹੀ ਗੁਰ-ਵਿਅਕਤੀ ਦੀਆਂ—ਇਸ ਡੂੰਘੀ ਸਾਂਝ ਤੋਂ ਇਹ ਨਤੀਜਾ ਕਢਿਆ ਜਾ ਸਕਦਾ ਹੈ ਕਿ ਇਹ 'ਵਾਰ' ਤੇ ਇਸ ਦੇ ਨਾਲ ਵਰਤੇ ਹੋਏ 'ਸਲੋਕ' ਇਕੋ ਹੀ ਸਮੇ ਦੇ ਉਚਾਰੇ ਹੋਏ ਹਨ । ਬੋਲੀ ਅਤੇ ਬਨਾਵਟ ਦੇ ਖ਼ਿਆਲ ਤੋਂ ਇਹੀ ਗੁਣ 'ਗੂਜਰੀ ਕੀ ਵਾਰ ਮ: ੫' ਵਿਚ ਮਿਲਦੇ ਹਨ । ਇਸ 'ਵਾਰ' ਦੀ ਪਉੜੀ ਨੰ: ੧੨ ਨੂੰ 'ਗੂਜਰੀ ਕੀ ਵਾਰ' ਦੀ ਪਉੜੀ ਨੰ: ੨੦ ਦੇ ਸਾਹਮਣੇ ਰੱਖ ਕੇ ਪੜ੍ਹੋ, ਬਹੁਤ ਲਫ਼ਜ਼ਾਂ ਦੀ ਸਾਂਝ ਹੈ ।

(੧) ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥
. . ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥
. . ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥
. . ਦੁਖਿ ਲਗੇ ਬਿਲਲਾਣਿਆ ਨਰਕਿ ਘੋਰਿ ਸੁਤੇ ॥
. . ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥੨੦॥ {ਗੂਜਰੀ ਕੀ ਵਾਰ

(੨) ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥
. . ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥
. . ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ ॥
. . ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ ॥
. . ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ ॥੧੨॥ {ਗਉੜੀ ਕੀ ਵਾਰ

ਦੋਹਾਂ ‘ਵਾਰਾਂ’ ਬਾਰੇ ਇਸ ਉਪਰ-ਲਿਖੀ ਵਿਚਾਰ ਤੋਂ ਸੁਤੇ ਹੀ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਨੇ ਇਹ ਦੋਵੇਂ ‘ਵਾਰਾਂ’ ਅੱਗੜ ਪਿੱਛੜ ਨੇੜੇ ਦੇ ਸਮੇ ਵਿਚ ਹੀ ਲਿਖੀਆਂ ਸਨ ।

## ਗਉੜੀ ਕੀ ਵਾਰ ਮਹਲਾ ੫

**ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ**

ਅਰਥ :—ਇਹ 'ਵਾਰ' ਰਾਇ ਕਮਾਲਦੀ ਮੋਜਦੀ ਦੀ 'ਵਾਰ' ਦੀ ਸੁਰ ਤੇ ਗਾਉਣੀ ਹੈ । ਬਾਰ ਵਿਚ ਇਕ ਚੌਧਰੀ ਕਮਾਲੁੱਦੀਨ ਰਹਿੰਦਾ ਸੀ, ਉਸ ਨੇ ਆਪਣੇ ਭਰਾ ਸਾਰੰਗ ਨੂੰ ਜ਼ਹਿਰ ਕੇ ਕੇ ਮਾਰ ਦਿੱਤਾ, ਸਾਰੰਗ ਦਾ ਇਕ ਪੁੱਤ੍ਰ ਸੀ ਜੋ ਅਜੇ ਛੋਟਾ ਹੀ ਸੀ, ਜਿਸ ਦਾ ਨਾਮ ਮੁਆਜ਼ੁੱਦੀਨ ਸੀ । ਸਾਰੰਗ ਦੀ ਵਹੁਟੀ ਆਪਣੇ ਇਸ ਪੁੱਤ੍ਰ ਨੂੰ ਲੈ ਕੇ ਪੇਕੇ ਚਲੀ ਗਈ, ਜਦੋਂ ਇਹ ਵੱਡਾ ਹੋਇਆ ਤਾਂ ਨਾਨਕੀ ਫ਼ੌਜ ਲੈ ਕੇ ਕਮਾਲੁੱਦੀਨ ਨਾਲ ਆ ਲੜਿਆ । ਕਮਾਲੁੱਦੀਨ ਮਾਰਿਆ ਗਿਆ । ਇਹ ਸਾਰੀ ਵਾਰਤਾ ਢਾਢੀਆਂ ਨੇ 'ਵਾਰ' ਵਿਚ ਗਾਵੀਂ । ਇਸ 'ਵਾਰ' ਦੀ ਚਾਲ ਦਾ ਨਮੂਨਾ ਇਉਂ ਹੈ :—

'ਰਾਣਾ ਰਾਇ ਕਮਾਲ ਦੀਂ ਰਣ ਭਾਰਾ ਬਾਹੀਂ ॥ ਮੌਜੁੱਦੀਂ ਤਲਵੰਡੀਓਂ ਚੜਿਆ ਸਾਬਾਹੀ' ॥

ੴ ਸਤਿਗੁਰ ਪ੍ਰਸਾਦਿ ॥

**ਸਲੋਕ ਮਃ ੫ ॥ ਹਰਿ ਹਰਿ ਨਾਮੁ ਜੋ ਜਨੁ ਜਪੈ ਸੋ ਆਇਆ ਪਰਵਾਣੁ ॥ ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ ॥ ਜਨਮ ਮਰਨ ਦੁਖੁ ਕਟਿਆ ਹਰਿ ਭੇਟਿਆ ਪੁਰਖੁ ਸੁਜਾਣੁ ॥ ਸੰਤ ਸੰਗਿ ਸਾਗਰੁ ਤਰੇ ਜਨ ਨਾਨਕ ਸਚਾ ਤਾਣੁ ॥੧॥ {ਪੰਨਾ ੩੧੮}**

**ਪਦ ਅਰਥ** :—ਜਿਨਿ—ਜਿਸ (ਜਨ) ਨੇ । ਨਿਰਬਾਣੁ—ਵਾਸ਼ਨਾ-ਰਹਿਤ । ਪੁਰਖੁ—ਵਿਆਪਕ ਪ੍ਰਭੂ । ਸੁਜਾਣੁ—ਚੰਗੀ ਤਰ੍ਹਾਂ (ਹਰੇਕ ਦੇ ਦਿਲ ਦੀ) ਜਾਣਨ ਵਾਲਾ) । ਤਾਣੁ—ਆਸਰਾ, ਬਲ । ਜਨਮ ਮਰਨ ਦੁਖੁ—ਜਨਮ ਤੋਂ ਮਰਨ ਤਕ ਸਾਰੀ ਉਮਰ ਦਾ ਦੁੱਖ-ਕਲੇਸ਼ ।

**ਅਰਥ** :—ਜੋ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਉਸ ਦਾ (ਜਗਤ ਵਿਚ) ਆਉਣਾ ਸਫਲ (ਸਮਝੋ) । ਜਿਸ ਮਨੁੱਖ ਨੇ ਵਾਸ਼ਨਾ-ਰਹਿਤ ਪ੍ਰਭੂ ਨੂੰ ਸਿਮਰਿਆ ਹੈ, ਮੈਂ ਉਸ ਤੋਂ ਸਦਕੇ ਹਾਂ, ਉਸ ਨੂੰ ਸੁਜਾਨ ਅਕਾਲ ਪੁਰਖ ਮਿਲ ਪਿਆ ਹੈ, ਤੇ ਉਸ ਦਾ ਸਾਰੀ ਉਮਰ ਦਾ ਦੁੱਖ-ਕਲੇਸ਼ ਦੂਰ ਹੋ ਗਿਆ ਹੈ । ਹੇ ਦਾਸ ਨਾਨਕ ! ਉਸ ਨੂੰ ਇਕ ਸੱਚੇ ਪ੍ਰਭੂ ਦਾ ਹੀ ਆਸਰਾ ਹੈ, ਉਸ ਨੇ ਸਤਸੰਗ ਵਿਚ ਰਹਿ ਕੇ ਸੰਸਾਰ-ਸਮੁੰਦਰ ਤਰ ਲਿਆ ਹੈ ।੧।

**ਮਃ ੫ ॥ ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥ ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ ॥ ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ ॥ ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ ॥ ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ ॥੨॥ {ਪੰਨਾ ੩੧੮}**

**ਪਦ ਅਰਥ** :—ਪਰਾਹੁਣਾ—ਸੰਤ ਪਰਾਹੁਣਾ । ਮੇਰੈ ਘਰਿ—ਮੇਰੇ ਘਰ ਵਿਚ । ਆਵਉ—ਆਵੇ । ਪਖਾਲਾ—ਮੈਂ ਧੋਵਾਂ । ਤਿਸ ਕੇ—ਉਸ ਸੰਤ-ਪਰਾਹੁਣੇ ਦੇ । ਮਨਿ—ਮਨ ਵਿਚ । ਭਾਵਉ—ਭਾਵੇ, ਚੰਗਾ ਲੱਗੇ । ਸੰਗ੍ਰਹੈ—ਇਕੱਠਾ ਕਰੇ । ਨਾਮੇ—ਨਾਮ ਵਿਚ ਹੀ । ਲਾਵਉ—ਲਾਵੇ । ਗਾਵਉ—ਮੈਂ ਗਾਵਾਂ । ਪਾਵਉ—ਮੈਂ ਪਾਵਾਂ ।

**ਅਰਥ** :—ਜੇ ਸਵੇਰੇ ਉੱਠ ਕੇ ਕੋਈ (ਗੁਰਮੁਖ) ਪਰਾਹੁਣਾ ਮੇਰੇ ਘਰ ਆਵੇ, ਮੈਂ ਉਸ ਗੁਰਮੁਖ ਦੇ ਪੈਰ ਧੋਵਾਂ; ਮੇਰੇ ਮਨ ਵਿਚ ਮੇਰੇ ਤਨ ਵਿਚ ਉਹ ਸਦਾ ਪਿਆਰਾ ਲੱਗੇ । ਉਹ ਗੁਰਮੁਖ (ਨਿੱਤ) ਨਾਮ ਸੁਣੇ, ਨਾਮ-ਧਨ ਇਕੱਠਾ ਕਰੇ ਤੇ ਨਾਮ ਵਿਚ ਹੀ ਸੁਰਤਿ ਜੋੜੀ ਰੱਖੇ । (ਉਸ ਦੇ ਆਉਣ ਨਾਲ, ਮੇਰਾ) ਸਾਰਾ ਘਰ ਪਵਿੱਤ੍ਰ ਹੋ ਜਾਏ, ਮੈਂ ਭੀ (ਉਸ ਦੀ ਬਰਕਤਿ ਨਾਲ) ਪ੍ਰਭੂ ਦੇ ਗੁਣ ਗਾਣ ਲੱਗ ਪਵਾਂ । (ਪਰ,) ਹੇ ਨਾਨਕ ! ਅਜੇਹਾ ਪ੍ਰਭੂ-ਨਾਮ ਦਾ ਵਪਾਰੀ ਵੱਡੇ ਭਾਗਾਂ ਨਾਲ ਹੀ ਕਿਤੇ ਮੈਨੂੰ ਮਿਲ ਸਕਦਾ ਹੈ ।੨।

**ਪਉੜੀ ॥ ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥ ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ ॥ ਥਾਨ ਥਨੰਤਰਿ ਰਵਿ ਰਹਿਆ ਜੀਅ ਅੰਦਰਿ ਜਾਣਾ ॥ ਸਾਧ ਸੰਗਿ ਮਿਲਿ ਪਾਈਐ ਮਨਿ ਸਚੇ ਭਾਣਾ ॥ ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ ॥੧॥ {ਪੰਨਾ ੩੧੮}**

**ਪਦ ਅਰਥ** :—ਥਨੰਤਰਿ—ਥਾਨ ਅੰਤਰਿ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਮਨਿ—ਮੰਨਿ, ਮੰਨ ਕੇ । ਸਰਣਾਗਤੀ—ਸਰਣ ਆਓ । ਸਦ ਸਦ—ਸਦਾ ਹੀ ।

**ਅਰਥ** :—ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ! ਜੋ ਮਨੁੱਖ ਤੈਨੂੰ ਭਾਉਂਦਾ ਹੈ ਜਿਸ ਨੂੰ ਤੇਰਾ ਭਾਣਾ ਭਾਉਂਦਾ ਹੈ ਉਹ ਭਲਾ ਹੈ । ਤੂੰ ਹੀ ਸਭ ਜੀਵਾਂ ਵਿਚ ਵਿਆਪਕ ਹੈਂ, ਸਭ ਵਿਚ ਸਮਾਇਆ ਹੋਇਆ ਹੈਂ, ਤੂੰ ਹਰੇਕ ਥਾਂ ਵਿਚ ਮੌਜੂਦ ਹੈਂ, ਸਭ ਜੀਵਾਂ ਵਿਚ ਤੂੰ ਹੀ ਜਾਣਿਆ ਜਾਂਦਾ ਹੈਂ (ਭਾਵ, ਸਭ ਜਾਣਦੇ ਹਨ ਕਿ ਸਭ ਜੀਵਾਂ ਵਿਚ ਤੂੰ ਹੀ ਹੈਂ) ।

ਉਸ ਸਦਾ-ਥਿਰ ਰਹਿਣ ਵਾਲੇ ਦਾ ਭਾਣਾ ਮੰਨ ਕੇ ਸਤ-ਸੰਗ ਵਿਚ ਮਿਲ ਕੇ ਉਸ ਨੂੰ ਲੱਭ ਸਕੀਦਾ ਹੈ, ਹੇ ਨਾਨਕ ! ਉਸ ਪ੍ਰਭੂ ਦੀ ਸ਼ਰਨ ਆ, ਉਸ ਤੋਂ ਸਦਾ ਹੀ ਸਦਕੇ ਹੋ ।੧।

**ਸਲੋਕ ਮਃ ੫ ॥ ਚੇਤਾ ਈ ਤਾਂ ਚੇਤਿ, ਸਾਹਿਬੁ ਸਚਾ ਸੋ ਧਣੀ ॥ ਨਾਨਕ ਸਤਿਗੁਰੁ ਸੇਵਿ, ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥ {ਪੰਨਾ ੩੧੮}**

**ਪਦ ਅਰਥ** :—ਚੇਤਾ ਈ—ਜੇ ਤੈਨੂੰ ਯਾਦ ਹੈ । ਚੇਤਿ—ਸਿਮਰ । ਸਚਾ—ਸਦਾ-ਥਿਰ ਰਹਿਣ ਵਾਲਾ । ਧਣੀ—ਮਾਲਕ । ਬੋਹਿਥਿ—ਬੋਹਿਥ ਤੇ, ਜਹਾਜ਼ ਤੇ । ਪਾਰਿ ਪਉ—ਪਾਰ ਲੰਘ, ਤਰ ।

**ਅਰਥ** :—ਹੇ ਨਾਨਕ ! ਜੇ ਤੈਨੂੰ ਚੇਤਾ ਹੈ ਕਿ ਉਹ ਪ੍ਰਭੂ-ਮਾਲਕ ਸਦਾ-ਥਿਰ ਰਹਿਣ ਵਾਲਾ ਹੈ ਤਾਂ ਉਸ ਮਾਲਕ ਨੂੰ ਸਿਮਰ (ਭਾਵ, ਤੈਨੂੰ ਪਤਾ ਭੀ ਹੈ ਕਿ ਸਿਰਫ਼ ਉਹ ਪ੍ਰਭੂ-ਮਾਲਕ ਹੀ ਸਦਾ-ਥਿਰ ਰਹਿਣ ਵਾਲਾ ਹੈ, ਫਿਰ ਉਸ ਨੂੰ ਕਿਉਂ ਨਹੀਂ ਸਿਮਰਦਾ ?), ਗੁਰੂ ਦੇ ਹੁਕਮ ਵਿਚ ਤੁਰ (ਗੁਰੂ ਦੇ ਹੁਕਮ-ਰੂਪ) ਜਹਾਜ਼ ਵਿਚ ਚੜ੍ਹ ਤੇ ਸੰਸਾਰ-ਸਮੁੰਦਰ ਨੂੰ ਲੰਘ ।੧।

**ਮਃ ੫ ॥ ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥ ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥੨॥ {ਪੰਨਾ ੩੧੮}**

**ਪਦ ਅਰਥ** :—ਸੰਦੇ—ਦੇ । ਵਾਊ ਸੰਦੇ—ਹਵਾ ਦੇ, ਹਵਾ ਵਰਗੇ ਬਾਰੀਕ, ਸੋਹਣੇ ਸੋਹਣੇ ਬਾਰੀਕ । ਪਹਿਰਹਿ—ਪਹਿਨਦੇ ਹਨ । ਗਰਬਿ—ਅਹੰਕਾਰ ਵਿਚ, ਆਕੜ ਨਾਲ । ਗਵਾਰ—ਮੂਰਖ ਮਨੁੱਖ । ਛਾਰੁ—ਸੁਆਹ ।

**ਅਰਥ** :—ਮੂਰਖ ਮਨੁੱਖ ਸੋਹਣੇ ਸੋਹਣੇ ਬਾਰੀਕ ਕੱਪੜੇ ਬੜੀ ਆਕੜ ਨਾਲ ਪਹਿਨਦੇ ਹਨ, ਪਰ ਹੇ ਨਾਨਕ ! (ਮਰਨ ਤੇ ਇਹ ਕੱਪੜੇ ਜੀਵ ਦੇ) ਨਾਲ ਨਹੀਂ ਜਾਂਦੇ, (ਏਥੇ ਹੀ) ਸੜ ਕੇ ਸੁਆਹ ਹੋ ਜਾਂਦੇ ਹਨ ।੨।

**ਪਉੜੀ ॥ ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ ॥ ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ ॥ ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ ॥ ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ ॥ ਨਾਨਕ ਚਲਤ ਨ ਜਾਪਨੀ ਕੋ ਸਕੈ ਨ ਲਖੇ ॥੨॥ {ਪੰਨਾ ੩੧੮}**

**ਪਦ ਅਰਥ** :—ਮੁਹਿ—{ਅਧਿਕਰਣ ਕਾਰਕ, ਇਕ-ਵਚਨ} । ਮੁਹਿ ਡਿਠੈ ਤਿਨ ਕੈ—{ਪੂਰਬ ਪੂਰਨ ਕਾਰਦੰਤਕ,} ਜੇ ਉਹਨਾਂ ਦਾ ਮੂੰਹ ਵੇਖ ਲਈਏ । ਭਖੇ—ਖਾਧੇ ਜਾਂਦੇ ਹਨ । ਪ੍ਰਭਿ—ਪ੍ਰਭੂ ਨੇ । ਪਰਖੇ—ਪਰਖ ਲਏ ਹਨ, ਪ੍ਰਵਾਨ ਕਰ ਲਏ ਹਨ । ਚਲਤ—ਕੌਤਕ, ਤਮਾਸ਼ੇ । ਨ ਜਾਪਨੀ—ਸਮਝੇ ਨਹੀਂ ਜਾ ਸਕਦੇ ।

**ਅਰਥ** :—(ਕਾਮਾਦਿਕ ਵਿਕਾਰਾਂ ਤੋਂ) ਜਗਤ ਵਿਚ ਉਹੀ ਮਨੁੱਖ ਬਚੇ ਹਨ ਜਿਨ੍ਹਾਂ ਨੂੰ ਸੱਚੇ ਪ੍ਰਭੂ ਨੇ ਰੱਖਿਆ ਹੈ, ਐਸੇ ਮਨੁੱਖਾਂ ਦਾ ਦਰਸ਼ਨ ਕਰ ਕੇ ਹਰਿ-ਨਾਮ ਅੰਮ੍ਰਿਤ ਚੱਖ ਸਕੀਦਾ ਹੈ ਤੇ (ਅਸਲ) ਜ਼ਿੰਦਗੀ ਮਿਲਦੀ ਹੈ । ਅਜੇਹੇ ਸਾਧੂ-ਜਨਾਂ ਦੀ ਸੰਗਤਿ ਵਿਚ (ਰਿਹਾਂ) ਕਾਮ ਕ੍ਰੋਧ ਲੋਭ ਮੋਹ (ਆਦਿਕ ਵਿਕਾਰ) ਨਾਸ ਹੋ ਜਾਂਦੇ ਹਨ । ਜਿਨ੍ਹਾਂ ਉਤੇ ਪ੍ਰਭੂ ਨੇ ਆਪਣੀ ਮਿਹਰ ਕੀਤੀ ਹੈ ਉਹਨਾਂ ਨੂੰ ਉਸ ਨੇ ਆਪ ਹੀ ਪ੍ਰਵਾਨ ਕਰ ਲਿਆ ਹੈ ।

ਹੇ ਨਾਨਕ ! ਪਰਮਾਤਮਾ ਦੇ ਕੌਤਕ ਸਮਝੇ ਨਹੀਂ ਜਾ ਸਕਦੇ, ਕੋਈ ਜੀਵ ਸਮਝ ਨਹੀਂ ਸਕਦਾ ।

**ਸਲੋਕ ਮਃ ੫ ॥ ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥੧॥ {ਪੰਨਾ ੩੧੮}**

**ਪਦ ਅਰਥ** :—ਜਿਤੁ—ਜਿਸ ਵਿਚ । ਚਿਤਿ—ਚਿਤ ਵਿਚ । ਜਿਤੁ ਦਿਨਿ—ਜਿਸ ਦਿਨ ਵਿਚ । {ਨੋਟ :—ਲਫ਼ਜ਼ 'ਜਿਤੁ' ਪੜਨਾਂਵ 'ਜਿਸੁ' ਤੋਂ ਅਧਿਕਰਣ ਕਾਰਕ, ਇਕ-ਵਚਨ ਹੈ} । ਭਲੇਰੀ—ਭਲੀ ਤੋਂ ਉਲਟ, ਮੰਦੀ {ਨੋਟ :—ਸੰਸਕ੍ਰਿਤ ਵਿਚ ਇਕ ਲਫ਼ਜ਼ ਹੈ 'ਇਤਰ', ਇਸ ਦਾ ਅਰਥ ਹੈ 'ਹੋਰ', ਉਲਟ । ਜਿਸ 'ਵਿਸ਼ੇਸ਼ਣ' ਨਾਲ ਇਹ ਵਰਤਿਆ ਜਾਏ, ਉਸ ਸਾਰੇ ਲਫ਼ਜ਼ ਦਾ ਅਰਥ ਅਸਲ ਲਫ਼ਜ਼ ਦੇ 'ਉਲਟ' ਹੋ ਜਾਂਦਾ ਹੈ । 'ਇਤਰ' ਦਾ ਪ੍ਰਾਕ੍ਰਿਤ ਰੂਪ 'ਏਰ' ਜਾਂ 'ਇਰ' ਹੈ; ਭਲਾ+ਏਰਾ='ਭਲੇਰਾ'} । ਰੁਤਿ—ਸਮਾ ।

**ਅਰਥ** :—ਹੇ ਨਾਨਕ ! ਉਹੀ ਦਿਨ ਚੰਗਾ ਸੋਹਣਾ ਹੈ ਜਿਸ ਦਿਨ ਪਰਮਾਤਮਾ ਮਨ ਵਿਚ ਵੱਸੇ, ਜਿਸ ਦਿਨ ਪਰਮਾਤਮਾ ਵਿੱਸਰ ਜਾਂਦਾ ਹੈ, ਉਹ ਸਮਾ ਮੰਦਾ ਜਾਣੋਂ, ਉਹ ਸਮਾ ਫਿਟਕਾਰ-ਜੋਗ ਹੈ ।੧।

**ਮਃ ੫ ॥ ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ ॥ ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ ॥੨॥ {ਪੰਨਾ ੩੧੮}**

**ਪਦ ਅਰਥ** :—ਕੁਮਿਤ੍ਰਾ—ਕੋਝੇ ਮਿੱਤਰ, ਭੈੜੇ ਮਿੱਤਰ । ਕਾਂਢੀਅਹਿ—ਕਹੀਦੇ ਹਨ । ਵਿਖ—ਕਦਮ ।

**ਅਰਥ** :—ਹੇ ਨਾਨਕ ! ਉਸ (ਪ੍ਰਭੂ) ਨਾਲ ਦੋਸਤੀ (ਪਾਣੀ ਚਾਹੀਦੀ ਹੈ) ਜਿਸ ਦੇ ਵੱਸ ਵਿਚ ਹਰੇਕ ਗੱਲ ਹੈ, ਪਰ ਜੋ ਇਕ ਕਦਮ ਭੀ (ਅਸਾਡੇ) ਨਾਲ ਨਹੀਂ ਜਾ ਸਕਦੇ ਉਹ ਕੁਮਿੱਤਰ ਕਹੇ ਜਾਂਦੇ ਹਨ (ਉਹਨਾਂ ਨਾਲ ਮੋਹ ਨਾ ਵਧਾਂਦੇ ਫਿਰੋ) ।੨।

**ਪਉੜੀ ॥ ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥ ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥ ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥ ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥ ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ ॥੩॥ {ਪੰਨਾ ੩੧੮}**

**ਪਦ ਅਰਥ** :—ਨਿਧਾਨੁ—ਖ਼ਜ਼ਾਨਾ । ਮਿਲਿ—ਮਿਲ ਕੇ । ਜਿਸੁ—ਜਿਸ ਨੂੰ । ਤਿਖਾ—ਤ੍ਰੇਹ, ਮਾਇਆ ਦੀ ਤੇਹ । ਕਾਈ—ਕੋਈ । ਪੁੰਨਿਆ—ਪੂਰੇ ਹੋ ਜਾਂਦੇ ਹਨ । ਅਮਰਾ ਪਦੁ—ਅਟੱਲ ਦਰਜਾ, ਉਹ ਉੱਚੀ ਅਵਸਥਾ ਜੋ ਕਦੇ ਨਾਸ ਨਹੀਂ ਹੁੰਦੀ । ਜੇਵਡੁ—ਜੇਡਾ, ਬਰਾਬਰ ਦਾ ।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਅੰਮ੍ਰਿਤ-(ਰੂਪ) ਖ਼ਜ਼ਾਨਾ ਹੈ, (ਇਸ ਅੰਮ੍ਰਿਤ ਨੂੰ ਸਤਿਸੰਗ ਵਿਚ) ਮਿਲ ਕੇ ਪੀਵੋ । ਉਸ ਨਾਮ ਨੂੰ ਸਿਮਰਿਆਂ ਸੁਖ ਮਿਲਦਾ ਹੈ, ਤੇ (ਮਾਇਆ ਦੀ) ਸਾਰੀ ਤ੍ਰਿਸ਼ਨਾ ਮਿਟ ਜਾਂਦੀ

ਹੈ । (ਹੇ ਭਾਈ !) ਗੁਰੂ ਅਕਾਲ ਪੁਰਖ ਦੀ ਸੇਵਾ ਕਰ, (ਮਾਇਆ ਦੀ) ਕੋਈ ਭੁਖ ਨਹੀਂ ਰਹਿ ਜਾਏਗੀ । (ਨਾਮ ਸਿਮਰਿਆਂ) ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ, ਉਹ ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ ਜੋ ਕਦੇ ਨਾਸ ਨਹੀਂ ਹੁੰਦੀ । ਹੇ ਪਾਰਬ੍ਰਹਮ ! ਤੇਰੇ ਬਰਾਬਰ ਦਾ ਤੂੰ ਆਪ ਹੀ ਹੈਂ । ਹੇ ਨਾਨਕ ! ਉਸ ਪਾਰਬ੍ਰਹਮ ਦੀ ਸ਼ਰਨ ਪਓ ।੩।

**ਸਲੋਕ ਮਃ ੫ ॥ ਡਿਠੜੋ ਹਭ ਠਾਇ ਊਣ ਨ ਕਾਈ ਜਾਇ ॥ ਨਾਨਕ ਲਧਾ ਤਿਨ੍ ਸੁਆਉ ਜਿਨ੍ਾ ਸਤਿਗੁਰੁ ਭੇਟਿਆ ॥੧॥ {ਪੰਨਾ ੩੧੯}**

**ਪਦ ਅਰਥ** :—ਹਭ ਠਾਇ—ਸਾਰੀਆਂ ਥਾਵਾਂ ਵਿਚ । ਠਾਉ—ਥਾਂ । ਠਾਇ—ਥਾਂ ਵਿਚ । ਊਣ—ਖ਼ਾਲੀ । ਜਾਇ—ਥਾਂ । ਸੁਆਉ—ਜੀਵਨ ਦਾ ਮਨੋਰਥ ।

**ਅਰਥ** :—ਮੈਂ (ਪ੍ਰਭੂ ਨੂੰ) ਹਰ ਥਾਂ ਮੌਜੂਦ ਵੇਖਿਆ ਹੈ, ਕੋਈ ਭੀ ਥਾਂ (ਪ੍ਰਭੂ ਤੋਂ) ਖ਼ਾਲੀ ਨਹੀਂ ਹੈ (ਭਾਵ, ਹਰੇਕ ਜੀਵ ਵਿਚ ਪ੍ਰਭੂ ਹੈ) ਪਰ; ਹੇ ਨਾਨਕ ! ਜੀਵਨ ਦਾ ਮਨੋਰਥ (ਭਾਵ, ਪ੍ਰਭੂ ਦਾ ਨਾਮ ਸਿਮਰਨ) ਉਹਨਾਂ ਮਨੁੱਖਾਂ ਨੇ ਹੀ ਲੱਭਾ ਹੈ ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ ।੧।

**ਮਃ ੫ ॥ ਦਾਮਨੀ ਚਮਤਕਾਰ, ਤਿਉ ਵਰਤਾਰਾ ਜਗ ਖੇ ॥ ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥ {ਪੰਨਾ ੩੧੯}**

**ਪਦ ਅਰਥ** :—ਦਾਮਨੀ—ਬਿਜਲੀ । ਖੇ—ਦਾ । ਵਥੁ—ਵਸਤ, ਚੀਜ਼ । ਧਣੀ—ਮਾਲਕ । ਤਿਸੁ ਧਣੀ ਨਾਉ—ਉਸ ਮਾਲਕ ਦਾ ਨਾਮ । ਚਮਤਕਾਰ—ਲਿਸ਼ਕ । ਸਾਇ—ਇਹੀ ।

**ਅਰਥ** :—ਜਗਤ ਦਾ ਵਰਤਾਰਾ ਉਸੇ ਤਰ੍ਹਾਂ ਦਾ ਹੈ (ਜਿਵੇਂ) ਬਿਜਲੀ ਦੀ ਲਿਸ਼ਕ (ਥੋੜੇ ਚਿਰ ਲਈ ਹੀ ਹੁੰਦੀ) ਹੈ । (ਇਸ ਲਈ) ਹੇ ਨਾਨਕ ! ਉਸ ਮਾਲਕ ਦਾ ਨਾਮ ਜਪਣਾ—(ਅਸਲ ਵਿਚ) ਇਹੀ ਚੀਜ਼ ਸੋਹਣੀ (ਤੇ ਸਦਾ ਟਿਕੇ ਰਹਿਣ ਵਾਲੀ) ਹੈ ।੨।

**ਪਉੜੀ ॥ ਸਿਮ੍ਰਿਤਿ ਸਾਸਤ੍ਰ ਸੋਧਿ ਸਭਿ, ਕਿਨੈ ਕੀਮ ਨ ਜਾਣੀ ॥ ਜੋ ਜਨੁ ਭੇਟੈ ਸਾਧ ਸੰਗਿ ਸੋ ਹਰਿ ਰੰਗੁ ਮਾਣੀ ॥ ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ ॥ ਮਸਤਕਿ ਹੋਵੈ ਲਿਖਿਆ ਹਰਿ ਸਿਮਰਿ ਪਰਾਣੀ ॥ ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ ॥੪॥ {ਪੰਨਾ ੩੧੯}**

**ਪਦ ਅਰਥ** :—ਸੋਧਿ—ਸੋਧੇ, ਸੋਧੇ ਹਨ, ਚੰਗੀ ਤਰ੍ਹਾਂ ਵੇਖੇ ਹਨ । ਕੀਮ—ਕੀਮਤ, ਮੁੱਲ । ਰੰਗੁ—ਆਨੰਦ । ਖਾਣੀ—ਖਾਣ, ਭੰਡਾਰ । ਮਸਤਕਿ—ਮੱਥੇ ਤੇ । ਸਿਮਰਿ—ਸਿਮਰੇ, ਸਿਮਰਦਾ ਹੈ । ਪਰਾਣੀ—ਜੀਵ । ਤੋਸਾ—ਰਾਹ ਦਾ ਖ਼ਰਚ । ਦਿਚੈ—ਦੇਹ, ਦਿੱਤਾ ਜਾਏ । ਮਿਹਮਾਣੀ—ਖ਼ਾਤਰਦਾਰੀ ।

**ਅਰਥ** :—ਸਿਮ੍ਰਿਤੀਆਂ ਸ਼ਾਸਤ੍ਰ ਸਾਰੇ ਚੰਗੀ ਤਰ੍ਹਾਂ ਵੇਖੇ ਹਨ, ਕਿਸੇ ਨੇ ਕਰਤਾਰ ਦੀ ਕੀਮਤ ਨਹੀਂ ਪਾਈ, (ਕੋਈ ਨਹੀਂ ਦੱਸ ਸਕਦਾ ਕਿ ਪ੍ਰਭੂ ਕਿਸ ਮੁੱਲ ਤੋਂ ਮਿਲ ਸਕਦਾ ਹੈ) । (ਸਿਰਫ਼) ਉਹ ਮਨੁੱਖ ਪ੍ਰਭੂ (ਦੇ ਮਿਲਾਪ) ਦਾ ਆਨੰਦ ਮਾਣਦਾ ਹੈ ਜੋ ਸਤਸੰਗ ਵਿਚ ਜਾ ਮਿਲਦਾ ਹੈ । ਪ੍ਰਭੂ ਦਾ ਸੱਚਾ ਨਾਮ, ਕਰਤਾਰ ਅਕਾਲ ਪੁਰਖ—ਏਹੀ ਰਤਨਾਂ ਦੀ ਖਾਣ ਹੈ ('ਨਾਮ' ਸਿਮਰਨ ਵਿਚ ਹੀ ਸਾਰੇ ਗੁਣ ਹਨ), ਪਰ ਓਹੀ ਮਨੁੱਖ ਨਾਮ ਸਿਮਰਦਾ ਹੈ, ਜਿਸ ਦੇ ਮੱਥੇ ਤੇ ਭਾਗ ਹੋਣ । (ਹੇ ਪ੍ਰਭੂ !) ਨਾਨਕ ਦੀ ਖ਼ਾਤਰਦਾਰੀ ਏਹੀ ਹੈ ਕਿ ਆਪਣਾ ਸੱਚਾ ਨਾਮ (ਰਾਹ ਲਈ) ਖ਼ਰਚ ਦੇਹ ।੪।

**ਸਲੋਕ ਮਃ ੫ ॥ ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥੧॥ {ਪੰਨਾ ੩੧੯}**

**ਪਦ ਅਰਥ** :—ਨੈਣੀ—(ਭਾਵ, ਵੇਖਣ ਨੂੰ), ਜ਼ਾਹਰਾ ਤੌਰ ਤੇ । ਮੂਲਿ ਨ—ਉੱਕਾ ਹੀ ਨਹੀਂ ।

ਅਰਥ :—ਜਿਸ ਮਨੁੱਖ ਦੇ ਮਨ ਵਿਚ ਚਿੰਤਾ ਹੈ ਉਸ ਦੀ ਮਾਇਆ ਦੀ ਭੁੱਖ ਬਿਲਕੁਲ ਨਹੀਂ ਮਿਟਦੀ; ਵੇਖਣ ਨੂੰ ਭਾਵੇਂ ਉਹ ਸੁਖੀ ਜਾਪਦਾ ਹੋਵੇ । ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸੇ ਦਾ ਭੀ ਦੁੱਖ ਦੂਰ ਨਹੀਂ ਹੁੰਦਾ ।੧।

**ਮਃ ੫ ॥ ਮੁਠੜੇ ਸੇਈ ਸਾਥ, ਜਿਨੀ ਸਚੁ ਨ ਲਦਿਆ ॥ ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ ॥੨॥ {ਪੰਨਾ ੩੧੯}**

**ਪਦ ਅਰਥ** :—ਸਾਥ—ਕਾਫ਼ਲੇ, ਵਪਾਰੀਆਂ ਦੇ ਟੋਲੇ । ਸਾਬਾਸਿ—ਧੰਨ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।

**ਅਰਥ** :—ਉਹਨਾਂ (ਜੀਵ-) ਵਪਾਰੀਆਂ ਦੇ ਟੋਲਿਆਂ ਦੇ ਟੋਲੇ ਲੁੱਟੇ ਗਏ (ਜਾਣੋ) ਜਿਨ੍ਹਾਂ ਨੇ ਪ੍ਰਭੂ ਦਾ ਨਾਮ ਰੂਪ ਸੌਦਾ ਨਹੀਂ ਲੱਦਿਆ, ਪਰ ਹੇ ਨਾਨਕ ! ਸ਼ਾਬਾਸ਼ੇ ਉਹਨਾਂ ਨੂੰ ਜਿਨ੍ਹਾਂ ਨੇ ਸਤਿਗੁਰੂ ਨੂੰ ਮਿਲ ਕੇ ਇਕ ਪਰਮਾਤਮਾ ਨੂੰ ਪਛਾਣ ਲਿਆ ਹੈ ।੨।

**ਪਉੜੀ ॥ ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥ ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥ ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ ॥ ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ ॥ ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ ॥੫॥ {ਪੰਨਾ ੩੧੯}**

**ਪਦ ਅਰਥ** :—ਬੈਸਨਿ—ਬੈਠਦੇ ਹਨ । ਓਇ—ਉਹ ਗੁਰਮੁਖ ਬੰਦੇ । ਮੰਦਾ—ਮੰਦ, ਭੈੜ । ਪਾਰਬ੍ਰਹਮ—ਹੇ ਪਾਰਬ੍ਰਹਮ ! ਭਗਤਿ ਵਛਲੁ—ਉਹ ਜਿਸ ਨੂੰ ਭਗਤੀ ਪਿਆਰੀ ਲੱਗਦੀ ਹੈ । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਜੁਗਿ ਜੁਗਿ—ਹਰੇਕ ਜੁਗ ਵਿਚ । ਜਾਚੈ—ਮੰਗਦਾ ਹੈ । ਮਨਿ—ਮਨ ਵਿਚ । ਭਾਵੰਦਾ—ਭਾਉਂਦਾ ਹੈ ।

**ਅਰਥ** :—ਜਿਸ ਥਾਂ ਤੇ ਗੁਰਮੁਖ ਮਨੁੱਖ ਬੈਠਦੇ ਹਨ ਉਹ ਥਾਂ ਸੋਹਣਾ ਹੋ ਜਾਂਦਾ ਹੈ, (ਕਿਉਂਕਿ) ਉਹ ਗੁਰਮੁਖ ਬੰਦੇ (ਓਥੇ ਬੈਠ ਕੇ) ਆਪਣੇ ਸਮਰੱਥ ਪ੍ਰਭੂ ਨੂੰ ਸਿਮਰਦੇ ਹਨ (ਜਿਸ ਕਰਕੇ ਉਹਨਾਂ ਦੇ ਮਨ ਵਿਚੋਂ) ਸਾਰੀ ਬੁਰਾਈ ਨਾਸ ਹੋ ਜਾਂਦੀ ਹੈ ।

ਹੇ ਪਾਰਬ੍ਰਹਮ ! ਤੂੰ (ਵਿਕਾਰਾਂ ਵਿਚ) ਡਿੱਗਿਆਂ ਨੂੰ ਬਚਾਣ ਵਾਲਾ ਹੈਂ—ਇਹ ਗੱਲ ਸੰਤ ਜਨ ਭੀ ਆਖਦੇ ਹਨ ਤੇ ਬੇਦ ਭੀ ਆਖਦਾ ਹੈ, ਭਗਤਾਂ ਨੂੰ ਪਿਆਰ ਕਰਨਾ—ਇਹ ਤੇਰਾ ਮੁੱਢ ਕਦੀਮਾਂ ਦਾ ਸੁਭਾਉ ਹੈ, ਤੇਰਾ ਇਹ ਸੁਭਾਉ ਸਦਾ ਕਾਇਮ ਰਹਿੰਦਾ ਹੈ । ਨਾਨਕ ਤੇਰਾ ਨਾਮ ਹੀ ਮੰਗਦਾ ਹੈ (ਨਾਨਕ ਨੂੰ ਤੇਰਾ ਨਾਮ ਹੀ) ਮਨ ਤਨ ਵਿਚ ਪਿਆਰਾ ਲੱਗਦਾ ਹੈ ।੫।

**ਸਲੋਕ ਮਃ ੫ ॥ ਚਿੜੀ ਚੁਹਕੀ, ਪਹੁ ਫੁਟੀ, ਵਗਨਿ ਬਹੁਤ ਤਰੰਗ ॥ ਅਚਰਜ ਰੂਪ ਸੰਤਨ ਰਚੇ, ਨਾਨਕ ਨਾਮਹਿ ਰੰਗ ॥੧॥ {ਪੰਨਾ ੩੧੯}**

**ਪਦ ਅਰਥ** :—ਚੁਹਕੀ—ਬੋਲੀ । ਪਹ ਫੁਟੀ—ਪਹੁ-ਫੁਟਾਲਾ ਹੋਇਆ, ਅੰਮ੍ਰਿਤ ਵੇਲਾ ਹੋਇਆ । ਤਰੰਗ—ਲਹਿਰਾਂ, ਸਿਮਰਨ ਦੇ ਤਰੰਗ । ਨਾਮਹਿ—ਨਾਮ ਵਿਚ ।

**ਅਰਥ** :—ਜਦੋਂ ਪਹੁ-ਫੁਟਾਲਾ ਹੁੰਦਾ ਹੈ ਤੇ ਚਿੜੀ ਚੂਕਦੀ ਹੈ, ਉਸ ਵੇਲੇ (ਭਗਤ ਦੇ ਹਿਰਦੇ ਵਿਚ ਸਿਮਰਨ ਦੇ) ਤਰੰਗ ਬਹੁਤ ਉੱਠਦੇ ਹਨ, ਹੇ ਨਾਨਕ ! ਜਿਨ੍ਹਾਂ ਗੁਰਮੁਖਾਂ ਦਾ ਪ੍ਰਭੂ ਦੇ ਨਾਮ ਵਿਚ ਪਿਆਰ ਹੁੰਦਾ ਹੈ ਉਹਨਾਂ ਨੇ

(ਇਸ ਪਹੁ-ਫੁਟਾਲੇ ਦੇ ਸਮੇ) ਅਚਰਜ ਰੂਪ ਰਚੇ ਹੁੰਦੇ ਹਨ (ਭਾਵ, ਉਹ ਬੰਦੇ ਇਸ ਸਮੇ ਪ੍ਰਭੂ ਦੇ ਅਚਰਜ ਕੌਤਕ ਆਪਣੀਆਂ ਅੱਖਾਂ ਦੇ ਸਾਹਮਣੇ ਲਿਆਉਂਦੇ ਹਨ) ।੧।

**ਮਃ ੫ ॥ ਘਰ ਮੰਦਰ ਖੁਸੀਆ ਤਹੀ, ਜਹ ਤੂ ਆਵਹਿ ਚਿਤਿ ॥ ਦੁਨੀਆ ਕੀਆ ਵਡਿਆਈਆ, ਨਾਨਕ ਸਭਿ ਕੁਮਿਤ ॥੨॥ {ਪੰਨਾ ੩੧੯}**

**ਪਦ ਅਰਥ** :—ਤਹੀ ਘਰ ਮੰਦਰ—ਉਹਨਾਂ ਘਰਾਂ ਮੰਦਰਾਂ ਵਿਚ । ਜਹ—ਜਿੱਥੇ । ਚਿਤਿ—ਚਿੱਤ ਵਿਚ । ਕੁਮਿਤ—ਖੋਟੇ ਮਿੱਤਰ ।

**ਅਰਥ** :—ਉਹਨਾਂ ਘਰਾਂ ਮੰਦਰਾਂ ਵਿਚ ਹੀ (ਅਸਲੀ) ਖ਼ੁਸ਼ੀਆਂ ਹਨ ਜਿੱਥੇ (ਹੇ ਪ੍ਰਭੂ !) ਤੂੰ ਯਾਦ ਆਉਂਦਾ ਹੈਂ । ਹੇ ਨਾਨਕ ! (ਜੇ ਪ੍ਰਭੂ ਵਿੱਸਰੇ ਤਾਂ) ਦੁਨੀਆ ਦੀਆਂ ਸਾਰੀਆਂ ਵਡਿਆਈਆਂ ਸਾਰੇ ਖੋਟੇ ਮਿੱਤਰ ਹਨ ।੨।

**ਪਉੜੀ ॥ ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ॥ ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ ॥ ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ ॥ ਸਾਧ ਸੰਗਿ ਗੁਣ ਗਾਇਆ, ਸਭਿ ਦੋਖਹ ਖਾਤਾ ॥ ਨਾਨਕ ਸੋਈ ਜੀਵਿਆ, ਜਿਨਿ ਇਕੁ ਪਛਾਤਾ ॥੬॥ {ਪੰਨਾ ੩੧੯}**

**ਪਦ ਅਰਥ** :—ਸਚੀ—ਸਦਾ ਕਾਇਮ ਰਹਿਣ ਵਾਲੀ । ਰਾਸਿ—ਪੂੰਜੀ । ਤਿਸੈ—ਤਿਸ ਹੀ, ਉਸੇ ਨੂੰ ਹੀ । ਭਾਇਰਹੁ—ਹੇ ਭਰਾਵੋ ! ਬਿਧਾਤਾ—ਸਿਰਜਨਹਾਰ ਪ੍ਰਭੂ । ਭੀਤਰਿ—ਅੰਦਰ । ਮਉਲਿਆ—ਖਿੜਿਆ ਹੈ । ਰੰਗਿ—ਪਿਆਰ ਵਿਚ । ਦੋਖਹ—ਐਬਾਂ ਨੂੰ । ਜਿਨਿ—ਜਿਸ ਨੇ ।

**ਅਰਥ** :—ਹੇ ਭਰਾਵੋ ! ਪਰਮਾਤਮਾ ਦਾ ਨਾਮ-ਰੂਪ ਧਨ ਸਦਾ ਕਾਇਮ ਰਹਿਣ ਵਾਲੀ ਪੂੰਜੀ ਹੈ, (ਪਰ) ਕਿਸੇ ਵਿਰਲੇ ਨੇ ਹੀ ਇਹ ਗੱਲ ਸਮਝੀ ਹੈ, (ਤੇ ਇਹ ਪੂੰਜੀ) ਉਸੇ ਨੂੰ ਹੀ ਮਿਲਦੀ ਹੈ ਜਿਸ ਨੂੰ ਕਰਤਾਰ (ਆਪ) ਦੇਂਦਾ ਹੈ । (ਜਿਸ ਭਾਗਾਂ ਵਾਲੇ ਨੂੰ ਇਹ 'ਨਾਮ'-ਰਾਸਿ ਮਿਲਦੀ ਹੈ) ਉਹ ਮਨੁੱਖ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਉਹ ਆਪਣੇ ਮਨ ਤਨ ਵਿਚ ਖਿੜ ਪੈਂਦਾ ਹੈ, (ਜਿਉਂ ਜਿਉਂ) ਸਤਸੰਗ ਵਿਚ ਉਹ ਪ੍ਰਭੂ ਦੇ ਗੁਣ ਗਾਉਂਦਾ ਹੈ (ਤਿਉਂ ਤਿਉਂ ਉਹ) ਸਾਰੇ ਵਿਕਾਰਾਂ ਨੂੰ ਮੁਕਾਂਦਾ ਜਾਂਦਾ ਹੈ ।

ਹੇ ਨਾਨਕ ! ਉਹੀ ਮਨੁੱਖ (ਅਸਲ ਵਿਚ) ਜੀਉਂਦਾ ਹੈ ਜਿਸ ਨੇ ਇਕ ਪ੍ਰਭੂ ਨੂੰ ਪਛਾਣਿਆ ਹੈ ।੬।

**ਸਲੋਕੁ ਮਃ ੫ ॥ ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥ ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥੧॥ {ਪੰਨਾ ੩੧੯}**

**ਪਦ ਅਰਥ** :—ਅਕ ਕੰਠਿ—ਅੱਕ ਦੇ ਗਲ ਨਾਲ । ਬਿਰਹ—ਵਿਜੋਗ । ਧਣੀ ਸਿਉ—ਮਾਲਕ ਨਾਲੋਂ । ਸਹਸੈ—ਹਜ਼ਾਰਾਂ ਹੀ । ਗੰਠਿ—ਗੰਢਾਂ, ਤੁੰਬੇ ।

**ਅਰਥ** :—(ਅੱਕ ਦੀਆਂ) ਕੱਕੜੀਆਂ (ਤਦ ਤਕ) ਮੋਹਣੀਆਂ ਹਨ (ਜਦ ਤਕ) ਅੱਕ ਦੇ ਗਲ (ਭਾਵ, ਟਹਿਣੀ ਨਾਲ) ਲੱਗੀਆਂ ਹੋਈਆਂ ਹਨ, ਪਰ, ਹੇ ਨਾਨਕ ! ਮਾਲਕ (ਅੱਕ) ਨਾਲੋਂ ਜਦੋਂ ਵਿਜੋਗ ਵਿਛੋੜਾ ਹੋ ਜਾਂਦਾ ਹੈ ਤਾਂ ਉਹਨਾਂ ਦੇ ਹਜ਼ਾਰਾਂ ਤੁੰਬੇ ਹੋ ਜਾਂਦੇ ਹਨ ।੧।

**ਨੋਟ** :—ਜਿਵੇਂ ਅੱਕ ਦੀ ਡਾਲ ਨਾਲੋਂ ਟੁੱਟ ਕੇ ਅੱਕ ਦੀਆਂ ਕੱਕੜੀਆਂ ਤੁੰਬੇ ਤੁੰਬੇ ਹੋ ਕੇ ਉੱਡਣ ਲੱਗ ਪੈਂਦੀਆਂ ਹਨ, ਤਿਵੇਂ ਪ੍ਰਭੂ-ਚਰਨਾਂ ਤੋਂ ਟੁੱਟੇ ਹੋਏ ਮਨ ਨੂੰ ਸੈਂਕੜੇ ਚਿੰਤਾ ਫ਼ਿਕਰ ਭਟਕਾਉਂਦੇ ਫਿਰਦੇ ਹਨ ।

**ਮਃ ੫ ॥ ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ ॥ ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥੨॥ {ਪੰਨਾ ੩੧੯}**

**ਪਦ ਅਰਥ** :—ਵਿਸਾਰੇਦੇ—ਵਿਸਾਰਨ ਵਾਲੇ । ਮੂਲਿ—ਉੱਕਾ ਹੀ, ਚੰਗੀ ਤਰ੍ਹਾਂ, ਮੁਕੰਮਲ ਤੌਰ ਤੇ । ਤਸਕਰ—ਚੋਰ । ਸੂਲਿ—ਸੂਲੀ ।

**ਅਰਥ** :—ਪਰਮਾਤਮਾ ਨੂੰ ਵਿਸਾਰਨ ਵਾਲੇ ਬੰਦੇ ਮੋਏ ਹੋਏ (ਜਾਣੋ), ਪਰ ਉਹ ਚੰਗੀ ਤਰ੍ਹਾਂ ਮਰ ਭੀ ਨਹੀਂ ਸਕਦੇ । ਜਿਨ੍ਹਾਂ ਨੇ ਪ੍ਰਭੂ ਵਲੋਂ ਮੂੰਹ ਮੋੜਿਆ ਹੋਇਆ ਹੈ ਉਹ ਇਉਂ ਹਨ ਜਿਵੇਂ ਸੂਲੀ ਉਤੇ ਚਾੜ੍ਹੇ ਹੋਏ ਚੋਰ ਹਨ ।੨।

**ਪਉੜੀ ॥ ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥ ਜਲਿ ਥਲਿ ਮਹੀਅਲਿ ਪੂਰਿਆ ਘਟਿ ਘਟਿ ਹਰਿ ਭਣਿਆ ॥ ਊਚ ਨੀਚ ਸਭ ਇਕ ਸਮਾਨਿ, ਕੀਟ ਹਸਤੀ ਬਣਿਆ ॥ ਮੀਤ ਸਖਾ ਸੁਤੁ ਬੰਧਿਪੋ ਸਭਿ ਤਿਸ ਦੇ ਜਣਿਆ ॥ ਤੁਸਿ ਨਾਨਕੁ ਦੇਵੈ ਜਿਸੁ ਨਾਮੁ, ਤਿਨਿ ਹਰਿ ਰੰਗੁ ਮਣਿਆ ॥੭॥ {ਪੰਨਾ ੩੧੯}**

**ਪਦ ਅਰਥ** :—ਸੁਖ ਨਿਧਾਨੁ—ਸੁਖਾਂ ਦਾ ਖ਼ਜ਼ਾਨਾ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਭਾਵ, ਧਰਤੀ ਦੇ ਉੱਪਰ । ਘਟਿ ਘਟਿ—ਹਰੇਕ ਘਟ ਵਿਚ । ਭਣਿਆ—ਕਿਹਾ ਜਾਂਦਾ ਹੈ । ਕੀਟ—ਕੀੜੇ । ਜਣਿਆ—ਜਣੇ ਹੋਏ, ਪੈਦਾ ਕੀਤੇ ਹੋਏ । ਤੁਸਿ—ਤ੍ਰੁੱਠ ਕੇ । ਨਾਨਕੁ ਦੇਵੈ—(ਗੁਰੂ) ਨਾਨਕ ਦੇਂਦਾ ਹੈ । {ਨੋਟ :—ਲਫ਼ਜ਼ 'ਨਾਨਕ' ਅਤੇ ਨਾਨਕੁ ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ । ਜੇ ਏਥੇ ਲਫ਼ਜ਼ 'ਨਾਨਕ' ਹੁੰਦਾ, ਤਾਂ ਇਸ ਤੁਕ ਦਾ ਅਰਥ ਇਉਂ ਹੁੰਦਾ—ਹੇ ਨਾਨਕ ! (ਪ੍ਰਭੂ) ਤ੍ਰੁੱਠ ਕੇ ਜਿਸ ਨੂੰ ਨਾਮ ਦੇਂਦਾ ਹੈ ਉਸ ਨੇ ਹਰਿ-ਨਾਮ ਦਾ ਰੰਗ ਮਾਣਿਆ ਹੈ} ।

**ਅਰਥ** :—ਇਕ ਪਰਮਾਤਮਾ ਹੀ ਸੁਖਾਂ ਦਾ ਖ਼ਜ਼ਾਨਾ ਹੈ ਜੋ (ਪਰਮਾਤਮਾ) ਅਬਿਨਾਸ਼ੀ ਸੁਣੀਦਾ ਹੈ । ਪਾਣੀ ਵਿਚ, ਧਰਤੀ ਦੇ ਅੰਦਰ, ਧਰਤੀ ਦੇ ਉਤੇ (ਉਹ ਪ੍ਰਭੂ) ਮੌਜੂਦ ਹੈ, ਹਰੇਕ ਸਰੀਰ ਵਿਚ ਉਹ ਪ੍ਰਭੂ (ਵੱਸਦਾ) ਕਿਹਾ ਜਾਂਦਾ ਹੈ, ਉੱਚੇ ਨੀਵੇਂ ਸਾਰੇ ਜੀਵਾਂ ਵਿਚ ਇਕੋ ਜਿਹਾ ਵਰਤ ਰਿਹਾ ਹੈ । ਕੀੜੇ (ਤੋਂ ਲੈ ਕੇ) ਹਾਥੀ (ਤਕ, ਸਾਰੇ ਉਸ ਪ੍ਰਭੂ ਤੋਂ ਹੀ) ਬਣੇ ਹਨ । (ਸਾਰੇ) ਮਿੱਤਰ, ਸਾਥੀ, ਪੁੱਤਰ ਸਨਬੰਧੀ ਸਾਰੇ ਉਸ ਪ੍ਰਭੂ ਦੇ ਹੀ ਪੈਦਾ ਕੀਤੇ ਹੋਏ ਹਨ । ਜਿਸ ਜੀਵ ਨੂੰ (ਗੁਰੂ) ਨਾਨਕ ਤੁੱਠ ਕੇ 'ਨਾਮ' ਦੇਂਦਾ ਹੈ ਉਸ ਨੇ ਹੀ ਹਰਿ-ਨਾਮ ਦਾ ਰੰਗ ਮਾਣਿਆ ਹੈ ।੭।

**ਸਲੋਕ ਮਃ ੫ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥ {ਪੰਨਾ ੩੧੯}**

**ਪਦ ਅਰਥ** :—ਸਾਸਿ—ਸੁਆਸ ਨਾਲ । ਗਿਰਾਸਿ—ਗਰਾਹੀ ਨਾਲ, ਖਾਂਦਿਆਂ । ਮਨਿ—ਮਨ ਵਿਚ । ਮੰਤੁ—ਮੰਤਰ । ਧੰਨੁ—ਮੁਬਾਰਿਕ । ਸੋਈ—ਉਹੀ ਬੰਦਾ ।

**ਅਰਥ** :—ਜਿਨ੍ਹਾਂ ਮਨੁੱਖਾਂ ਨੂੰ ਸਾਹ ਲੈਂਦਿਆਂ ਤੇ ਖਾਂਦਿਆਂ ਕਦੇ ਰੱਬ ਨਹੀਂ ਭੁੱਲਦਾ, ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ-ਰੂਪ ਮੰਤਰ (ਵੱਸ ਰਿਹਾ) ਹੈ; ਹੇ ਨਾਨਕ ! ਉਹੀ ਬੰਦੇ ਮੁਬਾਰਿਕ ਹਨ, ਉਹੀ ਮਨੁੱਖ ਪੂਰਨ ਸੰਤ ਹੈ ।੨।

**ਮਃ ੫ ॥ ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ ॥ ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥੨॥ {ਪੰਨਾ ੩੧੯}**

**ਪਦ ਅਰਥ** :—ਅਠੇ ਪਹਰ—ਚਾਰ ਪਹਿਰ ਦਿਨ ਤੇ ਚਾਰ ਪਹਿਰ ਰਾਤ, ਦਿਨ ਰਾਤ । ਸੰਦੜੇ—ਦੇ । ਖਾਵਣ ਸੰਦੜੈ—ਖਾਣ ਦੇ । ਖਾਵਣ ਸੰਦੜੈ ਸੂਲਿ—ਖਾਣ ਦੇ ਦੁਖ ਵਿਚ {ਸੂਲਿ' ਅਧਿਕਰਣ-ਕਾਰਕ, ਇਕ-ਵਚਨ ਹੈ ਲਫ਼ਜ਼ 'ਸੂਲੁ' ਤੋਂ, ਇਸ ਲਈ 'ਸੰਦੜੇ' ਦੀ ਥਾਂ ਸੰਦੜੈ ਵਰਤਿਆ ਹੈ} । ਦੋਜਕਿ—ਦੋਜ਼ਕ ਵਿਚ । ਰਸੂਲਿ—

ਪੈਗ਼ੰਬਰ ਦੀ 'ਰਾਹੀਂ, ਗੁਰੂ ਦੀ ਰਾਹੀਂ {ਨੋਟ :—ਕਿਸੇ ਮੁਸਲਮਾਨ ਨਾਲ ਗੱਲ ਹੋ ਰਹੀ ਹੈ ਇਸ ਲਈ 'ਗੁਰੂ' ਦੇ ਥਾਂ ਰਸੂਲ ਵਰਤਿਆ ਹੈ} ।

**ਅਰਥ** :—ਜੇ ਕੋਈ ਮਨੁੱਖ ਦਿਨ ਰਾਤ ਖਾਣ ਦੇ ਦੁੱਖ ਵਿਚ (ਢਿੱਡ ਦੇ ਝੁਲਕੇ ਲਈ ਹੀ) ਭਟਕਦਾ ਫਿਰੇ, ਤੇ ਉਸ ਦੇ ਚਿੱਤ ਵਿਚ ਗੁਰੂ-ਪੈਗ਼ੰਬਰ ਦੀ ਰਾਹੀਂ ਰੱਬ ਨਾਹ (ਯਾਦ) ਹੋਵੇ ਤਾਂ ਉਹ ਦੋਜ਼ਕ ਵਿਚ ਪੈਣੋਂ ਕਿਵੇਂ ਬਚ ਸਕਦਾ ਹੈ ? ।੨।

**ਪਉੜੀ ॥ ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥ ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ ॥ ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥ ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ ॥ ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ ॥੮॥ {ਪੰਨਾ ੩੨੦}**

**ਪਦ ਅਰਥ** :—ਸਰੇਵਹੁ—ਸੇਵਹੁ । ਦੈ—(ਸਲੋਕ ਨੰ: ੨ ਵਿਚ ਵੇਖੋ ਲਫ਼ਜ਼ 'ਸੰਦੜੈ') । ਸੁਹੇਲਿਆ—ਸੁਖੀ । ਗਡਿ—ਗੱਡ ਕੇ । ਅਹਲੈ—ਨਾਹ ਹਿੱਲਣ ਵਾਲਾ । ਬੰਧਹੁ—ਬਣਾਓ । ਝਲੈ—ਝੱਲਦਾ ਹੈ, ਆਸਰਾ ਦੇਂਦਾ ਹੈ । ਤਿਸੁ—ਉਸ ਪ੍ਰਭੂ ਦੀ ।

**ਅਰਥ** :—ਉਸ (ਗੁਰੂ) ਨੂੰ, ਹੇ ਬੰਦਿਓ ! ਸੇਵਹੁ ਜਿਸ ਦੇ ਪੱਲੇ ਪ੍ਰਭੂ ਦਾ ਨਾਮ ਹੈ (ਭਾਵ, ਜਿਸ ਤੋਂ ਨਾਮ ਮਿਲ ਸਕਦਾ ਹੈ) । (ਇਸ ਤਰ੍ਹਾਂ) ਇਥੇ ਸੁਖੀ ਰਹੋਗੇ ਤੇ ਪਰਲੋਕ ਵਿਚ (ਇਹ ਨਾਮ) ਤੁਹਾਡੇ ਨਾਲ ਜਾਏਗਾ । (ਇਹ ਨਾਮ ਰੂਪ) ਪੱਕਾ ਥੰਮ੍ਹ ਗੱਡ ਕੇ ਸਦਾ ਕਾਇਮ ਰਹਿਣ ਵਾਲੇ ਧਰਮ ਦਾ ਮੰਦਰ (ਸਤਿਸੰਗ) ਬਣਾਓ, ਅਕਾਲ ਪੁਰਖ ਦੀ ਟੇਕ ਰੱਖੋ ਜੋ ਦੀਨ ਤੇ ਦੁਨੀਆ ਨੂੰ ਆਸਰਾ ਦੇਣ ਵਾਲਾ ਹੈ ।

ਹੇ ਨਾਨਕ ! ਜਿਸ ਮਨੁੱਖ ਨੇ ਪ੍ਰਭੂ ਦੇ ਪੈਰ ਫੜੇ ਹਨ ਉਹ ਪ੍ਰਭੂ ਦੀ ਦਰਗਾਹ ਮੱਲੀ ਰੱਖਦਾ ਹੈ ।੮।

**ਸਲੋਕ ਮਃ ੫ ॥ ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥ ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥ {ਪੰਨਾ ੩੨੦}**

**ਪਦ ਅਰਥ** :—ਜਾਚਕੁ—ਮੰਗਤਾ । ਦਾਨੁ—('ਅਪਾਰ ਸ਼ਬਦ' ਦਾ) ਖ਼ੈਰ । ਪਿਆਰਿਆ—ਹੇ ਪਿਆਰੇ ! ਚਿਤਾਰਿਆ—ਚੇਤੇ ਕਰਦਾ ਹਾਂ । ਅਤੁਲ—ਜੋ ਤੋਲਿਆ ਨਾਹ ਜਾ ਸਕੇ, ਬੇਅੰਤ । ਸਾਰਿਆ—ਸੰਵਾਰ ਦਿੱਤਾ ਹੈ । ਸਭੁ ਕਿਛੁ—ਹਰੇਕ ਕਾਰਜ ।

**ਅਰਥ** :—(ਹੇ ਪ੍ਰਭੂ !) ਮੈਂ ਮੰਗਤਾ (ਤੇਰੇ 'ਅਪਾਰ ਸ਼ਬਦ' ਦਾ) ਖ਼ੈਰ ਮੰਗਦਾ ਹਾਂ, ਮੈਨੂੰ ਖ਼ੈਰ ਪਾ । ਤੂੰ ਦਾਤਾਂ ਦੇਣ ਵਾਲਾ ਹੈਂ, ਤੂੰ ਦਾਤਾਂ ਦੇਣ-ਜੋਗ ਹੈਂ, ਮੈਂ ਤੈਨੂੰ ਸਦਾ ਚੇਤੇ ਕਰਦਾ ਹਾਂ । ਤੇਰਾ ਖ਼ਜ਼ਾਨਾ ਬੇਅੰਤ ਹੈ (ਜੇ ਵਿਚੋਂ ਮੈਨੂੰ ਖ਼ੈਰ ਪਾ ਦੇਵੇਂ ਤਾਂ) ਮੁੱਕਦਾ ਨਹੀਂ ।

ਹੇ ਨਾਨਕ ! (ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ) ਬਾਣੀ ਅਪਾਰ ਹੈ, ਇਸ ਬਾਣੀ ਨੇ ਮੇਰਾ ਹਰੇਕ ਕਾਰਜ ਸੰਵਾਰ ਦਿੱਤਾ ਹੈ ।੧।

**ਮਃ ੫ ॥ ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥ ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥੨॥ {ਪੰਨਾ ੩੨੦}**

**ਪਦ ਅਰਥ** :—ਸਿਖਹੁ—ਸਿੱਖ ਲਓ, ਚੇਤੇ ਰੱਖਣ ਦੀ ਆਦਤ ਬਣਾਓ । ਟੇਕ—ਆਸਰਾ । ਜਨਮ ਮਰਨ—ਸਾਰੀ ਉਮਰ । ਊਜਲ—ਰੌਸ਼ਨ, ਖਿੜਿਆ ਹੋਇਆ ।

**ਅਰਥ** :—ਹੇ ਪਿਆਰੇ ਸੱਜਣੋ ! (ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ) ਗੁਰਬਾਣੀ ਚੇਤੇ ਰੱਖਣ ਦੀ ਆਦਤ ਬਣਾਓ, ਇਹ ਸਾਰੀ ਉਮਰ ਦਾ ਆਸਰਾ (ਬਣਦੀ) ਹੈ । ਹੇ ਨਾਨਕ ! (ਇਸ ਬਾਣੀ ਦੀ ਰਾਹੀਂ) ਇਕ ਪ੍ਰਭੂ ਨੂੰ ਸਿਮਰਿਆਂ ਸਦਾ ਸੁਖੀ ਰਹੀਦਾ ਹੈ ਤੇ ਮੱਥਾ ਖਿੜਿਆ ਰਹਿੰਦਾ ਹੈ ।੨।

**ਪਉੜੀ ॥ ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ ॥ ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ ॥ ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥ ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥ ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ ॥੯॥ {ਪੰਨਾ ੩੨੦}**

**ਪਦ ਅਰਥ** :—ਓਥੈ—ਉਸ ('ਸਚ ਧਰਮ ਕੇ ਘਰ' ਵਿਚ) ਉਸ ਸਤਸੰਗ ਵਿਚ {ਨੋਟ :—ਇਸ 'ਅਸਥਾਨ' ਦਾ ਜ਼ਿਕਰ ਪਿਛਲੀ ਪਉੜੀ ਦੀ ਤੀਜੀ ਤੁਕ ਵਿਚ ਆ ਚੁਕਾ ਹੈ । ਪੜਨਾਂਵ 'ਓਥੇ' ਸਾਫ਼ ਦੱਸਦਾ ਹੈ ਕਿ ਜਿਸ ਥਾਂ ਵਲ ਇਥੇ ਇਸ਼ਾਰਾ ਹੈ, ਉਸ ਦਾ ਜ਼ਿਕਰ ਪਿਛਲੀ ਪਉੜੀ ਵਿਚ ਚਾਹੀਦਾ ਹੈ} । ਜਮ ਕੈ ਪੰਥਿ—ਜਮ ਦੇ ਰਾਹ ਤੇ । ਜਰਣੇ—ਜਰਨ ਦੀ ਤਾਕਤ, ਜਿਗਰਾ । ਅਮਿਉ—ਅੰਮ੍ਰਿਤ । ਝਰਣੇ—ਫੁਹਾਰੇ । ਪੇਖਿ—ਵੇਖ ਕੇ । ਧਰਣੇ—ਧਾਰਨ ਕੀਤਾ ਹੈ । ਸੁਖੀਆ—ਸੁਖੀ ਕਰਨ ਵਾਲਾ ।

**ਅਰਥ** :—ਸਭ ਜੀਵਾਂ ਨੂੰ ਸੁਖੀ ਕਰਨ ਵਾਲਾ ਹਰੀ-ਨਾਮ ਅੰਮ੍ਰਿਤ ਉਸ ਸਤਸੰਗ ਵਿਚ ਵੰਡੀਦਾ ਹੈ । (ਜੋ ਮਨੁੱਖ ਉਹ ਅੰਮ੍ਰਿਤ ਪ੍ਰਾਪਤ ਕਰਦੇ ਹਨ ਉਹ) ਜਮ ਦੇ ਰਾਹ ਤੇ ਨਹੀਂ ਪਾਏ ਜਾਂਦੇ, ਉਹਨਾਂ ਨੂੰ ਮੁੜ ਮੌਤ (ਦਾ ਡਰ ਵਿਆਪਦਾ) ਨਹੀਂ । ਜਿਸ ਮਨੁੱਖ ਨੂੰ ਹਰਿ-ਨਾਮ ਦੇ ਪਿਆਰ ਦਾ ਸੁਆਦ ਆਉਂਦਾ ਹੈ, ਉਹ ਇਸ ਸੁਆਦ ਨੂੰ ਆਪਣੇ ਅੰਦਰ ਟਿਕਾਂਦਾ ਹੈ । (ਸਤਸੰਗ ਵਿਚ) ਗੁਰਮੁਖ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਹਨ ਓਥੇ ਅੰਮ੍ਰਿਤ ਦੇ, ਮਾਨੋ, ਫੁਹਾਰੇ ਚੱਲ ਪੈਂਦੇ ਹਨ ।

ਨਾਨਕ (ਭੀ ਉਸ ਸਤਸੰਗ ਦਾ) ਦਰਸ਼ਨ ਕਰ ਕੇ ਜੀਉ ਰਿਹਾ ਹੈ ਤੇ ਮਨ ਵਿਚ ਹਰਿ-ਨਾਮ ਨੂੰ ਧਾਰਨ ਕਰ ਰਿਹਾ ਹੈ ।੯।

**ਸਲੋਕ ਮਃ ੫ ॥ ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥ ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥ {ਪੰਨਾ ੩੨੦}**

**ਪਦ ਅਰਥ** :—ਸਤਿਗੁਰਿ—{ਅਧਿਕਰਣ ਕਾਰਕ, ਇਕ-ਵਚਨ} । ਸਤਿਗੁਰਿ ਪੂਰੈ ਸੇਵਿਐ—{ਪੂਰਬ ਪੂਰਨ ਕਾਰਦੰਤਕ} ਜੇ ਪੂਰੇ ਗੁਰੂ ਦੀ ਸੇਵਾ ਕੀਤੀ ਜਾਏ । ਨਾਮਿ—{ਅਧਿਕਰਣ ਕਾਰਕ, ਇਕ-ਵਚਨ} । ਨਾਮਿ ਅਰਾਧਿਐ—{ਪੂਰਬ ਪੂਰਨ ਕਾਰਦੰਤਕ} ਜੇ ਨਾਮ ਸਿਮਰਿਆ ਜਾਏ । ਕਾਰਜੁ—ਜ਼ਿੰਦਗੀ ਦਾ ਮਨੋਰਥ । ਰਾਸਿ ਆਵੈ—ਸਫਲ ਹੋ ਜਾਂਦਾ ਹੈ ।

**ਅਰਥ** :—ਹੇ ਨਾਨਕ ! ਜੇ ਪੂਰੇ ਗੁਰੂ ਦੇ ਦੱਸੇ ਰਾਹ ਤੇ ਤੁਰੀਏ ਤਾਂ ਦੁੱਖਾਂ ਦਾ ਨਾਸ ਹੋ ਜਾਂਦਾ ਹੈ ਤੇ ਜੇ ਨਾਮ ਸਿਮਰੀਏ ਤਾਂ ਜੀਵਨ ਦਾ ਮਨੋਰਥ ਸਫਲ ਹੋ ਜਾਂਦਾ ਹੈ ।੧।

**ਮਃ ੫ ॥ ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ ॥ ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ ॥੨॥ {ਪੰਨਾ ੩੨੦}**

**ਪਦ ਅਰਥ** :—ਸੰਕਟ—ਦੁੱਖ । ਮੰਗਲ—ਖ਼ੁਸ਼ੀਆਂ । ਬਿਸ੍ਰਾਮ—ਟਿਕਾਣਾ । ਨਿਮਖ—ਅੱਖ ਦੇ ਝਮਕਣ ਜਿਤਨੇ ਸਮੇ ਲਈ । ਨ ਬਿਸਰਉ—ਵਿਸਰ ਨਾਹ ਜਾਏ ।

**ਅਰਥ** :—ਹੇ ਨਾਨਕ ! ਜਿਸ ਪਰਮਾਤਮਾ ਨੂੰ ਸਿਮਰਿਆਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਤੇ (ਹਿਰਦੇ ਵਿਚ) ਅਨੰਦ ਖ਼ੁਸ਼ੀਆਂ ਦਾ ਨਿਵਾਸ ਹੁੰਦਾ ਹੈ ਉਸ ਨੂੰ ਸਦਾ ਸਿਮਰੀਏ, ਕਦੇ ਅੱਖ ਦੇ ਫੋਰ ਜਿਤਨੇ ਸਮੇ ਲਈ ਭੀ ਉਹ ਹਰਿ-ਨਾਮ ਅਸਾਨੂੰ ਨਾਹ ਭੁੱਲੇ ।੨।

**ਪਉੜੀ ॥ ਤਿਨ੍ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ ॥ ਸਾਧਾ ਸਰਣੀ ਜੋ ਪਵੈ ਸੁ ਛੁਟੈ ਬਧਾ ॥ ਗੁਣ ਗਾਵੈ ਅਬਿਨਾਸੀਐ ਜੋਨਿ ਗਰਭਿ ਨ ਦਧਾ ॥ ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ ॥ ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ ॥੧੦॥ {ਪੰਨਾ ੩੨੦}**

**ਪਦ ਅਰਥ** :—ਕਿਆ ਗਣੀ—ਕੀ ਬਿਆਨ ਕਰਾਂ ? ਬਿਆਨ ਨਹੀਂ ਹੋ ਸਕਦੀ । ਗਰਭਿ—ਗਰਭ ਵਿਚ । ਦਧਾ—ਸੜਦਾ । ਭੇਟਿਆ—(ਜਿਸ ਨੂੰ) ਮਿਲਿਆ । ਸਮਧਾ—ਸਮਾਧੀ ਵਾਲਾ, ਟਿਕਾਉ ਵਾਲਾ । ਅਗਮ—ਅਪਹੁੰਚ । ਅਗਧਾ—ਅਗਾਧ, ਅਥਾਹ ।

**ਅਰਥ** :—ਜਿਨ੍ਹਾਂ (ਗੁਰਮੁਖਾਂ) ਨੇ ਰੱਬ ਨੂੰ ਲੱਭ ਲਿਆ ਹੈ ਉਹਨਾਂ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ, ਜੋ ਮਨੁੱਖ ਉਹਨਾਂ ਗੁਰਮੁਖਾਂ ਦੀ ਸ਼ਰਨ ਆਉਂਦਾ ਹੈ ਉਹ ਮਾਇਆ ਦੇ ਬੰਧਨਾਂ ਵਿਚ ਬੱਝਾ ਹੋਇਆ ਮੁਕਤ ਹੋ ਜਾਂਦਾ ਹੈ (ਭਾਵ, ਉਸ ਦੇ ਮਾਇਕ ਬੰਧਨ ਟੁੱਟ ਜਾਂਦੇ ਹਨ), ਉਹ ਅਬਿਨਾਸੀ ਪ੍ਰਭੂ ਦੇ ਗੁਣ ਗਾਉਂਦਾ ਹੈ ਤੇ ਜੂਨਾਂ ਵਿਚ ਪੈ ਪੈ ਕੇ ਨਹੀਂ ਸੜਦਾ, ਉਸ ਨੂੰ ਗੁਰੂ ਮਿਲ ਪੈਂਦਾ ਹੈ, ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਉਚਾਰ ਕੇ ਤੇ ਸਮਝ ਕੇ ਸ਼ਾਂਤੀ ਪ੍ਰਾਪਤ ਕਰਦਾ ਹੈ । ਹੇ ਨਾਨਕ ! ਉਸ ਮਨੁੱਖ ਨੇ ਅਥਾਹ ਤੇ ਅਪਹੁੰਚ ਮਾਲਕ ਹਰੀ ਨੂੰ ਪਾ ਲਿਆ ਹੈ ।੧੦।

**ਸਲੋਕ ਮਃ ੫ ॥ ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ ॥ ਨਾਨਕ ਨਾਇ ਵਿਸਾਰਿਐ ਸੁਖੁ ਕਿਨੇਹਾ ਹੋਇ ॥੧॥ {ਪੰਨਾ ੩੨੦}**

**ਪਦ ਅਰਥ** :—ਨ ਕਰਹੀ—ਤੂੰ ਨਹੀਂ ਕਰਦਾ । ਅਵਤਾ—ਅਵੈੜਾ, ਆਪ-ਹੁਦਰਾ । ਲੋਇ—ਲੋਕ ਵਿਚ, ਜਗਤ ਵਿਚ । ਨਾਇ—{ਅਧਿਕਰਣ ਕਾਰਕ, ਇਕ-ਵਚਨ) । ਨਾਇ ਵਿਸਾਰਿਐ—(ਪੂਰਬ ਪੂਰਨ ਕਾਰਦੰਤਕ), ਜੇ ਨਾਮ ਵਿਸਾਰ ਦਿੱਤਾ ਜਾਏ । ਕਿਨੇਹਾ ਹੋਇ—ਕੋਈ ਨਹੀਂ ਹੋ ਸਕਦਾ ।

**ਅਰਥ** :—(ਹੇ ਜੀਵ !) ਤੂੰ ਆਪਣਾ (ਅਸਲ) ਕੰਮ ਨਹੀਂ ਕਰਦਾ ਤੇ ਜਗਤ ਵਿਚ ਆਪ-ਹੁਦਰਾ ਫਿਰ ਰਿਹਾ ਹੈਂ । ਹੇ ਨਾਨਕ ! ਜੇ ਪ੍ਰਭੂ ਦਾ ਨਾਮ ਵਿਸਾਰ ਦਿੱਤਾ ਜਾਏ ਤਾਂ ਕੋਈ ਭੀ ਸੁਖ ਨਹੀਂ ਹੋ ਸਕਦਾ ।੧।

**ਮਃ ੫ ॥ ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ ॥ ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ ॥੨॥ {ਪੰਨਾ ੩੨੦}**

**ਪਦ ਅਰਥ** :—ਬਿਖੈ—ਬਿਖ ਦੀ, ਜ਼ਹਿਰ ਦੀ, ਮਾਇਆ ਰੂਪ ਜ਼ਹਿਰ ਦੀ । ਸਗਲ—ਸਾਰੇ ਜੀਵ । ਜਗਤਿ—ਜਗਤ ਵਿਚ । ਰਹੀ ਲਪਟਾਇ—ਚੰਬੜ ਰਹੀ ਹੈ । ਜਨਿ—ਜਨ ਨੇ, ਸੇਵਕ ਨੇ ।

**ਅਰਥ** :—(ਮਾਇਆ) ਜ਼ਹਿਰ ਦੀ ਕੁੜੱਤਣ ਸਾਰੇ ਜੀਵਾਂ ਵਿਚ ਹੈ, ਜਗਤ ਵਿਚ ਸਭ ਨੂੰ ਚੰਬੜੀ ਹੋਈ ਹੈ । ਹੇ ਨਾਨਕ ! (ਸਿਰਫ਼ ਪ੍ਰਭੂ ਦੇ) ਸੇਵਕ ਨੇ ਇਹ ਵਿਚਾਰ ਕੀਤੀ ਹੈ ਕਿ ਪਰਮਾਤਮਾ ਦਾ ਨਾਮ ਹੀ ਮਿੱਠਾ ਹੈ ।੨।

**ਪਉੜੀ ॥ ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥ ਜਮ ਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥ ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ ॥ ਹਰਿ ਗੁਣ ਗੁੰਫਹੁ ਮਨਿ ਮਾਲ, ਹਰਿ ਸਭ ਮਲੁ ਪਰਹਰੀਐ ॥ ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ ॥੧੧॥ {ਪੰਨਾ ੩੨੦}**

**ਪਦ ਅਰਥ** :—ਇਹ ਨਿਸਾਣੀ—ਇਹ ਨਿਸ਼ਾਨੀ । ਜਿਸੁ ਭੇਟਤ—ਜਿਸ (ਸਾਧੂ) ਨੂੰ ਮਿਲਿਆਂ । ਕੰਕਰੁ—(ਕਿੰਕਰ) ਦਾਸ, ਸੇਵਕ । ਬਹੁੜਿ—ਮੁੜ । ਬਿਖੁ—ਜ਼ਹਿਰ । ਗੁੰਫਹੁ—ਗੁੰਦੋ । ਮਨਿ—ਮਨ ਵਿਚ । ਪਰਹਰੀਐ—ਦੂਰ ਹੋ ਜਾਂਦੀ ਹੈ । ਨਰਹਰੀਐ—ਨਰਹਰਿ, ਕਰਤਾਰ ।

**ਅਰਥ** :—ਸਾਧੂ ਦੀ ਇਹ ਨਿਸ਼ਾਨੀ ਹੈ ਕਿ ਉਸ ਨੂੰ ਮਿਲਿਆਂ (ਸੰਸਾਰ) ਸਮੁੰਦਰ ਤੋਂ ਤਰ ਜਾਈਦਾ ਹੈ, ਜਮ ਦਾ ਸੇਵਕ (ਭਾਵ, ਜਮਦੂਤ) ਨੇੜੇ ਨਹੀਂ ਢੁਕਦਾ ਤੇ ਮੁੜ ਮੁੜ ਨਹੀਂ ਮਰੀਦਾ; ਜੋ ਜ਼ਹਿਰ ਰੂਪ ਸੰਸਾਰ-ਸਮੁੰਦਰ ਹੈ ਇਸ ਤੋਂ ਪਾਰ ਲੰਘ ਜਾਈਦਾ ਹੈ ।

ਹੇ ਭਾਈ ! (ਸਾਧੂ ਗੁਰਮੁਖ ਨੇ ਮਿਲ ਕੇ) ਮਨ ਵਿਚ ਪਰਮਾਤਮਾ ਦੇ ਗੁਣਾਂ ਦੀ ਮਾਲਾ ਗੁੰਦੋ, ਮਨ ਦੀ ਸਾਰੀ ਮੈਲ ਦੂਰ ਹੋ ਜਾਂਦੀ ਹੈ । ਹੇ ਨਾਨਕ ! (ਜਿਨ੍ਹਾਂ ਨੇ ਇਹ ਮਾਲਾ ਗੁੰਦੀ ਹੈ) ਉਹ ਪਾਰਬ੍ਰਹਮ ਪਰਮਾਤਮਾ ਨੂੰ ਮਿਲੇ ਰਹਿੰਦੇ ਹਨ ।੧੧।

**ਸਲੋਕ ਮः ੫ ॥ ਨਾਨਕ ਆਏ ਸੇ ਪਰਵਾਣੁ ਹੈ ਜਿਨ੍ ਹਰਿ ਵੁਠਾ ਚਿਤਿ ॥ ਗਾਲ੍ਹੀ ਅਲ ਪਲਾਲੀਆ ਕੰਮਿ ਨ ਆਵਹਿ ਮਿਤ ॥੧॥ {ਪੰਨਾ ੩੨੦}**

**ਅਰਥ** :—ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਚਿੱਤ ਵਿਚ ਪਰਮਾਤਮਾ ਆ ਵੱਸਿਆ ਹੈ ਉਹਨਾਂ ਦਾ ਆਉਣਾ ਸਫਲ ਹੈ । ਹੇ ਮਿੱਤਰ ! ਫੋਕੀਆਂ ਗੱਲਾਂ ਕਿਸੇ ਕੰਮ ਨਹੀਂ ਆਉਂਦੀਆਂ (ਨਾਮ ਤੋਂ ਵਾਂਜੇ ਰਹਿ ਕੇ ਫੋਕੀਆਂ ਗੱਲਾਂ ਦਾ ਕੋਈ ਲਾਭ ਨਹੀਂ ਹੁੰਦਾ) ।੧।

**ਮः ੫ ॥ ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ ॥ ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ ॥੨॥ {ਪੰਨਾ ੩੨੦}**

**ਪਦ ਅਰਥ** :—ਦ੍ਰਿਸਟੀ ਆਇਆ—ਦਿੱਸ ਪਿਆ ਹੈ । ਪੂਰਨ—ਹਰ ਥਾਂ ਮੌਜੂਦ । ਅਗਮ—ਅਪਹੁੰਚ । ਬਿਸਮਾਦ—ਅਚਰਜ । ਪਰਸਾਦਿ—ਕਿਰਪਾ ਨਾਲ ।

**ਅਰਥ** :—ਹੇ ਨਾਨਕ ! (ਜਿਸ ਮਨੁੱਖ ਨੇ) ਪੂਰੇ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਨਾਮ ਨੂੰ ਆਪਣਾ ਧਨ ਬਣਾਇਆ ਹੈ, ਉਸ ਨੂੰ ਅਪਹੁੰਚ ਤੇ ਅਚਰਜ-ਰੂਪ ਪ੍ਰਭੂ ਹਰ ਥਾਂ ਮੌਜੂਦ ਦਿੱਸ ਪਿਆ ਹੈ ।੨।

**ਪਉੜੀ ॥ ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥ ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥ ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ ॥ ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ ॥ ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ ॥੧੨॥ {ਪੰਨਾ ੩੨੧}**

**ਪਦ ਅਰਥ** :—ਧੋਹੁ—ਠੱਗੀ, ਧੋਖਾ । ਲਬਿ—ਲੱਬ ਦੇ ਕਾਰਨ । ਮੋਹਿ—ਮੋਹ ਵਿਚ (ਪੈ ਕੇ) । ਵਿਗੁਤੇ—ਖ਼ੁਆਰ ਹੁੰਦੇ ਹਨ । ਭਲੇਰਿਆ—ਭੈੜੇ, ਮੰਦੇ । ਮਦਿ—ਮਦ ਵਿਚ, ਨਸ਼ੇ ਵਿਚ । ਮੁਤੇ—(ਨਿਖਸਮੇ) ਛੱਡੇ ਹੋਏ । ਪਾਇਨਿ—ਪਾਂਦੇ ਹਨ । ਜੁਤੇ—ਜੁੱਟ ਕੀਤੇ ਜਾਂਦੇ ਹਨ । ਨਾਇ ਵਿਸਾਰਿਐ—(ਪੂਰਬ ਪੂਰਨ ਕਾਰਦੰਤਕ) ਜੇ ਨਾਮ ਵਿਸਾਰ ਦਿੱਤਾ ਜਾਏ । ਰੁਤੇ—ਰੁਤਿ, ਸਮਾ ।

**ਅਰਥ** :—ਖਸਮ (ਪ੍ਰਭੂ) ਨਾਲ ਧੋਖਾ ਕਾਮਯਾਬ ਨਹੀਂ ਹੋ ਸਕਦਾ, ਜੋ ਮਨੁੱਖ ਲੱਬ ਵਿਚ ਤੇ ਮੋਹ ਵਿਚ ਫਸੇ ਹੋਏ ਹਨ ਉਹ ਖ਼ੁਆਰ ਹੁੰਦੇ ਹਨ, ਮਾਇਆ ਦੇ ਨਸ਼ੇ ਵਿਚ ਸੁੱਤੇ ਹੋਏ ਬੰਦੇ ਮੰਦੀਆਂ ਕਰਤੂਤਾਂ ਕਰਦੇ ਹਨ, ਮੁੜ ਮੁੜ

ਜੂਨਾਂ ਵਿਚ ਧੱਕੇ ਜਾਂਦੇ ਹਨ ਤੇ ਜਮਰਾਜ ਦੇ ਰਾਹ ਵਿਚ (ਨਿਖਸਮੇ) ਛੱਡੇ ਜਾਂਦੇ ਹਨ, ਆਪਣੇ (ਮੰਦੇ) ਕੀਤੇ (ਕੰਮਾਂ) ਦਾ ਫਲ ਪਾਂਦੇ ਹਨ, ਦੁੱਖਾਂ ਨਾਲ ਜੁੱਟ ਕੀਤੇ ਜਾਂਦੇ ਹਨ ।

ਹੇ ਨਾਨਕ ! ਜੇ ਪ੍ਰਭੂ ਦਾ ਨਾਮ ਵਿਸਾਰ ਦਿੱਤਾ ਜਾਏ ਤਾਂ (ਜੀਵ ਲਈ) ਸਾਰੀ ਰੁੱਤ ਮੰਦੀ ਹੀ ਜਾਣੋ ।੧੨।

**ਨੋਟ** :—ਗੁਰੂ ਅਰਜਨ ਸਾਹਿਬ ਦੀ ਗੂਜਰੀ ਰਾਗ ਦੀ ਵਾਰ ਦੀ ਪਉੜੀ ਨੰ: ੨੦ ਵਿਚ ਇਸ ਪਉੜੀ ਦੇ ਕਈ ਲਫ਼ਜ਼ ਤੇ ਖ਼ਿਆਲ ਸਾਂਝੇ ਮਿਲਦੇ ਹਨ । ਇਹ ਦੋਵੇਂ ਵਾਰਾਂ ਅੱਗੜ ਪਿੱਛੜ ਲਿਖੀਆਂ ਗਈਆਂ ਜਾਪਦੀਆਂ ਹਨ । ਦੋਹਾਂ ਹੀ ਵਾਰਾਂ ਵਿਚ ਸਲੋਕ ਲਹਿੰਦੀ ਬੋਲੀ ਦੇ ਹੀ ਹਨ ।

**ਸਲੋਕ ਮਃ ੫ ॥ ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥ ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥੧॥ {ਪੰਨਾ ੩੨੧}**

**ਪਦ ਅਰਥ** :—ਸੁਖੁ ਸੋਇ—ਉਹੀ ਸੁਖ, ਭਾਵ, ਇਕ-ਸਾਰ ਸੁਖ । ਨਾਮਿ—(ਅਧਿਕਰਣ ਕਾਰਕ, ਇਕ-ਵਚਨ) । ਨਾਮਿ ਸਲਾਹਿਐ—(ਪੂਰਬ ਪੂਰਨ ਕਾਰਦੰਤਕ) ਜੇ ਨਾਮ ਸਲਾਹਿਆ ਜਾਏ, ਜੇ ਪ੍ਰਭੂ ਦੇ ਨਾਮ ਦੀ ਵਡਿਆਈ ਕੀਤੀ ਜਾਏ । ਸੀਤਲੁ—ਠੰਢਾ ।

**ਅਰਥ** :—ਹੇ ਨਾਨਕ ! ਜੇ ਪ੍ਰਭੂ ਦੇ ਨਾਮ ਦੀ ਵਡਿਆਈ ਕਰਦੇ ਰਹੀਏ ਤਾਂ ਮਨ ਤੇ ਸਰੀਰ ਠੰਢੇ-ਠਾਰ ਰਹਿੰਦੇ ਹਨ ਤੇ ਇਹ ਸੁਖ ਇਕ-ਸਾਰ ਉੱਠਦਿਆਂ ਬੈਠਦਿਆਂ ਸੁੱਤਿਆਂ ਹਰ ਵੇਲੇ ਬਣਿਆ ਰਹਿੰਦਾ ਹੈ ।੧।

**ਮਃ ੫ ॥ ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ ॥ ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ ॥੨॥ {ਪੰਨਾ ੩੨੧}**

**ਪਦ ਅਰਥ** :—ਲਾਲਚਿ—ਲਾਲਚ ਨਾਲ । ਅਟਿਆ—ਲਿੱਬੜਿਆ ਹੋਇਆ । ਸੁਆਰਥੁ—ਆਪਣੇ ਅਸਲੀ ਭਲੇ ਦਾ ਕੰਮ । ਕੋਇ—ਕੋਈ ਭੀ ਜੀਵ । ਭੇਟੈ—ਮਿਲਦਾ ਹੈ । ਸੋਇ—ਉਹ ਪ੍ਰਭੂ । ਤਿਸੁ ਮਨਿ—ਉਸ (ਮਨੁੱਖ) ਦੇ ਮਨ ਵਿਚ ।

**ਅਰਥ** :—(ਜਗਤ ਮਾਇਆ ਦੇ) ਲਾਲਚ ਨਾਲ ਲਿੱਬੜਿਆ ਹੋਇਆ ਸਦਾ (ਭਟਕਦਾ) ਫਿਰਦਾ ਹੈ, ਕੋਈ ਭੀ ਬੰਦਾ ਆਪਣੇ ਅਸਲੀ ਭਲੇ ਦਾ ਕੰਮ ਨਹੀਂ ਕਰਦਾ । (ਪਰ) ਹੇ ਨਾਨਕ ! ਜਿਸ ਮਨੁੱਖ ਨੂੰ ਸਤਿਗੁਰੂ ਮਿਲਦਾ ਹੈ ਉਸ ਦੇ ਮਨ ਵਿਚ ਉਹ ਪ੍ਰਭੂ ਵੱਸ ਪੈਂਦਾ ਹੈ ।੨।

**ਪਉੜੀ ॥ ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥ ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥ ਪਾਰਬ੍ਰਹਮਿ ਜਿਸੁ ਲਿਖਿਆ ਮਨਿ ਤਿਸੈ ਵੁਠਾ ॥ ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ ਕੁਠਾ ॥ ਹਰਿ ਨਾਨਕੁ ਮੰਗੈ ਜੋੜਿ ਕਰ ਪ੍ਰਭੁ ਦੇਵੈ ਤੁਠਾ ॥੧੩॥ {ਪੰਨਾ ੩੨੧}**

**ਪਦ ਅਰਥ** :—ਵਸਤੂ—ਚੀਜ਼ਾਂ । ਸਾਦੁ—ਸੁਆਦ । ਸਾਧੀ—ਸਾਧੀਂ, ਸਾਧ ਜਨਾਂ ਨੇ । ਚਖਿ ਡਿਠਾ—ਚੱਖ ਵੇਖਿਆ ਹੈ । ਪਾਰਬ੍ਰਹਮਿ—ਪਾਰਬ੍ਰਹਮ ਨੇ । ਜਿਸੁ—ਜਿਸ (ਦੇ ਭਾਗਾਂ ਵਿਚ) । ਤਿਸੈ ਮਨਿ—ਉਸ ਦੇ ਮਨ ਵਿਚ । ਵੁਠਾ—ਆ ਵੱਸਿਆ । ਨਿਰੰਜਨੁ—ਨਿਰ-ਅੰਜਨ, ਮਾਇਆ-ਰਹਿਤ । ਰਵਿ ਰਹਿਆ—ਹਰ ਥਾਂ ਵਿਆਪਕ (ਦਿੱਸਦਾ) ਹੈ । ਦੁਯਾ—ਦੂਜਾ । ਕੁਠਾ—ਨਾਸ ਹੋ ਜਾਂਦਾ ਹੈ । ਕਰ—(ਦੋਵੇਂ) ਹੱਥ । ਤੁਠਾ—ਪ੍ਰਸੰਨ ਹੋ ਕੇ ।

**ਅਰਥ** :—(ਦੁਨੀਆ ਦੀਆਂ ਬਾਕੀ) ਸਾਰੀਆਂ ਚੀਜ਼ਾਂ (ਆਖ਼ਰ) ਕੌੜੀਆਂ (ਹੋ ਜਾਂਦੀਆਂ) ਹਨ (ਇਕ) ਸੱਚੇ ਪ੍ਰਭੂ ਦਾ ਨਾਮ (ਹੀ ਸਦਾ) ਮਿੱਠਾ (ਰਹਿੰਦਾ) ਹੈ, (ਪਰ) ਇਹ ਸੁਆਦ ਉਨ੍ਹਾਂ ਸਾਧੂਆਂ ਨੂੰ ਹਰਿ-ਜਨਾਂ ਨੂੰ

ਆਉਂਦਾ ਹੈ ਜਿਨ੍ਹਾਂ (ਇਹ ਨਾਮ-ਰਸ) ਚੱਖ ਕੇ ਵੇਖਿਆ ਹੈ, ਤੇ ਉਸੇ ਮਨੁੱਖ ਦੇ ਮਨ ਵਿਚ (ਇਹ ਸੁਆਦ) ਆ ਕੇ ਵੱਸਦਾ ਹੈ ਜਿਸ ਦੇ ਭਾਗਾਂ ਵਿਚ ਪਾਰਬ੍ਰਹਮ ਨੇ ਲਿਖ ਦਿੱਤਾ ਹੈ । (ਐਸੇ ਭਾਗਾਂ ਵਾਲੇ ਨੂੰ) ਮਾਇਆ-ਰਹਿਤ ਪ੍ਰਭੂ ਹੀ ਹਰ ਥਾਂ ਦਿੱਸਦਾ ਹੈ (ਉਸ ਮਨੁੱਖ ਦਾ) ਦੂਜਾ ਭਾਵ ਨਾਸ ਹੋ ਜਾਂਦਾ ਹੈ ।

ਨਾਨਕ ਭੀ ਦੋਵੇਂ ਹੱਥ ਜੋੜ ਕੇ ਹਰੀ ਪਾਸੋਂ ਇਹ ਨਾਮ-ਰਸ ਮੰਗਦਾ ਹੈ, (ਪਰ) ਪ੍ਰਭੂ (ਉਸ ਨੂੰ) ਦੇਂਦਾ ਹੈ (ਜਿਸ ਉਤੇ) ਪ੍ਰਸੰਨ ਹੁੰਦਾ ਹੈ ।੧੩।

**ਸਲੋਕੁ ਮਃ ੫ ॥ ਜਾਚੜੀ ਸਾ ਸਾਰੁ, ਜੋ ਜਾਚੰਦੀ ਹੇਕੜੋ ॥ ਗਾਲ੍ਹੀ ਬਿਆ ਵਿਕਾਰ ਨਾਨਕ ਧਣੀ ਵਿਹੂਣੀਆ ॥੧॥ {ਪੰਨਾ ੩੨੧}**

**ਪਦ ਅਰਥ** :—ਜਾਚੜੀ—ਜਾਚਨਾ, ਮੰਗ । ਸਾਰੁ—ਸ੍ਰੇਸ਼ਟ, ਸਭ ਤੋਂ ਚੰਗੀ । ਜਾਚੰਦੀ—ਮੰਗਦੀ ਹੈ । ਹੇਕੜੋ—ਇਕ ਰੱਬ ਨੂੰ । ਗਾਲ੍ਹੀ ਬਿਆ—ਹੋਰ ਗੱਲਾਂ । ਵਿਕਾਰ—ਬੇ-ਕਾਰ, ਵਿਅਰਥ । ਧਣੀ—ਮਾਲਕ ।

**ਅਰਥ** :—ਉਹ ਤਰਲਾ ਸਭ ਤੋਂ ਚੰਗਾ ਹੈ ਜੋ (ਭਾਵ, ਜਿਸ ਦੀ ਰਾਹੀਂ ਮਨੁੱਖ) ਇਕ ਪ੍ਰਭੂ (ਦੇ ਨਾਮ) ਨੂੰ ਮੰਗਦਾ ਹੈ । ਹੇ ਨਾਨਕ ! ਮਾਲਕ-ਪ੍ਰਭੂ ਤੋਂ ਬਾਹਰੀਆਂ ਹੋਰ ਗੱਲਾਂ ਸਭ ਵਿਅਰਥ ਹਨ ।੧।

**ਮਃ ੫ ॥ ਨੀਹਿ ਜਿ ਵਿਧਾ ਮੰਨੁ, ਪਛਾਣੂ ਵਿਰਲੋ ਥਿਓ ॥ ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ ॥੨॥ {ਪੰਨਾ ੩੨੧}**

**ਪਦ ਅਰਥ** :—ਨੀਹਿ—ਨਿਹੁੰ ਵਿਚ, ਪ੍ਰੇਮ ਵਿਚ । ਜਿ ਮੰਨੁ—ਜਿਸ ਦਾ ਮਨ । ਥਿਓ—ਹੁੰਦਾ ਹੈ । ਪਾਧਰੁ—ਰਸਤਾ । ਪਧਰੋ—ਸਿੱਧਾ ।

**ਅਰਥ** :—ਅਜੇਹਾ (ਰੱਬ ਦੀ) ਪਛਾਣ ਵਾਲਾ ਕੋਈ ਵਿਰਲਾ ਬੰਦਾ ਹੁੰਦਾ ਹੈ, ਜਿਸ ਦਾ ਮਨ ਪ੍ਰਭੂ ਦੇ ਪ੍ਰੇਮ ਵਿਚ ਵਿੰਨ੍ਹਿਆ ਹੋਵੇ, ਹੇ ਨਾਨਕ ! ਅਜੇਹਾ ਸੰਤ (ਹੋਰਨਾਂ ਨੂੰ ਭੀ ਰੱਬ ਨਾਲ) ਜੋੜਨ ਤੇ ਸਮਰੱਥ ਹੁੰਦਾ ਹੈ ਤੇ (ਰੱਬ ਨੂੰ ਮਿਲਣ ਲਈ) ਸਿੱਧਾ ਰਾਹ ਵਿਖਾ ਦੇਂਦਾ ਹੈ ।੨।

**ਪਉੜੀ ॥ ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥ ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ ॥ ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰਮੰਤੁ ॥ ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ ॥ ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥੧੪॥ {ਪੰਨ ੩੨੧}**

**ਪਦ ਅਰਥ** :—ਜੀਅੜੇ—ਹੇ ਜਿੰਦੇ ! ਕਿਲਵਿਖ—ਪਾਪ । ਭਾਵੰਦੁ—ਪਿਆਰਾ ਲੱਗਣ ਲੱਗ ਪੈਂਦਾ ਹੈ । ਜਿਨਿ—ਜਿਸ (ਪਰਮੇਸਰ) ਨੇ ।

**ਅਰਥ** :—ਹੇ ਮੇਰੀ ਜਿੰਦੇ ! ਉਸ ਪਰਮੇਸਰ ਨੂੰ ਸਿਮਰ ਜੋ ਸਭ ਦਾਤਾਂ ਦੇਣ ਵਾਲਾ ਹੈ ਤੇ ਬਖ਼ਸ਼ਸ਼ਾਂ ਕਰਨ ਵਾਲਾ ਹੈ । ਪਰਮੇਸ਼ਰ ਨੂੰ ਸਿਮਰਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ । ਗੁਰੂ ਨੇ ਪ੍ਰਭੂ (ਨੂੰ ਮਿਲਣ) ਦਾ ਰਾਹ ਦੱਸਿਆ ਹੈ । ਗੁਰੂ ਦਾ ਉਪਦੇਸ਼ ਸਦਾ ਚੇਤੇ ਕਰਨਾ ਚਾਹੀਦਾ ਹੈ, (ਗੁਰੂ ਦਾ ਉਪਦੇਸ਼ ਸਦਾ ਚੇਤੇ ਕੀਤਿਆਂ) ਮਾਇਆ ਦੇ ਸਾਰੇ ਸੁਆਦ ਫਿੱਕੇ ਪ੍ਰਤੀਤ ਹੁੰਦੇ ਹਨ ਤੇ ਪਰਮੇਸ਼ਰ ਮਨ ਵਿਚ ਪਿਆਰਾ ਲੱਗਦਾ ਹੈ ।

ਹੇ ਨਾਨਕ ! ਜਿਸ ਪਰਮੇਸ਼ਰ ਨੇ (ਇਹ) ਜਿੰਦ ਦਿੱਤੀ ਹੈ, ਉਸ ਨੂੰ (ਸਦਾ) ਸਿਮਰ ।੧੪।

**ਸਲੋਕ ਮਃ ੫ ॥ ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥ ਤਿਸਹਿ ਪਰਾਪਤਿ ਨਾਨਕਾ ਜਿਸ ਨੋ ਲਿਖਿਆ ਆਇ ॥੧॥ {ਪੰਨਾ ੩੨੧}**

**ਪਦ ਅਰਥ** :—ਵਤ—ਵੱਤਰ, ਫਬਵਾਂ ਸਮਾਂ । ਤਿਸਹਿ—ਉਸ ਨੂੰ ਹੀ, ਤਿਸ ਹੀ ।

**ਅਰਥ** :—(ਇਹ ਮਨੁੱਖਾ ਜਨਮ) ਸੱਚੇ ਪ੍ਰਭੂ ਦਾ ਨਾਮ (ਰੂਪ ਬੀਜ ਬੀਜਣ) ਲਈ ਫਬਵਾਂ ਸਮਾਂ ਮਿਲਿਆ ਹੈ, ਜੋ ਮਨੁੱਖ ('ਨਾਮ'-ਬੀਜ) ਬੀਜਦਾ ਹੈ ਉਹ (ਇਸ ਦਾ ਫਲ) ਖਾਂਦਾ ਹੈ । ਹੇ ਨਾਨਕ ! ਇਹ ਚੀਜ਼ ਉਸ ਮਨੁੱਖ ਨੂੰ ਹੀ ਮਿਲਦੀ ਹੈ ਜਿਸ ਦੇ ਭਾਗਾਂ ਵਿਚ ਲਿਖੀ ਹੋਵੇ ।੧।

**ਮਃ ੫ ॥ ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ ਆਪਿ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ ॥੨॥ {ਪੰਨਾ ੩੨੧}**

**ਪਦ ਅਰਥ** :—ਤੁਸਿ—ਤ੍ਰੁੱਠ ਕੇ, ਖ਼ੁਸ਼ ਹੋ ਕੇ । ਤਿਤੁ—{ਅਧਿਕਰਣ ਕਾਰਕ, ਇਕ-ਵਚਨ} । ਜਿਤੁ ਖਾਧੈ—{ਪੂਰਨ ਕਾਰਦੰਤਕ} ਜਿਸ ਦੇ ਖਾਧਿਆਂ, ਜੇ ਇਸ ਨੂੰ ਖਾਧਾ ਜਾਏ । ਤ੍ਰਿਪਤੀਐ—ਰੱਜ ਜਾਂਦਾ ਹੈ । ਸਾਹਿਬ ਦਾਤਿ—ਮਾਲਕ ਦੀ ਬਖ਼ਸ਼ਸ਼ ।

**ਅਰਥ** :—ਜੇ ਮੰਗਣਾ ਹੈ ਤਾਂ ਸਿਰਫ਼ ਪ੍ਰਭੂ ਦਾ ਨਾਮ ਮੰਗੋ (ਇਹ 'ਨਾਮ' ਉਸ ਨੂੰ ਹੀ ਮਿਲਦਾ ਹੈ) ਜਿਸ ਨੂੰ ਪ੍ਰਭੂ ਆਪ ਪ੍ਰਸੰਨ ਹੋ ਕੇ ਦੇਂਦਾ ਹੈ, ਜੇ ਇਹ (ਨਾਮ-ਵਸਤ) ਖਾਧੀ ਜਾਏ ਤਾਂ ਮਨ (ਮਾਇਆ ਵਲੋਂ) ਰੱਜ ਜਾਂਦਾ ਹੈ, ਪਰ ਹੇ ਨਾਨਕ ! ਹੈ ਇਹ (ਨਿਰੋਲ) ਮਾਲਕ ਦੀ ਬਖ਼ਸ਼ਸ਼ ਹੀ ।੨।

**ਪਉੜੀ ॥ ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ ॥ ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ ॥ ਨਿਹਚਲੁ ਏਕੁ ਸਰੇਵਿਆ ਹੋਰੁ ਸਭ ਵਿਣਾਸੁ ॥ ਪਾਰਬ੍ਰਹਮੁ ਜਿਸੁ ਵਿਸਰੈ ਤਿਸੁ ਬਿਰਥਾ ਸਾਸੁ ॥ ਕੰਠਿ ਲਾਇ ਜਨ ਰਖਿਆ ਨਾਨਕ ਬਲਿ ਜਾਸੁ ॥੧੫॥ {ਪੰਨਾ ੩੨੧}**

**ਪਦ ਅਰਥ** :—ਲਾਹਾ—ਨਫ਼ਾ, ਲਾਭ । ਸੇ—ਉਹ ਬੰਦੇ । ਰਾਸਿ—ਪੂੰਜੀ । ਦੁਤੀਆ—{ਸੰ: ਦ੍ਵਿਤੀਯ} ਦੂਜਾ, ਕਿਸੇ ਹੋਰ ਦਾ । ਭਾਉ—ਪਿਆਰ । ਸਰੇਵਿਆ—ਸਿਮਰਿਆ । ਸਾਸੁ—ਸੁਆਸ, ਸਾਹ । ਕੰਠਿ—ਗਲ ਨਾਲ । ਜਨ—ਜਨਾਂ ਨੂੰ, ਸੇਵਕਾਂ ਨੂੰ । ਬਲਿ ਜਾਸੁ—ਸਦਕੇ ਹੁੰਦਾ ਹਾਂ ।

**ਅਰਥ** :—ਜਗਤ ਵਿਚ ਉਹੀ (ਮਨੁੱਖ-ਵਣਜਾਰੇ) ਲਾਭ ਖੱਟਦੇ ਹਨ ਜਿਨ੍ਹਾਂ ਪਾਸ ਪਰਮਾਤਮਾ ਦਾ ਨਾਮ-ਰੂਪ ਧਨ ਹੈ, ਪੂੰਜੀ ਹੈ । ਉਹ (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਨਾਲ ਮੋਹ ਕਰਨਾ ਨਹੀਂ ਜਾਣਦੇ, ਉਹਨਾਂ ਨੂੰ ਇੱਕ ਪਰਮਾਤਮਾ ਦੀ ਹੀ ਆਸ ਹੁੰਦੀ ਹੈ । ਉਹਨਾਂ ਨੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਹੀ ਸਿਮਰਿਆ ਹੈ (ਕਿਉਂਕਿ) ਹੋਰ ਸਾਰਾ ਜਗਤ (ਉਹਨਾਂ) ਨੂੰ ਨਾਸਵੰਤ (ਦਿੱਸਦਾ) ਹੈ । ਜਿਸ ਮਨੁੱਖ ਨੂੰ ਪਰਮਾਤਮਾ ਭੁੱਲ ਜਾਂਦਾ ਹੈ ਉਸ ਦਾ (ਹਰੇਕ) ਸੁਆਸ ਵਿਅਰਥ ਜਾਂਦਾ ਹੈ, ਪਰਮਾਤਮਾ ਨੇ ਆਪਣੇ ਸੇਵਕਾਂ ਨੂੰ ("ਦੁਤੀਆ ਭਾਵ" ਵਲੋਂ) ਆਪ ਆਪਣੇ ਗਲ ਨਾਲ ਲਾ ਕੇ ਬਚਾਇਆ ਹੈ । ਹੇ ਨਾਨਕ ! ਮੈਂ ਉਸ ਪ੍ਰਭੂ ਤੋਂ ਸਦਕੇ ਜਾਂਦਾ ਹਾਂ ।੧੫।

**ਸਲੋਕ ਮਃ ੫ ॥ ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ ॥ ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ ॥ ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ ॥ ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ ॥ ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ ॥੧॥ {ਪੰਨਾ ੩੨੧}**

**ਪਦ ਅਰਥ** :—ਪਾਰਬ੍ਰਹਮਿ—ਪਰਮਾਤਮਾ ਨੇ । ਮੀਹੁ—ਨਾਮ ਦੀ ਵਰਖਾ । ਵੁਠਾ—ਵੱਸਿਆ, (ਮੀਂਹ) ਪਿਆ । ਸਹਜਿ ਸੁਭਾਇ—ਆਪਣੇ ਆਪ । ਪ੍ਰਿਥਮੀ—ਹਿਰਦਾ-ਰੂਪ ਧਰਤੀ । ਅੰਨੁ—ਧੰਨੁ—(ਜਿਵੇਂ ਸਰੀਰ ਦਾ ਆਸਰਾ ਅੰਨ ਹੈ, ਤਿਵੇਂ ਹਿਰਦੇ ਦੇ ਆਸਰੇ ਲਈ) ਸਿਫ਼ਤਿ-ਸਾਲਾਹ ਰੂਪ ਅੰਨ । ਤਿਪਤਿ ਆਘਾਇ ਰਜੀ—

ਚੰਗੀ ਤਰ੍ਹਾਂ ਰੱਜ ਗਈ । ਦਾਲਦੁ—ਦਲਿੱਦ੍ਰ । ਬਿਲਾਇ ਗਇਆ—ਦੂਰ ਹੋ ਜਾਂਦਾ ਹੈ । ਪੂਰਬਿ—ਮੁੱਢ ਤੋਂ । ਤਿਸੈ ਰਜਾਏ—ਉਸ (ਪ੍ਰਭੂ) ਦੀ ਰਜ਼ਾ ਅਨੁਸਾਰ ।

**ਅਰਥ** :—ਜਦੋਂ ਪਰਮਾਤਮਾ ਨੇ ਹੁਕਮ ਦਿੱਤਾ ਤਾਂ (ਜਿਸ ਕਿਸੇ ਭਾਗਾਂ ਵਾਲੇ ਦੇ ਹਿਰਦੇ-ਰੂਪ ਧਰਤੀ ਤੇ) ਆਪਣੇ ਆਪ ਨਾਮ ਦੀ ਵਰਖਾ ਹੋਣ ਲੱਗ ਪਈ, ਉਸ (ਹਿਰਦੇ-ਧਰਤੀ) ਵਿਚ (ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਅੰਨ ਬਹੁਤ ਪੈਦਾ ਹੋ ਜਾਂਦਾ ਹੈ, (ਉਸ ਦਾ ਹਿਰਦਾ ਚੰਗੀ ਤਰ੍ਹਾਂ ਸੰਤੋਖ ਵਾਲਾ ਹੋ ਜਾਂਦਾ ਹੈ), ਉਹ ਮਨੁੱਖ ਸਦਾ ਹੀ ਪਰਮਾਤਮਾ ਦੇ ਗੁਣ ਗਾਉਂਦਾ ਹੈ, ਉਸ ਦਾ ਦੁੱਖ-ਦਲਿੱਦ੍ਰ ਦੂਰ ਹੋ ਜਾਂਦਾ ਹੈ, ਪਰ ਇਹ 'ਨਾਮ' ਰੂਪ ਅੰਨ ਪੂਰਬਲੇ ਲਿਖੇ ਭਾਗਾਂ ਅਨੁਸਾਰ ਪਾਈਦਾ ਹੈ ਤੇ ਮਿਲਦਾ ਹੈ ਪਰਮਾਤਮਾ ਦੀ ਰਜ਼ਾ ਅਨੁਸਾਰ । (ਮਾਇਆ ਵਿਚ ਮੋਏ ਹੋਏ ਜਿਸ ਕਿਸੇ ਨੂੰ) ਜਿੰਦ ਪਾਈ ਹੈ ਪਰਮੇਸ਼ਰ ਨੇ ਹੀ (ਪਾਈ ਹੈ), ਹੇ ਨਾਨਕ ! ਉਸ ਪ੍ਰਭੂ ਨੂੰ ਸਿਮਰ ।੧।

**ਮਹਲਾ ੫ ॥ ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ ॥ ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ ॥ ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥ ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥ ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ ॥ ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ ॥ ਰੰਗਿ ਰਤੇ, ਨਿਰਬਾਣੁ ਸਚਾ ਗਾਵਹੀ ॥ ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ ॥੨॥ {ਪੰਨਾ ੩੨੨}**

**ਪਦ ਅਰਥ** :—ਜੀਵਨ ਪਦੁ—ਅਸਲੀ ਜ਼ਿੰਦਗੀ ਦਾ ਦਰਜਾ । ਨਿਰਬਾਣੁ—(ਨਿਰਵਾਣ) ਵਾਸ਼ਨਾ-ਰਹਿਤ ਪ੍ਰਭੂ । ਜਾਇ—ਥਾਂ । ਕਿਨਿ ਬਿਧਿ—ਕਿਸ ਤਰ੍ਹਾਂ । ਧੀਰੀਐ—ਧੀਰਜ ਆਵੇ, ਮਨ ਟਿਕੇ । ਛਾਰੁ—ਸੁਆਹ । ਬਾਦਿ—ਵਿਅਰਥ । ਰਸ—ਚਸਕੇ । ਕਰਹਿ—ਤੂੰ ਕਰਦਾ ਹੈਂ । ਕਲ—ਸ਼ਾਂਤੀ ਦੀ ਸਾਰ । ਰੰਗਿ—ਪਿਆਰ ਵਿਚ । ਗਾਵਹੀ—ਗਾਉਂਦੇ ਹਨ । ਦੁਆਰਿ—ਦਰ ਤੇ । ਭਾਵਹੀ—ਚੰਗੇ ਲੱਗਣ ।

**ਅਰਥ** :—ਜੇ ਵਾਸ਼ਨਾ-ਰਹਿਤ ਇਕ ਪ੍ਰਭੂ ਨੂੰ ਸਿਮਰੀਏ ਤਾਂ ਅਸਲੀ ਜੀਵਨ ਦਾ ਦਰਜਾ ਹਾਸਲ ਹੁੰਦਾ ਹੈ, (ਪਰ ਇਸ ਅਵਸਥਾ ਦੀ ਪ੍ਰਾਪਤੀ ਲਈ) ਕੋਈ ਹੋਰ ਥਾਂ ਨਹੀਂ ਹੈ, (ਕਿਉਂਕਿ) ਕਿਸੇ ਹੋਰ ਤਰੀਕੇ ਨਾਲ ਮਨ ਟਿਕ ਨਹੀਂ ਸਕਦਾ । ਸਾਰਾ ਸੰਸਾਰ (ਟੋਲ ਕੇ) ਵੇਖਿਆ ਹੈ, ਪ੍ਰਭੂ ਦੇ ਨਾਮ ਤੋਂ ਬਿਨਾ ਸੁਖ ਨਹੀਂ ਮਿਲਦਾ । (ਜਗਤ ਇਸ ਤਨ ਤੇ ਧਨ ਵਿਚ ਸੁਖ ਭਾਲਦਾ ਹੈ) ਇਹ ਸਰੀਰ ਤੇ ਧਨ ਨਾਸ ਹੋ ਜਾਣਗੇ, ਪਰ ਕੋਈ ਵਿਰਲਾ ਇਸ ਗੱਲ ਨੂੰ ਸਮਝਦਾ ਹੈ ।

ਹੇ ਪ੍ਰਾਣੀ ! ਤੂੰ ਕੀਹ ਕਰ ਰਿਹਾ ਹੈਂ ? (ਭਾਵ, ਤੂੰ ਕਿਉਂ ਨਹੀਂ ਸਮਝਦਾ ਕਿ ਜਗਤ ਦੇ) ਰੰਗ-ਰੂਪ ਤੇ ਰਸ ਸਭ ਵਿਅਰਥ ਹਨ (ਇਹਨਾਂ ਦੇ ਪਿੱਛੇ ਲੱਗਿਆਂ ਮਨ ਦਾ ਟਿਕਾਓ ਹਾਸਲ ਨਹੀਂ ਹੁੰਦਾ) ? (ਪਰ ਜੀਵ ਦੇ ਭੀ ਕੀਹ ਵੱਸ ?) ਪ੍ਰਭੂ ਜਿਸ ਮਨੁੱਖ ਨੂੰ ਆਪ ਕੁਰਾਹੇ ਪਾਂਦਾ ਹੈ, ਉਸ ਨੂੰ ਮਨ ਦੀ ਸ਼ਾਂਤੀ ਦੀ ਸਾਰ ਨਹੀਂ ਆਉਂਦੀ । ਜੋ ਮਨੁੱਖ ਪ੍ਰਭੂ ਦੇ ਪਿਆਰ ਵਿਚ ਰੰਗੇ ਹੋਏ ਹਨ, ਉਹ ਉਸ ਸਦਾ ਕਾਇਮ ਰਹਿਣ ਵਾਲੇ ਤੇ ਵਾਸ਼ਨਾ-ਰਹਿਤ ਪ੍ਰਭੂ ਨੂੰ ਗਾਉਂਦੇ ਹਨ । ਹੇ ਨਾਨਕ ! (ਪ੍ਰਭੂ ਅੱਗੇ ਇਹ ਅਰਜ਼ੋਈ ਕਰ—ਹੇ ਪ੍ਰਭੂ !) ਜੇ ਤੈਨੂੰ ਚੰਗੇ ਲੱਗਣ ਤਾਂ ਜੀਵ ਤੇਰੇ ਦਰ ਤੇ ਤੇਰੀ ਸ਼ਰਨ ਆਉਂਦੇ ਹਨ ।੨।

**ਪਉੜੀ ॥ ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥ ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥ ਸਾਧ ਸੰਗੁ ਜਿਨ ਪਾਇਆ ਸੇਈ ਵਡਭਾਗੇ ॥ ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥ ਨਾਨਕ ਧੂੜਿ ਪੁਨੀਤ ਸਾਧ, ਲਖ ਕੋਟਿ ਪਿਰਾਗੇ ॥੧੬॥ {ਪੰਨਾ ੩੨੨}**

**ਪਦ ਅਰਥ** :—ਲੜਿ ਲਾਗੇ—ਆਸਰਾ ਲਿਆ । ਜੀਵਤ—ਜੀਊਂਦੇ ਹੀ, ਇਸੇ ਜ਼ਿੰਦਗੀ ਵਿਚ । ਕੀਰਤਨਿ—ਕੀਰਤਨ ਨਾਲ, ਸਿਫ਼ਤਿ-ਸਾਲਾਹ ਕਰ ਕੇ । ਜਾਗੇ—ਸੁਚੇਤ ਰਹੇ, ਵਿਕਾਰਾਂ ਵਲੋਂ ਬਚੇ ਰਹੇ । ਨਾਇ—{ਅਧਿਕਰਣ ਕਾਰਕ, ਇਕ-ਵਚਨ} । ਨਾਇ ਵਿਸਰਿਐ—{ਪੂਰਬ ਪੂਰਨ ਕਾਰਦੰਤਕ} ਜੇ ਨਾਮ ਵਿਸਰ ਜਾਏ । ਪੁਨੀਤ—ਪਵਿੱਤ੍ਰ । ਕੋਟਿ—ਕ੍ਰੋੜ । ਪਿਰਾਗ—ਪ੍ਰਯਾਗ ।

**ਅਰਥ** :—ਜੋ ਮਨੁੱਖ ਪਰਮਾਤਮਾ ਦਾ ਆਸਰਾ ਲੈਂਦੇ ਹਨ, ਉਹਨਾਂ ਲਈ ਜਨਮ ਮਰਨ ਦਾ ਗੇੜ ਨਹੀਂ ਰਹਿੰਦਾ; ਉਹ ਇਸੇ ਜੀਵਨ ਵਿਚ (ਪ੍ਰਭੂ ਦੇ ਦਰ ਤੇ) ਕਬੂਲ ਹੋ ਜਾਂਦੇ ਹਨ (ਕਿਉਂਕਿ) ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਉਹ ਵਿਕਾਰਾਂ ਤੋਂ ਬਚੇ ਰਹਿੰਦੇ ਹਨ । ਓਹੀ ਮਨੁੱਖ ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ (ਅਜਿਹੇ) ਗੁਰਮੁਖਾਂ ਦੀ ਸੰਗਤਿ ਹਾਸਲ ਹੁੰਦੀ ਹੈ, ਪਰ ਜੇ ਪ੍ਰਭੂ ਦਾ ਨਾਮ ਵਿਸਰ ਜਾਏ ਤਾਂ ਜੀਊਣਾ ਫਿਟਕਾਰ-ਜੋਗ ਹੈ ਟੁੱਟੇ ਹੋਏ ਕੱਚੇ ਧਾਗੇ ਵਾਂਗ (ਵਿਅਰਥ) ਹੈ ।

ਹੇ ਨਾਨਕ ! ਗੁਰਮੁਖਾਂ ਦੇ ਚਰਨਾਂ ਦੀ ਧੂੜ ਲੱਖਾਂ ਕ੍ਰੋੜਾਂ ਪ੍ਰਯਾਗ ਆਦਿਕ ਤੀਰਥਾਂ ਨਾਲੋਂ ਵਧੀਕ ਪਵਿੱਤ੍ਰ ਹੈ ।੧੬।

**ਸਲੋਕੁ ਮਃ ੫ ॥ ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥ ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥ {ਪੰਨਾ ੩੨੨}**

**ਪਦ ਅਰਥ** :—ਧਰਣ—ਧਰਤੀ । ਸੁਵੰਨੀ—ਸੋਹਣੇ ਵੰਨ ਵਾਲੀ, ਸੋਹਣੇ ਰੰਗ ਵਾਲੀ । ਖੜ—ਘਾਹ । ਰਤਨ—ਤ੍ਰੇਲ-ਰੂਪ ਮੋਤੀ । ਜੜਾਵੀ—ਜੜਾਊ । ਮਨਿ—ਮਨ ਵਿਚ ।

**ਅਰਥ** :—ਜਿਸ ਮਨ ਵਿਚ ਪਿਆਰ-ਸਰੂਪ ਹਰੀ ਅਕਾਲ ਪੁਰਖ ਵੱਸ ਪੈਂਦਾ ਹੈ ਉਹ ਮਨ ਇਉਂ ਹੈ ਜਿਵੇਂ ਤ੍ਰੇਲ-ਮੋਤੀਆਂ ਨਾਲ ਜੜੀ ਹੋਈ ਘਾਹ ਵਾਲੀ ਧਰਤੀ ਸੋਹਣੇ ਵੰਨ ਵਾਲੀ ਹੋ ਜਾਂਦੀ ਹੈ । ਹੇ ਨਾਨਕ ! ਜਿਸ ਮਨੁੱਖ ਉਤੇ ਗੁਰੂ ਸਤਿਗੁਰੂ ਨਾਨਕ ਤ੍ਰੁੱਠਦਾ ਹੈ, ਉਸ ਦੇ ਸਾਰੇ ਕੰਮ ਸੌਖੇ ਹੋ ਜਾਂਦੇ ਹਨ ।੧।

**ਮਃ ੫ ॥ ਫਿਰਦੀ ਫਿਰਦੀ ਦਹਦਿਸਾ ਜਲ ਪਰਬਤ ਬਨਰਾਇ ॥ ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥੨॥ {ਪੰਨਾ ੩੨੨}**

**ਪਦ ਅਰਥ** :—ਦਹ—ਦਸ । ਦਿਸਾ—ਪਾਸੇ । ਦਹਦਿਸਾ—ਦਸੀਂ ਪਾਸੀਂ, ਹਰ ਪਾਸੇ । ਬਨਰਾਇ—ਬਨਸਪਤੀ । ਮਿਰਤਕੋ—ਮੁਰਦਾਰ । ਬਹਿਠੀ—ਬੈਠਦੀ ਹੈ । ਜਲ—(ਭਾਵ) ਦਰਿਆ ਆਦਿਕ ।

**ਅਰਥ** :—ਦਸੀਂ ਪਾਸੀਂ ਦਰਿਆਵਾਂ, ਪਹਾੜਾਂ ਅਤੇ ਰੁੱਖਾਂ-ਬਿਰਖਾਂ ਤੇ ਉੱਡਦੀ ਉੱਡਦੀ ਇੱਲ ਨੇ ਜਿਥੇ ਮੁਰਦਾਰ ਆ ਵੇਖਿਆ ਓਥੇ ਆ ਬੈਠੀ (ਇਹੀ ਹਾਲ ਉਸ ਮਨ ਦਾ ਹੈ ਪਰਮਾਤਮਾ ਤੋਂ ਵਿੱਛੜ ਕੇ ਵਿਕਾਰਾਂ ਤੇ ਆ ਡਿੱਗਦਾ ਹੈ) ।੨।

**ਪਉੜੀ ॥ ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥ ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥ ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥ ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥ ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥੧੭॥ {ਪੰਨਾ ੩੨੨}**

**ਪਦ ਅਰਥ** :—ਜਿਸੁ—ਜਿਸ (ਪ੍ਰਭੂ) ਪਾਸੋਂ । ਲੋੜੀਅਹਿ—ਮੰਗਦੇ ਹਨ । ਕਮਾਵਉ—ਮੈਂ ਕਮਾਵਾਂ, (ਭਾਵ,) ਸਿਮਰਨ ਕਰਾਂ । {ਇਹ ਲਫ਼ਜ਼ 'ਵਰਤਮਾਨ ਕਾਲ ਉੱਤਮ ਪੁਰਖ, ਇਕ-ਵਚਨ' ਹੈ । ਇਸ ਦਾ ਅਰਥ 'ਕਮਾਓ' ਕਰਨਾ ਗ਼ਲਤ ਹੈ, ਉਸ ਹਾਲਤ ਵਿਚ ਇਸ ਦਾ ਜੋੜ ਹੁੰਦਾ 'ਕਮਾਵਹੁ' ਜੋ ਵਿਆਕਰਨ ਅਨੁਸਾਰ

'ਹੁਕਮੀ ਭਵਿੱਖਤ, ਮਧਮ ਪੁਰਖ, ਬਹੁ-ਵਚਨ' ਹੈ} । ਦੇਖਉ—ਮੈਂ ਦੇਖਾਂ । ਧਿਆਵਉ—ਮੈਂ ਧਿਆਵਾਂ । ਸਮਾਵਉ—ਮੈਂ ਸਮਾ ਜਾਵਾਂ । ਦੇਈ—ਮੈਂ ਦੇਵਾਂ । ਜਾਵਉ—ਮੈਂ ਜਾਵਾਂ । ਸੁਣਾਵਉ—ਮੈਂ (ਹੋਰਨਾਂ ਨੂੰ ਭੀ) ਸੁਣਾਵਾਂ ।

**ਅਰਥ** :—ਮੈਂ ਉਸ ਸੱਚੇ ਪ੍ਰਭੂ ਨੂੰ ਸਿਮਰਾਂ, ਜਿਸ ਪਾਸੋਂ ਸਾਰੇ ਸੁਖ ਤੇ ਸਾਰੇ ਫਲ ਮੰਗੀਦੇ ਹਨ, ਉਸ ਪਾਰਬ੍ਰਹਮ ਨੂੰ ਆਪਣੇ ਅੰਗ-ਸੰਗ ਵੇਖਾਂ ਤੇ ਕੇਵਲ ਉਸੇ ਦਾ ਹੀ ਨਾਮ ਧਿਆਵਾਂ । ਸਭ ਦੇ ਚਰਨਾਂ ਦੀ ਧੂੜ ਹੋ ਕੇ ਮੈਂ ਪਰਮਾਤਮਾ ਵਿਚ ਲੀਨ ਹੋ ਜਾਵਾਂ । ਮੈਂ ਕਿਸੇ ਭੀ ਜੀਵ ਨੂੰ ਦੁੱਖ ਨਾ ਦਿਆਂ ਤੇ (ਇਸ ਤਰ੍ਹਾਂ) ਇੱਜ਼ਤ ਨਾਲ (ਆਪਣੇ ਅਸਲੀ) ਘਰ ਵਿਚ ਜਾਵਾਂ (ਭਾਵ, ਪ੍ਰਭੂ ਦੀ ਹਜ਼ੂਰੀ ਵਿਚ ਅੱਪੜਾਂ) । ਹੇ ਨਾਨਕ ! ਮੈਂ ਹੋਰਨਾਂ ਨੂੰ ਭੀ ਦੱਸਾਂ ਕਿ ਕਰਤਾਰ ਅਕਾਲ ਪੁਰਖ (ਵਿਕਾਰਾਂ ਵਿਚ) ਡਿੱਗਿਆਂ ਹੋਇਆਂ ਨੂੰ ਭੀ ਪਵਿੱਤ੍ਰ ਕਰਨ ਵਾਲਾ ਹੈ ।੧੭।

**ਸਲੋਕੁ ਦੋਹਾ ਮਃ ੫ ॥ ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥ ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ ॥੧॥ {ਪੰਨਾ ੩੨੨}**

ਪਦ ਅਰਥ :—ਜਿ—ਜੋ । ਕਲਾ—ਸੱਤਿਆ, ਤਾਕਤ । ਖੰਨੀਐ—ਟੋਟੇ ਟੋਟੇ ਹੋਵੇ, ਕੁਰਬਾਨ ਜਾਵੇ, ਸਦਕੇ ਹੋਵੇ । ਸੰਦੜੀ—ਦੀ । ਵਥੁ—ਵਸਤ, ਚੀਜ਼ ।

**ਅਰਥ** :—ਮੈਂ ਇਕ ਉਸ (ਹਰੀ) ਨੂੰ ਹੀ ਆਪਣਾ ਮਿੱਤ੍ਰ ਬਣਾਇਆ ਹੈ ਜੋ ਸਾਰੀਆਂ ਤਾਕਤਾਂ ਵਾਲਾ ਹੈ, ਪਰਮਾਤਮਾ ਹੀ ਮਨ ਤੇ ਤਨ ਦੇ ਕੰਮ ਆਉਣ ਵਾਲੀ ਅਸਲੀ ਚੀਜ਼ ਹੈ, ਮੇਰੀ ਜਿੰਦ ਉਸ ਤੋਂ ਸਦਕੇ ਹੈ ।੧।

**ਮਃ ੫ ॥ ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥ ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ ॥੨॥ {ਪੰਨਾ ੩੨੨}**

**ਪਦ ਅਰਥ** :—ਕਰੁ—(ਮੇਰਾ) ਹੱਥ । ਗਹਹਿ—(ਤੂੰ) ਫੜ ਲਏਂ । ਨ ਮੂਲਿ—ਕਦੇ ਨਾ । ਛੋਡਨਿ—ਛੱਡ ਦੇਂਦੇ ਹਨ, ਵਿਸਾਰ ਦੇਂਦੇ ਹਨ । ਦੁਰਜਨਾ—ਮੰਦ-ਕਰਮੀ ਮਨੁੱਖ । ਪੜਹਿ—ਪੈਂਦੇ ਹਨ । ਸੂਲਿ—ਅਸਹਿ ਪੀੜ ਵਿਚ ।

**ਅਰਥ** :—ਹੇ ਅਤਿ ਪਿਆਰੇ (ਪ੍ਰਭੂ !) ਜੇ ਤੂੰ ਮੇਰਾ ਹੱਥ ਫੜ ਲਏਂ, ਮੈਂ ਤੈਨੂੰ ਕਦੇ ਨਾ ਛੱਡਾਂ । ਜੋ ਮਨੁੱਖ ਪ੍ਰਭੂ ਨੂੰ ਵਿਸਾਰ ਦੇਂਦੇ ਹਨ ਉਹ ਮੰਦ-ਕਰਮੀ (ਹੋ ਕੇ) ਦੋਜ਼ਕ ਦੀ ਅਸਹ ਪੀੜ ਵਿਚ ਪੈਂਦੇ ਹਨ (ਭਾਵ, ਪੀੜ ਨਾਲ ਤੜਫ਼ਦੇ ਹਨ) ।੨।

**ਪਉੜੀ ॥ ਸਭਿ ਨਿਧਾਨ ਘਰਿ ਜਿਸ ਦੈ ਹਰਿ ਕਰੇ ਸੁ ਹੋਵੈ ॥ ਜਪਿ ਜਪਿ ਜੀਵਹਿ ਸੰਤ ਜਨ ਪਾਪਾ ਮਲੁ ਧੋਵੈ ॥ ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥ ਗੁਰੁ ਪੂਰਾ ਜਿਸੁ ਭੇਟੀਐ ਮਰਿ ਜਨਮਿ ਨ ਰੋਵੈ ॥ ਪ੍ਰਭ ਦਰਸ ਪਿਆਸ ਨਾਨਕ ਘਣੀ ਕਿਰਪਾ ਕਰਿ ਦੇਵੈ ॥੧੮॥ {ਪੰਨਾ ੩੨੨}**

**ਪਦ ਅਰਥ** :—ਸਭਿ—ਸਾਰੇ । ਜਿਸ ਦੈ ਘਰਿ—ਜਿਸ ਦੇ ਘਰ ਵਿਚ {'ਦੇ' ਦੇ ਥਾਂ 'ਦੈ' ਦੀ ਵਰਤੋਂ ਚੇਤੇ ਰੱਖਣ-ਜੋਗ ਹੈ, ਵੇਖੋ ਪਉੜੀ ਨੰ: ੮} । ਸੰਕਟ—ਕਲੇਸ਼ । ਭੇਟੀਐ—ਮਿਲੇ । ਘਣੀ—ਬਹੁਤ, ਤੀਬਰ ।

**ਅਰਥ** :—ਜਿਸ ਪਰਮਾਤਮਾ ਦੇ ਘਰ ਵਿਚ ਸਾਰੇ ਖ਼ਜ਼ਾਨੇ ਹਨ ਉਹ ਜੋ ਕੁਝ ਕਰਦਾ ਹੈ ਉਹੀ ਹੁੰਦਾ ਹੈ । ਉਸ ਦੇ ਸੰਤ ਜਨ ਉਸ ਨੂੰ ਸਿਮਰ ਸਿਮਰ ਕੇ ਜੀਊਂਦੇ ਹਨ (ਭਾਵ, ਉਸ ਦੇ ਸਿਮਰਨ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਂਦੇ ਹਨ, ਕਿਉਂਕਿ ਪ੍ਰਭੂ ਉਹਨਾਂ ਦੇ) ਪਾਪਾਂ ਦੀ ਸਾਰੀ ਮੈਲ ਧੋ ਦੇਂਦਾ ਹੈ, ਪ੍ਰਭੂ ਦੇ ਸੋਹਣੇ ਚਰਨ ਉਹਨਾਂ ਦੇ ਮਨ ਵਿਚ ਵੱਸਦੇ ਹਨ, ਪ੍ਰਭੂ ਉਹਨਾਂ ਦੇ ਸਾਰੇ ਕਲੇਸ਼ ਨਾਸ ਕਰ ਦੇਂਦਾ ਹੈ । (ਪਰ ਇਹ ਦਾਤਿ ਗੁਰੂ

ਦੀ ਰਾਹੀਂ ਮਿਲਦੀ ਹੈ) ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲਦਾ ਹੈ ਉਹ ਨਾਹ ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ ਤੇ ਨਾਹ ਦੁਖੀ ਹੁੰਦਾ ਹੈ । ਪ੍ਰਭੂ ਦੇ ਦਰਸ਼ਨ ਦੀ ਤਾਂਘ ਨਾਨਕ ਨੂੰ ਭੀ ਬੜੀ ਤੀਬਰ ਹੈ, ਪਰ ਉਹ ਆਪਣਾ ਦਰਸ਼ਨ ਆਪ ਹੀ ਮਿਹਰ ਕਰ ਕੇ ਦੇਂਦਾ ਹੈ ।੧੮।

**ਸਲੋਕ ਡਖਣਾ ਮਃ ੫ ॥ ਭੋਰੀ ਭਰਮੁ ਵਞਾਇ, ਪਿਰੀ ਮੁਹਬਤਿ ਹਿਕੁ ਤੂ ॥ ਜਿਥਹੁ ਵੰਞੈ ਜਾਇ, ਤਿਥਾਊ ਮਉਜੂਦੁ ਸੋਇ ॥੧॥ {ਪੰਨਾ ੩੨੨}**

**ਪਦ ਅਰਥ** :—ਭੋਰੀ—ਰਤਾ ਕੁ ਭੀ । ਵਞਾਇ—(ਜੇ) ਦੂਰ ਕਰੇ । ਪਿਰੀ—ਪਿਆਰ । ਮੁਹਬਤਿ—ਪਿਆਰ । ਜਿਥਹੁ—ਜਿੱਥੇ । ਜਾਇ ਵੰਞੈ—ਜਾਇੰਗਾ । ਤਿਥਾਊ—ਓਥੇ ਹੀ । ਸੋਇ—ਉਹ ਪ੍ਰਭੂ ।

**ਅਰਥ** :—(ਹੇ ਭਾਈ !) ਜੇ ਤੂੰ ਰਤਾ ਭਰ ਭੀ (ਮਨ ਦੀ) ਭਟਕਣਾ ਦੂਰ ਕਰ ਦੇਵੇਂ ਤੇ ਸਿਰਫ਼ ਪਿਆਰੇ (ਪ੍ਰਭੂ) ਨਾਲ ਪ੍ਰੇਮ ਕਰੇਂ; ਤਾਂ ਜਿੱਥੇ ਜਾਇੰਗਾ ਓਥੇ ਹੀ ਉਹ ਪ੍ਰਭੂ ਹਾਜ਼ਰ (ਦਿੱਸੇਗਾ) ।੧।

**ਮਃ ੫ ॥ ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥ ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥੨॥ {ਪੰਨਾ ੩੨੨}**

**ਪਦ ਅਰਥ** :—ਘੋੜੜਾ—ਸੋਹਣਾ ਘੋੜਾ । ਘੋੜੜੈ—ਸੋਹਣੇ ਘੋੜੇ ਤੇ । ਕੁੰਦੇ—ਬੰਦੂਕ ਦਾ ਹੱਥਾ । ਖੇਡਾਰੀ—ਖੇਡ ਜਾਣਨ ਵਾਲੇ । ਉਲਾਸਹਿ—ਉਤਸ਼ਾਹ ਵਿਚ ਲਿਆਉਂਦੇ ਹਨ । ਸੇਤੀ—ਨਾਲ ।

**ਅਰਥ** :—(ਜੋ ਮਨੁੱਖ) ਜਾਣਦੇ ਤਾਂ ਹਨ ਖੂੰਡੀ ਦੀ ਖੇਡ ਖੇਡਣੀ, (ਪਰ) ਸੋਹਣੇ ਘੋੜੇ ਤੇ ਚੜ੍ਹ ਕੇ ਬੰਦੂਕਾਂ ਦੇ ਹੱਥੇ (ਹੱਥ ਵਿਚ) ਫੜਦੇ ਹਨ (ਉਹ ਹਾਸੋ-ਹੀਣੇ ਹੁੰਦੇ ਹਨ, ਉਹ, ਮਾਨੋ, ਇਹੋ ਜਿਹੇ ਹਨ ਕਿ) ਕੁੱਕੜ ਦੀ ਉਡਾਰੀ ਉੱਡਣੀ ਜਾਣਦੇ ਹੋਣ ਤੇ ਹੰਸਾਂ ਨਾਲ (ਉੱਡਣ ਲਈ ਆਪਣੇ) ਮਨ ਨੂੰ ਉਤਸ਼ਾਹ ਦੇਂਦੇ ਹੋਣ । (ਤਿਵੇਂ ਉਹਨਾਂ ਮਨਮੁਖਾਂ ਦਾ ਹਾਲ ਸਮਝੋ ਜੋ ਗੁਰਮੁਖਾਂ ਦੀ ਰੀਸ ਕਰਦੇ ਹਨ) ।੨।

**ਪਉੜੀ ॥ ਰਸਨਾ ਉਚਰੈ ਹਰਿ ਸ੍ਰਵਣੀ ਸੁਣੈ, ਸੋ ਉਧਰੈ ਮਿਤਾ ॥ ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ ॥ ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ ॥ ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ ॥ ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ ॥੧੯॥ {ਪੰਨਾ ੩੨੨}**

**ਪਦ ਅਰਥ** :—ਰਸਨਾ—ਜੀਭ ਨਾਲ । ਸ੍ਰਵਣੀ—ਕੰਨਾਂ ਨਾਲ । ਮਿਤਾ—ਹੇ ਮਿੱਤਰ ! ਭਾਵਨੀ—ਸਰਧਾ, ਪ੍ਰੇਮ । ਹਸਤ—ਹੱਥ । ਅਠਸਠਿ—ਅਠਾਹਠ । ਮਜਨਾ—ਇਸ਼ਨਾਨ । ਸਭਿ—ਸਾਰੇ । ਤਿਨਿ—ਉਸ (ਮਨੁੱਖ) ਨੇ । ਬਿਖਿਆ—ਮਾਇਆ । ਉਧਾਰਿਅਨੁ—ਉਸ (ਹਰੀ) ਨੇ ਉਧਾਰੇ ਹਨ । ਦਯੁ—ਪਿਆਰਾ (ਪ੍ਰਭੂ) । ਅਮਿਤਾ—ਬੇਅੰਤ ।

**ਅਰਥ** :—ਹੇ ਮਿੱਤਰ ! ਜੋ ਮਨੁੱਖ ਜੀਭ ਨਾਲ ਹਰਿ-ਨਾਮ ਉਚਾਰਦਾ ਹੈ, ਤੇ ਕੰਨਾਂ ਨਾਲ ਹਰਿ-ਨਾਮ ਸੁਣਦਾ ਹੈ, ਉਹ (ਮਨੁੱਖ ਸੰਸਾਰ-ਸਾਗਰ ਤੋਂ) ਬਚ ਜਾਂਦਾ ਹੈ । ਉਸ ਦੇ ਉਹ ਹੱਥ ਪਵਿੱਤ੍ਰ ਹਨ ਜੋ ਸ਼ਰਧਾ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਲਿਖਦੇ ਹਨ । ਉਸ ਮਨੁੱਖ ਨੇ, ਮਾਨੋ, ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ ਤੇ ਸਾਰੇ ਪੁੰਨ ਕਰਮ ਕਰ ਲਏ ਹਨ । ਅਜੇਹੇ ਮਨੁੱਖ ਸੰਸਾਰ-ਸਮੁੰਦਰ (ਦੇ ਵਿਕਾਰਾਂ ਵਿਚ ਡੁੱਬਣ) ਤੋਂ ਬਚ ਜਾਂਦੇ ਹਨ, ਉਹਨਾਂ ਨੇ ਮਾਇਆ ਦਾ ਕਿਲ੍ਹਾ ਜਿੱਤ ਲਿਆ (ਸਮਝੋ) ।

ਹੇ ਨਾਨਕ ! ਐਸੇ ਬੇਅੰਤ ਪ੍ਰਭੂ ਨੂੰ ਸਿਮਰ, ਜਿਸ ਨੇ ਆਪਣੇ ਲੜ ਲਾ ਕੇ (ਅਨੇਕਾਂ ਜੀਵ) ਬਚਾਏ ਹਨ ।੧੯।

**ਸਲੋਕੁ ਮਃ ੫ ॥ ਧੰਧੜੇ ਕੁਲਾਹ, ਚਿਤਿ ਨ ਆਵੈ ਹੇਕੜੋ ॥ ਨਾਨਕ ਸੇਈ ਤੰਨ ਫੁਟੰਨਿ, ਜਿਨਾ ਸਾਂਈ ਵਿਸਰੈ ॥੧॥ {ਪੰਨਾ ੩੨੩}**

**ਪਦ ਅਰਥ** :—ਧੰਧੜੇ—ਕੋਝੇ ਧੰਧੇ । ਕੁਲਾਹ—(ਕੁ+ਲਾਹ) ਘਾਟੇ ਵਾਲੇ । ਚਿਤਿ—ਚਿੱਤ ਵਿਚ । ਹੇਕੜੋ—ਇੱਕ ਪਰਮਾਤਮਾ । ਤੰਨ—ਸਰੀਰ । ਫੁਟੰਨਿ—ਫੁੱਟ ਜਾਂਦੇ ਹਨ, ਵਿਕਾਰਾਂ ਨਾਲ ਗੰਦੇ ਹੋ ਜਾਂਦੇ ਹਨ ।

**ਅਰਥ** :—ਉਹ ਕੋਝੇ ਧੰਧੇ ਘਾਟੇ ਵਾਲੇ ਹਨ ਜਿਨ੍ਹਾਂ ਦੇ ਕਾਰਨ ਇੱਕ ਪਰਮਾਤਮਾ ਚਿੱਤ ਵਿਚ ਨਾ ਆਵੇ, (ਕਿਉਂਕਿ) ਹੇ ਨਾਨਕ ! ਉਹ ਸਰੀਰ ਵਿਕਾਰਾਂ ਨਾਲ ਗੰਦੇ ਹੋ ਜਾਂਦੇ ਹਨ ਜਿਨ੍ਹਾਂ ਨੂੰ ਮਾਲਕ ਪ੍ਰਭੂ ਭੁੱਲ ਜਾਂਦਾ ਹੈ ।੧।

**ਮਃ ੫ ॥ ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥ ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ॥ ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ ॥ ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ ॥੨॥ {ਪੰਨਾ ੩੨੩}**

**ਪਦ ਅਰਥ** :—ਪਰਤੇਹੁ—ਪਰੇਤ ਤੋਂ, ਭੂਤ ਤੋਂ । ਕੀਤੋਨੁ—ਉਸ ਨੇ ਬਣਾ ਦਿੱਤਾ । ਤਿਨਿ—ਉਸ ਨੇ । ਉਬਾਰਿਅਨੁ—ਉਸ ਨੇ ਬਚਾ ਲਏ । ਪ੍ਰਭਿ—ਪ੍ਰਭੂ ਨੇ । ਪਛਾੜਿਅਨੁ—ਧਰਤੀ ਤੇ ਪਟਕਾ ਕੇ ਮਾਰੇ ਉਸ ਨੇ । ਸਾਜਿ—ਪੈਦਾ ਕਰ ਕੇ ।

**ਅਰਥ** :—ਉਸ ਸਿਰਜਣਹਾਰ ਨੇ (ਨਾਮ ਦੀ ਦਾਤਿ ਦੇ ਕੇ ਜੀਵ ਨੂੰ) ਪ੍ਰੇਤ ਤੋਂ ਦੇਵਤਾ ਬਣਾ ਦਿੱਤਾ ਹੈ । ਪ੍ਰਭੂ ਨੇ ਆਪ ਕੰਮ ਸਵਾਰੇ ਹਨ ਤੇ ਸਾਰੇ ਸਿੱਖ (ਵਿਕਾਰਾਂ ਤੋਂ) ਬਚਾ ਲਏ ਹਨ । ਝੂਠ ਨਿੰਦਕਾਂ ਨੂੰ ਫੜ ਕੇ ਆਪਣੀ ਹਜ਼ੂਰੀ ਵਿਚ ਉਸ ਨੇ (ਮਾਨੋ) ਪਟਕਾ ਕੇ ਧਰਤੀ ਤੇ ਮਾਰਿਆ ਹੈ । ਨਾਨਕ ਦਾ ਪ੍ਰਭੂ ਸਭ ਤੋਂ ਵੱਡਾ ਹੈ, ਉਸ ਨੇ ਜੀਵ ਪੈਦਾ ਕਰ ਕੇ ਆਪ ਹੀ ('ਨਾਮ' ਵਿਚ ਜੋੜ ਕੇ) ਸੰਵਾਰ ਦਿੱਤੇ ਹਨ ।੨।

**ਪਉੜੀ ॥ ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ, ਸਭੁ ਤਿਸੈ ਕਰਣਾ ॥ ਅਗਮੁ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ ॥ ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ ॥ ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥ ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥੨੦॥ {ਪੰਨਾ ੩੨੩}**

**ਪਦ ਅਰਥ** :—ਅਗਮੁ—ਪਹੁੰਚ ਤੋਂ ਪਰੇ । ਅਗੋਚਰੁ—ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਪਰਣਾ—ਆਸਰਾ । ਹਸਤ—ਹੱਥ । ਦੇਇ—ਦੇ ਕੇ । ਭਰਣ ਪੋਖਣੁ—ਪਾਲਣਾ ।

**ਅਰਥ** :—ਪਰਮਾਤਮਾ ਬੇਅੰਤ ਹੈ, ਉਸ ਦਾ ਕੋਈ ਅੰਤ ਨਹੀਂ ਪੈ ਸਕਦਾ, ਸਾਰਾ ਜਗਤ ਉਸੇ ਨੇ ਬਣਾਇਆ ਹੈ । ਉਹ ਮਾਲਕ ਅਪਹੁੰਚ ਹੈ, ਜੀਵਾਂ ਦੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਸਭ ਜੀਵਾਂ ਦਾ ਆਸਰਾ ਹੈ । ਹੱਥ ਦੇ ਕੇ ਸਭ ਦੀ ਰੱਖਿਆ ਕਰਦਾ ਹੈ, ਸਭ ਨੂੰ ਪਾਲਦਾ ਹੈ । ਉਹ ਪ੍ਰਭੂ ਮਿਹਰ ਕਰਨ ਵਾਲਾ ਹੈ, ਬਖ਼ਸ਼ਸ਼ ਕਰਨ ਵਾਲਾ ਹੈ, ਜੀਵ ਉਸ ਨੂੰ ਸਿਮਰ ਕੇ ਤਰਦੇ ਹਨ ।

ਹੇ ਦਾਸ ਨਾਨਕ ! (ਆਖ—) 'ਜੋ ਕੁਝ ਤੇਰੀ ਰਜ਼ਾ ਵਿਚ ਹੋ ਰਿਹਾ ਹੈ ਉਹ ਠੀਕ ਹੈ, ਅਸੀ ਜੀਵ ਤੇਰੀ ਸ਼ਰਨ ਹਾਂ' ।੨੦।

**ਸਲੋਕ ਮਃ ੫ ॥ ਤਿੰਨ੍ਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ ॥ ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥੧॥ {ਪੰਨਾ ੩੨੩}**

ਪਦ ਅਰਥ :—ਕਾ—ਕੋਈ, ਕਿਸੇ ਤਰ੍ਹਾਂ ਦੀ । ਸਭੋ ਕੋਇ—ਹਰੇਕ ਜੀਵ ।

**ਅਰਥ** :—ਜਿਸ ਜਿਸ ਮਨੁੱਖ ਦੇ ਸਿਰ ਤੇ ਰਾਖਾ ਉਹ ਪ੍ਰਭੂ ਹੈ ਉਹਨਾਂ ਨੂੰ (ਮਾਇਆ ਦੀ) ਕੋਈ ਭੁੱਖ ਨਹੀਂ ਰਹਿ ਜਾਂਦੀ । ਹੇ ਨਾਨਕ ! ਪਰਮਾਤਮਾ ਦੀ ਚਰਨੀਂ ਲੱਗਿਆਂ ਹਰੇਕ ਜੀਵ ਮਾਇਆ ਦੀ ਭੁੱਖ ਤੋਂ ਬਚ ਜਾਂਦਾ ਹੈ ।੧।

**ਮਃ ੫ ॥ ਜਾਚਿਕੁ ਮੰਗੈ ਨਿਤ ਨਾਮੁ, ਸਾਹਿਬੁ ਕਰੇ ਕਬੂਲੁ ॥ ਨਾਨਕ ਪਰਮੇਸਰੁ ਜਜਮਾਨੁ, ਤਿਸਹਿ ਭੁਖ ਨ ਮੂਲਿ ॥੨॥ {ਪੰਨਾ ੩੨੩}**

**ਪਦ ਅਰਥ** :—ਜਾਚਿਕੁ—ਮੰਗਤਾ । ਜਜਮਾਨੁ—ਦੱਛਨਾ ਦੇਣ ਵਾਲਾ । ਨ ਮੂਲਿ—ਰਤਾ ਭੀ ਨਹੀਂ ।

**ਅਰਥ** :—(ਜੋ ਮਨੁੱਖ) ਮੰਗਤਾ (ਬਣ ਕੇ ਮਾਲਕ-ਪ੍ਰਭੂ ਤੋਂ) ਸਦਾ ਨਾਮ ਮੰਗਦਾ ਹੈ (ਉਸ ਦੀ ਅਰਜ਼) ਮਾਲਕ ਕਬੂਲ ਕਰਦਾ ਹੈ । ਹੇ ਨਾਨਕ ! ਜਿਸ ਮਨੁੱਖ ਦਾ ਜਜਮਾਨ (ਆਪ) ਪਰਮੇਸਰ ਹੈ ਉਸ ਨੂੰ ਰਤਾ ਭੀ (ਮਾਇਆ ਦੀ) ਭੁੱਖ ਨਹੀਂ ਰਹਿੰਦੀ ।੨।

**ਪਉੜੀ ॥ ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥ ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥ ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥ ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ ॥ ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥੨੧॥੧॥ ਸੁਧੁ ਕੀਚੇ॥ {ਪੰਨਾ ੩੨੩}**

**ਪਦ ਅਰਥ** :—ਸਚੁ—ਪ੍ਰਭੂ ਦਾ ਸਦਾ-ਥਿਰ ਨਾਮ । ਜੋੜੇ—ਪੁਸ਼ਾਕੇ । ਏ—ਇਹ ਪ੍ਰੀਤ । ਹਸਤੀ—ਹਾਥੀ । ਮਿਲਖ—ਜ਼ਮੀਨਾਂ । ਘਣੀ—ਬੜੀਆਂ । ਢਾਢੀ—ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲਾ । ਦਰਿ ਪ੍ਰਭ—ਪ੍ਰਭੂ ਦੇ ਦਰ ਤੇ ।

**ਅਰਥ** :—(ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਸ ਦਾ) ਮਨ ਪਰਮਾਤਮਾ ਨਾਲ ਰੰਗਿਆ ਜਾਂਦਾ ਹੈ ਉਸ ਨੂੰ ਪ੍ਰਭੂ ਦਾ ਨਾਮ ਹੀ ਚੰਗੇ ਭੋਜਨ ਤੇ ਪੁਸ਼ਾਕੇ ਹੈ । ਪਰਮਾਤਮਾ ਦੇ ਨਾਮ ਨਾਲ ਉਸ ਦਾ ਪਿਆਰ ਬਣ ਜਾਂਦਾ ਹੈ, ਇਹੀ ਉਸ ਲਈ ਹਾਥੀ ਤੇ ਘੋੜੇ ਹੈ । ਪ੍ਰਭੂ ਨੂੰ ਸਿਮਰਨ ਤੋਂ ਕਦੇ ਉਹ ਅੱਕਦਾ ਨਹੀਂ, ਇਹੀ ਉਸ ਲਈ ਰਾਜ ਜ਼ਮੀਨਾਂ ਤੇ ਬੇਅੰਤ ਖ਼ੁਸ਼ੀਆਂ ਹਨ, ਉਹ ਢਾਡੀ ਪ੍ਰਭੂ ਦੇ ਦਰ ਤੋਂ ਸਦਾ ਮੰਗਦਾ ਹੈ, ਪ੍ਰਭੂ ਦਾ ਦਰ ਕਦੇ ਛੱਡਦਾ ਨਹੀਂ । ਹੇ ਨਾਨਕ ! ਸਿਫ਼ਤਿ-ਸਾਲਾਹ ਕਰਨ ਵਾਲੇ ਦੇ ਮਨ ਵਿਚ ਤਨ ਵਿਚ ਸਦਾ ਚਾਉ ਬਣਿਆ ਰਹਿੰਦਾ ਹੈ; ਉਹ ਸਦਾ ਪ੍ਰਭੂ ਨੂੰ ਮਿਲਣ ਲਈ ਹੀ ਤਾਂਘਦਾ ਹੈ ।੨੧।੧।

ਸੁਧੁ ਕੀਚੇ—ਸੁੱਧ ਕਰ ਲੈਣਾ ।

ਨੋਟ :—ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਹ ਲਫ਼ਜ਼ ਹਾਸ਼ੀਏ ਤੋਂ ਬਾਹਰ ਹਨ । ਉਂਞ 'ਵਾਰ' ਦੇ ਮੁੱਕਣ ਤੇ ਬਾਕੀ ਕਾਫ਼ੀ ਪੱਤ੍ਰਾ ਖ਼ਾਲੀ ਪਿਆ ਹੈ । ਇਸ ਦਾ ਭਾਵ ਇਹ ਹੈ ਕਿ ਇਹਨਾਂ ਲਫ਼ਜ਼ਾਂ ਦਾ 'ਬਾਣੀ' ਨਾਲ ਕੋਈ ਸੰਬੰਧ ਨਹੀਂ ਹੈ । ਲਫ਼ਜ਼ 'ਸੁਧੁ ਕੀਚੇ' ਸਿਰਫ਼ ਇਸ 'ਵਾਰ' ਨਾਲ ਹੈ । ਬਾਕੀ 'ਵਾਰਾਂ' ਨਾਲ ਲਫ਼ਜ਼ 'ਸੁਧੁ' ਹਾਸ਼ੀਏ ਤੋਂ ਬਾਹਰ ਵਰਤਿਆ ਹੈ ।

## ਗਉੜੀ

**ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

**ਰਾਗੁ ਗਉੜੀ ਭਗਤਾਂ ਕੀ ਬਾਣੀ**

**ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥**

**ਅਬ ਮੋਹਿ ਜਲਤ ਰਾਮ ਜਲੁ ਪਾਇਆ ॥ ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ ਰਹਾਉ ॥ ਮਨ ਮਾਰਣ ਕਾਰਣਿ ਬਨ ਜਾਈਐ ॥ ਸੋ ਜਲੁ ਬਿਨੁ ਭਗਵੰਤ ਨ ਪਾਈਐ ॥੧॥ ਜਿਹ ਪਾਵਕ ਸੁਰਿ ਨਰ ਹੈ ਜਾਰੇ ॥ ਰਾਮ ਉਦਕਿ ਜਨ ਜਲਤ ਉਬਾਰੇ ॥੨॥ ਭਵ ਸਾਗਰ ਸੁਖ ਸਾਗਰ ਮਾਹੀ ॥ ਪੀਵਿ ਰਹੇ ਜਲ ਨਿਖੁਟਤ ਨਾਹੀ ॥੩॥ ਕਹਿ ਕਬੀਰ ਭਜੁ ਸਾਰਿੰਗਪਾਨੀ ॥ ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥੪॥੧॥ {ਪੰਨਾ ੩੨੩}**

ਪਦ ਅਰਥ :—ਮੋਹਿ—ਮੈਂ । ਜਲਤ—ਸੜਦਿਆਂ, ਤਪਦਿਆਂ । ਰਾਮ ਜਲੁ—ਪ੍ਰਭੂ ਦੇ ਨਾਮ ਦਾ ਪਾਣੀ । ਰਾਮ ਉਦਕਿ—ਪ੍ਰਭੂ (ਦੇ ਨਾਮ) ਦੇ ਪਾਣੀ ਨੇ । ਤਨੁ—ਸਰੀਰ । ਬੁਝਾਇਆ—ਬੁਝਾ ਦਿੱਤਾ ਹੈ, ਠੰਡ ਪਾ ਦਿੱਤੀ ਹੈ ।੧।ਰਹਾਉ।

ਮਾਰਣ ਕਾਰਣਿ—ਮਾਰਨ ਵਾਸਤੇ, ਕਾਬੂ ਕਰਨ ਲਈ । ਬਨ—ਜੰਗਲਾਂ ਵਲ । ਜਾਈਐ—ਜਾਈਦਾ ਹੈ । ਸੋ ਜਲੁ—ਉਹ (ਨਾਮ-ਰੂਪ) ਪਾਣੀ (ਜੋ ਮਨ ਨੂੰ ਮਾਰ ਸਕੇ) । ਭਗਵੰਤ—ਪਰਮਾਤਮਾ ।੧।

ਜਿਹ ਪਾਵਕ—(ਵਿਸ਼ਿਆਂ ਦੀ) ਜਿਸ ਅੱਗ ਨੇ । ਪਾਵਕ—ਅੱਗ । ਸੁਰਿ—ਦੇਵਤੇ । ਨਰ—ਮਨੁੱਖ । ਹੈ ਜਾਰੇ—ਜਾਰੇ ਹੈਂ, ਸਾੜ ਦਿੱਤੇ ਹਨ । ਰਾਮ ਉਦਕਿ—ਪ੍ਰਭੂ (ਦੇ ਨਾਮ) ਦੇ ਪਾਣੀ ਨੇ । ਜਨ—ਸੇਵਕ । ਉਬਾਰੇ—ਬਚਾ ਲਏ ਹਨ ।੨।

ਭਵ ਸਾਗਰ—ਸੰਸਾਰ-ਸਮੁੰਦਰ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਮਾਹੀ—ਵਿਚ । ਪੀਵਿ ਰਹੇ—ਲਗਾਤਾਰ ਪੀ ਰਹੇ ਹਨ । ਨਿਖੁਟਤ ਨਾਹੀ—ਮੁੱਕਦਾ ਨਹੀਂ ।੩।

ਭਜੁ—ਸਿਮਰ । ਸਾਰਿੰਗ ਪਾਨੀ—ਪਰਮਾਤਮਾ (ਜਿਸ ਦੇ ਹੱਥ ਵਿਚ 'ਸਾਰਿੰਗ' ਧਨੁਖ ਹੈ) । ਸਾਰਿੰਗ—ਵਿਸ਼ਨੂੰ ਦੇ ਧਨੁਖ ਦਾ ਨਾਮ ਹੈ । ਪਾਨੀ—ਹੱਥ । ਤਿਖਾ—ਤ੍ਰੇਹ, ਤ੍ਰਿਸ਼ਨਾ । ਬੁਝਾਨੀ—ਬੁਝਾ ਦਿੱਤੀ ਹੈ, ਸ਼ਾਂਤ ਕਰ ਦਿੱਤੀ ਹੈ । ਕਹਿ—ਕਹੈ, ਆਖਦਾ ਹੈ ।੪।

**ਅਰਥ** :—(ਭਾਲਦਿਆਂ ਭਾਲਦਿਆਂ) ਹੁਣ ਮੈਂ ਪ੍ਰਭੂ ਦੇ ਨਾਮ ਦਾ ਅੰਮ੍ਰਿਤ ਲੱਭ ਲਿਆ ਹੈ, ਉਸ ਨਾਮ-ਅੰਮ੍ਰਿਤ ਨੇ ਮੇਰੇ ਸੜਦੇ ਸਰੀਰ ਨੂੰ ਠੰਢ ਪਾ ਦਿੱਤੀ ਹੈ ।੧।ਰਹਾਉ।

ਜੰਗਲਾਂ ਵਲ (ਤੀਰਥ ਆਦਿਕਾਂ ਤੇ) ਮਨ ਨੂੰ ਮਾਰਨ ਲਈ (ਸ਼ਾਂਤ ਕਰਨ ਲਈ) ਜਾਈਦਾ ਹੈ, ਪਰ ਉਹ (ਨਾਮ-ਰੂਪ) ਅੰਮ੍ਰਿਤ (ਜੋ ਮਨ ਨੂੰ ਸ਼ਾਂਤ ਕਰ ਸਕੇ) ਪ੍ਰਭੂ ਤੋਂ ਬਿਨਾ (ਪ੍ਰਭੂ ਦੇ ਸਿਮਰਨ ਤੋਂ ਬਿਨਾ) ਨਹੀਂ ਲੱਭ ਸਕਦਾ ।੧।

(ਤ੍ਰਿਸ਼ਨਾ ਦੀ) ਜਿਸ ਅੱਗ ਨੇ ਦੇਵਤੇ ਤੇ ਮਨੁੱਖ ਸਾੜ ਸੁੱਟੇ ਸਨ, ਪ੍ਰਭੂ ਦੇ (ਨਾਮ-) ਅੰਮ੍ਰਿਤ ਨੇ ਭਗਤ ਜਨਾਂ ਨੂੰ ਉਸ ਸੜਨ ਤੋਂ ਬਚਾ ਲਿਆ ਹੈ ।੨।

(ਉਹ ਭਗਤ ਜਨ ਜਿਨ੍ਹਾਂ ਨੂੰ 'ਰਾਮ-ਉਦਕ' ਨੇ ਸੜਨ ਤੋਂ ਬਚਾਇਆ ਹੈ) ਇਸ ਸੰਸਾਰ-ਸਮੁੰਦਰ ਵਿਚ (ਜੋ ਹੁਣ ਉਹਨਾਂ ਲਈ) ਸੁਖਾਂ ਦਾ ਸਮੁੰਦਰ (ਬਣ ਗਿਆ ਹੈ) ਨਾਮ-ਅੰਮ੍ਰਿਤ ਲਗਾਤਾਰ ਪੀ ਰਹੇ ਹਨ ਤੇ ਉਹ ਅੰਮ੍ਰਿਤ ਮੁੱਕਦਾ ਨਹੀਂ ।੩।

ਕਬੀਰ ਆਖਦਾ ਹੈ—(ਹੇ ਮਨ !) ਪਰਮਾਤਮਾ ਦਾ ਸਿਮਰਨ ਕਰ, ਪਰਮਾਤਮਾ ਦੇ ਨਾਮ-ਅੰਮ੍ਰਿਤ ਨੇ ਮੇਰੀ (ਮਾਇਆ ਦੀ) ਤ੍ਰਿਸ਼ਨਾ ਮਿਟਾ ਦਿੱਤੀ ਹੈ ।੪।੧।

**ਸ਼ਬਦ ਦਾ ਭਾਵ** :—ਸੰਸਾਰ-ਸਮੁੰਦਰ ਵਿਚ ਜੀਵਾਂ ਦੇ ਮਨਾਂ ਨੂੰ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਤਪਾ ਰਹੀ ਹੈ; ਤੀਰਥ ਆਦਿਕਾਂ ਦਾ ਇਸ਼ਨਾਨ ਇਸ ਅੱਗ ਨੂੰ ਬੁਝਾ ਨਹੀਂ ਸਕਦਾ । ਪਰਮਾਤਮਾ ਦਾ ਨਾਮ ਅੰਮ੍ਰਿਤ ਹੀ ਤਪੇ ਹੋਏ ਹਿਰਦਿਆਂ ਨੂੰ ਠੰਢਾ ਕਰ ਕੇ ਸੁਖ ਦੇ ਸਕਦਾ ਹੈ ।੧।

**ਗਉੜੀ ਕਬੀਰ ਜੀ ॥**

**ਮਾਧਉ, ਜਲ ਕੀ ਪਿਆਸ ਨ ਜਾਇ ॥ ਜਲ ਮਹਿ ਅਗਨਿ ਉਠੀ ਅਧਿਕਾਇ ॥੧॥ ਰਹਾਉ ॥ ਤੂੰ ਜਲਨਿਧਿ, ਹਉ ਜਲ ਕਾ ਮੀਨੁ ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥੧॥ ਤੂੰ ਪਿੰਜਰੁ, ਹਉ ਸੂਅਟਾ ਤੋਰ ॥ ਜਮੁ ਮੰਜਾਰੁ ਕਹਾ ਕਰੈ ਮੋਰ ॥੨॥ ਤੂੰ ਤਰਵਰੁ, ਹਉ ਪੰਖੀ ਆਹਿ ॥ ਮੰਦਭਾਗੀ ਤੇਰੋ ਦਰਸਨੁ ਨਾਹਿ ॥੩॥ ਤੂੰ ਸਤਿਗੁਰੁ, ਹਉ ਨਉਤਨੁ ਚੇਲਾ ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥੪॥੨॥ {ਪੰਨਾ ੩੨੩-੩੨੪}**

**ਪਦ ਅਰਥ** :—ਮਾਧਉ—ਹੇ ਮਾਧਵ ! ਹੇ ਮਾਇਆ ਦੇ ਪਤੀ ਪ੍ਰਭੂ ! {ਮਾ—ਮਾਇਆ; ਧਵ—ਪਤੀ} । ਪਿਆਸ—ਤ੍ਰੇਹ । ਨ ਜਾਇ—ਮੁੱਕਦੀ ਨਹੀਂ । ਜਲ ਮਹਿ—ਨਾਮ-ਰੂਪ ਪਾਣੀ ਵਿਚ; ਨਾਮ-ਰੂਪ ਪਾਣੀ ਪੀਂਦਿਆਂ ਪੀਂਦਿਆਂ, ਨਾਮ ਜਪਦਿਆਂ ਜਪਦਿਆਂ । ਅਗਨਿ—ਤਾਂਘ-ਰੂਪ ਅੱਗ । ਉਠੀ—ਪੈਦਾ ਹੋ ਗਈ ਹੈ । ਅਧਿਕਾਇ—ਵਧੀਕ ।੧।ਰਹਾਉ।

ਜਲ ਨਿਧਿ—ਸਮੁੰਦਰ {ਨਿਧਿ—ਖ਼ਜ਼ਾਨਾ} । ਮੀਨੁ—ਮੱਛ । ਰਹਉ—ਰਹਉਂ, ਮੈਂ ਰਹਿੰਦਾ ਹਾਂ । ਜਲਹਿ ਬਿਨੁ—ਜਲ ਤੋਂ ਬਿਨਾ । ਖੀਨੁ—ਕਮਜ਼ੋਰ, ਮੁਰਦਾ ।੧।

ਪਿੰਜਰੁ—ਪਿੰਜਰਾ । ਹਉ—ਮੈਂ । ਸੂਅਟਾ—ਕਮਜ਼ੋਰ ਜਿਹਾ ਤੋਤਾ {ਸੂਅ—ਸ਼ੁਕ, ਤੋਤਾ । ਪਿਛੇਤਰ—'ਟਾ' ਛੋਟਾ-ਪਣ ਜ਼ਾਹਰ ਕਰਨ ਵਾਸਤੇ ਹੈ, ਜਿਵੇਂ 'ਚਮਰੇਟਾ' ਦਾ ਭਾਵ ਹੈ ਗ਼ਰੀਬ ਚਮਾਰ} । ਤੋਰ—ਤੇਰਾ । ਮੰਜਾਰੁ—ਬਿੱਲਾ । ਕਹਾ ਕਰੈ—ਕੀਹ ਕਰ ਸਕਦਾ ਹੈ ? ਕੀਹ ਵਿਗਾੜ ਸਕਦਾ ਹੈ ? ਮੋਰ—ਮੇਰਾ ।੨।

ਤਰਵਰੁ—ਸੋਹਣਾ ਰੁੱਖ {ਤਰ—ਰੁੱਖ । ਵਰ—ਸੋਹਣਾ, ਸ੍ਰੇਸ਼ਟ} । ਆਹਿ—ਹਾਂ । ਮੰਦ ਭਾਗੀ—ਮੰਦੇ ਭਾਗਾਂ ਵਾਲੇ ਨੂੰ । ਨਾਹਿ—ਨਹੀਂ ।੩।

ਨਉਤਨੁ—ਨਵਾਂ । ਚੇਲਾ—ਸਿੱਖ । ਕਹਿ—ਕਹੈ, ਆਖਦਾ ਹੈ । ਅੰਤ ਕੀ ਬੇਲਾ—ਅਖ਼ੀਰ ਦੇ ਵੇਲੇ (ਭਾਵ, ਇਸ ਮਨੁੱਖਾ ਜਨਮ ਵਿਚ ਜੋ ਕਈ ਜੂਨਾਂ ਵਿਚ ਭਟਕ ਕੇ ਅਖ਼ੀਰ ਵਿਚ ਮਿਲਿਆ ਹੈ) ।੪।੨।

**ਅਰਥ** :—ਹੇ ਮਾਇਆ ਦੇ ਪਤੀ ਪ੍ਰਭੂ ! ਤੇਰੇ ਨਾਮ-ਅੰਮ੍ਰਿਤ ਦੀ ਤ੍ਰੇਹ ਮਿਟਦੀ ਨਹੀਂ (ਭਾਵ, ਤੇਰਾ ਨਾਮ ਜਪ ਜਪ ਕੇ ਮੈਂ ਰੱਜਦਾ ਨਹੀਂ ਹਾਂ), ਤੇਰਾ ਨਾਮ-ਅੰਮ੍ਰਿਤ ਪੀਂਦਿਆਂ ਪੀਂਦਿਆਂ ਵਧੀਕ ਤਾਂਘ ਪੈਦਾ ਹੋ ਰਹੀ ਹੈ ।੧।ਰਹਾਉ।

ਹੇ ਪ੍ਰਭੂ ! ਤੂੰ ਜਲ ਦਾ ਖ਼ਜ਼ਾਨਾ (ਸਮੁੰਦਰ) ਹੈਂ, ਤੇ ਮੈਂ ਉਸ ਜਲ ਦਾ ਮੱਛ ਹਾਂ । ਜਲ ਵਿਚ ਹੀ ਮੈਂ ਜੀਊਂਦਾ ਰਹਿ ਸਕਦਾ ਹਾਂ; ਜਲ ਤੋਂ ਬਿਨਾ ਮੈਂ ਮਰ ਜਾਂਦਾ ਹਾਂ ।੧।

ਤੂੰ ਮੇਰਾ ਪਿੰਜਰਾ ਹੈਂ, ਮੈਂ ਤੇਰਾ ਕਮਜ਼ੋਰ ਜਿਹਾ ਤੋਤਾ ਹਾਂ, (ਤੇਰੇ ਆਸਰੇ ਰਿਹਾਂ) ਜਮ-ਰੂਪ ਬਿੱਲਾ ਮੇਰਾ ਕੀਹ ਵਿਗਾੜ ਸਕਦਾ ਹੈ ? ।੨।

ਹੇ ਪ੍ਰਭੂ ! ਤੂੰ ਸੋਹਣਾ ਰੁੱਖ ਹੈਂ ਤੇ ਮੈਂ (ਉਸ ਰੁੱਖ ਦੇ ਆਸਰੇ ਰਹਿਣ ਵਾਲਾ) ਪੰਛੀ ਹਾਂ । (ਮੈਨੂੰ) ਮੰਦ-ਭਾਗੀ ਨੂੰ (ਅਜੇ ਤਕ) ਤੇਰਾ ਦਰਸ਼ਨ ਨਸੀਬ ਨਹੀਂ ਹੋਇਆ ।੩।

ਹੇ ਪ੍ਰਭੂ ! ਤੂੰ (ਮੇਰਾ) ਗੁਰੂ ਹੈਂ, ਮੈਂ ਤੇਰਾ ਨਵਾਂ ਸਿੱਖ ਹਾਂ (ਭਾਵ, ਤੇਰੇ ਨਾਲ ਉਸੇ ਤਰ੍ਹਾਂ ਪਿਆਰ ਹੈ ਜਿਵੇਂ ਨਵਾਂ ਨਵਾਂ ਸਿੱਖ ਆਪਣੇ ਗੁਰੂ ਨਾਲ ਕਰਦਾ ਹੈ) । ਕਬੀਰ ਆਖਦਾ ਹੈ—ਹੁਣ ਤਾਂ (ਮਨੁੱਖਾ-ਜਨਮ) ਅਖ਼ੀਰ ਦਾ ਵੇਲਾ ਹੈ, ਮੈਨੂੰ ਜ਼ਰੂਰ ਮਿਲ ।੪।੨।

**ਸ਼ਬਦ ਦਾ ਭਾਵ** :—ਮਨੁੱਖ ਜਿਉਂ ਜਿਉਂ ਨਾਮ ਜਪਦਾ ਹੈ, ਤਿਉਂ ਤਿਉਂ ਉਸ ਨੂੰ ਨਾਮ ਦਾ ਵਧੀਕ ਰਸ ਆਉਂਦਾ ਹੈ, ਤੇ ਉਹ ਪ੍ਰਭੂ ਨੂੰ ਆਪਣੀ ਓਟ ਆਸਰਾ ਸਮਝਦਾ ਹੈ । ਪ੍ਰਭੂ ਭੀ ਉਸ ਦੇ ਸਿਰ ਤੇ ਹੱਥ ਰੱਖਦਾ ਹੈ, ਤੇ ਉਸ ਨੂੰ ਪਰਤੱਖ ਦੀਦਾਰ ਦੇਂਦਾ ਹੈ ।੨।

**ਗਉੜੀ ਕਬੀਰ ਜੀ ॥**

**ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥ ਹਮ ਅਪਤਹ ਅਪੁਨੀ ਪਤਿ ਖੋਈ ॥ ਹਮਰੈ ਖੋਜਿ ਪਰਹੁ ਮਤਿ ਕੋਈ ॥੧॥ ਰਹਾਉ ॥ ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ ਸਿਉ ਨਾਹੀ ॥੨॥ ਪਤਿ ਅਪਤਿ ਤਾ ਕੀ ਨਹੀ ਲਾਜ ॥ ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥ ਕਹੁ ਕਬੀਰ ਪਤਿ ਹਰਿ ਪਰਵਾਨੁ ॥ ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥੩॥ {ਪੰਨਾ ੩੨੪}**

**ਪਦ ਅਰਥ** :—ਹਮ—ਅਸਾਂ । ਏਕੋ ਏਕੁ ਕਰਿ—ਇਹ ਨਿਸ਼ਚਾ ਕਰ ਕੇ ਕਿ ਸਭ ਥਾਈਂ ਇਕ ਪਰਮਾਤਮਾ ਹੀ ਵਿਆਪਕ ਹੈ । ਜਾਨਿਆ—ਸਮਝਿਆ ਹੈ । ਲੋਗਹੁ—ਲੋਕਾਂ ਨੇ । ਕਾਹੇ—ਕਿਉਂ ? ਦੁਖੁ ਮਾਨਿਆ—ਇਸ ਗੱਲ ਨੂੰ ਮਾੜਾ ਸਮਝਿਆ ਹੈ, ਇਸ ਗੱਲ ਦਾ ਦੁੱਖ ਕੀਤਾ ਹੈ ।੧।

ਅਪਤਹ—ਬੇ-ਪਤਾ, ਨਿਰਲੱਜ, ਜਿਸ ਦੀ ਕੋਈ ਇੱਜ਼ਤ ਨ ਰਹਿ ਜਾਏ । ਖੋਈ—ਗਵਾ ਲਈ ਹੈ । ਖੋਜਿ—ਖੋਜ ਤੇ, ਪਿੱਛੇ, ਰਾਹ ਤੇ । ਮਤਿ ਪਰਹੁ—ਨਾਹ ਤੁਰੋ ।੧।ਰਹਾਉ।

ਮਾਹੀ—ਵਿਚ । ਮੰਦੇ—ਭੈੜੇ । ਸਾਝ ਪਾਤਿ—ਭਾਈਚਾਰਾ, ਮੇਲ-ਮੁਲਾਕਾਤ । ਕਾਹੂ ਸਿਉ—ਕਿਸੇ ਨਾਲ ।੨।

ਪਤਿ ਅਪਤਿ—ਆਦਰ ਨਿਰਾਦਰੀ । ਲਾਜ—ਪਰਵਾਹ । ਜਾਨਹੁਗੇ—ਤੁਹਾਨੂੰ ਸਮਝ ਆਵੇਗੀ । ਪਾਜ—ਵਿਖਾਵਾ ।੩।

ਪਤਿ—(ਅਸਲ) ਇੱਜ਼ਤ । ਪਰਵਾਨੁ—ਕਬੂਲ । ਤਿਆਗਿ—ਛੱਡ ਕੇ । ਭਜੁ—ਸਿਮਰ ।੪।੩।

**ਅਰਥ** :—ਜਦੋਂ ਅਸਾਂ (ਭਾਵ, ਮੈਂ) ਇਹ ਸਮਝ ਲਿਆ ਹੈ ਕਿ ਸਭ ਥਾਈਂ ਇਕ ਪਰਮਾਤਮਾ ਹੀ ਵਿਆਪਕ ਹੈ, ਤਾਂ (ਪਤਾ ਨਹੀਂ) ਲੋਕਾਂ ਨੇ ਇਸ ਗੱਲ ਨੂੰ ਕਿਉਂ ਬੁਰਾ ਮਨਾਇਆ ਹੈ ।੧।

ਮੈਂ ਨਿਸੰਗ ਹੋ ਗਿਆ ਹਾਂ ਤੇ ਮੈਨੂੰ ਇਹ ਪਰਵਾਹ ਨਹੀਂ ਕਿ ਕੋਈ ਮਨੁੱਖ ਮੇਰੀ ਇੱਜ਼ਤ ਕਰੇ ਜਾਂ ਨਾਹ ਕਰੇ । (ਤੁਹਾਨੂੰ ਲੋਕਾਂ ਨੂੰ ਜਗਤ ਵਿਚ ਮਨ-ਵਡਿਆਈ ਦਾ ਖ਼ਿਆਲ ਹੈ, ਇਸ ਵਾਸਤੇ ਜਿਸ ਰਾਹੇ ਮੈਂ ਪਿਆ ਹਾਂ) ਉਸ ਰਾਹੇ ਮੇਰੇ ਪਿੱਛੇ ਨਾਹ ਤੁਰੋ ।੧।ਰਹਾਉ।

ਜੇ ਮੈਂ ਭੈੜਾ ਹਾਂ ਤਾਂ ਆਪਣੇ ਹੀ ਅੰਦਰ ਭੈੜਾ ਹਾਂ ਨ, (ਕਿਸੇ ਨੂੰ ਇਸ ਗੱਲ ਨਾਲ ਕੀਹ ?); ਮੈਂ ਕਿਸੇ ਨਾਲ (ਇਸੇ ਕਰਕੇ) ਕੋਈ ਮੇਲ-ਮੁਲਾਕਾਤ ਭੀ ਨਹੀਂ ਰੱਖੀ ਹੋਈ ।੨।

ਕੋਈ ਮੇਰੀ ਇੱਜ਼ਤ ਕਰੇ ਜਾਂ ਨਿਰਾਦਰੀ ਕਰੇ, ਮੈਂ ਇਸ ਵਿਚ ਕੋਈ ਹਾਣਤ ਨਹੀਂ ਸਮਝਦਾ; ਕਿਉਂਕਿ ਤੁਹਾਨੂੰ ਭੀ ਤਦੋਂ ਹੀ ਸਮਝ ਆਵੇਗੀ (ਕਿ ਅਸਲ ਇੱਜ਼ਤ ਜਾਂ ਨਿਰਾਦਰੀ ਕਿਹੜੀ ਹੈ) ਜਦੋਂ ਤੁਹਾਡਾ ਇਹ ਜਗਤ-ਵਿਖਾਵਾ ਉੱਘੜ ਜਾਇਗਾ ।੩।

ਹੇ ਕਬੀਰ ! ਆਖ—(ਅਸਲ) ਇੱਜ਼ਤ ਉਸੇ ਦੀ ਹੀ ਹੈ, ਜਿਸ ਨੂੰ ਪ੍ਰਭੂ ਕਬੂਲ ਕਰ ਲਏ । (ਤਾਂ ਤੇ, ਹੇ ਕਬੀਰ !) ਹੋਰ ਸਭ ਕੁਝ (ਭਾਵ, ਦੁਨੀਆ ਦੀ ਲੋਕ-ਲਾਜ) ਛੱਡ ਕੇ ਪਰਮਾਤਮਾ ਦਾ ਸਿਮਰਨ ਕਰ ।੪।੩।

**ਭਾਵ** :—ਦੁਨੀਆ ਦੇ ਬੰਦੇ ਲੋਕ-ਲਾਜ ਪਿੱਛੇ ਮਰਦੇ ਮਰਦੇ ਭਗਤ ਜਨਾਂ ਨੂੰ ਕੁਤਰਕਾਂ ਕਰਦੇ ਹਨ, ਕਿਉਂਕਿ ਬੰਦਗੀ ਵਾਲੇ ਮਨੁੱਖ ਲੋਕ-ਲਾਜ ਛੱਡ ਕੇ ਸਭ ਜੀਆਂ ਨਾਲ ਇਕੋ ਜਿਹਾ ਵਰਤਾਉ ਰੱਖਦੇ ਹਨ । ਪਰ ਦੁਨੀਆ ਦੇ ਇਹ ਆਦਰ ਜਾਂ ਨਿਰਾਦਰੀ ਪ੍ਰਭੂ ਦੀ ਹਜ਼ੂਰੀ ਵਿਚ ਕਿਸੇ ਲੇਖੇ ਨਹੀਂ ਹਨ । ਉੱਥੇ ਤਾਂ ਬੰਦਗੀ ਕਬੂਲ ਹੈ ।੩।

**ਗਉੜੀ ਕਬੀਰ ਜੀ ॥**

**ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥ ਕਿਆ ਨਾਗੇ ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥ ਮੂੰਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥ ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥ ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥ {ਪੰਨਾ ੩੨੪}**

**ਪਦ ਅਰਥ** :—ਨਗਨ ਫਿਰਤ—ਨੰਗੇ ਫਿਰਦਿਆਂ । ਜੌ—ਜੇ ਕਰ । ਜੋਗੁ—(ਪਰਮਾਤਮਾ ਨਾਲ) ਮਿਲਾਪ । ਸਭੁ ਮਿਰਗੁ—ਹਰੇਕ ਪਸ਼ੂ (ਹਰਨ ਆਦਿਕ) । ਬਨ—ਜੰਗਲ । ਹੋਗੁ—ਹੋ ਜਾਇਗਾ ।੧।

ਬਾਧੇ ਚਾਮ—(ਮ੍ਰਿਗ ਸ਼ਾਲਾ ਆਦਿਕ) ਚੰਮ (ਸਰੀਰ ਤੇ) ਪਹਿਨਿਆਂ । ਕਿਆ—ਕੀਹ ਲਾਭ ਹੋ ਸਕਦਾ ਹੈ ? ਨਹੀ ਚੀਨਸਿ—ਤੂੰ ਨਹੀਂ ਪਛਾਣ ਕਰਦਾ । ਆਤਮ ਰਾਮ—ਪਰਮਾਤਮਾ ।੧।ਰਹਾਉ।

ਮੂੰਡ—ਸਿਰ । ਜੌ—ਜੇਕਰ । ਕਾਈ—ਕੋਈ । ਸਿਧਿ—ਸਫਲਤਾ ।੨।

ਬਿੰਦੁ—ਵੀਰਜ । ਰਾਖਿ—ਰੱਖ ਕੇ, ਸਾਂਭ ਕੇ । ਬਿੰਦੁ ਰਾਖਿ—ਵੀਰਜ ਸਾਂਭਿਆਂ, ਬਾਲ-ਜਤੀ ਰਿਹਾਂ {ਨੋਟ :—ਲਫ਼ਜ਼ 'ਬਿੰਦੁ' ਸਦਾ ੁ ਅੰਤ ਹੈ, ਉਂਵ ਇਹ ਇਸਤ੍ਰੀ-ਲਿੰਗ ਹੈ} । ਭਾਈ—ਹੇ ਭਾਈ ! ਹੇ ਸੱਜਣ ! ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ, ਮੁਕਤੀ ।੩।

ਨਰ ਭਾਈ—ਹੇ ਭਰਾਵੋ ! ਕਿਨਿ—ਕਿਸ ਨੇ ? (ਭਾਵ, ਕਿਸੇ ਨੇ ਨਹੀਂ) ।੪।੪।

**ਅਰਥ** :—ਜੇ ਨੰਗੇ ਫਿਰਦਿਆਂ ਪਰਮਾਤਮਾ ਨਾਲ ਮਿਲਾਪ ਹੋ ਸਕਦਾ ਹੈ ਤਾਂ ਜੰਗਲ ਦਾ ਹਰੇਕ ਪਸ਼ੂ ਮੁਕਤ ਹੋ ਜਾਣਾ ਚਾਹੀਦਾ ਹੈ ।੧।

(ਹੇ ਭਾਈ !) ਜਦ ਤਕ ਤੂੰ ਪਰਮਾਤਮਾ ਨੂੰ ਨਹੀਂ ਪਛਾਣਦਾ, ਤਦ ਤਕ ਨੰਗੇ ਰਿਹਾਂ ਕੀਹ ਸੌਰ ਜਾਣਾ ਹੈ ਤੇ ਪਿੰਡੇ ਤੇ ਚੰਮ ਲਪੇਟਿਆਂ ਕੀਹ ਮਿਲ ਜਾਣਾ ਹੈ ? ।੧।ਰਹਾਉ।

ਜੇ ਸਿਰ ਮੁਨਾਇਆਂ ਸਿੱਧੀ ਮਿਲ ਸਕਦੀ ਹੈ (ਤਾਂ ਇਹ ਕੀਹ ਕਾਰਨ ਹੈ ਕਿ) ਕੋਈ ਭੀ ਭੇਡ (ਹੁਣ ਤਕ ਮੁਕਤ ਨਹੀਂ ਹੋਈ ?) ।੨।

ਹੇ ਭਾਈ ! ਜੇ ਬਾਲ-ਜਤੀ ਰਿਹਾਂ (ਸੰਸਾਰ-ਸਮੁੰਦਰ ਤੋਂ) ਤਰ ਸਕੀਦਾ ਹੈ ਤਾਂ ਖੁਸਰੇ ਨੂੰ ਕਿਉਂ ਮੁਕਤੀ ਨਹੀਂ ਮਿਲ ਜਾਂਦੀ ? ।੩।

ਹੇ ਕਬੀਰ ! (ਬੇ-ਸ਼ੱਕ) ਆਖ—ਹੇ ਭਰਾਵੋ ! ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਕਿਸੇ ਨੂੰ ਮੁਕਤੀ ਨਹੀਂ ਮਿਲੀ ।੪।੪।

**ਸ਼ਬਦ ਦਾ ਭਾਵ** :—ਨੰਗੇ ਰਹਿ ਕੇ ਜੰਗਲਾਂ ਵਿਚ ਭੌਣਾ, ਸਿਰ ਮੁਨਾ ਕੇ ਫ਼ਕੀਰ ਬਣ ਜਾਣਾ, ਬਾਲ-ਜਤੀ ਬਣੇ ਰਹਿਣਾ—ਇਹੋ ਜਿਹਾ ਕੋਈ ਸਾਧਨ ਮਨੁੱਖ ਨੂੰ ਸੰਸਾਰ-ਸਾਗਰ ਤੋਂ ਪਾਰ ਨਹੀਂ ਕਰ ਸਕਦਾ । ਕੇਵਲ ਪਰਮਾਤਮਾ ਦਾ ਨਾਮ ਹੀ ਬੇੜਾ ਪਾਰ ਕਰ ਸਕਦਾ ਹੈ ।੪।

**ਗਉੜੀ ਕਬੀਰ ਜੀ ॥**

**ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥ ਜਿਉ ਭਏ ਦਾਦੁਰ ਪਾਨੀ ਮਾਹੀ ॥੧॥ ਜਉਪੈ ਰਾਮ ਰਾਮ ਰਤਿ ਨਾਹੀ ॥ ਤੇ ਸਭਿ ਧਰਮ ਰਾਇ ਕੈ ਜਾਹੀ ॥੧॥ ਰਹਾਉ ॥ ਕਾਇਆ ਰਤਿ ਬਹੁ ਰੂਪ ਰਚਾਹੀ ॥ ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥ ਚਾਰਿ ਚਰਨ ਕਹਹਿ ਬਹੁ ਆਗਰ ॥ ਸਾਧੂ ਸੁਖੁ ਪਾਵਹਿ ਕਲਿ ਸਾਗਰ ॥੩॥ ਕਹੁ ਕਬੀਰ ਬਹੁ ਕਾਇ ਕਰੀਜੈ ॥ ਸਰਬਸੁ ਛੋਡਿ ਮਹਾ ਰਸੁ ਪੀਜੈ ॥੪॥੫॥ {ਪੰਨਾ ੩੨੪}**

**ਪਦ ਅਰਥ** :—ਸੰਧਿਆ—ਸ਼ਾਮ ਵੇਲੇ । ਪ੍ਰਾਤ—ਸਵੇਰੇ । ਕਰਾਹੀ—ਕਰਹੀ, ਕਰਦੇ ਹਨ । ਭਏ—ਹੁੰਦੇ ਹਨ । ਦਾਦੁਰ—ਡੱਡੂ । ਮਾਹੀ—ਵਿਚ ।੧।

ਜਉ ਪੈ—ਜੇਕਰ {ਵੇਖੋ, ਸਿਰੀ ਰਾਗ ਰਵਿਦਾਸ ਜੀ : 'ਜਉ ਪੈ ਹਮ ਨ ਪਾਪ ਕਰੰਤਾ'} । ਰਤਿ—ਪਿਆਰ । ਤੇ ਸਭ—ਉਹ ਸਾਰੇ (ਜੀਵ) । ਧਰਮਰਾਇ ਕੈ—ਧਰਮਰਾਜ ਦੇ ਵੱਸ ਵਿਚ ।੧।ਰਹਾਉ।

ਕਾਇਆ—ਸਰੀਰ । ਰਤਿ—ਮੋਹ, ਪਿਆਰ । ਬਹੁ ਰੂਪ—ਕਈ ਭੇਖ । ਰਚਾਹੀ—ਰਚਦੇ ਹਨ, ਬਣਾਉਂਦੇ ਹਨ । ਸੁਪਨੈ ਭੀ—ਸੁਪਨੇ ਵਿਚ ਭੀ, ਕਦੇ ਭੀ । ਦਇਆ—ਤਰਸ ।੨।

ਚਾਰਿ ਚਰਨ—ਚਾਰ ਵੇਦ । ਕਹਹਿ—ਉਚਾਰਦੇ ਹਨ, ਪੜ੍ਹਦੇ ਹਨ । ਬਹੁ—ਬਹੁਤੇ । ਆਗਰ—ਸਿਆਣੇ ਮਨੁੱਖ । ਸਾਧੂ—ਸੰਤ ਜਨ । ਕਲਿ ਸਾਗਰ—ਝਗੜਿਆਂ ਦਾ ਸਮੁੰਦਰ, ਸੰਸਾਰ ।੩।

ਬਹੁ ਕਾਇ ਕਰੀਜੈ—ਬਹੁਤੀਆਂ ਵਿਚਾਰਾਂ ਕਾਹਦੇ ਲਈ ਕਰਨੀਆਂ ਹੋਈਆਂ ? ਭਾਵ, ਮੁੱਕਦੀ ਗੱਲ ਇਹ ਹੈ; ਸਾਰੀਆਂ ਵਿਚਾਰਾਂ ਦਾ ਨਿਚੋੜ ਇਹ ਹੈ । ਸਰਬਸੁ—(ਸਵ.ਲਵ) ਆਪਣਾ ਸਭ ਕੁਝ, ਸਭ ਪਦਾਰਥਾਂ ਦਾ ਮੋਹ । ਛੋਡਿ—ਛੱਡ ਕੇ । ਮਹਾ ਰਸੁ—ਸਭ ਤੋਂ ਉੱਚਾ ਨਾਮ ਰਸ । ਪੀਜੈ—ਪੀਵੀਏ ।੪।੫।

**ਅਰਥ** :—(ਜੋ ਮਨੁੱਖ) ਸਵੇਰੇ ਤੇ ਸ਼ਾਮ ਨੂੰ (ਭਾਵ, ਦੋਵੇਂ ਵੇਲੇ ਨਿਰਾ) ਇਸ਼ਨਾਨ ਹੀ ਕਰਦੇ ਹਨ (ਤੇ ਸਮਝਦੇ ਹਨ ਕਿ ਅਸੀ ਪਵਿੱਤਰ ਹੋ ਗਏ ਹਾਂ, ਉਹ ਇਉਂ ਹਨ) ਜਿਵੇਂ ਪਾਣੀ ਵਿਚ ਡੱਡੂ ਵੱਸ ਰਹੇ ਹਨ ।੧।

ਪਰ ਜੇਕਰ ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਪਿਆਰ ਨਹੀਂ ਹੈ ਤਾਂ ਉਹ ਸਾਰੇ ਧਰਮਰਾਜ ਦੇ ਵੱਸ ਪੈਂਦੇ ਹਨ ।੧।ਰਹਾਉ।

(ਕਈ ਮਨੁੱਖ) ਸਰੀਰ ਦੇ ਮੋਹ ਵਿਚ ਹੀ (ਭਾਵ, ਸਰੀਰ ਨੂੰ ਪਾਲਣ ਦੀ ਖ਼ਾਤਰ ਹੀ) ਕਈ ਭੇਖ ਬਣਾਉਂਦੇ ਹਨ; ਉਹਨਾਂ ਨੂੰ ਕਦੇ ਸੁਪਨੇ ਵਿਚ ਭੀ ਦਇਆ ਨਹੀਂ ਆਈ (ਉਹਨਾਂ ਦਾ ਹਿਰਦਾ ਕਦੇ ਭੀ ਨਹੀਂ ਦ੍ਰਵਿਆ) ।੨।

ਬਹੁਤੇ ਸਿਆਣੇ ਮਨੁੱਖ ਚਾਰ ਵੇਦ (ਆਦਿਕ ਧਰਮ-ਪੁਸਤਕਾਂ ਨੂੰ) ਹੀ (ਨਿਰੇ) ਪੜ੍ਹਦੇ ਹਨ (ਪਰ ਨਿਰਾ ਪੜ੍ਹਨ ਨਾਲ ਕੀਹ ਬਣੇ ?) । ਇਸ ਸੰਸਾਰ-ਸਮੁੰਦਰ ਵਿਚ (ਸਿਰਫ਼) ਸੰਤ ਜਨ ਹੀ (ਅਸਲ) ਸੁਖ ਮਾਣਦੇ ਹਨ ।੩।

ਹੇ ਕਬੀਰ ! ਆਖ—ਸਾਰੀਆਂ ਵਿਚਾਰਾਂ ਦਾ ਨਿਚੋੜ ਇਹ ਹੈ ਕਿ ਸਭ ਪਦਾਰਥਾਂ ਦਾ ਮੋਹ ਛੱਡ ਕੇ ਪਰਮਾਤਮਾ ਦੇ ਨਾਮ ਦਾ ਰਸ ਪੀਣਾ ਚਾਹੀਦਾ ਹੈ ।੪।੫।

**ਭਾਵ** :—ਤੀਰਥਾਂ ਦੇ ਇਸ਼ਨਾਨ, ਕਈ ਤਰ੍ਹਾਂ ਦੇ ਭੇਖ, ਵੇਦ ਆਦਿਕ ਧਰਮ ਪੁਸਤਕਾਂ ਦੇ ਨਿਰੇ ਪਾਠ—ਅਜਿਹਾ ਕੋਈ ਕਰਮ ਭੀ ਸੱਚਾ ਸੁਖ ਨਹੀਂ ਦੇ ਸਕਦਾ । ਜਿਸ ਦੇ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਪਿਆਰ ਨਹੀਂ, ਉਸ ਨੇ ਜਮਾਂ ਦੇ ਹੀ ਵੱਸ ਪੈਣਾ ਹੈ । ਉੱਦਮਾਂ ਦੇ ਸਿਰ ਉੱਦਮ ਇਹੀ ਹੈ ਕਿ ਮੋਹ ਤਿਆਗ ਕੇ ਪ੍ਰਭੂ ਦਾ ਸਿਮਰਨ ਕਰੀਏ ।੫।

**ਕਬੀਰ ਜੀ ਗਉੜੀ ॥**

**ਕਿਆ ਜਪੁ, ਕਿਆ ਤਪੁ, ਕਿਆ ਬ੍ਰਤ ਪੂਜਾ ॥ ਜਾ ਕੈ ਰਿਦੈ ਭਾਉ ਹੈ ਦੂਜਾ ॥੧॥ ਰੇ ਜਨ, ਮਨੁ ਮਾਧਉ ਸਿਉ ਲਾਈਐ ॥ ਚਤੁਰਾਈ ਨ ਚਤੁਰਭੁਜੁ ਪਾਈਐ ॥੧॥ ਰਹਾਉ ॥ ਪਰਹਰੁ ਲੋਭੁ ਅਰੁ ਲੋਕਾਚਾਰੁ ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥ ਕਰਮ ਕਰਤ ਬਧੇ ਅਹੰਮੇਵ ॥ ਮਿਲਿ, ਪਾਥਰ ਕੀ ਕਰਹੀ ਸੇਵ ॥੩॥ ਕਹੁ ਕਬੀਰ ਭਗਤਿ ਕਰਿ ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥ {ਪੰਨਾ ੩੨੪}**

**ਪਦ ਅਰਥ** :—ਜਾ ਕੈ ਰਿਦੈ—ਜਿਸ ਮਨੁੱਖ ਦੇ ਹਿਰਦੇ ਵਿਚ । ਦੂਜਾ ਭਾਉ—ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਪਿਆਰ । ਕਿਆ—ਕਾਹਦਾ ? ਕਿਸ ਅਰਥ ? ਕਿਸ ਭਾ ? ਕਿਸੇ ਅਰਥ ਨਹੀਂ ।੧।

ਰੇ ਜਨ—ਹੇ ਭਾਈ ! ਮਾਧਉ—ਮਾਧਵ {ਮਾ—ਮਾਇਆ । ਧਵ—ਪਤੀ} ਮਾਇਆ ਦਾ ਪਤੀ ਪ੍ਰਭੂ । ਸਿਉ—ਨਾਲ । ਚਤੁਰਾਈ—ਸਿਆਣਪਾਂ ਨਾਲ । ਚਤੁਰਭੁਜੁ—{ਚਾਰ ਬਾਹਵਾਂ ਵਾਲਾ} ਪਰਮਾਤਮਾ । ਨ ਪਾਈਐ—ਨਹੀਂ ਮਿਲਦਾ ।੧।ਰਹਾਉ।

ਪਰਹਰੁ—{ਸੰ : ਪਰਿ+ਹ੍ਰਿ=ਤਿਆਗ ਦੇਣਾ} ਛੱਡ ਦੇਹ । ਲੋਕਾਚਾਰੁ—ਲੋਕਾਂ ਨੂੰ ਹੀ ਵਿਖਾਉਣ ਵਾਲਾ ਕੰਮ, ਵਿਖਾਵਾ, ਲੋਕ-ਪਤੀਆਵਾ ।੨।

ਕਰਮ—ਕਰਮ-ਕਾਂਡ, ਧਾਰਮਿਕ ਰਸਮਾਂ । ਅਹੰਮੇਵ—{ਅਹੰ—ਮੈਂ । ਏਵ—ਹੀ ।} 'ਮੈਂ ਮੈਂ' ਦਾ ਖ਼ਿਆਲ; ਅਹੰਕਾਰ । ਬਧੇ—ਬੱਝ ਗਏ ਹਨ । ਮਿਲਿ—ਮਿਲ ਕੇ । ਕਰਹੀ—ਕਰਹਿ, ਕਰਦੇ ਹਨ । ਸੇਵ—ਸੇਵਾ ।੩।

ਕਰਿ—ਕਰ ਕੇ, ਕਰਨ ਨਾਲ । ਪਾਇਆ—ਮਿਲਦਾ ਹੈ । ਭੋਲੇ ਭਾਇ—ਭੋਲੇ ਸੁਭਾਉ ਨਾਲ । ਰਘੁਰਾਇਆ—ਪ੍ਰਭੂ ।੪।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਪਿਆਰ ਹੈ, ਉਸ ਦਾ ਜਪ ਕਰਨਾ ਕਿਸ ਭਾ ? ਉਸ ਦਾ ਤਪ ਕਿਸ ਅਰਥ ? ਉਸ ਦੇ ਵਰਤ ਤੇ ਪੂਜਾ ਕਿਹੜੇ ਗੁਣ ? ।੨।

ਹੇ ਭਾਈ ! ਮਨ ਨੂੰ ਪਰਮਾਤਮਾ ਨਾਲ ਜੋੜਨਾ ਚਾਹੀਦਾ ਹੈ (ਸਿਮਰਨ ਛੱਡ ਕੇ ਹੋਰ) ਸਿਆਣਪਾਂ ਨਾਲ ਰੱਬ ਨਹੀਂ ਮਿਲ ਸਕਦਾ ।੧।ਰਹਾਉ।

(ਹੇ ਭਾਈ !) ਲਾਲਚ, ਵਿਖਾਵਾ, ਕਾਮ, ਕ੍ਰੋਧ ਅਤੇ ਅਹੰਕਾਰ ਛੱਡ ਦੇਹ ।੨।

ਮਨੁੱਖ ਧਾਰਮਿਕ ਰਸਮਾਂ ਕਰਦੇ ਕਰਦੇ ਹਉਮੈ ਵਿਚ ਬੱਝੇ ਪਏ ਹਨ, ਅਤੇ ਰਲ ਕੇ ਪੱਥਰਾਂ ਦੀ (ਹੀ) ਪੂਜਾ ਕਰ ਰਹੇ ਹਨ (ਪਰ ਇਹ ਸਭ ਕੁਝ ਵਿਅਰਥ ਹੈ) ।੩।

ਹੇ ਕਬੀਰ ! ਆਖ—ਪਰਮਾਤਮਾ ਬੰਦਗੀ ਕਰਨ ਨਾਲ (ਹੀ) ਮਿਲਦਾ ਹੈ, ਭੋਲੇ ਸੁਭਾਉ ਨਾਲ ਮਿਲਦਾ ਹੈ ।੪।੬।

**ਸ਼ਬਦ ਦਾ ਭਾਵ** :—ਮਾਇਆ ਦੀ ਖ਼ਾਤਰ ਤੇ ਲੋਕ-ਵਿਖਾਵੇ ਦੀ ਖ਼ਾਤਰ ਮਨੁੱਖ ਜਪ, ਤਪ ਆਦਿਕ ਕਰਮ ਕਰਦੇ ਹਨ, ਤੇ ਸਿਆਣੇ ਬਣ ਬਣ ਕੇ ਵਿਖਾਉਂਦੇ ਹਨ—ਇਹ ਰੱਬ ਨੂੰ ਮਿਲਣ ਦਾ ਰਾਹ ਨਹੀਂ ਹੈ । ਜੇ ਪ੍ਰਭੂ ਨੂੰ ਮਿਲਣਾ ਹੈ ਤਾਂ ਉਸ ਦੀ ਭਗਤੀ ਕਰੋ ਤੇ ਬਾਲ-ਬੁੱਧ ਰਹੋ ।੬।

**ਨੋਟ** :—ਭੋਲੇ ਸੁਭਾਉ (ਨਿਨੋਚਏਨਚਏ) ਅਤੇ ਅਗਿਆਨਤਾ, ਨਾਵਾਕਫ਼ੀਅਤ (ਗਿਨੋਰੳਨਚਏ) ਵਿਚ ਫ਼ਰਕ ਸਮਝਣ ਦੀ ਲੋੜ ਹੈ । ਕਿਸੇ 'ਮੂਰਤੀ' ਦੀ ਬਾਬਤ ਕਦੇ ਇਹ ਸਮਝ ਲੈਣਾ ਕਿ ਇਹ ਪਰਮਾਤਮਾ ਹੈ—ਇਹ ਭੋਲਾ ਸੁਭਾਉ ਨਹੀਂ ਹੈ, ਇਹ ਨਾਵਾਕਫ਼ੀਅਤ ਹੈ, ਇਹ ਅੰਞਾਣਪੁਣਾ ਹੈ, ਇਹ ਅਗਿਆਨਤਾ ਹੈ । ਭੋਲਾ-ਪਣ ਛੋਟੇ ਬਾਲਕ ਦਾ ਸੁਭਾਉ ਹੈ; ਕਿਸੇ ਨਾਲ ਵੈਰ ਦੀ ਪੱਕੀ ਗੰਢ ਨਾਹ ਬੰਨ੍ਹ ਲੈਣੀ, ਇਹ ਭੋਲਾਪਣ ਹੈ; ਸਭ ਬੰਦੇ ਇਕੋ ਜਿਹੇ ਜਾਪਣੇ, ਉੱਚੇ ਨੀਵੇਂ ਦਾ ਵਿਤਕਰਾ ਨਾਹ ਹੋਣਾ—ਇਹ ਭੋਲਾ-ਪਣ ਹੈ ।

**ਗਉੜੀ ਕਬੀਰ ਜੀ ॥**

**ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥ ਕਹੁ ਰੇ ਪੰਡਿਤ, ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥ ਜੌ ਤੂੰ ਬ੍ਰਾਹਮਣੁ, ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥ ਤੁਮ ਕਤ ਬ੍ਰਾਹਮਣ, ਹਮ ਕਤ ਸੂਦ ॥ ਹਮ ਕਤ ਲੋਹੂ, ਤੁਮ ਕਤ ਦੂਧ ॥੩॥ ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥ {ਪੰਨਾ ੩੨੪}**

**ਪਦ ਅਰਥ** :—ਗਰਭ ਵਾਸ—ਮਾਂ ਦੇ ਪੇਟ ਦਾ ਵਸੇਬਾ । ਜਾਤੀ—ਜਾਣੀ (ਕਿਸੇ ਨੇ ਭੀ) । ਬ੍ਰਹਮ ਬਿੰਦੁ—ਪਰਮਾਤਮਾ ਦੀ ਅੰਸ਼ । ਬਿੰਦੁ ਤੇ—ਬਿੰਦ ਤੋਂ {ਨੋਟ :—ਲਫ਼ਜ਼ 'ਬਿੰਦੁ' ਸਦਾ ੁ ਅੰਤ ਰਹਿੰਦਾ ਹੈ, 'ਸੰਬੰਧਕ' (ਫਰਏਪੋਸਟਿੋਨਿ) ਦੇ ਨਾਲ ਭੀ ਇਹ ( ੁ ) ਕਾਇਮ ਰਹਿੰਦਾ ਹੈ} । ਉਤਪਾਤੀ—ਉਤਪੱਤੀ, ਹੋਂਦ, ਜਨਮ ।੧।

ਕਹੁ—ਦੱਸ । ਰੇ—ਹੇ ! ਕਬ ਕੇ ਹੋਏ—ਕਦੋਂ ਦੇ ਬਣ ਗਏ ਹਨ (ਭਾਵ, ਮਾਂ ਦੇ ਪੇਟ ਵਿਚ ਤਾਂ ਸਭ ਜੀਵ ਇੱਕੋ ਜਿਹੇ ਹੁੰਦੇ ਹਨ, ਬਾਹਰ ਆ ਕੇ ਤੁਸੀ ਕਦੋਂ ਦੇ ਬ੍ਰਾਹਮਣ ਬਣ ਗਏ ਹੋ ?) । ਕਹਿ ਕਹਿ—ਆਖ ਆਖ ਕੇ (ਭਾਵ, ਬ੍ਰਾਹਮਣ-ਪੁਣੇ ਦਾ ਮਾਣ ਕਰ ਕੇ, ਅਹੰਕਾਰ ਨਾਲ ਇਹ ਆਖ ਆਖ ਕੇ ਕਿ ਮੈਂ ਬ੍ਰਾਹਮਣ ਹਾਂ) । ਮਤ ਖੋਏ—ਨਾਹ ਗਵਾਓ ।੧।ਰਹਾਉ।

ਜੌ—ਜੇਕਰ । ਬ੍ਰਹਮਣੀ ਜਾਇਆ—ਬ੍ਰਾਹਮਣੀ ਤੋਂ ਜੰਮਿਆ ਹੋਇਆ । ਤਉ—ਤਾਂ । ਆਨ ਬਾਟ—(ਕਿਸੇ) ਹੋਰ ਰਾਹੇ । ਕਾਹੇ—ਕਿਉਂ ? ਆਇਆ—ਜੰਮ ਪਿਆ ।੨।

ਕਤ—ਕਿਵੇਂ ? ਹਮ—ਅਸੀ । ਸੂਦ—ਸ਼ੂਦਰ, ਨੀਵੀਂ ਜਾਤ ਦੇ । ਹਮ—ਅਸਾਡੇ (ਸਰੀਰ ਵਿਚ) ।੩।

ਜੋ—ਜੋ ਮਨੁੱਖ । ਬ੍ਰਹਮੁ—ਪਰਮਾਤਮਾ ਨੂੰ । ਬਿਚਾਰੈ—ਵਿਚਾਰਦਾ ਹੈ, ਸਿਮਰਦਾ ਹੈ, ਚੇਤੇ ਕਰਦਾ ਹੈ । ਸੋ—ਉਹ ਮਨੁੱਖ । ਕਹੀਅਤੁ ਹੈ—ਆਖੀਦਾ ਹੈ । ਹਮਾਰੈ—ਅਸਾਡੇ ਮਤ ਵਿਚ ।੪।੭।

**ਅਰਥ** :—ਸਾਰੇ ਜੀਵਾਂ ਦੀ ਉਤਪੱਤੀ ਪਰਮਾਤਮਾ ਦੀ ਅੰਸ਼ ਤੋਂ (ਹੋ ਰਹੀ) ਹੈ (ਭਾਵ, ਸਭ ਦਾ ਮੂਲ ਕਾਰਨ ਪਰਮਾਤਮਾ ਆਪ ਹੈ); ਮਾਂ ਦੇ ਪੇਟ ਵਿਚ ਤਾਂ ਕਿਸੇ ਨੂੰ ਇਹ ਸਮਝ ਨਹੀਂ ਹੁੰਦੀ ਕਿ ਮੈਂ ਕਿਸ ਕੁਲ ਦਾ ਹਾਂ ।੧।

ਦੱਸ, ਹੇ ਪੰਡਿਤ ! ਤੁਸੀ ਬ੍ਰਾਹਮਣ ਕਦੋਂ ਦੇ ਬਣ ਗਏ ਹੋ ? ਇਹ ਆਖ ਆਖ ਕੇ ਕਿ ਮੈਂ ਬ੍ਰਾਹਮਣ ਹਾਂ, ਮੈਂ ਬ੍ਰਾਹਮਣ ਹਾਂ, ਮਨੁੱਖਾ ਜਨਮ (ਅਹੰਕਾਰ ਵਿਚ ਅਜਾਈਂ) ਨਾਹ ਗਵਾਓ ।੧।ਰਹਾਉ।

ਜੇ (ਹੇ ਪੰਡਿਤ !) ਤੂੰ (ਸੱਚ-ਮੁੱਚ) ਬ੍ਰਾਹਮਣ ਹੈਂ ਤੇ ਬ੍ਰਾਹਮਣੀ ਦੇ ਪੇਟੋਂ ਜੰਮਿਆ ਹੈਂ, ਤਾਂ ਕਿਸੇ ਹੋਰ ਰਾਹੇ ਕਿਉਂ ਨਹੀਂ ਜੰਮ ਪਿਆ ? ।੨।

(ਹੇ ਪੰਡਿਤ !) ਤੁਸੀ ਕਿਵੇਂ ਬ੍ਰਾਹਮਣ (ਬਣ ਗਏ) ? ਅਸੀ ਕਿਵੇਂ ਸ਼ੂਦਰ (ਰਹਿ ਗਏ) ? ਅਸਾਡੇ ਸਰੀਰ ਵਿਚ ਕਿਵੇਂ (ਨਿਰਾ) ਲਹੂ ਹੀ ਹੈ ? ਤੁਹਾਡੇ ਸਰੀਰ ਵਿਚ ਕਿਵੇਂ (ਲਹੂ ਦੀ ਥਾਂ) ਦੁੱਧ ਹੈ ? ।੨।

ਹੇ ਕਬੀਰ ! ਆਖ—ਅਸੀ ਤਾਂ ਉਸ ਮਨੁੱਖ ਨੂੰ ਬ੍ਰਾਹਮਣ ਸੱਦਦੇ ਹਾਂ ਜੋ ਪਰਮਾਤਮਾ (ਬ੍ਰਹਮ) ਨੂੰ ਸਿਮਰਦਾ ਹੈ ।੪।੭।

**ਭਾਵ** :—ਜੋ ਮਨੁੱਖ ਉੱਚੀ ਜਾਤ ਦਾ ਮਾਣ ਕਰਦੇ ਹਨ, ਉਹ ਮਨੁੱਖਾ ਜਨਮ ਅਜਾਈਂ ਗਵਾਉਂਦੇ ਹਨ । ਸਾਰੇ ਜੀਵ ਪਰਮਾਤਮਾ ਦੀ ਅੰਸ਼ ਹਨ । ਉੱਚਾ ਉਹੀ ਹੈ ਜੋ ਪ੍ਰਭੂ ਦੀ ਬੰਦਗੀ ਕਰਦਾ ਹੈ ।੭।

**ਗਉੜੀ ਕਬੀਰ ਜੀ ॥**

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥ ਜਉਪੈ ਰਸਨਾ ਰਾਮੁ ਨ ਕਹਿਬੋ ॥ ਉਪਜਤ ਬਿਨਸਤ ਰੋਵਤ ਰਹਿਬੋ ॥੧॥ ਰਹਾਉ ॥ ਜਸ ਦੇਖੀਐ ਤਰਵਰ ਕੀ ਛਾਇਆ ॥ ਪ੍ਰਾਨ ਗਏ ਕਹੁ ਕਾਂ ਕੀ ਮਾਇਆ ॥੨॥ ਜਸ ਜੰਤੀ ਮਹਿ ਜੀਉ ਸਮਾਨਾ ॥ ਮੂਏ ਮਰਮੁ ਕੋ ਕਾ ਕਰਿ ਜਾਨਾ ॥੩॥ ਹੰਸਾ ਸਰਵਰੁ, ਕਾਲੁ ਸਰੀਰ ॥ ਰਾਮ ਰਸਾਇਨ ਪੀਉ ਰੇ ਕਬੀਰ ॥੪॥੮॥ {ਪੰਨਾ ੩੨੫}**

**ਪਦ ਅਰਥ** :—ਅੰਧਕਾਰ—ਹਨੇਰਾ, ਅਗਿਆਨਤਾ ਦਾ ਹਨੇਰਾ, ਪਰਮਾਤਮਾ ਨੂੰ ਭੁੱਲਣ-ਰੂਪ ਹਨੇਰਾ । ਸੁਖਿ—ਸੁਖ ਵਿਚ । ਕਬਹਿ—ਕਦੇ । ਸੋਈ ਹੈ—ਸਵੀਂਦਾ, ਸੌਂ ਸਕੀਦਾ । ਰੰਕੁ—ਕੰਗਾਲ । ਦੋਊ—ਦੋਵੇਂ । ਰੋਈ ਹੈ—ਰੋਂਦੇ ਹਨ, ਦੁਖੀ ਹੁੰਦੇ ਹਨ । ਮਿਲਿ—ਮਿਲ ਕੇ, ਰਲ ਕੇ । ਦੋਊ ਮਿਲਿ—ਦੋਵੇਂ ਹੀ ।੧।

ਜਉਪੈ—ਜੇ ਕਰ, ਜਦ ਤਾਈਂ । ਰਸਨਾ—ਜੀਭ (ਨਾਲ) । ਕਹਿਬੋ—ਕਹਿੰਦੇ, ਸਿਮਰਦੇ, ਉੱਚਾਰਦੇ । ਉਪਜਤ—ਜੰਮਦੇ । ਬਿਨਸਤ—ਮਰਦੇ । ਰੋਵਤ—ਰੋਂਦੇ । ਰਹਿਬੋ—ਰਹੋਗੇ ।੧।ਰਹਾਉ।

ਜਸ—ਜਿਵੇਂ । ਤਰਵਰ—ਰੁੱਖ । ਕਹੁ—ਦੱਸੋ । ਕਾਂ ਕੀ—ਕਿਸ ਦੀ (ਭਾਵ, ਕਿਸੇ ਹੋਰ ਦੀ, ਬਿਗਾਨੀ) ।੨।

ਜਸ—ਜਿਵੇਂ । ਜੰਤੀ—(ਰਾਗ ਦਾ) ਸਾਜ਼ । ਜੀਉ—ਜਿੰਦ, ਰਾਗ ਦੀ ਜਿੰਦ, ਆਵਾਜ਼ । ਮਰਮੁ—ਭੇਤ । ਮੂਏ ਮਰਮੁ—ਮਰ ਗਏ ਪ੍ਰਾਣੀ ਦਾ ਭੇਤ (ਕਿ ਉਹ ਕਿੱਥੇ ਗਿਆ ਹੈ) । ਕੋ—ਕੋਈ ਮਨੁੱਖ । ਕਾ ਕਰਿ—ਕਿਵੇਂ ? ।੩।

ਸਰਵਰੁ—ਸਰੋਵਰ, ਤਲਾਬ । ਕਾਲੁ—ਮੌਤ । ਰਸਾਇਨ—{ਰਸ-ਅਇਨ । ਅਇਨ—ਅਯਨ, ਘਰ} ਸਭ ਰਸਾਂ ਦਾ ਘਰ, ਨਾਮ-ਅੰਮ੍ਰਿਤ ।੪।

**ਅਰਥ** :—(ਪਰਮਾਤਮਾ ਨੂੰ ਭੁਲਾ ਕੇ ਅਗਿਆਨਤਾ ਦੇ) ਹਨੇਰੇ ਵਿਚ ਕਦੇ ਸੁਖੀ ਨਹੀਂ ਸੌਂ ਸਕੀਦਾ; ਰਾਜਾ ਹੋਵੇ ਚਾਹੇ ਕੰਗਾਲ, ਦੋਵੇਂ ਹੀ ਦੁਖੀ ਹੁੰਦੇ ਹਨ ।੧।

(ਹੇ ਭਾਈ !) ਜਦ ਤਕ ਜੀਭ ਨਾਲ ਪਰਮਾਤਮਾ ਨੂੰ ਨਹੀਂ ਜਪਦੇ, ਤਦ ਤਕ ਜੰਮਦੇ ਮਰਦੇ ਤੇ (ਇਸੇ ਦੁੱਖ ਵਿਚ) ਰੋਂਦੇ ਰਹੋਗੇ ।੧।ਰਹਾਉ।

ਜਿਵੇਂ ਰੁੱਖ ਦੀ ਛਾਂ ਵੇਖੀਦੀ ਹੈ (ਭਾਵ, ਜਿਵੇਂ ਰੁੱਖ ਦੀ ਛਾਂ ਸਦਾ ਟਿਕੀ ਨਹੀਂ ਰਹਿੰਦੀ, ਤਿਵੇਂ ਇਸ ਮਾਇਆ ਦਾ ਹਾਲ ਹੈ); ਜਦੋਂ ਮਨੁੱਖ ਦੇ ਪ੍ਰਾਣ ਨਿਕਲ ਜਾਂਦੇ ਹਨ ਤਾਂ ਦੱਸੋ, ਇਹ ਮਾਇਆ ਕਿਸ ਦੀ ਹੁੰਦੀ ਹੈ ? (ਭਾਵ, ਕਿਸੇ ਹੋਰ ਦੀ ਬਣ ਜਾਂਦੀ ਹੈ, ਤਾਂ ਤੇ ਇਸ ਦਾ ਕੀਹ ਮਾਣ ?) ।੨।

ਜਿਵੇਂ (ਜਦੋਂ ਗਵਈਆ ਆਪਣਾ ਹੱਥ ਸਾਜ਼ ਤੋਂ ਹਟਾ ਲੈਂਦਾ ਹੈ, ਤਾਂ) ਰਾਗ ਦੀ ਅਵਾਜ਼ ਸਾਜ਼ ਦੇ ਵਿਚ (ਹੀ) ਲੀਨ ਹੋ ਜਾਂਦੀ ਹੈ (ਕੋਈ ਦੱਸ ਨਹੀਂ ਸਕਦਾ ਕਿ ਉਹ ਕਿਥੇ ਗਈ, ਤਿਵੇਂ ਮਰੇ ਮਨੁੱਖ ਦਾ ਭੇਤ (ਕਿ ਉਸ ਦੀ ਜਿੰਦ ਕਿਥੇ ਗਈ) ਕੋਈ ਮਨੁੱਖ ਕਿਵੇਂ ਜਾਣ ਸਕਦਾ ਹੈ ? ।੩।

ਜਿਵੇਂ ਹੰਸਾਂ ਨੂੰ ਸਰੋਵਰ ਹੈ (ਭਾਵ, ਜਿਵੇਂ ਹੰਸ ਸਰੋਵਰ ਦੇ ਨੇੜੇ ਹੀ ਉੱਡਦੇ ਰਹਿੰਦੇ ਹਨ) ਤਿਵੇਂ ਮੌਤ ਸਰੀਰਾਂ (ਲਈ) ਹੈ । ਤਾਂ ਤੇ ਹੇ ਕਬੀਰ ! ਸਭ ਰਸਾਂ ਤੋਂ ਸ੍ਰੇਸ਼ਟ ਨਾਮ-ਰਸ ਪੀ ।੪।੮।

**ਭਾਵ** :—ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਨਿਰਾ ਦੁੱਖ ਹੀ ਦੁੱਖ ਹੈ । ਇਹ ਮਾਇਆ ਤੇ ਇਹ ਸਰੀਰ ਭੀ ਅੰਤ ਸਾਥ ਨਹੀਂ ਦੇਂਦੇ । ਨਾਮ ਹੀ ਅਸਲ ਸਾਥੀ ਤੇ ਸੁਖਾਂ ਦਾ ਮੂਲ ਹੈ ।੮।

**ਗਉੜੀ ਕਬੀਰ ਜੀ ॥**

**ਜੋਤਿ ਕੀ ਜਾਤਿ, ਜਾਤਿ ਕੀ ਜੋਤੀ ॥ ਤਿਤੁ ਲਾਗੇ ਕੰਚੂਆ ਫਲ ਮੋਤੀ ॥੧॥ ਕਵਨੁ ਸੁ ਘਰੁ, ਜੋ ਨਿਰਭਉ ਕਹੀਐ ॥ ਭਉ ਭਜਿ ਜਾਇ, ਅਭੈ ਹੋਇ ਰਹੀਐ ॥੧॥ ਰਹਾਉ ॥ ਤਟਿ ਤੀਰਥਿ ਨਹੀ ਮਨੁ ਪਤੀਆਇ ॥ ਚਾਰ ਅਚਾਰ ਰਹੇ ਉਰਝਾਇ ॥੨॥ ਪਾਪ ਪੁੰਨ ਦੁਇ ਏਕ ਸਮਾਨ ॥ ਨਿਜ ਘਰਿ ਪਾਰਸੁ, ਤਜਹੁ ਗੁਨ ਆਨ ॥੩॥ ਕਬੀਰ ਨਿਰਗੁਣ ਨਾਮ ਨ ਰੋਸੁ ॥ ਇਸੁ ਪਰਚਾਇ ਪਰਚਿ ਰਹੁ ਏਸੁ ॥੪॥੯॥ {ਪੰਨਾ ੩੨੫}**

**ਪਦ ਅਰਥ** :—ਜੋਤਿ—(ਰੱਬੀ) ਨੂਰ, ਪਰਮਾਤਮਾ । ਕੀ—ਦੀ (ਬਣਾਈ ਹੋਈ) । ਜਾਤਿ—ਪੈਦਾਇਸ਼, ਸ੍ਰਿਸ਼ਟੀ । ਜਾਤਿ ਕੀ ਜੋਤਿ—(ਇਸ) ਸ੍ਰਿਸ਼ਟੀ (ਦੇ ਜੀਵਾਂ) ਦੀ ਹੈ ਜੋ ਬੁੱਧ । ਤਿਤੁ—ਉਸ (ਬੁੱਧ) ਵਿਚ । ਕੰਚੂਆ—ਕੱਚ ।੧।

ਕਵਨੁ—ਕਿਹੜਾ ? ਘਰੁ—ਟਿਕਾਣਾ । ਨਿਰਭਉ—ਡਰ ਤੋਂ ਖ਼ਾਲੀ । ਭਜਿ ਜਾਇ—ਦੂਰ ਹੋ ਜਾਏ । ਅਭੈ—{ਅ-ਭੈ} ਨਿਡਰ ।੧।ਰਹਾਉ।

ਤਟਿ—ਤਟ ਉਤੇ, ਕੰਢੇ ਤੇ (ਕਿਸੇ ਪਵਿੱਤ੍ਰ ਨਦੀ ਦੇ) ਕਿਨਾਰੇ ਤੇ । ਤੀਰਥਿ—ਤੀਰਥ ਉਤੇ । ਪਤੀਆਇ—ਪਤੀਜਦਾ, ਧੀਰਜ ਕਰਦਾ, ਟਿਕਾਣੇ ਆਉਂਦਾ । ਚਾਰ—ਚੰਗੇ (ਕੰਮ) । ਅਚਾਰ—{ਅ-ਚਾਰ} ਮੰਦੇ ਕੰਮ । ਰਹੇ ਉਰਝਾਇ—ਉਲਝ ਰਹੇ ਹਨ, ਫਸ ਰਹੇ ਹਨ ।੨।

ਦੁਇ—ਦੋਵੇਂ । ਏਕ ਸਮਾਨ—ਇਕੋ ਜਿਹੇ (ਭਾਵ, ਦੋਵੇਂ ਹੀ ਮਨ ਨੂੰ ਵਾਸ਼ਨਾ ਦੇ ਵਿਚ ਹੀ ਰੱਖਦੇ ਹਨ) । ਨਿਜ ਘਰਿ—ਆਪਣੇ ਘਰ ਵਿਚ, ਆਪਣੇ ਅੰਦਰ ਹੀ । ਪਾਰਸੁ—ਲੋਹੇ ਆਦਿਕ ਨੂੰ ਸੋਨਾ ਬਣਾਉਣ ਵਾਲਾ (ਨੀਵੇਂ ਤੋਂ ਉੱਚਾ ਕਰਨ ਵਾਲਾ ਪ੍ਰਭੂ) । ਤਜਹੁ—ਛੱਡ ਦਿਓ । ਆਨ—ਹੋਰ ।੩।

ਨਿਰਗੁਣ—{ਨਿਰ-ਗੁਣ} ਤਿੰਨਾਂ ਗੁਣਾਂ ਤੋਂ ਰਹਿਤ, ਜੋ ਮਾਇਆ ਦੇ ਤਿੰਨਾਂ ਗੁਣਾਂ ਤੋਂ ਉੱਚਾ ਹੈ । ਨਿਰਗੁਣ ਨਾਮ—ਮਾਇਆ ਦੇ ਪ੍ਰਭਾਵ ਤੋਂ ਉੱਚੇ ਪ੍ਰਭੂ ਦਾ ਨਾਮ । ਨ ਰੋਸੁ—ਨਾਹ ਰੁੱਸ, ਨਾਹ ਭੁਲਾ । ਇਸੁ—ਇਸ (ਮਨ) ਨੂੰ । ਪਰਚਾਇ—ਰੁਝ ਕੇ, ਲਾ ਕੇ । ਪਰਚਿ ਰਹੁ—ਪਤੀਜਿਆ ਰਹੁ, ਰੁੱਝਿਆ ਰਹੁ । ਏਸੁ—ਇਸ (ਨਾਮ) ਵਿਚ ।੪।੯।

**ਅਰਥ** :—ਪਰਮਾਤਮਾ ਦੀ ਬਣਾਈ ਹੋਈ (ਸਾਰੀ) ਸ੍ਰਿਸ਼ਟੀ ਹੈ; ਇਸ ਸ੍ਰਿਸ਼ਟੀ ਦੇ (ਜੀਵਾਂ) ਦੀ (ਜੋ) ਬੁੱਧੀ (ਹੈ ਉਸ) ਨੂੰ ਕੱਚ ਤੇ ਮੋਤੀ ਫਲ ਲੱਗੇ ਹੋਏ ਹਨ (ਭਾਵ, ਕੋਈ ਭਲੇ ਪਾਸੇ ਲੱਗੇ ਹੋਏ ਹਨ, ਤੇ ਕੋਈ ਮੰਦੇ ਪਾਸੇ) ।੧।

ਉਹ ਕਿਹੜਾ ਥਾਂ ਹੈ ਜੋ ਡਰ ਤੋਂ ਖ਼ਾਲੀ ਹੈ ? (ਜਿਥੇ ਰਿਹਾਂ ਹਿਰਦੇ ਦਾ) ਡਰ ਦੂਰ ਹੋ ਸਕਦਾ ਹੈ, ਜਿਥੇ ਨਿਡਰ ਹੋ ਕੇ ਰਹਿ ਸਕੀਦਾ ਹੈ ? ।੧।ਰਹਾਉ।

ਕਿਸੇ (ਪਵਿਤ੍ਰ ਨਦੀ ਦੇ) ਕੰਢੇ ਜਾਂ ਤੀਰਥ ਤੇ (ਜਾ ਕੇ ਭੀ) ਮਨ ਥਾਵੇਂ ਨਹੀਂ ਆਉਂਦਾ, ਓਥੇ ਭੀ ਲੋਕ ਪੁੰਨ-ਪਾਪ ਵਿਚ ਰੁੱਝੇ ਪਏ ਹਨ ।੨।

(ਪਰ) ਪਾਪ ਅਤੇ ਪੁੰਨ ਦੋਵੇਂ ਹੀ ਇਕੋ ਜਿਹੇ ਹਨ (ਭਾਵ, ਦੋਵੇਂ ਹੀ ਵਾਸ਼ਨਾ ਵਲ ਦੁੜਾਈ ਫਿਰਦੇ ਹਨ), (ਹੇ ਮਨ ! ਨੀਚੋਂ ਊਚ ਕਰਨ ਵਾਲਾ) ਪਾਰਸ (ਪ੍ਰਭੂ) ਤੇਰੇ ਆਪਣੇ ਅੰਦਰ ਹੀ ਹੈ, (ਤਾਂ ਤੇ, ਪਾਪ ਪੁੰਨ ਵਾਲੇ) ਹੋਰ ਗੁਣ (ਅੰਦਰ ਧਾਰਨੇ) ਛੱਡ ਦੇਹ (ਅਤੇ ਪ੍ਰਭੂ ਨੂੰ ਆਪਣੇ ਅੰਦਰ ਸੰਭਾਲ) ।੩।

ਹੇ ਕਬੀਰ ! ਮਾਇਆ ਦੇ ਮੋਹ ਤੋਂ ਉੱਚੇ ਪ੍ਰਭੂ ਦੇ ਨਾਮ ਨੂੰ ਨਾਹ ਭੁਲਾ; ਆਪਣੇ ਮਨ ਨੂੰ ਨਾਮ ਜਪਣ ਦੇ ਆਹਰੇ ਲਾ ਕੇ ਨਾਮ ਵਿਚ ਰੁੱਝਿਆ ਰਹੁ ।੪।੯।

**ਸ਼ਬਦ ਦਾ ਭਾਵ** :—ਤੀਰਥਾਂ ਉੱਤੇ ਜਾ ਕੇ ਭੀ ਲੋਕ ਪੁੰਨ-ਪਾਪ ਆਦਿਕ ਕਰਮਾਂ ਵਿਚ ਰੁੱਝੇ ਰਹਿੰਦੇ ਹਨ, ਮਨ ਨੂੰ ਨਿਰਭੈਤਾ ਇਸ ਤਰ੍ਹਾਂ ਭੀ ਨਹੀਂ ਮਿਲਦੀ । ਪ੍ਰਭੂ ਦਾ ਇਕ ਨਾਮ ਹੀ ਹੈ ਜਿਸ ਵਿਚ ਜੁੜੇ ਰਿਹਾਂ ਮਨ ਅਡੋਲ ਰਹਿ ਸਕਦਾ ਹੈ ਤੇ ਉਹ ਨਾਮ ਮਨੁੱਖ ਦੇ ਅੰਦਰ ਹੀ ਹੈ ।੯।

**ਗਉੜੀ ਕਬੀਰ ਜੀ ॥**

**ਜੋ ਜਨ ਪਰਮਿਤਿ ਪਰਮਨੁ ਜਾਨਾ ॥ ਬਾਤਨ ਹੀ ਬੈਕੁੰਠ ਸਮਾਨਾ ॥੧॥ ਨਾ ਜਾਨਾ, ਬੈਕੁੰਠੁ ਕਹਾ ਹੀ ॥ ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ ਰਹਾਉ ॥ ਕਹਨ ਕਹਾਵਨ ਨਹ ਪਤੀਅਈ ਹੈ ॥ ਤਉ ਮਨੁ ਮਾਨੈ, ਜਾ ਤੇ ਹਉਮੈ ਜਈ ਹੈ ॥੨॥ ਜਬ ਲਗੁ ਮਨਿ ਬੈਕੁੰਠ ਕੀ ਆਸ ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥ ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ॥ ੪॥੧੦॥ {ਪੰਨਾ ੩੨੫}**

**ਪਦ ਅਰਥ** :—ਜੋ ਜਨ—ਜਿਹੜੇ ਮਨੁੱਖ । ਪਰਮਿਤਿ—{ਮਿਤਿ—ਅੰਦਾਜ਼ਾ, ਮਿਣਤੀ, ਹੱਦ-ਬੰਨਾ} ਜੋ ਮਿਣਤੀ ਤੋਂ ਪਰੇ ਹੈ, ਜਿਸ ਦਾ ਹੱਦ-ਬੰਨਾ ਲੱਭਿਆ ਨਹੀਂ ਜਾ ਸਕਦਾ । ਪਰਮਨੁ—ਜੋ ਮਨੁ ਦੀ ਕਲਪਣਾ ਤੋਂ ਪਰੇ ਹੈ, ਜਿਸ ਦਾ ਸਹੀ ਮੁਕੰਮਲ ਸਰੂਪ ਮਨ ਦੀ ਵਿਚਾਰ ਵਿਚ ਨਹੀਂ ਆ ਸਕਦਾ । ਜਾਨਾ—ਜਾਣ ਲਿਆ ਹੈ । ਬਾਤਨ ਹੀ—ਨਿਰੀਆਂ ਗੱਲਾਂ ਨਾਲ ਹੀ । ਸਮਾਨਾ—ਸਮਾਏ ਹਨ, ਅੱਪੜੇ ਹਨ ।੧।

ਨਾ ਜਾਨਾ—ਮੈਂ ਨਹੀਂ ਜਾਣਦਾ, ਮੈਨੂੰ ਪਤਾ ਨਹੀਂ । ਕਹਾ ਹੀ—ਕਿਥੇ ਹੈ ? ਜਾਨੁ ਜਾਨੁ—ਚੱਲਣਾ ਹੈ, ਚੱਲਣਾ ਹੈ । ਤਹਾ ਹੀ—ਓਥੇ ।੧।ਰਹਾਉ।

ਕਹਨ ਕਹਾਵਨ—ਆਖਣ ਅਖਾਉਣ ਨਾਲ, ਆਖਣ ਸੁਣਨ ਨਾਲ । ਪਤੀਅਈ ਹੈ—ਪਤੀਜ ਸਕੀਦਾ, ਤਸੱਲੀ ਹੋ ਸਕਦੀ, ਪਰਚ ਸਕੀਦਾ । ਤਉ—ਤਦੋਂ ਹੀ । ਮਾਨੈ—ਮੰਨਦਾ ਹੈ, ਪਤੀਜਦਾ ਹੈ । ਜਾ ਤੇ—ਜਦੋਂ । ਜਈ ਹੈ—ਦੂਰ ਹੋ ਜਾਏ ।੨।

ਮਨਿ—ਮਨ ਵਿਚ । ਚਰਨ ਨਿਵਾਸੁ—(ਪ੍ਰਭੂ ਦੇ) ਚਰਨਾਂ ਵਿਚ ਨਿਵਾਸ ।੩।

ਕਾਹਿ—ਕਿਵੇਂ ? ਕਹੀਐ—ਸਮਝਾ ਕੇ ਦੱਸੀਏ । ਆਹਿ—ਹੈ ।੪।੧੦।

**ਅਰਥ** :—ਜੋ ਮਨੁੱਖ (ਨਿਰਾ ਆਖਦੇ ਹੀ ਹਨ ਕਿ) ਅਸਾਂ ਉਸ ਪ੍ਰਭੂ ਨੂੰ ਜਾਣ ਲਿਆ ਹੈ, ਜਿਸ ਦਾ ਹੱਦ-ਬੰਨਾ ਨਹੀਂ ਲੱਭਿਆ ਜਾ ਸਕਦਾ ਤੇ ਜੋ ਮਨ ਦੀ ਪਹੁੰਚ ਤੋਂ ਪਰੇ ਹੈ, ਉਹ ਮਨੁੱਖ ਨਿਰੀਆਂ ਗੱਲਾਂ ਨਾਲ ਹੀ ਬੈਕੁੰਠ ਵਿਚ ਅੱਪੜੇ ਹਨ (ਭਾਵ, ਉਹ ਗੱਪਾਂ ਹੀ ਮਾਰ ਰਹੇ ਹਨ, ਉਹਨਾਂ ਬੈਕੁੰਠ ਅਸਲ ਵਿਚ ਡਿੱਠਾ ਨਹੀਂ ਹੈ) ।੧।

ਮੈਨੂੰ ਤਾਂ ਪਤਾ ਨਹੀਂ, ਉਹ ਬੈਕੁੰਠ ਕਿੱਥੇ ਹੈ, ਜਿੱਥੇ ਇਹ ਸਾਰੇ ਲੋਕ ਆਖਦੇ ਹਨ, ਚੱਲਣਾ ਹੈ, ਚੱਲਣਾ ਹੈ ।੧।ਰਾਹਉ।

ਨਿਰਾ ਇਹ ਆਖਣ ਨਾਲ ਤੇ ਸੁਣਨ ਨਾਲ (ਕਿ ਅਸਾਂ ਬੈਕੁੰਠ ਵਿਚ ਜਾਣਾ ਹੈ) ਮਨ ਨੂੰ ਤਸੱਲੀ ਨਹੀਂ ਹੋ ਸਕਦੀ; ਮਨ ਨੂੰ ਤਦੋਂ ਹੀ ਧੀਰਜ ਆ ਸਕਦੀ ਹੈ ਜੇ ਅਹੰਕਾਰ ਦੂਰ ਹੋ ਜਾਏ ।੨।

(ਇੱਕ ਗੱਲ ਹੋਰ ਚੇਤੇ ਰੱਖਣ ਵਾਲੀ ਹੈ ਕਿ) ਜਦ ਤਕ ਮਨ ਵਿਚ ਬੈਕੁੰਠ ਜਾਣ ਦੀ ਤਾਂਘ ਲੱਗੀ ਹੋਈ ਹੈ, ਤਦ ਤਕ ਪ੍ਰਭੂ ਦੇ ਚਰਨਾਂ ਵਿਚ ਮਨ ਜੁੜ ਨਹੀਂ ਸਕਦਾ ।੩।

ਹੇ ਕਬੀਰ ! ਆਖ—ਇਹ ਗੱਲ ਕਿਵੇਂ ਸਮਝਾ ਕੇ ਦੱਸੀਏ (ਭਾਵ, ਇਹ ਗੱਲ ਪਰਤੱਖ ਹੀ ਹੈ) ਕਿ ਸਾਧ-ਸੰਗਤ ਹੀ (ਅਸਲੀ) ਬੈਕੁੰਠ ਹੈ ।੪।੧੦।

**ਭਾਵ** :—ਅਸਲ ਬੈਕੁੰਠ ਸਾਧ-ਸੰਗਤ ਹੈ, ਇੱਥੇ ਹੀ ਮਨ ਦੀ ਹਉਮੈ ਦੂਰ ਹੋ ਸਕਦੀ ਹੈ, ਇੱਥੇ ਹੀ ਮਨ ਪ੍ਰਭੂ ਦੇ ਚਰਨਾਂ ਵਿਚ ਜੁੜ ਸਕਦਾ ਹੈ ।੧੦।

**ਗਉੜੀ ਕਬੀਰ ਜੀ ॥**

**ਉਪਜੈ ਨਿਪਜੈ ਨਿਪਜਿ ਸਮਾਈ ॥ ਨੈਨਹੁ ਦੇਖਤ ਇਹੁ ਜਗੁ ਜਾਈ ॥੧॥ ਲਾਜ ਨ ਮਰਹੁ ਕਹਹੁ ਘਰੁ ਮੇਰਾ ॥ ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ ਰਹਾਉ ॥ ਅਨਿਕ ਜਤਨ ਕਰਿ ਕਾਇਆ ਪਾਲੀ ॥ ਮਰਤੀ ਬਾਰ ਅਗਨਿ ਸੰਗਿ ਜਾਲੀ ॥੨॥ ਚੋਆ ਚੰਦਨੁ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੩॥ ਕਹੁ ਕਬੀਰ ਸੁਨਹੁ ਰੇ ਗੁਨੀਆ ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥੪॥੧੧॥ {ਪੰਨਾ ੩੨੫}**

**ਪਦ ਅਰਥ** :—ਉਪਜੈ—ਉੱਗਦਾ ਹੈ, ਮੁੱਢ ਬੱਝਦਾ ਹੈ । ਨਿਪਜੈ—ਨਿੰਮਦਾ ਹੈ, ਵਜੂਦ ਵਿਚ ਆਉਂਦਾ ਹੈ । ਨਿਪਜਿ—ਬਣ ਕੇ, ਵਜੂਦ ਵਿਚ ਆ ਕੇ । ਸਮਾਈ—ਨਾਸ ਹੋ ਜਾਂਦਾ ਹੈ । ਨੈਨਹੁ ਦੇਖਤ—ਅੱਖੀਂ ਵੇਖਦਿਆਂ । ਜਾਈ—ਚਲਾ ਜਾਂਦਾ ਹੈ, ਤੁਰਿਆ ਜਾ ਰਿਹਾ ਹੈ ।੧।

ਲਾਜ—ਸ਼ਰਮ । ਕਹਹੁ—ਤੁਸੀ ਆਖਦੇ ਹੋ । ਅੰਤ ਕੀ ਬਾਰ—ਜਿਸ ਵੇਲੇ ਮੌਤ ਆਵੇਗੀ ।੧।ਰਹਾਉ।

ਕਾਇਆ—ਸਰੀਰ । ਮਰਤੀ ਬਾਰ—ਮਰਨ ਵੇਲੇ । ਜਾਲੀ—ਸਾੜੀਦੀ ਹੈ ।੨।

ਚੋਆ—ਅਤਰ । ਮਰਦਨ—ਮਾਲਸ਼ । ਅੰਗਾ—ਸਰੀਰ ਦੇ ਅੰਗਾਂ ਨੂੰ । ਜਲੈ—ਸੜ ਜਾਂਦਾ ਹੈ । ਕਾਠ ਕੈ ਸੰਗਾ—ਲੱਕੜਾਂ ਨਾਲ ।੩।

ਰੇ ਗੁਨੀਆ—ਹੇ ਵਿਚਾਰਵਾਨ ਮਨੁੱਖ ! ਬਿਨਸੈਗੋ—ਨਾਸ ਜੋ ਜਾਇਗਾ ।੪।੧੧।

**ਅਰਥ** :—(ਪਹਿਲਾਂ ਇਸ ਜੀਵ ਦਾ ਪਿਤਾ ਦੀ ਬਿੰਦ ਤੋਂ) ਮੁੱਢ ਬੱਝਦਾ ਹੈ, (ਫਿਰ ਮਾਂ ਦੇ ਪੇਟ ਵਿਚ ਇਹ) ਵਜੂਦ ਵਿਚ ਆਉਂਦਾ ਹੈ; ਵਜੂਦ ਵਿਚ ਆ ਕੇ (ਮੁੜ) ਨਾਸ ਹੋ ਜਾਂਦਾ ਹੈ । (ਸੋ) ਅਸਾਡੇ ਅਖੀਂ ਵੇਖਦਿਆਂ ਹੀ ਇਹ ਸੰਸਾਰ (ਇਸੇ ਤਰ੍ਹਾਂ) ਤੁਰਿਆ ਜਾ ਰਿਹਾ ਹੈ ।੧।

(ਤਾਂ ਤੇ, ਹੇ ਜੀਵ !) ਸ਼ਰਮ ਨਾਲ ਕਿਉਂ ਨਹੀਂ ਡੁੱਬ ਮਰਦਾ (ਭਾਵ, ਤੂੰ ਝੱਕਦਾ ਕਿਉਂ ਨਹੀਂ) ਜਦੋਂ ਤੂੰ ਇਹ ਆਖਦਾ ਹੈਂ ਕਿ ਇਹ ਘਰ ਮੇਰਾ ਹੈ ? (ਚੇਤੇ ਰੱਖ) ਜਿਸ ਵੇਲੇ ਮੌਤ ਆਵੇਗੀ, ਤਦੋਂ ਕੋਈ ਭੀ ਚੀਜ਼ ਤੇਰੀ ਨਹੀਂ ਰਹੇਗੀ ।੧।ਰਹਾਉ।

ਅਨੇਕਾਂ ਜਤਨ ਕਰ ਕੇ ਇਹ ਸਰੀਰ ਪਾਲੀਦਾ ਹੈ; ਪਰ ਜਦੋਂ ਮੌਤ ਆਉਂਦੀ ਹੈ, ਇਸ ਨੂੰ ਅੱਗ ਨਾਲ ਸਾੜ ਦੇਈਦਾ ਹੈ ।੨।

(ਜਿਸ ਸਰੀਰ ਦੇ) ਅੰਗਾਂ ਨੂੰ ਅਤਰ ਤੇ ਚੰਦਨ ਮਲੀਦਾ ਹੈ, ਉਹ ਸਰੀਰ (ਆਖ਼ਰ ਨੂੰ) ਲੱਕੜਾਂ ਨਾਲ ਸੜ ਜਾਂਦਾ ਹੈ ।੩।

ਹੇ ਕਬੀਰ ! ਆਖ—ਹੇ ਵਿਚਾਰਨ ਮਨੁੱਖ ! ਚੇਤੇ ਰੱਖ; ਸਾਰੀ ਦੁਨੀਆ ਵੇਖੇਗੀ (ਭਾਵ, ਸਭ ਦੇ ਵੇਖਦਿਆਂ ਵੇਖਦਿਆਂ) ਇਹ ਰੂਪ ਨਾਸ ਹੋ ਜਾਇਗਾ ।੪।੧੧।

**ਸ਼ਬਦ ਦਾ ਭਾਵ** :—ਕੋਈ ਚੀਜ਼ ਮਨੁੱਖ ਦੇ ਨਾਲ ਨਹੀਂ ਜਾ ਸਕਦੀ; ਹੋਰ ਤਾਂ ਹੋਰ, ਇਹ ਸਰੀਰ ਭੀ ਇੱਥੇ ਹੀ ਨਾਸ ਹੋ ਜਾਂਦਾ ਹੈ । ਤਾਂ ਤੇ, ਧਨ-ਪਦਾਰਥ ਨੂੰ ਆਪਣਾ ਆਖ ਆਖ ਕੇ ਮੋਹ ਵਿਚ ਫਸਣਾ ਨਹੀਂ ਚਾਹੀਦਾ ।੧੧।

**ਨੋਟ** :—ਸਧਾਰਨ ਤੌਰ ਤੇ ਜਗਤ ਦੀ ਅਸਾਰਤਾ ਦਾ ਜ਼ਿਕਰ ਕਰਦਿਆਂ, ਕਬੀਰ ਜੀ ਆਖਦੇ ਹਨ ਕਿ ਮਰਨ ਤੇ ਸਰੀਰ ਸਾੜ ਦੇਈਦਾ ਹੈ । ਸਰੀਰ ਨੂੰ ਸਾੜਨ ਸੰਬੰਧੀ ਇਹ ਸੁਭਾਵਿਕ ਬਚਨ ਜ਼ਾਹਰ ਕਰਦੇ ਹਨ ਕਿ ਕਬੀਰ ਜੀ ਹਿੰਦੂ ਘਰ ਵਿਚ ਜੰਮੇ-ਪਲੇ ਸਨ, ਮੁਸਲਮਾਨ ਨਹੀਂ ਸਨ । ਬਾਬਾ ਫ਼ਰੀਦ ਜੀ ਦੀ ਸਾਰੀ ਬਾਣੀ ਪੜ੍ਹ ਕੇ ਵੇਖੋ, ਉਹ ਹਰ ਥਾਂ ਮੁਸਲਮਾਨੀ ਬੋਲੀ ਹੀ ਵਰਤਦੇ ਹਨ, ਕਿਉਂਕਿ ਉਹ ਮੁਸਲਮਾਨ ਸਨ ।

**ਗਉੜੀ ਕਬੀਰ ਜੀ ॥**

**ਅਵਰ ਮੂਏ ਕਿਆ ਸੋਗੁ ਕਰੀਜੈ ॥ ਤਉ ਕੀਜੈ ਜਉ ਆਪਨ ਜੀਜੈ ॥੧॥ ਮੈ ਨ ਮਰਉ, ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥੧॥ ਰਹਾਉ ॥ ਇਆ ਦੇਹੀ ਪਰਮਲ ਮਹਕੰਦਾ ॥ ਤਾ ਸੁਖ ਬਿਸਰੇ ਪਰਮਾਨੰਦਾ ॥੨॥ ਕੂਅਟਾ ਏਕੁ ਪੰਚ ਪਨਿਹਾਰੀ ॥ ਟੂਟੀ ਲਾਜੁ, ਭਰੈ ਮਤਿਹਾਰੀ ॥੩॥ ਕਹੁ ਕਬੀਰ, ਇਕ ਬੁਧਿ ਬੀਚਾਰੀ ॥ ਨਾ ਓਹੁ ਕੂਅਟਾ ਨਾ ਪਨਿਹਾਰੀ ॥੪॥੧੨॥ {ਪੰਨਾ ੩੨੫}**

**ਪਦ ਅਰਥ** :—ਅਵਰ—ਹੋਰ । ਕਰੀਜੈ—ਕਰੀਏ, ਕਰਨਾ ਚਾਹੀਦਾ ਹੈ । ਜੀਜੈ—ਜੀਉਂਦੇ ਰਹਿਣਾ ਹੋਵੇ ।੧।

ਮਰਉ—(ਆਤਮਕ ਮੌਤ) ਮਰਾਂਗਾ, ਮੁਰਦਾ (-ਦਿਲ) ਹੋਵਾਂਗਾ । ਮਰਿਬੋ—ਮਰੇਗਾ (ਭਾਵ, ਪਰਮਾਤਮਾ ਵਲੋਂ ਮੁਰਦਾ ਰਹੇਗਾ) । ਮੋਹਿ—ਮੈਨੂੰ । ਸੰਸਾਰਾ—ਦੁਨੀਆ, ਜਗਤ ਦੇ ਧੰਧਿਆਂ ਵਿਚ ਫਸੇ ਹੋਏ ਜੀਵ । ਜੀਆਵਨਹਾਰਾ—(ਸੱਚੀ) ਜ਼ਿੰਦਗੀ ਦੇਣ ਵਾਲਾ ।੧।ਰਹਾਉ।

ਇਆ ਦੇਹੀ—ਇਸ ਸਰੀਰ ਨੂੰ । ਪਰਮਲ—ਖ਼ੁਸ਼ਬੋਆਂ । ਮਹਕੰਦਾ—ਮਹਿਕਾਉਂਦਾ ਹੈ । ਤਾ ਸੁਖ—ਇਹਨਾਂ ਸੁਖਾਂ ਵਿਚ । ਪਰਮਾਨੰਦਾ—ਉੱਚੇ ਤੋਂ ਉੱਚਾ ਅਨੰਦ-ਦਾਤਾ ।

ਕੂਅਟਾ—{ਕੂਪ+ਟਾ । ਸੰਸਕ੍ਰਿਤ ਲਫ਼ਜ਼ 'ਕੂਪ' ਤੋਂ 'ਕੂਆ' ਪ੍ਰਾਕ੍ਰਿਤ-ਰੂਪ ਹੈ; 'ਟਾ' ਵਰਤਿਆਂ 'ਅਲਪਾਰਥਕ' ਨਾਂਵ ਬਣਾਇਆ ਹੈ, ਜਿਵੇਂ 'ਚਮਾਰ' ਤੋਂ 'ਚਮਰੱਟਾ'} ਨਿੱਕਾ ਜਿਹਾ ਖੂਹ, ਖੂਹੀ, ਸਰੀਰ-ਰੂਪ ਖੂਹੀ, ਸਰੀਰ ਦਾ ਮੋਹ-ਰੂਪ ਖੂਹੀ, ਦੇਹ-ਅੱਧਿਆਸ । ਪਹਿਹਾਰੀ—ਪਾਣੀ ਭਰਨ ਵਾਲੀਆਂ, ਚਰਖੜੀਆਂ, ਪੰਜੇ ਇੰਦਰੇ, ਜੋ ਆਪੋ ਆਪਣੇ ਤਰੀਕੇ ਨਾਲ ਸਰੀਰ ਵਿਚੋਂ ਸੱਤਿਆ ਖਿੱਚੀ ਜਾਂਦੇ ਹਨ । ਮਤਿ ਹਾਰੀ—ਹਾਰੀ

ਹੋਈ ਮਤ, ਦੁਰਮਤ, ਭੈੜੀ ਮੱਤ, ਅਵਿੱਦਿਆ ਵਿਚ ਫਸੀ ਹੋਈ ਮੱਤ । ਭਰੈ—ਭਰ ਰਹੀ ਹੈ ਪਾਣੀ । ਲਾਜੁ—ਲੱਜ {ਇਹ ਲਫ਼ਜ਼ ਆਮ ਤੌਰ ਤੇ ੁ ਅੰਤ ਵਰਤੀਦਾ ਹੈ । ਸੰਸਕ੍ਰਿਤ ਲਫ਼ਜ਼ (ਰਖ਼ਜੁ) 'ਰੱਜੁ' ਤੋਂ ਬਣਿਆ ਹੈ ਜਿਸ ਦੇ ਅੰਤ ਵਿਚ ੁ ਹੈ । ਪਿਛਲੇ ਸ਼ਬਦ ਵਿਚ ਦਾ ਲਫ਼ਜ਼ 'ਲਾਜ' ਮੁਕਤਾ-ਅੰਤ ਹੈ, ਉਹ ਸੰਸਕ੍ਰਿਤ ਲਫ਼ਜ਼ (ਲਖ਼ਜਾ) ਤੋਂ 'ਲੱਜਾ' ਤੋਂ ਬਣਿਆ ਹੈ} । ਟੂਟੀ ਲਾਜੁ ਭਰੈ—ਟੁੱਟੀ ਹੋਈ ਲੱਜ ਵਰਤ ਕੇ ਪਾਣੀ ਭਰ ਰਹੀ ਹੈ, (ਭਾਵ, ਪਾਣੀ ਭਰਨ ਦੇ ਵਿਅਰਥ ਜਤਨ ਕਰ ਰਹੀ ਹੈ, ਪਾਣੀ ਨਹੀਂ ਮਿਲਦਾ) । ਲੱਜ ਟੁੱਟੀ ਹੋਈ ਹੈ, ਗਿਆਨ ਦੀ ਅਣਹੋਂਦ ਹੈ ।੩।

**ਨੋਟ** :—ਸਰੀਰ ਦਾ ਮੋਹ ਖੂਹੀ ਹੈ, ਵਿਸ਼ੇ-ਵਿਕਾਰਾਂ ਵਿਚ ਫਸੀ ਹੋਈ ਬੁੱਧੀ ਪਾਣੀ ਭਰਨ ਵਾਲੀ ਹੈ, ਇੰਦਰੇ ਚਰੱਖੜੀਆਂ ਦਾ ਕੰਮ ਦੇ ਰਹੇ ਹਨ, ਪਰ ਲੱਜ ਕੋਈ ਨਹੀਂ ਹੈ । ਜਿਵੇਂ, ਕੋਈ ਇਸਤ੍ਰੀ ਖੂਹੀ ਤੋਂ ਪਾਣੀ ਭਰਨ ਜਾਏ, ਚਰੱਖੜੀ ਭੀ ਖੂਹੀ ਤੇ ਲੱਗੀ ਹੋਈ ਹੋਵੇ, ਪਰ ਲੱਜ ਨਾਹ ਹੋਵੇ ਤਾਂ ਲੱਜ ਤੋਂ ਬਿਨਾ ਉਸ ਨੂੰ ਪਾਣੀ ਨਹੀਂ ਮਿਲ ਸਕਦਾ, ਉਸ ਦਾ ਜਤਨ ਵਿਅਰਥ ਹੁੰਦਾ ਹੈ । ਤਿਵੇਂ ਦੁਰਮਤ ਇਹਨਾਂ ਇੰਦ੍ਰਿਆਂ ਦੀ ਰਾਹੀਂ ਇਸ ਸਰੀਰ ਵਿਚੋਂ ਵਿਸ਼ੇ-ਵਿਕਾਰਾਂ ਦਾ ਆਨੰਦ ਲੈਣ ਦਾ ਵਿਅਰਥ ਹੀ ਜਤਨ ਕਰਦੀ ਹੈ । ਜਦ ਤਾਈਂ ਸਰੀਰ ਦੇ ਮੋਹ ਵਿਚ ਜੀਵ ਲੱਗਾ ਹੋਇਆ ਹੈ ਸੁਖ ਦੀ ਥਾਂ ਦੁਖ ਹੀ ਮਿਲਦਾ ਹੈ ।

**ਅਰਥ** :—ਹੋਰਨਾਂ ਦੇ ਮਰਨ ਤੇ ਸੋਗ ਕਰਨ ਦਾ ਕੀਹ ਲਾਭ ? (ਉਹਨਾਂ ਦੇ ਵਿਛੋੜੇ ਦਾ) ਸੋਗ ਤਾਂ ਹੀ ਕਰੀਏ ਜੇ ਆਪ (ਇਥੇ ਸਦਾ) ਜੀਊਂਦੇ ਰਹਿਣਾ ਹੋਵੇ ।੧।

ਮੇਰੇ ਆਤਮਾ ਦੀ ਕਦੇ ਮੌਤ ਨਹੀਂ ਹੋਵੇਗੀ । ਮੁਰਦਾ ਹਨ ਉਹ ਜੀਵ ਜੋ ਜਗਤ ਦੇ ਧੰਧਿਆਂ ਵਿਚ ਫਸੇ ਹੋਏ ਹਨ । ਮੈਨੂੰ (ਤਾਂ) ਹੁਣ (ਅਸਲ) ਜ਼ਿੰਦਗੀ ਦੇਣ ਵਾਲਾ ਪਰਮਾਤਮਾ ਮਿਲ ਪਿਆ ਹੈ ।੧।ਰਹਾਉ।

(ਜੀਵ) ਇਸ ਸਰੀਰ ਤੇ ਕਈ ਸੁਗੰਧੀਆਂ ਮਹਿਕਾਉਂਦਾ ਹੈ; ਇਹਨਾਂ ਹੀ ਸੁਖਾਂ ਵਿਚ ਇਸ ਨੂੰ ਪਰਮ ਅਨੰਦ-ਸਰੂਪ ਪਰਮਾਤਮਾ ਭੁੱਲ ਜਾਂਦਾ ਹੈ ।੨।

(ਸਰੀਰ ਮਾਨੋ) ਇਕ ਨਿੱਕਾ ਜਿਹਾ ਖੂਹ ਹੈ, (ਪੰਜ ਗਿਆਨ-ਇੰਦਰੇ, ਮਾਨੋ) ਪੰਜ ਚਰੱਖੜੀਆਂ ਹਨ, ਮਾਰੀ ਹੋਈ ਮੱਤ ਲੱਜ ਤੋਂ ਬਿਨਾ (ਪਾਣੀ) ਭਰ ਰਹੀ ਹੈ (ਭਾਵ, ਵਿਕਾਰਾਂ ਵਿਚ ਫਸੀ ਹੋਈ ਮੱਤ ਗਿਆਨ-ਇੰਦ੍ਰਿਆਂ ਦੀ ਰਾਹੀਂ ਵਿਕਾਰਾਂ ਵਿਚੋਂ ਸੁਖ ਲੈਣ ਦੇ ਵਿਅਰਥ ਜਤਨ ਕਰ ਰਹੀ ਹੈ) ।੩।

ਹੇ ਕਬੀਰ ! ਆਖ—(ਜਦੋਂ) ਵਿਚਾਰ ਵਾਲੀ ਬੁੱਧ ਅੰਦਰ (ਜਾਗ ਪਈ), ਤਦੋਂ ਨਾਹ ਉਹ ਸਰੀਰਕ ਮੋਹ ਰਿਹਾ ਤੇ ਨਾਹ ਹੀ (ਵਿਕਾਰਾਂ ਵਲ ਖਿੱਚਣ ਵਾਲੇ) ਉਹ ਇੰਦਰੇ ਰਹੇ ।੪।੧੨।

**ਸ਼ਬਦ ਦਾ ਭਾਵ** :—ਜਿਸ ਮਨੁੱਖ ਨੂੰ ਜ਼ਿੰਦਗੀ-ਦਾਤਾ ਪ੍ਰਭੂ ਮਿਲ ਪਏ ਉਹ ਵਿਸ਼ੇ ਵਿਕਾਰਾਂ ਦਾ ਸੁਖ ਮਾਣਨ ਵਿਚ ਲੱਗ ਕੇ ਪ੍ਰਭੂ ਵਲੋਂ ਮੁਰਦਾ ਨਹੀਂ ਹੁੰਦਾ । ਮੁਰਦਾ ਉਹੀ ਹੈ ਜੋ ਰੱਬ ਤੋਂ ਵਿੱਛੜਿਆ ਹੋਇਆ ਹੈ ।੧੨।

### ਗਉੜੀ ਕਬੀਰ ਜੀ ॥

**ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥੧॥ ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥੧॥ ਰਹਾਉ ॥ ਜੋਗੀ ਜਤੀ ਤਪੀ ਬ੍ਰਹਮਚਾਰੀ ॥ ਕਬਹੂ ਰਾਜਾ ਛਤ੍ਰਪਤਿ, ਕਬਹੂ ਭੇਖਾਰੀ ॥੨॥ ਸਾਕਤ ਮਰਹਿ, ਸੰਤ ਸਭਿ ਜੀਵਹਿ ॥ ਰਾਮ ਰਸਾਇਨੁ ਰਸਨਾ ਪੀਵਹਿ ॥੩॥ ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ, ਅਬ ਪੂਰਾ ਦੀਜੈ ॥੪॥੧੩॥ {ਪੰਨਾ ੩੨੬}**

**ਪਦ ਅਰਥ** :—ਅਸਥਾਵਰ—ਇਕ ਥਾਂ ਤੇ ਖਲੋਤੇ ਰਹਿਣ ਵਾਲੇ ਪਰਬਤ, ਰੁੱਖ ਆਦਿਕ । ਜੰਗਮ—ਤੁਰਨ ਵਾਲੇ ਪਸ਼ੂ-ਪੰਛੀ । ਕੀਟ—ਕੀੜੇ । ਪਤੰਗਾ—ਖੰਭਾਂ ਵਾਲੇ ਕੀੜੇ । ਬਹੁ ਰੰਗਾ—ਬਹੁਤ ਕਿਸਮਾਂ ਦੇ । ਕੀਏ—ਅਸਾਂ ਕੀਤੇ, ਅਸਾਂ ਧਾਰੇ ।੧।

ਬਸਾਏ—ਵਸਾਏ, ਆਬਾਦ ਕੀਤੇ । ਘਰ—(ਭਾਵ) ਜੂਨਾਂ, ਸਰੀਰ । ਰਾਮ—ਹੇ ਰਾਮ ! ਗਰਭ ਹੋਇ ਆਏ—ਜੂਨਾਂ ਵਿਚ ਪੈਂਦੇ ਗਏ ।੧।ਰਹਾਉ।

ਸਾਕਤ—(ਰੱਬ ਨਾਲੋਂ) ਟੁੱਟੇ ਹੋਏ ਮਨੁੱਖ । (ਮਰਹਿ—ਮਰਦੇ ਰਹਿੰਦੇ ਹਨ, ਜੂਨਾਂ ਵਿਚ ਪੈਂਦੇ ਰਹਿੰਦੇ ਹਨ । ਜੀਵਹਿ—ਜ਼ਿੰਦਾ ਹਨ । ਰਸਾਇਨੁ—{ਰਸ ਅਇਨੁ । ਅਇਨੁ—ਅਯਨ, ਘਰ} ਰਸਾਂ ਦਾ ਘਰ, ਸਭ ਰਸਾਂ ਤੋਂ ਸ੍ਰੇਸ਼ਟ ਨਾਮ-ਰਸ । ਰਸਨਾ—ਜੀਭ (ਨਾਲ) ।੩।

ਪ੍ਰਭ—ਹੇ ਪ੍ਰਭੂ ! ਹਾਰਿ—ਹਾਰ ਕੇ, ਜੂਨਾਂ ਵਿਚ ਪੈ ਪੈ ਕੇ ਥੱਕ ਕੇ । ਪਰੇ—ਡਿੱਗੇ ਹਾਂ (ਤੇਰੇ ਦਰ ਤੇ) । ਪੂਰਾ—ਗਿਆਨ ।੪।੧੩।

**ਅਰਥ** :—ਅਸੀ (ਹੁਣ ਤਕ) ਅਸਥਾਵਰ, ਜੰਗਮ ਕੀੜੇ-ਪਤੰਗੇ ਇਹੋ ਜਿਹੇ ਕਈ ਕਿਸਮਾਂ ਦੇ ਜਨਮਾਂ ਵਿਚ ਆ ਚੁਕੇ ਹਾਂ ।੧।

ਹੇ ਰਾਮ ! ਜਦੋਂ ਅਸੀ ਜੂਨਾਂ ਵਿਚ ਪੈਂਦੇ ਗਏ ਤਾਂ ਇਹੋ ਜਿਹੇ ਕਈ ਸਰੀਰਾਂ ਵਿਚੋਂ ਦੀ ਲੰਘ ਕੇ ਆਏ ਹਾਂ ।੧।ਰਹਾਉ।

ਕਦੇ ਅਸੀ ਜੋਗੀ ਬਣੇ, ਕਦੇ ਜਤੀ, ਕਦੇ ਤਪੀ, ਕਦੇ ਬ੍ਰਹਮਚਾਰੀ; ਕਦੇ ਛਤ੍ਰਪਤੀ ਰਾਜੇ ਬਣੇ ਕਦੇ ਮੰਗਤੇ ।੨।

ਜੋ ਮਨੁੱਖ ਰੱਬ ਨਾਲੋਂ ਟੁੱਟੇ ਰਹਿੰਦੇ ਹਨ ਉਹ ਸਦਾ (ਇਸੇ ਤਰ੍ਹਾਂ) ਕਈ ਜੂਨਾਂ ਵਿਚ ਪੈਂਦੇ ਰਹਿੰਦੇ ਹਨ, ਪਰ ਸੰਤ ਜਨ ਸਦਾ ਜੀਊਂਦੇ ਹਨ (ਭਾਵ, ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ, ਕਿਉਂਕਿ) ਉਹ ਜੀਭ ਨਾਲ ਪ੍ਰਭੂ ਦੇ ਨਾਮ ਦਾ ਸ੍ਰੇਸ਼ਟ ਰਸ ਪੀਂਦੇ ਰਹਿੰਦੇ ਹਨ ।੩।

(ਸੋ) ਹੇ ਕਬੀਰ ! (ਪਰਮਾਤਮਾ ਦੇ ਅੱਗੇ ਇਸ ਤਰ੍ਹਾਂ) ਅਰਦਾਸ ਕਰ—ਹੇ ਪ੍ਰਭੂ ! ਅਸੀ ਥੱਕ-ਟੁੱਟ ਕੇ (ਤੇਰੇ ਦਰ ਤੇ) ਆ ਡਿੱਗੇ ਹਾਂ, ਮਿਹਰ ਕਰ ਤੇ ਹੁਣ ਆਪਣਾ ਗਿਆਨ ਬਖ਼ਸ਼ ।੪।੧੩।

**ਸ਼ਬਦ ਦਾ ਭਾਵ** :—ਪ੍ਰਭੂ ਤੋਂ ਵਿੱਛੜ ਕੇ ਜੀਵ ਨੂੰ ਕਈ ਜਨਮਾਂ ਵਿਚ ਭੌਣਾ ਪੈਂਦਾ ਹੈ । ਤਦੋਂ ਹੀ ਖ਼ਲਾਸੀ ਹੁੰਦੀ ਹੈ ਜਦੋਂ ਅੰਦਰੋਂ ਹਉਮੈ ਦੂਰ ਕਰ ਕੇ ਨਾਮ ਜਪੇ ।੧੩।

**ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥**

**ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ ਰਹਾਉ ॥ ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥ ਮਾਤਾ ਭੇਸਾ, ਅੰਮੁਹਾ ਜਾਇ ॥ ਕੁਦਿ ਕੁਦਿ ਚਰੈ, ਰਸਾਤਲਿ ਪਾਇ ॥੨॥ ਕਹੁ ਕਬੀਰ, ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥ ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥ {ਪੰਨਾ ੩੨੬}**

**ਨੋਟ** :—ਇਸ ਸ਼ਬਦ ਦਾ ਸਿਰਲੇਖ ਦੱਸਦਾ ਹੈ ਕਿ ਇਹ ਸ਼ਬਦ ਇਕੱਲੇ ਕਬੀਰ ਜੀ ਦਾ ਨਹੀਂ ਹੈ, ਇਸ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਭੀ ਹਿੱਸਾ ਹੈ ਤੇ ਕੁਦਰਤੀ ਤੌਰ ਤੇ ਉਹ ਅਖ਼ੀਰਲਾ ਬੰਦ ਹੀ ਹੋ ਸਕਦਾ ਹੈ ਤੀਜੇ ਬੰਦ ਵਿਚ ਕਬੀਰ ਜੀ ਦਾ ਨਾਮ ਆਉਂਦਾ ਹੈ ਤੇ ਇਥੇ ਉਹ ਆਪਣਾ ਮਜ਼ਮੂਨ ਮੁਕਾ ਦੇਂਦੇ ਹਨ । ਸ਼ੁਰੂ ਵਿਚ ਲਿਖਦੇ ਹਨ ਕਿ ਜਗਤ ਵਿਚ ਇਕ ਅਜੀਬ ਤਮਾਸ਼ਾ ਹੋ ਰਿਹਾ ਹੈ—ਜੀਵ, ਦਹੀਂ ਦੇ ਭੁਲੇਖੇ ਪਾਣੀ ਰਿੜਕ ਰਿਹਾ

ਹੈ (ਭਾਵ, ਵਿਅਰਥ ਤੇ ਉਲਟਾ ਕੰਮ ਕਰ ਰਿਹਾ ਹੈ ਜਿਸ ਵਿਚੋਂ ਕੋਈ ਲਾਭ ਨਹੀਂ ਹੋਣਾ) । ਲਾਭ ਵਾਲਾ ਕੰਮ ਤਾਂ ਇਹ ਹੈ ਜਿਵੇਂ ਸਿਖ ਰੋਜ਼ ਅਰਦਾਸ ਕਰਦਾ ਹੈ—'ਮਨ ਨੀਵਾਂ, ਮੱਤ ਉੱਚੀ, ਮੱਤ ਕਾ ਰਾਖਾ ਵਾਹਿਗੁਰੂ', ਭਾਵ, ਵਾਹਿਗੁਰੂ ਦੇ ਸਿਮਰਨ ਵਿਚ ਜੁੜੀ ਰਹੇ ਬੁੱਧੀ, ਤੇ ਇਹੋ ਜਿਹੀ ਬੁੱਧੀ ਦੇ ਅਧੀਨ ਰਹੇ ਮਨ । ਪਰ ਕਬੀਰ ਜੀ ਕਹਿੰਦੇ ਹਨ ਕਿ ਜਗਤ ਵਿਚ ਉਲਟੀ ਖੇਡ ਹੋ ਰਹੀ ਹੈ । ਬੁਧੀ ਮਨ ਨੂੰ ਚੁੰਘਦੀ ਫਿਰਦੀ ਹੈ, ਬੁੱਧੀ ਵਿਕਾਰੀ ਮਨ ਦੇ ਪਿੱਛੇ ਲੱਗੀ ਫਿਰਦੀ ਹੈ । ਲੋਕਾਂ ਨੂੰ ਇਸ ਤਮਾਸ਼ੇ ਦੀ ਸਮਝ ਹੀ ਨਹੀਂ ਆ ਰਹੀ, ਪਰ ਕਬੀਰ ਨੇ ਇਹ ਤਮਾਸ਼ਾ ਸਮਝ ਲਿਆ ਹੈ ।

ਕਬੀਰ ਜੀ ਨੇ ਇਹ ਜ਼ਿਕਰ ਨਹੀਂ ਕੀਤਾ ਕਿ ਇਸ ਤਮਾਸ਼ੇ ਦੀ ਸਮਝ ਕਿਵੇਂ ਆਈ ਹੈ ਤੇ ਹੋਰਨਾਂ ਲੋਕਾਂ ਨੂੰ ਭੀ ਕਿਵੇਂ ਆ ਸਕਦੀ ਹੈ । ਇਸ ਘੁੰਡੀ ਨੂੰ ਖੋਲ੍ਹਣ ਲਈ ਗੁਰੂ ਅਰਜਨ ਸਾਹਿਬ ਨੇ ਅਖ਼ੀਰਲਾ ਬੰਦ ਨੰ: ੪ ਆਪਣੇ ਵਲੋਂ ਲਿਖ ਕੇ ਨਾਲ ਰਲਾ ਦਿੱਤਾ ਹੈ । ਅੰਕ ੪ ਦੇ ਅੱਗੇ ਅੰਕ ਨੰ: ੧ ਭੀ ਇਸ ਸ਼ਬਦ ਦਾ ਅਨੋਖਾ-ਪਨ ਦੱਸਣ ਵਾਸਤੇ ਹੀ ਹੈ । ਇਹਨਾਂ ੩੫ ਸ਼ਬਦਾਂ ਵਿਚ ਸਿਰਫ਼ ਇਹੀ ਸ਼ਬਦ ਹੈ ਜਿਸ ਵਿਚ ਉਪਰ ਲਿਖੀ ਇਹ ਅਨੋਖੀ ਗੱਲ ਆਈ ਹੈ ।

ਇਸ ਸ਼ਬਦ ਦੇ ਇਸ ਅਨੋਖੇ ਸਿਰਲੇਖ ਤੋਂ ਇਕ ਗੱਲ ਹੋਰ ਭੀ ਸਾਫ਼ ਹੋ ਗਈ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਆਪ 'ਬੀੜ' ਵਿਚ ਦਰਜ ਕਰਾਈ ਸੀ ।

**ਪਦ ਅਰਥ** :—ਅਚਰਜੁ—ਅਨੋਖਾ ਕੌਤਕ, ਅਜੀਬ ਤਮਾਸ਼ਾ । ਦਧਿ—ਦਹੀਂ । ਭੋਲੈ—ਭੁਲੇਖੇ । ਬਿਰੋਲੈ—ਰਿੜਕ ਰਿਹਾ ਹੈ । ਨੀਰੁ—ਪਾਣੀ ।੧।ਰਹਾਉ।

ਗਦਹਾ—ਖੋਤਾ, ਮੂਰਖ ਮਨ । ਹਰੀ ਅੰਗੂਰੀ—ਵਿਕਾਰਾਂ ਦੀ ਸੱਜਰੀ ਅੰਗੂਰੀ, ਮਨ-ਭਾਉਂਦੇ ਵਿਕਾਰ । ਚਰੈ—ਚੁਗਦਾ ਹੈ, ਮਾਣਦਾ ਹੈ । ਉਠਿ—ਉਠ ਕੇ । ਹਾਸੈ—ਹੱਸਦਾ ਹੈ । ਮਰੈ—(ਜੰਮਦਾ) ਮਰਦਾ ਹੈ ।੧।

ਮਾਤਾ—ਮਸਤਿਆ ਹੋਇਆ । ਭੈਸਾ—ਸੰਢਾ । ਅੰਮੁਹਾ—ਅਮੋੜ । ਅੰਮੁਹਾ—ਜਾਇ—ਅਮੋੜ-ਪੁਣਾ ਕਰਦਾ ਹੈ । ਰਸਾਤਲਿ—ਨਰਕ ਵਿਚ । ਪਾਇ—ਪੈਂਦਾ ਹੈ ।੨।

ਪਰਗਟੁ ਭਈ—ਸਮਝ ਵਿਚ ਆ ਗਈ ਹੈ । ਲੇਲਾ—(ਭਾਵ) ਮਨ । ਭੇਡ—(ਭਾਵ) ਮੱਤ, ਬੁੱਧੀ ।੩।

ਰਾਮ ਰਮਤ—ਪ੍ਰਭੂ ਨੂੰ ਸਿਮਰਦਿਆਂ । ਮਤਿ—ਬੁੱਧੀ । ਪਰਗਟੀ ਆਈ—ਜਾਗ ਪਈ ਹੈ । ਗੁਰਿ—ਗੁਰੂ ਨੇ ।੪।

**ਅਰਥ** :—ਹੇ ਕਬੀਰ ! ਮੈਂ ਇਕ ਅਜੀਬ ਤਮਾਸ਼ਾ ਵੇਖਿਆ ਹੈ ਕਿ (ਜੀਵ) ਦਹੀਂ ਦੇ ਭੁਲੇਖੇ ਪਾਣੀ ਰਿੜਕ ਰਿਹਾ ਹੈ ।੧।ਰਹਾਉ।

ਮੂਰਖ ਜੀਵ ਮਨ-ਭਾਉਂਦੇ ਵਿਕਾਰ ਮਾਣਦਾ ਹੈ, ਇਸੇ ਤਰ੍ਹਾਂ ਸਦਾ ਹੱਸਦਾ ਤੇ (ਖੋਤੇ ਵਾਂਗ) ਹੀਂਗਦਾ ਰਹਿੰਦਾ ਹੈ (ਆਖ਼ਰ) ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ।੧।

ਮਸਤੇ ਹੋਏ ਸੰਢੇ ਵਰਗਾ ਮਨ ਅਮੋੜ-ਪੁਣਾ ਕਰਦਾ ਹੈ, ਕੁੱਟਦਾ ਹੈ (ਭਾਵ, ਅਹੰਕਾਰ ਕਰਦਾ ਹੈ) ਵਿਸ਼ਿਆਂ ਦੀ ਖੇਤੀ ਚੁਗਦਾ ਰਹਿੰਦਾ ਹੈ, ਤੇ ਨਰਕ ਵਿਚ ਪੈ ਜਾਂਦਾ ਹੈ ।੨।

ਹੇ ਕਬੀਰ ! ਆਖ—(ਮੈਨੂੰ ਤਾਂ) ਇਹ ਅਜੀਬ ਤਮਾਸ਼ਾ ਸਮਝ ਵਿਚ ਆ ਗਿਆ ਹੈ (ਤਮਾਸ਼ਾ ਇਹ ਹੈ ਕਿ) ਸੰਸਾਰੀ ਜੀਵਾਂ ਦੀ ਬੁੱਧੀ ਮਨ ਦੇ ਪਿਛੇ ਲੱਗੀ ਫਿਰਦੀ ਹੈ ।੩।

(ਇਹ ਸਮਝ ਕਿਸ ਨੇ ਪਾਈ ਹੈ ?) ਹੇ ਕਬੀਰ ਆਖ—ਸਤਿਗੁਰੂ ਨੇ ਇਹ ਸਮਝ ਬਖ਼ਸ਼ੀ ਹੈ, (ਜਿਸ ਦੀ ਬਰਕਤਿ ਨਾਲ) ਪ੍ਰਭੂ ਦਾ ਸਿਮਰਨ ਕਰਦਿਆਂ ਕਰਦਿਆਂ (ਮੇਰੀ) ਬੁੱਧੀ ਜਾਗ ਪਈ ਹੈ (ਤੇ ਮਨ ਦੇ ਪਿਛੇ ਤੁਰਨੋਂ ਹਟ ਗਈ ਹੈ) ।੪।੧।੧੪।

**ਸ਼ਬਦ ਦਾ ਭਾਵ** :—ਜਦ ਤਾਈਂ ਮਨੁੱਖ ਗੁਰੂ ਤੋਂ ਬੇਮੁਖ ਹੈ ਤੇ ਨਾਮ ਨਹੀਂ ਜਪਦਾ, ਤਦ ਤਕ ਇਸ ਦੀ ਅਕਲ ਭ੍ਰਿਸ਼ਟੀ ਰਹਿੰਦੀ ਹੈ, ਵਿਕਾਰੀ ਮਨ ਦੇ ਪਿਛੇ ਲਗੀ ਫਿਰਦੀ ਹੈ । ਗੁਰੂ ਦੀ ਮਿਹਰ ਨਾਲ ਨਾਮ ਜਪੀਏ ਤਾਂ ਬੁੱਧੀ ਮਨ ਦੇ ਪਿਛੇ ਤੁਰਨੋਂ ਹਟ ਜਾਂਦੀ ਹੈ ।੧੪।

**ਗਉੜੀ ਕਬੀਰ ਜੀ ਪੰਚਪਦੇ ॥**

**ਜਿਉ, ਜਲ ਛੋਡਿ, ਬਾਹਰਿ ਭਇਓ ਮੀਨਾ ॥ ਪੂਰਬ ਜਨਮ ਹਉ ਤਪ ਕਾ ਹੀਨਾ ॥੧॥ ਅਬ ਕਹੁ ਰਾਮ, ਕਵਨ ਗਤਿ ਮੋਰੀ ॥ ਤਜੀਲੇ ਬਨਾਰਸਿ, ਮਤਿ ਭਈ ਥੋਰੀ ॥੧॥ ਰਹਾਉ ॥ ਸਗਲ ਜਨਮੁ ਸਿਵਪੁਰੀ ਗਵਾਇਆ ॥ ਮਰਤੀ ਬਾਰ, ਮਗਹਰਿ ਉਠਿ ਆਇਆ ॥੨॥ ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥ ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥ ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥ {ਪੰਨਾ ੩੨੬}**

**ਪਦ ਅਰਥ** :—ਮੀਨਾ—ਮੱਛ । ਪੂਰਬ ਜਨਮ—ਪਿਛਲੇ ਜਨਮਾਂ ਦਾ । ਹਉ—ਮੈਂ । ਹੀਨਾ—ਸੱਖਣਾ ।੧।

ਕਵਨ—ਕਿਹੜੀ, ਕਿਹੋ ਜਿਹੀ ? ਗਤਿ—ਹਾਲਤ, ਹਾਲ । ਮੋਰੀ—ਮੇਰੀ । ਤਜੀਲੇ—ਮੈਂ ਛੱਡ ਦਿੱਤਾ ਹੈ । ਬਨਾਰਸਿ—ਕਾਂਸ਼ੀ ਨਗਰੀ । ਥੋਰੀ—ਥੋੜੀ ।੧।ਰਹਾਉ।

ਸਗਲ ਜਨਮੁ—ਸਾਰੀ ਉਮਰ । ਸਿਵਪੁਰੀ—ਸ਼ਿਵ ਦੀ ਨਗਰੀ ਕਾਂਸ਼ੀ ਵਿਚ । ਗਵਾਇਆ—ਵਿਅਰਥ ਗੁਜ਼ਾਰ ਦਿੱਤਾ । ਮਰਤੀ ਬਾਰ—ਮਰਨ ਵੇਲੇ । ਉਠਿ—ਉੱਠ ਕੇ, ਛੱਡ ਕੇ ।੨।

ਬਹੁਤੁ ਬਰਸ—ਕਈ ਸਾਲਾਂ ਤਕ । ਕਾਸ਼ੀ—ਕਾਂਸ਼ੀ ਵਿਚ । ਮਰਨੁ—ਮੌਤ । ਬਾਸੀ—ਵਾਸ, ਵਸੇਬਾ ।੩।

ਸਮ—ਇਕੋ ਜਿਹੇ । ਬੀਚਾਰੀ—ਸਮਝੇ ਹਨ । ਓਛੀ—ਹੋਛੀ, ਅਧੂਰੀ । ਕੈਸੇ—ਕਿਸ ਤਰ੍ਹਾਂ ? ਉਤਰਸਿ—ਤੂੰ ਉਤਰੇਂਗਾ । ਪਾਰੀ—ਪਾਰ ।੪।

ਗੁਰ ਗਜਿ—ਗਣੇਸ਼ । ਸਭੁ ਕੋ—ਹਰੇਕ ਮਨੁੱਖ । ਜਾਨੈ—ਪਛਾਣਦਾ ਹੈ (ਭਾਵ, ਸਮਝਦਾ ਹੈ ਕਿ ਇਹ ਗਣੇਸ਼ ਤੇ ਸ਼ਿਵ ਹੀ ਮੁਕਤੀ ਦੇਣ ਵਾਲੇ ਤੇ ਖੋਹਣ ਵਾਲੇ ਹਨ) । ਮੁਆ ਕਬੀਰੁ—ਕਬੀਰ ਮਰ ਗਿਆ ਹੈ ਆਪਾ ਭਾਵ ਤੋਂ, ਕਬੀਰ ਦੀ ਮੈਂ-ਮੇਰੀ ਮਿਟ ਗਈ ਹੈ । ਰਮਤ—ਸਿਮਰ ਸਿਮਰ ਕੇ ।੫।੧੫।

**ਅਰਥ** :—(ਮੈਨੂੰ ਲੋਕ ਕਹਿ ਰਹੇ ਹਨ ਕਿ) ਜਿਵੇਂ ਮੱਛ ਪਾਣੀ ਨੂੰ ਛੱਡ ਕੇ ਬਾਹਰ ਨਿਕਲ ਆਉਂਦਾ ਹੈ (ਤਾਂ ਦੁਖੀ ਹੋ ਹੋ ਕੇ ਮਰ ਜਾਂਦਾ ਹੈ; ਤਿਵੇਂ) ਮੈਂ ਭੀ ਪਿਛਲੇ ਜਨਮਾਂ ਵਿਚ ਤਪ ਨਹੀਂ ਕੀਤਾ (ਤਾਹੀਏਂ ਮੁਕਤੀ ਦੇਣ ਵਾਲੀ ਕਾਂਸ਼ੀ ਨੂੰ ਛੱਡ ਕੇ ਮਗਹਰ ਆ ਗਿਆ ਹਾਂ) ।੧।

ਹੇ ਮੇਰੇ ਰਾਮ ! ਹੁਣ ਮੈਨੂੰ ਦੱਸ, ਮੇਰਾ ਕੀਹ ਹਾਲ ਹੋਵੇਗਾ ? ਮੈਂ ਕਾਂਸ਼ੀ ਛੱਡ ਆਇਆ ਹਾਂ (ਕੀ ਇਹ ਠੀਕ ਹੈ ਕਿ) ਮੇਰੀ ਮੱਤ ਮਾਰੀ ਗਈ ਹੈ ? ।੧।ਰਹਾਉ।

(ਹੇ ਰਾਮ ! ਮੈਨੂੰ ਲੋਕ ਆਖਦੇ ਹਨ—) ਤੂੰ ਸਾਰੀ ਉਮਰ ਕਾਂਸ਼ੀ ਵਿਚ ਵਿਅਰਥ ਗੁਜ਼ਾਰ ਦਿੱਤੀ (ਕਿਉਂਕਿ ਹੁਣ ਜਦੋਂ ਮੁਕਤੀ ਮਿਲਣੀ ਸੀ ਤਾਂ) ਮਰਨ ਵੇਲੇ (ਕਾਂਸ਼ੀ) ਛੱਡ ਕੇ ਮਗਹਰ ਤੁਰ ਆਇਆ ਹੈਂ ।੨।

(ਹੇ ਪ੍ਰਭੂ ! ਲੋਕ ਕਹਿੰਦੇ ਹਨ—) ਤੂੰ ਕਾਂਸ਼ੀ ਵਿਚ ਰਹਿ ਕੇ ਕਈ ਸਾਲ ਤਪ ਕੀਤਾ (ਪਰ ਉਸ ਤਪ ਦਾ ਕੀਹ ਲਾਭ ?) ਜਦੋਂ ਮਰਨ ਦਾ ਵੇਲਾ ਆਇਆ ਤਾਂ ਮਗਹਰ ਆ ਵੱਸਿਓਂ ।੩।

(ਹੇ ਰਾਮ ! ਲੋਕ ਬੋਲੀ ਮਾਰਦੇ ਹਨ—) ਤੂੰ ਕਾਂਸ਼ੀ ਤੇ ਮਗਹਰ ਨੂੰ ਇਕੋ ਜਿਹਾ ਸਮਝ ਲਿਆ ਹੈ, ਇਸ ਹੋਛੀ ਭਗਤੀ ਨਾਲ (ਜੋ ਤੂੰ ਕਰ ਰਿਹਾ ਹੈਂ) ਕਿਵੇਂ ਸੰਸਾਰ-ਸਮੁੰਦਰ ਤੋਂ ਪਾਰ ਲੰਘੇਂਗਾ ? ।੪।

(ਹੇ ਕਬੀਰ !) ਆਖ—ਹਰੇਕ ਮਨੁੱਖ ਗਣੇਸ਼ ਤੇ ਸ਼ਿਵ ਨੂੰ ਹੀ ਪਛਾਣਦਾ ਹੈ (ਭਾਵ, ਹਰੇਕ ਮਨੁੱਖ ਇਹੀ ਸਮਝ ਰਿਹਾ ਹੈ ਕਿ ਸ਼ਿਵ ਮੁਕਤੀਦਾਤਾ ਹੈ ਤੇ ਗਣੇਸ਼ ਦੀ ਨਗਰੀ ਮੁਕਤੀ ਖੋਹਣ ਵਾਲੀ ਹੈ); ਪਰ ਕਬੀਰ ਤਾਂ ਪ੍ਰਭੂ ਦਾ ਸਿਮਰਨ ਕਰ ਕਰ ਕੇ ਆਪਾ-ਭਾਵ ਹੀ ਮਿਟਾ ਬੈਠਾ ਹੈ (ਕਬੀਰ ਨੂੰ ਇਹ ਪਤਾ ਕਰਨ ਦੀ ਲੋੜ ਹੀ ਨਹੀਂ ਰਹੀ ਕਿ ਉਸ ਦੀ ਕੀਹ ਗਤੀ ਹੋਵੇਗੀ) ।੫।੧੫।

**ਸ਼ਬਦ ਦਾ ਭਾਵ** :—ਕਿਸੇ ਖ਼ਾਸ ਦੇਸ ਜਾਂ ਨਗਰੀ ਵਿਚੋਂ ਮੁਕਤੀ ਨਹੀਂ ਮਿਲ ਸਕਦੀ । ਮੁਕਤ ਉਹੀ ਹੈ ਜੋ ਪ੍ਰਭੂ ਦਾ ਭਜਨ ਕਰ ਕੇ ਆਪਣੇ ਅੰਦਰੋਂ 'ਮੈਂ-ਮੇਰੀ' ਮਿਟਾ ਚੁਕਿਆ ਹੈ ।੧੫।

**ਨੋਟ** :—ਆਮ ਲੋਕਾਂ ਵਿਚ ਇਹ ਵਹਿਮ ਪੈਦਾ ਕੀਤਾ ਗਿਆ ਹੋਇਆ ਹੈ ਕਿ ਬਨਾਰਸ ਆਦਿਕ ਤੀਰਥ ਉੱਤੇ ਸਰੀਰ ਤਿਆਗਿਆਂ ਜੀਵ ਨੂੰ ਮੁਕਤੀ ਮਿਲ ਜਾਂਦੀ ਹੈ । ਕਬੀਰ ਜੀ ਲੋਕਾਂ ਦੇ ਇਸ ਭਰਮ ਨੂੰ ਦੂਰ ਕਰਨ ਲਈ ਅਖ਼ੀਰਲੀ ਉਮਰੇ ਬਨਾਰਸ ਛੱਡ ਆਏ ਤੇ ਮਗਹਰ ਆ ਵੱਸੇ । ਮਗਹਰ ਬਾਰੇ ਇਹ ਵਹਿਮ ਹੈ ਕਿ ਇਹ ਧਰਤੀ ਸਰਾਪੀ ਹੋਈ ਹੈ । ਜੋ ਇੱਥੇ ਮਰਦਾ ਹੈ, ਉਹ ਖੋਤੇ ਦੀ ਜੂਨੇ ਪੈਂਦਾ ਹੈ । ਮਗਹਰ ਗੋਰਖਪੁਰ ਤੋਂ ੧੫ ਮੀਲਾਂ ਤੇ ਹੈ ।

### ਗਉੜੀ ਕਬੀਰ ਜੀ ॥

**ਚੋਆ ਚੰਦਨ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੧॥ ਇਸੁ ਤਨ ਧਨ ਕੀ ਕਵਨ ਬਡਾਈ ॥ ਧਰਨਿ ਪਰੈ ਉਰਵਾਰਿ, ਨ ਜਾਈ ॥੧॥ ਰਹਾਉ ॥ ਰਾਤਿ ਜਿ ਸੋਵਹਿ, ਦਿਨ ਕਰਹਿ ਕਾਮ ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮੁ ॥੨॥ ਹਾਥਿ ਤ ਡੋਰ, ਮੁਖਿ ਖਾਇਓ ਤੰਬੋਰ ॥ ਮਰਤੀ ਬਾਰ ਕਸਿ ਬਾਧਿਓ ਚੋਰ ॥੩॥ ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥ ਰਾਮੈ ਰਾਮ ਰਮਤ ਸੁਖੁ ਪਾਵੈ ॥੪॥ ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥ ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥ ਕਹਤ ਕਬੀਰ ਚੇਤਿ ਰੇ ਅੰਧਾ ॥ ਸਤਿ ਰਾਮੁ, ਝੂਠਾ ਸਭੁ ਧੰਧਾ ॥੬॥੧੬॥ {ਪੰਨਾ ੩੨੬}**

**ਪਦ ਅਰਥ** :—ਚੋਆ—ਅਤਰ । ਮਰਦਨ—ਮਾਲਸ਼ । ਅੰਗਾ—(ਸਰੀਰ ਦੇ) ਅੰਗਾਂ ਨੂੰ । ਜਲੈ—ਸੜ ਜਾਂਦਾ ਹੈ । ਕਾਠ ਕੈ ਸੰਗਾ—ਲੱਕੜਾਂ ਨਾਲ ।੧।

ਕਵਨ ਬਡਾਈ—ਕਿਹੜੀ ਵਡਿਆਈ ਹੈ ? ਕੀਹ ਮਾਣ ਕਰਨਾ ਹੋਇਆ ? ਧਰਨਿ—ਧਰਤੀ ਤੇ । ਪਰੈ—ਪਿਆ ਰਹਿ ਜਾਂਦਾ ਹੈ । ਉਰਵਾਰਿ—ਉਰਲੇ ਪਾਸੇ ਹੀ, ਇਥੇ ਹੀ । ਨ ਜਾਈ—(ਨਾਲ) ਨਹੀਂ ਜਾਂਦਾ ।੧।ਰਹਾਉ।

ਦਿਨ—ਦਿਨੇ, ਸਾਰਾ ਦਿਨ । ਕਾਮ—ਕੰਮ-ਕਾਰ । ਕਰਹਿ—ਕਰਦੇ ਹਨ । ਜਿ—ਜੋ ਮਨੁੱਖ । ਇਕੁ ਖਿਨੁ—ਰਤਾ ਭਰ ਭੀ, ਪਲ ਮਾਤ੍ਰ ਭੀ । ਨ ਲੈਹਿ—ਨਹੀਂ ਲੈਂਦੇ ।੨।

ਹਾਥਿ—(ਉਹਨਾਂ ਦੇ) ਹੱਥ ਵਿਚ । ਤ—ਤਾਂ । ਡੋਰ—(ਬਾਜਾਂ ਦੀਆਂ) ਡੋਰਾਂ । ਮੁਖਿ—ਮੂੰਹ ਵਿਚ । ਤੰਬੋਰ—ਪਾਨ । ਕਸਿ—ਕੱਸ ਕੇ, ਘੁੱਟ ਕੇ । ਚੋਰ—ਚੋਰਾਂ ਵਾਂਗ ।੩।

ਗੁਰਮਤਿ—ਗੁਰੂ ਦੀ ਮੱਤ ਲੈ ਕੇ । ਰਸਿ ਰਸਿ—ਸੁਆਦ ਲੈ ਲੈ ਕੇ, ਬੜੇ ਪ੍ਰੇਮ ਨਾਲ । ਰਾਮੈ ਰਾਮ—ਕੇਵਲ ਰਾਮ ਨੂੰ । ਰਮਤ—ਸਿਮਰ ਸਿਮਰ ਕੇ ।੪।

ਦ੍ਰਿੜਾਈ—(ਹਿਰਦੇ ਵਿਚ) ਪੱਕਾ ਕਰਾਉਂਦਾ ਹੈ, ਜਪਾਉਂਦਾ ਹੈ । ਹਰਿ ਹਰਿ ਸੁਗੰਧ—ਹਰੀ ਦੇ ਨਾਮ ਦੀ ਖ਼ੁਸ਼ਬੋ । ਬਸਾਈ—ਵਸਾਉਂਦਾ ਹੈ ।੫।

ਰੇ ਅੰਧਾ—ਹੇ ਅੰਨ੍ਹੇ ਮਨੁੱਖ ! ਚੇਤਿ—ਯਾਦ ਕਰ । ਸਤਿ—ਸਦਾ ਅਟੱਲ ਰਹਿਣ ਵਾਲਾ । ਝੂਠਾ—ਨਾਸ ਹੋ ਜਾਣ ਵਾਲਾ, ਥਿਰ ਨਾਹ ਰਹਿਣ ਵਾਲਾ ।੬।੧੯।

**ਅਰਥ** :—(ਜਿਸ ਸਰੀਰ ਦੇ) ਅੰਗਾਂ ਨੂੰ ਅਤਰ ਤੇ ਚੰਦਨ ਮਲੀਦਾ ਹੈ, ਉਹ ਸਰੀਰ (ਆਖ਼ਰ ਨੂੰ) ਲੱਕੜਾਂ ਵਿਚ ਪਾ ਕੇ ਸਾੜਿਆ ਜਾਂਦਾ ਹੈ ।੧।

ਇਸ ਸਰੀਰ ਤੇ ਧਨ ਉੱਤੇ ਕੀਹ ਮਾਣ ਕਰਨਾ ਹੋਇਆ ? ਇਹ ਇੱਥੇ ਹੀ ਧਰਤੀ ਤੇ ਪਏ ਰਹਿ ਜਾਂਦੇ ਹਨ (ਜੀਵ ਦੇ ਨਾਲ) ਨਹੀਂ ਜਾਂਦੇ ।੧।ਰਹਾਉ।

ਜੋ ਮਨੁੱਖ ਰਾਤ ਨੂੰ ਸੁੱਤੇ ਰਹਿੰਦੇ ਹਨ (ਭਾਵ, ਰਾਤ ਤਾਂ ਸੁੱਤਿਆਂ ਗੁਜ਼ਾਰ ਦੇਂਦੇ ਹਨ), ਤੇ ਦਿਨੇ (ਦੁਨਿਆਵੀ) ਕੰਮ-ਧੰਧੇ ਕਰਦੇ ਰਹਿੰਦੇ ਹਨ, ਪਰ ਇਕ ਪਲ ਮਾਤ੍ਰ ਭੀ ਪ੍ਰਭੂ ਦਾ ਨਾਮ ਨਹੀਂ ਜਪਦੇ ।੨।

ਜੋ ਮਨੁੱਖ ਮੂੰਹ ਵਿਚ ਤਾਂ ਪਾਨ ਚੱਬ ਰਹੇ ਹਨ, ਤੇ ਜਿਨ੍ਹਾਂ ਦੇ ਹੱਥ ਵਿਚ (ਬਾਜਾਂ ਦੀਆਂ) ਡੋਰਾਂ ਹਨ (ਭਾਵ, ਜੋ ਸ਼ਿਕਾਰ ਆਦਿਕ ਸ਼ੁਗਲ ਵਿਚ ਰੁੱਝੇ ਰਹਿੰਦੇ ਹਨ), ਉਹ ਮਰਨ ਵੇਲੇ ਚੋਰਾਂ ਵਾਂਗ ਕੱਸ ਕੇ ਬੱਧੇ ਜਾਂਦੇ ਹਨ ।੩।

ਜੋ ਮਨੁੱਖ ਸਤਿਗੁਰੂ ਦੀ ਮੱਤ ਲੈ ਕੇ ਬੜੇ ਪ੍ਰੇਮ ਨਾਲ ਪ੍ਰਭੂ ਦੇ ਗੁਣ ਗਾਉਂਦਾ ਹੈ, ਉਹ ਕੇਵਲ ਪ੍ਰਭੂ ਨੂੰ ਸਿਮਰ ਸਿਮਰ ਕੇ ਸੁਖ ਮਾਣਦਾ ਹੈ ।੪।

ਪ੍ਰਭੂ ਆਪਣੀ ਮਿਹਰ ਕਰ ਕੇ ਜਿਸ ਦੇ ਹਿਰਦੇ ਵਿਚ ਆਪਣਾ ਨਾਮ ਟਿਕਾਉਂਦਾ ਹੈ, ਉਸ ਵਿਚ ਉਹ 'ਨਾਮ' ਦੀ ਖ਼ੁਸ਼ਬੋ ਦਾ ਵਾਸ ਕਰਾ ਦੇਂਦਾ ਹੈ ।੫।

ਕਬੀਰ ਆਖਦਾ ਹੈ—ਹੇ ਅਗਿਆਨੀ ਜੀਵ ! ਪ੍ਰਭੂ ਨੂੰ ਸਿਮਰ; ਪ੍ਰਭੂ ਹੀ ਸਦਾ-ਥਿਰ ਰਹਿਣ ਵਾਲਾ ਹੈ, ਬਾਕੀ ਸਾਰਾ ਜੰਜਾਲ ਨਾਸ ਹੋ ਜਾਣ ਵਾਲਾ ਹੈ ।੬।੧੯।

**ਸ਼ਬਦ ਦਾ ਭਾਵ** :—ਇਹ ਸਰੀਰ, ਇਹ ਧਨ ਪਦਾਰਥ, ਇਹ ਰਾਜ ਰੰਗ—ਕੋਈ ਭੀ ਅੰਤ ਵੇਲੇ ਮਨੁੱਖ ਦੇ ਕੰਮ ਨਹੀਂ ਆ ਸਕਦੇ । ਸਗੋਂ ਜਿਉਂ ਜਿਉਂ ਜੀਵ ਇਹਨਾਂ ਪਦਾਰਥਾਂ ਦੇ ਮੋਹ ਵਿਚ ਰੁੱਝਦੇ ਹਨ, ਤਿਉਂ ਤਿਉਂ ਅਖ਼ੀਰ ਵੇਲੇ ਵਧੀਕ ਦੁੱਖੀ ਹੁੰਦੇ ਹਨ । ਪ੍ਰਭੂ ਦਾ ਇਕ 'ਨਾਮ' ਹੀ ਸਦਾ ਸਹਾਈ ਹੈ । ਜਿਸ ਉੱਤੇ ਪ੍ਰਭੂ ਮੇਹਰ ਕਰੇ, ਉਸ ਨੂੰ 'ਨਾਮ' ਗੁਰੂ-ਦਰ ਤੋਂ ਮਿਲਦਾ ਹੈ ।

**ਨੋਟ** :—ਦੁਨੀਆ ਦੀ ਅਸਾਰਤਾ ਦੇ ਸਧਾਰਨ ਬਿਆਨ ਵਿਚ, ਮਰੇ ਮਨੁੱਖ ਦੇ ਸਿਰਫ਼ ਸਾੜੇ ਜਾਣ ਦਾ ਹੀ ਜ਼ਿਕਰ ਸਾਬਤ ਕਰਦਾ ਹੈ ਕਿ ਕਬੀਰ ਜੀ ਹਿੰਦੂ-ਘਰ ਵਿਚ ਜੰਮੇ-ਪਲੇ ਸਨ । 'ਬੋਲੀ' ਭੀ ਸਾਰੀ ਹਿੰਦੂਆਂ ਵਾਲੀ ਹੀ ਵਰਤਦੇ ਹਨ ।

**ਗਉੜੀ ਕਬੀਰ ਜੀ ਤਿਪਦੇ ਚਾਰ੍ਹ ਤੁਕੇ ॥**

**ਜਮ ਤੇ ਉਲਟਿ ਭਏ ਹੈ ਰਾਮ ॥ ਦੁਖ ਬਿਨਸੇ ਸੁਖ ਕੀਓ ਬਿਸਰਾਮ ॥ ਬੈਰੀ ਉਲਟਿ ਭਏ ਹੈ ਮੀਤਾ ॥ ਸਾਕਤ ਉਲਟਿ ਸੁਜਨ ਭਏ ਚੀਤਾ ॥੧॥ ਅਬ ਮੋਹਿ ਸਰਬ ਕੁਸਲ ਕਰਿ ਮਾਨਿਆ ॥ ਸਾਂਤਿ ਭਈ, ਜਬ ਗੋਬਿਦੁ ਜਾਨਿਆ ॥੧॥ਰਹਾਉ॥ ਤਨ ਮਹਿ ਹੋਤੀ ਕੋਟਿ ਉਪਾਧਿ ॥ ਉਲਟਿ ਭਈ ਸੁਖ ਸਹਜਿ ਸਮਾਧਿ ॥ ਆਪੁ ਪਛਾਨੈ**

**ਆਪੈ ਆਪ ॥ ਰੋਗੁ ਨ ਬਿਆਪੈ ਤੀਨੌ ਤਾਪ ॥੨॥ ਅਬ ਮਨੁ ਉਲਟਿ ਸਨਾਤਨੁ ਹੂਆ ॥ ਤਬ ਜਾਨਿਆ, ਜਬ ਜੀਵਤ ਮੂਆ ॥ ਕਹੁ ਕਬੀਰ ਸੁਖਿ ਸਹਜਿ ਸਮਾਵਉ ॥ ਆਪਿ ਨ ਡਰਉ, ਨ ਅਵਰ ਡਰਾਵਉ ॥੩॥੧੭॥ {ਪੰਨਾ ੩੨੬-੩੨੭}**

**ਪਦ ਅਰਥ** :—ਉਲਟਿ—ਪਲਟ ਕੇ, ਬਦਲ ਕੇ । ਬਿਨਸੇ—ਨਾਸ ਹੋ ਗਏ ਹਨ, ਦੂਰ ਹੋ ਗਏ ਹਨ । ਬਿਸਰਾਮ—ਡੇਰਾ, ਟਿਕਾਣਾ । ਭਏ ਹੈ—ਹੋ ਗਏ ਹਨ, ਬਣ ਗਏ ਹਨ । ਮੀਤਾ—ਮਿੱਤਰ, ਸੱਜਣ । ਸਾਕਤ—ਰੱਬ ਵਲੋਂ ਟੁੱਟੇ ਹੋਏ ਜੀਵ । ਸੁਜਨ—ਭਲੇ, ਗੁਰਮੁਖ । ਚੀਤਾ—ਅੰਤਰ ਆਤਮੇ ।

ਮੋਹਿ—ਮੈਂ । ਕੁਸਲ—ਸੁਖ-ਸਾਂਦ, ਅਨੰਦ । ਜਾਨਿਆ—ਜਾਣ ਲਿਆ ।੧।ਰਹਾਉ।

ਤਨ ਮਹਿ—ਸਰੀਰ ਵਿਚ । ਹੋਤੀ—ਹੁੰਦੀਆਂ ਸਨ । ਕੋਟਿ ਉਪਾਧਿ—ਕ੍ਰੋੜਾਂ ਬਖੇੜੇ (ਵਿਕਾਰਾਂ ਦੇ) । ਉਲਟਿ—ਪਲਟ ਕੇ । ਭਈ—ਹੋ ਗਏ ਹਨ । ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ, ਪ੍ਰਭੂ ਦੇ ਨਾਮ-ਰਸ ਵਿਚ । ਸਮਾਧਿ—ਸਮਾਧੀ ਲਾਈ ਰੱਖਣ ਦੇ ਕਾਰਨ, ਜੁੜੇ ਰਹਿਣ ਕਰਕੇ । ਆਪੁ—ਆਪਣੇ ਆਪ ਨੂੰ । ਆਪੈ ਆਪ—ਪ੍ਰਭੂ ਹੀ ਪ੍ਰਭੂ (ਦਿੱਸ ਰਿਹਾ ਹੈ) । ਨ ਬਿਆਪੈ—ਪੋਹ ਨਹੀਂ ਸਕਦਾ, ਆਪਣਾ ਦਬਾਅ ਨਹੀਂ ਪਾ ਸਕਦਾ ।੨।

ਉਲਟਿ—ਆਪਣੇ ਪਹਿਲੇ ਸੁਭਾ ਵਲੋਂ ਹਟ ਕੇ, ਵਿਕਾਰਾਂ ਵਾਲੀ ਵਾਦੀ ਛੱਡ ਕੇ । ਸਨਾਤਨੁ—ਪੁਰਾਣਾ, ਪੁਰਾਤਨ, ਮੁੱਢਲਾ, ਜੋ ਇਹ ਪਹਿਲਾਂ ਪਹਿਲ ਸੀ; (ਭਾਵ, ਆਪਣੇ ਅਸਲੇ ਦਾ ਰੂਪ, ਪ੍ਰਭੂ ਦਾ ਰੂਪ) । ਜਾਨਿਆ—ਸਮਝ ਪਈ ਹੈ । ਜੀਵਤ ਮੂਆ—ਜੀਉਂਦਾ ਹੀ ਮਰ ਗਿਆ, ਦੁਨੀਆ ਵਿਚ ਵੱਸਦਾ ਹੋਇਆ ਭੀ ਦੁਨੀਆ ਵਲੋਂ ਨਿਰ-ਚਾਹ ਹੋ ਗਿਆ ਹਾਂ, ਲੀਨ ਹੋ ਗਿਆ ਹਾਂ, ਮਸਤ ਹਾਂ । ਡਰਉ—ਡਰਦਾ ਹਾਂ । ਅਵਰ—ਹੋਰਨਾਂ ਨੂੰ ।੩।੧੭।

**ਅਰਥ** :—ਜਮਾਂ ਤੋਂ ਬਦਲ ਕੇ ਪ੍ਰਭੂ (ਦਾ ਰੂਪ) ਹੋ ਗਏ ਹਨ (ਭਾਵ, ਪਹਿਲਾਂ ਜੋ ਮੈਨੂੰ ਜਮ-ਰੂਪ ਦਿੱਸਦੇ ਸਨ, ਹੁਣ ਉਹ ਪ੍ਰਭੂ ਦਾ ਰੂਪ ਦਿਖਾਈ ਦੇਂਦੇ ਹਨ), ਮੇਰੇ ਦੁੱਖ ਦੂਰ ਹੋ ਗਏ ਹਨ ਤੇ ਸੁਖਾਂ ਨੇ (ਮੇਰੇ ਅੰਦਰ) ਡੇਰਾ ਆਣ ਜਮਾਇਆ ਹੈ । ਜੋ ਪਹਿਲਾਂ ਵੈਰੀ ਸਨ, ਹੁਣ ਉਹ ਸੱਜਣ ਬਣ ਗਏ ਹਨ (ਭਾਵ, ਜੋ ਇੰਦ੍ਰੇ ਪਹਿਲਾਂ ਵਿਕਾਰਾਂ ਵਲ ਲੈ ਜਾ ਕੇ ਵੈਰੀਆਂ ਵਾਲਾ ਕੰਮ ਕਰ ਰਹੇ ਸਨ, ਹੁਣ ਉਹ ਭਲੇ ਪਾਸੇ ਲਿਆ ਰਹੇ ਹਨ); ਪਹਿਲਾਂ ਇਹ ਰੱਬ ਨਾਲੋਂ ਟੁੱਟੇ ਹੋਏ ਸਨ, ਹੁਣ ਉਲਟ ਕੇ ਅੰਤਰ-ਆਤਮੇ ਗੁਰਮੁਖ ਬਣ ਗਏ ਹਨ ।੧।

ਹੁਣ ਮੈਨੂੰ ਸਾਰੇ ਸੁਖ ਆਨੰਦ ਪ੍ਰਤੀਤ ਹੋ ਰਹੇ ਹਨ; ਜਦੋਂ ਦਾ ਮੈਂ ਪ੍ਰਭੂ ਨੂੰ ਪਛਾਣ ਲਿਆ ਹੈ (ਪ੍ਰਭੂ ਨਾਲ ਸਾਂਝ ਪਾ ਲਈ ਹੈ) ਤਦੋਂ ਦੀ (ਮੇਰੇ ਅੰਦਰ) ਠੰਢ ਪੈ ਗਈ ਹੈ ।੧।ਰਹਾਉ।

(ਮੇਰੇ ਸਰੀਰ ਵਿਚ ਵਿਕਾਰਾਂ ਦੇ) ਕ੍ਰੋੜਾਂ ਬਖੇੜੇ ਸਨ; ਪ੍ਰਭੂ ਦੇ ਨਾਮ-ਰਸ ਵਿਚ ਜੁੜੇ ਰਹਿਣ ਕਰਕੇ ਉਹ ਸਾਰੇ ਪਲਟ ਕੇ ਸੁਖ ਬਣ ਗਏ ਹਨ । (ਮੇਰੇ ਮਨ ਨੇ) ਆਪਣੇ ਅਸਲ ਸਰੂਪ ਨੂੰ ਪਛਾਣ ਲਿਆ ਹੈ (ਹੁਣ ਇਸ ਨੂੰ) ਪ੍ਰਭੂ ਹੀ ਪ੍ਰਭੂ ਦਿੱਸ ਰਿਹਾ ਹੈ; ਰੋਗ ਤੇ ਤਿੰਨੇ ਤਾਪ (ਹੁਣ) ਪੋਹ ਨਹੀਂ ਸਕਦੇ ।੨।

ਹੁਣ ਮੇਰਾ ਮਨ (ਆਪਣੇ ਪਹਿਲੇ ਵਿਕਾਰਾਂ ਵਾਲੇ ਸੁਭਾਉ ਵਲੋਂ) ਹਟ ਕੇ ਪ੍ਰਭੂ ਦਾ ਰੂਪ ਹੋ ਗਿਆ ਹੈ; (ਇਸ ਗੱਲ ਦੀ) ਤਦੋਂ ਸਮਝ ਆਈ ਹੈ ਜਦੋਂ (ਇਹ ਮਨ) ਮਾਇਆ ਵਿਚ ਵਿਚਰਦਾ ਹੋਇਆ ਭੀ ਮਾਇਆ ਦੇ ਮੋਹ ਤੋਂ ਉੱਚਾ ਹੋ ਗਿਆ ਹੈ ।

ਹੇ ਕਬੀਰ ! (ਹੁਣ ਬੇਸ਼ੱਕ) ਆਖ—ਮੈਂ ਆਤਮਕ ਅਨੰਦ ਵਿਚ ਅਡੋਲ ਅਵਸਥਾ ਵਿਚ ਜੁੜਿਆ ਹੋਇਆ ਹਾਂ; ਨਾਹ ਮੈਂ ਆਪ ਕਿਸੇ ਹੋਰ ਪਾਸੋਂ ਡਰਦਾ ਹਾਂ ਅਤੇ ਨਾਹ ਹੀ ਹੋਰਨਾਂ ਨੂੰ ਡਰਾਉਂਦਾ ਹਾਂ ।੩।੧੭।

**ਸ਼ਬਦ ਦਾ ਭਾਵ** :—ਜਦੋਂ ਨਾਮ ਸਿਮਰ ਸਿਮਰ ਕੇ ਪ੍ਰਭੂ ਦੇ ਚਰਨਾਂ ਵਿਚ ਜੀਵ ਦਾ ਚਿੱਤ ਜੁੜ ਜਾਏ, ਤਦੋਂ ਇਹ ਸੁਖੀ ਹੋ ਜਾਂਦਾ ਹੈ, ਮਨ ਮਾਇਆ ਦੇ ਵਿਕਾਰਾਂ ਵਲੋਂ ਹਟ ਜਾਂਦਾ ਹੈ, ਤੇ ਮਾਇਆ ਵਿਚ ਵਰਤਦਾ ਹੋਇਆ ਭੀ ਮਾਇਆ ਦੇ ਮੋਹ ਵਿਚ ਨਹੀਂ ਫਸਦਾ ।੧੭।

**ਨੋਟ** :—ਇਸ ਸ਼ਬਦ ਦੇ ਸਿਰ-ਲੇਖ ਦੇ ਲਫ਼ਜ਼ 'ਤੁਕੇ' ਦੇ ਹੇਠ ਇਕ ਨਿੱਕਾ ਜਿਹਾ ਅੰਕ '੨' ਹੈ । ਇਹ ਦੋ ਸ਼ਬਦ (ਨੰ: ੧੭ ਅਤੇ ੧੮) ਐਸੇ ਹਨ, ਜਿਨ੍ਹਾਂ ਦੇ ਹਰੇਕ 'ਬੰਦ' ਵਿਚ ਚਾਰ ਚਾਰ ਤੁਕਾਂ ਹਨ ।

**ਗਉੜੀ ਕਬੀਰ ਜੀ ॥**

**ਪਿੰਡਿ ਮੂਐ, ਜੀਉ ਕਿਹ ਘਰਿ ਜਾਤਾ ॥ ਸਬਦਿ ਅਤੀਤਿ ਅਨਾਹਦਿ ਰਾਤਾ ॥ ਜਿਨਿ ਰਾਮੁ ਜਾਨਿਆ, ਤਿਨਹਿ ਪਛਾਨਿਆ ॥ ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥ ਐਸਾ ਗਿਆਨੁ ਕਥੈ ਬਨਵਾਰੀ ॥ ਮਨ ਰੇ, ਪਵਨ ਦ੍ਰਿੜੁ, ਸੁਖਮਨ ਨਾਰੀ ॥੧॥ ਰਹਾਉ ॥ ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ ॥ ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥ ਐਸੇ ਮਰਹੁ ਜਿ ਬਹੁਰਿ ਨ ਮਰਨਾ ॥੨॥ ਉਲਟੀ ਗੰਗਾ ਜਮੁਨ ਮਿਲਾਵਉ ॥ ਬਿਨੁ ਜਲ ਸੰਗਮ, ਮਨ ਮਹਿ ਨ੍ਹਾਵਉ ॥ ਲੋਚਾ ਸਮਸਰਿ ਇਹੁ ਬਿਉਹਾਰਾ ॥ ਤਤੁ ਬੀਚਾਰਿ ਕਿਆ ਅਵਰਿ ਬੀਚਾਰਾ ॥੩॥ ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥ ਐਸੀ ਰਹਤ ਰਹਉ ਹਰਿ ਪਾਸਾ ॥ ਕਹੈ ਕਬੀਰ ਨਿਰੰਜਨ ਧਿਆਵਉ ॥ ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥੪॥੧੮॥ {ਪੰਨਾ ੩੨੭}**

**ਪਦ ਅਰਥ** :—ਪਿੰਡ—ਸਰੀਰ, ਸਰੀਰ ਦਾ ਮੋਹ, ਦੇਹ-ਅੱਧਿਆਸ । ਪਿੰਡਿ ਮੂਐ—ਸਰੀਰ ਦੇ ਮੋਇਆਂ, ਸਰੀਰ ਦਾ ਮੋਹ ਮੋਇਆਂ, ਦੇਹ-ਅੱਧਿਆਸ ਦੂਰ ਹੋਇਆਂ । ਜੀਉ—ਆਤਮਾ । ਕਿਹ ਘਰਿ—ਕਿਸ ਘਰ ਵਿਚ, ਕਿੱਥੇ ? ਸਬਦਿ—(ਗੁਰੂ ਦੇ) ਸ਼ਬਦ ਦੁਆਰਾ, ਸ਼ਬਦ ਦੀ ਬਰਕਤਿ ਨਾਲ । ਅਤੀਤਿ—ਅਤੀਤ ਵਿਚ, ਉਸ ਪ੍ਰਭੂ ਵਿਚ ਜੋ ਅਤੀਤ ਹੈ ਜੋ ਮਾਇਆ ਦੇ ਬੰਧਨਾਂ ਤੋਂ ਪਰੇ ਹੈ । ਅਨਾਹਦਿ—ਅਨਾਹਦ ਵਿਚ, ਬੇਅੰਤ ਪ੍ਰਭੂ ਵਿਚ । ਰਾਤਾ—ਰੱਤਾ ਰਹਿੰਦਾ ਹੈ, ਮਸਤ ਰਹਿੰਦਾ ਹੈ । ਜਿਨਿ—ਜਿਸ ਮਨੁੱਖ ਨੇ । ਤਿਨਹਿ—ਉਸੇ (ਮਨੁੱਖ) ਨੇ । ਗੂੰਗੇ ਮਨੁ—ਗੂੰਗੇ ਦਾ ਮਨ ।੧।

ਕਥੈ—ਦੱਸ ਸਕਦਾ ਹੈ । ਬਨਵਾਰੀ—ਜਗਤ-ਰੂਪ ਬਨ ਦਾ ਮਾਲਕ ਪ੍ਰਭੂ (ਆਪ ਹੀ ਆਪਣੀ ਕਿਰਪਾ ਕਰ ਕੇ) । ਮਨ ਰੇ—ਹੇ ਮਨ ! ਪਵਨ ਦ੍ਰਿੜੁ—ਸੁਆਸਾਂ ਨੂੰ ਸਾਂਭ (ਭਾਵ, ਸੁਆਸਾਂ ਨੂੰ ਖ਼ਾਲੀ ਨਾਹ ਜਾਣ ਦੇ) ਸੁਆਸ ਸੁਆਸ ਨਾਮ ਜਪ । ਸੁਖਮਨ ਨਾਰੀ—(ਇਹੀ ਹੈ) ਸੁਖਮਨਾ ਨਾੜੀ (ਦਾ ਅੱਭਿਆਸ) {ਪ੍ਰਾਣਾਯਾਮ ਕਰਨ ਵਾਲੇ ਜੋਗੀ ਤਾਂ ਖੱਬੀ ਨਾਸ ਦੇ ਰਸਤੇ ਸੁਆਸ ਉਤਾਂਹ ਖਿੱਚ ਕੇ ਦੋਹਾਂ ਭਰਵੱਟਿਆਂ ਦੇ ਵਿਚਕਾਰ ਮੱਥੇ ਵਿਚ ਸੁਖਮਨ ਨਾੜੀ ਵਿਚ ਟਿਕਾਂਦੇ ਹਨ । ਤੇ, ਫਿਰ ਸੱਜੀ ਨਾਸ ਦੇ ਰਸਤੇ ਉਤਾਰ ਦੇਂਦੇ ਹਨ । ਕਬੀਰ ਜੀ ਇਸ ਸਾਧਨ ਦੇ ਥਾਂ ਗੁਰੂ ਦੀ ਸ਼ਰਨ ਪੈ ਕੇ ਸੁਆਸ ਸੁਆਸ ਨਾਮ ਜਪਣ ਦੀ ਹਿਦਾਇਤ ਕਰਦੇ ਹਨ} ।੧।ਰਹਾਉ।

ਕਰਹੁ—ਧਾਰਨ ਕਰੋ । ਜਿ—ਕਿ । ਬਹੁਰਿ—ਫੇਰ, ਦੂਜੀ ਵਾਰ । ਪਦੁ—ਦਰਜਾ, ਟਿਕਾਣਾ । ਰਮਹੁ—ਮਾਣੋ । ਨ ਰਵਨਾ—ਮਾਣਨ ਦੀ ਲੋੜ ਨਾਹ ਰਹੇ ।੨।

ਉਲਟੀ—ਉਲਟਾਈ ਹੈ, ਮਨ ਦੀ ਬਿਰਤੀ ਦੁਨੀਆ ਵਲੋਂ ਪਰਤਾਈ ਹੈ । ਗੰਗਾ ਜਮੁਨ ਮਿਲਾਵਉ—(ਇਸ ਤਰ੍ਹਾਂ) ਮੈਂ ਗੰਗਾ ਤੇ ਜਮਨਾ ਨੂੰ ਮਿਲਾ ਰਿਹਾ ਹਾਂ (ਭਾਵ, ਜੋ ਸੰਗਮ ਮੈਂ ਆਪਣੇ ਅੰਦਰ ਬਣਾਇਆ ਹੋਇਆ ਹੈ

ਉਥੇ ਤ੍ਰਿਬੇਣੀ ਵਾਲਾ ਪਾਣੀ ਨਹੀਂ ਹੈ) । ਨ੍ਾਵਉ—ਮੈਂ ਨ੍ਹਾ ਰਿਹਾ ਹਾਂ, ਇਸ਼ਨਾਨ ਕਰ ਰਿਹਾ ਹਾਂ {ਨੋਟ :—ਅੱਖਰ 'ਨ' ਦੇ ਹੇਠਾਂ ਅੱਧਾ 'ਹ' ਹੈ} । ਲੋਚਾ—ਅੱਖਾਂ ਨਾਲ । ਸਮਸਰਿ—ਇਕੋ ਜਿਹਾ (ਸਭ ਨੂੰ ਵੇਖਦਾ ਹਾਂ) । ਬਿਉਹਾਰਾ—ਵਰਤਣ, ਵਰਤਾਰਾ, ਅਮਲ । ਤਤੁ—ਅਸਲੀਅਤ, ਪਰਮਾਤਮਾ । ਬੀਚਾਰਿ—ਸਿਮਰ ਕੇ । ਅਵਰਿ—ਹੋਰ । ਬੀਚਾਰਾ—ਵਿਚਾਰਾਂ, ਸੋਚਾਂ ।੩।

ਅਪੁ—ਜਲ । ਤੇਜੁ—ਅੱਗ । ਬਾਇ—ਹਵਾ । ਐਸੀ—ਇਹੋ ਜਿਹੀ । ਰਹਤ—ਰਹਣੀ, ਜ਼ਿੰਦਗੀ ਗੁਜ਼ਾਰਨ ਦਾ ਤਰੀਕਾ । ਰਹਉ—ਮੈਂ ਰਹਿੰਦਾ ਹਾਂ । ਹਰਿ ਪਾਸਾ—ਹਰੀ ਦੇ ਪਾਸ, ਪ੍ਰਭੂ ਦੇ ਚਰਨਾਂ ਵਿਚ ਜੁੜ ਕੇ । ਧਿਆਵਉ—ਮੈਂ ਸਿਮਰ ਰਿਹਾ ਹਾਂ । ਤਿਤੁ ਘਰਿ—ਉਸ ਘਰ ਵਿਚ । ਜਾਉ—ਮੈਂ ਚਲਾ ਗਿਆ ਹਾਂ, ਅੱਪੜ ਗਿਆ ਹਾਂ । ਜਿ—ਕਿ । ਨ ਆਵਉ—ਨਹੀਂ ਆਵਾਂਗਾ, ਆਉਣਾ ਨਹੀਂ ਪਵੇਗਾ ।੪।੧੮।

**ਅਰਥ** :—(ਪ੍ਰਸ਼ਨ :) ਸਰੀਰ ਦਾ ਮੋਹ ਦੂਰ ਹੋਇਆਂ ਆਤਮਾ ਕਿੱਥੇ ਟਿਕਦਾ ਹੈ ? (ਭਾਵ, ਪਹਿਲਾਂ ਤਾਂ ਜੀਵ ਆਪਣੇ ਸਰੀਰ ਦੇ ਮੋਹ ਕਰਕੇ ਮਾਇਆ ਵਿਚ ਮਸਤ ਰਹਿੰਦਾ ਹੈ, ਜਦੋਂ ਇਹ ਮੋਹ ਦੂਰ ਹੋ ਜਾਏ, ਤਦੋਂ ਜੀਵ ਦੀ ਸੁਰਤ ਕਿੱਥੇ ਜੁੜੀ ਰਹਿੰਦੀ ਹੈ ?) । (ਉੱਤਰ :) (ਤਦੋਂ ਆਤਮਾ) ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ਜੋ ਮਾਇਆ ਦੇ ਬੰਧਨਾਂ ਤੋਂ ਪਰੇ ਹੈ ਤੇ ਬੇਅੰਤ ਹੈ । (ਪਰ) ਜਿਸ ਮਨੁੱਖ ਨੇ ਪ੍ਰਭੂ ਨੂੰ (ਆਪਣੇ ਅੰਦਰ) ਜਾਣਿਆ ਹੈ ਉਸ ਨੇ ਹੀ ਉਸ ਨੂੰ ਪਛਾਣਿਆ ਹੈ, ਜਿਵੇਂ ਗੁੰਗੇ ਦਾ ਮਨ ਸ਼ੱਕਰ ਵਿਚ ਪਤੀਜਦਾ ਹੈ (ਕੋਈ ਹੋਰ ਉਸ ਸੁਆਦ ਨੂੰ ਨਹੀਂ ਸਮਝਦਾ, ਕਿਸੇ ਹੋਰ ਨੂੰ ਉਹ ਸਮਝਾ ਨਹੀਂ ਸਕਦਾ) ।੧।

ਇਹੋ ਜਿਹਾ ਗਿਆਨ ਪ੍ਰਭੂ ਆਪ ਹੀ ਪਰਗਟ ਕਰਦਾ ਹੈ (ਭਾਵ, ਪ੍ਰਭੂ ਨਾਲ ਮਿਲਾਪ ਵਾਲਾ ਇਹ ਸੁਆਦ ਪ੍ਰਭੂ ਆਪ ਹੀ ਬਖ਼ਸ਼ਦਾ ਹੈ, ਤਾਂ ਤੇ) ਹੇ ਮਨ ! ਸੁਆਸ ਸੁਆਸ ਨਾਮ ਜਪ, ਇਹੀ ਹੈ ਸੁਖਮਨਾ ਨਾੜੀ ਦਾ ਅੱਭਿਆਸ ।੧।ਰਹਾਉ।

ਇਹੋ ਜਿਹਾ ਗੁਰੂ ਧਾਰਨ ਕਰੋ ਕਿ ਦੂਜੀ ਵਾਰੀ ਗੁਰੂ ਧਾਰਨ ਦੀ ਲੋੜ ਹੀ ਨਾਹ ਰਹੇ; (ਭਾਵ, ਪੂਰੇ ਗੁਰੂ ਦੀ ਚਰਨੀਂ ਲੱਗੋ); ਉਸ ਟਿਕਾਣੇ ਦਾ ਆਨੰਦ ਮਾਣੋ ਕਿ ਕਿਸੇ ਹੋਰ ਸੁਆਦ ਦੇ ਮਾਣਨ ਦੀ ਚਾਹ ਹੀ ਨਾਹ ਰਹੇ; ਇਹੋ ਜਿਹੀ ਬਿਰਤੀ ਜੋੜੋ ਕਿ ਫਿਰ (ਹੋਰਥੇ) ਜੋੜਨ ਦੀ ਲੋੜ ਨਾਹ ਰਹੇ; ਇਸ ਤਰ੍ਹਾਂ ਮਰੋ (ਭਾਵ, ਆਪਾ-ਭਾਵ ਦੂਰ ਕਰੋ ਕਿ) ਫਿਰ (ਜਨਮ) ਮਰਨ ਵਿਚ ਪੈਣਾ ਹੀ ਨਾਹ ਪਏ ।੨।

ਮੈਂ ਆਪਣੇ ਮਨ ਦੀ ਬਿਰਤੀ ਪਰਤਾ ਦਿੱਤੀ ਹੈ (ਇਸ ਤਰ੍ਹਾਂ) ਮੈਂ ਗੰਗਾ ਤੇ ਜਮਨਾ ਨੂੰ ਮਿਲਾ ਰਿਹਾ ਹਾਂ । (ਭਾਵ, ਆਪਣੇ ਅੰਦਰ ਤ੍ਰਿਬੇਣੀ ਦਾ ਸੰਗਮ ਬਣਾ ਰਿਹਾ ਹਾਂ); (ਇਸ ਉੱਦਮ ਨਾਲ) ਮੈਂ ਉਸ ਮਨ-ਰੂਪ (ਤ੍ਰਿਬੇਣੀ-) ਸੰਗਮ ਵਿਚ ਇਸ਼ਨਾਨ ਕਰ ਰਿਹਾ ਹਾਂ ਜਿੱਥੇ (ਗੰਗਾ, ਜਮਨਾ, ਸਰਸ੍ਵਤੀ ਵਾਲਾ) ਜਲ ਨਹੀਂ ਹੈ; (ਹੁਣ ਮੈਂ) ਇਹਨਾਂ ਅੱਖਾਂ ਨਾਲ (ਸਭ ਨੂੰ) ਇਕੋ ਜਿਹਾ ਵੇਖ ਰਿਹਾ ਹਾਂ—ਇਹ ਮੇਰੀ ਵਰਤਣ ਹੈ । ਇੱਕ ਪ੍ਰਭੂ ਨੂੰ ਸਿਮਰ ਕੇ ਮੈਨੂੰ ਹੁਣ ਹੋਰ ਵਿਚਾਰਾਂ ਦੀ ਲੋੜ ਨਹੀਂ ਰਹੀ ।੩।

ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਮੈਂ ਇਸ ਤਰ੍ਹਾਂ ਦੀ ਰਹਿਣੀ ਰਹਿ ਰਿਹਾ ਹਾਂ, ਜਿਵੇਂ ਪਾਣੀ, ਅੱਗ, ਹਵਾ, ਧਰਤੀ ਤੇ ਅਕਾਸ਼ (ਭਾਵ, ਇਹਨਾਂ ਤੱਤਾਂ ਦੇ ਸੀਤਲਤਾ ਆਦਿਕ ਸ਼ੁਭ ਗੁਣਾਂ ਵਾਂਗ ਮੈਂ ਭੀ ਸ਼ੁਭ ਗੁਣ ਧਾਰਨ ਕੀਤੇ ਹਨ) । ਕਬੀਰ ਆਖਦਾ ਹੈ—ਮੈਂ ਮਾਇਆ ਤੋਂ ਰਹਿਤ ਪ੍ਰਭੂ ਨੂੰ ਸਿਮਰ ਰਿਹਾ ਹਾਂ, ਸਿਮਰਨ ਕਰਕੇ) ਉਸ ਘਰ (ਸਹਿਜ ਅਵਸਥਾ) ਵਿਚ ਅੱਪੜ ਗਿਆ ਹਾਂ ਕਿ ਫਿਰ (ਪਰਤ ਕੇ ਉਥੋਂ) ਆਉਣਾ ਨਹੀਂ ਪਏਗਾ ।੪।੧੮।

**ਸ਼ਬਦ ਦਾ ਭਾਵ** :—ਪ੍ਰਭੂ ਦੀ ਕਿਰਪਾ ਨਾਲ ਜੋ ਮਨੁੱਖ ਪੂਰਨ ਗੁਰੂ ਦਾ ਉਪਦੇਸ਼ ਲੈ ਕੇ ਸਿਮਰਨ ਕਰਦਾ ਹੈ, ਉਹ ਸਦਾ ਆਪਣੇ ਅੰਤਰ-ਆਤਮੇ ਨਾਮ-ਅੰਮ੍ਰਿਤ ਵਿਚ ਚੁੱਭੀ ਲਾਈ ਰੱਖਦਾ ਹੈ ਤੇ ਸਦਾ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ।੧੮।

**ਗਉੜੀ ਕਬੀਰ ਜੀ ਤ੍ਰਿਪਦੇ ॥**

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ, ਰਾਮੁ ਲੀਆ ਹੈ ਮੋਲਿ ॥੧॥ ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥ ਸਹਜ ਸੁਭਾਇ ਮੇਰਾ ਮਨੁ ਮਾਨਿਆ ॥ ੧॥ ਰਹਾਉ ॥ ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥ ਰਾਮ ਭਗਤਿ ਬੈਠੇ ਘਰਿ ਆਇਆ ॥੨॥ ਕਹੁ ਕਬੀਰ ਚੰਚਲ ਮਤਿ ਤਿਆਗੀ ॥ ਕੇਵਲ ਰਾਮ ਭਗਤਿ ਨਿਜ ਭਾਗੀ ॥੩॥੧੯॥ {ਪੰਨਾ ੩੨੭}**

**ਪਦ ਅਰਥ** :—ਕੰਚਨ ਸਿਉ—ਸੋਨੇ ਨਾਲ, ਸੋਨਾ ਦੇ ਕੇ, ਸੋਨ ਦੇ ਵੱਟੇ । ਪਾਈਐ ਨਹੀ—ਨਹੀਂ ਮਿਲਦਾ । ਤੋਲਿ—ਸਾਵਾਂ ਤੋਲ ਕੇ । ਦੇ—ਦੇ ਕੇ । ਮੋਲਿ—ਮੁੱਲ ਦੇ ਥਾਂ, ਮੁੱਲ ਵਜੋਂ ।੧।

ਮੋਹਿ—ਮੈਂ । ਅਪੁਨਾ ਕਰਿ—ਨਿਸ਼ਚੇ ਨਾਲ ਆਪਣਾ । ਸਹਜ ਸੁਭਾਇ—ਸੁਤੇ ਹੀ, ਬਿਨਾ ਯਤਨ ਕਰਨ ਦੇ । ਮਾਨਿਆ—ਪਤੀਜ ਗਿਆ ਹੈ ।੧।ਰਹਾਉ।

ਬ੍ਰਹਮੈ—ਬ੍ਰਹਮਾ ਨੇ । ਕਥਿ ਕਥਿ—ਬਿਆਨ ਕਰ ਕਰ ਕੇ, ਗੁਣ ਵਰਨਣ ਕਰ ਕਰ ਕੇ । ਭਗਤਿ—ਭਗਤੀ (ਕਰਨ ਦੇ ਕਾਰਨ) । ਬੈਠੇ—ਬੈਠਿਆਂ ਹੀ, ਸਹਜਿ-ਸੁਭਾਇ ਹੀ, ਕੋਈ ਜਤਨ ਕਰਨ ਤੋਂ ਬਿਨਾ ਹੀ । ਘਰਿ—ਘਰ ਵਿਚ, ਹਿਰਦੇ ਵਿਚ ।੨।

ਚੰਚਲ—ਛੋਹਰ-ਛਿੰਨੀ । ਮਤਿ—ਅਕਲ, ਬੁੱਧੀ । ਤਿਆਗੀ—ਛੱਡ ਦਿੱਤੀ ਹੈ । ਕੇਵਲ—ਨਿਰੀ । ਨਿਜ ਭਾਗੀ—ਮੇਰੇ ਹਿੱਸੇ ਆਈ ਹੈ ।੩।

**ਅਰਥ** :—ਸੋਨਾ ਸਾਵਾਂ ਤੋਲ ਕੇ ਵੱਟੇ ਵਿਚ ਦਿੱਤਿਆਂ ਰੱਬ ਨਹੀਂ ਮਿਲਦਾ, ਮੈਂ ਤਾਂ ਮੁੱਲ ਵਜੋਂ ਆਪਣਾ ਮਨ ਦੇ ਕੇ ਰੱਬ ਲੱਭਾ ਹੈ ।੧।

ਹੁਣ ਤਾਂ ਮੈਨੂੰ ਯਕੀਨ ਆ ਗਿਆ ਹੋਇਆ ਹੈ ਕਿ ਰੱਬ ਮੇਰਾ ਆਪਣਾ ਹੀ ਹੈ; ਸੁਤੇ ਹੀ ਮੇਰੇ ਮਨ ਵਿਚ ਇਹ ਗੰਢ ਬੱਝ ਗਈ ਹੋਈ ਹੈ ।੧।ਰਹਾਉ।

ਜਿਸ ਰੱਬ ਦੇ ਗੁਣ ਦੱਸ ਦੱਸ ਕੇ ਬ੍ਰਹਮਾ ਨੇ (ਭੀ) ਅੰਤ ਨਾਹ ਪਾਇਆ, ਉਹ ਰੱਬ ਮੇਰੇ ਭਜਨ ਦੇ ਕਾਰਨ ਸਹਜਿ-ਸੁਭਾਇ ਹੀ ਮੈਨੂੰ ਮੇਰੇ ਹਿਰਦੇ ਵਿਚ ਆ ਕੇ ਮਿਲ ਪਿਆ ਹੈ ।੨।

ਹੇ ਕਬੀਰ ! (ਹੁਣ) ਆਖ—ਮੈਂ ਛੋਹਰ-ਛਿੰਨਾ ਸੁਭਾਉ ਛੱਡ ਦਿੱਤਾ ਹੈ, (ਹੁਣ ਤਾਂ) ਨਿਰੀ ਰੱਬ ਦੀ ਭਗਤੀ ਹੀ ਮੇਰੇ ਹਿੱਸੇ ਆਈ ਹੋਈ ਹੈ ।੩।੧੯।

**ਸ਼ਬਦ ਦਾ ਭਾਵ** :—ਧਨ-ਪਦਾਰਥ ਆਦਿਕ ਦੇ ਵੱਟੇ ਰੱਬ ਦਾ ਨਾਮ ਨਹੀਂ ਮਿਲ ਸਕਦਾ । ਜਿਸ ਮਨੁੱਖ ਨੇ ਆਪਾ-ਭਾਵ ਦੂਰ ਕੀਤਾ ਹੈ, ਉਸ ਨੂੰ ਆਤਮਕ ਅਡੋਲਤਾ ਵਿਚ ਆ ਮਿਲਿਆ ਹੈ; ਉਹ ਮਨੁੱਖ ਮਨ ਦੀ ਚੰਚਲਤਾ ਛੱਡ ਕੇ ਸਦਾ ਸਿਮਰਨ ਵਿਚ ਜੁੜਿਆ ਰਹਿੰਦਾ ਹੈ ।੧੯।

**ਨੋਟ** :—ਇਸ ਸ਼ਬਦ ਦੇ ਸਿਰ-ਲੇਖ ਦੇ ਲਫ਼ਜ਼ 'ਤਿਪਦੇ' ਦੇ ਹੇਠ ਨਿੱਕਾ ਜਿਹਾ ਅੰਕ '੧੫' ਹੈ । ਇਸ ਦਾ ਭਾਵ ਇਹ ਹੈ ਕਿ ਸ਼ਬਦ ਨੰ: ੧੯ ਤੋਂ ੩੩ ਤਕ ਦੇ ੧੫ ਸ਼ਬਦ ਤਿੰਨ ਤਿੰਨ 'ਬੰਦਾਂ' ਵਾਲੇ ਹਨ ।

**ਗਉੜੀ ਕਬੀਰ ਜੀ ॥**

**ਜਿਹ ਮਰਨੈ ਸਭੁ ਜਗਤੁ ਤਰਾਸਿਆ ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥ ਅਬ ਕੈਸੇ ਮਰਉ, ਮਰਨਿ ਮਨੁ ਮਾਨਿਆ ॥ ਮਰਿ ਮਰਿ ਜਾਤੇ, ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥ ਮਰਨੋ ਮਰਨੁ ਕਹੈ ਸਭੁ ਕੋਈ ॥ ਸਹਜੇ ਮਰੈ, ਅਮਰੁ ਹੋਇ ਸੋਈ ॥੨॥ ਕਹੁ ਕਬੀਰ ਮਨਿ ਭਇਆ ਅਨੰਦਾ ॥ ਗਇਆ ਭਰਮੁ, ਰਹਿਆ ਪਰਮਾਨੰਦਾ ॥੩॥੨੦॥ {ਪੰਨਾ ੩੨੭}**

ਪਦ ਅਰਥ :—ਜਿਹ ਮਰਨੈ—ਜਿਸ ਮੌਤ ਨੇ । ਤਰਾਸਿਆ—ਡਰਾ ਦਿੱਤਾ ਹੈ । ਗੁਰ ਸਬਦਿ—ਗੁਰੂ ਦੇ ਸ਼ਬਦ (ਦੀ ਬਰਕਤਿ) ਨਾਲ । ਪ੍ਰਗਾਸਿਆ—ਪਰਗਟ ਹੋ ਗਿਆ ਹੈ, ਉਸ ਦਾ ਅਸਲੀ ਰੂਪ ਦਿੱਸ ਪਿਆ ਹੈ, ਮਲੂਮ ਹੋ ਗਿਆ ਹੈ ਕਿ ਅਸਲ ਵਿਚ ਇਹ ਕੀਹ ਹੈ ।੧।

ਮਰਉ—ਮੈਂ ਮਰਾਂ, ਜਨਮ ਮਰਨ ਵਿਚ ਪਵਾਂ । ਮਰਨਿ—ਮਰਨ ਵਿਚ, ਮੌਤ ਵਿਚ, ਸੰਸਾਰਕ ਮੋਹ ਦੀ ਮੌਤ ਵਿਚ, ਆਪਾ-ਭਾਵ ਦੀ ਮੌਤ ਵਿਚ । ਮਰਿ ਮਰਿ ਜਾਤੇ—ਸਦਾ ਮਰਦੇ-ਖਪਦੇ ਹਨ ।੧।ਰਹਾਉ।

ਮਰਨੋ ਮਰਨੁ—ਮੌਤ ਆ ਜਾਣੀ ਹੈ, ਮਰ ਜਾਣਾ ਹੈ । ਸਭੁ ਕੋਈ—ਹਰੇਕ ਜੀਵ । ਸਹਜੇ—ਸਹਜ ਅਵਸਥਾ ਵਿਚ, ਅਡੋਲਤਾ ਵਿਚ, ਥਿਰ-ਚਿੱਤ ਹੋ ਕੇ । ਮਰੈ—ਮਰਦਾ ਹੈ, ਮਾਇਆ ਵਲੋਂ ਮਰਦਾ ਹੈ, ਦੁਨੀਆ ਦੀਆਂ ਖ਼ਾਹਸ਼ਾਂ ਵਲੋਂ ਬੇਪਰਵਾਹ ਹੋ ਜਾਂਦਾ ਹੈ । ਅਮਰੁ—ਮਰਨ ਤੋਂ ਰਹਿਤ, ਸਦਾ ਜ਼ਿੰਦਾ । ਸੋਈ—ਉਹ ਮਨੁੱਖ ।੨।

ਮਨਿ—ਮਨ ਵਿਚ । ਭਇਆ—ਹੋਇਆ ਹੈ, ਉਪਜਿਆ ਹੈ, ਪੈਦਾ ਹੋ ਗਿਆ ਹੈ । ਅਨੰਦਾ—ਖ਼ੁਸ਼ੀ, ਖਿੜਾਉ । ਭਰਮੁ—ਭੁਲੇਖਾ, ਸ਼ੱਕ । ਰਹਿਆ—ਬਾਕੀ ਰਹਿ ਗਿਆ ਹੈ, ਟਿਕ ਗਿਆ ਹੈ । ਪਰਮਾਨੰਦਾ—ਪਰਮ ਅਨੰਦ, ਪਰਮ ਸੁਖ, ਵੱਡੀ ਤੋਂ ਵੱਡੀ ਖ਼ੁਸ਼ੀ ।੩।

**ਅਰਥ** :—ਜਿਸ ਮੌਤ ਨੇ ਸਾਰਾ ਸੰਸਾਰ ਡਰਾ ਦਿੱਤਾ ਹੋਇਆ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੈਨੂੰ ਸਮਝ ਆ ਗਈ ਹੈ ਕਿ ਉਹ ਮੌਤ ਅਸਲ ਵਿਚ ਕੀਹ ਚੀਜ਼ ਹੈ ।੧।

ਹੁਣ ਮੈਂ ਜਨਮ ਮਰਨ ਵਿਚ ਕਿਉਂ ਪਵਾਂਗਾ ? (ਭਾਵ, ਨਹੀਂ ਪਵਾਂਗਾ) (ਕਿਉਂਕਿ) ਮੇਰਾ ਮਨ ਆਪਾ-ਭਾਵ ਦੀ ਮੌਤ ਵਿਚ ਪਤੀਜ ਗਿਆ ਹੈ । (ਕੇਵਲ) ਉਹ ਮਨੁੱਖ ਸਦਾ ਜੰਮਦੇ ਮਰਦੇ ਰਹਿੰਦੇ ਹਨ ਜਿਨ੍ਹਾਂ ਨੇ ਪ੍ਰਭੂ ਨੂੰ ਨਹੀਂ ਪਛਾਣਿਆ (ਪ੍ਰਭੂ ਨਾਲ ਸਾਂਝ ਨਹੀਂ ਪਾਈ) ।੧।ਰਹਾਉ।

(ਦੁਨੀਆ ਵਿਚ) ਹਰੇਕ ਜੀਵ 'ਮੌਤ, ਮੌਤ' ਆਖ ਰਿਹਾ ਹੈ (ਭਾਵ, ਹਰੇਕ ਜੀਵ ਮੌਤ ਤੋਂ ਘਾਬਰ ਰਿਹਾ ਹੈ), (ਪਰ ਜੋ ਮਨੁੱਖ) ਅਡੋਲਤਾ ਵਿਚ (ਰਹਿ ਕੇ) ਦੁਨੀਆ ਦੀਆਂ ਖ਼ਾਹਸ਼ਾਂ ਤੋਂ ਬੇਪਰਵਾਹ ਹੋ ਜਾਂਦਾ ਹੈ ਉਹ ਅਮਰ ਹੋ ਜਾਂਦਾ ਹੈ (ਉਸ ਨੂੰ ਮੌਤ ਡਰਾ ਨਹੀਂ ਸਕਦੀ) ।੨।

ਹੇ ਕਬੀਰ ! ਆਖ—(ਗੁਰੂ ਦੀ ਕਿਰਪਾ ਨਾਲ ਮੇਰੇ) ਮਨ ਵਿਚ ਅਨੰਦ ਪੈਦਾ ਹੋ ਗਿਆ ਹੈ, ਮੇਰਾ ਭੁਲੇਖਾ ਦੂਰ ਹੋ ਚੁਕਾ ਹੈ, ਤੇ ਪਰਮ ਸੁਖ (ਮੇਰੇ ਹਿਰਦੇ ਵਿਚ) ਟਿਕ ਗਿਆ ਹੈ ।੩।੨੦।

**ਸ਼ਬਦ ਦਾ ਭਾਵ** :—ਜੋ ਮਨੁੱਖ ਪ੍ਰਭੂ ਦਾ ਸਿਮਰਨ ਕਰਦੇ ਹਨ ਉਹਨਾਂ ਨੂੰ ਮੌਤ ਦਾ ਡਰ ਨਹੀਂ ਰਹਿੰਦਾ; ਬਾਕੀ ਸਾਰਾ ਜਹਾਨ ਮੌਤ ਤੋਂ ਡਰ ਰਿਹਾ ਹੈ ।੨੦।

**ਗਉੜੀ ਕਬੀਰ ਜੀ ॥**

**ਕਤ ਨਹੀ ਠਉਰ, ਮੂਲੁ ਕਤ ਲਾਵਉ ॥ ਖੋਜਤ, ਤਨ ਮਹਿ ਠਉਰ ਨ ਪਾਵਉ ॥੧॥ ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤਿ ਅਨੀਆਲੇ ਤੀਰ ॥੧॥ ਰਹਾਉ ॥ ਏਕ ਭਾਇ ਦੇਖਉ ਸਭ ਨਾਰੀ ॥ ਕਿਆ ਜਾਨਉ, ਸਹ**

**ਕਉਨ ਪਿਆਰੀ ॥੨॥ ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥ ਸਭ ਪਰਹਰਿ, ਤਾ ਕਉ ਮਿਲੈ ਸੁਹਾਗੁ ॥੩॥੨੧॥ {ਪੰਨਾ ੩੨੭}**

**ਪਦ ਅਰਥ** :—ਕਤ—ਕਿਤੇ । ਠਉਰ—ਥਾਂ । ਮੂਲੁ—ਜੜ੍ਹੀ ਬੂਟੀ, ਦਵਾਈ । ਕਤ—ਕਿੱਥੇ ? ਲਾਵਉ—ਮੈਂ ਲਾਵਾਂ ਖੋਜਤ—ਭਾਲ ਕਰ ਕਰ ਕੇ । ਤਨ ਮਹਿ—ਸਰੀਰ ਵਿਚ । ਨ ਪਾਵਉ—ਮੈਂ ਨਹੀਂ ਲੱਭ ਸਕਦਾ ।੧।

ਸੁ—ਉਹ ਮਨੁੱਖ । ਲਾਗੀ ਹੋਇ—(ਜਿਸ ਨੂੰ) ਲੱਗੀ ਹੋਈ ਹੋਵੇ । ਪੀਰ—ਪੀੜ । ਰਾਮ ਭਗਤਿ—ਪ੍ਰਭੂ ਦੀ ਭਗਤੀ । ਅਨੀਆਲੇ—ਅਣੀਆਂ ਵਾਲੇ, ਤ੍ਰਿਖੇ ।੧।ਰਹਾਉ।

ਏਕ ਭਾਇ—ਇਕ (ਪ੍ਰਭੂ) ਦੇ ਪਿਆਰ ਵਿਚ {ਭਾਉ—ਪਿਆਰ । ਭਾਇ—ਪਿਆਰ ਵਿਚ} । ਦੇਖਉ—ਮੈਂ ਵੇਖਦਾ ਹਾਂ । ਸਭ ਨਾਰੀ—ਸਾਰੀਆਂ ਜੀਵ-ਇਸਤ੍ਰੀਆਂ । ਕਿਆ ਜਾਨਉ—ਮੈਂ ਕੀਹ ਜਾਣਾ, ਮੈਨੂੰ ਕੀਹ ਪਤਾ ? ਸਹ ਪਿਆਰੀ—ਪਤੀ ਦੀ ਪਿਆਰੀ ।੨।

ਜਾ ਕੈ ਮਸਤਕਿ—ਜਿਸ ਦੇ ਮੱਥੇ ਉੱਤੇ । ਭਾਗੁ—ਚੰਗੇ ਲੇਖ । ਤਾ ਕਉ—ਉਸ ਜੀਵ-ਇਸਤ੍ਰੀ ਨੂੰ । ਸਭ ਪਰਹਰਿ—ਸਾਰੀਆਂ ਨੂੰ ਛੱਡ ਕੇ । ਸੁਹਾਗੁ—ਪਤੀ ਪਰਮਾਤਮਾ ।੩।

**ਅਰਥ** :—ਭਾਲ ਕਰਦਿਆਂ ਭੀ ਸਰੀਰ ਵਿਚ ਕਿਤੇ (ਅਜਿਹੀ ਖ਼ਾਸ) ਥਾਂ ਮੈਨੂੰ ਨਹੀਂ ਲੱਭੀ (ਜਿੱਥੇ ਬਿਰਹੋਂ ਦੀ ਪੀੜ ਦੱਸੀ ਜਾ ਸਕੇ); (ਸਰੀਰ ਵਿਚ) ਕਿਤੇ (ਅਜਿਹਾ) ਥਾਂ ਨਹੀਂ ਹੈ, (ਤਾਂ ਫਿਰ) ਮੈਂ ਦਵਾਈ ਕਿੱਥੇ ਵਰਤਾਂ ? (ਭਾਵ, ਕੋਈ ਬਾਹਰਲੀ ਦਵਾਈ ਪ੍ਰਭੂ ਤੋਂ ਵਿਛੋੜੇ ਦਾ ਦੁੱਖ ਦੂਰ ਕਰਨ ਦੇ ਸਮਰੱਥ ਨਹੀਂ ਹੈ) ।੧।

ਪ੍ਰਭੂ ਦੀ ਭਗਤੀ ਅਣੀਆਂ ਵਾਲੇ ਤੀਰ ਹਨ, ਜਿਸ ਨੂੰ (ਇਹਨਾਂ ਤੀਰਾਂ ਦੇ ਲੱਗੇ ਹੋਏ ਜ਼ਖ਼ਮ ਦੀ) ਦਰਦ ਹੋ ਰਹੀ ਹੋਵੇ ਉਹੀ ਜਾਣਦਾ ਹੈ (ਕਿ ਇਹ ਪੀੜ ਕਿਹੋ ਜਿਹੀ ਹੁੰਦੀ ਹੈ) ।੧।ਰਹਾਉ।

ਮੈਂ ਸਾਰੀਆਂ ਜੀਵ-ਇਸਤ੍ਰੀਆਂ ਨੂੰ ਇੱਕ ਪ੍ਰਭੂ ਦੇ ਪਿਆਰ ਵਿਚ ਵੇਖ ਰਿਹਾ ਹਾਂ, (ਪਰ) ਮੈਂ ਕੀਹ ਜਾਣਾਂ ਕਿ ਕਿਹੜੀ (ਜੀਵ-ਇਸਤ੍ਰੀ) ਪ੍ਰਭੂ-ਪਤੀ ਦੀ ਪਿਆਰੀ ਹੈ ।੨।

ਹੇ ਕਬੀਰ ! ਆਖ—ਜਿਸ (ਜਗਿਆਸੂ) ਜੀਵ-ਇਸਤ੍ਰੀ ਦੇ ਮੱਥੇ ਤੇ ਚੰਗੇ ਲੇਖ ਹਨ (ਜਿਸ ਦੇ ਭਾਗ ਚੰਗੇ ਹਨ), ਪਤੀ-ਪ੍ਰਭੂ ਹੋਰ ਸਾਰੀਆਂ ਨੂੰ ਛੱਡ ਕੇ ਉਸ ਨੂੰ ਆ ਮਿਲਦਾ ਹੈ (ਭਾਵ, ਹੋਰਨਾਂ ਨਾਲੋਂ ਵਧੀਕ ਉਸ ਨਾਲ ਪਿਆਰ ਕਰਦਾ ਹੈ ਤੇ ਉਸ ਦਾ ਬਿਰਹੋਂ ਦਾ ਦੁੱਖ ਦੂਰ ਹੋ ਜਾਂਦਾ ਹੈ) ।੩।੨੧।

**ਸ਼ਬਦ ਦਾ ਭਾਵ** :—ਵੇਖਣ ਨੂੰ ਤਾਂ ਸਭ ਜੀਵ ਪ੍ਰਭੂ ਨੂੰ ਮਿਲਣ ਦਾ ਉੱਦਮ ਕਰ ਰਹੇ ਹਨ; ਪਰ ਪ੍ਰਭੂ ਮਿਲਦਾ ਉਸੇ ਵਡਭਾਗੀ ਨੂੰ ਹੈ, ਜਿਸ ਦਾ ਹਿਰਦਾ ਪ੍ਰੇਮ ਨਾਲ ਵਿੱਝ ਜਾਂਦਾ ਹੈ ।੨੧।

**ਗਉੜੀ ਕਬੀਰ ਜੀ ॥**

**ਜਾ ਕੈ, ਹਰਿ ਸਾ ਠਾਕੁਰੁ ਭਾਈ ॥ ਮੁਕਤਿ ਅਨੰਤ ਪੁਕਾਰਣਿ ਜਾਈ ॥੧॥ ਅਬ ਕਹੁ ਰਾਮ ਭਰੋਸਾ ਤੋਰਾ ॥ ਤਬ ਕਾਹੂ ਕਾ ਕਵਨੁ ਨਿਹੋਰਾ ॥੧॥ ਰਹਾਉ ॥ ਤੀਨਿ ਲੋਕ ਜਾ ਕੈ ਹਹਿ ਭਾਰ ॥ ਸੋ ਕਾਹੇ ਨ ਕਰੈ ਪ੍ਰਤਿਪਾਰ ॥੨॥ ਕਹੁ ਕਬੀਰ, ਇਕ ਬੁਧਿ ਬੀਚਾਰੀ ॥ ਕਿਆ ਬਸੁ, ਜਉ ਬਿਖੁ ਦੇ ਮਹਤਾਰੀ ॥੩॥੨੨॥ {ਪੰਨਾ ੩੨੮}**

**ਪਦ ਅਰਥ** :—ਜਾ ਕੈ—ਜਿਸ ਦੇ ਹਿਰਦੇ-ਰੂਪ ਘਰ ਵਿਚ । ਹਰਿ ਸਾ—ਪਰਮਾਤਮਾ ਵਰਗਾ (ਭਾਵ, ਪਰਮਾਤਮਾ ਆਪ) । ਠਾਕੁਰੁ—ਮਾਲਿਕ । ਭਾਈ—ਹੇ ਵੀਰ ! ਅਨੰਤ—ਅਨੇਕਾਂ ਵਾਰੀ । ਪੁਕਾਰਣਿ ਜਾਈ—ਸੱਦਣ ਲਈ ਜਾਂਦੀ ਹੈ, (ਭਾਵ, ਆਪਣਾ ਆਪ ਭੇਟਾ ਕਰਦੀ ਹੈ) ।੧।

ਅਬ—ਹੁਣ । ਕਹੁ—ਆਖ । ਰਾਮ—ਹੇ ਪ੍ਰਭੂ ! ਤੋਰਾ—ਤੇਰਾ । ਕਾਹੂ ਕਾ—ਕਿਸੇ ਹੋਰ ਦਾ । ਕਵਨੁ—ਕਿਹੜਾ, ਕੀਹ ? ਨਿਹੋਰਾ—ਅਹਿਸਾਨ ।੧।ਰਹਾਉ।

ਜਾ ਕੈ ਭਾਰ—ਜਿਸ (ਪ੍ਰਭੂ) ਦੇ ਆਸਰੇ । ਕਾਹੇ ਨ—ਕਿਉਂ ਨ ? ਪ੍ਰਤਿਪਾਰ—ਪਾਲਣਾ ।੨।

ਬੁਧਿ—ਅਕਲ, ਸੋਚ । ਬੀਚਾਰੀ—ਵਿਚਾਰੀ ਹੈ, ਸੋਚੀ ਹੈ । ਜਉ—ਜੇ ਕਰ । ਬਿਖੁ—ਵਿਹੁ, ਜ਼ਹਿਰ । ਮਹਤਾਰੀ—ਮਾਂ । ਬਸੁ—ਵੱਸ, ਜ਼ੋਰ ।੩।

**ਅਰਥ** :—ਹੇ ਸੱਜਣ ! ਜਿਸ ਮਨੁੱਖ ਦੇ ਹਿਰਦੇ-ਰੂਪ ਘਰ ਵਿਚ ਪ੍ਰਭੂ ਮਾਲਕ ਆਪ (ਮੌਜੂਦ) ਹੈ, ਮੁਕਤੀ ਉਸ ਅੱਗੇ ਆਪਣਾ ਆਪ ਅਨੇਕਾਂ ਵਾਰੀ ਭੇਟ ਕਰਦੀ ਹੈ ।੧।

(ਹੇ ਕਬੀਰ ! ਪ੍ਰਭੂ ਦੀ ਹਜ਼ੂਰੀ ਵਿਚ) ਹੁਣ ਆਖ—ਹੇ ਪ੍ਰਭੂ ! ਜਿਸ ਮਨੁੱਖ ਨੂੰ ਇਕ ਤੇਰਾ ਆਸਰਾ ਹੈ ਉਸ ਨੂੰ ਹੁਣ ਕਿਸੇ ਦੀ ਖ਼ੁਸ਼ਾਮਦ (ਕਰਨ ਦੀ ਲੋੜ) ਨਹੀਂ ਹੈ ।੧।ਰਹਾਉ।

ਜਿਸ ਪ੍ਰਭੂ ਦੇ ਆਸਰੇ ਤ੍ਰੈਵੇ ਲੋਕ ਹਨ, ਉਹ (ਤੇਰੀ) ਪਾਲਣਾ ਕਿਉਂ ਨ ਕਰੇਗਾ ? ।੨।

ਹੇ ਕਬੀਰ ! ਆਖ—ਅਸਾਂ ਇਕ ਸੋਚ ਸੋਚੀ ਹੈ (ਉਹ ਇਹ ਹੈ ਕਿ) ਜੇ ਮਾਂ ਹੀ ਜ਼ਹਿਰ ਦੇਣ ਲੱਗੇ ਤਾਂ (ਪੁੱਤਰ ਦਾ) ਕੋਈ ਜ਼ੋਰ ਨਹੀਂ ਚੱਲ ਸਕਦਾ ।੩।੨੨।

**ਸ਼ਬਦ ਦਾ ਭਾਵ** :—ਜਿਸ ਮਨੁੱਖ ਨੂੰ ਪ੍ਰਭੂ-ਪਿਤਾ ਉਤੇ ਪੂਰਾ ਸਿਦਕ ਹੈ, ਉਸ ਨੂੰ ਕਿਸੇ ਹੋਰ ਦੀ ਮੁਥਾਜੀ ਨਹੀਂ ਰਹਿ ਜਾਂਦੀ ।੨੨।

**ਗਉੜੀ ਕਬੀਰ ਜੀ ॥**

**ਬਿਨੁ ਸਤ, ਸਤੀ ਹੋਇ ਕੈਸੇ ਨਾਰਿ ॥ ਪੰਡਿਤ, ਦੇਖਹੁ ਰਿਦੈ ਬੀਚਾਰਿ ॥੧॥ ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥ ਜਬ ਲਗੁ ਰਸੁ, ਤਬ ਲਗੁ ਨਹੀ ਨੇਹੁ ॥੧॥ ਰਹਾਉ ॥ ਸਾਹਨਿ ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥੨॥ ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ ਕਹੈ ਕਬੀਰੁ ॥੩॥੨੩॥ {ਪੰਨਾ ੩੨੮}**

**ਪਦ ਅਰਥ** :—ਹੋਇ ਕੈਸੇ—ਕਿਵੇਂ ਹੋ ਸਕਦੀ ਹੈ ? ਕਿਵੇਂ ਅਖਵਾ ਸਕਦੀ ਹੈ ? ਸਤ—ਸੁੱਚਾ ਆਚਰਨ । ਨਾਰਿ—ਇਸਤ੍ਰੀ । ਪੰਡਿਤ—ਹੇ ਪੰਡਿਤ ! ਬੀਚਾਰਿ—ਵਿਚਾਰ ਕਰ ਕੇ ।੧।

ਬਧੈ—ਬਣ ਸਕਦਾ ਹੈ । ਸਨੇਹੁ—ਪਿਆਰ । ਰਸੁ—ਮਾਇਆ ਦਾ ਸੁਆਦ ।੧।ਰਹਾਉ।

ਸਾਹਨਿ—ਸ਼ਾਹਣੀ, ਸ਼ਾਹ ਦੀ ਵਹੁਟੀ, ਪ੍ਰਭੂ-ਸ਼ਾਹ ਦੀ ਇਸਤ੍ਰੀ, ਮਾਇਆ । ਸਤੁ ਕਰੈ—ਸੱਤ ਸਮਝਦਾ ਹੈ । ਜੀਅ—ਹਿਰਦੇ ਵਿਚ । ਰਮਯੇ ਕਉ—ਰਾਮ ਨੂੰ ।੨।

ਸਉਪਿ—ਸੌਂਪੇ, ਹਵਾਲੇ ਕਰ ਦੇਵੇ । ਸੁਹਾਗਨਿ—ਸੁਹਾਗ ਵਾਲੀ, ਭਾਗਾਂ ਵਾਲੀ ।੩।

**ਅਰਥ** :—ਹੇ ਪੰਡਿਤ ! ਮਨ ਵਿਚ ਵਿਚਾਰ ਕੇ ਵੇਖ, ਭਲਾ ਸਤਿ-ਧਰਮ ਤੋਂ ਬਿਨਾ ਕੋਈ ਇਸਤ੍ਰੀ ਸਤੀ ਕਿਵੇਂ ਬਣ ਸਕਦੀ ਹੈ ? ।੧।

(ਇਸੇ ਤਰ੍ਹਾਂ ਹਿਰਦੇ ਵਿਚ) ਪ੍ਰੀਤ ਤੋਂ ਬਿਨਾ (ਪ੍ਰਭੂ-ਪਤੀ ਨਾਲ) ਪਿਆਰ ਕਿਵੇਂ ਬਣ ਸਕਦਾ ਹੈ ? ਜਦ ਤਾਈਂ (ਮਨ ਵਿਚ) ਮਾਇਆ ਦਾ ਚਸਕਾ ਹੈ, ਤਦ ਤਾਈਂ (ਪਤੀ ਪਰਮਾਤਮਾ ਨਾਲ) ਪਿਆਰ ਨਹੀਂ ਹੋ ਸਕਦਾ ।੧।ਰਹਾਉ।

ਜੋ ਮਨੁੱਖ ਮਾਇਆ ਨੂੰ ਹੀ ਆਪਣੇ ਹਿਰਦੇ ਵਿਚ ਸੱਤ ਸਮਝਦਾ ਹੈ ਉਹ ਪ੍ਰਭੂ ਨੂੰ ਸੁਪਨੇ ਵਿਚ ਭੀ (ਭਾਵ, ਕਦੇ ਭੀ) ਨਹੀਂ ਮਿਲ ਸਕਦਾ ।੨।

ਕਬੀਰ ਆਖਦਾ ਹੈ—ਉਹੋ (ਜੀਵ-) ਇਸਤ੍ਰੀ ਭਾਗਾਂ ਵਾਲੀ ਹੈ ਜੋ ਆਪਣਾ ਤਨ, ਮਨ, ਧਨ, ਘਰ ਤੇ ਸਰੀਰ (ਆਪਣੇ ਪਤੀ ਦੇ) ਹਵਾਲੇ ਕਰ ਦੇਂਦੀ ਹੈ ।੩।੨੩।

ਸ਼ਬਦ ਦਾ ਭਾਵ : ਮਾਇਆ ਦਾ ਮੋਹ ਤਿਆਗਿਆਂ ਹੀ ਪ੍ਰਭੂ-ਚਰਨਾਂ ਵਿਚ ਪਿਆਰ ਬਣ ਸਕਦਾ ਹੈ; ਦੋਵੇਂ ਇਕੱਠੇ ਨਹੀਂ ਟਿਕ ਸਕਦੇ ।੨੩।

**ਗਉੜੀ ਕਬੀਰ ਜੀ ॥**

**ਬਿਖਿਆ ਬਿਆਪਿਆ ਸਗਲ ਸੰਸਾਰੁ ॥ ਬਿਖਿਆ ਲੈ ਡੂਬੀ ਪਰਵਾਰੁ ॥੧॥ ਰੇ ਨਰ, ਨਾਵ ਚਉੜਿ ਕਤ ਬੋੜੀ ॥ ਹਰਿ ਸਿਉ ਤੋੜਿ, ਬਿਖਿਆ ਸੰਗਿ ਜੋੜੀ ॥੧॥ ਰਹਾਉ ॥ ਸੁਰਿ ਨਰ ਦਾਧੇ ਲਾਗੀ ਆਗਿ ॥ ਨਿਕਟਿ ਨੀਰੁ, ਪਸੁ ਪੀਵਸਿ ਨ ਝਾਗਿ ॥੨॥ ਚੇਤਤ ਚੇਤਤ ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ ਕਥਤ ਕਬੀਰੁ ॥੩॥੨੪॥ {ਪੰਨਾ ੩੨੮}**

**ਪਦ ਅਰਥ** :—ਬਿਖਿਆ—ਮਾਇਆ । ਸਗਲ—ਸਾਰਾ । ਬਿਆਪਿਆ—ਗ੍ਰੱਸਿਆ ਹੋਇਆ, ਦਬਿਆ ਹੋਇਆ ।੧।

ਨਾਵ—ਬੇੜੀ । ਚਉੜਿ—ਖੁਲ੍ਹੇ ਥਾਂ, ਰੜੇ ਵਿਚ ਹੀ । ਬੋੜੀ—ਡੋਬੀ । ਬਿਖਿਆ ਸੰਗਿ—ਮਾਇਆ ਨਾਲ ।੧।ਰਹਾਉ।

ਸੁਰਿ—ਦੇਵਤੇ । ਨਰ—ਮਨੁੱਖ । ਦਾਧੇ—ਸੜ ਗਏ । ਨਿਕਟਿ—ਨੇੜੇ । ਪੀਵਸਿ ਨ—ਨਹੀਂ ਪੀਂਦਾ । ਝਾਗਿ—ਔਖ ਨਾਲ ਲੰਘ ਕੇ, ਉੱਦਮ ਕਰ ਕੇ ।੨।

ਚੇਤਤ ਚੇਤਤ—ਯਾਦ ਕਰਦਿਆਂ ਕਰਦਿਆਂ, ਸਿਮਰਨ ਕਰਨ ਨਾਲ । ਨਿਕਸਿਓ—ਨਿਕਲ ਆਇਆ । ਨਿਰਮਲੁ—ਸਾਫ਼ । ਕਥਤ—ਆਖਦਾ ਹੈ ।੩।

**ਅਰਥ** :—ਸਾਰਾ ਜਹਾਨ ਹੀ ਮਾਇਆ (ਦੇ ਪ੍ਰਭਾਵ) ਨਾਲ ਨੱਪਿਆ ਹੋਇਆ ਹੈ; ਮਾਇਆ ਸਾਰੇ ਹੀ ਕਟੁੰਬ ਨੂੰ (ਸਾਰੇ ਹੀ ਜੀਵਾਂ ਨੂੰ) ਡੋਬੀ ਬੈਠੀ ਹੈ ।੧।

ਹੇ ਮਨੁੱਖ ! ਤੂੰ (ਆਪਣੀ ਜ਼ਿੰਦਗੀ ਦੀ) ਬੇੜੀ ਕਿਉਂ ਰੜੇ ਥਾਂ ਤੇ ਹੀ ਡੋਬ ਲਈ ਹੈ ? ਤੂੰ ਪ੍ਰਭੂ ਨਾਲੋਂ ਪ੍ਰੀਤ ਤੋੜ ਕੇ ਮਾਇਆ ਨਾਲ ਗੰਢੀ ਬੈਠਾ ਹੈਂ ।੧।ਰਹਾਉ।

(ਸਾਰੇ ਜਗਤ ਵਿਚ ਮਾਇਆ ਦੀ ਤ੍ਰਿਸ਼ਨਾ ਦੀ) ਅੱਗ ਲੱਗੀ ਹੋਈ ਹੈ (ਜਿਸ ਵਿਚ) ਦੇਵਤੇ ਤੇ ਮਨੁੱਖ ਸੜ ਰਹੇ ਹਨ । (ਇਸ ਅੱਗ ਨੂੰ ਸ਼ਾਂਤ ਕਰਨ ਲਈ ਨਾਮ-ਰੂਪ) ਪਾਣੀ ਭੀ ਨੇੜੇ ਹੀ ਹੈ, ਪਰ (ਇਹ) ਪਸ਼ੂ (ਜੀਵ) ਉੱਦਮ ਕਰ ਕੇ ਪੀਂਦਾ ਨਹੀਂ ਹੈ ।੨।

ਕਬੀਰ ਆਖਦਾ ਹੈ—(ਉਹ ਨਾਮ-ਰੂਪ) ਪਾਣੀ ਸਿਮਰਨ ਕਰਦਿਆਂ ਕਰਦਿਆਂ ਹੀ (ਮਨੁੱਖ ਦੇ ਹਿਰਦੇ ਵਿਚ) ਪਰਗਟ ਹੁੰਦਾ ਹੈ, ਤੇ ਉਹ (ਅੰਮ੍ਰਿਤ-) ਜਲ ਪਵਿੱਤਰ ਹੁੰਦਾ ਹੈ, (ਤ੍ਰਿਸ਼ਨਾ ਦੀ ਅੱਗ ਉਸੇ ਜਲ ਨਾਲ ਬੁਝ ਸਕਦੀ ਹੈ) ।੩।੨੪।

**ਸਬਦ ਦਾ ਭਾਵ** :—ਉਹ ਤ੍ਰਿਸ਼ਨਾ ਦੀ ਅੱਗ ਜਿਸ ਵਿਚ ਸਾਰਾ ਜਗਤ ਸੜ ਰਿਹਾ ਹੈ, ਕੇਵਲ ਪ੍ਰਭੂ ਦੇ ਨਾਮ-ਰੂਪ ਅੰਮ੍ਰਿਤ ਨਾਲ ਹੀ ਬੁੱਝ ਸਕਦੀ ਹੈ । ਸੋ, ਹਰ ਵੇਲੇ ਨਾਮ ਹੀ ਸਿਮਰੋ ।੩੪।

**ਗਉੜੀ ਕਬੀਰ ਜੀ ॥**

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥ ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥੧॥ ਰਹਾਉ ॥ ਮੁਚੁ ਮੁਚੁ ਗਰਭ ਗਏ ਕੀਨ ਬਚਿਆ ॥ ਬੁਡਭੁਜ ਰੂਪ ਜੀਵੇ ਜਗ ਮਝਿਆ ॥੨॥ ਕਹੁ ਕਬੀਰ, ਜੈਸੇ ਸੁੰਦਰ ਸਰੂਪ ॥ ਨਾਮ ਬਿਨਾ, ਜੈਸੇ ਕੁਬਜ ਕੁਰੂਪ ॥੩॥੨੫॥**

**ਪਦ ਅਰਥ** :—ਜਿਹ ਕੁਲਿ—ਜਿਸ ਕੁਲ ਵਿਚ । ਬਿਧਵਾ—ਰੰਡੀ । ਕਸ—ਕਿਉਂ ? ਮਹਤਾਰੀ—ਮਾਂ ।੧।

ਰਾਮ ਭਗਤਿ—ਪ੍ਰਭੂ ਦੀ ਬੰਦਗੀ । ਸਾਧੀ—ਕੀਤੀ । ਜਨਮਤ—ਜੰਮਦਾ ਹੀ । ਅਪਰਾਧੀ—ਪਾਪੀ ।੧।ਰਹਾਉ।

ਮੁਚੁ ਮੁਚੁ—ਬਹੁਤ ਸਾਰੇ । ਕੀਨ—ਕਿਉਂ ? ਬੁਡਭੁਜ ਰੂਪ—ਡੂਡੇ ਵਾਂਗ । ਮਝਿਆ—ਵਿਚ ।੨।

ਕੁਬਜ—ਕੁੱਬਾ । ਕੁਰੂਪ—ਕੋਝੇ ਰੂਪ ਵਾਲੇ, ਬਦ-ਸ਼ਕਲ ।੩।

**ਅਰਥ** :—ਜਿਸ ਕੁਲ ਵਿਚ ਗਿਆਨ ਦੀ ਵਿਚਾਰ ਕਰਨ ਵਾਲਾ (ਕੋਈ) ਪੁੱਤਰ ਨਹੀਂ (ਜੰਮਿਆ) ਉਸ ਦੀ ਮਾਂ ਰੰਡੀ ਕਿਉਂ ਨ ਹੋ ਗਈ ? ।੧।

(ਸੰਸਾਰ ਵਿਚ) ਕਈ ਗਰਭ ਛਣ ਗਏ ਹਨ, ਇਹ (ਬੰਦਗੀ-ਹੀਣ ਚੰਦਰਾ) ਕਿਉਂ ਬਚ ਰਿਹਾ ? (ਬੰਦਗੀ ਤੋਂ ਸੱਖਣਾ ਇਹ) ਜਗਤ ਵਿਚ ਇਕ ਕੋੜ੍ਹੀ ਜੀਊ ਰਿਹਾ ਹੈ ।੨।

ਹੇ ਕਬੀਰ ! (ਬੇਸ਼ੱਕ) ਆਖ—ਜੋ ਮਨੁੱਖ ਨਾਮ ਤੋਂ ਸੱਖਣੇ ਹਨ, ਉਹ (ਭਾਵੇਂ ਵੇਖਣ ਨੂੰ) ਸੋਹਣੇ ਰੂਪ ਵਾਲੇ ਹਨ (ਪਰ ਅਸਲ ਵਿਚ) ਕੁੱਬੇ ਤੇ ਬਦ-ਸ਼ਕਲ ਹਨ ।੩।੨੫।

**ਸ਼ਬਦ ਦਾ ਭਾਵ** :—ਜੋ ਮਨੁੱਖ ਪਰਮਾਤਮਾ ਦੀ ਬੰਦਗੀ ਨਹੀਂ ਕਰਦਾ, ਉਹ ਬਾਹਰੋਂ ਵੇਖਣ ਨੂੰ ਭਾਵੇਂ ਸੋਹਣਾ ਹੋਵੇ, ਪਰ ਉਸ ਦਾ ਆਤਮਾ ਮਲੀਨ ਹੋਣ ਕਰਕੇ ਜਗਤ ਵਿਚ ਉਸ ਦਾ ਆਉਣਾ ਵਿਅਰਥ ਹੈ ।੨੫।

**ਗਉੜੀ ਕਬੀਰ ਜੀ ॥**

**ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥੧॥ ਸੋ ਨਿਰਮਲੁ, ਨਿਰਮਲ ਹਰਿ ਗੁਨ ਗਾਵੈ ॥ ਸੋ ਭਾਈ ਮੇਰੈ ਮਨਿ ਭਾਵੈ ॥੧॥ ਰਹਾਉ ॥ ਜਿਹ ਘਟ ਰਾਮੁ ਰਹਿਆ ਭਰਪੂਰਿ ॥ ਤਿਨ ਕੀ ਪਗ ਪੰਕਜ ਹਮ ਧੂਰਿ ॥੨॥ ਜਾਤਿ ਜੁਲਾਹਾ ਮਤਿ ਕਾ ਧੀਰੁ ॥ ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥੨੬॥ {ਪੰਨਾ ੩੨੮}**

**ਪਦ ਅਰਥ** :—ਲੇਹਿ—ਲੈਂਦੇ ਹਨ । ਸਦ—ਸਦਾ । ਬਲਿਹਾਰੈ ਜਾਉ—ਮੈਂ ਸਦਕੇ ਜਾਂਦਾ ਹਾਂ ।੧।

ਨਿਰਮਲੁ—ਪਵਿੱਤਰ । ਭਾਈ—ਭਰਾ, ਵੀਰ । ਭਾਵੈ—ਪਿਆਰਾ ਲੱਗਦਾ ਹੈ ।੧।ਰਹਾਉ।

ਜਿਹ ਘਟ—ਜਿਨ੍ਹਾਂ ਮਨੁੱਖਾਂ ਦੇ ਹਿਰਦਿਆਂ ਵਿਚ । ਰਹਿਆ ਭਰਪੂਰਿ—ਨਕਾ-ਨਕ ਭਰਿਆ ਹੋਇਆ ਹੈ, ਪਰਗਟ ਹੋ ਪਿਆ ਹੈ । ਪਗ—ਪੈਰ । ਪੰਕਜ—{ਪੰਕ—ਚਿੱਕੜ । ਜ—ਜੰਮਿਆ ਹੋਇਆ । ਪੰਕਜ—ਚਿੱਕੜ ਵਿਚੋਂ ਜੰਮਿਆ ਹੋਇਆ} ਕਉਲ ਫੁੱਲ । ਧੂਰਿ—ਧੂੜ ।੨।

ਧੀਰੁ—ਧੀਰਜ ਵਾਲਾ । ਸਹਜਿ—ਸਹਿਜ ਵਿਚ, ਅਡੋਲ ਅਵਸਥਾ ਵਿਚ ਰਹਿ ਕੇ । ਰਮੈ—ਸਿਮਰਦਾ ਹੈ ।੩।

**ਅਰਥ** :—ਜੋ ਮਨੁੱਖ ਮਾਲਕ ਪ੍ਰਭੂ ਦਾ ਨਾਮ ਜਪਦੇ ਹਨ, ਮੈਂ ਸਦਾ ਉਹਨਾਂ ਤੋਂ ਸਦਕੇ ਜਾਂਦਾ ਹਾਂ ।੧।

ਜੋ ਵੀਰ ਪ੍ਰਭੂ ਦੇ ਸੁਹਣੇ (ਨਿਰਮਲ) ਗੁਣ ਗਾਂਦਾ ਹੈ, ਉਹ ਪਵਿੱਤਰ ਹੈ, ਤੇ ਉਹ ਮੇਰੇ ਮਨ ਵਿਚ ਪਿਆਰਾ ਲੱਗਦਾ ਹੈ ।੧।ਰਹਾਉ।

ਜਿਨ੍ਹਾਂ ਮਨੁੱਖਾਂ ਦੇ ਹਿਰਦਿਆਂ ਵਿਚ ਪ੍ਰਭੂ ਪਰਗਟ ਹੋ ਗਿਆ ਹੈ, ਉਹਨਾਂ ਦੇ ਕੌਲ ਫੁੱਲ ਵਰਗੇ (ਸੁਹਣੇ) ਚਰਨਾਂ ਦੀ ਅਸੀ ਧੂੜ ਹਾਂ (ਭਾਵ, ਚਰਨਾਂ ਤੋਂ ਸਦਕੇ ਹਾਂ) ।੨।

ਕਬੀਰ ਭਾਵੇਂ ਜਾਤ ਦਾ ਜੁਲਾਹ ਹੈ, ਪਰ ਮੱਤ ਦਾ ਧੀਰਜ ਵਾਲਾ ਹੈ (ਕਿਉਂਕਿ) ਅਡੋਲਤਾ ਵਿਚ ਰਹਿ ਕੇ (ਪ੍ਰਭੂ ਦੇ) ਗੁਣ ਗਾਂਦਾ ਹੈ ।੩।੨੬।

**ਸ਼ਬਦ ਦਾ ਭਾਵ** :—ਕਿਸੇ ਭੀ ਜਾਤ ਦਾ ਹੋਵੇ, ਜੋ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ, ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ ।੨੬।

**ਗਉੜੀ ਕਬੀਰ ਜੀ ॥**

**ਗਗਨਿ ਰਸਾਲ ਚੁਐ ਮੇਰੀ ਭਾਠੀ ॥ ਸੰਚਿ ਮਹਾ ਰਸੁ, ਤਨੁ ਭਇਆ ਕਾਠੀ ॥੧॥ ਉਆ ਕਉ ਕਹੀਐ ਸਹਜ ਮਤਵਾਰਾ ॥ ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ ਰਹਾਉ ॥ ਸਹਜ ਕਲਾਲਨਿ ਜਉ ਮਿਲਿ ਆਈ ॥ ਆਨੰਦਿ ਮਾਤੇ ਅਨਦਿਨੁ ਜਾਈ ॥੨॥ ਚੀਨਤ ਚੀਤ ਨਿਰੰਜਨ ਲਾਇਆ ॥ ਕਹੁ ਕਬੀਰ ਤੌ ਅਨਭਉ ਪਾਇਆ ॥੩॥੨੭॥ {ਪੰਨਾ ੩੨੮}**

**ਪਦ ਅਰਥ** :—ਗਗਨ—ਅਕਾਸ਼, ਦਸਮ-ਦੁਆਰ । ਗਗਨਿ—ਅਕਾਸ਼ ਵਿਚੋਂ, ਦਸਮ ਦੁਆਰ ਵਿਚੋਂ । ਗਗਨਿ ਭਾਠੀ—ਦਸਮ ਦੁਆਰ-ਰੂਪ ਭੱਠੀ ਵਿਚੋਂ । ਰਸਾਲ—ਰਸੀਲਾ, ਸੁਆਦਲਾ । ਚੁਐ—ਚੋ ਰਿਹਾ ਹੈ (ਅੰਮ੍ਰਿਤ) । ਸੰਚਿ—ਇਕੱਠਾ ਕਰ ਕੇ । ਕਾਠੀ—ਲੱਕੜੀਆਂ । ਤਨੁ—ਸਰੀਰ, ਸਰੀਰ ਦੀ ਮਮਤਾ, ਦੇਹ-ਅੱਧਿਆਸ ।੧।

ਉਆ ਕਉ—ਉਸ ਮਨੁੱਖ ਨੂੰ । ਸਹਜ—ਕੁਦਰਤੀ ਤੌਰ ਤੇ । ਮਤਵਾਰਾ—ਮਤਵਾਲਾ, ਮਸਤ । ਗਿਆਨ ਬੀਚਾਰਾ—ਗਿਆਨ ਦੇ ਵਿਚਾਰ ਦੀ ਰਾਹੀਂ ।੧।ਰਹਾਉ।

ਸਹਜ—ਸਹਿਜ ਅਵਸਥਾ, ਅਡੋਲਤਾ । ਕਲਾਲਨਿ—ਸ਼ਰਾਬ ਪਿਲਾਉਣ ਵਾਲੀ । ਜਉ—ਜਦੋਂ । ਮਾਤੇ—ਮਸਤ ਹੋ ਕੇ । ਅਨਦਿਨੁ—ਹਰ ਰੋਜ਼ । ਜਾਈ—ਲੰਘਦਾ ਹੈ, ਬੀਤਦਾ ਹੈ ।੨।

ਚੀਨਤ—ਵੇਖ ਵੇਖ ਕੇ, ਪਰਖ ਪਰਖ ਕੇ, ਅਨੰਦ ਮਾਣ ਕੇ । ਤੌ—ਤਦੋਂ । ਅਨਭਉ—ਪ੍ਰਕਾਸ਼, ਗਿਆਨ, ਅੰਦਰਲਾ ਚਾਨਣ ।੩।

**ਅਰਥ** :—ਮੇਰੀ ਗਗਨ-ਰੂਪ ਭੱਠੀ ਵਿਚੋਂ ਸੁਆਦਲਾ ਅੰਮ੍ਰਿਤ ਚੋ ਰਿਹਾ ਹੈ (ਭਾਵ, ਜਿਉਂ ਜਿਉਂ ਮੇਰਾ ਮਨ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਉਸ ਯਾਦ ਵਿਚ ਜੁੜੇ ਰਹਿਣ ਦੀ ਇਕ-ਤਾਰ ਲਗਨ, ਮਾਨੋ, ਅੰਮ੍ਰਿਤ ਦੀ ਧਾਰ ਨਿਕਲਣੀ ਸ਼ੁਰੂ ਹੋ ਜਾਂਦੀ ਹੈ), ਇਸ ਉੱਚੇ ਨਾਮ-ਰਸ ਨੂੰ ਇਕੱਠਾ ਕਰਨ ਕਰਕੇ ਸਰੀਰ (ਦੀ ਮਮਤਾ) ਲੱਕੜੀਆਂ ਦਾ ਕੰਮ ਦੇ ਰਹੀ ਹੈ (ਭਾਵ, ਸਰੀਰ ਦੀ ਮਮਤਾ ਸੜ ਗਈ ਹੈ) ।੧।

ਜਿਸ ਮਨੁੱਖ ਨੇ ਗਿਆਨ ਦੇ ਵਿਚਾਰ ਦੀ ਰਾਹੀਂ (ਭਾਵ, ਸੁਰਤ ਮਾਇਆ ਤੋਂ ਉੱਚੀ ਕਰ ਕੇ) ਰਾਮ-ਰਸ ਪੀਤਾ ਹੈ ਉਸ ਨੂੰ ਕੁਦਰਤੀ ਤੌਰ ਤੇ (ਭਾਵ, ਸੁਭਾਵਿਕ ਹੀ) ਮਸਤ ਹੋਇਆ ਹੋਇਆ ਆਖੀਦਾ ਹੈ ।੧।ਰਹਾਉ।

ਜਦੋਂ ਸਹਿਜ ਅਵਸਥਾ-ਰੂਪ ਸ਼ਰਾਬ ਪਿਲਾਉਣ ਵਾਲੀ ਆ ਮਿਲਦੀ ਹੈ ਤਦੋਂ ਅਨੰਦ ਵਿਚ ਮਸਤ ਹੋ ਕੇ (ਉਮਰ ਦਾ) ਹਰੇਕ ਦਿਨ ਬੀਤਦਾ ਹੈ (ਭਾਵ, ਨਾਮ ਸਿਮਰਦਿਆਂ ਮਨ ਵਿਚ ਇਕ ਐਸੀ ਹਾਲਤ ਪੈਦਾ ਹੁੰਦੀ ਹੈ ਜਿੱਥੇ ਮਨ ਮਾਇਆ ਦੇ ਝਕੋਲਿਆਂ ਵਿਚ ਡੋਲਦਾ ਨਹੀਂ । ਇਸ ਹਾਲਤ ਨੂੰ ਸਹਿਜ ਅਵਸਥਾ ਕਹੀਦਾ ਹੈ; ਇਹ ਸਹਿਜ ਅਵਸਥਾ, ਮਾਨੋ, ਇਕ ਕਲਾਲਣ ਹੈ, ਜੋ ਨਾਮ ਦਾ ਨਸ਼ਾ ਦੇਈ ਜਾਂਦੀ ਹੈ; ਇਸ ਨਸ਼ੇ ਤੋਂ ਵਿਛੜਨ ਨੂੰ ਚਿੱਤ ਨਹੀਂ ਕਰਦਾ, ਤੇ ਮੁੜ ਮੁੜ ਨਾਮ ਦੀ ਲਿਵ ਵਿਚ ਹੀ ਟਿਕੇ ਰਹੀਦਾ ਹੈ) ।੨।

ਹੇ ਕਬੀਰ ! ਆਖ—(ਇਸ ਤਰ੍ਹਾਂ) ਆਨੰਦ ਮਾਣ ਮਾਣ ਕੇ ਜਦੋਂ ਮੈਂ ਆਪਣਾ ਮਨ ਨਿਰੰਕਾਰ ਨਾਲ ਜੋੜਿਆ, ਤਾਂ ਮੈਨੂੰ ਅੰਦਰਲਾ ਚਾਨਣ ਲੱਭ ਪਿਆ ।੩।੨੭।

**ਸ਼ਬਦ ਦਾ ਭਾਵ** :—(ਸਿਮਰਨ ਦੀ ਬਰਕਤ) : ਨਾਮ ਸਿਮਰਦਿਆਂ ਸਿਮਰਦਿਆਂ ਮਨ ਮਾਇਆ ਵਿਚ ਡੋਲਣੋਂ ਹਟ ਜਾਂਦਾ ਹੈ, ਨਾਮ ਵਿਚ ਜੁੜੇ ਰਹਿਣ ਦੀ ਲਗਨ ਵਧਦੀ ਜਾਂਦੀ ਹੈ, ਸਰੀਰ ਦਾ ਮੋਹ ਮਿਟ ਜਾਂਦਾ ਹੈ, ਤੇ ਮਨੁੱਖਾ ਜੀਵਨ ਦੀ ਅਸਲੀਅਤ ਦੀ ਅਸਲ ਸੂਝ ਪੈ ਜਾਂਦੀ ਹੈ ।੨੭।

**ਨੋਟ** :—ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੁੰਦਾ ਹੈ । ਇੱਥੇ ਕਿਹਾ ਹੈ ਕਿ ਜੋ ਮਨੁੱਖ ਸਦਾ ਨਾਮ ਸਿਮਰਦਾ ਹੈ ਉਹ ਇਕ ਐਸੀ ਦਸ਼ਾ ਵਿਚ ਅੱਪੜਦਾ ਹੈ ਜਿੱਥੇ ਉਸ ਦਾ ਮਨ ਮਾਇਆ ਵਿਚ ਡੋਲਦਾ ਨਹੀਂ । ਇਸ ਅਵਸਥਾ ਵਿਚ ਜਿਉਂ ਜਿਉਂ ਉਹ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਤਿਉਂ ਤਿਉਂ ਹੁਲਾਰਾ ਆਉਂਦਾ ਹੈ, ਮਸਤੀ ਜਿਹੀ ਚੜ੍ਹਦੀ ਹੈ ।

ਜੋਗੀ ਲੋਕ ਸ਼ਰਾਬ ਪੀ ਕੇ ਸਮਾਧੀ ਲਾਂਦੇ ਸਨ, ਪਰ ਕਬੀਰ ਜੀ ਨੇ ਉਸ ਸਾਧਨ ਦੀ ਇੱਥੇ ਨਿਖੇਧੀ ਕੀਤੀ ਹੈ; ਤੇ ਸਿਮਰਨ ਨੂੰ ਹੀ ਪ੍ਰਭੂ-ਚਰਨਾਂ ਵਿਚ ਜੁੜਨ ਦਾ ਸਭ ਤੋਂ ਉੱਚਾ ਵਸੀਲਾ ਦੱਸਿਆ ਹੈ ।

**ਗਉੜੀ ਕਬੀਰ ਜੀ ॥**

**ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ, ਕਵਨ ਸਿਧਿ ਥਾਪੀ ॥੧॥ ਕਵਨੁ ਸੁ ਮੁਨਿ, ਜੋ ਮਨੁ ਮਾਰੈ ॥ ਮਨ ਕਉ ਮਾਰਿ, ਕਹਹੁ ਕਿਸੁ ਤਾਰੈ ॥੧॥ ਰਹਾਉ ॥ ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ, ਭਗਤਿ ਨ ਹੋਈ ॥੨॥ ਕਹੁ ਕਬੀਰ, ਜੋ ਜਾਨੈ ਭੇਉ ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥ {ਪੰਨਾ ੩੨੯}**

**ਪਦ ਅਰਥ** :—ਮਨਹਿ ਬਿਆਪੀ—(ਸਾਰੇ) ਮਨ ਉੱਤੇ ਪ੍ਰਭਾਵ ਪਾ ਰੱਖਦਾ ਹੈ, (ਸਾਰੇ) ਮਨ ਨੂੰ ਵੇੜ੍ਹੀ ਰੱਖਦਾ ਹੈ । ਮਨਹਿ ਮਾਰਿ—ਮਨ ਨੂੰ ਮਾਰ ਕੇ । ਕਵਨ ਸਿਧਿ—ਕਿਹੜੀ ਸਫਲਤਾ ? ਥਾਪੀ—ਮਿਥ ਲਈ ਹੈ, ਖੱਟ ਲਈ ਹੈ । ਸੁਭਾਉ—{ਸ੍ਵ—ਭਾਵ} ਨਿਜ ਦੀ ਲਗਨ, ਰੁਚੀ । ਮਾਰਿ—ਮਾਰ ਕੇ । ਕਹਹੁ—ਦੱਸੋ । ਕਿਸੁ—ਕਿਸ ਨੂੰ ? ।੧।ਰਹਾਉ।

ਮਨ ਅੰਤਰਿ—ਮਨ ਦੇ ਅੰਦਰ, ਮਨ ਦੇ ਅਸਰ ਹੇਠ, ਮਨ ਦਾ ਪ੍ਰੇਰਿਆ ਹੋਇਆ । ਸਭੁ ਕੋਈ—ਹਰੇਕ ਜੀਵ ।੨।

ਭੇਉ—ਭੇਦ । ਮਧੁ ਸੂਦਨੁ—ਮਧੁ ਦੈਂਤ ਨੂੰ ਮਾਰਨ ਵਾਲਾ, ਪਰਮਾਤਮਾ । ਤ੍ਰਿਭਵਣ ਦੇਉ—ਤਿੰਨਾਂ ਲੋਕਾਂ ਨੂੰ ਚਾਨਣ ਕਰਨ ਵਾਲਾ ।੩।

**ਅਰਥ** :—(ਹਰੇਕ ਮਨੁੱਖ ਦੇ) ਮਨ ਦੀ ਅੰਦਰਲੀ ਲਗਨ (ਜੋ ਭੀ ਹੋਵੇ ਉਹ ਉਸ ਮਨੁੱਖ ਦੇ) ਸਾਰੇ ਮਨ (ਭਾਵ, ਮਨ ਦੀ ਸਾਰੀ ਦੌੜ-ਭੱਜ, ਸਾਰੇ ਮਨੁੱਖੀ ਜੀਵਨ) ਉਤੇ ਪ੍ਰਭਾਵ ਪਾ ਰੱਖਦੀ ਹੈ, (ਤਾਂ ਫਿਰ) ਮਨ ਨੂੰ ਮਾਰ ਕੇ ਕਿਹੜੀ ਕਮਾਈ ਕਰ ਲਈਦੀ ਹੈ, (ਭਾਵ, ਕੋਈ ਕਾਮਯਾਬੀ ਵਾਲੀ ਗੱਲ ਨਹੀਂ ਹੁੰਦੀ) ।੧।

ਉਹ ਕਿਹੜਾ ਮੁਨੀ ਹੈ ਜੋ ਮਨ ਨੂੰ ਮਾਰਦਾ ਹੈ ? ਦੱਸੋ, ਮਨ ਨੂੰ ਮਾਰ ਕੇ ਉਹ ਕਿਸ ਨੂੰ ਤਾਰਦਾ ਹੈ ? ।੧।ਰਹਾਉ।

ਹਰੇਕ ਮਨੁੱਖ ਮਨ ਦਾ ਪ੍ਰੇਰਿਆ ਹੋਇਆ ਹੀ ਬੋਲਦਾ ਹੈ (ਭਾਵ, ਜੋ ਚੰਗੇ ਮੰਦੇ ਕੰਮ ਮਨੁੱਖ ਕਰਦਾ ਹੈ, ਉਹਨਾਂ ਲਈ ਪ੍ਰੇਰਨਾ ਮਨ ਵਲੋਂ ਹੀ ਹੁੰਦੀ ਹੈ; ਇਸ ਵਾਸਤੇ) ਮਨ ਨੂੰ ਮਾਰਨ ਤੋਂ ਬਿਨਾ (ਭਾਵ, ਮਨ ਨੂੰ ਵਿਕਾਰਾਂ ਤੋਂ ਹੋੜਨ ਤੋਂ ਬਿਨਾ) ਭਗਤੀ (ਭੀ) ਨਹੀਂ ਹੋ ਸਕਦੀ ।੨।

ਹੇ ਕਬੀਰ ! ਆਖ—ਜੋ ਮਨੁੱਖ ਇਸ ਰਮਜ਼ ਨੂੰ ਸਮਝਦਾ ਹੈ ਉਸ ਦਾ ਮਨ ਤਿੰਨਾਂ ਲੋਕਾਂ ਨੂੰ ਚਾਨਣ ਦੇਣ ਵਾਲੇ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ ।੩।੨੮।

**ਸ਼ਬਦ ਦਾ ਭਾਵ** :—ਜੋ ਜੋ ਚੰਗਾ-ਮੰਦਾ ਕੰਮ ਮਨੁੱਖ ਕਰਦਾ ਰਹਿੰਦਾ ਹੈ ਉਹਨਾਂ ਸਭਨਾਂ ਦੇ ਸੰਸਕਾਰ ਮਨੁੱਖ ਦੇ ਅੰਦਰ ਇਕੱਠੇ ਹੁੰਦੇ ਰਹਿੰਦੇ ਹਨ, ਸੰਸਕਾਰਾਂ ਦੇ ਇਸ ਇਕੱਠ ਦਾ ਨਾਮ ਹੈ 'ਮਨ' । ਜਦੋਂ ਕੋਈ ਇਕ ਖ਼ਾਸ ਚੰਗੀ ਜਾਂ ਮੰਦੀ ਵਾਦੀ ਬਣ ਜਾਏ ਤਾਂ ਉਹ ਮਨ ਦੇ ਬਾਕੀ ਦੇ ਸੰਸਕਾਰਾਂ ਨੂੰ ਦਬਾ ਰੱਖਦੀ ਹੈ ਤੇ ਮਨੁੱਖ ਦੇ ਸਾਰੇ ਜੀਵਨ ਨੂੰ ਓਧਰ ਹੀ ਪਲਟਾ ਲੈਂਦੀ ਹੈ । ਮਨੁੱਖ ਦੀ ਸਾਰੀ ਦੌੜ-ਭੱਜ ਮਨ ਦੇ ਇਹਨਾਂ ਸੰਸਕਾਰਾਂ ਦੀ ਪ੍ਰੇਰਨਾ ਦੇ ਆਸਰੇ ਹੁੰਦੀ ਹੈ । ਜੇ ਮਨ ਨੂੰ ਮਾਰਨ ਦਾ ਜਤਨ ਕੀਤਾ ਜਾਏ, ਮਨ ਨੂੰ ਉੱਕਾ ਹੀ ਮੁਕਾ ਦੇਣ ਦੀ ਕੋਸ਼ਿਸ਼ ਕੀਤੀ ਜਾਏ ਤਾਂ ਮਨੁੱਖਾ ਜੀਵਨ ਦੀ ਸਾਰੀ ਕ੍ਰਿਆ ਹੀ ਮੁੱਕ ਜਾਏ । ਸੋ, ਮਨ ਨੂੰ ਮੁਕਾਉਣਾ ਨਹੀਂ, ਇਸ ਦੀਆਂ ਉਹਨਾਂ ਰੁਚੀਆਂ ਨੂੰ ਵੱਸ ਵਿਚ ਲਿਆਉਣਾ ਹੈ ਜੋ ਮੰਦੇ ਪਾਸੇ ਲੈ ਜਾਂਦੀਆਂ ਹਨ, ਜਿਵੇਂ :—

ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥
ਜਿਉ ਗੋਡਹੁ ਤਿਉ ਸੁਖੁ ਪਾਵਹੁ ਕਿਰਤੁ ਨ ਮੇਟਿਆ ਜਾਈ ॥ (ਬਸੰਤੁ ਮਹਲਾ ੧)

ਕਾਮ (=ਪਿਆਰ) ਤੇ ਕ੍ਰੋਧ ਨੂੰ ਮੁਕਾਉਣਾ ਨਹੀਂ, ਇਹਨਾਂ ਨੂੰ ਬਸੋਲੇ ਬਣਾਨਾ ਹੈ । ਜ਼ਿਮੀਦਾਰ ਖੇਤੀ ਵਿਚੋਂ ਗੋਡੀ ਕਰ ਕੇ ਘਾਹ-ਬੂਟ ਪੁੱਟਦਾ ਹੈ, ਪਰ ਕਮਾਦ, ਕਪਾਹ ਆਦਿ ਦੇ ਬੂਟਿਆਂ ਨੂੰ ਧਿਆਨ ਨਾਲ ਬਚਾਈ ਜਾਂਦਾ ਹੈ । ਇਸੇ ਤਰ੍ਹਾਂ ਮਨੁੱਖਾ-ਜੀਵਨ ਰੂਪ ਫ਼ਸਲ ਵਿਚੋਂ ਵਿਕਾਰਾਂ ਦੇ ਸੰਸਕਾਰਾਂ-ਰੂਪ ਨਦੀਨ ਨੂੰ ਜੜ੍ਹੋਂ ਪੁੱਟਣਾ ਹੈ; ਵਿਕਾਰਾਂ ਦੇ ਸੰਸਕਾਰਾਂ ਉਤੇ, ਮਾਨੋ, ਕ੍ਰੋਧ ਵਰਤਣਾ ਹੈ; ਪਰ ਸ਼ੁਭ ਗੁਣਾਂ ਨੂੰ ਪਿਆਰ ਕਰਨਾ ਹੈ, ਸਾਂਭ ਰੱਖਣਾ ਹੈ ।੨੮।

**ਨੋਟ** :—ਇਸ ਸ਼ਬਦ ਵਿਚ ਜੋਗੀਆਂ ਦੇ ਸੁੰਨਮੁੰਨ ਹੋ ਕੇ ਬੈਠੇ ਰਹਿਣ ਨੂੰ ਕੋਝਾ ਉੱਦਮ ਦੱਸ ਕੇ ਕਬੀਰ ਜੀ ਆਖਦੇ ਹਨ ਕਿ ਅਸਲ ਵਿਚ ਮਨ ਨੂੰ ਵਿਕਾਰਾਂ ਵਲੋਂ ਰੋਕਣਾ ਹੈ, ਤੇ ਜਗਤ ਦੀ ਕਾਰ-ਕਿਰਤ ਭੀ ਕਰਨੀ ਹੈ । ਸੁੰਨਮੁੰਨ ਹੋ ਕੇ ਜੇ ਵਿਕਾਰਾਂ ਵੱਲੋਂ ਹਟਿਆ ਤਾਂ ਉਹ ਜੜ੍ਹ ਜਿਹਾ ਹੋ ਕੇ ਭਲੇ ਪਾਸੇ ਵਲੋਂ ਭੀ ਹਟਿਆ ਰਿਹਾ ।

**ਗਉੜੀ ਕਬੀਰ ਜੀ ॥**

**ਓਇ ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨਹਾਰੇ ॥੧॥ ਕਹੁ ਰੇ ਪੰਡਿਤ, ਅੰਬਰੁ ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥੧॥ ਰਹਾਉ ॥ ਸੂਰਜ ਚੰਦੁ ਕਰਹਿ ਉਜੀਆਰਾ ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥੨॥ ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥ {ਪੰਨਾ ੩੨੯}**

**ਪਦ ਅਰਥ** :—ਓਇ—{ਇਹ ਲਫ਼ਜ਼ 'ਓਹ' ਤੋਂ 'ਬਹੁ-ਵਚਨ' (ਫਲੁਰਓਲ) ਹੈ} । ਦੀਸਹਿ—ਦਿੱਸ ਰਹੇ ਹਨ । ਅੰਬਰਿ—ਅੰਬਰ ਵਿਚ, ਅਕਾਸ਼ ਵਿਚ । ਕਿਨਿ—ਕਿਸ ਨੇ ? ਚੀਤੇ—ਚਿੱਤਰੇ ਹਨ । ਚੀਤਨਹਾਰੇ—ਚਿੱਤ੍ਰਕਾਰ ਨੇ ।੧।

ਅੰਬਰੁ—ਅਕਾਸ਼ । ਕਾ ਸਿਉ—ਕਿਸ ਨਾਲ, ਕਿਸ ਦੇ ਆਸਰੇ ? ਬੂਝਨਹਾਰੁ—ਬੁੱਝਣ ਵਾਲਾ, ਸਿਆਣਾ ।੧।ਰਹਾਉ।

ਕਰਹਿ—ਕਰ ਰਹੇ ਹਨ । ਉਜਿਆਰਾ—ਚਾਨਣਾ । ਬ੍ਰਹਮ ਪਸਾਰਾ—ਪ੍ਰਭੂ ਦਾ ਖਿਲਾਰਾ, ਪ੍ਰਭੂ ਦੀ ਜੋਤਿ ਦਾ ਪ੍ਰਕਾਸ਼ ।੨।

ਸੋਇ—ਉਹੀ ਮਨੁੱਖ । ਹਿਰਦੈ—ਹਿਰਦੇ ਵਿਚ । ਮੁਖਿ—ਮੂੰਹ ਵਿਚ । ਰਾਮੈ—ਰਾਮ ਹੀ {ਰਾਮ ਈ=ਰਾਮੈ} ।੩।

**ਅਰਥ** :—ਉਹ ਤਾਰੇ ਜੋ ਅਕਾਸ਼ ਵਿਚ ਦਿੱਸ ਰਹੇ ਹਨ, ਕਿਸ ਚਿੱਤ੍ਰਕਾਰ ਨੇ ਚਿੱਤਰੇ ਹਨ ? ।੧।

ਦੱਸ, ਹੇ ਪੰਡਿਤ ! ਅਕਾਸ਼ ਕਿਸ ਦੇ ਸਹਾਰੇ ਹੈ ? ਕੋਈ ਭਾਗਾਂ ਵਾਲਾ ਸਿਆਣਾ ਬੰਦਾ ਹੀ ਇਸ (ਰਮਜ਼ ਨੂੰ) ਸਮਝਦਾ ਹੈ ।੧।ਰਹਾਉ।

(ਇਹ ਜੋ) ਸੂਰਜ ਤੇ ਚੰਦ੍ਰਮਾ (ਆਦਿਕ ਜਗਤ ਵਿਚ) ਚਾਨਣ ਕਰ ਰਹੇ ਹਨ (ਇਹਨਾਂ) ਸਭਨਾਂ ਵਿਚ ਪ੍ਰਭੂ ਦੀ ਜੋਤਿ ਦਾ (ਹੀ) ਪ੍ਰਕਾਸ਼ ਖਿਲਰਿਆ ਹੋਇਆ ਹੈ ।੨।

ਹੇ ਕਬੀਰ ! (ਬੇਸ਼ੱਕ) ਆਖ—(ਇਸ ਭੇਤ ਨੂੰ) ਓਹੀ ਮਨੁੱਖ ਸਮਝੇਗਾ, ਜਿਸ ਦੇ ਹਿਰਦੇ ਵਿਚ ਪ੍ਰਭੂ ਵੱਸ ਰਿਹਾ ਹੈ, ਤੇ ਮੂੰਹ ਵਿਚ (ਭੀ) ਕੇਵਲ ਪ੍ਰਭੂ ਹੀ ਹੈ (ਭਾਵ, ਜੋ ਮੂੰਹੋਂ ਭੀ ਪ੍ਰਭੂ ਦੇ ਗੁਣ ਉਚਾਰ ਰਿਹਾ ਹੈ) ।੩।੨੯।

**ਸ਼ਬਦ ਦਾ ਭਾਵ** :—ਇਸ ਸਾਰੇ ਜਗਤ ਨੂੰ ਪੈਦਾ ਕਰਨ ਵਾਲਾ ਤੇ ਆਸਰਾ ਦੇਣ ਵਾਲਾ ਪ੍ਰਭੂ ਆਪ ਹੀ ਹੈ, ਉਸ ਦੀ ਆਪਣੀ ਹੀ ਜੋਤਿ ਦਾ ਪ੍ਰਕਾਸ਼ ਹਰ ਥਾਂ ਹੋ ਰਿਹਾ ਹੈ, ਪਰ ਇਸ ਗੱਲ ਦੀ ਸਮਝ ਸਿਰਫ਼ ਉਸ ਮਨੁੱਖ ਨੂੰ ਹੀ ਪੈਂਦੀ ਹੈ ਜੋ ਪ੍ਰਭੂ ਦੀ ਬੰਦਗੀ ਕਰਦਾ ਹੈ ।੨੯।

**ਗਉੜੀ ਕਬੀਰ ਜੀ ॥**

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ ਲੈ ਹੈ ਆਈ ॥੧॥ ਆਪਨ ਨਗਰੁ, ਆਪ ਤੇ ਬਾਧਿਆ ॥ ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ ਰਹਾਉ ॥ ਕਟੀ ਨ ਕਟੈ ਤੂਟਿ, ਨਹ ਜਾਈ ॥ ਸਾ ਸਾਪਨਿ ਹੋਇ, ਜਗ ਕਉ ਖਾਈ ॥੨॥ ਹਮ ਦੇਖਤ, ਜਿਨਿ ਸਭੁ ਜਗੁ ਲੂਟਿਆ ॥ ਕਹੁ ਕਬੀਰ, ਮੈ ਰਾਮ ਕਹਿ ਛੂਟਿਆ ॥੩॥੩੦॥ {ਪੰਨਾ ੩੨੯}**

**ਪਦ ਅਰਥ** :—ਭਾਈ—ਹੇ ਭਾਈ ! ਬੇਦ ਕੀ ਪੁਤ੍ਰੀ—ਵੇਦਾਂ ਦੀ ਧੀ, ਵੇਦਾਂ ਤੋਂ ਜੰਮੀ ਹੋਈ, ਵੇਦਾਂ ਦੇ ਅਧਾਰ ਤੇ ਬਣੀ ਹੋਈ । ਸਾਂਕਲ—(ਵਰਨ ਆਸ਼ਰਮਾਂ ਦੇ) ਸੰਗਲ । ਜੇਵਰੀ—(ਕਰਮ-ਕਾਂਡ ਦੀਆਂ) ਰੱਸੀਆਂ । ਲੈ ਹੈ ਆਈ—ਲੈ ਕੇ ਆਈ ਹੋਈ ਹੈ ।੧।

ਆਪਨ ਨਗਰੁ—ਆਪਣਾ ਸ਼ਹਿਰ, ਆਪਣੇ ਸ਼ਰਧਾਲੂਆਂ ਦੀ ਵਸਤੀ, ਆਪਣੇ ਸਾਰੇ ਸ਼ਰਧਾਲੂ । ਆਪ ਤੇ—ਆਪ ਹੀ । ਮੋਹ ਕੈ—ਮੋਹ (ਦੀ ਫਾਹੀ) ਵਿਚ । ਫਾਧਿ—ਫਸਾ ਕੇ । ਕਾਲ ਸਰੁ—ਮੌਤ ਦਾ ਤੀਰ, ਜਨਮ ਮਰਨ ਦਾ ਤੀਰ । ਸਾਂਧਿਆ—ਖਿੱਚਿਆ ਹੋਇਆ ਹੈ ।੧।ਰਹਾਉ।

ਸਾਪਨਿ—ਸੱਪਣੀ । ਜਗ—ਸੰਸਾਰ, ਆਪਣੇ ਸ਼ਰਧਾਲੂਆਂ ਨੂੰ ।੨।

ਹਮ ਦੇਖਤ—ਅਸਾਡੇ ਵੇਖਦਿਆਂ । ਜਿਨਿ—ਜਿਸ (ਸਿੰਮ੍ਰਿਤੀ) ਨੇ । ਸਭੁ ਜਗੁ—ਸਾਰੇ ਸੰਸਾਰ ਨੂੰ । ਰਾਮ ਕਹਿ—ਰਾਮ ਰਾਮ ਆਖ ਕੇ, ਪ੍ਰਭੂ ਦਾ ਸਿਮਰਨ ਕਰ ਕੇ । ਛੂਟਿਆ—ਬਚ ਗਿਆ ਹਾਂ ।੩।

**ਅਰਥ** :—ਹੇ ਵੀਰ ! ਇਹ ਸਿੰਮ੍ਰਿਤੀ ਜੋ ਵੇਦਾਂ ਦੇ ਆਧਾਰ ਤੇ ਬਣੀ ਹੈ (ਇਹ ਤਾਂ ਆਪਣੇ ਸ਼ਰਧਾਲੂਆਂ ਵਾਸਤੇ ਵਰਨ ਆਸ਼ਰਮ ਦੇ, ਮਾਨੋ) ਸੰਗਲ ਤੇ (ਕਰਮ-ਕਾਂਡ ਦੀਆਂ) ਰੱਸੀਆਂ ਲੈ ਕੇ ਆਈ ਹੋਈ ਹੈ ।੧।

(ਇਸ ਸਿੰਮ੍ਰਿਤੀ ਨੇ) ਆਪਣੇ ਸਾਰੇ ਸ਼ਰਧਾਲੂ ਆਪ ਹੀ ਜਕੜੇ ਹੋਏ ਹਨ, (ਇਨ੍ਹਾਂ ਨੂੰ ਸੁਰਗ ਆਦਿਕ ਦੇ) ਮੋਹ ਦੀ ਫਾਹੀ ਵਿਚ ਫਸਾ ਕੇ (ਇਹਨਾਂ ਦੇ ਸਿਰ ਤੇ) ਮੌਤ (ਦੇ ਸਹਿਮ) ਦਾ ਤੀਰ (ਇਸ ਨੇ) ਖਿੱਚਿਆ ਹੋਇਆ ਹੈ ।੧।ਰਹਾਉ।

(ਇਹ ਸਿੰਮ੍ਰਿਤੀ-ਰੂਪ ਫਾਹੀ ਸ਼ਰਧਾਲੂਆਂ ਪਾਸੋਂ) ਵੱਢਿਆਂ ਵੱਢੀ ਨਹੀਂ ਜਾ ਸਕਦੀ ਅਤੇ ਨਾਹ ਹੀ (ਆਪਣੇ ਆਪ) ਇਹ ਟੁੱਟਦੀ ਹੈ । (ਹੁਣ ਤਾਂ) ਇਹ ਸੱਪਣੀ ਬਣ ਕੇ ਜਗਤ ਨੂੰ ਖਾ ਰਹੀ ਹੈ (ਭਾਵ, ਜਿਵੇਂ ਸੱਪਣੀ ਆਪਣੇ ਹੀ ਬੱਚਿਆਂ ਨੂੰ ਖਾ ਜਾਂਦੀ ਹੈ, ਤਿਵੇਂ ਇਹ ਸਿੰਮ੍ਰਿਤੀ ਆਪਣੇ ਹੀ ਸ਼ਰਧਾਲੂਆਂ ਦਾ ਨਾਸ ਕਰ ਰਹੀ ਹੈ) ।੨।

ਹੇ ਕਬੀਰ ! ਆਖ—ਅਸਾਡੇ ਵੇਖਦਿਆਂ ਵੇਖਦਿਆਂ ਜਿਸ (ਸਿੰਮ੍ਰਿਤੀ) ਨੇ ਸਾਰੇ ਸੰਸਾਰ ਨੂੰ ਠੱਗ ਲਿਆ ਹੈ, ਮੈਂ ਪ੍ਰਭੂ ਦਾ ਸਿਮਰਨ ਕਰ ਕੇ ਉਸ ਤੋਂ ਬਚ ਗਿਆ ਹਾਂ ।੩।੩੦।

**ਸ਼ਬਦ ਦਾ ਭਾਵ** :—ਸਿੰਮ੍ਰਿਤੀਆਂ ਦੇ ਲੀਕੇ ਹੋਏ ਵਰਨ-ਆਸ਼ਰਮ ਤੇ ਕਰਮ-ਕਾਂਡ ਸਿੰਮ੍ਰਿਤੀ ਵਿਚ ਸ਼ਰਧਾ ਰੱਖਣ ਵਾਲਿਆਂ ਨੂੰ ਸੰਗਲ ਹੋ ਢੁਕਦੇ ਹਨ । ਉਹਨਾਂ ਨੂੰ ਇਹ ਅਜਿਹੇ ਭਰਮਾਂ-ਵਹਿਮਾਂ ਵਿਚ ਜਕੜ ਦੀਆਂ ਹਨ ਕਿ ਛੁਟਕਾਰਾ ਹੋਣਾ ਔਖਾ ਹੋ ਜਾਂਦਾ ਹੈ । ਪ੍ਰਭੂ ਦਾ ਸਿਮਰਨ ਹੀ ਇਹਨਾਂ ਤੋਂ ਬਚਾਉਣ ਦੇ ਸਮਰੱਥ ਹੈ ।੩੦।

**ਗਉੜੀ ਕਬੀਰ ਜੀ ॥**

**ਦੇਇ ਮੁਹਾਰ, ਲਗਾਮੁ ਪਹਿਰਾਵਉ ॥ ਸਗਲ ਤ ਜੀਨੁ ਗਗਨ ਦਉਰਾਵਉ ॥੧॥ ਅਪਨੈ ਬੀਚਾਰਿ, ਅਸਵਾਰੀ ਕੀਜੈ ॥ ਸਹਜ ਕੈ ਪਾਵੜੈ, ਪਗੁ ਧਰਿ ਲੀਜੈ ॥੧॥ ਰਹਾਉ ॥ ਚਲੁ ਰੇ, ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ, ਤ ਪ੍ਰੇਮ ਕੈ ਚਾਬੁਕ ਮਾਰਉ ॥੨॥ ਕਹਤ ਕਬੀਰ ਭਲੇ ਅਸਵਾਰਾ ॥ ਬੇਦ ਕਤੇਬ ਤੇ ਰਹਹਿ ਨਿਰਾਰਾ ॥੩॥੩੧॥ {ਪੰਨਾ ੩੨੯}**

**ਪਦ ਅਰਥ** :—ਦੇਇ—ਦੇ ਕੇ, ਪਾ ਕੇ । ਮੁਹਾਰ—ਘੋੜੇ ਦੀ ਪੂਜੀ ਜੋ ਮੂੰਹ ਤੋਂ ਤੰਗ ਨਾਲ ਹੇਠਲੇ ਪਾਸੇ ਬੱਧੀ ਹੁੰਦੀ ਹੈ {ਭਾਵ, ਮੂੰਹ+ਹਾਰ, ਮੂੰਹ ਨੂੰ ਬੰਦ ਕਰਨਾ, ਨਿੰਦਾ-ਉਸਤਿਤ ਤੋਂ ਬਚ ਕੇ ਰਹਿਣਾ} । ਲਗਾਮੁ—(ਭਾਵ) ਪ੍ਰੇਮ ਦੀ ਲਗਨ । ਲਗਾਮ ਪਹਿਰਾਵਉ—ਮੈਂ ਲਗਾਮ ਚੜ੍ਹਾਵਾਂ, ਭਾਵ, ਮਨ ਨੂੰ ਪ੍ਰੇਮ ਦੀ ਲਗਨ ਲਾਵਾਂ । ਸਗਲਤ—ਸਰਬ-ਵਿਆਪਕਤਾ । ਗਗਨ—ਅਕਾਸ਼; ਭਾਵ, ਦਸਮ-ਦੁਆਰ । ਗਗਨ ਦਉਰਾਵਉ—ਦਸਮ ਦੁਆਰ ਵਿਚ ਦੁੜਾਵਾਂ, ਮੈਂ ਪ੍ਰਭੂ ਦੇ ਦੇਸ਼ ਦੀਆਂ ਉਡਾਰੀਆਂ ਲਵਾਵਾਂ; ਮਨ ਨੂੰ ਪ੍ਰਭੂ ਦੀ ਯਾਦ ਵਿਚ ਜੋੜਾਂ ।੧।

ਅਪਨੈ ਬੀਚਾਰਿ—ਆਪਣੇ ਆਪ ਦੀ ਵਿਚਾਰ ਤੇ, ਆਪਣੇ ਸਰੂਪ ਦੇ ਗਿਆਨ-(ਰੂਪ ਘੋੜੇ) ਉਤੇ । ਅਸਵਾਰੀ ਕੀਜੈ—ਸਵਾਰ ਹੋ ਜਾਈਏ । ਪਾਵੜੈ—ਰਕਾਬ ਵਿਚ । ਸਹਜ—ਸ਼ਾਂਤੀ, ਅਡੋਲਤਾ । ਸਹਜ ਕੈ ਪਾਵੜੈ—ਸਹਿਜ ਅਵਸਥਾ ਦੀ ਰਕਾਬ ਵਿਚ । ਪਗੁ—ਪੈਰ, ਬੁੱਧੀ-ਰੂਪ ਪੈਰ, ਤਾਂ ਜੋ ਡਿੱਗ ਨਾ ਪਈਏ {ਮਨ ਨੀਵਾਂ, ਮਤਿ ਉੱਚੀ, ਮਤਿ ਕਾ ਰਾਖਾ ਵਾਹਿਗੁਰੂ—ਇਸ ਅਰਦਾਸ ਵਿਚ ਏਹੀ ਭਾਵ ਹੈ ਕਿ ਅਕਲ ਪ੍ਰਭੂ ਦੇ ਅਧੀਨ ਰਹਿ ਕੇ ਸਹਿਜ ਅਵਸਥਾ ਵਿਚ ਟਿਕੀ ਰਹੇ ਅਤੇ ਮਨ ਉਤੇ ਕਾਬੂ ਰੱਖੇ} । ਧਰਿ ਲੀਜੈ—ਰੱਖ ਲਈਏ ।੧।ਰਹਾਉ।

ਚਲੁ ਰੇ—ਹੇ (ਮਨ !) ਤੁਰ । ਤੁਝਹਿ—(ਹੇ ਮਨ !) ਤੈਨੂੰ । ਤਾਰਉ—ਤਰਾਵਾਂ, ਤਾਰੀਆਂ ਲਵਾਵਾਂ । ਬੈਕੁੰਠ ਤਾਰਉ—ਬੈਕੁੰਠ ਦੀਆਂ ਤਾਰੀਆਂ ਲਵਾਵਾਂ । ਹਿਚਹਿ—ਜੇ ਤੂੰ ਅੜੀ ਕਰੇਂਗਾ ।੨।

ਭਲੇ—ਚੰਗੇ, ਸਿਆਣੇ । ਤੇ—ਤੋਂ । ਨਿਰਾਰਾ—ਨਿਰਾਲਾ, ਵੱਖਰਾ । ਰਹਹਿ—ਰਹਿੰਦੇ ਹਨ ।੨।

**ਅਰਥ** :—ਮੈਂ ਤਾਂ (ਆਪਣੇ ਮਨ-ਰੂਪ ਅਤੇ ਘੋੜੇ ਨੂੰ ਉਸਤਤਿ ਨਿੰਦਾ ਤੋਂ ਰੋਕਣ ਦੀ) ਪੂਜੀ ਦੇ ਕੇ (ਪ੍ਰੇਮ ਦੀ ਲਗਨ ਦੀ) ਲਗਾਮ ਪਾਂਦਾ ਹਾਂ ਅਤੇ ਪ੍ਰਭੂ ਨੂੰ ਸਭ ਥਾਈਂ ਵਿਆਪਕ ਜਾਣਨਾ—ਇਹ ਕਾਠੀ ਪਾ ਕੇ (ਮਨ ਨੂੰ) ਨਿਰੰਕਾਰ ਦੇ ਦੇਸ ਦੀ ਉਡਾਰੀ ਲਵਾਉਂਦਾ ਹਾਂ (ਭਾਵ, ਮਨ ਨੂੰ ਪ੍ਰਭੂ ਦੀ ਯਾਦ ਵਿਚ ਜੋੜਦਾ ਹਾਂ) ।੧।

(ਆਓ, ਭਾਈ !) ਆਪਣੇ ਸਰੂਪ ਦੇ ਗਿਆਨ-ਰੂਪ ਘੋੜੇ ਉੱਤੇ ਸਵਾਰ ਹੋ ਜਾਈਏ (ਭਾਵ, ਅਸਾਡਾ ਅਸਲਾ ਕੀਹ ਹੈ, ਇਸ ਵਿਚਾਰ ਨੂੰ ਘੋੜਾ ਬਣਾ ਕੇ ਇਸ ਉੱਤੇ ਸਵਾਰ ਹੋਵੀਏ; ਹਰ ਵੇਲੇ ਆਪਣੇ ਅਸਲੇ ਦਾ ਚੇਤਾ ਰੱਖੀਏ), ਅਤੇ ਆਪਣੀ ਅਕਲ-ਰੂਪ ਪੈਰ ਨੂੰ ਸਹਿਜ ਅਵਸਥਾ ਦੀ ਰਕਾਬ ਵਿਚ ਰੱਖੀ ਰੱਖੀਏ ।੧।ਰਹਾਉ।

ਚੱਲ, ਹੇ (ਮਨ-ਰੂਪ ਘੋੜੇ) ! ਤੈਨੂੰ ਬੈਕੁੰਠ ਦੇ ਸੈਰ ਕਰਾਵਾਂ; ਜੇ ਅੜੀ ਕੀਤੀਓਈ, ਤਾਂ ਤੈਨੂੰ ਮੈਂ ਪ੍ਰੇਮ ਦਾ ਚਾਬਕ ਮਾਰਾਂਗਾ ।੨।

ਕਬੀਰ ਆਖਦਾ ਹੈ—(ਇਹੋ ਜਿਹੇ) ਸਿਆਣੇ ਅਸਵਾਰ (ਜੋ ਆਪਣੇ ਮਨ ਉੱਤੇ ਸਵਾਰ ਹੁੰਦੇ ਹਨ) ਵੇਦਾਂ ਤੇ ਕਤੇਬਾਂ (ਨੂੰ ਸੱਚੇ ਝੂਠੇ ਆਖਣ ਦੇ ਝਗੜੇ) ਤੋਂ ਵੱਖਰੇ ਰਹਿੰਦੇ ਹਨ ।੩।੩੧।

**ਸ਼ਬਦ ਦਾ ਭਾਵ** :—ਹੋਰਨਾਂ ਮਤਾਂ ਦੇ ਧਰਮ-ਪੁਸਤਕਾਂ ਨੂੰ ਨਿੰਦਣ ਦੇ ਥਾਂ, ਧਰਮ ਦਾ ਸਹੀ ਰਸਤਾ ਇਹ ਹੈ ਕਿ ਆਪਣੇ ਅਸਲੇ ਪਰਮਾਤਮਾ ਨੂੰ ਸਦਾ ਚੇਤੇ ਰੱਖੀਏ, ਤੇ ਇਸ ਤਰਾਂ ਮਨ ਨੂੰ ਵਿਕਾਰਾਂ ਵਿਚ ਨਾਹ ਡੋਲਣ ਦੇਈਏ । ਜੋ ਮਨੁੱਖ ਸਰਬ-ਵਿਆਪਕ ਪ੍ਰਭੂ ਦੇ ਚਰਨਾਂ ਨਾਲ ਪ੍ਰੇਮ ਜੋੜਦਾ ਹੈ ਉਹ ਮਾਨੋ ਬੈਕੁੰਠ ਵਿਚ ਉਡਾਰੀਆਂ ਲਾਉਂਦਾ ਹੈ ! ।੩੧।

**ਗਉੜੀ ਕਬੀਰ ਜੀ ॥**

**ਜਿਹ ਮੁਖਿ ਪਾਂਚਉ ਅੰਮ੍ਰਿਤ ਖਾਏ ॥ ਤਿਹ ਮੁਖ ਦੇਖਤ ਲੂਕਟ ਲਾਏ ॥੧॥ ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥ ਅਗਨਿ ਦਹੈ ਅਰੁ ਗਰਭ ਬਸੇਰਾ ॥੧॥ ਰਹਾਉ ॥ ਕਾਇਆ ਬਿਗੂਤੀ ਬਹੁ ਬਿਧਿ ਭਾਤੀ ॥ ਕੋ ਜਾਰੇ ਕੋ ਗਡਿ ਲੇ ਮਾਟੀ ॥੨॥ ਕਹੁ ਕਬੀਰ ਹਰਿ ਚਰਣ ਦਿਖਾਵਹੁ ॥ ਪਾਛੈ ਤੇ ਜਮੁ ਕਿਉ ਨ ਪਠਾਵਹੁ ॥੩॥੩੨॥ {ਪੰਨਾ ੩੨੯}**

**ਪਦ ਅਰਥ** :—ਜਿਹ ਮੁਖਿ—ਜਿਸ ਮੂੰਹ ਨਾਲ । ਪਾਂਚਉ—ਪੰਜੇ ਹੀ । ਪਾਂਚਉ ਅੰਮ੍ਰਿਤ—ਪੰਜੇ ਹੀ ਅੰਮ੍ਰਿਤ, ਪੰਜੇ ਹੀ ਉੱਤਮ ਖਾਣੇ—ਦੁੱਧ, ਦਹੀਂ, ਘਿਉ, ਖੰਡ, ਸ਼ਹਿਦ । ਖਾਏ—ਖਾਧੇ ਹਨ । ਦੇਖਤ—ਵੇਖਦਿਆਂ ਹੀ । ਲੂਕਟ—ਲੂਕੀ, ਲੰਬੂ, ਚੁਆਤੀ ।੧।

ਰਾਮ ਰਾਇ—ਹੇ ਸੁਹਣੇ ਰਾਮ ! ਕਾਟਹੁ—ਦੂਰ ਕਰੋ । ਅਗਨਿ—ਅੱਗ । ਦਹੈ—ਸਾੜਦੀ ਹੈ । ਬਸੇਰਾ—ਵਾਸਾ ।੧।ਰਹਾਉ।

ਬਿਗੂਤੀ—ਖ਼ਰਾਬ ਹੁੰਦੀ ਹੈ । ਬਹੁ ਬਿਧਿ ਭਾਤੀ—ਬਹੁ ਬਿਧਿ ਭਾਤੀ, ਕਈ ਤਰ੍ਹਾਂ । ਕੋ—ਕਈ ਮਨੁੱਖ । ਜਾਰੇ—ਸਾੜ ਦੇਂਦਾ ਹੈ ।੨।

ਹਰਿ—ਹੇ ਹਰੀ ! ਦਿਖਾਵਹੁ—ਦਰਸ਼ਨ ਕਰਾ ਦਿਓ । ਪਾਛੈ ਤੇ—ਉਸ ਤੋਂ ਪਿੱਛੋਂ । ਕਿਉ ਨ—ਭਾਵੇਂ ਹੀ । ਪਠਾਵਹੁ—ਘੱਲ ਦਿਓ ।੩।

**ਅਰਥ** :—ਜਿਸ ਮੂੰਹ ਨਾਲ ਪੰਜੇ ਹੀ ਉੱਤਮ ਪਦਾਰਥ ਖਾਈਦੇ ਹਨ, (ਮਰਨ ਤੇ) ਉਸ ਮੂੰਹ ਨੂੰ ਆਪਣੇ ਸਾਹਮਣੇ ਹੀ ਚੁਆਤੀ (ਬਾਲ ਕੇ) ਲਾ ਦੇਈਦੀ ਹੈ ।੧।

ਹੇ ਮੇਰੇ ਸੁਹਣੇ ਰਾਮ ! ਇਹ ਜੋ ਤ੍ਰਿਸ਼ਨਾ ਦੀ ਅੱਗ ਸਾੜਦੀ ਹੈ, ਤੇ ਗਰਭ ਦਾ ਵਾਸ ਹੈ (ਭਾਵ, ਇਹ ਜੋ ਮੁੜ ਮੁੜ ਜੰਮਣਾ ਮਰਨਾ ਪੈਂਦਾ ਹੈ ਤੇ ਤ੍ਰਿਸ਼ਨਾ ਅੱਗ ਵਿਚ ਸੜੀਦਾ ਹੈ)—ਮੇਰਾ ਇਕ ਇਹ ਦੁੱਖ ਦੂਰ ਕਰ ਦੇਹ ।੧।ਰਹਾਉ।

(ਮਰਨ ਪਿਛੋਂ) ਇਹ ਸਰੀਰ ਕਈ ਤਰ੍ਹਾਂ ਖ਼ਰਾਬ ਹੁੰਦਾ ਹੈ । ਕੋਈ ਇਸ ਨੂੰ ਸਾੜ ਦੇਂਦਾ ਹੈ, ਕੋਈ ਇਸ ਨੂੰ ਮਿੱਟੀ ਵਿਚ ਦੱਬ ਦੇਂਦਾ ਹੈ ।੨।

ਹੇ ਕਬੀਰ ! (ਪ੍ਰਭੂ ਦੇ ਦਰ ਤੇ ਇਉਂ) ਆਖ—ਹੇ ਪ੍ਰਭੂ ! (ਮੈਨੂੰ) ਆਪਣੇ ਚਰਨਾਂ ਦਾ ਦਰਸ਼ਨ ਕਰਾ ਦੇਹ, ਉਸ ਤੋਂ ਪਿਛੋਂ ਬੇਸ਼ੱਕ ਜਮ ਨੂੰ ਹੀ (ਮੇਰੇ ਪ੍ਰਾਣ ਲੈਣ ਲਈ) ਘੱਲ ਦੇਵੀਂ ।੩।੩੨।

**ਸ਼ਬਦ ਦਾ ਭਾਵ** :—ਨਿਰਾ ਇਸ ਸਰੀਰ ਨੂੰ ਪਾਲਣ ਦੇ ਆਹਰੇ ਲੱਗੇ ਰਹਿਣਾ ਜੀਵਨ-ਮਨੋਰਥ ਨਹੀਂ, ਕਿਉਂਕਿ ਮੌਤ ਆਉਣ ਤੇ ਇਸ ਸਰੀਰ ਨੇ ਆਖ਼ਰ ਖ਼ਾਕ ਵਿਚ ਰਲ ਜਾਣਾ ਹੈ । ਜੀਵ ਇੱਥੇ ਆਇਆ ਹੈ ਪ੍ਰਭੂ ਦਾ ਭਜਨ ਕਰਨ ।੩੨।

**ਗਉੜੀ ਕਬੀਰ ਜੀ ॥**

**ਆਪੇ ਪਾਵਕੁ, ਆਪੇ ਪਵਨਾ ॥ ਜਾਰੈ ਖਸਮੁ, ਤ ਰਾਖੈ ਕਵਨਾ ॥੧॥ ਰਾਮ ਜਪਤ, ਤਨੁ ਜਰਿ ਕੀ ਨ ਜਾਇ ॥ ਰਾਮ ਨਾਮ ਚਿਤੁ ਰਹਿਆ ਸਮਾਇ ॥੧॥ ਰਹਾਉ ॥ ਕਾ ਕੋ ਜਰੈ, ਕਾਹਿ ਹੋਇ ਹਾਨਿ ॥ ਨਟ ਵਟ ਖੇਲੈ ਸਾਰਿਗਪਾਨਿ ॥੨॥ ਕਹੁ ਕਬੀਰ ਅਖਰ ਦੁਇ ਭਾਖਿ ॥ ਹੋਇਗਾ ਖਸਮੁ ਤ ਲੇਇਗਾ ਰਾਖਿ ॥੩॥੩੩॥ {ਪੰਨਾ ੩੨੯}**

**ਪਦ ਅਰਥ** :—ਆਪੇ—ਆਪ ਹੀ । ਪਾਵਕੁ—ਅੱਗ । ਪਵਨਾ—ਹਵਾ । ਜਾਰੈ—ਸਾੜਦਾ ਹੈ । ਤ—ਤਾਂ । ਕਵਨਾ—ਕੌਣ ? ।੧।

ਰਾਮ ਜਪਤ—ਪ੍ਰਭੂ ਦਾ ਸਿਮਰਨ ਕਰਦਿਆਂ । ਕੀ ਨ—ਕਿਉਂ ਨ ? ਭਾਵੇਂ, ਬੇਸ਼ੱਕ । ਜਰਿ ਕੀ ਨ ਜਾਇ—ਬੇਸ਼ਕ ਸੜ ਜਾਏ ।੧।ਰਹਾਉ।

ਕਾ ਕੋ—ਕਿਸ ਦਾ ਕੁਝ ? ਕਾਹਿ—ਕਿਸ ਦਾ ? ਹਾਨਿ—ਹਾਨੀ, ਨੁਕਸਾਨ । ਵਟ—ਵਟਾਉ, ਭੇਸ । ਸਾਰਿਗਪਾਨਿ—{ਸਾਰਿਗ—ਧਨਖ । ਪਾਨਿ—ਹੱਥ । ਜਿਸ ਦੇ ਹੱਥ ਵਿਚ ਸਾਰਿਗ ਧਨਖ ਹੈ, ਜੋ ਸਭ ਜੀਵਾਂ ਨੂੰ ਮਾਰਨ ਵਾਲਾ ਭੀ ਹੈ} ਪਰਮਾਤਮਾ ।੨।

ਭਾਖਿ—ਆਖ । ਅਖਰ ਦੁਇ—ਦੋਵੇਂ ਅੱਖਰ, ਦੋ ਹੀ ਗੱਲਾਂ, ਇਕ ਨਿੱਕੀ ਜਿਹੀ ਗੱਲ । ਹੋਇਗਾ ਖਸਮੁ—ਜੇ ਮਾਲਕ ਹੋਵੇਗਾ, ਜੇ ਖਸਮ ਨੂੰ ਮਨਜ਼ੂਰ ਹੋਵੇਗਾ । ਲੇਇਗਾ ਰਾਖਿ—ਬਚਾ ਲਏਗਾ ।੩।

**ਅਰਥ** :—ਖਸਮ (ਪ੍ਰਭੂ) ਆਪ ਹੀ ਅੱਗ ਹੈ, ਆਪ ਹੀ ਹਵਾ ਹੈ । ਜੇ ਉਹ ਆਪ ਹੀ (ਜੀਵ ਨੂੰ) ਸਾੜਨ ਲੱਗੇ, ਤਾਂ ਕੌਣ ਬਚਾ ਸਕਦਾ ਹੈ ? ।੧।

(ਜਿਸ ਮਨੁੱਖ ਦਾ) ਮਨ ਪ੍ਰਭੂ ਦੇ ਨਾਮ ਵਿਚ ਜੁੜ ਰਿਹਾ ਹੈ, ਪ੍ਰਭੂ ਦਾ ਸਿਮਰਨ ਕਰਦਿਆਂ (ਉਸ ਦਾ) ਸਰੀਰ ਭੀ ਭਾਵੇਂ ਸੜ ਜਾਏ (ਉਹ ਰਤਾ ਪਰਵਾਹ ਨਹੀਂ ਕਰਦਾ) ।੧।ਰਹਾਉ।

(ਕਿਉਂਕਿ ਬੰਦਗੀ ਕਰਨ ਵਾਲੇ ਨੂੰ ਇਹ ਨਿਸ਼ਚਾ ਹੁੰਦਾ ਹੈ ਕਿ) ਨਾਹ ਕਿਸੇ ਦਾ ਕੁਝ ਸੜਦਾ ਹੈ, ਤੇ ਨਾਹ ਕਿਸੇ ਦਾ ਕੋਈ ਨੁਕਸਾਨ ਹੁੰਦਾ ਹੈ; ਪ੍ਰਭੂ ਆਪ ਹੀ (ਸਭ ਥਾਈਂ) ਨਟਾਂ ਦੇ ਭੇਸਾਂ ਵਾਂਗ ਖੇਡ ਰਿਹਾ ਹੈ, (ਭਾਵ, ਕਿਤੇ ਆਪ ਹੀ ਨੁਕਸਾਨ ਕਰ ਰਿਹਾ ਹੈ, ਤੇ ਕਿਤੇ ਆਪ ਹੀ ਉਹ ਨੁਕਸਾਨ ਸਹਿ ਰਿਹਾ ਹੈ) ।੨।

(ਇਸ ਵਾਸਤੇ) ਹੇ ਕਬੀਰ ! (ਤੂੰ ਤਾਂ) ਇਹ ਨਿੱਕੀ ਜਿਹੀ ਗੱਲ ਚੇਤੇ ਰੱਖ ਕਿ ਜੇ ਖ਼ਸਮ ਨੂੰ ਮਨਜ਼ੂਰ ਹੋਵੇਗਾ ਤਾਂ (ਜਿਥੇ ਕਿਤੇ ਲੋੜ ਪਏਗੀ, ਆਪ ਹੀ) ਬਚਾ ਲਏਗਾ ।੩।੩੩।

**ਸ਼ਬਦ ਦਾ ਭਾਵ** :—ਸਿਮਰਨ ਦੀ ਬਰਕਤਿ ਨਾਲ ਇਹ ਯਕੀਨ ਬਣ ਜਾਂਦਾ ਹੈ ਕਿ ਪ੍ਰਭੂ ਆਪ ਹੀ ਹਰ ਥਾਂ ਰਾਖਾ ਹੈ, ਹੋਰ ਕੋਈ ਕਿਸੇ ਦਾ ਕੁਝ ਵਿਗਾੜ ਨਹੀਂ ਸਕਦਾ; ਉਹ ਆਪ ਹੀ ਜਗਤ ਦੀ ਹਰੇਕ ਖੇਡ, ਖੇਡ ਰਿਹਾ ਹੈ ।੩੩।

**ਗਉੜੀ ਕਬੀਰ ਜੀ ਦੁਪਦੇ ॥**

**ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥ ਕੈਸੇ ਜੀਵਨੁ ਹੋਇ ਹਮਾਰਾ ॥ ਜਬ ਨ ਹੋਇ ਰਾਮ ਨਾਮ ਅਧਾਰਾ ॥੧॥ ਰਹਾਉ ॥ ਕਹੁ ਕਬੀਰ ਖੋਜਉ ਅਸਮਾਨ ॥ ਰਾਮ ਸਮਾਨ ਨ ਦੇਖਉ ਆਨ ॥੨॥੩੪॥ {ਪੰਨਾ ੩੨੯-੩੩੦}**

ਨੋਟ :—ਦੁਪਦੇ—ਦੋ ਪਦਾਂ ਵਾਲੇ ਸ਼ਬਦ {ਪਦ—ਬੰਦ=ਸ਼ਟਓਨਜ਼ਓ}, ਦੋ ਬੰਦਾਂ ਵਾਲੇ ਸ਼ਬਦ । ਲਫ਼ਜ਼ 'ਦੁਪਦੇ' ਦੇ ਹੇਠ ਨਿੱਕੇ ਅੰਕ '੨' ਦਾ ਭਾਵ ਇਹ ਹੈ ਕਿ ਦੋ ਪਦਾਂ ਵਾਲੇ ਦੋ ਸ਼ਬਦ ਅਗਾਂਹ ਦਰਜ ਹਨ ਨੰ: ੩੪ ਅਤੇ ਨੰ: ੩੫ ।

**ਪਦ ਅਰਥ** :—ਚਿਤੁ ਲਾਇਆ—ਮਨ ਜੋੜਿਆ, ਖ਼ਿਆਲ ਕੀਤਾ, ਗਹੁ ਕੀਤਾ । ਬੈਰਾਗ—ਸੰਸਾਰ ਦੇ ਮੋਹ ਤੋਂ ਉਪਰਾਮਤਾ । ਛੂਟਸਿ—ਦੂਰ ਹੋਵੇਗੀ । ਨ ਛੂਟਸਿ—ਖ਼ਲਾਸੀ ਨਹੀਂ ਹੋਵੇਗੀ ।੧।

ਜਬ-ਜੇ । ਅਧਾਰਾ—ਆਸਰਾ ।੧।

ਖੋਜਉ—ਮੈਂ ਖੋਜਦਾ ਹਾਂ, ਮੈਂ ਭਾਲ ਚੁਕਿਆ ਹਾਂ । ਅਸਮਾਨ—ਅਕਾਸ਼ ਤਾਈਂ । ਆਨ—ਕੋਈ ਹੋਰ, ਪ੍ਰਭੂ ਤੋਂ ਬਿਨਾ ਕੋਈ ਦੂਜਾ । ਨ ਦੇਖਉ—ਮੈਂ ਨਹੀਂ ਵੇਖਦਾ, ਮੈਨੂੰ ਕੋਈ ਨਹੀਂ ਲੱਭਾ ।੨।

**ਅਰਥ** :—ਮੈਂ ਤਾਂ ਜੋਗ (ਦੇ ਦੱਸੇ ਹੋਏ) ਧਿਆਨ (ਭਾਵ, ਸਮਾਧੀਆਂ) ਦਾ ਗਹੁ ਨਹੀਂ ਕੀਤਾ (ਕਿਉਂਕਿ ਇਸ ਨਾਲ ਵੈਰਾਗ ਪੈਦਾ ਨਹੀਂ ਹੁੰਦਾ, ਅਤੇ) ਵੈਰਾਗ ਤੋਂ ਬਿਨਾ ਮਾਇਆ (ਦੇ ਮੋਹ) ਤੋਂ ਖ਼ਲਾਸੀ ਨਹੀਂ ਹੋ ਸਕਦੀ ।੧।

(ਮਾਇਆ ਇਤਨੀ ਪ੍ਰਬਲ ਹੈ ਕਿ) ਜੇ ਅਸਾਨੂੰ ਪ੍ਰਭੂ ਦੇ ਨਾਮ ਦਾ ਆਸਰਾ ਨਾਹ ਹੋਵੇ ਤਾਂ ਅਸੀ (ਸਹੀ ਜੀਵਨ) ਜੀਊ ਹੀ ਨਹੀਂ ਸਕਦੇ ।੧।ਰਹਾਉ।

ਹੇ ਕਬੀਰ ! ਆਖ—ਮੈਂ ਅਕਾਸ਼ ਤਕ (ਭਾਵ, ਸਾਰੀ ਦੁਨੀਆ) ਭਾਲ ਕਰ ਚੁਕਿਆ ਹਾਂ (ਪਰ ਪ੍ਰਭੂ ਤੋਂ ਬਿਨਾ) ਮੈਨੂੰ ਕੋਈ ਹੋਰ ਨਹੀਂ ਲੱਭਾ (ਜੋ ਮਾਇਆ ਦੇ ਮੋਹ ਤੋਂ ਬਚਾ ਕੇ ਅਸਲ ਜੀਵਨ ਦੇ ਸਕੇ) ।੨।੩੪।

**ਸ਼ਬਦ ਦਾ ਭਾਵ** :—ਪ੍ਰਭੂ ਦਾ ਇਕ ਨਾਮ ਹੀ ਐਸਾ ਹੈ ਜੋ ਮਾਇਆ ਦੇ ਮੋਹ ਤੋਂ ਬਚਾ ਕੇ ਸਹੀ ਜੀਵਨ ਦਾ ਰਾਹ ਸਿਖਾ ਸਕਦਾ ਹੈ । ਨਾਹ ਕੋਈ ਹੋਰ ਵਿਅਕਤੀ ਤੇ ਨਾਹ (ਜੋਗ ਆਦਿਕ) ਕੋਈ ਹੋਰ ਸਾਧਨ ਇਸ ਗੱਲ ਦੇ ਸਮਰੱਥ ਹੈ ।੩੪।

**ਗਉੜੀ ਕਬੀਰ ਜੀ ॥**

ਜਿਹ ਸਿਰਿ, ਰਚਿ ਰਚਿ ਬਾਧਤ ਪਾਗ ॥ ਸੋ ਸਿਰੁ ਚੁੰਚ ਸਵਾਰਹਿ ਕਾਗ ॥੧॥ ਇਸੁ ਤਨ ਧਨ ਕੋ ਕਿਆ ਗਰਬਈਆ ॥ ਰਾਮ ਨਾਮੁ ਕਾਹੇ ਨ ਦ੍ਰਿੜੀਆ ॥੧॥ਰਹਾਉ॥ ਕਹਤ ਕਬੀਰੁ ਸੁਨਹੁ ਮਨ ਮੇਰੇ ॥ ਇਹੀ ਹਵਾਲ ਹੋਹਿਗੇ ਤੇਰੇ ॥੨॥੩੫॥ ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥ {ਪੰਨਾ ੩੩੦}

**ਪਦ ਅਰਥ** :—ਜਿਹ ਸਿਰਿ—ਜਿਸ ਸਿਰ ਤੇ । ਰਚਿ ਰਚਿ—ਸੰਵਾਰ ਸੰਵਾਰ ਕੇ । ਬਾਧਤ—ਬੰਨ੍ਹਦਾ ਹੈ । ਸੋ ਸਿਰੁ—ਉਸ ਸਿਰ ਨੂੰ । ਚੁੰਚ—ਚੁੰਝ ।੧।

ਕੋ—ਦਾ । ਕਿਆ—ਕੀਹ ? ਗਰਬਈਆ—ਮਾਣ, ਅਹੰਕਾਰ । ਕਾਹੇ—ਕਿਉਂ ? ਦ੍ਰਿੜੀਆ—ਦ੍ਰਿੜ੍ਹ ਕਰਦਾ, ਜਪਦਾ ।੧।ਰਹਾਉ।

**ਅਰਥ** :—ਜਿਸ ਸਿਰ ਤੇ (ਮਨੁੱਖ) ਸੰਵਾਰ ਸੰਵਾਰ ਪੱਗ ਬੰਨ੍ਹਦਾ ਹੈ, (ਮੌਤ ਆਉਣ ਤੇ) ਉਸ ਸਿਰ ਨੂੰ ਕਾਂ ਆਪਣੀਆਂ ਚੁੰਝਾਂ ਨਾਲ ਸੰਵਾਰਦੇ ਹਨ ।੧।

(ਹੇ ਭਾਈ !) ਇਸ ਸਰੀਰ ਦਾ ਅਤੇ ਇਸ ਧਨ ਦਾ ਕੀਹ ਮਾਣ ਕਰਦਾ ਹੈਂ ? ਪ੍ਰਭੂ ਦਾ ਨਾਮ ਕਿਉਂ ਨਹੀਂ ਸਿਮਰਦਾ ? ।੧।ਰਹਾਉ।

ਕਬੀਰ ਆਖਦਾ ਹੈ—ਹੇ ਮੇਰੇ ਮਨ ! ਸੁਣ, (ਮੌਤ ਆਉਣ ਤੇ) ਤੇਰੇ ਨਾਲ ਭੀ ਇਹੋ ਜਿਹੀ ਹੀ ਹੋਵੇਗੀ ।੨।੩੫।

ਸ਼ਬਦ ਦਾ ਭਾਵ :—ਇਸ ਧਨ ਦਾ ਜਾਂ ਇਸ ਸਰੀਰ ਦਾ ਮਾਣ ਕਰਨਾ ਬੇ-ਸਮਝੀ ਹੈ, ਕੋਈ ਭੀ ਇਸ ਜੀਵ ਦੇ ਨਾਲ ਨਹੀਂ ਨਿਭਦਾ । ਪ੍ਰਭੂ ਦਾ ਨਾਮ ਹੀ ਸੱਚਾ ਸਾਥੀ ਹੈ ।੩੫।

ਨੋਟ :—ਇਸ ਸਾਰੇ ਸੰਗ੍ਰਹਿ ਵਿਚ ਮੁਖ਼ਤਲਿਫ਼ ਬੰਦਾਂ ਵਾਲੇ ੩੫ ਸ਼ਬਦ ਹਨ; ਜਿਨ੍ਹਾਂ ਦਾ ਵੇਰਵਾ ਇਉਂ ਹੈ :—

ਚਾਰ ਬੰਦਾਂ ਵਾਲੇ ਸ਼ਬਦ ੧੪ . . . . . . . . ੧ ਤੋਂ ੧੪ ਤਕ,
ਪੰਜ ਬੰਦਾਂ ਵਾਲੇ ਸ਼ਬਦ ੨ . . . . . . . . . ੧੫ ਤੋਂ ੧੬ ਤਕ,
ਤਿੰਨ ਬੰਦਾਂ ਵਾਲੇ ਚਾਰ-ਤੁਕੀਏ ਸ਼ਬਦ ੨ . . ੧੭ ਤੋਂ ੧੮,
ਤਿੰਨ ਬੰਦਾਂ ਵਾਲੇ ਸ਼ਬਦ ੧੫ . . . . . . . . .੧੯ ਤੋਂ ੩੩,
ਦੋ ਬੰਦਾਂ ਵਾਲੇ ਸ਼ਬਦ ੨ . . . . . . . . . . . ੩੪ ਤੇ ੩੫ ।
. . . . . . . . ਜੋੜ . . . . . . . . . . . . .੩੫

ੴ ਸਤਿਗੁਰ ਪ੍ਰਸਾਦਿ ॥

ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ ॥

ਸੁਖੁ ਮਾਂਗਤ ਦੁਖੁ ਆਗੈ ਆਵੈ ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥੧॥ ਬਿਖਿਆ ਅਜਹੁ ਸੁਰਤਿ ਸੁਖ ਆਸਾ ॥ ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥੧॥ ਰਹਾਉ ॥ ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥ ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥ ਸਨਕਾਦਿਕ ਨਾਰਦ ਮੁਨਿ ਸੇਖਾ ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥ ਇਸੁ ਮਨ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ ਮਨੁ ਕਹਾ ਸਮਾਈ ॥੪॥ ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥੫॥ ਇਸੁ ਮਨ ਕਉ ਨਹੀ ਆਵਨ ਜਾਨਾ ॥ ਜਿਸ ਕਾ ਭਰਮੁ ਗਇਆ, ਤਿਨਿ ਸਾਚੁ ਪਛਾਨਾ ॥੬॥ ਇਸੁ ਮਨ ਕਉ ਰੂਪੁ ਨ ਰੇਖਿਆ ਕਾਈ ॥ ਹੁਕਮੇ ਹੋਇਆ, ਹੁਕਮੁ ਬੂਝਿ ਸਮਾਈ ॥੭॥ ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥੮॥ ਜੀਉ ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ ਰਵਿ ਰਹੇ ਕਬੀਰਾ ॥੯॥੧॥੩੬॥ {ਪੰਨਾ ੩੩੦}

**ਪਦ ਅਰਥ** :—ਅਸਟਪਦੀ—{ਅਸਟ-ਅੱਠ । ਪਦ—ਬੰਦ, ਸ਼ਟਓਨਜ਼ਓ} ਅੱਠ ਬੰਦਾਂ ਵਾਲਾ ਸ਼ਬਦ ।

ਹਮਹੁ—ਸਾਨੂੰ । ਨ ਭਾਵੈ—ਚੰਗਾ ਨਹੀਂ ਲੱਗਦਾ । ਮਾਂਗਿਆ ਨ ਭਾਵੈ—ਮੰਗਣਾ ਚੰਗਾ ਨਹੀਂ ਲੱਗਦਾ, ਮੰਗਣ ਦੀ ਲੋੜ ਨਹੀਂ ।੧।

ਬਿਖਿਆ—ਮਾਇਆ । ਸੁਰਤਿ—ਧਿਆਨ । ਹੋਈ ਹੈ—ਹੋਵੇਗਾ, ਹੋ ਸਕਦਾ ਹੈ । ਰਾਜਾ—ਜੋਤਿ-ਰੂਪ ।੧।ਰਹਾਉ।

ਡਰਨਾ—ਡਰ ਗਏ, ਕੰਨਾਂ ਨੂੰ ਹੱਥ ਲਾਏ । ਹਮਹੁ—ਅਸਾਂ (ਸੰਸਾਰੀ ਜੀਵਾਂ) ਨੇ ।੨।

ਸਨਕਾਦਿਕ—ਸਨਕ ਆਦਿਕ, ਸਨਕ ਅਤੇ ਹੋਰ, ਬ੍ਰਹਮਾ ਦੇ ਚਾਰੇ ਪੁੱਤਰ (ਸਨਕ, ਸਨੰਦਨ, ਸਤਾਤਨ, ਸਨਤਕੁਮਾਰ) । ਸੇਖਾ—ਸ਼ੇਸ ਨਾਗ । ਤਿਨ ਭੀ—ਇਹਨਾਂ ਨੇ ਭੀ । ਪੇਖਾ—ਵੇਖਿਆ ।੩।

ਤਨ ਛੂਟੇ—ਸਰੀਰ ਨਾਲੋਂ ਵਿਛੋੜਾ ਹੋਣ ਤੇ ।੪।

ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਨਾਮਾਂ—ਨਾਮਦੇਵ ਜੀ । ਪ੍ਰੇਮਿ—ਪ੍ਰੇਮ ਨਾਲ, ਪਿਆਰ ਨਾਲ । ਇਨਹੀ—ਇਹਨਾਂ (ਜੈਦੇਵ ਤੇ ਨਾਮਦੇਵ ਜੀ) ਨੇ । ਜਾਨਾਂ ਹੈ—ਸਮਝਿਆ ਹੈ ।੫।

ਤਿਨਿ—ਉਸ ਮਨੁੱਖ ਨੇ । ਸਾਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।੬।

ਰੂਪ—ਸ਼ਕਲ । ਰੇਖਿਆ—ਨਿਸ਼ਾਨ, ਚਿਹਨ, ਲਕੀਰ । ਨ ਕਾਈ—ਕੋਈ ਨਹੀਂ ।੭।

ਕੋਈ—ਜੇ ਕੋਈ, ਜੋ ਮਨੁੱਖ । ਭੇਉ—ਭੇਦ । ਇਹ ਮਨਿ—ਇਸ ਮਨ ਵਿਚ । ਲੀਣ—ਸਮਾਇਆ ਹੋਇਆ । ਸੁਖਦੇਉ—ਸੁਖ-ਸਰੂਪ ਪ੍ਰਭੂ ।੮।

ਜੀਉ ਏਕੁ—ਇੱਕ ਆਤਮਾ, ਇੱਕ ਰੱਬੀ ਜੋਤਿ । ਸਗਲ—ਸਾਰੇ । ਰਵਿ ਰਹੇ—ਰਮ ਰਹੇ, ਸਿਮਰ ਰਿਹਾ ਹੈ ।੯।

**ਅਰਥ** :—ਮੈਨੂੰ ਉਸ ਸੁਖ ਦੇ ਮੰਗਣ ਦੀ ਲੋੜ ਨਹੀਂ, ਜਿਸ ਸੁਖ ਦੇ ਮੰਗਿਆਂ ਦੁੱਖ ਮਿਲਦਾ ਹੈ ।੧।

ਅਜੇ ਭੀ ਸਾਡੀ ਸੁਰਤਿ ਮਾਇਆ ਵਿਚ ਹੀ ਲੱਗੀ ਹੋਈ ਹੈ ਤੇ (ਇਸ ਮਾਇਆ ਤੋਂ ਹੀ) ਸੁਖਾਂ ਦੀ ਆਸ ਲਾਈ ਬੈਠੇ ਹਾਂ; ਤਾਂ ਫਿਰ ਜੋਤਿ-ਰੂਪ ਨਿਰੰਕਾਰ ਦਾ ਨਿਵਾਸ (ਇਸ ਸੁਰਤਿ ਵਿਚ) ਕਿਵੇਂ ਹੋ ਸਕੇ ? ।੧।ਰਹਾਉ।

ਇਸ (ਮਾਇਆ-) ਸੁਖ ਤੋਂ ਤਾਂ ਸ਼ਿਵ ਜੀ ਤੇ ਬ੍ਰਹਮਾ (ਵਰਗੇ ਦੇਵਤਿਆਂ) ਨੇ ਭੀ ਕੰਨਾਂ ਨੂੰ ਹੱਥ ਲਾਏ; (ਪਰ (ਸੰਸਾਰੀ ਜੀਵਾਂ ਨੇ) ਇਸ ਸੁਖ ਨੂੰ ਸੱਚਾ ਕਰ ਕੇ ਸਮਝਿਆ ਹੈ ।੨।

ਬ੍ਰਹਮਾ ਦੇ ਚਾਰੇ ਪੁੱਤਰ ਸਨਕ ਆਦਿਕ, ਨਾਰਦ ਮੁਨੀ ਅਤੇ ਸ਼ੇਸ਼ ਨਾਗ—ਇਹਨਾਂ ਨੇ ਭੀ (ਇਸ ਮਾਇਆ-ਸੁਖ ਵਲ ਸੁਰਤ ਲੱਗੀ ਰਹਿਣ ਦੇ ਕਾਰਨ) ਆਪਣੇ ਮਨ ਨੂੰ ਆਪਣੇ ਸਰੀਰ ਵਿਚ ਨਾਹ ਵੇਖਿਆ (ਭਾਵ, ਇਹਨਾਂ ਦਾ ਮਨ ਭੀ ਅੰਤਰ-ਆਤਮੇ ਟਿਕਿਆ ਨਾਹ ਰਹਿ ਸਕਿਆ) ।੩।

ਹੇ ਭਾਈ ! ਕੋਈ ਧਿਰ ਇਸ ਮਨ ਦੀ ਭੀ ਖੋਜ ਕਰੋ ਕਿ ਸਰੀਰ ਨਾਲੋਂ ਵਿਛੋੜਾ ਹੋਣ ਤੇ ਇਹ ਮਨ ਕਿੱਥੇ ਜਾ ਟਿਕਦਾ ਹੈ ।੪।

ਸਤਿਗੁਰੂ ਦੀ ਕਿਰਪਾ ਨਾਲ, ਇਹਨਾਂ ਜੈਦੇਵ ਤੇ ਨਾਮਦੇਵ ਜੀ (ਵਰਗੇ ਭਗਤਾਂ) ਨੇ ਹੀ ਭਗਤੀ ਦੇ ਚਾਉ ਨਾਲ ਇਹ ਗੱਲ ਸਮਝੀ ਹੈ (ਕਿ "ਤਨ ਛੂਟੇ ਮਨੁ ਕਹਾ ਸਮਾਈ") ।੫।

ਜਿਸ ਮਨੁੱਖ ਦੀ (ਸੁਖਾਂ ਵਾਸਤੇ) ਭਟਕਣਾ ਦੂਰ ਹੋ ਗਈ ਹੈ, ਉਸ ਨੇ ਪ੍ਰਭੂ ਨੂੰ ਪਛਾਣ ਲਿਆ ਹੈ (ਪ੍ਰਭੂ ਨਾਲ ਸਾਂਝ ਪਾ ਲਈ ਹੈ); ਉਸ ਮਨੁੱਖ ਦੇ ਇਸ ਆਤਮਾ ਨੂੰ ਜਨਮ ਮਰਨ ਦੇ ਗੇੜ ਵਿਚ ਪੈਣਾ ਨਹੀਂ ਪੈਂਦਾ ।੬।

(ਅਸਲ ਵਿਚ) ਇਸ ਜੀਵ ਦਾ (ਪ੍ਰਭੂ ਤੋਂ ਵੱਖਰਾ) ਕੋਈ ਰੂਪ ਜਾਂ ਚਿਹਨ ਨਹੀਂ ਹੈ । ਪ੍ਰਭੂ ਦੇ ਹੁਕਮ ਵਿਚ ਹੀ ਇਹ (ਵੱਖਰੇ ਸਰੂਪ ਵਾਲਾ) ਬਣਿਆ ਹੈ ਤੇ ਪ੍ਰਭੂ ਦੀ ਰਜ਼ਾ ਨੂੰ ਸਮਝ ਕੇ ਉਸ ਵਿਚ ਲੀਨ ਹੋ ਜਾਂਦਾ ਹੈ ।੭।

ਜੋ ਮਨੁੱਖ ਇਸ ਮਨ ਦਾ ਭੇਦ ਜਾਣ ਲੈਂਦਾ ਹੈ, ਉਹ ਇਸ ਮਨ ਦੀ ਰਾਹੀਂ ਹੀ (ਅੰਤਰ-ਆਤਮੇ) ਲੀਨ ਹੋ ਕੇ ਸੁਖਦੇਵ ਪ੍ਰਭੂ ਦਾ ਰੂਪ ਹੋ ਜਾਂਦਾ ਹੈ ।੮।

ਕਬੀਰ ਉਸ (ਸਰਬ-ਵਿਆਪਕ) ਮਨ (ਭਾਵ, ਪਰਮਾਤਮਾ) ਦਾ ਸਿਮਰਨ ਕਰ ਰਿਹਾ ਹੈ ਜੋ ਆਪ ਇੱਕ ਹੈ ਤੇ ਸਾਰੇ ਸਰੀਰਾਂ ਵਿਚ ਮੌਜੂਦ ਹੈ ।੯।੧।੩੬।

**ਸ਼ਬਦ ਦਾ ਭਾਵ** :—ਜਦ ਤਕ ਮਾਇਕ ਸੁਖਾਂ ਦੀ ਲਾਲਸਾ ਮਨ ਵਿਚ ਟਿਕੀ ਰਹਿੰਦੀ ਹੈ, ਤਦ ਤਕ ਪਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ ।

**ਗਉੜੀ ਗੁਆਰੇਰੀ ॥**

**ਅਹਿਨਿਸਿ ਏਕ ਨਾਮ ਜੋ ਜਾਗੇ ॥ ਕੇਤਕ ਸਿਧ ਭਏ ਲਿਵ ਲਾਗੇ ॥੧॥ ਰਹਾਉ ॥ ਸਾਧਕ ਸਿਧ ਸਗਲ ਮੁਨਿ ਹਾਰੇ ॥ ਏਕ ਨਾਮ ਕਲਿਪ ਤਰ ਤਾਰੇ ॥੧॥ ਜੋ ਹਰਿ ਹਰੇ, ਸੁ ਹੋਹਿ ਨ ਆਨਾ ॥ ਕਹਿ ਕਬੀਰ ਰਾਮ ਨਾਮ ਪਛਾਨਾ ॥੨॥੩੭॥ {ਪੰਨਾ ੩੩੦}**

**ਪਦ ਅਰਥ** :—ਅਹਿ—ਦਿਨ । ਨਿਸਿ—ਰਾਤ । ਜੋ ਜਾਗੇ—ਜੋ ਮਨੁੱਖ ਜਾਗ ਪੈਂਦੇ ਹਨ (ਭਾਵ, ਮਾਇਆ ਦੀ ਨੀਂਦ ਵਿਚੋਂ ਉੱਠ ਖਲੋਂਦੇ ਹਨ) । ਕੇਤਕ—ਕਈ ਮਨੁੱਖ । ਸਿਧ—ਪੁੱਗੇ ਹੋਏ, ਜਿਨ੍ਹਾਂ ਦੀ ਘਾਲ ਸਫਲ ਹੋ ਗਈ ਹੈ । ਲਿਵ ਲਾਗੇ—ਲਿਵ ਲਗਾ ਕੇ, ਸੁਰਤ ਜੋੜ ਕੇ ।੧।ਰਹਾਉ।

ਸਾਧਕ—ਸਾਧਨ ਕਰਨ ਵਾਲੇ । ਸਗਲ—ਸਾਰੇ । ਹਾਰੇ—ਥੱਕ ਗਏ ਹਨ । ਕਲਿਪ ਤਰ—ਕਲਪ ਰੁੱਖ, {ਪੁਰਾਤਨ ਹਿੰਦੂ ਪੁਸਤਕਾਂ ਵਿਚ ਇਹ ਗੱਲ ਮੰਨੀ ਗਈ ਹੈ ਕਿ ਸ੍ਵਰਗ ਵਿਚ ਪੰਜ ਰੁੱਖ ਹਨ, ਜਿਨ੍ਹਾਂ ਵਿਚੋਂ ਇਕ ਕਲਪ-ਰੁੱਖ ਹੈ; ਇਸ ਦੇ ਹੇਠ ਜਾ ਕੇ ਜੋ ਮਨੋ-ਕਾਮਨਾ ਕਰੀਏ ਉਹ ਪੂਰੀ ਕਰਾ ਦੇਂਦਾ ਹੈ} । ਤਾਰੇ—ਤਾਰ ਲੈਂਦਾ ਹੈ, ਬੇੜਾ ਪਾਰ ਕਰ ਦੇਂਦਾ ਹੈ ।੧।

ਹਰਿ ਹਰੇ—ਹਰੀ ਹਰੀ ਹੀ, ਪ੍ਰਭੂ ਪ੍ਰਭੂ ਹੀ (ਜਪਦੇ ਹਨ) । ਹੋਹਿ ਨ—ਨਹੀਂ ਹੁੰਦੇ । ਆਨਾ—(ਪ੍ਰਭੂ ਤੋਂ) ਵੱਖਰੇ । ਪਛਾਨਾ—ਪਛਾਣ ਲਿਆ ਹੈ ।੨।

**ਅਰਥ** :—ਬਥੇਰੇ ਉਹ ਮਨੁੱਖ (ਜੀਵਨ-ਸਫ਼ਰ ਦੀ ਦੌੜ ਵਿਚ) ਪੁੱਗ ਗਏ ਹਨ ਜੋ ਦਿਨ ਰਾਤ ਕੇਵਲ ਪ੍ਰਭੂ ਦੇ ਨਾਮ ਵਿਚ ਸੁਚੇਤ ਰਹੇ ਹਨ, ਜਿਨ੍ਹਾਂ ਨੇ (ਨਾਮ ਵਿਚ ਹੀ) ਸੁਰਤ ਜੋੜੀ ਰੱਖੀ ਹੈ ।੧।ਰਹਾਉ।

(ਜੋਗ-) ਸਾਧਨ ਕਰਨ ਵਾਲੇ, (ਜੋਗ-ਸਾਧਨਾਂ ਵਿਚ) ਪੁੱਗੇ ਹੋਏ ਜੋਗੀ ਤੇ ਸਾਰੇ ਮੁਨੀ ਲੋਕ (ਸੰਸਾਰ-ਸਮੁੰਦਰ ਤੋਂ ਤਰਨ ਦੇ ਹੋਰ ਹੋਰ ਵਸੀਲੇ ਲੱਭ ਲੱਭ ਕੇ) ਥੱਕ ਗਏ ਹਨ; ਕੇਵਲ ਪ੍ਰਭੂ ਦਾ ਨਾਮ ਹੀ ਕਲਪ-ਰੁੱਖ ਹੈ ਜੋ (ਜੀਵਾਂ ਦਾ) ਬੇੜਾ ਪਾਰ ਕਰਦਾ ਹੈ ।੧।

ਕਬੀਰ ਆਖਦਾ ਹੈ—ਜੋ ਮਨੁੱਖ ਪ੍ਰਭੂ ਦਾ ਸਿਮਰਨ ਕਰਦੇ ਹਨ, ਉਹ ਪ੍ਰਭੂ ਤੋਂ ਵੱਖਰੇ ਨਹੀਂ ਰਹਿ ਜਾਂਦੇ, ਉਹਨਾਂ ਨੇ ਪ੍ਰਭੂ ਦੇ ਨਾਮ ਨੂੰ ਪਛਾਣ ਲਿਆ ਹੈ (ਨਾਮ ਨਾਲ ਡੂੰਘੀ ਸਾਂਝ ਪਾ ਲਈ ਹੈ) ।੨।੩੭।

**ਸ਼ਬਦ ਦਾ ਭਾਵ** :—ਪਰਮਾਤਮਾ ਦਾ ਨਾਮ ਜਪਣ ਵਾਲੇ ਬੰਦੇ ਪਰਮਾਤਮਾ ਦੇ ਨਾਲ ਇੱਕ-ਰੂਪ ਹੋ ਜਾਂਦੇ ਹਨ । ਪ੍ਰਭੂ ਦਾ ਨਾਮ ਹੀ ਮਨੁੱਖ ਨੂੰ ਵਾਸ਼ਨਾ ਤੋਂ ਬਚਾਉਂਦਾ ਹੈ, ਹੋਰ ਕੋਈ ਵਸੀਲਾ ਨਹੀਂ ਹੈ ।੩੭।

**ਗਉੜੀ ਭੀ ਸੋਰਠਿ ਭੀ ॥**

**ਰੇ ਜੀਅ ਨਿਲਜ, ਲਾਜ ਤੁੋਹਿ ਨਾਹੀ ॥ ਹਰਿ ਤਜਿ, ਕਤ ਕਾਹੂ ਕੇ ਜਾਂਹੀ ॥੧॥ ਰਹਾਉ ॥ ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥ ਸੋ ਸਾਹਿਬੁ ਰਹਿਆ ਭਰਪੂਰਿ ॥ ਸਦਾ ਸੰਗਿ, ਨਾਹੀ ਹਰਿ ਦੂਰਿ ॥੨॥ ਕਵਲਾ ਚਰਨ ਸਰਨ ਹੈ ਜਾ ਕੇ ॥ ਕਹੁ ਜਨ, ਕਾ ਨਾਹੀ ਘਰ ਤਾ ਕੇ ॥੩॥ ਸਭੁ ਕੋਊ ਕਹੈ ਜਾਸੁ ਕੀ ਬਾਤਾ ॥ ਸੋ ਸੰਮ੍ਰਥੁ, ਨਿਜ ਪਤਿ ਹੈ ਦਾਤਾ ॥੪॥ ਕਹੈ ਕਬੀਰੁ ਪੂਰਨ ਜਗ ਸੋਈ ॥ ਜਾ ਕੈ ਹਿਰਦੈ ਅਵਰੁ ਨ ਹੋਈ ॥੫॥੩੮॥ {ਪੰਨਾ ੩੩੦}**

**ਨੋਟ** :—ਇਹ ਸ਼ਬਦ ਗਉੜੀ ਰਾਗਨੀ ਵਿਚ ਭੀ ਗਾਉਣਾ ਹੈ ਤੇ ਸੋਰਠਿ ਰਾਗਨੀ ਵਿਚ ਭੀ ।

**ਪਦ ਅਰਥ** :—ਨਿਲਜ—ਬੇ-ਸ਼ਰਮ । ਤੁੋਹਿ—ਤੈਨੂੰ । ਤਜਿ—ਛੱਡ ਕੇ । ਕਤ—ਕਿੱਥੇ ? ਕਾਹੂ ਕੇ—ਕਿਸ ਦੇ ਪਾਸ ? ।੧।ਰਹਾਉ।

ਜਾ ਕੋ—ਜਿਸ ਦਾ । ਪਰ ਘਰ—ਪਰਾਏ ਘਰਾਂ ਵਿਚ । ਜਾਤ—ਜਾਂਦਾ । ਨ ਸੋਹੀ—ਨਹੀਂ ਸੋਭਦਾ ।੧।

ਭਰਪੂਰਿ—ਸਭ ਥਾਈਂ ਮੌਜੂਦ, ਵਿਆਪਕ ।੨।

ਕਵਲਾ—ਲੱਛਮੀ, ਮਾਇਆ । ਜਾ ਕੇ—ਜਿਸ (ਪ੍ਰਭੂ) ਦੇ । ਕਹੁ—ਦੱਸ, ਆਖ । ਜਨ—ਹੇ ਮਨੁੱਖ ! ਕਾ ਨਾਹੀ—ਕਿਹੜੀ ਸ਼ੈ ਨਹੀਂ ? ਤਾ ਕੇ—ਉਸ (ਪ੍ਰਭੂ) ਦੇ ।੩।

ਸਭੁ ਕੋਊ—ਹਰੇਕ ਜੀਵ । ਜਾਸੁ ਕੀ—ਜਿਸ (ਪ੍ਰਭੂ) ਦੀਆਂ । ਸੰਮ੍ਰਥੁ—ਸਮਰਥਾ ਵਾਲਾ, ਸੱਤਿਆ ਵਾਲਾ । ਨਿਜ ਪਤਿ—ਅਸਾਡਾ ਖਸਮ । ਦਾਤਾ—ਦੇਣ ਵਾਲਾ ।੪।

ਪੂਰਨ—ਭਰਿਆ ਹੋਇਆ, ਸਭ ਗੁਣਾਂ ਵਾਲਾ, ਜਿਸ ਵਿਚ ਕੋਈ ਊਣਤਾ ਨਾਹ ਹੋਵੇ । ਸੋਈ—ਉਹੀ ਮਨੁੱਖ । ਜਾ ਕੈ ਹਿਰਦੈ—ਜਿਸ ਮਨੁੱਖ ਦੇ ਹਿਰਦੇ ਵਿਚ । ਅਵਰੁ—(ਪ੍ਰਭੂ ਤੋਂ ਬਿਨਾ) ਕੋਈ ਹੋਰ ।੫।

**ਨੋਟ** :—ਪਹਿਲੀ ਹੀ ਤੁਕ ਦੇ ਲਫ਼ਜ਼ "ਤੁੋਹਿ" ਦੇ ਅੱਖਰ 'ਤ' ਨਾਲ ਦੋ ਲਗਾਂ ਵਰਤੀਆਂ ਗਈਆਂ ਹਨ ( ੋ) ਅਤੇ ( ੁ ) । ਲਫ਼ਜ਼ ਦੀ ਅਸਲੀ ਲਗ ( ੋ ) ਹੈ, ਪਰ ਇੱਥੇ ( ੁ ) ਪੜ੍ਹਨਾ ਹੈ, ਭਾਵ, ਲਫ਼ਜ਼ 'ਤੋਹਿ' ਨੂੰ ਇੱਥੇ 'ਤੁਹਿ' ਪੜ੍ਹਨਾ ਹੈ ।

**ਅਰਥ** :—ਹੇ ਬੇਸ਼ਰਮ ਮਨ ! ਤੈਨੂੰ ਸ਼ਰਮ ਨਹੀਂ ਆਉਂਦੀ ? ਪ੍ਰਭੂ ਨੂੰ ਛੱਡ ਕੇ ਕਿੱਥੇ ਤੇ ਕਿਸ ਦੇ ਪਾਸ ਤੂੰ ਜਾਂਦਾ ਹੈਂ ? (ਭਾਵ, ਕਿਉਂ ਹੋਰ ਆਸਰੇ ਤੂੰ ਤੱਕਦਾ ਹੈਂ ?) ।੧।ਰਹਾਉ।

ਜਿਸ ਮਨੁੱਖ ਦਾ ਮਾਲਕ ਵੱਡਾ ਹੋਵੇ, ਉਹ ਪਰਾਏ ਘਰੀਂ ਜਾਂਦਾ ਚੰਗਾ ਨਹੀਂ ਲੱਗਦਾ ।੧।

(ਹੇ ਮਨ !) ਉਹ ਮਾਲਕ ਪ੍ਰਭੂ ਸਭ ਥਾਈਂ ਮੌਜੂਦ ਹੈ, ਸਦਾ (ਤੇਰੇ) ਨਾਲ ਹੈ, (ਤੈਥੋਂ) ਦੂਰ ਨਹੀਂ ਹੈ ।੨।

ਲੱਛਮੀ (ਭੀ) ਜਿਸ ਦੇ ਚਰਨਾਂ ਦਾ ਆਸਰਾ ਲਈ ਬੈਠੀ ਹੈ, ਹੇ ਭਾਈ ! ਦੱਸ, ਉਸ ਪ੍ਰਭੂ ਦੇ ਘਰ ਕਿਸ ਸ਼ੈ ਦੀ ਕਮੀ ਹੈ ? ।੩।

ਜਿਸ ਪ੍ਰਭੂ ਦੀਆਂ (ਵਡਿਆਈਆਂ ਦੀਆਂ) ਗੱਲਾਂ ਹਰੇਕ ਜੀਵ ਕਰ ਰਿਹਾ ਹੈ, ਉਹ ਪ੍ਰਭੂ ਸਭ ਤਾਕਤਾਂ ਦਾ ਮਾਲਕ ਹੈ, ਉਹ ਸਾਡਾ (ਸਭਨਾਂ ਦਾ) ਖਸਮ ਹੈ ਤੇ ਸਭ ਪਦਾਰਥ ਦੇਣ ਵਾਲਾ ਹੈ ।੪।

ਕਬੀਰ ਆਖਦਾ ਹੈ—ਸੰਸਾਰ ਵਿਚ ਕੇਵਲ ਉਹੀ ਮਨੁੱਖ ਗੁਣਾਂ ਵਾਲਾ ਹੈ ਜਿਸ ਦੇ ਹਿਰਦੇ ਵਿਚ (ਪ੍ਰਭੂ ਤੋਂ ਬਿਨਾ) ਕੋਈ ਹੋਰ (ਦਾਤਾ ਜਚਦਾ) ਨਹੀਂ ।੫।੩੮।

**ਸ਼ਬਦ ਦਾ ਭਾਵ** :—ਪ੍ਰਭੂ ਸਭ ਜੀਵਾਂ ਨੂੰ ਪਾਲਣ ਵਾਲਾ ਹੈ, ਹਰੇਕ ਦੇ ਅੰਗ-ਸੰਗ ਹੈ, ਉਸ ਦੇ ਘਰ ਵਿਚ ਕੋਈ ਕਮੀ ਨਹੀਂ । ਉਸ ਨੂੰ ਵਿਸਾਰ ਕੇ ਕੋਈ ਹੋਰ ਆਸਰਾ ਤੱਕਣਾ ਬੜੀ ਹਾਣਤ ਵਾਲੀ ਗੱਲ ਹੈ ।੩੮।

**ਕਉਨ ਕੋ ਪੂਤੁ, ਪਿਤਾ ਕੋ ਕਾ ਕੋ ॥ ਕਉਨੁ ਮਰੈ, ਕੋ ਦੇਇ ਸੰਤਾਪੋ ॥੧॥ ਹਰਿ ਠਗ, ਜਗ ਕਉ ਠਗਉਰੀ ਲਾਈ ॥ ਹਰਿ ਕੇ ਬਿਓਗ, ਕੈਸੇ ਜੀਅਉ ਮੇਰੀ ਮਾਈ ॥੧॥ ਰਹਾਉ ॥ ਕਉਨ ਕੋ ਪੁਰਖੁ, ਕਉਨ ਕੀ ਨਾਰੀ ॥ ਇਆ ਤਤ ਲੇਹੁ ਸਰੀਰ ਬਿਚਾਰੀ ॥੨॥ ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥ ਗਈ ਠਗਉਰੀ, ਠਗੁ ਪਹਿਚਾਨਿਆ ॥੩॥੩੯॥ {ਪੰਨਾ ੩੩੧}**

**ਪਦ ਅਰਥ** :—ਕਉਨ ਕੋ—ਕਿਸ ਦਾ ? ਕਾ ਕੋ—ਕਿਸ ਦਾ ? ਕੋ—ਕੌਣ ? ਦੇਇ—ਦੇਂਦਾ ਹੈ । ਸੰਤਾਪੋ—ਕਲੇਸ਼ ।੧।

ਕਉ—ਨੂੰ । ਠਗਉਰੀ—ਠਗ-ਮੂਰੀ, ਠਗ-ਬੂਟੀ, ਧਤੂਰਾ ਆਦਿਕ, ਉਹ ਬੂਟੀ ਜੋ ਠੱਗ ਲੋਕ ਵਰਤਦੇ ਹਨ ਕਿਸੇ ਨੂੰ ਠੱਗਣ ਲਈ । ਬਿਓਗ—ਵਿਛੋੜਾ । ਜੀਅਉ—ਮੈਂ ਜੀਵਾਂ । ਮੇਰੀ ਮਾਈ—ਹੇ ਮੇਰੀ ਮਾਂ ! ।੧।ਰਹਾਉ।

ਪੁਰਖੁ—ਮਨੁੱਖ, ਮਰਦ, ਖਸਮ । ਨਾਰੀ—ਇਸਤ੍ਰੀ, ਵਹੁਟੀ । ਇਆ—ਇਸ ਦਾ । ਇਆ ਤਤ—ਇਸ ਅਸਲੀਅਤ ਦਾ । ਸਰੀਰ—ਮਨੁੱਖਾ ਜਨਮ ।੨।

ਕਹਿ—ਕਹੈ, ਆਖਦਾ ਹੈ । ਮਾਨਿਆ—ਮੰਨ ਗਿਆ, ਪਤੀਜ ਗਿਆ, ਇਕ-ਮਿਕ ਹੋ ਗਿਆ ।੩।

**ਅਰਥ** :—ਕਿਸ ਦਾ ਕੋਈ ਪੁੱਤਰ ਹੈ ? ਕਿਸ ਦਾ ਕੋਈ ਪਿਉ ਹੈ ? (ਭਾਵ, ਪਿਉ ਤੇ ਪੁੱਤਰ ਵਾਲਾ ਸਾਕ ਸਦਾ ਕਾਇਮ ਰਹਿਣ ਵਾਲਾ ਨਹੀਂ ਹੈ, ਪ੍ਰਭੂ ਨੇ ਇਕ ਖੇਡ ਰਚੀ ਹੋਈ ਹੈ) । ਕੌਣ ਮਰਦਾ ਹੈ ਤੇ ਕੌਣ (ਇਸ ਮੌਤ ਦੇ ਕਾਰਨ ਪਿਛਲਿਆਂ ਨੂੰ) ਕਲੇਸ਼ ਦੇਂਦਾ ਹੈ ? (ਭਾਵ, ਨਾ ਹੀ ਕੋਈ ਕਿਸੇ ਦਾ ਮਰਦਾ ਹੈ ਅਤੇ ਨਾਹ ਹੀ ਇਸ ਤਰ੍ਹਾਂ ਪਿਛਲਿਆਂ ਨੂੰ ਕਲੇਸ਼ ਦੇਂਦਾ ਹੈ, ਸੰਜੋਗਾਂ ਅਨੁਸਾਰ ਚਾਰ ਦਿਨਾਂ ਦਾ ਮੇਲਾ ਹੈ) ।੧।

ਪ੍ਰਭੂ-ਠੱਗ ਨੇ ਜਗਤ (ਦੇ ਜੀਵਾਂ) ਨੂੰ ਮੋਹ-ਰੂਪ ਠਗ-ਬੂਟੀ ਲਾਈ ਹੋਈ ਹੈ (ਜਿਸ ਕਰਕੇ ਜੀਵ ਸੰਬੰਧੀਆਂ ਦਾ ਮੋਹ ਰੱਖ ਕੇ ਤੇ ਪ੍ਰਭੂ ਨੂੰ ਭੁਲਾ ਕੇ ਕਲੇਸ਼ ਪਾ ਰਹੇ ਹਨ), ਪਰ ਹੇ ਮੇਰੀ ਮਾਂ ! (ਮੈਂ ਇਸ ਠਗ-ਬੂਟੀ ਵਿਚ ਨਹੀਂ ਫਸਿਆ, ਕਿਉਂਕਿ) ਮੈਂ ਪ੍ਰਭੂ ਤੋਂ ਵਿੱਛੜ ਕੇ ਜੀਊਂ ਹੀ ਨਹੀਂ ਸਕਦਾ ।੧।ਰਹਾਉ।

ਕਿਸ (ਇਸਤ੍ਰੀ) ਦਾ ਕੋਈ ਖਸਮ ? ਕਿਸ (ਖਸਮ) ਦੀ ਕੋਈ ਵਹੁਟੀ ? (ਭਾਵ, ਇਹ ਇਸਤ੍ਰੀ ਪਤੀ ਵਾਲਾ ਸਾਕ ਭੀ ਜਗਤ ਵਿਚ ਸਦਾ-ਥਿਰ ਰਹਿਣ ਵਾਲਾ ਨਹੀਂ, ਇਹ ਖੇਡ ਆਖ਼ਿਰ ਮੁੱਕ ਜਾਂਦੀ ਹੈ)—ਇਸ ਅਸਲੀਅਤ ਨੂੰ (ਹੇ ਭਾਈ !) ਇਸ ਮਨੁੱਖਾ ਸਰੀਰ ਵਿਚ ਹੀ ਸਮਝੋ (ਭਾਵ, ਇਹ ਮਨੁੱਖਾ ਜਨਮ ਹੀ ਮੌਕਾ ਹੈ, ਜਦੋਂ ਇਹ ਅਸਲੀਅਤ ਸਮਝੀ ਜਾ ਸਕਦੀ ਹੈ) ।੨।

ਕਬੀਰ ਆਖਦਾ ਹੈ—ਜਿਸ ਜੀਵ ਦਾ ਮਨ (ਮੋਹ-ਰੂਪ ਠਗਬੂਟੀ ਬਨਾਣ ਵਾਲੇ ਪ੍ਰਭੂ-) ਠੱਗ ਨਾਲ ਇਕ-ਮਿਕ ਹੋ ਗਿਆ ਹੈ, (ਉਸ ਵਾਸਤੇ) ਠਗ-ਬੂਟੀ ਮੁੱਕ ਗਈ (ਸਮਝੋ), ਕਿਉਂਕਿ ਉਸ ਨੇ ਮੋਹ ਦੇ ਪੈਦਾ ਕਰਨ ਵਾਲੇ ਨਾਲ ਸਾਂਝ ਪਾ ਲਈ ਹੈ ।੩।੩੯।

**ਸ਼ਬਦ ਦਾ ਭਾਵ** :—ਪਰਮਾਤਮਾ ਨੇ ਆਪ ਇਹ ਮਾਇਆ ਦਾ ਮੋਹ ਬਣਾਇਆ ਹੈ । ਸਾਰੇ ਜੀਵ ਇਸ ਪਿਉ-ਪੁੱਤਰ ਤੇ ਖ਼ਸਮ-ਵਹੁਟੀ ਆਦਿਕ ਵਾਲੇ ਸੰਬੰਧ ਦੇ ਮੋਹ ਵਿਚ ਫਸ ਕੇ ਪਰਮਾਤਮਾ ਨੂੰ ਭੁਲਾ ਕੇ ਦੁਖੀ ਹੁੰਦੇ ਰਹਿੰਦੇ ਹਨ, ਪਰ ਜੋ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਜੁੜਦਾ ਹੈ, ਉਸ ਨੂੰ ਇਹ ਮੋਹ ਨਹੀਂ ਵਿਆਪਦਾ ।੩੯।

**ਅਬ ਮੋ ਕਉ ਭਏ ਰਾਜਾ ਰਾਮ ਸਹਾਈ ॥ ਜਨਮ ਮਰਨ ਕਟਿ, ਪਰਮ ਗਤਿ ਪਾਈ ॥੧॥ ਰਹਾਉ ॥ ਸਾਧੂ ਸੰਗਤਿ ਦੀਓ ਰਲਾਇ ॥ ਪੰਚ ਦੂਤ ਤੇ ਲੀਓ ਛਡਾਇ ॥ ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥ ਅਮੋਲ ਦਾਸੁ ਕਰਿ ਲੀਨੋ ਅਪਨਾ ॥੧॥ ਸਤਿਗੁਰ ਕੀਨੋ ਪਰਉਪਕਾਰੁ ॥ ਕਾਢਿ ਲੀਨ ਸਾਗਰ ਸੰਸਾਰ ॥ ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੋਬਿੰਦੁ ਬਸੈ ਨਿਤਾ ਨਿਤ ਚੀਤ ॥੨॥ ਮਾਇਆ ਤਪਤਿ ਬੁਝਿਆ ਅੰਗਿਆਰੁ ॥ ਮਨਿ ਸੰਤੋਖੁ ਨਾਮੁ ਆਧਾਰੁ ॥ ਜਲਿ ਥਲਿ ਪੂਰਿ ਰਹੇ ਪ੍ਰਭ ਸੁਆਮੀ ॥ ਜਤ ਪੇਖਉ ਤਤ ਅੰਤਰਜਾਮੀ ॥੩॥ ਅਪਨੀ ਭਗਤਿ ਆਪ ਹੀ ਦ੍ਰਿੜਾਈ ॥ ਪੂਰਬ ਲਿਖਤੁ ਮਿਲਿਆ ਮੇਰੇ ਭਾਈ ॥ ਜਿਸੁ ਕ੍ਰਿਪਾ ਕਰੇ ਤਿਸੁ ਪੂਰਨ ਸਾਜ ॥ ਕਬੀਰ ਕੋ ਸੁਆਮੀ ਗਰੀਬ ਨਿਵਾਜੁ ॥੪॥੪੦॥ {ਪੰਨਾ ੩੩੧}**

**ਪਦ ਅਰਥ** :—ਮੋ ਕਉ—ਮੈਨੂੰ, ਮੇਰੇ ਵਾਸਤੇ । ਰਾਜਾ—ਪ੍ਰਕਾਸ਼ ਰੂਪ, ਹਰ ਥਾਂ ਚਾਨਣ ਕਰਨ ਵਾਲਾ । ਸਹਾਈ—ਮਦਦਗਾਰ । ਕਟਿ—ਦੂਰ ਕਰ ਕੇ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਪਾਈ—ਹਾਸਲ ਕਰ ਲਈ ਹੈ ।੧।ਰਹਾਉ।

ਪੰਚ ਦੂਤ—(ਕਾਮ ਆਦਿਕ) ਪੰਜ ਵੈਰੀ । ਤੇ—ਤੋਂ । ਰਸਨਾ—ਜੀਭ (ਨਾਲ) । ਜਪਉ—ਮੈਂ ਜਪਦਾ ਹਾਂ । ਅਮੋਲ—{ਅ-ਮੋਲ} ਮੁੱਲ ਦੇਣ ਤੋਂ ਬਿਨਾ, ਬਿਨਾ ਦੰਮਾਂ ਦੇ ।੧।

ਸਾਗਰ—ਸਮੁੰਦਰ । ਚਰਨ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਨਿਤਾ ਨਿਤ—ਹਰ ਵੇਲੇ ।੨।

ਤਪਤਿ—ਤਪਸ਼, ਸੜਨ । ਮਨਿ—ਮਨ ਵਿਚ । ਆਧਾਰੁ—ਆਸਰਾ । ਜਲਿ—ਜਲ ਵਿਚ । ਥਲਿ—ਧਰਤੀ ਤੇ । ਪੂਰਿ ਰਹੇ—ਹਰ ਥਾਂ ਮੌਜੂਦ ਹਨ । ਜਤ—ਜਿੱਧਰ । ਪੇਖਉ—ਮੈਂ ਵੇਖਦਾ ਹਾਂ । ਤਤ—ਓਧਰ ਹੀ ।੩।

ਦ੍ਰਿੜਾਈ—ਦ੍ਰਿੜ੍ਹ ਕਰਾਈ ਹੈ, ਪੱਕੀ ਕੀਤੀ ਹੈ । ਪੂਰਬ ਲਿਖਤ—ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦਾ ਲੇਖਾ । ਮੇਰੇ ਭਾਈ—ਹੇ ਪਿਆਰੇ ਵੀਰ ! ਸਾਜ—ਬਣਤਰ, ਸਬੱਬ । ਕੋ—ਦਾ ।੪।

**ਅਰਥ** :—ਹਰ ਥਾਂ ਚਾਨਣ ਕਰਨ ਵਾਲੇ ਪ੍ਰਭੂ ਜੀ ਹੁਣ ਮੇਰੇ ਮਦਦਗਾਰ ਬਣ ਗਏ ਹਨ, (ਤਾਹੀਏਂ) ਮੈਂ ਜਨਮ ਮਰਨ ਦੀ (ਬੇੜੀ) ਕੱਟ ਕੇ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ ਹੈ ।੧।ਰਹਾਉ।

(ਪ੍ਰਭੂ ਨੇ) ਮੈਨੂੰ ਸਤਸੰਗ ਵਿਚ ਰਲਾ ਦਿੱਤਾ ਹੈ ਤੇ (ਕਾਮ ਆਦਿਕ) ਪੰਜ ਵੈਰੀਆਂ ਤੋਂ ਉਸ ਨੇ ਮੈਨੂੰ ਬਚਾ ਲਿਆ ਹੈ, ਹੁਣ ਮੈਂ ਜੀਭ ਨਾਲ ਉਸ ਦਾ ਅਮਰ ਕਰਨ ਵਾਲਾ ਨਾਮ-ਰੂਪ ਜਾਪ ਜਪਦਾ ਹਾਂ । ਮੈਨੂੰ ਤਾਂ ਉਸ ਨੇ ਬਿਨਾ ਦੰਮਾਂ ਦੇ ਆਪਣਾ ਗੋੱਲਾ ਬਣਾ ਲਿਆ ਹੈ ।੧।

ਸਤਿਗੁਰੂ ਨੇ (ਮੇਰੇ ਉਤੇ) ਬੜੀ ਮਿਹਰ ਕੀਤੀ ਹੈ, ਮੈਨੂੰ ਉਸ ਨੇ ਸੰਸਾਰ-ਸਮੁੰਦਰ ਵਿਚੋਂ ਕੱਢ ਲਿਆ ਹੈ, ਮੇਰੀ ਹੁਣ ਪ੍ਰਭੂ ਦੇ ਸੋਹਣੇ ਚਰਨਾਂ ਨਾਲ ਪ੍ਰੀਤ ਬਣ ਗਈ ਹੈ, ਪ੍ਰਭੂ ਹਰ ਵੇਲੇ ਮੇਰੇ ਚਿੱਤ ਵਿਚ ਵੱਸ ਰਿਹਾ ਹੈ ।੨।

(ਮੇਰੇ ਅੰਦਰੋਂ) ਮਾਇਆ ਵਾਲੀ ਸੜਨ ਮਿਟ ਗਈ ਹੈ, ਮਾਇਆ ਦਾ ਬਦਲਾ ਭਾਂਬੜ ਬੁੱਝ ਗਿਆ ਹੈ; (ਹੁਣ) ਮੇਰੇ ਮਨ ਵਿਚ ਸੰਤੋਖ ਹੈ, (ਪ੍ਰਭੂ ਦਾ) ਨਾਮ (ਮਾਇਆ ਦੇ ਥਾਂ ਮੇਰੇ ਮਨ ਦਾ) ਆਸਰਾ ਬਣ ਗਿਆ ਹੈ । ਪਾਣੀ ਵਿਚ, ਧਰਤੀ ਤੇ, ਹਰ ਥਾਂ ਪ੍ਰਭੂ-ਖਸਮ ਜੀ ਵੱਸ ਰਹੇ (ਜਾਪਦੇ) ਹਨ; ਮੈਂ ਜਿੱਧਰ ਤੱਕਦਾ ਹਾਂ, ਓਧਰ ਘਟ ਘਟ ਦੀ ਜਾਣਨ ਵਾਲਾ ਪ੍ਰਭੂ ਹੀ (ਦਿੱਸਦਾ) ਹੈ ।੩।

ਪ੍ਰਭੂ ਨੇ ਆਪ ਹੀ ਆਪਣੀ ਭਗਤੀ ਮੇਰੇ ਹਿਰਦੇ ਵਿਚ ਪੱਕੀ ਕੀਤੀ ਹੈ । ਹੇ ਪਿਆਰੇ ਵੀਰ ! (ਮੈਨੂੰ ਤਾਂ) ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦਾ ਲੇਖ ਮਿਲ ਪਿਆ ਹੈ (ਮੇਰੇ ਤਾਂ ਭਾਗ ਜਾਗ ਪਏ ਹਨ) । ਜਿਸ (ਭੀ ਜੀਵ) ਉੱਤੇ ਮਿਹਰ ਕਰਦਾ ਹੈ, ਉਸ ਲਈ (ਅਜਿਹਾ) ਸੋਹਣਾ ਸਬੱਬ ਬਣਾ ਦੇਂਦਾ ਹੈ । ਕਬੀਰ ਦਾ ਖਸਮ-ਪ੍ਰਭੂ ਗ਼ਰੀਬਾਂ ਨੂੰ ਨਿਵਾਜਣ ਵਾਲਾ ਹੈ ।੪।੪੦।

**ਸ਼ਬਦ ਦਾ ਭਾਵ** :—ਜਿਸ ਜੀਵ ਤੇ ਪ੍ਰਭੂ ਮਿਹਰ ਕਰਦਾ ਹੈ, ਉਸ ਨੂੰ ਆਪਣੀ ਭਗਤੀ ਵਿਚ ਜੋੜਦਾ ਹੈ, ਜਿਸ ਦੀ ਬਰਕਤਿ ਨਾਲ ਉਸ ਦੇ ਅੰਦਰੋਂ ਮਾਇਆ ਵਾਲੀ ਤਪਸ਼ ਮਿਟ ਜਾਂਦੀ ਹੈ ਉਸ ਨੂੰ ਹਰ ਥਾਂ ਪ੍ਰਭੂ ਹੀ ਪ੍ਰਭੂ ਨਜ਼ਰ ਆਉਂਦਾ ਹੈ ।੪੦।

**ਜਲਿ ਹੈ ਸੂਤਕੁ, ਥਲਿ ਹੈ ਸੂਤਕੁ, ਸੂਤਕ ਓਪਤਿ ਹੋਈ ॥ ਜਨਮੇ ਸੂਤਕੁ, ਮੂਏ ਫੁਨਿ ਸੂਤਕੁ, ਸੂਤਕ ਪਰਜ ਬਿਗੋਈ ॥੧॥ ਕਹੁ, ਰੇ ਪੰਡੀਆ, ਕਉਨ ਪਵੀਤਾ ॥ ਐਸਾ ਗਿਆਨੁ ਜਪਹੁ, ਮੇਰੇ ਮੀਤਾ ॥੧॥ ਰਹਾਉ ॥ ਨੈਨਹੁ ਸੂਤਕੁ, ਬੈਨਹੁ ਸੂਤਕੁ, ਸੂਤਕੁ ਸ੍ਰਵਨੀ ਹੋਈ ॥ ਊਠਤ ਬੈਠਤ ਸੂਤਕੁ ਲਾਗੈ, ਸੂਤਕੁ ਪਰੈ ਰਸੋਈ ॥੨॥ ਫਾਸਨ ਕੀ ਬਿਧਿ ਸਭੁ ਕੋਊ ਜਾਨੈ, ਛੂਟਨ ਕੀ ਇਕੁ ਕੋਈ ॥ ਕਹਿ ਕਬੀਰ ਰਾਮੁ ਰਿਦੈ ਬਿਚਾਰੈ, ਸੂਤਕੁ ਤਿਨੈ ਨ ਹੋਈ ॥੩॥੪੧॥ {ਪੰਨਾ ੩੩੧}**

**ਪਦ ਅਰਥ** :—ਜਲਿ—ਪਾਣੀ ਵਿਚ । ਸੂਤਕੁ—{ਸੂਤ—ਕੁ । ਸੂਤ—ਜੰਮਿਆ ਹੋਇਆ । ਸੂਤਕ—ਜੰਮਣ ਨਾਲ ਸੰਬੰਧ ਰੱਖਣ ਵਾਲੀ ਅਪਵਿੱਤ੍ਰਤਾ । ਜਦੋਂ ਕਿਸੇ ਹਿੰਦੂ-ਘਰ ਵਿਚ ਕੋਈ ਬਾਲ ਜੰਮ ਪਏ ਤਾਂ ੧੩ ਦਿਨ ਉਹ ਘਰ ਅਪਵਿੱਤ੍ਰ ਮੰਨਿਆ ਜਾਂਦਾ ਹੈ, ਬ੍ਰਾਹਮਣ ਇਹਨਾਂ ੧੩ ਦਿਨਾਂ ਵਾਸਤੇ ਉਸ ਘਰ ਵਿਚ ਰੋਟੀ ਨਹੀਂ ਖਾਂਦੇ । ਇਸੇ ਤਰ੍ਹਾਂ ਕਿਸੇ ਪ੍ਰਾਣੀ ਦੇ ਮਰਨ ਤੇ ਭੀ 'ਕ੍ਰਿਆ-ਕਰਮ' ਦੇ ਦਿਨ ਤਕ ਉਹ ਘਰ ਅਪਵਿੱਤ੍ਰ ਰਹਿੰਦਾ ਹੈ} ਅਪਵਿੱਤ੍ਰਤਾ, ਭਿੱਟ । ਫੁਨਿ—ਫਿਰ, ਭੀ । ਪਰਜ—ਪਰਜਾ, ਲੁਕਾਈ, ਦੁਨੀਆ । ਬਿਗੋਈ—ਵਿਗੁੱਚ ਰਹੀ ਹੈ, ਖ਼ੁਆਰ ਹੋ ਰਹੀ ਹੈ । ਓਪਤਿ—ਪੈਦਾਇਸ਼, ਉਤਪੱਤੀ ।੧।

ਰੇ ਪੰਡੀਆ—ਹੇ ਪੰਡਿਤ ! ਗਿਆਨੁ—ਵਿਚਾਰ । ਜਪਹੁ—ਦ੍ਰਿੜ੍ਹ ਕਰੋ, ਗਹੁ ਨਾਲ ਸੋਚੋ ।੧।ਰਹਾਉ।

ਨੈਨਹੁ—ਅੱਖਾਂ ਵਿਚ । ਬੈਨਹੁ—ਬਚਨਾਂ ਵਿਚ । ਸ੍ਰਵਨੀ—ਕੰਨਾਂ ਵਿਚ । ਪਰੈ—ਪੈਂਦੀ ਹੈ । ਰਸੋਈ—ਰੋਟੀ ਪਕਾਣ ਵਾਲੇ ਕਮਰੇ ਵਿਚ ।੨।

ਬਿਧਿ—ਤਰੀਕਾ, ਵਿਓਂਤ । ਸਭੁ ਕੋਊ—ਹਰੇਕ ਜੀਵ । ਇਕੁ ਕੋਈ—ਕੋਈ ਇਕ, ਕੋਈ ਵਿਰਲਾ । ਤਿਨੈ—ਉਹਨਾਂ ਮਨੁੱਖਾਂ ਨੂੰ ।੩।

**ਅਰਥ** :—(ਜੇ ਜੀਵਾਂ ਦੇ ਜੰਮਣ ਤੇ ਮਰਨ ਨਾਲ ਸੂਤਕ-ਪਾਤਕ ਦੀ ਭਿੱਟ ਪੈਦਾ ਹੋ ਜਾਂਦੀ ਹੈ ਤਾਂ) ਪਾਣੀ ਵਿਚ ਸੂਤਕ ਹੈ, ਧਰਤੀ ਉਤੇ ਸੂਤਕ ਹੈ, (ਹਰ ਥਾਂ) ਸੂਤਕ ਦੀ ਉਤਪੱਤੀ ਹੈ (ਭਾਵ, ਹਰ ਥਾਂ ਭਿੱਟਿਆ ਹੋਇਆ ਹੈ, ਕਿਉਂਕਿ) ਕਿਸੇ ਜੀਵ ਦੇ ਜੰਮਣ ਤੇ ਸੂਤਕ (ਪੈ ਜਾਂਦਾ ਹੈ) ਫਿਰ ਮਰਨ ਤੇ ਭੀ ਸੂਤਕ (ਆ ਪੈਂਦਾ ਹੈ); (ਇਸ) ਭਿੱਟ (ਤੇ ਭਰਮ) ਵਿਚ ਦੁਨੀਆ ਖ਼ੁਆਰ ਹੋ ਰਹੀ ਹੈ ।੧।

(ਤਾਂ ਫਿਰ) ਹੇ ਪਿਆਰੇ ਮਿੱਤਰ ! ਇਸ ਗੱਲ ਨੂੰ ਗਹੁ ਨਾਲ ਵਿਚਾਰ ਤੇ ਦੱਸ, ਹੇ ਪੰਡਿਤ ! (ਜਦੋਂ ਹਰ ਥਾਂ ਸੂਤਕ ਪੈ ਰਿਹਾ ਹੈ) ਸੁੱਚਾ ਕੌਣ (ਹੋ ਸਕਦਾ) ਹੈ ? ।੧।ਰਹਾਉ।

(ਨਿਰੇ ਇਹਨੀਂ ਅੱਖੀਂ ਦਿੱਸਦੇ ਜੀਵ ਹੀ ਨਹੀਂ ਜੰਮਦੇ ਮਰਦੇ, ਸਾਡੇ ਬੋਲਣ ਚਾਲਣ ਆਦਿਕ ਹਰਕਤਾਂ ਨਾਲ ਕਈ ਸੂਖਮ ਜੀਵ ਮਰ ਰਹੇ ਹਨ, ਤਾਂ ਫਿਰ) ਅੱਖਾਂ ਵਿਚ ਸੂਤਕ ਹੈ, ਬੋਲਣ (ਭਾਵ, ਜੀਭ) ਵਿਚ ਸੂਤਕ ਹੈ,

ਕੰਨਾਂ ਵਿਚ ਭੀ ਸੂਤਕ ਹੈ, ਉਠਦਿਆਂ ਬੈਠਦਿਆਂ ਹਰ ਵੇਲੇ (ਸਾਨੂੰ) ਸੂਤਕ ਪੈ ਰਿਹਾ ਹੈ, (ਸਾਡੀ) ਰਸੋਈ ਵਿਚ ਭੀ ਸੂਤਕ ਹੈ ।੨।

**ਨੋਟ** :—ਇਸ 'ਬੰਦ' ਵਿਚ ਪਰਾਏ ਰੂਪ, ਨਿੰਦਾ ਆਦਿਕ ਦੇ ਸੂਤਕ ਦਾ ਜ਼ਿਕਰ ਨਹੀਂ ਹੈ, ਕਿਉਂਕਿ ਅਖ਼ੀਰ ਵਿਚ 'ਰਸੋਈ' ਦਾ ਸੂਤਕ ਭੀ ਦੱਸਿਆ ਗਿਆ ਹੈ; ਸੋ, ਸਥੂਲ ਤੇ ਸੂਖਮ ਜੀਵਾਂ ਦੇ ਸੂਤਕ ਦਾ ਜ਼ਿਕਰ ਹੀ ਪ੍ਰਤੀਤ ਹੁੰਦਾ ਹੈ ।

(ਜਿੱਧਰ ਵੇਖੋ) ਹਰੇਕ ਜੀਵ (ਸੂਤਕ ਦੇ ਭਰਮਾਂ ਵਿਚ) ਫਸਣ ਦਾ ਹੀ ਢੰਗ ਜਾਣਦਾ ਹੈ, (ਇਹਨਾਂ ਵਿਚੋਂ) ਖ਼ਲਾਸੀ ਕਰਾਣ ਦੀ ਸਮਝ ਕਿਸੇ ਵਿਰਲੇ ਨੂੰ ਹੈ । ਕਬੀਰ ਆਖਦਾ ਹੈ—ਜੋ ਜੋ ਮਨੁੱਖ (ਆਪਣੇ) ਹਿਰਦੇ ਵਿਚ ਪ੍ਰਭੂ ਨੂੰ ਸਿਮਰਦਾ ਹੈ, ਉਹਨਾਂ ਨੂੰ (ਇਹ) ਭਿੱਟ ਨਹੀਂ ਲੱਗਦੀ ।੩।੪੧।

**ਸ਼ਬਦ ਦਾ ਭਾਵ** :—ਜੇ ਜੀਵਾਂ ਦੇ ਜੰਮਣ ਮਰਨ ਨਾਲ ਘਰ ਭਿੱਟੇ ਜਾਣ ਤਾਂ ਜਗਤ ਵਿਚ ਸੁੱਚਾ ਕੋਈ ਭੀ ਥਾਂ ਨਹੀਂ ਹੋ ਸਕਦਾ, ਕਿਉਂਕਿ ਹਰ ਵੇਲੇ ਹਰ ਥਾਂ ਜਨਮ ਮਰਨ ਦਾ ਸਿਲਸਿਲਾ ਜਾਰੀ ਹੈ । ਜੋ ਮਨੁੱਖ ਪ੍ਰਭੂ ਦਾ ਭਜਨ ਕਰਦਾ ਹੈ, ਉਸ ਨੂੰ ਸੂਤਕ ਦਾ ਭਰਮ ਨਹੀਂ ਰਹਿੰਦਾ ।੪੧।

**ਗਉੜੀ ॥**

**ਝਗਰਾ ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ ਸੌ ਕਾਮੁ ॥੧॥ ਰਹਾਉ ॥ ਇਹੁ ਮਨੁ ਬਡਾ, ਕਿ ਜਾ ਸਉ ਮਨੁ ਮਾਨਿਆ ॥ ਰਾਮੁ ਬਡਾ, ਕੈ ਰਾਮਹਿ ਜਾਨਿਆ ॥੧॥ ਬ੍ਰਹਮਾ ਬਡਾ, ਕਿ ਜਾਸੁ ਉਪਾਇਆ ॥ ਬੇਦੁ ਬਡਾ, ਕਿ ਜਹਾਂ ਤੇ ਆਇਆ ॥੨॥ ਕਹਿ ਕਬੀਰ ਹਉ ਭਇਆ ਉਦਾਸੁ ॥ ਤੀਰਥੁ ਬਡਾ, ਕਿ ਹਰਿ ਕਾ ਦਾਸੁ ॥੩॥੪੨॥ {ਪੰਨਾ ੩੩੧}**

**ਪਦ ਅਰਥ** :—ਝਗਰਾ—ਮਨ ਵਿਚ ਪੈ ਰਿਹਾ ਝਗੜਾ, ਸ਼ੰਕਾ । ਰਾਮ—ਹੇ ਪ੍ਰਭੂ ! ਜਉ—ਜੇ । ਜਨ—ਸੇਵਕ । ਸੌ—ਨਾਲ । ਕਾਮੁ—ਕੰਮ ।੧।ਰਹਾਉ।

ਬਡਾ—ਵੱਡਾ, ਸਤਕਾਰ-ਜੋਗ । ਕਿ—ਜਾਂ । ਜਾ ਸਉ—ਜਿਸ (ਪ੍ਰਭੂ) ਨਾਲ । ਮਾਨਿਆ—ਮੰਨ ਗਿਆ ਹੈ, ਪਤੀਜ ਗਿਆ ਹੈ, ਟਿਕ ਗਿਆ ਹੈ । ਰਾਮੁ—ਪ੍ਰਭੂ । ਰਾਮਹਿ—ਪ੍ਰਭੂ ਨੂੰ । ਜਾਨਿਆ—(ਜਿਸ ਨੇ) ਪਛਾਣ ਲਿਆ ਹੈ । ਕੈ—ਜਾਂ ।੧।

ਬ੍ਰਹਮਾ—ਬ੍ਰਹਮਾ ਆਦਿਕ ਦੇਵਤੇ । ਜਾਸੁ—(ਯ ਯ) ਜਿਸ ਦਾ । ਉਪਾਇਆ—ਪੈਦਾ ਕੀਤਾ ਹੋਇਆ ।੨।

ਕਹਿ—ਕਹੈ, ਆਖਦਾ ਹੈ । ਹਉ—ਮੈਂ । ਉਦਾਸੁ—ਦੁਚਿੱਤਾ (ਨਦਏਚਦਿਏਦ) । ਕਿ—ਜਾਂ । ਤੀਰਥੁ—ਧਰਮ-ਅਸਥਾਨ ।੩।੪੨।

**ਅਰਥ** :—ਹੇ ਪ੍ਰਭੂ ! ਜੇ ਤੈਨੂੰ ਆਪਣੇ ਸੇਵਕ ਨਾਲ ਕੰਮ ਹੈ (ਭਾਵ, ਜੇ ਤੂੰ ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖਣਾ ਹੈ ਤਾਂ) ਇਹ ਇਕ (ਵੱਡਾ) ਸ਼ੰਕਾ ਦੂਰ ਕਰ ਦੇਹ (ਭਾਵ, ਇਹ ਸ਼ੱਕ ਮੈਨੂੰ ਤੇਰੇ ਚਰਨਾਂ ਵਿਚ ਜੁੜਨ ਨਹੀਂ ਦੇਵੇਗਾ) ।੧।ਰਹਾਉ।

ਕੀ ਇਹ ਮਨ ਬਲਵਾਨ ਹੈ ਜਾਂ (ਇਸ ਤੋਂ ਵਧੀਕ ਬਲਵਾਨ ਉਹ ਪ੍ਰਭੂ ਹੈ) ਜਿਸ ਨਾਲ ਮਨ ਪਤੀਜ ਜਾਂਦਾ ਹੈ (ਤੇ ਭਟਕਣੋਂ ਹਟ ਜਾਂਦਾ ਹੈ) ? ਕੀ ਪਰਮਾਤਮਾ ਸਤਕਾਰ-ਜੋਗ ਹੈ, ਜਾਂ (ਉਸ ਤੋਂ ਵਧੀਕ ਸਤਕਾਰ-ਜੋਗ ਉਹ ਮਹਾਂਪੁਰਖ ਹੈ), ਜਿਸ ਨੇ ਪਰਮਾਤਮਾ ਨੂੰ ਪਛਾਣ ਲਿਆ ਹੈ ? ।੧।

ਕੀ ਬ੍ਰਹਮਾ (ਆਦਿਕ ਦੇਵਤਾ) ਬਲੀ ਹੈ, ਜਾਂ (ਉਸ ਤੋਂ ਵਧੀਕ ਉਹ ਪ੍ਰਭੂ ਹੈ) ਜਿਸ ਦਾ ਪੈਦਾ ਕੀਤਾ ਹੋਇਆ (ਇਹ ਬ੍ਰਹਮਾ) ਹੈ ? ਕੀ ਵੇਦ (ਆਦਿਕ ਧਰਮ-ਪੁਸਤਕਾਂ ਦਾ ਗਿਆਨ) ਸਿਰ-ਨਿਵਾਉਣ-ਜੋਗ ਹੈ ਜਾਂ ਉਹ (ਮਹਾਂਪੁਰਖ) ਜਿਸ ਤੋਂ (ਇਹ ਗਿਆਨ) ਮਿਲਿਆ ? ।੨।

ਕਬੀਰ ਆਖਦਾ ਹੈ—ਮੇਰੇ ਮਨ ਵਿਚ ਇਹ ਸ਼ੱਕ ਉੱਠ ਰਿਹਾ ਹੈ ਕਿ ਤੀਰਥ (ਧਰਮ-ਅਸਥਾਨ) ਪੂਜਣ-ਜੋਗ ਹੈ ਜਾਂ ਪ੍ਰਭੂ ਦਾ (ਉਹ) ਭਗਤ (ਵਧੀਕ ਪੂਜਣ-ਜੋਗ ਹੈ ਜਿਸ ਦਾ ਸਦਕਾ ਉਹ ਤੀਰਥ ਬਣਿਆ) ।੩।੪੨।

**ਨੋਟ** :—ਇਸ ਸ਼ਬਦ ਦੀ ਰਾਹੀਂ ਕਬੀਰ ਜੀ ਨੇ ਧਾਰਮਿਕ ਰਸਤੇ ਵਿਚ ਵਾਪਰਨ ਵਾਲੇ ਕਈ ਭੁਲੇਖੇ ਦੂਰ ਕੀਤੇ ਹਨ—(੧) 'ਮੈਂ ਬ੍ਰਹਮ ਹਾਂ, ਮੈਂ ਰੱਬ ਹਾਂ'—ਇਹ ਖ਼ਿਆਲ ਹਉਮੈ ਵਲ ਲੈ ਜਾਂਦਾ ਹੈ । ਇਸ 'ਮੈਂ' ਨੂੰ, ਇਸ 'ਮਨ' ਨੂੰ ਬੇਅੰਤ ਪ੍ਰਭੂ ਵਿਚ ਲੀਨ ਕਰਨਾ ਹੀ ਸਹੀ ਰਸਤਾ ਹੈ । (੨) ਪ੍ਰਭੂ ਨਾਲ ਮਿਲਾਪ ਤਦੋਂ ਹੀ ਸੰਭਵ ਹੋ ਸਕੇਗਾ ਜੇ ਸਤਿਗੁਰੂ ਅੱਗੇ ਆਪਾ ਵਾਰਿਆ ਜਾਏ । (੩) ਸਭ ਦੇਵਤਿਆਂ ਦਾ ਸਿਰਤਾਜ ਸਿਰਜਣ-ਹਾਰ ਪ੍ਰਭੂ ਆਪ ਹੀ ਹੈ । (੪) ਨਿਰਾ 'ਗਿਆਨ' ਕਾਫ਼ੀ ਨਹੀਂ, ਗਿਆਨ-ਦਾਤੇ ਸਤਿਗੁਰੂ ਨਾਲ ਪਿਆਰ ਬਣਾਉਣਾ ਜ਼ਰੂਰੀ ਹੈ । (੫) ਅਸਲੀ ਤੀਰਥ 'ਸਤਿਗੁਰੂ' ਹੈ ।

ਅਸਲ ਸ਼ਿਰੋਮਣੀ ਵਿਚਾਰ, ਮੁੱਖ-ਭਾਵ, ਸ਼ਬਦ ਦੀ ਅਖ਼ੀਰਲੀ ਤੁਕ ਵਿਚ ਹੈ ।

**ਸ਼ਬਦ ਦਾ ਭਾਵ** :—ਅਸਲ ਤੀਰਥ 'ਸਤਿਗੁਰੂ' ਹੈ, ਜਿਸ ਨਾਲ ਪਿਆਰ ਕਰਨ ਦਾ ਸਦਕਾ ਉਹ ਗਿਆਨ ਪ੍ਰਾਪਤ ਹੁੰਦਾ ਹੈ ਜੋ ਪ੍ਰਭੂ ਵਿਚ ਜੋੜ ਦੇਂਦਾ ਹੈ ।੪੨।

**ਰਾਗੁ ਗਉੜੀ ਚੇਤੀ ॥**

**ਦੇਖੌ ਭਾਈ, ਗ੍ਯ਼ਾਨ ਕੀ ਆਈ ਆਂਧੀ ॥ ਸਭੈ ਉਡਾਨੀ ਭ੍ਰਮ ਕੀ ਟਾਟੀ, ਰਹੈ ਨ ਮਾਇਆ ਬਾਂਧੀ ॥੧॥ ਰਹਾਉ ॥ ਦੁਚਿਤੇ ਕੀ ਦੁਇ ਥੂਨਿ ਗਿਰਾਨੀ, ਮੋਹੁ ਬਲੇਂਡਾ ਟੂਟਾ ॥ ਤਿਸਨਾ ਛਾਨਿ ਪਰੀ ਧਰ ਊਪਰਿ, ਦੁਰਮਤਿ ਭਾਂਡਾ ਫੂਟਾ ॥੧॥ ਆਂਧੀ ਪਾਛੈ ਜੋ ਜਲੁ ਬਰਖੈ, ਤਿਹਿ ਤੇਰਾ ਜਨੁ ਭੀਨਾਂ ॥ ਕਹਿ ਕਬੀਰ ਮਨਿ ਭਇਆ ਪ੍ਰਗਾਸਾ, ਉਦੈ ਭਾਨੁ ਜਬ ਚੀਨਾ ॥੨॥੪੩॥ {ਪੰਨਾ ੩੩੧}**

**ਪਦ ਅਰਥ** :—ਗ੍ਯ਼ਾਨ—ਸਮਝ {ਨੋਟ :—ਅੱਖਰ 'ਗ' ਦੇ ਹੇਠਾਂ ਅੱਧਾ ਅੱਖਰ 'ਯ' ਹੈ} । ਆਂਧੀ—ਹਨੇਰੀ, ਝੱਖੜ । ਸਭੈ—ਸਾਰੀ ਦੀ ਸਾਰੀ । ਟਾਟੀ—ਛੱਪਰ । ਰਹੈ ਨ—ਟਿਕੀ ਨਹੀਂ ਰਹਿ ਸਕਦੀ । ਮਾਇਆ ਬਾਂਧੀ—ਮਾਇਆ ਨਾਲ ਬੱਝੀ ਹੋਈ, ਮਾਇਆ ਦੇ ਆਸਰੇ ਖਲੋਤੀ ਹੋਈ ।੧।ਰਹਾਉ।

ਦੁਇ—ਦ੍ਵੈਤ, ਪ੍ਰਭੂ ਤੋਂ ਬਿਨਾ ਕਿਸੇ ਹੋਰ ਦਾ ਆਸਰਾ ਤੱਕਣਾ । ਥੂਨਿ—ਥੰਮ੍ਹੀ । ਬਲੇਂਡਾ—ਵਲਾ । ਛਾਨਿ—ਛੰਨ, ਛੱਪਰ, ਕੁੱਲੀ । ਧਰ—ਧਰਤੀ । ਫੂਟਾ—ਟੁੱਟ ਗਿਆ ।੧।

ਬਰਖੈ—ਵਰ੍ਹਦਾ ਹੈ । ਤਿਹਿ—ਉਸ (ਮੀਂਹ) ਵਿਚ । ਭੀਨਾ—ਭਿੱਜ ਗਿਆ । ਮਨਿ—ਮਨ ਵਿਚ । ਪ੍ਰਗਾਸਾ—ਪ੍ਰਕਾਸ਼, ਚਾਨਣ । ਉਦੈ—ਚੜ੍ਹਿਆ ਹੋਇਆ । ਚੀਨਾ—ਵੇਖ ਲਿਆ ।੨।

**ਅਰਥ** :—ਹੇ ਸੱਜਣ ! ਵੇਖ, (ਜਦੋਂ) ਗਿਆਨ ਦੀ ਹਨੇਰੀ ਆਉਂਦੀ ਹੈ ਤਾਂ ਭਰਮ-ਵਹਿਮ ਦਾ ਛੱਪਰ ਸਾਰੇ ਦਾ ਸਾਰਾ ਉੱਡ ਜਾਂਦਾ ਹੈ; ਮਾਇਆ ਦੇ ਆਸਰੇ ਖਲੋਤਾ ਹੋਇਆ (ਇਹ ਛੱਪਰ ਗਿਆਨ ਦੀ ਹਨੇਰੀ ਦੇ ਅੱਗੇ) ਟਿਕਿਆ ਨਹੀਂ ਰਹਿ ਸਕਦਾ ।੧।ਰਹਾਉ।

(ਭਰਮਾਂ-ਵਹਿਮਾਂ ਵਿਚ) ਡੋਲਦੇ ਮਨ ਦੀ ਦ੍ਵੈਤ-ਰੂਪ ਥੰਮ੍ਹੀ ਡਿੱਗ ਪੈਂਦੀ ਹੈ (ਭਾਵ, ਪ੍ਰਭੂ ਦੀ ਟੇਕ ਛੱਡ ਕੇ ਕਦੇ ਕੋਈ ਆਸਰਾ ਤੱਕਣਾ, ਕਦੇ ਕੋਈ ਸਹਾਰਾ ਬਣਾਉਣਾ—ਮਨ ਦੀ ਇਹ ਡਾਵਾਂ-ਡੋਲ ਹਾਲਤ ਮੁੱਕ ਜਾਂਦੀ ਹੈ) ।

ਇਸ ਦੁਨੀਆਵੀ ਆਸਰੇ ਦੀ ਥੰਮ੍ਹੀ ਤੇ ਟਿਕਿਆ ਹੋਇਆ) ਮੋਹ-ਰੂਪ ਵਲਾ (ਭੀ ਡਿੱਗ ਕੇ) ਟੁੱਟ ਜਾਂਦਾ ਹੈ । (ਇਸ ਮੋਹ-ਰੂਪ ਵਲੇ ਤੇ ਟਿਕਿਆ ਹੋਇਆ) ਤ੍ਰਿਸ਼ਨਾ ਦਾ ਛੱਪਰ (ਵਲਾ ਟੁੱਟ ਜਾਣ ਕਰਕੇ) ਭੁੰਞੇ ਆ ਪੈਂਦਾ ਹੈ, ਤੇ ਇਸ ਕੁਚੱਜੀ ਮੱਤ ਦਾ ਭਾਂਡਾ ਭੱਜ ਜਾਂਦਾ ਹੈ (ਭਾਵ, ਇਹ ਸਾਰੀ ਦੀ ਸਾਰੀ ਕੁਚੱਜੀ ਮੱਤ ਮੁੱਕ ਜਾਂਦੀ ਹੈ) ।੧।

ਕਬੀਰ ਆਖਦਾ ਹੈ—(ਗਿਆਨ ਦੀ) ਹਨੇਰੀ ਦੇ ਪਿਛੋਂ ਜਿਹੜਾ (‘ਨਾਮ’ ਦਾ) ਮੀਂਹ ਵਰ੍ਹਦਾ ਹੈ, ਉਸ ਵਿਚ (ਹੇ ਪ੍ਰਭੂ ! ਤੇਰੀ ਭਗਤੀ ਕਰਨ ਵਾਲਾ) ਤੇਰਾ ਭਗਤ ਭਿੱਜ ਜਾਂਦਾ ਹੈ (ਭਾਵ, ਗਿਆਨ ਦੀ ਬਰਕਤਿ ਨਾਲ ਭਰਮ-ਵਹਿਮ ਮੁੱਕ ਜਾਣ ਤੇ ਜਿਉਂ ਜਿਉਂ ਮਨੁੱਖ ਨਾਮ ਜਪਦਾ ਹੈ, ਉਸ ਦੇ ਮਨ ਵਿਚ ਸ਼ਾਂਤੀ ਤੇ ਟਿਕਾਉ ਪੈਦਾ ਹੁੰਦਾ ਹੈ) । ਜਦੋਂ (ਹੇ ਪ੍ਰਭੂ ! ਤੇਰਾ ਸੇਵਕ) ਆਪਣੇ ਅੰਦਰ (ਤੇਰੇ ਨਾਮ ਦਾ) ਸੂਰਜ ਚੜ੍ਹਿਆ ਹੋਇਆ ਤੱਕਦਾ ਹੈ ਤਾਂ ਉਸ ਦੇ ਮਨ ਵਿਚ ਚਾਨਣ (ਹੀ ਚਾਨਣ) ਹੋ ਜਾਂਦਾ ਹੈ ।੨।੪੩।

**ਸ਼ਬਦ ਦਾ ਭਾਵ** :—ਜਿਤਨਾ ਚਿਰ ਮਨੁੱਖ ਮਾਇਆ ਦੇ ਬੰਧਨਾਂ ਵਿਚ ਜਕੜਿਆ ਰਹਿੰਦਾ ਹੈ, ਇਸ ਦਾ ਡੋਲਦਾ ਮਨ ਪ੍ਰਭੂ ਨੂੰ ਵਿਸਾਰ ਕੇ ਹੋਰ ਹੋਰ ਆਸਰੇ-ਪਰਨੇ ਤੱਕਦਾ ਹੈ; ਮੋਹ ਦੇ ਕਾਰਨ ਤ੍ਰਿਸ਼ਨਾ-ਲਾਲਚ ਦੀ ਹੀ ਸਾਰੀ ਜੀਵਨ-ਉਸਾਰੀ ਬਣਾਈ ਰੱਖਦਾ ਹੈ । ਪਰ, ਸਤਿਗੁਰੂ ਦੇ ਗਿਆਨ ਦੀ ਬਰਕਤਿ ਨਾਲ ਇਹ ਕੁਚੱਜੀ ਬਣਤਰ ਮੁੱਕ ਜਾਂਦੀ ਹੈ । ਫਿਰ, ਜਿਉਂ ਜਿਉਂ ਨਾਮ ਸਿਮਰਦਾ ਹੈ, ਸਮਝ ਉੱਚੀ ਹੁੰਦੀ ਹੈ, ਤੇ ਨਾਮ-ਰਸ ਦਾ ਆਨੰਦ ਆਉਂਦਾ ਹੈ ।੪੩।

### ੴ ਸਤਿਗੁਰ ਪ੍ਰਸਾਦਿ ॥
### ਗਉੜੀ ਚੇਤੀ ॥

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ, ਅਸਮਾਨੁ ਗਿਰਾਵਹਿ ॥੧॥ ਐਸੇ ਲੋਗਨ ਸਿਉ ਕਿਆ ਕਹੀਐ ॥ ਜੋ ਪ੍ਰਭ ਕੀਏ ਭਗਤਿ ਤੇ ਬਾਹਜ, ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥ ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥ ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪੁ ਗਏ, ਅਉਰਨ ਹੂ ਘਾਲਹਿ ॥੩॥ ਛਾਡਿ ਕੁਚਰਚਾ ਆਨ ਨ ਜਾਨਹਿ ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥ ਆਪੁ ਗਏ, ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥੫॥ ਅਵਰਨ ਹਸਤ, ਆਪ ਹਹਿ ਕਾਂਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥ {ਪੰਨਾ ੩੩੨}**

**ਪਦ ਅਰਥ** :—ਜਸੁ—ਵਡਿਆਈ, ਸਿਫ਼ਤਿ-ਸਾਲਾਹ । ਬਾਤਨ ਹੀ—ਗੱਲਾਂ ਨਾਲ ਹੀ, ਨਿਰੀਆਂ ਸ਼ੇਖ਼ੀ ਦੀਆਂ ਗੱਲਾਂ ਨਾਲ ।੧।

ਸਿਉ—ਨਾਲ, ਨੂੰ । ਕਿਆ ਕਹੀਐ—ਕੀਹ ਆਖੀਏ ? ਮੱਤ ਦੇਣ ਦਾ ਕੋਈ ਲਾਭ ਨਹੀਂ । ਕੀਏ—ਕੀਤੇ, ਬਣਾਏ । ਬਾਹਜ—ਸੱਖਣੇ, ਖ਼ਾਲੀ, ਬਿਨਾ । ਭਗਤਿ ਤੇ ਬਾਹਜ ਕੀਏ—ਭਗਤੀ ਤੋਂ ਸੱਖਣੇ ਰੱਖੇ । ਡਰਾਨੇ ਰਹੀਐ—ਡਰਦੇ ਰਹੀਏ, ਦੂਰ ਦੂਰ ਹੀ ਰਹਿਣਾ ਚੰਗਾ ਹੈ ।੧।ਰਹਾਉ।

ਨ ਦੇਹਿ—ਨਹੀਂ ਦੇਂਦੇ । ਚੁਰੂ ਭਰਿ—ਇੱਕ ਚੁਲੀ ਜਿਤਨਾ । ਤਿਹ—ਉਹਨਾਂ (ਮਨੁੱਖਾਂ) ਨੂੰ । ਜਿਹ—ਜਿਨ੍ਹਾਂ ਨੇ । ਆਨੀ—ਲੈ ਆਂਦੀ ਹੈ, ਵਗਾ ਦਿੱਤੀ ਹੈ ।੨।

ਕੁਟਿਲ—ਟੇਢੀਆਂ ਚਾਲਾਂ ਚੱਲਣ ਵਾਲਾ । ਕੁਟਿਲਤਾ—ਟੇਢੀਆਂ ਚਾਲਾਂ । ਆਪੁ—ਆਪਹੁ, ਆਪਣੇ ਆਪ ਤੋਂ । ਹੂ—ਭੀ । ਘਾਲਹਿ—ਘੱਲਦੇ ਹਨ । (ਆਪੁ) ਘਾਲਹਿ—ਉਹਨਾਂ ਦੇ ਆਪੇ ਤੋਂ ਘੱਲਦੇ ਹਨ, ਉਹਨਾਂ ਦੇ ਅਸਲੇ ਤੋਂ ਦੂਰ ਕਰ ਦੇਂਦੇ ਹਨ, ਕੁਰਾਹੇ ਪਾ ਦੇਂਦੇ ਹਨ, ਨਾਸ ਕਰ ਦੇਂਦੇ ਹਨ ।੩।

ਕੁਚਰਚਾ—ਕੋਝੀ ਚਰਚਾ, ਥੋਥੀ ਬਹਿਸ । ਛਾਡਿ—ਛੱਡ ਕੇ, ਤੋਂ ਬਿਨਾ । ਆਨ—ਕੋਈ ਹੋਰ ਗੱਲ । ਬ੍ਰਹਮਾ ਹੂ ਕੋ ਕਹਿਓ—ਬ੍ਰਹਮਾ ਦਾ ਆਖਿਆ ਭੀ, ਵੱਡੇ ਤੋਂ ਵੱਡੇ ਮੰਨੇ-ਪ੍ਰਮੰਨੇ ਸਿਆਣੇ ਦੀ ਗੱਲ ਭੀ । ਕੋ—ਦਾ ।੪।

ਖੋਵਹਿ—ਖੁੰਝਾਉਂਦੇ ਹਨ । ਮੰਦਰ—ਘਰ । ਮੈ—ਮਹਿ, ਵਿਚ ।੫।

ਹਸਤ—ਮਖ਼ੌਲ ਕਰਦੇ ਹਨ । ਦੇਖਿ—ਵੇਖ ਕੇ । ਲਜਾਨੇ—ਸ਼ਰਮ ਆਉਂਦੀ ਹੈ ।੬।

**ਅਰਥ** :—(ਕਈ ਮਨੁੱਖ ਆਪ) ਨਾਹ ਕਦੇ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦੇ ਹਨ, ਨਾਹ ਹਰੀ ਦੇ ਗੁਣ ਗਾਉਂਦੇ ਹਨ, ਪਰ ਸ਼ੇਖ਼ੀ ਦੀਆਂ ਗੱਲਾਂ ਨਾਲ ਤਾਂ (ਮਾਨੋ) ਅਸਮਾਨ ਨੂੰ ਢਾਹ ਲੈਂਦੇ ਹਨ ।੧।

ਅਜਿਹੇ ਬੰਦਿਆਂ ਨੂੰ ਭਲੀ ਮੱਤ ਦੇਣ ਦਾ ਕੋਈ ਲਾਭ ਨਹੀਂ, ਜਿਨ੍ਹਾਂ ਨੂੰ ਪ੍ਰਭੂ ਨੇ ਭਗਤੀ ਤੋਂ ਵਾਂਜੇ ਰੱਖਿਆ ਹੈ (ਉਹਨਾਂ ਨੂੰ ਮੱਤ ਦੇਣ ਦੇ ਥਾਂ ਸਗੋਂ) ਉਹਨਾਂ ਤੋਂ ਸਦਾ ਦੂਰ ਦੂਰ ਹੀ ਰਹਿਣਾ ਚਾਹੀਦਾ ਹੈ ।੧।ਰਹਾਉ।

(ਉਹ ਲੋਕ) ਆਪ ਤਾਂ (ਕਿਸੇ ਨੂੰ) ਇਕ ਚੁਲੀ ਜਿਤਨਾ ਪਾਣੀ ਭੀ ਨਹੀਂ ਦੇਂਦੇ, ਪਰ ਨਿੰਦਿਆ ਉਹਨਾਂ ਦੀ ਕਰਦੇ ਹਨ ਜਿਨ੍ਹਾਂ ਨੇ ਗੰਗਾ ਵਗਾ ਦਿੱਤੀ ਹੋਵੇ ।੨।

ਬੈਠਦਿਆਂ ਉਠਦਿਆਂ (ਹਰ ਵੇਲੇ ਉਹ) ਟੇਢੀਆਂ ਚਾਲਾਂ ਹੀ ਚੱਲਦੇ ਹਨ, ਉਹ ਆਪਣੇ ਆਪ ਤੋਂ ਗਏ-ਗੁਜ਼ਰੇ ਬੰਦੇ ਹੋਰਨਾਂ ਨੂੰ ਭੀ ਕੁਰਾਹੇ ਪਾਂਦੇ ਹਨ ।੩।

ਫੋਕੀ ਬਹਿਸ ਤੋਂ ਬਿਨਾ ਉਹ ਹੋਰ ਕੁਝ ਕਰਨਾ ਜਾਣਦੇ ਹੀ ਨਹੀਂ, ਕਿਸੇ ਵੱਡੇ ਤੋਂ ਵੱਡੇ ਮੰਨੇ-ਪ੍ਰਮੰਨੇ ਸਿਆਣੇ ਦੀ ਭੀ ਗੱਲ ਨਹੀਂ ਮੰਨਦੇ ।੪।

ਆਪਣੇ ਆਪ ਤੋਂ ਗਏ-ਗੁਜ਼ਰੇ ਉਹ ਲੋਕ ਹੋਰਨਾਂ ਨੂੰ ਭੀ ਖੁੰਝਾਉਂਦੇ ਹਨ, ਉਹ (ਮਾਨੋ, ਆਪਣੇ ਹੀ ਘਰ ਨੂੰ) ਅੱਗ ਲਾ ਕੇ ਘਰ ਵਿਚ ਸੌਂ ਰਹੇ ਹਨ ।੫।

ਉਹ ਆਪ ਤਾਂ ਕਾਣੇ ਹਨ (ਕਈ ਤਰ੍ਹਾਂ ਦੇ ਵੈਲ ਕਰਦੇ ਹਨ) ਪਰ ਹੋਰਨਾਂ ਨੂੰ ਮਖ਼ੌਲ ਕਰਦੇ ਹਨ । ਅਜਿਹੇ ਬੰਦਿਆਂ ਨੂੰ ਵੇਖ ਕੇ, ਹੇ ਕਬੀਰ ! ਸ਼ਰਮ ਆਉਂਦੀ ਹੈ ।੬।੧।੧੪।

**ਸ਼ਬਦ ਦਾ ਭਾਵ** :—ਸ਼ੇਖ਼ੀ-ਖ਼ੋਰੇ ਬੰਦਿਆਂ ਉੱਤੇ ਕਿਸੇ ਦੀ ਸਿੱਖਿਆ ਦਾ ਅਸਰ ਨਹੀਂ ਹੋ ਸਕਦਾ, ਉਹ ਸਗੋਂ ਹੋਰਨਾਂ ਨੂੰ ਭੀ ਵਿਗਾੜਨ ਦੇ ਜਤਨ ਕਰਦੇ ਹਨ । ਅਜਿਹੇ ਬੰਦਿਆਂ ਤੋਂ ਪਰੇ ਹੀ ਰਹਿਣਾ ਚੰਗਾ ਹੁੰਦਾ ਹੈ ।੪੪।

**ਨੋਟ** :—ਇਸ ਸ਼ਬਦ ਦੇ ੬ 'ਬੰਦ' ਹਨ; ਅਗਲੇ ਅੰਕ ਨੰ: ੧ ਦਾ ਭਾਵ ਇਹ ਹੈ ਕਿ ਇਹ 'ਗਉੜੀ ਚੇਤੀ' ਦਾ ਪਹਿਲਾ ਸ਼ਬਦ ਹੈ । ਕਬੀਰ ਜੀ ਦੇ ਸ਼ਬਦਾਂ ਦੇ ਸਿਲਸਿਲੇ ਵਿਚ ਇਹ ੪੪ਵਾਂ ਸ਼ਬਦ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਗਉੜੀ ਬੈਰਾਗਣਿ ਕਬੀਰ ਜੀ ॥**

**ਜੀਵਤ ਪਿਤਰ ਨ ਮਾਨੈ ਕੋਊ, ਮੂਏਂ ਸਿਰਾਧ ਕਰਾਹੀ ॥ ਪਿਤਰ ਭੀ ਬਪੁਰੇ, ਕਹੁ, ਕਿਉ ਪਾਵਹਿ, ਕਊਆ ਕੂਕਰ ਖਾਹੀ ॥੧॥ ਮੋ ਕਉ ਕੁਸਲੁ ਬਤਾਵਹੁ ਕੋਈ ॥ ਕੁਸਲੁ ਕੁਸਲੁ ਕਰਤੇ ਜਗੁ ਬਿਨਸੈ, ਕੁਸਲੁ ਭੀ ਕੈਸੇ ਹੋਈ ॥੧॥ਰਹਾਉ॥ ਮਾਟੀ ਕੇ ਕਰਿ ਦੇਵੀ ਦੇਵਾ, ਤਿਸੁ ਆਗੈ ਜੀਉ ਦੇਹੀ ॥ ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ**

**ਕਹਿਆ ਨ ਲੇਹੀ ॥੨॥ ਸਰਜੀਉ ਕਾਟਹਿ, ਨਿਰਜੀਉ ਪੂਜਹਿ, ਅੰਤ ਕਾਲ ਕਉ ਭਾਰੀ ॥ ਰਾਮ ਨਾਮ ਕੀ ਗਤਿ ਨਹੀ ਜਾਨੀ, ਭੈ ਡੂਬੇ ਸੰਸਾਰੀ ॥੩॥ ਦੇਵੀ ਦੇਵਾ ਪੂਜਹਿ, ਡੋਲਹਿ, ਪਾਰਬ੍ਰਹਮੁ ਨਹੀ ਜਾਨਾ ॥ ਕਹਤ ਕਬੀਰ ਅਕੁਲੁ ਨਹੀ ਚੇਤਿਆ, ਬਿਖਿਆ ਸਿਉ ਲਪਟਾਨਾ ॥੪॥੧॥੪੫॥ {ਪੰਨਾ ੩੩੨}**

**ਪਦ ਅਰਥ** :—ਜੀਵਤ—ਜੀਊਂਦੇ । ਪਿਤਰ—ਵੱਡੇ ਵਡੇਰੇ, ਪਿਉ ਬਾਬਾ ਪੜਦਾਦਾ ਆਦਿਕ ਵਡੇਰੇ ਜੋ ਮਰ ਕੇ ਪਰਲੋਕ ਵਿਚ ਜਾ ਚੁਕੇ ਹਨ । ਸਿਰਾਧ—ਪਿਤਰਾਂ ਦੇ ਨਿਮਿਤ ਬ੍ਰਾਹਮਣਾਂ ਨੂੰ ਖੁਆਇਆ ਹੋਇਆ ਭੋਜਨ {ਮਰ ਚੁੱਕੇ ਬਜ਼ੁਰਗਾਂ ਲਈ ਹਿੰਦੂ ਲੋਕ ਸਾਲ ਦੇ ਸਾਲ ਅੱਸੂ ਦੇ ਮਹੀਨੇ ਸਰਾਧ ਕਰਦੇ ਹਨ; ਬ੍ਰਾਹਮਣਾਂ ਨੂੰ ਭੋਜਨ ਖਿਲਾਂਦੇ ਹਨ । ਨਿਸ਼ਚਾ ਇਹ ਹੁੰਦਾ ਹੈ ਕਿ ਇਹ ਖੁਆਇਆ ਹੋਇਆ ਭੋਜਨ ਪਿਤਰਾਂ ਨੂੰ ਅੱਪੜ ਜਾਇਗਾ । ਸਰਾਧ ਅੱਸੂ ਦੀ ਪੂਰਨਮਾਸ਼ੀ ਤੋਂ ਸ਼ੁਰੂ ਹੋ ਕੇ ਮੱਸਿਆ ਤਕ ਰਹਿੰਦੇ ਹਨ; ਅਖ਼ੀਰਲਾ ਸਰਾਧ ਕਾਵਾਂ ਕੁੱਤਿਆਂ ਦਾ ਭੀ ਹੁੰਦਾ ਹੈ । ਚੰਦ ਦੇ ਮਹੀਨੇ ਦੇ ਹਿਸਾਬ ਜਿਸ ਤਰੀਕ (ਥਿਤ=ਤਿਥਿ) ਨੂੰ ਕੋਈ ਮਰੇ, ਸਰਾਧਾਂ ਦੇ ਦਿਨੀਂ ਉਸੇ ਥਿਤ ਤੇ ਉਸ ਦਾ ਸ਼ਰਾਧ ਕਰਾਉਂਦੇ ਹਨ । ਬ੍ਰਾਹਮਣਾਂ ਨੂੰ ਖੁਆ ਕੇ ਕਾਵਾਂ ਕੁੱਤਿਆਂ ਨੂੰ ਭੀ ਸਰਾਧ ਦਾ ਭੋਜਨ ਖੁਆਉਂਦੇ ਹਨ} । ਬਪੁਰੇ—ਵਿਚਾਰੇ । ਕੂਕਰ—ਕੁੱਤੇ ।੧।

ਕੁਸਲੁ—ਸੁਖ-ਸਾਂਦ, ਅਨੰਦ ।੧।ਰਹਾਉ।

ਕਰਿ—ਬਣਾ ਕੇ । ਜੀਉ ਦੇਹੀ—ਬੱਕਰੇ ਆਦਿਕ ਦੀ ਕੁਰਬਾਨੀ ਦੇਂਦੇ ਹਨ । {ਨੋਟ :—ਵਿਆਹ-ਸ਼ਾਦੀਆਂ ਸਮੇ ਪੁਰਾਣੇ ਖ਼ਿਆਲਾਂ ਵਾਲੇ ਹਿੰਦੂ ਸੱਜਣ ਆਪਣੇ ਘਰਾਂ ਵਿਚ ਲੜਕੇ ਲੜਕੀ ਨੂੰ ਮਾਈਏਂ ਪਾਣ ਵਾਲੇ ਦਿਨ 'ਵੱਡੇ ਅੱਡਦੇ' ਹਨ (ਭਾਵ) ਘਰ ਵਿਚ ਇਕ ਨਿਵੇਕਲੇ ਥਾਂ ਪੋਚਾ ਦੇ ਕੇ ਮਿੱਟੀ ਦੇ 'ਵੱਡੇ' ਬਣਾ ਕੇ ਉਹਨਾਂ ਦੇ ਅੱਗੇ ਪਾਣੀ ਦਾ ਘੜਾ ਭਰ ਕੇ ਰੱਖਦੇ ਹਨ । ਵਿਆਹ ਵਾਲੇ ਕੁੜੀ ਤੇ ਮੁੰਡਾ ਮੱਥਾ ਟੇਕਦੇ ਹਨ, ਤੇ ਇਸ ਤਰ੍ਹਾਂ ਆਪਣੇ ਪਿਤਰਾਂ ਪਾਸੋਂ 'ਕੁਸ਼ਲ' ਦੀ ਅਸੀਸ ਲੈਂਦੇ ਹਨ} ।

ਸਰਜੀਉ—ਜਿੰਦ ਵਾਲੇ, ਜੀਊਂਦੇ ਜੀਵ । ਨਿਰਜੀਉ—ਨਿਰਜਿੰਦ ਦੇਵਤਿਆਂ ਤੇ ਪਿਤਰਾਂ ਨੂੰ ਜੋ ਮਿੱਟੀ ਦੇ ਬਣਾਏ ਹੁੰਦੇ ਹਨ । ਕਾਲ—ਸਮਾਂ । ਗਤਿ—ਹਾਲਤ, ਅਵਸਥਾ । ਰਾਮ ਨਾਮ ਕੀ ਗਤਿ—ਉਹ ਆਤਮਕ ਅਵਸਥਾ ਜੋ ਪ੍ਰਭੂ ਦਾ ਨਾਮ ਸਿਮਰਿਆਂ ਬਣਦੀ ਹੈ । ਸੰਸਾਰੀ ਭੈ—ਸੰਸਾਰੀ ਡਰ ਵਿਚ, ਲੋਕਾਚਾਰੀ ਰਸਮਾਂ ਦੇ ਡਰ ਵਿਚ, ਲੋਕਲਾਜ ਵਿਚ ।੩।

ਡੋਲਹਿ—ਡੋਲਦੇ ਹਨ, ਸਹਿਮੇ ਰਹਿੰਦੇ ਹਨ । ਅਕੁਲੁ—{ਅ-ਕੁਲੁ} ਉਹ ਪ੍ਰਭੂ ਜੋ ਕਿਸੇ ਕੁਲ-ਜਾਤ ਵਿਚ ਨਹੀਂ ਜੰਮਦਾ । ਬਿਖਿਆ—ਮਾਇਆ ।੪।

**ਅਰਥ** :—ਲੋਕ ਜੀਊਂਦੇ ਮਾਪਿਆਂ ਦਾ ਤਾਂ ਆਦਰ ਮਾਣ ਨਹੀਂ ਕਰਦੇ, ਪਰ ਮਰ ਗਏ ਪਿਤਰਾਂ ਨਿਮਿਤ ਭੋਜਨ ਖੁਆਉਂਦੇ ਹਨ । ਵਿਚਾਰੇ ਪਿਤਰ ਭਲਾ ਉਹ ਸਰਾਧਾਂ ਦਾ ਭੋਜਨ ਕਿਵੇਂ ਹਾਸਲ ਕਰਨ ? ਉਸ ਨੂੰ ਤਾਂ ਕਾਂ-ਕੁੱਤੇ ਖਾ ਜਾਂਦੇ ਹਨ ।੧।

ਮੈਨੂੰ ਕੋਈ ਧਿਰ ਦੱਸੋ ਕਿ (ਪਿਤਰਾਂ ਦੇ ਨਮਿਤ ਸਰਾਧ ਖੁਆਉਣ ਨਾਲ ਪਿਛੇ ਘਰ ਵਿਚ) ਸੁਖ-ਆਨੰਦ ਕਿਵੇਂ ਹੋ ਜਾਂਦਾ ਹੈ । ਸਾਰਾ ਸੰਸਾਰ (ਇਸੇ ਭਰਮ-ਵਹਿਮ ਵਿਚ) ਖਪ ਰਿਹਾ ਹੈ ਕਿ (ਪਿਤਰਾਂ ਨਿਮਿਤ ਸਰਾਧ ਕੀਤਿਆਂ ਘਰ ਵਿਚ) ਸੁਖ-ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

ਮਿੱਟੀ ਦੇ ਦੇਵੀ-ਦੇਵਤੇ ਬਣਾ ਕੇ ਲੋਕ ਉਸ ਦੇਵੀ ਜਾਂ ਦੇਵਤੇ ਅੱਗੇ (ਬੱਕਰੇ ਆਦਿਕ ਦੀ) ਕੁਰਬਾਨੀ ਦੇਂਦੇ ਹਨ, (ਹੇ ਭਾਈ ! ਇਸੇ ਤਰ੍ਹਾਂ) ਦੇ (ਮਿੱਟੀ ਦੇ ਬਣਾਏ ਹੋਏ) ਤੁਹਾਡੇ ਪਿਤਰ ਅਖਵਾਉਂਦੇ ਹਨ, (ਉਹਨਾਂ ਅੱਗੇ ਭੀ ਜੋ ਤੁਹਾਡਾ ਚਿੱਤ ਕਰਦਾ ਹੈ ਧਰ ਦੇਂਦੇ ਹੋ) ਉਹ ਆਪਣੇ ਮੂੰਹੋਂ ਮੰਗਿਆ ਕੁਝ ਨਹੀਂ ਲੈ ਸਕਦੇ ।੨।

ਲੋਕ ਲੋਕਾਚਾਰੀ ਰਸਮਾਂ ਦੇ ਡਰ ਵਿਚ ਗ਼ਰਕ ਹੋ ਰਹੇ ਹਨ, ਜੀਉਂਦੇ ਜੀਵਾਂ ਨੂੰ (ਦੇਵੀ ਦੇਵਤਿਆਂ ਅੱਗੇ ਭੇਟ ਕਰਨ ਲਈ) ਮਾਰਦੇ ਹਨ (ਤੇ ਇਸ ਤਰ੍ਹਾਂ ਮਿੱਟੀ ਆਦਿਕ ਦੇ ਬਣਾਏ ਹੋਏ) ਨਿਰਜਿੰਦ ਦੇਵਤਿਆਂ ਨੂੰ ਪੂਜਦੇ ਹਨ; ਆਪਣਾ ਅੱਗਾ ਵਿਗਾੜੀ ਜਾ ਰਹੇ ਹਨ (ਐਸੇ ਲੋਕਾਂ ਨੂੰ) ਉਸ ਆਤਮਕ ਅਵਸਥਾ ਦੀ ਸਮਝ ਨਹੀਂ ਪੈਂਦੀ ਜੋ ਪ੍ਰਭੂ ਦਾ ਨਾਮ ਸਿਮਰਦਿਆਂ ਬਣਦੀ ਹੈ ।੩।

ਕਬੀਰ ਆਖਦਾ ਹੈ—(ਅਜਿਹੇ ਲੋਕ ਮਿੱਟੀ ਦੇ ਬਣਾਏ ਹੋਏ) ਦੇਵੀ-ਦੇਵਤਿਆਂ ਨੂੰ ਪੂਜਦੇ ਹਨ ਤੇ ਸਹਿਮੇ ਭੀ ਰਹਿੰਦੇ ਹਨ (ਕਿਉਂਕਿ ਅਸਲ 'ਕੁਸ਼ਲ' ਦੇਣ ਵਾਲੇ) ਅਕਾਲ ਪੁਰਖ ਨੂੰ ਉਹ ਜਾਣਦੇ ਹੀ ਨਹੀਂ ਹਨ, ਉਹ ਜਾਤ-ਕੁਲ-ਰਹਿਤ ਪ੍ਰਭੂ ਨੂੰ ਨਹੀਂ ਸਿਮਰਦੇ ਉਹ (ਸਦਾ) ਮਾਇਆ ਨਾਲ ਲਪਟੇ ਰਹਿੰਦੇ ਹਨ ।੪।੧।੪੫।

**ਸ਼ਬਦ ਦਾ ਭਾਵ** :—ਘਰ ਵਿਚ ਹਰ ਤਰ੍ਹਾਂ ਦਾ ਸੁਖ-ਆਨੰਦ ਬਣੇ ਰਹਿਣ ਦੀ ਖ਼ਾਤਰ ਭਰਮੀ ਲੋਕ ਪਿਤਰਾਂ ਨਿਮਿਤ ਸਰਾਧ ਕਰਦੇ ਹਨ, ਮਿੱਟੀ ਦੇ ਦੇਵੀ ਦੇਵਤੇ ਬਣਾ ਕੇ ਉਹਨਾਂ ਦੇ ਅੱਗੇ ਕੁਰਬਾਨੀ ਦੇਂਦੇ ਹਨ; ਵਿਆਹਾਂ-ਸ਼ਾਦੀਆਂ ਸਮੇ 'ਵੱਡੇ ਅੱਡਦੇ ਹਨ', ਪਰ ਫਿਰ ਭੀ ਸਹਿਮ ਬਣਿਆ ਹੀ ਰਹਿੰਦਾ ਹੈ, ਕਿਉਂਕਿ ਸੁਖ ਅਨੰਦ ਦੇ ਸੋਮੇ ਪ੍ਰਭੂ ਨੂੰ ਵਿਸਾਰ ਕੇ ਮਾਇਆ ਦੇ ਮੋਹ ਵਿਚ ਜਕੜੇ ਰਹਿੰਦੇ ਹਨ ।੪੫।

**ਗਉੜੀ ॥ ਜੀਵਤ ਮਰੈ ਮਰੈ ਫੁਨਿ ਜੀਵੈ, ਐਸੇ ਸੁੰਨਿ ਸਮਾਇਆ ॥ ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥੧॥ ਮੇਰੇ ਰਾਮ ਐਸਾ ਖੀਰੁ ਬਿਲੋਈਐ ॥ ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ ॥੧॥ ਰਹਾਉ ॥ ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ ॥ ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥੨॥ ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ ॥ ਦਹਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ ॥੩॥ ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ ॥ ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮਾ ਨਾਮਿ ਲਿਵ ਲਾਗੀ ॥੪॥੨॥੪੬॥ {ਪੰਨਾ ੩੩੨-੩੩੩}**

**ਪਦ ਅਰਥ** :—ਜੀਵਤ ਮਰੈ—ਜੀਊਂਦਾ ਹੀ ਮਰ ਜਾਂਦਾ ਹੈ, ਨਫ਼ਸਾਨੀ ਖ਼ਾਹਸ਼ਾਂ ਵਲੋਂ ਮਰਦਾ ਹੈ, ਮਨ ਨੂੰ ਵਿਕਾਰਾਂ ਦੇ ਫੁਰਨਿਆਂ ਵਲੋਂ ਹਟਾ ਲੈਂਦਾ ਹੈ । ਮਰੈ ਮਰੈ—ਮੁੜ ਮੁੜ ਮਰਦਾ ਹੈ, ਮੁੜ ਮੁੜ ਜਤਨ ਕਰ ਕੇ (ਨਫ਼ਸਾਨੀ ਖ਼ਾਹਸ਼ਾਂ ਵਲੋਂ) ਮਰਦਾ ਹੈ । ਐਸੇ—ਇਉਂ । ਫੁਨਿ—ਫਿਰ । ਜੀਵੈ—ਜੀਊ ਪੈਂਦਾ ਹੈ । ਸੁੰਨਿ—ਸੁੰਨ ਵਿਚ, ਸੁੰਞ ਵਿਚ, ਉਸ ਹਾਲਤ ਵਿਚ ਜਿਥੇ ਵਿਕਾਰਾਂ ਵਲੋਂ ਸੁੰਞ ਹੈ, ਉਸ ਅਵਸਥਾ ਵਿਚ ਜਿਥੇ ਵਿਕਾਰਾਂ ਦੇ ਫੁਰਨੇ ਨਹੀਂ ਉਠਦੇ । ਅੰਜਨ—ਕਾਲਖ, ਮਾਇਆ, ਦੁਨੀਆ । ਨਿਰੰਜਨਿ—ਨਿਰੰਜਨ ਵਿਚ, ਅੰਜਨ-ਰਹਿਤ ਪ੍ਰਭੂ ਵਿਚ । ਬਹੁੜਿ—ਮੁੜ ਕੇ, ਫਿਰ । ਭਵਜਲਿ—ਭਵਜਲ ਵਿਚ, ਘੁੰਮਣਘੇਰ ਵਿਚ ।੧।

ਮੇਰੇ ਰਾਮ—ਹੇ ਪਿਆਰੇ ਪ੍ਰਭੂ ! ਖੀਰੁ—ਦੁੱਧ । ਬਿਲੋਈਐ—ਰਿੜਕਿਆ ਜਾਂਦਾ ਹੈ । ਮਨੂਆ—ਕਮਜ਼ੋਰ ਮਨ । ਅਸਥਿਰੁ ਰਾਖਹੁ—(ਹੇ ਮੇਰੇ ਰਾਮ ! ਤੂੰ) ਅਡੋਲ ਰੱਖ । ਇਨ ਬਿਧਿ—ਇਸ ਤਰੀਕੇ ਨਾਲ (ਭਾਵ, ਜੇ ਤੂੰ ਮੇਰੇ ਮਨ ਨੂੰ ਅਡੋਲ ਰੱਖੇਂ) । ਪੀਓਈਐ—ਪੀ ਲਈਦਾ ਹੈ ।੧।ਰਹਾਉ।

ਕੈ—ਦੀ ਰਾਹੀਂ । ਗੁਰ ਕੈ ਬਾਣਿ—ਗੁਰੂ ਦੇ (ਸ਼ਬਦ-ਰੂਪ) ਤੀਰ ਨਾਲ । ਬਜਰ—ਕਰੜੀ । ਕਲ—(ਮਨੋ-) ਕਲਪਣਾ । ਛੇਦੀ—ਵਿੱਝ ਗਈ । ਪਦੁ ਪਰਗਾਸਾ—ਪਰਕਾਸ਼ ਦਾ ਦਰਜਾ, ਉਹ ਹਾਲਤ ਜਿਥੇ ਸਹੀ ਸਮਝ ਪੈਦਾ ਹੋ ਜਾਂਦੀ ਹੈ । ਸਕਤਿ—ਮਾਇਆ । ਅਧੇਰਾ—ਹਨੇਰਾ । ਜੇਵੜੀ—ਰੱਸੀ । ਭ੍ਰਮੁ—ਭੁਲੇਖਾ । ਸਿਵ ਘਰਿ—ਸ਼ਿਵ ਦੇ ਘਰ ਵਿਚ, ਸਦਾ ਅਨੰਦ ਰਹਿਣ ਵਾਲੇ ਪ੍ਰਭੂ ਦੇ ਚਰਨਾਂ ਵਿਚ । ਨਿਹਚਲੁ ਬਾਸਾ—ਅਟੱਲ ਟਿਕਾਣਾ ।੨।

ਤਿਨਿ—ਉਸ ਮਨੁੱਖ ਨੇ (ਜਿਸ ਨੇ 'ਗੁਰ ਕੈ ਬਾਨਿ ਬਜਰ ਕਲ ਛੇਦੀ') । ਬਾਣ—ਤੀਰ । ਬੇਧਿਆ—ਵਿੰਨ੍ਹ ਲਿਆ ਹੈ । ਭਾਈ—ਹੇ ਸੱਜਣ ! ਦਹਦਿਸ—ਦਸੀਂ ਪਾਸੀਂ । ਬੂਡੀ—ਗੁੱਡੀ । ਪਵਨੁ—ਹਵਾ । ਝੁਲਾਵੈ—ਝਕੋਲੇ ਦੇਂਦੀ ਹੈ, ਉਡਾਉਂਦੀ ਹੈ । ਡੋਰਿ—ਸੁਰਤ ਦੀ ਡੋਰੀ ।੩।

ਉਨਮਨਿ—ਉਨਮਨ ਵਿਚ, ਬਿਰਹੋਂ ਅਵਸਥਾ ਵਿਚ, ਉਸ ਹਾਲਤ ਵਿਚ ਜਿਥੇ ਮਨ ਪ੍ਰਭੂ ਨੂੰ ਮਿਲਣ ਲਈ ਬੇਤਾਬ ਹੋ ਜਾਂਦਾ ਹੈ । ਦੁਬਿਧਾ—{ਦੁ-ਬਿਧਾ=ਦੋ ਕਿਸਮਾਂ ਦਾ, ਦੋ ਤਰ੍ਹਾਂ ਦੇ ਆਸਰੇ ਤੱਕਣ ਵਾਲੀ ਹਾਲਤ} ਦੁਚਿਤਾ-ਪਨ । ਭਾਗੀ—ਭੱਜ ਜਾਂਦੀ ਹੈ । ਕਬੀਰ—ਹੇ ਕਬੀਰ ! ਅਨਭਉ—ਆਪਣੇ ਅੰਦਰੋਂ ਪੈਦਾ ਹੋਇਆ ਗਿਆਨ । ਇਕ ਅਨਭਉ—ਅਸਚਰਜ ਹੱਡ-ਬੀਤਿਆ ਚਮਤਕਾਰਾ । ਨਾਮਿ—ਨਾਮ ਵਿਚ ।੪।

**ਅਰਥ** :—ਜੋ ਮਨੁੱਖ ਮੁੜ ਮੁੜ ਜਤਨ ਕਰ ਕੇ ਮਨ ਵਿਕਾਰਾਂ ਦੇ ਫੁਰਨਿਆਂ ਵਲੋਂ ਹਟਾ ਲੈਂਦਾ ਹੈ, ਉਹ ਫਿਰ (ਅਸਲ ਜੀਵਨ) ਜੀਊਂਦਾ ਹੈ ਤੇ ਉਸ ਅਵਸਥਾ ਵਿਚ ਜਿਥੇ ਵਿਕਾਰਾਂ ਦੇ ਫੁਰਨੇ ਨਹੀਂ ਉਠਦੇ, ਇਉਂ ਲੀਨ ਹੁੰਦਾ ਹੈ ਕਿ ਮਾਇਆ ਵਿਚ ਰਹਿੰਦਾ ਹੋਇਆ ਭੀ ਉਹ ਮਾਇਆ-ਰਹਿਤ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ਤੇ ਮੁੜ (ਮਾਇਆ ਦੀ) ਘੁੰਮਣਘੇਰ ਵਿਚ ਨਹੀਂ ਪੈਂਦਾ ।੧।

ਹੇ ਪਿਆਰੇ ਪ੍ਰਭੂ ! ਮੈਨੂੰ ਗੁਰੂ ਦੀ ਮੱਤ ਦੇ ਕੇ ਮੇਰਾ ਕਮਜ਼ੋਰ ਮਨ (ਮਾਇਆ ਵਲੋਂ) ਅਡੋਲ ਰੱਖ ।

ਹੇ ਪ੍ਰਭੂ ! ਤਦੋਂ ਹੀ ਦੁੱਧ ਰਿੜਕਿਆ ਜਾ ਸਕਦਾ ਹੈ (ਭਾਵ, ਸਿਮਰਨ ਦਾ ਸਫਲ ਉੱਦਮ ਕੀਤਾ ਜਾ ਸਕਦਾ ਹੈ) ਤੇ, ਇਸੇ ਤਰੀਕੇ ਨਾਲ ਹੀ (ਭਾਵ, ਜੇ ਤੂੰ ਮੇਰੇ ਮਨ ਨੂੰ ਅਡੋਲ ਰੱਖੇਂ) ਤੇਰਾ ਨਾਮ-ਅੰਮ੍ਰਿਤ ਪੀਤਾ ਜਾ ਸਕਦਾ ਹੈ ।੧।ਰਹਾਉ।

ਜਿਸ ਮਨੁੱਖ ਨੇ ਸਤਿਗੁਰੂ ਦੇ (ਸ਼ਬਦ-ਰੂਪ) ਤੀਰ ਨਾਲ ਕਰੜੀ ਮਨੋ-ਕਲਪਣਾ ਵਿੰਨ੍ਹ ਲਈ ਹੈ (ਭਾਵ, ਮਨ ਦੀ ਵਿਕਾਰਾਂ ਵਲ ਦੀ ਦੌੜ ਰੋਕ ਲਈ ਹੈ) ਉਸ ਦੇ ਅੰਦਰ ਪ੍ਰਕਾਸ਼-ਪਦ ਪੈਦਾ ਹੋ ਜਾਂਦਾ ਹੈ (ਭਾਵ, ਉਸ ਦੇ ਅੰਦਰ ਉਹ ਅਵਸਥਾ ਬਣ ਜਾਂਦੀ ਹੈ ਜਿੱਥੇ ਐਸਾ ਆਤਮਕ ਚਾਨਣ ਹੋ ਜਾਂਦਾ ਹੈ ਕਿ ਉਹ ਮਾਇਆ ਦੇ ਹਨੇਰੇ ਵਿਚ ਨਹੀਂ ਫਸਦਾ) । (ਜਿਵੇਂ ਹਨੇਰੇ ਵਿਚ) ਰੱਸੀ (ਨੂੰ ਸੱਪ ਸਮਝਣ) ਦਾ ਭੁਲੇਖਾ (ਪੈਂਦਾ ਹੈ ਤੇ ਚਾਨਣ ਹੋਇਆਂ ਉਹ ਭੁਲੇਖਾ ਮਿਟ ਜਾਂਦਾ ਹੈ ਤਿਵੇਂ) ਮਾਇਆ ਦੇ (ਪ੍ਰਭਾਵ-ਰੂਪ) ਹਨੇਰੇ ਵਿਚ (ਵਿਕਾਰਾਂ ਨੂੰ ਹੀ ਸਹੀ ਜੀਵਨ ਸਮਝ ਲੈਣ ਦਾ ਭੁਲੇਖਾ) ਨਾਮ ਦੇ ਚਾਨਣ ਨਾਲ ਮਿਟ ਜਾਂਦਾ ਹੈ, ਤੇ ਉਸ ਮਨੁੱਖ ਦਾ ਨਿਵਾਸ ਸਦਾ-ਅਨੰਦ ਰਹਿਣ ਵਾਲੇ ਪ੍ਰਭੂ ਦੇ ਚਰਨਾਂ ਵਿਚ ਸਦਾ ਲਈ ਹੋ ਜਾਂਦਾ ਹੈ ।੨।

ਹੇ ਸੱਜਣ ! (ਜਿਸ ਮਨੁੱਖ ਨੇ ਗੁਰ-ਸ਼ਬਦ ਰੂਪ ਤੀਰ ਦਾ ਆਸਰਾ ਲਿਆ ਹੈ) ਉਸ ਨੇ (ਮਾਨੋ,) ਤੀਰ ਕਮਾਨ ਚੜ੍ਹਾਉਣ ਤੋਂ ਬਿਨਾ ਹੀ ਇਸ ਜਗਤ ਨੂੰ ਵਿੰਨ੍ਹ ਲਿਆ ਹੈ (ਭਾਵ, ਮਾਇਆ ਦਾ ਜ਼ੋਰ ਆਪਣੇ ਉੱਤੇ ਪੈਣ ਨਹੀਂ ਦਿੱਤਾ); (ਦੁਨੀਆ ਦੇ ਕੰਮ-ਕਾਰ ਰੂਪ) ਹਵਾ ਉਸ ਦੀ (ਜ਼ਿੰਦਗੀ ਦੀ) ਗੁੱਡੀ ਨੂੰ (ਭਾਵੇਂ ਵੇਖਣ-ਮਾਤ੍ਰ) ਦਸੀਂ ਪਾਸੀਂ ਉਡਾਉਂਦੀ ਹੈ (ਭਾਵ, ਭਾਵੇਂ, ਜੀਵਨ-ਨਿਰਬਾਹ ਦੀ ਖ਼ਾਤਰ ਉਹ ਕਿਰਤ-ਕਾਰ ਕਰਦਾ ਹੈ), ਪਰ, ਉਸ ਦੀ ਸੁਰਤ ਦੀ ਡੋਰ (ਪ੍ਰਭੂ ਨਾਲ) ਜੁੜੀ ਰਹਿੰਦੀ ਹੈ ।੩।

ਹੇ ਕਬੀਰ ! ਆਖ—ਉਸ ਮਨੁੱਖ ਦਾ ਮਨ ਬਿਰਹੋਂ ਅਵਸਥਾ ਵਿਚ ਅੱਪੜ ਕੇ ਉਸ ਹਾਲਤ ਵਿਚ ਲੀਨ ਹੋ ਜਾਂਦਾ ਹੈ, ਜਿੱਥੇ ਵਿਕਾਰਾਂ ਦੇ ਫੁਰਨੇ ਨਹੀਂ ਉਠਦੇ । ਉਸ ਦੀ ਦੁਬਿਧਾ ਤੇ ਉਸ ਦੀ ਭੈੜੀ ਮੱਤ ਸਭ ਨਾਸ ਹੋ ਜਾਂਦੀ ਹੈ । ਉਹ ਇਕ ਅਚਰਜ ਚਮਤਕਾਰਾ ਆਪਣੇ ਅੰਦਰ ਵੇਖ ਲੈਂਦਾ ਹੈ । ਉਸ ਦੀ ਸੁਰਤ ਪ੍ਰਭੂ ਦੇ ਨਾਮ ਵਿਚ ਜੁੜ ਜਾਂਦੀ ਹੈ ।੪।੨।੪੬।

**ਸ਼ਬਦ ਦਾ ਭਾਵ** :—ਜਿਸ ਮਨੁੱਖ ਉੱਤੇ ਪ੍ਰਭੂ ਮਿਹਰ ਕਰਦਾ ਹੈ ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣੇ ਮਨ ਨੂੰ ਵਿਕਾਰਾਂ ਵਲੋਂ ਰੋਕ ਲੈਂਦਾ ਹੈ । ਉਹ ਨਿਰਬਾਹ ਲਈ ਕਿਰਤ-ਕਾਰ ਤਾਂ ਕਰਦਾ ਹੈ, ਪਰ ਉਸ ਦੀ ਸੁਰਤ ਸਦਾ-ਪ੍ਰਭੂ ਚਰਨਾਂ ਵਿਚ ਹੀ ਰਹਿੰਦੀ ਹੈ ।੪੬।

**ਗਉੜੀ ਬੈਰਾਗਣਿ ਤ੍ਰਿਪਦੇ ॥**

**ਉਲਟਤ ਪਵਨ, ਚਕ੍ਰ ਖਟੁ ਭੇਦੇ, ਸੁਰਤਿ ਸੁੰਨ ਅਨੁਰਾਗੀ ॥ ਆਵੈ ਨ ਜਾਇ, ਮਰੈ ਨ ਜੀਵੈ, ਤਾਸੁ ਖੋਜੁ ਬੈਰਾਗੀ ॥੧॥ ਮੇਰੇ ਮਨ, ਮਨ ਹੀ ਉਲਟਿ ਸਮਾਨਾ ॥ ਗੁਰ ਪਰਸਾਦਿ ਅਕਲਿ ਭਈ ਅਵਰੈ, ਨਾਤਰੁ ਥਾ ਬੇਗਾਨਾ ॥੧॥ ਰਹਾਉ ॥ ਨਿਵਰੈ ਦੂਰਿ ਦੂਰਿ ਫੁਨਿ ਨਿਵਰੈ, ਜਿਨਿ ਜੈਸਾ ਕਰਿ ਮਾਨਿਆ ॥ ਅਲਉਤੀ ਕਾ ਜੈਸੇ ਭਇਆ ਬਰੇਡਾ, ਜਿਨਿ ਪੀਆ ਤਿਨਿ ਜਾਨਿਆ ॥੨॥ ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ, ਐਸਾ ਕੋਇ ਬਿਬੇਕੀ ॥ ਕਹੁ ਕਬੀਰ ਜਿਨਿ ਦੀਆ ਪਲੀਤਾ, ਤਿਨਿ ਤੈਸੀ ਝਲ ਦੇਖੀ ॥੩॥੩॥੪੭॥ {ਪੰਨਾ ੩੩੩}**

**ਪਦ ਅਰਥ** :—ਉਲਟਤ—ਉਲਟਾਂਦਿਆਂ ਹੀ, ਪਰਤਾਂਦਿਆਂ ਹੀ । ਪਵਨ—ਹਵਾ, (ਮਨ ਦੀ) ਹਵਾ, ਮਨ ਦੀ ਚੰਚਲਤਾ, ਭਟਕਣਾ, ਵਿਕਾਰਾਂ ਵਲ ਦੌੜ । ਖਟੁ—ਛੇ । ਚਕ੍ਰ ਖਟੁ—ਛੇ ਚੱਕਰ {ਜੋਗੀ ਲੋਕ ਸਰੀਰ ਵਿਚ ਛੇ ਚੱਕ੍ਰ ਮੰਨਦੇ ਹਨ—(੧) ਮੂਲਾਧਾਰ (ਗੁਦਾ ਮੰਡਲ ਦਾ ਚੱਕਰ), (੨) ਸ੍ਵਾਧਿਸ਼ਠਾਨ (ਲਿੰਗ ਦੀ ਜੜ੍ਹ ਵਿਚ), (੩) ਮਣਿਪੁਰ ਚੱਕ੍ਰ (ਧੁੰਨੀ ਦੇ ਕੋਲ), (੪) ਅਨਾਹਤ ਚੱਕ੍ਰ (ਹਿਰਦੇ ਵਿਚ), (੫) ਵਿਸ਼ੁੱਧ ਚੱਕ੍ਰ (ਗਲੇ ਵਿਚ), (੬) ਆਗਿਆ ਚੱਕ੍ਰ (ਭਰਵੱਟਿਆਂ ਦੇ ਵਿਚਕਾਰ) । ਜਦੋਂ ਜੋਗੀ ਲੋਕ ਸਮਾਧੀ ਲਾਣ ਲੱਗਦੇ ਹਨ, ਤਾਂ ਪ੍ਰਾਣਾਯਾਮ ਨਾਲ ਸੁੱਧ ਕੀਤੀ ਹੋਈ ਪੌਣ ਨੂੰ ਗੁਦਾ ਦੇ ਨੇੜੇ ਇਕ ਕੁੰਡਲਨੀ ਨਾੜੀ ਵਿਚ ਚੜ੍ਹਾਉਂਦੇ ਹਨ, ਉਹ ਨਾੜੀ ਗੁਦਾ ਦੇ ਚੱਕ੍ਰ ਤੋਂ ਲੈ ਕੇ ਦਸਮ-ਦੁਆਰ ਤਕ ਅਪੜਦੀ ਹੈ । ਵਿਚਕਾਰਲੇ ਚੱਕ੍ਰਾਂ ਨਾਲ ਭੀ ਉਸ ਨਾੜੀ ਦਾ ਮੇਲ ਹੁੰਦਾ ਹੈ । ਸੋ, ਜੋਗੀ ਪਵਣ ਨੂੰ ਮੂਲਾਧਾਰ ਚੱਕ੍ਰ ਤੋਂ ਖਿੱਚ ਕੇ, ਵਿਚਕਾਰਲੇ ਚੱਕ੍ਰਾਂ ਵਿਚੋਂ ਦੀ ਲੰਘਾ ਦੇ ਦਸਮ-ਦੁਆਰ ਵਿਚ ਲੈ ਜਾਂਦੇ ਹਨ ਅਤੇ ਉੱਥੇ ਰੋਕ ਲੈਂਦੇ ਹਨ । ਜਿਤਨਾ ਚਿਰ ਸਮਾਧੀ ਲਾਈ ਰੱਖਣੀ ਹੋਵੇ, ਉਤਨਾ ਚਿਰ ਪ੍ਰਾਣਾਂ ਨੂੰ ਹੇਠ ਉਤਰਨ ਨਹੀਂ ਦੇਂਦੇ ।} ਭੇਦੇ—ਵਿੰਨ੍ਹੇ ਜਾਂਦੇ ਹਨ । ਸੁੰਨ—ਸੁੰਞ, ਅਫੁਰ ਅਵਸਥਾ, ਮਨ ਦੀ ਉਹ ਹਾਲਤ ਜਿੱਥੇ ਇਸ ਵਿਚ ਕੋਈ ਮਾਇਕ ਫੁਰਨਾ ਨਹੀਂ ਉਠਦਾ । ਅਨੁਰਾਗੀ—ਅਨੁਰਾਗ ਕਰਨ ਵਾਲਾ, ਪ੍ਰੇਮ ਕਰਨ ਵਾਲਾ, ਪ੍ਰੇਮੀ, ਆਸ਼ਿਕ । ਸੁੰਨ ਅਨੁਰਾਗੀ—ਸੁੰਨ ਦਾ ਪ੍ਰੇਮੀ, ਅਫੁਰ ਅਵਸਥਾ ਦਾ ਪ੍ਰੇਮੀ । ਜੀਵੈ—ਜੰਮਦਾ । ਤਾਸੁ—ਉਸ (ਪ੍ਰਭੂ) ਨੂੰ । ਖੋਜੁ—ਲੱਭ । ਬੈਰਾਗੀ—ਵੈਰਾਗਵਾਨ (ਹੋ ਕੇ), ਵਿਕਾਰਾਂ ਵਲੋਂ ਉਪਰਾਮ ਹੋ ਕੇ, ਨਫ਼ਸਾਨੀ ਖ਼ਾਹਸ਼ਾਂ ਵਲੋਂ ਹਟ ਕੇ ।੧।

ਮੇਰੇ ਮਨ—ਹੇ ਮੇਰੇ ਮਨ ! ਮਨ ਹੀ ਉਲਟਿ—ਮਨ (ਦੀ ਪਵਨ) ਨੂੰ ਉਲਟਾ ਕੇ ਹੀ, ਮਨ ਦੀ ਵਿਕਾਰਾਂ ਵਲ ਦੀ ਦੌੜ ਨੂੰ ਪਰਤਾ ਕੇ ਹੀ । ਸਮਾਨਾ—(ਪ੍ਰਭੂ ਵਿਚ) ਲੀਨ ਹੋ ਸਕੀਦਾ ਹੈ । ਪਰਸਾਦਿ—ਕਿਰਪਾ ਨਾਲ । ਭਈ ਅਵਰੈ—ਹੋਰ ਹੋ ਜਾਂਦੀ ਹੈ, ਬਦਲ ਜਾਂਦੀ ਹੈ । ਨਾਤਰੁ—ਨਹੀਂ ਤਾਂ, ਇਸ ਤੋਂ ਪਹਿਲਾਂ ਤਾਂ । ਥਾ—ਸੀ । ਬੇਗਾਨਾ—ਬਿਗਾਨਾ, ਓਪਰਾ, ਨਾਵਾਕਿਫ਼, (ਪ੍ਰਭੂ ਤੋਂ) ਵੱਖਰਾ ।੧।ਰਹਾਉ।

ਨਿਵਰੈ—ਨਿਅਰੈ, ਨੇੜੇ । ਜਿਨਿ—ਜਿਸ ਮਨੁੱਖ ਨੇ । ਜੈਸਾ ਕਰਿ—ਜਿਉਂ ਕਾ ਤਿਉਂ ਸਮਝ ਕੇ, ਸਹੀ ਤਰੀਕੇ ਨਾਲ, ਅਸਲ ਸਰੂਪ ਨੂੰ । ਅਲਉਤੀ—ਮਿਸਰੀ । ਬਰੇਡਾ—ਸ਼ਰਬਤ ।੨।

ਨਿਰਗੁਨ ਕਥਾ—ਉਸ ਸਰੂਪ (ਦੇ ਦੀਦਾਰ) ਦਾ ਬਿਆਨ ਜੋ ਮਾਇਆ ਦੇ ਤਿੰਨ ਗੁਣਾਂ ਤੋਂ ਪਰੇ ਹੈ; ਉਸ ਸਰੂਪ ਦਾ ਜ਼ਿਕਰ ਜਿਸ ਦੀ ਉਪਮਾ ਮਾਇਕ ਜਗਤ ਵਿਚੋਂ ਕਿਸੇ ਚੀਜ਼ ਨਾਲ ਦਿੱਤੀ ਨਾਹ ਜਾ ਸਕੇ । ਕਾਇ ਸਿਉ—

ਕਿਸ ਬੰਦੇ ਨਾਲ ? ਕੋਇ—ਕੋਈ ਵਿਰਲਾ । ਬਿਬੇਕੀ—ਵਿਚਾਰਵਾਨ । ਜਿਨਿ—ਜਿਸ ਮਨੁੱਖ ਨੇ । ਪਲੀਤਾ—(ਪ੍ਰੇਮ ਦਾ) ਪਲੀਤਾ । ਤਿਨਿ—ਉਸੇ ਮਨੁੱਖ ਨੇ । ਝਲ—ਝਲਕ, ਚਮਤਕਾਰ ।੩।

**ਨੋਟ** :—'ਰਹਾਉ' ਦੀ ਤੁਕ ਵਿਚ ਅਤੇ ਪਹਿਲੇ 'ਬੰਦ' ਵਿਚ 'ਮਨ' ਨੂੰ ਸੰਬੋਧਨ ਕੀਤਾ ਗਿਆ ਹੈ ।

**ਅਰਥ** :—ਹੇ ਮੇਰੇ ਮਨ ! ਜੀਵ ਪਹਿਲਾਂ ਤਾਂ ਪ੍ਰਭੂ ਤੋਂ ਓਪਰਾ ਓਪਰਾ ਰਹਿੰਦਾ ਹੈ (ਭਾਵ, ਪਰਮਾਤਮਾ ਬਾਰੇ ਇਸ ਨੂੰ ਕੋਈ ਸੂਝ ਨਹੀਂ ਹੁੰਦੀ; ਪਰ) ਸਤਿਗੁਰੂ ਦੀ ਕਿਰਪਾ ਨਾਲ ਜਿਸ ਦੀ ਸਮਝ ਹੋਰ ਤਰ੍ਹਾਂ ਦੀ ਹੋ ਜਾਂਦੀ ਹੈ, ਉਹ ਮਨ ਦੀ ਵਿਕਾਰਾਂ ਵਲ ਦੀ ਦੌੜ ਨੂੰ ਹੀ ਪਰਤਾ ਕੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਵੈਰਾਗੀ ਹੋ ਕੇ) ਮਾਇਆ ਵਲੋਂ ਉਪਰਾਮ ਹੋ ਕੇ ਉਸ ਪ੍ਰਭੂ ਨੂੰ ਲੱਭ, ਜੋ ਨਾਹ ਆਉਂਦਾ ਹੈ ਨਾਹ ਜਾਂਦਾ ਹੈ, ਨਾਹ ਮਰਦਾ ਹੈ, ਨਾਹ ਜੰਮਦਾ ਹੈ । ਮਨ ਦੀ ਭਟਕਣਾ ਨੂੰ ਪਰਤਾਂਦਿਆਂ ਹੀ, (ਮਾਨੋ,) (ਜੋਗੀਆਂ ਦੇ ਦੱਸੇ ਹੋਏ) ਛੇ ਹੀ ਚੱਕ੍ਰ (ਇਕੱਠੇ ਹੀ) ਵਿੱਝ ਜਾਂਦੇ ਹਨ, ਅਤੇ ਸੁਰਤੀ ਉਸ ਅਵਸਥਾ ਦੀ ਆਸ਼ਿਕ ਹੋ ਜਾਂਦੀ ਹੈ ਜਿੱਥੇ ਵਿਕਾਰਾਂ ਦਾ ਕੋਈ ਫੁਰਨਾ ਪੈਦਾ ਹੀ ਨਹੀਂ ਹੁੰਦਾ ।੧।

(ਇਸ ਤਰ੍ਹਾਂ) ਜਿਸ ਮਨੁੱਖ ਨੇ ਪ੍ਰਭੂ ਨੂੰ ਸਹੀ ਸਰੂਪ ਵਿਚ ਸਮਝ ਲਿਆ ਹੈ, ਉਸ ਤੋਂ (ਉਹ ਕਾਮਾਦਿਕ) ਜੋ ਪਹਿਲਾਂ ਨੇੜੇ ਸਨ, ਦੂਰ ਹੋ ਜਾਂਦੇ ਹਨ, ਤੇ ਜੋ ਪ੍ਰਭੂ ਪਹਿਲਾਂ ਕਿਤੇ ਦੂਰ ਸੀ (ਭਾਵ, ਕਦੇ ਚੇਤੇ ਹੀ ਨਹੀਂ ਸੀ ਆਉਂਦਾ) ਹੁਣ ਅੰਗ-ਸੰਗ ਜਾਪਦਾ ਹੈ (ਪਰ ਇਹ ਇਕ ਐਸਾ ਅਨੁਭਵ ਹੈ ਜੋ ਬਿਆਨ ਨਹੀਂ ਕੀਤਾ ਜਾ ਸਕਦਾ, ਸਿਰਫ਼ ਮਾਣਿਆ ਹੀ ਜਾ ਸਕਦਾ ਹੈ) ਜਿਵੇਂ ਮਿਸਰੀ ਦਾ ਸ਼ਰਬਤ ਹੋਵੇ, ਉਸ ਦਾ ਆਨੰਦ ਉਸੇ ਮਨੁੱਖ ਨੇ ਜਾਣਿਆ ਹੈ ਜਿਸ ਨੇ (ਉਹ ਸ਼ਰਬਤ) ਪੀਤਾ ਹੈ ।੨।

ਹੇ ਕਬੀਰ ! ਆਖ—(ਹੇ ਪ੍ਰਭੂ !) ਤੇਰੇ ਉਸ ਸਰੂਪ ਦੀਆਂ ਗੱਲਾਂ ਕਿਸ ਨਾਲ ਕੀਤੀਆਂ ਜਾਣ ਜਿਸ (ਸਰੂਪ) ਵਰਗਾ ਕਿਤੇ ਕੁਝ ਹੈ ਹੀ ਨਹੀਂ ? (ਕਿਉਂਕਿ ਇੱਕ ਤਾਂ) ਕੋਈ ਵਿਰਲਾ ਹੀ ਅਜਿਹਾ ਵਿਚਾਰਵਾਨ ਹੈ (ਜੋ ਤੇਰੀਆਂ ਅਜਿਹੀਆਂ ਗੱਲਾਂ ਸੁਣਨ ਦਾ ਚਾਹਵਾਨ ਹੋਵੇ, ਤੇ ਦੂਜੇ, ਇਹ ਅਨੰਦ ਮਾਣਿਆ ਹੀ ਜਾ ਸਕਦਾ ਹੈ, ਬਿਆਨ ਤੋਂ ਪਰੇ ਹੈ) ਜਿਸ ਨੇ (ਜਿਤਨਾ ਕੁ) ਪ੍ਰੇਮ ਦਾ ਪਲੀਤਾ ਲਾਇਆ ਹੈ ਉਸੇ ਨੇ ਹੀ ਉਤਨੀ ਕੁ ਉਸ ਦੀ ਝਲਕ ਵੇਖੀ ਹੈ ।੩।੩।੪੭।

**ਸ਼ਬਦ ਦਾ ਭਾਵ** :—ਜਦੋਂ ਸਤਿਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮਨੁੱਖ ਦੀ ਸਮਝ ਵਿਚ ਤਬਦੀਲੀ ਆਉਂਦੀ ਹੈ, ਤਾਂ ਉਸ ਦਾ ਮਨ ਵਿਕਾਰਾਂ ਵਲੋਂ ਹਟਦਾ ਹੈ, ਤੇ ਸੁਰਤ ਪ੍ਰਭੂ ਦਾ ਸਿਫ਼ਤਿ-ਸਾਲਾਹ ਵਿਚ ਜੁੜਦੀ ਹੈ । ਜਿਉਂ ਜਿਉਂ ਪ੍ਰਭੂ ਦੀ ਯਾਦ ਤੇ ਪ੍ਰਭੂ ਦਾ ਪਿਆਰ ਹਿਰਦੇ ਵਿਚ ਵਧਦਾ ਹੈ, ਜੀਵਨ ਵਿਚ ਇਕ ਅਜੀਬ ਸਰੂਰ ਪੈਦਾ ਹੁੰਦਾ ਹੈ । ਪਰ ਉਹ ਸਰੂਰ ਬਿਆਨ ਨਹੀਂ ਹੋ ਸਕਦਾ ।੪੭।

**ਨੋਟ** :—ਸ਼ਬਦ ਦਾ ਮੁਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਪਹਿਲੀ ਤੁਕ ਵਿਚ ਦਿੱਤੇ ਹੋਏ ਛੇ ਚੱਕ੍ਰਾਂ ਦੇ ਵਿੰਨ੍ਹਣ ਤੋਂ ਇਹ ਮਤਲਬ ਕਦੇ ਭੀ ਨਹੀਂ ਨਿਕਲ ਸਕਦਾ ਕਿ ਕਬੀਰ ਜੀ ਜੋਗ-ਸਮਾਧੀ ਦੀ ਪ੍ਰੋੜ੍ਹਤਾ ਕਰ ਰਹੇ ਹਨ । ਉਹ ਤਾਂ ਸਗੋਂ ਕਹਿ ਰਹੇ ਹਨ ਕਿ ਗੁਰੂ ਦੀ ਸ਼ਰਨ ਆ ਕੇ ਮਨ ਨੂੰ ਮਾਇਆ ਵਲੋਂ ਰੋਕਣ ਵਾਲੇ ਮਨੁੱਖ ਦੇ ਛੇ ਚੱਕ੍ਰ ਵਿੱਝ ਗਏ ਸਮਝੋ । ਨਰਮ ਜਿਹੇ ਲਫ਼ਜ਼ਾਂ ਵਿਚ ਕਹਿ ਦਿੱਤਾ ਹੈ ਕਿ ਇਹਨਾਂ ਛੇ ਚੱਕ੍ਰਾਂ ਨੂੰ ਵਿੰਨ੍ਹਣ ਦੀ ਲੋੜ ਹੀ ਨਹੀਂ ਹੈ ।

**ਗਉੜੀ ॥ ਤਹ ਪਾਵਸ ਸਿੰਧੁ ਧੂਪ ਨਹੀ ਛਹੀਆ, ਤਹ ਉਤਪਤਿ ਪਰਲਉ ਨਾਹੀ ॥ ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ, ਸੁੰਨ ਸਮਾਧਿ ਦੋਊ ਤਹ ਨਾਹੀ ॥੧॥ ਸਹਜ ਕੀ ਅਕਥ ਕਥਾ ਹੈ ਨਿਰਾਰੀ ॥ ਤੁਲਿ ਨਹੀ ਚਢੈ ਜਾਇ ਨ ਮੁਕਾਤੀ, ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥ ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ**

॥ ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ, ਸਤਿਗੁਰ ਤਹਾ ਸਮਾਹੀ ॥੨॥ ਅਗਮ ਅਗੋਚਰੁ ਰਹੈ ਨਿਰੰਤਰਿ, ਗੁਰ ਕਿਰਪਾ ਤੇ ਲਹੀਐ ॥ ਕਹੁ ਕਬੀਰ ਬਲਿ ਜਾਉ ਗੁਰ ਅਪੁਨੇ, ਸਤਸੰਗਤਿ ਮਿਲਿ ਰਹੀਐ ॥੩॥੪॥੪੮॥ {ਪੰਨਾ ੩੩੩}

ਨੋਟ :—ਟੀਕਾਕਾਰ ਸੱਜਣਾਂ ਨੇ ਇਸ ਸ਼ਬਦ ਬਾਰੇ ਵਖੋ-ਵਖ ਖ਼ਿਆਲ ਦਿੱਤੇ ਹਨ । ਕਿਸੇ ਨੇ ਲਿਖਿਆ ਹੈ ਕਿ ਇੱਥੇ ਗੁਰਾਂ ਦੇ ਰਹਿਣ ਦੇ ਅਸਥਾਨ ਦਾ ਜ਼ਿਕਰ ਹੈ; ਕਿਸੇ ਨੇ ਇਸ ਸ਼ਬਦ ਵਿਚ ਸਹਿਜ-ਸਰੂਪ ਪਰਮਾਤਮਾ ਦਾ ਬਿਆਨ ਸਮਝਿਆ ਹੈ; ਅਤੇ ਕਈ ਸੱਜਣ ਇੱਥੇ ਸਹਿਜ ਜਾਂ ਚੌਥੀ ਅਵਸਥਾ ਦਾ ਹਾਲ ਬਿਆਨ ਕੀਤਾ ਮੰਨਦੇ ਹਨ ।

ਪਰ ਸ਼ਬਦ ਦਾ ਅਰਥ ਕਰਨ ਵੇਲੇ ਕਿਸੇ ਸੱਜਣ ਨੇ ਭੀ ਹਰੇਕ ਲਫ਼ਜ਼ ਦੇ ਅਰਥ ਦੇਣ ਤੋਂ ਅਗਾਂਹ ਕਬੀਰ ਜੀ ਦਾ ਭਾਵ ਸਮਝਾਣ ਦੀ ਕੋਸ਼ਿਸ਼ ਨਹੀਂ ਕੀਤੀ । ਸਾਰੇ ਟੀਕਾਕਾਰ ਇਉਂ ਹੀ ਲਿਖਦੇ ਤੁਰੇ ਗਏ ਹਨ—

"ਉੱਥੇ ਵਰਖਾ-ਰੁੱਤ ਨਹੀਂ ਹੈ, ਨਾਹ ਸਮੁੰਦਰ ਹੈ, ਨਾਹ ਧੁੱਪ ਹੈ, ਨਾਹ ਛਾਂ । ......ਉਹ ਨਾਹ ਹੌਲੀ ਲਗਦੀ ਹੈ, ਨਾਹ ਭਾਰੀ । ਹੇਠਾਂ ਉਤਾਂਹ ਦਿਸ਼ਾ ਦਾ ਉੱਥੇ ਵਿਚਾਰ ਨਹੀਂ ਹੈ । ਨਾਹ ਰਾਤ ਹੈ ਨਾਹ ਦਿਨ, ਨਾਹ ਪਾਣੀ ਹੈ ਨਾਹ ਹਵਾ । ਸਤਿਗੁਰ ਉੱਥੇ ਵੱਸਦਾ ਹੈ ।....... "

ਇਸ ਅਰਥ ਵਿਚੋਂ ਇਹ ਸਮਝ ਨਹੀਂ ਪੈ ਸਕਦੀ ਕਿ ਕਬੀਰ ਜੀ ਦਾ ਅਸਲ ਭਾਵ ਕੀਹ ਹੈ, ਤੇ ਅਸਲੀ ਜੀਵਨ ਵਿਚ ਇਹ ਸ਼ਬਦ ਸਾਡੀ ਕੀਹ ਅਗਵਾਈ ਕਰ ਸਕਦਾ ਹੈ ।

ਹਰੇਕ ਸ਼ਬਦ ਦਾ ਮੁਖ ਭਾਵ 'ਰਹਾਉ' ਦੀਆਂ ਤੁਕਾਂ ਵਿਚ ਹੁੰਦਾ ਹੈ । ਇਥੇ ਸਾਫ਼ ਤੌਰ ਤੇ 'ਸਹਜ' ਅਵਸਥਾ ਦਾ ਜ਼ਿਕਰ ਹੈ । ਸੋ, ਇਹ ਆਖਣਾ ਗ਼ਲਤ ਹੈ, ਕਿ ਇਸ ਸ਼ਬਦ ਵਿਚ ਪਰਮਾਤਮਾ ਦੇ ਸਰੂਪ ਦਾ ਵਰਨਣ ਹੈ, ਜਾਂ ਗੁਰਾਂ ਦੇ ਰਹਿਣ ਦੇ ਅਸਥਾਨ ਦਾ ਬਿਆਨ ਹੈ ।

ਫਿਰ ਭੀ ਸਹਿਜ-ਅਵਸਥਾ ਬਾਬਤ ਇਹ ਆਖਣਾ ਕਿ 'ਓਥੇ ਧੁੱਪ ਨਹੀਂ, ਓਥੇ ਛਾਂ ਨਹੀਂ, ਉਥੇ ਮੀਂਹ ਨਹੀਂ, ਉਹ ਹੌਲੀ ਨਹੀਂ ਉਹ ਭਾਰੀ ਨਹੀਂ, ਉਥੇ ਦਿਨ ਨਹੀਂ ਉਥੇ ਰਾਤ ਨਹੀਂ, ਉਥੇ ਹਵਾ ਨਹੀਂ, ਉਥੇ ਪਾਣੀ ਨਹੀਂ, ਉਥੇ ਅੱਗ ਨਹੀਂ ।' ਇਹ ਇਕ ਅਜੀਬ ਜਿਹੀ ਗੱਲ ਜਾਪਦੀ ਹੈ । ਮਹਾਂਪੁਰਖਾਂ ਦੀ ਇਹ ਬਾਣੀ ਹਰੇਕ ਮਨੁੱਖ-ਮਾਤ੍ਰ ਦੇ ਜੀਵਨ-ਸਫ਼ਰ ਵਿਚ ਰਹਿਬਰੀ ਦਾ ਕੰਮ ਕਰਦੀ ਹੈ । ਕਵਿਤਾ ਦੇ ਦ੍ਰਿਸ਼ਟੀਕੋਣ ਤੋਂ ਚਾਹੇ ਕਿਤਨੀ ਭੀ ਉੱਚੀ ਤੇ ਡੂੰਘੀ ਆਤਮ-ਉਡਾਰੀ ਹੋਵੇ, ਫਿਰ ਭੀ ਇਸ ਨੂੰ ਪੜ੍ਹਨ ਵਾਲੇ ਨੇ ਪਹਿਲੀ ਗੱਲ ਇਹ ਵੇਖਣੀ ਹੈ ਕਿ ਮੈਨੂੰ ਇਸ ਵਿਚੋਂ ਜੀਵਨ-ਸਫ਼ਰ ਲਈ ਕਿਹੜਾ ਰਾਹ ਮਿਲਦਾ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਤੇ 'ਸਹਿਜ' ਅਵਸਥਾ ਦਾ ਜ਼ਿਕਰ ਹੈ । ਨਾਮ-ਸਿਮਰਨ ਅਤੇ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਇਹ ਅਵਸਥਾ ਮਿਲਦੀ ਹੈ; ਜਿਵੇਂ :—

'ਰਸਨਾ ਗੁਣ ਗੋਪਾਲ ਨਿਧਿ ਗਾਇਣ ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ਰਹਾਉ॥ {ਟੋਡੀ ਮ: ੫

ਭਾਵ—ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਮਨੁੱਖ ਦੇ ਮਨ ਵਿਚ ਸਹਿਜ ਅਵਸਥਾ ਪੈਦਾ ਹੁੰਦੀ ਹੈ, ਮਨ ਵਿਚ ਸ਼ਾਂਤੀ ਉਪਜਦੀ ਹੈ, ਮਨ ਵਿਚ ਰਹੱਸ (ਖਿੜਾਉ) ਪੈਦਾ ਹੁੰਦਾ ਹੈ ।

ਇਥੋਂ ਇਹ ਗੱਲ ਸਾਫ਼ ਹੋ ਗਈ ਕਿ ਸਹਿਜ ਅਵਸਥਾ ਕੋਈ ਐਸੀ ਅਵਸਥਾ ਹੈ ਜਿਸ ਵਿਚ ਸ਼ਾਂਤੀ-ਖਿੜਾਓ ਦਾ ਹੋਣਾ ਜ਼ਰੂਰੀ ਹੈ ।

ਇਸੇ ਤਰ੍ਹਾਂ :—ਸਸੂ ਤੇ ਪਿਰਿ ਕੀਨੀ ਵਾਖਿ । ਦੇਰ ਜਿਠਾਣੀ ਮੁਈ ਦੂਖਿ ਸੰਤਾਪਿ । ਘਰ ਕੇ ਜਿਠੇਰੇ ਕੀ ਚੂਕੀ ਕਾਣਿ । ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ।੧। ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ । ਦੁਰਜਨ ਮਾਰੇ ਵੈਰੀ ਸੰਘਾਰੇ, ਸਤਿਗੁਰਿ ਮੋਕਉ ਹਰਿ ਨਾਮੁ ਦਿਵਾਇਆ ।ਰਹਾਉ। ਪ੍ਰਥਮੇ ਤਿਆਗੀ ਹਉਮੈ ਪ੍ਰੀਤਿ । ਦੁਤੀਆ ਤਿਆਗੀ ਲੋਗਾ ਰੀਤਿ । ਤ੍ਰੈਗੁਣ ਤਿਆਗਿ ਦੁਰਜਨ ਮੀਤ ਸਮਾਨੇ । ਤੁਰੀਆ ਗੁਣੁ ਮਿਲਿ ਸਾਧ ਪਛਾਨੇ ।੨। ਸਹਜ ਗੁਫਾ ਮਹਿ ਆਸਣ ਬਾਧਿਆ । ਜੋਤਿ ਸਰੂਪ ਅਨਾਹਦੁ ਵਾਜਿਆ । ਮਹਾ ਅਨੰਦੁ ਗੁਰ ਸਬਦੁ ਵੀਚਾਰਿ । ਪ੍ਰਿਅ ਸਿਉ ਰਾਤੀ ਧਨ ਸੁਹਾਗਣਿ ਨਾਰਿ ।੩।੪।

{ਆਸਾ ਮ: ੫

ਭਾਵ—ਜਦੋਂ ਸਤਿਗੁਰੂ ਨੇ ਨਾਮ ਦੀ ਦਾਤ ਬਖ਼ਸ਼ੀ ਤਾਂ ਪ੍ਰਭੂ ਨਾਲ ਪ੍ਰੇਮ ਕਰਨ ਦਾ ਅਜਿਹਾ ਸੁਆਦ ਆਇਆ ਕਿ ਮਾਇਆ ਵਲੋਂ ਮੋਹ ਟੁੱਟ ਗਿਆ; ਹਉਮੈ ਤੇ ਲੋਕਲਾਜ ਆਦਿਕ ਮੁੱਕ ਗਏ, ਮਨ ਸਹਿਜ ਅਵਸਥਾ ਵਿਚ ਟਿਕ ਗਿਆ । ਜਿਉਂ ਜਿਉਂ ਸਤਿਗੁਰੂ ਦੇ ਸ਼ਬਦ ਵਿਚ ਚਿੱਤ ਜੋੜਿਆ; ਅਨੰਦ ਹੀ ਅਨੰਦ ਪੈਦਾ ਹੁੰਦਾ ਗਿਆ ।

ਮੁੱਕਦੀ ਗੱਲ, ਜਿਸ ਕਿਸੇ ਭੀ ਸ਼ਬਦ ਵਿਚ 'ਸਹਿਜ' ਅਵਸਥਾ ਦੀ ਖਿੱਚੀ ਹੋਈ ਤਸਵੀਰ ਵੇਖੋਗੇ, ਓਥੇ ਸ਼ਾਂਤੀ, ਠੰਢ, ਹਉਮੈ ਦਾ ਤਿਆਗ, ਖਿੜਾਓ ਆਦਿਕ ਦਾ ਜ਼ਿਕਰ ਦਿੱਸੇਗਾ । ਨਹੀਂ ਤਾਂ ਹੋਰ ਉਹ ਕਿਹੜਾ ਸਰੂਪ ਹੈ 'ਸਹਿਜ' ਦਾ, ਜੋ ਇਨਸਾਨੀ ਸਮਝ ਵਿਚ ਆ ਸਕੇ ਤੇ ਮਨੁੱਖ ਦੇ ਅਮਲੀ ਜੀਵਨ ਵਿਚ ਆ ਸਕੇ ? ਸਤਿਗੁਰੂ ਦੀ ਬਾਣੀ ਨੇ ਇਨਸਾਨ ਦੇ ਜੀਵਨ ਵਿਚ ਤਬਦੀਲੀ ਪੈਦਾ ਕਰਨੀ ਹੈ; ਨਿਰਾ ਦਿਮਾਗ਼ੀ ਤੌਰ ਤੇ ਨਹੀਂ ਸਗੋਂ ਅਮਲੀ ਜੀਵਨ ਵਿਚ ਭੀ । ਸਾਧਾਰਨ ਤੌਰ ਤੇ ਆਸ਼ਾ-ਤ੍ਰਿਸ਼ਨਾ ਦਾ ਮਾਰਿਆ ਹੋਇਆ ਜੀਵ ਦਰ ਦਰ ਤੇ ਭਟਕਦਾ ਹੈ, ਚੰਚਲ ਮਨ ਇਸ ਨੂੰ ਹਰ ਪਾਸੇ ਭਜਾਈ ਫਿਰਦਾ ਹੈ । ਇਥੋਂ ਦੀਆਂ ਤਾਂਘਾਂ ਅਜੇ ਮੁੱਕਦੀਆਂ ਨਹੀਂ, ਪਰਲੋਕ ਦੇ ਭੀ ਕਈ ਨਕਸ਼ੇ ਖੜੇ ਕਰ ਲੈਂਦਾ ਹੈ । ਸੁਰਗ ਆਦਿਕ ਦੀਆਂ ਆਸਾਂ ਬਣਾ ਕੇ ਕਈ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ । ਉਹਨਾਂ ਦੇਵਤਿਆਂ ਦੇ ਰਹਿਣ ਦੇ ਅਜਬ ਅਜਬ ਟਿਕਾਣੇ ਇਸ ਨੇ ਮੰਨ ਰੱਖੇ ਹਨ ਕਈ 'ਲੋਕ' ਤੇ ਕਈ 'ਪੁਰੀਆਂ' ਇਸ ਦੇ ਮਨ ਨੂੰ ਖਿੱਚ ਪਾਂਦੀਆਂ ਹਨ । ਕਦੇ ਬ੍ਰਾਹਮਣਾਂ ਪੰਡਿਤਾਂ ਪਾਸੋਂ ਕਥਾ ਕਹਾਣੀਆਂ ਸੁਣ ਵੇਖੋ, ਇੰਦਰ-ਪੁਰੀ, ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨੂੰ-ਪੁਰੀ, ਸੂਰਜ-ਲੋਕ, ਚੰਦਰ-ਲੋਕ, ਪਿਤਰ-ਲੋਕ ਆਦਿਕ ਦੇ ਹੀ ਜ਼ਿਕਰ ਹੋਣਗੇ । ਸੁਣ ਸੁਣ ਕੇ ਸ੍ਰੋਤਾ-ਗਣਾਂ ਦੇ ਮੂੰਹ ਵਿਚ ਪਾਣੀ ਭਰ ਆਉਂਦਾ ਹੈ ਕਿ ਕਿਵੇਂ ਸਾਨੂੰ ਭੀ ਉਥੇ ਅੱਪੜਨਾ ਨਸੀਬ ਹੋਵੇ । ਤੀਰਥ ਯਾਤਰਾ, ਦਾਨ-ਪੁੰਨ ਆਦਿਕ ਸਾਰੇ ਕਰਮ-ਕਾਂਡ ਦਾ ਨਿਸ਼ਾਨਾ ਇਹੀ 'ਪੁਰੀਆਂ' ਤੇ 'ਲੋਕ' ਹਨ । ਇਹ ਗੱਲ ਉਥੇ ਕੋਈ ਵਿਰਲਾ ਸੋਚਦਾ ਹੈ ਕਿ ਜਿਹੜਾ ਜੀਵਨ ਜੀਉ ਰਹੇ ਹਾਂ, ਇਸ ਦਾ ਕੀਹ ਹਾਲ ਹੈ, ਇਥੇ ਮਨ ਨੂੰ ਕੋਈ ਠੰਢ-ਸ਼ਾਂਤੀ ਮਿਲਦੀ ਹੈ ਕਿ ਨਹੀਂ ? ਤੇ ਜਿਹੜੇ ਨਿਸ਼ਾਨੇ ਇਹਨਾਂ ਧਾਰਮਿਕ ਬੰਦਿਆਂ ਨੇ ਬਣਾਏ ਹੁੰਦੇ ਹਨ ਉਹਨਾਂ ਦੀ ਅਸਲੀਅਤ ਇਉਂ ਦੱਸੀ ਜਾ ਰਹੀ ਹੈ—

"ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹਰਿ ਐਬੋ ॥੧॥ ਕਿਆ ਮਾਂਗਉ ਕਿਛੁ ਥਿਰੁ ਨਾਹੀ ॥ ਰਾਮ ਨਾਮ ਰਖੁ ਮਨ ਮਾਹੀ ॥੧॥ਰਹਾਉ॥........ਕਹਤ ਕਬੀਰ ਅਵਰ ਨਾਹੀ ਕਾਮਾ ॥ ਹਮਰੈ ਮਨ ਧਨ ਰਾਮ ਕੋ ਨਾਮਾ ॥੪॥੪॥ {ਧਨਾਸਰੀ ਕਬੀਰ ਜੀ

ਭਾਵ—ਤਪ ਆਦਿਕ ਕਰ ਕੇ ਇੰਦ੍ਰ-ਪੁਰੀ ਸ਼ਿਵ-ਪੁਰੀ ਆਦਿਕ ਵਿਚ ਅੱਪੜਨ ਦੀ ਤਾਂਘ ਛੱਡ ਦਿਉ । ਤੁਹਾਡੇ ਸ਼ਾਸਤ੍ਰ ਹੀ ਆਖਦੇ ਹਨ ਕਿ ਤਪਾਂ ਦਾ ਪ੍ਰਭਾਵ ਮੁੱਕਣ ਤੇ ਇਹਨਾਂ ਪੁਰੀਆਂ ਵਿਚੋਂ ਭੀ ਧੱਕਾ ਮਿਲ ਜਾਇਗਾ । ਸਦਾ ਸਾਥ ਨਿਭਾਉਣ ਵਾਲੀ ਰਾਸ-ਪੂੰਜੀ ਪ੍ਰਭੂ ਦਾ ਨਾਮ ਹੀ ਹੈ । ਅਤੇ;

ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧॥ਰਹਾਉ॥ ਇੰਦ੍ਰਪੁਰੀ ਮਹਿ ਸਰਪਰ ਮਰਣਾ ॥ ਬ੍ਰਹਮਪੁਰੀ ਨਿਹਚਲੁ ਨਹੀ ਰਹਿਣਾ ॥ ਸਿਵਪੁਰੀ ਕਾ ਹੋਇਗਾ ਕਾਲਾ ॥ ਤ੍ਰੈਗੁਣ ਮਾਇਆ ਬਿਨਸਿ ਬਿਤਾਲਾ ॥੨॥...ਸਹਜ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥ ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥੬॥੪॥

{ਗਉੜੀ ਮਹਲਾ ੫, ਅਸਟਪਦੀਆਂ

ਭਾਵ—ਸਹਿਜ ਅਵਸਥਾ ਵਿਚ ਅੱਪੜ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ—ਇਹ ਸਦਾ ਅਟੱਲ ਰਹਿਣ ਵਾਲੀ ਬਖ਼ਸ਼ਸ਼ ਹੈ । ਇਸ ਦੇ ਮੁਕਾਬਲੇ ਤੇ ਇੰਦ੍ਰਪੁਰੀ, ਬ੍ਰਹਮਪੁਰੀ, ਸ਼ਿਵਪੁਰੀ ਆਦਿਕ ਸਭ ਤੁੱਛ ਹਨ ।

"ਸਹਿਜ" ਇਨਸਾਨੀ ਮਨ ਦੀ ਇਕ ਖ਼ਾਸ ਹਾਲਤ ਦਾ ਨਾਮ ਹੈ, ਪੂਰਨ ਖਿੜਾਉ ਤੇ ਅਡੋਲਤਾ ਦਾ ਨਾਮ ਹੈ, ਜਿੱਥੇ ਅੱਪੜਿਆਂ ਦੁਨੀਆ ਦੇ ਵੱਡੇ ਤੋਂ ਵੱਡੇ ਲਾਲਚ ਮਨੁੱਖ ਨੂੰ ਡੇਗ ਨਹੀਂ ਸਕਦੇ । ਸੋ, ਕਬੀਰ ਜੀ ਦੇ ਇਸ ਸ਼ਬਦ ਵਿਚ ਚੂੰਕਿ 'ਸਹਿਜ' ਅਵਸਥਾ ਦਾ ਹੀ ਜ਼ਿਕਰ ਹੈ, ਇਸ ਦਾ ਅਰਥ ਕਰਨ ਲੱਗਿਆਂ ਇਹੀ ਖ਼ਿਆਲ ਰੱਖਣਾ ਹੈ ਕਿ ਇੱਥੇ ਮਨੁੱਖ ਦੀ ਇਕ ਉੱਚੀ ਆਤਮਕ ਅਵਸਥਾ ਦਾ ਹਾਲ ਹੈ, ਜੋ ਪੂਰੇ ਤੌਰ ਤੇ ਬਿਆਨ ਨਹੀਂ ਕੀਤੀ ਜਾ ਸਕਦੀ । ਸ਼ਬਦ ਵਿਚ ਜੋ ਪਾਵਸ, ਸਿੰਧ ਆਦਿਕ ਲਫ਼ਜ਼ ਵਰਤੇ ਗਏ ਹਨ, ਇਹਨਾਂ ਦੇ ਕੋਈ ਹੋਰ ਡੂੰਘੇ ਅਰਥ ਹਨ, ਜੋ "ਸਹਿਜ" ਦੇ ਨਾਲ ਢੁਕ ਸਕਦੇ ਹੋਣ ।

**ਪਦ ਅਰਥ** :—ਤਹ—ਉੱਥੇ, ਉਸ ਅਵਸਥਾ ਵਿਚ, ਸਹਿਜ ਅਵਸਥਾ ਵਿਚ । ਪਾਵਸ—ਵਰਖਾ, {ਨੋਟ :—ਵਰਖਾ ਦਾ ਰਾਜਾ ਇੰਦ੍ਰ ਮੰਨਿਆ ਗਿਆ ਹੈ । ਇਸ ਵਾਸਤੇ ਇਥੇ ਇਸ ਦਾ ਢੁਕਵਾਂ ਅਰਥ ਹੈ 'ਇੰਦ੍ਰਪੁਰੀ', ਜਿਥੇ ਵਰਖਾ ਦੀ ਕੋਈ ਥੁੜ ਹੀ ਨਹੀਂ ਹੋ ਸਕਦੀ} ਇੰਦ੍ਰਪੁਰੀ । ਸਿੰਧੁ—ਸਮੁੰਦਰ {ਨੋਟ :—ਪੁਰਾਣਾਂ ਅਨੁਸਾਰ ਵਿਸ਼ਨੂ ਭਗਵਾਨ ਖੀਰ ਸਮੁੰਦਰ ਵਿਚ ਨਿਵਾਸ ਰੱਖਦੇ ਹਨ}, ਖੀਰ ਸਮੁੰਦਰ, ਵਿਸ਼ਨੂਪੁਰੀ । ਧੂਪ—ਧੁੱਪ, ਧੁੱਪ ਦਾ ਸੋਮਾ ਸੂਰਜ, ਸੂਰਜਲੋਕ । ਛਹੀਆ—ਛਾਂ, ਚੰਦ੍ਰਲੋਕ । ਉਤਪਤਿ—ਪੈਦਾਇਸ਼ {ਨੋਟ :—ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਬ੍ਰਹਮਾ ਨੂੰ ਮੰਨਿਆ ਗਿਆ ਹੈ, ਸੋ} ਬ੍ਰਹਮਪੁਰੀ । ਪਰਲਉ—ਨਾਸ, {ਸ਼ਿਵ, ਸਾਰੀ ਸ੍ਰਿਸ਼ਟੀ ਦਾ ਨਾਸ ਕਰਨ ਵਾਲਾ ਹੈ, ਸੋ} ਸ਼ਿਵਪੁਰੀ । ਸਮਾਧਿ—ਟਿਕਾਉ, ਜੁੜੀ ਹੋਈ ਸੁਰਤ । ਸੁੰਨ—ਸੁੰਞ, ਮਨ ਦੀ ਉਹ ਹਾਲਤ ਜਿਥੇ ਕੋਈ ਮਾਇਕ ਫੁਰਨਾ ਨਾ ਉਠੇ; ਮਾਇਕ ਫੁਰਨਿਆਂ ਵਲੋਂ ਸੁੰਞ ਵਾਲੀ ਆਤਮਕ ਅਵਸਥਾ । ਸੁੰਨ ਸਮਾਧਿ—ਮਨ ਦੀ ਉਹ ਟਿਕਵੀਂ ਹਾਲਤ ਜਿੱਥੇ ਵਿਕਾਰਾਂ ਵਾਲੇ ਕੋਈ ਫੁਰਨੇ ਨਹੀਂ ਉਠਦੇ । ਦੋਉ—ਦ੍ਵੈਤ, ਵਿਤਕਰਾ, ਮੇਰ-ਤੇਰ ।੧।

ਸਹਜ—{ਸਹ ਜਾਯਤੇ ਇਤਿ ਸਹਜਜ਼} ਜੋ ਜੀਵ ਦੇ ਨਾਲ ਹੀ ਜੰਮਦਾ ਹੈ, ਜੋ ਆਤਮਾ ਦਾ ਆਪਣਾ ਅਸਲਾ ਹੈ, ਰੱਬੀ ਅਸਲਾ, ਸ਼ਾਂਤੀ, ਅਡੋਲਤਾ । ਅਕਥ—ਜੋ ਮੁਕੰਮਲ ਤੌਰ ਤੇ ਬਿਆਨ ਨਾਹ ਕੀਤੀ ਜਾ ਸਕੇ । ਨਿਰਾਰੀ—ਨਿਰਾਲੀ, ਅਨੋਖੀ । ਤੁਲਿ—ਤੱਕੜੀ ਉੱਤੇ । ਤੁਲਿ ਨਹੀ ਬਢੈ—ਤੋਲੀ ਨਹੀਂ ਜਾ ਸਕਦੀ, ਮਿਤ ਨਹੀਂ ਪਾਈ ਜਾ ਸਕਦੀ । ਜਾਇ ਨ ਮੁਕਾਤੀ—ਮੁਕਾਈ ਨਹੀਂ ਜਾ ਸਕਦੀ, ਉਸ ਦਾ ਅੰਤ ਨਹੀਂ ਪੈ ਸਕਦਾ ।੧।ਰਹਾਉ।

ਅਰਧ—ਨੀਵਾਂ । ਉਰਧ—ਉੱਚਾ । ਅਰਧ ਉਰਧ ਦੋਊ—ਅਰਧ ਉਰਧ ਦਾ ਵਿਤਕਰਾ, ਨੀਵੇਂ ਉੱਚੇ ਦਾ ਵਿਤਕਰਾ, ਇਹ ਖ਼ਿਆਲ ਕਿ ਫਲਾਣਾ ਉੱਚੀ ਜਾਤ ਆਦਿਕ ਦਾ ਹੈ ਤੇ ਫਲਾਣਾ ਨੀਵੀਂ ਦਾ । ਰਾਤਿ ਦਿਨਸੁ ਤਹ ਨਾਹੀ—ਉਸ ਸਹਿਜ ਅਵਸਥਾ ਵਿਚ ਜੀਵਾਂ ਦੀ ਰਾਤ ਵਾਲੀ ਹਾਲਤ ਭੀ ਨਹੀਂ ਤੇ ਦਿਨ ਵਾਲੀ ਭੀ ਨਹੀਂ । ਜੀਵ ਰਾਤ ਸੌਂ ਕੇ ਗੁਜ਼ਾਰ ਦੇਂਦੇ ਹਨ ਤੇ ਦਿਨ ਮਾਇਆ ਦੀ ਭਟਕਣਾ ਵਿਚ—ਇਹ ਦੋਵੇਂ ਗੱਲਾਂ ਸਹਿਜ

ਅਵਸਥਾ ਵਿਚ ਨਹੀਂ ਹੁੰਦੀਆਂ । ਗ਼ਫ਼ਲਤ ਦੀ ਨੀਂਦ ਤੇ ਮਾਇਆ ਵਲ ਭਟਕਣਾ—ਇਹਨਾਂ ਦੋਹਾਂ ਦਾ ਉੱਥੇ ਅਭਾਵ ਹੈ । ਜਲੁ—ਪਾਣੀ, (ਸੰਸਾਰ-ਸਮੁੰਦਰ ਦੇ ਵਿਕਾਰਾਂ ਦਾ) ਜਲ । ਪਵਨੁ—ਹਵਾ, ਮਨ ਦੀ ਚੰਚਲਤਾ । ਪਾਵਕੁ—ਅੱਗ, ਤ੍ਰਿਸ਼ਨਾ ਦੀ ਅੱਗ ।੨।

ਅਗਮ—ਜਿਸ ਤਕ ਪਹੁੰਚ ਨਾਹ ਹੋ ਸਕੇ, ਅਪਹੁੰਚ । ਅਗੋਚਰੁ—ਅ-ਗੋ-ਚਰੁ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾਹ ਹੋਵੇ । ਨਿਰੰਤਰਿ—{ਅੰਤਰ-ਵਿੱਥ} ਵਿੱਥ ਤੋਂ ਬਿਨਾ, ਇਕ-ਰਸ, ਸਦਾ ਹੀ ।੩।

**ਅਰਥ** :—ਮਨੁੱਖ ਦੇ ਮਨ ਦੀ ਅਡੋਲਤਾ ਇਕ ਐਸੀ ਹਾਲਤ ਹੈ ਜੋ (ਨਿਰਾਲੀ) ਆਪਣੇ ਵਰਗੀ ਆਪ ਹੀ ਹੈ, (ਇਸ ਵਾਸਤੇ) ਉਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਇਹ ਅਵਸਥਾ ਕਿਸੇ ਚੰਗੇ ਤੋਂ ਚੰਗੇ ਸੁਖ ਨਾਲ ਭੀ ਸਾਵੀਂ ਤੋਲੀ-ਮਿਣੀ ਨਹੀਂ ਜਾ ਸਕਦੀ । (ਦੁਨੀਆ ਵਿਚ ਕੋਈ ਐਸਾ ਸੁਖ-ਐਸ਼੍ਵਰਜ ਨਹੀਂ ਹੈ ਜਿਸ ਦੇ ਟਾਕਰੇ ਤੇ ਇਹ ਆਖਿਆ ਜਾ ਸਕੇ ਕਿ 'ਸਹਿਜ' ਅਵਸਥਾ ਇਸ ਤੋਂ ਘਟੀਆ ਹੈ ਜਾਂ ਵਧੀਆ ਹੈ) । ਇਹ ਨਹੀਂ ਕਿਹਾ ਜਾ ਸਕਦਾ ਕਿ (ਦੁਨੀਆ ਦੇ ਵਧੀਆ ਤੋਂ ਵਧੀਆ ਕਿਸੇ ਸੁਖ ਨਾਲੋਂ) ਇਹ ਹੌਲੇ ਮੇਲ ਦੀ ਹੈ ਜਾਂ ਚੰਗੀ ਹੈ (ਭਾਵ, ਦੁਨੀਆ ਦਾ ਕੋਈ ਭੀ ਸੁਖ ਇਸ ਅਵਸਥਾ ਨਾਲ ਬਰਾਬਰੀ ਨਹੀਂ ਕਰ ਸਕਦਾ) ।੧।ਰਹਾਉ।

(ਉਹ ਅਡੋਲ ਅਵਸਥਾ ਐਸੀ ਹੈ ਕਿ) ਉਸ ਵਿਚ (ਅੱਪੜ ਕੇ ਮਨੁੱਖ ਨੂੰ) ਇੰਦ੍ਰਪੁਰੀ, ਵਿਸ਼ਨੂੰ-ਪੁਰੀ, ਸੂਰਜ-ਲੋਕ, ਚੰਦ੍ਰ-ਲੋਕ, ਬ੍ਰਹਮ-ਪੁਰੀ, ਸ਼ਿਵ-ਪੁਰੀ—(ਕਿਸੇ ਦੀ ਭੀ ਤਾਂਘ) ਨਹੀਂ ਰਹਿੰਦੀ । ਨਾਹ (ਹੋਰ ਹੋਰ) ਜੀਊਣ (ਦੀ ਲਾਲਸਾ), ਨਾਹ ਮੌਤ (ਦਾ ਡਰ), ਨਾਹ ਕੋਈ ਦੁਖ, ਨਾਹ ਸੁਖ (ਭਾਵ, ਦੁੱਖ ਤੋਂ ਘਬਰਾਹਟ ਜਾਂ ਸੁਖ ਦੀ ਤਾਂਘ), ਸਹਿਜ ਅਵਸਥਾ ਵਿਚ ਅੱਪੜਿਆਂ ਕੋਈ ਭੀ ਨਹੀਂ ਪੁੰਹਦਾ । ਉਹ ਮਨ ਦੀ ਇਕ ਅਜਿਹੀ ਟਿਕਵੀਂ ਹਾਲਤ ਹੁੰਦੀ ਹੈ ਕਿ ਉਸ ਵਿਚ ਵਿਕਾਰਾਂ ਦਾ ਕੋਈ ਫੁਰਨਾ ਉਠਦਾ ਹੀ ਨਹੀਂ, ਨਾਹ ਹੀ ਕੋਈ ਮੇਰ-ਤੇਰ ਰਹਿ ਜਾਂਦੀ ਹੈ ।੧।

'ਸਹਿਜ' ਵਿਚ ਅੱਪੜਿਆਂ ਨੀਵੇਂ ਉੱਚੇ ਵਾਲਾ ਕੋਈ ਵਿਤਕਰਾ ਨਹੀਂ ਰਹਿੰਦਾ; (ਇੱਥੇ ਅੱਪੜਿਆ ਮਨੁੱਖ) ਨਾਹ ਗ਼ਫ਼ਲਤ ਦੀ ਨੀਂਦ (ਸੌਂਦਾ ਹੈ), ਨਾਹ ਮਾਇਆ ਦੀ ਭਟਕਣਾ (ਵਿਚ ਭਟਕਦਾ ਹੈ) (ਕਿਉਂਕਿ) ਉਸ ਅਵਸਥਾ ਵਿਚ ਵਿਸ਼ੇ-ਵਿਕਾਰ, ਚੰਚਲਤਾ ਅਤੇ ਤ੍ਰਿਸ਼ਨਾ—ਇਹਨਾਂ ਦਾ ਨਾਮ-ਨਿਸ਼ਾਨ ਨਹੀਂ ਰਹਿੰਦਾ । (ਬੱਸ !) ਸਤਿਗੁਰੂ ਹੀ ਸਤਿਗੁਰੂ ਉਸ ਅਵਸਥਾ ਸਮੇ (ਮਨੁੱਖ ਦੇ ਹਿਰਦੇ ਵਿਚ) ਟਿਕੇ ਹੁੰਦੇ ਹਨ ।੨।

ਤਦੋਂ ਅਪਹੁੰਚ ਤੇ ਅਗੋਚਰ ਪਰਮਾਤਮਾ (ਭੀ ਮਨੁੱਖ ਦੇ ਹਿਰਦੇ ਵਿਚ) ਇੱਕ-ਰਸ ਸਦਾ (ਪਰਗਟ ਹੋਇਆ) ਰਹਿੰਦਾ ਹੈ, (ਪਰ) ਉਹ ਮਿਲਦਾ ਸਤਿਗੁਰੂ ਦੀ ਮਿਹਰ ਨਾਲ ਹੀ ਹੈ ।

ਹੇ ਕਬੀਰ ! (ਤੂੰ ਭੀ) ਆਖ—ਮੈਂ ਆਪਣੇ ਗੁਰੂ ਤੋਂ ਸਦਕੇ ਹਾਂ, ਮੈਂ (ਆਪਣੇ ਗੁਰੂ ਦੀ) ਸੁਹਣੀ ਸੰਗਤ ਵਿਚ ਹੀ ਜੁੜਿਆ ਰਹਾਂ ।੩।੪।੪੮।

**ਗਉੜੀ ॥ ਪਾਪੁ ਪੁੰਨੁ ਦੁਇ ਬੈਲ ਬਿਸਾਹੇ, ਪਵਨੁ ਪੂਜੀ ਪਰਗਾਸਿਓ ॥ ਤ੍ਰਿਸਨਾ ਗੂਣਿ ਭਰੀ ਘਟ ਭੀਤਰਿ, ਇਨ ਬਿਧਿ ਟਾਂਡ ਬਿਸਾਹਿਓ ॥੧॥ ਐਸਾ ਨਾਇਕੁ ਰਾਮੁ ਹਮਾਰਾ ॥ ਸਗਲ ਸੰਸਾਰੁ ਕੀਓ ਬਨਜਾਰਾ ॥੧॥ ਰਹਾਉ॥ ਕਾਮੁ ਕ੍ਰੋਧੁ ਦੁਇ ਭਏ ਜਗਾਤੀ, ਮਨ ਤਰੰਗ ਬਟਵਾਰਾ ॥ ਪੰਚ ਤਤੁ ਮਿਲਿ ਦਾਨੁ ਨਿਬੇਰਹਿ, ਟਾਂਡਾ ਉਤਰਿਓ ਪਾਰਾ ॥੨॥ ਕਹਤ ਕਬੀਰੁ ਸੁਨਹੁ ਰੇ ਸੰਤਹੁ, ਅਬ ਐਸੀ ਬਨਿ ਆਈ ॥ ਘਾਟੀ ਚਢਤ ਬੈਲੁ ਇਕੁ ਥਾਕਾ, ਚਲੋ ਗੋਨਿ ਛਟਕਾਈ ॥੩॥੫॥੪੯॥ {ਪੰਨਾ ੩੩੩}**

**ਪਦ ਅਰਥ** :—ਬੈਲ—ਬਲਦ । ਬਿਸਾਹੇ—ਖ਼ਰੀਦੇ ਹਨ । ਪਵਨੁ—ਸੁਆਸ । ਪੂਜੀ—ਰਾਸ । ਪਰਗਾਸਿਓ—('ਸਾਰਾ ਸੰਸਾਰ') ਪਰਗਟ ਹੋਇਆ ਹੈ, ਜੰਮਿਆ ਹੈ । ਗੂਨਿ—ਛੱਟ, ਜਿਸ ਵਿਚ ਸੌਦਾ ਪਾਇਆ ਹੁੰਦਾ ਹੈ । ਘਟ ਭੀਤਰਿ—ਹਿਰਦੇ ਵਿਚ । ਇਨ ਬਿਧਿ—ਇਸ ਤਰੀਕੇ ਨਾਲ । ਟਾਂਡ—ਮਾਲ, ਸੌਦਾ, ਵਪਾਰ ਦੇ ਮਾਲ ਨਾਲ ਲੱਦਿਆ ਹੋਇਆ ਬੈਲਾਂ ਦਾ ਵੱਗ । ਬਿਸਾਹਿਓ—ਖ਼ਰੀਦਿਆ ਹੈ ।੧।

ਨਾਇਕੁ—ਸ਼ਾਹ ।੧।ਰਹਾਉ।

ਜਗਾਤੀ—ਮਸੂਲੀਏ । ਮਤ ਤਰੰਗ—ਮਨ ਦੇ ਤਰੰਗ, ਮਨ ਦੀਆਂ ਲਹਿਰਾਂ । ਬਟਵਾਰਾ—ਡਾਕੂ, ਲੁਟੇਰੇ । ਪੰਚ ਤਤੁ—ਪੰਜ ਤੱਤੀ ਸਰੀਰ । ਦਾਨੁ—ਬਖ਼ਸ਼ਸ਼, ਰੱਬ ਵਲੋਂ ਮਿਲੀ ਹੋਈ ਸੁਆਸਾਂ ਦੀ ਪੂੰਜੀ-ਰੂਪ ਬਖ਼ਸ਼ਸ਼ । ਨਿਬੇਰਹਿ—ਮੁਕਾਉਂਦੇ ਹਨ । ਟਾਂਡਾ—ਲੱਦਿਆ ਹੋਇਆ ਵਪਾਰ ਦਾ ਮਾਲ । ਉਤਰਿਓ ਪਾਰਾ—ਅਗਲੇ ਪਾਸੇ ਲੰਘ ਜਾਂਦਾ ਹੈ ।੨।

ਅਬ—ਹੁਣ (ਜਦੋਂ ਰਾਮ ਦੇ ਨਾਮ ਦੀ ਘਾਟੀ ਚੜ੍ਹਨੀ ਸ਼ੁਰੂ ਕੀਤੀ) । ਐਸੀ ਬਨਿ ਆਈ—ਅਜਿਹੀ ਹਾਲਤ ਬਣ ਗਈ ਹੈ । ਬੈਲੁ ਇਕੁ—(ਪਾਪ ਤੇ ਪੁੰਨ ਦੋ ਬੈਲਾਂ ਵਿਚੋਂ) ਇੱਕ ਬੈਲ, ਪਾਪ-ਰੂਪ ਬੈਲ । ਚਲੋ—ਤੁਰ ਪਿਆ (=ਚਲੵੋ); **ਨੋਟ** :—ਅੱਖਰ 'ਲ' ਦੇ ਹੇਠ ਅੱਧਾ ਯ ਪੜ੍ਹਨਾ ਹੈ {ਇਹ ਲਫ਼ਜ਼ 'ਹੁਕਮੀ ਭਵਿਖਤ' ਇਮਪਰਅਟਿਵ ਮੋਦ ਨਹੀਂ ਹੈ, ਉਸ ਦਾ ਜੋੜ "ਚਲਹੁ" ਹੁੰਦਾ ਹੈ} । ਗੋਨਿ—(ਤ੍ਰਿਸ਼ਨਾ ਦੀ) ਛੱਟ । ਛਿਟਕਾਈ—ਸੁੱਟ ਕੇ ।੩।

**ਅਰਥ** :—(ਸਾਰੇ ਸੰਸਾਰੀ ਜੀਵ-ਰੂਪ ਵਣਜਾਰਿਆਂ ਨੇ) ਪਾਪ ਅਤੇ ਪੁੰਨ ਦੋ ਬਲਦ ਮੁੱਲ ਲਏ ਹਨ, ਸੁਆਸਾਂ ਦੀ ਪੂੰਜੀ ਲੈ ਕੇ ਜੰਮੇ ਹਨ (ਭਾਵ, ਮਾਨੋ, ਜਗਤ ਵਿਚ ਵਪਾਰ ਕਰਨ ਆਏ ਹਨ) । (ਹਰੇਕ ਦੇ) ਹਿਰਦੇ ਵਿਚ ਤ੍ਰਿਸ਼ਨਾ ਦੀ ਛੱਟ ਲੱਦੀ ਪਈ ਹੈ । ਸੋ, ਇਸ ਤਰ੍ਹਾਂ (ਇਹਨਾਂ ਜੀਵਾਂ ਨੇ) ਮਾਲ ਲੱਦਿਆ ਹੈ ।੧।

ਸਾਡਾ ਪ੍ਰਭੂ ਕੁਝ ਅਜਿਹਾ ਸ਼ਾਹ ਹੈ ਕਿ ਉਸ ਨੇ ਸਾਰੇ ਜਗਤ (ਭਾਵ, ਸਾਰੇ ਸੰਸਾਰੀ ਜੀਵਾਂ) ਨੂੰ ਵਪਾਰੀ ਬਣਾ (ਕੇ ਜਗਤ ਵਿਚ) ਘੱਲਿਆ ਹੈ ।੧।ਰਹਾਉ।

ਕਾਮ ਅਤੇ ਕ੍ਰੋਧ ਦੋਵੇਂ (ਇਹਨਾਂ ਜੀਵ-ਵਪਾਰੀਆਂ ਦੇ ਰਾਹ ਵਿਚ ਮਸੂਲੀਏ ਬਣੇ ਹੋਏ ਹਨ (ਭਾਵ, ਸੁਆਸਾਂ ਦੀ ਪੂੰਜੀ ਦਾ ਕੁਝ ਹਿੱਸਾ ਕਾਮ ਅਤੇ ਕ੍ਰੋਧ ਵਿਚ ਫਸਣ ਨਾਲ ਮੁੱਕਦਾ ਜਾ ਰਿਹਾ ਹੈ), ਜੀਵਾਂ ਦੇ ਮਨਾਂ ਦੇ ਤਰੰਗ ਲੁਟੇਰੇ ਬਣ ਰਹੇ ਹਨ (ਭਾਵ, ਮਨ ਦੇ ਕਈ ਕਿਸਮ ਦੇ ਤਰੰਗ ਉਮਰ ਦਾ ਕਾਫ਼ੀ ਹਿੱਸਾ ਖ਼ਰਚ ਕਰੀ ਜਾ ਰਹੇ ਹਨ) ਇਹ ਕਾਮ ਕ੍ਰੋਧ ਅਤੇ ਮਨ-ਤਰੰਗ ਮਨੁੱਖਾ-ਸਰੀਰ ਨਾਲ ਮਿਲ ਕੇ ਸਾਰੀ ਦੀ ਸਾਰੀ ਉਮਰ-ਰੂਪ ਰਾਸ ਮੁਕਾਈ ਜਾ ਰਹੇ ਹਨ, ਅਤੇ ਤ੍ਰਿਸ਼ਨਾ-ਰੂਪ ਮਾਲ (ਜੋ ਜੀਵਾਂ ਨੇ ਲੱਦਿਆ ਹੋਇਆ ਹੈ, ਹੂ-ਬ-ਹੂ) ਪਾਰਲੇ ਬੰਨੇ ਲੰਘਦਾ ਜਾ ਰਿਹਾ ਹੈ (ਭਾਵ, ਜੀਵ ਜਗਤ ਤੋਂ ਨਿਰੀ ਤ੍ਰਿਸ਼ਨਾ ਹੀ ਆਪਣੇ ਨਾਲ ਲਈ ਜਾਂਦੇ ਹਨ) ।੨।

ਕਬੀਰ ਆਖਦਾ ਹੈ—ਹੇ ਸੰਤ ਜਨੋ ! ਸੁਣੋ, ਹੁਣ ਅਜਿਹੀ ਹਾਲਤ ਬਣ ਰਹੀ ਹੈ ਕਿ ਪ੍ਰਭੂ ਦਾ ਸਿਮਰਨ-ਰੂਪ ਚੜ੍ਹਾਈ ਦਾ ਔਖਾ ਪੈਂਡਾ ਕਰਨ ਵਾਲੇ ਜੀਵ-ਵਣਜਾਰਿਆਂ ਦਾ ਪਾਪ-ਰੂਪ ਇੱਕ ਬਲਦ ਥੱਕ ਗਿਆ ਹੈ । ਉਹ ਬੈਲ ਤ੍ਰਿਸ਼ਨਾ ਦੀ ਛੱਟ ਸੁੱਟ ਕੇ ਨੱਸ ਗਿਆ ਹੈ (ਭਾਵ, ਜੋ ਜੀਵ ਵਣਜਾਰੇ ਨਾਮ ਸਿਮਰਨ ਵਾਲੇ ਔਖੇ ਰਾਹ ਤੇ ਤੁਰਦੇ ਹਨ, ਉਹ ਪਾਪ ਕਰਨੇ ਛੱਡ ਦੇਂਦੇ ਹਨ ਅਤੇ ਉਹਨਾਂ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ) ।੩।੫।੪੯।

ਸ਼ਬਦ ਦਾ ਭਾਵ :—ਇਹ ਜਗਤ ਵਪਾਰ ਦੀ ਮੰਡੀ ਹੈ, ਜੀਵ ਵਪਾਰੀ ਹਨ, ਹਰੇਕ ਜੀਵ ਨੂੰ ਸੁਆਸਾਂ ਦੀ ਰਾਸ ਮਿਲੀ ਹੈ । ਪਰ ਆਮ ਤੌਰ ਤੇ ਹਰ ਕੋਈ ਤ੍ਰਿਸ਼ਨਾ ਦੀ ਛੱਟ ਚੁੱਕੀ ਫਿਰਦਾ ਹੈ; ਕਾਮ ਕ੍ਰੋਧ ਅਤੇ ਹੋਰ ਮਨ-ਤਰੰਗਾਂ ਵਿਚ ਜੀਵਾਂ ਦੀ ਉਮਰ ਮੁੱਕ ਜਾਂਦੀ ਹੈ ਅਤੇ ਤ੍ਰਿਸ਼ਨਾ-ਬੱਧੇ ਹੀ ਇਥੋਂ ਤੁਰ ਜਾਂਦੇ ਹਨ । ਜਿਸ ਕਿਸੇ

ਵਿਰਲੇ ਜੀਵ ਨੇ ਪ੍ਰਭੂ ਦੇ ਨਾਮ-ਸਿਮਰਨ ਦਾ ਔਖਾ ਰਾਹ ਮੱਲਿਆ ਹੈ, ਉਹ ਪਾਪਾਂ ਤੋਂ ਬਚ ਜਾਂਦਾ ਹੈ ਤੇ ਉਸ ਦੀ ਤ੍ਰਿਸ਼ਨਾ ਇੱਥੇ ਹੀ ਮੁੱਕ ਜਾਂਦੀ ਹੈ ।੪੯।

**ਗਉੜੀ ਪੰਚਪਦਾ ॥ ਪੇਵਕੜੈ ਦਿਨ ਚਾਰਿ ਹੈ, ਸਾਹੁਰੜੈ ਜਾਣਾ ॥ ਅੰਧਾ ਲੋਕੁ ਨ ਜਾਣਈ, ਮੂਰਖੁ ਏਆਣਾ ॥੧॥ ਕਹੁ ਡਡੀਆ ਬਾਧੈ ਧਨ ਖੜੀ ॥ ਪਾਹੂ ਘਰਿ ਆਏ, ਮੁਕਲਾਊ ਆਏ ॥੧॥ ਰਹਾਉ ॥ ਓਹ ਜਿ ਦਿਸੈ ਖੂਹੜੀ, ਕਉਨ ਲਾਜੁ ਵਹਾਰੀ ॥ ਲਾਜੁ ਘੜੀ ਸਿਉ ਤੂਟਿ ਪੜੀ, ਉਠਿ ਚਲੀ ਪਨਿਹਾਰੀ ॥੨॥ ਸਾਹਿਬੁ ਹੋਇ ਦਇਆਲੁ ਕ੍ਰਿਪਾ ਕਰੇ, ਅਪੁਨਾ ਕਾਰਜੁ ਸਵਾਰੇ ॥ ਤਾ ਸੋਹਾਗਣਿ ਜਾਣੀਐ, ਗੁਰ ਸਬਦੁ ਬੀਚਾਰੇ ॥੩॥ ਕਿਰਤ ਕੀ ਬਾਂਧੀ ਸਭ ਫਿਰੈ, ਦੇਖਹੁ ਬੀਚਾਰੀ ॥ ਏਸ ਨੋ ਕਿਆ ਆਖੀਐ, ਕਿਆ ਕਰੇ ਵਿਚਾਰੀ ॥੪॥ ਭਈ ਨਿਰਾਸੀ ਉਠਿ ਚਲੀ, ਚਿਤ ਬੰਧਿ ਨ ਧੀਰਾ ॥ ਹਰਿ ਕੀ ਚਰਣੀ ਲਾਗਿ ਰਹੁ, ਭਜੁ ਸਰਣਿ ਕਬੀਰਾ ॥੫॥੬॥੫੦॥ {ਪੰਨਾ ੩੩੩-੩੩੪}**

**ਪਦ ਅਰਥ** :—ਪੇਵਕੜੈ—{ਪੇਵਕਾ—ਪਿਉ ਦਾ, ਪੇਵ ਕਾ (ਘਰ)} ਪਿਉ ਦੇ ਘਰ ਵਿਚ, ਇਸ ਸੰਸਾਰ ਵਿਚ । ਸਾਹੁਰੜੈ—ਸਹੁਰੇ ਘਰ ਵਿਚ, ਪਰਲੋਕ ਵਿਚ । ਏਆਣਾ—ਅੰਞਾਣ ।੧।

ਕਹੁ—ਦੱਸੋ । ਡਡੀਆ—ਅੱਧੀ ਧੋਤੀ ਜੋ ਘਰ ਵਿਚ ਕੰਮ-ਕਾਜ ਕਰਨ ਵੇਲੇ ਬੰਨ੍ਹੀਦੀ ਹੈ । ਧਨ—ਇਸਤ੍ਰੀ । ਡਡੀਆ...ਖੜੀ—ਇਸਤ੍ਰੀ ਅਜੇ ਘਰ ਦੇ ਕੰਮ-ਕਾਜ ਵਾਲੀ ਧੋਤੀ ਹੀ ਬੰਨ੍ਹ ਕੇ ਖਲੋਤੀ ਹੋਈ ਹੈ, ਜੀਵ-ਇਸਤ੍ਰੀ ਅਜੇ ਲਾ-ਪ੍ਰਵਾਹ ਹੀ ਹੈ । ਪਾਹੂ—ਪ੍ਰਾਹੁਣੇ । ਘਰਿ—ਘਰ ਵਿਚ । ਮੁਕਲਾਊ—ਮੁਕਲਾਵਾ ਲੈ ਜਾਣ ਵਾਲੇ ।੧।ਰਹਾਉ।

ਓਹ ਖੂਹੜੀ—ਉਹ ਸੁੰਦਰ ਜਿਹੀ ਖੂਹੀ । ਜਿ ਦਿਸੈ—ਜੋ ਦਿੱਸ ਰਹੀ ਹੈ । ਉਹ...ਖੂਹੜੀ—ਇਹ ਜੋ ਸੋਹਣੀ ਖੂਹੀ ਦਿੱਸ ਰਹੀ ਹੈ, ਇਹ ਜੋ ਸੁਹਣਾ ਜਗਤ ਦਿੱਸ ਰਿਹਾ ਹੈ । ਕਉਨ—ਕਿਹੜੀ ਜੀਵ-ਇਸਤ੍ਰੀ ? ਲਾਜੁ—ਰੱਸੀ {ਲਫ਼ਜ਼ 'ਲਾਜੁ' ਅਤੇ 'ਲਾਜ' ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ । 'ਲਾਜੁ' ਸੰਸਕ੍ਰਿਤ ਦੇ ਲਫ਼ਜ਼ 'ਰੱਜੁ' {ਰਜ਼ਜੁ} ਤੋਂ ਬਣਿਆ ਹੋਇਆ ਹੈ, ਇਸ ਦੇ ਅਖ਼ੀਰ ਵਿਚ ( ੁ ) ਹੈ । ਸੰਸਕ੍ਰਿਤ ਵਿਚ ਇਹ ਪੁਲਿੰਗ ਸੀ, ਪੁਰਾਣੀ ਤੇ ਨਵੀਂ ਪੰਜਾਬੀ ਵਿਚ ਇਸਤ੍ਰੀ-ਲਿੰਗ ਹੈ । ਲਫ਼ਜ਼ 'ਲਾਜ' ਦਾ ਅਰਥ ਹੈ 'ਸ਼ਰਮ, ਹਯਾ'; ਇਸ ਦੇ ਅੰਤ ਵਿਚ ( ੁ ) ਨਹੀਂ ਹੈ} । ਵਹਾਰੀ—ਪਾ ਰਹੀ ਹੈ । ਸਿਉ—ਸਮੇਤ । ਪਨਿਹਾਰੀ—ਪਾਣੀ ਭਰਨ ਵਾਲੀ, ਵਿਸ਼ੇ ਭੋਗਣ ਵਾਲਾ ਜੀਵ ।੨।

ਸੋਹਾਗਣਿ—ਸੋਹਾਗ ਵਾਲੀ, ਖਸਮ ਵਾਲੀ, ਖਸਮ ਨੂੰ ਯਾਦ ਰੱਖਣ ਵਾਲੀ ।੩।

ਕਿਰਤ—ਕੀਤੇ ਹੋਏ (ਕੰਮ) । ਕਿਰਤ ਦੀ ਬਾਂਧੀ—ਪਿਛਲੇ ਕੀਤੇ ਹੋਏ ਕੰਮਾਂ ਦੇ ਸੰਸਕਾਰਾਂ ਦੀ ਬੱਝੀ ਹੋਈ । ਸਭ—ਸਾਰੀ ਸ੍ਰਿਸ਼ਟੀ । ਬੀਚਾਰੀ—ਵਿਚਾਰ ਕੇ । ਏਸ ਨੋ—ਇਸ ਜੀਵ ਨੂੰ । ਵਿਚਾਰੀ—ਨਿਤਾਣੀ ਜੀਵ-ਇਸਤ੍ਰੀ ।੪।

ਨਿਰਾਸੀ—ਆਸਾਂ ਪੂਰੀਆਂ ਹੋਣ ਤੋਂ ਬਿਨਾ ਹੀ । ਨ ਬੰਧਿ—ਨ ਬੰਧੈ, ਨਹੀਂ ਬੱਝਦੀ । ਧੀਰਾ—ਧੀਰਜ, ਟਿਕਾਉ । ਭਜੁ—ਪਉ ।੫।

**ਅਰਥ** :—ਅੰਞਾਣਾ ਮੂਰਖ ਅੰਨ੍ਹਾ ਜਗਤ ਨਹੀਂ ਜਾਣਦਾ ਕਿ (ਜੀਵ-ਇਸਤ੍ਰੀ ਨੇ ਇਸ ਸੰਸਾਰ-ਰੂਪ) ਪੇਕੇ ਘਰ ਵਿਚ ਚਾਰ ਦਿਨ (ਭਾਵ, ਥੋੜੇ ਦਿਨ) ਹੀ ਰਹਿਣਾ ਹੈ, (ਹਰੇਕ ਨੇ ਪਰਲੋਕ-ਰੂਪ) ਸਹੁਰੇ ਘਰ (ਜ਼ਰੂਰ) ਜਾਣਾ ਹੈ ।੧।

ਦੱਸੋ ! (ਇਹ ਕੀਹ ਅਚਰਜ ਖੇਡ ਹੈ ?) ਮੁਕਲਾਵਾ ਲੈ ਜਾਣ ਵਾਲੇ ਪ੍ਰਾਹੁਣੇ (ਭਾਵ, ਜਿੰਦ ਨੂੰ ਲੈ ਜਾਣ ਵਾਲੇ ਜਮ) ਘਰ ਵਿਚ ਆਏ ਬੈਠੇ ਹਨ, ਤੇ ਇਸਤ੍ਰੀ ਅਜੇ ਘਰ ਦੇ ਕੰਮ-ਕਾਜ ਵਾਲੀ ਅੱਧੀ ਧੋਤੀ ਹੀ ਬੰਨ੍ਹ ਕੇ ਖਲੋਤੀ ਹੈ, ਅੱਧੜ ਵੰਜੇ ਹੀ ਫਿਰਦੀ ਹੈ, (ਭਾਵ, ਜੀਵ-ਇਸਤ੍ਰੀ ਇਸ ਸੰਸਾਰ ਦੇ ਮੋਹ ਵਿਚ ਹੀ ਲਾ-ਪਰਵਾਹ ਹੈ) ।੧।ਰਹਾਉ।

ਇਹ ਜੋ ਸੁਹਣੀ ਖੂਹੀ ਦਿੱਸ ਰਹੀ ਹੈ (ਭਾਵ, ਇਹ ਜੋ ਸੁਹਣਾ ਜਗਤ ਦਿੱਸ ਰਿਹਾ ਹੈ) ਇਸ ਵਿਚ ਕਿਹੜੀ ਇਸਤ੍ਰੀ ਲੱਜ ਵਹਾ ਰਹੀ ਹੈ (ਭਾਵ, ਇੱਥੇ ਜੋ ਭੀ ਆਉਂਦਾ ਹੈ, ਆਪਣੀ ਉਮਰ ਸੰਸਾਰਕ ਭੋਗਾਂ ਵਿਚ ਗੁਜ਼ਾਰਨ ਲੱਗ ਪੈਂਦਾ ਹੈ) । ਜਿਸ ਦੀ ਲੱਜ ਘੜੇ ਸਮੇਤ ਟੁੱਟ ਜਾਂਦੀ ਹੈ (ਭਾਵ, ਜਿਸ ਦੀ ਉਮਰ ਮੁੱਕ ਜਾਂਦੀ ਹੈ, ਤੇ ਸਰੀਰ ਢਹਿ ਪੈਂਦਾ ਹੈ) ਉਹ ਪਾਣੀ ਭਰਨ ਵਾਲੀ (ਭਾਵ, ਭੋਗਾਂ ਵਿਚ ਪ੍ਰਵਿਰਤ) ਇੱਥੋਂ ਉੱਠ ਕੇ (ਪਰਲੋਕ ਨੂੰ) ਤੁਰ ਪੈਂਦੀ ਹੈ ।੨।

ਜੇ ਪ੍ਰਭੂ-ਮਾਲਕ ਦਿਆਲ ਹੋ ਜਾਏ, (ਜੀਵ-ਇਸਤ੍ਰੀ ਉੱਤੇ) ਮਿਹਰ ਕਰੇ ਤਾਂ ਉਹ (ਜੀਵ-ਇਸਤ੍ਰੀ ਨੂੰ ਸੰਸਾਰ-ਖੂਹੀ ਵਿਚੋਂ ਭੋਗਾਂ ਦਾ ਪਾਣੀ ਕੱਢਣ ਤੋਂ ਬਚਾਣ ਦਾ) ਕੰਮ ਆਪਣਾ ਜਾਣ ਕੇ ਆਪ ਹੀ ਸਿਰੇ ਚੜ੍ਹਾਉਂਦਾ ਹੈ; (ਉਸ ਦੀ ਮਿਹਰ ਨਾਲ ਜੀਵ-ਇਸਤ੍ਰੀ ਜਦੋਂ) ਗੁਰੂ ਦੇ ਸ਼ਬਦ ਨੂੰ ਵਿਚਾਰਦੀ ਹੈ (ਭਾਵ, ਚਿੱਤ ਵਿਚ ਵਸਾਉਂਦੀ ਹੈ) ਤਾਂ ਉਹ ਖਸਮ ਵਾਲੀ ਸਮਝੀ ਜਾਂਦੀ ਹੈ ।੩।

(ਪਰ, ਹੇ ਭਾਈ !) ਜੇ ਵਿਚਾਰ ਕੇ ਵੇਖੋ, ਤਾਂ ਇਸ ਜੀਵ-ਇਸਤ੍ਰੀ ਨੂੰ ਕੀਹ ਦੋਸ਼ ? ਇਹ ਨਮਾਣੀ ਕੀਹ ਕਰ ਸਕਦੀ ਹੈ ? (ਇੱਥੇ ਤਾਂ) ਸਾਰੀ ਲੁਕਾਈ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੀ ਬੱਝੀ ਹੋਈ ਭਟਕ ਰਹੀ ਹੈ ।੪।

ਆਸਾਂ ਸਿਰੇ ਨਹੀਂ ਚੜ੍ਹਦੀਆਂ, ਮਨ ਧੀਰਜ ਨਹੀਂ ਫੜਦਾ ਤੇ (ਜੀਵ-ਇਸਤ੍ਰੀ ਇੱਥੋਂ) ਉੱਠ ਤੁਰਦੀ ਹੈ । ਹੇ ਕਬੀਰ ! (ਇਸ ਨਿਰਾਸਤਾ ਤੋਂ ਬਚਣ ਲਈ) ਤੂੰ ਪ੍ਰਭੂ ਦੀ ਚਰਨੀਂ ਲੱਗਾ ਰਹੁ, ਪ੍ਰਭੂ ਦਾ ਆਸਰਾ ਲਈ ਰੱਖ ।੫।੬।੫੦।

**ਸ਼ਬਦ ਦਾ ਭਾਵ** :—ਅਚਰਜ ਖੇਡ ਬਣੀ ਪਈ ਹੈ । ਜੋ ਭੀ ਜੀਵ ਇੱਥੇ ਆਉਂਦਾ ਹੈ, ਮਾਲਕ-ਪ੍ਰਭੂ ਵਲੋਂ ਗ਼ਾਫਲ ਹੋ ਕੇ ਦੁਨੀਆ ਦੇ ਭੋਗਾਂ ਵਿਚ ਰੁੱਝ ਜਾਂਦਾ ਹੈ । ਪਰ ਫਿਰ ਭੀ ਮੌਜਾਂ ਦੀਆਂ ਮਿਥੀਆਂ ਹੋਈਆਂ ਆਸਾਂ ਪੂਰੀਆਂ ਨਹੀਂ ਹੁੰਦੀਆਂ । ਉਮਰ ਮੁੱਕ ਜਾਂਦੀ ਹੈ ਤੇ ਨਿਰਾਸਤਾ ਵਿਚ ਹੀ ਤੁਰਨਾ ਪੈਂਦਾ ਹੈ । ਜਿਸ ਜੀਵ ਉੱਤੇ ਪ੍ਰਭੂ ਮਿਹਰ ਕਰਦਾ ਹੈ ਉਹ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ ।੫੦।

**ਗਉੜੀ ॥ ਜੋਗੀ ਕਹਹਿ ਜੋਗੁ ਭਲ ਮੀਠਾ, ਅਵਰੁ ਨ ਦੂਜਾ ਭਾਈ ॥ ਰੁੰਡਿਤ ਮੁੰਡਿਤ ਏਕੈ ਸਬਦੀ, ਏਇ ਕਹਹਿ ਸਿਧਿ ਪਾਈ ॥੧॥ ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥ ਜਾ ਪਹਿ ਜਾਉ ਆਪੁ ਛੁਟਕਾਵਨਿ, ਤੇ ਬਾਧੇ ਬਹੁ ਫੰਧਾ ॥੧॥ ਰਹਾਉ ॥ ਜਹ ਤੇ ਉਪਜੀ ਤਹੀ ਸਮਾਨੀ, ਇਹ ਬਿਧਿ ਬਿਸਰੀ ਤਬ ਹੀ ॥ ਪੰਡਿਤ ਗੁਣੀ ਸੂਰ ਹਮ ਦਾਤੇ, ਏਹਿ ਕਹਹਿ ਬਡ ਹਮ ਹੀ ॥੨॥ ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ, ਕਿਉ ਰਹੀਐ ॥ ਸਤਿਗੁਰੁ ਮਿਲੈ ਅੰਧੇਰਾ ਚੂਕੈ, ਇਨ ਬਿਧਿ ਮਾਣਕੁ ਲਹੀਐ ॥੩॥ ਤਜਿ ਬਾਵੇ ਦਾਹਨੇ ਬਿਕਾਰਾ, ਹਰਿ ਪਦੁ ਦ੍ਰਿੜੁ ਕਰਿ ਰਹੀਐ ॥ ਕਹੁ ਕਬੀਰ ਗੂੰਗੈ ਗੁੜੁ ਖਾਇਆ, ਪੂਛੇ ਤੇ ਕਿਆ ਕਹੀਐ ॥੪॥੭॥੫੧॥ {ਪੰਨਾ ੩੩੪}**

ਪਦ ਅਰਥ :—**ਕਹਹਿ**—ਆਖਦੇ ਹਨ । ਭਲ—ਚੰਗਾ । ਅਵਰੁ—ਕੋਈ ਹੋਰ ਸਾਧਨ । ਭਾਈ—ਹੇ ਭਾਈ ! ਰੁੰਡ—ਸਿਰ ਤੋਂ ਬਿਨਾ ਨਿਰਾ ਧੜ । ਰੁੰਡਿਤ ਮੁੰਡਿਤ—ਰੋਡ-ਮੋਡ ਕੀਤੇ ਹੋਏ ਸਿਰਾਂ ਵਾਲੇ, ਸਰੇਵੜੇ ਤੇ

ਸੰਨਿਆਸੀ । ਏਕ ਸਬਦੀ—ਅਲੱਖ ਅਲੱਖ ਆਖਣ ਵਾਲੇ ਅਵਧੂਤ, ਗੁਸਾਈਂ ਦੱਤ ਮਤ ਦੇ ਲੋਕ, ਜੋ ਲੱਕ ਨਾਲ ਉੱਨ ਦੇ ਰੱਸੇ ਬੰਨ੍ਹ ਰਖਦੇ ਹਨ ਤੇ ਹੱਥਾਂ ਵਿਚ ਚਿੱਪੀਆਂ ਰੱਖਦੇ ਹਨ । ਏਇ—ਇਹ ਸਾਰੇ । ਸਿਧਿ—ਸਫਲਤਾ ।੧।

ਭਰਮਿ—ਭਰਮ ਵਿਚ, ਭੁਲੇਖੇ ਵਿਚ । ਜਾ ਪਹਿ—ਜਿਸ ਕੋਲ । ਜਾਉ—ਮੈਂ ਜਾਂਦਾ ਹਾਂ । ਆਪੁ—ਆਪਾ-ਭਾਵ, ਹਉਮੈ । ਛੁਟਕਾਵਨਿ—ਦੂਰ ਕਰਾਣ ਲਈ । ਤੇ—ਉਹ ਸਾਰੇ । ਫੰਧਾ—ਫਾਹੀਆਂ ਵਿਚ ।੧।ਰਹਾਉ।

ਜਹ ਤੇ—ਜਿਸ ਥਾਂ ਤੋਂ, ਜਿਸ ਕਾਰਨ ਤੋਂ । ਉਪਜੀ—ਪੈਦਾ ਹੋਈ ਹੈ, ਇਹ ਹਉਮੈ ਵਾਲੀ ਹਾਲਤ ਪੈਦਾ ਹੋਈ ਹੈ । ਤਹੀ—ਉਸੇ ਵਿਚ, ਉਸੇ ਕਾਰਨ ਵਿਚ (ਜਿਸ ਨੇ ਹਉਮੈ ਪੈਦਾ ਕੀਤੀ) {ਨੋਟ :—ਇਸ 'ਉਪਜੀ' ਹਉਮੈ ਦਾ ਕਾਰਨ 'ਰਹਾਉ' ਦੀ ਤੁਕ ਵਿਚ ਦਿੱਤਾ ਗਿਆ ਹੈ, ਉਹ ਹੈ 'ਹਰਿ ਬਿਨੁ' ਭਾਵ, ਪ੍ਰਭੂ ਤੋਂ ਵਿਛੋੜਾ} । ਸਮਾਨੀ—ਸਮਾਈ ਹੋਈ ਹੈ, ਸਾਰੀ ਲੋਕਾਈ ਟਿਕੀ ਪਈ ਹੈ । ਇਹ ਬਿਧਿ—ਇਸੇ ਕਰਕੇ । ਤਬ ਹੀ—ਤਾਹੀਏਂ । ਬਿਸਰੀ—ਭੁੱਲੀ ਹੋਈ ਹੈ, ਦੁਨੀਆ ਭੁਲੇਖੇ ਵਿਚ ਪਈ ਹੋਈ ਹੈ । ਸੂਰ—ਸੂਰਮੇ । ਦਾਤੇ—ਦਾਨ ਕਰਨ ਵਾਲੇ । ਏਹਿ—ਇਹ ਸਾਰੇ ।੨।

ਜਿਸਹਿ—ਜਿਸ ਨੂੰ । ਸੋਈ—ਉਹੀ ਮਨੁੱਖ । ਕਿਉ ਰਹੀਐ—ਰਿਹਾ ਨਹੀਂ ਜਾ ਸਕਦਾ, ਜੀਊਣਾ ਵਿਅਰਥ ਹੈ । ਚੂਕੈ—ਮੁੱਕ ਜਾਂਦਾ ਹੈ । ਮਾਣਕੁ—ਨਾਮ-ਰੂਪ ਲਾਲ । ਲਹੀਐ—ਮਿਲਦਾ ਹੈ ।੩।

ਤਜਿ—ਤਜ ਕੇ, ਛੱਡ ਕੇ । ਬਾਵੇ ਦਾਹਨੇ ਬਿਕਾਰਾ—ਖੱਬੇ ਸੱਜੇ ਪਾਸੇ ਦੇ ਵਿਕਾਰ, ਲਾਂਭ ਦੇ ਵਿਕਾਰਾਂ ਦੇ ਫੁਰਨੇ । ਹਰਿ ਪਦੁ—ਪ੍ਰਭੂ (ਦੇ ਚਰਨਾਂ ਵਿਚ ਜੁੜੇ ਰਹਿਣ) ਦਾ ਦਰਜਾ । ਦ੍ਰਿੜੁ—ਪੱਕਾ । ਕਹੁ—ਆਖ । ਕਿਆ ਕਹੀਐ—ਕਿਹਾ ਨਹੀਂ ਜਾ ਸਕਦਾ, ਬਿਆਨ ਨਹੀਂ ਹੋ ਸਕਦਾ ।੪।

**ਅਰਥ** :—ਜੋਗੀ ਆਖਦੇ ਹਨ—ਹੇ ਭਾਈ ! ਜੋਗ (ਦਾ ਮਾਰਗ ਹੀ) ਚੰਗਾ ਤੇ ਮਿੱਠਾ ਹੈ, (ਇਸ ਵਰਗਾ) ਹੋਰ ਕੋਈ (ਸਾਧਨ) ਨਹੀਂ ਹੈ । ਸਰੇਵੜੇ ਸੰਨਿਆਸੀ ਅਵਧੂਤ, ਇਹ ਸਾਰੇ ਆਖਦੇ ਹਨ—ਅਸਾਂ ਹੀ ਸਿੱਧੀ ਲੱਭੀ ਹੈ ।੧।

ਅੰਨ੍ਹੇ ਲੋਕ ਪਰਮਾਤਮਾ ਨੂੰ ਵਿਸਾਰ ਕੇ (ਪ੍ਰਭੂ ਦਾ ਸਿਮਰਨ ਛੱਡ ਕੇ) ਭੁਲੇਖੇ ਵਿਚ ਪਏ ਹੋਏ ਹਨ; (ਇਹੀ ਕਾਰਨ ਹੈ ਕਿ) ਮੈਂ ਜਿਸ ਜਿਸ ਕੋਲ ਹਉਮੈ ਤੋਂ ਛੁਟਕਾਰਾ ਕਰਾਣ ਜਾਂਦਾ ਹਾਂ, ਉਹ ਸਾਰੇ ਆਪ ਹੀ ਹਉਮੈ ਦੀਆਂ ਕਈ ਫਾਹੀਆਂ ਵਿਚ ਬੱਝੇ ਹੋਏ ਹਨ ।੧।ਰਹਾਉ।

ਜਿਸ (ਪ੍ਰਭੂ-ਵਿਛੋੜੇ) ਤੋਂ ਇਹ ਹਉਮੈ ਉਪਜਦੀ ਹੈ ਉਸ (ਪ੍ਰਭੂ ਵਿਛੋੜੇ) ਵਿਚ ਹੀ (ਸਾਰੀ ਲੋਕਾਈ) ਟਿਕੀ ਪਈ ਹੈ (ਭਾਵ, ਪ੍ਰਭੂ ਦੀ ਯਾਦ ਭੁਲਾਇਆਂ ਮਨੁੱਖ ਦੇ ਅੰਦਰ ਹਉਮੈ ਪੈਦਾ ਹੁੰਦੀ ਹੈ ਤੇ ਸਾਰੀ ਲੋਕਾਈ ਪ੍ਰਭੂ ਨੂੰ ਹੀ ਭੁਲਾਈ ਬੈਠੀ ਹੈ), ਇਸੇ ਕਰਕੇ ਤਾਹੀਏਂ ਦੁਨੀਆ ਭੁਲੇਖੇ ਵਿਚ ਹੈ (ਭਾਵ, ਹਰੇਕ ਭੇਖ ਵਾਲਾ ਆਪਣੇ ਹੀ ਬਾਹਰਲੇ ਚਿੰਨ੍ਹ ਆਦਿਕਾਂ ਨੂੰ ਜੀਵਨ ਦਾ ਸਹੀ ਰਸਤਾ ਕਹਿ ਰਿਹਾ ਹੈ) । ਪੰਡਿਤ, ਗੁਣੀ, ਸੂਰਮੇ, ਦਾਤੇ; ਇਹ ਸਾਰੇ (ਨਾਮ ਤੋਂ ਵਿੱਛੜ ਕੇ) ਇਹੀ ਆਖਦੇ ਹਨ ਕਿ ਅਸੀ ਸਭ ਤੋਂ ਵੱਡੇ ਹਾਂ ।੨।

ਜਿਸ ਮਨੁੱਖ ਨੂੰ ਪ੍ਰਭੂ ਆਪ ਮੱਤ ਦੇਂਦਾ ਹੈ ਉਹੀ (ਅਸਲ ਗੱਲ) ਸਮਝਦਾ ਹੈ ਤੇ (ਉਸ ਅਸਲ ਗੱਲ ਦੇ) ਸਮਝਣ ਤੋਂ ਬਿਨਾ ਜੀਵਨ ਹੀ ਵਿਅਰਥ ਹੈ । (ਉਹ ਅਸਲ ਇਹ ਹੈ ਕਿ ਜਦੋਂ ਮਨੁੱਖ ਨੂੰ) ਸਤਿਗੁਰੂ ਮਿਲਦਾ ਹੈ (ਤਾਂ ਇਸ ਦੇ ਮਨ ਵਿਚੋਂ ਹਉਮੈ ਦਾ) ਹਨੇਰਾ ਦੂਰ ਹੋ ਜਾਂਦਾ ਹੈ ਤੇ ਇਸ ਤਰ੍ਹਾਂ (ਇਸ ਨੂੰ ਅੰਦਰੋਂ ਹੀ ਨਾਮ-ਰੂਪ) ਲਾਲ ਲੱਭ ਪੈਂਦਾ ਹੈ ।੩।

ਸੋ, ਹੇ ਕਬੀਰ । ਆਖ—ਲਾਂਭ ਦੇ ਵਿਕਾਰਾਂ ਦੇ ਫੁਰਨੇ ਛੱਡ ਕੇ ਪ੍ਰਭੂ ਦੀ ਯਾਦ ਦਾ (ਸਾਹਮਣੇ ਵਾਲਾ) ਨਿਸ਼ਾਨਾ ਪੱਕਾ ਕਰ ਰੱਖਣਾ ਚਾਹੀਦਾ ਹੈ । (ਤੇ ਜਿਵੇਂ) ਗੁੰਗੇ ਮਨੁੱਖ ਨੇ ਗੁੜ ਖਾਧਾ ਹੋਵੇ (ਤਾਂ) ਪੁੱਛਿਆਂ (ਉਸ ਦਾ ਸੁਆਦ) ਨਹੀਂ ਦੱਸ ਸਕਦਾ (ਤਿਵੇਂ ਪ੍ਰਭੂ ਦੇ ਚਰਨਾਂ ਵਿਚ ਜੁੜਨ ਦਾ ਅਨੰਦ ਬਿਆਨ ਨਹੀਂ ਕੀਤਾ ਜਾ ਸਕਦਾ) ।੪।੭।੫੧।

**ਸ਼ਬਦ ਦਾ ਭਾਵ** :—ਕੋਈ ਜੋਗੀ ਹੋਵੇ, ਸਰੇਵੜਾ ਹੋਵੇ, ਸੰਨਿਆਸੀ ਹੋਵੇ, ਪੰਡਿਤ ਹੋਵੇ, ਸੂਰਮਾ ਹੋਵੇ, ਦਾਨੀ ਹੋਵੇ—ਕੋਈ ਭੀ ਹੋਵੇ, ਜੋ ਮਨੁੱਖ ਪ੍ਰਭੂ ਦੀ ਬੰਦਗੀ ਨਹੀਂ ਕਰਦਾ ਉਸ ਦੀ ਹਉਮੈ ਦੂਰ ਨਹੀਂ ਹੁੰਦੀ, ਤੇ ਹਉਮੈ ਦੂਰ ਹੋਣ ਤੋਂ ਬਿਨਾ ਉਹ ਅਜੇ ਔਝੜੇ ਭਟਕ ਰਿਹਾ ਹੈ । ਸਹੀ ਜੀਵਨ ਲਈ ਚਾਨਣ ਕਰਨ ਵਾਲਾ ਪ੍ਰਭੂ ਦਾ ਨਾਮ ਹੀ ਹੈ ਤੇ ਇਹ ਨਾਮ ਸਤਿਗੁਰੂ ਤੋਂ ਮਿਲਦਾ ਹੈ ।੫੧।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਗਉੜੀ ਪੂਰਬੀ ਕਬੀਰ ਜੀ ॥**

**ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥ ਇੜਾ ਪਿੰਗੁਲਾ ਸੁਖਮਨ ਬੰਦੇ, ਏ ਅਵਗਨ ਕਤ ਜਾਹੀ ॥੧॥ ਤਾਗਾ ਤੂਟਾ, ਗਗਨੁ ਬਿਨਸਿ ਗਇਆ, ਤੇਰਾ ਬੋਲਤੁ ਕਹਾ ਸਮਾਈ ॥ ਏਹੁ ਸੰਸਾ ਮੋ ਕਉ ਅਨਦਿਨੁ ਬਿਆਪੈ, ਮੋ ਕਉ ਕੋ ਨ ਕਹੈ ਸਮਝਾਈ ॥੧॥ ਰਹਾਉ ॥ ਜਹ ਬਰਭੰਡੁ ਪਿੰਡੁ ਤਹ ਨਾਹੀ, ਰਚਨਹਾਰੁ ਤਹ ਨਾਹੀ ॥ ਜੋੜਨਹਾਰੋ ਸਦਾ ਅਤੀਤਾ, ਇਹ ਕਹੀਐ ਕਿਸੁ ਮਾਹੀ ॥੨॥ ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ ॥ ਕਾ ਕੋ ਠਾਕੁਰੁ, ਕਾ ਕੋ ਸੇਵਕੁ ਕੋ ਕਾਹੂ ਕੈ ਜਾਸੀ ॥੩॥ ਕਹੁ ਕਬੀਰ ਲਿਵ ਲਾਗਿ ਰਹੀ ਹੈ, ਜਹਾ ਬਸੇ ਦਿਨ ਰਾਤੀ ॥ ਉਆ ਕਾ ਮਰਮੁ ਓਹੀ ਪਰੁ ਜਾਨੈ, ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥**

**ਪਦ ਅਰਥ** :—ਜਹ—ਜਿੱਥੇ, ਜਿਸ ਮਨ ਵਿਚ । ਕਛੁ—ਕੁਝ । ਅਹਾ—ਸੀ । ਪੰਚ ਤਤੁ—ਪੰਜਾਂ ਤੱਤਾਂ ਤੋਂ ਬਣੇ ਹੋਏ ਸਰੀਰ (ਦਾ ਮੋਹ), ਦੇਹ-ਅੱਧਿਆਸ । ਇੜਾ—ਸੱਜੀ ਨਾਸ, ਸੱਜੀ ਸੁਰ । ਪਿੰਗਲਾ—ਖੱਬੀ ਸੁਰ । ਸੁਖਮਨ—ਇੜਾ ਤੇ ਪਿੰਗਲਾ ਦੇ ਵਿਚਕਾਰ (ਭਰਵੱਟਿਆਂ ਦੇ ਵਿਚਕਾਰ) ਨਾੜੀ ਦੀ ਥਾਂ ਜਿਥੇ ਜੋਗੀ ਲੋਕ ਪ੍ਰਾਣਾਯਾਮ ਵੇਲੇ ਪ੍ਰਾਣ ਟਿਕਾਉਂਦੇ ਹਨ । ਬੰਦੇ—ਹੇ ਬੰਦੇ ! ਹੇ ਭਾਈ ! {ਨੋਟ :—ਕਈ ਸੱਜਣ ਇਸ ਦਾ ਅਰਥ ਕਰਦੇ ਹਨ—'ਬੰਦ ਕਰਦਾ ਸੀ' । ਇਹ ਠੀਕ ਨਹੀਂ; ਇਸ ਹਾਲਤ ਵਿਚ ਇਸ ਲਫ਼ਜ਼ ਜਾ ਜੋੜ 'ਬੰਧੇ' ਹੁੰਦਾ) । ਅਵਗਨ—ਕੋਝੇ ਕੰਮ । ਕਤ ਜਾਹੀ—ਕਿਥੇ ਚਲੇ ਜਾਂਦੇ ਹਨ ? (ਭਾਵ, ਦੂਰ ਹੋ ਜਾਂਦੇ ਹਨ) ।੧।

ਤਾਗਾ—ਧਾਗਾ, ਮੋਹ ਦੀ ਤਾਰ । ਗਗਨੁ—ਅਕਾਸ਼, ਪਸਾਰਾ, ਮੋਹ ਦਾ ਪਸਾਰਾ । ਤੇਰਾ ਬੋਲਤੁ—'ਤੇਰਾ' ਬੋਲਣ ਵਾਲਾ (ਭਾਵ, 'ਮੇਰ ਤੇਰ' ਆਖਣ ਵਾਲਾ ਮਨ, ਵਿਤਕਰੇ ਕਰਨ ਦਾ ਸੁਭਾਉ) । ਕਹਾ ਸਮਾਈ—ਕਿਥੇ ਜਾ ਲੀਨ ਹੁੰਦਾ ਹੈ ? (ਭਾਵ, ਪਤਾ ਨਹੀਂ ਕਿਥੇ ਜਾਂਦਾ ਹੈ, ਨਾਸ ਹੀ ਹੋ ਜਾਂਦਾ ਹੈ, ਉਸ ਦਾ ਪਤਾ-ਥਹੁ ਹੀ ਨਹੀਂ ਰਹਿੰਦਾ ਕਿ ਕਿਥੇ ਚਲਾ ਗਿਆ ਹੈ, ਨਾਮ-ਨਿਸ਼ਾਨ ਹੀ ਮਿਟ ਜਾਂਦਾ ਹੈ) । ਸੰਸਾ—ਸ਼ੱਕ, ਹੈਰਾਨੀ । ਅਨਦਿਨੁ—ਹਰ ਰੋਜ਼ ।੧।ਰਹਾਉ।

ਜਹ—ਜਿੱਥੇ, ਜਿਸ ਮਨ ਵਿਚ । ਬਰਭੰਡੁ—ਸਾਰਾ ਜਗਤ, ਦੁਨੀਆ ਦਾ ਮੋਹ । ਪਿੰਡੁ—(ਆਪਣਾ) ਸਰੀਰ, ਆਪਣੇ ਹੀ ਸਰੀਰ ਦਾ ਮੋਹ, ਦੇਹ-ਅੱਧਿਆਸ । ਤਹ—ਉਸ ਮਨ ਵਿਚ । ਰਚਨਹਾਰੁ—ਬਣਾਉਣ ਵਾਲਾ, ਮੋਹ ਦਾ ਤਾਣਾ ਤਣਨ ਵਾਲਾ, ਮੋਹ ਦਾ ਜਾਲ ਤਣਨ ਵਾਲਾ ਮਨ । ਅਤੀਤਾ—ਮਾਇਆ ਦੇ ਮੋਹ ਤੋਂ ਨਿਰਲੇਪ । ਕਿਸੁ ਮਾਹੀ—ਕਿਸ ਨੂੰ ? ।੨।

ਜਬ ਲਗੁ—ਜਦ ਤਕ । ਬਿਨਾਸੀ—ਨਾਸ-ਵੰਤ, ਨਾਸਵੰਤ ਸਰੀਰ ਨਾਲ ਇੱਕ-ਰੂਪ, ਸਰੀਰ ਨਾਲ ਪਿਆਰ ਕਰਨ ਵਾਲਾ, ਦੇਹ-ਅੱਧਿਆਸੀ । ਕਾਹੂ ਕੈ—ਕਿਸ ਦੇ ਪਾਸ ? ਕਿਸ ਦੇ ਘਰ ? ਕੌ—ਕੌਣ ? ।੩।

ਜਹਾ—ਅਤੇ ਉੱਥੇ, ਉਸ ਪ੍ਰਭੂ ਵਿਚ । ਉਆ ਕਾ—ਉਸ (ਪ੍ਰਭੂ) ਦਾ । ਮਰਮੁ—ਭੇਦ, ਅੰਤ । ਓਹੀ—ਉਹ (ਪ੍ਰਭੂ) ਆਪ ਹੀ ।੪।

**ਨੋਟ** :—ਇਸ ਸ਼ਬਦ ਨੂੰ ਸਹੀ ਤਰ੍ਹਾਂ ਸਮਝਣ ਦੀ ਕੁੰਜੀ ਸ਼ਬਦ ਦੇ ਬੰਦ ਨੰ: ੪ ਦੀ ਪਹਿਲੀ ਤੁਕ ਵਿਚ ਹੈ "ਕਹੁ ਕਬੀਰ, ਲਿਵ ਲਾਗਿ ਰਹੀ ਹੈ" ।

**ਅਰਥ** :—(ਹੇ ਕਬੀਰ ! ਮੇਰੀ ਲਿਵ ਪ੍ਰਭੂ-ਚਰਨਾਂ ਵਿਚ ਲੱਗ ਰਹੀ ਹੈ) ਜਿਸ (ਮੇਰੇ) ਮਨ ਵਿਚ (ਪਹਿਲਾਂ) ਮਮਤਾ ਸੀ, ਹੁਣ (ਲਿਵ ਦੀ ਬਰਕਤ ਨਾਲ) ਉਸ ਵਿਚੋਂ ਮਮਤਾ ਮੁੱਕ ਗਈ ਹੈ, ਆਪਣੇ ਸਰੀਰ ਦਾ ਮੋਹ ਭੀ ਨਹੀਂ ਰਹਿ ਗਿਆ । ਹੇ ਭਾਈ ! ਇੜਾ-ਪਿੰਗਲਾ-ਸੁਖਮਨਾ ਵਾਲੇ (ਪ੍ਰਾਣ ਚਾੜ੍ਹਨ ਤੇ ਰੋਕਣ ਆਦਿਕ ਦੇ ਕੋਝੇ ਕੰਮ ਤਾਂ ਪਤਾ ਹੀ ਨਹੀਂ ਕਿੱਥੇ ਚਲੇ ਜਾਂਦੇ ਹਨ (ਭਾਵ, ਜਿਸ ਮਨੁੱਖ ਦੀ ਸੁਰਤ ਪ੍ਰਭੂ-ਚਰਨਾਂ ਵਿਚ ਜੁੜ ਗਈ ਹੈ, ਉਸ ਨੂੰ ਪ੍ਰਾਣਾਯਾਮ ਆਦਿਕ ਸਾਧਨ ਤਾਂ ਜਪਦੇ ਹੀ ਬੇਲੋੜਵੇਂ ਕੋਝੇ ਕੰਮ ਹਨ) ।੧।

(ਪ੍ਰਭੂ-ਚਰਨਾਂ ਵਿਚ ਲਿਵ ਦੀ ਬਰਕਤ ਨਾਲ ਮੇਰਾ ਮੋਹ ਦਾ) ਧਾਗਾ ਟੁੱਟ ਗਿਆ ਹੈ, ਮੇਰੇ ਅੰਦਰੋਂ ਮੋਹ ਦਾ ਪਸਾਰਾ ਮੁੱਕ ਗਿਆ ਹੈ, ਵਿਤਕਰੇ ਕਰਨ ਵਾਲੇ ਸੁਭਾਵ ਦਾ ਨਾਮ-ਨਿਸ਼ਾਨ ਹੀ ਮਿਟ ਗਿਆ ਹੈ । (ਇਸ ਤਬਦੀਲੀ ਦੀ) ਹੈਰਾਨੀ ਮੈਨੂੰ ਹਰ ਰੋਜ਼ ਆਉਂਦੀ ਹੈ (ਕਿ ਇਹ ਕਿਵੇਂ ਹੋ ਗਿਆ, ਪਰ) ਕੋਈ ਮਨੁੱਖ ਇਹ ਸਮਝਾ ਨਹੀਂ ਸਕਦਾ, (ਕਿਉਂਕਿ ਇਹ ਅਵਸਥਾ ਸਮਝਾਈ ਨਹੀਂ ਜਾ ਸਕਦੀ, ਅਨੁਭਵ ਹੀ ਕੀਤੀ ਜਾ ਸਕਦੀ ਹੈ) ।੧।ਰਹਾਉ।

ਜਿਸ ਮਨ ਵਿਚ (ਪਹਿਲਾਂ) ਸਾਰੀ ਦੁਨੀਆ (ਦੇ ਧਨ ਦਾ ਮੋਹ) ਸੀ, (ਲਿਵ ਦੀ ਬਰਕਤ ਨਾਲ) ਉਸ ਵਿਚ ਹੁਣ ਆਪਣੇ ਸਰੀਰ ਦਾ ਮੋਹ ਭੀ ਨਹੀਂ ਰਿਹਾ, ਮੋਹ ਦੇ ਤਾਣੇ ਤਣਨ ਵਾਲਾ ਉਹ ਮਨ ਹੀ ਨਹੀਂ ਰਿਹਾ; ਹੁਣ ਤਾਂ ਮਾਇਆ ਦੇ ਮੋਹ ਤੋਂ ਨਿਰਲੇਪ ਜੋੜਨਹਾਰ ਪ੍ਰਭੂ ਆਪ ਹੀ (ਮਨ ਵਿਚ) ਵੱਸ ਰਿਹਾ ਹੈ । ਪਰ, ਇਹ ਅਵਸਥਾ ਕਿਸੇ ਪਾਸ ਬਿਆਨ ਨਹੀਂ ਕੀਤੀ ਜਾ ਸਕਦੀ ।੨।

ਜਦ ਤਕ (ਮਨੁੱਖ ਦਾ ਮਨ) ਨਾਸਵੰਤ (ਸਰੀਰ ਨਾਲ ਇੱਕ-ਰੂਪ) ਰਹਿੰਦਾ ਹੈ, ਤਦ ਤਕ ਇਸ ਦੀ ਪ੍ਰੀਤ ਨਾਹ (ਪ੍ਰਭੂ ਨਾਲ) ਜੋੜਿਆਂ ਜੁੜ ਸਕਦੀ ਹੈ, ਨਾਹ (ਮਾਇਆ ਨਾਲੋਂ) ਤੋੜਿਆਂ ਟੁੱਟ ਸਕਦੀ ਹੈ । (ਇਸ ਦਸ਼ਾ ਵਿਚ ਗ੍ਰਸੇ ਹੋਏ) ਮਨ ਦਾ ਨਾਹ ਹੀ ਪ੍ਰਭੂ (ਸਹੀ ਭਾਵ ਵਿਚ) ਖਸਮ ਹੈ, ਨਾਹ ਇਹ ਮਨ ਪ੍ਰਭੂ ਦਾ ਸੇਵਕ ਬਣ ਸਕਦਾ ਹੈ । ਫਿਰ ਕਿਸ ਨੇ ਕਿਸ ਦੇ ਪਾਸ ਜਾਣਾ ਹੈ ? (ਭਾਵ, ਇਹ ਦੇਹ-ਅੱਧਿਆਸੀ ਮਨ ਸਰੀਰ ਦੇ ਮੋਹ ਵਿਚੋਂ ਉੱਚਾ ਉੱਠ ਕੇ ਪ੍ਰਭੂ ਦੇ ਚਰਨਾਂ ਵਿਚ ਜਾਂਦਾ ਹੀ ਨਹੀਂ) ।੩।

ਹੇ ਕਬੀਰ ! ਆਖ—ਮੇਰੀ ਸੁਰਤ (ਪ੍ਰਭੂ-ਚਰਨਾਂ ਵਿਚ) ਲੱਗੀ ਰਹਿੰਦੀ ਹੈ ਅਤੇ ਦਿਨ ਰਾਤ ਉੱਥੇ ਹੀ ਟਿਕੀ ਰਹਿੰਦੀ ਹੈ (ਪਰ ਇਸ ਤਰ੍ਹਾਂ ਮੈਂ ਉਸ ਦਾ ਭੇਤ ਨਹੀਂ ਪਾ ਸਕਦਾ) । ਉਸ ਦਾ ਭੇਤ ਉਹ ਆਪ ਹੀ ਜਾਣਦਾ ਹੈ, ਅਤੇ ਉਹ ਹੈ ਸਦਾ ਹੀ ਕਾਇਮ ਰਹਿਣ ਵਾਲਾ ।੪।੧।੫੨।

**ਨੋਟ** :—ਇਸ ਸ਼ਬਦ ਵਿਚੋਂ ਕਿਤੇ ਭੀ ਕੋਈ ਐਸਾ ਇਸ਼ਾਰਾ ਨਹੀਂ ਮਿਲਦਾ, ਜਿਸ ਤੋਂ ਇਹ ਅੰਦਾਜ਼ਾ ਲਗਾਣ ਦੀ ਲੋੜ ਪੈ ਜਾਏ ਕਿ ਕਿਸੇ ਯੋਗ-ਅਭਿਆਸ ਕਰਨ ਵਾਲੇ ਜੋਗੀ ਦੇ ਮਰਨ ਤੇ ਇਹ ਸ਼ਬਦ ਉਚਾਰਿਆ ਗਿਆ ਹੈ । ਭਲਾ, ਜੋਗੀ ਦੇ ਮਰਨ ਤੇ ਕਬੀਰ ਜੀ ਨੂੰ ਹਰ ਰੋਜ਼ ਕਿਉਂ ਇਹ 'ਸੰਸਾ' ਵਿਆਪਣਾ ਸੀ ਕਿ ਜੋਗੀ ਦਾ "ਬੋਲਤੁ" ਆਤਮਾ ਕਿੱਥੇ ਚਲਾ ਗਿਆ ? ਨਾਹ ਹੀ ਇਸ ਵਿਚ ਪ੍ਰਾਣਾਯਾਮ ਤੇ ਯੋਗ-ਅਭਿਆਸ ਬਾਰੇ ਕੋਈ

ਪ੍ਰਸ਼ਨ ਉੱਤਰ ਦਿੱਸਦੇ ਹਨ । ਕਬੀਰ ਜੀ ਨਿਰੇ ਭਗਤ ਹੀ ਨਹੀਂ ਸਨ, ਉਹ ਇਕ ਮਹਾਨ ਉੱਚੀ ਉਡਾਰੀ ਲਾਣ ਵਾਲੇ ਕਵੀ ਭੀ ਸਨ । ਉਹਨਾਂ ਦੀ ਬਾਣੀ ਦੀ ਡੂੰਘਾਈ ਨੂੰ ਸਮਝਣ ਦੀ ਕੋਸ਼ਸ਼ ਕਰੀਏ । ਕਹਾਣੀਆਂ ਜੋੜ ਜੋੜ ਕੇ ਸੌਖੇ ਰਾਹ ਲੱਭਣ ਦੇ ਜਤਨ ਨਾਹ ਕਰਦੇ ਰਹੀਏ ।

**ਸ਼ਬਦ ਦਾ ਭਾਵ** :—ਜਿਸ ਮਨੁੱਖ ਦੀ ਲਿਵ ਪ੍ਰਭੂ-ਚਰਨਾਂ ਵਿਚ ਲੱਗਦੀ ਹੈ, ਉਸ ਦੇ ਅੰਦਰੋਂ ਜਗਤ ਦਾ ਤੇ ਆਪਣੇ ਸਰੀਰ ਦਾ ਮੋਹ ਮਿਟ ਜਾਂਦਾ ਹੈ । ਇਕ ਐਸੀ ਅਚਰਜ ਖੇਡ ਬਣਦੀ ਹੈ ਕਿ ਉਸ ਦੇ ਮਨ ਵਿਚ ਵਿਤਕਰੇ ਦਾ ਨਾਮ-ਨਿਸ਼ਾਨ ਨਹੀਂ ਰਹਿ ਜਾਂਦਾ । ਇਸ ਅਨੰਦ ਦੇ ਸਾਹਮਣੇ ਉਸ ਨੂੰ ਪ੍ਰਾਣਾਯਾਮ ਆਦਿਕ ਸਾਧਨ ਹੋਛੇ ਜਿਹੇ ਕੰਮ ਦਿੱਸਦੇ ਹਨ ।੫੨।

**ਗਉੜੀ ॥ ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ ॥ ਸੁੰਨ ਗੁਫਾ ਮਹਿ ਆਸਣੁ ਬੈਸਣੁ, ਕਲਪ ਬਿਬਰਜਿਤ ਪੰਥਾ ॥੧॥ ਮੇਰੇ ਰਾਜਨ, ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥੧॥ ਰਹਾਉ ॥ ਖੰਡ ਬ੍ਰਹਮੰਡ ਮਹਿ ਸਿੰਙੀ, ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥ ਤਾੜੀ ਲਾਗੀ ਤ੍ਰਿਪਲੁ ਪਲਟੀਐ, ਛੂਟੈ ਹੋਇ ਪਸਾਰੀ ॥੨॥ ਮਨੁ ਪਵਨੁ ਦੁਇ ਤੂੰਬਾ ਕਰੀ ਹੈ, ਜੁਗ ਜੁਗ ਸਾਰਦ ਸਾਜੀ ॥ ਥਿਰੁ ਭਈ ਤੰਤੀ ਤੂਟਸਿ ਨਾਹੀ, ਅਨਹਦ ਕਿੰਗੁਰੀ ਬਾਜੀ ॥੩॥ ਸੁਨਿ ਮਨ ਮਗਨ ਭਏ ਹੈ ਪੂਰੇ, ਮਾਇਆ ਡੋਲ ਨ ਲਾਗੀ ॥ ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ, ਖੇਲਿ ਗਇਓ ਬੈਰਾਗੀ ॥੪॥੨॥੫੩॥ {ਪੰਨਾ ੩੩੪-੩੩੫}**

**ਪਦ ਅਰਥ** :—ਸੁਰਤਿ—ਸੁਣਨਾ, (ਪ੍ਰਭੂ ਵਿਚ) ਧਿਆਨ ਜੋੜਨਾ । ਸਿਮ੍ਰਿਤਿ—ਚੇਤੇ ਕਰਨਾ, ਯਾਦ ਕਰਨਾ, ਸਿਮਰਨਾ । ਪਰਮਿਤਿ—{ਸੰ: ਪ੍ਰਮਿਤਿ—ਓਚਚੁਰਓਟਇ ਨੋਟੋਨਿ`ਰ ਚੋਨਚਏਪਟੋਨਿ} ਸਹੀ ਵਾਕਫ਼ੀਅਤ, ਯਥਾਰਥ ਗਿਆਨ । ਖਿੰਥਾ—ਗੋਦੜੀ । ਸੁੰਨ—ਸੁੰਞ, ਉਹ ਹਾਲਤ ਜਿੱਥੇ ਮਾਇਆ ਦਾ ਕੋਈ ਫੁਰਨਾ ਨਾਹ ਉੱਠੇ । ਕਲਪ—ਕਲਪਣਾ । ਬਿਬਰਜਿਤ—ਵਰਜਿਆ ਹੋਇਆ, ਰਹਿਤ । ਪੰਥ—ਧਾਰਮਿਕ ਰਸਤਾ ।੧।

ਬੈਰਾਗੀ—ਵੈਰਾਗਵਾਨ, ਲਗਨ ਵਾਲਾ । ਮਰਤ—ਮੌਤ । ਸੋਗ—ਗ਼ਮ । ਬਿਓਗੀ—ਵਿਯੋਗ, ਵਿਛੋੜਾ ।੧।ਰਹਾਉ।

ਬ੍ਰਹਮੰਡ—ਸਾਰਾ ਜਗਤ । ਸਿੰਙੀ—{ਸੰ: ਸ੍ਰਿੰਗ—ੳ ਹੋਰਨ_ਸਏਦ ਡੋਰ ਬਲੋਨਿਗ} ਸਿੰਙ ਜੋ ਜੋਗੀ ਵਜਾਉਂਦੇ ਹਨ । ਬਟੂਆ—ਸੁਆਹ ਰੱਖਣ ਲਈ ਜੋਗੀਆਂ ਦਾ ਥੈਲਾ । ਭਸਮ—ਸੁਆਹ । ਭਸਮਾਧਾਰੀ—ਭਸਮ-ਆਧਾਰੀ, ਸੁਆਹ ਪਾਣ ਵਾਲਾ । ਤ੍ਰਿਪਲੁ—ਤ੍ਰਿਗੁਣੀ ਮਾਇਆ । ਪਸਾਰੀ—ਗ੍ਰਿਹਸਤੀ । ਛੂਟੈ—ਮੁਕਤ ਹਾਂ ।੨।

ਪਵਨੁ—ਹਵਾ, ਸੁਆਸ । ਤੂੰਬਾ—ਇਕ ਕਿਸਮ ਦਾ ਸੁੱਕਾ ਹੋਇਆ ਕੱਦੂ, ਜੋ ਸਤਾਰ ਵੀਣਾ ਆਦਿਕ ਤੰਤੀ ਸਾਜਾਂ ਵਿਚ ਵਰਤੀਦਾ ਹੈ । ਵੀਣਾ ਦੀ ਡੰਡੀ ਦੇ ਦੋਹੀਂ ਪਾਸੀਂ ਦੋ ਤੂੰਬੇ ਬੱਧੇ ਹੁੰਦੇ ਹਨ, ਜਿਸ ਕਰਕੇ ਤੰਤੀ ਦੀ ਸੁਰ ਸੁੰਦਰ ਬਣ ਜਾਂਦੀ ਹੈ । ਸਾਰਦ—ਵੀਣਾ ਦੀ ਡੰਡੀ । ਸਾਜੀ—ਬਣਾਈ । ਜੁਗ ਜੁਗ—ਜੁਗਾਂ ਜੁਗਾਂ ਵਿਚ ਥਿਰ ਹਰੀ । ਅਨਹਦ—ਇੱਕ-ਰਸ । ਥਿਰੁ—ਟਿਕਵੀਂ ।੩।

ਸੁਨਿ—ਸੁਣ ਕੇ । ਪੂਰੇ—ਚੰਗੀ ਤਰ੍ਹਾਂ । ਡੋਲ—ਲਹਿਰ, ਹੁਲਾਰਾ । ਨ ਲਾਗੀ—ਨਹੀਂ ਲੱਗਦੀ, ਨਹੀਂ ਪੋਂਹਦੀ । ਪੁਨਰਪਿ—{=ਪੁਨਹ-ਅਪਿ} ਫਿਰ ਭੀ, ਫਿਰ ਕਦੇ । ਖੇਲ ਗਇਓ—ਐਸੀ ਖੇਡ ਖੇਡ ਜਾਂਦਾ ਹੈ ।੪।

**ਅਰਥ** :—ਪ੍ਰਭੂ ਦੇ ਚਰਨਾਂ ਵਿਚ ਸੁਰਤ ਜੋੜਨੀ ਤੇ ਪ੍ਰਭੂ ਦਾ ਨਾਮ ਸਿਮਰਨਾ—ਇਹ ਮਾਨੋ, ਮੈਂ ਦੋਹਾਂ ਕੰਨਾਂ ਵਿਚ ਮੁੰਦਰਾਂ ਪਾਈਆਂ ਹੋਈਆਂ ਹਨ । ਪ੍ਰਭੂ ਦਾ ਯਥਾਰਥ ਗਿਆਨ—ਇਹ ਮੈਂ ਆਪਣੇ ਤੇ ਗੋਦੜੀ ਲਈ ਹੋਈ ਹੈ । ਅਫੁਰ ਅਵਸਥਾ-ਰੂਪ ਗੁਫ਼ਾ ਵਿਚ ਮੈਂ ਆਸਣ ਲਾਈ ਬੈਠਾ ਹਾਂ (ਭਾਵ, ਮੇਰਾ ਮਨ ਹੀ ਮੇਰੀ ਗੁਫ਼ਾ ਹੈ; ਜਿਥੇ ਮੈਂ

ਦੁਨੀਆ ਧੰਧਿਆਂ ਵਾਲੇ ਕੋਈ ਫੁਰਨੇ ਨਹੀਂ ਉਠਣ ਦੇਂਦਾ ਤੇ ਇਸ ਤਰ੍ਹਾਂ ਆਪਣੇ ਅੰਦਰ, ਮਾਨੋ, ਇਕ ਏਕਾਂਤ ਵਿਚ ਬੈਠਾ ਹੋਇਆ ਹਾਂ) । ਦੁਨੀਆ ਦੀਆਂ ਕਲਪਣਾ ਤਿਆਗ ਦੇਣੀਆਂ—ਇਹ ਹੈ ਮੇਰਾ (ਜੋਗ-) ਪੰਥ ।੧।

ਹੇ ਮੇਰੇ ਪਾਤਸ਼ਾਹ (ਪ੍ਰਭੂ !) ਮੈਂ (ਤੇਰੀ ਯਾਦ ਦੀ) ਲਗਨ ਵਾਲਾ ਜੋਗੀ ਹਾਂ, (ਇਸ ਵਾਸਤੇ) ਮੌਤ (ਦਾ ਡਰ) ਚਿੰਤਾ ਤੇ ਵਿਛੋੜਾ ਮੈਨੂੰ ਪੋਂਹਦੇ ਨਹੀਂ ਹਨ ।੧।ਰਹਾਉ।

ਸਾਰੇ ਖੰਡਾਂ ਬ੍ਰਹਿਮੰਡਾਂ ਵਿਚ (ਪ੍ਰਭੂ ਦੀ ਵਿਆਪਕਤਾ ਦਾ ਸਭ ਨੂੰ ਸੁਨੇਹਾ ਦੇਣਾ)—ਇਹ, ਮਾਨੋ, ਮੈਂ ਸਿੰਙੀ ਵਜਾ ਰਿਹਾ ਹਾਂ । ਸਾਰੇ ਜਗਤ ਨੂੰ ਨਾਸਵੰਤ ਸਮਝਣਾ—ਇਹ ਹੈ ਮੇਰਾ ਸੁਆਹ ਪਾਣ ਵਾਲਾ ਥੈਲਾ । ਤ੍ਰੈਗੁਣੀ ਮਾਇਆ ਦੇ ਪ੍ਰਭਾਵ ਨੂੰ ਮੈਂ ਪਰਤਾਅ ਦਿੱਤਾ ਹੈ—ਇਹ ਮਾਨੋ, ਮੈਂ ਤਾੜੀ ਲਾਈ ਹੋਈ ਹੈ । ਇਸ ਤਰ੍ਹਾਂ ਮੈਂ ਗ੍ਰਿਹਸਤੀ ਹੁੰਦਾ ਹੋਇਆ ਭੀ ਮੁਕਤ ਹਾਂ ।੨।

(ਮੇਰੇ ਅੰਦਰ) ਇਕ-ਰਸ ਕਿੰਗੁਰੀ (ਵੀਣਾ) ਵੱਜ ਰਹੀ ਹੈ । ਮੇਰਾ ਮਨ ਅਤੇ ਸੁਆਸ (ਉਸ ਕਿੰਗੁਰੀ ਦੇ) ਦੋਵੇਂ ਤੂੰਬੇ ਹਨ । ਸਦਾ-ਥਿਰ ਰਹਿਣ ਵਾਲਾ ਪ੍ਰਭੂ (ਮਨ ਤੇ ਸੁਆਸ ਦੋਹਾਂ ਤੂੰਬਿਆਂ ਨੂੰ ਜੋੜਨ ਵਾਲੀ) ਮੈਂ ਡੰਡੀ ਬਣਾਈ ਹੈ । ਸੁਰਤ ਦੀ ਤਾਰ (ਉਸ ਕਿੰਗੁਰੀ ਦੀ ਵੱਜਣ ਵਾਲੀ ਤੰਤੀ) ਮਜ਼ਬੂਤ ਹੋ ਗਈ ਹੈ, ਕਦੇ ਟੁੱਟਦੇ ਨਹੀਂ ।੩।

(ਇਸ ਅੰਦਰਲੀ ਕਿੰਗੁਰੀ ਦੇ ਰਾਗ ਨੂੰ) ਸੁਣ ਕੇ ਮੇਰਾ ਮਨ ਇਸ ਤਰ੍ਹਾਂ ਪੂਰਨ ਤੌਰ ਤੇ ਮਸਤ ਹੋ ਗਿਆ ਹੈ ਕਿ ਇਸ ਨੂੰ ਮਾਇਆ ਦਾ ਧੱਕਾ ਨਹੀਂ ਵੱਜ ਸਕਦਾ । ਹੇ ਕਬੀਰ । ਆਖ—ਜੋ ਲਗਨ ਵਾਲਾ ਜੋਗੀ ਅਜਿਹੀ ਖੇਡ ਖੇਡ ਕੇ ਜਾਂਦਾ ਹੈ ਉਸ ਨੂੰ ਫਿਰ ਕਦੇ ਜਨਮ (ਮਰਨ) ਨਹੀਂ ਹੁੰਦਾ ।੪।੨।੫੩।

**ਸ਼ਬਦ ਦਾ ਭਾਵ** :—ਅਸਲੀ ਜੋਗੀ ਉਹ ਹੈ ਜੋ ਗ੍ਰਿਹਸਤ ਵਿਚ ਰਹਿੰਦਾ ਹੋਇਆ ਭੀ ਪ੍ਰਭੂ ਦੀ ਯਾਦ ਵਿਚ ਸੁਰਤ ਜੋੜਦਾ ਹੈ, ਆਪਣੇ ਮਨ ਵਿਚ ਵਿਕਾਰਾਂ ਦੇ ਫੁਰਨੇ ਤੇ ਕਲਪਣਾ ਨਹੀਂ ਉੱਠਣ ਦੇਂਦਾ, ਜਗਤ ਨੂੰ ਨਾਸਵੰਤ ਜਾਣ ਕੇ ਇਸ ਦੇ ਮੋਹ ਵਿਚ ਫਸਦਾ ਨਹੀਂ, ਦੁਨੀਆ ਦੇ ਕੰਮ-ਕਾਰ ਕਰਦਾ ਹੋਇਆ ਭੀ ਸੁਆਸ ਸੁਆਸ ਸਿਮਰਨ ਕਰਦਾ ਹੈ ਤੇ ਯਾਦ ਦੀ ਇਸ ਤਾਰ ਨੂੰ ਕਦੇ ਟੁੱਟਣ ਨਹੀਂ ਦੇਂਦਾ । ਅਜਿਹੇ ਜੋਗੀ ਨੂੰ ਮਾਇਆ ਕਦੇ ਭਰਮਾ ਨਹੀਂ ਸਕਦੀ ।੫੩।

**ਗਉੜੀ ॥ ਗਜ ਨਵ, ਗਜ ਦਸ, ਗਜ ਇਕੀਸ, ਪੁਰੀਆ ਏਕ ਤਨਾਈ ॥ ਸਾਠ ਸੂਤ, ਨਵ ਖੰਡ ਬਹਤਰਿ, ਪਾਟੁ ਲਗੋ ਅਧਿਕਾਈ ॥੧॥ ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ ਰਹਾਉ ॥ ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥ ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥੨॥ ਦਿਨ ਕੀ ਬੈਠ ਖਸਮ ਕੀ ਬਰਕਸਿ ਇਹ ਬੇਲਾ ਕਤ ਆਈ ॥ ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥੩॥ ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥ ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥੩॥੫੪॥** {ਪੰਨਾ ੩੩੫}

ਪਦ ਅਰਥ :—ਗਜ ਨਵ—ਨੌ ਗਜ਼, ਨੌ ਗੋਲਕਾਂ । ਗਜ ਦਸ—ਦਸ ਇੰਦ੍ਰੇ । ਗਜ ਇਕੀਸ—ਇੱਕੀ ਗਜ਼ (ਪੰਜ ਸੂਖਮ ਤੱਤ, ਪੰਜ ਅਸਥੂਲ ਤੱਤ, ਦਸ ਪ੍ਰਾਣ, ਇਕ ਮਨ=੨੧) । ਪੁਰੀਆ ਤਨਾਈ—ਪੂਰੀ (੪੦ ਗਜ਼ ਦੀ) ਤਾਣੀ । ਸਾਠ ਸੂਤ—ਸੱਠ ਨਾੜੀਆਂ ਲੰਮੇ ਪਾਸੇ ਦਾ ਤਾਣਾ । ਨਵਖੰਡ—ਨੌ ਟੋਟੇ, ਨੌ ਜੋੜ ਤਾਣੀ ਦੇ (੪ ਜੋੜ ਬਾਹਾਂ ਦੇ, ੪ ਜੋੜ ਲੱਤਾਂ ਦੇ, ਇਕ ਧੜ=ਨੌ । ਬਹਤਰਿ—ਬਹੱਤਰ ਨਾੜੀਆਂ ਛੋਟੀਆਂ । ਪਾਟੁ—ਪੇਟਾ । ਲਗੋ ਅਧਿਕਾਈ—ਵਾਧੂ ਲੱਗਾ ਹੈ ।੧।

ਬੁਨਾਵਨ—(ਤਾਣੀ) ਉਣਾਉਣ ਲਈ । ਮਾਹੋ—ਵਾਸ਼ਨਾ । ਘਰਿ ਛੋਡਿਐ—ਘਰ ਛੱਡਣ ਦੇ ਕਾਰਨ, ਸ੍ਵੈ-ਸਰੂਪ ਛੱਡਣ ਕਰਕੇ, ਪ੍ਰਭੂ ਦੇ ਚਰਨ ਵਿਸਾਰਨ ਕਰਕੇ । ਜਾਇ—ਚੱਲ ਪੈਂਦਾ ਹੈ, ਜਨਮ ਵਿਚ ਆਉਂਦਾ ਹੈ । ਜੁਲਾਹੋ—ਜੀਵ-ਰੂਪ ਜੁਲਾਹਾ ।੧।ਰਹਾਉ।

ਗਜੀ—ਗਜ਼ਾਂ ਨਾਲ । ਨ ਮਿਨੀਐ—ਨਹੀਂ ਮਿਣੀਦੀ । ਤੋਲਿ—ਤੋਲ ਨਾਲ, ਵੱਟੇ ਨਾਲ । ਪਾਚਨੁ—ਪਾਣ (ਜੋ ਕੱਪੜਾ ਉਣਨ ਤੋਂ ਪਹਿਲਾਂ ਤਾਣੀ ਨੂੰ ਲਾਈਦੀ ਹੈ ਤਾਕਿ ਧਾਗੇ ਪੱਕੇ ਰਹਿਣ ਤੇ ਉਣਨ ਵੇਲੇ ਨਾਹ ਟੁੱਟਣ), ਖ਼ੁਰਾਕ । ਜੌ ਕਰਿ—ਜੇ । ਬੇਗਿ—ਛੇਤੀ, ਵੇਲੇ ਸਿਰ । ਘਰ ਹਾਈ—ਘਰ ਵਿਚ ਹੀ । ਹਾਈ—ਹੀ ।੨।

ਦਿਨ ਕੀ ਬੈਠ—ਥੋੜੇ ਦਿਨਾਂ ਦੀ ਬੈਠਕ ਲਈ, ਥੋੜੇ ਦਿਨਾਂ ਦੇ ਜੀਊਣ ਲਈ । ਬਰਕਸਿ—ਬਰ-ਅਕਸ, ਉਲਟ, ਆਕੀ । ਖਸਮ ਕੀ ਬਰਕਸਿ—ਮਾਲਕ-ਪ੍ਰਭੂ ਤੋਂ ਆਕੀ । ਇਹ ਬੇਲਾ—(ਮਨੁੱਖਾ ਜਨਮ ਦਾ) ਇਹ ਸਮਾ । ਕਤ ਆਈ—ਕਿਥੋਂ ਆ ਸਕਦਾ ਹੈ ? ਮੁੜ ਨਹੀਂ ਮਿਲਦਾ । ਛੂਟੇ—ਛੁੱਟ ਜਾਂਦੇ ਹਨ, ਖੁੱਸ ਜਾਂਦੇ ਹਨ । ਕੂੰਡੇ—(ਭਾਵ, ਜਗਤ ਦੇ ਪਦਾਰਥ) ਮਿੱਟੀ ਦੇ ਬਰਤਨ, ਜਿਨ੍ਹਾਂ ਵਿਚ ਪਾਣੀ ਪਾ ਕੇ ਸੂਤਰ ਦੀਆਂ ਨਲੀਆਂ ਕੱਪੜਾ ਉਣਨ ਵੇਲੇ ਭਿਉਂ ਰੱਖੀਦੀਆਂ ਹਨ । ਪੁਰੀਆ—ਨਲੀਆਂ, ਵਾਸ਼ਨਾ । ਰੀਸਾਈ—ਰਿਸ ਕੇ, ਖਿੱਝ ਕੇ ।੩।

ਛੋਛੀ—ਖ਼ਾਲੀ । ਨਲੀ—ਨਲਕੀ । ਤੰਤੁ—ਤੰਦ (ਭਾਵ, ਸੁਆਸ) । ਛੋਛੀ ਨਲੀ—ਨਲੀ ਖ਼ਾਲੀ ਹੋ ਜਾਂਦੀ ਹੈ (ਭਾਵ, ਜੀਵਾਤਮਾ ਸਰੀਰ ਨੂੰ ਛੱਡ ਜਾਂਦਾ ਹੈ) । ਤਰ—ਤੁਰ, ਜਿਸ ਦੇ ਦੁਆਲੇ ਉਣਿਆ ਕੱਪੜਾ ਵਲ੍ਹੇਟੀਦਾ ਹੈ । ਉਰਝਾਈ—ਉਲਝੀ ਹੋਈ । ਨ ਤਰ ਰਹੀ ਉਰਝਾਈ—ਨਾਭੀ ਭੀ ਉਲਝੀ ਨਹੀਂ ਰਹਿੰਦੀ, ਨਾਭੀ ਦਾ ਜੋ ਸੁਆਸਾਂ ਨਾਲ ਸੰਬੰਧ ਸੀ ਉਹ ਭੀ ਨਹੀਂ ਰਹਿੰਦਾ । ਪਸਾਰੁ—ਖਿਲਾਰਾ, ਫਸ-ਫਸਾ । ਈਹਾ—ਇਥੇ ਹੀ । ਬਪੁਰੀ—ਹੇ ਭੈੜੀ (ਵਾਸ਼ਨਾ) ! ਈਹਾ ਰਹੁ—ਇਥੇ ਹੀ ਟਿਕੀ ਰਹੁ, ਜੀਵ ਦਾ ਸਾਥ ਛੱਡ ਦੇਹ, ਖ਼ਲਾਸੀ ਕਰ ।੪।

**ਅਰਥ** :—ਜਦੋਂ ਜੀਵ-ਜੁਲਾਹਾ ਪ੍ਰਭੂ ਦੇ ਚਰਨ ਵਿਸਾਰਦਾ ਹੈ, ਤਾਂ ਵਾਸ਼ਨਾ (ਇਹ ਸਰੀਰ ਦੀ ਤਾਣੀ) ਉਣਾਉਣ ਤੁਰ ਪੈਂਦੀ ਹੈ (ਭਾਵ, ਪ੍ਰਭੂ ਨੂੰ ਵਿਸਾਰਨ ਕਰਕੇ ਜੀਵ ਵਾਸ਼ਨਾ ਵਿਚ ਬੱਝ ਜਾਂਦਾ ਹੈ ਤੇ ਇਹ ਵਾਸ਼ਨਾ ਇਸ ਨੂੰ ਸਰੀਰ ਵਿਚ ਲਿਆਉਣ ਦਾ ਕਾਰਨ ਬਣਦੀ ਹੈ) ।੧।ਰਹਾਉ।

(ਜਦੋਂ ਜੀਵ ਜਨਮ ਲੈਂਦਾ ਹੈ ਤਾਂ, ਮਾਨੋ,) ਪੂਰੀ ਇਕ ਤਾਣੀ (੪੦ ਗਜ਼ਾਂ ਦੀ ਤਿਆਰ ਹੋ ਜਾਂਦੀ ਹੈ) ਜਿਸ ਵਿਚ ਨੌ ਗੋਲਕਾਂ, ਦਸ ਇੰਦਰੇ ਤੇ ਇੱਕੀ ਗਜ਼ ਹੋਰ ਹੁੰਦੇ ਹਨ (ਭਾਵ, ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਦਸ ਪ੍ਰਾਣ ਤੇ ਇਕ ਮਨ—ਇਹ ੨੧ ਗਜ਼ ਤਾਣੀ ਦੇ ਹੋਰ ਹਨ) । ਸੱਠ ਨਾੜੀਆਂ (ਇਹ ਉਸ ਤਾਣੀ ਦੇ ਲੰਮੇ ਪਾਸੇ ਦਾ) ਸੂਤਰ ਹੁੰਦਾ ਹੈ, (ਸਰੀਰ ਦੇ ਨੌ ਜੋੜ ਉਸ ਤਾਣੀ ਦੇ) ਨੌ ਟੋਟੇ ਹਨ ਅਤੇ ਬਹੱਤਰ ਛੋਟੀਆਂ ਨਾੜੀਆਂ (ਇਹ ਉਸ ਤਾਣੀ ਨੂੰ) ਵਾਧੂ ਪੇਟਾ ਲੱਗਾ ਹੋਇਆ ਸਮਝੋ ।੧।

(ਸਰੀਰ-ਰੂਪ ਇਹ ਤਾਣੀ) ਗਜ਼ਾਂ ਨਾਲ ਨਹੀਂ ਮਿਣੀਦੀ, ਤੇ ਵੱਟੇ ਨਾਲ ਤੋਲੀਦੀ ਭੀ ਨਹੀਂ (ਉਂਞ ਇਸ ਤਾਣੀ ਨੂੰ ਭੀ ਹਰ ਰੋਜ਼) ਢਾਈ ਸੇਰ (ਖ਼ੁਰਾਕ-ਰੂਪ) ਪਾਣ ਚਾਹੀਦੀ ਹੈ । ਜੇ ਇਸ ਨੂੰ ਇਹ ਪਾਣ ਵੇਲੇ ਸਿਰ ਨਾ ਮਿਲੇ ਤਾਂ ਘਰ ਵਿਚ ਹੀ ਰੌਲਾ ਪਾ ਦੇਂਦੀ ਹੈ (ਭਾਵ, ਜੇ ਖ਼ੁਰਾਕ ਨਾਹ ਮਿਲੇ ਤਾਂ ਸਰੀਰ ਵਿਚ ਤਰਥੱਲ ਮੱਚ ਜਾਂਦੀ ਹੈ) ।੨।

(ਵਾਸ਼ਨਾ-ਬੱਧਾ ਜੀਵ) ਥੋੜੇ ਦਿਨਾਂ ਦੇ ਜੀਊਣ ਖ਼ਾਤਰ ਖਸਮ-ਪ੍ਰਭੂ ਤੋਂ ਆਕੀ ਹੋ ਜਾਂਦਾ ਹੈ (ਪ੍ਰਭੂ ਦੀ ਯਾਦ ਦਾ ਸਮਾ ਗੁਆ ਲੈਂਦਾ ਹੈ ਤੇ ਫਿਰ) ਇਹ ਵੇਲਾ ਹੱਥ ਨਹੀਂ ਆਉਂਦਾ । (ਆਖ਼ਰ) ਇਹ ਪਦਾਰਥ ਖੁੱਸ ਜਾਂਦੇ ਹਨ,

ਮਨ ਦੀਆਂ ਵਾਸ਼ਨਾਂ ਇਹਨਾਂ ਪਦਾਰਥਾਂ ਵਿਚ ਫਸੀਆਂ ਹੀ ਰਹਿ ਜਾਂਦੀਆਂ ਹਨ, (ਇਸ ਵਿਛੋੜੇ ਦੇ ਕਾਰਨ) ਜੀਵ-ਜੁਲਾਹਾ ਖਿੱਝ ਕੇ ਇਥੋਂ ਤੁਰ ਪੈਂਦਾ ਹੈ ।੩।

(ਆਖ਼ਰ) ਨਲੀ ਖ਼ਾਲੀ ਹੋ ਜਾਂਦੀ ਹੈ, ਤੰਦ ਨਹੀਂ ਨਿਕਲਦੀ, ਤੁਰ ਉਲਝੀ ਨਹੀਂ ਰਹਿੰਦੀ (ਭਾਵ, ਜੀਵਾਤਮਾ ਸਰੀਰ ਨੂੰ ਛੱਡ ਦੇਂਦਾ ਹੈ, ਸੁਆਸ ਚੱਲਣੇ ਮੁੱਕ ਜਾਂਦੇ ਹਨ, ਸੁਆਸਾਂ ਦਾ ਨਾਭੀ ਨਾਲੋਂ ਸੰਬੰਧ ਟੁੱਟ ਜਾਂਦਾ ਹੈ) । ਹੇ ਕਬੀਰ ! ਹੁਣ ਤਾਂ ਇਸ ਵਾਸ਼ਨਾ ਨੂੰ ਮੱਤ ਦੇ ਕੇ ਆਖ—ਹੇ ਚੰਦਰੀ ਵਾਸ਼ਨਾ ! ਇਹ ਜੰਜਾਲ ਛੱਡ ਦੇ, ਤੇ ਹੁਣ ਤਾਂ ਇਸ ਜੀਵ ਦੀ ਖ਼ਲਾਸੀ ਕਰ ।੪।੩।੫੪।

**ਸ਼ਬਦ ਦਾ ਭਾਵ** :—ਜਦੋਂ ਜੀਵ ਪ੍ਰਭੂ ਦੀ ਯਾਦ ਵਿਸਾਰ ਦੇਂਦਾ ਹੈ ਤਾਂ ਵਾਸ਼ਨਾ ਵਿਚ ਬੱਝ ਜਾਂਦਾ ਹੈ । ਵਾਸ਼ਨਾ ਦਾ ਬੱਧਾ ਹੋਇਆ ਜੀਵ ਜਗਤ ਵਿਚ ਆਉਂਦਾ ਹੈ । ਇੱਥੇ ਭਾਵੇਂ ਥੋੜੇ ਹੀ ਦਿਨਾਂ ਲਈ ਰਹਿਣਾ ਹੁੰਦਾ ਹੈ, ਪਰ ਦੁਨੀਆ ਦੇ ਪਦਾਰਥਾਂ ਵਿਚ ਫਸ ਜਾਂਦਾ ਹੈ, ਤੇ ਪ੍ਰਭੂ ਤੋਂ ਆਕੀ ਹੀ ਰਹਿੰਦਾ ਹੈ । ਆਖ਼ਰ ਮੌਤ ਆ ਜਾਂਦੀ ਹੈ, ਪਰ ਫਿਰ ਭੀ ਵਾਸ਼ਨਾ ਇਸ ਦੀ ਖ਼ਲਾਸੀ ਨਹੀਂ ਕਰਦੀ ।੫੪।

**ਗਉੜੀ ॥ ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥ ਜਿਤੁ ਘਟਿ ਨਾਮੁ ਨ ਊਪਜੈ, ਫੂਟਿ ਮਰੈ ਜਨੁ ਸੋਇ ॥੧॥ ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥੧॥ ਰਹਾਉ ॥ ਸਾਧੁ ਮਿਲੈ ਸਿਧਿ ਪਾਈਐ, ਕਿ ਏਹੁ ਜੋਗੁ ਕਿ ਭੋਗੁ ॥ ਦੁਹੁ ਮਿਲਿ ਕਾਰਜੁ ਊਪਜੈ, ਰਾਮ ਨਾਮ ਸੰਜੋਗੁ ॥੨॥ ਲੋਗੁ ਜਾਨੈ ਇਹੁ ਗੀਤੁ ਹੈ, ਇਹੁ ਤਉ ਬ੍ਰਹਮ ਬੀਚਾਰ ॥ ਜਿਉ ਕਾਸੀ ਉਪਦੇਸੁ ਹੋਇ, ਮਾਨਸ ਮਰਤੀ ਬਾਰ ॥੩॥ ਕੋਈ ਗਾਵੈ ਕੋ ਸੁਣੈ, ਹਰਿ ਨਾਮਾ ਚਿਤੁ ਲਾਇ ॥ ਕਹੁ ਕਬੀਰ ਸੰਸਾ ਨਹੀ, ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥ {ਪੰਨਾ ੩੩੫}**

**ਪਦ ਅਰਥ** :—ਕਿੰਬਾ ਹੋਇ—ਕੀ ਮੁੜ ਉਹ (ਵੱਖਰੀ ਹਸਤੀ ਵਾਲੀ) ਹੁੰਦੀ ਹੈ ? ਕੀ ਫਿਰ ਭੀ ਉਸ ਦੀ ਵੱਖਰੀ ਹਸਤੀ ਰਹਿੰਦੀ ਹੈ ? ਕੀ ਉਸ ਵਿਚ ਆਪਾ-ਭਾਵ ਟਿਕਿਆ ਰਹਿੰਦਾ ਹੈ ? ਮਹੋਇ—ਨਹੀਂ ਹੁੰਦਾ, ਨਹੀਂ ਰਹਿੰਦਾ । ਜਿਤੁ ਘਟਿ—ਜਿਸ ਸਰੀਰ ਵਿਚ । ਫੂਟਿ ਮਰੈ—ਫੁੱਟ ਮਰਦਾ ਹੈ, ਆਫਰ ਮਰਦਾ ਹੈ, ਹਉਮੈ ਦੇ ਕਾਰਨ ਦੁਖੀ ਹੁੰਦਾ ਹੈ । ਜਨੁ ਸੋਇ—ਉਹੀ ਮਨੁੱਖ ।੧।

ਰਾਮਈਆ—ਹੇ ਸੁਹਣੇ ਰਾਮ ! ਤੋਹਿ—ਤੇਰੇ ਵਿਚ, ਤੇਰੇ ਚਰਨਾਂ ਵਿਚ ।੧।ਰਹਾਉ।

ਸਾਧੁ—ਗੁਰੂ । ਸਿਧਿ—ਸਫਲਤਾ, ਸਿੱਧੀ । ਕਿ—ਕੀਹ ਹੈ ? (ਭਾਵ, ਤੁੱਛ ਹੈ) । ਭੋਗੁ—(ਦੁਨੀਆ ਦੇ ਪਦਾਰਥਾਂ ਦਾ) ਮਾਣਨਾ । ਦੁਹੁ ਮਿਲਿ—ਸਤਿਗੁਰੂ ਦਾ ਸ਼ਬਦ ਅਤੇ ਸਿੱਖ ਦੀ ਸੁਰਤ—ਇਹਨਾਂ ਦੋਹਾਂ ਦੇ ਮਿਲਣ ਨਾਲ । ਕਾਰਜੁ ਊਪਜੈ—ਕੰਮ ਸਿਰੇ ਚੜ੍ਹਦਾ ਹੈ । ਸੰਜੋਗ—ਮਿਲਾਪ ।੨।

ਇਹੁ—ਇਹ ਗੁਰ-ਸ਼ਬਦ, ਸਤਿਗੁਰੂ ਦੀ ਬਾਣੀ । ਤਉ—ਤਾਂ । ਬਾਰ—ਵੇਲੇ ।੩।

ਚਿਤੁ ਲਾਇ—ਮਨ ਲਾ ਕੇ, ਪ੍ਰੇਮ ਨਾਲ । ਸੰਸਾ—ਸ਼ੱਕ । ਅੰਤਿ—ਆਖ਼ਰ ਨੂੰ, ਨਤੀਜਾ ਇਹ ਨਿਕਲਦਾ ਹੈ ਕਿ । ਪਰਮ—ਉੱਚੀ ਤੋਂ ਉੱਚੀ । ਗਤਿ—ਆਤਮਕ ਅਵਸਥਾ ।੪।

**ਅਰਥ** :—(ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ ਜਿਸ ਮਨੁੱਖ ਦੀ ਸੁਰਤ ਪਰਮਾਤਮਾ ਦੀ) ਜੋਤ ਨਾਲ ਮਿਲ ਕੇ ਇੱਕ-ਰੂਪ ਹੋ ਜਾਂਦੀ ਹੈ, ਉਸ ਦੇ ਅੰਦਰ ਹਉਮੈ ਬਿਲਕੁਲ ਨਹੀਂ ਰਹਿੰਦੀ । ਕੇਵਲ ਉਹੀ ਮਨੁੱਖ ਹਉਮੈ ਨਾਲ ਦੁਖੀ ਹੁੰਦਾ ਹੈ, ਜਿਸ ਦੇ ਅੰਦਰ ਪਰਮਾਤਮਾ ਦਾ ਨਾਮ ਨਹੀਂ ਪੈਦਾ ਹੁੰਦਾ ।੧।

ਹੇ ਮੇਰੇ ਸਾਂਵਲੇ ਸੁਹਣੇ ਰਾਮ ! (ਗੁਰੂ ਦੀ ਕਿਰਪਾ ਨਾਲ) ਮੇਰਾ ਮਨ ਤਾਂ ਤੇਰੇ ਚਰਨਾਂ ਵਿਚ ਜੁੜਿਆ ਹੋਇਆ ਹੈ (ਮੈਨੂੰ ਹਉਮੈ ਕਿਉਂ ਦੁਖੀ ਕਰੇ ?) ।੧।ਰਹਾਉ।

(ਹਉਮੈ ਦੇ ਅਭਾਵ ਅਤੇ ਅੰਦਰਲੀ ਸ਼ਾਂਤੀ-ਠੰਢ ਦੀ) ਇਹ ਸਿੱਧੀ ਸਤਿਗੁਰੂ ਨੂੰ ਮਿਲਿਆਂ ਲੱਭਦੀ ਹੈ । ਜਦੋਂ ਸਤਿਗੁਰੂ ਦਾ ਸ਼ਬਦ ਅਤੇ ਸਿੱਖ ਦੀ ਸੁਰਤ ਮਿਲਦੇ ਹਨ, ਤਾਂ ਪਰਮਾਤਮਾ ਦੇ ਨਾਮ ਦਾ ਮਿਲਾਪ-ਰੂਪ ਨਤੀਜਾ ਨਿਕਲਦਾ ਹੈ । (ਫਿਰ ਇਸ ਸਿੱਧੀ ਦੇ ਸਾਹਮਣੇ ਜੋਗੀਆਂ ਦਾ) ਜੋਗ ਤੁੱਛ ਹੈ, (ਦੁਨੀਆ ਦੇ ਪਦਾਰਥਾਂ ਦਾ) ਭੋਗਣਾ ਭੀ ਕੋਈ ਚੀਜ਼ ਨਹੀਂ ਹੈ ।੨।

ਜਗਤ ਸਮਝਦਾ ਹੈ ਕਿ ਸਤਿਗੁਰੂ ਦਾ ਸ਼ਬਦ (ਕੋਈ ਸਧਾਰਨ ਜਿਹਾ) ਗੀਤ ਹੀ ਹੈ, ਪਰ ਇਹ ਤਾਂ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਹੈ (ਜੋ ਹਉਮੈ ਤੋਂ ਜਿਊਂਦਿਆਂ ਹੀ ਮੁਕਤੀ ਦਿਵਾਉਂਦੀ ਹੈ) ਜਿਵੇਂ ਕਾਂਸ਼ੀ ਵਿਚ ਮਨੁੱਖ ਨੂੰ ਮਰਨ ਵੇਲੇ (ਸ਼ਿਵ ਜੀ ਦਾ ਮੁਕਤੀ ਦਾਤਾ) ਉਪਦੇਸ਼ ਮਿਲਦਾ ਖ਼ਿਆਲ ਕੀਤਾ ਜਾਂਦਾ ਹੈ (ਭਾਵ, ਕਾਂਸ਼ੀ ਵਾਲਾ ਉਪਦੇਸ਼ ਤਾਂ ਮਰਨ ਪਿਛੋਂ ਅਸਰ ਕਰਦਾ ਹੋਵੇਗਾ, ਪਰ ਸਤਿਗੁਰੂ ਦਾ ਸ਼ਬਦ ਐਥੇ ਹੀ ਜੀਵਨ-ਮੁਕਤ ਕਰ ਦੇਂਦਾ ਹੈ) ।੩।

ਜੋ ਭੀ ਮਨੁੱਖ ਪ੍ਰੇਮ ਨਾਲ ਪ੍ਰਭੂ ਦਾ ਨਾਮ ਗਾਉਂਦਾ ਹੈ ਜਾਂ ਸੁਣਦਾ ਹੈ, ਹੇ ਕਬੀਰ ! ਆਖ—ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਜ਼ਰੂਰ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ।੪।੧।੪।੫੫।

**ਸ਼ਬਦ ਦਾ ਭਾਵ** :—ਜੋ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਮਨ ਜੋੜ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ, ਉਸ ਦੇ ਅੰਦਰੋਂ ਹਉਮੈ ਦਾ ਰੋਗ ਕੱਟਿਆ ਜਾਂਦਾ ਹੈ, ਉਹ ਜੀਊਂਦਾ ਹੀ ਮੁਕਤ ਹੈ । ਇਹ ਪੱਕੀ ਗੱਲ ਹੈ ਕਿ ਉਸ ਦੀ ਆਤਮਕ ਅਵਸਥਾ ਬਹੁਤ ਹੀ ਉੱਚੀ ਹੋ ਜਾਂਦੀ ਹੈ ।੫੫।

**ਗਉੜੀ ॥ ਜੇਤੇ ਜਤਨ ਕਰਤ ਤੇ ਡੂਬੇ, ਭਵ ਸਾਗਰੁ ਨਹੀ ਤਾਰਿਓ ਰੇ ॥ ਕਰਮ ਧਰਮ ਕਰਤੇ ਬਹੁ ਸੰਜਮ, ਅਹੰਬੁਧਿ ਮਨੁ ਜਾਰਿਓ ਰੇ ॥੧॥ ਸਾਸ ਗ੍ਰਾਸ ਕੋ ਦਾਤੋ ਠਾਕੁਰੁ, ਸੋ ਕਿਉ ਮਨਹੁ ਬਿਸਾਰਿਓ ਰੇ ॥ ਹੀਰਾ ਲਾਲੁ ਅਮੋਲੁ ਜਨਮੁ ਹੈ, ਕਉਡੀ ਬਦਲੈ ਹਾਰਿਓ ਰੇ ॥ ੧॥ ਰਹਾਉ ॥ ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ, ਹਿਰਦੈ ਨਾਹਿ ਬੀਚਾਰਿਓ ਰੇ ॥ ਉਨਮਤ ਮਾਨ ਹਿਰਿਓ, ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥ ਸੁਆਦ ਲੁਭਤ, ਇੰਦ੍ਰੀ ਰਸ ਪ੍ਰੇਰਿਓ, ਮਦ ਰਸ ਲੈਤ ਬਿਕਾਰਿਓ ਰੇ ॥ ਕਰਮ ਭਾਗ, ਸੰਤਨ ਸੰਗਾਨੇ, ਕਾਸਟ ਲੋਹ ਉਧਾਰਿਓ ਰੇ ॥੩॥ ਧਾਵਤ ਜੋਨਿ ਜਨਮ ਭ੍ਰਮਿ ਥਾਕੇ, ਅਬ ਦੁਖ ਕਰਿ ਹਮ ਹਾਰਿਓ ਰੇ ॥ ਕਹਿ ਕਬੀਰ ਗੁਰ ਮਿਲਤ ਮਹਾ ਰਸੁ, ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥ {ਪੰਨਾ ੩੩੫}**

**ਪਦ ਅਰਥ** :—ਜੇਤੇ—ਜਿਤਨੇ ਭੀ ਬੰਦੇ । ਤੇ—ਉਹ ਸਾਰੇ । ਭਵ ਸਾਗਰੁ—ਸੰਸਾਰ-ਸਮੁੰਦਰ । ਰੇ—ਹੇ ਭਾਈ ! ਕਰਮ—ਧਾਰਮਿਕ ਰਸਮਾਂ । ਧਰਮ—ਵਰਨ ਆਸ਼੍ਰਮਾਂ ਦੀਆਂ ਆਪੋ ਆਪਣੀਆਂ ਰਸਮਾਂ ਕਰਨ ਦਾ ਫ਼ਰਜ਼ । ਸੰਜਮ—ਧਾਰਮਿਕ ਪ੍ਰਣ । ਅਹੰਬੁਧਿ—{ਅਹੰ—ਮੈਂ । ਬੁਧਿ—ਅਕਲ} 'ਮੈਂ, ਮੈਂ' ਕਰਨ ਵਾਲੀ ਅਕਲ, ਹਉਮੈ, ਅਹੰਕਾਰ । ਜਾਰਿਓ—ਸਾੜ ਲਿਆ ।੧।

ਸਾਸ—ਸਾਹ, ਸੁਆਸ, ਜਿੰਦ । ਗ੍ਰਾਸ—ਗ੍ਰਾਹੀ, ਰੋਜ਼ੀ । ਕਉਡੀ ਬਦਲੈ—ਕੌਡੀ ਦੀ ਖ਼ਾਤਰ । ਹਾਰਿਓ—ਗੰਵਾ ਦਿੱਤਾ ।੧।ਰਹਾਉ।

ਤ੍ਰਿਸਨਾ—ਤ੍ਰੇਹ, ਲਾਲਸਾ, । ਤ੍ਰਿਖਾ—ਤ੍ਰੇਹ, ਲਾਲਸਾ । ਭ੍ਰਮਿ—ਭਰਮ ਵਿਚ, ਭਟਕਣਾ ਦੇ ਕਾਰਨ । ਉਨਮਤ—ਮਸਤਿਆ ਹੋਇਆ । ਹਿਰਿਓ—ਠੱਗਿਆ ਹੋਇਆ । ਮਾਨ ਹਿਰਿਓ—ਹੰਕਾਰ ਦਾ ਠੱਗਿਆ ਹੋਇਆ ।੨।

ਲੁਭਤ—ਲੋਭੀ । ਰਸ—ਚਸਕੇ । ਮਦ—ਨਸ਼ਾ । ਕਰਮ—ਚੰਗੇ ਕੰਮ । ਕਰਮ ਭਾਗ—ਜਿਨ੍ਹਾਂ ਦੇ ਭਾਗਾਂ ਵਿਚ ਪਿਛਲੇ ਕੀਤੇ ਚੰਗੇ ਕੰਮ ਹਨ । ਕਾਸਟ—ਲੱਕੜੀ ।੩।

ਧਾਵਤ—ਦੌੜਦੇ ਦੌੜਦੇ । ਭ੍ਰਮਿ—ਭਟਕਣਾ ਵਿਚ । ਦੁਖ ਕਰਿ—ਦੁੱਖ ਪਾ ਪਾ ਕੇ । ਹਾਰਿਓ—ਹਾਰ ਗਿਆ ਹਾਂ, ਥੱਕ ਗਿਆ ਹਾਂ । ਕਹਿ—ਕਹੈ, ਆਖਦਾ ਹੈ । ਗੁਰ ਮਿਲਤ—ਗੁਰੂ ਨੂੰ ਮਿਲਦਿਆਂ ਹੀ ।੪।

**ਅਰਥ** :—ਹੇ ਭਾਈ ! ਧਾਰਮਿਕ ਰਸਮਾਂ, ਵਰਨ ਆਸ਼੍ਰਮਾਂ ਦੀਆਂ ਆਪੋ ਆਪਣੀਆਂ ਰਸਮਾਂ ਕਰਨ ਦੇ ਫ਼ਰਜ਼ ਅਤੇ ਹੋਰ ਕਈ ਕਿਸਮ ਦੇ ਧਾਰਮਿਕ ਪ੍ਰਣ ਕਰਨ ਨਾਲ ਹਉਮੈ (ਮਨੁੱਖ ਦੇ) ਮਨ ਨੂੰ ਸਾੜ ਦੇਂਦੀ ਹੈ । ਜਿਹੜੇ ਜਿਹੜੇ ਭੀ ਮਨੁੱਖ ਅਜਿਹੇ ਜਤਨ ਕਰਦੇ ਹਨ, ਉਹ ਸਾਰੇ (ਸੰਸਾਰ-ਸਮੁੰਦਰ ਵਿਚ) ਡੁੱਬ ਜਾਂਦੇ ਹਨ, ਇਹ ਰਸਮਾਂ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘਾਉਂਦੀਆਂ (ਸੰਸਾਰ ਦੇ ਵਿਕਾਰਾਂ ਤੋਂ ਬਚਾ ਨਹੀਂ ਸਕਦੀਆਂ) ।੧।

ਹੇ ਭਾਈ ! ਜਿੰਦ ਤੇ ਰੋਜ਼ੀ ਦੇ ਦੇਣ ਵਾਲਾ ਇਕ ਪਰਮਾਤਮਾ ਹੀ ਹੈ । ਤੂੰ ਉਸ ਨੂੰ ਆਪਣੇ ਮਨੋਂ ਕਿਉਂ ਭੁਲਾ ਦਿੱਤਾ ਹੈ ? ਇਹ (ਮਨੁੱਖਾ-) ਜਨਮ (ਮਾਨੋ) ਹੀਰਾ ਹੈ, ਅਮੋਲਕ ਲਾਲ ਹੈ, ਪਰ ਤੂੰ ਤਾਂ ਇਸ ਨੂੰ ਕੌਡੀ ਦੀ ਖ਼ਾਤਰ ਗਵਾ ਦਿੱਤਾ ਹੈ ।੧।ਰਹਾਉ।

ਹੇ ਭਾਈ ! ਤੂੰ ਕਦੇ ਆਪਣੇ ਦਿਲ ਵਿਚ ਵਿਚਾਰ ਨਹੀਂ ਕੀਤੀ ਕਿ ਭਟਕਣਾ ਦੇ ਕਾਰਨ ਤੈਨੂੰ ਤਾਂ ਮਾਇਆ ਦੀ ਭੁੱਖ-ਤ੍ਰੇਹ ਲੱਗੀ ਹੋਈ ਹੈ । (ਕਰਮਾਂ ਧਰਮਾਂ ਵਿਚ ਹੀ) ਤੂੰ ਮਸਤਿਆ ਤੇ ਹੰਕਾਰਿਆ ਰਹਿੰਦਾ ਹੈਂ । ਗੁਰੂ ਦਾ ਸ਼ਬਦ ਤੂੰ ਕਦੇ ਆਪਣੇ ਮਨ ਵਿਚ ਵਸਾਇਆ ਹੀ ਨਹੀਂ ।੨।

(ਪ੍ਰਭੂ ਨੂੰ ਵਿਸਾਰਨ ਕਰਕੇ) ਤੂੰ (ਦੁਨੀਆ ਦੇ) ਸੁਆਦਾਂ ਦਾ ਲੋਭੀ ਬਣ ਰਿਹਾ ਹੈਂ । ਇੰਦ੍ਰੀ ਦੇ ਚਸਕੇ ਦਾ ਪ੍ਰੇਰਿਆ ਹੋਇਆ ਤੂੰ ਵਿਕਾਰਾਂ ਦੇ ਨਸ਼ੇ ਦੇ ਸੁਆਦ ਲੈਂਦਾ ਰਹਿੰਦਾ ਹੈਂ । ਜਿਨ੍ਹਾਂ ਦੇ ਮੱਥੇ ਉੱਤੇ ਚੰਗੇ ਭਾਗ (ਜਾਗਦੇ) ਹਨ, ਉਹਨਾਂ ਨੂੰ ਸਾਧ-ਸੰਗਤ ਵਿਚ (ਲਿਆ ਕੇ ਪ੍ਰਭੂ ਵਿਕਾਰਾਂ ਤੋਂ ਇਉਂ) ਬਚਾਉਂਦਾ ਹੈ ਜਿਵੇਂ ਲੱਕੜੀ ਲੋਹੇ ਨੂੰ (ਸਮੁੰਦਰ ਤੋਂ) ਪਾਰ ਲੰਘਾਉਂਦੀ ਹੈ ।੩।

ਕਬੀਰ ਆਖਦਾ ਹੈ—ਜੂਨਾਂ ਵਿਚ, ਜਨਮਾਂ ਵਿਚ ਦੌੜ ਦੌੜ ਕੇ, ਭਟਕ ਭਟਕ ਕੇ ਮੈਂ ਤਾਂ ਥੱਕ ਗਿਆ ਹਾਂ । ਦੁੱਖ ਸਹਾਰ ਸਹਾਰ ਕੇ ਹੋਰ ਆਸਰੇ ਛੱਡ ਬੈਠਾ ਹਾਂ (ਅਤੇ ਗੁਰੂ ਦੀ ਸ਼ਰਨ ਲਈ ਹੈ) ਸਤਿਗੁਰੂ ਨੂੰ ਮਿਲਦਿਆਂ ਹੀ (ਪ੍ਰਭੂ ਦਾ ਨਾਮ-ਰੂਪ) ਸਭ ਤੋਂ ਸ੍ਰੇਸ਼ਟ ਰਸ ਪੈਦਾ ਹੁੰਦਾ ਹੈ, ਅਤੇ ਪਿਆਰ ਨਾਲ ਕੀਤੀ ਹੋਈ ਪ੍ਰਭੂ ਦੀ ਭਗਤੀ (ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਤੋਂ) ਬਚਾ ਲੈਂਦੀ ਹੈ ।੪।੧।੫।੫੬।

**ਸ਼ਬਦ ਦਾ ਭਾਵ** :—ਨਿਰੀਆਂ ਧਾਰਮਿਕ ਰਸਮਾਂ ਤੇ ਵਰਨ ਆਸ਼੍ਰਮਾਂ ਦੀਆਂ ਰਸਮਾਂ ਤਾਂ ਸਗੋਂ ਹਉਮੈ ਪੈਦਾ ਕਰਦੀਆਂ ਹਨ, ਮਾਇਆ ਵਿਚ ਹੀ ਫਸਾਉਂਦੀਆਂ ਹਨ । ਪ੍ਰਭੂ ਦੀ ਮਿਹਰ ਨਾਲ ਜੋ ਮਨੁੱਖ ਸਤ-ਸੰਗ ਵਿਚ ਆ ਕੇ ਨਾਮ ਸਿਮਰਦਾ ਹੈ, ਉਹੀ ਵਿਕਾਰਾਂ ਤੋਂ ਬਚਦਾ ਹੈ ।੫੬।

**ਗਉੜੀ ॥ ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ, ਚਲਤੁ ਰਚਿਓ ਜਗਦੀਸ ॥ ਕਾਮ ਸੁਆਇ, ਗਜ ਬਸਿ ਪਰੇ, ਮਨ ਬਉਰਾ ਰੇ, ਅੰਕਸੁ ਸਹਿਓ ਸੀਸ ॥੧॥ ਬਿਖੈ ਬਾਚੁ, ਹਰਿ ਰਾਚੁ, ਸਮਝੁ ਮਨ ਬਉਰਾ ਰੇ ॥ ਨਿਰਭੈ ਹੋਇ ਨ ਹਰਿ ਭਜੇ, ਮਨ ਬਉਰਾ ਰੇ, ਗਹਿਓ ਨ ਰਾਮ ਜਹਾਜੁ ॥੧॥ ਰਹਾਉ ॥ ਮਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ, ਲੀਨੀ ਹਾਥੁ ਪਸਾਰਿ ॥ ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ, ਨਾਚਿਓ ਘਰ ਘਰ ਬਾਰਿ ॥੨॥ ਜਿਉ ਨਲਨੀ ਸੂਅਟਾ ਗਹਿਓ, ਮਨ ਬਉਰਾ ਰੇ, ਮਾਯਾ ਇਹੁ ਬਿਉਹਾਰੁ ॥ ਜੈਸਾ ਰੰਗੁ ਕਸੁੰਭ ਕਾ, ਮਨ ਬਉਰਾ ਰੇ, ਤਿਉ ਪਸਰਿਓ ਪਾਸਾਰੁ ॥੩॥ ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ, ਪੂਜਨ ਕਉ ਬਹੁ ਦੇਵ ॥ ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ ॥੪॥੧॥੬॥੫੭॥ {ਪੰਨਾ ੩੩੬}**

**ਪਦ ਅਰਥ** :—ਕਾਲਬੂਤ—ਕਲਬੂਤ, ਢਾਂਚਾ । ਹਸਤਨੀ—ਹਥਣੀ {ਹਾਥੀ ਜੰਗਲ ਵਿਚੋਂ ਫੜਨ ਲਈ ਲੋਕ ਲੱਕੜੀ ਦਾ ਹਥਣੀ ਦਾ ਢਾਂਚਾ ਬਣਾ ਕੇ ਉਸ ਉੱਤੇ ਕਾਗ਼ਜ਼ ਲਾ ਕੇ ਹਥਣੀ ਜਿਹੀ ਬਣਾ ਕੇ ਕਿਤੇ ਟੋਏ ਉੱਤੇ ਖੜੀ ਕਰ ਦੇਂਦੇ ਹਨ । ਕਾਮ ਵਿਚ ਮਸਤਿਆ ਹਾਥੀ ਆ ਕੇ ਉਸ ਕਲਬੂਤ ਨੂੰ ਹਥਣੀ ਸਮਝ ਕੇ ਉਸ ਵਲ ਵਧਦਾ ਹੈ, ਪਰ ਟੋਏ ਵਿਚ ਡਿੱਗ ਪੈਂਦਾ ਹੈ ਤੇ ਫੜਿਆ ਜਾਂਦਾ ਹੈ} । ਬਉਰਾ—ਕਮਲਾ । ਚਲਤੁ—ਖੇਡ, ਤਮਾਸ਼ਾ । ਜਗਦੀਸ—ਜਗਤ ਦਾ ਮਾਲਕ ਪ੍ਰਭੂ । ਸੁਆਇ—ਸੁਆਉ ਵਿਚ, ਸੁਆਉ ਦੇ ਕਾਰਨ, ਸੁਆਦ ਦੇ ਕਾਰਨ, ਚਸਕੇ ਵਿਚ, ਵਾਸ਼ਨਾ ਦੇ ਕਾਰਨ । ਬਸਿ ਪਰੇ—ਕਾਬੂ ਆ ਜਾਂਦਾ ਹੈ । ਅੰਕਸੁ—ਲੋਹੇ ਦੀ ਸੀਖ ਜੋ ਹਾਥੀ ਨੂੰ ਤੋਰਨ ਲਈ ਮਹਾਵਤ ਉਸ ਦੀ ਧੌਣ ਉਤੇ ਮਾਰਦਾ ਹੈ । ਸੀਸਿ—ਸਿਰ ਉਤੇ ।੧।

ਬਿਖੈ—ਵਿਸ਼ੇ-ਵਿਕਾਰ । ਬਾਚੁ—ਬਚ ਕੇ ਰਹੁ । ਰਾਚੁ—ਲੀਨ ਹੋਹੁ । ਨਿਰਭੈ—ਨਿਡਰ {ਆਮ ਤੌਰ ਤੇ ਮਨੁੱਖ ਨੂੰ ਰੋਜ਼ੀ ਦਾ ਸਹਿਮ ਲੱਗਾ ਰਹਿੰਦਾ ਹੈ, ਲਾਲਚ ਵਿਚ ਫਸਦਾ ਹੈ; ਜੋ ਰੋਜ਼ੀ ਪਹਿਲਾਂ ਨਿਰਬਾਹ ਦੀ ਖ਼ਾਤਰ ਕਮਾਂਦਾ ਹੈ, ਉਸ ਨੂੰ ਸਹਿਜੇ ਸਹਿਜੇ ਜ਼ਿੰਦਗੀ ਦਾ ਆਸਰਾ ਸਮਝ ਬੈਠਦਾ ਹੈ ਤੇ ਇਸ ਤਰ੍ਹਾਂ ਇਹ ਸਹਿਮ ਬਣ ਜਾਂਦਾ ਹੈ ਕਿ ਮਤਾਂ ਕਿਤੇ ਇਹ ਮਾਇਆ ਗੁਆਚ ਨ ਜਾਏ, ਨੁਕਸਾਨ ਨ ਹੋ ਜਾਏ । ਬੱਸ ! ਸਾਰੀ ਉਮਰ ਇਸ ਸਹਿਮ ਵਿਚ ਹੀ ਲੰਘਦੀ ਹੈ} । ਗਹਿਓ ਨ—ਪਕੜਿਆ ਨਹੀਂ, ਆਸਰਾ ਨਹੀਂ ਲਿਆ ।੧।ਰਹਾਉ।

ਮਰਕਟ—ਬਾਂਦਰ । ਮੁਸਟੀ—ਮੁੱਠੀ । ਪਸਾਰਿ—ਖਿਲਾਰ ਕੇ । ਸਹਸਾ—ਸਹਿਮ । ਘਰ ਘਰ ਬਾਰਿ—ਹਰੇਕ ਘਰ ਦੇ ਬੂਹੇ ਤੇ । ਬਾਰਿ—ਬੂਹੇ ਤੇ । {ਨੋਟ :—ਲੋਕ ਬਾਂਦਰਾਂ ਨੂੰ ਫੜਨ ਲਈ ਭੀੜੇ ਮੂੰਹ ਵਾਲਾ ਭਾਂਡਾ ਲੈ ਕੇ ਜ਼ਮੀਨ ਵਿਚ ਦੱਬ ਦੇਂਦੇ ਹਨ, ਉਸ ਵਿਚ ਭੁੱਜੇ ਹੋਏ ਛੋਲੇ ਪਾ ਕੇ ਮੂੰਹ ਨੰਗਾ ਰੱਖਦੇ ਹਨ । ਬਾਂਦਰ ਆਪਣਾ ਹੱਥ ਭਾਂਡੇ ਵਿਚ ਪਾ ਕੇ ਦਾਣਿਆਂ ਦੀ ਮੁੱਠ ਭਰ ਲੈਂਦਾ ਹੈ, ਪਰ ਭਰੀ ਹੋਈ ਮੁੱਠ ਭੀੜੇ ਮੂੰਹ ਵਿਚੋਂ ਨਿਕਲ ਨਹੀਂ ਸਕਦੀ, ਤੇ ਲੋਭ ਵਿਚ ਫਸਿਆ ਹੋਇਆ ਬਾਂਦਰ ਦਾਣੇ ਭੀ ਨਹੀਂ ਛੱਡਦਾ । ਇਸ ਤਰ੍ਹਾਂ ਉੱਥੇ ਹੀ ਫੜਿਆ ਜਾਂਦਾ ਹੈ । ਇਹੀ ਹਾਲ ਮਨੁੱਖ ਦਾ ਹੁੰਦਾ ਹੈ, ਸਹਿਜੇ ਸਹਿਜੇ ਮਾਇਆ ਵਿਚ ਮਨ ਫਸਾ ਕੇ ਆਖ਼ਰ ਹੋਰ ਹੋਰ ਮਾਇਆ ਦੀ ਖ਼ਾਤਰ ਘਿਰ ਘਿਰ ਦੀ ਖ਼ੁਸ਼ਾਮਦ ਕਰਦਾ ਹੈ} ।੨।

ਨਲਨੀ—ਤੋਤਿਆਂ ਨੂੰ ਫੜਨ ਵਾਲੇ ਲੋਕ ਲੱਕੜੀ ਦਾ ਇੱਕ ਨਿੱਕਾ ਜਿਹਾ ਢੋਲ ਬਣਾ ਕੇ ਦੋ ਪਾਸੀਂ ਡੰਡਿਆਂ ਦੇ ਆਸਰੇ ਖੜਾ ਕਰ ਦੇਂਦੇ ਹਨ । ਵਿਚਕਾਰ ਤੋਤੇ ਲਈ ਚੋਗਾ ਪਾ ਦੇਂਦੇ ਹਨ, ਤੇ ਇਸ ਢੋਲ ਜਿਹੇ ਦੇ ਹੇਠਲੇ ਪਾਸੇ ਪਾਣੀ ਦਾ ਭਰਿਆ ਇਕ ਭਾਂਡਾ ਰੱਖਦੇ ਹਨ । ਤੋਤਾ ਚੋਗੇ ਦੀ ਖ਼ਾਤਰ ਉਸ ਚੱਕਰ ਉੱਤੇ ਆ ਬੈਠਦਾ ਹੈ । ਪਰ ਤੋਤੇ ਦੇ ਭਾਰ ਨਾਲ ਚੱਕਰ ਉਲਟ ਜਾਂਦਾ ਹੈ, ਤੋਤਾ ਹੇਠਲੇ ਪਾਸੇ ਲਮਕ ਪੈਂਦਾ ਹੈ । ਹੇਠਾਂ ਪਾਣੀ ਵੇਖ ਕੇ ਤੋਤਾ ਸਹਿਮ ਜਾਂਦਾ ਹੈ ਕਿ ਕਿਤੇ ਪਾਣੀ ਵਿਚ ਡਿੱਗ ਕੇ ਡੁੱਬ ਨਾਹ ਜਾਵਾਂ । ਇਸ ਡਰ ਦੇ ਕਾਰਨ ਲੱਕੜੀ ਦੇ ਧੰੜ ਨੂੰ ਘੁੱਟ ਕੇ ਪਕੜੀ ਰੱਖਦਾ ਹੈ ਤੇ ਫਸ ਜਾਂਦਾ ਹੈ । ਇਹੀ ਹਾਲ ਮਨੁੱਖ ਦਾ ਹੈ । ਪਹਿਲਾਂ ਇਹ ਰੋਜ਼ੀ ਸਿਰਫ਼ ਨਿਰਬਾਹ ਦੀ ਖ਼ਾਤਰ ਕਮਾਈਦੀ ਹੈ । ਸਹਿਜੇ ਸਹਿਜੇ ਇਹ ਸਹਿਮ ਬਣਦਾ ਹੈ ਕਿ ਜੇ ਇਹ ਕਮਾਈ ਰੁੜ੍ਹ ਗਈ ਤਾਂ ਕੀਹ ਹੋਵੇਗਾ, ਬਿਰਧ ਉਮਰ ਲਈ ਜੇ ਬਚਾਅ ਕੇ ਨਾਹ ਰੱਖਿਆ ਤਾਂ ਕਿਵੇਂ ਗੁਜ਼ਾਰਾ ਹੋਵੇਗਾ । ਇਸ ਸਹਿਮ ਵਿਚ ਪੈ ਕੇ ਮਨੁੱਖ ਮਾਇਆ ਦੇ ਮੋਹ ਦੇ ਪਿੰਜਰੇ ਵਿਚ ਫਸ ਜਾਂਦਾ ਹੈ} । ਸੂਅਟਾ—ਅੰਞਾਣ ਤੋਤਾ {ਸੰ: ਸ਼ੁਕ—ਤੋਤਾ । ਸ਼ੁਕਟਾ—ਨਿੱਕਾ ਜਿਹਾ ਤੋਤਾ, ਅੰਞਾਣ ਤੋਤਾ । ਸੰਸਕ੍ਰਿਤ ਲਫ਼ਜ਼ 'ਸ਼ੁਕਟ' ਤੋਂ 'ਸੂਅਟਾ' ਪ੍ਰਾਕ੍ਰਿਤ-ਰੂਪ ਹੈ} । ਗਹਿਓ—ਫੜਿਆ ਜਾਂਦਾ ਹੈ । ਬਿਉਹਾਰੁ—ਵਰਤਾਰਾ, ਸਲੂਕ । ਕਸੁੰਭ—ਇਕ ਕਿਸਮ ਦਾ ਫੁੱਲ ਹੈ, ਇਸ ਨਾਲ ਲੋਕ ਕੱਪੜੇ ਰੰਗਿਆ ਕਰਦੇ ਸਨ, ਰੰਗ ਚੰਗਾ ਸ਼ੋਖ ਹੁੰਦਾ ਹੈ, ਪਰ ਇਕ ਦੋ ਦਿਨ ਵਿਚ ਹੀ ਭੈੜਾ ਪੈ ਜਾਂਦਾ ਹੈ ।੩।

ਨਾਵਨ ਕਉ—ਇਸ਼ਨਾਨ ਕਰਨ ਲਈ । ਘਨੇ—ਬਥੇਰੇ । ਪੂਜਨ ਕਉ—ਪੂਜਾ ਕਰਨ ਲਈ । ਛੂਟਨੁ—ਖ਼ਲਾਸੀ, ਮਾਇਆ ਦੇ ਮੋਹ ਤੇ ਸਹਿਮ ਤੋਂ ਖ਼ਲਾਸੀ । ਸੇਵ—ਸੇਵਾ, ਬੰਦਗੀ ।੪।

**ਅਰਥ** :—ਹੇ ਕਮਲੇ ਮਨਾ ! (ਇਹ ਜਗਤ) ਪਰਮਾਤਮਾ ਨੇ (ਜੀਵਾਂ ਨੂੰ ਰੁੱਝੇ ਰੱਖਣ ਲਈ) ਇਕ ਖੇਡ ਬਣਾਈ ਹੈ ਜਿਵੇਂ (ਲੋਕ ਹਾਥੀ ਨੂੰ ਫੜਨ ਲਈ) ਕਲਬੂਤ ਦੀ ਹਥਣੀ (ਬਣਾਉਂਦੇ ਹਨ); (ਉਸ ਹਥਣੀ ਨੂੰ ਵੇਖ ਕੇ) ਕਾਮ ਦੀ ਵਾਸ਼ਨਾ ਦੇ ਕਾਰਨ ਹਾਥੀ ਫੜਿਆ ਜਾਂਦਾ ਹੈ ਤੇ ਆਪਣੇ ਸਿਰ ਉੱਤੇ (ਸਦਾ ਮਹਾਉਤ ਦਾ) ਅੰਕਸ ਸਹਾਰਦਾ ਹੈ, (ਤਿਵੇਂ) ਹੇ ਝੱਲੇ ਮਨ ! (ਤੂੰ ਭੀ ਮਨ-ਮੋਹਨੀ ਮਾਇਆ ਵਿਚ ਫਸ ਕੇ ਦੁੱਖ ਸਹਾਰਦਾ ਹੈਂ) ।੧।

ਹੇ ਮੂਰਖ ਮਨ ! ਅਕਲ ਕਰ, ਵਿਸ਼ਿਆਂ ਤੋਂ ਬਚਿਆ ਰਹੁ ਤੇ ਪ੍ਰਭੂ ਵਿਚ ਜੁੜਿਆ ਕਰ । ਤੂੰ ਸਹਿਮ ਛੱਡ ਕੇ ਕਿਉਂ ਪਰਮਾਤਮਾ ਨੂੰ ਨਹੀਂ ਸਿਮਰਦਾ ਤੇ ਕਿਉਂ ਪ੍ਰਭੂ ਦਾ ਆਸਰਾ ਨਹੀਂ ਲੈਂਦਾ ? ।੧।ਰਹਾਉ।

ਹੇ ਕਮਲੇ ਮਨ ! ਬਾਂਦਰ ਨੇ ਹੱਥ ਖਿਲਾਰ ਕੇ ਦਾਣਿਆਂ ਦੀ ਮੁੱਠ ਭਰ ਲਈ ਤੇ ਉਸ ਨੂੰ ਸਹਿਮ ਪੈ ਗਿਆ ਕਿ ਕੈਦ ਵਿਚੋਂ ਕਿਵੇਂ ਨਿਕਲੇ । (ਉਸ ਲਾਲਚ ਦੇ ਕਾਰਨ ਹੁਣ) ਹਰੇਕ ਘਰ ਦੇ ਬੂਹੇ ਤੇ ਨੱਚਦਾ ਫਿਰਦਾ ਹੈ ।੨।

ਹੇ ਝੱਲੇ ਮਨਾਂ ! ਜਗਤ ਦੀ ਮਾਇਆ ਦਾ ਇਉਂ ਹੀ ਵਰਤਾਰਾ ਹੈ (ਭਾਵ, ਮਾਇਆ ਜੀਵ ਨੂੰ ਇਉਂ ਹੀ ਮੋਹ ਵਿਚ ਫਸਾਉਂਦੀ ਹੈ) ਜਿਵੇਂ ਤੋਤਾ ਨਲਨੀ (ਤੇ ਬੈਠ ਕੇ) ਫਸ ਜਾਂਦਾ ਹੈ । ਹੇ ਕਮਲੇ ਮਨ ! ਜਿਵੇਂ ਕਸੁੰਭੇ ਦਾ ਰੰਗ (ਥੋੜੇ ਹੀ ਦਿਨ ਰਹਿੰਦਾ) ਹੈ, ਇਸੇ ਤਰ੍ਹਾਂ ਜਗਤ ਦਾ ਖਿਲਾਰਾ (ਚਾਰ ਦਿਨ ਲਈ ਹੀ) ਖਿਲਰਿਆ ਹੋਇਆ ਹੈ ।੩।

ਹੇ ਕਬੀਰ ! ਆਖ—ਹੇ ਝੱਲੇ ਮਨਾਂ ! (ਭਾਵੇਂ) ਇਸ਼ਨਾਨ ਕਰਨ ਲਈ ਬਥੇਰੇ ਤੀਰਥ ਹਨ, ਤੇ ਪੂਜਣ ਲਈ ਬਥੇਰੇ ਦੇਵਤੇ ਹਨ (ਭਾਵ, ਭਾਵੇਂ ਲੋਕ ਕਈ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਦੇ ਹਨ ਤੇ ਕਈ ਦੇਵਤਿਆਂ ਦੀ ਪੂਜਾ ਕਰਦੇ ਹਨ) ਪਰ (ਇਸ ਸਹਿਮ ਤੋਂ ਤੇ ਮਾਇਆ ਦੇ ਮੋਹ ਤੋਂ) ਖ਼ਲਾਸੀ ਨਹੀਂ ਹੋ ਸਕਦੀ । ਖ਼ਲਾਸੀ ਸਿਰਫ਼ ਪ੍ਰਭੂ ਦਾ ਸਿਮਰਨ ਕੀਤਿਆਂ ਹੀ ਹੁੰਦੀ ਹੈ ।੪।੧।੬।੫੭।

**ਸ਼ਬਦ ਦਾ ਭਾਵ** :—ਜੀਵ ਮਾਇਆ ਦੇ ਮੋਹ ਵਿਚ ਫਸ ਕੇ ਅਕਾਲ ਪੁਰਖ ਨੂੰ ਵਿਸਾਰ ਦੇਂਦਾ ਹੈ, ਤੇ ਕਈ ਕਿਸਮ ਦੇ ਦੁੱਖ ਸਹਿੰਦਾ ਹੈ । ਫਿਰ ਇਹਨਾਂ ਦੁੱਖਾਂ ਤੋਂ ਬਚਣ ਲਈ ਕਿਤੇ ਤੀਰਥਾਂ ਦੇ ਇਸ਼ਨਾਨ ਕਰਦਾ ਫਿਰਦਾ ਹੈ, ਕਿਤੇ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ, ਪਰ ਦੁੱਖਾਂ ਤੋਂ ਬਚਾਅ ਨਹੀਂ ਹੁੰਦਾ । ਇਹਨਾਂ ਦਾ ਇਲਾਜ ਇਕ ਪ੍ਰਭੂ ਦੀ ਯਾਦ ਹੀ ਹੈ ਕਿਉਂਕਿ ਇਹ ਸਹਿਮ ਵਾਪਰਦੇ ਹੀ ਤਦੋਂ ਹਨ ਜਦੋਂ ਜੀਵ ਪ੍ਰਭੂ ਨੂੰ ਭੁਲਾ ਦੇਂਦਾ ਹੈ ।੫੭।

**ਗਉੜੀ ॥ ਅਗਨਿ ਨ ਦਹੈ, ਪਵਨੁ ਨਹੀ ਮਗਨੈ, ਤਸਕਰੁ ਨੇਰਿ ਨ ਆਵੈ ॥ ਰਾਮ ਨਾਮ ਧਨੁ ਕਰਿ ਸੰਚਉਨੀ, ਸੋ ਧਨੁ ਕਤ ਹੀ ਨ ਜਾਵੈ ॥੧॥ ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ, ਇਹੈ ਸਾਰ ਧਨੁ ਕਹੀਐ ॥ ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ, ਸੋ ਸੁਖੁ ਰਾਜਿ ਨ ਲਹੀਐ ॥੧॥ ਰਹਾਉ ॥ ਇਸੁ ਧਨ ਕਾਰਣਿ ਸਿਵ ਸਨਕਾਦਿਕ, ਖੋਜਤ ਭਏ ਉਦਾਸੀ ॥ ਮਨਿ ਮੁਕੰਦੁ, ਜਿਹਬਾ ਨਾਰਾਇਨੁ, ਪਰੈ ਨ ਜਮ ਕੀ ਫਾਸੀ ॥੨॥ ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ, ਤਾਸੁ ਸੁਮਤਿ ਮਨੁ ਲਾਗਾ ॥ ਜਲਤ ਅੰਭ ਥੰਭਿ ਮਨੁ ਧਾਵਤ, ਭਰਮ ਬੰਧਨ ਭਉ ਭਾਗਾ ॥੩॥ ਕਹੈ ਕਬੀਰੁ ਮਦਨ ਕੇ ਮਾਤੇ, ਹਿਰਦੈ ਦੇਖੁ ਬੀਚਾਰੀ ॥ ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ, ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥ {ਪੰਨਾ ੩੩੬}**

**ਪਦ ਅਰਥ** :—ਦਹੈ—ਸਾੜਦੀ । ਮਗਨੈ—ਗੁੰਮ ਕਰਦੀ, ਲੋਪ ਕਰਦੀ, ਉਡਾ ਲੈ ਜਾਂਦੀ । ਤਸਕਰੁ—ਚੋਰ । ਨੇਰਿ—ਨੇੜੇ । ਸੰਚਉਨੀ ਕਰਿ—ਇਕੱਠਾ ਕਰ, ਜੋੜ । ਕਤਹੀ—ਕਿਤੇ ਭੀ ।੧।

ਧਰਣੀ ਧਰੁ—ਧਰਤੀ ਦਾ ਆਸਰਾ । ਸਾਰ—ਸ੍ਰੇਸ਼ਟ, ਸਭ ਤੋਂ ਵਧੀਆ । ਰਾਜਿ—ਰਾਜ ਵਿਚ ।੧।ਰਹਾਉ।

ਸਨਕਾਦਿਕ—ਸਨਕ ਆਦਿਕ ਬ੍ਰਹਮਾ ਦੇ ਚਾਰੇ ਪੁੱਤਰ । ਉਦਾਸੀ—ਵਿਰਕਤ । ਮਨਿ—(ਜਿਸ ਮਨੁੱਖ ਦੇ) ਮਨ ਵਿਚ । ਮੁਕੰਦ—ਮੁਕਤੀ ਦੇਣ ਵਾਲਾ ਪ੍ਰਭੂ । ਫਾਸੀ—ਫਾਹੀ ।੨।

ਨਿਜ ਧਨੁ—ਨਿਰੋਲ ਆਪਣਾ ਧਨ । ਗੁਰਿ—ਗੁਰੂ ਨੇ । ਤਾਸੁ—ਉਸ (ਭਗਤੀ) ਵਿਚ । ਸੁਮਤਿ ਮਨੁ—ਸ੍ਰੇਸ਼ਟ ਮਤ ਵਾਲੇ ਬੰਦੇ ਦਾ ਮਨ । ਜਲਤ—ਸੜਦੇ ਨੂੰ । ਅੰਭ—ਪਾਣੀ । ਥੰਭਿ—ਥੰਮ੍ਹੀ ।੩।

ਮਦਨ—ਕਾਮ ਵਾਸ਼ਨਾ । ਮਾਤੇ—ਮਸਤੇ ਹੋਏ । ਬੀਚਾਰੀ—ਵਿਚਾਰ ਕੇ, ਸੋਚ ਕੇ । ਤੁਮ ਘਰਿ—ਤੁਹਾਡੇ ਘਰ ਵਿਚ । ਕੋਟਿ—ਕ੍ਰੋੜਾਂ । ਅਸ੍ਵ—ਘੋੜੇ । ਹਸਤੀ—ਹਾਥੀ । ਮੁਰਾਰੀ—{ਮੁਰ—ਅਰਿ; ਮੁਰ ਦੈਂਤ ਦਾ ਵੈਰੀ} ਪਰਮਾਤਮਾ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ-ਰੂਪ ਧਨ ਇਕੱਠਾ ਕਰ, ਇਹ ਕਿਧਰੇ ਨਾਸ ਨਹੀਂ ਹੁੰਦਾ । ਇਸ ਧਨ ਨੂੰ ਨਾਹ ਅੱਗ ਸਾੜ ਸਕਦੀ ਹੈ, ਨਾਹ ਹਵਾ ਉਡਾ ਕੇ ਲੈ ਜਾ ਸਕਦੀ ਹੈ, ਅਤੇ ਨਾਹ ਹੀ ਕੋਈ ਚੋਰ ਇਸ ਦੇ ਨੇੜੇ ਢੁਕ ਸਕਦਾ ਹੈ ।੧।

ਸਾਡਾ ਧਨ ਤਾਂ ਮਾਧੋ ਗੋਬਿੰਦ ਹੀ ਹੈ ਜੋ ਸਾਰੀ ਧਰਤੀ ਦਾ ਆਸਰਾ ਹੈ । (ਸਾਡੇ ਮਤ ਵਿਚ ਤਾਂ) ਇਸੇ ਧਨ ਨੂੰ ਸਭ ਧਨਾਂ ਨਾਲੋਂ ਚੰਗਾ ਵਧੀਆ ਆਖੀਦਾ ਹੈ । ਜੋ ਸੁਖ ਪਰਮਾਤਮਾ ਗੋਬਿੰਦ ਦੇ ਭਜਨ ਵਿਚ ਮਿਲਦਾ ਹੈ, ਉਹ ਸੁਖ ਰਾਜ ਵਿਚ (ਭੀ) ਨਹੀਂ ਲੱਭਦਾ ।੧।ਰਹਾਉ।

ਇਸ (ਨਾਮ) ਧਨ ਦੀ ਖ਼ਾਤਰ ਸ਼ਿਵ ਤੇ ਸਨਕ ਆਦਿਕ (ਬ੍ਰਹਮਾ ਦੇ ਚਾਰੇ ਪੁੱਤਰ) ਭਾਲ ਕਰਦੇ ਕਰਦੇ ਜਗਤ ਤੋਂ ਵਿਰਕਤ ਹੋਏ । ਜਿਸ ਮਨੁੱਖ ਦੇ ਮਨ ਵਿਚ ਮੁਕਤੀ ਦਾਤਾ ਪ੍ਰਭੂ ਵੱਸਦਾ ਹੈ, ਜਿਸ ਦੀ ਜੀਭ ਤੇ ਅਕਾਲ ਪੁਰਖ ਟਿਕਿਆ ਹੈ, ਉਸ ਨੂੰ ਜਮ ਦੀ (ਮੋਹ-ਰੂਪ) ਫਾਹੀ ਨਹੀਂ ਪੈ ਸਕਦੀ ।੨।

ਪ੍ਰਭੂ ਦੀ ਭਗਤੀ, ਪ੍ਰਭੂ ਦਾ ਗਿਆਨ ਹੀ, (ਜੀਵ ਦਾ) ਨਿਰੋਲ ਆਪਣਾ ਧਨ (ਹੋ ਸਕਦਾ) ਹੈ । ਜਿਸ ਸੁਚੱਜੀ ਮਤ ਵਾਲੇ ਨੂੰ ਗੁਰੂ ਨੇ (ਇਹ ਦਾਤ) ਦਿਤੀ ਹੈ, ਉਸ ਦਾ ਮਨ ਉਸ ਪ੍ਰਭੂ ਵਿਚ ਟਿਕਦਾ ਹੈ । (ਮਾਇਆ ਦੀ ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਲਈ (ਇਹ ਨਾਮ-ਧਨ) ਪਾਣੀ ਹੈ, ਤੇ ਭਟਕਦੇ ਮਨ ਨੂੰ ਇਹ ਥੰਮ੍ਹੀ ਹੈ, (ਨਾਮ ਦੀ ਬਰਕਤ ਨਾਲ) ਭਰਮਾਂ ਦੇ ਬੰਧਨਾਂ ਦਾ ਡਰ ਦੂਰ ਹੋ ਜਾਂਦਾ ਹੈ ।੩।

ਕਬੀਰ ਆਖਦਾ ਹੈ—ਹੇ ਕਾਮ-ਵਾਸ਼ਨਾ ਵਿਚ ਮੱਤੇ ਹੋਏ (ਰਾਜਨ !) ਮਨ ਵਿਚ ਸੋਚ ਕੇ ਵੇਖ, ਜੇ ਤੇਰੇ ਘਰ ਵਿਚ ਲੱਖਾਂ ਕ੍ਰੋੜਾਂ ਘੋੜੇ ਤੇ ਹਾਥੀ ਹਨ ਤਾਂ ਸਾਡੇ (ਹਿਰਦੇ-) ਘਰ ਵਿਚ (ਇਹ ਸਾਰੇ ਪਦਾਰਥ ਦੇਣ ਵਾਲਾ) ਇਕ ਪਰਮਾਤਮਾ (ਵੱਸਦਾ) ਹੈ ।੪।੧।੭।੫੮।

**ਸ਼ਬਦ ਦਾ ਭਾਵ** :—ਪਰਮਾਤਮਾ ਦਾ ਨਾਮ ਹੀ ਅਸਲ ਧਨ ਹੈ ਜੋ ਸਦਾ ਸਾਥ ਨਿਭਾਉਂਦਾ ਹੈ, ਤੇ ਜੋ ਸੁਖ ਨਾਮ-ਧਨ ਵਿਚ ਹੈ, ਉਹ ਸੁਖ ਰਾਜ-ਭਾਗ ਦੀ ਮੌਜ ਵਿਚ ਭੀ ਨਹੀਂ ਹੈ ।੫੮।

**ਗਉੜੀ ॥ ਜਿਉ ਕਪਿ ਕੇ ਕਰ ਮੁਸਟਿ ਚਨਨ ਕੀ, ਲੁਬਧਿ ਨ ਤਿਆਗੁ ਦਇਓ ॥ ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥੧॥ ਭਗਤਿ ਬਿਨੁ ਬਿਰਥੇ ਜਨਮੁ ਗਇਓ ॥ ਸਾਧ ਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥੧॥ ਰਹਾਉ ॥ ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥ ਤੈਸੇ ਭ੍ਰਮਤ ਅਨੇਕ ਜੋਨਿ ਮਹਿ, ਫਿਰਿ ਫਿਰਿ ਕਾਲ ਹਇਓ ॥੨॥ ਇਆ ਧਨ ਜੋਬਨ ਅਰੁ ਸੁਤ ਦਾਰਾ, ਪੇਖਨ ਕਉ ਜੁ ਦਇਓ ॥ ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥੩॥ ਅਉਧ ਅਨਲ, ਤਨੁ ਤਿਨ ਕੋ**

**ਮੰਦਰੁ, ਚਹੁ ਦਿਸ ਠਾਟੁ ਠਇਓ ॥ ਕਹਿ ਕਬੀਰ ਭੈ ਸਾਗਰ ਤਰਨ ਕਉ, ਮੈ ਸਤਿਗੁਰ ਓਟ ਲਇਓ ॥੪॥੧॥੮॥੫੯॥ {ਪੰਨਾ ੩੩੬}**

**ਪਦ ਅਰਥ** :—ਕਪਿ—ਬਾਂਦਰ {ਇਸ ਤੁਕ ਵਿਚ ਦਿੱਤੇ ਖ਼ਿਆਲ ਨੂੰ ਸਮਝਣ ਵਾਸਤੇ ਪੜ੍ਹੋ ਸ਼ਬਦ ਨੰ: ੫੭} । ਕਰ—ਹੱਥ । ਮੁਸਟਿ—ਮੁੱਠ । ਚਨਨ—ਚਣੇ, ਛੋਲੇ । ਲੁਬਧਿ—ਲੁਬਧ ਨੇ, ਲੋਭੀ ਨੇ । ਗਰਹਿ—ਗਲ ਵਿਚ ।੧।

ਕਹੀ—ਕਿਤੇ ਭੀ, ਕਿਸੇ ਹੋਰ ਥਾਂ । ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਬਿਰਥੇ—ਖ਼ਾਲੀ, ਸੱਖਣਾ, ਬਿਅਰਥ, ਸੁੰਞਾ ।੧।ਰਹਾਉ।

ਉਦਿਆਨ—ਜੰਗਲ । ਕੁਸਮ—ਫੁਲ । ਪਰਫੁਲਿਤ—ਖਿੜੇ ਹੋਏ । ਕਿਨਹਿ—(ਕਿਸੇ ਬੰਦੇ) ਨੇ ਹੀ । ਘ੍ਰਾਉ—ਸੁਗੰਧੀ । ਭ੍ਰਮਤ—ਭਟਕਦਿਆਂ । ਹਇਓ—ਹਨਿਓ, ਨਾਸ ਕਰਦਾ ਹੈ ।੨।

ਇਆ—ਇਹ ਸਾਰੇ । ਜੋਬਨ—ਜੁਆਨੀ । ਅਰੁ—ਅਤੇ {ਨੋਟ :—ਲਫ਼ਜ਼ 'ਅਰੁ' ਅਤੇ 'ਅਰਿ' ਦੇ ਜੋੜ ਅਤੇ ਅਰਥ ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ; ਅਰਿ-ਵੈਰੀ} । ਸੁਤ—ਪੁੱਤਰ । ਦਾਰਾ—ਇਸਤ੍ਰੀ, ਵਹੁਟੀ । ਪੇਖਨ ਕਉ—ਵੇਖਣ ਲਈ {ਨੋਟ :—ਕੋਈ ਖੇਲ ਤਮਾਸ਼ਾ ਵੇਖਣ ਜਾਈਏ, ਉਸ ਵਿਚ ਭਾਵੇਂ ਕਿਤਨੇ ਹੀ ਮਨ ਭਰਮਾਉਣ ਵਾਲੇ ਜਾਂ ਦਰਦ-ਭਰੇ ਸਾਕੇ ਆਉਣ, ਅਸੀ ਸਿਰਫ਼ ਤਮਾਸ਼-ਬੀਨ ਹੀ ਰਹਿੰਦੇ ਹਾਂ । ਨਾਹ ਤਾਂ ਤਮਾਸ਼ੇ ਦੇ ਦੁੱਖ-ਭਰੇ ਦ੍ਰਿਸ਼ ਨਾਲ ਕੋਈ ਡੂੰਘੀ ਸੱਟ ਸਾਨੂੰ ਵੱਜਦੀ ਹੈ, ਜਿਵੇਂ ਕਿਸੇ ਆਪਣੇ ਨਿੱਜ ਦੇ ਦੁਖ ਦੀ ਵੱਜ ਸਕਦੀ ਹੈ ਅਤੇ ਨਾਹ ਹੀ ਕੋਈ ਮਨ ਨੂੰ ਭਰਮਾਉਣ ਵਾਲੀ ਸ਼ੈ ਸਾਨੂੰ ਠੱਗ ਸਕਦੀ ਹੈ । ਅਸੀ ਜਾਣਦੇ ਹਾਂ ਕਿ ਇਹ ਅਸਲ ਨਹੀਂ, ਕਿਸੇ ਹੋ ਚੁਕੇ ਅਸਲ ਦੀ ਨਕਲ ਹੈ । ਸੋ, ਉਸ ਤਮਾਸ਼ੇ ਦੇ ਦੁਖਾਂ ਸੁਖਾਂ ਦੇ ਦ੍ਰਿਸ਼ਾਂ ਵਿਚ ਅਸੀ ਨਿਰਲੇਪ ਜਿਹੇ ਰਹਿੰਦੇ ਹਾਂ । ਇਹ ਧਨ, ਜੁਆਨੀ, ਪਰਿਵਾਰ ਭੀ ਇਕ ਖੇਡ ਪ੍ਰਭੂ ਨੇ ਬਣਾਈ ਹੈ, ਇਹਨਾਂ ਵਿਚ ਰਹਿ ਕੇ ਭੀ ਇਹਨਾਂ ਨੂੰ ਵੇਖਣਾ ਹੀ ਹੈ, ਭਾਵ, ਇਹਨਾਂ ਨੂੰ ਤਮਾਸ਼ਾ ਹੀ ਸਮਝਣਾ ਹੈ, ਇਹਨਾਂ ਵਿਚ ਨਿਰਲੇਪ ਹੀ ਰਹਿਣਾ ਹੈ} । ਅਟਕਿ—ਫਸ ਕੇ, ਰੁਕ ਕੇ । ਉਰਝੇ—ਉਲਝ ਗਏ, ਜਕੜੇ ਗਏ । ਪ੍ਰੇਰਿ ਲਇਓ—ਆਪਣੇ ਵਲ ਖਿੱਚ ਲਿਆ ।੩।

ਅਉਧ—ਉਮਰ, ਜ਼ਿੰਦਗੀ ਦੇ ਸਮੇ ਦਾ ਬੀਤਦੇ ਜਾਣਾ । ਅਨਲ—ਅੱਗ । ਤਨੁ—ਸਰੀਰ । ਤਿਨ ਕੋ ਮੰਦਰੁ—ਕੱਖਾਂ ਦਾ ਘਰ । ਚਹੁ ਦਿਸ—ਚੌਹੀ ਪਾਸੀਂ, ਹਰ ਪਾਸੇ । ਠਾਟੁ—ਬਣਤਰ । ਠਇਓ—ਬਣੀ ਹੋਈ ਹੈ । ਕਹਿ—ਕਹੈ, ਆਖਦਾ ਹੈ । ਭੈ ਸਾਗਰ—ਡਰਾਉਣਾ ਸੰਸਾਰ-ਸਮੁੰਦਰ । ਤਰਨ ਕਉ—ਤਰਨ ਲਈ, ਪਾਰ ਲੰਘਣ ਵਾਸਤੇ । ਓਟ—ਆਸਰਾ ।੪।

**ਅਰਥ** :—ਜਿਵੇਂ (ਕਿਸੇ) ਬਾਂਦਰ ਦੇ ਹੱਥ (ਭੁੱਜੇ) ਛੋਲਿਆਂ ਦੀ ਮੁੱਠ ਆਈ, ਪਰ ਲੋਭੀ ਬਾਂਦਰ ਨੇ (ਕੁੱਜੀ ਵਿਚ ਹੱਥ ਫਸਿਆ ਵੇਖ ਕੇ ਭੀ ਛੋਲਿਆਂ ਦੀ ਮੁੱਠ) ਨਾਹ ਛੱਡੀ, (ਤੇ ਕਾਬੂ ਆ ਗਿਆ, ਇਸੇ ਤਰ੍ਹਾਂ) ਲੋਭ ਦੇ ਵੱਸ ਹੋ ਕੇ ਜੋ ਜੋ ਕੰਮ ਜੀਵ ਕਰਦਾ ਹੈ, ਉਹ ਸਾਰੇ ਮੁੜ (ਮੋਹ ਦੇ ਬੰਧਨ-ਰੂਪ ਜ਼ੰਜੀਰ ਬਣ ਕੇ ਇਸ ਦੇ) ਗਲ ਵਿਚ ਪੈਂਦੇ ਹਨ ।੧।

ਪਰਮਾਤਮਾ ਦੀ ਭਗਤੀ ਤੋਂ ਬਿਨਾ ਮਨੁੱਖਾ ਜਨਮ ਵਿਅਰਥ ਹੀ ਜਾਂਦਾ ਹੈ (ਕਿਉਂਕਿ ਹਿਰਦੇ ਵਿਚ ਪ੍ਰਭੂ ਆ ਕੇ ਨਹੀਂ ਵੱਸਦਾ) । ਤੇ, ਸਾਧ ਸੰਗਤਿ ਵਿਚ (ਆ ਕੇ) ਭਗਵਾਨ ਦਾ ਸਿਮਰਨ ਕਰਨ ਤੋਂ ਬਿਨਾ ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਕਿਸੇ ਭੀ ਹਿਰਦੇ ਵਿਚ ਟਿਕ ਹੀ ਨਹੀਂ ਸਕਦਾ ।੧।ਰਹਾਉ।

ਜਿਵੇਂ ਜੰਗਲ ਵਿਚ ਖਿੜੇ ਹੋਏ ਫੁੱਲਾਂ ਦੀ ਸੁਗੰਧੀ ਕੋਈ ਭੀ ਨਹੀਂ ਲੈ ਸਕਦਾ (ਉਹ ਫੁੱਲ ਉਜਾੜ ਵਿਚ ਕਿਸੇ ਪ੍ਰਾਣੀ ਨੂੰ ਸੁਗੰਧੀ ਨਾਹ ਦੇਣ ਦੇ ਕਾਰਨ ਆਪਣਾ ਖੇੜਾ ਵਿਅਰਥ ਹੀ ਖੇੜ ਜਾਂਦੇ ਹਨ), ਤਿਵੇਂ, (ਪ੍ਰਭੂ ਦੀ ਬੰਦਗੀ ਤੋਂ ਬਿਨਾ) ਜੀਵ ਅਨੇਕਾਂ ਜੂਨਾਂ ਵਿਚ ਭਟਕਦੇ ਰਹਿੰਦੇ ਹਨ, ਤੇ ਮੁੜ ਮੁੜ ਕਾਲ-ਵੱਸ ਪੈਂਦੇ ਰਹਿੰਦੇ ਹਨ ।੨।

ਧਨ, ਜੁਆਨੀ, ਪੁੱਤਰ ਤੇ ਇਸਤ੍ਰੀ ਇਹ ਸਾਰੇ ਉਸ ਪ੍ਰਭੂ ਨੇ (ਜੀਵ ਨੂੰ ਕਿਸੇ ਤਮਾਸ਼ੇ ਵਿਚ ਨਿਰਲੇਪ ਜਿਹਾ ਰਹਿਣ ਵਾਂਗ) ਵੇਖਣ ਲਈ ਦਿੱਤੇ ਹਨ (ਕਿ ਇਸ ਜਗਤ-ਤਮਾਸ਼ੇ ਵਿਚ ਇਹ ਨਿਰਲੇਪ ਹੀ ਰਹੇ), ਪਰ ਜੀਵ ਇਹਨਾਂ ਵਿਚ ਹੀ ਰੁਕ ਕੇ ਫਸ ਜਾਂਦੇ ਹਨ; ਇੰਦ੍ਰੇ ਜੀਵ ਨੂੰ ਖਿੱਚ ਲੈਂਦੇ ਹਨ ।੩।

ਕਬੀਰ ਆਖਦਾ ਹੈ—ਇਹ ਸਰੀਰ (ਮਾਨੋ) ਕੱਖਾਂ ਦਾ ਕੋਠਾ ਹੈ, ਉਮਰ (ਦੇ ਦਿਨ ਬੀਤਦੇ ਜਾਣੇ ਇਸ ਕੋਠੇ ਨੂੰ) ਅੱਗ ਲੱਗੀ ਹੋਈ ਹੈ, ਹਰ ਪਾਸੇ ਇਹੀ ਬਣਤਰ ਬਣੀ ਹੋਈ ਹੈ, (ਪਰ ਕੋਈ ਭੀ ਇਸ ਪਾਸੇ ਧਿਆਨ ਨਹੀਂ ਦੇਂਦਾ; ਕਿਆ ਅਚਰਜ ਭਿਆਨਕ ਦ੍ਰਿਸ਼ ਹੈ !) । ਇਸ ਭਿਆਨਕ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਮੈਂ ਤਾਂ ਸਤਿਗੁਰੂ ਦਾ ਆਸਰਾ ਲਿਆ ਹੈ ।੪।੧।੫੯।

**ਸ਼ਬਦ ਦਾ ਭਾਵ** :—ਬੰਦਗੀ ਤੋਂ ਬਿਨਾ ਜੀਵਨ ਬਿਅਰਥ ਹੈ, ਨਾਮ ਦੀ ਸੁਗੰਧੀ ਤੋਂ ਬਿਨਾ ਜਗਤ-ਫੁਲਵਾੜੀ ਦਾ ਇਹ ਜੀਵ-ਫੁੱਲ ਕਿਸ ਅਰਥ ? ਦੁਨੀਆ ਦੇ ਰਸਾਂ ਵਿਚ ਫਸ ਕੇ ਖ਼ੁਆਰ ਹੁੰਦਾ ਹੈ ।੫੯।

**ਗਉੜੀ ॥ ਪਾਨੀ ਮੈਲਾ, ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥੧॥ ਮੈ ਨਾਹੀ, ਕਛੁ ਆਹਿ ਨ ਮੋਰਾ ॥ ਤਨੁ ਧਨੁ ਸਭੁ ਰਸੁ, ਗੋਬਿੰਦ ਤੋਰਾ ॥੧॥ ਰਹਾਉ ॥ ਇਸ ਮਾਟੀ ਮਹਿ ਪਵਨੁ ਸਮਾਇਆ ॥ ਝੂਠਾ ਪਰਪੰਚੁ ਜੋਰਿ ਚਲਾਇਆ ॥੨॥ ਕਿਨਹੂ ਲਾਖ ਪਾਂਚ ਕੀ ਜੋਰੀ ॥ ਅੰਤ ਕੀ ਬਾਰ ਗਗਰੀਆ ਫੋਰੀ ॥੩॥ ਕਹਿ ਕਬੀਰ ਇਕ ਨੀਵ ਉਸਾਰੀ ॥ ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥੪॥੧॥੯॥੬੦॥ {ਪੰਨਾ ੩੩੬-੩੩੭}**

**ਪਦ ਅਰਥ** :—ਪਾਨੀ—ਪਿਤਾ ਦਾ ਬੀਰਜ । ਮੈਲਾ—ਗੰਦਾ । ਮਾਟੀ ਗੋਰੀ—ਲਾਲ ਮਿੱਟੀ, ਮਾਂ ਦੀ ਰਕਤ-ਰੂਪ ਧਰਤੀ ਜਿਸ ਵਿਚ ਪਿਤਾ ਦੀ ਬੂੰਦ-ਰੂਪ ਬੀਜ ਉੱਗਦਾ ਹੈ । ਪੁਤਰੀ—ਪੁਤਲੀ । ਜੋਰੀ—ਜੋੜ ਦਿੱਤੀ, ਬਣਾ ਦਿੱਤੀ ।੧।

ਮੈ ਨਾਹੀ—ਮੇਰੀ ਕੋਈ ਹਸਤੀ ਨਹੀਂ । ਕਛੁ—ਕੋਈ ਚੀਜ਼ । ਨ ਆਹਿ—ਨਹੀਂ ਹੈ । ਸਭੁ ਰਸੁ—ਸਾਰਾ ਰਸ, ਸਰੀਰ ਦਾ ਸਾਰਾ ਰਸ, ਸਰੀਰ ਵਿਚ ਜਿੰਦ ।੧।ਰਹਾਉ।

ਪਵਨੁ—ਪ੍ਰਾਣ । ਪਰਪੰਚੁ—ਪਸਾਰਾ, ਠੱਗੀ । ਜੋਰਿ—ਜੋੜ ਕੇ ।੨।

ਕਿਨਹੂ—ਕਈ ਜੀਵਾਂ ਨੇ, ਜਿਨ੍ਹਾਂ ਜੀਵਾਂ ਨੇ । ਜੋਰੀ—ਇਕੱਠੀ ਕਰ ਲਈ । ਫੋਰੀ—ਟੁੱਟ ਗਈ ।੩।

ਕਹਿ—ਕਹੈ, ਆਖਦਾ ਹੈ । ਨੀਵ—ਨੀਂਹ । ਉਸਾਰੀ—ਖੜੀ ਕੀਤੀ ਹੈ । ਅਹੰਕਾਰੀ—ਹੇ ਅਹੰਕਾਰੀ ! ।੪।

**ਅਰਥ** :—(ਹੇ ਅਹੰਕਾਰੀ ਜੀਵ ! ਕਿਸ ਗੱਲ ਦਾ ਮਾਣ ਕਰਦਾ ਹੈਂ ?) ਪਿਉ ਦੀ ਗੰਦੀ ਬੂੰਦ ਅਤੇ ਮਾਂ ਦੀ ਰਕਤ—(ਇਹਨਾਂ ਦੋਹਾਂ ਤੋਂ ਤਾਂ ਪਰਮਾਤਮਾ ਨੇ) ਜੀਵ ਦਾ ਇਹ ਮਿੱਟੀ ਦਾ ਬੁੱਤ ਬਣਾਇਆ ਹੈ ।੧।

ਹੇ ਮੇਰੇ ਗੋਬਿੰਦ ! (ਤੈਥੋਂ ਵੱਖਰੀ) ਮੇਰੀ ਕੋਈ ਹਸਤੀ ਨਹੀਂ ਹੈ ਅਤੇ ਕੋਈ ਮੇਰੀ ਮਲਕੀਅਤ ਨਹੀਂ ਹੈ । ਇਹ ਸਰੀਰ, ਧਨ ਅਤੇ ਇਹ ਜਿੰਦ ਸਭ ਤੇਰੇ ਹੀ ਦਿੱਤੇ ਹੋਏ ਹਨ ।੧।ਰਹਾਉ।

ਇਸ ਮਿੱਟੀ (ਦੇ ਪੁਤਲੇ) ਵਿਚ (ਇਸ ਨੂੰ ਖੜਾ ਰੱਖਣ ਲਈ) ਪ੍ਰਾਣ ਟਿਕੇ ਹੋਏ ਹਨ, (ਪਰ ਇਸ ਕਮਜ਼ੋਰ ਜਿਹੀ ਥੰਮ੍ਹੀ ਨੂੰ ਨਾਹ ਸਮਝਦਾ ਹੋਇਆ) ਜੀਵ ਝੂਠਾ ਖਿਲਾਰਾ ਖਿਲਾਰ ਬੈਠਦਾ ਹੈ ।੨।

ਜਿਨ੍ਹਾਂ ਜੀਵਾਂ ਨੇ ਪੰਜ ਪੰਜ ਲੱਖ ਦੀ ਜਾਇਦਾਦ ਜੋੜ ਲਈ ਹੈ, ਮੌਤ ਆਇਆਂ ਉਹਨਾਂ ਦਾ ਭੀ ਸਰੀਰ-ਰੂਪ ਭਾਂਡਾ ਭੱਜ ਜਾਂਦਾ ਹੈ ।੩।

ਕਬੀਰ ਆਖਦਾ ਹੈ—ਹੇ ਅਹੰਕਾਰੀ ਜੀਵ ! ਤੇਰੀ ਤਾਂ ਜੋ ਨੀਂਹ ਹੀ ਖੜੀ ਕੀਤੀ ਗਈ ਹੈ ਉਹ ਇਕ ਪਲਕ ਵਿਚ ਨਾਸ ਹੋ ਜਾਣ ਵਾਲੀ ਹੈ ।੪।੧।੯।੬੦।

**ਸ਼ਬਦ ਦਾ ਭਾਵ** :—ਮਨੁੱਖ ਆਪਣੀ ਪਾਇਆਂ ਨੂੰ ਨਾਹ ਸਮਝ ਕੇ ਧਨ-ਪਦਾਰਥ ਦਾ ਅਹੰਕਾਰ ਕਰਦਾ ਰਹਿੰਦਾ ਹੈ । ਪਰ ਲੱਖਾਂ ਰੁਪਏ ਜੋੜੇ ਹੋਏ ਭੀ ਇੱਥੇ ਹੀ ਧਰੇ ਰਹਿ ਜਾਂਦੇ ਹਨ, ਤੇ ਇਹ ਸਰੀਰ ਨਾਸ ਹੋਣ ਲੱਗਿਆਂ ਤਾਂ ਇਕ ਪਲ ਨਹੀਂ ਲੱਗਦਾ ।੬੦।

**ਗਉੜੀ ॥ ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥ ਦੀਨ ਦਇਆਲ, ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ ॥ ਜਾ ਤਿਸੁ ਭਾਵੈ, ਤਾ ਹੁਕਮੁ ਮਨਾਵੈ ॥ ਇਸੁ ਬੇੜੇ ਕਉ ਪਾਰਿ ਲਘਾਵੈ ॥੨॥ ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥ ਚੂਕਿ ਗਈ ਫਿਰਿ ਆਵਨ ਜਾਨੀ ॥੩॥ ਕਹੁ ਕਬੀਰ ਭਜੁ ਸਾਰਿਗਪਾਨੀ ॥ ਉਰਵਾਰਿ ਪਾਰਿ ਸਭ ਏਕੋ ਦਾਨੀ ॥੪॥੨॥੧੦॥੬੧॥ {ਪੰਨਾ ੩੩੭}**

**ਪਦ ਅਰਥ** :—ਜਪਉ—ਜਪਉਂ, ਮੈਂ ਜਪਾਂ । ਜੀਅ—ਹੇ ਜਿੰਦ ! ਜੈਸੇ—ਜਿਸ ਪ੍ਰੇਮ ਤੇ ਸ਼ਰਧਾ ਨਾਲ ।੧।

ਦੀਨ ਦਇਆਲ—ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ! ਸਭੁ ਪਰਵਾਰੁ—ਸਾਰਾ ਪਰਵਾਰ, ਜਿੰਦ ਦਾ ਸਾਰਾ ਪਰਵਾਰ, ਸਾਰੇ ਇੰਦ੍ਰੇ, ਤਨ ਤੇ ਮਨ ਸਭ ਕੁਝ । ਬੇੜੇ—ਜਹਾਜ਼ ਉੱਤੇ, ਨਾਮ-ਰੂਪ ਜਹਾਜ਼ ਤੇ ।੧।ਰਹਾਉ।

ਜਾ—ਜਦੋਂ । ਤਿਸੁ ਭਾਵੈ—ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ, ਜਦੋਂ ਉਸ ਦੀ ਮਰਜ਼ੀ ਹੁੰਦੀ ਹੈ ।੨।

ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ । ਸਮਾਨੀ—ਸਮਾ ਜਾਂਦੀ ਹੈ, ਹਿਰਦੇ ਵਿਚ ਪਰਗਟ ਹੁੰਦੀ ਹੈ । ਚੂਕਿ ਗਈ—ਮੁੱਕ ਜਾਂਦੀ ਹੈ ।੩।

ਭਜੁ—ਸਿਮਰ । ਸਾਰਿਗਪਾਨੀ—ਧਨਖ ਜਿਸ ਦੇ ਹੱਥ ਵਿਚ ਹੈ {ਸਾਰਿਗ—ਵਿਸ਼ਨੂੰ ਦੇ ਧਨਖ ਦਾ ਨਾਮ ਹੈ । ਪਾਨੀ—ਹੱਥ} । ਉਰਵਾਰਿ—ਉਰਲੇ ਪਾਸੇ, ਇਸ ਸੰਸਾਰ ਵਿਚ । ਪਾਰਿ—ਪਰਲੋਕ ਵਿਚ । ਦਾਨੀ—ਜਾਣ, ਸਮਝ ।੪।

**ਅਰਥ** :—ਹੇ ਜਿੰਦੇ ! (ਇਉਂ ਅਰਦਾਸ ਕਰ, ਕਿ) ਹੇ ਪ੍ਰਭੂ ! ਮੈਂ ਤੈਨੂੰ ਉਸ ਪ੍ਰੇਮ ਤੇ ਸ਼ਰਧਾ ਨਾਲ ਸਿਮਰਾਂ ਜਿਸ ਪ੍ਰੇਮ ਤੇ ਸ਼ਰਧਾ ਨਾਲ ਧ੍ਰੂ ਤੇ ਪ੍ਰਹਿਲਾਦ ਭਗਤ ਨੇ, ਹੇ ਹਰੀ ! ਤੈਨੂੰ ਸਿਮਰਿਆ ਸੀ ।੧।

ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ ! ਤੇਰੀ ਮਿਹਰ ਦੀ ਆਸ ਤੇ ਮੈਂ ਆਪਣਾ ਸਾਰਾ ਪਰਵਾਰ ਤੇਰੇ (ਨਾਮ ਦੇ) ਜਹਾਜ਼ ਤੇ ਚੜ੍ਹਾ ਦਿੱਤਾ ਹੈ (ਮੈਂ ਜੀਭ, ਅੱਖ, ਕੰਨ ਆਦਿਕ ਸਭ ਗਿਆਨ-ਇੰਦ੍ਰਿਆਂ ਨੂੰ ਤੇਰੀ ਸਿਫ਼ਤਿ-ਸਾਲਾਹ ਵਿਚ ਜੋੜ ਦਿੱਤਾ ਹੈ) ।੧।ਰਹਾਉ।

ਜਦੋਂ ਪ੍ਰਭੂ ਨੂੰ ਭਾਉਂਦਾ ਹੈ ਤਾਂ ਉਹ (ਇਸ ਸਾਰੇ ਪਰਵਾਰ ਤੋਂ ਆਪਣਾ) ਹੁਕਮ ਮਨਾਉਂਦਾ ਹੈ (ਭਾਵ, ਇਹਨਾਂ ਇੰਦ੍ਰਿਆਂ ਪਾਸੋਂ ਉਹੀ ਕੰਮ ਕਰਾਉਂਦਾ ਹੈ ਜਿਸ ਕੰਮ ਲਈ ਉਸ ਨੇ ਇਹ ਇੰਦ੍ਰੇ ਬਣਾਏ ਹਨ), ਤੇ ਇਸ ਤਰ੍ਹਾਂ ਇਸ ਸਾਰੇ ਪੂਰ ਨੂੰ (ਇਹਨਾਂ ਸਭ ਇੰਦ੍ਰਿਆਂ ਨੂੰ) ਵਿਕਾਰਾਂ ਦੀਆਂ ਲਹਿਰਾਂ ਤੋਂ ਬਚਾ ਲੈਂਦਾ ਹੈ ।੨।

ਸਤਿਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਦੇ ਅੰਦਰ) ਅਜਿਹੀ ਅਕਲ ਪਰਗਟ ਹੋ ਪੈਂਦੀ ਹੈ (ਭਾਵ, ਜੋ ਮਨੁੱਖ ਸਾਰੇ ਇੰਦ੍ਰਿਆਂ ਨੂੰ ਪ੍ਰਭੂ ਦੇ ਰੰਗ ਵਿਚ ਰੰਗਦਾ ਹੈ), ਉਸ ਦਾ ਮੁੜ ਮੁੜ ਜੰਮਣਾ ਮਰਨਾ ਮੁੱਕ ਜਾਂਦਾ ਹੈ ।੩।

ਹੇ ਕਬੀਰ ! ਆਖ (ਭਾਵ, ਆਪਣੇ ਆਪ ਨੂੰ ਸਮਝਾ)—ਸਾਰਿੰਗਪਾਨੀ ਪ੍ਰਭੂ ਨੂੰ ਸਿਮਰ, ਅਤੇ ਲੋਕ-ਪਰਲੋਕ ਵਿਚ ਹਰ ਥਾਂ ਉਸ ਇੱਕ ਪ੍ਰਭੂ ਨੂੰ ਹੀ ਜਾਣ ।੪।੨।੧੦।੬੧।

**ਸ਼ਬਦ ਦਾ ਭਾਵ** :—ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਆਪਣੇ ਮਨ ਨੂੰ ਤੇ ਗਿਆਨ-ਇੰਦ੍ਰਿਆਂ ਨੂੰ ਪ੍ਰਭੂ ਦੀ ਯਾਦ ਵਿਚ ਜੋੜਦਾ ਹੈ, ਉਹ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਤੋਂ ਬਚ ਜਾਂਦਾ ਹੈ, ਤੇ ਇਸ ਤਰ੍ਹਾਂ ਉਸ ਦੀ ਭਟਕਣਾ ਮੁੱਕ ਜਾਂਦੀ ਹੈ ।੬੧।

**ਗਉੜੀ ੯ ॥ ਜੋਨਿ ਛਾਡਿ ਜਉ ਜਗ ਮਹਿ ਆਇਓ ॥ ਲਾਗਤ ਪਵਨ ਖਸਮੁ ਬਿਸਰਾਇਓ ॥੧॥ ਜੀਅਰਾ ਹਰਿ ਕੇ ਗੁਨਾ ਗਾਉ ॥੧॥ ਰਹਾਉ ॥ ਗਰਭ ਜੋਨਿ ਮਹਿ ਉਰਧ ਤਪੁ ਕਰਤਾ ॥ ਤਉ ਜਠਰ ਅਗਨਿ ਮਹਿ ਰਹਤਾ ॥੨॥ ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥ ਅਬ ਕੇ ਛੁਟਕੇ ਠਉਰ ਨ ਠਾਇਓ ॥੩॥ ਕਹੁ ਕਬੀਰ ਭਜੁ ਸਾਰਿਗਪਾਨੀ ॥ ਆਵਤ ਦੀਸੈ ਜਾਤ ਨ ਜਾਨੀ ॥੪॥੧॥੧੧॥੬੨॥ {ਪੰਨਾ ੩੩੭}**

**ਪਦ ਅਰਥ** :—੯—ਘਰ ਨਾਵਾਂ ।

ਜੋਨਿ—ਗਰਭ, ਮਾਂ ਦਾ ਪੇਟ । ਜਉ—ਜਦੋਂ । ਜਗ ਮਹਿ ਆਇਓ—ਜਗਤ ਵਿਚ ਆਇਆ, ਜੀਵ ਜੰਮਿਆ । ਪਵਨ—ਹਵਾ, ਮਾਇਆ ਦੀ ਹਵਾ, ਮਾਇਆ ਦਾ ਪ੍ਰਭਾਵ ।੧।

ਜੀਅਰਾ—ਹੇ ਜਿੰਦੇ ! ।੧।ਰਹਾਉ।

ਉਰਧ—ਉਲਟਾ, ਪੁੱਠਾ ਲਟਕਿਆ ਹੋਇਆ । ਜਠਰ ਅਗਨਿ—ਪੇਟ ਦੀ ਅੱਗ । ਰਹਤਾ—ਬਚਿਆ ਰਹਿੰਦਾ ਹੈ ।੨।

ਭ੍ਰਮਿ—ਭਟਕ ਕੇ, ਭਉਂ ਕੇ । ਆਇਓ—ਆਇਆ ਹੈ, ਮਨੁੱਖਾ ਜਨਮ ਵਿਚ ਆਇਆ ਹੈ । ਅਬ ਕੇ—ਇਸ ਵਾਰੀ ਭੀ । ਛੁਟਕੇ—ਖੁੰਝ ਜਾਣ ਤੇ । ਠਉਰ ਠਾਇਓ—ਥਾਂ-ਥਿੱਤਾ । ਠਉਰ—{ਸੰ: ਸਥਾਵਰ, ਠਾਂ, ਠਾਵਰ, ਠਉਰ} ਪੱਕਾ, ਟਿਕਵਾਂ । ਠਾਇਓ—{ਸੰ: ਸਥਾਨ ਥਾਨ} ਠਾਂ, ਥਾਂ ।੩।

ਕਹੁ—ਆਖ, ਜਿੰਦ ਨੂੰ ਸਮਝਾ । ਨ ਆਵਤ ਦੀਸੈ—ਜੋ ਨਾਹ ਆਉਂਦਾ ਦਿੱਸਦਾ ਹੈ, ਜੋ ਨਾਹ ਹੀ ਜੰਮਦਾ ਹੈ । ਨ ਜਾਤ ਜਾਨੀ—ਜੋ ਨਾਹ ਮਰਦਾ ਜਾਣੀਦਾ ਹੈ, ਜੋ ਨਾਹ ਮਰਦਾ ਸੁਣੀਦਾ ਹੈ ।੪।

**ਅਰਥ** :—ਜਦੋਂ ਜੀਵ ਮਾਂ ਦਾ ਪੇਟ ਛੱਡ ਕੇ ਜਨਮ ਲੈਂਦਾ ਹੈ, ਤਾਂ (ਮਾਇਆ ਦੀ) ਹਵਾ ਲੱਗਦਿਆਂ ਹੀ ਖਸਮ-ਪ੍ਰਭੂ ਨੂੰ ਭੁਲਾ ਦੇਂਦਾ ਹੈ ।੧।

ਹੇ ਜਿੰਦੇ ! ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ।੧।ਰਹਾਉ।

(ਜਦੋਂ ਜੀਵ) ਮਾਂ ਦੇ ਪੇਟ ਵਿਚ ਸਿਰ-ਭਾਰ ਟਿਕਿਆ ਹੋਇਆ ਪ੍ਰਭੂ ਦੀ ਬੰਦਗੀ ਕਰਦਾ ਹੈ, ਤਦੋਂ ਪੇਟ ਦੀ ਅੱਗ ਵਿਚ ਭੀ ਬਚਿਆ ਰਹਿੰਦਾ ਹੈ ।੨।

(ਜੀਵ) ਚੌਰਾਸੀਹ ਲੱਖ ਜੂਨਾਂ ਵਿਚ ਭਟਕ ਭਟਕ ਕੇ (ਭਾਗਾਂ ਨਾਲ ਮਨੁੱਖਾ ਜਨਮ ਵਿਚ) ਆਉਂਦਾ ਹੈ, ਪਰ ਇੱਥੋਂ ਭੀ ਖੁੰਝ ਕੇ ਫਿਰ ਕੋਈ ਥਾਂ-ਥਿੱਤਾ (ਇਸ ਨੂੰ) ਨਹੀਂ ਮਿਲਦਾ ।੩।

ਹੇ ਕਬੀਰ ! ਜਿੰਦ ਨੂੰ ਸਮਝਾ ਕਿ ਉਸ ਸਾਰਿਗਪਾਨੀ-ਪ੍ਰਭੂ ਨੂੰ ਸਿਮਰੇ, ਜੋ ਨਾਹ ਜੰਮਦਾ ਦਿੱਸਦਾ ਹੈ ਤੇ ਨਾਹ ਮਰਦਾ ਸੁਣੀਦਾ ਹੈ ।੪।੧।੧੧।੬੨।

**ਸ਼ਬਦ ਦਾ ਭਾਵ** :—ਜੋ ਪ੍ਰਭੂ ਮਾਂ ਦੇ ਪੇਟ ਦੀ ਅੱਗ ਵਿਚ ਬਚਾਈ ਰੱਖਦਾ ਹੈ, ਉਹੀ ਜਗਤ ਦੀ ਮਾਇਆ ਦੀ ਅੱਗ ਤੋਂ ਬਚਾਣ ਦੇ ਸਮਰੱਥ ਹੈ । ਇਸ ਵਾਸਤੇ ਪ੍ਰਭੂ ਦਾ ਸਿਮਰਨ ਹੀ ਇਥੇ ਆਉਣ ਦਾ ਮੁੱਖ ਮਨੋਰਥ ਹੈ, ਪਰ ਜੇ ਜੀਵ ਉਸ ਨੂੰ ਇਸ ਮਨੁੱਖਾ ਜਨਮ ਵਿਚ ਸਿਮਰਨੋਂ ਖੁੰਝ ਜਾਏ ਤਾਂ ਫਿਰ ਮੌਕਾ ਨਹੀਂ ਬਣਦਾ ।੬੨।

**ਨੋਟ** :—ਕਈ ਜੋਗੀ ਲੋਕ ਉਲਟਾ ਲਟਕ ਕੇ (ਸਿਰ-ਭਾਰ ਹੋ ਕੇ) ਤਪ ਕਰਦੇ ਹਨ । ਇਸ ਤੋਂ ਇਹ ਖ਼ਿਆਲ ਆਮ ਪ੍ਰਚਲਤ ਹੈ ਕਿ ਜੀਵ ਮਾਂ ਦੇ ਪੇਟ ਵਿਚ ਪੁੱਠਾ ਲਟਕਿਆ ਹੋਇਆ ਤਪ ਕਰਦਾ ਹੈ ।

**ਗਉੜੀ ਪੂਰਬੀ ॥ ਸੁਰਗ ਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ ॥ ਹੋਨਾ ਹੈ ਸੋ ਹੋਈ ਹੈ, ਮਨਹਿ ਨ ਕੀਜੈ ਆਸ ॥੧॥ ਰਮਈਆ ਗੁਨ ਗਾਈਐ ॥ ਜਾ ਤੇ, ਪਾਈਐ ਪਰਮ ਨਿਧਾਨੁ ॥੧॥ ਰਹਾਉ ॥ ਕਿਆ ਜਪੁ ਕਿਆ ਤਪੁ ਸੰਜਮੋ, ਕਿਆ ਬਰਤੁ ਕਿਆ ਇਸਨਾਨੁ ॥ ਜਬ ਲਗੁ ਜੁਗਤਿ ਨ ਜਾਨੀਐ, ਭਾਉ ਭਗਤਿ ਭਗਵਾਨ ॥੨॥ ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ ॥ ਜਿਉ ਸੰਪੈ ਤਿਉ ਬਿਪਤਿ, ਹੈ, ਬਿਧ ਨੇ ਰਚਿਆ ਸੋ ਹੋਇ ॥੩॥ ਕਹਿ ਕਬੀਰ ਅਬ ਜਾਨਿਆ, ਸੰਤਨ ਰਿਦੈ ਮਝਾਰਿ ॥ ਸੇਵਕ ਸੋ ਸੇਵਾ ਭਲੇ, ਜਿਹ ਘਟ ਬਸੈ ਮੁਰਾਰਿ ॥੪॥੧॥੧੨॥੬੩॥ {ਪੰਨਾ ੩੩੭}**

**ਪਦ ਅਰਥ** :—ਸੁਰਗ ਬਾਸੁ—ਸੁਰਗ ਦਾ ਵਾਸਾ । ਬਾਛੀਐ—ਖ਼ਾਹਸ਼ ਕਰੀਏ, ਤਾਂਘ ਰੱਖੀਏ । ਨਰਕਿ—ਨਰਕ ਵਿਚ । ਸੋ ਹੋਈ ਹੈ—ਉਹੀ ਹੋਵੇਗਾ । ਮਨਹਿ—ਮਨ ਵਿਚ । ਨ ਕੀਜੈ—ਨਾਹ ਕਰੀਏ ।੧।

ਰਮਈਆ—ਸੋਹਣਾ ਰਾਮ । ਜਾ ਤੇ—ਜਿਸ ਤੋਂ । ਪਰਮ—ਸਭ ਤੋਂ ਉੱਚਾ । ਨਿਧਾਨੁ—ਖ਼ਜ਼ਾਨਾ ।੧।ਰਹਾਉ।

ਕਿਆ—ਕਿਸ ਅਰਥ ? ਕੀਹ ਲਾਭ ? ਸੰਜਮੋ—ਮਨ ਅਤੇ ਇੰਦ੍ਰਿਆਂ ਨੂੰ ਰੋਕਣ ਦਾ ਜਤਨ । ਬਰਤੁ—ਵਰਤ, ਪ੍ਰਣ, ਇਕਰਾਰ (ਆਮ ਤੌਰ ਤੇ ਰੋਟੀ ਨਾਹ ਖਾਣ ਵਾਸਤੇ ਵਰਤੀਦਾ ਹੈ, ਇਹ ਪ੍ਰਣ ਕਿ ਅੱਜ ਕੁਝ ਨਹੀਂ ਖਾਣਾ) । ਜੁਗਤਿ—ਜਾਚ, ਤਰੀਕਾ । ਭਾਉ—ਪ੍ਰੇਮ ।੨।

ਸੰਪੈ—ਸੰਪਤ, ਐਸ਼੍ਵਰਜ, ਰਾਜ-ਭਾਗ । ਦੇਖਿ—ਵੇਖ ਕੇ । ਨ ਹਰਖੀਐ—ਖ਼ੁਸ਼ ਨਾਹ ਹੋਈਏ, ਫੁੱਲੇ ਨਾਹ ਫਿਰੀਏ । ਬਿਪਤਿ—ਬਿਪਤਾ, ਮੁਸੀਬਤ । ਬਿਧਿ ਨੇ—ਪਰਮਾਤਮਾ ਨੇ ।੩।

ਮਝਾਰਿ—ਵਿਚ । ਭਲੇ—ਚੰਗੇ । ਜਿਹ ਘਟ—ਜਿਨ੍ਹਾਂ ਦੇ ਹਿਰਦੇ ਵਿਚ ।੪।

**ਅਰਥ** :—ਨਾਹ ਇਹ ਤਾਂਘ ਰੱਖਣੀ ਚਾਹੀਦੀ ਹੈ ਕਿ (ਮਰਨ ਪਿਛੋਂ) ਸੁਰਗ ਦਾ ਵਸੇਬਾ ਮਿਲ ਜਾਏ ਅਤੇ ਨਾਹ ਇਸ ਗੱਲੋਂ ਡਰਦੇ ਰਹੀਏ ਕਿ ਕਿਤੇ ਨਰਕ ਵਿਚ ਹੀ ਨਿਵਾਸ ਨਾਹ ਮਿਲ ਜਾਏ । ਜੋ ਕੁਝ (ਪ੍ਰਭੂ ਦੀ ਰਜ਼ਾ ਵਿਚ) ਹੋਣਾ ਹੈ ਉਹੀ ਹੋਵੇਗਾ । ਸੋ, ਮਨ ਵਿਚ ਆਸਾਂ ਨਹੀਂ ਬਣਾਉਣੀਆਂ ਚਾਹੀਦੀਆਂ ।੧।

ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਅਤੇ ਇਸੇ ਉੱਦਮ ਨਾਲ ਉਹ (ਨਾਮ-ਰੂਪ) ਖ਼ਜ਼ਾਨਾ ਮਿਲ ਜਾਂਦਾ ਹੈ, ਜੋ ਸਭ (ਸੁਖਾਂ) ਨਾਲੋਂ ਉੱਚਾ ਹੈ ।੧।ਰਹਾਉ।

ਜਦ ਤਕ ਅਕਾਲ ਪੁਰਖ ਨਾਲ ਪਿਆਰ ਤੇ ਉਸ ਦੀ ਭਗਤੀ ਦੀ ਜੁਗਤਿ ਨਹੀਂ ਸਮਝੀ (ਭਾਵ, ਜਦ ਤਕ ਇਹ ਸਮਝ ਨਹੀਂ ਪਈ ਕਿ ਭਗਵਾਨ ਨਾਲ ਪਿਆਰ ਕਰਨਾ, ਭਗਵਾਨ ਦੀ ਭਗਤੀ ਕਰਨਾ ਹੀ ਜੀਵਨ ਦੀ ਅਸਲ ਜੁਗਤੀ ਹੈ), ਜਪ ਤਪ, ਸੰਜਮ, ਵਰਤ, ਇਸ਼ਨਾਨ—ਇਹ ਸਭ ਕਿਸੇ ਕੰਮ ਨਹੀਂ ।੨।

ਰਾਜ-ਭਾਗ ਵੇਖ ਕੇ ਫੁੱਲੇ ਨਹੀਂ ਫਿਰਨਾ ਚਾਹੀਦਾ, ਮੁਸੀਬਤ ਵੇਖ ਕੇ ਦੁਖੀ ਨਹੀਂ ਹੋਣਾ ਚਾਹੀਦਾ । ਜੋ ਕੁਝ ਪਰਮਾਤਮਾ ਕਰਦਾ ਹੈ ਉਹੀ ਹੁੰਦਾ ਹੈ, ਜਿਵੇਂ ਰਾਜ-ਭਾਗ (ਪ੍ਰਭੂ ਦਾ ਦਿੱਤਾ ਹੀ ਮਿਲਦਾ) ਹੈ ਤਿਵੇਂ ਬਿਪਤਾ (ਭੀ ਉਸੇ ਦੀ ਪਾਈ ਪੈਂਦੀ) ਹੈ ।੩।

ਕਬੀਰ ਆਖਦਾ ਹੈ—ਹੁਣ ਇਹ ਸਮਝ ਆਈ ਹੈ (ਕਿ ਪਰਮਾਤਮਾ ਕਿਸੇ ਬੈਕੁੰਠ ਸੁਰਗ ਵਿਚ ਨਹੀਂ, ਪਰਮਾਤਮਾ) ਸੰਤਾਂ ਦੇ ਹਿਰਦੇ ਵਿਚ ਵੱਸਦਾ ਹੈ, ਉਹੀ ਸੇਵਕ ਸੇਵਾ ਕਰਦੇ ਸੁਹਣੇ ਲੱਗਦੇ ਹਨ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਵੱਸਦਾ ਹੈ (ਭਾਵ, ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ ।੪।੧।੧੨।੬੩।

**ਸ਼ਬਦ ਦਾ ਭਾਵ** :—ਜਪ, ਤਪ, ਵਰਤ, ਤੀਰਥ-ਇਸ਼ਨਾਨ ਆਦਿਕ ਆਸਰੇ ਛੱਡ ਕੇ ਜੋ ਮਨੁੱਖ ਭਗਵਾਨ ਦਾ ਭਜਨ ਕਰਦਾ ਹੈ, ਉਸ ਦੀ ਐਸੀ ਉੱਚੀ ਆਤਮਕ ਅਵਸਥਾ ਬਣਦੀ ਹੈ ਕਿ ਜਗਤ ਦੇ ਦੁੱਖ-ਸੁਖ ਉਸ ਨੂੰ ਪ੍ਰਭੂ ਦੀ ਰਜ਼ਾ ਵਿਚ ਹੀ ਆਉਂਦੇ ਦਿੱਸਦੇ ਹਨ, ਇਸ ਵਾਸਤੇ ਉਹ ਮਨੁੱਖ ਨਾਹ ਕਿਸੇ ਸੁਰਗ ਲਈ ਤਾਂਘਦਾ ਹੈ ਨਾਹ ਕਿਸੇ ਨਰਕ ਤੋਂ ਡਰਦਾ ਹੈ ।੬੩।

**ਗਉੜੀ ॥ ਰੇ ਮਨ ਤੇਰੋ ਕੋਇ ਨਹੀ, ਖਿੰਚਿ ਲੇਇ ਜਿਨਿ ਭਾਰੁ ॥ ਬਿਰਖ ਬਸੇਰੋ ਪੰਖਿ ਕੋ, ਤੈਸੋ ਇਹੁ ਸੰਸਾਰੁ ॥੧॥ ਰਾਮ ਰਸੁ ਪੀਆ ਰੇ ॥ ਜਿਹ ਰਸ, ਬਿਸਰਿ ਗਏ ਰਸ ਅਉਰ ॥੧॥ ਰਹਾਉ ॥ ਅਉਰ ਮੁਏ ਕਿਆ ਰੋਈਐ, ਜਉ ਆਪਾ ਥਿਰੁ ਨ ਰਹਾਇ ॥ ਜੋ ਉਪਜੈ ਸੋ ਬਿਨਸਿ ਹੈ, ਦੁਖੁ ਕਰਿ ਰੋਵੈ ਬਲਾਇ ॥੨॥ ਜਹ ਕੀ ਉਪਜੀ ਤਹ ਰਚੀ, ਪੀਵਤ ਮਰਦਨ ਲਾਗ ॥ ਕਹਿ ਕਬੀਰ ਚਿਤਿ ਚੇਤਿਆ, ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥ {ਪੰਨਾ ੩੩੭}**

**ਪਦ ਅਰਥ** :—ਜਿਨਿ—ਮਤਾਂ । ਖਿੰਚਿ—ਖਿੱਚ ਕੇ । ਪੰਖਿ—ਪੰਛੀ ।੧।

ਰੇ—ਹੇ ਭਾਈ ! ਪੀਆ—ਪੀਤਾ ਹੈ । ਜਿਹ ਰਸ—ਜਿਸ (ਰਾਮ-) ਰਸ ਦੀ ਬਰਕਤਿ ਨਾਲ । ਅਉਰ ਰਸ—ਹੋਰ ਹੋਰ ਰਸ ।੧।ਰਹਾਉ।

ਕਿਆ ਰੋਈਐ—ਰੋਣ ਦਾ ਕੀਹ ਲਾਭ ? ਜਉ—ਜਦੋਂ । ਥਿਰੁ—ਸਦਾ ਟਿਕੇ ਰਹਿਣ ਵਾਲਾ । ਨ ਰਹਾਇ—ਨਹੀਂ ਰਹਿੰਦਾ । ਬਿਨਸਿ ਹੈ—ਨਾਸ ਹੋ ਜਾਇਗਾ । ਦੁਖ ਕਰਿ—ਦੁਖੀ ਹੋ ਹੋ ਕੇ । ਰੋਵੈ ਬਲਾਇ—ਮੇਰੀ ਬਲਾ ਰੋਵੇ, ਮੈਂ ਕਿਉਂ ਰੋਵਾਂ ? ।੨।

ਜਹ ਕੀ ਉਪਜੀ—ਜਿਸ ਪ੍ਰਭੂ ਤੋਂ ਇਹ ਜਿੰਦ ਪੈਦਾ ਹੋਈ । ਤਹ ਰਚੀ—ਉਸੇ ਵਿਚ ਲੀਨ ਹੋ ਗਈ । ਪੀਵਤ—(ਨਾਮ-ਰਸ) ਪੀਂਦਿਆਂ । ਮਰਦਨ ਲਾਗ—ਮਰਦਾਂ ਦੀ ਲਾਗ ਨਾਲ, ਗੁਰਮੁਖਾਂ ਦੀ ਸੰਗਤ ਨਾਲ । ਚਿਤਿ—ਚਿਤ ਵਿਚ । ਸਿਮਰਿ—ਸਿਮਰ ਕੇ । ਬੈਰਾਗ—ਨਿਰਮੋਹਤਾ ।੩।

**ਅਰਥ** :—ਹੇ ਮੇਰੇ ਮਨ ! (ਅੰਤ ਨੂੰ) ਤੇਰਾ ਕੋਈ (ਸਾਥੀ) ਨਹੀਂ ਬਣੇਗਾ, ਮਤਾਂ (ਹੋਰਨਾਂ ਸੰਬੰਧੀਆਂ ਦਾ) ਭਾਰ ਖਿੱਚ ਕੇ (ਆਪਣੇ ਸਿਰ ਤੇ) ਲੈ ਲਏਂ (ਭਾਵ, ਮਤਾਂ ਸੰਬੰਧੀਆਂ ਦੀ ਖ਼ਾਤਰ ਪਰਪੰਚ ਕਰ ਕੇ ਪਰਾਇਆ ਧਨ ਲਿਆਉਣਾ ਸ਼ੁਰੂ ਕਰ ਦੇਵੇਂ) । ਜਿਵੇਂ ਪੰਛੀਆਂ ਦਾ ਰੁੱਖਾਂ ਤੇ ਬਸੇਰਾ ਹੁੰਦਾ ਹੈ ਇਸੇ ਤਰ੍ਹਾਂ ਇਹ ਜਗਤ (ਦਾ ਵਾਸਾ) ਹੈ ।੧।

ਹੇ ਭਾਈ ! (ਗੁਰਮੁਖ) ਪਰਮਾਤਮਾ ਦੇ ਨਾਮ ਦਾ ਰਸ ਪੀਂਦੇ ਹਨ ਅਤੇ ਉਸ ਰਸ ਦੀ ਬਰਕਤ ਨਾਲ ਹੋਰ ਸਾਰੇ ਚਸਕੇ (ਉਹਨਾਂ ਨੂੰ) ਵਿਸਰ ਜਾਂਦੇ ਹਨ ।੧।ਰਹਾਉ।

ਕਿਸੇ ਹੋਰ ਦੇ ਮਰਨ ਤੇ ਰੋਣ ਦਾ ਕੀਹ ਅਰਥ, ਜਦੋਂ ਸਾਡਾ ਆਪਣਾ ਆਪ ਹੀ ਸਦਾ ਟਿਕਿਆ ਨਹੀਂ ਰਹੇਗਾ ? (ਇਹ ਅਟੱਲ ਨਿਯਮ ਹੈ ਕਿ) ਜੋ ਜੋ ਜੀਵ ਜੰਮਦਾ ਹੈ ਉਹ ਨਾਸ ਹੋ ਜਾਂਦਾ ਹੈ, ਫਿਰ (ਕਿਸੇ ਦੇ ਮਰਨ ਤੇ) ਦੁਖੀ ਹੋ ਹੋ ਕੇ ਰੋਣਾ ਵਿਅਰਥ ਹੈ ।੨।

ਕਬੀਰ ਆਖਦਾ ਹੈ—ਜਿਨ੍ਹਾਂ ਨੇ ਆਪਣੇ ਮਨ ਵਿਚ ਪ੍ਰਭੂ ਨੂੰ ਯਾਦ ਕੀਤਾ ਹੈ, ਪ੍ਰਭੂ ਨੂੰ ਸਿਮਰਿਆ ਹੈ, ਉਹਨਾਂ ਦੇ ਅੰਦਰ ਜਗਤ ਵਲੋਂ ਨਿਰਮੋਹਤਾ ਪੈਦਾ ਹੋ ਜਾਂਦੀ ਹੈ; ਗੁਰਮੁਖਾਂ ਦੀ ਸੰਗਤ ਵਿਚ (ਨਾਮ-ਰਸ) ਪੀਂਦਿਆਂ ਪੀਂਦਿਆਂ ਉਹਨਾਂ ਦੀ ਆਤਮਾ ਜਿਸ ਪ੍ਰਭੂ ਤੋਂ ਪੈਦਾ ਹੋਈ ਹੈ ਉਸੇ ਵਿਚ ਜੁੜੀ ਰਹਿੰਦੀ ਹੈ ।੩।੨।੧੩।੬੪।

**ਸ਼ਬਦ ਦਾ ਭਾਵ** :—ਸਤਸੰਗ ਵਿਚ ਰਹਿ ਕੇ ਨਾਮ-ਰਸ ਦੀ ਬਰਕਤ ਨਾਲ ਮਨੁੱਖ ਦਾ ਮਨ ਜਗਤ ਦੇ ਮੋਹ ਵਿਚ ਨਹੀਂ ਫਸਦਾ, ਕਿਉਂਕਿ ਇਹ ਸਮਝ ਆ ਜਾਂਦੀ ਹੈ ਕਿ ਇੱਥੇ ਪੰਛੀਆਂ ਵਾਂਗ ਰੈਣ-ਬਸੇਰਾ ਹੀ ਹੈ, ਜੋ ਆਇਆ ਹੈ ਉਸ ਨੇ ਜ਼ਰੂਰ ਚਲੇ ਜਾਣਾ ਹੈ ।੬੪।

**ਰਾਗੁ ਗਉੜੀ ॥ ਪੰਥੁ ਨਿਹਾਰੈ ਕਾਮਨੀ, ਲੋਚਨ ਭਰੀਲੇ ਉਸਾਸਾ ॥ ਉਰ ਨ ਭੀਜੈ, ਪਗੁ ਨ ਖਿਸੈ, ਹਰਿ ਦਰਸਨ ਕੀ ਆਸਾ ॥੧॥ ਉਡਹੁ ਨ, ਕਾਗਾ ਕਾਰੇ ॥ ਬੇਗਿ ਮਿਲੀਜੈ, ਅਪੁਨੇ ਰਾਮ ਪਿਆਰੇ ॥੧॥ ਰਹਾਉ ॥ ਕਹਿ ਕਬੀਰ ਜੀਵਨ ਪਦ ਕਾਰਨਿ, ਹਰਿ ਕੀ ਭਗਤਿ ਕਰੀਜੈ ॥ ਏਕੁ ਆਧਾਰੁ ਨਾਮ ਨਾਰਾਇਨ, ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥ {ਪੰਨਾ ੩੩੮}**

**ਪਦ ਅਰਥ** :—ਪੰਥੁ—ਰਸਤਾ । ਨਿਹਾਰੈ—ਤੱਕਦੀ ਹੈ, ਵੇਖਦੀ ਹੈ । ਕਾਮਨੀ—ਇਸਤ੍ਰੀ । ਲੋਚਨ—ਅੱਖਾਂ । ਭਰੀਲੇ—(ਹੰਝੂਆਂ ਨਾਲ) ਭਰੇ ਹੋਏ । ਉਸਾਸਾ—ਹਾਹੁਕੇ । ਉਰ—ਦਿਲ, ਹਿਰਦਾ । ਨ ਭੀਜੈ—ਨਹੀਂ ਭਿੱਜਦਾ, ਨਹੀਂ ਰੱਜਦਾ । ਪਗੁ—ਪੈਰ । ਖਿਸੈ—ਖਿਸਕਦਾ ।੧।

ਕਾਗਾ ਕਾਰੇ—ਹੇ ਕਾਲੇ ਕਾਂ ! ਉਡਹੁ ਨ—ਉੱਡ, ਮੈਂ ਸਦਕੇ ਜਾਵਾਂ {ਵੇਖੋ ਨ, ਕਰੋ ਨ, ਖਾਓ ਨ—ਅਜਿਹੇ ਵਾਕਾਂ ਵਿਚ ਲਫ਼ਜ਼ 'ਨ' ਪਿਆਰ ਤੇ ਲਾਭ ਪਰਗਟ ਕਰਨ ਲਈ ਵਰਤਿਆ ਜਾਂਦਾ ਹੈ} । ਬੇਗਿ—ਛੇਤੀ ।੧।ਰਹਾਉ।

ਕਹਿ—ਕਹੈ, ਆਖਦਾ ਹੈ । ਜੀਵਨ ਪਦ—ਅਸਲ ਜ਼ਿੰਦਗੀ ਦਾ ਦਰਜਾ । ਆਧਾਰੁ—ਆਸਰਾ । ਰਸਨਾ—ਜੀਭ (ਨਾਲ) । ਰਵੀਜੈ—ਸਿਮਰਨਾ ਚਾਹੀਦਾ ਹੈ ।੨।

**ਅਰਥ** :—(ਜਿਵੇਂ ਪਰਦੇਸ ਗਏ ਪਤੀ ਦੀ ਉਡੀਕ ਵਿਚ) ਇਸਤ੍ਰੀ (ਉਸ ਦਾ) ਰਾਹ ਤੱਕਦੀ ਹੈ, (ਉਸ ਦੀਆਂ) ਅੱਖਾਂ ਹੰਝੂਆਂ ਨਾਲ ਭਰੀਆਂ ਹਨ ਤੇ ਉਹ ਉੱਭੇ ਸਾਹ ਲੈ ਰਹੀ ਹੈ, (ਰਾਹ ਤੱਕਦਿਆਂ ਉਸ ਦਾ) ਦਿਲ ਰੱਜਦਾ ਨਹੀਂ, ਪੈਰ ਖਿਸਕਦਾ ਨਹੀਂ (ਭਾਵ, ਖਲੋਤੀ ਖਲੋਤੀ ਥੱਕਦੀ ਨਹੀਂ), (ਇਸੇ ਤਰ੍ਹਾਂ ਹਾਲਤ ਹੁੰਦੀ ਹੈ ਉਸ ਬਿਰਹੀ ਜੀਉੜੇ ਦੀ, (ਜਿਸ ਨੂੰ) ਪ੍ਰਭੂ ਦੇ ਦੀਦਾਰ ਦੀ ਉਡੀਕ ਹੁੰਦੀ ਹੈ ।੧।

(ਵਿਛੁੜੀ ਬਿਹਬਲ ਨਾਰ ਵਾਂਗ ਹੀ ਵੈਰਾਗਣ ਜੀਵ-ਇਸਤ੍ਰੀ ਆਖਦੀ ਹੈ) ਹੇ ਕਾਲੇ ਕਾਂ ! ਉੱਡ, ਮੈਂ ਸਦਕੇ ਜਾਵਾਂ ਉੱਡ, (ਭਲਾ ਜੇ) ਮੈਂ ਆਪਣੇ ਪਿਆਰੇ ਪ੍ਰਭੂ ਨੂੰ ਛੇਤੀ ਮਿਲ ਪਵਾਂ ।੧।ਰਹਾਉ।

ਕਬੀਰ ਆਖਦਾ ਹੈ—(ਜਿਵੇਂ ਪਰਦੇਸ ਗਏ ਪਤੀ ਦਾ ਰਾਹ ਤੱਕਦੀ ਨਾਰ ਬਿਰਹੋਂ ਅਵਸਥਾ ਵਿਚ ਤਰਲੇ ਲੈਂਦੀ ਹੈ, ਤਿਵੇਂ ਹੀ) ਜ਼ਿੰਦਗੀ ਦਾ ਅਸਲੀ ਦਰਜਾ ਹਾਸਲ ਕਰਨ ਲਈ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ, ਪ੍ਰਭੂ ਦੇ

ਨਾਮ ਦਾ ਹੀ ਇੱਕ ਆਸਰਾ ਹੋਣਾ ਚਾਹੀਦਾ ਹੈ ਤੇ ਜੀਭ ਨਾਲ ਉਸ ਨੂੰ ਯਾਦ ਕਰਨਾ ਚਾਹੀਦਾ ਹੈ ।੨।੧।੧੪।੬੫।

**ਸ਼ਬਦ ਦਾ ਭਾਵ** :—ਅਸਲ ਜੀਵਨ ਉਹਨਾਂ ਨੂੰ ਮਿਲਿਆ ਹੈ ਜਿਨ੍ਹਾਂ ਨੂੰ ਪ੍ਰਭੂ ਦੀ ਯਾਦ ਦੀ ਲਟਕ ਲੱਗ ਗਈ ਹੈ ਤੇ ਜੋ ਉਸ ਦੇ ਦੀਦਾਰ ਲਈ ਇਉਂ ਤੜਫਦੇ ਹਨ, ਜਿਵੇਂ ਪਰਦੇਸ ਗਏ ਪਤੀ ਦੀ ਉਡੀਕ ਵਿਚ ਰਾਹ ਤੱਕਦੀ ਨਾਰ ਬਨੇਰੇ ਤੋਂ ਕਾਂ ਉਡਾਉਂਦੀ ਹੈ ।੬੫।

**ਨੋਟ** :—ਕਿਸੇ ਅੱਤ ਪਿਆਰੇ ਦੀ ਉਡੀਕ ਵਿਚ ਔਂਸੀਆਂ ਪਾਈਦੀਆਂ ਹਨ (ਲਕੀਰਾਂ ਪਾ ਪਾ ਕੇ ਵੇਖੀਦਾ ਹੈ ਕਿ ਔਂਸੀ ਰਾਹ ਦੇਂਦੀ ਹੈ ਜਾਂ ਨਹੀਂ), ਬਨੇਰੇ ਤੇ ਆ ਬੈਠੇ ਕਾਂ ਨੂੰ ਆਖੀਦਾ ਹੈ—ਹੇ ਕਾਵਾਂ ! ਉੱਡ, ਮੇਰਾ ਪਿਆਰਾ ਆ ਰਿਹਾ ਹੈ ਕਿ ਨਹੀਂ, ਜੇ ਕਾਂ ਉੱਡ ਜਾਏ ਤਾਂ ਸਮਝੀਦਾ ਹੈ ਕਿ ਆ ਰਿਹਾ ਹੈ ।

**ਰਾਗੁ ਗਉੜੀ ੧੧ ॥ ਆਸ ਪਾਸ ਘਨ ਤੁਰਸੀ ਕਾ ਬਿਰਵਾ, ਮਾਝ ਬਨਾ ਰਸਿ ਗਾਊਂ ਰੇ ॥ ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ, ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥ ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ ਜੋ ਬਡਭਾਗੋ ॥੧॥ ਰਹਾਉ ॥ ਬਿੰਦ੍ਰਾਬਨ ਮਨ ਹਰਨ ਮਨੋਹਰ, ਕ੍ਰਿਸਨ ਚਰਾਵਤ ਗਾਊ ਰੇ ॥ ਜਾ ਕਾ ਠਾਕੁਰੁ ਤੁਹੀ ਸਾਰਿੰਗਧਰ, ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥ {ਪੰਨਾ ੩੩੮}**

ਕਿਸੇ ਭੀ ਬੋਲੀ ਦਾ 'ਵਰਣਾਤਮਕ' ਰੂਪ ਸਮਝਣ ਵਾਸਤੇ ਇਹ ਜ਼ਰੂਰੀ ਹੈ ਕਿ ਉਸ ਦੇ ਵਿਆਕਰਣ ਅਤੇ ਕੋਸ਼ ਦੀ ਜਿੱਥੋਂ ਤਕ ਕਿ ਉਹ ਮਦਦ ਕਰ ਸਕਦੇ ਹੋਣ, ਸਹਾਇਤਾ ਲਈ ਜਾਏ । ਜਿਨ੍ਹਾਂ ਵਡ-ਭਾਗੀਆਂ ਨੂੰ ਪ੍ਰਭੂ ਦੇ ਦਰ ਤੋਂ ਉੱਚੀਆਂ ਉਡਾਰੀਆਂ ਲਾਣ ਦੀ ਦਾਤ ਮਿਲੀ ਹੋਈ ਹੈ, ਉਹ, ਜੀ ਸਦਕੇ ਲਾਣ, ਪਰ ਇਹ ਉਡਾਰੀਆਂ ਲਾਂਦਿਆਂ ਭੀ ਬਾਣੀ ਦੇ ਬਾਹਰਲੇ ਰੂਪ (ਵਰਣਾਤਮਕ) ਨੂੰ ਅੱਖਾਂ ਤੋਂ ਉਹਲੇ ਨਹੀਂ ਕੀਤਾ ਜਾ ਸਕਦਾ ।

ਸਿਰਜਣਹਾਰ ਨੇ ਹਰੇਕ ਜੀਵ ਨੂੰ ਜਗਤ ਦੇ ਕੌਤਕ ਵੇਖਣ ਸੁਣਨ ਵਾਸਤੇ ਸਰੀਰਕ ਇੰਦ੍ਰੇ ਦਿੱਤੇ ਹੋਏ ਹਨ, ਪਰ ਹਰੇਕ ਜੀਵ ਦੇ ਆਪਣੇ ਆਪਣੇ ਅਸਲੇ ਅਨੁਸਾਰ ਇਹਨਾਂ ਕੌਤਕਾਂ ਦਾ ਵੱਖੋ-ਵੱਖਰਾ ਅਸਰ ਹਰੇਕ ਉੱਤੇ ਪੈਂਦਾ ਹੈ । ਧਰਤੀ ਉੱਤੇ ਉੱਗੇ ਹੋਏ ਇਕ ਨਿੱਕੇ ਜਿਹੇ ਫੁੱਲ ਨੂੰ ਇਸ ਫੁੱਲ ਦੀ ਸਾਰ ਨਾਹ ਜਾਣਨ ਵਾਲਾ ਮਨੁੱਖ ਤਾਂ ਸ਼ਾਇਦ ਪੈਰਾਂ ਹੇਠ ਲਿਤਾੜ ਕੇ ਲੰਘ ਜਾਂਦਾ ਹੈ, ਪਰ ਇਕ ਕੋਮਲ ਹਿਰਦੇ ਵਾਲਾ ਸ਼ਾਇਰ ਇਸ ਨੂੰ ਵੇਖ ਕੇ ਮਸਤ ਹੋ ਜਾਂਦਾ ਹੈ, ਤੇ ਖ਼ਿਆਲ ਦੇ ਸਮੁੰਦਰ ਵਿਚ ਕਈ ਲਹਿਰਾਂ ਚਲਾ ਦੇਂਦਾ ਹੈ । ਇਹੀ ਹਾਲ 'ਰੱਬੀ-ਸ਼ਾਇਰਾਂ' ਦਾ ਹੈ, ਉਹਨਾਂ ਦੇ ਅੰਦਰੋਂ ਤਾਂ ਸਗੋਂ ਵਧੀਕ ਡੂੰਘਾਈ ਵਿਚੋਂ ਇਹ ਤਰੰਗ ਉਠਦੇ ਹਨ । ਜੇਠ ਦੇ ਮਹੀਨੇ ਅੱਕਾਂ ਦੀਆਂ ਖੱਖੜੀਆਂ ਨੂੰ ਅਸੀ ਸੱਭੇ ਵੇਖਦੇ ਹਾਂ, ਪਰ ਜਦੋਂ 'ਰੱਬੀ-ਸ਼ਾਇਰ' ਪ੍ਰੀਤਮ ਜੀ ਦੀਆਂ ਅੱਖਾਂ ਉਹਨਾਂ ਖੱਖੜੀਆਂ ਉੱਤੇ ਪੈਂਦੀਆਂ ਹਨ, ਤਾਂ ਆਪ ਉਹਨਾਂ ਨੂੰ ਤੱਕ ਕੇ ਇਕ ਡੂੰਘੇ ਬਿਰਹੋਂ ਦੇ ਰੰਗ ਵਿਚ ਆਉਂਦੇ ਹਨ ਤੇ ਇਉਂ ਗਾਉਂਦੇ ਹਨ :—

ਖਖੜੀਆ ਸੁਹਾਵੀਆ, ਲਗੜੀਆ ਅਕ ਕੰਠਿ ॥
ਬਿਰਹ ਵਿਛੋੜਾ ਧਣੀ ਸਿਉ, ਨਾਨਕ ਸਹਸੈ ਗੰਠਿ ॥੧॥੭॥ {ਗਉੜੀ ਕੀ ਵਾਰ ਮ: ੫

ਸਤਿਗੁਰੂ ਮਿਹਰ ਕਰੇ, ਉਸ ਦੇ ਨਾਮ-ਲੇਵਾ ਸਿੱਖਾਂ ਦੇ ਹਿਰਦੇ ਵਿਚ ਭੀ ਇਸ ਦਿੱਸਦੇ ਜਗਤ-ਨਜ਼ਾਰੇ ਨੂੰ ਵੇਖ ਕੇ ਇਹੀ ਵਲਵਲਾ ਉੱਠੇ, ਇਹੀ 'ਬਿਰਹੋਂ' ਵਾਲੀ ਲਹਿਰ ਚੱਲੇ । ਪਰ ਜੇ ਕੋਈ ਵਿਦਵਾਨ ਸੱਜਣ "ਅਕ ਖਖੜੀਆਂ" ਦੇ ਥਾਂ ਨਿਰੇ ਮਤਿ, ਬੁਧਿ, ਅੰਤਹਕਰਣ ਆਦਿਕ ਸ਼ਬਦ ਹੀ ਵਰਤ ਕੇ ਆਤਮ-ਗਿਆਨ ਵਾਲੇ ਅਰਥ ਕਰਨੇ ਅਰੰਭ ਦੇਵੇ, ਤਾਂ ਪਾਠਕ-ਜਨ ਆਪ ਹੀ ਵੇਖ ਲੈਣ ਕਿ ਜੋ ਹੁਲਾਰਾ ਉਸ ਸੁਹਣੇ ਅਲੰਕਾਰ ਨੇ ਪੈਦਾ ਕਰਨਾ ਸੀ, ਉਹ ਕਿਤਨਾ ਕੁ ਮੱਧਮ ਪੈ ਜਾਂਦਾ ਹੈ ।

ਇਹ ਬਿਰਹੋਂ ਅਵਸਥਾ ਮਨੁੱਖ ਦੇ ਹਿਰਦੇ ਵਿਚ ਪੈਦਾ ਕਰਨ ਵਾਸਤੇ, ਪ੍ਰੀਤਮ ਜੀ ਕਿਤੇ ਚਕਵੀ ਦੇ ਵਿਛੋੜੇ ਵਾਲਾ ਦਰਦਨਾਕ ਨਜ਼ਾਰਾ ਪੇਸ਼ ਕਰ ਰਹੇ ਹਨ, ਕਿਤੇ ਸਮੁੰਦਰ ਵਿਚੋਂ ਵਿਛੜੇ ਹੋਏ ਸੰਖ ਦੀਆਂ ਢਾਹਾਂ ਦਾ ਹਾਲ ਦੱਸਦੇ ਹਨ ਅਤੇ ਜਲ-ਸੋਮੇ ਨਾਲੋਂ ਟੁੱਟੇ ਹੋਏ ਪੱਥਰ (ਸਰੋਵਰ) ਨੂੰ ਪੁੱਛ ਰਹੇ ਹਨ ਕਿ ਤੇਰਾ ਰੰਗ ਕਿਉਂ ਕਾਲਾ ਪੈ ਗਿਆ ਹੈ, ਅਤੇ ਤੇਰੇ ਵਿਚ ਲਹਿ ਲਹਿ ਕਰਨ ਵਾਲੇ ਕੌਲ-ਫੁੱਲ ਹੁਣ ਕਿਉਂ ਸੜ ਗਏ ਹਨ ।

ਇਹ ਜ਼ਿੰਦਗੀ-ਦਾਤੀ 'ਬਿਰਹੋਂ' ਅਵਸਥਾ ਪੈਦਾ ਕਰਨ ਲਈ ਕਦੇ ਕਦੇ ਕਿਸੇ ਬਿਰਹਣੀ ਇਸਤ੍ਰੀ ਦੇ ਮਨੋਵੇਗ ਬਿਆਨ ਕਰਦੇ ਹਨ, ਤੇ ਕਬੀਰ ਜੀ ਦੀ ਰਸਨਾ ਦੁਆਰਾ ਇਉਂ ਆਖਦੇ ਹਨ :—

ਪੰਥੁ ਨਿਹਾਰੈ ਕਾਮਨੀ, ਲੋਚਨ ਭਰੀਲੇ ਉਸਾਸਾ ॥ ਉਰ ਨ ਭੀਜੈ, ਪਗੁ ਨਾ ਖਿਸੈ, ਹਰਿ ਦਰਸਨ ਕੀ ਆਸਾ ॥੧॥ ਉਡਹੁ ਨ ਕਾਗਾ ਕਾਰੇ ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ਰਹਾਉ॥ ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ ॥ ਏਕੁ ਆਧਾਰੁ ਨਾਮ ਨਾਰਾਇਨ ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥

ਇਸ ਡੂੰਘੇ ਤਰਲੇ ਵਾਲੇ ਦਿਲੀ ਦਰਦ ਦੀ ਸਾਰ ਉਹੀ ਜਾਣੇ, ਜੋ ਸਚ-ਮੁਚ ਆਪਣੇ ਪਿਆਰੇ ਪ੍ਰਾਣ-ਨਾਥ ਪਤੀ ਤੋਂ ਵਿਛੜੀ ਹੋਈ ਕਾਂ ਉਡਾ ਰਹੀ ਹੈ ਤੇ ਔਂਸੀਆਂ ਪਾ ਰਹੀ ਹੈ । 'ਇਹ ਰੱਬੀ-ਬਾਣ' ਉਸ ਬਿਰਹਣੀ ਵਾਸਤੇ ਸਚ-ਮੁਚ ਕਾਰੀ ਬਾਣ ਹੈ । ਦੁਨੀਆ ਦੇ ਸਿਆਣੇ ਤੋਂ ਸਿਆਣੇ ਵਿਦਵਾਨਾਂ ਦੇ 'ਪਤਿਬ੍ਰਤਾ' ਉੱਤੇ ਦਿੱਤੇ ਲੈਕਚਰ ਉਸ ਉੱਤੇ ਇਤਨਾ ਅਸਰ ਨਹੀਂ ਕਰ ਸਕਦੇ, ਜਿਤਨਾ ਇਹ ਇੱਕ ਇਕੱਲੀ ਤੁਕ—"ਉਡਹੁ ਨ ਕਾਗਾ ਕਾਰੇ" ।

ਪਰ ਜੇ ਕੋਈ ਵਿਦਵਾਨ ਸੱਜਣ ਉਸ ਬਿਰਹੋਂ-ਕੁਠੀ ਨੂੰ ਇਹ ਕਹਿ ਦੇਵੇ ਕਿ ਇਸ ਦਾ ਅਰਥ ਤਾਂ ਇਉਂ ਹੈ—'ਹੇ ਕਾਲਿਓ ਪਾਪੋ, ਦੂਰ ਹੋ ਜਾਉ', ਤਾਂ ਪੁੱਛੋ ਉਸੇ ਬਿਰਹੀ ਹਿਰਦੇ ਪਾਸੋਂ ਕਿ 'ਕਾਂਵਾਂ' ਨੂੰ ਉਡਾ ਕੇ ਜੋ ਹੁਲਾਰਾ ਉਸ ਦੇ ਅੰਦਰੋਂ ਆਉਂਦਾ ਸੀ, ਉਹ ਹੁਣ 'ਕਾਲਿਆਂ ਪਾਪਾਂ' ਦਾ ਨਾਉਂ ਸੁਣ ਕੇ ਕਿੱਥੇ ਗਿਆ ।

ਸ੍ਰੀ ਕ੍ਰਿਸ਼ਨ ਜੀ ਦੇ ਬਾਲ-ਕੌਤਕਾਂ ਨੂੰ 'ਬਿਰਹੋਂ' ਤੇ 'ਪਿਆਰ' ਦੇ ਰੰਗ ਵਿਚ ਸੁਣਾਉਣ ਵਾਲੇ ਸੱਜਣ ਇਕ ਸਾਖੀ ਇਉਂ ਸੁਣਾਇਆ ਕਰਦੇ ਹਨ :—

"ਸ਼ਿਆਮ ਜੀ ਗੋਕਲ ਦੀਆਂ ਗੁਆਲਣਾਂ ਨੂੰ ਵਿਲਕਦੀਆਂ ਹੀ ਛੱਡ ਕੇ ਕੰਸ ਨੂੰ 'ਕਿਰਤਾਰਥ' ਕਰਨ ਵਾਸਤੇ ਮਥਰਾ ਵਿਚ ਆ ਗਏ; ਤੇ ਮੁੜ ਗੋਕਲ ਜਾਣ ਦਾ ਸਮਾ ਨਾਹ ਮਿਲਿਆ । ਜਦੋਂ ਵਿਛੋੜੇ ਵਿਚ ਉਹ ਬਹੁਤ ਬਿਹਬਲ ਹੋਈਆਂ, ਤਾਂ ਕ੍ਰਿਸ਼ਨ ਜੀ ਨੇ ਆਪਣੇ ਭਗਤ 'ਊਧਉ' ਨੂੰ ਭੇਜਿਆ ਕਿ ਗੋਕਲ ਜਾ ਕੇ ਗੋਪੀਆਂ ਨੂੰ ਧੀਰਜ ਦੇ ਆਵੇ; ਪਰ ਆਪਣੇ ਪ੍ਰਾਣ-ਪਿਆਰੇ ਤੋਂ ਬਿਨਾ ਬਿਰਹੀ ਜੀਊੜਿਆਂ ਨੂੰ ਕਿਵੇਂ ਧੀਰਜ ਆਵੇ ? ਜਦੋਂ ਹੋਰ ਉਪਦੇਸ਼ ਕਾਰਗਰ ਨਾ ਹੋਇਆ, 'ਊਧਉ' ਨੇ ਗੋਪੀਆਂ ਨੂੰ ਸਮਝਾਇਆ ਕਿ ਹੁਣ 'ਜਗਦੀਸ਼' ਦਾ ਸਿਮਰਨ ਕਰੋ, ਸ਼ਿਆਮ ਜੀ ਇੱਥੇ ਨਹੀਂ ਆ ਸਕਦੇ । ਇਸ ਦਾ ਉੱਤਰ ਉਹਨਾਂ ਦਰਦ-ਭਰੇ ਹਿਰਦਿਆਂ ਵਿਚੋਂ ਇਉਂ ਨਿਕਲਿਆ :—

"ਊਧਉ ! ਮਨ ਨਹੀ ਦਸ ਬੀਸ ॥ ਇਕ ਮਨ ਸੀ ਜੋ ਸ਼ਿਆਮ ਜੀ ਲੈ ਗਏ, ਕਉਣ ਭਜੇ ਜਗਦੀਸ਼ ।"

ਇਹ ਦਿਲ-ਚੀਰਵੇਂ ਉੱਤਰ ਦਾ ਰਸ ਭੀ ਕੋਈ ਉਹੀ ਜੀਊੜਾ ਲੈ ਸਕਦਾ ਹੈ, ਜੋ ਆਪ ਪ੍ਰੇਮ-ਨੈਂ ਵਿਚ ਤਾਰੀਆਂ ਲੈ ਰਿਹਾ ਹੈ ।

ਆਉ, ਅਸੀ ਭੀ ਉਸੇ ਪ੍ਰੇਮ-ਨੈਂ ਵਿਚ ਅੱਪੜ ਕੇ 'ਗੋਕਲ' ਦੀ 'ਗੁਆਰਨ' ਵਾਂਗ ਪ੍ਰੀਤਮ ਦਾ ਪੱਲਾ ਫੜ ਕੇ ਆਖੀਏ, ਲਾਲ ! ਸੁਹਣੇ ਲਾਲ ! ਛੱਡ ਕੇ ਨਾਹ ਜਾਈਂ । ਜਿਵੇਂ ਗੋਕਲ ਤੋਂ ਟੁਰਦੇ ਸ਼ਿਆਮ ਜੀ ਅੱਗੇ 'ਗੁਆਰਨ' ਹਾੜੇ ਕਰਦੀ ਸੀ, ਤਿਵੇਂ ਕਬੀਰ ਜੀ ਨਾਲ ਮਿਲ ਕੇ ਅਸੀ ਭੀ ਉੱਥੇ ਅੱਪੜ ਕੇ ਆਖੀਏ—ਦਾਤਾ !

"ਮੋ ਕਉ ਛੋਡਿ ਨ ਆਉ ਨ ਜਾਹੂ ਰੇ" "ਮੋ ਕਉ ਛੋਡਿ ਨ ਆਉ ਨ ਜਾਹੂ ਰੇ'

ਕਿਆ ਅਜੀਬ ਤਰਲਾ ਹੈ ! ਕੈਸੀ ਢੂੰਘੀ ਬਿਰਹੋਂ-ਨਦੀ ਵਿਚੋਂ ਲਹਿਰ ਉਠ ਰਹੀ ਹੈ ! ਆਪ-ਮੁਹਾਰੇ ਚਿੱਤ ਇੱਥੇ ਹੀ ਤਾਰੀਆਂ ਲੈਣ ਨੂੰ ਲੋਚਦਾ ਹੈ ।

ਜਗਤ-ਅਖਾੜੇ ਵਿਚੋਂ ਲੰਘ ਚੁਕੇ ਬਿਰਹੀ-ਜੀਊੜਿਆਂ ਦੇ ਇਹੋ ਜਿਹੇ ਨਾਟ ਇਸੇ ਹੀ ਨੈਂ ਦੇ ਤਾਰੂਆਂ ਵਾਸਤੇ ਚਾਨਣ-ਮੁਨਾਰੇ ਹੋਇਆ ਕਰਦੇ ਹਨ । ਭਾਵੇਂ ਇਹ ਚਾਨਣ-ਮੁਨਾਰਾ ਸਦੀਆਂ ਦੀ ਵਿੱਥ ਤੇ ਕਿਤੇ ਦੂਰ ਟਿਕਾਣੇ ਉੱਤੇ ਹੁੰਦਾ ਹੈ, ਪਰ ਇਸ ਦੀ ਚੋਟੀ ਉੱਤੇ ਇਹ ਬਿਰਹੀ-ਤਰਲੇ ਵਾਲੀ ਲਾਟ ਲਟ-ਲਟ ਕਰ ਰਹੀ ਹੁੰਦੀ ਹੈ, ਜੋ ਸਦੀਆਂ ਪਿੱਛੋਂ ਭੀ ਆਏ ਪਤੰਗਿਆਂ ਨੂੰ ਧੂਹ ਪਾਣੋਂ ਨਹੀਂ ਰਹਿ ਸਕਦੀ ।

ਉੱਚੇ ਵਣਵਲੇ ਵਿਚ ਅੱਪੜੇ ਹੋਏ ਰੱਬੀ ਆਸ਼ਿਕਾਂ ਦੇ ਬਿਰਹੋਂ-ਭਿੱਜੇ ਬਚਨਾਂ ਦਾ ਅਨੰਦ ਭੀ ਪੂਰਨ ਤੌਰ ਤੇ ਤਦੋਂ ਹੀ ਆਉਂਦਾ ਹੈ, ਜੇ ਉਸ ਅਨੰਦ ਦਾ ਚਾਹਵਾਨ ਸੱਜਣ ਉਸੇ ਵਲਵਲੇ ਵਿੱਚ ਅੱਪੜਨ ਦਾ ਜਤਨ ਕਰੇ ।

ਕਈ ਵਿਦਵਾਨ ਸੱਜਣ ਸ਼ਬਦ 'ਗੁਆਰਨਿ' ਦਾ ਅਰਥ "ਬੁੱਧੀ" ਰੂਪ ਗੁਆਰਨ ਕਰ ਕੇ ਉਸ ਬਿਰਹੋਂ ਵਾਲੇ ਨਕਸ਼ੇ ਨੂੰ ਅੱਖਾਂ ਅੱਗੋਂ ਕਾਫ਼ੀ ਮੱਧਮ ਕਰ ਦੇਂਦੇ ਹਨ ।

ਪਹਿਲੀ ਤੁਕ ਵਿਚ ਦੇ ਲਫ਼ਜ਼ "ਬਨਾ ਰਸਿ" ਦਾ ਅਰਥ ਕਈ ਸੱਜਣ "ਬਰਸਾਨਾ" ਪਿੰਡ ਕਰਦੇ ਹਨ ਅਤੇ ਕੁਝ ਸੱਜਣ ਇਸ ਨੂੰ 'ਬਨਾਰਸਿ' ਸ਼ਹਿਰ ਸਮਝਦੇ ਹਨ । ਇਸ ਦਾ 'ਪਾਠ' ਅਤੇ 'ਅਰਥ' ਤਜਵੀਜ਼ ਕਰਨ ਤੋਂ ਪਹਿਲਾਂ ਪਾਠਕਾਂ ਦਾ ਧਿਆਨ ਇਸ ਸ਼ਬਦ ਦੀ ਦੂਜੀ ਤੁਕ ਦੇ ਲਫ਼ਜ਼ 'ਉਆ ਕਾ' ਵਲ ਦਿਵਾਇਆ ਜਾਂਦਾ ਹੈ । ਇਸ 'ਉਆ ਕਾ' ਦਾ ਅਰਥ ਕਿਸ ਤਰ੍ਹਾਂ ਕਰਨਾ ਹੈ ? ਇਸ ਦੇ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਕੁਝ ਪ੍ਰਮਾਣ ਹੇਠ ਦਿੱਤੇ ਜਾਂਦੇ ਹਨ :—

(੧) ਉਆ ਅਉਸਰ ਕੈ ਹਉ ਬਲਿ ਜਾਈ ॥

ਆਠ ਪਹਿਰ ਅਪਨਾ ਪ੍ਰਭੁ ਸਿਮਰਨੁ ਵਡ ਭਾਗੀ ਹਰਿ ਪਾਈ ॥੧॥ਰਹਾਉ॥ {ਸਾਰੰਗ ਮ: ੫

ਭਾਵ, "ਜਦੋਂ" ਅੱਠੇ ਪਹਿਰ ਆਪਣਾ ਪ੍ਰਭੂ ਸਿਮਰਾਂ, 'ਉਆ ਅਉਸਰ ਕੈ' ।

(੨) ਯਾਹੂ ਜਤਨ ਕਰਿ ਹੋਤ ਛੁਟਾਰਾ ॥ ਉਆਹੂ ਜਤਨ ਸਾਧ ਸੰਗਾਰਾ ॥੪੩॥ {ਗਉੜੀ, ਬਾਵਨ ਅੱਖਰੀ

ਭਾਵ 'ਜਿਸ' ਜਤਨ ਕਰ ਕੇ....'ਉਆਹੂ ਜਤਨ' ।

(੩) ਉਆ ਕਉ ਕਹੀਐ ਸਹਜ ਮਤਵਾਰਾ ॥ ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥੨੦॥

{ਗਉੜੀ ਕਬੀਰ ਜੀ

ਭਾਵ, 'ਜੋ' ਪੀਵਤ ਰਾਮ ਰਸੁ...'ਉਆ ਕਉ' ।

(੪) ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥
. . ਉਆ ਤੇ ਊਤਮ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥ {ਗਉੜੀ ਬਾਵਨ ਅੱਖਰੀ

. . ਭਾਵ, 'ਜਿਸ ਨੇ' ਰਾਮ ਨਾਮ ਸੰਗਿ...'ਉਆ ਤੇ'... ।

ਉੱਪਰਲੇ ਪ੍ਰਮਾਣਾਂ ਤੋਂ ਪਾਠਕ-ਜਨ ਵੇਖ ਚੁਕੇ ਹਨ ਕਿ ਜਿੱਥੇ ਕਿਸੇ ਤੁਕ ਵਿਚ ਸ਼ਬਦ 'ਉਆ' ਆਇਆ ਹੈ, ਉਸ ਨਾਲ ਸੰਬੰਧ ਰੱਖਣ ਵਾਲਾ ਪੜਨਾਂਵ (ਛ਼ੋ-ਰਣਲਓਟਵਿਣ ਪਰੋਨੋਨ) 'ਜੋ' ਜਾਂ 'ਜਿਸ ਨੇ' ਆਦਿਕ ਭੀ ਗੁਪਤ ਜਾਂ ਪਰਗਟ ਸ਼ਕਲ ਵਿਚ ਨਾਲ ਦੀ ਤੁਕ ਵਿਚ ਮਿਲਦਾ ਹੈ ।

ਇਸੇ ਤਰ੍ਹਾਂ ਇਸ ਸ਼ਬਦ ਦੀ ਦੂਜੀ ਤੁਕ ਵਿਚ ਦੇ "ਉਆ ਕਾ" ਨਾਲ ਸੰਬੰਧ ਰੱਖਣ ਵਾਲਾ 'ਪੜਨਾਂਵ' ਭੀ ਲੱਭੀਏ ਤੇ ਇਉਂ ਪੜ੍ਹੀਏ :—

"(ਜਿਸ ਦੇ) ਆਸ ਪਾਸ ਘਨ ਤੁਰਸੀ ਕਾ ਬਿਰਵਾ...

ਗੁਆਰਨਿ ਉਆ ਕਾ ਸਰੂਪੁ ਦੇਖਿ ਮੋਹੀ"

**ਅਰਥ** :—ਗੁਆਰਨ ਉਸ ਦਾ ਸਰੂਪ ਵੇਖ ਕੇ ਮਸਤ ਹੋ ਗਈ, ਜਿਸ ਦੇ ਆਸੇ-ਪਾਸੇ ਤੁਲਸੀ ਦੇ ਸੰਘਣੇ ਬੂਟੇ ਸਨ । ਅਤੇ

("ਜੋ") 'ਮਾਝ ਬਨਾ ਰਸਿ ਗਾਊ ਰੇ' । {ਭਾਵ, ਅਤੇ "ਜੋ" (ਤੁਲਸੀ ਦੇ) ਬਨ ਵਿਚ ਰਸ ਨਾਲ (ਪ੍ਰੇਮ ਨਾਲ) ਗਾ ਰਿਹਾ ਸੀ ।

ਹੁਣ ਮੁੜ ਦੋਹਾਂ ਤੁਕਾਂ ਨੂੰ ਰਲਾ ਕੇ ਪੜ੍ਹੀਏ ਤੇ ਅਰਥ ਕਰੀਏ ਜੋ ਇਉਂ ਬਣਦਾ ਹੈ—

('ਜਿਸ' ਕ੍ਰਿਸ਼ਨ ਜੀ ਦੇ) ਆਸੇ ਪਾਸੇ ਤੁਲਸੀ ਦੇ ਸੰਘਣੇ ਬੂਟੇ ਸਨ (ਅਤੇ ਜੋ) (ਤੁਲਸੀ ਦੇ) ਬਨਾਂ ਵਿਚ ਪ੍ਰੇਮ ਨਾਲ ਗਾ ਰਿਹਾ ਸੀ {ਨੋਟ :—ਇਥੇ ਕ੍ਰਿਸ਼ਨ ਜੀ ਦੀ ਬੰਸਰੀ ਵਾਲਾ ਇਸ਼ਾਰਾ ਹੈ}, ਉਸ ਦਾ ਸਰੂਪ ਵੇਖ ਕੇ ਗੁਆਲਣ ਮੋਹੀ ਗਈ (ਤੇ ਆਖਣ ਲੱਗੀ—ਪ੍ਰੀਤਮ !) ਮੈਨੂੰ ਛੱਡ ਕੇ ਕਿਸੇ ਹੋਰ ਥਾਂ ਨਾ ਜਾਈਂ-ਆਈਂ ।੧।

ਵਿਚਾਰ ਅੱਗੇ ਹੀ ਕਾਫ਼ੀ ਲੰਮੀ ਹੋ ਚੁਕੀ ਹੈ । ਹੁਣ ਪਾਠਕ-ਜਨ ਆਪ ਵਿਚਾਰ ਲੈਣ ਕਿ ਪਹਿਲੀ ਤੁਕ ਵਿਚ ਪਾਠ 'ਬਨਾ' ਤੇ 'ਰਸ' ਵੱਖੋ ਵੱਖਰਾ ਹੈ । ਵਿਆਕਰਣ ਅਨੁਸਾਰ ਸ਼ਬਦ 'ਰਸਿ' ਦਾ ਅਰਥ ਹੈ ਰਸ ਨਾਲ, ਪ੍ਰੇਮ ਨਾਲ, ਜਿਵੇਂ 'ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ।'

ਪਦ ਅਰਥ :—੧੧ 'ਘਰ' ਗਿਆਰ੍ਹਵਾਂ ।

ਘਨ—ਸੰਘਣੇ । ਤੁਰਸੀ—ਤੁਲਸੀ । ਬਿਰਵਾ—ਬੂਟੇ । ਮਾਝ ਬਨਾ—ਬਨਾਂ ਵਿਚ, ਤੁਲਸੀ ਦੇ ਜੰਗਲ ਵਿਚ । ਰਸਿ—ਰਸ ਨਾਲ, ਪ੍ਰੇਮ ਨਾਲ । ਗਾਊ—ਗਾਉਂਦਾ ਹੈ । ਉਆ ਕਾ—ਉਸ ਦਾ । ਰੇ—ਹੇ ਪ੍ਰੀਤਮ ! ।੧।

ਤੋਹਿ ਚਰਨ—ਤੇਰੇ ਚਰਨਾਂ ਵਿਚ । ਸਾਰਿੰਗਧਰ—ਹੇ ਸਾਰਿੰਗਧਰ ! ਹੇ ਧਨਖ-ਧਾਰੀ ! ।੧।ਰਹਾਉ।

ਬਿੰਦ੍ਰਾਬਨ—{ਸੰ: ਬ੍ਰਿੰਦਾ ਬਨ । ਬ੍ਰਿੰਦਾ—ਤੁਲਸੀ} ਤੁਲਸੀ ਦਾ ਜੰਗਲ । ਮਨ ਹਰਨ—ਮਨ ਨੂੰ ਮੋਹ ਲੈਣ ਵਾਲਾ । ਗਾਊ—ਗਾਈਆਂ । ਜਾ ਕਾ—ਜਿਸ ਦਾ । ਮੋਹਿ ਨਾਉ—ਮੇਰਾ ਨਾਮ । ਰੇ—ਹੇ ਸੱਜਣ ! ।੨।

ਅਰਥ :—(ਜਿਸ ਕ੍ਰਿਸ਼ਨ ਜੀ ਦੇ) ਆਸੇ ਪਾਸੇ ਤੁਲਸੀ ਦੇ ਸੰਘਣੇ ਬੂਟੇ ਸਨ (ਅਤੇ ਜੋ) ਤੁਲਸੀ ਦੇ ਜੰਗਲ ਵਿਚ ਪ੍ਰੇਮ ਨਾਲ ਗਾ ਰਿਹਾ ਸੀ ਉਸ ਦਾ ਦਰਸ਼ਨ ਕਰ ਕੇ (ਗੋਕਲ ਦੀ) ਗੁਆਲਣ ਮੋਹੀ ਗਈ (ਤੇ ਆਖਣ ਲੱਗੀ—) ਹੇ ਪ੍ਰੀਤਮ ! ਮੈਨੂੰ ਛੱਡ ਕੇ ਕਿਸੇ ਹੋਰ ਥਾਂ ਨਾਹ ਆਈਂ ਜਾਈਂ ।੧।

ਹੇ ਧਨੁਖਧਾਰੀ ਪ੍ਰਭੂ ! (ਜਿਵੇਂ ਉਹ ਗੁਆਲਣ ਕ੍ਰਿਸ਼ਨ ਜੀ ਤੋਂ ਵਾਰਨੇ ਜਾਂਦੀ ਸੀ ਤਿਵੇਂ ਮੇਰਾ ਭੀ) ਮਨ ਤੇਰੇ ਚਰਨਾਂ ਵਿਚ ਪ੍ਰੋਤਾ ਗਿਆ ਹੈ, ਪਰ ਤੈਨੂੰ ਓਹੀ ਮਿਲਦਾ ਹੈ ਜੋ ਵੱਡੇ ਭਾਗਾਂ ਵਾਲਾ ਹੋਵੇ ।੧।ਰਹਾਉ।

ਹੇ ਪ੍ਰਭੂ ! ਬਿੰਦ੍ਰਾਬਨ ਵਿਚ ਕ੍ਰਿਸ਼ਨ ਗਾਈਆਂ ਚਾਰਦਾ ਸੀ (ਤੇ ਉਹ ਗੋਕਲ ਦੀਆਂ ਗੁਆਲਣਾਂ ਦਾ) ਮਨ ਮੋਹਣ ਵਾਲਾ ਸੀ, ਮਨ ਨੂੰ ਧੂਹ ਪਾਣ ਵਾਲਾ ਸੀ ਤੇ ਹੇ ਧਨੁਖਧਾਰੀ ਸੱਜਣ ! ਜਿਸ ਦਾ ਤੂੰ ਸਾਈਂ ਹੈਂ ਉਸ ਦਾ ਨਾਮ ਕਬੀਰ (ਜੁਲਾਹਾ) ਹੈ (ਭਾਵ, ਜਿਨ੍ਹਾਂ ਦਾ ਮਨ ਕ੍ਰਿਸ਼ਨ ਜੀ ਨੇ ਬਿੰਦ੍ਰਾਬਨ ਵਿਚ ਗਾਈਆਂ ਚਾਰ ਕੇ ਮੋਹਿਆ ਸੀ ਉਨ੍ਹਾਂ ਨੂੰ ਲੋਕ ਗੋਕਲ ਦੀਆਂ ਗਰੀਬ ਗੁਆਲਣਾਂ ਆਖਦੇ ਹਨ । ਹੇ ਸਾਈਂ ! ਮੇਰੇ ਤੇ ਤੂੰ ਮਿਹਰ ਕਰ, ਮੈਨੂੰ ਭੀ ਲੋਕ ਗਰੀਬ ਜੁਲਾਹਾ ਆਖਦੇ ਹਨ । ਤੂੰ ਗਰੀਬਾਂ ਉਤੇ ਜ਼ਰੂਰ ਮਿਹਰ ਕਰਦਾ ਹੈਂ) ।੨।੧੫।੬੬।

**ਗਉੜੀ ਪੂਰਬੀ ੧੨ ॥ ਬਿਪਲ ਬਸਤ੍ਰ ਕੇਤੇ ਹੈ ਪਹਿਰੇ, ਕਿਆ ਬਨ ਮਧੇ ਬਾਸਾ ॥ ਕਹਾ ਭਇਆ, ਨਰ ਦੇਵਾ ਧੋਖੇ, ਕਿਆ ਜਲਿ ਬੋਰਿਓ ਗਿਆਤਾ ॥੧॥ ਜੀਅ ਰੇ, ਜਾਹਿਗਾ ਮੈ ਜਾਨਾਂ ॥ ਅਬਿਗਤੁ ਸਮਝੁ ਇਆਨਾ ॥ ਜਤ ਜਤ ਦੇਖਉ, ਬਹੁਰਿ ਨ ਪੇਖਉ, ਸੰਗਿ ਮਾਇਆ ਲਪਟਾਨਾ ॥੧॥ ਰਹਾਉ ॥ ਗਿਆਨੀ ਧਿਆਨੀ ਬਹੁ ਉਪਦੇਸੀ, ਇਹੁ ਜਗੁ ਸਗਲੋ ਧੰਧਾ ॥ ਕਹਿ ਕਬੀਰ ਇਕ ਰਾਮ ਨਾਮ ਬਿਨੁ, ਇਆ ਜਗੁ ਮਾਇਆ ਅੰਧਾ ॥੨॥੧॥੧੬॥੬੭॥ {ਪੰਨਾ ੩੩੮}**

**ਪਦ ਅਰਥ** :—੧੨—'ਘਰ' ਬਾਰ੍ਹਵਾਂ ।

ਬਿਪਲ—{ਸੰ: ਵਿਪੁਲ—ਲੰਮੇ ਖੁਲ੍ਹੇ} ਲੰਮੇ ਚੌੜੇ, ਖੁਲ੍ਹੇ । ਕੇਤੇ—ਕਈ । ਪਹਿਰੇ—ਪਹਿਨ ਲਏ । ਕਿਆ—ਕੀ ਲਾਭ ਹੋਇਆ ? ਮਧੇ—ਵਿਚ । ਨਰ—ਹੇ ਨਰ । ਹੇ ਭਾਈ ! ਧੋਖੇ—{ਸੰ: ਧੂ ਧੁਖ—ਧੁਖਾਉਣਾ} ਧੂਪ ਧੁਖਾਇਆ, ਪੂਜਾ ਕੀਤੀ । ਦੇਵਾ—ਦੇਵਤੇ । ਜਲਿ—ਪਾਣੀ ਵਿਚ । ਬੋਰਿਓ—ਡੋਬਿਆ । ਗਿਆਤਾ—ਜਾਣ ਬੁਝ ਕੇ ।੧।

ਜੀਅ ਰੇ—ਹੇ ਜਿੰਦੇ ! ਹੇ ਜੀਵ ! ਮੈਂ ਸਮਝਦਾ ਹਾਂ । ਜਾਹਿਗਾ—ਤੂੰ ਭੀ ਜਨਮ ਅਜਾਈਂ ਗੰਵਾ ਲਏਂਗਾ । ਅਬਿਗਤੁ—{ਸੰ: ਅਾਯ#ਤ ਅਵਜਕਤ—ਅਦ੍ਰਿਸ਼ਟ ਪ੍ਰਭੂ} ਪਰਮਾਤਮਾ । ਇਆਨਾ—ਹੇ ਅੰਞਾਣ ! ਜਤ ਜਤ—ਜਿੱਧਰ ਜਿੱਧਰ, ਹਰ ਪਾਸੇ । ਬਹੁਰਿ—ਮੁੜ (ਉਸੇ ਰੰਗ ਵਿਚ) । ਨ ਪੇਖਉ—ਮੈਂ ਨਹੀਂ ਵੇਖਦਾ । ਸੰਗਿ—ਸੰਗ ਵਿਚ ।੧।ਰਹਾਉ।

ਗਿਆਨੀ—ਗਿਆਨ-ਚਰਚਾ ਕਰਨ ਵਾਲੇ । ਧਿਆਨੀ—ਸਮਾਧੀਆਂ ਲਾਣ ਵਾਲੇ । ਬਹੁ ਉਪਦੇਸੀ—ਹੋਰਨਾਂ ਨੂੰ ਬੜੀ ਸਿੱਖਿਆ ਦੇਣ ਵਾਲੇ । ਧੰਧਾ—ਜੰਜਾਲ ।੨।

**ਅਰਥ** :—ਕਈ ਲੋਕ ਲੰਮੇ-ਚੌੜੇ ਚੋਲੇ ਪਹਿਨਦੇ ਹਨ (ਇਸ ਦਾ ਕੀਹ ਲਾਭ ?) ਜੰਗਲਾਂ ਵਿਚ ਜਾ ਵੱਸਣ ਦਾ ਭੀ ਕੀਹ ਗੁਣ ? ਹੇ ਭਾਈ ! ਜੇ ਧੂਪ ਆਦਿਕ ਧੁਖਾ ਕੇ ਦੇਵਤਿਆਂ ਦੀ ਪੂਜਾ ਕਰ ਲਈ ਤਾਂ ਭੀ ਕੀਹ ਬਣਿਆ ? ਤੇ ਜੇ ਜਾਣ ਬੁਝ ਕੇ (ਕਿਸੇ ਤੀਰਥ ਆਦਿਕ ਦੇ) ਜਲ ਵਿਚ ਸਰੀਰ ਡੋਬ ਲਿਆ ਤਾਂ ਭੀ ਕੀਹ ਹੋਇਆ ? ।੧।

ਹੇ ਜੀਵ ! ਤੂੰ (ਉਸ) ਮਾਇਆ ਵਿਚ ਲਪਟ ਰਿਹਾ ਹੈਂ (ਜੋ) ਜਿਧਰ ਭੀ ਮੈਂ ਵੇਖਦਾ ਹਾਂ ਮੁੜ (ਪਹਿਲੇ ਰੂਪ ਵਿਚ) ਮੈਂ ਨਹੀਂ ਵੇਖਦਾ (ਭਾਵ, ਜਿਧਰ ਵੇਖਦਾ ਹਾਂ, ਮਾਇਆ ਨਾਸਵੰਤ ਹੀ ਹੈ, ਇਕ ਰੰਗ ਰਹਿਣ ਵਾਲੀ ਨਹੀਂ ਹੈ) । ਹੇ ਅੰਞਾਣ ਜੀਵ ! ਇਕ ਪਰਮਾਤਮਾ ਨੂੰ ਖੋਜ । ਨਹੀਂ ਤਾਂ ਮੈਂ ਸਮਝਦਾ ਹਾਂ (ਇਸ ਮਾਇਆ ਦੇ ਨਾਲ) ਤੂੰ ਭੀ ਆਪਣਾ ਆਪ ਅਜਾਈਂ ਗਵਾਉਂਦਾ ਹੈਂ ।੧।ਰਹਾਉ।

ਕੋਈ ਗਿਆਨ-ਚਰਚਾ ਕਰ ਰਿਹਾ ਹੈ, ਕੋਈ ਸਮਾਧੀ ਲਾਈ ਬੈਠਾ ਹੈ, ਕੋਈ ਹੋਰਨਾਂ ਨੂੰ ਉਪਦੇਸ਼ ਕਰ ਰਿਹਾ ਹੈ (ਪਰ ਅਸਲ ਵਿਚ) ਇਹ ਸਾਰਾ ਜਗਤ ਮਾਇਆ ਦਾ ਜੰਜਾਲ ਹੀ ਹੈ (ਭਾਵ, ਮਾਇਆ ਦੇ ਜੰਜਾਲ ਵਿਚ ਹੀ ਇਹ ਜੀਵ ਗ੍ਰੱਸੇ ਪਏ ਹਨ) । ਕਬੀਰ ਆਖਦਾ ਹੈ—ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਇਹ ਜਗਤ ਮਾਇਆ ਵਿਚ ਅੰਨ੍ਹਾ ਹੋਇਆ ਪਿਆ ਹੈ ।੨।੧।੧੬।੬੭।

**ਸ਼ਬਦਾ ਦਾ ਭਾਵ** :—ਲੰਮੇ ਲੰਮੇ ਚੋਲੇ ਪਾਈ ਫਿਰਨਾ, ਜੰਗਲਾਂ ਵਿਚ ਜਾ ਡੇਰੇ ਲਾਣੇ, ਦੇਵਤਿਆਂ ਦੀ ਪੂਜਾ, ਤੀਰਥਾਂ ਤੇ ਸਰੀਰ ਤਿਆਗਣਾ, ਗਿਆਨ-ਚਰਚਾ ਕਰਨੀ, ਸਮਾਧੀਆਂ ਲਾਣੀਆਂ, ਲੋਕਾਂ ਨੂੰ ਧਰਮ-ਉਪਦੇਸ਼ ਕਰਨੇ—ਇਹ ਸਭ ਮਾਇਆ ਦੇ ਹੀ ਅਡੰਬਰ ਹਨ । ਜੀਵਨ ਦਾ ਸਹੀ ਰਸਤਾ ਇਕੋ ਹੀ ਹੈ; ਉਹ ਹੈ ਪਰਮਾਤਮਾ ਦਾ ਸਿਮਰਨ ।੬੭।

**ਗਉੜੀ ੧੨ ॥ ਮਨ ਰੇ ਛਾਡਹੁ ਭਰਮੁ ਪ੍ਰਗਟੁ ਹੋਇ ਨਾਚਹੁ, ਇਆ ਮਾਇਆ ਕੇ ਡਾਂਡੇ ॥ ਸੂਰੁ ਕਿ ਸਨਮੁਖ ਰਨ ਤੇ ਡਰਪੈ, ਸਤੀ ਕਿ ਸਾਂਚੈ ਭਾਂਡੇ ॥੧॥ ਡਗਮਗ ਛਾਡਿ ਰੇ ਮਨ ਬਉਰਾ ॥ ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥ ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ ॥ ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ ॥੨॥੨॥੧੭॥੬੮॥ {ਪੰਨਾ ੩੩੮}**

**ਪਦ ਅਰਥ** :—ਭਰਮੁ—ਭਟਕਣਾ, ਵਿਕਾਰਾਂ ਦੇ ਪਿੱਛੇ ਦੌੜ-ਭੱਜ । ਪ੍ਰਗਟੁ ਹੋਇ—ਪਰਗਟ ਹੋ ਕੇ, ਨਿਡਰ ਹੋ ਕੇ, ਵਿਕਾਰਾਂ ਦਾ ਸਹਿਮ ਦੂਰ ਕਰ ਕੇ । ਨਾਚਹੁ—ਨੱਚ, ਦਲੇਰ ਹੋ ਕੇ ਪ੍ਰਭੂ ਦੀ ਸ਼ਰਨ ਆ । ਡਾਂਡੇ—ਡੰਨ, ਠੱਗੀ । ਸੂਰੁ ਕਿ—ਉਹ ਕਾਹਦਾ ਸੂਰਮਾ ? (ਭਾਵ, ਉਹ ਮਨੁੱਖ ਸੂਰਮਾ ਨਹੀਂ) । ਰਨ—ਮੈਦਾਨਿ-ਜੰਗ, ਜੁੱਧ-ਭੂਮੀ । ਸਤੀ ਕਿ—(ਉਹ ਇਸਤ੍ਰੀ) ਕਾਹਦੀ ਸਤੀ ? ਸਾਂਚੈ—ਇਕੱਠੇ ਕਰੇ ।੧।

ਡਗਮਗ—ਡੱਕੋ-ਡੋਲੇ, ਜੱਕੋ-ਤੱਕੇ । ਜਰੇ—(ਚਿਖਾ ਵਿਚ) ਸੜਿਆਂ । ਮਰੇ—ਰਣ-ਭੂਮੀ ਵਿਚ ਸ਼ਹੀਦ ਹੋਇਆਂ । ਸਿਧਿ—ਕਾਮਯਾਬੀ, ਸਫਲਤਾ । ਹਾਥਿ—ਹੱਥ ਵਿਚ । ਸੰਧਉਰਾ—ਸੰਧੂਰਿਆ ਹੋਇਆ ਨਲੀਏਰ; {ਜੋ ਇਸਤ੍ਰੀ ਆਪਣੇ ਮਰੇ ਪਤੀ ਦੇ ਨਾਲ ਚਿਖਾ ਤੇ ਸੜਨ ਲਈ (ਸਤੀ ਹੋਣ ਲਈ) ਤਿਆਰ ਹੁੰਦੀ ਸੀ, ਉਹ ਹੱਥ ਵਿਚ ਨਲੀਏਰ ਲੈ ਲੈਂਦੀ ਸੀ ਤੇ ਉਸ

ਨਲੀਏਰ ਨੂੰ ਸੰਧੂਰ ਲਾ ਲੈਂਦੀ ਸੀ; ਇਹ ਸੰਧੂਰਿਆ ਹੋਇਆ ਨਲੀਏਰ ਹੱਥ ਵਿਚ ਲੈ ਕੇ ਉਸ ਨੂੰ ਫਿਰ ਜ਼ਰੂਰ ਸਤੀ ਹੋਣਾ ਪੈਂਦਾ ਸੀ, ਨਹੀਂ ਤਾਂ ਲੋਕ ਬਦੋ-ਬਦੀ ਹੀ ਉਸ ਨੂੰ ਬਲਦੀ ਚਿਖਾ ਵਿਚ ਸੁੱਟ ਕੇ ਸਾੜ ਦੇਂਦੇ ਸਨ} ।੧।ਰਹਾਉ।

ਲੀਨੇ—ਠੱਗੇ ਹੋਏ । ਇਆ ਬਿਧਿ—ਇਹਨਾਂ ਤਰੀਕਿਆਂ ਨਾਲ । ਬਿਗੂਤਾ—ਖ਼ੁਆਰ ਹੋ ਰਿਹਾ ਹੈ । ਨ ਛੋਡਉ—ਮੈਂ ਨਹੀਂ ਛੱਡਾਂਗਾ ।੨।

**ਅਰਥ** :—ਹੇ ਮਨ ! ਵਿਕਾਰਾਂ ਦੇ ਪਿੱਛੇ ਦੌੜ-ਭੱਜ ਛੱਡ ਦੇਹ, ਇਹ (ਕਾਮ, ਕ੍ਰੋਧ ਆਦਿਕ) ਸਭ ਮਾਇਆ ਦੀਆਂ ਠੱਗੀਆਂ ਹਨ (ਜਦ ਤੂੰ ਸਭ ਤੋਂ ਉੱਚੇ ਪ੍ਰਭੂ ਦੀ ਸ਼ਰਨ ਆ ਗਿਆ, ਹੁਣ ਇਹਨਾਂ ਤੋਂ ਕਿਉਂ ਡਰੇਂ ? ਹੁਣ ਨਿਡਰ ਹੋ ਕੇ ਉਤਸ਼ਾਹ ਵਿਚ ਰਹੁ) । ਉਹ ਸੂਰਮਾ ਕਾਹਦਾ ਜੋ ਸਾਹਮਣੇ ਦਿੱਸਦੀ ਰਣ-ਭੂਮੀ ਤੋਂ ਡਰ ਜਾਏ ? ਉਹ ਇਸਤ੍ਰੀ ਸਤੀ ਨਹੀਂ ਹੋ ਸਕਦੀ ਜੋ (ਘਰ ਦੇ) ਭਾਂਡੇ ਸਾਂਭਣ ਲੱਗ ਪਏ (ਸੂਰਮੇ ਵਾਂਗ ਤੇ ਸਤੀ ਵਾਂਗ, ਹੇ ਮਨ ! ਤੂੰ ਭੀ ਕਾਮਾਦਿਕਾਂ ਦਾ ਟਾਕਰਾ ਕਰਨਾ ਹੈ ਤੇ ਆਪਾ-ਭਾਵ ਸਾੜਨਾ ਹੈ) ।੧।

ਹੇ ਕਮਲੇ ਮਨ ! (ਸਭ ਤੋਂ ਉੱਚੇ ਮਾਲਕ ਦੀ ਸ਼ਰਨ ਆ ਕੇ ਹੁਣ) ਜੱਕੋ-ਤੱਕੇ ਛੱਡ ਦੇਹ । (ਜਿਸ ਇਸਤ੍ਰੀ ਨੇ) ਹੱਥ ਵਿਚ ਸੰਧੂਰਿਆ ਹੋਇਆ ਨਲੀਏਰ ਲੈ ਗਿਆ, ਉਸ ਨੂੰ ਤਾਂ ਹੁਣ ਸੜ ਕੇ ਮਰਿਆਂ ਹੀ ਸਿੱਧੀ (ਭਾਵ, ਸਤੀ

ਵਾਲਾ ਮਰਾਤਬਾ) ਮਿਲੇਗਾ, ਤਿਵੇਂ, ਹੇ ਮਨ ! ਤੂੰ ਪ੍ਰਭੂ ਦੀ ਓਟ ਲਈ ਹੈ, ਹੁਣ ਕਾਮਾਦਿਕਾਂ ਦੇ ਸਾਹਮਣੇ ਡੋਲਣਾ ਛੱਡ ਦੇਹ, ਹੁਣ ਤਾਂ ਆਪਾ-ਭਾਵ ਮਾਰਿਆਂ ਹੀ ਇਹ ਪ੍ਰੀਤ ਨਿਭੇਗੀ) ।੧।ਰਹਾਉ।

ਕਿਸੇ ਨੂੰ ਕਾਮ ਨੇ ਠੱਗ ਲਿਆ ਹੈ, ਕਿਸੇ ਨੂੰ ਕ੍ਰੋਧ ਨੇ ਠੱਗਿਆ ਹੈ, ਕਿਸੇ ਨੂੰ ਮਾਇਆ (ਦੇ ਕਿਸੇ ਹੋਰ ਤਰੰਗ) ਨੇ—ਇਸੇ ਤਰ੍ਹਾਂ ਸਾਰਾ ਜਗਤ ਖ਼ੁਆਰ ਹੋ ਰਿਹਾ ਹੈ । (ਇਹਨਾਂ ਤੋਂ ਬਚਣ ਲਈ) ਕਬੀਰ (ਤਾਂ ਇਹੀ) ਆਖਦਾ ਹੈ (ਭਾਵ, ਅਰਦਾਸ ਕਰਦਾ ਹੈ) ਕਿ ਮੈਂ ਸਭ ਤੋਂ ਉੱਚੇ ਮਾਲਕ ਪਰਮਾਤਮਾ ਨੂੰ ਨਾਹ ਵਿਸਾਰਾਂ ।੨।੨।੧੭।੬੮।

**ਸ਼ਬਦ ਦਾ ਭਾਵ** :—ਜਿਸ ਮਨੁੱਖ ਨੇ ਪਰਮਾਤਮਾ ਦੇ ਸਿਮਰਨ ਦਾ ਰਾਹ ਫੜਿਆ ਹੈ, ਉਹ, ਮਾਨੋ, ਕਿਸੇ ਸੂਰਮੇ ਜਾਂ ਸਤੀ ਦੇ ਪੂਰਨਿਆਂ ਉੱਤੇ ਤੁਰਨ ਲੱਗਾ ਹੈ, ਉਸ ਨੇ ਨਿਡਰ ਹੋ ਕੇ ਕਾਮਾਦਿਕਾਂ ਦਾ ਟਾਕਰਾ ਕਰਨਾ ਹੈ ਤੇ ਹਉਮੈ ਦਾ ਨਾਸ ਕਰਨਾ ਹੈ ।੬੮।

**ਗਉੜੀ ੧੩ ॥ ਫੁਰਮਾਨੁ ਤੇਰਾ ਸਿਰੈ ਊਪਰਿ, ਫਿਰਿ ਨ ਕਰਤ ਬੀਚਾਰ ॥ ਤੁਹੀ ਦਰੀਆ, ਤੁਹੀ ਕਰੀਆ, ਤੁਝੈ ਤੇ ਨਿਸਤਾਰ ॥੧॥ ਬੰਦੇ, ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ ਰਹਾਉ ॥ ਨਾਮੁ ਤੇਰਾ ਆਧਾਰੁ ਮੇਰਾ, ਜਿਉ ਫੂਲੁ ਜਈ ਹੈ ਨਾਰਿ ॥ ਕਹਿ ਕਬੀਰ ਗੁਲਾਮੁ ਘਰ ਕਾ, ਜੀਆਇ ਭਾਵੈ ਮਾਰਿ ॥੨॥੧੮॥੬੯॥ {ਪੰਨਾ ੩੩੮}**

ਪਦ ਅਰਥ :—੧੩—'ਘਰ' ਤੇਰ੍ਹਵਾਂ ।

ਫੁਰਮਾਨੁ—ਹੁਕਮ । ਸਿਰੈ ਊਪਰਿ—ਸਿਰ ਉੱਤੇ ਹੀ, ਸਦਾ ਸਿਰ-ਮੱਥੇ ਤੇ । ਫਿਰਿ—ਫਿਰ ਕੇ, ਉਲਟ ਕੇ, ਉਸ ਦੇ ਉਲਟ । ਦਰੀਆ—(ਭਾਵ,) ਸੰਸਾਰ-ਸਮੁੰਦਰ । ਕਰੀਆ—ਮਲਾਹ । ਤੁਝੈ ਤੇ—ਤੈਥੋਂ ਹੀ । ਨਿਸਤਾਰ—ਪਾਰ-ਉਤਾਰਾ, ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ ਬਚਾਅ ।੧।

ਬੰਦੇ—ਹੇ ਬੰਦੇ ! ਇਕਤੀਆਰ—ਇਖ਼ਤਿਆਰ ਕਰ, ਕਬੂਲ ਕਰ । ਧਰਉ—{ਵਿਆਕਰਣ ਅਨੁਸਾਰ ਇਹ ਲਫ਼ਜ਼ "ਹੁਕਮੀ ਭਵਿਖਤ" ਿਮਪੲਰਓਟਿਵਿੲ ਮੋਦ, ਅੰਨ ਪੁਰਖ, ਇਕ-ਵਚਨ ਹੈ; ਵੇਖੋ 'ਗੁਰਬਾਣੀ ਵਿਆਕਰਣ' ਦਾ ਅੰਕ "ਹੁਕਮੀ ਭਵਿਖਤ"} ਭਾਵੇਂ ਧਰੇ, ਬੇਸ਼ੱਕ ਧਰੇ । ਕਿ—ਜਾਂ । ਰੋਸੁ—ਗੁੱਸਾ ।੧।ਰਹਾਉ।

ਆਧਾਰੁ—ਆਸਰਾ । ਜਈ ਹੈ—ਜੀਊ ਪੈਂਦਾ ਹੈ, ਖਿੜ ਪੈਂਦਾ ਹੈ । ਨਾਰਿ—ਨਾਰ ਵਿਚ, ਪਾਣੀ ਵਿਚ {ਸੰ: ਆਪੋ ਨਾਰਾ ਹਤਿ ਪ੍ਰੋ#ਤਾ । ਲਫ਼ਜ਼ "ਨਰਾਇਣ" ਸੰ: ਨਾਰਾਯਨ ਭੀ ਲਫ਼ਜ਼ 'ਨਾਰ' ਅਤੇ 'ਅਯਨ' ਤੋਂ ਬਣਿਆ ਹੈ; ਨਾਰ—ਜਲ; ਅਯਨ—ਘਰ; ਜਿਸ ਦਾ ਘਰ ਜਲ ਵਿਚ ਹੈ} । ਜੀਆਇ—ਜਿਵਾਲ, ਜ਼ਿੰਦਾ ਰੱਖ । ਭਾਵੈ—ਭਾਵੇਂ, ਚਾਹੇ ।

**ਨੋਟ** :—"ਫੂਲੁ ਜਈ ਹੈ" ਦਾ ਇਕੱਠਾ ਅਰਥ "ਫੁੱਲ ਜਾਂਦੀ ਹੈ" ਗ਼ਲਤ ਹੈ, ਕਿਉਂਕਿ ਲਫ਼ਜ਼ "ਫੂਲੁ" ਵਿਆਕਰਣ ਅਨੁਸਾਰ 'ਨਾਂਵ' (ੂੋਨ) ਹੈ, ਕ੍ਰਿਆ (ਡੲਰਬ) ਨਹੀਂ ।੨।

**ਅਰਥ** :—(ਹੇ ਪ੍ਰਭੂ !) ਤੇਰਾ ਹੁਕਮ ਮੇਰੇ ਸਿਰ-ਮੱਥੇ ਤੇ ਹੈ, ਮੈਂ ਇਸ ਵਿਚ ਕੋਈ ਨਾਂਹ-ਨੁੱਕਰ ਨਹ੍ਹੀਂ ਕਰਦਾ । ਇਹ ਸੰਸਾਰ-ਸਮੁੰਦਰ ਤੂੰ ਆਪ ਹੀ ਹੈਂ, (ਇਸ ਵਿਚੋਂ ਪਾਰ ਲੰਘਾਉਣ ਵਾਲਾ) ਮਲਾਹ ਭੀ ਤੂੰ ਆਪ ਹੈਂ । ਤੇਰੀ ਮਿਹਰ ਨਾਲ ਹੀ ਮੈਂ ਇਸ ਵਿਚੋਂ ਪਾਰ ਲੰਘ ਸਕਦਾ ਹਾਂ ।੧।

ਹੇ ਬੰਦੇ ! ਤੂੰ (ਪ੍ਰਭੂ ਦੀ) ਭਗਤੀ ਕਬੂਲ ਕਰ, (ਪ੍ਰਭੂ-) ਮਾਲਕ ਚਾਹੇ (ਤੇਰੇ ਨਾਲ) ਪਿਆਰ ਕਰੇ ਚਾਹੇ ਗੁੱਸਾ ਕਰੇ (ਤੂੰ ਇਸ ਗੱਲ ਦੀ ਪਰਵਾਹ ਨਾਹ ਕਰ) ।੧।ਰਹਾਉ।

(ਹੇ ਪ੍ਰਭੂ !) ਤੇਰਾ ਨਾਮ ਮੇਰਾ ਆਸਰਾ ਹੈ (ਇਸ ਤਰ੍ਹਾਂ) ਜਿਵੇਂ ਫੁੱਲ ਪਾਣੀ ਵਿਚ ਖਿੜਿਆ ਰਹਿੰਦਾ ਹੈ (ਭਾਵ, ਜਿਵੇਂ ਫੁੱਲ ਨੂੰ ਪਾਣੀ ਆਸਰਾ ਹੈ) । ਕਬੀਰ ਆਖਦਾ ਹੈ—(ਹੇ ਪ੍ਰਭੂ !) ਮੈਂ ਤੇਰੇ ਘਰ ਦਾ ਚਾਕਰ ਹਾਂ, (ਇਹ ਤੇਰੀ ਮਰਜ਼ੀ ਹੈ) ਚਾਹੇ ਜੀਊਂਦਾ ਰੱਖ ਚਾਹੇ ਮਾਰ ਦੇਹ ।੨।੧੮।੬੯।

**ਸ਼ਬਦ ਦਾ ਭਾਵ** :—ਅਸਲ ਸੇਵਕ ਆਪਣੇ ਪ੍ਰਭੂ ਦੀ ਰਜ਼ਾ ਵਿਚ ਪੂਰਨ ਤੌਰ ਤੇ ਰਾਜ਼ੀ ਰਹਿੰਦਾ ਹੈ । ਜਿਵੇਂ ਪਾਣੀ ਫੁੱਲ ਦੀ ਜ਼ਿੰਦਗੀ ਦਾ ਆਸਰਾ ਹੈ, ਤਿਵੇਂ ਪ੍ਰਭੂ ਦਾ ਨਾਮ ਸੇਵਕ ਦੇ ਜੀਵਨ ਦਾ ਆਧਾਰ ਹੈ । ਦੁੱਖ ਅਤੇ ਸੁਖ ਦੋਵੇਂ ਹੀ ਉਸ ਨੂੰ ਪ੍ਰਭੂ ਦੀ ਮਿਹਰ ਹੀ ਦਿੱਸਦੇ ਹਨ "ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ" ।੬੯।

**ਗਉੜੀ ॥੫ ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥ ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥ ਤੁਮ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥ ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥ ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥ ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥ {ਪੰਨਾ ੩੩੮-੩੩੯}**

**ਪਦ ਅਰਥ** :—ਨੋਟ :—ਲਫ਼ਜ਼ 'ਗਉੜੀ' ਦੇ ਹੇਠ ਛੋਟਾ ਅੰਕ ੫ ਦੱਸਦਾ ਹੈ ਕਿ ਇਸ ਸ਼ਬਦ ਸਮੇਤ ਅਗਾਂਹ ਕਬੀਰ ਜੀ ਦੇ ਪੰਜ ਸ਼ਬਦ ਹਨ ।

ਜੀਅ ਜੋਨਿ ਮਹਿ—ਜੀਵਾਂ ਦੀਆਂ ਜੂਨਾਂ ਵਿਚ । ਭ੍ਰਮਤ—ਭਟਕਦਾ । ਰੇ—ਹੇ ਭਾਈ ! ਭਗਤਿ ਹੇਤਿ—ਭਗਤੀ ਦੀ ਖ਼ਾਤਰ, ਉਸ ਦੀ ਭਗਤੀ ਤੇ ਤ੍ਰੁੱਠ ਕੇ । ਅਵਤਾਰੁ—ਜਨਮ । ਬਪੁਰਾ ਕੋ—ਵਿਚਾਰੇ ਦਾ ।

ਜੁ—ਜਿਹੜੀ ਇਹ ਗੱਲ । ਨੰਦਨੁ—ਪੁੱਤਰ । ਨੰਦ—ਇਹ ਗੋਕਲ ਦਾ ਇਕ ਗੁਆਲਾ ਸੀ, ਇਸ ਦੀ ਇਸਤ੍ਰੀ ਦਾ ਨਾਮ ਜਸ਼ੋਧਾ ਸੀ । ਜਦੋਂ ਕੰਸ ਆਪਣੀ ਭੈਣ ਦੇਵਕੀ ਦੇ ਘਰ ਨਵੇਂ ਜਨਮੇ ਬਾਲ-ਕ੍ਰਿਸ਼ਨ ਜੀ ਨੂੰ ਮਾਰਨਾ ਚਾਹੁੰਦਾ ਸੀ ਤਾਂ ਇਹਨਾਂ ਦੇ ਪਿਤਾ ਵਸੁਦੇਵ ਨੇ ਇਹਨਾਂ ਨੂੰ ਮਥਰਾ ਤੋਂ ਰਾਤੋ ਰਾਤ ਲੈ ਜਾ ਕੇ ਨੰਦ ਦੇ ਹਵਾਲੇ ਕੀਤਾ ਸੀ । ਨੰਦ ਤੇ ਜਸ਼ੋਧਾਂ ਨੇ ਕ੍ਰਿਸ਼ਨ ਜੀ ਨੂੰ ਪਾਲਿਆ ਸੀ ।

ਸੁ—ਉਹ । ਕਾ ਕੋ—ਕਿਸ ਦਾ ? ਧਰਨਿ—ਧਰਤੀ । ਦਸੋ ਦਿਸ—ਦਸੇ ਪਾਸੇ, (ਭਾਵ, ਇਹ ਸਾਰਾ ਜਗਤ) ।੧।ਰਹਾਉ।

ਸੰਕਟਿ—ਸੰਕਟ ਵਿਚ, ਦੁੱਖ ਵਿਚ । ਨਿਰੰਜਨ—ਅੰਜਨ-ਰਹਿਤ, ਮਾਇਆ ਦੇ ਪ੍ਰਭਾਵ ਤੋਂ ਉਤਾਂਹ ।੨।

**ਅਰਥ** :—ਹੇ ਭਾਈ ! (ਤੁਸੀ ਆਖਦੇ ਹੋ ਕਿ ਜਦੋਂ) ਚੌਰਾਸੀ ਲੱਖ ਜੀਵਾਂ ਦੀਆਂ ਜੂਨਾਂ ਵਿਚ ਭਟਕ ਭਟਕ ਕੇ ਨੰਦ ਬਹੁਤ ਥੱਕ ਗਿਆ (ਤੇ ਉਸ ਨੂੰ ਮਨੁੱਖਾ ਜਨਮ ਮਿਲਿਆ ਤਾਂ ਉਸ ਨੇ ਪਰਮਾਤਮਾ ਦੀ ਭਗਤੀ ਕੀਤੀ), ਉਸ ਦੀ ਭਗਤੀ ਤੇ ਪ੍ਰਸੰਨ ਹੋ ਕੇ (ਪਰਮਾਤਮਾ ਨੇ ਉਸ ਦੇ ਘਰ) ਜਨਮ ਲਿਆ, ਉਸ ਵਿਚਾਰੇ ਨੰਦ ਦੀ ਬੜੀ ਕਿਸਮਤ ਜਾਗੀ ।੧।

ਪਰ, ਹੇ ਭਾਈ ! ਤੁਸੀ ਜੋ ਇਹ ਆਖਦੇ ਹੋ ਕਿ (ਪਰਮਾਤਮਾ ਨੰਦ ਦੇ ਘਰ ਅਵਤਾਰ ਲੈ ਕੇ) ਨੰਦ ਦਾ ਪੁੱਤਰ ਬਣਿਆ, (ਇਹ ਦੱਸੋ ਕਿ) ਉਹ ਨੰਦ ਕਿਸ ਦਾ ਪੁੱਤਰ ਸੀ ? ਤੇ ਜਦੋਂ ਨਾਹ ਇਹ ਧਰਤੀ ਅਤੇ ਨਾਹ ਅਕਾਸ਼ ਸੀ, ਤਦੋਂ ਇਹ ਨੰਦ (ਜਿਸ ਨੂੰ ਤੁਸੀ ਪਰਮਾਤਮਾ ਦਾ ਪਿਓ ਆਖ ਰਹੇ ਹੋ) ਕਿਥੇ ਸੀ ।੧।ਰਹਾਉ।

ਹੇ ਭਾਈ ! (ਅਸਲ ਗੱਲ ਇਹ ਹੈ ਕਿ ਜਿਸ ਪ੍ਰਭੂ) ਦਾ ਨਾਮ ਹੈ ਨਿਰੰਜਨ (ਭਾਵ, ਜੋ ਪ੍ਰਭੂ ਕਦੇ ਮਾਇਆ ਦੇ ਅਸਰ ਹੇਠ ਨਹੀਂ ਆ ਸਕਦਾ), ਉਹ ਜੂਨ ਵਿਚ ਨਹੀਂ ਆਉਂਦਾ, ਉਹ (ਜੰਮਣ ਮਰਨ ਦੇ) ਦੁੱਖ ਵਿਚ ਨਹੀਂ ਪੈਂਦਾ । ਕਬੀਰ ਦਾ ਸੁਆਮੀ (ਸਾਰੇ ਜਗਤ ਦਾ) ਪਾਲਣਹਾਰ ਐਸਾ ਹੈ ਜਿਸ ਦੀ ਨਾ ਕੋਈ ਮਾਂ ਹੈ, ਤੇ ਨਾ ਪਿਓ ।੨।੧੯।੭੦।

**ਸ਼ਬਦ ਦਾ ਭਾਵ** :—ਪਰਮਾਤਮਾ ਆਪ ਸਾਰੇ ਜਗਤ ਨੂੰ ਰਚਨ ਵਾਲਾ ਹੈ । ਮਾਇਆ ਦੇ ਖੇਲ ਨੂੰ ਉਹ ਆਪ ਹੀ ਬਣਾਉਣ ਵਾਲਾ ਹੈ; ਉਹ ਜਨਮ ਮਰਨ ਵਿਚ ਨਹੀਂ ਆਉਂਦਾ, ਉਸ ਦਾ ਕੋਈ ਮਾਂ-ਪਿਉ ਨਹੀਂ ਹੈ । ਗੋਕਲ ਦੇ ਗੁਆਲੇ ਨੰਦ ਨੂੰ ਪਰਮਾਤਮਾ ਦਾ ਪਿਉ ਆਖਣਾ ਵੱਡੀ ਭੁੱਲ ਹੈ ।੭੦।

**ਗਉੜੀ ॥ ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥ ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥ ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥ ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥ ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥ ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥ ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥ {ਪੰਨਾ ੩੩੯}**

**ਪਦ ਅਰਥ** :—ਨਿੰਦਉ—{ਹੁਕਮੀ ਭਵਿੱਖਤ, ਇਮਪਰਟਿਵਿ ਮੋਦ, ਅੱਨ ਪੁਰਖ, ਇਕ-ਵਚਨ} । ਲੋਗੁ ਨਿੰਦਉ—ਬੇਸ਼ੱਕ ਜਗਤ ਨਿੰਦਿਆ ਕਰੇ । ਮੋ ਕਉ—ਮੈਨੂੰ । ਜਨ ਕਉ—ਪ੍ਰਭੂ ਦੇ ਸੇਵਕ ਨੂੰ । ਖਰੀ—ਬਹੁਤ । ਮਹਤਾਰੀ—ਮਾਂ ।੧।ਰਹਾਉ।

ਬੈਕੁੰਠਿ—ਬੈਕੁੰਠ ਵਿਚ । ਮਨਹਿ—ਮਨ ਵਿਚ । ਬਸਾਈਐ—ਵਸਾਇਆ ਜਾ ਸਕਦਾ ਹੈ । ਰਿਦੈ ਸੁਧ—ਪਵਿੱਤਰ ਹਿਰਦਾ ਹੁੰਦਿਆਂ । ਜਉ—ਜੇ । ਕਪਰੇ ਧੋਇ—ਕੱਪੜੇ ਧੋਂਦਾ ਹੈ, ਮਨ ਦੀ ਵਿਕਾਰਾਂ ਦੀ ਮੈਲ ਦੂਰ ਕਰਦਾ ਹੈ ।੧।

ਮਾਹਿ—ਵਿਚ । ਹੋਰੈ—ਰੋਕਦਾ ਹੈ । ਲੋਰੈ—ਚਾਹੁੰਦਾ ਹੈ । ਨਿੰਦਕੁ—ਮੰਦਾ ਚਿਤਵਣ ਵਾਲਾ ।੨।

ਉਧਾਰੁ—ਬਚਾਅ । ਸਾਰੁ—ਸ੍ਰੇਸ਼ਟ ਧਨ ।੩।

**ਅਰਥ** :—ਜਗਤ ਬੇਸ਼ੱਕ ਮੇਰੀ ਨਿੰਦਾ ਕਰੇ, ਬੇਸ਼ੱਕ ਮੇਰੇ ਔਗੁਣ ਭੰਡੇ; ਪ੍ਰਭੂ ਦੇ ਸੇਵਕ ਨੂੰ ਆਪਣੀ ਨਿੰਦਿਆ ਹੁੰਦੀ ਚੰਗੀ ਲੱਗਦੀ ਹੈ, ਕਿਉਂਕਿ ਨਿੰਦਿਆ ਸੇਵਕ ਦਾ ਮਾਂ ਪਿਉ ਹੈ (ਭਾਵ, ਜਿਵੇਂ ਮਾਪੇ ਆਪਣੇ ਬਾਲ ਵਿਚ ਸ਼ੁਭ ਗੁਣ ਵਧਦੇ ਵੇਖਣਾ ਲੋੜਦੇ ਹਨ, ਤਿਵੇਂ ਨਿੰਦਿਆ ਭੀ ਔਗੁਣ ਨਸ਼ਰ ਕਰ ਕੇ ਭਲੇ ਗੁਣਾਂ ਲਈ ਸਹਾਇਤਾ ਕਰਦੀ ਹੈ) ।੧।ਰਹਾਉ।

ਜੇ ਲੋਕ ਔਗੁਣ ਨਸ਼ਰ ਕਰਨ ਤਾਂ ਹੀ ਬੈਕੁੰਠ ਵਿਚ ਜਾ ਸਕੀਦਾ ਹੈ (ਕਿਉਂਕਿ ਇਸ ਤਰ੍ਹਾਂ ਆਪਣੇ ਔਗੁਣ ਛੱਡ ਕੇ) ਪ੍ਰਭੂ ਦਾ ਨਾਮ-ਰੂਪ ਧਨ ਮਨ ਵਿਚ ਵਸਾ ਸਕੀਦਾ ਹੈ । ਜੇ ਹਿਰਦਾ ਸੁੱਧ ਹੁੰਦਿਆਂ ਸਾਡੀ ਨਿੰਦਿਆ ਹੋਵੇ

(ਭਾਵ, ਜੇ ਸੁੱਧ ਭਾਵਨਾ ਨਾਲ ਅਸੀ ਆਪਣੇ ਔਗੁਣ ਨਸ਼ਰ ਹੁੰਦੇ ਸੁਣੀਏ) ਤਾਂ ਨਿੰਦਕ ਸਾਡੇ ਮਨ ਨੂੰ ਪਵਿੱਤਰ ਕਰਨ ਵਿਚ ਸਹਾਇਤਾ ਕਰਦਾ ਹੈ ।੧।

(ਤਾਂ ਤੇ) ਜੋ ਮਨੁੱਖ ਸਾਨੂੰ ਭੰਡਦਾ ਹੈ, ਉਹ ਸਾਡਾ ਮਿੱਤਰ ਹੈ, ਕਿਉਂਕਿ ਸਾਡੀ ਸੁਰਤ ਆਪਣੇ ਨਿੰਦਕ ਵਿਚ ਰਹਿੰਦੀ ਹੈ (ਭਾਵ, ਅਸੀ ਆਪਣੇ ਨਿੰਦਕ ਦੀ ਗੱਲ ਬੜੇ ਧਿਆਨ ਨਾਲ ਸੁਣਦੇ ਹਾਂ) । (ਅਸਲ ਵਿਚ) ਸਾਡਾ ਮੰਦਾ ਚਿਤਵਣ ਵਾਲਾ ਮਨੁੱਖ ਉਹ ਹੈ, ਜੋ ਸਾਡੇ ਐਬ ਨਸ਼ਰ ਹੋਣੋਂ ਰੋਕਦਾ ਹੈ । ਨਿੰਦਕ ਤਾਂ ਸਗੋਂ ਇਹ ਚਾਹੁੰਦਾ ਹੈ ਕਿ ਸਾਡਾ ਜੀਵਨ ਚੰਗਾ ਬਣੇ ।੨।

ਜਿਉਂ ਜਿਉਂ ਸਾਡੀ ਨਿੰਦਿਆ ਹੁੰਦੀ ਹੈ, ਤਿਉਂ ਤਿਉਂ ਸਾਡੇ ਅੰਦਰ ਪ੍ਰਭੂ ਦਾ ਪ੍ਰੇਮ-ਪਿਆਰ ਪੈਦਾ ਹੁੰਦਾ ਹੈ, ਕਿਉਂਕਿ ਸਾਡੀ ਨਿੰਦਿਆ ਸਾਨੂੰ ਔਗੁਣਾਂ ਵਲੋਂ ਬਚਾਉਂਦੀ ਹੈ ।

ਸੋ, ਦਾਸ ਕਬੀਰ ਲਈ ਤਾਂ ਉਸ ਦੇ ਔਗੁਣਾਂ ਦਾ ਨਸ਼ਰ ਹੋਣਾ ਸਭ ਤੋਂ ਵਧੀਆ ਗੱਲ ਹੈ । ਪਰ (ਵਿਚਾਰਾ) ਨਿੰਦਕ (ਸਦਾ ਦੂਜਿਆਂ ਦੇ ਔਗੁਣਾਂ ਦੀਆਂ ਗੱਲਾਂ ਕਰ ਕਰ ਕੇ ਆਪ ਉਹਨਾਂ ਔਗੁਣਾਂ ਵਿਚ) ਡੁੱਬ ਜਾਂਦਾ ਹੈ, ਤੇ ਅਸੀ (ਆਪਣੇ ਔਗੁਣਾਂ ਦੀ ਚੇਤਾਵਨੀ ਨਾਲ ਉਹਨਾਂ ਤੋਂ) ਬਚ ਨਿਕਲਦੇ ਹਾਂ ।੩।੨੦।੭੧।

**ਸ਼ਬਦ ਦਾ ਭਾਵ** :—ਜੇ ਕੋਈ ਮਨੁੱਖ ਠੰਢੇ ਜਿਗਰੇ ਆਪਣੇ ਐਬ ਨਸ਼ਰ ਹੁੰਦੇ ਸੁਣੇ, ਤਾਂ ਉਹ ਸਗੋਂ ਇਸ ਤਰ੍ਹਾਂ ਆਪਣੇ ਅੰਦਰੋਂ ਉਹ ਐਬ ਦੂਰ ਕਰ ਸਕਦਾ ਹੈ, ਤੇ ਆਪਣਾ ਜੀਵਨ ਪਵਿੱਤਰ ਬਣਾ ਸਕਦਾ ਹੈ । ਪਰ, ਦੂਜਿਆਂ ਦੇ ਐਬ ਫਰੋਲਣ ਵਾਲਾ ਆਪਣੇ ਅੰਦਰ ਕਦੇ ਝਾਤੀ ਨਾਹ ਮਾਰਨ ਕਰਕੇ ਆਪ ਹੀ ਉਹਨਾਂ ਐਬਾਂ ਵਿਚ ਡੁੱਬ ਜਾਂਦਾ ਹੈ । ਸੋ, ਪਰਮਾਤਮਾ ਦੀ ਬੰਦਗੀ ਵਾਲੇ ਬੰਦੇ ਆਪਣੀ ਨਿੰਦਿਆ ਤੋਂ ਘਾਬਰਦੇ ਨਹੀਂ ਹਨ ।੭੧।

**ਰਾਜਾ ਰਾਮ, ਤੂੰ ਐਸਾ ਨਿਰਭਉ, ਤਰਨ ਤਾਰਨ ਰਾਮ ਰਾਇਆ ॥੧॥ ਰਹਾਉ ॥ ਜਬ ਹਮ ਹੋਤੇ ਤਬ ਤੁਮ ਨਾਹੀ, ਅਬ ਤੁਮ ਹਹੁ ਹਮ ਨਾਹੀ ॥ ਅਬ ਹਮ ਤੁਮ ਏਕ ਭਏ ਹਹਿ, ਏਕੈ ਦੇਖਤ ਮਨੁ ਪਤੀਆਹੀ ॥੧॥ ਜਬ ਬੁਧਿ ਹੋਤੀ ਤਬ ਬਲੁ ਕੈਸਾ, ਅਬ ਬੁਧਿ ਬਲੁ ਨ ਖਟਾਈ ॥ ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ ॥੨॥੨੧॥੭੨॥ {ਪੰਨਾ ੩੩੯}**

**ਪਦ ਅਰਥ** :—ਰਾਜਾ ਰਾਮ—ਹੇ ਸਭ ਦੇ ਮਾਲਕ ਪ੍ਰਭੂ ! ਐਸਾ—ਇਹੋ ਜਿਹੇ ਸੁਭਾਵ ਵਾਲਾ, ਅਨੋਖਾ ਜਿਹਾ । ਤਰਨ—ਬੇੜੀ, ਜਹਾਜ਼ । ਤਰਨ ਤਾਰਨ—ਸਭ ਜੀਵਾਂ ਨੂੰ ਤਾਰਨ ਲਈ ਜਹਾਜ਼ ।੧।ਰਹਾਉ।

ਪਤੀਆਹੀ—ਪਤੀਜ ਗਿਆ ਹੈ, ਮੰਨ ਗਿਆ ਹੈ ਕਿ ਤੂੰ ਹੀ ਤੂੰ ਹੈਂ ਅਸੀ ਤੈਥੋਂ ਵੱਖਰੇ ਕੁਝ ਭੀ ਨਹੀਂ ਹਾਂ ।੧।

ਬਲੁ ਕੈਸਾ—ਕੇਹਾ ਬਲ ਹੋ ਸਕਦਾ ਸੀ ? (ਭਾਵ, ਸਾਡੇ ਅੰਦਰ ਆਤਮਕ ਬਲ ਨਹੀਂ ਸੀ) । ਨ ਖਟਾਈ—ਸਮਾਈ ਨਹੀਂ ਹੈ । ਹਰਿ ਲਈ—ਖੋਹ ਲਈ ਹੈ ।੨।

**ਅਰਥ** :—ਹੇ ਸਭ ਦੇ ਮਾਲਕ ਪ੍ਰਭੂ ! ਹੇ ਸਭ ਜੀਵਾਂ ਨੂੰ ਤਾਰਨ ਲਈ ਸਮਰੱਥ ਰਾਮ ! ਹੇ ਸਭ ਵਿਚ ਵਿਆਪਕ ਪ੍ਰਭੂ ! ਤੂੰ ਕਿਸੇ ਤੋਂ ਡਰਦਾ ਨਹੀਂ ਹੈਂ; ਤੇਰਾ ਸੁਭਾਵ ਕੁਝ ਅਨੋਖਾ ਹੈ ।੧।ਰਹਾਉ।

ਜਿਤਨਾ ਚਿਰ ਅਸੀ ਕੁਝ ਬਣੀ ਫਿਰਦੇ ਹਾਂ (ਭਾਵ, ਹਉਮੈ ਅਹੰਕਾਰ ਕਰਦੇ ਹਾਂ) ਤਦ ਤਕ (ਹੇ ਪ੍ਰਭੂ !) ਤੂੰ ਸਾਡੇ ਅੰਦਰ ਪਰਗਟ ਨਹੀਂ ਹੁੰਦਾ (ਆਪਣਾ ਚਾਨਣ ਨਹੀਂ ਕਰਦਾ), ਪਰ ਜਦੋਂ ਹੁਣ ਤੂੰ ਆਪ (ਸਾਡੇ ਵਿਚ) ਨਿਵਾਸ ਕੀਤਾ ਹੈ ਤਾਂ ਸਾਡੇ ਵਿਚ ਉਹ ਪਹਿਲੀ ਹਉਮੈ ਨਹੀਂ ਰਹੀ । ਹੁਣ (ਹੇ ਪ੍ਰਭੂ !) ਤੂੰ ਤੇ ਅਸੀ ਇੱਕ-ਰੂਪ ਹੋ ਗਏ ਹਾਂ, ਹੁਣ ਤੈਨੂੰ ਵੇਖ ਕੇ ਸਾਡਾ ਮਨ ਮੰਨ ਗਿਆ ਹੈ (ਕਿ ਤੂੰ ਹੀ ਤੂੰ ਹੈਂ, ਤੈਥੋਂ ਵੱਖਰੇ ਅਸੀ ਕੁਝ ਭੀ ਨਹੀਂ ਹਾਂ) ।੧।

(ਹੇ ਪ੍ਰਭੂ !) ਜਿਤਨਾ ਚਿਰ ਅਸਾਂ ਜੀਵਾਂ ਵਿਚ ਆਪਣੀ ਅਕਲ (ਦੀ ਹਉਮੈ) ਹੁੰਦੀ ਹੈ ਉਤਨਾ ਚਿਰ ਸਾਡੇ ਵਿਚ ਕੋਈ ਆਤਮਕ ਬਲ ਨਹੀਂ ਹੁੰਦਾ (ਭਾਵ, ਸਹਿਮੇ ਹੀ ਰਹਿੰਦੇ ਹਾਂ), ਪਰ ਹੁਣ (ਜਦੋਂ ਤੂੰ ਆਪ ਸਾਡੇ ਵਿਚ ਆ ਪ੍ਰਗਟਿਆ ਹੈਂ) ਸਾਡੀ ਆਪਣੀ ਅਕਲ ਤੇ ਬਲ ਦਾ ਮਾਣ ਨਹੀਂ ਰਿਹਾ ।

ਕਬੀਰ ਆਖਦਾ ਹੈ—(ਹੇ ਪ੍ਰਭੂ !) ਤੂੰ ਮੇਰੀ (ਹਉਮੈ ਵਾਲੀ) ਅਕਲ ਖੋਹ ਲਈ ਹੈ, ਹੁਣ ਉਹ ਅਕਲ ਬਦਲ ਗਈ ਹੈ (ਭਾਵ, 'ਮੈਂ ਮੈਂ' ਛੱਡ ਕੇ 'ਤੂੰ ਹੀ ਤੂੰ' ਕਰਨ ਵਾਲੀ ਹੋ ਗਈ ਹੈ, ਇਸ ਵਾਸਤੇ ਮਨੁੱਖਾ ਜਨਮ ਦੇ ਮਨੋਰਥ ਦੀ) ਸਿੱਧੀ ਹਾਸਲ ਹੋ ਗਈ ਹੈ ।੨।੨੧।੭੨।

**ਸ਼ਬਦ ਦਾ ਭਾਵ** :—ਜਿਤਨਾ ਚਿਰ ਮਨੁੱਖ ਦੇ ਅੰਦਰ ਹਉਮੈ ਹੈ, ਪ੍ਰਭੂ ਦਾ ਪ੍ਰਕਾਸ਼ ਨਹੀਂ ਹੋ ਸਕਦਾ । ਜਦੋਂ ਉਹ ਆਪ ਅੰਦਰ ਆ ਵੱਸਦਾ ਹੈ ਤਾਂ ਹਉਮੈ ਨਾਸ ਹੋ ਜਾਂਦੀ ਹੈ ਤੇ ਹਉਮੈ ਨੂੰ ਦੂਰ ਕਰਨਾ ਹੀ ਮਨੁੱਖਾ ਜਨਮ ਦਾ ਮਨੋਰਥ ਹੈ ।੭੨।

**ਨੋਟ** :—ਰਵਿਦਾਸ ਜੀ ਸੋਰਠ ਵਿਚ ਲਿਖਦੇ ਹਨ :—

'ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂ ਹੀ ਮੈ ਨਾਹੀ ।'

ਇਸ ਤੁਕ ਨੂੰ ਕਬੀਰ ਜੀ ਦੇ ਇਸ ਸ਼ਬਦ ਦੇ ਅੰਕ ਨੰ: ੧ ਦੀ ਪਹਿਲੀ ਤੁਕ ਨਾਲ ਮੇਲੋ । ਲਫ਼ਜ਼ਾਂ ਦੀ ਇਹ ਸਾਂਝ ਸਬੱਬ ਨਾਲ ਨਹੀਂ ਬਣ ਗਈ । ਕਬੀਰ ਤੇ ਰਵਿਦਾਸ ਜੀ ਬਨਾਰਸ ਦੇ ਰਹਿਣ ਵਾਲੇ ਸਨ, ਸਮਕਾਲੀ ਭੀ ਸਨ । ਹਮ-ਖ਼ਿਆਲ ਹੋਣ ਕਰਕੇ ਦੋਵੇਂ ਆਪੋ ਵਿਚ ਮੇਲਜੋਲ ਭੀ ਜ਼ਰੂਰ ਰੱਖਦੇ ਹੋਣਗੇ ।

**ਗਉੜੀ ॥ ਖਟ ਨੇਮ ਕਰਿ ਕੋਠੜੀ ਬਾਂਧੀ, ਬਸਤੁ ਅਨੂਪੁ ਬੀਚ ਪਾਈ ॥ ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ, ਕਰਤੇ ਬਾਰ ਨ ਲਾਈ ॥੧॥ ਅਬ ਮਨ ਜਾਗਤ ਰਹੁ ਰੇ ਭਾਈ ॥ ਗਾਫਲੁ ਹੋਇ ਕੈ ਜਨਮੁ ਗਵਾਇਓ, ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥ ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ ॥ ਚੇਤਿ, ਸੁਚੇਤ ਚਿਤ ਹੋਇ ਰਹੁ, ਤਉ ਲੈ ਪਰਗਾਸੁ ਉਜਾਰਾ ॥੨॥ ਨਉ ਘਰ ਦੇਖਿ ਜੁ ਕਾਮਨਿ ਭੂਲੀ, ਬਸਤੁ ਅਨੂਪ ਨ ਪਾਈ ॥ ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥੩॥੨੨॥੭੩॥ {ਪੰਨਾ ੩੩੯}**

**ਪਦ ਅਰਥ** :—ਖਟ—ਛੇ । ਨੇਮ—{ਸੰ: ਨੇਮਿ} ਚੱਕਰ, ਪਹੀਏ ਦਾ ਉਪਰਲਾ ਘੇਰਾ । ਖਟ ਨੇਮ—ਛੇ ਚੱਕਰ {ਵੇਖੋ ਸ਼ਬਦ ਨੰ: ੪੭; ਜੋਗੀ-ਲੋਕ ਸਰੀਰ ਦੇ ਛੇ ਚੱਕਰ ਮੰਨਦੇ ਹਨ, ਪ੍ਰਾਣਾਯਾਮ ਵੇਲੇ ਪ੍ਰਾਣਾਂ ਨੂੰ ਹੇਠਲੇ ਚੱਕਰ ਤੋਂ ਖਿੱਚ ਕੇ ਉੱਪਰਲੇ ਚੱਕਰ ਵਿਚ ਅਪੜਾਉਂਦੇ ਹਨ । ਪਰ ਇਸ ਸ਼ਬਦ ਵਿਚ ਜੋਗੀਆਂ ਦੇ ਇਹਨਾਂ ਚੱਕਰਾਂ ਵਲ ਇਸ਼ਾਰਾ ਨਹੀਂ ਜਾਪਦਾ}; ਪੰਜ ਤੱਤ ਤੇ ਛੇਵਾਂ ਮਨ {ਸਰੀਰ ਦੀ ਬਣਤਰ ਪੰਜ ਤੱਤਾਂ ਤੋਂ ਮੰਨੀ ਜਾਂਦੀ ਹੈ, ਤੇ ਜੀਵ ਨੂੰ ਜਨਮ ਵਿਚ ਲਿਆਉਣ ਵਾਲਾ ਇਸ ਦਾ 'ਮਨ' ਹੀ ਮੂਲ-ਕਾਰਨ ਹੈ, ਕਿਉਂਕਿ ਮਨ ਦੀਆਂ ਵਾਸ਼ਨਾਂ ਜੀਵ ਨੂੰ ਭਟਕਾਉਂਦੀਆਂ ਫਿਰਦੀਆਂ ਹਨ । ਸੋ, ਇੱਥੇ 'ਖਟ ਨੇਮ' ਤੋਂ ਭਾਵ ਹੈ ਪੰਜ ਤੱਤ ਤੇ ਛੇਵਾਂ ਮਨ} । ਕੋਠੜੀ—ਸਰੀਰ-ਰੂਪ ਨਿੱਕਾ ਜਿਹਾ ਘਰ । ਬਾਂਧੀ—ਬਣਾਈ । ਬਸਤੁ—ਚੀਜ਼ । ਅਨੂਪ—{ਅਨ-ਊਪ । ਊਪ-ਉਪਮਾ} ਜਿਸ ਦੀ ਉਪਮਾ ਨਹੀਂ ਹੋ ਸਕਦੀ, ਜਿਸ ਵਰਗੀ ਹੋਰ ਕੋਈ ਚੀਜ਼ ਨਹੀਂ । ਬਸਤੁ ਅਨੂਪ—ਉਹ ਸ਼ੈ ਜਿਸ ਵਰਗੀ ਹੋਰ ਕੋਈ ਸ਼ੈ ਦੱਸੀ ਨਹੀਂ ਜਾ ਸਕਦੀ, ਪਰਮਾਤਮਾ ਦੀ ਆਪਣੀ ਜੋਤ । ਬੀਚ—(ਉਸ 'ਕੋਠੜੀ') ਵਿਚ । ਕੁਲਫੁ—ਜੰਦਰਾ । ਕਰਤੇ—ਕਰਦਿਆਂ, ਬਣਾਉਂਦਿਆਂ । ਬਾਰ ਨ ਲਾਈ—ਦੇਰ ਨਹੀਂ ਲਾਈ (ਲਫ਼ਜ਼ 'ਬਾਰ' ਇਸਤ੍ਰੀ ਲਿੰਗ ਹੈ, ਕਿਉਂਕਿ ਇਸ ਦੀ ਕ੍ਰਿਆ 'ਲਾਈ' ਭੀ ਇਸਤ੍ਰੀ ਲਿੰਗ ਹੈ; ਸੋ ਇਸ ਦਾ ਅਰਥ 'ਦਰਵਾਜ਼ੇ' ਫਬਦਾ ਨਹੀਂ ਹੈ) ।੧।

ਮਨ—ਹੇ ਮਨ ! ਰੇ ਭਾਈ—ਹੇ ਵੀਰ ! ਰੇ ਭਾਈ ਮਨ—ਹੇ ਪਿਆਰੇ ਮਨ ! ਗਾਫਲੁ—ਬੇ-ਪਰਵਾਹ । ਮੁਸੈ ਘਰੁ—ਘਰ ਨੂੰ ਲੁੱਟਦਾ ਹੈ । ਜਾਈ—ਜਾਇ, ਜਾ ਕੇ ।੧।ਰਹਾਉ।

ਪੰਚ ਪਹਰੂਆ—ਪੰਜ ਪਹਿਰੇਦਾਰ, ਪੰਜ ਗਿਆਨ ਇੰਦਰੇ (ਅੱਖਾਂ, ਕੰਨ, ਨੱਕ, ਜੀਭ, ਚਮੜੀ—ਇਹਨਾਂ ਪੰਜਾਂ ਦੀ ਰਾਹੀਂ ਬਾਹਰਲੇ ਪਦਾਰਥਾਂ ਦੀ ਖ਼ਬਰ ਦਿਮਾਗ਼ ਵਿਚ ਅੱਪੜਦੀ ਹੈ । ਸਰੀਰ ਨੂੰ ਕਿਸੇ ਤਰ੍ਹਾਂ ਦਾ ਖ਼ਤਰਾ ਆਉਂਦਾ ਹੋਵੇ, ਉਹ ਭੀ ਇਹਨਾਂ ਦੀ ਰਾਹੀਂ ਹੀ ਪਤਾ ਲੱਗਦਾ ਹੈ, ਪਰ ਕਿਸੇ ਚਸਕੇ ਵਲ, ਕਿਸੇ ਵਿਕਾਰ ਵਲ ਪ੍ਰੇਰਨਾ ਭੀ ਇਹਨਾਂ ਦੀ ਰਾਹੀਂ ਹੀ ਹੁੰਦਾ ਹੈ । ਅੱਖਾਂ ਜੇ ਪਰਾਇਆ ਰੂਪ ਤੱਕਣ ਦੇ ਚਸਕੇ ਵਿਚ ਫਸੀਆਂ ਹੋਈਆਂ ਹਨ ਤਾਂ ਨੇਕ ਜੀਵਨ ਲਈ ਪਹਿਰਾ ਦੇਣ ਦੀ ਥਾਂ ਇਹ ਵਿਕਾਰ ਵਲ ਪ੍ਰੇਰਨਗੀਆਂ । ਇਸੇ ਤਰ੍ਹਾਂ ਬਾਕੀ ਦੇ ਗਿਆਨ-ਇੰਦ੍ਰੇ) । ਦਰ ਮਹਿ—ਸਰੀਰ-ਰੂਪ ਨਿੱਕੇ ਜਿਹੇ ਘਰ ਦੇ ਦਰਵਾਜ਼ਿਆਂ ਤੇ । ਪਤੀਆਰਾ—ਇਤਬਾਰ, ਵਿਸਾਹ । ਸੁਚੇਤ ਚਿਤ ਹੋਇ—ਹੁਸ਼ਿਆਰ ਹੋ ਕੇ । ਉਜਾਰਾ—ਉਜਾਲਾ, ਨਿਖਾਰ । ਲੈ ਉਜਾਰਾ—ਨਿਖਰ ਆਉਣਾ ਹੈ । ਪਰਗਾਸੁ—ਚਾਨਣ ।੨।

ਨਉ ਘਰ—ਨੌ ਗੋਲਕਾਂ—{ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਇੰਦ੍ਰੀ, ਗੁਦਾ—ਇਹ ਨੌ ਹੀ ਰੰਧ੍ਰ ਜੋ ਸਰੀਰ ਦੀਆਂ ਕ੍ਰਿਆ ਚਲਾ ਰਹੇ ਹਨ} । ਦੇਖਿ—ਵੇਖ ਕੇ । ਜੁ—ਜਿਹੜੀ । ਕਾਮਨਿ—ਜੀਵ-ਇਸਤ੍ਰੀ । ਨਵੈ ਘਰ ਮੂਸੇ—ਜਦੋਂ ਨੌ ਹੀ ਗੋਲਕਾਂ ਠੱਗੀਆਂ ਜਾਂਦੀਆਂ ਹਨ, ਜਦੋਂ ਨੌ ਹੀ ਘਰ ਵੱਸ ਵਿਚ ਆ ਜਾਂਦੇ ਹਨ । ਦਸਵੈਂ—ਦਸਵੇਂ ਘਰ ਵਿਚ, ਦਸਵੇਂ ਦੁਆਰ ਵਿਚ, ਦਿਮਾਗ਼ ਵਿਚ {ਸੋਚ-ਵਿਚਾਰ ਦਾ ਕੰਮ ਮਨੁੱਖ ਦੇ ਦਿਮਾਗ਼ ਨੂੰ ਕੁਦਰਤ ਨੇ ਸੌਂਪਿਆ ਹੈ, ਇਸ ਲਈ ਇਸ ਨੂੰ ਦਸਵਾਂ ਘਰ, ਦਸਵਾਂ ਦੁਆਰ ਕਿਹਾ ਜਾਂਦਾ ਹੈ । ਜਿਤਨਾ ਚਿਰ ਸਰੀਰ ਦੀਆਂ ਨੌ ਗੋਲਕਾਂ ਨਿਰੇ ਸਰੀਰਕ ਕ੍ਰਿਆ ਵਲ ਮਨ ਨੂੰ ਲਾਈ ਰੱਖਦੀਆਂ ਹਨ, ਨਿਰੇ ਸੰਸਾਰੀ ਕੰਮਾਂ-ਧੰਧਿਆਂ ਵਿਚ ਜੋੜੀ ਰੱਖਦੀਆਂ ਹਨ, ਉਤਨਾ ਚਿਰ ਮਨੁੱਖ ਆਪਣੇ ਆਪ ਨੂੰ ਨਿਰਾ ਸਰੀਰ ਹੀ ਸਮਝੀ ਰੱਖਦਾ ਹੈ, ਨਿਰਾ ਸਰੀਰ ਦੀ ਪਰਵਰਿਸ਼ ਵਿਚ ਹੀ ਮਸਤ ਰਹਿੰਦਾ ਹੈ, ਅੰਦਰ-ਵੱਸਦੀ ਆਤਮਕ ਜੋਤਿ ਦਾ ਖ਼ਿਆਲ ਕਦੇ ਨਹੀਂ ਆਉਂਦਾ} । ਤਤੁ—ਅਸਲੀਅਤ, ਪਰਮਾਤਮਾ ਦੀ ਜੋਤਿ ।੩।

**ਅਰਥ** :—ਛੇ ਚੱਕਰ ਬਣਾ ਕੇ (ਪ੍ਰਭੂ ਨੇ) ਇਹ (ਮਨੁੱਖਾ ਸਰੀਰ-ਰੂਪ) ਨਿੱਕਾ ਜਿਹਾ ਘਰ ਰਚ ਦਿੱਤਾ ਹੈ ਤੇ (ਇਸ ਘਰ) ਵਿਚ (ਆਪਣੀ ਆਤਮਕ ਜੋਤ-ਰੂਪ) ਅਚਰਜ ਵਸਤ ਰੱਖ ਦਿੱਤੀ ਹੈ; (ਇਸ ਘਰ ਦਾ) ਜੰਦਰਾ-ਕੁੰਜੀ (ਪ੍ਰਭੂ ਨੇ) ਪ੍ਰਾਣਾਂ ਨੂੰ ਹੀ ਬਣਾ ਦਿੱਤਾ ਹੈ, ਤੇ (ਇਹ ਖੇਡ) ਬਣਾਉਂਦਿਆਂ ਉਹ ਚਿਰ ਨਹੀਂ ਲਾਉਂਦਾ ।੧।

(ਇਸ ਘਰ ਵਿਚ ਰਹਿਣ ਵਾਲੇ) ਹੇ ਪਿਆਰੇ ਮਨ ! ਹੁਣ ਜਾਗਦਾ ਰਹੁ, ਬੇ-ਪਰਵਾਹ ਹੋ ਕੇ ਤੂੰ (ਹੁਣ ਤਕ) ਜੀਵਨ ਅਜਾਈਂ ਗਵਾ ਲਿਆ ਹੈ; (ਜੋ ਕੋਈ ਭੀ ਗ਼ਾਫ਼ਲ ਹੁੰਦਾ ਹੈ) ਚੋਰ ਜਾ ਕੇ (ਉਸ ਦਾ) ਘਰ ਲੁੱਟ ਲੈਂਦਾ ਹੈ ।੧।ਰਹਾਉ।

(ਇਹ ਜੋ) ਪੰਜ ਪਹਿਰੇਦਾਰ (ਇਸ ਘਰ ਦੇ) ਦਰਵਾਜ਼ਿਆਂ ਉੱਤੇ ਰਹਿੰਦੇ ਹਨ, ਇਹਨਾਂ ਦਾ ਕੋਈ ਵਿਸਾਹ ਨਹੀਂ । ਹੁਸ਼ਿਆਰ ਹੋ ਕੇ ਰਹੁ ਤੇ (ਮਾਲਕ ਨੂੰ) ਚੇਤੇ ਰੱਖ ਤਾਂ (ਤੇਰੇ ਅੰਦਰ ਪ੍ਰਭੂ ਦੀ ਆਤਮਕ ਜੋਤ ਦਾ) ਚਾਨਣ ਨਿਖਰ ਆਵੇਗਾ ।੨।

ਜਿਹੜੀ ਜੀਵ-ਇਸਤ੍ਰੀ (ਸਰੀਰ ਦੇ) ਨੌ ਘਰਾਂ (ਨੌ ਗੋਲਕਾਂ ਜੋ ਸਰੀਰਕ ਕ੍ਰਿਆ ਚਲਾਣ ਲਈ ਹਨ) ਨੂੰ ਵੇਖ ਕੇ (ਆਪਣੇ ਅਸਲ-ਮਨੋਰਥ ਵਲੋਂ) ਖੁੰਝ ਜਾਂਦੀ ਹੈ, ਉਸ ਨੂੰ (ਜੋਤ-ਰੂਪ) ਅਚਰਜ ਸ਼ੈ (ਅੰਦਰੋਂ) ਨਹੀਂ ਲੱਭਦੀ (ਭਾਵ, ਉਸ ਦਾ ਧਿਆਨ ਅੰਦਰ-ਵੱਸਦੀ ਆਤਮਕ ਜੋਤ ਵਲ ਨਹੀਂ ਪੈਂਦਾ) । ਕਬੀਰ ਆਖਦਾ ਹੈ ਜਦੋਂ ਇਹ ਨੌ ਹੀ ਘਰ ਵੱਸ ਵਿਚ ਆ ਜਾਂਦੇ ਹਨ, ਤਾਂ ਪ੍ਰਭੂ ਦੀ ਜੋਤ ਦਸਵੇਂ ਘਰ ਵਿਚ ਟਿਕ ਜਾਂਦੀ ਹੈ (ਭਾਵ, ਤਦੋਂ

ਅੰਦਰ-ਵੱਸਦੇ ਪ੍ਰਭੂ ਦੀ ਹੋਂਦ ਦੀ ਵਿਚਾਰ ਜੀਵ ਨੂੰ ਫੁਰ ਆਉਂਦੀ ਹੈ, ਤਦੋਂ ਸੁਰਤ ਪ੍ਰਭੂ ਦੀ ਯਾਦ ਵਿਚ ਟਿਕਦੀ ਹੈ ।੩।੨੨।੭੩।

**ਸ਼ਬਦ ਦਾ ਭਾਵ** :—ਕਾਮ ਕ੍ਰੋਧ ਆਦਿਕ ਕੋਈ ਵਿਕਾਰ ਤਦ ਤਕ ਮਨੁੱਖ ਦਾ ਜੀਵਨ ਵਿਗਾੜਦਾ ਰਹਿੰਦਾ ਹੈ, ਜਦ ਤਕ ਮਨੁੱਖ ਪ੍ਰਭੂ ਦੀ ਯਾਦ ਵਲੋਂ ਗ਼ਾਫ਼ਲ ਹੈ । ਇਹ ਗਿਆਨ-ਇੰਦਰੇ ਭੀ ਹੋਰ ਹੋਰ ਮੰਦੇ ਪਾਸੇ ਵੱਲ ਹੀ ਪ੍ਰੇਰਦੇ ਰਹਿੰਦੇ ਹਨ । ਸਿਮਰਨ ਹੀ ਇੱਕ ਐਸੀ ਦਾਤ ਹੈ, ਜਿਸ ਦੀ ਬਰਕਤ ਨਾਲ ਆਤਮਕ ਜੀਵਨ ਵਿਕਾਰਾਂ ਦੀ ਧੁੰਧ ਜਿਹੀ ਵਿਚੋਂ ਨਿਕਲ ਕੇ ਨਿਖਰ ਆਉਂਦਾ ਹੈ ।੭੩।

**ਗਉੜੀ ॥ ਮਾਈ, ਮੋਹਿ ਅਵਰੁ ਨ ਜਾਨਿਓ ਆਨਾਨਾਂ ॥ ਸਿਵ ਸਨਕਾਦਿ ਜਾਸੁ ਗੁਨ ਗਾਵਹਿ, ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ਰਹਾਉ॥ ਹਿਰਦੇ ਪ੍ਰਗਾਸੁ, ਗਿਆਨ ਗੁਰ ਗੰਮਿਤ, ਗਗਨ ਮੰਡਲ ਮਹਿ ਧਿਆਨਾਨਾਂ ॥ ਬਿਖੈ ਰੋਗ ਭੈ ਬੰਧਨ ਭਾਗੇ, ਮਨ ਨਿਜ ਘਰਿ ਸੁਖੁ ਜਾਨਾਨਾ ॥੧॥ ਏਕਸੁ ਮਤਿ ਰਤਿ, ਜਾਨਿ ਮਾਨਿ ਪ੍ਰਭ, ਦੂਸਰ ਮਨਹਿ ਨ ਆਨਾਨਾ ॥ ਚੰਦਨ ਬਾਸੁ ਭਏ, ਮਨ ਬਾਸਨ ਤਿਆਗਿ, ਘਟਿਓ ਅਭਿਮਾਨਾਨਾ ॥੨॥ ਜੋ ਜਨ ਗਾਇ ਧਿਆਇ ਜਸੁ ਠਾਕੁਰ, ਤਾਸੁ ਪ੍ਰਭੂ ਹੈ ਥਾਨਾਨਾਂ ॥ ਤਿਹ ਬਡ ਭਾਗ, ਬਸਿਓ ਮਨਿ ਜਾ ਕੈ, ਕਰਮ ਪ੍ਰਧਾਨ ਮਥਾਨਾਨਾ ॥੩॥ ਕਾਟਿ ਸਕਤਿ, ਸਿਵ ਸਹਜੁ ਪ੍ਰਗਾਸਿਓ, ਏਕੈ ਏਕ ਸਮਾਨਾਨਾ ॥ ਕਹਿ ਕਬੀਰ, ਗੁਰ ਭੇਟਿ ਮਹਾਂ ਸੁਖ, ਭ੍ਰਮਤ ਰਹੇ, ਮਨੁ ਮਾਨਾਨਾਂ ॥੪॥੨੩॥੭੪॥ {ਪੰਨਾ ੩੩੯}**

**ਨੋਟ** :—ਇਸ ਸ਼ਬਦ ਦੀ ਹਰੇਕ ਤੁਕ ਦੇ ਅਖ਼ੀਰਲੇ ਲਫ਼ਜ਼ ਦਾ ਅਖ਼ੀਰਲਾ ਅੱਖਰ 'ਨਾ' ਸਿਰਫ਼ ਪਦ-ਪੂਰਤੀ ਲਈ ਹੈ, 'ਅਰਥ' ਕਰਨ ਵਿਚ ਇਸ ਦਾ ਕੋਈ ਸੰਬੰਧ ਨਹੀਂ ਪੈਂਦਾ ।

**ਪਦ ਅਰਥ** :—ਮਾਈ—ਹੇ ਮਾਂ ! ਮੋਹਿ—ਮੈਂ । ਅਵਰੁ—ਹੋਰ । ਨ ਜਾਨਿਓ—ਨਹੀਂ ਜਾਣਿਆ, ਜੀਵਨ ਦਾ ਆਸਰਾ ਨਹੀਂ ਸਮਝਿਆ । ਆਨਾਨਾਂ—ਆਨ, ਅਨਜ, ਕੋਈ ਹੋਰ । ਸਨਕਾਦਿ—ਸਨਕ ਆਦਿ, ਸਨਕ ਆਦਿਕ ਬ੍ਰਹਮਾ ਦੇ ਚਾਰੇ ਪੁੱਤਰ । ਜਾਸੁ ਗੁਨ—ਜਿਸ ਦੇ ਗੁਣ । ਤਾਸੁ—ਉਸ (ਪ੍ਰਭੂ) ਵਿਚ । ਪ੍ਰਾਨਾਨਾਂ—ਪ੍ਰਾਨ ।੧।ਰਹਾਉ।

ਪ੍ਰਗਾਸੁ—ਚਾਨਣ । ਗੰਮਤਿ—ਅਪੜਾਇਆ, ਦਿੱਤਾ, ਬਖ਼ਸ਼ਿਆ {ਸੰ: ਗਮ—ਜਾਣਾ, ਅੱਪੜਨਾ । ਕ੍ਰਿਆ—'ਗਮ' ਤੋਂ 'ਪ੍ਰੇਰਣਾਰਥਕ ਕ੍ਰਿਆ' ਗਮਯ ਦਾ ਅਰਥ ਹੈ ਅਪੜਾਉਣਾ, ਦੇਣਾ, ਬਖ਼ਸ਼ਣਾ} । ਗਗਨ ਮਹਿ—ਆਕਾਸ਼ ਵਿਚ (ਭਾਵ, ਦੁਨੀਆ ਦੇ ਪਦਾਰਥਾਂ ਵਿਚੋਂ ਉੱਠ ਕੇ ਉੱਚੇ ਮੰਡਲਾਂ ਵਿਚ, ਪ੍ਰਭੂ-ਚਰਨਾਂ ਵਿਚ) । ਧਿਆਨਾਨਾਂ—ਧਿਆਨ (ਲੱਗ ਗਿਆ) । ਬਿਖੈ—ਵਿਸ਼ੇ । ਨਿਜ ਘਰਿ—ਆਪਣੇ ਘਰ ਵਿਚ, ਅੰਦਰ ਹੀ । ਜਾਨਾਨਾ—ਜਾਨਾ, ਜਾਣ ਲਿਆ ।੧।

ਏਕਸੁ—ਇਕ (ਪ੍ਰਭੂ) ਵਿਚ ਹੀ । ਮਤਿ—ਬੁੱਧ । ਰਤਿ—ਪਿਆਰ, ਲਗਨ । ਜਾਨਿ—ਜਾਣ ਕੇ, ਸਮਝ ਕੇ । ਮਾਨਿ—ਮੰਨ ਕੇ, ਪਤੀਜ ਕੇ । ਮਨਹਿ—ਮਨ ਵਿਚ । ਆਨਾਨਾ—ਆਨਾ, ਆਨਿਆ, ਲਿਆਂਦਾ ।

ਬਾਸੁ—ਸੁਗੰਧੀ । ਮਨ ਬਾਸਨ—ਮਨ ਦੀਆਂ ਵਾਸ਼ਨਾਂ । ਤਿਆਗਿ—ਤਿਆਗ ਕੇ ।੨।

ਤਾਸੁ—ਉਸ (ਮਨੁੱਖ ਦੇ ਹਿਰਦੇ) ਵਿਚ । ਪ੍ਰਭੂ ਥਾਨਾਨਾਂ—ਪ੍ਰਭੂ ਦਾ ਥਾਂ, ਪ੍ਰਭੂ ਦਾ ਨਿਵਾਸ । ਮਨਿ ਜਾ ਕੈ—ਜਿਸ ਮਨੁੱਖ ਦੇ ਮਨ ਵਿਚ । ਕਰਮ ਪ੍ਰਧਾਨ—(ਉੱਚ) ਕਰਮ ਉੱਘੜ ਆਏ ਹਨ । ਮਥਾਨਾਨਾ—ਮੱਥੇ ਤੇ ।੩।

ਕਾਟਿ—ਕੱਟ ਕੇ, ਦੂਰ ਕਰ ਕੇ । ਸਕਤਿ—ਮਾਇਆ (ਦਾ ਪ੍ਰਭਾਵ) । ਸਿਵ ਸਹਜੁ—ਸ਼ਿਵ ਦੀ ਸਹਜਿ ਅਵਸਥਾ, ਪਰਮਾਤਮਾ ਦਾ ਗਿਆਨ, ਪ੍ਰਭੂ ਦਾ ਪ੍ਰਕਾਸ਼ । ਏਕੈ ਏਕ—ਨਿਰੋਲ ਇੱਕ ਪ੍ਰਭੂ ਵਿਚ । ਗੁਰ ਭੇਟਿ—

ਗੁਰੂ ਨੂੰ ਮਿਲ ਕੇ । ਭ੍ਰਮਤ ਰਹੇ—ਭਟਕਣਾ ਦੂਰ ਹੋ ਜਾਂਦੀ ਹੈ । ਮਾਨਾਨਾਂ—ਮੰਨ ਜਾਂਦਾ ਹੈ, ਪਤੀਜ ਜਾਂਦਾ ਹੈ ।੪।

**ਅਰਥ** :—ਹੇ (ਮੇਰੀ) ਮਾਂ ! ਮੈਂ ਕਿਸੇ ਹੋਰ ਨੂੰ (ਆਪਣੇ ਜੀਵਨ ਦਾ ਆਸਰਾ) ਨਹੀਂ ਸਮਝਿਆ, (ਕਿਉਂਕਿ) ਮੇਰੇ ਪ੍ਰਾਣ (ਤਾਂ) ਉਸ (ਪ੍ਰਭੂ) ਵਿਚ ਵੱਸ ਰਹੇ ਹਨ ਜਿਸ ਦੇ ਗੁਣ ਸ਼ਿਵ ਅਤੇ ਸਨਕ ਆਦਿਕ ਗਾਉਂਦੇ ਹਨ ।੧।ਰਹਾਉ।

ਜਦੋਂ ਦੀ ਸਤਿਗੁਰੂ ਨੇ ਉੱਚੀ ਸੂਝ ਬਖ਼ਸ਼ੀ ਹੈ, ਮੇਰੇ ਹਿਰਦੇ ਵਿਚ, (ਮਾਨੋ) ਚਾਨਣ ਹੋ ਗਿਆ ਹੈ, ਤੇ ਮੇਰਾ ਧਿਆਨ ਉੱਚੇ ਮੰਡਲਾਂ ਵਿਚ (ਭਾਵ, ਪ੍ਰਭੂ-ਚਰਨਾਂ ਵਿਚ) ਟਿਕਿਆ ਰਹਿੰਦਾ ਹੈ । ਵਿਸ਼ੇ-ਵਿਕਾਰ ਆਦਿਕ ਆਤਮਕ ਰੋਗਾਂ ਤੇ ਸਹਿਮਾਂ ਦੇ ਜ਼ੰਜੀਰ ਟੁੱਟ ਗਏ ਹਨ, ਮੇਰੇ ਮਨ ਨੇ ਅੰਦਰ ਹੀ ਸੁਖ ਲੱਭ ਲਿਆ ਹੈ ।੧।

ਮੇਰੀ ਬੁੱਧੀ ਦਾ ਪਿਆਰ ਇੱਕ ਪ੍ਰਭੂ ਵਿਚ ਹੀ ਬਣ ਗਿਆ ਹੈ । ਇੱਕ ਪ੍ਰਭੂ ਨੂੰ (ਆਸਰਾ) ਸਮਝ ਕੇ (ਤੇ ਉਸ ਵਿਚ) ਪਤੀਜ ਕੇ, ਮੈਂ ਕਿਸੇ ਹੋਰ ਨੂੰ ਹੁਣ ਮਨ ਵਿਚ ਨਹੀਂ ਲਿਆਉਂਦਾ (ਭਾਵ, ਕਿਸੇ ਹੋਰ ਦੀ ਓਟ ਨਹੀਂ ਤੱਕਦਾ) । ਮਨ ਦੀਆਂ ਵਾਸ਼ਨਾਂ ਤਿਆਗ ਕੇ (ਮੇਰੇ ਅੰਦਰ, ਮਾਨੋ) ਚੰਦਨ ਦੀ ਸੁਗੰਧੀ ਪੈਦਾ ਹੋ ਗਈ ਹੈ, (ਮੇਰੇ ਅੰਦਰੋਂ) ਅਹੰਕਾਰ ਘਟ ਗਿਆ ਹੈ (ਭਾਵ ਮਿਟ ਗਿਆ ਹੈ) । {ਨੋਟ :—ਲਫ਼ਜ਼ 'ਤਿਆਗਿ' ਦਾ ਅਰਥ ਹੈ 'ਤਿਆਗ ਕੇ' । ਲਫ਼ਜ਼ 'ਘਟਿਓ' ਵਿਆਕਰਣ ਅਨੁਸਾਰ "ਭੂਤਕਾਲ" ਹੈ, ਜਿਵੇਂ ਇਸੇ ਹੀ ਸ਼ਬਦ ਦੇ ਲਫ਼ਜ਼ 'ਜਾਨਿਓ', 'ਬਸਿਓ' ਅਤੇ 'ਪ੍ਰਗਾਸਿਓ' ਹਨ; ਘਟਿਓ—ਘਟ ਗਿਆ, ਘਟਿਆ । ਜਾਨਿਓ—ਜਾਨਿਆ, ਜਾਣ ਲਿਆ । ਬਸਿਓ—ਵੱਸਿਆ, ਵੱਸ ਪਿਆ । ਪ੍ਰਗਾਸਿਓ—ਪ੍ਰਗਾਸਿਆ, ਚਮਕ ਪਿਆ । ਸੋ, ਲਫ਼ਜ਼ 'ਘਟਿਓ' ਦਾ ਅਰਥ "ਘਟਦਾ ਘਟਦਾ" ਨਹੀਂ ਹੋ ਸਕਦਾ । ਨਾਹ ਹੀ ਇਸ ਦਾ ਅਰਥ "ਘਟ ਵਿਚੋਂ" ਹੋ ਸਕਦਾ ਹੈ; ਉਸ ਹਾਲਤ ਵਿਚ ਲਫ਼ਜ਼ "ਘਟਹੁ" ਹੁੰਦਾ ਹੈ, ਜਿਵੇਂ "ਮਨਹੁ"—ਮਨ ਤੋਂ, ਮਨ ਵਿਚੋਂ । ਲਫ਼ਜ਼ 'ਤਿਆਗਿ' ਵਾਂਗ ਹੀ ਜਾਨਿ—ਜਾਣ ਕੇ । ਮਾਨਿ—ਮੰਨ ਕੇ । ਕਾਟਿ—ਕੱਟ ਕੇ । ਭੇਟਿ—ਭੇਟ ਕੇ ਮਿਲ ਕੇ} ।੨।

ਜੋ ਮਨੁੱਖ ਠਾਕੁਰ ਦਾ ਜਸ ਗਾਂਦਾ ਹੈ, ਪ੍ਰਭੂ ਨੂੰ ਧਿਆਉਂਦਾ ਹੈ, ਪ੍ਰਭੂ ਦਾ ਨਿਵਾਸ ਉਸ ਦੇ ਹਿਰਦੇ ਵਿਚ ਹੋ ਜਾਂਦਾ ਹੈ । ਤੇ, ਜਿਸ ਦੇ ਮਨ ਵਿਚ ਪ੍ਰਭੂ ਵੱਸ ਪਿਆ, ਉਸ ਦੇ ਵੱਡੇ ਭਾਗ (ਸਮਝੋ), ਉਸ ਦੇ ਮੱਥੇ ਉੱਤੇ ਉੱਚੇ ਲੇਖ ਉੱਘੜ ਆਏ (ਜਾਣੋ) ।੩।

ਮਾਇਆ ਦਾ ਪ੍ਰਭਾਵ ਦੂਰ ਕਰ ਕੇ, ਜਦੋਂ ਰੱਬੀ-ਜੋਤ ਦਾ ਪ੍ਰਕਾਸ਼ ਹੋ ਗਿਆ, ਤਾਂ ਸਦਾ ਨਿਰੋਲ ਇੱਕ ਪ੍ਰਭੂ ਵਿਚ ਮਨ ਲੀਨ ਰਹਿੰਦਾ ਹੈ । ਕਬੀਰ ਆਖਦਾ ਹੈ, ਸਤਿਗੁਰੂ ਨੂੰ ਮਿਲ ਕੇ ਉੱਚਾ ਸੁਖ ਪ੍ਰਾਪਤ ਹੁੰਦਾ ਹੈ, ਭਟਕਣਾ ਮੁੱਕ ਜਾਂਦੀ ਹੈ ਤੇ ਮਨ (ਪ੍ਰਭੂ ਵਿਚ) ਗਿੱਝ ਜਾਂਦਾ ਹੈ ।੪।੨੩।੭੪।

**ਸ਼ਬਦ ਦਾ ਭਾਵ** :—ਸਤਿਗੁਰੂ ਨੂੰ ਮਿਲ ਕੇ ਜੋ ਮਨੁੱਖ ਪ੍ਰਭੂ ਦੀ ਯਾਦ ਵਿਚ ਚਿੱਤ ਜੋੜਦਾ ਹੈ, ਉਸ ਦਾ ਮਨ ਵਿਕਾਰਾਂ ਵਲੋਂ ਹਟ ਕੇ ਪ੍ਰਭੂ ਦੇ ਦੇਸ ਦੀਆਂ ਉਡਾਰੀਆਂ ਲਾਂਦਾ ਹੈ । ਵਾਸ਼ਨਾ ਮੁੱਕ ਜਾਣ ਕਰਕੇ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ।੭੪।

## ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

## ਰਾਗੁ ਗਉੜੀ ਪੂਰਬੀ, ਬਾਵਨ ਅਖਰੀ ਕਬੀਰ ਜੀਉ ਕੀ

**ਬਾਵਨ ਅਛਰ ਲੋਕ ਤ੍ਰੈ, ਸਭੁ ਕਛੁ ਇਨ ਹੀ ਮਾਹਿ ॥ ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥੧॥ {ਪੰਨਾ ੩੪੦}**

**ਪਦ ਅਰਥ** :—ਬਾਵਨ—ਬਵੰਜਾ । ਅਖਰੀ—ਅੱਖਰਾਂ ਵਾਲੀ । ਬਾਵਨ ਅਖਰੀ—ਬਵੰਜਾ ਅੱਖਰਾਂ ਵਾਲੀ ਬਾਣੀ ।

ਅਛਰ—ਅੱਖਰ । ਲੋਕ ਤ੍ਰੈ—ਤਿੰਨਾਂ ਲੋਕਾਂ ਵਿਚ, ਸਾਰੇ ਜਗਤ (ਵਰਤੇ ਜਾ ਰਹੇ ਹਨ) । ਸਭੁ ਕਛੁ—(ਜਗਤ ਦਾ) ਸਾਰਾ ਵਰਤਾਰਾ । ਇਨ ਹੀ ਮਾਹਿ—ਇਹਨਾਂ (ਬਵੰਜਾ ਅੱਖਰਾਂ) ਵਿਚ ਹੀ । ਏ ਅੱਖਰ—ਇਹ ਬਵੰਜਾ ਅੱਖਰ (ਜਿਨ੍ਹਾਂ ਦੀ ਰਾਹੀਂ ਜਗਤ ਦਾ ਵਰਤਾਰਾ ਨਿਭ ਰਿਹਾ ਹੈ) । ਖਿਰਿ ਜਾਹਿਗੇ—ਨਾਸ ਹੋ ਜਾਣਗੇ । ਓਇ ਅਖਰ—ਉਹ ਅੱਖਰ (ਜੋ 'ਅਨੁਭਵ' ਅਵਸਥਾ ਬਿਆਨ ਕਰ ਸਕਣ, ਜੋ ਪਰਾਮਤਮਾ ਦੇ ਮਿਲਾਪ ਦੀ ਅਵਸਥਾ ਦੱਸ ਸਕਣ) ।੧।

**ਅਰਥ** :—ਬਵੰਜਾ ਅੱਖਰ (ਭਾਵ, ਲਿਪੀਆਂ ਦੇ ਅੱਖਰ) ਸਾਰੇ ਜਗਤ ਵਿਚ (ਵਰਤੇ ਜਾ ਰਹੇ ਹਨ), ਜਗਤ ਦਾ ਸਾਰਾ ਵਰਤਾਰਾ ਇਹਨਾਂ (ਲਿਪੀਆਂ ਦੇ) ਅੱਖਰਾਂ ਦੀ ਰਾਹੀਂ ਚੱਲ ਰਿਹਾ ਹੈ । ਪਰ ਇਹ ਅੱਖਰ ਨਾਸ ਹੋ ਜਾਣਗੇ (ਭਾਵ, ਜਿਵੇਂ ਜਗਤ ਨਾਸਵੰਤ ਹੈ, ਜਗਤ ਵਿਚ ਵਰਤੀ ਜਾਣ ਵਾਲੀ ਹਰੇਕ ਚੀਜ਼ ਭੀ ਨਾਸਵੰਤ ਹੈ, ਬੋਲੀਆਂ ਭੀ ਨਾਸਵੰਤ ਹਨ, ਤੇ ਬੋਲੀਆਂ ਵਿਚ ਵਰਤੇ ਜਾਣ ਵਾਲੇ ਅੱਖਰ ਭੀ ਨਾਸਵੰਤ ਹਨ) । ਅਕਾਲ ਪੁਰਖ ਨਾਲ ਮਿਲਾਪ ਜਿਸ ਸ਼ਕਲ ਵਿਚ ਅਨੁਭਵ ਹੁੰਦਾ ਹੈ, ਉਹਦੇ ਬਿਆਨ ਕਰਨ ਲਈ ਕੋਈ ਅੱਖਰ ਅਜਿਹੇ ਨਹੀਂ ਹਨ ਜੋ ਇਹਨਾਂ ਅੱਖਰਾਂ ਵਿਚ ਆ ਸਕਣ ।੧।

ਭਾਵ—ਜਗਤ ਦੇ ਮੇਲ-ਮਿਲਾਪ ਤੇ ਵਰਤਾਰੇ ਨੂੰ ਤਾਂ ਅੱਖਰਾਂ ਦੀ ਰਾਹੀਂ ਬਿਆਨ ਕੀਤਾ ਜਾ ਸਕਦਾ ਹੈ, ਪਰ ਅਕਾਲ ਪੁਰਖ ਦਾ ਮਿਲਾਪ ਵਰਨਣ ਤੋਂ ਪਰੇ ਹੈ ।

**ਜਹਾ ਬੋਲ, ਤਹ ਅਛਰ ਆਵਾ ॥ ਜਹ ਅਬੋਲ, ਤਹ ਮਨੁ ਨ ਰਹਾਵਾ ॥ ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ, ਤਸ ਲਖੈ ਨ ਕੋਈ ॥੨॥ {ਪੰਨਾ ੩੪੦}**

**ਪਦ ਅਰਥ** :—ਆਵਾ—ਆਉਂਦੇ ਹਨ, ਵਰਤੇ ਜਾਂਦੇ ਹਨ । ਜਹਾ ਬੋਲ—ਜਿਥੇ ਬਚਨ ਹਨ, ਜੋ ਅਵਸਥਾ ਬਿਆਨ ਕੀਤੀ ਜਾ ਸਕਦੀ ਹੈ । ਤਹ—ਉਸ ਅਵਸਥਾ ਵਿਚ । ਅਬੋਲ—{ਅ-ਬੋਲ} ਉਹ ਅਵਸਥਾ ਜੋ ਬਿਆਨ ਨਹੀਂ ਹੋ ਸਕਦੀ । ਨ ਰਹਾਵਾ—ਨਹੀਂ ਰਹਿੰਦਾ, ਹਸਤੀ ਮਿਟ ਜਾਂਦੀ ਹੈ । ਮਧਿ—ਵਿਚ । ਸੋਈ—ਉਹੀ ਅਕਾਲ ਪੁਰਖ । ਜਸ—ਜੈਸਾ, ਜਿਹੋ ਜਿਹਾ । ਤਸ—ਤੈਸਾ, ਤਿਹੋ ਜਿਹਾ । ਲਖੈ—ਬਿਆਨ ਕਰਦਾ ਹੈ । ਓਹੁ—ਪਰਮਾਤਮਾ ।੨।

**ਅਰਥ** :—ਜੋ ਵਰਤਾਰਾ ਬਿਆਨ ਕੀਤਾ ਜਾ ਸਕਦਾ ਹੈ, ਅੱਖਰ (ਕੇਵਲ) ਉਥੇ (ਹੀ) ਵਰਤੇ ਜਾਂਦੇ ਹਨ; ਜੋ ਅਵਸਥਾ ਬਿਆਨ ਤੋਂ ਪਰੇ ਹੈ (ਭਾਵ, ਜਦੋਂ ਅਕਾਲ ਪੁਰਖ ਵਿਚ ਲੀਨਤਾ ਹੁੰਦੀ ਹੈ) ਉਥੇ (ਬਿਆਨ ਕਰਨ ਵਾਲਾ) ਮਨ (ਆਪ ਹੀ) ਨਹੀਂ ਰਹਿ ਜਾਂਦਾ । ਜਿਥੇ ਅੱਖਰ ਵਰਤੇ ਜਾ ਸਕਦੇ ਹਨ (ਭਾਵ, ਜੋ ਅਵਸਥਾ ਬਿਆਨ ਕੀਤੀ ਜਾ ਸਕਦੀ ਹੈ) ਤੇ ਜਿਸ ਹਾਲਤ ਦਾ ਬਿਆਨ ਨਹੀਂ ਹੋ ਸਕਦਾ (ਭਾਵ, ਪਰਮਾਤਮਾ ਵਿਚ ਲੀਨਤਾ ਦੀ ਅਵਸਥਾ)—ਇਹਨੀਂ (ਦੋਹੀਂ) ਥਾਈਂ ਪਰਮਾਤਮਾ ਆਪ ਹੀ ਹੈ ਅਤੇ ਜਿਹੋ ਜਿਹਾ ਉਹ (ਪਰਮਾਤਮਾ) ਹੈ ਤਿਹੋ ਜਿਹਾ (ਹੂ-ਬ-ਹੂ) ਕੋਈ ਬਿਆਨ ਨਹੀਂ ਕਰ ਸਕਦਾ ।੨।

**ਅਲਹ ਲਹਉ ਤਉ ਕਿਆ ਕਹਉ, ਕਹਉ, ਤ ਕੋ ਉਪਕਾਰ ॥ ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥੩॥ {ਪੰਨਾ ੩੪੦}**

**ਪਦ ਅਰਥ** :—ਅਲਹ—ਅਲੱਭ, ਜੋ ਵੇਖਿਆ ਨਹੀਂ ਜਾ ਸਕਦਾ । ਲਹਉ—(ਜੇ) ਮੈਂ ਲੱਭ ਲਵਾਂ । ਕਿਆ ਕਹਉ—ਮੈਂ ਕੀਹ ਆਖਾਂ ? ਮੈਥੋਂ ਬਿਆਨ ਨਹੀਂ ਹੋ ਸਕਦਾ । ਕੋ—ਕੀਹ ? ਉਪਕਾਰ—ਭਲਾਈ । ਬਟਕ—ਬੋਹੜ । ਜਾ ਕੋ—ਜਿਸ (ਅਕਾਲ ਪੁਰਖ) ਦਾ ।੩।

**ਅਰਥ** :—ਜੇ ਉਸ ਅਲੱਭ (ਪਰਮਾਤਮਾ) ਨੂੰ ਮੈਂ ਲੱਭ (ਭੀ) ਲਵਾਂ ਤਾਂ ਮੈਂ (ਉਸ ਦਾ ਸਹੀ ਸਰੂਪ) ਬਿਆਨ ਨਹੀਂ ਕਰ ਸਕਦਾ; ਜੇ (ਕੁਝ) ਬਿਆਨ ਕਰਾਂ ਭੀ ਤਾਂ ਉਸ ਦਾ ਕਿਸੇ ਨੂੰ ਲਾਭ ਨਹੀਂ ਹੋ ਸਕਦਾ । (ਉਂਞ) ਜਿਸ ਪਰਮਾਤਮਾ ਦਾ ਇਹ ਤਿੰਨੇ ਲੋਕ (ਭਾਵ, ਸਾਰਾ ਜਗਤ) ਪਸਾਰਾ ਹਨ, ਉਹ ਇਸ ਵਿਚ ਇਉਂ ਵਿਆਪਕ ਹੈ ਜਿਵੇਂ ਬੋਹੜ (ਦਾ ਰੁੱਖ) ਬੀਜ ਵਿਚ (ਅਤੇ ਬੀਜ, ਬੋਹੜ ਵਿਚ) ਹੈ ।੩।

**ਅਲਹ ਲਹੰਤਾ, ਭੇਦ ਛੈ, ਕਛੁ ਕਛੁ ਪਾਇਓ ਭੇਦ ॥ ਉਲਟਿ ਭੇਦ, ਮਨੁ ਬੇਧਿਓ, ਪਾਇਓ ਅਭੰਗ ਅਛੇਦ ॥੪॥ {ਪੰਨਾ ੩੪੦}**

**ਪਦ ਅਰਥ** :—ਅਲਹ ਲਹੰਤਾ—ਅਲੱਭ (ਅਕਾਲ ਪੁਰਖ) ਨੂੰ ਲੱਭਦਿਆਂ ਲੱਭਦਿਆਂ । ਭੇਦ ਛੈ—ਭੇਦ ਦਾ ਛੈ, ਦੁਬਿਧਾ ਦਾ ਨਾਸ । ਕਛੁ ਕਛੁ—ਕੁਝ ਕੁਝ, ਥੋੜਾ ਥੋੜਾ । ਭੇਦ—ਭੇਤ, ਸੂਝ । ਉਲਟਿ ਭੇਦ—ਦੁਬਿਧਾ ਨੂੰ ਉਲਟਿਆਂ, ਦੁਬਿਧਾ ਦਾ ਨਾਸ ਹੋਇਆਂ । ਬੇਧਿਓ—ਵਿੰਨ੍ਹਿਆ ਗਿਆ । ਅਭੰਗ—{ਅ-ਭੰਗ} ਜਿਸ ਦਾ ਨਾਸ ਨਾਹ ਹੋ ਸਕੇ । ਅਛੇਦ—{ਅ-ਛੇਦ} ਜੋ ਵਿੰਨ੍ਹਿਆ ਨਾਹ ਜਾ ਸਕੇ ।੪।

**ਅਰਥ** :—ਪਰਮਾਤਮਾ ਨੂੰ ਮਿਲਣ ਦਾ ਜਤਨ ਕਰਦਿਆਂ ਕਰਦਿਆਂ (ਮੇਰੀ) ਦੁਬਿਧਾ ਦਾ ਨਾਸ ਹੋ ਗਿਆ ਹੈ, ਅਤੇ (ਦੁਬਿਧਾ ਦਾ ਨਾਸ ਹੋਇਆਂ ਮੈਂ ਪਰਮਾਤਮਾ ਦਾ) ਕੁਝ ਕੁਝ ਰਾਜ਼ ਸਮਝ ਲਿਆ ਹੈ । ਦੁਬਿਧਾ ਨੂੰ ਉਲਟਿਆਂ (ਮੇਰਾ) ਮਨ (ਪਰਮਾਤਮਾ ਵਿਚ) ਵਿੱਝ ਗਿਆ ਹੈ ਅਤੇ ਮੈਂ ਉਸ ਅਬਿਨਾਸ਼ੀ ਤੇ ਅਵਿੱਝ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ ।੪।

**ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥ ਮਨ ਸਮਝਾਵਨ ਕਾਰਨੇ ਕਛੂਅ ਕ ਪੜੀਐ ਗਿਆਨ ॥੫॥ {ਪੰਨਾ ੩੪੦}**

**ਪਦ ਅਰਥ** :—ਤਰੀਕਤਿ—ਮੁਸਲਮਾਨ ਫ਼ਕੀਰ ਰੱਬ ਨੂੰ ਮਿਲਣ ਦੇ ਰਾਹ ਦੇ ਚਾਰ ਦਰਜੇ ਮੰਨਦੇ ਹਨ—ਸ਼ਰੀਅਤ, ਤਰੀਕਤ, ਮਾਅਰਫ਼ਤ ਅਤੇ ਹਕੀਕਤ । ਤਰੀਕਤ ਦੂਜਾ ਦਰਜਾ ਹੈ ਜਿਸ ਵਿਚ ਹਿਰਦੇ ਦੀ ਪਵਿੱਤ੍ਰਤਾ ਦੇ ਢੰਗ ਦੱਸੇ ਗਏ ਹਨ । ਕਾਰਨੇ—ਵਾਸਤੇ । ਕਛੂਅ ਕ—ਥੋੜ੍ਹਾ ਜਿਹਾ, ਥੋੜ੍ਹਾ ਬਹੁਤ, ਕੁਝ ਨ ਕੁਝ । ਸਮਝਾਵਨ ਕਾਰਨੇ—ਸਮਝਾਣ ਵਾਸਤੇ । ਮਨ ਸਮਝਾਵਨ ਕਾਰਨੇ—ਮਨ ਨੂੰ ਸਮਝਾਉਣ ਲਈ, ਮਨ ਵਿਚੋਂ ਭੇਦ ਦਾ ਛੈ ਕਰਨ ਲਈ, ਮਨ ਵਿਚੋਂ ਦੁਬਿਧਾ ਮਿਟਾਉਣ ਲਈ, ਮਨ ਨੂੰ ਉੱਚੇ ਜੀਵਨ ਦੀ ਸੂਝ ਦੇਣ ਲਈ ।੫।

**ਅਰਥ** :—(ਦੁਬਿਧਾ ਨੂੰ ਮਿਟਾ ਕੇ ਪ੍ਰਭੂ-ਚਰਨਾਂ ਵਿਚ ਜੁੜੇ ਰਹਿਣ ਲਈ) ਮਨ ਨੂੰ ਉੱਚੇ ਜੀਵਨ ਦੀ ਸੂਝ ਦੇਣ ਵਾਸਤੇ (ਉੱਚੀ) ਵਿਚਾਰ ਵਾਲੀ ਬਾਣੀ ਥੋੜ੍ਹੀ ਬਹੁਤ ਪੜ੍ਹਨੀ ਜ਼ਰੂਰੀ ਹੈ; ਤਾਹੀਏਂ (ਚੰਗਾ) ਮੁਸਲਮਾਨ ਉਸ ਨੂੰ ਸਮਝਿਆ ਜਾਂਦਾ ਹੈ ਜੋ ਤਰੀਕਤ ਵਿਚ ਲੱਗਾ ਹੋਵੇ, ਅਤੇ (ਚੰਗਾ) ਹਿੰਦੂ ਉਸ ਨੂੰ, ਜੋ ਵੇਦਾਂ ਪੁਰਾਨਾਂ ਦੀ ਖੋਜ ਕਰਦਾ ਹੋਵੇ ।੫।

**ਨੋਟ** :—ਇਥੋਂ ਤਕ ਕਬੀਰ ਜੀ ਉਥਾਨਕਾ ਜਿਹੀ ਬੰਨ੍ਹਦੇ ਹਨ ਕਿ ਪਰਮਾਤਮਾ ਨਾਲ ਮਿਲਾਪ ਦੀ ਅਵਸਥਾ ਲਫ਼ਜ਼ਾਂ ਨਾਲ ਬਿਆਨ ਨਹੀਂ ਹੋ ਸਕਦੀ; ਕਿਉਂਕਿ ਬਿਆਨ ਕਰਨ ਵਾਲਾ ਮਨ ਆਪ ਹੀ ਆਪਣਾ ਆਪ ਮਿਟਾ ਚੁਕਦਾ ਹੈ, ਤੇ ਜੇ ਉਸ ਮਿਲਾਪ ਦੇ ਅਨੰਦ ਨੂੰ ਥੋੜ੍ਹਾ ਬਹੁਤ ਬਿਆਨ ਕਰਨ ਦਾ ਜਤਨ ਭੀ ਕਰੇ ਤਾਂ ਸੁਣਨ ਵਾਲੇ

ਨੂੰ ਨਿਰਾ ਸੁਣਿਆਂ ਉਸ ਅਨੰਦ ਦੀ ਸਮਝ ਨਹੀਂ ਆ ਸਕਦੀ । ਹਾਂ; ਜੋ ਮਨ ਉਸ ਮੇਲ-ਅਵਸਥਾ ਵਿਚ ਅੱਪੜਣ ਦਾ ਜਤਨ ਕਰਦਾ ਹੈ, ਉਸ ਦੇ ਆਪਣੇ ਅੰਦਰ ਤਬਦੀਲੀ ਆ ਜਾਂਦੀ ਹੈ, ਉਸ ਵਿਚੋਂ ਮੇਰ-ਤੇਰ ਮਿਟ ਜਾਂਦੀ ਹੈ; ਤੇ ਇਸ ਸੁਚੱਜੇ ਰਸਤੇ ਦੀ ਸਮਝ ਪੈਂਦੀ ਹੈ ਗੁਰੂ ਦਾ ਗਿਆਨ ਪ੍ਰਾਪਤ ਕੀਤਿਆਂ, ਗੁਰੂ ਦੇ ਦੱਸੇ ਪੂਰਨਿਆਂ ਨੂੰ ਸਮਝਿਆਂ । ਗੁਰੂ ਦੇ ਦੱਸੇ ਉਹ ਪੂਰਨੇ ਕਿਹੜੇ ਹਨ ? ਗੁਰੂ ਦੀ ਦੱਸੀ ਹੋਈ ਉਹ ਵਿਚਾਰ ਕੀਹ ਹੈ ?—ਇਸ ਦਾ ਜ਼ਿਕਰ ਕਬੀਰ ਜੀ ਅਗਲੀਆਂ ਪਉੜੀਆਂ ਵਿਚ ਕਰਦੇ ਹਨ ।

**ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ, ਤਾਹਿ ਨ ਮਾਨਾ ॥ ਓਅੰਕਾਰ ਲਖੈ ਜਉ ਕੋਈ ॥ ਸੋਈ ਲਖਿ ਮੇਟਣਾ ਨ ਹੋਈ ॥੬॥ {ਪੰਨਾ ੩੪੦}**

**ਪਦ ਅਰਥ** :—ਓਅੰਕਾਰ—{ਓਅੰ-ਕਾਰ} ਇਕ-ਰਸ ਸਭ ਥਾਂ ਵਿਆਪਕ ਪਰਮਾਤਮਾ । ਆਦਿ—ਮੁੱਢ, ਮੂਲ, ਸਭ ਦਾ ਬਨਾਉਣ ਵਾਲਾ । ਮੈ ਜਾਨਾ—ਮੈਂ ਜਾਣਦਾ ਹਾਂ, ਮੈਂ (ਉਸ ਨੂੰ ਅਮਿਟ ਅਵਿਨਾਸ਼ੀ) ਜਾਣਦਾ ਹਾਂ । ਲਿਖਿ—ਲਿਖੇ, ਲਿਖਦਾ ਹੈ, ਰਚਦਾ ਹੈ, ਪੈਦਾ ਕਰਦਾ ਹੈ । ਅਰੁ—ਅਤੇ । ਮੇਟੈ—ਮਿਟਾ ਦੇਂਦਾ ਹੈ, ਨਾਸ ਕਰ ਦੇਂਦਾ ਹੈ । ਤਾਹਿ—ਉਸ (ਵਿਅਕਤੀ) ਨੂੰ । ਜਉ—ਜੇ । ਲਖੈ—ਸਮਝ ਲਏ । ਸੋਈ ਲਖਿ—ਉਸ ਪ੍ਰਭੂ ਨੂੰ ਸਮਝ ਕੇ । ਮੇਟਣਾ—ਨਾਸ ।੬।

**ਅਰਥ** :—ਜੋ ਇੱਕ-ਰਸ ਸਭ ਥਾਂ ਵਿਆਪਕ ਪਰਮਾਤਮਾ ਸਭ ਨੂੰ ਬਣਾਉਣ ਵਾਲਾ ਹੈ, ਮੈਂ ਉਸ ਨੂੰ ਅਬਿਨਾਸੀ ਸਮਝਦਾ ਹਾਂ; ਹੋਰ ਜਿਸ ਵਿਅੱਕਤੀ ਨੂੰ ਉਹ ਪ੍ਰਭੂ ਪੈਦਾ ਕਰਦਾ ਹੈ ਤੇ ਫਿਰ ਮਿਟਾ ਦੇਂਦਾ ਹੈ ਉਸ ਨੂੰ ਮੈਂ (ਪਰਮਾਤਮਾ ਦੇ ਤੁੱਲ) ਨਹੀਂ ਮੰਨਦਾ । ਜੇ ਕੋਈ ਮਨੁੱਖ ਉਸ ਸਰਬ-ਵਿਆਪਕ ਪਰਮਾਤਮਾ ਨੂੰ ਸਮਝ ਲਏ (ਭਾਵ, ਆਪਣੇ ਅੰਦਰ ਅਨੁਭਵ ਕਰ ਲਏ) ਤਾਂ ਉਸ ਨੂੰ ਸਮਝਿਆਂ (ਉਸ ਮਨੁੱਖ ਦੀ ਉਸ ਉੱਚੀ ਆਤਮਕ ਸੁਰਤ ਦਾ) ਨਾਸ ਨਹੀਂ ਹੁੰਦਾ ।੬।

**ਕਕਾ ਕਿਰਣਿ ਕਮਲ ਮਹਿ ਪਾਵਾ ॥ ਸਸਿ ਬਿਗਾਸ, ਸੰਪਟ ਨਹੀ ਆਵਾ ॥ ਅਰੁ ਜੇ ਤਹਾ ਕੁਸਮ ਰਸੁ ਪਾਵਾ ॥ ਅਕਹ ਕਹਾ ਕਹਿ ਕਾ ਸਮਝਾਵਾ ॥੭॥ {ਪੰਨਾ ੩੪੦}**

**ਨੋਟ** :—ਸੂਰਜ ਚੜ੍ਹਨ ਤੇ ਕੌਲ ਫੁੱਲ ਖਿੜਦਾ ਹੈ, ਤੇ ਰਾਤ ਵੇਲੇ ਚੰਦ੍ਰਮਾ ਚੜ੍ਹਿਆਂ ਫਿਰ ਮੀਟਿਆ ਜਾਂਦਾ ਹੈ । ਕੌਲ ਫੁੱਲ ਦਿਨੇ ਖਿੜਦੇ ਹਨ ਤੇ ਕੰਮੀਆਂ ਰਾਤ ਨੂੰ ਖਿੜਦੀਆਂ ਹਨ ।

**ਪਦ ਅਰਥ** :—ਕਕਾ—ਕੱਕਾ ਅੱਖਰ । ਕਿਰਣਿ—ਸੂਰਜ ਦੀ ਕਿਰਨ, ਗਿਆਨ-ਰੂਪ ਸੂਰਜ ਦੀ ਕਿਰਨ । ਪਾਵਾ—ਜੇ ਮੈਂ ਪਾ ਲਵਾਂ । ਕਮਲ ਮਹਿ—ਹਿਰਦੇ-ਰੂਪ ਕੌਲ ਫੁੱਲ ਵਿਚ । ਸਸਿ—ਚੰਦ੍ਰਮਾ । ਬਿਗਾਸ—ਚਾਨਣ । ਸਸਿ ਬਿਗਾਸ—ਚੰਦ੍ਰਮਾ ਦੀ ਚਾਨਣੀ । ਸੰਪਟ—{ਸੰ: ਸੰਪੁਟ} ਢੱਕਣ ਨਾਲ ਢੱਕਿਆ ਹੋਇਆ ਡੱਬਾ । ਸੰਪਟ ਨਹੀ ਆਵਾ—ਢੱਕਿਆ ਹੋਇਆ ਡੱਬਾ ਨਹੀਂ ਬਣ ਜਾਂਦਾ, (ਖਿੜਿਆ ਹੋਇਆ ਕੌਲ-ਫੁੱਲ ਮੁੜ) ਮੀਟਿਆ ਨਹੀਂ ਜਾਂਦਾ । ਅਰੁ—ਅਤੇ । ਤਹਾ—ਉੱਥੇ, ਉਸ ਖਿੜਾਉ ਦੀ ਹਾਲਤ ਵਿਚ, ਉੱਥੇ ਜਿੱਥੇ ਹਿਰਦੇ ਦਾ ਕੌਲ-ਫੁੱਲ ਖਿੜਿਆ ਹੋਇਆ ਹੈ । ਕੁਸਮ ਰਸੁ—(ਖਿੜੇ ਹੋਏ) ਫੁੱਲ ਦਾ ਰਸ, (ਗਿਆਨ-ਰੂਪ ਸੂਰਜ ਦੀ ਕਿਰਨ ਨਾਲ ਖਿੜੇ ਹੋਏ ਹਿਰਦੇ-ਰੂਪ ਕੌਲ) ਫੁੱਲ ਦਾ ਅਨੰਦ । ਪਾਵਾ—ਪਾ ਲਵਾਂ । ਅਕਹ—{ਅ-ਕਹ} ਬਿਆਨ ਤੋਂ ਬਾਹਰ । ਅਕਹ ਕਹਾ—ਉਸ ਦਾ ਬਿਆਨ ਕਥਨ ਤੋਂ ਪਰੇ । ਕਹਿ—ਕਹਿ ਕੇ । ਕਾ—ਕੀਹ ? ।੭।

**ਅਰਥ** :—ਜੇ ਮੈਂ (ਗਿਆਨ-ਰੂਪ ਸੂਰਜ ਦੀ) ਕਿਰਨ (ਹਿਰਦੇ-ਰੂਪ) ਕੌਲ-ਫੁੱਲ ਵਿਚ ਟਿਕਾ ਲਵਾਂ, ਤਾਂ (ਮਾਇਆ-ਰੂਪ) ਚੰਦ੍ਰਮਾ ਦੀ ਚਾਨਣੀ ਨਾਲ, ਉਹ (ਖਿੜਿਆ ਹੋਇਆ ਹਿਰਦਾ-ਫੁੱਲ) (ਮੁੜ) ਮੀਟਿਆ ਨਹੀਂ

ਜਾਂਦਾ । ਅਤੇ ਜੇ ਕਦੇ ਮੈਂ ਉਸ ਖਿੜਾਉ ਦੀ ਹਾਲਤ ਵਿਚ (ਅੱਪੜ ਕੇ) (ਉਸ ਖਿੜੇ ਹੋਏ ਹਿਰਦੇ-ਰੂਪ ਕੌਲ) ਫੁੱਲ ਦਾ ਆਨੰਦ (ਭੀ) ਮਾਣ ਸਕਾਂ, ਤਾਂ ਉਸ ਦਾ ਬਿਆਨ ਕਥਨ ਤੋਂ ਪਰੇ ਹੈ । ਉਹ ਮੈਂ ਆਖ ਕੇ ਕੀਹ ਸਮਝਾ ਸਕਦਾ ਹਾਂ ? ।੭।

**ਖਖਾ ਇਹੈ ਖੋੜਿ ਮਨੁ ਆਵਾ ॥ ਖੋੜੇ ਛਾਡਿ, ਨ ਦਹ ਦਿਸ ਧਾਵਾ ॥ ਖਸਮਹਿ ਜਾਣਿ, ਖਿਮਾਕਰਿ ਰਹੈ ॥ ਤਉ ਹੋਇ ਨਿਖਿਅਉ, ਅਖੈ ਪਦੁ ਲਹੈ ॥੮॥ {ਪੰਨਾ ੩੪੦}**

**ਨੋਟ** :—ਕਈ ਰੁੱਖਾਂ ਦੇ ਟਾਹਣ ਅੰਦਰੋਂ ਪੋਲੇ ਹੋ ਜਾਂਦੇ ਹਨ ਤੇ ਉਹਨਾਂ ਵਿਚ ਖੋੜਾਂ (ਖ਼ਾਲੀ ਪੋਲੇ ਥਾਂ) ਬਣ ਜਾਂਦੀਆਂ ਹਨ । ਇਹਨਾਂ ਖੋੜਾਂ ਵਿਚ ਪੰਛੀ ਰਹਿਣ ਲੱਗ ਪੈਂਦੇ ਹਨ । ਪੇਟ ਭਰਨ ਲਈ ਸਾਰਾ ਦਿਨ ਬਾਹਰ ਦੂਰ ਦੂਰ ਉਡਦੇ ਫਿਰਦੇ ਹਨ, ਪਰ ਰਾਤ ਨੂੰ ਮੁੜ ਉਸ ਖੋੜ ਵਿਚ ਆ ਟਿਕਦੇ ਹਨ । ਇਹ ਮਨੁੱਖਾ-ਸਰੀਰ ਮਨ ਨੂੰ ਰਹਿਣ ਲਈ ਖੋੜ ਮਿਲੀ ਹੋਈ ਹੈ, ਪਰ ਇਹ ਮਨ-ਪੰਛੀ ਮਾਇਆ ਦੇ ਮੋਹ ਕਰਕੇ ਹਰ ਵੇਲੇ ਬਾਹਰ ਹੀ ਭਟਕਦਾ ਫਿਰਦਾ ਹੈ ।

**ਪਦ ਅਰਥ** :—ਇਹੈ ਮਨੁ—ਇਹ ਮਨ ਜਿਸ ਨੂੰ ਗਿਆਨ-ਕਿਰਨ ਪ੍ਰਾਪਤ ਹੋ ਚੁੱਕੀ ਹੈ । ਖੋੜਿ—ਅੰਤਰ-ਆਤਮਾ ਰੂਪ ਖੋੜ ਵਿਚ, ਸ੍ਵੈ-ਸਰੂਪ ਵਿਚ, ਪ੍ਰਭੂ-ਚਰਨਾਂ ਵਿਚ । ਆਵਾ—ਆਉਂਦਾ ਹੈ । ਦਹ ਦਿਸ—ਦਸੀਂ ਪਾਸੀਂ । ਨ ਧਾਵਾ—ਨਹੀਂ ਧਾਉਂਦਾ, ਨਹੀਂ ਦੌੜਦਾ । ਖਸਮਹਿ—ਖਸਮ-ਪ੍ਰਭੂ ਨੂੰ । ਜਾਣਿ—ਜਾਣ ਕੇ, ਪਛਾਣ ਕੇ । ਖਿਮਾਕਰਿ—{ਖਿਮਾ+ਆਕਰਿ । ਆਕਰ—ਖਾਣ, ਸੋਮਾ । ਖਿਮਾ ਆਕਰ—ਖਿਮਾ ਦੀ ਖਾਣ, ਖਿਮਾ ਦਾ ਸੋਮਾ} । ਖਿਮਾ ਦੇ ਸੋਮੇ ਪਰਮਾਤਮਾ ਵਿਚ । ਰਹੈ—ਟਿਕਿਆ ਰਹਿੰਦਾ ਹੈ । ਨਿਖਿਅਉ—{ਨਿ-ਖਿਅਉ । ਖਿਅਉ—ਖੈ, ਨਾਸ । ਨਿ—ਬਿਨਾ} ਨਾਸ-ਰਹਿਤ । ਅਖੈ—{ਅ-ਖੈ} ਨਾਸ-ਰਹਿਤ । ਪਦੁ—ਦਰਜਾ, ਪਦਵੀ । ਲਹੈ—ਹਾਸਲ ਕਰ ਲੈਂਦਾ ਹੈ ।੮।

**ਅਰਥ** :—ਜਦੋਂ ਇਹ ਮਨ (-ਪੰਛੀ ਜਿਸ ਨੂੰ ਗਿਆਨ-ਕਿਰਨ ਮਿਲ ਚੁੱਕੀ ਹੈ) ਸ੍ਵੈ-ਸਰੂਪ ਦੀ ਖੋੜ ਵਿਚ (ਭਾਵ, ਪ੍ਰਭੂ-ਚਰਨਾਂ ਵਿਚ) ਆ ਟਿਕਦਾ ਹੈ ਤਾਂ ਇਸ ਆਹਲਣੇ (ਭਾਵ, ਪ੍ਰਭੂ-ਚਰਨਾਂ) ਨੂੰ ਛੱਡ ਕੇ ਦਸੀਂ ਪਾਸੀਂ ਨਹੀਂ ਦੌੜਦਾ । ਖਸਮ-ਪ੍ਰਭੂ ਨਾਲ ਸਾਂਝ ਪਾ ਕੇ ਖਿਮਾ ਦੇ ਸੋਮੇ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ, ਤੇ ਤਦੋਂ ਅਵਿਨਾਸ਼ੀ (ਪ੍ਰਭੂ ਨਾਲ ਇੱਕ-ਰੂਪ) ਹੋ ਕੇ ਉਹ ਪਦਵੀ ਪ੍ਰਾਪਤ ਕਰ ਲੈਂਦਾ ਹੈ ਜੋ ਕਦੇ ਨਾਸ ਨਹੀਂ ਹੁੰਦੀ ।੮।

**ਗਗਾ ਗੁਰ ਕੇ ਬਚਨ ਪਛਾਨਾ ॥ ਦੂਜੀ ਬਾਤ ਨ ਧਰਈ ਕਾਨਾ ॥ ਰਹੈ ਬਿਹੰਗਮ, ਕਤਹਿ ਨ ਜਾਈ ॥ ਅਗਹ ਗਹੈ, ਗਹਿ ਗਗਨ ਰਹਾਈ ॥੯॥ {ਪੰਨਾ ੩੪੦}**

**ਪਦ ਅਰਥ** :—ਪਛਾਨਾ—(ਪ੍ਰਭੂ ਨੂੰ) ਪਛਾਣ ਲਿਆ ਹੈ, ਪ੍ਰਭੂ ਨਾਲ ਸਾਂਝ ਪਾ ਲਈ ਹੈ । ਨ ਧਰਈ ਕਾਨਾ—ਕੰਨ ਨਹੀਂ ਧਰਦਾ, ਗਹੁ ਨਾਲ ਨਹੀਂ ਸੁਣਦਾ, ਖਿੱਚ ਨਹੀਂ ਪੈਂਦੀ । ਬਿਹੰਗਮ—{ਸੰ: ਵਿਹੰਗਮ—ੳ ਬਰਿਦ} ਪੰਛੀ, ਉਹ ਮਨੁੱਖ ਜੋ ਜਗਤ ਵਿਚ ਆਪਣਾ ਨਿਵਾਸ ਇਉਂ ਸਮਝਦਾ ਹੈ ਜਿਵੇਂ ਪੰਛੀ ਕਿਸੇ ਰੁੱਖ ਉਤੇ ਰਾਤ ਕੱਟ ਕੇ ਸਵੇਰੇ ਉੱਡ ਜਾਂਦਾ ਹੈ, ਉਸ ਰੁੱਖ ਨਾਲ ਮੋਹ ਨਹੀਂ ਪਾ ਲੈਂਦਾ । ਕਤਹਿ—ਕਿਸੇ ਹੋਰ ਪਾਸੇ । ਅਗਹ—{ਅ-ਗਹ} ਨਾਹ ਫੜਿਆ ਜਾਣ ਵਾਲਾ, ਜਿਸ ਨੂੰ ਮਾਇਆ ਗ੍ਰਸ ਨਹੀਂ ਸਕਦੀ । ਗਹੈ—ਫੜ ਲੈਂਦਾ ਹੈ, ਆਪਣੇ ਅੰਦਰ ਵਸਾ ਲੈਂਦਾ ਹੈ । ਗਹਿ—ਫੜ ਕੇ, ਅੰਦਰ ਵਸਾ ਕੇ । ਗਗਨ—ਅਕਾਸ਼ । ਗਗਨ ਰਹਾਈ—ਅਕਾਸ਼ ਵਿਚ ਰਹਿੰਦਾ ਹੈ, ਮਨ-ਪੰਛੀ ਅਕਾਸ਼ ਵਿਚ ਉਡਾਰੀਆਂ ਲਾਉਂਦਾ ਹੈ, ਦਸਮ-ਦੁਆਰ ਵਿਚ ਟਿਕਿਆ ਰਹਿੰਦਾ ਹੈ, ਸੁਰਤ ਉੱਚੀ ਰਹਿੰਦੀ ਹੈ, ਸੁਰਤ ਪ੍ਰਭੂ-ਚਰਨਾਂ ਵਿਚ ਰਹਿੰਦੀ ਹੈ ।੯।

**ਅਰਥ** :—ਜਿਸ ਮਨੁੱਖ ਨੇ ਸਤਿਗੁਰੂ ਦੀ ਬਾਣੀ ਦੀ ਰਾਹੀਂ ਪਰਮਾਤਮਾ ਨਾਲ ਸਾਂਝ ਪਾ ਲਈ ਹੈ, ਉਸ ਨੂੰ (ਪ੍ਰਭੂ ਦੀ ਸਿਫ਼ਤਿ-ਸਾਲਾਹ ਤੋਂ ਬਿਨਾ) ਕੋਈ ਹੋਰ ਗੱਲ ਖਿੱਚ ਨਹੀਂ ਪਾਂਦੀ । ਉਹ ਪੰਛੀ (ਵਾਂਗ ਸਦਾ ਨਿਰਮੋਹ) ਰਹਿੰਦਾ ਹੈ; ਕਿਤੇ ਭੀ ਭਟਕਦਾ ਨਹੀਂ; ਜਿਸ ਪ੍ਰਭੂ ਨੂੰ ਜਗਤ ਦੀ ਮਾਇਆ ਗ੍ਰਸ ਨਹੀਂ ਸਕਦੀ, ਉਸ ਨੂੰ ਉਹ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ; ਹਿਰਦੇ ਵਿਚ ਵਸਾ ਕੇ ਆਪਣੀ ਸੁਰਤ ਨੂੰ ਪ੍ਰਭੂ-ਚਰਨਾਂ ਵਿਚ ਟਿਕਾਈ ਰੱਖਦਾ ਹੈ (ਜਿਵੇਂ ਚੋਗ ਨਾਲ ਪੇਟ ਭਰ ਕੇ ਪੰਛੀ ਮੌਜ ਵਿਚ ਆ ਕੇ ਉੱਚਾ ਅਕਾਸ਼ ਵਿਚ ਤਾਰੀਆਂ ਲਾਂਦਾ ਹੈ) ।੯।

**ਨੋਟ** :—ਇੱਲਾਂ ਰੱਜ ਕੇ ਦੂਰ ਉੱਚੀਆਂ ਅਕਾਸ਼ ਵਿਚ ਘੰਟਿਆਂ-ਬੱਧੀ ਇਕ-ਤਾਰ ਖੰਭ ਖਿਲਾਰ ਕੇ ਤਾਰੀਆਂ ਲਾਂਦੀਆਂ ਰਹਿੰਦੀਆਂ ਹਨ ।

**ਘਘਾ ਘਟਿ ਘਟਿ ਨਿਮਸੈ ਸੋਈ ॥ ਘਟ ਫੂਟੇ, ਘਟਿ ਕਬਹਿ ਨ ਹੋਈ ॥ ਤਾ ਘਟ ਮਾਹਿ, ਘਾਟ ਜਉ ਪਾਵਾ ॥ ਸੋ ਘਟੁ ਛਾਡਿ, ਅਵਘਟ ਕਤ ਧਾਵਾ ॥੧੦॥ {ਪੰਨਾ ੩੪੦}**

**ਪਦ ਅਰਥ** :—ਘਟਿ—ਘਟ ਵਿਚ, ਸਰੀਰ ਵਿਚ, ਸਰੀਰ-ਰੂਪ ਘੜੇ ਵਿਚ । ਘਟਿ ਘਟਿ—ਹਰੇਕ ਘਟ ਵਿਚ । ਨਿਮਸੈ—ਨਿਵਾਸ ਰੱਖਦਾ ਹੈ, ਵੱਸਦਾ ਹੈ । ਸੋਈ—ਉਹ (ਪ੍ਰਭੂ) ਹੀ । ਘਟ ਫੂਟੇ—ਜੇ (ਕੋਈ ਸਰੀਰ-ਰੂਪ) ਘੜਾ ਟੁੱਟ ਜਾਏ । ਘਟਿ ਨ ਹੋਈ—ਘਟਦਾ ਨਹੀਂ, ਘੱਟ ਨਹੀਂ ਹੁੰਦਾ, ਪ੍ਰਭੂ ਦੀ ਹਸਤੀ ਵਿਚ ਕੋਈ ਊਣਤਾ ਨਹੀਂ ਆਉਂਦੀ, ਕੋਈ ਘਾਟਾ ਨਹੀਂ ਪੈਂਦਾ । {ਨੋਟ :—ਪਹਿਲੀ ਤੁਕ ਵਿਚ ਦਾ ਲਫ਼ਜ਼ 'ਘਟਿ' ਵਿਆਕਰਣ ਅਨੁਸਾਰ 'ਨਾਂਵ' ਹੈ, 'ਅਧਿਕਰਨ ਕਾਰਕ'; ਦੂਜੀ ਤੁਕ ਵਿਚ ਦਾ ਲਫ਼ਜ਼ "ਘਟਿ" ਲਫ਼ਜ਼ 'ਹੋਈ' ਨਾਲ ਮਿਲ ਕੇ 'ਕ੍ਰਿਆ' ਹੈ} । ਘਾਟ—ਪੱਤਣ ਜਿੱਥੇ ਬੇੜੀਆਂ ਰਾਹੀਂ ਦਰਿਆ ਤੋਂ ਪਾਰ ਲੰਘੀਦਾ ਹੈ । ਜਉ—ਜੇ, ਜਦੋਂ । ਪਾਵਾ—ਪਾ ਲਿਆ, ਲੱਭ ਲਿਆ । ਅਵਘਟ—{ਸੰ: ਅਵਘੱਟ} ਖੱਡ । ਘਟੁ—{ਸੰ: ਘੱਟ} ਦਰਿਆ ਦਾ ਪੱਤਣ {ਸੰ: ਘੱਟ-ਜੀਵੀ—ਪੱਤਣ ਤੇ ਰੋਜ਼ੀ ਕਮਾਉਣ ਵਾਲਾ, ਮਲਾਹ} । ਕਤ—ਕਿੱਥੇ ? ਧਾਵਾ—ਧਾਉਂਦਾ ਹੈ, ਦੌੜਦਾ ਹੈ । ਕਤ ਧਾਵਾ—ਕਿੱਥੇ ਦੌੜਦਾ ਹੈ ? (ਭਾਵ) ਕਿਤੇ ਨਹੀਂ ਭਟਕਦਾ ।੧੦।

**ਅਰਥ** :—ਹਰੇਕ ਸਰੀਰ ਵਿਚ ਉਹ ਪ੍ਰਭੂ ਹੀ ਵੱਸਦਾ ਹੈ । ਜੇ ਕੋਈ ਸਰੀਰ (-ਰੂਪ ਘੜਾ) ਭੱਜ ਜਾਏ ਤਾਂ ਕਦੇ ਪ੍ਰਭੂ ਦੀ ਹੋਂਦ ਵਿਚ ਕੋਈ ਘਾਟਾ ਨਹੀਂ ਪੈਂਦਾ । ਜਦੋਂ (ਕੋਈ ਜੀਵ) ਇਸ ਸਰੀਰ ਦੇ ਅੰਦਰ ਹੀ (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਪੱਤਣ ਲੱਭ ਲੈਂਦਾ ਹੈ, ਤਾਂ ਇਸ ਪੱਤਣ ਨੂੰ ਛੱਡ ਕੇ ਉਹ ਖੱਡਾਂ ਵਿਚ ਕਿਤੇ ਨਹੀਂ ਭਟਕਦਾ ਫਿਰਦਾ ।੧੦।

**ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥ ਨਾਹੀ ਦੇਖਿ ਨ ਭਾਜੀਐ, ਪਰਮ ਸਿਆਨਪ ਏਹ ॥੧੧॥ {ਪੰਨਾ ੩੪੦}**

**ਪਦ ਅਰਥ** :—ਨਿਗ੍ਰਹਿ—{ਸੰ: ਨਿ-ਗ੍ਰਹਿ । ਗ੍ਰਹ—ਪਕੜਨਾ । ਨਿਗ੍ਰਹ—ਚੰਗੀ ਤਰ੍ਹਾਂ ਫੜਨਾ, ਵੱਸ ਵਿਚ ਲਿਆਉਣਾ} ਚੰਗੀ ਤਰ੍ਹਾਂ ਫੜੋ, (ਮਨ ਨੂੰ) ਵੱਸ ਵਿਚ ਲਿਆਉ, ਇੰਦ੍ਰੀਆਂ ਨੂੰ ਰੋਕੋ । ਸਨੇਹੁ—ਪ੍ਰੇਮ, ਪਿਆਰ । ਸੰਦੇਹ—ਸ਼ੱਕ, ਸਿਦਕ-ਹੀਨਤਾ । ਨਿਰਵਾਰੋ—ਦੂਰ ਕਰੋ । ਨਾਹੀ ਦੇਖਿ—ਇਹ ਵੇਖ ਕੇ ਕਿ ਇਹ ਕੰਮ ਨਹੀਂ ਹੋ ਸਕਦਾ । ਦੇਖਿ—ਵੇਖ ਕੇ । ਪਰਮ—ਸਭ ਤੋਂ ਵੱਡੀ ।੧੧।

**ਅਰਥ** :—(ਹੇ ਭਾਈ ! ਆਪਣੇ ਇੰਦ੍ਰਿਆਂ ਨੂੰ) ਚੰਗੀ ਤਰ੍ਹਾਂ ਰੋਕ, (ਪ੍ਰਭੂ ਨਾਲ) ਪਿਆਰ ਬਣਾ, ਤੇ ਸਿਦਕ-ਹੀਨਤਾ ਦੂਰ ਕਰ । (ਇਹ ਕੰਮ ਔਖਾ ਜ਼ਰੂਰ ਹੈ, ਪਰ) ਇਸ ਖ਼ਿਆਲ ਕਰਕੇ ਕਿ ਇਹ ਕੰਮ ਨਹੀਂ ਹੋ ਸਕਦਾ (ਇਸ ਕੰਮ ਵਲੋਂ) ਭੱਜ ਨਹੀਂ ਜਾਣਾ ਚਾਹੀਦਾ—(ਬੱਸ) ਸਭ ਤੋਂ ਵੱਡੀ ਅਕਲ (ਦੀ ਗੱਲ) ਇਹੀ ਹੈ ।੧੧।

**ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ, ਚੇਤਹੁ ਚਿਤਕਾਰੀ ॥ ਚਿਤ੍ਰ ਬਚਿਤ੍ਰ, ਇਹੈ ਅਵਝੇਰਾ ॥ ਤਜਿ ਚਿਤ੍ਰੈ, ਚਿਤੁ ਰਾਖਿ ਚਿਤੇਰਾ ॥੧੨॥ {ਪੰਨਾ ੩੪੦}**

**ਪਦ ਅਰਥ** :—ਰਚਿਤ—ਰਚਿਆ ਹੋਇਆ (ਜਗਤ), ਬਣਾਇਆ ਹੋਇਆ । ਚਿਤ੍ਰ—ਤਸਵੀਰ । ਤਜਿ—ਛੱਡ ਕੇ । ਚੇਤਹੁ—ਚੇਤੇ ਰੱਖੋ, ਯਾਦ ਕਰੋ । ਚਿਤਕਾਰੀ—ਚਿਤ੍ਰਕਾਰ, ਤਸਵੀਰ ਨੂੰ ਬਣਾਉਣ ਵਾਲਾ । ਬਚਿਤ੍ਰ—{ਸੰ: ਵਿਚਿਤ੍ਰ} ਰੰਗਾ-ਰੰਗ ਦੀ, ਬਹੁਤ ਸੁੰਦਰ, ਹੈਰਾਨ ਕਰ ਦੇਣ ਵਾਲੀ, ਮੋਹ ਲੈਣ ਵਾਲੀ । ਅਵਝੇਰਾ—ਝੰਬੇਲਾ । ਚਿਤੇਰਾ—ਚਿਤ੍ਰ ਬਣਾਉਣ ਵਾਲਾ ।੧੨।

**ਅਰਥ** :—(ਪ੍ਰਭੂ ਦਾ) ਬਣਾਇਆ ਹੋਇਆ ਇਹ ਜਗਤ (ਮਾਨੋ) ਇਕ ਬਹੁਤ ਵੱਡੀ ਤਸਵੀਰ ਹੈ । (ਹੇ ਭਾਈ !) ਇਸ ਤਸਵੀਰ (ਦੇ ਮੋਹ) ਨੂੰ ਛੱਡ ਕੇ ਤਸਵੀਰ ਬਣਾਉਣ ਵਾਲੇ ਨੂੰ ਚੇਤੇ ਰੱਖ; (ਕਿਉਂਕਿ ਵੱਡਾ) ਝੰਬੇਲਾ ਇਹ ਹੈ ਕਿ ਇਹ (ਸੰਸਾਰ-ਰੂਪ) ਤਸਵੀਰ ਮਨ ਨੂੰ ਮੋਹ ਲੈਣ ਵਾਲੀ ਹੈ । (ਸੋ, ਇਸ ਮੋਹ ਤੋਂ ਬਚਣ ਲਈ) ਤਸਵੀਰ (ਦਾ ਖ਼ਿਆਲ) ਛੱਡ ਕੇ ਤਸਵੀਰ ਬਣਾਉਣ ਵਾਲੇ ਵਿਚ ਆਪਣੇ ਚਿੱਤ ਨੂੰ ਪ੍ਰੋ ਰੱਖ ।੧੨।

**ਛਛਾ ਇਹੈ ਛਤ੍ਰਪਤਿ ਪਾਸਾ ॥ ਛਕਿ ਕਿ ਨ ਰਹਹੁ, ਛਾਡਿ ਕਿ ਨ ਆਸਾ ॥ ਰੇ ਮਨ, ਮੈ ਤਉ ਛਿਨੁ ਛਿਨੁ ਸਮਝਾਵਾ ॥ ਤਾਹਿ ਛਾਡਿ, ਕਤ ਆਪੁ ਬਧਾਵਾ ॥੧੩॥ {ਪੰਨਾ ੩੪੦}**

**ਪਦ ਅਰਥ** :—ਛਤ੍ਰਪਤਿ—ਛੱਤ੍ਰ ਦਾ ਮਾਲਕ, ਜਿਸ ਦੇ ਸਿਰ ਉੱਤੇ ਛੱਤ੍ਰ ਝੁੱਲ ਰਿਹਾ ਹੈ, ਰਾਜਾ, ਪਾਤਸ਼ਾਹ । ਇਹੈ ਪਾਸਾ—ਇਸੇ ਦੇ ਪਾਸ ਹੀ । ਛਕਿ—{ਸੰ: ਸ਼ਕ—ਤਕੜਾ ਹੋਣਾ । ਸ਼ਕਤੀ—ਤਾਕਤ} ਤਕੜਾ ਹੋ ਕੇ, ਉੱਦਮ ਨਾਲ । ਕਿ ਨ—ਕਿਉਂ ਨਹੀਂ ? ਤਉ—ਤੈਨੂੰ । ਛਿਨੁ ਛਿਨੁ—ਹਰ ਛਿਨ, ਹਰ ਵੇਲੇ । ਤਾਹਿ—ਉਸ ਨੂੰ । ਕਤ—ਕਿਥੇ ? ਆਪੁ—ਆਪਣੇ ਆਪ ਨੂੰ ।੧੩।

**ਅਰਥ** :—(ਹੇ ਮੇਰੇ ਮਨ ! ਹੋਰ) ਆਸਾਂ ਛੱਡ ਕੇ ਤਕੜਾ ਹੋ ਕੇ ਕਿਉਂ ਤੂੰ ਇਸ (ਚਿਤ੍ਰਕਾਰ ਪ੍ਰਭੂ) ਪਾਸ ਹੀ ਨਹੀਂ ਰਹਿੰਦਾ ਜੋ (ਸਭ ਦਾ) ਪਾਤਸ਼ਾਹ ਹੈ ? ਹੇ ਮਨ ! ਮੈਂ ਤੈਨੂੰ ਹਰ ਵੇਲੇ ਸਮਝਾਉਂਦਾ ਹਾਂ ਕਿ ਉਸ (ਚਿਤ੍ਰਕਾਰ) ਨੂੰ ਵਿਸਾਰ ਕੇ ਕਿਥੇ (ਉਸ ਦੇ ਬਣਾਏ ਹੋਏ ਚਿੱਤ੍ਰ ਵਿਚ) ਤੂੰ ਆਪਣੇ ਆਪ ਨੂੰ ਜਕੜ ਰਿਹਾ ਹੈਂ ।੧੩।

**ਜਜਾ ਜਉ ਤਨ ਜੀਵਤ ਜਰਾਵੈ ॥ ਜੋਬਨ ਜਾਰਿ, ਜੁਗਤਿ ਸੋ ਪਾਵੈ ॥ ਅਸ ਜਰਿ ਪਰ ਜਰਿ, ਜਰਿ ਜਬ ਰਹੈ ॥ ਤਬ ਜਾਇ, ਜੋਤਿ ਉਜਾਰਉ ਲਹੈ ॥੧੪॥ {ਪੰਨਾ ੩੪੦}**

**ਪਦ ਅਰਥ** :—ਜਉ—ਜਦੋਂ, ਜੇ । ਜਰਾਵੈ—ਜਲਾਵੈ, ਜਲਾਉਂਦਾ ਹੈ, ਸਾੜਦਾ ਹੈ । ਜੀਵਤ—ਜੀਊਂਦਾ ਹੀ, ਮਾਇਆ ਵਿਚ ਰਹਿੰਦਾ ਹੋਇਆ ਹੀ । ਜਾਰਿ—ਜਾਲਿ, ਜਲਾ ਕੇ, ਸਾੜ ਕੇ । ਜੁਗਤਿ—ਜੀਊਣ ਦੀ ਜਾਚ । ਅਸ ਪਰ—ਅਸਾਡਾ ਤੇ ਪਰਾਇਆ, ਆਪਣਾ ਪਰਾਇਆ । ਜਰਿ—ਜਾਰਿ, ਸਾੜ ਕੇ । ਜਾਇ—ਜਾ ਕੇ, ਅੱਪੜ ਕੇ, ਉੱਚੀ ਅਵਸਥਾ ਤੇ ਪਹੁੰਚ ਕੇ । ਉਜਾਰਉ—ਉਜਾਲਾ, ਚਾਨਣ, ਪ੍ਰਕਾਸ਼ । ਲਹੈ—ਲੱਭ ਲੈਂਦਾ ਹੈ, ਪ੍ਰਾਪਤ ਕਰਦਾ ਹੈ । ਜਰਿ ਰਹੈ—ਜਰ ਕੇ ਰਹਿੰਦਾ ਹੈ, ਆਪਣੇ ਵਿਤ ਵਿਚ ਰਹਿੰਦਾ ਹੈ ।੧੪।

**ਅਰਥ** :—ਜਦੋਂ (ਕੋਈ ਜੀਵ) ਮਾਇਆ ਵਿਚ ਰਹਿੰਦਾ ਹੋਇਆ ਹੀ ਸਰੀਰ (ਦੀਆਂ ਵਾਸ਼ਨਾਂ) ਸਾੜ ਲੈਂਦਾ ਹੈ, ਉਹ ਮਨੁੱਖ ਜੁਆਨੀ (ਦਾ ਮਦ) ਸਾੜ ਕੇ ਜੀਊਣ ਦੀ (ਸਹੀ) ਜਾਚ ਸਿੱਖ ਲੈਂਦਾ ਹੈ । ਜਦੋਂ ਮਨੁੱਖ ਆਪਣੇ (ਧਨ ਦੇ ਅਹੰਕਾਰ) ਨੂੰ ਤੇ ਪਰਾਈ (ਦੌਲਤ ਦੀ ਆਸ) ਨੂੰ ਸਾੜ ਕੇ ਆਪਣੇ ਵਿਤ ਵਿਚ ਰਹਿੰਦਾ ਹੈ, ਤਦੋਂ ਉੱਚੀ ਆਤਮਕ ਅਵਸਥਾ ਵਿਚ ਅੱਪੜ ਕੇ ਪ੍ਰਭੂ ਦੀ ਜੋਤ ਦਾ ਪ੍ਰਕਾਸ਼ ਪ੍ਰਾਪਤ ਕਰਦਾ ਹੈ ।੧੪।

**ਝਝਾ ਉਰਝਿ, ਸੁਰਝਿ ਨਹੀ ਜਾਨਾ ॥ ਰਹਿਓ ਝਝਕਿ, ਨਾਹੀ ਪਰਵਾਨਾ ॥ ਕਤ ਝਖਿ ਝਖਿ ਅਉਰਨ ਸਮਝਾਵਾ ॥ ਝਗਰੁ ਕੀਏ ਝਗਰਉ ਹੀ ਪਾਵਾ ॥੧੫॥ {ਪੰਨਾ ੩੪੧}**

**ਪਦ ਅਰਥ** :—ਜਾਨਾ—ਜਾਣਿਆ, ਸਮਝਿਆ, ਸਿੱਖਿਆ । ਉਰਝਿ ਜਾਨਾ—ਉਲਝਣਾ ਹੀ ਜਾਣਿਆ, (ਜਿਸ ਨੇ) ਫਸਣਾ ਹੀ ਸਿੱਖਿਆ । ਸੁਰਝਿ ਨਹੀ ਜਾਨਾ—ਸੁਲਝਣਾ ਨਹੀਂ ਸਿੱਖਿਆ, ਫਾਹੀ ਵਿਚੋਂ ਨਿਕਲਣਾ ਨਹੀਂ ਸਿੱਖਿਆ । ਰਹਿਓ ਝਝਕਿ—(ਉਹ) ਝਕਦਾ ਹੀ ਰਿਹਾ, ਸਹੰਸਿਆਂ ਵਿਚ ਹੀ ਪਿਆ ਰਿਹਾ, ਤੌਖ਼ਲਿਆਂ ਵਿਚ ਹੀ ਫਸਿਆ ਰਿਹਾ । ਪਰਵਾਨਾ—ਕਬੂਲ । ਕਤ—ਕਿਥੇ ? ਕਿਸ ਅਰਥ ? ਝਖਿ ਝਖਿ—ਝਖ ਝਖ ਕੇ, ਭਟਕ ਭਟਕ ਕੇ, ਖਪ ਖਪ ਕੇ । ਸਮਝਾਵਾ—ਮੱਤਾਂ ਦੇਂਦਾ ਰਿਹਾ । ਝਗਰੁ—ਬਹਿਸ, ਚਰਚਾ । ਪਾਵਾ—ਪਾਇਆ, ਲੱਭਾ । ਝਗਰਉ ਹੀ ਪਾਵਾ—ਬਹਿਸ ਹੀ ਮਿਲੀ, ਬਹਿਸਾਂ ਕਰਨ ਦੀ ਆਦਤ ਹੀ ਬਣੀ ਰਹੀ, ਚਰਚਾ ਕਰਨ ਦੀ ਵਾਦੀ ਹੀ ਪੈ ਗਈ ।੧੫।

**ਅਰਥ** :—ਜਿਸ ਮਨੁੱਖ ਨੇ (ਚਰਚਾ ਆਦਿਕ ਵਿਚ ਪੈ ਕੇ ਨਿਕੰਮੀਆਂ) ਉਲਝਣਾਂ ਵਿਚ ਫਸਣਾ ਹੀ ਸਿੱਖਿਆ, ਉਲਝਣਾਂ ਵਿਚੋਂ ਨਿਕਲਣ ਦੀ ਜਾਚ ਨਾਹ ਸਿੱਖੀ, ਉਹ (ਸਾਰੀ ਉਮਰ) ਸਹੰਸਿਆਂ ਵਿਚ ਹੀ ਪਿਆ ਰਿਹਾ, (ਉਸ ਦਾ ਜੀਵਨ) ਕਬੂਲ ਨਾਹ ਹੋ ਸਕਿਆ । ਬਹਿਸਾਂ ਕਰ ਕਰ ਕੇ ਹੋਰਨਾਂ ਨੂੰ ਮੱਤਾਂ ਦੇਣ ਦਾ ਕੀਹ ਲਾਭ ? ਚਰਚਾ ਕਰਦਿਆਂ ਆਪ ਨੂੰ ਤਾਂ ਨਿਰੀ ਚਰਚਾ ਕਰਨ ਦੀ ਹੀ ਵਾਦੀ ਪੈ ਗਈ ।੧੫।

**ਞੰਞਾ ਨਿਕਟਿ ਜੁ ਘਟ ਰਹਿਓ, ਦੂਰਿ ਕਹਾ ਤਜਿ ਜਾਇ ॥ ਜਾ ਕਾਰਣਿ ਜਗੁ ਢੂਢਿਅਉ, ਨੇਰਉ ਪਾਇਅਉ ਤਾਹਿ ॥੧੬॥ {ਪੰਨਾ ੩੪੧}**

**ਪਦ ਅਰਥ** :—ਨਿਕਟਿ—ਨੇੜੇ । ਜੁ—ਜੋ (ਪ੍ਰਭੂ) । ਘਟ—ਹਿਰਦਾ । ਰਹਿਓ—ਰਹਿੰਦਾ ਹੈ । ਤਜਿ—ਛੱਡ ਕੇ । ਕਹਾ ਜਾਇ—ਕਿੱਥੇ ਜਾਂਦਾ ਹੈ ? ਜਾ ਕਾਰਣਿ—ਜਿਸ (ਨੂੰ ਮਿਲਣ) ਦੀ ਖ਼ਾਤਰ । ਨੇਰਉ—ਨੇੜੇ ਹੀ । ਪਾਇਅਉ—ਲੱਭ ਲਿਆ ਹੈ ।੧੬।

**ਅਰਥ** :—(ਹੇ ਭਾਈ !) ਜੋ ਪ੍ਰਭੂ ਨੇੜੇ ਵੱਸ ਰਿਹਾ ਹੈ, ਜੋ ਹਿਰਦੇ ਵਿਚ ਵੱਸ ਰਿਹਾ ਹੈ, ਉਸ ਨੂੰ ਛੱਡ ਕੇ ਤੂੰ ਦੂਰ ਕਿੱਥੇ ਜਾਂਦਾ ਹੈਂ ? (ਜਿਸ ਪ੍ਰਭ ਨੂੰ ਮਿਲਣ ਦੀ ਖ਼ਾਤਰ (ਅਸਾਂ ਸਾਰਾ) ਜਗਤ ਢੂੰਡਿਆ ਸੀ, ਉਸ ਨੂੰ ਨੇੜੇ ਹੀ (ਆਪਣੇ ਅੰਦਰ ਹੀ) ਲੱਭ ਲਿਆ ਹੈ ।੧੬।

**ਟਟਾ, ਬਿਕਟ ਘਾਟ ਘਟ ਮਾਹੀ ॥ ਖੋਲਿ ਕਪਾਟ, ਮਹਲਿ ਕਿ ਨ ਜਾਹੀ ॥ ਦੇਖਿ ਅਟਲ, ਟਲਿ ਕਤਹਿ ਨ ਜਾਵਾ ॥ ਰਹੈ ਲਪਟਿ, ਘਟ ਪਰਚਉ ਪਾਵਾ ॥੧੭॥ {ਪੰਨਾ ੩੪੧}**

**ਪਦ ਅਰਥ** :—ਟਟਾ—ਅੱਖਰ ਟੈਂਕਾ । ਬਿਕਟ—{ਸੰ: ਵਿਕਟ} ਬਿਖੜਾ, ਔਖਾ । ਘਾਟ—ਪੱਤਣ । ਘਟ ਮਾਹੀ—ਹਿਰਦੇ ਵਿਚ ਹੀ । ਕਪਾਟ—ਕਵਾੜ, ਮਾਇਆ ਦੇ ਮੋਹ ਦੇ ਪਰਦੇ । ਖੋਲਿ—ਖੋਲ੍ਹ ਕੇ । ਮਹਲਿ—ਮਹਿਲ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਕਿ ਨ—ਕਿਉਂ ਨਹੀਂ ? ਦੇਖਿ—ਵੇਖ ਕੇ । ਟਲਿ—ਟਲ ਕੇ, ਡੋਲ ਕੇ, ਭਟਕਣਾ ਵਿਚ ਪੈ ਕੇ । ਕਤਹਿ—ਕਿਸੇ ਹੋਰ ਥਾਂ । ਲਪਟਿ ਰਹੈ—ਚੰਬੜਿਆ ਰਹਿੰਦਾ ਹੈ, ਜੁੜਿਆ ਰਹਿੰਦਾ ਹੈ । ਪਰਚਉ—{ਸੰ: ਪਰਿਚਯ} ਸਾਂਝ, ਪਿਆਰ ।੧੭।

**ਅਰਥ** :—(ਪ੍ਰਭੂ ਦੇ ਮਹਿਲ ਵਿਚ ਅਪੜਾਣ ਵਾਲਾ) ਔਖਾ ਪੱਤਣ ਹੈ (ਪਰ ਉਹ ਪੱਤਣ) ਹਿਰਦੇ ਵਿਚ ਹੀ ਹੈ । (ਹੇ ਭਾਈ ! ਮਾਇਆ ਦੇ ਮੋਹ ਵਾਲੇ) ਕਵਾੜ ਖੋਲ੍ਹ ਕੇ ਤੂੰ ਪ੍ਰਭੂ ਦੀ ਹਜ਼ੂਰੀ ਵਿਚ ਕਿਉਂ ਨਹੀਂ ਅੱਪੜਦਾ ?

(ਜਿਸ ਮਨੁੱਖ ਨੇ ਹਿਰਦੇ ਵਿਚ ਹੀ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਦੀਦਾਰ ਕਰ ਲਿਆ ਹੈ, ਉਹ ਡੋਲ ਕੇ ਕਿਸੇ ਹੋਰ ਪਾਸੇ ਨਹੀਂ ਜਾਂਦਾ, ਉਹ (ਪ੍ਰਭੂ-ਚਰਨਾਂ ਨਾਲ) ਸਾਂਝ ਪਾ ਲੈਂਦਾ ਹੈ ।੧੭।

**ਠਠਾ ਇਹੈ ਦੂਰਿ ਠਗਨੀਰਾ ॥ ਨੀਠਿ ਨੀਠਿ ਮਨੁ ਕੀਆ ਧੀਰਾ ॥ ਜਿਨਿ ਠਗਿ ਠਗਿਆ ਸਗਲ ਜਗੁ ਖਾਵਾ ॥ ਸੋ ਠਗੁ ਠਗਿਆ ਠਉਰ ਮਨੁ ਆਵਾ ॥੧੮॥ {ਪੰਨਾ ੩੪੧}**

**ਪਦ ਅਰਥ** :—ਇਹੈ—ਇਹ ਮਾਇਆ । ਦੂਰਿ—ਦੂਰੋਂ (ਵੇਖਿਆਂ) । ਠਗਨੀਰਾ—{ਨੀਰ—ਜਲ} ਠੱਗਣ ਵਾਲਾ ਪਾਣੀ, ਭੁਲੇਖੇ ਵਿਚ ਪਾਣ ਵਾਲਾ ਪਾਣੀ, ਉਹ ਰੇਤਾ ਜੋ ਦੂਰੋਂ ਭੁਲੇਖੇ ਨਾਲ ਪਾਣੀ ਜਾਪਦਾ ਹੈ, ਮ੍ਰਿਗ-ਤ੍ਰਿਸ਼ਨਾ । ਨੀਠਿ—{ਸੰ: ਨਿਰੀਖ੍} ਨੀਝ ਲਾ ਕੇ, ਗਹੁ ਨਾਲ ਤੱਕ ਕੇ । ਨੀਠਿ ਨੀਠਿ—ਚੰਗੀ ਤਰ੍ਹਾਂ ਨੀਝ ਲਾ ਲਾ ਕੇ । ਕੀਆ—ਬਣਾ ਲਿਆ ਹੈ । ਧੀਰਾ—ਧੀਰਜ ਵਾਲਾ, ਟਿਕੇ ਰਹਿਣ ਵਾਲਾ । ਜਿਨਿ ਠਗਿ—ਜਿਸ ਠੱਗ ਨੇ । ਖਾਵਾ—ਖਾ ਲਿਆ, ਫਸਾ ਲਿਆ । ਠਗਿਆ—ਠੱਗਿਆਂ, ਕਾਬੂ ਕੀਤਿਆਂ । ਠਉਰ—ਟਿਕਾਣੇ ਤੇ ।੧੮।

**ਅਰਥ** :—ਇਹ ਮਾਇਆ ਇਉਂ ਹੈ ਜਿਵੇਂ ਦੂਰੋਂ ਵੇਖਿਆਂ ਉਹ ਰੇਤਾ ਜੋ ਪਾਣੀ ਜਾਪਦਾ ਹੈ । ਸੋ ਮੈਂ ਗਹੁ ਨਾਲ (ਇਸ ਮਾਇਆ ਦੀ ਅਸਲੀਅਤ) ਤੱਕ ਕੇ ਮਨ ਨੂੰ ਧੀਰਜਵਾਨ ਬਣਾ ਲਿਆ ਹੈ (ਭਾਵ, ਮਨ ਨੂੰ ਇਸ ਦੇ ਪਿਛੇ ਦੌੜਨੋਂ ਬਚਾ ਲਿਆ ਹੈ) । ਜਿਸ (ਮਾਇਕ ਮੋਹ ਰੂਪ) ਠੱਗ ਕੇ ਸਾਰੇ ਜਗਤ ਨੂੰ ਭੁਲੇਖੇ ਵਿਚ ਪਾ ਦਿੱਤਾ ਹੈ, ਸਾਰੇ ਜਗਤ ਨੂੰ ਆਪਣੇ ਵੱਸ ਵਿਚ ਕਰ ਲਿਆ ਹੈ, ਉਸ (ਮੋਹ-) ਠੱਗ ਨੂੰ ਕਾਬੂ ਕੀਤਿਆਂ ਮੇਰਾ ਮਨ ਇਕ ਟਿਕਾਣੇ ਤੇ ਆ ਗਿਆ ਹੈ ।੧੮।

**ਨੋਟ** :—ਦੂਰੋਂ ਤਪਦੇ ਰੇਤੇ ਨੂੰ ਵੇਖ ਕੇ ਇਸ ਨੂੰ ਪਾਣੀ ਸਮਝ ਕੇ ਮ੍ਰਿਗ (ਹਿਰਨ) ਉਸ ਪਾਣੀ ਵਲ ਦੌੜਦਾ ਹੈ । ਉਹ ਰੇਤੇ ਦੀ ਚਮਕ ਦੁਰੇਡੀ ਹੋਣ ਕਰਕੇ ਇਉਂ ਜਾਪਦਾ ਹੈ ਜਿਵੇਂ ਪਾਣੀ ਅਜੇ ਹੋਰ ਪਰੇ ਹੈ । ਤ੍ਰਿਹਾਇਆ ਹਿਰਨ ਇਸ ਜਾਪਦੇ ਪਾਣੀ ਦੀ ਖ਼ਾਤਰ ਹੀ ਦੌੜ ਦੌੜ ਕੇ ਪ੍ਰਾਣ ਦੇ ਦੇਂਦਾ ਹੈ । ਹਿਰਨ ਵਾਂਗ ਹੀ ਜੀਵ ਮਾਇਆ ਦੇ ਪਿਛੇ ਦੌੜ ਦੌੜ ਕੇ ਸਾਰਾ ਜੀਵਨ ਅਜਾਈਂ ਗਵਾ ਦੇਂਦਾ ਹੈ ।

**ਡਡਾ ਡਰ ਉਪਜੇ, ਡਰੁ ਜਾਈ ॥ ਤਾ ਡਰ ਮਹਿ ਡਰੁ ਰਹਿਆ ਸਮਾਈ ॥ ਜਉ ਡਰ ਡਰੈ, ਤ ਫਿਰਿ ਡਰੁ ਲਾਗੈ ॥ ਨਿਡਰੁ ਹੂਆ, ਡਰੁ ਉਰ ਹੋਇ ਭਾਗੈ ॥੧੯॥ {ਪੰਨਾ ੩੪੧}**

**ਪਦ ਅਰਥ** :—ਉਪਜੇ—ਪੈਦਾ ਹੋ ਜਾਏ । ਜਾਈ—ਦੂਰ ਹੋ ਜਾਂਦਾ ਹੈ । ਤਾ ਡਰ ਮਹਿ—ਉਸ ਡਰ ਵਿਚ । ਰਹਿਆ ਸਮਾਈ—ਸਮਾਇ ਰਹਿਆ, ਲੀਨ ਹੋ ਜਾਂਦਾ ਹੈ, ਮੁੱਕ ਜਾਂਦਾ ਹੈ । ਜਉ—ਜੇ । ਡਰ ਡਰੈ—(ਪਰਮਾਤਮਾ ਦੇ) ਡਰ ਤੋਂ ਡਰਦਾ ਰਹੇ, ਪ੍ਰਭੂ ਦਾ ਡਰ ਹਿਰਦੇ ਵਿਚ ਨਾਹ ਟਿਕਣ ਦੇਵੇ । ਤ ਫਿਰਿ—ਤਾਂ ਮੁੜ । ਡਰੁ ਲਾਗੈ—ਸੰਸਾਰਕ ਡਰ ਆ ਚੰਬੜਦਾ ਹੈ । ਨਿਡਰੁ—ਨਿਰਭਉ । ਡਰੁ ਉਰ ਹੋਇ—ਹਿਰਦੇ ਦਾ ਜੋ ਭੀ ਡਰ ਹੋਵੇ । ਉਰ—ਹਿਰਦਾ ।੧੯।

**ਅਰਥ** :—ਜੇ ਪਰਮਾਤਮਾ ਦਾ ਡਰ (ਭਾਵ, ਅਦਬ-ਸਤਕਾਰ) ਮਨੁੱਖ ਦੇ ਹਿਰਦੇ ਵਿਚ ਪੈਦਾ ਹੋ ਜਾਏ ਤਾਂ (ਦੁਨੀਆ ਵਾਲਾ) ਡਰ (ਦਿਲੋਂ) ਦੂਰ ਹੋ ਜਾਂਦਾ ਹੈ ਤੇ ਉਸ ਡਰ ਵਿਚ ਦੁਨੀਆ ਵਾਲਾ ਡਰ ਮੁੱਕ ਜਾਂਦਾ ਹੈ; ਪਰ ਜੇ ਮਨੁੱਖ ਪ੍ਰਭੂ ਦਾ ਡਰ ਮਨ ਵਿਚ ਨਾਹ ਵਸਾਏ ਤਾਂ (ਦੁਨੀਆ ਵਾਲਾ) ਡਰ ਮੁੜ ਆ ਚੰਬੜਦਾ ਹੈ । (ਤੇ ਪ੍ਰਭੂ ਦਾ ਡਰ ਹਿਰਦੇ ਵਿਚ ਵਸਾ ਕੇ ਜੋ ਮਨੁੱਖ) ਨਿਰਭਉ ਹੋ ਗਿਆ, ਉਸ ਦੇ ਮਨ ਦਾ ਜੋ ਭੀ ਸਹਿਮ ਹੈ, ਸਭ ਨੱਸ ਜਾਂਦਾ ਹੈ ।੧੯।

**ਢਢਾ ਢਿਗ ਢੂਢਹਿ ਕਤ ਆਨਾ ॥ ਢੂਢਤ ਹੀ ਢਹਿ ਗਏ ਪਰਾਨਾ ॥ ਚੜਿ ਸੁਮੇਰਿ, ਢੂਢਿ ਜਬ ਆਵਾ ॥ ਜਿਹ ਗੜੁ ਗੜਿਓ, ਸੁ ਗੜ ਮਹਿ ਪਾਵਾ ॥੨੦॥ {ਪੰਨਾ ੩੪੧}**

**ਪਦ ਅਰਥ** :—ਢਿਗ—ਨੇੜੇ (ਹੀ) । ਕਤ ਆਨਾ—ਕਿਥੇ, ਹੋਰ ਥਾਂ ? ਢਹਿ ਗਏ—ਥੱਕ ਗਏ ਹਨ । ਪਰਾਨਾ—ਪ੍ਰਾਣ, ਜਿੰਦ । ਚੜਿ—ਚੜ੍ਹ ਕੇ । ਸੁਮੇਰਿ—ਸੁਮੇਰ ਪਰਬਤ ਉਤੇ । ਢੂਢਿ—ਢੂੰਡ ਕੇ । ਆਵਾ—ਆ ਗਿਆ । ਜਿਹ—ਜਿਸ ਪਰਮਾਤਮਾ ਨੇ । ਗੜੁ—(ਸਰੀਰ ਰੂਪ) ਕਿਲ੍ਹਾ । ਗੜਿਓ—ਬਣਾਇਆ ਹੈ । ਸੁ—ਉਹ ਪ੍ਰਭੂ । ਗੜ ਮਹਿ—(ਸਰੀਰ ਰੂਪ) ਕਿਲ੍ਹੇ ਵਿਚ । ਪਾਵਾ—ਲੱਭ ਲਿਆ ।੨੦।

**ਅਰਥ** :—(ਹੇ ਭਾਈ ! ਪਰਮਾਤਮਾ ਤਾਂ ਤੇਰੇ) ਨੇੜੇ ਹੀ ਹੈ, ਤੂੰ (ਉਸ ਨੂੰ ਬਾਹਰ) ਹੋਰ ਕਿਥੇ ਢੂੰਡਦਾ ਹੈਂ ? (ਬਾਹਰ) ਢੂੰਡਦਿਆਂ ਢੂੰਡਦਿਆਂ ਤੇਰੇ ਪ੍ਰਾਣ ਭੀ ਥੱਕ ਗਏ ਹਨ । ਸੁਮੇਰ ਪਰਬਤ ਉਤੇ (ਭੀ) ਚੜ੍ਹ ਕੇ ਤੇ (ਪਰਮਾਤਮਾ ਨੂੰ ਉਥੇ) ਢੂੰਡ ਢੂੰਡ ਕੇ ਜਦੋਂ ਮਨੁੱਖ (ਆਪਣੇ ਸਰੀਰ ਵਿਚ) ਆਉਂਦਾ ਹੈ (ਭਾਵ, ਆਪਣੇ ਅੰਦਰ ਹੀ ਝਾਤੀ ਮਾਰਦਾ ਹੈ), ਤਾਂ ਉਹ ਪ੍ਰਭੂ ਇਸ (ਸਰੀਰ ਰੂਪ) ਕਿਲ੍ਹੇ ਵਿਚ ਹੀ ਮਿਲ ਪੈਂਦਾ ਹੈ ਜਿਸ ਨੇ ਇਹ ਸਰੀਰ-ਕਿਲ੍ਹਾ ਬਣਾਇਆ ਹੈ ।੨੦।

**ਨੋਟ** :—'ਸੁਮੇਰ ਉਤੇ ਚੜ੍ਹ ਕੇ' ਦਾ ਭਾਵ ਹੈ 'ਪਹਾੜਾਂ ਦੀਆਂ ਚੋਟੀਆਂ ਉਤੇ, ਪਹਾੜਾਂ ਦੀਆਂ ਗੁਫ਼ਾਂ ਵਿਚ ਬੈਠ ਕੇ, ਪ੍ਰਾਣਾਯਾਮ ਰਾਹੀਂ ਸਮਾਧੀਆਂ ਲਾ ਕੇ' ।

**ਣਾਣਾ ਰਣਿ ਰੂਤਉ, ਨਰ ਨੇਹੀ ਕਰੈ ॥ ਨਾ ਨਿਵੈ ਨਾ ਫੁਨਿ ਸੰਚਰੈ ॥ ਧੰਨਿ ਜਨਮੁ ਤਾਹੀ ਕੋ ਗਣੈ ॥ ਮਾਰੈ ਏਕਹਿ ਤਜਿ ਜਾਇ ਘਣੈ ॥੨੧॥ {ਪੰਨਾ ੩੪੧}**

**ਪਦ ਅਰਥ** :—ਰਣਿ—ਰਣ ਵਿਚ, ਰਣਭੂਮੀ ਵਿਚ (ਜਿਥੇ ਕਾਮਾਦਿਕਾਂ ਨਾਲ ਮਨੁੱਖ ਦਾ ਜੰਗ ਹੁੰਦਾ ਰਹਿੰਦਾ ਹੈ) । ਰੂਤਉ—ਰੁੱਝਾ ਹੋਇਆ । ਨੇਹੀ—{ਸੰ: ਨਹ, ਨਹ, ਨੇਹਣ ਲੈਣਾ, ਵੱਸ ਵਿਚ ਕਰ ਲੈਣਾ} ਵਿਕਾਰਾਂ ਨੂੰ ਵੱਸ ਕਰ ਲੈਣ ਦੀ ਸਮਰੱਥਾ, ਦ੍ਰਿੜ੍ਹਤਾ, ਧੀਰਜ । ਨਿਵੈ—ਨਿਵਦਾ ਹੈ, ਨੀਊਂਦਾ ਹੈ । ਨਾ ਫੁਨਿ—ਨਾਹ ਹੀ । ਸੰਚਰੈ—{ਸੰ: ਸੰ+ਚਰੈ—ਨਾਲ ਰਲ ਕੇ ਤੁਰਦਾ ਹੈ} ਮੇਲ ਕਰਦਾ ਹੈ । ਧੰਨਿ—ਮੁਬਾਰਿਕ, ਭਾਗਾਂ ਵਾਲਾ । ਤਾਹੀ ਕੋ—ਉਸੇ (ਮਨੁੱਖ) ਦਾ ਹੀ । ਗਣੈ—(ਜਗਤ) ਗਿਣਦਾ ਹੈ । ਏਕਹਿ—ਇਕ (ਮਨ ਨੂੰ) । ਤਜਿ ਜਾਇ—ਛੱਡ ਦੇਂਦਾ ਹੈ । ਘਣੇ—ਬਹੁਤਿਆਂ ਨੂੰ (ਭਾਵ, ਵਿਕਾਰਾਂ) ਨੂੰ ।੨੧।

**ਅਰਥ** :—(ਜਗਤ ਰੂਪ ਇਸ) ਰਣਭੂਮੀ ਵਿਚ (ਵਿਕਾਰਾਂ ਨਾਲ ਜੰਗ ਵਿਚ) ਰੁੱਝਾ ਹੋਇਆ ਜੋ ਮਨੁੱਖ ਵਿਕਾਰਾਂ ਨੂੰ ਵੱਸ ਵਿਚ ਕਰਨ ਦੀ ਸਮਰੱਥਾ ਪ੍ਰਾਪਤ ਕਰ ਲੈਂਦਾ ਹੈ ਜੋ (ਵਿਕਾਰਾਂ ਅਗੇ) ਨਾਹ ਨੀਊਂਦਾ ਹੈ, ਨਾਹ ਹੀ (ਉਹਨਾਂ ਨਾਲ) ਮੇਲ ਕਰਦਾ ਹੈ, ਜਗਤ ਉਸੇ ਮਨੁੱਖ ਦੇ ਜੀਵਨ ਨੂੰ ਭਾਗਾਂ ਵਾਲਾ ਗਿਣਦਾ ਹੈ, ਕਿਉਂਕਿ ਉਹ ਮਨੁੱਖ (ਆਪਣੇ) ਇੱਕ ਮਨ ਨੂੰ ਮਾਰਦਾ ਹੈ ਤੇ ਇਹਨਾਂ ਬਹੁਤਿਆਂ (ਭਾਵ, ਵਿਕਾਰਾਂ) ਨੂੰ ਛੱਡ ਦੇਂਦਾ ਹੈ ।੨੧।

**ਤਤਾ ਅਤਰ, ਤਰਿਓ ਨਹ ਜਾਈ ॥ ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥ ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥ ਤਉ ਤਤਹਿ ਤਤੁ ਮਿਲਿਆ ਸਚੁ ਪਾਵਾ ॥੨੨॥ {ਪੰਨਾ ੩੪੧}**

**ਪਦ ਅਰਥ** :—ਅਤਰ—{ਅ-ਤਰ} ਜੋ ਤਾਰਿਆ ਨਾਹ ਜਾ ਸਕੇ, ਜਿਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ {ਸੰਸਾਰ ਇਕ ਐਸਾ ਬੇਅੰਤ ਸਮੁੰਦਰ ਹੈ ਜਿਸ ਵਿਚ ਵਿਕਾਰਾਂ ਦੀਆਂ ਠਾਠਾਂ ਪੈ ਰਹੀਆਂ ਹਨ ਤੇ ਮਨੁੱਖਾ ਜੀਵਨ ਦੀ ਕਮਜ਼ੋਰ ਜਿਹੀ ਬੇੜੀ ਨੂੰ ਹਰ ਵੇਲੇ ਇਹਨਾਂ ਲਹਿਰਾਂ ਵਿਚ ਡੁੱਬਣ ਦਾ ਖ਼ਤਰਾ ਰਹਿੰਦਾ ਹੈ} । ਤਨ—ਸਰੀਰ, ਗਿਆਨ-ਇੰਦਰੇ । ਤ੍ਰਿਭਵਣ ਮਾਹਿ—ਤਿੰਨਾਂ ਭਵਨਾਂ ਵਿਚ, ਸਾਰੇ ਜਗਤ ਵਿਚ, ਦੁਨੀਆ ਦੇ ਪਦਾਰਥਾਂ ਵਿਚ ।੨੨।

**ਅਰਥ** :—ਇਹ ਜਗਤ ਇਕ ਐਸਾ ਸਮੁੰਦਰ ਹੈ ਜਿਸ ਨੂੰ ਤਰਨਾ ਔਖਾ ਹੈ, ਜਿਸ ਵਿਚੋਂ ਪਾਰ ਲੰਘਿਆ ਨਹੀਂ ਜਾ ਸਕਦਾ (ਤਦ ਤਕ ਜਦ ਤਕ) ਅੱਖਾਂ ਕੰਨ ਨੱਕ ਆਦਿ ਗਿਆਨ-ਇੰਦਰੇ ਦੁਨੀਆ (ਦੇ ਰਸਾਂ) ਵਿਚ ਡੁੱਬੇ

ਰਹਿੰਦੇ ਹਨ; ਪਰ ਜਦੋਂ ਸੰਸਾਰ (ਦੇ ਰਸ) ਸਰੀਰ ਦੇ ਅੰਦਰ ਹੀ ਮਿਟ ਜਾਂਦੇ ਹਨ (ਭਾਵ ਮਨੁੱਖ ਦੇ ਇੰਦ੍ਰਿਆਂ ਨੂੰ ਖਿੱਚ ਨਹੀਂ ਪਾ ਸਕਦੇ), ਤਦੋਂ (ਜੀਵ ਦੀ) ਆਤਮਾ (ਪ੍ਰਭੂ ਦੀ) ਜੋਤ ਵਿਚ ਮਿਲ ਜਾਂਦੀ ਹੈ, ਤਦੋਂ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਲੱਭ ਪੈਂਦਾ ਹੈ ।੨੨।

**ਥਥਾ ਅਥਾਹ ਥਾਹ ਨਹੀ ਪਾਵਾ ॥ ਓਹੁ ਅਥਾਹੁ ਇਹੁ ਥਿਰੁ ਨ ਰਹਾਵਾ ॥ ਥੋੜੈ ਥਲਿ ਥਾਨਕ ਆਰੰਭੈ ॥ ਬਿਨੁ ਹੀ ਥਾਭਹ ਮੰਦਿਰੁ ਥੰਭੈ ॥੨੩॥ {ਪੰਨਾ ੩੪੧}**

**ਪਦ ਅਰਥ** :—ਅਥਾਹ—{ਅ-ਥਾਹ । ਥਾਹ—ਹਾਥ, ਡੂੰਘਾਈ} ਜਿਸ ਦੀ ਡੂੰਘਾਈ ਨ ਲੱਭ ਸਕੇ । ਓਹੁ—ਉਹ ਪ੍ਰਭੂ । ਇਹੁ—ਇਹ ਮਨ । ਥਿਰੁ ਨ ਰਹਾਵਾ—ਟਿਕਿਆ ਨਹੀਂ ਰਹਿੰਦਾ । ਥਲਿ—ਥਲ ਵਿਚ, ਭੁਇਂ ਵਿਚ । ਥਾਭਹ ਬਿਨੁ—ਥੰਮ੍ਹਾਂ ਤੋਂ ਬਿਨਾ । ਮੰਦਿਰੁ—ਘਰ, ਮਕਾਨ । ਥੰਭੈ—ਥੰਮ੍ਹਦਾ ਹੈ, ਸਹਾਰਾ ਦੇਂਦਾ ਹੈ, ਖੜਾ ਕਰਦਾ ਹੈ । ਥੋੜੈ ਥਲਿ—ਥੋੜੀ ਭੁਇਂ ਵਿਚ, ਥੋੜੇ ਵਿਤ ਵਿਚ, ਥੋੜੀ ਜਿਹੀ ਉਮਰ ਵਿਚ । ਥਾਨਕ—{ਥਾਨਕ} ਸ਼ਹਿਰ (ਭਾਵ, ਵੱਡੇ ਵੱਡੇ ਪਸਾਰੇ) ।੨੩।

**ਅਰਥ** :—(ਮਨੁੱਖ ਦਾ ਮਨ) ਅਥਾਹ ਪਰਮਾਤਮਾ ਦੀ ਥਾਹ ਨਹੀਂ ਪਾ ਸਕਦਾ (ਕਿਉਂਕਿ ਇਕ ਪਾਸੇ ਤਾਂ) ਉਹ ਪ੍ਰਭੂ ਬੇਅੰਤ ਡੂੰਘਾ ਹੈ, (ਤੇ, ਦੂਜੇ ਪਾਸੇ, ਮਨੁੱਖ ਦਾ) ਇਹ ਮਨ ਕਦੇ ਟਿਕ ਕੇ ਨਹੀਂ ਰਹਿੰਦਾ (ਭਾਵ, ਕਦੇ ਪ੍ਰਭੂ-ਚਰਨਾਂ ਵਿਚ ਜੁੜਨ ਦਾ ਉੱਦਮ ਹੀ ਨਹੀਂ ਕਰਦਾ) । ਇਹ ਮਨ ਥੋੜੀ ਜਿਤਨੀ (ਮਿਲੀ) ਭੁਇਂ ਵਿਚ (ਕਈ) ਨਗਰ (ਬਣਾਉਣੇ) ਸ਼ੁਰੂ ਕਰ ਦੇਂਦਾ ਹੈ (ਭਾਵ, ਥੋੜੀ ਜਿਤਨੀ ਮਿਲੀ ਉਮਰ ਵਿਚ ਕਈ ਪਸਾਰੇ ਪਸਾਰ ਬੈਠਦਾ ਹੈ; ਤੇ ਇਸ ਦੇ ਇਹ ਸਾਰੇ ਪਸਾਰੇ ਪਸਾਰਨੇ ਵਿਅਰਥ ਹੀ ਕੰਮ ਹੈ, ਇਹ (ਮਾਨੋ) ਥੰਮ੍ਹਾਂ (ਕੰਧਾਂ) ਤੋਂ ਬਿਨਾ ਹੀ ਘਰ ਉਸਾਰ ਰਿਹਾ ਹੈ ।੨੩।

**ਦਦਾ ਦੇਖਿ ਜੁ ਬਿਨਸਨਹਾਰਾ ॥ ਜਸ ਅਦੇਖਿ, ਤਸ ਰਾਖਿ ਬਿਚਾਰਾ ॥ ਦਸਵੈ ਦੁਆਰਿ ਕੁੰਚੀ ਜਬ ਦੀਜੈ ॥ ਤਉ ਦਇਆਲ ਕੋ ਦਰਸਨੁ ਕੀਜੈ ॥੨੪॥ {ਪੰਨਾ ੩੪੧}**

**ਪਦ ਅਰਥ** :—ਦੇਖਿ—{ਸੰ: ਦ੍ਰਿਸ਼ਜ} ਜੋ ਵੇਖਣ ਵਿਚ ਆ ਰਿਹਾ ਹੈ । ਜੁ—ਜੋ । ਜਸ ਅਦੇਖਿ—ਜੋ ਅਦ੍ਰਿਸ਼ਯ ਹੈ, ਜੋ ਅੱਖਾਂ ਨਾਲ ਨਹੀਂ ਦਿੱਸਦਾ । ਤਸ—ਉਸ (ਪ੍ਰਭੂ) ਨੂੰ । ਰਾਖਿ ਬਿਚਾਰਾ—ਆਪਣੀ ਵਿਚਾਰ ਵਿਚ ਰੱਖ, ਉਸ ਵਿਚ ਸੁਰਤ ਜੋੜ । ਦਸਵੈ ਦੁਆਰਿ—ਦਸਵੇਂ ਦਰ ਵਿਚ {ਨੋਟ :—ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇੰਦ੍ਰੀ, ਗੁਦਾ—ਇਹ ਨੌ ਗੋਲਕਾਂ, ਸਰੀਰ ਦੇ ਇਹ ਨੌਂ ਦਰਵਾਜ਼ੇ ਸਰੀਰ ਦੀ ਸਥੂਲ ਕ੍ਰਿਆ ਨਿਭਾਉਂਦੇ ਹਨ । ਇਹਨਾਂ ਤੋਂ ਮਨੁੱਖਾ ਸਰੀਰ ਦਾ ਇਕ ਹੋਰ ਦਰਵਾਜ਼ਾ ਮੰਨਿਆ ਗਿਆ ਹੈ, ਉਹ ਹੈ ਮਨੁੱਖ ਦਾ ਦਿਮਾਗ਼, ਜੋ ਵਿਚਾਰ-ਕੇਂਦਰ ਹੈ} । ਕੁੰਜੀ—(ਭਾਵ) ਗੁਰੂ, ਗੁਰਬਾਣੀ {ਨੋਟ :—ਮਾਇਆ ਵਿਚ ਗ੍ਰਸੇ ਮਨੁੱਖ ਦਾ ਦਿਮਾਗ਼ ਸਦਾ ਮਾਇਆ ਦੀਆਂ ਗੱਲਾਂ ਸੋਚਦਾ ਹੈ; ਪਰਮਾਤਮਾ ਵਾਲੇ ਪਾਸੇ ਤੋਂ ਉਸ ਨੂੰ, ਮਾਨੋ, ਜੰਦ੍ਰਾ ਵੱਜਾ ਰਹਿੰਦਾ ਹੈ; ਮਾਇਆ ਦੀ ਪਾਹ ਦਸਮ-ਦੁਆਰ ਨੂੰ ਜੰਦ੍ਰਾ ਹੈ, ਸਤਿਗੁਰੂ ਦੀ ਬਾਣੀ ਇਸ ਜੰਦ੍ਰੇ ਨੂੰ ਖੋਲ੍ਹਦੀ ਹੈ, ਤੇ ਮਨ ਮਾਇਆ ਦੇ ਅਸਰ ਹੇਠੋਂ ਨਿਕਲ ਕੇ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ} ।੨੪।

**ਅਰਥ** :—ਜੋ ਇਹ ਸੰਸਾਰ (ਇਹਨਾਂ ਅੱਖਾਂ ਨਾਲ) ਦਿੱਸ ਰਿਹਾ ਹੈ, ਇਹ ਸਾਰਾ ਨਾਸਵੰਤ ਹੈ, (ਹੇ ਭਾਈ !) ਤੂੰ ਸਦਾ ਪ੍ਰਭੂ ਵਿਚ ਸੁਰਤ ਜੋੜ, ਜੋ (ਇਹਨਾਂ ਅੱਖਾਂ ਨਾਲ) ਦਿੱਸਦਾ ਨਹੀਂ ਹੈ (ਭਾਵ, ਜੋ ਦਿੱਸਦੇ ਤ੍ਰਿਗੁਣੀ ਸੰਸਾਰ ਨਾਲੋਂ ਵੱਖਰਾ ਭੀ ਹੈ) । ਪਰ, ਉਸ ਦਿਆਲ ਪ੍ਰਭੂ ਦਾ ਦੀਦਾਰ ਤਦੋਂ ਹੀ ਕੀਤਾ ਜਾ ਸਕਦਾ ਹੈ, ਜਦੋਂ (ਗੁਰਬਾਣੀ-ਰੂਪ) ਕੁੰਜੀ ਦਸਵੇਂ ਦੁਆਰ ਵਿਚ ਲਾਈਏ, (ਭਾਵ, ਜਦੋਂ ਮਨ ਨੂੰ ਸਤਿਗੁਰੂ ਦੀ ਬਾਣੀ ਨਾਲ ਜੋੜੀਏ) ।੨੪।

**ਧਧਾ ਅਰਧਹਿ ਉਰਧ ਨਿਬੇਰਾ ॥ ਅਰਧਹਿ ਉਰਧਹ ਮੰਝਿ ਬਸੇਰਾ ॥ ਅਰਧਹ ਛਾਡਿ ਉਰਧ ਜਉ ਆਵਾ ॥ ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥੨੫॥ {ਪੰਨਾ ੩੪੧}**

**ਪਦ ਅਰਥ** :—ਉਰਧ {√ ਵ.ਲ} ਉੱਚਾ (ਭਾਵ, ਪਰਮਾਤਮਾ) । ਅਰਧਹਿ—{ਨੋਟ :—ਸੰਸਕ੍ਰਿਤ ਲ਼ਫ਼ਜ਼ ਹੈ ਅਧ.ਲ, ਇਸ ਦਾ ਅਰਥ ਹੈ 'ਅੱਧਾ'; ਪਰ ਇੱਥੇ ਇਹ ਅਰਥ ਮੇਲ ਨਹੀਂ ਖਾਂਦਾ । ਸੰਸਕ੍ਰਿਤ ਲ਼ਫ਼ਜ਼ "ਉਰਧ੍ਵ" (ਜਿਸ ਦਾ ਅਰਥ ਹੈ "ਉੱਚਾ") ਦੇ ਮੁਕਾਬਲੇ ਤੇ ਲ਼ਫ਼ਜ਼ ਹੈ "ਅਧਹ" (ਇਸ ਦਾ ਅਰਥ ਹੈ "ਨੀਵਾਂ") ਇਸੇ ਹੀ ਲ਼ਫ਼ਜ਼ ਤੋਂ ਬਣਿਆ ਹੈ ਲ਼ਫ਼ਜ਼ "ਅਧੋਗਤੀ" । ਇਸ ਬੰਦ ਵਿਚ ਭੀ ਲ਼ਫ਼ਜ਼ 'ਅਰਧਹਿ' ਸੰਸਕ੍ਰਿਤ ਲ਼ਫ਼ਜ਼ "ਅਧਹ" ਦੇ ਥਾਂ ਹੀ ਹੈ} ਹੇਠਲਾ, ਨੀਵਾਂ, ਨੀਵੇਂ ਫੁਰਨਿਆਂ ਵਿਚ ਰਹਿਣ ਵਾਲਾ (ਭਾਵ, ਜੀਵਾਤਮਾ) । ਨਿਬੇਰਾ—ਫ਼ੈਸਲਾ, ਖ਼ਾਤਮਾ, ਜਨਮ ਮਰਨ ਦਾ ਖ਼ਾਤਮਾ । ਉਰਧਹ ਮੰਝਿ—ਉੱਚੇ ਪ੍ਰਭੂ ਵਿਚ । ਬਸੇਰਾ—ਨਿਵਾਸ । ਅਰਧਹ ਛਾਡਿ—ਨੀਵੀਂ ਅਵਸਥਾ ਨੂੰ ਛੱਡ ਕੇ । ਜਉ—ਜਦੋਂ । ਉਰਧ ਆਵਾ—ਉੱਚੀ ਅਵਸਥਾ ਵਿਚ ਅੱਪੜਦਾ ਹੈ ।੨੫।

**ਅਰਥ** :—ਜਦੋਂ ਜੀਵਾਤਮਾ ਦਾ ਨਿਵਾਸ ਪਰਮਾਤਮਾ ਵਿਚ ਹੁੰਦਾ ਹੈ (ਭਾਵ, ਜਦੋਂ ਜੀਵ ਪ੍ਰਭੂ-ਚਰਨਾਂ ਵਿਚ ਜੁੜਦਾ ਹੈ), ਤਾਂ ਪ੍ਰਭੂ ਨਾਲ (ਇੱਕ-ਰੂਪ ਹੋਇਆਂ ਹੀ ਜੀਵ (ਦੇ ਜਨਮ ਮਰਨ) ਦਾ ਖ਼ਾਤਮਾ ਹੁੰਦਾ ਹੈ । (ਜੀਵਾਤਮਾ ਤੇ ਪਰਮਾਤਮਾ ਦੀ ਵਿੱਥ ਮੁੱਕ ਜਾਂਦੀ ਹੈ) । ਜਦੋਂ ਜੀਵ ਨੀਵੀਂ ਅਵਸਥਾ ਨੂੰ (ਭਾਵ, ਮਾਇਆ ਦੇ ਮੋਹ ਨੂੰ) ਛੱਡ ਕੇ ਉੱਚੀ ਅਵਸਥਾ ਤੇ ਅੱਪੜਦਾ ਹੈ ਤਦੋਂ ਜੀਵ ਨੂੰ ਪਰਮਾਤਮਾ ਮਿਲ ਪੈਂਦਾ ਹੈ, ਤੇ ਇਸ ਨੂੰ (ਅਸਲ) ਸੁਖ ਪ੍ਰਾਪਤ ਹੋ ਜਾਂਦਾ ਹੈ ।੨੫।

**ਞੰਞਾ ਨਿਸਿ ਦਿਨੁ ਨਿਰਖਤ ਜਾਈ ॥ ਨਿਰਖਤ ਨੈਨ ਰਹੇ ਰਤਵਾਈ ॥ ਨਿਰਖਤ ਨਿਰਖਤ ਜਬ ਜਾਇ ਪਾਵਾ ॥ ਤਬ ਲੇ ਨਿਰਖਹਿ ਨਿਰਖ ਮਿਲਾਵਾ ॥੨੬॥ {ਪੰਨਾ ੩੪੧}**

**ਪਦ ਅਰਥ** :—ਨਿਸਿ—ਰਾਤ । ਨਿਰਖਤ—{ਸੰ: ਨਿਰੀਖਤ} ਤੱਕਦਿਆਂ, ਭਾਲ ਕਰਦਿਆਂ, ਉਡੀਕਦਿਆਂ । ਜਾਈ—ਲੰਘਦਾ ਹੈ, ਗੁਜ਼ਰਦਾ ਹੈ । ਨੈਨ—ਅੱਖਾਂ । ਰਤਵਾਈ—ਰੱਤੇ ਹੋਏ, ਮਤਵਾਲੇ, ਪ੍ਰੇਮੀ । ਜਾਇ ਪਾਵਾ—ਜਾ ਕੇ ਪਾ ਲਿਆ, ਆਖ਼ਰ ਲੱਭ ਲਿਆ, ਦੀਦਾਰ ਕਰ ਲਿਆ । ਨਿਰਖਹਿ—{ਸੰ: ਨਿਰੀਖ੍ਕ ਨੂੰ, ਭਾਲ ਕਰਨ ਵਾਲੇ ਨੂੰ, ਦਰਸ਼ਨ ਦੀ ਤਾਂਘ ਰੱਖਣ ਵਾਲੇ ਨੂੰ । ਨਿਰਖ—{ਸੰ: ਨਿਰੀਖ੍} ਜਿਸ ਨੂੰ ਤੱਕੀਦਾ ਹੈ, ਜਿਸ ਦੀ ਭਾਲ ਕੀਤੀ ਜਾਂਦੀ ਹੈ, ਉਹ ਪ੍ਰਭੂ ਜਿਸ ਦੇ ਦੀਦਾਰ ਦੀ ਉਡੀਕ ਜੀਵ ਨੂੰ ਲੱਗੀ ਹੁੰਦੀ ਹੈ ।੨੬।

**ਅਰਥ** :—(ਜਿਸ ਜੀਵ ਦਾ) ਦਿਨ ਰਾਤ (ਭਾਵ, ਸਾਰਾ ਸਮਾ) (ਪ੍ਰਭੂ ਦੇ ਦੀਦਾਰ ਦੀ) ਉਡੀਕ ਕਰਦਿਆਂ ਗੁਜ਼ਰਦਾ ਹੈ, ਤੱਕਦਿਆਂ (ਭਾਵ, ਦੀਦਾਰ ਦੀ ਲਗਨ ਵਿਚ ਹੀ) ਉਸ ਦੇ ਨੇਤਰ (ਪ੍ਰਭੂ-ਦੀਦਾਰ ਲਈ) ਮਤਵਾਲੇ ਹੋ ਜਾਂਦੇ ਹਨ । ਦੀਦਾਰ ਦੀ ਤਾਂਘ ਕਰਦਿਆਂ ਕਰਦਿਆਂ ਜਦੋਂ ਆਖ਼ਰ ਦੀਦਾਰ ਹੁੰਦਾ ਹੈ ਤਾਂ ਉਹ ਇਸ਼ਟ-ਪ੍ਰਭੂ ਦਰਸ਼ਨ ਦੀ ਤਾਂਘ ਰੱਖਣ ਵਾਲੇ (ਆਪਣੇ ਪ੍ਰੇਮੀ) ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੨੬।

**ਪਪਾ ਅਪਰ ਪਾਰੁ ਨਹੀ ਪਾਵਾ ॥ ਪਰਮ ਜੋਤਿ ਸਿਉ ਪਰਚਉ ਲਾਵਾ ॥ ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥ ਪਾਪੁ ਪੁੰਨੁ ਦੋਊ ਨਿਰਵਰਈ ॥੨੭॥ {ਪੰਨਾ ੩੪੧}**

**ਪਦ ਅਰਥ** :—ਅਪਰ—{ਅ-ਪਰ, (ਸੰ: ਨਾ[illegible]ਤ ਪਰੋ ਯ[illegible]ਮਾਤੱ) ਜਿਸ ਤੋਂ ਪਰੇ ਹੋਰ ਕੋਈ ਨਹੀਂ, ਜਿਸ ਤੋਂ ਵੱਡਾ ਹੋਰ ਕੋਈ ਨਹੀਂ । ਪਾਰੁ—ਪਾਰਲਾ ਬੰਨਾ, ਅੰਤ । ਪਾਵਾ—ਪਾਇਆ । ਪਰਚਉ—{ਸੰ: ਪਰਿਚਯ} ਪਿਆਰ, ਸਾਂਝ । ਨਿਗ੍ਰਹ ਕਰਈ—ਰੋਕ ਲੈਂਦਾ ਹੈ । ਨਿਰਵਰਈ—ਨਿਵਾਰ ਦੇਂਦਾ ਹੈ, ਦੂਰ ਕਰ ਦੇਂਦਾ ਹੈ । ਪਰਮ ਜੋਤਿ—ਉਹ ਚਾਨਣ ਜੋ ਸਭ ਤੋਂ ਉੱਚਾ ਹੈ, ਸਭ ਨੂੰ ਚਾਨਣ ਦੇਣ ਵਾਲੀ ਜੋਤ ।੨੭।

ਅਰਥ :—ਪਰਮਾਤਮਾ ਸਭ ਤੋਂ ਵੱਡਾ ਹੈ, ਉਸ ਦਾ ਕਿਸੇ ਨੇ ਅੰਤ ਨਹੀਂ ਲੱਭਾ । ਜਿਸ ਜੀਵ ਨੇ ਚਾਨਣ-ਦੇ-ਸੋਮੇ ਪ੍ਰਭੂ ਨਾਲ ਪਿਆਰ ਜੋੜਿਆ ਹੈ, ਉਹ ਆਪਣੇ ਪੰਜੇ ਹੀ ਗਿਆਨ-ਇੰਦਰਿਆਂ ਨੂੰ (ਇਉਂ) ਵੱਸ ਕਰ ਲੈਂਦਾ ਹੈ ਕਿ ਉਹ ਜੀਵ ਪਾਪ ਤੇ ਪੁੰਨ ਦੋਹਾਂ ਨੂੰ ਦੂਰ ਕਰ ਦੇਂਦਾ ਹੈ (ਭਾਵ, ਪੰਜੇ ਗਿਆਨ-ਇੰਦਰਿਆਂ ਨੂੰ ਉਹ ਇਸ ਤਰ੍ਹਾਂ ਪੂਰਨ ਤੌਰ ਤੇ ਕਾਬੂ ਕਰਦਾ ਹੈ ਕਿ ਉਸ ਨੂੰ ਆਪਣੇ ਕੰਮਾਂ ਬਾਰੇ ਇਹ ਸੋਚਣ ਦੀ ਲੋੜ ਹੀ ਨਹੀਂ ਰਹਿੰਦੀ ਜੁ ਮੈਂ ਜਿਹੜਾ ਕੰਮ ਕਰਦਾ ਹਾਂ ਇਹ ਪਾਪ ਹੈ ਜਾਂ ਪੁੰਨ; ਸੁਤੇ ਹੀ ਉਸ ਦਾ ਹਰੇਕ ਕੰਮ ਕਾਮਾਦਿਕ ਵਿਕਾਰਾਂ ਤੋਂ ਬਰੀ ਹੁੰਦਾ ਹੈ) ।੨੭।

**ਫਫਾ ਬਿਨੁ ਫੂਲਹ ਫਲੁ ਹੋਈ ॥ ਤਾ ਫਲ ਫੰਕ, ਲਖੈ ਜਉ ਕੋਈ ॥ ਦੂਣਿ ਨ ਪਰਈ ਫੰਕ ਬਿਚਾਰੈ ॥ ਤਾ ਫਲ ਫੰਕ ਸਭੈ ਤਨ ਫਾਰੈ ॥੨੮॥ {ਪੰਨਾ ੩੪੧}**

ਪਦ ਅਰਥ :—ਬਿਨੁ ਫੂਲਹ—ਫੁੱਲਣ ਤੋਂ ਬਿਨਾ, ਜੇ ਜੀਵ ਫੁੱਲਣਾ ਛੱਡ ਦੇਵੇ, ਜੇ ਜੀਵ ਆਪਣੇ ਸਰੀਰ ਤੇ ਫੁੱਲਣਾ ਛੱਡ ਦੇਵੇ, ਜੇ ਆਪਣੇ ਆਪ ਉੱਤੇ ਮਾਣ ਕਰਨਾ ਛੱਡ ਦੇਵੇ, ਜੇ ਜੀਵ ਦੇਹ-ਅੱਧਿਆਸ ਤਿਆਗ ਦੇਵੇ । ਫਲੁ—(ਮਨੁੱਖਾ ਜਨਮ ਦਾ) ਫਲ, ਉਹ ਪਦਾਰਥ ਜਿਸ ਦੀ ਖ਼ਾਤਰ ਮਨੁੱਖਾ-ਜਨਮ ਮਿਲਿਆ ਹੈ, ਪਰਮਾਤਮਾ ਦੇ ਨਾਮ ਦੀ ਸੂਝ । ਫੰਕ—ਨਿੱਕੀ ਜਿਹੀ ਫਾੜੀ, ਰਤਾ ਕੁ ਹਿੱਸਾ । ਤਾ ਫਲ ਫੰਕ—ਉਸ ਫਲ ਦੀ ਨਿੱਕੀ ਜਿਹੀ ਫਾੜੀ, ਉਸ ਰੱਬੀ ਸੂਝ ਦਾ ਰਤਾ ਕੁ ਝਲਕਾਰਾ । ਜਉ—ਜੇ । ਲਖੈ—ਸਮਝ ਲਏ । ਦੂਣਿ—ਦੋ ਪਹਾੜਾਂ ਦੇ ਵਿਚਕਾਰਲਾ ਮੈਦਾਨੀ ਇਲਾਕਾ, ਜਨਮ ਤੇ ਮਰਨ ਦਾ ਗੇੜ । ਪਰਈ—ਪਰੈ, ਪੈਂਦਾ । ਫੰਕ—(ਗਿਆਨ ਦਾ) ਰਤਾ ਕੁ ਝਲਕਾਰਾ । ਸਭੈ ਤਨ—ਸਾਰੇ ਸਰੀਰ ਨੂੰ, ਸਾਰਾ ਹੀ ਦੇਹ-ਅੱਧਿਆਸ, ਸਾਰਾ ਹੀ ਸਰੀਰਕ ਮੋਹ । ਫਾਰੈ—ਫਾੜੇ, ਨਾਸ ਕਰ ਦੇਂਦਾ ਹੈ ।੨੮।

**ਅਰਥ** :—ਜੇ ਜੀਵ ਆਪਣੇ ਆਪ ਉੱਤੇ ਮਾਣ ਕਰਨਾ ਛੱਡ ਦੇਵੇ, ਤਾਂ ਇਸ ਨੂੰ (ਨਾਮ-ਪਦਾਰਥ ਰੂਪ ਉਹ) ਫਲ ਮਿਲ ਜਾਂਦਾ ਹੈ (ਜਿਸ ਦੀ ਖ਼ਾਤਰ ਮਨੁੱਖਾ-ਜਨਮ ਮਿਲਿਆ ਹੈ) । ਤੇ, ਜੇ ਕੋਈ ਉਸ ਰੱਬੀ ਸੂਝ ਦਾ ਰਤਾ ਕੁ ਭੀ ਝਲਕਾਰਾ ਸਮਝ ਲਏ, ਜੇ ਉਸ ਝਲਕਾਰੇ ਨੂੰ ਵਿਚਾਰੇ ਤਾਂ ਉਹ ਜਨਮ ਮਰਨ ਦੀ ਖੱਡ ਵਿਚ ਨਹੀਂ ਪੈਂਦਾ, (ਕਿਉਂਕਿ) ਰੱਬੀ ਸੂਝ ਦਾ ਉਹ ਨਿੱਕਾ ਜਿਹਾ ਭੀ ਝਲਕਾਰਾ ਉਸ ਦੇ ਦੇਹ-ਅੱਧਿਆਸ (ਆਪੇ ਦੇ ਮਾਣ) ਨੂੰ ਪੂਰਨ ਤੌਰ ਤੇ ਮੁਕਾ ਦੇਂਦਾ ਹੈ ।੨੮।

**ਬਬਾ ਬਿੰਦਹਿ ਬਿੰਦ ਮਿਲਾਵਾ ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ ॥ ਬੰਦਉ ਹੋਇ ਬੰਦਗੀ ਗਹੈ ॥ ਬੰਦਕ ਹੋਇ ਬੰਧ ਸੁਧਿ ਲਹੈ ॥੨੯॥ {ਪੰਨਾ ੩੪੧}**

**ਪਦ ਅਰਥ** :—ਬਿੰਦਹਿ—(ਪਾਣੀ ਦੀ) ਬੂੰਦ ਵਿਚ । ਬਿੰਦ—ਪਾਣੀ ਦੀ ਬੂੰਦ । ਮਿਲਾਵਾ—ਮਿਲ ਗਈ । ਬਿੰਦਹਿ—ਬਿੰਦ-ਮਾਤ੍ਰ, ਨਿਮਖ-ਮਾਤ੍ਰ, ਥੋੜੇ ਜਿਹੇ ਸਮੇ ਲਈ ਭੀ । ਬਿੰਦਿ—ਬਿੰਦ ਕੇ, ਜਾਣ ਕੇ, ਸਾਂਝ ਪਾ ਕੇ {ਸੰ: ਵਿੰਦਤਿ, ਵਿੰਦਤਿ—ਜਾਣਦਾ ਹੈ} ਬੰਦਉ—ਬੰਦਾ, ਗ਼ੁਲਾਮ, ਸੇਵਕ । ਹੋਇ—ਹੋ ਕੇ, ਬਣ ਕੇ । ਗਹੈ—ਗ੍ਰਹਿਣ ਕਰਦਾ ਹੈ, ਪਕੜ ਲੈਂਦਾ ਹੈ, ਪ੍ਰੇਮ ਨਾਲ ਕਰਦਾ ਹੈ । ਬੰਦਕ—{ਸੰ: ਵੰਦਕ} ਉਸਤਤ ਕਰਨ ਵਾਲਾ, ਸਿਫ਼ਤਿ-ਸਾਲਾਹ ਕਰਨ ਵਾਲਾ, ਢਾਡੀ । ਬੰਧ—ਜਕੜ, ਜ਼ੰਜੀਰ । ਸੁਧਿ—ਸੂਝ, ਸਮਝ । ਬੰਧ ਸੁਧਿ—ਬੰਦਾਂ ਦੀ ਸੂਝ, (ਮਾਇਆ ਦੇ ਮੋਹ ਦੇ) ਜ਼ੰਜੀਰਾਂ ਦੀ ਸਮਝ । ਲਹੈ—ਲੱਭ ਲੈਂਦਾ ਹੈ ।੨੯।

**ਅਰਥ** :—(ਜਿਵੇਂ ਪਾਣੀ ਦੀ) ਬੂੰਦ ਵਿਚ (ਪਾਣੀ ਦੀ) ਬੂੰਦ ਮਿਲ ਜਾਂਦੀ ਹੈ, (ਤੇ, ਫਿਰ ਵੱਖ ਨਹੀਂ ਹੋ ਸਕਦੀ, ਤਿਵੇਂ ਪ੍ਰਭੂ ਨਾਲ) ਨਿਮਖ-ਮਾਤ੍ਰ ਭੀ ਸਾਂਝ ਪਾ ਕੇ (ਜੀਵ ਪ੍ਰਭੂ ਤੋਂ) ਵਿੱਛੜ ਨਹੀਂ ਸਕਦਾ (ਕਿਉਂਕਿ ਜੋ ਮਨੁੱਖ

ਪ੍ਰਭੂ ਦਾ) ਸੇਵਕ ਬਣ ਕੇ ਪ੍ਰੇਮ ਨਾਲ (ਪ੍ਰਭੂ ਦੀ) ਭਗਤੀ ਕਰਦਾ ਹੈ, ਉਹ (ਪ੍ਰਭੂ ਦੇ ਦਰ ਦਾ) ਢਾਡੀ ਬਣ ਕੇ (ਮਾਇਆ ਦੇ ਮੋਹ ਦੇ) ਜ਼ੰਜੀਰਾਂ ਦਾ ਭੇਤ ਪਾ ਲੈਂਦਾ ਹੈ (ਤੇ ਇਹਨਾਂ ਦੇ ਧੋਖੇ ਵਿਚ ਨਹੀਂ ਆਉਂਦਾ) ।੨੯।

**ਭਭਾ, ਭੇਦਹਿ ਭੇਦਿ ਮਿਲਾਵਾ ॥ ਅਬ ਭਉ ਭਾਨਿ, ਭਰੋਸਉ ਆਵਾ ॥ ਜੋ ਬਾਹਰਿ, ਸੋ ਭੀਤਰਿ ਜਾਨਿਆ ॥ ਭਇਆ ਭੇਦੁ, ਭੂਪਤਿ ਪਹਿਚਾਨਿਆ ॥੩੦॥ {ਪੰਨਾ ੩੪੨}**

**ਪਦ ਅਰਥ** :—ਭੇਦਹਿ—ਭੇਦ ਨੂੰ, (ਪ੍ਰਭੂ ਨਾਲੋਂ ਪਈ) ਵਿੱਥ ਨੂੰ । ਭੇਦਿ—ਵਿੰਨ੍ਹ ਕੇ, ਮੁਕਾ ਕੇ । ਮਿਲਾਵਾ—ਮਿਲਾ ਲਿਆ, ਪ੍ਰਭੂ ਨਾਲ ਆਪਣੇ ਆਪ ਨੂੰ ਜੋੜ ਲਿਆ, ਪ੍ਰਭੂ ਦੀ ਯਾਦ ਵਿਚ ਆਪਣੇ ਮਨ ਨੂੰ ਜੋੜ ਲਿਆ । ਅਬ—ਹੁਣ, ਉਸ ਯਾਦ ਦੀ ਬਰਕਤ ਨਾਲ । ਭਾਨਿ—ਭੰਨਿ, ਦੂਰ ਕੇ । ਭਰੋਸਉ—ਭਰੋਸਾ, ਸ਼ਰਧਾ, ਇਹ ਯਕੀਨ ਕਿ ਪ੍ਰਭੂ ਮੇਰੇ ਅੰਗ-ਸੰਗ ਹੈ । ਭੇਦੁ—ਭੇਤ, ਰਾਜ਼, ਗੁਝ ਗੱਲ । ਭਇਆ—(ਪਰਗਟ) ਭਇਆ । ਭੂਪਤਿ—{ਭੂ-ਪਤਿ । ਧਰਤੀ ਦਾ ਪਤੀ} ਸ੍ਰਿਸ਼ਟੀ ਦਾ ਮਾਲਕ-ਪ੍ਰਭੂ । ਪਹਿਚਾਨਿਆ—ਪਛਾਣ ਲਿਆ, ਸਾਂਝ ਬਣਾ ਲਈ ।੩੦।

**ਅਰਥ** :—ਜੋ ਮਨੁੱਖ (ਪ੍ਰਭੂ ਨਾਲੋਂ ਪਈ) ਵਿੱਥ ਨੂੰ ਮੁਕਾ ਕੇ (ਆਪਣੇ ਮਨ ਨੂੰ ਪ੍ਰਭੂ ਦੀ ਯਾਦ ਵਿਚ) ਜੋੜਦਾ ਹੈ, ਉਸ ਯਾਦ ਦੀ ਬਰਕਤਿ ਨਾਲ (ਸੰਸਾਰਕ) ਡਰ ਦੂਰ ਕੀਤਿਆਂ ਉਸ ਨੂੰ ਪ੍ਰਭੂ ਤੇ ਸ਼ਰਧਾ ਬਣ ਜਾਂਦੀ ਹੈ । ਜੋ ਪਰਮਾਤਮਾ ਸਾਰੇ ਜਗਤ ਵਿਚ ਵਿਆਪਕ ਹੈ, ਉਸ ਨੂੰ ਉਹ ਆਪਣੇ ਅੰਦਰ ਵੱਸਦਾ ਜਾਣ ਲੈਂਦਾ ਹੈ, (ਤੇ ਜਿਉਂ ਜਿਉਂ) ਇਹ ਰਾਜ਼ ਉਸ ਨੂੰ ਖੁਲ੍ਹਦਾ ਹੈ (ਕਿ ਅੰਦਰ ਬਾਹਰ ਹਰ ਥਾਂ ਪ੍ਰਭੂ ਵੱਸ ਰਿਹਾ ਹੈ) ਉਹ ਸ੍ਰਿਸ਼ਟੀ ਦੇ ਮਾਲਕ-ਪ੍ਰਭੂ ਨਾਲ (ਯਾਦ ਦੀ) ਸਾਂਝ ਪਾ ਲੈਂਦਾ ਹੈ ।੩੦।

**ਮਮਾ ਮੂਲ ਗਹਿਆ, ਮਨੁ ਮਾਨੈ ॥ ਮਰਮੀ ਹੋਇ, ਸੁ ਮਨ ਕਉ ਜਾਨੈ ॥ ਮਤ ਕੋਈ ਮਨ ਮਿਲਤਾ ਬਿਲਮਾਵੈ ॥ ਮਗਨ ਭਇਆ ਤੈ ਸੋ ਸਚੁ ਪਾਵੈ ॥੩੧॥ {ਪੰਨਾ ੩੪੨}**

**ਪਦ ਅਰਥ** :—ਮੂਲ—ਮੁੱਢ, ਜਗਤ ਦਾ ਮੂਲ, ਸਾਰੇ ਜਗਤ ਨੂੰ ਪੈਦਾ ਕਰਨ ਵਾਲਾ । ਗਹਿਆ—ਪਕੜਿਆਂ, ਮਨ ਵਿਚ ਵਸਾਇਆਂ । ਮਾਨੈ—ਮੰਨਦਾ ਹੈ, ਪਤੀਜਦਾ ਹੈ, ਟਿਕ ਜਾਂਦਾ ਹੈ, ਭਟਕਣੋਂ ਹਟ ਜਾਂਦਾ ਹੈ । ਮਰਮ—ਭੇਤ । ਮਰਮੀ—ਭੇਤੀ, ਵਾਕਫ਼ । ਮਰਮੀ ਹੋਇ—ਜੋ ਕੋਈ ਭੇਤੀ ਹੋ ਜਾਂਦਾ ਹੈ, ਜੋ ਜੀਵ ਇਹ ਭੇਤ ਪਾ ਲੈਂਦਾ ਹੈ (ਕਿ ਪ੍ਰਭੂ-ਚਰਨਾਂ ਵਿਚ ਜੁੜਿਆਂ ਮਨ ਭਟਕਣੋਂ ਹਟ ਜਾਂਦਾ ਹੈ) । ਸੁ—ਉਹ ਜੀਵ । ਮਨ ਕਉ—ਮਨ ਨੂੰ, ਮਨ ਦੀ ਦੌੜ-ਭੱਜ ਨੂੰ । ਮਤ ਕੋਈ ਬਿਲਮਾਵੈ—ਮਤਾਂ ਕੋਈ ਦੇਰ ਲਾਏ । ਮਗਨ—ਮਸਤ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਪਾਵੈ—ਲੱਭ ਲੈਂਦਾ ਹੈ । ਤੈ—ਅਤੇ ।੩੧।

**ਅਰਥ** :—ਜੇ ਜਗਤ ਦੇ ਮੂਲ-ਪ੍ਰਭੂ ਨੂੰ ਆਪਣੇ ਮਨ ਵਿਚ ਵਸਾ ਲਈਏ, ਤਾਂ ਮਨ ਭਟਕਣੋਂ ਹਟ ਜਾਂਦਾ ਹੈ । ਜੋ ਜੀਵ ਇਹ ਭੇਤ ਪਾ ਲੈਂਦਾ ਹੈ (ਕਿ ਪ੍ਰਭੂ-ਚਰਨਾਂ ਵਿਚ ਜੁੜਿਆਂ ਮਨ ਟਿਕ ਜਾਂਦਾ ਹੈ) ਉਹ ਜੀਵ ਮਨ (ਦੀ ਦੌੜ-ਭੱਜ) ਨੂੰ ਸਮਝ ਲੈਂਦਾ ਹੈ । (ਸੋ,) ਜੇ ਮਨ (ਪ੍ਰਭੂ-ਚਰਨਾਂ ਵਿਚ) ਜੁੜਨ ਲੱਗੇ ਤਾਂ ਮਤਾਂ ਕੋਈ (ਇਸ ਕੰਮ ਵਿਚ) ਢਿੱਲ ਕਰੇ; (ਕਿਉਂਕਿ ਪ੍ਰਭੂ-ਚਰਨਾਂ ਵਿਚ ਜੁੜਨ ਦੀ ਬਰਕਤ ਨਾਲ) ਮਨ (ਪ੍ਰਭੂ ਵਿਚ) ਲੀਨ ਹੋ ਜਾਂਦਾ ਹੈ, ਅਤੇ ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ ।੩੧।

**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥ ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥੩੨॥ {ਪੰਨਾ ੩੪੨}**

**ਪਦ ਅਰਥ** :—ਸਿਉ—ਨਾਲ । ਕਾਜੁ—(ਅਸਲ) ਕੰਮ । ਸਾਧੇ—ਸਾਧਣ ਨਾਲ, ਸਾਧਿਆਂ, ਵੱਸ ਵਿਚ ਕੀਤਿਆਂ । ਸਿਧਿ—ਸਫਲਤਾ, ਉਸ 'ਕਾਜ' ਦੀ ਸਫ਼ਲਤਾ ਜਿਸ ਵਾਸਤੇ ਜੀਵ ਜਗਤ ਵਿਚ ਆਇਆ ਹੈ । ਮਨ ਹੀ ਮਨ ਸਿਉ—ਮਨ ਸਿਉ ਹੀ, ਮਨ ਸਿਉ ਹੀ, ਮਨ ਨਾਲ ਹੀ, ਮਨ ਨਾਲ ਹੀ; ਨਿਰੋਲ ਮਨ ਨਾਲ ਹੀ (ਕਾਜ ਹੈ) । ਮਨ ਸਾ—ਮਨ ਵਰਗਾ ।੩੨।

**ਅਰਥ** :—(ਹਰੇਕ ਜੀਵ ਦਾ ਜਗਤ ਵਿਚ ਆਉਣ ਦਾ ਅਸਲ) ਕੰਮ ਮਨ ਨਾਲ ਹੈ (ਉਹ ਕੰਮ ਇਹ ਹੈ ਕਿ ਜੀਵ ਆਪਣੇ ਮਨ ਨੂੰ ਕਾਬੂ ਵਿਚ ਰੱਖੇ) । ਮਨ ਨੂੰ ਵੱਸ ਵਿਚ ਕੀਤਿਆਂ ਹੀ (ਜੀਵ ਨੂੰ ਅਸਲ ਮਨੋਰਥ ਦੀ) ਕਾਮਯਾਬੀ ਹੁੰਦੀ ਹੈ । ਕਬੀਰ ਆਖਦਾ ਹੈ (ਕਿ ਜੀਵ ਦਾ ਅਸਲ ਕੰਮ) ਨਿਰੋਲ ਮਨ ਨਾਲ ਹੀ ਹੈ, ਮਨ ਵਰਗਾ (ਜੀਵ ਨੂੰ) ਹੋਰ ਕੋਈ ਨਹੀਂ ਮਿਲਿਆ (ਜਿਸ ਨਾਲ ਇਸ ਦਾ ਅਸਲ ਵਾਹ ਪੈਂਦਾ ਹੋਵੇ) ।੩੨।

**ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥ ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥ {ਪੰਨਾ ੩੪੨}**

**ਪਦ ਅਰਥ** :—ਸਕਤੀ—ਮਾਇਆ । ਸਿਉ—ਸ਼ਿਵ, ਆਨੰਦ-ਸਰੂਪ ਪ੍ਰਭੂ । ਪੰਚ ਤਤ ਕੋ ਜੀਉ—ਪੰਜ ਤੱਤਾਂ ਦਾ ਜੀਵ, ਪੰਜ ਤੱਤਾਂ ਦਾ ਬਣਿਆ ਹੋਇਆ ਸਰੀਰ । ਲੇ—ਲੈ ਕੇ, ਵੱਸ ਵਿਚ ਕਰ ਕੇ । ਜਉ—ਜਦੋਂ । ਉਨਮਨਿ—ਉਨਮਨ ਵਿਚ, ਖਿੜਾਉ ਵਿਚ । ਰਹੈ—ਟਿਕਦਾ ਹੈ । ਤਉ—ਤਦੋਂ । ਤੀਨਿ ਲੋਕ ਕੀ ਬਾਤੈ—ਸਾਰੇ ਜਗਤ ਵਿਚ ਵਿਆਪਕ ਪ੍ਰਭੂ ਦੀਆਂ ਗੱਲਾਂ । ਕਹੈ—ਆਖਦਾ ਹੈ ।੩੩।

**ਅਰਥ** :—(ਮਾਇਆ ਨਾਲ ਮਿਲ ਕੇ) ਇਹ ਮਨ ਮਾਇਆ (ਦਾ ਰੂਪ) ਹੋ ਜਾਂਦਾ ਹੈ । (ਅਨੰਦ-ਸਰੂਪ ਹਰੀ ਨਾਲ ਮਿਲ ਕੇ) ਇਹ ਮਨ ਅਨੰਦ-ਸਰੂਪ ਹਰੀ ਬਣ ਜਾਂਦਾ ਹੈ । (ਸਰੀਰ ਨਾਲ ਜੁੜ ਕੇ) ਇਹ ਮਨ ਸਰੀਰ-ਰੂਪ ਹੀ ਹੋ ਜਾਂਦਾ ਹੈ (ਭਾਵ, ਆਪਣੇ ਆਪ ਨੂੰ ਸਰੀਰ ਨਾਲੋਂ ਵੱਖਰਾ ਨਹੀਂ ਸਮਝਦਾ, ਆਪਣੇ ਕਰਤੱਬ ਖਾਣਾ-ਪੀਣਾ ਹੀ ਸਮਝਦਾ ਹੈ) ।

ਪਰ ਜਦੋਂ ਮਨੁੱਖ ਇਸ ਮਨ ਨੂੰ ਵੱਸ ਵਿਚ ਕਰ ਕੇ ਪੂਰਨ ਖਿੜਾਉ ਵਿਚ ਟਿਕਦਾ ਹੈ, ਤਦੋਂ ਉਹ ਸਾਰੇ ਜਗਤ ਵਿਚ ਵਿਆਪਕ ਪ੍ਰਭੂ ਦੀਆਂ ਹੀ ਗੱਲਾਂ ਕਰਦਾ ਹੈ ।੩੩।

**ਯਯਾ ਜਉ ਜਾਨਹਿ ਤਉ ਦੁਰਮਤਿ ਹਨਿ, ਕਰਿ ਬਸਿ ਕਾਇਆ ਗਾਉ ॥ ਰਣਿ ਰੂਤਉ ਭਾਜੈ ਨਹੀ, ਸੂਰਉ ਥਾਰਉ ਨਾਉ ॥੩੪॥ {ਪੰਨਾ ੩੪੨}**

**ਪਦ ਅਰਥ** :—ਜਉ—ਜੇ । ਜਾਨਹਿ—ਤੂੰ ਸਮਝਣਾ ਚਾਹੈਂ, ਤੂੰ ਜੀਵਨ ਦਾ ਸਹੀ ਰਸਤਾ ਜਾਨਣਾ ਚਾਹੇਂ । ਤਉ—ਤਾਂ । ਦੁਰਮਤਿ—ਭੈੜੀ ਬੁੱਧ । ਹਨਿ—ਨਾਸ ਕਰ, ਦੂਰ ਕਰ । ਕਰਿ ਬਸਿ—ਵੱਸ ਵਿਚ ਲਿਆ । ਕਾਇਆ—ਸਰੀਰ । ਗਾਉ—ਪਿੰਡ । ਰਣਿ—ਰਣ ਵਿਚ, ਜੁੱਧ ਵਿਚ । ਰੂਤਉ—ਰੁੱਝਾ ਹੋਇਆ । ਸੂਰਉ—ਸੂਰਮਾ । ਥਾਰਉ—ਤੇਰਾ ।੩੪।

**ਅਰਥ** :—(ਹੇ ਭਾਈ !) ਜੇ ਤੂੰ (ਜੀਵਨ ਦਾ ਸਹੀ ਰਸਤਾ) ਜਾਨਣਾ ਚਾਹੁੰਦਾ ਹੈਂ, ਤਾਂ (ਆਪਣੀ) ਭੈੜੀ ਮੱਤ ਨੂੰ ਮੁਕਾ ਦੇਹ, ਇਸ ਸਰੀਰ (-ਰੂਪ) ਪਿੰਡ ਨੂੰ (ਆਪਣੇ) ਵੱਸ ਵਿਚ ਲਿਆ (ਭਾਵ, ਅੱਖ ਕੰਨ ਆਦਿਕ ਗਿਆਨ-ਇੰਦਰਿਆਂ ਨੂੰ ਵਿਕਾਰਾਂ ਵਲ ਨਾਹ ਜਾਣ ਦੇ) । (ਇਸ ਸਰੀਰ ਨੂੰ ਵੱਸ ਵਿਚ ਲਿਆਉਣਾ, ਮਾਨੋ, ਇਕ ਜੁੱਧ ਹੈ) ਜੇ ਤੂੰ ਇਸ ਜੁੱਧ ਵਿਚ ਰੁੱਝ ਕੇ ਭਾਂਜ ਨਾਹ ਖਾ ਜਾਏਂ ਤਾਂ ਹੀ ਤੇਰਾ ਨਾਮ ਸੂਰਮਾ (ਹੋ ਸਕਦਾ) ਹੈ ।੩੪।

**ਰਾਰਾ ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ ਸੁ ਰਸੁ ਪਹਿਚਾਨਿਆ ॥ ਇਹ ਰਸ ਛਾਡੇ ਉਹੁ ਰਸੁ ਆਵਾ ॥ ਉਹੁ ਰਸੁ ਪੀਆ ਇਹੁ ਰਸੁ ਨਹੀ ਭਾਵਾ ॥੩੫॥ {ਪੰਨਾ ੩੪੨}**

**ਪਦ ਅਰਥ** :—ਰਸੁ—ਸੁਆਦ, ਮਾਇਆ ਦਾ ਸੁਆਦ । ਨਿਰਸ—{ਨਿ-ਰਸ} ਫਿੱਕਾ । ਨਿਰਸ ਕਰਿ—ਫਿੱਕਾ ਕਰਕੇ, ਫਿੱਕਾ ਜਿਹਾ । ਜਾਨਿਆ—ਜਾਣ ਲਿਆ ਹੈ, ਸਮਝ ਲਿਆ ਹੈ । ਹੋਇ ਨਿਰਸ—ਨਿਰਸ ਹੋ ਕੇ, ਰਸਾਂ ਤੋਂ ਨਿਰਾਲਾ ਹੋ ਕੇ, ਰਸਾਂ ਤੋਂ ਉਪਰਾਮ ਹੋ ਕੇ, ਮਾਇਕ ਚਸਕਿਆਂ ਤੋਂ ਬਚੇ ਰਹਿ ਕੇ । ਸੁ ਰਸੁ—ਉਹ ਸੁਆਦ, ਉਹ ਆਤਮਕ ਅਨੰਦ । ਆਵਾ—ਆਗਿਆ । ਭਾਵਾ—ਚੰਗਾ ਲੱਗਾ । ਪਹਿਚਾਨਿਆ—ਪਛਾਣ ਲਿਆ ਹੈ, ਸਾਂਝ ਪਾ ਲਈ ਹੈ, ਮਾਣ ਲਿਆ ਹੈ ।੩੫।

**ਅਰਥ** :—ਜਿਸ ਮਨੁੱਖ ਨੇ ਮਾਇਆ ਦੇ ਸੁਆਦ ਨੂੰ ਫਿੱਕਾ ਜਿਹਾ ਸਮਝ ਲਿਆ ਹੈ, ਉਸ ਨੇ ਮਾਇਕ ਚਸਕਿਆਂ ਤੋਂ ਬਚੇ ਰਹਿ ਕੇ ਉਹ ਆਤਮਕ ਆਨੰਦ ਮਾਣ ਲਿਆ ਹੈ । ਜਿਸ ਨੇ ਇਹ (ਦੁਨੀਆ ਵਾਲੇ) ਚਸਕੇ ਛੱਡ ਦਿੱਤੇ ਹਨ, ਉਸ ਨੂੰ ਉਹ (ਪ੍ਰਭੂ ਦੇ ਨਾਮ ਦਾ) ਅਨੰਦ ਪ੍ਰਾਪਤ ਹੋ ਗਿਆ ਹੈ; (ਕਿਉਂਕਿ) ਜਿਸ ਨੇ ਉਹ (ਨਾਮ-) ਰਸ ਪੀਤਾ ਹੈ ਉਸ ਨੂੰ ਇਹ (ਮਾਇਆ ਵਾਲਾ) ਸੁਆਦ ਚੰਗਾ ਨਹੀਂ ਲੱਗਦਾ ।੩੫।

**ਲਲਾ ਐਸੇ ਲਿਵ ਮਨੁ ਲਾਵੈ ॥ ਅਨਤ ਨ ਜਾਇ, ਪਰਮ ਸਚੁ ਪਾਵੈ ॥ ਅਰੁ ਜਉ ਤਹਾ ਪ੍ਰੇਮ ਲਿਵ ਲਾਵੈ ॥ ਤਉ ਅਲਹ ਲਹੈ, ਲਹਿ ਚਰਨ ਸਮਾਵੈ ॥੩੬॥ {ਪੰਨਾ ੩੪੨}**

**ਪਦ ਅਰਥ** :—ਐਸੇ—ਅਜਿਹੇ ਤਰੀਕੇ ਨਾਲ । ਲਿਵ ਲਾਵੈ—ਸੁਰਤ ਜੋੜੇ, ਬਿਰਤੀ ਜੋੜੇ । ਅਨਤ—{ਅੰਯ੍ਰ} ਕਿਸੇ ਹੋਰ ਥਾਂ । ਨ ਜਾਇ—ਨਾਹ ਜਾਵੇ, ਨਾਹ ਭਟਕੇ । ਪਰਮ—ਸਭ ਤੋਂ ਉੱਚਾ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਪਾਵੈ—ਪ੍ਰਾਪਤ ਕਰ ਲੈਂਦਾ ਹੈ, ਲੱਭ ਲੈਂਦਾ ਹੈ । ਅਰੁ—ਅਤੇ । ਜਉ—ਜੇ । ਤਹਾ—ਉਸ ਲਿਵਲੀਨਤਾ ਵਿਚ । ਪ੍ਰੇਮ ਲਿਵ—ਪ੍ਰੇਮ ਦੀ ਤਾਰ । ਤਉ—ਤਾਂ । ਅਲਹ—ਅਲੱਭ ਪ੍ਰਭੂ । ਲਹੈ—ਲੱਭ ਲੈਂਦਾ ਹੈ । ਲਹਿ—ਲੱਭ ਕੇ । ਸਮਾਵੈ—ਸਦਾ ਲਈ ਟਿਕਿਆ ਰਹਿੰਦਾ ਹੈ ।੩੬।

**ਅਰਥ** :—ਜੇ (ਕਿਸੇ ਮਨੁੱਖ ਦਾ) ਮਨ ਅਜਿਹੀ ਇਕਾਗ੍ਰਤਾ ਨਾਲ (ਪ੍ਰਭੂ ਦੀ ਯਾਦ ਵਿਚ) ਬਿਰਤੀ ਜੋੜ ਲਏ ਕਿ ਕਿਸੇ ਹੋਰ ਪਾਸੇ ਵਲ ਨਾਹ ਭਟਕੇ ਤਾਂ ਉਸ ਨੂੰ ਸਭ ਤੋਂ ਉੱਚਾ ਤੇ ਸਦਾ-ਥਿਰ ਰਹਿਣ ਵਾਲਾ ਪ੍ਰਭੂ ਮਿਲ ਪੈਂਦਾ ਹੈ; ਅਤੇ ਜੇ ਉਸ ਲਿਵ ਦੀ ਹਾਲਤ ਵਿਚ ਪ੍ਰੇਮ ਦੀ ਤਾਰ ਲਾ ਦੇਵੇ (ਭਾਵ, ਇਕ-ਤਾਰ ਮਗਨ ਰਹੇ) ਤਾਂ ਉਸ ਅਲੱਗ ਪ੍ਰਭੂ ਨੂੰ ਉਹ ਲੱਭ ਲੈਂਦਾ ਹੈ ਤੇ ਲੱਭ ਕੇ ਸਦਾ ਲਈ ਉਸ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ ।੩੬।

**ਵਵਾ ਬਾਰ ਬਾਰ ਬਿਸਨ ਸਮ੍ਾਰਿ ॥ ਬਿਸਨ ਸੰਮ੍ਾਰਿ ਨ ਆਵੈ ਹਾਰਿ ॥ ਬਲਿ ਬਲਿ ਜੇ ਬਿਸਨਤਨਾ ਜਸੁ ਗਾਵੈ ॥ ਵਿਸਨ ਮਿਲੇ ਸਭ ਹੀ ਸਚੁ ਪਾਵੈ ॥੩੭॥ {ਪੰਨਾ ੩੪੨}**

**ਪਦ ਅਰਥ** :—ਬਾਰ ਬਾਰ—ਮੁੜ ਮੁੜ, ਹਰ ਵੇਲੇ । ਸਮ੍ਾਰਿ—ਚੇਤੇ ਕਰ, ਸੰਭਾਲ, ਯਾਦ ਕਰ । ਸੰਮ੍ਾਰਿ—ਸੰਭਾਲ ਕੇ, ਯਾਦ ਕਰ ਕੇ, ਸਿਮਰਿਆਂ । ਹਾਰਿ—ਹਾਰ ਕੇ, ਮਨੁੱਖਾ ਜਨਮ ਦੀ ਬਾਜ਼ੀ ਹਾਰ ਕੇ । ਬਲਿ ਬਲਿ—ਸਦਕੇ । ਬਿਸਨ ਤਨਾ—ਵਿਸ਼ਨੂ ਦਾ ਪੁਤਰ, ਪ੍ਰਭੂ ਦਾ ਭਗਤ । ਮਿਲੇ—ਮਿਲਿ, ਮਿਲ ਕੇ । ਸਭ ਹੀ—ਹਰ ਥਾਂ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।੩੭।

**ਨੋਟ**—ਅੰਞਾਣਾ ਬਾਲ ਆਪਣੇ ਪਿਤਾ ਦੀ ਗੋਦ ਵਿਚ, ਪਿਤਾ ਦੀ ਉਂਗਲੀ ਫੜ ਕੇ ਬੇਫ਼ਿਕਰ ਰਹਿੰਦਾ ਹੈ ਤੇ ਪਿਤਾ ਨੂੰ ਹੀ ਰਾਖਾ ਸਮਝਦਾ ਹੈ । ਇਸੇ ਤਰ੍ਹਾਂ ਪ੍ਰਭੂ ਦੀ ਬੰਦਗੀ ਕਰਨ ਵਾਲੇ ਬੰਦੇ ਪ੍ਰਭੂ ਨੂੰ ਆਪਣਾ ਰਾਖਾ ਜਾਣਦੇ ਹਨ, ਤਾਹੀਏਂ ਇਥੇ ਭਗਤ ਜਨਾਂ ਨੂੰ ਪ੍ਰਭੂ ਦੇ ਪੁੱਤਰ ਆਖਿਆ ਹੈ ।

**ਅਰਥ** :—(ਹੇ ਭਾਈ !) ਸਦਾ ਪ੍ਰਭੂ ਨੂੰ (ਆਪਣੇ ਹਿਰਦੇ ਵਿਚ) ਯਾਦ ਰੱਖ ਕੇ (ਜੀਵ ਮਨੁੱਖਾ ਜਨਮ ਦੀ ਬਾਜ਼ੀ) ਹਾਰ ਕੇ ਨਹੀਂ ਆਉਂਦਾ । ਮੈਂ ਉਸ ਭਗਤ ਜਨ ਤੋਂ ਸਦਕੇ ਹਾਂ ਜੋ ਪ੍ਰਭੂ ਦੇ ਗੁਣ ਗਾਂਦਾ ਹੈ । ਪ੍ਰਭੂ ਨੂੰ ਮਿਲ ਕੇ ਉਹ ਹਰ ਥਾਂ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਹੀ ਵੇਖਦਾ ਹੈ ।੩੭।

**ਵਾਵਾ ਵਾ ਹੀ ਜਾਨੀਐ ਵਾ ਜਾਨੇ ਇਹੁ ਹੋਇ ॥ ਇਹੁ ਅਰੁ ਓਹੁ ਜਬ ਮਿਲੈ, ਤਬ ਮਿਲਤ ਨ ਜਾਨੈ ਕੋਇ ॥੩੮॥ {ਪੰਨਾ ੩੪੨}**

**ਪਦ ਅਰਥ** :—ਵਾ ਹੀ—ਉਸ (ਪ੍ਰਭੂ) ਨੂੰ ਹੀ । ਜਾਨੀਐ—ਸਮਝੀਏ, ਜਾਣ-ਪਛਾਣ ਪਾਈਏ, ਸਾਂਝ ਪਾਣੀ ਚਾਹੀਦੀ ਹੈ । ਵਾ—ਉਸ (ਪ੍ਰਭੂ) ਨੂੰ । ਜਾਨੇ—ਜਾਣਿਆਂ, ਸਾਂਝ ਪਾਇਆਂ । ਇਹੁ—ਇਹ ਜੀਵ । ਓਹੁ—ਉਹ ਪ੍ਰਭੂ । ਅਰੁ—ਅਤੇ ।

**ਅਰਥ** :—(ਹੇ ਭਾਈ !) ਉਸ ਪ੍ਰਭੂ ਨਾਲ ਹੀ ਜਾਣ-ਪਛਾਣ ਕਰਨੀ ਚਾਹੀਦੀ ਹੈ । ਉਸ ਪ੍ਰਭੂ ਨਾਲ ਸਾਂਝ ਪਾਇਆਂ ਇਹ ਜੀਵ (ਉਸ ਪ੍ਰਭੂ ਦਾ ਰੂਪ ਹੀ) ਹੋ ਜਾਂਦਾ ਹੈ । ਜਦੋਂ ਇਹ ਜੀਵ ਤੇ ਉਹ ਪ੍ਰਭੂ ਇਕ-ਰੂਪ ਹੋ ਜਾਂਦੇ ਹਨ, ਤਾਂ ਇਹਨਾਂ ਮਿਲਿਆਂ ਨੂੰ ਕੋਈ ਹੋਰ ਨਹੀਂ ਸਮਝ ਸਕਦਾ (ਭਾਵ, ਫਿਰ ਕੋਈ ਹੋਰ ਇਹਨਾਂ ਮਿਲਿਆਂ ਵਿਚ ਵਿੱਥ ਨਹੀਂ ਲੱਭ ਸਕਦਾ) ।੩੮।

**ਸਸਾ ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ ਬਾਤ ਨਿਰੋਧਹੁ ॥ ਘਟ ਪਰਚੈ ਜਉ ਉਪਜੈ ਭਾਉ ॥ ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥੩੯॥ {ਪੰਨਾ ੩੪੨}**

**ਪਦ ਅਰਥ** :—ਸੋ—ਉਸ ਪ੍ਰਭੂ ਨੂੰ । ਨੀਕਾ ਕਰਿ—ਚੰਗੀ ਤਰ੍ਹਾਂ । ਸੋਧਹੁ—ਸੰਭਾਲ ਕਰੋ, ਯਾਦ ਕਰੋ । ਪਰਚਾ—(ਸਕਟ. ਪਰਿਚਯ) ਮਿੱਤ੍ਰਤਾ, ਸਾਂਝ । ਬਾਤ—ਗੱਲਾਂ । ਨਿਰੋਧਹੁ—ਰੋਕੋ, ਟਿਕਾਓ । ਘਟ—ਹਿਰਦਾ, ਮਨ । ਜਉ—ਜਦੋਂ । ਭਾਉ—ਪਿਆਰ । ਤਹ—ਉਸ ਅਵਸਥਾ ਵਿਚ । ਤ੍ਰਿਭਵਣ ਰਾਉ—ਤਿੰਨਾਂ ਭਵਨਾਂ ਦਾ ਮਾਲਕ ਪਰਮਾਤਮਾ ।੩੯।

**ਅਰਥ** :—ਚੰਗੀ ਤਰ੍ਹਾਂ ਉਸ ਪਰਮਾਤਮਾ ਦੀ ਸੰਭਾਲ ਕਰੋ । ਆਪਣੇ ਮਨ ਨੂੰ ਉਹਨਾਂ ਬਚਨਾਂ ਵਿਚ ਲਿਆ ਕੇ ਜੋੜੋ, ਜਿਨ੍ਹਾਂ ਕਰਕੇ ਇਹ ਮਨ ਪਰਮਾਤਮਾ ਵਿਚ ਪਰਚ ਜਾਏ । ਪ੍ਰਭੂ ਵਿਚ ਮਨ ਪਰਚਿਆਂ ਜਦੋਂ (ਅੰਦਰ) ਪ੍ਰੇਮ ਪੈਦਾ ਹੁੰਦਾ ਹੈ ਤਾਂ ਉਸ ਅਵਸਥਾ ਵਿਚ ਤਿੰਨਾਂ ਭਵਨਾਂ ਦਾ ਮਾਲਕ-ਪਰਮਾਤਮਾ ਹੀ (ਹਰ ਥਾਂ) ਵਿਆਪਕ ਦਿੱਸਦਾ ਹੈ ।੩੯।

**ਖਖਾ ਖੋਜਿ ਪਰੈ ਜਉ ਕੋਈ ॥ ਜੋ ਖੋਜੈ, ਸੋ ਬਹੁਰਿ ਨ ਹੋਈ ॥ ਖੋਜ ਬੂਝਿ, ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥ {ਪੰਨਾ ੩੪੨}**

**ਪਦ ਅਰਥ** :—ਖੋਜਿ ਪਰੈ—ਭਾਲ ਵਿਚ ਰੁੱਝ ਜਾਏ । ਜਉ—ਜੇ । ਖੋਜੈ—ਲੱਭ ਲਏ । ਸੋ—ਉਹ ਮਨੁੱਖ । ਬਹੁਰਿ—ਮੁੜ । ਨ ਹੋਈ—ਨਹੀਂ ਜੰਮਦਾ (ਮਰਦਾ) । ਖੋਜ—ਲੱਛਣ, ਨਿਸ਼ਾਨ । ਬੂਝਿ—ਸਮਝ ਕੇ । ਜਉ—ਜੇ (ਕੋਈ) । ਬੀਚਾਰ—ਪ੍ਰਭੂ ਦੇ ਗੁਣਾਂ ਦੀ ਬੀਚਾਰ । ਭਵਜਲ—ਸੰਸਾਰ-ਸਮੁੰਦਰ । ਬਾਰ—ਦੇਰ ।੪੦।

**ਅਰਥ** :—ਜੇ ਕੋਈ ਮਨੁੱਖ ਪਰਮਾਤਮਾ ਦੀ ਭਾਲ ਵਿਚ ਰੁੱਝ ਜਾਏ, (ਇਸ ਤਰ੍ਹਾਂ) ਜੋ ਭੀ ਮਨੁੱਖ ਪ੍ਰਭੂ ਨੂੰ ਲੱਭ ਲੈਂਦਾ ਹੈ ਉਹ ਮੁੜ ਜੰਮਦਾ ਮਰਦਾ ਨਹੀਂ । ਜੋ ਕੋਈ ਜੀਵ ਪ੍ਰਭੂ ਦੇ ਗੁਣਾਂ ਨੂੰ ਸਮਝ ਕੇ ਉਹਨਾਂ ਨੂੰ ਮੁੜ ਮੁੜ ਚੇਤੇ ਕਰਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘਦਿਆਂ ਚਿਰ ਨਹੀਂ ਲਾਂਦਾ ।੪੦।

**ਸਸਾ ਸੋ ਸਹ ਸੇਜ ਸਵਾਰੈ ॥ ਸੋਈ ਸਹੀ ਸੰਦੇਹ ਨਿਵਾਰੈ ॥ ਅਲਪ ਸੁਖ ਛਾਡਿ, ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ, ਓਹੁ ਕੰਤੁ ਕਹਾਵਾ ॥੪੧॥ {ਪੰਨਾ ੩੪੨}**

**ਪਦ ਅਰਥ** :—ਸਹ ਸੇਜ—ਖਸਮ ਦੀ ਸੇਜ, (ਜੀਵ-ਇਸਤ੍ਰੀ ਦਾ ਹਿਰਦਾ ਜੋ ਪ੍ਰਭੂ-) ਖਸਮ ਦੀ ਸੇਜ (ਹੈ) । ਸੋ—ਉਹ (ਸਖੀ) । ਸੋਈ ਸਹੀ—ਉਹੀ ਸਖੀ । ਸੰਦੇਹ—ਸ਼ੱਕ, ਸੰਸਾ, ਭਰਮ । ਨਿਵਾਰੈ—ਦੂਰ ਕਰਦੀ ਹੈ । ਅਲਪ—ਨਿੱਕਾ, ਹੋਛਾ । ਪਾਵਾ—ਪ੍ਰਾਪਤ ਕਰਦੀ ਹੈ । ਤ੍ਰੀਅ—ਇਸਤ੍ਰੀ । ਕੰਤੁ—ਖਸਮ ।੪੧।

**ਅਰਥ** :—ਜਿਹੜੀ (ਜੀਵ-ਇਸਤ੍ਰੀ ਦੁਨੀਆ ਵਾਲੇ) ਹੋਛੇ ਸੁਖ ਛੱਡ ਕੇ (ਪ੍ਰਭੂ ਦੇ ਪਿਆਰ ਦਾ) ਸਭ ਤੋਂ ਉੱਚਾ ਸੁਖ ਹਾਸਲ ਕਰਦੀ ਹੈ, ਉਹ (ਆਪਣੀ ਹਿਰਦਾ-ਰੂਪ) ਖਸਮ-ਪ੍ਰਭੂ ਦੀ ਸੇਜ ਸਵਾਰਦੀ ਹੈ । ਉਹੀ (ਜੀਵ-) ਸਖੀ (ਆਪਣੇ ਮਨ ਦੇ) ਸੰਸੇ ਦੂਰ ਕਰਦੀ ਹੈ । (ਇਸ ਅਵਸਥਾ ਦੇ ਬਣਿਆਂ ਹੀ ਅਸਲੀ ਭਾਵ ਵਿਚ) ਤਦੋਂ ਇਹ (ਜੀਵ ਪ੍ਰਭੂ ਦੀ) ਇਸਤ੍ਰੀ, ਤੇ ਉਹ (ਪ੍ਰਭੂ ਜੀਵ-ਇਸਤ੍ਰੀ ਦਾ) ਖਸਮ ਅਖਵਾਉਂਦਾ ਹੈ ।੪੧।

**ਹਾਹਾ ਹੋਤ ਹੋਇ ਨਹੀ ਜਾਨਾ ॥ ਜਬ ਹੀ ਹੋਇ, ਤਬਹਿ ਮਨੁ ਮਾਨਾ ॥ ਹੈ ਤਉ ਸਹੀ, ਲਖੈ ਜਉ ਕੋਈ ॥ ਤਬ ਓਹੀ ਉਹੁ, ਏਹੁ ਨ ਹੋਈ ॥੪੨॥ {ਪੰਨਾ ੩੪੨}**

**ਪਦ ਅਰਥ** :—ਹੋਇ—ਹੋ ਕੇ, ਜਨਮ ਲੈ ਕੇ, ਮਨੁੱਖਾ-ਜਨਮ ਹਾਸਲ ਕਰ ਕੇ । ਹੋਤ—ਹੁੰਦਾ ਹੋਇਆ (ਪ੍ਰਭੂ), ਹੋਂਦ ਵਾਲੇ ਪ੍ਰਭੂ ਨੂੰ, ਪ੍ਰਭੂ ਨੂੰ ਜੋ ਸੱਚ-ਮੁੱਚ ਹਸਤੀ ਵਾਲਾ ਹੈ । ਹੋਇ—(ਪ੍ਰਭੂ ਦੀ ਹੋਂਦ ਦਾ ਨਿਸ਼ਚਾ) ਹੋ ਜਾਏ । ਮਾਨਾ—ਮੰਨ ਜਾਂਦਾ ਹੈ, ਪਤੀਜ ਜਾਂਦਾ ਹੈ । ਸਹੀ—ਸੱਚ-ਮੁੱਚ, ਜ਼ਰੂਰ । ਹੈ ਤਉ ਸਹੀ—ਹੈ ਤਾਂ ਸੱਚ-ਮੁੱਚ । ਜਉ—ਜੇ । ਓਹੀ ਉਹੁ—ਉਹ ਪ੍ਰਭੂ ਹੀ ਪ੍ਰਭੂ । ਏਹੁ—ਇਹ ਜੀਵ ।੪੨।

**ਅਰਥ** :—ਜੀਵ ਨੇ ਮਨੁੱਖਾ-ਜਨਮ ਹਾਸਲ ਕਰ ਕੇ ਉਸ ਪ੍ਰਭੂ ਨੂੰ ਨਹੀਂ ਪਛਾਤਾ, ਜੋ ਸੱਚ-ਮੁੱਚ ਹਸਤੀ ਵਾਲਾ ਹੈ ।

ਜਦੋਂ ਜੀਵ ਨੂੰ ਪ੍ਰਭੂ ਦੀ ਹਸਤੀ ਦਾ ਨਿਸ਼ਚਾ ਹੋ ਜਾਂਦਾ ਹੈ, ਤਦੋਂ ਹੀ ਇਸ ਦਾ ਮਨ (ਪ੍ਰਭੂ ਵਿਚ) ਪਤੀਜ ਜਾਂਦਾ ਹੈ ।

(ਪਰਮਾਤਮਾ) ਹੈ ਤਾਂ ਜ਼ਰੂਰ (ਪਰ ਇਸ ਵਿਸ਼ਵਾਸ ਦਾ ਲਾਭ ਤਦੋਂ ਹੀ ਹੁੰਦਾ ਹੈ) ਜਦੋਂ ਕੋਈ ਜੀਵ (ਇਸ ਗੱਲ ਨੂੰ) ਸਮਝ ਲਏ । ਤਦੋਂ ਇਹ ਜੀਵ ਉਸ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ, ਇਹ (ਵੱਖਰੀ ਹਸਤੀ ਵਾਲਾ) ਨਹੀਂ ਰਹਿ ਜਾਂਦਾ ।੪੨।

**ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ ॥ ਤਾ ਕਾਰਣਿ, ਬਿਆਪੈ ਬਹੁ ਸੋਗੁ ॥ ਲਖਿਮੀ ਬਰ ਸਿਉ, ਜਉ ਲਿਉ ਲਾਵੈ ॥ ਸੋਗੁ ਮਿਟੈ, ਸਭ ਹੀ ਸੁਖ ਪਾਵੈ ॥੪੩॥ {ਪੰਨਾ ੩੪੨}**

**ਪਦ ਅਰਥ** :—ਲਿੰਉ ਲਿੰਉ—ਮੈਂ (ਲੱਛਮੀ) ਹਾਸਲ ਕਰ ਲਵਾਂ, ਮੈਂ (ਮਾਇਆ) ਲੈ ਲਵਾਂ । ਕਰਤ ਫਿਰੈ—ਕਰਦਾ ਫਿਰਦਾ ਹੈ । ਸਭੁ ਲੋਗੁ—ਸਾਰਾ ਜਗਤ, ਹਰੇਕ ਜੀਵ । ਤਾ ਕਾਰਣਿ—ਉਸ ਮਾਇਆ ਦੀ ਖ਼ਾਤਰ । ਬਿਆਪੈ—ਵਾਪਰਦਾ ਹੈ, ਆਪਣਾ ਪ੍ਰਭਾਵ ਆ ਪਾਂਦਾ ਹੈ । ਸੋਗੁ—ਗ਼ਮ, ਫ਼ਿਕਰ । ਲਖਿਮੀਬਰ—ਲੱਛਮੀ ਦਾ ਵਰ, ਮਾਇਆ ਦਾ ਪਤੀ, ਪਰਮਾਤਮਾ । ਸਿਉ—ਨਾਲ । ਲਿਉ—ਲਿਵ, ਪ੍ਰੇਮ ।੪੩।

**ਅਰਥ** :—ਸਾਰਾ ਜਗਤ ਇਹੀ ਆਖਦਾ ਫਿਰਦਾ ਹੈ (ਭਾਵ, ਇਸੇ ਲਾਲਸਾ ਵਿਚ ਭਟਕਦਾ ਫਿਰਦਾ ਹੈ) ਕਿ ਮੈਂ (ਮਾਇਆ) ਸਾਂਭ ਲਵਾਂ, ਮੈਂ (ਮਾਇਆ) ਇਕੱਠੀ ਕਰ ਲਵਾਂ । ਇਸ ਮਾਇਆ ਦੀ ਖ਼ਾਤਰ ਹੀ (ਫਿਰ ਜੀਵ ਨੂੰ) ਬੜਾ ਫ਼ਿਕਰ ਆ ਵਾਪਰਦਾ ਹੈ ।

ਪਰ ਜਦੋਂ ਜੀਵ ਮਾਇਆ ਦੇ ਪਤੀ ਪਰਮਾਤਮਾ ਨਾਲ ਪ੍ਰੀਤ ਜੋੜਦਾ ਹੈ ਤਦੋਂ (ਇਸ ਦਾ) ਫ਼ਿਕਰ ਮੁੱਕ ਜਾਂਦਾ ਹੈ, ਤੇ ਇਹ ਸਾਰੇ ਸੁਖ ਹਾਸਲ ਕਰ ਲੈਂਦਾ ਹੈ ।੪੩।

**ਖਖਾ ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ ਅਜਹੂੰ ਨਹ ਚੇਤੇ ॥ ਅਬ ਜਗੁ ਜਾਨਿ ਜਉ ਮਨਾ ਰਹੈ ॥ ਜਹ ਕਾ ਬਿਛੁਰਾ, ਤਹ ਥਿਰੁ ਲਹੈ ॥੪੪॥ {ਪੰਨਾ ੩੪੨}**

**ਪਦ ਅਰਥ** :—ਖਿਰਤ—{ਸ਼ਕਟ. ੑਰ—ਠੋ ਗਲਦਿਇ, ਟੋ ਯਉਸਟਏ ਓਓ ਪਏਰਸਿਹ.} ਨਾਸ ਹੁੰਦੇ ਹੁੰਦੇ । ਕੇਤੇ—ਕਈ, ਬੇਅੰਤ (ਜਨਮ) । ਅਜਹੂੰ—ਅਜੇ ਤਕ । ਚੇਤੇ—(ਪਰਮਾਤਮਾ ਨੂੰ) ਯਾਦ ਕਰਦਾ । ਜਗੁ ਜਾਨਿ—ਜਗਤ ਦੀ ਅਸਲੀਅਤ ਨੂੰ ਸਮਝ ਕੇ । ਜਉ—ਜੇ । ਮਨਾ—ਮਨ । ਰਹੈ—ਟਿਕ ਜਾਏ । ਜਹ ਕਾ—ਜਿਸ (ਪ੍ਰਭੂ) ਤੋਂ । ਤਹ—ਉਸੇ ਪ੍ਰਭੂ ਵਿਚ ।੪੪।

**ਅਰਥ** :—ਮਰਦਿਆਂ ਖਪਦਿਆਂ ਜੀਵ ਦੇ ਕਈ ਜਨਮ ਲੰਘ ਗਏ ਹਨ; ਪਰ, ਗੇੜ ਵਿਚ ਪਿਆ ਅਜੇ ਤਕ ਇਹ (ਪ੍ਰਭੂ ਨੂੰ) ਯਾਦ ਨਹੀਂ ਕਰਦਾ ।

ਹੁਣ (ਐਸ ਜਨਮ ਵਿਚ ਹੀ) ਜੇ ਜਗਤ ਦੀ ਅਸਲੀਅਤ ਨੂੰ ਸਮਝ ਕੇ (ਇਸ ਦਾ) ਮਨ (ਪ੍ਰਭੂ ਵਿਚ) ਟਿਕ ਜਾਏ ਤਾਂ ਜਿਸ ਪ੍ਰਭੂ ਤੋਂ ਇਹ ਵਿਛੜਿਆ ਹੋਇਆ ਹੈ, ਉਸ ਵਿਚ ਇਸ ਨੂੰ ਟਿਕਾਣਾ ਮਿਲ ਸਕਦਾ ਹੈ ।੪੪।

**ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥ ਸਤ ਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ, ਸੁ ਅਨਭੈ ਰਹੈ ॥ ਪੰਡਿਤ ਲੋਗਹ ਕਉ ਬਿਉਹਾਰ ॥ ਗਿਆਨਵੰਤ ਕਉ ਤਤੁ ਬੀਚਾਰ ॥ ਜਾ ਕੈ ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥੪੫॥ {ਪੰਨਾ ੩੪੩}**

ਪਦ ਅਰਥ :—ਬਾਵਨ—ਬਵੰਜਾ । ਜੋਰੇ ਆਨਿ—ਲਿਆ ਕੇ ਜੋੜ ਦਿੱਤੇ, (ਅੱਖਰ) ਵਰਤ ਕੇ ਪੁਸਤਕਾਂ ਲਿਖ ਦਿੱਤੀਆਂ । ਅਖਰੁ ਏਕੁ—ਇੱਕ ਪ੍ਰਭੂ ਨੂੰ ਜੋ ਨਾਸ-ਰਹਿਤ ਹੈ । ਅਖਰੁ—{ਸ਼ਕਟ. ਅ-ੑਰ} ਨਾਸ-ਰਹਿਤ । ਸਤ ਕਾ ਸਬਦੁ—ਪ੍ਰਭੂ ਦੀ ਸਿਫ਼ਤਿ-ਸਾਲਾਹ । ਕਬੀਰਾ—ਹੇ ਕਬੀਰ ! ਕਹੈ—(ਜੋ ਮਨੁੱਖ) ਆਖਦਾ ਹੈ । ਸੁ—ਉਹ ਮਨੁੱਖ । ਅਨਭੈ—ਅਨੁਭਵ ਵਿਚ, ਗਿਆਨ-ਅਵਸਥਾ ਵਿਚ । ਰਹੈ—ਟਿਕਿਆ ਰਹਿੰਦਾ ਹੈ । ਕਉ—ਨੂੰ, ਦਾ । ਬਿਉਹਾਰ—ਵਿਹਾਰ, ਰੋਜ਼ੀ ਕਮਾਵਣ ਦਾ ਢੰਗ । ਤਤੁ—ਅਸਲੀਅਤ । ਜਾ ਕੇ ਜੀਅ—ਜਿਸ ਮਨੁੱਖ ਦੇ ਜੀ ਵਿਚ, ਜਿਸ ਦੇ ਅੰਦਰ । ਜੈਸੀ ਬੁਧਿ—ਜਿਹੋ ਜਿਹੀ ਅਕਲ । ਸੋਈ—ਉਹੀ ਕੁਝ । ਕਹਿ—ਕਹੈ, ਆਖਦਾ ਹੈ ।

**ਅਰਥ** :—(ਜਗਤ ਨੇ) ਬਵੰਜਾ ਅੱਖਰ ਵਰਤ ਕੇ ਪੁਸਤਕਾਂ ਤਾਂ ਲਿਖ ਦਿੱਤੀਆਂ ਹਨ, ਪਰ (ਇਹ ਜਗਤ ਇਹਨਾਂ ਪੁਸਤਕਾਂ ਦੀ ਰਾਹੀਂ) ਉਸ ਇੱਕ ਪ੍ਰਭੂ ਨੂੰ ਨਹੀਂ ਪਛਾਣ ਸਕਿਆ, ਜੋ ਨਾਸ-ਰਹਿਤ ਹੈ ।

ਹੇ ਕਬੀਰ ! ਜੋ ਮਨੁੱਖ (ਇਹਨਾਂ ਅੱਖਰਾਂ ਦੀ ਰਾਹੀਂ) ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਹੀ ਹੈ ਪੰਡਿਤ, ਤੇ, ਉਹ ਗਿਆਨ-ਅਵਸਥਾ ਵਿਚ ਟਿਕਿਆ ਰਹਿੰਦਾ ਹੈ ।

ਪਰ ਪੰਡਿਤ ਲੋਕਾਂ ਨੂੰ ਤਾਂ ਇਹ ਵਿਹਾਰ ਲੱਭਾ ਹੋਇਆ ਹੈ (ਕਿ ਅੱਖਰ ਜੋੜ ਕੇ ਹੋਰਨਾਂ ਨੂੰ ਸੁਣਾ ਦੇਂਦੇ ਹਨ), ਗਿਆਨ-ਵਾਨ ਲੋਕਾਂ ਲਈ (ਇਹ ਅੱਖਰ) ਤੱਤ ਦੇ ਵਿਚਾਰਨ ਦਾ ਵਸੀਲਾ ਹਨ ।

ਕਬੀਰ ਆਖਦਾ ਹੈ—ਜਿਸ ਜੀਵ ਦੇ ਅੰਦਰ ਜਿਹੋ ਜਿਹੀ ਅਕਲ ਹੁੰਦੀ ਹੈ, ਉਹ (ਇਹਨਾਂ ਅੱਖਰਾਂ ਦੀ ਰਾਹੀਂ ਭੀ) ਉਹੀ ਕੁਝ ਸਮਝੇਗਾ (ਭਾਵ, ਪੁਸਤਕਾਂ ਲਿਖ ਪੜ੍ਹ ਕੇ ਆਤਮਕ ਜੀਵਨ ਦਾ ਜਾਣਨ ਵਾਲਾ ਹੋ ਜਾਣਾ ਜ਼ਰੂਰੀ ਨਹੀਂ ਹੈ) ।੪੫।

### ੴ ਸਤਿਗੁਰ ਪ੍ਰਸਾਦਿ ॥
### ਰਾਗੁ ਗਉੜੀ ਥਿਤੀਂ ਕਬੀਰ ਜੀ ਕੀਂ ॥

**ਨੋਟ** :—ਲਫ਼ਜ਼ 'ਥਿਤੀਂ' ਅਤੇ 'ਕੀਂ' ਵਿਚ ( ੰ ) ਦੀ ਵਰਤੋਂ ਨੂੰ ਧਿਆਨ ਨਾਲ ਵੇਖੋ । ਸਤਿਗੁਰੂ ਜੀ ਦੇ ਵੇਲੇ ( ੀ ) ਨਾਲ ( ੰ ) ਵਰਤੀ ਜਾਂਦੀ ਸੀ; ( ੀ ) ਤੋਂ ਪਹਿਲਾਂ ਭੀ ਵਰਤੀਦੀ ਸੀ ਅਤੇ ਪਿਛੋਂ ਭੀ ।

**ਨੋਟ** :—ਸਾਡੇ ਦੇਸ ਵਿਚ ਸੂਰਜ ਅਤੇ ਚੰਦ ਦੋਹਾਂ ਦੇ ਅਨੁਸਾਰ ਸਾਲ ਦੇ ਮਹੀਨਿਆਂ ਤੇ ਦਿਨਾਂ ਦੀ ਗਿਣਤੀ ਕੀਤੀ ਜਾਂਦੀ ਹੈ । ਸੂਰਜ ੧੨ 'ਰਾਸਾਂ' ਵਿਚੋਂ ਦੀ ਲੰਘਦਾ ਹੈ । ਜਦੋਂ ਨਵੀਂ 'ਰਾਸ' ਵਿਚ ਅੱਪੜਦਾ ਹੈ, ਨਵਾਂ ਮਹੀਨਾ ਚੜ੍ਹਦਾ ਹੈ । ਚੰਦ ਦੇ ਵਧਣ ਘਟਣ ਦੇ ਹਿਸਾਬ ਅਨੁਸਾਰ ਦਿਨਾਂ ਨੂੰ 'ਥਿੱਤ' ਆਖਿਆ ਜਾਂਦਾ ਹੈ, ਸੰਸਕ੍ਰਿਤ ਲਫ਼ਜ਼ 'ਤਿਥਿ' ਹੈ । ਚੰਦ ਦੇ ਹਿਸਾਬ ਹਰੇਕ ਮਹੀਨੇ ਦੇ ਦੋ ਹਿੱਸੇ, ਦੋ ਪੱਖ, ਹੁੰਦੇ ਹਨ: ਹਨੇਰਾ ਪੱਖ ਅਤੇ ਚਾਨਣਾ ਪੱਖ । ਮੱਸਿਆ (ਜਿਸ ਰਾਤ ਮੁਕੰਮਲ ਹਨੇਰਾ ਹੁੰਦਾ ਹੈ ਤੇ ਚੰਦ ਬਿਲਕੁਲ ਨਹੀਂ ਦਿੱਸਦਾ) ਤੋਂ ਅਗਾਂਹ ਚਾਨਣਾ ਪੱਖ ਸ਼ੁਰੂ ਹੁੰਦਾ ਹੈ, ਕਿਉਂਕਿ ਚੰਦ੍ਰਮਾ ਹਰ ਰੋਜ਼ ਵਧਦਾ ਜਾਂਦਾ ਹੈ । ਪੂਰਨਮਾਸ਼ੀ ਤੱਕ ਚਾਨਣਾ ਪੱਖ ਹੁੰਦਾ ਹੈ । ਪੂਰਨਮਾਸ਼ੀ ਦੀ ਰਾਤ ਨੂੰ ਚੰਦ੍ਰਮਾ ਮੁਕੰਮਲ ਹੁੰਦਾ ਹੈ । ਇਸ ਤੋਂ ਪਿਛੋਂ ਚੰਦ ਘਟਣ ਲੱਗ ਪੈਂਦਾ ਹੈ, ਇਸ ਨੂੰ ਹਨੇਰਾ ਪੱਖ ਆਖੀਦਾ ਹੈ । ਘਟਦਾ ਘਟਦਾ ਚੰਦ ਮੱਸਿਆ ਨੂੰ ਬਿਲਕੁਲ ਲੁਕ ਜਾਂਦਾ ਹੈ । ਮੱਸਿਆ ਤੋਂ ਅਗਾਂਹ ਹੇਠ-ਲਿਖੇ ਅਨੁਸਾਰ ਦਿਨਾਂ (ਥਿੱਤਾਂ) ਦੇ ਨਾਮ ਆਉਂਦੇ ਹਨ—

ਏਕਮ, ਦੂਜ, ਤੀਜ, ਚੌਥ, ਪੰਚਮੀ, ਛਟ, ਸਤਮੀ, ਅਸ਼ਟਮੀ, ਨੌਮੀ, ਦਸਮੀ, ਇਕਾਦਸ਼ੀ, ਦੁਆਦਸੀ, ਤ੍ਰਿਔਦਸੀ, ਚੌਦਸ, ਪੂਰਨਮਾਸ਼ੀ ।

ਇਸੇ ਤਰ੍ਹਾਂ ਪੂਰਨਮਾਸ਼ੀ ਤੋਂ ਅਗਾਂਹ ਫਿਰ ਏਕਮ ਤੋਂ ਲੈ ਕੇ ਮੱਸਿਆ ਤਕ ਇਹੀ "ਥਿੱਤਾਂ" ਹਨ ।

ਹਨੇਰੇ ਪੱਖ ਦੀਆਂ ਥਿੱਤਾਂ ਨੂੰ 'ਵਦੀ' ਅਤੇ ਚਾਨਣੇ ਪੱਖ ਦੀਆਂ ਥਿੱਤਾਂ ਨੂੰ 'ਸੁਦੀ' ਆਖਦੇ ਹਨ; ਜਿਵੇਂ, 'ਜੇਠ ਸੁਦੀ ਚੌਥ' ਦਾ ਭਾਵ ਹੈ 'ਜੇਠ ਦੇ ਮਹੀਨੇ ਦੀ ਮੱਸਿਆ ਤੋਂ ਅਗਾਂਹ ਚੌਥਾ ਦਿਨ' । ਵਦੀ ਸੁਦੀ ਵਾਲੇ ਮਹੀਨੇ 'ਵਦੀ' ਪੱਖ ਤੋਂ ਸ਼ੁਰੂ ਹੁੰਦੇ ਹਨ, ਪੂਰਨਮਾਸ਼ੀ ਤੋਂ ਅਗਲੇ ਦਿਨ ।

ਹਿੰਦੂ ਲੋਕ ਇਹਨਾਂ ਥਿੱਤਾਂ ਤੇ ਵਰਤ ਰੱਖਦੇ ਹਨ, ਅਤੇ ਸ਼ਾਸਤ੍ਰਾਂ ਦੇ ਦੱਸੇ ਕਰਮ-ਕਾਂਡ ਅਨੁਸਾਰ ਹੋਰ ਕਈ ਕਿਸਮ ਦੇ ਕਰਮ ਧਰਮ ਕਰਦੇ ਹਨ, ਜਿਵੇਂ ਏਕਾਦਸ਼ੀ ਆਦਿਕ ਥਿੱਤਾਂ ਤੇ ਵਰਤ ਰੱਖੇ ਜਾਂਦੇ ਹਨ ਤਿਵੇਂ ਇਹਨਾਂ ਸੱਤਾਂ ਵਾਰਾਂ ਦੇ ਨਾਲ ਭੀ ਕਈ ਕਰਮਾਂ ਧਰਮਾਂ ਦਾ ਸੰਬੰਧ ਥਾਪਿਆ ਗਿਆ ਹੈ । ਇਹ 'ਵਾਰ' ਦੇਵੀ ਦੇਵਤਿਆਂ ਜਾਂ ਤਾਰਿਆਂ ਦੇ ਨਾਵਾਂ ਨਾਲ ਸੰਬੰਧ ਰੱਖਦੇ ਹਨ; ਮੰਗਲਵਾਰ ਦੇਵੀ ਦਾ ਵਾਰ ਸਮਝਿਆ ਜਾਂਦਾ ਹੈ, ਛਨਿੱਛਰਵਾਰ ਛਨਿੱਛਰ ਦੇਵਤੇ ਦਾ ਦਿਨ ਹੈ ।

ਕਦੇ ਕਿਸੇ ਕਰਮ-ਕਾਂਡੀ ਹਿੰਦੂ ਸੱਜਣ ਦੇ ਪਾਸ ਚਾਰ ਦਿਨ ਰਹਿ ਕੇ ਵੇਖੋ, ਤਾਂ ਉਸ ਦੇ ਰੋਜ਼ਾਨਾ ਕਰਤੱਵ ਤੋਂ ਪਤਾ ਮਿਲੇਗਾ ਕਿ ਇਹਨਾਂ 'ਥਿੱਤਾਂ' ਤੇ 'ਵਾਰਾਂ' ਦੀ ਰਾਹੀਂ ਕਰਮ-ਕਾਂਡ ਦਾ ਚੰਗਾ ਜਾਲ ਵਿਛਿਆ ਹੈ, ਤਕੜੇ ਭਰਮ-ਵਹਿਮ ਬਣੇ ਹੋਏ ਹਨ ।

ਕਬੀਰ ਜੀ ਇਸ ਬਾਣੀ ਦੀ ਰਾਹੀਂ ਉਪਦੇਸ਼ ਕਰਦੇ ਹਨ ਕਿ ਇਹਨਾਂ 'ਥਿਤਾਂ ਵਾਰਾਂ' ਦੇ ਭਰਮ-ਵਹਿਮ ਨੂੰ ਛੱਡ ਕੇ ਸਦਾ ਪਰਮਾਤਮਾ ਦੀ ਭਗਤੀ ਕਰੋ, ਪਰ ਕਰਤਾਰ ਦੇ ਰੰਗ ! ਗੁਰੂ ਅਰਜਨ ਸਾਹਿਬ ਦੇ 'ਬਾਰਹ ਮਾਹ' ਅਤੇ

ਕਬੀਰ ਜੀ ਦੀ ਇਸ ‘ਥਿਤੀ’ ਨੂੰ ਪੜ੍ਹਦੇ ਹੋਏ ਅਸੀ ਲੋਕ ਭੀ ਮੱਸਿਆ ਤੇ ਪੰਚਮੀ ਨੂੰ ਖ਼ਾਸ ਵਿਸ਼ੇਸ਼ਤਾ ਦੇਂਦੇ ਹਾਂ, ਸੰਗਰਾਂਦ ਨੂੰ ਬਾਕੀ ਦਿਹਾੜਿਆਂ ਨਾਲੋਂ ਪਵਿੱਤਰ ਦਿਹਾੜਾ ਮੰਨਦੇ ਹਾਂ {ਨੋਟ :—ਇਸ ਬਾਰੇ ਪੜ੍ਹੋ ਮੇਰੀ ਪੁਸਤਕ ‘ਬੁਰਾਈ ਦਾ ਟਾਕਰਾ’ ਵਿਚ ਮੇਰਾ ਮਜ਼ਮੂਨ ‘ਸੰਗ੍ਰਾਂਦ’} ।

**ਸਲੋਕੁ ॥ ਪੰਦ੍ਰਹ ਥਿਤੀਂ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥ ਸਾਧਿਕ ਸਿਧ ਲਖੈ ਜਉ ਭੇਉ ॥ ਆਪੇ ਕਰਤਾ ਆਪੇ ਦੇਉ ॥੧॥ {ਪੰਨਾ ੩੪੩}**

**ਨੋਟ** :—ਜਿਵੇਂ ‘ਸੁਖਮਨੀ’ ਦੇ ਹਰੇਕ ‘ਸਲੋਕ’ ਵਿਚ ਜੋ ਮਜ਼ਮੂਨ ਹੈ, ‘ਅਸਟਪਦੀ’ ਵਿਚ ਉਸ ਦੀ ਵਿਆਖਿਆ ਕੀਤੀ ਗਈ ਹੈ; ਤਿਵੇਂ ਕਬੀਰ ਜੀ ਨੇ ਇਸ ‘ਸਲੋਕ’ ਵਿਚ ਜੋ ਮੁਖ-ਭਾਵ ਦਿੱਤਾ ਹੈ, ਅਗਾਂਹ ‘ਥਿਤੀਂ’ ਦੀਆਂ ਪਉੜੀਆਂ ਵਿਚ ਉਸ ਦਾ ਵਿਸਥਾਰ ਕੀਤਾ ਹੈ; ਪਰ ਇਹਨਾਂ ਪਉੜੀਆਂ ਵਿਚ ਇਕ ‘ਬੰਦ’ ਰਹਾਉ ਦਾ ਭੀ ਹੈ । ‘ਰਹਾਉ’ ਵਿਚ ਸਾਰੀ ਬਾਣੀ ਜਾਂ ਸ਼ਬਦ ਦਾ ਤੱਤ ਹੁੰਦਾ ਹੈ । ਇਸ ਨਿਯਮ ਅਨੁਸਾਰ ਇਥੇ ਰਹਾਉ ਅਤੇ ਪਹਿਲੇ ਸਲੋਕ ਦਾ ਮਜ਼ਮੂਨ ਇਕੋ ਹੀ ਹੈ । ‘ਰਹਾਉ’ ਵਿਚ ਲਿਖਿਆ ਹੈ:—

**ਚਰਨ ਕਮਲ ਗੋਬਿੰਦ ਰੰਗੁ ਲਾਗਾ ॥ ਸੰਤ ਪ੍ਰਸਾਦਿ ਭਏ ਮਨ ਨਿਰਮਲ, ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥ਰਹਾਉ॥ {ਪੰਨਾ ੩੪੩}**

**ਪਦ ਅਰਥ** :—ਕਹਿ—ਕਹੈ, ਆਖਦਾ ਹੈ । ਉਰਵਾਰ ਨ ਪਾਰ—ਜਿਸ ਪ੍ਰਭੂ ਦਾ ਨਾਹ ਉਰਲਾ ਬੰਨਾ ਤੇ ਨਾਹ ਪਾਰਲਾ ਬੰਨਾ ਦਿੱਸਦਾ ਹੈ, ਜੋ ਪਰਮਾਤਮਾ ਬੇਅੰਤ ਹੈ । ਸਾਧਿਕ—ਸਿਫ਼ਤਿ-ਸਾਲਾਹ ਦਾ ਸਾਧਨ ਕਰਨ ਵਾਲੇ । ਸਿਧ—ਪੁੱਗੇ ਹੋਏ, ਜੋ ਪ੍ਰਭੂ ਚਰਨਾਂ ਵਿਚ ਜੁੜ ਚੁਕੇ ਹਨ । ਭੇਉ—ਭੇਤ । ਕਰਤਾ—ਕਰਤਾਰ । ਦੇਉ—ਪ੍ਰਕਾਸ਼-ਸਰੂਪ ਪ੍ਰਭੂ । ਆਪੇ—ਆਪ ਹੀ ਆਪ, ਹਰ ਥਾਂ ਵਿਆਪਕ ।

**ਅਰਥ** :—(ਭਰਮੀ ਲੋਕ ਤਾਂ ਵਰਤ ਆਦਿਕ ਰੱਖ ਕੇ) ਪੰਦ੍ਰਹ ਥਿੱਤਾਂ ਤੇ ਸੱਤ ਵਾਰ (ਮਨਾਉਂਦੇ ਹਨ), ਪਰ ਕਬੀਰ (ਇਹਨਾਂ ਥਿੱਤਾਂ ਵਾਰਾਂ ਦੀ ਰਾਹੀਂ ਹਰ ਰੋਜ਼) ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਜੋ ਬੇਅੰਤ ਹੈ । ਸਿਫ਼ਤਿ-ਸਾਲਾਹ ਦਾ ਸਾਧਨ ਕਰਨ ਵਾਲਾ ਜੋ ਭੀ ਮਨੁੱਖ ਉਸ ਪ੍ਰਭੂ ਦਾ ਭੇਤ ਪਾ ਲੈਂਦਾ ਹੈ (ਭਾਵ, ਡੂੰਘੀ ਸਾਂਝ ਉਸ ਨਾਲ ਬਣਾ ਲੈਂਦਾ ਹੈ) ਉਸ ਨੂੰ ਪ੍ਰਕਾਸ਼-ਸਰੂਪ ਕਰਤਾਰ ਆਪ ਹੀ ਆਪ ਹਰ ਥਾਂ ਦਿੱਸਦਾ ਹੈ ।੧।

**ਥਿਤੀਂ ॥ ਅੰਮਾਵਸ ਮਹਿ ਆਸ ਨਿਵਾਰਹੁ ॥ ਅੰਤਰਜਾਮੀ ਰਾਮੁ ਸਮ੍ਹਾਰਹੁ ॥ ਜੀਵਤ ਪਾਵਹੁ ਮੋਖ ਦੁਆਰੁ ॥ ਅਨਭਉ ਸਬਦੁ ਤਤੁ ਨਿਜੁ ਸਾਰੁ ॥੧॥ {ਪੰਨਾ ੩੪੩}**

ਪਦ ਅਰਥ :—ਨਿਵਾਰਹੁ—ਦੂਰ ਕਰੋ । ਅੰਮਾਵਸ ਮਹਿ—ਮੱਸਿਆ ਵਾਲੇ ਦਿਨ । ਸਮ੍ਹਾਰਹੁ—ਚੇਤੇ ਕਰੋ, ਸਿਮਰੋ । ਮੋਖ—ਮੁਕਤੀ, ਭਰਮਾਂ ਤੋਂ ਖ਼ਲਾਸੀ । ਅਨਭਉ—{ਸ਼ਕਟ. ਅਨੁਭਵ—ਧਰਿਏਚਟ ਪਏਰਚਏਪਟੋਨਿ ੋਰ ਚੋਗਨਟਿੋਨਿ, ਕਨੋਾਲਏਦਗਏ ਦਏਰਵਿਏਦ ਡਰੋਮ ਪਏਰਸੋਨਓਲ ੋਬਸਏਰਵਓਟਿੋਨਿ} ਉਹ ਸੂਝ ਜੋ ਧਾਰਮਿਕ ਪੁਸਤਕਾਂ ਨੂੰ ਪੜ੍ਹਨ ਦੇ ਥਾਂ ਸਿੱਧਾ ਪ੍ਰਭੂ-ਚਰਨਾਂ ਵਿਚ ਜੁੜਿਆਂ ਹਾਸਲ ਹੁੰਦੀ ਹੈ । ਸਬਦੁ—ਸਤਿਗੁਰੂ ਦਾ ਸ਼ਬਦ । ਤਤੁ—ਅਸਲਾ । ਨਿਜੁ—ਨਿਰੋਲ ਆਪਣਾ । ਸਾਰੁ—ਸ੍ਰੇਸ਼ਟ । ਨਿਜੁ ਸਾਰੁ ਤਤੁ—ਨਿਰੋਲ ਆਪਣਾ ਸ੍ਰੇਸ਼ਟ ਅਸਲਾ ।

**ਅਰਥ** :—ਮੱਸਿਆ ਵਾਲੇ ਦਿਨ (ਵਰਤ-ਇਸ਼ਨਾਨ ਆਦਿਕ ਤੇ ਹੋਰ ਹੋਰ) ਆਸਾਂ ਦੂਰ ਕਰੋ, ਘਰ ਘਟ ਦੀ ਜਾਣਨ ਵਾਲੇ ਸਰਬ-ਵਿਆਪਕ ਪਰਮਾਤਮਾ ਨੂੰ ਹਿਰਦੇ ਵਿਚ ਵਸਾਓ । (ਤੁਸੀ ਇਹਨਾਂ ਥਿੱਤਾਂ ਨਾਲ ਜੋੜੇ ਹੋਏ ਕਰਮ-ਧਰਮ ਕਰ ਕੇ ਮਰਨ ਪਿਛੋਂ ਕਿਸੇ ਮੁਕਤੀ ਦੀ ਆਸ ਰੱਖਦੇ ਹੋ, ਪਰ ਜੇ ਪਰਮਾਤਮਾ ਦਾ ਸਿਮਰਨ

ਕਰੋਗੇ, ਤਾਂ) ਇਸੇ ਜਨਮ ਵਿਚ (ਵਿਕਾਰਾਂ ਦੁੱਖਾਂ ਅਤੇ ਭਰਮਾਂ-ਵਹਿਮਾਂ ਤੋਂ) ਖ਼ਲਾਸੀ ਹਾਸਲ ਕਰ ਲਵੋਗੇ । (ਇਸ ਸਿਮਰਨ ਦੀ ਬਰਕਤ ਨਾਲ) ਤੁਹਾਡਾ ਨਿਰੋਲ ਆਪਣਾ ਸ੍ਰੇਸ਼ਟ ਅਸਲਾ ਮਘ ਪਏਗਾ, ਸਤਿਗੁਰੂ ਦਾ ਸ਼ਬਦ ਅਨੁਭਵੀ ਰੂਪ ਵਿਚ ਫੁਰੇਗਾ ।੧।

**ਚਰਨ ਕਮਲ ਗੋਬਿੰਦ ਰੰਗੁ ਲਾਗਾ ॥ ਸੰਤ ਪ੍ਰਸਾਦਿ ਭਏ ਮਨ ਨਿਰਮਲ, ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ ਰਹਾਉ ॥ {ਪੰਨਾ ੩੪੩}**

**ਪਦ ਅਰਥ** :—ਰੰਗੁ—ਪਿਆਰ । ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗਾ—ਜਾਗਦਾ ਰਹਿੰਦਾ ਹੈ, ਵਿਕਾਰਾਂ ਵਲੋਂ ਸੁਚੇਤ ਰਹਿੰਦਾ ਹੈ ।

**ਅਰਥ** :—ਜਿਸ ਮਨੁੱਖ ਦਾ ਪਿਆਰ ਗੋਬਿੰਦ ਦੇ ਸੁਹਣੇ ਚਰਨਾਂ ਨਾਲ ਬਣ ਜਾਂਦਾ ਹੈ, ਗੁਰੂ ਦੀ ਕਿਰਪਾ ਨਾਲ ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੁੜ ਕੇ ਉਹ ਮਨੁੱਖ ਵਿਕਾਰਾਂ ਵਲੋਂ ਹਰ ਵੇਲੇ ਸੁਚੇਤ ਰਹਿੰਦਾ ਹੈ ।੧।ਰਹਾਉ।

**ਪਰਿਵਾ ਪ੍ਰੀਤਮ ਕਰਹੁ ਬੀਚਾਰ ॥ ਘਟ ਮਹਿ ਖੇਲੈ ਅਘਟ ਅਪਾਰ ॥ ਕਾਲ ਕਲਪਨਾ ਕਦੇ ਨ ਖਾਇ ॥ ਆਦਿ ਪੁਰਖ ਮਹਿ ਰਹੈ ਸਮਾਇ ॥੨॥ ਦੁਤੀਆ ਦੁਹ ਕਰਿ ਜਾਨੈ ਅੰਗ ॥ ਮਾਇਆ ਬ੍ਰਹਮ ਰਮੈ ਸਭ ਸੰਗ ॥ ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥੩॥ ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥ ਆਨਦ ਮੂਲ ਪਰਮ ਪਦੁ ਪਾਵੈ ॥ ਸਾਧ ਸੰਗਤਿ ਉਪਜੈ ਬਿਸ੍ਵਾਸ ॥ ਬਾਹਰਿ ਭੀਤਰਿ ਸਦਾ ਪ੍ਰਗਾਸ ॥੪॥ {ਪੰਨਾ ੩੪੩}**

**ਪਦ ਅਰਥ** :—ਪਰਿਵਾ—{ਸ਼ਕਟ. ਪਵ.ਲਨੱ—ਟਹਇ ਦਓਿੱਡ ਟਹਇ ਨਣਾ ਮੋਨ} ਏਕਮ ਥਿੱਤ । ਅਘਟ—ਅ-ਘਟ, ਜੋ ਸਰੀਰ-ਰਹਿਤ ਹੈ, ਜੋ ਸਰੀਰਾਂ ਦੀ ਕੈਦ ਵਿਚ ਨਹੀਂ ਹੈ । ਅਪਾਰ—ਅ-ਪਾਰ, ਬੇਅੰਤ । ਕਲਪਨਾ—ਚਿੰਤਾ-ਫਿਕਰ ।੨।

ਰਹੈ ਸਮਾਇ—ਲੀਨ ਰਹਿੰਦਾ ਹੈ । ਅੰਗ—ਹਿੱਸੇ । ਦੁਹ—ਦੋ । ਰਮੈ—ਮੌਜੂਦ ਹੈ, ਵਿਆਪਕ ਹੈ । ਏਕੈ ਭਾਇ—ਇਕ-ਸਾਰ, ਇਕ-ਸਮਾਨ, ਇਕੋ ਜਿਹਾ ।੩।

ਸਮ ਕਰਿ—ਸਾਵੇਂ ਕਰ ਕੇ । ਪਦੁ—ਦਰਜਾ, ਅਵਸਥਾ । ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ । ਆਨਦ ਮੂਲ—ਆਨੰਦ ਦਾ ਸੋਮਾ । ਬਿਸ੍ਵਾਸ—ਯਕੀਨ, ਭਰੋਸਾ, ਸ਼ਰਧਾ । ਪ੍ਰਗਾਸ—ਚਾਨਣ, ਪ੍ਰਕਾਸ਼ ।੪।

**ਅਰਥ** :—ਜੋ ਪਰਮਾਤਮਾ ਸਰੀਰਾਂ ਦੀ ਕੈਦ ਵਿਚ ਨਹੀਂ ਆਉਂਦਾ, ਬੇਅੰਤ ਹੈ ਅਤੇ (ਫਿਰ ਭੀ) ਹਰੇਕ ਸਰੀਰ ਵਿਚ ਖੇਡ ਰਿਹਾ ਹੈ (ਹੇ ਭਾਈ !) ਉਸ ਪ੍ਰੀਤਮ (ਦੇ ਗੁਣਾਂ) ਦਾ ਵਿਚਾਰ ਕਰੋ (ਉਸ ਪ੍ਰੀਤਮ ਦੀ ਸਿਫ਼ਤਿ-ਸਾਲਾਹ ਕਰੋ । ਜੋ ਮਨੁੱਖ ਪ੍ਰੀਤਮ-ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ) ਉਸ ਨੂੰ ਕਦੇ ਮੌਤ ਦਾ ਡਰ ਨਹੀਂ ਪੁੰਹਦਾ (ਕਿਉਂਕਿ) ਉਹ ਸਦਾ ਸਭ ਦੇ ਸਿਰਜਣ ਵਾਲੇ ਅਕਾਲ ਪੁਰਖ ਵਿਚ ਜੁੜਿਆ ਰਹਿੰਦਾ ਹੈ ।੨।

(ਉਹ ਮਨੁੱਖ ਇਹ ਸਮਝ ਲੈਂਦਾ ਹੈ ਕਿ ਜਗਤ ਨਿਰਾ ਪ੍ਰਕਿਤੀ ਨਹੀਂ ਹੈ, ਉਹ ਇਸ ਸੰਸਾਰ ਦੇ) ਦੋ ਅੰਗ ਸਮਝਦਾ ਹੈ—ਮਾਇਆ ਅਤੇ ਬ੍ਰਹਮ । ਬ੍ਰਹਮ (ਇਸ ਮਾਇਆ ਦੇ ਵਿਚ) ਹਰੇਕ ਦੇ ਨਾਲ ਵੱਸ ਰਿਹਾ ਹੈ, ਉਹ ਕਦੇ ਵਧਦਾ ਘਟਦਾ ਨਹੀਂ ਹੈ, ਸਦਾ ਇਕੋ ਜਿਹਾ ਰਹਿੰਦਾ ਹੈ, ਉਸ ਦੀ ਕੋਈ ਖ਼ਾਸ ਕੁਲ ਨਹੀਂ ਹੈ, ਉਹ ਨਿਰੰਜਨ ਹੈ (ਭਾਵ, ਇਹ ਮਾਇਆ ਉਸ ਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ) ।੩।

(ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲਾ ਮਨੁੱਖ) ਮਾਇਆ ਦੇ ਤਿੰਨਾਂ ਗੁਣਾਂ ਨੂੰ ਸਹਿਜ ਅਵਸਥਾ ਵਿਚ ਸਾਵੇਂ ਰੱਖਦਾ ਹੈ (ਭਾਵ, ਉਹ ਇਹਨਾਂ ਗੁਣਾਂ ਵਿਚ ਕਦੇ ਨਹੀਂ ਡੋਲਦਾ), ਉਹ ਮਨੁੱਖ ਉਸ ਸਭ ਤੋਂ ਉੱਚੀ ਆਤਮਕ

ਅਵਸਥਾ ਨੂੰ ਹਾਸਲ ਕਰ ਲੈਂਦਾ ਹੈ ਜੋ ਅਨੰਦ ਦਾ ਸੋਮਾ ਹੈ; ਸਤਸੰਗ ਵਿਚ ਰਹਿ ਕੇ ਉਸ ਮਨੁੱਖ ਦੇ ਅੰਦਰ ਇਹ ਯਕੀਨ ਪੈਦਾ ਹੋ ਜਾਂਦਾ ਹੈ ਕਿ ਅੰਦਰ ਬਾਹਰ ਹਰ ਥਾਂ ਸਦਾ ਪ੍ਰਭੂ ਦਾ ਹੀ ਪ੍ਰਕਾਸ਼ ਹੈ ।੪।

**ਚਉਥਹਿ ਚੰਚਲ ਮਨ ਕਉ ਗਹਹੁ ॥ ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥ ਜਲ ਥਲ ਮਾਹੇ ਆਪਹਿ ਆਪ ॥ ਆਪੈ ਜਪਹੁ ਆਪਨਾ ਜਾਪੁ ॥੫॥ {ਪੰਨਾ ੩੪੩}**

**ਪਦ ਅਰਥ** :—ਚਉਥਹਿ—ਚੌਥੀ ਥਿੱਤ ਨੂੰ । ਕਉ—ਨੂੰ । ਗਹਹੁ—ਪਕੜ ਰੱਖੋ, ਵੱਸ ਵਿਚ ਲਿਆਓ । ਸੰਗਿ—ਨਾਲ । ਬਹਹੁ—ਬੈਠੋ । ਮਾਹੇ—ਵਿਚ । ਆਪਹਿ ਆਪ—ਆਪ ਹੀ ਆਪ । ਆਪੈ—ਉਸ 'ਆਪ' ਵਿਚ, ਉਸ ਦੀ ਜੋਤ ਵਿਚ । ਆਪਨਾ ਜਾਪੁ—ਉਹ ਜਾਪ ਜੋ ਤੁਹਾਡੇ ਕੰਮ ਆਵੇਗਾ ।

**ਅਰਥ** :—ਚੌਥੀ ਥਿੱਤ ਨੂੰ (ਕਿਸੇ ਕਰਮ-ਧਰਮ ਦੇ ਥਾਂ) ਇਸ ਚੰਚਲ ਮਨ ਨੂੰ ਪਕੜ ਕੇ ਰੱਖੋ, ਕਦੇ ਕਾਮ ਕ੍ਰੋਧ ਦੀ ਸੰਗਤਿ ਵਿਚ ਨਾਹ ਬੈਠੋ । ਜੋ ਪਰਮਾਤਮਾ ਜਲ ਵਿਚ, ਧਰਤੀ ਉੱਤੇ (ਹਰ ਥਾਂ) ਆਪ ਹੀ ਆਪ ਵਿਆਪਕ ਹੈ, ਉਸ ਦੀ ਜੋਤ ਵਿਚ ਜੁੜ ਕੇ ਉਹ ਜਾਪ ਜਪੋ ਜੋ ਤੁਹਾਡੇ ਕੰਮ ਆਉਣ ਵਾਲਾ ਹੈ ।੫।

**ਪਾਂਚੈ ਪੰਚ ਤਤ ਬਿਸਥਾਰ ॥ ਕਨਿਕ ਕਾਮਿਨੀ ਜੁਗ ਬਿਉਹਾਰ ॥ ਪ੍ਰੇਮ ਸੁਧਾ ਰਸੁ ਪੀਵੈ ਕੋਇ ॥ ਜਰਾ ਮਰਣ ਦੁਖੁ ਫੇਰਿ ਨ ਹੋਇ ॥੬॥ {ਪੰਨਾ ੩੪੩}**

**ਪਦ ਅਰਥ** :—ਪਾਂਚੈ—ਪੰਜਵੀਂ ਥਿੱਤ ਨੂੰ, ਪੰਚਮੀ ਨੂੰ (ਇਹ ਚੇਤੇ ਰੱਖੋ) । ਬਿਸਥਾਰ—ਪਸਾਰਾ, ਖਿਲਾਰਾ । ਕਨਿਕ—ਸੋਨਾ, ਧਨ । ਕਾਮਿਨੀ—ਇਸਤ੍ਰੀ । ਜੁਗ—ਦੋਹਾਂ ਵਿਚ । ਬਿਉਹਾਰ—ਵਿਹਾਰ, ਰੁਝੇਵਾਂ । ਸੁਧਾ—ਅੰਮ੍ਰਿਤ । ਕੋਇ—ਕੋਈ, ਵਿਰਲਾ । ਜਰਾ—ਬੁਢੇਪਾ ।

**ਅਰਥ** :—ਇਹ ਜਗਤ ਪੰਜਾਂ ਤੱਤਾਂ ਤੋਂ (ਇਕ ਖੇਲ ਜਿਹਾ) ਬਣਿਆ ਹੈ (ਜੋ ਚਾਰ ਦਿਨ ਵਿਚ ਖ਼ਤਮ ਹੋ ਜਾਂਦਾ ਹੈ, ਪਰ ਇਹ ਗੱਲ ਵਿਸਾਰ ਕੇ ਇਹ ਜੀਵ) ਧਨ ਤੇ ਇਸਤ੍ਰੀ ਇਹਨਾਂ ਦੋਹਾਂ ਦੇ ਰੁਝੇਵੇਂ ਵਿਚ ਮਸਤ ਹੋ ਰਿਹਾ ਹੈ । ਇਥੇ ਕੋਈ ਵਿਰਲਾ ਮਨੁੱਖ ਹੈ ਜੋ ਪਰਮਾਤਮਾ ਦੇ ਪ੍ਰੇਮ-ਅੰਮ੍ਰਿਤ ਦਾ ਘੁਟ ਪੀਂਦਾ ਹੈ, (ਜੋ ਪੀਂਦਾ ਹੈ ਉਸ ਨੂੰ ਬੁਢੇਪੇ ਅਤੇ ਮੌਤ ਦਾ ਸਹਿਮ ਮੁੜ ਕਦੇ ਨਹੀਂ ਵਿਆਪਦਾ ।੬।

**ਛਠਿ ਖਟੁ ਚਕ੍ਰ ਛਹੂੰ ਦਿਸ ਧਾਇ ॥ ਬਿਨੁ ਪਰਚੈ ਨਹੀ ਥਿਰਾ ਰਹਾਇ ॥ ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ ਕਰਮ ਧਰਮ ਕੀ ਸੂਲ ਨ ਸਹਹੁ ॥੭॥ {ਪੰਨਾ ੩੪੩}**

**ਪਦ ਅਰਥ** :—ਛਠਿ—ਛਟ, ਛੇਵੀਂ ਥਿੱਤ । ਖਟੁ ਚਕ੍ਰ—ਪੰਜ ਗਿਆਨ-ਇੰਦਰੇ ਅਤੇ ਛੇਵਾਂ ਮਨ—ਇਹਨਾਂ ਛਿਆਂ ਦਾ ਜੱਥਾ । ਛਹੂੰ ਦਿਸ—ਛੇ ਪਾਸੀਂ, ਚਾਰ-ਤਰਫ਼ਾਂ, ਤੇ ਹੇਠਾਂ ਉਤਾਂਹ; (ਭਾਵ) ਸਾਰੇ ਸੰਸਾਰ ਵਿਚ । ਧਾਇ—ਭਟਕਦਾ ਹੈ । ਬਿਨੁ ਪਰਚੈ—ਪ੍ਰਭੂ ਵਿਚ ਪਤੀਜਣ ਤੋਂ ਬਿਨਾ, ਪ੍ਰਭੂ ਵਿਚ ਜੁੜਨ ਤੋਂ ਬਿਨਾ । ਦੁਬਿਧਾ—ਦੁਚਿੱਤਾ-ਪਨ, ਭਟਕਣਾ । ਖਿਮਾ—ਧੀਰਜ, ਜਿਰਾਂਦ । ਗਹਿ ਰਹਹੁ—ਧਾਰਨ ਕਰੋ । ਸੂਲ—ਦੁੱਖ, ਕਜ਼ੀਆ ।

**ਅਰਥ** :—ਮਨੁੱਖ ਦੇ ਪੰਜੇ ਗਿਆਨ-ਇੰਦਰੇ ਅਤੇ ਛੇਵਾਂ ਮਨ—ਇਹ ਸਾਰਾ ਸਾਥ ਸੰਸਾਰ (ਦੇ ਪਦਾਰਥਾਂ ਦੀ ਲਾਲਸਾ) ਵਿਚ ਭਟਕਦਾ ਫਿਰਦਾ ਹੈ, ਜਦ ਤਕ ਮਨੁੱਖ ਪ੍ਰਭੂ ਦੀ ਯਾਦ ਵਿਚ ਨਹੀਂ ਜੁੜਦਾ, ਤਦ ਤਕ ਇਹ ਸਾਰਾ ਸਾਥ (ਇਸ ਭਟਕਣਾ ਵਿਚੋਂ ਹਟ ਕੇ) ਟਿਕਦਾ ਨਹੀਂ ।

ਹੇ ਭਾਈ ! ਭਟਕਣਾ ਮਿਟਾ ਕੇ ਜਿਰਾਂਦ ਧਾਰਨ ਕਰੋ ਤੇ ਛੱਡੋ ਇਹ ਕਰਮਾਂ ਧਰਮਾਂ ਦਾ ਲੰਮਾ ਟੰਟਾ (ਜਿਸ ਵਿਚੋਂ ਕੁਝ ਭੀ ਹੱਥ ਨਹੀਂ ਆਉਣਾ) ।੭।

**ਸਾਤੈਂ ਸਤਿ ਕਰਿ ਬਾਚਾ ਜਾਣਿ ॥ ਆਤਮ ਰਾਮੁ ਲੇਹੁ ਪਰਵਾਣਿ ॥ ਛੂਟੈ ਸੰਸਾ, ਮਿਟਿ ਜਾਹਿ ਦੁਖ ॥ ਸੁੰਨ ਸਰੋਵਰਿ ਪਾਵਹੁ ਸੁਖ ॥੮॥ {ਪੰਨਾ ੩੪੩}**

**ਪਦ ਅਰਥ** :—ਬਾਚਾ—ਗੁਰੂ ਦੇ ਬਚਨ । ਸਤਿ ਕਰਿ ਜਾਣਿ—ਸੱਚੇ ਸਮਝ, ਪੂਰੀ ਸ਼ਰਧਾ ਧਾਰ । ਆਤਮ ਰਾਮੁ—ਪਰਮਾਤਮਾ । ਲੇਹੁ ਪਰਵਾਣਿ—ਪ੍ਰੋ ਲਵੋ । ਛੂਟੈ—ਦੂਰ ਹੋ ਜਾਂਦਾ ਹੈ । ਸੰਸਾ—ਸਹਿਸਾ, ਸਹਿਮ । ਸੁੰਨ—ਸੁੰਞ, ਉਹ ਅਵਸਥਾ ਜਿਥੇ ਸਹਿਮ ਆਦਿਕ ਦੇ ਕੋਈ ਫੁਰਨੇ ਨਹੀਂ ਉਠਦੇ । ਸਰੋਵਰਿ—ਸਰੋਵਰ ਵਿਚ ।

**ਅਰਥ** :—ਹੇ ਭਾਈ ! ਸਤਿਗੁਰੂ ਦੀ ਬਾਣੀ ਵਿਚ ਸ਼ਰਧਾ ਧਾਰੋ, (ਇਸ ਬਾਣੀ ਦੀ ਰਾਹੀਂ) ਪਰਮਾਤਮਾ (ਦੇ ਨਾਮ) ਨੂੰ (ਆਪਣੇ ਹਿਰਦੇ ਵਿਚ) ਪ੍ਰੋ ਲਵੋ; (ਇਸ ਤਰ੍ਹਾਂ) ਸਹਿਮ ਦੂਰ ਹੋ ਜਾਇਗਾ, ਦੁਖ-ਕਲੇਸ਼ ਮਿਟ ਜਾਣਗੇ, ਉਸ ਸਰੋਵਰ ਵਿਚ ਚੁੱਭੀ ਲਾ ਸਕੋਗੇ, ਜਿਥੇ ਸਹਿਮ ਆਦਿਕ ਦੇ ਕੋਈ ਫੁਰਨੇ ਨਹੀਂ ਉਠਦੇ ਅਤੇ ਸੁਖ ਮਾਣੋ ।

**ਅਸਟਮੀ ਅਸਟ ਧਾਤੁ ਕੀ ਕਾਇਆ ॥ ਤਾ ਮਹਿ ਅਕੁਲ ਮਹਾਨਿਧਿ ਰਾਇਆ ॥ ਗੁਰਗਮ ਗਿਆਨ ਬਤਾਵੈ ਭੇਦ ॥ ਉਲਟਾ ਰਹੈ ਅਭੰਗ ਅਛੇਦ ॥੯॥ {ਪੰਨਾ ੩੪੩}**

**ਪਦ ਅਰਥ** :—ਅਸਟ—ਅੱਠ । ਅਸਟ ਧਾਤੁ—ਅੱਠ ਧਾਤਾਂ (ਰਸ, ਰੁਧਿਰ, ਮਾਸ, ਮੇਧਾ, ਅਸਥੀ, ਮਿੱਝ, ਵੀਰਜ, ਨਾੜੀ) । ਅਕੁਲ—ਅਕੁਲ, ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਮਹਾ ਨਿਧਿ—ਵੱਡਾ ਖ਼ਜ਼ਾਨਾ, ਸਭ ਗੁਰੂ ਦਾ ਖ਼ਜ਼ਾਨਾ । ਗੁਰ ਗਮ ਗਿਆਨ—ਪਹੁੰਚ ਵਾਲੇ ਗੁਰੂ ਦਾ ਗਿਆਨ । ਉਲਟਾ—ਦੇਹ ਅੱਧਿਆਸ ਵਲੋਂ ਪਰਤ ਕੇ, ਸਰੀਰਕ ਮੋਹ ਛੱਡ ਕੇ । ਅਭੰਗ—ਅ-ਭੰਗ, ਅਬਿਨਾਸ਼ੀ । ਅਛੇਦ—ਅ-ਛੇਦ, ਜੋ ਵਿੰਨ੍ਹਿਆ ਨਾਹ ਜਾ ਸਕੇ ।

**ਅਰਥ** :—ਇਹ ਸਰੀਰ (ਲਹੂ ਆਦਿਕ) ਅੱਠ ਧਾਤਾਂ ਦਾ ਬਣਿਆ ਹੋਇਆ ਹੈ, ਇਸ ਵਿਚ ਉਹ ਪਰਮਾਤਮਾ ਵੱਸ ਰਿਹਾ ਹੈ ਜਿਸ ਦੀ ਕੋਈ ਖ਼ਾਸ ਕੁਲ ਨਹੀਂ ਹੈ ਜੋ ਸਭ ਗੁਣਾਂ ਦਾ ਖ਼ਜ਼ਾਨਾ ਹੈ । ਜਿਸ ਮਨੁੱਖ ਨੂੰ ਪਹੁੰਚ ਵਾਲੇ ਗੁਰੂ ਦਾ ਗਿਆਨ ਇਹ ਭੇਦ (ਕਿ ਸਰੀਰ ਦੇ ਵਿੱਚ ਹੀ ਹੈ ਪ੍ਰਭੂ) ਦੱਸਦਾ ਹੈ, ਉਹ ਸਰੀਰਕ ਮੋਹ ਵਲੋਂ ਪਰਤ ਕੇ ਅਬਿਨਾਸ਼ੀ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ।੯।

**ਨਉਮੀ ਨਵੈ ਦੁਆਰ ਕਉ ਸਾਧਿ ॥ ਬਹਤੀ ਮਨਸਾ ਰਾਖਹੁ ਬਾਂਧਿ ॥ ਲੋਭ ਮੋਹ ਸਭ ਬੀਸਰਿ ਜਾਹੁ ॥ ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥੧੦॥ ਦਸਮੀ ਦਹਦਿਸ ਹੋਇ ਅਨੰਦ ॥ ਛੂਟੈ ਭਰਮੁ ਮਿਲੈ ਗੋਬਿੰਦ ॥ ਜੋਤਿ ਸਰੂਪੀ ਤਤ ਅਨੂਪ ॥ ਅਮਲ, ਨ ਮਲੁ, ਨ ਛਾਹ ਨਹੀ ਧੂਪ ॥੧੧॥ {ਪੰਨਾ ੩੪੩-੩੪੪}**

**ਪਦ ਅਰਥ** :—ਸਾਧਿ—(ਰਾਖਹੁ) ਸਾਧਿ, ਵੱਸ ਵਿਚ ਰੱਖੋ । ਬਹਤੀ ਮਨਸਾ—ਚੱਲਦੇ ਫੁਰਨੇ । ਬਾਂਧਿ—ਰੋਕ ਕੇ । ਜੁਗੁ ਜੁਗੁ—ਸਦਾ ਹੀ । ਅਮਰ—ਅ-ਮਰ, ਕਦੇ ਨਾਹ ਮੁੱਕਣ ਵਾਲਾ ।੧੦।

ਦਹ ਦਿਸਿ—ਦਸੀਂ ਪਾਸੀਂ, ਹਰ ਪਾਸੇ, ਸਾਰੇ ਸੰਸਾਰ ਵਿਚ । ਜੋਤਿ ਸਰੂਪੀ—ਉਹ ਪ੍ਰਭੂ ਜੋ ਨਿਰਾ ਨੂਰ ਹੀ ਨੂਰ ਹੈ । ਤਤ—ਅਸਲਾ, ਸਭ ਦਾ ਮੁੱਢ । ਅਨੂਪ—ਜਿਸ ਵਰਗਾ ਹੋਰ ਕੋਈ ਨਹੀਂ । ਅਮਲ—ਅ-ਮਲ, ਵਿਕਾਰ-ਰਹਿਤ । ਛਾਹ—ਹਨੇਰਾ, ਅਗਿਆਨਤਾ ਦਾ ਹਨੇਰਾ । ਧੂਪ—ਧੁੱਪ, ਵਿਕਾਰਾਂ ਦੀ ਅੱਗ ।੧੧।

**ਨੋਟ** :—ਬੰਦ ਨੰ: ੧੦, ੧੧, ੧੨, ੧੩ ਅਤੇ ੧੪ ਦਾ ਸਾਂਝਾ ਮਿਲਵਾਂ ਭਾਵ ਹੈ । ਜੋ ੧੦ ਤੋਂ ਸ਼ੁਰੂ ਹੋ ਕੇ ੧੪ ਤੇ ਮੁੱਕਦਾ ਹੈ ।

**ਅਰਥ** :—(ਹੇ ਭਾਈ !) ਸਾਰੇ ਸਰੀਰਕ ਇੰਦ੍ਰਿਆਂ ਨੂੰ ਕਾਬੂ ਵਿਚ ਰੱਖੋ, ਇਹਨਾਂ ਤੋਂ ਉੱਠਦੇ ਫੁਰਨਿਆਂ ਨੂੰ ਰੋਕੋ, ਲੋਭ ਮੋਹ ਆਦਿਕ ਸਾਰੇ ਵਿਕਾਰ ਭੁਲਾ ਦਿਉ । (ਇਸ ਮਿਹਨਤ ਦਾ) ਐਸਾ ਫਲ ਮਿਲੇਗਾ ਜੋ ਕਦੇ ਨਹੀਂ ਮੁੱਕੇਗਾ, ਐਸਾ ਸੁੰਦਰ ਜੀਵਨ ਜੀਵੋਗੇ ਜੋ ਸਦਾ ਕਾਇਮ ਰਹੇਗਾ ।੧੦।

(ਇਸ ਉੱਦਮ ਨਾਲ) ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ; ਉਹ ਪਰਮਾਤਮਾ ਮਿਲ ਪੈਂਦਾ ਹੈ, ਜੋ ਨਿਰਾ ਨੂਰ ਹੀ ਨੂਰ ਹੈ, ਜੋ ਸਾਰੇ ਜਗਤ ਦਾ ਅਸਲਾ ਹੈ, ਜਿਸ ਵਰਗਾ ਹੋਰ ਕੋਈ ਨਹੀਂ ਹੈ, ਜਿਸ ਵਿਚ ਵਿਕਾਰਾਂ ਦੀ ਕੋਈ ਭੀ ਮੈਲ ਨਹੀਂ ਹੈ, ਨਾਹ ਉਸ ਵਿਚ ਅਗਿਆਨਤਾ ਦਾ ਹਨੇਰਾ ਹੈ ਅਤੇ ਨਾਹ ਹੀ ਤ੍ਰਿਸ਼ਨਾ ਆਦਿਕ ਵਿਕਾਰਾਂ ਦੀ ਅੱਗ ਹੈ । (ਐਸੇ ਪਰਮਾਤਮਾ ਨਾਲ ਮੇਲ ਹੋਇਆਂ) ਸਾਰੇ ਸੰਸਾਰ ਵਿਚ ਹੀ ਮਨੁੱਖ ਵਾਸਤੇ ਅਨੰਦ ਹੀ ਅਨੰਦ ਹੁੰਦਾ ਹੈ ।੧੧।

**ਏਕਾਦਸੀ ਏਕ ਦਿਸ ਧਾਵੈ ॥ ਤਉ ਜੋਨੀ ਸੰਕਟ ਬਹੁਰਿ ਨ ਆਵੈ ॥ ਸੀਤਲ ਨਿਰਮਲ ਭਇਆ ਸਰੀਰਾ ॥ ਦੂਰਿ ਬਤਾਵਤ ਪਾਇਆ ਨੀਰਾ ॥੧੨॥ {ਪੰਨਾ ੩੪੪}**

**ਪਦ ਅਰਥ** :—ਏਕ ਦਿਸ—ਇੱਕ ਪਾਸੇ, ਇੱਕ ਪਰਮਾਤਮਾ ਵਲ । ਧਾਵੈ—ਦੌੜਦਾ ਹੈ, ਜਾਂਦਾ ਹੈ । ਤਉ—ਤਦੋਂ । ਸੰਕਟ—ਕਸ਼ਟ, ਦੁੱਖ-ਕਲੇਸ਼ । ਬਹੁਰਿ—ਮੁੜ, ਫਿਰ । ਸੀਤਲ—ਠੰਢਾ । ਸਰੀਰਾ—(ਭਾਵ) ਗਿਆਨ-ਇੰਦ੍ਰੇ । ਨੀਰਾ—ਨੇੜੇ, ਆਪਣੇ ਅੰਦਰ ਹੀ ।

**ਅਰਥ** :—(ਜਦੋਂ ਮਨੁੱਖ ਦਾ ਮਨ ਵਿਕਾਰਾਂ ਵਲੋਂ ਹਟ ਕੇ) ਇੱਕ ਪਰਮਾਤਮਾ (ਦੀ ਯਾਦ) ਵਲ ਜਾਂਦਾ ਹੈ, ਤਦੋਂ ਉਹ ਮੁੜ ਜਨਮ-ਮਰਨ ਦੇ ਕਸ਼ਟਾਂ ਵਿਚ ਨਹੀਂ ਆਉਂਦਾ । ਜੋ ਪਰਮਾਤਮਾ ਕਿਤੇ ਦੂਰ ਦੱਸਿਆ ਜਾਂਦਾ ਸੀ ਉਹ ਉਸ ਨੂੰ ਨੇੜੇ (ਆਪਣੇ ਅੰਦਰ ਹੀ) ਲੱਭ ਪੈਂਦਾ ਹੈ, ਇਸ ਵਾਸਤੇ ਉਸ ਦੇ ਅੰਦਰ ਠੰਢ ਪੈ ਜਾਂਦੀ ਹੈ ਅਤੇ ਉਸ ਦਾ ਆਪਾ ਪਵਿੱਤਰ ਹੋ ਜਾਂਦਾ ਹੈ ।੧੨।

**ਬਾਰਸਿ ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ ਅਨਹਦ ਤੂਰ ॥ ਦੇਖਿਆ ਤਿਹੂੰ ਲੋਕ ਕਾ ਪੀਉ ॥ ਅਚਰਜੁ ਭਇਆ ਜੀਵ ਤੇ ਸੀਉ ॥੧੩॥ {ਪੰਨਾ ੩੪੪}**

**ਪਦ ਅਰਥ** :—ਬਾਰਸਿ—ਦੁਆਦਸੀ ਥਿੱਤ । ਬਾਰਹ ਸੂਰ—ਬਾਰ੍ਹਾਂ ਸੂਰਜ । ਉਗਵੈ—ਉਗਵੈਂ, ਚੜ੍ਹ ਪੈਂਦੇ ਹਨ । ਅਹਿ—ਦਿਨ । ਨਿਸਿ—ਰਾਤ । ਬਾਜੇ—ਵੱਜਦੇ ਹਨ । ਅਨਹਦ—ਬਿਨਾ ਵਜਾਇਆਂ, ਇੱਕ-ਰਸ, ਸਦਾ । ਤੂਰ—ਵਾਜੇ । ਤਿਹੂੰ ਲੋਕ ਕਾ—ਤਿੰਨਾਂ ਹੀ ਭਵਨਾਂ ਦਾ । ਪੀਉ—ਮਾਲਕ । ਤੇ—ਤੋਂ । ਸੀਉ—ਸ਼ਿਵ, ਕਲਿਆਣ-ਸਰੂਪ ਪਰਮਾਤਮਾ ।

**ਅਰਥ** :—(ਜਿਸ ਮਨੁੱਖ ਦਾ ਮਨ ਸਿਰਫ਼ "ਏਕ ਦਿਸ ਧਾਵੈ", ਜੋ ਮਨੁੱਖ ਸਿਰਫ਼ ਇੱਕ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਉਸ ਦੇ ਅੰਦਰ, ਮਾਨੋ) ਬਾਰ੍ਹਾਂ ਸੂਰਜ ਚੜ੍ਹ ਪੈਂਦੇ ਹਨ (ਭਾਵ, ਉਸ ਦੇ ਅੰਦਰ ਪੂਰਨ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ), ਉਸ ਦੇ ਅੰਦਰ (ਮਾਨੋ) ਦਿਨ ਰਾਤ ਇੱਕ-ਰਸ ਵਾਜੇ ਵੱਜਦੇ ਹਨ, ਉਸ ਨੂੰ ਤਿੰਨਾਂ ਭਵਨਾਂ ਦੇ ਮਾਲਕ-ਪ੍ਰਭੂ ਦਾ ਦੀਦਾਰ ਹੋ ਜਾਂਦਾ ਹੈ; ਇਕ ਅਚਰਜ ਖੇਡ ਬਣ ਜਾਂਦੀ ਹੈ ਕਿ ਉਹ ਮਨੁੱਖ ਸਧਾਰਨ ਬੰਦੇ ਤੋਂ ਕਲਿਆਣ-ਸਰੂਪ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ ।੧੩।

**ਤੇਰਸਿ ਤੇਰਹ ਅਗਮ ਬਖਾਣਿ ॥ ਅਰਧ ਉਰਧ ਬਿਚਿ ਸਮ ਪਹਿਚਾਣਿ ॥ ਨੀਚ ਊਚ ਨਹੀ ਮਾਨ ਅਮਾਨ ॥ ਬਿਆਪਿਕ ਰਾਮ ਸਗਲ ਸਾਮਾਨ ॥੧੪॥ {ਪੰਨਾ ੩੪੪}**

**ਪਦ ਅਰਥ** :—ਤੇਰਸਿ—ਤ੍ਰਯੋਦਸ਼ੀ । ਤੇਰਹ—ਤ੍ਰਯੋਦਸ਼ੀ ਥਿੱਤ, ਮੱਸਿਆ ਤੋਂ ਅਗਾਂਹ ਤੇਰ੍ਹਵਾਂ ਦਿਨ । ਅਗਮ—ਅ-ਗਮ, ਜਿਸ ਪਰਮਾਤਮਾ ਤਕ ਪਹੁੰਚ ਨਹੀਂ, ਅਪਹੁੰਚ । ਬਖਾਨਿ—ਬਖਾਣੇ, ਬਖਾਣੈ, ਉਚਾਰਦਾ ਹੈ, ਗੁਣ ਗਾਉਂਦਾ ਹੈ, ਸਿਫ਼ਤਿ-ਸਾਲਾਹ ਕਰਦਾ ਹੈ । ਅਰਧ—{ਅਧਹ} ਹੇਠਾਂ, ਪਤਾਲ । ਉਰਧ—ਉਤਾਂਹ, ਅਕਾਸ਼ । ਅਰਧ ਉਰਧ ਬਿਚਿ—ਪਤਾਲ ਤੋਂ ਅਕਾਸ਼ ਤਕ, ਸਾਰੇ ਸੰਸਾਰ ਵਿਚ । ਸਮ—ਬਰਾਬਰ, ਇਕੋ ਜਿਹਾ । ਮਾਨ—ਆਦਰ । ਅਮਾਨ—ਅ-ਮਾਨ, ਨਿਰਾਦਰੀ । ਸਗਲ—ਸਾਰਿਆਂ ਵਿਚ ।

**ਅਰਥ** :—(ਜਿਸ ਮਨੁੱਖ ਦਾ ਮਨ ਕੇਵਲ "ਏਕ ਦਿਸ ਧਾਵੈ") ਉਹ ਅਗੰਮ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, (ਇਸ ਸਿਫ਼ਤਿ-ਸਾਲਾਹ ਦੀ ਬਰਕਤ ਨਾਲ) ਉਹ ਸਾਰੇ ਸੰਸਾਰ ਵਿਚ ਉਸ ਪ੍ਰਭੂ ਨੂੰ ਇਕ-ਸਮਾਨ ਪਛਾਣਦਾ ਹੈ (ਵੇਖਦਾ ਹੈ) । ਨਾਹ ਉਸ ਨੂੰ ਕੋਈ ਨੀਵਾਂ ਦਿੱਸਦਾ ਹੈ, ਨਾਹ ਉੱਚਾ; ਕਿਸੇ ਵਲੋਂ ਆਦਰ ਹੋਵੇ ਜਾਂ ਨਿਰਾਦਰੀ, ਉਸ ਲਈ ਇੱਕੋ ਜਿਹੇ ਹਨ, ਕਿਉਂਕਿ ਉਸ ਨੂੰ ਸਾਰੇ ਜੀਵਾਂ ਵਿਚ ਪਰਮਾਤਮਾ ਹੀ ਵਿਆਪਕ ਦਿੱਸਦਾ ਹੈ ।੧੪।

**ਚਉਦਸਿ ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸਹਿ ਮੁਰਾਰਿ ॥ ਸਤ ਸੰਤੋਖ ਕਾ ਧਰਹੁ ਧਿਆਨ ॥ ਕਥਨੀ ਕਥੀਐ ਬ੍ਰਹਮ ਗਿਆਨ ॥੧੫॥ {ਪੰਨਾ ੩੪੪}**

**ਪਦ ਅਰਥ** :—ਚਉਦਸਿ—ਚਉਦੇਂ ਦੀ ਥਿੱਤ, ਮੱਸਿਆ ਤੋਂ ਪਿਛੋਂ ਚੌਧਵੀਂ ਰਾਤ । ਚਉਦਹ ਲੋਕ—ਸੱਤ ਅਕਾਸ਼ ਅਤੇ ਸੱਤ ਪਤਾਲ; (ਭਾਵ) ਸਾਰੀ ਸ੍ਰਿਸ਼ਟੀ । ਮਝਾਰਿ—ਵਿਚ । ਰੋਮ ਰੋਮ ਮਹਿ—ਚੌਦ੍ਹਾਂ ਲੋਕਾਂ ਦੇ ਰੋਮ ਰੋਮ ਵਿਚ, ਸਾਰੀ ਸ੍ਰਿਸ਼ਟੀ ਦੇ ਜ਼ੱਰੇ ਜ਼ੱਰੇ ਵਿਚ । ਬਸਹਿ—ਵੱਸਦੇ ਹਨ (ਪ੍ਰਭੂ ਜੀ) । ਮੁਰਾਰਿ—(ਮੁਰ-ਅਰਿ) ਮੁਰ ਦੈਂਤ ਦਾ ਵੈਰੀ, ਪ੍ਰਭੂ । ਕਥਨੀ ਕਥੀਐ—(ਉਹ) ਗੱਲਾਂ ਕਰੀਏ, (ਉਹ) ਬੋਲ ਬੋਲੀਏ । ਬ੍ਰਹਮ ਗਿਆਨ—(ਜਿਨ੍ਹਾਂ ਦੀ ਰਾਹੀਂ) ਪਰਮਾਤਮਾ ਨਾਲ ਜਾਣ-ਪਛਾਣ ਹੋ ਜਾਏ, ਪਰਮਾਤਮਾ ਦੀ (ਸਰਬ-ਵਿਆਪਕਤਾ ਦੀ) ਸੂਝ ਪੈਦਾ ਹੋਵੇ । ਸਤ—ਦਾਨ, ਦੂਜਿਆਂ ਦੀ ਸੇਵਾ । ਸੰਤੋਖ—ਸਬਰ, ਉਸ ਦੀ ਬਖ਼ਸ਼ੀ ਦਾਤ ਵਿਚ ਰਾਜ਼ੀ ਰਹਿਣਾ । ਸਤ...ਧਿਆਨ—ਸਤ ਅਤੇ ਸੰਤੋਖ ਨੂੰ ਆਪਣੇ ਅੰਦਰ ਟਿਕਾਉ; ਇਹ ਵੇਖ ਕੇ ਕਿ ਪਰਮਾਤਮਾ ਹਰੇਕ ਘਟ ਵਿਚ ਵੱਸਦਾ ਹੈ । ਜੋ ਬਖ਼ਸ਼ਸ਼ ਤੁਹਾਡੇ ਉੱਤੇ ਹੋਈ ਹੈ ਉਸ ਵਿਚ ਰਾਜ਼ੀ ਰਹੋ ਅਤੇ ਇਸ ਦਾਤ ਵਿਚੋਂ ਪ੍ਰਭੂ ਦੇ ਪੈਦਾ ਕੀਤੇ ਹੋਏ ਹੋਰ ਜੀਵਾਂ ਦੀ ਭੀ ਸੇਵਾ ਕਰੋ, ਕਿਉਂਕਿ ਸਭ ਵਿਚ ਉਹੀ ਵੱਸ ਰਿਹਾ ਹੈ, ਜੋ ਤੁਹਾਨੂੰ ਰੋਜ਼ੀ ਦੇ ਰਿਹਾ ਹੈ ।

**ਅਰਥ** :—(ਹੇ ਭਾਈ !) ਪ੍ਰਭੂ ਜੀ ਸਾਰੀ ਸ੍ਰਿਸ਼ਟੀ ਵਿਚ ਸ੍ਰਿਸ਼ਟੀ ਦੇ ਜ਼ੱਰੇ ਜ਼ੱਰੇ ਵਿਚ ਵੱਸ ਰਹੇ ਹਨ । ਉਸ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰੋ, ਤਾ ਕਿ ਉਸ ਦੇ ਇਸ ਸਹੀ ਸਰੂਪ ਦੀ ਸੂਝ ਬਣੀ ਰਹੇ । (ਇਹ ਯਕੀਨ ਲਿਆ ਕੇ ਕਿ ਉਹ ਪ੍ਰਭੂ ਤੁਹਾਡੇ ਅੰਦਰ ਵੱਸ ਰਿਹਾ ਹੈ ਤੇ ਸਭ ਜੀਵਾਂ ਵਿਚ ਵੱਸ ਰਿਹਾ ਹੈ) ਦੂਜਿਆਂ ਦੀ ਸੇਵਾ ਦੀ ਅਤੇ ਜੋ ਕੁਝ ਪ੍ਰਭੂ ਨੇ ਤੁਹਾਨੂੰ ਦਿੱਤਾ ਹੈ, ਉਸ ਵਿਚ ਰਾਜ਼ੀ ਰਹਿਣ ਦੀ ਸੁਰਤ ਪਕਾਉ ।੧੫।

**ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥ ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥ ਸੁਖ ਸਾਗਰ ਮਹਿ ਰਮਹਿ ਕਬੀਰ ॥੧੬॥ {ਪੰਨਾ ੩੪੪}**

**ਪਦ ਅਰਥ** :—ਪੂਨਿਉ—ਪੁੰਨਿਆ, ਪੂਰਨਮਾਸ਼ੀ, ਉਹ ਥਿੱਤ ਜਦੋਂ ਚੰਦ ਮੁਕੰਮਲ ਹੁੰਦਾ ਹੈ । ਅਕਾਸ—ਗਗਨ, ਦਸਮ-ਦੁਆਰ, ਚਿਦਾਕਾਸ਼, ਚਿੱਤ-ਰੂਪ ਅਕਾਸ਼ । ਪਸਰਹਿ—ਖਿਲਰਦੀਆਂ ਹਨ । ਕਲਾ—ਚੰਦ ਦੀਆਂ ਸਾਰੀਆਂ ਕਲਾਂ {ਨੋਟ :—ਮੱਸਿਆ ਤੋਂ ਪਿੱਛੋਂ ਚੰਦ ਜਦੋਂ ਪਹਿਲੀ ਵਾਰ ਆਕਾਸ਼ ਵਿਚ ਚੜ੍ਹਦਾ ਹੈ, ਤਾਂ ਇਹ ਚੰਦ ਦੀ ਇੱਕ ਕਲਾ ਕਹੀ ਜਾਂਦੀ ਹੈ । ਹਰੇਕ ਰਾਤ ਨੂੰ ਇਕ ਇਕ ਕਲਾ ਵਧਦੀ ਜਾਂਦੀ ਹੈ, ਤੇ ਪੂਰਨਮਾਸ਼ੀ ਨੂੰ ਚੰਦ

ਦੀਆਂ ਕਲਾਂ ਦਾ ਪਰਕਾਸ਼ ਹੋ ਜਾਂਦਾ ਹੈ} । ਆਦਿ ਅੰਤਿ ਮਧਿ—ਸ਼ੁਰੂ ਤੋਂ, ਅਖ਼ੀਰ ਤਕ, ਵਿਚਾਰਕਲੇ ਸਮੇ ਵਿਚ ਭੀ (ਭਾਵ, ਸਦਾ ਹੀ) । ਥੀਰ—ਥਿਰ, ਕਾਇਮ । ਸੁਖ ਸਾਗਰ—ਸੁੱਖਾਂ ਦਾ ਸਮੁੰਦਰ-ਪ੍ਰਭੂ । ਰਮਹਿ—(ਜੇ) ਤੂੰ ਸਿਮਰੇਂ । ਕਬੀਰ—ਹੇ ਕਬੀਰ !

**ਅਰਥ** :—ਜੋ ਪਰਮਾਤਮਾ ਸ੍ਰਿਸ਼ਟੀ ਦੇ ਸ਼ੁਰੂ ਤੋਂ ਅਖ਼ੀਰ ਤਕ ਤੇ ਵਿਚਕਾਰਲੇ ਸਮੇ ਵਿਚ (ਭਾਵ, ਸਦਾ ਹੀ) ਮੌਜੂਦ ਹੈ, ਉਸ ਸੁਖਾਂ ਦੇ ਸਮੁੰਦਰ-ਪ੍ਰਭੂ ਵਿਚ, ਹੇ ਕਬੀਰ ! ਜੇ ਤੂੰ ਚੁੱਭੀ ਲਾ ਕੇ ਉਸ ਦਾ ਸਿਮਰਨ ਕਰੇਂ, ਤਾਂ ਜਿਵੇਂ ਪੂਰਨਮਾਸ਼ੀ ਨੂੰ ਅਕਾਸ਼ ਵਿਚ ਪੂਰਾ ਚੰਦ ਚੜ੍ਹਦਾ ਹੈ ਤੇ ਚੰਦ ਦੀਆਂ ਸਾਰੀਆਂ ਹੀ ਕਲਾਂ ਪਰਗਟ ਹੁੰਦੀਆਂ ਹਨ ਤਿਵੇਂ ਤੇਰੇ ਅੰਦਰ ਭੀ ਸਹਿਜ ਅਵਸਥਾ ਦਾ ਪਰਕਾਸ਼ ਹੋਵੇਗਾ ।੧੬।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਗਉੜੀ, ਵਾਰ ਕਬੀਰ ਜੀਉ ਕੇ ੭ ॥**

ਵਾਰ—ਦਿਨ । ਇਹ ਬਾਣੀ ਦਿਨਾਂ ਦੇ ਨਾਵਾਂ ਤੇ ਹੈ, ਜਿਵੇਂ ਪਿਛਲੀ ਬਾਣੀ ਥਿੱਤਾਂ ਦੇ ਨਾਮ ਵਰਤ ਕੇ ਲਿਖੀ ਗਈ ਹੈ ।

**ਬਾਰ ਬਾਰ ਹਰਿ ਕੇ ਗੁਨ ਗਾਵਉ ॥ ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ਰਹਾਉ॥ {ਪੰਨਾ ੩੪੪}**

**ਪਦ ਅਰਥ** :—ਬਾਰ ਬਾਰ—ਮੁੜ ਮੁੜ, ਸਦਾ, ਹਰ ਵੇਲੇ । ਗਾਵਉ—ਗਾਵਉਂ, ਮੈਂ ਗਾਉਂਦਾ ਹਾਂ । ਗਮਿ—ਗਮ ਕੇ, ਜਾ ਕੇ, ਅੱਪੜ ਕੇ । ਗੁਰ ਗਮਿ—ਗੁਰੂ ਪਾਸ ਜਾ ਕੇ, ਗੁਰੂ ਦੇ ਚਰਨਾਂ ਵਿਚ ਅੱਪੜ ਕੇ । ਹਰਿ ਕਾ ਭੇਦੁ—ਪਰਮਾਤਮਾ ਦਾ ਭੇਤ, ਪਰਮਾਤਮਾ ਨੂੰ ਮਿਲਣ ਦਾ ਭੇਤ, ਉਹ ਡੂੰਘਾ ਰਾਜ਼ ਜਿਸ ਨਾਲ ਪਰਮਾਤਮਾ ਮਿਲ ਸਕਦਾ ਹੈ । ਪਾਵਉ—ਪਾਵਉਂ, ਮੈਂ ਲੱਭ ਰਿਹਾ ਹਾਂ, ਮੈਂ ਲੱਭ ਲਿਆ ਹੈ । ਸੁ—ਉਹ । ਸੁ ਭੇਦੁ—ਉਹ ਭੇਤ ।

**ਅਰਥ** :—ਗੁਰੂ ਦੇ ਚਰਨਾਂ ਵਿਚ ਅੱਪੜ ਕੇ ਮੈਂ ਉਹ ਭੇਤ ਲੱਭ ਲਿਆ ਹੈ ਜਿਸ ਨਾਲ ਪਰਮਾਤਮਾ ਨੂੰ ਮਿਲ ਸਕੀਦਾ ਹੈ (ਤੇ, ਉਹ ਇਹ ਹੈ ਕਿ) ਮੈਂ ਹਰ ਵੇਲੇ ਪਰਮਾਤਮਾ ਦੇ ਗੁਣ ਗਾਉਂਦਾ ਹਾਂ (ਭਾਵ, ਪ੍ਰਭੂ ਦੀ ਸਿਫ਼ਤਿ-ਸਾਲਾਹ ਪ੍ਰਭੂ ਨੂੰ ਮਿਲਣ ਦਾ ਸਹੀ ਤਰੀਕਾ ਹੈ) ।੧।ਰਹਾਉ।

**ਨੋਟ** :—'ਰਹਾਉ' ਵਿਚ ਦਿੱਤੇ ਇਸ ਖ਼ਿਆਲ ਦੀ ਵਿਆਖਿਆ ਬਾਕੀ ਦੀ ਬਾਣੀ ਵਿਚ ਕੀਤੀ ਗਈ ਹੈ ।

**ਆਦਿਤ ਕਰੈ ਭਗਤਿ ਆਰੰਭ ॥ ਕਾਇਆ ਮੰਦਰ ਮਨਸਾ ਥੰਭ ॥ ਅਹਿਨਿਸਿ ਅਖੰਡ ਸੁਰਹੀ ਜਾਇ ॥ ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥ {ਪੰਨਾ ੩੪੪}**

**ਪਦ ਅਰਥ** :—ਆਦਿਤ—{ਸ਼ਕਟ. ਆਦਿ ਯ, ਆਦਿਤਜ} ਸੂਰਜ । ਆਦਿਤ—ਆਇਤ, ਐਤ । ਆਦਿਤ ਵਾਰ— ਐਤਵਾਰ । {**ਨੋਟ** :—ਇਹ ਦਿਨ ਸੂਰਜ ਦੇ ਨਾਮ ਨਾਲ ਸੰਬੰਧਤ ਹੈ, ਇਹ ਦਿਨ ਸੂਰਜ ਦਾ ਮਿਥਿਆ ਗਿਆ ਹੈ} । ਕਾਇਆ—ਸਰੀਰ । ਮੰਦਰ—ਘਰ । ਮਨਸਾ—ਫੁਰਨੇ । ਥੰਭ—ਥੰਮ੍ਹੀ, ਸਹਾਰਾ । ਅਹਿ—ਦਿਨ । ਨਿਸਿ—ਰਾਤ । ਅਖੰਡ—ਅਟੁੱਟ, ਲਗਾਤਾਰ । ਸੁਰਹੀ—ਸੁਰਭੀ, ਸੁਗੰਧੀ, ਭਗਤੀ ਨਾਲ ਸੁਗੰਧਤ ਹੋਈ ਸੁਰਤ । ਜਾਇ—ਤੁਰੀ ਜਾਂਦੀ ਹੈ, ਜਾਰੀ ਰਹਿੰਦੀ ਹੈ । ਤਉ—ਤਦੋਂ । ਅਨਹਦ—ਇਕ-ਰਸ । ਬੇਣੁ—ਬੀਣਾ, ਬੰਸਰੀ । ਸਹਜ ਮਹਿ—ਸਹਿਜ ਅਵਸਥਾ ਵਿਚ, ਮਨ ਦੀ ਅਡੋਲ ਹਾਲਤ ਵਿਚ । ਬਾਇ—ਵੱਜਦੀ ਹੈ ।

**ਅਰਥ** :—('ਬਾਰ ਬਾਰ ਹਰਿ ਕੇ ਗੁਨ' ਗਾ ਕੇ, ਜੋ ਮਨੁੱਖ) ਪਰਮਾਤਮਾ ਦੀ ਭਗਤੀ ਸ਼ੁਰੂ ਕਰਦਾ ਹੈ, ਇਹ ਭਗਤੀ ਉਸ ਦੇ ਸਰੀਰ-ਘਰ ਨੂੰ ਥੰਮ੍ਹੀ ਦਾ ਕੰਮ ਦੇਂਦੀ ਹੈ, ਉਸ ਦੇ ਮਨ ਦੇ ਫੁਰਨਿਆਂ ਨੂੰ ਸਹਾਰਾ ਦੇਂਦੀ ਹੈ

(ਭਾਵ, ਉਸ ਦੇ ਗਿਆਨ-ਇੰਦ੍ਰੇ ਅਤੇ ਮਨ ਦੇ ਫੁਰਨੇ ਭਟਕਣੋਂ ਹਟ ਜਾਂਦੇ ਹਨ) । ਭਗਤੀ ਨਾਲ ਸੁਗੰਧਤ ਹੋਈ ਉਸ ਦੀ ਸੁਰਤ ਦਿਨ ਰਾਤ ਲਗਾਤਾਰ (ਪ੍ਰਭੂ-ਚਰਨਾਂ ਵਿਚ) ਜੁੜੀ ਰਹਿੰਦੀ ਹੈ, ਤਦੋਂ ਅਡੋਲਤਾ ਵਿਚ ਟਿਕਣ ਕਰਕੇ ਮਨ ਦੇ ਅੰਦਰ (ਮਾਨੋ) ਇੱਕ-ਰਸ ਬੰਸਰੀ ਵੱਜਦੀ ਹੈ ।੧।

**ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗਿ ਸਗਲ ਬਿਖੁ ਹਰੈ ॥ ਬਾਣੀ ਰੋਕਿਆ ਰਹੈ ਦੁਆਰਿ ॥ ਤਉ ਮਨੁ ਮਤਵਾਰੋ ਪੀਵਨਹਾਰੁ ॥੨॥ {ਪੰਨਾ ੩੪੪}**

**ਪਦ ਅਰਥ** :—ਸੋਮ—ਚੰਦ੍ਰਮਾ । ਸੋਮਵਾਰ—ਚੰਦ ਨਾਲ ਸੰਬੰਧ ਰੱਖਣ ਵਾਲਾ ਦਿਨ । ਸੋਮਵਾਰਿ—ਸੋਮ ਦੇ ਦਿਹਾੜੇ । ਸਸਿ—ਚੰਦ, ਚੰਦ ਦੀ ਠੰਢ । ਸਸਿ ਅੰਮ੍ਰਿਤੁ—ਸ਼ਾਂਤੀ ਦਾ ਅੰਮ੍ਰਿਤ । ਝਰੈ—ਵਰ੍ਹਦਾ ਹੈ । ਚਾਖਤ—ਚੱਖਦਿਆਂ । ਬੇਗਿ—ਤੁਰਤ, ਛੇਤੀ । ਸਗਲ—ਸਾਰੇ । ਬਿਖੁ—ਜ਼ਹਿਰ, ਵਿਕਾਰ । ਹਰੈ—ਦੂਰ ਕਰ ਦੇਂਦਾ ਹੈ । ਰਹੈ ਦੁਆਰਿ—ਪ੍ਰਭੂ ਦੇ ਦਰ ਤੇ ਟਿਕਿਆ ਰਹਿੰਦਾ ਹੈ । ਮਤਵਾਰੋ—ਮਤਵਾਲਾ, ਮਸਤ ।

**ਅਰਥ** :—('ਬਾਰ ਬਾਰ ਹਰਿ ਕੇ ਗੁਨ' ਗਾਵਣ ਨਾਲ ਮਨੁੱਖ ਦੇ ਮਨ ਵਿਚ) ਸ਼ਾਂਤੀ ਠੰਢ ਦਾ ਅੰਮ੍ਰਿਤ ਵਰ੍ਹਦਾ ਹੈ, (ਇਹ ਅੰਮ੍ਰਿਤ) ਚੱਖਣ ਨਾਲ ਮਨ ਤੁਰਤ ਸਾਰੇ ਵਿਕਾਰ ਦੂਰ ਕਰ ਦੇਂਦਾ ਹੈ, ਸਤਿਗੁਰੂ ਦੀ ਬਾਣੀ ਦੀ ਬਰਕਤ ਨਾਲ (ਮਨੁੱਖ ਦਾ ਵਿਕਾਰਾਂ ਵਲੋਂ) ਰੋਕਿਆ ਹੋਇਆ ਮਨ ਪ੍ਰਭੂ ਦੇ ਦਰ ਤੇ ਟਿਕਿਆ ਰਹਿੰਦਾ ਹੈ ਅਤੇ ਮਸਤ ਹੋਇਆ ਮਨ ਉਸ ਅੰਮ੍ਰਿਤ ਨੂੰ ਪੀਂਦਾ ਰਹਿੰਦਾ ਹੈ ।੨।

**ਮੰਗਲਵਾਰੇ ਲੇ ਮਾਹੀਤਿ ॥ ਪੰਚ ਚੋਰ ਕੀ ਜਾਣੈ ਰੀਤਿ ॥ ਘਰ ਛੋਡੇਂ ਬਾਹਰਿ ਜਿਨਿ ਜਾਇ ॥ ਨਾਤਰੁ ਖਰਾ ਰਿਸੈ ਹੈ ਰਾਇ ॥੩॥ {ਪੰਨਾ ੩੪੪}**

**ਪਦ ਅਰਥ** :—ਮੰਗਲ—{ਮਜ਼ਗਲ ਠਹਏ ਪਲਓਨੲਟ ਂਓਰਸ} ਮੰਗਲ ਤਾਰਾ । ਮੰਗਲਵਾਰ—ਮੰਗਲ ਤਾਰੇ ਨਾਲ ਸੰਬੰਧ ਰੱਖਣ ਵਾਲਾ ਦਿਨ । ਲੇ—ਲੈਂਦਾ ਹੈ । ਮਾਹੀਤਿ—ਮੁਹੀਤ, ਘੇਰਾ, ਕਿਲ੍ਹਾ । ਜਾਣੈ—ਜਾਣ ਲੈਂਦਾ ਹੈ । ਰੀਤਿ—ਤਰੀਕਾ, ਢੰਗ । ਜਿਨਿ ਛੋਡੇਂ—ਮਤਾਂ ਛੱਡੇਂ, ਨਾਹ ਛੱਡੀਂ । ਜਿਨਿ ਜਾਏ—ਮਤਾਂ ਜਾਏਂ, ਨਾਹ ਜਾਈਂ । ਘਰ—ਹਿਰਦਾ-ਘਰ ਜਿਸ ਦੇ ਦੁਆਲੇ ਕਿਲ੍ਹਾ ਬਣ ਚੁਕਾ ਹੈ । ਨਾਤਰੁ—ਨਹੀਂ ਤਾਂ, ਜੇ ਤੂੰ ਬਾਹਰ ਚਲਾ ਗਿਆ । ਰਿਸੈ ਹੈ—ਖਿੱਝ ਜਾਏਗਾ । ਰਿਸ—{ਸ਼ਕਟ. ਰਿ—ੱ ਟੋ ਬਏ ਨਿਜੁਰਏਦ, ਟੋ ਮਏਟ ਾਟਿਹ ੳ ਮਸਿਡੋਰਟੁਨਏ} ਬਿਪਤਾ ਵਿਚ ਪੈ ਜਾਣਾ, ਦੁਖੀ ਹੋਣਾ । ਰਾਇ—ਰਾਜਾ, ਮਨ-ਰਾਜਾ ।

**ਅਰਥ** :—('ਬਾਰ ਬਾਰ ਹਰਿ ਕੇ ਗੁਨ' ਗਾ ਕੇ) ਮਨੁੱਖ ਆਪਣੇ ਮਨ ਦੇ ਦੁਆਲੇ ਸਿਫ਼ਤਿ-ਸਾਲਾਹ ਦਾ, ਮਾਨੋ, ਕਿਲ੍ਹਾ ਬਣਾ ਲੈਂਦਾ ਹੈ, ਕਾਮਾਦਿਕ ਪੰਜ ਚੋਰਾਂ ਦਾ (ਹੱਲਾ ਕਰਨ ਦਾ) ਢੰਗ ਸਮਝ ਲੈਂਦਾ ਹੈ (ਇਸ ਤਰ੍ਹਾਂ ਉਹਨਾਂ ਦਾ ਵਾਰ ਹੋਣ ਨਹੀਂ ਦੇਂਦਾ) । (ਹੇ ਭਾਈ !) ਤੂੰ ਭੀ (ਐਸੇ) ਕਿਲ੍ਹੇ ਨੂੰ ਛੱਡ ਕੇ ਬਾਹਰ ਨਾਹ ਜਾਈਂ (ਭਾਵ, ਆਪਣੇ ਮਨ ਨੂੰ ਬਾਹਰ ਭਟਕਣ ਨ ਦੇਈਂ), ਨਹੀਂ ਤਾਂ ਇਹ ਮਨ (ਵਿਕਾਰਾਂ ਵਿਚ ਪੈ ਕੇ) ਬੜਾ ਦੁਖੀ ਹੋਵੇਗਾ ।੩।

**ਬੁਧਵਾਰਿ ਬੁਧਿ ਕਰੈ ਪ੍ਰਗਾਸੁ ॥ ਹਿਰਦੈ ਕਮਲ ਮਹਿ ਹਰਿ ਕਾ ਬਾਸੁ ॥ ਗੁਰ ਮਿਲਿ ਦੋਊ ਏਕ ਸਮ ਧਰੈ ॥ ਉਰਧ ਪੰਕ ਲੈ ਸੂਧਾ ਕਰੈ ॥੪॥ {ਪੰਨਾ ੩੪੪}**

**ਪਦ ਅਰਥ** :—ਬੁਧਿ—ਅਕਲ । ਪ੍ਰਗਾਸੁ—ਚਾਨਣ । ਬਾਸੁ—ਨਿਵਾਸ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਦੋਊ—ਦੋਵੇਂ, ਹਿਰਦਾ ਤੇ ਪਰਮਾਤਮਾ । ਏਕ ਸਮ—ਇਕੱਠੇ । ਉਰਧ—(ਮਾਇਆ ਵਲ) ਉਲਟਿਆ ਹੋਇਆ, ਪਰਤਿਆ ਹੋਇਆ । ਪੰਕ—ਪੰਕਜ, ਹਿਰਦਾ-ਕਮਲ । ਸੂਧਾ—ਸਿੱਧਾ, ਪਰਮਾਤਮਾ ਵਲ ਸਨਮੁਖ । ਲੈ—ਵੱਸ ਵਿਚ ਕਰ ਕੇ ।

**ਅਰਥ** :—('ਬਾਰ ਬਾਰ ਹਰਿ ਕੇ ਗੁਨ' ਗਾ ਕੇ, ਮਨੁੱਖ ਆਪਣੀ) ਸੂਝ ਵਿਚ ਪ੍ਰਭੂ ਦੇ ਨਾਮ ਦਾ ਚਾਨਣ ਪੈਦਾ ਕਰ ਲੈਂਦਾ ਹੈ, ਹਿਰਦੇ-ਕਮਲ ਵਿਚ ਪਰਮਾਤਮਾ ਦਾ ਨਿਵਾਸ ਬਣਾ ਲੈਂਦਾ ਹੈ; ਸਤਿਗੁਰੂ ਨੂੰ ਮਿਲ ਕੇ ਆਤਮਾ ਤੇ ਪਰਮਾਤਮਾ ਦੀ ਸਾਂਝ ਬਣਾ ਦੇਂਦਾ ਹੈ, (ਪਹਿਲਾਂ ਮਾਇਆ ਵਲ) ਪਰਤੇ ਮਨ ਨੂੰ ਵੱਸ ਵਿਚ ਕਰ ਕੇ ਪ੍ਰਭੂ ਦੇ ਸਨਮੁਖ ਕਰ ਦੇਂਦਾ ਹੈ ।੪।

**ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥ ਤੀਨਿ ਦੇਵ ਏਕ ਸੰਗਿ ਲਾਇ ॥ ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥ ਅਹਿਨਿਸਿ ਕਸਮਲ ਧੋਵਹਿ ਨਾਹਿ ॥੫॥ {ਪੰਨਾ ੩੪੪}**

**ਪਦ ਅਰਥ** :—ਬ੍ਰਿਹਸਪਤਿ—{ਠਹਏ ਪਲਓਨਏਟ ਜੁਪਟਿਇਰ} ਇਕ ਤਾਰੇ ਦਾ ਨਾਮ ਹੈ । ਬ੍ਰਿਹਸਪਤਿ ਵਾਰ—ਵੀਰਵਾਰ । ਬਿਖਿਆ—ਮਾਇਆ । ਦੇਇ ਬਹਾਇ—ਬਹਾਇ ਦੇਇ, ਰੋੜ੍ਹ ਦੇਂਦਾ ਹੈ । ਤੀਨਿ ਦੇਵ—ਬਿਖਿਆ ਦੇ ਤਿੰਨੇ ਦੇਵਤੇ, ਮਾਇਆ ਦੇ ਤਿੰਨ ਗੁਣ । ਏਕ ਸੰਗਿ—ਇੱਕ ਦੀ ਸੰਗਤ ਵਿਚ । ਲਾਇ—ਜੋੜ ਦੇਂਦਾ ਹੈ, ਲੀਨ ਕਰ ਦੇਂਦਾ ਹੈ ।

ਤੀਨਿ ਨਦੀ—ਮਾਇਆ ਦੇ ਤਿੰਨ ਗੁਣਾਂ ਦੀਆਂ ਨਦੀਆਂ । ਤ੍ਰਿਕੁਟੀ—{ਤ੍ਰਿ-ਕੁਟੀ । ਤ੍ਰਿ—ਤਿੰਨ । ਕੁਟੀ—ਵਿੰਗੀ ਲਕੀਰ} ਤ੍ਰਿਊੜੀ, ਤਿੰਨ ਵਿੰਗੀਆਂ ਲਕੀਰਾਂ, ਮੱਥੇ ਦੀ ਤਿਊੜੀ ਜੋ ਹਿਰਦੇ ਵਿਚ ਖਿੱਝ ਪੈਦਾ ਹੋਇਆਂ ਮੱਥੇ ਉੱਤੇ ਪੈ ਜਾਂਦੀ ਹੈ, ਖਿੱਝ । ਅਹਿਨਿਸਿ—ਦਿਨ ਰਾਤ । ਕਸਮਲ—ਪਾਪ । ਧੋਵਹਿ ਨਾਹਿ—ਨਹੀਂ ਧੋਂਦੇ । {**ਨੋਟ** :—ਕਈ ਟੀਕਾਕਾਰ ਸੱਜਣ ਲਫ਼ਜ਼ 'ਨਾਹਿ' ਦਾ ਅਰਥ ਕਰਦੇ ਹਨ, 'ਨ੍ਹਾ ਕੇ, ਇਸ਼ਨਾਨ ਕਰ ਕੇ' । ਪਰ ਇਹ ਬਿਲਕੁਲ ਗ਼ਲਤ ਹੈ, ਲਫ਼ਜ਼ 'ਨਾਹਿ' ਦਾ ਅਰਥ ਸਦਾ 'ਨਹੀਂ' ਹੀ ਹੁੰਦਾ ਹੈ ।}

**ਅਰਥ** :—('ਬਾਰ ਬਾਰ ਹਰਿ ਕੇ ਗੁਨ' ਗਾ ਕੇ, ਮਨੁੱਖ) ਮਾਇਆ (ਦੇ ਪ੍ਰਭਾਵ) ਨੂੰ (ਸਿਫ਼ਤਿ-ਸਾਲਾਹ ਦੇ ਪ੍ਰਵਾਹ ਵਿਚ) ਰੋੜ੍ਹ ਦੇਂਦਾ ਹੈ, ਮਾਇਆ ਦੇ ਤਿੰਨੇ ਹੀ (ਬਲੀ) ਗੁਣਾਂ ਨੂੰ ਇੱਕ ਪ੍ਰਭੂ (ਦੀ ਯਾਦ) ਵਿਚ ਲੀਨ ਕਰ ਦੇਂਦਾ ਹੈ ।

(ਜੋ ਲੋਕ ਸਿਫ਼ਤਿ-ਸਾਲਾਹ ਛੱਡ ਕੇ ਮਾਇਆ ਦੀ) ਖਿੱਝ ਵਿਚ ਰਹਿੰਦੇ ਹਨ, ਉਹ ਮਾਇਆ ਦੀਆਂ ਤ੍ਰਿ-ਗੁਣੀ ਨਦੀਆਂ ਵਿਚ ਹੀ (ਗੋਤੇ ਖਾਂਦੇ) ਹਨ, ਦਿਨ ਰਾਤ ਮੰਦ-ਕਰਮ (ਕਰਦੇ ਹਨ, ਸਿਫ਼ਤਿ-ਸਾਲਾਹ ਤੋਂ ਵਾਂਜੇ ਰਹਿਣ ਕਰਕੇ ਉਹਨਾਂ ਨੂੰ) ਧੋਂਦੇ ਨਹੀਂ ਹਨ ।੫।

**ਨੋਟ** :—'ਰਹਾਉ' ਦੀਆਂ ਤੁਕਾਂ ਵਿਚ ਕਬੀਰ ਜੀ ਨੇ ਲਿਖਿਆ ਹੈ ਕਿ ਪ੍ਰਭੂ ਨੂੰ ਮਿਲਣ ਵਾਸਤੇ ਭੇਤ ਦੀ ਗੱਲ ਬੱਸ ਇਕੋ ਹੀ ਹੈ—ਮੁੜ ਮੁੜ ਪ੍ਰਭੂ ਦੇ ਗੁਣ ਗਾਉਣੇ । ਸਾਰੀ ਬਾਣੀ ਵਿਚ ਇਸੇ ਹੀ ਖ਼ਿਆਲ ਦੀ ਵਿਆਖਿਆ ਹੈ । ਲਫ਼ਜ਼ 'ਤ੍ਰਿਕੁਟੀ' ਵੇਖ ਕੇ ਤੁਰਤ ਇਹ ਆਖ ਦੇਣਾ, ਕਿ ਕਬੀਰ ਜੀ ਇੱਥੇ ਇੜਾ ਪਿੰਗਲਾ ਸੁਖਮਨਾ ਦੇ ਅੱਭਿਆਸ ਦੀ ਸਿਫ਼ਾਰਸ਼ ਕਰ ਰਹੇ ਹਨ, ਭਾਰੀ ਭੁੱਲ ਹੈ । ਕਬੀਰ ਜੀ ਕਦੇ ਭੀ ਜੋਗਾਭਿਆਸੀ ਜਾਂ ਪ੍ਰਾਣਾਯਾਮੀ ਨਹੀਂ ਰਹੇ, ਨਾਹ ਹੀ ਉਹ ਇਸ ਰਸਤੇ ਨੂੰ ਸਹੀ ਮੰਨਦੇ ਹਨ । ਅਸਾਂ ਕਬੀਰ ਜੀ ਨੂੰ ਉਹਨਾਂ ਦੀ ਬਾਣੀ ਵਿਚੋਂ ਵੇਖਣਾ ਹੈ, ਲੋਕਾਂ ਦੀਆਂ ਘੜੀਆਂ ਕਹਾਣੀਆਂ ਤੋਂ ਨਹੀਂ । {ਪੜ੍ਹੋ ਮੇਰਾ ਮਜ਼ਮੂਨ 'ਕੀ ਕਬੀਰ ਜੀ ਕਦੇ ਜੋਗ-ਅੱਭਿਆਸੀ ਜਾਂ ਪ੍ਰਾਣਾਯਾਮੀ ਭੀ ਰਹੇ ਹਨ' ?}

**ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥ ਅਨਦਿਨੁ ਆਪਿ ਆਪ ਸਿਉ ਲੜੈ ॥ ਸੁਰਖੀ ਪਾਂਚਉ ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥ {ਪੰਨਾ ੩੪੪}**

**ਨੋਟ** :—ਹੁਣ ਤਕ ਅਸੀ ਵੇਖਦੇ ਆਏ ਹਾਂ ਕਿ ਹਰੇਕ 'ਵਾਰ' ਦੇ ਨਾਮ ਦਾ ਪਹਿਲਾ ਅੱਖਰ ਵਰਤ ਕੇ ਹਰੇਕ ਪਉੜੀ ਲਿਖੀ ਹੈ; ਜਿਵੇਂ :—

ਆਦਿਤ . . . ਤੋਂ . . . ਆਰੰਭ
ਸੋਮ . . . . . ਤੋਂ . . . ਸਸਿ
ਮੰਗਲ . . . . ਤੋਂ . . . ਮਾਹੀਤਿ
ਬੁਧ . . . . . ਤੋਂ . . . ਬੁਧਿ
ਬ੍ਰਿਹਸਪਤਿ . . ਤੋਂ . . .ਬਿਖਿਆ
ਥਾਵਰ . . . . ਤੋਂ . . . ਥਿਰੁ

ਪਰ ਇਸ ਪਉੜੀ ਨੰ: ੬ ਵਿਚ ਲਫ਼ਜ਼ 'ਸੁਕ੍ਰਵਾਰ' ਨਹੀਂ ਵਰਤਿਆ, ਇਸ ਦੇ ਪਹਿਲੇ ਅੱਖਰ ਨਾਲ ਮੇਲ ਖਾਣ ਵਾਲਾ ਸ਼ਬਦ 'ਸੁਕ੍ਰਿਤੁ' ਵਰਤ ਦਿੱਤਾ ਹੈ ।

ਸੁਕ੍ਰਿਤੁ—ਭਲਾ ਕੰਮ, ('ਬਾਰ ਬਾਰ ਹਰਿ ਕੇ ਗੁਨ' ਗਾਵਣ ਦਾ) ਸ਼ੁਭ ਕੰਮ । ਸਹਾਰੈ—ਸਹਾਰਾ ਬਣਾ ਲੈਂਦਾ ਹੈ, ਆਪਣੇ ਜੀਵਨ ਦਾ ਆਸਰਾ ਬਣਾਉਂਦਾ ਹੈ । ਬ੍ਰਤ—{ਸ਼ਕਟ. ਵ੍ਰਤ—ੳ ਵੋਾ, ਮੋਦਏ ੋਡ ਲਡਿਇ} ਔਖੀ ਜੀਵਨ-ਜੁਗਤ ਦਾ ਪ੍ਰਣ, ਜੀਵਨ-ਜੁਗਤ-ਰੂਪ ਔਖੀ ਘਾਟੀ । ਬ੍ਰਤਿ—ਔਖੀ ਜੀਵਨ-ਜੁਗਤ ਦੇ ਪ੍ਰਣ ਉੱਤੇ, ਜੀਵਨ-ਜੁਗਤ-ਰੂਪ ਔਖੀ ਘਾਟੀ ਉੱਤੇ । ਨੋਟ :—ਮਨ ਨੂੰ ਵਿਕਾਰਾਂ ਵਲੋਂ ਰੋਕ ਕੇ ਪ੍ਰਭੂ ਦਾ ਸਿਮਰਨ ਕਰਨਾ ਇਕ ਔਖਾ ਰਸਤਾ ਹੈ, ਪਹਾੜੀ ਰਸਤਾ ਹੈ, ਘਾਟੀ ਉੱਤੇ ਚੜ੍ਹਨ ਸਮਾਨ ਹੈ :

"ਕਬੀਰ ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥
ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ" ॥੧੬੫॥

**ਪਦ ਅਰਥ** :—ਅਨਦਿਨੁ—ਹਰ ਰੋਜ਼, ਹਰ ਵੇਲੇ । ਸਿਉ—ਨਾਲ । ਸੁਰਖੀ—{ਸ਼ਕਟ.ੁ —ੀਕ} ਇੰਦ੍ਰੇ । ਰਾਖੈ—ਵੱਸ ਵਿਚ ਰੱਖਦਾ ਹੈ । ਦੂਜੀ ਦ੍ਰਿਸਟਿ—ਮੇਰ-ਤੇਰ ਵਾਲੀ ਨਿਗਾਹ, ਵਿਤਕਰੇ ਵਾਲੀ ਨਜ਼ਰ । ਕਬੈ—ਕਦੇ ਭੀ ।

**ਅਰਥ** :—('ਬਾਰ ਬਾਰ ਹਰਿ ਕੇ ਗੁਨ' ਗਾ ਕੇ, ਮਨੁੱਖ ਇਸ ਸਿਫ਼ਤਿ-ਸਾਲਾਹ ਦੀ) ਨੇਕ ਕਮਾਈ ਨੂੰ (ਆਪਣੇ ਜੀਵਨ ਦਾ) ਸਹਾਰਾ ਬਣਾ ਲੈਂਦਾ ਹੈ, ਅਤੇ ਇਸ ਔਖੀ ਘਾਟੀ ਉੱਤੇ ਚੜ੍ਹਦਾ ਹੈ ਕਿ ਹਰ ਵੇਲੇ ਆਪਣੇ ਆਪ ਨਾਲ ਲੜਾਈ ਕਰਦਾ ਹੈ (ਭਾਵ, ਆਪਣੇ ਮਨ ਨੂੰ ਮੁੜ ਮੁੜ ਵਿਕਾਰਾਂ ਵਲੋਂ ਰੋਕਦਾ ਹੈ), ਪੰਜਾਂ ਹੀ ਗਿਆਨ-ਇੰਦ੍ਰਿਆਂ ਨੂੰ ਵੱਸ ਵਿਚ ਰੱਖਦਾ ਹੈ, ਤਦੋਂ (ਕਿਸੇ ਉੱਤੇ ਭੀ) ਕਦੇ ਉਸ ਦੀ ਮੇਰ-ਤੇਰ ਦੀ ਨਿਗਾਹ ਨਹੀਂ ਪੈਂਦੀ ।੬।

**ਥਾਵਰ ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀਵਟੀ ਘਟ ਮਹਿ ਜੋਇ ॥ ਬਾਹਰਿ ਭੀਤਰਿ ਭਇਆ ਪ੍ਰਗਾਸੁ ॥ ਤਬ ਹੂਆ ਸਗਲ ਕਰਮ ਕਾ ਨਾਸੁ ॥੭॥ {ਪੰਨਾ ੩੪੪}**

**ਅਰਥ** :—ਥਾਵਰ—ਛਨਿਛਰ ਵਾਰ । ਥਿਰੁ—ਟਿਕਵਾਂ । ਸੋਇ—ਸੋ (ਜੋਤਿ ਦੀਵਟੀ), ਉਸ 'ਜੋਤਿ ਦੀਵਟੀ' ਨੂੰ । ਜੋਤਿ ਦੀਵਟੀ ਜੋਇ—ਜੋ ਜੋਤਿ ਦੀਵਟੀ । ਦੀਵਟੀ—ਸੁਹਣਾ ਜਿਹਾ ਨਿੱਕਾ ਜਿਹਾ ਦੀਵਾ । ਜੋਤਿ—ਪਰਮਾਤਮਾ ਦਾ ਨੂਰ । ਘਟਿ ਮਹਿ—ਹਿਰਦੇ ਵਿਚ, ਸਰੀਰ ਵਿਚ । ਭੀਤਰਿ—ਅੰਦਰ । ਪ੍ਰਗਾਸੁ—ਚਾਨਣ । ਕਰਮ—ਕੀਤੇ ਕੰਮਾਂ ਦੇ ਸੰਸਕਾਰ । ਤਬ—ਤਦੋਂ, ਇਸ ਅਵਸਥਾ ਵਿਚ ਅੱਪੜ ਕੇ ।

**ਅਰਥ** :—ਰੱਬੀ ਨੂਰ ਦੀ ਜੋ ਸੁਹਣੀ ਜਿਹੀ ਨਿੱਕੀ ਜਿਹੀ ਜੋਤ ਹਰੇਕ ਹਿਰਦੇ ਵਿਚ ਹੁੰਦੀ ਹੈ ('ਬਾਰ ਬਾਰ ਹਰਿ ਕੇ ਗੁਨ' ਗਾ ਕੇ, ਮਨੁੱਖ) ਉਸ ਜੋਤ ਨੂੰ ਆਪਣੇ ਅੰਦਰ ਸਾਂਭ ਕੇ ਰੱਖਦਾ ਹੈ, (ਉਸ ਦੀ ਬਰਕਤ ਨਾਲ ਉਸ ਦੇ) ਅੰਦਰ-ਬਾਹਰ ਜੋਤ ਦਾ ਹੀ ਪ੍ਰਕਾਸ਼ ਹੋ ਜਾਂਦਾ ਹੈ (ਭਾਵ, ਉਸ ਨੂੰ ਆਪਣੇ ਅੰਦਰ ਤੇ ਸਾਰੀ ਸ੍ਰਿਸ਼ਟੀ ਵਿਚ ਭੀ

ਇਕੋ ਪਰਮਾਤਮਾ ਦੀ ਹੀ ਜੋਤ ਦਿੱਸਦੀ ਹੈ) । ਇਸ ਅਵਸਥਾ ਵਿਚ ਅੱਪੜ ਕੇ ਉਸ ਦੇ ਪਿਛਲੇ ਕੀਤੇ ਸਾਰੇ ਕਰਮਾਂ (ਦੇ ਸੰਸਕਾਰਾਂ) ਦਾ ਨਾਸ ਹੋ ਜਾਂਦਾ ਹੈ ।੭।

**ਜਬ ਲਗੁ ਘਟ ਮਹਿ ਦੂਜੀ ਆਨ ॥ ਤਉ ਲਉ ਮਹਲਿ ਨ ਲਾਭੈ ਜਾਨ ॥ ਰਮਤ ਰਾਮ ਸਿਉ ਲਾਗੋ ਰੰਗੁ ॥ ਕਹਿ ਕਬੀਰ ਤਬ ਨਿਰਮਲ ਅੰਗ ॥੮॥੧॥ {ਪੰਨਾ ੩੪੫}**

**ਪਦ ਅਰਥ** :—ਜਬ ਲਗੁ—ਜਦੋਂ ਤਕ । ਆਨ—ਆਣ, ਪਰਵਾਹ । ਦੂਜੀ ਆਨ—ਜਗਤ ਦੀ ਮੁਥਾਜੀ, ਲੋਕ-ਲਾਜ ਦਾ ਖ਼ਿਆਲ । ਮਹਲਿ—ਮਹਿਲ ਵਿਚ, ਪ੍ਰਭੂ-ਚਰਨਾਂ ਵਿਚ । ਜਾਨ ਨ ਲਾਭੈ—ਜਾਣਾ ਨਹੀਂ ਮਿਲਦਾ, ਜੁੜ ਨਹੀਂ ਸਕਦਾ, ਪਹੁੰਚ ਨਹੀਂ ਸਕਦਾ । ਰਮਤ—ਸਿਮਰ ਸਿਮਰ ਕੇ । ਰਾਮ ਸਿਉ—ਪਰਮਾਤਮਾ ਨਾਲ । ਰੰਗੁ—ਪਿਆਰ । ਕਹਿ—ਕਹੇ, ਆਖਦਾ ਹੈ । ਨਿਰਮਲ—ਪਵਿੱਤਰ । ਅੰਗ—ਸਰੀਰ, ਗਿਆਨ-ਇੰਦ੍ਰੇ ਆਦਿਕ ।

**ਅਰਥ** :—(ਪਰ) ਜਦੋਂ ਤਕ ਮਨੁੱਖ ਦੇ ਮਨ ਵਿਚ ਦੁਨੀਆਵੀ ਇੱਜ਼ਤ ਆਦਿਕ ਦੀ ਵਾਸ਼ਨਾ ਹੈ, ਤਦ ਤਕ ਉਹ ਪ੍ਰਭੂ ਦੇ ਚਰਨਾਂ ਵਿਚ ਜੁੜ ਨਹੀਂ ਸਕਦਾ ।

ਕਬੀਰ ਆਖਦਾ ਹੈ—ਪਰਮਾਤਮਾ ਦਾ ਸਿਮਰਨ ਕਰਦਿਆਂ ਕਰਦਿਆਂ ਪਰਮਾਤਮਾ ਨਾਲ ਪਿਆਰ ਬਣ ਜਾਂਦਾ ਹੈ ਅਤੇ ਤਦੋਂ ਸਰੀਰ ਪਵਿੱਤਰ ਹੋ ਜਾਂਦਾ ਹੈ ।੮।੧।

**ੴ ਸਤਿਗੁਰ ਪ੍ਰਸਾਦਿ ॥**

## ਰਾਗੁ ਗਉੜੀ ਚੇਤੀ, ਬਾਣੀ ਨਾਮਦੇਉ ਜੀਉ ਕੀ

**ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ, ਜਨ ਕਸ ਨ ਤਰੇ ॥੧॥ ਰਹਾਉ ॥ ਤਾਰੀਲੇ ਗਨਿਕਾ, ਬਿਨੁ ਰੂਪ ਕੁਬਿਜਾ, ਬਿਆਧਿ ਅਜਾਮਲੁ ਤਾਰੀਅਲੇ ॥ ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥੧॥ ਦਾਸੀ ਸੁਤ ਜਨੁ ਬਿਦਰੁ ਸੁਦਾਮਾ, ਉਗ੍ਰਸੈਨ ਕਉ ਰਾਜ ਦੀਏ ॥ ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ, ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥ {ਪੰਨਾ ੩੪੫}**

**ਪਦ ਅਰਥ** :—ਦੇਵਾ—ਹੇ ਦੇਵ ! ਹੇ ਪ੍ਰਭੂ ! ਪਾਹਨ—{ਪਾ—ਾਣ} ਪੱਥਰ । ਤਾਰੀਅਲੇ—ਤਾਰੇ ਗਏ, ਤਾਰ ਦਿੱਤੇ, ਤਰਾ ਦਿੱਤੇ ।

{**ਨੋਟ** :—ਏਸ ਸ਼ਬਦ ਵਿਚ ਨਾਮਦੇਵ ਜੀ ਉਹਨਾਂ ਉਤਸ਼ਾਹ-ਭਰੀਆਂ ਤੇ ਪ੍ਰੇਮ-ਭਰੀਆਂ ਸਾਖੀਆਂ ਦਾ ਜ਼ਿਕਰ ਕਰ ਕੇ ਮਨ ਨੂੰ ਬੰਦਗੀ ਵਲ ਉਤਸ਼ਾਹ ਦਿੱਤਾ ਹੈ ਜੋ ਰਾਮਾਇਣ, ਮਹਾਭਾਰਤ ਤੇ ਪੁਰਾਣ ਆਦਿਕਾਂ ਵਿਚ ਆਉਂਦੀਆਂ ਹਨ ਤੇ ਜੋ ਆਮ ਲੋਕਾਂ ਵਿਚ ਪ੍ਰਚਲਤ ਸਨ । ਰਾਮਾਇਣ ਦੀ ਇਹ ਕਹਾਣੀ ਆਮ ਪਰਸਿੱਧ ਹੈ ਕਿ ਸ੍ਰੀ ਰਾਮ ਜੀ ਨੇ ਲੰਕਾ ਵਿਚ ਅੱਪੜਨ ਲਈ ਸਮੁੰਦਰ ਉੱਤੇ ਪੁਲ ਬੰਨ੍ਹਣ ਵਾਸਤੇ ਪੱਥਰਾਂ ਉੱਤੇ 'ਰਾਮ' ਨਾਮ ਲਿਖਵਾਇਆ ਤੇ ਪੱਥਰ ਤਰਨ ਲੱਗ ਪਏ ।}

ਕਸ ਨ—ਕਿਉਂ ਨਾ ? ।੧।ਰਹਾਉ।

ਤਾਰੀਲੇ—ਤਾਰ ਦਿੱਤੀ । ਗਨਿਕਾ—ਵੇਸਵਾ (ਜਿਸ ਨੂੰ ਇਕ ਮਹਾਂ ਪੁਰਖ ਇਕ ਤੋਤਾ ਦੇ ਗਏ ਤੇ ਕਹਿ ਗਏ ਇਸ ਨੂੰ ਰਾਮ ਨਾਮ ਪੜ੍ਹਾਉਣਾ) । ਬਿਨੁ ਰੂਪ—ਰੂਪ-ਹੀਣ । ਕੁਬਿਜਾ—{ਕੁ ਜਾ} ਇਹ ਇਕ ਜੁਆਨ ਲੜਕੀ ਕੰਸ ਦੀ ਗੋੱਲੀ ਸੀ, ਪਰ ਹੈ ਸੀ ਕੁੱਬੀ । ਜਦੋਂ ਕ੍ਰਿਸ਼ਨ ਜੀ ਤੇ ਬਲਰਾਮ ਮਥੁਰਾ ਨੂੰ ਜਾ ਰਹੇ ਸਨ, ਇਹ

ਕੁਬਿਜਾ ਕੰਸ ਵਾਸਤੇ ਸੁਗੰਧੀ ਦਾ ਸਾਮਾਨ ਲਈ ਜਾਂਦੀ ਇਹਨਾਂ ਨੂੰ ਸੜਕ ਤੇ ਮਿਲੀ । ਕ੍ਰਿਸ਼ਨ ਜੀ ਦੇ ਮੰਗਣ ਤੇ ਇਸ ਨੇ ਕੁਝ ਅਤਰ ਆਦਿਕ ਇਹਨਾਂ ਨੂੰ ਭੀ ਦੇ ਦਿੱਤਾ । ਇਸ ਤੇ ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਇਸ ਦਾ ਕੁੱਬ ਦੂਰ ਕਰ ਦਿੱਤਾ, ਜਿਸ ਕਰਕੇ ਉਹ ਬੜੀ ਸੁੰਦਰ ਕੁਮਾਰੀ ਦਿੱਸਣ ਲਗ ਪਈ । ਬਿਆਧਿ—ਰੋਗ (-ਗ੍ਰਸਤ), ਵਿਕਾਰਾਂ ਵਿਚ ਪ੍ਰਵਿਰਤ । ਬਧਿਕ—ਨਿਸ਼ਾਨਾ ਮਾਰਨ ਵਾਲਾ (ਸ਼ਿਕਾਰੀ) । ਚਰਨ ਬਧਿਕ—ਉਹ ਸ਼ਿਕਾਰੀ (ਜਿਸ ਨੇ ਹਰਨ ਦੇ ਭੁਲੇਖੇ ਕ੍ਰਿਸ਼ਨ ਜੀ ਦੇ) ਪੈਰਾਂ ਵਿਚ ਨਿਸ਼ਾਨਾ ਮਾਰਿਆ । ਬਲਿ ਬਲਿ—ਸਦਕੇ ।੧।

ਦਾਸੀ ਸੁਤ—ਗੋੱਲੀ ਦਾ ਪੁੱਤਰ । ਜਨੁ—(ਤੇਰਾ) ਭਗਤ । ਬਿਦਰੁ—{ਬਿਦੁਰ} ਵਿਆਸ ਦੀ ਅਸ਼ੀਰਵਾਦ ਨਾਲ ਗੋੱਲੀ ਦੇ ਪੇਟੋਂ ਜੰਮਿਆ ਪੁੱਤਰ ਪਾਂਡੂ ਦਾ ਛੋਟਾ ਭਰਾ, ਇਹ ਕ੍ਰਿਸ਼ਨ ਜੀ ਦਾ ਭਗਤ ਸੀ । ਸੁਦਾਮਾ—{ਸੁਦਾਮਨੑ} ਇਕ ਬਹੁਤ ਹੀ ਗਰੀਬ ਬ੍ਰਾਹਮਣ ਕ੍ਰਿਸ਼ਨ ਜੀ ਦਾ ਜਮਾਤੀ ਤੇ ਮਿੱਤਰ ਸੀ । ਆਪਣੀ ਵਹੁਟੀ ਦੀ ਪ੍ਰੇਰਨਾ ਤੇ ਇਕ ਮੁਠ ਚਾਵਲ ਲੈ ਕੇ ਇਹ ਕ੍ਰਿਸ਼ਨ ਜੀ ਪਾਸ ਦਵਾਰਕਾ ਹਾਜ਼ਰ ਹੋਇਆ ਤੇ ਉਹਨਾਂ ਇਸ ਨੂੰ ਮਿਹਰ ਦੀ ਨਜ਼ਰ ਨਾਲ ਅਮੁੱਕ ਧਨ ਤੇ ਸੋਭਾ ਬਖ਼ਸ਼ੀ । ਉਗ੍ਰਸੈਨ—ਕੰਸ ਦਾ ਪਿਉ, ਕੰਸ ਪਿਉ ਨੂੰ ਤਖ਼ਤੋਂ ਲਾਹ ਕੇ ਆਪ ਰਾਜ ਕਰਨ ਲੱਗ ਪਿਆ ਸੀ; ਸ੍ਰੀ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ ਇਸ ਨੂੰ ਮੁੜ ਰਾਜ ਬਖ਼ਸ਼ਿਆ । ਕ੍ਰਮ ਹੀਨ—ਕਰਮ-ਹੀਨ । ਤੇਊ—ਉਹ ਸਾਰੇ ।੨।

**ਅਰਥ** :—ਹੇ ਪ੍ਰਭੂ ! (ਉਹ) ਪੱਥਰ (ਭੀ ਸਮੁੰਦਰ ਉੱਤੇ) ਤੂੰ ਤਰਾ ਦਿੱਤੇ (ਜਿਨ੍ਹਾਂ ਉੱਤੇ ਤੇਰਾ 'ਰਾਮ' ਨਾਮ ਲਿਖਿਆ ਗਿਆ ਸੀ; ਭਲਾ) ਉਹ ਮਨੁੱਖ (ਸੰਸਾਰ-ਸਮੁੰਦਰ ਤੋਂ) ਕਿਉਂ ਨਹੀਂ ਤਰਨਗੇ, ਜੋ ਤੇਰਾ ਨਾਮ ਸਿਮਰਦੇ ਹਨ ? ।ਰਹਾਉ।

ਹੇ ਪ੍ਰਭੂ ! ਤੂੰ (ਮੰਦ-ਕਰਮਣ) ਵੇਸਵਾ (ਵਿਕਾਰਾਂ ਤੋਂ) ਬਚਾ ਲਈ, ਤੂੰ ਕੁਰੂਪ ਕੁਬਿਜਾ ਦਾ ਕੋਝ ਦੂਰ ਕੀਤਾ, ਤੂੰ ਵਿਕਾਰਾਂ ਵਿਚ ਗਲੇ ਹੋਏ ਅਜਾਮਲ ਨੂੰ ਤਾਰ ਦਿੱਤਾ, (ਕ੍ਰਿਸ਼ਨ ਜੀ ਦੇ) ਪੈਰਾਂ ਵਿਚ ਨਿਸ਼ਾਨਾ ਮਾਰਨ ਵਾਲਾ ਸ਼ਿਕਾਰੀ (ਅਤੇ) ਅਜਿਹੇ ਕਈ (ਵਿਕਾਰੀ) ਬੰਦੇ (ਤੇਰੀ ਮਿਹਰ ਨਾਲ) ਮੁਕਤ ਹੋ ਗਏ । ਮੈਂ ਸਦਕੇ ਹਾਂ ਉਹਨਾਂ ਤੋਂ ਜਿਨ੍ਹਾਂ ਪ੍ਰਭੂ ਦਾ ਨਾਮ ਸਿਮਰਿਆ ।੧।

ਹੇ ਪ੍ਰਭੂ ! ਗੋੱਲੀ ਦਾ ਪੁੱਤਰ ਬਿਦਰ ਤੇਰਾ ਭਗਤ (ਪ੍ਰਸਿੱਧ ਹੋਇਆ); ਸੁਦਾਮਾ (ਇਸ ਦਾ ਤੂੰ ਦਲਿੱਦਰ ਕੱਟਿਆ), ਉਗਰਸੈਨ ਨੂੰ ਤੂੰ ਰਾਜ ਦਿੱਤਾ । ਹੇ ਨਾਮਦੇਵ ਦੇ ਸੁਆਮੀ ! ਤੇਰੀ ਕਿਰਪਾ ਨਾਲ ਉਹ ਉਹ ਤਰ ਗਏ ਹਨ ਜਿਨ੍ਹਾਂ ਕੋਈ ਜਪ ਨਹੀਂ ਕੀਤੇ, ਕੋਈ ਤਪ ਨਹੀਂ ਸਾਧੇ, ਜਿਨ੍ਹਾਂ ਦੀ ਕੋਈ ਉੱਚੀ ਕੁਲ ਨਹੀਂ ਸੀ, ਕੋਈ ਚੰਗੇ ਅਮਲ ਨਹੀਂ ਸਨ ।੨।੧।

**ਨੋਟ** :—ਇਸ ਸ਼ਬਦ ਵਿਚ ਜਿਨ੍ਹਾਂ ਸਾਖੀਆਂ ਵਲ ਇਸ਼ਾਰਾ ਹੈ ਉਹ ਸ੍ਰੀ ਰਾਮ ਚੰਦਰ ਅਤੇ ਕ੍ਰਿਸ਼ਨ ਜੀ ਦੋਹਾਂ ਨਾਲ ਸੰਬੰਧ ਰੱਖਦੀਆਂ ਹਨ, ਇਸ ਤੋਂ ਸਾਫ਼ ਪ੍ਰਤੱਖ ਹੈ ਕਿ ਨਾਮਦੇਵ ਜੀ ਇਹਨਾਂ ਵਿਚੋਂ ਕਿਸੇ ਖ਼ਾਸ ਇੱਕ ਦੇ ਅਵਤਾਰ-ਰੂਪ ਪੁਜਾਰੀ ਨਹੀਂ ਸਨ । ਇਹਨਾਂ ਦੀ ਰਾਹੀਂ ਤਰੇ ਭਗਤਾਂ ਨੂੰ ਪਰਮਾਤਮਾ ਦੀ ਮਿਹਰ ਦਾ ਪਾਤਰ ਸਮਝਦੇ ਸਨ; ਤਾਹੀਏਂ ਆਖਦੇ ਹਨ—'ਹਉ ਬਲਿ ਬਲਿ ਜਿਨ ਰਾਮ ਕਹੇ' ।

**ਭਾਵ** :—ਸਿਮਰਨ ਦੀ ਵਡਿਆਈ—ਬੜੇ ਬੜੇ ਕੁਕਰਮੀ ਤੇ ਨੀਚ-ਕੁਲ ਬੰਦੇ ਭੀ ਤਰ ਜਾਂਦੇ ਹਨ ।

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

## ਰਾਗੁ ਗਉੜੀ, ਰਵਿਦਾਸ ਜੀ ਕੇ ਪਦੇ, ਗਉੜੀ ਗੁਆਰੇਰੀ

ਮੇਰੀ ਸੰਗਤਿ ਪੋਚ, ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ, ਜਨਮੁ ਕੁਭਾਂਤੀ ॥੧॥ ਰਾਮ ਗੁਸਈਆ, ਜੀਅ ਕੇ ਜੀਵਨਾ ॥ ਮੋਹਿ ਨ ਬਿਸਾਰਹੁ, ਮੈ ਜਨੁ ਤੇਰਾ ॥੧॥ ਰਹਾਉ ॥ ਮੇਰੀ ਹਰਹੁ ਬਿਪਤਿ, ਜਨ ਕਰਹੁ ਸੁਭਾਈ ॥

**ਚਰਣ ਨ ਛਾਡਉ, ਸਰੀਰ ਕਲ ਜਾਈ ॥੨॥ ਕਹੁ ਰਵਿਦਾਸ ਪਰਉ ਤੇਰੀ ਸਾਭਾ ॥ ਬੇਗਿ ਮਿਲਹੁ ਜਨ, ਕਰਿ ਨ ਬਿਲਾਂਬਾ ॥੩॥੧॥ {ਪੰਨਾ ੩੪੫}**

**ਪਦ ਅਰਥ** :—ਸੰਗਤਿ—ਬਹਿਣ-ਖਲੋਣ । ਪੋਚ—ਨੀਚ, ਮਾੜਾ । ਸੋਚ-ਚਿੰਤਾ, ਫਿਕਰ । ਕੁਟਿ—ਡਿੰਗੀ ਲਕੀਰ । ਕੁਟਿਲ—ਵਿੰਗੀਆਂ ਚਾਲਾਂ ਚੱਲਣ ਵਾਲਾ; ਖੋਟਾ । ਕੁਟਿਲਤਾ—ਵਿੰਗੀਆਂ ਚਾਲਾਂ ਚੱਲਣ ਦਾ ਸੁਭਾਉ, ਖੋਟ । ਕੁਭਾਂਤੀ—ਕੁ-ਭਾਂਤੀ, ਭੈੜੀ ਭਾਂਤ ਦਾ, ਨੀਵੀਂ ਕਿਸਮ ਦਾ, ਨੀਵੀਂ ਜਾਤਿ ਵਿਚੋਂ ।੧।

ਗੁਸਈਆ—ਹੇ ਗੋਸਾਈਂ ! ਹੇ ਧਰਤੀ ਦੇ ਸਾਈਂ । ਜੀਅ ਕੇ—ਜਿੰਦ ਦੇ । ਮੋਹਿ—ਮੈਨੂੰ ।੧।ਰਹਾਉ।

ਹਰਹੁ—ਦੂਰ ਕਰੋ । ਬਿਪਤਿ—ਮੁਸੀਬਤ, ਭੈੜੀ ਸੰਗਤਿ-ਰੂਪ ਬਿਪਤਾ । ਜਨ—ਮੈਨੂੰ ਦਾਸ ਨੂੰ । ਕਰਹੁ—ਬਣਾ ਲਵੋ । ਸੁਭਾਈ—ਸੁ-ਭਾਈ, ਚੰਗੇ ਭਾਓ ਵਾਲਾ, ਚੰਗੀ ਭਾਵਨਾ ਵਾਲਾ । ਨ ਛਾਡਉ—ਮੈਂ ਨਹੀਂ ਛੱਡਾਂਗਾ । ਕਲ—ਸੱਤਿਆ । ਜਾਈ—ਚਲੀ ਜਾਏ, ਨਾਸ ਹੋ ਜਾਏ ।੨।

ਕਹੁ—ਆਖ । ਰਵਿਦਾਸ—ਹੇ ਰਵਿਦਾਸ ! ਪਰਉ—ਮੈਂ ਪੈਂਦਾ ਹਾਂ, ਮੈਂ ਪਿਆਂ ਹਾਂ । ਸਾਭਾ—ਸਾਂਭ, ਸੰਭਾਲ, ਸਰਨ । ਬੇਗਿ—ਛੇਤੀ । ਬਿਲਾਂਬਾ—ਦੇਰ, ਢਿੱਲ ।੩।੧।

**ਨੋਟ** :—ਰਵਿਦਾਸ ਜੀ ਕੇ ਪਦੇ—ਰਵਿਦਾਸ ਜੀ ਦੇ ੫ ਸ਼ਬਦ ਹਨ; ਤਿੰਨ ਸ਼ਬਦ ਐਸੇ ਹਨ ਜਿਨ੍ਹਾਂ ਦੇ ਤਿੰਨ ਤਿੰਨ ਪਦ (ਬੰਦ—ਸ਼ਟਓਨਜ਼ਓਸ) ਹਨ; ੧ ਸ਼ਬਦ ਚਾਰ ਬੰਦਾਂ ਵਾਲਾ ਹੈ ਅਤੇ ੧ ਸ਼ਬਦ ੮ ਬੰਦਾਂ ਵਾਲਾ ਹੈ । ਸੋ; ਸਭਨਾਂ ਵਾਸਤੇ ਸਾਂਝਾ ਲਫ਼ਜ਼ 'ਪਦੇ' ਵਰਤ ਦਿੱਤਾ ਹੈ; ਤਿਪਦੇ, ਚਉਪਦਾ, ਅਸ਼ਟਪਦੀ ਲਿਖਣ ਦੇ ਥਾਂ ।

**ਅਰਥ** :—ਹੇ ਮੇਰੇ ਰਾਮ ! ਹੇ ਮੇਰੇ ਰਾਮ ! ਹੇ ਧਰਤੀ ਦੇ ਸਾਈਂ ! ਹੇ ਮੇਰੀ ਜਿੰਦ ਦੇ ਆਸਰੇ ! ਮੈਨੂੰ ਨਾਹ ਵਿਸਾਰੀਂ, ਮੈਂ ਤੇਰਾ ਦਾਸ ਹਾਂ ।੧।ਰਹਾਉ।

(ਹੇ ਪ੍ਰਭੂ !) ਦਿਨ ਰਾਤ ਮੈਨੂੰ ਇਹ ਸੋਚ ਰਹਿੰਦੀ ਹੈ (ਮੇਰਾ ਕੀਹ ਬਣੇਗਾ ?) ਮਾੜਿਆਂ ਨਾਲ ਮੇਰਾ ਬਹਿਣ-ਖਲੋਣ ਹੈ, ਖੋਟ ਮੇਰਾ (ਨਿੱਤ-ਕਰਮ) ਹੈ; ਮੇਰਾ ਜਨਮ (ਭੀ) ਨੀਵੀਂ ਜਾਤਿ ਵਿਚੋਂ ਹੈ ।੧।

(ਹੇ ਪ੍ਰਭੂ ! ਮੇਰੀ ਇਹ ਬਿਪਤਾ ਕੱਟ; ਮੈਨੂੰ ਸੇਵਕ ਨੂੰ ਚੰਗੀ ਭਾਵਨਾ ਵਾਲਾ ਬਣਾ ਲੈ; ਚਾਹੇ ਮੇਰੇ ਸਰੀਰ ਦੀ ਸੱਤਿਆ ਭੀ ਚਲੀ ਜਾਵੇ, (ਹੇ ਰਾਮ !) ਮੈਂ ਤੇਰੇ ਚਰਨ ਨਹੀਂ ਛੱਡਾਂਗਾ ।੨।

ਹੇ ਰਵਿਦਾਸ ! (ਪ੍ਰਭੂ-ਦਰ ਤੇ) ਆਖ—(ਹੇ ਪ੍ਰਭੂ !) ਮੈਂ ਤੇਰੀ ਸ਼ਰਨ ਪਿਆ ਹਾਂ, ਮੈਨੂੰ ਸੇਵਕ ਨੂੰ ਛੇਤੀ ਮਿਲੋ, ਢਿੱਲ ਨਾਹ ਕਰ ।੩।੧।

**ਭਾਵ** :—ਪ੍ਰਭੂ-ਦਰ ਤੇ ਅਰਦਾਸਿ—ਹੇ ਪ੍ਰਭੂ ! ਮੈਂ ਮੰਦ-ਕਰਮੀ ਹਾਂ, ਪਰ ਤੇਰੀ ਸ਼ਰਨ ਆਇਆ ਹਾਂ । ਭੈੜੀ ਸੰਗਤਿ ਤੋਂ ਬਚਾਈ ਰੱਖ ।

**ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ, ਏਕ ਸੋ ਆਹੀ ॥ ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥ {ਪੰਨਾ ੩੪੫}**

**ਪਦ ਅਰਥ** :—ਬੇਗਮ—ਬੇ-ਗ਼ਮ, ਜਿਥੇ ਕੋਈ ਗ਼ਮ ਨਹੀਂ । ਕੋ—ਦਾ । ਅੰਦੋਹੁ—ਚਿੰਤਾ । ਤਿਹਿ ਠਾਉ—ਉਸ ਥਾਂ ਤੇ, ਉਸ ਆਤਮਕ ਟਿਕਾਣੇ ਤੇ, ਉਸ ਅਵਸਥਾ ਵਿਚ । ਤਸਵੀਸ—ਸੋਚ, ਘਬਰਾਹਟ । ਖਿਰਾਜ—ਕਰ, ਮਸੂਲ, ਟੈਕਸ । ਖਤਾ—ਦੋਸ਼, ਪਾਪ । ਤਰਸੁ—ਡਰ । ਜਵਾਲ—ਜ਼ਵਾਲ, ਘਾਟਾ ।੧।

ਮੋਹਿ—ਮੈਂ । ਵਤਨ ਗਹ—ਵਤਨ ਗਾਹ, ਵਤਨ ਦੀ ਥਾਂ, ਰਹਿਣ ਦੀ ਥਾਂ । ਖੈਰਿ—ਖ਼ੈਰੀਅਤ, ਸੁਖ ।੧।ਰਹਾਉ।

ਕਾਇਮੁ—ਥਿਰ ਰਹਿਣ ਵਾਲੀ । ਦਾਇਮੁ—ਸਦਾ । ਦੋਮ ਸੇਮ—ਦੂਜਾ ਤੀਜਾ (ਦਰਜਾ) । ਏਕ ਸੋ—ਇਕੋ ਜੈਸੇ । ਆਹੀ—ਹਨ । ਆਬਾਦਾਨੁ—ਆਬਾਦ, ਵੱਸਦਾ । ਗਨੀ—ਧਨੀ, ਧਨਾਢ । ਮਾਮੂਰ—ਰੱਜੇ ਹੋਏ ।੨।

ਸੈਲ ਕਰਹਿ—ਮਨ-ਮਰਜ਼ੀ ਨਾਲ ਤੁਰਦੇ ਫਿਰਦੇ ਹਨ । ਮਹਰਮ—ਵਾਕਿਫ਼ । ਮਹਰਮ ਮਹਲ—ਮਹਿਲ ਦੇ ਵਾਕਿਫ਼ । ਕੋ—ਕੋਈ । ਨ ਅਟਕਾਵੈ—ਰੋਕਦਾ ਨਹੀਂ । ਕਹਿ—ਕਹੈ, ਆਖਦਾ ਹੈ । ਖਲਾਸ—ਜਿਸ ਨੇ ਦੁੱਖ-ਅੰਦੋਹ ਤਸ਼ਵੀਸ਼ ਆਦਿਕ ਤੋਂ ਖ਼ਲਾਸੀ ਪਾ ਲਈ ਹੋਈ ਹੈ । ਹਮ ਸਹਰੀ—ਇੱਕੋ ਸ਼ਹਿਰ ਦੇ ਵੱਸਣ ਵਾਲਾ, ਹਮ-ਵਤਨ, ਸਤਸੰਗੀ ।੩।

**ਨੋਟ** :—ਇਸ ਸ਼ਬਦ ਵਿਚ ਦੁਨੀਆ ਦੇ ਲੋਕਾਂ ਦੇ ਮਿਥੇ ਹੋਏ ਸੁਰਗ-ਭਿਸ਼ਤ ਦੇ ਮੁਕਾਬਲੇ ਤੇ ਸੱਚ-ਮੁੱਚ ਦੀ ਆਤਮਕ ਅਵਸਥਾ ਦਾ ਵਰਨਣ ਹੈ । ਸੁਰਗ-ਭਿਸ਼ਤ ਦੇ ਤਾਂ ਸਿਰਫ਼ ਇਕਰਾਰ ਹੀ ਹਨ, ਮਨੁੱਖ ਸਿਰਫ਼ ਆਸਾਂ ਹੀ ਕਰ ਸਕਦਾ ਹੈ ਕਿ ਮਰਨ ਪਿਛੋਂ ਮਿਲੇਗਾ; ਪਰ ਜਿਸ ਆਤਮਕ ਅਵਸਥਾ ਦਾ ਇਥੇ ਜ਼ਿਕਰ ਹੈ, ਉਸ ਨੂੰ ਮਨੁੱਖ ਇਸ ਜ਼ਿੰਦਗੀ ਵਿਚ ਹੀ ਅਨੁਭਵ ਕਰ ਸਕਦਾ ਹੈ, ਜੇ ਉਹ ਜੀਵਨ ਦੇ ਸਹੀ ਰਾਹ ਤੇ ਤੁਰਦਾ ਹੈ ।

**ਅਰਥ** :—ਹੇ ਮੇਰੇ ਵੀਰ ! ਹੁਣ ਮੈਂ ਵੱਸਣ ਲਈ ਸੋਹਣੀ ਥਾਂ ਲੱਭ ਲਈ ਹੈ, ਉਥੇ ਸਦਾ ਸੁਖ ਹੀ ਸੁਖ ਹੈ ।੧।ਰਹਾਉ।

(ਜਿਸ ਆਤਮਕ ਅਵਸਥਾ-ਰੂਪ ਸ਼ਹਿਰ ਵਿਚ ਮੈਂ ਵੱਸਦਾ ਹਾਂ) ਉਸ ਸ਼ਹਿਰ ਦਾ ਨਾਮ ਹੈ ਬੇ-ਗ਼ਮਪੁਰਾ (ਭਾਵ, ਉਸ ਅਵਸਥਾ ਵਿਚ ਕੋਈ ਗ਼ਮ ਨਹੀਂ ਪੋਹ ਸਕਦਾ); ਉਸ ਥਾਂ ਨਾਹ ਕੋਈ ਦੁੱਖ ਹੈ, ਨਾਹ ਚਿੰਤਾ ਅਤੇ ਨਾਹ ਕੋਈ ਘਬਰਾਹਟ, ਉਥੇ ਦੁਨੀਆ ਵਾਲੀ ਜਾਇਦਾਦ ਨਹੀਂ ਅਤੇ ਨਾਹ ਹੀ ਉਸ ਜਾਇਦਾਦ ਨੂੰ ਮਸੂਲ ਹੈ; ਉਸ ਅਵਸਥਾ ਵਿਚ ਕਿਸੇ ਪਾਪ ਕਰਮ ਕਰਨ ਦਾ ਖ਼ਤਰਾ ਨਹੀਂ; ਕੋਈ ਡਰ ਨਹੀਂ; ਕੋਈ ਗਿਰਾਵਟ ਨਹੀਂ ।੧।

ਉਹ (ਆਤਮਕ ਅਵਸਥਾ ਇਕ ਐਸੀ) ਪਾਤਸ਼ਾਹੀ (ਹੈ ਜੋ) ਸਦਾ ਹੀ ਟਿਕੀ ਰਹਿਣ ਵਾਲੀ ਹੈ, ਉਥੇ ਕਿਸੇ ਦਾ ਦੂਜਾ ਤੀਜਾ ਦਰਜਾ ਨਹੀਂ, ਸਭ ਇਕੋ ਜਿਹੇ ਹਨ; ਉਹ ਸ਼ਹਿਰ ਸਦਾ ਉੱਘਾ ਹੈ ਤੇ ਵੱਸਦਾ ਹੈ, ਉਥੇ ਧਨੀ ਤੇ ਰੱਜੇ ਹੋਏ ਬੰਦੇ ਵੱਸਦੇ ਹਨ (ਭਾਵ, ਉਸ ਆਤਮਕ ਦਰਜੇ ਤੇ ਜੋ ਜੋ ਅੱਪੜਦੇ ਹਨ ਉਹਨਾਂ ਦੇ ਅੰਦਰ ਕੋਈ ਵਿਤਕਰਾ ਨਹੀਂ ਰਹਿੰਦਾ ਤੇ ਉਹਨਾਂ ਨੂੰ ਦੁਨੀਆ ਦੀ ਭੁੱਖ ਨਹੀਂ ਰਹਿੰਦੀ) ।੨।

(ਉਸ ਆਤਮਕ ਸ਼ਹਿਰ ਵਿਚ ਅੱਪੜੇ ਹੋਏ ਬੰਦੇ ਉਸ ਅਵਸਥਾ ਵਿਚ) ਅਨੰਦ ਨਾਲ ਵਿਚਰਦੇ ਹਨ; ਉਹ ਉਸ (ਰੱਬੀ) ਮਹਲ ਦੇ ਭੇਤੀ ਹੁੰਦੇ ਹਨ; (ਇਸ ਵਾਸਤੇ) ਕੋਈ (ਉਹਨਾਂ ਦੇ ਰਾਹ ਵਿਚ) ਰੋਕ ਨਹੀਂ ਪਾ ਸਕਦਾ । ਚਮਿਆਰ ਰਵਿਦਾਸ ਜਿਸ ਨੇ (ਦੁਖ-ਅੰਦੋਹ ਤਸ਼ਵੀਸ਼ ਆਦਿਕ ਤੋਂ) ਖ਼ਲਾਸੀ ਪਾ ਲਈ ਹੈ ਆਖਦਾ ਹੈ—ਅਸਾਡਾ ਮਿੱਤਰ ਉਹ ਹੈ ਜੋ ਅਸਾਡਾ ਸਤਸੰਗੀ ਹੈ ।੩।੨।

**ਭਾਵ** :—ਪ੍ਰਭੂ ਨਾਲ ਮਿਲਾਪ ਵਾਲੀ ਆਤਮਕ ਅਵਸਥਾ ਵਿਚ ਸਦਾ ਅਨੰਦ ਹੀ ਅਨੰਦ ਬਣਿਆ ਰਹਿੰਦਾ ਹੈ ।

ੴ ਸਤਿਗੁਰ ਪ੍ਰਸਾਦਿ ॥

## ਗਉੜੀ ਬੈਰਾਗਣਿ ਰਵਿਦਾਸ ਜੀਉ ॥

**ਘਟ ਅਵਘਟ ਡੂਗਰ ਘਣਾ, ਇਕੁ ਨਿਰਗੁਣੁ ਬੈਲੁ ਹਮਾਰ ॥ ਰਮਈਏ ਸਿਉ ਇਕ ਬੇਨਤੀ, ਮੇਰੀ ਪੂੰਜੀ ਰਾਖੁ ਮੁਰਾਰਿ ॥੧॥ ਕੋ ਬਨਜਾਰੋ ਰਾਮ ਕੋ, ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥ ਹਉ ਬਨਜਾਰੋ ਰਾਮ ਕੋ, ਸਹਜ ਕਰਉ ਬ੍ਯ੍ਯਾਪਾਰੁ ॥ ਮੈ ਰਾਮ ਨਾਮ ਧਨੁ ਲਾਦਿਆ, ਬਿਖੁ ਲਾਦੀ ਸੰਸਾਰਿ ॥੨॥ ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥ ਮੋਹਿ ਜਮ ਡੰਡੁ ਨ ਲਾਗਈ, ਤਜੀਲੇ ਸਰਬ ਜੰਜਾਲ ॥੩॥ ਜੈਸਾ ਰੰਗੁ ਕਸੁੰਭ ਕਾ, ਤੈਸਾ ਇਹੁ ਸੰਸਾਰੁ ॥ ਮੇਰੇ ਰਮਈਏ ਰੰਗੁ ਮਜੀਠ ਕਾ, ਕਹੁ ਰਵਿਦਾਸ ਚਮਾਰ ॥੪॥੧॥ {ਪੰਨਾ ੩੪੫-੩੪੬}**

**ਪਦ ਅਰਥ** :—ਘਟ—ਰਸਤੇ । ਅਵਘਟ—ਔਖੇ । ਡੂਗਰ—ਪਹਾੜੀ, ਪਹਾੜ ਦਾ । ਘਣਾ—ਬਹੁਤਾ । ਨਿਰਗੁਨੁ—ਗੁਣ-ਹੀਨ, ਮਾੜਾ ਜਿਹਾ । ਹਮਾਰ—ਅਸਾਡਾ, ਮੇਰਾ । ਰਮਈਆ—ਸੋਹਣਾ ਰਾਮ । ਮੁਰਾਰੀ—ਹੇ ਮੁਰਾਰੀ ! ਹੇ ਪ੍ਰਭੂ ! ।੧।

ਕੋ—ਕੋਈ । ਬਨਜਾਰੋ—ਵਣਜ ਕਰਨ ਵਾਲਾ, ਵਪਾਰੀ । ਟਾਂਡਾ—ਬਲਦਾਂ ਜਾਂ ਗੱਡਿਆਂ ਰੇੜ੍ਹਿਆਂ ਦਾ ਸਮੂੰਹ ਜਿਨ੍ਹਾਂ ਉਤੇ ਵਪਾਰ-ਸੌਦਾਗਰੀ ਦਾ ਮਾਲ ਲੱਦਿਆ ਹੋਇਆ ਹੋਵੇ, ਕਾਫ਼ਲਾ । ਰੇ—ਹੇ ਭਾਈ ! ਲਾਦਿਆ ਜਾਇ—ਲੱਦਿਆ ਜਾ ਸਕੇ ।੧।ਰਹਾਉ।

ਸਹਜ ਬ੍ਯ੍ਯਾਪਾਰੁ—ਸਹਜ ਦਾ ਵਾਪਾਰ, ਅਡੋਲਤਾ ਦਾ ਵਣਜ, ਉਹ ਵਣਜ ਜਿਸ ਵਿਚੋਂ ਸ਼ਾਂਤੀ-ਰੂਪ ਖੱਟੀ ਹਾਸਲ ਹੋਵੇ । ਕਰਉ—ਕਰਉਂ, ਮੈਂ ਕਰਦਾ ਹਾਂ । ਹਉ—ਮੈਂ । ਬਿਖੁ—ਜ਼ਹਿਰ, ਆਤਮਕ ਜੀਵਨ ਨੂੰ ਮਾਰ ਦੇਣ ਵਾਲੀ ਵਸਤ । ਸੰਸਾਰਿ—ਸੰਸਾਰ ਨੇ, ਦੁਨੀਆ-ਦਾਰਾਂ ਨੇ ।੨।

ਦਾਨੀਆ-ਜਾਣਨ ਵਾਲਿਓ ! ਉਰਵਾਰ ਪਾਰ ਕੇ ਦਾਨੀਆ—ਉਰਲੇ ਤੇ ਪਾਰਲੇ ਪਾਸੇ ਦੀਆਂ ਜਾਣਨ ਵਾਲਿਓ ! ਜੀਵਾਂ ਦੇ ਲੋਕ ਪਰਲੋਕ ਵਿਚ ਕੀਤੇ ਕੰਮਾਂ ਨੂੰ ਜਾਣਨ ਵਾਲਿਓ ! ਆਲ ਪਤਾਲੁ—ਊਲ ਜਲੂਲ, ਮਨ-ਮਰਜ਼ੀ ਦੀਆਂ ਗੱਲਾਂ । ਮੋਹਿ—ਮੈਨੂੰ । ਡੰਡੁ—ਡੰਨ । ਤਜੀਲੇ—ਛੱਡ ਦਿੱਤੇ ਹਨ ।੩।

ਰਮਈਏ ਰੰਗੁ—ਸੋਹਣੇ ਰਾਮ (ਦੇ ਨਾਮ) ਦਾ ਰੰਗ । ਮਜੀਨ ਰੰਗੁ—ਮਜੀਠ ਦਾ ਰੰਗ, ਪੱਕਾ ਰੰਗ ਜਿਵੇਂ ਮਜੀਠ ਦਾ ਰੰਗ ਹੁੰਦਾ ਹੈ, ਕਦੇ ਨਾਹ ਉਤਰਨ ਵਾਲਾ ਰੰਗ ।੪।

**ਅਰਥ** :—ਹੇ ਭਾਈ ! (ਜੇ ਸੋਹਣੇ ਪ੍ਰਭੂ ਦੀ ਕਿਰਪਾ ਨਾਲ) ਪ੍ਰਭੂ ਦੇ ਨਾਮ ਦਾ ਵਣਜ ਕਰਨ ਵਾਲਾ ਕੋਈ ਬੰਦਾ ਮੈਨੂੰ ਮਿਲ ਪਏ ਤਾਂ ਮੇਰਾ ਮਾਲ ਭੀ ਲੱਦਿਆ ਜਾ ਸਕੇ (ਭਾਵ, ਤਾਂ ਉਸ ਗੁਰਮੁਖਿ ਦੀ ਸਹਾਇਤਾ ਨਾਲ ਮੈਂ ਭੀ ਹਰਿ-ਨਾਮ-ਰੂਪ ਦਾ ਵਣਜ ਕਰ ਸਕਾਂ) ।੧।ਰਹਾਉ।

(ਜਿਨਹੀਂ ਰਾਹੀਂ ਪ੍ਰਭੂ ਦੇ ਨਾਮ ਦਾ ਸੌਦਾ ਲੱਦ ਕੇ ਲੈ ਜਾਣ ਵਾਲਾ ਮੇਰਾ ਟਾਂਡਾ ਲੰਘਣਾ ਹੈ, ਉਹ) ਰਸਤੇ ਬੜੇ ਔਖੇ ਪਹਾੜੀ ਰਸਤੇ ਹਨ, ਤੇ ਮੇਰਾ (ਮਨ-) ਬਲਦ ਮਾੜਾ ਜਿਹਾ ਹੈ; ਪਿਆਰੇ ਪ੍ਰਭੂ ਅੱਗੇ ਹੀ ਮੇਰੀ ਅਰਜ਼ੋਈ ਹੈ—ਹੇ ਪ੍ਰਭੂ ! ਮੇਰੀ ਰਾਸਿ-ਪੂੰਜੀ ਦੀ ਤੂੰ ਆਪ ਰੱਖਿਆ ਕਰੀਂ ।੧।

{**ਨੋਟ** :—ਅੱਖ ਕੰਨ ਜੀਭ ਆਦਿਕ ਗਿਆਨ-ਇੰਦ੍ਰਿਆਂ ਦਾ ਇਕੱਠ ਮਨੁੱਖ-ਵਣਜਾਰੇ ਦਾ ਟਾਂਡਾ ਹੈ, ਇਹਨਾਂ ਨੇ ਨਾਮ-ਵਪਾਰ ਲੱਦਣਾ ਹੈ, ਪਰ ਇਹਨਾਂ ਦੇ ਰਾਹ ਵਿਚ ਰੂਪ ਰਸ ਆਦਿਕ ਔਖੀਆਂ ਘਾਟੀਆਂ ਹਨ ।}

ਮੈਂ ਪ੍ਰਭੂ ਦੇ ਨਾਮ ਦਾ ਵਪਾਰੀ ਹਾਂ; ਮੈਂ ਇਹ ਐਸਾ ਵਪਾਰ ਕਰ ਰਿਹਾ ਹਾਂ ਜਿਸ ਵਿਚੋਂ ਮੈਨੂੰ ਸਹਿਜ ਅਵਸਥਾ ਦੀ ਖੱਟੀ ਹਾਸਲ ਹੋਵੇ । (ਪ੍ਰਭੂ ਦੀ ਮਿਹਰ ਨਾਲ) ਮੈਂ ਪ੍ਰਭੂ ਦੇ ਨਾਮ ਦਾ ਸੌਦਾ ਲੱਦਿਆ ਹੈ, ਪਰ ਸੰਸਾਰ ਨੇ (ਆਤਮਕ ਮੌਤ ਲਿਆਉਣ ਵਾਲੀ ਮਾਇਆ-ਰੂਪ) ਜ਼ਹਿਰ ਦਾ ਵਪਾਰ ਕੀਤਾ ਹੈ ।੨।

ਜੀਵਾਂ ਦੀਆਂ ਲੋਕ ਪਰਲੋਕ ਦੀਆਂ ਸਭ ਕਰਤੂਤਾਂ ਜਾਣਨ ਵਾਲੇ ਹੇ ਚਿਤ੍ਰਗੁਪਤੋ ! (ਮੇਰੇ ਬਾਰੇ) ਜੋ ਤੁਹਾਡਾ ਜੀਅ ਕਰੇ ਲਿਖ ਲੈਣਾ (ਭਾਵ, ਜਮਰਾਜ ਪਾਸ ਪੇਸ਼ ਕਰਨ ਲਈ ਮੇਰੇ ਕੰਮਾਂ ਵਿਚੋਂ ਕੋਈ ਗੱਲ ਤੁਹਾਨੂੰ ਲੱਭਣੀ ਹੀ ਨਹੀਂ, ਕਿਉਂਕਿ ਪ੍ਰਭੂ ਦੀ ਕ੍ਰਿਪਾ ਨਾਲ) ਮੈਂ ਸਾਰੇ ਜੰਜਾਲ ਛੱਡ ਦਿੱਤੇ ਹੋਏ ਹਨ, ਤਾਹੀਏਂ ਮੈਨੂੰ ਜਮ ਦਾ ਡੰਨ ਲੱਗਣਾ ਹੀ ਨਹੀਂ ।੩।

ਹੇ ਚਮਾਰ ਰਵਿਦਾਸ ! ਆਖ—(ਜਿਉਂ ਜਿਉਂ ਮੈਂ ਰਾਮ ਨਾਮ ਦਾ ਵਣਜ ਕਰ ਰਿਹਾ ਹਾਂ, ਮੈਨੂੰ ਯਕੀਨ ਆ ਰਿਹਾ ਹੈ ਕਿ) ਇਹ ਜਗਤ ਇਉਂ ਹੈ ਜਿਵੇਂ ਕਸੁੰਭੇ ਦਾ ਰੰਗ, ਤੇ ਮੇਰੇ ਪਿਆਰੇ ਰਾਮ ਦਾ ਨਾਮ-ਰੰਗ ਇਉਂ ਹੈ ਜਿਵੇਂ ਮਜੀਠ ਦਾ ਰੰਗ ।੪।

**ਨੋਟ** :—ਇਸ ਸ਼ਬਦ ਦੇ ਪਹਿਲੇ ਬੰਦ ਵਿਚ ਭਗਤ ਰਵਿਦਾਸ ਜੀ 'ਰਮਈਏ' ਅਗੇ ਬੇਨਤੀ ਕਰਨ ਵੇਲੇ ਉਸ ਨੂੰ 'ਮੁਰਾਰਿ' ਲਫ਼ਜ਼ ਨਾਲ ਸੰਬੋਧਨ ਕਰਦੇ ਹਨ । ਜੇ ਇਹ ਕਿਸੇ ਖ਼ਾਸ ਇਕ ਅਵਤਾਰ ਦੇ ਪੁਜਾਰੀ ਹੁੰਦੇ ਤਾਂ ਸ੍ਰੀ ਰਾਮਚੰਦਰ ਜੀ ਵਾਸਤੇ ਲਫ਼ਜ਼ 'ਮੁਰਾਰਿ' ਨਾਹ ਵਰਤਦੇ, ਕਿਉਂਕਿ 'ਮੁਰਾਰਿ' ਤਾਂ ਕ੍ਰਿਸ਼ਨ ਜੀ ਦਾ ਨਾਮ ਹੈ ।

**ਭਾਵ** :—ਸਤਸੰਗੀਆਂ ਵਿਚ ਮਿਲ ਕੇ ਨਾਮ-ਧਨ ਖੱਟਿਆਂ ਵਿਕਾਰਾਂ ਦਾ ਭਾਰ ਲਹਿ ਜਾਂਦਾ ਹੈ ।

ੴ ਸਤਿਗੁਰ ਪ੍ਰਸਾਦਿ ॥

## ਗਉੜੀ ਪੂਰਬੀ, ਰਵਿਦਾਸ ਜੀਉ ॥

**ਕੂਪੁ ਭਰਿਓ ਜੈਸੇ ਦਾਦਿਰਾ, ਕਛੁ ਦੇਸੁ ਬਿਦੇਸੁ ਨ ਬੂਝ ॥ ਐਸੇ ਮੇਰਾ ਮਨੁ ਬਿਖਿਆ ਬਿਮੋਹਿਆ, ਕਛੁ ਆਰਾ ਪਾਰੁ ਨ ਸੂਝ ॥੧॥ ਸਗਲ ਭਵਨ ਕੇ ਨਾਇਕਾ, ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥ ਮਲਿਨ ਭਈ ਮਤਿ ਮਾਧਵਾ, ਤੇਰੀ ਗਤਿ ਲਖੀ ਨ ਜਾਇ ॥ ਕਰਹੁ ਕ੍ਰਿਪਾ ਭ੍ਰਮੁ ਚੂਕਈ, ਮੈ ਸੁਮਤਿ ਦੇਹੁ ਸਮਝਾਇ ॥੨॥ ਜੋਗੀਸਰ ਪਾਵਹਿ ਨਹੀ, ਤੁਅ ਗੁਣ ਕਥਨੁ ਅਪਾਰ ॥ ਪ੍ਰੇਮ ਭਗਤਿ ਕੈ ਕਾਰਣੈ, ਕਹੁ ਰਵਿਦਾਸ ਚਮਾਰ ॥੩॥੧॥ {ਪੰਨਾ ੩੪੬}**

**ਪਦ ਅਰਥ** :—ਕੂਪੁ—ਖੂਹ । ਦਾਦਿਰਾ—ਡੱਡੂ । ਬਿਦੇਸੁ—ਪਰਦੇਸ । ਬੂਝ—ਸਮਝ, ਵਾਕਫ਼ੀਅਤ । ਐਸੇ—ਇਸੇ ਤਰ੍ਹਾਂ । ਬਿਖਿਆ—ਮਾਇਆ । ਬਿਮੋਹਿਆ—ਚੰਗੀ ਤਰ੍ਹਾਂ ਮੋਹਿਆ ਹੋਇਆ । ਆਰਾ ਪਾਰੁ—ਉਰਲਾ ਤੇ ਪਾਰਲਾ ਬੰਨਾ । ਨ ਸੂਝ—ਨਹੀਂ ਸੁੱਝਦਾ ।੧।

ਨਾਇਕਾ—ਹੇ ਮਾਲਕਾ ! ਦਰਸੁ—ਦੀਦਾਰ ।੧।ਰਹਾਉ।

ਮਲਿਨ—ਮਲੀਨ, ਮੈਲੀ । ਮਤਿ—ਅਕਲ । ਮਾਧਵਾ—ਹੇ ਪ੍ਰਭੂ ! ਗਤਿ—ਹਾਲਤ । ਲਖੀ ਨ ਜਾਇ—ਪਛਾਣੀ ਨਹੀਂ ਜਾ ਸਕਦੀ । ਭ੍ਰਮੁ—ਭਟਕਣਾ । ਚੂਕਈ—ਮੁੱਕ ਜਾਏ । ਮੈ—ਮੈਨੂੰ ।੨।

ਜੋਗੀਸਰ—ਜੋਗੀ+ਈਸਰ, ਵੱਡੇ ਵੱਡੇ ਜੋਗੀ । ਕਥਨੁ ਨਹੀ ਪਾਵਹਿ—ਅੰਤ ਨਹੀਂ ਪਾ ਸਕਦੇ । ਕੈ ਕਾਰਣੈ—ਦੀ ਖ਼ਾਤਰ । ਪ੍ਰੇਮ ਕੈ ਕਾਰਣੈ—ਪ੍ਰੇਮ (ਦੀ ਦਾਤਿ) ਹਾਸਲ ਕਰਨ ਲਈ । ਕਹੁ—ਆਖ । ਗੁਣ ਕਹੁ—ਗੁਣ ਬਿਆਨ ਕਰ, ਸਿਫ਼ਤਿ-ਸਾਲਾਹ ਕਰ । ਤੁਅ—ਤੇਰੇ ।੩।

**ਅਰਥ** :—ਜਿਵੇਂ (ਕੋਈ) ਖੂਹ ਡੱਡੂਆਂ ਨਾਲ ਭਰਿਆ ਹੋਇਆ ਹੋਵੇ, (ਉਹਨਾਂ ਡੱਡੂਆਂ ਨੂੰ) ਕੋਈ ਵਾਕਫ਼ੀ ਨਹੀਂ ਹੁੰਦੀ (ਕਿ ਇਸ ਖੂਹ ਤੋਂ ਬਾਹਰ ਕੋਈ ਹੋਰ) ਦੇਸ ਪਰਦੇਸ ਭੀ ਹੈ; ਤਿਵੇਂ ਮੇਰਾ ਮਨ ਮਾਇਆ (ਦੇ ਖੂਹ) ਵਿਚ ਇਤਨਾ ਚੰਗੀ ਤਰ੍ਹਾਂ ਫਸਿਆ ਹੋਇਆ ਹੈ ਕਿ ਇਸ ਨੂੰ (ਮਾਇਆ ਦੇ ਖੂਹ ਵਿਚੋਂ ਨਿਕਲਣ ਲਈ) ਕੋਈ ਉਰਲਾ ਪਾਰਲਾ ਬੰਨਾ ਨਹੀਂ ਸੁੱਝਦਾ ।੧।

ਹੇ ਸਾਰੇ ਭਵਨਾਂ ਦੇ ਸਰਦਾਰ ! ਮੈਨੂੰ ਇਕ ਖਿਨ ਭਰ ਲਈ (ਹੀ) ਦੀਦਾਰ ਦੇਹ ।੧।ਰਹਾਉ।

ਹੇ ਪ੍ਰਭੂ ! ਮੇਰੀ ਅਕਲ (ਵਿਕਾਰਾਂ ਨਾਲ) ਮੈਲੀ ਹੋਈ ਪਈ ਹੈ, (ਇਸ ਵਾਸਤੇ) ਮੈਨੂੰ ਤੇਰੀ ਗਤੀ ਦੀ ਪਛਾਣ ਨਹੀਂ ਆਉਂਦੀ (ਭਾਵ, ਮੈਨੂੰ ਸਮਝ ਨਹੀਂ ਪੈਂਦੀ ਕਿ ਤੂੰ ਕਿਹੋ ਜਿਹਾ ਹੈਂ) । ਹੇ ਪ੍ਰਭੂ ! ਮੇਹਰ ਕਰ, ਮੈਨੂੰ ਸੁਚੱਜੀ ਮੱਤ ਸਮਝਾ, (ਤਾਕਿ) ਮੇਰੀ ਭਟਕਣਾ ਮੁੱਕ ਜਾਏ ।੨।

(ਹੇ ਪ੍ਰਭੂ !) ਵੱਡੇ ਵੱਡੇ ਜੋਗੀ (ਭੀ) ਤੇਰੇ ਬੇਅੰਤ ਗੁਣਾਂ ਦਾ ਅੰਤ ਨਹੀਂ ਪਾ ਸਕਦੇ, (ਪਰ) ਹੇ ਰਵਿਦਾਸ ਚਮਾਰ ! ਤੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ, ਤਾਕਿ ਤੈਨੂੰ ਪ੍ਰੇਮ ਤੇ ਭਗਤੀ ਦੀ ਦਾਤਿ ਮਿਲ ਸਕੇ ।੩।੧।

ਭਾਵ :—ਪ੍ਰਭੂ-ਦਰ ਤੇ ਅਰਦਾਸਿ—ਹੇ ਪ੍ਰਭੂ ! ਮੇਰੇ ਮਾਇਆ-ਮੋਹੇ ਮਨ ਨੂੰ ਆਪਣਾ ਦੀਦਾਰ ਬਖ਼ਸ਼ ਕੇ ਚੰਗੀ ਮੱਤੇ ਲਾਵੋ ।

ੴ ਸਤਿਗੁਰ ਪ੍ਰਸਾਦਿ ॥

## ਗਉੜੀ ਬੈਰਾਗਣਿ

**ਸਤਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾਚਾਰ ॥ ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ ॥੧॥ ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥ ਜਾ ਤੇ ਆਵਾਗਵਨੁ ਬਿਲਾਇ ॥੧॥ ਰਹਾਉ ॥ ਬਹੁ ਬਿਧਿ ਧਰਮ ਨਿਰੂਪੀਐ, ਕਰਤਾ ਦੀਸੈ ਸਭ ਲੋਇ ॥ ਕਵਨ ਕਰਮ ਤੇ ਛੂਟੀਐ, ਜਿਹ ਸਾਧੇ ਸਭ ਸਿਧਿ ਹੋਇ ॥੨॥ ਕਰਮ ਅਕਰਮ ਬੀਚਾਰੀਐ, ਸੰਕਾ ਸੁਨਿ ਬੇਦ ਪੁਰਾਨ ॥ ਸੰਸਾ ਸਦ ਹਿਰਦੈ ਬਸੈ, ਕਉਨੁ ਹਿਰੈ ਅਭਿਮਾਨੁ ॥੩॥ ਬਾਹਰੁ ਉਦਕਿ ਪਖਾਰੀਐ, ਘਟ ਭੀਤਰਿ ਬਿਬਿਧਿ ਬਿਕਾਰ ॥ ਸੁਧ ਕਵਨ ਪਰ ਹੋਇਬੋ, ਸੁਚ ਕੁੰਚਰ ਬਿਧਿ ਬਿਉਹਾਰ ॥੪॥ ਰਵਿ ਪ੍ਰਗਾਸ ਰਜਨੀ ਜਥਾਗਤਿ, ਜਾਨਤ ਸਭ ਸੰਸਾਰ ॥ ਪਾਰਸ ਮਾਨੋ ਤਾਬੋ ਛੁਏ, ਕਨਕ ਹੋਤ ਨਹੀ ਬਾਰ ॥੫॥ ਪਰਮ ਪਰਸ ਗੁਰੁ ਭੇਟੀਐ, ਪੂਰਬ ਲਿਖਤ ਲਿਲਾਟ ॥ ਉਨਮਨ ਮਨ ਮਨ ਹੀ ਮਿਲੇ, ਛੁਟਕਤ ਬਜਰ ਕਪਾਟ ॥੬॥ ਭਗਤਿ ਜੁਗਤਿ ਮਤਿ ਸਤਿ ਕਰੀ, ਭ੍ਰਮ ਬੰਧਨ ਕਾਟਿ ਬਿਕਾਰ ॥ ਸੋਈ ਬਸਿ ਰਸਿ ਮਨ ਮਿਲੇ, ਗੁਨ ਨਿਰਗੁਨ ਏਕ ਬਿਚਾਰ ॥੭॥ ਅਨਿਕ ਜਤਨ ਨਿਗ੍ਰਹ ਕੀਏ, ਟਾਰੀ ਨ ਟਰੈ ਭ੍ਰਮ ਫਾਸ ॥ ਪ੍ਰੇਮ ਭਗਤਿ ਨਹੀ ਊਪਜੈ, ਤਾ ਤੇ ਰਵਿਦਾਸ ਉਦਾਸ ॥੮॥੧॥ {ਪੰਨਾ ੩੪੬}**

**ਨੋਟ** :—'ਰਹਾਉ' ਦੀਆਂ ਤੁਕਾਂ ਵਿਚ ਰਵਿਦਾਸ ਜੀ ਆਖਦੇ ਹਨ ਕਿ ਕੋਈ ਮਨੁੱਖ ਮੈਨੂੰ ਇਹ ਗੱਲ ਨਹੀਂ ਸਮਝਾ ਕੇ ਦੱਸਦਾ ਜੁ ਜਨਮ ਮਰਨ ਦਾ ਗੇੜ ਕਿਵੇਂ ਮੁੱਕੇਗਾ, ਤੇ ਜਗਤ ਦੇ ਸੰਹਸਿਆਂ ਵਿਚੋਂ ਖ਼ਲਾਸੀ ਕਿਵੇਂ ਹੋਵੇਗੀ ।

ਜਦੋਂ ਅਸੀ ਸ਼ਬਦ ਦੇ ਬਾਕੀ ਦੇ ਬੰਦ ਪੜ੍ਹਦੇ ਹਾਂ, ਤਾਂ ਇਹਨਾਂ ਵਿਚ ਭਗਤ ਜੀ ਆਖਦੇ ਹਨ ਕਿ (ਪੰਡਿਤ) ਲੋਕ ਕਈ ਤਰ੍ਹਾਂ ਦੇ ਕਰਮ ਕਾਂਡ ਦੀ ਆਗਿਆ ਕਰ ਰਹੇ ਹਨ । ਪਰ ਰਵਿਦਾਸ ਜੀ ਦੇ ਖ਼ਿਆਲ ਅਨੁਸਾਰ ਇਹ ਸਾਰੇ ਕਰਮ-ਧਰਮ ਵਿਕਾਰਾਂ ਸੰਹਸਿਆਂ ਤੋਂ ਪਾਰ ਨਹੀਂ ਲੰਘਾ ਸਕਦੇ । ਬੰਦ ਨੰ: ੪ ਤਕ ਆਪ ਇਹੀ ਗੱਲ ਆਖਦੇ ਜਾ ਰਹੇ ਹਨ । ਬੰਦ ਨੰ: ੫ ਤੋਂ ਭਗਤ ਜੀ ਨੇ ਆਪਣਾ ਮਤ ਦੱਸਣਾ ਸ਼ੁਰੂ ਕੀਤਾ ਹੈ ਕਿ ਗੁਰੂ-ਪਾਰਸ ਨੂੰ ਮਿਲਿਆਂ ਵਿਕਾਰਾਂ ਵਿਚ ਮਨੂਰ ਹੋਇਆ ਮਨ ਸੋਨਾ ਬਣ ਜਾਂਦਾ ਹੈ । ਅਖ਼ੀਰਲੇ ਬੰਦ ਵਿਚ ਫਿਰ ਆਖਦੇ ਹਨ

ਕਿ ਕਰਮ ਕਾਂਡ ਆਦਿਕ ਦੇ ਹੋਰ ਸਾਰੇ ਜਤਨ ਵਿਅਰਥ ਹਨ, ਇਹਨਾਂ ਨਾਲ ਪ੍ਰਭੂ ਦੀ ਪ੍ਰੇਮਾ-ਭਗਤੀ ਪੈਦਾ ਨਹੀਂ ਹੁੰਦੀ, ਇਸ ਵਾਸਤੇ ਮੈਂ ਇਹ ਕਰਮ-ਕਾਂਡ ਨਹੀਂ ਕਰਦਾ ।

ਸ਼ਬਦ ਦੇ ਬੰਦਾਂ ਦੀ ਇਸ ਤਰਤੀਬ ਤੋਂ ਇਹ ਗੱਲ ਸਾਫ਼ ਦਿੱਸ ਰਹੀ ਹੈ ਕਿ ਪਹਿਲੇ ਬੰਦ ਵਿਚ ਭੀ ਰਵਿਦਾਸ ਜੀ ਪੰਡਿਤ ਲੋਕਾਂ ਦਾ ਹੀ ਮਤ ਬਿਆਨ ਕਰ ਰਹੇ ਹਨ, ਉਹਨਾਂ ਦੇ ਆਪਣੇ ਮਤ ਦਾ ਇਸ ਵਿਚ ਕੋਈ ਜ਼ਿਕਰ ਨਹੀਂ ਹੈ । ਹਿੰਦੂਆਂ ਦੇ ਪੁਰਾਣੇ ਧਰਮ-ਪੁਸਤਕ ਹੀ ਜੁਗਾਂ ਦੀ ਵੰਡ ਕਰਦੇ ਆਏ ਹਨ, ਤੇ, ਹਰੇਕ ਜੁਗ ਦਾ ਵਖ-ਵਖ ਧਰਮ ਦੱਸਦੇ ਆਏ ਹਨ । ਮਿਸਾਲ ਦੇ ਤੌਰ ਤੇ, ਪੁਸਤਕ 'ਮਹਾਭਾਰਤ' ਵਿਚ ਜੁਗਾਂ ਦੀ ਵੰਡ ਬਾਰੇ ਇਉਂ ਜ਼ਿਕਰ ਆਉਂਦਾ ਹੈ :—

ਾਪਰੇ ਮੰ੍_ਿ#ਤੁ, ੧ੳਾਨ_ਿ#ਤ: ਤੇ ਯੁੋ ॥
੍ਤਾਯਾਜ਼ ਯੂ_ਿ#ਤੁ, ਸਜ਼ਘ_ਿ#ਤ: ਕਲੌਯੁੋ ॥

ਦ੍ਵਾਪਰੇ ਮੰਤ੍ਰਸ਼ਕਤਿਸਤੁ, ਗਜਾਨਸ਼ਕਿਤ: ਕ੍ਰਿਤੇ ਯੁਗੇ ॥
ਤ੍ਰੇਤਾਯਾਂ ਯੁੱਧ ਸ਼ਕਿਤਸਤੁ, ਸੰਘ-ਸ਼ਕਤਿ: ਕਲੌ ਯੁਗੇ ॥

ਪਰ ਰਵਿਦਾਸ ਜੀ ਹਿੰਦੂ-ਸ਼ਾਸਤ੍ਰਾਂ ਦੀ ਕਿਸੇ ਕਿਸਮ ਦੀ ਜੁਗਾਂ ਦੀ ਵੰਡ ਨਾਲ ਸਹਿਮਤ ਨਹੀਂ ਹਨ । ਜੇ ਰਤਾ ਵਿਚਾਰ ਕੇ ਭੀ ਵੇਖੀਏ, ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਕਦੇ ਤਾਂ ਘੋੜੇ ਆਦਿਕ ਮਾਰ ਕੇ ਜੱਗ ਕਰਨਾ ਜੀਵਨ ਦਾ ਸਹੀ ਰਸਤਾ ਹੋਵੇ, ਕਦੇ ਤੀਰਥਾਂ ਦਾ ਇਸ਼ਨਾਨ ਮਨੁੱਖਾ ਜਨਮ ਦਾ ਮਨੋਰਥ ਹੋਵੇ, ਕਦੇ ਦੇਵਤਿਆਂ ਦੀ ਪੂਜਾ ਤੇ ਕਦੇ ਅਵਤਾਰਾਂ ਦੀ ਪੂਜਾ ਇਨਸਾਨੀ ਫ਼ਰਜ਼ ਹੋਵੇ । ਕੁਦਰਤਿ ਦੇ ਨਿਯਮ ਸਦਾ ਅਟਲ ਹਨ, ਜਦ ਤੋਂ ਸ੍ਰਿਸ਼ਟੀ ਬਣੀ ਹੈ, ਤੇ ਜਦ ਤਕ ਬਣੀ ਰਹੇਗੀ, ਇਹਨਾਂ ਨਿਯਮਾਂ ਵਿਚ ਕੋਈ ਫ਼ਰਕ ਨਹੀਂ ਪੈਣਾ । ਜਗਤ ਦੇ ਉਹੀ ਪੰਜ ਤੱਤ ਹੁਣ ਹਨ ਜੋ ਸ੍ਰਿਸ਼ਟੀ ਦੇ ਸ਼ੁਰੂ ਵਿਚ ਸਨ । ਮਨੁੱਖ ਆਪ ਭਟਕਣਾ-ਭੁਲੇਖੇ ਵਿਚ ਪੈ ਕੇ ਭਾਵੇਂ ਕਈ ਕੁਰੀਤੀਆਂ ਫੜ ਲੈਣ, ਪਰ ਪਰਮਾਤਮਾ ਅਤੇ ਉਸ ਦੇ ਪੈਦਾ ਕੀਤੇ ਜੀਵਾਂ ਦਾ ਪਰਸਪਰ ਸੰਬੰਧ ਸਦਾ ਤੋਂ ਇੱਕ-ਸਮਾਨ ਤੁਰਿਆ ਆ ਰਿਹਾ ਹੈ ।

ਇਸ ਸ਼ਬਦ ਵਿਚ ਜੋ ਖ਼ਾਸ ਧਿਆਨ-ਜੋਗ ਗੱਲ ਹੈ ਉਹ ਇਹ ਹੈ ਕਿ ਪਹਿਲੇ ਬੰਦ ਵਿਚ ਰਵਿਦਾਸ ਜੀ ਹਿੰਦੂ-ਸ਼ਾਸਤ੍ਰਾਂ ਦਾ ਹੀ ਪੱਖ ਦੱਸ ਰਹੇ ਹਨ, ਉਹਨਾਂ ਦੀ ਆਪਣੀ ਸੰਮਤੀ ਇਸ ਦੇ ਨਾਲ ਨਹੀਂ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਬੰਦ ਦੇ ਅਖ਼ੀਰ ਤੇ ਅੱਧੀ ਤੁਕ ਇਉਂ ਹੈ "ਕਲਿ ਕੇਵਲ ਨਾਮ ਅਧਾਰ" । ਓਪਰੀ ਨਜ਼ਰੇ ਅਸੀ ਇਸ ਭੁਲੇਖੇ ਵਿਚ ਪੈ ਜਾਂਦੇ ਹਾਂ ਕਿ ਇਹ ਭਗਤ ਜੀ ਦਾ ਆਪਣਾ ਸਿੱਧਾਂਤ ਹੈ, ਪਰ ਇਹ ਗੱਲ ਨਹੀਂ । ਰਵਿਦਾਸ ਜੀ ਇਸ ਦੀ ਬਾਬਤ ਭੀ ਇਹੀ ਆਖਦੇ ਹਨ ਕਿ :

"ਪ੍ਰੇਮ ਭਗਤਿ ਨਹੀ ਊਪਜੈ, ਤਾ ਤੇ ਰਵਿਦਾਸ ਉਦਾਸ"

ਆਸਾ ਦੀ ਵਾਰ ਦੀ ਪਉੜੀ ਨੰ: ੬ ਦੇ ਨਾਲ ਪਹਿਲਾ ਸ਼ਲੋਕ ਭੀ ਇਸੇ ਕਿਸਮ ਦਾ ਹੈ । ਇਸ ਸ਼ਲੋਕ ਵਿਚ ਗੁਰੂ ਨਾਨਕ ਦੇਵ ਜੀ ਮੁਸਲਮਾਨ, ਹਿੰਦੂ, ਜੋਗੀ, ਦਾਨੀ, ਅਤੇ ਵਿਕਾਰੀ—ਇਹਨਾਂ ਦਾ ਜੀਵਨ-ਕਰਤੱਬ ਦੱਸ ਕੇ ਅਖ਼ੀਰ ਤੇ ਆਪਣਾ ਖ਼ਿਆਲ ਇਉਂ ਦੱਸਦੇ ਹਨ ਕਿ—

ਨਾਨਕ ਭਗਤਾ ਭੁਖ ਸਾਲਾਹਣੁ, ਸਚੁ ਨਾਮ ਆਧਾਰੁ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣਵੰਤਿਆ ਪਾ ਛਾਰੁ ॥੧॥੬॥

ਪਰ ਟੀਕਾਕਾਰ ਸੱਜਣ ਇਸ ਸ਼ਲੋਕ ਦੀਆਂ ਪਹਿਲੀਆਂ ਦੋ ਤੁਕਾਂ ਦਾ ਅਰਥ ਕਰਨ ਵੇਲੇ ਟਪਲਾ ਖਾਂਦੇ ਤੁਰੇ ਆ ਰਹੇ ਹਨ; ਤੁਕਾਂ ਇਹ ਹਨ—

"ਮੁਸਲਮਾਨਾ ਸਿਫ਼ਤਿ-ਸਰੀਅਤਿ, ਪੜਿ ਪੜਿ ਕਰਹਿ ਬੀਚਾਰੁ ॥ ਬੰਦੇ ਸੇ ਜਿ ਪਵਹਿ ਵਿਚਿ ਬੰਦੀ, ਵੇਖਣ ਕਉ ਦੀਦਾਰੁ" ॥

ਇਥੇ ਆਮ ਤੌਰ ਤੇ ਲੋਕ ਦੂਜੀ ਤੁਕ ਵਿਚ ਗੁਰੂ ਨਾਨਕ ਦੇਵ ਜੀ ਦਾ ਆਪਣਾ ਸਿੱਧਾਂਤ ਸਮਝਦੇ ਹਨ, ਪਰ ਇਹ ਖ਼ਿਆਲ ਉੱਕਾ ਹੀ ਗ਼ਲਤ ਹੈ; ਇਥੇ ਮੁਸਲਮਾਨੀ ਸ਼ਰਹ ਦਾ ਹੀ ਜ਼ਿਕਰ ਹੈ {ਪੜ੍ਹੋ ਮੇਰਾ "ਆਸਾ ਦੀ ਵਾਰ ਸਟੀਕ"} ।

ਇਸ ਤਰ੍ਹਾਂ ਰਵਿਦਾਸ ਜੀ "ਕਲਿ ਕੇਵਲ ਨਾਮ ਅਧਾਰ" ਵਿਚ ਆਪਣਾ ਮਤ ਨਹੀਂ ਦੱਸ ਰਹੇ, ਉਹ ਤਾਂ ਇਹ ਗੱਲ ਆਖ ਕੇ ਅਗਾਂਹ ਨਾਲ ਹੀ ਇਹ ਆਖਦੇ ਹਨ ਕਿ—

"ਪਾਰੁ ਕੈਸੇ ਪਾਇਬੋ ਰੇ ॥ ਮੋ ਕਉ ਕੋਊ ਨ ਕਹੈ ਸਮਝਾਇ ॥ ਜਾ ਤੇ ਆਵਗਵਨੁ ਬਿਲਾਇ" ॥੧॥ਰਹਾਉ॥

ਤਾਂ ਫਿਰ, ਜਿਨ੍ਹਾਂ ਲੋਕਾਂ ਨੇ ਜੁਗਾਂ ਦੀ ਵੰਡ ਕਰ ਕੇ "ਕਲਿ ਕੇਵਲ ਨਾਮ ਅਧਾਰ" ਆਖਿਆ, ਉਹਨਾਂ ਨੇ ਇਥੇ "ਨਾਮ" ਨੂੰ ਕੀਹ ਸਮਝਿਆ ਸੀ, ਅਤੇ ਰਵਿਦਾਸ ਜੀ ਕਿਉਂ ਇਸ ਦੀ ਨਿਖੇਧੀ ਕਰਦੇ ਹਨ ?

ਇਸ ਪ੍ਰਸ਼ਨ ਦਾ ਸਹੀ ਉੱਤਰ ਲੱਭਣ ਵਾਸਤੇ ਭੈਰਉ ਰਾਗ ਵਿਚ ਕਬੀਰ ਜੀ ਦੇ ਇਕ ਸ਼ਬਦ ਤੋਂ ਸਹਾਇਤਾ ਮਿਲਦੀ ਹੈ । ਸ਼ਬਦ ਨੰ: ੧੧ ਵਿਚ ਕਬੀਰ ਜੀ ਮੁੱਲਾਂ, ਕਾਜੀ, ਸੁਲਤਾਨ, ਜੋਗੀ ਤੇ ਹਿੰਦੂ ਦਾ ਜ਼ਿਕਰ ਕਰਦੇ ਹੋਏ ਅਖ਼ੀਰਲੇ ਬੰਦ ਵਿਚ ਲਿਖਦੇ ਹਨ :

"ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ" ॥੪॥੩॥੧੧॥

ਇਥੇ ਕਬੀਰ ਜੀ ਜੋਗੀ, ਹਿੰਦੂ ਤੇ ਮੁਸਲਮਾਨ ਦੇ ਮਿਥੇ ਹੋਏ ਇਸ਼ਟ-ਪਰਮਾਤਮਾ ਦੀ ਨਿਖੇਧੀ ਕਰਦੇ ਹਨ, ਤੇ ਆਪਣੇ ਸੁਆਮੀ ਬਾਰੇ ਆਖਦੇ ਹਨ ਕਿ ਉਹ 'ਰਹਿਆ ਸਮਾਇ" । 'ਰਹਾਉ' ਵਿਚ ਭੀ ਆਪਣੇ 'ਸੁਆਮੀ' ਦੀ ਬਾਬਤ ਲਿਖਦੇ ਹਨ—

"ਹੈ ਹਜੂਰਿ ਕਤਿ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ" ॥

{ਨੋਟ :—ਇਸ ਸ਼ਬਦ ਦੀ ਘੁੰਡੀ ਨੂੰ ਵਿਸਥਾਰ ਨਾਲ ਸਮਝਣ ਵਾਸਤੇ ਭੈਰਉ ਰਾਗ ਵਿਚ ਇਸ ਸ਼ਬਦ ਦੇ ਨਾਲ ਲਿਖਿਆ ਮੇਰਾ ਨੋਟ ਪੜ੍ਹੋ} ।

ਕਬੀਰ ਜੀ ਹਿੰਦੂ ਦੇ ਜਿਸ "ਰਾਮ ਨਾਮ" ਦੀ ਨਿਖੇਧੀ ਕਰ ਰਹੇ ਹਨ, ਉਸੇ "ਨਾਮ ਅਧਾਰ" ਦੀ ਬਾਬਤ ਰਵਿਦਾਸ ਜੀ ਆਖਦੇ ਹਨ ਕਿ "ਪਾਰੁ ਕੈਸੇ ਪਾਇਬੋ ਰੇ" ।

ਸੋ, ਇਹ "ਰਾਮ ਨਾਮ" ਕਿਹੜਾ ਹੈ ? ਇਹ ਹੈ "ਅਵਤਾਰੀ ਰਾਮ ਦਾ ਨਾਮ" ਇਹ ਹੈ ਅਵਤਾਰ-ਭਗਤੀ । ਸ਼ਾਸਤ੍ਰਾਂ ਦੀ ਵੰਡ-ਅਨੁਸਾਰ ਦਾਨ ਆਦਿਕ ਸਤਜੁਗ ਦਾ ਧਰਮ, ਜੱਗ ਤ੍ਰੇਤੇ ਦਾ ਧਰਮ, ਦੇਵਤਿਆਂ ਦੀ ਪੂਜਾ ਦੁਆਪਰ ਦਾ ਧਰਮ, ਅਤੇ ਅਵਤਾਰ-ਭਗਤੀ (ਮੂਰਤੀ-ਪੂਜਾ) ਕਲਜੁਗ ਦਾ ਧਰਮ ਹੈ । ਪਰ, ਰਵਿਦਾਸ ਜੀ ਲਿਖਦੇ ਹਨ ਕਿ ਇਹ ਚਾਰੇ ਹੀ ਧਰਮ ਕਮਾਉਣ ਨਾਲ—

"ਪ੍ਰੇਮ ਭਗਤਿ ਨਹੀ ਊਪਜੈ, ਤਾ ਤੇ ਰਵਿਦਾਸ ਉਦਾਸ ।"

**ਪਦ ਅਰਥ** :—ਸਤਜੁਗਿ—ਸਤਜੁਗ ਵਿਚ । ਸਤੁ—ਦਾਨ, ਸ਼ਾਸਤ੍ਰਾਂ ਦੀ ਵਿਧੀ ਅਨੁਸਾਰ ਕੀਤੇ ਹੋਏ ਦਾਨ ਆਦਿਕ ਕਰਮ । ਤੇਤਾ ਜਗੀ—ਤ੍ਰੇਤਾ ਜੁਗ ਜੁੱਗਾਂ ਵਿਚ (ਪ੍ਰਵਿਰਤ ਹੈ) । ਦੁਆਪਰਿ—ਦੁਆਪਰ ਵਿਚ । ਪੂਜਾਚਾਰ—ਪੂਜਾ ਆਚਾਰ, ਦੇਵਤਿਆਂ ਦੀ ਪੂਜਾ ਆਦਿਕ ਕਰਮ । ਦਿੜੇ—ਦ੍ਰਿੜ੍ਹ ਕਰ ਰਹੇ ਹਨ, ਪਕਿਆਈ ਕਰ ਰਹੇ ਹਨ, ਜ਼ੋਰ ਦੇ ਰਹੇ ਹਨ । ਨਾਮ ਅਧਾਰ—(ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਅਵਤਾਰ ਦੇ) ਨਾਮ ਦਾ ਆਸਰਾ, ਸ੍ਰੀ ਰਾਮ ਚੰਦਰ ਅਤੇ ਕ੍ਰਿਸ਼ਨ ਜੀ ਦੀ ਮੂਰਤੀ ਵਿਚ ਸੁਰਤਿ ਜੋੜ ਕੇ ਉਹਨਾਂ ਦੇ ਨਾਮ ਦਾ ਜਾਪ ।੧।

ਪਾਰੁ—ਸੰਸਾਰ-ਸਮੁੰਦਰ ਦਾ ਪਾਰਲਾ ਕੰਢਾ । ਪਾਇਬੋ—ਪਾਉਗੇ । ਰੇ—ਹੇ ਭਾਈ ! ਹੇ ਪੰਡਿਤ ! ਮੋ ਸਉ—ਮੈਨੂੰ । ਕੋਊ—ਇਹਨਾਂ ਕਰਮ-ਕਾਂਡੀ ਪੰਡਿਤਾਂ ਵਿਚੋਂ ਕੋਈ ਭੀ । ਆਵਾਗਵਨੁ—ਜੰਮਣਾ ਮਰਨਾ, ਜਨਮ ਮਰਨ ਦਾ ਗੇੜ । ਬਿਲਾਇ—ਦੂਰ ਹੋ ਜਾਏ ।੧।ਰਹਾਉ।

ਬਹੁ ਬਿਧਿ—ਕਈ ਤਰੀਕਿਆਂ ਨਾਲ । ਬਿਧਿ—ਵਿਧੀ, ਤਰੀਕਾ । ਧਰਮ—ਸ਼ਾਸਤ੍ਰਾਂ ਅਨੁਸਾਰ ਦੱਸੇ ਹੋਏ ਹਰੇਕ ਵਰਨ ਆਸ਼ਰਮ ਦੇ ਵੱਖ ਵੱਖ ਕਰਤੱਬ । ਨਿਰੂਪੀਐ—ਮਿਥੇ ਗਏ ਹਨ, ਹੱਦ-ਬੰਦੀ ਕੀਤੀ ਗਈ ਹੈ । ਸਭ ਲੋਇ—ਸਾਰਾ ਜਗਤ । ਕਰਤਾ ਦੀਸੈ—ਉਹਨਾਂ ਧਾਰਮਿਕ ਰਸਮਾਂ ਨੂੰ ਕਰਦਾ ਦਿੱਸ ਰਿਹਾ ਹੈ । ਜਿਹ ਸਾਧੇ—ਜਿਸ ਦੇ ਸਾਧਨ ਨਾਲ, ਜਿਸ ਧਾਰਮਿਕ ਰਸਮ ਦੇ ਕਰਨ ਨਾਲ । ਸਿਧਿ—ਕਾਮਯਾਬੀ, ਮਨੁੱਖਾ ਜਨਮ ਦੇ ਮਨੋਰਥ ਦੀ ਸਫਲਤਾ ।੨।

ਕਰਮ—ਉਹ ਧਾਰਮਿਕ ਰਸਮਾਂ ਜੋ ਸ਼ਾਸਤ੍ਰਾਂ ਨੇ ਨਿਯਮ ਕੀਤਿਆਂ ਹਨ । ਅਕਰਮ—ਅ+ਕਰਮ, ਉਹ ਕੰਮ ਜੋ ਸ਼ਾਸਤ੍ਰਾਂ ਨੇ ਵਰਜੇ ਹੋਏ ਹਨ । ਸੁਨਿ—ਸੁਣ ਕੇ । ਸੰਸਾ—ਸੰਹਸਾ, ਸਹਿਮ, ਫ਼ਿਕਰ । ਹਿਰੈ—ਦੂਰ ਕਰੇ ।੩।

ਬਾਹਰੁ—(ਸਰੀਰ ਦਾ) ਬਾਹਰਲਾ ਪਾਸਾ {ਨੋਟ :—ਲਫ਼ਜ਼ 'ਬਾਹਰੁ' ਅਤੇ 'ਬਾਹਰਿ' ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ । 'ਬਾਹਰੁ' ਨਾਂਵ ਹੈ, ਅਤੇ 'ਬਾਹਰਿ, ਕ੍ਰਿਆ ਵਿਸ਼ੇਸ਼ਣ ਹੈ} । ਉਦਕਿ—ਉਦਕ ਨਾਲ, ਪਾਣੀ ਨਾਲ । ਪਖਾਰੀਐ—ਧੋ ਦੇਈਏ । ਘਟ—ਹਿਰਦਾ । ਬਿਬਿਧਿ—ਵਿ+ਵਿਧਿ, ਕਈ ਵਿਧੀਆਂ ਦੇ, ਕਈ ਕਿਸਮ ਦੇ । ਹੋਇਬੋ—ਹੋਵੋਗੇ । ਕੁੰਚਰ—ਹਾਥੀ । ਬਿਉਹਾਰ—ਵਿਹਾਰ, ਕੰਮ ।੪।

ਰਵਿ—ਸੂਰਜ । ਰਜਨੀ—ਰੈਣਿ, ਰਾਤ । ਜਥਾ ਗਤਿ—ਜਿਵੇਂ ਦੂਰ ਹੋ ਜਾਂਦੀ ਹੈ । ਮਾਨੋ—ਜਾਣੋ । ਕਨਕ—ਸੋਨਾ । ਹੋਤ ਨਹੀ ਬਾਰ—ਚਿਰ ਨਹੀਂ ਲੱਗਦਾ ।੫।

ਪਰਮ ਪਰਸ—ਸਭ ਪਾਰਸਾਂ ਤੋਂ ਵਧੀਆ ਪਾਰਸ । ਭੇਟੀਐ—ਮਿਲ ਪਏ । ਲਿਲਾਟ—ਮੱਥੇ ਉੱਤੇ । ਉਨਮਨ—{ਸ਼ਕਟ. ਓੰਮਨਸੱ—(ਅਦਜ.) ਓਨਣੌਸਿ, ਓਗੲਰ, ਮਿਪਟਇਨਟ} ਤਾਂਘ-ਭਰਿਆ । ਉਨਮਨ ਮਨ—ਉਹ ਹਿਰਦਾ ਜਿਸ ਵਿਚ ਪ੍ਰਭੂ-ਪ੍ਰੀਤਮ ਨੂੰ ਮਿਲਣ ਦੀ ਤਾਂਘ ਪੈਦਾ ਹੋ ਗਈ ਹੈ । ਮਨ ਹੀ—ਮਨਿ ਹੀ, ਮਨ ਵਿਚ ਹੀ, ਅੰਦਰ ਹੀ, ਅੰਤਰ-ਆਤਮੇ ਹੀ । ਬਜਰ—ਕਰੜੇ, ਸਖ਼ਤ, ਪੱਕੇ । ਕਪਾਟ—ਕਵਾੜ, ਦਰਵਾਜ਼ੇ ਦੇ ਭਿੱਤ ।੬।

ਜੁਗਤਿ—ਤਰੀਕਾ, ਸਾਧਨ । ਭਗਤਿ ਜੁਗਤਿ—ਬੰਦਗੀ-ਰੂਪ ਸਾਧਨ (ਵਰਤ ਕੇ) । ਮਤਿ—ਬੁੱਧੀ, ਅਕਲ । ਸਤਿ ਕਰੀ—ਪੱਕੀ ਕਰ ਲਈ, ਦ੍ਰਿੜ੍ਹ ਕਰ ਲਈ, ਮਾਇਆ ਵਿਚ ਡੋਲਣ ਤੋਂ ਰੋਕ ਲਈ । ਕਾਟਿ—ਕੱਟ ਕੇ । ਸੋਈ—ਉਹੀ ਮਨੁੱਖ । ਬਸਿ—ਵੱਸ ਕੇ, ਟਿਕ ਕੇ, ਪ੍ਰਭੂ ਦੀ ਯਾਦ ਵਿਚ ਟਿਕ ਕੇ । ਰਸਿ—ਆਨੰਦ ਨਾਲ । ਮਨ ਮਿਲੇ—ਮਨ ਹੀ ਮਿਲੇ, ਅੰਤਰ-ਆਤਮੇ ਹੀ ਪ੍ਰਭੂ ਨੂੰ ਮਿਲ ਪੈਂਦੇ ਹਨ । ਨਿਰਗੁਨ—ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ ਪ੍ਰਭੂ । ਗੁਨ ਬਿਚਾਰ—ਗੁਣਾਂ ਦੀ ਵਿਚਾਰ, ਗੁਣਾਂ ਦੀ ਯਾਦ ।੭।

ਨਿਗ੍ਰਹ—ਰੋਕਣਾ, ਮਨ ਨੂੰ ਰੋਕਣਾ, ਮਨ ਨੂੰ ਵਿਕਾਰਾਂ ਵਲੋਂ ਰੋਕਣਾ । ਟਾਰੀ ਨ ਟਰੈ—ਟਾਲਿਆਂ ਟਲਦੀ ਨਹੀਂ । ਭ੍ਰਮ ਫਾਸ—ਭਟਕਣਾ ਦੀ ਫਾਹੀ । ਪ੍ਰੇਮ ਭਗਤਿ—ਪਿਆਰ-ਭਰੀ ਯਾਦ, ਪ੍ਰਭੂ ਦੀ ਪਿਆਰ-ਭਰੀ ਯਾਦ । ਉਦਾਸ—ਇਹਨਾਂ ਜਤਨਾਂ ਤੋਂ ਉਪਰਾਮ, ਇਹਨਾਂ ਕਰਮਾਂ ਧਰਮਾਂ ਤੋਂ ਉਪਰਾਮ ।੮।

**ਅਰਥ** :—(ਹੇ ਪੰਡਿਤ ਜੀ ! ਤੁਸੀ ਆਖਦੇ ਹੋ ਕਿ ਹਰੇਕ ਜੁਗ ਵਿਚ ਆਪੋ ਆਪਣਾ ਕਰਮ ਹੀ ਪ੍ਰਧਾਨ ਹੈ, ਇਸ ਅਨੁਸਾਰ) ਸਤਜੁਗ ਵਿਚ ਦਾਨ ਆਦਿਕ ਪ੍ਰਧਾਨ ਸੀ, ਤ੍ਰੇਤਾ ਜੁਗ ਜੱਗਾਂ ਵਿਚ ਪ੍ਰਵਿਰਤ ਰਿਹਾ, ਦੁਆਪਰ ਵਿਚ ਦੇਵਤਿਆਂ ਦੀ ਪੂਜਾ ਪ੍ਰਧਾਨ-ਕਰਮ ਸੀ; (ਇਸ ਤਰ੍ਹਾਂ ਤੁਸੀ ਆਖਦੇ ਹੋ ਕਿ) ਤਿੰਨੇ ਜੁਗ ਇਹਨਾਂ ਤਿੰਨਾਂ ਕਰਮਾਂ ਧਰਮਾਂ ਉੱਤੇ ਜ਼ੋਰ ਦੇਂਦੇ ਹਨ; ਤੇ ਹੁਣ ਕਲਜੁਗ ਵਿਚ ਸਿਰਫ਼ (ਰਾਮ) ਨਾਮ ਦਾ ਆਸਰਾ ਹੈ ।੧।

ਪਰ, ਹੇ ਪੰਡਿਤ ! (ਇਹਨਾਂ ਜੁਗਾਂ ਦੇ ਵੰਡੇ ਹੋਏ ਕਰਮਾਂ ਧਰਮਾਂ ਨਾਲ, ਸੰਸਾਰ-ਸਮੁੰਦਰ ਦਾ) ਪਾਰਲਾ ਬੰਨਾ ਕਿਵੇਂ ਲੱਭੋਗੇ ? (ਤੁਹਾਡੇ ਵਿਚੋਂ) ਕੋਈ ਭੀ ਮੈਨੂੰ ਐਸਾ ਕੰਮ ਸਮਝਾ ਕੇ ਨਹੀਂ ਦੱਸ ਸਕਿਆ, ਜਿਸ ਦੀ ਸਹਾਇਤਾ ਨਾਲ (ਮਨੁੱਖ ਦਾ) ਜਨਮ ਮਰਨ ਦਾ ਗੇੜ ਮੁੱਕ ਸਕੇ ।੧।ਰਹਾਉ।

(ਸ਼ਾਸਤ੍ਰਾਂ ਅਨੁਸਾਰ) ਕਈ ਤਰੀਕਿਆਂ ਨਾਲ ਵਰਨਾਂ ਆਸ਼ਰਮਾਂ ਦੇ ਕਰਤੱਬਾਂ ਦੀ ਹੱਦ-ਬੰਦੀ ਕੀਤੀ ਗਈ ਹੈ; (ਇਹਨਾਂ ਸ਼ਾਸਤ੍ਰਾਂ ਨੂੰ ਮੰਨਣ ਵਾਲਾ) ਸਾਰਾ ਜਗਤ ਇਹੀ ਮਿਥੇ ਹੋਏ ਕਰਮ-ਧਰਮ ਕਰਦਾ ਦਿੱਸ ਰਿਹਾ ਹੈ । ਪਰ ਕਿਸ ਕਰਮ-ਧਰਮ ਦੇ ਕਰਨ ਨਾਲ (ਆਵਾਗਵਨ ਤੋਂ) ਖ਼ਲਾਸੀ ਹੋ ਸਕਦੀ ਹੈ ? ਉਹ ਕਿਹੜਾ ਕਰਮ ਹੈ ਜਿਸ ਦੇ ਸਾਧਿਆਂ ਜਨਮ-ਮਨੋਰਥ ਦੀ ਸਫਲਤਾ ਹੁੰਦੀ ਹੈ ?—(ਇਹ ਗੱਲ ਤੁਸੀ ਨਹੀਂ ਦੱਸ ਸਕੇ) ।੧।

ਵੇਦਾਂ ਤੇ ਪੁਰਾਣਾਂ ਨੂੰ ਸੁਣ ਕੇ (ਸਗੋਂ ਹੋਰ ਹੋਰ) ਸ਼ੰਕਾ ਵਧਦਾ ਹੈ । ਇਹੀ ਵਿਚਾਰ ਕਰੀਦੀ ਹੈ ਕਿ ਕਿਹੜਾ ਕਰਮ ਸ਼ਾਸਤ੍ਰਾਂ ਦੇ ਅਨੁਸਾਰ ਹੈ, ਤੇ, ਕਿਹੜਾ ਕਰਮ ਸ਼ਾਸਤ੍ਰਾਂ ਨੇ ਵਰਜਿਆ ਹੈ । (ਵਰਨ ਆਸ਼ਰਮਾਂ ਦੇ ਕਰਮ ਧਰਮ ਕਰਦਿਆਂ ਹੀ, ਮਨੁੱਖ ਦੇ) ਹਿਰਦੇ ਵਿਚ ਸਹਿਮ ਤਾਂ ਟਿਕਿਆ ਹੀ ਰਹਿੰਦਾ ਹੈ, (ਫਿਰ) ਉਹ ਕਿਹੜਾ ਕਰਮ-ਧਰਮ (ਤੁਸੀ ਦੱਸਦੇ ਹੋ) ਜੋ ਮਨ ਦਾ ਅਹੰਕਾਰ ਦੂਰ ਕਰੇ ? ।੩।

(ਹੇ ਪੰਡਿਤ ! ਤੁਸੀ ਤੀਰਥ-ਇਸ਼ਨਾਨ ਤੇ ਜ਼ੋਰ ਦੇਂਦੇ ਹੋ, ਪਰ ਤੀਰਥਾਂ ਤੇ ਜਾ ਕੇ ਤਾਂ ਸਰੀਰ ਦਾ) ਬਾਹਰਲਾ ਪਾਸਾ ਹੀ ਪਾਣੀ ਨਾਲ ਧੋਈਦਾ ਹੈ, ਹਿਰਦੇ ਵਿਚ ਕਈ ਕਿਸਮ ਦੇ ਵਿਕਾਰ ਟਿਕੇ ਹੀ ਰਹਿੰਦੇ ਹਨ, (ਇਸ ਤੀਰਥ-ਇਸ਼ਨਾਨ ਨਾਲ) ਕੌਣ ਪਵਿਤ੍ਰ ਹੋ ਸਕਦਾ ਹੈ ? ਇਹ ਸੁੱਚ ਤਾਂ ਇਹੋ ਜਿਹੀ ਹੀ ਹੁੰਦੀ ਹੈ ਜਿਵੇਂ ਹਾਥੀ ਦਾ ਇਸ਼ਨਾਨ-ਕਰਮ ਹੈ ।੪।

(ਪਰ ਹੇ ਪੰਡਿਤ !) ਸਾਰਾ ਸੰਸਾਰ ਇਹ ਗੱਲ ਜਾਣਦਾ ਹੈ ਕਿ ਸੂਰਜ ਦੇ ਚੜ੍ਹਿਆਂ ਕਿਵੇਂ ਰਾਤ (ਦਾ ਹਨੇਰਾ) ਦੂਰ ਹੋ ਜਾਂਦਾ ਹੈ । ਇਹ ਗੱਲ ਭੀ ਚੇਤੇ ਰੱਖਣ ਵਾਲੀ ਹੈ ਕਿ ਤਾਂਬੇ ਦੇ ਪਾਰਸ ਨਾਲ ਛੋਹਿਆਂ ਉਸ ਦੇ ਸੋਨਾ ਬਣਨ ਵਿਚ ਚਿਰ ਨਹੀਂ ਲੱਗਦਾ ।੫।

(ਇਸੇ ਤਰ੍ਹਾਂ) ਜੇ ਪੂਰਬਲੇ ਭਾਗ ਜਾਗਣ ਤਾਂ ਸਤਿਗੁਰੂ ਮਿਲ ਪੈਂਦਾ ਹੈ ਜੋ ਸਭ ਪਾਰਸਾਂ ਤੋਂ ਵਧੀਆ ਪਾਰਸ ਹੈ । (ਗੁਰੂ ਦੀ ਕਿਰਪਾ ਨਾਲ) ਮਨ ਵਿਚ ਪਰਮਾਤਮਾ ਨੂੰ ਮਿਲਣ ਦੀ ਤਾਂਘ ਪੈਦਾ ਹੋ ਜਾਂਦੀ ਹੈ, ਉਹ ਅੰਤਰ-ਆਤਮੇ ਹੀ ਪ੍ਰਭੂ ਨੂੰ ਮਿਲ ਪੈਂਦਾ ਹੈ, ਮਨ ਦੇ ਕਰੜੇ ਕਵਾੜ ਖੁਲ੍ਹ ਜਾਂਦੇ ਹਨ ।੬।

ਜਿਸ ਮਨੁੱਖ ਨੇ ਪ੍ਰਭੂ ਦੀ ਭਗਤੀ ਵਿਚ ਜੁੜ ਕੇ (ਇਸ ਭਗਤੀ ਦੀ ਬਰਕਤ ਨਾਲ) ਭਟਕਣਾ ਵਿਕਾਰਾਂ ਅਤੇ ਮਾਇਆ ਦੇ ਬੰਧਨਾਂ ਨੂੰ ਕੱਟ ਕੇ ਆਪਣੀ ਬੁੱਧੀ ਨੂੰ ਮਾਇਆ ਵਿਚ ਡੋਲਣ ਤੋਂ ਰੋਕ ਲਿਆ ਹੈ, ਉਹੀ ਮਨੁੱਖ (ਪ੍ਰਭੂ ਦੀ ਯਾਦ ਵਿਚ) ਟਿਕ ਕੇ ਆਨੰਦ ਨਾਲ (ਪ੍ਰਭੂ ਨੂੰ) ਅੰਤਰ-ਆਤਮੇ ਹੀ ਮਿਲ ਪੈਂਦਾ ਹੈ, ਅਤੇ ਉਸ ਇੱਕ ਪਰਮਾਤਮਾ ਦੇ ਗੁਣਾਂ ਦੀ ਯਾਦ ਵਿਚ ਰਹਿੰਦਾ ਹੈ, ਜੋ ਮਾਇਆ ਦੇ ਤਿੰਨਾਂ ਗੁਣਾਂ ਤੋਂ ਪਰੇ ਹੈ ।੭।

(ਪ੍ਰਭੂ ਦੀ ਯਾਦ ਤੋਂ ਬਿਨਾ) ਮਨ ਨੂੰ ਵਿਕਾਰਾਂ ਵਲੋਂ ਰੋਕਣ ਦੇ ਜੇ ਹੋਰ ਅਨੇਕਾਂ ਜਤਨ ਭੀ ਕੀਤੇ ਜਾਣ, (ਤਾਂ ਭੀ ਵਿਕਾਰਾਂ ਵਿਚ) ਭਟਕਣ ਦੀ ਫਾਹੀ ਟਾਲਿਆਂ ਟਲਦੀ ਨਹੀਂ ਹੈ । (ਕਰਮ ਕਾਂਡ ਦੇ) ਇਹਨਾਂ ਜਤਨਾਂ ਨਾਲ ਪ੍ਰਭੂ ਦੀ ਪਿਆਰ-ਭਰੀ ਯਾਦ (ਹਿਰਦੇ ਵਿਚ) ਪੈਦਾ ਨਹੀਂ ਹੋ ਸਕਦੀ । ਇਸੇ ਵਾਸਤੇ ਮੈਂ ਰਵਿਦਾਸ ਇਹਨਾਂ ਕਰਮਾਂ-ਧਰਮਾਂ ਤੋਂ ਉਪਰਾਮ ਹਾਂ ।੮।੧।

**ਸ਼ਬਦ ਦਾ ਭਾਵ** :—ਇਹ ਗੱਲ ਗ਼ਲਤ ਹੈ ਕਿ ਹਿਰਦੇ ਵਿਚ ਪਰਮਾਤਮਾ ਦੀ ਪ੍ਰੇਮਾ-ਭਗਤੀ ਪੈਦਾ ਕਰਨ ਲਈ ਹਰੇਕ ਜੁਗ ਵਿਚ ਮਨੁੱਖ ਵਾਸਤੇ ਵਖ-ਵਖ ਕਰਮ-ਧਰਮ ਪ੍ਰਧਾਨ ਰਹੇ ਹਨ । ਕੋਈ ਦਾਨ, ਜੱਗ, ਦੇਵ-ਪੂਜਾ, ਅਵਤਾਰ-ਭਗਤੀ, ਤੀਰਥ-ਇਸ਼ਨਾਨ ਮਨੁੱਖ ਨੂੰ ਮਾਇਆ ਦੀ ਫਾਹੀ ਤੋਂ ਬਚਾ ਨਹੀਂ ਸਕਦਾ, ਤੇ, ਨਾਹ ਹੀ ਪ੍ਰਭੂ-ਚਰਨਾਂ ਵਿਚ ਜੋੜ ਸਕਦਾ ਹੈ ।

**ਨੋਟ** :—ਗੁਰਬਾਣੀ ਦਾ ਇਹੀ ਆਸ਼ਾ ਹੈ ਕਿ ਚਾਹੇ ਕੋਈ ਮਿਥਿਆ ਹੋਇਆ ਸਤਜੁਗ ਹੈ, ਚਾਹੇ ਤ੍ਰੇਤਾ ਜਾਂ ਦੁਆਪਰ, ਤੇ ਚਾਹੇ ਕਲਿਜੁਗ ਹੈ; ਦੁਨੀਆ ਦੇ ਵਿਕਾਰਾਂ ਤੋਂ ਬਚ ਕੇ ਜੀਵਨ ਦਾ ਸਹੀ ਰਸਤਾ ਲੱਭਣ ਲਈ ਪਰਮਾਤਮਾ ਦੀ ਭਗਤੀ ਹੀ ਇਕੋ ਇਕ ਠੀਕ ਜਤਨ ਹੈ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗ ਆਸਾ ਮਹਲਾ ੧ ਘਰੁ ੧ ਸੋ ਦਰ॥

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥ ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥ ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥ ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਨਿ੍ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥ ਗਾਵਨਿ੍ ਤੁਧਨੋ ਇੰਦ੍ਰ ਇੰਦ੍ਰਾਸਣਿਬੈਠੇ ਦੇਵਤਿਆ ਦਰਿ ਨਾਲੇ ॥ ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ੍ ਤੁਧਨੋ ਸਾਧ ਬੀਚਾਰੇ ॥ ਗਾਵਨਿ੍ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥ ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ ॥ ਗਾਵਨਿ੍ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥ ਗਾਵਨਿ੍ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ ॥ ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥ ਗਾਵਨਿ੍ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥ ਸੇਈ ਤੁਧਨੋ ਗਾਵਨਿ੍ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥ ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥੧॥ {ਪੰਨਾ ੩੪੭}

**ਪਦ ਅਰਥ** :—ਕੇਹਾ—ਕਿਹੋ ਜਿਹਾ, ਬੜਾ ਅਸਚਰਜ । ਦਰੁ—ਦਰਵਾਜ਼ਾ । ਜਿਤੁ—ਜਿਥੇ । ਬਹਿ—ਬੈਠ ਕੇ । ਸਰਬ—ਸਾਰੇ ਜੀਵਾਂ ਨੂੰ । ਸਮ੍ਹਾਲੇ—ਤੂੰ ਸੰਭਾਲ ਕੀਤੀ ਹੈ । ਨਾਦ—ਆਵਾਜ਼, ਸ਼ਬਦ, ਰਾਗ । ਵਾਵਣਹਾਰੇ—ਵਜਾਵਣ ਵਾਲੇ । ਪਰੀ—ਰਾਗਣੀ । ਸਿਉ—ਸਮੇਤ, ਸਣੇ । ਪਰੀ ਸਿਉ—ਰਾਗਣੀਆਂ ਸਮੇਤ । ਕਹੀਅਹਿ—ਕਹੀਦੇ ਹਨ, ਆਖੇ ਜਾਂਦੇ ਹਨ ।

**ਅਰਥ** :—ਉਹ ਦਰ-ਘਰ ਬੜਾ ਹੀ ਅਸਚਰਜ ਹੈ, ਜਿਥੇ ਬੈਠ ਕੇ (ਹੇ ਨਿਰੰਕਾਰ !) ਤੂੰ ਸਾਰੇ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ । (ਤੇਰੀ ਇਸ ਰਚੀ ਹੋਈ ਕੁਦਰਤਿ ਵਿਚ) ਅਨੇਕਾਂ ਤੇ ਅਣਗਿਣਤ ਵਾਜੇ ਤੇ ਰਾਗ ਹਨ, ਬੇਅੰਤ ਹੀ ਜੀਵ (ਉਹਨਾਂ ਵਾਜਿਆਂ ਨੂੰ) ਵਜਾਣ ਵਾਲੇ ਹਨ, ਰਾਗਣੀਆਂ ਸਣੇ ਬੇਅੰਤ ਹੀ ਰਾਗ ਕਹੇ ਜਾਂਦੇ ਹਨ ਅਤੇ ਅਨੇਕਾਂ ਹੀ ਜੀਵ (ਇਹਨਾਂ ਰਾਗਾਂ ਦੇ) ਗਾਵਣ ਵਾਲੇ ਹਨ (ਜੋ ਤੈਨੂੰ ਗਾ ਰਹੇ ਹਨ) ।

**ਪਦ ਅਰਥ** :—ਰਾਜਾ ਧਰਮ—ਧਰਮ-ਰਾਜ । ਦੁਆਰੇ—ਤੇਰੇ ਦਰ ਤੇ (ਹੇ ਨਿਰੰਕਾਰ !) । ਚਿਤੁ ਗੁਪਤੁ—ਉਹ ਵਿਅਕਤੀਆਂ ਜੋ ਸੰਸਾਰ ਦੇ ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਲੇਖਾ ਲਿਖਦੇ ਹਨ (ਹਿੰਦੂ ਮਤ ਦੇ ਧਰਮ-ਪੁਸਤਕਾਂ ਵਿਚ ਇਹ ਖ਼ਿਆਲ ਤੁਰਿਆ ਆਉਂਦਾ ਹੈ) । ਧਰਮੁ—ਧਰਮ-ਰਾਜ । ਲਿਖਿ ਲਿਖਿ—ਲਿਖ ਲਿਖ ਕੇ, ਜੋ ਕੁਝ ਉਹ ਚਿਤ੍ਰ ਗੁਪਤ ਲਿਖਦੇ ਹਨ । ਬੈਸੰਤਰੁ—ਅੱਗ ।

**ਅਰਥ** :—(ਹੇ ਨਿਰੰਕਾਰ !) ਹਵਾ, ਪਾਣੀ, ਅੱਗ ਤੇਰੇ ਗੁਣ ਗਾ ਰਹੇ ਹਨ । ਧਰਮਰਾਜ ਤੇਰੇ ਦਰ ਤੇ (ਖਲੋ ਕੇ) ਤੈਨੂੰ ਵਡਿਆਇ ਰਿਹਾ ਹੈ । ਉਹ ਚਿਤ੍ਰਗੁਪਤ ਭੀ ਜੋ (ਜੀਵਾਂ ਦੇ ਚੰਗੇ ਮੰਦੇ ਕਰਮਾਂ ਦੇ ਲੇਖੇ) ਲਿਖਣੇ ਜਾਣਦੇ ਹਨ ਅਤੇ ਜਿਨ੍ਹਾਂ ਦੇ ਲਿਖੇ ਹੋਏ ਲੇਖੇ ਧਰਮਰਾਜ ਵਿਚਾਰਦਾ ਹੈ, ਤੇਰੀਆਂ ਵਡਿਆਈਆਂ ਕਰ ਰਹੇ ਹਨ ।

**ਪਦ ਅਰਥ** :—ਈਸਰੁ—ਸ਼ਿਵ । ਦੇਵੀ—ਦੇਵੀਆਂ । ਸੋਹਨਿ—ਸੋਭਦੇ ਹਨ । ਇੰਦ੍ਰਾਸਣਿ—ਇੰਦ੍ਰ ਦੇ ਆਸਣ ਉਤੇ । ਦਰਿ—ਤੇਰੇ ਦਰਵਾਜ਼ੇ ਉਤੇ । ਦੇਵਤਿਆ ਨਾਲੇ—ਦੇਵਤਿਆਂ ਸਮੇਤ ।

**ਅਰਥ** :—(ਹੇ ਅਕਾਲ ਪੁਰਖ !) ਦੇਵੀਆਂ, ਸ਼ਿਵ ਤੇ ਬ੍ਰਹਮਾ ਜੋ ਤੇਰੇ ਸਵਾਰੇ ਹੋਏ ਹਨ ਤੇ ਸੋਭ ਰਹੇ ਹਨ, ਤੈਨੂੰ ਗਾ ਰਹੇ ਹਨ । ਕਈ ਇੰਦ੍ਰ ਆਪਣੇ ਤਖ਼ਤ ਉਤੇ ਬੈਠੇ ਹੋਏ ਦੇਵਤਿਆਂ ਸਮੇਤ ਤੇਰੇ ਦਰ ਤੇ ਤੈਨੂੰ ਸਾਲਾਹ ਰਹੇ ਹਨ ।

**ਪਦ ਅਰਥ** :—ਸਮਾਧੀ ਅੰਦਰਿ—ਸਮਾਧੀ ਵਿਚ ਜੁੜ ਕੇ, ਸਮਾਧੀ ਲਾ ਕੇ । ਸਿਧ—ਪੁਰਾਤਨ ਸੰਸਕ੍ਰਿਤ ਪੁਸਤਕਾਂ ਵਿਚ ਸਿੱਧ ਉਹ ਵਿਅਕਤੀ ਮੰਨੇ ਗਏ ਹਨ ਜੋ ਮਨੁੱਖਾਂ ਦੀ ਸ਼੍ਰੇਣੀ ਤੋਂ ਉਤਾਂਹ ਤੇ ਦੇਵਤਿਆਂ ਤੋਂ ਹੇਠ ਸਨ । ਇਹ ਸਿੱਧ ਪਵਿਤ੍ਰਤਾ ਦਾ ਪੁੰਜ ਸਨ, ਅਤੇ ਅੱਠਾਂ ਹੀ ਸਿੱਧੀਆਂ ਦੇ ਮਾਲਕ ਸਮਝੇ ਜਾਂਦੇ ਸਨ । ਬੀਚਾਰੇ—ਵਿਚਾਰ ਵਿਚਾਰ ਕੇ । ਸਤੀ—ਦਾਨੀ, ਦਾਨ ਕਰਨ ਵਾਲੇ । ਵੀਰ ਕਰਾਰੇ—ਤਕੜੇ ਸੂਰਮੇ ।

**ਅਰਥ** :—ਸਿੱਧ ਲੋਕ ਸਮਾਧੀਆਂ ਲਾ ਕੇ ਤੈਨੂੰ ਗਾ ਰਹੇ ਹਨ, ਸਾਧ ਵਿਚਾਰ ਕਰ ਕਰ ਕੇ ਤੈਨੂੰ ਸਾਲਾਹ ਰਹੇ ਹਨ । ਜਤ-ਧਾਰੀ, ਦਾਨ ਕਰਨ ਵਾਲੇ ਤੇ ਸੰਤੋਖ ਵਾਲੇ ਪੁਰਸ਼ ਤੇਰੇ ਗੁਣ ਗਾ ਰਹੇ ਹਨ, ਅਤੇ (ਬੇਅੰਤ) ਤਕੜੇ ਸੂਰਮੇ ਤੇਰੀਆਂ ਵਡਿਆਈਆਂ ਕਰ ਰਹੇ ਹਨ ।

**ਪਦ ਅਰਥ** :—ਪੜੇ—ਪੜ੍ਹੇ ਹੋਏ । ਰਖੀਸੁਰ—{ਰਿਖੀ ਈਸੁਰ} ਵੱਡੇ ਵੱਡੇ ਰਿਖੀ, ਮਹਾ ਰਿਖੀ । ਜੁਗੁ ਜੁਗੁ—ਹਰੇਕ ਜੁਗ ਵਿਚ, ਸਦਾ । ਬੇਦਾ ਨਾਲੇ—ਵੇਦਾਂ ਸਮੇਤ । ਮੋਹਣੀਆ—ਸੁੰਦਰ ਇਸਤ੍ਰੀਆਂ । ਮਨੁ ਮੋਹਨਿ—(ਜੋ) ਮਨ ਨੂੰ ਮੋਂਹਦੀਆਂ ਹਨ । ਮਛੁ—ਮਾਤ ਲੋਕ । ਪਇਆਲੇ—ਪਾਤਾਲ ਲੋਕ ।

**ਅਰਥ** :—(ਹੇ ਅਕਾਲ ਪੁਰਖ !) ਪੜ੍ਹੇ ਹੋਏ ਪੰਡਿਤ ਤੇ ਮਹਾ ਰਿਖੀ ਵੇਦਾਂ ਸਣੇ ਤੈਨੂੰ ਗਾ ਰਹੇ ਹਨ । ਸੁੰਦਰ ਇਸਤ੍ਰੀਆਂ ਜੋ ਮਨ ਨੂੰ ਮੋਂਹਦੀਆਂ ਹਨ, ਤੈਨੂੰ ਗਾ ਰਹੀਆਂ ਹਨ, ਸੁਰਗ-ਲੋਕ, ਮਾਤ-ਲੋਕ, ਪਾਤਾਲ-ਲੋਕ ਤੈਨੂੰ ਗਾ ਰਹੇ ਹਨ ।

**ਪਦ ਅਰਥ** :—ਉਪਾਏ ਤੇਰੇ—ਤੇਰੇ ਪੈਦਾ ਕੀਤੇ ਹੋਏ । ਅਠ ਸਠਿ—ਅਠਾਹਠ । ਤੀਰਥ ਨਾਲੇ—ਤੀਰਥਾਂ ਸਮੇਤ । ਜੇਤੇ—ਜਿਤਨੇ ਭੀ, ਸਾਰੇ । ਜੋਧ—ਜੋਧੇ । ਮਹਾ ਬਲ—ਵੱਡੇ ਬਲ ਵਾਲੇ । ਸੂਰਾ—ਸੂਰਮੇ । ਖਾਣੀ ਚਾਰੇ—ਚਾਰੇ ਖਾਣੀਆਂ : ਅੰਡਜ, ਜੇਰਜ, ਸੇਤਜ ਤੇ ਉਤਭੁਜ । ਖਾਣੀ—ਖਾਣ; ਜਿਸ ਨੂੰ ਪੁੱਟ ਕੇ ਵਿਚੋਂ ਧਾਤਾਂ ਜਾਂ ਰਤਨ ਆਦਿਕ ਪਦਾਰਥ ਕੱਢੇ ਜਾਣ । ਇਹ ਸੰਸਕ੍ਰਿਤ ਦਾ ਸ਼ਬਦ ਹੈ । ਧਾਤੂ 'ਖਨ' ਹੈ, ਜਿਸ ਦਾ ਅਰਥ ਹੈ : 'ਪੁੱਟਣਾ' । {ਪੁਰਾਤਨ ਸਮੇਂ ਤੋਂ ਇਹ ਖ਼ਿਆਲ ਹਿੰਦੂ ਧਰਮ-ਪੁਸਤਕਾਂ ਵਿਚ ਤੁਰਿਆ ਆ ਰਿਹਾ ਹੈ ਕਿ ਜਗਤ ਦੇ ਸਾਰੇ ਜੜ੍ਹ, ਚੇਤਨ ਪਦਾਰਥਾਂ ਦੇ ਬਣਨ ਦੀਆਂ ਚਾਰ ਖਾਣਾਂ ਹਨ—ਅੰਡਾ, ਜਿਉਰ, ਮੁੜ੍ਹਕਾ ਅਤੇ ਆਪਣੇ ਆਪ ਉੱਗ ਪੈਣਾ । ਚਾਰੇ ਖਾਣੀ ਦਾ ਭਾਵ ਹੈ ਚੌਹਾਂ ਹੀ ਖਾਣਾਂ ਦੇ ਜੀਵ-ਜੰਤੂ, ਸਾਰੀ ਰਚਨਾ} । ਖੰਡ—ਟੋਟਾ, ਬ੍ਰਹਮੰਡ ਦਾ ਟੋਟਾ, ਹਰੇਕ ਧਰਤੀ । ਮੰਡਲ—ਚੱਕ੍ਰ, ਬ੍ਰਹਮੰਡ ਦਾ ਇਕ ਚਕ੍ਰ, ਜਿਸ ਵਿਚ ਇਕ ਸੂਰਜ, ਇਕ ਚੰਦ੍ਰਮਾ ਤੇ ਧਰਤੀ ਆਦਿਕ ਗਿਣੇ ਜਾਂਦੇ ਹਨ । ਕਰਿ ਕਰਿ—ਬਣਾ ਕੇ, ਰਚ ਕੇ । ਧਾਰੇ—ਟਿਕਾਏ ਹੋਏ ।

**ਅਰਥ** :—(ਹੇ ਨਿਰੰਕਾਰ !) ਜਿਤਨੇ ਭੀ ਤੇਰੇ ਪੈਦਾ ਕੀਤੇ ਹੋਏ ਰਤਨ ਹਨ, ਉਹ ਅਠਾਹਠ ਤੀਰਥਾਂ ਸਮੇਤ ਤੈਨੂੰ ਗਾ ਰਹੇ ਹਨ । ਵੱਡੇ ਬਲ ਵਾਲੇ ਜੋਧੇ ਤੇ ਸੂਰਮੇ ਤੇਰੀ ਸਿਫ਼ਤਿ ਕਰ ਰਹੇ ਹਨ । ਸਾਰੀ ਸ੍ਰਿਸ਼ਟੀ, ਸ੍ਰਿਸ਼ਟੀ ਦੇ ਸਾਰੇ ਖੰਡ ਅਤੇ ਚੱਕ੍ਰ, ਜੋ ਤੂੰ ਪੈਦਾ ਕਰ ਕੇ ਟਿਕਾ ਰੱਖੇ ਹਨ; ਤੈਨੂੰ ਗਾਉਂਦੇ ਹਨ ।

**ਪਦ ਅਰਥ** :—ਸੇਈ—ਉਹ ਜੀਵ । ਤੁਧੁ ਭਾਵਨਿ—ਤੈਨੂੰ ਚੰਗੇ ਲੱਗਦੇ ਹਨ । ਰਾਤੇ—ਰੰਗੇ ਹੋਏ, ਪ੍ਰੇਮ ਵਿਚ ਮੱਤੇ ਹੋਏ । ਰਸਾਲੇ—(ਰਸ ਆਲਯ), ਰਸਾਂ ਦੇ ਘਰ, ਰਸੀਏ । ਹੋਰਿ ਕੇਤੇ—ਅਨੇਕਾਂ ਹੋਰ ਜੀਵ । ਮੈ ਚਿਤਿ—ਮੇਰੇ ਚਿਤ ਵਿਚ । ਮੈ ਚਿਤਿ ਨ ਆਵਨਿ—ਮੇਰੇ ਚਿਤ ਵਿਚ ਨਹੀਂ ਆਉਂਦੇ, ਮੈਥੋਂ ਗਿਣੇ ਨਹੀਂ ਜਾ ਸਕਦੇ, ਮੇਰੀ ਵਿਚਾਰ ਤੋਂ ਪਰੇ ਹਨ । ਕਿਆ ਬੀਚਾਰੇ—ਕੀਹ ਵਿਚਾਰ ਕਰੇ ?

**ਅਰਥ** :—(ਹੇ ਅਕਾਲ ਪੁਰਖ !) (ਅਸਲ ਵਿਚ ਤਾਂ) ਉਹੋ ਤੇਰੇ ਪ੍ਰੇਮ ਵਿਚ ਰੱਤੇ ਰਸੀਏ ਭਗਤ ਜਨ ਤੈਨੂੰ ਗਾਉਂਦੇ ਹਨ (ਭਾਵ, ਉਨ੍ਹਾਂ ਦਾ ਹੀ ਗਾਉਣਾ ਸਫਲ ਹੈ) ਜੋ ਤੈਨੂੰ ਚੰਗੇ ਲੱਗਦੇ ਹਨ । ਅਨੇਕਾਂ ਹੋਰ ਜੀਵ ਤੈਨੂੰ ਗਾ ਰਹੇ ਹਨ, ਜੇਹੜੇ ਮੈਥੋਂ ਗਿਣੇ ਭੀ ਨਹੀਂ ਜਾ ਸਕਦੇ । (ਭਲਾ) ਨਾਨਕ (ਵਿਚਾਰਾ) ਕੀਹ ਵਿਚਾਰ ਕਰ ਸਕਦਾ ਹੈ ?

**ਪਦ ਅਰਥ** :—ਸਚੁ—ਥਿਰ ਰਹਿਣ ਵਾਲਾ, ਅਟੱਲ । ਨਾਈ—{ਸਨਾ ਨਾ ਅਰਬੀ ਲਫਜ਼} ਵਡਿਆਈ । ਹੋਸੀ—ਹੋਏਗਾ, ਥਿਰ ਰਹੇਗਾ । ਜਾਇ ਨ—ਜੰਮਦਾ ਨਹੀਂ । ਨ ਜਾਸੀ—ਨਾਹ ਹੀ ਮਰੇਗਾ । ਜਿਨਿ—ਜਿਸ ਅਕਾਲ ਪੁਰਖ ਨੇ । ਰਚਾਈ—ਪੈਦਾ ਕੀਤੀ ਹੈ ।

**ਅਰਥ** :—ਜਿਸ ਅਕਾਲ ਪੁਰਖ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ ਉਹ ਐਸ ਵੇਲੇ ਮੌਜੂਦ ਹੈ, ਸਦਾ ਰਹੇਗਾ, ਨਾਹ ਉਹ ਜੰਮਿਆ ਹੈ ਅਤੇ ਨਾਹ ਹੀ ਉਹ ਮਰੇਗਾ । ਉਹ ਪਰਮਾਤਮਾ ਸਦਾ-ਥਿਰ ਹੈ, ਉਹ ਮਾਲਕ ਸੱਚਾ ਹੈ, ਉਸ ਦੀ ਵਡਿਆਈ ਭੀ ਸਦਾ ਅਟੱਲ ਹੈ ।

**ਪਦ ਅਰਥ** :—ਰੰਗੀ ਰੰਗੀ—ਰੰਗਾਂ ਰੰਗਾਂ ਦੀ, ਕਈ ਰੰਗਾਂ ਦੀ । ਭਾਤੀ—ਕਈ ਕਿਸਮਾਂ ਦੀ । ਜਿਨਸੀ—ਕਈ ਜਿਨਸਾਂ ਦੀ । ਜਿਨਿ—ਜਿਸ (ਪਰਮਾਤਮਾ) ਨੇ । ਦੇਖੈ—ਸੰਭਾਲ ਕਰਦਾ ਹੈ । ਕੀਤਾ ਆਪਣਾ—ਆਪਣਾ ਰਚਿਆ ਹੋਇਆ ਜਗਤ । ਜਿਉ—ਜਿਵੇਂ । ਵਡਿਆਈ—ਰਜ਼ਾ ।

**ਅਰਥ** :—ਜਿਸ ਅਕਾਲ ਪੁਰਖ ਨੇ ਕਈ ਰੰਗਾਂ, ਕਿਸਮਾਂ ਅਤੇ ਜਿਨਸਾਂ ਦੀ ਮਾਇਆ ਰਚ ਦਿੱਤੀ ਹੈ, ਉਹ ਜਿਵੇਂ ਉਸ ਦੀ ਰਜ਼ਾ ਹੈ (ਭਾਵ, ਜੇਡਾ ਵੱਡਾ ਆਪ ਹੈ ਓਡੇ ਵੱਡੇ ਜਿਗਰੇ ਨਾਲ ਜਗਤ ਨੂੰ ਰਚ ਕੇ) ਆਪਣੇ ਪੈਦਾ ਕੀਤੇ ਹੋਏ ਦੀ ਸੰਭਾਲ ਭੀ ਕਰ ਰਿਹਾ ਹੈ ।

**ਪਦ ਅਰਥ** :—ਕਰਸੀ—ਕਰੇਗਾ । ਨ ਕਰਣਾ ਜਾਈ—ਨਹੀਂ ਕੀਤਾ ਜਾ ਸਕਦਾ । ਸਾਹਾ ਪਤਿ—ਸ਼ਾਹਾਂ ਦਾ ਸ਼ਾਹ, ਸ਼ਾਹਾਂ ਦਾ ਖਸਮ । ਰਹਣੁ—ਰਹਿਣਾ (ਹੋ ਸਕਦਾ ਹੈ), ਰਹਿਣਾ ਫੱਬਦਾ ਹੈ । ਰਜਾਈ—ਅਕਾਲ ਪੁਰਖ ਦੀ ਰਜ਼ਾ ਵਿਚ ।

**ਅਰਥ** :—ਜੋ ਕੁਝ ਅਕਾਲ ਪੁਰਖ ਨੂੰ ਭਾਉਂਦਾ ਹੈ, ਉਹੋ ਹੀ ਉਹ ਕਰੇਗਾ । ਕਿਸੇ ਜੀਵ ਪਾਸੋਂ ਪਰਮਾਤਮਾ ਅਗੇ ਹੁਕਮ ਨਹੀਂ ਕੀਤਾ ਜਾ ਸਕਦਾ, (ਉਸ ਨੂੰ ਇਹ ਨਹੀਂ ਆਖ ਸਕਦਾ—ਇਉਂ ਨ ਕਰੀਂ, ਇਉਂ ਕਰ) । ਅਕਾਲ ਪੁਰਖ ਪਾਤਸ਼ਾਹ ਹੈ, ਸ਼ਾਹਾਂ ਦਾ ਸ਼ਾਹ ਹੈ, ਮਾਲਕ ਹੈ । ਹੇ ਨਾਨਕ ! (ਸਾਨੂੰ) ਉਸ ਦੀ ਰਜ਼ਾ ਵਿਚ ਰਹਿਣਾ (ਹੀ ਫੱਬਦਾ ਹੈ) ।

ਨੋਟ :—ਪਉਣ, ਪਾਣੀ, ਬੈਸੰਤਰ ਆਦਿਕ ਅਚੇਤਨ ਪਦਾਰਥ ਕਿਵੇਂ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰ ਰਹੇ ਹਨ ? ਇਸ ਦਾ ਭਾਵ ਇਹ ਹੈ ਕਿ ਉਸ ਦੇ ਪੈਦਾ ਕੀਤੇ ਸਾਰੇ ਤੱਤ ਭੀ ਉਸ ਦੀ ਰਜ਼ਾ ਵਿਚ ਤੁਰ ਰਹੇ ਹਨ । ਰਜ਼ਾ ਵਿਚ ਤੁਰਨਾ ਉਸ ਦੀ ਸਿਫ਼ਤਿ-ਸਾਲਾਹ ਹੀ ਕਰਨੀ ਹੈ ।

ਨੋਟ :—ਇਸ ਵਾਕ ਦੇ ਅਖ਼ੀਰਲੇ ਅੰਕ ਨੂੰ ਵੇਖੋ । ਇਸ ਦੀ ਬਨਾਵਟ ਵਲ ਭੀ ਧਿਆਨ ਮਾਰੋ । 'ਸ਼ਬਦਾਂ' ਵਾਂਗ ਇਸ ਦੇ ਵੱਖ ਵੱਖ ਬੰਦ ਨਹੀਂ ਹਨ । ਸਾਰੀਆਂ ੨੨ ਤੁਕਾਂ ਦਾ ਇਕੋ ਹੀ ਸੰਗ੍ਰਹਿ ਹੈ ਤੇ ਅਖ਼ੀਰ ਉਤੇ ਅੰਕ ੧ ਹੈ । ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਤਰਤੀਬ ਇਹ ਹੈ ਕਿ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਸਾਰੇ ਸ਼ਬਦ ਦਰਜ ਹਨ, ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਦੇ । ਪਰ ਇਸ ਵਾਕ ਤੋਂ ਅਗੇ ਗੁਰੂ ਰਾਮਦਾਸ ਜੀ ਦਾ ਇਕ ਵਾਕ ਹੈ । ਉਸ ਤੋਂ ਪਿਛੋਂ ਗੁਰੂ ਨਾਨਕ ਸਾਹਿਬ ਦੇ 'ਸ਼ਬਦ' ਸ਼ੁਰੂ ਹੁੰਦੇ ਹਨ ਜੋ ਗਿਣਤੀ ਵਿਚ ੩੯ ਹਨ । ਇਸ ਵਾਕ ਨੂੰ ਉਹਨਾਂ ਸ਼ਬਦਾਂ ਦੀ ਗਿਣਤੀ ਵਿਚ ਨਹੀਂ ਰੱਖਿਆ ਗਿਆ । ਸੋ, ਇਹ ਵਾਕ 'ਸ਼ਬਦ' ਨਹੀਂ ਹੈ । ਇਸ ਦਾ ਸਿਰਲੇਖ ਹੈ 'ਸੋ ਦਰੁ' । ਗੁਰੂ ਰਾਮਦਾਸ ਜੀ ਦਾ ਵਾਕ ਹੈ 'ਸੋ ਪੁਰਖੁ' । ਇਹ ਦੋਵੇਂ 'ਸੋ ਦਰੁ' ਅਤੇ 'ਸੋ ਪੁਰਖੁ' ਵੱਖਰੀ ਸ਼੍ਰੇਣੀ ਵਿਚ ਰੱਖੇ ਗਏ ਹਨ । ਇਸ ਸ਼੍ਰੇਣੀ ਦੇ ਪਿਛੋਂ ਮੂਲ-ਮੰਤ੍ਰ ਨਵੇਂ ਸਿਰੇ ਦਰਜ ਹੈ । ਇਸ ਦਾ ਭੀ ਇਹੀ ਭਾਵ ਹੈ ਕਿ ਪਹਿਲਾ ਸੰਗ੍ਰਹਿ ਮੁੱਕ ਗਿਆ ਹੈ, ਹੁਣ ਦੂਜਾ ਸੰਗ੍ਰਹਿ ਸ਼ੁਰੂ ਹੁੰਦਾ ਹੈ ।

**ਆਸਾ ਮਹਲਾ ੪ ॥ ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥ ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥ ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥ ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥ ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥ ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥ ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥ ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥ ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥ ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ੍ ਕੁਰਬਾਣਾ ॥੨॥ ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖ ਵਾਸੀ ॥ ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ ਤਿਨ ਟੂਟੀ ਜਮ ਕੀ ਫਾਸੀ ॥ ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ ਤਿਨ ਕਾ ਭਉ ਸਭੁ ਗਵਾਸੀ ॥ ਜਿਨ ਸੇਵਿਆ ਜਿਨ੍ ਸੇਵਿਆ ਮੇਰਾ**

ਹਰਿ ਜੀਉ ਤੇ ਹਰਿ ਹਰਿ ਰੂਪਿ ਸਮਾਸੀ ॥ ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ ਜਨੁ ਨਾਨਕੁ ਤਿਨ ਬਲਿ ਜਾਸੀ ॥੩॥ ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬੇਅੰਤ ਬੇਅੰਤਾ ॥ ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥ ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥ ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ ਕਰਿ ਕਿਰਿਆ ਖਟੁ ਕਰਮ ਕਰੰਤਾ ॥ ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥ ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥ ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥੫॥੨॥ {ਪੰਨਾ ੩੪੮}

**ਪਦ ਅਰਥ** :—ਸੋ—ਉਹ । ਪੁਰਖੁ—ਜੋ ਹਰੇਕ ਸਰੀਰ ਵਿਚ ਵਿਆਪਕ ਹੈ । ਨਿਰੰਜਨੁ—ਨਿਰ-ਅੰਜਨੁ {ਅੰਜਨ—ਕਾਲਖ, ਮਾਇਆ} ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਹੈ । ਅਗਮ—ਅ-ਗਮ {ਗਮ—ਪਹੁੰਚ} ਪਹੁੰਚ ਤੋਂ ਪਰੇ । ਅਪਾਰ—ਅ-ਪਾਰ, ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ, ਬੇਅੰਤ । ਸਭਿ—ਸਾਰੇ ਜੀਵ । ਸਿਰਜਣਹਾਰਾ—ਹੇ ਕਰਤਾਰ ! ਦਾਤਾਰਾ—ਰਾਜ਼ਕ । ਠਾਕੁਰੁ—ਮਾਲਕ ।੧।

**ਅਰਥ** :—ਉਹ ਪਰਮਾਤਮਾ ਸਭ ਜੀਵਾਂ ਵਿਚ ਵਿਆਪਕ ਹੈ, (ਫਿਰ ਭੀ) ਮਾਇਆ ਦੇ ਪ੍ਰਭਾਵ ਤੋਂ ਉਤਾਂਹ ਹੈ, ਅਪਹੁੰਚ ਹੈ ਤੇ ਬੇਅੰਤ ਹੈ ।

ਹੇ ਸਦਾ ਕਾਇਮ ਰਹਿਣ ਵਾਲੇ ਤੇ ਸਭ ਜੀਵਾਂ ਨੂੰ ਪੈਦਾ ਕਰਨ ਵਾਲੇ ਹਰੀ ! ਸਾਰੇ ਜੀਆ-ਜੰਤ ਤੈਨੂੰ ਸਿਮਰਦੇ ਹਨ । ਸਾਰੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ, ਤੂੰ ਸਭ ਜੀਵਾਂ ਨੂੰ ਰਿਜ਼ਕ ਦੇਣ ਵਾਲਾ ਹੈਂ ।

ਹੇ ਸੰਤ ਜਨੋ ! ਉਸ ਪ੍ਰਭੂ ਨੂੰ ਸਿਮਰੋ, ਉਹ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ । ਉਹ ਪ੍ਰਭੂ (ਜੀਵਾਂ ਵਿਚ ਵਿਆਪਕ ਹੋਣ ਕਰਕੇ) ਆਪ ਹੀ ਮਾਲਕ ਹੈ ਤੇ ਆਪ ਹੀ ਸੇਵਕ ਹੈ ।

ਹੇ ਨਾਨਕ ! ਜੀਵ ਵਿਚਾਰੇ ਕੀਹ ਹਨ ? (ਭਾਵ, ਜੀਵਾਂ ਦੀ ਉਸ ਪ੍ਰਭੂ ਤੋਂ ਵੱਖਰੀ ਕੋਈ ਹਸਤੀ ਨਹੀਂ) ।੧।

**ਪਦ ਅਰਥ** :—ਘਟ—ਸਰੀਰ । ਅੰਤਰਿ—ਅੰਦਰ । ਘਟ ਘਟ ਅੰਤਰਿ—ਹਰੇਕ ਸਰੀਰ ਦੇ ਅੰਦਰ । ਨਿਰੰਤਰਿ—ਅੰਦਰ ਇਕ-ਰਸ । ਇਕਿ—{ਪੜਨਾਂਵ 'ਇਕ' ਤੋਂ ਬਹੁ-ਵਚਨ} ਕਈ ਜੀਵ । ਚੋਜ—ਤਮਾਸ਼ੇ, ਕੌਤਕ । ਵਿਡਾਣਾ—ਅਸਚਰਜ । ਭੁਗਤਾ—ਭੋਗਣ ਵਾਲਾ, ਖਾਣ ਵਾਲਾ । ਆਖਿ—ਆਖ ਕੇ । ਵਖਾਣਾ—ਮੈਂ ਦੱਸਾਂ ।੨।

**ਅਰਥ** :—ਹੇ ਹਰੀ ! ਤੂੰ ਹਰੇਕ ਸਰੀਰ ਵਿਚ ਵਿਆਪਕ ਹੈਂ, ਤੂੰ ਸਭ ਜੀਵਾਂ ਵਿਚ ਇਕ-ਰਸ ਮੌਜੂਦ ਹੈਂ, ਤੂੰ ਇਕ ਆਪ ਹੀ ਸਭ ਜੀਵਾਂ ਵਿਚ ਸਮਾਇਆ ਹੋਇਆ ਹੈਂ । (ਫਿਰ ਭੀ) ਕਈ ਜੀਵ ਦਾਨੀ ਹਨ, ਕਈ ਜੀਵ ਮੰਗਤੇ ਹਨ—ਇਹ ਤੇਰੇ ਹੀ ਅਸਚਰਜ ਤਮਾਸ਼ੇ ਹਨ (ਕਿਉਂਕਿ ਅਸਲ ਵਿਚ) ਤੂੰ ਆਪ ਹੀ ਦਾਤਾਂ ਦੇਣ ਵਾਲਾ ਹੈਂ, ਤੇ ਆਪ ਹੀ (ਉਹਨਾਂ ਦਾਤਾਂ ਨੂੰ) ਵਰਤਣ ਵਾਲਾ ਹੈਂ । (ਸਾਰੀ ਸ੍ਰਿਸ਼ਟੀ ਵਿਚ) ਮੈਂ ਤੈਥੋਂ ਬਿਨਾ ਕਿਸੇ ਹੋਰ ਨੂੰ ਨਹੀਂ ਪਛਾਣਦਾ (ਭਾਵ, ਤੈਥੋਂ ਬਿਨਾ ਕੋਈ ਹੋਰ ਦੂਜਾ ਨਹੀਂ ਦਿੱਸਦਾ) । ਮੈਂ ਤੇਰੇ ਕੇਹੜੇ ਕੇਹੜੇ ਗੁਣ ਆਖ ਕੇ ਦੱਸਾਂ ? ਤੂੰ ਬੇਅੰਤ ਪਾਰਬ੍ਰਹਮ ਹੈਂ, ਤੂੰ ਬੇਅੰਤ ਪਾਰਬ੍ਰਹਮ ਹੈਂ । ਹੇ ਪ੍ਰਭੂ ! ਜੋ ਤੈਨੂੰ ਯਾਦ ਕਰਦੇ ਹਨ ਜੋ ਤੈਨੂੰ ਸਿਮਰਦੇ ਹਨ, ਦਾਸ ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ ।੨।

**ਪਦ ਅਰਥ** :—ਸੇ ਜਨ—ਉਹੀ ਮਨੁੱਖ {ਬਹੁ-ਵਚਨ} । ਜੁਗ ਮਹਿ—ਜ਼ਿੰਦਗੀ ਵਿਚ । ਸੁਖ ਵਾਸੀ—ਸੁਖ ਨਾਲ ਰਹਿਣ ਵਾਲੇ । ਮੁਕਤੁ—(ਮਾਇਆ ਦੇ ਬੰਧਨਾਂ ਤੋਂ) ਅਜ਼ਾਦ । ਰੂਪਿ—ਰੂਪ ਵਿਚ । ਸਮਾਸੀ—ਲੀਨ ਹੋ ਜਾਂਦੇ ਹਨ । ਧੰਨੁ—ਭਾਗਾਂ ਵਾਲੇ ।੩।

**ਅਰਥ** :—ਹੇ ਹਰੀ ! ਜੋ ਮਨੁੱਖ ਤੈਨੂੰ ਸਿਮਰਦੇ ਹਨ ਜੋ ਤੈਨੂੰ ਧਿਆਉਂਦੇ ਹਨ, ਉਹ ਆਪਣੀ ਜ਼ਿੰਦਗੀ ਵਿਚ ਸੁਖੀ ਵੱਸਦੇ ਹਨ ।

ਜਿਨ੍ਹਾਂ ਮਨੁੱਖਾਂ ਨੇ ਹਰੀ-ਨਾਮ ਸਿਮਰਿਆ ਹੈ, ਉਹ ਸਦਾ ਲਈ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਗਏ ਹਨ, ਉਹਨਾਂ ਦੀ ਜਮਾਂ ਵਾਲੀ ਫਾਹੀ ਟੁੱਟ ਗਈ ਹੈ । ਜਿਨ੍ਹਾਂ ਨੇ ਨਿਰਭਉ ਪ੍ਰਭੂ ਨੂੰ ਧਿਆਇਆ ਹੈ, ਪ੍ਰਭੂ ਉਹਨਾਂ ਦਾ ਸਾਰਾ ਡਰ ਦੂਰ ਕਰ ਦੇਂਦਾ ਹੈ । ਜਿਨ੍ਹਾਂ ਨੇ ਪਿਆਰੇ ਪ੍ਰਭੂ ਨੂੰ ਸਿਮਰਿਆ ਹੈ, ਉਹ ਪ੍ਰਭੂ ਦੇ ਸਰੂਪ ਵਿਚ ਹੀ ਲੀਨ ਹੋ ਗਏ ਹਨ । ਭਾਗਾਂ ਵਾਲੇ ਹਨ ਉਹ ਮਨੁੱਖ; ਧੰਨ ਹਨ ਉਹ ਮਨੁੱਖ, ਜਿਨ੍ਹਾਂ ਨੇ ਪ੍ਰਭੂ ਨੂੰ ਧਿਆਇਆ ਹੈ, ਦਾਸ ਨਾਨਕ ਉਹਨਾਂ ਤੋਂ ਕੁਰਬਾਨ ਜਾਂਦਾ ਹੈ ।੩।

**ਪਦ ਅਰਥ** :—ਭਗਤਿ ਭੰਡਾਰ—ਭਗਤੀ ਦੇ ਖ਼ਜ਼ਾਨੇ । ਭਗਤ—ਬੰਦਗੀ ਕਰਨ ਵਾਲੇ {ਨੋਟ :—ਲਫ਼ਜ਼ 'ਭਗਤਿ' ਤੇ 'ਭਗਤ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਅਨਿਕ—ਅਨੇਕਾਂ । ਤਪੁ—ਧੂਣੀਆਂ ਆਦਿਕ ਦਾ ਸਰੀਰਕ ਔਖ । ਸਿਮ੍ਰਿਤਿ—ਉਹ ਧਾਰਮਿਕ ਪੁਸਤਕ ਜੋ ਹਿੰਦੂ ਵਿਦਵਾਨ ਰਿਸ਼ੀਆਂ ਨੇ ਵੇਦਾਂ ਨੂੰ ਚੇਤੇ ਕਰ ਕੇ ਆਪਣੇ ਸਮਾਜ ਦੀ ਅਗਵਾਈ ਲਈ ਲਿਖੇ; ਇਹਨਾਂ ਦੀ ਗਿਣਤੀ ੨੭ ਦੇ ਕਰੀਬ ਹੈ । ਸਾਸਤ—ਹਿੰਦੂ ਧਰਮ ਦੇ ਫ਼ਲਸਫ਼ੇ ਦੇ ਪੁਸਤਕ ਜੋ ਗਿਣਤੀ ਵਿਚ ਛੇ ਹਨ—ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ । ਕਿਰਿਆ—ਧਾਰਮਿਕ ਸੰਸਕਾਰ । ਖਟੁ—ਛੇ । ਖਟੁ ਕਰਮ—ਮਨੁ-ਸਿਮ੍ਰਿਤਿ ਅਨੁਸਾਰ ਇਹ ਛੇ ਕਰਮ ਇਉਂ ਹਨ—ਪੜ੍ਹਣਾ, ਪੜ੍ਹਾਣਾ, ਜੱਗ ਕਰਨਾ, ਜੱਗ ਕਰਾਣਾ, ਦਾਨ ਦੇਣਾ, ਦਾਨ ਲੈਣਾ । ਕਰੰਤਾ—ਕਰਦੇ ਹਨ । ਭਾਵਹਿ—ਚੰਗੇ ਲੱਗਦੇ ਹਨ ।੪।

**ਅਰਥ** :—ਹੇ ਪ੍ਰਭੂ ! ਤੇਰੀ ਭਗਤੀ ਦੇ ਬੇਅੰਤ ਖ਼ਜ਼ਾਨੇ ਭਰੇ ਪਏ ਹਨ । ਹੇ ਹਰੀ ! ਅਨੇਕਾਂ ਤੇ ਬੇਅੰਤ ਤੇਰੇ ਭਗਤ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ । ਹੇ ਪ੍ਰਭੂ ! ਅਨੇਕਾਂ ਜੀਵ ਤੇਰੀ ਪੂਜਾ ਕਰਦੇ ਹਨ, ਬੇਅੰਤ ਜੀਵ (ਤੈਨੂੰ ਮਿਲਣ ਲਈ) ਤਾਪ ਸਾਧਦੇ ਹਨ । ਤੇਰੇ ਅਨੇਕਾਂ (ਸੇਵਕ) ਕਈ ਸਿਮ੍ਰਿਤੀਆਂ ਤੇ ਸ਼ਾਸਤ੍ਰ ਪੜ੍ਹਦੇ ਹਨ, (ਤੇ ਉਹਨਾਂ ਦੇ ਦੱਸੇ ਹੋਏ) ਛੇ ਧਾਰਮਿਕ ਕੰਮ ਤੇ ਹੋਰ ਕਰਮ ਕਰਦੇ ਹਨ ।

ਹੇ ਦਾਸ ਨਾਨਕ ! ਉਹ ਭਗਤ ਭਲੇ ਹਨ (ਭਾਵ ਉਹਨਾਂ ਦੀ ਘਾਲ ਥਾਂਇ ਪਈ ਜਾਣੋ) ਜੋ ਪਿਆਰੇ ਹਰਿ-ਭਗਵੰਤ ਨੂੰ ਪਿਆਰੇ ਲੱਗਦੇ ਹਨ ।੪।

**ਪਦ ਅਰਥ** :—ਅਪਰੰਪਰ—ਅ-ਪਰੰਪਰ, ਜਿਸ ਦਾ ਪਰਲੇ ਤੋਂ ਪਰਲਾ ਬੰਨਾ ਨਾਹ ਲੱਭ ਸਕੇ, ਬੇਅੰਤ । ਜੇਵਡੁ—ਜੇਡਾ, ਬਰਾਬਰ ਦਾ । ਜੁਗੁ ਜੁਗੁ—ਹਰੇਕ ਜੁਗ ਵਿਚ । ਨਿਹਚਲੁ—ਨਾਹ ਹਿੱਲਣ ਵਾਲਾ, ਸਦਾ-ਥਿਰ । ਵਰਤੈ—ਵਰਤਦਾ ਹੈ, ਹੁੰਦਾ ਹੈ । ਸਿਰਜਿ—ਪੈਦਾ ਕਰ ਕੇ । ਗੋਈ—ਨਾਸ ਕਰ ਦਿੱਤੀ । ਜਾਣੋਈ—ਜਾਣਨ ਵਾਲਾ ।੫।

**ਅਰਥ** :—ਹੇ ਪ੍ਰਭੂ ! ਤੂੰ ਸਭ ਦਾ ਮੂਲ ਹੈਂ, ਸਭ ਵਿਚ ਵਿਆਪਕ ਹੈਂ, ਬੇਅੰਤ ਹੈਂ, ਸਭ ਦਾ ਪੈਦਾ ਕਰਨ ਵਾਲਾ ਹੈਂ, ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਤੂੰ ਹਰੇਕ ਜੁਗ ਵਿਚ ਆਪ ਹੀ ਹੈਂ, ਤੂੰ ਸਦਾ ਹੀ ਇਕ ਆਪ ਹੀ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਸਭ ਦਾ ਪੈਦਾ ਕਰਨ ਵਾਲਾ ਹੈਂ ਤੇ ਸਭ ਦੀ ਸਾਰ ਲੈਣ ਵਾਲਾ ਹੈਂ ।

ਜਗਤ ਵਿਚ ਉਹੀ ਕੁਝ ਹੁੰਦਾ ਹੈ ਜੋ ਤੈਨੂੰ ਆਪ ਨੂੰ ਪਸੰਦ ਹੈ, ਉਹੀ ਹੁੰਦਾ ਹੈ ਜੋ ਤੂੰ ਆਪ ਹੀ ਕਰਦਾ ਹੈਂ । (ਹੇ ਪ੍ਰਭੂ !) ਸਾਰੀ ਸ੍ਰਿਸ਼ਟੀ ਤੂੰ ਆਪ ਹੀ ਪੈਦਾ ਕੀਤੀ ਹੈ, ਤੂੰ ਆਪ ਹੀ ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈਂ ।

ਦਾਸ ਨਾਨਕ ਉਸ ਕਰਤਾਰ ਦੇ ਗੁਣ ਗਾਂਦਾ ਹੈ, ਜੋ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ ।੫।੨।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ ॥ ਸੁਣਿ ਵਡਾ ਆਖੈ ਸਭ ਕੋਈ ॥ ਕੇਵਡੁ ਵਡਾ ਡੀਠਾ ਹੋਈ ॥ ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥ ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥ ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ਰਹਾਉ॥ ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥ ਗਿਆਨੀ ਧਿਆਨੀ ਗੁਰ ਗੁਰ ਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥ ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆਂ ॥ ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥ ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥ ਆਖਣ ਵਾਲਾ ਕਿਆ ਬੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥ ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥੪॥੧॥ {ਪੰਨਾ ੩੪੯}**

**ਪਦ ਅਰਥ** :—ਸਭ ਕੋਈ—ਹਰੇਕ ਜੀਵ । ਸੁਣਿ—ਸੁਣ ਕੇ । ਕੇਵਡੁ—ਕੇਡਾ । ਡੀਠਾ—ਵੇਖਿਆਂ ਹੀ । ਹੋਈ—(ਬਿਆਨ) ਹੋ ਸਕਦਾ ਹੈ, ਦੱਸਿਆ ਜਾ ਸਕਦਾ ਹੈ । ਕੀਮਤਿ—ਮੁੱਲ, ਬਰਾਬਰ ਦੀ ਸ਼ੈ । ਕੀਮਤਿ ਪਾਇ ਨ—ਮੁੱਲ ਨਹੀਂ ਪਾਇਆ ਜਾ ਸਕਦਾ, ਉਸ ਦੇ ਬਰਾਬਰ ਦੀ ਕੋਈ ਹਸਤੀ ਦੱਸੀ ਨਹੀਂ ਜਾ ਸਕਦੀ । ਰਹੇ ਸਮਾਇ—ਲੀਨ ਹੋ ਜਾਂਦੇ ਹਨ ।੧।

ਗਹਿਰ—ਡੂੰਘਾ । ਗੁਣੀ ਗਹੀਰਾ—ਗੁਣਾਂ ਕਰ ਕੇ ਡੂੰਘਾ; ਬੇਅੰਤ ਗੁਣਾਂ ਵਾਲਾ । ਚੀਰਾ—ਪਾਟ, ਚੌੜਾਈ, ਦਰਿਆ ਦਾ ਪਾਟ ।੧।ਰਹਾਉ।

ਸਭਿ—ਸਾਰਿਆਂ ਨੇ । ਸੁਰਤੀ—ਸੁਰਤਿ । ਸਭਿ ਮਿਲਿ—ਸਾਰਿਆਂ ਨੇ ਮਿਲ ਕੇ, ਇਕ ਦੂਜੇ ਦੀ ਸਹਾਇਤਾ ਲੈ ਕੇ । ਸੁਰਤਿ ਕਮਾਈ—ਸਮਾਧੀ ਲਾਈ । ਗੁਰ—ਵੱਡੇ । ਗੁਰ ਭਾਈ—ਵੱਡਿਆਂ ਦੇ ਭਰਾ, ਅਜੇਹੇ ਹੋਰ ਕਈ ਵੱਡੇ । ਗੁਰ ਗੁਰਹਾਈ—ਕਈ ਵੱਡੇ ਵੱਡੇ ਪ੍ਰਸਿੱਧ {ਨੋਟ :—ਇਹ ਲਫ਼ਜ਼ 'ਗੁਰ ਗੁਰਹਾਈ' ਲਫ਼ਜ਼ 'ਗਿਆਨੀ ਧਿਆਨੀ' ਦਾ ਵਿਸ਼ੇਸ਼ਣ ਹਨ} । ਗਿਆਨੀ—ਵਿਚਾਰਵਾਨ, ਉੱਚੀ ਸਮਝ ਵਾਲੇ । ਧਿਆਨੀ—ਸੁਰਤਿ ਜੋੜਨ ਵਾਲੇ । ਤਿਲੁ—ਰਤਾ ਜਿਤਨੀ ਭੀ ।੨।

ਸਭਿ ਸਤ—ਸਾਰੇ ਭਲੇ ਕੰਮ । ਤਪ—ਕਸ਼ਟ, ਔਖਿਆਈਆਂ । ਚੰਗਿਆਈਆ—ਚੰਗੇ ਗੁਣ । ਸਿਧ—ਪੁੱਗੇ ਹੋਏ, ਜੀਵਨ ਵਿਚ ਸਫਲ ਹੋਏ ਮਨੁੱਖ । ਸਿਧੀ—ਸਫਲਤਾ, ਕਾਮਯਾਬੀ । ਕਰਮਿ—ਮਿਹਰ ਨਾਲ, ਬਖ਼ਸ਼ਸ਼ ਦੀ ਰਾਹੀਂ । ਠਾਕਿ—ਵਰਜ ਕੇ ।੩।

ਸਿਫਤੀ—ਸਿਫ਼ਤਾਂ ਨਾਲ, ਗੁਣਾਂ ਨਾਲ । ਚਾਰਾ—ਜ਼ੋਰ, ਤਦਬੀਰ, ਜਤਨ ।੪।

**ਅਰਥ** :—ਹਰੇਕ ਜੀਵ (ਹੋਰਨਾਂ ਪਾਸੋਂ ਸਿਰਫ਼) ਸੁਣ ਕੇ (ਹੀ) ਆਖ ਦੇਂਦਾ ਹੈ ਕਿ (ਹੇ ਪ੍ਰਭੂ !) ਤੂੰ ਵੱਡਾ ਹੈਂ । ਪਰ ਤੂੰ ਕੇਡਾ ਵੱਡਾ ਹੈਂ ਇਹ ਗੱਲ ਤੈਨੂੰ ਵੇਖਿਆਂ ਹੀ ਦੱਸੀ ਜਾ ਸਕਦੀ ਹੈ । ਤੇਰੇ ਵਡੱਪਣ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ, (ਇਹ) ਨਹੀਂ ਦੱਸਿਆ ਜਾ ਸਕਦਾ (ਕਿ ਤੂੰ ਕੇਡਾ ਵੱਡਾ ਹੈਂ) ਤੇਰੀ ਵਡਿਆਈ ਆਖਣ ਵਾਲੇ (ਆਪਾ ਭੁੱਲ ਕੇ) ਤੇਰੇ ਵਿਚ (ਹੀ) ਲੀਨ ਹੋ ਜਾਂਦੇ ਹਨ ।੧।

ਹੇ ਮੇਰੇ ਵੱਡੇ ਮਾਲਕ ! ਤੂੰ (ਮਾਨੋ, ਇਕ) ਡੂੰਘਾ (ਸਮੁੰਦਰ) ਹੈਂ, ਤੂੰ ਬੜੇ ਜਿਗਰੇ ਵਾਲਾ ਹੈਂ, ਤੇ ਬੇਅੰਤ ਗੁਣਾਂ ਵਾਲਾ ਹੈਂ । ਕੋਈ ਭੀ ਜੀਵ ਨਹੀਂ ਜਾਣਦਾ ਕਿ ਤੇਰਾ ਕਿਤਨਾ ਵੱਡਾ ਵਿਸਥਾਰ ਹੈ ।੧।ਰਹਾਉ।

(ਤੂੰ ਕੇਡਾ ਵੱਡਾ ਹੈਂ—ਇਹ ਗੱਲ ਲੱਭਣ ਵਾਸਤੇ) ਸਮਾਧੀਆਂ ਲਾਣ ਵਾਲੇ ਕਈ ਵੱਡੇ ਪ੍ਰਸਿੱਧ ਜੋਗੀਆਂ ਨੇ ਧਿਆਨ ਜੋੜਨ ਦੇ ਯਤਨ ਕੀਤੇ, ਮੁੜ ਮੁੜ ਜਤਨ ਕੀਤੇ; ਵੱਡੇ ਵੱਡੇ ਪ੍ਰਸਿੱਧ (ਸ਼ਾਸਤ੍ਰ-ਵੇੱਤਾ) ਵਿਚਾਰਵਾਨਾਂ ਆਪੋ ਵਿਚ ਇਕ ਦੂਜੇ ਦੀ ਸਹਾਇਤਾ ਲੈ ਕੇ ਤੇਰੇ ਬਰਾਬਰ ਦੀ ਕੋਈ ਹਸਤੀ ਲੱਭਣ ਦੀ ਕੋਸ਼ਿਸ਼ ਕੀਤੀ, ਪਰ ਤੇਰੀ ਵਡਿਆਈ ਦਾ ਇਕ ਤਿਲ ਜਿਤਨਾ ਹਿੱਸਾ ਭੀ ਨਹੀਂ ਦੱਸ ਸਕੇ {ਗੁਰ ਗੁਰਹਾਈ ਧਿਆਨੀ ਸਭਿ ਮਿਲਿ ਸੁਰਤਿ ਕਮਾਈ, ਸੁਰਤਿ ਕਮਾਈ, ਗੁਰਗੁਰਹਾਈ ਗਿਆਨੀ ਸਭ ਮਿਲਿ ਕੀਮਤਿ ਪਾਈ ਕੀਮਤਿ ਪਾਈ} ।੨।

(ਵਿਚਾਰਵਾਨ ਕੀਹ ਤੇ ਸਿਧ ਜੋਗੀ ਕੀਹ ? ਤੇਰੀ ਵਡਿਆਈ ਦਾ ਅੰਦਾਜ਼ਾ ਤਾਂ ਕੋਈ ਨਹੀਂ ਲਾ ਸਕਿਆ; ਪਰ ਵਿਚਾਰਵਾਨਾਂ ਦੇ) ਸਾਰੇ ਭਲੇ ਕੰਮ, ਸਾਰੇ ਤਪ ਤੇ ਸਾਰੇ ਚੰਗੇ ਗੁਣ, ਸਿੱਧ ਲੋਕਾਂ ਦੀਆਂ (ਰਿੱਧੀਆਂ ਸਿੱਧੀਆਂ ਆਦਿਕ) ਵੱਡੇ ਵੱਡੇ ਕੰਮ—ਕਿਸੇ ਨੂੰ ਭੀ ਇਹ ਕਾਮਯਾਬੀ ਤੇਰੀ ਸਹਾਇਤਾ ਤੋਂ ਬਿਨਾ ਹਾਸਲ ਨਹੀਂ ਹੋਈ । (ਜਿਸ ਕਿਸੇ ਨੂੰ ਸਫਲਤਾ ਪ੍ਰਾਪਤ ਹੋਈ ਹੈ) ਤੇਰੀ ਮਿਹਰ ਨਾਲ ਪ੍ਰਾਪਤ ਹੋਈ ਹੈ, ਤੇ ਕੋਈ ਹੋਰ (ਵਿਅਕਤੀ) ਇਸ ਪ੍ਰਾਪਤੀ ਦੇ ਰਾਹ ਵਿਚ ਰੋਕ ਨਹੀਂ ਪਾ ਸਕਿਆ ।੩।

(ਹੇ ਪ੍ਰਭੂ !) ਤੇਰੇ ਗੁਣਾਂ ਦੇ (ਮਾਨੋ) ਖ਼ਜ਼ਾਨੇ ਭਰੇ ਪਏ ਹਨ । ਜੀਵ ਦੀ ਕੀਹ ਪਾਂਇਆਂ ਹੈ ਕਿ ਇਹਨਾਂ ਗੁਣਾਂ ਨੂੰ ਬਿਆਨ ਕਰ ਸਕੇ ? ਜਿਸ ਨੂੰ ਤੂੰ ਸਿਫ਼ਤਿ-ਸਾਲਾਹ ਕਰਨ ਦੀ ਦਾਤਿ ਬਖ਼ਸ਼ਦਾ ਹੈਂ, ਉਸ ਦੇ ਰਾਹ ਵਿਚ ਰੁਕਾਵਟ ਪਾਣ ਲਈ ਕਿਸੇ ਦਾ ਜ਼ੋਰ ਨਹੀਂ ਚੱਲ ਸਕਦਾ, ਕਿਉਂਕਿ, ਹੇ ਨਾਨਕ ! (ਆਖ—ਤੂੰ) ਸਦਾ ਕਾਇਮ ਰਹਿਣ ਵਾਲਾ ਪ੍ਰਭੂ ਉਸ (ਭਾਗਾਂ ਵਾਲੇ) ਨੂੰ ਸਵਾਰਨ ਵਾਲਾ ਆਪ ਹੈਂ ।੪।੧।

**ਨੋਟ** :—ਸਿਰਲੇਖ ਪੜ੍ਹੋ । 'ਚਉਪਦੇ' ਦਾ ਅਰਥ ਹੈ 'ਚਾਰ ਪਦ, ਚਾਰ ਬੰਦ' । ਇਹਨਾਂ ਸ਼ਬਦਾਂ ਦੇ ਚਾਰ ਚਾਰ ਬੰਦ ਹਨ ।

**ਆਸਾ ਮਹਲਾ ੧ ॥ ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ ਭੂਖ ॥ ਤਿਤੁ ਭੂਖੈ ਖਾਇ ਚਲੀਅਹਿ ਦੂਖ ॥੧॥ ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥ ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ ਕੀਮਤਿ ਨਹੀ ਪਾਈ ॥ ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥੨॥ ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਂਦਾ ਰਹੈ ਨ ਚੂਕੈ ਭੋਗੁ ॥ ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥੩॥ ਜੇਵਡੁ ਆਪਿ ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥ ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥੪॥੨॥ {ਪੰਨਾ ੩੪੯}**

**ਪਦ ਅਰਥ** :—ਆਖਾ—ਆਖਾਂ, ਮੈਂ ਆਖਦਾ ਹਾਂ, ਮੈਂ ਉਚਾਰਦਾ ਹਾਂ । ਜੀਵਾ—ਜੀਵਾਂ, ਮੈਂ ਜੀਊਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । ਤਿਤੁ ਭੂਖੈ—ਇਸ ਭੁਖ ਦੇ ਕਾਰਨ । ਖਾਇ—(ਨਾਮ-ਭੋਜਨ) ਖਾ ਕੇ । ਚਲੀਅਹਿ—ਨਾਸ ਕੀਤੇ ਜਾਂਦੇ ਹਨ ।੧।

ਮੇਰੀ ਮਾਇ—ਹੇ ਮੇਰੀ ਮਾਂ ! ਸਾਚਾ—ਸਦਾ ਕਾਇਮ ਰਹਿਣ ਵਾਲਾ । ਸਾਚੈ—ਸੱਚੇ ਦੀ ਰਾਹੀਂ । ਨਾਇ—ਨਾਮ ਦੀ ਰਾਹੀਂ । ਸਾਚੈ ਨਾਇ—ਸੱਚੇ ਨਾਮ ਦੀ ਰਾਹੀਂ, ਜਿਉਂ ਜਿਉਂ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰੀਏ । ਕਿਉ ਵਿਸਰੈ—ਕਦੇ ਨ ਵਿਸਰੇ ।੧।ਰਹਾਉ।

ਸਭਿ—ਸਾਰੇ ਜੀਵ । ਆਖਣ ਪਾਹਿ—ਆਖਣ ਦਾ ਜਤਨ ਕਰਨ ।੨।

ਗੁਣੁ ਏਹੋ—ਇਹ ਹੀ (ਉਸ ਦੀ) ਖ਼ੂਬੀ ਹੈ । ਹੋਆ—ਹੋਇਆ ਹੈ । ਨਾ ਹੋਇ—ਨਹੀਂ ਹੋਵੇਗਾ ।੩।

ਜੇਵਡੁ—ਜੇਡਾ ਵੱਡਾ । ਤੇਵਡ—ਉਤਨੀ ਵੱਡੀ । ਜਿਨਿ—ਜਿਸ (ਤੈਂ) ਨੇ । ਕਮਜਾਤਿ—ਭੈੜੀ ਜਾਤਿ ਵਾਲੀਆਂ । ਸਨਾਤਿ—ਨੀਚ ।੪।

**ਅਰਥ :**—ਜਿਉਂ ਜਿਉਂ ਮੈਂ ਪ੍ਰਭੂ ਦਾ ਨਾਮ ਉਚਾਰਦਾ ਹਾਂ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । ਜਦੋਂ ਮੈਨੂੰ ਨਾਮ ਭੁੱਲ ਜਾਂਦਾ ਹੈ, ਮੇਰੀ ਆਤਮਕ ਮੌਤ ਹੋਣ ਲੱਗ ਪੈਂਦੀ ਹੈ । (ਇਹ ਪਤਾ ਹੁੰਦਿਆਂ ਭੀ ਪ੍ਰਭੂ ਦਾ) ਸਦਾ-ਥਿਰ ਨਾਮ ਸਿਮਰਨਾ (ਇਕ) ਔਖਾ ਕੰਮ ਹੈ । (ਜਿਸ ਮਨੁੱਖ ਦੇ ਅੰਦਰ) ਪ੍ਰਭੂ ਦਾ ਸਦਾ-ਥਿਰ ਨਾਮ ਸਿਮਰਨ ਦੀ ਭੁੱਖ ਪੈਦਾ ਹੁੰਦੀ ਹੈ, ਇਸ ਭੁੱਖ ਦੀ ਬਰਕਤਿ ਨਾਲ (ਨਾਮ-ਭੋਜਨ) ਖਾ ਕੇ ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ।੧।

ਹੇ ਮੇਰੀ ਮਾਂ ! (ਅਰਦਾਸ ਕਰ ਕਿ) ਉਹ ਪ੍ਰਭੂ ਮੈਨੂੰ ਕਦੇ ਨ ਭੁੱਲੇ । ਜਿਉਂ ਜਿਉਂ ਉਸ ਸਦਾ-ਥਿਰ ਰਹਿਣ ਵਾਲੇ ਦਾ ਨਾਮ ਸਿਮਰੀਏ, ਤਿਉਂ ਤਿਉਂ ਉਹ ਸਦਾ-ਥਿਰ ਰਹਿਣ ਵਾਲਾ ਮਾਲਕ (ਮਨ ਵਿਚ ਵੱਸਦਾ ਹੈ) ।੧।ਰਹਾਉ।

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਦੀ ਰਤਾ ਜਿਤਨੀ ਭੀ ਮਹਿਮਾ (ਸਾਰੇ ਜੀਵ) ਬਿਆਨ ਕਰ ਕੇ ਥੱਕ ਗਏ ਹਨ (ਬਿਆਨ ਨਹੀਂ ਕਰ ਸਕਦੇ) । ਕੋਈ ਭੀ ਨਹੀਂ ਦੱਸ ਸਕਿਆ ਕਿ ਉਸ ਦੇ ਬਰਾਬਰ ਦੀ ਕੇਹੜੀ ਹੋਰ ਹਸਤੀ ਹੈ । ਜੇ (ਜਗਤ ਦੇ) ਸਾਰੇ ਹੀ ਜੀਵ ਰਲ ਕੇ (ਪਰਮਾਤਮਾ ਦੀ ਮਹਿਮਾ) ਬਿਆਨ ਕਰਨ ਦਾ ਜਤਨ ਕਰਨ, ਤਾਂ ਉਹ ਪਰਮਾਤਮਾ (ਆਪਣੇ ਅਸਲੇ ਨਾਲੋਂ) ਵੱਡਾ ਨਹੀਂ ਹੋ ਜਾਂਦਾ (ਤੇ ਜੇ ਕੋਈ ਭੀ ਉਸ ਦੀ ਵਡਿਆਈ ਨਾਹ ਕਰੇ) ਤਾਂ ਉਹ (ਅੱਗੇ ਨਾਲੋਂ) ਘਟ ਨਹੀਂ ਜਾਂਦਾ ।੨।

ਉਹ ਪਰਮਾਤਮਾ ਕਦੇ ਮਰਦਾ ਨਹੀਂ, ਨਾਹ ਹੀ (ਉਸ ਦੀ ਖ਼ਾਤਰ) ਸੋਗ ਹੁੰਦਾ ਹੈ । ਉਹ ਪ੍ਰਭੂ ਸਦਾ (ਜੀਵਾਂ ਨੂੰ ਰਿਜ਼ਕ) ਦੇਂਦਾ ਹੈ, ਉਸ ਦੀਆਂ ਦਿੱਤੀਆਂ ਦਾਤਾਂ ਦਾ ਵਰਤਣਾ ਕਦੇ ਮੁੱਕਦਾ ਨਹੀਂ (ਭਾਵ, ਜੀਵ ਉਸ ਦੀਆਂ ਦਿੱਤੀਆਂ ਦਾਤਾਂ ਸਦਾ ਵਰਤਦੇ ਹਨ ਪਰ ਉਹ ਮੁੱਕਦੀਆਂ ਨਹੀਂ) । ਉਸ ਪ੍ਰਭੂ ਦੀ ਵੱਡੀ ਖ਼ੂਬੀ ਇਹ ਹੈ ਕਿ ਕੋਈ ਹੋਰ ਉਸ ਵਰਗਾ ਨਹੀਂ ਹੈ, (ਉਸ ਵਰਗਾ ਅਜੇ ਤਕ) ਨਾਹ ਕੋਈ ਹੋਇਆ ਹੈ, ਨਾਹ ਕਦੇ ਹੋਵੇਗਾ ।੩।

(ਹੇ ਪ੍ਰਭੂ !) ਜੇਡਾ (ਬੇਅੰਤ ਤੂੰ) ਆਪ ਹੈਂ, ਉਤਨੀ (ਬੇਅੰਤ) ਤੇਰੀ ਬਖ਼ਸ਼ਸ਼ ਹੈ, (ਤੂੰ ਐਸਾ ਹੈਂ) ਜਿਸ ਨੇ ਦਿਨ ਬਣਾਇਆ ਹੈ ਤੇ ਰਾਤ ਬਣਾਈ ਹੈ ।

ਹੇ ਨਾਨਕ ! ਉਹ ਬੰਦੇ ਭੈੜੇ ਅਸਲੇ ਵਾਲੇ (ਬਣ ਜਾਂਦੇ) ਹਨ ਜੋ ਐਸੇ ਖਸਮ-ਪ੍ਰਭੂ ਨੂੰ ਵਿਸਾਰਦੇ ਹਨ । ਨਾਮ ਤੋਂ ਖੁੰਝੇ ਹੋਏ ਜੀਵ ਨੀਚ ਹਨ ।੪।੨।

**ਆਸਾ ਮਹਲਾ ੧ ॥ ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥ ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥੧॥ ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥ ਰਹਾਉ ॥ ਆਪਿ ਕਰਾਏ ਆਪਿ ਕਰੇਇ ॥ ਆਪਿ ਉਲਾਮ੍ਹ੍ਹੇ ਚਿਤਿ ਧਰੇਇ ॥ ਜਾ ਤੂੰ ਕਰਣਹਾਰੁ ਕਰਤਾਰੁ ॥ ਕਿਆ ਮੁਹਤਾਜੀ ਕਿਆ ਸੰਸਾਰੁ ॥੨॥ ਆਪਿ ਉਪਾਏ ਆਪੇ ਦੇਇ ॥ ਆਪੇ ਦੁਰਮਤਿ ਮਨਹਿ ਕਰੇਇ ॥ ਗੁਰ ਪਰਸਾਦਿ ਵਸੈ ਮਨਿ ਆਇ ॥ ਦੁਖੁ ਅਨ੍ਹ੍ਹੇਰਾ ਵਿਚਹੁ ਜਾਇ ॥੩॥ ਸਾਚੁ ਪਿਆਰਾ ਆਪਿ ਕਰੇਇ ॥ ਅਵਰੀ ਕਉ ਸਾਚੁ ਨ ਦੇਇ ॥ ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥੪॥੩॥ {ਪੰਨਾ ੩੪੯}**

**ਪਦ ਅਰਥ** :—ਦਰਿ—(ਪ੍ਰਭੂ ਦੇ) ਦਰ ਤੇ । ਮਾਂਗਤੁ—ਕੋਈ ਮੰਗਤਾ (ਭਾਵੇਂ ਕਿਸੇ ਭੀ ਜਾਤਿ ਦਾ ਹੋਵੇ) । ਕੂਕ—ਪੁਕਾਰ, ਫ਼ਰਿਆਦ । ਮਹਲੀ—ਮਹਲ ਦਾ ਮਾਲਕ । ਧੀਰਕ—ਧੀਰਜ, ਹੌਸਲਾ । ਦੇਇ—ਦੇਂਦਾ ਹੈ ।੧।

ਜਾਣਹੁ—ਪਛਾਣੋ । ਆਗੈ—ਪਰਲੋਕ ਵਿਚ ।੧।ਰਹਾਉ।

ਉਲਾਮ੍ੇ—ਸ਼ਿਕਾਇਤਾਂ, ਗਿਲੇ । ਚਿਤਿ ਧਰੇਇ—ਚਿੱਤ ਵਿਚ ਧਰਦਾ ਹੈ, ਸੁਣਦਾ ਹੈ ।੨।

ਆਪੇ—ਆਪ ਹੀ । ਮਨਹਿ ਕਰੇਇ—ਰੋਕਦਾ ਹੈ, ਵਰਜਦਾ ਹੈ । ਮਨਿ—ਮਨ ਵਿਚ ।੩।

ਅਵਰੀ ਕਉ—ਹੋਰਨਾਂ ਨੂੰ ਜੋ ਆਦਰਸ਼ ਤੋਂ ਅਜੇ ਨੀਵੇਂ ਹਨ । ਵਖਾਣੈ—ਆਖਦਾ ਹੈ । ਪੂਛ ਨ ਲੇਇ—ਲੇਖਾ ਨਹੀਂ ਮੰਗਦਾ ।੪।

**ਅਰਥ** :—ਕੋਈ ਮੰਗਤਾ (ਭਾਵੇਂ ਕਿਸੇ ਭੀ ਜਾਤਿ ਦਾ ਹੋਵੇ) ਪ੍ਰਭੂ ਦੇ ਦਰ ਤੇ ਪੁਕਾਰ ਕਰੇ, ਤਾਂ ਉਹ ਮਹਲ ਦਾ ਮਾਲਕ ਖਸਮ-ਪ੍ਰਭੂ (ਉਸ ਦੀ ਪੁਕਾਰ) ਸੁਣ ਲੈਂਦਾ ਹੈ । (ਫਿਰ) ਉਸ ਦੀ ਮਰਜ਼ੀ ਹੌਸਲਾ ਦੇਵੇ ਉਸ ਦੀ ਮਰਜ਼ੀ ਧੱਕਾ ਦੇ ਦੇਵੇ (ਮੰਗਤੇ ਦੀ ਅਰਦਾਸ ਸੁਣ ਲੈਣ ਵਿਚ ਹੀ) ਪ੍ਰਭੂ ਉਸ ਨੂੰ ਵਡਿਆਈ ਹੀ ਦੇ ਰਿਹਾ ਹੈ ।੨।

(ਹਰੇਕ ਜੀਵ ਦੇ ਅੰਦਰ ਵਿਆਪਕ ਹੋ ਕੇ) ਪ੍ਰਭੂ ਆਪ ਹੀ (ਪ੍ਰੇਰਨਾ ਕਰ ਕੇ ਜੀਵ ਪਾਸੋਂ ਪੁਕਾਰ) ਕਰਾਂਦਾ ਹੈ, (ਹਰੇਕ ਵਿਚ ਵਿਆਪਕ ਹੋ ਕੇ) ਆਪ ਹੀ (ਪੁਕਾਰ) ਕਰਦਾ ਹੈ, ਆਪ ਹੀ ਪ੍ਰਭੂ (ਹਰੇਕ ਜੀਵ ਦੇ) ਗਿਲੇ ਸੁਣਦਾ ਹੈ । ਜਦੋਂ (ਹੇ ਪ੍ਰਭੂ ! ਕਿਸੇ ਜੀਵ ਨੂੰ ਤੂੰ ਇਹ ਨਿਸਚਾ ਕਰਾ ਦੇਂਦਾ ਹੈਂ ਕਿ) ਤੂੰ ਸਿਰਜਣਹਾਰ ਸਭ ਕੁਝ ਕਰਨ ਦੇ ਸਮਰੱਥ (ਸਿਰ ਉਤੇ ਰਾਖਾ) ਹੈਂ, ਤਾਂ ਉਸ ਨੂੰ (ਜਗਤ ਦੀ) ਕੋਈ ਮੁਥਾਜੀ ਨਹੀਂ ਰਹਿੰਦੀ, ਜਗਤ ਉਸ ਦਾ ਕੁਝ ਵਿਗਾੜ ਨਹੀਂ ਸਕਦਾ ।੨।

ਪਰਮਾਤਮਾ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ (ਸਭਨਾਂ ਨੂੰ ਰਿਜ਼ਕ ਆਦਿਕ) ਦੇਂਦਾ ਹੈ । ਪ੍ਰਭੂ ਆਪ ਹੀ ਜੀਵਾਂ ਨੂੰ ਭੈੜੀ ਮਤਿ ਵਲੋਂ ਵਰਜਦਾ ਹੈ । ਗੁਰੂ ਦੀ ਕਿਰਪਾ ਨਾਲ ਪ੍ਰਭੂ ਜਿਸ ਦੇ ਮਨ ਵਿਚ ਆ ਵੱਸਦਾ ਹੈ, ਉਸ ਦੇ ਅੰਦਰੋਂ ਦੁਖ ਦੂਰ ਹੋ ਜਾਂਦਾ ਹੈ, ਅਗਿਆਨਤਾ ਮਿਟ ਜਾਂਦੀ ਹੈ ।੩।

ਪ੍ਰਭੂ ਆਪ ਹੀ ਜੀਵਾਂ ਦੇ ਮਨ ਵਿਚ ਆਪਣਾ ਸਿਮਰਨ ਪਿਆਰਾ ਕਰਦਾ ਹੈ (ਸਿਮਰਨ ਦਾ ਪਿਆਰ ਪੈਦਾ ਕਰਦਾ ਹੈ); ਜਿਨ੍ਹਾਂ ਦੇ ਅੰਦਰ ਪਿਆਰ ਦੀ ਅਜੇ ਘਾਟ ਹੈ, ਉਹਨਾਂ ਨੂੰ ਆਪ ਹੀ ਸਿਮਰਨ ਦੀ ਦਾਤਿ ਨਹੀਂ ਦੇਂਦਾ । ਨਾਨਕ ਆਖਦਾ ਹੈ ਜਿਸ ਕਿਸੇ ਨੂੰ ਸਿਮਰਨ ਦੀ ਦਾਤਿ ਪ੍ਰਭੂ ਦੇਂਦਾ ਹੈ ਉਸ ਪਾਸੋਂ ਅੱਗੇ ਕਰਮਾਂ ਦਾ ਲੇਖਾ ਨਹੀਂ ਮੰਗਦਾ (ਭਾਵ, ਉਹ ਜੀਵ ਕੋਈ ਅਜੇਹੇ ਕਰਮ ਕਰਦਾ ਹੀ ਨਹੀਂ ਜਿਨ੍ਹਾਂ ਕਰਕੇ ਕੋਈ ਤਾੜਨਾ ਹੋਵੇ) ।੪।੩।

**ਆਸਾ ਮਹਲਾ ੧ ॥ ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆ ਵਾਜਹਿ ਵਾਜ ॥ ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹ ਰਾਖਹਿ ਪਾਉ ॥੧॥ ਨਾਨਕ ਨਾਮ ਵਿਟਹੁ ਕੁਰਬਾਣੁ ॥ ਅੰਧੀ ਦੁਨੀਆ ਸਾਹਿਬੁ ਜਾਣੁ ॥੧॥ਰਹਾਉ॥ ਗੁਰੂ ਪਾਸਹੁ ਫਿਰਿ ਚੇਲਾ ਖਾਇ ॥ ਤਾਮਿ ਪਰੀਤਿ ਵਸੈ ਘਰਿ ਆਇ ॥ ਜੇ ਸਉ ਵਰ੍ਹਿਆ ਜੀਵਣ ਖਾਣੁ ॥ ਖਸਮ ਪਛਾਣੈ ਸੋ ਦਿਨੁ ਪਰਵਾਣੁ ॥੨॥ ਦਰਸਨਿ ਦੇਖਿਐ ਦਇਆ ਨ ਹੋਇ ॥ ਲਏ ਦਿਤੇ ਵਿਣੁ ਰਹੈ ਨ ਕੋਇ ॥ ਰਾਜਾ ਨਿਆਉ ਕਰੇ ਹਥਿ ਹੋਇ ॥ ਕਹੈ ਖੁਦਾਇ ਨ ਮਾਨੈ ਕੋਇ ॥੩॥ ਮਾਣਸ ਮੂਰਤਿ ਨਾਨਕੁ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ ॥ ਗੁਰ ਪਰਸਾਦਿ ਜਾਣੈ ਮਿਹਮਾਨੁ ॥ ਤਾ ਕਿਛੁ ਦਰਗਹ ਪਾਵੈ ਮਾਨੁ ॥੪॥੪॥ {ਪੰਨਾ ੩੪੯-੩੫੦}**

**ਪਦ ਅਰਥ** :—ਤਾਲ—ਛੈਣੇ । ਮਦੀਰੇ—ਘੁੰਘਰੂ, ਝਾਂਝਰਾਂ । ਘਟ—ਹਿਰਦਾ । ਘਾਟ—ਰਸਤਾ । ਘਟ ਕੇ ਘਾਟ—ਮਨ ਦੇ ਰਸਤੇ, ਸੰਕਲਪ ਵਿਕਲਪ । ਦੋਲਕ—ਢੋਲਕੀ । ਦੁਨੀਆ—ਦੁਨੀਆ ਦਾ ਮੋਹ । ਵਾਜਹਿ—ਵੱਜ ਰਹੇ ਹਨ । ਵਾਜ—ਵਾਜੇ, ਸਾਜ । ਨਾਰਦੁ—ਮਨ । ਕਲਿ—ਕਲਿਜੁਗ । ਭਾਉ—ਪ੍ਰਭਾਉ । ਕਹ—ਕਿਥੇ ? ਪਾਉ—ਪੈਰ । ਜਤੀ...ਪਾਉ—ਜਤੀ ਸਤੀ ਕਿਥੇ ਪੈਰ ਰੱਖਣ ? ਜਤ ਸਤ ਨੂੰ ਸੰਸਾਰ ਵਿਚ ਥਾਂ ਨਹੀਂ ਰਿਹਾ ।੧।

ਨਾਨਕ—ਹੇ ਨਾਨਕ ! ਵਿਟਹੁ—ਤੋਂ । ਅੰਧੀ—ਅੰਨ੍ਹੀ । ਜਾਣੁ—ਸੁਜਾਣ, ਸੁਜਾਖਾ ।੧।ਰਹਾਉ।

ਪਾਸਹੁ—ਤੋਂ । ਫਿਰਿ—ਉਲਟਾ, ਸਗੋਂ । ਖਾਇ—ਖਾਂਦਾ ਹੈ । ਤਾਮਿ—ਤੁਆਮ, ਰੋਟੀ । ਘਰਿ—ਘਰ ਵਿਚ, ਗੁਰੂ ਦੇ ਘਰ ਵਿਚ । ਵਸੈ ਘਰਿ ਆਇ—(ਗੁਰੂ ਦੇ) ਘਰ ਵਿਚ ਆ ਵੱਸਦਾ ਹੈ, ਗੁਰੂ ਦਾ ਚੇਲਾ ਆ ਬਣਦਾ ਹੈ । ਪਰਵਾਣੁ-ਕਬੂਲ, ਭਾਗਾਂ ਵਾਲਾ ।੨।

ਦਰਸਨਿ—ਦਰਸਨ ਦੀ ਰਾਹੀਂ । ਦਰਸਨਿ ਦੇਖਿਐ—ਦਰਸਨ ਕਰਨ ਨਾਲ, ਇਕ ਦੂਜੇ ਨੂੰ ਵੇਖ ਕੇ । ਲਏ ਦਿਤੇ ਵਿਣੁ—ਮਾਇਆ ਲੈਣ ਦੇਣ ਤੋਂ ਬਿਨਾ, ਰਿਸ਼ਵਤ ਤੋਂ ਬਿਨਾ । ਨਿਆਉ—ਇਨਸਾਫ਼ । ਹਥਿ ਹੋਇ—ਹੱਥ ਵਿਚ ਹੋਵੇ, ਕੁਝ ਦੇਣ ਨੂੰ ਪੱਲੇ ਹੋਵੇ । ਕਹੈ ਖੁਦਾਇ—ਜੇ ਕੋਈ ਰੱਬ ਦਾ ਵਾਸਤਾ ਪਾਏ ।੩।

ਮਾਣਸ ਮੂਰਤਿ—ਮਨੁੱਖ ਦੀ ਸ਼ਕਲ ਹੈ । ਨਾਨਕੁ—ਨਾਨਕ (ਆਖਦਾ ਹੈ) । ਨਾਮੁ—ਨਾਮ-ਮਾਤ੍ਰ । ਕਰਣੀ—ਕਰਣੀ ਵਿਚ, ਆਚਰਨ ਵਿਚ । ਦਰਿ—(ਮਾਲਕ ਦੇ) ਦਰ ਤੇ । ਫੁਰਮਾਨੁ—ਹੁਕਮ ।੪।

**ਅਰਥ** :—ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਸਦਕੇ ਹੋ । (ਨਾਮ ਤੋਂ ਬਿਨਾ) ਦੁਨੀਆ (ਮਾਇਆ ਵਿਚ) ਅੰਨ੍ਹੀ ਹੋ ਰਹੀ ਹੈ, ਇਕ ਮਾਲਕ ਪ੍ਰਭੂ ਆਪ ਹੀ ਸੁਜਾਖਾ ਹੈ (ਉਸ ਦੀ ਸਰਨ ਪਿਆਂ ਹੀ ਜ਼ਿੰਦਗੀ ਦਾ ਸਹੀ ਰਸਤਾ ਦਿੱਸ ਸਕਦਾ ਹੈ) ।੧।ਰਹਾਉ।

(ਮਨੁੱਖ ਦੇ) ਮਨ ਦੇ ਸੰਕਲਪ ਵਿਕਲਪ (ਮਾਨੋ) ਛੈਣੇ ਤੇ ਪੈਰਾਂ ਦੇ ਘੁੰਘਰੂ ਹਨ, ਦੁਨੀਆ ਦਾ ਮੋਹ ਢੋਲਕੀ ਹੈ—ਇਹ ਵਾਜੇ ਵੱਜ ਰਹੇ ਹਨ, ਤੇ (ਪ੍ਰਭੂ ਦੇ ਨਾਮ ਤੋਂ ਸੁੰਞਾ) ਮਨ (ਮਾਇਆ ਦੇ ਹੱਥਾਂ ਤੇ) ਨੱਚ ਰਿਹਾ ਹੈ । (ਇਸ ਨੂੰ ਕਹੀਦਾ ਹੈ) ਕਲਿਜੁਗ ਦਾ ਪ੍ਰਭਾਵ । ਜਤ ਸਤ ਨੂੰ ਸੰਸਾਰ ਵਿਚ ਕਿਤੇ ਥਾਂ ਨਹੀਂ ਰਿਹਾ ।੧।

(ਚੇਲੇ ਨੇ ਗੁਰੂ ਦੀ ਸੇਵਾ ਕਰਨੀ ਹੁੰਦੀ ਹੈ, ਹੁਣ) ਸਗੋਂ ਚੇਲਾ ਹੀ ਗੁਰੂ ਤੋਂ ਉਦਰ-ਪੂਰਨਾ ਕਰਦਾ ਹੈ, ਰੋਟੀ ਦੀ ਖ਼ਾਤਰ ਹੀ ਚੇਲਾ ਆ ਬਣਦਾ ਹੈ । (ਇਸ ਹਾਲਤ ਵਿਚ) ਜੇ ਸੌ ਸਾਲ ਮਨੁੱਖ ਜੀਊ ਲਏ, ਤੇ ਸੌਖਾ ਖਾਣ-ਪੀਣ ਬਣਿਆ ਰਹੇ (ਤਾਂ ਭੀ ਇਹ ਉਮਰ ਵਿਅਰਥ ਹੀ ਸਮਝੋ) । (ਜ਼ਿੰਦਗੀ ਦਾ ਸਿਰਫ਼) ਉਹੀ ਦਿਨ ਭਾਗਾਂ ਵਾਲਾ ਹੈ ਜਦੋਂ ਮਨੁੱਖ ਆਪਣੇ ਮਾਲਕ-ਪ੍ਰਭੂ ਨਾਲ ਸਾਂਝ ਪਾਂਦਾ ਹੈ ।੨।

ਮਨੁੱਖ ਇਕ ਦੂਜੇ ਨੂੰ ਵੇਖ ਕੇ (ਆਪਣਾ ਭਰਾ ਜਾਣ ਕੇ ਆਪੋ ਵਿਚ) ਪਿਆਰ ਦਾ ਜਜ਼ਬਾ ਨਹੀਂ ਵਰਤ ਰਹੇ (ਕਿਉਂਕਿ ਸੰਬੰਧ ਹੀ ਮਾਇਆ ਦਾ ਬਣ ਰਿਹਾ ਹੈ), ਰਿਸ਼ਵਤ ਲੈਣ ਦੇਣ ਤੋਂ ਬਿਨਾ ਨਹੀਂ ਰਹਿੰਦਾ । (ਇਥੋਂ ਤਕ ਕਿ) ਰਾਜਾ ਭੀ (ਹਾਕਮ ਭੀ) ਤਦੋਂ ਹੀ ਇਨਸਾਫ਼ ਕਰਦਾ ਹੈ ਜੇ ਉਸ ਨੂੰ ਦੇਣ ਲਈ (ਸਵਾਲੀ ਦੇ) ਹੱਥ ਪੱਲੇ ਮਾਇਆ ਹੋਵੇ । ਜੇ ਕੋਈ ਨਿਰਾ ਰੱਬ ਦਾ ਵਾਸਤਾ ਪਾਏ ਤਾਂ ਉਸ ਦੀ ਪੁਕਾਰ ਕੋਈ ਨਹੀਂ ਸੁਣਦਾ ।੩।

ਨਾਨਕ (ਆਖਦਾ ਹੈ—ਵੇਖਣ ਨੂੰ ਹੀ) ਮਨੁੱਖ ਦੀ ਸ਼ਕਲ ਹੈ, ਨਾਮ-ਮਾਤ੍ਰ ਹੀ ਮਨੁੱਖ ਹੈ, ਪਰ ਆਚਰਨ ਵਿਚ ਮਨੁੱਖ (ਉਹ) ਕੁੱਤਾ ਹੈ ਜੋ (ਮਾਲਕ ਦੇ) ਦਰ ਤੇ (ਰੋਟੀ ਦੀ ਖ਼ਾਤਰ) ਹੁਕਮ (ਮੰਨ ਰਿਹਾ ਹੈ) ।

ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਤਦੋਂ ਹੀ ਕੁਝ ਇੱਜ਼ਤ-ਮਾਣ ਲੈ ਸਕਦਾ ਹੈ ਜੇ ਗੁਰੂ ਦੀ ਮਿਹਰ ਨਾਲ (ਸੰਸਾਰ ਵਿਚ ਆਪਣੇ ਆਪ ਨੂੰ) ਪਰਾਹੁਣਾ ਸਮਝੇ (ਤੇ ਮਾਇਆ ਨਾਲ ਇਤਨੀ ਪਕੜ ਨਾਹ ਰੱਖੇ ।੪।੪।

**ਆਸਾ ਮਹਲਾ ੧ ॥ ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥ ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥ ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥ ਰਹਾਉ ॥ ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥ ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥੨॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥ ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥੩॥ ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ ॥ ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ ॥੪॥੫॥ {ਪੰਨਾ ੩੫੦}**

**ਪਦ ਅਰਥ** :—ਜੇਤਾ—ਜਿਤਨਾ ਹੀ (ਭਾਵ, ਇਹ ਸਾਰਾ) । ਸਬਦੁ—ਆਵਾਜ਼, ਬੋਲਣਾ । ਸੁਰਤਿ—ਸੁਣਨਾ । ਧੁਨਿ—ਜੀਵਨ-ਰੌ । ਧੁਨਿ ਤੇਤੀ—ਤੇਤੀ (ਤੇਰੀ) ਧੁਨਿ, ਇਹ ਸਾਰੀ ਤੇਰੀ ਹੀ ਜੀਵਨ-ਰੌ ਹੈ । ਰੂਪੁ—ਦਿੱਸਦਾ ਆਕਾਰ । ਕਾਇਆ—ਸਰੀਰ । ਰਸਨਾ—ਰਸ ਲੈਣ ਵਾਲਾ । ਆਪੇ—ਆਪ ਹੀ । ਬਸਨਾ—ਜ਼ਿੰਦਗੀ । ਕਹਉ—ਕਹਉਂ, ਮੈਂ ਆਖ ਸਕਾਂ । ਮਾਈ—ਹੇ ਮਾਂ ! ੧।

ਏਕੋ—ਇਕ ਹੀ, ਸਿਰਫ਼ ।੧।ਰਹਾਉ।

ਵੇਖੈ—ਸੰਭਾਲ ਕਰਦਾ ਹੈ । ਵਿਗਸੈ—ਖ਼ੁਸ਼ ਹੁੰਦਾ ਹੈ ।੨।

ਨ ਕਰਣਾ ਜਾਈ—ਕੀਤਾ ਨਹੀਂ ਜਾ ਸਕਦਾ । ਵਰਤੈ—ਕਾਰ ਚਲਾਂਦਾ ਹੈ । ਤੈਸੋ ਕਹੀਐ—ਉਹੋ ਜਿਹਾ ਉਸ ਦਾ ਨਾਮ ਰੱਖਿਆ ਜਾਂਦਾ ਹੈ ।੩।

ਕਲਿ—ਕਲਿਜੁਗੀ ਸੁਭਾਉ । ਕਲਵਾਲੀ—ਕਲਾਲਨ, ਸ਼ਰਾਬ ਵੇਚਣ ਵਾਲੀ । ਮਦੁ—ਸ਼ਰਾਬ । ਮਤਵਾਲਾ—ਮਸਤ । ਬਹੁ ਭਾਂਤੀਂ—ਕਈ ਕਿਸਮਾਂ ਦੇ । {ਨੋਟ :—ਪਹਿਲੀ ਤੁਕ ਦਾ ਲਫ਼ਜ਼ 'ਰੂਪੁ' ਇਕ-ਵਚਨ ਹੈ, ਅਖ਼ੀਰਲੀ ਤੁਕ ਦਾ ਲਫ਼ਜ਼ 'ਰੂਪ' ਬਹੁ-ਵਚਨ ਹੈ} । ਬਪੁੜਾ—ਵਿਚਾਰਾ, ਆਜਿਜ਼ । ਏਵ—ਇਸ ਤਰ੍ਹਾਂ ।੪।

**ਅਰਥ** :—(ਹੇ ਪ੍ਰਭੂ !) (ਜਗਤ ਵਿਚ) ਇਹ ਜਿਤਨਾ ਬੋਲਣਾ ਤੇ ਸੁਣਨਾ ਹੈ (ਜਿਤਨੀ ਇਹ ਬੋਲਣ ਤੇ ਸੁਣਨ ਦੀ ਕ੍ਰਿਆ ਹੈ), ਇਹ ਸਾਰੀ ਤੇਰੀ ਹੀ ਜੀਵਨ-ਰੌ (ਦਾ ਸਦਕਾ) ਹੈ, ਇਹ ਜਿਤਨਾ ਦਿੱਸਦਾ ਆਕਾਰ ਹੈ, ਇਹ ਸਾਰਾ ਤੇਰਾ ਹੀ ਸਰੀਰ ਹੈ (ਤੇਰੇ ਆਪੇ ਦਾ ਵਿਸਥਾਰ ਹੈ) । (ਸਾਰੇ ਜੀਵਾਂ ਵਿਚ ਵਿਆਪਕ ਹੋ ਕੇ) ਤੂੰ ਆਪ ਹੀ ਰਸ ਲੈਣ ਵਾਲਾ ਹੈਂ, ਤੂੰ ਆਪ ਹੀ (ਜੀਵਾਂ ਦੀ) ਜ਼ਿੰਦਗੀ ਹੈਂ ।

ਹੇ ਮਾਂ ! ਪਰਮਾਤਮਾ ਤੋਂ ਬਿਨਾ ਕੋਈ ਹੋਰ ਦੂਜੀ ਹਸਤੀ ਨਹੀਂ ਹੈ ਜਿਸ ਦੀ ਬਾਬਤ ਮੈਂ ਆਖ ਸਕਾਂ (ਕਿ ਇਹ ਹਸਤੀ ਪਰਮਾਤਮਾ ਦੇ ਬਰਾਬਰ ਦੀ ਹੈ) ।੧।

ਹੇ ਭਾਈ ! ਪਰਮਾਤਮਾ ਹੀ ਸਾਡਾ ਇਕੋ ਇਕ ਖਸਮ-ਮਾਲਕ ਹੈ, ਬੱਸ ! ਉਹ ਹੀ ਇਕੋ ਮਾਲਕ ਹੈ, ਉਸ ਵਰਗਾ, ਹੋਰ ਕੋਈ ਨਹੀਂ ਹੈ ।੧।ਰਹਾਉ।

ਪ੍ਰਭੂ ਆਪ ਹੀ (ਸਭ ਜੀਵਾਂ ਨੂੰ) ਮਾਰਦਾ ਹੈ ਆਪ ਹੀ ਰੱਖਦਾ ਹੈ ਆਪ ਹੀ (ਜਿੰਦ) ਲੈ ਲੈਂਦਾ ਹੈ ਆਪ ਹੀ (ਜਿੰਦ) ਦੇਂਦਾ ਹੈ । ਪ੍ਰਭੂ ਆਪ ਹੀ (ਸਭ ਦੀ) ਸੰਭਾਲ ਕਰਦਾ ਹੈ, ਆਪ ਹੀ (ਸੰਭਾਲ ਕਰ ਕੇ) ਖ਼ੁਸ਼ ਹੁੰਦਾ ਹੈ, ਆਪ ਹੀ (ਸਭ ਉਤੇ) ਮਿਹਰ ਦੀ ਨਜ਼ਰ ਕਰਦਾ ਹੈ ।੨।

(ਜਗਤ ਵਿਚ) ਜੋ ਕੁਝ ਵਰਤ ਰਿਹਾ ਹੈ ਪ੍ਰਭੂ ਆਪ ਹੀ ਕਰ ਰਿਹਾ ਹੈ (ਪ੍ਰਭੂ ਤੋਂ ਆਕੀ ਹੋ ਕੇ ਕਿਸੇ ਹੋਰ ਜੀਵ ਪਾਸੋਂ) ਕੁਝ ਕੀਤਾ ਨਹੀਂ ਜਾ ਸਕਦਾ । ਜਿਹੋ ਜਿਹੀ ਕਾਰ ਪ੍ਰਭੂ ਕਰਦਾ ਹੈ, ਉਹੋ ਜਿਹਾ ਉਸ ਦਾ ਨਾਮ ਪੈ ਜਾਂਦਾ ਹੈ ।

(ਹੇ ਪ੍ਰਭੂ !) ਇਹ ਜੋ ਕੁਝ ਦਿੱਸ ਰਿਹਾ ਹੈ ਤੇਰੀ ਹੀ ਬਜ਼ੁਰਗੀ (ਦਾ ਪ੍ਰਕਾਸ਼) ਹੈ ।੩।

ਜਿਵੇਂ ਇਕ ਸ਼ਰਾਬ ਵੇਚਣ ਵਾਲੀ ਹੈ ਉਸ ਦੇ ਪਾਸ ਸ਼ਰਾਬ ਹੈ; ਸ਼ਰਾਬੀ ਆ ਕੇ ਨਿੱਤ ਪੀਂਦਾ ਰਹਿੰਦਾ ਹੈ ਤਿਵੇਂ ਜਗਤ ਵਿਚ ਕਲਿਜੁਗੀ ਸੁਭਾਉ ਹੈ (ਉਸ ਦੇ ਅਸਰ ਹੇਠ) ਮਾਇਆ ਮਿੱਠੀ ਲੱਗ ਰਹੀ ਹੈ, ਤੇ ਜੀਵਾਂ ਦਾ ਮਨ (ਮਾਇਆ ਵਿਚ) ਮਸਤ ਹੋ ਰਿਹਾ ਹੈ—ਇਹ ਭਾਂਤ ਭਾਂਤ ਦੇ ਰੂਪ ਭੀ ਪ੍ਰਭੂ ਆਪ ਹੀ ਬਣਾ ਰਿਹਾ ਹੈ (ਭਾਵੇਂ ਇਹ ਗੱਲ ਅਲੌਕਿਕ ਹੀ ਜਾਪਦੀ ਹੈ; ਪਰ ਉਸ ਪ੍ਰਭੂ ਨੂੰ ਹਰ ਚੰਗੇ ਮੰਦੇ ਵਿਚ ਵਿਆਪਕ ਵੇਖ ਕੇ) ਵਿਚਾਰਾ ਨਾਨਕ ਇਹੀ ਆਖ ਸਕਦਾ ਹੈ ।੪।੫।

**ਆਸਾ ਮਹਲਾ ੧ ॥ ਵਾਜਾ ਮਤਿ ਪਖਾਵਜੁ ਭਾਉ ॥ ਹੋਇ ਅਨੰਦੁ ਸਦਾ ਮਨਿ ਚਾਉ ॥ ਏਹਾ ਭਗਤਿ ਏਹੋ ਤਪ ਤਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥ ਪੂਰੇ ਤਾਲ ਜਾਣੈ ਸਾਲਾਹ ॥ ਹੋਰੁ ਨਚਣਾ ਖੁਸੀਆ ਮਨ ਮਾਹ ॥੧॥ ਰਹਾਉ ॥ ਸਤੁ ਸੰਤੋਖੁ ਵਜਹਿ ਦੁਇ ਤਾਲ ॥ ਪੈਰੀ ਵਾਜਾ ਸਦਾ ਨਿਹਾਲ ॥ ਰਾਗੁ ਨਾਦੁ ਨਹੀ ਦੂਜਾ ਭਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥ ਭਉ ਫੇਰੀ ਹੋਵੈ ਮਨ ਚੀਤਿ ॥ ਬਹਦਿਆ ਉਠਦਿਆ ਨੀਤਾ ਨੀਤਿ ॥ ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੩॥ ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥ ਨਾਨਕ ਆਖਣੁ ਵੇਰਾ ਵੇਰ ॥ ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥੪॥੬॥ {ਪੰਨਾ ੩੫੦}**

**ਪਦ ਅਰਥ** :—ਮਤਿ—ਸ੍ਰੇਸ਼ਟ ਬੁੱਧਿ । ਪਖਾਵਜੁ—ਜੋੜੀ, ਤਬਲਾ । ਭਾਉ—ਪ੍ਰੇਮ । ਅਨੰਦੁ—ਆਤਮਕ ਸੁਖ । ਮਨਿ—ਮਨ ਵਿਚ । ਭਗਤਿ—ਰਾਸ ਪਾਣੀ । ਤਪ ਤਾਉ—ਤਪ ਦਾ ਤਪਣਾ । {ਨੋਟ :—'ਏਹਾ' ਅਤੇ 'ਏਹੋ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । 'ਏਹਾ' ਵਿਸ਼ੇਸ਼ਣ ਇਸਤ੍ਰੀ-ਲਿੰਗ ਹੈ, 'ਇਹੋ' ਵਿਸ਼ੇਸ਼ਣ ਪੁਲਿੰਗ ਹੈ} । ਇਤੁ—ਇਸ ਵਿਚ । ਇਤੁ ਰੰਗਿ—ਇਸ ਰੰਗ ਵਿਚ, ਇਸ ਮੌਜ ਵਿਚ । ਰਖਿ ਰਖਿ ਪਾਉ—ਪੈਰ ਰੱਖ ਰੱਖ ਕੇ, ਜੀਵਨ-ਰਾਹ ਤੇ ਤੁਰ ਤੁਰ ਕੇ ।੧।

ਪੂਰੇ ਤਾਲ—ਤਾਲ ਪੂਰਦਾ ਹੈ, ਤਾਲ-ਸਿਰ ਨੱਚਦਾ ਹੈ । ਸਾਲਾਹ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਮਨ ਮਾਹ—ਮਨ ਦੇ ਉਮਾਹ, ਮਨ ਦੇ ਚਾਉ ।੧।ਰਹਾਉ।

ਸਤੁ—ਦਾਨ, ਸੇਵਾ । ਤਾਲ—ਛੈਣੇ । ਪੈਰੀ ਵਾਜਾ—ਘੁੰਘਰੂ । ਨਿਹਾਲ—ਪ੍ਰਸੰਨ । ਦੂਜਾ ਭਾਉ—ਪ੍ਰਭੂ ਤੋਂ ਬਿਨਾ ਹੋਰ ਦਾ ਪਿਆਰ ।੨।

ਫੇਰੀ—ਭੁਆਟਣੀ । ਚੀਤਿ—ਚਿਤ ਵਿਚ । ਨੀਤਾ ਨੀਤ—ਨਿੱਤ ਨਿੱਤ, ਸਦਾ ਹੀ । ਲੇਟਣਿ—ਲੇਟਣੀ, ਲੰਮੇ ਪੈ ਕੇ ਨਾਚ । ਲੇਟਿ—ਲੇਟ ਕੇ । ਸੁਆਹ—ਨਾਸਵੰਤ, (ਸੁਆਹ ਵਾਂਗ) ।੩।

ਸਿਖ ਸਭਾ—ਸਤਸੰਗ । ਦੀਖਿਆ—ਗੁਰੂ ਦਾ ਉਪਦੇਸ਼ । ਭਾਉ—ਪਿਆਰ । ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਆਖਣੁ—(ਨਾਮ) ਜਪਣਾ । ਵੇਰਾ ਵੇਰ—ਮੁੜ ਮੁੜ ।੪।

**ਅਰਥ** :—ਜਿਸ ਮਨੁੱਖ ਨੇ ਸ੍ਰੇਸ਼ਟ ਬੁੱਧਿ ਨੂੰ ਵਾਜਾ ਬਣਾਇਆ ਹੈ, ਪ੍ਰਭੂ-ਪਿਆਰ ਨੂੰ ਜੋੜੀ ਬਣਾਇਆ ਹੈ (ਇਹਨਾਂ ਸਾਜਾਂ ਦੇ ਵੱਜਣ ਨਾਲ, ਸ੍ਰੇਸ਼ਟ ਬੁੱਧਿ ਤੇ ਪ੍ਰਭੂ-ਪਿਆਰ ਦੀ ਬਰਕਤਿ ਨਾਲ) ਉਸ ਦੇ ਅੰਦਰ ਸਦਾ ਆਨੰਦ ਬਣਿਆ ਰਹਿੰਦਾ ਹੈ, ਉਸ ਦੇ ਮਨ ਵਿਚ ਉਤਸ਼ਾਹ ਰਹਿੰਦਾ ਹੈ । ਅਸਲ ਭਗਤੀ ਇਹੀ ਹੈ, ਤੇ ਇਹੀ

ਹੈ ਮਹਾਨ ਤਪ । ਇਸ ਆਤਮਕ ਆਨੰਦ ਵਿਚ ਟਿਕੇ ਰਹਿ ਕੇ ਸਦਾ ਜੀਵਨ-ਰਸਤੇ ਉਤੇ ਤੁਰੋ । ਬੱਸ ! ਇਹ ਨਾਚ ਨੱਚੋ (ਰਾਸਾਂ ਵਿਚ ਨਾਚ ਨੱਚ ਕੇ ਉਸ ਨੂੰ ਕ੍ਰਿਸ਼ਨ-ਭਗਤੀ ਸਮਝਣਾ ਭੁਲੇਖਾ ਹੈ) ।੧।

ਜੋ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਜਾਣਦਾ ਹੈ ਉਹ (ਜੀਵਨ-ਨਾਚ ਵਿਚ) ਤਾਲ-ਸਿਰ ਨੱਚਦਾ ਹੈ (ਜੀਵਨ ਦੀਆਂ ਸਹੀ ਲੀਹਾਂ ਤੇ ਤੁਰਦਾ ਹੈ) । (ਰਾਸ ਆਦਿਕਾਂ ਵਿਚ ਕ੍ਰਿਸ਼ਨ-ਮੂਰਤੀ ਅੱਗੇ ਇਹ) ਹੋਰ ਹੋਰ ਨਾਚ ਇਹ ਨਿਰੀਆਂ ਮਨ ਦੀਆਂ ਖ਼ੁਸ਼ੀਆਂ ਹਨ, ਮਨ ਦੇ ਚਾਉ ਹਨ (ਇਹ ਭਗਤੀ ਨਹੀਂ, ਇਹ ਤਾਂ ਮਨ ਦੇ ਨਚਾਏ ਨੱਚਣਾ ਹੈ) ।੧।ਰਹਾਉ।

(ਖ਼ਲਕਤ ਦੀ) ਸੇਵਾ, ਸੰਤੋਖ (ਵਾਲਾ ਜੀਵਨ)—ਇਹ ਦੋਵੇਂ ਛੈਣੇ ਵੱਜਣ, ਸਦਾ ਖਿੜੇ-ਮਿੱਥੇ ਰਹਿਣਾ—ਇਹ ਪੈਰੀਂ ਘੁੰਘਰੂ (ਵੱਜਣ); (ਪ੍ਰਭੂ-ਪਿਆਰ ਤੋਂ ਬਿਨਾ) ਕੋਈ ਹੋਰ ਲਗਨ ਨ ਹੋਵੇ—ਇਹ (ਹਰ ਵੇਲੇ ਅੰਦਰ) ਰਾਗ ਤੇ ਅਲਾਪ (ਹੁੰਦਾ ਰਹੇ) । (ਹੇ ਭਾਈ !) ਇਸ ਆਤਮਕ ਆਨੰਦ ਵਿਚ ਟਿਕੋ, ਇਸ ਜੀਵਨ-ਰਸਤੇ ਤੁਰੋ । ਬੱਸ ! ਇਹ ਨਾਚ ਨੱਚੋ (ਭਾਵ, ਇਸ ਤਰ੍ਹਾਂ ਦੇ ਜੀਵਨ ਦਾ ਆਤਮਕ ਹੁਲਾਰਾ ਮਾਣੋ) ।੨।

ਉਠਦਿਆਂ ਬੈਠਦਿਆਂ ਸਦਾ ਹਰ ਵੇਲੇ ਪ੍ਰਭੂ ਦਾ ਡਰ ਅਦਬ ਮਨ-ਚਿਤ ਵਿਚ ਟਿਕਿਆ ਰਹੇ—ਨਾਚ ਦੀ ਇਹ ਭੁਆਟਣੀ ਹੋਵੇ; ਆਪਣੇ ਸਰੀਰ ਨੂੰ ਮਨੁਖ ਨਾਸਵੰਤ ਸਮਝੇ—ਇਹ ਲੇਟ ਕੇ ਨਿਰਤਕਾਰੀ ਹੋਵੇ । (ਹੇ ਭਾਈ !) ਇਸ ਆਨੰਦ ਵਿਚ ਟਿਕੇ ਰਹੋ; ਇਹ ਜੀਵਨ ਜੀਵੋ । ਬੱਸ ! ਇਹ ਨਾਚ ਨੱਚੋ (ਇਹ ਆਤਮਕ ਹੁਲਾਰਾ ਮਾਣੋ) ।੩।

ਸਤਸੰਗ ਵਿਚ ਰਹਿ ਕੇ ਗੁਰੂ ਦੇ ਉਪਦੇਸ਼ ਦਾ ਪਿਆਰ (ਆਪਣੇ ਅੰਦਰ ਪੈਦਾ ਕਰਨਾ); ਗੁਰੂ ਦੇ ਸਨਮੁਖ ਰਹਿ ਕੇ ਪਰਮਾਤਮਾ ਦਾ ਅਟੱਲ ਨਾਮ ਸੁਣਦੇ ਰਹਿਣਾ; ਪਰਮਾਤਮਾ ਦਾ ਨਾਮ ਮੁੜ ਮੁੜ ਜਪਣਾ—ਇਸ ਰੰਗ ਵਿਚ, ਹੇ ਨਾਨਕ ! ਟਿਕੋ, ਇਸ ਜੀਵਨ-ਰਸਤੇ ਵਿਚ ਪੈਰ ਧਰੋ । ਬੱਸ ! ਇਹ ਨਾਚ ਨੱਚੋ (ਇਹ ਜੀਵਨ-ਆਨੰਦ ਮਾਣੋ) ।੪।੬।

**ਆਸਾ ਮਹਲਾ ੧ ॥ ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥ ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥੧॥ ਕਿਆ ਉਪਮਾ ਤੇਰੀ ਆਖੀ ਜਾਇ ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ ਰਹਾਉ ॥ ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥ ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥ ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥ ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥ ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥ ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥੪॥੭॥** {ਪੰਨਾ ੩੫੦}

**ਪਦ ਅਰਥ** :—ਪਉਣੁ—ਹਵਾ । ਉਪਾਇ—ਉਪਾਈ, ਪੈਦਾ ਕੀਤੀ । ਧਰੀ—ਟਿਕਾਈ । ਬੰਧੁ—ਮੇਲ । ਦਹਸਿਰਿ—ਦਹਸਿਰ ਨੇ, ਰਾਵਣ ਨੇ । ਅੰਧੁਲੈ—ਅੰਨ੍ਹੇ ਨੇ, ਮੂਰਖ ਨੇ । ਮੂੰਡੁ—ਸਿਰ । ਮਾਰਿ—ਮਾਰ ਕੇ । ਕਿਆ ਵਡਾ ਭਇਆ—ਵੱਡਾ ਨਹੀਂ ਹੋ ਗਿਆ ।੧।

ਉਪਮਾ—ਵਡਿਆਈ । ਲਿਵ ਲਾਇ—ਵਿਆਪਕ ਹੋ ਕੇ ।੧।ਰਹਾਉ।

ਹਥਿ ਕੀਨੀ—ਆਪਣੇ ਹੱਥ ਵਿਚ ਕੀਤੀ ਹੋਈ ਹੈ । ਨਥਿ—ਨੱਥ ਕੇ, ਵੱਸ ਵਿਚ ਕਰ ਕੇ । ਕਿਸੁ—ਕਿਸ (ਇਸਤ੍ਰੀ) ਦਾ ? ਪੁਰਖੁ—ਖਸਮ । ਜੋਰੂ ਕਉਣ—ਕਉਣ ਤੇਰੀ ਇਸਤ੍ਰੀ ? ਨਿਰੰਤਰਿ—{ਨਿਰ-ਅੰਤਰਿ । ਅੰਤਰੁ—ਵਿੱਥ} ਬਿਨਾ ਵਿੱਥ ਦੇ, ਇਕ-ਰਸ ।੨।

ਨਾਲਿ—ਕੌਲ-ਫੁੱਲ ਦੀ ਨਾਲੀ । ਕੁਟੰਬੁ—ਪਰਵਾਰ, {ਕੁਟੁੰਬਿਨੀ—ਮਾਂ, ਕੁਟੰਬਿਨੀ} ਮਾਂ, ਜਨਨੀ । ਸਾਥਿ—ਨਾਲ, ਕੋਲ । ਵਰਦਾਤਾ—ਵਰ ਦੇਣ ਵਾਲਾ, ਵਿਸ਼ਨੂੰ । ਕੰਸੁ—ਰਾਜਾ ਉਗ੍ਰਸੈਨ ਦਾ ਪੁੱਤਰ, ਕ੍ਰਿਸ਼ਨ ਜੀ ਦਾ ਮਾਮਾ । ਇਸ ਨੂੰ ਕ੍ਰਿਸ਼ਨ ਜੀ ਨੇ ਮਾਰ ਕੇ ਉਗ੍ਰਸੈਨ ਨੂੰ ਮੁੜ ਰਾਜ ਦਿੱਤਾ ਸੀ ।੩।

ਉਪਾਇ ਧਰੇ—ਪੈਦਾ ਕੀਤੇ । ਖੀਰੁ—ਸਮੁੰਦਰ । ਮਥਿਆ—ਰਿੜਕਿਆ । (ਪੁਰਾਣਾਂ ਦੀ ਕਥਾ ਹੈ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਸਮੁੰਦਰ ਰਿੜਕਿਆ ਸੀ, ਉਸ ਵਿਚੋਂ ੧੪ ਰਤਨ ਨਿਕਲੇ । ਵੰਡਣ ਵੇਲੇ ਝਗੜਾ ਪੈ ਗਿਆ । ਵਿਸ਼ਨੂੰ ਨੇ ਇਹ ਝਗੜਾ ਨਿਬੇੜਨ ਲਈ ਮੋਹਨੀ ਅਵਤਾਰ ਧਾਰਿਆ ਤੇ ਰਤਨ ਇਕ ਇਕ ਕਰ ਕੇ ਵੰਡ ਦਿੱਤੇ) । ਹੋਰਿ—ਦੈਂਤ ਤੇ ਦੇਵਤੇ । ਭਖਲਾਏ—ਕ੍ਰੋਧ ਵਿਚ ਆ ਕੇ ਬੋਲਣ ਲੱਗੇ । ਜਿ—ਕਿ । ਅਸੀ ਕੀਆ—ਅਸਾਂ (ਰਤਨ ਸਮੁੰਦਰ ਵਿਚੋਂ) ਕੱਢੇ ਹਨ । ਏਕੀ ਏਕੀ—ਇਕ ਇਕ ਕਰ ਕੇ ।੪।

**ਅਰਥ** :—ਪਰਮਾਤਮਾ ਨੇ ਹਵਾ ਬਣਾਈ, ਸਾਰੀ ਧਰਤੀ ਸਾਜੀ, ਪਾਣੀ ਅੱਗ ਦਾ ਮੇਲ ਕੀਤਾ (ਭਾਵ, ਇਹ ਸਾਰੇ ਵਿਰੋਧੀ ਤੱਤ ਇਕੱਠੇ ਕਰ ਕੇ ਜਗਤ-ਰਚਨਾ ਕੀਤੀ । ਰਚਨਹਾਰ ਪ੍ਰਭੂ ਦੀ ਇਹ ਇਕ ਅਸਚਰਜ ਲੀਲਾ ਹੈ, ਜਿਸ ਤੋਂ ਦਿੱਸਦਾ ਹੈ ਕਿ ਉਹ ਬੇਅੰਤ ਵੱਡੀਆਂ ਤਾਕਤਾਂ ਵਾਲਾ ਹੈ, ਪਰ ਉਸ ਦੀ ਇਹ ਵਡਿਆਈ ਭੁੱਲ ਕੇ ਨਿਰਾ ਰਾਵਣ ਦੇ ਮਾਰਨ ਵਿਚ ਹੀ ਉਸ ਦੀ ਵਡਿਆਈ ਸਮਝਣੀ ਭੁੱਲ ਹੈ) । ਅਕਲ ਦੇ ਅੰਨ੍ਹੇ ਰਾਵਣ ਨੇ ਆਪਣੀ ਮੌਤ (ਮੂਰਖਪਣ ਵਿਚ) ਸਹੇੜੀ, ਪਰਮਾਤਮਾ (ਨਿਰਾ ਉਸ ਮੂਰਖ) ਰਾਵਣ ਨੂੰ ਮਾਰ ਕੇ ਹੀ ਵੱਡਾ ਨਹੀਂ ਹੋ ਗਿਆ ।੧।

(ਹੇ ਪ੍ਰਭੂ !) ਤੇਰੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਤੂੰ ਸਭ ਜੀਵਾਂ ਵਿਚ ਵਿਆਪਕ ਹੈਂ, ਮੌਜੂਦ ਹੈਂ ।੧।ਰਹਾਉ।

(ਹੇ ਅਕਾਲ ਪੁਰਖ !) ਸ੍ਰਿਸ਼ਟੀ ਦੇ ਸਾਰੇ ਜੀਵ ਪੈਦਾ ਕਰ ਕੇ ਸਭਨਾਂ ਦੀ ਜੀਵਨ-ਜੁਗਤ ਤੂੰ ਆਪਣੇ ਹੱਥ ਵਿਚ ਰੱਖੀ ਹੋਈ ਹੈ, (ਸਭ ਨੂੰ ਨੱਥਿਆ ਹੋਇਆ ਹੈ) ਨਿਰਾ ਕਾਲੀ-ਨਾਗ ਨੂੰ ਨੱਥ ਕੇ ਤੂੰ ਵੱਡਾ ਨਹੀਂ ਹੋ ਗਿਆ । ਨਾਹ ਤੂੰ ਕਿਸੇ ਖ਼ਾਸ ਇਸਤ੍ਰੀ ਦਾ ਖਸਮ ਹੈਂ, ਨਾਹ ਕੋਈ ਇਸਤ੍ਰੀ ਤੇਰੀ ਵਹੁਟੀ ਹੈ, ਤੂੰ ਸਭ ਜੀਵਾਂ ਦੇ ਅੰਦਰ ਇੱਕ-ਰਸ ਮੌਜੂਦ ਹੈਂ ।੨।

(ਕਹਿੰਦੇ ਹਨ ਕਿ ਜੇਹੜਾ) ਬ੍ਰਹਮਾ ਕੌਲ ਦੀ ਨਾਲ ਵਿਚੋਂ ਜੰਮਿਆ ਸੀ, ਵਿਸ਼ਨੂੰ ਉਸ ਦਾ ਹਮਾਇਤੀ ਸੀ, ਉਹ ਬ੍ਰਹਮਾ ਪਰਮਾਤਮਾ ਦੀ ਕੁਦਰਤ ਦਾ ਅੰਤ ਲੱਭਣ ਵਾਸਤੇ ਗਿਆ, (ਉਸ ਨਾਲ ਦੇ ਵਿਚ ਹੀ ਭਟਕਦਾ ਰਿਹਾ) ਪਰ ਅੰਤ ਨ ਲੱਭ ਸਕਿਆ । (ਅਕਾਲ ਪੁਰਖ ਬੇਅੰਤ ਕੁਦਰਤ ਦਾ ਮਾਲਕ ਹੈ) ਨਿਰਾ ਕੰਸ ਨੂੰ ਮਾਰ ਕੇ ਉਹ ਕਿਤਨਾ ਕੁ ਵੱਡਾ ਬਣ ਗਿਆ ? (ਇਹ ਤਾਂ ਉਸ ਦੇ ਅੱਗੇ ਸਾਧਾਰਨ ਜਿਹੀ ਗੱਲ ਹੈ) ।੩।

(ਕਹਿੰਦੇ ਹਨ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ) ਸਮੁੰਦਰ ਰਿੜਕਿਆ ਤੇ (ਉਸ ਵਿਚੋਂ) ਚੌਦਾਂ ਰਤਨ ਕੱਢੇ, (ਵੰਡਣ ਵੇਲੇ ਉਹ ਦੋਵੇਂ ਧੜੇ) ਗੁੱਸੇ ਵਿਚ ਆ ਆ ਕੇ ਆਖਣ ਲੱਗੇ ਕਿ ਇਹ ਰਤਨ ਅਸਾਂ ਕੱਢੇ ਹਨ, ਅਸਾਂ ਕੱਢੇ ਹਨ (ਆਪਣੇ ਵਲੋਂ ਪਰਮਾਤਮਾ ਦੀ ਵਡਿਆਈ ਬਿਆਨ ਕਰਨ ਲਈ ਕਹਿੰਦੇ ਹਨ ਕਿ ਪਰਮਾਤਮਾ ਨੇ ਮੋਹਣੀ ਅਵਤਾਰ ਧਾਰ ਕੇ ਉਹ ਰਤਨ) ਇਕ ਇਕ ਕਰ ਕੇ ਵੰਡ ਦਿੱਤੇ, (ਪਰ) ਨਾਨਕ ਆਖਦਾ ਹੈ (ਕਿ ਨਿਰੇ ਇਹ ਰਤਨ ਵੰਡਣ ਨਾਲ ਪਰਮਾਤਮਾ ਦੀ ਕੇਹੜੀ ਵਡਿਆਈ ਬਣ ਗਈ, ਉਸ ਦੀਆਂ ਵਡਿਆਈਆਂ ਤਾਂ ਉਸ ਦੀ ਰਚੀ ਕੁਦਰਤਿ ਵਿਚੋਂ ਥਾਂ ਥਾਂ ਦਿੱਸ ਰਹੀਆਂ ਹਨ) ਉਹ ਭਾਵੇਂ ਆਪਣੀ ਕੁਦਰਤਿ ਵਿਚ ਲੁਕਿਆ ਹੋਇਆ ਹੈ, ਪਰ ਲੁਕਿਆ ਰਹਿ ਨਹੀਂ ਸਕਦਾ (ਪ੍ਰਤੱਖ ਉਸ ਦੀ ਬੇਅੰਤ ਕੁਦਰਤਿ ਦੱਸ ਰਹੀ ਹੈ ਕਿ ਉਹ ਬਹੁਤ ਤਾਕਤਾਂ ਦਾ ਮਾਲਕ ਹੈ) ।੪।੨।

**ਆਸਾ ਮਹਲਾ ੧ ॥ ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥ ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥੧॥ ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥੧॥ ਰਹਾਉ ॥ ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥ ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥੨॥ ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥ ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥੩॥ ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥ ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥੪॥੮॥ {ਪੰਨਾ ੩੫੧}**

**ਪਦ ਅਰਥ** :—ਕਰਮ ਕਰਤੂਤਿ—ਚੰਗੇ ਕਰਮ, ਚੰਗਾ ਆਚਰਨ । ਬੇਲਿ—ਵੇਲ । ਬਿਸਥਾਰੀ—ਖਿਲਰੀ ਹੋਈ । ਰੇਖ—ਚਿਹਨ । ਅਨਾਹਦੁ—ਬਿਨਾ ਵਜਾਇਆਂ, ਇਕ-ਰਸ {ਸਾਜ ਤਦੋਂ ਹੀ ਵੱਜਦਾ ਹੈ ਜਦੋਂ ਉਸ ਨੂੰ ਉਂਗਲੀਆਂ ਨਾਲ ਛੇੜੀਏ । ਜਦੋਂ ਉਂਗਲੀ ਦੀ ਚੋਟ ਬੰਦ ਕਰ ਦਈਏ, ਸਾਜ ਬੰਦ ਹੋ ਜਾਂਦਾ ਹੈ} । ਸਬਦੁ—ਸਿਫ਼ਤਿ-ਸਾਲਾਹ ਦੀ ਰੌ । ਨਿਰੰਜਨਿ—ਨਿਰੰਜਨ ਨੇ, ਉਸ ਪਰਮਾਤਮਾ ਨੇ ਜੋ ਅੰਜਨ (ਮਾਇਆ ਦੀ ਕਾਲਖ) ਤੋਂ ਪਰੇ ਹੈ ।੧।

ਜਾਣੈ—ਜਾਣ-ਪਛਾਣ ਪਾ ਲਏ, ਸਾਂਝ ਪਾ ਲਏ ।੧।ਰਹਾਉ।

ਜਿਨ੍—ਜਿਨ੍ਹਾਂ ਮਨੁੱਖਾਂ ਨੇ । ਜੋਤੀ ਜੋਤਿ—ਪਰਮਾਤਮਾ ਦੀ ਜੋਤਿ । ਲਾਹੇ—ਲਾਭ ।੨।

ਸਰਬ ਜੋਤਿ—ਸਾਰੀਆਂ ਜੋਤਾਂ ਵਿਚ । ਰਾਰੈ—ਰਾਰ ਵਿਚ, ਝਗੜੇ ਵਿਚ । ਰਾਰੈ ਰੂਪਿ—ਝਗੜਾ-ਰੂਪ ਸੰਸਾਰ ਵਿਚ । ਨਿਰਾਲਮੁ—ਨਿਰਾਲਾ, ਵੱਖਰਾ, ਨਿਰਲੇਪ । ਛਾਇਆ—ਪ੍ਰਤਿਬਿੰਬ, ਅਕਸ ।੩।

ਬੀਣਾ—ਬੀਨ । ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ । ਦਰਸਨਿ—ਦਰਸਨ ਵਿਚ, ਦ੍ਰਿਸ਼ ਵਿਚ । ਰੂਪਿ—ਰੂਪ ਵਿਚ, ਸੁੰਦਰਤਾ ਵਿਚ । ਸਬਦਿ—ਸ਼ਬਦ ਵਿਚ (ਜੁੜ ਕੇ) {ਲਫ਼ਜ਼ 'ਸਬਦੁ' ਅਤੇ 'ਸਬਦਿ' ਦੇ ਜੋੜਾਂ ਵਿਚ ਵਿਆਕਰਣਿਕ ਫ਼ਰਕ ਹੈ, ਅਰਥ ਭੀ ਵਖ ਵਖ} । ਅਨਾਹਦਿ—ਇਕ-ਰਸ ਵਿਚ । ਸਹੁ ਰਾਤਾ—ਖਸਮ-ਪ੍ਰਭੂ ਦੇ ਰੰਗ ਵਿਚ ਰੰਗਿਆ ਹੋਇਆ । ਵਿਚਾਰਾ—ਵਿਚਾਰ, ਖ਼ਿਆਲ ।੪।

**ਅਰਥ** :—ਜੇ ਕੋਈ ਮਨੁੱਖ (ਸਿਮਰਨ ਦੀ ਰਾਹੀਂ) ਪਰਮਾਤਮਾ ਨਾਲ ਜਾਣ-ਪਛਾਣ ਪਾ ਲਏ ਤੇ ਉਸ ਦੀ ਸਿਫ਼ਤਿ-ਸਾਲਾਹ ਕਰਦਾ ਰਹੇ ਤਾਂ ਉਹ ਨਾਮ-ਅੰਮ੍ਰਿਤ ਪੀਂਦਾ ਹੈ (ਸਿਮਰਨ ਤੋਂ ਪੈਦਾ ਹੋਣ ਵਾਲਾ ਆਤਮਕ ਆਨੰਦ ਮਾਣਦਾ ਹੈ) ।੧।ਰਹਾਉ।

(ਸਿਮਰਨ ਦੀ ਬਰਕਤਿ ਨਾਲ) ਉਸ ਮਨੁੱਖ ਦਾ ਉੱਚਾ ਆਚਰਨ ਬਣਦਾ ਹੈ (ਇਹ, ਮਾਨੋ, ਉੱਚੀ ਮਨੁੱਖਤਾ ਦੀ ਫੁੱਟੀ ਹੋਈ) ਖਿਲਰੀ ਹੋਈ ਵੇਲ ਹੈ, (ਇਸ ਵੇਲ ਨੂੰ) ਪਰਮਾਤਮਾ ਦਾ ਨਾਮ-ਫਲ ਲੱਗਦਾ ਹੈ (ਉਸ ਦੀ ਸੁਰਤਿ ਨਾਮ ਵਿਚ ਜੁੜੀ ਰਹਿੰਦੀ ਹੈ) ਮਾਇਆ-ਰਹਿਤ ਪ੍ਰਭੂ ਨੇ ਉਸ ਦੇ ਅੰਦਰ ਸਿਫ਼ਤਿ-ਸਾਲਾਹ ਦਾ ਇਕ ਪ੍ਰਵਾਹ ਚਲਾ ਦਿੱਤਾ ਹੁੰਦਾ ਹੈ (ਉਹ ਪ੍ਰਵਾਹ, ਮਾਨੋ, ਇਕ ਸੰਗੀਤ ਹੈ) ਜੋ ਇਕ-ਰਸ ਪ੍ਰਭਾਵ ਪਾਈ ਰੱਖਦਾ ਹੈ, ਪਰ ਉਸ ਦਾ ਕੋਈ ਰੂਪ-ਰੇਖ ਬਿਆਨ ਨਹੀਂ ਹੋ ਸਕਦਾ ।੧।

ਜਿਨ੍ਹਾਂ ਜਿਨ੍ਹਾਂ ਜੀਵਾਂ ਨੇ ਉਹ ਨਾਮ-ਰਸ ਪੀਤਾ, ਉਹ ਮਸਤ ਹੋ ਗਏ । (ਉਹਨਾਂ) ਦੇ (ਮਾਇਆ ਵਾਲੇ) ਬੰਧਨ ਤੇ ਫਾਹੇ ਟੁੱਟ ਗਏ, ਉਹਨਾਂ ਦੇ ਅੰਦਰ ਪਰਮਾਤਮਾ ਦੀ ਜੋਤਿ ਟਿਕ ਗਈ, ਉਹਨਾਂ ਨੇ ਮਾਇਆ ਦੀ ਖ਼ਾਤਰ (ਦਿਨ ਰਾਤ ਦੀ) ਦੌੜ-ਭੱਜ ਛੱਡ ਦਿੱਤੀ (ਭਾਵ, ਉਹ ਮਾਇਆ ਦੇ ਮੋਹ-ਜਾਲ ਵਿਚੋਂ ਬਚ ਗਏ) ।੨।

(ਜਿਸ ਮਨੁੱਖ ਨੇ ਸਿਮਰਨ ਦੀ ਬਰਕਤਿ ਨਾਲ ਨਾਮ-ਰਸ ਪੀਤਾ, ਉਸ ਨੇ, ਹੇ ਪ੍ਰਭੂ !) ਸਾਰੇ ਜੀਵਾਂ ਵਿਚ ਤੇਰਾ ਹੀ ਦੀਦਾਰ ਕੀਤਾ, ਉਸ ਨੇ ਸਾਰੇ ਭਵਨਾਂ ਵਿਚ ਤੇਰੀ ਪੈਦਾ ਕੀਤੀ ਮਾਇਆ ਪ੍ਰਭਾਵ ਪਾਂਦੀ ਵੇਖੀ । (ਉਹ ਮਨੁੱਖ ਵੇਖਦਾ ਹੈ ਕਿ) ਪਰਮਾਤਮਾ ਝਗੜੇ-ਰੂਪ ਸੰਸਾਰ ਵਿਚੋਂ ਨਿਰਾਲਾ ਬੈਠਾ ਹੋਇਆ ਹੈ, ਤੇ ਵਿਚੇ ਹੀ ਪ੍ਰਤਿਬਿੰਬ ਵਾਂਗ ਵਿਆਪਕ ਹੋ ਕੇ ਵੇਖ ਭੀ ਰਿਹਾ ਹੈ ।੩।

ਉਹੀ (ਮਨੁੱਖ ਹੈ ਅਸਲ) ਜੋਗੀ ਅਪਾਰ ਪਰਮਾਤਮਾ ਦੇ ਦ੍ਰਿੱਸ਼ ਵਿਚ (ਮਸਤ ਹੋ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ-ਰੂਪ ਬੀਨਾ ਵਜਾਂਦਾ ਰਹਿੰਦਾ ਹੈ । ਨਾਨਕ (ਆਪਣਾ ਇਹ) ਖ਼ਿਆਲ ਦੱਸਦਾ ਹੈ ਕਿ ਇਕ-ਰਸ ਸਿਫ਼ਤਿ-ਸਾਲਾਹ ਵਿਚ ਜੁੜੇ ਰਹਿਣ ਦੇ ਕਾਰਨ ਉਹ ਮਨੁੱਖ ਖਸਮ-ਪ੍ਰਭੂ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ।੪।੮।

**ਆਸਾ ਮਹਲਾ ੧ ॥ ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ ਸਿਰਜਣਹਾਰ ॥ ਖਾਣਾ ਪੀਣਾ ਹਸਣਾ ਬਾਦਿ ॥ ਜਬ ਲਗੁ ਰਿਦੈ ਨ ਆਵਹਿ ਯਾਦਿ ॥੧॥ ਤਉ ਪਰਵਾਹ ਕੇਹੀ ਕਿਆ ਕੀਜੈ ॥ ਜਨਮਿ ਜਨਮਿ ਕਿਛੁ ਲੀਜੀ ਲੀਜੈ ॥੧॥ ਰਹਾਉ ॥ ਮਨ ਕੀ ਮਤਿ ਮਤਾਗਲੁ ਮਤਾ ॥ ਜੋ ਕਿਛੁ ਬੋਲੀਐ ਸਭੁ ਖਤੋ ਖਤਾ ॥ ਕਿਆ ਮੁਹੁ ਲੈ ਕੀਚੈ ਅਰਦਾਸਿ ॥ ਪਾਪੁ ਪੁੰਨੁ ਦੁਇ ਸਾਖੀ ਪਾਸਿ ॥੨॥ ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥ ਤੁਧੁ ਆਪੇ ਭਾਵੈ ਤਿਵੈ ਚਲਾਵੈ ॥੩॥ ਰਾਗ ਰਤਨ ਪਰੀਆ ਪਰਵਾਰ ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥ ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥ ਜੇ ਕੋ ਬੂਝੈ ਏਹੁ ਬੀਚਾਰੁ ॥੪॥੯॥ {ਪੰਨਾ ੩੫੧}**

**ਪਦ ਅਰਥ** :—ਸਿਰਿ—ਸਿਰ ਉਤੇ । ਮੈ ਗੁਣ—ਮੇਰੇ ਗੁਣ (ਸਿਰਫ਼ ਇਹੀ ਹਨ) । ਗਲੀ ਗਲਾ—ਗੱਲਾਂ ਵਿਚੋਂ (ਚੰਗੀਆਂ) ਗੱਲਾਂ । ਗਲਾ ਸਿਰਜਣਹਾਰ—ਸਿਰਜਣਹਾਰ ਦੀਆਂ ਗੱਲਾਂ । ਬਾਦਿ—ਵਿਅਰਥ । ਆਵਹਿ—ਤੂੰ ਆਵੇਂ (ਹੇ ਪ੍ਰਭੂ !) ।੧।

ਤਉ—ਤਦੋਂ । ਕਿਆ ਪਰਵਾਹ ਕੀਜੈ—ਕੋਈ ਪਰਵਾਹ ਨਹੀਂ ਕਰੀਦੀ, ਕੋਈ ਮੁਥਾਜੀ ਨਹੀਂ ਰਹਿ ਜਾਂਦੀ । ਜਨਮਿ—ਜਨਮ ਵਿਚ । ਜਨਮਿ—ਜਨਮ ਲੈ ਕੇ । ਜਨਮਿ ਜਨਮਿ—ਮਨੁੱਖਾ ਜਨਮ ਵਿਚ ਆ ਕੇ । ਲੀਜੀ—ਲੈਣ-ਜੋਗ ਪਦਾਰਥ ।੧।ਰਹਾਉ।

ਮਤਾਗਲੁ—ਹਾਥੀ । ਮਤਾ—ਮਸਤ । ਖਤੋ ਖਤਾ—ਖ਼ਤਾ ਹੀ ਖ਼ਤਾ, ਭੁੱਲ ਹੀ ਭੁੱਲ । ਕਿਆ ਮੁਹੁ ਲੈ—ਕੇਹੜਾ ਮੂੰਹ ਲੈ ਕੇ ? ਕਿਸ ਮੂੰਹ ਨਾਲ ? ਸਾਖੀ—ਗਵਾਹ ।੨।

ਚਲਾਵੈ—ਤੂੰ ਚਲਾ ਰਿਹਾ ਹੈਂ (ਜਗਤ ਦੀ ਕਾਰ) ।੩।

ਰਤਨ ਰਾਗ—ਸ੍ਰੇਸ਼ਟ ਵਧੀਆ ਰਾਗ । ਪਰੀਆ—ਰਾਗਾਂ ਦੀਆਂ ਪਰੀਆਂ, ਰਾਗਣੀਆਂ । ਤਿਸੁ ਵਿਚਿ—ਇਸ (ਸਾਰੇ ਪਰਵਾਰ) ਵਿਚ {ਨੋਟ :—ਲਫ਼ਜ਼ 'ਤਿਸੁ' ਇਕ-ਵਚਨ ਹੈ} । ਅੰਮ੍ਰਿਤੁ ਸਾਰ—ਸ੍ਰੇਸ਼ਟ ਅੰਮ੍ਰਿਤ, ਨਾਮ-ਰਸ ।੪।

**ਅਰਥ** :—ਮਨੁੱਖਾ ਜਨਮ ਵਿਚ ਆ ਕੇ ਜੇ ਖੱਟਣ-ਜੋਗ ਪਦਾਰਥ ਇਕੱਠਾ ਕਰੀਏ, ਤਾਂ ਕੋਈ ਪਰਵਾਹ ਨਹੀਂ ਰਹਿ ਜਾਂਦੀ, ਕਿਸੇ ਦੀ ਮੁਥਾਜੀ ਨਹੀਂ ਰਹਿੰਦੀ ।੧।ਰਹਾਉ।

(ਪਰ ਹੇ ਸਿਰਜਣਹਾਰ !) ਮੇਰੇ ਵਿਚ ਤਾਂ ਸਿਰਫ਼ ਇਹੀ ਗੁਣ ਹਨ (ਮੈਂ ਤਾਂ ਨਿਰੀ ਇਹੀ ਖੱਟੀ ਖੱਟੀ ਹੈ) ਕਿ ਮੈਂ ਆਪਣੇ ਸਿਰ ਉਤੇ (ਨਿਰੀਆਂ) ਗੱਲਾਂ ਦੇ ਭਾਰ ਬੱਧੇ ਹੋਏ ਹਨ । ਗੱਲਾਂ ਵਿਚੋਂ ਸਿਰਫ਼ ਉਹ ਗੱਲਾਂ ਹੀ ਚੰਗੀਆਂ ਹਨ ਜੋ, ਹੇ ਸਿਰਜਣਹਾਰ ! ਤੇਰੀਆਂ ਗੱਲਾਂ ਹਨ (ਤੇਰੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਹਨ) । ਜਦ ਤਕ, ਹੇ

ਸਿਰਜਣਹਾਰ ! ਤੂੰ ਮੇਰੇ ਹਿਰਦੇ ਵਿਚ ਚੇਤੇ ਨਾਹ ਆਵੇਂ, ਤਦ ਤਕ ਮੇਰਾ ਖਾਣਾ ਪੀਣਾ ਮੇਰਾ ਹੱਸ ਹੱਸ ਕੇ ਸਮਾਂ ਗੁਜ਼ਾਰਨਾ—ਇਹ ਸਭ ਵਿਅਰਥ ਹੈ ।੧।

(ਅਸਾਂ ਖੱਟਣ-ਜੋਗ ਪਦਾਰਥ ਨਹੀਂ ਖੱਟਿਆ, ਇਸੇ ਕਰ ਕੇ) ਸਾਡੀ ਮਨ ਦੀ ਮਤਿ ਇਹ ਹੈ ਕਿ ਮਨ ਮਸਤ ਹਾਥੀ ਬਣਿਆ ਪਿਆ ਹੈ (ਇਸ ਅਹੰਕਾਰੀ ਮਨ ਦੀ ਅਗਵਾਈ ਵਿਚ) ਜੋ ਕੁਝ ਬੋਲਦੇ ਹਾਂ ਸਭ ਭੈੜ ਹੀ ਭੈੜ ਹੈ । (ਹੇ ਪ੍ਰਭੂ ! ਤੇਰੇ ਦਰ ਤੇ) ਅਰਦਾਸ ਵੀ ਕਿਸ ਮੂੰਹ ਨਾਲ ਕਰੀਏ ? (ਆਪਣੇ ਢੀਠਪੁਣੇ ਵਿਚ ਅਰਦਾਸ ਕਰਦਿਆਂ ਭੀ ਸ਼ਰਮ ਆਉਂਦੀ ਹੈ, ਕਿਉਂਕਿ) ਸਾਡਾ ਭਲਾ ਤੇ ਸਾਡਾ ਬੁਰਾ (ਚੰਗਿਆਈਆਂ ਦਾ ਸੰਗ੍ਰਹ ਤੇ ਭੈੜੇ ਕੰਮਾਂ ਦਾ ਸੰਗ੍ਰਹ) ਇਹ ਦੋਵੇਂ ਸਾਡੀਆਂ ਕਰਤੂਤਾਂ ਦੇ ਗਵਾਹ ਮੌਜੂਦ ਹਨ ।੨।

(ਪਰ ਸਾਡੇ ਕੁਝ ਵਸ ਨਹੀਂ ਹੈ, ਹੇ ਪ੍ਰਭੂ !) ਤੂੰ ਆਪ ਹੀ ਜੀਵ ਨੂੰ ਜਿਹੋ ਜਿਹਾ ਬਣਾਂਦਾ ਹੈਂ ਉਹੋ ਜਿਹਾ ਉਹ ਬਣ ਜਾਂਦਾ ਹੈ । ਤੈਥੋਂ ਬਿਨਾ ਹੋਰ ਕੋਈ ਨਹੀਂ (ਜੋ ਸਾਨੂੰ ਅਕਲ ਦੇ ਸਕੇ) । ਤੂੰ ਹੀ ਜਿਹੋ ਜਿਹੀ ਅਕਲ ਬਖ਼ਸ਼ਦਾ ਹੈਂ, ਉਹੀ ਅਕਲ ਜੀਵ ਗ੍ਰਹਣ ਕਰ ਲੈਂਦਾ ਹੈ । ਜਿਵੇਂ ਤੈਨੂੰ ਚੰਗਾ ਲਗਦਾ ਹੈ, ਤੂੰ ਉਸੇ ਤਰ੍ਹਾਂ ਜਗਤ ਦੀ ਕਾਰ ਚਲਾ ਰਿਹਾ ਹੈਂ ।੩।

ਸ੍ਰੇਸ਼ਟ ਵਧੀਆ ਰਾਗ ਤੇ ਉਹਨਾਂ ਦੀਆਂ ਰਾਗਣੀਆਂ ਆਦਿਕ ਦਾ ਇਹ ਸਾਰਾ ਪਰਵਾਰ—ਜੇ ਇਸ ਰਾਗ-ਪਰਵਾਰ ਵਿਚ ਸ੍ਰੇਸ਼ਟ ਨਾਮ-ਰਸ ਭੀ ਜੰਮ ਪਏ (ਤਾਂ ਇਸ ਮੇਲ ਵਿਚੋਂ ਅਸਚਰਜ ਆਤਮਕ ਆਨੰਦ ਪੈਦਾ ਹੁੰਦਾ ਹੈ) । ਹੇ ਨਾਨਕ ! ਜੇ ਕਿਸੇ ਸੁਭਾਗੇ ਮਨੁੱਖ ਨੂੰ ਇਹ ਸਮਝ ਪੈ ਜਾਏ (ਤਾਂ ਉਹ ਇਸ ਆਤਮਕ ਆਨੰਦ ਨੂੰ ਮਾਣੇ, ਇਹ ਆਤਮਕ ਆਨੰਦ ਹੀ) ਕਰਤਾਰ ਤਕ ਅਪੜਾਣ ਵਾਲਾ ਧਨ-ਮਾਲ ਹੈ ।੪।੯।

**ਆਸਾ ਮਹਲਾ ੧ ॥ ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ ॥ ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥ ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ ਰਹਾਉ ॥ ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥੨॥ ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥ ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ॥੩॥ ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥ ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ॥੪॥੧੦॥ {ਪੰਨਾ ੩੫੧}**

ਨੋਟ :—ਆਸਾ ਰਾਗ ਵਿਚ ਕਬੀਰ ਜੀ ਦਾ ਸ਼ਬਦ ਨੰ: ੨੪ ਵੇਖੋ, ਪੰਨਾ ੪੮੨ ਉਤੇ । ਉਸ ਸ਼ਬਦ ਦਾ 'ਰਹਾਉ' ਦਾ 'ਬੰਦ' ਇਉਂ ਹੈ :—

"ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥"

ਕਬੀਰ ਜੀ ਨੇ ਆਪਣੇ ਸ਼ਬਦ ਵਿਚ 'ਆਤਮਕ ਵਿਆਹ' ਦਾ ਜ਼ਿਕਰ ਕੀਤਾ ਹੈ, ਲਿਖਦੇ ਹਨ :—

"ਕਹਿ ਕਬੀਰ ਮੋਹਿ ਬਿਆਹਿ ਚਲੈ ਹੈ ਪੁਰਖ ਏਕ ਭਗਵਾਨਾ" ।੩।

ਹੁਣ ਪੜ੍ਹੋ—ਗੁਰੂ ਨਾਨਕ ਦੇਵ ਜੀ ਦੇ ਇਸ ਸ਼ਬਦ ਦਾ 'ਰਹਾਉ' ਦਾ ਬੰਦ :—

"ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥
ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥"

ਗੁਰੂ ਨਾਨਕ ਦੇਵ ਜੀ ਭੀ ਇਸ ਸ਼ਬਦ ਵਿਚ 'ਆਤਮਕ ਵਿਆਹ' ਦਾ ਹੀ ਜ਼ਿਕਰ ਕਰਦੇ ਹਨ ਤੇ ਆਖਦੇ ਹਨ ਕਿ ਸਾਡਾ ਵਿਆਹ ਗੁਰੂ ਦੀ ਰਾਹੀਂ ਹੋਇਆ ਹੈ :—

"ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ,
ਜਾਂ ਸਹੁ ਮਿਲਿਆ ਤਾਂ ਜਾਨਿਆ ॥"

ਕਬੀਰ ਜੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋ ਚੁਕੇ ਸਨ । ਸਤਿਗੁਰੂ ਜੀ ਇਹਨਾਂ ਦੀ ਬਾਣੀ ਪਹਿਲੀ 'ਉਦਾਸੀ' ਸਮੇ ਲਿਆਏ ਸਨ ।

**ਪਦ ਅਰਥ** :—ਕਰਿ—ਕਰ ਕੇ । ਘਰਿ—ਘਰ ਵਿਚ, ਮੇਰੇ ਹਿਰਦੇ-ਘਰ ਵਿਚ । ਤਾ—ਤਦੋਂ {ਨੋਟ :—ਲਫ਼ਜ਼ 'ਤਾ' ਦਾ ਭਾਵ ਸਮਝਣ ਵਾਸਤੇ ਪਹਿਲੀ ਤੁਕ ਦੇ ਨਾਲ ਲਫ਼ਜ਼ 'ਜਦੋਂ' ਵਰਤੋ}। ਮਿਲਿ—ਮਿਲ ਕੇ । ਸਖੀਆ—ਇੰਦ੍ਰੀਆਂ ਨੇ । ਕਾਜੁ—ਵਿਆਹ । ਕਾਜੁ ਰਚਾਇਆ—ਵਿਆਹ ਰਚਾ ਦਿੱਤਾ, ਪ੍ਰਭੂ-ਪਤੀ ਨਾਲ ਮੇਲ ਦੇ ਗੀਤ ਗਾਣੇ ਸ਼ੁਰੂ ਕਰ ਦਿੱਤੇ, ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਵਲ ਪਰਤ ਪਈਆਂ । ਖੇਲੁ—ਵਿਆਹ ਦਾ ਖੇਲ, ਵਿਆਹ ਦਾ ਚਾਉ-ਮਲ੍ਹਾਰ। ਦੇਖਿ—ਵੇਖ ਕੇ । ਮਨਿ—ਮੇਰੇ ਮਨ ਵਿਚ ।੧।

ਕਾਮਣੀ—ਹੇ ਇਸਤ੍ਰੀਓ ! ਹੇ ਇੰਦ੍ਰੀਓ ! ਬਿਬੇਕ—ਪਰਖ, ਗਿਆਨ । ਬਿਬੇਕ ਬੀਚਾਰੁ—ਗਿਆਨ ਪੈਦਾ ਕਰਨ ਵਾਲਾ ਖ਼ਿਆਲ, ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਪੈਦਾ ਕਰਨ ਵਾਲਾ ਗੀਤ । ਜਗਜੀਵਨੁ—ਸਾਰੇ ਜਗਤ ਦੀ ਜ਼ਿੰਦਗੀ (ਦਾ ਆਸਰਾ) । ਭਤਾਰੁ—ਖਸਮ-ਪ੍ਰਭੂ ।੧।ਰਹਾਉ।

ਗੁਰੂ ਦੁਆਰੈ—ਗੁਰੂ ਦੇ ਦਰ ਤੇ (ਪੈ ਕੇ), ਗੁਰੂ ਦੀ ਸਰਨ ਪਿਆਂ । ਜਾਂ—ਜਦੋਂ । ਤਾਂ—ਤਦੋਂ । ਜਾਨਿਆ—ਜਾਣ ਲਿਆ, ਪਛਾਣ ਲਿਆ, ਡੂੰਘੀ ਸਾਂਝ ਪਾ ਲਈ, ਪੂਰੀ ਸਮਝ ਆ ਗਈ । ਤਿਹੁ—ਤਿਨ੍ਹਾਂ ਹੀ । ਸਬਦੁ—ਜੀਵਨ-ਰੌ (ਹੋ ਕੇ) । ਰਵਿਆ—ਵਿਆਪਕ ਹੈ । ਆਪੁ—ਆਪਾ-ਭਾਵ, ਸੁਆਰਥ । ਮਾਨਿਆ—ਮੰਨ ਗਿਆ, ਗਿੱਝ ਗਿਆ ।੨।

ਕਾਰਜੁ—ਕਾਜੁ, ਵਿਆਹ ਦਾ ਉੱਦਮ, ਮੇਲ ਦਾ ਪ੍ਰਬੰਧ । ਹੋਰਨਿ—ਕਿਸੇ ਹੋਰ ਪਾਸੋਂ । ਜਿਤੁ ਕਾਰਜਿ—ਜਿਸ ਕਾਜ ਦੀ ਰਾਹੀਂ, ਜਿਸ ਵਿਆਹ ਦੀ ਰਾਹੀਂ, ਜਿਸ ਮੇਲ ਦੀ ਬਰਕਤਿ ਨਾਲ । ਹੈ—ਪੈਦਾ ਹੁੰਦਾ ਹੈ ।੩।

ਭਨਤਿ—ਆਖਦਾ ਹੈ । ਪਿਰੁ—ਖਸਮ । ਨਦਰਿ—ਕਿਰਪਾ ਦੀ ਦ੍ਰਿਸ਼ਟੀ, ਮੇਹਰ ਦੀ ਨਿਗਾਹ । ਸੋਹਾਗਣਿ—ਚੰਗੇ ਭਾਗਾਂ ਵਾਲੀ, ਖਸਮ ਵਾਲੀ ।੪।

**ਅਰਥ** :—ਹੇ ਇਸਤ੍ਰੀਓ ! (ਹੇ ਮੇਰੇ ਗਿਆਨ-ਇੰਦ੍ਰਿਓ ! ਚੰਗੇ ਮੰਦੇ ਦੀ) ਪਰਖ ਦੀ ਵਿਚਾਰ (ਪੈਦਾ ਕਰਨ ਵਾਲਾ ਗੀਤ) ਮੁੜ ਮੁੜ ਗਾਵੋ (ਹੇ ਮੇਰੀ ਜੀਭ ! ਸਿਫ਼ਤਿ-ਸਾਲਾਹ ਵਿਚ ਜੁੜ; ਤਾਕਿ ਤੈਨੂੰ ਨਿੰਦਾ ਕਰਨ ਵਲੋਂ ਹਟਣ ਦੀ ਸੁਝ ਆ ਜਾਏ । ਹੇ ਮੇਰੇ ਕੰਨੋ ! ਸਿਫ਼ਤਿ-ਸਾਲਾਹ ਦੇ ਗੀਤ ਸੁਣਦੇ ਰਹੋ, ਤਾਂ ਜੁ ਨਿੰਦਾ ਸੁਣਨ ਦੀ ਬਾਣ ਹਟੇ) । ਸਾਡੇ ਘਰ ਵਿਚ (ਮੇਰੇ ਹਿਰਦੇ-ਘਰ ਵਿਚ) ਉਹ ਖਸਮ-ਪ੍ਰਭੂ ਆ ਵੱਸਿਆ ਹੈ ਜੋ ਸਾਰੇ ਜਗਤ ਦੀ ਜ਼ਿੰਦਗੀ (ਦਾ ਆਸਰਾ) ਹੈ ।੧।ਰਹਾਉ।

ਜਦੋਂ ਮੇਰਾ ਖਸਮ-ਪ੍ਰਭੂ (ਮੈਨੂੰ ਜੀਵ-ਇਸਤ੍ਰੀ ਨੂੰ ਅਪਣਾ ਕੇ ਮੇਰੇ ਹਿਰਦੇ ਨੂੰ ਆਪਣੇ ਰਹਿਣ ਦਾ ਘਰ ਬਣਾ ਕੇ) ਆਪਣੇ ਘਰ ਵਿਚ ਆ ਟਿਕਿਆ, ਤਾਂ ਮੇਰੀਆਂ ਸਹੇਲੀਆਂ ਨੇ ਮਿਲ ਕੇ (ਜੀਭ, ਅੱਖਾਂ, ਕੰਨਾਂ ਆਦਿਕ ਨੇ ਰਲ ਕੇ) ਪ੍ਰਭੂ-ਪਤੀ ਨਾਲ ਮੇਲ ਦੇ ਗੀਤ ਗਾਣੇ-ਸੁਣਨੇ ਸ਼ੁਰੂ ਕਰ ਦਿੱਤੇ । ਮੇਰਾ ਖਸਮ-ਪ੍ਰਭੂ ਮੈਨੂੰ ਵੀਆਹਣ

ਆਇਆ ਹੈ (ਮੈਨੂੰ ਆਪਣੇ ਚਰਨਾਂ ਵਿਚ ਜੋੜਨ ਆਇਆ ਹੈ)—ਪ੍ਰਭੂ-ਮਿਲਾਪ ਲਈ ਇਹ ਉੱਦਮ ਵੇਖ ਕੇ ਮੇਰੇ ਮਨ ਵਿਚ ਆਨੰਦ ਪੈਦਾ ਹੋ ਗਿਆ ਹੈ ।੧।

ਗੁਰੂ ਦੀ ਸਰਨ ਪਿਆਂ ਸਾਡਾ ਇਹ ਵਿਆਹ ਹੋਇਆ (ਗੁਰੂ ਨੇ ਮੈਨੂੰ ਪ੍ਰਭੂ-ਪਤੀ ਨਾਲ ਜੋੜਿਆ), ਜਦੋਂ ਮੈਨੂੰ ਖਸਮ-ਪ੍ਰਭੂ ਮਿਲ ਪਿਆ, ਤਦੋਂ ਮੈਨੂੰ ਸਮਝ ਪੈ ਗਈ ਕਿ ਉਹ ਪ੍ਰਭੂ ਜੀਵਨ-ਰੌ ਬਣ ਕੇ ਸਾਰੇ ਜਗਤ ਵਿਚ ਵਿਆਪਕ ਹੋ ਰਿਹਾ ਹੈ । ਮੇਰੇ ਅੰਦਰੋਂ ਆਪਾ-ਭਾਵ ਦੂਰ ਹੋ ਗਿਆ, ਮੇਰਾ ਮਨ ਉਸ ਪ੍ਰਭੂ-ਪਤੀ ਦੀ ਯਾਦ ਵਿਚ ਗਿੱਝ ਗਿਆ ।੨।

ਪ੍ਰਭੂ-ਪਤੀ ਜੀਵ-ਇਸਤ੍ਰੀ ਨੂੰ ਆਪਣੇ ਨਾਲ ਮਿਲਾਣ ਦਾ ਇਹ ਕੰਮ ਆਪਣਾ ਸਮਝਦਾ ਹੈ, ਤੇ ਆਪ ਹੀ ਇਸ ਕਾਰਜ ਨੂੰ ਸਿਰੇ ਚਾੜ੍ਹਦਾ ਹੈ, ਕਿਸੇ ਹੋਰ ਪਾਸੋਂ ਇਹ ਕੰਮ ਸਿਰੇ ਨਹੀਂ ਚਾੜ੍ਹਿਆ ਜਾ ਸਕਦਾ । ਇਸ ਮੇਲ ਦੀ ਬਰਕਤਿ ਨਾਲ (ਜੀਵ-ਇਸਤ੍ਰੀ ਦੇ ਅੰਦਰ) ਸੇਵਾ ਸੰਤੋਖ ਦਇਆ ਧਰਮ ਆਦਿਕ ਗੁਣ ਪੈਦਾ ਹੁੰਦੇ ਹਨ । ਇਸ ਭੇਤ ਨੂੰ ਉਹੀ ਮਨੁੱਖ ਸਮਝਦਾ ਹੈ ਜੋ ਗੁਰੂ ਦੇ ਸਨਮੁਖ ਹੁੰਦਾ ਹੈ ।੩।

ਨਾਨਕ ਆਖਦਾ ਹੈ—(ਭਾਵੇਂ ਜੀਕਰ) ਪਰਮਾਤਮਾ ਹੀ ਸਭ ਜੀਵ-ਇਸਤ੍ਰੀਆਂ ਦਾ ਪਤੀ ਹੈ, (ਫਿਰ ਭੀ) ਜਿਸ ਉਤੇ ਮੇਹਰ ਦੀ ਨਿਗਾਹ ਕਰਦਾ ਹੈ (ਜਿਸ ਦੇ ਹਿਰਦੇ ਵਿਚ ਆ ਕੇ ਪਰਗਟ ਹੁੰਦਾ ਹੈ) ਉਹੀ ਭਾਗਾਂ ਵਾਲੀ ਹੁੰਦੀ ਹੈ ।੪।੧੦।

**ਆਸਾ ਮਹਲਾ ੧ ॥ ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ॥ ਦੁਰਮਤਿ ਗਤੁ ਭਈ ਕੀਰਤਿ ਠਾਇ ॥ ਸਚ ਪਉੜੀ ਸਾਚਉ ਮੁਖਿ ਨਾਂਉ ॥ ਸਤਿਗੁਰੁ ਸੇਵਿ ਪਾਏ ਨਿਜ ਥਾਉ ॥੧॥ ਮਨ ਚੂਰੇ ਖਟੁ ਦਰਸਨ ਜਾਣੁ ॥ ਸਰਬ ਜੋਤਿ ਪੂਰਨ ਭਗਵਾਨੁ ॥੧॥ ਰਹਾਉ ॥ ਅਧਿਕ ਤਿਆਸ ਭੇਖ ਬਹੁ ਕਰੈ ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥ ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ ਨਾਮਿ ਨਿਸਤਰੈ ॥੨॥ ਸਿਫਤਿ ਸਲਾਹਣੁ ਸਹਜ ਅਨੰਦ ॥ ਸਖਾ ਸੈਨੁ ਪ੍ਰੇਮੁ ਗੋਬਿੰਦ ॥ ਆਪੇ ਕਰੇ ਆਪੇ ਬਖਸਿੰਦੁ ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ ॥੩॥ ਝੂਠ ਵਿਕਾਰ ਮਹਾ ਦੁਖੁ ਦੇਹ ॥ ਭੇਖ ਵਰਨ ਦੀਸਹਿ ਸਭਿ ਖੇਹ ॥ ਜੋ ਉਪਜੈ ਸੋ ਆਵੈ ਜਾਇ ॥ ਨਾਨਕ ਅਸਥਿਰੁ ਨਾਮੁ ਰਜਾਇ ॥੪॥੧੧॥ {ਪੰਨਾ ੩੫੨}**

**ਪਦ ਅਰਥ** :—ਬਨੁ—ਜੰਗਲ । ਸਮਸਰਿ—ਬਰਾਬਰ, ਇਕੋ ਜਿਹਾ । ਸਹਜਿ—ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਗਤੁ ਭਈ—ਦੂਰ ਹੋ ਜਾਂਦੀ ਹੈ । ਕੀਰਤਿ—ਸਿਫ਼ਤਿ-ਸਾਲਾਹ । ਠਾਇ—(ਉਸ ਦੀ) ਥਾਂ ਤੇ । ਮੁਖਿ—ਮੂੰਹ ਵਿਚ । ਨਾਂਉ—ਪਰਮਾਤਮਾ ਦਾ ਨਾਮ । ਸੇਵਿ—ਸੇਵ ਕੇ, ਸੇਵਾ ਕਰ ਕੇ । ਨਿਜ—ਆਪਣਾ । ਨਿਜ ਥਾਉ—ਉਹ ਥਾਂ ਜੋ ਸਦਾ ਆਪਣਾ ਬਣਿਆ ਰਹੇਗਾ ।੧।

ਚੂਰੇ—ਚੂਰਾ ਚੂਰਾ ਕਰੇ, ਮੰਦੇ ਸੰਸਕਾਰਾਂ ਦਾ ਨਾਸ ਕਰੇ । ਖਟੁ—ਛੇ । ਖਟੁ ਦਰਸਨ—ਛੇ ਸ਼ਾਸਤ੍ਰ (ਸਾਂਖ, ਨਿਆਇ, ਯੋਗ, ਵੇਦਾਂਤ, ਮੀਮਾਂਸਾ, ਵੈਸ਼ੇਸ਼ਿਕ) । ਜਾਣੁ—ਗਿਆਤਾ । ਸਰਬ ਜੋਤਿ—ਸਭ ਜੀਵਾਂ ਵਿਚ ਵਿਆਪਕ ਜੋਤਿ ।੧।ਰਹਾਉ।

ਅਧਿਕ—ਬਹੁਤ । ਤਿਆਸ—ਤ੍ਰਿਸ਼ਨਾ । ਦੁਖੁ ਬਿਖਿਆ—ਮਾਇਆ ਦੀ ਤ੍ਰਿਸ਼ਨਾ ਤੋਂ ਪੈਦਾ ਹੋਇਆ ਦੁੱਖ । ਤਨਿ—ਸਰੀਰ ਵਿਚ । ਪਰਹਰੈ—ਦੂਰ ਕਰ ਦੇਂਦਾ ਹੈ । ਧਨੁ—ਨਾਮ-ਧਨ । ਹਿਰੈ—ਚੁਰਾ ਲੈਂਦਾ ਹੈ । ਛੋਡਿ—ਛੱਡ ਕੇ । ਨਾਮਿ—ਨਾਮ ਵਿਚ (ਜੁੜ ਕੇ) । ਨਿਸਤਰੈ—ਪਾਰ ਲੰਘ ਜਾਂਦਾ ਹੈ ।੨।

ਸਹਜ ਅਨੰਦ—ਅਡੋਲਤਾ ਦਾ ਅਨੰਦ । ਸੈਨੁ—ਮਿਤ੍ਰ । ਆਗੈ—(ਹਰੀ ਦੇ) ਅੱਗੇ ।੩।

ਦੇਹ—ਸਰੀਰ । ਦੀਸਹਿ—ਦਿੱਸਦੇ ਹਨ । ਸਭਿ—ਸਾਰੇ । ਉਪਜੈ—ਜੰਮਦਾ ਹੈ । ਜਾਇ—ਚਲਾ ਜਾਂਦਾ ਹੈ । ਅਸਥਿਰੁ—ਸਦਾ-ਥਿਰ ਰਹਿਣ ਵਾਲਾ ।

**ਅਰਥ** :—ਜੋ ਮਨੁੱਖ ਆਪਣੇ ਮਨ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈ, ਉਹ, ਮਾਨੋ, ਛੇ ਸ਼ਾਸਤ੍ਰਾਂ ਦਾ ਗਿਆਤਾ ਹੋ ਗਿਆ ਹੈ ਉਸ ਨੂੰ ਅਕਾਲ ਪੁਰਖ ਦੀ ਜੋਤਿ ਸਭ ਜੀਵਾਂ ਵਿਚ ਵਿਆਪਕ ਦਿੱਸਦੀ ਹੈ ।੧।ਰਹਾਉ।

(ਜਿਸ ਨੇ ਮਨ ਨੂੰ ਵੱਸ ਵਿਚ ਕਰ ਲਿਆ, ਉਸ ਮਨੁੱਖ ਨੂੰ) ਘਰ ਤੇ ਜੰਗਲ ਇੱਕ ਸਮਾਨ ਹੈ, ਕਿਉਂਕਿ ਉਹ ਅਡੋਲ ਅਵਸਥਾ ਵਿਚ ਰਹਿੰਦਾ ਹੈ, ਪ੍ਰਭੂ ਦੇ ਪਿਆਰ ਵਿਚ (ਮਸਤ ਰਹਿੰਦਾ) ਹੈ; ਉਸ ਮਨੁੱਖ ਦੀ ਭੈੜੀ ਮਤਿ ਦੂਰ ਹੋ ਜਾਂਦੀ ਹੈ ਉਸ ਦੇ ਥਾਂ ਉਸ ਦੇ ਅੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵੱਸਦੀ ਹੈ । ਪ੍ਰਭੂ ਦਾ ਸਦਾ-ਥਿਰ ਰਹਿਣ ਵਾਲਾ ਨਾਮ ਉਸ ਦੇ ਮੂੰਹ ਵਿਚ ਹੁੰਦਾ ਹੈ, (ਸਿਮਰਨ ਦੀ ਇਸ) ਸੱਚੀ ਪੌੜੀ ਦੀ ਰਾਹੀਂ ਸਤਿਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਉਹ ਮਨੁੱਖ ਉਹ ਆਤਮਕ ਟਿਕਾਣਾ ਪ੍ਰਾਪਤ ਕਰ ਲੈਂਦਾ ਹੈ ਜੋ ਸਦਾ ਉਸ ਦਾ ਆਪਣਾ ਬਣਿਆ ਰਹਿੰਦਾ ਹੈ ।੧।

ਪਰ ਜੇ ਮਨੁੱਖ ਦੇ ਅੰਦਰ ਮਾਇਆ ਦੀ ਬਹੁਤ ਤ੍ਰਿਸ਼ਨਾ ਹੋਵੇ (ਬਾਹਰ ਜਗਤ-ਵਿਖਾਵੇ ਲਈ) ਬਹੁਤ ਧਾਰਮਿਕ ਲਿਬਾਸ ਪਹਿਨੇ, ਮਾਇਆ ਦੇ ਮੋਹ ਤੋਂ ਪੈਦਾ ਹੋਇਆ ਕਲੇਸ਼ ਉਸ ਦੇ ਅੰਦਰ ਆਤਮਕ ਸੁਖ ਨੂੰ ਦੂਰ ਕਰ ਦੇਂਦਾ ਹੈ, ਤੇ ਕਾਮ ਕ੍ਰੋਧ ਉਸ ਦੇ ਅੰਦਰਲੇ ਨਾਮ-ਧਨ ਨੂੰ ਚੁਰਾ ਲੈ ਜਾਂਦਾ ਹੈ । (ਤ੍ਰਿਸ਼ਨਾ ਦੇ ਹੜ੍ਹ ਵਿਚੋਂ ਉਹੀ ਮਨੁੱਖ) ਪਾਰ ਲੰਘਦਾ ਹੈ ਜੋ ਪ੍ਰਭੂ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ ਤੇ ਜੋ ਦੁਚਿੱਤਾ-ਪਨ ਛੱਡਦਾ ਹੈ ।੨।

(ਜਿਸ ਨੇ ਮਨ ਨੂੰ ਮਾਰ ਲਿਆ) ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਆਤਮਕ ਅਡੋਲਤਾ ਦਾ ਆਨੰਦ ਮਾਣਦਾ ਹੈ, ਗੋਬਿੰਦ ਦੇ ਪ੍ਰੇਮ ਨੂੰ ਆਪਣਾ ਸਾਥੀ ਮਿਤ੍ਰ ਬਣਾਂਦਾ ਹੈ, ਉਹ ਮਨੁੱਖ ਆਪਣਾ ਤਨ, ਆਪਣਾ ਮਨ, ਆਪਣੀ ਜਿੰਦ ਪ੍ਰਭੂ ਦੇ ਹਵਾਲੇ ਕਰੀ ਰੱਖਦਾ ਹੈ, ਉਸ ਨੂੰ ਯਕੀਨ ਰਹਿੰਦਾ ਹੈ ਕਿ ਪ੍ਰਭੂ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ ਆਪ ਹੀ ਦਾਤਾਂ ਬਖ਼ਸ਼ਣ ਵਾਲਾ ਹੈ ।੩।

(ਮਨ ਮਾਰ ਕੇ ਆਤਮਕ ਆਨੰਦ ਲੈਣ ਵਾਲੇ ਨੂੰ) ਝੂਠ ਆਦਿਕ ਵਿਕਾਰ ਸਰੀਰ ਵਾਸਤੇ ਭਾਰੀ ਕਸ਼ਟ (ਦਾ ਮੂਲ) ਜਾਪਦੇ ਹਨ, (ਜਗਤ-ਵਿਖਾਵੇ ਵਾਲੇ) ਸਾਰੇ ਧਾਰਮਿਕ ਭੇਖ ਤੇ ਵਰਨ (ਆਸ਼੍ਰਮਾਂ ਦਾ ਮਾਣ) ਮਿੱਟੀ ਸਮਾਨ ਦਿੱਸਦੇ ਹਨ । ਹੇ ਨਾਨਕ ! ਉਸ ਨੂੰ ਯਕੀਨ ਰਹਿੰਦਾ ਹੈ ਕਿ ਜਗਤ ਤਾਂ ਪੈਦਾ ਹੁੰਦਾ ਤੇ ਨਾਸ ਹੋ ਜਾਂਦਾ ਹੈ, ਪਰਮਾਤਮਾ ਦਾ ਇਕ ਨਾਮ ਹੀ ਸਦਾ-ਥਿਰ ਰਹਿਣ ਵਾਲਾ ਹੈ (ਇਸ ਵਾਸਤੇ ਉਹ ਨਾਮ ਜਪਦਾ ਹੈ) ।੪।੧੧।

**ਆਸਾ ਮਹਲਾ ੧ ॥ ਏਕੋ ਸਰਵਰੁ ਕਮਲ ਅਨੂਪ ॥ ਸਦਾ ਬਿਗਾਸੈ ਪਰਮਲ ਰੂਪ ॥ ਊਜਲ ਮੋਤੀ ਚੂਗਹਿ ਹੰਸ ॥ ਸਰਬ ਕਲਾ ਜਗਦੀਸੈ ਅੰਸ ॥੧॥ ਜੋ ਦੀਸੈ ਸੋ ਉਪਜੈ ਬਿਨਸੈ ॥ ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥੧॥ ਰਹਾਉ ॥ ਬਿਰਲਾ ਬੂਝੈ ਪਾਵੈ ਭੇਦੁ ॥ ਸਾਖਾ ਤੀਨਿ ਕਹੈ ਨਿਤ ਬੇਦੁ ॥ ਨਾਦ ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ ਪਰਮ ਪਦੁ ਪਾਇ ॥੨॥ ਮੁਕਤੋ ਰਾਤਉ ਰੰਗਿ ਰਵਾਂਤਉ ॥ ਰਾਜਨ ਰਾਜਿ ਸਦਾ ਬਿਗਸਾਂਤਉ ॥ ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥ ਬੂਡਤ ਪਾਹਨ ਤਾਰਹਿ ਤਾਰਿ ॥੩॥ ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥ ਉਲਟ ਭਈ ਘਰੁ ਘਰ ਮਹਿ ਆਣਿਆ ॥ ਅਹਿਨਿਸਿ ਭਗਤਿ ਕਰੇ ਲਿਵ ਲਾਇ ॥ ਨਾਨਕੁ ਤਿਨ ਕੈ ਲਾਗੈ ਪਾਇ ॥੪॥੧੨॥ {ਪੰਨਾ ੩੫੨}**

**ਪਦ ਅਰਥ** :—ਸਰਵਰੁ—ਸੋਹਣਾ ਸਰ, ਸੋਹਣਾ ਤਾਲਾਬ । ਅਨੂਪ—ਸੋਹਣੇ । ਬਿਗਾਸੈ—ਖਿੜਾਂਦਾ ਹੈ । ਪਰਮਲ—ਸੁਗੰਧੀ । ਰੂਪ—ਸੁੰਦਰਤਾ । ਹੰਸ—ਸਤਸੰਗੀ, ਗੁਰਮੁਖ । ਸਰਬ ਕਲਾ—ਸਾਰੀਆਂ ਤਾਕਤਾਂ ਵਾਲਾ । ਜਗਦੀਸੈ—ਜਗਦੀਸ਼ ਦਾ । ਅੰਸ—ਹਿੱਸਾ ।੧।

ਸਰਵਰਿ—ਸਰਵਰ ਵਿਚ ।੧।ਰਹਾਉ।

ਭੇਦੁ—(ਸਤਸੰਗ ਸਰੋਵਰ ਦੀ) ਗੁਪਤ ਕਦਰ । ਸਾਖਾ ਤੀਨਿ—ਤਿੰਨ ਅਵਸਥਾ (ਮਾਇਆ ਦੀਆਂ) । ਨਾਦ—ਸ਼ਬਦ, ਸਿਫ਼ਤਿ-ਸਾਲਾਹ ਦੀ ਬਾਣੀ । ਬਿੰਦ—ਜਾਣਨਾ । ਨਾਦ ਬਿੰਦ ਕੀ ਸੁਰਤਿ—ਸ਼ਬਦ ਨੂੰ ਜਾਣਨ ਵਾਲੀ ਸੁਰਤਿ ਵਿਚ । ਸਮਾਇ—ਲੀਨ ਹੁੰਦਾ ਹੈ । ਪਰਮ—ਬਹੁਤ ਉੱਚਾ । ਪਦੁ—ਆਤਮਕ ਦਰਜਾ ।੨।

ਮੁਕਤੋ—ਮੁਕਤ, ਵਿਕਾਰਾਂ ਤੋਂ ਆਜ਼ਾਦ । ਰਾਤਉ—ਰੱਤਾ ਹੋਇਆ । ਰਵਾਂਤਉ—ਸਿਮਰਦਾ ਹੈ । ਰਾਜਨ ਰਾਜਿ—ਰਾਜਿਆਂ ਦੇ ਰਾਜੇ (ਹਰੀ) ਵਿਚ । ਬਿਗਸਾਂਤਉ—ਬਿਗਸਦਾ ਹੈ, ਖਿੜਿਆ ਰਹਿੰਦਾ ਹੈ । ਪਾਹਨ—ਪੱਥਰ । ਤਾਰਿ—ਬੇੜੀ ।੩।

ਉਲਟ ਭਈ—ਸੁਰਤਿ ਮਾਇਆ ਦੇ ਪ੍ਰਭਾਵ ਵਲੋਂ ਪਰਤ ਗਈ । ਘਰੁ—ਪਰਮਾਤਮਾ ਦਾ ਨਿਵਾਸ-ਥਾਂ । ਘਰ ਮਹਿ—(ਆਪਣੇ) ਹਿਰਦੇ ਵਿਚ । ਆਨਿਆ—ਲੈ ਆਂਦਾ । ਅਹਿ—ਦਿਨ । ਨਿਸਿ—ਰਾਤ । ਪਾਇ—ਪੈਰੀਂ ।੪।

**ਅਰਥ** :—ਜੋ ਕੁਝ ਦਿੱਸ ਰਿਹਾ ਹੈ (ਭਾਵ, ਇਹ ਦਿੱਸਦਾ ਜਗਤ) ਪੈਦਾ ਹੁੰਦਾ ਹੈ ਤੇ ਨਾਸ ਹੋ ਜਾਂਦਾ ਹੈ । ਪਰ ਸਰੋਵਰ ਵਿਚ (ਉਗਿਆ ਹੋਇਆ) ਕੌਲ ਪਾਣੀ ਤੋਂ ਬਿਨਾ ਨਹੀਂ ਹੈ (ਇਸ ਵਾਸਤੇ ਉਹ ਨਾਸ ਹੁੰਦਾ) ਨਹੀਂ ਦਿੱਸਦਾ (ਭਾਵ, ਜਿਵੇਂ ਸਰੋਵਰ ਵਿਚ ਉੱਗਿਆ ਹੋਇਆ ਕੌਲ-ਫੁੱਲ ਪਾਣੀ ਦੀ ਬਰਕਤਿ ਨਾਲ ਹਰਾ ਰਹਿੰਦਾ ਹੈ, ਤਿਵੇਂ ਸਤਸੰਗ ਵਿਚ ਟਿਕੇ ਰਹਿਣ ਵਾਲੇ ਗੁਰਮੁਖਿ ਦਾ ਹਿਰਦਾ-ਕਮਲ ਸਦਾ ਆਤਮਕ ਜੀਵਨ ਵਾਲਾ ਹੈ) ।੧।ਰਹਾਉ।

(ਸਤਸੰਗ ਇਕ ਸਰੋਵਰ ਹੈ (ਜਿਸ ਵਿਚ) ਸੰਤ-ਜਨ ਸੋਹਣੇ ਕੌਲ-ਫੁੱਲ ਹਨ । (ਸਤਸੰਗ ਉਹਨਾਂ ਨੂੰ ਨਾਮ-ਜਲ ਦੇ ਕੇ) ਸਦਾ ਖਿੜਾਈ ਰੱਖਦਾ ਹੈ (ਉਹਨਾਂ ਨੂੰ ਆਤਮਕ ਜੀਵਨ ਦੀ) ਸੁਗੰਧੀ ਤੇ ਸੁੰਦਰਤਾ ਦੇਂਦਾ ਹੈ । ਸੰਤ-ਹੰਸ (ਉਸ ਸਤਸੰਗ-ਸਰੋਵਰ ਵਿਚ ਰਹਿ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ) ਸੋਹਣੇ ਮੋਤੀ ਚੁਗ ਕੇ ਖਾਂਦੇ ਹਨ (ਤੇ ਇਸ ਤਰ੍ਹਾਂ) ਸਾਰੀਆਂ ਤਾਕਤਾਂ ਦੇ ਮਾਲਕ ਜਗਦੀਸ਼ ਦਾ ਹਿੱਸਾ (ਬਣੇ ਰਹਿੰਦੇ ਹਨ; ਜਗਦੀਸ਼ ਨਾਲ ਇੱਕ-ਰੂਪ ਹੋਏ ਰਹਿੰਦੇ ਹਨ) ।੧।

(ਸਤਸੰਗ ਸਰੋਵਰ ਦੀ ਇਸ) ਗੁਪਤ ਕਦਰ ਨੂੰ ਕੋਈ ਵਿਰਲਾ ਹੀ ਬੰਦਾ ਸਮਝਦਾ ਹੈ (ਜਗਤ ਆਮ ਤੌਰ ਤੇ ਤ੍ਰਿਗੁਣੀ ਸੰਸਾਰ ਦੀਆਂ ਗੱਲਾਂ ਕਰਦਾ ਹੈ) ਵੇਦ (ਭੀ) ਤ੍ਰਿਗੁਣੀ ਸੰਸਾਰ ਦਾ ਹੀ ਜ਼ਿਕਰ ਕਰਦਾ ਹੈ । (ਸਤਸੰਗ ਵਿਚ ਰਹਿ ਕੇ) ਜਿਸ ਮਨੁੱਖ ਦੀ ਸੁਰਤਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਸੂਝ ਵਿਚ ਲੀਨ ਰਹਿੰਦੀ ਹੈ, ਉਹ ਆਪਣੇ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਉੱਚੀ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ।੨।

(ਸਤਸੰਗ ਸਰੋਵਰ ਵਿਚ ਚੁੱਭੀ ਲਾਣ ਵਾਲਾ ਮਨੁੱਖ) ਮਾਇਆ ਦੇ ਪ੍ਰਭਾਵ ਤੋਂ ਸੁਤੰਤ੍ਰ ਹੈ, ਪ੍ਰਭੂ ਦੀ ਯਾਦ ਵਿਚ ਮਸਤ ਰਹਿੰਦਾ ਹੈ, ਪ੍ਰੇਮ ਵਿਚ ਟਿਕ ਕੇ ਸਿਮਰਨ ਕਰਦਾ ਹੈ; ਰਾਜਿਆਂ ਦੇ ਰਾਜੇ ਪ੍ਰਭੂ ਵਿਚ (ਜੁੜਿਆ ਰਹਿ ਕੇ) ਸਦਾ ਪ੍ਰਸੰਨ-ਚਿੱਤ ਰਹਿੰਦਾ ਹੈ ।

(ਪਰ ਹੇ ਪ੍ਰਭੂ ! ਇਹ ਤੇਰੀ ਹੀ ਮੇਹਰ ਹੈ) ਤੂੰ ਮੇਹਰ ਕਰ ਕੇ ਜਿਸ ਨੂੰ (ਮਾਇਆ ਦੇ ਅਸਰ ਤੋਂ) ਬਚਾ ਲੈਂਦਾ ਹੈਂ (ਉਹ ਬਚ ਜਾਂਦਾ ਹੈ), ਤੂੰ ਆਪਣੇ ਨਾਮ ਦੀ ਬੇੜੀ ਵਿਚ (ਬੜੇ ਬੜੇ) ਪੱਥਰ (-ਦਿਲਾਂ) ਨੂੰ ਤਾਰ ਲੈਂਦਾ ਹੈਂ ।੩।

(ਜੋ ਮਨੁੱਖ ਸਤਸੰਗ ਵਿਚ ਟਿਕਿਆ ਉਸ ਨੇ) ਤਿੰਨਾਂ ਭਵਨਾਂ ਵਿਚ ਪ੍ਰਭੂ ਦੀ ਜੋਤਿ ਵੇਖ ਲਈ, ਉਸ ਨੇ ਸਾਰੇ ਜਗਤ ਵਿਚ ਵੱਸਦੇ ਨੂੰ ਪਛਾਣ ਲਿਆ, ਉਸ ਦੀ ਸੁਰਤਿ ਮਾਇਆ ਦੇ ਮੋਹ ਵਲੋਂ ਪਰਤ ਪਈ, ਉਸ ਨੇ ਪਰਮਾਤਮਾ ਦਾ ਨਿਵਾਸ-ਥਾਂ ਆਪਣੇ ਹਿਰਦੇ ਵਿਚ ਲਿਆ ਬਣਾਇਆ, ਉਹ ਸੁਰਤਿ ਜੋੜ ਕੇ ਦਿਨ ਰਾਤ ਭਗਤੀ ਕਰਦਾ ਹੈ ।

ਨਾਨਕ ਅਜੇਹੇ (ਵਡਭਾਗੀ ਸੰਤ) ਜਨਾਂ ਦੀ ਚਰਨੀਂ ਲਗਦਾ ਹੈ ।੪।੧੨।

**ਆਸਾ ਮਹਲਾ ੧ ॥ ਗੁਰਮਤਿ ਸਾਚੀ ਹੁਜਤਿ ਦੂਰਿ ॥ ਬਹੁਤੁ ਸਿਆਣਪ ਲਾਗੈ ਧੂਰਿ ॥ ਲਾਗੀ ਮੈਲੁ ਮਿਟੈ ਸਚ ਨਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥੧॥ ਹੈ ਹਜੂਰਿ ਹਾਜਰੁ ਅਰਦਾਸਿ ॥ ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥੧॥ ਰਹਾਉ ॥ ਕੂੜੁ ਕਮਾਵੈ ਆਵੈ ਜਾਵੈ ॥ ਕਹਣਿ ਕਥਨਿ ਵਾਰਾ ਨਹੀ ਆਵੈ ॥ ਕਿਆ ਦੇਖਾ ਸੂਝ ਬੂਝ ਨ ਪਾਵੈ ॥ ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ ॥੨॥ ਜੋ ਜਨਮੇ ਸੇ ਰੋਗਿ ਵਿਆਪੇ ॥ ਹਉਮੈ ਮਾਇਆ ਦੂਖਿ ਸੰਤਾਪੇ ॥ ਸੇ ਜਨ ਬਾਚੇ ਜੋ ਪ੍ਰਭਿ ਰਾਖੇ ॥ ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ ॥੩॥ ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ ॥ ਸਾਚੈ ਸਬਦਿ ਮੁਕਤਿ ਗਤਿ ਪਾਏ ॥ ਨਾਨਕ ਵਿਚਹੁ ਆਪੁ ਗਵਾਏ ॥੪॥੧੩॥ {ਪੰਨਾ ੩੫੨}**

**ਪਦ ਅਰਥ** :—ਹੁਜਤਿ—ਦਲੀਲ-ਬਾਜ਼ੀ, ਅਸਰਧਾ । ਧੂਰਿ—ਮੈਲ । ਨਾਇ—ਨਾਮ ਦੀ ਰਾਹੀਂ । ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ ।੧।

ਹਜੂਰਿ—ਅੰਗ ਸੰਗ । ਹਾਜਰੁ—ਹਾਜ਼ਰ ਹੋ ਕੇ, ਇਕ-ਮਨ ਹੋ ਕੇ । ਸਾਚੁ—ਇਹ ਯਕੀਨ ਜਾਣੋ । ਪ੍ਰਭ ਪਾਸਿ—ਪ੍ਰਭੂ ਦੇ ਕੋਲ, ਪ੍ਰਭੂ ਜਾਣਦਾ ਹੈ ।੧।ਰਹਾਉ।

ਕੂੜੁ—ਹੁੱਜਤ ਆਦਿਕ ਵਿਅਰਥ ਕੰਮ । ਵਾਰਾ—ਅੰਤ । ਕਹਣਿ ਕਥਨਿ—ਕਹਣ ਵਿਚ ਕਥਨ ਵਿਚ, ਵਿਅਰਥ ਗੱਲਾਂ ਵਿਚ । ਕਿਆ ਦੇਖਾ—ਉਸ ਨੇ ਵੇਖਿਆ ਕੁਝ ਨਹੀਂ । ਮਨਿ—ਮਨ ਵਿਚ । ਤ੍ਰਿਪਤਿ—ਸ਼ਾਂਤੀ ।੨।

ਰੋਗਿ—ਰੋਗ ਵਿਚ । ਵਿਆਪੇ—ਗ੍ਰਸੇ ਹੋਏ । ਹਉਮੈ—ਮੈਂ ਮੈਂ, ਅਹੰਕਾਰ, ਵਡੱਪਣ ਦੀ ਲਾਲਸਾ । ਬਾਚੇ—ਬਚੇ । ਪ੍ਰਭਿ—ਪ੍ਰਭੂ ਨੇ ।੩।

ਚਲਤਉ—ਚੰਚਲ । ਸੇਵਿ—ਸੇਵ ਕੇ, ਹੁਕਮ ਵਿਚ ਤੁਰ ਕੇ । ਭਾਖੈ—ਉਚਾਰਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਵਿਚਹੁ—ਆਪਣੇ ਅੰਦਰੋਂ । ਆਪੁ—ਆਪਾ-ਭਾਵ, ਸੁਆਰਥ ।੪।

**ਅਰਥ** :—(ਹੇ ਭਾਈ !) ਪਰਮਾਤਮਾ ਹਰ ਵੇਲੇ ਸਾਡੇ ਅੰਗ-ਸੰਗ ਹੈ, ਇਕ-ਮਨ ਹੋ ਕੇ ਉਸ ਦੇ ਅੱਗੇ ਅਰਦਾਸ ਕਰੋ । ਇਹ ਯਕੀਨ ਜਾਣੋ ਕਿ ਹਰੇਕ ਜੀਵ ਦਾ ਦੁੱਖ-ਸੁਖ ਉਹ ਕਰਤਾਰ ਪ੍ਰਭੂ ਜਾਣਦਾ ਹੈ ।੧।ਰਹਾਉ।

ਜੋ ਮਨੁੱਖ ਗੁਰੂ ਦੀ (ਇਸ) ਮਤਿ ਨੂੰ ਦ੍ਰਿੜ ਕਰ ਕੇ ਧਾਰਦਾ ਹੈ, (ਪਰਮਾਤਮਾ ਦੀ ਅੰਗ-ਸੰਗਤਾ ਬਾਰੇ) ਉਸ ਮਨੁੱਖ ਦੀ ਅਸਰਧਾ ਦੂਰ ਹੋ ਜਾਂਦੀ ਹੈ । (ਗੁਰੂ ਦੀ ਮਤਿ ਉਤੇ ਸਰਧਾ ਦੇ ਥਾਂ) ਮਨੁੱਖ ਦੀਆਂ ਆਪਣੀਆਂ ਬਹੁਤੀਆਂ ਚਤੁਰਾਈਆਂ ਨਾਲ ਮਨ ਵਿਚ (ਵਿਕਾਰਾਂ ਦੀ) ਮੈਲ ਇਕੱਠੀ ਹੁੰਦੀ ਹੈ । ਇਹ ਇਕੱਠੀ ਹੋਈ ਮੈਲ ਸਦਾ-ਥਿਰ ਪ੍ਰਭੂ ਦੇ ਨਾਮ ਦੀ ਰਾਹੀਂ ਹੀ ਮਿਟ ਸਕਦੀ ਹੈ, ਤੇ, ਗੁਰੂ ਦੀ ਕਿਰਪਾ ਨਾਲ ਹੀ ਮਨੁੱਖ (ਪਰਮਾਤਮਾ ਦੇ ਚਰਨਾਂ ਵਿਚ) ਸੁਰਤਿ ਟਿਕਾ ਕੇ ਰੱਖ ਸਕਦਾ ਹੈ ।੧।

ਜੋ ਮਨੁੱਖ (ਅਸਰਧਾ-ਭਰੀਆਂ ਚਤੁਰਾਈਆਂ ਦੀ) ਵਿਅਰਥ ਕਮਾਈ ਕਰਦਾ ਹੈ ਉਹ ਜਨਮ-ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਉਸ ਦੀਆਂ ਇਹ ਵਿਅਰਥ ਗੱਲਾਂ ਕਦੇ ਮੁੱਕਦੀਆਂ ਹੀ ਨਹੀਂ । (ਅਗਿਆਨੀ ਅੰਨ੍ਹੇ ਨੇ ਹੁੱਦਤਾਂ ਵਿਚ ਹੀ ਰਹਿ ਕੇ) ਅਸਲੀਅਤ ਵੇਖੀ ਨਹੀਂ, ਇਸ ਵਾਸਤੇ ਉਸ ਨੂੰ ਕੋਈ ਸਮਝ ਨਹੀਂ ਆਉਂਦੀ, ਤੇ, ਪਰਮਾਤਮਾ ਦੇ ਨਾਮ ਤੋਂ ਬਿਨਾ ਉਸ ਦੇ ਮਨ ਵਿਚ ਸ਼ਾਂਤੀ ਨਹੀਂ ਆਉਂਦੀ ।੨।

ਜੋ ਭੀ ਜੀਵ ਜਗਤ ਵਿਚ ਜਨਮ ਲੈਂਦੇ ਹਨ (ਪਰਮਾਤਮਾ ਦੀ ਹਸਤੀ ਵਲੋਂ ਅਸਰਧਾ ਦੇ ਕਾਰਨ) ਆਤਮਕ ਰੋਗ ਵਿਚ ਦਬੇ ਰਹਿੰਦੇ ਹਨ, ਤੇ, ਹਉਮੈ ਦੇ ਦੁੱਖ ਵਿਚ, ਮਾਇਆ ਦੇ ਮੋਹ ਦੇ ਦੁੱਖ ਵਿਚ ਉਹ ਕਲੇਸ਼ ਪਾਂਦੇ ਰਹਿੰਦੇ ਹਨ । ਇਸ ਰੋਗ ਤੋਂ ਇਸ ਦੁੱਖ ਤੋਂ ਉਹੀ ਮਨੁੱਖ ਬਚਦੇ ਹਨ, ਜਿਨ੍ਹਾਂ ਦੀ ਪ੍ਰਭੂ ਨੇ ਆਪ ਰਾਖੀ ਕੀਤੀ; ਜਿਨ੍ਹਾਂ ਨੇ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਪ੍ਰਭੂ ਦਾ ਅੰਮ੍ਰਿਤ-ਨਾਮ ਚੱਖਿਆ ।੩।

ਜੋ ਮਨੁੱਖ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ-ਰਸ ਚੱਖਦਾ ਹੈ, ਤੇ ਚੰਚਲ ਮਨ ਨੂੰ ਕਾਬੂ ਵਿਚ ਰੱਖਦਾ ਹੈ, ਜੋ ਮਨੁੱਖ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਅਟੱਲ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹੈ, ਉਹ ਮਨੁੱਖ ਇਸ ਸੱਚੀ ਬਾਣੀ ਦੀ ਰਾਹੀਂ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰ ਲੈਂਦਾ ਹੈ, ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਤੇ, ਹੇ ਨਾਨਕ ! ਉਹ ਆਪਣੇ ਅੰਦਰੋਂ (ਆਪਣੀ ਸਿਆਣਪ ਦਾ) ਅਹੰਕਾਰ ਦੂਰ ਕਰ ਲੈਂਦਾ ਹੈ ।੪।੧੩।

**ਆਸਾ ਮਹਲਾ ੧ ॥ ਜੋ ਤਿਨਿ ਕੀਆ ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥ ਹਿਰਦੈ ਨਾਮੁ, ਨਾਹੀ ਮਨਿ ਭੰਗੁ ॥ ਅਨਦਿਨੁ ਨਾਲਿ ਪਿਆਰੇ ਸੰਗੁ ॥੧॥ ਹਰਿ ਜੀਉ ਰਾਖਹੁ ਅਪਨੀ ਸਰਣਾਈ ॥ ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ ਨਉ ਨਿਧਿ ਪਾਈ ॥੧॥ ਰਹਾਉ ॥ ਕਰਮ ਧਰਮ ਸਚੁ ਸਾਚਾ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥ ਜੋ ਹਰਿ ਰਾਤੇ ਸੇ ਜਨ ਪਰਵਾਣੁ ॥ ਤਿਨ ਕੀ ਸੰਗਤਿ ਪਰਮ ਨਿਧਾਨੁ ॥੨॥ ਹਰਿ ਵਰੁ ਜਿਨਿ ਪਾਇਆ ਧਨ ਨਾਰੀ ॥ ਹਰਿ ਸਿਉ ਰਾਤੀ ਸਬਦੁ ਵੀਚਾਰੀ ॥ ਆਪਿ ਤਰੈ ਸੰਗਤਿ ਕੁਲ ਤਾਰੈ ॥ ਸਤਿਗੁਰੁ ਸੇਵਿ ਤਤੁ ਵੀਚਾਰੈ ॥੩॥ ਹਮਰੀ ਜਾਤਿ ਪਤਿ ਸਚੁ ਨਾਉ ॥ ਕਰਮ ਧਰਮ ਸੰਜਮੁ ਸਤ ਭਾਉ ॥ ਨਾਨਕ ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥੪॥੧੪॥ {ਪੰਨਾ ੩੫੨-੩੫੩}**

**ਪਦ ਅਰਥ** :—ਜੋ—ਜਿਸ ਜੀਵ ਨੂੰ । ਤਿਨਿ—ਉਸ (ਪਰਮਾਤਮਾ) ਨੇ । ਕੀਆ—ਆਪਣਾ ਬਣਾ ਲਿਆ । ਸਚੁ—ਸਦਾ-ਥਿਰ ਪ੍ਰਭੂ (ਦਾ ਰੂਪ) । ਸਤਿਗੁਰਿ—ਸਤਿਗੁਰੂ ਨੇ । ਅੰਮ੍ਰਿਤ—ਅਟੱਲ ਆਤਮਕ ਜੀਵਨ ਦੇਣ ਵਾਲਾ । ਮਨਿ—ਮਨ ਵਿਚ । ਭੰਗੁ—ਤੋਟ, ਪਰਮਾਤਮਾ ਦੇ ਨਾਮ ਨਾਲੋਂ ਵਿਛੋੜਾ । ਅਨਦਿਨੁ—ਹਰ ਰੋਜ਼ ।੧।

ਰਾਖਹੁ—ਰੱਖਦੇ ਹੋ । ਨਉ ਨਿਧਿ—ਨੌ ਖ਼ਜ਼ਾਨੇ ।੧।ਰਹਾਉ।

ਕਰਮ—ਜੱਗ ਆਦਿਕ ਕਰਮ । ਧਰਮ—ਵਰਨਾਸ਼੍ਰਮ ਦੇ ਨੀਯਤ ਕੀਤੇ ਫ਼ਰਜ਼ । ਸਚੁ—ਸਦਾ-ਥਿਰ ਪ੍ਰਭੂ (ਦਾ ਸਿਮਰਨ) । ਪਰਮ—ਸਭ ਤੋਂ ਉੱਚਾ । ਨਿਧਾਨੁ—ਖ਼ਜ਼ਾਨਾ ।੨।

ਵਰੁ—ਪਤੀ, ਖਸਮ । ਜਿਨਿ—ਜਿਸ ਨੇ । ਧਨ—ਭਾਗਾਂ ਵਾਲੀ । ਰਾਤੀ—ਰੱਤੀ ਹੋਈ । ਤਤੁ—ਸਾਰ ਵਸਤ, ਮਨੁੱਖਾ ਜਨਮ ਦਾ ਅਸਲ ਲਾਭ ।੩।

ਸਤ ਭਾਉ—ਸੱਚਾ ਪਿਆਰ । ਦੂਜਾ—ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਪਿਆਰ ।੪।

ਅਰਥ :—ਜਿਸ ਜੀਵ ਨੂੰ ਉਸ ਪਰਮਾਤਮਾ ਨੇ ਆਪਣਾ ਬਣਾ ਲਿਆ, ਉਹ ਉਸ ਸਦਾ-ਥਿਰ ਪ੍ਰਭੂ ਦਾ ਰੂਪ ਹੀ ਬਣ ਗਿਆ । ਉਸ ਨੂੰ ਸਤਿਗੁਰੂ ਨੇ ਅਟੱਲ ਆਤਮਕ ਜੀਵਨ ਦੇਣ ਵਾਲਾ ਹਰੀ-ਨਾਮ ਦੇ ਦਿੱਤਾ । ਉਸ ਜੀਵ ਦੇ ਹਿਰਦੇ ਵਿਚ (ਸਦਾ ਪ੍ਰਭੂ ਦਾ) ਨਾਮ ਵੱਸਦਾ ਹੈ, ਉਸ ਦੇ ਮਨ ਵਿਚ ਪ੍ਰਭੂ-ਚਰਨਾਂ ਨਾਲੋਂ ਕਦੇ ਵਿਛੋੜਾ ਨਹੀਂ ਹੁੰਦਾ, ਹਰ ਰੋਜ਼ (ਹਰ ਵੇਲੇ) ਪਿਆਰੇ ਪ੍ਰਭੂ ਨਾਲ ਉਸ ਦਾ ਸਾਥ ਬਣਿਆ ਰਹਿੰਦਾ ਹੈ ।੧।

ਹੇ ਪ੍ਰਭੂ ਜੀ ! ਜਿਸ ਮਨੁੱਖ ਨੂੰ ਤੂੰ ਆਪਣੀ ਸਰਨ ਵਿਚ ਰੱਖਦਾ ਹੈਂ, ਗੁਰੂ ਦੀ ਕਿਰਪਾ ਨਾਲ ਉਹ ਤੇਰੇ ਨਾਮ ਦਾ ਸੁਆਦ ਚੱਖ ਲੈਂਦਾ ਹੈ; ਉਸ ਨੂੰ ਤੇਰਾ ਉੱਤਮ ਨਾਮ ਮਿਲ ਜਾਂਦਾ ਹੈ (ਜੋ ਉਸ ਦੇ ਵਾਸਤੇ, ਮਾਨੋ) ਨੌ ਖ਼ਜ਼ਾਨੇ ਹਨ (ਭਾਵ, ਧਰਤੀ ਦਾ ਸਾਰਾ ਹੀ ਧਨ-ਪਦਾਰਥ ਨਾਮ ਦੇ ਟਾਕਰੇ ਤੇ ਉਸ ਨੂੰ ਤੁੱਛ ਜਾਪਦਾ ਹੈ) ।੧।ਰਹਾਉ।

ਮੈਂ ਉਸ ਮਨੁੱਖ ਤੋਂ ਸਦਕੇ ਜਾਂਦਾ ਹਾਂ ਜੋ ਪ੍ਰਭੂ ਦੇ ਸਦਾ-ਥਿਰ ਨਾਮ ਨੂੰ ਹੀ ਸਭ ਤੋਂ ਸ੍ਰੇਸ਼ਟ ਕਰਮ ਤੇ ਧਾਰਮਿਕ ਫ਼ਰਜ਼ ਸਮਝਦਾ ਹੈ । ਪ੍ਰਭੂ ਦੀ ਹਜ਼ੂਰੀ ਵਿਚ ਉਹੀ ਮਨੁੱਖ ਕਬੂਲ ਹਨ ਜੋ ਪ੍ਰਭੂ ਦੇ ਪਿਆਰ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੀ ਸੰਗਤਿ ਕੀਤਿਆਂ ਸਭ ਤੋਂ ਕੀਮਤੀ (ਨਾਮ) ਖ਼ਜ਼ਾਨਾ ਮਿਲਦਾ ਹੈ ।੨।

ਉਹ ਜੀਵ-ਇਸਤ੍ਰੀ ਭਾਗਾਂ ਵਾਲੀ ਹੈ ਜਿਸ ਨੇ ਪ੍ਰਭੂ-ਪਤੀ (ਆਪਣੇ ਹਿਰਦੇ ਵਿਚ) ਲੱਭ ਲਿਆ ਹੈ, ਜੋ ਪ੍ਰਭੂ ਦੇ ਪਿਆਰ ਵਿਚ ਰੰਗੀ ਰਹਿੰਦੀ ਹੈ, ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨੂੰ (ਆਪਣੇ ਮਨ ਵਿਚ) ਵਿਚਾਰਦੀ ਹੈ । ਉਹ ਜੀਵ-ਇਸਤ੍ਰੀ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੀ ਹੈ, ਅਤੇ ਆਪਣੀ ਸੰਗਤ ਵਿਚ ਆਪਣੀ ਕੁਲ ਨੂੰ ਤਾਰ ਲੈਂਦੀ ਹੈ, ਸਤਿਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਮਨੁੱਖਾ ਜਨਮ ਦਾ ਅਸਲ ਲਾਭ ਉਹ ਆਪਣੀਆਂ ਅੱਖਾਂ ਦੇ ਸਾਹਮਣੇ ਰੱਖਦੀ ਹੈ ।੩।

(ਦੁਨੀਆ ਵਿਚ ਕਿਸੇ ਨੂੰ ਉੱਚੀ ਜਾਤਿ ਦਾ ਮਾਣ ਹੈ ਕਿਸੇ ਨੂੰ ਉੱਚੀ ਕੁਲ ਦਾ ਧਰਵਾਸ ਹੈ । ਹੇ ਪ੍ਰਭੂ ! ਮੇਹਰ ਕਰ) ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ ਹੀ ਮੇਰੇ ਵਾਸਤੇ ਉੱਚੀ ਜਾਤਿ ਤੇ ਕੁਲ ਹੋਵੇ, ਤੇਰਾ ਸੱਚਾ ਪਿਆਰ ਹੀ ਮੇਰੇ ਲਈ ਧਾਰਮਿਕ ਕਰਮ, ਧਰਮ ਤੇ ਜੀਵਨ-ਜੁਗਤਿ ਹੋਵੇ ।

ਹੇ ਨਾਨਕ ! ਜਿਸ ਮਨੁੱਖ ਉੱਤੇ ਪ੍ਰਭੂ ਆਪਣੇ ਨਾਮ ਦੀ ਬਖ਼ਸ਼ਸ਼ ਕਰਦਾ ਹੈ (ਉਸ ਦਾ ਜਨਮਾਂ ਜਨਮਾਂਤਰਾਂ ਦਾ ਕਰਮਾਂ ਦਾ ਲੇਖਾ ਨਿਬੜ ਜਾਂਦਾ ਹੈ) ਉਸ ਪਾਸੋਂ (ਫਿਰ) ਕੀਤੇ ਕਰਮਾਂ ਦਾ ਲੇਖਾ ਨਹੀਂ ਪੁੱਛਿਆ ਜਾਂਦਾ, ਉਸ ਨੂੰ (ਹਰ ਪਾਸੇ) ਇਕ ਪ੍ਰਭੂ ਹੀ ਦਿੱਸਦਾ ਹੈ, ਪ੍ਰਭੂ ਤੋਂ ਬਿਨਾ ਕਿਸੇ ਹੋਰ ਦੀ ਹੋਂਦ ਦਾ ਖ਼ਿਆਲ ਹੀ ਉਸ ਦੇ ਅੰਦਰੋਂ ਮਿਟ ਜਾਂਦਾ ਹੈ ।੪।੧੪।

**ਆਸਾ ਮਹਲਾ ੧ ॥ ਇਕਿ ਆਵਹਿ ਇਕਿ ਜਾਵਹਿ ਆਈ ॥ ਇਕਿ ਹਰਿ ਰਾਤੇ ਰਹਹਿ ਸਮਾਈ ॥ ਇਕਿ ਧਰਨਿ ਗਗਨ ਮਹਿ ਠਉਰ ਨ ਪਾਵਹਿ ॥ ਸੇ ਕਰਮਹੀਣ ਹਰਿ ਨਾਮੁ ਨ ਧਿਆਵਹਿ ॥੧॥ ਗੁਰ ਪੂਰੇ ਤੇ ਗਤਿ ਮਿਤਿ ਪਾਈ ॥ ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲੰਘਾਈ ॥੧॥ ਰਹਾਉ ॥ ਜਿਨ੍ ਕਉ ਆਪਿ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ ॥ ਗੁਰਮੁਖਿ ਨਿਰਮਲ ਰਹਹਿ ਪਿਆਰੇ ॥ ਜਿਉ ਜਲ ਅੰਭ ਊਪਰਿ ਕਮਲ ਨਿਰਾਰੇ ॥੨॥ ਬੁਰਾ ਭਲਾ ਕਹੁ ਕਿਸ ਨੋ ਕਹੀਐ ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥ ਅਕਥੁ ਕਥਉ ਗੁਰਮਤਿ ਵੀਚਾਰੁ ॥ ਮਿਲਿ ਗੁਰਸੰਗਤਿ ਪਾਵਉ ਪਾਰੁ ॥੩॥ ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ ॥ ਅਠਸਠਿ ਮਜਨੁ ਹਰਿ ਰਸੁ ਰੇਦ ॥ ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ॥ ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ ॥੪॥੧੫॥ {ਪੰਨਾ ੩੫੩}**

**ਪਦ ਅਰਥ** :—ਇਕਿ—{ਪੜਨਾਂਵ 'ਇਕ' ਤੋਂ ਬਹੁ-ਵਚਨ} ਕਈ, ਅਨੇਕਾਂ ਜੀਵ । ਆਵਹਿ—ਜਗਤ ਵਿਚ ਜਨਮ ਲੈਂਦੇ ਹਨ । ਆਈ—ਆ ਕੇ, ਜਨਮ ਲੈ ਕੇ । ਜਾਵਹਿ—(ਖ਼ਾਲੀ ਹੀ) ਚਲੇ ਜਾਂਦੇ ਹਨ । ਰਹਹਿ

ਸਮਾਈ—(ਪ੍ਰਭੂ-ਚਰਨਾਂ ਵਿਚ) ਲੀਨ ਰਹਿੰਦੇ ਹਨ । ਧਰਨਿ—ਧਰਤੀ । ਗਗਨ—ਆਕਾਸ਼ । ਮਹਿ—ਵਿਚ । ਠਉਰ—ਥਾਂ, ਮਨ ਦੇ ਟਿਕਣ ਲਈ ਥਾਂ । ਕਰਮਹੀਣ—ਨਿਭਾਗੇ ।੧।

ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਰਯਾਦਾ । ਬਿਖੁ—ਵਿਹੁ, ਜ਼ਹਰ । ਬਿਖੁ ਵਤ—ਵਿਹੁਲਾ । ਅਤਿ—ਬਹੁਤ । ਭਉਜਲੁ—ਘੁੰਮਣ ਘੇਰੀ ।੧।ਰਹਾਉ।

ਪੇਲਿ ਨ ਸਾਕੈ—ਪੀੜ ਨਹੀਂ ਸਕਦਾ, ਡੇਗ ਨਹੀਂ ਸਕਦਾ । ਕਾਲੁ—ਮੌਤ (ਦਾ ਡਰ) । ਨਿਰਮਲ—ਪਵਿਤ੍ਰ-ਆਤਮਾ । ਅੰਭ—ਪਾਣੀ । ਨਿਰਾਰੇ—ਨਿਰਲੇਪ ।੨।

ਕਹੁ—ਦੱਸੋ । ਸਚੁ—ਸਦਾ-ਥਿਰ ਰਹਿਣ ਵਾਲਾ ਹਰੀ । ਕਥਉ—ਮੈਂ ਕਥਦਾ ਹਾਂ । ਪਾਵਉ—ਮੈਂ ਲੱਭਦਾ ਹਾਂ । ਪਾਰੁ—ਪਾਰਲਾ ਬੰਨਾ {ਲਫ਼ਜ਼ 'ਪਾਰਿ' ਅਤੇ 'ਪਾਰੁ' ਦਾ ਫ਼ਰਕ ਚੇਤੇ ਰੱਖੋ । "ਹਰਿ ਪਾਰਿ ਲੰਘਾਈ" ਵਿਚ ਲਫ਼ਜ਼ 'ਪਾਰਿ' ਕ੍ਰਿਆ ਵਿਸ਼ੇਸ਼ਣ ਹੈ, ਇਸ ਦਾ ਅਰਥ ਹੈ 'ਪਾਰਲੇ ਪਾਸੇ' । 'ਪਾਵਉ ਪਾਰੁ' ਵਿਚ 'ਪਾਰੁ' ਨਾਂਵ ਹੈ, ਅਰਥ ਹੈ 'ਪਾਰਲਾ ਬੰਨਾ'} ।੩।

ਸਾਸਤ—ਛੇ ਸ਼ਾਸਤ੍ਰ {ਵੇਦਾਂਤ, ਨਿਆਇ, ਯੋਗ, ਸਾਂਖ, ਮੀਮਾਂਸਾ, ਵੈਸ਼ੇਸ਼ਿਕ} । ਭੇਦ—ਵਖ ਵਖ ਵਿਚਾਰ । ਅਠਸਠਿ—ਅਠਾਹਠ । ਮਜਨੁ—ਚੁੱਭੀ, ਇਸ਼ਨਾਨ । ਰੇਦ—ਰਿਦੇ ਵਿਚ, ਹਿਰਦੇ ਵਿਚ । ਧੁਰਿ—ਧੁਰ ਤੋਂ, ਪ੍ਰਭੂ ਦੀ ਮੇਹਰ ਨਾਲ ।੪।

**ਅਰਥ** :—ਉੱਚੇ ਆਤਮਕ ਜੀਵਨ ਦੀ ਮਰਯਾਦਾ ਪੂਰੇ ਗੁਰੂ ਤੋਂ ਹੀ ਮਿਲਦੀ ਹੈ । ਇਹ ਸੰਸਾਰ ਇਕ ਬਹਤ ਵਿਹੁਲੀ ਘੁੰਮਣਘੇਰੀ ਹੈ, ਪਰਮਾਤਮਾ ਗੁਰੂ ਦੇ ਸ਼ਬਦ ਵਿਚ ਜੋੜ ਕੇ (ਤੇ ਉੱਚਾ ਆਤਮਕ ਜੀਵਨ ਬਖ਼ਸ਼ ਕੇ) ਇਸ ਵਿਚੋਂ ਪਾਰ ਲੰਘਾਂਦਾ ਹੈ ।੧।ਰਹਾਉ।

ਅਨੇਕਾਂ ਜੀਵ ਜਗਤ ਵਿਚ ਜਨਮ ਲੈਂਦੇ ਹਨ ਤੇ (ਉੱਚੀ ਆਤਮਕ ਅਵਸਥਾ ਦੀ ਪ੍ਰਾਪਤੀ ਤੋਂ ਬਿਨਾ) ਨਿਰੇ ਜੰਮਦੇ ਹੀ ਹਨ ਤੇ (ਫਿਰ ਇਥੋਂ) ਚਲੇ ਜਾਂਦੇ ਹਨ । ਪਰ ਇਕ (ਸੁਭਾਗੇ ਐਸੇ) ਹਨ ਜੋ ਪ੍ਰਭੂ ਦੇ ਪਿਆਰ ਵਿਚ ਰੰਗੇ ਰਹਿੰਦੇ ਹਨ ਤੇ ਪ੍ਰਭੂ ਦੀ ਯਾਦ ਵਿਚ ਰਹਿੰਦੇ ਹਨ । ਜੇਹੜੇ ਬੰਦੇ ਪ੍ਰਭੂ ਦਾ ਨਾਮ ਨਹੀਂ ਸਿਮਰਦੇ ਹਨ ਉਹ ਅਭਾਗੇ ਹਨ (ਉਹਨਾਂ ਦੇ ਮਨ ਸਦਾ ਭਟਕਦੇ ਰਹਿੰਦੇ ਹਨ) ਸਾਰੀ ਸ੍ਰਿਸ਼ਟੀ ਵਿਚ ਉਹਨਾਂ ਨੂੰ ਕਿਤੇ ਸ਼ਾਂਤੀ ਲਈ ਥਾਂ ਨਹੀਂ ਲੱਭਦੀ ।੧।

ਜਿਨ੍ਹਾਂ ਬੰਦਿਆਂ ਨੂੰ ਪ੍ਰਭੂ ਆਪ ਆਪਣੀ ਯਾਦ ਵਿਚ ਜੋੜਦਾ ਹੈ, ਉਹਨਾਂ ਨੂੰ ਮੌਤ ਦਾ ਡਰ ਢਾਹ ਨਹੀਂ ਸਕਦਾ, ਗੁਰੂ ਦੇ ਸਨਮੁਖ ਰਹਿ ਕੇ (ਮਾਇਆ ਵਿਚ ਵਰਤਦੇ ਹੋਏ ਭੀ) ਉਹ ਪਿਆਰੇ ਇਉਂ ਪਵਿਤ੍ਰ-ਆਤਮਾ ਰਹਿੰਦੇ ਹਨ ਜਿਵੇਂ ਪਾਣੀ ਵਿਚ ਕੌਲ-ਫੁੱਲ ਨਿਰਲੇਪ ਰਹਿੰਦੇ ਹਨ ।੨।

ਪਰ ਨਾਹ ਕਿਸੇ ਨੂੰ ਮਾੜਾ ਤੇ ਨਾਹ ਕਿਸੇ ਨੂੰ ਚੰਗਾ ਕਿਹਾ ਜਾ ਸਕਦਾ ਹੈ ਕਿਉਂਕਿ ਹਰੇਕ ਵਿਚ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ । ਹਾਂ, ਉਹ ਸਦਾ-ਥਿਰ ਪ੍ਰਭੂ ਲੱਭਦਾ ਹੈ ਗੁਰੂ ਦੇ ਸਨਮੁਖ ਹੋਇਆਂ ਹੀ । ਪਰਮਾਤਮਾ ਦਾ ਸਰੂਪ ਬਿਆਨ ਤੋਂ ਪਰੇ ਹੈ, ਗੁਰੂ ਦੀ ਮਤਿ ਲਿਆਂ ਹੀ ਮੈਂ ਉਸ ਦੇ (ਕੁਝ) ਗੁਣ ਕਹਿ ਸਕਦਾ ਹਾਂ ਤੇ ਵਿਚਾਰ ਸਕਦਾ ਹਾਂ । ਗੁਰੂ ਦੀ ਸੰਗਤਿ ਵਿਚ ਰਹਿ ਕੇ ਹੀ ਮੈਂ (ਇਸ ਵਿਹੁਲੀ ਘੁੰਮਣਘੇਰੀ ਦਾ) ਪਾਰਲਾ ਬੰਨਾ ਲੱਭ ਸਕਦਾ ਹਾਂ ।੩।

(ਹੇ ਭਾਈ !) ਪਰਮਾਤਮਾ ਦੇ ਨਾਮ ਦਾ ਆਨੰਦ ਹਿਰਦੇ ਵਿਚ ਮਾਣੋ—ਇਹੀ ਹੈ ਵੇਦਾਂ ਸ਼ਾਸਤ੍ਰਾਂ ਸਿਮ੍ਰਿਤੀਆਂ ਦੇ ਵਖ ਵਖ ਵਿਚਾਰ ਵਿਚਾਰਨੇ, ਇਹੀ ਹੈ ਅਠਾਹਠ ਤੀਰਥਾਂ ਦਾ ਇਸ਼ਨਾਨ । ਗੁਰੂ ਦੇ ਸਨਮੁਖ ਰਹਿ ਕੇ (ਨਾਮ

ਦਾ ਆਨੰਦ ਲਿਆਂ) ਜੀਵਨ ਪਵਿਤ੍ਰ ਰਹਿੰਦਾ ਹੈ ਤੇ ਵਿਕਾਰਾਂ ਦੀ ਮੈਲ ਨਹੀਂ ਲਗਦੀ । ਹੇ ਨਾਨਕ ! ਧੁਰੋਂ ਪਰਮਾਤਮਾ ਵਲੋਂ ਹੀ ਮੇਹਰ ਹੋਵੇ ਤਾਂ ਨਾਮ ਹਿਰਦੇ ਵਿਚ ਵੱਸਦਾ ਹੈ ।੪।੧੫।

**ਆਸਾ ਮਹਲਾ ੧ ॥ ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ਆਤਮ ਰਾਮੁ ਨਿਹਾਰਿਆ ॥ ਕਰਤ ਬੀਚਾਰੁ ਹਿਰਦੈ ਹਰਿ ਰਵਿਆ ਹਿਰਦੈ ਦੇਖਿ ਬੀਚਾਰਿਆ ॥੧॥ ਬੋਲਹੁ ਰਾਮੁ ਕਰੇ ਨਿਸਤਾਰਾ ॥ ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ ॥੧॥ ਰਹਾਉ ॥ ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ॥ ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ ॥੨॥ ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰ ਧਾਰੇ ॥ ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ ॥੩॥ ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ ॥ ਨਾਨਕ ਕ੍ਰਿਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ ॥੪॥੧੬॥ {ਪੰਨਾ ੩੫੩}**

**ਪਦ ਅਰਥ** :—ਨਿਵਿ—ਨਿਵ ਕੇ । ਪਾਇ—ਪੈਰੀਂ । ਲਗਉ—ਮੈਂ ਲੱਗਾਂ । ਆਤਮ ਰਾਮੁ—ਆਪਣੇ ਅੰਦਰ ਵੱਸਦਾ ਰਾਮ । ਨਿਹਾਰਿਆ—ਮੈਂ ਵੇਖਿਆ ਹੈ । ਰਵਿਆ—ਸਿਮਰਿਆ ਹੈ । ਦੇਖਿ—ਵੇਖ ਕੇ ।੧।

ਲਾਭੈ—ਲੱਭਦਾ ਹੈ ।੧।ਰਹਾਉ।

ਰਵਨੀ—ਰਵਾਣੀ, ਜ਼ਬਾਨੀ ਜ਼ਬਾਨੀ । ਰਵੈ—ਜੋ ਬੋਲਦਾ ਹੈ । ਭਰਮੁ—ਭਟਕਣਾ । ਤਾ—ਤਦੋਂ । ਕੋ—ਕੋਈ ਮਨੁੱਖ । ਲੇਖੈ ਪਾਈ—ਕਬੂਲ ਹੁੰਦਾ ਹੈ ।੨।

ਭਗਤਿ ਪ੍ਰਿਅ—ਪਿਆਰੇ ਦੀ ਭਗਤੀ । ਸੁਖ ਸਾਗਰੁ—ਸੁਖਾਂ ਦਾ ਸਮੁੰਦਰ (ਪ੍ਰਭੂ) । ਉਰ ਧਾਰੇ—ਹਿਰਦੇ ਵਿਚ ਟਿਕਾਂਦਾ ਹੈ । ਵਛਲੁ—{ਵਸਲ} ਪਿਆਰ ਕਰਨ ਵਾਲਾ । ਜਗ ਜੀਵਨੁ—ਜਗਤ ਦਾ ਦਾਤਾ (ਪ੍ਰਭੂ) ।੩।

ਜੂਝਿ—ਜੂਝ ਕੇ, ਲੜ ਕੇ, ਤਕੜਾ ਟਾਕਰਾ ਕਰ ਕੇ । ਮਨਸਾ—ਮਨ ਦਾ ਫੁਰਨਾ । ਮਨਹਿ—ਮਨ ਵਿਚ ਹੀ । ਸਮਾਏ—ਲੀਨ ਕਰ ਦੇਵੇ । ਸਹਜ ਭਾਇ—ਸੌਖੇ ਹੀ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰੋ, ਸਿਮਰਨ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । ਜਦੋਂ ਗੁਰੂ ਦੀ ਕਿਰਪਾ ਨਾਲ ਕੀਮਤੀ ਹਰੀ-ਨਾਮ ਲੱਭ ਪੈਂਦਾ ਹੈ ਅੰਦਰੋਂ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ, ਤੇ ਗਿਆਨ ਦਾ ਚਾਨਣ ਹੋ ਜਾਂਦਾ ਹੈ ।੧।ਰਹਾਉ।

ਮੈਂ ਮੁੜ ਮੁੜ ਆਪਣੇ ਗੁਰੂ ਦੇ ਚਰਨੀ ਲਗਦਾ ਹਾਂ, (ਗੁਰੂ ਦੀ ਕਿਰਪਾ ਨਾਲ) ਮੈਂ ਆਪਣੇ ਅੰਦਰ ਵੱਸਦਾ ਹੋਇਆ ਰਾਮ ਵੇਖ ਲਿਆ ਹੈ । (ਗੁਰੂ ਦੀ ਸਹਾਇਤਾ ਨਾਲ) ਪਰਮਾਤਮਾ ਦੇ ਗੁਣਾਂ ਦਾ ਵਿਚਾਰ ਕਰ ਕੇ ਮੈਂ ਉਸ ਨੂੰ ਆਪਣੇ ਹਿਰਦੇ ਵਿਚ ਸਿਮਰ ਰਿਹਾ ਹਾਂ, ਹਿਰਦੇ ਵਿਚ ਮੈਂ ਉਸ ਦਾ ਦੀਦਾਰ ਕਰ ਰਿਹਾ ਹਾਂ, ਉਸ ਦੀਆਂ ਸਿਫ਼ਤਾਂ ਨੂੰ ਵਿਚਾਰ ਰਿਹਾ ਹਾਂ ।੧।

(ਜੇਹੜਾ ਮਨੁੱਖ ਸਿਮਰਨ ਤਾਂ ਨਹੀਂ ਕਰਦਾ, ਪਰ) ਨਿਰੀਆਂ ਜ਼ਬਾਨੀ ਜ਼ਬਾਨੀ (ਬ੍ਰਹਮ-ਗਿਆਨ ਦੀਆਂ) ਗੱਲਾਂ ਕਰਦਾ ਹੈ, ਉਸ ਦੇ (ਮਾਇਆ ਵਾਲੇ) ਬੰਧਨ ਟੁੱਟਦੇ ਨਹੀਂ ਹਨ, ਉਹ ਹਉਮੈ ਵਿਚ ਹੀ ਫਸਿਆ ਰਹਿੰਦਾ ਹੈ (ਭਾਵ, ਮੈਂ ਵੱਡਾ ਬਣ ਜਾਵਾਂ ਮੈਂ ਵੱਡਾ ਬਣ ਜਾਵਾਂ—ਇਸੇ ਘੁੰਮਣਘੇਰੀ ਵਿਚ ਰਹਿੰਦਾ ਹੈ), ਉਸ ਦੇ ਮਨ ਦੀ ਭਟਕਣਾ ਦੂਰ ਨਹੀਂ ਹੁੰਦੀ । ਜਦੋਂ ਪੂਰਾ ਗੁਰੂ ਮਿਲੇ ਤਦੋਂ ਹੀ ਹਉਮੈ ਟੁੱਟਦੀ ਹੈ, ਤਦੋਂ ਹੀ ਮਨੁੱਖ (ਪ੍ਰਭੂ ਦੀ ਹਜ਼ੂਰੀ ਵਿਚ) ਪਰਵਾਨ ਹੁੰਦਾ ਹੈ ।੨।

ਜੇਹੜਾ ਮਨੁੱਖ ਹਰੀ-ਨਾਮ ਸਿਮਰਦਾ ਹੈ, ਪਿਆਰੇ ਦੀ ਭਗਤੀ ਕਰਦਾ ਹੈ, ਸੁਖਾਂ ਦੇ ਸਮੁੰਦਰ ਪ੍ਰੀਤਮ-ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਸ ਮਨੁੱਖ ਨੂੰ ਭਗਤੀ ਨੂੰ ਪਿਆਰ ਕਰਨ ਵਾਲਾ ਪ੍ਰਭੂ ਜਗਤ ਦੀ ਜ਼ਿੰਦਗੀ ਦਾ ਆਸਰਾ ਪ੍ਰਭੂ ਸ੍ਰੇਸ਼ਟ ਮਤਿ ਦੇਣ ਵਾਲਾ ਪ੍ਰਭੂ ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੩।

ਜੇਹੜਾ ਜੀਵ ਆਪਣੇ ਮਨ ਨਾਲ ਤਕੜਾ ਟਾਕਰਾ ਕਰ ਕੇ ਹਉਮੈ ਵਲੋਂ ਮਰ ਜਾਂਦਾ ਹੈ (ਭਾਵ, ਹਉਮੈ ਨੂੰ ਮੁਕਾ ਲੈਂਦਾ ਹੈ), ਮਨ ਦੇ ਫੁਰਨੇ ਨੂੰ ਮਨ ਦੇ ਅੰਦਰ ਹੀ (ਪ੍ਰਭੂ ਦੀ ਯਾਦ ਵਿਚ) ਲੀਨ ਕਰ ਦੇਂਦਾ ਹੈ, ਉਹ ਪ੍ਰਭੂ ਨੂੰ ਲੱਭ ਲੈਂਦਾ ਹੈ । ਹੇ ਨਾਨਕ ! ਜਗਤ ਦਾ ਜੀਵਨ ਪ੍ਰਭੂ ਜਿਸ ਮਨੁੱਖ ਉਤੇ ਮੇਹਰ ਕਰਦਾ ਹੈ, ਉਹ ਅਡੋਲ-ਚਿੱਤ ਰਹਿ ਕੇ (ਪ੍ਰਭੂ-ਚਰਨਾਂ ਵਿਚ) ਜੁੜਿਆ ਰਹਿੰਦਾ ਹੈ ।੪।੧੬।

**ਆਸਾ ਮਹਲਾ ੧ ॥ ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ॥ ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ ॥੧॥ ਐਸਾ ਗੁਰਮਤਿ ਰਮਤੁ ਸਰੀਰਾ ॥ ਹਰਿ ਭਜੁ ਮੇਰੇ ਮਨ ਗਹਿਰ ਗੰਭੀਰਾ ॥੧॥ ਰਹਾਉ ॥ ਅਨਤ ਤਰੰਗ ਭਗਤਿ ਹਰਿ ਰੰਗਾ ॥ ਅਨਦਿਨੁ ਸੂਚੇ ਹਰਿ ਗੁਣ ਸੰਗਾ ॥ ਮਿਥਿਆ ਜਨਮੁ ਸਾਕਤ ਸੰਸਾਰਾ ॥ ਰਾਮ ਭਗਤਿ ਜਨੁ ਰਹੈ ਨਿਰਾਰਾ ॥੨॥ ਸੂਚੀ ਕਾਇਆ ਹਰਿ ਗੁਣ ਗਾਇਆ ॥ ਆਤਮੁ ਚੀਨਿ ਰਹੈ ਲਿਵ ਲਾਇਆ ॥ ਆਦਿ ਅਪਾਰੁ ਅਪਰੰਪਰੁ ਹੀਰਾ ॥ ਲਾਲਿ ਰਤਾ ਮੇਰਾ ਮਨੁ ਧੀਰਾ ॥੩॥ ਕਥਨੀ ਕਹਹਿ ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥ ਸਭੁ ਜਗੁ ਦੇਖਿਆ ਮਾਇਆ ਛਾਇਆ ॥ ਨਾਨਕ ਗੁਰਮਤਿ ਨਾਮੁ ਧਿਆਇਆ ॥੪॥੧੭॥ {ਪੰਨਾ ੩੫੩-੩੫੪}**

ਪਦ ਅਰਥ :—ਸਮਝਿ ਰਹੇ—ਜੋ ਗਿਆਨਵਾਨ ਹੋ ਗਏ । ਕਿਸੈ ਪੜਾਵਹਿ—ਆਪਣੀ ਵਿੱਦਿਆ ਦਾ ਦਿਖਾਵਾ ਕਿਸੇ ਅੱਗੇ ਨਹੀਂ ਕਰਦੇ । ਗੁਣਿ—ਵਿਚਾਰ ਕੇ । ਸੰਤੋਖਿ—ਸੰਤੋਖ ਵਿਚ । ਰਹੇ—ਰਹਿੰਦੇ ਹਨ; ਜੀਵਨ ਬਿਤੀਤ ਕਰਦੇ ਹਨ ।੧।

ਐਸਾ ਹਰਿ—ਅਜੇਹਾ ਪਰਮਾਤਮਾ । ਰਮਤੁ ਸਰੀਰਾ—ਜੋ ਸਭ ਸਰੀਰਾਂ ਵਿਚ ਵਿਆਪਕ ਹੈ । ਰਮਤੁ—ਵਿਆਪਕ । ਮਨ—ਹੇ ਮਨ ! ।੧।ਰਹਾਉ।

ਅਨਤ—ਅਨੰਤ, ਬੇਅੰਤ । ਤਰੰਗ—ਲਹਿਰਾਂ । ਰੰਗੁ—ਪਿਆਰ । ਅਨਦਿਨੁ—ਹਰ ਰੋਜ਼ । ਮਿਥਿਆ—ਵਿਅਰਥ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ, ਮਾਇਆ-ਵੇੜ੍ਹੇ । ਜਨੁ—ਦਾਸ, ਸੇਵਕ ।੨।

ਸੂਚੀ—ਪਵਿਤ੍ਰ । ਕਾਇਆ—ਸਰੀਰ । ਆਤਮੁ—ਆਪਣੇ ਆਪ ਨੂੰ । ਚੀਨਿ—ਪਛਾਣ ਕੇ । ਮੇਰਾ ਮਨੁ—ਉਹ ਮਨ ਜੋ ਹਰ ਵੇਲੇ 'ਮੇਰਾ, ਮੇਰਾ' ਕਰਦਾ ਮਿਥਦਾ ਰਹਿੰਦਾ ਸੀ ।੩।

ਕਹਹਿ ਕਹਹਿ—ਹਰ ਵੇਲੇ ਕਹਿੰਦੇ ਸਨ । ਛਾਇਆ—ਛਾਂ, ਪਰਛਾਵਾਂ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਮਤਿ ਤੇ ਤੁਰ ਕੇ ਉਸ ਅਥਾਹ ਤੇ ਵੱਡੇ ਜਿਗਰ ਵਾਲੇ ਹਰੀ ਦਾ ਭਜਨ ਕਰ ਜੋ ਸਾਰੇ ਸਰੀਰਾਂ ਵਿਚ ਵਿਆਪਕ ਹੈ ।੧।ਰਹਾਉ।

('ਗਹਿਰ ਗੰਭੀਰ' ਪ੍ਰਭੂ ਨੂੰ ਸਿਮਰਿਆਂ ਸਿਮਰਨ ਕਰਨ ਵਾਲਾ ਭੀ ਗੰਭੀਰ ਸੁਭਾਵ ਵਾਲਾ ਹੋ ਜਾਂਦਾ ਹੈ, ਉਸ ਦੇ ਅੰਦਰ ਦਿਖਾਵਾ ਤੇ ਹੋਛਾ-ਪਨ ਨਹੀਂ ਰਹਿੰਦਾ), ਜੋ ਮਨੁੱਖ ('ਗਹਿਰ ਗੰਭੀਰ' ਨੂੰ ਸਿਮਰ ਕੇ) ਗਿਆਨਵਾਨ ਹੋ ਜਾਂਦੇ ਹਨ, ਉਹ ਆਪਣਾ-ਆਪ ਨਾਹ ਕਿਸੇ ਨੂੰ ਦੱਸਦੇ ਹਨ ਨਾਹ ਸੁਣਾਂਦੇ ਹਨ ਨਾਹ ਸਮਝਾਂਦੇ ਹਨ । ਜੋ ਮਨੁੱਖ

(‘ਗਹਿਰ ਗੰਭੀਰ’ ਦੀਆਂ ਸਿਫ਼ਤਾਂ) ਪੜ੍ਹ ਕੇ ਵਿਚਾਰ ਕੇ (ਜੀਵਨ-ਭੇਤ ਨੂੰ) ਸਮਝ ਲੈਂਦੇ ਹਨ ਉਹ ਆਪਣੀ ਵਿੱਦਿਆ ਦਾ ਦਿਖਾਵਾ ਨਹੀਂ ਕਰਦੇ, ਗੁਰੂ ਦੇ ਸ਼ਬਦ ਵਿਚ ਜੁੜ ਕੇ (ਹੋਛਾ-ਪਨ ਤਿਆਗ ਕੇ) ਉਹ ਸੰਤੋਖ ਵਿਚ ਜੀਵਨ ਬਿਤੀਤ ਕਰਦੇ ਹਨ ।੧।

ਜੇਹੜੇ ਮਨੁੱਖ ਹਰ ਰੋਜ਼ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਸਾਥ ਬਣਾਂਦੇ ਹਨ ਉਹਨਾਂ ਦਾ ਜੀਵਨ ਪਵਿਤ੍ਰ ਹੁੰਦਾ ਹੈ, ਉਹਨਾਂ ਦੇ ਅੰਦਰ ਪ੍ਰਭੂ ਦੇ ਪਿਆਰ ਦੀਆਂ ਪ੍ਰਭੂ ਦੀ ਭਗਤੀ ਦੀਆਂ ਅਨੇਕਾਂ ਲਹਿਰਾਂ ਉਠਦੀਆਂ ਰਹਿੰਦੀਆਂ ਹਨ । ਮਾਇਆ-ਵੇੜ੍ਹੇ ਸੰਸਾਰੀ ਜੀਵ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ । ਜੋ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ ਉਹ (ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦਾ ਹੈ ।੨।

ਜੋ ਮਨੁੱਖ ਹਰੀ ਦੇ ਗੁਣ ਗਾਂਦਾ ਹੈ ਉਸ ਦਾ ਸਰੀਰ (ਵਿਕਾਰਾਂ ਵਲੋਂ ਬਚਿਆ ਰਹਿ ਕੇ) ਪਵਿਤ੍ਰ ਰਹਿੰਦਾ ਹੈ, ਆਪਣੇ ਆਪ ਨੂੰ (ਆਪਣੇ ਅਸਲੇ ਨੂੰ) ਪਛਾਣ ਕੇ ਉਹ ਸਦਾ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ । ਉਹ ਮਨੁੱਖ ਉਸ ਪ੍ਰਭੂ ਦਾ ਰੂਪ ਹੋ ਜਾਂਦਾ ਹੈ ਜੋ ਸਭ ਦਾ ਮੁੱਢ ਹੈ ਜੋ ਬੇਅੰਤ ਹੈ ਜੋ ਪਰੇ ਤੋਂ ਪਰੇ ਹੈ ਜੋ ਹੀਰੇ ਸਮਾਨ ਅਮੋਲਕ ਹੈ । ਉਸ ਦਾ ਉਹ ਮਨ, ਜੋ ਪਹਿਲਾਂ ਮਮਤਾ ਦਾ ਸ਼ਿਕਾਰ ਸੀ, ਲਾਲ-ਸਮਾਨ ਅਮੋਲਕ-ਪ੍ਰਭੂ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ ਤੇ ਠਰ੍ਹੰਮੇ ਵਾਲਾ ਹੋ ਜਾਂਦਾ ਹੈ ।੩।

ਜੇਹੜੇ ਮਨੁੱਖ (ਸਿਮਰਨ ਤੋਂ ਸੱਖਣੇ ਹਨ ਤੇ) ਨਿਰੀਆਂ ਜ਼ਬਾਨੀ ਜ਼ਬਾਨੀ ਹੀ ਗਿਆਨ ਦੀਆਂ ਗੱਲਾਂ ਕਰਦੇ ਹਨ ਉਹ ਆਤਮਕ ਮੌਤੇ ਮਰੇ ਹੋਏ ਹਨ (ਉਹਨਾਂ ਦੇ ਅੰਦਰ ਆਤਮਕ ਜੀਵਨ ਨਹੀਂ ਹੈ) ।

(ਪਰ) ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਦਾ ਆਸਰਾ ਲੈ ਕੇ ਪ੍ਰਭੂ ਦਾ ਨਾਮ ਸਿਮਰਿਆ ਹੈ, ਉਹਨਾਂ ਨੂੰ ਪਰਮਾਤਮਾ ਆਪਣੇ ਅੱਤ ਨੇੜੇ ਦਿੱਸਦਾ ਹੈ (ਉਹ ਮਨੁੱਖ ਜਗਤ ਦੇ ਪਦਾਰਥਾਂ ਨਾਲ ਮੋਹ ਨਹੀਂ ਬਣਾਂਦੇ, ਕਿਉਂਕਿ) ਉਹਨਾਂ ਨੂੰ ਸਾਰਾ ਜਗਤ ਮਾਇਆ ਦਾ ਪਸਾਰਾ ਦਿੱਸਦਾ ਹੈ ।੪।੧੭।

**ਆਸਾ ਮਹਲਾ ੧ ਤਿਤੁਕਾ ॥ ਕੋਈ ਭੀਖਕੁ ਭੀਖਿਆ ਖਾਇ ॥ ਕੋਈ ਰਾਜਾ ਰਹਿਆ ਸਮਾਇ ॥ ਕਿਸ ਹੀ ਮਾਨੁ ਕਿਸੈ ਅਪਮਾਨੁ ॥ ਢਾਹਿ ਉਸਾਰੇ ਧਰੇ ਧਿਆਨੁ ॥ ਤੁਝ ਤੇ ਵਡਾ ਨਾਹੀ ਕੋਇ ॥ ਕਿਸੁ ਵੇਖਾਲੀ ਚੰਗਾ ਹੋਇ ॥੧॥ ਮੈ ਤਾਂ ਨਾਮੁ ਤੇਰਾ ਆਧਾਰੁ ॥ ਤੂੰ ਦਾਤਾ ਕਰਣਹਾਰੁ ਕਰਤਾਰੁ ॥੧॥ ਰਹਾਉ ॥ ਵਾਟ ਨ ਪਾਵਉ ਵੀਗਾ ਜਾਉ ॥ ਦਰਗਹ ਬੈਸਣ ਨਾਹੀ ਥਾਉ ॥ ਮਨ ਕਾ ਅੰਧੁਲਾ ਮਾਇਆ ਕਾ ਬੰਧੁ ॥ ਖੀਨ ਖਰਾਬੁ ਹੋਵੈ ਨਿਤ ਕੰਧੁ ॥ ਖਾਣ ਜੀਵਣ ਕੀ ਬਹੁਤੀ ਆਸ ॥ ਲੇਖੈ ਤੇਰੈ ਸਾਸ ਗਿਰਾਸ ॥੨॥ ਅਹਿਨਿਸਿ ਅੰਧੁਲੇ ਦੀਪਕੁ ਦੇਇ ॥ ਭਉਜਲ ਡੂਬਤ ਚਿੰਤ ਕਰੇਇ ॥ ਕਹਹਿ ਸੁਣਹਿ ਜੋ ਮਾਨਹਿ ਨਾਉ ॥ ਹਉ ਬਲਿਹਾਰੈ ਤਾ ਕੈ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥ ਜਾਂ ਤੂੰ ਦੇਹਿ ਜਪੀ ਤੇਰਾ ਨਾਉ ॥ ਦਰਗਹ ਬੈਸਣ ਹੋਵੈ ਥਾਉ ॥ ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ ॥ ਗਿਆਨ ਰਤਨੁ ਮਨਿ ਵਸੈ ਆਇ ॥ ਨਦਰਿ ਕਰੇ ਤਾ ਸਤਿਗੁਰੁ ਮਿਲੈ ॥ ਪ੍ਰਣਵਤਿ ਨਾਨਕੁ ਭਵਜਲੁ ਤਰੈ ॥੪॥੧੮॥ {ਪੰਨਾ ੩੫੪}**

{**ਨੋਟ** :—ਇਸ ਸ਼ਬਦ ਦਾ ਸਿਰਲੇਖ ਵੇਖੋ । ਲਫ਼ਜ਼ ‘ਤਿਤੁਕਾ’ ਦੱਸਦਾ ਹੈ ਕਿ ਸ਼ਬਦ ਦੇ ਹਰੇਕ ਬੰਦ ਦੀਆਂ ਤਿੰਨ ਤਿੰਨ ਤੁਕਾਂ ਹਨ । ਸਾਰੀਆਂ ਤੁਕਾਂ ਛੋਟੀਆਂ ਹਨ, ਚੌਪਈ ਦੇ ਮੇਲ ਦੀਆਂ । ਦੋ ਦੋ ਨੂੰ ਰਲਾ ਕੇ ਇਕ ਤੁਕ ਗਿਣਨੀ ਹੈ ।}

**ਪਦ ਅਰਥ** :—ਭੀਖਕੁ—ਮੰਗਤਾ । ਰਹਿਆ ਸਮਾਇ—ਮਸਤ ਹੋ ਰਿਹਾ ਹੈ । ਮਾਨੁ—ਇੱਜ਼ਤ । ਅਪਮਾਨੁ—ਨਿਰਾਦਰੀ । ਢਾਹਿ ਉਸਾਰੇ—ਢਾਹ ਕੇ ਉਸਾਰਦਾ ਹੈ, ਖ਼ਿਆਲਾਂ ਦੇ ਲੱਡੂ ਭੋਰਦਾ ਹੈ ਬਣਾਂਦਾ ਹੈ । ਤੇ—ਤੋਂ । ਕਿਸੁ ਵੇਖਾਲੀ—ਮੈਂ ਕੋਈ ਐਸਾ ਬੰਦਾ ਵਿਖਾ ਨਹੀਂ ਸਕਦਾ ।੧।

ਆਧਾਰੁ—ਆਸਰਾ । ਦਾਤਾ—ਦੇਣ ਵਾਲਾ । ਕਰਣਹਾਰੁ—ਕਰਨ ਦੇ ਸਮਰੱਥ ।੧।ਰਹਾਉ।

ਨਾ ਪਾਵਉ—ਮੈਨੂੰ ਨਹੀਂ ਲੱਭਦਾ । ਵਾਟ—ਰਸਤਾ । ਵੀਗਾ—ਵਿੰਗਾ, ਕੁਰਾਹੇ । ਬੈਸਣ—ਬੈਠਣ ਲਈ । ਬੰਧੁ—ਬੱਧਾ ਹੋਇਆ । ਖੀਨ—ਕਮਜ਼ੋਰ । ਕੰਧੁ—ਸਰੀਰ । ਗਿਰਾਸ—ਗਿਰਾਹੀ ।੨।

ਅਹਿ—ਦਿਨ । ਨਿਸਿ—ਰਾਤ । ਦੀਪਕੁ—ਦੀਵਾ । ਦੇਇ—ਦੇਂਦਾ ਹੈ । ਚਿੰਤ—ਫ਼ਿਕਰ, ਧਿਆਨ । ਕਰੇਇ—ਕਰਦਾ ਹੈ । ਕਹਹਿ—ਜੋ ਆਖਦੇ ਹਨ । ਤਾ ਕੈ ਬਲਿਹਾਰੈ—ਉਹਨਾਂ ਤੋਂ ਕੁਰਬਾਨ । ਜੀਉ—ਜਿੰਦ । ਪਿੰਡੁ—ਸਰੀਰ । ਤੇਰੈ ਪਾਸਿ—ਤੇਰੇ ਹਵਾਲੇ, ਤੇਰੇ ਆਸਰੇ ।੩।

ਦੇਹਿ—ਦੇਂਦਾ ਹੈਂ {ਨੋਟ :—ਲਫ਼ਜ਼ 'ਦੇਇ' ਅਤੇ 'ਦੇਹਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਮਨਿ—ਮਨ ਵਿਚ । ਪ੍ਰਣਵਤਿ—ਬੇਨਤੀ ਕਰਦਾ ਹੈ ।੪।

**ਅਰਥ** :—ਮੇਰੇ ਲਈ ਸਿਰਫ਼ ਤੇਰਾ ਨਾਮ ਹੀ ਆਸਰਾ ਹੈ (ਕਿਉਂਕਿ) ਤੂੰ ਹੀ (ਸਭ ਦਾਤਾਂ) ਦੇਣ ਵਾਲਾ ਹੈਂ, ਤੂੰ ਸਭ ਕੁਝ ਕਰਨ ਦੇ ਸਮਰੱਥ ਹੈਂ, ਤੂੰ ਸਾਰੀ ਸ੍ਰਿਸ਼ਟੀ ਦੇ ਪੈਦਾ ਕਰਨ ਵਾਲਾ ਹੈਂ ।੧।ਰਹਾਉ।

(ਤੇਰਾ ਆਸਰਾ ਭੁਲਾ ਕੇ ਹੀ) ਕੋਈ ਮੰਗਤਾ ਭਿੱਛਿਆ (ਮੰਗ ਮੰਗ ਕੇ) ਖਾਂਦਾ ਹੈ (ਤੇ ਗਰੀਬੀ ਵਿਚ ਨਿਢਾਲ ਹੋ ਰਿਹਾ ਹੈ), (ਤੈਨੂੰ ਭੁਲਾ ਕੇ ਹੀ) ਕੋਈ ਮਨੁੱਖ ਰਾਜਾ ਬਣ ਕੇ (ਰਾਜ ਵਿਚ) ਮਸਤ ਹੋ ਰਿਹਾ ਹੈ । ਕਿਸੇ ਨੂੰ ਆਦਰ ਮਿਲ ਰਿਹਾ ਹੈ (ਉਹ ਇਸ ਆਦਰ ਵਿਚ ਅਹੰਕਾਰੀ ਹੈ) ਕਿਸੇ ਦੀ ਨਿਰਾਦਰੀ ਹੋ ਰਹੀ ਹੈ (ਜਿਸ ਕਰਕੇ ਉਹ ਆਪਣੀ ਮਨੁੱਖਤਾ ਦਾ ਕੌਡੀ ਮੁੱਲ ਨਹੀਂ ਸਮਝਦਾ) (ਕੋਈ ਮਨੁੱਖ ਮਨ ਦੇ ਲੱਡੂ ਭੋਰ ਰਿਹਾ ਹੈ, ਆਪਣੇ ਮਨ ਵਿਚ) ਕਈ ਸਲਾਹਾਂ ਬਣਾਂਦਾ ਹੈ ਤੇ ਢਾਂਹਦਾ ਹੈ, ਬੱਸ ! ਇਹੀ ਸੋਚਾਂ ਸੋਚਦਾ ਰਹਿੰਦਾ ਹੈ; ਪਰ ਹੇ ਪ੍ਰਭੂ ! ਤੈਥੋਂ ਕੋਈ ਵੱਡਾ ਨਹੀਂ (ਜਿਸ ਨੂੰ ਵਡਿਆਈ ਮਿਲਦੀ ਹੈ, ਤੈਥੋਂ ਹੀ ਮਿਲਦੀ ਹੈ) । ਮੈਂ ਕੋਈ ਅਜਿਹਾ ਆਦਮੀ ਨਹੀਂ ਵਿਖਾ ਸਕਦਾ ਜੋ (ਆਪਣੇ ਆਪ ਤੋਂ ਹੀ) ਚੰਗਾ ਬਣ ਗਿਆ ਹੋਵੇ ।੧।

(ਹੇ ਪ੍ਰਭੂ ! ਤੇਰੀ ਓਟ ਤੋਂ ਬਿਨਾ) ਮੈਂ ਜੀਵਨ ਦਾ ਸਹੀ ਰਸਤਾ ਨਹੀਂ ਲੱਭ ਸਕਦਾ, ਕੁਰਾਹੇ ਹੀ ਜਾਂਦਾ ਹਾਂ, ਤੇਰੀ ਹਜ਼ੂਰੀ ਵਿਚ ਭੀ ਮੈਨੂੰ ਥਾਂ ਨਹੀਂ ਮਿਲ ਸਕਦੀ । (ਜਦ ਤਕ ਮੈਨੂੰ ਤੇਰੇ ਪਾਸੋਂ ਗਿਆਨ-ਚਾਨਣ ਨਾ ਮਿਲੇ) ਮੈਂ ਮਾਇਆ ਦੇ ਮੋਹ ਵਿਚ ਬੱਝਾ ਰਹਿੰਦਾ ਹਾਂ, ਮਨ ਦਾ ਅੰਨ੍ਹਾ ਹੀ ਰਹਿੰਦਾ ਹਾਂ, ਮੇਰਾ ਸਰੀਰ (ਵਿਕਾਰਾਂ ਵਿਚ) ਸਦਾ ਖਚਿਤ ਤੇ ਖ਼ੁਆਰ ਹੁੰਦਾ ਹੈ । ਮੈਂ ਸਦਾ ਹੋਰ ਹੋਰ ਖਾਣ ਤੇ ਜੀਊਣ ਦੀਆਂ ਆਸਾਂ ਬਣਾਂਦਾ ਹਾਂ (ਮੈਨੂੰ ਇਹ ਚੇਤਾ ਹੀ ਨਹੀਂ ਰਹਿੰਦਾ ਕਿ) ਮੇਰਾ ਇਕ ਇਕ ਸਾਹ ਤੇ ਇਕ ਇਕ ਗਿਰਾਹੀ ਤੇਰੇ ਹਿਸਾਬ ਵਿਚ ਹੈ (ਤੇਰੀ ਮੇਹਰ ਨਾਲ ਹੀ ਮਿਲ ਰਿਹਾ ਹੈ) ।੨।

ਪ੍ਰਭੂ (ਇਤਨਾ ਦਿਆਲ ਹੈ ਕਿ ਮੇਰੇ ਵਰਗੇ) ਅੰਨ੍ਹੇ ਨੂੰ ਦਿਨ ਰਾਤ (ਗਿਆਨ ਦਾ) ਦੀਵਾ ਬਖ਼ਸ਼ਦਾ ਹੈ, ਸੰਸਾਰ-ਸਮੁੰਦਰ ਵਿਚ ਡੁਬਦੇ ਦਾ ਫ਼ਿਕਰ ਰੱਖਦਾ ਹੈ । ਮੈਂ ਉਹਨਾਂ ਬੰਦਿਆਂ ਤੋਂ ਸਦਕੇ ਜਾਂਦਾ ਹਾਂ ਜੋ ਪ੍ਰਭੂ ਦਾ ਨਾਮ ਜਪਦੇ ਹਨ, ਸੁਣਦੇ ਹਨ, ਉਸ ਵਿਚ ਸਰਧਾ ਰੱਖਦੇ ਹਨ । ਹੇ ਪ੍ਰਭੂ ! ਨਾਨਕ ਤੇਰੇ ਦਰ ਤੇ ਇਹ ਅਰਦਾਸ ਕਰਦਾ ਹੈ ਕਿ ਸਾਡੀ ਜਿੰਦ ਤੇ ਸਾਡਾ ਸਰੀਰ ਸਭ ਕੁਝ ਤੇਰੇ ਹੀ ਆਸਰੇ ਹੈ ।੩।

ਹੇ ਪ੍ਰਭੂ ! ਜਦੋਂ ਤੂੰ (ਆਪਣੇ ਨਾਮ ਦੀ ਦਾਤਿ ਮੈਨੂੰ) ਦੇਂਦਾ ਹੈਂ, ਤਦੋਂ ਹੀ ਮੈਂ ਤੇਰਾ ਨਾਮ ਜਪ ਸਕਦਾ ਹਾਂ ਤੇ ਤੇਰੀ ਹਜ਼ੂਰੀ ਵਿਚ ਮੈਨੂੰ ਬੈਠਣ ਲਈ ਥਾਂ ਮਿਲ ਸਕਦੀ ਹੈ । ਜਦੋਂ ਤੇਰੀ ਰਜ਼ਾ ਹੋਵੇ ਤਦੋਂ ਹੀ ਮੇਰੀ ਭੈੜੀ ਮਤਿ ਦੂਰ ਹੋ ਸਕਦੀ ਹੈ, ਤੇ ਤੇਰਾ ਬਖ਼ਸ਼ਿਆ ਸ੍ਰੇਸ਼ਟ ਗਿਆਨ ਮੇਰੇ ਮਨ ਵਿਚ ਆ ਕੇ ਵੱਸ ਸਕਦਾ ਹੈ ।

ਨਾਨਕ ਬੇਨਤੀ ਕਰਦਾ ਹੈ ਕਿ ਜਿਸ ਮਨੁੱਖ ਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ ਉਸ ਨੂੰ ਗੁਰੂ ਮਿਲਦਾ ਹੈ, ਤੇ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੪।੧੮।

**ਆਸਾ ਮਹਲਾ ੧ ਪੰਚਪਦੇ ॥ ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥ ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥ ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥ ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ ਰਹਾਉ ॥ ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ ॥ ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ ॥੨॥ ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥ ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ ॥੩॥ ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥ ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥੪॥ ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾਂ ਤਾਂ ਜੁਗਤਿ ਨਾਹੀ ॥ ਕਹੈ ਨਾਨਕੁ ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ ॥੫॥੧੯॥** {ਪੰਨਾ ੩੫੪}

{**ਨੋਟ :—**ਸ਼ਬਦ ਦਾ ਸਿਰਲੇਖ ਵੇਖੋ । ਲਫ਼ਜ਼ 'ਪੰਚਪਦੇ' ਦਾ ਭਾਵ ਇਹ ਹੈ ਕਿ ਹੁਣ ਅਗਾਂਹ ਉਹ ਸ਼ਬਦ ਹਨ ਜਿਨ੍ਹਾਂ ਵਿਚ ਪੰਜ ਪੰਜ ਬੰਦ ਹਨ । ਲਫ਼ਜ਼ 'ਪੰਚਪਦੇ' ਦਾ ਹੇਠਲਾ ਅੰਕ ੬ ਦੱਸਦਾ ਹੈ ਕਿ ਇਹ ਸ਼ਬਦ ਗਿਣਤੀ ਵਿਚ ਛੇ ਹਨ ।}

**ਪਦ ਅਰਥ** :—ਧੇਨੁ—ਗਾਂ । ਪੰਖ—ਖੰਭ । ਉਤਭੁਜ—ਬਨਸਪਤੀ । ਕਾਮਿ—ਕੰਮ ਵਿਚ । ਕਾਮਿ ਨਾਹੀ—ਕਿਸੇ ਕੰਮ ਨਹੀਂ ਆਉਂਦੀ, ਕਿਸੇ ਕੰਮ ਦੀ ਨਹੀਂ ਰਹਿੰਦੀ, ਵਿਅਰਥ ਹੈ । ਕਿਆ ਸੁਲਤਾਨੁ—ਉਹ ਬਾਦਸ਼ਾਹ ਕਾਹਦਾ ? ਅੰਧੀ—ਹਨੇਰੀ । ਕੋਠੀ—ਹਿਰਦਾ-ਕੋਠੀ ।੧।

ਕੀ ਵਿਸਰਹਿ—ਕਿਉਂ ਵਿੱਸਰਦਾ ਹੈਂ ? ।੧।ਰਹਾਉ।

ਅੰਧੁ—ਅੰਨ੍ਹਾ-ਪਨ । ਰਸੁ—ਸੁਆਦ । ਪਵਣੁ ਨ ਵਾਜੈ—ਆਵਾਜ਼ ਵੱਜਦੀ ਨਹੀਂ, ਆਵਾਜ਼ ਸੁਣੀ ਨਹੀਂ ਜਾਂਦੀ । ਪਜੂਤਾ—ਫੜਿਆ ਹੋਇਆ । ਆਗੈ—ਅੱਗੋਂ । ਵਿਣੁ ਸੇਵਾ—(ਪ੍ਰਭੂ ਦੀ) ਸੇਵਾ ਤੋਂ ਬਿਨਾ ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾ । ਫਲ—ਹੋਰ ਹੋਰ ਫਲ ।੨।

ਅਖਰ—ਗੁਰਬਾਣੀ, ਗੁਰੂ ਦੇ ਸ਼ਬਦ, ਗੁਰੂ ਦਾ ਉਪਦੇਸ਼ । ਭੁਇ—ਧਰਤੀ, ਹਿਰਦਾ-ਧਰਤੀ । ਚੋਖੀ—ਸਵੱਛ, ਪਵਿੱਤ੍ਰ । ਭਾਉ—ਪ੍ਰੇਮ । ਕਰੇਹੀ—ਕਰੇਹਿ, ਕਰਦੇ ਹਨ । ਫਲੁ—ਮਨੁੱਖਾ ਜੀਵਨ ਦਾ ਲਾਭ । ਕਰਮਾ—ਮੇਹਰ, ਬਖ਼ਸ਼ਸ਼ ।੩।

ਸਭਿ—ਸਾਰੇ । ਵਿਣੁ ਸੇਵਾ—ਸਿਮਰਨ ਤੋਂ ਬਿਨਾ । ਭਾਣਾ—ਰਜ਼ਾ । ਜੀਉ—ਜਿੰਦ । ਰਹੈ ਨਾਹੀ—ਰਹਿ ਨਹੀਂ ਸਕਦੀ, ਧੀਰਜ ਨਹੀਂ ਫੜ ਸਕਦੀ ।੪।

ਮਰਣੁ—ਮੌਤ, ਆਪਾ-ਭਾਵ ਦੀ ਮੌਤ । ਜਾ—ਜੇ । ਜੀਵਾ—ਮੈਂ (ਹੋਰ ਜੀਵਨ) ਜੀਵਾਂ । ਜੁਗਤਿ—ਢੰਗ, ਤਰੀਕਾ, ਸੁਚੱਜਾ ਢੰਗ । ਜੀਵਾਲੇ—ਜੀਊਂਦਾ ਰੱਖਦਾ ਹੈ, ਆਤਮਕ ਜੀਵਨ ਦੇਂਦਾ ਹੈ ।੫।

**ਅਰਥ** :—ਹੇ ਪ੍ਰਭੂ ! ਤੂੰ ਮੈਨੂੰ ਕਿਉਂ ਵਿਸਾਰਦਾ ਹੈਂ ? ਤੇਰੇ ਵਿਸਰਿਆਂ ਮੈਨੂੰ ਬੜਾ ਆਤਮਕ ਦੁੱਖ ਵਾਪਰਦਾ ਹੈ । ਹੇ ਪ੍ਰਭੂ ! (ਮੇਹਰ ਕਰ, ਮੇਰੇ ਮਨ ਤੋਂ) ਨਾਹ ਵਿਸਰ ।੧।ਰਹਾਉ।

ਜੇਹੜੀ ਗਾਂ ਦੁੱਧ ਨਾਹ ਦੇਵੇ ਉਹ ਗਾਂ ਕਿਸ ਕੰਮ ? ਜੇਹੜੇ ਪੰਛੀ ਦੇ ਖੰਭ ਨਾਹ ਹੋਣ ਉਸ ਨੂੰ ਹੋਰ ਕੋਈ ਸਹਾਰਾ ਨਹੀਂ, ਬਨਸਪਤੀ ਪਾਣੀ ਤੋਂ ਬਿਨਾ ਹਰੀ ਨਹੀਂ ਰਹਿ ਸਕਦੀ । ਉਹ ਬਾਦਸ਼ਾਹ ਕਾਹਦਾ, ਜਿਸ ਨੂੰ ਕੋਈ

ਸਲਾਮ ਨ ਕਰੇ ? ਇਸੇ ਤਰ੍ਹਾਂ ਹੇ ਪ੍ਰਭੂ ! ਜਿਸ ਹਿਰਦੇ ਵਿਚ ਤੇਰਾ ਨਾਮ ਨ ਹੋਵੇ ਉਹ ਇਕ ਹਨੇਰੀ ਕੋਠੜੀ ਹੀ ਹੈ ।੧।

ਅੱਖਾਂ ਅੱਗੇ ਹਨੇਰਾ ਆਉਣ ਲੱਗ ਪੈਂਦਾ ਹੈ, ਜੀਭ ਵਿਚ ਖਾਣ-ਪੀਣ ਦਾ ਸੁਆਦ ਮਾਣਨ ਦੀ ਤਾਕਤ ਨਹੀਂ ਰਹਿੰਦੀ, ਕੰਨਾਂ ਵਿਚ (ਰਾਗ ਆਦਿਕ) ਦੀ ਆਵਾਜ਼ ਨਹੀਂ ਸੁਣਾਈ ਦੇਂਦੀ, ਪੈਰਾਂ ਨਾਲ ਭੀ ਮਨੁੱਖ ਤਦੋਂ ਹੀ ਤੁਰਦਾ ਹੈ ਜੇ ਕੋਈ ਹੋਰ ਅਗੋਂ ਉਸਦੀ ਡੰਗੋਰੀ ਫੜੇ—(ਬੁਢੇਪੇ ਦੇ ਕਾਰਨ ਮਨੁੱਖ ਦੇ ਸਰੀਰ ਦੀ ਇਹ ਹਾਲਤ ਬਣ ਜਾਂਦੀ ਹੈ, ਫਿਰ ਭੀ) ਮਨੁੱਖ ਸਿਮਰਨ ਤੋਂ ਸੁੰਞਾ ਹੀ ਰਹਿੰਦਾ ਹੈ, ਇਸ ਦੇ ਜੀਵਨ-ਰੁੱਖ ਨੂੰ ਹੋਰ ਹੋਰ ਫਲ ਲੱਗਦੇ ਰਹਿੰਦੇ ਹਨ ।੨।

ਜੋ ਮਨੁੱਖ ਸੁਅੱਛ ਹਿਰਦੇ ਦੀ ਭੁਇੰ ਵਿਚ ਗੁਰ-ਸ਼ਬਦ ਰੂਪ ਬਾਗ਼ ਦੇ ਰੁੱਖ ਲਾਂਦੇ ਹਨ ਅਤੇ ਪ੍ਰੇਮ-ਰੂਪ ਪਾਣੀ ਸਿੰਜਦੇ ਹਨ, ਉਹਨਾਂ ਸਭਨਾਂ ਨੂੰ ਅਕਾਲ ਪੁਰਖ ਦਾ ਨਾਮ-ਫਲ ਲੱਗਦਾ ਹੈ; ਪਰ ਪ੍ਰਭੂ ਦੀ ਮੇਹਰ ਤੋਂ ਬਿਨਾ ਇਹ ਦਾਤਿ ਨਹੀਂ ਮਿਲਦੀ ।੩।

ਹੇ ਪ੍ਰਭੂ ! ਇਹ ਸਾਰੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ, ਤੇਰਾ ਸਿਮਰਨ ਕਰਨ ਤੋਂ ਬਿਨਾ ਮਨੁੱਖਾ ਜੀਵਨ ਦਾ ਲਾਭ ਕਿਸੇ ਨੂੰ ਨਹੀਂ ਮਿਲ ਸਕਦਾ । (ਜੋ ਭੀ ਜੰਮਿਆ ਹੈ ਉਸ ਨੂੰ) ਕਦੇ ਦੁੱਖ ਤੇ ਕਦੇ ਸੁਖ ਮਿਲਣਾ—ਇਹ ਤਾਂ ਤੇਰੀ ਰਜ਼ਾ ਹੈ (ਪਰ ਦੁੱਖ ਵਿਚ ਜੀਵ ਘਾਬਰ ਜਾਂਦਾ ਹੈ, ਸੁਖਾਂ ਵਿਚ ਆਪੇ ਤੋਂ ਬਾਹਰ ਹੁੰਦਾ ਹੈ) ਤੇਰੇ ਨਾਮ ਦੀ ਟੇਕ ਤੋਂ ਬਿਨਾ ਜਿੰਦ ਅਡੋਲ ਰਹਿ ਹੀ ਨਹੀਂ ਸਕਦੀ ।੪।

ਗੁਰੂ ਦੀ ਦੱਸੀ ਮਤਿ ਵਿਚ ਤੁਰ ਕੇ ਆਪਾ-ਭਾਵ ਦਾ ਮਰ ਜਾਣਾ—ਇਹੀ ਹੈ ਸਹੀ ਜੀਵਨ, ਜੇ ਮਨੁੱਖ ਦਾ ਸੁਆਰਥੀ ਜੀਵਨ ਨਹੀਂ ਮੁੱਕਿਆ ਤਾਂ ਉਹ ਜੀਵਨ ਵਿਅਰਥ ਹੈ । ਜੇ ਮੈਂ ਇਹ ਸੁਆਰਥੀ ਜੀਵਨ ਜੀਊਂਦਾ ਹਾਂ, ਤਾਂ ਇਸ ਨੂੰ ਜੀਵਨ ਦਾ ਸੁਚੱਜਾ ਢੰਗ ਨਹੀਂ ਕਿਹਾ ਜਾ ਸਕਦਾ । ਨਾਨਕ ਆਖਦਾ ਹੈ ਪਰਮਾਤਮਾ ਜ਼ਿੰਦਗੀ ਦੇਣ ਵਾਲਾ ਹੈ (ਉਸੇ ਦੀ ਹਜ਼ੂਰੀ ਵਿਚ ਅਰਦਾਸ ਕਰਨੀ ਚਾਹੀਦੀ ਹੈ ਕਿ) ਹੇ ਪ੍ਰਭੂ ! ਜਿਥੇ ਤੇਰੀ ਰਜ਼ਾ ਹੈ ਉਥੇ ਸਾਨੂੰ ਰੱਖ (ਭਾਵ, ਆਪਣੀ ਰਜ਼ਾ ਵਿਚ ਰੱਖ ਤੇ ਸਿਮਰਨ ਦੀ ਦਾਤਿ ਬਖ਼ਸ਼ ।੫।੧੯।

**ਆਸਾ ਮਹਲਾ ੧ ॥ ਕਾਇਆ ਬ੍ਰਹਮਾ ਮਨੁ ਹੈ ਧੋਤੀ ॥ ਗਿਆਨੁ ਜਨੇਊ ਧਿਆਨੁ ਕੁਸਪਾਤੀ ॥ ਹਰਿਨਾਮਾ ਜਸੁ ਜਾਚਉ ਨਾਉ ॥ ਗੁਰ ਪਰਸਾਦੀ ਬ੍ਰਹਮਿ ਸਮਾਉ ॥੧॥ ਪਾਂਡੇ ਐਸਾ ਬ੍ਰਹਮ ਬੀਚਾਰੁ ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥੧॥ ਰਹਾਉ ॥ ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ ॥ ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥੨॥ ਪੂਜਾ ਪ੍ਰੇਮ ਮਾਇਆ ਪਰਜਾਲਿ ॥ ਏਕੋ ਵੇਖਹੁ ਅਵਰੁ ਨ ਭਾਲਿ ॥ ਚੀਨੈ ਤਤੁ ਗਗਨ ਦਸਦੁਆਰ ॥ ਹਰਿ ਮੁਖਿ ਪਾਠ ਪੜੈ ਬੀਚਾਰ ॥੩॥ ਭੋਜਨੁ ਭਾਉ ਭਰਮੁ ਭਉ ਭਾਗੈ ॥ ਪਾਹਰੂਅਰਾ ਛਬਿ ਚੋਰੁ ਨ ਲਾਗੈ ॥ ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥ ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥ ਅਸਟਦਸੀ ਚਹੁ ਭੇਦੁ ਨ ਪਾਇਆ ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥੫॥੨੦॥ {ਪੰਨਾ ੩੫੫}**

**ਪਦ ਅਰਥ** :—ਕਾਇਆ—ਸਰੀਰ, ਮਨੁੱਖਾ ਸਰੀਰ, ਵਿਕਾਰਾਂ ਤੋਂ ਬਚਿਆ ਹੋਇਆ ਸਰੀਰ । ਬ੍ਰਹਮਾ—ਬ੍ਰਾਹਮਣ । ਮਨੁ—ਪਵਿਤ੍ਰ ਮਨ । ਗਿਆਨੁ—ਪਰਮਾਤਮਾ ਨਾਲ ਡੂੰਘੀ ਸਾਂਝ । ਧਿਆਨੁ—ਪਰਮਾਤਮਾ ਦੀ ਯਾਦ ਵਿਚ ਸੁਰਤਿ ਜੋੜਨੀ । ਕੁਸ—ਦੱਭ । ਕੁਸ ਪਾਤੀ—ਦੱਭ ਦਾ ਛੱਲਾ (ਜੋ ਚੀਚੀ ਦੀ ਨਾਲ ਦੀ ਉਂਗਲੀ ਤੇ

ਪਾਈਦਾ ਹੈ ਕੋਈ ਪੂਜਾ ਆਦਿਕ ਕਰਨ ਵੇਲੇ) । ਜਸੁ—ਸਿਫ਼ਤਿ-ਸਾਲਾਹ । ਜਾਚਉ—ਮੈਂ ਮੰਗਦਾ ਹਾਂ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਬ੍ਰਹਮਿ—ਪਰਮਾਤਮਾ ਵਿਚ । ਸਮਾਉ—ਮੈਂ ਲੀਨ ਰਹਾਂ ।੧।

ਪਾਂਡੇ—ਹੇ ਪੰਡਿਤ ! ਨਾਮੇ—ਨਾਮ ਵਿਚ ਹੀ । ਨਾਮੋ ਪੜਉ—ਮੈਂ ਨਾਮ (-ਰੂਪ ਵੇਦ ਆਦਿਕ) ਪੜ੍ਹਦਾ ਹਾਂ । ਚਜੁ—ਧਾਰਮਿਕ ਰਸਮਾਂ ਕਰਨੀਆਂ । ਆਚਾਰੁ—ਧਾਰਮਿਕ ਰਸਮਾਂ ਕਰਨੀਆਂ ।੧।ਰਹਾਉ।

ਬਾਹਰਿ—ਸਰੀਰ ਉਤੇ ਪਾਇਆ ਹੋਇਆ । ਐਥੇ—ਇਸ ਲੋਕ ਵਿਚ । ਓਥੈ—ਪਰਲੋਕ ਵਿਚ । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਭਾਲਿ—ਲੱਭ ।੨।

ਪੂਜਾ—ਮੂਰਤੀ ਅਗੇ ਧੂਪ ਧੁਖਾਣਾ । ਪ੍ਰੇਮ ਮਾਇਆ—ਮਾਇਆ ਦਾ ਮੋਹ । ਪਰਜਾਲਿ—ਚੰਗੀ ਤਰ੍ਹਾਂ ਸਾੜ ਦੇ । ਚੀਨੈ—ਜੋ ਮਨੁੱਖ ਵੇਖਦਾ ਹੈ । ਤਤੁ—ਸਰਬ-ਵਿਆਪਕ ਜੋਤਿ । ਗਗਨ—ਆਕਾਸ਼, ਚਿੱਤ-ਰੂਪ ਆਕਾਸ਼, ਚਿਦਾਕਾਸ਼, ਦਿਮਾਗ਼ । ਮੁਖਿ—ਮੂੰਹ ਵਿਚ ।੩।

ਭੋਜਨੁ—ਮੂਰਤੀ ਲਈ ਭੋਗ । ਭਾਉ—ਪ੍ਰੇਮ । ਭਰਮੁ—ਮਨ ਦੀ ਭਟਕਣਾ । ਪਾਹਰੂਅਰਾ—ਰਾਖਾ । ਛਬਿ—ਜਬ੍ਹਾ, ਤੇਜ । ਲਿਲਾਟ—ਮੱਥੇ ਉਤੇ । ਬਿਬੇਕੁ—ਦੋ ਚੀਜ਼ਾਂ ਦਾ ਨਿਖੇੜਾ ਕਰਨ ਦੀ ਸੂਝ ।੪।

ਆਚਾਰੀ—ਧਾਰਮਿਕ ਰਸਮਾਂ ਦੀ ਰਾਹੀਂ । ਕੀਮਤਿ—ਕਦਰ । ਅਸਟਦਸੀ—ਅਠਾਰਾਂ (ਪੁਰਾਣਾਂ) ਨੇ । ਚਹੁ—ਚਾਰ ਵੇਦਾਂ ਨੇ । ਸਤਿਗੁਰਿ—ਗੁਰੂ ਨੇ ।੫।

**ਅਰਥ** :—ਹੇ ਪਾਂਡੇ ! ਪਰਮਾਤਮਾ ਦੇ ਨਾਮ ਵਿਚ ਹੀ ਸੁੱਚ ਹੈ, ਮੈਂ ਤਾਂ ਪਰਮਾਤਮਾ ਦਾ ਨਾਮ-ਸਿਮਰਨ (-ਰੂਪ ਵੇਦ) ਪੜ੍ਹਦਾ ਹਾਂ, ਪ੍ਰਭੂ ਦੇ ਨਾਮ ਵਿਚ ਹੀ ਸਾਰੀਆਂ ਧਾਰਮਿਕ ਰਸਮਾਂ ਆ ਜਾਂਦੀਆਂ ਹਨ । ਤੂੰ ਭੀ ਇਸੇ ਤਰ੍ਹਾਂ ਪਰਮਾਤਮਾ ਦੇ ਗੁਣਾਂ ਦਾ ਵਿਚਾਰ ਕਰ ।੧।ਰਹਾਉ।

(ਨਾਮ ਦੀ ਬਰਕਤਿ ਨਾਲ ਵਿਕਾਰਾਂ ਤੋਂ ਬਚਿਆ ਹੋਇਆ) ਮਨੁੱਖਾ ਸਰੀਰ ਹੀ (ਉੱਚ-ਜਾਤੀਆ) ਬ੍ਰਾਹਮਣ ਹੈ, (ਪਵਿਤ੍ਰ ਹੋਇਆ) ਮਨ (ਬ੍ਰਾਹਮਣ ਦੀ) ਧੋਤੀ ਹੈ । ਪਰਮਾਤਮਾ ਨਾਲ ਡੂੰਘੀ ਜਾਣ-ਪਛਾਣ ਜਨੇਊ ਹੈ ਤੇ ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਸੁਰਤਿ ਦੱਭ ਦਾ ਛੱਲਾ । ਮੈਂ ਤਾਂ (ਹੇ ਪਾਂਡੇ !) ਪਰਮਾਤਮਾ ਦਾ ਨਾਮ ਹੀ (ਦੱਛਣਾ) ਮੰਗਦਾ ਹਾਂ, ਸਿਫ਼ਤਿ-ਸਾਲਾਹ ਹੀ ਮੰਗਦਾ ਹਾਂ, ਤਾਕਿ ਗੁਰੂ ਦੀ ਕਿਰਪਾ ਨਾਲ (ਨਾਮ ਸਿਮਰ ਕੇ) ਪਰਮਾਤਮਾ ਵਿਚ ਲੀਨ ਰਹਾਂ ।੧।

(ਹੇ ਪਾਂਡੇ !) ਬਾਹਰਲਾ ਜਨੇਊ ਉਤਨਾ ਚਿਰ ਹੀ ਹੈ ਜਿਤਨਾ ਚਿਰ ਜੋਤਿ ਸਰੀਰ ਵਿਚ ਮੌਜੂਦ ਹੈ (ਫਿਰ ਇਹ ਕਿਸ ਕੰਮ ?) । ਪ੍ਰਭੂ ਦਾ ਨਾਮ ਹਿਰਦੇ ਵਿਚ ਸਾਂਭ—ਇਹੀ ਹੈ ਧੋਤੀ ਇਹੀ ਹੈ ਟਿੱਕਾ । ਇਹ ਨਾਮ ਹੀ ਲੋਕ ਪਰਲੋਕ ਵਿਚ ਸਾਥ ਨਿਭਾਹੁੰਦਾ ਹੈ । (ਹੇ ਪਾਂਡੇ !) ਨਾਮ ਵਿਸਾਰ ਕੇ ਹੋਰ ਹੋਰ ਧਾਰਮਿਕ ਰਸਮਾਂ ਨਾਹ ਭਾਲਦਾ ਫਿਰ ।੨।

(ਨਾਮ ਵਿਚ ਜੁੜ ਕੇ) ਮਾਇਆ ਦਾ ਮੋਹ (ਆਪਣੇ ਅੰਦਰੋਂ) ਚੰਗੀ ਤਰ੍ਹਾਂ ਸਾੜ ਦੇ—ਇਹੀ ਹੈ ਦੇਵ-ਪੂਜਾ । ਹਰ ਥਾਂ ਇਕ ਪਰਮਾਤਮਾ ਨੂੰ ਵੇਖ, (ਹੇ ਪਾਂਡੇ !) ਉਸ ਤੋਂ ਬਿਨਾ ਕਿਸੇ ਹੋਰ ਦੇਵਤੇ ਨੂੰ ਨਾਹ ਲੱਭਦਾ ਰਹੁ । ਜੇਹੜਾ ਮਨੁੱਖ ਹਰ ਥਾਂ ਵਿਆਪਕ ਪਰਮਾਤਮਾ ਨੂੰ ਪਛਾਣ ਲੈਂਦਾ ਹੈ, ਉਸ ਨੇ ਮਾਨੋ ਦਸਵੇਂ ਦੁਆਰ ਵਿਚ ਸਮਾਧੀ ਲਾਈ ਹੋਈ ਹੈ । ਜੋ ਮਨੁੱਖ ਪ੍ਰਭੂ ਦੇ ਨਾਮ ਨੂੰ ਸਦਾ ਆਪਣੇ ਮੂੰਹ ਵਿਚ ਰੱਖਦਾ ਹੈ (ਉਚਾਰਦਾ), ਉਹ (ਵੇਦ ਆਦਿਕ ਪੁਸਤਕਾਂ ਦੇ) ਵਿਚਾਰ ਪੜ੍ਹ ਰਿਹਾ ਹੈ ।੩।

(ਹੇ ਪਾਂਡੇ ! ਪ੍ਰਭੂ-ਚਰਨਾਂ ਨਾਲ) ਪ੍ਰੀਤ (ਜੋੜ, ਇਹ) ਹੈ (ਮੂਰਤੀ ਨੂੰ) ਭੋਗ, (ਇਸ ਦੀ ਬਰਕਤਿ ਨਾਲ) ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ, ਡਰ ਲਹਿ ਜਾਂਦਾ ਹੈ । ਪ੍ਰਭੂ-ਰਾਖੇ ਦਾ ਤੇਜ (ਆਪਣੇ ਅੰਦਰ ਪ੍ਰਕਾਸ਼ ਕਰ) ਕੋਈ ਕਾਮਾਦਿਕ ਚੋਰ ਨੇੜੇ ਨਹੀਂ ਢੁਕਦਾ । ਜੋ ਮਨੁੱਖ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ ਉਸ ਨੇ, ਮਾਨੋ, ਮੱਥੇ ਉਤੇ ਤਿਲਕ ਲਾਇਆ ਹੋਇਆ ਹੈ । ਜੋ ਆਪਣੇ ਅੰਦਰ-ਵੱਸਦੇ ਪ੍ਰਭੂ ਨੂੰ ਪਛਾਣਦਾ ਹੈ ਉਹ ਚੰਗੇ ਮੰਦੇ ਕੰਮ ਦੀ ਪਰਖ ਸਿੱਖ ਲੈਂਦਾ ਹੈ (ਇਹੀ ਹੈ ਅਸਲ ਬਿਬੇਕ) ।੪।

(ਹੇ ਪਾਂਡੇ !) ਪਰਮਾਤਮਾ ਨਿਰੀਆਂ ਧਾਰਮਿਕ ਰਸਮਾਂ ਨਾਲ ਵੱਸ ਵਿਚ ਨਹੀਂ ਕੀਤਾ ਜਾ ਸਕਦਾ, ਵੇਦ ਆਦਿਕ ਪੁਸਤਕਾਂ ਦੇ ਪਾਠ ਪੜ੍ਹਿਆਂ ਭੀ ਉਸ ਦੀ ਕਦਰ ਨਹੀਂ ਪੈ ਸਕਦੀ । ਜਿਸ ਪਰਮਾਤਮਾ ਦਾ ਭੇਦ ਅਠਾਰਾਂ ਪੁਰਾਣਾਂ ਤੇ ਚਾਰ ਵੇਦਾਂ ਨੇ ਨਾਹ ਲੱਭਾ, ਹੇ ਨਾਨਕ ! ਸਤਿਗੁਰੂ ਨੇ (ਸਾਨੂੰ) ਉਹ (ਅੰਦਰ ਬਾਹਰ ਹਰ ਥਾਂ) ਵਿਖਾ ਦਿੱਤਾ ਹੈ ।੫।੨੦।

**ਆਸਾ ਮਹਲਾ ੧ ॥ ਸੇਵਕੁ ਦਾਸੁ ਭਗਤੁ ਜਨੁ ਸੋਈ ॥ ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥ ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥੧॥ ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥ ਗੁਰਮੁਖਿ ਸਾਚੇ ਸਾਚੈ ਦਰਬਾਰਿ ॥੧॥ ਰਹਾਉ ॥ ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ ॥ ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥੨॥ ਤੇਰਾ ਤਾਣੁ ਤੂ ਹੈ ਦੀਬਾਣੁ ॥ ਗੁਰ ਕਾ ਸਬਦੁ ਸਚੁ ਨੀਸਾਣੁ ॥ ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ ਨ ਪਾਇ ॥੩॥ ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥ ਗੁਰ ਬਿਨੁ ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ ਪ੍ਰਭੁ ਸੋਇ ॥੪॥ ਕਿਆ ਹਉ ਆਖਾ ਆਖਿ ਵਖਾਣੀ ॥ ਤੂੰ ਆਪੇ ਜਾਣਹਿ ਸਰਬ ਵਿਡਾਣੀ ॥ ਨਾਨਕ ਏਕੋ ਦਰੁ ਦੀਬਾਣੁ ॥ ਗੁਰਮੁਖਿ ਸਾਚੁ ਤਹਾ ਗੁਦਰਾਣੁ ॥੫॥੨੧॥ {ਪੰਨਾ ੩੫੫}**

**ਪਦ ਅਰਥ** :—ਗੁਰਮੁਖਿ—ਗੁਰੂ ਵਲ ਮੂੰਹ ਰੱਖਣ ਵਾਲਾ, ਜੋ ਗੁਰੂ ਦੇ ਸਨਮੁਖ ਰਹੇ, ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ । ਜਿਨਿ—ਜਿਸ ਪ੍ਰਭੂ ਨੇ । ਸਿਰਿ—ਸ੍ਰਿਸ਼ਟੀ । ਫੁਨਿ—ਮੁੜ । ਗੋਈ—ਨਾਸ ਕੀਤੀ ।੧।

ਸਬਦਿ—ਸ਼ਬਦ ਦੀ ਰਾਹੀਂ । ਵਿਚਾਰਿ—ਵੀਚਾਰ ਕੇ । ਸਾਚੇ—ਸੁਰਖ਼ਰੂ । ਦਰਬਾਰਿ—ਦਰਬਾਰ ਵਿਚ ।੧।ਰਹਾਉ।

ਅਰਜੁ—ਅਰਜ਼ੋਈ, ਬੇਨਤੀ । ਤਖਤਿ—ਤਖ਼ਤ ਉਤੇ । ਕਰੇ ਸੁ ਹੋਇ—ਸਭ ਕੁਝ ਕਰਨ ਦੇ ਸਮਰੱਥ ।੨।

ਤਾਣੁ—ਤਾਕਤ । ਦੀਬਾਣੁ—ਆਸਰਾ । ਨੀਸਾਣੁ—ਪਰਵਾਨਾ, ਰਾਹਦਾਰੀ । ਪਰਗਟੁ—ਮਸ਼ਹੂਰ, ਆਦਰ ਪਾ ਕੇ । ਨੀਸਾਣੈ—ਰਾਹਦਾਰੀ ਦੇ ਕਾਰਨ । ਠਾਕ—ਰੋਕ ।੩।

ਵਖਾਣਹਿ—ਵਖਿਆਨ ਕਰਦੇ ਹਨ, ਸਮਝਾਂਦੇ ਹਨ । ਬੂਝ—ਸਮਝ । ਰਵਿ ਰਹਿਆ—ਵਿਆਪਕ ਹੈ ।੪।

ਹਉ—ਮੈਂ । ਆਖਿ—ਆਖ ਕੇ । ਸਰਬ ਵਿਡਾਣੀ—ਹੇ ਸਾਰੇ ਅਸਚਰਜ ਕੌਤਕ ਕਰਨ ਵਾਲੇ ! ਗੁਦਰਾਣੁ—ਗੁਜ਼ਰਾਨ, ਜ਼ਿੰਦਗੀ ਦਾ ਸਹਾਰਾ {ਨੋਟ :—ਜਿਵੇਂ ਲਫ਼ਜ਼ 'ਕਾਜ਼ੀ' ਦਾ ਦੂਜਾ ਉਚਾਰਨ 'ਕਾਦੀ' ਹੈ, ਜਿਵੇਂ ਲਫ਼ਜ਼ 'ਨਜ਼ਰਿ' ਦਾ ਦੂਜਾ 'ਨਦਰਿ' ਹੈ, ਤਿਵੇਂ ਲਫ਼ਜ਼ 'ਗੁਜਰਾਣੁ' ਅਤੇ 'ਗੁਦਰਾਣੁ' ਹਨ} ।੫।

**ਅਰਥ** :—ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦਾ ਸਦਾ-ਥਿਰ ਨਾਮ ਵਿਚਾਰ ਕੇ ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਸਦਾ-ਅਟੱਲ ਪ੍ਰਭੂ ਦੇ ਦਰਬਾਰ ਵਿਚ ਸੁਰਖ਼ਰੂ ਹੁੰਦੇ ਹਨ ।੧।ਰਹਾਉ।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੀ ਪਰਮਾਤਮਾ ਦਾ ਦਾਸ ਬਣਦਾ ਹੈ, ਉਹੀ ਮਨੁੱਖ (ਅਸਲ) ਸੇਵਕ ਹੈ ਦਾਸ ਹੈ ਭਗਤ ਹੈ, (ਉਸ ਨੂੰ ਇਹ ਸਦਾ ਯਕੀਨ ਰਹਿੰਦਾ ਹੈ ਕਿ) ਜਿਸ ਪ੍ਰਭੂ ਨੇ ਇਹ ਸ੍ਰਿਸ਼ਟੀ ਰਚੀ ਹੈ ਉਹੀ ਇਸ ਨੂੰ ਮੁੜ ਨਾਸ ਕਰਦਾ ਹੈ, ਉਸ ਤੋਂ ਬਿਨਾ ਕੋਈ ਦੂਜਾ ਉਸ ਵਰਗਾ ਨਹੀਂ ਹੈ ।੧।

ਗੁਰੂ ਦੇ ਸਨਮੁਖ ਰਹਿ ਕੇ ਕੀਤੀ ਹੋਈ ਅਰਜ਼ੋਈ ਤੇ ਅਰਦਾਸ ਹੀ ਅਸਲ (ਅਰਜ਼ੋਈ ਅਰਦਾਸ) ਹੈ, ਮਹਲ ਦਾ ਮਾਲਕ ਖਸਮ-ਪ੍ਰਭੂ ਉਸ ਅਰਦਾਸ ਨੂੰ ਸੁਣਦਾ ਹੈ ਤੇ ਆਦਰ ਦੇਂਦਾ ਹੈ (ਸ਼ਾਬਾਸ਼ ਆਖਦਾ ਹੈ), ਆਪਣੇ ਸਦਾ-ਅਟੱਲ ਤਖ਼ਤ ਉਤੇ (ਬੈਠਾ ਹੋਇਆ ਪ੍ਰਭੂ) ਉਸ ਸੇਵਕ ਨੂੰ ਸੱਦਦਾ ਹੈ, ਤੇ ਉਹ ਸਭ ਕੁਝ ਕਰਨ ਦੇ ਸਮਰੱਥ ਪ੍ਰਭੂ ਉਸ ਨੂੰ ਮਾਣ-ਆਦਰ ਦੇਂਦਾ ਹੈ ।੨।

(ਹੇ ਪ੍ਰਭੂ !) ਗੁਰਮੁਖਿ ਨੂੰ ਤੇਰਾ ਹੀ ਤਾਣ ਹੈ ਤੇਰਾ ਹੀ ਆਸਰਾ ਹੈ, ਗੁਰੂ ਦਾ ਸ਼ਬਦ ਹੀ ਉਸ ਦੇ ਪਾਸ ਸਦਾ-ਥਿਰ ਰਹਿਣ ਵਾਲਾ ਪਰਵਾਨਾ ਹੈ, ਗੁਰਮੁਖਿ ਪਰਮਾਤਮਾ ਦੀ ਰਜ਼ਾ ਨੂੰ (ਸਿਰ ਮੱਥੇ ਤੇ) ਮੰਨਦਾ ਹੈ, ਜਗਤ ਵਿਚ ਸੋਭਾ ਖੱਟ ਕੇ ਜਾਂਦਾ ਹੈ, ਗੁਰ-ਸ਼ਬਦ ਦੀ ਸੱਚੀ ਰਾਹਦਾਰੀ ਦੇ ਕਾਰਨ ਉਸ ਦੀ ਜ਼ਿੰਦਗੀ ਦੇ ਰਸਤੇ ਵਿਚ ਕੋਈ ਵਿਕਾਰ ਰੋਕ ਨਹੀਂ ਪਾਂਦਾ ।੩।

ਪੰਡਿਤ ਲੋਕ ਵੇਦ ਪੜ੍ਹਦੇ ਹਨ ਤੇ ਹੋਰਨਾਂ ਨੂੰ ਵਿਆਖਿਆ ਕਰ ਕੇ ਸੁਣਾਂਦੇ ਹਨ, ਪਰ (ਨਿਰੀ ਵਿੱਦਿਆ ਦੇ ਮਾਣ ਵਿਚ ਰਹਿ ਕੇ) ਇਹ ਭੇਦ ਨਹੀਂ ਜਾਣਦੇ ਕਿ ਪਰਮਾਤਮਾ ਦਾ ਨਾਮ-ਪਦਾਰਥ ਅੰਦਰ ਹੀ ਮੌਜੂਦ ਹੈ । ਸਦਾ-ਥਿਰ ਪ੍ਰਭੂ ਹਰੇਕ ਦੇ ਅੰਦਰ ਵਿਆਪਕ ਹੈ, ਪਰ ਇਹ ਸਮਝ ਗੁਰੂ ਦੀ ਸਰਨ ਪੈਣ ਤੋਂ ਬਿਨਾ ਨਹੀਂ ਆਉਂਦੀ ।੪।

ਹੇ ਚੋਜੀ ਪ੍ਰਭੂ ! ਗੁਰੂ ਦੇ ਸਨਖੁਖ ਰਹਿਣ ਦਾ ਮੈਂ ਕੀਹ ਜ਼ਿਕਰ ਕਰਾਂ ? ਕੀਹ ਆਖ ਕੇ ਸੁਣਾਵਾਂ ? ਤੂੰ (ਇਸ ਭੇਦ ਨੂੰ) ਆਪ ਹੀ ਜਾਣਦਾ ਹੈਂ ।

ਹੇ ਨਾਨਕ ! ਗੁਰਮੁਖਿ ਵਾਸਤੇ ਪ੍ਰਭੂ ਦਾ ਹੀ ਇਕ ਦਰਵਾਜ਼ਾ ਹੈ ਆਸਰਾ ਹੈ ਜਿਥੇ ਗੁਰੂ ਦੇ ਸਨਮੁਖ ਰਹਿ ਕੇ ਸਿਮਰਨ ਕਰਨਾ ਉਸ ਦੀ ਜ਼ਿੰਦਗੀ ਦਾ ਸਹਾਰਾ ਬਣਿਆ ਰਹਿੰਦਾ ਹੈ ।੫।੨੧।

**ਆਸਾ ਮਹਲਾ ੧ ॥ ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥ ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ॥ ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ ਰਹਾਉ ॥ ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥ ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥ ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥ ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥ ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥ ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥੪॥ ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ ॥ ਨਾਨਕ ਰਾਮਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥੫॥੨੨॥ {ਪੰਨਾ ੩੫੫-੩੫੬}**

**ਪਦ ਅਰਥ** :—ਕਾਚੀ ਗਾਗਰਿ—ਕੱਚਾ ਘੜਾ । ਦੇਹ—ਸਰੀਰ । ਦੁਹੇਲੀ—ਦੁਖਾਲੀ, ਦੁਖਾਲਯ, ਦੁੱਖਾਂ ਦਾ ਘਰ ਬਣੀ ਹੋਈ । ਦੁਤਰੁ—ਜਿਸ ਨੂੰ ਤਰਨਾ ਔਖਾ ਹੈ ।੧।

ਹਰੇ—ਹੇ ਹਰੀ ! ਰੰਗੀ ਰੂਪੀ—ਰੰਗਾਂ ਵਿਚ ਰੂਪਾਂ ਵਿਚ ।੧।ਰਹਾਉ।

ਸਾਸੁ—ਸੱਸ, ਮਾਇਆ {**ਨੋਟ** :—ਲਫ਼ਜ਼ 'ਸਾਸੁ' ਸੰਸਕ੍ਰਿਤ ਦਾ ਲਫ਼ਜ਼ (ਵ੍ਰ) ਸ੍ਵਸ਼੍ਰੂ ਹੈ । _ ਅੰਤ ਵਿਚ ਹੋਣ ਕਰਕੇ ਵੇਖਣ ਨੂੰ ਪੁਲਿੰਗ ਜਾਪਦਾ ਹੈ, ਪਰ ਹੈ ਇਸਤ੍ਰੀਲਿੰਗ} । ਘਰਿ—ਘਰ ਵਿਚ । ਬੁਰੀ—ਚੰਦਰੀ । ਸਖੀ ਸਾਜਨੀ—ਸਜਨੀਆਂ ਸਹੇਲੀਆਂ, ਸਤਸੰਗੀ । ਹਉ—ਮੈਂ । ਸਰੇਵਉ—ਮੈਂ ਸੇਵਾ ਕਰਦੀ ਹਾਂ ।੨।

ਆਪੁ—ਆਪਣੇ ਆਪ ਨੂੰ । ਮਾਰਿ—ਮਾਰ ਕੇ । ਕਰਹਿ—ਤੂੰ ਕਰਦਾ ਹੈਂ ।੩।

ਆਸਾ—ਉਮੀਦ । ਮਨਸਾ—ਮਨ ਦਾ ਫੁਰਨਾ, ਤਾਂਘ, ਲਾਲਸਾ । ਤੁਰੀਆਵਸਥਾ—ਉਹ ਆਤਮਕ ਹਾਲਤ ਜਿਥੇ ਮਾਇਆ ਪੋਹ ਨਹੀਂ ਸਕਦੀ ।੪।

ਗਿਆਨ—ਧਰਮ-ਚਰਚਾ । ਧਿਆਨ—ਸਮਾਧੀਆਂ । ਸਭਿ—ਸਾਰੇ । ਅਲਖ—ਜਿਸ ਦੇ ਗੁਣ ਬਿਆਨ ਨ ਹੋ ਸਕਣ । ਅਭੇਵ—ਜਿਸ ਦਾ ਭੇਦ ਨ ਪਾਇਆ ਜਾ ਸਕੇ । ਨਾਮਿ—ਨਾਮ ਵਿਚ । ਸੇਵਾ—ਸਿਮਰਨ । ਸਹਜ ਸੇਵਾ—ਅਡੋਲ ਅਵਸਥਾ ਵਿਚ ਟਿਕ ਕੇ ਸਿਮਰਨ ।੫।

**ਅਰਥ** :—{ਨੋਟ :—ਦਰਿਆਵਾਂ ਦੇ ਕੰਢਿਆਂ ਦੇ ਤਾਰੂ ਬੰਦੇ ਹੜ੍ਹਾਂ ਦੀ ਰੁੱਤੇ ਪੱਕੇ ਘੜੇ ਦਾ ਆਸਰਾ ਲੈ ਕੇ ਦਰਿਆ ਤੋਂ ਪਾਰ ਲੰਘ ਜਾਂਦੇ ਹਨ । ਰਾਵੀ ਦੇ ਕੰਢੇ ਰਹਿੰਦਿਆਂ ਇਹ ਅੱਖੀਂ ਵੇਖਿਆ ਨਜ਼ਾਰਾ ਇਥੇ ਦ੍ਰਿਸ਼ਟਾਂਤ ਦੇ ਤੌਰ ਤੇ ਵਰਤਦੇ ਹਨ} ।

(ਨਿੱਤ ਵਿਕਾਰਾਂ ਵਿਚ ਖਚਿਤ ਰਹਿਣ ਕਰਕੇ) ਇਹ ਸਰੀਰ ਦੁੱਖਾਂ ਦਾ ਘਰ ਬਣਿਆ ਪਿਆ ਹੈ (ਵਿਕਾਰਾਂ ਦੇ ਅਸਰ ਹੇਠੋਂ ਨਹੀਂ ਨਿਕਲਦਾ) ਤੇ ਕੱਚੇ ਘੜੇ ਸਮਾਨ ਹੈ (ਜੋ ਤੁਰਤ ਪਾਣੀ ਵਿਚ ਗਲ ਜਾਂਦਾ ਹੈ), ਪੈਦਾ ਹੁੰਦਾ ਹੈ, (ਸਾਰੀ ਉਮਰ) ਦੁੱਖ ਪਾਂਦਾ ਹੈ ਤੇ ਫਿਰ ਨਾਸ ਹੋ ਜਾਂਦਾ ਹੈ (ਇਕ ਪਾਸੇ ਤਾਂ ਕੱਚੇ ਘੜੇ ਵਰਗਾ ਇਹ ਸਰੀਰ ਹੈ, ਦੂਜੇ ਪਾਸੇ) ਇਹ ਜਗਤ ਇਕ ਐਸਾ ਸਮੁੰਦਰ ਹੈ ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ, (ਇਸ ਵਿਕਾਰ-ਭਰੇ ਸਰੀਰ ਦਾ ਆਸਰਾ ਲੈ ਕੈ) ਇਸ ਵਿਚੋਂ ਤਰਿਆ ਨਹੀਂ ਜਾ ਸਕਦਾ, ਗੁਰੂ ਪਰਮਾਤਮਾ ਦਾ ਆਸਰਾ ਲੈਣ ਤੋਂ ਬਿਨਾ ਪਾਰ ਨਹੀਂ ਲੰਘ ਸਕੀਦਾ ।੧।

ਹੇ ਮੇਰੇ ਪਿਆਰੇ ਹਰੀ ! ਮੇਰਾ ਤੈਥੋਂ ਬਿਨਾ ਹੋਰ ਕੋਈ (ਆਸਰਾ) ਨਹੀਂ, ਤੈਥੋਂ ਬਿਨਾ ਮੇਰਾ ਕੋਈ ਨਹੀਂ । ਤੂੰ ਸਾਰੇ ਰੰਗਾਂ ਵਿਚ ਸਾਰੇ ਰੂਪਾਂ ਵਿਚ ਮੌਜੂਦ ਹੈਂ । (ਹੇ ਭਾਈ !) ਜਿਸ ਜੀਵ ਉਤੇ ਮੇਹਰ ਦੀ ਨਜ਼ਰ ਕਰਦਾ ਹੈ ਉਸ ਨੂੰ ਬਖ਼ਸ਼ ਲੈਂਦਾ ਹੈ ।੧।ਰਹਾਉ।

(ਮੇਰਾ ਪ੍ਰਭੂ-ਪਤੀ ਮੇਰੇ ਹਿਰਦੇ-ਘਰ ਵਿਚ ਹੀ ਵੱਸਦਾ ਹੈ, ਪਰ) ਇਹ ਭੈੜੀ ਸੱਸ (ਮਾਇਆ) ਮੈਨੂੰ ਹਿਰਦੇ-ਘਰ ਵਿਚ ਟਿਕਣ ਹੀ ਨਹੀਂ ਦੇਂਦੀ (ਭਾਵ, ਮੇਰੇ ਮਨ ਨੂੰ ਸਦਾ ਬਾਹਰ ਮਾਇਕ ਪਦਾਰਥਾਂ ਦੇ ਪਿੱਛੇ ਭਜਾਈ ਫਿਰਦੀ ਹੈ) ਇਹ ਚੰਦਰੀ ਮੈਨੂੰ ਪਤੀ ਨਾਲ ਮਿਲਣ ਨਹੀਂ ਦੇਂਦੀ । (ਇਸ ਚੰਦਰੀ ਤੋਂ ਬਚਣ ਲਈ) ਮੈਂ ਸਤਸੰਗੀ ਸਹੇਲੀਆਂ ਦੇ ਚਰਨਾਂ ਦੀ ਸੇਵਾ ਕਰਦੀ ਹਾਂ (ਸਤਸੰਗ ਵਿਚ ਗੁਰੂ ਮਿਲਦਾ ਹੈ), ਗੁਰੂ ਦੀ ਕਿਰਪਾ ਨਾਲ ਪਤੀ-ਪ੍ਰਭੂ ਮੇਰੇ ਤੇ ਮੇਹਰ ਦੀ ਨਜ਼ਰ ਕਰਦਾ ਹੈ ।੨।

ਹੇ ਪ੍ਰਭੂ ! (ਗੁਰੂ ਦੀ ਕਿਰਪਾ ਨਾਲ) ਜਦੋਂ ਮੈਂ ਆਪਣੇ ਆਪ ਨੂੰ ਸਵਾਰ ਕੇ ਆਪਣਾ ਮਨ ਮਾਰ ਕੇ ਵੇਖਿਆ ਤਾਂ (ਮੈਨੂੰ ਦਿੱਸ ਪਿਆ ਕਿ) ਤੇਰੇ ਵਰਗਾ ਮਿੱਤ੍ਰ ਹੋਰ ਕੋਈ ਨਹੀਂ ਹੈ । ਸਾਨੂੰ ਜੀਵਾਂ ਨੂੰ ਤੂੰ ਜਿਸ ਹਾਲਤ ਵਿਚ ਰੱਖਦਾ ਹੈਂ, ਉਸੇ ਹਾਲਤ ਵਿਚ ਹੀ ਅਸੀ ਰਹਿ ਸਕਦੇ ਹਾਂ । ਦੁਖ ਭੀ ਤੂੰ ਹੀ ਦੇਂਦਾ ਹੈਂ, ਸੁਖ ਭੀ ਤੂੰ ਹੀ ਦੇਂਦਾ ਹੈਂ । ਜੋ ਕੁਝ ਤੂੰ ਕਰਦਾ ਹੈਂ; ਉਹੀ ਹੁੰਦਾ ਹੈ ।੩।

ਗੁਰੂ ਦੀ ਸਰਨ ਪਿਆਂ ਹੀ ਮਾਇਆ ਵਾਲੀ ਆਸ ਤੇ ਲਾਲਸਾ ਮਿਟਦੀਆਂ ਹਨ, ਤ੍ਰਿਗੁਣੀ ਮਾਇਆ ਦੀਆਂ ਆਸਾਂ ਤੋਂ ਨਿਰਲੇਪ ਰਹਿ ਸਕੀਦਾ ਹੈ । ਜਦੋਂ ਸਤਸੰਗ ਦਾ ਆਸਰਾ ਲਈਏ, ਜਦੋਂ ਗੁਰੂ ਦੇ ਦੱਸੇ ਹੋਏ ਰਾਹੇ ਤੁਰੀਏ, ਤਦੋਂ ਹੀ ਉਹ ਆਤਮਕ ਅਵਸਥਾ ਬਣਦੀ ਹੈ ਜਿਥੇ ਮਾਇਆ ਪੋਹ ਨ ਸਕੇ ।੪।

ਜਿਸ ਮਨੁੱਖ ਦੇ ਹਿਰਦੇ ਵਿਚ ਅਲੱਖ ਤੇ ਅਭੇਵ ਪਰਮਾਤਮਾ ਵੱਸ ਪਏ, ਉਸ ਨੂੰ ਮਾਨੋ ਸਾਰੇ ਜਪ ਤਪ ਗਿਆਨ ਧਿਆਨ ਪ੍ਰਾਪਤ ਹੋ ਗਏ । ਹੇ ਨਾਨਕ ! ਗੁਰੂ ਦੀ ਮਤਿ ਤੇ ਤੁਰਿਆਂ ਮਨ ਪ੍ਰਭੂ ਦੇ ਨਾਮ ਵਿਚ ਰੰਗਿਆ ਜਾਂਦਾ ਹੈ; ਮਨ ਅਡੋਲ ਅਵਸਥਾ ਵਿਚ ਟਿਕ ਕੇ ਸਿਮਰਨ ਕਰਦਾ ਹੈ ।੫।੨੨।

**ਆਸਾ ਮਹਲਾ ੧ ਪੰਚਪਦੇ ॥ ਮੋਹੁ ਕੁਟੰਬੁ ਮੋਹੁ ਸਭ ਕਾਰ ॥ ਮੋਹੁ ਤੁਮ ਤਜਹੁ ਸਗਲ ਵੇਕਾਰ ॥੧॥ ਮੋਹੁ ਅਰੁ ਭਰਮੁ ਤਜਹੁ ਤੁਮ ਬੀਰ ॥ ਸਾਚੁ ਨਾਮੁ ਰਿਦੇ ਰਵੈ ਸਰੀਰ ॥੧॥ ਰਹਾਉ ॥ ਸਚੁ ਨਾਮੁ ਜਾ ਨਵਨਿਧਿ ਪਾਈ ॥ ਰੋਵੈ ਪੂਤੁ ਨ ਕਲਪੈ ਮਾਈ ॥੨॥ ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ ॥੩॥ ਏਤੁ ਮੋਹਿ ਫਿਰਿ ਜੂਨੀ ਪਾਹਿ ॥ ਮੋਹੇ ਲਾਗਾ ਜਮਪੁਰਿ ਜਾਹਿ ॥੪॥ ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ ਨਾ ਥਾਇ ਪਾਹਿ ॥੫॥ ਨਦਰਿ ਕਰੇ ਤਾ ਏਹੁ ਮੋਹੁ ਜਾਇ ॥ ਨਾਨਕ ਹਰਿ ਸਿਉ ਰਹੈ ਸਮਾਇ ॥੬॥੨੩॥ {ਪੰਨਾ ੩੫੬}**

**ਨੋਟ** :—ਸ਼ਬਦ ਨੰ: ੧੯ ਦਾ ਸਿਰਲੇਖ ਸੀ "ਪੰਚ ਪਦੇ" । ਸੋ, ਸ਼ਬਦ ਨੰ: ੨੪ ਤਕ 'ਪੰਚ ਪਦੇ' ਹੀ ਹਨ । ਪਰ ਇਥੇ ਫਿਰ ਸਿਰਲੇਖ ਆ ਗਿਆ "ਪੰਚ ਪਦੇ" । ਇਹ 'ਪੰਚਪਦੇ' ਉਸ ਸੰਗ੍ਰਹ ਦਾ ਹਿੱਸਾ ਹੀ ਹਨ, ਉਂਵ ਇਹਨਾਂ ਦੇ 'ਬੰਦ' ਛੋਟੇ ਹਨ । ਇਹ ਸ਼ਬਦ ਨੰ: ੨੩ ਛੇ ਬੰਦਾਂ ਦਾ ਹੈ, ਪਰ ਸਿਰਲੇਖ ਆਮ ਤੌਰ ਤੇ ਚਉਪਦੇ ਪੰਚਪਦੇ ਦੁਪਦੇ ਹੀ ਹਨ । 'ਛੇਪਦਾ' ਸਿਰਲੇਖ ਕਦੇ ਨਹੀਂ ਵਰਤਿਆ ਗਿਆ । ਸੋ, ਇਸ ਨੂੰ 'ਪੰਚਪਦਾ' ਹੀ ਕਿਹਾ ਗਿਆ ਹੈ ।

**ਪਦ ਅਰਥ** :—ਕੁਟੰਬੁ—ਪਰਵਾਰ, ਪਰਵਾਰ ਦੀ ਮਮਤਾ ।੧।

ਬੀਰ—ਹੇ ਵੀਰ ! ਹੇ ਭਾਈ ! ਸਰੀਰ—(ਭਾਵ,) ਮਨੁੱਖ । ਰਵੈ—ਸਿਮਰਦਾ ਹੈ ।੧।ਰਹਾਉ।

ਜਾ—ਜਦੋਂ । ਨਵਨਿਧਿ—ਨੌ ਖ਼ਜ਼ਾਨੇ । ਪੂਤੁ—ਮਾਇਆ ਦਾ ਪੁੱਤਰ ਮਨ, ਮਾਇਆ-ਵੇੜ੍ਹਿਆ ਮਨ । ਮਾਈ-ਮਾਇਆ (ਦੀ ਖ਼ਾਤਰ) ।੨।

ਏਤੁ—ਇਸ ਵਿਚ । ਮੋਹਿ—ਮੋਹ ਵਿਚ । ਏਤੁ ਮੋਹਿ—ਇਸ ਮੋਹ ਵਿਚ ।੩।

ਪਾਹਿ—ਤੂੰ ਪਏਂਗਾ । ਜਮਪੁਰਿ—ਜਮ ਦੇ ਦੇਸ਼ ਵਿਚ । ਜਾਹਿ—ਤੂੰ ਜਾਵੇਂਗਾ ।੪।

ਦੀਖਿਆ—ਸਿੱਖਿਆ । ਕਮਾਹਿ—ਲੋਕ ਕਮਾਂਦੇ ਹਨ । ਥਾਇ ਪਾਹਿ—ਕਬੂਲ ਹੁੰਦੇ ਹਨ ।੫।

ਰਹੈ ਸਮਾਇ—ਲੀਨ ਹੋਇਆ ਰਹਿੰਦਾ ਹੈ ।੬।

**ਅਰਥ** :—ਹੇ ਭਾਈ ! (ਦੁਨੀਆ ਦਾ) ਮੋਹ ਛੱਡ ਅਤੇ ਮਨ ਦੀ ਭਟਕਣਾ ਦੂਰ ਕਰ । (ਮੋਹ ਤਿਆਗਿਆਂ ਹੀ) ਮਨੁੱਖ ਪਰਮਾਤਮਾ ਦਾ ਅਟੱਲ ਨਾਮ ਹਿਰਦੇ ਵਿਚ ਸਿਮਰ ਸਕਦਾ ਹੈ ।੧।ਰਹਾਉ।

(ਹੇ ਭਾਈ !) ਮੋਹ (ਮਨੁੱਖ ਦੇ ਮਨ ਵਿਚ) ਪਰਵਾਰ ਦੀ ਮਮਤਾ ਪੈਦਾ ਕਰਦਾ ਹੈ, ਮੋਹ (ਜਗਤ ਦੀ) ਸਾਰੀ ਕਾਰ ਚਲਾ ਰਿਹਾ ਹੈ, (ਪਰ ਮੋਹ ਹੀ) ਵਿਕਾਰ ਪੈਦਾ ਕਰਦਾ ਹੈ, (ਇਸ ਵਾਸਤੇ) ਮੋਹ ਨੂੰ ਛੱਡ ।੧।

ਜਦੋਂ ਮਨੁੱਖ ਪਰਮਾਤਮਾ ਦਾ ਸਦਾ-ਥਿਰ ਨਾਮ (-ਰੂਪ) ਨੌ-ਨਿਧਿ ਪ੍ਰਾਪਤ ਕਰ ਲੈਂਦਾ ਹੈ (ਤਾਂ ਉਸ ਦਾ ਮਨ ਮਾਇਆ ਦਾ ਪੁੱਤਰ ਨਹੀਂ ਬਨਿਆ ਰਹਿੰਦਾ, ਫਿਰ) ਮਨ ਮਾਇਆ ਦੀ ਖ਼ਾਤਰ ਰੋਂਦਾ ਨਹੀਂ ਕਲਪਦਾ ਨਹੀਂ ।੨।

ਇਹ ਮੋਹ ਵਿਚ ਸਾਰਾ ਜਗਤ ਡੁੱਬਾ ਪਿਆ ਹੈ, ਕੋਈ ਵਿਰਲਾ ਮਨੁੱਖ ਜੋ ਗੁਰੂ ਦੇ ਦੱਸੇ ਰਸਤੇ ਤੇ ਤੁਰਦਾ ਹੈ (ਮੋਹ ਦੇ ਸਮੁੰਦਰ ਵਿਚੋਂ) ਪਾਰ ਲੰਘਦਾ ਹੈ ।੩।

(ਹੇ ਭਾਈ !) ਇਸ ਮੋਹ ਵਿਚ (ਫਸਿਆ ਹੋਇਆ) ਤੂੰ ਮੁੜ ਮੁੜ ਜੂਨਾਂ ਵਿਚ ਪਏਂਗਾ, ਮੋਹ ਵਿਚ ਹੀ ਜਕੜਿਆ ਹੋਇਆ ਤੂੰ ਜਮਰਾਜ ਦੇ ਦੇਸ ਵਿਚ ਜਾਵੇਂਗਾ ।੪।

ਜੇਹੜੇ ਬੰਦੇ (ਰਿਵਾਜੀ) ਗੁਰੂ ਦੀ ਸਿੱਖਿਆ ਲੈ ਕੇ ਜਪ ਤਪ ਕਮਾਂਦੇ ਹਨ, ਉਹਨਾਂ ਦਾ ਮੋਹ ਟੁੱਟਦਾ ਨਹੀਂ, (ਇਹਨਾਂ ਜਪਾਂ ਤਪਾਂ ਨਾਲ) ਉਹ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਨਹੀਂ ਹੁੰਦੇ ।੫।

ਹੇ ਨਾਨਕ ! ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਦਾ ਇਹ ਮੋਹ ਦੂਰ ਹੁੰਦਾ ਹੈ, ਉਹ ਸਦਾ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੬।੨੩।

**ਆਸਾ ਮਹਲਾ ੧ ॥ ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ ਤੂੰ ਬਖਸਣਹਾਰੁ ॥੧॥ ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨ ਹਠਿ ਕੀਚੈ ਅੰਤਿ ਵਿਗੋਵੈ ॥੧॥ ਰਹਾਉ ॥ ਮਨਮੁਖ ਕੀ ਮਤਿ ਕੂੜਿ ਵਿਆਪੀ ॥ ਬਿਨੁ ਹਰਿ ਸਿਮਰਣ ਪਾਪਿ ਸੰਤਾਪੀ ॥੨॥ ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥ ਜੋ ਉਪਜੈ ਸੋ ਅਲਖ ਅਭੇਵਹੁ ॥੩॥ ਐਸਾ ਹਮਰਾ ਸਖਾ ਸਹਾਈ ॥ ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ ॥੪॥ ਸਗਲੀਂ ਸਉਦੀਂ ਤੋਟਾ ਆਵੈ ॥ ਨਾਨਕ ਰਾਮ ਨਾਮੁ ਮਨਿ ਭਾਵੈ ॥੫॥੨੪॥ {ਪੰਨਾ ੩੫੬}**

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ । ਅਲਖੁ—ਜਿਸ ਦਾ ਸਰੂਪ ਬਿਆਨ ਨ ਹੋ ਸਕੇ ।੧।

ਤੇਰਾ ਭਾਣਾ—ਜੋ ਕੁਝ ਤੈਨੂੰ ਚੰਗਾ ਲੱਗਦਾ ਹੈ । ਹਠਿ—ਹਠ ਨਾਲ । ਅੰਤਿ—ਆਖ਼ਰ ਨੂੰ । ਵਿਗੋਵੈ—ਖ਼ੁਆਰ ਹੁੰਦਾ ਹੈ ।੧।ਰਹਾਉ।

ਮਨਮੁਖ—ਜੋ ਆਪਣੇ ਮਨ ਦੇ ਪਿਛੇ ਤੁਰਦਾ ਹੈ । ਕੂੜਿ—ਕੂੜ ਵਿਚ, ਮਾਇਆ ਦੇ ਮੋਹ ਵਿਚ । ਵਿਆਪੀ—ਗ੍ਰਸੀ ਰਹਿੰਦੀ ਹੈ, ਫਸੀ ਰਹਿੰਦੀ ਹੈ । ਪਾਪਿ—ਪਾਪ ਦੇ ਕਾਰਨ । ਸੰਤਾਪੀ—ਦੁਖੀ ।੨।

ਦੁਰਮਤਿ—ਭੈੜੀ ਮਤਿ । ਤਿਆਗਿ—ਛੱਡ ਕੇ । ਲਾਹਾ—ਲਾਭ । ਅਭੇਵਹੁ—ਅਭੇਵ ਪ੍ਰਭੂ ਤੋਂ ।੩।

ਸਹਾਈ—ਮਦਦ ਕਰਨ ਵਾਲਾ । ਦ੍ਰਿੜਾਈ—ਮਨ ਵਿਚ ਪੱਕੀ ਕਰ ਦਿੱਤੀ ।੪।

ਸਉਦੀਂ—ਸੌਦਿਆਂ ਵਿਚ । ਤੋਟਾ—ਘਾਟਾ । ਮਨਿ—ਮਨ ਵਿਚ ।੫।

**ਅਰਥ** :—(ਜੋ ਕੁਝ ਜਗਤ ਵਿਚ ਹੋ ਰਿਹਾ ਹੈ) ਸਦਾ ਕਾਇਮ ਰਹਿਣ ਵਾਲਾ ਅਲੱਖ ਬੇਅੰਤ ਪਰਮਾਤਮਾ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਕਰ ਰਿਹਾ ਹੈ । (ਹੇ ਪ੍ਰਭੂ ! ਇਹ ਅਟੱਲ ਨਿਯਮ ਭੁਲਾ ਕੇ) ਮੈਂ ਗੁਨਹਗਾਰ ਹਾਂ (ਪਰ ਫਿਰ ਭੀ) ਤੂੰ ਬਖ਼ਸ਼ਸ਼ ਕਰਨ ਵਾਲਾ ਹੈਂ ।੧।

ਜਗਤ ਵਿਚ ਜੋ ਕੁਝ ਹੁੰਦਾ ਹੈ ਸਭ ਕੁਝ ਉਹੀ ਹੁੰਦਾ ਹੈ ਜੋ (ਹੇ ਪ੍ਰਭੂ !) ਤੈਨੂੰ ਚੰਗਾ ਲੱਗਦਾ ਹੈ, (ਪਰ ਇਹ ਅਟੱਲ ਸਚਾਈ ਵਿਸਾਰ ਕੇ) ਮਨੁੱਖ ਨਿਰੇ ਆਪਣੇ ਮਨ ਦੇ ਹਠ ਨਾਲ (ਭਾਵ, ਨਿਰੀ ਆਪਣੀ ਅਕਲ ਦਾ ਆਸਰਾ ਲੈ ਕੇ) ਕੰਮ ਕਰਨ ਤੇ ਆਖ਼ਰ ਖ਼ੁਆਰ ਹੁੰਦਾ ਹੈ ।੧।ਰਹਾਉ।

(ਨਿਰੇ) ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਦੀ ਅਕਲ ਮਾਇਆ ਦੇ ਮੋਹ ਵਿਚ ਫਸੀ ਰਹਿੰਦੀ ਹੈ, (ਇਸ ਤਰ੍ਹਾਂ) ਪ੍ਰਭੂ ਦੇ ਸਿਮਰਨ ਤੋਂ ਖੁੰਝ ਕੇ (ਮਾਇਆ ਦੇ ਲਾਲਚ ਵਿਚ ਕੀਤੇ) ਕਿਸੇ ਮੰਦ-ਕਰਮ ਦੇ ਕਾਰਨ ਦੁਖੀ ਹੁੰਦੀ ਹੈ ।੨।

(ਹੇ ਭਾਈ ! ਮਾਇਆ ਦੇ ਮੋਹ ਵਿਚ ਫਸੀ) ਭੈੜੀ ਮਤਿ ਤਿਆਗ ਕੇ ਕੁਝ ਆਤਮਕ ਲਾਭ ਭੀ ਖੱਟੋ, (ਇਹ ਯਕੀਨ ਲਿਆਵੋ ਕਿ) ਜੋ ਕੁਝ ਪੈਦਾ ਹੋਇਆ ਹੈ, ਉਸ ਅਲਖ ਤੇ ਅਭੇਦ ਪ੍ਰਭੂ ਤੋਂ ਹੀ ਪੈਦਾ ਹੋਇਆ ਹੈ (ਭਾਵ, ਪਰਮਾਤਮਾ ਸਭ ਕੁਝ ਕਰਨ ਦੇ ਸਮਰੱਥ ਹੈ) ।੩।

(ਅਸੀ ਜੀਵ ਮੁੜ ਮੁੜ ਭੁੱਲਦੇ ਹਾਂ ਤੇ ਆਪਣੀ ਅਕਲ ਤੇ ਮਾਣ ਕਰਦੇ ਹਾਂ, ਪਰ) ਸਾਡਾ ਮਿੱਤ੍ਰ ਪ੍ਰਭੂ ਸਦਾ ਸਹਾਇਤਾ ਕਰਨ ਵਾਲਾ ਹੈ (ਉਸ ਦੀ ਮੇਹਰ ਨਾਲ) ਜੋ ਮਨੁੱਖ ਗੁਰੂ ਨੂੰ ਮਿਲ ਪੈਂਦਾ ਹੈ, ਗੁਰੂ ਉਸ ਨੂੰ ਪਰਮਾਤਮਾ ਦੀ ਭਗਤੀ ਦੀ ਹੀ ਤਾਕੀਦ ਕਰਦਾ ਹੈ ।੪।

(ਪ੍ਰਭੂ ਦਾ ਸਿਮਰਨ ਵਿਸਾਰ ਕੇ) ਸਾਰੇ ਦੁਨਿਆਵੀ ਸੌਦਿਆਂ ਵਿਚ ਘਾਟਾ ਹੀ ਘਾਟਾ ਹੈ (ਉਮਰ ਵਿਅਰਥ ਗੁਜ਼ਰਦੀ ਜਾਂਦੀ ਹੈ); ਹੇ ਨਾਨਕ ! (ਉਸ ਮਨੁੱਖ ਨੂੰ ਘਾਟਾ ਨਹੀਂ ਹੁੰਦਾ) ਜਿਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਪਿਆਰਾ ਲੱਗਦਾ ਹੈ ।੫।੨੪।

**ਆਸਾ ਮਹਲਾ ੧ ਚਉਪਦੇ ॥ ਵਿ੍ਦਿਆ ਵੀਚਾਰੀ ਤਾਂ, ਪਰਉਪਕਾਰੀ ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥੧॥ ਘੁੰਘਰੂ ਵਾਜੈ ਜੇ ਮਨੁ ਲਾਗੈ ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ ॥੧॥ ਰਹਾਉ ॥ ਆਸ ਨਿਰਾਸੀ ਤਉ ਸੰਨਿਆਸੀ ॥ ਜਾਂ ਜਤੁ ਜੋਗੀ ਤਾਂ ਕਾਇਆ ਭੋਗੀ ॥੨॥ ਦਇਆ ਦਿਗੰਬਰੁ ਦੇਹ ਬੀਚਾਰੀ ॥ ਆਪਿ ਮਰੈ ਅਵਰਾ ਨਹ ਮਾਰੀ ॥੩॥ ਏਕੁ ਤੂ ਹੋਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ ਨ ਤੇਰੇ ॥੪॥੨੫॥ {ਪੰਨਾ ੩੫੬}**

ਨੋਟ :—ਇਹ ਸਾਰਾ ਸੰਗ੍ਰਹ 'ਘਰੁ ੨' ਦਾ ਚਲਾ ਆ ਰਿਹਾ ਹੈ । ਪਹਿਲੇ ੧੮ ਸ਼ਬਦ 'ਚਉਪਦੇ' ਹਨ; ਫਿਰ ੬ ਸ਼ਬਦ 'ਪੰਚਪਦੇ' ਹਨ । ਹੁਣ ਫਿਰ 'ਚਉਪਦੇ' ਸ਼ੁਰੂ ਹੋ ਗਏ ਹਨ । ਇਹ ਗਿਣਤੀ ਵਿਚ ਚਾਰ ਹਨ । ਵੇਖੋ ਲਫ਼ਜ਼ 'ਚਉਪਦੇ' ਦੇ ਹੇਠ ਅੰਕ ੪ । ਪਹਿਲੇ ਚਉਪਦੇ-ਸ਼ਬਦਾਂ ਦੇ ਹਰੇਕ ਬੰਦ ਵਿਚ 'ਚਉਪਈ'-ਮੇਲ ਦੀਆਂ ਘੱਟ ਤੋਂ ਘੱਟ ੪ ਤੁਕਾਂ ਹਨ, 'ਦੋਹਰਾ'-ਮੇਲ ਦੀਆਂ ਦੋ ਤੁਕਾਂ, ਪਰ ਇਸ ਨਵੇਂ ਸੰਗ੍ਰਹ ਵਿਚ 'ਚੌਪਈ'-ਮੇਲ ਦੀਆਂ ਤੁਕਾਂ ਹੀ ਸਿਰਫ਼ ਦੋ ਦੋ ਹਨ । ਇਹ ਸੰਗ੍ਰਹ ਪਹਿਲੇ ਨਾਲੋਂ ਵੱਖ ਲਿਖ ਦਿੱਤਾ ਗਿਆ ਹੈ ।

ਨੋਟ :—ਇਸ ਸ਼ਬਦ ਦੀਆਂ ਤੁਕਾਂ ਵਿਚ ਦੋ ਦੋ ਚੀਜ਼ਾਂ ਦਾ ਟਾਕਰਾ ਕਰ ਕੇ ਇਕ ਨਾਲੋਂ ਦੂਜੀ ਵਧੀਆ ਦੱਸੀ ਗਈ ਹੈ—ਤੀਰਥਵਾਸੀ ਉਹੀ ਸਮਝੋ ਜੋ ਪੰਚਰਾਸੀ ਹੈ ।

ਜੇ 'ਮਨੁ ਲਾਗੈ' ਤਾਂ 'ਘੁੰਘਰੂ ਵਾਜੈ' ਪ੍ਰਵਾਨ ਹੈ ।

ਜੇ 'ਆਸ ਨਿਰਾਸੀ' ਹੈ ਤਾਂ ਹੀ 'ਸੰਨਿਆਸੀ' ਹੈ ।

ਜੇ 'ਜੋਗੀ ਜਤੁ' ਹੈ ਤਾਂ ਹੀ ਅਸਲ 'ਕਾਇਆ ਭੋਗੀ' ਹੈ ।

ਜੇ 'ਦਇਆ' ਹੈ, ਜੇ 'ਦੇਹ ਬੀਚਾਰੀ' ਹੈ ਤਾਂ ਹੀ 'ਦਿਗੰਬਰ' ਹੈ ।

ਜੇ 'ਆਪਿ ਮਰੈ' ਤਾਂ ਹੀ ਸਮਝੋ ਕਿ 'ਅਵਰਾ ਨਹ ਮਾਰੀ' ।

ਇਸੇ ਹੀ ਤਰ੍ਹਾਂ ਪਹਿਲੀ ਤੁਕ ਵਿਚ ਭੀ ਇਕ ਚੀਜ਼ ਦੇ ਟਾਕਰੇ ਤੇ ਦੂਜੀ ਪ੍ਰਵਾਨ ਕੀਤੀ ਗਈ ਹੈ; ਭਾਵ, ਉਹੀ ਹੈ 'ਵਿਦਿਆ ਵੀਚਾਰੀ' ਜੋ 'ਪਰਉਪਕਾਰੀ' ਹੈ ।

ਸੋ, ਪਹਿਲੀ ਤੁਕ ਦੇ ਪਾਠ ਵੇਲੇ ਲਫ਼ਜ਼ 'ਤਾਂ' ਉਤੇ ਬਿਸਰਾਮ ਕਰਨਾ ਹੈ । ਅਰਥ ਵੇਲੇ ਲਫ਼ਜ਼ 'ਪਰਉਪਕਾਰੀ' ਦੇ ਨਾਲ ਲਫ਼ਜ਼ 'ਜਾਂ' ਵਰਤਣਾ ਹੈ ।

**ਪਦ ਅਰਥ** :—ਪੰਚਰਾਸੀ—ਪੰਜ ਕਾਮਾਦਿਕਾਂ ਨੂੰ ਰਾਸ ਕਰ ਲੈਣ ਵਾਲਾ, ਵੱਸ ਵਿਚ ਕਰ ਲੈਣ ਵਾਲਾ ।੧।

ਆਗੈ—ਪਰਲੋਕ ਵਿਚ ।੧।ਰਹਾਉ।

ਕਾਇਆ ਭੋਗੀ—ਕਾਇਆ ਨੂੰ ਭੋਗਣ ਵਾਲਾ, ਗ੍ਰਿਹਸਤੀ ।੨।

ਦਿਗੰਬਰੁ—{ਦਿਗ-ਅੰਬਰ} ਦਿਸ਼ਾ ਹਨ ਜਿਸ ਦੇ ਕੱਪੜੇ, ਨੰਗਾ ਰਹਿਣ ਵਾਲਾ, ਨਾਂਗਾ ਜੈਨੀ ।੩।

ਚੋਜ—ਕੌਤਕ, ਤਮਾਸ਼ੇ ।੪।

**ਅਰਥ** :—(ਵਿਦਿਆ ਪ੍ਰਾਪਤ ਕਰ ਕੇ) ਜੋ ਮਨੁੱਖ ਦੂਜਿਆਂ ਨਾਲ ਭਲਾਈ ਕਰਨ ਵਾਲਾ ਹੋ ਗਿਆ ਹੈ ਤਾਂ ਹੀ ਸਮਝੋ ਕਿ ਉਹ ਵਿੱਦਿਆ ਪਾ ਕੇ ਵਿਚਾਰਵਾਨ ਬਣਿਆ ਹੈ । ਤੀਰਥਾਂ ਤੇ ਨਿਵਾਸ ਰੱਖਣ ਵਾਲਾ ਤਦੋਂ ਹੀ ਸਫਲ ਹੈ, ਜੇ ਉਸ ਨੇ ਪੰਜੇ ਕਾਮਾਦਿਕ ਵੱਸ ਕਰ ਲਏ ਹਨ ।੧।

ਜੇ ਮੇਰਾ ਮਨ ਪ੍ਰਭੂ-ਚਰਨਾਂ ਵਿਚ ਜੁੜਨਾ ਸਿੱਖ ਗਿਆ ਹੈ ਤਦੋਂ ਹੀ (ਭਗਤੀਆ ਬਣ ਕੇ) ਘੁੰਘਰੂ ਵਜਾਣੇ ਸਫਲ ਹਨ । ਫਿਰ ਪਰਲੋਕ ਵਿਚ ਜਮ ਮੇਰਾ ਕੁਝ ਭੀ ਨਹੀਂ ਵਿਗਾੜ ਸਕਦਾ ।੧।ਰਹਾਉ।

ਜੇ ਸਭ ਮਾਇਕ-ਆਸਾਂ ਵਲੋਂ ਉਪਰਾਮ ਹੈ ਤਾਂ ਸਮਝੋ ਇਹ ਸੰਨਿਆਸੀ ਹੈ । ਜੇ (ਗ੍ਰਿਹਸਤੀ ਹੁੰਦਿਆਂ) ਜੋਗੀ ਵਾਲਾ ਜਤ (ਕਾਇਮ) ਹੈ ਤਾਂ ਉਸ ਨੂੰ ਅਸਲ ਗ੍ਰਿਹਸਤੀ ਜਾਣੋ ।੨।

ਜੇ (ਹਿਰਦੇ ਵਿਚ) ਦਇਆ ਹੈ, ਜੇ ਸਰੀਰ ਨੂੰ (ਵਿਕਾਰਾਂ ਵਲੋਂ ਪਵਿੱਤ੍ਰ ਰੱਖਣ ਦੀ) ਵਿਚਾਰ ਵਾਲਾ ਭੀ ਹੈ, ਤਾਂ ਉਹ ਅਸਲ ਦਿਗੰਬਰ (ਨਾਂਗਾ ਜੈਨੀ); ਜੋ ਮਨੁੱਖ ਆਪ (ਵਿਕਾਰਾਂ ਵਲੋਂ) ਮਰਿਆ ਹੋਇਆ ਹੈ ਉਹੀ ਹੈ (ਅਸਲ ਅਹਿੰਸਾ-ਵਾਦੀ) ਜੋ ਹੋਰਨਾਂ ਨੂੰ ਨਹੀਂ ਮਾਰਦਾ ।੩।

(ਪਰ ਕਿਸੇ ਨੂੰ ਮੰਦਾ ਨਹੀਂ ਕਿਹਾ ਜਾ ਸਕਦਾ, ਹੇ ਪ੍ਰਭੂ !) ਇਹ ਸਾਰੇ ਤੇਰੇ ਹੀ ਅਨੇਕਾਂ ਵੇਸ ਹਨ, ਹਰੇਕ ਵੇਸ ਵਿਚ ਤੂੰ ਆਪ ਮੌਜੂਦ ਹੈਂ । ਨਾਨਕ (ਵਿਚਾਰਾ) ਤੇਰੇ ਕੌਤਕ-ਤਮਾਸ਼ੇ ਸਮਝ ਨਹੀਂ ਸਕਦਾ ।੪।੨੫।

**ਆਸਾ ਮਹਲਾ ੧ ॥ ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥੧॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ ਰਹਾਉ ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥੨॥ ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ ਰਹਾਉ ॥ ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥ ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ ਰਹਉ ਨਿਰਾਸੀ ॥੧॥ ਰਹਾਉ ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥੧॥ ਰਹਾਉ ॥੨੬॥ {ਪੰਨਾ ੩੫੬-੩੫੭}**

**ਪਦ ਅਰਥ** :—ਨਿਸਿ—ਰਾਤ । ਨਿਸਿ ਭਰਿ—ਸਾਰੀ ਰਾਤ, ਸਾਰੀ ਉਮਰ । ਸੋਵਾ—ਮੈਂ (ਮੋਹ ਦੀ ਨੀਂਦ ਵਿਚ) ਸੁੱਤੀ ਰਹਿੰਦੀ ਹਾਂ । ਜਾਗੈ—ਜਾਗਦਾ ਹੈ; ਵਿਕਾਰ ਉਸ ਦੇ ਨੇੜੇ ਨਹੀਂ ਢੁਕਦੇ ।੧।

ਪਿਆਸੀ—ਪਿਆਸ ਨਾਲ ਵਿਆਕੁਲ । ਆਸ ਪਿਆਸੀ—ਦੁਨੀਆ ਦੀਆਂ ਆਸਾਂ ਦੀ ਪਿਆਸ ਨਾਲ ਵਿਆਕੁਲ ।੨।

ਤਿਸ—ਪਿਆਸ, ਮਾਇਆ ਦੀ ਤ੍ਰਿਸ਼ਨਾ । ਧਨ—ਜੀਵ-ਇਸਤ੍ਰੀ ।੩।

ਅਜੈ—ਹੁਣ ਭੀ ਜਦੋਂ ਕਿ ਸਰੀਰ ਕਾਇਮ ਹੈ । ਰਹਉ—ਮੈਂ ਰਹਿ ਪਵਾਂ, ਮੈਂ ਹੋ ਜਾਵਾਂ ।੧।ਰਹਾਉ।

ਖੋਇ—ਨਾਸ ਕਰ ਕੇ । ਸੀਗਾਰੁ—ਆਤਮਕ ਸਿੰਗਾਰ, ਆਤਮਾ ਨੂੰ ਸੁੰਦਰ ਬਨਾਣ ਵਾਲਾ ਉੱਦਮ । ਭਤਾਰੁ—ਖਸਮ-ਪ੍ਰਭੂ ।੪।

**ਨੋਟ** :—ਆਮ ਤੌਰ ਤੇ ਹਰੇਕ ਸ਼ਬਦ ਵਿਚ ਇਕ ਬੰਦ 'ਰਹਾਉ' ਦਾ ਹੁੰਦਾ ਹੈ । ਲਫ਼ਜ਼ 'ਰਹਾਉ' ਦਾ ਅਰਥ ਹੈ 'ਠਹਰ ਜਾਓ' ਇਹੀ ਬੰਦ ਹੈ 'ਕੇਂਦਰੀ ਖ਼ਿਆਲ' ਵਾਲਾ । ਇਸ ਸ਼ਬਦ ਵਿਚ ਚਾਰ 'ਰਹਾਉ' ਦੇ ਬੰਦ ਹਨ । ਸ਼ਬਦ ਦੇ ਹਰੇਕ ਬੰਦ ਦੇ ਨਾਲ ਇਕ ਇਕ 'ਰਹਾਉ' ਦਾ ਬੰਦ ਹੈ । ਇਹਨਾਂ ਵਿਚ ਮਨੁੱਖ ਦੇ ਮਨ ਦੀਆਂ ਚਾਰ ਤਰਤੀਬਵਾਰ ਅਵਸਥਾਂ ਦਿੱਤੀਆਂ ਹਨ, ਜਿਨ੍ਹਾਂ ਵਿਚੋਂ ਲੰਘ ਕੇ ਜੀਵ ਦਾ ਪ੍ਰਭੂ ਨਾਲ ਮਿਲਾਪ ਹੁੰਦਾ ਹੈ :—

੧. ਪਛੁਤਾਵਾ, ੨. ਦਰਸ਼ਨ ਦੀ ਤਾਂਘ, ੩. ਵਿਆਕੁਲਤਾ, ੪. ਰਜ਼ਾ ਵਿਚ ਲੀਨਤਾ ।

**ਅਰਥ** :—ਮੈਂ ਕਿਸੇ ਸਿਰਫ਼ ਇੱਕ ਔਗੁਣ ਨਾਲ ਲਿੱਬੜੀ ਹੋਈ ਨਹੀਂ ਹਾਂ ਕਿ ਆਪਣੇ ਅੰਦਰ ਗੁਣ ਪੈਦਾ ਕਰ ਕੇ ਉਸ ਇੱਕ ਔਗੁਣ ਨੂੰ ਧੋ ਸਕਾਂ (ਮੇਰੇ ਅੰਦਰ ਤਾਂ ਬੇਅੰਤ ਔਗੁਣ ਹਨ ਕਿਉਂਕਿ) ਮੈਂ ਤਾਂ ਸਾਰੀ ਉਮਰ-ਰਾਤ ਹੀ (ਮੋਹ ਦੀ ਨੀਂਦ ਵਿਚ ਸੁੱਤੀ ਰਹੀ ਹਾਂ, ਤੇ ਮੇਰਾ ਖਸਮ-ਪ੍ਰਭੂ ਜਾਗਦਾ ਰਹਿੰਦਾ ਹੈ (ਉਸ ਦੇ ਨੇੜੇ ਮੋਹ ਢੁਕ ਹੀ ਨਹੀਂ ਸਕਦਾ) ।੧।

ਅਜੇਹੀ ਹਾਲਤ ਵਿਚ ਮੈਂ ਖਸਮ-ਪ੍ਰਭੂ ਨੂੰ ਕਿਵੇਂ ਪਿਆਰੀ ਲੱਗ ਸਕਦੀ ਹਾਂ ? ਖਸਮ ਜਾਗਦਾ ਹੈ ਤੇ ਮੈਂ ਸਾਰੀ ਰਾਤ ਸੁੱਤੀ ਰਹਿੰਦੀ ਹਾਂ ।੧।ਰਹਾਉ।

ਮੈਂ ਸੇਜ ਤੇ ਆਉਂਦੀ ਹਾਂ (ਮੈਂ ਹਿਰਦੇ-ਸੇਜ ਵਲ ਪਰਤਦੀ ਹਾਂ, ਪਰ ਅਜੇ ਭੀ) ਦੁਨੀਆ ਦੀਆਂ ਆਸਾਂ ਦੀ ਪਿਆਸ ਨਾਲ ਮੈਂ ਵਿਆਕੁਲ ਹਾਂ । (ਅਜੇਹੀ ਆਤਮਕ ਦਸ਼ਾ ਨਾਲ ਕਿਵੇਂ ਯਕੀਨ ਬਣੇ ਕਿ) ਮੈਂ ਖਸਮ-ਪ੍ਰਭੂ ਨੂੰ ਪਸੰਦ ਆਵਾਂ ਕਿ ਨਾਹ ਪਸੰਦ ਆਵਾਂ ।੨।

ਹੇ ਮਾਂ ! (ਸਾਰੀ ਉਮਰ ਮਾਇਆ ਦੀ ਨੀਂਦ ਵਿਚ ਸੁੱਤੀ ਰਹਿਣ ਕਰ ਕੇ) ਮੈਨੂੰ ਸਮਝ ਨਹੀਂ ਆਉਂਦੀ ਕਿ ਮੇਰਾ ਕੀਹ ਬਣੇਗਾ (ਮੈਨੂੰ ਪਤੀ-ਪ੍ਰਭੂ ਪਰਵਾਨ ਕਰੇਗਾ ਕਿ ਨਹੀਂ, ਪਰ ਹੁਣ) ਪ੍ਰਭੂ-ਪਤੀ ਦੇ ਦਰਸ਼ਨ ਤੋਂ ਬਿਨਾ ਮੈਨੂੰ ਧਰਵਾਸ ਭੀ ਨਹੀਂ ਬੱਝਦਾ ।੧।ਰਹਾਉ।

(ਹੇ ਮਾਂ ! ਸਾਰੀ ਉਮਰ) ਮੈਂ ਪ੍ਰਭੂ-ਪਤੀ ਦੇ ਪ੍ਰੇਮ ਦਾ ਸੁਆਦ ਨ ਚੱਖਿਆ; ਇਸੇ ਕਰਕੇ ਮੇਰੀ ਮਾਇਆ ਵਾਲੀ ਤ੍ਰਿਸ਼ਨਾ (ਦੀ ਅੱਗ) ਨਹੀਂ ਬੁੱਝ ਸਕੀ । ਮੇਰੀ ਜਵਾਨੀ ਲੰਘ ਗਈ ਹੈ, ਹੁਣ ਮੇਰੀ ਜਿੰਦ ਪਛਤਾਵਾ ਕਰ ਰਹੀ ਹੈ ।੩।

(ਹੇ ਮਾਂ ! ਜਵਾਨੀ ਤਾਂ ਲੰਘ ਗਈ ਹੈ, ਪਰ ਅਰਦਾਸ ਕਰ) ਅਜੇ ਭੀ ਮੈਂ ਮਾਇਆ ਦੀਆਂ ਆਸਾਂ ਦੀ ਪਿਆਸ ਵਲੋਂ ਉਪਰਾਮ ਹੋ ਕੇ ਮਾਇਆ ਦੀਆਂ ਆਸਾਂ ਲਾਹ ਕੇ ਜੀਵਨ ਗੁਜ਼ਾਰਾਂ (ਸ਼ਾਇਦ ਮੇਹਰ ਕਰ ਹੀ ਦੇਵੇ) ।੧।ਰਹਾਉ।

ਜਦੋਂ ਜੀਵ-ਇਸਤ੍ਰੀ ਹਉਮੈ ਗਵਾਂਦੀ ਹੈ ਜਦੋਂ ਜਿੰਦ ਨੂੰ ਸੁੰਦਰ ਬਣਾਨ ਦਾ ਇਹ ਉੱਦਮ ਕਰਦੀ ਹੈ, ਤਦੋਂ ਉਸ ਜੀਵ-ਇਸਤ੍ਰੀ ਨੂੰ ਖਸਮ-ਪ੍ਰਭੂ ਉਸ ਦੀ ਹਿਰਦਾ-ਸੇਜ ਤੇ ਆ ਕੇ ਮਿਲਦਾ ਹੈ ।੪।

ਹੇ ਨਾਨਕ ! ਤਦੋਂ ਹੀ ਜੀਵ-ਇਸਤ੍ਰੀ ਖਸਮ-ਪ੍ਰਭੂ ਦੇ ਮਨ ਵਿਚ ਚੰਗੀ ਲੱਗਦੀ ਹੈ, ਜਦੋਂ ਮਾਣ-ਵਡਿਆਈ ਛੱਡ ਕੇ ਆਪਣੇ ਖਸਮ ਦੀ ਰਜ਼ਾ ਵਿਚ ਲੀਨ ਹੁੰਦੀ ਹੈ ।੧।ਰਹਾਉ।

**ਆਸਾ ਮਹਲਾ ੧ ॥ ਪੇਵਕੜੈ ਧਨ ਖਰੀ ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥ ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥ ਨਦਰਿ ਕਰੇ ਮੇਲਾਵਾ ਹੋਈ ॥੧॥ ਰਹਾਉ ॥ ਸਾਹੁਰੜੈ ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥ ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ ॥੩॥ ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥ {ਪੰਨਾ ੩੫੭}**

**ਪਦ ਅਰਥ** :—ਪੇਵਕੜੈ—ਪੇਕੇ ਘਰ ਵਿਚ, ਜਗਤ ਦੇ ਮੋਹ ਵਿਚ । ਧਨ—ਇਸਤ੍ਰੀ, ਜੀਵ-ਇਸਤ੍ਰੀ । ਖਰੀ—ਬਹੁਤ । ਇਆਣੀ—ਅੰਞਾਣ, ਮੂਰਖ । ਸਹ ਕੀ—ਖਸਮ ਦੀ । {ਨੋਟ :—ਲਫ਼ਜ਼ 'ਸਹੁ' ਅਤੇ 'ਸਹ' ਦਾ ਫ਼ਰਕ ਚੇਤੇ ਰਖਣ-ਜੋਗ ਹੈ । ਲਫ਼ਜ਼ 'ਸਹੁ' ਕਰਤਾ ਕਾਰਕ ਇਕ-ਵਚਨ ਹੈ ਤੇ ( ੁ ) ਅੰਤ ਹੈ । ਸੰਬੰਧਕ 'ਕੀ' ਦੇ ਕਾਰਨ ਇਸ ਦਾ ਇਹ ( ੁ ) ਲਹਿ ਗਿਆ ਹੈ} । ਸਾਰ—ਕਦਰ ।੧।

ਏਕੁ—ਸਦਾ ਇਕ-ਰਸ ਰਹਿਣ ਵਾਲਾ ।੧।ਰਹਾਉ।

ਸਾਹੁਰੜੈ—ਸਹੁਰੇ ਘਰ ਵਿਚ, ਜਗਤ ਦੇ ਮੋਹ ਤੋਂ ਨਿਕਲ ਕੇ, ਪ੍ਰਭੂ-ਚਰਨਾਂ ਵਿਚ ਜੁੜ ਕੇ । ਸਹਜਿ—ਅਡੋਲ ਅਵਸਥਾ ਵਿਚ । ਸੁਭਾਇ—ਪ੍ਰੇਮ ਵਿਚ ।੨।

ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ । ਕੰਤੈ ਮਨਿ—ਕੰਤ ਦੇ ਮਨ ਵਿਚ ।੩।

ਭੈ ਕਾ—ਡਰ ਦਾ । ਭਾਵ ਕਾ—ਪ੍ਰੇਮ ਦਾ । ਸੀਗਾਰੁ—ਆਤਮਕ ਸੋਹਜ ।੪।

**ਅਰਥ** :—ਮੇਰਾ ਖਸਮ-ਪ੍ਰਭੂ ਹਰ ਵੇਲੇ ਇਕ-ਰਸ ਰਹਿੰਦਾ ਹੈ, ਉਸ ਵਰਗਾ ਹੋਰ ਕੋਈ ਨਹੀਂ ਹੈ । ਉਹ ਸਦਾ ਮੇਹਰ ਦੀ ਨਜ਼ਰ ਕਰਦਾ ਹੈ (ਉਸ ਦੀ ਮੇਹਰ ਦੀ ਨਜ਼ਰ ਨਾਲ ਹੀ) ਮੇਰਾ ਉਸ ਨਾਲ ਮਿਲਾਪ ਹੋ ਸਕਦਾ ਹੈ ।੧।ਰਹਾਉ।

ਪਰ ਜਗਤ ਦੇ ਮੋਹ ਵਿਚ ਫਸ ਕੇ ਜੀਵ-ਇਸਤ੍ਰੀ ਬਹੁਤ ਮੂਰਖ ਰਹਿੰਦੀ ਹੈ । (ਇਸ ਮੋਹ ਵਿਚ ਫਸ ਕੇ ਹੀ) ਮੈਂ ਉਸ ਖਸਮ-ਪ੍ਰਭੂ (ਦੀ ਮੇਹਰ ਦੀ ਨਜ਼ਰ) ਦੀ ਕਦਰ ਨਹੀਂ ਸਮਝ ਸਕੀ (ਤੇ ਉਸ ਦੇ ਚਰਨਾਂ ਤੋਂ ਵਿਛੁੜੀ ਰਹੀ) ।੧।

ਜੇਹੜੀ ਜੀਵ-ਇਸਤ੍ਰੀ ਜਗਤ ਦੇ ਮੋਹ ਤੋਂ ਨਿਕਲ ਕੇ ਪ੍ਰਭੂ-ਚਰਨਾਂ ਵਿਚ ਜੁੜਦੀ ਹੈ ਉਹ (ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ) ਉਸ ਸਦਾ-ਥਿਰ ਪ੍ਰਭੂ (ਦੀ ਕਦਰ) ਪਛਾਣ ਲੈਂਦੀ ਹੈ; ਅਡੋਲ ਅਵਸਥਾ ਵਿਚ ਟਿਕ ਕੇ ਪ੍ਰੇਮ ਵਿਚ ਜੁੜ ਕੇ ਉਹ ਆਪਣੇ ਖਸਮ-ਪ੍ਰਭੂ ਨਾਲ ਡੂੰਘੀ ਸਾਂਝ ਪਾ ਲੈਂਦੀ ਹੈ ।੨।

ਜਦੋਂ ਗੁਰੂ ਦੀ ਕਿਰਪਾ ਨਾਲ (ਜੀਵ-ਇਸਤ੍ਰੀ ਨੂੰ) ਅਜੇਹੀ ਅਕਲ ਆ ਜਾਂਦੀ ਹੈ (ਕਿ ਉਹ ਜਗਤ ਦਾ ਮੋਹ ਛੱਡ ਕੇ ਪ੍ਰਭੂ-ਚਰਨਾਂ ਵਿਚ ਜੁੜਨ ਦਾ ਉੱਦਮ ਕਰਦੀ ਹੈ) ਤਦੋਂ ਜੀਵ-ਇਸਤ੍ਰੀ ਕੰਤ-ਪ੍ਰਭੂ ਦੇ ਮਨ ਵਿਚ ਚੰਗੀ ਲੱਗਣ ਲੱਗ ਪੈਂਦੀ ਹੈ ।੩।

ਨਾਨਕ ਆਖਦਾ ਹੈ ਜੇਹੜੀ ਜੀਵ-ਇਸਤ੍ਰੀ ਪਰਮਾਤਮਾ ਦੇ ਡਰ ਦਾ ਤੇ ਪ੍ਰੇਮ ਦਾ ਸਿੰਗਾਰ ਬਣਾਂਦੀ ਹੈ, ਉਸ ਦੀ ਹਿਰਦੇ-ਸੇਜ ਉਤੇ ਪ੍ਰਭੂ-ਪਤੀ ਸਦਾ ਟਿਕਿਆ ਰਹਿੰਦਾ ਹੈ ।੪।੨੭।

**ਆਸਾ ਮਹਲਾ ੧ ॥ ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ॥ ਝੂਠੈ ਮੋਹਿ ਭਰਮਿ ਭੁਲਾਈ ॥੧॥ ਮੇਰੇ ਸਾਹਿਬ ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥੧॥ ਰਹਾਉ ॥ ਬਹੁਤੇ ਅਉਗਣ ਕੂਕੈ ਕੋਈ ॥ ਜਾ ਤਿਸੁ ਭਾਵੈ ਬਖਸੇ ਸੋਈ ॥੨॥ ਗੁਰ ਪਰਸਾਦੀ ਦੁਰਮਤਿ ਖੋਈ ॥ ਜਹ ਦੇਖਾ ਤਹ ਏਕੋ ਸੋਈ ॥੩॥ ਕਹਤ ਨਾਨਕ ਐਸੀ ਮਤਿ ਆਵੈ ॥ ਤਾਂ ਕੋ ਸਚੇ ਸਚਿ ਸਮਾਵੈ ॥੪॥੨੮॥ {ਪੰਨਾ ੩੫੭}**

**ਪਦ ਅਰਥ** :—ਝੂਠੈ ਮੋਹਿ—ਝੂਠੈ ਮੋਹ ਦੇ ਕਾਰਨ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਈ—(ਦੁਨੀਆ) ਭੁੱਲੀ ਹੋਈ ਹੈ, ਕੁਰਾਹੇ ਪਈ ਹੋਈ ਹੈ ।੧।

ਕੀਤਾ ਤੇਰਾ—ਤੇਰਾ ਪੈਦਾ ਕੀਤਾ ਹੋਇਆ । ਜਪੀ—ਮੈਂ ਜਪਦਾ ਹਾਂ ।੧।ਰਹਾਉ।

ਕੂਕੈ—ਪੁਕਾਰ ਕਰੇ । ਤਿਸੁ ਭਾਵੈ—ਉਸ ਪ੍ਰਭੂ ਨੂੰ ਚੰਗਾ ਲੱਗੇ ।੨।

ਦੁਰਮਤਿ—ਖੋਟੀ ਮਤਿ । ਜਹ—ਜਿਸ ਪਾਸੇ, ਜਿਧਰ । ਦੇਖਾ—ਮੈਂ ਵੇਖਦਾ ਹਾਂ ।੩।

ਸਚੇ—ਸਚ ਵਿਚ ਹੀ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਹੀ ।੪।

**ਅਰਥ** :—ਹੇ ਮੇਰੇ ਮਾਲਿਕ-ਪ੍ਰਭੂ ! ਮੈਂ ਤੇਰਾ ਪੈਦਾ ਕੀਤਾ ਹੋਇਆ ਹਾਂ (ਮੇਰੀਆਂ ਸਾਰੀਆਂ ਸਰੀਰਕ ਤੇ ਆਤਮਕ ਲੋੜਾਂ ਤੂੰ ਹੀ ਜਾਣਦਾ ਹੈਂ ਤੇ ਪੂਰੀਆਂ ਕਰਨ ਦੇ ਸਮਰੱਥ ਹੈਂ, ਮੇਰੇ ਆਤਮਕ ਜੀਵਨ ਦੀ ਖ਼ਾਤਰ) ਜਦੋਂ ਤੂੰ ਮੈਨੂੰ ਆਪਣਾ ਨਾਮ ਦੇਂਦਾ ਹੈਂ, ਤਦੋਂ ਹੀ ਮੈਂ ਜਪ ਸਕਦਾ ਹਾਂ ।੧।ਰਹਾਉ।

ਝੂਠੇ ਮੋਹ ਦੇ ਕਾਰਨ ਦੁਨੀਆ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਹੋਈ ਹੈ (ਮਾਂ ਪਿਉ ਪੁਤ੍ਰ ਆਦਿਕ ਨੂੰ ਹੀ ਆਪਣਾ ਸਦਾ ਸਾਥੀ ਜਾਣ ਕੇ ਜੀਵ ਪਰਮਾਤਮਾ ਨੂੰ ਵਿਸਾਰੀ ਬੈਠਾ ਹੈ) ਅਸਲ ਵਿਚ ਨਾਹ ਮਾਂ ਨਾਹ ਪੁੱਤਰ ਕੋਈ ਭੀ ਕਿਸੇ ਦਾ ਪੱਕਾ ਸਾਥੀ ਨਹੀਂ ਹੈ ।੧।

ਅਨੇਕਾਂ ਹੀ ਪਾਪ ਕੀਤੇ ਹੋਏ ਹੋਣ, ਫਿਰ ਭੀ ਜੇ ਕੋਈ ਮਨੁੱਖ (ਪਰਮਾਤਮਾ ਦੇ ਦਰ ਤੇ) ਅਰਜ਼ੋਈ ਕਰਦਾ ਹੈ (ਪਰਮਾਤਮਾ ਪੈਦਾ ਕੀਤੇ ਦੀ ਲਾਜ ਰੱਖਦਾ ਹੈ) ਜਦੋਂ ਉਸ ਨੂੰ (ਉਸ ਅੱਤ ਵਿਕਾਰੀ ਦੀ ਭੀ ਅਰਜ਼ੋਈ) ਪਸੰਦ ਆਉਂਦੀ ਹੈ ਤਾਂ ਉਹ ਬਖ਼ਸ਼ਸ਼ ਕਰਦਾ ਹੈ (ਤੇ ਉਸ ਦੇ ਆਤਮਕ ਜੀਵਨ ਵਾਸਤੇ ਉਸ ਨੂੰ ਆਪਣੇ ਨਾਮ ਦੀ ਦਾਤਿ ਦੇਂਦਾ ਹੈ) ।੨।

ਮੈਂ ਜਿਧਰ ਵੇਖਦਾ ਹਾਂ ਉਧਰ (ਸਭ ਜੀਵਾਂ ਨੂੰ ਪੈਦਾ ਕਰਨ ਵਾਲਾ) ਉਹ ਪਰਮਾਤਮਾ ਹੀ ਵਿਆਪਕ ਵੇਖਦਾ ਹਾਂ (ਪਰ ਇਹ ਭੀ ਤਦੋਂ ਹੀ ਦਿੱਸਦਾ ਹੈ ਜਦੋਂ) ਗੁਰੂ ਦੀ ਕਿਰਪਾ ਨਾਲ ਸਾਡੀ ਖੋਟੀ ਮਤਿ ਨਾਸ ਹੁੰਦੀ ਹੈ ।੩।

ਨਾਨਕ ਆਖਦਾ ਹੈ ਕਿ ਜਦੋਂ (ਪ੍ਰਭੂ ਦੀ ਆਪਣੀ ਹੀ ਮੇਹਰ ਨਾਲ ਗੁਰੂ ਦੀ ਰਾਹੀਂ) ਜੀਵ ਨੂੰ ਅਜੇਹੀ ਅਕਲ ਆ ਜਾਵੇ ਕਿ ਹਰ ਪਾਸੇ ਉਸ ਨੂੰ ਪਰਮਾਤਮਾ ਹੀ ਦਿੱਸੇ, ਤਾਂ ਜੀਵ ਸਦਾ ਉਸ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਲੀਨ ਰਹਿੰਦਾ ਹੈ ।੪।੨੮।

**ਆਸਾ ਮਹਲਾ ੧ ਦੁਪਦੇ ॥ ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥ ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥ ਮਨ ਏਕੁ ਨ ਚੇਤਸਿ ਮੂੜ ਮਨਾ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥ ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥ ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ ॥੨॥੨੯॥ {ਪੰਨਾ ੩੫੭}**

**ਪਦ ਅਰਥ** :—ਦੁਪਦੇ—ਦੋ ਪਦਾਂ ਵਾਲੇ, ਦੋ ਬੰਦਾਂ ਵਾਲੇ ਸ਼ਬਦ ।

ਤਿਤੁ—ਉਸ ਵਿਚ । ਸਰਵਰੜੈ—ਭਿਆਨਕ ਸਰੋਵਰ ਵਿਚ । ਤਿਤੁ ਸਰਵਰੜੈ—ਉਸ ਭਿਆਨਕ ਸਰੋਵਰ ਵਿਚ । ਭਲੀਲੇ—ਹੋਇਆ ਹੈ । ਪਾਵਕੁ—ਅੱਗ । ਤਿਨਹਿ—ਉਸ (ਪ੍ਰਭੂ) ਨੇ (ਆਪ ਹੀ) । ਪੰਕ—ਚਿੱਕੜ । ਪੰਕ ਜੁ ਮੋਹ—ਜੋ ਮੋਹ ਦੀ ਪੰਕ ਹੈ, ਜੋ ਮੋਹ ਦਾ ਚਿੱਕੜ ਹੈ । ਪਗੁ—ਪੈਰ । ਹਮ ਦੇਖਾ—ਸਾਡੇ ਵੇਖਦਿਆਂ, ਸਾਡੇ ਸਾਹਮਣੇ ਹੀ । ਤਹ—ਉਸ ਵਿਚ, ਉਥੇ । ਡੂਬੀਅਲੇ—ਡੁੱਬ ਗਏ ।੧।

ਮਨ—ਹੇ ਮਨ ! ਮੂੜ—ਮੂਰਖ ! ਗਲਿਆ—ਗਲਦੇ ਜਾਂਦੇ ਹਨ, ਘਟਦੇ ਜਾਂਦੇ ਹਨ ।੧।ਰਹਾਉ।

ਹਉ—ਮੈਂ । ਜਤੀ—ਜਤ ਵਾਲਾ, ਕਾਮ-ਵਾਸਨਾ ਨੂੰ ਰੋਕ ਰੱਖਣ ਵਾਲਾ । ਸਤੀ—ਸਤ ਵਾਲਾ, ਉੱਚੇ ਆਚਰਨ ਵਾਲਾ । ਮੁਗਧਾ—ਮੂਰਖ, ਬੇ-ਸਮਝ । ਜਨਮੁ—ਜੀਵਨ । ਪ੍ਰਣਵਤਿ—ਬੇਨਤੀ ਕਰਦਾ ਹੈ ।੨।

**ਅਰਥ** :—(ਸਾਡੀ ਜੀਵਾਂ ਦੀ) ਉਸ ਭਿਆਨਕ ਸਰੋਵਰ ਵਿਚ ਵੱਸੋਂ ਹੈ ਜਿਸ ਵਿਚ ਉਸ ਪ੍ਰਭੂ ਨੇ ਆਪ ਹੀ ਪਾਣੀ ਦੇ ਥਾਂ (ਤ੍ਰਿਸ਼ਨਾ ਦੀ) ਅੱਗ ਪੈਦਾ ਕੀਤੀ ਹੈ, (ਤੇ ਉਸ ਸਰੋਵਰ ਵਿਚ) ਜੋ ਮੋਹ ਦਾ ਚਿੱਕੜ ਹੈ (ਉਸ ਵਿਚ ਜੀਵਾਂ ਦਾ) ਪੈਰ ਚਲ ਨਹੀਂ ਸਕਦਾ (ਭਾਵ, ਜੀਵ ਮੋਹ ਦੇ ਚਿੱਕੜ ਵਿਚ ਫਸੇ ਪਏ ਹਨ), ਸਾਡੇ ਸਾਹਮਣੇ ਹੀ ਕਈ ਜੀਵ (ਮੋਹ ਦੇ ਚਿੱਕੜ ਵਿਚ ਫਸ ਕੇ ਤ੍ਰਿਸ਼ਨਾ-ਅੱਗ ਦੇ ਅਸਗਾਹ ਜਲ ਵਿਚ) ਡੁੱਬਦੇ ਜਾ ਰਹੇ ਹਨ ।੧।

ਹੇ ਮਨ ! ਹੇ ਮੂਰਖ ਮਨ ! ਤੂੰ ਇਕ ਪ੍ਰਭੂ ਨੂੰ ਯਾਦ ਨਹੀਂ ਕਰਦਾ । ਤੂੰ ਜਿਉਂ ਜਿਉਂ ਪ੍ਰਭੂ ਨੂੰ ਵਿਸਾਰਦਾ ਹੈਂ, ਤੇਰੇ (ਅੰਦਰੋਂ) ਗੁਣ ਘਟਦੇ ਜਾ ਰਹੇ ਹਨ ।੧।ਰਹਾਉ।

ਹੇ ਪ੍ਰਭੂ ! ਨਾਹ ਮੈਂ ਜਤੀ ਹਾਂ ਨਾਹ ਮੈਂ ਸਤੀ ਹਾਂ ਨਾਹ ਹੀ ਮੈਂ ਪੜ੍ਹਿਆ ਹੋਇਆ ਹਾਂ, ਮੇਰਾ ਜੀਵਨ ਤਾਂ ਮੂਰਖਾਂ ਬੇ-ਸਮਝਾਂ ਵਾਲਾ ਬਣਿਆ ਹੋਇਆ ਹੈ, (ਭਾਵ, ਜਤ ਸਤ ਤੇ ਵਿੱਦਿਆ ਇਸ ਤ੍ਰਿਸ਼ਨਾ ਦੀ ਅੱਗ ਤੇ ਮੋਹ ਦੇ ਚਿੱਕੜ ਵਿਚ ਡਿੱਗਣੋਂ ਬਚਾ ਨਹੀਂ ਸਕਦੇ । ਜੇ ਮਨੁੱਖ ਪ੍ਰਭੂ ਨੂੰ ਵਿਸਾਰ ਦੇਵੇ, ਤਾਂ ਜਤ ਸਤ ਵਿੱਦਿਆ ਦੇ ਹੁੰਦਿਆਂ ਭੀ ਮਨੁੱਖ ਦੀ ਜ਼ਿੰਦਗੀ ਮਹਾਂ ਮੂਰਖਾਂ ਵਾਲੀ ਹੁੰਦੀ ਹੈ) । (ਸੋ) ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ ! ਮੈਨੂੰ) ਉਹਨਾਂ (ਗੁਰਮੁਖਾਂ) ਦੀ ਸਰਨ ਵਿਚ (ਰੱਖ) ਜਿਨ੍ਹਾਂ ਨੂੰ ਤੂੰ ਨਹੀਂ ਭੁੱਲਿਆ (ਜਿਨ੍ਹਾਂ ਨੂੰ ਤੇਰੀ ਯਾਦ ਨਹੀਂ ਭੁੱਲੀ) ।੨।੨੯।

**ਆਸਾ ਮਹਲਾ ੧ ॥ ਛਿਅ ਘਰ ਛਿਅ ਗੁਰ ਛਿਅ ਉਪਦੇਸ ॥ ਗੁਰੁ ਗੁਰੁ ਏਕੋ ਵੇਸ ਅਨੇਕ ॥੧॥ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਹਿ ॥੧॥ ਰਹਾਉ ॥ ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ ॥ ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥੨॥੩੦॥ {ਪੰਨਾ ੩੫੭}**

**ਪਦ ਅਰਥ** :—ਛਿਅ—ਛੇ । ਘਰ—ਸ਼ਾਸਤ੍ਰ । ਛਿਅ ਘਰ—ਸਾਂਖ, ਨਿਆਇ, ਵੈਸ਼ੇਨਿਕ, ਮੀਮਾਂਸਾ, ਯੋਗ, ਵੇਦਾਂਤ । ਗੁਰ—ਕਰਤਾ, ਸ਼ਾਸਤ੍ਰ-ਕਾਰ । ਛਿਅ ਗੁਰ—ਕਲਪ, ਗੋਤਮ, ਕਣਾਦ, ਜੈਮਿਨੀ ਪਤੰਜਲੀ, ਵਿਆਸ । ਉਪਦੇਸ—ਸਿੱਖਿਆ, ਸਿੱਧਾਂਤ । ਗੁਰੁ ਗੁਰੁ—ਇਸ਼ਟ ਗੁਰੂ । ਏਕੋ—ਇੱਕ ਹੀ ।੧।

ਜੈ ਘਰਿ—ਜਿਸ ਘਰ ਦੀ ਰਾਹੀਂ, ਜਿਸ ਸਤਸੰਗ-ਘਰ ਵਿਚ । ਕੀਰਤਿ—ਸਿਫ਼ਤਿ-ਸਾਲਾਹ । ਵਡਾਈ—ਵਡਿਆਈ । ਤੋਹਿ—ਤੈਨੂੰ ।੧।ਰਹਾਉ।

ਅੱਖ ਦੇ ੧੫ ਫੋਰ = ੧ ਵਿਸਾ ।
੧੫ ਵਿਸੁਏ = ੧ ਚਸਾ ।
੩੦ ਚਸੇ = ੧ ਪਲ ।
੩੦ ਪਲ = ੧ ਘੜੀ ।

੭ ਘੜੀਆਂ = ੧ ਪਹਰ ।
੧੫ ਥਿੱਤਾਂ । ੭ ਵਾਰ । ੧੨ ਮਹੀਨੇ । ੬ ਰੁੱਤਾਂ ।
ਵੇਸ—ਰੂਪ । ਕੇਤੇ—ਅਨੇਕਾਂ ।੨।

**ਅਰਥ** :—ਛੇ ਸ਼ਾਸਤ੍ਰ ਹਨ, ਛੇ ਹੀ (ਇਹਨਾਂ ਸ਼ਾਸਤ੍ਰਾਂ ਦੇ) ਚਲਾਣ ਵਾਲੇ ਹਨ, ਛੇ ਹੀ ਇਹਨਾਂ ਦੇ ਸਿੱਧਾਂਤ ਹਨ । ਪਰ ਇਹਨਾਂ ਸਾਰਿਆਂ ਦਾ ਮੂਲ-ਗੁਰੂ (ਪਰਮਾਤਮਾ) ਇੱਕ ਹੈ । (ਇਹ ਸਾਰੇ ਸਿੱਧਾਂਤ) ਉਸ ਇੱਕ ਪ੍ਰਭੂ ਦੇ ਹੀ ਅਨੇਕਾਂ ਵੇਸ ਹਨ (ਪ੍ਰਭੂ ਦੀ ਹਸਤੀ ਦੇ ਪ੍ਰਕਾਸ਼ ਦੇ ਕਈ ਰੂਪ ਹਨ) ।੧।

ਜਿਸ (ਸਤਸੰਗ-) ਘਰ ਵਿਚ ਅਕਾਲ-ਪੁਰਖ ਦੀ ਸਿਫ਼ਤਿ-ਸਾਲਾਹ ਹੁੰਦੀ ਹੈ, (ਹੇ ਭਾਈ !) ਤੂੰ ਉਸ ਘਰ ਨੂੰ ਸਾਂਭ ਰੱਖ (ਉਸ ਸਤਸੰਗ ਦਾ ਆਸਰਾ ਲੈ, ਇਸੇ ਵਿਚ) ਤੈਨੂੰ ਵਡਿਆਈ ਮਿਲੇਗੀ ।੧।ਰਹਾਉ।

ਜਿਵੇਂ ਵਿਸੁਏ, ਚਸੇ, ਘੜੀਆਂ, ਪਹਰ, ਥਿੱਤਾਂ, ਵਾਰ, ਮਹੀਨਾ (ਆਦਿਕ) ਤੇ ਹੋਰ ਅਨੇਕਾਂ ਰੁੱਤਾਂ ਹਨ, ਪਰ ਸੂਰਜ ਇਕੋ ਹੀ ਹੈ (ਜਿਸ ਦੇ ਇਹ ਸਾਰੇ ਵਖ ਵਖ ਸਰੂਪ ਹਨ), ਤਿਵੇਂ, ਹੇ ਨਾਨਕ ! ਕਰਤਾਰ ਦੇ (ਇਹ ਸਾਰੇ ਜੀਆ ਜੰਤ) ਅਨੇਕਾਂ ਸਰੂਪ ਹਨ ।੨।੩੦।

**ਨੋਟ** :—"ਘਰੁ ੨" ਦੇ ੩੦ ਸ਼ਬਦਾਂ ਦਾ ਸੰਗ੍ਰਹ ਇਥੇ ਖ਼ਤਮ ਹੁੰਦਾ ਹੈ । ਅਗਾਂਹ 'ਘਰੁ ੩' ਦੇ ਸ਼ਬਦ ਸ਼ੁਰੂ ਹੁੰਦੇ ਹਨ । ਨਵੇਂ ਸਿਰੇ ਮੂਲਮੰਤ੍ਰ ਦਾ ਲਿਖਿਆ ਜਾਣਾ ਭੀ ਇਹੀ ਦੱਸਦਾ ਹੈ ਕਿ ਨਵਾਂ ਸੰਗ੍ਰਹ ਸ਼ੁਰੂ ਹੋ ਰਿਹਾ ਹੈ ।

**ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੩ ਮਹਲਾ ੧ ॥ ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ॥ ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ ॥ ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ ॥੧॥ ਹਰਿ ਕੇ ਨਾਮ ਬਿਨਾ ਜਗੁ ਧੰਧਾ ॥ ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ ॥੧॥ ਰਹਾਉ ॥ ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ ॥ ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ ॥੨॥ ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥ ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ ॥੩॥ ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥ ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ॥੪॥੧॥੩੧॥ {ਪੰਨਾ ੩੫੮}**

**ਪਦ ਅਰਥ** :—ਲਸਕਰ—ਫ਼ੌਜਾਂ । ਉਠਿ—ਉਠ ਕੇ । ਫੁਰਮਾਇਸਿ—ਹਕੂਮਤ । ਮਾਨੁ—ਆਦਰ । ਪਤਿ—ਦੁਨੀਆ ਵਿਚ ਮਿਲੀ ਇਹ ਇੱਜ਼ਤ । ਲੇਖੈ ਨ ਪਵੈ—ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਨ ਹੋਵੇ । ਨਿਰਾਫਲ—ਵਿਅਰਥ ।੧।

ਧੰਧਾ—ਝੰਬੇਲਾ, ਉਲਝਣ । ਅੰਧੋ ਅੰਧਾ—ਅੰਨ੍ਹਾ ਹੀ ਅੰਨ੍ਹਾ ।੧।ਰਹਾਉ।

ਖਟੀਅਹਿ—ਖੱਟੇ ਜਾਣ {ਬਹੁ-ਵਚਨ, ਕਰਮ ਵਾਚ} । ਸੰਜੀਅਹਿ—ਇਕੱਠੇ ਕੀਤੇ ਜਾਣ । ਖਾਜਹਿ—ਖਾਧੇ ਜਾਣ, ਖ਼ਰਚੇ ਜਾਣ । ਕਿਥੈ ਪਾਹਿ—ਪਤਾ ਨਹੀਂ ਕਿਥੇ ਪੈਂਦੇ ਹਨ, ਦੁੱਖੀ ਹੀ ਰਹਿੰਦੇ ਹਨ ।੨।

ਕੁਪਰਵਾਣ—ਅਪ੍ਰਵਾਣ, ਕਬੂਲ ਨਹੀਂ ।੩।

ਨਾਮਿ—ਨਾਮ ਵਿਚ ਜੁੜਿਆਂ । ਕਰਮਿ—(ਪਰਮਾਤਮਾ ਦੀ) ਮੇਹਰ ਨਾਲ । ਅਹਿ—ਦਿਨ । ਨਿਸਿ—ਰਾਤ । ਪਾਰੁ—ਪਾਰਲਾ ਬੰਨਾ, ਸੰਸਾਰ-ਸਮੁੰਦਰ ਦਾ ਪਾਰਲਾ ਬੰਨਾ ।੪।

**ਅਰਥ** :—ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਜਗਤ ਦਾ ਮੋਹ (ਮਨੁੱਖ ਵਾਸਤੇ) ਉਲਝਣ ਹੀ ਉਲਝਣ ਬਣ ਜਾਂਦਾ ਹੈ । (ਇਸ ਉਲਝਣ ਵਿਚ ਜੀਵ ਇਤਨਾ ਫਸਦਾ ਹੈ ਕਿ) ਭਾਵੇਂ ਕਿਤਨਾ ਹੀ ਸਮਝਾਂਦੇ ਰਹੋ, ਮਨ ਅੰਨ੍ਹਾ ਹੀ ਅੰਨ੍ਹਾ ਰਹਿੰਦਾ ਹੈ (ਭਾਵ, ਮਨੁੱਖ ਨੂੰ ਸੂਝ ਨਹੀਂ ਪੈਂਦੀ ਕਿ ਮੈਂ ਕੁਰਾਹੇ ਪਿਆ ਹਾਂ) ।੧।ਰਹਾਉ।

(ਹੇ ਭਾਈ !) ਜੇ ਤੇਰੀਆਂ ਫ਼ੌਜਾਂ ਲੱਖਾਂ ਦੀ ਗਿਣਤੀ ਵਿਚ ਹੋਣ, ਉਹਨਾਂ ਵਿਚ ਲੱਖਾਂ ਬੰਦੇ ਵਾਜੇ ਵਜਾਣ ਵਾਲੇ ਹੋਣ, ਲੱਖਾਂ ਨੇਜ਼ਾ-ਬਰਦਾਰ ਹੋਣ, ਲੱਖਾਂ ਹੀ ਆਦਮੀ ਉੱਠ ਕੇ ਨਿੱਤ ਤੈਨੂੰ ਸਲਾਮ ਕਰਦੇ ਹੋਣ, (ਹੇ ਭਾਈ !) ਜੇ ਲੱਖਾਂ ਬੰਦਿਆਂ ਉਤੇ ਤੇਰੀ ਹਕੂਮਤ ਹੋਵੇ, ਲੱਖਾਂ ਬੰਦੇ ਉੱਠ ਕੇ ਤੇਰੀ ਇੱਜ਼ਤ ਕਰਦੇ ਹੋਣ, (ਤਾਂ ਭੀ ਕੀਹ ਹੋਇਆ) ਜੇ ਤੇਰੀ ਇਹ ਇੱਜ਼ਤ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਨ ਪਏ, ਤਾਂ ਤੇਰੇ ਇਥੇ ਜਗਤ ਵਿਚ ਕੀਤੇ ਸਾਰੇ ਹੀ ਕੰਮ ਵਿਅਰਥ ਗਏ ।੧।

ਜੇ ਲੱਖਾਂ ਰੁਪਏ ਖੱਟੇ ਜਾਣ, ਲੱਖਾਂ ਰੁਪਏ ਜੋੜੇ ਜਾਣ, ਲੱਖਾਂ ਰੁਪਏ ਖ਼ਰਚੇ ਭੀ ਜਾਣ, ਲੱਖਾਂ ਹੀ ਰੁਪਏ ਆਉਣ, ਤੇ ਲੱਖਾਂ ਹੀ ਚਲੇ ਜਾਣ, ਪਰ ਜੇ ਪ੍ਰਭੂ ਦੀ ਨਜ਼ਰ ਵਿਚ ਇਹ ਇੱਜ਼ਤ ਪਰਵਾਨ ਨਾਹ ਹੋਵੇ, ਤਾਂ (ਇਹਨਾਂ ਲੱਖਾਂ ਰੁਪਇਆਂ ਦੇ ਮਾਲਕ ਭੀ ਅੰਦਰੋਂ) ਦੁੱਖੀ ਹੀ ਰਹਿੰਦੇ ਹਨ ।੨।

ਲੱਖਾਂ ਵਾਰੀ ਸ਼ਾਸਤ੍ਰਾਂ ਦੀ ਵਿਆਖਿਆ ਕੀਤੀ ਜਾਏ, ਵਿਦਵਾਨ ਲੋਕ ਲੱਖਾਂ ਵਾਰੀ ਪੁਰਾਨ ਪੜ੍ਹਨ (ਤੇ ਦੁਨੀਆ ਵਿਚ ਆਪਣੀ ਵਿੱਦਿਆ ਦੇ ਕਾਰਨ ਇੱਜ਼ਤ ਹਾਸਲ ਕਰਨ), ਤਾਂ ਭੀ ਜੇ ਇਹ ਇੱਜ਼ਤ ਪ੍ਰਭੂ ਦੇ ਦਰ ਤੇ ਕਬੂਲ ਨ ਹੋਵੇ ਤਾਂ ਇਹ ਸਾਰੇ ਪੜ੍ਹਨੇ ਪੜ੍ਹਾਨੇ ਵਿਅਰਥ ਗਏ ।੩।

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਹੀ (ਪ੍ਰਭੂ ਦੇ ਦਰ ਤੇ) ਇੱਜ਼ਤ ਮਿਲਦੀ ਹੈ, ਤੇ ਕਰਤਾਰ (ਦਾ ਇਹ) ਨਾਮ ਮਿਲਦਾ ਹੈ ਉਸ ਦੀ ਆਪਣੀ ਮੇਹਰ ਨਾਲ । ਹੇ ਨਾਨਕ ! ਜੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਦਿਨ ਰਾਤ ਵੱਸਦਾ ਰਹੇ ਤਾਂ ਪਰਮਾਤਮਾ ਦੀ ਮੇਹਰ ਨਾਲ ਮਨੁੱਖ (ਸੰਸਾਰ-ਸਮੁੰਦਰ ਦਾ) ਪਾਰਲਾ ਬੰਨਾ ਲੱਭ ਲੈਂਦਾ ਹੈ ।੪।੧।੩੧।

ਨੋਟ :— ਅਖ਼ੀਰਲੇ ਅੰਕਾਂ ਵਿਚ ਅੰਕ ੧ ਦੱਸਦਾ ਹੈ ਕਿ 'ਘਰੁ ੩' ਦਾ ਇਹ ਪਹਿਲਾ ਸ਼ਬਦ ਹੈ, ਤੇ ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਹੁਣ ਤਕ ੩੧ ਸ਼ਬਦ ਹੋ ਚੁਕੇ ਹਨ ।

**ਆਸਾ ਮਹਲਾ ੧ ॥ ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ ॥ ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥ ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥ ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥ {ਪੰਨਾ ੩੫੮}**

**ਨੋਟ** :—ਹਿੰਦੂ-ਮਰਯਾਦਾ ਅਨੁਸਾਰ ਜਦੋਂ ਕੋਈ ਪ੍ਰਾਣੀ ਮਰਨ ਲੱਗਦਾ ਹੈ ਤਾਂ ਉਸ ਨੂੰ ਮੰਜੇ ਤੋਂ ਹੇਠਾਂ ਲਾਹ ਲੈਂਦੇ ਹਨ । ਉਸ ਦੇ ਹੱਥ ਦੀ ਤਲੀ ਉਤੇ ਆਟੇ ਦਾ ਦੀਵਾ ਰੱਖ ਕੇ ਜਗਾ ਦੇਂਦੇ ਹਨ, ਤਾ ਕਿ ਜਿਸ ਅਣਡਿੱਠੇ ਹਨੇਰੇ ਰਸਤੇ ਉਸ ਦੀ ਆਤਮਾ ਨੇ ਜਾਣਾ ਹੈ, ਇਹ ਦੀਵਾ ਰਸਤੇ ਵਿਚ ਚਾਨਣ ਕਰੇ । ਉਸ ਦੇ ਮਰਨ ਪਿਛੋਂ ਜਵਾਂ ਜਾਂ ਚੌਲਾਂ ਦੇ ਆਟੇ ਦੇ ਪੇੜੇ (ਪਿੰਨ) ਪੱਤਰਾਂ ਦੀ ਥਾਲੀ (ਪੱਤਲ) ਉਤੇ ਰੱਖ ਕੇ ਮਣਸੇ ਜਾਂਦੇ ਹਨ । ਇਹ ਮਰੇ ਪ੍ਰਾਣੀ ਲਈ ਰਸਤੇ ਦੀ ਖ਼ੁਰਾਕ ਹੁੰਦੀ ਹੈ । ਮੌਤ ਤੋਂ ੧੩ ਦਿਨ ਪਿਛੋਂ 'ਕਿਰਿਆ' ਕੀਤੀ ਜਾਂਦੀ ਹੈ । ਆਚਰਜ (ਕਿਰਿਆ ਕਰਾਣ ਵਾਲਾ ਬ੍ਰਾਹਮਣ) ਵੇਦ-ਮੰਤ੍ਰ ਆਦਿਕ ਪੜ੍ਹਦਾ ਹੈ, ਮਰੇ ਪ੍ਰਾਣੀ ਨਮਿਤ ਇਕ ਲੰਮੀ ਮਰਯਾਦਾ

ਕੀਤੀ ਜਾਂਦੀ ਹੈ । ੩੬੦ ਦੀਵੇ ਤੇ ਇਤਨੀਆਂ ਹੀ ਵੱਟੀਆਂ ਅਤੇ ਤੇਲ ਰੱਖਿਆ ਜਾਂਦਾ ਹੈ । ਉਹ ਵੱਟੀਆਂ ਇਕੱਠੀਆਂ ਹੀ ਤੇਲ ਵਿਚ ਭਿਉਂ ਕੇ ਬਾਲ ਦਿੱਤੀਆਂ ਜਾਂਦੀਆਂ ਹਨ । ਸ਼ਰਧਾ ਇਹ ਹੁੰਦੀ ਹੈ ਕਿ ਮਰੇ ਪ੍ਰਾਣੀ ਨੇ ਇਕ ਸਾਲ ਵਿਚ ਪਿਤਰ-ਲੋਕ ਤਕ ਪਹੁੰਚਣਾ ਹੈ, ਇਹ ੩੬੦ ਦੀਵੇ (ਇਕ ਇਕ ਦੀਵਾ ਹਰ ਰੋਜ਼) ਇਕ ਸਾਲ ਰਸਤੇ ਵਿਚ ਚਾਨਣ ਕਰਨਗੇ । ਸਸਕਾਰ ਤੋਂ ਚੌਥੇ ਦਿਨ ਮੜ੍ਹੀ ਫੋਲ ਕੇ ਸੜਨ ਤੋਂ ਬਚੀਆਂ ਹੱਡੀਆਂ (ਫੁੱਲ) ਚੁਣ ਲਈਆਂ ਜਾਂਦੀਆਂ ਹਨ । ਇਹ 'ਫੁੱਲ' ਹਰਿਦੁਆਰ ਜਾ ਕੇ ਗੰਗਾ ਵਿਚ ਪਰਵਾਹੇ ਜਾਂਦੇ ਹਨ । ਆਮ ਤੌਰ ਤੇ ਕਿਰਿਆ ਤੋਂ ਪਹਿਲਾਂ ਹੀ ਫੁੱਲ ਗੰਗਾ-ਪਰਵਾਹ ਕੀਤੇ ਜਾਂਦੇ ਹਨ ।

**ਪਦ ਅਰਥ** :—ਉਨਿ—ਉਸ ਨਾਲ । ਚਾਨਣਿ—ਚਾਨਣ ਨਾਲ । ਉਨਿ ਚਾਨਣਿ—ਉਸ ਚਾਨਣ ਨਾਲ । ਓਹੁ—ਉਹ ਦੁੱਖ-ਤੇਲ । ਸੋਖਿਆ—ਸੁੱਕ ਜਾਂਦਾ ਹੈ, ਮੁੱਕ ਜਾਂਦਾ ਹੈ ।੧।

ਫਕੜਿ—ਫੱਕੜੀ, ਮਖ਼ੌਲ । ਮੜਿਆ—ਢੇਰ । ਭਾਹਿ—ਅੱਗ ।੧।ਰਹਾਉ।

ਕੇਸਉ—{ਕੇ_ਵ—ਕੇ_:—ਪ੍ਰ_ਤਾ: ਸਤਿ ਅਯ, ਲੰਮੇ ਕੇਸਾਂ ਵਾਲਾ} ਪਰਮਾਤਮਾ । ਆਧਾਰੁ—ਆਸਰਾ ।੨।

ਨਾਵੈ—ਇਸ਼ਨਾਨ ਕਰਦਾ ਹੈ । ਆਤਮ ਰਾਉ—ਜਿੰਦ, ਜੀਵਾਤਮਾ । ਅਹਿ—ਦਿਨ । ਨਿਸਿ—ਰਾਤ । ਭਾਉ—ਪ੍ਰੇਮ ।੩।

ਲੋਕੀ—ਦੇਵ-ਲੋਕ ਦੇ ਰਹਿਣ ਵਾਲੇ, ਦੇਵਤੇ । ਹੋਰ—ਦੂਜਾ (ਪਿੰਡ) । ਛਮਿਛਰੀ—{੍ਮਾ ਚਰੀ । ੍ਮਾ, (ਖਜਮਾ) ਧਰਤੀ} ਧਰਤੀ ਤੇ ਤੁਰਨ ਵਾਲੇ, ਪਿਤਰ । ਵਟਿ—ਵੱਟ ਕੇ । ਬਖਸੀਸ—ਕਿਰਪਾ, ਮੇਹਰ । ਨਿਖੁਟਸਿ—ਮੁੱਕਦਾ ।੪।

**ਅਰਥ** :—ਮੇਰੇ ਵਾਸਤੇ ਪਰਮਾਤਮਾ ਦਾ ਨਾਮ ਹੀ ਦੀਵਾ ਹੈ (ਜੋ ਮੇਰੀ ਜ਼ਿੰਦਗੀ ਦੇ ਰਸਤੇ ਵਿਚ ਆਤਮਕ ਰੌਸ਼ਨੀ ਕਰਦਾ ਹੈ) ਉਸ ਦੀਵੇ ਵਿਚ ਮੈਂ (ਦੁਨੀਆ ਵਿਚ ਵਿਆਪਣ ਵਾਲਾ) ਦੁੱਖ (-ਰੂਪ) ਤੇਲ ਪਾਇਆ ਹੋਇਆ ਹੈ । ਉਸ (ਆਤਮਕ) ਚਾਨਣ ਨਾਲ ਉਹ ਦੁੱਖ-ਰੂਪ ਤੇਲ ਸੜਦਾ ਜਾਂਦਾ ਹੈ, ਤੇ ਜਮ ਨਾਲ ਮੇਰਾ ਵਾਹ ਭੀ ਮੁੱਕ ਜਾਂਦਾ ਹੈ {ਨੋਟ :—ਸੰਬੰਧਕ 'ਵਿਚਿ' ਦਾ ਸੰਬੰਧ ਲਫ਼ਜ਼ 'ਦੁਖੁ' ਨਾਲ ਨਹੀਂ ਹੈ । "ਦੀਵੇ ਵਿਚਿ ਦੁਖੁ ਤੇਲੁ ਪਾਇਆ"—ਇਉਂ ਅਰਥ ਕਰਨਾ ਹੈ} ।੧।

ਹੇ ਲੋਕੋ ! ਮੇਰੀ ਗੱਲ ਉਤੇ ਮਖ਼ੌਲ ਨ ਉਡਾਓ । ਲੱਖਾਂ ਮਣਾਂ ਲੱਕੜ ਦੇ ਢੇਰ ਇਕੱਠੇ ਕਰ ਕੇ (ਜੇ) ਇੱਕ ਰਤੀ ਜਿਤਨੀ ਅੱਗ ਲਾ ਦੇਖੀਏ (ਤਾਂ ਉਹ ਸਾਰੇ ਢੇਰ ਸੁਆਹ ਹੋ ਜਾਂਦੇ ਹਨ । ਤਿਵੇਂ ਜਨਮਾਂ ਜਨਮਾਂਤਰਾਂ ਦੇ ਪਾਪਾਂ ਨੂੰ ਇੱਕ ਨਾਮ ਮੁਕਾ ਦੇਂਦਾ ਹੈ) ।੧।ਰਹਾਉ।

ਪੱਤਲਾਂ ਉਤੇ ਪਿੰਡ ਭਰਾਣੇ (ਮਣਸਾਣੇ) ਮੇਰੇ ਵਾਸਤੇ ਪਰਮਾਤਮਾ (ਦਾ ਨਾਮ) ਹੀ ਹੈ, ਮੇਰੇ ਵਾਸਤੇ ਕਿਰਿਆ ਭੀ ਕਰਤਾਰ (ਦਾ) ਸੱਚਾ ਨਾਮ ਹੀ ਹੈ । ਇਹ ਨਾਮ ਇਸ ਲੋਕ ਵਿਚ ਪਰਲੋਕ ਵਿਚ ਹਰ ਥਾਂ ਮੇਰੀ ਜ਼ਿੰਦਗੀ ਦਾ ਆਸਰਾ ਹੈ ।੨।

(ਹੇ ਪ੍ਰਭੂ !) ਤੇਰੀ ਸਿਫ਼ਤਿ-ਸਾਲਾਹ ਹੀ ਮੇਰੇ ਵਾਸਤੇ ਗੰਗਾ ਤੇ ਕਾਂਸ਼ੀ (ਆਦਿਕ ਤੀਰਥਾਂ ਦਾ ਇਸ਼ਨਾਨ ਹੈ, ਤੇਰੀ ਸਿਫ਼ਤਿ-ਸਾਲਾਹ ਵਿਚ ਹੀ ਮੇਰਾ ਆਤਮਾ ਇਸ਼ਨਾਨ ਕਰਦਾ ਹੈ । ਸੱਚਾ ਇਸ਼ਨਾਨ ਹੈ ਹੀ ਤਦੋਂ, ਜਦੋਂ ਦਿਨ ਰਾਤ ਪ੍ਰਭੂ-ਚਰਨਾਂ ਵਿਚ ਪ੍ਰੇਮ ਬਣਿਆ ਰਹੇ ।੩।

ਬ੍ਰਾਹਮਣ (ਜਵਾਂ ਜਾਂ ਚੌਲਾਂ ਦੇ ਆਟੇ ਦਾ) ਪਿੰਨ ਵੱਟ ਕੇ ਇਕ ਪਿੰਨ ਦੇਵਤਿਆਂ ਨੂੰ ਭੇਟਾ ਕਰਦਾ ਹੈ ਤੇ ਦੂਜਾ ਪਿੰਨ ਪਿਤਰਾਂ ਨੂੰ, (ਪਿੰਨ ਵੱਟਣ ਤੋਂ ਪਿਛੋਂ) ਉਹ ਆਪ (ਖੀਰ-ਪੂਰੀ ਆਦਿਕ ਜਜਮਾਨਾਂ ਦੇ ਘਰੋਂ) ਖਾਂਦਾ ਹੈ । (ਪਰ) ਹੇ ਨਾਨਕ ! (ਬ੍ਰਾਹਮਣ ਦੀ ਰਾਹੀਂ ਦਿੱਤਾ ਹੋਇਆ ਇਹ ਪਿੰਨ ਕਦ ਤਕ ਟਿਕਿਆ ਰਹਿ ਸਕਦਾ ਹੈ ? ਹਾਂ) ਪਰਮਾਤਮਾ ਦੀ ਮੇਹਰ ਦਾ ਪਿੰਨ ਕਦੇ ਮੁੱਕਦਾ ਹੀ ਨਹੀਂ ।੪।੨।੩੨।

**ਨੋਟ** :—'ਘਰੁ ੩' ਦੇ ਇਥੇ ਦੋ ਸ਼ਬਦ ਖ਼ਤਮ ਹੁੰਦੇ ਹਨ । ਅਗਾਂਹ 'ਘਰੁ ੪' ਦਾ ਸ਼ਬਦ ਹੈ । ਮੂਲ-ਮੰਤ੍ਰ ਦਾ ਨਵੇਂ-ਸਿਰੇ ਲਿਖੇ ਜਾਣਾ ਭੀ ਇਹੀ ਦੱਸਦਾ ਹੈ ਕਿ ਇਹ ਸੰਗ੍ਰਹ ਖ਼ਤਮ ਹੋ ਕੇ ਨਵਾਂ ਸ਼ੁਰੂ ਹੋ ਰਿਹਾ ਹੈ । {ਪੰਨਾ ੩੫੮}

**ਆਸਾ ਘਰੁ ੪ ਮਹਲਾ ੧**

**ੴ ਸਤਿਗੁਰ ਪ੍ਰਸਾਦਿ ॥ ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥ ਤਉ ਕਾਰਣਿ ਸਾਹਿਬਾ ਰੰਗਿ ਰਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥ ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥ ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥ ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥ ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥ ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥ ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥** {ਪੰਨਾ ੩੫੮}

**ਨੋਟ** :—'ਘਰੁ ੪' ਦਾ ਇਹ ਇਕੋ ਹੀ ਸ਼ਬਦ ਹੈ ।

**ਪਦ ਅਰਥ** :—ਕੈ ਤਾਈ—ਦੀ ਖ਼ਾਤਰ । ਜੁਗਤਿ—ਮਰਯਾਦਾ । ਭਗਵੇ—ਗੇਰੂਏ ਰੰਗ ਦੇ ।੧।

ਤਉ ਕਾਰਣਿ—ਤੇਰੇ ਦੀਦਾਰ ਦੀ ਖ਼ਾਤਰ । ਰੰਗਿ—(ਤੇਰੇ) ਪ੍ਰੇਮ ਵਿਚ । ਕਹਣੁ ਨ ਜਾਹੀ—ਕਹਣੁ ਨ ਜਾਹਿ, ਬਿਆਨ ਨਹੀਂ ਕੀਤੇ ਜਾ ਸਕਦੇ ।੧।ਰਹਾਉ।

ਮਹਲਾ—ਮਹਲ-ਮਾੜੀਆਂ । ਹਸਤੀ—ਹਾਥੀ । ਛੋਡਿ—ਛੱਡ ਕੇ । ਵਿਲਾਇਤਿ—ਵਤਨ । ਸਾਲਿਕ—ਗਿਆਨਵਾਨ, ਹੋਰਨਾਂ ਨੂੰ ਜੀਵਨ-ਰਾਹ ਦੱਸਣ ਵਾਲੇ । ਸਾਦਿਕ—ਸਿਦਕੀ । ਥਾਇ ਪਏ—ਕਬੂਲ ਹੋਣ ਵਾਸਤੇ ।੨।

ਸਹਜ—ਆਰਾਮ । ਰਸ ਕਸ—ਸਭ ਸੁਆਦਾਂ ਦੇ ਪਦਾਰਥ । ਤਜੀਅਲੇ—ਤਿਆਗ ਦਿੱਤੇ । ਦਰਿ ਤੇਰੈ—ਤੇਰੇ ਦਰਵਾਜ਼ੇ ਉਤੇ । ਦਰਵੇਸ—ਫ਼ਕੀਰ ।੩।

ਖਲੜੀ—ਭੰਗ ਆਦਿਕ ਪਾਣ ਲਈ ਚਮੜੇ ਦੀ ਝੋਲੀ । ਲਕੜੀ—ਡੰਡਾ । ਸਿਖਾ—ਬੋਦੀ । ਸੂਤੁ—ਜਨੇਊ । ਜਾਤਿ ਕੈਸੀ—ਮੈਨੂੰ ਕਿਸੇ ਜਾਤ ਦਾ ਮਾਣ ਨਹੀਂ ।੪।

**ਅਰਥ** :—ਹੇ ਮੇਰੇ ਮਾਲਿਕ ! ਤੈਨੂੰ ਮਿਲਣ ਲਈ ਅਨੇਕਾਂ ਬੰਦੇ ਤੇਰੇ ਪਿਆਰ ਵਿਚ ਰੰਗੇ ਰਹਿੰਦੇ ਹਨ । ਤੇਰੇ ਅਨੇਕਾਂ ਨਾਮ ਹਨ, ਤੇਰੇ ਬੇਅੰਤ ਰੂਪ ਹਨ, ਤੇਰੇ ਬੇਅੰਤ ਹੀ ਗੁਣ ਹਨ, ਕਿਸੇ ਭੀ ਪਾਸੋਂ ਬਿਆਨ ਨਹੀਂ ਕੀਤੇ ਜਾ ਸਕਦੇ ।੧।ਰਹਾਉ।

ਦੇਵਤਿਆਂ ਨੇ ਭੀ ਤੇਰਾ ਦਰਸ਼ਨ ਕਰਨ ਵਾਸਤੇ ਦੁੱਖ ਸਹਾਰੇ, ਭੁੱਖਾਂ ਸਹਾਰੀਆਂ ਤੇ ਤੀਰਥ-ਰਟਨ ਕੀਤੇ । ਅਨੇਕਾਂ ਜੋਗੀ ਤੇ ਜਤੀ (ਆਪੋ ਆਪਣੀ) ਮਰਯਾਦਾ ਵਿਚ ਰਹਿੰਦੇ ਹੋਏ ਗੇਰੂਏ ਰੰਗ ਦੇ ਕੱਪੜੇ ਪਾਂਦੇ ਰਹੇ ।੧।

(ਤੇਰਾ ਦਰਸ਼ਨ ਕਰਨ ਵਾਸਤੇ ਹੀ ਰਾਜ-ਮਿਲਖ ਦੇ ਮਾਲਿਕ) ਆਪਣੇ ਮਹਲ-ਮਾੜੀਆਂ ਆਪਣੇ ਘਰ-ਬੂਹੇ ਹਾਥੀ ਘੋੜੇ ਆਪਣੇ ਦੇਸ ਵਤਨ ਛੱਡ ਕੇ (ਜੰਗਲੀਂ) ਚਲੇ ਗਏ ਅਨੇਕਾਂ ਪੀਰਾਂ ਪੈਗ਼ੰਬਰਾਂ ਗਿਆਨਵਾਨਾਂ ਤੇ ਸਿਦਕੀਆਂ ਨੇ ਤੇਰੇ ਦਰ ਤੇ ਕਬੂਲ ਹੋਣ ਵਾਸਤੇ ਦੁਨੀਆ ਛੱਡੀ ।੨।

ਅਨੇਕਾਂ ਬੰਦਿਆਂ ਨੇ ਦੁਨੀਆ ਦੇ ਸੁਆਦ ਸੁਖ ਆਰਾਮ ਤੇ ਸਭ ਰਸਾਂ ਦੇ ਪਦਾਰਥ ਛੱਡੇ, ਕੱਪੜੇ ਛੱਡ ਕੇ ਚਮੜਾ ਪਹਿਨਿਆ । ਅਨੇਕਾਂ ਬੰਦੇ ਦੁਖੀਆਂ ਵਾਂਗ ਦਰਦਵੰਦਾਂ ਵਾਂਗ ਤੇਰੇ ਦਰ ਤੇ ਫ਼ਰਿਆਦ ਕਰਨ ਲਈ ਤੇਰੇ ਨਾਮ ਵਿਚ ਰੰਗੇ ਰਹਿਣ ਲਈ (ਗ੍ਰਿਹਸਤ ਛੱਡ ਕੇ) ਫ਼ਕੀਰ ਹੋ ਗਏ ।੩।

ਕਿਸੇ ਨੇ (ਭੰਗ ਆਦਿਕ ਪਾਣ ਲਈ) ਚੰਮ ਦੀ ਝੋਲੀ ਲੈ ਲਈ, ਕਿਸੇ ਨੇ (ਘਰ ਘਰ ਮੰਗਣ ਲਈ) ਖੱਪਰ (ਹੱਥ ਵਿਚ) ਫੜ ਲਿਆ, ਕੋਈ ਡੰਡਾ-ਧਾਰੀ ਸੰਨਿਆਸੀ ਬਣਿਆ, ਕਿਸੇ ਨੇ ਮ੍ਰਿਗ-ਛਾਲਾ ਲੈ ਲਈ, ਕੋਈ ਬੋਦੀ ਜਨੇਊ ਤੇ ਧੋਤੀ ਦਾ ਧਾਰਨੀ ਹੋਇਆ । ਪਰ ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਤੂੰ ਮੇਰਾ ਮਾਲਿਕ ਹੈਂ, ਮੈਂ ਸਿਰਫ਼ ਤੇਰਾ ਸਾਂਗੀ ਹਾਂ (ਭਾਵ, ਮੈਂ ਸਿਰਫ਼ ਤੇਰਾ ਅਖਵਾਂਦਾ ਹਾਂ, ਜਿਵੇਂ ਤੂੰ ਮੈਨੂੰ ਰੱਖਦਾ ਹੈਂ ਤਿਵੇਂ ਹੀ ਰਹਿੰਦਾ ਹਾਂ) ਕਿਸੇ ਖ਼ਾਸ ਸ਼੍ਰੇਣੀ ਵਿਚ ਹੋਣ ਦਾ ਮੈਨੂੰ ਕੋਈ ਮਾਣ ਨਹੀਂ ।੪।੧।੩੩।

ਵੇਖੋ ਪੰਨਾ ੬੬੭, ਮ: ੪

"ਸੰਤ ਜਨਾ ਕੀ ਜਾਤਿ ਹਰਿ ਸੁਆਮੀ, ਤੁਮ ਠਾਕੁਰ ਹਮ ਸਾਂਗੀ ॥

(ਸਾਂਗੀ ਦਾ ਭਾਵ :)

ਜੈਸੀ ਮਤਿ ਦੇਵਹੁ ਹਰਿ ਸੁਆਮੀ, ਹਮ ਤੈਸੇ ਬੁਲਗ ਬੁਲਾਗੀ" ।੩।੧।

## ਆਸਾ ਘਰੁ ੫ ਮਹਲਾ ੧

**ੴ ਸਤਿਗੁਰ ਪ੍ਰਸਾਦਿ ॥ ਭੀਤਰਿ ਪੰਚ ਗੁਪਤ ਮਨਿ ਵਾਸੇ ॥ ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ ॥੧॥ ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥ ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥੧॥ ਰਹਾਉ ॥ ਫੂਲ ਮਾਲਾ ਗਲਿ ਪਹਿਰਉਗੀ ਹਾਰੋ ॥ ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ ॥੨॥ ਪੰਚ ਸਖੀ ਹਮ ਏਕੁ ਭਤਾਰੋ ॥ ਪੇਡਿ ਲਗੀ ਹੈ ਜੀਅੜਾ ਚਾਲਣਹਾਰੋ ॥੩॥ ਪੰਚ ਸਖੀ ਮਿਲਿ ਰੁਦਨੁ ਕਰੇਹਾ ॥ ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ ॥੪॥੧॥੩੪॥ {ਪੰਨਾ ੩੫੯}**

**ਨੋਟ** :—ਇਹ ਸ਼ਬਦ 'ਘਰੁ ੫' ਦਾ ਹੈ । ਨਵਾਂ ਸੰਗ੍ਰਹ ਹੈ । ਮੂਲ ਮੰਤ੍ਰ ਫਿਰ ਨਵੇਂ ਸਿਰੇ ਦਰਜ ਹੈ ।

**ਪਦ ਅਰਥ** :—ਭੀਤਰਿ—ਮਨ ਦੇ ਧੁਰ ਅੰਦਰ । ਪੰਚ—ਪੰਜ ਕਾਮਾਦਿਕ । ਗੁਪਤ—ਲੁਕੇ ਹੋਏ । ਮਨਿ—ਮਨ ਵਿਚ । ਥਿਰੁ ਨ ਰਹਹਿ—ਟਿਕਦੇ ਨਹੀਂ । ਉਦਾਸੇ—ਠਠੰਬਰੇ ਹੋਏ । ਜੈਸੇ—ਜਿਵੇਂ ।੧।

ਸੇਤੀ—ਨਾਲ । ਥਿਰੁ ਨ ਰਹੈ—ਟਿਕਦਾ ਨਹੀਂ, ਜੁੜਦਾ ਨਹੀਂ । ਅਧਿਕ—ਬਹੁਤ ।੧।ਰਹਾਉ।

ਪਹਿਰਉਗੀ—ਮੈਂ ਪਹਿਨਾਂਗੀ । ਕਰਉਗੀ—ਮੈਂ ਕਰਾਂਗੀ ।੨।

ਪੰਚ ਸਖੀ—ਪੰਜ ਸਹੇਲੀਆਂ, ਗਿਆਨ-ਇੰਦ੍ਰੇ । ਹਮ—ਸਾਡੀਆਂ, ਮੇਰੀਆਂ । ਭਤਾਰੋ—ਖਸਮ, ਜੀਵਾਤਮਾ । ਪੇਡਿ—ਪੇਡ ਵਿਚ, ਸਰੀਰ ਵਿਚ, ਸਰੀਰ ਦੇ ਭੋਗ ਵਿਚ ।੩।

ਮਿਲਿ—ਮਿਲ ਕੇ । ਰੁਦਨੁ ਕਰੇਹਾ—ਰੁਦਨ ਕਰਦੀਆਂ ਹਨ, ਰੋ ਹੀ ਛੱਡਦੀਆਂ ਹਨ, ਸਾਥ ਛੱਡ ਦੇਂਦੀਆਂ ਹਨ । ਸਾਹੁ—ਜੀਵਾਤਮਾ । ਪਜੂਤਾ—ਫੜਿਆ ਜਾਂਦਾ ਹੈ ।੪।

**ਅਰਥ** :—ਮੇਰਾ ਮਨ ਦਿਆਲ ਪਰਮਾਤਮਾ ਦੀ ਯਾਦ ਵਿਚ ਜੁੜਦਾ ਨਹੀਂ ਹੈ । ਇਸ ਉਤੇ ਮਾਇਆ ਨੇ ਬਹੁਤ ਜ਼ੋਰ ਪਾਇਆ ਹੋਇਆ ਹੈ । ਇਹ ਲੋਭੀ ਕਪਟੀ ਪਾਪੀ ਪਾਖੰਡੀ ਬਣਿਆ ਪਿਆ ਹੈ ।੧।

ਮੇਰੇ ਮਨ ਵਿਚ ਧੁਰ ਅੰਦਰ ਪੰਜ ਕਾਮਾਦਿਕ ਲੁਕੇ ਪਏ ਹਨ, ਉਹ ਠਠੰਬਰੇ ਹੋਇਆਂ ਵਾਂਗ ਭੱਜੇ ਫਿਰਦੇ ਹਨ, ਨਾਹ ਉਹ ਆਪ ਟਿਕਦੇ ਹਨ (ਨਾਹ ਮੇਰੇ ਮਨ ਨੂੰ ਟਿਕਣ ਦੇਂਦੇ ਹਨ) ।੧।

(ਮੇਰਾ ਸਰੀਰ ਉਸ ਨਾਰ ਵਾਂਗ ਆਪਣੇ ਸਿੰਗਾਰ ਦੇ ਆਹਰਾਂ ਵਿਚ ਰਹਿੰਦਾ ਹੈ ਜੋ ਆਪਣੇ ਪਤੀ ਦੀ ਉਡੀਕ ਵਿਚ ਹੈ ਤੇ ਆਖਦੀ ਹੈ—) ਮੈਂ ਆਪਣੇ ਗਲ ਵਿਚ ਫੁੱਲਾਂ ਦੀ ਮਾਲਾ ਪਾਵਾਂਗੀ, ਫੁੱਲਾਂ ਦਾ ਹਾਰ ਪਾਵਾਂਗੀ, ਮੇਰਾ ਪਤੀ ਮਿਲੇਗਾ ਤਾਂ ਮੈਂ ਸਿੰਗਾਰ ਕਰਾਂਗੀ ।੨।

ਮੇਰੀਆਂ ਪੰਜੇ ਸਹੇਲੀਆਂ ਭੀ (ਗਿਆਨ-ਇੰਦ੍ਰੇ ਭੀ) ਜਿਨ੍ਹਾਂ ਦਾ ਜੀਵਾਤਮਾ ਹੀ ਖਸਮ ਹੈ (ਭਾਵ, ਜਿਨ੍ਹਾਂ ਦਾ ਸੁਖ ਦੁਖ ਜੀਵਾਤਮਾ ਦੇ ਸੁਖ ਦੁਖ ਨਾਲ ਸਾਂਝਾ ਹੈ) (ਜੀਵਾਤਮਾ ਦੀ ਮਦਦ ਕਰਨ ਦੇ ਥਾਂ) ਸਰੀਰ ਦੇ ਭੋਗ ਵਿਚ ਹੀ ਲੱਗੀਆਂ ਹੋਈਆਂ ਹਨ (ਉਹਨਾਂ ਨੂੰ ਚਿੱਤ ਚੇਤੇ ਹੀ ਨਹੀਂ ਕਿ ਇਸ ਸਰੀਰ ਨਾਲੋਂ ਇਸ ਜੀਵਾਤਮਾ ਦਾ ਵਿਛੋੜਾ ਹੋ ਜਾਣਾ ਹੈ) ਜੀਵਾਤਮਾ ਨੇ ਚਲੇ ਜਾਣਾ ਹੈ ।੩।

(ਆਖ਼ਰ ਵਿਛੋੜੇ ਦਾ ਵੇਲਾ ਆ ਜਾਂਦਾ ਹੈ) ਪੰਜੇ ਸਹੇਲੀਆਂ ਰਲ ਕੇ ਸਿਰਫ਼ ਰੋ ਹੀ ਛਡਦੀਆਂ ਹਨ (ਭਾਵ, ਪੰਜੇ ਗਿਆਨ-ਇੰਦ੍ਰੇ ਜੀਵਾਤਮਾ ਦਾ ਸਾਥ ਛੱਡ ਦੇਂਦੇ ਹਨ, ਤੇ) ਨਾਨਕ ਆਖਦਾ ਹੈ ਕਿ ਜੀਵਾਤਮਾ (ਇਕੱਲਾ) ਲੇਖਾ ਦੇਣ ਲਈ ਫੜਿਆ ਜਾਂਦਾ ਹੈ ।੪।੧।੩੪।

**ਨੋਟ** :—'ਘਰੁ ੫' ਇਥੇ ਖ਼ਤਮ ਹੈ । ਫਿਰ ਮੂਲ ਮੰਤ੍ਰ ਹੈ, ਨਵਾਂ ਸੰਗ੍ਰਹ 'ਘਰੁ ੬' ਦਾ ਸ਼ੁਰੂ ਹੁੰਦਾ ਹੈ । 'ਘਰੁ ੬' ਦੇ ਪੰਜ ਸ਼ਬਦ ਹਨ ।

**ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧ ॥ ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥ ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥ ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥੧॥ ਰਹਾਉ ॥ ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥ ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥ ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥ ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥੩॥ ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥ ਗਿਆਨਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥੧॥੩੫॥ {ਪੰਨਾ ੩੫੯}**

**ਪਦ ਅਰਥ** :—ਪਉਣੁ—ਹਵਾ, ਸੁਆਸ । ਸੂਤ—ਧਾਗਾ । ਕਾਮਣਿ—ਇਸਤ੍ਰੀ । ਤਨਿ—ਤਨ ਉਤੇ । ਰਾਵੇ—ਮਾਣਦੀ ਹੈ, ਮਿਲਦੀ ਹੈ ।੧।

ਲਾਲ—ਹੇ ਲਾਲ ! ਬਹੁ ਗੁਣਿ—ਬਹੁਤ ਗੁਣਾਂ ਵਾਲੇ । ਹੋਹਿ ਨ—ਨਹੀਂ ਹਨ । ਅਵਰੀ—ਕਿਸੇ ਹੋਰ ਵਿਚ ।੧।ਰਹਾਉ।

ਕੰਠਿ—ਗਲ ਵਿਚ । ਦਾਮੋਦਰੁ—{ਦਾਮ ਉਦਰ—ਜਿਸ ਦੇ ਲੱਕ ਦੁਆਲੇ ਤੜਾਗੀ ਹੈ} ਪਰਮਾਤਮਾ । ਦੰਤੁ—ਦੰਦਾਸਾ । ਕਰ—ਹੱਥਾਂ ਵਿਚ । ਕਰਿ—ਕਰ ਕੇ । ਚਿਤ ਧਰੇਈ—ਚਿੱਤ ਨੂੰ ਟਿਕਾਏ ।੨।

ਮਧੁਸੂਦਨੁ—ਪਰਮਾਤਮਾ । ਕਰ—ਹੱਥਾਂ (ਦੀਆਂ ਉਂਗਲੀਆਂ) ਤੇ । ਪਟੁ—ਰੇਸ਼ਮੀ ਕੱਪੜਾ । ਧੜੀ—ਮਾਂਗ, ਪੱਟੀ । ਸ੍ਰੀਰੰਗੁ—ਲੱਛਮੀ ਦਾ ਪਤੀ, ਪਰਮਾਤਮਾ ।੩।

ਮੰਦਰਿ—ਮੰਦਰ ਵਿਚ । ਦੀਪਕੁ—ਦੀਵਾ । ਕਾਇਆ—ਸਰੀਰ, ਹਿਰਦਾ । ਗਿਆਨ ਰਾਉ—ਗਿਆਨ ਦਾ ਰਾਜਾ ।੪।

**ਨੋਟ** :—ਇਸਤ੍ਰੀ ਆਪਣੇ ਪਤੀ ਨੂੰ ਮਿਲਣ ਦੀ ਆਸ ਤੇ ਆਪਣਾ ਸਰੀਰ ਸਿੰਗਾਰਦੀ ਹੈ ਤਾ ਕਿ ਪਤੀ ਨੂੰ ਉਸ ਦਾ ਸਰੀਰ ਚੰਗਾ ਲੱਗੇ । ਜੀਵ-ਇਸਤ੍ਰੀ ਤੇ ਪਰਮਾਤਮਾ-ਪਤੀ ਦਾ ਆਤਮਕ ਮੇਲ ਹੀ ਹੋ ਸਕਦਾ ਹੈ, ਇਸ ਮੇਲ ਦੀ ਸੰਭਾਵਨਾ ਤਦੋਂ ਹੀ ਹੋ ਸਕਦੀ ਹੈ, ਜੇ ਜੀਵ-ਇਸਤ੍ਰੀ ਆਪਣੇ ਆਤਮਾ ਨੂੰ ਸੁੰਦਰ ਬਣਾਏ । ਆਤਮਾ ਦੀ ਖ਼ੂਬ-ਸੂਰਤੀ ਵਾਸਤੇ ਇਸ ਸ਼ਬਦ ਵਿਚ ਹੇਠ-ਲਿਖੇ ਆਤਮਕ ਗਹਿਣੇ ਦੱਸੇ ਗਏ ਹਨ—ਪਵਿਤ੍ਰ ਆਚਰਨ, ਸੁਆਸ ਸੁਆਸ ਨਾਮ ਦਾ ਜਾਪ, ਖਿਮਾ, ਧੀਰਜ, ਗਿਆਨ, ਆਦਿਕ ।

**ਅਰਥ** :—ਹੇ ਬਹੁ-ਗੁਣੀ ਲਾਲ ਪ੍ਰਭੂ ! ਜੇਹੜੀ ਜੀਵ-ਇਸਤ੍ਰੀ ਤੇਰੇ ਗੁਣਾਂ ਵਿਚ ਸੁਰਤਿ ਜੋੜਦੀ ਹੈ, ਉਸ ਨੂੰ ਤੇਰੇ ਵਾਲੇ ਗੁਣ ਕਿਸੇ ਹੋਰ ਵਿਚ ਨਹੀਂ ਦਿੱਸਦੇ (ਉਹ ਤੈਨੂੰ ਵਿਸਾਰ ਕੇ ਕਿਸੇ ਹੋਰ ਪਾਸੇ ਪ੍ਰੀਤ ਨਹੀਂ ਜੋੜਦੀ) ।੧।ਰਹਾਉ।

ਜੇ ਜੀਵ-ਇਸਤ੍ਰੀ ਆਪਣੇ ਮਨ ਨੂੰ ਸੁੱਚੇ ਮੋਤੀ ਵਰਗਾ ਗਹਿਣਾ ਬਣਾ ਲਏ (ਮੋਤੀਆਂ ਦੀ ਮਾਲਾ ਬਣਾਨ ਲਈ ਧਾਗੇ ਦੀ ਲੋੜ ਪੈਂਦੀ ਹੈ) ਜੇ ਸੁਆਸ ਸੁਆਸ (ਦਾ ਸਿਮਰਨ ਮੋਤੀ ਪ੍ਰੋਣ ਲਈ) ਧਾਗਾ ਬਣੇ, ਜੇ ਦੁਨੀਆ ਦੀ ਵਧੀਕੀ ਨੂੰ ਸਹਾਰ ਲੈਣ ਦੇ ਸੁਭਾਵ ਨੂੰ ਜੀਵ-ਇਸਤ੍ਰੀ ਸਿੰਗਾਰ ਬਣਾ ਕੇ ਆਪਣੇ ਸਰੀਰ ਉਤੇ ਪਹਿਨ ਲਏ, ਤਾਂ ਪਤੀ-ਪ੍ਰਭੂ ਦੀ ਪਿਆਰੀ ਹੋ ਕੇ ਉਸ ਨੂੰ ਮਿਲ ਪੈਂਦੀ ਹੈ ।੧।

ਜੇ ਜੀਵ-ਇਸਤ੍ਰੀ ਪਰਮਾਤਮਾ ਦੀ ਹਰ ਵੇਲੇ ਯਾਦ ਨੂੰ ਹਾਰ ਬਣਾ ਕੇ ਆਪਣੇ ਗਲ ਵਿਚ ਪਾ ਲਏ, ਜੇ ਪ੍ਰਭੂ-ਸਿਮਰਨ ਨੂੰ (ਦੰਦਾਂ ਦਾ) ਦੰਦਾਸਾ ਵਰਤੇ, ਜੇ ਕਰਤਾਰ ਦੀ ਭਗਤੀ-ਸੇਵਾ ਨੂੰ ਕੰਗਣ ਬਣਾ ਕੇ ਹੱਥੀਂ ਪਾ ਲਏ, ਤਾਂ ਇਸ ਤਰ੍ਹਾਂ ਉਸ ਦਾ ਚਿੱਤ ਪ੍ਰਭੂ-ਚਰਨਾਂ ਵਿਚ ਟਿਕਿਆ ਰਹਿੰਦਾ ਹੈ ।੨।

ਜੇ ਜੀਵ-ਇਸਤ੍ਰੀ ਹਰੀ-ਭਜਨ ਦੀ ਮੁੰਦਰੀ ਬਣਾ ਕੇ ਹੱਥ ਦੀ ਉਂਗਲੀ ਵਿਚ ਪਾ ਲਏ, ਪ੍ਰਭੂ ਨਾਮ ਦੀ ਓਟ ਨੂੰ ਆਪਣੀ ਪਤ ਦਾ ਰਾਖਾ ਰੇਸ਼ਮੀ ਕਪੜਾ ਬਣਾਏ, (ਸਿਮਰਨ ਦੀ ਬਰਕਤਿ ਨਾਲ ਪ੍ਰਾਪਤ ਕੀਤੀ) ਗੰਭੀਰਤਾ ਨੂੰ ਪੱਟੀਆਂ ਸਜਾਣ ਹਿਤ ਵਰਤੇ, ਲੱਛਮੀ-ਪਤੀ ਪ੍ਰਭੂ ਦੇ ਨਾਮ ਦਾ (ਅੱਖਾਂ ਵਿਚ) ਸੁਰਮਾ ਪਾਏ ।੩।

ਜੇ ਜੀਵ-ਇਸਤ੍ਰੀ ਆਪਣੇ ਮਨ ਦੇ ਮਹਿਲ ਵਿਚ ਗਿਆਨ ਦਾ ਦੀਵਾ ਜਗਾਏ, ਹਿਰਦੇ ਨੂੰ (ਪ੍ਰਭੂ-ਮਿਲਾਪ ਵਾਸਤੇ) ਸੇਜ ਬਣਾਏ, ਹੇ ਨਾਨਕ ! (ਉਸ ਦੇ ਇਸ ਸਾਰੇ ਆਤਮਕ ਸਿੰਗਾਰ ਉਤੇ ਰੀਝ ਕੇ) ਜਦੋਂ ਗਿਆਨ-ਦਾਤਾ ਪ੍ਰਭੂ ਉਸ ਦੀ ਹਿਰਦੇ-ਸੇਜ ਉਤੇ ਪਰਗਟ ਹੁੰਦਾ ਹੈ, ਤਾਂ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੪।੧।੩੫।

**ਨੋਟ** :—'ਘਰੁ ੬' ਦੇ ਸ਼ਬਦਾਂ ਦੇ ਸੰਗ੍ਰਹ ਦਾ ਇਹ ਪਹਿਲਾ ਸ਼ਬਦ ਹੈ । ਇਸ ਸੰਗ੍ਰਹ ਵਿਚ ੫ ਸ਼ਬਦ ਹਨ ਵੱਡੇ ਅੰਕ ਤੋਂ ਪਹਿਲਾ ਛੋਟਾ ਅੰਕ ਇਸ ਸੰਗ੍ਰਹ ਦਾ ਹੀ ਹੈ ।

**ਆਸਾ ਮਹਲਾ ੧ ॥ ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ ॥੧॥ ਤੇਰਾ ਹੁਕਮੁ ਭਲਾ ਤੁਧੁ ਭਾਵੈ ॥ ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ ॥੧॥ ਰਹਾਉ ॥ ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ ॥ ਜੈਸਾ ਲਿਖਿਆ**

ਤੈਸਾ ਪੜਿਆ ਮੇਟਿ ਨ ਸਕੈ ਕੋਈ ॥੨॥ ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ॥ ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ ॥੩॥ ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ ॥ ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥੪॥੨॥੩੬॥ {ਪੰਨਾ ੩੫੯}

**ਪਦ ਅਰਥ** :—ਕੀਤਾ ਹੋਵੈ—ਜੋ ਪ੍ਰਭੂ ਦਾ ਪੈਦਾ ਕੀਤਾ ਹੋਇਆ ਹੈ, ਜੀਵ । ਕਿਆ ਕਹੀਐ—ਕੀਹ ਗਿਲਾ ? ਭਾਈ—ਹੇ ਭਾਈ ! ਕੀਤੇ—ਜੀਵ ਦੀ । ਕਿਆ—ਕੁਝ ਸੰਵਾਰ ਨਹੀਂ ਸਕਦੀ ।੧।

ਤੁਧੁ ਭਾਵੈ—ਜੇਹੜਾ ਜੀਵ ਤੈਨੂੰ ਚੰਗਾ ਲਗਦਾ ਹੈ । ਭਲਾ—ਪਿਆਰਾ, ਸੁਖਾਵਾਂ । ਨਾਮਿ—ਨਾਮ ਵਿਚ ।੧।ਰਹਾਉ।

ਕਿਰਤੁ—ਕੀਤਾ ਹੋਇਆ ਕੰਮ, ਜਨਮ ਜਨਮਾਂਤਰਾਂ ਦੇ ਕੀਤੇ ਕੰਮਾਂ ਦੇ ਸੰਸਕਾਰਾਂ ਦਾ ਇਕੱਠ । ਪਇਆ—ਪਿਆ ਹੋਇਆ, ਉਕਰਿਆ ਹੋਇਆ । ਪਰਵਾਣਾ—ਪਰਵਾਨਾ, ਲੇਖ । ਬਾਹੁੜਿ—ਮੁੜ, ਉਸ ਦੇ ਉਲਟ । ਪੜਿਆ—ਪਰਗਟ ਹੁੰਦਾ ਹੈ, ਵਾਪਰਦਾ ਹੈ ।੨।

ਦਰਗਹ—ਹਜ਼ੂਰੀ ਵਿਚ, ਸਾਹਮਣੇ । ਬਾਜਾਰੀ—ਅਵਾਰਾ ਬੈਣ ਵਾਲਾ, ਬੜਬੋਲਾ । ਪਕੈ ਨਾਹੀ—ਪੁੱਗਦੀ ਨਹੀਂ, ਜਿੱਤੀ ਨਹੀਂ ਜਾਂਦੀ । ਸਾਰੀ—ਨਰਦ ।੩।

ਬੀਨਾ—ਸਿਆਣਾ । ਮੰਦਾ—ਮਾੜਾ, ਭੈੜਾ । ਬੰਦੀ—ਰਜ਼ਾ ।੪।

**ਅਰਥ** :—(ਹੇ ਪ੍ਰਭੂ !) ਜੇਹੜਾ ਜੀਵ ਤੈਨੂੰ ਚੰਗਾ ਲਗਦਾ ਹੈ, ਉਸ ਨੂੰ ਤੇਰੀ ਰਜ਼ਾ ਮਿੱਠੀ ਲੱਗਣ ਲੱਗ ਪੈਂਦੀ ਹੈ । (ਸੋ) ਹੇ ਨਾਨਕ ! (ਪ੍ਰਭੂ ਦੇ ਦਰ ਤੋਂ) ਉਸ ਜੀਵ ਨੂੰ ਆਦਰ ਮਿਲਦਾ ਹੈ ਜੋ (ਉਸ ਦੀ ਰਜ਼ਾ ਵਿਚ ਰਹਿ ਕੇ) ਉਸ ਸਦਾ-ਥਿਰ ਮਾਲਕ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧।ਰਹਾਉ।

(ਪਰ) ਹੇ ਭਾਈ ! ਜੀਵ ਦੇ ਕੀਹ ਵੱਸ ? ਜੀਵ ਉਹੀ ਕੁਝ ਕਰਦਾ ਹੈ ਜੋ ਪਰਮਾਤਮਾ ਉਸ ਤੋਂ ਕਰਾਂਦਾ ਹੈ । ਜੀਵ ਦੀ ਕੋਈ ਸਿਆਣਪ ਕੰਮ ਨਹੀਂ ਆਉਂਦੀ, ਜੋ ਕੁਝ ਅਕਾਲ ਪੁਰਖ ਕਰਨਾ ਚਾਹੁੰਦਾ ਹੈ, ਉਹੀ ਕਰ ਰਿਹਾ ਹੈ ।੧।

ਸਾਡੇ ਜਨਮ ਜਨਮਾਂਤਰਾਂ ਦੇ ਕੀਤੇ ਕੰਮਾਂ ਦੇ ਸੰਸਕਾਰਾਂ ਦਾ ਜੋ ਇਕੱਠ ਸਾਡੇ ਮਨ ਵਿਚ ਉਕਰਿਆ ਪਿਆ ਹੁੰਦਾ ਹੈ, ਉਸ ਦੇ ਅਨੁਸਾਰ ਸਾਡੀ ਜੀਵਨ-ਰਾਹਦਾਰੀ ਲਿਖੀ ਪਈ ਹੁੰਦੀ ਹੈ, ਉਸ ਦੇ ਉਲਟ ਜ਼ੋਰ ਨਹੀਂ ਚੱਲ ਸਕਦਾ । ਫਿਰ ਜੇਹੋ ਜੇਹਾ ਉਹ ਜੀਵਨ-ਲੇਖ ਲਿਖਿਆ ਪਿਆ ਹੈ, ਉਸ ਦੇ ਅਨੁਸਾਰ (ਜੀਵਨ-ਸਫ਼ਰ) ਉਘੜਦਾ ਚਲਾ ਆਉਂਦਾ ਹੈ, ਕੋਈ (ਉਹਨਾਂ ਲੀਹਾਂ ਨੂੰ ਆਪਣੇ ਉੱਦਮ ਨਾਲ) ਮਿਟਾ ਨਹੀਂ ਸਕਦਾ (ਉਹਨਾਂ ਨੂੰ ਮਿਟਾਣ ਦਾ ਇਕੋ ਇਕ ਤਰੀਕਾ ਹੈ—ਰਜ਼ਾ ਵਿਚ ਤੁਰ ਕੇ ਸਿਫ਼ਤਿ-ਸਾਲਾਹ ਕਰਦੇ ਰਹਿਣਾ) ।੨।

ਜੇ ਕੋਈ ਜੀਵ ਇਸ ਧੁਰੋਂ ਲਿਖੇ ਹੁਕਮ ਦੇ ਉਲਟ ਬੜੇ ਇਤਰਾਜ਼ ਕਰੀ ਜਾਏ (ਹੁਕਮ ਅਨੁਸਾਰ ਤੁਰਨ ਦੀ ਜਾਚ ਨ ਸਿੱਖੇ, ਉਸ ਦਾ ਸੰਵਰਦਾ ਕੁਝ ਨਹੀਂ, ਸਗੋਂ) ਉਸ ਦਾ ਨਾਮ ਬੜਬੋਲਾ ਹੀ ਪੈ ਸਕਦਾ ਹੈ । (ਜੀਵਨ ਦੀ ਬਾਜ਼ੀ) ਸ਼ਤਰੰਜ (ਚੌਪੜ) ਦੀ ਬਾਜ਼ੀ (ਵਰਗੀ) ਹੈ, (ਰਜ਼ਾ ਦੇ ਉਲਟ ਤੁਰਿਆਂ ਤੇ ਗਿਲੇ ਕੀਤਿਆਂ ਇਹ ਬਾਜ਼ੀ) ਜਿੱਤੀ ਨਹੀਂ ਜਾ ਸਕੇਗੀ, ਨਰਦਾਂ ਕੱਚੀਆਂ ਹੀ ਰਹਿੰਦੀਆਂ ਹਨ (ਪੁੱਗਦੀਆਂ ਸਿਰਫ਼ ਉਹੀ ਹਨ ਜੋ) ਪੁੱਗਣ ਵਾਲੇ ਘਰ ਵਿਚ ਜਾ (ਪਹੁੰਚਦੀਆਂ ਹਨ) ।੩।

ਇਸ ਰਸਤੇ ਵਿਚ ਨਾਹ ਕੋਈ ਵਿਦਵਾਨ ਪੰਡਿਤ ਸਿਆਣਾ ਕਿਹਾ ਜਾ ਸਕਦਾ ਹੈ, ਨਾਹ ਕੋਈ (ਅਨਪੜ੍ਹ) ਮੂਰਖ ਭੈੜਾ ਮੰਨਿਆ ਜਾ ਸਕਦਾ ਹੈ (ਜੀਵਨ ਦੇ ਸਹੀ ਰਸਤੇ ਵਿਚ ਨਾਹ ਨਿਰੀ ਵਿੱਦਵਤਾ ਸਫਲਤਾ ਦਾ ਵਸੀਲਾ ਹੈ,

ਨਾਹ ਅਨਪੜ੍ਹਤਾ ਵਾਸਤੇ ਅਸਫਲਤਾ ਜ਼ਰੂਰੀ ਹੈ) । ਉਹ ਜੀਵ ਬੰਦਾ ਅਖਵਾ ਸਕਦਾ ਹੈ ਜਿਸ ਨੂੰ ਪ੍ਰਭੂ ਆਪਣੀ ਰਜ਼ਾ ਵਿਚ ਰੱਖ ਕੇ ਉਸ ਪਾਸੋਂ ਆਪਣੀ ਸਿਫ਼ਤਿ-ਸਾਲਾਹ ਕਰਾਂਦਾ ਹੈ ।੪।੨।੩੬।

**ਆਸਾ ਮਹਲਾ ੧ ॥ ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥ ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥ ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥ ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥੧॥ ਰਹਾਉ ॥ ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥ ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥੨॥ ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥ ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥੩॥ ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥ {ਪੰਨਾ ੩੫੯-੩੬੦}**

**ਪਦ ਅਰਥ** :—ਮਨੈ ਮਹਿ—ਮਨ ਵਿਚ । ਮੁੰਦ੍ਰਾ—ਵਾਲੇ (ਕੱਚ ਆਦਿਕ ਦੇ) ਜੋ ਜੋਗੀ ਲੋਕ ਕੰਨਾਂ ਵਿਚ ਪਾਂਦੇ ਹਨ । ਖਿੰਥਾ—ਗੋਦੜੀ । ਹਢਾਵਉ—ਮੈਂ ਹੰਢਾਂਦਾ ਹਾਂ, ਮੈਂ ਪਹਿਨਦਾ ਹਾਂ । ਮਾਨਉ—ਮੈਂ ਮੰਨਦਾ ਹਾਂ । ਸਹਜ—ਮਨ ਦੀ ਅਡੋਲਤਾ, ਸ਼ਾਂਤੀ । ਜੋਗ ਨਿਧਿ—ਜੋਗ (ਦੀ ਕਮਾਈ) ਦਾ ਖ਼ਜ਼ਾਨਾ । ਪਾਵਉ—ਮੈਂ ਪ੍ਰਾਪਤ ਕਰਦਾ ਹਾਂ ।੧।

ਜੁਗਤਾ—ਜੁੜਿਆ ਹੋਇਆ । ਜੁਗਹ ਜੁਗ—ਹਰੇਕ ਜੁਗ ਤਕ, ਸਦਾ ਲਈ । ਪਰਮ ਤੰਤ—ਪਰਮਾਤਮਾ । ਜੋਗੰ—ਮਿਲਾਪ । ਅੰਮ੍ਰਿਤੁ—ਅਟੱਲ ਆਤਮਕ ਜੀਵਨ ਦੇਣ ਵਾਲਾ । ਨਿਰੰਜਨ—{ਨਿਰ-ਅੰਜਨ । ਅੰਜਨ—ਕਾਲਖ, ਮਾਇਆ ਦੀ ਕਾਲਖ, ਮਾਇਆ ਦਾ ਪ੍ਰਭਾਵ} ਜਿਸ ਤੇ ਮਾਇਆ ਦਾ ਪ੍ਰਭਾਵ ਨਹੀਂ ਹੁੰਦਾ ਉਸ ਦਾ । ਨਿਰੰਜਨ ਨਾਮੁ—ਨਿਰੰਜਨ ਦਾ ਨਾਮ । ਗਿਆਨ ਰਸ—ਪਰਮਾਤਮਾ ਨਾਲ ਡੂੰਘੀ ਸਾਂਝ ਦੇ ਆਤਮਕ ਆਨੰਦ । ਕਾਇਆ—ਸਰੀਰ ਵਿਚ, ਹਿਰਦੇ ਵਿਚ । ਭੋਗੰ—ਮਾਣਦਾ ਹੈ ।੧।ਰਹਾਉ।

ਸਿਵ—ਪਰਮਾਤਮਾ, ਕਲਿਆਣ-ਸਰੂਪ । ਆਸਣਿ—ਆਸਣ ਉਤੇ । ਬੈਸਉ—ਮੈਂ ਬੈਠਦਾ ਹਾਂ । ਕਲਪ—ਕਲਪਣਾ । ਬਾਦੰ—ਝਗੜੇ, ਧੰਧੇ । ਧੁਨਿ—ਆਵਾਜ਼, ਸੁਰੀਲੀ ਸੁਰ । ਅਹਿ—ਦਿਨ । ਨਿਸਿ—ਰਾਤ । ਪੂਰੈ—ਪੂਰਦਾ ਹੈ, ਵਜਾਂਦਾ ਹੈ ।੨।

ਪਤੁ—ਪਾਤ੍ਰ, ਪੱਖਰ, ਚਿੱਪੀ । ਵਰਤਮਾਨ—ਹਰ ਥਾਂ ਮੌਜੂਦ । ਬਿਭੂਤ—ਸੁਆਹ । ਰਹਰਾਸਿ—ਮਰਯਾਦਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣਾ । ਅਤੀਤ ਪੰਥੁ—ਵਿਰਕਤ ਪੰਥ ।੩।

ਸੰਮਿਆ—ਬੈਰਾਗਣ, ਲੱਕੜ ਆਦਿਕ ਦੀ ਟਿਕਟਿਕੀ ਜਿਸ ਤੇ ਬਾਹਾਂ ਟਿਕਾ ਕੇ ਜੋਗੀ ਸਮਾਧੀ ਵਿਚ ਬੈਠਦਾ ਹੈ । ਨਾਨਾ—ਕਈ ਕਿਸਮਾਂ ਦੇ । ਭਰਥਰਿ ਜੋਗੀ—ਹੇ ਭਰਥਰ ਜੋਗੀ ! ।੪।

**ਨੋਟ** :—ਗੋਰਖ ਭਰਥਰੀ ਆਦਿਕ ਪ੍ਰਸਿੱਧ ਜੋਗੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋ ਚੁਕੇ ਸਨ । ਸ਼ਰਧਾਲੂ ਲੋਕ ਆਪਣੇ ਇਸ਼ਟ ਗੁਰੂ ਰਾਹਬਰ ਦੇ ਨਾਮ ਤੇ ਆਪਣੇ ਘਰਾਂ ਵਿਚ ਨਾਮ ਰੱਖਦੇ ਰਹਿੰਦੇ ਹਨ । ਮੁਸਲਮਾਨ ਮੁਹੰਮਦ ਅਲੀ ਆਦਿਕ ਨਾਮ ਵਰਤਦੇ ਆ ਰਹੇ ਹਨ; ਹਿੰਦੂ ਰਾਮ ਕ੍ਰਿਸ਼ਨ ਆਦਿਕ ਵਰਤ ਰਹੇ ਹਨ; ਸਿੱਖ ਭੀ ਨਾਨਕ ਅਮਰ ਰਾਮ ਆਦਿਕ ਵਰਤਦੇ ਹਨ । ਇਸੇ ਤਰ੍ਹਾਂ ਜੋਗੀ ਵੀ ਆਪਣੇ ਪ੍ਰਸਿੱਧ ਜੋਗੀਆਂ ਦੇ ਨਾਮ ਵਰਤਦੇ ਰਹੇ ਹਨ । ਭਰਥਰੀ ਨਾਮ ਵਾਲਾ ਜੋਗੀ ਭੀ ਕੋਈ ਇਸੇ ਸ਼੍ਰੇਣੀ ਵਿਚੋਂ ਹੀ ਸੀ ।

**ਨੋਟ** :—ਜੋਗੀ ਲੋਕ ਆਪਣੇ ਭੇਖ ਦੇ ਚਿੰਨ੍ਹ ਧਾਰਦੇ ਹਨ । ਮੁੰਦ੍ਰਾ, ਖਿੰਥਾ, ਬਿਭੂਤ, ਸਿੰਗੀ, ਡੰਡਾ, ਬੈਰਾਗਣ (ਸੰਮਿਆ) ਜੋਗ-ਭੇਖ ਦੀਆਂ ਪ੍ਰਸਿੱਧ ਚੀਜ਼ਾਂ ਹਨ । ਲਫ਼ਜ਼ ਜੋਗ ਦਾ ਅਰਥ ਹੈ 'ਮਿਲਾਪ', 'ਜੋਗੀ' ਦਾ ਅਰਥ ਹੈ ਉਹ ਜੀਵ ਜੋ ਪਰਮਾਤਮਾ ਨਾਲ ਮਿਲਿਆ ਹੋਇਆ ਹੈ । ਗੁਰੂ ਨਾਨਕ ਦੇਵ ਜੀ ਜੋਗ-ਭੇਖ ਦੇ ਚਿੰਨ੍ਹਾਂ ਦਾ ਟਾਕਰਾ ਪ੍ਰਭੂ-ਚਰਨਾਂ ਵਿਚ ਜੁੜੇ ਹੋਏ ਮਨੁੱਖ ਦੇ ਆਤਮਕ ਜੀਵਨ ਦੇ ਵਖ ਵਖ ਪਹਿਲੂਆਂ ਨਾਲ ਕਰਦੇ ਹਨ ।

**ਅਰਥ** :—ਹੇ ਭਾਈ ! ਜਿਸ ਮਨੁੱਖ ਦਾ ਪਰਮੇਸਰ ਦੇ ਚਰਨਾਂ ਵਿਚ ਜੋੜ ਹੋ ਗਿਆ ਹੈ ਉਹੀ ਜੁੜਿਆ ਹੋਇਆ ਹੈ ਉਹੀ ਅਸਲ ਜੋਗੀ ਹੈ ਜਿਸ ਦੀ ਸਮਾਧੀ ਸਦਾ ਲਗੀ ਰਹਿੰਦੀ ਹੈ । ਜਿਸ ਮਨੁੱਖ ਨੇ ਮਾਇਆ-ਰਹਿਤ ਪਰਮਾਤਮਾ ਦਾ ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ ਪ੍ਰਾਪਤ ਕਰ ਲਿਆ ਹੈ ਉਹ ਪਰਮਾਤਮਾ ਨਾਲ ਡੂੰਘੀ ਜਾਣ-ਪਛਾਣ ਦੇ ਆਤਮਕ ਆਨੰਦ ਆਪਣੇ ਹਿਰਦੇ ਵਿਚ (ਸਦਾ) ਮਾਣਦਾ ਹੈ ।੧।ਰਹਾਉ।

(ਹੇ ਜੋਗੀ !) ਗੁਰੂ ਦਾ ਸ਼ਬਦ ਮੈਂ ਆਪਣੇ ਮਨ ਵਿਚ ਟਿਕਾਇਆ ਹੋਇਆ ਹੈ ਇਹ ਹਨ ਮੁੰਦ੍ਰਾਂ (ਜੋ ਮੈਂ ਕੰਨਾਂ ਵਿਚ ਨਹੀਂ, ਮਨ ਵਿਚ ਪਾਈਆਂ ਹੋਈਆਂ ਹਨ) । ਮੈਂ ਖਿਮਾ ਦਾ ਸੁਭਾਉ (ਪਕਾ ਰਿਹਾ ਹਾਂ, ਇਹ ਮੈਂ) ਗੋਦੜੀ ਪਹਿਨਦਾ ਹਾਂ । ਜੋ ਕੁਝ ਪਰਮਾਤਮਾ ਕਰਦਾ ਹੈ ਉਸ ਨੂੰ ਮੈਂ ਜੀਵਾਂ ਦੀ ਭਲਾਈ ਵਾਸਤੇ ਹੀ ਮੰਨਦਾ ਹਾਂ, ਇਸ ਤਰ੍ਹਾਂ ਮੇਰਾ ਮਨ ਡੋਲਣੋਂ ਬਚਿਆ ਰਹਿੰਦਾ ਹੈ—ਇਹ ਹੈ ਜੋਗ-ਸਾਧਨਾਂ ਦਾ ਖ਼ਜ਼ਾਨਾ, ਜੋ ਮੈਂ ਇਕੱਠਾ ਕਰ ਰਿਹਾ ਹਾਂ ।੧।

(ਹੇ ਜੋਗੀ !) ਮੈਂ ਭੀ ਆਸਣ ਤੇ ਬੈਠਦਾ ਹਾਂ, ਮੈਂ ਮਨ ਦੀਆਂ ਕਲਪਨਾਂ ਅਤੇ ਦੁਨੀਆ ਵਾਲੇ ਝਗੜੇ-ਝਾਂਝੇ ਛੱਡ ਕੇ ਕਲਿਆਨ-ਸਰੂਪ ਪ੍ਰਭੂ ਦੇ ਦੇਸ ਵਿਚ (ਪ੍ਰਭੂ ਦੇ ਚਰਨਾਂ ਵਿਚ) ਟਿਕ ਕੇ ਬੈਠਦਾ ਹਾਂ (ਇਹ ਹੈ ਮੇਰਾ ਆਸਣ ਉਤੇ ਬੈਠਣਾ) । ਹੇ ਜੋਗੀ ! ਤੂੰ ਸਿੰਙੀ ਵਜਾਂਦਾ ਹੈਂ) ਮੇਰੇ ਅੰਦਰ ਗੁਰੂ ਦਾ ਸ਼ਬਦ (ਗੱਜ ਰਿਹਾ) ਹੈ; ਇਹ ਹੈ ਸਿੰਙੀ ਦੀ ਮਿੱਠੀ ਸੁਹਾਵਣੀ ਸੁਰ, ਜੋ ਮੇਰੇ ਅੰਦਰ ਹੋ ਰਹੀ ਹੈ । ਦਿਨ ਰਾਤ ਮੇਰਾ ਮਨ ਗੁਰ-ਸ਼ਬਦ ਦਾ ਨਾਦ ਵਜਾ ਰਿਹਾ ਹੈ ।੨।

(ਹੇ ਜੋਗੀ ! ਤੂੰ ਹੱਥ ਵਿਚ ਖੱਪਰ ਲੈ ਕੇ ਘਰ ਘਰ ਤੋਂ ਭਿੱਛਿਆ ਮੰਗਦਾ ਹੈਂ ਮੈਂ ਪ੍ਰਭੂ ਦੇ ਦਰ ਤੋਂ ਉਸ ਦੇ ਗੁਣਾਂ ਦੀ) ਵਿਚਾਰ (ਮੰਗਦਾ ਹਾਂ, ਇਹ) ਹੈ ਮੇਰਾ ਖੱਪਰ । ਪਰਮਾਤਮਾ ਨਾਲ ਡੂੰਘੀ ਸਾਂਝ ਪਾ ਰੱਖਣ ਵਾਲੀ ਮਤਿ (ਮੇਰੇ ਹੱਥ ਵਿਚ) ਡੰਡਾ ਹੈ (ਜੋ ਕਿਸੇ ਵਿਕਾਰ ਨੂੰ ਨੇੜੇ ਨਹੀਂ ਢੁਕਣ ਦੇਂਦਾ) । ਪ੍ਰਭੂ ਨੂੰ ਹਰ ਥਾਂ ਮੌਜੂਦ ਵੇਖਣਾ ਮੇਰੇ ਵਾਸਤੇ ਪਿੰਡੇ ਤੇ ਮਲਣ ਵਾਲੀ ਸੁਆਹ ਹੈ । ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ (ਮੇਰੇ ਵਾਸਤੇ) ਜੋਗ ਦੀ (ਪ੍ਰਭੂ ਨਾਲ ਮਿਲਾਪ ਦੀ) ਮਰਯਾਦਾ ਹੈ । ਗੁਰੂ ਦੇ ਸਨਮੁਖ ਟਿਕੇ ਰਹਿਣਾ ਹੀ ਸਾਡਾ ਧਰਮ-ਰਸਤਾ ਹੈ ਜੋ ਸਾਨੂੰ ਮਾਇਆ ਤੋਂ ਵਿਰਕਤ ਰੱਖਦਾ ਹੈ ।੩।

ਹੇ ਨਾਨਕ ! (ਆਖ—) ਹੇ ਭਰਥਰੀ ਜੋਗੀ ! ਸੁਣ, ਸਭ ਜੀਵਾਂ ਵਿਚ ਅਨੇਕਾਂ ਰੰਗਾਂ-ਰੂਪਾਂ ਵਿਚ ਪ੍ਰਭੂ ਦੀ ਜੋਤਿ ਨੂੰ ਵੇਖਣਾ—ਇਹ ਹੈ ਸਾਡੀ ਬੈਰਾਗਣ ਜੋ ਸਾਨੂੰ ਪ੍ਰਭੂ-ਚਰਨਾਂ ਵਿਚ ਜੁੜਨ ਲਈ ਸਹਾਰਾ ਦੇਂਦੀ ਹੈ ।੪।੩।੩੭।

**ਆਸਾ ਮਹਲਾ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥ ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥ ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥੧॥ ਰਹਾਉ ॥ ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥ ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥੨॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥ ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ**

ਕਿਆ ॥੩॥ ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥ {ਪੰਨਾ ੩੬੦}

**ਪਦ ਅਰਥ** :—ਗਿਆਨੁ—ਅਕਾਲ ਪੁਰਖ ਨਾਲ ਡੂੰਘੀ ਸਾਂਝ । ਧਿਆਨੁ—ਪ੍ਰਭੂ ਦੀ ਯਾਦ ਵਿਚ ਸੁਰਤਿ ਜੁੜੀ ਰਹਿਣੀ । ਧਾਵੈ—ਮਹੂਏ ਦੇ ਫੁੱਲ । ਕਰਣੀ—ਉੱਚਾ ਆਚਰਨ । ਕਸੁ—ਕਿੱਕਰ ਦੇ ਸੱਕ । ਭਵਨੁ—ਸਰੀਰ, ਦੇਹ-ਅੱਧਿਆਸ । ਭਾਠੀ—ਸ਼ਰਾਬ ਕੱਢਣ ਵਾਸਤੇ ਭੱਠੀ, (ਲਾਹਣ ਵਾਲਾ ਭਾਂਡਾ, ਭਾਂਡੇ ਦੇ ਉਪਰ ਨਾਲ, ਭਾਂਡੇ ਦੇ ਹੇਠ ਅੱਗ—ਇਸ ਸਾਰੇ ਦਾ ਸਮੂਹ) । ਪੋਚਾ—ਠੰਡੇ ਪਾਣੀ ਦਾ ਪੋਚਾ ਉਸ ਨਾਲੀ ਉਤੇ ਜਿਸ ਵਿਚੋਂ ਅਰਕ ਦੀ ਭਾਫ਼ ਨਿਕਲਦੀ ਹੈ, ਤਾਕਿ ਭਾਫ਼ ਠੰਡੀ ਹੋ ਕੇ ਅਰਕ ਬਣਦੀ ਜਾਏ । ਇਤੁ—ਇਸ ਦੀ ਰਾਹੀਂ । ਇਤੁ ਰਸਿ—ਇਸ (ਤਿਆਰ ਹੋਏ) ਰਸ ਦੀ ਰਾਹੀਂ । ਅਮਿਉ—ਅੰਮ੍ਰਿਤ ।੧।

ਬਾਬਾ—ਹੇ ਜੋਗੀ ! ਮਤਵਾਰੋ—ਮਸਤ । ਸਹਜ—ਅਡੋਲਤਾ । ਅਹਿ—ਦਿਨ । ਨਿਸਿ—ਰਾਤ । ਅਨਾਹਦ—ਇਕ-ਰਸ, ਲਗਾਤਾਰ । ਗਹਿਆ—ਪਕੜਿਆ, ਗ੍ਰਹਣ ਕੀਤਾ ।੧।ਰਹਾਉ।

ਪੂਰਾ—ਸਭ ਗੁਣਾਂ ਦਾ ਮਾਲਕ ਪ੍ਰਭੂ । ਸਾਚੁ—ਸਦਾ ਟਿਕੇ ਰਹਿਣ ਵਾਲਾ । ਸਹਜੇ—ਅਡੋਲ ਅਵਸਥਾ ਵਿਚ (ਰੱਖ ਕੇ) । ਮਦਿ—ਸ਼ਰਾਬ ਵਿਚ । ਛੂਛੈ—ਫੋਕੇ ਵਿਚ । ਭਾਉ—ਪਿਆਰ ।੨।

ਸਾਖੀ—ਸਿੱਖਿਆ, ਉਪਦੇਸ਼ । ਅੰਮ੍ਰਿਤ—ਅਟੱਲ ਆਤਮਕ ਜੀਵਨ ਦੇਣ ਵਾਲੀ । ਪਰਵਾਣੁ—ਕਬੂਲ ।੨।

ਰਤਾ—ਰੰਗਿਆ ਹੋਇਆ । ਜੂਐ—ਜੂਏ ਵਿਚ । ਖੀਵਾ—ਮਸਤ । ਧਾਰ—ਲਿਵ, ਬ੍ਰਿਤੀ ।੪।

**ਨੋਟ** :—ਜੋਗੀ ਸਮਾਧੀ ਵੇਲੇ ਸੁਰਤਿ ਦੀ ਇਕਾਗ੍ਰਤਾ ਵਾਸਤੇ ਸ਼ਰਾਬ ਪੀਂਦੇ ਸਨ । ਸਤਿਗੁਰੂ ਜੀ ਉਸ ਸ਼ਰਾਬ ਦੀ ਨਿਖੇਧੀ ਕਰਦੇ ਹਨ ।

**ਅਰਥ** :—ਹੇ ਜੋਗੀ ! (ਤੁਸੀਂ ਸੁਰਤਿ ਨੂੰ ਟਿਕਾਣ ਲਈ ਸ਼ਰਾਬ ਪੀਂਦੇ ਹੋ, ਇਹ ਨਸ਼ਾ ਉਤਰ ਜਾਂਦਾ ਹੈ; ਤੇ ਸੁਰਤਿ ਮੁੜ ਉੱਖੜ ਜਾਂਦੀ ਹੈ) ਅਸਲ ਮਸਤਾਨਾ ਉਹ ਮਨ ਹੈ ਜੋ ਪਰਮਾਤਮਾ ਦੇ ਸਿਮਰਨ ਦਾ ਰਸ ਪੀਂਦਾ ਹੈ (ਸਿਮਰਨ ਦਾ ਆਨੰਦ ਮਾਣਦਾ ਹੈ) ਜੋ (ਸਿਮਰਨ ਦੀ ਬਰਕਤਿ ਨਾਲ) ਅਡੋਲਤਾ ਦੇ ਹੁਲਾਰਿਆਂ ਵਿਚ ਟਿਕਿਆ ਰਹਿੰਦਾ ਹੈ, ਜਿਸ ਨੂੰ ਪ੍ਰਭੂ-ਚਰਨਾਂ ਦੇ ਪ੍ਰੇਮ ਦੀ ਇਤਨੀ ਲਿਵ ਲਗਦੀ ਹੈ ਕਿ ਦਿਨ ਰਾਤ ਬਣੀ ਰਹਿੰਦੀ ਹੈ, ਜੋ ਆਪਣੇ ਗੁਰੂ ਦੇ ਸ਼ਬਦ ਨੂੰ ਸਦਾ ਇਕ-ਰਸ ਆਪਣੇ ਅੰਦਰ ਟਿਕਾਈ ਰੱਖਦਾ ਹੈ ।੧।ਰਹਾਉ।

(ਹੇ ਜੋਗੀ !) ਪਰਮਾਤਮਾ ਨਾਲ ਡੂੰਘੀ ਸਾਂਝ ਨੂੰ ਗੁੜ ਬਣਾ, ਪ੍ਰਭੂ-ਚਰਨਾਂ ਵਿਚ ਜੁੜੀ ਸੁਰਤਿ ਨੂੰ ਮਹੂਏ ਦੇ ਫੁੱਲ ਬਣਾ, ਉੱਚੇ ਆਚਰਨ ਨੂੰ ਕਿੱਕਰਾਂ ਦੇ ਸੱਕ ਬਣਾ ਕੇ (ਇਹਨਾਂ ਵਿਚ) ਰਲਾ ਦੇ । ਸਰੀਰਕ ਮੋਹ ਨੂੰ ਸਾੜ—ਇਹ ਸ਼ਰਾਬ ਕੱਢਣ ਦੀ ਭੱਠੀ ਤਿਆਰ ਕਰ, ਪ੍ਰਭੂ-ਚਰਨਾਂ ਵਿਚ ਪਿਆਰ ਜੋੜ—ਇਹ ਹੈ ਉਹ ਠੰਡਾ ਪੋਚਾ ਜੋ ਅਰਕ ਵਾਲੀ ਨਾਲੀ ਉਤੇ ਫੇਰਨਾ ਹੈ । ਇਸ ਸਾਰੇ ਮਿਲਵੇਂ ਰਸ ਵਿਚੋਂ (ਅਟੱਲ ਆਤਮਕ ਜੀਵਨ ਦਾਤਾ) ਅੰਮ੍ਰਿਤ ਨਿਕਲੇਗਾ ।੧।

(ਹੇ ਜੋਗੀ !) ਇਹ ਹੈ ਉਹ ਪਿਆਲਾ ਜਿਸ ਦੀ ਮਸਤੀ ਸਦਾ ਟਿਕੀ ਰਹਿੰਦੀ ਹੈ, ਸਭ ਗੁਣਾਂ ਦਾ ਮਾਲਕ ਪ੍ਰਭੂ ਅਡੋਲਤਾ ਵਿਚ ਰੱਖ ਕੇ ਉਸ ਮਨੁੱਖ ਨੂੰ (ਇਹ ਪਿਆਲਾ) ਪਿਲਾਂਦਾ ਹੈ ਜਿਸ ਉਤੇ ਆਪ ਮੇਹਰ ਦੀ ਨਜ਼ਰ ਕਰਦਾ ਹੈ । ਜੇਹੜਾ ਮਨੁੱਖ ਅਟੱਲ ਆਤਮਕ ਜੀਵਨ ਦੇਣ ਵਾਲੇ ਇਸ ਰਸ ਦਾ ਵਪਾਰੀ ਬਣ ਜਾਏ ਉਹ (ਤੁਹਾਡੇ ਵਾਲੇ ਇਸ) ਹੋਛੇ ਸ਼ਰਾਬ ਨਾਲ ਪਿਆਰ ਨਹੀਂ ਕਰਦਾ ।੨।

ਜਿਸ ਮਨੁੱਖ ਨੇ ਅਟੱਲ ਆਤਮਕ ਜੀਵਨ ਦੇਣ ਵਾਲੀ ਗੁਰੂ ਦੀ ਸਿੱਖਿਆ-ਭਰੀ ਬਾਣੀ ਦਾ ਰਸ ਪੀਤਾ ਹੈ, ਉਹ ਪੀਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੋ ਜਾਂਦਾ ਹੈ, ਉਹ ਪਰਮਾਤਮਾ ਦੇ ਦਰ ਦੇ ਦੀਦਾਰ ਦਾ ਪ੍ਰੇਮੀ ਬਣ ਜਾਂਦਾ ਹੈ, ਉਸ ਨੂੰ ਨਾਹ ਮੁਕਤੀ ਦੀ ਲੋੜ ਰਹਿੰਦੀ ਹੈ ਨਾਹ ਬੈਕੁੰਠ ਦੀ ।੩।

ਹੇ ਨਾਨਕ ! (ਆਖ—) ਹੇ ਭਰਥਰੀ ਜੋਗੀ ! ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਰੰਗਿਆ ਗਿਆ ਹੈ ਉਹ ਸਦਾ (ਮਾਇਆ ਦੇ ਮੋਹ ਤੋਂ) ਵਿਰਕਤ ਰਹਿੰਦਾ ਹੈ, ਉਹ ਆਤਮਕ ਮਨੁੱਖਾ ਜੀਵਨ ਜੂਏ ਵਿਚ (ਭਾਵ, ਅਜਾਈਂ) ਨਹੀਂ ਗਵਾਂਦਾ, ਉਹ ਤਾਂ ਅਟੱਲ ਆਤਮਕ ਜੀਵਨ ਦਾਤੇ ਆਨੰਦ ਵਿਚ ਮਸਤ ਰਹਿੰਦਾ ਹੈ ।੪।੪।੩੮।

**ਆਸਾ ਮਹਲਾ ੧ ॥ ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥ ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥ ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥ ਕਰਤਾ ਤੂੰ ਸਭਨਾ ਕਾ ਸੋਈ ॥ ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥ ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥ ਰਤਨ ਵਿਗਾੜਿ ਵਿਗੋਏ ਕੁਤੰੀ ਮੁਇਆ ਸਾਰ ਨ ਕਾਈ ॥ ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥੨॥ ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥ ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥੫॥੩੯॥ {ਪੰਨਾ ੩੬੦}**

**ਪਦ ਅਰਥ** :—ਖੁਰਾਸਾਨ—ਈਰਾਨ ਦੇ ਪੂਰਬ ਅਤੇ ਅਫ਼ਗ਼ਾਨਿਸਤਾਨ ਦੇ ਪੱਛਮ ਵਲ ਦਾ ਦੇਸ ਜਿਸ ਵਿਚ ਹਰਾਤ ਤੇ ਮਸ਼ਹਦ ਪ੍ਰਸਿੱਧ ਨਗਰ ਹਨ । ਹਿੰਦੁਸਤਾਨ ਦੇ ਲੋਕ ਸਿੰਧ ਦਰੀਆ ਦੇ ਪੱਛਮ ਵਲ ਦੇ ਦੇਸ਼ਾਂ ਨੂੰ ਖੁਰਾਸਾਨ ਹੀ ਆਖ ਦੇਂਦੇ ਹਨ । ਖਸਮ—ਮਾਲਕ । ਖਸਮਾਨਾ—ਸਪੁਰਦਗੀ । ਆਪੈ—ਆਪਣੇ ਆਪ ਨੂੰ । ਕਰਤਾ—ਕਰਤਾਰ । ਮੁਗਲੁ—ਬਾਬਰ । ਏਤੀ—ਇਤਨੀ । ਕਰਲਾਣੈ—ਪੁਕਾਰ ਉਠੇ । ਦਰਦੁ—ਦੁੱਖ, ਤਰਸ ।੧।

ਕਰਤਾ—ਹੇ ਕਰਤਾਰ ! ਸੋਈ—ਸਾਰ ਲੈਣ ਵਾਲਾ, ਰਾਖੀ ਕਰਨ ਵਾਲਾ । ਸਕਤਾ—ਤਕੜਾ । ਮਨਿ—ਮਨ ਵਿਚ । ਰੋਸੁ—ਰੋਸਾ, ਗਿਲਾ, ਗ਼ੁੱਸਾ ।੧।ਰਹਾਉ।

ਸੀਹੁ—ਸ਼ੇਰ । ਪੈ—ਹੱਲਾ ਕਰ ਕੇ । ਵਗੈ—ਗਾਈਆਂ ਦੇ ਵੱਗ ਨੂੰ, ਨਿਹੱਥਿਆਂ ਨੂੰ, ਗਰੀਬਾਂ ਨੂੰ । ਪੁਰਸਾਈ—ਪੁਰਸਿਸ਼, ਪੁੱਛ । ਰਤਨ—ਰਤਨਾਂ ਵਰਗੇ ਇਸਤ੍ਰੀਆਂ ਮਰਦ । ਵਿਗਾੜਿ—ਵਿਗਾੜ ਕੇ । ਵਿਗੋਏ—ਖ਼ੁਆਰ ਕੀਤੇ, ਨਾਸ ਕਰ ਦਿੱਤੇ । ਕੁਤੰੀ—ਕੁੱਤਿਆਂ ਨੇ, ਮੁਗ਼ਲਾਂ ਨੇ । ਸਾਰ—ਖ਼ਬਰ । ਜੋੜਿ—ਜੋੜ ਕੇ । ਵੇਖੁ—ਹੇ ਪ੍ਰਭੂ ! ਵੇਖ ।੨।

ਸਾਦ—ਰੰਗ ਰਲੀਆਂ । ਮਨਿ—ਮਨ ਵਿਚ । ਭਾਣੇ—ਭਾਉਂਦੇ । ਮਨਿ ਭਾਣੇ—ਜੋ ਭੀ ਮਨ ਵਿਚ ਚੰਗੇ ਲੱਗਣ । ਖਸਮੈ ਨਦਰੀ—ਖਸਮ-ਪ੍ਰਭੂ ਦੀਆਂ ਨਿਗਾਹਾਂ ਵਿਚ । ਜੇਤੇ—ਜਿਤਨੇ ਭੀ । ਮਰਿ ਮਰਿ—ਮਰ ਕੇ ਮਰ ਕੇ, ਆਪਣੇ ਆਪ ਨੂੰ ਵਿਕਾਰਾਂ ਵਲੋਂ ਹਟਾ ਕੇ ।੩।

**ਨੋਟ** :—ਜਦੋਂ ਮੱਕੇ ਵਲ ਦੀ ਤੀਜੀ 'ਉਦਾਸੀ' ਤੋਂ ਗੁਰੂ ਨਾਨਕ ਦੇਵ ਜੀ ਬਗ਼ਦਾਦ ਕਾਬਲ ਦੇ ਰਸਤੇ ਸੰਨ ੧੫੨੧ ਵਿਚ ਹਿੰਦੁਸਤਾਨ ਨੂੰ ਵਾਪਸ ਆ ਰਹੇ ਸਨ, ਉਹਨੀਂ ਹੀ ਦਿਨੀਂ ਬਾਬਰ ਨੇ ਭੇਰਾ ਸਿਆਲਕੋਟ ਮਾਰ ਕੇ ਸੈਦਪੁਰ (ਐਮਨਾਬਾਦ) ਤੇ ਹਮਲਾ ਕੀਤਾ ਸੀ । ਸਤਿਗੁਰੂ ਜੀ ਭੀ ਐਮਨਾਬਾਦ ਪਹੁੰਚ ਚੁਕੇ ਸਨ । ਬਾਬਰ ਦੇ ਮੁਗ਼ਲ ਫ਼ੌਜੀਆਂ ਹੱਥੋਂ ਜੋ ਦੁਰਗਤਿ ਸੈਦਪੁਰ-ਨਿਵਾਸੀਆਂ ਦੀ ਅੱਖੀਂ ਵੇਖੀ, ਉਸ ਦਾ ਜ਼ਿਕਰ ਸਤਿਗੁਰੂ ਜੀ ਇਸ ਸ਼ਬਦ ਵਿਚ ਕਰ ਰਹੇ ਹਨ ।

**ਅਰਥ** :—ਖੁਰਾਸਾਨ ਦੀ ਸਪੁਰਦਗੀ (ਕਿਸੇ ਹੋਰ ਨੂੰ) ਕਰ ਕੇ (ਬਾਬਰ ਮੁਗ਼ਲ ਨੇ ਹਮਲਾ ਕਰ ਕੇ) ਹਿੰਦੁਸਤਾਨ ਨੂੰ ਆ ਸਹਮ ਪਾਇਆ । (ਜੇਹੜੇ ਲੋਕ ਆਪਣੇ ਫ਼ਰਜ਼ ਭੁਲਾ ਕੇ ਰੰਗ ਰਲੀਆਂ ਵਿਚ ਪੈ ਜਾਂਦੇ ਹਨ ਉਹਨਾਂ ਨੂੰ ਸਜ਼ਾ ਭੁਗਤਣੀ ਹੀ ਪੈਂਦੀ ਹੈ, ਇਸ ਬਾਰੇ) ਕਰਤਾਰ ਆਪਣੇ ਉਤੇ ਇਤਰਾਜ਼ ਨਹੀਂ ਆਉਣ ਦੇਂਦਾ । (ਸੋ, ਫ਼ਰਜ਼ ਭੁਲਾ ਕੇ ਵਿਕਾਰਾਂ ਵਿਚ ਮਸਤ ਪਏ ਪਠਾਣ ਹਾਕਮਾਂ ਨੂੰ ਦੰਡ ਦੇਣ ਲਈ ਕਰਤਾਰ ਨੇ) ਮੁਗ਼ਲ-ਬਾਬਰ ਨੂੰ ਜਮਰਾਜ ਬਣਾ ਕੇ (ਹਿੰਦੁਸਤਾਨ ਤੇ) ਚਾੜ੍ਹ ਦਿੱਤਾ । (ਪਰ, ਹੇ ਕਰਤਾਰ ! ਬਦ-ਮਸਤ ਪਠਾਣ ਹਾਕਮਾਂ ਦੇ ਨਾਲ ਗਰੀਬ ਨਿਹੱਥੇ ਲੋਕ ਭੀ ਪੀਸੇ ਗਏ) ਇਤਨੀ ਮਾਰ ਪਈ ਕਿ ਉਹ (ਹਾਇ ਹਾਇ) ਪੁਕਾਰ ਉਠੇ । ਕੀ (ਇਹ ਸਭ ਕੁਝ ਵੇਖ ਕੇ) ਤੈਨੂੰ ਉਹਨਾਂ ਉਤੇ ਤਰਸ ਨਹੀਂ ਆਇਆ ? ।੧।

ਹੇ ਕਰਤਾਰ ! ਤੂੰ ਸਭਨਾਂ ਹੀ ਜੀਵਾਂ ਦੀ ਸਾਰ ਰੱਖਣ ਵਾਲਾ ਹੈਂ । ਜੇ ਕੋਈ ਜ਼ੋਰਾਵਰ ਜ਼ੋਰਾਵਰ ਨੂੰ ਮਾਰ ਕੁਟਾਈ ਕਰੇ ਤਾਂ (ਵੇਖਣ ਵਾਲਿਆਂ ਦੇ) ਮਨ ਵਿਚ ਗੁੱਸਾ-ਗਿਲਾ ਨਹੀਂ ਹੁੰਦਾ (ਕਿਉਂਕਿ ਦੋਵੇਂ ਧਿਰਾਂ ਇਕ ਦੂਜੇ ਨੂੰ ਕਰਾਰੇ ਹੱਥ ਵਿਖਾ ਲੈਂਦੇ ਹਨ) ।੧।ਰਹਾਉ।

ਪਰ ਜੇ ਕੋਈ ਸ਼ੇਰ (ਵਰਗਾ) ਜ਼ੋਰਾਵਰ ਗਾਈਆਂ ਦੇ ਵੱਗ (ਵਰਗੇ ਕਮਜ਼ੋਰ ਨਿਹੱਥਿਆਂ) ਉਤੇ ਹੱਲਾ ਕਰ ਕੇ ਮਾਰਨ ਨੂੰ ਆ ਪਏ, ਤਾਂ ਇਸ ਦੀ ਪੁੱਛ (ਵੱਗ ਦੇ) ਖਸਮ ਨੂੰ ਹੀ ਹੁੰਦੀ ਹੈ (ਤਾਹੀਏਂ, ਹੇ ਕਰਤਾਰ ! ਮੈਂ ਤੇਰੇ ਅੱਗੇ ਪੁਕਾਰ ਕਰਦਾ ਹਾਂ) । (ਕੁੱਤੇ ਓਪਰੇ ਕੁੱਤਿਆਂ ਨੂੰ ਵੇਖ ਕੇ ਜਰ ਨਹੀਂ ਸਕਦੇ, ਪਾੜ ਖਾਂਦੇ ਹਨ । ਇਸੇ ਤਰ੍ਹਾਂ ਮਨੁੱਖ ਨੂੰ ਪਾੜ ਖਾਣ ਵਾਲੇ ਇਹਨਾਂ ਮਨੁੱਖ-ਰੂਪ ਮੁਗ਼ਲ) ਕੁੱਤਿਆਂ ਨੇ (ਤੇਰੇ ਬਣਾਏ) ਸੋਹਣੇ ਬੰਦਿਆਂ ਨੂੰ ਮਾਰ ਮਾਰ ਕੇ ਮਿੱਟੀ ਵਿਚ ਰੋਲ ਦਿੱਤਾ ਹੈ, ਮਰੇ ਪਿਆਂ ਦੀ ਕੋਈ ਸਾਰ ਹੀ ਨਹੀਂ ਲੈਂਦਾ ।

(ਹੇ ਕਰਤਾਰ ! ਤੇਰੀ ਰਜ਼ਾ ਤੂੰ ਹੀ ਜਾਣੇਂ) ਤੂੰ ਆਪ ਹੀ (ਸੰਬੰਧ) ਜੋੜ ਕੇ ਆਪ ਹੀ ਇਹਨਾਂ ਨੂੰ ਮੌਤ ਦੇ ਘਾਟ ਉਤਾਰ ਕੇ ਆਪੋ ਵਿਚੋਂ) ਵਿਛੋੜ ਦਿੱਤਾ ਹੈ । ਵੇਖ ! ਹੇ ਕਰਤਾਰ ! ਇਹ ਤੇਰੀ ਤਾਕਤ ਦਾ ਕਰਿਸ਼ਮਾ ਹੈ ।੨।

(ਧਨ ਪਦਾਰਥ ਹਕੂਮਤ ਆਦਿਕ ਦੇ ਨਸ਼ੇ ਵਿਚ ਮਨੁੱਖ ਆਪਣੀ ਹਸਤੀ ਨੂੰ ਭੁੱਲ ਜਾਂਦਾ ਹੈ ਤੇ ਬੜੀ ਆਕੜ ਵਿਖਾ ਵਿਖਾ ਕੇ ਹੋਰਨਾਂ ਨੂੰ ਦੁੱਖ ਦੇਂਦਾ ਹੈ, ਪਰ ਇਹ ਨਹੀਂ ਸਮਝਦਾ ਕਿ) ਜੇ ਕੋਈ ਮਨੁੱਖ ਆਪਣੇ ਆਪ ਨੂੰ ਵੱਡਾ ਅਖਵਾ ਲਏ, ਤੇ ਮਨ-ਮੰਨੀਆਂ ਰੰਗ-ਰਲੀਆਂ ਮਾਣ ਲਏ, ਤਾਂ ਭੀ ਉਹ ਖਸਮ-ਪ੍ਰਭੂ ਦੀਆਂ ਨਜ਼ਰਾਂ ਵਿਚ ਇਕ ਕੀੜਾ ਹੀ ਦਿੱਸਦਾ ਹੈ ਜੋ (ਧਰਤੀ ਤੋਂ) ਦਾਣੇ ਚੁਗ ਚੁਗ ਕੇ ਨਿਰਬਾਹ ਕਰਦਾ ਹੈ (ਹਉਮੈ ਦੀ ਬਦ-ਮਸਤੀ ਵਿਚ ਉਹ ਮਨੁੱਖ ਜ਼ਿੰਦਗੀ ਅਜਾਈਂ ਹੀ ਗਵਾ ਜਾਂਦਾ ਹੈ) ।

ਹੇ ਨਾਨਕ ! ਜੇਹੜਾ ਮਨੁੱਖ ਵਿਕਾਰਾਂ ਵਲੋਂ ਆਪਾ ਮਾਰ ਕੇ (ਆਤਮਕ ਜੀਵਨ) ਜੀਊਂਦਾ ਹੈ, ਤੇ ਪ੍ਰਭੂ ਦਾ ਨਾਮ ਸਿਮਰਦਾ ਹੈ ਉਹੀ ਇਥੋਂ ਕੁਝ ਖੱਟਦਾ ਹੈ ।੩।੫।੩੯।

**ਨੋਟ** :—'ਘਰੁ ੬' ਦੇ ਕੁੱਲ ੫ ਸ਼ਬਦ ਹਨ । ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ੩੯ ਸ਼ਬਦ ਹਨ ।

### ਰਾਗੁ ਆਸਾ ਘਰੁ ੨ ਮਹਲਾ ੩

**ੴ ਸਤਿਗੁਰ ਪ੍ਰਸਾਦਿ ॥ ਹਰਿ ਦਰਸਨੁ ਪਾਵੈ ਵਡਭਾਗਿ ॥ ਗੁਰ ਕੈ ਸਬਦਿ ਸਚੈ ਬੈਰਾਗਿ ॥ ਖਟੁ ਦਰਸਨੁ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ॥੧॥ ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥ ਸਾਚਾ ਆਪਿ ਵਸੈ ਮਨਿ ਸੋਇ ॥੧॥ ਰਹਾਉ ॥ ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ ॥ ਭਾਉ ਪਿਆਰਾ ਲਾਏ ਵਿਰਲਾ ਕੋਇ ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥੨॥ ਗੁਰ ਕੈ ਦਰਸਨਿ ਮੋਖ ਦੁਆਰੁ ॥**

**ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥ ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥੩॥ ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ ॥ ਜਮਕਾਲੁ ਤਿਸੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੪॥੧॥੪੦॥ {ਪੰਨਾ ੩੬੦-੩੬੧}**

**ਪਦ ਅਰਥ** :—ਦਰਸਨੁ—ਸ਼ਾਸਤ੍ਰ । ਹਰਿ ਦਰਸਨੁ—ਪਰਮਾਤਮਾ ਦਾ (ਮਿਲਾਪ ਕਰਾਣ ਵਾਲਾ) ਸ਼ਾਸਤ੍ਰ । ਵਡਭਾਗਿ—ਵੱਡੇ ਭਾਗ ਨਾਲ, ਵੱਡੀ ਕਿਸਮਤਿ ਨਾਲ । ਸਬਦਿ—ਸ਼ਬਦ ਦੀ ਰਾਹੀਂ । ਸਚੈ ਬੈਰਾਗਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਵੈਰਾਗ ਦੀ ਰਾਹੀਂ । ਖਟੁ—ਛੇ । ਖਟੁ ਦਰਸਨ—ਛੇ ਸ਼ਾਸਤ੍ਰ {ਸਾਂਖ, ਨਿਆਏ, ਵੈਸ਼ੇਸ਼ਿਕ, ਮੀਮਾਂਸਾ, ਯੋਗ, ਵੇਦਾਂਤ} । ਵਰਤਾਰਾ—ਰਿਵਾਜ । ਗੁਰ ਕਾ ਦਰਸਨੁ—ਗੁਰੂ ਦਾ ਸ਼ਾਸਤ੍ਰ । ਅਗਮ—ਅਪਹੁੰਚ । ਅਪਾਰਾ—ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ ।੧।

ਦਰਸਨਿ—ਸ਼ਾਸਤ੍ਰ ਦੀ ਰਾਹੀਂ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਗਤਿ—ਉੱਚੀ ਆਤਮਕ ਅਵਸਥਾ । ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਮਨਿ—ਮਨ ਵਿਚ । ਸੋਇ—ਉਹ ਹੀ ।੧।ਰਹਾਉ।

ਉਧਰੈ—(ਵਿਕਾਰਾਂ ਤੋਂ) ਬਚ ਜਾਂਦਾ ਹੈ । ਕੋ—ਕੋਈ ਮਨੁੱਖ । ਭਾਉ—ਪ੍ਰੇਮ ।੨।

ਮੋਖ ਦੁਆਰੁ—ਵਿਕਾਰਾਂ ਤੋਂ ਖ਼ਲਾਸੀ ਦੇਣ ਵਾਲਾ ਦਰਵਾਜ਼ਾ । ਸਾਧਾਰੁ—ਸ-ਅਦਾਰੁ, ਆਸਰੇ ਵਾਲਾ । ਕਾਈ ਗਤਿ—ਉੱਚੀ ਆਤਮਕ ਅਵਸਥਾ । ਅਵਗਣਿ—ਅਵਗਣ ਵਿਚ, ਪਾਪ ਵਿਚ । ਮੁੱਠੇ—ਲੁੱਟੇ ਜਾ ਰਹੇ । ਖਾਹੀ—ਖਾਹਿ, ਖਾਂਦੇ ਹਨ ।੩।

ਗੁਰਮੁਖਿ—ਗੁਰੂ ਦੀ ਸਰਨ ਪਿਆਂ । ਤਾ ਕਉ—ਉਸ (ਮਨੁੱਖ) ਨੂੰ । ਪੀਰ—ਪੀੜ, ਦੁੱਖ । ਜਮਕਾਲੁ—ਮੌਤ, ਆਤਮਕ ਮੌਤ । ਸਾਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਸਮਾਵੈ—ਲੀਨ ਹੋ ਜਾਂਦਾ ਹੈ ।੪।

**ਅਰਥ** :—ਗੁਰੂ ਦੇ (ਦਿੱਤੇ ਹੋਏ) ਸ਼ਾਸਤ੍ਰ ਦੀ ਰਾਹੀਂ ਵਿਕਾਰਾਂ ਤੋਂ ਖ਼ਲਾਸੀ ਹੋ ਜਾਂਦੀ ਹੈ, ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਮਨ ਵਿਚ ਆ ਵੱਸਦਾ ਹੈ ।੧।ਰਹਾਉ।

(ਜਗਤ ਵਿਚ ਵੇਦਾਂਤ ਆਦਿਕ) ਛੇ ਸ਼ਾਸਤ੍ਰਾਂ (ਦੀ ਵਿਕਾਰ) ਦਾ ਰਿਵਾਜ ਚੱਲ ਰਿਹਾ ਹੈ ਪਰ ਗੁਰੂ ਦਾ (ਦਿੱਤਾ ਹੋਇਆ) ਸ਼ਾਸਤ੍ਰ (ਇਹਨਾਂ ਛੇ ਸ਼ਾਸਤ੍ਰਾਂ ਦੀ) ਪਹੁੰਚ ਤੋਂ ਪਰੇ ਹੈ (ਇਹ ਛੇ ਸ਼ਾਸਤ੍ਰ ਗੁਰੂ ਦੇ ਸ਼ਾਸਤ੍ਰ ਦਾ) ਅੰਤ ਨਹੀਂ ਪਾ ਸਕਦੇ । ਗੁਰੂ ਦੇ ਸ਼ਬਦ ਵਿਚ (ਜੁੜ ਕੇ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲਗਨ ਜੋੜ ਕੇ ਮਨੁੱਖ ਵੱਡੀ ਕਿਸਮਤਿ ਨਾਲ ਪਰਮਾਤਮਾ ਦਾ (ਮਿਲਾਪ ਕਰਾਣ ਵਾਲਾ ਗੁਰ-) ਸ਼ਾਸਤ੍ਰ ਪ੍ਰਾਪਤ ਕਰਦਾ ਹੈ ।੨।

ਜੇ ਕੋਈ ਮਨੁੱਖ (ਗੁਰੂ ਦੇ ਸ਼ਾਸਤ੍ਰ ਵਿਚ) ਪ੍ਰੇਮ-ਪਿਆਰ ਜੋੜੇ ਤਾਂ (ਪ੍ਰੇਮ ਜੋੜਨ ਵਾਲਾ) ਜਗਤ ਗੁਰੂ ਦੇ ਸ਼ਾਸਤ੍ਰ ਦੀ ਬਰਕਤਿ ਨਾਲ (ਵਿਕਾਰਾਂ ਤੋਂ) ਬਚ ਜਾਂਦਾ ਹੈ । ਪਰ ਕੋਈ ਵਿਰਲਾ ਮਨੁੱਖ ਹੀ (ਗੁਰੂ ਦੇ ਸ਼ਾਸਤ੍ਰ ਵਿਚ) ਪ੍ਰੇਮ-ਪਿਆਰ ਪੈਦਾ ਕਰਦਾ ਹੈ । (ਹੇ ਭਾਈ !) ਗੁਰੂ ਦੇ ਸ਼ਾਸਤ੍ਰ ਵਿਚ (ਚਿੱਤ ਜੋੜਿਆਂ) ਸਦਾ ਆਤਮਕ ਆਨੰਦ ਮਿਲਦਾ ਹੈ ।੨।

ਗੁਰੂ ਦੇ ਸ਼ਾਸਤ੍ਰ ਵਿਚ (ਸੁਰਤਿ ਟਿਕਾਇਆਂ) ਵਿਕਾਰਾਂ ਤੋਂ ਖ਼ਲਾਸੀ ਪਾਣ ਵਾਲਾ ਰਾਹ ਲੱਭ ਪੈਂਦਾ ਹੈ । ਜੇਹੜਾ ਮਨੁੱਖ ਸਤਿਗੁਰੂ ਦੀ ਸਰਨ ਪੈਂਦਾ ਹੈ ਉਹ ਆਪਣੇ ਪਰਵਾਰ ਵਾਸਤੇ ਭੀ (ਵਿਕਾਰਾਂ ਤੋਂ ਬਚਣ ਲਈ) ਸਹਾਰਾ ਬਣ ਜਾਂਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਨਹੀਂ ਪੈਂਦਾ, ਉਸ ਨੂੰ ਕੋਈ ਉੱਚੀ ਆਤਮਕ ਅਵਸਥਾ ਪ੍ਰਾਪਤ

ਨਹੀਂ ਹੁੰਦੀ । (ਹੇ ਭਾਈ !) ਜਿਹੜੇ ਮਨੁੱਖ ਪਾਪ (-ਕਰਮ) ਵਿਚ (ਫਸ ਕੇ ਆਤਮਕ ਜੀਵਨ ਵਲੋਂ) ਲੁੱਟੇ ਜਾ ਰਹੇ ਹਨ, ਉਹ (ਜੀਵਨ-ਸਫ਼ਰ ਵਿਚ) (ਵਿਕਾਰਾਂ ਦੀਆਂ) ਸੱਟਾਂ ਖਾਂਦੇ ਹਨ ।੩।

(ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜਿਆਂ (ਮਨੁੱਖ ਦੇ) ਸਰੀਰ ਨੂੰ ਸੁਖ ਮਿਲਦਾ ਹੈ ਸ਼ਾਂਤੀ ਮਿਲਦੀ ਹੈ, ਗੁਰੂ ਦੀ ਸਰਨ ਪੈਣ ਕਰਕੇ ਉਸ ਨੂੰ ਕੋਈ ਦੁੱਖ ਪੋਹ ਨਹੀਂ ਸਕਦਾ । ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁੱਕ ਸਕਦੀ । ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋਇਆ ਰਹਿੰਦਾ ਹੈ ।੪।੧।੪੦।

**ਨੋਟ** :—ਅੰਕ ੪ ਦੱਸਦਾ ਹੈ ਕਿ ਸ਼ਬਦ ਦੇ ੪ ਬੰਕ ਹਨ ।

ਅੰਕ ੧ ਦੱਸਦਾ ਹੈ ਕਿ ਗੁਰੂ ਅਮਰਦਾਸ ਜੀ ਦਾ ਇਹ ਪਹਿਲਾ ਸ਼ਬਦ ਹੈ ।

ਗੁਰੂ ਨਾਨਕ ਜੀ ਦੇ ਸ਼ਬਦ — — ੩੯
ਗੁਰੂ ਅਮਰਦਾਸ ਜੀ ਦਾ ਸ਼ਬਦ — ੧
. . . . . . . . . . . . . . .———
. . . . . . . . . . ਜੋੜ . . . . ੪੦

**ਆਸਾ ਮਹਲਾ ੩ ॥ ਸਬਦਿ ਮੁਆ ਵਿਚਹੁ ਆਪੁ ਗਵਾਇ ॥ ਸਤਿਗੁਰੁ ਸੇਵੇ ਤਿਲੁ ਨ ਤਮਾਇ ॥ ਨਿਰਭਉ ਦਾਤਾ ਸਦਾ ਮਨਿ ਹੋਇ ॥ ਸਚੀ ਬਾਣੀ ਪਾਏ ਭਾਗਿ ਕੋਇ ॥੧॥ ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥ ਪੂਰੇ ਗੁਰ ਕੈ ਸਬਦਿ ਸਮਾਹਿ ॥੧॥ ਰਹਾਉ ॥ ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥ ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥੨॥ ਗੁਣ ਅਮੋਲਕ ਪਾਏ ਨ ਜਾਹਿ ॥ ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥ ਸੇ ਵਡਭਾਗੀ ਜਿਨ੍ ਨਾਮੁ ਧਿਆਇਆ ॥ ਸਦਾ ਗੁਣ ਦਾਤਾ ਮੰਨਿ ਵਸਾਇਆ ॥੩॥ ਜੋ ਗੁਣ ਸੰਗ੍ਰਹੈ ਤਿਨ੍ ਬਲਿਹਾਰੈ ਜਾਉ ॥ ਦਰਿ ਸਾਚੈ ਸਾਚੇ ਗੁਣ ਗਾਉ ॥ ਆਪੇ ਦੇਵੈ ਸਹਜਿ ਸੁਭਾਇ ॥ ਨਾਨਕ ਕੀਮਤਿ ਕਹਣੁ ਨ ਜਾਇ ॥੪॥੨॥੪੧॥ {ਪੰਨਾ ੩੬੧}**

**ਪਦ ਅਰਥ** :—ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਮੁਆ—(ਮਾਇਆ ਦੇ ਮੋਹ ਵਲੋਂ) ਅਛੋਹ ਹੋ ਗਿਆ । ਆਪੁ—ਆਪਾ-ਭਾਵ । ਤਿਲੁ—ਰਤਾ ਭਰ ਭੀ । ਤਮਾਇਆ—ਲਾਲਚ । ਮਨਿ—ਮਨ ਵਿਚ । ਭਾਗਿ—ਕਿਸਮਤਿ ਨਾਲ ।੧।

ਸੰਗ੍ਰਹੁ—ਇਕੱਠੇ ਕਰੋ (ਆਪਣੇ ਅੰਦਰ) । ਜਾਹਿ—ਦੂਰ ਹੋ ਜਾਣਗੇ । ਸਮਾਹਿ—(ਪ੍ਰਭੂ ਵਿਚ) ਲੀਨ ਹੋ ਜਾਹਿੰਗਾ ।੧।ਰਹਾਉ।

ਵਖਾਣੈ—ਉਚਾਰਦਾ ਹੈ, ਸਿਮਰਦਾ ਹੈ । ਸੂਚਾ—ਪਵਿਤ੍ਰ । ਤੇ—ਤੋਂ ।੨।

ਮਨਿ ਨਿਰਮਲ—ਪਵਿਤ੍ਰ ਮਨ ਵਿਚ । ਸਬਦਿ—ਸ਼ਬਦ ਦੀ ਰਾਹੀਂ । ਮੰਨਿ—ਮਨਿ, ਮਨ ਵਿਚ ।੩।

ਜਾਉ—ਮੈਂ ਜਾਂਦਾ ਹਾਂ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਗਾਉ—ਮੈਂ ਗਾਂਦਾ ਹਾਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ ।੪।

**ਅਰਥ** :—(ਹੇ ਭਾਈ ! ਆਪਣੇ ਅੰਦਰ ਪਰਮਾਤਮਾ ਦੇ) ਗੁਣ ਇਕੱਠੇ ਕਰੋ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹੋ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮਨ ਵਿਚੋਂ ਵਿਕਾਰ ਦੂਰ ਹੋ ਜਾਂਦੇ ਹਨ । ਪੂਰੇ ਗੁਰੂ ਦੇ ਸ਼ਬਦ ਦੀ ਰਾਹੀਂ (ਸਿਫ਼ਤਿ-ਸਾਲਾਹ ਕਰ ਕੇ ਤੂੰ ਗੁਣਾਂ ਦੇ ਮਾਲਕ ਪ੍ਰਭੂ ਵਿਚ) ਟਿਕਿਆ ਰਹੇਂਗਾ ।੧।ਰਹਾਉ।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਮਾਇਆ ਦੇ ਮੋਹ ਵਲੋਂ) ਨਿਰਲੇਪ ਹੋ ਜਾਂਦਾ ਹੈ ਉਹ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲੈਂਦਾ ਹੈ । ਜੇਹੜਾ ਮਨੁੱਖ ਸਤਿਗੁਰੂ ਦੀ ਸਰਨ ਪੈਂਦਾ ਹੈ ਉਸ ਨੂੰ (ਮਾਇਆ ਦਾ) ਰਤਾ ਭਰ ਭੀ ਲਾਲਚ ਨਹੀਂ ਰਹਿੰਦਾ । ਉਸ ਮਨੁੱਖ ਦੇ ਮਨ ਵਿਚ ਉਹ ਦਾਤਾਰ ਸਦਾ ਵੱਸਿਆ ਰਹਿੰਦਾ ਹੈ ਜਿਸ ਨੂੰ ਕਿਸੇ ਤੋਂ ਕੋਈ ਡਰ ਨਹੀਂ । ਪਰ ਕੋਈ ਵਿਰਲਾ ਮਨੁੱਖ ਹੀ ਚੰਗੀ ਕਿਸਮਤਿ ਨਾਲ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਉਸ ਨੂੰ ਮਿਲ ਸਕਦਾ ਹੈ ।੧।

ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸੌਦਾ ਵਿਹਾਝਦਾ ਹੈ ਉਹ ਉਸ ਸਿਫ਼ਤਿ-ਸਾਲਾਹ ਦੀ ਕਦਰ ਸਮਝਦਾ ਹੈ; ਉਹ ਮਨੁੱਖ ਆਤਮਕ ਜੀਵਨ ਦੇਣ ਵਾਲੇ ਗੁਰ-ਸ਼ਬਦ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਉਹ ਮਨੁੱਖ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਉਸ ਨੂੰ ਪਰਮਾਤਮਾ ਦੇ ਨਾਮ ਦਾ ਸੌਦਾ ਮਿਲ ਜਾਂਦਾ ਹੈ ।੨।

ਪਰਮਾਤਮਾ ਦੇ ਗੁਣਾਂ ਦਾ ਮੁੱਲ ਨਹੀਂ ਪੈ ਸਕਦਾ, ਕਿਸੇ ਭੀ ਕੀਮਤਿ ਤੋਂ ਮਿਲ ਨਹੀਂ ਸਕਦੇ, (ਹਾਂ,) ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ (ਇਹ ਗੁਣ) ਪਵਿਤ੍ਰ ਹੋਏ ਮਨ ਵਿਚ ਆ ਵੱਸਦੇ ਹਨ । (ਹੇ ਭਾਈ !) ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ ਆਪਣੇ ਗੁਣਾਂ ਦੀ ਦਾਤਿ ਦੇਣ ਵਾਲਾ ਪ੍ਰਭੂ ਆਪਣੇ ਮਨ ਵਿਚ ਵਸਾਇਆ ਹੈ ਉਹ ਵੱਡੇ ਭਾਗਾਂ ਵਾਲੇ ਹਨ ।੩।

(ਹੇ ਭਾਈ !) ਜੇਹੜਾ ਜੇਹੜਾ ਮਨੁੱਖ ਪਰਮਾਤਮਾ ਦੇ ਗੁਣ (ਆਪਣੇ ਅੰਦਰ) ਇਕੱਠੇ ਕਰਦਾ ਹੈ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ (ਉਹਨਾਂ ਦੀ ਸੰਗਤਿ ਦੀ ਬਰਕਤਿ ਨਾਲ) ਮੈਂ ਸਦਾ-ਥਿਰ ਪ੍ਰਭੂ ਦੇ ਦਰ ਤੇ (ਟਿਕ ਕੇ) ਉਸ ਸਦਾ ਕਾਇਮ ਰਹਿਣ ਵਾਲੇ ਦੇ ਗੁਣ ਗਾਂਦਾ ਹਾਂ ।

ਹੇ ਨਾਨਕ ! (ਗੁਣਾਂ ਦੀ ਦਾਤਿ ਜਿਸ ਮਨੁੱਖ ਨੂੰ) ਪ੍ਰਭੂ ਆਪ ਹੀ ਦੇਂਦਾ ਹੈ (ਉਹ ਮਨੁੱਖ) ਆਤਮਕ ਅਡੋਲਤਾ ਵਿਚ ਟਿਕਦਾ ਹੈ ਪ੍ਰੇਮ ਵਿਚ ਜੁੜਿਆ ਰਹਿੰਦਾ ਹੈ (ਉਸ ਦੇ ਉੱਚੇ ਜੀਵਨ ਦਾ ਮੁੱਲ ਨਹੀਂ ਦੱਸਿਆ ਜਾ ਸਕਦਾ ।੪।੨।੪੧।

**ਆਸਾ ਮਹਲਾ ੩ ॥ ਸਤਿਗੁਰ ਵਿਚਿ ਵਡੀ ਵਡਿਆਈ ॥ ਚਿਰੀ ਵਿਛੁੰਨੇ ਮੇਲਿ ਮਿਲਾਈ ॥ ਆਪੇ ਮੇਲੇ ਮੇਲਿ ਮਿਲਾਏ ॥ ਆਪਣੀ ਕੀਮਤਿ ਆਪੇ ਪਾਏ ॥੧॥ ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥ ਹਰਿ ਅਪਰੰਪਰੁ ਅਗਮ ਅਗੋਚਰੁ ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ ਰਹਾਉ ॥ ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥ ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥੨॥ ਵਿਣੁ ਨਾਵੈ ਦੁਖੁ ਦਰਦੁ ਸਰੀਰਿ ॥ ਸਤਿਗੁਰੁ ਭੇਟੇ ਤਾ ਉਤਰੈ ਪੀਰ ॥ ਬਿਨੁ ਗੁਰ ਭੇਟੇ ਦੁਖੁ ਕਮਾਇ ॥ ਮਨਮੁਖਿ ਬਹੁਤੀ ਮਿਲੈ ਸਜਾਇ ॥੩॥ ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ ॥ ਪੀਵਤ ਰਹੈ ਪੀਆਏ ਸੋਇ ॥ ਗੁਰ ਕਿਰਪਾ ਤੇ ਹਰਿ ਰਸੁ ਪਾਏ ॥ ਨਾਨਕ ਨਾਮਿ ਰਤੇ ਗਤਿ ਪਾਏ ॥੪॥੩॥੪੨॥ {ਪੰਨਾ ੩੬੧}**

**ਪਦ ਅਰਥ** :—ਮੇਲਿ—(ਪ੍ਰਭੂ ਦੇ) ਮਿਲਾਪ ਵਿਚ । ਆਪੇ—(ਪ੍ਰਭੂ) ਆਪ ਹੀ । ਕੀਮਤਿ—ਕਦਰ ।੧।

ਕਿਨ ਬਿਧਿ—ਕਿਸ ਤਰੀਕੇ ਨਾਲ ? ਅਪਰੰਪਰੁ—ਪਰੇ ਤੋਂ ਪਰੇ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਕੋਇ—ਕੋਈ ਵਿਰਲਾ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਕਰਮਿ—ਮੇਹਰ ਨਾਲ । ਊਚਾ—ਉੱਚੇ ਜੀਵਨ ਵਾਲਾ ।੨।

ਸਰੀਰਿ—ਸਰੀਰ ਵਿਚ, ਹਿਰਦੇ ਵਿਚ । ਭੇਟੇ—ਮਿਲੇ । ਤਾ—ਤਦੋਂ । ਬਿਨੁ ਗੁਰ ਭੇਟੇ—ਗੁਰੂ ਨੂੰ ਮਿਲਣ ਤੋਂ ਬਿਨਾ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ।੩।

ਅਤਿ ਰਸੁ—ਬਹੁਤ ਰਸ ਵਾਲਾ । ਪੀਆਏ—ਪਿਲਾਂਦਾ ਹੈ । ਸੋਇ—ਉਹ (ਪ੍ਰਭੂ) ਹੀ । ਤੇ—ਤੋਂ । ਨਾਮਿ—ਨਾਮ ਵਿਚ । ਰਤੇ—ਰੰਗੀਜ ਕੇ । ਗਤਿ—ਉੱਚੀ ਆਤਮਕ ਅਵਸਥਾ ।੪।

**ਅਰਥ** :—(ਹੇ ਭਾਈ !) ਕਿਸ ਤਰੀਕੇ ਨਾਲ (ਮਨੁੱਖ ਦੇ ਮਨ ਵਿਚ) ਪਰਮਾਤਮਾ (ਦੇ ਨਾਮ) ਦੀ ਕਦਰ ਪੈਦਾ ਹੋਵੇ ? ਪਰਮਾਤਮਾ ਪਰੇ ਤੋਂ ਪਰੇ ਹੈ, ਪਰਮਾਤਮਾ ਅਪਹੁੰਚ ਹੈ, ਪਰਮਾਤਮਾ ਤਕ ਗਿਆਨ-ਇੰਦ੍ਰਿਆਂ ਦੀ ਰਾਹੀਂ ਪਹੁੰਚ ਨਹੀਂ ਹੋ ਸਕਦੀ । (ਬੱਸ !) ਗੁਰੂ ਦੇ ਸ਼ਬਦ ਦੀ ਰਾਹੀਂ (ਹੀ) ਕੋਈ ਵਿਰਲਾ ਮਨੁੱਖ ਪ੍ਰਭੂ ਨੂੰ ਮਿਲਦਾ ਹੈ (ਤੇ ਉਸ ਦੇ ਅੰਦਰ ਪ੍ਰਭੂ ਦੇ ਨਾਮ ਦੀ ਕਦਰ ਪੈਦਾ ਹੁੰਦੀ ਹੈ) ।੧।ਰਹਾਉ।

(ਹੇ ਭਾਈ !) ਸਤਿਗੁਰੂ ਵਿਚ ਇਹ ਵੱਡਾ ਭਾਰਾ ਗੁਣ ਹੈ ਕਿ ਉਹ ਅਨੇਕਾਂ ਜਨਮਾਂ ਦੇ ਵਿਛੁੜੇ ਹੋਏ ਜੀਵਾਂ ਨੂੰ ਪਰਮਾਤਮਾ ਦੇ ਚਰਨਾਂ ਵਿਚ ਜੋੜ ਦੇਂਦਾ ਹੈ । ਪ੍ਰਭੂ ਆਪ ਹੀ (ਗੁਰੂ) ਮਿਲਾਂਦਾ ਹੈ, ਗੁਰੂ ਮਿਲਾ ਕੇ ਆਪਣੇ ਚਰਨਾਂ ਵਿਚ ਜੋੜਦਾ ਹੈ ਤੇ (ਇਸ ਤਰ੍ਹਾਂ ਜੀਵਾਂ ਦੇ ਹਿਰਦੇ ਵਿਚ) ਆਪਣੇ ਨਾਮ ਦੀ ਕਦਰ ਆਪ ਹੀ ਪੈਦਾ ਕਰਦਾ ਹੈ ।੧।

ਕੋਈ ਵਿਰਲਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਦੀ ਕਦਰ ਸਮਝਦਾ ਹੈ ਕਿਸੇ ਵਿਰਲੇ ਨੂੰ ਪਰਮਾਤਮਾ ਦੀ ਮੇਹਰ ਨਾਲ (ਪਰਮਾਤਮਾ ਦਾ ਨਾਮ) ਮਿਲਦਾ ਹੈ । ਸਭ ਤੋਂ ਉੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਮਨੁੱਖ ਉੱਚੇ ਜੀਵਨ ਵਾਲਾ ਬਣ ਜਾਂਦਾ ਹੈ । ਕੋਈ (ਵਿਰਲਾ ਭਾਗਾਂ ਵਾਲਾ ਮਨੁੱਖ) ਗੁਰੂ ਦੀ ਸਰਨ ਪੈ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਦਾ ਹੈ ।੨।

ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਮਨੁੱਖ ਦੇ ਸਰੀਰ ਵਿਚ (ਵਿਕਾਰਾਂ ਦਾ) ਦੁੱਖ ਰੋਗ ਪੈਦਾ ਹੋਇਆ ਰਹਿੰਦਾ ਹੈ, ਜਦੋਂ ਮਨੁੱਖ ਨੂੰ ਗੁਰੂ ਮਿਲਦਾ ਹੈ, ਤਦੋਂ ਉਸ ਦਾ ਇਹ ਦੁੱਖ ਦੂਰ ਹੋ ਜਾਂਦਾ ਹੈ । ਗੁਰੂ ਨੂੰ ਮਿਲਣ ਤੋਂ ਬਿਨਾ ਮਨੁੱਖ ਉਹੀ ਕਰਮ ਕਮਾਂਦਾ ਹੈ ਜੋ ਦੁੱਖ ਪੈਦਾ ਕਰਨ, (ਇਸ ਤਰ੍ਹਾਂ) ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਨੂੰ ਸਦਾ ਬਹੁਤ ਸਜ਼ਾ ਮਿਲਦੀ ਰਹਿੰਦੀ ਹੈ ।੩।

(ਹੇ ਭਾਈ !) ਪਰਮਾਤਮਾ ਦਾ ਨਾਮ (ਇਕ ਐਸਾ ਅੰਮ੍ਰਿਤ ਹੈ ਜੋ) ਮਿੱਠਾ ਹੈ, ਬੜੇ ਰਸ ਵਾਲਾ ਹੈ । ਪਰ ਉਹੀ ਮਨੁੱਖ ਇਹ ਨਾਮ-ਰਸ ਪੀਂਦਾ ਰਹਿੰਦਾ ਹੈ, ਜਿਸ ਨੂੰ ਉਹ ਪਰਮਾਤਮਾ ਆਪ ਪਿਲਾਏ ।

ਹੇ ਨਾਨਕ ! ਗੁਰੂ ਦੀ ਕਿਰਪਾ ਨਾਲ ਹੀ ਮਨੁੱਖ ਪਰਮਾਤਮਾ ਦੇ ਨਾਮ-ਜਲ ਦਾ ਆਨੰਦ ਮਾਣਦਾ ਹੈ, ਨਾਮ-ਰੰਗਿ ਵਿਚ ਰੰਗੀਜ ਕੇ ਮਨੁੱਖ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ।੪।੩।੪੨।

**ਆਸਾ ਮਹਲਾ ੩ ॥ ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ ॥ ਸੇਵਤ ਹੀ ਸੁਖੁ ਸਾਂਤਿ ਸਰੀਰ ॥ ਸਬਦਿ ਤਰੇ ਜਨ ਸਹਜਿ ਸੁਭਾਇ ॥ ਤਿਨ ਕੈ ਹਮ ਸਦ ਲਾਗਹ ਪਾਇ ॥੧॥ ਜੋ ਮਨਿ ਰਾਤੇ ਹਰਿ ਰੰਗੁ ਲਾਇ ॥ ਤਿਨ ਕਾ ਜਨਮ ਮਰਣ ਦੁਖੁ ਲਾਥਾ ਤੇ ਹਰਿ ਦਰਗਹ ਮਿਲੇ ਸੁਭਾਇ ॥੧॥ ਰਹਾਉ ॥ ਸਬਦੁ ਚਾਖੈ ਸਾਚਾ ਸਾਦੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਹਰਿ ਪ੍ਰਭੁ ਸਦਾ ਰਹਿਆ ਭਰਪੂਰਿ ॥ ਆਪੇ ਨੇੜੈ ਆਪੇ ਦੂਰਿ ॥੨॥ ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਏ ਸੋਇ ॥ ਕਹਣੈ ਕਥਨਿ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥ ਗੁਰਮੁਖਿ ਵਿਚਹੁ ਆਪੁ ਗਵਾਇ ॥ ਹਰਿ ਰੰਗਿ ਰਾਤੇ ਮੋਹੁ ਚੁਕਾਇ ॥ ਅਤਿ ਨਿਰਮਲੁ ਗੁਰ ਸਬਦ ਵੀਚਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੪॥੪੩॥ {ਪੰਨਾ ੩੬੧-੩੬੨}**

**ਪਦ ਅਰਥ** :—ਸਾਚਾ—ਸਦਾ ਕਾਇਮ ਰਹਿਣ ਵਾਲਾ । ਗਹਿਰ—ਡੂੰਘਾ, ਜਿਸ ਦੇ ਦਿਲ ਦਾ ਭੇਤ ਨਾਹ ਪਾਇਆ ਜਾ ਸਕੇ । ਗੰਭੀਰ—ਡੂੰਘੇ ਜਿਗਰੇ ਵਾਲਾ, ਵੱਡੇ ਜਿਗਰੇ ਵਾਲਾ । ਸੇਵਤ—ਸਿਮਰਦਿਆਂ । ਸਬਦਿ—ਗੁਰ-ਸ਼ਬਦ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਸਦ—ਸਦਾ । ਲਾਗਹ—(ਅਸੀ) ਲਗਦੇ ਹਾਂ । ਪਾਇ—ਪੈਰੀਂ ।੧।

ਮਨਿ—ਮਨ ਵਿਚ । ਲਾਇ—ਲਾ ਕੇ । ਦਰਗਹ—ਹਜ਼ੂਰੀ ਵਿਚ । ਸੁਭਾਇ—ਪ੍ਰੇਮ ਦੀ ਰਾਹੀਂ ।੧।ਰਹਾਉ।

ਮੰਨਿ—ਮਨਿ, ਮਨ ਵਿਚ ।੨।

ਆਖਣਿ ਆਖੈ—ਆਖਣ ਨੂੰ ਆਖਦਾ ਹੈ, ਰਿਵਾਜੀ ਤੌਰ ਤੇ ਆਖਦਾ ਹੈ । ਬਕੈ—ਬੋਲਦਾ ਹੈ । ਸਭੁ ਕੋਇ—ਹਰੇਕ ਮਨੁੱਖ । ਕਹਣੈ—ਆਖਣ ਨਾਲ । ਕਥਨਿ—ਆਖਣ ਨਾਲ । ਪਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ ।੩।

ਆਪੁ—ਆਪਾ-ਭਾਵ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਰੰਗਿ ਰਾਤੇ—ਰੰਗ ਵਿਚ ਰੰਗਿਆ ਜਾਣ ਕਰਕੇ । ਅਤਿ—ਬਹੁਤ । ਨਾਮਿ—ਨਾਮ ਦੀ ਰਾਹੀਂ ।੪।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦਾ ਪ੍ਰੇਮ-ਰੰਗ ਵਰਤ ਵਰਤ ਕੇ ਆਪਣੇ ਮਨ ਵਿਚ (ਪ੍ਰੇਮ-ਰੰਗ ਨਾਲ) ਰੰਗੇ ਜਾਂਦੇ ਹਨ, ਉਹਨਾਂ ਮਨੁੱਖਾਂ ਦਾ ਜਨਮ ਮਰਨ ਦੇ ਗੇੜ ਦਾ ਦੁੱਖ ਦੂਰ ਹੋ ਜਾਂਦਾ ਹੈ, ਪ੍ਰੇਮ ਦੀ ਬਰਕਤਿ ਨਾਲ ਉਹ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਟਿਕੇ ਰਹਿੰਦੇ ਹਨ ।੧।ਰਹਾਉ।

(ਹੇ ਭਾਈ !) ਪਿਆਰਾ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਡੂੰਘਾ ਹੈ ਤੇ ਵੱਡੇ ਜਿਗਰੇ ਵਾਲਾ ਹੈ । ਉਸ ਦਾ ਸਿਮਰਨ ਕੀਤਿਆਂ ਸਰੀਰ ਨੂੰ ਸੁਖ ਮਿਲਦਾ ਹੈ, ਸ਼ਾਂਤੀ ਮਿਲਦੀ ਹੈ । (ਜੇਹੜੇ ਮਨੁੱਖ) ਗੁਰੂ ਦੀ ਰਾਹੀਂ (ਸਿਮਰਨ ਕਰਦੇ ਹਨ ਉਹ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ ਉਹ ਪ੍ਰਭੂ-ਪ੍ਰੇਮ ਵਿਚ ਜੁੜੇ ਰਹਿੰਦੇ ਹਨ, ਅਸੀ (ਮੈਂ) ਸਦਾ ਉਹਨਾਂ ਦੀ ਚਰਨੀਂ ਲੱਗਦੇ (ਲੱਗਦਾ) ਹਾਂ ।੧।

(ਹੇ ਭਾਈ !) ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦਾ ਰਸ ਚੱਖਦਾ ਹੈ, ਉਹ ਸਦਾ ਕਾਇਮ ਰਹਿਣ ਵਾਲਾ (ਆਤਮਕ) ਆਨੰਦ ਮਾਣਦਾ ਹੈ (ਕਿਉਂਕਿ) ਉਹ ਪਰਮਾਤਮਾ ਦੇ ਨਾਮ ਨੂੰ (ਸਦਾ ਆਪਣੇ) ਮਨ ਵਿਚ ਵਸਾਈ ਰੱਖਦਾ ਹੈ (ਉਸ ਨੂੰ ਫਿਰ ਪ੍ਰਤੱਖ ਇਉਂ ਦਿੱਸਦਾ ਹੈ ਕਿ) ਪਰਮਾਤਮਾ ਸਦਾ ਹਰ ਥਾਂ ਵਿਆਪ ਰਿਹਾ ਹੈ, ਉਹ ਆਪ ਹੀ (ਹਰੇਕ ਜੀਵ ਦੇ) ਅੰਗ-ਸੰਗ ਹੈ ਤੇ ਆਪ ਹੀ ਦੂਰ (ਅਪਹੁੰਚ) ਭੀ ਹੈ ।੨।

(ਹੇ ਭਾਈ !) ਰਿਵਾਜੀ ਤੌਰ ਤੇ ਹਰੇਕ ਮਨੁੱਖ ਆਖਦਾ ਹੈ, ਸੁਣਾਂਦਾ ਹੈ ਕਿ (ਪਰਮਾਤਮਾ) ਹਰੇਕ ਦੇ ਨੇੜੇ ਵੱਸਦਾ ਹੈ, ਪਰ ਜਿਸ ਕਿਸੇ ਨੂੰ ਉਹ ਆਪਣੇ ਚਰਨਾਂ ਵਿਚ ਮਿਲਾਂਦਾ ਹੈ, ਉਹ ਆਪ ਹੀ ਮੇਹਰ ਕਰ ਕੇ ਮਿਲਾਂਦਾ ਹੈ । ਜ਼ਬਾਨੀ ਆਖਣ ਨਾਲ ਗੱਲਾਂ ਕਰਨ ਨਾਲ ਪਰਮਾਤਮਾ ਮਿਲਦਾ ਨਹੀਂ, ਗੁਰੂ ਦੀ ਕਿਰਪਾ ਨਾਲ ਮਨ ਵਿਚ ਆ ਵੱਸਦਾ ਹੈ ।੩।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲੈਂਦਾ ਹੈ, ਤੇ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੀਜ ਕੇ (ਆਪਣੇ ਅੰਦਰੋਂ ਮਾਇਆ ਦਾ) ਮੋਹ ਮੁਕਾਂਦਾ ਹੈ ।

ਹੇ ਨਾਨਕ ! ਗੁਰੂ ਦੇ ਸ਼ਬਦ ਦੀ ਵਿਚਾਰ ਮਨੁੱਖ ਨੂੰ ਬਹੁਤ ਪਵਿਤ੍ਰ ਜੀਵਨ ਵਾਲਾ ਬਣਾ ਦੇਂਦੀ ਹੈ, ਪ੍ਰਭੂ-ਨਾਮ ਵਿਚ ਜੁੜ ਕੇ ਮਨੁੱਖ ਹੋਰਨਾਂ ਦਾ ਜੀਵਨ ਸੰਵਾਰਨ ਜੋਗਾ ਭੀ ਹੋ ਜਾਂਦਾ ਹੈ ।੪।੪।੪੩।

**ਆਸਾ ਮਹਲਾ ੩ ॥ ਦੂਜੈ ਭਾਇ ਲਗੇ ਦੁਖੁ ਪਾਇਆ ॥ ਬਿਨੁ ਸਬਦੈ ਬਿਰਥਾ ਜਨਮੁ ਗਵਾਇਆ ॥ ਸਤਿਗੁਰੁ ਸੇਵੈ ਸੋਝੀ ਹੋਇ ॥ ਦੂਜੈ ਭਾਇ ਨ ਲਾਗੈ ਕੋਇ ॥੧॥ ਮੂਲਿ ਲਾਗੇ ਸੇ ਜਨ ਪਰਵਾਣੁ ॥ ਅਨਦਿਨੁ ਰਾਮ ਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ ॥੧॥ ਰਹਾਉ ॥ ਡਾਲੀ ਲਾਗੈ ਨਿਹਫਲੁ ਜਾਇ ॥ ਅੰਧੰੀ ਕੰਮੀ ਅੰਧ ਸਜਾਇ ॥ ਮਨਮੁਖੁ ਅੰਧਾ ਠਉਰ ਨ ਪਾਇ ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ ॥੨॥ ਗੁਰ ਕੀ ਸੇਵਾ ਸਦਾ ਸੁਖੁ ਪਾਏ ॥ ਸੰਤ ਸੰਗਤਿ ਮਿਲਿ ਹਰਿ ਗੁਣ ਗਾਏ ॥ ਨਾਮੇ ਨਾਮਿ ਕਰੇ ਵੀਚਾਰੁ ॥ ਆਪਿ ਤਰੈ ਕੁਲ ਉਧਰਣਹਾਰੁ ॥੩॥ ਗੁਰ ਕੀ ਬਾਣੀ ਨਾਮਿ ਵਜਾਏ ॥ ਨਾਨਕ ਮਹਲੁ ਸਬਦਿ ਘਰੁ ਪਾਏ ॥ ਗੁਰਮਤਿ ਸਤਸਰਿ ਹਰਿ ਜਲਿ ਨਾਇਆ ॥ ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ ॥੪॥੫॥੪੪॥ {ਪੰਨਾ ੩੬੨}**

**ਪਦ ਅਰਥ** :—ਭਾਇ—ਪਿਆਰ ਵਿਚ । ਭਾਉ—ਪਿਆਰ । ਦੂਜੈ ਭਾਇ—ਹੋਰ ਦੇ ਪਿਆਰ ਵਿਚ । ਬਿਰਥਾ—ਵਿਅਰਥ । ਸੇਵੈ—ਸਰਨ ਪੈਂਦਾ ਹੈ । ਕੋਇ—ਕੋਈ ਭੀ ਮਨੁੱਖ ।੧।

ਮੂਲਿ—(ਜਗਤ ਦੇ) ਮੂਲ (-ਪ੍ਰਭੂ) ਵਿਚ । ਸੇ ਜਨ—ਉਹ ਬੰਦੇ । ਅਨਦਿਨੁ—{ਅਨੁਦਿਨ} ਹਰ ਰੋਜ਼, ਹਰ ਵੇਲੇ । ਜਪਿ—ਜਪ ਕੇ । ਜਾਣੁ—ਜਾਣੂ, ਪਛਾਣੂ ।੧।ਰਹਾਉ।

ਨਿਹਫਲੁ—ਅੱਫਲ । ਅੰਧ—(ਮਾਇਆ ਵਿਚ) ਅੰਨ੍ਹੇ ਹੋਏ ਮਨੁੱਖ ਨੂੰ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਪਚਾਇ—ਸੜਦਾ ਹੈ ।੧।

ਮਿਲਿ—ਮਿਲ ਕੇ । ਨਾਮੇ—ਨਾਮਿ ਹੀ, ਨਾਮ ਵਿਚ ਹੀ । ਉਧਰਣਹਾਰੁ—ਬਚਾਣ-ਜੋਗਾ ।੩।

ਵਜਾਏ—(ਵਾਜਾ) ਵਜਾਂਦਾ ਹੈ । ਮਹਲੁ—ਟਿਕਾਣਾ, ਪ੍ਰਭੂ-ਚਰਨ । ਘਰੁ—ਪ੍ਰਭੂ ਦਾ ਘਰ । ਸਤਸਰਿ—ਸਾਧ ਸੰਗਤਿ-ਰੂਪ ਸਰੋਵਰ ਵਿਚ । ਸਰਿ—ਸਰੋਵਰ ਵਿਚ । ਜਲਿ—ਜਲ ਨਾਲ, ਪਾਣੀ ਨਾਲ । ਨਾਇਆ—ਨ੍ਹਾਤਾ । ਦੁਰਤੁ—ਪਾਪ ।੪।

**ਅਰਥ** :—(ਹੇ ਭਾਈ ! ਜੇਹੜੇ ਮਨੁੱਖ) ਜਗਤ ਦੇ ਰਚਨਹਾਰ ਪਰਮਾਤਮਾ (ਦੀ ਯਾਦ) ਵਿਚ ਜੁੜਦੇ ਹਨ ਉਹ ਮਨੁੱਖ (ਪਰਮਾਤਮਾ ਦੀਆਂ ਨਜ਼ਰਾਂ ਵਿਚ) ਕਬੂਲ ਹੋ ਜਾਂਦੇ ਹਨ । ਪਰਮਾਤਮਾ ਦਾ ਨਾਮ ਹਰ ਵੇਲੇ ਆਪਣੇ ਹਿਰਦੇ ਵਿਚ ਜਪ ਕੇ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮਨੁੱਖ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ।੧।ਰਹਾਉ।

(ਜੇਹੜੇ ਮਨੁੱਖ ਪਰਮਾਤਮਾ ਨੂੰ ਛੱਡ ਕੇ) ਕਿਸੇ ਹੋਰ ਦੇ ਪਿਆਰ ਵਿਚ ਮੱਤੇ ਰਹਿੰਦੇ ਹਨ ਉਹਨਾਂ ਨੇ ਦੁੱਖ ਹੀ ਦੁੱਖ ਸਹੇੜਿਆ, ਗੁਰੂ ਦੇ ਸ਼ਬਦ ਤੋਂ ਵਾਂਜੇ ਰਹਿ ਕੇ ਉਹਨਾਂ ਆਪਣੀ ਜ਼ਿੰਦਗੀ ਵਿਅਰਥ ਗਵਾ ਲਈ । ਜੇਹੜਾ ਕੋਈ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ ਉਸ ਨੂੰ (ਸਹੀ ਜੀਵਨ ਦੀ) ਸਮਝ ਆ ਜਾਂਦੀ ਹੈ, ਉਹ ਫਿਰ ਮਾਇਆ ਦੇ ਪਿਆਰ ਵਿਚ ਨਹੀਂ ਲੱਗਦਾ ।੧।

(ਜੇਹੜਾ ਮਨੁੱਖ ਜਗਤ ਦੇ ਮੂਲ-ਪ੍ਰਭੂ-ਰੁੱਖ ਨੂੰ ਛੱਡ ਕੇ ਉਸ ਦੀ ਰਚੀ ਮਾਇਆ-ਰੂਪ) ਟਹਣੀ ਨੂੰ ਚੰਬੜਿਆ ਰਹਿੰਦਾ ਹੈ ਉਹ ਅੱਫਲ ਹੀ ਜਾਂਦਾ ਹੈ (ਜੀਵਨ-ਫਲ ਪ੍ਰਾਪਤ ਨਹੀਂ ਕਰ ਸਕਦਾ), ਬੇ-ਸਮਝੀ ਦੇ ਕੰਮਾਂ ਵਿਚ ਪੈ ਕੇ (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਮਨੁੱਖ (ਮਾਇਆ ਦੀ ਭਟਕਣਾ ਤੋਂ ਬਚਣ ਦਾ) ਟਿਕਾਣਾ ਨਹੀਂ ਲੱਭ ਸਕਦਾ (ਉਹ ਮਨੁੱਖ ਮਾਇਆ ਦੇ ਮੋਹ ਵਿਚ ਇਉਂ ਹੀ) ਖ਼ੁਆਰ ਹੁੰਦਾ ਹੈ (ਜਿਵੇਂ) ਗੰਦ ਦਾ ਕੀੜਾ ਗੰਦ ਵਿਚ ।੨।

ਜੇਹੜਾ ਮਨੁੱਖ ਗੁਰੂ ਦੀ ਦੱਸੀ ਸੇਵਾ ਕਰਦਾ ਹੈ ਉਹ ਸਦਾ ਆਤਮਕ ਆਨੰਦ ਮਾਣਦਾ ਹੈ (ਕਿਉਂਕਿ) ਸਾਧ ਸੰਗਤਿ ਵਿਚ ਮਿਲ ਕੇ ਉਹ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ (ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ) ।

ਉਹ ਸਦਾ ਪਰਮਾਤਮਾ ਦੇ ਨਾਮ ਵਿਚ ਜੁੜ ਕੇ (ਪਰਮਾਤਮਾ ਦੇ ਗੁਣਾਂ ਦੀ) ਵਿਚਾਰ ਕਰਦਾ ਹੈ । (ਇਸ ਤਰ੍ਹਾਂ) ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ਤੇ ਆਪਣੀਆਂ ਕੁਲਾਂ ਨੂੰ ਪਾਰ ਲੰਘਾਣ ਜੋਗਾ ਹੋ ਜਾਂਦਾ ਹੈ ।੩।

ਪਰਮਾਤਮਾ ਦੇ ਨਾਮ ਵਿਚ ਜੁੜ ਕੇ ਜੇਹੜਾ ਮਨੁੱਖ ਸਤਿਗੁਰੂ ਦੀ ਬਾਣੀ (ਦਾ ਵਾਜਾ) ਵਜਾਂਦਾ ਹੈ (ਆਪਣੇ ਅੰਦਰ ਗੁਰੂ ਦੀ ਬਾਣੀ ਦਾ ਪੂਰਨ ਪ੍ਰਭਾਵ ਪਾਈ ਰੱਖਦਾ ਹੈ), ਹੇ ਨਾਨਕ ! ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਘਰ ਮਹਲ ਹਾਸਲ ਕਰ ਲੈਂਦਾ ਹੈ ।

ਗੁਰੂ ਦੀ ਮਤਿ ਲੈ ਕੇ ਜਿਸ ਮਨੁੱਖ ਨੇ ਸਤਸੰਗ-ਸਰੋਵਰ ਵਿਚ ਪਰਮਾਤਮਾ ਦੇ ਨਾਮ-ਜਲ ਨਾਲ ਇਸ਼ਨਾਨ ਕੀਤਾ, ਉਸ ਨੇ ਭੈੜੀ ਖੋਟੀ ਮਤਿ ਦੀ ਮੈਲ ਧੋ ਲਈ ਉਸ ਨੇ (ਆਪਣੇ ਅੰਦਰੋਂ) ਸਾਰਾ ਪਾਪ ਦੂਰ ਕਰ ਲਿਆ ।੪।੫।੪੪।

**ਆਸਾ ਮਹਲਾ ੩ ॥ ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ ਆਤਮ ਸੰਘਾਰਹਿ ॥ ਮੇਰਾ ਮੇਰਾ ਕਰਿ ਕਰਿ ਵਿਗੂਤਾ ॥ ਆਤਮੁ ਨ ਚੀਨ੍ਹੈ ਭਰਮੈ ਵਿਚਿ ਸੂਤਾ ॥੧॥ ਮਰੁ ਮੁਇਆ ਸਬਦੇ ਮਰਿ ਜਾਇ ॥ ਉਸਤਤਿ ਨਿੰਦਾ ਗੁਰਿ ਸਮ ਜਾਣਾਈ ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥੧॥ ਰਹਾਉ ॥ ਨਾਮ ਵਿਹੂਣ ਗਰਭ ਗਲਿ ਜਾਇ ॥ ਬਿਰਥਾ ਜਨਮੁ ਦੂਜੈ ਲੋਭਾਇ ॥ ਨਾਮ ਬਿਹੂਣੀ ਦੁਖਿ ਜਲੈ ਸਬਾਈ ॥ ਸਤਿਗੁਰਿ ਪੂਰੈ ਬੂਝ ਬੁਝਾਈ ॥੨॥ ਮਨੁ ਚੰਚਲੁ ਬਹੁ ਚੋਟਾ ਖਾਇ ॥ ਏਥਹੁ ਛੁੜਕਿਆ ਠਉਰ ਨ ਪਾਇ ॥ ਗਰਭ ਜੋਨਿ ਵਿਸਟਾ ਕਾ ਵਾਸੁ ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ ॥੩॥ ਅਪੁਨੇ ਸਤਿਗੁਰ ਕਉ ਸਦਾ ਬਲਿ ਜਾਈ ॥ ਗੁਰਮੁਖਿ ਜੋਤੀ ਜੋਤਿ ਮਿਲਾਈ ॥ ਨਿਰਮਲ ਬਾਣੀ ਨਿਜ ਘਰਿ ਵਾਸਾ ॥ ਨਾਨਕ ਹਉਮੈ ਮਾਰੇ ਸਦਾ ਉਦਾਸਾ ॥੪॥੬॥੪੫॥ {ਪੰਨਾ ੩੬੨}**

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਮਰਹਿ—ਆਤਮਕ ਮੌਤ ਮਰਦੇ ਹਨ । ਮਰਿ—ਆਤਮਕ ਮੌਤੇ ਮਰ ਕੇ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਆਤਮ—ਆਤਮਕ ਜੀਵਨ । ਸੰਘਾਰਹਿ—ਨਾਸ ਕਰ ਲੈਂਦੇ ਹਨ । ਵਿਗੂਤਾ—ਖ਼ੁਆਰ ਹੁੰਦਾ ਹੈ । ਆਤਮੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਚੀਨੈ—ਪਰਖਦਾ, ਪਛਾਣਦਾ । ਸੂਤਾ—ਗ਼ਾਫ਼ਲ ਹੋਇਆ ਰਹਿੰਦਾ ਹੈ ।੧।

ਮਰੁ—ਮੌਤ, ਅਸਲੀ ਮੌਤ, ਮਾਇਆ ਦੇ ਮੋਹ ਵਲੋਂ ਮੌਤ । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਗੁਰਿ—ਗੁਰੂ ਨੇ । ਸਮ—ਬਰਾਬਰ । ਜਾਣਾਈ—ਸਮਝਾ ਦਿੱਤੀ । ਜੁਗ ਮਹਿ—ਜੀਵਨ ਵਿਚ । ਲਾਹਾ—ਲਾਭ, ਖੱਟੀ ।੧।ਰਹਾਉ।

ਗਰਭ—ਜਨਮ ਮਰਨ ਦੇ ਗੇੜਾਂ ਵਿਚ । ਗਲਿ ਜਾਇ—ਗਲ ਜਾਂਦਾ ਹੈ, ਆਤਮਕ ਜੀਵਨ ਨਾਸ ਕਰ ਲੈਂਦਾ ਹੈ । ਲੋਭਾਇ—ਲੋਭ ਕਰਦਾ ਹੈ । ਦੁਖਿ—ਦੁੱਖ ਵਿਚ । ਸਬਾਈ—ਸਾਰੀ ਲੁਕਾਈ । ਸਤਿਗੁਰਿ—ਸਤਿਗੁਰੂ ਨੇ । ਬੂਝ—ਸਮਝ ।੨।

ਏਥਹੁ ਛੁੜਕਿਆ—ਇਸ ਮਨੁੱਖਾ ਜਨਮ ਦੀ ਵਾਰੀ ਤੋਂ ਖੁੰਝਿਆ । ਠਉਰ—ਟਿਕਾਣਾ, ਥਾਂ । ਤਿਤੁ ਘਰਿ—ਉਸ ਘਰ ਵਿਚ ।੩।

ਬਲਿ ਜਾਈ—ਮੈਂ ਕੁਰਬਾਨ ਜਾਂਦਾ ਹਾਂ (ਜਾਈਂ) । ਨਿਜ ਘਰਿ—ਆਪਣੇ ਘਰ ਵਿਚ । ਉਦਾਸਾ—ਵਿਰਕਤ ।੪।

**ਅਰਥ** :—ਕੋਈ ਚੰਗਾ ਆਖੇ, ਕੋਈ ਮੰਦਾ ਆਖੇ, ਇਸ ਨੂੰ ਇਕੋ ਜਿਹਾ ਸਹਾਰਨਾ—ਗੁਰੂ ਨੇ ਜਿਸ ਮਨੁੱਖ ਨੂੰ ਇਹ ਸੂਝ ਬਖ਼ਸ਼ ਦਿੱਤੀ ਹੈ, ਉਹ ਮਨੁੱਖ ਇਸ ਜੀਵਨ ਵਿਚ ਪਰਮਾਤਮਾ ਦਾ ਨਾਮ ਜਪ ਕੇ (ਜਗਤ ਤੋਂ) ਖੱਟੀ ਖੱਟ ਕੇ ਜਾਂਦਾ ਹੈ, ਉਹ ਮਨੁੱਖ (ਮਾਇਆ ਦੇ ਮੋਹ ਵਲੋਂ) ਸੁਰਖਰੂਈ ਮੌਤ ਮਰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ (ਮੋਹ ਵਲੋਂ) ਉਹ ਅਛੋਹ ਰਹਿੰਦਾ ਹੈ ।੧।ਰਹਾਉ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਆਤਮਕ ਮੌਤੇ) ਮਰਦੇ ਹਨ (ਇਸ ਤਰ੍ਹਾਂ) ਮਰ ਕੇ ਉਹ ਆਪਣੀ ਮੌਤ ਖ਼ਰਾਬ ਕਰਦੇ ਹਨ, ਕਿਉਂਕਿ ਮਾਇਆ ਦੇ ਮੋਹ ਵਿਚ ਪੈ ਕੇ ਉਹ ਆਪਣਾ ਆਤਮਕ ਜੀਵਨ ਤਬਾਹ ਕਰ ਲੈਂਦੇ ਹਨ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਇਹ ਧਨ) ਮੇਰਾ ਹੈ (ਇਹ ਪਰਵਾਰਾ) ਮੇਰਾ ਹੈ—ਨਿੱਤ ਇਹੀ ਆਖ ਆਖ ਕੇ ਖ਼ੁਆਰ ਹੁੰਦਾ ਰਹਿੰਦਾ ਹੈ, ਕਦੇ ਆਪਣੇ ਆਤਮਕ ਜੀਵਨ ਨੂੰ ਨਹੀਂ ਪੜਤਾਲਦਾ, ਮਾਇਆ ਦੀ ਭਟਕਣਾ ਵਿਚ ਪੈ ਕੇ (ਆਤਮਕ ਜੀਵਨ) ਵਲੋਂ ਗ਼ਾਫ਼ਿਲ ਹੋਇਆ ਰਹਿੰਦਾ ਹੈ ।੧।

ਨਾਮ ਤੋਂ ਵਾਂਜਿਆ ਰਹਿ ਕੇ ਮਨੁੱਖ ਜਨਮ ਮਰਨ ਦੇ ਗੇੜਾਂ ਵਿਚ ਆਤਮਕ ਜੀਵਨ ਨਾਸ ਕਰ ਲੈਂਦਾ ਹੈ, ਉਹ ਸਦਾ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ (ਇਸ ਵਾਸਤੇ) ਉਸ ਦੀ ਜ਼ਿੰਦਗੀ ਵਿਅਰਥ ਚਲੀ ਜਾਂਦੀ ਹੈ । ਨਾਮ ਤੋਂ ਸੱਖਣੀ ਰਹਿ ਕੇ ਸਾਰੀ ਲੁਕਾਈ ਦੁੱਖ ਵਿਚ ਸੜਦੀ ਰਹਿੰਦੀ ਹੈ । ਪਰ ਇਹ ਸਮਝ ਪੂਰੇ ਗੁਰੂ ਨੇ (ਕਿਸੇ ਵਿਰਲੇ ਨੂੰ) ਬਖ਼ਸ਼ੀ ਹੈ ।੨।

ਜਿਸ ਮਨੁੱਖ ਦਾ ਮਨ ਹਰ ਵੇਲੇ ਮਾਇਆ ਦੇ ਮੋਹ ਵਿਚ ਭਟਕਦਾ ਹੈ ਉਹ ਮੋਹ ਦੀਆਂ ਸੱਟਾਂ ਖਾਂਦਾ ਰਹਿੰਦਾ ਹੈ, ਇਸ ਮਨੁੱਖਾ ਜੀਵਨ ਵਿਚ (ਸਿਮਰਨ ਵਲੋਂ) ਖੁੰਝਿਆ ਹੋਇਆ ਫਿਰ ਆਤਮਕ ਆਨੰਦ ਦੀ ਥਾਂ ਨਹੀਂ ਪ੍ਰਾਪਤ ਕਰ ਸਕਦਾ । ਜਨਮ ਮਰਨ ਦਾ ਗੇੜ (ਮਾਨੋ) ਗੰਦ ਦਾ ਘਰ ਹੈ, ਇਸ ਘਰ ਵਿਚ ਉਸ ਮਨੁੱਖ ਦਾ ਨਿਵਾਸ ਹੋਇਆ ਰਹਿੰਦਾ ਹੈ ਜੋ ਆਪਣੇ ਮਨ ਦੇ ਪਿੱਛੇ ਤੁਰਦਾ ਹੈ ।੩।

(ਹੇ ਭਾਈ !) ਮੈਂ ਆਪਣੇ ਸਤਿਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ । ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਦੀ ਸੁਰਤਿ ਨੂੰ ਗੁਰੂ ਪਰਮਾਤਮਾ ਦੀ ਜੋਤਿ ਵਿਚ ਮਿਲਾ ਦੇਂਦਾ ਹੈ ।

ਹੇ ਨਾਨਕ ! ਗੁਰੂ ਦੀ ਪਵਿਤ੍ਰ ਬਾਣੀ ਦੀ ਬਰਕਤਿ ਨਾਲ ਆਪਣੇ ਅਸਲ ਘਰ ਵਿਚ (ਪ੍ਰਭੂ-ਚਰਨਾਂ ਵਿਚ) ਟਿਕਾਣਾ ਮਿਲ ਜਾਂਦਾ ਹੈ, (ਗੁਰੂ ਦੀ ਮੇਹਰ ਨਾਲ ਮਨੁੱਖ) ਹਉਮੈ ਨੂੰ ਮੁਕਾ ਲੈਂਦਾ ਹੈ ਤੇ (ਮਾਇਆ ਦੇ ਮੋਹ ਵਲੋਂ) ਸਦਾ ਉਪਰਾਮ ਰਹਿੰਦਾ ਹੈ ।੪।੬।੪੫।

**ਆਸਾ ਮਹਲਾ ੩ ॥ ਲਾਲੈ ਆਪਣੀ ਜਾਤਿ ਗਵਾਈ ॥ ਤਨੁ ਮਨੁ ਅਰਪੇ ਸਤਿਗੁਰ ਸਰਣਾਈ ॥ ਹਿਰਦੈ ਨਾਮੁ ਵਡੀ ਵਡਿਆਈ ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ ॥੧॥ ਸੋ ਲਾਲਾ ਜੀਵਤੁ ਮਰੈ ॥ ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ ॥੧॥ ਰਹਾਉ ॥ ਕਰਣੀ ਕਾਰ ਧੁਰਹੁ ਫੁਰਮਾਈ ॥ ਬਿਨੁ ਸਬਦੈ ਕੋ ਥਾਇ ਨ ਪਾਈ ॥ ਕਰਣੀ ਕੀਰਤਿ ਨਾਮੁ ਵਸਾਈ ॥ ਆਪੇ ਦੇਵੈ ਢਿਲ ਨ ਪਾਈ ॥੨॥ ਮਨਮੁਖਿ ਭਰਮਿ ਭੁਲੈ ਸੰਸਾਰੁ ॥ ਬਿਨੁ ਰਾਸੀ ਕੂੜਾ ਕਰੇ ਵਾਪਾਰੁ ॥ ਵਿਣੁ ਰਾਸੀ ਵਖਰੁ ਪਲੈ ਨ ਪਾਇ ॥ ਮਨਮੁਖਿ ਭੁਲਾ ਜਨਮੁ ਗਵਾਇ ॥੩॥ ਸਤਿਗੁਰੁ ਸੇਵੇ ਸੁ ਲਾਲਾ ਹੋਇ ॥ ਊਤਮ ਜਾਤੀ ਊਤਮੁ ਸੋਇ ॥ ਗੁਰ ਪਉੜੀ ਸਭ ਦੂ ਊਚਾ ਹੋਇ ॥ ਨਾਨਕ ਨਾਮਿ ਵਡਾਈ ਹੋਇ ॥੪॥੭॥੪੬॥ {ਪੰਨਾ ੩੬੩}**

**ਪਦ ਅਰਥ** :—ਲਾਲੈ—ਗ਼ੁਲਾਮ ਨੇ, ਦਾਸ ਨੇ, । ਜਾਤਿ—ਹਸਤੀ, ਹੋਂਦ । ਅਰਪੇ—ਅਰਪਿ, ਅਰਪ ਕੇ, ਹਵਾਲੇ ਕਰ ਕੇ । ਹਿਰਦੈ—ਹਿਰਦੇ ਵਿਚ । ਸਖਾਈ—ਮਿੱਤਰ ।੧।

ਸੋ ਲਾਲਾ—ਉਹ ਹੈ (ਅਸਲੀ) ਦਾਸ । ਜੀਵਤੁ ਮਰੈ—ਜੀਊਂਦਾ ਹੀ (ਜੀਵਨ ਦੀ ਵਾਸਨਾ ਵਲੋਂ) ਮਰਦਾ ਹੈ । ਸੋਗੁ—ਗ਼ਮੀ । ਹਰਖੁ—ਖ਼ੁਸ਼ੀ । ਦੁਇ—ਦੋਵੇਂ । ਸਮ—ਬਰਾਬਰ । ਪਰਸਾਦੀ—ਕਿਰਪਾ ਨਾਲ । ਉਧਰੈ—ਵਿਕਾਰਾਂ ਤੋਂ ਬਚਦਾ ਹੈ ।੧।ਰਹਾਉ।

ਕਰਣੀ—{ਕਰਣੀਯ} ਕਰਨ-ਜੋਗ । ਧੁਰਹੁ—ਆਪਣੀ ਹਜ਼ੂਰੀ ਤੋਂ । ਕੋ—ਕੋਈ ਮਨੁੱਖ । ਥਾਇ ਨ ਪਾਈ—ਕਬੂਲ ਨਹੀਂ ਹੁੰਦਾ । ਕੀਰਤਿ—ਸਿਫ਼ਤਿ-ਸਾਲਾਹ । ਵਸਾਈ—ਵਸਾਇ, ਵਸਾਂਦਾ ਹੈ । ਆਪੇ—(ਪ੍ਰਭੂ) ਆਪ ਹੀ ।੨।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਭਰਮਿ—ਭਟਕਣਾ ਵਿਚ । ਭੁਲੈ—ਕੁਰਾਹ ਪਿਆ ਰਹਿੰਦਾ ਹੈ । ਰਾਸੀ—ਰਾਸਿ, ਪੂੰਜੀ, ਸਰਮਾਇਆ । ਕੂੜਾ—ਝੂਠਾ, ਠੱਗੀ ਦਾ । ਵਖਰੁ—ਸੌਦਾ । ਪਲੈ ਨ ਪਾਇ—ਹਾਸਲ ਨਹੀਂ ਕਰ ਸਕਦਾ ।੩।

ਊਤਮੁ—ਸ੍ਰੇਸ਼ਟ, ਉੱਚੇ ਜੀਵਨ ਵਾਲਾ । ਸੋਇ—ਉਹੀ (ਲਾਲਾ) । ਗੁਰ ਪਉੜੀ—ਗੁਰੂ ਦੀ (ਦਿੱਤੀ ਹੋਈ ਸਿਮਰਨ-ਰੂਪ) ਪਉੜੀ (ਤੇ ਚੜ੍ਹ ਕੇ) । ਦੂ—ਤੋਂ । ਸਭਦੂ—ਸਭਨਾਂ ਨਾਲੋਂ । ਨਾਮਿ—ਨਾਮ ਦੀ ਰਾਹੀਂ ।੪।

**ਅਰਥ** :—(ਹੇ ਭਾਈ !) ਅਸਲੀ ਦਾਸ ਉਹ ਹੈ (ਅਸਲੀ ਵਿਕਿਆ ਹੋਇਆ ਉਹ ਮਨੁੱਖ ਹੈ) ਜੋ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਦੁਨੀਆ ਦੀਆਂ ਵਾਸਨਾਂ ਵਲੋਂ ਮਰਿਆ ਹੋਇਆ ਹੈ । (ਅਜੇਹਾ ਦਾਸ) ਖ਼ੁਸ਼ੀ ਗ਼ਮੀ ਦੋਹਾਂ ਨੂੰ ਇਕੋ ਜਿਹਾ ਸਮਝਦਾ ਹੈ, ਤੇ ਗੁਰੂ ਦੀ ਕਿਰਪਾ ਨਾਲ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ (ਦੁਨੀਆ ਦੀਆਂ ਵਾਸਨਾਂ ਤੋਂ) ਬਚਿਆ ਰਹਿੰਦਾ ਹੈ ।੧।ਰਹਾਉ।

ਆਪਣਾ ਮਨ ਆਪਣਾ ਸਰੀਰ ਗੁਰੂ ਦੇ ਹਵਾਲੇ ਕਰ ਕੇ ਤੇ ਗੁਰੂ ਦੀ ਸਰਨ ਪੈ ਕੇ ਸੇਵਕ ਨੇ ਆਪਣੀ (ਵੱਖਰੀ) ਹਸਤੀ ਮਿਟਾ ਲਈ ਹੁੰਦੀ ਹੈ । ਜੇਹੜਾ ਪਰਮਾਤਮਾ ਸਭ ਦਾ ਪਿਆਰਾ ਹੈ ਤੇ ਸਭ ਦਾ ਸਾਥੀ-ਮਿੱਤਰ ਹੈ ਉਸ ਦਾ ਨਾਮ (ਪ੍ਰਭੂ ਤੋਂ ਵਿਕਿਆ ਹੋਇਆ) ਦਾਸ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਇਹੀ ਉਸ ਦੇ ਵਾਸਤੇ ਸਭ ਤੋਂ ਵੱਡੀ ਇੱਜ਼ਤ ਹੈ ।੧।

ਪਰਮਾਤਮਾ ਨੇ ਆਪਣੇ ਦਾਸ ਨੂੰ ਸਿਮਰਨ ਦੀ ਹੀ ਕਰਨ-ਜੋਗ ਕਾਰ ਆਪਣੀ ਹਜ਼ੂਰੀ ਤੋਂ ਦੱਸੀ ਹੋਈ ਹੈ (ਪਰਮਾਤਮਾ ਨੇ ਉਸ ਨੂੰ ਹੁਕਮ ਕੀਤਾ ਹੋਇਆ ਹੈ ਕਿ) ਗੁਰੂ ਦੇ ਸ਼ਬਦ (ਵਿਚ ਜੁੜਨ) ਤੋਂ ਬਿਨਾ ਕੋਈ ਮਨੁੱਖ (ਉਸ ਦੇ ਦਰ ਤੇ) ਕਬੂਲ ਨਹੀਂ ਹੋ ਸਕਦਾ, ਇਸ ਵਾਸਤੇ ਸੇਵਕ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਸ ਦਾ ਨਾਮ (ਆਪਣੇ ਮਨ ਵਿਚ) ਵਸਾਈ ਰੱਖਦਾ ਹੈ—ਇਹੀ ਉਸ ਦੇ ਵਾਸਤੇ ਕਰਨ-ਜੋਗ ਕਾਰ ਹੈ । (ਪਰ ਇਹ ਦਾਤਿ ਪ੍ਰਭੂ) ਆਪ ਹੀ (ਆਪਣੇ ਦਾਸ ਨੂੰ) ਦੇਂਦਾ ਹੈ (ਤੇ ਦੇਂਦਿਆਂ) ਚਿਰ ਨਹੀਂ ਲਾਂਦਾ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਜਗਤ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ (ਜਿਵੇਂ ਕੋਈ ਵਪਾਰੀ) ਸਰਮਾਏ ਤੋਂ ਬਿਨਾ ਠੱਗੀ ਦਾ ਹੀ ਵਪਾਰ ਕਰਦਾ ਹੈ । ਜਿਸ ਦੇ ਪਾਸ ਸਰਮਾਇਆ ਨਹੀਂ ਉਸ ਨੂੰ ਸੌਦਾ ਨਹੀਂ ਮਿਲ ਸਕਦਾ । (ਇਸੇ ਤਰ੍ਹਾਂ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਸਹੀ ਜੀਵਨ-ਰਾਹ ਤੋਂ) ਖੁੰਝਾ ਹੋਇਆ ਆਪਣੀ ਜ਼ਿੰਦਗੀ ਬਰਬਾਦ ਕਰਦਾ ਹੈ ।੩।

(ਪ੍ਰਭੂ ਦੇ ਦਰ ਤੇ ਵਿੱਕਿਆ ਹੋਇਆ ਅਸਲੀ) ਦਾਸ ਉਹੀ ਹੈ ਜੋ ਸਤਿਗੁਰੂ ਦੀ ਸਰਨ ਪੈਂਦਾ ਹੈ, ਉਹੀ ਉੱਚੀ ਹਸਤੀ ਵਾਲਾ ਬਣ ਜਾਂਦਾ ਹੈ ਉਹੀ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ, ਗੁਰੂ ਦੀ (ਦਿੱਤੀ ਹੋਈ ਨਾਮ-ਸਿਮਰਨ ਦੀ) ਪਉੜੀ ਦਾ ਆਸਰਾ ਲੈ ਕੇ ਉਹ ਸਭਨਾਂ ਨਾਲੋਂ ਉੱਚਾ ਹੋ ਜਾਂਦਾ ਹੈ । ਹੇ ਨਾਨਕ ! ਪਰਮਾਤਮਾ ਦਾ ਨਾਮ ਸਿਮਰਨ ਵਿਚ ਹੀ ਇੱਜ਼ਤ ਹੈ ।੪।੭।੪੬।

**ਆਸਾ ਮਹਲਾ ੩ ॥ ਮਨਮੁਖਿ ਝੂਠੋ ਝੂਠੁ ਕਮਾਵੈ ॥ ਖਸਮੈ ਕਾ ਮਹਲੁ ਕਦੇ ਨ ਪਾਵੈ ॥ ਦੂਜੈ ਲਗੀ ਭਰਮਿ ਭੁਲਾਵੈ ॥ ਮਮਤਾ ਬਾਧਾ ਆਵੈ ਜਾਵੈ ॥੧॥ ਦੋਹਾਗਣੀ ਕਾ ਮਨ ਦੇਖੁ ਸੀਗਾਰੁ ॥ ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ ॥੧॥ ਰਹਾਉ ॥ ਸਦਾ ਸੋਹਾਗਣਿ ਜੋ ਪ੍ਰਭ ਭਾਵੈ ॥ ਗੁਰ ਸਬਦੀ ਸੀਗਾਰੁ ਬਣਾਵੈ ॥ ਸੇਜ ਸੁਖਾਲੀ ਅਨਦਿਨੁ ਹਰਿ ਰਾਵੈ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥੨॥ ਸਾ ਸੋਹਾਗਣਿ ਸਾਚੀ ਜਿਸੁ ਸਾਚਿ ਪਿਆਰੁ ॥ ਅਪਣਾ ਪਿਰੁ ਰਾਖੈ ਸਦਾ ਉਰ ਧਾਰਿ ॥ ਨੇੜੈ ਵੇਖੈ ਸਦਾ ਹਦੂਰਿ ॥ ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ ॥੩॥ ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥ ਸਬਦੇ ਊਚੋ ਊਚਾ ਹੋਇ ॥ ਨਾਨਕ ਸਾਚਿ ਸਮਾਵੈ ਸੋਇ ॥੪॥੮॥੪੭॥ {ਪੰਨਾ ੩੬੩}**

**ਪਦ ਅਰਥ** :— ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਝੂਠੋ ਝੂਠ—ਝੂਠ ਹੀ ਝੂਠ, ਉਹੀ ਕੰਮ ਜੋ ਬਿਲਕੁਲ ਉਸ ਦੇ ਕੰਮ ਨਹੀਂ ਆ ਸਕਦਾ । ਦੂਜੇ—ਮਾਇਆ ਦੇ ਮੋਹ ਵਿਚ । ਭੁਲਾਵੈ—ਕੁਰਾਹੇ ਪਈ ਰਹਿੰਦੀ ਹੈ । ਮਮਤਾ ਬਾਧਾ—ਅਪਣੱਤ ਦੇ ਬੰਧਨਾਂ ਵਿਚ ਬੱਝਾ ਹੋਇਆ ।੧।

ਦੋਹਾਗਣੀ—ਮੰਦ-ਭਾਗਣ, ਖਸਮ ਦੀ ਛੱਡੀ ਹੋਈ । ਮਨ—ਹੇ ਮਨ ! ਕਲਤਿ—ਇਸਤ੍ਰੀ (ਦੇ ਮੋਹ) ਵਿਚ । ਧਨਿ—ਧਨ ਵਿਚ ।੧।ਰਹਾਉ।

ਪ੍ਰਭ ਭਾਵੈ—ਪ੍ਰਭੂ ਨੂੰ ਪਿਆਰੀ ਲੱਗਦੀ ਹੈ । ਸੇਜ—ਹਿਰਦਾ-ਸੇਜ । ਸੁਖਾਲੀ—ਸੁਖੀ । ਅਨਦਿਨੁ—ਹਰ ਰੋਜ਼, ਹਰ ਵੇਲੇ । ਮਿਲਿ—ਮਿਲ ਕੇ । ਮਿਲਿ ਪ੍ਰੀਤਮ—ਪ੍ਰੀਤਮ ਨੂੰ ਮਿਲ ਕੇ ।੨।

ਸਾਚੀ—ਸਦਾ-ਥਿਰ ਰਹਿਣ ਵਾਲੀ, ਸਦਾ ਲਈ । ਜਿਸੁ ਪਿਆਰੁ—ਜਿਸ ਦਾ ਪਿਆਰ । ਸਾਚਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ । ਉਰ—ਹਿਰਦਾ । ਉਰ ਧਾਰਿ—ਹਿਰਦੇ ਵਿਚ ਟਿਕਾ ਕੇ ।੩।

ਆਗੈ—ਪਰਲੋਕ ਵਿਚ । ਨ ਜਾਇ—ਨਹੀਂ ਜਾਂਦਾ ।੪।

**ਅਰਥ** :—ਹੇ ਮਨ ! (ਖਸਮ ਦੀ ਛੱਡੀ ਹੋਈ) ਮੰਦ-ਕਰਮਣ ਇਸਤ੍ਰੀ ਦਾ ਸਿੰਗਾਰ ਵੇਖ, ਨਿਰਾ ਪਖੰਡ ਹੈ ਨਿਰਾ ਵਿਕਾਰ ਹੈ । (ਇਸੇ ਤਰ੍ਹਾਂ) ਜੇਹੜਾ ਮਨੁੱਖ ਪੁੱਤਰਾਂ ਵਿਚ ਇਸਤ੍ਰੀ ਵਿਚ ਧਨ ਵਿਚ ਮਾਇਆ ਵਿਚ ਚਿੱਤ ਜੋੜਦਾ ਹੈ ਉਸ ਦਾ ਇਹ ਸਾਰਾ ਮੋਹ ਵਿਅਰਥ ਹੈ ।੧।ਰਹਾਉ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਸਦਾ ਉਹੀ ਕੁਝ ਕਰਦੀ ਹੈ ਜੋ ਉਸ ਦੇ (ਆਤਮਕ ਜੀਵਨ ਦੇ) ਕਿਸੇ ਕੰਮ ਨਹੀਂ ਆ ਸਕਦਾ, (ਉਹਨਾਂ ਉੱਦਮਾਂ ਨਾਲ ਉਹ ਜੀਵ-ਇਸਤ੍ਰੀ) ਖਸਮ-ਪ੍ਰਭੂ ਦਾ ਟਿਕਾਣਾ ਕਦੇ ਭੀ ਨਹੀਂ ਲੱਭ ਸਕਦੀ, ਮਾਇਆ ਦੇ ਮੋਹ ਵਿਚ ਫਸੀ ਹੋਈ ਮਾਇਆ ਦੀ ਭਟਕਣਾ ਵਿਚ ਪੈ ਕੇ ਉਹ ਕੁਰਾਹੇ ਪਈ ਰਹਿੰਦੀ ਹੈ । (ਹੇ ਮਨ !) ਅਪਣੱਤ ਦੇ ਬੰਧਨਾਂ ਵਿਚ ਬੱਝਾ ਹੋਇਆ ਜਗਤ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੧।

ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਲੱਗਦੀ ਹੈ ਉਹ ਸਦਾ ਚੰਗੇ ਭਾਗਾਂ ਵਾਲੀ ਹੈ ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ-ਮਿਲਾਪ ਨੂੰ ਆਪਣਾ ਆਤਮਕ) ਸੋਹਜ ਬਣਾਂਦੀ ਹੈ, ਉਸ ਦੇ ਹਿਰਦੇ ਦੀ ਸੇਜ ਸੁਖਦਾਈ ਹੋ

ਜਾਂਦੀ ਹੈ ਕਿਉਂਕਿ ਉਹ ਹਰ ਵੇਲੇ ਪ੍ਰਭੂ-ਪਤੀ ਦਾ ਮਿਲਾਪ ਮਾਣਦੀ ਹੈ, ਪ੍ਰਭੂ ਪ੍ਰੀਤਮ ਨੂੰ ਮਿਲ ਕੇ ਉਹ ਸਦਾ ਆਤਮਕ ਆਨੰਦ ਮਾਣਦੀ ਹੈ ।੨।

(ਹੇ ਮਨ !) ਜਿਸ ਜੀਵ-ਇਸਤ੍ਰੀ ਦਾ ਪਿਆਰ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਪੈ ਜਾਂਦਾ ਹੈ ਉਹ ਸਦਾ ਲਈ ਚੰਗੇ ਭਾਗਾਂ ਵਾਲੀ ਬਣ ਜਾਂਦੀ ਹੈ, ਉਹ ਆਪਣੇ ਪਤੀ-ਪ੍ਰਭੂ ਨੂੰ ਹਮੇਸ਼ਾ ਆਪਣੇ ਹਿਰਦੇ ਵਿਚ ਟਿਕਾਈ ਰੱਖਦੀ ਹੈ, ਉਹ ਪ੍ਰਭੂ ਨੂੰ ਸਦਾ ਆਪਣੇ ਨੇੜੇ ਆਪਣੇ ਅੰਗ-ਸੰਗ ਵੇਖਦੀ ਹੈ, ਉਸ ਨੂੰ ਪਿਆਰਾ ਪ੍ਰਭੂ ਸਭਨਾਂ ਵਿਚ ਵਿਆਪਕ ਦਿੱਸਦਾ ਹੈ ।੩।

(ਹੇ ਮਨ ! ਉੱਚੀ ਜਾਤਿ ਤੇ ਸੋਹਣੇ ਰੂਪ ਦਾ ਕੀਹ ਮਾਣ ?) ਪਰਲੋਕ ਵਿਚ ਨਾਹ ਇਹ (ਉੱਚੀ) ਜਾਤਿ ਜਾਂਦੀ ਹੈ ਨਾਹ ਇਹ (ਸੋਹਣਾ) ਰੂਪ ਜਾਂਦਾ ਹੈ । (ਇਸ ਲੋਕ ਵਿਚ ਮਨੁੱਖ) ਜਿਹੋ ਜਿਹੇ ਕਰਮ ਕਰਦਾ ਹੈ ਉਹੋ ਜਿਹਾ ਉਸ ਦਾ ਜੀਵਨ ਬਣ ਜਾਂਦਾ ਹੈ (ਬੱਸ ! ਇਹੀ ਹੈ ਮਨੁੱਖ ਦੀ ਜਾਤਿ ਤੇ ਇਹੀ ਹੈ ਮਨੁੱਖ ਦਾ ਰੂਪ) ।

ਹੇ ਨਾਨਕ ! (ਜਿਉਂ ਜਿਉਂ ਮਨੁੱਖ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਆਤਮਕ ਜੀਵਨ ਵਿਚ) ਹੋਰ ਉੱਚਾ ਹੋਰ ਉੱਚਾ ਹੁੰਦਾ ਜਾਂਦਾ ਹੈ ਤਿਉਂ ਤਿਉਂ ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੁੰਦਾ ਜਾਂਦਾ ਹੈ ।੪।੮।੪੭।

**ਆਸਾ ਮਹਲਾ ੩ ॥ ਭਗਤਿ ਰਤਾ ਜਨੁ ਸਹਜਿ ਸੁਭਾਇ ॥ ਗੁਰ ਕੈ ਭੈ ਸਾਚੈ ਸਾਚਿ ਸਮਾਇ ॥ ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥੧॥ ਮੇਰੇ ਮਨ ਹਰਿ ਜਪਿ ਸਦਾ ਧਿਆਇ ॥ ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥੧॥ ਰਹਾਉ ॥ ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਏ ॥ ਅੰਤਰੁ ਨਿਰਮਲੁ ਅੰਮ੍ਰਿਤਸਰਿ ਨਾਏ ॥ ਸਦਾ ਸੂਚੇ ਸਾਚਿ ਸਮਾਏ ॥੨॥ ਹਰਿ ਪ੍ਰਭੁ ਵੇਖੈ ਸਦਾ ਹਜੂਰਿ ॥ ਗੁਰ ਪਰਸਾਦਿ ਰਹਿਆ ਭਰਪੂਰਿ ॥ ਜਹਾ ਜਾਉ ਤਹ ਵੇਖਾ ਸੋਇ ॥ ਗੁਰ ਬਿਨੁ ਦਾਤਾ ਅਵਰੁ ਨ ਕੋਇ ॥੩॥ ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥ ਗੁਰ ਪਰਸਾਦੀ ਦੇਵਣਹਾਰੁ ॥ ਨਾਨਕ ਬਖਸੇ ਬਖਸਣਹਾਰੁ ॥੪॥੯॥੪੮॥ {ਪੰਨਾ ੩੬੩}**

**ਪਦ ਅਰਥ** :—ਰਤਾ—ਰੱਤਾ, ਰੰਗਿਆ ਹੋਇਆ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਭੈ—ਭਉ ਦੀ ਰਾਹੀਂ । ਭਉ—ਡਰ, ਅਦਬ । ਗੁਰ ਕੈ ਭੈ—ਗੁਰੂ ਦੇ ਅਦਬ ਦੀ ਰਾਹੀਂ । ਭੈ ਸਾਚੈ—ਸਦਾ-ਥਿਰ ਪ੍ਰਭੂ ਦੇ ਡਰ ਦੀ ਰਾਹੀਂ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ । ਖੋਇ—ਗਵਾ ਕੇ । ਪਤਿ—ਇੱਜ਼ਤ ।੧।

ਮਨ—ਹੇ ਮਨ ! ਇਛੈ—ਇੱਛਾ ਕਰਦਾ ਹੈ ।੧।ਰਹਾਉ।

ਤੇ—ਤੋਂ, ਪਾਸੋਂ । ਪੂਰਾ—ਸਾਰੇ ਗੁਣਾਂ ਦਾ ਮਾਲਕ ਪ੍ਰਭੂ । ਹਿਰਦੈ—ਹਿਰਦੇ ਵਿਚ । ਸਚੁ—ਸਦਾ ਕਾਇਮ ਰਹਿਣ ਵਾਲਾ । ਅੰਤਰੁ—ਅੰਦਰਲਾ, ਹਿਰਦਾ, ਮਨ । ਅੰਮ੍ਰਿਤਸਰਿ—ਅੰਮ੍ਰਿਤ ਦੇ ਸਰੋਵਰ ਵਿਚ, ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸਰੋਵਰ ਵਿਚ । ਨਾਏ—ਨਾਇ, ਨ੍ਹਾਇ, ਨ੍ਹਾ ਕੇ । ਸੂਚੇ—ਪਵਿਤ੍ਰ ।੨।

ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਪਰਸਾਦਿ—ਕਿਰਪਾ ਨਾਲ । ਜਾਉ—ਮੈਂ ਜਾਂਦਾ ਹਾਂ । ਵੇਖਾ—ਵੇਖਾਂ, ਮੈਂ ਵੇਖਦਾ ਹਾਂ ।੩।

ਸਾਗਰੁ—ਸਮੁੰਦਰ । ਪੂਰਾ—ਭਰਿਆ ਹੋਇਆ । ਭੰਡਾਰ—ਖ਼ਜ਼ਾਨੇ । ਅਪਾਰ—ਬੇਅੰਤ । ਪਰਸਾਦੀ—ਪਰਸਾਦਿ, ਕਿਰਪਾ ਦੀ ਰਾਹੀਂ । ਦੇਵਣਹਾਰੁ—ਦੇਣ ਦੀ ਸਮਰੱਥਾ ਵਾਲਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਗੁਣ ਚੇਤੇ ਕਰ, ਸਦਾ ਪਰਮਾਤਮਾ ਦਾ ਧਿਆਨ ਧਰ । (ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਦੇ ਅੰਦਰ) ਦਿਨ ਰਾਤ ਸਦਾ ਆਤਮਕ ਚਾਉ ਬਣਿਆ ਰਹਿੰਦਾ ਹੈ, ਉਹ ਜਿਸ ਫਲ ਦੀ ਇੱਛਾ ਕਰਦਾ ਹੈ, ਉਹੀ ਫਲ ਹਾਸਲ ਕਰ ਲੈਂਦਾ ਹੈ ।੧।ਰਹਾਉ।

ਜੇਹੜਾ ਮਨੁੱਖ ਪਰਮਾਤਮਾ ਦੀ ਭਗਤੀ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ਉਹ ਪ੍ਰਭੂ ਦੇ ਪ੍ਰੇਮ ਵਿਚ ਮਗਨ ਰਹਿੰਦਾ ਹੈ, ਗੁਰੂ ਦੇ ਅਦਬ ਵਿਚ ਰਹਿ ਕੇ ਸਦਾ-ਥਿਰ ਪਰਮਾਤਮਾ ਦੇ ਡਰ ਵਿਚ ਰਹਿ ਕੇ ਉਹ ਸਦਾ-ਥਿਰ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ । (ਪਰ) ਪੂਰੇ ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ । ਜੇਹੜੇ ਮਨੁੱਖ (ਗੁਰੂ ਦਾ ਆਸਰਾ-ਪਰਨਾ ਛੱਡ ਕੇ) ਆਪਣੇ ਮਨ ਦੇ ਪਿਛੇ ਤੁਰਦੇ ਹਨ ਉਹ (ਅੰਤ) ਆਪਣੀ ਇੱਜ਼ਤ ਗਵਾ ਕੇ ਪਛੁਤਾਂਦੇ ਹਨ ।੧।

ਪੂਰੇ ਗੁਰੂ ਪਾਸੋਂ ਹੀ ਸਾਰੇ ਗੁਣਾਂ ਦਾ ਮਾਲਕ ਪਰਮਾਤਮਾ ਲੱਭਦਾ ਹੈ, (ਪੂਰੇ ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ਆਪਣੇ) ਹਿਰਦੇ ਵਿਚ ਗੁਰੂ ਦਾ ਸ਼ਬਦ ਵਸਾਂਦਾ ਹੈ, ਪ੍ਰਭੂ ਦਾ ਸਦਾ-ਥਿਰ ਨਾਮ ਵਸਾਂਦਾ ਹੈ, (ਜਿਉਂ ਜਿਉਂ) ਉਹ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸਰੋਵਰ ਵਿਚ ਇਸ਼ਨਾਨ ਕਰਦਾ ਹੈ ਉਸ ਦਾ ਹਿਰਦਾ ਪਵਿਤ੍ਰ ਹੁੰਦਾ ਜਾਂਦਾ ਹੈ । (ਹੇ ਭਾਈ !) ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਹੋ ਕੇ ਮਨੁੱਖ ਸਦਾ ਲਈ ਪਵਿਤ੍ਰ ਹੋ ਜਾਂਦੇ ਹਨ ।੨।

(ਹੇ ਮੇਰੇ ਮਨ ! ਜੇਹੜਾ ਮਨੁੱਖ) ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦਾ ਨਾਮ ਜਪਦਾ ਹੈ ਉਹ) ਪਰਮਾਤਮਾ ਨੂੰ ਸਦਾ ਅੰਗ-ਸੰਗ ਵੱਸਦਾ ਵੇਖਦਾ ਹੈ, ਉਸ ਨੂੰ ਪਰਮਾਤਮਾ ਹਰ ਥਾਂ ਵਿਆਪਕ ਦਿੱਸਦਾ ਹੈ ।

(ਹੇ ਮੇਰੇ ਮਨ ! ਮੇਰੇ ਤੇ ਭੀ ਗੁਰੂ ਨੇ ਮੇਹਰ ਕੀਤੀ ਹੈ, ਤੇ) ਮੈਂ ਜਿਧਰ ਜਾਂਦਾ ਹਾਂ ਉਸ ਪਰਮਾਤਮਾ ਨੂੰ ਹੀ ਵੇਖਦਾ ਹਾਂ । (ਪਰ) ਗੁਰੂ ਤੋਂ ਬਿਨਾ ਕੋਈ ਹੋਰ ਇਹ (ਉੱਚੀ) ਦਾਤਿ ਦੇਣ ਜੋਗਾ ਨਹੀਂ ਹੈ ।੩।

ਹੇ ਨਾਨਕ ! ਗੁਰੂ ਸਮੁੰਦਰ ਹੈ ਜਿਸ ਵਿਚ ਪਰਮਾਤਮਾ ਤੇ ਸਿਫ਼ਤਿ-ਸਾਲਾਹ ਦੇ ਬੇਅੰਤ ਕੀਮਤੀ ਰਤਨ ਜਵਾਹਰ ਭਰੇ ਪਏ ਹਨ । ਜੀਵਾਂ ਦੀ ਬਖ਼ਸ਼ਸ਼ ਕਰਨ ਵਾਲਾ ਪਰਮਾਤਮਾ ਬਖ਼ਸ਼ਸ਼ ਕਰਦਾ ਹੈ ਤੇ ਗੁਰੂ ਦੀ ਕਿਰਪਾ ਦੀ ਰਾਹੀਂ ਉਹ ਪ੍ਰਭੂ-ਦਾਤਾਰ ਸਿਫ਼ਤਿ-ਸਾਲਾਹ ਦੇ ਕੀਮਤੀ ਰਤਨ ਜਵਾਹਰ ਦੇਂਦਾ ਹੈ ।੪।੯।੪੮।

**ਆਸਾ ਮਹਲਾ ੩ ॥ ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ ਗੁਰ ਸੇਵਾ ਹੋਇ ॥ ਸੋ ਬੂਝੈ ਜਿਸੁ ਆਪਿ ਬੁਝਾਏ ॥ ਗੁਰ ਪਰਸਾਦੀ ਸੇਵ ਕਰਾਏ ॥੧॥ ਗਿਆਨ ਰਤਨਿ ਸਭ ਸੋਝੀ ਹੋਇ ॥ ਗੁਰ ਪਰਸਾਦਿ ਅਗਿਆਨੁ ਬਿਨਾਸੈ ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥ ਰਹਾਉ ॥ ਮੋਹੁ ਗੁਮਾਨੁ ਗੁਰ ਸਬਦਿ ਜਲਾਏ ॥ ਪੂਰੇ ਗੁਰ ਤੇ ਸੋਝੀ ਪਾਏ ॥ ਅੰਤਰਿ ਮਹਲੁ ਗੁਰ ਸਬਦਿ ਪਛਾਣੈ ॥ ਆਵਣ ਜਾਣੁ ਰਹੈ ਥਿਰੁ ਨਾਮਿ ਸਮਾਣੇ ॥੨॥ ਜੰਮਣੁ ਮਰਣਾ ਹੈ ਸੰਸਾਰੁ ॥ ਮਨਮੁਖੁ ਅਚੇਤੁ ਮਾਇਆ ਮੋਹੁ ਗੁਬਾਰੁ ॥ ਪਰ ਨਿੰਦਾ ਬਹੁ ਕੂੜੁ ਕਮਾਵੈ ॥ ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ ॥੩॥ ਸਤਸੰਗਤਿ ਮਿਲਿ ਸਭ ਸੋਝੀ ਪਾਏ ॥ ਗੁਰ ਕਾ ਸਬਦੁ ਹਰਿ ਭਗਤਿ ਦ੍ਰਿੜਾਏ ॥ ਭਾਣਾ ਮੰਨੇ ਸਦਾ ਸੁਖੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥੪॥੧੦॥੪੯॥ {ਪੰਨਾ ੩੬੪}**

**ਪਦ ਅਰਥ** :—ਸਾਇਰੁ—ਸਾਗਰ, ਸਮੁੰਦਰ । ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਸੋਇ—ਉਹੀ । ਭਾਗਿ—ਕਿਸਮਤ ਨਾਲ । ਬੂਝੈ—ਸਮਝਦਾ ਹੈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਸੇਵ—ਸੇਵਾ-ਭਗਤੀ ।੧।

ਰਤਨਿ—ਰਤਨ ਨਾਲ । ਗਿਆਨ ਰਤਨਿ—ਗਿਆਨ ਦੇ ਰਤਨ ਨਾਲ । ਬਿਨਾਸੈ—ਦੂਰ ਹੋ ਜਾਂਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ ।੧।ਰਹਾਉ।

ਸਬਦਿ—ਸ਼ਬਦ ਦੀ ਰਾਹੀਂ । ਤੇ—ਤੋਂ, ਪਾਸੋਂ । ਅੰਤਰਿ—ਅੰਦਰ । ਮਹਲੁ—ਟਿਕਾਣਾ । ਰਹੈ—ਮੁੱਕ ਜਾਂਦਾ ਹੈ । ਨਾਮਿ—ਨਾਮ ਵਿਚ ।੨।

ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਅਚੇਤੁ—ਗ਼ਾਫ਼ਿਲ । ਗੁਬਾਰੁ—ਹਨੇਰਾ ।੩।

ਮਿਲਿ—ਮਿਲ ਕੇ । ਦ੍ਰਿੜਾਏ—(ਹਿਰਦੇ ਵਿਚ) ਪੱਕੀ ਕਰ ਦੇਂਦਾ ਹੈ । ਸਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ।੪।

**ਅਰਥ** :—(ਹੇ ਭਾਈ !) ਗੁਰੂ ਦੇ ਬਖ਼ਸ਼ੇ ਹੋਏ ਗਿਆਨ-ਰਤਨ ਦੀ ਬਰਕਤਿ ਨਾਲ (ਮਨੁੱਖ ਨੂੰ ਸਹੀ ਜੀਵਨ-ਜੁਗਤਿ ਬਾਰੇ) ਹਰੇਕ ਕਿਸਮ ਦੀ ਸਮਝ ਆ ਜਾਂਦੀ ਹੈ । ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਦਾ) ਅਗਿਆਨ ਦੂਰ ਹੋ ਜਾਂਦਾ ਹੈ ਉਹ ਹਰ ਵੇਲੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ, ਉਹ (ਹਰ ਥਾਂ) ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ (ਹੀ) ਵੇਖਦਾ ਹੈ ।੧।ਰਹਾਉ।

(ਹੇ ਭਾਈ !) ਗੁਰੂ (ਗੁਣਾਂ ਦਾ) ਸਮੁੰਦਰ ਹੈ, ਗੁਰੂ ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਰੂਪ ਹੈ, ਵੱਡੀ ਕਿਸਮਤਿ ਨਾਲ ਹੀ ਗੁਰੂ ਦੀ (ਦੱਸੀ) ਸੇਵਾ ਹੋ ਸਕਦੀ ਹੈ । (ਇਸ ਭੇਤ ਨੂੰ) ਉਹ ਮਨੁੱਖ ਸਮਝਦਾ ਹੈ ਜਿਸ ਨੂੰ (ਪਰਮਾਤਮਾ) ਆਪ ਸਮਝਾਂਦਾ ਹੈ, ਤੇ (ਉਸ ਪਾਸੋਂ) ਗੁਰੂ ਦੀ ਕਿਰਪਾ ਨਾਲ (ਆਪਣੀ) ਸੇਵਾ-ਭਗਤੀ ਕਰਾਂਦਾ ਹੈ ।੧।

(ਹੇ ਭਾਈ !) ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਆਪਣੇ ਅੰਦਰੋਂ) ਮੋਹ ਅਤੇ ਅਹੰਕਾਰ ਸਾੜ ਦੇਂਦਾ ਹੈ, ਜੇਹੜਾ ਮਨੁੱਖ ਪੂਰੇ ਗੁਰੂ ਪਾਸੋਂ (ਸਹੀ ਜੀਵਨ-ਜੁਗਤਿ) ਸਮਝ ਲੈਂਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਅੰਦਰ (ਵੱਸਦੇ ਪਰਮਾਤਮਾ ਦਾ) ਟਿਕਾਣਾ ਪਛਾਣ ਲੈਂਦਾ ਹੈ; ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ਉਹ ਪਰਮਾਤਮਾ ਦੇ ਨਾਮ ਵਿਚ ਟਿਕਿਆ ਰਹਿੰਦਾ ਹੈ ਤੇ ਅਡੋਲ-ਚਿੱਤ ਹੋ ਜਾਂਦਾ ਹੈ ।੨।

(ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਵਾਸਤੇ) ਜਗਤ ਜਨਮ ਮਰਨ (ਦਾ ਗੇੜ ਹੀ) ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਪਰਮਾਤਮਾ ਦੀ ਯਾਦ ਵਲੋਂ) ਗ਼ਾਫ਼ਿਲ ਰਹਿੰਦਾ ਹੈ, ਮਾਇਆ ਦਾ ਮੋਹ-ਰੂਪ ਘੁੱਪ ਹਨੇਰਾ (ਉਸ ਨੂੰ ਕੁਝ ਸੁੱਝਣ ਨਹੀਂ ਦੇਂਦਾ), ਉਹ ਸਦਾ ਪਰਾਈ ਨਿੰਦਾ ਕਰਦਾ ਰਹਿੰਦਾ ਹੈ, ਉਹ ਨਿਰਾ ਝੂਠ-ਫ਼ਰੇਬ ਹੀ ਕਮਾਂਦਾ

ਰਹਿੰਦਾ ਹੈ (ਪਰਾਈ ਨਿੰਦਾ ਕੂੜ-ਠੱਗੀ ਵਿਚ ਹੀ ਉਹ ਇਉਂ ਮਸਤ ਰਹਿੰਦਾ ਹੈ ਜਿਵੇਂ) ਗੰਦ ਦਾ ਕੀੜਾ ਗੰਦ ਵਿਚ ਹੀ ਟਿਕਿਆ ਰਹਿੰਦਾ ਹੈ (ਤੇ ਉਸ ਵਿਚੋਂ ਬਾਹਰ ਨਿਕਲਣਾ ਪਸੰਦ ਨਹੀਂ ਕਰਦਾ) ।੩।

ਹੇ ਨਾਨਕ ! ਜੇਹੜਾ ਮਨੁੱਖ ਸਾਧ ਸੰਗਤ ਵਿਚ ਮਿਲ ਕੇ (ਸਹੀ ਜੀਵਨ ਦੀ) ਸਾਰੀ ਸੂਝ ਹਾਸਲ ਕਰਦਾ ਹੈ, ਜੇਹੜਾ ਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ ਵਸਾ ਕੇ) ਪਰਮਾਤਮਾ ਦੀ ਭਗਤੀ ਨੂੰ (ਆਪਣੇ ਅੰਦਰ) ਪੱਕੀ ਤਰ੍ਹਾਂ ਟਿਕਾਂਦਾ ਹੈ, ਜੇਹੜਾ ਪਰਮਾਤਮਾ ਦੀ ਰਜ਼ਾ ਨੂੰ (ਮਿੱਠਾ ਕਰ ਕੇ) ਮੰਨਦਾ ਹੈ, ਉਸ ਨੂੰ ਸਦਾ ਆਤਮਕ ਆਨੰਦ ਮਿਲਿਆ ਰਹਿੰਦਾ ਹੈ, ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੪।੧੦।੪੯।

**ਆਸਾ ਮਹਲਾ ੩ ਪੰਚਪਦੇ ॥ ੴ ਸਬਦਿ ਮਰੈ ਤਿਸੁ ਸਦਾ ਅਨੰਦ ॥ ਸਤਿਗੁਰ ਭੇਟੇ ਗੁਰ ਗੋਬਿੰਦ ॥ ਨਾ ਫਿਰਿ ਮਰੈ ਨ ਆਵੈ ਜਾਇ ॥ ਪੂਰੇ ਗੁਰ ਤੇ ਸਾਚਿ ਸਮਾਇ ॥੧॥ ਜਿਨ੍ ਕਉ ਨਾਮੁ ਲਿਖਿਆ ਧੁਰਿ ਲੇਖੁ ॥ ਤੇ ਅਨਦਿਨੁ**

ਨਾਮੁ ਸਦਾ ਧਿਆਵਹਿ ਗੁਰ ਪੂਰੇ ਤੇ ਭਗਤਿ ਵਿਸੇਖੁ ॥੧॥ ਰਹਾਉ ॥ ਜਿਨ੍ ਕਉ ਹਰਿ ਪ੍ਰਭੁ ਲਏ ਮਿਲਾਇ ॥ ਤਿਨ੍ ਕੀ ਗਹਣ ਗਤਿ ਕਹੀ ਨ ਜਾਇ ॥ ਪੂਰੈ ਸਤਿਗੁਰ ਦਿਤੀ ਵਡਿਆਈ ॥ ਊਤਮ ਪਦਵੀ ਹਰਿ ਨਾਮਿ ਸਮਾਈ ॥੨॥ ਜੋ ਕਿਛੁ ਕਰੇ ਸੁ ਆਪੇ ਆਪਿ ॥ ਏਕ ਘੜੀ ਮਹਿ ਥਾਪਿ ਉਥਾਪਿ ॥ ਕਹਿ ਕਹਿ ਕਹਣਾ ਆਖਿ ਸੁਣਾਏ ॥ ਜੇ ਸਉ ਘਾਲੇ ਥਾਇ ਨ ਪਾਏ ॥੩॥ ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ ॥ ਸਚੁ ਬਾਣੀ ਗੁਰੁ ਸਬਦੁ ਸੁਣਾਏ ॥ ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ ॥੪॥ ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸ ਨੋ ਬਖਸੇ ਸਾਚਾ ਸੋਇ ॥ ਪੂਰੈ ਸਬਦਿ ਮੰਨਿ ਵਸਾਏ ॥ ਨਾਨਕ ਨਾਮਿ ਰਤੇ ਸੁਖੁ ਪਾਏ ॥੫॥੧੧॥੫੦॥ {ਪੰਨਾ ੩੬੪}

**ਨੋਟ** :—ਪੰਚ ਪਦਾ—ਉਹ ਸ਼ਬਦ ਜਿਸ ਵਿਚ ਪੰਜ ਬੰਦ ਹੋਣ । ਪੰਚ ਪਦੇ—{ਬਹੁ-ਵਚਨ} । ਲਫ਼ਜ਼ 'ਪੰਜ ਪਦੇ' ਦੇ ਹੇਠ ਅੰਕ ੨ ਦਾ ਭਾਵ ਇਹ ਹੈ ਕਿ ਨੰ: ੧੧ ਅਤੇ ੧੨ ਦੋ ਸ਼ਬਦ ਪੰਚ ਪਦੇ ਹਨ ।

**ਪਦ ਅਰਥ** :—ਸਤਿਗੁਰ ਭੇਟੇ—ਗੁਰੂ ਨੂੰ ਮਿਲਦਾ ਹੈ । ਤੇ—ਤੋਂ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੧।

ਧੁਰਿ—ਪ੍ਰਭੂ ਦੀ ਹਜ਼ੂਰੀ ਤੋਂ । ਤੇ—ਉਹ ਬੰਦੇ । ਵਿਸੇਖੁ—ਮੱਥੇ ਉਤੇ ਕੇਸਰ ਆਦਿਕ ਦਾ ਟਿੱਕਾ ।੧।ਰਹਾਉ।

ਗਹਣ—ਡੂੰਘੀ । ਗਤਿ—ਆਤਮਕ ਅਵਸਥਾ । ਪੂਰੈ ਸਤਿਗੁਰ—ਗੁਰ ਪੂਰੇ ਨੇ । ਨਾਮਿ—ਨਾਮ ਵਿਚ ।੨।

ਥਾਪਿ—ਥਾਪ ਕੇ, ਬਣਾ ਕੇ । ਉਥਾਪਿ—ਉਥਾਪੇ, ਨਾਸ ਕਰਦਾ ਹੈ । ਕਹਿ ਕਹਿ ਕਹਣਾ—ਮੁੜ ਮੁੜ ਆਖਣਾ ।੩।

ਪੋਤੈ—ਖ਼ਜ਼ਾਨੇ ਵਿਚ । ਸਚੁ—ਸਦਾ-ਥਿਰ ਪ੍ਰਭੂ । ਗਿਆਨਿ—ਗਿਆਨ ਦੀ ਰਾਹੀਂ । ਰਤਨਿ—ਰਤਨ ਦੀ ਰਾਹੀਂ ।੪।

ਨਾਵੈ ਜੇਵਡੁ—ਨਾਮ ਦੇ ਬਰਾਬਰ । ਸਾਚਾ—ਸਦਾ-ਥਿਰ ਪ੍ਰਭੂ । ਮੰਨਿ—ਮਨਿ, ਮਨ ਵਿਚ ।੫।

**ਅਰਥ** :—(ਹੇ ਭਾਈ ! ਪਿਛਲੇ ਕੀਤੇ ਕਰਮਾਂ ਅਨੁਸਾਰ ਪਰਮਾਤਮਾ ਨੇ) ਜਿਨ੍ਹਾਂ ਦੇ ਮੱਥੇ ਤੇ ਨਾਮ-ਸਿਮਰਨ ਦਾ ਲੇਖ ਲਿਖ ਦਿੱਤਾ, ਉਹ ਮਨੁੱਖ ਹਰ ਵੇਲੇ, ਸਦਾ ਹੀ ਨਾਮ ਸਿਮਰਦੇ ਹਨ, ਪੂਰੇ ਗੁਰੂ ਪਾਸੋਂ ਉਹਨਾਂ ਨੂੰ ਪ੍ਰਭੂ-ਭਗਤੀ ਦਾ ਟਿੱਕਾ (ਮੱਥੇ ਉਤੇ) ਮਿਲਦਾ ਹੈ ।੧।ਰਹਾਉ।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਮਾਇਆ ਦੇ ਮੋਹ ਵਲੋਂ) ਮਰਦਾ ਹੈ ਉਸ ਨੂੰ ਸਦਾ ਆਤਮਕ ਆਨੰਦ ਮਿਲਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਪਰਮਾਤਮਾ ਦਾ ਆਸਰਾ ਲੈਂਦਾ ਹੈ ਉਹ ਮੁੜ ਆਤਮਕ ਮੌਤੇ ਨਹੀਂ ਮਰਦਾ, ਉਹ ਮੁੜ ਮੁੜ ਜੰਮਦਾ ਮਰਦਾ ਨਹੀਂ । ਪੂਰੇ ਗੁਰੂ ਦੀ ਕਿਰਪਾ ਨਾਲ ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੧।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਉਹਨਾਂ ਦੀ ਡੂੰਘੀ ਆਤਮਕ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ । ਜਿਨ੍ਹਾਂ ਨੂੰ ਪੂਰੇ ਗੁਰੂ ਨੇ (ਪ੍ਰਭੂ-ਚਰਨਾਂ ਵਿਚ ਜੁੜਨ ਦੀ ਇਹ) ਵਡਿਆਈ ਬਖ਼ਸ਼ੀ ਉਹਨਾਂ ਨੂੰ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਗਈ, ਪਰਮਾਤਮਾ ਦੇ ਨਾਮ ਵਿਚ ਉਹਨਾਂ ਦੀ ਹਰ ਵੇਲੇ ਲੀਨਤਾ ਹੋ ਗਈ ।੨।

'ਜੋ ਕੁਝ ਕਰਦਾ ਹੈ ਪਰਮਾਤਮਾ ਆਪੇ ਹੀ ਕਰਦਾ ਹੈ । ਪਰਮਾਤਮਾ ਇਕ ਘੜੀ ਵਿਚ ਪੈਦਾ ਕਰ ਕੇ ਤੁਰਤ ਨਾਸ ਭੀ ਕਰ ਸਕਦਾ ਹੈ'—ਜੇਹੜਾ ਮਨੁੱਖ ਮੁੜ ਮੁੜ ਇਹੀ ਆਖ ਕੇ ਲੋਕਾਂ ਨੂੰ ਸੁਣਾ ਦੇਂਦਾ ਹੈ (ਪਰ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਸਿਮਰਨ ਕਦੇ ਨਹੀਂ ਕਰਦਾ, ਅਜੇਹਾ ਮਨੁੱਖ) ਜੇ ਇਹੋ ਜਿਹੀ (ਨਿਰੀ ਹੋਰਨਾਂ ਨੂੰ

ਕਹਣ ਦੀ) ਸੌ ਘਾਲਣਾ ਭੀ ਘਾਲੇ ਤਾਂ ਭੀ ਉਸ ਦੀ ਅਜੇਹੀ ਕੋਈ ਮੇਹਨਤ (ਪਰਮਾਤਮਾ ਦੇ ਦਰ ਤੇ) ਕਬੂਲ ਨਹੀਂ ਪੈਂਦੀ ।੩।

(ਪਿਛਲੇ ਕੀਤੇ ਕਰਮਾਂ ਅਨੁਸਾਰ) ਜਿਨ੍ਹਾਂ ਦੇ ਪੱਲੇ (ਸਿਮਰਨ ਦੇ) ਚੰਗੇ ਸੰਸਕਾਰ ਹਨ, ਉਹਨਾਂ ਨੂੰ ਪਰਮਾਤਮਾ ਗੁਰੂ ਮਿਲਾਂਦਾ ਹੈ, ਗੁਰੂ ਉਹਨਾਂ ਨੂੰ ਸਿਫ਼ਤਿ-ਸਾਲਾਹ ਦੀ ਬਾਣੀ ਸੁਣਾਂਦਾ ਹੈ, ਸਦਾ-ਥਿਰ ਪ੍ਰਭੂ ਦਾ ਨਾਮ ਸੁਣਾਂਦਾ ਹੈ, ਸਿਫ਼ਤਿ-ਸਾਲਾਹ ਦਾ ਸ਼ਬਦ ਸੁਣਾਂਦਾ ਹੈ । (ਹੇ ਭਾਈ !) ਜਿਸ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸਦਾ ਹੈ, ਉਥੋਂ ਹਰੇਕ ਕਿਸਮ ਦਾ ਦੁੱਖ ਦੂਰ ਹੋ ਜਾਂਦਾ ਹੈ । ਗੁਰੂ ਦੇ ਬਖ਼ਸ਼ੇ ਗਿਆਨ-ਰਤਨ ਦੀ ਬਰਕਤਿ ਨਾਲ ਮਨੁੱਖ ਸਦਾ-ਥਿਰ ਪਰਮਾਤਮਾ ਵਿਚ ਜੁੜਿਆ ਰਹਿੰਦਾ ਹੈ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੪।

(ਹੇ ਭਾਈ !) ਪਰਮਾਤਮਾ ਦੇ ਨਾਮ ਦੇ ਬਰਾਬਰ ਦਾ ਹੋਰ ਕੋਈ ਧਨ ਨਹੀਂ ਹੈ (ਪਰ ਇਹ ਧਨ ਸਿਰਫ਼ ਉਸ ਮਨੁੱਖ ਨੂੰ ਮਿਲਦਾ ਹੈ) ਜਿਸ ਨੂੰ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਆਪ ਬਖ਼ਸ਼ਦਾ ਹੈ, ਪੂਰੇ ਗੁਰੂ ਦੇ ਸ਼ਬਦ ਦੀ ਸਹਾਇਤਾ ਨਾਲ ਉਹ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਈ ਰੱਖਦਾ ਹੈ । ਹੇ ਨਾਨਕ ! ਪਰਮਾਤਮਾ ਦੇ ਨਾਮ ਵਿਚ ਰੰਗੀਜ ਕੇ ਮਨੁੱਖ (ਸਦਾ) ਆਤਮਕ ਆਨੰਦ ਮਾਣਦਾ ਹੈ ।੫।੧੧।੫੦।

**ਆਸਾ ਮਹਲਾ ੩ ॥ ਨਿਰਤਿ ਕਰੇ ਬਹੁ ਵਾਜੇ ਵਜਾਏ ॥ ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥ ਅੰਤਰਿ ਲੋਭੁ ਭਰਮੁ ਅਨਲ ਵਾਉ ॥ ਦੀਵਾ ਬਲੈ ਨ ਸੋਝੀ ਪਾਇ ॥੧॥ ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥ ਆਪੁ ਪਛਾਣਿ ਮਿਲੈ ਪ੍ਰਭੁ ਸੋਇ ॥੧॥ ਰਹਾਉ ॥ ਗੁਰਮੁਖਿ ਨਿਰਤਿ ਹਰਿ ਲਾਗੈ ਭਾਉ ॥ ਪੂਰੇ ਤਾਲ ਵਿਚਹੁ ਆਪੁ ਗਵਾਇ ॥ ਮੇਰਾ ਪ੍ਰਭੁ ਸਾਚਾ ਆਪੇ ਜਾਣੁ ॥ ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ ॥੨॥ ਗੁਰਮੁਖਿ ਭਗਤਿ ਅੰਤਰਿ ਪ੍ਰੀਤਿ ਪਿਆਰੁ ॥ ਗੁਰ ਕਾ ਸਬਦੁ ਸਹਜਿ ਵੀਚਾਰੁ ॥ ਗੁਰਮੁਖਿ ਭਗਤਿ ਜੁਗਤਿ ਸਚੁ ਸੋਇ ॥ ਪਾਖੰਡਿ ਭਗਤਿ ਨਿਰਤਿ ਦੁਖੁ ਹੋਇ ॥੩॥ ਏਹਾ ਭਗਤਿ ਜਨੁ ਜੀਵਤ ਮਰੈ ॥ ਗੁਰ ਪਰਸਾਦੀ ਭਵਜਲੁ ਤਰੈ ॥ ਗੁਰ ਕੈ ਬਚਨਿ ਭਗਤਿ ਥਾਇ ਪਾਇ ॥ ਹਰਿ ਜੀਉ ਆਪਿ ਵਸੈ ਮਨਿ ਆਇ ॥੪॥ ਹਰਿ ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥ ਨਿਹਚਲ ਭਗਤਿ ਹਰਿ ਸਿਉ ਚਿਤੁ ਲਾਏ ॥ ਭਗਤਿ ਰਤੇ ਤਿਨ੍ ਸਚੀ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੫॥੧੨॥੫੧॥ {ਪੰਨਾ ੩੬੪-੩੬੫}**

**ਪਦ ਅਰਥ** :—ਨਿਰਤਿ—ਨਾਚ । ਕਿਸੁ—ਕਿਸ ਨੂੰ ? ਆਖਿ—ਆਖ ਕੇ । ਅਨਲ—{ਅਨਲ} ਅੱਗ । ਵਾਉ—ਹਵਾ, ਝੱਖੜ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਘਟਿ—ਹਿਰਦੇ ਵਿਚ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਪਛਾਣਿ—ਪਛਾਣੈ, ਪਛਾਣ ਲੈਂਦਾ ਹੈ ।੧।ਰਹਾਉ।

ਭਾਉ—ਪ੍ਰੇਮ । ਆਪੁ—ਆਪਾ-ਭਾਵ, ਹਉਮੈ । ਜਾਣੁ—ਜਾਣੂ । ਸਬਦਿ—ਸ਼ਬਦ ਦੀ ਰਾਹੀਂ । ਪਛਾਣੁ—ਪਛਾਣੂ ।੨।

ਸਹਜਿ—ਆਤਮਕ ਅਡੋਲਤਾ ਵਿਚ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਪਾਖੰਡਿ—ਪਖੰਡ ਨਾਲ ।੩।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਭਵਜਲੁ—ਸੰਸਾਰ-ਸਮੁੰਦਰ । ਥਾਇ ਪਾਇ—ਕਬੂਲ ਹੋ ਜਾਂਦੀ ਹੈ । ਥਾਇ—ਥਾਂ ਵਿਚ, ਲੇਖੇ ਵਿਚ । ਮਨਿ—ਮਨ ਵਿਚ ।੪।

ਨਿਹਚਲ—ਨਾਹ ਡੋਲਣ ਵਾਲੀ । ਸਿਉ—ਨਾਲ । ਸੋਇ—ਸੋਭਾ । ਸਚੀ—ਸਦਾ-ਥਿਰ । ਨਾਮਿ—ਨਾਮ ਵਿਚ ।੫।

**ਅਰਥ** :—(ਹੇ ਭਾਈ !) ਗੁਰੂ ਦੇ ਸਨਮੁਖ ਰਹਿ ਕੇ ਕੀਤੀ ਹੋਈ ਭਗਤੀ ਦੀ ਬਰਕਤਿ ਨਾਲ ਹਿਰਦੇ ਵਿਚ (ਆਤਮਕ ਗਿਆਨ ਦਾ) ਚਾਨਣ ਹੋ ਜਾਂਦਾ ਹੈ । (ਇਸ ਭਗਤੀ ਨਾਲ ਮਨੁੱਖ) ਆਪਣੇ ਆਤਮਕ ਜੀਵਨ ਨੂੰ ਪਰਖਦਾ ਰਹਿੰਦਾ ਹੈ (ਤੇ ਮਨੁੱਖ ਨੂੰ) ਉਹ ਪ੍ਰਭੂ ਮਿਲ ਪੈਂਦਾ ਹੈ ।੧।ਰਹਾਉ।

(ਪਰ ਜਿਤਨਾ ਚਿਰ ਮਨੁੱਖ ਦਾ) ਇਹ ਆਪਣਾ ਮਨ (ਮਾਇਆ ਦੇ ਮੋਹ ਵਿਚ) ਅੰਨ੍ਹਾ ਤੇ ਬੋਲਾ ਹੋਇਆ ਪਿਆ ਹੈ (ਉਹ ਜੇ ਭਗਤੀ ਵਜੋਂ) ਨਾਚ ਕਰਦਾ ਹੈ ਤੇ ਕਈ ਸਾਜ ਭੀ ਵਜਾਂਦਾ ਹੈ ਤਾਂ ਭੀ ਉਹ ਕਿਸੇ ਨੂੰ ਭੀ ਆਖ ਕੇ ਨਹੀਂ ਸੁਣਾ ਰਿਹਾ (ਕਿਉਂਕਿ ਉਹ ਤਾਂ ਆਪ ਹੀ ਨਹੀਂ ਸੁਣ ਰਿਹਾ) । ਉਸ ਦੇ ਆਪਣੇ ਅੰਦਰ ਤ੍ਰਿਸ਼ਨਾ-ਅੱਗ ਬਲ ਰਹੀ ਹੈ ਭਟਕਣਾ (ਦਾ) ਝੱਖੜ ਝੁੱਲ ਰਿਹਾ ਹੈ (ਅਜੇਹੀ ਹਾਲਤ ਵਿਚ ਉਸ ਦੇ ਅੰਦਰ ਗਿਆਨ ਦਾ) ਦੀਵਾ ਨਹੀਂ ਜਗ ਸਕਦਾ, ਉਹ (ਸਹੀ ਜੀਵਨ ਦੀ) ਸਮਝ ਨਹੀਂ ਹਾਸਲ ਕਰ ਸਕਦਾ ।੧।

ਗੁਰੂ ਦੇ ਸਨਮੁਖ ਰਹਿਣਾ ਹੀ ਨਾਚ ਹੈ (ਇਸ ਤਰ੍ਹਾਂ) ਪਰਮਾਤਮਾ ਨਾਲ ਪਿਆਰ ਬਣਦਾ ਹੈ (ਇਸ ਤਰ੍ਹਾਂ ਮਨੁੱਖ ਆਪਣੇ) ਅੰਦਰੋਂ ਹਉਮੈ ਦੂਰ ਕਰਦਾ ਹੈ ਇਹੀ ਹੈ ਤਾਲ ਸਿਰ ਨਾਚ ਕਰਨਾ । (ਜੋ ਮਨੁੱਖ ਇਹ ਨਾਚ ਨੱਚਦਾ ਹੈ) ਸਦਾ-ਥਿਰ ਪ੍ਰਭੂ ਆਪ ਹੀ ਉਸ ਦਾ ਮਿੱਤਰ ਬਣ ਜਾਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦੇ ਅੰਦਰ ਵੱਸਦਾ ਪ੍ਰਭੂ ਉਸ ਦਾ ਪਛਾਣੂ ਹੋ ਜਾਂਦਾ ਹੈ ।੨।

ਗੁਰੂ ਦੇ ਸਨਮੁਖ ਰਹਿ ਕੇ ਕੀਤੀ ਭਗਤੀ ਨਾਲ ਮਨੁੱਖ ਦੇ ਅੰਦਰ ਪ੍ਰੀਤਿ ਪੈਦਾ ਹੁੰਦੀ ਹੈ ਪਿਆਰ ਪੈਦਾ ਹੁੰਦਾ ਹੈ । ਗੁਰੂ ਦਾ ਸ਼ਬਦ ਮਨੁੱਖ ਨੂੰ ਆਤਮਕ ਅਡੋਲਤਾ ਵਿਚ ਲੈ ਜਾਂਦਾ ਹੈ (ਪ੍ਰਭੂ ਦੇ ਗੁਣਾਂ ਦਾ) ਵਿਚਾਰ ਬਖ਼ਸ਼ਦਾ ਹੈ । ਗੁਰੂ ਦੇ ਸਨਮੁਖ ਰਹਿ ਕੇ ਕੀਤੀ ਹੋਈ ਭਗਤੀ ਹੀ (ਸਹੀ) ਤਰੀਕਾ ਹੈ (ਜਿਸ ਨਾਲ) ਉਹ ਪਰਮਾਤਮਾ ਮਿਲਦਾ ਹੈ । ਵਿਖਾਵੇ ਦੀ ਭਗਤੀ ਦੇ ਨਾਚ ਦੀ ਰਾਹੀਂ ਦੁੱਖ ਹੁੰਦਾ ਹੈ ।੩।

ਅਸਲ ਭਗਤੀ ਇਹੀ ਹੈ ਕਿ (ਜਿਸ ਦੀ ਬਰਕਤਿ ਨਾਲ) ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਵਲੋਂ ਅਛੋਹ ਹੋ ਜਾਂਦਾ ਹੈ, ਤੇ ਗੁਰੂ ਦੀ ਕਿਰਪਾ ਨਾਲ ਸੰਸਾਰ-ਸਮੁੰਦਰ (ਦੀਆਂ ਵਿਕਾਰਾਂ ਦੀਆਂ ਲਹਿਰਾਂ) ਤੋਂ ਪਾਰ ਲੰਘ ਜਾਂਦਾ ਹੈ । ਗੁਰੂ ਦੇ ਉਪਦੇਸ਼ ਅਨੁਸਾਰ ਕੀਤੀ ਹੋਈ ਭਗਤੀ (ਪ੍ਰਭੂ ਦੇ ਦਰ ਤੇ) ਪਰਵਾਨ ਹੁੰਦੀ ਹੈ, ਪ੍ਰਭੂ ਆਪ ਹੀ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ ।੪।

(ਪਰ ਜੀਵ ਦੇ ਕੀਹ ਵੱਸ ? ਜਿਸ ਮਨੁੱਖ ਉਤੇ) ਪਰਮਾਤਮਾ ਮੇਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਂਦਾ ਹੈ (ਗੁਰੂ ਦੀ ਸਹਾਇਤਾ ਨਾਲ) ਉਹ ਨਾਹ ਡੋਲਣ ਵਾਲੀ ਭਗਤੀ ਕਰਦਾ ਹੈ ਤੇ ਪਰਮਾਤਮਾ ਨਾਲ ਆਪਣਾ ਚਿੱਤ ਜੋੜੀ ਰੱਖਦਾ ਹੈ ।

ਹੇ ਨਾਨਕ ! ਜੇਹੜੇ ਮਨੁੱਖ (ਪਰਮਾਤਮਾ ਦੀ) ਭਗਤੀ (ਦੇ ਰੰਗ) ਵਿਚ ਰੰਗੇ ਜਾਂਦੇ ਹਨ ਉਹਨਾਂ ਨੂੰ ਸਦਾ ਕਾਇਮ ਰਹਿਣ ਵਾਲੀ ਸੋਭਾ ਮਿਲਦੀ ਹੈ । ਪਰਮਾਤਮਾ ਦੇ ਨਾਮ-ਰੰਗ ਵਿੱਚ ਰੰਗੇ ਹੋਇਆਂ ਨੂੰ ਆਤਮਕ ਆਨੰਦ ਮਿਲਦਾ ਹੈ ।੫।੧੨।੫੧।

## ਆਸਾ ਘਰੁ ੮ ਕਾਫੀ ਮਹਲਾ ੩

**ੴ ਸਤਿਗੁਰ ਪ੍ਰਸਾਦਿ ॥ ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ ॥ ਗੁਰ ਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ ॥੧॥ ਮੈ ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥ ਗੁਰ ਕਿਰਪਾ ਤੇ ਮਨਿ ਵਸੈ ਤਾ ਸਦਾ ਸੁਖੁ ਹੋਈ ॥੧॥ ਰਹਾਉ ॥ ਇਸੁ ਜੁਗ ਮਹਿ ਨਿਰਭਉ ਹਰਿਨਾਮੁ ਹੈ ਪਾਈਐ ਗੁਰ ਵੀਚਾਰਿ ॥ ਬਿਨੁ ਨਾਵੈ ਜਮ ਕੈ ਵਸਿ ਹੈ ਮਨਮੁਖਿ ਅੰਧ ਗਵਾਰਿ ॥੨॥ ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ ॥ ਹਰਿ ਕੈ ਭਾਣੈ ਸਾਲਾਹੀਐ ਭਾਣੈ**

**ਮੰਨਿਐ ਸੁਖੁ ਹੋਈ ॥੩॥ ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ ਮਤਿ ਊਤਮ ਹੋਈ ॥ ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ ॥੪॥੩੯॥੧੩॥੫੨॥ {ਪੰਨਾ ੩੬੫}**

**ਨੋਟ** :—ਇਹ ਸ਼ਬਦ—ਆਸਾ ਰਾਗ ਅਤੇ ਕਾਫੀ ਰਾਗ—ਦੋਹਾਂ ਮਿਲਵੇਂ ਰਾਗਾਂ ਵਿਚ ਗਾਏ ਜਾਣ ਦੀ ਹਦਾਇਤ ਹੈ ।

**ਪਦ ਅਰਥ** :—ਭਾਣੈ—ਰਜ਼ਾ ਅਨੁਸਾਰ । ਸਚੁ—ਸਦਾ-ਥਿਰ ਪ੍ਰਭੂ । ਮਨਿ—ਮਨ ਵਿਚ । ਸੋਈ—ਉਹੀ ਮਨੁੱਖ ।੧।

ਮੈ—ਮੇਰਾ । ਸਹੁ—ਖਸਮ । ਦਾਤਾ—ਦਾਤਾਂ ਦੇਣ ਵਾਲਾ । ਤੇ—ਤੋਂ, ਨਾਲ ।੧।ਰਹਾਉ।

ਜੁਗ ਮਹਿ—ਜਗਤ ਵਿਚ, ਜੀਵਨ ਵਿਚ । ਵੀਚਾਰਿ—ਵਿਚਾਰ ਦੀ ਰਾਹੀਂ । ਵਸਿ—ਵੱਸ ਵਿਚ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਅੰਧ—ਮਾਇਆ ਦੇ ਮੋਹ ਵਿਚ ਅੰਨ੍ਹੀ ਹੋਈ ਜੀਵ-ਇਸਤ੍ਰੀ । ਗਵਾਰਿ—ਮੂਰਖ ਜੀਵ-ਇਸਤ੍ਰੀ ।੨।

ਹਰਿ ਕੈ ਭਾਣੈ—ਪਰਮਾਤਮਾ ਦੀ ਰਜ਼ਾ ਵਿਚ ਰਹਿ ਕੇ । ਸਾਲਾਹੀਐ—ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ । ਭਾਣੈ ਮੰਨਿਐ—ਜੇ ਪ੍ਰਭੂ ਦੇ ਹੁਕਮ ਵਿਚ ਤੁਰਿਆ ਜਾਏ ।੩।

ਮਤਿ—ਅਕਲ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਗਤਿ—ਉੱਚੀ ਆਤਮਕ ਅਵਸਥਾ ।੪।

ਅਰਥ :—(ਹੇ ਭਾਈ !) ਇਕ ਪਰਮਾਤਮਾ ਹੀ ਮੇਰਾ ਖਸਮ-ਰਾਖਾ ਹੈ ਤੇ ਮੈਨੂੰ ਸਭ ਦਾਤਾਂ ਦੇਣ ਵਾਲਾ ਹੈ, ਉਸ ਤੋਂ ਬਿਨਾ ਮੇਰਾ ਹੋਰ ਕੋਈ ਨਹੀਂ ਹੈ । ਪਰ ਗੁਰੂ ਦੀ ਮੇਹਰ ਨਾਲ ਹੀ ਉਹ ਮਨ ਵਿਚ ਵੱਸ ਸਕਦਾ ਹੈ (ਜਦੋਂ ਉਹ ਪ੍ਰਭੂ ਮਨ ਵਿਚ ਆ ਵੱਸਦਾ ਹੈ) ਤਦੋਂ ਸਦਾ ਲਈ ਆਨੰਦ ਬਣ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੀ ਰਜ਼ਾ ਅਨੁਸਾਰ ਗੁਰੂ ਮਿਲਦਾ ਹੈ (ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਸ ਨੂੰ) ਸਦਾ ਕਾਇਮ ਰਹਿਣ ਵਾਲਾ ਪ੍ਰਭੂ ਮਿਲ ਪੈਂਦਾ ਹੈ, (ਤੇ ਉਸ ਨੂੰ ਸਹੀ ਜੀਵਨ-ਜੁਗਤਿ ਦੀ) ਸਮਝ ਆ ਜਾਂਦੀ ਹੈ । ਜਿਸ ਮਨੁੱਖ ਦੇ ਮਨ ਵਿਚ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਆ ਵੱਸਦਾ ਹੈ, ਉਹੀ ਮਨੁੱਖ ਪਰਮਾਤਮਾ ਨਾਲ ਸਾਂਝ ਪਾਂਦਾ ਹੈ ।੧।

(ਹੇ ਭਾਈ !) ਇਸ ਜਗਤ ਵਿਚ ਪਰਮਾਤਮਾ ਦਾ ਨਾਮ ਹੀ ਹੈ ਜੋ (ਜਗਤ ਦੇ) ਸਾਰੇ ਡਰਾਂ ਤੋਂ ਬਚਾਉਣ ਵਾਲਾ ਹੈ, ਪਰ ਇਹ ਨਾਮ ਗੁਰੂ ਦੀ ਦੱਸੀ ਹੋਈ ਵਿਚਾਰ ਦੀ ਬਰਕਤਿ ਨਾਲ ਮਿਲਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਆਤਮਕ ਮੌਤ ਦੇ ਕਾਬੂ ਵਿਚ ਰਹਿੰਦੀ ਹੈ, ਮਾਇਆ ਦੇ ਮੋਹ ਵਿਚ ਅੰਨ੍ਹੀ ਹੋਈ ਰਹਿੰਦੀ ਹੈ ਤੇ ਮੂਰਖ ਟਿਕੀ ਰਹਿੰਦੀ ਹੈ ।੨।

ਜੇਹੜਾ ਮਨੁੱਖ ਪਰਮਾਤਮਾ ਦੀ ਰਜ਼ਾ ਵਿਚ ਚੱਲਦਾ ਹੈ ਉਹੀ ਮਨੁੱਖ ਪਰਮਾਤਮਾ ਦੀ ਸੇਵਾ-ਭਗਤੀ ਕਰਦਾ ਹੈ ਉਹੀ ਉਸ ਸਦਾ-ਥਿਰ ਪ੍ਰਭੂ ਨੂੰ ਸਮਝਦਾ ਹੈ । ਪਰਮਾਤਮਾ ਦੀ ਰਜ਼ਾ ਵਿਚ ਤੁਰਿਆਂ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੋ ਸਕਦੀ ਹੈ । ਜੇ ਪਰਮਾਤਮਾ ਦੀ ਰਜ਼ਾ ਵਿਚ ਤੁਰੀਏ ਤਾਂ ਹੀ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੩।

(ਹੇ ਭਾਈ ! ਜਿਸ ਮਨੁੱਖ ਨੇ) ਪਰਮਾਤਮਾ ਦੀ ਰਜ਼ਾ ਵਿਚ ਤੁਰ ਕੇ ਮਨੁੱਖਾ ਜਨਮ ਦਾ ਮਨੋਰਥ ਹਾਸਲ ਕਰ ਲਿਆ ਉਸ ਦੀ ਅਕਲ ਵਧੀਆ ਬਣ ਗਈ ।

ਹੇ ਨਾਨਕ ! (ਗੁਰੂ ਦੀ ਸਰਨ ਪੈ ਕੇ) ਤੂੰ ਭੀ ਪਰਮਾਤਮਾ ਦੇ ਨਾਮ ਦੀ ਵਡਿਆਈ ਕਰ । ਗੁਰੂ ਦੀ ਸਰਨ ਪਿਆਂ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ ।੪।੩੯।੧੩।੫੨।

ਨੋਟ :—

ਸ਼ਬਦ ਮਹਲਾ ੧ — ੩੯

ਸ਼ਬਦ ਮਹਲਾ ੩ — ੧੩

. . . . . . . . . . ——

. . . . ਜੋੜ . . . ੫੨

**ਆਸਾ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥੧॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥ ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥ ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥੩॥ ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੧॥੫੩॥ {ਪੰਨਾ ੩੬੫}**

**ਪਦ ਅਰਥ** :—ਸਚਿਆਰੁ—ਸਦਾ ਕਾਇਮ ਰਹਿਣ ਵਾਲਾ । ਮੈਡਾ—ਮੇਰਾ । ਸਾਂਈ—ਖਸਮ । ਤਉ—ਤੈਨੂੰ । ਥੀਸੀ—ਹੋਵੇਗਾ । ਹਉ—ਮੈਂ । ਪਾਈ—ਪਾਈਂ, ਪ੍ਰਾਪਤ ਕਰਦਾ ਹਾਂ ।੧।ਰਹਾਉ।

ਸਭ—ਸਾਰੀ ਲੁਕਾਈ । ਤੂੰ—ਤੈਨੂੰ । ਤਿਨਿ—ਉਸ (ਮਨੁੱਖ) ਨੇ । ਲਾਧਾ—ਲੱਭਾ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੇ । ਤੁਧੁ—ਤੂੰ ।੧।

ਮਾਹਿ—ਵਿਚ । ਸਭਿ—ਸਾਰੇ । ਵਿਜੋਗਿ—(ਧੁਰ ਦੇ) ਵਿਜੋਗ ਦੇ ਕਾਰਨ । ਮਿਲਿ —ਮਿਲ ਕੇ (ਭੀ) । ਸੰਜੋਗੀ—(ਧੁਰ ਦੇ) ਸੰਜੋਗ ਦੇ ਕਾਰਨ । ਮੇਲੁ—ਮਿਲਾਪ ।੨।

ਜਾਣਾਇਹਿ—ਤੂੰ ਸਮਝ ਬਖ਼ਸ਼ਦਾ ਹੈਂ । ਸਦ ਹੀ—ਸਦਾ ਹੀ । ਸਹਜੇ—ਆਤਮਕ ਅਡੋਲਤਾ ਵਿਚ । ਨਾਮਿ—ਨਾਮ ਵਿਚ ।੩।

ਵੇਖਹਿ—ਤੂੰ ਵੇਖਦਾ ਹੈਂ । ਜਾਣਹਿ—ਤੂੰ ਜਾਣਦਾ ਹੈਂ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।੪।

**ਅਰਥ** :—(ਹੇ ਪ੍ਰਭੂ !) ਤੂੰ (ਸਾਰੇ ਜਗਤ ਦਾ) ਰਚਨਹਾਰ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ (ਹੀ) ਮੇਰਾ ਖਸਮ ਹੈਂ । ਹੇ ਪ੍ਰਭੂ ! (ਜਗਤ ਵਿਚ) ਉਹੀ ਕੁਝ ਵਰਤ ਰਿਹਾ ਹੈ ਜੋ ਤੈਨੂੰ ਚੰਗਾ ਲੱਗਦਾ ਹੈ । (ਹੇ ਪ੍ਰਭੂ !) ਮੈਂ ਉਹੀ ਕੁਝ ਹਾਸਲ ਕਰ ਸਕਦਾ ਹਾਂ ਜੋ ਕੁਝ ਤੂੰ (ਮੈਨੂੰ) ਦੇਂਦਾ ਹੈਂ ।੧।ਰਹਾਉ।

(ਹੇ ਪ੍ਰਭੂ !) ਸਾਰੀ ਲੁਕਾਈ ਤੇਰੀ (ਰਚੀ ਹੋਈ) ਹੈ, ਸਭ ਜੀਵਾਂ ਨੇ (ਔਖੇ ਸੌਖੇ ਵੇਲੇ) ਤੈਨੂੰ ਹੀ ਸਿਮਰਿਆ ਹੈ । ਜਿਸ ਉਤੇ ਤੂੰ ਮੇਹਰ ਕਰਦਾ ਹੈਂ ਉਸ ਮਨੁੱਖ ਨੇ ਤੇਰਾ ਨਾਮ-ਰਤਨ ਲੱਭ ਲਿਆ । (ਪਰ) ਲੱਭਾ ਉਸ ਨੇ ਜੋ ਗੁਰੂ ਦੀ ਸਰਨ ਪਿਆ, ਤੇ ਗਵਾਇਆ ਉਸ ਨੇ ਜੋ ਆਪਣੇ ਮਨ ਦੇ ਪਿੱਛੇ ਤੁਰਿਆ । (ਜੀਵਾਂ ਦੇ ਭੀ ਕੀਹ

ਵੱਸ ? ਮਨਮੁਖ ਨੂੰ) ਤੂੰ ਆਪ ਹੀ (ਆਪਣੇ ਚਰਨਾਂ ਤੋਂ) ਵਿਛੋੜ ਰੱਖਿਆ ਹੈ ਤੇ (ਗੁਰਮੁਖਿ ਨੂੰ) ਤੂੰ ਆਪ ਹੀ (ਆਪਣੇ ਚਰਨਾਂ ਵਿਚ) ਜੋੜਿਆ ਹੋਇਆ ਹੈ ।੧।

(ਹੇ ਪ੍ਰਭੂ !) ਤੂੰ (ਜ਼ਿੰਦਗੀ ਦਾ ਇਕ ਵੱਡਾ) ਦਰੀਆ ਹੈਂ, ਸਾਰੀ ਸ੍ਰਿਸ਼ਟੀ ਤੇਰੇ ਵਿਚ (ਜੀਉ ਰਹੀ) ਹੈ, (ਤੂੰ ਆਪ ਹੀ ਆਪ ਹੈਂ) ਤੈਥੋਂ ਬਿਨਾ ਕੋਈ ਹੋਰ ਦੂਜੀ ਹਸਤੀ ਨਹੀਂ ਹੈ । (ਜਗਤ ਦੇ ਇਹ) ਸਾਰੇ ਜੀਅ ਜੰਤ ਤੇਰਾ (ਰਚਿਆ) ਤਮਾਸ਼ਾ ਹੈ (ਤੇਰੀ ਹੀ ਧੁਰ ਦਰਗਾਹ ਤੋਂ ਮਿਲੇ) ਵਿਜੋਗ ਦੇ ਕਾਰਣ ਮਿਲਿਆ ਹੋਇਆ ਜੀਵ ਵਿਛੁੜ ਜਾਂਦਾ ਹੈ ਤੇ ਸੰਜੋਗ ਦੇ ਕਾਰਨ ਮੁੜ ਮਿਲਾਪ ਹਾਸਲ ਕਰ ਲੈਂਦਾ ਹੈ ।੨।

(ਹੇ ਪ੍ਰਭੂ !) ਜਿਸ ਮਨੁੱਖ ਨੂੰ ਤੂੰ ਸਮਝ ਬਖ਼ਸ਼ਦਾ ਹੈਂ ਉਹੀ ਮਨੁੱਖ (ਜੀਵਨ-ਮਨੋਰਥ ਨੂੰ) ਸਮਝਦਾ ਹੈ ਤੇ ਉਹ ਮਨੁੱਖ ਹਰਿ-ਪ੍ਰਭੂ ਦੇ ਗੁਣ ਸਦਾ ਆਖ ਕੇ ਬਿਆਨ ਕਰਦਾ ਹੈ । (ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਦੀ ਸੇਵਾ-ਭਗਤੀ ਕੀਤੀ ਉਸ ਨੇ ਆਤਮਕ ਆਨੰਦ ਮਾਣ ਲਿਆ; ਉਹ ਮਨੁੱਖ (ਸਿਮਰਨ-ਭਗਤੀ ਦੇ ਕਾਰਨ) ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਵਿਚ ਲੀਨ ਹੋ ਗਿਆ ।੩।

(ਹੇ ਪ੍ਰਭੂ !) ਤੂੰ ਆਪ ਹੀ (ਜਗਤ ਦਾ) ਰਚਨ ਵਾਲਾ ਹੈਂ (ਜਗਤ ਵਿਚ) ਸਭ ਕੁਝ ਤੇਰਾ ਕੀਤਾ ਹੀ ਹੋ ਰਿਹਾ ਹੈ, ਤੈਥੋਂ ਬਿਨਾ ਕੋਈ ਹੋਰ ਕੁਝ ਕਰਨ ਵਾਲਾ ਨਹੀਂ ਹੈ । ਤੂੰ ਆਪ ਹੀ (ਜਗਤ-ਰਚਨਾ) ਕਰ ਕਰ ਕੇ (ਸਭ ਦੀ) ਸੰਭਾਲ ਕਰਦਾ ਹੈਂ, ਤੂੰ ਆਪ ਹੀ ਇਸ ਸਾਰੇ (ਭੇਤ) ਨੂੰ ਜਾਣਦਾ ਹੈਂ ।

ਹੇ ਦਾਸ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਇਹ ਸਾਰੀ ਗੱਲ ਸਮਝ ਵਿਚ ਆ ਜਾਂਦੀ ਹੈ ।੪।੧।੫੩।

**ਨੋਟ** :—
ਸ਼ਬਦ ਮ: ੪ — — — ੧
ਸ਼ਬਦ ਮ: ੧, ਤੇ ੩ — ੫੨
. . . . . . . . . . . . ——
. . . . . . ਜੋੜ . . . ੫੩

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੨ ਮਹਲਾ ੪ ॥ ਕਿਸਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥ ਕਿਸਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥ ਕਿਸਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥ ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥ ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥ ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ ਰਹਾਉ ॥ ਜਿਨ੍ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥ ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥ ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ ॥੨॥ ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ ਗਾਵਾਰੀ ॥ ਜਨਮਿ ਮਰਹਿ ਜੂਐ ਬਾਜੀ ਹਾਰੀ ॥ ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥੩॥ ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥ ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥੪॥ ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥ ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥ ਜੈਸਾ ਬੀਜੈ ਤੈਸਾ ਖਾਵੈ ॥ ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥੨॥੫੪॥ {ਪੰਨਾ ੩੬੬}

ਪਦ ਅਰਥ :—ਕਿਸ ਹੀ—ਕਿਸਹਿ, ਕਿਸੇ ਨੇ । ਸੁਤ—ਪੁੱਤਰ । ਸਿਕਦਾਰ—ਸਰਦਾਰ । ਸੁਆਈ—ਸੁਆਇ, ਸੁਆਰਥ ਵਾਸਤੇ ।੧।

ਟੇਕ—ਆਸਰਾ । ਅਸੰਖ—ਅਣਗਿਣਤ ।੧।ਰਹਾਉ।

ਮਨਿ—ਮਨ ਵਿਚ । ਖੋਟੁ—ਠੱਗੀ । ਜਿਸ ਕਾ ਸਮਰਥੁ—ਜਿਸ ਦੇ ਬਰਾਬਰ ਦਾ ।੨।

ਪਸਾਰੀ—ਖਿਲਾਰਾ । ਲੂਝਹਿ—ਝਗੜਦੇ ਹਨ । ਜਿ—ਜਿਹੜਾ । ਹਲਤੁ ਪਲਤੁ—ਇਹ ਲੋਕ ਤੇ ਪਰਲੋਕ ।੩।

ਕਲਿਜੁਗ ਮਹਿ—ਪਰਮਾਤਮਾ ਤੋਂ ਵਿਛੜ ਕੇ । ਜਿਨਿ—ਜਿਸ ਨੇ । ਸਭਿ—ਸਾਰੇ ।੪।

ਮਿਥਿਆ—ਝੂਠਾ, ਵਿਅਰਥ । ਭਾਉ—ਪਿਆਰ । ਅਟਕਲੈ—ਜਾਚਦਾ ਹੈ । ਛਿਦ੍ਰ—ਐਬ । ਜਿਣਿ—ਜਿੱਤ ਕੇ ।੫।

**ਅਰਥ** :—ਅਸਾਂ ਪਰਮਾਤਮਾ ਨਾਲ ਸਾਥ ਬਣਾਇਆ ਹੈ, ਪਰਮਾਤਮਾ ਹੀ ਮੇਰਾ ਆਸਰਾ ਹੈ । ਪਰਮਾਤਮਾ ਤੋਂ ਬਿਨਾ ਮੇਰਾ ਹੋਰ ਕੋਈ ਪੱਖ ਨਹੀਂ ਕੋਈ ਧੜਾ ਨਹੀਂ । ਮੈਂ ਪਰਮਾਤਮਾ ਦੇ ਹੀ ਅਨੇਕਾਂ ਤੇ ਅਣਗਿਣਤ ਗੁਣ ਗਾਂਦਾ ਰਹਿੰਦਾ ਹਾਂ ।੧।ਰਹਾਉ।

ਕਿਸੇ ਮਨੁੱਖ ਨੇ ਆਪਣੇ ਮਿੱਤਰ ਨਾਲ ਪੁੱਤਰ ਨਾਲ ਭਰਾ ਨਾਲ ਸਾਥ ਗੰਢਿਆ ਹੋਇਆ ਹੈ, ਕਿਸੇ ਨੇ ਆਪਣੇ ਸੱਕੇ ਕੁੜਮ ਨਾਲ ਜਵਾਈ ਨਾਲ ਧੜਾ ਬਣਾਇਆ ਹੋਇਆ ਹੈ, ਕਿਸੇ ਮਨੁੱਖ ਨੇ ਆਪਣੀ ਗ਼ਰਜ਼ ਦੀ ਖ਼ਾਤਰ (ਪਿੰਡ ਦੇ) ਸਰਦਾਰ ਨਾਲ ਚੌਧਰੀ ਨਾਲ ਧੜਾ ਬਣਾਇਆ ਹੋਇਆ ਹੈ; ਪਰ ਮੇਰਾ ਸਾਥੀ ਉਹ ਪਰਮਾਤਮਾ ਹੈ ਜੋ ਸਭ ਥਾਈਂ ਮੌਜੂਦ ਹੈ ।੧।

ਲੋਕ ਜਿਨ੍ਹਾਂ ਬੰਦਿਆਂ ਨਾਲ ਧੜੇ ਗੰਢਦੇ ਹਨ ਉਹ (ਆਖ਼ਰ ਜਗਤ ਤੋਂ) ਕੂਚ ਕਰ ਜਾਂਦੇ ਹਨ, (ਧੜੇ ਬਣਾਣ ਵਾਲੇ ਇਹ) ਝੂਠਾ ਅਡੰਬਰ ਕਰ ਕੇ ਇਹ ਧੜੇ ਬਣਾ ਕੇ (ਉਹਨਾਂ ਦੇ ਮਰਨ ਤੇ) ਪਛੁਤਾਂਦੇ ਹਨ । (ਧੜੇ ਬਣਾਣ ਵਾਲੇ ਆਪ ਭੀ) ਸਦਾ (ਦੁਨੀਆ ਵਿਚ) ਟਿਕੇ ਨਹੀਂ ਰਹਿੰਦੇ, (ਵਿਅਰਥ ਹੀ ਧੜਿਆਂ ਦੀ ਖ਼ਾਤਰ ਆਪਣੇ) ਮਨ ਵਿਚ ਠੱਗੀ-ਫ਼ਰੇਬ ਕਰਦੇ ਰਹਿੰਦੇ ਹਨ । ਪਰ ਮੈਂ ਤਾਂ ਉਸ ਪਰਮਾਤਮਾ ਨਾਲ ਆਪਣਾ ਸਾਥ ਬਣਾਇਆ ਹੈ ਜਿਸ ਦੇ ਬਰਾਬਰ ਦੀ ਤਾਕਤ ਰੱਖਣ ਵਾਲਾ ਹੋਰ ਕੋਈ ਨਹੀਂ ਹੈ ।੨।

(ਹੇ ਭਾਈ ! ਦੁਨੀਆ ਦੇ) ਇਹ ਸਾਰੇ ਧੜੇ ਮਾਇਆ ਦਾ ਖਿਲਾਰਾ ਹਨ ਮੋਹ ਦਾ ਖਿਲਾਰਾ ਹਨ । (ਧੜੇ ਬਣਾਣ ਵਾਲੇ) ਮੂਰਖ ਲੋਕ ਮਾਇਆ ਦੀ ਖ਼ਾਤਰ ਹੀ (ਆਪੋ ਵਿਚ) ਲੜਦੇ ਰਹਿੰਦੇ ਹਨ । (ਇਸ ਕਾਰਨ ਉਹ ਮੁੜ ਮੁੜ) ਜੰਮਦੇ ਹਨ ਮਰਦੇ ਹਨ, ਉਹ (ਮਾਨੋ) ਜੂਏ ਵਿਚ ਹੀ (ਮਨੁੱਖਾ ਜੀਵਨ ਦੀ) ਬਾਜ਼ੀ ਹਾਰ ਕੇ ਚਲੇ ਜਾਂਦੇ ਹਨ (ਜਿਸ ਵਿਚੋਂ ਹਾਸਲ ਕੁਝ ਨਹੀਂ ਹੁੰਦਾ) । ਪਰ ਮੇਰੇ ਨਾਲ ਤਾਂ ਸਾਥੀ ਹੈ ਪਰਮਾਤਮਾ ਜੋ ਮੇਰਾ ਲੋਕ ਤੇ ਪਰਲੋਕ ਸਭ ਕੁਝ ਸਵਾਰਨ ਵਾਲਾ ਹੈ ।੩।

ਪਰਮਾਤਮਾ ਨਾਲੋਂ ਵਿਛੜ ਕੇ (ਕਲਿਜੁਗੀ ਸੁਭਾਵ ਵਿਚ ਫਸ ਕੇ) ਮਨੁੱਖਾਂ ਦੇ ਧੜੇ ਬਣਦੇ ਹਨ, ਕਾਮਾਦਿਕ ਪੰਜਾਂ ਚੋਰਾਂ ਦੇ ਕਾਰਨ ਝਗੜੇ ਪੈਦਾ ਹੁੰਦੇ ਹਨ, (ਪਰਮਾਤਮਾ ਨਾਲੋਂ ਵਿਛੋੜਾ ਮਨੁੱਖਾਂ ਦੇ ਅੰਦਰ) ਕਾਮ ਕ੍ਰੋਧ ਲੋਭ ਮੋਹ ਅਤੇ ਅਹੰਕਾਰ ਨੂੰ ਵਧਾਂਦਾ ਹੈ । ਜਿਸ ਮਨੁੱਖ ਉਤੇ ਪਰਮਾਤਮਾ ਮੇਹਰ ਕਰਦਾ ਹੈ ਉਸ ਨੂੰ ਸਾਧ ਸੰਗਤਿ ਵਿਚ ਮਿਲਾਂਦਾ ਹੈ (ਤੇ ਉਹ ਇਹਨਾਂ ਪੰਜਾਂ ਚੋਰਾਂ ਦੀ ਮਾਰ ਤੋਂ ਬਚਦਾ ਹੈ) । (ਹੇ ਭਾਈ !) ਮੇਰੀ ਮਦਦ ਤੇ ਪਰਮਾਤਮਾ ਆਪ ਹੈ ਜਿਸ ਨੇ (ਮੇਰੇ ਅੰਦਰੋਂ) ਇਹ ਸਾਰੇ ਧੜੇ ਮੁਕਾ ਦਿੱਤੇ ਹੋਏ ਹਨ ।੪।

(ਪਰਮਾਤਮਾ ਨੂੰ ਛੱਡ ਕੇ) ਮਾਇਆ ਦਾ ਝੂਠਾ ਪਿਆਰ (ਮਨੁੱਖ ਦੇ ਅੰਦਰ) ਟਿਕ ਕੇ ਧੜੇ (-ਬਾਜ਼ੀਆਂ) ਪੈਦਾ ਕਰਦਾ ਹੈ (ਮਾਇਆ ਦੇ ਮੋਹ ਦੇ ਪ੍ਰਭਾਵ ਹੇਠ ਮਨੁੱਖ) ਹੋਰਨਾਂ ਦਾ ਐਬ ਜਾਚਦਾ ਫਿਰਦਾ ਹੈ ਤੇ (ਇਸ ਤਰ੍ਹਾਂ ਆਪਣੇ ਆਪ ਨੂੰ ਚੰਗਾ ਸਮਝ ਕੇ) ਆਪਣਾ ਅਹੰਕਾਰ ਵਧਾਂਦਾ ਹੈ । (ਹੋਰਨਾਂ ਦੇ ਐਬ ਫਰੋਲ ਕੇ ਤੇ ਆਪਣੇ ਆਪ ਨੂੰ ਨੇਕ ਮਿਥ ਮਿਥ ਕੇ ਮਨੁੱਖ ਆਪਣੇ ਆਤਮਕ ਜੀਵਨ ਵਾਸਤੇ) ਜਿਹੋ ਜਿਹਾ ਬੀ ਬੀਜਦਾ ਹੈ ਉਹੋ ਜਿਹਾ ਫਲ ਹਾਸਲ ਕਰਦਾ ਹੈ ।

ਦਾਸ ਨਾਨਕ ਦਾ ਪੱਖ ਕਰਨ ਵਾਲਾ ਸਾਥੀ ਤਾਂ ਪਰਮਾਤਮਾ ਹੈ (ਪਰਮਾਤਮਾ ਦਾ ਆਸਰਾ ਹੀ ਨਾਨਕ ਦਾ) ਧਰਮ ਹੈ (ਜਿਸ ਦੀ ਬਰਕਤਿ ਨਾਲ ਮਨੁੱਖ) ਸਾਰੀ ਸ੍ਰਿਸ਼ਟੀ ਨੂੰ ਜਿੱਤ ਕੇ ਆ ਸਕਦਾ ਹੈ ।੫।੨।੫੪।

**ਆਸਾ ਮਹਲਾ ੪ ॥ ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥ ਗੁਰਬਾਣੀ ਹਰਿ ਅਲਖੁ ਲਖਾਇਆ ॥੧॥ ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ ॥ ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥੧॥ ਰਹਾਉ ॥ ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥੨॥ ਦੂਜੈ ਭਾਇ ਭਵਹਿ ਬਿਖੁ ਮਾਇਆ ॥ ਭਾਗਹੀਨ ਨਹੀ ਸਤਿਗੁਰੁ ਪਾਇਆ ॥੩॥ ਅੰਮ੍ਰਿਤੁ ਹਰਿ ਰਸੁ ਹਰਿ ਆਪਿ ਪੀਆਇਆ ॥ ਗੁਰਿ ਪੂਰੈ ਨਾਨਕ ਹਰਿ ਪਾਇਆ ॥੪॥੩॥੫੫॥ {ਪੰਨਾ ੩੬੬}**

**ਪਦ ਅਰਥ** :—ਹਿਰਦੈ—ਹਿਰਦੇ ਵਿਚ । ਸੁਣਿ ਸੁਣਿ—(ਗੁਰਬਾਣੀ) ਮੁੜ ਮੁੜ ਸੁਣ ਕੇ । ਮਨਿ—ਮਨ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਭਾਇਆ—ਪਿਆਰਾ ਲੱਗਾ । ਅਲਖੁ—ਅਦ੍ਰਿਸ਼ਟ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਮੇਰੀ ਭੈਨਾ—ਹੇ ਮੇਰੀ ਭੈਣੋ ! ਹੇ ਸਤਸੰਗੀਹੋ ! ਏਕੋ—ਇਕ ਪ੍ਰਭੂ ਹੀ । ਘਟ—ਹਿਰਦਾ । ਮੁਖਿ—ਮੂੰਹ ਨਾਲ । ਗੁਰ ਬੈਨਾ—ਗੁਰੂ ਦੇ ਬਚਨ ।੧।ਰਹਾਉ।

ਮੈ ਮਨਿ—ਮੇਰੇ ਮਨ ਵਿਚ । ਮੈ ਤਨਿ—ਮੇਰੇ ਤਨ ਵਿਚ । ਬੈਰਾਗੁ—ਲਗਨ । ਵਡਭਾਗੁ—ਵੱਡੇ ਭਾਗਾਂ ਵਾਲਾ ।੨।

ਭਾਇ—ਪਿਆਰ ਵਿਚ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਹੋਰ ਦੇ ਪਿਆਰ ਵਿਚ । ਭਵਹਿ—ਭਟਕਦੇ ਹਨ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ।੩।

ਹਰਿ ਰਸੁ—ਹਰਿ ਨਾਮ ਦਾ ਰਸ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ ।੪।

**ਅਰਥ** :—ਹੇ ਮੇਰੀ ਭੈਣੋ ! ਗੁਰੂ ਦੀ ਸਰਨ ਪੈ ਕੇ ਉਸ ਪਰਮਾਤਮਾ ਦਾ ਨਾਮ ਸੁਣਿਆ ਕਰੋ ਜੋ ਆਪ ਹੀ ਹਰੇਕ ਜੀਵ ਦੇ ਸਰੀਰ ਵਿਚ ਮੌਜੂਦ ਹੈ । (ਹੇ ਮੇਰੀ ਭੈਣੋ !) ਮੂੰਹ ਨਾਲ ਗੁਰੂ ਦੇ ਆਤਮਕ ਜੀਵਨ ਦੇਣ ਵਾਲੇ ਸ਼ਬਦ ਬੋਲਿਆ ਕਰੋ ।੧।ਰਹਾਉ।

(ਹੇ ਭੈਣੋ !) ਗੁਰੂ ਦੀ ਬਾਣੀ ਸੁਣ ਕੇ ਜਿਸ ਮਨੁੱਖ ਦੇ ਹਿਰਦੇ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪਿਆਰਾ ਲੱਗਣ ਲੱਗ ਪੈਂਦਾ ਹੈ ਗੁਰਬਾਣੀ ਦੀ ਬਰਕਤਿ ਨਾਲ ਉਹ ਮਨੁੱਖ ਅਦ੍ਰਿਸ਼ਟ ਪਰਮਾਤਮਾ ਦਾ ਦਰਸ਼ਨ ਕਰ ਲੈਂਦਾ ਹੈ ।੧।

(ਹੇ ਭੈਣੋ !) ਪਰਮਾਤਮਾ ਦਾ ਰੂਪ ਤੇ ਵੱਡੇ ਭਾਗਾਂ ਵਾਲਾ ਸਤਿਗੁਰੂ ਮੈਨੂੰ ਭੀ ਮਿਲ ਪਿਆ ਹੈ (ਉਸ ਦੀ ਮੇਹਰ ਨਾਲ) ਮੇਰੇ ਮਨ ਵਿਚ ਹਿਰਦੇ ਵਿਚ ਪਰਮਾਤਮਾ ਵਾਸਤੇ ਪਿਆਰ ਪੈਦਾ ਹੋ ਗਿਆ ਹੈ ਪਰਮਾਤਮਾ ਵਾਸਤੇ ਬੜੀ ਲਗਨ ਪੈਦਾ ਹੋ ਗਈ ਹੈ ।੨।

(ਪਰ, ਹੇ ਭੈਣੋ !) ਬਦ-ਨਸੀਬ ਹਨ ਉਹ ਮਨੁੱਖ ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ ਉਹ ਮਾਇਆ ਦੇ ਮੋਹ ਵਿਚ ਫਸ ਕੇ ਮਾਇਆ ਦੀ ਖ਼ਾਤਰ ਭਟਕਦੇ ਫਿਰਦੇ ਹਨ ਜੋ ਉਹਨਾਂ ਲਈ ਆਤਮਕ ਮੌਤ ਦਾ ਕਾਰਨ ਬਣਦੀ ਹੈ ।੩।

ਹੇ ਨਾਨਕ ! (ਜੀਵ ਦੇ ਵੱਸ ਦੀ ਗੱਲ ਨਹੀਂ) ਪਰਮਾਤਮਾ ਨੇ ਆਪ ਹੀ ਜਿਸ ਮਨੁੱਖ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਹਰਿ-ਨਾਮ-ਰਸ ਪਿਲਾ ਦਿੱਤਾ ਉਸ ਨੇ ਪੂਰੇ ਗੁਰੂ ਦੀ ਰਾਹੀਂ ਉਸ ਪਰਮਾਤਮਾ ਨੂੰ ਲੱਭ ਲਿਆ ।੪।੩।੫੫।

**ਆਸਾ ਮਹਲਾ ੪ ॥ ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥ ਨਾਮੁ ਜਪੀ ਨਾਮੋ ਸੁਖ ਸਾਰੁ ॥੧॥ ਨਾਮੁ ਜਪਹੁ ਮੇਰੇ ਸਾਜਨ ਸੈਨਾ ॥ ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥੧॥ ਰਹਾਉ ॥ ਨਾਮ ਬਿਨਾ ਨਹੀ ਜੀਵਿਆ ਜਾਇ ॥ ਵਡੈ ਭਾਗਿ ਗੁਰਮੁਖਿ ਹਰਿ ਪਾਇ ॥੨॥ ਨਾਮ ਹੀਨ ਕਾਲਖ ਮੁਖਿ ਮਾਇਆ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ ॥੩॥ ਵਡਾ ਵਡਾ ਹਰਿ ਭਾਗ ਕਰਿ ਪਾਇਆ ॥ ਨਾਨਕ ਗੁਰਮੁਖਿ ਨਾਮੁ ਦਿਵਾਇਆ ॥੪॥੪॥੫੬॥ {ਪੰਨਾ ੩੬੬}**

**ਪਦ ਅਰਥ** :—ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਅਧਾਰੁ—ਆਸਰਾ । ਜਪੀ—ਜਪੀਂ, ਮੈਂ ਜਪਦਾ ਹਾਂ । ਨਾਮੋ—ਨਾਮ ਹੀ । ਸੁਖ ਸਾਰੁ—ਸੁਖਾਂ ਦਾ ਤੱਤ ।੧।

ਸਾਜਨ ਸੈਨਾ—ਸੱਜਣੋਂ ਮਿੱਤਰੋ ! ਮੈ—ਮੈਨੂੰ । ਭਾਗਿ—ਕਿਸਮਤ ਨਾਲ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਪਾਇ—ਮਿਲਦਾ ਹੈ ।੨।

ਮੁਖਿ—ਮੂੰਹ ਉਤੇ । ਧ੍ਰਿਗੁ—ਫਿਟਕਾਰ-ਜੋਗ ।੩।

ਭਾਗ ਕਰਿ—ਕਿਸਮਤਿ ਨਾਲ । ਗੁਰਮੁਖਿ—ਗੁਰੂ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਸਜਣੋਂ ! ਹੇ ਮੇਰੇ ਮਿੱਤਰੋ ! ਪਰਮਾਤਮਾ ਦਾ ਨਾਮ ਜਪਿਆ ਕਰੋ । ਪਰਮਾਤਮਾ ਦੇ ਨਾਮ ਤੋਂ ਬਿਨਾ ਮੈਨੂੰ (ਤਾਂ ਜ਼ਿੰਦਗੀ ਦਾ) ਹੋਰ ਕੋਈ (ਆਸਰਾ) ਨਹੀਂ ਦਿੱਸਦਾ । ਇਹ ਹਰਿ-ਨਾਮ ਵੱਡੀ ਕਿਸਮਤਿ ਨਾਲ ਗੁਰੂ ਦੀ ਰਾਹੀਂ ਹੀ ਮਿਲ ਸਕਦਾ ਹੈ ।੧।ਰਹਾਉ।

(ਹੇ ਮੇਰੇ ਸੱਜਣੋਂ ਮਿੱਤਰੋ !) ਪਰਮਾਤਮਾ ਦਾ ਪਿਆਰ ਤੇ ਪਰਮਾਤਮਾ ਦਾ ਨਾਮ (ਹੀ) ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਆਸਰਾ ਹੈ । ਮੈਂ (ਸਦਾ ਪ੍ਰਭੂ ਦਾ) ਨਾਮ ਜਪਦਾ ਰਹਿੰਦਾ ਹਾਂ, ਨਾਮ ਹੀ (ਮੇਰੇ ਵਾਸਤੇ ਸਾਰੇ) ਸੁਖਾਂ ਦਾ ਨਿਚੋੜ ਹੈ ।੧।

(ਹੇ ਮੇਰੇ ਮਿੱਤਰੋ !) ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਆਤਮਕ ਜੀਵਨ ਨਹੀਂ ਮਿਲ ਸਕਦਾ । ਇਹ ਹਰਿ-ਨਾਮ ਵੱਡੀ ਕਿਸਮਤਿ ਨਾਲ ਗੁਰੂ ਦੀ ਰਾਹੀਂ ਹੀ ਮਿਲਦਾ ਹੈ ।੨।

(ਹੇ ਮੇਰੇ ਮਿੱਤਰੋ !) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਜੀਊਣਾ ਫਿਟਕਾਰ-ਜੋਗ ਹੈ । ਪਰਮਾਤਮਾ ਦੇ ਨਾਮ ਤੋਂ ਵਾਂਜੇ ਰਿਹਾਂ ਮਾਇਆ ਦੇ (ਮੋਹ ਦੇ) ਕਾਰਨ ਮੂੰਹ ਉਤੇ ਕਾਲਖ ਲੱਗਦੀ ਹੈ ।੩।

ਹੇ ਨਾਨਕ ! ਗੁਰੂ ਦੀ ਰਾਹੀਂ (ਜਿਸ ਮਨੁੱਖ ਨੂੰ ਪਰਮਾਤਮਾ) ਆਪਣੇ ਨਾਮ ਦੀ ਦਾਤਿ ਦਿਵਾਂਦਾ ਹੈ ਉਹ ਮਨੁੱਖ ਉਸ ਸਭ ਤੋਂ ਵੱਡੇ ਪਰਮਾਤਮਾ ਨੂੰ ਵੱਡੀ ਕਿਸਮਤਿ ਨਾਲ ਮਿਲ ਪੈਂਦਾ ਹੈ ।੪।੪।੫੬।

**ਆਸਾ ਮਹਲਾ ੪ ॥ ਗੁਣ ਗਾਵਾ ਗੁਣ ਬੋਲੀ ਬਾਣੀ ॥ ਗੁਰਮੁਖਿ ਹਰਿ ਗੁਣ ਆਖਿ ਵਖਾਣੀ ॥੧॥ ਜਪਿ ਜਪਿ ਨਾਮੁ ਮਨਿ ਭਇਆ ਅਨੰਦਾ ॥ ਸਤਿ ਸਤਿ ਸਤਿ ਗੁਰਿ ਨਾਮੁ ਦਿੜਾਇਆ ਰਸਿ ਗਾਏ ਗੁਣ ਪਰਮਾਨੰਦਾ ॥੧॥ ਰਹਾਉ ॥ ਹਰਿ ਗੁਣ ਗਾਵੈ ਹਰਿ ਜਨ ਲੋਗਾ ॥ ਵਡੈ ਭਾਗਿ ਪਾਏ ਹਰਿ ਨਿਰਜੋਗਾ ॥੨॥ ਗੁਣ ਵਿਹੂਣ ਮਾਇਆ ਮਲੁ ਧਾਰੀ ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ ॥੩॥ ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ॥ ਨਾਨਕ ਗੁਰਮੁਖਿ ਮਥਿ ਤਤੁ ਕਢੀਏ ॥੪॥੫॥੫੭॥ {ਪੰਨਾ ੩੬੭}**

ਪਦ ਅਰਥ :—ਗਾਵਾ—ਗਾਵਾਂ, ਮੈਂ ਗਾਂਦਾ ਹਾਂ । ਬੋਲੀ—ਬੋਲੀਂ, ਮੈਂ ਉਚਾਰਦਾ ਹਾਂ । ਗੁਣ ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੇ ਦੱਸੇ ਰਾਹ ਤੇ ਤੁਰ ਕੇ । ਆਖਿ—ਆਖ ਕੇ, ਉਚਾਰ ਕੇ । ਵਖਾਣੀ—ਵਖਾਣੀਂ, ਮੈਂ ਬਿਆਨ ਕਰਦਾ ਹਾਂ ।੧।

ਮਨਿ—ਮਨ ਵਿਚ । ਸਤਿ ਸਤਿ ਸਤਿ ਨਾਮੁ—ਸਤਿਨਾਮੁ, ਸਤਿਨਾਮੁ, ਸਤਿਨਾਮੁ । ਗੁਰਿ—ਗੁਰੂ ਨੇ । ਰਸਿ—ਰਸ ਨਾਲ, ਪ੍ਰੇਮ ਨਾਲ । ਗੁਣ ਪਰਮਾਨੰਦਾ—ਸਭ ਤੋਂ ਉੱਚੇ ਆਤਮਕ ਆਨੰਦ ਦੇ ਮਾਲਕ ਪ੍ਰਭੂ ਦੇ ਗੁਣ ।੧।ਰਹਾਉ।

ਨਿਰਜੋਗ—ਨਿਰਲੇਪ ।੨।

ਧਾਰੀ—ਧਾਰਨ ਵਾਲਾ । ਜਨਮਿ ਮੁਏ—ਜੰਮਦੇ ਮਰਦੇ ਰਹਿੰਦੇ ਹਨ ।੩।

ਸਰੀਰਿ—ਸਰੀਰ ਵਿਚ । ਸਰੋਵਰਿ—ਸਰੋਵਰ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਨੇ । ਮਥਿ—ਰਿੜਕ ਕੇ, ਵਿਚਾਰ ਕੇ । ਤਤੁ—ਨਿਚੋੜ, ਅਸਲੀਅਤ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਮੁੜ ਮੁੜ ਜਪ ਕੇ ਮਨ ਵਿਚ ਆਨੰਦ ਪੈਦਾ ਹੋ ਜਾਂਦਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਨੇ ਸਤਿਨਾਮੁ ਸਤਿਨਾਮੁ ਸਤਿਨਾਮੁ ਪੱਕਾ ਕਰ ਦਿੱਤਾ, ਉਸ ਨੇ ਬੜੇ ਪ੍ਰੇਮ ਨਾਲ ਪਰਮਾਨੰਦ ਪ੍ਰਭੂ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ ।੧।ਰਹਾਉ।

(ਹੇ ਭਾਈ !) ਗੁਰੂ ਦੀ ਸਰਨ ਪੈ ਕੇ ਮੈਂ ਭੀ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹਾਂ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਰਹਿੰਦਾ ਹਾਂ, ਪਰਮਾਤਮਾ ਦੇ ਗੁਣ ਉਚਾਰ ਉਚਾਰ ਕੇ ਬਿਆਨ ਕਰਦਾ ਰਹਿੰਦਾ ਹਾਂ ।੧।

(ਗੁਰੂ ਦੀ ਸਰਨ ਪੈ ਕੇ ਹੀ) ਪਰਮਾਤਮਾ ਦਾ ਭਗਤ ਪਰਮਾਤਮਾ ਦੇ ਗੁਣ ਗਾਂਦਾ ਹੈ, ਤੇ ਵੱਡੀ ਕਿਸਮਤਿ ਨਾਲ ਉਸ ਨਿਰਲੇਪ ਪਰਮਾਤਮਾ ਨੂੰ ਮਿਲ ਪੈਂਦਾ ਹੈ ।੨।

(ਹੇ ਭਾਈ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ ਵਾਂਜੇ ਹੋਏ ਮਨੁੱਖ ਮਾਇਆ ਦੇ ਮੋਹ ਦੀ ਮੈਲ (ਆਪਣੇ ਮਨ ਵਿਚ) ਟਿਕਾਈ ਰੱਖਦੇ ਹਨ । ਸਿਫ਼ਤਿ-ਸਾਲਾਹ ਤੋਂ ਬਿਨਾ ਅਹੰਕਾਰ ਵਿਚ ਮੱਤੇ ਹੋਏ ਜੀਵ ਮੁੜ ਮੁੜ ਜੰਮਦੇ ਮਰਦੇ ਰਹਿੰਦੇ ਹਨ ।੩।

(ਹੇ ਭਾਈ ! ਮਨੁੱਖ ਦੇ) ਇਸ ਸਰੀਰ ਸਰੋਵਰ ਵਿਚ (ਪਰਮਾਤਮਾ ਦੇ ਗੁਣ ਗੁਰੂ ਨੇ ਹੀ) ਪਰਗਟ ਕੀਤੇ ਹਨ । ਹੇ ਨਾਨਕ ! (ਜਿਵੇਂ ਦੁੱਧ ਰਿੜਕ ਕੇ ਮੱਖਣ ਕੱਢੀਦਾ ਹੈ, ਤਿਵੇਂ) ਗੁਰੂ ਦੀ ਸਰਨ ਪੈਣ ਵਾਲਾ ਮਨੁੱਖ (ਪਰਮਾਤਮਾ ਦੇ ਗੁਣਾਂ ਨੂੰ) ਮੁੜ ਮੁੜ ਵਿਚਾਰ ਕੇ (ਜੀਵਨ ਦਾ) ਨਿਚੋੜ (ਉੱਚਾ ਸੁੱਚਾ ਜੀਵਨ) ਪ੍ਰਾਪਤ ਕਰ ਲੈਂਦਾ ਹੈ ।੪।੫।੫੭।

ਆਸਾ ਮਹਲਾ ੪ ॥ ਨਾਮੁ ਸੁਣੀ ਨਾਮੋ ਮਨਿ ਭਾਵੈ ॥ ਵਡੈ ਭਾਗਿ ਗੁਰਮੁਖਿ ਹਰਿ ਪਾਵੈ ॥੧॥ ਨਾਮੁ ਜਪਹੁ ਗੁਰਮੁਖਿ ਪਰਗਾਸਾ ॥ ਨਾਮ ਬਿਨਾ ਮੈ ਧਰ ਨਹੀ ਕਾਈ ਨਾਮੁ ਰਵਿਆ ਸਭ ਸਾਸ ਗਿਰਾਸਾ ॥੧॥ ਰਹਾਉ ॥ ਨਾਮੈ ਸੁਰਤਿ ਸੁਨੀ ਮਨਿ ਭਾਈ ॥ ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥੨॥ ਨਾਮ ਹੀਣ ਗਏ ਮੂੜ ਨੰਗਾ ॥ ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ ॥੩॥ ਆਪੇ ਥਾਪੇ ਥਾਪਿ ਉਥਾਪੇ ॥ ਨਾਨਕ ਨਾਮੁ ਦੇਵੈ ਹਰਿ ਆਪੇ ॥੪॥੬॥੫੮॥ {ਪੰਨਾ ੩੬੭}

**ਪਦ ਅਰਥ** :—ਸੁਣੀ—ਸੁਣੀਂ, ਮੈਂ ਸੁਣਦਾ ਹਾਂ । ਨਾਮੋ—ਨਾਮ ਹੀ । ਮਨਿ—ਮਨ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਰਗਾਸਾ—ਚਾਨਣ । ਧਰ—ਆਸਰਾ । ਮੈ—ਮੈਨੂੰ । ਰਵਿਆ—ਸਿਮਰਿਆ । ਸਾਸ ਗਿਰਾਸਾ—ਸਾਹ ਤੇ ਗਿਰਾਹੀ ਨਾਲ ।੧।ਰਹਾਉ।

ਨਾਮੈ ਸੁਰਤਿ—ਨਾਮ ਦੀ ਹੀ ਸ੍ਰੋਤ । ਭਾਈ—ਪਿਆਰੀ ਲੱਗੀ । ਸਖਾਈ—ਸਾਥੀ ।੨।

ਮੂੜ—ਮੂਰਖ । ਨੰਗਾ—ਨੰਗੇ, ਕੰਗਾਲ । ਪਚਿ ਪਚਿ—ਸੜ ਸੜ ਕੇ, ਖ਼ੁਆਰ ਹੋ ਹੋ ਕੇ । ਮੁਏ—ਆਤਮਕ ਮੌਤੇ ਮਰੇ । ਬਿਖ—ਜ਼ਹਰ । ਦੇਖਿ—ਵੇਖ ਕੇ ।੩।

ਥਾਪੇ—ਸਾਜਦਾ ਹੈ । ਥਾਪਿ—ਸਾਜ ਕੇ । ਉਥਾਪੇ—ਨਾਸ ਕਰਦਾ ਹੈ । ਆਪੇ—ਆਪ ਹੀ ।੪।

ਅਰਥ :—(ਹੇ ਭਾਈ !) ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਿਆ ਕਰੋ (ਨਾਮ ਸਿਮਰਨ ਦੀ ਬਰਕਤਿ ਨਾਲ ਅੰਦਰ ਉਚੇ ਆਤਮਕ ਜੀਵਨ ਦਾ) ਚਾਨਣ ਹੋ ਜਾਇਗਾ । ਪਰਮਾਤਮਾ ਦੇ ਨਾਮ ਤੋਂ ਬਿਨਾ ਮੈਨੂੰ (ਤਾਂ ਆਤਮਕ ਜੀਵਨ ਵਾਸਤੇ) ਹੋਰ ਕੋਈ ਆਸਰਾ ਨਹੀਂ ਦਿੱਸਦਾ (ਇਸ ਵਾਸਤੇ) ਮੈਂ ਹਰੇਕ ਸਾਹ ਨਾਲ, ਹਰੇਕ ਗਿਰਾਹੀ ਨਾਲ ਪ੍ਰਭੂ ਦਾ ਨਾਮ ਸਿਮਰਦਾ ਰਹਿੰਦਾ ਹਾਂ ।੧।ਰਹਾਉ।

(ਹੇ ਭਾਈ !) ਮੈਂ (ਸਦਾ ਪਰਮਾਤਮਾ ਦਾ) ਨਾਮ ਸੁਣਦਾ ਰਹਿੰਦਾ ਹਾਂ, ਨਾਮ ਹੀ ਮੇਰੇ ਮਨ ਵਿਚ ਪਿਆਰਾ ਲੱਗ ਰਿਹਾ ਹੈ । ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ਵੱਡੀ ਕਿਸਮਤਿ ਨਾਲ ਇਹ ਹਰਿ-ਨਾਮ ਪ੍ਰਾਪਤ ਕਰ ਲੈਂਦਾ ਹੈ ।੧।

(ਹੇ ਭਾਈ !) ਜਦੋਂ ਤੋਂ ਮੈਂ ਹਰਿ-ਨਾਮ ਦੀ ਸ੍ਰੋਤ ਸੁਣੀ ਹੈ (ਤਦੋਂ ਤੋਂ ਮੇਰੇ) ਮਨ ਵਿਚ ਪਿਆਰੀ ਲੱਗ ਰਹੀ ਹੈ । ਉਹੀ ਮਨੁੱਖ ਮੇਰਾ ਮਿੱਤਰ ਹੈ, ਮੇਰਾ ਸਾਥੀ ਹੈ ਜੇਹੜਾ ਮੈਨੂੰ ਪਰਮਾਤਮਾ ਦਾ ਨਾਮ ਸੁਣਾਂਦਾ ਹੈ ।੨।

(ਹੇ ਭਾਈ !) ਪਰਮਾਤਮਾ ਦੇ ਨਾਮ ਤੋਂ ਵਾਂਜੇ ਹੋਏ ਮੂਰਖ ਮਨੁੱਖ (ਇਥੋਂ) ਖ਼ਾਲੀ ਹੱਥ ਚਲੇ ਜਾਂਦੇ ਹਨ, (ਜਿਵੇਂ) ਪਤੰਗ (ਬਲਦੇ ਦੀਵੇ ਨੂੰ) ਵੇਖ ਕੇ (ਸੜ ਮਰਦਾ ਹੈ, ਤਿਵੇਂ ਨਾਮ-ਹੀਨ ਮਨੁੱਖ ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ) ਜ਼ਹਰ ਵਿਚ ਖ਼ੁਆਰ ਹੋ ਹੋ ਕੇ ਆਤਮਕ ਮੌਤੇ ਮਰਦੇ ਹਨ ।੩।

(ਪਰ), ਹੇ ਨਾਨਕ ! (ਜੀਵਾਂ ਦੇ ਭੀ ਕੀਹ ਵੱਸ ?) ਜੇਹੜਾ ਪਰਮਾਤਮਾ ਆਪ ਹੀ ਜਗਤ-ਰਚਨਾ ਰਚਦਾ ਹੈ ਜੇਹੜਾ ਆਪ ਹੀ ਰਚ ਕੇ ਨਾਸ ਭੀ ਕਰਦਾ ਹੈ ਉਹ ਪਰਮਾਤਮਾ ਆਪ ਹੀ ਹਰਿ-ਨਾਮ ਦੀ ਦਾਤਿ ਦੇਂਦਾ ਹੈ ।੪।੬।੫੮।

ਆਸਾ ਮਹਲਾ ੪ ॥ ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥ ਫਲ ਲਾਗੇ ਹਰਿ ਰਸਕ ਰਸਾਈ ॥੧॥ ਹਰਿ ਹਰਿ ਨਾਮੁ ਜਪਿ ਅਨਤ ਤਰੰਗਾ ॥ ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮ ਕੰਕਰ ਭੁਇਅੰਗਾ ॥੧॥ ਰਹਾਉ ॥ ਹਰਿ ਹਰਿ ਗੁਰ ਮਹਿ ਭਗਤਿ ਰਖਾਈ ॥ ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ ॥੨॥ ਹਉਮੈ ਕਰਮ ਕਿਛੁ

**ਬਿਧਿ ਨਹੀ ਜਾਣੈ ॥ ਜਿਉ ਕੁੰਚਰੁ ਨਾਇ ਖਾਕੁ ਸਿਰਿ ਛਾਣੈ ॥੩॥ ਜੇ ਵਡਭਾਗ ਹੋਵਹਿ ਵਡ ਊਚੇ ॥ ਨਾਨਕ ਨਾਮੁ ਜਪਹਿ ਸਚਿ ਸੂਚੇ ॥੪॥੭॥੫੯॥ {ਪੰਨਾ ੩੬੭}**

ਪਦ ਅਰਥ :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਵਧਾਈ—ਪਾਲ ਕੇ ਵੱਡੀ ਕੀਤੀ । ਹਰਿ ਰਸਕ—ਹਰਿ-ਨਾਮ ਦੇ ਰਸੀਏ । ਰਸਾਈ—ਰਸ ਦੇਣ ਵਾਲੇ, ਸੁਆਦਲੇ ।੧।

ਹਰਿ ਅਨਤ ਤਰੰਗਾ—ਬੇਅੰਤ ਲਹਰਾਂ ਦਾ ਮਾਲਕ ਹਰੀ । ਅਨਤ—ਅਨੰਤ, ਬਿਅੰਤ । ਤਰੰਗ—ਲਹਰਾਂ । ਸਾਲਾਹੀ—ਸਿਫ਼ਤਿ-ਸਾਲਾਹ ਕਰ । ਕਾਲੁ—ਮੌਤ, ਆਤਮਕ ਮੌਤ, ਮੌਤ ਦਾ ਡਰ । ਜਮ ਕੰਕਰ—{ਕਿੰਕਰ—ਨੌਕਰ} ਜਮਦੂਤ । ਭੁਇਅੰਗਾ—ਸੱਪ ।੧।ਰਹਾਉ।

ਮਹਿ—ਵਿਚ । ਤੁਠਾ—ਪ੍ਰਸੰਨ । ਸਿਖ—ਸਿੱਖ ਨੂੰ, ਸਿਖਾਂ ਨੂੰ । ਭਾਈ—ਹੇ ਭਾਈ ! ।੨।

ਬਿਧਿ—ਤਰੀਕਾ । ਕੁੰਚਰੁ—ਹਾਥੀ । ਨਾਈ—ਨ੍ਹਾ ਕੇ । ਸਿਰਿ—ਸਿਰ ਉਤੇ ।੩।

ਹੋਵਹਿ—ਹੋ ਜਾਣ । ਜਪਹਿ—ਜਪਦੇ ਹਨ । ਸਚਿ—ਸਦਾ-ਥਿਰ ਪ੍ਰਭੂ ਵਿਚ (ਜੁੜ ਕੇ) । ਸੁਚੇ—ਪਵਿਤ੍ਰ ।੪।

**ਅਰਥ**—(ਹੇ ਭਾਈ ! ਜਗਤ ਦੇ ਅਨੇਕਾਂ ਜੀਆ-ਜੰਤ-ਰੂਪ) ਬੇਅੰਤ ਲਹਰਾਂ ਦੇ ਮਾਲਕ ਪਰਮਾਤਮਾ ਦਾ ਨਾਮ ਸਿਮਰ । ਗੁਰੂ ਦੀ ਮਤਿ ਲੈ ਕੇ ਮੁੜ ਮੁੜ ਹਰਿ-ਨਾਮ ਸਿਮਰ ਤੇ ਸਿਫ਼ਤਿ-ਸਾਲਾਹ ਕਰਦਾ ਰਹੁ । (ਜਿਸ ਮਨੁੱਖ ਨੇ ਨਾਮ ਜਪਿਆ, ਜਿਸ ਨੇ ਸਿਫ਼ਤਿ-ਸਾਲਾਹ ਕੀਤੀ ਉਸ ਨੇ ਮਨ-) ਸੱਪ ਨੂੰ ਮਾਰ ਲਿਆ, ਉਸ ਨੇ ਮੌਤ ਦੇ ਡਰ ਨੂੰ ਮੁਕਾ ਲਿਆ, ਉਸ ਨੇ ਜਮਦੂਤਾਂ ਨੂੰ ਮਾਰ ਲਿਆ । ਜਮਦੂਤ ਉਸ ਦੇ ਨੇੜੇ ਨਹੀਂ ਢੁਕਦੇ ।੧।ਰਹਾਉ।

(ਹੇ ਭਾਈ ! ਪਰਮਾਤਮਾ ਦਾ ਨਾਮ, ਮਾਨੋ, ਵੇਲ ਹੈ) ਗੁਰੂ ਦੀ ਸਰਨ ਪੈਣ ਵਾਲੇ ਮਨੁੱਖਾਂ ਨੇ ਇਸ ਹਰਿ-ਨਾਮ-ਵੇਲ ਨੂੰ (ਸਿਮਰਨ ਦਾ ਜਲ ਸਿੰਜ ਸਿੰਜ ਕੇ ਆਪਣੇ ਅੰਦਰ) ਵਡੀ ਕਰ ਲਿਆ ਹੈ, (ਉਹਨਾਂ ਦੇ ਅੰਦਰ ਉਹਨਾਂ ਦੇ ਆਤਮਕ ਜੀਵਨ ਵਿਚ ਇਸ ਵੇਲ ਨੂੰ) ਰਸ ਦੇਣ ਵੇਲੇ ਸੁਆਦਲੇ (ਆਤਮਕ ਗੁਣਾਂ ਦੇ) ਫਲ ਲੱਗਦੇ ਹਨ ।੧।

ਹੇ ਮੇਰੇ ਭਾਈ ! ਪਰਮਾਤਮਾ ਨੇ (ਆਪਣੀ) ਭਗਤੀ ਗੁਰੂ ਵਿਚ ਟਿਕਾ ਰੱਖੀ ਹੈ, ਤੇ ਗੁਰੂ ਪ੍ਰਸੰਨ ਹੋ ਕੇ (ਭਗਤੀ ਦੀ ਇਹ ਦਾਤਿ) ਸਿੱਖ ਨੂੰ ਦੇਂਦਾ ਹੈ ।੨।

(ਪਰ ਜੇਹੜਾ ਮਨੁੱਖ ਗੁਰੂ ਦੀ ਸਰਨ ਨਹੀਂ ਪੈਂਦਾ ਤੇ ਆਪਣੀ) ਹਉਮੈ ਵਿਚ ਹੀ (ਆਪਣੇ ਵਲੋਂ ਧਾਰਮਿਕ) ਕੰਮ (ਭੀ ਕਰਦਾ ਹੈ, ਉਹ ਪਰਮਾਤਮਾ ਦੀ) ਭਗਤੀ ਦੀ ਰਤਾ ਭੀ ਸਾਰ ਨਹੀਂ ਜਾਣਦਾ (ਹਉਮੈ ਦੇ ਆਸਰੇ ਕੀਤੇ ਹੋਏ ਉਸ ਦੇ ਧਾਰਮਿਕ ਕੰਮ ਇਉਂ ਹਨ) ਜਿਵੇਂ ਹਾਥੀ ਨ੍ਹਾ ਕੇ ਆਪਣੇ ਸਿਰ ਤੇ ਮਿੱਟੀ ਪਾ ਲੈਂਦਾ ਹੈ ।੩।

ਹੇ ਨਾਨਕ ! ਜੇ ਵੱਡੇ ਭਾਗ ਹੋਣ, ਜੇ ਬੜੇ ਉਚੇ ਭਾਗ ਹੋਣ ਤਾਂ ਮਨੁੱਖ (ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ) ਨਾਮ ਜਪਦੇ ਹਨ (ਇਸ ਤਰ੍ਹਾਂ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਜੁੜ ਕੇ ਉਹ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ ।੪।੭।੫੯।

**ਆਸਾ ਮਹਲਾ ੪ ॥ ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥ ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ ॥੧॥ ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥ ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥੧॥ ਰਹਾਉ ॥ ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥੨॥ ਨਾਮ ਬਿਨਾ ਕੁਸਟੀ ਮੋਹ**

ਅੰਧਾ ॥ ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥੩॥ ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥ ਨਾਨਕ ਗੁਰਮਤਿ ਨਾਮਿ ਲਿਵ ਲਾਗੀ ॥੪॥੮॥੬੦॥ {ਪੰਨਾ ੩੬੭}

ਪਦ ਅਰਥ :—ਮਨਿ—ਮਨ ਵਿਚ । ਨਾਮਿ ਸੁਨਿਐ—ਜੇ ਹਰਿ-ਨਾਮ ਸੁਣਦੇ ਰਹੀਏ । ਤ੍ਰਿਪਤੈ—ਰਜ ਜਾਂਦਾ ਹੈ । ਭਾਈ—ਹੇ ਵੀਰ ! ।੧।

ਨਾਮੇ—ਨਾਮ ਵਿਚ ਹੀ । ਮਨਿ—ਮਨ ਵਿਚ ।੧।ਰਹਾਉ।

ਨਾਮੋ ਨਾਮੁ—ਨਾਮ ਹੀ ਨਾਮ । ਸੁਣੀ—ਸੁਣ ਸੁਣ ਕੇ । ਸਰਸਾ—{ਸ-ਰਸ} ਹਰਾ, ਜੀਵਨ-ਰਸ ਵਾਲਾ । ਲਾਹਾ—ਲਾਭ । ਬਿਗਸਾ—ਖਿੜ ਪੈਂਦਾ ਹੈ ।੨।

ਕੁਸਟੀ—ਕੋਹੜਾ । ਨਿਹਫਲ—ਵਿਅਰਥ । ਧੰਧਾ—ਮਾਇਆ ਦਾ ਜੰਜਾਲ ।੩।

ਜਸੁ—ਸਿਫ਼ਤਿ-ਸਾਲਾਹ । ਨਾਮਿ—ਨਾਮ ਵਿਚ । ਲਿਵ—ਲਗਨ ।੪।

**ਅਰਥ** :—ਹੇ ਮੇਰੇ ਗੁਰੂ ਦੇ ਸਿੱਖੋ ! ਹੇ ਮੇਰੇ ਮਿੱਤਰੋ ! (ਸਦਾ ਪਰਮਾਤਮਾ ਦਾ) ਨਾਮ ਜਪਦੇ ਰਹੋ, ਨਾਮ ਜਪਦੇ ਰਹੋ । ਨਾਮ ਵਿਚ ਜੁੜ ਕੇ ਆਤਮਕ ਆਨੰਦ ਮਾਣੋ, ਗੁਰੂ ਦੀ ਮਤਿ ਦੀ ਰਾਹੀਂ ਪਰਮਾਤਮਾ ਦੇ ਨਾਮ ਨੂੰ ਆਪਣੇ ਮਨ ਵਿਚ, ਆਪਣੇ ਚਿਤ ਵਿਚ ਟਿਕਾਈ ਰੱਖੋ ।੧।ਰਹਾਉ ।

ਹੇ ਮੇਰੇ ਵੀਰ ! (ਮੇਰੇ) ਮਨ ਵਿਚ ਸਦਾ ਪਰਮਾਤਮਾ ਦੀ ਭੁੱਖ ਲੱਗੀ ਰਹਿੰਦੀ ਹੈ (ਇਸ ਭੁੱਖ ਦੀ ਬਰਕਤਿ ਨਾਲ ਮਾਇਆ ਦੀ ਭੁੱਖ ਨਹੀਂ ਲੱਗਦੀ, ਕਿਉਂਕਿ) ਜੇ ਪਰਮਾਤਮਾ ਦਾ ਨਾਮ ਸੁਣਦੇ ਰਹੀਏ ਤਾਂ ਮਨ (ਮਾਇਆ ਵਲੋਂ) ਰੱਜਿਆ ਰਹਿੰਦਾ ਹੈ ।੧।

(ਹੇ ਮੇਰੇ ਵੀਰ !) ਸਦਾ ਪਰਮਾਤਮਾ ਦਾ ਨਾਮ ਹੀ ਨਾਮ ਸੁਣ ਕੇ ਮਨ (ਪ੍ਰੇਮ ਦਇਆ ਆਦਿਕ ਗੁਣਾਂ ਨਾਲ) ਹਰਾ ਹੋਇਆ ਰਹਿੰਦਾ ਹੈ । ਗੁਰੂ ਦੀ ਮਤਿ ਦੀ ਬਰਕਤਿ ਨਾਲ ਪਰਮਾਤਮਾ ਦਾ ਨਾਮ ਖੱਟ ਖੱਟ ਕੇ ਮਨ ਖ਼ੁਸ਼ ਟਿਕਿਆ ਰਹਿੰਦਾ ਹੈ ।੨।

(ਜਿਵੇਂ ਕੋਈ ਕੋਹੜਾ, ਕੋਹੜ ਦੇ ਦਰਦਾਂ ਨਾਲ ਵਿਲਕਦਾ ਹੈ, ਤਿਵੇਂ) ਪਰਮਾਤਮਾ ਦੇ ਨਾਮ ਤੋਂ ਵਿੱਛੁੜਿਆ ਹੋਇਆ ਮਨੁੱਖ ਆਤਮਕ ਰੋਗਾਂ ਨਾਲ ਗ੍ਰਸਿਆ ਹੋਇਆ ਦੁਖੀ ਹੁੰਦਾ ਰਹਿੰਦਾ ਹੈ, ਮਾਇਆ ਦਾ ਮੋਹ ਉਸ ਨੂੰ (ਸਹੀ ਜੀਵਨ-ਜੁਗਤ ਵਲੋਂ) ਅੰਨ੍ਹਾ ਕਰੀ ਰੱਖਦਾ ਹੈ । ਹੋਰ ਜਿਤਨੇ ਭੀ ਕੰਮ ਉਹ ਕਰਦਾ ਹੈ, ਸਭ ਵਿਅਰਥ ਜਾਂਦੇ ਹਨ, ਉਹ ਕੰਮ ਉਸ ਨੂੰ (ਆਤਮਕ) ਦੁੱਖ ਹੀ ਦੇਂਦੇ ਹਨ, ਉਸ ਲਈ ਮਾਇਆ ਦਾ ਜਾਲ ਹੀ ਬਣੇ ਰਹਿੰਦੇ ਹਨ ।੩।

ਹੇ ਨਾਨਕ ! ਵੱਡੇ ਭਾਗਾਂ ਵਾਲਾ ਹੈ ਉਹ ਮਨੁੱਖ ਜੇਹੜਾ (ਗੁਰੂ ਦੀ ਮਤਿ ਲੈ ਕੇ) ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਗੁਰੂ ਦੀ ਮਤਿ ਦੀ ਬਰਕਤਿ ਨਾਲ ਪਰਮਾਤਮਾ ਦੇ ਨਾਮ ਵਿਚ ਲਗਨ ਬਣੀ ਰਹਿੰਦੀ ਹੈ ।੪।੮।੬੦।

ੴ ਸਤਿਗੁਰ ਪ੍ਰਸਾਦਿ ॥ ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥ ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥ ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥੧॥ ਜੋਗੀ ਹਰਿ ਦੇਹੁ ਮਤੀ ਉਪਦੇਸੁ ॥ ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ ਰਹਾਉ ॥ ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥ ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥ ਕਾਇਆ

**ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥ ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥੩॥ ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ ॥ ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥੪॥੯॥੬੧॥ {ਪੰਨਾ ੩੬੮}**

**ਪਦ ਅਰਥ** :—ਘਰੁ ੬ ਕੇ ੩—ਘਰ ਛੇਵੇਂ ਦੇ ਤਿੰਨ ਸ਼ਬਦ (ਨੰ: ੯, ੧੦ ਅਤੇ ੧੧) ।

ਹਥਿ—ਹੱਥ ਵਿਚ । ਕਰਿ—ਕਰ ਕੇ, (ਕਿੰਗੁਰੀ) ਫੜ ਕੇ । ਤੰਤੁ—ਤਾਰ । ਥੋਥਰ—ਖ਼ਾਲੀ, ਵਿਅਰਥ, ਬੇ-ਅਸਰ । ਬੇਨ—ਬੀਣਾ, ਕਿੰਗੁਰੀ । ਜੋਗੀ—ਹੇ ਜੋਗੀ ! ਰੰਗਿ—ਰੰਗ ਵਿਚ । ਭੇਨ—ਭਿੱਜ ਜਾਏ ।੧।

ਮਤੀ—ਮਤਿ, ਅਕਲ । ਏਕੋ—ਇੱਕ ਹੀ, ਆਪ ਹੀ । ਵਰਤੈ—ਮੌਜੂਦ ਰਹਿੰਦਾ ਹੈ । ਹਮ—ਸਾਡੀ । ਆਦੇਸੁ—ਨਮਸਕਾਰ ।੧।ਰਹਾਉ।

ਗਾਵਹਿ—ਗਾਂਦੇ ਹਨ । ਭਾਤਿ ਬਹੁ—ਕਈ ਤਰੀਕਿਆਂ ਨਾਲ । ਖੇਲ—ਖੇਡਾਂ । ਜੋਵਹਿ—ਜੋਂਦੇ ਹਨ । ਕੂਪ—ਖੂਹ । ਸਿੰਚਨ ਕਉ—ਸਿੰਜਣ ਵਾਸਤੇ । ਬਸੁਧਾ—ਧਰਤੀ । ਉਠਿ—ਉੱਠ ਕੇ ।੨।

ਕਾਇਆ—ਸਰੀਰ । ਕਰਮ ਹਰਿ—ਹਰਿ-ਨਾਮ-ਸਿਮਰਨ ਦੇ ਕੰਮ । ਬੋਵਹੁ—ਬੀਜੋ । ਜਾਮੈ—ਜੰਮਦਾ ਹੈ, ਉੱਗਦਾ ਹੈ । ਅਸਥਿਰੁ—ਅਡੋਲ, ਟਿਕਿਆ ਹੋਇਆ । ਜੇਤੁ—ਜਿਤੁ, ਜਿਸ ਮਨ-ਬੈਲ ਦੀ ਰਾਹੀਂ ।੩।

ਜੰਗਮ—ਜੋਗੀਆਂ ਦਾ ਇਕ ਫ਼ਿਰਕਾ । ਇਹ ਕੰਨਾਂ ਵਿਚ ਪਿੱਤਲ ਦੇ ਫੁੱਲ ਪਾਂਦੇ ਹਨ । ਸਿਰ ਉਤੇ ਮੋਰ ਦੇ ਖੰਭ ਟੁੰਗਦੇ ਹਨ ਤੇ ਸੱਪ ਦੀ ਸ਼ਕਲ ਦੀ ਕਾਲੀ ਰੱਸੀ ਲਪੇਟ ਰੱਖਦੇ ਹਨ । ਤਿਤੁ—ਉਸ ਪਾਸੇ । ਚੇਲ—ਚੱਲਦੀ ਹੈ । ਪੇਲ—ਪੇਲਿ, ਪ੍ਰੇਰ ਕੇ ।੪।

**ਅਰਥ** :—ਹੇ ਜੋਗੀ ! ਤੁਸੀ (ਆਪਣੇ ਮਨ ਨੂੰ) ਹਰਿ-ਨਾਮ ਸਿਮਰਨ ਦੀ ਅਕਲ ਸਿੱਖਿਆ ਦਿਆ ਕਰੋ । ਉਹ ਪਰਮਾਤਮਾ ਹਰੇਕ ਜੁਗ ਵਿਚ ਆਪ ਹੀ ਆਪ ਸਭ ਕੁਝ ਕਰਦਾ ਰਹਿੰਦਾ ਹੈ । ਮੈਂ ਤਾਂ ਉਸ ਪਰਮਾਤਮਾ ਅੱਗੇ ਹੀ ਸਦਾ ਸਿਰ ਨਿਵਾਂਦਾ ਹਾਂ ।੧।ਰਹਾਉ।

ਜੋਗੀ (ਕਿੰਗੁਰੀ) ਹੱਥ ਵਿਚ ਫੜ ਕੇ ਤਾਰ ਵਜਾਂਦਾ ਹੈ, ਪਰ ਉਸ ਦੀ ਕਿੰਗੁਰੀ ਬੇਅਸਰ ਹੀ ਵੱਜਦੀ ਹੈ (ਕਿਉਂਕਿ ਮਨ ਹਰਿ-ਨਾਮ ਤੋਂ ਸੁੰਞਾ ਟਿਕਿਆ ਰਹਿੰਦਾ ਹੈ) । ਹੇ ਜੋਗੀ ! ਗੁਰੂ ਦੀ ਸਿੱਖਿਆ ਲੈ ਕੇ ਪਰਮਾਤਮਾ ਦੇ ਗੁਣਾਂ ਦਾ ਉਚਾਰਨ ਕਰਦਾ ਰਿਹਾ ਕਰ (ਇਸ ਤਰ੍ਹਾਂ) ਇਹ (ਅਮੋੜ) ਮਨ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਭਿੱਜਿਆ ਰਹਿੰਦਾ ਹੈ ।੧।

ਜੋਗੀ ਲੋਕ ਰਾਗ ਗਾਂਦੇ ਹਨ, ਹੋਰ ਭੀ ਕਈ ਕਿਸਮ ਦੇ ਬੋਲ ਬੋਲਦੇ ਹਨ, ਪਰ ਉਹਨਾਂ ਦਾ ਇਹ ਅਮੋੜ ਮਨ ਹੋਰ ਖੇਡਾਂ ਹੀ ਖੇਡਦਾ ਰਹਿੰਦਾ ਹੈ (ਕਿੰਗੁਰੀ ਆਦਿਕ ਦਾ ਮਨ ਤੇ ਅਸਰ ਨਹੀਂ ਪੈਂਦਾ, ਉਹਨਾਂ ਦੀ ਹਾਲਤ ਇਉਂ ਹੀ ਹੁੰਦੀ ਹੈ, ਜਿਵੇਂ ਕਿਸਾਨ) ਪੈਲੀ ਸਿੰਜਣ ਵਾਸਤੇ ਖੂਹ ਜੋਂਦੇ ਹਨ, ਪਰ ਉਹਨਾਂ ਦੇ (ਆਪਣੇ) ਬੈਲ (ਹੀ) ਉੱਠ ਕੇ ਵੇਲਾਂ ਆਦਿਕ ਖਾ ਜਾਂਦੇ ਹਨ ।੨।

(ਹੇ ਜੋਗੀ !) ਇਸ ਸਰੀਰ-ਨਗਰ ਵਿਚ ਹਰਿ-ਨਾਮ ਸਿਮਰਨ ਦੇ ਕਰਮ ਬੀਜੋ; (ਜੇਹੜਾ ਮਨੁੱਖ ਆਪਣੇ ਹਿਰਦੇ-ਖੇਤ ਵਿਚ ਹਰਿ-ਨਾਮ ਬੀਜ ਬੀਜਦਾ ਹੈ, ਉਸ ਦੇ ਅੰਦਰ) ਹਰਿ-ਨਾਮ ਦਾ ਸੋਹਣਾ ਹਰਾ ਖੇਤ ਉੱਗ ਪੈਂਦਾ ਹੈ । (ਹੇ ਜੋਗੀ ! ਸਿਮਰਨ ਦੀ ਬਰਕਤਿ ਨਾਲ) ਇਸ ਮਨ ਨੂੰ ਡੋਲਣ ਤੋਂ ਰੋਕੋ, ਇਸ ਟਿਕੇ ਹੋਏ ਮਨ-ਬੈਲ ਨੂੰ ਜੋਵੋ, ਜਿਸ ਨਾਲ ਗੁਰੂ ਦੀ ਮਤਿ ਦੀ ਰਾਹੀਂ (ਆਪਣੇ ਅੰਦਰ) ਹਰਿ-ਨਾਮ ਜਲ ਸਿੰਜੋ ।੩।

(ਪਰ, ਹੇ ਪ੍ਰਭੂ ! ਜੀਵਾਂ ਦੇ ਕੀਹ ਵੱਸ ?) ਜੋਗੀ, ਜੰਗਮ ਆਦਿਕ ਇਹ ਸਾਰੀ ਸ੍ਰਿਸ਼ਟੀ ਤੇਰੀ ਹੀ ਰਚੀ ਹੋਈ ਹੈ, ਆਪ ਜੇਹੜੀ ਮਤਿ ਇਸ ਸ੍ਰਿਸ਼ਟੀ ਨੂੰ ਦੇਂਦਾ ਹੈਂ ਉਧਰ ਹੀ ਇਹ ਤੁਰਦੀ ਹੈ ।

ਦਾਸ ਨਾਨਕ ਦੇ ਹੇ ਅੰਤਰਜਾਮੀ ਪ੍ਰਭੂ ! ਸਾਡੇ ਮਨ ਨੂੰ ਪ੍ਰੇਰ ਕੇ ਤੂੰ ਆਪ ਹੀ ਆਪਣੇ ਚਰਨਾਂ ਵਿਚ ਜੋੜ ।੪।੯।੬੧।

**ਆਸਾ ਮਹਲਾ ੪ ॥ ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥ ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥੧॥ ਮੇਰੈ ਮਨਿ ਐਸੀ ਭਗਤਿ ਬਨਿ ਆਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧॥ ਰਹਾਉ ॥ ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥ ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥੨॥ ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥ ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ ਸਮ੍ਹਾਰੈ ॥੩॥ ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੨॥ {ਪੰਨਾ ੩੬੮}**

**ਪਦ ਅਰਥ** :—ਕਬ—ਕਦੋਂ, ਕਿਉਂ ? ਕੋ—ਕੋਈ । ਭਾਲੈ—ਲੱਭੇ । ਆਵਤ ਜਾਤ—ਆਉਂਦਿਆਂ ਜਾਂਦਿਆਂ । ਬਾਰ—ਚਿਰ । ਖਿਨੁ—ਘੜੀ ਪਲ । ਹਉ—ਮੈਂ । ਤਬ ਲਗੁ—ਉਤਨਾ ਚਿਰ । ਸਮਾਰਉ—ਮੈਂ ਸੰਭਾਲਦਾ ਹਾਂ, ਮੈਂ ਯਾਦ ਕਰਦਾ ਹਾਂ ।੧।

ਮਨਿ—ਮਨ ਵਿਚ । ਮੀਨੁ—ਮੱਛ, ਮੱਛੀ ।੧।ਰਹਾਉ।

ਪੰਚ—ਪੰਜ ਤਾਰਾਂ । ਸਤ—ਸੱਤ ਸੁਰਾਂ । ਚਸਾ—ਥੋੜਾ ਕੁ ਸਮਾ ।੨।

ਪਾਵ—{ਲਫ਼ਜ਼ 'ਪਾਉ' ਤੋਂ ਬਹੁ-ਵਚਨ} ਪੈਰ । ਪਸਾਰੈ—ਖਿਲਾਰੇ । ਬਿਲਮੁ—ਦੇਰ । ਸਮ੍ਹਾਰੈ—ਸੰਭਾਲਦਾ ਹੈ ।੧।

ਕਉ—ਨੂੰ । ਪਤੀਆਵੈ—ਯਕੀਨ ਦਿਵਾਏ । ਲੋਕਿ ਪਤੀਣੈ—ਜੇ ਜਗਤ ਪਤੀਜ ਭੀ ਜਾਏ । ਪਤਿ—ਇੱਜ਼ਤ । ਜੈ ਜੈ—ਆਦਰ-ਸਤਕਾਰ । ਸਭੁ ਕੋਇ—ਹਰੇਕ ਜੀਵ ।੪।

ਅਰਥ :—ਕਿਉਂ ਕੋਈ ਤਾਲ ਦੇਣ ਵਾਸਤੇ ਘੁੰਘਰੂ ਲੱਭਦਾ ਫਿਰੇ ? (ਭਾਵ, ਮੈਨੂੰ ਘੁੰਘਰੂਆਂ ਦੀ ਲੋੜ ਨਹੀਂ), ਕਿਉਂ ਕੋਈ ਰਬਾਬ (ਆਦਿਕ ਸਾਜ) ਵਜਾਂਦਾ ਫਿਰੇ ? (ਇਹ ਘੁੰਘਰੂ ਰਬਾਬ ਆਦਿਕ ਲਿਆਉਣ ਵਾਸਤੇ) ਆਉਂਦਿਆਂ ਜਾਂਦਿਆਂ ਕੁਝ ਨ ਕੁਝ ਸਮਾ ਲੱਗਦਾ ਹੈ । ਪਰ ਮੈਂ ਤਾਂ ਉਤਨਾ ਸਮਾ ਭੀ ਪਰਮਾਤਮਾ ਦਾ ਨਾਮ ਹੀ ਯਾਦ ਕਰਾਂਗਾ ।੧।

(ਹੇ ਭਾਈ !) ਮੇਰੇ ਮਨ ਵਿਚ ਪਰਮਾਤਮਾ ਦੀ ਭਗਤੀ ਇਹੋ ਜਿਹੀ ਬਣੀ ਪਈ ਹੈ ਕਿ ਮੈਂ ਪਰਮਾਤਮਾ ਦੀ ਯਾਦ ਤੋਂ ਬਿਨਾ ਇਕ ਘੜੀ ਪਲ ਭੀ ਰਹਿ ਨਹੀਂ ਸਕਦਾ (ਮੈਨੂੰ ਯਾਦ ਤੋਂ ਬਿਨਾ ਆਤਮਕ ਮੌਤ ਜਾਪਣ ਲੱਗ ਪੈਂਦੀ ਹੈ) ਜਿਵੇਂ ਪਾਣੀ ਤੋਂ ਵਿਛੁੜ ਕੇ ਮੱਛੀ ਮਰ ਜਾਂਦੀ ਹੈ ।੧।ਰਹਾਉ।

(ਹੇ ਭਾਈ !) ਗਾਣ ਵਾਸਤੇ ਕਿਉਂ ਕੋਈ ਪੰਜ ਤਾਰਾਂ ਤੇ ਸੱਤ ਸੁਰਾਂ ਮਿਲਾਂਦਾ ਫਿਰੇ ? ਕਿਉਂ ਕੋਈ ਰਾਗ ਦੀ ਸੁਰ ਚੁੱਕਦਾ ਫਿਰੇ ? ਇਹ ਤਾਰਾਂ ਸੁਰਾਂ ਮਿਲਾਂਦਿਆਂ ਤੇ ਸੁਰ ਚੁੱਕਦਿਆਂ ਕੁਝ ਨ ਕੁਝ ਸਮਾ ਜ਼ਰੂਰ ਲੱਗਦਾ ਹੈ । ਮੇਰਾ ਮਨ ਤਾਂ ਉਤਨਾ ਸਮਾ ਭੀ ਪਰਮਾਤਮਾ ਦੇ ਗੁਣ ਗਾਂਦਾ ਰਹੇਗਾ ।੨।

(ਹੇ ਭਾਈ !) ਕਿਉਂ ਕੋਈ ਨੱਚਦਾ ਫਿਰੇ ? (ਨੱਚਣ ਵਾਸਤੇ) ਕਿਉਂ ਕੋਈ ਪੈਰ ਖਿਲਾਰੇ ? ਕਿਉਂ ਕੋਈ ਹੱਥ ਖਿਲਾਰੇ ? ਇਹਨਾਂ ਹੱਥਾਂ ਪੈਰਾਂ ਨੂੰ ਖਿਲਾਰਦਿਆਂ ਭੀ ਥੋੜਾ-ਬਹੁਤ ਸਮਾ ਲੱਗਦਾ ਹੀ ਹੈ । ਮੇਰਾ ਮਨ ਤਾਂ ਉਤਨਾ ਸਮਾਂ ਭੀ ਪਰਮਾਤਮਾ ਨੂੰ ਹਿਰਦੇ ਵਿਚ ਵਸਾਂਦਾ ਰਹੇਗਾ ।੩।

(ਹੇ ਭਾਈ ! ਆਪਣੇ ਆਪ ਨੂੰ ਭਗਤ ਜ਼ਾਹਰ ਕਰਨ ਵਾਸਤੇ) ਕਿਉਂ ਕੋਈ ਲੋਕਾਂ ਨੂੰ ਯਕੀਨ ਦਿਵਾਂਦਾ ਫਿਰੇ ? ਜੇ ਲੋਕਾਂ ਦੀ ਤਸੱਲੀ ਹੋ ਭੀ ਜਾਵੇ ਤਾਂ ਭੀ (ਪ੍ਰਭੂ-ਦਰ ਤੇ) ਇੱਜ਼ਤ ਨਹੀਂ ਮਿਲੇਗੀ । ਹੇ ਦਾਸ ਨਾਨਕ ! (ਆਖ—ਹੇ ਭਾਈ !) ਸਦਾ ਆਪਣੇ ਹਿਰਦੇ ਵਿਚ ਪਰਮਾਤਮਾ ਨੂੰ ਸਿਮਰਦੇ ਰਹੋ, ਇਸ ਤਰ੍ਹਾਂ ਹਰੇਕ ਜੀਵ ਆਦਰ-ਸਤਕਾਰ ਕਰਦਾ ਹੈ ।੪।੧੦।੬੨।

**ਆਸਾ ਮਹਲਾ ੪ ॥ ਸਤਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥ ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ ॥੧॥ ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥ ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹ ਪਾਇ ॥੧॥ ਰਹਾਉ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਅਨਦਿਨੁ ਹਰਿ ਲਿਵ ਲਾਇ ॥ ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਭੂਖ ਨ ਲਾਗੈ ਆਇ ॥੨॥ ਆਪੇ ਹਰਿ ਅਪਰੰਪਰੁ ਕਰਤਾ ਹਰਿ ਆਪੇ ਬੋਲਿ ਬੁਲਾਇ ॥ ਸੇਈ ਸੰਤ ਭਲੇ ਤੁਧੁ ਭਾਵਹਿ ਜਿਨ੍ ਕੀ ਪਤਿ ਪਾਵਹਿ ਥਾਇ ॥੩॥ ਨਾਨਕੁ ਆਖਿ ਨ ਰਾਜੈ ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ ॥ ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜਿ ਲੈ ਜਾਇ ॥੪॥੧੧॥੬੩॥ {ਪੰਨਾ ੩੬੮}**

**ਪਦ ਅਰਥ** :—ਸਾਧੂ—ਗੁਰੂ । ਮਿਲਿ—ਮਿਲ ਕੇ । ਬਲਿਆ—ਚਮਕ ਪਿਆ । ਘਟਿ—ਘਟ ਵਿਚ, ਹਿਰਦੇ ਵਿਚ ।੧।

ਹਰਿ ਜਨ—ਹੇ ਹਰਿ ਜਨੋ ! ਪਾਇ—ਪੈਰ ।੧।ਰਹਾਉ।

ਮਨ—ਹੇ ਮਨ ! ਅਨਦਿਨੁ—ਹਰ ਰੋਜ਼ । ਲਿਵ ਲਾਇ—ਸੁਰਤਿ ਜੋੜ ਕੇ ।੨।

ਅਪਰੰਪਰੁ—ਪਰੇ ਤੋਂ ਪਰੇ । ਬੋਲਿ—ਬੋਲੈ, ਬੋਲਦਾ ਹੈ । ਪਾਵਹਿ ਥਾਇ—ਤੂੰ ਪਰਵਾਨ ਕਰਦਾ ਹੈਂ ।੩।

ਭੰਡਾਰ—ਖ਼ਜ਼ਾਨੇ । ਵਣਜਿ—ਖ਼ਰੀਦ ਕੇ ।੪।

ਅਰਥ :—ਹੇ ਹਰੀ ਦੇ ਸੇਵਕੋ ! ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਨੱਚੋ (ਨਾਮ ਸਿਮਰੋ—ਇਹੀ ਨਾਚ ਨੱਚੋ । ਸਿਮਰਨ ਕਰੋ, ਮਨ ਨੱਚ ਉੱਠੇਗਾ, ਮਨ ਚਾਉ-ਭਰਪੂਰ ਹੋ ਜਾਇਗਾ) । ਹੇ ਮੇਰੇ ਵੀਰ ! ਜੇ ਮੈਨੂੰ ਇਹੋ ਜਿਹੇ ਸੰਤ-ਜਨ ਮਿਲ ਪੈਣ, ਤਾਂ ਮੈਂ ਉਹਨਾਂ ਦੇ ਪੈਰ ਧੋਵਾਂ (ਅਸੀ ਉਹਨਾਂ ਦੇ ਪੈਰ ਧੋਵੀਏ—ਲਫ਼ਜ਼ੀ) ।੧।ਰਹਾਉ।

(ਹੇ ਮੇਰੇ ਵੀਰ !) ਪ੍ਰਭੂ ਦੀ ਗੁਰੂ ਦੀ ਸਾਧ ਸੰਗਤਿ ਵਿਚ ਮਿਲਣਾ ਚਾਹੀਦਾ ਹੈ । (ਹੇ ਵੀਰ !) ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਗੁਣ ਗਾਂਦਾ ਰਹੁ । (ਜੇਹੜਾ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ ਉਸ ਦੇ ਅੰਦਰ ਗੁਰੂ ਦੇ ਬਖ਼ਸ਼ੇ) ਗਿਆਨ ਦਾ ਰਤਨ ਚਮਕ ਪੈਂਦਾ ਹੈ, ਉਸ ਦੇ ਹਿਰਦੇ ਵਿਚ (ਆਤਮਕ) ਚਾਨਣ ਹੋ ਜਾਂਦਾ ਹੈ, (ਉਸ ਦੇ ਅੰਦਰੋਂ) ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ।੧।

ਹੇ ਮੇਰੇ ਮਨ ! ਹਰ ਰੋਜ਼ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ ਪਰਮਾਤਮਾ ਦਾ ਨਾਮ ਜਪਿਆ ਕਰ, ਜੇਹੜੇ ਫਲ ਦੀ ਇੱਛਾ ਕਰੇਂਗਾ ਉਹੀ ਫਲ ਹਾਸਲ ਕਰ ਲਏਂਗਾ, ਤੇ ਮੁੜ ਤੈਨੂੰ ਕਦੇ ਮਾਇਆ ਦੀ ਭੁੱਖ ਨਹੀਂ ਲੱਗੇਗੀ ।੨।

(ਪਰ ਸਿਮਰਨ ਕਰਨਾ ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ) ਸਿਰਜਣਹਾਰ ਬੇਅੰਤ ਪਰਮਾਤਮਾ ਆਪ ਹੀ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਬੋਲਦਾ ਹੈ ਤੇ ਆਪ ਹੀ ਜੀਵਾਂ ਨੂੰ ਬੋਲਣ ਲਈ ਪ੍ਰੇਰਦਾ ਹੈ । ਹੇ ਪ੍ਰਭੂ ! ਉਹੀ ਮਨੁੱਖ ਚੰਗੇ ਹਨ ਸੰਤ ਹਨ ਜੋ ਤੈਨੂੰ ਪਿਆਰੇ ਲੱਗਦੇ ਹਨ, ਜਿਨ੍ਹਾਂ ਦੀ ਇੱਜ਼ਤ ਤੇਰੇ ਦਰ ਤੇ ਕਬੂਲ ਹੁੰਦੀ ਹੈ ।੩।

(ਹੇ ਭਾਈ ! ਪ੍ਰਭੂ ਦਾ ਦਾਸ) ਨਾਨਕ ਪਰਮਾਤਮਾ ਦੇ ਗੁਣ ਬਿਆਨ ਕਰ ਕਰ ਕੇ ਰੱਜਦਾ ਨਹੀਂ ਹੈ ਜਿਉਂ ਜਿਉਂ ਨਾਨਕ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ ਤਿਉਂ ਤਿਉਂ ਆਤਮਕ ਆਨੰਦ ਮਾਣਦਾ ਹੈ ।

(ਹੇ ਭਾਈ !) ਪਰਮਾਤਮਾ ਨੇ (ਜੀਵਾਂ ਨੂੰ) ਆਪਣੀ ਭਗਤੀ ਦੇ ਖ਼ਜ਼ਾਨੇ ਦਿੱਤੇ ਹੋਏ ਹਨ, ਪਰ ਇਹਨਾਂ ਗੁਣਾਂ ਦਾ ਗਾਹਕ ਹੀ ਖ਼ਰੀਦ ਕੇ (ਇਸ ਜਗਤ ਤੋਂ ਆਪਣੇ ਨਾਲ) ਲੈ ਜਾਂਦਾ ਹੈ ।੪।੧੧।੬੩।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੮ ਕੇ ਕਾਫੀ ਮਹਲਾ ੪ ॥ ਆਇਆ ਮਰਣੁ ਧੁਰਾਹੁ ਹਉਮੈ ਰੋਈਐ ॥ ਗੁਰਮੁਖਿ ਨਾਮੁ ਧਿਆਇ ਅਸਥਿਰੁ ਹੋਈਐ ॥੧॥ ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥ ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ ॥੧॥ ਰਹਾਉ ॥ ਪੂਰਬਿ ਲਿਖੇ ਡੇਹ ਸਿ ਆਏ ਮਾਇਆ ॥ ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ ॥੨॥ ਬਿਰਥਾ ਜਨਮੁ ਤਿਨਾ ਜਿਨ੍ਹੀ ਨਾਮੁ ਵਿਸਾਰਿਆ ॥ ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ ॥੩॥ ਜੀਵਣਿ ਮਰਣਿ ਸੁਖੁ ਹੋਇ ਜਿਨ੍ਹਾ ਗੁਰੁ ਪਾਇਆ ॥ ਨਾਨਕ ਸਚੇ ਸਚਿ ਸਚਿ ਸਮਾਇਆ ॥੪॥੧੨॥੬੪॥ {ਪੰਨਾ ੩੬੯}**

**ਨੋਟ** :—ਆਸਾ ਘਰੁ ੮ ਕੇ ਕਾਫੀ—ਲਫ਼ਜ਼ 'ਕੇ' ਪੁਲਿੰਗ ਹੈ । ਜੇ ਲਫ਼ਜ਼ 'ਕਾਫੀ' 'ਕਾਫ਼ੀਆਂ' ਵਾਸਤੇ ਹੁੰਦਾ ਤਾਂ 'ਕੇ' ਦੇ ਥਾਂ 'ਕੀਆਂ' ਹੁੰਦਾ । ਸੋ, 'ਕਾਫੀ' ਰਾਗ ਦਾ ਨਾਮ ਹੈ । ਆਸਾ ਘਰ ਅਠਵੇਂ ਦੇ ਦੋ ਸ਼ਬਦ ਰਾਗ ਕਾਫੀ ਨਾਲ ਮਿਲਾ ਕੇ ਗਾਏ ਜਾਣ ਵਾਲੇ ।

**ਪਦ ਅਰਥ** :—ਧੁਰਾਹੁ—ਧੁਰ ਦਰਗਾਹ ਤੋਂ । ਮਰਣੁ—ਮੌਤ, ਮਰਣਾ । ਰੋਈਐ—ਰੋਈਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਅਸਥਿਰੁ—ਅਡੋਲ-ਚਿੱਤ ।੧।

ਗੁਰ ਪੂਰੇ—ਪੂਰੇ ਗੁਰੂ ਦੀ ਰਾਹੀਂ । ਲਾਹਾ—ਲਾਭ । ਸਾਰੁ—ਸ੍ਰੇਸ਼ਟ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੧।ਰਹਾਉ।

ਪੂਰਬਿ—ਪਹਿਲੇ ਜਨਮ ਵਿਚ । ਡੇਹ—ਦਿਨ । ਸਿ—ਉਹ ਦਿਨ । ਮਾਇਆ—ਹੇ ਮਾਂ ! ਕਿ—ਜਾਂ ।੨।

ਜੂਐ—ਜੂਏ ਵਿਚ । ਜਗਿ—ਜਗ ਵਿਚ ।੩।

ਜੀਵਣਿ ਮਰਣਿ—ਜੀਵਨ ਵਿਚ ਭੀ ਤੇ ਮਰਨ ਵਿਚ ਭੀ । ਸਚੇ—ਸਦਾ-ਥਿਰ ਪ੍ਰਭੂ ਦਾ ਰੂਪ । ਸਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ।੪।

ਅਰਥ :—ਜਿਨ੍ਹਾਂ ਮਨੁੱਖਾਂ ਨੇ ਪੂਰੇ ਗੁਰੂ ਦੀ ਰਾਹੀਂ ਜਾਣ ਲਿਆ ਕਿ ਜਗਤ ਤੋਂ ਆਖ਼ਿਰ ਚਲੇ ਜਾਣਾ ਹੈ ਉਹਨਾਂ ਨੇ ਸ਼ਾਬਾਸ਼ੇ ਖੱਟੀ, ਉਹਨਾਂ ਨੇ ਪਰਮਾਤਮਾ ਦਾ ਨਾਮ (-ਰੂਪ) ਸ੍ਰੇਸ਼ਟ ਲਾਭ ਖੱਟ ਲਿਆ, ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਨਾਮ ਵਿਚ) ਲੀਨ ਹੋਏ ਰਹੇ ।੧।ਰਹਾਉ।

(ਹੇ ਭਾਈ !) ਧੁਰ ਦਰਗਾਹ ਤੋਂ ਹੀ (ਹਰੇਕ ਜੀਵ ਵਾਸਤੇ) ਮੌਤ (ਦਾ ਪਰਵਾਨਾ) ਆਇਆ ਹੋਇਆ ਹੈ (ਧੁਰ ਤੋਂ ਹੀ ਇਹ ਰਜ਼ਾ ਹੈ ਕਿ ਜੇਹੜਾ ਜੰਮਿਆ ਹੈ ਉਸ ਨੇ ਮਰਨਾ ਭੀ ਜ਼ਰੂਰ ਹੈ) ਹਉਮੈ ਦੇ ਕਾਰਨ ਹੀ (ਕਿਸੇ ਦੇ

ਮਰਨ ਤੇ) ਰੋਈਦਾ ਹੈ । ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰ ਕੇ ਅਡੋਲ-ਚਿੱਤ ਹੋ ਜਾਈਦਾ ਹੈ (ਮੌਤ ਆਉਣ ਤੇ ਡੋਲਣੋਂ ਹਟ ਜਾਈਦਾ ਹੈ) ।੧।

ਹੇ ਮਾਂ ! ਪੂਰਬਲੇ ਜਨਮ ਵਿਚ (ਧੁਰੋਂ) ਲਿਖੇ ਅਨੁਸਾਰ (ਜਿਨ੍ਹਾਂ ਨੂੰ ਜ਼ਿੰਦਗੀ ਦੇ) ਦਿਨ ਮਿਲਦੇ ਹਨ ਉਹ ਜਗਤ ਵਿਚ ਆ ਜਾਂਦੇ ਹਨ (ਜੰਮ ਪੈਂਦੇ ਹਨ, ਇਸੇ ਤਰ੍ਹਾਂ ਹੀ) ਧੁਰੋਂ ਇਹ ਫ਼ੁਰਮਾਨ ਭੀ ਹੈ ਕਿ ਇਥੋਂ ਅੱਜ ਭਲਕ ਤੁਰ ਭੀ ਜਾਣਾ ਹੈ ।੨।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ (ਜਗਤ ਵਿਚ ਆ ਕੇ) ਪਰਮਾਤਮਾ ਦਾ ਨਾਮ ਭੁਲਾ ਦਿੱਤਾ ਉਹਨਾਂ ਦਾ ਮਨੁੱਖਾ ਜਨਮ ਵਿਅਰਥ ਚਲਾ ਗਿਆ । ਉਹਨਾਂ ਨੇ ਜਗਤ ਵਿਚ (ਆ ਕੇ) ਜੂਏ ਦੀ ਖੇਡ ਹੀ ਖੇਡੀ (ਤੇ ਇਸ ਖੇਡ ਵਿਚ) ਆਪਣਾ ਮਨ (ਵਿਕਾਰਾਂ ਦੀ ਹੱਥੀਂ) ਹਾਰ ਦਿੱਤਾ ।੩।

ਜਿਨ੍ਹਾਂ ਮਨੁੱਖਾਂ ਨੂੰ ਗੁਰੂ ਮਿਲ ਪਿਆ ਉਹਨਾਂ ਨੇ (ਸਾਰੇ) ਜੀਵਨ ਵਿਚ (ਭੀ) ਆਤਮਕ ਆਨੰਦ ਮਾਣਿਆ, ਤੇ ਮਰਨ ਵਿਚ ਭੀ (ਮਰਨ ਵੇਲੇ ਭੀ) ਸੁਖ ਹੀ ਪ੍ਰਤੀਤ ਕੀਤਾ, (ਕਿਉਂਕਿ) ਹੇ ਨਾਨਕ ! ਉਹ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਹੀ ਸਦਾ ਲੀਨ ਰਹੇ ਅਤੇ ਸਦਾ-ਥਿਰ ਪ੍ਰਭੂ ਦਾ ਰੂਪ ਬਣੇ ਰਹੇ (ਸਦਾ-ਥਿਰ ਪ੍ਰਭੂ ਨਾਲ ਇਕ-ਇਕ ਹੋਏ ਰਹੇ) ।੪।੧੨।੬੪।

**ਆਸਾ ਮਹਲਾ ੪ ॥ ਜਨਮੁ ਪਦਾਰਥੁ ਪਾਇ ਨਾਮੁ ਧਿਆਇਆ ॥ ਗੁਰ ਪਰਸਾਦੀ ਬੁਝਿ ਸਚਿ ਸਮਾਇਆ ॥੧॥ ਜਿਨ੍ ਧੁਰਿ ਲਿਖਿਆ ਲੇਖੁ ਤਿਨ੍ੀ ਨਾਮੁ ਕਮਾਇਆ ॥ ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥੧॥ ਰਹਾਉ ॥ ਅੰਤਰਿ ਨਾਮੁ ਨਿਧਾਨੁ ਗੁਰਮੁਖਿ ਪਾਈਐ ॥ ਅਨਦਿਨੁ ਨਾਮੁ ਧਿਆਇ ਹਰਿ ਗੁਣ ਗਾਈਐ ॥੨॥ ਅੰਤਰਿ ਵਸਤੁ ਅਨੇਕ ਮਨਮੁਖਿ ਨਹੀ ਪਾਈਐ ॥ ਹਉਮੈ ਗਰਬੈ ਗਰਬੁ ਆਪਿ ਖੁਆਈਐ ॥੩॥ ਨਾਨਕ ਆਪੇ ਆਪਿ ਆਪਿ ਖੁਆਈਐ ॥ ਗੁਰਮਤਿ ਮਨਿ ਪਰਗਾਸੁ ਸਚਾ ਪਾਈਐ ॥੪॥੧੩॥੬੫॥ {ਪੰਨਾ ੩੬੯}**

ਪਦ ਅਰਥ :—ਪਦਾਰਥੁ—ਕੀਮਤੀ ਵਸਤ । ਪਾਇ—ਪ੍ਰਾਪਤ ਕਰ ਕੇ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਬੁਝਿ—ਸਮਝ ਕੇ, ਕਦਰ ਸਮਝ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ ।੧।

ਧੁਰਿ—ਧੁਰੋਂ ਪ੍ਰਭੂ ਦੇ ਹੁਕਮ ਨਾਲ । ਤਿਨੀ—ਉਹਨਾਂ ਨੇ ਹੀ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਚਿਆਰ—ਸੁਰਖ਼ਰੂ । ਮਹਲਿ—ਪ੍ਰਭੂ ਦੀ ਹਜ਼ੂਰੀ ਵਿਚ ।੧।ਰਹਾਉ।

ਅੰਤਰਿ—(ਸਭ ਦੇ) ਅੰਦਰ । ਨਿਧਾਨੁ—ਖ਼ਜ਼ਾਨਾ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਅਨਦਿਨੁ—ਹਰ ਰੋਜ਼ {ਅਨੁਦਿਨਾਜ਼} । ਗਾਈਐ—ਆਓ ਗਾਵੀਏ ।੨।

ਵਸਤੁ—ਨਾਮ-ਪਦਾਰਥ । ਅਨੇਕ—ਅਨੇਕਾਂ ਗੁਣ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਿਆਂ । ਗਰਬੈ—ਗਰਬਦਾ ਹੈ, ਅਹੰਕਾਰ ਕਰਦਾ ਹੈ । ਗਰਬੁ—ਅਹੰਕਾਰ । ਖੁਆਈਐ—ਖੁੰਝਿਆ ਫਿਰਦਾ ਹੈ ।੩।

ਨਾਨਕ—ਹੇ ਨਾਨਕ ! ਆਪੇ—ਆਪ ਹੀ । ਮਨਿ—ਮਨ ਵਿਚ । ਪਰਗਾਸੁ—(ਸਹੀ ਜੀਵਨ ਦਾ) ਚਾਨਣ ।੪।

ਅਰਥ :—(ਹੇ ਭਾਈ !) ਉਹਨਾਂ ਮਨੁੱਖਾਂ ਨੇ ਹੀ ਪਰਮਾਤਮਾ ਦੇ ਨਾਮ ਸਿਮਰਨ ਦਾ ਕਮਾਈ ਕੀਤੀ ਹੈ ਜਿਨ੍ਹਾਂ ਦੇ ਮੱਥੇ ਉੱਤੇ ਧੁਰ ਦਰਗਾਹ ਤੋਂ ਇਹ ਕਮਾਈ ਕਰਨ ਦਾ ਲੇਖ ਲਿਖਿਆ ਹੋਇਆ ਹੈ (ਜਿਨ੍ਹਾਂ ਦੇ ਅੰਦਰ ਸਿਮਰਨ ਕਰਨ ਦੇ ਸੰਸਕਾਰ ਮੌਜੂਦ ਹਨ) । ਉਹ ਮਨੁੱਖ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਦਰ ਤੇ ਸੁਰਖ਼ਰੂ ਹੁੰਦੇ ਹਨ ਉਹਨਾਂ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਸੱਦਿਆ ਜਾਂਦਾ ਹੈ (ਆਦਰ ਮਿਲਦਾ ਹੈ) ।੧।ਰਹਾਉ ।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਕੀਮਤੀ ਮਨੁੱਖਾ ਜਨਮ ਹਾਸਲ ਕਰ ਕੇ ਪਰਮਾਤਮਾ ਦਾ ਨਾਮ ਸਿਮਰਿਆ, ਗੁਰੂ ਦੀ ਕਿਰਪਾ ਨਾਲ (ਉਹ ਮਨੁੱਖਾ ਜਨਮ ਦੀ ਕਦਰ) ਸਮਝ ਕੇ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਗਏ ।੧।

(ਹੇ ਭਾਈ !) ਨਾਮ-ਖ਼ਜ਼ਾਨਾ ਹਰੇਕ ਮਨੁੱਖ ਦੇ ਅੰਦਰ ਮੌਜੂਦ ਹੈ, ਪਰ ਇਹ ਲੱਭਦਾ ਹੈ ਗੁਰੂ ਦੀ ਸਰਨ ਪਿਆਂ । (ਇਸ ਵਾਸਤੇ) ਹਰ ਰੋਜ਼ ਪਰਮਾਤਮਾ ਦਾ ਨਾਮ ਸਿਮਰ ਕੇ (ਆਉ, ਗੁਰੂ ਦੀ ਰਾਹੀਂ) ਪਰਮਾਤਮਾ ਦੇ ਗੁਣ ਗਾਂਦੇ ਰਹੀਏ ।੨।

(ਹੇ ਭਾਈ !) ਨਾਮ-ਪਦਾਰਥ ਹਰੇਕ ਦੇ ਅੰਦਰ ਹੈ (ਪਰਮਾਤਮਾ ਵਾਲੇ) ਅਨੇਕਾਂ (ਗੁਣ) ਹਰੇਕ ਦੇ ਅੰਦਰ ਹਨ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਕੁਝ ਭੀ ਨਹੀਂ ਲੱਭਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਆਪਣੀ ਹਉਮੈ ਦੇ ਕਾਰਨ (ਆਪਣੀ ਸੂਝ-ਬੂਝ ਦਾ ਹੀ) ਅਹੰਕਾਰ ਕਰਦਾ ਰਹਿੰਦਾ ਹੈ, (ਤੇ ਇਸ ਤਰ੍ਹਾਂ) ਆਪ ਹੀ (ਪਰਮਾਤਮਾ ਤੋਂ) ਵਿਛੁੜਿਆ ਰਹਿੰਦਾ ਹੈ ।੩।

ਹੇ ਨਾਨਕ ! ਮਨਮੁਖ ਮਨੁੱਖ ਸਦਾ ਆਪ ਹੀ (ਆਪਣੀ ਹੀ ਮਨਮੁਖਤਾ ਦੇ ਕਾਰਨ) ਪਰਮਾਤਮਾ ਤੋਂ ਵਿੱਛੁੜਿਆ ਰਹਿੰਦਾ ਹੈ । ਗੁਰੂ ਦੀ ਮਤਿ ਤੇ ਤੁਰਿਆਂ ਮਨ ਵਿਚ ਚਾਨਣ ਹੋ ਜਾਂਦਾ ਹੈ, ਤੇ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਮਿਲ ਪੈਂਦਾ ਹੈ ।੪।੧੩।੬੪।

**ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ**

**ੴ ਸਤਿਗੁਰ ਪ੍ਰਸਾਦਿ ॥ ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ ॥ ਸਤਿਗੁਰਿ ਮੋ ਕਉ ਹਰਿ ਨਾਮੁ ਬਤਾਇਆ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥੧॥ ਰਹਾਉ ॥ ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥ ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥੧॥ ਕਿਨ ਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ ਕਿਨ ਹੂੰ ਪ੍ਰੀਤਿ ਲਾਈ ਮੋਹ ਅਪਮਾਨ ॥ ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ ਨਾਨਕ ਸਿਮਰਤ ਹਰਿ ਹਰਿ ਭਗਵਾਨ ॥੨॥੧੪॥੬੬॥ {ਪੰਨਾ ੩੬੯}**

**ਨੋਟ**—ਘਰੁ ੧੬ ਕੇ ੨—ਸੋਲ੍ਹਵੇਂ ਘਰ ਦੇ ਦੋ ਸ਼ਬਦ । ਸੁਧੰਗ—ਸੁੱਧ ਸੁਰਾਂ ਵਾਲੀ ।

**ਪਦ ਅਰਥ** :—ਹਉ—ਮੈਂ । ਅਨਦਿਨੁ—ਹਰ ਰੋਜ਼ । ਕਰਉ—ਕਰਦਾ ਹਾਂ, ਕਰਉਂ । ਸਤਿਗੁਰਿ—ਸਤਿਗੁਰੂ ਨੇ । ਮੋ ਕਉ—ਮੈਨੂੰ । ਰਹਿ ਨ ਸਕਉ—ਮੈਂ ਰਹਿ ਨਹੀਂ ਸਕਦਾ ।੧।ਰਹਾਉ।

ਹਮਰੈ—ਮੇਰੇ ਪਾਸ । ਸ੍ਰਵਣੁ—ਸੁਣਨ ।੧।

ਕਿਨ ਹੂੰ—ਕਿਸੇ ਨੇ । ਦੂਜਾ ਭਾਉ—ਪ੍ਰਭੂ ਤੋਂ ਬਿਨਾ ਕੋਈ ਹੋਰ ਪਿਆਰ । ਰਿਦ—ਹਿਰਦੇ ਵਿਚ । ਧਾਰਿ—ਧਾਰ ਕੇ । ਅਪਮਾਨ—ਅਭਿਮਾਨ, ਅਹੰਕਾਰ । ਨਿਰਬਾਣ ਪਦ—ਵਾਸ਼ਨਾ-ਰਹਿਤ ਅਵਸਥਾ ।੨।

ਅਰਥ :—(ਹੇ ਭਾਈ ! ਜਦੋਂ ਦੀ) ਗੁਰੂ ਨੇ ਮੈਨੂੰ ਪਰਮਾਤਮਾ ਦੇ ਨਾਮ ਦੀ ਦੱਸ ਪਾਈ ਹੈ (ਤਦੋਂ ਤੋਂ) ਮੈਂ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਇਕ ਘੜੀ ਪਲ ਭੀ ਨਹੀਂ ਰਹਿ ਸਕਦਾ । ਮੈਂ ਹਰ ਵੇਲੇ ਪਰਮਾਤਮਾ ਦਾ ਨਾਮ ਜਪਦਾ ਹਾਂ, ਮੈਂ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹਾਂ ।੧।ਰਹਾਉ।

(ਹੇ ਭਾਈ !) ਮੇਰੇ ਪਾਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਨੀ ਤੇ ਪਰਮਾਤਮਾ ਦਾ ਨਾਮ ਜਪਣਾ ਹੀ (ਰਾਸ-ਪੂੰਜੀ) ਹੈ, ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਮੈਂ ਇਕ ਪਲ ਭੀ ਨਹੀਂ ਰਹਿ ਸਕਦਾ । ਜਿਵੇਂ ਹੰਸ

ਸਰੋਵਰ ਤੋਂ ਬਿਨਾ ਨਹੀਂ ਰਹਿ ਸਕਦਾ ਤਿਵੇਂ ਪਰਮਾਤਮਾ ਦਾ ਭਗਤ ਪਰਮਾਤਮਾ ਦੀ ਸੇਵਾ-ਭਗਤੀ ਤੋਂ ਬਿਨਾ ਨਹੀਂ ਰਹਿ ਸਕਦਾ ।੧।

(ਹੇ ਭਾਈ !) ਕਿਸੇ ਮਨੁੱਖ ਨੇ ਮਾਇਆ ਦਾ ਪਿਆਰ ਹਿਰਦੇ ਵਿਚ ਟਿਕਾ ਕੇ ਮਾਇਆ ਨਾਲ ਪ੍ਰੀਤ ਜੋੜੀ ਹੋਈ ਹੈ, ਕਿਸੇ ਨੇ ਮੋਹ ਤੇ ਅਹੰਕਾਰ ਨਾਲ ਪ੍ਰੀਤ ਜੋੜੀ ਹੋਈ ਹੈ, ਪਰ ਹੇ ਨਾਨਕ ! ਪਰਮਾਤਮਾ ਦੇ ਭਗਤਾਂ ਨੇ ਪਰਮਾਤਮਾ ਨਾਲ ਪ੍ਰੀਤ ਲਾਈ ਹੋਈ ਹੈ । ਉਹ ਸਦਾ ਵਾਸ਼ਨਾ-ਰਹਿਤ ਅਵਸਥਾ ਮਾਣਦੇ ਹਨ, ਉਹ ਸਦਾ ਹਰਿ-ਭਗਵਾਨ ਨੂੰ ਸਿਮਰਦੇ ਰਹਿੰਦੇ ਹਨ ।੨।੧੪।੬੬।

**ਆਸਾਵਰੀ ਮਹਲਾ ੪ ॥ ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥੧॥ ਰਹਾਉ ॥ ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥ ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥੧॥ ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ ॥ ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ॥੨॥੩੯॥੧੩॥੧੫॥੬੭॥ {ਪੰਨਾ ੩੬੯-੩੭੦}**

**ਪਦ ਅਰਥ** :—ਮਾਈ—ਹੇ ਮਾਂ । ਰੀ ਮਾਈ—ਹੇ ਮਾਂ ! ਕਰਹਲੁ—ਊਂਠ, ਊਂਠ ਦਾ ਬੱਚਾ । ਰੀਝਾਈ—ਰੀਝਦਾ ਹੈ, ਖ਼ੁਸ਼ ਹੁੰਦਾ ਹੈ ।੧।ਰਹਾਉ।

ਬੈਰਾਗ—ਵੈਰਾਗਵਾਨ । ਬਿਰਕਤੁ—ਉਦਾਸ, ਉਪਰਾਮ । ਕੈ ਤਾਈ—ਦੀ ਖ਼ਾਤਰ । ਅਲਿ—ਭੌਰਾ । ਕਮਲਾ—ਕਮਲ, ਕੌਲ-ਫੁੱਲ । ਮੋਹਿ—ਮੈਥੋਂ ।੧।

ਜਗਦੀਸੁਰ—ਹੇ ਜਗਤ ਦੇ ਈਸ਼੍ਵਰ ! ਮੋਹਿ ਸਰਧਾ—ਮੇਰੀ ਸਰਧਾ, ਮੇਰੀ ਕਾਮਨਾ । ਪੂਰਿ—ਪੂਰੀ ਕਰ । ਗੁਸਾਈ—ਹੇ ਗੁਸਾਈਂ ! ਹੇ ਧਰਤੀ ਦੇ ਖਸਮ ! ਕੈ ਮਨਿ—ਦੇ ਮਨ ਵਿਚ । ਨਿਮਖ—ਅੱਖ ਝਮਕਣ ਜਿਤਨਾ ਸਮਾ । ਦਿਖਾਈ—ਵਿਖਾਲ ।੨।

**ਅਰਥ** :—ਹੇ ਮਾਂ ! ਮੈਨੂੰ ਦੱਸ ਪਿਆਰਾ ਰਾਮ (ਕਿਥੇ ਹੈ, ਉਸ ਨੂੰ ਵੇਖ ਕੇ ਮੇਰਾ ਮਨ ਇਉਂ ਖ਼ੁਸ਼ ਹੁੰਦਾ ਹੈ) ਜਿਵੇਂ ਊਂਠ ਦਾ ਬੱਚਾ ਵੇਲਾਂ ਵੇਖ ਵੇਖ ਕੇ ਖ਼ੁਸ਼ ਹੁੰਦਾ ਹੈ । ਮੈਂ ਉਸ ਹਰੀ (ਦੇ ਦਰਸਨ) ਤੋਂ ਬਿਨਾ ਇਕ ਖਿਨ ਭੀ, ਇਕ ਪਲ ਭੀ (ਸੁਖੀ) ਨਹੀਂ ਰਹਿ ਸਕਦਾ ।੧।ਰਹਾਉ।

(ਹੇ ਮਾਂ !) ਮਿੱਤਰ ਪ੍ਰਭੂ ਦੇ ਦਰਸਨ ਦੀ ਖ਼ਾਤਰ ਮੇਰਾ ਮਨ ਉਤਾਵਲਾ ਹੋ ਰਿਹਾ ਹੈ, ਮੇਰਾ ਮਨ (ਦੁਨੀਆ ਵਲੋਂ) ਉਪਰਾਮ ਹੋਇਆ ਪਿਆ ਹੈ । ਜਿਵੇਂ ਭੌਰਾ ਕੌਲ-ਫੁੱਲ ਤੋਂ ਬਿਨਾ ਨਹੀਂ ਰਹਿ ਸਕਦਾ, ਤਿਵੇਂ ਮੈਥੋਂ ਭੀ ਪਰਮਾਤਮਾ (ਦੇ ਦਰਸਨ) ਤੋਂ ਬਿਨਾ ਰਿਹਾ ਨਹੀਂ ਜਾ ਸਕਦਾ ।੧।

ਹੇ ਜਗਤ ਦੇ ਮਾਲਕ ! ਹੇ ਪਿਆਰੇ ! ਹੇ ਹਰੀ ! ਹੇ ਧਰਤੀ ਦੇ ਖਸਮ ! ਮੈਨੂੰ ਆਪਣੀ ਸਰਨ ਵਿਚ ਰੱਖ, ਮੇਰੀ ਇਹ ਤਾਂਘ ਪੂਰੀ ਕਰ । (ਜਦੋਂ ਤੇਰਾ ਦਰਸਨ ਹੁੰਦਾ ਹੈ ਜਦੋਂ ਤੇਰੇ) ਦਾਸ ਨਾਨਕ ਦੇ ਮਨ ਵਿਚ ਚਾਉ ਪੈਦਾ ਹੋ ਜਾਂਦਾ ਹੈ, ਹੇ ਹਰੀ ! (ਮੈਨੂੰ ਨਾਨਕ ਨੂੰ) ਅੱਖ ਝਮਕਣ ਜਿਤਨੇ ਸਮੇ ਵਾਸਤੇ ਹੀ ਆਪਣਾ ਦਰਸਨ ਦੇਹ ।੨।੩੯।੧੩।੧੫।੬੭।

**ਨੋਟ** :—

ਸ਼ਬਦ ਮਹਲਾ ੧ — ੩੯

ਸ਼ਬਦ ਮਹਲਾ ੩— ੧੩

ਸ਼ਬਦ ਮਹਲਾ ੪ — ੧੫

. . . . . . . . . ——

. . . . .ਜੋੜ . . ੬੭

ਆਸਾ ਰਾਗ ਦੇ ਸ਼ੁਰੂ ਵਿਚ ਲਿਖੇ ਹੋਏ 'ਸੋ ਦਰੁ' ਅਤੇ 'ਸੋ ਪੁਰਖੁ' ਇਸ ਗਿਣਤੀ ਵਿਚ ਸ਼ਾਮਲ ਨਹੀਂ ਹਨ ।

**ਰਾਗੁ ਆਸਾ ਘਰੁ ੨ ਮਹਲਾ ੫**

**੧ੴ ਸਤਿਗੁਰ ਪ੍ਰਸਾਦਿ ॥ ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥ ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥ ਭਾਈ ਮੀਤ ਕੁਟੰਬ ਦੇਖਿ ਬਿਬਾਦੇ ॥ ਹਮ ਆਈ ਵਸਗਤਿ ਗੁਰ ਪਰਸਾਦੇ ॥੧॥ ਐਸਾ ਦੇਖਿ ਬਿਮੋਹਿਤ ਹੋਏ ॥ ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ ਰਹਾਉ ॥ ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ ॥ ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ ॥ ਇਕਿ ਸਤੀ ਕਹਾਵਹਿ ਤਿਨ੍ ਬਹੁਤੁ ਕਲਪਾਵੈ ॥ ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥੨॥ ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥ ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥੩॥ ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥ ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥ {ਪੰਨਾ ੩੭੦}**

ਪਦ ਅਰਥ :—ਖਾਇਆ—ਖਾਧਾ ਜਾਂਦਾ ਹੈ । ਸੁਖਿ—ਸੁਖ ਨਾਲ, ਆਦਰ ਨਾਲ । ਦੇਖਿ—ਵੇਖ ਕੇ । ਬਿਬਾਦੇ—ਝਗੜਦੇ ਹਨ । ਹਮ ਵਸਗਤਿ—ਸਾਡੇ ਵੱਸ ਵਿਚ । ਪਰਸਾਦੇ—ਪਰਸਾਦਿ, ਕਿਰਪਾ ਨਾਲ ।੧।

ਬਿਮੋਹਿਤ—ਮਸਤ । ਸਾਧਿਕ—ਸਾਧਨਾ ਕਰਨ ਵਾਲੇ । ਸੁਰ—ਦੇਵਤੇ । ਸਿਧ—ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧੂ—ਗੁਰੂ । ਸਭਿ—ਸਾਰੇ । ਧ੍ਰੋਹਨਿ—ਠਗਣੀ (ਮਾਇਆ) ਨੇ । ਧ੍ਰੋਹੇ—ਠੱਗ ਲਏ ।੧।ਰਹਾਉ।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਕਾਮਿ—ਕਾਮ-ਵਾਸਨਾ ਦੀ ਰਾਹੀਂ । ਵਿਆਪੈ—ਕਾਬੂ ਕਰ ਲੈਂਦੀ ਹੈ । ਸੰਚਹਿ—ਇਕੱਠੀ ਕਰਦੇ ਹਨ । ਆਪੈ—ਆਪਣੀ । ਸਤੀ—ਦਾਨੀ । ਕਲਪਾਵੈ—ਦੁੱਖੀ ਕਰਦੀ ਹੈ । ਪਾਵੈ—ਪੈਰੀਂ ।੨।

ਭੁਲਾਏ—ਕੁਰਾਹੇ ਪਾ ਦਿੱਤੇ । ਲੋਭਿ—ਲੋਭ ਵਿਚ । ਸਬਾਏ—ਸਾਰੇ । ਆਕਾਸੁ—(ਭਾਵ), ਆਕਾਸ਼-ਵਾਸੀ, ਦੇਵਤੇ ।੩।

ਦਾਸਿ—ਦਾਸੀ । ਕਰ—ਹੱਥ । ਕਮਾਵਾ—ਕਮਾਵਾਂ ।੪।

**ਅਰਥ** :—ਸਾਧਨ ਕਰਨ ਵਾਲੇ ਜੋਗੀ, ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਦੇਵਤੇ, ਮਨੁੱਖ—ਇਹ ਸਾਰੇ (ਮਾਇਆ ਨੂੰ) ਵੇਖ ਕੇ ਬਹੁਤ ਮਸਤ ਹੋ ਜਾਂਦੇ ਹਨ । ਗੁਰੂ ਤੋਂ ਬਿਨਾ ਹੋਰ ਇਹ ਸਾਰੇ ਠਗਣੀ (ਮਾਇਆ) ਦੇ ਹੱਥੀਂ ਠੱਗੇ ਜਾਂਦੇ ਹਨ ।੧।ਰਹਾਉ।

ਜਿਸ ਮਨੁੱਖ ਨੇ (ਇਸ ਮਾਇਆ ਨਾਲ) ਪਿਆਰ ਪਾਇਆ, ਉਹੀ ਪਰਤ ਕੇ ਖਾਧਾ ਗਿਆ (ਮਾਇਆ ਨੇ ਉਸੇ ਨੂੰ ਹੀ ਖਾ ਲਿਆ) । ਜਿਸ ਨੇ (ਇਸ ਨੂੰ) ਆਦਰ ਦੇ ਕੇ ਆਪਣੇ ਕੋਲ ਬਿਠਾਇਆ ਉਸ ਨੂੰ (ਇਸ ਮਾਇਆ ਨੇ) ਬੜਾ ਡਰ ਵਿਖਾਲਿਆ । ਭਰਾ ਮਿੱਤਰ ਪਰਵਾਰ (ਦੇ ਜੀਵ, ਸਾਰੇ ਹੀ ਇਸ ਮਾਇਆ ਨੂੰ) ਵੇਖ ਕੇ (ਆਪੋ ਵਿਚ) ਲੜ ਪੈਂਦੇ ਹਨ । ਗੁਰੂ ਦੀ ਕਿਰਪਾ ਨਾਲ ਇਹ ਸਾਡੇ ਵੱਸ ਵਿਚ ਆ ਗਈ ਹੈ ।੧।

ਅਨੇਕਾਂ ਬੰਦੇ ਤਿਆਗੀ ਬਣ ਕੇ ਤੁਰੇ ਫਿਰਦੇ ਹਨ (ਪਰ) ਉਹਨਾਂ ਨੂੰ (ਇਹ ਮਾਇਆ) ਕਾਮ-ਵਾਸ਼ਨਾ ਦੀ ਸ਼ਕਲ ਵਿਚ ਆ ਦਬਾਂਦੀ ਹੈ । ਅਨੇਕਾਂ ਬੰਦੇ (ਆਪਣੇ ਆਪ ਨੂੰ) ਦਾਨੀ ਅਖਵਾਂਦੇ ਹਨ, ਉਹਨਾਂ ਨੂੰ (ਭੀ) ਇਹ ਬਹੁਤ ਦੁਖੀ ਕਰਦੀ ਹੈ । ਸਤਿਗੁਰੂ ਦੇ ਚਰਨੀ ਲਗਣ ਕਰ ਕੇ ਸਾਨੂੰ ਪਰਮਾਤਮਾ ਨੇ (ਇਸ ਮਾਇਆ ਦੇ ਪੰਜੇ ਤੋਂ) ਬਚਾ ਲਿਆ ਹੈ ।੨।

ਤਪ ਕਰ ਰਹੇ ਤਪਸ੍ਵੀਆਂ ਨੂੰ (ਇਸ ਮਾਇਆ ਨੇ) ਕੁਰਾਹੇ ਪਾ ਦਿੱਤਾ ਹੈ । ਸਾਰੇ ਵਿਦਵਾਨ ਪੰਡਿਤ ਲੋਕ ਲੋਭ ਵਿਚ ਫਸ ਕੇ (ਮਾਇਆ ਦੀ ਹੱਥੀਂ) ਠੱਗੇ ਗਏ । ਸਾਰੇ ਤ੍ਰੈ-ਗੁਣੀ ਜੀਵ ਠੱਗੇ ਜਾ ਰਹੇ ਹਨ, ਦੇਵਤੇ ਭੀ ਠੱਗੇ ਜਾ ਰਹੇ ਹਨ । ਸਾਨੂੰ ਤਾਂ ਗੁਰੂ ਨੇ ਆਪਣਾ ਹੱਥ ਦੇ ਕੇ (ਇਸ ਪਾਸੋਂ) ਬਚਾ ਲਿਆ ਹੈ ।੩।

ਹੇ ਦਾਸ ਨਾਨਕ ! (ਆਖ—) ਜੇਹੜਾ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ (ਇਹ ਮਾਇਆ) ਉਸ ਦੀ ਦਾਸੀ ਬਣ ਕੇ ਕਾਰ ਕਰਦੀ ਹੈ, ਉਸ ਦੇ ਅੱਗੇ (ਦੋਵੇਂ) ਹੱਥ ਜੋੜਦੀ ਹੈ ਉਸ ਦੀ ਸੇਵਾ ਕਰਦੀ ਹੈ, ਉਸ ਅੱਗੇ ਬੇਨਤੀ ਕਰਦੀ ਹੈ (ਤੇ ਆਖਦੀ ਹੈ—) ਮੈਂ ਉਹੀ ਕਾਰ ਕਰਾਂਗੀ ਜੇਹੜੀ ਤੂੰ ਆਖੇਂ, ਮੈਂ ਉਸ ਮਨੁੱਖ ਦੇ ਨੇੜੇ ਨਹੀਂ ਢੁਕਾਂਗੀ (ਮੈਂ ਉਸ ਮਨੁੱਖ ਉਤੇ ਆਪਣਾ ਦਬਾਉ ਨਹੀਂ ਪਾਵਾਂਗੀ) ਜਿਹੜਾ ਗੁਰੂ ਦੀ ਸਰਨ ਪੈਂਦਾ ਹੈ ।੪।੧।

**ਨੋਟ** :—ਅੰਕ ੧ ਦੱਸਦਾ ਹੈ ਕਿ ਮਹਲਾ ੫ ਦਾ ਇਹ ਪਹਿਲਾ ਸ਼ਬਦ ਹੈ ।

**ਆਸਾ ਮਹਲਾ ੫ ॥ ਸਸੂ ਤੇ ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥ ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥੧॥ ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥ ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿਨਾਮੁ ਦਿਵਾਇਆ ॥੧॥ ਰਹਾਉ ॥ ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥ ਦੁਤੀਆ ਤਿਆਗੀ ਲੋਗਾ ਰੀਤਿ ॥ ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥ ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥ ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥੩॥ ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥ ਜਨਮਿ ਨ ਮਰੈ ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥੪॥੨॥ {ਪੰਨਾ ੩੭੦}**

**ਪਦ ਅਰਥ** :—ਸਸੂ ਤੇ—ਸੱਸ ਤੋਂ {ਲਫ਼ਜ਼ 'ਸਸੁ'੍ ਅੰਤ ਹੈ, ਪਰ ਇਸਤ੍ਰੀ ਲਿੰਗ ਹੈ । ਸੰਸਕ੍ਰਿਤ ਲਫ਼ਜ਼ ਹੈ ਵੂ । ਸੰਬੰਧਕ ਦੇ ਕਾਰਨ ੍ ਦੇ ਥਾਂ ੂ ਹੋ ਜਾਂਦਾ ਹੈ; ਜਿਵੇਂ, 'ਖਾਕ' ਤੋਂ 'ਖਾਕੂ', 'ਜਿੰਦੁ' ਤੋਂ 'ਜਿੰਦੂ'} ਸਸੁ—ਅਗਿਆਨਤਾ । ਪਿਰਿ—ਪਿਰ ਨੇ । ਵਾਖਿ—ਵੱਖ । ਦੇਰ ਜਿਠਾਣੀ—ਦਿਰਾਣੀ ਜਿਠਾਣੀ; ਆਸਾ ਤ੍ਰਿਸ਼ਨਾ । ਜਿਠੇਰਾ—ਧਰਮ-ਰਾਜ । ਕਾਣਿ—ਧੌਂਸ । ਸੁਜਾਣਿ—ਸੁਜਾਨ ਨੇ ।੧।

ਦੁਰਜਨ—ਭੈੜੇ ਬੰਦੇ, ਮੰਦੇ ਭਾਵ । ਸੰਘਾਰੇ—ਮਾਰ ਲਏ ਹਨ । ਸਤਿਗੁਰਿ—ਗੁਰੂ ਨੇ ।੧।ਰਹਾਉ।

ਪ੍ਰਥਮੈ—ਪਹਿਲਾਂ । ਲੋਗਾ ਰੀਤਿ—ਲੋਕ ਲਾਜ, ਜਗਤ-ਚਾਲ, ਲੋਕਾਚਾਰੀ ਰਸਮਾਂ । ਸਮਾਨੇ—ਇਕੋ ਜਿਹੇ । ਤੁਰੀਆ—ਚੌਥਾ ਪਦ ਜਿਥੇ ਮਾਇਆ ਦੇ ਗੁਣ ਪੋਹ ਨਹੀਂ ਸਕਦੇ । ਸਾਧ—ਗੁਰੂ ।੨।

ਸਹਜ—ਆਤਮਕ ਅਡੋਲਤਾ । ਬਾਧਿਆ—ਬੰਨ੍ਹਿਆ, ਬਣਾਇਆ । ਜੋਤਿ ਸਰੂਪ—ਉਹ ਜਿਸ ਦੀ ਹਸਤੀ ਨੂਰ ਹੀ ਨੂਰ ਹੈ । ਅਨਾਹਦੁ—{ਅਨਹਤ} ਬਿਨਾ ਵਜਾਏ, ਇਕ-ਰਸ, ਉਹ ਰਾਗ ਜੋ ਸਾਜ ਨੂੰ ਵਜਾਣ ਤੋਂ ਬਿਨਾ ਪੈਦਾ ਹੋ ਰਿਹਾ ਹੋਵੇ । ਵੀਚਾਰਿ—ਵਿਚਾਰ ਕੇ । ਧਨ—ਧੰਨ, ਭਾਗਾਂ ਵਾਲੀ । ਨਾਰਿ—ਇਸਤ੍ਰੀ । ਸੋਹਾਗਣਿ—ਸੁਹਾਗ ਵਾਲੀ ।੩।

ਬ੍ਰਹਮ ਬੀਚਾਰੁ—ਪਰਮਾਤਮਾ ਦੇ ਗੁਣਾਂ ਦਾ ਵਿਚਾਰ ।੪।

**ਅਰਥ** :—ਹੇ ਲੋਕੋ ! ਸੁਣੋ, (ਗੁਰੂ ਦੀ ਕਿਰਪਾ ਨਾਲ) ਮੈਂ ਪਰਮਾਤਮਾ ਦੇ ਪਿਆਰ ਦਾ ਆਨੰਦ ਮਾਣਿਆ ਹੈ, ਗੁਰੂ ਨੇ ਮੈਨੂੰ ਪਰਮਾਤਮਾ ਦੇ ਨਾਮ ਦੀ ਦਾਤਿ ਦਿੱਤੀ ਹੈ (ਉਸ ਦੀ ਬਰਕਤਿ ਨਾਲ) ਮੈਂ ਭੈੜੇ ਭਾਵ ਮਾਰ ਲਏ ਹਨ (ਕਾਮਾਦਿਕ) ਵੈਰੀ ਮੁਕਾ ਲਏ ਹਨ ।੧।

(ਗੁਰੂ ਦੀ ਕਿਰਪਾ ਨਾਲ ਮੈਨੂੰ ਪ੍ਰਭੂ-ਪਤੀ ਮਿਲਿਆ) ਪਤੀ ਨੇ ਮੈਨੂੰ (ਆਗਿਆਨਤਾ-) ਸੱਸ ਤੋਂ ਵੱਖ ਕਰ ਲਿਆ ਹੈ, ਮੇਰੀ ਦਿਰਾਣੀ ਜਿਠਾਣੀ (ਆਸਾ ਤ੍ਰਿਸ਼ਨਾ, ਇਸ) ਦੁੱਖ ਕਲੇਸ਼ ਨਾਲ ਮਰ ਗਈ ਹੈ (ਕਿ ਮੈਨੂੰ ਪਤੀ ਮਿਲ ਪਿਆ ਹੈ) । (ਮੇਰੇ ਉਤੇ) ਜੇਠ (ਧਰਮ-ਰਾਜ) ਦੀ ਭੀ ਧੌਂਸ ਨਹੀਂ ਰਹੀ । ਸੁਚੱਜੇ ਸਿਆਣੇ ਪਤੀ ਨੇ ਮੈਨੂੰ (ਇਹਨਾਂ ਸਭਨਾਂ ਤੋਂ) ਬਚਾ ਲਿਆ ਹੈ ।੧।

(ਜਦੋਂ ਗੁਰੂ ਦੀ ਕਿਰਪਾ ਨਾਲ ਮੈਨੂੰ ਪ੍ਰਭੂ-ਪਤੀ ਮਿਲਿਆ, ਤਾਂ ਸਭ ਤੋਂ) ਪਹਿਲਾਂ ਮੈਂ ਹਉਮੈ ਨੂੰ ਪਿਆਰਨਾ ਛੱਡ ਦਿੱਤਾ, ਫਿਰ ਮੈਂ ਲੋਕਾਚਾਰੀ ਰਸਮਾਂ ਛੱਡੀਆਂ, ਫਿਰ ਮੈਂ ਮਾਇਆ ਦੇ ਤਿੰਨੇ ਗੁਣ ਛੱਡ ਕੇ ਵੈਰੀ ਤੇ ਮਿੱਤਰ ਇਕੋ ਜਿਹੇ (ਮਿੱਤਰ ਹੀ) ਸਮਝ ਲਏ । ਗੁਰੂ ਨੂੰ ਮਿਲ ਕੇ ਮੈਂ ਉਸ ਗੁਣ ਨਾਲ ਸਾਂਝ ਪਾ ਲਈ ਜੇਹੜਾ (ਮਾਇਆ ਦੇ ਤਿੰਨਾਂ ਗੁਣਾਂ ਤੋਂ ਉਤਾਂਹ) ਚੌਥੇ ਆਤਮਕ ਦਰਜੇ ਤੇ ਅਪੜਾਂਦਾ ਹੈ ।੨।

(ਜੋਗੀ ਗੁਫਾ ਵਿਚ ਬੈਠ ਕੇ ਆਸਣ ਲਾਂਦਾ ਹੈ । ਜਦੋਂ ਗੁਰੂ ਦੀ ਕਿਰਪਾ ਨਾਲ ਮੈਨੂੰ ਪ੍ਰਭੂ-ਪਤੀ ਮਿਲਿਆ ਤਾਂ ਮੈਂ) ਆਤਮਕ ਅਡੋਲਤਾ (ਦੀ) ਗੁਫਾ ਵਿਚ ਆਪਣਾ ਆਸਣ ਜਮਾ ਲਿਆ । ਮੇਰੇ ਅੰਦਰ ਨਿਰੇ ਨੂਰ ਹੀ ਨੂਰ-ਰੂਪ ਪਰਮਾਤਮਾ ਦੇ ਮਿਲਾਪ ਦਾ ਇਕ-ਰਸ ਵਾਜਾ ਵੱਜਣ ਲੱਗ ਪਿਆ । ਗੁਰੂ ਦੇ ਸ਼ਬਦ ਵਿਚਾਰ ਵਿਚਾਰ ਕੇ ਮੇਰੇ ਅੰਦਰ ਵੱਡਾ ਆਤਮਕ ਆਨੰਦ ਪੈਦਾ ਹੋ ਰਿਹਾ ਹੈ । (ਹੇ ਲੋਕੋ !) ਧੰਨ ਹੈ ਉਹ (ਜੀਵ-) ਇਸਤ੍ਰੀ, ਭਾਗਾਂ ਵਾਲੀ ਹੈ ਉਹ (ਜੀਵ-) ਇਸਤ੍ਰੀ ਜੇਹੜੀ (ਪ੍ਰਭੂ-) ਪਤੀ ਦੇ ਪਿਆਰ-ਰੰਗ ਨਾਲ ਰੰਗੀ ਗਈ ਹੈ ।੩।

(ਹੇ ਭਾਈ !) ਦਾਸ ਨਾਨਕ ਪਰਮਾਤਮਾ ਦੇ ਗੁਣਾਂ ਦਾ ਵਿਚਾਰ ਹੀ ਉਚਾਰਦਾ ਰਹਿੰਦਾ ਹੈ । ਜੇਹੜਾ ਭੀ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਦਾ ਹੈ ਤੇ ਉਸ ਅਨੁਸਾਰ ਆਪਣਾ ਜੀਵਨ ਉੱਚਾ ਕਰਦਾ ਹੈ ਉਹ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ, ਉਹ (ਮੁੜ ਮੁੜ) ਨਾਹ ਜੰਮਦਾ ਹੈ ਨਾਹ ਮਰਦਾ ਹੈ ਉਹ (ਜਗਤ ਵਿਚ ਮੁੜ ਮੁੜ) ਨਾਹ ਆਉਂਦਾ ਹੈ ਨਾਹ (ਇਥੋਂ ਮੁੜ ਮੁੜ) ਜਾਂਦਾ ਹੈ, ਉਹ ਸਦਾ ਪਰਮਾਤਮਾ ਦੀ ਯਾਦ ਵਿਚ ਲੀਨ ਰਹਿੰਦਾ ਹੈ ।੪।੨।

**ਆਸਾ ਮਹਲਾ ੫ ॥ ਨਿਜ ਭਗਤੀ ਸੀਲਵੰਤੀ ਨਾਰਿ ॥ ਰੂਪਿ ਅਨੂਪ ਪੂਰੀ ਆਚਾਰਿ ॥ ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥ ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥੧॥ ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥ ਜਜਿ ਕਾਜਿ ਪਰਥਾਇ ਸੁਹਾਈ ॥੧॥ ਰਹਾਉ ॥ ਜਿਚਰੁ ਵਸੀ ਪਿਤਾ ਕੈ ਸਾਥਿ ॥ ਤਿਚਰੁ ਕੰਤੁ ਬਹੁ ਫਿਰੈ ਉਦਾਸਿ ॥ ਕਰਿ ਸੇਵਾ ਸਤਪੁਰਖੁ ਮਨਾਇਆ ॥ ਗੁਰਿ ਆਣੀ ਘਰ ਮਹਿ ਤਾ ਸਰਬ ਸੁਖ ਪਾਇਆ ॥੨॥ ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥ ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥੩॥ ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥ ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥੪॥੩॥ {ਪੰਨਾ ੩੭੦-੩੭੧}**

ਪਦ ਅਰਥ :—ਨਿਜ—ਆਪਣੀ, ਆਪਣੇ ਆਪ ਦੀ, ਆਤਮਾ ਦੇ ਕੰਮ ਆਉਣ ਵਾਲੀ । ਸੀਲ—ਮਿੱਠਾ ਸੁਭਾਉ । ਨਾਰਿ—ਇਸਤ੍ਰੀ । ਰੂਪਿ—ਰੂਪ ਵਿਚ । ਅਨੂਪ—ਉਪਮਾ-ਰਹਿਤ, ਬੇਮਿਸਾਲ । ਆਚਾਰਿ—

ਆਚਾਰ ਵਿਚ, ਆਚਰਨ ਵਿਚ । ਜਿਤੁ—ਜਿਸ ਵਿਚ । ਗ੍ਰਿਹਿ—ਹਿਰਦੇ-ਘਰ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।

ਸੁਕਰਣੀ—ਸ੍ਰੇਸ਼ਟ ਕਰਣੀ । ਕਾਮਣਿ—ਇਸਤ੍ਰੀ । ਮਿਲਿ—ਮਿਲ ਕੇ । ਜਜਿ—ਜੱਗ ਵਿਚ । ਕਾਜਿ—ਵਿਆਹ ਵਿਚ । ਪਰਥਾਇ—ਹਰ ਥਾਂ ।੧।ਰਹਾਉ।

ਜਿਚਰੁ—ਜਿਤਨਾ ਚਿਰ । ਪਿਤਾ—(ਭਾਵ) ਗੁਰੂ । ਕੰਤੁ—ਜੀਵ । ਫਿਰੈ ਉਦਾਸਿ—ਭਟਕਦਾ ਫਿਰਦਾ ਹੈ । ਸਤਪੁਰਖੁ—ਅਕਾਲ-ਪੁਰਖ, ਪਰਮਾਤਮਾ । ਗੁਰਿ—ਗੁਰੂ ਨੇ । ਆਣੀ—ਲਿਆ ਦਿੱਤੀ ।੨।

ਬਤੀਹ ਸੁਲਖਣੀ—(ਲੱਜਾ, ਨਿਮਰਤਾ, ਦਇਆ, ਪਿਆਰ ਆਦਿਕ) ਬੱਤੀ ਚੰਗੇ ਲੱਛਣਾਂ ਵਾਲੀ । ਸਚੁ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ । ਸੰਤਤਿ—ਸੰਤਾਨ । ਸੁਘੜ—ਸੁਚੱਜੀ । ਸਰੂਪ—ਸੁੰਦਰ । ਇਛ ਮਨ ਕੰਤ—ਕੰਤ ਦੇ ਮਨ ਦੀ ਇੱਛਾ । ਸੰਤੋਖੀ—ਸੰਤੋਖ ਦੇਂਦੀ ਹੈ । ਦੇਰ ਜਿਠਾਣੀ—ਦਿਰਾਣੀ ਜਿਠਾਣੀ । (ਆਸਾ-ਤ੍ਰਿਸ਼ਨਾ) ਨੂੰ ।੩।

ਸਰੇਸਟ—ਉੱਤਮ । ਮਤੀ—{ਲਫ਼ਜ਼ 'ਮਤਿ' ਤੋਂ ਬਹੁ-ਵਚਨ} ਮੱਤਾਂ । ਦੇਵੀ—ਦੇਣ ਵਾਲੀ । ਦੇਵਰ ਜੇਸਟ—ਦਿਉਰਾਂ ਜੇਠਾਂ (ਗਿਆਨ-ਇੰਦ੍ਰਿਆਂ) ਨੂੰ । ਸੁਖਿ—ਸੁਖ ਵਿਚ । ਵਿਹਾਇ—ਬੀਤਦੀ ਹੈ ।੪।

**ਅਰਥ** :—(ਹੇ ਭਾਈ !) ਗੁਰੂ ਨੂੰ ਮਿਲ ਕੇ ਮੈਂ ਸ੍ਰੇਸ਼ਟ ਕਰਣੀ (-ਰੂਪ) ਇਸਤ੍ਰੀ ਹਾਸਲ ਕੀਤੀ ਹੈ ਜੇਹੜੀ ਵਿਆਹ ਸ਼ਾਦੀਆਂ ਵਿਚ ਹਰ ਥਾਂ ਸੋਹਣੀ ਲੱਗਦੀ ਹੈ ।੧।ਰਹਾਉ।

ਆਤਮਾ ਦੇ ਕੰਮ ਆਉਣ ਵਾਲੀ (ਪਰਮਾਤਮਾ ਦੀ) ਭਗਤੀ (ਮਾਨੋ) ਮਿੱਠੇ ਸੁਭਾਵ ਵਾਲੀ ਇਸਤ੍ਰੀ ਹੈ (ਜੋ) ਰੂਪ ਵਿਚ ਬੇਮਿਸਾਲ ਹੈ (ਜੋ) ਆਚਰਣ ਵਿਚ ਮੁਕੰਮਲ ਹੈ । ਜਿਸ (ਹਿਰਦੇ-) ਘਰ ਵਿਚ (ਇਹ ਇਸਤ੍ਰੀ) ਵੱਸਦੀ ਹੈ ਉਹ ਘਰ ਸੋਭਾ ਵਾਲਾ ਬਣ ਜਾਂਦਾ ਹੈ, ਪਰ ਕਿਸੇ ਵਿਰਲੇ ਜੀਵ ਨੇ ਗੁਰੂ ਦੀ ਸਰਨ ਪੈ ਕੇ (ਇਹ ਇਸਤ੍ਰੀ) ਪ੍ਰਾਪਤ ਕੀਤੀ ਹੈ ।੧।

(ਇਹ ਭਗਤੀ-ਰੂਪ ਇਸਤ੍ਰੀ) ਜਿਤਨਾ ਚਿਰ ਗੁਰੂ ਦੇ ਪਾਸ ਹੀ ਰਹਿੰਦੀ ਹੈ ਉਤਨਾ ਚਿਰ ਜੀਵ ਬਹੁਤ ਭਟਕਦਾ ਫਿਰਦਾ ਹੈ । ਜਦੋਂ (ਗੁਰੂ ਦੀ ਰਾਹੀਂ ਜੀਵ ਨੇ) ਸੇਵਾ ਕਰ ਕੇ ਪਰਮਾਤਮਾ ਨੂੰ ਪ੍ਰਸੰਨ ਕੀਤਾ, ਤਦੋਂ ਗੁਰੂ ਨੇ (ਇਸ ਦੇ ਹਿਰਦੇ-) ਘਰ ਵਿਚ ਲਿਆ ਬਿਠਾਈ ਤੇ ਇਸ ਨੇ ਸਾਰੇ ਸੁਖ ਆਨੰਦ ਪ੍ਰਾਪਤ ਕਰ ਲਏ ।੨।

(ਇਹ ਭਗਤੀ-ਰੂਪ ਇਸਤ੍ਰੀ ਦਇਆ, ਨਿਮ੍ਰਤਾ, ਲੱਜਾ ਆਦਿਕ) ਬੱਤੀ ਸੋਹਣੇ ਲੱਛਣਾਂ ਵਾਲੀ ਹੈ, ਸਦਾ-ਥਿਰ ਪਰਮਾਤਮਾ ਦਾ ਨਾਮ ਇਸ ਦੀ ਸੰਤਾਨ ਹੈ, ਪੁੱਤਰ ਹਨ, (ਇਹ ਇਸਤ੍ਰੀ) ਆਗਿਆ ਵਿਚ ਤੁਰਨ ਵਾਲੀ ਹੈ, ਸੁਚੱਜੀ ਹੈ, ਸੋਹਣੇ ਰੂਪ ਵਾਲੀ ਹੈ । ਜੀਵ-ਕੰਤ ਖਸਮ ਦੀ (ਹਰੇਕ) ਇੱਛਾ ਇਹ ਪੂਰੀ ਕਰਦੀ ਹੈ, ਦਿਰਾਣੀ ਜਿਠਾਣੀ (ਆਸਾ ਤ੍ਰਿਸ਼ਨਾ) ਨੂੰ ਇਹ ਹਰ ਤਰ੍ਹਾਂ ਸੰਤੋਖ ਦੇਂਦੀ ਹੈ (ਸ਼ਾਂਤ ਕਰਦੀ ਹੈ) ।੩।

(ਮਿੱਠਾ ਬੋਲ, ਨਿਮ੍ਰਤਾ, ਸੇਵਾ, ਦਾਨ, ਦਇਆ) ਸਾਰੇ (ਆਤਮਕ) ਪਰਵਾਰ ਵਿਚ (ਭਗਤੀ) ਸਭ ਤੋਂ ਉੱਤਮ ਹੈ, ਸਾਰੇ ਦਿਉਰਾਂ ਜੇਠਾਂ (ਗਿਆਨ-ਇੰਦ੍ਰਿਆਂ) ਨੂੰ ਮੱਤਾਂ ਦੇਣ ਵਾਲੀ ਹੈ (ਚੰਗੇ ਰਾਹੇ ਪਾਣ ਵਾਲੀ ਹੈ) । ਹੇ ਦਾਸ ਨਾਨਕ ! (ਆਖ—) ਉਹ ਹਿਰਦਾ-ਘਰ ਭਾਗਾਂ ਵਾਲਾ ਹੈ, ਜਿਸ ਘਰ ਵਿਚ (ਇਹ ਭਗਤੀ-ਇਸਤ੍ਰੀ) ਆ ਦਰਸ਼ਨ ਦੇਂਦੀ ਹੈ, (ਜਿਸ ਮਨੁੱਖ ਦੇ ਹਿਰਦੇ ਵਿਚ ਪਰਗਟ ਹੁੰਦੀ ਹੈ ਉਸ ਦੀ ਉਮਰ) ਸੁਖ ਆਨੰਦ ਵਿਚ ਬੀਤਦੀ ਹੈ ।੪।੩।

**ਆਸਾ ਮਹਲਾ ੫ ॥ ਮਤਾ ਕਰਉ ਸੋ ਪਕਨਿ ਨ ਦੇਈ ॥ ਸੀਲ ਸੰਜਮ ਕੈ ਨਿਕਟਿ ਖਲੋਈ ॥ ਵੇਸ ਕਰੇ ਬਹੁ ਰੂਪ ਦਿਖਾਵੈ ॥ ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥੧॥ ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥ ਜਤਨ ਕਰਉ ਉਰਝਾਇ ਪਰੇਵੈ ॥੧॥ ਰਹਾਉ ॥ ਧੁਰ ਕੀ ਭੇਜੀ ਆਈ ਆਮਰਿ ॥ ਨਉ ਖੰਡ ਜੀਤੇ ਸਭਿ ਥਾਨ ਥਨੰਤਰ ॥ ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ ॥ ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ ॥੨॥ ਜਹ ਬੈਸਉ ਤਹ ਨਾਲੇ ਬੈਸੈ ॥ ਸਗਲ ਭਵਨ ਮਹਿ ਸਬਲ ਪ੍ਰਵੇਸੈ ॥ ਹੋਛੀ ਸਰਣਿ ਪਇਆ ਰਹਣੁ ਨ ਪਾਈ ॥ ਕਹੁ ਮੀਤਾ ਹਉ ਕੈ ਪਹਿ ਜਾਈ ॥੩॥ ਸੁਣਿ ਉਪਦੇਸੁ ਸਤਿਗੁਰ ਪਹਿ ਆਇਆ ॥ ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ ॥ ਨਿਜ ਘਰਿ ਵਸਿਆ ਗੁਣ ਗਾਇ ਅਨੰਤਾ ॥ ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ ॥੪॥ ਘਰੁ ਮੇਰਾ ਇਹ ਨਾਇਕਿ ਹਮਾਰੀ ॥ ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥੧॥ ਰਹਾਉ ਦੂਜਾ ॥੪॥੪॥ {ਪੰਨਾ ੩੭੧}**

**ਪਦ ਅਰਥ** :—ਮਤਾ—ਸਲਾਹ, ਫ਼ੈਸਲਾ । ਸੀਲ—ਮਿੱਠਾ ਸੁਭਾਉ । ਸੰਜਮ—ਵਿਕਾਰਾਂ ਵਲੋਂ ਬਚਣ ਦਾ ਜਤਨ । ਨਿਕਟਿ—ਨੇੜੇ । ਗ੍ਰਿਹਿ—ਹਿਰਦੇ-ਘਰ ਵਿਚ ।੧।

ਨਾਇਕਿ—ਮਾਲਿਕਾ । ਕਰਉ—ਮੈਂ ਕਰਦਾ ਹਾਂ । ਉਰਝਾਇ ਪਰੇਵੈ—ਹੋਰ ਉਲਝਣਾਂ ਵਿਚ ਪਾ ਦੇਂਦੀ ਹੈ ।੧।ਰਹਾਉ।

ਆਮਰਿ—ਆਲਿਮ, ਕਾਰਿੰਦੀ । ਥਨੰਤਰ—ਥਾਨ ਅੰਤਰ, ਹੋਰ ਹੋਰ ਥਾਂ । ਤਟਿ—ਨਦੀ ਦੇ ਕੰਢੇ ਉਤੇ । ਤੀਰਥਿ—ਤੀਰਥ ਉਤੇ ।੨।

ਜਹ—ਜਿਥੇ । ਬੈਸਉ—ਮੈਂ ਬੈਠਦਾ ਹਾਂ । ਸਬਲ—ਬਲ ਵਾਲੀ । ਪ੍ਰਵੇਸੈ—ਜਾ ਵੜਦੀ ਹੈ । ਹੋਛੀ—ਕਮਜ਼ੋਰ । ਕੈ ਪਹਿ—ਕਿਸ ਦੇ ਪਾਸ ? ।੩।

ਗੁਰਿ—ਗੁਰੂ ਨੇ । ਮੋਹਿ—ਮੈਨੂੰ । ਦ੍ਰਿੜਾਇਆ—ਪੱਕਾ ਕਰਾਇਆ । ਘਰਿ—ਘਰ ਵਿਚ । ਅਚਿੰਤਾ—ਚਿੰਤਾ-ਰਹਿਤ ।੪।

ਦਰਬਾਰੀ—ਹਜ਼ੂਰੀ ਵਿਚ ਰਹਿਣ ਵਾਲਾ । ਹਮ—ਮੈਨੂੰ । ਆਮਰਿ—ਸੇਵਿਕਾ । ਰਹਾਉ ਦੂਜਾ ।

ਅਰਥ :—(ਇਹ ਮਾਇਆ ਮੇਰੇ) ਹਿਰਦੇ-ਘਰ ਦੀ ਮਾਲਕ ਬਣ ਬੈਠੀ ਹੈ, ਮੈਨੂੰ ਘਰ ਦਾ ਵਸੇਬਾ ਦੇਂਦੀ ਹੀ ਨਹੀਂ (ਮੈਨੂੰ ਆਤਮਕ ਅਡੋਲਤਾ ਨਹੀਂ ਮਿਲਣ ਦੇਂਦੀ) । ਜੇ ਮੈਂ (ਆਤਮਕ ਅਡੋਲਤਾ ਲਈ) ਜਤਨ ਕਰਦਾ ਹਾਂ, ਤਾਂ ਸਗੋਂ ਵਧੀਕ ਉਲਝਣਾਂ ਪਾ ਦੇਂਦੀ ਹੈ ।੧।ਰਹਾਉ।

(ਆਤਮਕ ਅਡੋਲਤਾ ਵਾਸਤੇ) ਮੈਂ ਜੇਹੜੀ ਭੀ ਸਲਾਹ ਕਰਦਾ ਹਾਂ ਉਸ ਨੂੰ (ਇਹ ਮਾਇਆ) ਸਿਰੇ ਨਹੀਂ ਚੜ੍ਹਨ ਦੇਂਦੀ, ਮਿੱਠੇ ਸੁਭਾਉ ਅਤੇ ਸੰਜਮ ਦੇ ਇਹ ਹਰ ਵੇਲੇ ਨੇੜੇ (ਰਾਖੀ ਬਣ ਕੇ) ਖਲੋਤੀ ਰਹਿੰਦੀ ਹੈ (ਇਸ ਵਾਸਤੇ ਮੈਂ ਨਾਹ ਸੀਲ ਹਾਸਲ ਕਰ ਸਕਦਾ ਹਾਂ, ਨਾਹ ਸੰਜਮ) । (ਇਹ ਮਾਇਆ) ਅਨੇਕਾਂ ਵੇਸ ਕਰਦੀ ਹੈ ਅਨੇਕਾਂ ਰੂਪ ਵਿਖਾਂਦੀ ਹੈ, ਹਿਰਦੇ-ਘਰ ਵਿਚ ਇਹ ਮੈਨੂੰ ਟਿਕਣ ਨਹੀਂ ਦੇਂਦੀ, ਕਈ ਤਰੀਕਿਆਂ ਨਾਲ ਭਟਕਾਂਦੀ ਫਿਰਦੀ ਹੈ ।੧।

(ਇਹ ਮਾਇਆ) ਧੁਰ ਦਰਗਾਹ ਤੋਂ ਤਾਂ ਸੇਵਕਾ ਬਣਾ ਕੇ ਭੇਜੀ ਹੋਈ (ਜਗਤ ਵਿਚ) ਆਈ ਹੈ, (ਪਰ ਇਥੇ ਆ ਕੇ ਇਸ ਨੇ) ਨੌ ਖੰਡਾਂ ਵਾਲੀ ਸਾਰੀ ਧਰਤੀ ਜਿੱਤ ਲਈ ਹੈ, ਸਾਰੇ ਹੀ ਥਾਂ ਜਿੱਤ ਲਏ ਹਨ, ਨਦੀਆਂ ਦੇ ਕੰਢੇ ਉਤੇ ਹਰੇਕ ਤੀਰਥ ਉਤੇ ਬੈਠੇ ਜੋਗ-ਸਾਧਨ ਕਰਨ ਵਾਲੇ ਤੇ ਸੰਨਿਆਸ ਧਾਰਨ ਵਾਲੇ ਭੀ (ਇਸ ਮਾਇਆ ਨੇ) ਨਹੀਂ ਛੱਡੇ । ਸਿੰਮ੍ਰਿਤੀਆਂ ਪੜ੍ਹ ਪੜ੍ਹ ਕੇ, ਤੇ ਵੇਦਾਂ ਦੇ (ਪਾਠਾਂ ਦੇ) ਅਭਿਆਸ ਕਰ ਕਰ ਕੇ ਪੰਡਿਤ ਲੋਕ ਭੀ (ਇਸ ਦੇ ਸਾਹਮਣੇ) ਹਾਰ ਗਏ ਹਨ ।੧।

ਮੈਂ ਜਿਥੇ ਭੀ (ਜਾ ਕੇ) ਬੈਠਦਾ ਹਾਂ (ਇਹ ਮਾਇਆ) ਮੇਰੇ ਨਾਲ ਹੀ ਆ ਬੈਠਦੀ ਹੈ, ਇਹ ਬੜੇ ਬਲ ਵਾਲੀ ਹੈ, ਸਾਰੇ ਹੀ ਭਵਨਾਂ ਵਿਚ ਜਾ ਪਹੁੰਚਦੀ ਹੈ, ਕਿਸੇ ਕਮਜ਼ੋਰ ਦੀ ਸਰਨ ਪਿਆਂ ਇਹ ਮੈਥੋਂ ਪਰੇ ਨਹੀਂ ਹਟਦੀ । ਸੋ, ਹੇ ਮਿੱਤਰ ! ਦੱਸ, (ਇਸ ਮਾਇਆ ਤੋਂ ਖਹਿੜਾ ਛੁਡਾਣ ਲਈ) ਮੈਂ ਕਿਸ ਦੇ ਜਾਵਾਂ ।੩।

(ਸਤਸੰਗੀ ਮਿੱਤਰ ਪਾਸੋਂ) ਉਪਦੇਸ਼ ਸੁਣ ਕੇ ਮੈਂ ਗੁਰੂ ਦੇ ਪਾਸ ਆਇਆ, ਗੁਰੂ ਨੇ ਪਰਮਾਤਮਾ ਦਾ ਨਾਮ-ਮੰਤ੍ਰ ਮੈਨੂੰ (ਮੇਰੇ ਹਿਰਦੇ ਵਿਚ) ਪੱਕਾ ਕਰ ਕੇ ਦੇ ਦਿੱਤਾ । (ਉਸ ਨਾਮ-ਮੰਤ੍ਰ ਦੀ ਬਰਕਤਿ ਨਾਲ) ਬੇਅੰਤ ਪਰਮਾਤਮਾ ਦੇ ਗੁਣ ਗਾ ਗਾ ਕੇ ਮੈਂ ਹੁਣ ਆਪਣੇ ਹਿਰਦੇ ਵਿਚ ਆ ਵੱਸਿਆ ਹਾਂ । ਹੇ ਨਾਨਕ ! (ਆਖ—ਹੁਣ ਮੈਨੂੰ) ਪਰਮਾਤਮਾ ਮਿਲ ਪਿਆ ਹੈ, ਤੇ ਮੈਂ (ਮਾਇਆ ਦੇ ਹੱਲਿਆਂ ਵਲੋਂ) ਬੇ-ਫ਼ਿਕਰ ਹੋ ਗਿਆ ਹਾਂ ।੪।

(ਹੁਣ ਇਹ ਹਿਰਦਾ-ਘਰ) ਮੇਰਾ ਆਪਣਾ ਘਰ ਬਣ ਗਿਆ ਹੈ (ਇਹ ਮਾਇਆ) ਮਾਲਕਾ ਭੀ ਮੇਰੀ (ਦਾਸੀ) ਬਣ ਗਈ ਹੈ, ਗੁਰੂ ਨੇ ਇਸ ਨੂੰ ਮੇਰੀ ਸੇਵਕਾ ਬਣਾ ਦਿੱਤਾ ਹੈ ਤੇ ਮੈਨੂੰ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਵਾਲਾ ਬਣਾ ਦਿੱਤਾ ਹੈ ।੧। ਰਹਾਉ ਦੂਜਾ ।੪।੪।

**ਆਸਾ ਮਹਲਾ ੫ ॥ ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥ ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥ ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥੧॥ ਮਹਾ ਅਨੰਦ ਅਚਿੰਤ ਸਹਜਾਇਆ ॥ ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ ਰਹਾਉ ॥ ਸਤਿਗੁਰਿ ਮੋ ਕਉ ਦੀਆ ਉਪਦੇਸੁ ॥ ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥ ਜੋ ਕਿਛੁ ਕਰੀ ਸੁ ਤੇਰਾ ਤਾਣੁ ॥ ਤੂੰ ਮੇਰੀ ਓਟ ਤੂੰ ਹੈ ਦੀਬਾਣੁ ॥੨॥ ਤੁਧ ਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥ ਆਨ ਨ ਬੀਆ ਤੇਰੀ ਸਮਸਰਿ ॥ ਤੇਰੇ ਸੇਵਕ ਕਉ ਕਿਸ ਕੀ ਕਾਣਿ ॥ ਸਾਕਤੁ ਭੂਲਾ ਫਿਰੈ ਬੇਬਾਣਿ ॥੩॥ ਤੇਰੀ ਵਡਿਆਈ ਕਹੀ ਨ ਜਾਇ ॥ ਜਹ ਕਹ ਰਾਖਿ ਲੈਹਿ ਗਲਿ ਲਾਇ ॥ ਨਾਨਕ ਦਾਸ ਤੇਰੀ ਸਰਣਾਈ ॥ ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥੪॥੫॥ {ਪੰਨਾ ੩੭੧}**

ਨੋਟ :—ਸਿੱਖ-ਇਤਿਹਾਸ ਦੱਸਦਾ ਹੈ ਕਿ ਦੋਖੀ ਸੁਲਹੀ ਖ਼ਾ ਵਾਲੀ ਬਲਾ ਟਲਣ ਤੇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਸੀ ।

ਪਦ ਅਰਥ :—ਮਤਾ—ਸਲਾਹ । ਜਿ—ਕਿ । ਪਤ੍ਰੀ—ਚਿੱਠੀ । ਚਲਾਵਉ—ਮੈਂ ਭੇਜਾਂ, ਚਲਾਵਊਂ । ਦੁਇ—ਦੋ । ਪਹੁਚਾਵਉ—ਪਹੁਚਾਵਉਂ, ਮੈਂ ਅਪੜਾਵਾਂ । ਕਰਉ—ਮੈਂ ਕਰਾਂ । ਉਪਾਇਆ—ਉਪਾਉ । ਪ੍ਰਭ—ਹੇ ਪ੍ਰਭੂ ! ਤੁਹੀ—ਤੈਨੂੰ ਹੀ ।੧।

ਅਚਿੰਤ—ਨਿਸਚਿੰਤਤਾ । ਸਹਜਾਇਆ—ਸਹਜ, ਆਤਮਕ ਅਡੋਲਤਾ । ਦੂਤ—ਵੈਰੀ ।੧।ਰਹਾਉ।

ਸਤਿਗੁਰਿ—ਗੁਰੂ ਨੇ । ਮੋ ਕਉ—ਮੈਨੂੰ । ਕਉ—ਨੂੰ । ਜੀਉ—ਜਿੰਦ । ਪਿੰਡੁ—ਸਰੀਰ । ਕਰੀ—ਕਰੀਂ, ਮੈਂ ਕਰਦਾ ਹਾਂ । ਤਾਣੁ—ਬਲ । ਦੀਬਾਣੁ—ਆਸਰਾ ।੨।

ਨੋ—ਨੂੰ । ਕੈਂ ਧਰਿ—ਕੇਹੜੇ ਪਾਸੇ ? ਆਨ—ਹੋਰ । ਬੀਆ—ਦੂਜਾ । ਸਮਸਰਿ—ਬਰਾਬਰ । ਕਾਣਿ—ਮੁਥਾਜੀ । ਸਾਕਤੁ—ਰੱਬ ਨਾਲੋਂ ਟੁੱਟਾ ਹੋਇਆ । ਬੇਬਾਣਿ—ਜੰਗਲ ਵਿਚ ।੩।

ਜਹ ਕਹ—ਜਿਥੇ ਕਿਥੇ, ਹਰ ਥਾਂ । ਗਲਿ—ਗਲ ਨਾਲ । ਲਾਇ—ਲਾ ਕੇ । ਪ੍ਰਭਿ—ਪ੍ਰਭੂ ਨੇ । ਪੈਜ—ਇੱਜ਼ਤ । ਵਾਧਾਈ—ਵਧੀ ਹੋਈ ਅਵਸਥਾ, ਚੜ੍ਹਦੀ ਕਲਾ, ਆਤਮਕ ਤਾਕਤ । ਵਜੀ—ਵੱਜ ਪਈ, ਜ਼ੋਰ ਵਿਚ ਆ ਗਈ ।੪।

**ਅਰਥ** :—(ਪਰਮਾਤਮਾ ਦਾ ਆਸਰਾ ਲਿਆਂ) ਬੜਾ ਆਤਮਕ ਆਨੰਦ ਮਿਲਦਾ ਹੈ, ਨਿਸਚਿੰਤਤਾ ਹੋ ਜਾਂਦੀ ਹੈ, ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, ਸਾਰੇ ਵੈਰੀ ਦੁਸ਼ਮਨ ਮੁੱਕ ਜਾਂਦੇ ਹਨ (ਕੋਈ ਦੁਸ਼ਮਨ ਨਹੀਂ ਜਾਪਦਾ, ਕੋਈ ਵੈਰੀ ਨਹੀਂ ਜਾਪਦਾ), (ਇਸ ਤਰ੍ਹਾਂ) ਅੰਤਰ ਆਤਮੇ ਸੁਖ ਮਿਲਦਾ ਹੈ ।੧।ਰਹਾਉ।

ਪਹਿਲਾਂ ਮੈਨੂੰ ਸਲਾਹ ਦਿੱਤੀ ਗਈ ਕਿ (ਵੈਰੀ ਬਣ ਕੇ ਆ ਰਹੇ ਨੂੰ) ਚਿੱਠੀ ਲਿਖ ਭੇਜਾਂ, ਫਿਰ ਸਲਾਹ ਮਿਲੀ ਕਿ ਮੈਂ (ਉਸ ਪਾਸ) ਦੋ ਮਨੁੱਖ ਅਪੜਾਵਾਂ, ਤੀਜੀ ਸਲਾਹ ਮਿਲੀ ਕਿ ਮੈਂ ਕੋਈ ਨ ਕੋਈ ਉਪਾਉ ਜ਼ਰੂਰ ਕਰਾਂ, ਪਰ ਹੇ ਪ੍ਰਭੂ ! ਹੋਰ ਸਾਰੇ ਜਤਨ ਛੱਡ ਕੇ ਮੈਂ ਸਿਰਫ਼ ਤੈਨੂੰ ਹੀ ਸਿਮਰਿਆ ।੧।

ਸਤਿਗੁਰੂ ਨੇ ਮੈਨੂੰ ਸਿੱਖਿਆ ਦਿੱਤੀ ਕਿ ਇਹ ਜਿੰਦ ਤੇ ਇਹ ਸਰੀਰ ਸਭ ਕੁਝ ਪਰਮਾਤਮਾ ਦੇ ਰਹਿਣ ਲਈ ਥਾਂ ਹੈ । (ਇਸ ਵਾਸਤੇ) ਮੈਂ ਜੋ ਕੁਝ ਭੀ ਕਰਦਾ ਹਾਂ ਤੇਰਾ ਸਹਾਰਾ ਲੈ ਕੇ ਕਰਦਾ ਹਾਂ, ਤੂੰ ਹੀ ਮੇਰੀ ਓਟ ਹੈਂ ਤੂੰ ਹੀ ਆਸਰਾ ਹੈਂ ।੨।

ਹੇ ਪ੍ਰਭੂ ! ਤੈਨੂੰ ਛੱਡ ਕੇ ਹੋਰ ਜਾਈਏ ਭੀ ਕਿਹੜੇ ਪਾਸੇ ? (ਕਿਉਂਕਿ) ਤੇਰੇ ਬਰਾਬਰ ਦਾ ਦੂਜਾ ਕੋਈ ਹੈ ਹੀ ਨਹੀਂ (ਜਿਸ ਨੂੰ ਨਿਸ਼ਚਾ ਹੋਵੇ ਉਸ) ਤੇਰੇ ਸੇਵਕ ਨੂੰ ਹੋਰ ਕਿਸ ਦੀ ਮੁਥਾਜੀ ਹੋ ਸਕਦੀ ਹੈ ? (ਪਰ ਹੇ ਪ੍ਰਭੂ !) ਤੈਥੋਂ ਟੁੱਟਾ ਹੋਇਆ ਮਨੁੱਖ ਕੁਰਾਹੇ ਪੈ ਕੇ (ਮਾਨੋ) ਉਜਾੜ ਵਿਚ ਭਟਕਦਾ ਫਿਰਦਾ ਹੈ ।੩।

ਹੇ ਪ੍ਰਭੂ ! ਤੂੰ ਕੇਡਾ ਵੱਡਾ ਹੈਂ ਇਹ ਗੱਲ ਮੈਥੋਂ ਬਿਆਨ ਨਹੀਂ ਕੀਤੀ ਜਾ ਸਕਦੀ, ਤੂੰ ਹਰ ਥਾਂ (ਮੈਨੂੰ ਆਪਣੇ) ਗਲ ਨਾਲ ਲਾ ਕੇ ਬਚਾ ਲੈਂਦਾ ਹੈਂ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰੀ ਸਰਨ ਹੀ ਪਿਆ ਰਹਿੰਦਾ ਹਾਂ ।

(ਹੇ ਭਾਈ !) ਪ੍ਰਭੂ ਨੇ ਮੇਰੀ ਇੱਜ਼ਤ ਰੱਖ ਲਈ ਹੈ (ਮੁਸੀਬਤਾਂ ਦੇ ਵੇਲੇ ਭੀ ਉਸ ਦੀ ਮੇਹਰ ਨਾਲ) ਮੇਰੇ ਅੰਦਰ ਚੜ੍ਹਦੀ ਕਲਾ ਪ੍ਰਬਲ ਰਹਿੰਦੀ ਹੈ ।੪।੫।

**ਆਸਾ ਮਹਲਾ ੫ ॥ ਪਰਦੇਸੁ ਝਾਗਿ ਸਉਦੇ ਕਉ ਆਇਆ ॥ ਵਸਤੁ ਅਨੂਪ ਸੁਣੀ ਲਾਭਾਇਆ ॥ ਗੁਣ ਰਾਸਿ ਬੰਨ੍ਹਿ ਪਲੈ ਆਨੀ ॥ ਦੇਖਿ ਰਤਨੁ ਇਹੁ ਮਨੁ ਲਪਟਾਨੀ ॥੧॥ ਸਾਹ ਵਾਪਾਰੀ ਦੁਆਰੈ ਆਏ ॥ ਵਖਰੁ ਕਾਢਹੁ ਸਉਦਾ ਕਰਾਏ ॥੧॥ ਰਹਾਉ ॥ ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥ ਵਿਸਟੁ ਸੁਭਾਈ ਪਾਇਆ ਮੀਤ ॥ ਸਉਦਾ ਮਿਲਿਆ ਨਿਹਚਲ ਚੀਤ ॥੨॥ ਭਉ ਨਹੀ ਤਸਕਰ ਪਉਣ ਨ ਪਾਨੀ ॥ ਸਹਜਿ ਵਿਹਾਝੀ ਸਹਜਿ ਲੈ ਜਾਨੀ ॥ ਸਤ ਕੈ ਖਟਿਐ ਦੁਖੁ ਨਹੀ ਪਾਇਆ ॥ ਸਹੀ ਸਲਾਮਤਿ ਘਰਿ ਲੈ ਆਇਆ ॥੩॥ ਮਿਲਿਆ ਲਾਹਾ ਭਏ ਅਨੰਦ ॥ ਧੰਨੁ ਸਾਹ ਪੂਰੇ ਬਖਸਿੰਦ ॥ ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥ ਸਹਲੀ ਖੇਪ ਨਾਨਕੁ ਲੈ ਆਇਆ ॥੪॥੬॥ {ਪੰਨਾ ੩੭੨}**

ਪਦ ਅਰਥ :—ਪਰਦੇਸੁ—(ਚੌਰਾਸੀ ਲੱਖ ਜੂਨਾਂ ਵਾਲਾ) ਓਪਰਾ ਦੇਸ । ਝਾਗਿ—ਔਖਿਆਈਆਂ ਨਾਲ ਲੰਘ ਕੇ । ਕਉ—ਵਾਸਤੇ । ਅਨੂਪ—ਜਿਸ ਵਰਗੀ ਹੋਰ ਕੋਈ ਨ ਹੋਵੇ, ਅਤਿ ਸੁੰਦਰ । ਲਾਭਾਇਆ—ਲਾਹੇਵੰਦੀ । ਬੰਨ੍ਹਿ—ਬੰਨ੍ਹ ਕੇ । ਪਲੈ—ਪੱਲੈ, ਪੱਲੇ ਵਿਚ । ਆਨੀ—ਲਿਆਂਦੀ । ਦੇਖਿ—ਵੇਖ ਕੇ । ਲਪਟਾਨੀ—ਰੀਝ ਪਿਆ ।੧।

ਸਾਹ—ਹੇ ਸ਼ਾਹ ! ਹੇ ਗੁਰੂ ! ਦੁਆਰੈ—ਦੁਆਰੇ ਤੇ । ਕਰਾਏ—ਕਰਾਇ ।੧।ਰਹਾਉ।

ਸਾਹਿ—ਸ਼ਾਹ ਨੇ, ਪਰਮਾਤਮਾ ਨੇ । ਪਠਾਇਆ—ਭੇਜਿਆ । ਸਾਹੈ ਪਾਸਿ—ਸ਼ਾਹ ਦੇ ਕੋਲ, ਗੁਰੂ ਕੋਲ । ਅਮੋਲ—ਜਿਸ ਦੇ ਵੱਟੇ ਵਿਚ ਕੋਈ ਚੀਜ਼ ਬਰਾਬਰ ਦੇ ਮੁੱਲ ਦੀ ਨਾਹ ਹੋਵੇ । ਵਿਸਟੁ—ਵਕੀਲ, ਵਿਚੋਲਾ । ਸੁਭਾਈ—ਪ੍ਰੇਮ ਕਰਨ ਵਾਲਾ । ਨਿਹਚਲ—ਅਡੋਲ ।੨।

ਤਸਕਰ—ਚੋਰ । ਸਹਜਿ—ਆਤਮਕ ਅਡੋਲਤਾ ਵਿਚ । ਸਤ ਕੈ ਖਟਿਐ—ਈਮਾਨਦਾਰੀ ਨਾਲ ਕਮਾਇਆਂ । ਘਰਿ—ਹਿਰਦੇ-ਘਰ ਵਿਚ ।੩।

ਲਾਹਾ—ਲਾਭ । ਧੰਨੁ—ਸਲਾਹਣ-ਜੋਗ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਹਲੀ—ਸਫਲੀ । ਖੇਪ—ਸੌਦਾ ।੪।

**ਅਰਥ** :—ਹੇ ਸ਼ਾਹ ! ਹੇ ਸਤਿਗੁਰੂ ! ਤੇਰੇ ਦਰ ਤੇ (ਨਾਮ ਦਾ ਵਣਜ ਕਰਨ ਵਾਲੇ) ਜੀਵ-ਵਪਾਰੀ ਆਏ ਹਨ (ਤੂੰ ਆਪਣੇ ਖ਼ਜ਼ਾਨੇ ਵਿਚੋਂ ਨਾਮ ਦਾ) ਸੌਦਾ ਕੱਢ ਕੇ ਇਹਨਾਂ ਨੂੰ ਸੌਦਾ ਕਰਨ ਦੀ ਜਾਚ ਸਿਖਾ ।੧।ਰਹਾਉ।

ਹੇ ਸ਼ਾਹ ! (ਚੌਰਾਸੀ ਲੱਖ ਜੂਨਾਂ ਵਾਲਾ) ਓਪਰਾ ਦੇਸ ਬੜੀਆਂ ਔਖਿਆਈਆਂ ਨਾਲ ਲੰਘ ਕੇ ਮੈਂ (ਤੇਰੇ ਦਰ ਤੇ ਨਾਮ ਦਾ) ਸੌਦਾ ਕਰਨ ਆਇਆ ਹਾਂ, ਮੈਂ ਸੁਣਿਆ ਹੈ ਕਿ ਨਾਮ ਵਸਤ ਬੜੀ ਸੁੰਦਰ ਹੈ ਤੇ ਲਾਭ ਦੇਣ ਵਾਲੀ ਹੈ । ਹੇ ਗੁਰੂ ! ਮੈਂ ਗੁਣਾਂ ਦਾ ਸਰਮਾਇਆ ਪੱਲੇ ਬੰਨ੍ਹ ਕੇ ਲਿਆਂਦਾ ਹੈ, ਪ੍ਰਭੂ ਦਾ ਨਾਮ-ਰਤਨ ਵੇਖ ਕੇ ਮੇਰਾ ਇਹ ਮਨ (ਇਸ ਨੂੰ ਖਰੀਦਣ ਵਾਸਤੇ) ਰੀਝ ਪਿਆ ਹੈ ।੧।

(ਹੇ ਭਾਈ !) ਪਰਮਾਤਮਾ-ਸ਼ਾਹ ਨੇ ਮੈਨੂੰ ਗੁਰੂ ਦੇ ਪਾਸ ਭੇਜਿਆ (ਗੁਰੂ ਦੇ ਦਰ ਤੋਂ ਮੈਨੂੰ ਉਹ) ਰਤਨ ਮਿਲ ਪਿਆ ਹੈ ਉਹ ਸਰਮਾਇਆ ਮਿਲ ਪਿਆ ਹੈ, ਦੁਨੀਆ ਵਿਚ ਜਿਸ ਦੇ ਬਰਾਬਰ ਦੀ ਕੀਮਤ ਦਾ ਕੋਈ ਪਦਾਰਥ ਨਹੀਂ ਹੈ । (ਪਰਮਾਤਮਾ ਦੀ ਮੇਹਰ ਨਾਲ ਮੈਨੂੰ) ਪਿਆਰ-ਭਰੇ ਹਿਰਦੇ ਵਾਲਾ ਵਿਚੋਲਾ ਮਿੱਤਰ ਮਿਲ ਪਿਆ ਹੈ, ਉਸ ਪਾਸੋਂ ਪਰਮਾਤਮਾ ਦੇ ਨਾਮ ਦਾ ਸੌਦਾ ਲੱਭਾ ਹੈ ਤੇ ਮੇਰਾ ਮਨ ਦੁਨੀਆ ਦੇ ਪਦਾਰਥਾਂ ਵਲ ਡੋਲਣੋਂ ਹਟ ਗਿਆ ਹੈ ।੨।

(ਹੇ ਭਾਈ ! ਇਸ ਰਤਨ ਨੂੰ ਇਸ ਸਰਮਾਏ ਨੂੰ) ਚੋਰਾਂ ਤੋਂ ਖ਼ਤਰਾ ਨਹੀਂ, ਹਵਾ ਤੋਂ ਡਰ ਨਹੀਂ, ਪਾਣੀ ਤੋਂ ਡਰ ਨਹੀਂ (ਨਾਹ ਚੋਰ ਚੁਰਾ ਸਕਦੇ ਹਨ ਨਾਹ ਝੱਖੜ ਉਡਾ ਸਕਦੇ ਹਨ ਨਾਹ ਪਾਣੀ ਡੋਬ ਸਕਦਾ ਹੈ) । ਆਤਮਕ ਅਡੋਲਤਾ ਦੀ ਬਰਕਤਿ ਨਾਲ ਇਹ ਰਤਨ ਮੈਂ (ਗੁਰੂ ਪਾਸੋਂ) ਖਰੀਦਿਆ ਹੈ, ਆਤਮਕ ਅਡੋਲਤਾ ਵਿਚ ਟਿਕਿਆ ਰਹਿ ਕੇ ਇਹ ਰਤਨ ਮੈਂ ਆਪਣੇ ਨਾਲ ਲੈ ਜਾਵਾਂਗਾ । ਈਮਾਨਦਾਰੀ ਨਾਲ ਖੱਟਣ ਕਰਕੇ ਇਹ ਰਤਨ ਹਾਸਲ ਕਰਨ ਵਿਚ ਮੈਨੂੰ ਕੋਈ ਦੁੱਖ ਨਹੀਂ ਸਹਾਰਨਾ ਪਿਆ, ਤੇ ਇਹ ਨਾਮ-ਸੌਦਾ ਮੈਂ ਸਹੀ ਸਲਾਮਤਿ ਸਾਂਭ ਕੇ ਆਪਣੇ ਹਿਰਦੇ-ਘਰ ਵਿਚ ਲੈ ਆਂਦਾ ਹੈ ।੩।

ਹੇ ਪੂਰੀਆਂ ਬਖ਼ਸ਼ਸ਼ਾਂ ਕਰਨ ਵਾਲੇ ਸ਼ਾਹ-ਪ੍ਰਭੂ ! ਮੈਂ ਤੈਨੂੰ ਹੀ ਸਲਾਹੁੰਦਾ ਹਾਂ (ਤੇਰੀ ਮੇਹਰ ਨਾਲ ਮੈਨੂੰ ਤੇਰੇ ਨਾਮ ਦਾ) ਲਾਭ ਮਿਲਿਆ ਹੈ ਤੇ ਮੇਰੇ ਅੰਦਰ ਆਨੰਦ ਪੈਦਾ ਹੋ ਗਿਆ ਹੈ ।

ਹੇ ਭਾਈ ! ਕਿਸੇ ਵਿਰਲੇ ਭਾਗਾਂ ਵਾਲੇ ਨੇ ਗੁਰੂ ਦੀ ਸਰਨ ਪੈ ਕੇ (ਪ੍ਰਭੂ ਦੇ ਨਾਮ ਦਾ) ਸੌਦਾ ਪ੍ਰਾਪਤ ਕੀਤਾ ਹੈ (ਗੁਰੂ ਦੀ ਸਰਨ ਪੈ ਕੇ ਹੀ) ਨਾਨਕ ਭੀ ਇਹ ਲਾਹੇਵੰਦਾ ਸੌਦਾ ਖੱਟ ਸਕਿਆ ਹੈ ।੪।੬।

**ਆਸਾ ਮਹਲਾ ੫ ॥ ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਗਾਰੋ ॥ ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥ ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥ ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ ਰਹਾਉ ॥ ਸੁਹਾਗੁ ਹਮਾਰੋ**

ਅਬ ਹੁਣਿ ਸੋਹਿਓ ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥ ਆਂਗਨਿ ਮੇਰੈ ਸੋਭਾ ਚੰਦ ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥੨॥ ਬਸਤ੍ਰ ਹਮਾਰੇ ਰੰਗਿ ਚਲੂਲ ॥ ਸਗਲ ਆਭਰਣ ਸੋਭਾ ਕੰਠਿ ਫੂਲ ॥ ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ ਚੂਕੀ ਕਾਨਿ ॥੩॥ ਸਦ ਖੁਸੀਆ ਸਦਾ ਰੰਗ ਮਾਣੇ ॥ ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ ॥ ਕਹੁ ਨਾਨਕ ਜਉ ਪਿਰਹਿ ਸੀਗਾਰੀ ॥ ਥਿਰੁ ਸੋਹਾਗਨਿ ਸੰਗਿ ਭਤਾਰੀ ॥੪॥੭॥ {ਪੰਨਾ ੩੭੨}

**ਪਦ ਅਰਥ** :—ਬੀਚਾਰੋ—ਬੀਚਾਰਾ, ਵਿਚਾਰਿਆ । ਚਜ—ਸੁਚੱਜ । ਅਚਾਰ—ਆਚਾਰ, ਚੰਗਾ ਆਚਰਨ । ਬਿਧਿ—ਢੰਗ, ਤਰੀਕਾ, ਜਾਚ । ਜਾਨੀ—ਜਾਣੀ, ਸਿੱਖੀ । ਪਕਰਿ—ਫੜ ਕੇ । ਪ੍ਰਿਅ—ਪਿਆਰੇ ਨੇ । ਆਨੀ—ਲੈ ਆਂਦਾ ।੧।

ਬੋ ਸਖੀ—ਹੇ ਸਖੀ ! ਕੰਤਿ—ਕੰਤ ਨੇ । ਕੀਅਲੋ—ਕੀਤਾ । ਖਸਮਾਨਾ—ਖਸਮ ਵਾਲਾ ਫ਼ਰਜ਼, ਸੰਭਾਲ । ਕਰੁ—ਹੱਥ {ਇਕ-ਵਚਨ} । ਮਸਤਕਿ—ਮੱਥੇ ਉਤੇ । ਧਾਰਿ—ਰੱਖ ਕੇ । ਅਜਾਨਾ—ਅੰਞਾਣ, ਮੂਰਖ ।੧।ਰਹਾਉ।

ਸੁਹਾਗੁ—ਚੰਗਾ ਭਾਗ । ਸੋਹਿਓ—ਸੋਹਣਾ ਲੱਗ ਰਿਹਾ ਹੈ, ਚਮਕਿਆ ਹੈ । ਜੋਹਿਓ—ਗਹੁ ਨਾਲ ਵੇਖਿਆ ਹੈ (ਜਿਵੇਂ ਕੋਈ ਹਕੀਮ ਕਿਸੇ ਰੋਗੀ ਦਾ ਦੁੱਖ ਗਹੁ ਨਾਲ ਵੇਖਦਾ ਹੈ) । ਆਂਗਨਿ—(ਹਿਰਦਾ-ਰੂਪ) ਵੇਹੜੇ ਵਿਚ । ਨਿਸਿ—ਰਾਤ । ਬਾਸੁਰ—ਦਿਨ । ਸੰਗਿ—ਨਾਲ, ਸੰਗਤਿ ਵਿਚ ।੨।

ਰੰਗਿ ਚਲੂਲ—ਗੂੜ੍ਹੇ ਰੰਗ ਵਿਚ । ਸਗਲ—ਸਾਰੇ । ਆਭਰਣ—ਗਹਣੇ । ਕੰਠਿ—ਗਲ ਵਿਚ । ਪੇਖੀ—ਵੇਖੀ । ਦ੍ਰਿਸਟਿ—ਨਿਗਾਹ, ਨਜ਼ਰ । ਨਿਧਾਨ—ਖ਼ਜ਼ਾਨੇ । ਦੂਤ—ਵੈਰੀ । ਕਾਨਿ—ਕਾਣਿ, ਧੌਂਸ, ਦਬਾਉ ।੩।

ਸਦ—ਸਦਾ । ਨਉਨਿਧਿ—(ਧਰਤੀ ਦੇ ਸਾਰੇ ਹੀ) ਨੌ ਖ਼ਜ਼ਾਨੇ । ਗ੍ਰਿਹ ਮਹਿ—(ਹਿਰਦੇ-) ਘਰ ਵਿਚ । ਤ੍ਰਿਪਤਾਨੇ—ਸੰਤੋਖ ਆ ਗਿਆ । ਜਉ—ਜਦੋਂ । ਪਿਰਹਿ—ਪਿਰ ਨੇ, ਖਸਮ ਨੇ । ਸੀਗਾਰੀ—ਸਜਾ ਦਿੱਤੀ, ਸੋਹਣੀ ਬਣਾ ਦਿੱਤੀ । ਸੰਗਿ—ਨਾਲ । ਥਿਰੁ—ਅਡੋਲ-ਚਿਤ ।੪।

**ਅਰਥ** :—ਹੇ (ਮੇਰੀ) ਸਹੇਲੀਏ ! ਸੁਣ ਮੇਰੇ ਖਸਮ-ਪ੍ਰਭੂ ਨੇ (ਮੇਰੀ) ਸੰਭਾਲ ਕੀਤੀ ਹੈ, (ਮੇਰੇ) ਮੱਥੇ ਉਤੇ (ਆਪਣਾ) ਹੱਥ ਰੱਖ ਕੇ ਉਸ ਨੇ ਮੈਨੂੰ ਆਪਣੀ ਜਾਣ ਕੇ ਮੇਰੀ ਰੱਖਿਆ ਕੀਤੀ ਹੈ । ਪਰ ਇਹ ਮੂਰਖ ਜਗਤ ਇਸ (ਭੇਤ) ਨੂੰ ਕੀਹ ਸਮਝੇ ? ।੧।ਰਹਾਉ।

(ਹੇ ਸਹੇਲੀਏ ! ਮੇਰੇ ਖਸਮ ਨੇ) ਮੇਰਾ ਕੋਈ ਗੁਣ ਨਹੀਂ ਵਿਚਾਰਿਆ ਮੇਰਾ ਕੋਈ ਔਗੁਣ ਨਹੀਂ ਤੱਕਿਆ । ਉਸ ਨੇ ਮੇਰਾ ਰੂਪ ਨਹੀਂ ਵੇਖਿਆ, ਰੰਗ ਨਹੀਂ ਵੇਖਿਆ, ਸਿੰਗਾਰ ਨਹੀਂ ਵੇਖਿਆ, ਮੈਂ ਕੋਈ ਸੁਚੱਜ ਨਹੀਂ ਸਾਂ ਸਿੱਖੀ ਹੋਈ, ਮੈਂ ਉੱਚੇ ਆਚਰਨ ਦਾ ਕੋਈ ਢੰਗ ਨਹੀਂ ਸਾਂ ਜਾਣਦੀ । ਫਿਰ ਭੀ (ਹੇ ਸਹੇਲੀਏ !) ਮੇਰੀ ਬਾਂਹ ਫੜ ਕੇ ਪਿਆਰੇ (ਪ੍ਰਭੂ-ਪਤੀ) ਨੇ ਮੈਨੂੰ ਆਪਣੀ ਸੇਜ ਉਤੇ ਲੈ ਆਂਦਾ ।੧।

(ਹੇ ਸਹੇਲੀਏ !) ਹੁਣ ਮੇਰਾ ਚੰਗਾ ਸਤਾਰਾ ਚਮਕ ਪਿਆ ਹੈ, ਮੇਰਾ ਪ੍ਰਭੂ-ਪਤੀ ਮੈਨੂੰ ਮਿਲ ਪਿਆ ਹੈ, ਉਸ ਨੇ ਮੇਰਾ ਸਾਰਾ ਰੋਗ ਗਹੁ ਨਾਲ ਤੱਕ ਲਿਆ ਹੈ । ਮੇਰੇ (ਹਿਰਦੇ ਦੇ) ਵੇਹੜੇ ਵਿਚ ਸੋਭਾ ਦਾ ਚੰਦ ਚੜ੍ਹ ਪਿਆ ਹੈ । ਮੈਂ ਰਾਤ ਦਿਨ ਪਿਆਰੇ (ਪ੍ਰਭੂ-ਪਤੀ) ਨਾਲ ਆਨੰਦ ਮਾਣ ਰਹੀ ਹਾਂ ।੨।

(ਹੇ ਸਹੇਲੀਏ !) ਪਿਆਰੇ (ਪ੍ਰਭੂ-ਪਤੀ) ਨੇ ਮੈਨੂੰ (ਪਿਆਰ ਦੀ) ਨਿਗਾਹ ਨਾਲ ਤੱਕਿਆ ਹੈ (ਹੁਣ, ਮਾਨੋ) ਮੈਂ ਸਾਰੇ ਹੀ ਖ਼ਜ਼ਾਨੇ ਪ੍ਰਾਪਤ ਕਰ ਲਏ ਹਨ, ਮੇਰੇ (ਸਾਲੂ ਆਦਿਕ) ਕੱਪੜੇ, ਗੂੜ੍ਹੇ ਰੰਗ ਵਿਚ ਰੰਗੇ ਗਏ ਹਨ, ਸਾਰੇ

ਗਹਣੇ (ਮੇਰੇ ਸਰੀਰ ਉਤੇ ਫਬ ਰਹੇ ਹਨ) ਫੁੱਲਾਂ ਦੇ ਹਾਰ ਮੇਰੇ ਗਲ ਵਿਚ ਸੋਭਾ ਦੇ ਰਹੇ ਹਨ । ਹੁਣ, ਹੇ ਸਹੇਲੀਏ ! (ਕਮਾਦਿਕ) ਭੈੜੇ ਵੈਰੀਆਂ ਦੀ ਧੌਂਸ (ਮੇਰੇ ਉੱਤੋਂ) ਮੁੱਕ ਗਈ ਹੈ ।੩।

(ਹੇ ਸਹੇਲੀਏ ! ਜਗਤ ਦੇ ਸਾਰੇ) ਨੌ ਖ਼ਜ਼ਾਨਿਆਂ (ਵਰਗਾ) ਪਰਮਾਤਮਾ ਦਾ ਨਾਮ ਮੇਰੇ ਹਿਰਦੇ-ਘਰ ਵਿਚ ਆ ਵੱਸਿਆ ਹੈ, ਮੇਰੀ ਸਾਰੀ ਤ੍ਰਿਸਨਾ ਮੁੱਕ ਗਈ ਹੈ, ਮੈਨੂੰ ਹੁਣ ਸਦਾ ਖ਼ੁਸ਼ੀਆਂ ਹੀ ਖ਼ੁਸ਼ੀਆਂ ਹਨ, ਮੈਂ ਹੁਣ ਸਦਾ ਆਤਮਕ ਆਨੰਦ ਮਾਣ ਰਹੀ ਹਾਂ ।

ਹੇ ਨਾਨਕ ! (ਆਖ—) ਜਦੋਂ (ਕਿਸੇ ਜੀਵ-ਇਸਤ੍ਰੀ ਨੂੰ) ਪ੍ਰਭੂ-ਪਤੀ ਨੇ ਸੁੰਦਰ ਜੀਵਨ ਵਾਲੀ ਬਣਾ ਦਿੱਤਾ ਉਹ ਪ੍ਰਭੂ-ਪਤੀ ਦੇ ਚਰਨਾਂ ਵਿਚ ਜੁੜ ਕੇ ਚੰਗੇ ਭਾਗਾਂ ਵਾਲੀ ਬਣ ਗਈ, ਉਹ ਸਦਾ ਲਈ ਅਡੋਲ-ਚਿੱਤ ਹੋ ਗਈ ।੪।੭।

**ਆਸਾ ਮਹਲਾ ੫ ॥ ਦਾਨੁ ਦੇਇ ਕਰਿ ਪੂਜਾ ਕਰਨਾ ॥ ਲੈਤ ਦੇਤ ਉਨ੍ ਮੂਕਰਿ ਪਰਨਾ ॥ ਜਿਤੁ ਦਰਿ ਤੁਮ੍ ਹੈ ਬ੍ਰਾਹਮਣ ਜਾਣਾ ॥ ਤਿਤੁ ਦਰਿ ਤੂੰਹੀ ਹੈ ਪਛੁਤਾਣਾ ॥੧॥ ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾਪਰਾਧ ਚਿਤਵਹਿ ਬੁਰਿਆਈ ॥੧॥ ਰਹਾਉ ॥ ਅੰਤਰਿ ਲੋਭੁ ਫਿਰਹਿ ਹਲਕਾਏ ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥ ਮਾਇਆ ਮੂਠਾ ਚੇਤੈ ਨਾਹੀ ॥ ਭਰਮੇ ਭੂਲਾ ਬਹੁਤੀ ਰਾਹੀ ॥੨॥ ਬਾਹਰਿ ਭੇਖ ਕਰਹਿ ਘਨੇਰੇ ॥ ਅੰਤਰਿ ਬਿਖਿਆ ਉਤਰੀ ਘੇਰੇ ॥ ਅਵਰ ਉਪਦੇਸੈ ਆਪਿ ਨ ਬੂਝੈ ॥ ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥ ਮੂਰਖ ਬਾਮਣ ਪ੍ਰਭੂ ਸਮਾਲਿ ॥ ਦੇਖਤ ਸੁਨਤ ਤੇਰੈ ਹੈ ਨਾਲਿ ॥ ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ ਗੁਰਚਰਣੀ ਲਾਗੁ ॥੪॥੮॥ {ਪੰਨਾ ੩੭੨}**

**ਪਦ ਅਰਥ** :—ਦੇਇ ਕਰਿ—ਦੇ ਕੇ । ਲੈਤ ਦੇਤ—ਲੈਂਦਿਆਂ ਦੇਂਦਿਆਂ । ਉਨ੍—ਉਹਨਾਂ (ਬ੍ਰਾਹਮਣਾਂ) ਨੇ । ਮੂਕਰਿ ਪਰਨਾ—ਮੁੱਕਰ ਜਾਣਾ, ਜਜਮਾਨਾਂ ਦੇ ਦਿੱਤੇ ਦਾਨ ਤੇ ਜਜਮਾਨਾਂ ਦਾ ਕਦੇ ਅਹਸਾਨ ਨਾਹ ਮੰਨਣਾ । ਜਿਤੁ ਦਰਿ—ਜਿਸ (ਪ੍ਰਭੂ-) ਦਰ ਤੇ । ਬ੍ਰਾਹਮਣ—ਹੇ ਬ੍ਰਾਹਮਣ ! ਤਿਤੁ ਦਰਿ—ਉਸ ਦਰ ਤੇ ।੧।

ਡੂਬੇ—(ਮਾਇਆ ਦੇ ਮੋਹ ਵਿਚ) ਡੁੱਬੇ ਹੋਏ । ਭਾਈ—ਹੇ ਭਾਈ ! ਨਿਰਾਪਰਾਧ—ਨਿਰ-ਅਪਰਾਧ, ਨਿਦੋਸਿਆਂ ਦੀ । ਚਿਤਵਹਿ ਬੁਰਿਆਈ—ਨੁਕਸਾਨ ਕਰਨ ਦੀਆਂ ਸੋਚਾਂ ਸੋਚਦੇ ਰਹਿੰਦੇ ਹਨ ।੧।ਰਹਾਉ।

ਅੰਤਰਿ—ਅੰਦਰ, ਮਨ ਵਿਚ । ਹਲਕਾਏ—ਹਲਕੇ ਹੋਏ ਹੋਏ । ਸਿਰਿ—ਸਿਰ ਉਤੇ । ਉਠਾਏ—ਉਠਾਇ, ਚੁੱਕ ਕੇ । ਮੂਠਾ—ਠੱਗਿਆ ਹੋਇਆ, ਆਤਮਕ ਜੀਵਨ ਦਾ ਸਰਮਾਇਆ ਲੁਟਾ ਚੁੱਕਿਆ ਹੈ । ਭਰਮੇ—ਭਟਕਣਾ ਵਿਚ ।੨।

ਕਰਹਿ—ਕਰਦੇ ਹਨ । ਘਨੇਰੇ—ਬਹੁਤ । ਬਿਖਿਆ—ਮਾਇਆ । ਘੇਰੇ—ਘੇਰਿ, ਘੇਰ ਕੇ । ਉਤਰੀ—ਡੇਰਾ ਪਾਈ ਬੈਠੀ ਹੈ । ਅਵਰ—ਹੋਰਨਾਂ ਨੂੰ । ਨ ਸੀਝੈ—ਕਾਮਯਾਬ ਨਹੀਂ ਹੁੰਦਾ । ਕਹੀ—ਕਿਤੇ ਭੀ, ਕਹੀਂ ।੩।

ਬਾਮਣ—ਹੇ ਬ੍ਰਾਹਮਣ ! ਹੋਵੀ—ਹੋਵੇ । ਛੋਡਿ—ਛੱਡ ਕੇ ।੪।

ਅਰਥ :—ਹੇ ਭਾਈ ! ਇਹੋ ਜਿਹੇ ਬ੍ਰਾਹਮਣਾਂ ਨੂੰ (ਮਾਇਆ ਦੇ ਮੋਹ ਵਿਚ) ਡੁੱਬੇ ਹੋਏ ਜਾਣੋ ਜੇਹੜੇ ਨਿਦੋਸੇ ਬੰਦਿਆਂ ਨੂੰ ਭੀ ਨੁਕਸਾਨ ਅਪੜਾਨ ਦੀਆਂ ਸੋਚਾਂ ਸੋਚਦੇ ਰਹਿੰਦੇ ਹਨ (ਉਚੀ ਜਾਤਿ ਦਾ ਹੋਣਾ, ਜਾਂ ਵੇਦ ਸ਼ਾਸਤ੍ਰ ਪੜ੍ਹੇ ਹੋਣਾ ਭੀ ਉਹਨਾਂ ਦੇ ਆਤਮਕ ਜੀਵਨ ਨੂੰ ਗ਼ਰਕ ਹੋਣੋਂ ਨਹੀਂ ਬਚਾ ਸਕਦਾ, ਜੇ ਉਹ ਦੂਜਿਆਂ ਦਾ ਬੁਰਾ ਤੱਕਦੇ ਰਹਿੰਦੇ ਹਨ) ।੧।ਰਹਾਉ।

(ਹੇ ਭਾਈ ! ਵੇਖੋ ਅਜੇਹੇ ਬ੍ਰਾਹਮਣਾਂ ਦਾ ਹਾਲ ! ਜਜਮਾਨ ਤਾਂ) ਉਹਨਾਂ ਨੂੰ ਦਾਨ ਦੇ ਕੇ ਉਹਨਾਂ ਦੀ ਪੂਜਾ-ਮਾਨਤਾ ਕਰਦੇ ਹਨ, ਪਰ ਉਹ ਬ੍ਰਾਹਮਣ ਲੈਂਦੇ ਦੇਂਦੇ ਭੀ (ਸਭ ਕੁਝ ਹਾਸਲ ਕਰਦੇ ਹੋਏ ਭੀ) ਸਦਾ ਮੁੱਕਰੇ ਰਹਿੰਦੇ ਹਨ (ਕਦੇ ਆਪਣੇ ਜਜਮਾਨਾਂ ਦਾ ਧੰਨਵਾਦ ਤਕ ਨਹੀਂ ਕਰਦੇ । ਸਗੋਂ ਦਾਨ ਲੈ ਕੇ ਭੀ ਇਹੀ ਜ਼ਾਹਰ ਕਰਦੇ ਹਨ ਕਿ ਅਸੀ ਜਜਮਾਨਾਂ ਦਾ ਪਰਲੋਕ ਸਵਾਰ ਰਹੇ ਹਾਂ) । ਪਰ, ਹੇ ਬ੍ਰਾਹਮਣ ! (ਇਹ ਚੇਤਾ ਰੱਖ) ਜਿਸ ਪ੍ਰਭੂ-ਦਰ ਤੇ (ਆਖ਼ਿਰ) ਤੂੰ ਪਹੁੰਚਣਾ ਹੈ ਉਸ ਦਰ ਤੇ ਤੂੰ ਹੀ (ਆਪਣੀਆਂ ਇਹਨਾਂ ਕਰਤੂਤਾਂ ਦੇ ਕਾਰਨ) ਪਛੁਤਾਵੇਂਗਾ ।੧।

ਹੇ ਭਾਈ ! ਉਂਞ ਤਾਂ ਇਹ ਬ੍ਰਾਹਮਣ ਆਪਣੇ ਆਪ ਨੂੰ ਵੇਦ ਆਦਿਕ ਧਰਮ-ਪੁਸਤਕਾਂ ਦੇ ਗਿਆਤਾ ਜ਼ਾਹਰ ਕਰਦੇ ਹਨ, ਪਰ ਇਹਨਾਂ ਦੇ ਮਨ ਵਿਚ ਲੋਭ (ਠਾਠਾਂ ਮਾਰ ਰਿਹਾ ਹੈ, ਇਹ ਲੋਭ ਨਾਲ) ਹਲਕੇ ਹੋਏ ਫਿਰਦੇ ਹਨ । ਆਪਣੇ ਆਪ ਨੂੰ ਵਿਦਵਾਨ ਜ਼ਾਹਰ ਕਰਦੇ ਹੋਏ ਭੀ ਇਹ (ਦੂਜਿਆਂ ਦੀ) ਨਿੰਦਾ ਕਰਦੇ ਫਿਰਦੇ ਹਨ, ਆਪਣੇ ਸਿਰ ਉਤੇ ਨਿੰਦਾ ਦਾ ਭਾਰ ਚੁੱਕੀ ਫਿਰਦੇ ਹਨ ।

(ਹੇ ਭਾਈ !) ਮਾਇਆ (ਦੇ ਮੋਹ) ਦੇ ਹੱਥੋਂ ਆਪਣੇ ਆਤਮਕ ਜੀਵਨ ਦੀ ਰਾਸਿ-ਪੂੰਜੀ ਲੁਟਾ ਬੈਠਾ ਇਹ ਬ੍ਰਾਹਮਣ ਪਰਮਾਤਮਾ ਨੂੰ ਚੇਤੇ ਨਹੀਂ ਕਰਦਾ (ਇਸ ਪਾਸੇ) ਧਿਆਨ ਨਹੀਂ ਦੇਂਦਾ । ਮਾਇਆ ਦੀ ਭਟਕਣਾ ਦੇ ਕਾਰਨ ਕੁਰਾਹੇ ਪਿਆ ਹੋਇਆ ਬ੍ਰਾਹਮਣ ਕਈ ਪਾਸੀਂ ਖ਼ੁਆਰ ਹੁੰਦਾ ਫਿਰਦਾ ਹੈ ।੨।

(ਹੇ ਭਾਈ !) ਅਜੇਹੇ ਬ੍ਰਾਹਮਣਾਂ ਦੇ ਆਪਣੇ ਅੰਦਰ ਤਾਂ ਮਾਇਆ ਘੇਰ ਕੇ ਡੇਰਾ ਪਾਈ ਬੈਠੀ ਹੈ ਪਰ ਬਾਹਰ (ਲੋਕਾਂ ਨੂੰ ਪਤਿਆਉਣ ਵਾਸਤੇ, ਆਪਣੇ ਆਪ ਨੂੰ ਲੋਕਾਂ ਦਾ ਧਾਰਮਿਕ ਆਗੂ ਜ਼ਾਹਰ ਕਰਨ ਵਾਸਤੇ) ਕਈ (ਧਾਰਮਿਕ) ਭੇਖ ਕਰਦੇ ਹਨ ।

(ਹੇ ਭਾਈ ! ਜੇਹੜਾ ਬ੍ਰਾਹਮਣ) ਹੋਰਨਾਂ ਨੂੰ ਤਾਂ (ਧਰਮ ਦਾ) ਉਪਦੇਸ ਕਰਦਾ ਹੈ, ਪਰ ਆਪ (ਉਸ ਧਰਮ ਨੂੰ) ਨਹੀਂ ਸਮਝਦਾ, ਅਜੇਹਾ ਬ੍ਰਾਹਮਣ (ਲੋਕ ਪਰਲੋਕ) ਕਿਤੇ ਭੀ ਕਾਮਯਾਬ ਨਹੀਂ ਹੁੰਦਾ ।੩।

ਹੇ ਨਾਨਕ ! (ਅਜੇਹੇ ਬ੍ਰਾਹਮਣ ਨੂੰ ਆਖ—) ਹੇ ਮੂਰਖ ਬ੍ਰਾਹਮਣ ! ਪਰਮਾਤਮਾ ਨੂੰ (ਆਪਣੇ ਹਿਰਦੇ ਵਿਚ) ਯਾਦ ਕਰਿਆ ਕਰ, ਉਹ ਪਰਮਾਤਮਾ (ਤੇਰੇ ਸਾਰੇ ਕੰਮ) ਵੇਖਦਾ (ਤੇਰੀਆਂ ਸਾਰੀਆਂ ਗੱਲਾਂ) ਸੁਣਦਾ (ਸਦਾ) ਤੇਰੇ ਨਾਲ ਰਹਿੰਦਾ ਹੈ । ਜੇ ਤੇਰੇ ਭਾਗ ਜਾਗਣ ਤਾਂ (ਆਪਣੀ ਉੱਚੀ ਜਾਤਿ ਤੇ ਵਿੱਦਵਤਾ ਦਾ) ਮਾਣ ਛੱਡ ਕੇ ਗੁਰੂ ਦੀ ਸਰਨ ਪਉ ।੪।੮।

**ਆਸਾ ਮਹਲਾ ੫ ॥ ਦੂਖ ਰੋਗ ਭਏ ਗਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣ ਗਾਇ ॥ ਭਏ ਅਨੰਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ ਕਤ ਹੀ ਨ ਜਾਇ ॥੧॥ ਤਪਤਿ ਬੁਝੀ ਗੁਰ ਸਬਦੀ ਮਾਇ ॥ ਬਿਨਸਿ ਗਇਓ ਤਾਪ ਸਭ ਸਹਸਾ ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥੧॥ ਰਹਾਉ ॥ ਧਾਵਤ ਰਹੇ ਏਕੁ ਇਕੁ ਬੂਝਿਆ ਆਇ ਬਸੇ ਅਬ ਨਿਹਚਲੁ ਥਾਇ ॥ ਜਗਤੁ ਉਧਾਰਨ ਸੰਤ ਤੁਮਾਰੇ ਦਰਸਨੁ ਪੇਖਤ ਰਹੇ ਅਘਾਇ ॥੨॥ ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥ ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾ ਕਉ ਫੁਨਿ ਕਾਲੁ ਨ ਖਾਇ ॥੩॥ ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ ॥ ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥ {ਪੰਨਾ ੩੭੩}**

ਪਦ ਅਰਥ :—ਭਏ ਗਤੁ—ਚਲੇ ਗਏ, ਦੂਰ ਹੋ ਗਏ । ਤੇ—ਤੋਂ । ਗਾਇ—ਗਾ ਕੇ । ਮਿਲਿ—ਮਿਲ ਕੇ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਕਤ ਹੀ—ਕਿਤੇ ਭੀ ।੧।

ਤਪਤਿ—ਤਪਸ਼, ਸੜਨ । ਮਾਇ—ਹੇ ਮਾਂ ! ਸਹਸਾ—ਸਹਮ । ਸੀਤਲੁ—ਠੰਢ ਪਾਣ ਵਾਲਾ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ ।੧।ਰਹਾਉ।

ਧਾਵਤ—ਦੌੜਨਾ-ਭੱਜਣਾ । ਰਹੇ—ਮੁੱਕ ਗਏ । ਥਾਇ—ਟਿਕਾਣੇ ਤੇ । ਨਿਹਚਲੁ—ਅਡੋਲ-ਚਿੱਤ ਹੋ ਕੇ । ਰਹੇ ਅਘਾਇ—ਰੱਜ ਗਏ, ਤ੍ਰਿਸ਼ਨਾ ਮੁੱਕ ਗਈ ।੨।

ਦੋਖ—ਐਬ । ਪਰੇ ਪਾਛੈ—ਪਿੱਛੇ ਰਹਿ ਗਏ ਹਨ, ਖ਼ਲਾਸੀ ਕਰ ਗਏ ਹਨ । ਪਾਇ—ਪੈਰ ।

ਸਹਜ ਧੁਨਿ—ਆਤਮਕ ਅਡੋਲਤਾ ਦੀ ਸੁਰ ਨਾਲ । ਮੰਗਲ—ਸਿਫ਼ਤਿ-ਸਾਲਾਹ ਦੇ ਗੀਤ । ਤਾ ਤਉ—ਉਸ (ਮਨ) ਨੂੰ । ਫੁਨਿ—ਫਿਰ, ਮੁੜ । ਕਾਲੁ—ਆਤਮਕ ਮੌਤ ।੩।

ਕਰਨ ਕਾਰਨ ਸਮਰਥ—ਸਭ ਕੁਝ ਕਰਨ ਤੇ ਕਰਾਣ ਦੀ ਤਾਕਤ ਰੱਖਣ ਵਾਲੇ ! ਹਰਿ ਰਾਇ—ਪ੍ਰਭੂ-ਪਾਤਿਸ਼ਾਹ ! ਜੀਵੈ—ਜੀਊਂਦਾ ਹੈ, ਆਤਮਕ ਜੀਵਨ ਹਾਸਲ ਕਰਦਾ ਹੈ । ਓਤਿ—ਉਣੇ ਹੋਏ ਵਿਚ । ਪੋਤਿ—ਪ੍ਰੋਤੇ ਹੋਏ ਵਿਚ । ਓਤਿ ਪੋਤਿ—ਜਿਵੇਂ ਤਾਣੇ ਪੇਟੇ ਵਿਚ । ਸੰਗਿ—ਨਾਲ । ਸਹਾਇ—ਸਹਾਈ, ਸਾਥੀ ।੪।

**ਅਰਥ** :—ਹੇ ਮਾਂ ! ਗੁਰੂ ਦੇ ਸਬਦ ਦੀ ਬਰਕਤਿ ਨਾਲ (ਮੇਰੇ ਅੰਦਰੋਂ ਵਿਕਾਰਾਂ ਦੀ) ਸੜਨ ਮਿਟ ਗਈ ਹੈ । ਮੇਰੇ ਸਾਰੇ ਦੁੱਖ ਕਲੇਸ਼ ਤੇ ਸਹਮ ਨਾਸ ਹੋ ਗਏ ਹਨ । ਆਤਮਕ ਠੰਡ ਦੇਣ ਵਾਲਾ ਗੁਰੂ ਮੈਨੂੰ ਮਿਲ ਪਿਆ ਹੈ । ਹੁਣ ਮੈਂ ਆਤਮਕ ਅਡੋਲਤਾ ਵਿਚ ਟਿਕਿਆ ਹੋਇਆ ਹਾਂ, ਹੁਣ ਮੈਂ ਪ੍ਰਭੂ-ਪ੍ਰੇਮ ਵਿਚ ਮਗਨ ਹਾਂ ।੧।ਰਹਾਉ।

(ਹੇ ਮਾਂ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਗਾ ਕੇ ਮੇਰਾ ਮਨ ਪਵਿੱਤਰ ਹੋ ਗਿਆ ਹੈ, ਮੇਰੇ ਸਰੀਰ ਤੋਂ ਸਾਰੇ ਦੁੱਖ ਤੇ ਰੋਗ ਦੂਰ ਹੋ ਗਏ ਹਨ । ਗੁਰੂ ਦੀ ਸੰਗਤ ਵਿਚ ਮਿਲ ਕੇ ਮੇਰੇ ਅੰਦਰ ਆਨੰਦ ਹੀ ਆਨੰਦ ਬਣਿਆ ਪਿਆ ਹੈ । ਹੁਣ ਮੇਰਾ ਮਨ ਕਿਸੇ ਭੀ ਪਾਸੇ ਨਹੀਂ ਭਟਕਦਾ ।੧।

(ਹੇ ਮਾਂ !) ਜਦੋਂ ਦੀ ਮੈਂ ਸਿਰਫ਼ ਇਕ ਪਰਮਾਤਮਾ ਨਾਲ ਸਾਂਝ ਪਾਈ ਹੈ ਮੇਰੀਆਂ ਸਾਰੀਆ ਭਟਕਣਾਂ ਮੁੱਕ ਗਈਆਂ ਹਨ, ਹੁਣ ਮੈਂ ਅਡੋਲ-ਚਿੱਤ ਹੋ ਕੇ ਪ੍ਰਭੂ ਚਰਨਾਂ ਵਿਚ ਆ ਟਿਕਿਆ ਹਾਂ ।

(ਹੇ ਪ੍ਰਭੂ !) ਸਾਰੇ ਸੰਸਾਰ ਨੂੰ ਵਿਕਾਰਾਂ ਤੋਂ ਬਚਾਣ ਵਾਲੇ ਤੇਰੇ ਸੰਤ ਜਨਾਂ ਦਾ ਦਰਸ਼ਨ ਕਰ ਕੇ ਮੇਰੀ ਸਾਰੀ ਤ੍ਰਿਸ਼ਨਾ ਮੁੱਕ ਗਈ ਹੈ ।੨।

(ਹੇ ਮਾਂ !) ਹੁਣ ਮੈਂ ਅਡੋਲ-ਚਿੱਤ ਹੋ ਕੇ ਗੁਰੂ ਦੇ ਪੈਰ ਫੜ ਲਏ ਹਨ, ਮੇਰੇ ਅਨੇਕਾਂ ਜਨਮਾਂ ਦੇ ਪਾਪ ਮੇਰੀ ਖ਼ਲਾਸੀ ਕਰ ਗਏ ਹਨ । ਮੇਰਾ ਮਨ ਆਤਮਕ ਅਡੋਲਤਾ ਦੀ ਸੁਰ ਵਿਚ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਹੁਣ ਇਸ ਮਨ ਨੂੰ ਕਦੇ ਆਤਮਕ ਮੌਤ ਹੜੱਪ ਨਹੀਂ ਕਰਦੀ ।੩।

ਹੇ ਮੇਰੇ ਪ੍ਰਭੂ ਪਾਤਸ਼ਾਹ ! ਹੇ ਸੁਖਾਂ ਦੇ ਬਖ਼ਸ਼ਣ ਵਾਲੇ ! ਹੇ ਸਭ ਕੁਝ ਕਰਨ ਤੇ ਕਰਾਣ ਦੀ ਸ਼ਕਤੀ ਰੱਖਣ ਵਾਲੇ ! (ਤੇਰਾ ਦਾਸ) ਨਾਨਕ ਤੇਰਾ ਨਾਮ ਯਾਦ ਕਰ ਕਰ ਕੇ ਆਤਮਕ ਜੀਵਨ ਹਾਸਲ ਕਰ ਰਿਹਾ ਹੈ, ਤੂੰ ਮੇਰੇ ਨਾਲ (ਇਉਂ ਹਰ ਵੇਲੇ ਦਾ) ਸਾਥੀ ਹੈਂ, (ਜਿਵੇਂ) ਤਾਣੇ ਪੇਟੇ ਵਿਚ (ਸੂਤਰ ਮਿਲਿਆ ਹੋਇਆ ਹੁੰਦਾ ਹੈ) ।੪।੯।

**ਆਸਾ ਮਹਲਾ ੫ ॥ ਅਰੜਾਵੈ ਬਿਲਲਾਵੈ ਨਿੰਦਕੁ ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥੧॥ ਰਹਾਉ ॥ ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥ ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥੧॥ ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥ ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥੨॥੧੦॥ {ਪੰਨਾ ੩੭੩}**

**ਪਦ ਅਰਥ** :—ਅਰੜਾਵੈ—ਅੜਾਂਦਾ ਹੈ, ਉੱਚੀ ਉੱਚੀ ਰੋਂਦਾ ਹੈ, ਬਹੁਤ ਦੁੱਖੀ ਹੁੰਦਾ ਹੈ ।੧।ਰਹਾਉ।

ਸੰਗੀ—ਸਾਥੀ । ਨਾਲੇ—ਆਪਣੇ ਨਾਲ ਹੀ । ਲਏ—ਲੈ ਕੇ । ਸਿਧਾਵੈ—(ਨਿੰਦਾ ਦੇ ਮੰਦ-ਕਰਮ ਵਲ) ਤੁਰ ਪੈਂਦਾ ਹੈ । ਅਣਹੋਦਾ—ਜਿਸ ਦੀ ਹੋਂਦ ਨਹੀਂ । ਅਜਗਰੁ—{ਅਜ—ਬੱਕਰਾ । ਗਰੁ—ਨਿਗਲਣ ਵਾਲਾ} ਅਜ਼ਦਹਾ, ਵੱਡਾ ਭਾਰਾ ਨਾਗ; ਬਹੁਤ । ਮਾਹਿ—ਵਿਚ । ਜਲਾਵੈ—ਸਾੜਦਾ ਹੈ ।੧।

ਕੈ ਦੁਆਰੈ—ਦੇ ਦਰ ਤੇ । ਜਿ—ਜੇਹੜਾ ਨਿਯਮ । ਬਿਤੀਤੈ—ਵਰਤਦਾ ਹੈ । ਆਖਿ—ਆਖ ਕੇ । ਬਿਗਸਾਵੈ—ਖ਼ੁਸ਼ ਰਹਿੰਦਾ ਹੈ ।੨।

ਅਰਥ :—(ਹੇ ਭਾਈ ! ਭਗਤ ਜਨਾਂ ਦੀ) ਨਿੰਦਾ ਕਰਨ ਵਾਲਾ (ਆਪਣੇ ਅੰਦਰ) ਬੜਾ ਦੁੱਖੀ ਹੁੰਦਾ ਰਹਿੰਦਾ ਹੈ ਬੜਾ ਵਿਲਕਦਾ ਹੈ । (ਨਿੰਦਾ ਵਿਚ ਫਸੇ ਹੋਏ ਉਸ ਨੂੰ) ਪਾਰਬ੍ਰਹਮ ਪਰਮਾਤਮਾ ਭੁੱਲਿਆ ਹੁੰਦਾ ਹੈ, (ਇਸ ਕਰਕੇ) ਨਿੰਦਾ ਕਰਨ ਵਾਲਾ ਮਨੁੱਖ (ਗੁਰਮੁਖਾਂ ਦੀ) ਕੀਤੀ ਨਿੰਦਾ ਦਾ (ਦੁੱਖ-ਰੂਪ) ਫਲ ਭੋਗਦਾ ਰਹਿੰਦਾ ਹੈ ।੧।ਰਹਾਉ।

(ਹੇ ਭਾਈ !) ਜੇ ਕੋਈ ਮਨੁੱਖ ਉਸ ਨਿੰਦਕ ਦਾ ਸਾਥੀ ਬਣੇ (ਨਿੰਦਕ ਨਾਲ ਮੇਲ-ਜੋਲ ਰੱਖਣਾ ਸ਼ੁਰੂ ਕਰੇ, ਤਾਂ ਨਿੰਦਕ) ਉਸ ਨੂੰ ਭੀ ਆਪਣੇ ਨਾਲ ਲੈ ਤੁਰਦਾ ਹੈ (ਨਿੰਦਾ ਕਰਨ ਦੀ ਵਾਦੀ ਪਾ ਦੇਂਦਾ ਹੈ) । ਨਿੰਦਕ (ਨਿੰਦਾ ਦਾ) ਮਨੋ-ਕਲਪਤ ਹੀ ਬੇਅੰਤ ਭਾਰ (ਆਪਣੇ ਸਿਰ ਉਤੇ) ਚੁੱਕੀ ਫਿਰਦਾ ਹੈ, ਤੇ ਆਪਣੇ ਆਪ ਨੂੰ ਨਿੰਦਾ ਦੀ ਅੱਗ ਵਿਚ ਸਾੜਦਾ ਰਹਿੰਦਾ ਹੈ ।੧।

(ਹੇ ਭਾਈ ! ਆਤਮਕ ਜੀਵਨ ਬਾਰੇ) ਜੇਹੜਾ ਨਿਯਮ ਪਰਮਾਤਮਾ ਦੇ ਦਰ ਤੇ ਸਦਾ ਵਰਤਦਾ ਹੈ ਨਾਨਕ ਉਹ ਨਿਯਮ (ਤੁਹਾਨੂੰ) ਖੋਲ੍ਹ ਕੇ ਸੁਣਾਂਦਾ ਹੈ (ਕਿ ਭਗਤ) ਜਨਾਂ ਦਾ ਨਿੰਦਕ ਤਾਂ ਨਿੰਦਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ, (ਪਰ) ਭਗਤ ਜਨਾਂ ਨੂੰ (ਭਗਤੀ ਦਾ ਸਦਕਾ) ਸਦਾ ਆਨੰਦ ਪ੍ਰਾਪਤ ਰਹਿੰਦਾ ਹੈ । ਪਰਮਾਤਮਾ ਦਾ ਭਗਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਗਾ ਕੇ ਖ਼ੁਸ਼ ਰਹਿੰਦਾ ਹੈ ।੨।੧੦।

**ਆਸਾ ਮਹਲਾ ੫ ॥ ਜਉ ਮੈ ਕੀਓ ਸਗਲ ਸੀਗਾਰਾ ॥ ਤਉ ਭੀ ਮੇਰਾ ਮਨੁ ਨ ਪਤੀਆਰਾ ॥ ਅਨਿਕ ਸੁਗੰਧਤ ਤਨ ਮਹਿ ਲਾਵਉ ॥ ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ ॥ ਮਨ ਮਹਿ ਚਿਤਵਉ ਐਸੀ ਆਸਾਈ ॥ ਪ੍ਰਿਅ ਦੇਖਤ ਜੀਵਉ ਮੇਰੀ ਮਾਈ ॥੧॥ ਮਾਈ ਕਹਾ ਕਰਉ ਇਹੁ ਮਨੁ ਨ ਧੀਰੈ ॥ ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥੧॥ ਰਹਾਉ ॥ ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ ॥ ਓਇ ਭੀ ਜਾਨਉ ਕਿਤੈ ਨ ਲੇਖੈ ॥ ਪਤਿ ਸੋਭਾ ਅਰੁ ਮਾਨੁ ਮਹਤੁ ॥ ਆਗਿਆਕਾਰੀ ਸਗਲ ਜਗਤੁ ॥ ਗ੍ਰਿਹੁ ਐਸਾ ਹੈ ਸੁੰਦਰ ਲਾਲ ॥ ਪ੍ਰਭ ਭਾਵਾ ਤਾ ਸਦਾ ਨਿਹਾਲ ॥੨॥ ਬਿੰਜਨ ਭੋਜਨ ਅਨਿਕ ਪਰਕਾਰ ॥ ਰੰਗ ਤਮਾਸੇ ਬਹੁਤੁ ਬਿਸਥਾਰ ॥ ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ ॥ ਮਨੁ ਨਹੀ ਧ੍ਰਾਪੈ ਤ੍ਰਿਸਨਾ ਨ ਜਾਇਸਿ ॥ ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ ॥੩॥ ਖੋਜਤ ਖੋਜਤ ਸੁਨੀ ਇਹ ਸੋਇ ॥ ਸਾਧ ਸੰਗਤਿ ਬਿਨੁ ਤਰਿਓ ਨ ਕੋਇ ॥ ਜਿਸੁ ਮਸਤਕਿ ਭਾਗੁ ਤਿਨਿ ਸਤਿਗੁਰੁ ਪਾਇਆ ॥ ਪੂਰੀ ਆਸਾ ਮਨੁ ਤ੍ਰਿਪਤਾਇਆ ॥ ਪ੍ਰਭ ਮਿਲਿਆ ਤਾ ਚੂਕੀ ਡੰਝਾ ॥ ਨਾਨਕ ਲਧਾ ਮਨ ਤਨ ਮੰਝਾ ॥੪॥੧੧॥ {ਪੰਨਾ ੩੭੩}**

**ਪਦ ਅਰਥ** :—ਜਉ—ਜਦੋਂ, ਜੇ । ਕੀਓ—ਕੀਤਾ । ਪਤੀਆਰਾ—ਪਤੀਜਿਆ, ਸੰਤੁਸ਼ਟ ਹੋਇਆ । ਸੁਗੰਧਤ—ਸੁਗੰਧੀਆਂ, ਖ਼ੁਸ਼ਬੋਆਂ । ਲਾਵਉ—ਮੈਂ ਲਾਉਂਦਾ ਹਾਂ । ਸਮਾਨਿ—ਬਰਾਬਰ । ਆਸਾਈ—ਆਸ । ਚਿਤਵਉ—ਮੈਂ ਚਿਤਵਦੀ ਹਾਂ । ਮਾਈ—ਹੇ ਮਾਂ ।੧।

ਧੀਰੈ—ਧੀਰਜ ਫੜਦਾ । ਬੈਰਾਗੁ—ਪ੍ਰੇਮ । ਹਿਰੈ—ਖਿੱਚ ਪਾ ਰਿਹਾ ਹੈ ।੧।ਰਹਾਉ।

ਬਿਭੂਖਨ—ਗਹਣੇ । ਬਿਸੇਖੈ—ਉਚੇਚੇ । ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ} । ਪਤਿ—ਇਜ਼ਤ । ਮਹਤੁ—ਵਡਿਆਈ । ਸੁੰਦਰ—ਸੋਹਣਾ । ਲਾਲ—ਕੀਮਤੀ । ਪ੍ਰਭ ਭਾਵਾ—ਪ੍ਰਭ ਭਾਵਾਂ, ਜੇ ਪ੍ਰਭੂ ਨੂੰ ਚੰਗੀ ਲੱਗਾਂ । ਨਿਹਾਲ—ਖ਼ੁਸ਼ ।੨।

ਬਿੰਜਨ—ਸੁਆਦਲੇ ਖਾਣੇ । ਬਿਸਥਾਰ—ਖਿਲਾਰੇ । ਮਿਲਖ—ਜ਼ਮੀਨ । ਫੁਰਮਾਇਸਿ—ਹਕੂਮਤ । ਧ੍ਰਾਪੈ—ਰੱਜਦਾ । ਬਿਹਾਵੈ—ਲੰਘਦਾ ।੩।

ਸੋਇ—ਖ਼ਬਰ । ਮਸਤਕਿ—ਮੱਥੇ ਉਤੇ । ਤਿਨਿ—ਉਸ ਨੇ । ਪ੍ਰਭ ਮਿਲਿਆ—ਪ੍ਰਭੂ ਨੂੰ ਮਿਲਿਆ । ਡੰਝਾ—ਭੜਕੀ । ਮੰਝਾ—ਵਿਚ ।੪।

**ਅਰਥ** :—ਹੇ ਮਾਂ ! ਮੈਂ ਕੀਹ ਕਰਾਂ ? (ਪਿਆਰੇ ਤੋਂ ਬਿਨਾ) ਮੇਰਾ ਮਨ ਖਲੋਂਦਾ ਨਹੀਂ । ਪਿਆਰੇ ਪ੍ਰੀਤਮ ਦਾ ਪ੍ਰੇਮ ਖਿੱਚ ਪਾ ਰਿਹਾ ਹੈ ।੧।ਰਹਾਉ।

ਜੇ ਮੈਂ ਹਰੇਕ ਕਿਸਮ ਦਾ ਸਿੰਗਾਰ ਕੀਤਾ ਤਾਂ ਭੀ ਮੇਰਾ ਮਨ ਸੰਤੁਸ਼ਟ ਨਾਹ ਹੋਇਆ । ਜੇ ਮੈਂ ਆਪਣੇ ਸਰੀਰ ਉਤੇ ਅਨੇਕਾਂ ਸੁਗੰਧੀਆਂ ਵਰਤਦੀ ਹਾਂ ਤਾਂ ਭੀ ਮੈਂ ਤਿਲ ਜਿਤਨਾ ਭੀ ਉਹ ਸੁਖ ਨਹੀਂ ਹਾਸਲ ਕਰ ਸਕਦੀ (ਜੋ ਸੁਖ ਪਿਆਰੇ ਪ੍ਰਭੂ-ਪਤੀ ਦੇ ਦਰਸ਼ਨ ਤੋਂ ਮਿਲਦਾ ਹੈ) । ਹੇ ਮੇਰੀ ਮਾਂ ! ਹੁਣ ਮੈਂ ਇਹੋ ਜਿਹੀਆਂ ਆਸਾਂ ਹੀ ਬਣਾਂਦੀ ਰਹਿੰਦੀ ਹਾਂ (ਕਿ ਕਿਵੇਂ ਪ੍ਰਭੂ-ਪਤੀ ਮਿਲੇ), ਪਿਆਰੇ ਪ੍ਰਭੂ-ਪਤੀ ਦਾ ਦਰਸ਼ਨ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ ।੧।

(ਸੋਹਣੇ) ਕੱਪੜੇ, ਗਹਣੇ, ਉਚੇਚੇ ਅਨੇਕਾਂ ਸੁਖ—ਮੈਂ ਸਮਝਦੀ ਹਾਂ ਕਿ ਉਹ ਸਾਰੇ ਭੀ (ਪ੍ਰਭੂ-ਪਤੀ ਤੋਂ ਬਿਨਾ) ਕਿਸੇ ਕੰਮ ਨਹੀਂ । ਇੱਜ਼ਤ, ਸੋਭਾ, ਆਦਰ, ਵਡਿਆਈ (ਭੀ ਮਿਲ ਜਾਏ), ਸਾਰਾ ਜਗਤ ਮੇਰੀ ਆਗਿਆ ਵਿਚ ਤੁਰਨ ਲੱਗ ਪਏ, ਬੜਾ ਸੋਹਣਾ ਤੇ ਕੀਮਤੀ ਘਰ (ਰਹਿਣ ਵਾਸਤੇ ਮਿਲਿਆ ਹੋਵੇ, ਤਾਂ ਭੀ) ਤਦੋਂ ਹੀ ਮੈਂ ਸਦਾ ਲਈ ਖ਼ੁਸ਼ ਰਹਿ ਸਕਦੀ ਹਾਂ ਜੇ ਪ੍ਰਭੂ-ਪਤੀ ਨੂੰ ਪਿਆਰੀ ਲੱਗਾਂ ।੨।

(ਹੇ ਮਾਂ !) ਜੇ ਅਨੇਕਾਂ ਕਿਸਮ ਦੇ ਸੁਆਦਲੇ ਖਾਣੇ ਮਿਲ ਜਾਣ, ਜੇ ਬਹੁਤ ਤਰ੍ਹਾਂ ਦੇ ਰੰਗ ਤਮਾਸ਼ੇ (ਵੇਖਣ ਨੂੰ ਹੋਣ), ਜੇ ਰਾਜ ਮਿਲ ਜਾਏ, ਭੁਇਂ ਦੀ ਮਾਲਕੀ ਹੋ ਜਾਏ ਅਤੇ ਬਹੁਤ ਹਕੂਮਤ ਮਿਲ ਜਾਏ, ਤਾਂ ਭੀ ਇਹ ਮਨ ਕਦੇ ਰੱਜਦਾ ਨਹੀਂ, ਇਸ ਦੀ ਤ੍ਰਿਸ਼ਨਾ ਮੁੱਕਦੀ ਨਹੀਂ । (ਇਹ ਸਭ ਕੁਝ ਹੁੰਦਿਆਂ ਭੀ, ਹੇ ਮਾਂ ! ਪ੍ਰਭੂ-ਪਤੀ ਨੂੰ) ਮਿਲਣ ਤੋਂ ਬਿਨਾ ਮੇਰਾ ਇਹ ਦਿਨ (ਸੁਖ ਨਾਲ) ਨਹੀਂ ਲੰਘਦਾ । ਜਦੋਂ (ਜੀਵ-ਇਸਤ੍ਰੀ ਨੂੰ) ਪ੍ਰਭੂ-ਪਤੀ ਮਿਲ ਪਏ ਤਾਂ ਉਹ (ਮਾਨੋ) ਸਾਰੇ ਸੁਖ ਹਾਸਲ ਕਰ ਲੈਂਦੀ ਹੈ ।੩।

ਭਾਲ ਕਰਦਿਆਂ ਕਰਦਿਆਂ (ਹੇ ਮਾਂ !) ਮੈਂ ਇਹ ਖ਼ਬਰ ਸੁਣ ਲਈ ਕਿ ਸਾਧ ਸੰਗਤਿ ਤੋਂ ਬਿਨਾ (ਤ੍ਰਿਸ਼ਨਾ ਦੇ ਹੜ੍ਹ ਤੋਂ) ਕੋਈ ਜੀਵ ਕਦੇ ਪਾਰ ਨਹੀਂ ਲੰਘ ਸਕਿਆ ਜਿਸ ਦੇ ਮੱਥੇ ਉਤੇ ਚੰਗਾ ਭਾਗ ਜਾਗਿਆ ਉਸ ਨੇ ਗੁਰੂ ਲੱਭ ਲਿਆ, ਉਸ ਦੀ ਹਰੇਕ ਆਸ ਪੂਰੀ ਹੋ ਗਈ, ਉਸ ਦਾ ਮਨ ਰੱਜ ਗਿਆ ।

ਹੇ ਨਾਨਕ ! ਜਦੋਂ ਜੀਵ (ਗੁਰੂ ਦੀ ਸਰਨ ਪੈ ਕੇ) ਪ੍ਰਭੂ ਨੂੰ ਮਿਲ ਪਿਆ ਉਸ ਦੀ (ਅੰਦਰਲੀ ਤ੍ਰਿਸ਼ਨਾ ਦੀ) ਭੜਕੀ ਮੁੱਕ ਗਈ, ਉਸ ਨੇ ਆਪਣੇ ਮਨ ਵਿਚ ਆਪਣੇ ਹਿਰਦੇ ਵਿਚ (ਵੱਸਦਾ) ਪ੍ਰਭੂ ਲੱਭ ਲਿਆ ।੪।੧੧।

**ਆਸਾ ਮਹਲਾ ੫ ਪੰਚਪਦੇ ॥ ਪ੍ਰਥਮੇ ਤੇਰੀ ਨੀਕੀ ਜਾਤਿ ॥ ਦੁਤੀਆ ਤੇਰੀ ਮਨੀਐ ਪਾਂਤਿ ॥ ਤ੍ਰਿਤੀਆ ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ ਮਨ ਮਹਿ ਅਭਿਮਾਨੁ ॥੧॥ ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥ ਅਤਿ ਗਰਬੈ**

ਮੋਹਿ ਫਾਕੀ ਤੂੰ ॥੧॥ ਰਹਾਉ ॥ ਅਤਿ ਸੂਚੀ ਤੇਰੀ ਪਾਕਸਾਲ ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥ ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥ ਸਭਿ ਬਿਧਿ ਖੋਈ ਲੋਭਿ ਸੁਆਨ ॥੨॥ ਕਾਪਰ ਪਹਿਰਹਿ ਭੋਗਹਿ ਭੋਗ ॥ ਆਚਾਰ ਕਰਹਿ ਸੋਭਾ ਮਹਿ ਲੋਗ ॥ ਚੋਆ ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥੩॥ ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥ ਸੁਇਨਾ ਰੁਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥੪॥ ਜਾ ਕਉ ਦ੍ਰਿਸਟਿ ਮਇਆ ਹਰਿ ਰਾਇ ॥ ਸਾ ਬੰਦੀ ਤੇ ਲਈ ਛਡਾਇ ॥ ਸਾਧਸੰਗਿ ਮਿਲਿ ਹਰਿ ਰਸੁ ਪਾਇਆ ॥ ਕਹੁ ਨਾਨਕ ਸਫਲ ਓਹ ਕਾਇਆ ॥੫॥ ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ॥ ਅਤਿ ਸੁੰਦਰਿ ਬਿਚਖਨਿ ਤੂੰ ॥੧॥ ਰਹਾਉ ਦੂਜਾ ॥੧੨॥ {ਪੰਨਾ ੩੭੪}

**ਪਦ ਅਰਥ** :—ਪ੍ਰਥਮੇ—ਪਹਿਲਾਂ ਤਾਂ (ਵੇਖ) । ਨੀਕੀ—ਚੰਗੀ, ਸੋਹਣੀ । ਮਨੀਐ—ਮੰਨ ਜਾਂਦੀ ਹੈ । ਪਾਂਤਿ—ਖ਼ਾਨਦਾਨੀ । ਬਿਗੜ—ਵਿਗੜਿਆ ਹੋਇਆ, ਕੋਝਾ ।੧।

ਸਰੂਪਿ—ਸੋਹਣੇ ਰੂਪ ਵਾਲੀ । ਸੁਜਾਣਿ—ਸਿਆਣੀ । ਬਿਚਖਨਿ—ਚਤੁਰ । ਅਤਿ—ਬਹੁਤ । ਗਰਬੈ—ਹੰਕਾਰ ਵਿਚ । ਮੋਹਿ—ਮੋਹ ਵਿਚ । ਫਾਕੀ—ਫਸੀ ਹੋਈ ।੧।ਰਹਾਉ।

ਸੂਚੀ—ਸੁੱਚੀ, ਪਵਿਤ੍ਰ । ਪਾਕਸਾਲ—ਰਸੋਈ । ਕਰਿ—ਕਰ ਕੇ । ਗਲੀ—ਗਲੀਂ, ਗੱਲਾਂ ਨਾਲ । ਗਰਬਹਿ—ਤੂੰ ਅਹੰਕਾਰ ਕਰਦੀ ਹੈਂ । ਮੁਖਿ—ਮੂੰਹ ਨਾਲ । ਗੋਵਹਿ—ਉਚਾਰਦੀ ਹੈਂ । ਖੋਈ—ਗਵਾ ਦਿੱਤੀ । ਲੋਭਿ—ਲੋਭ ਨੇ । ਸੁਆਨ—ਕੁੱਤਾ ।੨।

ਪਹਿਰਹਿ—ਤੂੰ ਪਹਿਨਦੀ ਹੈਂ । ਆਚਾਰ—(ਮਿਥੇ ਹੋਏ ਧਾਰਮਿਕ) ਕਰਮ । ਚੋਆ—ਅਤਰ । ਖੋਟਾ—ਭੈੜਾ, ਖੋਟ ਕਰਨ ਵਾਲਾ ।੩।

ਪਨਿਹਾਰੀ—ਪਾਣੀ ਭਰਨ ਵਾਲੀ, ਸੇਵਕ । ਸਿਕਦਾਰੀ—ਸਰਦਾਰੀ । ਰੂਪਾ—ਚਾਂਦੀ । ਤੁਝ ਪਹਿ—ਤੇਰੇ ਪਾਸ । ਦਾਮ—ਧਨ । ਸੀਲੁ—ਸੁਭਾਓ । ਕਾਮ—ਕਾਮ ਵਾਸਨਾ ਨੇ ।੪।

ਜਾ ਕਉ—ਜਿਸ ਉਤੇ । ਮਇਆ—ਦਇਆ । ਹਰਿ ਰਾਇ—ਪ੍ਰਭੂ-ਪਾਤਿਸ਼ਾਹ । ਬੰਦੀ—ਗ਼ੁਲਾਮੀ, ਕੈਦ । ਕਾਇਆ—ਸਰੀਰ ।੫।

ਸਭਿ—ਸਾਰੇ । ਬਨੇ—ਫੱਬੇ । ਸੁਹਾਗਨਿ—ਸੁਹਾਗ ਵਾਲੀ, ਪਤੀ ਵਾਲੀ । ਰਹਾਉ ਦੂਜਾ ।

**ਅਰਥ** :—(ਹੇ ਜੀਵ-ਇਸਤ੍ਰੀ !) ਤੂੰ (ਵੇਖਣ ਨੂੰ) ਸੋਹਣੀ ਹੈਂ, ਰੂਪ ਵਾਲੀ ਹੈਂ, ਸਿਆਣੀ ਹੈਂ, ਚਤੁਰ ਹੈਂ । ਪਰ ਤੂੰ ਬੜੇ ਅਹੰਕਾਰ ਅਤੇ ਮੋਹ ਵਿਚ ਫਸੀ ਪਈ ਹੈਂ ।੧।ਰਹਾਉ।

(ਹੇ ਜੀਵ-ਇਸਤ੍ਰੀ ! ਵੇਖ) ਪਹਿਲਾਂ ਤਾਂ ਤੇਰੀ (ਮਨੁੱਖਾ ਜਨਮ ਵਾਲੀ) ਚੰਗੀ ਜਾਤਿ ਹੈ; ਦੂਜੇ, ਤੇਰੀ ਖ਼ਾਨਦਾਨੀ ਭੀ ਮੰਨੀ ਜਾਂਦੀ ਹੈ; ਤੀਜੇ, ਤੇਰਾ ਸੋਹਣਾ ਸਰੀਰ ਹੈ, ਪਰ ਤੇਰਾ ਰੂਪ ਕੋਝਾ ਹੀ ਰਿਹਾ (ਕਿਉਂਕਿ) ਤੇਰੇ ਮਨ ਵਿਚ ਅਹੰਕਾਰ ਹੈ ।੧।

(ਹੇ ਜੀਵ-ਇਸਤ੍ਰੀ !) ਤੇਰੀ ਬੜੀ ਸੁੱਚੀ (ਸੁਥਰੀ) ਰਸੋਈ ਹੈ (ਜਿਸ ਵਿਚ ਤੂੰ ਆਪਣਾ ਭੋਜਨ ਤਿਆਰ ਕਰਦੀ ਹੈਂ । ਬਾਕੀ ਪਸ਼ੂ ਪੰਛੀ ਤਾਂ ਵਿਚਾਰੇ ਗੰਦੇ ਮੰਦੇ ਥਾਵਾਂ ਤੋਂ ਹੀ ਢਿੱਡ ਭਰ ਲੈਂਦੇ ਹਨ) । ਤੂੰ ਇਸ਼ਨਾਨ ਕਰ ਕੇ ਪੂਜਾ ਭੀ ਕਰ ਸਕਦੀ ਹੈਂ ਮੱਥੇ ਉਤੇ ਲਾਲ ਤਿਲਕ ਲਾ ਲੈਂਦੀ ਹੈਂ । ਤੂੰ ਗੱਲਾਂ ਨਾਲ ਆਪਣਾ ਆਪ ਭੀ ਜਤਾ ਲੈਂਦੀ ਹੈਂ (ਪਸ਼ੂਆਂ ਪੰਛੀਆਂ ਨੂੰ ਤਾਂ ਇਹ ਦਾਤਿ ਨਹੀਂ ਮਿਲੀ) ਮੂੰਹ ਨਾਲ ਗਿਆਨ ਦੀਆਂ ਗੱਲਾਂ ਭੀ ਕਰ ਸਕਦੀ ਹੈਂ । ਪਰ ਕੁੱਤੇ ਲੋਭ ਨੇ ਤੇਰੀ ਇਹ ਹਰੇਕ ਕਿਸਮ ਦੀ ਵਡਿਆਈ ਗਵਾ ਦਿੱਤੀ ਹੈ ।੨।

(ਹੇ ਜੀਵ-ਇਸਤ੍ਰੀ !) ਤੂੰ (ਸੋਹਣੇ) ਕੱਪੜੇ ਪਹਿਨਦੀ ਹੈਂ (ਦੁਨੀਆ ਦੇ ਸਾਰੇ) ਭੋਗ ਭੋਗਦੀ ਹੈਂ, ਜਗਤ ਵਿਚ ਸੋਭਾ ਖੱਟਣ ਲਈ ਤੂੰ ਅਤਰ ਚੰਦਨ ਤੇ ਹੋਰ ਅਨੇਕਾਂ ਸੁਗੰਧੀਆਂ ਵਰਤਦੀ ਹੈਂ । ਪਰ ਚੰਡਾਲ ਕ੍ਰੋਧ ਤੇਰਾ ਭੈੜਾ ਸਾਥੀ ਹੈ ।੩।

(ਹੇ ਜੀਵ-ਇਸਤ੍ਰੀ !) ਹੋਰ ਸਾਰੀਆਂ ਜੂਨਾਂ ਤੇਰੀਆਂ ਸੇਵਕ ਹਨ, ਇਸ ਧਰਤੀ ਉਤੇ ਤੇਰੀ ਹੀ ਸਰਦਾਰੀ ਹੈ ਤੇਰੇ ਪਾਸ ਸੋਨਾ ਹੈ ਚਾਂਦੀ ਹੈ ਧਨ-ਪਦਾਰਥ ਹੈ (ਹੋਰ ਜੂਨਾਂ ਪਾਸ ਇਹ ਚੀਜ਼ਾਂ ਨਹੀਂ ਹਨ) ਪਰ ਕਾਮ-ਵਾਸਨਾ ਨੇ ਤੇਰਾ ਸੁਭਾਉ (ਜੋ ਸਭ ਤੋਂ ਉੱਚੀ ਸ਼੍ਰੇਣੀ ਵਾਲਿਆਂ ਨੂੰ ਫਬਦਾ ਹੈ) ਵਿਗਾੜ ਦਿੱਤਾ ਹੋਇਆ ਹੈ ।੪।

ਹੇ ਨਾਨਕ ! ਜਿਸ ਜੀਵ-ਇਸਤ੍ਰੀ ਉਤੇ ਪ੍ਰਭੂ-ਪਾਤਿਸ਼ਾਹ ਦੀ ਮੇਹਰ ਦੀ ਨਜ਼ਰ ਪੈਂਦੀ ਹੈ, ਉਸ ਨੂੰ ਉਹ (ਲੋਭ ਕ੍ਰੋਧ ਕਾਮ ਆਦਿਕ ਦੀ) ਕੈਦ ਤੋਂ ਛਡਾ ਲੈਂਦਾ ਹੈ । ਜਿਸ ਸਰੀਰ ਨੇ (ਜੀਵ ਨੇ ਮਨੁੱਖਾ ਸਰੀਰ ਪ੍ਰਾਪਤ ਕਰ ਕੇ) ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਨਾਮ ਦਾ ਸਵਾਦ ਮਾਣਿਆ, ਉਹ ਸਰੀਰ ਹੀ ਕਾਮਯਾਬ ਹੈ ।੫।

(ਹੇ ਜੀਵ-ਇਸਤ੍ਰੀ !) ਜੇ ਤੂੰ ਪ੍ਰਭੂ-ਪਤੀ ਵਾਲੀ ਬਣ ਜਾਏਂ ਤਾਂ ਸਾਰੇ ਸੋਹਜ ਤੇ ਸਾਰੇ ਸੁਖ (ਜੋ ਤੈਨੂੰ ਮਿਲੇ ਹੋਏ ਹਨ) ਤੈਨੂੰ ਫਬ ਜਾਣ; ਤੂੰ (ਸਚ-ਮੁਚ) ਬੜੀ ਸੋਹਣੀ ਤੇ ਬੜੀ ਸਿਆਣੀ ਬਣ ਜਾਏਂ ।੧। ਰਹਾਉ ਦੂਜਾ ।੧੨।

**ਆਸਾ ਮਹਲਾ ੫ ਇਕਤੁਕੇ ੨ ॥ ਜੀਵਤ ਦੀਸੈ ਤਿਸੁ ਸਰਪਰ ਮਰਣਾ ॥ ਮੁਆ ਹੋਵੈ ਤਿਸੁ ਨਿਹਚਲੁ ਰਹਣਾ ॥੧॥ ਜੀਵਤ ਮੁਏ ਮੁਏ ਸੇ ਜੀਵੇ ॥ ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ ਰਹਾਉ ॥ ਕਾਚੀ ਮਟੁਕੀ ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ ॥੨॥ ਊਚਾ ਚੜੈ ਸੁ ਪਵੈ ਪਇਆਲਾ ॥ ਧਰਨਿ ਪੜੈ ਤਿਸੁ ਲਗੈ ਨ ਕਾਲਾ ॥੩॥ ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥ ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥੪॥ ਜੀਉ ਪਿੰਡੁ ਸਭੁ ਹਰਿ ਕਾ ਮਾਲੁ ॥ ਨਾਨਕ ਗੁਰ ਮਿਲਿ ਭਏ ਨਿਹਾਲ ॥੫॥੧੩॥ {ਪੰਨਾ ੩੭੪}**

ਨੋਟ :—ਇਕ ਤੁਕੇ ੨—ਦੋ ਸ਼ਬਦ ਜਿਨ੍ਹਾਂ ਦੇ ਹਰੇਕ ਬੰਦ ਵਿਚ ਸਿਰਫ਼ ਇਕ ਇਕ ਤੁਕ ਹੈ ।

**ਪਦ ਅਰਥ** :—ਜੀਵਤ—ਜੀਊਂਦਾ, ਰੱਜਿਆ-ਪੁੱਜਿਆ, ਮਾਇਆ ਦੇ ਮਦ ਵਿਚ ਮਸਤ । ਦੀਸੈ—ਦਿੱਸਦਾ ਹੈ । ਸਰਪਰ—ਜ਼ਰੂਰ । ਮਰਣਾ—ਆਤਮਕ ਮੌਤ । ਮੁਆ—(ਮਾਇਆ ਦੇ ਮਾਣ ਵਲੋਂ) ਅਛੋਹ । ਨਿਹਚਲੁ ਰਹਣਾ—ਅਟੱਲ ਆਤਮਕ ਜੀਵਨ ।੧।

ਅਵਖਧੁ—ਦਵਾਈ । ਮੁਖਿ—ਮੂੰਹ ਵਿਚ । ਰਸੁ ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ ।੧।ਰਹਾਉ।

ਮਟੁ—ਵੱਡਾ ਘੜਾ । ਮਟੁਕੀ—ਘੜੀ, ਛੋਟਾ ਘੜਾ । ਬਿਨਸਿ ਬਿਨਾਸਾ—ਜ਼ਰੂਰ ਨਾਸ ਹੋਣ ਵਾਲਾ । ਛੂਟੈ—ਮੁੱਕ ਜਾਏ । ਤ੍ਰਿਕੁਟੀ—{ਤ੍ਰਿ—ਤਿੰਨ । ਕੁਟੀ—ਵਿੰਗੀ ਲਕੀਰ} ਤਿੰਨ ਵਿੰਗੀਆਂ ਲਕੀਰਾਂ, ਤ੍ਰਿਊੜੀ । {ਨੋਟ :—ਲਫ਼ਜ਼ 'ਨਿਕਟਿ' ਤੋਂ ਪ੍ਰਾਕ੍ਰਿਤ ਲਫ਼ਜ਼ 'ਨਿਅੜਿ' ਤੇ ਪੰਜਾਬੀ ਲਫ਼ਜ਼ 'ਨੇੜੇ' ਹੈ । ਲਫ਼ਜ਼ 'ਕਟਕ' ਤੋਂ ਪੰਜਾਬੀ ਲਫ਼ਜ਼ 'ਕੜਾ' ਹੈ । 'ਕ' ਤੋਂ 'ਅ', ਅਤੇ 'ਕੁ' ਤੋਂ 'ਉ' ਬਣ ਗਿਆ ਹੈ । 'ਟ' ਤੋਂ 'ੜ' ਹੋ ਗਿਆ ਹੈ । ਇਸੇ ਤਰ੍ਹਾਂ 'ਤ੍ਰਿਕੁਟੀ' ਦਾ ਪੰਜਾਬੀ ਰੂਪ 'ਤ੍ਰਿਊੜੀ' ਹੈ । ਜਿਸ ਦੇ ਮੱਥੇ ਉਤੇ 'ਤ੍ਰਿਊੜੀ' ਹੈ ਉਸ ਦੇ ਅੰਦਰ 'ਖਿੱਝ' ਹੁੰਦੀ ਹੈ । ਸੋ, 'ਤ੍ਰਿਕੁਟੀ' ਦਾ ਅਰਥ ਹੈ 'ਅੰਦਰਲੀ ਖਿੱਝ'} । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ ।੨।

ਪਇਆਲਾ—ਪਤਾਲ ਵਿਚ, ਆਤਮਕ ਮੌਤ ਦੇ ਟੋਏ ਵਿਚ । ਧਰਨਿ—ਧਰਤੀ । ਧਰਨਿ ਪੜੈ—ਜੋ ਨਿਮ੍ਰਤਾ ਧਾਰਦਾ ਹੈ । ਕਾਲਾ—ਕਾਲ, ਮੌਤ, ਆਤਮਕ ਮੌਤ ।੩।

ਕਿਛੁ ਨ—(ਆਤਮਕ ਜੀਵਨ ਦਾ) ਕੁਝ ਭੀ ਨ । ਅਸਥਿਰ—ਅਡੋਲ-ਚਿੱਤ ।੪।

ਜੀਉ—ਜਿੰਦ । ਪਿੰਡੁ—ਸਰੀਰ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।੫।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਮਾਇਆ ਦੇ ਮਨ ਵਿਚ ਮਸਤ ਰਹਿੰਦੇ ਹਨ ਉਹ ਆਤਮਕ ਮੌਤੇ ਮਰੇ ਰਹਿੰਦੇ ਹਨ । ਪਰ, ਜੇਹੜੇ ਮਨੁੱਖ ਮਾਇਆ ਦੇ ਮਾਣ ਵਲੋਂ ਅਛੋਹ ਹਨ ਉਹ ਆਤਮਕ ਜੀਵਨ ਵਾਲੇ ਹਨ । ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ-ਦਾਰੂ ਆਪਣੇ ਮੂੰਹ ਵਿਚ ਰੱਖਿਆ (ਆਤਮਕ ਮੌਤ ਵਾਲਾ ਰੋਗ ਉਹਨਾਂ ਦੇ ਅੰਦਰੋਂ ਦੂਰ ਹੋ ਗਿਆ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਤਾ ।੧।ਰਹਾਉ।

(ਹੇ ਭਾਈ !) ਜੇਹੜਾ ਮਨੁੱਖ (ਮਾਇਆ ਦੇ ਮਾਣ ਦੇ ਆਸਰੇ) ਜੀਊਂਦਾ ਦਿੱਸਦਾ ਹੈ ਉਸ ਨੂੰ ਜ਼ਰੂਰ ਆਤਮਕ ਮੌਤ ਹੜੱਪ ਕਰੀ ਰੱਖਦੀ ਹੈ; ਪਰ ਜੇਹੜਾ ਮਨੁੱਖ (ਮਾਇਆ ਦੇ ਮਾਣ ਵਲੋਂ) ਅਛੋਹ ਹੈ ਉਸ ਨੂੰ ਅਟੱਲ ਆਤਮਕ ਜੀਵਨ ਮਿਲਿਆ ਰਹਿੰਦਾ ਹੈ ।੧।

(ਹੇ ਭਾਈ ! ਜਿਵੇਂ) ਕੱਚਾ ਘੜਾ ਜ਼ਰੂਰ ਨਾਸ ਹੋਣ ਵਾਲਾ ਹੈ (ਤਿਵੇਂ ਮਾਇਆ ਨਾਲੋਂ ਭੀ ਸਾਥ ਆਖ਼ਰ ਜ਼ਰੂਰ ਟੁੱਟਦਾ ਹੈ । ਮਾਇਆ ਦੇ ਮਾਣ ਤੇ ਦੂਜਿਆਂ ਨਾਲ ਖਿੱਝਣਾ ਮੂਰਖਤਾ ਹੈ) ਜਿਸ ਮਨੁੱਖ ਦੇ ਅੰਦਰੋਂ (ਮਾਇਆ ਦੇ ਮਾਣ ਦੇ ਕਾਰਨ ਪੈਦਾ ਹੋਈ) ਖਿੱਝ ਮੁੱਕੀ ਰਹਿੰਦੀ ਹੈ, ਉਸ ਦਾ ਨਿਵਾਸ (ਸਦਾ) ਪ੍ਰਭੂ-ਚਰਨਾਂ ਵਿਚ ਰਹਿੰਦਾ ਹੈ ।੨।

(ਹੇ ਭਾਈ ! ਮਾਇਆ ਦੇ ਵਿਚ) ਜੇਹੜਾ ਮਨੁੱਖ ਸਿਰ ਉੱਚਾ ਕਰੀ ਰੱਖਦਾ ਹੈ (ਆਕੜਿਆ ਫਿਰਦਾ ਹੈ) ਉਹ ਆਤਮਕ ਮੌਤ ਦੇ ਟੋਏ ਵਿਚ ਪਿਆ ਰਹਿੰਦਾ ਹੈ । ਪਰ, ਜੇਹੜਾ ਮਨੁੱਖ ਸਦਾ ਨਿਮ੍ਰਤਾ ਧਾਰਦਾ ਹੈ ਉਸ ਨੂੰ ਆਤਮਕ ਮੌਤ ਪੋਹ ਨਹੀਂ ਸਕਦੀ ।੩।

(ਹੇ ਭਾਈ !) ਜੇਹੜੇ ਮਨੁੱਖ (ਮਾਇਆ ਦੀ ਖ਼ਾਤਰ ਹੀ ਸਦਾ) ਭਟਕਦੇ ਫਿਰਦੇ ਹਨ (ਆਤਮਕ ਜੀਵਨ ਦੀ ਦਾਤਿ ਵਿਚੋਂ) ਉਹਨਾਂ ਨੂੰ ਕੁਝ ਭੀ ਨਹੀਂ ਮਿਲਦਾ । ਪਰ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ (ਆਪਣੇ ਜੀਵਨ ਵਿਚ) ਵਰਤਿਆ ਹੈ ਉਹ (ਮਾਇਆ ਦੇ ਮੋਹ ਵਲੋਂ) ਅਡੋਲ-ਚਿੱਤ ਰਹਿੰਦੇ ਹਨ ।੪।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਇਹ ਜਿੰਦ ਤੇ ਸਰੀਰ ਸਭ ਕੁਝ ਪਰਮਾਤਮਾ ਦੀ ਦਿੱਤੀ ਦਾਤਿ ਸਮਝਿਆ ਹੈ ਉਹ ਗੁਰੂ ਨੂੰ ਮਿਲ ਕੇ ਸਦਾ ਖਿੜੇ-ਮੱਥੇ ਰਹਿੰਦੇ ਹਨ (ਉਹਨਾਂ ਦੀ ਤ੍ਰਿਕੁਟੀ ਮੁੱਕ ਜਾਂਦੀ ਹੈ) ।੫।੧੩।

**ਆਸਾ ਮਹਲਾ ੫ ॥ ਪੁਤਰੀ ਤੇਰੀ ਬਿਧਿ ਕਰਿ ਥਾਟੀ ॥ ਜਾਨੁ ਸਤਿ ਕਰਿ, ਹੋਇਗੀ ਮਾਟੀ ॥੧॥ ਮੂਲੁ ਸਮਾਲਹੁ ਅਚੇਤ ਗਵਾਰਾ ॥ ਇਤਨੇ ਕਉ ਤੁਮ ਕਿਆ ਗਰਬੇ ॥੧॥ ਰਹਾਉ ॥ ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥ ਅਵਰ ਵਸਤੁ ਤੁਝ ਪਾਹਿ ਅਮਾਨ ॥੨॥ ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥ ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥ ਬਿਨੁ ਬੂਝੇ ਤੂੰ ਸਦਾ ਨਾਪਾਕ ॥੪॥ ਕਹੁ ਨਾਨਕ ਗੁਰ ਕਉ ਕੁਰਬਾਨੁ ॥ ਜਿਸ ਤੇ ਪਾਈਐ ਹਰਿ ਪੁਰਖੁ ਸੁਜਾਨੁ ॥੫॥੧੪॥ {ਪੰਨਾ ੩੭੪}**

**ਪਦ ਅਰਥ** :—ਪੁਤਰੀ—ਪੁਤਲੀ, ਸਰੀਰ । ਬਿਧਿ ਕਰਿ—ਤਰੀਕੇ ਨਾਲ, ਸਿਆਣਪ ਨਾਲ । ਥਾਟੀ—ਬਣਾਈ । ਸਤਿ ਕਰਿ—ਸੱਚ ਕਰ ਕੇ ।੧।

ਮੂਲੁ—ਮੁੱਢ, ਜਿਸ ਤੋਂ ਪੈਦਾਇਸ਼ ਹੋਈ ਹੈ । ਅਚੇਤ—ਹੇ ਗ਼ਾਫ਼ਿਲ ! ਗਵਾਰਾ—ਹੇ ਮੂਰਖ ! ਇਤਨੇ ਕਉ—ਇਸ ਥੋੜੇ ਜਿਹੇ ਵਾਸਤੇ । ਕਿਆ ਗਰਬੇ—ਕੀਹ ਮਾਣ ਕਰਦਾ ਹੈਂ ?।੧।ਰਹਾਉ।

ਮਿਹਮਾਨੁ—ਪਰਾਹੁਣਾ । ਅਵਰ—ਹੋਰ, ਬਾਕੀ ਦੀ । ਪਾਹਿ—ਪਾਸ । ਅਮਾਨ—ਅਮਾਨਤ ।੨।

ਬਿਸਟਾ—ਵਿਸ਼ਟਾ, ਗੰਦ । ਅਸਤ—ਹੱਡੀਆਂ {ਅਸ੍ਥਿ} । ਰਕਤੁ—ਰੋਤ, ਲਹੂ । ਪਰੇਟੇ—ਲਪੇਟੇ ਹੋਏ । ਗੁਮਾਨ—ਅਹੰਕਾਰ ।੩।

ਪਾਕ—ਪਵਿੱਤ੍ਰ । ਨਾਪਾਕ—ਗੰਦਾ, ਅਪਵਿੱਤ੍ਰ ।੪।

ਕਉ—ਨੂੰ, ਤੋਂ । ਜਿਸ ਤੇ—ਜਿਸ ਗੁਰੂ ਪਾਸੋਂ, ਜਿਸ ਦੀ ਰਾਹੀਂ । ਪੁਰਖੁ—ਸਰਬ-ਵਿਆਪਕ ।੫।

ਅਰਥ :—ਹੇ ਗ਼ਾਫ਼ਿਲ ਜੀਵ ! ਹੇ ਮੂਰਖ ਜੀਵ ! (ਜਿਸ ਤੋਂ ਤੂੰ ਪੈਦਾ ਹੋਇਆ ਹੈਂ ਉਸ) ਮੁੱਢ (-ਪ੍ਰਭੂ) ਨੂੰ (ਹਿਰਦੇ ਵਿਚ ਸਦਾ) ਸਾਂਭ ਕੇ ਰੱਖ । ਇਸ ਹੋਛੀ ਪਾਂਇਆਂ ਵਾਲੇ ਸਰੀਰ ਦੀ ਖ਼ਾਤਰ ਕੀਹ ਮਾਣ ਕਰਦਾ ਹੈਂ ? ।੧।ਰਹਾਉ।

(ਇਹ ਠੀਕ ਹੈ ਕਿ ਪਰਮਾਤਮਾ ਨੇ) ਤੇਰਾ ਇਹ ਸਰੀਰ ਬੜੀ ਸਿਆਣਪ ਨਾਲ ਬਣਾਇਆ ਹੈ, (ਪਰ ਇਹ ਭੀ) ਸੱਚ ਕਰ ਕੇ ਸਮਝ ਕਿ (ਇਸ ਸਰੀਰ ਨੇ ਆਖ਼ਿਰ) ਮਿੱਟੀ ਹੋ ਜਾਣਾ ਹੈ ।੧।

(ਤੂੰ ਜਗਤ ਵਿਚ ਇਕ) ਪਰਾਹੁਣਾ ਹੈਂ ਜਿਸ ਨੂੰ ਰੋਜ਼ ਦਾ ਤਿੰਨ ਸੇਰ (ਕੱਚੇ ਆਟਾ ਆਦਿਕ) ਮਿਲਦਾ ਹੈ । ਹੋਰ ਸਾਰੀ ਚੀਜ਼ ਤੇਰੇ ਪਾਸ ਅਮਾਨਤ (ਵਾਂਗ ਹੀ ਪਈ) ਹੈ ।੨।

(ਤੇਰੇ ਅੰਦਰ ਦੇ) ਵਿਸ਼ਟਾ ਹੱਡੀਆਂ ਤੇ ਲਹੂ (ਆਦਿਕ ਬਾਹਰਲੇ) ਚੰਮ ਨਾਲ ਲਪੇਟੇ ਹੋਏ ਹਨ ਪਰ ਤੂੰ ਇਸੇ ਉਤੇ ਹੀ ਮਾਣ ਕਰੀ ਜਾ ਰਿਹਾ ਹੈਂ ।੩।

ਜੇ ਤੂੰ ਇਕ ਪ੍ਰਭੂ ਦੇ ਨਾਮ-ਪਦਾਰਥ ਨਾਲ ਸਾਂਝ ਪਾ ਲਏਂ ਤਾਂ ਤੂੰ ਪਵਿਤ੍ਰ ਜੀਵਨ ਵਾਲਾ ਹੋ ਜਾਏਂ । ਪ੍ਰਭੂ ਦੇ ਨਾਮ ਨਾਲ ਸਾਂਝ ਪਾਣ ਤੋਂ ਬਿਨਾ ਤੂੰ ਸਦਾ ਹੀ ਅਪਵਿਤ੍ਰ ਹੈਂ ।੪।

ਹੇ ਨਾਨਕ ! ਆਖ—(ਹੇ ਮੂਰਖ ਜੀਵ !) ਉਸ ਗੁਰੂ ਤੋਂ ਸਦਕੇ ਹੋ ਜਿਸ ਦੀ ਰਾਹੀਂ ਸਭ ਦੇ ਦਿਲ ਦੀ ਜਾਣਨ ਵਾਲਾ ਸਰਬ-ਵਿਆਪਕ ਪਰਮਾਤਮਾ ਮਿਲ ਸਕਦਾ ਹੈ ।੫।੧੪।

**ਆਸਾ ਮਹਲਾ ੫ ਇਕਤੁਕੇ ਚਉਪਦੇ ॥ ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥ ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥ ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥੧॥ ਰਹਾਉ ॥ ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥੨॥ ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥੩॥ ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥ ਆਤਮੁ ਚੀਨ੍ਹਿ ਪਰਮ ਸੁਖੁ ਪਾਇਆ ॥੪॥੧੫॥ {ਪੰਨਾ ੩੭੪-੩੭੫}**

**ਪਦ ਅਰਥ** :—ਇਕ ਘੜੀ ਦਿਨਸੁ—ਦਿਨ ਦੀ ਇਕ ਘੜੀ । ਮੋ ਕਉ—ਮੈਨੂੰ । ਦਿਹਾਰੇ—ਦਿਹਾੜੇ, ਦਿਨ । ਨ ਰਹੈ—ਨਹੀਂ ਟਿਕਦਾ, ਧੀਰਜ ਨਹੀਂ ਫੜਦਾ । ਮਿਲਉ—ਮੈਂ ਮਿਲਾਂ ।੧।

ਬਿਹਾਵੈ—ਬੀਤਦਾ, ਲੰਘਦਾ, ਗੁਜ਼ਰਦਾ । ਕਬਹੁ ਨ ਬਿਹਾਵੈ—ਮੁੱਕਣ ਵਿਚ ਹੀ ਨਹੀਂ ਆਉਂਦਾ । ਮਨਿ—ਮਨ ਵਿਚ । ਘਨੇਰੀ—ਬਹੁਤ । ਪਿਰਹਿ—ਪਤੀ ਨਾਲ ।੧।ਰਹਾਉ।

ਸਮਾਨੇ—ਸਮਾਨ, ਬਰਾਬਰ । ਰੈਣਿ—ਰਾਤ । ਅੰਤੁ—(ਰਾਤ ਦਾ) ਅਖ਼ੀਰ ।੨।

ਦੂਤ—ਵੈਰੀ । ਮਿਲਿ—ਮਿਲ ਕੇ । ਪਿਰਹੁ—ਪਿਰ ਤੋਂ । ਭ੍ਰਮਿ ਭ੍ਰਮਿ—ਭਟਕ ਭਟਕ ਕੇ । ਹਾਥ ਪਛੋੜੀ—ਹੱਥ ਮਲਦੀ ਹੈ, ਪਛੁਤਾਂਦੀ ਹੈ ।੩।

ਆਤਮੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਚੀਨਿ—ਪਰਖ ਕੇ, ਪੜਤਾਲ ਕੇ ।੪।

ਅਰਥ :—(ਹੇ ਭਾਈ ! ਪ੍ਰਭੂ-ਪਤੀ ਦੇ ਵਿਛੋੜੇ ਵਿਚ) ਇਕ ਪਲ ਭੀ ਇਕ ਦਿਨ ਭੀ ਮੈਨੂੰ (ਇਉਂ ਜਾਪਦਾ ਹੈ ਕਿ) ਕਦੇ ਮੁੱਕਦਾ ਹੀ ਨਹੀਂ । ਮੇਰੇ ਮਨ ਵਿਚ ਬੜੀ ਤਾਂਘ ਲੱਗੀ ਰਹਿੰਦੀ ਹੈ ਕਿ ਮੈਨੂੰ ਕੋਈ ਅਜੇਹਾ ਸੰਤ ਮਿਲ ਪਏ ਜੇਹੜਾ ਮੈਨੂੰ ਪ੍ਰਭੂ-ਪਤੀ ਨਾਲ ਮਿਲਾ ਦੇਵੇ ।੧।ਰਹਾਉ।

(ਹੇ ਭਾਈ !) ਦਿਨ ਦੀ ਇਕ ਘੜੀ ਭੀ (ਪ੍ਰਭੂ-ਪਤੀ ਦੇ ਵਿਛੋੜੇ ਵਿਚ) ਮੈਨੂੰ ਕਈ ਦਿਨਾਂ ਬਰਾਬਰ ਜਾਪਦੀ ਹੈ (ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ) ਮੇਰਾ ਮਨ ਧੀਰਜ ਨਹੀਂ ਫੜਦਾ (ਮੈਂ ਹਰ ਵੇਲੇ ਸੋਚਦੀ ਰਹਿੰਦੀ ਹਾਂ ਕਿ) ਪਿਆਰੇ ਨੂੰ ਕਿਵੇਂ ਮਿਲਾਂ ।੧।

(ਦਿਨ ਦੇ) ਚਾਰ ਪਹਰ (ਵਿਛੋੜੇ ਵਿਚ ਮੈਨੂੰ) ਚਾਰ ਜੁਗਾਂ ਦੇ ਬਰਾਬਰ ਜਾਪਦੇ ਹਨ, ਜਦੋਂ ਰਾਤ ਆ ਪੈਂਦੀ ਹੈ ਤਦੋਂ ਤਾਂ ਉਹ ਮੁੱਕਣ ਵਿਚ ਨਹੀਂ ਆਉਂਦੀ ।੨।

(ਕਾਮਾਦਿਕ) ਪੰਜਾਂ ਵੈਰੀਆਂ ਨੇ ਮਿਲ ਕੇ (ਜਿਸ ਭੀ ਜੀਵ-ਇਸਤ੍ਰੀ ਨੂੰ) ਪ੍ਰਭੂ-ਪਤੀ ਤੋਂ ਵਿਛੋੜਿਆ ਹੈ ਉਹ ਭਟਕ ਭਟਕ ਕੇ ਰੋਂਦੀ ਹੈ ਤੇ ਪਛੁਤਾਂਦੀ ਹੈ ।੩।

ਹੇ ਦਾਸ ਨਾਨਕ ! (ਜਿਸ ਜੀਵ ਨੂੰ) ਪਰਮਾਤਮਾ ਨੇ ਦਰਸਨ ਦਿੱਤਾ ਉਸ ਨੇ ਆਪਣੇ ਆਤਮਕ ਜੀਵਨ ਨੂੰ ਪੜਤਾਲ ਕੇ ਸਭ ਤੋਂ ਉੱਚਾ ਆਤਮਕ ਆਨੰਦ ਪ੍ਰਾਪਤ ਕਰ ਲਿਆ ।੪।੧੫।

**ਆਸਾ ਮਹਲਾ ੫ ॥ ਹਰਿ ਸੇਵਾ ਮਹਿ ਪਰਮ ਨਿਧਾਨੁ ॥ ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥੧॥ ਹਰਿ ਮੇਰਾ ਸਾਥੀ ਸੰਗਿ ਸਖਾਈ ॥ ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ ਡਰਾਈ ॥੧॥ ਰਹਾਉ ॥ ਹਰਿ ਮੇਰੀ ਓਟ ਮੈ ਹਰਿ ਕਾ ਤਾਣੁ ॥ ਹਰਿ ਮੇਰਾ ਸਖਾ ਮਨ ਮਾਹਿ ਦੀਬਾਣੁ ॥੨॥ ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ ॥ ਗੁਰਮੁਖਿ ਧਨੁ ਖਟੀ ਹਰਿ ਮੇਰਾ ਸਾਹੁ ॥੩॥ ਗੁਰ ਕਿਰਪਾ ਤੇ ਇਹ ਮਤਿ ਆਵੈ ॥ ਜਨ ਨਾਨਕੁ ਹਰਿ ਕੈ ਅੰਕਿ ਸਮਾਵੈ ॥੪॥੧੬॥ {ਪੰਨਾ ੩੭੫}**

**ਪਦ ਅਰਥ** :—ਪਰਮ ਨਿਧਾਨੁ—ਸਭ ਤੋਂ ਉੱਚਾ (ਆਤਮਕ) ਖ਼ਜ਼ਾਨਾ {ਲਫ਼ਜ਼ 'ਨਿਧਾਨੁ' ਇਕ-ਵਚਨ ਹੈ} । ਮੁਖਿ—ਮੂੰਹ ਨਾਲ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੧।

ਸੰਗਿ—ਨਾਲ । ਸਖਾਈ—ਮਿੱਤਰ । ਦੁਖਿ—ਦੁੱਖ ਵਿਚ, ਦੁੱਖ ਵੇਲੇ । ਸੁਖਿ—ਸੁਖ ਵਿਚ, ਸੁਖ ਵੇਲੇ । ਸਿਮਰੀ—ਸਿਮਰੀਂ, (ਜਦੋਂ) ਮੈਂ ਸਿਮਰਦਾ ਹਾਂ । ਤਹ—ਉਥੇ । ਬਪੁਰਾ—ਵਿਚਾਰਾ, ਨਿਮਾਣਾ ।੧।ਰਹਾਉ।

ਤਾਣੁ—ਬਲ, ਜ਼ੋਰ । ਮੈ—ਮੈਨੂੰ । ਦੀਬਾਣੁ—ਆਸਰਾ ।੨।

ਵੇਸਾਹੁ—ਇਤਬਾਰ, ਸਾਖ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਖਟੀ—ਖੱਟੀ, ਮੈਂ ਖੱਟਦਾ ਹਾਂ ।੩।

**ਅਰਥ** :—(ਹੇ ਭਾਈ !) ਪਰਮਾਤਮਾ ਮੇਰਾ ਸਾਥੀ ਹੈ ਮਿੱਤਰ ਹੈ । ਦੁੱਖ ਵੇਲੇ ਸੁਖ ਵੇਲੇ (ਜਦੋਂ ਭੀ) ਮੈਂ ਉਸ ਨੂੰ ਯਾਦ ਕਰਦਾ ਹਾਂ, ਉਹ ਉਥੇ ਹਾਜ਼ਰ ਹੁੰਦਾ ਹੈ । ਸੋ, ਵਿਚਾਰਾ ਜਮ ਮੈਨੂੰ ਕਿਥੇ ਡਰਾ ਸਕਦਾ ਹੈ ? ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਮੂੰਹ ਨਾਲ ਉਚਾਰਨਾ—ਇਹ ਪਰਮਾਤਮਾ ਦੀ ਸੇਵਾ ਹੈ, ਤੇ, ਪਰਮਾਤਮਾ ਦੀ ਸੇਵਾ ਵਿਚ ਸਭ ਤੋਂ ਉੱਚਾ (ਆਤਮਕ ਜੀਵਨ ਦਾ) ਖ਼ਜ਼ਾਨਾ (ਲੁਕਿਆ ਪਿਆ ਹੈ) ।੧।

(ਹੇ ਭਾਈ !) ਪਰਮਾਤਮਾ ਹੀ ਮੇਰੀ ਓਟ ਹੈ, ਮੈਨੂੰ ਪਰਮਾਤਮਾ ਦਾ ਹੀ ਸਹਾਰਾ ਹੈ, ਪਰਮਾਤਮਾ ਮੇਰਾ ਮਿੱਤਰ ਹੈ, ਮੈਨੂੰ ਆਪਣੇ ਮਨ ਵਿਚ ਪਰਮਾਤਮਾ ਦਾ ਹੀ ਆਸਰਾ ਹੈ ।੨।

ਪਰਮਾਤਮਾ (ਦਾ ਨਾਮ ਹੀ) ਮੇਰੀ ਰਾਸਿ-ਪੂੰਜੀ ਹੈ, ਪਰਮਾਤਮਾ (ਦਾ ਨਾਮ ਹੀ) ਮੇਰੇ ਵਾਸਤੇ (ਆਤਮਕ ਜੀਵਨ ਦਾ ਵਪਾਰ ਕਰਨ ਲਈ) ਸਾਖ ਹੈ (ਇਤਬਾਰ ਦਾ ਵਸੀਲਾ ਹੈ) । ਗੁਰੂ ਦੀ ਸਰਨ ਪੈ ਕੇ ਮੈਂ ਨਾਮ-ਧਨ ਕਮਾ ਰਿਹਾ ਹਾਂ, ਪਰਮਾਤਮਾ ਹੀ ਮੇਰਾ ਸ਼ਾਹ ਹੈ (ਜੋ ਮੈਨੂੰ ਨਾਮ-ਧਨ ਦਾ ਸਰਮਾਇਆ ਦੇਂਦਾ ਹੈ) ।੩।

ਦਾਸ ਨਾਨਕ (ਆਖਦਾ ਹੈ ਕਿ ਜਿਸ ਮਨੁੱਖ ਨੂੰ) ਗੁਰੂ ਦੀ ਕਿਰਪਾ ਨਾਲ ਇਸ ਵਪਾਰ ਦੀ ਸਮਝ ਆ ਜਾਂਦੀ ਹੈ ਉਹ ਸਦਾ ਪਰਮਾਤਮਾ ਦੀ ਗੋਦ ਵਿਚ ਲੀਨ ਰਹਿੰਦਾ ਹੈ ।੪।੧੬।

**ਆਸਾ ਮਹਲਾ ੫ ॥ ਪ੍ਰਭੁ ਹੋਇ ਕ੍ਰਿਪਾਲੁ ਤ ਇਹੁ ਮਨੁ ਲਾਈ ॥ ਸਤਿਗੁਰੁ ਸੇਵਿ ਸਭੈ ਫਲ ਪਾਈ ॥੧॥ ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥ ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥੧॥ ਰਹਾਉ ॥ ਚਰਣ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥੨॥ ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥੩॥ ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ ॥ ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ ॥੪॥੧੭॥ {ਪੰਨਾ ੩੭੫}**

**ਪਦ ਅਰਥ** :—ਕ੍ਰਿਪਾਲੁ—{ ਪਾ-ਆਲਯ} ਦਇਆਵਾਨ । ਲਾਈ—ਲਾਈਂ, ਮੈਂ ਲਾਵਾਂ । ਸੇਵਿ—ਸੇਵਾ ਕਰ ਕੇ । ਪਾਈ—ਪਾਈਂ, ਮੈਂ ਪਾਵਾਂ ।੧।

ਮਨ—ਹੇ ਮਨ ! ਕਿਉ ਬੈਰਾਗੁ ਕਰਹਿਗਾ—ਕਿਉਂ ਘਾਬਰਦਾ ਹੈਂ ? ਮਨਸਾ—ਮਨ ਦਾ ਫੁਰਨਾ, ਇੱਛਾ । ਦਾਤਾ—ਦੇਣ ਵਾਲਾ । ਸੁਖ ਨਿਧਾਨੁ—ਸੁਖਾਂ ਦਾ ਖ਼ਜ਼ਾਨਾ । ਅੰਮ੍ਰਿਤ ਸਰਿ—ਅੰਮ੍ਰਿਤ ਦੇ ਸਰੋਵਰ-ਗੁਰੂ ਵਿਚ । ਭਰਪੂਰਾ—ਨਕਾ-ਨਕ ਭਰਿਆ ਹੋਇਆ ।੧।ਰਹਾਉ।

ਰਿਦ—ਹਿਰਦਾ ।੨।

ਪੰਚ ਸਖੀ—ਪੰਜ ਸਹੇਲੀਆਂ, ਪੰਜ ਗਿਆਨ-ਇੰਦ੍ਰੇ । ਮੰਗਲੁ—ਸਿਫ਼ਤਿ ਸਾਲਾਹ ਦਾ ਗੀਤ । ਅਨਹਦ—ਇਕ-ਰਸ, ਲਗਾਤਾਰ । ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ (ਦਾ) । ਨਾਦੁ—ਵਾਜਾ ।੩।

ਤੁਠਾ—ਪ੍ਰਸੰਨ ਹੋਇਆ । ਹਰਿ ਰਾਇ—ਪ੍ਰਭੂ-ਪਾਤਿਸ਼ਾਹ । ਸੁਖਿ—ਸੁਖ ਵਿਚ । ਰੈਣਿ—ਰਾਤ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ ।੪।

**ਅਰਥ** :—ਹੇ ਮੇਰੇ ਮਨ ! ਤੂੰ ਕਿਉਂ ਘਾਬਰਦਾ ਹੈਂ ? (ਯਕੀਨ ਰੱਖ, ਤੇਰੇ ਸਿਰ ਉਤੇ ਉਹ) ਪਿਆਰਾ ਸਤਿਗੁਰੂ (ਰਾਖਾ) ਹੈ ਜੋ ਮਨ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈ ਜੋ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ ਅਤੇ ਜਿਸ ਅੰਮ੍ਰਿਤ ਦੇ ਸਰੋਵਰ-ਗੁਰੂ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਨਕਾ-ਨਕ ਭਰਿਆ ਹੋਇਆ ਹੈ ।੧।ਰਹਾਉ।

(ਹੇ ਭਾਈ !) ਜੇ ਪਰਮਾਤਮਾ ਦਇਆਵਾਨ ਹੋਵੇ ਤਾਂ ਹੀ ਮੈਂ ਇਹ ਮਨ (ਗੁਰੂ ਦੇ ਚਰਨਾਂ ਵਿਚ) ਜੋੜ ਸਕਦਾ ਹਾਂ, ਤਦੋਂ ਹੀ ਗੁਰੂ ਦੀ (ਦੱਸੀ) ਸੇਵਾ ਕਰ ਕੇ ਮਨ-ਇੱਛਤ ਫਲ ਪ੍ਰਾਪਤ ਕਰ ਸਕਦਾ ਹਾਂ ।੧।

(ਹੇ ਭਾਈ !) ਜਿਸ ਮਨੁੱਖ ਨੇ ਆਪਣੇ ਹਿਰਦੇ ਵਿਚ (ਗੁਰੂ ਦੇ) ਸੋਹਣੇ ਚਰਨ ਟਿਕਾ ਲਏ (ਉਸ ਦੇ ਅੰਦਰ) ਪਰਮਾਤਮਾ ਦੀ ਜੋਤਿ ਜਗ ਪਈ, ਉਸ ਨੂੰ ਪਿਆਰਾ ਪ੍ਰਭੂ ਮਿਲ ਪਿਆ ।੨।

ਉਸ ਦੇ ਪੰਜੇ ਗਿਆਨ-ਇੰਦ੍ਰਿਆਂ ਨੇ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦਾ ਵਾਜਾ ਇਕ-ਰਸ ਵਜਾਣਾ ਸ਼ੁਰੂ ਕਰ ਦਿੱਤਾ ।੩।

ਹੇ ਨਾਨਕ ! ਜਿਸ ਮਨੁੱਖ ਉਤੇ ਗੁਰੂ ਪ੍ਰਸੰਨ ਹੋ ਪਿਆ ਉਸ ਨੂੰ ਪ੍ਰਭੂ-ਪਾਤਿਸ਼ਾਹ ਮਿਲ ਪਿਆ, ਉਸ ਦੀ (ਜ਼ਿੰਦਗੀ ਦੀ) ਰਾਤ ਸੁਖ ਵਿਚ ਆਤਮਕ ਅਡੋਲਤਾ ਵਿਚ ਬੀਤਣ ਲੱਗ ਪਈ ।੪।੧੭।

**ਆਸਾ ਮਹਲਾ ੫ ॥ ਕਰਿ ਕਿਰਪਾ ਹਰਿ ਪਰਗਟੀ ਆਇਆ ॥ ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥੧॥ ਐਸਾ ਹਰਿ ਧਨੁ ਸੰਚੀਐ ਭਾਈ ॥ ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ ਰਹਾਉ ॥ ਤੋਟਿ ਨ ਆਵੈ ਨਿਖੁਟਿ ਨ ਜਾਇ ॥ ਖਾਇ ਖਰਚਿ ਮਨੁ ਰਹਿਆ ਅਘਾਇ ॥੨॥ ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ ॥ ਇਸੁ ਧਨ ਤੇ ਸਭੁ ਜਗੁ ਵਰਸਾਣਾ ॥੩॥ ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ ॥ ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥੪॥੧੮॥ {ਪੰਨਾ ੩੭੫}**

**ਪਦ ਅਰਥ** :—ਕਰਿ—ਕਰ ਕੇ । ਮਿਲਿ—ਮਿਲ ਕੇ । ਧਨੁ ਪੂਰਾ—ਕਦੇ ਨਾਹ ਘਟਣ ਵਾਲਾ ਨਾਮ-ਧਨ ।੧।

ਸੰਚੀਐ—ਇਕੱਠਾ ਕਰਨਾ ਚਾਹੀਦਾ ਹੈ । ਭਾਈ—ਹੇ ਭਾਈ ! ਭਾਹਿ—ਅੱਗ । ਜਾਲੈ—ਸਾੜੇ । ਜਲਿ—ਪਾਣੀ ਵਿਚ । ਸੰਗੁ—ਸਾਥ । ਛੋਡਿ ਕਰਿ—ਛੱਡ ਕੇ । ਕਤਹੁ—ਕਿਸੇ ਹੋਰ ਥਾਂ ।੧।ਰਹਾਉ।

ਤੋਟਿ—ਘਾਟਾ । ਖਾਇ—ਖਾ ਕੇ, ਆਪ ਵਰਤ ਕੇ, ਆਪ ਜਪ ਕੇ । ਖਰਚਿ—ਖਰਚ ਕੇ, ਵੰਡ ਕੇ । ਰਹਿਆ ਅਘਾਇ-ਰੱਜਿਆ ਰਹਿੰਦਾ ਹੈ ।੨।

ਸਚੁ—ਸਦਾ ਕਾਇਮ ਰਹਿਣ ਵਾਲਾ । ਸਾਹੁ—ਸਾਹੂਕਾਰ । ਘਟਿ—ਹਿਰਦੇ-ਘਰ ਵਿਚ । ਸੰਚਾਣਾ—ਜਮ੍ਹਾਂ ਹੋ ਗਿਆ । ਤੇ—ਤੋਂ । ਵਰਸਾਣਾ—ਲਾਭ ਉਠਾਂਦਾ ਹੈ ।੩।

ਤਿਨਿ—ਉਸ (ਮਨੁੱਖ) ਨੇ । ਪੁਰਬ ਲਿਖੇ ਕਾ—ਪੂਰਬਲੇ ਜਨਮਾਂ ਵਿਚ ਕੀਤੇ ਭਲੇ ਕਰਮਾਂ ਦੇ ਸੰਸਕਾਰਾਂ ਅਨੁਸਾਰ । ਲਹਣਾ—ਪ੍ਰਾਪਤੀ । ਅੰਤਿ ਵਾਰ—ਅਖ਼ੀਰ ਸਮੇ ।੪।

**ਅਰਥ** :—ਹੇ ਵੀਰ ! ਇਹੋ ਜਿਹਾ ਪਰਮਾਤਮਾ ਦਾ ਨਾਮ-ਧਨ ਇਕੱਠਾ ਕਰਨਾ ਚਾਹੀਦਾ ਹੈ ਜਿਸ ਨੂੰ ਅੱਗ ਸਾੜ ਨਹੀਂ ਸਕਦੀ, ਜੋ ਪਾਣੀ ਵਿਚ ਡੁੱਬਦਾ ਨਹੀਂ ਅਤੇ ਜੋ ਸਾਥ ਛੱਡ ਕੇ ਕਿਸੇ ਭੀ ਹੋਰ ਥਾਂ ਨਹੀਂ ਜਾਂਦਾ ।੧।

(ਹੇ ਵੀਰ !) ਜਿਸ ਮਨੁੱਖ ਨੇ ਸਤਿਗੁਰੂ ਨੂੰ ਮਿਲ ਕੇ ਕਦੇ ਨਾਹ ਘਟਣ ਵਾਲਾ ਨਾਮ-ਧਨ ਹਾਸਲ ਕਰ ਲਿਆ ਪਰਮਾਤਮਾ ਕਿਰਪਾ ਕਰ ਕੇ ਉਸ ਦੇ ਅੰਦਰ ਆਪ ਆ ਪਰਤੱਖ ਹੁੰਦਾ ਹੈ ।੧।ਰਹਾਉ।

(ਹੇ ਭਾਈ ! ਪਰਮਾਤਮਾ ਦਾ ਨਾਮ ਐਸਾ ਧਨ ਹੈ ਜਿਸ ਵਿਚ) ਕਦੇ ਘਾਟਾ ਨਹੀਂ ਪੈਂਦਾ ਜੋ ਕਦੇ ਨਹੀਂ ਮੁੱਕਦਾ । ਇਹ ਧਨ ਆਪ ਵਰਤ ਕੇ ਹੋਰਨਾਂ ਨੂੰ ਵੰਡ ਕੇ (ਮਨੱਖ ਦਾ) ਮਨ (ਦੁਨੀਆ ਦੇ ਧਨ ਦੀ ਲਾਲਸਾ ਵਲੋਂ) ਰੱਜਿਆ ਰਹਿੰਦਾ ਹੈ ।੨।

(ਹੇ ਭਾਈ !) ਜਿਸ ਮਨੁੱਖ ਦੇ ਹਿਰਦੇ-ਘਰ ਵਿਚ ਪਰਮਾਤਮਾ ਦਾ ਨਾਮ-ਧਨ ਜਮ੍ਹਾਂ ਹੋ ਜਾਂਦਾ ਹੈ ਉਹੀ ਮਨੁੱਖ ਸਦਾ ਲਈ ਸਾਹੂਕਾਰ ਬਣ ਜਾਂਦਾ ਹੈ । ਉਸ ਦੇ ਇਸ ਧਨ ਤੋਂ ਸਾਰਾ ਜਗਤ ਲਾਭ ਉਠਾਂਦਾ ਹੈ ।੩।

(ਪਰ, ਹੇ ਭਾਈ !) ਉਸ ਮਨੁੱਖ ਨੇ ਇਹ ਹਰਿ-ਨਾਮ-ਧਨ ਹਾਸਲ ਕੀਤਾ ਹੈ, ਜਿਸ ਦੇ ਭਾਗਾਂ ਵਿਚ ਪੂਰਬਲੇ ਕੀਤੇ ਭਲੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਇਸ ਦੀ ਪ੍ਰਾਪਤੀ ਲਿਖੀ ਹੁੰਦੀ ਹੈ । ਹੇ ਦਾਸ ਨਾਨਕ ! (ਆਖ—) ਪਰਮਾਤਮਾ ਦਾ ਨਾਮ-ਧਨ (ਮਨੁੱਖ ਦੀ ਜਿੰਦ ਵਾਸਤੇ) ਅਖ਼ੀਰਲੇ ਵੇਲੇ ਦਾ ਗਹਣਾ ਹੈ ।੪।੧੮।

**ਆਸਾ ਮਹਲਾ ੫ ॥ ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥ ਕਾਚੀ ਪਾਕੀ ਬਾਢਿ ਪਰਾਨੀ ॥੧॥ ਜੋ ਜਨਮੈ ਸੋ ਜਾਨਹੁ ਮੂਆ ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥੧॥ ਰਹਾਉ ॥ ਦਿਨ ਤੇ ਸਰਪਰ ਪਉਸੀ ਰਾਤਿ ॥ ਰੈਣਿ ਗਈ ਫਿਰਿ ਹੋਇ ਪਰਭਾਤਿ ॥੨॥ ਮਾਇਆ ਮੋਹਿ ਸੋਇ ਰਹੇ ਅਭਾਗੇ ॥ ਗੁਰ ਪ੍ਰਸਾਦਿ ਕੋ ਵਿਰਲਾ ਜਾਗੇ ॥੩॥ ਕਹੁ ਨਾਨਕ ਗੁਣ ਗਾਈਅਹਿ ਨੀਤ ॥ ਮੁਖ ਊਜਲ ਹੋਇ ਨਿਰਮਲ ਚੀਤ ॥੪॥੧੯॥ {ਪੰਨਾ ੩੭੫}**

**ਪਦ ਅਰਥ** :—ਕਿਰਸਾਣੁ—ਕਿਸਾਨ । ਕਿਰਸਾਨੀ—ਖੇਤੀ, ਪੈਲੀ । ਕਾਚੀ—ਕੱਚੀ । ਪਾਕੀ—ਪੱਕੀ । ਬਾਢਿ—ਬਾਢੈ, ਵੱਢ ਲੈਂਦਾ ਹੈ । ਪਰਾਨੀ—ਹੇ ਪ੍ਰਾਣੀ ! ।੧।

ਜਾਨਹੁ—ਯਕੀਨ ਜਾਣੋ । ਅਸਥਿਰੁ—(ਮੌਤ ਦੇ ਸਹਮ ਵਲੋਂ) ਅਡੋਲ-ਚਿੱਤ । ਥੀਆ—ਹੋ ਗਿਆ ਹੈ ।੧।ਰਹਾਉ।

ਤੇ—ਤੋਂ । ਸਰਪਰ—ਜ਼ਰੂਰ । ਪਉਸੀ—ਪਏਗੀ । ਰੈਣਿ—ਰਾਤ । ਪਰਭਾਤਿ—ਸਵੇਰ ।੨।

ਮੋਹਿ—ਮੋਹ ਵਿਚ । ਅਭਾਗੇ—ਬਦ-ਨਸੀਬ ਬੰਦੇ । ਕੋ—ਕੋਈ ।੩।

ਗਾਈਅਹਿ—ਗਾਏ ਜਾਣੇ ਚਾਹੀਦੇ ਹਨ । ਨੀਤ—ਸਦਾ । ਚੀਤ—ਚਿੱਤ, ਮਨ । ਨਿਰਮਲ—ਪਵਿਤ੍ਰ ।੪।

**ਅਰਥ** :—ਹੇ ਪ੍ਰਾਣੀ ! (ਜਿਵੇਂ) ਕੋਈ ਕਿਸਾਨ ਖੇਤੀ ਬੀਜਦਾ ਹੈ (ਤੇ ਜਦੋਂ ਜੀ ਚਾਹੇ) ਉਸ ਨੂੰ ਵੱਢ ਲੈਂਦਾ ਹੈ (ਚਾਹੇ ਉਹ) ਕੱਚੀ (ਹੋਵੇ ਚਾਹੇ) ਪੱਕੀ (ਇਸੇ ਤਰ੍ਹਾਂ ਮਨੁੱਖ ਉਤੇ ਮੌਤ ਕਿਸੇ ਭੀ ਉਮਰੇ ਆ ਸਕਦੀ ਹੈ) ।੧।

(ਹੇ ਭਾਈ !) ਯਕੀਨ ਜਾਣੋ ਕਿ ਜਿਹੜਾ ਜੀਵ ਪੈਦਾ ਹੁੰਦਾ ਹੈ ਉਹ ਮਰਦਾ ਭੀ (ਜ਼ਰੂਰ) ਹੈ । ਪਰਮਾਤਮਾ ਦਾ ਭਗਤ (ਇਸ ਅਟੱਲ ਨਿਯਮ ਨੂੰ ਜਾਣਦਾ ਹੋਇਆ ਮੌਤ ਦੇ ਸਹਮ ਵਲੋਂ) ਅਡੋਲ-ਚਿੱਤ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਦਿਨ ਤੋਂ ਜ਼ਰੂਰ ਰਾਤ ਪੈ ਜਾਇਗੀ, ਰਾਤ (ਭੀ) ਮੁੱਕ ਜਾਂਦੀ ਹੈ ਫਿਰ ਮੁੜ ਸਵੇਰ ਹੋ ਜਾਂਦੀ ਹੈ (ਇਸੇ ਤਰ੍ਹਾਂ ਜਗਤ ਵਿਚ ਜਨਮ ਤੇ ਮਰਨ ਦਾ ਸਿਲਸਲਾ ਤੁਰਿਆ ਰਹਿੰਦਾ ਹੈ) ।੨।

(ਇਹ ਜਾਣਦਿਆਂ ਭੀ ਕਿ ਮੌਤ ਜ਼ਰੂਰ ਆਉਣੀ ਹੈ) ਬਦ-ਨਸੀਬ ਬੰਦੇ ਮਾਇਆ ਦੇ ਮੋਹ ਵਿਚ (ਫਸ ਕੇ ਜੀਵਨ-ਮਨੋਰਥ ਵਲੋਂ) ਗ਼ਾਫ਼ਿਲ ਹੋਏ ਰਹਿੰਦੇ ਹਨ । ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ (ਮੋਹ ਦੀ ਨੀਂਦ ਤੋਂ) ਜਾਗਦਾ ਹੈ ।੩।

ਹੇ ਨਾਨਕ ! ਆਖ—(ਹੇ ਭਾਈ !) ਸਦਾ ਪਰਮਾਤਮਾ ਦੇ ਗੁਣ ਗਾਏ ਜਾਣੇ ਚਾਹੀਦੇ ਹਨ (ਇਸ ਉੱਦਮ ਦੀ ਬਰਕਤਿ ਨਾਲ, ਇਕ ਤਾਂ, ਲੋਕ ਪਰਲੋਕ ਵਿਚ) ਮੁਖ ਉਜਲਾ ਹੋ ਜਾਂਦਾ ਹੈ, (ਦੂਜੇ) ਮਨ (ਭੀ) ਪਵਿਤ੍ਰ ਹੋ ਜਾਂਦਾ ਹੈ ।੪।੧੯।

**ਆਸਾ ਮਹਲਾ ੫ ॥ ਨਉਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ ਰਖੈ ਨਿਦਾਨ ॥੧॥ ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥ ਤੂੰ ਮਨਿ ਵਸਿਆ ਲਗੈ ਨ ਦੂਖਾ ॥੧॥ ਰਹਾਉ ॥ ਜੋ ਤੂੰ ਕਰਹਿ ਸੋਈ ਪਰਵਾਣੁ ॥ ਸਾਚੇ ਸਾਹਿਬ**

**ਤੇਰਾ ਸਚੁ ਫੁਰਮਾਣੁ ॥੨॥ ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥ ਤੇਰੈ ਘਰਿ ਸਦਾ ਸਦਾ ਹੈ ਨਿਆਉ ॥੩॥ ਸਾਚੇ ਸਾਹਿਬ ਅਲਖ ਅਭੇਵ ॥ ਨਾਨਕ ਲਾਇਆ ਲਾਗਾ ਸੇਵ ॥੪॥੨੦॥ {ਪੰਨਾ ੩੭੬}**

**ਪਦ ਅਰਥ** :—ਤੇਰੈ—ਤੇਰੇ ਘਰ ਵਿਚ (ਹੇ ਪ੍ਰਭੂ !) । ਸਗਲ—ਸਾਰੇ । ਨਿਧਿ—ਖ਼ਜ਼ਾਨਾ । ਨਿਧਾਨ—ਖ਼ਜ਼ਾਨੇ । ਇਛਾ ਪੂਰਕੁ—ਇੱਛਾ ਪੂਰੀ ਕਰਨ ਵਾਲਾ । ਰਖੈ—ਰਾਖੀ ਕਰਦਾ ਹੈ । ਨਿਦਾਨ—ਅੰਤ ਨੂੰ (ਜਦੋਂ ਹੋਰ ਆਸਰੇ ਛੱਡ ਕੇ ਜੀਵ ਉਸ ਦੀ ਸਰਨ ਪੈਂਦਾ ਹੈ) ।੧।

ਭੁਖਾ—ਭੁੱਖ, ਤ੍ਰਿਸ਼ਨਾ । ਮਨਿ—ਮਨ ਵਿਚ ।੧।ਰਹਾਉ।

ਪਰਵਾਣੁ—ਕਬੂਲ । ਸਾਚੇ ਸਾਹਿਬ—ਹੇ ਸਦਾ-ਥਿਰ ਰਹਿਣ ਵਾਲੇ ਮਾਲਕ ! ਸਚੁ—ਸਦਾ ਕਾਇਮ ਰਹਿਣ ਵਾਲਾ । ਫੁਰਮਾਣੁ—ਹੁਕਮ ।੨।

ਤੁਧੁ—ਤੈਨੂੰ । ਗਾਉ—ਗਾਉਂ, ਮੈਂ ਗਾਂਦਾ ਹਾਂ । ਘਰਿ—ਘਰ ਵਿਚ । ਨਿਆਉ—ਇਨਸਾਫ਼ ।੩।

ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਭੇਵ—ਜਿਸ ਦਾ ਭੇਤ ਨਾਹ ਪਾਇਆ ਜਾ ਸਕੇ ।੪।

**ਅਰਥ** :—(ਹੇ ਪ੍ਰਭੂ !) ਜਦੋਂ ਤੂੰ ਮੇਰੇ ਨਾਲ ਪਿਆਰ ਕਰਨ ਵਾਲਾ ਹੈਂ (ਤੇ ਮੈਨੂੰ ਸਭ ਕੁਝ ਦੇਣ ਵਾਲਾ ਹੈਂ) ਤਾਂ ਮੈਨੂੰ ਕੋਈ ਤ੍ਰਿਸ਼ਨਾ ਨਹੀਂ ਰਹਿ ਸਕਦੀ । ਜੇ ਤੂੰ ਮੇਰੇ ਮਨ ਵਿਚ ਟਿਕਿਆ ਰਹੇਂ ਤਾਂ ਕੋਈ ਭੀ ਦੁੱਖ ਮੈਨੂੰ ਪੋਹ ਨਹੀਂ ਸਕਦਾ ।੧।ਰਹਾਉ।

(ਹੇ ਪ੍ਰਭੂ !) ਤੇਰੇ ਘਰ ਵਿਚ (ਜਗਤ ਦੀਆਂ) ਨੌ ਹੀ ਨਿਧੀਆਂ ਮੌਜੂਦ ਹਨ ਸਾਰੇ ਖ਼ਜ਼ਾਨੇ ਮੌਜੂਦ ਹਨ । ਤੂੰ ਐਸਾ ਇੱਛਾ-ਪੂਰਕ ਹੈਂ (ਤੂੰ ਹਰੇਕ ਜੀਵ ਦੀ ਇੱਛਾ ਪੂਰੀ ਕਰਨ ਦੀ ਅਜੇਹੀ ਤਾਕਤ ਰੱਖਦਾ ਹੈਂ) ਜੇਹੜਾ ਅੰਤ ਨੂੰ ਰਾਖੀ ਕਰਦਾ ਹੈ (ਜਦੋਂ ਮਨੁੱਖ ਹੋਰ ਸਾਰੇ ਮਿਥੇ ਹੋਏ ਆਸਰੇ ਛੱਡ ਬੈਠਦਾ ਹੈ) ।੧।

ਹੇ ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ (ਜੀਵਾਂ ਨੂੰ) ਉਹੀ (ਸਿਰ-ਮੱਥੇ ਉੱਤੇ) ਕਬੂਲ ਹੁੰਦਾ ਹੈ । ਹੇ ਸਦਾ ਕਾਇਮ ਰਹਿਣ ਵਾਲੇ ਮਾਲਕ ! ਤੇਰਾ ਹੁਕਮ ਭੀ ਅਟੱਲ ਹੈ ।੨।

ਹੇ ਪ੍ਰਭੂ ! ਜਦੋਂ ਤੈਨੂੰ ਮਨਜ਼ੂਰ ਹੁੰਦਾ ਹੈ ਤਦੋਂ ਹੀ ਮੈਂ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾ ਸਕਦਾ ਹਾਂ । ਤੇਰੇ ਘਰ ਵਿਚ ਸਦਾ ਹੀ ਇਨਸਾਫ਼ ਹੈ, ਸਦਾ ਹੀ ਇਨਸਾਫ਼ ਹੈ ।੩।

ਹੇ ਨਾਨਕ ! (ਆਖ—) ਹੇ ਸਦਾ ਕਾਇਮ ਰਹਿਣ ਵਾਲੇ ਮਾਲਕ ! ਹੇ ਅਲੱਖ ਤੇ ਅਭੇਵ ! ਤੇਰਾ ਪ੍ਰੇਰਿਆ ਹੋਇਆ ਹੀ ਜੀਵ ਤੇਰੀ ਸੇਵਾ-ਭਗਤੀ ਵਿਚ ਲੱਗ ਸਕਦਾ ਹੈ ।੪।੨੦।

**ਆਸਾ ਮਹਲਾ ੫ ॥ ਨਿਕਟਿ ਜੀਅ ਕੈ ਸਦ ਹੀ ਸੰਗਾ ॥ ਕੁਦਰਤਿ ਵਰਤੈ ਰੂਪ ਅਰੁ ਰੰਗਾ ॥੧॥ ਕਰ੍ਹੈ ਨ ਝੁਰੈ ਨਾ ਮਨੁ ਰੋਵਨਹਾਰਾ ॥ ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ ॥੧॥ ਰਹਾਉ ॥ ਤੇਰੇ ਦਾਸਰੇ ਕਉ ਕਿਸ ਕੀ ਕਾਣਿ ॥ ਜਿਸ ਕੀ ਮੀਰਾ ਰਾਖੈ ਆਣਿ ॥੨॥ ਜੋ ਲਉਡਾ ਪ੍ਰਭਿ ਕੀਆ ਅਜਾਤਿ ॥ ਤਿਸੁ ਲਉਡੇ ਕਉ ਕਿਸ ਕੀ ਤਾਤਿ ॥੩॥ ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥੪॥੨੧॥ {ਪੰਨਾ ੩੭੬}**

**ਪਦ ਅਰਥ** :—ਨਿਕਟਿ—ਨੇੜੇ {ਨਿਅੜਿ} । ਜੀਅ ਕੈ ਨਿਕਟਿ—ਸਭ ਜੀਵਾਂ ਦੇ ਨੇੜੇ । ਸਦ—ਸਦਾ । ਕੁਦਰਤਿ—ਕਲਾ, ਤਾਕਤ ।੧।

ਕਰੈ—ਕੜ੍ਹਦਾ, ਖਿੱਝਦਾ । ਰੋਵਨਹਾਰਾ—ਗਿਲਾ ਕਰਨ ਵਾਲਾ । ਅਵਿਗਤੁ—{ਅ॥ਯ#ਤ} ਅਦ੍ਰਿਸ਼ਟ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਸਲਾਮਤਿ—ਕਾਇਮ ।੧।ਰਹਾਉ।

ਦਾਸਰਾ—ਸੇਵਕ, ਗ਼ਰੀਬ ਜਿਹਾ ਸੇਵਕ । ਕਾਣਿ—ਮੁਥਾਜੀ । ਮੀਰਾ—ਪਾਤਿਸ਼ਾਹ । ਆਣਿ—ਇੱਜ਼ਤ ।੨।

ਲਉਡਾ—ਦਾਸ, ਸੇਵਕ । ਪ੍ਰਭਿ—ਪ੍ਰਭੂ ਨੇ । ਅਜਾਤਿ—ਉੱਚੀ ਜਾਤਿ ਆਦਿਕ ਦੇ ਅਹੰਕਾਰ ਤੋਂ ਰਹਿਤ । ਤਾਤਿ—ਈਰਖਾ ।੩।

ਵੇਮੁਹਤਾਜਾ—ਬੇ-ਮੁਥਾਜ । ਗੁਰ—ਸਭ ਤੋਂ ਵੱਡਾ । ਵਾਹੁ—ਧੰਨ ਧੰਨ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਅਬਿਨਾਸੀ ਅਦ੍ਰਿਸ਼ ਤੇ ਅਪਹੁੰਚ ਪਰਮਾਤਮਾ ਸਾਡੇ ਸਿਰ ਉਤੇ ਸਦਾ-ਕਾਇਮ ਰਹਿਣ ਵਾਲਾ ਖਸਮ ਕਾਇਮ ਹੈ ਉਸ ਦਾ ਮਨ ਕਦੇ ਖਿੱਝਦਾ ਨਹੀਂ ਕਦੇ ਝੁਰਦਾ ਨਹੀਂ ਕਦੇ ਗਿਲੇ ਗੁਜ਼ਾਰੀਆਂ ਨਹੀਂ ਕਰਦਾ ।੧।ਰਹਾਉ।

ਹੇ ਭਾਈ ! ਪਰਮਾਤਮਾ ਸਭ ਜੀਵਾਂ ਦੇ ਨੇੜੇ ਵੱਸਦਾ ਹੈ ਸਦਾ ਸਭਨਾਂ ਦੇ ਅੰਗ-ਸੰਗ ਰਹਿੰਦਾ ਹੈ, ਉਸੇ ਦੀ ਹੀ ਕਲਾ ਸਭ ਰੂਪਾਂ ਵਿਚ ਸਭ ਰੰਗਾਂ ਵਿਚ ਕੰਮ ਕਰ ਰਹੀ ਹੈ ।੧।

ਹੇ ਪ੍ਰਭੂ ! ਤੇਰੇ ਨਿੱਕੇ ਜਿਹੇ ਸੇਵਕ ਨੂੰ ਭੀ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ (ਹੇ ਭਾਈ !) ਜਿਸ ਸੇਵਕ ਦੀ ਇੱਜ਼ਤ ਪ੍ਰਭੂ-ਪਾਤਿਸ਼ਾਹ ਆਪ ਰੱਖੇ (ਉਹ ਕਿਸੇ ਦੀ ਮੁਥਾਜੀ ਕਰੇ ਭੀ ਕਿਉਂ ?) ।੨।

(ਹੇ ਭਾਈ !) ਜਿਸ ਸੇਵਕ ਨੂੰ ਪਰਮਾਤਮਾ ਨੇ ਉੱਚੀ ਜਾਤਿ ਆਦਿਕ ਦੇ ਅਹੰਕਾਰ ਤੋਂ ਰਹਿਤ ਕਰ ਦਿੱਤਾ, ਉਸ ਨੂੰ ਕਿਸੇ ਦੀ ਈਰਖਾ ਦਾ ਡਰ ਨਹੀਂ ਰਹਿੰਦਾ ।੩।

ਹੇ ਦਾਸ ਨਾਨਕ ! (ਆਖ—ਹੇ ਭਾਈ !) ਉਸ ਸਭ ਤੋਂ ਵੱਡੇ ਪਰਮਾਤਮਾ ਨੂੰ ਹੀ ਧੰਨ ਧੰਨ ਆਖਦੇ ਰਹੋ ਜੋ ਬੇ-ਪਰਵਾਹ ਹੈ ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ ।੪।੨੧।

**ਆਸਾ ਮਹਲਾ ੫ ॥ ਹਰਿ ਰਸੁ ਛੋਡਿ ਹੋਛੈ ਰਸਿ ਮਾਤਾ ॥ ਘਰ ਮਹਿ ਵਸਤੁ ਬਾਹਰਿ ਉਠਿ ਜਾਤਾ ॥੧॥ ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥ ਰਾਰਿ ਕਰਤ ਝੂਠੀ ਲਗਿ ਗਾਥਾ ॥੧॥ ਰਹਾਉ ॥ ਵਜਹੁ ਸਾਹਿਬ ਕਾ ਸੇਵ ਬਿਰਾਨੀ ॥ ਐਸੇ ਗੁਨਹ ਅਛਾਦਿਓ ਪ੍ਰਾਨੀ ॥੨॥ ਤਿਸੁ ਸਿਉ ਲੂਕ ਜੋ ਸਦ ਹੀ ਸੰਗੀ ॥ ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ ॥੩॥ ਕਹੁ ਨਾਨਕ ਪ੍ਰਭ ਦੀਨ ਦਇਆਲਾ ॥ ਜਿਉ ਭਾਵੈ ਤਿਉ ਕਰਿ ਪ੍ਰਤਿਪਾਲਾ ॥੪॥੨੨॥ {ਪੰਨਾ ੩੭੬}**

**ਪਦ ਅਰਥ** :—ਛੋਡਿ—ਛੱਡ ਕੇ । ਹੋਛੈ ਰਸਿ—ਉਸ ਰਸ ਵਿਚ ਜੋ ਛੇਤੀ ਮੁੱਕ ਜਾਂਦਾ ਹੈ । ਹੋਛਾ—ਛੇਤੀ ਮੁੱਕ ਜਾਣ ਵਾਲਾ । ਮਾਤਾ—ਮਸਤ । ਵਸਤੁ—ਚੀਜ਼ । ਘਰ—ਹਿਰਦਾ । ਉਠਿ—ਉੱਠ ਕੇ ।੧।

ਸੁਨੀ ਨ ਜਾਈ—ਸੁਣੀ ਨਹੀਂ ਜਾ ਸਕਦੀ, ਸੁਣਨੀ ਪਸੰਦ ਨਹੀਂ ਕਰਦਾ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਅੰਮ੍ਰਿਤ ਕਾਥਾ—ਪ੍ਰਭੂ ਦੀਆਂ ਆਤਮਕ ਜੀਵਨ ਦੇਣ ਵਾਲੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ । ਰਾਰਿ—ਝਗੜਾ । ਝੂਠੀ ਗਾਥਾ ਲਗਿ—ਝੂਠੀਆਂ ਗੱਲਾਂ ਵਿਚ ਲੱਗ ਕੇ ।੧।ਰਹਾਉ।

ਵਜਹੁ—ਵਜ਼ੀਫ਼ਾ, ਰੁਜ਼ੀਨਾ, ਤਨਖ਼ਾਹ । ਬਿਰਾਨੀ—ਬਿਗਾਨੀ, ਕਿਸੇ ਹੋਰ ਦੀ । ਅਛਾਦਿਓ—ਢੱਕਿਆ ਹੋਇਆ ।੨।

ਲੂਕ—ਲੁਕਾਉ, ਓਹਲਾ । ਸੰਗੀ—ਸਾਥੀ । ਕਾਮਿ—ਕੰਮ ਵਿਚ ।੩।

ਪ੍ਰਭ—ਹੇ ਪ੍ਰਭੂ ! ਪ੍ਰਤਿਪਾਲਾ—ਰਾਖੀ, ਹਿਫ਼ਾਜ਼ਤ ।੪।

**ਅਰਥ** :—(ਹੇ ਭਾਈ ! ਜੀਵ ਅਜੇਹਾ ਵਿਕਾਰਾਂ ਹੇਠ ਦਬਿਆ ਰਹਿੰਦਾ ਹੈ ਕਿ ਇਹ) ਸਦਾ-ਥਿਰ ਪਰਮਾਤਮਾ ਦਾ ਨਾਮ ਸੁਣਨਾ ਪਸੰਦ ਨਹੀਂ ਕਰਦਾ, ਆਤਮਕ ਜੀਵਨ ਦੇਣ ਵਾਲੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਨੀਆਂ ਪਸੰਦ ਨਹੀਂ ਕਰਦਾ, ਪਰ ਝੂਠੀ (ਕਿਸੇ ਕੰਮ ਨਾਹ ਆਉਣ ਵਾਲੀ) ਕਥਾ-ਕਹਾਣੀ ਵਿਚ ਲੱਗ ਕੇ (ਹੋਰਨਾਂ ਨਾਲ) ਝਗੜਾ-ਬਖੇੜਾ ਕਰਦਾ ਰਹਿੰਦਾ ਹੈ ।੧।ਰਹਾਉ।

(ਹੇ ਭਾਈ ! ਵਿਕਾਰਾਂ ਹੇਠ ਦਬਿਆ ਮਨੁੱਖ) ਪਰਾਮਤਮਾ ਦਾ ਨਾਮ-ਰਸ ਛੱਡ ਕੇ (ਦੁਨੀਆ ਦੇ ਪਦਾਰਥਾਂ ਦੇ) ਰਸ ਵਿਚ ਮਸਤ ਰਹਿੰਦਾ ਹੈ ਜੋ ਮੁੱਕ ਭੀ ਛੇਤੀ ਹੀ ਜਾਂਦਾ ਹੈ, (ਸੁਖ ਦੇਣ ਵਾਲੀ) ਨਾਮ-ਵਸਤ (ਇਸ-ਦੇ) ਹਿਰਦੇ-ਘਰ ਵਿਚ ਮੌਜੂਦ ਹੈ (ਪਰ ਸੁਖ ਦੀ ਖ਼ਾਤਰ ਦੁਨੀਆ ਦੇ ਪਦਾਰਥਾਂ ਦੀ ਖ਼ਾਤਰ) ਬਾਹਰ ਉਠ ਉਠ ਦੌੜਦਾ ਹੈ ।੧।

(ਹੇ ਭਾਈ !) ਮਨੁੱਖ ਵਿਕਾਰਾਂ ਹੇਠ ਇਉਂ ਦਬਿਆ ਰਹਿੰਦਾ ਹੈ ਕਿ ਖਾਂਦਾ ਤਾਂ ਹੈ ਮਾਲਕ-ਪ੍ਰਭੂ ਦਾ ਦਿੱਤਾ ਹੋਇਆ, ਪਰ ਸੇਵਾ ਕਰਦਾ ਹੈ ਬਿਗਾਨੀ (ਮਾਲਕ-ਪ੍ਰਭੂ ਨੂੰ ਯਾਦ ਕਰਨ ਦੇ ਥਾਂ ਸਦਾ ਮਾਇਆ ਦੀਆਂ ਸੋਚਾਂ ਸੋਚਦਾ ਹੈ) ।੨।

ਜੇਹੜਾ ਪਰਮਾਤਮਾ ਸਦਾ ਹੀ (ਜੀਵ ਦੇ ਨਾਲ) ਸਾਥੀ ਹੈ ਉਸ ਤੋਂ ਓਹਲਾ ਕਰਦਾ ਹੈ, ਜੇਹੜੀ ਚੀਜ਼ (ਆਖ਼ਿਰ ਕਿਸੇ) ਕੰਮ ਨਹੀਂ ਆਉਣੀ, ਉਹੀ ਮੁੜ ਮੁੜ ਮੰਗਦਾ ਰਹਿੰਦਾ ਹੈ ।੩।

ਹੇ ਨਾਨਕ ! ਆਖ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਜਿਵੇਂ ਹੋ ਸਕੇ (ਵਿਕਾਰਾਂ ਅਤੇ ਮਾਇਆ ਦੇ ਮੋਹ ਦੇ ਦਬਾਉ ਤੋਂ ਜੀਵਾਂ ਦੀ) ਰਾਖੀ ਕਰ ।੪।੨੨।

**ਆਸਾ ਮਹਲਾ ੫ ॥ ਜੀਅ ਪ੍ਰਾਨ ਧਨੁ ਹਰਿ ਕੋ ਨਾਮੁ ॥ ਈਹਾ ਊਹਾਂ ਉਨ ਸੰਗਿ ਕਾਮੁ ॥੧॥ ਬਿਨੁ ਹਰਿਨਾਮ ਅਵਰੁ ਸਭੁ ਥੋਰਾ ॥ ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥੧॥ ਰਹਾਉ ॥ ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥੨॥ ਚਰਣ ਕਮਲ ਸਿਉ ਲਾਗੋ ਮਾਨੁ ॥ ਸਤਿਗੁਰਿ ਤੂਠੈ ਕੀਨੋ ਦਾਨੁ ॥੩॥ ਨਾਨਕ ਕਉ ਗੁਰਿ ਦੀਖਿਆ ਦੀਨੑ ॥ ਪ੍ਰਭ ਅਬਿਨਾਸੀ ਘਟਿ ਘਟਿ ਚੀਨੑ ॥੪॥੨੩॥ {ਪੰਨਾ ੩੭੬}**

**ਪਦ ਅਰਥ** :—ਜੀਅ ਧਨੁ—ਜਿੰਦ ਦਾ ਧਨ । ਪ੍ਰਾਨ ਧਨੁ—ਪ੍ਰਾਣਾਂ ਲਈ ਧਨ । ਕੋ—ਦਾ । ਈਹਾ—ਇਸ ਲੋਕ ਵਿਚ । ਊਹਾਂ—ਪਰਲੋਕ ਵਿਚ । ਉਨ ਸੰਗਿ—ਉਹਨਾਂ (ਜਿੰਦ ਤੇ ਪ੍ਰਾਣਾਂ) ਦੇ ਨਾਲ । ਕਾਮੁ—ਕੰਮ ।੧।

ਥੋਰ—ਥੋੜ੍ਹਾ, ਘਾਟੇਵੰਦਾ । ਤ੍ਰਿਪਤਿ ਅਘਾਵੈ—ਰੱਜ ਜਾਂਦਾ ਹੈ । ਦਰਸਨਿ—ਦਰਸਨ ਨਾਲ । ਮੋਰਾ—ਮੇਰਾ ।੧।ਰਹਾਉ।

ਭੰਡਾਰ—ਖ਼ਜ਼ਾਨੇ । ਨਿਹਾਲ—ਪ੍ਰਸੰਨ ।੨।

ਸਿਉ—ਨਾਲ । ਮਾਨੁ—ਮਨ । ਸਤਿਗੁਰਿ ਤੂਠੈ—ਪ੍ਰਸੰਨ ਹੋਏ ਗੁਰੂ ਨੇ ।੩।

ਕਉ—ਨੂੰ । ਗੁਰਿ—ਗੁਰੂ ਨੇ । ਦੀਖਿਆ—ਸਿੱਖਿਆ । ਘਟਿ ਘਟਿ—ਹਰੇਕ ਘਟ ਵਿਚ । ਚੀਨੑ—ਵੇਖ ਲਿਆ ।੪।

**ਅਰਥ** :—ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਸਾਰਾ (ਧਨ ਪਦਾਰਥ) ਘਾਟੇਵੰਦਾ ਹੀ ਹੈ । (ਹੇ ਭਾਈ !) ਮੇਰਾ ਮਨ ਪਰਮਾਤਮਾ ਦੇ ਦਰਸ਼ਨ ਦੀ ਬਰਕਤਿ ਨਾਲ (ਦੁਨੀਆ ਦੇ ਧਨ ਪਦਾਰਥ ਵਲੋਂ) ਰੱਜ ਗਿਆ ਹੈ ।੧।

(ਹੇ ਭਾਈ !) ਜਿੰਦ ਵਾਸਤੇ ਪ੍ਰਾਣਾਂ ਵਾਸਤੇ ਪਰਮਾਤਮਾ ਦਾ ਨਾਮ (ਹੀ ਅਸਲ) ਧਨ ਹੈ, (ਇਹ ਧਨ) ਇਸ ਲੋਕ ਵਿਚ ਭੀ ਤੇ ਪਰਲੋਕ ਵਿਚ ਭੀ ਪ੍ਰਾਣਾਂ ਦੇ ਨਾਲ ਕੰਮ (ਦੇਂਦਾ ਹੈ) ।੧।

(ਹੇ ਭਾਈ !) ਪਰਮਾਤਮਾ ਦੀ ਭਗਤੀ ਸਤਿਗੁਰੂ ਦੀ ਬਾਣੀ (ਮਾਨੋ) ਲਾਲਾਂ ਦੇ ਖ਼ਜ਼ਾਨੇ ਹਨ । (ਗੁਰਬਾਣੀ) ਗਾਂਦਿਆਂ ਸੁਣਦਿਆਂ ਤੇ ਕਮਾਂਦਿਆਂ ਮਨ ਸਦਾ ਖਿੜਿਆ ਰਹਿੰਦਾ ਹੈ ।੨।

(ਹੇ ਭਾਈ !) ਦਇਆਵਾਨ ਹੋਏ ਸਤਿਗੁਰੂ ਨੇ ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ-ਧਨ ਦੀ ਦਾਤਿ ਦਿੱਤੀ, ਉਸ ਦਾ ਮਨ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਜੁੜ ਗਿਆ ।੩।

ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਨੇ ਸਿੱਖਿਆ ਦਿੱਤੀ, ਉਸ ਨੇ ਅਬਿਨਾਸ਼ੀ ਪਰਮਾਤਮਾ ਨੂੰ ਹਰੇਕ ਹਿਰਦੇ ਵਿਚ (ਵੱਸਦਾ) ਵੇਖ ਲਿਆ ।੪।੨੩।

**ਆਸਾ ਮਹਲਾ ੫ ॥ ਅਨਦ ਬਿਨੋਦ ਭਰੇਪੁਰਿ ਧਾਰਿਆ ॥ ਅਪੁਨਾ ਕਾਰਜੁ ਆਪਿ ਸਵਾਰਿਆ ॥੧॥ ਪੂਰ ਸਮਗ੍ਰੀ ਪੂਰੇ ਠਾਕੁਰ ਕੀ ॥ ਭਰਿਪੁਰਿ ਧਾਰਿ ਰਹੀ ਸੋਭ ਜਾ ਕੀ ॥੧॥ ਰਹਾਉ ॥ ਨਾਮੁ ਨਿਧਾਨੁ ਜਾ ਕੀ ਨਿਰਮਲ ਸੋਇ ॥ ਆਪੇ ਕਰਤਾ ਅਵਰੁ ਨ ਕੋਇ ॥੨॥ ਜੀਅ ਜੰਤ ਸਭਿ ਤਾਕੈ ਹਾਥਿ ॥ ਰਵਿ ਰਹਿਆ ਪ੍ਰਭੁ ਸਭ ਕੈ ਸਾਥਿ ॥੩॥ ਪੂਰਾ ਗੁਰੁ ਪੂਰੀ ਬਣਤ ਬਣਾਈ ॥ ਨਾਨਕ ਭਗਤ ਮਿਲੀ ਵਡਿਆਈ ॥੪॥੨੪॥ {ਪੰਨਾ ੩੭੬}**

**ਪਦ ਅਰਥ** :—ਬਿਨੋਦ—ਕੌਤਕ, ਤਮਾਸ਼ੇ । ਭਰੇਪੁਰਿ—ਭਰਪੂਰ ਪ੍ਰਭੂ ਨੇ, ਸਰਬ-ਵਿਆਪਕ ਪਰਮਾਤਮਾ ਨੇ । ਧਾਰਿਆ—ਧਾਰੇ ਹਨ, ਰਚੇ ਹਨ । ਕਾਰਜੁ—ਕੀਤਾ ਹੋਇਆ ਜਗਤ, ਰਚਿਆ ਹੋਇਆ ਸੰਸਾਰ ।੧।

ਪੂਰ ਸਮਗ੍ਰੀ—ਸਾਰੇ ਜਗਤ ਦੇ ਪਦਾਰਥ । ਭਰਿਪੁਰਿ—ਭਰਪੂਰ, ਹਰ ਥਾਂ । ਧਾਰਿ ਰਹੀ—ਖਿੱਲਰ ਰਹੀ ਹੈ । ਸੋਭ—ਸੋਭਾ । ਜਾ ਕੀ—ਜਿਸ (ਠਾਕੁਰ) ਦੀ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਸੋਇ—ਸੋਭਾ, ਵਡਿਆਈ । ਨਿਰਮਲ—ਪਵਿਤ੍ਰ ਕਰਨ ਵਾਲੀ । ਆਪੇ—ਆਪ ਹੀ ।੧।

ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਸਭਿ—ਸਾਰੇ । ਕੈ ਹਾਥਿ—ਦੇ ਹੱਥ ਵਿਚ । ਰਵਿ ਰਹਿਆ—ਮੌਜੂਦ ਹੈ, ਵੱਸ ਰਿਹਾ ਹੈ । ਸਾਥਿ—ਨਾਲ ।੩।

ਗੁਰ—ਸਭ ਤੋਂ ਵੱਡਾ । ਪੂਰੀ—ਜਿਸ ਵਿਚ ਕੋਈ ਉਕਾਈ ਨਹੀਂ । ਭਗਤ—ਭਗਤਾਂ ਨੂੰ ।੪।

**ਅਰਥ** :—ਜਿਸ ਪਰਮਾਤਮਾ ਦੀ ਸੋਭਾ-ਵਡਿਆਈ (ਸਾਰੇ ਸੰਸਾਰ ਵਿਚ) ਹਰ ਥਾਂ ਖਿੱਲਰ ਰਹੀ ਹੈ, ਇਹ ਸਾਰੇ ਜਗਤ-ਪਦਾਰਥ ਉਸ ਅਭੁੱਲ ਪਰਮਾਤਮਾ ਦੇ ਹੀ ਬਣਾਏ ਹੋਏ ਹਨ ।੧।ਰਹਾਉ।

ਜਗਤ ਦੇ ਸਾਰੇ ਕੌਤਕ-ਤਮਾਸ਼ੇ ਉਸ ਸਰਬ-ਵਿਆਪਕ ਪਰਮਾਤਮਾ ਦੇ ਹੀ ਰਚੇ ਹੋਏ ਹਨ, ਆਪਣੇ ਰਚੇ ਹੋਏ ਸੰਸਾਰ ਨੂੰ ਉਸ ਨੇ ਆਪ ਹੀ (ਇਹਨਾਂ ਕੌਤਕ-ਤਮਾਸ਼ਿਆਂ ਨਾਲ) ਸੋਹਣਾ ਬਣਾਇਆ ਹੈ ।੧।

ਜਿਸ (ਪਰਮਾਤਮਾ) ਦੀ (ਕੀਤੀ ਹੋਈ) ਸਿਫ਼ਤਿ-ਸਾਲਾਹ (ਸਾਰੇ ਜੀਵਾਂ ਨੂੰ) ਪਵਿਤ੍ਰ ਜੀਵਨ ਵਾਲਾ ਬਣਾ ਦੇਂਦੀ ਹੈ, ਜਿਸ ਦਾ ਨਾਮ (ਸਾਰੇ ਜੀਵਾਂ ਵਾਸਤੇ) ਖ਼ਜ਼ਾਨਾ ਹੈ ਉਹ ਆਪ ਹੀ ਸਭ ਦੇ ਪੈਦਾ ਕਰਨ ਵਾਲਾ ਹੈ, ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ।੨।

(ਹੇ ਭਾਈ ! ਜਗਤ ਦੇ) ਸਾਰੇ ਜੀਅ ਜੰਤ ਉਸ ਪਰਮਾਤਮਾ ਦੇ ਹੀ ਹੱਥ ਵਿਚ ਹਨ, ਉਹ ਪਰਮਾਤਮਾ ਸਭ ਥਾਈਂ ਵੱਸ ਰਿਹਾ ਹੈ, ਹਰੇਕ ਜੀਵ ਦੇ ਅੰਗ-ਸੰਗ ਵੱਸਦਾ ਹੈ ।੩।

ਹੇ ਨਾਨਕ ! ਪਰਮਾਤਮਾ ਸਭ ਤੋਂ ਵੱਡਾ ਹੈ ਉਸ ਵਿਚ ਕੋਈ ਉਕਾਈ ਨਹੀਂ ਹੈ ਉਸ ਦੀ ਬਣਾਈ ਹੋਈ ਰਚਨਾ ਭੀ ਉਕਾਈ-ਹੀਣ ਹੈ, ਪਰਮਾਤਮਾ ਦੀ ਭਗਤੀ ਕਰਨ ਵਾਲਿਆਂ ਨੂੰ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ ।੪।੨੪।

**ਆਸਾ ਮਹਲਾ ੫ ॥ ਗੁਰ ਕੈ ਸਬਦਿ ਬਨਾਵਹੁ ਇਹੁ ਮਨੁ ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ ॥੧॥ ਊਤਮ ਮਤਿ ਮੇਰੈ ਰਿਦੈ ਤੂੰ ਆਉ ॥ ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥੧॥ ਰਹਾਉ ॥ ਤ੍ਰਿਪਤਿ ਅਘਾਵਨੁ ਸਾਚੈ ਨਾਇ ॥ ਅਠਸਠਿ ਮਜਨੁ ਸੰਤ ਧੂਰਾਇ ॥੨॥ ਸਭ ਮਹਿ ਜਾਨਉ ਕਰਤਾ ਏਕ ॥ ਸਾਧ ਸੰਗਤਿ ਮਿਲਿ ਬੁਧਿ ਬਿਬੇਕ ॥੩॥ ਦਾਸੁ ਸਗਲ ਕਾ, ਛੋਡਿ ਅਭਿਮਾਨੁ ॥ ਨਾਨਕ ਕਉ ਗੁਰਿ ਦੀਨੋ ਦਾਨੁ ॥੪॥੨੫॥ {ਪੰਨਾ ੩੭੭}**

**ਪਦ ਅਰਥ** :—ਸਬਦਿ—ਸ਼ਬਦ ਦੀ ਰਾਹੀਂ । ਬਨਾਵਹੁ—ਨਵੇਂ ਸਿਰੇ ਘੜੋ, ਸੋਹਣਾ ਬਣਾ ਲਵੋ । ਸੰਚਹੁ—ਇਕੱਠਾ ਕਰੋ ।੧।

ਮਤਿ—ਹੇ ਮਤਿ ! ਮੇਰੈ ਰਿਦੈ—ਮੇਰੇ ਹਿਰਦੇ ਵਿਚ, ਮੇਰੇ ਅੰਦਰ । ਧਿਆਵਉ—ਮੈਂ ਧਿਆਵਾਂ । ਗਾਵਉ—ਮੈਂ ਗਾਵਾਂ । ਅਤਿ ਪ੍ਰੀਤਮ—ਬਹੁਤ ਪਿਆਰਾ । ਮੋਹਿ—ਮੈਨੂੰ ।੧।ਰਹਾਉ।

ਤ੍ਰਿਪਤਿ—ਰੱਜ । ਅਘਾਵਨੁ—ਰੱਜ । ਨਾਇ—ਨਾਮ ਦੀ ਰਾਹੀਂ । ਅਠਸਠਿ—ਅਠਾਹਠ । ਮਜਨੁ—ਇਸ਼ਨਾਨ । ਧੂਰਾਇ—ਧੂੜ ।੨।

ਜਾਨਉ—ਮੈਂ ਜਾਣਦਾ ਹਾਂ, ਜਾਨਉਂ । ਮਿਲਿ—ਮਿਲ ਕੇ । ਬਿਬੇਕ—ਚੰਗੇ ਮੰਦੇ ਦੀ ਪਰਖ ।੩।

ਕਉ—ਨੂੰ । ਗੁਰਿ—ਗੁਰੂ ਨੇ ।੪।

**ਅਰਥ** :—ਹੇ ਸ੍ਰੇਸ਼ਟ ਮਤਿ ! (ਜੇ ਗੁਰੂ ਮੇਹਰ ਕਰੇ ਤਾਂ) ਤੂੰ ਮੇਰੇ ਅੰਦਰ ਆ ਵੱਸ ਤਾ ਕਿ ਮੈਂ ਪਰਮਾਤਮਾ ਦੇ ਗੁਣ ਗਾਵਾਂ ਪਰਮਾਤਮਾ ਦਾ ਧਿਆਨ ਧਰਾਂ ਤੇ ਪਰਮਾਤਮਾ ਦਾ ਨਾਮ ਮੈਨੂੰ ਬਹੁਤ ਪਿਆਰਾ ਲੱਗ ਪਏ ।੧।ਰਹਾਉ।

(ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ) ਇਸ ਮਨ ਨੂੰ ਨਵੇਂ ਸਿਰੇ ਘੜੋ । (ਗੁਰੂ ਦਾ ਸ਼ਬਦ ਹੀ) ਗੁਰੂ ਦਾ ਦੀਦਾਰ ਹੈ (ਇਸ ਸ਼ਬਦ ਦੀ ਬਰਕਤਿ ਨਾਲ) ਪਰਮਾਤਮਾ ਦਾ ਨਾਮ-ਧਨ ਇਕੱਠਾ ਕਰੋ ।੧।

(ਹੇ ਭਾਈ !) ਗੁਰੂ ਦੇ ਚਰਨਾਂ ਦੀ ਧੂੜ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ । (ਗੁਰੂ ਦੀ ਰਾਹੀਂ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਤ੍ਰਿਸ਼ਨਾ ਮੁੱਕ ਜਾਂਦੀ ਹੈ ਮਨ ਰੱਜ ਜਾਂਦਾ ਹੈ ।੨।

(ਹੇ ਭਾਈ !) ਗੁਰੂ ਦੀ ਸੰਗਤਿ ਵਿਚ ਮਿਲ ਕੇ ਮੈਂ ਚੰਗੇ ਮੰਦੇ ਦੀ ਪਰਖ ਕਰਨ ਵਾਲੀ ਅਕਲ ਪ੍ਰਾਪਤ ਕਰ ਲਈ ਹੈ ਤੇ ਮੈਂ ਹੁਣ ਸਭਨਾਂ ਵਿਚ ਇਕ ਕਰਤਾਰ ਨੂੰ ਹੀ ਵੱਸਦਾ ਪਛਾਣਦਾ ਹਾਂ ।੩।

(ਹੇ ਭਾਈ ! ਮੈਨੂੰ) ਨਾਨਕ ਨੂੰ ਗੁਰੂ ਨੇ (ਬਿਬੇਕ ਬੁਧਿ ਦੀ ਅਜੇਹੀ) ਦਾਤਿ ਬਖ਼ਸ਼ੀ ਹੈ ਕਿ ਮੈਂ ਅਹੰਕਾਰ ਛੱਡ ਕੇ ਸਭਨਾਂ ਦਾ ਦਾਸ ਬਣ ਗਿਆ ਹਾਂ ।੪।੨੫।

**ਆਸਾ ਮਹਲਾ ੫ ॥ ਬੁਧਿ ਪ੍ਰਗਾਸ ਭਈ ਮਤਿ ਪੂਰੀ ॥ ਤਾ ਤੇ ਬਿਨਸੀ ਦੁਰਮਤਿ ਦੂਰੀ ॥੧॥ ਐਸੀ ਗੁਰਮਤਿ ਪਾਈਅਲੇ ॥ ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥੧॥ ਰਹਾਉ ॥ ਮਹਾ ਅਗਾਹ ਅਗਨਿ ਕਾ ਸਾਗਰੁ ॥ ਗੁਰੁ ਬੋਹਿਥੁ ਤਾਰੇ ਰਤਨਾਗਰੁ ॥੨॥ ਦੁਤਰ ਅੰਧ ਬਿਖਮ ਇਹ ਮਾਇਆ ॥ ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ॥੩॥ ਜਾਪ ਤਾਪ ਕਛੁ ਉਕਤਿ ਨ ਮੋਰੀ ॥ ਗੁਰ ਨਾਨਕ ਸਰਣਾਗਤਿ ਤੋਰੀ ॥੪॥੨੬॥** {ਪੰਨਾ ੩੭੭}

**ਪਦ ਅਰਥ** :—ਪ੍ਰਗਾਸ—(ਆਤਮਕ ਜੀਵਨ ਦਾ) ਚਾਨਣ । ਪੂਰੀ—ਉਕਾਈਹੀਣ । ਤਾ ਤੇ—ਉਸ ਤੋਂ, ਉਸ ਦੀ ਸਹਾਇਤਾ ਨਾਲ । ਦੂਰੀ—ਵਿੱਥ ।੧।

ਪਾਈਅਲੇ—ਮੈਂ ਪ੍ਰਾਪਤ ਕੀਤੀ ਹੈ । ਬੂਡਤ—ਡੁੱਬਦਾ । ਘੋਰ ਅੰਧ—ਘੁੱਪ ਹਨੇਰਾ । ਕੂਪ—ਖੂਹ ।੧।ਰਹਾਉ।

ਅਗਾਹ—ਜਿਸ ਦੀ ਡੂੰਘਾਈ ਨਾਹ ਲੱਭ ਸਕੇ, ਜੋ ਗਾਹਿਆ ਨਾਹ ਜਾ ਸਕੇ । ਸਾਗਰੁ—ਸਮੁੰਦਰ । ਬੋਹਿਥੁ—ਜਹਾਜ਼ । ਰਤਨਾਗਰੁ—ਰਤਨਾਕਰ, ਰਤਨ-ਆਕਰ, ਰਤਨਾਂ ਦੀ ਖਾਣ ।੨।

ਦੁਤਰ—ਦੁੱਤਰ, {ਦੁ੍ਰਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਬਿਖਮ—ਔਖਾ । ਗੁਰਿ—ਗੁਰੂ ਨੇ । ਮਾਰਗੁ—ਰਸਤਾ । ਪਰਗਟੁ—ਸਾਫ਼ ।੩।

ਉਕਤਿ—ਦਲੀਲ । ਮੋਰੀ—ਮੇਰੀ, ਮੇਰੇ ਪਾਸ । ਗੁਰ—ਹੇ ਗੁਰੂ ! ।੪।

**ਅਰਥ** :—ਹੇ ਮੇਰੇ ਵੀਰ ! ਮੈਂ ਗੁਰੂ ਪਾਸੋਂ ਅਜੇਹੀ ਮਤਿ ਪ੍ਰਾਪਤ ਕਰ ਲਈ ਹੈ ਜਿਸ ਦੀ ਸਹਾਇਤਾ ਨਾਲ ਮੈਂ ਮਾਇਆ ਦੇ ਘੁੱਪ ਹਨੇਰੇ ਖੂਹ ਵਿਚੋਂ ਡੁਬਦਾ ਡੁਬਦਾ ਬਚ ਨਿਕਲਿਆ ਹਾਂ ।੧।ਰਹਾਉ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮੇਰੀ) ਬੁੱਧੀ ਵਿਚ (ਆਤਮਕ ਜੀਵਨ ਦਾ) ਚਾਨਣ ਹੋ ਗਿਆ ਹੈ ਮੇਰੀ ਅਕਲ ਉਕਾਈ-ਹੀਣ ਹੋ ਗਈ ਹੈ, ਇਸ ਦੀ ਸਹਾਇਤਾ ਨਾਲ ਮੇਰੀ ਭੈੜੀ ਮਤਿ ਦਾ ਨਾਸ ਹੋ ਗਿਆ ਹੈ, ਮੇਰੀ ਪਰਮਾਤਮਾ ਨਾਲੋਂ ਵਿੱਥ ਮਿਟ ਗਈ ਹੈ ।੧।

(ਹੇ ਭਾਈ ! ਇਹ ਸੰਸਾਰ ਤ੍ਰਿਸ਼ਨਾ ਦੀ) ਅੱਗ ਦਾ ਇਕ ਬੜਾ ਅਥਾਹ ਸਮੁੰਦਰ ਹੈ, ਰਤਨਾਂ ਦੀ ਖਾਣ ਗੁਰੂ (ਮਾਨੋ) ਜਹਾਜ਼ ਹੈ ਜੋ (ਇਸ ਸਮੁੰਦਰ ਵਿਚੋਂ) ਪਾਰ ਲੰਘਾ ਲੈਂਦਾ ਹੈ ।੨।

(ਹੇ ਵੀਰ !) ਇਹ ਮਾਇਆ (ਮਾਨੋ, ਇਕ ਸਮੁੰਦਰ ਹੈ ਜਿਸ ਵਿਚੋਂ) ਪਾਰ ਲੰਘਣਾ ਔਖਾ ਹੈ ਜਿਸ ਵਿਚ ਘੁੱਪ ਹਨੇਰਾ ਹੀ ਹਨੇਰਾ ਹੈ (ਇਸ ਵਿਚੋਂ ਪਾਰ ਲੰਘਣ ਲਈ) ਪੂਰੇ ਗੁਰੂ ਨੇ ਮੈਨੂੰ ਸਾਫ਼ ਰਸਤਾ ਵਿਖਾ ਦਿੱਤਾ ਹੈ ।੩।

ਹੇ ਨਾਨਕ ! (ਆਖ—) ਹੇ ਗੁਰੂ ! ਮੇਰੇ ਪਾਸ ਕੋਈ ਜਪ ਨਹੀਂ ਕੋਈ ਤਪ ਨਹੀਂ ਕੋਈ ਸਿਆਣਪ ਨਹੀਂ, ਮੈਂ ਤਾਂ ਤੇਰੀ ਹੀ ਸਰਨ ਆਇਆ ਹਾਂ (ਮੈਨੂੰ ਇਸ ਘੁੱਪ ਹਨੇਰੇ ਖੂਹ ਵਿਚੋਂ ਕੱਢ ਲੈ) ।੪।੨੬।

**ਆਸਾ ਮਹਲਾ ੫ ਤਿਪਦੇ ੨ ॥ ਹਰਿ ਰਸੁ ਪੀਵਤ ਸਦ ਹੀ ਰਾਤਾ ॥ ਆਨ ਰਸਾ ਖਿਨ ਮਹਿ ਲਹਿ ਜਾਤਾ ॥ ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ ॥ ਆਨ ਰਸਾ ਮਹਿ ਵਿਆਪੈ ਚਿੰਦ ॥੧॥ ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥੧॥ ਰਹਾਉ ॥ ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ ਹਰਿ ਰਸੁ ਸਾਧੂ ਹਾਟਿ ਸਮਾਇ ॥ ਲਾਖ ਕਰੋਰੀ ਮਿਲੈ ਨ ਕੇਹ ॥ ਜਿਸਹਿ ਪਰਾਪਤਿ ਤਿਸ ਹੀ ਦੇਹਿ ॥੨॥ ਨਾਨਕ ਚਾਖਿ ਭਏ ਬਿਸਮਾਦੁ ॥ ਨਾਨਕ ਗੁਰ ਤੇ ਆਇਆ ਸਾਦੁ ॥ ਈਤ ਊਤ ਕਤ ਛੋਡਿ ਨ ਜਾਇ ॥ ਨਾਨਕ ਗੀਧਾ ਹਰਿ ਰਸ ਮਾਹਿ ॥੩॥੨੭॥** {ਪੰਨਾ ੩੭੭}

**ਨੋਟ** :—ਤਿਪਦੇ ੨—ਤਿੰਨ ਬੰਦਾਂ ਵਾਲੇ ਦੋ ਸ਼ਬਦ ।

**ਪਦ ਅਰਥ** :—ਪੀਵਤ—ਪੀਂਦਿਆਂ । ਸਦ—ਸਦਾ । ਰਾਤਾ—ਰੰਗਿਆ ਹੋਇਆ, ਮਸਤ । ਆਨ—{ਅੰਯ} ਹੋਰ । ਮਾਤੇ—ਮਸਤ, ਮਤਵਾਲੇ । ਮਨਿ—ਮਨ ਵਿਚ । ਵਿਆਪੈ—ਜ਼ੋਰ ਪਾ ਲੈਂਦੀ ਹੈ । ਚਿੰਦ—ਚਿੰਤਾ ।੧।

ਅਲਮਸਤੁ—ਪੂਰਨ ਤੌਰ ਤੇ ਮਸਤ । ਮਤਵਾਰਾ—ਮਤਵਾਲਾ, ਆਸ਼ਿਕ । ਸਭਿ—ਸਾਰੇ । ਹੋਛੇ—ਫਿੱਕੇ ।੧।ਰਹਾਉ।

ਕੀਮਤਿ—ਮੁੱਲ । ਸਾਧੂ ਹਾਟਿ—ਗੁਰੂ ਦੇ ਹੱਟ ਵਿਚ, ਗੁਰੂ ਦੀ ਸੰਗਤਿ ਵਿਚ । ਸਮਾਇ—ਟਿਕਿਆ ਰਹਿੰਦਾ ਹੈ । ਕੇਹ—ਕਿਸੇ ਨੂੰ । ਜਿਸਹਿ ਪਰਾਪਤਿ—ਜਿਸ ਦੇ ਭਾਗਾਂ ਵਿਚ ਲਿਖੀ ਹੈ ਪ੍ਰਾਪਤੀ । ਦੇਹਿ—ਤੂੰ ਦੇਂਦਾ ਹੈਂ (ਹੇ ਪ੍ਰਭੂ !) ।੨।

ਚਾਖਿ—ਚੱਖ ਕੇ । ਤੇ—ਤੋਂ, ਪਾਸੋਂ । ਸਾਦੁ—ਸੁਆਦ, ਆਨੰਦ । ਈਤ ਊਤ—ਇਸ ਲੋਕ ਵਿਚ ਤੇ ਪਰਲੋਕ ਵਿਚ । ਕਤ—ਕਿਤੇ ਭੀ । ਗੀਧਾ—ਗਿੱਝਾ ਹੋਇਆ ।੩।

**ਅਰਥ** :—(ਹੇ ਭਾਈ !) ਜੇਹੜਾ ਮਨੁੱਖ ਪਰਮਾਤਮਾ ਦਾ ਨਾਮ-ਅੰਮ੍ਰਿਤ ਪੀਂਦਾ ਹੈ ਉਹ ਉਸ ਰਸ ਵਿਚ ਪੂਰਨ ਤੌਰ ਤੇ ਮਸਤ ਰਹਿੰਦਾ ਹੈ ਉਹ ਉਸ ਨਾਮ-ਰਸ ਦਾ ਆਸ਼ਿਕ ਬਣ ਜਾਂਦਾ ਹੈ, ਉਸ ਨੂੰ ਦੁਨੀਆ ਦੇ ਹੋਰ ਸਾਰੇ ਰਸ (ਨਾਮ-ਰਸ ਦੇ ਟਾਕਰੇ ਤੇ) ਫਿੱਕੇ ਜਾਪਦੇ ਹਨ ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਨਾਮ-ਅੰਮ੍ਰਿਤ ਪੀਣ ਵਾਲਾ ਮਨੁੱਖ (ਨਾਮ-ਰੰਗ ਵਿਚ) ਸਦਾ ਹੀ ਰੰਗਿਆ ਰਹਿੰਦਾ ਹੈ (ਕਿਉਂਕਿ ਨਾਮ-ਰਸ ਦਾ ਅਸਰ ਕਦੇ ਦੂਰ ਨਹੀਂ ਹੁੰਦਾ, ਇਸ ਤੋਂ ਬਿਨਾ ਦੁਨੀਆ ਦੇ ਪਦਾਰਥਾਂ ਦੇ) ਹੋਰ ਹੋਰ ਰਸਾਂ ਦਾ ਅਸਰ ਇਕ ਖਿਨ ਵਿਚ ਉਤਰ ਜਾਂਦਾ ਹੈ । ਪਰਮਾਤਮਾ ਦੇ ਨਾਮ-ਰਸ ਦੇ ਮਤਵਾਲੇ ਮਨੁੱਖ ਦੇ ਮਨ ਵਿਚ ਸਦਾ ਆਨੰਦ ਟਿਕਿਆ ਰਹਿੰਦਾ ਹੈ, ਪਰ ਦੁਨੀਆ ਦੇ ਪਦਾਰਥਾਂ ਦੇ ਸਵਾਦਾਂ ਵਿਚ ਪਿਆਂ ਚਿੰਤਾ ਆ ਦਬਾਂਦੀ ਹੈ ।੧।

(ਹੇ ਭਾਈ ! ਹਰਿ-ਨਾਮ-ਰਸ ਦੁਨੀਆ ਦੇ ਧਨ-ਪਦਾਰਥ ਦੇ ਵੱਟੇ ਵਿਚ ਨਹੀਂ ਮਿਲ ਸਕਦਾ) ਪਰਮਾਤਮਾ ਦੇ ਨਾਮ-ਰਸ ਦਾ ਮੁੱਲ (ਧਨ-ਪਦਾਰਥ ਦੀ ਸ਼ਕਲ ਵਿਚ) ਬਿਆਨ ਹੀ ਨਹੀਂ ਕੀਤਾ ਜਾ ਸਕਦਾ । ਇਹ ਨਾਮ-ਰਸ ਗੁਰੂ ਦੇ ਹੱਟ ਵਿਚ (ਗੁਰੂ ਦੀ ਸੰਗਤਿ ਵਿਚ) ਸਦਾ ਟਿਕਿਆ ਰਹਿੰਦਾ ਹੈ । ਲੱਖਾਂ ਕ੍ਰੋੜਾਂ ਰੁਪਏ ਦਿੱਤਿਆਂ ਭੀ ਇਹ ਕਿਸੇ ਨੂੰ ਮਿਲ ਨਹੀਂ ਸਕਦਾ । ਹੇ ਪ੍ਰਭੂ ! ਜਿਸ ਮਨੁੱਖ ਦੇ ਭਾਗਾਂ ਵਿਚ ਤੂੰ ਇਸ ਦੀ ਪ੍ਰਾਪਤੀ ਲਿਖੀ ਹੈ ਉਸੇ ਨੂੰ ਹੀ ਤੂੰ ਆਪ ਹੀ ਦੇਂਦਾ ਹੈਂ ।੨।

ਹੇ ਨਾਨਕ ! (ਇਹ ਨਾਮ-ਰਸ) ਚੱਖ ਕੇ (ਕੋਈ ਇਸ ਦਾ ਸਵਾਦ ਬਿਆਨ ਨਹੀਂ ਕਰ ਸਕਦਾ । ਜੇ ਕੋਈ ਜਤਨ ਕਰੇ ਤਾਂ) ਹੈਰਾਨ ਪਿਆ ਹੁੰਦਾ ਹੈ (ਕਿਉਂਕਿ ਉਹ ਆਪਣੇ ਆਪ ਨੂੰ ਇਸ ਰਸ ਦਾ ਅਸਰ ਬਿਆਨ ਕਰਨ ਤੋਂ ਅਸਮਰਥ ਵੇਖਦਾ ਹੈ) । ਇਸ ਹਰਿ-ਨਾਮ-ਰਸ ਦਾ ਅਨੰਦ ਗੁਰੂ ਪਾਸੋਂ ਹੀ ਪ੍ਰਾਪਤ ਹੁੰਦਾ ਹੈ (ਜਿਸ ਨੂੰ ਇਕ ਵਾਰੀ ਇਸ ਦੀ ਪ੍ਰਾਪਤੀ ਹੋ ਗਈ ਉਹ) ਇਸ ਲੋਕ ਤੇ ਪਰਲੋਕ ਵਿਚ (ਕਿਸੇ ਭੀ ਹੋਰ ਪਦਾਰਥ ਦੀ ਖ਼ਾਤਰ) ਇਸ ਨਾਮ-ਰਸ ਨੂੰ ਛੱਡ ਕੇ ਨਹੀਂ ਜਾਂਦਾ, ਉਹ ਸਦਾ ਹਰਿ-ਨਾਮ-ਰਸ ਵਿਚ ਹੀ ਮਸਤ ਰਹਿੰਦਾ ਹੈ ।੩।੨੭।

**ਆਸਾ ਮਹਲਾ ੫ ॥ ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥ ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥ ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥ ਦੂਖ ਭੂਖ ਮਿਟੈ ਤੇਰੋ**

**ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥੧॥ ਰਹਾਉ ॥ ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥ ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥ ਇਹੀ ਅਚਾਰ ਇਹੀ ਬਿਉਹਾਰਾ ਆਗਿਆ ਮਾਨਿ ਭਗਤਿ ਹੋਇ ਤੁਮ੍ਹਾਰੀ ॥ ਜੋ ਇਹੁ ਮੰਤ੍ਰੁ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ ॥੩॥੨੮॥ {ਪੰਨਾ ੩੭੭}**

**ਪਦ ਅਰਥ** :—ਮਿਟਾਵੈ—ਮਿਟਾ ਦੇਂਦਾ ਹੈ । ਛੁਟਕੈ—ਮੁੱਕ ਜਾਂਦੀ ਹੈ । ਦੁਰਮਤਿ—ਭੈੜੀ ਮਤਿ । ਅਪੁਨੀ ਧਾਰੀ—ਆਪਣੀ ਹੀ ਪੈਦਾ ਕੀਤੀ ਹੋਈ । ਕਮਾਵਹਿ—ਜੇ ਤੂੰ ਕਰੇਂ । ਮਨਿ—ਮਨ ਵਿਚ ।੧।

ਸੁੰਦਰਿ—ਹੇ ਸੁੰਦਰੀ ! ਹੇ ਸੋਹਣੀ ਜੀਵ-ਇਸਤ੍ਰੀ ! ਸਾਧੂ ਬਚਨ—ਗੁਰੂ ਦੇ ਬਚਨ । ਉਧਾਰੀ—ਉਧਾਰਿ, (ਆਪਣੇ ਆਪ ਨੂੰ ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ) ਬਚਾ ਲੈ । ਸਹਸਾ—ਸਹਮ । ਸੁਖਮਨਿ—ਜਿਸ ਦੇ ਮਨ ਵਿਚ ਆਤਮਕ ਆਨੰਦ ਵੱਸ ਰਿਹਾ ਹੈ । ਨਾਰੀ—ਹੇ ਜੀਵ-ਇਸਤ੍ਰੀ ! ।੧।ਰਹਾਉ।

ਪਖਾਰਿ—ਪਖਾਲਿ, ਧੋ ਕੇ । ਕਰਉ—ਤੂੰ ਕਰ । ਸੁਧੁ—ਪਵਿਤ੍ਰ । ਬਿਖੁ—ਜ਼ਹਰ (ਮਾਇਆ ਦੇ ਮੋਹ ਦਾ ਜ਼ਹਰ ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ) । ਪਿਆਸ—ਤ੍ਰਿਸ਼ਨਾ, ਤ੍ਰੇਹ । ਨਿਵਾਰੀ—ਦੂਰ ਕਰਦੀ ਹੈ । ਦਾਸਿ—ਦਾਸੀ । ਦਾਸਰੀ—ਨਿਮਾਣੀ ਜਿਹੀ ਦਾਸੀ । ਦੁਆਰੀ—ਦੁਆਰਿ, ਦਰ ਤੇ ।੨।

ਅਚਾਰ—(ਮਿਥੀਆਂ ਹੋਈਆਂ ਧਾਰਮਿਕ ਰਸਮਾਂ ਦਾ) ਕਰਨਾ । ਬਿਉਹਾਰਾ—ਵਿਹਾਰ, ਨਿੱਤ ਦੀ ਰਹਿਣੀ । ਮਾਨਿ—ਮੰਨ । ਮੰਤ੍ਰੁ—ਉਪਦੇਸ਼ । ਭਉਜਲੁ—ਸੰਸਾਰ-ਸਮੁੰਦਰ ।੩।

**ਅਰਥ** :—ਹੇ ਸੁੰਦਰੀ ! ਹੇ ਆਪਣੇ ਮਨ ਵਿਚ ਆਤਮਕ ਆਨੰਦ ਟਿਕਾਈ ਰੱਖਣ ਦੀ ਚਾਹਵਾਨ ਜੀਵ-ਇਸਤ੍ਰੀ ! ਗੁਰੂ ਦੇ ਬਚਨ ਸੁਣ ਕੇ (ਆਪਣੇ ਆਪ ਨੂੰ ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ) ਬਚਾ । (ਗੁਰੂ ਦੀ ਬਾਣੀ ਦੀ ਬਰਕਤਿ ਨਾਲ) ਤੇਰਾ ਦੁੱਖ ਮਿਟ ਜਾਇਗਾ ਤੇਰੀ ਮਾਇਆ ਦੀ ਭੁੱਖ ਮਿਟ ਜਾਇਗੀ ਤੂੰ ਆਤਮਕ ਅਨੰਦ ਮਾਣੇਂਗੀ ।੧।ਰਹਾਉ।

ਹੇ ਸੁੰਦਰੀ ! ਜੇ ਤੂੰ ਮਾਣ ਤਿਆਗ ਕੇ ਪ੍ਰਭੂ ਦੀ ਸੇਵਾ-ਭਗਤੀ ਕਰੇਂਗੀ ਤਾਂ ਪ੍ਰੀਤਮ-ਪ੍ਰਭੂ ਦੇ ਮਨ ਵਿਚ ਪਿਆਰੀ ਲੱਗੇਂਗੀ, (ਗੁਰੂ ਦਾ ਉਪਦੇਸ਼ ਤੇਰੇ ਅੰਦਰੋਂ) ਕਾਮ ਕ੍ਰੋਧ ਲੋਭ ਮੋਹ ਨੂੰ ਮਿਟਾ ਦੇਵੇਗਾ, ਤੇਰੀ ਆਪਣੀ ਹੀ ਪੈਦਾ ਕੀਤੀ ਹੋਈ ਭੈੜੀ ਮਤਿ (ਤੇਰੇ ਅੰਦਰੋਂ) ਮੁੱਕ ਜਾਇਗੀ ।੧।

ਹੇ ਸੁੰਦਰੀ ! ਗੁਰੂ ਦੇ ਚਰਨ ਧੋ ਕੇ ਗੁਰੂ ਦੀ (ਦੱਸੀ) ਸੇਵਾ ਕਰਿਆ ਕਰ, ਤੇਰਾ ਆਤਮਾ ਪਵਿਤ੍ਰ ਹੋ ਜਾਇਗਾ (ਇਹ ਸੇਵਾ ਤੇਰੇ ਅੰਦਰੋਂ ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੇ ਮਾਇਆ-ਮੋਹ ਦੇ) ਜ਼ਹਰ ਨੂੰ ਦੂਰ ਕਰ ਦੇਵੇਗੀ, ਮਾਇਆ ਦੀ ਤ੍ਰਿਸ਼ਨਾ ਨੂੰ ਮਿਟਾ ਦੇਵੇਗੀ । (ਹੇ ਸੁੰਦਰੀ !) ਜੇ ਤੂੰ ਪਰਮਾਤਮਾ ਦੇ ਸੇਵਕਾਂ ਦੀ ਦਾਸੀ ਬਣ ਜਾਏਂ ਨਿਮਾਣੀ ਜਿਹੀ ਦਾਸੀ ਬਣ ਜਾਏਂ ਤਾਂ ਤੂੰ ਪਰਮਾਤਮਾ ਦੀ ਹਜ਼ੂਰੀ ਵਿਚ ਸੋਭਾ-ਆਦਰ ਹਾਸਲ ਕਰੇਂਗੀ ।੨।

(ਹੇ ਸੁੰਦਰੀ !) ਇਹੀ ਕੁਝ ਤੇਰੇ ਵਾਸਤੇ ਧਾਰਮਿਕ ਰਸਮਾਂ ਦਾ ਕਰਨਾ ਹੈ ਇਹੀ ਤੇਰਾ ਨਿੱਤ ਦਾ ਵਿਹਾਰ ਚਾਹੀਦਾ ਹੈ, ਪਰਮਾਤਮਾ ਦੀ ਰਜ਼ਾ ਨੂੰ ਸਿਰ-ਮੱਥੇ ਤੇ ਮੰਨ (ਇਸ ਤਰ੍ਹਾਂ ਕੀਤੀ ਹੋਈ) ਤੇਰੀ ਪ੍ਰਭੂ-ਭਗਤੀ (ਪ੍ਰਭੂ-ਦਰ ਤੇ ਪਰਵਾਨ) ਹੋ ਜਾਇਗੀ ।

ਹੇ ਨਾਨਕ ! ਜੇਹੜਾ ਭੀ ਮਨੁੱਖ ਇਸ ਉਪਦੇਸ਼ ਨੂੰ ਕਮਾਂਦਾ ਹੈ (ਆਪਣੇ ਜੀਵਨ ਵਿਚ ਵਰਤਦਾ ਹੈ) ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੩।੨੮।

**ਆਸਾ ਮਹਲਾ ੫ ਦੁਪਦੇ ॥ ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥੧॥ ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ ਰਹਾਉ ॥ ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨॥੨੯॥ {ਪੰਨਾ ੩੭੮}**

**ਪਦ ਅਰਥ** :—ਦੇਹੁਰੀਆ—ਸੋਹਣੀ ਦੇਹੀ । ਮਾਨੁਖ ਦੇਹੁਰੀਆ—ਮਨੁੱਖਾ ਜਨਮ ਦੀ ਸੋਹਣੀ ਦੇਹੀ । ਬਰੀਆ—ਵਾਰੀ । ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} ਹੋਰ ਹੋਰ ।੧।

ਸਰੰਜਾਮਿ—ਸਰੰਜਾਮ ਵਿਚ, ਆਹਰ ਵਿਚ । ਲਾਗੁ—ਲੱਗ । ਭਵਜਲ—ਸੰਸਾਰ-ਸਮੁੰਦਰ । ਤਰਨ ਕੈ ਸਰੰਜਾਮਿ—ਤਰਨ ਦੇ ਆਹਰ ਵਿਚ । ਬ੍ਰਿਥਾ ਜਾਤ—ਵਿਅਰਥ ਜਾ ਰਿਹਾ ਹੈ । ਰੰਗਿ—ਰੰਗ ਵਿਚ, ਪਿਆਰ ਵਿਚ, ਮੋਹ ਵਿਚ ।੧।ਰਹਾਉ।

ਸੰਜਮੁ—(ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ) ਜਤਨ । ਸਾਧ—ਸੰਤ-ਜਨ । ਹਰਿ ਰਾਇਆ—ਹੇ ਪ੍ਰਭੂ ਪਾਤਸ਼ਾਹ ! ਨਾਨਕ—ਹੇ ਨਾਨਕ ! ਨੀਚ ਕਰੰਮਾ—ਮੰਦ-ਕਰਮੀ । ਸਰਮਾ—ਸ਼ਰਮ, ਲਾਜ ।੨।

**ਅਰਥ** :—(ਹੇ ਭਾਈ !) ਸੰਸਾਰ-ਸਮੁੰਦਰ ਵਿਚੋਂ (ਸਹੀ-ਸਲਾਮਤਿ ਆਤਮਕ ਜੀਵਨ ਲੈ ਕੇ) ਪਾਰ ਲੰਘਣ ਦੇ ਆਹਰ ਵਿਚ (ਭੀ) ਲੱਗ । ਮਾਇਆ ਦੇ ਮੋਹ ਵਿਚ (ਫਸ ਕੇ) ਤੇਰਾ ਮਨੁੱਖਾ ਜਨਮ ਵਿਅਰਥ ਜਾ ਰਿਹਾ ਹੈ ।੧।ਰਹਾਉ।

ਹੇ ਭਾਈ ! ਤੈਨੂੰ ਮਨੁੱਖਾ ਜਨਮ ਦੇ ਸੋਹਣੇ ਸਰੀਰ ਦੀ ਪ੍ਰਾਪਤੀ ਹੋਈ ਹੈ, ਇਹੀ ਹੈ ਸਮਾ ਪਰਮਾਤਮਾ ਨੂੰ ਮਿਲਣ ਦਾ । ਤੇਰੇ ਹੋਰ ਹੋਰ ਕੰਮ (ਪਰਮਾਤਮਾ ਨੂੰ ਮਿਲਣ ਦੇ ਰਸਤੇ ਵਿਚ) ਤੇਰੇ ਕਿਸੇ ਕੰਮ ਨਹੀਂ ਆਉਣਗੇ । (ਇਸ ਵਾਸਤੇ) ਸਾਧ ਸੰਗਤਿ ਵਿਚ (ਭੀ) ਬੈਠਿਆ ਕਰ (ਤੇ ਉਥੇ) ਸਿਰਫ਼ ਪਰਮਾਤਮਾ ਦੇ ਨਾਮ ਦਾ ਭਜਨ ਕਰਿਆ ਕਰ ।੧।

ਹੇ ਨਾਨਕ ! ਆਖ—ਹੇ ਪ੍ਰਭੂ ਪਾਤਸ਼ਾਹ ! ਮੈਂ ਕੋਈ ਜਪ ਨਹੀਂ ਕੀਤਾ, ਮੈਂ ਕੋਈ ਤਪ ਨਹੀਂ ਕੀਤਾ, ਮੈਂ ਕੋਈ ਸੰਜਮ ਨਹੀਂ ਸਾਧਿਆ; ਮੈਂ ਇਹੋ ਜਿਹਾ ਕੋਈ ਹੋਰ ਧਰਮ ਭੀ ਨਹੀਂ ਕੀਤਾ (ਮੈਨੂੰ ਕਿਸੇ ਜਪ ਤਪ ਸੰਜਮ ਆਦਿਕ ਦਾ ਸਹਾਰਾ-ਮਾਣ ਨਹੀਂ ਹੈ) । ਹੇ ਪ੍ਰਭੂ-ਪਾਤਸ਼ਾਹ ! ਮੈਂ ਤਾਂ ਤੇਰੇ ਸੰਤ ਜਨਾਂ ਦੀ ਸੇਵਾ ਕਰਨ ਦੀ ਜਾਚ ਭੀ ਨਾਹ ਸਿੱਖੀ । ਮੈਂ ਬੜਾ ਮੰਦ-ਕਰਮੀ ਹਾਂ (ਪਰ ਮੈਂ ਤੇਰੀ ਸਰਨ ਆ ਪਿਆ ਹਾਂ) ਸਰਨ ਪਏ ਦੀ ਮੇਰੀ ਲਾਜ ਰੱਖੀਂ ।੨।੨੯।

**ਨੋਟ** :—ਨੰਬਰ ੨੯ ਤੋਂ ਦੋ ਬੰਦਾਂ ਵਾਲੇ ਸ਼ਬਦ ਸ਼ੁਰੂ ਹੋਏ ਹਨ ਜੋ ਨੰਬਰ ੩੪ ਤਕ ਗਿਣਤੀ ਵਿਚ ੬ ਹਨ ।

**ਆਸਾ ਮਹਲਾ ੫ ॥ ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥ ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥੧॥ ਤੁਮਰੀ ਓਟ ਤੁਮਾਰੀ ਆਸਾ ॥ ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ ਰਹਾਉ ॥ ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥ ਨਾਨਕ ਕੇ ਸੁਖ ਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥੨॥੩੦॥ {ਪੰਨਾ ੩੭੮}**

**ਪਦ ਅਰਥ** :—ਅਵਰੁ—ਹੋਰ । ਮਾਹੀ—ਵਿਚ । ਸੰਗੀ—ਸਾਥੀ । ਜੀਅ—ਹੇ ਜਿੰਦੇ ! ਕਾਹੇ ਡਰਾਹੀ—ਕਿਉਂ ਡਰਦੀ ਹੈਂ ? ।੧।

ਓਟ—ਆਸਰਾ । ਸਾਸ—ਸਾਹ । ਗਿਰਾਸਾ—ਗਿਰਾਹੀ ।੧।ਰਹਾਉ।

ਪ੍ਰਭ—ਹੇ ਪ੍ਰਭੂ ! ਵਿਕਰਾਲਾ—ਡਰਾਉਣਾ । ਸਾਗਰ—ਸਮੁੰਦਰ । ਬਾਲ—ਬੱਚੇ । ਗੁਪਾਲਾ—ਹੇ ਗੋਪਾਲ ! ।੨।

**ਅਰਥ** :—ਹੇ ਗੋਪਾਲ ! ਮੈਨੂੰ ਤੇਰਾ ਹੀ ਸਹਾਰਾ ਹੈ, ਮੈਨੂੰ ਤੇਰੀ ਸਹਾਇਤਾ ਦੀ ਆਸ ਰਹਿੰਦੀ ਹੈ । (ਹੇ ਪ੍ਰਭੂ ! ਮੇਹਰ ਕਰ) ਬੈਠਦਿਆਂ, ਉਠਦਿਆਂ, ਸੁੱਤਿਆਂ, ਜਾਗਦਿਆਂ, ਹਰੇਕ ਸਾਹ ਨਾਲ, ਹਰੇਕ ਗਿਰਾਹੀ ਦੇ ਨਾਲ ਮੈਨੂੰ ਤੂੰ ਕਦੇ ਭੀ ਨਾਹ ਭੁੱਲ ।੧।ਰਹਾਉ।

ਹੇ ਮੇਰੀ ਜਿੰਦੇ ! ਤੂੰ ਕਿਉਂ ਡਰਦੀ ਹੈਂ ? (ਹਰ ਵੇਲੇ ਇਉਂ ਅਰਦਾਸ ਕਰਿਆ ਕਰ—) ਹੇ ਪ੍ਰਭੂ ! ਤੈਥੋਂ ਬਿਨਾ ਮੇਰਾ ਕੋਈ ਹੋਰ ਸਹਾਰਾ ਨਹੀਂ, ਤੂੰ ਸਦਾ ਮੇਰੇ ਮਨ ਵਿਚ ਵੱਸਦਾ ਰਹੁ । ਤੂੰ ਹੀ ਮੇਰਾ ਸੱਜਣ ਹੈਂ, ਤੂੰ ਹੀ ਮੇਰਾ ਸਾਥੀ ਹੈਂ ਤੂੰ ਹੀ ਮੇਰਾ ਮਾਲਕ ਹੈਂ ।੧।

ਹੇ ਪ੍ਰਭੂ ! ਇਹ ਅੱਗ ਦਾ ਸਮੁੰਦਰ (ਸੰਸਾਰ ਬੜਾ) ਡਰਾਉਣਾ ਹੈ (ਇਸ ਤੋਂ ਬਚਨ ਲਈ) ਮੈਨੂੰ ਆਪਣੀ ਸਰਨ ਵਿਚ ਸਦਾ ਟਿਕਾਈ ਰੱਖ । ਹੇ ਗੁਪਾਲ ! ਹੇ ਸਤਿਗੁਰ ! ਹੇ ਨਾਨਕ ਦੇ ਸੁਖ-ਦਾਤੇ ਪ੍ਰਭੂ ! ਮੈਂ ਤੇਰਾ (ਅੰਞਾਣ) ਬੱਚਾ ਹਾਂ ।੨।੩੦।

**ਆਸਾ ਮਹਲਾ ੫ ॥ ਹਰਿ ਜਨ ਲੀਨੇ ਪ੍ਰਭੂ ਛਡਾਇ ॥ ਪ੍ਰੀਤਮ ਸਿਉ ਮੇਰੋ ਮਨੁ ਮਾਨਿਆ ਤਾਪੁ ਮੁਆ ਬਿਖੁ ਖਾਇ ॥੧॥ ਰਹਾਉ ॥ ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥ ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ ॥੧॥ ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥ ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ ॥੨॥੩੧॥ {ਪੰਨਾ ੩੭੮}**

**ਪਦ ਅਰਥ** :—ਹਰਿ ਜਨ—ਪਰਮਾਤਮਾ ਦੇ ਭਗਤ । ਛਡਾਇ ਲੀਨੇ—ਬਚਾ ਲਏ ਹਨ । ਸਿਉ—ਨਾਲ । ਤਾਪੁ—(ਮਾਇਆ ਦੇ ਮੋਹ ਦਾ) ਤਾਪ । ਬਿਖੁ—ਜ਼ਹਰ । ਬਿਖੁ ਖਾਇ—ਜ਼ਹਰ ਖਾ ਕੇ ।੧।ਰਹਾਉ।

ਤਾਊ—ਤਾਉ, ਤਾਪ {ਨੋਟ :—ਇਸ ਸ਼ਬਦ ਵਿਚ ਮਾਇਆ ਦੇ ਪ੍ਰਭਾਵ ਨੂੰ ਮਲੇਰੀਏ ਤਾਪ ਨਾਲ ਉਪਮਾ ਦਿੱਤੀ ਹੈ । ਮਲੇਰੀਏ ਵਿਚ ਪਹਿਲਾਂ ਕਾਂਬਾ ਛਿੜਦਾ ਹੈ ਤੇ ਭਾਰੇ ਕੱਪੜਿਆਂ ਦੀ ਲੋੜ ਪੈਂਦੀ ਹੈ । ਫਿਰ ਫੂਕ ਕੇ ਤਾਪ ਚੜ੍ਹ ਜਾਂਦਾ ਹੈ} । ਪਾਲਾ ਤਾਊ ਕਛੂ ਨ—ਨਾਹ ਕਾਂਬਾ ਨਾਹ ਤਾਪ (ਨਾਹ ਮਾਇਆ ਦਾ ਲਾਲਚ ਅਤੇ ਨਾਹ ਕੋਈ ਸਹਮ) । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਡਾਕੀ ਕੋ ਕਛੂ—ਮਾਇਆ ਡੈਣ ਦਾ ਕੁਝ ਭੀ (ਪ੍ਰਭਾਵ) । ਚਿਤਿ—ਚਿੱਤ ਉਤੇ ।੧।

ਸੰਤ—ਗੁਰੂ । ਪ੍ਰਸਾਦਿ—ਕਿਰਪਾ ਨਾਲ । ਸਹਾਇ—ਸਹਾਈ । ਨਿਧਾਨ—ਖ਼ਜ਼ਾਨੇ । ਸਹਸਾ—ਸਹਮ ।੨।

**ਅਰਥ** :—(ਹੇ ਭਾਈ !) ਪਰਮਾਤਮਾ ਆਪਣੇ ਭਗਤਾਂ ਨੂੰ (ਮਾਇਆ-ਡੈਣ ਦੇ ਪੰਜੇ ਤੋਂ) ਆਪ ਬਚਾ ਲੈਂਦਾ ਹੈ । (ਗੁਰੂ ਦੀ ਕਿਰਪਾ ਨਾਲ) ਮੇਰਾ ਮਨ ਭੀ ਪ੍ਰੀਤਮ-ਪਰਮਾਤਮਾ ਨਾਲ ਗਿੱਝਿਆ ਹੈ, ਮੇਰਾ ਭੀ (ਮਾਇਆ ਦਾ) ਤਾਪ (ਇਉਂ) ਮੁੱਕ ਗਿਆ ਹੈ (ਜਿਵੇਂ ਕੋਈ ਪ੍ਰਾਣੀ) ਜ਼ਹਰ ਖਾ ਕੇ ਮਰ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਸਰਾ ਲਿਆਂ (ਮਨੁੱਖ ਦੇ) ਚਿੱਤ ਤੇ (ਮਾਇਆ-) ਡੈਣ ਦਾ ਕੋਈ ਜ਼ੋਰ ਨਹੀਂ ਚੜ੍ਹਦਾ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਗਾ ਕੇ ਨਾਹ ਮਾਇਆ ਦਾ ਲਾਲਚ ਜ਼ੋਰ ਪਾ ਸਕਦਾ ਹੈ, ਨਾਹ ਮਾਇਆ ਦਾ ਸਹਮ ਦਬਾਉ ਪਾਂਦਾ ਹੈ ।੧।

(ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਮੇਰੇ ਉਤੇ) ਦਇਆਵਾਨ ਹੋ ਗਿਆ ਹੈ (ਮਾਇਆ ਡੈਣ ਤੋਂ ਬਚਣ ਲਈ ਮੇਰਾ) ਆਪ ਸਹਾਈ ਬਣਿਆ ਹੋਇਆ ਹੈ । ਹੁਣ (ਗੁਰੂ ਦੀ ਕਿਰਪਾ ਨਾਲ) ਨਾਨਕ (ਮਾਇਆ ਦਾ) ਸਹਮ ਤੇ ਦੁੱਖ ਦੂਰ ਕਰ ਕੇ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੇ ਗੁਣ ਸਦਾ ਗਾਂਦਾ ਰਹਿੰਦਾ ਹੈ ।੨।੩੧।

**ਆਸਾ ਮਹਲਾ ੫ ॥ ਅਉਖਧੁ ਖਾਇਓ ਹਰਿ ਕੋ ਨਾਉ ॥ ਸੁਖ ਪਾਏ ਦੁਖ ਬਿਨਸਿਆ ਥਾਉ ॥੧॥ ਤਾਪੁ ਗਇਆ ਬਚਨਿ ਗੁਰ ਪੂਰੇ ॥ ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ ਰਹਾਉ ॥ ਜੀਅ ਜੰਤ ਸਗਲ ਸੁਖੁ ਪਾਇਆ ॥ ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥੨॥੩੨॥ {ਪੰਨਾ ੩੭੮}**

**ਪਦ ਅਰਥ** :—ਅਉਖਧੁ—ਦਵਾਈ । ਕੋ—ਦਾ । ਦੁਖ ਥਾਉ—ਦੁਖਾਂ ਦਾ ਥਾਂ, ਦੁੱਖਾਂ ਦਾ ਸੋਮਾ (ਮਾਇਆ ਦਾ ਮੋਹ) ।੧।

ਬਚਿਨ—ਬਚਨ ਦੀ ਰਾਹੀਂ, ਉਪਦੇਸ਼ ਨਾਲ । ਅਨਦੁ—ਅਨੰਦ । ਸਭਿ—ਸਾਰੇ । ਵਿਸੂਰੇ—ਚਿੰਤਾ, ਫ਼ਿਕਰ ।੧।ਰਹਾਉ।

ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਸਗਲ—ਸਾਰੇ । ਮਨਿ—ਮਨ ਵਿਚ ।੨।

**ਅਰਥ** :—(ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ-ਦਵਾਈ ਖਾਧੀ (ਉਸ ਦੇ ਅੰਦਰੋਂ ਮਾਇਆ ਦਾ ਮੋਹ) ਦੁੱਖਾਂ ਦਾ ਸੋਮਾ ਸੁੱਕ ਗਿਆ ਅਤੇ ਉਸ ਨੇ ਆਤਮਕ ਆਨੰਦ ਮਾਣ ਲਏ ।੧।

(ਹੇ ਭਾਈ !) ਪੂਰੇ ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ (ਨਾਮ-ਦਵਾਈ ਖਾ ਕੇ ਮਾਇਆ ਦੇ ਮੋਹ ਦਾ) ਤਾਪ ਲਹਿ ਜਾਂਦਾ ਹੈ, ਆਤਮਕ-ਆਨੰਦ ਪੈਦਾ ਹੁੰਦਾ ਹੈ, ਸਾਰੇ ਚਿੰਤਾ ਫ਼ਿਕਰ ਮਿਟ ਜਾਂਦੇ ਹਨ ।੧।ਰਹਾਉ।

ਹੇ ਨਾਨਕ ! (ਗੁਰੂ ਦੇ ਉਪਦੇਸ਼ ਰਾਹੀਂ) ਜਿਸ ਜਿਸ ਮਨੁੱਖ ਨੇ ਪਰਮਾਤਮਾ ਨੂੰ ਆਪਣੇ ਮਨ ਵਿਚ ਸਿਮਰਿਆ, ਉਹਨਾਂ ਸਭਨਾਂ ਨੇ ਆਤਮਕ ਆਨੰਦ ਪ੍ਰਾਪਤ ਕੀਤਾ ।੨।੩੨।

**ਆਸਾ ਮਹਲਾ ੫ ॥ ਬਾਂਛਤ ਨਾਹੀ ਸੁ ਬੇਲਾ ਆਈ ॥ ਬਿਨੁ ਹੁਕਮੈ ਕਿਉ ਬੁਝੈ ਬੁਝਾਈ ॥੧॥ ਠੰਢੀ ਤਾਤੀ ਮਿਟੀ ਖਾਈ ॥ ਓਹੁ ਨ ਬਾਲਾ ਬੂਢਾ ਭਾਈ ॥੧॥ ਰਹਾਉ ॥ ਨਾਨਕ ਦਾਸ ਸਾਧ ਸਰਣਾਈ ॥ ਗੁਰ ਪ੍ਰਸਾਦਿ ਭਉ ਪਾਰਿ ਪਰਾਈ ॥੨॥੩੩॥ {ਪੰਨਾ ੩੭੮}**

**ਪਦ ਅਰਥ** :—ਬਾਂਛਤ ਨਾਹੀ—ਪਸੰਦ ਨਹੀਂ ਕਰਦਾ । ਸੁ ਬੇਲਾ—ਉਹ ਵੇਲਾ, ਮੌਤ ਦਾ ਵੇਲਾ । ਕਿਉ ਬੂਝੈ—ਕਿਵੇਂ ਸਮਝੇ ? ਨਹੀਂ ਸਮਝ ਸਕਦਾ । ਬੁਝਾਈ—ਸਮਝਾਇਆਂ ।੧।

ਠੰਡੀ ਖਾਈ—ਪਾਣੀ ਖਾ ਜਾਂਦਾ ਹੈ, ਪਾਣੀ ਵਿਚ ਰੋੜ੍ਹਿਆ ਜਾਂਦਾ ਹੈ । ਤਾਤੀ ਖਾਈ—ਅੱਗ ਸਾੜ ਦੇਂਦੀ ਹੈ । ਮਿਟੀ ਖਾਈ—ਮਿੱਟੀ ਖਾ ਜਾਂਦੀ ਹੈ । ਓਹ—ਉਹ ਜੀਵ-ਆਤਮਾ । ਬਾਲਾ—ਬਾਲਕ । ਭਾਈ—ਹੇ ਭਾਈ ! ।੧।ਰਹਾਉ।

ਸਾਧ—ਗੁਰੂ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਭਉ—ਡਰ । ਪਾਰਿ ਪਰਾਈ—ਪਾਰ ਲੰਘ ਜਾਂਦਾ ਹੈ ।੨।

**ਅਰਥ** :—ਹੇ ਭਾਈ ! ਜੀਵਾਤਮਾ (ਪਰਮਾਤਮਾ ਦੀ ਅੰਸ਼ ਹੈ ਜੋ) ਨਾਹ ਕਦੇ ਬਾਲਕ ਹੈ ਤੇ ਨਾਹ ਕਦੇ ਬੁੱਢਾ ਹੈ (ਉਹ ਕਦੇ ਨਹੀਂ ਮਰਦਾ । ਸਰੀਰ ਹੀ ਕਦੇ ਬਾਲਕ ਹੈ ਕਦੇ ਜਵਾਨ ਹੈ, ਕਦੇ ਬੁੱਢਾ ਹੈ ਤੇ ਫਿਰ ਮਰ ਜਾਂਦਾ ਹੈ । ਮਰੇ ਸਰੀਰ ਨੂੰ) ਜਲ-ਪ੍ਰਵਾਹ ਕੀਤਾ ਜਾਂਦਾ ਹੈ, ਅੱਗ ਸਾੜ ਦੇਂਦੀ ਹੈ ਜਾਂ (ਦੱਬਿਆਂ) ਮਿੱਟੀ ਖਾ ਜਾਂਦੀ ਹੈ ।੧।ਰਹਾਉ।

(ਹੇ ਭਾਈ !) ਜਿਸ ਨੂੰ ਕੋਈ ਭੀ ਪਸੰਦ ਨਹੀਂ ਕਰਦਾ, ਮੌਤ ਦਾ ਉਹ ਸਮਾ ਜ਼ਰੂਰ ਆ ਜਾਂਦਾ ਹੈ (ਮਨੁੱਖ ਫਿਰ ਭੀ ਨਹੀਂ ਸਮਝਦਾ ਕਿ ਮੌਤ ਜ਼ਰੂਰ ਆਉਣੀ ਹੈ) ਜਦ ਪਰਮਾਤਮਾ ਦਾ ਹੁਕਮ ਨਾਹ ਹੋਵੇ ਜੀਵ ਨੂੰ ਕਿਤਨਾ ਸਮਝਾਓ ਇਹ ਨਹੀਂ ਸਮਝਦਾ ।੧।

ਹੇ ਦਾਸ ਨਾਨਕ ! ਗੁਰੂ ਦੀ ਸਰਨ ਪਿਆਂ ਹੀ, ਗੁਰੂ ਦੀ ਕਿਰਪਾ ਨਾਲ ਹੀ ਮਨੁੱਖ (ਮੌਤ ਦੇ) ਡਰ-ਸਹਮ ਤੋਂ ਪਾਰ ਲੰਘ ਸਕਦਾ ਹੈ ।੨।੩੩।

**ਆਸਾ ਮਹਲਾ ੫ ॥ ਸਦਾ ਸਦਾ ਆਤਮ ਪਰਗਾਸੁ ॥ ਸਾਧ ਸੰਗਤਿ ਹਰਿ ਚਰਣ ਨਿਵਾਸੁ ॥੧॥ ਰਾਮ ਨਾਮ ਨਿਤਿ ਜਪਿ ਮਨ ਮੇਰੇ ॥ ਸੀਤਲ ਸਾਂਤਿ ਸਦਾ ਸੁਖ ਪਾਵਹਿ ਕਿਲਵਿਖ ਜਾਹਿ ਸਭੇ ਮਨ ਤੇਰੇ ॥੧॥ ਰਹਾਉ ॥ ਕਹੁ ਨਾਨਕ ਜਾ ਕੇ ਪੂਰਨ ਕਰਮ ॥ ਸਤਿਗੁਰ ਭੇਟੇ ਪੂਰਨ ਪਾਰਬ੍ਰਹਮ ॥੨॥੩੪॥ ਦੂਜੇ ਘਰ ਕੇ ਚਉਤੀਸ ॥ {ਪੰਨਾ ੩੭੮}**

**ਪਦ ਅਰਥ** :—ਆਤਮ ਪਰਗਾਸੁ—ਆਤਮਕ ਜੀਵਨ ਦਾ ਚਾਨਣ, ਇਹ ਚਾਨਣ ਕਿ ਆਤਮਕ ਜੀਵਨ ਕਿਵੇਂ ਜੀਵੀਦਾ ਹੈ ।੧।

ਨਿਤਿ—ਸਦਾ । ਮਨ—ਹੇ ਮਨ ! ਕਿਲਵਿਖ—ਪਾਪ ।੧।ਰਹਾਉ।

ਕਰਮ—ਭਾਗ । ਭੇਟੇ—ਮਿਲਦਾ ਹੈ ।੨।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰ । ਹੇ ਮਨ ! (ਨਾਮ ਦੀ ਬਰਕਤਿ ਨਾਲ) ਤੇਰੇ ਸਾਰੇ ਪਾਪ ਦੂਰ ਹੋ ਜਾਣਗੇ, ਤੇਰਾ ਆਪਾ ਠੰਡਾ-ਠਾਰ ਹੋ ਜਾਇਗਾ, ਤੇਰੇ ਅੰਦਰ ਸ਼ਾਂਤੀ ਪੈਦਾ ਹੋ ਜਾਇਗੀ, ਤੂੰ ਸਦਾ ਆਤਮਕ ਆਨੰਦ ਮਾਣਦਾ ਰਹੇਂਗਾ ।੧।ਰਹਾਉ।

(ਹੇ ਭਾਈ !) ਸਾਧ ਸੰਗਤਿ ਵਿਚ ਰਹਿ ਕੇ ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ ਉਸ ਨੂੰ ਸਦਾ ਕਾਇਮ ਰਹਿਣ ਵਾਲਾ ਆਤਮਕ ਜੀਵਨ ਦਾ ਚਾਨਣ ਮਿਲ ਜਾਂਦਾ ਹੈ ।੧।

(ਪਰ) ਹੇ ਨਾਨਕ ! ਆਖ, ਜਿਸ ਮਨੁੱਖ ਦੇ ਪੂਰੇ ਭਾਗ ਜਾਗਦੇ ਹਨ ਉਹ ਹੀ ਸਤਿਗੁਰੂ ਨੂੰ ਮਿਲਦਾ ਹੈ ਤੇ ਸਭ ਗੁਣਾਂ ਨਾਲ ਭਰਪੂਰ ਪਰਮਾਤਮਾ ਨੂੰ ਮਿਲਦਾ ਹੈ ।੨।੩੪।

ਨੋਟ :—ਦੂਜੇ ਘਰ ਕੇ ਚਉਤੀਸ । ਆਰੰਭ ਵਿਚ ਸਿਰ-ਲੇਖ ਆਇਆ ਸੀ—ਘਰੁ ੨ ਮਹਲਾ ੫ । ਘਰ ਦੂਜੇ ਦੇ ਸੰਗ੍ਰਹਿ ਵਿਚ ੩੪ ਸ਼ਬਦ ਹਨ ।

**ਆਸਾ ਮਹਲਾ ੫ ॥ ਜਾ ਕਾ ਹਰਿ ਸੁਆਮੀ ਪ੍ਰਭੁ ਬੇਲੀ ॥ ਪੀੜ ਗਈ ਫਿਰਿ ਨਹੀ ਦੁਹੇਲੀ ॥੧॥ ਰਹਾਉ ॥ ਕਰਿ ਕਿਰਪਾ ਚਰਨ ਸੰਗਿ ਮੇਲੀ ॥ ਸੂਖ ਸਹਜ ਆਨੰਦ ਸੁਹੇਲੀ ॥੧॥ ਸਾਧ ਸੰਗਿ ਗੁਣ ਗਾਇ ਅਤੋਲੀ ॥ ਹਰਿ ਸਿਮਰਤ ਨਾਨਕ ਭਈ ਅਮੋਲੀ ॥੨॥੩੫॥ {ਪੰਨਾ ੩੭੮-੩੭੯}**

**ਪਦ ਅਰਥ** :—ਜਾ ਕਾ—ਜਿਸ (ਮਨੁੱਖ) ਦਾ । ਬੇਲੀ—ਮਦਦਗਾਰ, ਸਹਾਈ । ਸੁਆਮੀ—ਮਾਲਕ । ਦੁਹੇਲੀ—ਦੁਖੀ, ਦੁੱਖ ਭਰੀ ।੧।ਰਹਾਉ।

ਸੰਗਿ—ਨਾਲ । ਸਹਜ—ਆਤਮਕ ਅਡੋਲਤਾ । ਸੁਹੇਲੀ—ਸੁਖੀ, ਸੁਖ-ਭਰੀ ।੧।

ਸਾਧ ਸੰਗਿ—ਸਾਧ ਸੰਗਤਿ ਵਿਚ । ਗਾਇ—ਗਾ ਕੇ । ਅਤੋਲੀ—ਜੋ ਤੋਲੀ ਨ ਜਾ ਸਕੇ, ਜਿਸ ਦੇ ਬਰਾਬਰ ਦੀ ਕੋਈ ਹੋਰ ਚੀਜ਼ ਨਾਹ ਮਿਲ ਸਕੇ । ਅਮੋਲੀ—ਜਿਸ ਦਾ ਮੁੱਲ ਨਾਹ ਪੈ ਸਕੇ ।੨।

**ਅਰਥ** :—(ਹੇ ਭਾਈ !) ਸਭ ਜੀਵਾਂ ਦਾ ਮਾਲਕ ਹਰਿ ਪ੍ਰਭੂ ਜਿਸ ਮਨੁੱਖ ਦਾ ਮਦਦਗਾਰ ਬਣ ਜਾਂਦਾ ਹੈ, ਉਸ ਦਾ ਹਰੇਕ ਕਿਸਮ ਦਾ ਦੁੱਖ-ਦਰਦ ਦੂਰ ਹੋ ਜਾਂਦਾ ਹੈ ਉਸ ਨੂੰ ਮੁੜ ਕਦੇ ਦੁਖ ਘੇਰ ਨਹੀਂ ਸਕਦੇ ।੧।ਰਹਾਉ।

(ਹੇ ਭਾਈ !) ਜਿਸ ਜੀਵ ਨੂੰ ਪਰਮਾਤਮਾ ਕਿਰਪਾ ਕਰ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਉਸ ਦੇ ਅੰਦਰ ਸੁਖ ਆਨੰਦ ਆਤਮਕ ਅਡੋਲਤਾ ਆ ਵੱਸਦੇ ਹਨ ਉਸ ਦਾ ਜੀਵਨ ਸੁਖੀ ਹੋ ਜਾਂਦਾ ਹੈ ।੧।

ਹੇ ਨਾਨਕ ! ਸਾਧ ਸੰਗਤਿ ਵਿਚ ਪਰਮਾਤਮਾ ਦੇ ਗੁਣ ਗਾ ਕੇ ਪਰਮਾਤਮਾ ਦਾ ਸਿਮਰਨ ਕਰ ਕੇ (ਮਨੁੱਖ ਦਾ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ ਉਸ ਦੇ) ਬਰਾਬਰ ਦਾ ਕੋਈ ਨਹੀਂ ਮਿਲ ਸਕਦਾ, ਉਸ ਦੀ ਕੀਮਤ ਦਾ ਕੋਈ ਨਹੀਂ ਲੱਭ ਸਕਦਾ ।੨।੩੫।

**ਆਸਾ ਮਹਲਾ ੫ ॥ ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥ ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥ ਜਨਮ ਮਰਨ ਚੂਕੇ ਸਭਿ ਭਾਰੇ ॥ ਮਿਲਤ ਸੰਗਿ ਭਇਓ ਮਨੁ ਨਿਰਮਲੁ ਗੁਰਿ ਪੂਰੈ ਲੈ ਖਿਨ ਮਹਿ ਤਾਰੇ ॥੧॥ ਰਹਾਉ ॥ ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥ ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਾਰੇ ॥੨॥ ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥ ਜਪਿ ਜਪਿ ਹੋਏ ਸਗਲ ਸਾਧ ਜਨ ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥੩॥ ਗਹਿਰ ਗੰਭੀਰ ਬਿਅੰਤ ਗੁਸਾਈ ਅੰਤੁ ਨਹੀ ਕਿਛੁ ਪਾਰਾਵਾਰੇ ॥ ਤੁਮ੍ਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥੪॥੩੬॥ {ਪੰਨਾ ੩੭੯}**

**ਪਦ ਅਰਥ** :—ਮਦ—ਅਹੰਕਾਰ । ਮਤਸਰ—ਈਰਖਾ । ਏ—ਇਹ ਸਾਰੇ {ਬਹੁ-ਵਚਨ} । ਸਭਿ—ਸਾਰੇ । ਜੂਐ—ਜੂਏ ਵਿਚ । ਭੀਤਰਿ—ਅੰਦਰ । ਵਾਰੇ—ਲੈ ਆਂਦੇ ।੧।

ਚੂਕੇ—ਮੁੱਕ ਗਏ । ਭਾਰੇ—ਜ਼ਿੰਮੇਵਾਰੀਆਂ । ਗੁਰਿ—ਗੁਰੂ ਨੇ । ਖਿਨ ਮਹਿ—ਬੜੀ ਹੀ ਛੇਤੀ ।੧।ਰਹਾਉ।

ਰੇਨੁ—ਚਰਨ-ਧੂੜ । ਮਨੂਆ—ਮਨ । ਦੀਸਹਿ—ਦਿੱਸਦੇ ਹਨ । ਮਧੇ—ਵਿਚ । ਸਮ੍ਾਰੇ—ਸੰਭਾਲ ਕਰਦਾ ਹੈ ।੨।

ਏਕੈ ਪਾਸਾਰੇ—ਇੱਕ ਪ੍ਰਭੂ ਦਾ ਹੀ ਖਿਲਾਰਾ । ਸਾਧ ਜਨ—ਭਲੇ ਮਨੁੱਖ । ਉਧਾਰੇ—(ਵਿਕਾਰਾਂ ਤੋਂ) ਬਚਾ ਲਏ ।੩।

ਗਹਿਰ—ਡੂੰਘਾ । ਗੰਭੀਰ—ਵੱਡੇ ਜਿਗਰੇ ਵਾਲਾ । ਗੁਸਾਈ—ਸ੍ਰਿਸ਼ਟੀ ਦਾ ਮਾਲਕ । ਪਾਰਾਵਾਰੇ—ਪਾਰ ਅਵਾਰ, ਪਾਰਲਾ ਬੰਨਾ ਤੇ ਉਰਲਾ ਬੰਨਾ । ਤੇ—ਤੋਂ, ਨਾਲ । ਕਉ—ਨੂੰ ।੪।

**ਅਰਥ** :—(ਹੇ ਭਾਈ !) ਸਾਧ ਸੰਗਤਿ ਵਿਚ ਮਿਲ ਬੈਠਿਆਂ ਮਨ ਪਵਿਤ੍ਰ ਹੋ ਜਾਂਦਾ ਹੈ, (ਸਾਧ ਸੰਗਤਿ ਵਿਚ ਬੈਠਣ ਵਾਲੇ ਨੂੰ) ਪੂਰੇ ਗੁਰੂ ਨੇ ਇਕ ਖਿਨ ਵਿਚ (ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਲਿਆ, ਉਸ ਦੇ ਜਨਮ ਮਰਨ ਦੇ ਗੇੜ ਮੁੱਕ ਗਏ ਉਸ ਦੀਆਂ (ਆਪਣੇ ਆਪ ਆਪਣੇ ਸਿਰ ਉਤੇ ਲਈਆਂ) ਜ਼ਿੰਮੇਵਾਰੀਆਂ ਮੁੱਕ ਗਈਆਂ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਮਿਲ ਬੈਠਦਾ ਹੈ ਉਹ) ਕਾਮ, ਕ੍ਰੋਧ, ਮਾਇਆ ਦਾ ਮੋਹ, ਅਹੰਕਾਰ, ਈਰਖਾ—ਇਹਨਾਂ ਸਾਰੇ ਵਿਕਾਰਾਂ ਨੂੰ (ਮਾਨੋ) ਜੂਏ ਦੀ ਬਾਜ਼ੀ ਵਿਚ ਖੇਡ ਕੇ ਹਾਰ ਦੇਂਦਾ ਹੈ ਅਤੇ ਸਤ ਸੰਤੋਖ ਦਇਆ ਧਰਮ ਸੱਚ—ਇਹਨਾਂ ਗੁਣਾਂ ਨੂੰ ਆਪਣੇ ਹਿਰਦੇ-ਘਰ ਵਿਚ ਲੈ ਆਉਂਦਾ ਹੈ ।੧।

(ਹੇ ਭਾਈ ! ਜੇਹੜਾ ਮਨੁੱਖ ਸੰਗਤਿ ਵਿਚ ਬੈਠਦਾ ਹੈ ਉਸ ਦਾ) ਮਨ ਸਭਨਾਂ ਦੀ ਚਰਨ-ਧੂੜ ਬਣ ਜਾਂਦਾ ਹੈ ਉਸ ਨੂੰ (ਸ੍ਰਿਸ਼ਟੀ ਦੇ) ਸਾਰੇ ਜੀਵ ਪਿਆਰੇ ਮਿੱਤਰ ਦਿੱਸਦੇ ਹਨ (ਉਸ ਨੂੰ ਪ੍ਰਤੱਖ ਦਿੱਸਦਾ ਹੈ ਕਿ) ਪਿਆਰਾ ਪਾਲਣਹਾਰ ਪ੍ਰਭੂ ਸਭ ਜੀਵਾਂ ਵਿਚ ਮੌਜੂਦ ਹੈ ਤੇ ਸਭ ਜੀਵਾਂ ਨੂੰ ਦਾਤਾਂ ਦੇ ਦੇ ਕੇ ਸਭ ਦੀ ਸੰਭਾਲ ਕਰ ਰਿਹਾ ਹੈ ।੨।

(ਹੇ ਭਾਈ ! ਜੇਹੜੇ ਮਨੁੱਖ ਸਾਧ ਸੰਗਤਿ ਵਿਚ ਆਉਂਦੇ ਹਨ) ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਉਹ ਸਾਰੇ ਮਨੁੱਖ ਗੁਰਮੁਖਿ ਬਣ ਜਾਂਦੇ ਹਨ, ਇਕ ਪਰਮਾਤਮਾ ਦੇ ਨਾਮ ਦਾ ਧਿਆਨ ਧਰ ਕੇ ਉਹ ਹੋਰ ਅਨੇਕਾਂ ਨੂੰ ਵਿਕਾਰਾਂ ਤੋਂ ਬਚਾ ਲੈਂਦੇ ਹਨ (ਉਹਨਾਂ ਨੂੰ ਨਿਸ਼ਚਾ ਬਣ ਜਾਂਦਾ ਹੈ ਕਿ ਸਾਰੇ ਸੰਸਾਰ ਵਿਚ) ਪਰਮਾਤਮਾ ਆਪ ਹੀ ਆਪ ਵੱਸ ਰਿਹਾ ਹੈ, ਇਹ ਸਾਰਾ ਜਗਤ ਉਸ ਇੱਕ ਪਰਮਾਤਮਾ ਦਾ ਹੀ ਖਿਲਾਰਾ ਹੈ ।੩।

ਹੇ ਨਾਨਕ ! (ਆਖ—) ਹੇ ਡੂੰਘੇ ਪ੍ਰਭੂ ! ਹੇ ਵੱਡੇ ਜਿਗਰੇ ਵਾਲੇ ਪ੍ਰਭੂ ! ਹੇ ਬੇਅੰਤ ਗੁਸਾਈਂ ! ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਤੇਰੀ ਹਸਤੀ ਦਾ ਉਰਲਾ ਤੇ ਪਾਰਲਾ ਬੰਨਾ ਨਹੀਂ ਲੱਭ ਸਕਦਾ, ਜੇਹੜਾ ਭੀ ਕੋਈ ਜੀਵ ਤੇਰੇ ਗੁਣ ਗਾਂਦਾ ਹੈ, ਜੇਹੜਾ ਭੀ ਕੋਈ ਤੇਰਾ ਨਾਮ ਸਿਮਰ ਸਿਮਰ ਕੇ ਤੇਰੇ ਅੱਗੇ ਸਿਰ ਨਿਵਾਂਦਾ ਹੈ ਉਹ ਇਹ ਸਭ ਕੁਝ ਤੇਰੀ ਮੇਹਰ ਨਾਲ ਹੀ ਕਰਦਾ ਹੈ ।੪।੩੬।

**ਆਸਾ ਮਹਲਾ ੫ ॥ ਤੂ ਬਿਅੰਤੁ ਅਵਿਗਤੁ ਅਗੋਚਰੁ ਇਹੁ ਸਭੁ ਤੇਰਾ ਆਕਾਰੁ ॥ ਕਿਆ ਹਮ ਜੰਤ ਕਰਹ ਚਤੁਰਾਈ ਜਾਂ ਸਭੁ ਕਿਛੁ ਤੁਝੈ ਮਝਾਰਿ ॥੧॥ ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥ ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ ਅਪਾਰ ॥੧॥ ਰਹਾਉ ॥ ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥ ਅਨਦੁ ਕਰੈ ਸਾਸਿ ਸਾਸਿ ਸਮ੍ਾਰੈ ਨਾ ਪੋਹੈ ਅਗਨਾਰਿ ॥੨॥ ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ ॥ ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ ॥੩॥ ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ ॥ ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਾਰਿ ॥੪॥੩੭॥ {ਪੰਨਾ ੩੭੯}**

**ਪਦ ਅਰਥ** :—ਅਵਿਗਤੁ—{ਅ॥ਯ#ਤ} ਅਦ੍ਰਿਸ਼ਟ । ਅਗੋਚਰੁ—{ਅ-ਗੋ-ਚਰੁ} ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਆਕਾਰੁ—ਦਿੱਸਦਾ ਸੰਸਾਰ । ਕਰਹ—ਅਸੀ ਕਰੀਏ । ਤੁਝੈ ਮਝਾਰਿ—ਤੇਰੇ (ਹੁਕਮ ਦੇ) ਅੰਦਰ ।੧।

ਲੀਲਾ—ਖੇਡ, ਚੋਜ । ਧਾਰਿ—ਧਾਰ ਕੇ, ਕਰ ਕੇ । ਅਗਮ—{ਅਗੰਯ} ਅਪਹੁੰਚ ।੧।ਰਹਾਉ।

ਜਨਨਿ—ਮਾਂ । ਜਠਰ—ਪੇਟ । ਅਧਾਰਿ—ਆਸਰੇ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਅਗਨਾਰਿ—ਅੱਗ ।੨।

ਦਾਰਾ—ਇਸਤ੍ਰੀ । ਨਿਵਾਰਿ—ਦੂਰ ਕਰ । ਕਮਲ—ਕੌਲ-ਫੁੱਲ । ਸੇਵੀ—ਸੇਵੀਂ, ਮੈਂ ਸੇਵਾ ਕਰਾਂ । ਰਿਦ—ਹਿਰਦਾ । ਆਧਾਰਿ—ਆਸਰੇ ਨਾਲ ।੩।

ਸੰਗਾਰਿ—ਸੰਗ ਜਾਣ ਵਾਲਾ । ਜੀਵਹਿ—ਤੂੰ ਜੀਊਂਦਾ ਹੈਂ । ਕਲੀ ਕਾਲ ਮਹਿ—ਜਗਤ ਵਿਚ {ਨੋਟ :—ਸਾਧਾਰਣ ਹਾਲਤ ਵਿਚ 'ਕਲਿਜੁਗ' ਵਰਤਿਆ ਹੈ ਕਿਉਂਕਿ ਜਿਸ ਜੁਗ ਵਿਚ ਸਤਿਗੁਰੂ ਜੀ ਆਏ ਉਸ ਦਾ ਨਾਮ

'ਕਲਿਜੁਗ' ਪ੍ਰਸਿਧ ਹੈ । ਇਥੇ 'ਕਲੀ-ਕਾਲ' ਤੋਂ ਭਾਵ ਹੈ 'ਸੰਸਾਰ, ਜਗਤ'} । ਸਮ੍ਾਰਿ—ਸੰਭਾਲ, ਹਿਰਦੇ ਵਿਚ ਪ੍ਰੋ ਰੱਖ ।੪।

**ਅਰਥ** :—ਹੇ ਮੇਰੇ ਸਤਿਗੁਰ ! ਹੇ ਮੇਰੇ ਅਪਹੁੰਚ ਤੇ ਬੇਅੰਤ ਠਾਕੁਰ ! ਆਪਣੇ ਬੱਚਿਆਂ ਨੂੰ ਆਪਣਾ ਕੌਤਕ ਵਰਤਾ ਕੇ (ਵਿਕਾਰਾਂ ਤੋਂ) ਬਚਾਈ ਰੱਖ । ਮੈਨੂੰ ਸੁਚੱਜੀ ਮਤਿ ਦੇਹ ਮੈਂ ਸਦਾ ਤੇਰੇ ਗੁਣ ਗਾਂਦਾ ਰਹਾਂ ।੧।ਰਹਾਉ।

(ਹੇ ਠਾਕੁਰ !) ਤੂੰ ਬੇਅੰਤ ਹੈਂ ਤੂੰ ਅਦ੍ਰਿਸ਼ਟ ਹੈਂ, ਤੂੰ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, ਇਹ ਦਿੱਸਦਾ ਜਗਤ ਸਾਰਾ ਤੇਰਾ ਹੀ ਰਚਿਆ ਹੋਇਆ ਹੈ । ਅਸੀ ਤੇਰੇ ਪੈਦਾ ਕੀਤੇ ਹੋਏ ਜੀਵ ਤੇਰੇ ਸਾਹਮਣੇ ਆਪਣੀ ਲਿਆਕਤ ਦਾ ਕੀਹ ਵਿਖਾਵਾ ਕਰ ਸਕਦੇ ਹਾਂ ? ਜੋ ਕੁਝ ਹੋ ਰਿਹਾ ਹੈ ਸਭ ਤੇਰੇ ਹੁਕਮ ਅੰਦਰ ਹੋ ਰਿਹਾ ਹੈ ।੧।

(ਹੇ ਠਾਕੁਰ ! ਇਹ ਤੇਰਾ ਹੀ ਚੋਜ ਹੈ ਜਿਵੇਂ) ਜੀਵ ਮਾਂ ਦੇ ਪੇਟ ਵਿਚ ਰਹਿੰਦਾ ਹੋਇਆ ਤੇਰੇ ਨਾਮ ਦੇ ਆਸਰੇ ਜੀਊਂਦਾ ਹੈ (ਮਾਂ ਦੇ ਪੇਟ ਵਿਚ) ਉਹ ਹਰੇਕ ਸਾਹ ਦੇ ਨਾਲ (ਤੇਰਾ ਨਾਮ) ਯਾਦ ਕਰਦਾ ਹੈ ਤੇ ਆਤਮਕ ਆਨੰਦ ਮਾਣਦਾ ਹੈ ਉਸ ਨੂੰ ਮਾਂ ਦੇ ਪੇਟ ਦੀ ਅੱਗ ਸੇਕ ਨਹੀਂ ਅਪੜਾ ਸਕਦੀ ।੨।

(ਹੇ ਠਾਕੁਰ ! ਜਿਵੇਂ ਤੂੰ ਮਾਂ ਦੇ ਪੇਟ ਵਿਚ ਰੱਖਿਆ ਕਰਦਾ ਹੈਂ ਤਿਵੇਂ ਹੁਣ ਭੀ) ਪਰਾਇਆ ਧਨ, ਪਰਾਈ ਇਸਤ੍ਰੀ, ਪਰਾਈ ਨਿੰਦਾ—ਇਹਨਾਂ ਵਿਕਾਰਾਂ ਨਾਲੋਂ ਮੇਰੀ ਪ੍ਰੀਤਿ ਦੂਰ ਕਰ । (ਮੇਹਰ ਕਰ) ਪੂਰੇ ਗੁਰੂ ਦਾ ਆਸਰਾ ਲੈ ਕੇ ਮੈਂ ਤੇਰੇ ਸੋਹਣੇ ਚਰਨਾਂ ਦਾ ਧਿਆਨ ਆਪਣੇ ਹਿਰਦੇ ਵਿਚ ਟਿਕਾਈ ਰੱਖਾਂ ।੩।

ਹੇ ਦਾਸ ਨਾਨਕ ! (ਆਖ—ਹੇ ਭਾਈ !) ਘਰ ਮੰਦਰ ਮਹਲ-ਮਾੜੀਆਂ ਜੇਹੜੇ ਭੀ ਤੈਨੂੰ ਦਿੱਸ ਰਹੇ ਹਨ ਇਹਨਾਂ ਵਿਚੋਂ ਕੋਈ ਭੀ ਤੇਰੇ ਨਾਲ (ਅੰਤ ਵੇਲੇ) ਨਹੀਂ ਜਾਇਗਾ । (ਇਸ ਵਾਸਤੇ) ਜਦ ਤਕ ਤੂੰ ਜਗਤ ਵਿਚ ਜੀਊਂਦਾ ਹੈਂ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਪ੍ਰੋ ਰੱਖ (ਇਹੀ ਅਸਲੀ ਸਾਥੀ ਹੈ) ।੪।੩੭।

**ਨੋਟ** :—ਇਹਨਾਂ ਤਿੰਨ ਸ਼ਬਦਾਂ ਦੇ ਸ਼ੁਰੂ ਵਿਚ ਇਹ ਨਹੀਂ ਦੱਸਿਆ ਗਿਆ ਕਿ ਇਹਨਾਂ ਨੂੰ ਕਿਸ 'ਘਰ' ਵਿਚ ਗਾਵਣਾ ਹੈ । ਪਹਿਲੇ ੩੪ ਸ਼ਬਦ 'ਘਰੁ ੨' ਦੇ ਸਨ । ਅਗਾਂਹ 'ਘਰੁ ੩' ਚੱਲ ਪਿਆ ਹੈ ।

**ਆਸਾ ਘਰੁ ੩ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁੋਆਨੀ ॥ ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈਆਨੀ ॥ ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥੧॥ ਕਾਹੇ ਏਕ ਬਿਨਾ ਚਿਤੁ ਲਾਈਐ ॥ ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥ ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ ॥ ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥ ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥੨॥ ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ ॥ ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ ॥ ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ ॥੩॥ ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ ॥ ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ ॥ ਗੁਰ ਮਿਲਿ ਨਾਨਕ ਨਾਮੁ ਧਿਆਇਆ ਸਾਚਿ ਨਾਮਿ ਨਿਸਤਾਰਾ ॥੪॥੧॥੩੮॥ {ਪੰਨਾ ੩੭੯-੩੮੦}**

**ਪਦ ਅਰਥ** :—ਮਿਲਕ—ਜੀਵਨ, ਭੁਇਂ । ਗ੍ਰਿਹ—ਘਰ । ਰੂਪਵੰਤੁ—ਰੂਪ ਵਾਲਾ । ਜੁੋਆਨੀ—{ਅਸਲ ਲਫ਼ਜ਼ 'ਜੁਆਨੀ' ਹੈ, ਇਥੇ 'ਜੋਆਨੀ' ਪੜ੍ਹਨਾ ਹੈ} । ਦਰਬੁ—ਧਨ {ਦ ॥ਯ} । ਹਸਤੀ—ਹਾਥੀ । ਬੈ—ਮੁੱਲ ਖ਼ਰੀਦ ਕੇ । ਆਨੀ—ਲੈ ਆਂਦੇ । ਕਾਮਿ—ਕੰਮ ਵਿਚ ।੧।

ਕਾਹੇ—ਕਿਉਂ ? ।੧।ਰਹਾਉ।

ਬਚਿਤ੍ਰ—ਅਸਚਰਜ । ਆਖਾੜੇ—ਪਿੜ । ਜਿਤੇ—ਜਿੱਤ ਲਏ । ਪਵਾੜੇ—ਝਗੜੇ । ਹਉ—ਮੈਂ । ਬੰਧਉ—ਮੈਂ ਬੰਨ੍ਹਦਾ ਹਾਂ । ਛੋਡਉ—ਛੋਡਉਂ, ਮੈਂ ਛੱਡਦਾ ਹਾਂ । ਏਵ—ਇਸ ਤਰ੍ਹਾਂ । ਤੇ—ਤੋਂ । ਬਬਾੜੇ—ਬਕਦਾ ਹੈ, ਵਾਹੀ-ਤਬਾਹੀ ਬੋਲਦਾ ਹੈ ।੨।

ਜੁਗਤਿ ਬਹੁ—ਅਨੇਕਾਂ ਤਰੀਕਿਆਂ ਨਾਲ । ਜਾਸੀ—ਚਲਾ ਜਾਇਗਾ । ਖਾਕੁ—ਮਿੱਟੀ ।੩।

ਸਭਿ—ਸਾਰੇ । ਝੂਠਾ—ਨਾਸਵੰਤ । ਪਸਾਰਾ—ਖਿਲਾਰਾ । ਖਪਿ ਖਪਿ—ਖ਼ੁਆਰ ਹੋ ਹੋ ਕੇ । ਮਿਲਿ—ਮਿਲ ਕੇ । ਸਾਚਿ ਨਾਮਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆਂ ।੪।

**ਅਰਥ** :—(ਹੇ ਭਾਈ !) ਇਕ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਵਿਚ ਪ੍ਰੀਤਿ ਨਹੀਂ ਜੋੜਨੀ ਚਾਹੀਦੀ । ਉਠਦਿਆਂ ਬੈਠਦਿਆਂ ਸੁੱਤਿਆਂ ਜਾਗਦਿਆਂ ਸਦਾ ਹੀ ਸਦਾ ਹੀ ਪਰਮਾਤਮਾ ਵਿਚ ਹੀ ਸੁਰਤਿ ਜੋੜੀ ਰੱਖਣੀ ਚਾਹੀਦੀ ਹੈ ।੧।ਰਹਾਉ।

(ਹੇ ਭਾਈ !) ਹਕੂਮਤਿ, ਜ਼ਮੀਨ ਦੀ ਮਾਲਕੀ, ਜੋਬਨ, ਘਰ, ਇੱਜ਼ਤ, ਸੁੰਦਰਤਾ, ਜੁਆਨੀ, ਬਹੁਤ ਧਨ, ਹਾਥੀ ਅਤੇ ਘੋੜੇ (ਜੇ ਇਹ ਸਭ ਕੁਝ ਕਿਸੇ ਮਨੁੱਖ ਦੇ ਪਾਸ ਹੋਵੇ), ਜੇ ਲੱਖਾਂ ਰੁਪਏ ਖ਼ਰਚ ਕੇ (ਕੀਮਤੀ) ਲਾਲ ਮੁੱਲ ਲੈ ਆਵੇ (ਤੇ ਇਹਨਾਂ ਪਦਾਰਥਾਂ ਦਾ ਮਾਣ ਕਰਦਾ ਰਹੇ), ਪਰ ਅਗਾਂਹ ਪਰਮਾਤਮਾ ਦੀ ਦਰਗਾਹ ਵਿਚ (ਇਹਨਾਂ ਵਿਚੋਂ ਕੋਈ ਭੀ ਚੀਜ਼) ਕੰਮ ਨਹੀਂ ਆਉਂਦੀ । (ਇਹਨਾਂ ਪਦਾਰਥਾਂ ਦਾ) ਮਾਣ ਕਰਨ ਵਾਲਾ ਮਨੁੱਖ (ਇਹਨਾਂ ਸਭਨਾਂ ਨੂੰ ਇਥੇ ਹੀ) ਛੱਡ ਕੇ (ਇਥੋਂ) ਤੁਰ ਪੈਂਦਾ ਹੈ ।੧।

ਜੇ ਕੋਈ ਮਨੁੱਖ ਬੜੇ ਅਸਚਰਜ ਸੋਹਣੇ ਪਿੜ (ਭਾਵ, ਕੁਸ਼ਤੀਆਂ) ਜਿੱਤਦਾ ਹੈ ਜੇ ਉਹ ਰਣਭੂਮੀ ਵਿਚ ਜਾ ਕੇ (ਬੜੇ ਬੜੇ) ਝਗੜੇ-ਲੜਾਈਆਂ ਜਿੱਤ ਲੈਂਦਾ ਹੈ ਤੇ ਆਪਣੇ ਮੂੰਹ ਇਉਂ ਵਾਹੀ-ਤਬਾਹੀ ਭੀ ਬੋਲਦਾ ਹੈ ਕਿ ਮੈਂ (ਆਪਣੇ ਵੈਰੀਆਂ ਨੂੰ) ਮਾਰ ਸਕਦਾ ਹਾਂ ਮੈਂ (ਉਹਨਾਂ ਨੂੰ) ਬੰਨ੍ਹ ਸਕਦਾ ਹਾਂ (ਤੇ ਜੇ ਜੀ ਚਾਹੇ ਤਾਂ ਉਹਨਾਂ ਨੂੰ ਕੈਦ ਤੋਂ) ਛੱਡ ਭੀ ਸਕਦਾ ਹਾਂ (ਤਾਂ ਭੀ ਕੀਹ ਹੋਇਆ ?) ਆਖ਼ਿਰ ਇਕ ਦਿਨ ਪਰਮਾਤਮਾ ਦਾ ਹੁਕਮ ਆਉਂਦਾ ਹੈ (ਮੌਤ ਆ ਜਾਂਦੀ ਹੈ, ਤੇ) ਇਹ ਸਭ ਕੁਝ ਛੱਡ ਕੇ ਇਥੋਂ ਤੁਰ ਪੈਂਦਾ ਹੈ ।੨।

ਜੇ ਕੋਈ ਮਨੁੱਖ (ਹੋਰਨਾਂ ਨੂੰ ਵਿਖਾਣ ਲਈ) ਅਨੇਕਾਂ ਕਿਸਮਾਂ ਦੇ (ਮਿਥੇ ਹੋਏ) ਧਾਰਮਿਕ ਕੰਮ ਕਰਦਾ ਹੋਵੇ ਪਰ ਸਿਰਜਣਹਾਰ ਪ੍ਰਭੂ ਨਾਲ ਸਾਂਝ ਨਾਹ ਪਾਏ, ਜੇ ਹੋਰਨਾਂ ਨੂੰ ਤਾਂ (ਧਰਮ ਦਾ) ਉਪਦੇਸ਼ ਕਰਦਾ ਰਹੇ ਪਰ ਆਪਣਾ ਧਾਰਮਿਕ ਜੀਵਨ ਨਾਹ ਬਣਾਏ, ਤੇ ਪਰਮਾਤਮਾ ਦੀ ਸਿਫ਼ਤਿ ਸਾਲਾਹ ਦੀ ਬਾਣੀ ਦੀ ਸਾਰ ਨ ਸਮਝੇ, ਤਾਂ ਉਹ ਖ਼ਾਲੀ-ਹੱਥ ਜਗਤ ਵਿਚ ਆਉਂਦਾ ਹੈ ਤੇ ਇਥੋਂ ਖ਼ਾਲੀ-ਹੱਥ ਹੀ ਤੁਰ ਪੈਂਦਾ ਹੈ (ਉਸ ਦੇ ਇਹ ਵਿਖਾਵੇ ਦੇ ਧਾਰਮਿਕ ਕੰਮ ਵਿਅਰਥ ਹੀ ਜਾਂਦੇ ਹਨ) ਜਿਵੇਂ ਹਾਥੀ (ਇਸ਼ਨਾਨ ਕਰ ਕੇ ਫਿਰ ਆਪਣੇ ਉਤੇ) ਮਿੱਟੀ ਪਾ ਲੈਂਦਾ ਹੈ ।੩।

ਹੇ ਸੰਤ ਜਨੋ ! ਹੇ ਸੱਜਣੋ ! ਹੇ ਮਿੱਤਰੋ ! ਸਾਰੇ ਸੁਣ ਲਵੋ, ਇਹ ਸਾਰਾ ਜਗਤ-ਖਿਲਾਰਾ ਨਾਸਵੰਤ ਹੈ । ਜੇਹੜੇ ਮੂਰਖ ਨਿੱਤ ਇਹ ਆਖਦੇ ਰਹੇ ਕਿ ਇਹ ਮੇਰੀ ਮਾਇਆ ਹੈ ਇਹ ਮੇਰੀ ਜਾਇਦਾਦ ਹੈ ਉਹ (ਮਾਇਆ-ਮੋਹ ਦੇ ਸਮੁੰਦਰ ਵਿਚ) ਡੁੱਬੇ ਰਹੇ ਤੇ ਖ਼ੁਆਰ ਹੋ ਹੋ ਕੇ ਆਤਮਕ ਮੌਤ ਸਹੇੜਦੇ ਰਹੇ ।

ਹੇ ਨਾਨਕ ! ਜਿਸ ਮਨੁੱਖ ਨੇ ਸਤਿਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਿਆ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜ ਕੇ (ਇਸ ਸੰਸਾਰ-ਸਮੁੰਦਰ ਤੋਂ) ਉਸ ਦਾ ਪਾਰ-ਉਤਾਰਾ ਹੋ ਗਿਆ ।੪।੧।੩੮।

**ਨੋਟ** :—'ਘਰੁ ੩' ਦਾ ਇਹ ਪਹਿਲਾ ਸ਼ਬਦ ਹੈ ਹੁਣ ਤਕ ਕੁੱਲ ੩੮ ਸ਼ਬਦ ਮਹਲਾ ੫ ਦੇ ਆ ਚੁਕੇ ਹਨ ।

**ਰਾਗੁ ਆਸਾ ਘਰੁ ੫ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਭ੍ਰਮ ਮਹਿ ਸੋਈ ਸਗਲ, ਜਗਤ ਧੰਧ ਅੰਧ ॥ ਕੋਊ ਜਾਗੈ ਹਰਿ ਜਨੁ ॥੧॥ ਮਹਾ ਮੋਹਨੀ ਮਗਨ, ਪ੍ਰਿਅ ਪ੍ਰੀਤਿ ਪ੍ਰਾਨ ॥ ਕੋਊ ਤਿਆਗੈ ਵਿਰਲਾ ॥੨॥ ਚਰਨ ਕਮਲ ਆਨੂਪ, ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ ॥੩॥ ਨਾਨਕ ਸਾਧੂ ਸੰਗਿ ਜਾਗੇ ਗਿਆਨ ਰੰਗਿ ॥ ਵਡਭਾਗੇ ਕਿਰਪਾ ॥੪॥੧॥੩੯॥ {ਪੰਨਾ ੩੮੦}**

**ਪਦ ਅਰਥ** :—ਭ੍ਰਮ—ਭਟਕਣ । ਸੋਈ—ਸੁੱਤੀ ਹੋਈ । ਸਗਲ—ਸਾਰੀ (ਲੁਕਾਈ) । ਅੰਧ—ਅੰਨ੍ਹੀ । ਕੋਊ—ਕੋਈ ਵਿਰਲਾ ।੧।

ਮੋਹਨੀ—ਮਨ ਨੂੰ ਮੋਹ ਲੈਣ ਵਾਲੀ ਮਾਇਆ । ਮਗਨ—ਮਸਤ । ਪ੍ਰਿਅ—ਪਿਆਰੀ । ਪ੍ਰਾਨ—ਜਿੰਦ ।੨।

ਆਨੂਪ—ਸੁੰਦਰ । ਮੰਤ—ਉਪਦੇਸ਼ । ਸਾਧੂ—ਗੁਰਮੁਖਿ ਮਨੁੱਖ ।੩।

ਸੰਗਿ—ਸੰਗਤਿ ਵਿਚ । ਸਾਧੂ—ਗੁਰੂ । ਰੰਗਿ—ਰੰਗ ਵਿਚ ।੪।

**ਅਰਥ** :—(ਹੇ ਭਾਈ !) ਜਗਤ ਦੇ ਧੰਧਿਆਂ ਵਿਚ ਅੰਨ੍ਹੀ ਹੋਈ ਹੋਈ ਸਾਰੀ ਲੁਕਾਈ ਮਾਇਆ ਦੀ ਭਟਕਣਾ ਵਿਚ ਸੁੱਤੀ ਹੋਈ ਹੈ । ਕੋਈ ਵਿਰਲਾ ਪਰਮਾਤਮਾ ਦਾ ਭਗਤ (ਇਸ ਮੋਹ ਦੀ ਨੀਂਦ ਵਿਚੋਂ) ਜਾਗ ਰਿਹਾ ਹੈ ।੧।

(ਹੇ ਭਾਈ !) ਮਨ ਨੂੰ ਮੋਹ ਲੈਣ ਵਾਲੀ ਬਲੀ ਮਾਇਆ ਵਿਚ ਲੁਕਾਈ ਮਸਤ ਪਈ ਹੈ, (ਮਾਇਆ ਨਾਲ ਇਹ) ਪ੍ਰੀਤ ਜਿੰਦ ਨਾਲੋਂ ਭੀ ਪਿਆਰੀ ਲੱਗ ਰਹੀ ਹੈ । ਕੋਈ ਵਿਰਲਾ ਮਨੁੱਖ (ਮਾਇਆ ਦੀ ਇਸ ਪ੍ਰੀਤਿ ਨੂੰ) ਛੱਡਦਾ ਹੈ ।੨।

(ਹੇ ਭਾਈ !) ਪਰਮਾਤਮਾ ਦੇ ਸੋਹਣੇ ਸੁੰਦਰ ਚਰਨਾਂ ਵਿਚ, ਸੰਤ ਜਨਾਂ ਦੇ ਉਪਦੇਸ਼ ਵਿਚ, ਕੋਈ ਵਿਰਲਾ ਗੁਰਮੁਖਿ ਮਨੁੱਖ ਚਿੱਤ ਜੋੜਦਾ ਹੈ ।੩।

ਹੇ ਨਾਨਕ ! ਕੋਈ ਭਾਗਾਂ ਵਾਲਾ ਮਨੁੱਖ ਜਿਸ ਉਤੇ ਪ੍ਰਭੂ ਦੀ ਕਿਰਪਾ ਹੋ ਜਾਏ, ਗੁਰੂ ਦੀ ਸੰਗਤਿ ਵਿਚ ਆ ਕੇ (ਗੁਰੂ ਦੇ ਬਖ਼ਸ਼ੇ) ਗਿਆਨ ਦੇ ਰੰਗ ਵਿਚ (ਰੰਗੀਜ ਕੇ, ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗਦਾ ਰਹਿੰਦਾ ਹੈ ।੪।੧।੩੯।

**ਨੋਟ** :—'ਘਰੁ ੫' ਦਾ ਇਹ ਪਹਿਲਾ ਸ਼ਬਦ ਹੈ । ਮਹਲਾ ੫ ਦੇ ਕੁਲ ਸ਼ਬਦ ੩੯ ਆ ਚੁਕੇ ਹਨ ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੬ ਮਹਲਾ ੫ ॥ ਜੋ ਤੁਧੁ ਭਾਵੈ ਸੋ ਪਰਵਾਨਾ ਸੂਖੁ ਸਹਜੁ ਮਨਿ ਸੋਈ ॥ ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ ॥੧॥ ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥ ਮਸਲਤਿ ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ ॥੧॥ ਰਹਾਉ ॥ ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧ ਸੰਗਿ ਰਸੁ ਪਾਇਆ ॥ ਤ੍ਰਿਪਤਿ ਅਘਾਇ ਸੇਈ ਜਨ ਪੂਰੇ ਸੁਖ ਨਿਧਾਨੁ ਹਰਿ ਗਾਇਆ ॥੨॥ ਜਾ ਕਉ ਟੇਕ ਤੁਮ੍ਾਰੀ ਸੁਆਮੀ ਤਾ ਕਉ ਨਾਹੀ ਚਿੰਤਾ ॥ ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ ॥੩॥ ਭਰਮ ਮੋਹ ਧ੍ਰੋਹ ਸਭਿ ਨਿਕਸੇ ਜਬ ਕਾ ਦਰਸਨੁ ਪਾਇਆ ॥ ਵਰਤਣਿ ਨਾਮੁ ਨਾਨਕ ਸਚੁ ਕੀਨਾ ਹਰਿ ਨਾਮੇ ਰੰਗਿ ਸਮਾਇਆ ॥੪॥੧॥੪੦॥ {ਪੰਨਾ ੩੮੦}**

**ਪਦ ਅਰਥ** :—ਪਰਵਾਨਾ—ਕਬੂਲ । ਸਹਜੁ—ਆਤਮਕ ਅਡੋਲਤਾ । ਮਨਿ—ਮਨ ਵਿਚ । ਸੋਈ—ਉਹੀ, (ਪਰਮਾਤਮਾ ਦੀ ਰਜ਼ਾ ਮੰਨਣਾ ਹੀ) । ਰੇ—ਹੇ ਭਾਈ ! ।੧।

ਰਸਕਿ—ਰਸ ਲੈ ਲੈ ਕੇ, ਸੁਆਦ ਨਾਲ । ਗਾਵਹਿ—ਗਾਂਦੇ ਹਨ । ਮਸਲਤਿ—ਸਲਾਹ-ਮਸ਼ਵਰਾ । ਮਤਾ—ਫ਼ੈਸਲਾ ।੧।ਰਹਾਉ।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਤ੍ਰਿਪਤਿ—ਤ੍ਰਿਪਤੀ, ਸੰਤੋਖ, ਰੱਜ । ਅਘਾਇ—ਰੱਜ ਕੇ । ਨਿਧਾਨੁ—ਖ਼ਜ਼ਾਨਾ ।੨।

ਕਉ—ਨੂੰ । ਟੇਕ—ਆਸਰਾ । ਭਗਵੰਤਾ—ਭਾਗਾਂ ਵਾਲੇ ।੩।

ਭਰਮ—ਭਟਕਣ । ਧ੍ਰੋਹ—ਠੱਗੀ । ਸਭਿ—ਸਾਰੇ । ਨਿਕਸੇ—ਨਿਕਲ ਗਏ । ਸਚੁ—ਸਦਾ ਕਾਇਮ ਰਹਿਣ ਵਾਲਾ । ਨਾਮੇ—ਨਾਮ ਵਿਚ ਹੀ । ਰੰਗਿ—ਪ੍ਰੇਮ ਨਾਲ ।੪।

**ਅਰਥ** :—(ਹੇ ਪ੍ਰਭੂ !) ਤੇਰੇ ਦਾਸ ਮੁੜ ਮੁੜ ਸੁਆਦ ਨਾਲ ਤੇਰੇ ਗੁਣ ਗਾਂਦੇ ਰਹਿੰਦੇ ਹਨ । ਜੋ ਕੁਝ ਤੂੰ ਆਪ ਕਰਦਾ ਹੈਂ ਜੋ ਕੁਝ ਜੀਵਾਂ ਪਾਸੋਂ ਕਰਾਂਦਾ ਹੈਂ (ਉਸ ਨੂੰ ਸਿਰ-ਮੱਥੇ ਤੇ ਮੰਨਣਾ ਹੀ) ਤੇਰੇ ਦਾਸਾਂ ਵਾਸਤੇ ਸਿਆਣਪ ਹੈ (ਆਤਮਕ ਜੀਵਨ ਦੀ ਅਗਵਾਈ ਲਈ) ਸਲਾਹ-ਮਸ਼ਵਰਾ ਤੇ ਫ਼ੈਸਲਾ ਹੈ ।੧।ਰਹਾਉ।

ਹੇ ਪ੍ਰਭੂ ! ਜੋ ਕੁਝ ਤੈਨੂੰ ਚੰਗਾ ਲੱਗਦਾ ਹੈ ਉਹ ਤੇਰੇ ਸੇਵਕਾਂ ਨੂੰ (ਸਿਰ-ਮੱਥੇ ਉੱਤੇ) ਪਰਵਾਨ ਹੁੰਦਾ ਹੈ, ਤੇਰੀ ਰਜ਼ਾ ਹੀ ਉਹਨਾਂ ਦੇ ਮਨ ਵਿਚ ਆਨੰਦ ਤੇ ਆਤਮਕ ਅਡੋਲਤਾ ਪੈਦਾ ਕਰਦੀ ਹੈ । ਹੇ ਪ੍ਰਭੂ ! ਤੈਨੂੰ ਹੀ ਤੇਰੇ ਦਾਸ ਸਭ ਕੁਝ ਕਰਨ ਅਤੇ ਜੀਵਾਂ ਪਾਸੋਂ ਕਰਾਣ ਦੀ ਤਾਕਤ ਰੱਖਣ ਵਾਲਾ ਮੰਨਦੇ ਹਨ, ਤੂੰ ਹੀ ਉਹਨਾਂ ਦੀ ਨਿਗਾਹ ਵਿਚ ਬੇਅੰਤ ਹੈਂ ।

ਹੇ ਭਾਈ ! ਪਰਮਾਤਮਾ ਦੇ ਦਾਸਾਂ ਨੂੰ ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਦਿੱਸਦਾ ।੧।

ਹੇ ਪਿਆਰੇ ਪ੍ਰਭੂ ! ਤੇਰੇ ਦਾਸਾਂ ਵਾਸਤੇ ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਸਾਧ ਸੰਗਤਿ ਵਿਚ ਬੈਠ ਕੇ ਉਹ (ਤੇਰੇ ਨਾਮ ਦਾ) ਰਸ ਮਾਣਦੇ ਹਨ । (ਹੇ ਭਾਈ !) ਜਿਨ੍ਹਾਂ ਨੇ ਸੁਖਾਂ ਦੇ ਖ਼ਜ਼ਾਨੇ ਹਰੀ ਦੀ ਸਿਫ਼ਤਿ-ਸਾਲਾਹ ਕੀਤੀ ਉਹ ਮਨੁੱਖ ਗੁਣਾਂ ਨਾਲ ਭਰਪੂਰ ਹੋ ਗਏ ਉਹੀ ਮਨੁੱਖ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਏ ਤ੍ਰਿਪਤ ਹੋ ਗਏ ।੨।

ਹੇ ਪ੍ਰਭੂ ! ਹੇ ਸੁਆਮੀ ! ਜਿਨ੍ਹਾਂ ਮਨੁੱਖਾਂ ਨੂੰ ਤੇਰਾ ਆਸਰਾ ਹੈ ਉਹਨਾਂ ਨੂੰ ਕੋਈ ਚਿੰਤਾ ਪੋਹ ਨਹੀਂ ਸਕਦੀ । ਹੇ ਸੁਆਮੀ ! ਜਿਨ੍ਹਾਂ ਉਤੇ ਤੇਰੀ ਮੇਹਰ ਹੁੰਦੀ ਹੈ ਉਹ (ਨਾਮ-ਧਨ ਨਾਲ) ਸਾਹੂਕਾਰ ਬਣ ਗਏ ਉਹ ਭਾਗਾਂ ਵਾਲੇ ਬਣ ਗਏ ।੩।

ਹੇ ਨਾਨਕ ! (ਆਖ—) ਜਦੋਂ ਹੀ ਕੋਈ ਮਨੁੱਖ ਪਰਮਾਤਮਾ ਦਾ ਦਰਸ਼ਨ ਕਰ ਲੈਂਦਾ ਹੈ (ਉਸ ਦੇ ਅੰਦਰੋਂ) ਭਟਕਣਾ ਮੋਹ, ਠੱਗੀਆਂ ਆਦਿਕ ਸਾਰੇ ਵਿਕਾਰ ਨਿਕਲ ਜਾਂਦੇ ਹਨ । ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਾਮਤਮਾ ਦੇ ਨਾਮ ਨੂੰ ਆਪਣੀ ਰੋਜ਼ ਦੀ ਵਰਤਣ ਬਣਾ ਲੈਂਦਾ ਹੈ, ਉਹ ਪ੍ਰਭੂ ਦੇ ਪ੍ਰੇਮ-ਰੰਗ ਵਿਚ (ਰੰਗੀਜ ਕੇ) ਪਰਮਾਤਮਾ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੪।੧।੪੦।

**ਨੋਟ** :—'ਘਰੁ ੬' ਦੇ ਨਵੇਂ ਸੰਗ੍ਰਹ ਦਾ ਇਹ ਪਹਿਲਾ ਸ਼ਬਦ ਹੈ ।

**ਆਸਾ ਮਹਲਾ ੫ ॥ ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥ ਈਹਾ ਸੁਖੁ ਨਹੀ ਦਰਗਹ ਢੋਈ ਜਮਪੁਰਿ ਜਾਇ ਪਚਾਵੈ ॥੧॥ ਨਿੰਦਕਿ ਅਹਿਲਾ ਜਨਮੁ ਗਵਾਇਆ ॥ ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ ਰਹਾਉ ॥ ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ ॥ ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥ ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥ ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥੩॥ ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ ॥ ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥੪॥੨॥੪੧॥ {ਪੰਨਾ ੩੮੦-੩੮੧}**

**ਪਦ ਅਰਥ** :—ਮਲੁ—ਪਾਪਾਂ ਦੀ ਮੈਲ । ਪਰਾਈ—ਹੋਰਨਾਂ ਦੀ । ਈਹਾ—ਇਸ ਲੋਕ ਵਿਚ । ਢੋਈ—ਆਸਰਾ, ਟਿਕਾਣਾ । ਜਮਪੁਰਿ—ਜਮ ਦੇ ਨਗਰ ਵਿਚ । ਜਾਇ—ਜਾ ਕੇ । ਪਚਾਵੈ—ਖ਼ੁਆਰ ਹੁੰਦਾ ਹੈ, ਦੁੱਖੀ ਹੁੰਦਾ ਹੈ ।੧।

ਨਿੰਦਕਿ—ਨਿੰਦਕ ਨੇ । ਅਹਿਲਾ—ਕੀਮਤੀ । ਕਾਹੂ ਬਾਤੈ—ਕਿਸੇ ਭੀ ਗੱਲ ਵਿਚ । ਆਗੈ—ਪਰਲੋਕ ਵਿਚ ।੧।ਰਹਾਉ।

ਕਿਰਤੁ—ਪਿਛਲੇ ਜਨਮਾਂ ਵਿਚ ਕੀਤੇ ਮੰਦ ਕਰਮਾਂ ਦੇ ਸੰਸਕਾਰਾਂ ਦਾ ਇਕੱਠ । ਪਇਆ—ਪੇਸ਼ ਪਿਆ, ਉੱਘੜ ਆਇਆ । ਬਪੁਰਾ—ਵਿਚਾਰਾ, ਬਦ-ਨਸੀਬ, ਮੰਦ-ਭਾਗੀ । ਤਹਾ—ਉਸ ਥਾਂ, ਉਸ ਨਿੱਘਰੀ ਆਤਮਕ ਅਵਸਥਾ ਵਿਚ । ਬਿਗੂਤਾ—ਖ਼ੁਆਰ ਹੁੰਦਾ ਹੈ । ਪਹਿ—ਪਾਸ ।੨।

ਗਤਿ—ਉੱਚੀ ਆਤਮਕ ਅਵਸਥਾ । ਕਤ ਹੂੰ—ਕਿਤੇ ਭੀ । ਏਵੈਂ—ਇਉਂ ਹੀ ।੩।

ਸਹਾਈ—ਮਦਦਗਾਰ ।੪।

**ਅਰਥ** :—(ਹੇ ਭਾਈ !) ਸੰਤਾਂ ਦੀ ਨਿੰਦਾ ਕਰਨ ਵਾਲੇ ਮਨੁੱਖ ਨੇ (ਨਿੰਦਾ ਦੇ ਕਾਰਨ ਆਪਣਾ) ਕੀਮਤੀ ਮਨੁੱਖਾ ਜਨਮ ਗਵਾ ਲਿਆ । (ਸੰਤਾਂ ਦੀ ਨਿੰਦਾ ਕਰ ਕੇ ਉਹ ਇਹ ਆਸ ਕਰਦਾ ਹੈ ਕਿ ਉਹਨਾਂ ਨੂੰ ਦੁਨੀਆ ਦੀਆਂ ਨਜ਼ਰਾਂ ਵਿਚ ਡੇਗ ਕੇ ਮੈਂ ਉਹਨਾਂ ਦੇ ਥਾਂ ਆਦਰ-ਸਤਕਾਰ ਹਾਸਲ ਕਰ ਲਵਾਂਗਾ, ਪਰ ਉਹ ਨਿੰਦਕ) ਕਿਸੇ ਗੱਲੇ ਭੀ (ਸੰਤ ਜਨਾਂ) ਦੀ ਬਰਾਬਰੀ ਨਹੀਂ ਕਰ ਸਕਦਾ, (ਨਿੰਦਾ ਦੇ ਕਾਰਨ) ਅਗਾਂਹ ਪਰਲੋਕ ਵਿਚ ਭੀ ਉਸ ਨੂੰ ਆਦਰ ਦੀ ਥਾਂ ਨਹੀਂ ਮਿਲਦੀ ।੧।ਰਹਾਉ।

(ਨਿੰਦਕ) ਦੂਜਿਆਂ ਦੀ ਅਨੇਕਾਂ ਜਨਮਾਂ ਦੇ ਕੀਤੇ ਵਿਕਾਰਾਂ ਦੀ ਮੈਲ ਧੋਂਦਾ ਹੈ (ਤੇ ਉਹ ਮੈਲ ਉਹ ਆਪਣੇ ਮਨ ਦੇ ਅੰਦਰ ਸੰਸਕਾਰਾਂ ਦੇ ਰੂਪ ਵਿਚ ਇਕੱਠੀ ਕਰ ਲੈਂਦਾ ਹੈ, ਇਸ ਤਰ੍ਹਾਂ ਉਹ) ਆਪਣੇ ਕੀਤੇ ਕਰਮਾਂ ਦਾ ਮੰਦਾ ਫਲ ਆਪ ਹੀ ਭੋਗਦਾ ਹੈ । (ਨਿੰਦਾ ਦੇ ਕਾਰਨ ਉਸ ਨੂੰ) ਇਸ ਲੋਕ ਵਿਚ ਸੁਖ ਨਹੀਂ ਮਿਲਦਾ, ਪਰਮਾਤਮਾ ਦੀ ਹਜ਼ੂਰੀ ਵਿਚ ਭੀ ਉਸ ਨੂੰ ਆਦਰ ਦੀ ਥਾਂ ਨਹੀਂ ਮਿਲਦੀ, ਉਹ ਨਰਕ ਵਿਚ ਅੱਪੜ ਕੇ ਦੁਖੀ ਹੁੰਦਾ ਰਹਿੰਦਾ ਹੈ ।੧।

ਪਰ ਨਿੰਦਕ ਦੇ ਭੀ ਵੱਸ ਦੀ ਗੱਲ ਨਹੀਂ (ਉਹ ਨਿੰਦਾ ਦੇ ਮੰਦ ਕਰਮ ਤੋਂ ਹਟ ਨਹੀਂ ਸਕਦਾ, ਕਿਉਂਕਿ) ਪਿਛਲੇ ਜਨਮਾਂ ਵਿਚ ਕੀਤੇ ਕਰਮਾਂ ਦੇ ਸੰਸਕਾਰ ਉਸ ਮੰਦ-ਭਾਗੀ ਨਿੰਦਕ ਦੇ ਪੱਲੇ ਪੈ ਜਾਂਦੇ ਹਨ (ਉਸ ਦੇ ਅੰਦਰ ਜਾਗ ਪੈਂਦੇ ਹਨ ਤੇ ਉਸ ਨੂੰ ਨਿੰਦਾ ਵਲ ਪ੍ਰੇਰਦੇ ਹਨ) । ਨਿੰਦਕ ਅਜੇਹੀ ਨਿੱਘਰੀ ਹੋਈ ਆਤਮਕ ਦਸ਼ਾ ਵਿਚ ਖ਼ੁਆਰ ਹੁੰਦਾ ਰਹਿੰਦਾ ਹੈ ਕਿ ਉਥੇ (ਭਾਵ, ਉਸ ਨਿੱਘਰੀ ਦਸ਼ਾ ਵਿਚੋਂ ਕੱਢਣ ਲਈ) ਕੋਈ ਉਸ ਦੀ ਮਦਦ ਨਹੀਂ ਕਰ ਸਕਦਾ । ਸਹਾਇਤਾ ਵਾਸਤੇ ਉਹ ਕਿਸੇ ਕੋਲ ਪੁਕਾਰ ਕਰਨ ਜੋਗਾ ਭੀ ਨਹੀਂ ਰਹਿੰਦਾ ।੨।

ਖਸਮ-ਪ੍ਰਭੂ ਦੀ ਰਜ਼ਾ ਇਉਂ ਹੀ ਹੈ ਕਿ (ਸੰਤ ਜਨਾਂ ਦੀ) ਨਿੰਦਾ ਕਰਨ ਵਾਲੇ ਮਨੁੱਖ ਨੂੰ ਕਿਤੇ ਭੀ ਉੱਚੀ ਆਤਮਕ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ (ਕਿਉਂਕਿ ਉਹ ਉੱਚੀ ਆਤਮਕ ਅਵਸਥਾ ਵਾਲਿਆਂ ਦੀ ਤਾਂ ਸਦਾ ਨਿੰਦਾ ਕਰਦਾ ਹੈ । ਦੂਜੇ ਪਾਸੇ) ਜਿਉਂ ਜਿਉਂ ਕੋਈ ਮਨੁੱਖ ਸੰਤ ਜਨਾਂ ਦੀ ਨਿੰਦਾ ਕਰਦਾ ਹੈ (ਉਕਾਈਆਂ ਨਸ਼ਰ ਕਰਦਾ ਹੈ) ਤਿਉਂ ਤਿਉਂ ਸੰਤ ਜਨ ਇਸ ਵਿਚ ਸੁਖ ਪ੍ਰਤੀਤ ਕਰਦੇ ਹਨ (ਉਹਨਾਂ ਨੂੰ ਆਪਣੇ ਆਤਮਕ ਜੀਵਨ ਦੀ ਪੜਤਾਲ ਕਰਨ ਦਾ ਮੌਕਾ ਮਿਲਦਾ ਰਹਿੰਦਾ ਹੈ) ।੩।

ਹੇ ਮਾਲਕ-ਪ੍ਰਭੂ ! ਤੇਰੇ ਸੰਤਾਂ ਨੂੰ (ਜੀਵਨ-ਅਗਵਾਈ ਵਾਸਤੇ) ਸਦਾ ਤੇਰਾ ਆਸਰਾ ਰਹਿੰਦਾ ਹੈ, ਤੂੰ (ਸੰਤਾਂ ਦਾ ਜੀਵਨ ਉੱਚਾ ਕਰਨ ਵਿਚ) ਮਦਦਗਾਰ ਭੀ ਬਣਦਾ ਹੈਂ ।

ਹੇ ਨਾਨਕ ! ਆਖ—(ਉਸ ਨਿੰਦਾ ਦੀ ਬਰਕਤਿ ਨਾਲ) ਸੰਤਾਂ ਨੂੰ ਤਾਂ ਪਰਮਾਤਮਾ (ਮੰਦ ਕਰਮਾਂ ਤੋਂ) ਬਚਾਈ ਰੱਖਦਾ ਹੈ ਪਰ ਨਿੰਦਾ ਕਰਨ ਵਾਲਿਆਂ ਨੂੰ (ਉਹਨਾਂ ਦੇ ਨਿੰਦਾ ਦੇ ਹੜ ਵਿਚ) ਰੋੜ੍ਹ ਦੇਂਦਾ ਹੈ (ਉਹਨਾਂ ਦੇ ਆਤਮਕ ਜੀਵਨ ਨੂੰ ਨਿੰਦਾ ਦੇ ਹੜ ਵਿਚ ਰੋੜ੍ਹ ਕੇ ਮੁਕਾ ਦੇਂਦਾ ਹੈ) ।੪।੨।੪੧।

**ਆਸਾ ਮਹਲਾ ੫ ॥ ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ ॥ ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ ॥੧॥ ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥ ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥੧॥ ਰਹਾਉ ॥ ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥ ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥੨॥ ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥ ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥੩॥ ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ ॥ ਸਤਿ ਸਤਿ ਸਤਿ ਨਾਨਕਿ ਕਹਿਆ ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥ {ਪੰਨਾ ੩੮੧}**

**ਪਦ ਅਰਥ** :—ਬਾਹਰੁ—ਬਾਹਰਲਾ ਪਾਸਾ, ਪਿੰਡਾ, ਸਰੀਰ । ਅੰਤਰੁ—ਅੰਦਰਲਾ । ਖੋਏ—ਗਵਾ ਲਏ । ਈਹਾ—ਇਸ ਲੋਕ ਵਿਚ । ਕਾਮਿ—ਕਾਮ ਵਿਚ । ਵਿਆਪਿਆ—ਫਸਿਆ ਰਿਹਾ । ਆਗੈ—ਪਰਲੋਕ ਵਿਚ । ਮੁਸਿ ਮੁਸਿ—ਹਟਕੋਰੇ ਲੈ ਲੈ ਕੇ ।੧।

ਮਤਿ—ਅਕਲ । ਹੋਰਾ—ਹੋਰ ਕਿਸਮ ਦੀ । ਵਰਮੀ—ਖੁੱਡ । ਡੋਰਾ—ਬੋਲਾ ।੧।ਰਹਾਉ।

ਕਿਰਤਿ—ਮੇਹਨਤ । ਸਾਰ—ਕਦਰ, ਸੂਝ । ਕਉ—ਨੂੰ । ਤਰਕਨ ਲਾਗਾ—ਬਹਸਣ ਲੱਗ ਪਿਆ । ਤਤੁ—ਅਸਲੀਅਤ । ਜੋਗੁ—ਮਿਲਾਪ ।੨।

ਢਬੂਆ—ਚਾਂਦੀ ਦਾ ਰੁਪਇਆ । ਤੇ—ਤੋਂ, ਪਾਸੋਂ ।੩।

ਕੂੜਿ—ਕੂੜ ਵਿਚ, ਮਾਇਆ ਦੇ ਮੋਹ ਵਿਚ । ਕਪਟਿ—ਠੱਗੀ ਵਿਚ । ਬੰਚਿ—ਠਗੀਜ ਕੇ । ਨਿੰਮੁਨੀਆਦਾ—ਬੇ-ਮੁਨਿਆਦਾ, ਜਿਸ ਦੀ ਪੱਕੀ ਨੀਂਹ ਨਹੀਂ ਹੈ । ਤਤਕਾਲੇ—ਤੁਰਤ । ਸਤਿ—ਸੱਚ । ਨਾਨਕਿ—ਨਾਨਕ ਨੇ । ਸਮਾਲੇ—ਸਮਾਲਿ, ਸੰਭਾਲ ਕੇ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਭਜਨ ਕਰਨ ਵਾਲੀ ਅਕਲ ਹੋਰ ਕਿਸਮ ਦੀ ਹੁੰਦੀ ਹੈ (ਉਸ ਵਿਚ ਵਿਖਾਵਾ ਨਹੀਂ ਹੁੰਦਾ) । ਜੇ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸੁਣਦਾ, ਜੇ ਨਾਮ ਵਲੋਂ ਬੋਲਾ ਰਹਿੰਦਾ ਹੈ (ਤਾਂ ਬਾਹਰਲੇ ਧਾਰਮਕ ਕਰਮ ਇਉਂ ਹੀ ਹਨ ਜਿਵੇਂ ਸੱਪ ਨੂੰ ਮਾਰਨ ਦੇ ਥਾਂ ਸੱਪ ਦੀ ਖੁੱਡ ਨੂੰ ਕੁੱਟੀ ਜਾਣਾ), ਪਰ ਜੇ ਖੁੱਡ ਨੂੰ ਕੁੱਟਦੇ ਜਾਈਏ ਤਾਂ ਇਸ ਤਰ੍ਹਾਂ ਸੱਪ ਨਹੀਂ ਮਰਦਾ (ਬਾਹਰਲੇ ਕਰਮਾਂ ਨਾਲ ਮਨ ਵੱਸ ਵਿਚ ਨਹੀਂ ਆਉਂਦਾ) ।੧।ਰਹਾਉ।

ਜੇਹੜਾ ਮਨੁੱਖ (ਤੀਰਥ ਆਦਿਕਾਂ ਤੇ ਨਿਰਾ) ਪਿੰਡਾ ਧੋ ਕੇ ਅੰਦਰਲਾ ਮਨ (ਵਿਕਾਰਾਂ ਨਾਲ) ਮੈਲਾ ਹੀ ਰੱਖਦਾ ਹੈ ਉਹ ਲੋਕ ਪਰਲੋਕ ਆਪਣੇ ਦੋਵੇਂ ਥਾਂ ਗਵਾ ਲੈਂਦਾ ਹੈ । ਇਸ ਲੋਕ ਵਿਚ ਰਹਿੰਦਿਆਂ ਕਾਮ-ਵਾਸ਼ਨਾ ਵਿਚ, ਕ੍ਰੋਧ ਵਿਚ, ਮੋਹ ਵਿਚ, ਫਸਿਆ ਰਹਿੰਦਾ ਹੈ, ਅਗਾਂਹ ਪਰਲੋਕ ਵਿਚ ਜਾ ਕੇ ਹਟਕੋਰੇ ਲੈ ਲੈ ਰੋਂਦਾ ਹੈ ।੧।

(ਜਿਸ ਮਨੁੱਖ ਨੇ ਤਿਆਗ ਦੇ ਭੁਲੇਖੇ ਵਿਚ ਆਜੀਵਕਾ ਖ਼ਾਤਰ) ਮਾਇਆ ਕਮਾਣ ਦਾ ਉੱਦਮ ਛੱਡ ਦਿੱਤਾ ਉਹ ਭਗਤੀ ਦੀ ਕਦਰ ਭੀ ਨਹੀਂ ਜਾਣਦਾ, ਜੇਹੜਾ ਮਨੁੱਖ ਵੇਦ ਸ਼ਾਸਤਰ ਆਦਿਕ ਧਰਮ-ਪੁਸਤਕਾਂ ਨੂੰ ਸਿਰਫ਼ ਬਹਸਾਂ ਵਿਚ ਹੀ ਵਰਤਣਾ ਸ਼ੁਰੂ ਕਰ ਦੇਂਦਾ ਹੈ ਉਹ (ਆਤਮਕ ਜੀਵਨ ਦੀ) ਅਸਲੀਅਤ ਨਹੀਂ ਸਮਝਦਾ, ਉਹ ਪਰਮਾਤਮਾ ਦਾ ਮਿਲਾਪ ਨਹੀਂ ਸਮਝਦਾ ।੨।

ਜਿਵੇਂ ਜਦੋਂ ਕੋਈ ਖੋਟਾ ਰੁਪਇਆ ਸਰਾਫ਼ਾਂ ਦੀ ਨਜ਼ਰੇ ਪੈਂਦਾ ਹੈ ਤਾਂ ਉਸ ਦਾ ਖੋਟ ਪਰਤੱਖ ਦਿੱਸ ਪੈਂਦਾ ਹੈ; (ਤਿਵੇਂ ਜੇਹੜਾ ਮਨੁੱਖ ਅੰਦਰੋਂ ਤਾਂ ਵਿਕਾਰੀ ਹੈ, ਪਰ ਬਾਹਰੋਂ ਧਾਰਮਿਕ ਭੇਖੀ) ਉਹ ਪਰਮਾਤਮਾ ਪਾਸੋਂ (ਆਪਣਾ ਅੰਦਰਲਾ ਖੋਟ) ਲੁਕਾ ਨਹੀਂ ਸਕਦਾ, ਹਰੇਕ ਦੇ ਦਿਲ ਦੀ ਜਾਣਨ ਵਾਲਾ ਪਰਮਾਤਮਾ ਉਸ ਦੀ ਹਰੇਕ ਕਰਤੂਤ ਨੂੰ ਜਾਣਦਾ ਹੈ ।੩।

ਮਨੁੱਖ ਦੀ ਇਸ ਜਗਤ ਵਿਚ ਚਾਰ-ਰੋਜ਼ਾ ਜ਼ਿੰਦਗੀ ਹੈ ਪਰ ਇਹ ਮਾਇਆ ਦੇ ਮੋਹ ਵਿਚ ਠੱਗੀ-ਫ਼ਰੇਬ ਵਿਚ ਆਤਮਕ ਜੀਵਨ ਲੁਟਾ ਕੇ ਬੜੀ ਛੇਤੀ ਆਤਮਕ ਮੌਤੇ ਮਰ ਜਾਂਦਾ ਹੈ ।

ਹੇ ਭਾਈ ! ਨਾਨਕ ਨੇ ਇਹ ਗੱਲ ਯਕੀਨੀ ਤੌਰ ਤੇ ਸੱਚ ਕਹੀ ਹੈ ਕਿ ਪਰਮਾਤਮਾ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਉਸ ਨੂੰ ਆਪਣੇ ਅੰਦਰ ਵੱਸਦਾ ਵੇਖ (ਇਹੀ ਆਤਮਕ ਜੀਵਨ ਹੈ, ਇਹੀ ਜੀਵਨ-ਮਨੋਰਥ ਹੈ) ।੪।੩।੪੨।

**ਆਸਾ ਮਹਲਾ ੫ ॥ ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥ ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥੧॥ ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥ ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥੧॥ ਰਹਾਉ ॥ ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥ ਰਾਮਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥੨॥ ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥ ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥੩॥ ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੁਖੁ ਭਾਗੈ ॥ ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ ॥੪॥੪॥੪੩॥ {ਪੰਨਾ ੩੮੧}**

**ਪਦ ਅਰਥ** :—ਨਿਰਮਲੁ—ਸਾਫ਼, ਪਵਿਤ੍ਰ । ਆਪੁ—ਆਪਾ-ਭਾਵ, ਅਹੰਕਾਰ । ਪੰਚ ਜਨਾ—ਕਾਮਾਦਿਕ ਪੰਜਾਂ ਨੂੰ । ਵਸਗਤਿ—ਕਾਬੂ ਵਿਚ ।੧।

ਨਿਰਤਿ—ਨਾਚ, ਭਗਤੀ ਦਾ ਨਾਚ । ਪਖਾਵਜ—ਜੋੜੀ, ਤਬਲਾ । ਤਾਲ—ਛੈਣੇ । ਅਨਹਦ—ਇਕ-ਰਸ, ਬਿਨਾ ਸਾਜ ਵਜਾਇਆਂ ਪੈਦਾ ਹੋਣ ਵਾਲਾ ਰਾਗ ।੧।ਰਹਾਉ।

ਪਰਬੋਧੈ—ਜਗਾਂਦਾ ਹੈ, ਸਮਝਾਂਦਾ ਹੈ । ਅਵਰ—ਹੋਰਨਾਂ ਨੂੰ । ਰੀਝਾਵੈ—ਖ਼ੁਸ਼ ਕਰਦਾ ਹੈ । ਤੇ—ਤੋਂ ।੨।

ਕਰ ਸੰਗਿ—ਹੱਥਾਂ ਨਾਲ । ਸਾਧੂ ਚਰਨ—ਗੁਰਮੁਖਾਂ ਦੇ ਪੈਰ । ਪਖਾਰੈ—ਧੋਂਦਾ ਹੈ, ਪਖਾਲੈ । ਤਨਿ—ਸਰੀਰ ਉੱਤੇ । ਅਰਪਿ—ਹਵਾਲੇ ਕਰ ਕੇ । ਸਤਿ—ਸਦਾ ਕਾਇਮ ਰਹਿਣ ਵਾਲਾ ।੩।

ਪੇਖੈ—ਵੇਖਦਾ ਹੈ । ਸਰਧਾ—ਯਕੀਨ । ਤਾ ਕਾ—ਉਸ ਦਾ । ਨਿਵਾਰੈ—ਦੂਰ ਕਰਦੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈਣਾ ਵਾਲਾ ਮਨੁੱਖ ।੪।

**ਅਰਥ** :—ਹੇ ਪ੍ਰਭੂ ! (ਦੇਵੀ ਦੇਵਤਿਆਂ ਦੇ ਭਗਤ ਆਪਣੇ ਇਸ਼ਟ ਦੀ ਭਗਤੀ ਕਰਨ ਵੇਲੇ ਉਸ ਦੇ ਅੱਗੇ ਨਾਚ ਕਰਦੇ ਹਨ, ਪਰ) ਤੇਰਾ ਭਗਤ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ (ਇਹ, ਮਾਨੋ) ਉਹ ਨਾਚ ਕਰਦਾ ਹੈ । ਹੇ ਪ੍ਰਭੂ ! ਤੇਰਾ ਭਗਤ ਤੇਰੀ ਸਿਫ਼ਤਿ-ਸਾਲਾਹ ਦਾ ਸ਼ਬਦ-ਰੂਪ ਵਾਜਾ (ਆਪਣੇ ਅੰਦਰ) ਲਗਾਤਾਰ ਵਜਾਂਦਾ ਰਹਿੰਦਾ ਹੈ (ਸ਼ਬਦ ਨੂੰ ਹਰ ਵੇਲੇ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ) ਇਹੀ ਹੈ ਉਸ ਦੇ ਵਾਸਤੇ ਰਬਾਬ ਤਬਲਾ ਛੈਣੇ ਘੁੰਗਰੂ (ਆਦਿਕ ਸਾਜ਼ਾਂ ਦਾ ਵੱਜਣਾ) ।੧।ਰਹਾਉ।

(ਹੇ ਭਾਈ ! ਪਰਮਾਤਮਾ ਦਾ ਭਗਤ ਜਿਉਂ ਜਿਉਂ ਸਿਫ਼ਤਿ-ਸਾਲਾਹ ਦਾ) ਉੱਦਮ ਕਰਦਾ ਹੈ ਉਸ ਦਾ ਮਨ ਪਵਿਤ੍ਰ ਹੁੰਦਾ ਜਾਂਦਾ ਹੈ, ਉਹ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ (ਇਹ, ਮਾਨੋ, ਉਹ ਪਰਮਾਤਮਾ ਦੀ ਹਜ਼ੂਰੀ ਵਿਚ) ਨਾਚ ਕਰਦਾ ਹੈ । (ਪਰਮਾਤਮਾ ਦਾ ਸੇਵਕ) ਆਪਣੇ ਮਨ ਵਿਚ ਪਰਮਾਤਮਾ ਨੂੰ ਵਸਾਈ ਰੱਖਦਾ ਹੈ (ਇਸ ਤਰ੍ਹਾਂ) ਉਹ ਕਾਮਾਦਿਕ ਪੰਜਾਂ ਨੂੰ ਕਾਬੂ ਵਿਚ ਰੱਖਦਾ ਹੈ ।੧।

(ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਪਰਮਾਤਮਾ ਦਾ ਭਗਤ) ਪਹਿਲਾਂ ਆਪਣੇ ਮਨ ਨੂੰ (ਮੋਹ ਦੀ ਨੀਂਦ ਵਿਚੋਂ) ਜਗਾਂਦਾ ਹੈ, ਫਿਰ ਹੋਰਨਾਂ ਦੇ ਅੰਦਰ (ਸਿਫ਼ਤਿ-ਸਾਲਾਹ ਦੀ) ਰੀਝ ਪੈਦਾ ਕਰਦਾ ਹੈ, ਪਹਿਲਾਂ ਉਹ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਜਾਪ ਕਰਦਾ ਹੈ ਤੇ ਫਿਰ ਮੂੰਹ ਨਾਲ ਉਹ ਜਾਪ ਹੋਰਨਾਂ ਨੂੰ ਭੀ ਸੁਣਾਂਦਾ ਹੈ ।੨।

(ਪਰਮਾਤਮਾ ਦਾ ਸੇਵਕ) ਆਪਣੇ ਹੱਥਾਂ ਨਾਲ ਗੁਰਮੁਖਾਂ ਦੇ ਪੈਰ ਧੋਂਦਾ ਹੈ ਸੰਤ ਜਨਾਂ ਦੇ ਚਰਨਾਂ ਦੀ ਧੂੜ ਆਪਣੇ ਸਰੀਰ ਉੱਤੇ ਲਾਂਦਾ ਹੈ, ਆਪਣਾ ਮਨ ਗੁਰੂ ਦੇ ਹਵਾਲੇ ਕਰਦਾ ਹੈ ਆਪਣਾ ਸਰੀਰ (ਹਰੇਕ ਗਿਆਨ-ਇੰਦ੍ਰਾ) ਗੁਰੂ ਦੇ ਹਵਾਲੇ ਕਰਦਾ ਹੈ ਤੇ ਗੁਰੂ ਪਾਸੋਂ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਪ੍ਰਾਪਤ ਕਰਦਾ ਹੈ ।੩।

ਹੇ ਨਾਨਕ ! (ਪਰਮਾਤਮਾ ਦੀ ਸਿਫ਼ਤਿ-ਸਾਲਾਹ ਇਕ ਐਸਾ ਨਾਚ ਹੈ ਕਿ) ਜੇਹੜਾ ਜੇਹੜਾ ਮਨੁੱਖ ਇਸ ਨੂੰ ਸਿਦਕ ਧਾਰ ਕੇ ਸੁਣਦਾ ਵੇਖਦਾ ਹੈ ਉਸ ਦਾ ਜਨਮ ਮਰਨ ਦੇ ਗੇੜ ਦਾ ਦੁੱਖ ਦੂਰ ਹੋ ਜਾਂਦਾ ਹੈ । ਅਜੇਹਾ ਨਾਚ ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਨੂੰ ਨਰਕਾਂ ਤੋਂ ਬਚਾ ਲੈਂਦਾ ਹੈ (ਇਸ ਨਾਚ ਦੀ ਬਰਕਤਿ ਨਾਲ) ਉਹ (ਮੋਹ ਦੀ ਨੀਂਦ ਤੋਂ) ਜਾਗ ਪੈਂਦਾ ਹੈ ।੪।੪।੪੩।

**ਆਸਾ ਮਹਲਾ ੫ ॥ ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥ ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥੧॥ ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥ ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ ॥੧॥ ਰਹਾਉ ॥ ਬਾਝੁ ਥੂਨੀਆ ਛਪਰਾ ਥਾਮ੍ਹਿਆ ਨੀਘਰਿਆ ਘਰੁ ਪਾਇਆ ਰੇ ॥ ਬਿਨੁ ਜੜੀਏ ਲੈ ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ ॥੨॥ ਦਾਦੀ ਦਾਦਿ ਨ**

**ਪਹੁਚਨਹਾਰਾ ਚੂਪੀ ਨਿਰਨਉ ਪਾਇਆ ਰੇ ॥ ਮਾਲਿ ਦੁਲੀਚੈ ਬੈਠੀ ਲੇ ਮਿਰਤਕੁ ਨੈਨ ਦਿਖਾਲਨੁ ਧਾਇਆ ਰੇ ॥੩॥ ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥ ਕਹੁ ਨਾਨਕ ਗੁਰਿ ਅਮਿਉ ਪੀਆਇਆ ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥ {ਪੰਨਾ ੩੯੧}**

**ਪਦ ਅਰਥ** :—ਅਧਮ—ਨੀਚ । ਚੰਡਾਲੀ—ਚੰਡਾਲਣ । ਸੂਦੀ—ਸ਼ੂਦਰਨੀ । ਤੇ—ਤੋਂ । ਸ੍ਰੇਸਟਾਈ—ਉੱਤਮ । ਰੇ—ਹੇ ਭਾਈ ! ਸਖਨੀ—ਸੱਖਣੀ, ਖ਼ਾਲੀ, ਅਸੰਤੁਸ਼ਟ । ਲਹਬਰ—{ਅਰਬੀ 'ਲਹਬ'—ਅੱਗ ਦੀ ਲਾਟ} । ਬੂਝੀ—ਬੁੱਝ ਗਈ । ਖਾਈ—ਖਾਧੀ ਗਈ, ਮੁੱਕ ਗਈ ।੧।

ਬਿਲਾਈ—ਬਿੱਲੀ । ਘਰ ਕੀ ਬਿਲਾਈ—ਮਨ ਦੀ ਸੰਤੋਖ-ਹੀਣ ਬਿਰਤੀ । ਅਵਰ ਸਿਖਾਈ—ਹੋਰ ਤਰ੍ਹਾਂ ਸਿਖਾਈ ਗਈ । ਮੂਸਾ—ਚੂਹਾ । ਅਜ—ਬੱਕਰੀ, ਨਿਮ੍ਰਤਾ । ਗੁਰਿ—ਗੁਰੂ ਨੇ । ਕੇਹਰਿ—ਸ਼ੇਰ, ਅਹੰਕਾਰ । ਕੂਕਰ—ਕੁੱਤਾ, ਤਮੋ ਗੁਣ ਵਾਲੇ ਇੰਦ੍ਰੇ । ਤਿਨਹਿ—ਤ੍ਰਿਣ, ਘਾਹ ।੧।ਰਹਾਉ।

ਥੂਨੀਆ—ਥੰਮ੍ਹੀਆਂ । ਨੀਘਰਿਆ—ਨਿ-ਘਰਾ, ਭਟਕਦਾ ਫਿਰਦਾ । ਜੜੀਆ—ਸੁਨਿਆਰਾ । ਜੜਾਵਾ—ਜੜਾਊ ਗਹਣਾ । ਥੇਵਾ—ਨਗ ।੨।

ਦਾਦੀ—ਫ਼ਰਿਆਦੀ, ਗਿਲੇ ਕਰਨ ਵਾਲਾ । ਦਾਦਿ—ਇਨਸਾਫ਼ । ਚੂਪੀ—ਸ਼ਾਂਤ ਰਹਿਣ ਵਾਲਾ । ਨਿਰਨਉ—ਇਨਸਾਫ਼ । ਮਾਲਿ—ਮੱਲ ਕੇ । ਦੁਲੀਚੈ—ਦੁਲੀਚੇ ਉੱਤੇ । ਮਿਰਤਕੁ—ਆਮ ਤੌਰ ਤੇ ਮੁਰਦਾ । ਨੈਨ ਦਿਖਾਲਨੁ—ਹੋਰਨਾਂ ਨੂੰ ਅੱਖਾਂ ਵਿਖਾਣਾ, ਘੂਰਨਾ । ਧਾਇਆ—ਦੂਰ ਹੋ ਗਿਆ ।੩।

ਅਜਾਣੁ—ਮੂਰਖ । ਜਾਨਾ—ਜਾਣਦਾ ਹਾਂ । ਜਾਨਣਹਾਰੁ—ਜਿਸ ਨੇ ਜਾਣ ਲਿਆ ਹੈ ਉਹ । ਛਾਨਾ—ਲੁਕਿਆ ਹੋਇਆ । ਗੁਰਿ—ਗੁਰੂ ਨੇ । ਰਸਕਿ—ਸੁਆਦ ਲਾ ਕੇ । ਬਿਗਸਾਨਾ—ਖਿੜਿਆ ਰਹਿੰਦਾ ਹੈ ।੪।

**ਅਰਥ** :—(ਜਿਸ ਮਨੁੱਖ ਨੂੰ ਗੁਰੂ ਨੇ ਨਾਮ-ਅੰਮ੍ਰਿਤ ਪਿਲਾ ਦਿੱਤਾ ਉਸ ਦੀ ਪਹਿਲੀ) ਸੰਤੋਖ-ਹੀਣ ਬ੍ਰਿਤੀ ਬਿੱਲੀ ਹੁਣ ਹੋਰ ਕਿਸਮ ਦੀ ਸਿੱਖਿਆ ਲੈਂਦੀ ਹੈ ਉਹ ਦੁਨੀਆ ਦੇ ਪਦਾਰਥ (ਚੂਹਾ) ਵੇਖ ਕੇ ਲਾਲਚ ਕਰਨੋਂ ਸੰਗਦੀ ਹੈ । ਗੁਰੂ ਨੇ ਉਸ ਦੇ ਅਹੰਕਾਰ-ਸ਼ੇਰ ਨੂੰ ਨਿਮ੍ਰਤਾ-ਬੱਕਰੀ ਦੇ ਅਧੀਨ ਕਰ ਦਿੱਤਾ, ਉਸ ਦੇ ਤਮੋਗੁਣੀ ਇੰਦ੍ਰਿਆਂ (ਕੁੱਤਿਆਂ) ਨੂੰ ਸਤੋ ਗੁਣੀ ਪਾਸੇ (ਘਾਹ ਖਾਣ ਵਲ) ਲਾ ਦਿੱਤਾ ।੧।ਰਹਾਉ।

ਹੇ ਭਾਈ ! ਨਾਮ ਅੰਮ੍ਰਿਤ ਦੀ ਬਰਕਤਿ ਨਾਲ ਅੱਤ ਨੀਚ ਚੰਡਾਲਣ ਬ੍ਰਿਤੀ (ਮਾਨੋ) ਬ੍ਰਾਹਮਣੀ ਬਣ ਗਈ ਤੇ ਸ਼ੂਦਰਨੀ ਤੋਂ ਉੱਚੀ ਕੁਲ ਵਾਲੀ ਹੋ ਗਈ । ਜੇਹੜੀ ਬਿਰਤੀ ਪਹਿਲਾਂ ਪਤਾਲ ਤੋਂ ਲੈ ਕੇ ਅਕਾਸ਼ ਤਕ ਸਾਰੀ ਦੁਨੀਆ ਦੇ ਪਦਾਰਥ ਲੈ ਕੇ ਭੀ ਭੁੱਖੀ ਰਹਿੰਦੀ ਸੀ ਉਸ ਦੀ ਤ੍ਰਿਸ਼ਨਾ-ਅੱਗ ਦੀ ਲਾਟ ਬੁੱਝ ਗਈ ।੧।

(ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨੇ ਨਾਮ-ਅੰਮ੍ਰਿਤ ਪਿਲਾ ਦਿੱਤਾ ਉਸ ਦੇ ਮਨ ਦਾ) ਛੱਪਰ (ਛੱਤ) ਦੁਨਿਆਵੀ ਪਦਾਰਥਾਂ ਦੀਆਂ ਆਸਾਂ ਦੀਆਂ ਥੰਮ੍ਹੀਆਂ ਤੋਂ ਬਿਨਾ ਹੀ ਥੰਮ੍ਹਿਆ ਗਿਆ ਉਸ ਦੇ ਭਟਕਦੇ ਮਨ ਨੇ (ਪ੍ਰਭੂ-ਚਰਨਾਂ ਵਿਚ) ਟਿਕਾਣਾ ਲੱਭ ਲਿਆ । ਕਾਰੀਗਰ ਸੁਨਿਆਰਿਆਂ ਦੀ ਸਹਾਇਤਾ ਤੋਂ ਬਿਨਾ ਹੀ (ਉਸ ਦੇ ਮਨ ਦਾ) ਜੜਾਊ ਗਹਿਣਾ ਤਿਆਰ ਹੋ ਗਿਆ ਤੇ ਉਸ ਮਨ-ਗਹਿਣੇ ਵਿਚ ਪਰਮਾਤਮਾ ਦੇ ਨਾਮ ਦਾ ਸੁੰਦਰ ਨਗ ਜੜ ਦਿੱਤਾ ਗਿਆ ।੨।

(ਹੇ ਭਾਈ ! ਪਰਮਾਤਮਾ ਦੇ ਚਰਨਾਂ ਤੋਂ ਵਿੱਛੜ ਕੇ ਨਿੱਤ) ਗਿਲੇ ਕਰਨ ਵਾਲਾ (ਆਪਣਾ ਮਨ-ਇੱਛਤ) ਇਨਸਾਫ਼ ਕਦੇ ਭੀ ਪ੍ਰਾਪਤ ਨਹੀਂ ਸੀ ਕਰ ਸਕਦਾ (ਪਰ ਹੁਣ ਜਦੋਂ ਨਾਮ-ਅੰਮ੍ਰਿਤ ਮਿਲ ਗਿਆ ਤਾਂ) ਸ਼ਾਂਤ-ਚਿੱਤ ਹੋਏ ਨੂੰ ਇਨਸਾਫ਼ ਮਿਲਣ ਲੱਗ ਪਿਆ (ਇਹ ਯਕੀਨ ਬਣ ਗਿਆ ਕਿ ਪਰਮਾਤਮਾ ਜੋ ਕੁਝ ਕਰਦਾ ਹੈ

ਠੀਕ ਕਰਦਾ ਹੈ) । (ਨਾਮ-ਅੰਮ੍ਰਿਤ ਦੀ ਬਰਕਤਿ ਨਾਲ ਮਨੁੱਖ ਦਾ ਪਹਿਲਾ) ਹੋਰਨਾਂ ਨੂੰ ਘੂਰਨ ਵਾਲਾ ਸੁਭਾਉ ਮੁੱਕ ਗਿਆ, ਦੁਲੀਚੇ ਮੱਲ ਕੇ ਬੈਠਣ ਵਾਲੀ (ਅਹੰਕਾਰ-ਭਰੀ ਬਿਰਤੀ) ਉਸ ਨੂੰ ਹੁਣ ਆਤਮਕ ਮੌਤੇ ਮਰੀ ਹੋਈ ਦਿੱਸਣ ਲੱਗ ਪਈ ।੩।

ਹੇ ਭਾਈ ! ਜੇਹੜਾ ਮਨੁੱਖ (ਨਿਰਾ ਜ਼ਬਾਨੀ ਜ਼ਬਾਨੀ) ਆਖਦਾ ਹੈ ਕਿ ਮੈਂ (ਆਤਮਕ ਜੀਵਨ ਦੇ ਭੇਤ ਨੂੰ) ਸਮਝ ਲਿਆ ਹੈ ਉਹ ਅਜੇ ਮੂਰਖ ਹੈ, ਜਿਸ ਨੇ (ਸਚਮੁਚ ਆਤਮਕ ਜੀਵਨ ਨੂੰ ਨਾਮ-ਰਸ ਨੂੰ) ਸਮਝ ਲਿਆ ਹੈ ਉਹ ਕਦੇ ਗੁੱਝਾ ਨਹੀਂ ਰਹਿੰਦਾ ਹੈ । ਹੇ ਨਾਨਕ ! ਆਖ—ਜਿਸ ਨੂੰ ਗੁਰੂ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪਿਲਾ ਦਿੱਤਾ ਹੈ ਉਹ ਇਸ ਨਾਮ-ਜਲ ਦਾ ਸੁਆਦ ਮਾਣ ਮਾਣ ਕੇ ਸਦਾ ਖਿੜਿਆ ਰਹਿੰਦਾ ਹੈ ।੪।੫।੪੪।

**ਆਸਾ ਮਹਲਾ ੫ ॥ ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਾਰਿਆ ॥ ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ ॥੧॥ ਗੁਰਸਿਖ ਰਾਖੇ ਗੁਰ ਗੋਪਾਲਿ ॥ ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥੧॥ ਰਹਾਉ ॥ ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ ॥ ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ ॥੨॥ ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧ ਸੰਗਿ ਦੁਖ ਨਾਠੇ ॥ ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ ॥੩॥ ਅੰਤਿਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ ॥ ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ ॥੪॥੬॥੪੫॥ {ਪੰਨਾ ੩੯੨}**

**ਪਦ ਅਰਥ** :—ਕਾਟਿ—ਕੱਟ ਕੇ । ਬਿਸਾਰੇ—ਭੁਲਾ ਦੇਂਦਾ ਹੈ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਸਮ੍ਾਰਿਆ—ਸਮ੍ਾਲੇ, ਚੇਤੇ ਰੱਖਦਾ ਹੈ {ਨੋਟ :—ਇਸ ਸ਼ਬਦ ਵਿਚ ਵਰਤੇ ਭੂਤਕਾਲ-ਸ਼ਬਦ ਦਾ ਅਰਥ ਵਰਤਮਾਨ ਕਾਲ ਵਿਚ ਕਰਨਾ ਹੈ} । ਨਿਆਈ—ਵਾਂਗ । ਪ੍ਰਤਿਪਾਰਿਆ—ਰਾਖੀ ਕਰਦਾ ਹੈ ।੧।

ਗੁਰ ਗੋਪਾਲਿ—ਗੁਰ ਗੋਪਾਲ ਨੇ । ਗੋਪਾਲ—ਧਰਤੀ ਦਾ ਰਾਖਾ । ਭਵਜਲ—ਸੰਸਾਰ-ਸਮੁੰਦਰ । ਤੇ—ਤੋਂ । ਨਿਹਾਲਿ—ਵੇਖ ।੧।ਰਹਾਉ।

ਸਿਮਰਣਿ—ਸਿਮਰਨ ਦੀ ਰਾਹੀਂ । ਛੁਟੀਐ—ਖ਼ਲਾਸੀ ਪਾਈਦੀ ਹੈ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਸਾਸਿ—ਸਾਹ ਦੇ ਨਾਲ । ਗਿਰਾਸਿ—ਗਿਰਾਹੀ ਦੇ ਨਾਲ । ਰਸਨਾ—ਜੀਭ ਨਾਲ ।੨।

ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਸੰਗਿ—ਸੰਗਤਿ ਵਿਚ । ਛਿਜੈ—ਕਮਜ਼ੋਰ ਹੁੰਦਾ । ਜਾਇ—ਜਾਂਦਾ, ਗੁਆਚਦਾ । ਨ ਬਿਆਪੇ—ਜੋਰ ਨਹੀਂ ਪਾ ਸਕਦਾ । ਨਿਰਮਲੁ—ਪਵਿਤ੍ਰ । ਗਾਠੇ—ਗਾਂਠ ਵਿਚ, ਪੱਲੇ ।੩।

ਇਤ ਉਤ—ਇਸ ਲੋਕ ਤੇ ਪਰਲੋਕ ਵਿਚ । ਹੀਤੁ—ਹਿਤੂ । ਮੇਰੈ—ਮੇਰੇ ਵਾਸਤੇ, ਮੇਰੇ ਪਾਸ, ਮੇਰੇ ਹਿਰਦੇ ਵਿਚ ।੪।

**ਅਰਥ** :—(ਹੇ ਭਾਈ !) ਗੁਰੂ ਦੀ ਸਰਨ ਪੈਣ ਵਾਲੇ (ਵਡ-ਭਾਗੀ) ਸਿੱਖਾਂ ਨੂੰ ਸਭ ਤੋਂ ਵੱਡਾ ਜਗਤ-ਪਾਲਕ ਪ੍ਰਭੂ (ਵਿਕਾਰਾਂ ਤੋਂ) ਬਚਾ ਲੈਂਦਾ ਹੈ । ਆਪਣੀ ਮੇਹਰ ਦੀ ਨਜ਼ਰ ਨਾਲ ਤੱਕ ਕੇ ਉਹਨਾਂ ਨੂੰ ਵੱਡੇ ਸੰਸਾਰ-ਸਮੁੰਦਰ ਵਿਚੋਂ ਕੱਢ ਲੈਂਦਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੀ ਸਰਨ ਆਏ ਸਿੱਖਾਂ ਦੇ ਮਾਇਆ ਦੇ) ਬੰਧਨ ਕੱਟ ਕੇ ਪਰਮਾਤਮਾ (ਉਹਨਾਂ ਦੇ ਪਿਛਲੇ ਕੀਤੇ) ਔਗੁਣਾਂ ਨੂੰ ਭੁਲਾ ਦੇਂਦਾ ਹੈ (ਤੇ ਇਸ ਤਰ੍ਹਾਂ) ਆਪਣਾ ਮੁੱਢ-ਕਦੀਮਾਂ ਦਾ ਸੁਭਾਉ ਚੇਤੇ ਰੱਖਦਾ ਹੈ, ਮਾਂ ਪਿਉ ਵਾਂਗ ਉਹਨਾਂ ਉਤੇ ਦਇਆਵਾਨ ਹੁੰਦਾ ਹੈ ਅਤੇ ਬੱਚਿਆਂ ਵਾਂਗ ਉਹਨਾਂ ਨੂੰ ਪਾਲਦਾ ਹੈ ।੧।

ਜਿਸ ਪਰਮਾਤਮਾ ਦੇ ਸਿਮਰਨ ਦੀ ਬਰਕਤਿ ਨਾਲ ਜਮਾਂ ਤੋਂ (ਆਤਮਕ ਮੌਤ ਤੋਂ) ਖ਼ਲਾਸੀ ਪਾਈਦੀ ਹੈ, ਇਸ ਲੋਕ ਤੇ ਪਰਲੋਕ ਵਿਚ ਸੁਖ ਮਾਣੀਦਾ ਹੈ (ਹੇ ਭਾਈ !) ਹਰੇਕ ਸਾਹ ਨਾਲ ਹਰੇਕ ਗਿਰਾਹੀ ਨਾਲ ਉਸ ਦਾ ਨਾਮ ਆਪਣੀ ਜੀਭ ਨਾਲ ਜਪਿਆ ਕਰੋ । ਆਉ, ਸਦਾ ਹੀ ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹੀਏ ।੨।

(ਹੇ ਭਾਈ ! ਗੁਰੂ ਦੀ ਸਰਨ ਆਉਣ ਵਾਲੇ) ਸਿੱਖਾਂ ਦੇ ਪਾਸ ਪਰਮਾਤਮਾ ਦੇ ਨਾਮ ਦਾ ਪਵਿਤ੍ਰ ਧਨ ਇਕੱਠਾ ਹੋ ਜਾਂਦਾ ਹੈ (ਉਸ ਧਨ ਨੂੰ ਕਿਸੇ ਚੋਰ ਆਦਿਕ ਦਾ) ਡਰ ਨਹੀਂ ਵਿਆਪਦਾ, ਉਹ ਧਨ ਘਟਦਾ ਨਹੀਂ, ਉਹ ਧਨ ਗੁਆਚਦਾ ਨਹੀਂ, ਸਾਧ ਸੰਗਤਿ ਵਿਚ ਆ ਕੇ (ਉਹਨਾਂ ਗੁਰਸਿੱਖਾਂ ਦੇ ਸਾਰੇ) ਦੁੱਖ ਦੂਰ ਹੋ ਜਾਂਦੇ ਹਨ, ਪਰਮਾਤਮਾ ਦੇ ਪ੍ਰੇਮ ਤੇ ਭਗਤੀ ਦੀ ਬਰਕਤਿ ਨਾਲ ਉਹ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦੇ ਹਨ ।੩।

(ਹੇ ਭਾਈ !) ਪ੍ਰਭੂ ਜੀ (ਗੁਰਸਿੱਖਾਂ ਦੇ) ਅੰਤ ਸਮੇਂ ਭੀ ਮਦਦਗਾਰ ਬਣਦੇ ਹਨ, ਇਸ ਲੋਕ ਤੇ ਪਰਲੋਕ ਵਿਚ ਰੱਖਿਆ ਕਰਦੇ ਹਨ ।

ਹੇ ਨਾਨਕ ! (ਆਖ—) ਮੈਂ ਪਰਮਾਤਮਾ ਤੋਂ ਸਦਾ ਕੁਰਬਾਨ ਜਾਂਦਾ ਹਾਂ ਉਸ ਦਾ ਨਾਮ ਹੀ ਮੇਰੇ ਪਾਸ ਐਸਾ ਧਨ ਹੈ ਜੋ ਮੇਰੀ ਜਿੰਦ ਦਾ ਹਿਤੂ ਤੇ ਮੇਰਾ ਮਿੱਤਰ ਹੈ ।੪।੬।੪੫।

**ਆਸਾ ਮਹਲਾ ੫ ॥ ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ ॥ ਏਕੁ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ ॥੧॥ ਬਾਬਾ ਬਿਖੁ ਦੇਖਿਆ ਸੰਸਾਰੁ ॥ ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥੧॥ ਰਹਾਉ ॥ ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥ ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥੨॥ ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥ ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥੩॥ ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ ॥ ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥ {ਪੰਨਾ ੩੮੨}**

**ਪਦ ਅਰਥ** :—ਸਾਹਿਬੁ—ਮਾਲਕ । ਸਾਲਾਹੀ—ਮੈਂ ਸ਼ਲਾਘਾ ਕਰਾਂ । ਸਭੁ ਕਿਛੁ—ਹਰੇਕ (ਲੋੜੀਂਦੀ) ਚੀਜ਼ ।੧।

ਬਾਬਾ—ਹੇ ਪ੍ਰਭੂ ! ਬਿਖੁ—ਜ਼ਹਰ । ਸੰਸਾਰੁ—ਜਗਤ (ਦਾ ਮੋਹ) । ਗੁਸਾਈ ਮੇਰੇ—ਹੇ ਮੇਰੇ ਮਾਲਕ ! ਆਧਾਰੁ—ਆਸਰਾ ।੧।ਰਹਾਉ।

ਜਾਣਹਿ—ਤੂੰ ਜਾਣਦਾ ਹੈਂ । ਬਿਰਥਾ—{॥ਯਥਾ} ਪੀੜਾ । ਸਭਾ—ਸਾਰੀ । ਪਹਿ—ਪਾਸ, ਕੋਲ । ਬਉਰਾਇਆ—ਝੱਲਾ ਹੋਇਆ ।੨।

ਕਿਹਾ ਕਹੀਐ—ਕੁਝ ਨਹੀਂ ਕਹਿਣਾ ਚਾਹੀਦਾ । ਜਿ—ਜੋ ਕੁਝ । ਵਰਤੈ—ਵਰਤ ਰਿਹਾ ਹੈ, ਹੋ ਰਿਹਾ ਹੈ ।੩।

ਇਤ ਉਤ—ਲੋਕ ਪਰਲੋਕ ਵਿਚ । ਤੁਝਹਿ—ਤੈਨੂੰ ਹੀ । ਤਾਣੁ—ਬਲ, ਸਹਾਰਾ ।੪।

**ਅਰਥ** :—ਹੇ ਪ੍ਰਭੂ ! ਮੈਂ ਵੇਖ ਲਿਆ ਹੈ ਕਿ ਸੰਸਾਰ (ਦਾ ਮੋਹ) ਜ਼ਹਰ ਹੈ (ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ) । ਹੇ ਮੇਰੇ ਖਸਮ-ਪ੍ਰਭੂ ! (ਇਸ ਜ਼ਹਰ ਤੋਂ) ਮੈਨੂੰ ਬਚਾਈ ਰੱਖ, ਤੇਰਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ ਬਣਿਆ ਰਹੇ ।੧।ਰਹਾਉ।

ਹੇ ਪ੍ਰਭੂ ! ਜੇ ਤੂੰ ਮਾਲਕ (ਮੇਰੇ ਸਿਰ ਉਤੇ ਹੱਥ ਰੱਖੀ ਰੱਖੇਂ, ਤਾਂ ਮੈਨੂੰ ਮਾਇਆ-ਜ਼ਹਰ ਤੋਂ) ਕੋਈ ਡਰ-ਖ਼ਤਰਾ ਨਹੀਂ ਹੋ ਸਕਦਾ, ਮੈਂ ਤੈਥੋਂ ਬਿਨਾ ਕਿਸੇ ਹੋਰ ਦੀ ਸ਼ਲਾਘਾ ਨਹੀਂ ਕਰਦਾ (ਮੈਂ ਤੈਥੋਂ ਬਿਨਾ ਕਿਸੇ ਹੋਰ ਨੂੰ ਮਾਇਆ-ਜ਼ਹਰ ਤੋਂ ਬਚਾਣ ਦੇ ਸਮਰਥ ਨਹੀਂ ਸਮਝਦਾ) । ਹੇ ਪ੍ਰਭੂ ! ਜੇ ਇਕ ਤੂੰ ਹੀ ਮੇਰੇ ਵੱਲ ਰਹੇਂ ਤਾਂ ਹਰੇਕ ਲੋੜੀਂਦੀ ਸ਼ੈ ਮੇਰੇ ਪਾਸ ਹੈ, ਤੈਥੋਂ ਬਿਨਾ ਮੇਰਾ ਕੋਈ ਹੋਰ ਸਹਾਈ ਨਹੀਂ ਹੈ ।੧।

ਹੇ ਪ੍ਰਭੂ ! ਤੂੰ ਹੀ (ਹਰੇਕ ਜੀਵ ਦੇ) ਮਨ ਦੀ ਸਾਰੀ ਪੀੜਾ ਜਾਣਦਾ ਹੈਂ, ਤੈਥੋਂ ਬਿਨਾ ਕਿਸੇ ਹੋਰ ਨੂੰ ਆਪਣੇ ਮਨ ਦਾ ਦੁੱਖ-ਦਰਦ ਦੱਸਣਾ ਵਿਅਰਥ ਹੈ । (ਹੇ ਭਾਈ !) ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਸਾਰਾ ਜਗਤ ਝੱਲਾ ਹੋਇਆ ਫਿਰਦਾ ਹੈ । ਜੇ ਪਰਮਾਤਮਾ ਦਾ ਨਾਮ ਪ੍ਰਾਪਤ ਹੋ ਜਾਏ ਤਾਂ ਆਤਮਕ ਆਨੰਦ ਮਾਣੀਦਾ ਹੈ ।੨।

(ਹੇ ਭਾਈ ! ਆਪਣੇ ਮਨ ਦਾ ਦੁੱਖ-ਦਰਦ) ਜੋ ਕੁਝ ਭੀ ਆਖਣਾ ਹੋਵੇ ਪਰਮਾਤਮਾ ਦੇ ਕੋਲ ਹੀ ਆਖਣਾ ਚਾਹੀਦਾ ਹੈ, ਉਸ ਤੋਂ ਬਿਨਾ ਕਿਸੇ ਹੋਰ ਨੂੰ ਕੁਝ ਨਹੀਂ ਕਹਿਣਾ ਚਾਹੀਦਾ (ਕਿਉਂਕਿ ਪਰਮਾਤਮਾ ਹੀ ਸਾਡੇ ਦੁੱਖ ਦੂਰ ਕਰਨ ਜੋਗਾ ਹੈ) ।

ਹੇ ਪ੍ਰਭੂ ! ਜਗਤ ਵਿਚ ਜੋ ਕੁਝ ਹੋ ਰਿਹਾ ਹੈ ਸਭ ਕੁਝ ਤੇਰਾ ਕੀਤਾ ਹੀ ਹੋ ਰਿਹਾ ਹੈ । ਅਸਾਨੂੰ ਜੀਵਾਂ ਨੂੰ ਸਦਾ ਤੇਰੀ ਸਹਾਇਤਾ ਦੀ ਹੀ ਆਸ ਹੋ ਸਕਦੀ ਹੈ ।੩।

ਹੇ ਪ੍ਰਭੂ ! ਜੇ ਤੂੰ ਮੈਨੂੰ ਕੋਈ ਮਾਣ-ਵਡਿਆਈ ਬਖ਼ਸ਼ਦਾ ਹੈਂ ਤਾਂ ਇਸ ਨਾਲ ਭੀ ਤੇਰੀ ਹੀ ਸੋਭਾ ਖਿਲਰਦੀ ਹੈ ਕਿਉਂਕਿ ਮੈਂ ਤਾਂ ਇਸ ਲੋਕ ਤੇ ਪਰਲੋਕ ਵਿਚ ਸਦਾ ਹੀ ਤੇਰਾ ਹੀ ਧਿਆਨ ਧਰਦਾ ਹਾਂ । ਹੇ ਨਾਨਕ ਦੇ ਪ੍ਰਭੂ ! ਹੇ ਸਦਾ ਸੁਖ ਦੇਣ ਵਾਲੇ ਪ੍ਰਭੂ ! ਤੇਰਾ ਨਾਮ ਹੀ ਮੇਰੇ ਵਾਸਤੇ ਸਹਾਰਾ ਹੈ ।੪।੭।੪੬।

**ਆਸਾ ਮਹਲਾ ੫ ॥ ਅੰਮ੍ਰਿਤੁ ਨਾਮੁ ਤੁਮ੍ਹਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ ॥ ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ ॥੧॥ ਦਰਸਨੁ ਪੇਖਤ ਮੈ ਜੀਓ ॥ ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ ਮਨੁ ਤਨੁ ਮੇਰਾ ਠਾਰੁ ਥੀਓ ॥੧॥ ਰਹਾਉ ॥ ਤੁਮ੍ਹਰੀ ਕ੍ਰਿਪਾ ਤੇ ਭਇਓ ਸਾਧ ਸੰਗੁ ਏਹੁ ਕਾਜੁ ਤੁਮ੍ਹ ਆਪਿ ਕੀਓ ॥ ਦਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ ਸਹਜੇ ਬਿਖਿਆ ਭਈ ਖੀਓ ॥੨॥ ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥ ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥ ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥ ਧੰਨੁ ਸੁ ਕਲਿਜੁਗੁ ਸਾਧ ਸੰਗਿ ਕੀਰਤਨੁ ਗਾਈਐ, ਨਾਨਕ ਨਾਮੁ ਅਧਾਰੁ ਹੀਓ ॥੪॥੮॥੪੭॥ {ਪੰਨਾ ੩੯੨}**

**ਪਦ ਅਰਥ** :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਠਾਕੁਰ—ਹੇ ਪਾਲਣਹਾਰ ਪ੍ਰਭੂ ! ਜਨਹਿ—ਜਨ ਨੇ ਹੀ, ਦਾਸ ਨੇ ਹੀ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਭਾਰੇ—ਬੋਝ, ਜ਼ਿੰਮੇਵਾਰੀਆਂ । ਦੁਰਤੁ—ਪਾਪ । ਬੀਓ—ਦੂਜਾ ।੧।

ਮੈ ਜੀਓ—ਮੈਨੂੰ ਆਤਮਕ ਜੀਵਨ ਮਿਲਦਾ ਹੈ । ਸਤਿਗੁਰ—ਹੇ ਸਤਿਗੁਰ ! ਠਾਰੁ—ਸੀਤਲ, ਠੰਢਾ, ਸ਼ਾਂਤ ।੧।ਰਹਾਉ।

ਤੇ—ਤੋਂ, ਨਾਲ । ਦਿੜੁ ਕਰਿ—ਪੱਕੇ ਕਰਕੇ, ਘੁੱਟ ਕੇ । ਗਹੇ—ਫੜ ਲਏ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ਟਿਕਿਆਂ । ਬਿਖਿਆ—ਮਾਇਆ (ਦਾ ਪ੍ਰਭਾਵ) । ਖੀਓ—ਖੈ, ਨਾਸ ।੨।

ਸੁਖ ਨਿਧਾਨ—ਹੇ ਸੁਖਾਂ ਦੇ ਖ਼ਜ਼ਾਨੇ ! ਅਬਿਨਾਸੀ—ਕਦੇ ਨਾਸ ਨਾਹ ਹੋਣ ਵਾਲਾ । ਮੋਹਿ—ਮੈਨੂੰ । ਸਤਿਗੁਰਿ—ਗੁਰੂ ਨੇ । ਗੀਓ—ਚਲਾ ਲਿਆ ਹੈ ।੩।

ਦੇਹੀ—ਸਰੀਰ । ਜਿਤੁ—ਜਿਸ ਦੀ ਰਾਹੀਂ । ਪ੍ਰਭਿ—ਪ੍ਰਭੂ ਨੇ । ਸਾਧ ਸੰਗਿ—ਸਾਧ ਸੰਗਤਿ ਵਿਚ । ਹੀਓ—ਹਿਰਦੇ ਦਾ । ਅਧਾਰੁ—ਆਸਰਾ ।੪।

**ਅਰਥ** :—ਹੇ ਸਤਿਗੁਰੂ ! ਤੇਰਾ ਦਰਸਨ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ, ਤੇਰੇ ਬਚਨ ਸੁਣ ਕੇ ਮੇਰਾ ਮਨ ਮੇਰਾ ਤਨ ਠੰਡਾ-ਠਾਰ ਹੋ ਜਾਂਦਾ ਹੈ ।੧।ਰਹਾਉ।

ਹੇ ਠਾਕੁਰ ! ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ (ਗੁਰੂ ਦੀ ਸਹਾਇਤਾ ਨਾਲ) ਇਹ ਸ੍ਰੇਸ਼ਟ-ਰਸ ਤੇਰੇ ਕਿਸੇ ਦਾਸ ਨੇ ਹੀ ਪੀਤਾ ਹੈ (ਜਿਸ ਨੇ ਪੀਤਾ ਉਸ ਦੇ) ਜਨਮਾਂ ਜਨਮਾਂਤਰਾਂ ਦੇ ਡਰ ਤੇ (ਕੀਤੇ ਵਿਕਾਰਾਂ ਦੇ) ਭਾਰ ਮੁੱਕ ਗਏ, (ਉਸ ਦੇ ਅੰਦਰੋਂ) ਪਾਪ ਨਾਸ ਹੋ ਗਿਆ (ਉਸ ਦੇ ਅੰਦਰੋਂ) ਦੂਜੀ ਭਟਕਣਾ (ਮਾਇਆ ਦੀ ਭਟਕਣਾ) ਦੂਰ ਹੋ ਗਈ ।੧।

ਹੇ ਪ੍ਰਭੂ ! ਤੇਰੀ ਮੇਹਰ ਨਾਲ (ਮੈਨੂੰ) ਗੁਰੂ ਦੀ ਸੰਗਤਿ ਹਾਸਲ ਹੋਈ, ਇਹ (ਸੋਹਣਾ) ਕੰਮ ਤੂੰ ਆਪ ਹੀ ਕੀਤਾ, (ਗੁਰੂ ਦੀ ਸਿੱਖਿਆ ਨਾਲ) ਮੈਂ, ਹੇ ਪ੍ਰਭੂ ! ਤੇਰੇ ਚਰਨ ਘੁੱਟ ਕੇ ਫੜ ਲਏ, ਮੈਂ ਆਤਮਕ ਅਡੋਲਤਾ ਵਿਚ ਟਿਕ ਗਿਆ ਤੇ (ਮੇਰੇ ਅੰਦਰੋਂ) ਮਾਇਆ ਦਾ ਜ਼ੋਰ ਖ਼ਤਮ ਹੋ ਗਿਆ ਹੈ ।੨।

ਹੇ ਸੁਖਾਂ ਦੇ ਖ਼ਜ਼ਾਨੇ ਪ੍ਰਭੂ ! ਕਦੇ ਨਾਹ ਨਾਸ ਹੋਣ ਵਾਲਾ ਤੇਰਾ ਨਾਮ-ਮੰਤ੍ਰ ਮੈਂ ਜਪਣਾ ਸ਼ੁਰੂ ਕਰ ਦਿੱਤਾ, ਤੇਰਾ ਇਹ ਨਾਮ-ਮੰਤ੍ਰ ਮੇਹਰ ਕਰ ਕੇ ਮੈਨੂੰ ਸਤਿਗੁਰੂ ਨੇ ਦਿੱਤਾ (ਜਿਸ ਦੀ ਬਰਕਤਿ ਨਾਲ) ਮੇਰੇ ਅੰਦਰੋਂ (ਹਰੇਕ ਕਿਸਮ ਦਾ) ਦੁੱਖ ਕਲੇਸ਼ ਤੇ ਵੈਰ-ਵਿਰੋਧ ਦੂਰ ਹੋ ਗਿਆ ।੩।

ਹੇ ਨਾਨਕ ! (ਆਖ—) ਮੈਨੂੰ ਭਾਗਾਂ ਵਾਲਾ ਮਨੁੱਖਾ ਸਰੀਰ ਮਿਲਿਆ ਜਿਸ ਦੀ ਬਰਕਤਿ ਨਾਲ ਪ੍ਰਭੂ ਨੇ ਮੈਨੂੰ ਆਪਣੇ ਚਰਨਾਂ ਵਿਚ ਜੋੜ ਲਿਆ (ਲੋਕ ਕਲਿਜੁਗ ਨੂੰ ਨਿੰਦਦੇ ਹਨ, ਪਰ) ਇਹ ਕਲਿਜੁਗ ਭੀ ਮੁਬਾਰਿਕ ਹੈ ਜੇ ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਕੀਰਤਨ ਕੀਤਾ ਜਾਏ ਤੇ ਜੇ ਪਰਮਾਤਮਾ ਦਾ ਨਾਮ ਹਿਰਦੇ ਦਾ ਆਸਰਾ ਬਣਿਆ ਰਹੇ ।੪।੮।੪੭।

**ਆਸਾ ਮਹਲਾ ੫ ॥ ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ ॥ ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ ॥੧॥ ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥ ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ ਰਹਾਉ ॥ ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ ॥ ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥੨॥ ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥ ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥੩॥ ਗੁਣ ਨਿਧਾਨ ਸਾਹਿਬ ਮਨਿ ਮੇਲਾ ॥ ਸਰਣਿ ਪਇਆ ਨਾਨਕ ਸੋੁਹੇਲਾ ॥੪॥੯॥੪੮॥ {ਪੰਨਾ ੩੯੩}**

**ਪਦ ਅਰਥ** :—ਆਗੈ ਹੀ ਤੇ—ਧੁਰ ਦਰਗਾਹ ਤੋਂ ਹੀ । ਕਿ—ਕੇਹੜਾ ? ਭੂਲ ਚੂਕ—ਭੁੱਲਾਂ ਚੁੱਕਾਂ, ਗ਼ਲਤੀਆਂ ।੧।

ਮੋਹਿ—ਮੈਨੂੰ । ਕਉ—ਨੂੰ । ਦੀਨ—ਕੰਗਾਲ । ਮੁਖਿ—ਮੂੰਹ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ ।੧।ਰਹਾਉ।

ਪਰਹਰਿਆ—ਦੂਰ ਕਰ ਦਿੱਤੇ । ਮੁਕਤ—ਸੁਤੰਤਰ । ਕੂਪ—ਖੂਹ । ਤੇ—ਤੋਂ, ਵਿਚੋਂ । ਅੰਧ ਘੋਰ—ਘੁੱਪ ਹਨੇਰਾ । ਪਕਰਿ—ਫੜ ਕੇ । ਗੁਰਿ—ਗੁਰੂ ਨੇ ।੨।

ਰਾਖਨਹਾਰੇ—ਬਚਾਣ ਦੀ ਸਮਰੱਥਾ ਰੱਖਣ ਵਾਲੇ ਪ੍ਰਭੂ ਨੇ । ਸਗਲ—ਸਾਰੇ ।੩।

ਮੁਨਿ—ਮਨ ਵਿਚ । ਮੇਲਾ—ਮਿਲਾਪ । ਸੁੋਹੇਲਾ—ਸੌਖਾ {ਨੋਟ :—ਅੱਖਰ 'ਸ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਸੁਹੇਲਾ', ਪਰ ਇਥੇ ਇਸ ਨੂੰ 'ਸੋਹੇਲਾ' ਪੜ੍ਹਨਾ ਹੈ} ।

**ਅਰਥ** :—(ਹੇ ਭਾਈ !) ਮੇਰਾ ਸਤਿਗੁਰੂ ਸਦਾ ਹੀ ਦਇਆਵਾਨ ਰਹਿੰਦਾ ਹੈ ਉਸ ਨੇ ਮੈਨੂੰ (ਆਤਮਕ ਜੀਵਨ ਦੇ ਸਰਮਾਏ ਵਲੋਂ) ਕੰਗਾਲ ਨੂੰ (ਆਤਮਕ ਮੌਤ ਲਿਆਉਣ ਵਾਲੇ ਰੋਗ ਤੋਂ) ਬਚਾ ਲਿਆ । (ਸਤਿਗੁਰੂ ਨੇ) ਮੇਰੇ ਮੂੰਹ ਵਿਚ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪਾਇਆ (ਮੇਰਾ ਵਿਕਾਰਾਂ ਦਾ) ਰੋਗ ਕੱਟਿਆ ਗਿਆ, ਮੈਨੂੰ ਬੜਾ ਆਤਮਕ ਆਨੰਦ ਪ੍ਰਾਪਤ ਹੋਇਆ ।੧।ਰਹਾਉ।

ਜੋ ਬਖ਼ਸ਼ਸ਼ ਮੇਰੇ ਉਤੇ ਹੋਈ ਹੈ ਧੁਰੋਂ ਹੀ ਹੋਈ ਹੈ—ਇਸ ਤੋਂ ਬਿਨਾ ਜੀਵ ਹੋਰ ਕੀ ਗਿਆਨ ਸਮਝ ਸਕਦਾ ਹੈ ? ਮੇਰੀਆਂ ਅਨੇਕਾਂ ਭੁੱਲਾਂ ਚੁੱਕਾਂ ਵੇਖ ਕੇ ਭੀ ਪਾਰਬ੍ਰਹਮ ਭਗਵਾਨ ਨੇ ਮੈਨੂੰ ਆਪਣੇ ਬਾਲਕ ਨੂੰ ਬਖ਼ਸ਼ ਲਿਆ ਹੈ ।੧।

(ਹੇ ਭਾਈ !) ਗੁਰੂ ਨੇ ਮੇਰੇ ਅਨੇਕਾਂ ਪਾਪ ਦੂਰ ਕਰ ਦਿੱਤੇ ਹਨ, ਮੇਰੇ (ਮਾਇਆ ਦੇ ਮੋਹ ਦੇ) ਬੰਧਨ ਕੱਟ ਦਿੱਤੇ ਹਨ ਮੈਂ (ਮੋਹ ਦੇ ਬੰਧਨਾਂ ਤੋਂ) ਸੁਤੰਤਰ ਹੋ ਗਿਆ ਹਾਂ । ਗੁਰੂ ਨੇ ਮੇਰੀ ਬਾਂਹ ਫੜ ਕੇ ਮੈਨੂੰ (ਮਾਇਆ ਦੇ ਮੋਹ ਦੇ) ਘੁੱਪ ਹਨੇਰੇ ਖੂਹ ਵਿਚੋਂ ਕੱਢ ਲਿਆ ਹੈ ।੨।

(ਹੇ ਭਾਈ ! ਵਿਕਾਰਾਂ ਤੋਂ) ਬਚਾ ਸਕਣ ਦੀ ਤਾਕਤ ਰੱਖਣ ਵਾਲੇ ਪਰਮਾਤਮਾ ਨੇ (ਮੈਨੂੰ ਵਿਕਾਰਾਂ ਤੋਂ) ਬਚਾ ਲਿਆ ਹੈ, ਹੁਣ (ਮਾਇਆ ਦੇ ਹੱਲਿਆਂ ਵਲੋਂ) ਬੇ-ਫ਼ਿਕਰ ਹਾਂ (ਇਸ ਪਾਸੇ ਵਲੋਂ) ਮੇਰਾ ਹਰੇਕ ਕਿਸਮ ਦਾ ਡਰ-ਖ਼ਤਰਾ ਮੁੱਕ ਗਿਆ ਹੈ । ਹੇ ਮੇਰੇ ਪ੍ਰਭੂ ! ਤੇਰੀ ਅਜੇਹੀ ਬਖ਼ਸ਼ਸ਼ ਮੇਰੇ ਉੱਤੇ ਹੋਈ ਹੈ ਕਿ ਮੇਰੇ (ਆਤਮਕ ਜੀਵਨ ਦੇ) ਸਾਰੇ ਹੀ ਕਾਰਜ ਸਿਰੇ ਚੜ੍ਹ ਗਏ ਹਨ ।੩।

ਹੇ ਨਾਨਕ ! (ਆਖ—ਹੇ ਭਾਈ !) ਗੁਣਾਂ ਦੇ ਖ਼ਜ਼ਾਨੇ ਮਾਲਕ-ਪ੍ਰਭੂ ਦਾ ਮੇਰੇ ਮਨ ਵਿਚ ਮਿਲਾਪ ਹੋ ਗਿਆ ਹੈ (ਜਦੋਂ ਦਾ ਗੁਰੂ ਦੀ ਕਿਰਪਾ ਨਾਲ) ਮੈਂ (ਉਸ ਦੀ) ਸਰਨ ਪਿਆ ਹਾਂ ਮੈਂ ਸੌਖਾ ਹੋ ਗਿਆ ਹਾਂ ।੪।੯।੪੮।

**ਆਸਾ ਮਹਲਾ ੫ ॥ ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥ ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ ॥੧॥ ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ ॥੧॥ ਰਹਾਉ ॥ ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥ ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥੨॥ ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥ ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥੩॥ ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥ ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥ {ਪੰਨਾ ੩੮੩}**

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਲਾਗੂ—ਵੈਰੀ । ਚੀਤਿ—ਚਿੱਤ ਵਿਚ । ਆਵਹਿ—ਜੇ ਤੂੰ ਆ ਵੱਸੇਂ । ਸੇਵਾ—ਆਦਰ । ਅਵਰੁ—ਹੋਰ । ਸਾਚੇ—ਹੇ ਸਦਾ ਕਾਇਮ ਰਹਿਣ ਵਾਲੇ ! ਅਲਖ—ਹੇ ਅਲੱਖ । (ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ) । ਅਭੇਵ—ਜਿਸ ਦਾ ਭੇਦ ਨਾਹ ਪਾਇਆ ਜਾ ਸਕੇ ।੧।

ਆਵੈ ਚੀਤਿ—ਜੇ ਪਰਮਾਤਮਾ ਚਿੱਤ ਵਿਚ ਆ ਵੱਸੇ । ਵੇਚਾਰੇ—ਨਿਮਾਣੇ । ਕਹੁ—ਦੱਸ । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} ।੧।ਰਹਾਉ।

ਆਧਾਰਾ—ਆਸਰਾ । ਦੇਇ—ਦੇ ਕੇ । ਕਉ—ਨੂੰ । ਬਿਖੁ—{ਵਿਪ੍ਰੇਯ} ਮੰਦਾ ਬਚਨ । ਭਾਖੈ—ਆਖਦਾ ।੨।

ਓਹੋ—ਉਹ ਹੀ । ਓਹਾ—ਉਹ ਹੀ {ਇਸਤ੍ਰੀਲਿੰਗ ਲਫ਼ਜ਼ "ਓਹੋ" ਦਾ} । ਮਨਿ—ਮਨ ਵਿਚ । ਭਾਣੀ—ਪਸੰਦ ਆਉਂਦੀ । ਦਾਨਾ—ਜਾਣਨ ਵਾਲਾ । ਮਾਣੀ—ਮੈਂ ਮਾਣਾਂ । ਸਦ—ਸਦਾ ।੩।

ਜੀਉ—ਜਿੰਦ । ਪਿੰਡੁ—ਸਰੀਰ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਯਾਦ ਟਿਕੀ ਰਹਿੰਦੀ ਹੈ ਉਸ ਉਤੇ ਪਰਮਾਤਮਾ ਸਦਾ ਦਇਆਵਾਨ ਰਹਿੰਦਾ ਹੈ, ਦੁਨੀਆ ਦੇ ਵਿਚਾਰੇ ਲੋਕ ਉਸ ਦਾ ਕੁਝ ਵਿਗਾੜ ਨਹੀਂ ਸਕਦੇ ।

ਹੇ ਪ੍ਰਭੂ ! ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ । ਫਿਰ ਦੱਸ, ਕਿਸ ਨੂੰ ਚੰਗਾ ਆਖਿਆ ਜਾ ਸਕਦਾ ਹੈ ਤੇ ਕਿਸ ਨੂੰ ਮੰਦਾ ਕਿਹਾ ਜਾ ਸਕਦਾ ਹੈ ? (ਭਾਵ, ਪਰਮਾਤਮਾ ਦੀ ਯਾਦ ਮਨ ਵਿਚ ਵਸਾਣ ਵਾਲੇ ਮਨੁੱਖ ਨੂੰ ਸਭ ਜੀ ਪਰਮਾਤਮਾ ਦੇ ਪੈਦਾ ਕੀਤੇ ਦਿੱਸਦੇ ਹਨ, ਉਹ ਕਿਸੇ ਨੂੰ ਮਾੜਾ ਨਹੀਂ ਸਮਝਦਾ) ।੧।ਰਹਾਉ।

ਹੇ ਪ੍ਰਭੂ ! ਜੇ ਤੂੰ ਮੇਰੇ ਮਨ ਵਿਚੋਂ ਭੁੱਲ ਜਾਏਂ ਤਾਂ ਹਰੇਕ ਜੀਵ ਮੈਨੂੰ ਵੈਰੀ ਜਾਪਦਾ ਹੈ, ਪਰ ਜੇ ਤੂੰ ਮੇਰੇ ਚਿੱਤ ਵਿਚ ਆ ਵੱਸੇਂ ਤਾਂ ਹਰ ਕੋਈ ਮੇਰਾ ਆਦਰ ਸਤਕਾਰ ਕਰਦਾ ਹੈ । ਹੇ ਸਦਾ ਕਾਇਮ ਰਹਿਣ ਵਾਲੇ ! ਹੇ ਅਲੱਖ ! ਹੇ ਅਭੇਵ ਪ੍ਰਭੂ ! ਮੈਨੂੰ (ਜਗਤ ਵਿਚ) ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਦਿੱਸਦਾ ।੧।

ਹੇ ਪ੍ਰਭੂ ! ਮੈਨੂੰ ਤੇਰੀ ਹੀ ਓਟ ਹੈ, ਤੇਰਾ ਹੀ ਆਸਰਾ ਹੈ, ਤੂੰ ਆਪਣਾ ਹੱਥ ਦੇ ਕੇ ਆਪ (ਸਾਡੀ) ਰੱਖਿਆ ਕਰਦਾ ਹੈਂ । ਜਿਸ ਮਨੁੱਖ ਉਤੇ ਤੇਰੀ (ਮੇਹਰ ਦੀ) ਨਜ਼ਰ ਹੋਵੇ ਉਸ ਨੂੰ ਕੋਈ ਮਨੁੱਖ ਮੰਦਾ ਬਚਨ ਨਹੀਂ ਆਖਦਾ ।੨।

ਹੇ ਪ੍ਰਭੂ ਜੀ ! ਜੇਹੜੀ ਗੱਲ ਤੈਨੂੰ ਆਪਣੇ ਮਨ ਵਿਚ ਚੰਗੀ ਲੱਗਦੀ ਹੈ ਉਹੀ ਮੇਰੇ ਵਾਸਤੇ ਸੁਖ ਹੈ, ਉਹੀ ਮੇਰੇ ਵਾਸਤੇ ਆਦਰ ਸਤਕਾਰ ਹੈ । ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ, ਤੂੰ ਸਦਾ ਸਭ ਜੀਵਾਂ ਤੇ ਦਇਆਵਾਨ ਰਹਿੰਦਾ ਹੈਂ । ਮੈਂ ਤਦੋਂ ਹੀ ਅਨੰਦ ਪ੍ਰਤੀਤ ਕਰ ਸਕਦਾ ਹਾਂ ਜਦੋਂ ਮੈਨੂੰ ਤੇਰਾ ਨਾਮ ਮਿਲਿਆ ਰਹੇ ।੩।

ਹੇ ਪ੍ਰਭੂ ! ਤੇਰੇ ਅੱਗੇ ਮੇਰੀ ਅਰਦਾਸ ਹੈ—ਮੇਰੀ ਇਹ ਜਿੰਦ ਮੇਰਾ ਇਹ ਸਰੀਰ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ । ਹੇ ਨਾਨਕ ! ਆਖ—(ਜੇ ਕੋਈ ਮੇਰਾ ਆਦਰ ਸਤਕਾਰ ਕਰਦਾ ਹੈ ਤਾਂ) ਇਹ ਤੇਰੀ ਹੀ ਬਖ਼ਸ਼ੀ ਹੋਈ ਵਡਿਆਈ ਹੈ । (ਜੇ ਮੈਂ ਤੈਨੂੰ ਭੁਲਾ ਬੈਠਾਂ ਤਾਂ) ਕੋਈ ਜੀਵ ਮੇਰਾ ਨਾਮ ਪਤਾ ਕਰਨ ਦੀ ਭੀ ਪਰਵਾਹ ਨਾਹ ਕਰੇ ।੪।੧੦।੪੯।

**ਆਸਾ ਮਹਲਾ ੫ ॥ ਕਰਿ ਕਿਰਪਾ ਪ੍ਰਭ ਅੰਤਰਜਾਮੀ ਸਾਧ ਸੰਗਿ ਹਰਿ ਪਾਈਐ ॥ ਖੋਲਿ ਕਿਵਾਰ ਦਿਖਾਲੇ ਦਰਸਨੁ ਪੁਨਰਪਿ ਜਨਮਿ ਨ ਆਈਐ ॥੧॥ ਮਿਲਉ ਪਰੀਤਮ ਸੁਆਮੀ ਅਪੁਨੇ ਸਗਲੇ ਦੂਖ ਹਰਉ ਰੇ ॥ ਪਾਰਬ੍ਰਹਮੁ ਜਿਨ੍ਹਿ ਰਿਦੈ ਅਰਾਧਿਆ ਤਾ ਕੈ ਸੰਗਿ ਤਰਉ ਰੇ ॥੧॥ ਰਹਾਉ ॥ ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥ ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ ਜਪਿ ਅੰਮ੍ਰਿਤੁ ਹਰਿ ਰਸਨਾ ॥੨॥ ਤਨੁ ਧਨੁ ਥਾਪਿ ਕੀਓ ਸਭੁ ਅਪਨਾ ਕੋਮਲ ਬੰਧਨ ਬਾਂਧਿਆ ॥ ਗੁਰ ਪਰਸਾਦਿ ਭਏ ਜਨ ਮੁਕਤੇ ਹਰਿ ਹਰਿ ਨਾਮੁ ਅਰਾਧਿਆ ॥੩॥ ਰਾਖਿ ਲੀਏ ਪ੍ਰਭਿ ਰਾਖਨਹਾਰੈ ਜੋ ਪ੍ਰਭ ਅਪੁਨੇ ਭਾਣੇ ॥ ਜੀਉ ਪਿੰਡੁ ਸਭੁ ਤੁਮ੍ਰਾ ਦਾਤੇ ਨਾਨਕ ਸਦ ਕੁਰਬਾਣੇ ॥੪॥੧੧॥੫੦॥ {ਪੰਨਾ ੩੯੩}**

**ਪਦ ਅਰਥ** :—ਪ੍ਰਭ ਅੰਤਰਜਾਮੀ—ਹੇ ਸਭ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ! ਸਾਧ ਸੰਗਤਿ—ਸਾਧ ਸੰਗਤਿ ਵਿਚ । ਕਿਵਾਰ—ਕਿਵਾੜ, ਭਿੱਤ । ਪੁਨਰਪਿ—{ਪੁਨ: ਅਪਿ—ਫਿਰ ਭੀ} ਮੁੜ ਮੁੜ । ਜਨਮਿ—ਜਨਮ ਵਿਚ ।੧।

ਮਿਲਉ—ਮੈਂ ਮਿਲਾਂ । ਹਰਉ—ਮੈਂ ਦੂਰ ਕਰਾਂ । ਹੇ—ਹੇ ਭਾਈ ! ਜਿਨਿ੍—ਜਿਸ ਮਨੁੱਖ ਨੇ । ਰਿਦੈ—ਹਿਰਦੇ ਵਿਚ । ਤਾ ਕੈ ਸੰਗਿ—ਉਸ ਦੀ ਸੰਗਤਿ ਵਿਚ ।੧।ਰਹਾਉ।

ਮਹਾ—ਵੱਡਾ । ਉਦਿਆਨ—ਜੰਗਲ । ਪਾਵਕ—ਅੱਗ । ਸਾਗਰ—ਸਮੁੰਦਰ । ਹਰਖ—ਖ਼ੁਸ਼ੀ । ਸੋਗ—ਗ਼ਮੀ । ਭੇਟਿ—ਭੇਟੇ, ਮਿਲਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ । ਰਸਨਾ—ਜੀਭ (ਨਾਲ) ।੨।

ਥਾਪਿ—ਮਿਥ ਕੇ । ਕੋਮਲ—ਨਰਮ, ਮਿੱਠੇ । ਪਰਸਾਦਿ—ਕਿਰਪਾ ਨਾਲ । ਮੁਕਤੇ—ਸੁਤੰਤਰ, ਆਜ਼ਾਦ ।੩।

ਪ੍ਰਭਿ—ਪ੍ਰਭੂ ਨੇ । ਪ੍ਰਭ ਭਾਣੈ—ਪ੍ਰਭੂ ਨੂੰ ਚੰਗੇ ਲੱਗੇ । ਜੀਉ—ਜਿੰਦ । ਪਿੰਡੁ—ਸਰੀਰ । ਦਾਤੇ—ਹੇ ਦਾਤਾਰ ! ਸਦ—ਸਦਾ ।੪।

**ਅਰਥ** :—ਹੇ ਭਾਈ ! (ਜੇ ਮੇਰੇ ਉਤੇ ਪ੍ਰਭੂ ਦੀ ਕਿਰਪਾ ਹੋ ਜਾਏ ਤਾਂ) ਮੈਂ ਆਪਣੇ ਪਿਆਰੇ ਖਸਮ-ਪ੍ਰਭੂ ਨੂੰ ਮਿਲ ਪਵਾਂ ਤੇ ਆਪਣੇ ਸਾਰੇ ਦੁੱਖ ਦੂਰ ਕਰ ਲਵਾਂ । ਹੇ ਭਾਈ ! ਜਿਸ ਮਨੁੱਖ ਨੇ ਪਾਰਬ੍ਰਹਮ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਸਿਮਰਿਆ ਹੈ, ਮੈਂ ਭੀ ਉਸ ਦੀ ਸੰਗਤਿ ਵਿਚ ਰਹਿ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਵਾਂ ।੧।ਰਹਾਉ।

ਹੇ ਸਭ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ! ਮੇਹਰ ਕਰ (ਤੇ ਮੈਨੂੰ ਗੁਰੂ ਦੀ ਸੰਗਤਿ ਮਿਲਾ) । (ਹੇ ਭਾਈ !) ਗੁਰੂ ਦੀ ਸੰਗਤਿ ਵਿਚ ਰਿਹਾਂ ਪਰਮਾਤਮਾ ਮਿਲ ਪੈਂਦਾ ਹੈ, ਸਾਡੇ (ਮਾਇਆ ਦੇ ਮੋਹ ਦੇ ਵੱਜੇ ਹੋਏ) ਭਿੱਤ ਖੋਲ੍ ਕੇ ਆਪਣਾ ਦਰਸ਼ਨ ਕਰਾਂਦਾ ਹੈ, ਤੇ ਫਿਰ ਮੁੜ ਜਨਮਾਂ ਦੇ ਗੇੜ ਵਿਚ ਨਹੀਂ ਪਈਦਾ ।੧।

(ਹੇ ਭਾਈ ! ਪ੍ਰਭੂ ਤੋਂ ਵਿਛੁੜਿਆਂ ਇਹ ਜਗਤ ਮਨੁੱਖ ਵਾਸਤੇ) ਇਕ ਵੱਡਾ ਜੰਗਲ ਬਣ ਜਾਂਦਾ ਹੈ (ਜਿਸ ਵਿਚ ਮਨੁੱਖ ਭਟਕਦਾ ਫਿਰਦਾ ਹੈ) ਅੱਗ ਦਾ ਸਮੁੰਦਰ ਬਣ ਜਾਂਦਾ ਹੈ (ਜਿਸ ਵਿਚ ਮਨੁੱਖ ਸੜਦਾ ਰਹਿੰਦਾ ਹੈ) ਕਦੇ ਖ਼ੁਸ਼ੀ ਵਿਚ ਵੱਸਦਾ ਹੈ, ਕਦੇ ਗ਼ਮੀ ਵਿਚ ਵੱਸਦਾ ਹੈ । ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜੀਭ ਨਾਲ ਜਪ ਕੇ ਉਸ ਮਨੁੱਖ ਦਾ ਮਨ ਪਵਿਤ੍ਰ ਹੋ ਜਾਂਦਾ ਹੈ ।੨।

(ਹੇ ਭਾਈ !) ਇਸ ਸਰੀਰ ਨੂੰ ਆਪਣਾ ਮਿਥ ਕੇ, ਇਸ ਧਨ ਨੂੰ ਆਪਣਾ ਮੰਨ ਕੇ ਜੀਵ (ਮਾਇਆ ਦੇ ਮੋਹ ਦੇ) ਮਿੱਠੇ ਮਿੱਠੇ ਬੰਧਨਾਂ ਨਾਲ ਬੱਝੇ ਰਹਿੰਦੇ ਹਨ, ਪਰ ਜੇਹੜੇ ਮਨੁੱਖਾਂ ਨੇ ਪਰਮਾਤਮਾ ਦੇ ਨਾਮ ਦਾ ਆਰਾਧਨ ਕੀਤਾ ਉਹ ਗੁਰੂ ਦੀ ਕਿਰਪਾ ਨਾਲ (ਇਹਨਾਂ ਕੋਮਲ ਬੰਧਨਾਂ ਤੋਂ) ਆਜ਼ਾਦ ਹੋ ਜਾਂਦੇ ਹਨ ।੩।

(ਹੇ ਭਾਈ !) ਜੇਹੜੇ ਮਨੁੱਖ, ਪਿਆਰੇ ਪ੍ਰਭੂ ਨੂੰ ਚੰਗੇ ਲੱਗਣ ਲੱਗ ਪੈਂਦੇ ਹਨ, ਉਹਨਾਂ ਨੂੰ (ਮਾਇਆ ਦੇ ਕੋਮਲ ਬੰਧਨਾਂ ਤੋਂ) ਬਚਾਣ ਦੀ ਤਾਕਤ ਵਾਲੇ ਪ੍ਰਭੂ ਨੇ ਬਚਾ ਲਿਆ ।

ਹੇ ਨਾਨਕ ! (ਆਖ—) ਹੇ ਦਾਤਾਰ ! ਇਹ ਜਿੰਦ ਤੇ ਇਹ ਸਰੀਰ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ (ਮੇਹਰ ਕਰ, ਮੈਂ ਇਹਨਾਂ ਨੂੰ ਆਪਣਾ ਹੀ ਨਾਹ ਮਿਥਦਾ ਰਹਾਂ) । ਹੇ ਦਾਤਾਰ ! ਮੈਂ ਤੈਥੋਂ ਕੁਰਬਾਨ ਜਾਂਦਾ ਹਾਂ ।੪।੧੧।੫੦।

**ਆਸਾ ਮਹਲਾ ੫ ॥ ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥ ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ ॥੧॥ ਰਹਾਉ ॥ ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥ ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥੧॥ ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥ ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥ ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥ ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥੩॥ ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥ ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥੪॥੧੨॥੫੧॥ {ਪੰਨਾ ੩੮੪}**

**ਪਦ ਅਰਥ** :—ਮਲਨ—(ਮਨ ਨੂੰ) ਮੈਲਾ ਕਰਨ ਵਾਲੀ । ਤੇ—ਤੋਂ । ਛੁਟਕੀ—ਖ਼ਲਾਸੀ ਪਾਈ । ਅਨੁਗ੍ਰਹੁ—ਕਿਰਪਾ । ਰੀ—ਹੇ ਸਖੀ ! ਮੋਹਨੀ—ਮਨ ਨੂੰ ਮੋਹਨ ਵਾਲੀ (ਮਾਇਆ) । ਨ ਵਿਆਪੈ—ਜ਼ੋਰ ਨਹੀਂ ਪਾ ਸਕਦੀ । ਕਹਾ ਗਇਓ—ਕਿਥੇ ਚਲਾ ਗਿਆ ? ।੧।

ਗਾਖਰੋ—ਗਾਖੜੋ, ਔਖਾ, ਔਖਿਆਈ ਦੇਣ ਵਾਲਾ । ਸੰਜਮਿ ਕਉਨ—ਕਿਸ ਜੁਗਤਿ ਨਾਲ ? ਸੁਰਿ ਨਰ—ਭਲੇ ਮਨੁੱਖ । ਦੇਵ—ਦੇਵਤੇ । ਅਸੁਰ—ਦੈਂਤ । ਤ੍ਰੈ ਗੁਨੀਆ—ਤ੍ਰਿ-ਗੁਣੀ ਜੀਵ । ਭਵਨੁ—ਸੰਸਾਰ ।੧।

ਦਾਵਾ ਅਗਨਿ—ਜੰਗਲ ਦੀ ਅੱਗ । ਤ੍ਰਿਣ—ਘਾਹ, ਬਨਸਪਤੀ । ਬੂਟ—ਬੂਟਾ । ਐਸੋ ਸਮਰਥ—ਅਜੇਹਾ ਬਲੀ ਜੋ ਇਸ ਅੱਗ ਤੋਂ ਬਚ ਰਿਹਾ । ਵਰਨਿ ਨ ਸਾਕਉ—ਮੈਂ ਬਿਆਨ ਨਹੀਂ ਕਰ ਸਕਦੀ । ਉਪਮਾ—ਵਡਿਆਈ ।੨।

ਕਾਜਰ ਕੋਠ—ਕੱਜਲ ਦੀ ਕੋਠੜੀ । ਕਾਰੀ—ਕਾਲੀ । ਬਰਨੁ—ਰੰਗ । ਨਿਰਮਲ—ਸਫ਼ੈਦ । ਮੰਤ੍ਰੁ ਗੁਰ—ਗੁਰੂ ਦਾ ਮੰਤ੍ਰ ।੩।

ਪ੍ਰਭਿ—ਪ੍ਰਭੂ ਨੇ । ਨਦਰਿ—ਮੇਹਰ ਦੀ ਨਿਗਾਹ (ਨਾਲ) । ਅਵਲੋਕਨ—ਵੇਖਣਾ, (ਕ੍ਰਿਆ) । ਚਰਣਿ—ਚਰਨ ਵਿਚ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਸਮਾਈ—ਮੈਂ ਸਮਾ ਗਈ ।੪।

**ਅਰਥ** :—ਹੇ ਸਹੇਲੀ ! ਤੂੰ ਮਨ ਨੂੰ ਮੈਲਾ ਕਰਨ ਵਾਲੀ ਮੋਹ ਦੀ ਨੀਂਦ ਤੋਂ ਬਚ ਗਈ ਹੈਂ, ਤੇਰੇ ਉਤੇ ਕੇਹੜੀ ਕਿਰਪਾ ਹੋਈ ਹੈ ? (ਜੀਵਾਂ ਦੇ ਮਨ ਨੂੰ) ਮੋਹ ਲੈਣ ਵਾਲੀ ਬਲੀ ਮਾਇਆ ਭੀ ਤੇਰੇ ਉਤੇ ਜ਼ੋਰ ਨਹੀਂ ਪਾ ਸਕਦੀ, ਤੇਰਾ ਆਲਸ ਭੀ ਸਦਾ ਲਈ ਮੁੱਕ ਗਿਆ ਹੈ ।੧।ਰਹਾਉ।

ਹੇ ਭੈਣ ! ਇਹ ਕਾਮ ਕ੍ਰੋਧ, ਇਹ ਅਹੰਕਾਰ (ਜੀਵਾਂ ਨੂੰ ਇਹ ਹਰੇਕ) ਬੜੀ ਔਖਿਆਈ ਦੇਣ ਵਾਲਾ ਹੈ, (ਤੇਰੇ ਅੰਦਰੋਂ) ਕਿਸ ਜੁਗਤਿ ਨਾਲ ਇਹਨਾਂ ਦਾ ਨਾਸ ਹੋਇਆ ਹੈ ? ਹੇ ਭੈਣ ! ਭਲੇ ਮਨੁੱਖ, ਦੇਵਤੇ, ਦੈਂਤ, ਸਾਰੇ ਤ੍ਰੈ-ਗੁਣੀ ਜੀਵ—ਸਾਰਾ ਜਗਤ ਹੀ ਇਨ੍ਹਾਂ ਨੇ ਲੁੱਟ ਲਿਆ ਹੈ (ਸਾਰੇ ਜਗਤ ਦਾ ਆਤਮਕ ਜੀਵਨ ਦਾ ਸਰਮਾਇਆ ਇਹਨਾਂ ਲੁੱਟ ਲਿਆ ਹੈ) ।੧।

ਹੇ ਸਹੇਲੀ ! ਜਦੋਂ ਜੰਗਲ ਨੂੰ ਅੱਗ ਲੱਗਦੀ ਹੈ ਤਾਂ ਬਹੁਤ ਸਾਰਾ ਘਾਹ-ਬੂਟ ਸੜ ਜਾਂਦਾ ਹੈ, ਕੋਈ ਵਿਰਲਾ ਹਰਾ ਰੁੱਖ ਬਚਦਾ ਹੈ (ਜਗਤ-ਜੰਗਲ ਨੂੰ ਤ੍ਰਿਸ਼ਨਾ ਦੀ ਅੱਗ ਸਾੜ ਰਹੀ ਹੈ, ਕੋਈ ਵਿਰਲਾ ਆਤਮਕ ਬਲੀ ਮਨੁੱਖ ਬਚ ਸਕਦਾ ਹੈ, ਜੇਹੜਾ ਇਸ ਤ੍ਰਿਸ਼ਨਾ-ਅੱਗ ਦੀ ਸੜਨ ਤੋਂ ਬਚਿਆ ਹੈ) ਐਸੇ ਬਲੀ ਮਨੁੱਖ ਦੀ ਆਤਮਕ ਅਵਸਥਾ ਮੈਂ ਬਿਆਨ ਨਹੀਂ ਕਰ ਸਕਦੀ, ਮੈਂ ਦੱਸ ਨਹੀਂ ਸਕਦੀ ਕਿ ਉਸ ਵਰਗਾ ਹੋਰ ਕੌਣ ਹੋ ਸਕਦਾ ਹੈ ।੨।

(**ਨੋਟ** :—ਉਪਰਲੇ ਪ੍ਰਸ਼ਨ ਦਾ ਉੱਤਰ—)

ਹੇ ਭੈਣ ! ਮੇਰੇ ਹਿਰਦੇ ਵਿਚ ਸਤਿਗੁਰੂ ਦਾ (ਸ਼ਬਦ-ਰੂਪ) ਬੜਾ ਬਲੀ ਮੰਤਰ ਵੱਸ ਰਿਹਾ ਹੈ, ਮੈਂ ਅਸਚਰਜ (ਤਾਕਤ ਵਾਲੇ) ਪ੍ਰਭੂ ਦਾ ਨਾਮ ਸੁਣਦੀ ਰਹਿੰਦੀ ਹਾਂ, (ਇਸ ਵਾਸਤੇ ਇਸ) ਕੱਜਲ-ਭਰੀ ਕੋਠੜੀ (ਸੰਸਾਰ ਵਿਚ ਰਹਿੰਦਿਆਂ ਭੀ) ਮੈਂ ਵਿਕਾਰਾਂ ਦੀ (ਕਾਲਖ ਨਾਲ) ਕਾਲੀ ਨਹੀਂ ਹੋਈ, ਮੇਰਾ ਸਾਫ਼-ਸੁਥਰਾ ਰੰਗ ਹੀ ਟਿਕਿਆ ਰਿਹਾ ਹੈ ।੩।

ਹੇ ਨਾਨਕ ! (ਆਖ—) ਹੇ ਭੈਣ ! ਪ੍ਰਭੂ ਨੇ ਕਿਰਪਾ ਕਰ ਕੇ ਆਪਣੀ (ਮੇਹਰ ਦੀ) ਨਿਗਾਹ ਨਾਲ ਮੈਨੂੰ ਤੱਕਿਆ, ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖਿਆ, ਮੈਨੂੰ ਉਸ ਦਾ ਪ੍ਰੇਮ ਪ੍ਰਾਪਤ ਹੋਇਆ, ਮੈਨੂੰ ਉਸ ਦੀ ਭਗਤੀ (ਦੀ ਦਾਤਿ) ਮਿਲੀ, ਮੈਂ (ਤ੍ਰਿਸ਼ਨਾ-ਅੱਗ ਵਿਚ ਸੜ ਰਹੇ ਸੰਸਾਰ ਵਿਚ ਭੀ) ਆਤਮਕ ਆਨੰਦ ਮਾਣ ਰਹੀ ਹਾਂ, ਮੈਂ ਸਾਧ ਸੰਗਤਿ ਵਿਚ ਲੀਨ ਰਹਿੰਦੀ ਹਾਂ ।੪।੧੨।੫੧।

**ਨੋਟ** :—'ਘਰੁ ੬' ਦੇ ੧੨ ਸ਼ਬਦ ਇਥੇ ਖ਼ਤਮ ਹੁੰਦੇ ਹਨ । ਮ: ੫ ਦੇ ਕੁਲ ਸ਼ਬਦਾਂ ਦਾ ਜੋੜ ੫੧ ਹੈ ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੭ ਮਹਲਾ ੫ ॥ ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥੧॥ ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥੧॥ ਰਹਾਉ ॥ ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥੨॥ ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥੩॥ ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥੪॥ ਸੁਨਿ ਰੀ ਸਖੀ ਇਹ ਹਮਰੀ ਘਾਲ ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥੧॥ ਰਹਾਉ ਦੂਜਾ ॥੧॥੫੨॥ {ਪੰਨਾ ੩੮੪}**

**ਨੋਟ** :—ਇਥੋਂ ਅਗਾਂਹ 'ਘਰੁ ੭' ਵਿਚ ਗਾਏ ਜਾਣ ਵਾਲੇ ਸ਼ਬਦਾਂ ਦਾ ਸੰਗ੍ਰਹ ਸ਼ੁਰੂ ਹੁੰਦਾ ਹੈ ।

**ਪਦ ਅਰਥ** :—ਤੈ ਤਨਿ—ਤੇਰੇ ਸਰੀਰ ਉਤੇ । ਸੋਹਿਆ—ਸੋਭ ਰਿਹਾ ਹੈ, ਸੋਹਣਾ ਲੱਗ ਰਿਹਾ ਹੈ । ਸੁਰਿਜਨ ਭਾਨੀ—ਸੱਜਣ ਹਰੀ ਨੂੰ ਪਿਆਰੀ ਲੱਗੀ । ਤਾਂ—ਤਾਂਹੀਏਂ । ਮੋਹਿਆ—ਮੋਹ ਲਿਆ ਹੈ ।੧।

ਕਵਨ—ਕਿਵੇਂ ? ਰੀ—ਹੇ ਸਹੇਲੀ ! ਲਾਲੀ—ਮੂੰਹ ਦੀ ਲਾਲੀ । ਰੰਗਿ—ਰੰਗ ਨਾਲ । ਗੁਲਾਲੀ—ਗੂੜ੍ਹੇ ਰੰਗ ਵਾਲੀ ।੧।ਰਹਾਉ।

ਸੁੰਦਰਿ—{ਇਸਤ੍ਰੀ ਲਿੰਗ} ਸੋਹਣੀ । ਤੁਮਹਿ ਸੁਹਾਗੁ—ਤੇਰਾ ਹੀ ਸੁਹਾਗ । ਤੁਮ ਘਰਿ—ਤੇਰੇ ਹਿਰਦੇ-ਘਰ ਵਿਚ । ਲਾਲਨੁ—ਪ੍ਰੀਤਮ-ਪ੍ਰਭੂ ।੨।

ਸਤਸੰਗੀ—ਉੱਚੇ ਆਚਰਨ ਵਾਲੀ । ਪਰਧਾਨਿ—ਮੰਨੀ-ਪ੍ਰਮੰਨੀ । ਪ੍ਰੀਤਮ ਭਾਨੀ—ਪ੍ਰੀਤਮ-ਪ੍ਰਭੂ ਨੂੰ ਪਿਆਰੀ ਲੱਗੀ । ਸੁਰ ਗਿਆਨਿ—ਸ੍ਰੇਸ਼ਟ ਗਿਆਨ ਵਾਲੀ ।੩।

ਰੰਗਿ ਗੁਲਾਲ—ਗੂੜ੍ਹੇ ਰੰਗ ਵਿਚ । ਨਿਹਾਲ—ਵੇਖਿਆ, ਤੱਕਿਆ ।੪।

ਘਾਲ—ਮੇਹਨਤ । ਪ੍ਰਭ ਆਪਿ—ਪ੍ਰਭੂ ਨੇ ਆਪ ਹੀ । ਸੀਗਾਰਿ—ਸਿੰਗਾਰ ਕੇ, ਸਜਾ ਕੇ । ਰਹਾਉ ਦੂਜਾ ।

**ਨੋਟ** :—'ਰਹਾਉ ਦੂਜਾ' ਵਿਚ ਪਹਿਲੇ 'ਰਹਾਉ' ਵਿਚ ਕੀਤੇ ਪ੍ਰਸ਼ਨ ਦਾ ਉੱਤਰ ਹੈ ।

**ਅਰਥ** :—ਹੇ ਭੈਣ ! (ਦੱਸ,) ਤੇਰੇ ਚੇਹਰੇ ਉਤੇ ਲਾਲੀ ਕਿਵੇਂ ਆ ਬਣੀ ਹੈ ? ਕਿਸ ਰੰਗ ਦੀ ਬਰਕਤਿ ਨਾਲ ਤੂੰ ਸੋਹਣੇ ਗੂੜ੍ਹੇ ਰੰਗ ਵਾਲੀ ਬਣ ਗਈ ਹੈਂ ? ।੧।ਰਹਾਉ।

(ਹੇ ਭੈਣ !) ਤੇਰੇ ਸਰੀਰ ਉਤੇ ਲਾਲ ਰੰਗ ਦਾ ਚੋਲਾ ਸੋਹਣਾ ਲੱਗ ਰਿਹਾ ਹੈ (ਤੇਰੇ ਮੂੰਹ ਦੀ ਲਾਲੀ ਸੋਹਣੀ ਡਲ੍ਹਕ ਮਾਰ ਰਹੀ ਹੈ । ਸ਼ਾਇਦ) ਤੂੰ ਸੱਜਣ-ਹਰੀ ਨੂੰ ਪਿਆਰੀ ਲੱਗ ਰਹੀ ਹੈਂ, ਤਾਹੀਏਂ ਤੂੰ ਮੇਰਾ ਮਨ (ਭੀ) ਮੋਹ ਲਿਆ ਹੈ ।੧।

ਹੇ ਭੈਣ ! ਤੂੰ ਬੜੀ ਸੋਹਣੀ ਦਿੱਸ ਰਹੀ ਹੈਂ, ਤੇਰਾ ਸੁਹਾਗ-ਭਾਗ ਉੱਘੜ ਆਇਆ ਹੈ (ਇਉਂ ਜਾਪਦਾ ਹੈ ਕਿ) ਤੇਰੇ ਹਿਰਦੇ-ਘਰ ਵਿਚ ਪ੍ਰੀਤਮ-ਪ੍ਰਭੂ ਆ ਵੱਸਿਆ ਹੈ; ਤੇਰੇ ਹਿਰਦੇ-ਘਰ ਵਿਚ ਕਿਸਮਤ ਜਾਗ ਪਈ ਹੈ ।੨।

ਹੇ ਭੈਣ ! ਤੂੰ ਸੁੱਚੇ ਆਚਰਨ ਵਾਲੀ ਹੋ ਗਈ ਹੈਂ ਤੂੰ ਹੁਣ ਸਭ ਥਾਂ ਆਦਰ-ਮਾਣ ਪਾ ਰਹੀ ਹੈਂ । (ਜੇ) ਤੂੰ ਪ੍ਰੀਤਮ-ਪ੍ਰਭੂ ਨੂੰ ਚੰਗੀ ਲੱਗ ਰਹੀ ਹੈਂ (ਤਾਂ) ਤੂੰ ਸ੍ਰੇਸ਼ਟ ਗਿਆਨ ਵਾਲੀ ਬਣ ਗਈ ਹੈਂ ।੩।

ਹੇ ਨਾਨਕ ! ਆਖ—(ਹੇ ਭੈਣ ! ਮੈਂ) ਪ੍ਰੀਤਮ-ਪ੍ਰਭੂ ਨੂੰ ਚੰਗੀ ਲੱਗ ਗਈ ਹਾਂ, ਤਾਹੀਏਂ, ਮੈਂ ਗੂੜ੍ਹੇ ਪ੍ਰੇਮ-ਰੰਗ ਵਿਚ ਰੰਗੀ ਗਈ ਹਾਂ, ਉਹ ਪ੍ਰੀਤਮ-ਪ੍ਰਭੂ ਮੈਨੂੰ ਚੰਗੀ (ਪਿਆਰ-ਭਰੀ) ਨਿਗਾਹ ਨਾਲ ਤੱਕਦਾ ਹੈ ।੪।

(ਪਰ) ਹੇ ਸਹੇਲੀ ! ਤੂੰ ਪੁੱਛਦੀ ਹੈਂ (ਮੈਂ ਕੇਹੜੀ ਮੇਹਨਤ ਕੀਤੀ, ਬੱਸ !) ਇਹੀ ਹੈ ਮੇਹਨਤ ਜੋ ਮੈਂ ਕੀਤੀ ਕਿ ਉਸ ਸੁੰਦਰਤਾ ਦੀ ਦਾਤਿ ਦੇਣ ਵਾਲੇ ਪ੍ਰਭੂ ਨੇ ਆਪ ਹੀ ਮੈਨੂੰ (ਆਪਣੇ ਪਿਆਰ ਦੀ ਦਾਤਿ ਦੇ ਕੇ) ਸੋਹਣੀ ਬਣਾ ਲਿਆ ਹੈ ।੧।ਰਹਾਉ ਦੂਜਾ।੧।੫੨।

**ਨੋਟ** :—ਅਖ਼ੀਰਲਾ ਅੰਕ ੧ ਦੱਸਦਾ ਹੈ ਕਿ 'ਘਰੁ' ੮ ਦਾ ਇਹ ਪਹਿਲਾ ਸ਼ਬਦ ਹੈ । ਹੁਣ ਤਕ ਮ: ੫ ਦੇ ਕੁੱਲ ੫੨ ਸ਼ਬਦ ਆ ਚੁਕੇ ਹਨ ।

**ਆਸਾ ਮਹਲਾ ੫ ॥ ਦੂਖੁ ਘਨੋ ਜਬ ਹੋਤੇ ਦੂਰਿ ॥ ਅਬ ਮਸਲਤਿ ਮੋਹਿ ਮਿਲੀ ਹਦੂਰਿ ॥੧॥ ਚੁਕਾ ਨਿਹੋਰਾ ਸਖੀ ਸਹੇਰੀ ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥੧॥ ਰਹਾਉ ॥ ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥੨॥ ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥੩॥ ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥ ਥਿਰੁ ਸੋਹਾਗੁ ਨਾਨਕ ਜਨ ਪਾਇਆ ॥੪॥੨॥੫੩॥ {ਪੰਨਾ ੩੯੪}**

**ਪਦ ਅਰਥ** :—ਘਨੋ—ਬਹੁਤ । ਦੂਰਿ—(ਪਰਮਾਤਮਾ ਦੀ ਹਜ਼ੂਰੀ ਤੋਂ) ਦੂਰ । ਮਸਲਤਿ—ਸਲਾਹ, ਸਿਖਿਆ, ਗੁਰੂ ਦੀ ਸਿਖਿਆ । ਮੋਹਿ—ਮੈਨੂੰ । ਹਦੂਰਿ—ਹਜ਼ੂਰੀ, ਪਰਮਾਤਮਾ ਦੀ ਹਜ਼ੂਰੀ ।੧।

ਚੁਕਾ—ਮੁੱਕ ਗਿਆ ਹੈ । ਨਿਹੋਰਾ—ਉਲਾਹਮਾ, ਗਿਲਾ-ਗੁਜ਼ਾਰੀ । ਸਖੀ ਸਹੇਰੀ—ਹੇ ਸਖੀ ! ਹੇ ਸਹੇਲੀ ! ਗੁਰਿ—ਗੁਰੂ ਨੇ । ਮੇਰੀ—ਮੇਲੀ, ਮਿਲਾ ਦਿੱਤੀ ।੧।ਰਹਾਉ।

ਨਿਕਟਿ—ਨੇੜੇ । ਆਨਿ—ਲਿਆ ਕੇ । ਪ੍ਰਿਅ ਸੇਜ—ਪਿਆਰੇ ਦੀ ਸੇਜ ਉਤੇ । ਧਰੀ—ਬਿਠਾ ਦਿੱਤੀ । ਕਾਣਿ—ਮੁਥਾਜੀ । ਤੇ—ਤੋਂ । ਛੂਟਿ ਪਰੀ—ਬਚ ਗਈ ਹਾਂ ।੨।

ਮੰਦਰਿ—ਹਿਰਦੇ-ਮੰਦਰ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਉਜਾਰਾ—ਆਤਮਕ ਜੀਵਨ ਦਾ ਚਾਨਣ । ਅਨਦ ਬਿਨੋਦੀ—ਸਾਰੇ ਆਨੰਦਾਂ ਦਾ ਚੋਜ-ਤਮਾਸ਼ਿਆਂ ਦਾ ਮਾਲਕ ।੩।

ਮਸਤਕਿ—ਮੱਥੇ ਉਤੇ । ਘਰਿ—ਹਿਰਦੇ-ਘਰ ਵਿਚ । ਥਿਰੁ—ਸਦਾ ਕਾਇਮ ਰਹਿਣ ਵਾਲਾ ।੪।

**ਅਰਥ** :—ਹੇ ਸਖੀ ! ਹੇ ਸਹੇਲੀ ! ਮੈਨੂੰ ਗੁਰੂ ਨੇ ਪਤੀ-ਪ੍ਰਭੂ ਦੇ ਨਾਲ ਮਿਲਾ ਦਿੱਤਾ ਹੈ, ਹੁਣ ਮੇਰੀ ਭਟਕਣਾ ਦੂਰ ਹੋ ਗਈ ਹੈ (ਪ੍ਰਭੂ-ਚਰਨਾਂ ਤੋਂ ਪਹਿਲੇ ਵਿਛੋੜੇ ਦੇ ਕਾਰਨ ਪੈਦਾ ਹੋਏ ਦੁੱਖਾਂ ਕਲੇਸ਼ਾਂ ਦਾ) ਉਲਾਹਮਾ ਦੇਣਾ ਮੁੱਕ ਗਿਆ ਹੈ ।੧।ਰਹਾਉ।

ਹੇ ਸਖੀ ! ਹੇ ਸਹੇਲੀ ! ਜਦੋਂ ਮੈਂ ਪ੍ਰਭੂ-ਚਰਨਾਂ ਤੋਂ ਦੂਰ ਰਹਿੰਦੀ ਸਾਂ ਮੈਨੂੰ ਬਹੁਤ ਦੁੱਖ (ਵਾਪਰਦਾ ਰਹਿੰਦਾ ਸੀ) ਹੁਣ (ਗੁਰੂ ਦੀ) ਸਿੱਖਿਆ ਦੀ ਬਰਕਤਿ ਨਾਲ ਮੈਨੂੰ (ਪ੍ਰਭੂ ਦੀ) ਹਜ਼ੂਰੀ ਪ੍ਰਾਪਤ ਹੋ ਗਈ ਹੈ (ਮੈਂ ਪ੍ਰਭੂ-ਚਰਨਾਂ ਵਿਚ ਟਿਕੀ ਰਹਿੰਦੀ ਹਾਂ, ਇਸ ਵਾਸਤੇ ਕੋਈ ਦੁੱਖ-ਕਲੇਸ਼ ਮੈਨੂੰ ਪੋਹ ਨਹੀਂ ਸਕਦਾ) ।੧।

ਹੇ ਸਖੀ ! (ਗੁਰੂ ਨੇ) ਮੈਨੂੰ ਪ੍ਰਭੂ-ਚਰਨਾਂ ਦੇ ਨੇੜੇ ਲਿਆ ਕੇ ਪਿਆਰੇ ਪ੍ਰਭੂ-ਪਤੀ ਦੀ ਸੇਜ ਉਤੇ ਬਿਠਾਲ ਦਿੱਤਾ ਹੈ (ਪ੍ਰਭੂ-ਚਰਨਾਂ ਵਿਚ ਜੋੜ ਦਿੱਤਾ ਹੈ) । ਹੁਣ (ਧਿਰ ਧਿਰ ਦੀ) ਮੁਥਾਜੀ ਕਰਨ ਤੋਂ ਮੈਂ ਬਚ ਗਈ ਹਾਂ ।੨।

(ਹੇ ਸਖੀ ! ਹੇ ਸਹੇਲੀ !) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੇਰੇ ਹਿਰਦੇ-ਮੰਦਰ ਵਿਚ (ਸਹੀ ਆਤਮਕ ਜੀਵਨ ਦਾ) ਚਾਨਣ ਹੋ ਗਿਆ ਹੈ, ਸਾਰੇ ਆਨੰਦਾਂ ਤੇ ਚੋਜ-ਤਮਾਸ਼ਿਆਂ ਦਾ ਮਾਲਕ ਮੇਰਾ ਖਸਮ-ਪ੍ਰਭੂ (ਮੈਨੂੰ ਮਿਲ ਗਿਆ ਹੈ) ।੩।

ਹੇ ਦਾਸ ਨਾਨਕ ! (ਆਖ—ਹੇ ਸਖੀ !) ਮੇਰੇ ਮੱਥੇ ਉਤੇ (ਦਾ) ਭਾਗ ਜਾਗ ਪਿਆ ਹੈ (ਕਿਉਂਕਿ) ਮੇਰਾ ਪਤੀ-ਪ੍ਰਭੂ ਮੇਰੇ (ਹਿਰਦੇ-) ਘਰ ਵਿਚ ਆ ਗਿਆ ਹੈ, ਮੈਂ ਹੁਣ ਉਹ ਸੁਹਾਗ ਲੱਭ ਲਿਆ ਹੈ ।੪।੨।੫੩।

**ਆਸਾ ਮਹਲਾ ੫ ॥ ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ ਮੇਰਾ ਠਾਠਾ ਬਾਗਾ ॥੧॥ ਬਾਹਰਿ ਸੂਤੁ ਸਗਲ ਸਿਉ ਮਉਲਾ ॥ ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥੧॥ ਰਹਾਉ ॥ ਮੁਖ ਕੀ ਬਾਤ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥੨॥ ਦੀਸਿ ਆਵਤ ਹੈ ਬਹੁਤੁ ਭੀਹਾਲਾ ॥ ਸਗਲ ਚਰਨ ਕੀ ਇਹੁ ਮਨੁ ਰਾਲਾ ॥੩॥ ਨਾਨਕ ਜਨਿ ਗੁਰੁ ਪੂਰਾ ਪਾਇਆ ॥ ਅੰਤਰਿ ਬਾਹਰਿ ਏਕੁ ਦਿਖਾਇਆ ॥੪॥੩॥੫੪॥ {ਪੰਨਾ ੩੮੪}**

**ਪਦ ਅਰਥ** :—ਸਾਚਿ—ਸਦਾ-ਥਿਰ ਰਹਿਣ ਵਾਲੇ ਵਿਚ । ਨਾਮਿ—ਨਾਮ ਵਿਚ । ਸਿਉ—ਨਾਲ । ਠਾਠਾ ਬਾਗਾ—ਠੱਠ, ਵੱਗ, ਠਾਹ-ਠੀਆ, ਕੰਮ ਸਾਰਨ ਜੋਗਾ ਉੱਦਮ, ਉਤਨਾ ਕੁ ਵਰਤਣ-ਵਿਹਾਰ ਜਿਤਨੇ ਦੀ ਅੱਤ ਜ਼ਰੂਰੀ ਲੋੜ ਪਵੇ ।੧।

ਬਾਹਰਿ—ਦੁਨੀਆ ਵਿਚ, ਦੁਨੀਆ ਨਾਲ ਵਰਤਣ ਸਮੇਂ । ਸੂਤੁ ਮਉਲਾ—ਸੂਤ ਮਿਲਿਆ ਹੋਇਆ ਹੈ, ਪਿਆਰ ਬਣਿਆ ਹੋਇਆ ਹੈ, ਪਿਆਰ ਵਾਲਾ ਸੰਬੰਧ ਹੈ । ਅਲਿਪਤੁ—ਨਿਰਲੇਪ । ਰਹਉ—ਮੈਂ ਰਹਿੰਦਾ ਹਾਂ । ਕਉਲਾ—ਕੌਲ-ਫੁੱਲ ।੧।ਰਹਾਉ।

ਮੁਖ ਕੀ ਬਾਤ—ਮੂੰਹੋਂ ਗੱਲਾਂ । ਜੀਅ ਸੰਗਿ—ਹਿਰਦੇ ਵਿਚ, ਜਿੰਦ ਵਿਚ ।੨।

ਭੀਹਾਲਾ—ਡਰਾਉਣਾ, ਰੁੱਖਾ, ਬੇ-ਮੇਹਰਾ, ਕੋਰਾ । ਰਾਲਾ—ਚਰਨ-ਧੂੜ, ਖ਼ਾਕ ।੩।

ਜਨਿ—ਜਨ ਨੇ, ਦਾਸ ਨੇ । ਅੰਤਰਿ—ਅੰਦਰ-ਵੱਸਦਾ । ਬਾਹਰਿ—ਸਾਰੇ ਜਗਤ ਵਿਚ ਵੱਸਦਾ ।

**ਅਰਥ** :—(ਹੇ ਭਾਈ !) ਦੁਨੀਆ ਨਾਲ ਵਰਤਣ-ਵਿਹਾਰ ਸਮੇ ਮੈਂ ਸਭਨਾਂ ਨਾਲ ਪਿਆਰ ਵਾਲਾ ਸੰਬੰਧ ਰੱਖਦਾ ਹਾਂ, (ਪਰ ਦੁਨੀਆ ਨਾਲ ਵਰਤਦਾ ਹੋਇਆ ਭੀ ਦੁਨੀਆ ਨਾਲ ਇਉਂ) ਨਿਰਲੇਪ ਰਹਿੰਦਾ ਹਾਂ ਜਿਵੇਂ ਪਾਣੀ ਵਿਚ (ਟਿਕਿਆ ਹੋਇਆ ਭੀ) ਕੌਲ-ਫੁੱਲ (ਪਾਣੀ ਤੋਂ ਨਿਰਲੇਪ ਰਹਿੰਦਾ ਹੈ) ।੧।ਰਹਾਉ।

(ਹੇ ਭਾਈ !) ਮੇਰਾ ਮਨ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ (ਸਦਾ) ਜੁੜਿਆ ਰਹਿੰਦਾ ਹੈ, ਦੁਨੀਆ ਦੇ ਲੋਕਾਂ ਨਾਲ ਮੇਰਾ ਉਤਨਾ ਕੁ ਹੀ ਵਰਤਣ-ਵਿਹਾਰ ਹੈ ਜਿਤਨੇ ਦੀ ਅੱਤ ਜ਼ਰੂਰੀ ਲੋੜ ਪੈਂਦੀ ਹੈ ।੧।

(ਹੇ ਭਾਈ !) ਮੈਂ ਸਭ ਲੋਕਾਂ ਨਾਲ (ਲੋੜ ਅਨੁਸਾਰ) ਮੂੰਹੋਂ ਤਾਂ ਗੱਲਾਂ ਕਰਦਾ ਹਾਂ (ਪਰ ਕਿਤੇ ਮੋਹ ਵਿਚ ਆਪਣੇ ਮਨ ਨੂੰ ਫਸਣ ਨਹੀਂ ਦੇਂਦਾ) ਆਪਣੇ ਹਿਰਦੇ ਵਿਚ ਮੈਂ ਸਿਰਫ਼ ਆਪਣੇ ਪਰਮਾਤਮਾ ਨੂੰ ਹੀ ਟਿਕਾਈ ਰੱਖਦਾ ਹਾਂ ।੨।

(ਹੇ ਭਾਈ ! ਮੇਰੇ ਇਸ ਤਰ੍ਹਾਂ ਦੇ ਆਤਮਕ ਜੀਵਨ ਦੇ ਅੱਭਿਆਸ ਦੇ ਕਾਰਨ ਲੋਕਾਂ ਨੂੰ ਮੇਰਾ ਮਨ) ਬੜਾ ਰੁੱਖਾ ਕੋਰਾ ਦਿੱਸਦਾ ਹੈ; ਪਰ (ਅਸਲ ਵਿਚ ਮੇਰਾ) ਇਹ ਮਨ ਸਭਨਾਂ ਦੇ ਚਰਨਾਂ ਦੀ ਧੂੜ ਬਣਿਆ ਰਹਿੰਦਾ ਹੈ ।੩।

ਹੇ ਨਾਨਕ ! ਜਿਸ (ਭੀ) ਮਨੁੱਖ ਨੇ ਪੂਰਾ ਗੁਰੂ ਲੱਭ ਲਿਆ ਹੈ (ਗੁਰੂ ਨੇ ਉਸ ਨੂੰ) ਉਸ ਦੇ ਅੰਦਰ ਤੇ ਬਾਹਰ ਸਾਰੇ ਜਗਤ ਵਿਚ ਇੱਕ ਪਰਮਾਤਮਾ ਹੀ ਵੱਸਦਾ ਵਿਖਾ ਦਿੱਤਾ ਹੈ (ਇਸ ਵਾਸਤੇ ਉਹ ਦੁਨੀਆ ਨਾਲ ਪਿਆਰ ਵਾਲਾ ਸਲੂਕ ਭੀ ਰੱਖਦਾ ਹੈ ਤੇ ਨਿਰਮੋਹ ਰਹਿ ਕੇ ਸੁਰਤਿ ਅੰਦਰ-ਵੱਸਦੇ ਪ੍ਰਭੂ ਵਿਚ ਹੀ ਜੋੜੀ ਰੱਖਦਾ ਹੈ) ।੪।੩।੫੪।

**ਆਸਾ ਮਹਲਾ ੫ ॥ ਪਾਵਤੁ ਰਲੀਆ ਜੋਬਨਿ ਬਲੀਆ ॥ ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥ ਕਾਨ ਕੁੰਡਲੀਆ ਬਸਤ੍ਰ ਓਢਲੀਆ ॥ ਸੇਜ ਸੁਖਲੀਆ ਮਨਿ ਗਰਬਲੀਆ ॥੧॥ ਰਹਾਉ ॥ ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ ॥ ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ ॥੨॥ ਰੂਪ ਸੁੰਦਰੀਆ ਅਨਿਕ ਇਸਤਰੀਆ ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥੩॥ ਮਾਇਆ ਛਲੀਆ ਬਿਕਾਰ ਬਿਖਲੀਆ ॥ ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥੪॥੫੫॥ {ਪੰਨਾ ੩੯੫}**

**ਪਦ ਅਰਥ** :—ਪਾਵਤੁ—ਪਾਂਦਾ ਹੈ, ਮਾਣਦਾ ਹੈ । ਰਲੀਆ—ਮੌਜਾਂ । ਜੋਬਨਿ—ਜੁਆਨੀ ਵਿਚ, ਜੁਆਨੀ ਦੇ ਸਮੇਂ ਵਿਚ । ਬਲੀਆ—ਬਲਵਾਨ, ਤਾਕਤ ਵਾਲਾ । ਮਾਟੀ ਸੰਗਿ—ਮਿੱਟੀ ਨਾਲ । ਰਲੀਆ—ਰਲ ਜਾਂਦਾ ਹੈ, ਮਿਲ ਜਾਂਦਾ ਹੈ ।੧।

ਕਾਨ—ਕੰਨਾਂ ਵਿਚ । ਕੁੰਡਲੀਆ—(ਸੋਨੇ ਦੇ) ਕੁੰਡਲ । ਓਢਲੀਆ—ਪਹਿਨਦਾ । ਸੇਜ ਸੁਖਲੀਆ—ਸੁਖਾਲੀ ਸੇਜ, ਨਰਮ ਨਰਮ ਬਿਸਤ੍ਰੇ । ਮਨਿ—ਮਨ ਵਿਚ । ਗਰਬਲੀਆ—ਗਰਬ ਕਰਦਾ ਹੈ, ਅਹੰਕਾਰ ਕਰਦਾ ਹੈ ।੧।ਰਹਾਉ।

ਤਲੈ—ਹੇਠ । ਕੁੰਚਰੀਆ—ਹਾਥੀ । ਸਿਰਿ—ਸਿਰ ਉੱਤੇ । ਕਨਿਕ ਛਤਰੀਆ—ਸੋਨੇ ਦਾ ਛਤਰ । ਧਰਨਿ—ਧਰਤੀ । ਗਡਲੀਆ—ਦੱਬ ਦਿੱਤਾ ।੨।

ਸਭਿ—ਸਾਰੇ । ਫਿਕਰੀਆ—ਫਿੱਕੇ ।੩।

ਛਲੀਆ—ਛਲਣ ਵਾਲੀ, ਠੱਗਣ ਵਾਲੀ । ਬਿਖਲੀਆ—ਵਿਹੁਲੇ, ਜ਼ਹਰੀਲੇ । ਨਾਨਕ—ਹੇ ਨਾਨਕ ! ਪ੍ਰਭ—ਹੇ ਪ੍ਰਭੂ ! ਪੁਰਖ ਦਇਆਲੀਆ—ਹੇ ਦਇਆਲ ਪੁਰਖ ! ।੪।

**ਅਰਥ** :—(ਹੇ ਭਾਈ ! ਮਨੁੱਖ) ਕੰਨਾਂ ਵਿਚ (ਸੋਨੇ ਦੇ) ਕੁੰਡਲ ਪਾ ਕੇ (ਸੋਹਣੇ ਸੋਹਣੇ) ਕੱਪੜੇ ਪਹਿਨਦਾ ਹੈ, ਨਰਮ ਨਰਮ ਬਿਸਤ੍ਰਿਆਂ ਉਤੇ (ਸੌਂਦਾ ਹੈ), (ਤੇ ਇਹਨਾਂ ਮਿਲੇ ਹੋਏ ਸੁਖਾਂ ਦਾ ਆਪਣੇ) ਮਨ ਵਿਚ ਮਾਣ ਕਰਦਾ ਹੈ (ਪਰ ਇਹ ਨਹੀਂ ਸਮਝਦਾ ਕਿ ਇਹ ਸਰੀਰ ਆਖ਼ਿਰ ਮਿੱਟੀ ਹੋ ਜਾਣਾ ਹੈ, ਇਹ ਪਦਾਰਥ ਇਥੇ ਹੀ ਰਹਿ ਜਾਣੇ ਹਨ । ਸਦਾ ਦਾ ਸਾਥ ਨਿਬਾਹੁਣ ਵਾਲਾ ਸਿਰਫ਼ ਪਰਮਾਤਮਾ ਦਾ ਨਾਮ ਹੀ ਹੈ) ।੧।ਰਹਾਉ।

(ਹੇ ਭਾਈ ! ਜਿਤਨਾ ਚਿਰ) ਜੁਆਨੀ ਵਿਚ (ਸਰੀਰਕ) ਤਾਕਤ ਮਿਲੀ ਹੋਈ ਹੈ (ਮਨੁੱਖ ਬੇਪ੍ਰਵਾਹ ਹੋ ਕੇ) ਮੌਜਾਂ ਮਾਣਦਾ ਰਹਿੰਦਾ ਹੈ, ਸਰੀਰ ਆਖ਼ਿਰ ਮਿੱਟੀ ਨਾਲ ਮਿਲ ਜਾਂਦਾ ਹੈ, (ਤੇ ਜੀਵਾਤਮਾ) ਪਰਮਾਤਮਾ ਦੇ ਨਾਮ ਤੋਂ ਬਿਨਾ (ਖ਼ਾਲੀ ਹੱਥ) ਹੀ ਰਹਿ ਜਾਂਦਾ ਹੈ ।੧।

(ਹੇ ਭਾਈ ! ਮਨੁੱਖ ਨੂੰ ਜੇ ਸਵਾਰੀ ਕਰਨ ਵਾਸਤੇ ਆਪਣੇ) ਹੇਠ ਹਾਥੀ (ਭੀ ਮਿਲਿਆ ਹੋਇਆ ਹੈ, ਤੇ ਉਸ ਦੇ) ਸਿਰ ਉਤੇ ਸੋਨੇ ਦਾ ਛਤਰ ਝੁੱਲ ਰਿਹਾ ਹੈ, (ਤਾਂ ਭੀ ਸਰੀਰ ਆਖ਼ਿਰ) ਧਰਤੀ ਵਿਚ ਹੀ ਮਿਲਾਇਆ ਜਾਂਦਾ ਹੈ (ਇਹਨਾਂ ਪਦਾਰਥਾਂ ਦੇ ਮਾਣ ਵਿਚ ਮਨੁੱਖ) ਪਰਮਾਤਮਾ ਦੀ ਭਗਤੀ ਤੋਂ ਵਾਂਜਿਆ ਹੀ ਰਹਿ ਜਾਂਦਾ ਹੈ ।੨।

(ਹੇ ਭਾਈ ! ਜੇ) ਸੋਹਣੇ ਰੂਪ ਵਾਲੀਆਂ ਅਨੇਕਾਂ ਇਸਤ੍ਰੀਆਂ (ਭੀ ਮਿਲੀਆਂ ਹੋਈਆਂ ਹਨ ਤਾਂ ਭੀ ਕੀਹ ਹੋਇਆ ?) ਪਰਮਾਤਮਾ ਦੇ ਨਾਮ ਦੇ ਸੁਆਦ ਦੇ ਟਾਕਰੇ ਤੇ (ਦੁਨੀਆ ਵਾਲੇ ਇਹ) ਸਾਰੇ ਸੁਆਦ ਫਿੱਕੇ ਹਨ ।੩।

(ਹੇ ਭਾਈ ! ਚੇਤਾ ਰੱਖੋ ਕਿ) ਮਾਇਆ ਠੱਗਣ ਵਾਲੀ ਹੀ ਹੈ (ਆਤਮਕ ਜੀਵਨ ਦਾ ਸਰਮਾਇਆ ਲੁੱਟ ਲੈਂਦੀ ਹੈ), (ਦੁਨੀਆ ਦੇ ਵਿਸ਼ੇ-) ਵਿਕਾਰ ਜ਼ਹਰ-ਭਰੇ ਹਨ (ਆਤਮਕ ਮੌਤ ਦਾ ਕਾਰਨ ਬਣਦੇ ਹਨ) ।

ਹੇ ਨਾਨਕ ! (ਆਖ—) ਹੇ ਪ੍ਰਭੂ ! ਹੇ ਦਇਆਲ ਪੁਰਖ ! ਮੈਂ ਤੇਰੀ ਸਰਨ ਆਇਆ ਹਾਂ (ਮੈਨੂੰ ਇਸ ਮਾਇਆ ਤੋਂ ਇਹਨਾਂ ਵਿਕਾਰਾਂ ਤੋਂ ਬਚਾਈ ਰੱਖ) ।੪।੪।੫੫।

**ਆਸਾ ਮਹਲਾ ੫ ॥ ਏਕੁ ਬਗੀਚਾ ਪੇਡ ਘਨ ਕਰਿਆ ॥ ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥੧॥ ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ ਪਦੁ ਨਿਰਬਾਨੀ ॥ ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ ਰਹਾਉ ॥ ਸਿੰਚਨਹਾਰੇ ਏਕੈ ਮਾਲੀ ॥ ਖਬਰਿ ਕਰਤੁ ਹੈ ਪਾਤ ਪਤ ਡਾਲੀ ॥੨॥ ਸਗਲ ਬਨਸਪਤਿ ਆਣਿ ਜੜਾਈ ॥ ਸਗਲੀ ਫੂਲੀ ਨਿਫਲ ਨ ਕਾਈ ॥੩॥ ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥ ਨਾਨਕ ਦਾਸ ਤਰੀ ਤਿਨਿ ਮਾਇਆ ॥੪॥੫॥੫੬॥ {ਪੰਨਾ ੩੮੫}**

**ਪਦ ਅਰਥ** :—ਬਗੀਚਾ—ਬਾਗ਼, ਸੰਸਾਰ-ਬਗੀਚਾ । ਪੇਡ—ਰੁੱਖ, ਬੂਟੇ, ਜੀਵ । ਘਨ—ਬਹੁਤ, ਅਨੇਕਾਂ । ਕਰਿਆ—ਪੈਦਾ ਕੀਤੇ ਹਨ । ਫਲਿਆ—ਫਲ ਲੱਗਾ ।੧।

ਗਿਆਨੀ—ਹੇ ਗਿਆਨਵਾਨ ਮਨੁੱਖ ! ਜਾ ਤੇ—ਜਿਸ (ਵਿਕਾਰ) ਦੀ ਸਹਾਇਤਾ ਨਾਲ । ਪਦੁ—ਦਰਜਾ । ਨਿਰਬਾਨੀ—ਵਾਸਨਾ-ਰਹਿਤ, ਜਿਥੇ ਮਾਇਆ ਦੀਆਂ ਵਾਸਨਾਂ ਪੋਹ ਨ ਸਕਣ । ਆਸਿ ਪਾਸਿ—ਤੇਰੇ ਚਾਰ ਚੁਫੇਰੇ । ਬਿਖੂਆ—ਜ਼ਹਰ । ਕੁੰਟਾ—ਕੁੰਡ, ਚਸ਼ਮੇ । ਬੀਚਿ—(ਤੇਰੇ) ਅੰਦਰ । ਭਾਈ ਰੇ—ਹੇ ਭਾਈ ! ।੧।ਰਹਾਉ।

ਏਕੈ ਮਾਲੀ—ਇਕ ਮਾਲੀ ਨੂੰ ਹੀ (ਹਿਰਦੇ ਵਿਚ ਸੰਭਾਲ ਰੱਖ) । ਖਬਰਿ ਕਰਤ ਹੈ—ਸਾਰ ਲੈਂਦਾ ਹੈ । ਪਾਤ ਪਤ—ਹਰੇਕ ਪੱਤੇ ਦੀ ।੨।

ਸਗਲ ਬਨਸਪਤਿ—ਸਾਰੀ ਬਨਸਪਤੀ, ਬੇਅੰਤ ਜੀਅ ਜੰਤ । ਆਣਿ—ਲਿਆ ਕੇ । ਜੜਾਈ—ਸਜਾ ਦਿੱਤੀ ਹੈ । ਫੂਲੀ—ਫੁੱਲ ਦੇ ਰਹੀ ਹੈ, ਫੁੱਲ ਲੱਗ ਰਹੇ ਹਨ । ਨਿਫਲ—ਫਲ ਤੋਂ ਖ਼ਾਲੀ ।੩।

ਜਿਨਿ—ਜਿਸ (ਮਨੁੱਖ) ਨੇ । ਗੁਰ ਤੇ—ਗੁਰੂ ਪਾਸੋਂ । ਤਰੀ—ਪਾਰ ਕਰ ਲਈ, ਪਾਰ ਲੰਘ ਗਿਆ । ਤਿਨਿ—ਉਸ (ਮਨੁੱਖ) ਨੇ ।੪।

**ਅਰਥ** :—ਹੇ ਗਿਆਨਵਾਨ ਮਨੁੱਖ ! ਕੋਈ ਇਹੋ ਜਿਹੀ ਵਿਚਾਰ ਕਰ ਜਿਸ ਦੀ ਬਰਕਤਿ ਨਾਲ ਉਹ (ਆਤਮਕ) ਦਰਜਾ ਪ੍ਰਾਪਤ ਹੋ ਜਾਏ ਜਿਥੇ ਕੋਈ ਵਾਸਨਾ ਨਾਹ ਪੋਹ ਸਕੇ । ਹੇ ਭਾਈ ! ਤੇਰੇ ਚੁਫੇਰੇ (ਮਾਇਆ ਦੇ ਮੋਹ ਦੇ) ਜ਼ਹਰ ਦੇ ਚਸ਼ਮੇ (ਚੱਲ ਰਹੇ ਹਨ ਜੋ ਆਤਮਕ ਮੌਤ ਲੈ ਆਉਂਦੇ ਹਨ; ਪਰ ਤੇਰੇ) ਅੰਦਰ (ਨਾਮ-) ਅੰਮ੍ਰਿਤ (ਦਾ ਚਸ਼ਮਾ ਚੱਲ ਰਿਹਾ) ਹੈ ।੧।ਰਹਾਉ।

ਹੇ ਭਾਈ ! ਇਹ ਜਗਤ ਇਕ ਬਗ਼ੀਚਾ ਹੈ ਜਿਸ ਵਿਚ (ਸਿਰਜਣਹਾਰ-ਮਾਲੀ ਨੇ) ਬੇਅੰਤ ਬੂਟੇ ਲਾਏ ਹੋਏ ਹਨ (ਰੰਗਾ ਰੰਗ ਦੇ ਜੀਵ ਪੈਦਾ ਕੀਤੇ ਹੋਏ ਹਨ, ਇਹਨਾਂ ਵਿਚੋਂ ਜਿਨ੍ਹਾਂ ਦੇ ਅੰਦਰ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਸਿੰਜਿਆ ਜਾ ਰਿਹਾ) ਹੈ, ਉਹਨਾਂ ਵਿਚ (ਉੱਚੇ ਆਤਮਕ ਜੀਵਨ ਦਾ) ਡਰ ਲੱਗ ਰਿਹਾ ਹੈ ।੧।

(ਹੇ ਭਾਈ ! ਆਤਮਕ ਜੀਵਨ ਵਾਸਤੇ ਨਾਮ-ਜਲ) ਸਿੰਜਣ ਵਾਲੇ ਉਸ ਇਕ (ਸਿਰਜਣਹਾਰ-) ਮਾਲੀ ਨੂੰ (ਆਪਣੇ ਹਿਰਦੇ ਵਿਚ ਸੰਭਾਲ ਰੱਖੋ) ਜੋ ਹਰੇਕ ਬੂਟੇ ਦੇ ਪੱਤਰ ਪੱਤਰ ਡਾਲੀ ਡਾਲੀ ਦੀ ਸੰਭਾਲ ਕਰਦਾ ਹੈ (ਜੋ ਹਰੇਕ ਜੀਵ ਦੇ ਆਤਮਕ ਜੀਵਨ ਦੇ ਹਰੇਕ ਪਹਿਲੂ ਦਾ ਖ਼ਿਆਲ ਰੱਖਦਾ ਹੈ) ।੨।

(ਹੇ ਭਾਈ ! ਉਸ ਮਾਲੀ ਨੇ ਇਸ ਜਗਤ-ਬਗ਼ੀਚੇ ਵਿਚ) ਸਾਰੀ ਬਨਸਪਤੀ ਲਿਆ ਕੇ ਸਜਾ ਦਿੱਤੀ ਹੈ (ਰੰਗਾ ਰੰਗ ਦੇ ਜੀਵ ਪੈਦਾ ਕਰ ਕੇ ਸੰਸਾਰ-ਬਗ਼ੀਚੇ ਨੂੰ ਸੋਹਣਾ ਬਣਾ ਦਿੱਤਾ ਹੈ) । ਸਾਰੀ ਬਨਸਪਤੀ ਫੁੱਲ ਦੇ ਰਹੀ ਹੈ, ਕੋਈ ਬੂਟਾ ਫਲ ਤੋਂ ਖ਼ਾਲੀ ਨਹੀਂ (ਹਰੇਕ ਜੀਵ ਮਾਇਆ ਦੇ ਆਹਰੇ ਲੱਗਾ ਹੋਇਆ ਹੈ) ।੩।

(ਪਰ) ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਨੇ ਗੁਰੂ ਪਾਸੋਂ ਆਤਮਕ ਜੀਵਨ ਦੇਣ ਵਾਲਾ ਨਾਮ-ਫਲ ਪ੍ਰਾਪਤ ਕਰ ਲਿਆ ਹੈ ਉਸ ਨੇ ਮਾਇਆ (ਦੀ ਨਦੀ) ਪਾਰ ਕਰ ਲਈ ਹੈ ।੪।੫।੫੬।

**ਆਸਾ ਮਹਲਾ ੫ ॥ ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥ ਸਰਬ ਸੁਖਾ ਬਨੇ ਤੇਰੈ ਓਲ੍ਹੈ ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥੧॥ ਰਹਾਉ ॥ ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ ॥੨॥ ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ ॥ ਨਾਮਿ ਰਤਾ ਸੋਈ ਨਿਰਬਾਣੁ ॥੩॥ ਜਾ ਕਉ ਮਿਲਿਓ ਨਾਮੁ ਨਿਧਾਨਾ ॥ ਭਨਤਿ ਨਾਨਕ ਤਾ ਕਾ ਪੂਰ ਖਜਾਨਾ ॥੪॥੬॥੫੭॥ {ਪੰਨਾ ੩੮੫}**

**ਪਦ ਅਰਥ** :—ਰਾਜ ਲੀਲਾ—ਰਾਜ ਦਾ ਮੌਜ-ਮੇਲਾ, ਰਾਜ ਤੋਂ ਮਿਲਣ ਵਾਲਾ ਸੁਖ-ਆਨੰਦ । ਤੇਰੈ ਨਾਮਿ—ਤੇਰੇ ਨਾਮ ਨੇ । ਗਾਈ—ਮੈਂ ਗਾਂਦਾ ਹਾਂ ।੧।

ਤੇਰੈ ਓਲ੍ਹੈ—ਤੇਰੇ ਆਸਰੇ (ਰਹਿਣ ਨਾਲ) । ਭ੍ਰਮ—ਭਟਕਣਾ ।੧।ਰਹਾਉ।

ਬੂਝਿ—ਸਮਝ ਕੇ । ਨਿਰਬਾਣੇ—ਵਾਸਨਾ-ਰਹਿਤ ਅਵਸਥਾ ।੨।

ਜਿਨਿ—ਜਿਸ ਨੇ । ਤੂੰ—ਤੈਨੂੰ । ਉਦਾਸੀ—ਤਿਆਗੀ । ਪਰਵਾਣੁ—ਕਬੂਲ । ਨਾਮਿ—ਨਾਮ ਵਿਚ । ਨਿਰਬਾਣੁ—ਵਾਸਨਾ ਤੋਂ ਰਹਿਤ ।੩।

ਜਾ ਕਉ—ਜਿਸ ਨੂੰ । ਨਿਧਾਨਾ—ਖ਼ਜ਼ਾਨਾ । ਭਨਤਿ—ਆਖਦਾ ਹੈ । ਪੂਰ—ਭਰਿਆ ਹੋਇਆ ।੪।

**ਅਰਥ** :—ਹੇ ਪ੍ਰਭੂ ! (ਜਦੋਂ ਤੋਂ) ਸਤਿਗੁਰੂ ਨੇ (ਮੇਰੇ ਅੰਦਰੋਂ ਮਾਇਆ ਦੀ ਖ਼ਾਤਰ) ਭਟਕਣਾ ਪੈਦਾ ਕਰਨ ਵਾਲੇ ਪੜਦੇ ਖੋਹਲ ਦਿੱਤੇ ਹਨ (ਤੇ ਤੇਰੇ ਨਾਲੋਂ ਮੇਰੀ ਵਿੱਥ ਮੁੱਕ ਗਈ ਹੈ, ਤਦੋਂ ਤੋਂ) ਤੇਰੇ ਆਸਰੇ-ਪਰਨੇ ਰਹਿਣ ਨਾਲ ਮੇਰੇ ਵਾਸਤੇ ਸਾਰੇ ਸੁਖ ਹੀ ਸੁਖ ਬਣ ਗਏ ਹਨ ।੧।ਰਹਾਉ।

ਹੇ ਪ੍ਰਭੂ ! ਤੇਰੇ ਨਾਮ ਨੇ ਮੇਰੇ ਵਾਸਤੇ ਉਹ ਮੌਜ ਬਣਾ ਦਿੱਤੀ ਹੈ ਜੋ ਰਾਜੇ ਲੋਕਾਂ ਨੂੰ ਰਾਜ ਤੋਂ ਮਿਲਦੀ ਪ੍ਰਤੀਤ ਹੁੰਦੀ ਹੈ, ਜਦੋਂ ਮੈਂ ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਹਾਂ ਤਾਂ ਮੈਨੂੰ ਜੋਗੀਆਂ ਵਾਲਾ ਜੋਗ ਪ੍ਰਾਪਤ ਹੋ ਜਾਂਦਾ

ਹੈ (ਦੁਨੀਆ ਵਾਲਾ ਸੁਖ ਤੇ ਫ਼ਕੀਰੀ ਵਾਲਾ ਸੁਖ ਦੋਵੇਂ ਹੀ ਮੈਨੂੰ ਤੇਰੀ ਸਿਫ਼ਤਿ-ਸਾਲਾਹ ਵਿਚੋਂ ਮਿਲ ਰਹੇ ਹਨ) ।

ਹੇ ਪ੍ਰਭੂ ! ਤੇਰੀ ਰਜ਼ਾ ਨੂੰ ਸਮਝ ਕੇ ਮੈਂ ਸਾਰੇ ਆਤਮਕ ਆਨੰਦ ਮਾਣ ਰਿਹਾ ਹਾਂ, ਸਤਿਗੁਰੂ ਦੀ (ਦੱਸੀ) ਸੇਵਾ ਦੀ ਬਰਕਤਿ ਨਾਲ ਮੈਨੂੰ ਬੜੀ ਉੱਚੀ ਵਾਸਨਾ-ਰਹਿਤ ਅਵਸਥਾ ਪ੍ਰਾਪਤ ਹੋ ਗਈ ਹੈ ।੨।

ਹੇ ਪ੍ਰਭੂ ! ਜਿਸ ਮਨੁੱਖ ਨੇ ਤੇਰੇ ਨਾਲ ਡੂੰਘੀ ਸਾਂਝ ਪਾ ਲਈ ਉਹ ਚਾਹੇ ਗ੍ਰਿਹਸਤੀ ਹੈ ਚਾਹੇ ਤਿਆਗੀ ਉਹ ਤੇਰੀਆਂ ਨਜ਼ਰਾਂ ਵਿਚ ਕਬੂਲ ਹੈ । ਜੇਹੜਾ ਮਨੁੱਖ, ਹੇ ਪ੍ਰਭੂ ! ਤੇਰੇ ਨਾਮ (-ਰੰਗ) ਵਿਚ ਰੰਗਿਆ ਹੋਇਆ ਹੈ ਉਹੀ ਸਦਾ ਦੁਨੀਆ ਦੀਆਂ ਵਾਸਨਾ ਤੋਂ ਬਚਿਆ ਰਹਿੰਦਾ ਹੈ ।੩।

ਨਾਨਕ ਆਖਦਾ ਹੈ—ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰਾ ਨਾਮ-ਖ਼ਜ਼ਾਨਾ ਮਿਲ ਗਿਆ ਹੈ ਉਸ ਦਾ (ਉੱਚੇ ਆਤਮਕ ਜੀਵਨ ਦੇ ਗੁਣਾਂ ਦਾ) ਖ਼ਜ਼ਾਨਾ ਸਦਾ ਭਰਿਆ ਰਹਿੰਦਾ ਹੈ ।੪।੬।੫੭।

**ਆਸਾ ਮਹਲਾ ੫ ॥ ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥੧॥ ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ ॥ ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥ ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥ ਕਰਮ ਕਰਤ ਜੀਅ ਕਉ ਜੰਜਾਰ ॥੩॥ ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥੪॥ ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ ਰਹਾਉ ਦੂਜਾ ॥੭॥੫੮॥ {ਪੰਨਾ ੩੮੫}**

**ਪਦ ਅਰਥ** :—ਤੀਰਥਿ—(ਕਿਸੇ) ਤੀਰਥ ਉੱਤੇ । ਜਾਉ—ਜਾਉਂ, ਮੈਂ ਜਾਂਦਾ ਹਾਂ । ਹਉ ਹਉ—ਮੈਂ (ਧਰਮੀ) ਮੈਂ (ਧਰਮੀ) । ਪੰਡਿਤ—{ਬਹੁ-ਵਚਨ} । ਪੂਛਉ—ਪੂਛਉਂ, ਮੈਂ ਪੁੱਛਦਾ ਹਾਂ । ਰਾਤੇ—ਮਸਤ, ਰੰਗੇ ਹੋਏ ।੧।

ਅਸਥਾਨੁ—ਥਾਂ । ਮੀਤਾ—ਹੇ ਮਿੱਤਰ ! ਜਾ ਕੇ—ਜਿਸ ਦੇ ਪਾਸ, ਜਿਸ ਦੇ ਅੰਦਰ, ਜਿਸ ਦੀ ਰਾਹੀਂ । ਨੀਤਾ—ਨਿੱਤ, ਸਦਾ ।੧।ਰਹਾਉ।

ਨਰਕਿ—ਨਰਕ ਵਿਚ । ਸੁਰਗਿ—ਸੁਰਗ ਵਿਚ । ਅਉਤਾਰ—ਜਨਮ ।੨।

ਚਿੰਤ—ਚਿੰਤਾ । ਉਦਾਸ—ਉਦਾਸ (ਮਹਿ), ਤਿਆਗ ਵਿਚ । ਕਰਮ—ਕਰਮ-ਕਾਂਡ, ਮਿਥੇ ਹੋਏ ਧਾਰਮਿਕ ਕੰਮ । ਜੀਅ ਕਉ—ਜਿੰਦ ਨੂੰ । ਜੰਜਾਰ—ਜੰਜਾਲ, ਬੰਧਨ ।੩।

ਤੇ—ਤੋਂ ਨਾਲ । ਵਸਿ—ਵੱਸ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਤਿਨਿ—ਉਸ ਨੇ ।੪।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤੇ—ਤੋਂ, ਪਾਸੋਂ । ਰਹਾਉ ਦੂਜਾ ।

**ਅਰਥ** :—ਹੇ ਮਿੱਤਰ ! ਨੂੰ ਮੈਨੂੰ ਉਹ ਥਾਂ ਦੱਸ ਜਿੱਥੇ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਹੋਵੇ ।੧।ਰਹਾਉ।

ਹੇ ਮਿੱਤਰ ! ਜੇ ਮੈਂ (ਕਿਸੇ) ਤੀਰਥ ਉਥੇ ਜਾਂਦਾ ਹਾਂ ਤਾਂ ਉਥੇ ਮੈਂ 'ਮੈਂ (ਧਰਮੀ) ਮੈਂ (ਧਰਮੀ)' ਆਖਦੇ ਵੇਖਦਾ ਹਾਂ, ਜੇ ਮੈਂ (ਜਾ ਕੇ) ਪੰਡਿਤਾਂ ਨੂੰ ਪੁੱਛਦਾ ਹਾਂ ਤਾਂ ਉਹ ਭੀ ਮਾਇਆ ਦੇ ਰੰਗ ਵਿਚ ਰੰਗੇ ਹੋਏ ਹਨ ।੧।

(ਹੇ ਮਿੱਤਰ !) ਸ਼ਾਸਤ੍ਰ ਤੇ ਬੇਦ ਪੁੰਨਾਂ ਤੇ ਪਾਪਾਂ ਦੇ ਵਿਚਾਰ ਹੀ ਦੱਸਦੇ ਹਨ (ਇਹ ਦੱਸਦੇ ਹਨ ਕਿ ਫਲਾਣੇ ਕੰਮ ਪਾਪ ਹਨ ਫਲਾਣੇ ਕੰਮ ਪੁੰਨ ਹਨ, ਜਿਨ੍ਹਾਂ ਦੇ ਕਰਨ ਨਾਲ) ਮੁੜ ਮੁੜ (ਕਦੇ) ਨਰਕ ਵਿਚ (ਤੇ ਕਦੇ) ਸੁਰਗ ਵਿਚ ਪੈ ਜਾਈਦਾ ਹੈ ।੨।

(ਹੇ ਮਿੱਤਰ !) ਗ੍ਰਿਹਸਤ ਵਿਚ ਰਹਿਣ ਵਾਲਿਆਂ ਨੂੰ ਚਿੰਤਾ ਦਬਾ ਰਹੀ ਹੈ, (ਗ੍ਰਿਹਸਤ ਦਾ) ਤਿਆਗ ਕਰਨ ਵਾਲੇ ਅਹੰਕਾਰ (ਨਾਲ ਆਫਰੇ ਹੋਏ ਹਨ), (ਨਿਰੇ) ਕਰਮ-ਕਾਂਡ ਕਰਨ ਵਾਲਿਆਂ ਦੀ ਜਿੰਦ ਨੂੰ (ਮਾਇਆ ਦੇ) ਜੰਜਾਲ (ਪਏ ਹੋਏ ਹਨ) ।੩।

ਹੇ ਨਾਨਕ ! (ਆਖ—) ਪਰਮਾਤਮਾ ਦੀ ਕਿਰਪਾ ਨਾਲ ਜਿਸ ਮਨੁੱਖ ਦਾ ਮਨ ਵੱਸ ਵਿਚ ਆ ਜਾਂਦਾ ਹੈ ਉਸ ਨੇ ਗੁਰੂ ਦੀ ਸਰਨ ਪੈ ਕੇ ਮਾਇਆ (ਦੀ ਸ਼ੂਕਦੀ ਨਦੀ) ਪਾਰ ਕਰ ਲਈ ਹੈ ।੪।

(ਹੇ ਮਿੱਤਰ !) ਸਾਧ ਸੰਗਤਿ ਵਿਚ ਰਹਿ ਕੇ (ਸਦਾ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ (ਇਸ ਦੀ ਬਰਕਤਿ ਨਾਲ ਹਉਮੈ, ਮਾਇਆ ਦਾ ਮੋਹ, ਚਿੰਤਾ, ਅਹੰਕਾਰ ਦੇ ਜੰਜਾਲ ਆਦਿਕ ਕੋਈ ਭੀ ਪੋਹ ਨਹੀਂ ਸਕਦਾ) ਪਰ ਇਹ ਥਾਂ ਗੁਰੂ ਪਾਸੋਂ ਲੱਭਦਾ ਹੈ ।੧। ਰਹਾਉ ਦੂਜਾ ।੭।੫੮।

**ਆਸਾ ਮਹਲਾ ੫ ॥ ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥੧॥ ਸਗਲ ਸੂਖ ਜਾਂ ਤੂੰ ਚਿਤਿ ਆਂਵੈਂ ॥ ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥੧॥ ਰਹਾਉ ॥ ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ ॥ ਹਰਿ ਹਰਿ ਜਪਤ ਢਹੈ ਦੁਖ ਡੇਰਾ ॥੨॥ ਹੁਕਮੁ ਬੂਝੈ ਸੋਈ ਪਰਵਾਨੁ ॥ ਸਾਚੁ ਸਬਦੁ ਜਾ ਕਾ ਨੀਸਾਨੁ ॥੩॥ ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ ॥ ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ ॥੪॥੮॥੫੯॥ {ਪੰਨਾ ੩੮੫-੩੮੬}**

**ਪਦ ਅਰਥ** :—ਘਰ ਮਹਿ—ਹਿਰਦੇ-ਘਰ ਵਿਚ । ਬਾਹਰਿ ਫੁਨਿ—ਬਾਹਰ ਦੁਨੀਆ ਨਾਲ ਵਰਤਣ-ਵਿਹਾਰ ਕਰਨ ਵਿਚ ਭੀ । ਫੁਨਿ—ਭੀ । ਸਗਲ—ਸਾਰੇ ।੧।

ਚਿਤਿ—ਚਿੱਤ ਵਿਚ । ਆਂਵੈਂ—ਆਵਹਿ, ਆਉਂਦਾ ਹੈਂ {ਨੋਟ :—ਸਾਧਾਰਨ ਤੌਰ ਤੇ ਵਰਤਮਾਨ ਕਾਲ, ਮੱਧਮ ਪੁਰਸ਼ ਇਕ-ਵਚਨ ਵਾਸਤੇ ਕ੍ਰਿਆ ਦੇ ਨਾਲ 'ਹਿ' ਵਰਤਿਆ ਜਾਂਦਾ ਹੈ; ਜਿਵੇਂ 'ਕਰਹਿ'—ਤੂੰ ਕਰਦਾ ਹੈਂ । 'ਵੇਖਹਿ'—ਤੂੰ ਵੇਖਦਾ ਹੈਂ} । ਤੁਧੁ ਭਾਵੈ—ਤੈਨੂੰ ਪਿਆਰਾ ਲੱਗਦਾ ਹੈ ।੧।ਰਹਾਉ।

ਸੀਤਲੁ—ਠੰਢਾ । ਜਪਿ—ਜਪ ਕੇ । ਜਪਤ—ਜਪਦਿਆਂ । ਢਹੈ—ਡਿੱਗ ਪੈਂਦਾ ਹੈ । ਦੁਖ ਡੇਰਾ—ਦੁੱਖਾਂ ਦਾ ਡੇਰਾ ।੨।

ਹੁਕਮੁ—ਰਜ਼ਾ । ਸੋਈ—ਉਹੀ (ਮਨੁੱਖ) । ਸਾਚੁ—ਸਦਾ ਕਾਇਮ ਰਹਿਣ ਵਾਲਾ । ਸਾਚੁ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਜਾ ਕਾ—ਜਿਸ ਦਾ, ਜਿਸ ਦੇ ਪਾਸ । ਨੀਸਾਨੁ—ਪਰਵਾਨਾ, ਰਾਹਦਾਰੀ ।੩।

ਗੁਰਿ ਪੂਰੈ—ਪੂਰੇ ਗੁਰੂ ਨੇ । ਭਨਤਿ ਨਾਨਕੁ—ਨਾਨਕ ਆਖਦਾ ਹੈ । ਮਨਿ—ਮਨ ਨੇ ।੪।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਦੇ ਚਿੱਤ ਵਿਚ ਤੂੰ ਆ ਵੱਸਦਾ ਹੈਂ ਉਸ ਨੂੰ ਸਾਰੇ ਸੁਖ ਹੀ ਸੁਖ ਪ੍ਰਤੀਤ ਹੁੰਦੇ ਹਨ । (ਪਰ) ਉਹੀ ਮਨੁੱਖ ਤੇਰਾ ਨਾਮ ਜਪਦਾ ਹੈ ਜੇਹੜਾ ਤੈਨੂੰ ਪਿਆਰਾ ਲੱਗਦਾ ਹੈ (ਜਿਸ ਉੱਤੇ ਤੇਰੀ ਮੇਹਰ ਹੁੰਦੀ ਹੈ) ।੧।ਰਹਾਉ।

(ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ ਵਾਲੇ ਮਨੁੱਖ ਨੂੰ ਆਪਣੇ) ਹਿਰਦੇ-ਘਰ ਵਿਚ ਆਨੰਦ ਪ੍ਰਤੀਤ ਹੁੰਦਾ ਰਹਿੰਦਾ ਹੈ, ਬਾਹਰ ਦੁਨੀਆ ਨਾਲ ਵਰਤਣ-ਵਿਹਾਰ ਕਰਦਿਆਂ ਭੀ ਉਸ ਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ (ਕਿਉਂਕਿ, ਹੇ ਭਾਈ !) ਪਰਮਾਤਮਾ ਦਾ ਸਿਮਰਨ ਕੀਤਿਆਂ ਸਾਰੇ ਦੁੱਖ ਨਾਸ ਹੋ ਜਾਂਦੇ ਹਨ ।੧।

ਹੇ ਪ੍ਰਭੂ ! ਤੇਰਾ ਨਾਮ ਜਪ ਕੇ ਮਨ ਸ਼ਾਂਤ ਹੋ ਜਾਂਦਾ ਹੈ । ਸਰੀਰ (ਭੀ, ਹਰੇਕ ਗਿਆਨ-ਇੰਦ੍ਰਾ ਭੀ) ਸ਼ਾਂਤ ਹੋ ਜਾਂਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ ਦੁੱਖਾਂ ਦਾ ਡੇਰਾ ਹੀ ਚੁੱਕਿਆ ਜਾਂਦਾ ਹੈ ।੨।

(ਹੇ ਭਾਈ ! ਇਸ ਜੀਵਨ-ਸਫ਼ਰ ਵਿਚ) ਜਿਸ ਮਨੁੱਖ ਦੇ ਪਾਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹਦਾਰੀ ਹੈ (ਤੇ ਇਸ ਰਾਹਦਾਰੀ ਦੀ ਬਰਕਤਿ ਨਾਲ ਜੇਹੜਾ ਪਰਮਾਤਮਾ ਦੀ) ਰਜ਼ਾ ਨੂੰ ਸਮਝ ਲੈਂਦਾ ਹੈ (ਰਜ਼ਾ ਵਿਚ ਖਿੜੇ-ਮੱਥੇ ਰਾਜ਼ੀ ਰਹਿੰਦਾ ਹੈ) ਉਹ ਮਨੁੱਖ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹੋ ਜਾਂਦਾ ਹੈ ।

ਨਾਨਕ ਆਖਦਾ ਹੈ—(ਹੇ ਭਾਈ ! ਜਦੋਂ ਤੋਂ) ਪੂਰੇ ਗੁਰੂ ਨੇ ਪਰਮਾਤਮਾ ਦਾ ਨਾਮ ਮੇਰੇ ਹਿਰਦੇ ਵਿਚ ਪੱਕਾ ਕਰ ਦਿੱਤਾ ਹੈ (ਤਦੋਂ ਤੋਂ) ਮੇਰੇ ਮਨ ਨੇ (ਸਦਾ) ਸੁਖ ਹੀ ਅਨੁਭਵ ਕੀਤਾ ਹੈ ।੪।੮।੫੯।

**ਆਸਾ ਮਹਲਾ ੫ ॥ ਜਹਾ ਪਠਾਵਹੁ ਤਹ ਤਹ ਜਾਈਂ ॥ ਜੋ ਤੁਮ ਦੇਹੁ ਸੋਈ ਸੁਖੁ ਪਾਈਂ ॥੧॥ ਸਦਾ ਚੇਰੇ ਗੋਵਿੰਦ ਗੋਸਾਈ ॥ ਤੁਮ੍ਰੀ ਕ੍ਰਿਪਾ ਤੇ ਤ੍ਰਿਪਤਿ ਅਘਾਈਂ ॥੧॥ ਰਹਾਉ ॥ ਤੁਮਰਾ ਦੀਆ ਪੈਨ੍ਉ ਖਾਈਂ ॥ ਤਉ ਪ੍ਰਸਾਦਿ ਪ੍ਰਭ ਸੁਖੀ ਵਲਾਈਂ ॥੨॥ ਮਨ ਤਨ ਅੰਤਰਿ ਤੁਝੈ ਧਿਆਈਂ ॥ ਤੁਮ੍ਰੈ ਲਵੈ ਨ ਕੋਊ ਲਾਈਂ ॥੩॥ ਕਹੁ ਨਾਨਕ ਨਿਤ ਇਵੈ ਧਿਆਈਂ ॥ ਗਤਿ ਹੋਵੈ ਸੰਤਹ ਲਗਿ ਪਾਈਂ ॥੪॥੯॥੬੦॥ {ਪੰਨਾ ੩੯੬}**

**ਪਦ ਅਰਥ** :—ਪਠਾਵਹੁ—ਤੂੰ ਭੇਜਦਾ ਹੈਂ । ਤਹ ਤਹ—ਉਥੇ ਉਥੇ । ਜਾਈਂ—ਮੈਂ ਜਾਂਦਾ ਹਾਂ । ਜੋ—ਜੋ ਕੁਝ । ਪਾਈਂ—ਮੈਂ ਮਾਣਦਾ ਹਾਂ ।੧।

ਚੇਰੇ—ਦਾਸ । ਗੋਵਿੰਦ—ਹੇ ਗੋਵਿੰਦ ! ਕ੍ਰਿਪਾ ਤੇ—ਕਿਰਪਾ ਨਾਲ । ਤ੍ਰਿਪਤਿ ਅਘਾਈਂ—ਪੂਰਨ ਤੌਰ ਤੇ ਸੰਤੋਖ ਵਿਚ ਰਹਿੰਦਾ ਹਾਂ ।੧।ਰਹਾਉ।

ਪੈਨ੍ਉ—ਮੈਂ ਪਹਿਨਦਾ ਹਾਂ, ਪੈਨ੍ਉਂ । ਖਾਈਂ—ਮੈਂ ਖਾਂਦਾ ਹਾਂ । ਤਉ ਪ੍ਰਸਾਦਿ—ਤੇਰੀ ਕਿਰਪਾ ਨਾਲ । ਪ੍ਰਭ—ਹੇ ਪ੍ਰਭੂ ! ਵਲਾਈਂ—ਮੈਂ ਉਮਰ ਗੁਜ਼ਾਰਦਾ ਹਾਂ ।੨।

ਲਵੈ—ਬਰਾਬਰ ।੩।

ਇਵੈ—ਇਸੇ ਤਰ੍ਹਾਂ । ਗਤਿ—ਉੱਚੀ ਆਤਮਕ ਅਵਸਥਾ । ਸੰਤਹ ਪਾਈਂ—ਸੰਤ ਜਨਾਂ ਦੀ ਚਰਨੀਂ ।੪।

**ਅਰਥ** :—ਹੇ ਗੋਵਿੰਦ ! ਹੇ ਗੋਸਾਈਂ ! (ਮੇਹਰ ਕਰ, ਮੈਂ) ਸਦਾ ਤੇਰਾ ਦਾਸ ਬਣਿਆ ਰਹਾਂ (ਕਿਉਂਕਿ) ਤੇਰੀ ਕਿਰਪਾ ਨਾਲ ਹੀ ਮੈਂ ਮਾਇਆ ਦੀ ਤ੍ਰਿਸ਼ਨਾ ਵਲੋਂ ਸਦਾ ਰੱਜਿਆ ਰਹਿੰਦਾ ਹਾਂ ।੧।ਰਹਾਉ।

(ਹੇ ਗੋਵਿੰਦ ! ਇਹ ਤੇਰੀ ਹੀ ਮੇਹਰ ਹੈ ਕਿ) ਜਿਧਰ ਤੂੰ ਮੈਨੂੰ ਭੇਜਦਾ ਹੈਂ, ਮੈਂ ਉਧਰ ਉਧਰ ਹੀ (ਖ਼ੁਸ਼ੀ ਨਾਲ) ਜਾਂਦਾ ਹਾਂ, (ਸੁਖ ਹੋਵੇ ਚਾਹੇ ਦੁੱਖ ਹੋਵੇ) ਜੋ ਕੁਝ ਤੂੰ ਮੈਨੂੰ ਦੇਂਦਾ ਹੈਂ, ਮੈਂ ਉਸ ਨੂੰ (ਸਿਰ-ਮੱਥੇ ਉਤੇ) ਸੁਖ (ਜਾਣ ਕੇ) ਮੰਨਦਾ ਹਾਂ ।੧।

ਹੇ ਪ੍ਰਭੂ ! ਜੋ ਕੁਝ ਤੂੰ ਮੈਨੂੰ (ਪਹਿਨਣ ਨੂੰ, ਖਾਣ ਨੂੰ,) ਦੇਂਦਾ ਹੈਂ ਉਹੀ ਮੈਂ (ਸੰਤੋਖ ਨਾਲ) ਪਹਿਨਦਾ ਤੇ ਖਾਂਦਾ ਹਾਂ, ਤੇਰੀ ਕਿਰਪਾ ਨਾਲ ਮੈਂ (ਆਪਣਾ ਜੀਵਨ) ਸੁਖ-ਆਨੰਦ ਨਾਲ ਬਿਤੀਤ ਕਰ ਰਿਹਾ ਹਾਂ ।੨।

ਹੇ ਪ੍ਰਭੂ ! ਮੈਂ ਆਪਣੇ ਮਨ ਵਿਚ ਆਪਣੇ ਹਿਰਦੇ ਵਿਚ (ਸਦਾ) ਤੈਨੂੰ ਹੀ ਯਾਦ ਕਰਦਾ ਰਹਿੰਦਾ ਹਾਂ, ਤੇਰੇ ਬਰਾਬਰ ਦਾ ਮੈਂ ਹੋਰ ਕਿਸੇ ਨੂੰ ਨਹੀਂ ਸਮਝਦਾ ।੩।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰਦਾ ਰਹੁ ਤੇ) ਆਖ—(ਹੇ ਪ੍ਰਭੂ ! ਮੇਹਰ ਕਰ) ਮੈਂ ਇਸੇ ਤਰ੍ਹਾਂ ਸਦਾ ਤੈਨੂੰ ਸਿਮਰਦਾ ਰਹਾਂ । (ਤੇਰੀ ਮੇਹਰ ਹੋਵੇ ਤਾਂ ਤੇਰੇ) ਸੰਤ ਜਨਾਂ ਦੀ ਚਰਨੀਂ ਲੱਗ ਕੇ ਮੈਨੂੰ ਉੱਚੀ ਆਤਮਕ ਅਵਸਥਾ ਮਿਲੀ ਰਹੇ ।੪।੯।੬੦।

**ਆਸਾ ਮਹਲਾ ੫ ॥ ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥੧॥ ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥ ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥੧॥ ਰਹਾਉ ॥ ਕਾਰਜਿ ਕਾਮਿ ਬਾਟ ਘਾਟ ਜਪੀਜੈ ॥ ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥੨॥ ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥ ਸੋ ਜਨੁ ਜਮ ਕੀ ਵਾਟ ਨ ਪਾਈਐ ॥੩॥ ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥੪॥੧੦॥੬੧॥ {ਪੰਨਾ ੩੮੬}**

**ਪਦ ਅਰਥ** :—ਮਾਰਗਿ—ਰਸਤੇ ਉਤੇ । ਚਲਤ—ਤੁਰਦਿਆਂ । ਹਰੇ ਹਰਿ—ਹਰੀ ਹੀ ਹਰੀ ।੧।

ਸ੍ਰਵਨ—ਕੰਨਾਂ ਨਾਲ । ਸੁਨੀਜੈ—ਸੁਣਨੀ ਚਾਹੀਦੀ ਹੈ । ਅੰਮ੍ਰਿਤ ਕਥਾ—ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ । ਜਾਸੁ ਸੁਨੀ—ਜਿਸ ਨੂੰ ਸੁਣਿਆਂ । ਮਨਿ—ਮਨ ਵਿਚ । ਮਨ—ਮਨ ਦੇ । ਸਗਲੇ—ਸਾਰੇ ।੧।ਰਹਾਉ।

ਕਾਰਜਿ—ਹਰੇਕ ਕਾਜ ਵਿਚ । ਕਾਮਿ—ਹਰੇਕ ਕੰਮ ਵਿਚ । ਬਾਟ—ਰਾਹੇ ਤੁਰਦਿਆਂ । ਘਾਟ—ਪੱਤਣ (ਲੰਘਦਿਆਂ) ।੨।

ਦਿਨਸੁ—ਦਿਨ । ਰੈਨਿ—ਰਾਤ । ਜਮ ਕੀ ਵਾਟ—ਜਮ ਦੇ ਰਸਤੇ, ਉਸ ਜੀਵਨ-ਰਾਹ ਤੇ ਜਿਥੇ ਆਤਮਕ ਮੌਤ ਆ ਦਬਾਏ ।੩।

ਵਿਸਰਹਿ ਨਾਹੀ—ਤੂੰ ਨਹੀਂ ਵਿਸਰਦਾ । ਗਤਿ—ਉੱਚੀ ਆਤਮਕ ਅਵਸਥਾ । ਤਿਸੁ ਪਾਈ—ਉਸ ਦੇ ਚਰਨੀਂ ।੪।

**ਅਰਥ** :—(ਹੇ ਭਾਈ !) ਕੰਨਾਂ ਨਾਲ (ਪਰਮਾਤਮਾ ਦੀ) ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਸੁਣਦੇ ਰਹਿਣਾ ਚਾਹੀਦਾ ਹੈ ਜਿਸ ਦੇ ਸੁਣਿਆਂ ਮਨ ਵਿਚ ਆਤਮਕ ਆਨੰਦ ਪੈਦਾ ਹੁੰਦਾ ਹੈ ਤੇ ਮਨ ਦੇ ਸਾਰੇ ਦੁੱਖ ਰੋਗ ਦੂਰ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ !) ਉਠਦਿਆਂ ਬੈਠਦਿਆਂ ਸੁੱਤਿਆਂ (ਜਾਗਦਿਆਂ ਹਰ ਵੇਲੇ) ਪਰਮਾਤਮਾ ਨੂੰ ਯਾਦ ਕਰਦੇ ਰਹਿਣਾ ਚਾਹੀਦਾ ਹੈ, ਰਸਤੇ ਤੁਰਦਿਆਂ ਭੀ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਰਹਿਣਾ ਚਾਹੀਦਾ ਹੈ ।੧।

(ਹੇ ਭਾਈ !) ਹਰੇਕ ਕੰਮ ਕਾਜ ਕਰਦਿਆਂ, ਰਾਹੇ ਤੁਰਦਿਆਂ, ਪੱਤਣ ਲੰਘਦਿਆਂ ਪਰਮਾਤਮਾ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ ਤੇ ਗੁਰੂ ਦੀ ਕਿਰਪਾ ਦੀ ਬਰਕਤਿ ਨਾਲ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਲ ਪੀਂਦੇ ਰਹਿਣਾ ਚਾਹੀਦਾ ਹੈ ।੨।

(ਹੇ ਭਾਈ !) ਦਿਨ ਰਾਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹਿਣਾ ਚਾਹੀਦਾ ਹੈ (ਜੇਹੜਾ ਇਹ ਕੰਮ ਕਰਦਾ ਰਹਿੰਦਾ ਹੈ) ਜ਼ਿੰਦਗੀ ਦੇ ਸਫ਼ਰ ਵਿਚ ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁੱਕਦੀ ।੩।

ਹੇ ਨਾਨਕ ! (ਆਖ—ਹੇ ਪ੍ਰਭੂ !) ਜਿਸ ਮਨੁੱਖ ਨੂੰ ਅੱਠੇ ਪਹਰ ਕਿਸੇ (ਵੇਲੇ ਭੀ) ਤੂੰ ਨਹੀਂ ਵਿਸਰਦਾ, ਉਸ ਦੀ ਚਰਨੀਂ ਲੱਗ ਕੇ (ਹੋਰ ਮਨੁੱਖਾਂ ਨੂੰ ਭੀ) ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ ।੪।੧੦।੬੧।

**ਆਸਾ ਮਹਲਾ ੫ ॥ ਜਾ ਕੈ ਸਿਮਰਨਿ ਸੂਖ ਨਿਵਾਸੁ ॥ ਭਈ ਕਲਿਆਣ ਦੁਖ ਹੋਵਤ ਨਾਸੁ ॥੧॥ ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥ ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ ਰਹਾਉ ॥ ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥ ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥ ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਾ ॥ ਇਹੁ ਸੁਖੁ ਨਾਨਕ ਅਨਦਿਨੁ ਚੀਨ੍ਾ ॥੪॥੧੧॥੬੨॥ {ਪੰਨਾ ੩੯੬}**

**ਪਦ ਅਰਥ** :—ਜਾ ਕੈ ਸਿਮਰਨਿ—ਜਿਸ (ਪਰਮਾਤਮਾ) ਦੇ ਸਿਮਰਨ ਦੀ ਰਾਹੀਂ । ਸੂਖ ਨਿਵਾਸੁ—(ਮਨ ਵਿਚ) ਆਨੰਦ ਦਾ ਵਾਸਾ । ਕਲਿਆਣ—ਸੁਖ-ਸਾਂਦ, ਖੈਰੀਅਤ ।੧।

ਕਰਹੁ—ਕਰੋਗੇ, ਮਾਣੋਗੇ । ਮਨਾਵਹੁ—ਖ਼ੁਸ਼ ਕਰੋ, ਪ੍ਰਸੰਨਤਾ ਹਾਸਲ ਕਰੋ ।੧।ਰਹਾਉ।

ਸਚੁ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲਾ ਗੁਰ-ਸ਼ਬਦ । ਘਰਿ—ਹਿਰਦੇ-ਘਰ ਵਿਚ ।੨।

ਪਰ ਕਾ—ਕਿਸੇ ਹੋਰ ਦਾ । ਨ ਰਾਖਹੁ ਚੀਤ—ਨਾਹ ਚਿਤਵਿਆ ਕਰੋ । ਭਾਈ ਮੀਤ—ਹੇ ਵੀਰ ! ਹੇ ਮਿੱਤਰ ! ।੩।

ਤੰਤੁ—ਟੂਣਾ । ਮੰਤੁ—ਮੰਤਰ । ਗੁਰਿ—ਗੁਰੂ ਨੇ । ਨਾਨਕ—ਹੇ ਨਾਨਕ ! ਅਨਦਿਨੁ—ਹਰ ਰੋਜ਼ । ਚੀਨਾ—(ਵੱਸਦਾ) ਪਛਾਣ ਲਿਆ ।੪।

**ਅਰਥ** :—(ਹੇ ਭਾਈ ! ਆਪਣੇ ਗੁਰੂ ਦੇ ਉਪਦੇਸ਼ ਅਨੁਸਾਰ ਤੁਰ ਕੇ) ਸਦਾ ਹੀ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਦੇ ਰਹੋ (ਗੁਰੂ ਦੇ ਹੁਕਮ ਅਨੁਸਾਰ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਿਹਾ ਕਰੋ (ਇਸ ਦਾ ਨਤੀਜਾ ਇਹ ਹੋਵੇਗਾ ਕਿ ਸਦਾ) ਆਤਮਕ ਆਨੰਦ ਮਾਣਦੇ ਰਹੋਗੇ ।੧।ਰਹਾਉ।

(ਹੇ ਭਾਈ ! ਗੁਰੂ ਦੇ ਕਹੇ ਅਨੁਸਾਰ ਉਸ ਪਰਮਾਤਮਾ ਦਾ ਸਿਮਰਨ ਕਰਦੇ ਰਹੋ) ਜਿਸ ਦੇ ਸਿਮਰਨ ਦੀ ਬਰਕਤਿ ਨਾਲ (ਮਨ ਵਿਚ) ਸੁਖ ਦਾ ਵਾਸ ਹੋ ਜਾਂਦਾ ਹੈ, ਸਦਾ ਸੁਖ-ਸਾਂਦ ਬਣੀ ਰਹਿੰਦੀ ਹੈ ਤੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ।੧।

(ਹੇ ਭਾਈ !) ਸਦਾ-ਥਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਨੂੰ ਹਰ ਵੇਲੇ ਹਿਰਦੇ ਵਿਚ ਰੱਖੋ (ਸ਼ਬਦ ਅਨੁਸਾਰ ਆਪਣਾ ਜੀਵਨ ਘੜਦੇ ਰਹੋ । ਇਸ ਸ਼ਬਦ ਦੀ ਬਰਕਤਿ ਨਾਲ ਆਪਣੇ) ਹਿਰਦੇ-ਘਰ ਵਿਚ ਅਡੋਲ ਟਿਕੇ ਰਹੋਗੇ (ਭਟਕਣਾ ਮੁੱਕ ਜਾਏਗੀ) ਤੇ ਪਰਮਾਤਮਾ ਨੂੰ ਆਪਣੇ ਅੰਦਰ ਹੀ ਲੱਭ ਲਵੋਗੇ ।੨।

ਹੇ ਵੀਰ ! ਹੇ ਮਿੱਤਰ ! ਕਦੇ ਕਿਸੇ ਦਾ ਬੁਰਾ ਨਾਹ ਚਿਤਵਿਆ ਕਰੋ (ਕਦੇ ਮਨ ਵਿਚ ਇਹ ਇੱਛਾ ਪੈਦਾ ਨਾਹ ਹੋਣ ਦਿਓ ਕਿ ਕਿਸੇ ਦਾ ਨੁਕਸਾਨ ਹੋਵੇ । ਇਸ ਦਾ ਸਿੱਟਾ ਇਹ ਹੋਵੇਗਾ ਕਿ) ਤੁਹਾਨੂੰ ਭੀ ਕੋਈ ਦੁੱਖ ਨਹੀਂ ਪੋਹ ਸਕੇਗਾ ।੩।

ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਨੇ ਪਰਮਾਤਮਾ ਦਾ ਨਾਮ ਹੀ ਟੂਣਾ ਦਿੱਤਾ ਹੈ ਪਰਮਾਤਮਾ ਦਾ ਨਾਮ ਹੀ ਮੰਤਰ ਦਿੱਤਾ ਹੈ (ਉਹ ਮੰਤਰਾਂ ਟੂਣਿਆਂ ਦੀ ਰਾਹੀਂ ਹੋਰਨਾਂ ਦਾ ਬੁਰਾ ਚਿਤਵਨ ਦੇ ਥਾਂ, ਆਪਣੇ ਅੰਦਰ) ਹਰ ਵੇਲੇ (ਪਰਮਾਤਮਾ ਦੇ ਨਾਮ ਤੋਂ ਪੈਦਾ ਹੋਇਆ) ਆਤਮਕ ਆਨੰਦ ਵੱਸਦਾ ਪਛਾਣ ਲੈਂਦਾ ਹੈ ।੪।੧੧।੬੨।

**ਆਸਾ ਮਹਲਾ ੫ ॥ ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥ ਦਰਸਨੁ ਮਾਗਉ ਦੇਹਿ ਪਿਆਰੇ ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥੧॥ ਰਹਾਉ ॥ ਜਾ ਕੈ ਨਿਕਟਿ ਨ ਆਵੈ ਕੋਈ ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥੨॥ ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥ ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ॥੩॥ ਸਾਧ ਸੰਗਿ ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ ਮੀਠੇ ਲਾਗੇ ॥੪॥੧੨॥੬੩॥ {ਪੰਨਾ ੩੮੬}**

**ਪਦ ਅਰਥ** :—ਨੀਚ ਕਉ—ਨੀਵੀਂ ਜਾਤੀ ਵਾਲੇ ਮਨੁੱਖ ਨੂੰ । ਨ ਜਾਨੈ—ਨਹੀਂ ਜਾਣਦਾ-ਪਛਾਣਦਾ, ਕਿਸੇ ਗਿਣਤੀ ਵਿਚ ਨਹੀਂ ਗਿਣਦਾ । ਚਹੁ ਕੁੰਟ—ਚਾਰੇ ਪਾਸੇ, ਸਾਰੇ ਸੰਸਾਰ ਵਿਚ । ਮਾਨੈ—ਮੰਨਿਆ ਜਾਂਦਾ ਹੈ, ਆਦਰ ਪਾਂਦਾ ਹੈ ।੧।

ਮਾਗਉ—ਮਾਂਗਉ, ਮੈਂ ਮੰਗਦਾ ਹਾਂ । ਪਿਆਰੇ—ਹੇ ਪਿਆਰੇ ! ਕਉਨ ਕਉਨ—ਕਿਸ ਕਿਸ ਨੂੰ, ਹਰੇਕ ਨੂੰ ।੧।ਰਹਾਉ।

ਨਿਕਟਿ—ਨੇੜੇ । ਸਗਲ—ਸਾਰੀ । ਉਆ ਕੇ—ਉਸ ਦੇ । ਮਲਿ—ਮਲ ਮਲ ਕੇ । ਧੋਈ—ਧੋਂਦੀ ਹੈ ।੨।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਤਾ ਕੋ ਨਾਮ ਜਪੀਐ—ਉਸ ਨੂੰ ਯਾਦ ਕੀਤਾ ਜਾਂਦਾ ਹੈ ।੩।

ਮਨ—ਹੇ ਮਨ ! ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਪਿਆਰੇ ਪ੍ਰਭੂ ! ਮੈਂ ਤੇਰਾ ਦਰਸਨ ਮੰਗਦਾ ਹਾਂ (ਮੈਨੂੰ ਆਪਣੇ ਦਰਸਨ ਦੀ ਦਾਤਿ) ਦੇਹ । ਜਿਸ ਜਿਸ ਨੇ ਤੇਰੀ ਸੇਵਾ-ਭਗਤੀ ਕੀਤੀ ਉਸ ਉਸ ਨੂੰ (ਤੂੰ ਆਪਣਾ ਦਰਸਨ ਦੇ ਕੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ।੧।ਰਹਾਉ।

ਹੇ ਪ੍ਰਭੂ ! ਜਿਸ ਮਨੁੱਖ ਨੂੰ ਨੀਵੀਂ ਜਾਤਿ ਦਾ ਸਮਝ ਕੇ ਕੋਈ ਜਾਣਦਾ-ਪਛਾਣਦਾ ਭੀ ਨਹੀਂ, ਤੇਰਾ ਨਾਮ ਜਪਣ ਦੀ ਬਰਕਤਿ ਨਾਲ ਸਾਰੇ ਜਗਤ ਵਿਚ ਉਸ ਦਾ ਆਦਰ-ਮਾਣ ਹੋਣ ਲੱਗ ਪੈਂਦਾ ਹੈ ।੧।

ਹੇ ਪ੍ਰਭੂ ! (ਕੰਗਾਲ ਜਾਣ ਕੇ) ਜਿਸ ਮਨੁੱਖ ਦੇ ਨੇੜੇ ਭੀ ਕੋਈ ਨਹੀਂ ਸੀ ਢੁਕਦਾ (ਤੇਰਾ ਨਾਮ ਜਪਣ ਦੀ ਬਰਕਤਿ ਨਾਲ ਫਿਰ) ਸਾਰੀ ਲੋਕਾਈ ਉਸ ਦੇ ਪੈਰ ਮਲ ਮਲ ਕੇ ਧੋਣ ਲੱਗ ਪੈਂਦੀ ਹੈ ।

ਹੇ ਪ੍ਰਭੂ ! ਜੇਹੜਾ ਮਨੁੱਖ (ਪਹਿਲਾਂ) ਕਿਸੇ ਦਾ ਕੋਈ ਕੰਮ ਸਵਾਰਨ ਜੋਗਾ ਨਹੀਂ ਸੀ (ਹੁਣ) ਗੁਰੂ ਦੀ ਕਿਰਪਾ ਨਾਲ (ਤੇਰਾ ਨਾਮ ਜਪਣ ਕਰਕੇ) ਉਸ ਨੂੰ ਹਰ ਥਾਂ ਯਾਦ ਕੀਤਾ ਜਾਂਦਾ ਹੈ ।੩।

ਹੇ ਨਾਨਕ ! (ਆਖ—) ਹੇ ਮਨ ! ਸਾਧ ਸੰਗਤਿ ਵਿਚ ਆ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੇ ਹੋਏ ਲੋਕ ਜਾਗ ਪੈਂਦੇ ਹਨ (ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰ ਲੈਂਦੇ ਹਨ, ਤੇ) ਤਦੋਂ ਉਹਨਾਂ ਨੂੰ ਪ੍ਰਭੂ ਜੀ ਪਿਆਰੇ ਲੱਗਣ ਲੱਗ ਪੈਂਦੇ ਹਨ ।੪।੧੨।੬੩।

**ਆਸਾ ਮਹਲਾ ੫ ॥ ਏਕੋ ਏਕੀ ਨੈਨ ਨਿਹਾਰਉ ॥ ਸਦਾ ਸਦਾ ਹਰਿਨਾਮੁ ਸਮ੍ਾਰਉ ॥੧॥ ਰਾਮ ਰਾਮਾ ਰਾਮਾ ਗੁਨ ਗਾਵਉ ॥ ਸੰਤ ਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ ॥੧॥ ਰਹਾਉ ॥ ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ ਰਵਿਆ ਸੋਈ ॥੨॥ ਓਪਤਿ ਪਰਲਉ ਖਿਨ ਮਹਿ ਕਰਤਾ ॥ ਆਪਿ ਅਲੇਪਾ ਨਿਰਗੁਨੁ ਰਹਤਾ ॥੩॥ ਕਰਨ ਕਰਾਵਨ ਅੰਤਰਜਾਮੀ ॥ ਅਨੰਦ ਕਰੈ ਨਾਨਕ ਕਾ ਸੁਆਮੀ ॥੪॥੧੩॥੬੪॥ {ਪੰਨਾ ੩੮੭}**

**ਪਦ ਅਰਥ** :—ਏਕੋ ਏਕੀ—ਇਕ ਪਰਮਾਤਮਾ ਹੀ । ਨਿਹਾਰਉ—ਨਿਹਾਰਉਂ, ਮੈਂ ਵੇਖਦਾ ਹਾਂ । ਸਮ੍ਾਰਉ—ਮੈਂ ਹਿਰਦੇ ਵਿਚ ਟਿਕਾਈ ਰੱਖਦਾ ਹਾਂ ।੧।

ਰਾਮਾ—ਰਮਾ, ਸੁੰਦਰ । ਗਾਵਉ—ਮੈਂ ਗਾਂਦਾ ਹਾਂ । ਸੰਤ ਪ੍ਰਤਾਪਿ—ਗੁਰੂ ਦੇ ਬਖ਼ਸ਼ੇ ਪ੍ਰਤਾਪ ਨਾਲ ।੧।ਰਹਾਉ।

ਸਮਗ੍ਰੀ—ਚੀਜ਼ਾਂ, ਪਦਾਰਥ । ਸੂਤਿ—ਸੂਤਰ ਵਿਚ, ਮਰਯਾਦਾ ਵਿਚ । ਸੋਈ—ਉਹ ਪਰਮਾਤਮਾ ਹੀ ।੨।

ਓਪਤਿ—ਉਤਪੱਤੀ । ਪਰਲਉ—ਸਾਰੇ ਜਗਤ ਦਾ ਨਾਸ । ਅਲੇਪਾ—ਨਿਰਲੇਪ, ਵੱਖਰਾ । ਨਿਰਗੁਨੁ—ਮਾਇਆ ਦੇ ਤਿੰਨ ਗੁਣਾਂ ਤੋਂ ਨਿਰਲੇਪ ।੩।

ਅਨੰਦ ਕਰੈ—ਹਰ ਵੇਲੇ ਪ੍ਰਸੰਨ ਰਹਿੰਦਾ ਹੈਂ ।੪।

**ਅਰਥ** :—ਹੇ ਭਾਈ ! ਗੁਰੂ ਦੇ ਬਖ਼ਸ਼ੇ ਪ੍ਰਤਾਪ ਦੀ ਬਰਕਤਿ ਨਾਲ ਗੁਰੂ ਦੀ ਸੰਗਤਿ ਵਿਚ ਰਹਿ ਕੇ ਮੈਂ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹਾਂ ਮੈਂ ਪਰਮਾਤਮਾ ਦੇ ਸੋਹਣੇ ਗੁਣ ਗਾਂਦਾ ਰਹਿੰਦਾ ਹਾਂ ।੧।ਰਹਾਉ।

(ਹੇ ਭਾਈ ! ਗੁਰੂ ਦੇ ਪ੍ਰਤਾਪ ਦਾ ਸਦਕਾ ਹੀ) ਮੈਂ ਹਰ ਥਾਂ ਪਰਮਾਤਮਾ ਨੂੰ ਹੀ ਵੱਸਦਾ ਆਪਣੀਆਂ ਅੱਖਾਂ ਨਾਲ ਵੇਖਦਾ ਹਾਂ, ਤੇ ਸਦਾ ਹੀ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਈ ਰੱਖਦਾ ਹਾਂ ।੧।

(ਹੇ ਭਾਈ ! ਗੁਰੂ ਦੇ ਬਖ਼ਸ਼ੇ ਪ੍ਰਤਾਪ ਦੀ ਬਰਕਤਿ ਨਾਲ ਹੁਣ ਮੈਨੂੰ ਇਹ ਨਿਸਚਾ ਹੈ ਕਿ) ਉਹ ਪਰਮਾਤਮਾ ਹੀ ਹਰੇਕ ਸਰੀਰ ਦੇ ਅੰਦਰ ਵੱਸ ਰਿਹਾ ਹੈ ਜਿਸ (ਦੀ ਰਜ਼ਾ) ਦੇ ਧਾਗੇ ਵਿਚ ਸਾਰੇ ਪਦਾਰਥ ਪ੍ਰੋਤੇ ਹੋਏ ਹਨ ।੨।

(ਹੇ ਭਾਈ ! ਗੁਰੂ ਦੀ ਸੰਗਤਿ ਵਿਚ ਟਿਕੇ ਰਹਿਣ ਸਦਕਾ ਹੁਣ ਮੈਂ ਜਾਣਦਾ ਹਾਂ ਕਿ) ਪਰਮਾਤਮਾ ਇਕ ਖਿਨ ਵਿਚ ਸਾਰੇ ਜਗਤ ਦੀ ਉਤਪੱਤੀ ਤੇ ਨਾਸ ਕਰ ਸਕਦਾ ਹੈ, (ਸਾਰੇ ਜਗਤ ਵਿਚ ਵਿਆਪਕ ਹੁੰਦਾ ਹੋਇਆ ਭੀ) ਪ੍ਰਭੂ ਆਪ ਸਭ ਤੋਂ ਵੱਖਰਾ ਰਹਿੰਦਾ ਹੈ ਤੇ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਅਛੋਹ ਰਹਿੰਦਾ ਹੈ ।੩।

(ਹੇ ਭਾਈ ! ਗੁਰੂ ਦੇ ਪ੍ਰਤਾਪ ਦੀ ਬਰਕਤਿ ਨਾਲ ਮੈਨੂੰ ਇਹ ਯਕੀਨ ਬਣਿਆ ਹੈ ਕਿ) ਹਰੇਕ ਦੇ ਦਿਲ ਦੀ ਜਾਣਨ ਵਾਲਾ ਪਰਮਾਤਮਾ (ਸਭ ਵਿਚ ਵਿਆਪਕ ਹੋ ਕੇ) ਸਭ ਕੁਝ ਕਰਨ ਤੇ ਜੀਵਾਂ ਪਾਸੋਂ ਕਰਾਣ ਦੀ ਸਮਰੱਥਾ ਰੱਖਦਾ ਹੈ (ਇਤਨੇ ਖਲਜਗਨ ਵਾਲਾ ਹੁੰਦਾ ਹੋਇਆ ਭੀ) ਮੈਂ ਨਾਨਕ ਦਾ ਖਸਮ-ਪ੍ਰਭੂ ਸਦਾ ਪ੍ਰਸੰਨ ਰਹਿੰਦਾ ਹੈ ।੪।੧੩।੬੪।

**ਆਸਾ ਮਹਲਾ ੫ ॥ ਕੋਟਿ ਜਨਮ ਕੇ ਰਹੇ ਭਵਾਰੇ ॥ ਦੁਲਭ ਦੇਹ ਜੀਤੀ, ਨਹੀ ਹਾਰੇ ॥੧॥ ਕਿਲਬਿਖ ਬਿਨਾਸੇ ਦੁਖ ਦਰਦ ਦੂਰਿ ॥ ਭਏ ਪੁਨੀਤ ਸੰਤਨ ਕੀ ਧੂਰਿ ॥੧॥ ਰਹਾਉ ॥ ਪ੍ਰਭ ਕੇ ਸੰਤ ਉਧਾਰਨ ਜੋਗ ॥ ਤਿਸੁ ਭੇਟੇ ਜਿਸੁ ਧੁਰਿ ਸੰਜੋਗ ॥੨॥ ਮਨਿ ਆਨੰਦੁ ਮੰਤ੍ਰੁ ਗੁਰਿ ਦੀਆ ॥ ਤ੍ਰਿਸਨ ਬੁਝੀ ਮਨੁ ਨਿਹਚਲੁ ਥੀਆ ॥੩॥ ਨਾਮੁ ਪਦਾਰਥੁ ਨਉ ਨਿਧਿ ਸਿਧਿ ॥ ਨਾਨਕ ਗੁਰ ਤੇ ਪਾਈ ਬੁਧਿ ॥੪॥੧੪॥੬੫॥ {ਪੰਨਾ ੩੮੭}**

**ਪਦ ਅਰਥ** :—ਕੋਟਿ—ਕ੍ਰੋੜਾਂ । ਰਹੇ—ਮੁੱਕ ਗਏ । ਭਵਾਰੇ—ਭੌਣੇ, ਗੇੜ, ਭਟਕਣ । ਦੁਲਭ—ਜੋ ਬੜੀ ਮੁਸ਼ਕਲ ਨਾਲ ਮਿਲੀ ਹੈ ।੧।

ਕਿਲਬਿਖ—ਪਾਪ । ਪੁਨੀਤ—ਪਵਿਤ੍ਰ । ਧੂਰਿ—ਚਰਨ-ਧੂੜ ।੧।ਰਹਾਉ ।

ਉਧਾਰਨ ਜੋਗ—ਬਚਾਣ ਦੀ ਤਾਕਤ ਰੱਖਣ ਵਾਲੇ । ਤਿਸੁ—ਉਸ ਮਨੁੱਖ ਨੂੰ । ਧੁਰਿ—ਪ੍ਰਭੂ ਦੀ ਹਜ਼ੂਰੀ ਤੋਂ ।੨।

ਧੁਰਿ—ਮਨ ਵਿਚ । ਗੁਰਿ—ਗੁਰੂ ਨੇ । ਤ੍ਰਿਸਨ—ਤ੍ਰਿਸ਼ਨਾ । ਨਿਹਚਲੁ—ਅਡੋਲ ।੩।

ਨਉ ਨਿਧਿ—ਜਗਤ ਦੇ ਸਾਰੇ ਹੀ ਨੌ ਖ਼ਜ਼ਾਨੇ । ਸਿਧਿ—ਮਾਨਸਕ ਤਾਕਤਾਂ, ਕਰਾਮਾਤੀ ਤਾਕਤਾਂ । ਬੁਧਿ—ਅਕਲ, ਸੂਝ । ਤੇ—ਤੋਂ ।੪।

**ਅਰਥ** :—(ਹੇ ਭਾਈ ! ਜਿਨ੍ਹਾਂ ਵਡ-ਭਾਗੀ ਮਨੁੱਖਾਂ ਨੂੰ) ਸੰਤ ਜਨਾਂ ਦੇ ਚਰਨਾਂ ਦੀ ਧੂੜ (ਮਿਲ ਗਈ ਉਹ) ਪਵਿਤ੍ਰ ਜੀਵਨ ਵਾਲੇ ਹੋ ਗਏ, (ਉਹਨਾਂ ਦੇ ਸਾਰੇ) ਦੁਖ ਕਲੇਸ਼ ਦੂਰ ਹੋ ਗਏ ।੧।ਰਹਾਉ।

(ਹੇ ਭਾਈ ! ਜਿਨ੍ਹਾਂ ਨੂੰ ਸੰਤ ਜਨਾਂ ਦੀ ਚਰਨ-ਧੂੜ ਪ੍ਰਾਪਤ ਹੋਈ, ਉਹਨਾਂ ਦੇ) ਕ੍ਰੋੜਾਂ ਜਨਮਾਂ ਦੇ ਗੇੜ ਮੁੱਕ ਗਏ, ਉਹਨਾਂ ਨੇ ਮੁਸ਼ਕਲ ਨਾਲ ਮਿਲੇ ਇਸ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਲਈ, (ਉਹਨਾਂ ਮਾਇਆ ਦੇ ਹੱਥੋਂ) ਹਾਰ ਨਹੀਂ ਖਾਧੀ ।੧।

(ਹੇ ਭਾਈ !) ਪਰਮਾਤਮਾ ਦੀ ਭਗਤੀ ਕਰਨ ਵਾਲੇ ਸੰਤ ਜਨ ਹੋਰਨਾਂ ਨੂੰ ਭੀ ਵਿਕਾਰਾਂ ਤੋਂ ਬਚਾਣ ਦੀ ਸਮਰੱਥਾ ਰੱਖਦੇ ਹਨ, ਪਰ ਸੰਤ ਜਨ ਮਿਲਦੇ ਸਿਰਫ਼ ਉਸ ਮਨੁੱਖ ਨੂੰ ਹੀ ਹਨ ਜਿਸ ਦੇ ਭਾਗਾਂ ਵਿਚ ਧੁਰ ਦਰਗਾਹ ਤੋਂ ਮਿਲਾਪ ਦਾ ਲੇਖ ਲਿਖਿਆ ਹੁੰਦਾ ਹੈ ।੨।

(ਹੇ ਭਾਈ ! ਜਿਸ ਮਨੁੱਖ ਨੂੰ) ਗੁਰੂ ਨੇ ਉਪਦੇਸ਼ ਦੇ ਦਿੱਤਾ ਉਸ ਦੇ ਮਨ ਵਿਚ (ਸਦਾ) ਆਨੰਦ ਬਣਿਆ ਰਹਿੰਦਾ ਹੈ, (ਉਸ ਦੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ (ਦੀ ਅੱਗ) ਬੁੱਝ ਜਾਂਦੀ ਹੈ, ਉਸ ਦਾ ਮਨ (ਮਾਇਆ ਦੇ ਹੱਲਿਆਂ ਦੇ ਟਾਕਰੇ ਤੇ) ਡੋਲਣੋਂ ਹਟ ਜਾਂਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਪਾਸੋਂ (ਸਹੀ ਆਤਮਕ ਜੀਵਨ ਦੀ) ਸੂਝ ਪ੍ਰਾਪਤ ਕਰ ਲਈ ਉਸ ਨੂੰ ਸਭ ਤੋਂ ਕੀਮਤੀ ਪਦਾਰਥ ਪਰਮਾਤਮਾ ਦਾ ਨਾਮ ਮਿਲ ਜਾਂਦਾ ਹੈ ਉਸ ਨੂੰ, ਮਾਨੋ, ਦੁਨੀਆ ਦੇ ਸਾਰੇ ਨੌ ਖ਼ਜ਼ਾਨੇ ਮਿਲ ਜਾਂਦੇ ਹਨ ਉਸ ਨੂੰ ਕਰਾਮਤੀ ਤਾਕਤਾਂ ਪ੍ਰਾਪਤ ਹੋ ਜਾਂਦੀਆਂ ਹਨ (ਭਾਵ, ਉਸ ਨੂੰ ਦੁਨੀਆ ਦੇ ਧਨ-ਪਦਾਰਥ ਅਤੇ ਰਿੱਧੀਆਂ ਸਿੱਧੀਆਂ ਦੀ ਲਾਲਸਾ ਨਹੀਂ ਰਹਿ ਜਾਂਦੀ) ।੪।੧੪।੬੫।

**ਆਸਾ ਮਹਲਾ ੫ ॥ ਮਿਟੀ ਤਿਆਸ ਅਗਿਆਨ ਅੰਧੇਰੇ ॥ ਸਾਧ ਸੇਵਾ ਅਘ ਕਟੇ ਘਨੇਰੇ ॥੧॥ ਸੂਖ ਸਹਜ ਆਨੰਦੁ ਘਨਾ ॥ ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥੧॥ ਰਹਾਉ ॥ ਬਿਨਸਿਓ ਮਨ ਕਾ ਮੂਰਖੁ ਢੀਠਾ ॥ ਪ੍ਰਭ ਕਾ ਭਾਣਾ ਲਾਗਾ ਮੀਠਾ ॥੨॥ ਗੁਰ ਪੂਰੇ ਕੇ ਚਰਣ ਗਹੇ ॥ ਕੋਟਿ ਜਨਮ ਕੇ ਪਾਪ ਲਹੇ ॥੩॥ ਰਤਨ ਜਨਮੁ ਇਹੁ ਸਫਲ ਭਇਆ ॥ ਕਹੁ ਨਾਨਕ ਪ੍ਰਭ ਕਰੀ ਮਇਆ ॥੪॥੧੫॥੬੬॥ {ਪੰਨਾ ੩੮੭}**

**ਪਦ ਅਰਥ** :—ਤਿਆਸ—ਤ੍ਰੇਹ, ਪਿਆਸ, ਤ੍ਰਿਸ਼ਨਾ । ਅਗਿਆਨ—ਗਿਆਨ ਦੀ ਅਣਹੋਂਦ, ਪਰਮਾਤਮਾ ਨਾਲ ਡੂੰਘੀ ਜਾਣ-ਪਛਾਣ ਦੀ ਅਣਹੋਂਦ । ਸਾਧ—ਗੁਰੂ । ਅਘ—ਪਾਪ । ਘਨੇਰੇ—ਬਹੁਤ ।੧।

ਸਹਜ—ਆਤਮਕ ਅਡੋਲਤਾ । ਘਨਾ—ਬਹੁਤ । ਨਿਰਮਲ—ਪਵਿਤ੍ਰ ।੧।ਰਹਾਉ।

ਮੂਰਖੁ—ਮੂਰਖਪੁਣਾ । ਢੀਠਾ—ਅਮੋੜ-ਪਨ । ਭਾਣਾ—ਰਜ਼ਾ ।੨।

ਗਹੇ—ਫੜੇ । ਕੋਟਿ—ਕ੍ਰੋੜਾਂ ।੩।

ਸਫਲ—ਕਾਮਯਾਬ । ਮਇਆ—ਦਇਆ ।੪।

**ਅਰਥ** :—(ਹੇ ਭਾਈ ! ਜੇਹੜੇ ਮਨੁੱਖ) ਸਦਾ ਪਰਮਾਤਮਾ ਦਾ ਨਾਮ ਸੁਣਦੇ ਰਹਿੰਦੇ ਹਨ (ਸਿਫ਼ਤਿ-ਸਾਲਾਹ ਕਰਦੇ ਸੁਣਦੇ ਰਹਿੰਦੇ ਹਨ) ਗੁਰੂ ਦੀ ਦੱਸੀ (ਇਸ) ਸੇਵਾ ਦੀ ਬਰਕਤਿ ਨਾਲ ਉਹਨਾਂ ਦੇ ਮਨ ਪਵਿਤ੍ਰ ਹੋ ਜਾਂਦੇ

ਹਨ, ਉਹਨਾਂ ਨੂੰ ਬੜਾ ਸੁਖ ਅਨੰਦ ਪ੍ਰਾਪਤ ਹੁੰਦਾ ਹੈ (ਉਹਨਾਂ ਦੇ ਅੰਦਰ) ਆਤਮਕ ਅਡੋਲਤਾ ਬਣੀ ਰਹਿੰਦੀ ਹੈ ।੧।ਰਹਾਉ।

(ਹੇ ਭਾਈ ! ਜੇਹੜੇ ਮਨੁੱਖ ਹਰਿ-ਨਾਮ ਸੁਣਦੇ ਹਨ ਉਹਨਾਂ ਦੇ ਅੰਦਰੋਂ ਪਹਿਲੇ) ਅਗਿਆਨਤਾ ਦੇ ਹਨੇਰੇ ਕਾਰਨ ਪੈਦਾ ਹੋਈ ਮਾਇਆ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ, ਗੁਰੂ ਦੀ (ਦੱਸੀ) ਸੇਵਾ ਦੇ ਕਾਰਨ ਉਹਨਾਂ ਦੇ ਅਨੇਕਾਂ ਹੀ ਪਾਪ ਕੱਟੇ ਜਾਂਦੇ ਹਨ ।੧।

(ਹੇ ਭਾਈ ! ਹਰਿ-ਨਾਮ ਸੁਣਨ ਵਾਲਿਆਂ ਦੇ) ਮਨ ਦਾ ਮੂਰਖ-ਪੁਣਾ ਤੇ ਅਮੋੜ-ਪਨ ਨਾਸ ਹੋ ਜਾਂਦੇ ਹਨ, ਉਹਨਾਂ ਨੂੰ ਪਰਮਾਤਮਾ ਦੀ ਰਜ਼ਾ ਪਿਆਰੀ ਲੱਗਣ ਲੱਗ ਪੈਂਦੀ ਹੈ (ਫਿਰ ਉਹ ਉਸ ਰਜ਼ਾ ਦੇ ਅੱਗੇ ਅੜਦੇ ਨਹੀਂ, ਜਿਵੇਂ ਪਹਿਲਾਂ ਮੂਰਖਪੁਣੇ ਕਾਰਨ ਅੜਦੇ ਸਨ) ।੨।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਪੂਰੇ ਗੁਰੂ ਦੇ ਚਰਨ ਫੜ ਲਏ ਹਨ ਉਹਨਾਂ ਦੇ (ਪਿਛਲੇ) ਕ੍ਰੋੜਾਂ ਜਨਮਾਂ ਦੇ ਕੀਤੇ ਪਾਪ ਲਹਿ ਜਾਂਦੇ ਹਨ ।੩।

(ਹੇ ਨਾਨਕ ! ਆਖ—(ਜਿਨ੍ਹਾਂ ਮਨੁੱਖਾਂ ਉਤੇ) ਪਰਮਾਤਮਾ ਨੇ (ਆਪਣੇ ਨਾਮ ਦੀ ਦਾਤਿ ਦੀ) ਮੇਹਰ ਕੀਤੀ ਉਹਨਾਂ ਦਾ ਇਹ ਕੀਮਤੀ ਮਨੁੱਖਾ ਜਨਮ ਕਾਮਯਾਬ ਹੋ ਜਾਂਦਾ ਹੈ ।੪।੧੫।੬੬।

**ਆਸਾ ਮਹਲਾ ੫ ॥ ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ ॥ ਗੁਰ ਕੇ ਚਰਨ ਕੇਸ ਸੰਗਿ ਝਾਰੇ ॥੧॥ ਜਾਗੁ ਰੇ ਮਨ ਜਾਗਨਹਾਰੇ ॥ ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥੧॥ ਰਹਾਉ ॥ ਗੁਰ ਕੀ ਬਾਣੀ ਸਿਉ ਰੰਗੁ ਲਾਇ ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥ ਗੁਰ ਬਿਨੁ ਦੂਜਾ ਨਾਹੀ ਥਾਉ ॥ ਗੁਰੁ ਦਾਤਾ ਗੁਰੁ ਦੇਵੈ ਨਾਉ ॥੩॥ ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ ਆਠ ਪਹਰ ਨਾਨਕ ਗੁਰ ਜਾਪਿ ॥੪॥੧੬॥੬੭॥ {ਪੰਨਾ ੩੮੭}**

**ਪਦ ਅਰਥ** :—ਸਦ ਸਦਾ—ਸਦਾ ਸਦਾ, ਸਦਾ ਹੀ । ਸਮ੍ਾਰੇ—ਸਮ੍ਾਰਿ, ਸੰਭਾਲ, ਹਿਰਦੇ ਵਿਚ ਸਾਂਭ ਰੱਖ । ਝਾਰੇ—ਝਾਰਿ ।੧।

ਰੇ—ਹੇ ! ਜਾਗਨਹਾਰੇ—ਹੇ ਜਾਗਣ ਜੋਗੇ ! ਆਵਸਿ—ਆਵੇਗਾ । ਕਾਮਾ—ਕੰਮਿ । ਮਿਥਿਆ—ਨਾਸਵੰਤ ।੧।ਰਹਾਉ।

ਸਿਉ—ਨਾਲ । ਰੰਗੁ—ਪਿਆਰ । ਲਾਇ—ਜੋੜ ।੨।

ਥਾਉ—ਆਸਰਾ, ਸਹਾਰਾ । ਦੇਵੈ—ਦੇਂਦਾ ਹੈ ।੩।

ਗੁਰ ਜਾਪਿ—ਗੁਰੂ ਦਾ ਜਾਪ ਜਪ, ਗੁਰੂ ਨੂੰ ਚੇਤੇ ਰੱਖ ।੪।

**ਅਰਥ** :—ਹੇ ਜਾਗਣ ਜੋਗੇ ਮਨ ! (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਸੁਚੇਤ ਹੋਹੁ । ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ (ਪਦਾਰਥ) ਤੇਰੇ ਕੰਮ ਨਹੀਂ ਆਵੇਗਾ, (ਪਰਵਾਰ ਦਾ) ਮੋਹ ਤੇ (ਮਾਇਆ ਦਾ) ਖਿਲਾਰਾ ਇਹ ਕੋਈ ਭੀ ਸਾਥ ਨਿਬਾਹੁਣ ਵਾਲੇ ਨਹੀਂ ਹਨ ।੧।ਰਹਾਉ।

ਹੇ ਮਨ ! ਆਪਣੇ ਸਤਿਗੁਰੂ ਨੂੰ ਸਦਾ ਹੀ (ਆਪਣੇ ਅੰਦਰ) ਸਾਂਭ ਰੱਖ । (ਹੇ ਭਾਈ !) ਗੁਰੂ ਦੇ ਚਰਨਾਂ ਨੂੰ ਆਪਣੇ ਕੇਸਾਂ ਨਾਲ ਝਾੜਿਆ ਕਰ (ਗੁਰੂ-ਦਰ ਤੇ ਨਿਮ੍ਰਤਾ ਨਾਲ ਪਿਆ ਰਹੁ) ।੧।

(ਹੇ ਭਾਈ !) ਸਤਿਗੁਰੂ ਦੀ ਬਾਣੀ ਨਾਲ ਪਿਆਰ ਜੋੜ । ਜਿਸ ਮਨੁੱਖ ਉਤੇ ਗੁਰੂ ਦਇਆਵਾਨ ਹੁੰਦਾ ਹੈ ਉਸ ਦਾ ਹਰੇਕ ਦੁੱਖ ਦੂਰ ਹੋ ਜਾਂਦਾ ਹੈ ।੨।

(ਹੇ ਭਾਈ !) ਗੁਰੂ ਤੋਂ ਬਿਨਾ ਹੋਰ ਕੋਈ ਥਾਂ ਨਹੀਂ (ਜਿਥੇ ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੇ ਮਨ ਨੂੰ ਜਗਾਇਆ ਜਾ ਸਕੇ) । ਗੁਰੂ (ਪਰਮਾਤਮਾ ਦਾ) ਨਾਮ ਬਖ਼ਸ਼ਦਾ ਹੈ, ਗੁਰੂ ਨਾਮ ਦੀ ਦਾਤਿ ਦੇਣ-ਜੋਗਾ ਹੈ (ਨਾਮ ਦੀ ਦਾਤਿ ਦੇ ਕੇ ਸੁੱਤੇ ਮਨ ਨੂੰ ਜਗਾ ਦੇਂਦਾ ਹੈ) ।੩।

ਹੇ ਨਾਨਕ ! (ਆਖ—ਹੇ ਭਾਈ !) ਅੱਠੇ ਪਹਰ (ਹਰ ਵੇਲੇ) ਗੁਰੂ ਨੂੰ ਚੇਤੇ ਰੱਖ, ਗੁਰੂ ਪਾਰਬ੍ਰਹਮ (ਦਾ ਰੂਪ) ਹੈ ਗੁਰੂ ਪਰਮੇਸਰ (ਦਾ ਰੂਪ) ਹੈ ।੪।੧੬।੬੭।

**ਆਸਾ ਮਹਲਾ ੫ ॥ ਆਪੇ ਪੇਡੁ ਬਿਸਥਾਰੀ ਸਾਖ ॥ ਅਪਨੀ ਖੇਤੀ ਆਪੇ ਰਾਖ ॥੧॥ ਜਤ ਕਤ ਪੇਖਉ ਏਕੈ ਓਹੀ ॥ ਘਟ ਘਟ ਅੰਤਰਿ ਆਪੇ ਸੋਈ ॥੧॥ ਰਹਾਉ ॥ ਆਪੇ ਸੂਰੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥੨॥ ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥੩॥ ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ ਨੈਨ ਅਲੋਇਆ ॥੪॥੧੭॥੬੮॥ {ਪੰਨਾ ੩੮੭}**

**ਪਦ ਅਰਥ** :—ਪੇਡੁ—ਵੱਡਾ ਤਨਾ ਜੋ ਰੁੱਖ ਦੇ ਸਾਰੇ ਖਿਲਾਰ ਦਾ ਸਹਾਰਾ ਹੁੰਦਾ ਹੈ । ਬਿਸਥਾਰੀ—ਖਿਲਾਰੀਆਂ ਹੋਈਆਂ ਹਨ । ਸਾਖ—ਸ਼ਾਖ਼ਾਂ, ਟਹਿਣੀਆਂ, ਸਾਰਾ ਜਗਤ-ਪਸਾਰਾ । ਰਾਖ—ਰਾਖਾ ।੧।

ਜਤ ਕਤ—ਜਿਧਰ ਕਿਧਰ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਓਹੀ—ਉਹ (ਪਰਮਾਤਮਾ) ਹੀ । ਘਟ—ਸਰੀਰ । ਆਪੇ—(ਪਰਮਾਤਮਾ) ਆਪ ਹੀ ।੧।ਰਹਾਉ।

ਸੂਰੁ—ਸੂਰਜ । ਬਿਸਥਾਰੁ—ਖਿਲਾਰਾ । ਸੋਈ—ਉਹ (ਪਰਮਾਤਮਾ) ਹੀ । ਗੁਪਤੁ—ਲੁਕਿਆ ਹੋਇਆ, ਅਦ੍ਰਿਸ਼ਟ । ਆਕਾਰੁ—ਦਿੱਸਦਾ ਜਗਤ ।੨।

ਸਰਗੁਣ—ਮਾਇਆ ਦੇ ਤਿੰਨਾਂ ਗੁਣਾਂ ਵਾਲਾ ਪਸਾਰਾ । ਨਿਰਗੁਣ—ਮਾਇਆ ਦੇ ਤਿੰਨ ਗੁਣਾਂ ਤੋਂ ਨਿਰਲੇਪ । ਥਾਪੈ—ਬਣਾਂਦਾ ਹੈ । ਨਾਉ—ਨਾਮ । ਮਿਲਿ—ਮਿਲ ਕੇ । ਏਕੈ ਠਾਉ—ਇਕੋ ਹੀ ਥਾਂ ।੩।

ਗੁਰਿ—ਗੁਰੂ ਨੇ । ਭ੍ਰਮੁ—ਭਟਕਣਾ । ਅਨਦ ਰੂਪੁ—ਉਹ ਪਰਮਾਤਮਾ ਸਦਾ ਹੀ ਆਨੰਦ ਵਿਚ ਰਹਿੰਦਾ ਹੈ । ਨੈਨ—ਅੱਖਾਂ ਨਾਲ । ਅਲੋਇਆ—ਵੇਖ ਲਿਆ ।੪।

**ਅਰਥ** :—(ਹੇ ਭਾਈ !) ਮੈਂ ਜਿਧਰ ਕਿਧਰ ਵੇਖਦਾ ਹਾਂ ਮੈਨੂੰ ਇਕ ਪਰਮਾਤਮਾ ਹੀ ਦਿੱਸਦਾ ਹੈ, ਉਹ ਪਰਮਾਤਮਾ ਆਪ ਹੀ ਹਰੇਕ ਸਰੀਰ ਵਿਚ ਵੱਸ ਰਿਹਾ ਹੈ ।੧।ਰਹਾਉ।

(ਹੇ ਭਾਈ ! ਇਹ ਜਗਤ, ਮਾਨੋ ਇਕ ਵੱਡੇ ਖਿਲਾਰ ਵਾਲਾ ਰੁੱਖ ਹੈ) ਪਰਮਾਤਮਾ ਆਪ ਹੀ (ਇਸ ਜਗਤ-ਰੁੱਖ ਨੂੰ ਸਹਾਰਾ ਦੇਣ ਵਾਲਾ) ਵੱਡਾ ਤਨਾ ਹੈ (ਜਗਤ-ਪਸਾਰਾ ਉਸ ਰੁੱਖ ਦੀਆਂ) ਸ਼ਾਖ਼ਾਂ ਦਾ ਖਿਲਾਰ ਖਿਲਰਿਆ ਹੋਇਆ ਹੈ । (ਹੇ ਭਾਈ ! ਇਹ ਜਗਤ) ਪਰਮਾਤਮਾ ਦਾ (ਬੀਜਿਆ ਹੋਇਆ) ਫ਼ਸਲ ਹੈ, ਆਪ ਹੀ ਇਸ ਫ਼ਸਲ ਦਾ ਉਹ ਰਾਖਾ ਹੈ ।੧।

(ਹੇ ਭਾਈ !) ਪਰਮਾਤਮਾ ਆਪ ਹੀ ਸੂਰਜ ਹੈ (ਤੇ ਇਹ ਜਗਤ, ਮਾਨੋ, ਉਸ ਦੀਆਂ) ਕਿਰਨਾਂ ਦਾ ਖਲਾਰਾ ਹੈ, ਉਹ ਆਪ ਹੀ ਅਦ੍ਰਿਸ਼ਟ (ਰੂਪ ਵਿਚ) ਹੈ ਤੇ ਆਪ ਹੀ ਇਹ ਦਿੱਸਦਾ ਪਸਾਰਾ ਹੈ ।੨।

(ਹੇ ਭਾਈ ! ਆਪਣੇ ਅਦ੍ਰਿਸ਼ਟ ਤੇ ਦ੍ਰਿਸ਼ਟਮਾਨ ਰੂਪਾਂ ਦਾ) ਨਿਰਗੁਣ ਤੇ ਸਰਗੁਣ ਨਾਮ ਉਹ ਪ੍ਰਭੂ ਆਪ ਹੀ ਥਾਪਦਾ ਹੈ (ਦੋਹਾਂ ਵਿਚ ਫ਼ਰਕ ਨਾਮ-ਮਾਤ੍ਰ ਹੀ ਹੈ, ਕਹਿਣ ਨੂੰ ਹੀ ਹੈ), ਇਹਨਾਂ ਦੋਹਾਂ (ਰੂਪਾਂ) ਨੇ ਮਿਲ ਕੇ

ਇਕ ਪਰਮਾਤਮਾ ਵਿਚ ਹੀ ਟਿਕਾਣਾ ਬਣਾਇਆ ਹੋਇਆ ਹੈ (ਇਹਨਾਂ ਦੋਹਾਂ ਦਾ ਟਿਕਾਣਾ ਪਰਮਾਤਮਾ ਆਪ ਹੀ ਹੈ) ।੩।

ਹੇ ਨਾਨਕ ! ਆਖ—ਗੁਰੂ ਨੇ (ਜਿਸ ਮਨੁੱਖ ਦੇ ਅੰਦਰੋਂ ਮਾਇਆ ਵਾਲੀ) ਭਟਕਣਾ ਤੇ ਡਰ ਦੂਰ ਕਰ ਦਿੱਤਾ ਉਸ ਨੇ ਹਰ ਥਾਂ ਉਸ ਪਰਮਾਤਮਾ ਨੂੰ ਆਪਣੀ ਅੱਖੀਂ ਵੇਖ ਲਿਆ ਜੋ ਸਦਾ ਹੀ ਆਨੰਦ ਵਿਚ ਰਹਿੰਦਾ ਹੈ ।੪।੧੭।੬੮।

**ਆਸਾ ਮਹਲਾ ੫ ॥ ਉਕਤਿ ਸਿਆਨਪ ਕਿਛੂ ਨ ਜਾਨਾ ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥੧॥ ਮੈ ਨਿਰਗੁਨ ਗੁਣੁ ਨਾਹੀ ਕੋਇ ॥ ਕਰਨ ਕਰਾਵਨਹਾਰ ਪ੍ਰਭ ਸੋਇ ॥੧॥ ਰਹਾਉ ॥ ਮੂਰਖ ਮੁਗਧ ਅਗਿਆਨ ਅਵੀਚਾਰੀ ॥ ਨਾਮ ਤੇਰੇ ਕੀ ਆਸ ਮਨਿ ਧਾਰੀ ॥੨॥ ਜਪੁ ਤਪੁ ਸੰਜਮੁ ਕਰਮ ਨ ਸਾਧਾ ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥੩॥ ਕਿਛੂ ਨ ਜਾਨਾ ਮਤਿ ਮੇਰੀ ਥੋਰੀ ॥ ਬਿਨਵਤਿ ਨਾਨਕ ਓਟ ਪ੍ਰਭ ਤੋਰੀ ॥੪॥੧੮॥੬੯॥ {ਪੰਨਾ ੩੮੮}**

ਪਦ ਅਰਥ :—ਉਕਤਿ—ਯੁਕਤਿ, ਦਲੀਲ । ਕਿਛੂ—ਕੁਝ ਭੀ । ਰੈਣੀ—ਰਾਤ । ਵਖਾਨਾ—ਮੈਂ ਉਚਾਰਦਾ ਹਾਂ ।੧।

ਨਿਰਗੁਨ—ਗੁਣ-ਹੀਨ । ਕਰਨਹਾਰ—(ਸਭ ਜੀਵਾਂ ਵਿਚ ਵਿਆਪਕ ਹੋ ਕੇ ਆਪ ਹੀ) ਕਰਨ ਦੀ ਤਾਕਤ ਰੱਖਣ ਵਾਲਾ । ਕਰਾਵਨਹਾਰ—(ਸਭ ਜੀਵਾਂ ਨੂੰ ਪ੍ਰੇਰ ਕੇ ਉਹਨਾਂ ਪਾਸੋਂ) ਕਰਾਣ ਦੀ ਸਮਰੱਥਾ ਵਾਲਾ । ਪ੍ਰਭ—ਹੇ ਪ੍ਰਭੂ ! ।੧।ਰਹਾਉ।

ਮੁਗਧ—ਬੇ-ਵਕੂਫ਼ । ਅਗਿਆਨ—ਗਿਆਨ-ਹੀਣ । ਅਵੀਚਾਰੀ—ਬੇ-ਸਮਝ, ਵਿਚਾਰ ਦੀ ਗੱਲ ਨਾਹ ਕਰ ਸਕਣ ਵਾਲਾ । ਮਨਿ—ਮਨ ਵਿਚ ।੨।

ਸਾਧਾ—ਅੱਭਿਆਸ ਕੀਤਾ । ਮਨਹਿ—ਮਨ ਵਿਚ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਜਤਨ ।੩।

ਥੋਰੀ—ਥੋੜੀ । ਬਿਨਵਤਿ—ਬੇਨਤੀ ਕਰਦਾ ਹੈ । ਤੋਰੀ—ਤੇਰੀ ।੪।

**ਅਰਥ** :—ਹੇ ਪ੍ਰਭੂ ! ਮੈਂ ਗੁਣ-ਹੀਣ ਹਾਂ, ਮੇਰੇ ਵਿਚ ਕੋਈ ਗੁਣ ਨਹੀਂ (ਜਿਸ ਦੇ ਆਸਰੇ ਮੈਂ ਤੈਨੂੰ ਪ੍ਰਸੰਨ ਕਰਨ ਦੀ ਆਸ ਕਰ ਸਕਾਂ, ਪਰ) ਹੇ ਪ੍ਰਭੂ ਉਹ ਤੂੰ ਹੀ ਹੈਂ ਜੋ (ਸਭ ਜੀਵਾਂ ਵਿਚ ਵਿਆਪਕ ਹੋ ਕੇ ਆਪ ਹੀ) ਸਭ ਕੁਝ ਕਰਨ ਦੀ ਤਾਕਤ ਰੱਖਦਾ ਹੈਂ ਤੇ (ਸਭ ਜੀਵਾਂ ਨੂੰ ਪ੍ਰੇਰ ਕੇ ਉਹਨਾਂ ਪਾਸੋਂ) ਕਰਾਣ ਦੀ ਸਮਰੱਥਾ ਵਾਲਾ ਹੈਂ (ਮੈਨੂੰ ਭੀ ਆਪ ਹੀ ਆਪਣੇ ਚਰਨਾਂ ਵਿਚ ਜੋੜੀ ਰੱਖ) ।੧।ਰਹਾਉ।

ਹੇ ਪ੍ਰਭੂ ! ਮੈਂ ਕੋਈ ਦਲੀਲ (ਦੇਣੀ) ਨਹੀਂ ਜਾਣਦਾ ਮੈਂ ਕੋਈ ਸਿਆਣਪ (ਦੀ ਗੱਲ ਕਰਨੀ) ਨਹੀਂ ਜਾਣਦਾ (ਜਿਸ ਨਾਲ ਮੈਂ ਤੈਨੂੰ ਖ਼ੁਸ਼ ਕਰ ਸਕਾਂ, ਪਰ ਤੇਰੀ ਹੀ ਮੇਹਰ ਨਾਲ) ਮੈਂ ਦਿਨ ਰਾਤ ਤੇਰਾ (ਹੀ) ਨਾਮ ਉਚਾਰਦਾ ਹਾਂ ।੧।

ਹੇ ਪ੍ਰਭੂ ! ਮੈਂ ਮੂਰਖ ਹਾਂ, ਮੈਂ ਮਤਿ-ਹੀਣ ਹਾਂ, ਮੈਂ ਗਿਆਨ-ਹੀਣ ਹਾਂ, ਮੈਂ ਬੇ-ਸਮਝ ਹਾਂ (ਪਰ ਤੂੰ ਆਪਣੇ ਬਿਰਦ ਦੀ ਲਾਜ ਰੱਖਣ ਵਾਲਾ ਹੈਂ), ਮੈਂ ਤੇਰੇ (ਬਿਰਦ-ਪਾਲ) ਨਾਮ ਦੀ ਆਸ ਮਨ ਵਿਚ ਰੱਖੀ ਹੋਈ ਹੈ (ਕਿ ਤੂੰ ਸਰਨ-ਆਏ ਦੀ ਲਾਜ ਰੱਖੇਂਗਾ) ।੨।

ਹੇ ਭਾਈ ! ਮੈਂ ਕੋਈ ਜਪ ਨਹੀਂ ਕੀਤਾ, ਮੈਂ ਕੋਈ ਤਪ ਨਹੀਂ ਕੀਤਾ, ਮੈਂ ਕੋਈ ਸੰਜਮ ਨਹੀਂ ਸਾਧਿਆ (ਮੈਨੂੰ ਕਿਸੇ ਜਪ ਤਪ ਸੰਜਮ ਦਾ ਸਹਾਰਾ ਨਹੀਂ, ਮਾਣ ਨਹੀਂ) ਮੈਂ ਤਾਂ ਪਰਮਾਤਮਾ ਦਾ ਨਾਮ ਹੀ ਆਪਣੇ ਮਨ ਵਿਚ ਯਾਦ ਕਰਦਾ ਰਹਿੰਦਾ ਹਾਂ ।੩।

ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! (ਕੋਈ ਉਕਤਿ, ਕੋਈ ਸਿਆਣਪ, ਕੋਈ ਜਪ, ਕੋਈ ਤਪ, ਕੋਈ ਸੰਜਮ) ਕੁਝ ਭੀ ਕਰਨਾ ਨਹੀਂ ਜਾਣਦਾ, ਮੇਰੀ ਅਕਲ ਬਹੁਤ ਮਾੜੀ ਜਿਹੀ ਹੈ, ਮੈਂ ਸਿਰਫ਼ ਤੇਰਾ ਹੀ ਆਸਰਾ ਲਿਆ ਹੈ ।੪।੧੮।੬੯।

**ਆਸਾ ਮਹਲਾ ੫ ॥ ਹਰਿ ਹਰਿ ਅਖਰ ਦੁਇ ਇਹ ਮਾਲਾ ॥ ਜਪਤ ਜਪਤ ਭਏ ਦੀਨ ਦਇਆਲਾ ॥੧॥ ਕਰਉ ਬੇਨਤੀ ਸਤਿਗੁਰ ਅਪੁਨੀ ॥ ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ ਜਪਨੀ ॥੧॥ ਰਹਾਉ ॥ ਹਰਿ ਮਾਲਾ ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੈ ॥੨॥ ਹਿਰਦੈ ਸਮ੍ਹਾਲੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ ਕਤਹਿ ਨ ਡੋਲੈ ॥੩॥ ਕਹੁ ਨਾਨਕ ਜੋ ਰਾਚੈ ਨਾਇ ॥ ਹਰਿ ਮਾਲਾ ਤਾ ਕੈ ਸੰਗਿ ਜਾਇ ॥੪॥੧੯॥੭੦॥ {ਪੰਨਾ ੩੮੮}**

**ਪਦ ਅਰਥ** :—ਅਖਰ ਦੁਇ—ਦੋਵੇਂ ਲਫ਼ਜ਼ (ਹਰਿ ਹਰਿ) । ਜਪਤ—ਜਪਦਿਆਂ । ਦੀਨ—ਦੀਨਾਂ ਉਤੇ, ਕੰਗਾਲਾਂ ਉਤੇ ।੧।

ਕਰਉ—ਕਰਉਂ, ਮੈਂ ਕਰਦਾ ਹਾਂ । ਸਤਿਗੁਰ—ਹੇ ਸਤਿਗੁਰ ! ਮੋ ਕਉ—ਮੈਨੂੰ । ਜਪਨੀ—ਮਾਲਾ ।੧।ਰਹਾਉ।

ਉਰ—ਹਿਰਦਾ । ਅੰਤਰਿ—ਅੰਦਰ । ਧਾਰੈ—ਟਿਕਾਈ ਰੱਖਦਾ ਹੈ । ਨਿਵਾਰੈ—ਦੂਰ ਕਰ ਲੈਂਦਾ ਹੈ ।੨।

ਸਮ੍ਹਾਲੇ—ਸਾਂਭ ਕੇ ਰੱਖਦਾ ਹੈ । ਮੁਖਿ—ਮੂੰਹ ਨਾਲ । ਇਤ ਉਤ—ਲੋਕ ਪਰਲੋਕ ਵਿਚ । ਕਤਹਿ—ਕਿਤੇ ਭੀ ।੩।

ਨਾਇ—ਨਾਮ ਵਿਚ । ਸੰਗਿ—ਨਾਲ ।੪।

**ਅਰਥ** :—ਹੇ ਸਤਿਗੁਰੂ ! ਮੈਂ ਤੇਰੇ ਅੱਗੇ ਆਪਣੀ ਇਹ ਅਰਜ਼ ਕਰਦਾ ਹਾਂ ਕਿ ਕਿਰਪਾ ਕਰ ਕੇ ਮੈਨੂੰ ਆਪਣੀ ਸਰਨ ਵਿਚ ਰੱਖ ਤੇ ਮੈਨੂੰ 'ਹਰਿ ਹਰਿ' ਨਾਮ ਦੀ ਮਾਲਾ ਦੇਹ ।੧।ਰਹਾਉ।

(ਹੇ ਭਾਈ ! ਮੇਰੇ ਪਾਸ ਤਾਂ) 'ਹਰਿ ਹਰਿ'—ਇਹ ਦੋ ਲਫ਼ਜ਼ਾਂ ਦੀ ਮਾਲਾ ਹੈ, ਇਸ ਹਰਿ-ਨਾਮ-ਮਾਲਾ ਨੂੰ ਜਪਦਿਆਂ ਜਪਦਿਆਂ ਕੰਗਾਲਾਂ ਉੱਤੇ ਭੀ ਪਰਮਾਤਮਾ ਦਇਆਵਾਨ ਹੋ ਜਾਂਦਾ ਹੈ ।੧।

ਜੇਹੜਾ ਮਨੁੱਖ ਹਰਿ-ਨਾਮ ਦੀ ਮਾਲਾ ਆਪਣੇ ਹਿਰਦੇ ਵਿਚ ਟਿਕਾ ਕੇ ਰੱਖਦਾ ਹੈ, ਉਹ ਆਪਣੇ ਜਨਮ ਮਰਨ ਦੇ ਗੇੜ ਦਾ ਦੁੱਖ ਦੂਰ ਕਰ ਲੈਂਦਾ ਹੈ ।੨।

ਜੇਹੜਾ ਮਨੁੱਖ ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਸਾਂਭ ਕੇ ਰੱਖਦਾ ਹੈ ਤੇ ਮੂੰਹ ਨਾਲ ਹਰਿ-ਹਰਿ ਨਾਮ ਉਚਾਰਦਾ ਰਹਿੰਦਾ ਹੈ ਉਹ ਨਾਹ ਇਸ ਲੋਕ ਵਿਚ ਤੇ ਨਾਹ ਪਰਲੋਕ ਵਿਚ ਕਿਤੇ ਭੀ (ਕਿਸੇ ਗੱਲੇ ਭੀ) ਨਹੀਂ ਡੋਲਦਾ ।੩।

ਹੇ ਨਾਨਕ ! ਆਖ—ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ ਹਰਿ-ਨਾਮ ਦੀ ਮਾਲਾ ਉਸ ਦੇ ਨਾਲ (ਪਰਲੋਕ ਵਿਚ ਭੀ) ਜਾਂਦੀ ਹੈ ।੪।੧੯।੭੦।

**ਆਸਾ ਮਹਲਾ ੫ ॥ ਜਿਸ ਕਾ ਸਭੁ ਕਿਛੁ ਤਿਸ ਕਾ ਹੋਇ ॥ ਤਿਸੁ ਜਨ ਲੇਪੁ ਨ ਬਿਆਪੈ ਕੋਇ ॥੧॥ ਹਰਿ ਕਾ ਸੇਵਕੁ ਸਦ ਹੀ ਮੁਕਤਾ ॥ ਜੋ ਕਿਛੁ ਕਰੈ ਸੋਈ ਭਲ ਜਨ ਕੈ ਅਤਿ ਨਿਰਮਲ ਦਾਸ ਕੀ ਜੁਗਤਾ ॥੧॥ ਰਹਾਉ ॥ ਸਗਲ ਤਿਆਗਿ ਹਰਿ ਸਰਣੀ ਆਇਆ ॥ ਤਿਸੁ ਜਨ ਕਹਾ ਬਿਆਪੈ ਮਾਇਆ ॥੨॥ ਨਾਮੁ ਨਿਧਾਨੁ ਜਾ ਕੇ ਮਨ ਮਾਹਿ ॥ ਤਿਸ ਕਉ ਚਿੰਤਾ ਸੁਪਨੈ ਨਾਹਿ ॥੩॥ ਕਹੁ ਨਾਨਕ ਗੁਰੁ ਪੂਰਾ ਪਾਇਆ ॥ ਭਰਮੁ ਮੋਹੁ ਸਗਲ ਬਿਨਸਾਇਆ ॥੪॥੨੦॥੭੧॥ {ਪੰਨਾ ੩੯੮}**

**ਪਦ ਅਰਥ** :—ਜਿਸ ਕਾ—ਜਿਸ (ਪਰਮਾਤਮਾ) ਦਾ {ਲਫ਼ਜ਼ 'ਜਿਸ' ਦਾ ੂ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਲੇਪੁ—ਮਾਇਆ ਦਾ ਪ੍ਰਭਾਵ । ਬਿਆਪੈ—ਜ਼ੋਰ ਪਾ ਸਕਦਾ ।੧।

ਮੁਕਤਾ—ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਭਲ—ਭਲਾ । ਜਨ ਕੈ—ਸੇਵਕ ਦੇ ਹਿਰਦੇ ਵਿਚ । ਜੁਗਤਾ—ਜੀਵਨ ਦੀ ਜੁਗਤਿ, ਜ਼ਿੰਦਗੀ ਗੁਜ਼ਾਰਨ ਦਾ ਤਰੀਕਾ ।੧।ਰਹਾਉ।

ਕਹਾ—ਕਿੱਥੇ ? ਬਿਲਕੁਲ ਨਹੀਂ ।੨।

ਨਿਧਾਨੁ—ਖ਼ਜ਼ਾਨਾ । ਮਹਿ—ਵਿਚ । ਸੁਪਨੈ—ਸੁਪਨੈ ਵਿਚ ਭੀ, ਕਦੇ ਭੀ ।੩।

ਨਾਨਕ—ਹੇ ਨਾਨਕ ! ਭਰਮੁ—ਮਾਇਆ ਦੀ ਭਟਕਣਾ । ਸਗਲ—ਸਾਰਾ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਭਗਤ ਸਦਾ ਹੀ (ਮਾਇਆ ਦੇ ਮੋਹ ਦੇ ਬੰਧਨਾਂ ਤੋਂ) ਆਜ਼ਾਦ ਰਹਿੰਦਾ ਹੈ, ਪਰਮਾਤਮਾ ਜੋ ਕੁਝ ਕਰਦਾ ਹੈ ਸੇਵਕ ਨੂੰ ਉਹ ਸਦਾ ਭਲਾਈ ਹੀ ਭਲਾਈ ਪ੍ਰਤੀਤ ਹੁੰਦੀ ਹੈ, ਸੇਵਕ ਦੀ ਜੀਵਨ-ਰਹਿਤ ਬਹੁਤ ਹੀ ਪਵਿਤ੍ਰ ਹੁੰਦੀ ਹੈ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ) ਉਸ ਪਰਮਾਤਮਾ ਦਾ (ਸੇਵਕ) ਬਣਿਆ ਰਹਿੰਦਾ ਹੈ ਜਿਸ ਦਾ ਇਹ ਸਾਰਾ ਜਗਤ ਰਚਿਆ ਹੋਇਆ ਹੈ ਉਸ ਮਨੁੱਖ ਉਤੇ ਮਾਇਆ ਦਾ ਕਿਸੇ ਤਰ੍ਹਾਂ ਦਾ ਭੀ ਪ੍ਰਭਾਵ ਨਹੀਂ ਪੈ ਸਕਦਾ ।੧।

(ਹੇ ਭਾਈ ! ਜੇਹੜਾ ਮਨੁੱਖ ਹੋਰ) ਸਾਰੇ (ਆਸਰੇ) ਛੱਡ ਕੇ ਪਰਮਾਤਮਾ ਦੀ ਸਰਨ ਆ ਪੈਂਦਾ ਹੈ, ਮਾਇਆ ਉਸ ਮਨੁੱਖ ਉਤੇ ਕਦੇ ਭੀ ਆਪਣਾ ਪ੍ਰਭਾਵ ਨਹੀਂ ਪਾ ਸਕਦੀ ।੨।

(ਹੇ ਭਾਈ !) ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ-ਖ਼ਜ਼ਾਨਾ ਟਿਕਿਆ ਰਹਿੰਦਾ ਹੈ ਉਸ ਨੂੰ ਕਦੇ ਭੀ ਕੋਈ ਚਿੰਤਾ ਪੋਹ ਨਹੀਂ ਸਕਦੀ ।੩।

ਹੇ ਨਾਨਕ ! ਆਖ—ਜੇਹੜਾ ਮਨੁੱਖ ਪੂਰਾ ਗੁਰੂ ਲੱਭ ਲੈਂਦਾ ਹੈ ਉਸ ਦੇ ਅੰਦਰੋਂ (ਮਾਇਆ ਦੀ ਖ਼ਾਤਰ) ਭਟਕਣਾ ਦੂਰ ਹੋ ਜਾਂਦੀ ਹੈ (ਉਸ ਦੇ ਮਨ ਵਿਚੋਂ ਮਾਇਆ ਦਾ) ਸਾਰਾ ਮੋਹ ਦੂਰ ਹੋ ਜਾਂਦਾ ਹੈ ।੪।੨੦।੭੧।

**ਆਸਾ ਮਹਲਾ ੫ ॥ ਜਉ ਸੁਪ੍ਰਸੰਨ ਹੋਇਓ ਪ੍ਰਭੁ ਮੇਰਾ ॥ ਤਾਂ ਦੂਖੁ ਭਰਮੁ ਕਹੁ ਕੈਸੇ ਨੇਰਾ ॥੧॥ ਸੁਨਿ ਸੁਨਿ ਜੀਵਾ ਸੋਇ ਤੁਮ੍ਹਾਰੀ ॥ ਮੋਹਿ ਨਿਰਗੁਨ ਕਉ ਲੇਹੁ ਉਧਾਰੀ ॥੧॥ ਰਹਾਉ ॥ ਮਿਟਿ ਗਇਆ ਦੂਖੁ ਬਿਸਾਰੀ ਚਿੰਤਾ ॥ ਫਲੁ ਪਾਇਆ ਜਪਿ ਸਤਿਗੁਰ ਮੰਤਾ ॥੨॥ ਸੋਈ ਸਤਿ ਸਤਿ ਹੈ ਸੋਇ ॥ ਸਿਮਰਿ ਸਿਮਰਿ ਰਖੁ ਕੰਠਿ ਪਰੋਇ ॥੩॥ ਕਹੁ ਨਾਨਕ ਕਉਨ ਉਹ ਕਰਮਾ ॥ ਜਾ ਕੈ ਮਨਿ ਵਸਿਆ ਹਰਿਨਾਮਾ ॥੪॥੨੧॥੭੨॥ {ਪੰਨਾ ੩੯੮}**

**ਪਦ ਅਰਥ** :—ਜਉ—ਜਦੋਂ । ਸੁਪ੍ਰਸੰਨ—ਬਹੁਤ ਖ਼ੁਸ਼ । ਤਾਂ—ਤਦੋਂ । ਕਹੁ—ਦੱਸੋ । ਕੈਸੇ—ਕਿਵੇਂ ? ਨੇਰਾ—ਨੇੜੇ ।੧।

ਸੁਨਿ—ਸੁਣ ਕੇ । ਜੀਵਾ—ਜੀਵਾਂ, ਮੈਂ ਜੀਊ ਪੈਂਦਾ ਹਾਂ । ਸੋਇ—ਖ਼ਬਰ, ਸੋਭਾ । ਮੋਹਿ—ਮੈਨੂੰ । ਕਉ—ਨੂੰ ।੧।ਰਹਾਉ।

ਜਪਿ—ਜਪ ਕੇ । ਮੰਤਾ—ਉਪਦੇਸ਼, ਸ਼ਬਦ ।੨।

ਸੋਈ—ਉਹ (ਪਰਮਾਤਮਾ) ਹੀ । ਸਤਿ—ਸਦਾ ਕਾਇਮ ਰਹਿਣ ਵਾਲਾ । ਕੰਠਿ—ਗਲੇ ਵਿਚ । ਪਰੋਇ—ਪ੍ਰੋ ਕੇ ।੩।

ਕਰਮਾ—(ਮਿਥਿਆ ਹੋਇਆ ਧਾਰਮਿਕ) ਕੰਮ । ਜਾ ਕੈ ਮਨਿ—ਜਿਸ ਮਨੁੱਖ ਦੇ ਮਨ ਵਿਚ ।੪।

**ਅਰਥ** :—(ਹੇ ਮੇਰੇ ਪ੍ਰਭੂ) ! ਤੇਰੀ ਸੋਭਾ (-ਵਡਿਆਈ) ਸੁਣ ਸੁਣ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । (ਹੇ ਮੇਰੇ ਪ੍ਰਭੂ ! ਮੇਹਰ ਕਰ) ਮੈਨੂੰ ਗੁਣ-ਹੀਨ ਨੂੰ (ਦੁੱਖਾਂ-ਭਰਮਾਂ ਤੋਂ) ਬਚਾਈ ਰੱਖ ।੧।ਰਹਾਉ।

(ਹੇ ਭਾਈ !) ਜਦੋਂ ਮੇਰਾ ਪ੍ਰਭੂ (ਕਿਸੇ ਮਨੁੱਖ ਉਤੇ) ਬਹੁਤ ਪ੍ਰਸੰਨ ਹੁੰਦਾ ਹੈ ਤਦੋਂ ਦੱਸੋ, ਕੋਈ ਦੁਖ ਭਰਮ ਉਸ ਮਨੁੱਖ ਦੇ ਨੇੜੇ ਕਿਵੇਂ ਆ ਸਕਦਾ ਹੈ ? ।੧।

(ਹੇ ਭਾਈ !) ਸਤਿਗੁਰੂ ਦੀ ਬਾਣੀ ਜਪ ਕੇ ਮੈਂ ਇਹ ਫਲ ਪ੍ਰਾਪਤ ਕਰ ਲਿਆ ਹੈ ਕਿ (ਮੇਰੇ) ਅੰਦਰੋਂ ਹਰੇਕ ਕਿਸਮ ਦਾ ਦੁਖ ਦੂਰ ਹੋ ਗਿਆ ਹੈ, ਮੈਂ (ਹਰੇਕ ਕਿਸਮ ਦੀ) ਚਿੰਤਾ ਭੁਲਾ ਦਿੱਤੀ ਹੈ ।੨।

(ਹੇ ਭਾਈ !) ਉਹ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਹੈ ਉਹ ਪਰਮਾਤਮਾ ਹੀ ਸਦਾ-ਥਿਰ ਰਹਿਣ ਵਾਲਾ ਹੈ, ਉਸ ਨੂੰ ਸਦਾ ਸਿਮਰਦਾ ਰਹੁ ਉਸ (ਦੇ ਨਾਮ) ਨੂੰ ਆਪਣੇ ਗਲੇ ਵਿਚ ਪ੍ਰੋ ਕੇ ਰੱਖ (ਜਿਵੇਂ ਫੁੱਲਾਂ ਦਾ ਹਾਰ ਪ੍ਰੋ ਕੇ ਗਲ ਵਿਚ ਪਾਈਦਾ ਹੈ) ।੩।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸੇ, ਹੋਰ ਉਹ ਕੇਹੜਾ (ਮਿਥਿਆ ਹੋਇਆ ਧਾਰਮਿਕ) ਕੰਮ (ਰਹਿ ਜਾਂਦਾ ਹੈ ਜੇਹੜਾ ਉਸ ਨੂੰ ਕਰਨਾ ਚਾਹੀਦਾ ਹੈ) ।੪।੨੧।੭੨।

**ਆਸਾ ਮਹਲਾ ੫ ॥ ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥ ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥੧॥ ਸੋਇ ਰਹੇ ਮਾਇਆ ਮਦ ਮਾਤੇ ॥ ਜਾਗਤ ਭਗਤ ਸਿਮਰਤ ਹਰਿ ਰਾਤੇ ॥੧॥ ਰਹਾਉ ॥ ਮੋਹ ਭਰਮਿ ਬਹੁ ਜੋਨਿ ਭਵਾਇਆ ॥ ਅਸਥਿਰੁ ਭਗਤ ਹਰਿ ਚਰਣ ਧਿਆਇਆ ॥੨॥ ਬੰਧਨ ਅੰਧ ਕੂਪ ਗ੍ਰਿਹ ਮੇਰਾ ॥ ਮੁਕਤੇ ਸੰਤ ਬੁਝਹਿ ਹਰਿ ਨੇਰਾ ॥੩॥ ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ ਆਗੈ ਗਤਿ ਪਾਈ ॥੪॥੨੨॥੭੩॥ {ਪੰਨਾ ੩੯੮}**

**ਪਦ ਅਰਥ** :—ਕਾਮਿ—ਕਾਮ ਵਿਚ । ਕ੍ਰੋਧਿ—ਕੋਧ ਵਿਚ । ਅਹੰਕਾਰਿ—ਅਹੰਕਾਰ ਵਿਚ । ਵਿਗੂਤੇ—ਖ਼ੁਆਰ ਹੁੰਦੇ ਹਨ । ਛੂਟੇ—ਬਚ ਜਾਂਦੇ ਹਨ ।੧।

ਮਾਤੇ—ਮਸਤ, ਹੋਏ । ਮਦ—ਨਸ਼ਾ । ਰਾਤੇ—ਰੱਤੇ ਹੋਏ, ਰੰਗੇ ਹੋਏ ।੧।ਰਹਾਉ।

ਭਰਮਿ—ਭਟਕਣਾ ਵਿਚ । ਅਸਥਿਰੁ—ਟਿਕਿਆ ਹੋਇਆ, ਜਨਮ ਮਰਨ ਦੇ ਗੇੜ ਤੋਂ ਬਚਿਆ ਹੋਇਆ ।੨।

ਅੰਧ ਕੂਪ—ਅੰਨ੍ਹਾ ਖੂਹ । ਮੁਕਤੇ—ਸੁਤੰਤਰ, ਆਜ਼ਾਦ । ਨੇਰਾ—ਨੇੜੇ ।੩।

ਨਾਨਕ—ਹੇ ਨਾਨਕ ! ਈਹਾ—ਇਸ ਲੋਕ ਵਿਚ । ਗਤਿ—ਉੱਚੀ ਆਤਮਕ ਅਵਸਥਾ ।੪।

**ਅਰਥ** :—(ਹੇ ਭਾਈ ! ਮਾਇਆ ਵੇੜ੍ਹੇ ਜੀਵ) ਮਾਇਆ ਦੇ ਨਸ਼ੇ ਵਿਚ ਮਸਤ ਹੋ ਕੇ (ਆਤਮਕ ਜੀਵਨ ਵਲੋਂ) ਸੁੱਤੇ ਰਹਿੰਦੇ ਹਨ (ਬੇ-ਪਰਵਾਹ ਟਿਕੇ ਰਹਿੰਦੇ ਹਨ) । ਪਰ ਪਰਮਾਤਮਾ ਦੀ ਭਗਤੀ ਕਰਨ ਵਾਲੇ ਮਨੁੱਖ ਪ੍ਰਭੂ-

ਨਾਮ ਦਾ ਸਿਮਰਨ ਕਰਦੇ ਹੋਏ (ਹਰਿ-ਨਾਮ-ਰੰਗ ਵਿਚ) ਰੰਗੀਜ ਕੇ (ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦੇ ਹਨ ।੧।ਰਹਾਉ।

(ਹੇ ਭਾਈ ! ਮਾਇਆ-ਗ੍ਰਸੇ ਜੀਵ) ਕਾਮ ਵਿਚ, ਕ੍ਰੋਧ ਵਿਚ, ਅਹੰਕਾਰ ਵਿਚ (ਫਸ ਕੇ) ਖ਼ੁਆਰ ਹੁੰਦੇ ਰਹਿੰਦੇ ਹਨ । ਪਰਮਾਤਮਾ ਦੇ ਸੇਵਕ ਪਰਮਾਤਮਾ ਦੇ ਨਾਮ ਦਾ ਸਿਮਰਨ ਕਰ ਕੇ (ਕਾਮ ਕ੍ਰੋਧ ਅਹੰਕਾਰ ਆਦਿਕ ਤੋਂ) ਬਚੇ ਰਹਿੰਦੇ ਹਨ ।੧।

(ਹੇ ਭਾਈ ! ਮਾਇਆ ਦੇ) ਮੋਹ ਦੀ ਭਟਕਣਾ ਵਿਚ ਪੈ ਕੇ ਮਨੁੱਖ ਅਨੇਕਾਂ ਜੂਨਾਂ ਵਿਚ ਭਵਾਏ ਜਾਂਦੇ ਹਨ ਪਰ ਭਗਤ ਜਨ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰਦੇ ਹਨ ਉਹ (ਜਨਮ ਮਰਨ ਦੇ ਗੇੜ ਵਲੋਂ) ਅਡੋਲ ਰਹਿੰਦੇ ਹਨ ।੨।

(ਹੇ ਭਾਈ !) ਇਹ ਘਰ ਮੇਰਾ ਹੈ, ਇਹ ਘਰ ਮੇਰਾ ਹੈ—ਇਸ ਮੋਹ ਦੇ ਅੰਨ੍ਹੇ ਖੂਹ ਦੇ ਬੰਧਨਾਂ ਤੋਂ ਉਹ ਸੰਤ ਜਨ ਆਜ਼ਾਦ ਰਹਿੰਦੇ ਹਨ ਜੇਹੜੇ ਪਰਮਾਤਮਾ ਨੂੰ (ਹਰ ਵੇਲੇ) ਆਪਣੇ ਨੇੜੇ ਵੱਸਦਾ ਸਮਝਦੇ ਹਨ ।੩।

ਹੇ ਨਾਨਕ ! ਆਖ—ਜੇਹੜਾ ਮਨੁੱਖ ਪਰਮਾਤਮਾ ਦੀ ਸਰਨ ਪਿਆ ਰਹਿੰਦਾ ਹੈ ਉਹ ਇਸ ਲੋਕ ਵਿਚ ਆਤਮਕ ਆਨੰਦ ਮਾਣਦਾ ਹੈ, ਪਰਲੋਕ ਵਿਚ ਭੀ ਉਹ ਉੱਚੀ ਆਤਮਕ ਅਵਸਥਾ ਹਾਸਲ ਕਰੀ ਰੱਖਦਾ ਹੈ ।੪।੨੨।੭੩।

**ਆਸਾ ਮਹਲਾ ੫ ॥ ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ ਹਮ ਤੇਰੈ ਦੁਆਰੇ ॥੧॥ ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥ ਸਰਣਿ ਗਹੀ ਪ੍ਰਭ ਗੁਨੀ ਗਹੇਰਾ ॥੧॥ ਰਹਾਉ ॥ ਤੂ ਮੇਰਾ ਜੀਵਨੁ ਤੂ ਆਧਾਰੁ ॥ ਤੁਝਹਿ ਪੇਖਿ ਬਿਗਸੈ ਕਉਲਾਰੁ ॥੨॥ ਤੂ ਮੇਰੀ ਗਤਿ ਪਤਿ ਤੂ ਪਰਵਾਨੁ ॥ ਤੂ ਸਮਰਥੁ ਮੈ ਤੇਰਾ ਤਾਣੁ ॥੩॥ ਅਨਦਿਨੁ ਜਪਉ ਨਾਮ ਗੁਣਤਾਸਿ ॥ ਨਾਨਕ ਕੀ ਪ੍ਰਭ ਪਹਿ ਅਰਦਾਸਿ ॥੪॥੨੩॥੭੪॥ {ਪੰਨਾ ੩੮੯}**

**ਪਦ ਅਰਥ** :—ਤਰੰਗੁ—ਪਾਣੀ ਦੀ ਲਹਿਰ, ਪਾਣੀ, ਦਰਿਆ । ਮੀਨ—ਮੱਛੀ । ਠਾਕੁਰੁ—ਮਾਲਕ । ਤੇਰੈ ਦੁਆਰੇ—ਤੇਰੇ ਦਰ ਤੇ ।੧।

ਕਰਤਾ—ਪੈਦਾ ਕਰਨ ਵਾਲਾ । ਹਉ—ਮੈਂ । ਗਹੀ—ਫੜੀ । ਪ੍ਰਭੂ—ਹੇ ਪ੍ਰਭੂ ! ਗੁਨੀ ਗਹੇਰਾ—ਗੁਣਾਂ ਦਾ ਡੂੰਘਾ ਸਮੁੰਦਰ ।੧।ਰਹਾਉ।

ਆਧਾਰੁ—ਆਸਰਾ । ਪੇਖਿ—ਵੇਖ ਕੇ । ਕਉਲਾਰੁ—ਕੌਲ-ਫੁੱਲ । ਬਿਗਸੈ—ਖਿੜਦਾ ਹੈ ।੨।

ਗਤਿ—ਉੱਚੀ ਆਤਮਕ ਅਵਸਥਾ । ਪਤਿ—ਇੱਜ਼ਤ । ਪਰਵਾਨੁ—ਕਬੂਲ । ਸਮਰਥੁ—ਤਾਕਤਾਂ ਦਾ ਮਾਲਕ ।੩।

ਅਨਦਿਨੁ—ਹਰ ਰੋਜ਼ । ਜਪਉ—ਮੈਂ ਜਪਾਂ, ਜਪਉਂ । ਗੁਣਤਾਸਿ—ਹੇ ਗੁਣਾਂ ਦੇ ਖ਼ਜ਼ਾਨੇ ! ਪਹਿ—ਪਾਸ ।੪।

**ਅਰਥ** :—ਹੇ ਪ੍ਰਭੂ ! ਤੂੰ ਮੇਰਾ ਪੈਦਾ ਕਰਨ ਵਾਲਾ ਹੈਂ, ਮੈਂ ਤੇਰਾ ਦਾਸ ਹਾਂ । ਹੇ ਸਾਰੇ ਗੁਣਾਂ ਦੇ ਡੂੰਘੇ ਸਮੁੰਦਰ ਪ੍ਰਭੂ ! ਮੈਂ ਤੇਰੀ ਸਰਨ ਫੜੀ ਹੈ ।੧।ਰਹਾਉ।

ਹੇ ਮਾਲਕ-ਪ੍ਰਭੂ ! ਤੂੰ ਮੇਰਾ ਦਰੀਆ ਹੈਂ ! ਮੈਂ ਤੇਰੀ ਮੱਛੀ ਹਾਂ (ਮੱਛੀ ਵਾਂਗ ਮੈਂ ਜਿਤਨਾ ਚਿਰ ਤੇਰੇ ਵਿਚ ਟਿਕਿਆ ਰਹਿੰਦਾ ਹਾਂ ਉਤਨਾ ਚਿਰ ਮੈਨੂੰ ਆਤਮਕ ਜੀਵਨ ਮਿਲਿਆ ਰਹਿੰਦਾ ਹੈ) । ਹੇ ਪ੍ਰਭੂ ! ਤੂੰ ਮੇਰਾ ਮਾਲਕ ਹੈਂ, ਮੈਂ ਤੇਰੇ ਦਰ ਤੇ (ਆ ਡਿੱਗਾ) ਹਾਂ ।੧।

ਹੇ ਪ੍ਰਭੂ ! ਤੂੰ ਹੀ ਮੇਰੀ ਜ਼ਿੰਦਗੀ (ਦਾ ਮੂਲ) ਹੈਂ ਤੂੰ ਹੀ ਮੇਰਾ ਆਸਰਾ ਹੈਂ, ਤੈਨੂੰ ਵੇਖ ਕੇ (ਮੇਰਾ ਹਿਰਦਾ ਇਉਂ) ਖਿੜਦਾ ਹੈ (ਜਿਵੇਂ) ਕੌਲ-ਫੁੱਲ (ਸੂਰਜ ਨੂੰ ਵੇਖ ਕੇ ਖਿੜਦਾ ਹੈ) ।੨।

ਹੇ ਪ੍ਰਭੂ ! ਤੂੰ ਹੀ ਮੇਰੀ ਉੱਚੀ ਆਤਮਕ ਅਵਸਥਾ ਤੇ (ਲੋਕ ਪਰਲੋਕ ਦੀ) ਇੱਜ਼ਤ (ਦਾ ਰਾਖਾ) ਹੈਂ, (ਜੋ ਕੁਝ) ਤੂੰ (ਕਰਦਾ ਹੈਂ ਉਹ) ਮੈਂ ਖਿੜੇ-ਮੱਥੇ ਮੰਨਦਾ ਹਾਂ । ਤੂੰ ਹਰੇਕ ਤਾਕਤ ਦਾ ਮਾਲਕ ਹੈਂ, ਮੈਨੂੰ ਤੇਰਾ ਹੀ ਸਹਾਰਾ ਹੈ ।੩।

ਹੇ ਪ੍ਰਭੂ ! ਹੇ ਗੁਣਾਂ ਦੇ ਖ਼ਜ਼ਾਨੇ ! ਨਾਨਕ ਦੀ ਤੇਰੇ ਪਾਸ ਇਹ ਬੇਨਤੀ ਹੈ (—ਮੇਹਰ ਕਰ) ਮੈਂ ਸਦਾ ਹਰ ਵੇਲੇ ਤੇਰਾ ਨਾਮ ਹੀ ਜਪਦਾ ਰਹਾਂ ।੪।੨੩।੭੪।

**ਆਸਾ ਮਹਲਾ ੫ ॥ ਰੋਵਨਹਾਰੈ ਝੂਠੁ ਕਮਾਨਾ ॥ ਹਸਿ ਹਸਿ ਸੋਗੁ ਕਰਤ ਬੇਗਾਨਾ ॥੧॥ ਕੋ ਮੂਆ ਕਾ ਕੈ ਘਰਿ ਗਾਵਨੁ ॥ ਕੋ ਰੋਵੈ ਕੋ ਹਸਿ ਹਸਿ ਪਾਵਨੁ ॥੧॥ ਰਹਾਉ ॥ ਬਾਲ ਬਿਵਸਥਾ ਤੇ ਬਿਰਧਾਨਾ ॥ ਪਹੁਚਿ ਨ ਮੂਕਾ ਫਿਰਿ ਪਛੁਤਾਨਾ ॥੨॥ ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥੩॥ ਕਹੁ ਨਾਨਕ ਜੋ ਲਾਇਆ ਨਾਮ ॥ ਸਫਲ ਜਨਮੁ ਤਾ ਕਾ ਪਰਵਾਨ ॥੪॥੨੪॥੭੫॥ {ਪੰਨਾ ੩੮੯}**

**ਪਦ ਅਰਥ** :—ਰੋਵਨਹਾਰੈ—ਰੋਣ ਵਾਲੇ ਨੇ । ਝੂਠੁ ਕਮਾਨਾ—ਝੂਠ-ਮੂਠ ਹੀ ਰੋਣ ਦਾ ਕੰਮ ਕੀਤਾ, ਝੂਠਾ ਰੋਂਦਾ ਹੈ, ਆਪਣੇ ਸੁਆਰਥ ਦੀ ਖ਼ਾਤਰ ਰੋਂਦਾ ਹੈ । ਹਸਿ—ਹੱਸ ਕੇ । ਸੋਗੁ—(ਕਿਸੇ ਦੀ ਮੌਤ ਉੱਤੇ) ਅਫ਼ਸੋਸ । ਬੇਗਾਨਾ—ਓਪਰਾ ਮਨੁੱਖ ।੧।

ਕੋ—ਕੋਈ ਮਨੁਖ । ਮੂਆ—ਮਰਿਆ, ਮਰਦਾ ਹੈ । ਕਾ ਕੈ ਘਰਿ—ਕਿਸੇ ਦਾ ਘਰ ਵਿਚ । ਗਾਵਨੁ—ਗਾਉਣਾ, ਖ਼ੁਸ਼ੀ ਆਦਿਕ ਦੇ ਕਾਰਨ ਗਾਉਣਾ । ਹਸਿ ਹਸਿ ਪਾਵਨੁ—ਹੱਸ ਹੱਸ ਪੈਂਦਾ ਹੈ ।੧।ਰਹਾਉ।

ਤੇ—ਤੋਂ (ਸ਼ੁਰੂ ਕਰ ਕੇ) । ਪਹੁਚਿ ਨ ਮੂਕਾ—ਅਜੇ ਪਹੁੰਚਾ ਭੀ ਨਹੀਂ, ਅਜੇ ਮਸਾਂ ਪਹੁੰਚਦਾ ਹੀ ਹੈ ।੨।

ਵਰਤੈ—ਦੌੜ-ਭੱਜ ਕਰ ਰਿਹਾ ਹੈ । ਫਿਰਿ ਫਿਰਿ—ਮੁੜ ਮੁੜ । ਅਉਤਾਰਾ—ਜਨਮ ।੩।

ਜੋ—ਜਿਸ ਮਨੁੱਖ ਨੂੰ । ਸਫਲ—ਕਾਮਯਾਬ । ਪਰਵਾਨ—ਕਬੂਲ ।੪।

**ਅਰਥ** :—(ਹੇ ਭਾਈ !) ਜਗਤ ਵਿਚ ਸੁਖ ਦੁਖ ਦਾ ਚੱਕਰ ਚਲਦਾ ਹੀ ਰਹਿੰਦਾ ਹੈ, ਜਿੱਥੇ ਕੋਈ ਮਰਦਾ ਹੈ (ਉੱਥੇ ਰੋਣ-ਪਿੱਟਣ ਹੋ ਰਿਹਾ ਹੈ), ਤੇ ਕਿਸੇ ਦੇ ਘਰ ਵਿਚ (ਕਿਸੇ ਖ਼ੁਸ਼ੀ ਆਦਿਕ ਦੇ ਕਾਰਨ) ਗਾਉਣ ਹੋ ਰਿਹਾ ਹੈ । ਕੋਈ ਰੋਂਦਾ ਹੈ ਕੋਈ ਹੱਸ ਹੱਸ ਪੈਂਦਾ ਹੈ ।੧।ਰਹਾਉ।

(ਹੇ ਭਾਈ ! ਜਿੱਥੇ ਕੋਈ ਮਰਦਾ ਹੈ ਤੇ ਉਸ ਨੂੰ ਕੋਈ ਸੰਬੰਧੀ ਰੋਂਦਾ ਹੈ ਉਹ) ਰੋਣ ਵਾਲਾ ਭੀ (ਆਪਣੇ ਦੁੱਖਾਂ ਨੂੰ ਰੋਂਦਾ ਹੈ ਤੇ ਇਸ ਤਰ੍ਹਾਂ) ਝੂਠਾ ਰੋਣ ਹੀ ਰੋਂਦਾ ਹੈ । ਜੇਹੜਾ ਕੋਈ ਓਪਰਾ ਮਨੁੱਖ (ਉਸ ਦੇ ਮਰਨ ਤੇ ਅਫ਼ਸੋਸ ਕਰਨ ਆਉਂਦਾ ਹੈ ਉਹ) ਹੱਸ ਹੱਸ ਕੇ ਅਫ਼ਸੋਸ ਕਰਦਾ ਹੈ ।੧।

ਬਾਲ ਉਮਰ ਤੋਂ ਲੈ ਕੇ ਬੁੱਢਾ ਹੋਣ ਤਕ (ਮਨੁੱਖ ਅਗਾਂਹ ਅਗਾਂਹ ਆਉਣ ਵਾਲੀ ਉਮਰ ਵਿਚ ਸੁਖ ਦੀ ਆਸ ਧਾਰਦਾ ਹੈ, ਪਰ ਅਗਲੀ ਅਵਸਥਾ ਤੇ) ਮਸਾਂ ਪਹੁੰਚਦਾ ਹੀ ਹੈ (ਕਿ ਉਥੇ ਹੀ ਦੁੱਖ ਭੀ ਵੇਖ ਕੇ ਸੁਖ ਦੀ ਆਸ ਲਾਹ ਬੈਠਦਾ ਹੈ, ਤੇ) ਫਿਰ ਪਛਤਾਂਦਾ ਹੈ (ਕਿ ਆਸਾਂ ਐਵੇਂ ਹੀ ਬਣਾਂਦਾ ਰਿਹਾ) ।੨।

(ਹੇ ਭਾਈ !) ਜਗਤ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਵਿਚ ਹੀ ਦੌੜ-ਭੱਜ ਕਰ ਰਿਹਾ ਹੈ ਤੇ ਮੁੜ ਮੁੜ (ਕਦੇ) ਨਰਕਾਂ (ਦੁੱਖਾਂ) ਵਿਚ (ਕਦੇ) ਸੁਰਗ (ਸੁਖਾਂ) ਵਿਚ ਪੈਂਦਾ ਹੈ (ਕਦੇ ਸੁਖ ਮਾਣਦਾ ਹੈ ਕਦੇ ਦੁੱਖ ਭੋਗਦਾ ਹੈ) ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਪਰਮਾਤਮਾ ਆਪਣੇ ਨਾਮ ਵਿਚ ਜੋੜਦਾ ਹੈ ਉਸ ਦਾ ਮਨੁੱਖਾ ਜਨਮ ਕਾਮਯਾਬ ਹੋ ਜਾਂਦਾ ਹੈ (ਪਰਮਾਤਮਾ ਦੀਆਂ ਨਜ਼ਰਾਂ ਵਿਚ) ਕਬੂਲ ਹੋ ਜਾਂਦਾ ਹੈ ।੪।੨੪।੭੫।

**ਆਸਾ ਮਹਲਾ ੫ ॥ ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥ ਭੋਰੁ ਭਇਆ ਬਹੁਰਿ ਪਛੁਤਾਨੀ ॥੧॥ ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥ ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ ॥੧॥ ਰਹਾਉ ॥ ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ ॥ ਖਿਸਰਿ ਗਇਓ ਭੂਮ ਪਰਿ ਡਾਰਿਓ ॥੨॥ ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ ॥੩॥ ਸਾਧ ਸੰਗਿ ਮਿਟੇ ਭਰਮ ਅੰਧਾਰੇ ॥ ਨਾਨਕ ਮੇਲੀ ਸਿਰਜਣਹਾਰੇ ॥੪॥੨੫॥੭੬॥ {ਪੰਨਾ ੩੯੯}**

**ਪਦ ਅਰਥ** :—ਸੋਇ ਰਹੀ—(ਉਮਰ ਦੀ ਸਾਰੀ ਰਾਤ) ਸੁੱਤੀ ਰਹੀ, ਸਾਰੀ ਉਮਰ ਆਤਮਕ ਜੀਵਨ ਵਲੋਂ ਬੇ-ਪਰਵਾਹੀ ਟਿਕੀ ਰਹੀ । ਭੋਰੁ—ਦਿਨ, ਉਮਰ-ਰਾਤ ਦਾ ਅੰਤ, ਮੌਤ ਦਾ ਸਮਾ । ਬਹੁਰਿ—ਮੁੜ, ਫਿਰ, ਤਦੋਂ ।੧।

ਸਹਜਿ—ਆਤਮਕ ਅਡੋਲਤਾ ਵਿਚ । ਪ੍ਰਿਅ ਪ੍ਰੇਮ—ਪਿਆਰੇ ਦੇ ਪ੍ਰੇਮ (ਦੀ ਬਰਕਤਿ ਨਾਲ) । ਮਨਿ—ਮਨ ਵਿਚ । ਅਨਦੁ—ਆਨੰਦ । ਧਰਉ—ਧਰਉਂ, ਮੈਂ ਟਿਕਾਈ ਰੱਖਦੀ ਹਾਂ । ਰੀ—ਹੇ ਸਖੀ ! ਮਿਲਬੇ ਕੀ—ਮਿਲਣ ਦੀ । ਲਾਲਸਾ—ਤਾਂਘ । ਤਾ ਤੇ—ਇਸ ਕਰਕੇ । ਕਹਾ ਕਰਉ—ਮੈਂ ਕਿਥੇ ਕਰ ਸਕਦੀ ਹਾਂ ? ।੧।ਰਹਾਉ।

ਕਰ ਮਹਿ—ਹੱਥਾਂ ਵਿਚ । ਆਣਿ—ਲਿਆ ਕੇ । ਨਿਸਾਰਿਓ—ਪਾ ਦਿੱਤਾ, ਵਗਾ ਦਿੱਤਾ । ਖਿਸਰਿ ਗਇਓ—ਡੁੱਲ੍ਹ ਗਿਆ । ਭੂਮ ਪਰਿ—ਧਰਤੀ ਉਤੇ, ਮਿੱਟੀ ਵਿਚ ।੨।

ਸਾਦਿ—ਸੁਆਦ ਵਿਚ । ਮੋਹਿ—ਮੋਹ ਵਿਚ, ਮੋਹ ਦੇ ਭਾਰ ਹੇਠ । ਲਾਦੀ—ਲੱਦੀ ਰਹੀ, ਦੱਬੀ ਰਹੀ । ਅਹੰਕਾਰੇ—ਅਹੰਕਾਰਿ, ਅਹੰਕਾਰ ਦੇ ਭਾਰ ਹੇਠ ।੩।

ਸਾਧ ਸੰਗਿ—ਸਾਧ ਸੰਗਤਿ ਵਿਚ । ਅੰਧਾਰੇ—ਹਨੇਰੇ । ਸਿਰਜਣਹਾਰੇ—ਸਿਰਜਣ-ਹਾਰਿ, ਸਿਰਜਣਹਾਰ ਨੇ ।੪।

**ਅਰਥ** :—ਹੇ ਸਖੀ ! ਪਿਆਰੇ (ਪ੍ਰਭੂ) ਦੇ ਪ੍ਰੇਮ ਦੀ ਬਰਕਤਿ ਨਾਲ ਆਤਮਕ ਅਡੋਲਤਾ ਵਿਚ ਟਿਕ ਕੇ ਮੈਂ ਆਪਣੇ ਮਨ ਵਿਚ (ਉਸ ਦੇ ਦਰਸਨ ਦੀ ਤਾਂਘ ਦਾ) ਆਨੰਦ ਟਿਕਾਈ ਰੱਖਦੀ ਹਾਂ । ਹੇ ਸਖੀ ! (ਮੇਰੇ ਅੰਦਰ ਹਰ ਵੇਲੇ) ਪ੍ਰਭੂ ਦੇ ਮਿਲਾਪ ਦੀ ਤਾਂਘ ਬਣੀ ਰਹਿੰਦੀ ਹੈ, ਇਸ ਵਾਸਤੇ (ਉਸ ਨੂੰ ਯਾਦ ਰੱਖਣ ਵਲੋਂ) ਮੈਂ ਕਦੇ ਭੀ ਆਲਸ ਨਹੀਂ ਕਰ ਸਕਦੀ ।੧।ਰਹਾਉ।

ਹੇ ਸਖੀ ! (ਜੇਹੜੀ ਜੀਵ-ਇਸਤ੍ਰੀ ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੀ ਰਹਿੰਦੀ ਹੈ (ਆਤਮਕ ਜੀਵਨ ਵਲੋਂ ਬੇ-ਪਰਵਾਹ ਟਿਕੀ ਰਹਿੰਦੀ ਹੈ) ਉਹ ਪ੍ਰਭੂ (ਦੇ ਮਿਲਾਪ) ਦੀ ਕਿਸੇ ਸਿੱਖਿਆ ਨੂੰ ਨਹੀਂ ਸਮਝਦੀ । ਪਰ ਜਦੋਂ ਦਿਨ ਚੜ੍ਹ ਆਉਂਦਾ ਹੈ (ਜ਼ਿੰਦਗੀ ਦੀ ਰਾਤ ਮੁੱਕ ਕੇ ਮੌਤ ਦਾ ਸਮਾ ਆ ਜਾਂਦਾ ਹੈ) ਤਦੋਂ ਉਹ ਪਛੁਤਾਂਦੀ ਹੈ ।੧।

ਹੇ ਸਖੀ ! (ਮਨੁੱਖਾ ਜਨਮ ਦੇ ਕੇ ਪਰਮਾਤਮਾ ਨੇ) ਸਾਡੇ ਹੱਥਾਂ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਲਿਆ ਕੇ ਪਾਇਆ ਸੀ (ਸਾਨੂੰ ਨਾਮ-ਅੰਮ੍ਰਿਤ ਪੀਣ ਦਾ ਮੌਕਾ ਦਿੱਤਾ ਸੀ । ਪਰ ਜੇਹੜੀ ਜੀਵ-ਇਸਤ੍ਰੀ ਸਾਰੀ ਉਮਰ ਮੋਹ ਦੀ ਨੀਂਦ ਵਿਚ ਸੁੱਤੀ ਰਹਿੰਦੀ ਹੈ, ਉਸ ਦੇ ਹੱਥਾਂ ਵਿਚ ਉਹ ਅੰਮ੍ਰਿਤ) ਤਿਲਕ ਜਾਂਦਾ ਹੈ ਤੇ ਮਿੱਟੀ ਵਿਚ ਜਾ ਰਲਦਾ ਹੈ ।੨।

ਹੇ ਸਖੀ ! (ਜੀਵ-ਇਸਤ੍ਰੀ ਦੀ ਇਸ ਮੰਦ-ਭਾਗਤਾ ਬਾਰੇ) ਸਿਰਜਣਹਾਰ ਪ੍ਰਭੂ ਨੂੰ ਕੋਈ ਦੋਸ਼ ਨਹੀਂ ਦਿੱਤਾ ਜਾ ਸਕਦਾ, (ਜੀਵ-ਇਸਤ੍ਰੀ ਆਪ ਹੀ) ਪਦਾਰਥਾਂ ਦੇ ਸੁਆਦ ਵਿਚ ਮਾਇਆ ਦੇ ਮੋਹ ਵਿਚ, ਅਹੰਕਾਰ ਵਿਚ ਦੱਬੀ ਰਹਿੰਦੀ ਹੈ ।੩।

ਹੇ ਨਾਨਕ ! ਸਾਧ ਸੰਗਤਿ ਵਿਚ ਆ ਕੇ (ਜਿਸ ਜੀਵ-ਇਸਤ੍ਰੀ ਦੇ ਅੰਦਰੋਂ) ਮਾਇਆ ਦੀ ਭਟਕਣ ਦੇ ਹਨੇਰੇ ਮਿਟ ਜਾਂਦੇ ਹਨ, ਸਿਰਜਣਹਾਰ ਪ੍ਰਭੂ (ਉਸ ਨੂੰ ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ ।੪।੨੫।੭੬।

**ਆਸਾ ਮਹਲਾ ੫ ॥ ਚਰਨ ਕਮਲ ਕੀ ਆਸ ਪਿਆਰੇ ॥ ਜਮ ਕੰਕਰ ਨਸਿ ਗਏ ਵਿਚਾਰੇ ॥੧॥ ਤੂ ਚਿਤਿ ਆਵਹਿ ਤੇਰੀ ਮਇਆ ॥ ਸਿਮਰਤ ਨਾਮ ਸਗਲ ਰੋਗ ਖਇਆ ॥੧॥ ਰਹਾਉ ॥ ਅਨਿਕ ਦੂਖ ਦੇਵਹਿ ਅਵਰਾ ਕਉ ॥ ਪਹੁਚਿ ਨ ਸਾਕਹਿ ਜਨ ਤੇਰੇ ਕਉ ॥੨॥ ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥ ਸਹਜ ਅਨੰਦ ਬਸੈ ਬੈਰਾਗੀ ॥੩॥ ਨਾਨਕ ਕੀ ਅਰਦਾਸਿ ਸੁਣੀਜੈ ॥ ਕੇਵਲ ਨਾਮੁ ਰਿਦੇ ਮਹਿ ਦੀਜੈ ॥੪॥੨੬॥੭੭॥ {ਪੰਨਾ ੩੮੯}**

**ਪਦ ਅਰਥ** :—ਚਰਨ ਕਮਲ—ਕੌਲ-ਫੁੱਲਾਂ ਵਰਗੇ ਸੋਹਣੇ ਚਰਨ । ਪਿਆਰੇ—ਹੇ ਪਿਆਰੇ ! ਕੰਕਰ—{ਕਿਙ੍ਕਰ} ਸੇਵਕ । ਜਮ ਕੰਕਰ—ਜਮ-ਦੂਤ । ਵਿਚਾਰੇ—ਨਿਮਾਣੇ, ਬੇ-ਵੱਸ ਜਿਹੇ, ਆਪਣਾ ਜ਼ੋਰ ਨਾਹ ਪੈਂਦਾ ਵੇਖ ਕੇ ।੧।

ਚਿਤਿ—ਚਿੱਤ ਵਿਚ । ਮਇਆ—ਦਇਆ । ਸਗਲ ਰੋਗ—ਸਾਰੇ ਰੋਗ । ਖਇਆ—ਖੈ ਹੋ ਜਾਂਦੇ ਹਨ ।੧।ਰਹਾਉ।

ਅਵਰਾ ਕਉ—ਹੋਰਨਾਂ ਨੂੰ ।੨।

ਮਨਿ—ਮਨ ਵਿਚ । ਸਹਜ—ਆਤਮਕ-ਅਡੋਲਤਾ । ਬੈਰਾਗੀ—ਵੈਰਾਗਣ ਹੋ ਕੇ, ਮਾਇਆ ਦੇ ਮੋਹ ਵਲੋਂ ਉਪਰਾਮ ਹੋ ਕੇ ।੩।

ਰਿਦੇ ਮਹਿ—ਹਿਰਦੇ ਵਿਚ । ਦੀਜੈ—ਦੇਹ ।੪।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਉੱਤੇ ਤੇਰੀ ਮਿਹਰ ਹੁੰਦੀ ਹੈ ਉਸ ਦੇ ਚਿੱਤ ਵਿਚ ਤੂੰ ਆ ਵੱਸਦਾ ਹੈਂ, ਤੇਰਾ ਨਾਮ ਸਿਮਰਿਆਂ ਉਸ ਦੇ ਸਾਰੇ ਰੋਗ ਨਾਸ ਹੋ ਜਾਂਦੇ ਹਨ ।੧।ਰਹਾਉ।

ਹੇ ਪਿਆਰੇ ਪ੍ਰਭੂ ! ਜਿਸ ਮਨੁੱਖ ਦੇ ਹਿਰਦੇ ਵਿਚ ਤੇਰੇ ਸੋਹਣੇ ਚਰਨਾਂ ਨਾਲ ਜੁੜੇ ਰਹਿਣ ਦੀ ਆਸ ਪੈਦਾ ਹੋ ਜਾਂਦੀ ਹੈ, ਜਮ-ਦੂਤ ਭੀ ਉਸ ਉੱਤੇ ਆਪਣਾ ਜ਼ੋਰ ਨਾਹ ਪੈਂਦਾ ਵੇਖ ਕੇ ਉਸ ਪਾਸੋਂ ਦੂਰ ਭੱਜ ਜਾਂਦੇ ਹਨ ।੧।

ਹੇ ਪ੍ਰਭੂ ! ਹੋਰਨਾਂ ਨੂੰ ਤਾਂ (ਇਹ ਜਮ-ਦੂਤ) ਅਨੇਕਾਂ ਕਿਸਮਾਂ ਦੇ ਦੁੱਖ ਦੇਂਦੇ ਹਨ, ਪਰ ਸੇਵਕ ਦੇ ਇਹ ਨੇੜੇ ਭੀ ਨਹੀਂ ਢੁੱਕ ਸਕਦੇ ।੨।

ਹੇ ਪ੍ਰਭੂ ! ਜਿਸ ਮਨੁੱਖ ਦੇ ਮਨ ਵਿਚ ਤੇਰੇ ਦਰਸ਼ਨ ਦੀ ਤਾਂਘ ਪੈਦਾ ਹੁੰਦੀ ਹੈ ਉਹ ਮਾਇਆ ਵਲੋਂ ਵੈਰਾਗਵਾਨ ਹੋ ਕੇ ਆਤਮਕ ਅਡੋਲਤਾ ਦੇ ਆਨੰਦ ਵਿਚ ਟਿਕਿਆ ਰਹਿੰਦਾ ਹੈ ।੩।

ਹੇ ਪ੍ਰਭੂ ! (ਆਪਣੇ ਸੇਵਕ) ਨਾਨਕ ਦੀ ਭੀ ਅਰਜ਼ੋਈ ਸੁਣ, (ਨਾਨਕ ਨੂੰ ਆਪਣਾ) ਸਿਰਫ਼ ਨਾਮ ਹਿਰਦੇ ਵਿਚ (ਵਸਾਣ ਲਈ) ਦੇਹ ।੪।੨੬।੭੭।

**ਆਸਾ ਮਹਲਾ ੫ ॥ ਮਨੁ ਤ੍ਰਿਪਤਾਨੋ ਮਿਟੇ ਜੰਜਾਲ ॥ ਪ੍ਰਭੁ ਅਪੁਨਾ ਹੋਇਆ ਕਿਰਪਾਲ ॥੧॥ ਸੰਤ ਪ੍ਰਸਾਦਿ ਭਲੀ ਬਨੀ ॥ ਜਾ ਕੈ ਗ੍ਰਿਹਿ ਸਭੁ ਕਿਛੁ ਹੈ ਪੂਰਨੁ ਸੋ ਭੇਟਿਆ ਨਿਰਭੈ ਧਨੀ ॥੧॥ ਰਹਾਉ ॥ ਨਾਮੁ ਦ੍ਰਿੜਾਇਆ ਸਾਧ ਕ੍ਰਿਪਾਲ ॥ ਮਿਟਿ ਗਈ ਭੂਖ ਮਹਾ ਬਿਕਰਾਲ ॥੨॥ ਠਾਕੁਰਿ ਅਪੁਨੈ ਕੀਨੀ ਦਾਤਿ ॥ ਜਲਨਿ ਬੁਝੀ ਮਨਿ ਹੋਈ ਸਾਂਤਿ ॥੩॥ ਮਿਟਿ ਗਈ ਭਾਲ ਮਨੁ ਸਹਜਿ ਸਮਾਨਾ ॥ ਨਾਨਕ ਪਾਇਆ ਨਾਮ ਖਜਾਨਾ ॥੪॥੨੭॥੭੮॥ {ਪੰਨਾ ੩੮੯}**

**ਪਦ ਅਰਥ** :—ਤ੍ਰਿਪਤਾਨੋ—ਰੱਜ ਗਿਆ । ਜੰਜਾਲ—ਮਾਇਆ ਦੇ ਮੋਹ ਦੇ ਬੰਧਨ । ਕਿਰਪਾਲ—ਦਇਆਵਾਨ ।੧।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਪੂਰਨ—ਮੁਕੰਮਲ । ਭੇਟਿਆ—ਮਿਲਿਆ । ਧਨੀ—ਮਾਲਕ ।੧।ਰਹਾਉ।

ਸਾਧ—ਗੁਰੂ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਬਿਕਰਾਲ—ਡਰਾਉਣੀ, ਭਿਆਨਕ ।੨।

ਠਾਕੁਰਿ—ਠਾਕੁਰ ਨੇ । ਜਲਨਿ—ਸੜਨ । ਮਨਿ—ਮਨ ਵਿਚ ।੩।

ਭਾਲ—(ਦੁਨੀਆ ਦੇ ਧਨ-ਪਦਾਰਥ ਦੀ) ਢੂੰਢ । ਸਹਜਿ—ਆਤਮਕ ਅਡੋਲਤਾ ਵਿਚ ।੪।

**ਅਰਥ** :—(ਹੇ ਭਾਈ !) ਗੁਰੂ ਦੀ ਕਿਰਪਾ ਨਾਲ ਮੇਰਾ ਭਾਗ ਜਾਗ ਪਿਆ ਹੈ ਮੈਨੂੰ ਉਹ ਮਾਲਕ ਮਿਲ ਪਿਆ ਹੈ ਜਿਸ ਨੂੰ ਕਿਸੇ ਪਾਸੋਂ ਕੋਈ ਡਰ ਨਹੀਂ ਤੇ ਜਿਸ ਦੇ ਘਰ ਵਿਚ ਹਰੇਕ ਚੀਜ਼ ਅਮੁੱਕ ਹੈ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਉੱਤੇ) ਪਿਆਰਾ ਪ੍ਰਭੂ ਦਇਆਵਾਨ ਹੋ ਜਾਂਦਾ ਹੈ ਉਸ ਦਾ ਮਨ ਮਾਇਆ ਦੀ ਤ੍ਰਿਸ਼ਨਾ ਵਲੋਂ ਰੱਜ ਜਾਂਦਾ ਹੈ ਉਸ ਦੇ ਮਾਇਆ ਦੇ ਮੋਹ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ ।੧।

(ਹੇ ਭਾਈ !) ਦਇਆ-ਸਰੂਪ ਗੁਰੂ ਨੇ (ਜਿਸ ਮਨੁੱਖ ਦੇ ਹਿਰਦੇ ਵਿਚ) ਨਾਮ ਪੱਕਾ ਕਰ ਦਿੱਤਾ (ਉਸ ਦੇ ਅੰਦਰੋਂ) ਬੜੀ ਡਰਾਉਣੀ (ਮਾਇਆ ਦੀ) ਭੁੱਖ ਦੂਰ ਹੋ ਗਈ ।੨।

(ਹੇ ਭਾਈ !) ਠਾਕੁਰ-ਪ੍ਰਭੂ ਨੇ ਜਿਸ ਨੂੰ ਆਪਣੇ ਸੇਵਕ ਨਾਮ ਦੀ ਦਾਤਿ ਬਖ਼ਸ਼ੀ (ਉਸ ਦੇ ਮਨ ਵਿਚੋਂ ਤ੍ਰਿਸ਼ਨਾ ਦੀ) ਸੜਨ ਬੁੱਝ ਗਈ ਉਸ ਦੇ ਮਨ ਵਿਚ ਠੰਢ ਪੈ ਗਈ ।੩।

ਹੇ ਨਾਨਕ ! (ਜਿਸ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਦੇ ਨਾਮ ਦਾ ਖ਼ਜ਼ਾਨਾ ਲੱਭ ਲਿਆ (ਦੁਨੀਆ ਦੇ ਖ਼ਜ਼ਾਨਿਆਂ ਵਾਸਤੇ ਉਸ ਦੀ) ਢੂੰਢ ਦੂਰ ਹੋ ਗਈ, ਉਸ ਦਾ ਮਨ ਆਤਮਕ ਅਡੋਲਤਾ ਵਿਚ ਟਿਕ ਗਿਆ ।੪।੨੭।੭੮।

**ਆਸਾ ਮਹਲਾ ੫ ॥ ਠਾਕੁਰ ਸਿਉ ਜਾ ਕੀ ਬਨਿ ਆਈ ॥ ਭੋਜਨ ਪੂਰਨ ਰਹੇ ਅਘਾਈ ॥੧॥ ਕਛੂ ਨ ਥੋਰਾ ਹਰਿ ਭਗਤਨ ਕਉ ॥ ਖਾਤ ਖਰਚਤ ਬਿਲਛਤ ਦੇਵਨ ਕਉ ॥੧॥ ਰਹਾਉ ॥ ਜਾ ਕਾ ਧਨੀ ਅਗਮ ਗੁਸਾਈ ॥ ਮਾਨੁਖ ਕੀ ਕਹੁ ਕੇਤ ਚਲਾਈ ॥੨॥ ਜਾ ਕੀ ਸੇਵਾ ਦਸ ਅਸਟ ਸਿਧਾਈ ॥ ਪਲਕ ਦਿਸਟਿ ਤਾ ਕੀ ਲਾਗਹੁ ਪਾਈ**

**॥੩॥ ਜਾ ਕਉ ਦਇਆ ਕਰਹੁ ਮੇਰੇ ਸੁਆਮੀ ॥ ਕਹੁ ਨਾਨਕ ਨਾਹੀ ਤਿਨ ਕਾਮੀ ॥੪॥੨੮॥੭੯॥ {ਪੰਨਾ ੩੯੦}**

**ਪਦ ਅਰਥ** :—ਸਿਉ—ਨਾਲ । ਭੋਜਨ ਪੂਰਨ—ਅਮੁੱਕ ਨਾਮ-ਭੋਜਨ ਦੀ ਬਰਕਤਿ ਨਾਲ । ਅਘਾਈ ਰਹੇ—ਅਘਾਇ ਰਹੇ, ਰੱਜਿਆ ਰਹਿੰਦਾ ਹੈ ।੧।

ਥੋਰਾ—ਥੋੜਾ । ਕਉ—ਨੂੰ । ਬਿਲਛਤ—ਆਨੰਦ ਮਾਣਦੇ । ਦੇਵਨ ਕਉ—ਹੋਰਨਾਂ ਨੂੰ ਦੇਣ ਲਈ ।੧।ਰਹਾਉ।

ਧਨੀ—ਮਾਲਕ । ਅਗਮ—ਅਪਹੁੰਚ । ਗੁਸਾਈ—ਖਸਮ । ਕੇਤ ਚਲਾਈ—ਕਿਤਨੀ ਕੁ ਪੇਸ਼ ਜਾ ਸਕਦੀ ਹੈ ? ।੨।

ਦਸ ਅਸਟ—ਦਸ ਤੇ ਅੱਠ, ਅਠਾਰਾਂ । ਸਿਧਾਈ—ਸਿੱਧੀਆਂ । ਦਿਸਟਿ—ਨਿਗਾਹ । ਪਾਈ—ਪੈਰੀਂ ।੩।

ਸੁਆਮੀ—ਹੇ ਸੁਆਮੀ ! ਕਾਮੀ—ਕਮੀ ।੪।

**ਅਰਥ** :—(ਹੇ ਭਾਈ ! ਹਰੀ ਦੇ ਭਗਤਾਂ ਪਾਸ ਇਤਨਾ ਅਮੁੱਕ ਨਾਮ-ਖ਼ਜ਼ਾਨਾ ਹੁੰਦਾ ਹੈ ਕਿ) ਭਗਤ ਜਨਾਂ ਨੂੰ ਕਿਸੇ ਚੀਜ਼ ਦੀ ਥੁੜ ਨਹੀਂ ਹੁੰਦੀ, ਉਹ ਉਸ ਖ਼ਜ਼ਾਨੇ ਨੂੰ ਆਪ ਵਰਤਦੇ ਹਨ ਹੋਰਨਾਂ ਨੂੰ ਵੰਡਦੇ ਹਨ, ਆਪ ਆਨੰਦ ਮਾਣਦੇ ਹਨ, ਤੇ ਹੋਰਨਾਂ ਨੂੰ ਭੀ ਆਨੰਦ ਦੇਣ-ਜੋਗੇ ਹੁੰਦੇ ਹਨ ।੧।ਰਹਾਉ।

(ਹੇ ਭਾਈ !) ਜਿਸ ਮਨੁੱਖ ਦੀ ਪ੍ਰੀਤਿ ਮਾਲਕ-ਪ੍ਰਭੂ ਨਾਲ ਪੱਕੀ ਬਣ ਜਾਂਦੀ ਹੈ ਅਮੁੱਕ ਨਾਮ-ਭੋਜਨ ਦੀ ਬਰਕਤਿ ਨਾਲ ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ ਸਦਾ) ਰੱਜਿਆ ਰਹਿੰਦਾ ਹੈ ।੧।

ਜਗਤ ਦਾ ਖਸਮ ਅਪਹੁੰਚ ਮਾਲਕ ਜਿਸ ਮਨੁੱਖ ਦਾ (ਰਾਖਾ) ਬਣ ਜਾਂਦਾ ਹੈ (ਹੇ ਭਾਈ !) ਦੱਸ, ਕਿਸੇ ਮਨੁੱਖ ਦਾ ਉਸ ਉੱਤੇ ਕੀਹ ਜ਼ੋਰ ਚੜ੍ਹ ਸਕਦਾ ਹੈ ।੨।

(ਹੇ ਭਾਈ !) ਜਿਸ ਦੀ ਸੇਵਾ-ਭਗਤੀ ਕੀਤਿਆਂ ਤੇ ਜਿਸ ਦੀ ਮੇਹਰ ਦੀ ਨਿਗਾਹ ਨਾਲ ਅਠਾਰਾਂ (ਹੀ) ਕਰਾਮਾਤੀ ਤਾਕਤਾਂ ਮਿਲ ਜਾਂਦੀਆਂ ਹਨ ਸਦਾ ਉਸ ਦੀ ਚਰਨੀਂ ਲੱਗੇ ਰਹੋ ।੩।

ਹੇ ਨਾਨਕ ! ਆਖ—ਹੇ ਮੇਰੇ ਸੁਆਮੀ ! ਜਿਨ੍ਹਾਂ ਮਨੁੱਖਾਂ ਉਤੇ ਤੂੰ ਮੇਹਰ ਕਰਦਾ ਹੈਂ ਉਹਨਾਂ ਨੂੰ ਕਿਸੇ ਗੱਲੇ ਕੋਈ ਥੁੜ ਨਹੀਂ ਰਹਿੰਦੀ ।੪।੨੮।੭੯।

**ਆਸਾ ਮਹਲਾ ੫ ॥ ਜਉ ਮੈ ਅਪੁਨਾ ਸਤਿਗੁਰੁ ਧਿਆਇਆ ॥ ਤਬ ਮੇਰੈ ਮਨਿ ਮਹਾ ਸੁਖੁ ਪਾਇਆ ॥੧॥ ਮਿਟਿ ਗਈ ਗਣਤ ਬਿਨਾਸਿਉ ਸੰਸਾ ॥ ਨਾਮਿ ਰਤੇ ਜਨ ਭਏ ਭਗਵੰਤਾ ॥੧॥ ਰਹਾਉ ॥ ਜਉ ਮੈ ਅਪੁਨਾ ਸਾਹਿਬੁ ਚੀਤਿ ॥ ਤਉ ਭਉ ਮਿਟਿਓ ਮੇਰੇ ਮੀਤ ॥੨॥ ਜਉ ਮੈ ਓਟ ਗਹੀ ਪ੍ਰਭ ਤੇਰੀ ॥ ਤਾਂ ਪੂਰਨ ਹੋਈ ਮਨਸਾ ਮੇਰੀ ॥੩॥ ਦੇਖਿ ਚਲਿਤ ਮਨਿ ਭਏ ਦਿਲਾਸਾ ॥ ਨਾਨਕ ਦਾਸ ਤੇਰਾ ਭਰਵਾਸਾ ॥੪॥੨੯॥੮੦॥ {ਪੰਨਾ ੩੯੦}**

**ਪਦ ਅਰਥ** :—ਜਉ—ਜਦੋਂ । ਧਿਆਇਆ—ਯਾਦ ਕੀਤਾ, ਹਿਰਦੇ ਵਿਚ ਵਸਾਇਆ । ਮਨਿ—ਮਨ ਨੇ ।੧।

ਗਣਤ—ਚਿੰਤਾ । ਸੰਸਾ—ਸਹਮ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਭਗਵੰਤਾ—ਭਾਗਾਂ ਵਾਲੇ ।੧।ਰਹਾਉ।

ਚੀਤਿ—ਚਿੱਤ ਵਿਚ । ਮੀਤ—ਹੇ ਮੀਤ ! ।੨।

ਓਟ—ਆਸਰਾ । ਗਹੀ—ਫੜੀ । ਪ੍ਰਭ—ਹੇ ਪ੍ਰਭੂ ! ਮਨਸਾ—{ਮਨੀ—ਾ} ਮਨ ਦੀ ਇੱਛਾ ।੩।

ਦੇਖਿ—ਵੇਖ ਕੇ । ਚਲਿਤ—ਕੌਤਕ, ਚੋਜ-ਤਮਾਸ਼ੇ । ਮਨਿ—ਮਨ ਵਿਚ । ਦਿਲਾਸਾ—ਸਹਾਰਾ, ਧੀਰਜ ।੪।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ ਉਹ ਭਾਗਾਂ ਵਾਲੇ ਹੋ ਜਾਂਦੇ ਹਨ, ਉਹਨਾਂ ਦੀ ਹਰੇਕ ਚਿੰਤਾ ਮਿਟ ਜਾਂਦੀ ਹੈ ਉਹਨਾਂ ਦਾ ਹਰੇਕ ਸਹਮ ਦੂਰ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਜਦੋਂ ਦਾ ਮੈਂ ਆਪਣੇ ਗੁਰੂ ਨੂੰ ਆਪਣੇ ਮਨ ਵਿਚ ਵਸਾ ਲਿਆ ਹੈ ਤਦੋਂ ਤੋਂ ਮੇਰੇ ਮਨ ਨੇ ਬੜਾ ਆਨੰਦ ਪ੍ਰਾਪਤ ਕੀਤਾ ਹੈ ।੧।

ਹੇ ਮੇਰੇ ਮਿੱਤਰ ! ਜਦੋਂ ਦਾ ਮੈਂ ਆਪਣੇ ਮਾਲਕ ਨੂੰ ਆਪਣੇ ਚਿੱਤ ਵਿਚ (ਵਸਾਇਆ ਹੈ) ਤਦੋਂ ਤੋਂ ਮੇਰਾ ਹਰੇਕ ਕਿਸਮ ਦਾ ਡਰ ਦੂਰ ਹੋ ਗਿਆ ਹੈ ।੨।

ਹੇ ਪ੍ਰਭੂ ! ਜਦੋਂ ਤੋਂ ਮੈਂ ਤੇਰੀ ਓਟ ਪਕੜੀ ਹੈ ਤਦੋਂ ਤੋਂ ਮੇਰੀ ਹਰੇਕ ਮਨੋ-ਕਾਮਨਾ ਪੂਰੀ ਹੋ ਰਹੀ ਹੈ ।੩।

ਹੇ ਨਾਨਕ ! (ਆਖ—ਹੇ ਪ੍ਰਭੂ ! ਮੈਨੂੰ ਤੇਰੇ) ਦਾਸ ਨੂੰ ਤੇਰਾ ਹੀ ਭਰਵਾਸਾ ਹੈ ਤੇਰੇ ਚਰਿਤ੍ਰ ਵੇਖ ਵੇਖ ਕੇ ਮੇਰੇ ਮਨ ਵਿਚ ਸਹਾਰਾ ਬਣਦਾ ਜਾਂਦਾ ਹੈ (ਕਿ ਸਰਨ ਪਿਆਂ ਦੀ ਤੂੰ ਸਹਾਇਤਾ ਕਰਦਾ ਹੈਂ) ।੪।੨੯।੮੦।

**ਆਸਾ ਮਹਲਾ ੫ ॥ ਅਨਦਿਨੁ ਮੂਸਾ ਲਾਜੁ ਟੁਕਾਈ ॥ ਗਿਰਤ ਕੂਪ ਮਹਿ ਖਾਹਿ ਮਿਠਾਈ ॥੧॥ ਸੋਚਤ ਸਾਚਤ ਰੈਨਿ ਬਿਹਾਨੀ ॥ ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ ਸਾਰਿੰਗਪਾਨੀ ॥੧॥ ਰਹਾਉ ॥ ਦ੍ਰੂਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥ ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥੨॥ ਬਾਲੂ ਕਨਾਰਾ ਤਰੰਗ ਮੁਖਿ ਆਇਆ ॥ ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ ॥੩॥ ਸਾਧ ਸੰਗਿ ਜਪਿਓ ਹਰਿਰਾਇ ॥ ਨਾਨਕ ਜੀਵੈ ਹਰਿ ਗੁਣ ਗਾਇ ॥੪॥੩੦॥੮੧॥ {ਪੰਨਾ ੩੯੦}**

**ਪਦ ਅਰਥ** :—ਅਨਦਿਨੁ—ਹਰ ਰੋਜ਼ । ਮੂਸਾ—ਚੂਹਾ । ਲਾਜੁ—ਲੱਜ । ਕੂਪ—ਖੂਹ । ਖਾਹਿ—ਤੂੰ ਖਾਂਦਾ ਹੈਂ ।੧।

ਸੋਚਤ ਸਾਚਤ—ਚਿੰਤਾ-ਫ਼ਿਕਰ ਕਰਦਿਆਂ । ਰੈਨਿ—(ਜ਼ਿੰਦਗੀ ਦੀ) ਰਾਤ । ਸਾਰਿੰਗਪਾਨੀ—{ਸਾਰਿੰਗ—ਧਨੁਖ । ਪਾਨੀ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ} ਪਰਮਾਤਮਾ ।੧।ਰਹਾਉ।

ਦ੍ਰੂਮ—ਰੁੱਖ । ਛਾਇਆ—ਛਾਂ । ਨਿਹਚਲ—ਨਾਹ ਹਿੱਲਣ ਵਾਲਾ, ਪੱਕਾ । ਗ੍ਰਿਹੁ—ਘਰ । ਕੈ ਫਾਂਸਿ—ਦੀ ਫਾਹੀ ਵਿਚ । ਸਕਤ—ਤਕੜਾ । ਸਰੁ—ਤੀਰ । ਸਾਂਧਿਅ—ਕੱਸਿਆ ਹੋਇਆ ।੨।

ਬਾਲੂ—ਰੇਤ । ਤਰੰਗ—ਲਹਰਾਂ । ਮੁਖਿ—ਮੂੰਹ ਵਿਚ । ਮੂੜਿ—ਮੂਰਖ ਨੇ ।੩।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਗਾਇ—ਗਾ ਕੇ ।੪।

**ਅਰਥ** :—ਮਾਇਆ ਦੀਆਂ ਸੋਚਾਂ ਸੋਚਦਿਆਂ ਹੀ ਮਨੁੱਖ ਦੀ (ਜ਼ਿੰਦਗੀ ਦੀ ਸਾਰੀ) ਰਾਤ ਬੀਤ ਜਾਂਦੀ ਹੈ, ਮਨੁੱਖ ਮਾਇਆ ਦੇ ਹੀ ਅਨੇਕਾਂ ਰੰਗ ਤਮਾਸ਼ੇ ਸੋਚਦਾ ਰਹਿੰਦਾ ਹੈ ਤੇ ਪਰਮਾਤਮਾ ਨੂੰ ਕਦੇ ਭੀ ਨਹੀਂ ਸਿਮਰਦਾ ।੧।ਰਹਾਉ।

(ਹੇ ਭਾਈ ! ਤੂੰ ਮਾਇਆ ਦੇ ਮੋਹ ਦੇ ਖੂਹ ਵਿਚ ਲਮਕਿਆ ਪਿਆ ਹੈਂ, ਜਿਸ ਲੱਜ ਦੇ ਆਸਰੇ ਤੂੰ ਲਮਕਿਆ ਹੋਇਆ ਹੈਂ ਉਸ) ਲੱਜ ਨੂੰ ਹਰ ਰੋਜ਼ ਚੂਹਾ ਟੁੱਕ ਰਿਹਾ ਹੈ (ਉਮਰ ਦੀ ਲੱਜ ਨੂੰ ਜਮ-ਚੂਹਾ ਟੁੱਕਦਾ ਜਾ ਰਿਹਾ ਹੈ,

ਪਰ) ਤੂੰ ਖੂਹ ਵਿਚ ਡਿੱਗਾ ਹੋਇਆ ਭੀ ਮਠਿਆਈ ਖਾਈ ਜਾ ਰਿਹਾ ਹੈਂ (ਦੁਨੀਆ ਦੇ ਪਦਾਰਥ ਮਾਣਨ ਵਿਚ ਰੁੱਝਾ ਪਿਆ ਹੈਂ) ।੧।

(ਮਾਇਆ ਦੇ ਮੋਹ ਵਿਚ ਫਸ ਕੇ ਮਨੁੱਖ ਇਤਨਾ ਮੂਰਖ ਹੋ ਜਾਂਦਾ ਹੈ ਕਿ) ਰੁੱਖ ਦੀ ਛਾਂ ਨੂੰ ਪੱਕਾ ਘਰ ਮੰਨ ਬੈਠਦਾ ਹੈ, ਮਨੁੱਖ ਕਾਲ (ਆਤਮਕ ਮੌਤ) ਦੀ ਫਾਹੀ ਵਿਚ ਫਸਿਆ ਹੋਇਆ ਹੈ ਉਤੋਂ ਮਾਇਆ ਨੇ ਤ੍ਰਿੱਖਾ (ਮੋਹ ਦਾ) ਤੀਰ ਕੱਸਿਆ ਹੋਇਆ ਹੈ ।੨।

(ਇਹ ਜਗਤ-ਵਾਸਾ, ਮਾਨੋ,) ਰੇਤ ਦਾ ਕੰਢਾ (ਦਰਿਆ ਦੀਆਂ) ਲਹਰਾਂ ਦੇ ਮੂੰਹ ਵਿਚ ਆਇਆ ਹੋਇਆ ਹੈ (ਪਰ ਮਾਇਆ ਦੇ ਮੋਹ ਵਿਚ ਫਸੇ ਹੋਏ) ਮੂਰਖ ਨੇ ਇਸ ਥਾਂ ਨੂੰ ਪੱਕਾ ਸਮਝਿਆ ਹੋਇਆ ਹੈ ।੩।

ਹੇ ਨਾਨਕ ! ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਟਿਕ ਕੇ ਪ੍ਰਭੂ-ਪਾਤਿਸ਼ਾਹ ਦਾ ਜਾਪ ਜਪਿਆ ਹੈ ਉਹ ਪਰਮਾਤਮਾ ਦੇ ਗੁਣ ਗਾ ਗਾ ਕੇ ਆਤਮਕ ਜੀਵਨ ਹਾਸਲ ਕਰਦਾ ਹੈ ।੪।੩੦।੯੧।

**ਆਸਾ ਮਹਲਾ ੫ ਦੁਤੁਕੇ ੯ ॥ ਉਨ ਕੈ ਸੰਗਿ ਤੂ ਕਰਤੀ ਕੇਲ ॥ ਉਨ ਕੈ ਸੰਗਿ ਹਮ ਤੁਮ ਸੰਗਿ ਮੇਲ ॥ ਉਨ੍ ਕੈ ਸੰਗਿ ਤੁਮ ਸਭੁ ਕੋਊ ਲੋਰੈ ॥ ਓਸੁ ਬਿਨਾ ਕੋਊ ਮੁਖੁ ਨਹੀ ਜੋਰੈ ॥੧॥ ਤੇ ਬੈਰਾਗੀ ਕਹਾ ਸਮਾਏ ॥ ਤਿਸੁ ਬਿਨੁ ਤੁਹੀ ਦੁਹੇਰੀ ਰੀ ॥੧॥ ਰਹਾਉ ॥ ਉਨ੍ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ ॥ ਉਨ੍ ਕੈ ਸੰਗਿ ਤੂ ਹੋਈ ਹੈ ਜਾਹਰਿ ॥ ਉਨ੍ ਕੈ ਸੰਗਿ ਤੂ ਰਖੀ ਪਪੋਲਿ ॥ ਓਸੁ ਬਿਨਾ ਤੂੰ ਛੁਟਕੀ ਰੋਲਿ ॥੨॥ ਉਨ੍ ਕੈ ਸੰਗਿ ਤੇਰਾ ਮਾਨੁ ਮਹਤੁ ॥ ਉਨ੍ ਕੈ ਸੰਗਿ ਤੁਮ ਸਾਕੁ ਜਗਤੁ ॥ ਉਨ੍ ਕੈ ਸੰਗਿ ਤੇਰੀ ਸਭ ਬਿਧਿ ਥਾਟੀ ॥ ਓਸੁ ਬਿਨਾ ਤੂੰ ਹੋਈ ਹੈ ਮਾਟੀ ॥੩॥ ਓਹੁ ਬੈਰਾਗੀ ਮਰੈ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥ ਜੋੜਿ ਵਿਛੋੜੇ ਨਾਨਕ ਥਾਪਿ ॥ ਅਪਨੀ ਕੁਦਰਤਿ ਜਾਣੈ ਆਪਿ ॥੪॥੩੧॥੯੨॥ {ਪੰਨਾ ੩੯੦}**

ਪਦ ਅਰਥ :—ਉਨ ਕੈ ਸੰਗਿ—ਉਸ ਜੀਵਾਤਮਾ ਦੀ ਸੰਗਤਿ ਵਿਚ । ਕੇਲ—ਚੋਜ-ਤਮਾਸ਼ੇ । ਹਮ ਤੁਮ ਸੰਗਿ—ਸਭਨਾਂ ਨਾਲ । ਲੋਰੈ—ਲੋੜਦਾ ਹੈ, ਮਿਲਣਾ ਚਾਹੁੰਦਾ ਹੈ । ਸਭ ਕੋਊ—ਹਰ ਕੋਈ । ਜੋਰੈ—ਜੋੜਦਾ ।੧।

ਤੇ ਬੈਰਾਗੀ—ਉਹ ਜੀਵਾਤਮਾ ਪੰਛੀ । ਦੁਹੇਰੀ—ਦੁੱਖੀ । ਰੀ—ਹੇ ਕਾਇਆਂ ! ।੧।ਰਹਾਉ।

ਮਾਹਰਿ—ਸਿਆਣੀ । ਪਪੋਲਿ—ਪਾਲ ਕੇ । ਤੂੰ—ਤੈਨੂੰ । ਰੋਲਿ—ਰੁਲ ਗਈ । ਛੁਟਕੀ—ਛੁੱਟੜ ।੨।

ਮਹਤੁ—ਵਡਿਆਈ । ਸਭ ਬਿਧਿ—ਹਰੇਕ ਤਰੀਕੇ ਨਾਲ । ਤੇਰੀ ਥਾਟੀ—ਤੇਰੀ ਬਣਤਰ ਕਾਇਮ ਰੱਖੀ ਜਾਂਦੀ ਹੈ, ਤੇਰੀ ਹਰ ਤਰ੍ਹਾਂ ਪਾਲਣਾ ਕੀਤੀ ਜਾਂਦੀ ਹੈ ।੩।

ਬੈਰਾਗੀ—ਚਲੇ ਜਾਣ ਵਾਲਾ ਜੀਵਾਤਮਾ । ਜੋੜਿ—ਜੋੜ ਕੇ । ਥਾਪਿ—ਥਾਪ ਕੇ ।੪।

**ਅਰਥ** :—ਹੇ ਕਾਂਇਆਂ ! ਉਸ (ਜੀਵਾਤਮਾ) ਤੋਂ ਬਿਨਾ ਤੂੰ ਦੁੱਖੀ ਹੋ ਜਾਂਦੀ ਹੈਂ । ਪਤਾ ਨਹੀਂ ਲੱਗਦਾ ਉਹ ਜੀਵਾਤਮਾ ਤੈਥੋਂ ਉਪਰਾਮ ਹੋ ਕੇ ਕਿੱਥੇ ਚਲਾ ਜਾਂਦਾ ਹੈ ।੧।ਰਹਾਉ।

ਹੇ ਕਾਂਇਆਂ ! ਜੀਵਾਤਮਾ ਦੀ ਸੰਗਤਿ ਵਿਚ ਰਹਿ ਕੇ ਤੂੰ (ਕਈ ਤਰ੍ਹਾਂ ਦੇ) ਚੋਜ-ਤਮਾਸ਼ੇ ਕਰਦੀ ਰਹਿੰਦੀ ਹੈਂ, ਸਭਨਾਂ ਨਾਲ ਤੇਰਾ ਮੇਲ-ਮਿਲਾਪ ਬਣਿਆ ਰਹਿੰਦਾ ਹੈ, ਹਰ ਕੋਈ ਤੈਨੂੰ ਮਿਲਣਾ ਚਾਹੁੰਦਾ ਹੈ ਪਰ ਉਸ ਜੀਵਾਤਮਾ ਦੇ ਮਿਲਾਪ ਤੋਂ ਬਿਨਾ ਤੈਨੂੰ ਕੋਈ ਮੂੰਹ ਨਹੀਂ ਲਾਂਦਾ ।੧।

ਹੇ ਕਾਂਇਆਂ ! ਜਿਤਨਾ ਚਿਰ ਤੂੰ ਜੀਵਾਤਮਾ ਦੇ ਨਾਲ ਸੈਂ ਤੂੰ ਸਿਆਣੀ (ਸਮਝੀ ਜਾਂਦੀ ਹੈ, ਹਰ ਥਾਂ) ਤੂੰ ਉਜਾਗਰ ਹੁੰਦੀ ਹੈਂ, ਤੈਨੂੰ ਪਾਲ-ਪੋਸ ਕੇ ਰੱਖੀਦਾ ਹੈ । ਪਰ ਜਦੋਂ ਉਹ ਜੀਵਾਤਮਾ ਚਲਾ ਜਾਂਦਾ ਹੈ ਤਾਂ ਤੂੰ ਛੁੱਟੜ ਹੋ ਜਾਂਦੀ ਹੈਂ ਰੁਲ ਜਾਂਦੀ ਹੈਂ ।੨।

ਹੇ ਕਾਂਇਆਂ ! ਜੀਵਾਤਮਾ ਦੇ ਨਾਲ ਹੁੰਦਿਆਂ ਤੇਰਾ ਆਦਰ-ਮਾਣ ਹੁੰਦਾ ਹੈ ਤੈਨੂੰ ਵਡਿਆਈ ਮਿਲਦੀ ਹੈ, ਸਾਰਾ ਜਗਤ ਤੇਰਾ ਸਾਕ-ਸਨਬੰਧੀ ਜਾਪਦਾ ਹੈ, ਤੇਰੀ ਹਰ ਤਰ੍ਹਾਂ ਪਾਲਣਾ ਕੀਤੀ ਜਾਂਦੀ ਹੈ । ਪਰ ਜਦੋਂ ਉਸ ਜੀਵਾਤਮਾ ਤੋਂ ਤੂੰ ਵਿਛੁੜ ਜਾਂਦੀ ਹੈਂ ਤਦੋਂ ਤੂੰ ਮਿੱਟੀ ਵਿਚ ਰੁਲ ਜਾਂਦੀ ਹੈਂ ।੩।

ਹੇ ਨਾਨਕ ! (ਆਖ—ਜੀਵਾਤਮਾ ਦੇ ਕੀਹ ਵੱਸ ? ਪਰਮਾਤਮਾ) ਮਨੁੱਖ ਸਰੀਰ ਬਣਾ ਕੇ (ਜੀਵਾਤਮਾ ਤੇ ਕਾਂਇਆਂ ਦਾ ਜੋੜ ਜੋੜਦਾ ਹੈ) ਜੋੜ ਕੇ ਫਿਰ ਵਿਛੋੜ ਵੀ ਦੇਂਦਾ ਹੈ । ਕਾਂਇਆਂ ਵਿਚੋਂ ਉਪਰਾਮ ਹੋ ਕੇ ਤੁਰ ਜਾਣ ਵਾਲਾ ਜੀਵਾਤਮਾ (ਆਪਣੇ ਆਪ) ਨਾਹ ਮਰਦਾ ਹੈ ਨਾਹ ਜੰਮਦਾ (ਉਹ ਤਾਂ ਪਰਮਾਤਮਾ ਦੇ) ਹੁਕਮ ਵਿਚ ਬੱਝਾ ਹੋਇਆ (ਕਾਂਇਆਂ ਵਿਚ ਆਉਣ ਤੇ ਫਿਰ ਇਸ ਵਿਚੋਂ ਚਲੇ ਜਾਣ ਦੀ) ਕਾਰ ਕਰਦਾ ਹੈ ।(ਜੀਵਾਤਮਾ ਤੇ ਕਾਂਇਆਂ ਨੂੰ ਜੋੜਨ ਵਿਛੋੜਨ ਦੀ) ਆਪਣੀ ਅਜਬ ਖੇਡ ਨੂੰ ਪਰਮਾਤਮਾ ਆਪ ਹੀ ਜਾਣਦਾ ਹੈ ।੪।੩੧।੮੨।

**ਨੋਟ** :—ਦੁਤੁਕੇ ੯ । ਇਸ ਸ਼ਬਦ ਤੋਂ ਲੈ ਕੇ ਸ਼ਬਦ ਨੰ: ੯੦ ਤਕ ੯ ਐਸੇ ਸ਼ਬਦ ਹਨ ਜਿਨ੍ਹਾਂ ਦੇ ਹਰੇਕ ਬੰਦ ਵਿਚ ਦੋ ਦੋ ਤੁਕਾਂ ਹਨ ।

**ਆਸਾ ਮਹਲਾ ੫ ॥ ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥ ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥ ਅਵਰੁ ਨ ਕੋਊ ਮਾਰਨਵਾਰਾ ॥ ਜੀਅਉ ਹਮਾਰਾ ਜੀਉ ਦੇਨਹਾਰਾ ॥੧॥ ਰਹਾਉ ॥ ਨਾ ਉਸੁ ਬੰਧਨ ਨਾ ਹਮ ਬਾਧੇ ॥ ਨਾ ਉਸੁ ਧੰਧਾ ਨਾ ਹਮ ਧਾਧੇ ॥ ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ ॥੨॥ ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥ ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥ ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥ ਨਾਨਕ ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥ {ਪੰਨਾ ੩੯੧}**

**ਪਦ ਅਰਥ** :—ਓਹੁ—ਉਹ ਪਰਮਾਤਮਾ । ਹਮ—ਅਸੀ (ਉਸੇ ਦੀ ਹੀ ਅੰਸ਼-) ਜੀਵ । ਕੜਿਆ—ਚਿੰਤਾ-ਫ਼ਿਕਰ ਕਰਦੇ । ਨਿਰਧਨੁ—ਕੰਗਾਲ ।੧।

ਮਾਰਨਵਾਰਾ—ਮਾਰਨ ਦੀ ਸਮਰੱਥਾ ਵਾਲਾ । ਜੀਅਉ—ਜੀਊਂਦਾ ਰਹੇ । ਜੀਉ ਦੇਨਹਾਰਾ—ਜਿੰਦ ਦੇਣ ਵਾਲਾ ।੧।ਰਹਾਉ।

ਧਾਧੇ—ਧੰਧਿਆਂ ਵਿਚ ਗ੍ਰਸੇ ਹੋਏ । ਕੇਲਾ—ਖ਼ੁਸ਼ੀਆਂ ।੨।

ਸੋਚੁ—ਚਿੰਤਾ-ਫ਼ਿਕਰ । ਪੋਚਾ—ਮਾਇਆ ਦਾ ਪ੍ਰਭਾਵ । ਜਚਨਾ—ਪੂਜਣ-ਜੋਗ, ਸੁੱਧ ।੩।

ਆਗੈ ਪਾਛੈ—ਲੋਕ ਪਰਲੋਕ ਵਿਚ । ਗੁਰਿ—ਗੁਰੂ ਨੇ । ਭੰਗਾ—ਵਿਘਨ । ਓਇ—ਉਸ ਵਿਚ ।੪।

**ਅਰਥ** :—(ਹੇ ਭਾਈ !) ਜੀਊਂਦਾ ਰਹੇ ਸਾਨੂੰ ਜਿੰਦ ਦੇਣ ਵਾਲਾ ਪਰਮਾਤਮਾ (ਪਰਮਾਤਮਾ ਆਪ ਸਦਾ ਕਾਇਮ ਰਹਿਣ ਵਾਲਾ ਹੈ, ਉਹੀ ਸਾਨੂੰ ਜੀਵਾਂ ਨੂੰ ਜਿੰਦ ਦੇਣ ਵਾਲਾ ਹੈ, ਤੇ) ਉਸ ਤੋਂ ਬਿਨਾ ਕੋਈ ਹੋਰ ਸਾਨੂੰ ਮਾਰਨ ਦੀ ਤਾਕਤ ਨਹੀਂ ਰੱਖਦਾ ।੧।ਰਹਾਉ।

(ਹੇ ਭਾਈ ! ਅਸਾਡੀ ਜੀਵਾਂ ਦੀ ਪਰਮਾਤਮਾ ਤੋਂ ਵੱਖਰੀ ਕੋਈ ਹਸਤੀ ਨਹੀਂ । ਉਹ ਆਪ ਹੀ ਜੀਵਾਤਮਾ-ਰੂਪ ਵਿਚ ਸਰੀਰਾਂ ਦੇ ਅੰਦਰ ਵਰਤ ਰਿਹਾ ਹੈ) ਉਹ ਪਰਮਾਤਮਾ ਕਦੇ ਮਰਦਾ ਨਹੀਂ (ਸਾਡੇ ਅੰਦਰ ਭੀ ਉਹ ਆਪ ਹੀ ਹੈ) ਸਾਨੂੰ ਭੀ ਮੌਤ ਤੋਂ ਡਰ ਨਹੀਂ ਹੋਣਾ ਚਾਹੀਦਾ । ਉਹ ਪਰਮਾਤਮਾ ਕਦੇ ਨਾਸ ਨਹੀਂ ਹੁੰਦਾ, ਸਾਨੂੰ ਭੀ (ਵਿਨਾਸ਼ ਦੀ) ਕੋਈ ਚਿੰਤਾ ਨਹੀਂ ਹੋਣੀ ਚਾਹੀਦੀ । ਉਹ ਪ੍ਰਭੂ ਕੰਗਾਲ ਨਹੀਂ ਹੈ, ਅਸੀ ਭੀ ਆਪਣੇ ਆਪ ਨੂੰ ਭੁੱਖੇ-ਗਰੀਬ ਨਾਹ ਸਮਝੀਏ । ਉਸ ਨੂੰ ਕੋਈ ਦੁੱਖ ਨਹੀਂ ਪੋਂਹਦਾ, ਸਾਨੂੰ ਭੀ ਕੋਈ ਦੁੱਖ ਨਹੀਂ ਪੋਹਣਾ ਚਾਹੀਦਾ ।੧।

ਉਸ ਪਰਮਾਤਮਾ ਨੂੰ ਮਾਇਆ ਦੇ ਬੰਧਨ ਜਕੜ ਨਹੀਂ ਸਕਦੇ (ਇਸ ਵਾਸਤੇ ਅਸਲ ਵਿਚ) ਅਸੀ ਭੀ ਮਾਇਆ ਦੇ ਮੋਹ ਵਿਚ ਬੱਝੇ ਹੋਏ ਨਹੀਂ ਹਾਂ । ਉਸ ਨੂੰ ਕੋਈ ਮਾਇਕ ਦੌੜ-ਭੱਜ ਗ੍ਰਸ ਨਹੀਂ ਸਕਦੀ, ਅਸੀ ਭੀ ਧੰਧਿਆਂ ਵਿਚ ਗ੍ਰਸੇ ਹੋਏ ਨਹੀਂ ਹਾਂ । (ਸਾਡੇ ਅਸਲੇ) ਉਸ ਪਰਮਾਤਮਾ ਨੂੰ ਵਿਕਾਰਾਂ ਦੀ ਮੈਲ ਨਹੀਂ ਲੱਗ ਸਕਦੀ, ਸਾਨੂੰ ਭੀ ਮੈਲ ਨਹੀਂ ਲੱਗਣੀ ਚਾਹੀਦੀ । ਉਸ ਨੂੰ ਸਦਾ ਆਨੰਦ ਹੀ ਆਨੰਦ ਹੈ, ਅਸੀ ਭੀ ਸਦਾ ਖਿੜੇ ਹੀ ਰਹੀਏ ।੨।

(ਹੇ ਭਾਈ !) ਉਸ ਪਰਮਾਤਮਾ ਨੂੰ ਕੋਈ ਚਿੰਤਾ-ਫ਼ਿਕਰ ਨਹੀਂ ਵਿਆਪਦਾ (ਸਾਡੇ ਅੰਦਰ ਉਹ ਆਪ ਹੀ ਹੈ) ਸਾਨੂੰ ਭੀ ਕੋਈ ਫ਼ਿਕਰ ਨਹੀਂ ਪੋਹਣਾ ਚਾਹੀਦਾ । ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ, ਸਾਡੇ ਉੱਤੇ ਭੀ ਕਿਉਂ ਪਏ ? ਉਸ ਪਰਮਾਤਮਾ ਨੂੰ ਮਾਇਆ ਦਾ ਮਾਲਕ ਨਹੀਂ ਦਬਾ ਸਕਦਾ, ਸਾਨੂੰ ਭੀ ਮਾਇਆ ਦੀ ਤ੍ਰਿਸ਼ਨਾ ਨਹੀਂ ਵਿਆਪਣੀ ਚਾਹੀਦੀ । ਜਦੋਂ ਉਹ ਪਰਮਾਤਮਾ ਪਵਿਤ੍ਰ-ਸਰੂਪ ਹੈ (ਉਹੀ ਸਾਡੇ ਅੰਦਰ ਮੌਜੂਦ ਹੈ) ਤਾਂ ਅਸੀ ਭੀ ਸੁੱਧ-ਸਰੂਪ ਹੀ ਰਹਿਣੇ ਚਾਹੀਦੇ ਹਾਂ ।੩।

(ਹੇ ਭਾਈ !) ਸਾਡੀ ਕੋਈ ਵੱਖਰੀ ਹੋਂਦ ਨਹੀਂ ਹੈ (ਸਭਨਾਂ ਵਿਚ) ਉਹ ਪਰਮਾਤਮਾ ਆਪ ਹੀ ਆਪ ਹੈ । ਇਸ ਲੋਕ ਵਿਚ ਤੇ ਪਰਲੋਕ ਵਿਚ ਹਰ ਥਾਂ ਉਹ ਪਰਮਾਤਮਾ ਆਪ ਹੀ ਆਪ ਹੈ । ਹੇ ਨਾਨਕ ! ਜਦੋਂ ਗੁਰੂ ਨੇ (ਸਾਡੇ ਅੰਦਰੋਂ ਸਾਡੀ ਮਿਥੀ ਹੋਈ ਵੱਖਰੀ ਹਸਤੀ ਦੇ) ਭਰਮ ਦੂਰ ਕਰ ਦਿੱਤੇ ਜੋ (ਸਾਡੇ ਉਸ ਨਾਲ ਇੱਕ-ਰੂਪ ਹੋਣ ਦੇ ਰਾਹ ਵਿਚ) ਵਿਘਨ (ਪਾ ਰਹੇ ਸਨ), ਤਦੋਂ ਅਸੀ ਉਸ (ਪਰਮਾਤਮਾ) ਨੂੰ ਮਿਲ ਕੇ ਉਸ ਨਾਲ ਇੱਕ-ਮਿਕ ਹੋ ਜਾਂਦੇ ਹਾਂ ।੪।੩੨।੯੩।

**ਆਸਾ ਮਹਲਾ ੫ ॥ ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥ ਪਾਨੀ ਪਖਾ ਕਰਉ ਤਜਿ ਅਭਿਮਾਨੁ ॥ ਅਨਿਕ ਬਾਰ ਜਾਈਐ ਕੁਰਬਾਨੁ ॥੧॥ ਸਾਈ ਸੁਹਾਗਣਿ ਜੋ ਪ੍ਰਭ ਭਾਈ ॥ ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥੧॥ ਰਹਾਉ ॥ ਦਾਸਨਿ ਦਾਸੀ ਕੀ ਪਨਿਹਾਰਿ ॥ ਉਨ੍ ਕੀ ਰੇਣੁ ਬਸੈ ਜੀਅ ਨਾਲਿ ॥ ਮਾਥੈ ਭਾਗੁ ਤ ਪਾਵਉ ਸੰਗੁ ॥ ਮਿਲੈ ਸੁਆਮੀ ਅਪੁਨੈ ਰੰਗਿ ॥੨॥ ਜਾਪ ਤਾਪ ਦੇਵਉ ਸਭ ਨੇਮਾ ॥ ਕਰਮ ਧਰਮ ਅਰਪਉ ਸਭ ਹੋਮਾ ॥ ਗਰਬੁ ਮੋਹੁ ਤਜਿ ਹੋਵਉ ਰੇਨ ॥ ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥੩॥ ਨਿਮਖ ਨਿਮਖ ਏਹੀ ਆਰਾਧਉ ॥ ਦਿਨਸੁ ਰੈਣਿ ਏਹ ਸੇਵਾ ਸਾਧਉ ॥ ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧ ਸੰਗਿ ਨਾਨਕ ਬਖਸਿੰਦ ॥੪॥੩੩॥੯੪॥ {ਪੰਨਾ ੩੯੧}**

**ਪਦ ਅਰਥ** :—ਭਾਂਤਿ—ਤਰੀਕਾ । ਕਰੀਐ—ਕਰਨੀ ਚਾਹੀਦੀ ਹੈ । ਜੀਉ—ਜਿੰਦ ! ਕਰਉ—ਮੈਂ ਕਰਾਂ, ਕਰਉਂ । ਤਜਿ—ਤਿਆਗ ਕੇ ।੧।

ਸਾਈ—ਉਹੀ (ਜੀਵ-ਇਸਤ੍ਰੀ) । ਸੁਹਾਗਣਿ—ਸੁਹਾਗ ਵਾਲੀ, ਖਸਮ-ਪ੍ਰਭੂ ਵਾਲੀ । ਭਾਈ—ਚੰਗੀ ਲੱਗੀ । ਮਾਈ—ਹੇ ਮਾਂ ! ।੧।ਰਹਾਉ।

ਦਾਸਨਿ ਦਾਸੀ—ਦਾਸੀਆਂ ਦੀ ਦਾਸੀ । ਪਨਿਹਾਰਿ—ਪਾਣੀ ਭਰਨ ਵਾਲੀ । ਉਨ੍ ਕੀ—ਉਨ੍ਹਾਂ ਸੁਹਾਗਣਾਂ ਦੀ, ਉਹਨਾਂ ਸਤ-ਸੰਗੀਆਂ ਦੀ । ਰੇਣੁ—ਚਰਨ-ਧੂੜ । ਜੀਅ ਨਾਲਿ—ਜਿੰਦ ਦੇ ਨਾਲ । ਮਾਥੈ—ਮੱਥੇ ਉਤੇ । ਸੰਗੁ—ਸਾਧ, ਸੰਗਤਿ । ਰੰਗਿ—ਪ੍ਰੇਮ-ਰੰਗ ਵਿਚ ।੨।

ਦੇਵਉ—ਮੈਂ ਦੇ ਦਿਆਂ, ਦੇਵਉਂ । ਅਰਪਉ—ਮੈਂ ਭੇਟਾ ਕਰ ਦਿਆਂ । ਗਰਬੁ—ਅਹੰਕਾਰ । ਰੇਨ—ਚਰਨ-ਧੂੜ । ਨੈਨ—ਅੱਖਾਂ ਨਾਲ । ਹੋਮਾ—ਹਵਨ ਕੁੰਡ ।੩।

ਨਿਮਖ—ਅੱਖ ਝਮਕਣ ਜਿਤਨਾ ਸਮਾ । ਰੈਣਿ—ਰਾਤ । ਸਾਧਉ—ਮੈਂ ਸਾਧਾਂ । ਗੁਪਾਲ—ਧਰਤੀ ਦਾ ਪਾਲਣਹਾਰ । ਸਾਧ ਸੰਗਿ—ਸਾਧ ਸੰਗਤਿ ਵਿਚ । ਬਖਸਿੰਦ—ਮੇਹਰ ਕਰਨ ਵਾਲਾ ।੪।

**ਅਰਥ** :—ਹੇ ਮੇਰੀ ਮਾਂ ! ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਲੱਗ ਪੈਂਦੀ ਹੈ ਉਹੀ ਸੁਹਾਗ-ਭਾਗ ਵਾਲੀ ਹੋ ਜਾਂਦੀ ਹੈ । (ਜੇ ਮੇਰੇ ਉਤੇ ਮੇਹਰ ਹੋਵੇ, ਜੇ ਮੇਰੇ ਭਾਗ ਜਾਗਣ ਤਾਂ) ਮੈਂ ਭੀ ਉਸ ਸੁਹਾਗਣ ਦੀ ਸੰਗਤਿ ਵਿਚ ਮਿਲ ਬੈਠਾਂ ।੧।ਰਹਾਉ।

ਹੇ ਮਾਂ ! (ਪ੍ਰਭੂ ਨੂੰ ਪਿਆਰੀ ਹੋ ਚੁਕੀ ਸਤ-ਸੰਗਣ ਜੀਵ-ਇਸਤ੍ਰੀ ਦੀ) ਸੇਵਾ ਅਨੇਕਾਂ ਤਰੀਕਿਆਂ ਨਾਲ ਕਰਨੀ ਚਾਹੀਦੀ ਹੈ ਇਹ ਜਿੰਦ ਇਹ ਪ੍ਰਾਣ ਤੇ (ਆਪਣਾ) ਧਨ (ਸਭ ਕੁਝ) ਉਸ ਦੇ ਅੱਗੇ ਰੱਖ ਦੇਣਾ ਚਾਹੀਦਾ ਹੈ (ਉਸ ਜੀਵ-ਇਸਤ੍ਰੀ ਤੋਂ) ਅਨੇਕਾਂ ਵਾਰੀ ਸਦਕੇ ਹੋਣਾ ਚਾਹੀਦਾ ਹੈ । (ਹੇ ! ਮਾਂ ਜੇ ਮੇਰੇ ਉਤੇ ਕਿਰਪਾ ਹੋਵੇ ਤਾਂ) ਮੈਂ ਭੀ ਅਹੰਕਾਰ ਤਿਆਗ ਕੇ ਉਸ ਦਾ ਪਾਣੀ ਢੋਣ ਤੇ ਉਸ ਨੂੰ ਪੱਖਾ ਝੱਲਣ ਦੀ ਸੇਵਾ ਕਰਾਂ ।੧।

ਹੇ ਮਾਂ ! ਮੇਰੇ ਮੱਥੇ ਉੱਤੇ (ਪੂਰਬਲੇ ਕਰਮਾਂ ਦਾ) ਭਾਗ ਜਾਗ ਪਏ ਤਾਂ ਮੈਂ ਉਹਨਾਂ ਸੁਹਾਗਣਾਂ ਦੀ ਸੰਗਤਿ ਹਾਸਲ ਕਰਾਂ, ਉਹਨਾਂ ਦੀਆਂ ਦਾਸੀਆਂ ਦੀ ਪਾਣੀ ਢੋਣ ਵਾਲੀ ਬਣਾਂ, ਉਹਨਾਂ ਸੁਹਾਗਣਾਂ ਦੀ ਚਰਨ-ਧੂੜ ਮੇਰੀ ਜਿੰਦ ਦੇ ਨਾਲ ਟਿਕੀ ਰਹੇ । (ਹੇ ਮਾਂ ! ਸੁਹਾਗਣਾਂ ਦੀ ਸੰਗਤਿ ਦਾ ਸਦਕਾ ਹੀ) ਖਸਮ-ਪ੍ਰਭੂ ਆਪਣੇ ਪ੍ਰੇਮ-ਰੰਗ ਵਿਚ ਆ ਕੇ ਮਿਲ ਪੈਂਦਾ ਹੈ ।੨।

(ਲੋਕ ਦੇਵਤਿਆਂ ਆਦਿਕ ਨੂੰ ਵੱਸ ਕਰਨ ਲਈ ਕਈ ਮੰਤ੍ਰਾਂ ਦੇ ਜਾਪ ਕਰਦੇ ਹਨ । ਕਈ ਜੰਗਲਾਂ ਵਿਚ ਜਾ ਕੇ ਧੂਣੀਆਂ ਤਪਾਂਦੇ ਹਨ, ਤੇ ਹੋਰ ਅਨੇਕਾਂ ਸਾਧਨ ਕਰਦੇ ਹਨ । ਕਈ ਲੋਕ ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ ਕਰਮ ਕਰਦੇ ਹਨ, ਜੱਗ-ਹੋਮ ਆਦਿਕ ਕਰਦੇ ਹਨ । ਪਰ, ਹੇ ਮਾਂ ! ਉਹਨਾਂ ਸੁਹਾਗਣਾਂ ਦੀ ਸੰਗਤਿ ਦੇ ਵੱਟੇ ਵਿਚ) ਮੈਂ ਸਾਰੇ ਜਾਪ ਸਾਰੇ ਤਪ ਹੋਰ ਸਾਰੇ ਸਾਧਨ ਦੇਣ ਨੂੰ ਤਿਆਰ ਹਾਂ, ਸਾਰੇ (ਮਿਥੇ ਹੋਏ) ਧਾਰਮਿਕ ਕਰਮ ਸਾਰੇ ਜੱਗ-ਹੋਮ ਭੇਟਾ ਕਰਨ ਨੂੰ ਤਿਆਰ ਹਾਂ । (ਮੇਰੀ ਇਹ ਤਾਂਘ ਹੈ ਕਿ) ਅਹੰਕਾਰ ਛੱਡ ਕੇ ਮੋਹ ਤਿਆਗ ਕੇ ਮੈਂ ਉਹਨਾਂ ਸੁਹਾਗਣਾਂ ਦੇ ਚਰਨਾਂ ਦੀ ਧੂੜ ਬਣ ਜਾਵਾਂ (ਕਿਉਂਕਿ, ਹੇ ਮਾਂ !) ਉਹਨਾਂ ਸੁਹਾਗਣਾਂ ਦੀ ਸੰਗਤਿ ਵਿਚ ਰਹਿ ਕੇ ਹੀ ਮੈਂ ਪ੍ਰਭੂ-ਪਤੀ ਨੂੰ ਇਹਨਾਂ ਅੱਖਾਂ ਨਾਲ ਵੇਖ ਸਕਾਂਗੀ ।੩।

(ਹੇ ਮਾਂ !) ਮੈਂ ਪਲ ਪਲ ਇਹੀ ਸੁੱਖਣਾ ਸੁੱਖਦੀ ਹਾਂ (ਕਿ ਮੈਨੂੰ ਉਹਨਾਂ ਸੁਹਾਗਣਾਂ ਦੀ ਸੰਗਤਿ ਮਿਲੇ ਤੇ) ਮੈਂ ਦਿਨ ਰਾਤ ਉਹਨਾਂ ਦੀ ਸੇਵਾ ਦਾ ਸਾਧਨ ਕਰਦੀ ਰਹਾਂ ।

ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ ਸਾਧ ਸੰਗਤਿ ਵਿਚ ਜਾ ਪਹੁੰਚਦੀ ਹੈ ਬਖ਼ਸ਼ਣਹਾਰ ਗੁਪਾਲ ਗੋਬਿੰਦ-ਪ੍ਰਭੂ ਜੀ ਉਸ ਉਤੇ ਦਇਆਵਾਨ ਹੋ ਜਾਂਦੇ ਹਨ ।੪।੩੩।੮੪।

**ਆਸਾ ਮਹਲਾ ੫ ॥ ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥ ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥੧॥ ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥ ਜੀਅ ਪ੍ਰਾਨ ਘਟ ਘਟ ਆਧਾਰੁ ॥੧॥ ਰਹਾਉ ॥ ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ ॥ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥ ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥੨॥ ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥ ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥੩॥ ਆਪਹੁ ਕੋਈ ਮਿਲੈ ਨ ਭੂਲੈ ॥ ਜਿਸੁ ਕ੍ਰਿਪਾਲੁ ਤਿਸੁ ਸਾਧ ਸੰਗਿ ਘੂਲੈ ॥ ਕਹੁ ਨਾਨਕ ਤੇਰੈ ਕੁਰਬਾਣੁ ॥ ਸੰਤ ਓਟ ਪ੍ਰਭ ਤੇਰਾ ਤਾਣੁ ॥੪॥੩੪॥੮੫॥ {ਪੰਨਾ ੩੯੧}**

**ਪਦ ਅਰਥ** :—ਲਗੈ ਨ—ਪੋਹ ਨਹੀਂ ਸਕਦਾ । ਖੋਇ—ਨਾਸ ਕਰ ਲੈਂਦਾ ਹੈ । ਸਦ—ਸਦਾ । ਨਿਰਮਲ—ਪਵਿਤ੍ਰ ਕਰਨ ਵਾਲੀ ।੧।

ਮੀਤ—ਹੇ ਮਿੱਤਰ ! ਜੀਅ ਆਧਾਰੁ—ਜਿੰਦ ਦਾ ਆਸਰਾ । ਘਟ ਘਟ—ਹਰੇਕ ਜੀਵ ਦਾ ।੧।ਰਹਾਉ।

ਨਿਧਾਨ—ਖ਼ਜ਼ਾਨੇ । ਰਿਦੈ—ਹਿਰਦੇ ਵਿਚ । ਚਿੰਤ—ਚਿੰਤਾ ।੨।

ਭਵਜਲੁ—ਸੰਸਾਰ-ਸਮੁੰਦਰ । ਉਧਾਰੈ—ਬਚਾ ਲੈਂਦਾ ਹੈ । ਸੰਗਾਰੈ—ਨਾਲ, ਸੰਗ ।੩।

ਆਪਹੁ—ਆਪਣੇ ਉੱਦਮ ਨਾਲ । ਭੂਲੇ—ਭੁੱਲਦਾ, ਕੁਰਾਹੇ ਪੈਂਦਾ । ਘੂਲੈ—ਮਿਲਾਂਦਾ ਹੈ । ਸੰਤ—ਸੰਤਾਂ ਨੂੰ ।੪।

**ਅਰਥ** :—ਹੇ ਮਿੱਤਰ ! ਸੁਣੋ, (ਪਰਮਾਤਮਾ ਨਾਲ ਪਾਇਆ ਹੋਇਆ) ਪ੍ਰੇਮ-ਪਿਆਰ ਐਸੀ ਦਾਤਿ ਹੈ ਕਿ ਇਹ ਹਰੇਕ ਜੀਵ ਦੀ ਜਿੰਦ ਦਾ ਹਰੇਕ ਜੀਵ ਦੇ ਪ੍ਰਾਣਾਂ ਦਾ ਆਸਰਾ ਬਣ ਜਾਂਦਾ ਹੈ ।੧।ਰਹਾਉ।

ਹੇ ਮਿੱਤਰ ! (ਜੇਹੜਾ ਮਨੁੱਖ) ਪਰਮਾਤਮਾ ਦੀ ਪ੍ਰੀਤਿ (ਆਪਣੇ ਹਿਰਦੇ ਵਿਚ ਵਸਾਂਦਾ ਹੈ ਉਸ ਨੂੰ) ਸਦਾ ਆਤਮਕ ਆਨੰਦ ਮਿਲਿਆ ਰਹਿੰਦਾ ਹੈ, (ਉਸ ਨੂੰ) ਕੋਈ ਦੁੱਖ ਪੋਹ ਨਹੀਂ ਸਕਦਾ, (ਉਹ ਮਨੁੱਖ ਆਪਣੇ ਅੰਦਰੋਂ) ਹਉਮੈ ਦੀ ਮੈਲ ਦੂਰ ਕਰ ਲੈਂਦਾ ਹੈ, (ਇਹ ਪ੍ਰੀਤਿ ਉਸ ਨੂੰ) ਸਦਾ ਪਵਿਤ੍ਰ ਜੀਵਨ ਵਾਲਾ ਬਣਾਈ ਰੱਖਦੀ ਹੈ ।੧।

ਹੇ ਮਿੱਤਰ ! (ਜਿਸ ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦੀ ਪ੍ਰੀਤਿ (ਆ ਵੱਸੀ ਉਸ ਨੂੰ, ਮਾਨੋ) ਸਾਰੇ ਖ਼ਜ਼ਾਨੇ (ਪ੍ਰਾਪਤ) ਹੋ ਗਏ, ਉਸ ਦੇ ਹਿਰਦੇ ਵਿਚ (ਜੀਵਨ ਨੂੰ) ਪਵਿਤ੍ਰ ਕਰਨ ਵਾਲਾ ਹਰਿ-ਨਾਮ (ਆ ਵੱਸਦਾ ਹੈ), (ਉਹ ਲੋਕ ਪਰਲੋਕ ਵਿਚ) ਸਦਾ ਸੋਭਾ-ਵਡਿਆਈ ਵਾਲਾ ਬਣਿਆ ਰਹਿੰਦਾ ਹੈ, ਉਸ ਦੀ ਹਰੇਕ ਕਿਸਮ ਦੀ ਚਿੰਤਾ ਮਿਟ ਜਾਂਦੀ ਹੈ ।੨।

ਹੇ ਮਿੱਤਰ ! (ਜਿਸ ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦੀ ਪ੍ਰੀਤਿ (ਆ ਵੱਸਦੀ ਹੈ) ਉਹ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਉਹ ਜਮ-ਦੂਤਾਂ ਤੋਂ ਭੈ ਨਹੀਂ ਖਾਂਦਾ (ਉਸ ਨੂੰ ਆਤਮਕ ਮੌਤ ਪੋਹ ਨਹੀਂ ਸਕਦੀ । ਉਹ ਆਪ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਤੇ) ਹੋਰ ਸਭਨਾਂ ਨੂੰ (ਵਿਕਾਰਾਂ ਤੋਂ) ਬਚਾ ਲੈਂਦਾ ਹੈ । (ਹੇ ਮਿੱਤਰ !) ਪਰਮਾਤਮਾ ਦੀ ਪ੍ਰੀਤਿ (ਹੀ ਇਕ ਐਸੀ ਰਾਸਿ-ਪੂੰਜੀ ਹੈ ਜੋ) ਸਦਾ ਮਨੁੱਖ ਦੇ ਨਾਲ ਸਾਥ ਕਰਦੀ ਹੈ ।੩।

(ਪਰ, ਹੇ ਮਿੱਤਰ ! ਪਰਮਾਤਮਾ ਨਾਲ ਪ੍ਰੀਤਿ ਜੋੜਨੀ ਕਿਸੇ ਮਨੁੱਖ ਦੇ ਆਪਣੇ ਵੱਸ ਦੀ ਗੱਲ ਨਹੀਂ) ਆਪਣੇ ਉੱਦਮ ਨਾਲ ਨਾਹ ਕੋਈ ਮਨੁੱਖ (ਪਰਮਾਤਮਾ ਦੇ ਚਰਨਾਂ ਵਿਚ) ਜੁੜਿਆ ਰਹਿ ਸਕਦਾ ਹੈ ਤੇ ਨਾਹ ਕੋਈ (ਵਿਛੁੜ ਕੇ) ਕੁਰਾਹੇ ਪੈਂਦਾ ਹੈ । ਜਿਸ ਮਨੁੱਖ ਉੱਤੇ ਪ੍ਰਭੂ ਦਇਆਵਾਨ ਹੁੰਦਾ ਹੈ ਉਸ ਨੂੰ ਸਾਧ ਸੰਗਤਿ ਵਿਚ ਮਿਲਾਂਦਾ ਹੈ (ਤੇ, ਸਾਧ ਸੰਗਤਿ ਵਿਚ ਟਿਕ ਕੇ ਉਹ ਪਰਮਾਤਮਾ ਨਾਲ ਪਿਆਰ ਪਾਣਾ ਸਿੱਖ ਲੈਂਦਾ ਹੈ) ।

ਹੇ ਨਾਨਕ ! ਆਖ—ਹੇ ਪ੍ਰਭੂ ! ਮੈਂ ਤੈਥੋਂ ਕੁਰਬਾਨ ਜਾਂਦਾ ਹਾਂ, ਤੂੰ ਹੀ ਸੰਤਾਂ ਦੀ ਓਟ ਹੈਂ ਤੂੰ ਹੀ ਸੰਤਾਂ ਦਾ ਤਾਣ-ਬਲ ਹੈਂ ।੪।੩੪।੮੫।

**ਆਸਾ ਮਹਲਾ ੫ ॥ ਭੂਪਤਿ ਹੋਇ ਕੈ ਰਾਜੁ ਕਮਾਇਆ ॥ ਕਰਿ ਕਰਿ ਅਨਰਥ ਵਿਹਾਝੀ ਮਾਇਆ ॥ ਸੰਚਤ ਸੰਚਤ ਥੈਲੀ ਕੀਨ੍ਹੀ ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥੧॥ ਕਾਚ ਗਗਰੀਆ ਅੰਭ ਮਝਰੀਆ ॥ ਗਰਬਿ ਗਰਬਿ ਉਆਹੂ ਮਹਿ ਪਰੀਆ ॥੧॥ ਰਹਾਉ ॥ ਨਿਰਭਉ ਹੋਇਓ ਭਇਆ ਨਿਹੰਗਾ ॥ ਚੀਤਿ ਨ ਆਇਓ ਕਰਤਾ ਸੰਗਾ ॥ ਲਸਕਰ ਜੋੜੇ ਕੀਆ ਸੰਬਾਹਾ ॥ ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥੨॥ ਊਚੇ ਮੰਦਰ ਮਹਲ ਅਰੁ ਰਾਨੀ ॥ ਹਸਤਿ ਘੋੜੇ ਜੋੜੇ ਮਨਿ ਭਾਨੀ ॥ ਵਡ ਪਰਵਾਰੁ ਪੂਤ ਅਰੁ ਧੀਆ ॥ ਮੋਹਿ ਪਚੇ ਪਚਿ ਅੰਧਾ ਮੂਆ ॥੩॥ ਜਿਨਹਿ ਉਪਾਹਾ ਤਿਨਹਿ ਬਿਨਾਹਾ ॥ ਰੰਗ ਰਸਾ ਜੈਸੇ ਸੁਪਨਾਹਾ ॥ ਸੋਈ ਮੁਕਤਾ ਤਿਸੁ ਰਾਜੁ ਮਾਲੁ ॥ ਨਾਨਕ ਦਾਸ ਜਿਸੁ ਖਸਮੁ ਦਇਆਲੁ ॥੪॥੩੫॥੮੬॥ {ਪੰਨਾ ੩੯੨}**

**ਪਦ ਅਰਥ** :—ਭੂਪਤਿ—{ਭੂ-ਧਰਤੀ । ਪਤਿ—ਮਾਲਕ} ਰਾਜਾ । ਅਨਰਥ—ਧੱਕੇ, ਪਾਪ । ਵਿਹਾਝੀ—ਇਕੱਠੀ ਕਰ ਲਈ । ਸੰਚਤ—ਇਕੱਠੀ ਕਰਦਿਆਂ । ਕੀਨ੍ਹੀ—ਬਣਾ ਲਈ । ਪ੍ਰਭਿ—ਪ੍ਰਭੂ ਨੇ । ਥੈਲੀ—(ਭਾਵ) ਖ਼ਜ਼ਾਨਾ । ਡਾਰਿ—ਸੁਟਾ ਕੇ ।੧।

ਕਾਚ ਗਗਰੀਆ—ਕੱਚੀ ਮਿੱਟੀ ਦੀ ਗਾਗਰ । ਅੰਭ—ਪਾਣੀ {ਅੰਭਸੱ} । ਮਝਰੀਆ—ਵਿੱਚ । ਗਰਬਿ—ਅਹੰਕਾਰ ਕਰ ਕੇ । ਉਆ ਹੂ ਮਹਿ—ਉਸੇ (ਸੰਸਾਰ-ਸਮੁੰਦਰ) ਵਿਚ ਹੀ । ਪਰੀਆ—ਪੈ ਜਾਂਦੀ ਹੈ, ਡੁੱਬ ਜਾਂਦੀ ਹੈ ।੧।ਰਹਾਉ।

ਨਿਰਭਉ—ਨਿਡਰ, ਨਿਧੜਕ । ਨਿਹੰਗਾ—ਨਿਸੰਗ, ਢੀਠ । ਚੀਤਿ—ਚਿੱਤ ਵਿਚ । ਕਰਤਾ—ਕਰਤਾਰ । ਜੋੜੇ—ਜਮ੍ਹਾ ਕੀਤੇ । ਸੰਬਾਹਾ—ਇਕੱਠ ।੨।

ਅਰੁ—ਅਤੇ । ਹਸਤਿ—ਹਾਥੀ । ਜੋੜੇ—ਕੱਪੜੇ । ਮਨਿ ਭਾਨੀ—ਮਨ-ਭਾਉਂਦੇ । ਮੋਹਿ—ਮੋਹ ਵਿਚ । ਪਚੇ ਪਚਿ—ਪਚਿ ਪਚਿ, ਸੜ ਸੜ ਕੇ, ਖ਼ੁਆਰ ਹੋ ਹੋ ਕੇ । ਮੂਆ—ਆਤਮਕ ਮੌਤੇ ਮਰ ਗਿਆ ।੩।

ਜਿਨਹਿ—ਜਿਸ (ਪਰਮਾਤਮਾ) ਨੇ । ਉਪਾਹਾ—ਪੈਦਾ ਕੀਤਾ । ਬਿਨਾਹਾ—ਨਾਸ ਕਰ ਦਿੱਤਾ ।੪।

**ਅਰਥ** :—(ਹੇ ਭਾਈ ! ਇਹ ਮਨੁੱਖਾ ਸਰੀਰ ਪਾਣੀ ਵਿਚ ਪਈ ਹੋਈ) ਕੱਚੀ ਮਿੱਟੀ ਦੀ ਗਾਗਰ (ਵਾਂਗ ਹੈ ਜੋ ਹਵਾ ਨਾਲ ਉਛਲ-ਉਛਲ ਕੇ) ਪਾਣੀ ਵਿਚ ਹੀ (ਗਲ ਜਾਂਦੀ ਹੈ । ਇਸੇ ਤਰ੍ਹਾਂ ਮਨੁੱਖ) ਅਹੰਕਾਰ ਕਰ ਕਰ ਕੇ ਉਸੇ (ਸੰਸਾਰ-ਸਮੁੰਦਰ) ਵਿਚ ਹੀ ਡੁੱਬ ਜਾਂਦਾ ਹੈ (ਆਪਣਾ ਆਤਮਕ ਜੀਵਨ ਗ਼ਰਕ ਕਰ ਲੈਂਦਾ ਹੈ) ।੧।ਰਹਾਉ।

(ਹੇ ਭਾਈ ! ਜੇ ਕਿਸੇ ਨੇ) ਰਾਜਾ ਬਣ ਕੇ ਰਾਜ (ਦਾ ਅਨੰਦ ਭੀ) ਮਾਣ ਲਿਆ (ਲੋਕਾਂ ਉਤੇ) ਵਧੀਕੀਆਂ ਕਰ ਕਰ ਕੇ ਮਾਲ-ਧਨ ਭੀ ਜੋੜ ਲਿਆ, ਜੋੜਦਿਆਂ ਜੋੜਦਿਆਂ (ਜੇ ਉਸ ਨੇ) ਖ਼ਜ਼ਾਨਾ (ਭੀ) ਬਣਾ ਲਿਆ (ਤਾਂ ਭੀ

ਕੀਹ ਹੋਇਆ ?) ਪਰਮਾਤਮਾ ਨੇ (ਆਖ਼ਰ) ਉਸ ਪਾਸੋਂ ਖੋਹ ਕੇ ਕਿਸੇ ਹੋਰ ਨੂੰ ਦੇ ਦਿੱਤਾ (ਮੌਤ ਵੇਲੇ ਉਹ ਆਪਣੇ ਨਾਲ ਤਾਂ ਨਾਹ ਲੈ ਜਾ ਸਕਿਆ) ।੧।

(ਹੇ ਭਾਈ ! ਰਾਜ ਦੇ ਮਾਣ ਵਿਚ ਜੇ ਉਹ ਮੌਤ ਵਲੋਂ) ਨਿਡਰ ਹੋ ਗਿਆ ਨਿਧੜਕ ਹੋ ਗਿਆ (ਜੇ ਉਸ ਨੂੰ) ਹਰ ਵੇਲੇ ਨਾਲ-ਵੱਸਦਾ ਕਰਤਾਰ ਕਦੇ ਯਾਦ ਨਾਹ ਆਇਆ (ਜੇ ਉਸ ਨੇ) ਫ਼ੌਜਾਂ ਜਮ੍ਹਾਂ ਕਰ ਕਰ ਕੇ ਬੜਾ ਲਸ਼ਕਰ ਬਣਾ ਲਿਆ (ਤਾਂ ਭੀ ਕੀਹ ਹੋਇਆ ?) ਜਦੋਂ (ਅੰਤ ਵੇਲੇ) ਉਸ ਦੇ ਸੁਆਸ ਨਿਕਲ ਗਏ ਤਾਂ (ਉਸ ਦਾ ਸਰੀਰ) ਮਿੱਟੀ ਹੋ ਗਿਆ ।੨।

(ਹੇ ਭਾਈ ! ਜੇ ਉਸ ਨੂੰ) ਉੱਚੇ ਮਹਲ ਮਾੜੀਆਂ (ਰਹਿਣ ਲਈ ਮਿਲ ਗਏ) ਅਤੇ (ਸੁੰਦਰ) ਰਾਣੀ (ਮਿਲ ਗਈ । ਜੇ ਉਸ ਨੇ) ਹਾਥੀ ਘੋੜੇ (ਵਧੀਆ) ਮਨ-ਭਾਉਂਦੇ ਕੱਪੜੇ (ਇਕੱਠੇ ਕਰ ਲਏ । ਜੇ ਉਹ) ਪੁੱਤਰਾਂ ਧੀਆਂ ਵਾਲਾ ਵੱਡੇ ਪਰਵਾਰ ਵਾਲਾ ਬਣ ਗਿਆ, ਤਾਂ ਭੀ ਤਾਂ (ਮਾਇਆ ਦੇ) ਮੋਹ ਵਿਚ ਖ਼ੁਆਰ ਹੋ ਹੋ ਕੇ (ਉਹ ਮਾਇਆ ਦੇ) ਮੋਹ ਵਿਚ (ਅੰਨ੍ਹਾ ਹੋਇਆ ਹੋਇਆ) ਆਤਮਕ ਮੌਤ ਹੀ ਸਹੇੜ ਬੈਠਾ ।੩।

(ਹੇ ਭਾਈ !) ਜਿਸ ਪਰਮਾਤਮਾ ਨੇ (ਉਸ ਨੂੰ) ਪੈਦਾ ਕੀਤਾ ਸੀ ਉਸੇ ਨੇ ਉਸ ਨੂੰ ਨਾਸ ਭੀ ਕਰ ਦਿੱਤਾ, ਉਸ ਦੇ ਮਾਣੇ ਹੋਏ ਰੰਗ-ਤਮਾਸ਼ੇ ਤੇ ਮੌਜ ਮੇਲੇ ਸੁਪਨੇ ਵਾਂਗ ਹੋ ਗਏ ।

ਹੇ ਦਾਸ ਨਾਨਕ ! (ਆਖ—) ਉਹੀ ਮਨੁੱਖ (ਮਾਇਆ ਦੇ ਮੋਹ ਤੋਂ) ਬਚਿਆ ਰਹਿੰਦਾ ਹੈ ਉਸ ਦੇ ਪਾਸ (ਸਦਾ ਕਾਇਮ ਰਹਿਣ ਵਾਲਾ) ਰਾਜ ਤੇ ਧਨ ਹੈ ਜਿਸ ਉੱਤੇ ਖਸਮ ਪ੍ਰਭੂ ਦਇਆਵਾਨ ਹੁੰਦਾ ਹੈ (ਤੇ ਜਿਸ ਨੂੰ ਆਪਣੇ ਨਾਮ ਦਾ ਖ਼ਜ਼ਾਨਾ ਬਖ਼ਸ਼ਦਾ ਹੈ) ।੪।੩੫।੯੬।

**ਆਸਾ ਮਹਲਾ ੫ ॥ ਇਨ੍ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ ਤਉ ਵਧੈ ਵਧੇਰੀ ॥ ਗਲਿ ਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ ਸਤਿਗੁਰ ਕੀ ਪਾਈ ॥੧॥ ਜਗ ਮੋਹਨੀ ਹਮ ਤਿਆਗਿ ਗਵਾਈ ॥ ਨਿਰਗੁਨੁ ਮਿਲਿਓ ਵਜੀ ਵਧਾਈ ॥੧॥ ਰਹਾਉ ॥ ਐਸੀ ਸੁੰਦਰਿ ਮਨ ਕਉ ਮੋਹੈ ॥ ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥ ਮਨਿ ਤਨਿ ਲਾਗੈ ਹੋਇ ਕੈ ਮੀਠੀ ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥੨॥ ਅਗਰਕ ਉਸ ਕੇ ਵਡੇ ਠਗਾਊ ॥ ਛੋਡਹਿ ਨਾਹੀ ਬਾਪ ਨ ਮਾਊ ॥ ਮੇਲੀ ਅਪਨੇ ਉਨਿ ਲੇ ਬਾਂਧੇ ॥ ਗੁਰ ਕਿਰਪਾ ਤੇ ਮੈ ਸਗਲੇ ਸਾਧੇ ॥੩॥ ਅਬ ਮੋਰੈ ਮਨਿ ਭਇਆ ਅਨੰਦ ॥ ਭਉ ਚੂਕਾ ਟੂਟੇ ਸਭਿ ਫੰਦ ॥ ਕਹੁ ਨਾਨਕ ਜਾ ਸਤਿਗੁਰੁ ਪਾਇਆ ॥ ਘਰੁ ਸਗਲਾ ਮੈ ਸੁਖੀ ਬਸਾਇਆ ॥੪॥੩੬॥੯੭॥ {ਪੰਨਾ ੩੯੨}**

**ਪਦ ਅਰਥ** :—ਇਨ੍ ਸਿਉ—ਇਸ (ਮਾਇਆ) ਨਾਲ । ਘਨੇਰੀ—ਬਹੁਤੀ । ਜਉ ਮਿਲੀਐ—ਜਦੋਂ ਇਸ ਨਾਲ ਸਾਥ ਬਣਾਈਏ । ਗਲਿ—ਗਲ ਨਾਲ । ਲਾਗਿ—ਲੱਗ ਕੇ । ਛੁਟੋ—ਛੁਟਾ, ਬਚਦਾ ਹੈ । ਪਾਈ—ਪੈਰੀਂ ।੧।

ਜਗ ਮੋਹਨੀ—ਜਗਤ ਨੂੰ ਮੋਹਨ ਵਾਲੀ । ਨਿਰਗੁਨੁ—ਮਾਇਆ ਦੇ ਤਿੰਨ ਗੁਣਾਂ ਤੋਂ ਉਤਾਂਹ ਰਹਿਣ ਵਾਲਾ ਪ੍ਰਭੂ । ਵਧਾਈ—ਮਨ ਦੀ ਚੜ੍ਹਦੀ ਕਲਾ, ਉਤਸ਼ਾਹ-ਭਰੀ ਅਵਸਥਾ । ਵਜੀ—ਵੱਜ ਪਈ (ਜਿਵੇਂ ਵਾਜਾ ਵੱਜਦਾ ਹੈ), ਪ੍ਰਬਲ ਹੋ ਗਈ ।੧।ਰਹਾਉ।

ਸੁੰਦਰਿ—ਸੁੰਦਰੀ, ਮੋਹਣੀ । ਬਾਟਿ—ਰਸਤੇ ਵਿਚ । ਘਾਟਿ—ਪੱਤਣ ਉਤੇ । ਗ੍ਰਿਹਿ—ਘਰ ਵਿਚ । ਬਨਿ—ਜੰਗਲ ਵਿਚ । ਜੋਹੈ—ਤੱਕਦੀ ਹੈ । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਪ੍ਰਸਾਦਿ—ਕਿਰਪਾ ਨਾਲ ।੨।

ਅਗਰਕ—ਅੱਗੇ ਅੱਗੇ ਤੁਰਨ ਵਾਲੇ, ਚੌਧਰੀ, ਮੁਸਾਹਬ । ਠਗਾਊ—ਠੱਗ । ਉਨਿ—ਉਹਨਾਂ (ਅਗਰਕਾਂ) ਨੇ । ਸਾਧੇ—ਕਾਬੂ ਕਰ ਲਏ ।੩।

ਮੋਰੈ ਮਨਿ—ਮੇਰੇ ਮਨ ਵਿਚ । ਸਭਿ—ਸਾਰੇ । ਫੰਦ—ਫਾਹੇ ।੪।

**ਅਰਥ** :—(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਦੋਂ ਤੋਂ) ਮੈਨੂੰ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਉਤਾਂਹ ਰਹਿਣ ਵਾਲਾ ਪਰਮਾਤਮਾ ਮਿਲਿਆ ਹੈ ਮੇਰੇ ਅੰਦਰ ਉਤਸ਼ਾਹ-ਭਰੀ ਅਵਸਥਾ ਪ੍ਰਬਲ ਹੋ ਗਈ ਹੈ, ਤਦੋਂ ਤੋਂ ਹੀ ਮੈਂ ਸਾਰੇ ਜਗਤ ਨੂੰ ਮੋਹਣ ਵਾਲੀ ਮਾਇਆ (ਦੇ ਮੋਹ) ਨੂੰ ਤਿਆਗ ਕੇ ਪਰੇ ਸੁੱਟ ਦਿੱਤਾ ਹੈ ।੧।ਰਹਾਉ।

(ਹੇ ਭਾਈ !) ਜੇ ਇਸ (ਮਾਇਆ) ਨਾਲ ਬਹੁਤੀ ਪ੍ਰੀਤਿ ਕਰੀਏ ਤਾਂ ਜਿਉਂ ਜਿਉਂ ਇਸ ਨਾਲ ਸਾਥ ਬਣਾਈਦਾ ਹੈ, ਤਿਉਂ ਤਿਉਂ ਇਸ ਨਾਲ ਮੋਹ ਵਧਦਾ ਜਾਂਦਾ ਹੈ । (ਆਖ਼ਰ) ਜਦੋਂ ਇਹ ਗਲ ਨਾਲ ਚੰਬੜੀ ਹੋਈ ਛੱਡਦੀ ਹੀ ਨਹੀਂ, ਤਦੋਂ ਸਤਿਗੁਰੂ ਦੀ ਚਰਨੀਂ ਲੱਗ ਕੇ ਹੀ ਇਸ ਤੋਂ ਖ਼ਲਾਸੀ ਪਾਈਦੀ ਹੈ ।੧।

(ਹੇ ਭਾਈ ! ਇਹ ਮਾਇਆ) ਐਸੀ ਸੋਹਣੀ ਹੈ ਕਿ (ਮਨੁੱਖ ਦੇ) ਮਨ ਨੂੰ (ਤੁਰਤ) ਮੋਹ ਲੈਂਦੀ ਹੈ । ਰਸਤੇ ਵਿਚ (ਤੁਰਦਿਆਂ) ਪੱਤਣ ਉਤੇ (ਲੰਘਦਿਆਂ) ਘਰ ਵਿਚ (ਬੈਠਿਆਂ) ਜੰਗਲ ਜੰਗਲ ਵਿਚ (ਭੌਂਦਿਆਂ ਇਹ ਮਨ ਨੂੰ ਮੋਹਣ ਵਾਸਤੇ) ਤੱਕ ਲਾਈ ਰੱਖਦੀ ਹੈ । ਮਿੱਠੀ ਬਣ ਕੇ ਇਹ ਮਨ ਵਿਚ ਤਨ ਵਿਚ ਆ ਚੰਬੜਦੀ ਹੈ । ਪਰ ਮੈਂ ਗੁਰੂ ਦੀ ਕਿਰਪਾ ਨਾਲ ਵੇਖ ਲਿਆ ਹੈ ਕਿ ਇਹ ਬੜੀ ਖੋਟੀ ਹੈ ।੨।

(ਹੇ ਭਾਈ ! ਕਾਮਾਦਿਕ) ਉਸ ਮਾਇਆ ਦੇ ਮੁਸਾਹਬ (ਵੀ) ਵੱਡੇ ਠੱਗ ਹਨ, ਮਾਂ ਹੋਵੇ ਪਿਉ ਹੋਵੇ ਕਿਸੇ ਨੂੰ ਠੱਗਣੋਂ ਛੱਡਦੇ ਨਹੀਂ । ਜਿਨ੍ਹਾਂ ਜਿਨ੍ਹਾਂ ਨੇ ਇਹਨਾਂ ਨਾਲ ਮੇਲ-ਮੁਲਾਕਾਤ ਪਾਈ, ਉਹਨਾਂ ਨੂੰ ਇਹਨਾਂ ਮੁਸਾਹਬਾਂ ਨੇ ਚੰਗੀ ਤਰ੍ਹਾਂ ਬੰਨ੍ਹ ਲਿਆ, ਪਰ ਮੈਂ ਗੁਰੂ ਦੀ ਕਿਰਪਾ ਨਾਲ ਇਹਨਾਂ ਸਾਰਿਆਂ ਨੂੰ ਕਾਬੂ ਕਰ ਲਿਆ ਹੈ ।੩।

ਹੇ ਨਾਨਕ ! ਜਦੋਂ ਦਾ ਮੈਨੂੰ ਸਤਿਗੁਰੂ ਮਿਲ ਪਿਆ ਹੈ ਤਦੋਂ ਤੋਂ ਹੁਣ ਮੇਰੇ ਮਨ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ (ਮੇਰੇ ਅੰਦਰੋਂ ਇਹਨਾਂ ਕਾਮਾਦਿਕ ਮੁਸਾਹਬਾਂ ਦਾ) ਡਰ-ਭਉ ਲਹਿ ਗਿਆ ਹੈ ਇਹਨਾਂ ਦੇ ਪਾਏ ਹੋਏ ਸਾਰੇ ਫਾਹੇ ਟੁਟ ਗਏ ਹਨ । ਮੈਂ ਹੁਣ ਆਪਣਾ ਸਾਰਾ ਘਰ ਸੁਖੀ ਵਸਾ ਲਿਆ ਹੈ (ਮੇਰੇ ਸਾਰੇ ਗਿਆਨ-ਇੰਦ੍ਰਿਆਂ ਵਾਲਾ ਪਰਵਾਰ ਇਹਨਾਂ ਦੀ ਮਾਰ ਤੋਂ ਬਚ ਕੇ ਆਤਮਕ ਆਨੰਦ ਮਾਣ ਰਿਹਾ ਹੈ) ।੪।੩੬।੮੭।

**ਆਸਾ ਮਹਲਾ ੫ ॥ ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥ ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥ ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ ॥ ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥ ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥ ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥ ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥੩॥ ਤਾ ਕਾ ਸੰਗੁ ਬਾਛਹਿ ਸੁਰਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥ ਕਰ ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥੮੮॥** {ਪੰਨਾ ੩੯੨}

**ਪਦ ਅਰਥ** :—ਨਿਕਟਿ—ਨੇੜੇ । ਮਾਨੈ—ਮੰਨਦਾ ਹੈ । ਸੰਤਨ—ਸੰਤਾਂ ਦਾ । ਆਧਾਰੁ—ਆਸਰਾ । ਪਗ—ਪੈਰ । ਛਾਰੁ—ਸੁਆਹ, ਧੂੜ ।੧।

ਰਹਤ—ਜੀਵਨ-ਜੁਗਤਿ, ਰਹਿਣੀ । ਉਆ ਕੀ—ਉਸ (ਰਹਿਤ) ਦੀ । ਮਹਿਮਾ—ਵਡਿਆਈ ।੧।ਰਹਾਉ।

ਵਰਤਨਿ—ਰੋਜ਼ ਦਾ ਆਹਰ । ਜਾ ਕੈ—ਜਿਸ ਦੇ ਹਿਰਦੇ ਵਿਚ । ਅਨਦ ਰੂਪ ਕੀਰਤਨੁ—ਆਨੰਦ-ਸਰੂਪ ਪ੍ਰਭੂ ਦੀ ਸਿਫ਼ਤਿ-ਸਾਲਾਹ । ਬਿਸ੍ਰਾਮ—ਟੇਕ, ਸਹਾਰਾ । ਸਤ੍ਰੁ—ਵੈਰੀ । ਸਮਾਨ—ਬਰਾਬਰ ।੨।

ਅਘ—ਪਾਪ । ਕਾਟਨਹਾਰਾ—ਕੱਟਣ ਦੀ ਤਾਕਤ ਵਾਲਾ । ਜੀਅ ਕੇ ਦਾਤਾਰਾ—ਆਤਮਕ ਜੀਵਨ ਦੇਣ ਵਾਲੇ । ਸੂਰਬੀਰ—ਸੂਰਮੇ । ਬਲੀ—ਬਹਾਦਰ । ਕਉਲਾ—ਮਾਇਆ । ਬਪੁਰੀ—ਵਿਚਾਰੀ । ਸੰਤੀ—ਸੰਤਾਂ ਨੇ । ਛਲੀ—ਵੱਸ ਵਿਚ ਕਰ ਲਈ ।੩।

ਤਾ ਕਾ—ਉਸ (ਸੰਤ) ਦਾ । ਬਾਛਹਿ—ਚਾਹੁੰਦੇ ਹਨ । ਸੁਰਦੇਵ—ਅਕਾਸ਼ੀ ਦੇਵਤੇ । ਅਮੋਘ—ਵਿਅਰਥ ਨਾਹ ਜਾਣ ਵਾਲਾ । ਸਫਲ—ਫਲ ਦੇਣ ਵਾਲੀ । ਕਰ—(ਦੋਵੇਂ) ਹੱਥ । ਜੋੜਿ—ਜੋੜ ਕੇ । ਮੋਹਿ—ਮੈਨੂੰ । ਗੁਣਤਾਸਿ—ਹੇ ਗੁਣਾਂ ਦੇ ਖ਼ਜ਼ਾਨੇ ਹਰੀ ! ।੪।

**ਅਰਥ** :—ਹੇ ਮੇਰੇ ਵੀਰ ! (ਪਰਮਾਤਮਾ ਦੇ) ਸੰਤ ਦੀ ਜੀਵਨ-ਜੁਗਤੀ ਸੁਣ (ਉਸ ਦਾ ਜੀਵਨ ਇਤਨਾ ਉੱਚਾ ਹੈ ਕਿ) ਉਸ ਦਾ ਵਡੱਪਣ ਬਿਆਨ ਨਹੀਂ ਕੀਤਾ ਜਾ ਸਕਦਾ ।੧।ਰਹਾਉ।

ਪਰਮਾਤਮਾ ਦਾ ਭਗਤ ਪਰਮਾਤਮਾ ਨੂੰ ਅੱਠੇ ਪਹਿਰ ਆਪਣੇ ਨੇੜੇ ਵੱਸਦਾ ਸਮਝਦਾ ਹੈ, ਜੋ ਕੁਝ ਪਰਮਾਤਮਾ ਕਰਦਾ ਹੈ ਉਸ ਨੂੰ ਮਿੱਠਾ ਕਰ ਕੇ ਮੰਨਦਾ ਹੈ । (ਹੇ ਵੀਰ !) ਪਰਮਾਤਮਾ ਦਾ ਨਾਮ ਹੀ ਸੰਤ ਜਨਾਂ (ਦੀ ਜ਼ਿੰਦਗੀ) ਦਾ ਆਸਰਾ (ਬਣਿਆ ਰਹਿੰਦਾ) ਹੈ । ਸੰਤ ਜਨ ਸਭਨਾਂ ਦੇ ਪੈਰਾਂ ਦੀ ਧੂੜ ਬਣੇ ਰਹਿੰਦੇ ਹਨ ।੧।

(ਹੇ ਭਾਈ ! ਸੰਤ ਉਹ ਹੈ) ਜਿਸ ਦੇ ਹਿਰਦੇ ਵਿਚ ਸਿਰਫ਼ ਹਰਿ ਸਿਮਰਨ ਦਾ ਹੀ ਆਹਰ ਟਿਕਿਆ ਰਹਿੰਦਾ ਹੈ, ਸਦਾ ਆਨੰਦ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ ਸਾਲਾਹ ਹੀ (ਸੰਤ ਦੀ ਜ਼ਿੰਦਗੀ ਦਾ) ਸਹਾਰਾ ਹੈ । (ਹੇ ਭਾਈ ! ਸੰਤ ਉਹ ਹੈ) ਜਿਸ ਦੇ ਮਨ ਵਿਚ ਮਿੱਤਰ ਤੇ ਵੈਰੀ ਇਕੋ ਜਿਹੇ (ਮਿੱਤਰ ਹੀ) ਲੱਗਦੇ ਹਨ (ਕਿਉਂਕਿ ਸੰਤ ਸਭ ਜੀਵਾਂ ਵਿਚ) ਆਪਣੇ ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ (ਵੱਸਦਾ) ਨਹੀਂ ਸਮਝਦਾ ।੨।

(ਹੇ ਭਾਈ ! ਪਰਮਾਤਮਾ ਦਾ ਸੰਤ ਹੋਰਨਾਂ ਦੇ) ਕ੍ਰੋੜਾਂ ਹੀ ਪਾਪ ਦੂਰ ਕਰਨ ਦੀ ਤਾਕਤ ਰੱਖਦਾ ਹੈ । (ਹੇ ਭਾਈ !) ਪਰਮਾਤਮਾ ਦੇ ਸੰਤ (ਦੂਜਿਆਂ ਦੇ) ਦੁੱਖ ਦੂਰ ਕਰਨ ਜੋਗੇ ਹੋ ਜਾਂਦੇ ਹਨ ਉਹ (ਲੋਕਾਂ ਨੂੰ) ਆਤਮਕ ਜੀਵਨ ਦੇਣ ਦੀ ਸਮਰਥਾ ਰੱਖਦੇ ਹਨ । (ਪ੍ਰਭੂ ਦੇ ਸੰਤ ਵਿਕਾਰਾਂ ਦੇ ਟਾਕਰੇ ਤੇ) ਸੂਰਮੇ ਹੁੰਦੇ ਹਨ, ਕੀਤੇ ਬਚਨਾਂ ਦੀ ਪਾਲਣਾ ਕਰਦੇ ਹਨ । (ਸੰਤਾਂ ਦੀ ਨਿਗਾਹ ਵਿਚ ਇਹ ਮਾਇਆ ਭੀ ਨਿਮਾਣੀ ਜਿਹੀ ਜਾਪਦੀ ਹੈ) ਇਸ ਨਿਮਾਣੀ ਮਾਇਆ ਨੂੰ ਸੰਤਾਂ ਨੇ ਆਪਣੇ ਵੱਸ ਵਿਚ ਕਰ ਲਿਆ ਹੁੰਦਾ ਹੈ ।੩।

(ਹੇ ਭਾਈ !) ਪਰਮਾਤਮਾ ਦੇ ਸੰਤ ਦਾ ਮਿਲਾਪ ਆਕਾਸ਼ੀ ਦੇਵਤੇ ਭੀ ਲੋੜਦੇ ਰਹਿੰਦੇ ਹਨ । ਸੰਤ ਦਾ ਦਰਸ਼ਨ ਵਿਅਰਥ ਨਹੀਂ ਜਾਂਦਾ, ਸੰਤ ਦੀ ਸੇਵਾ ਜ਼ਰੂਰ ਫਲ ਦੇਂਦੀ ਹੈ ।

(ਹੇ ਭਾਈ !) ਨਾਨਕ (ਦੋਵੇਂ) ਹੱਥ ਜੋੜ ਕੇ ਅਰਜ਼ੋਈ ਕਰਦਾ ਹੈ—ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਮੈਨੂੰ ਸੰਤ ਜਨਾਂ ਦੀ ਸੇਵਾ ਦੀ ਦਾਤਿ ਬਖ਼ਸ਼ ।੪।੩੭।੮੮।

**ਆਸਾ ਮਹਲਾ ੫ ॥ ਸਗਲ ਸੂਖ ਜਪਿ ਏਕੈ ਨਾਮ ॥ ਸਗਲ ਧਰਮ ਹਰਿ ਕੇ ਗੁਣ ਗਾਮ ॥ ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥੧॥ ਗੁਰ ਪ੍ਰਸਾਦਿ ਓਇ ਆਨੰਦ ਪਾਵੈ ॥ ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ ਰਹਾਉ ॥ ਵਰਤ ਨੇਮ ਮਜਨ ਤਿਸੁ ਪੂਜਾ ॥ ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ ॥ ਮਹਾ ਪੁਨੀਤ ਜਾ ਕਾ ਨਿਰਮਲ ਥਾਨੁ ॥ ਸਾਧ ਸੰਗਤਿ ਜਾ ਕੈ ਹਰਿ ਹਰਿ ਨਾਮੁ ॥੨॥**

**ਪ੍ਰਗਟਿਓ ਸੋ ਜਨੁ ਸਗਲੇ ਭਵਨ ॥ ਪਤਿਤ ਪੁਨੀਤ ਤਾ ਕੀ ਪਗ ਰੇਨ ॥ ਜਾ ਕਉ ਭੇਟਿਓ ਹਰਿ ਹਰਿ ਰਾਇ ॥ ਤਾ ਕੀ ਗਤਿ ਮਿਤਿ ਕਥਨੁ ਨ ਜਾਇ ॥੩॥ ਆਠ ਪਹਰ ਕਰ ਜੋੜਿ ਧਿਆਵਉ ॥ ਉਨ ਸਾਧਾ ਕਾ ਦਰਸਨੁ ਪਾਵਉ ॥ ਮੋਹਿ ਗਰੀਬ ਕਉ ਲੇਹੁ ਰਲਾਇ ॥ ਨਾਨਕ ਆਇ ਪਏ ਸਰਣਾਇ ॥੪॥੩੮॥੮੯॥ {ਪੰਨਾ ੩੯੩}**

**ਪਦ ਅਰਥ** :—ਸਗਲ—ਸਾਰੇ । ਜਪਿ—ਜਪ ਕੇ । ਏਕੈ—ਇਕ (ਪਰਮਾਤਮਾ) ਦਾ । ਗਾਮ—ਗਾਉਣਾ । ਸਾਧ ਕਾ ਸੰਗੁ—ਗੁਰਮੁਖਿ ਦੀ ਸੰਗਤਿ । ਜਿਸੁ—ਜਿਸ (ਗੁਰਮੁਖਿ) ਨੂੰ । ਭੇਟਤ—ਮਿਲਿਆਂ । ਰੰਗੁ—ਪ੍ਰੇਮ ।੧।

ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ਅਨੇਕਾਂ । ਜਿਸੁ ਮਨਿ—ਜਿਸ ਮਨੁੱਖ ਦੇ ਮਨ ਵਿਚ । ਪ੍ਰਗਾਸਾ—ਚਾਨਣ । ਤਾ ਕੀ—ਉਸ ਮਨੁੱਖ ਦੀ । ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਰਯਾਦਾ, ਮਾਪ; ਆਤਮਕ ਵਡੱਪਣ ਦਾ ਮਾਪ ।੧।ਰਹਾਉ।

ਮਜਨ—ਇਸ਼ਨਾਨ {ਬਹੁ-ਵਚਨ} । ਤਿਸੁ—ਉਸ (ਮਨੁੱਖ) ਦੇ । ਤਿਨਿ—ਉਸ (ਮਨੁੱਖ) ਨੇ । ਪੁਨੀਤ—ਪਵਿਤ੍ਰ । ਜਾ ਕਾ—ਜਿਸ ਮਨੁੱਖ ਦਾ । ਥਾਨੁ—ਹਿਰਦਾ-ਥਾਂ । ਜਾ ਕੈ—ਜਿਸ ਦੇ ਹਿਰਦੇ ਵਿਚ ।੨।

ਪਤਿਤ ਪੁਨੀਤ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲੀ । ਪਗ ਰੇਨ—ਚਰਨਾਂ ਦੀ ਧੂੜ । ਜਾ ਕਉ—ਜਿਸ ਮਨੁੱਖ ਨੂੰ ।੩।

ਕਰ ਜੋੜਿ—(ਦੋਵੇਂ) ਹੱਥ ਜੋੜ ਕੇ । ਧਿਆਵਉ—ਧਿਆਵਉਂ, ਮੈਂ ਧਿਆਵਾਂ । ਮੋਹਿ—ਮੈਨੂੰ ।੪।

**ਅਰਥ** :—(ਹੇ ਭਾਈ !) ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਮਨ ਵਿਚ ਪ੍ਰਭੂ-ਨਾਮ ਸਿਮਰਿਆਂ (ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ ਉਸ ਦੀ ਉੱਚੀ ਆਤਮਕ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ, ਉਸ ਦੀ ਆਤਮਕ ਵਡੱਪਣ ਦੱਸੀ ਨਹੀਂ ਜਾ ਸਕਦੀ, ਉਹ ਮਨੁੱਖ ਅਨੇਕਾਂ ਆਤਮਕ ਆਨੰਦ ਮਾਣਦਾ ਹੈ ।੧।ਰਹਾਉ।

(ਹੇ ਭਾਈ !) ਗੁਰੂ ਦੀ ਸੰਗਤਿ ਬਹੁਤ ਪਵਿਤ੍ਰ ਕਰਨ ਵਾਲੀ ਹੈ, ਗੁਰੂ ਨੂੰ ਮਿਲਿਆਂ ਪਰਮਾਤਮਾ ਦਾ ਪ੍ਰੇਮ (ਹਿਰਦੇ ਵਿਚ) ਪੈਦਾ ਹੋ ਜਾਂਦਾ ਹੈ, (ਗੁਰੂ ਦੀ ਸੰਗਤਿ ਵਿਚ ਰਹਿ ਕੇ) ਪਰਮਾਤਮਾ ਦਾ ਨਾਮ ਜਪਿਆਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ । (ਹੇ ਭਾਈ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਵਿਚ ਹੀ ਹੋਰ ਸਾਰੇ ਧਰਮ ਆ ਜਾਂਦੇ ਹਨ ।੧।

(ਹੇ ਭਾਈ !) ਗੁਰੂ ਦੀ ਸੰਗਤਿ ਦੀ ਬਰਕਤਿ ਨਾਲ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ (ਨਾਮ ਦੀ ਬਰਕਤਿ ਨਾਲ) ਜਿਸ ਮਨੁੱਖ ਦਾ ਹਿਰਦਾ-ਥਾਂ ਬਹੁਤ ਪਵਿਤ੍ਰ ਨਿਰਮਲ ਹੋ ਜਾਂਦਾ ਹੈ ਉਸ ਦੇ ਭਾ ਦੇ, ਮਾਨੋ, ਸਾਰੇ ਵਰਤ ਨੇਮ, ਸਾਰੇ ਤੀਰਥ ਇਸ਼ਨਾਨ ਅਤੇ ਸਾਰੀਆਂ ਪੂਜਾ ਹੋ ਗਈਆਂ, ਉਸ ਨੇ, ਮਾਨੋ, ਵੇਦ ਪੁਰਾਣ ਸਿੰਮ੍ਰਤੀਆਂ ਆਦਿਕ ਸਾਰੇ ਧਰਮ-ਪੁਸਤਕ ਸੁਣ ਲਏ ।੨।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਜਿਸ ਮਨੁੱਖ ਨੂੰ ਪ੍ਰਭੂ-ਪਾਤਸ਼ਾਹ ਮਿਲ ਪੈਂਦਾ ਹੈ ਉਸ ਮਨੁੱਖ ਦੀ ਉੱਚੀ ਆਤਮਕ ਅਵਸਥਾ, ਉਸ ਮਨੁੱਖ ਦੀ ਆਤਮਕ ਵਡੱਪਣ ਬਿਆਨ ਨਹੀਂ ਕੀਤੀ ਜਾ ਸਕਦੀ, ਉਸ ਮਨੁੱਖ ਦੇ ਚਰਨਾਂ ਦੀ ਧੂੜ ਵਿਕਾਰਾਂ ਵਿਚ ਡਿੱਗੇ ਹੋਏ ਅਨੇਕਾਂ ਬੰਦਿਆਂ ਨੂੰ ਪਵਿਤ੍ਰ ਕਰਨ ਦੀ ਸਮਰੱਥਾ ਰੱਖਦੀ ਹੈ, ਉਹ ਮਨੁੱਖ ਸਾਰੇ ਭਵਨਾਂ ਵਿਚ ਉੱਘਾ ਹੋ ਜਾਂਦਾ ਹੈ ।੩।

ਹੇ ਨਾਨਕ ! (ਆਖ—ਹੇ ਪ੍ਰਭੂ ! ਜੇਹੜੇ ਗੁਰਮੁਖਿ ਗੁਰੂ ਦੀ ਕਿਰਪਾ ਨਾਲ) ਤੇਰੀ ਸਰਨ ਆ ਪਏ ਹਨ, ਮੈਨੂੰ ਗ਼ਰੀਬ ਨੂੰ ਉਹਨਾਂ ਦੀ ਸੰਗਤਿ ਵਿਚ ਰਲਾ ਦੇ (ਤਾ ਕਿ) ਮੈਂ ਉਹਨਾਂ ਦਾ ਦਰਸਨ ਕਰਦਾ ਰਹਾਂ ਤੇ ਅੱਠੇ ਪਹਿਰ ਦੋਵੇਂ ਹੱਥ ਜੋੜ ਕੇ ਤੇਰਾ ਧਿਆਨ ਧਰਦਾ ਰਹਾਂ ।੪।੩੮।੮੯।

**ਆਸਾ ਮਹਲਾ ੫ ॥ ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁਗਿਆਨੀ ॥ ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥੧॥ ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥੧॥ ਰਹਾਉ ॥ ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥ ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥੨॥ ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥ ਆਰਤੀ ਕੀਰਤਨੁ ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥੩॥ ਜਿਸਹਿ ਪਰਾਪਤਿ ਤਿਸ ਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥ ਹਾਥਿ ਚੜਿਓ ਹਰਿ ਸਾਲਗਿਰਾਮੁ ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥੪॥੩੯॥੯੦॥ {ਪੰਨਾ ੩੯੩}**

ਪਦ ਅਰਥ :—ਇਸਨਾਨੀ—ਇਸ਼ਨਾਨ ਕਰਨ ਵਾਲਾ । ਉਦਕ—ਪਾਣੀ । ਸਦ—ਸਦਾ । ਸੁਗਿਆਨੀ—(ਹਰੇਕ ਦੇ ਦਿਲ ਦੀ) ਚੰਗੀ ਤਰ੍ਹਾਂ ਜਾਣਨ ਵਾਲਾ ਹਰਿ-ਸਾਲਿਗ-ਗਰਾਮ । ਬਿਰਥਾ—ਪੀੜਾ, ਦੁੱਖ । ਕਾਹੂ—ਕਿਸੇ ਦੀ । ਬਹੁਰਿ ਬਹੁਰਿ—ਮੁੜ ਮੁੜ । ਲਾਗਹ—ਅਸੀ ਲੱਗਦੇ ਹਾਂ । ਪਾਈ—ਪੈਰੀਂ । ਤਿਸੁ ਪਾਈ—ਉਸ (ਸਾਲਗਿਰਾਮ) ਦੀ ਪੈਰੀਂ ।੧।

ਸਾਲਗਿਰਾਮ—ਨੇਪਾਲ ਦੇ ਦੱਖਣ ਵਿਚ ਵਗਦੀ ਨਦੀ ਗੰਡਕਾ ਵਿਚੋਂ ਪਿੰਡ ਸਾਲ-ਗ੍ਰਾਮ ਦੇ ਨੇੜੇ ਧਾਰੀਦਾਰ ਤੇ ਗੋਲ ਛੋਟੇ ਛੋਟੇ ਪੱਥਰ ਨਿਕਲਦੇ ਹਨ । ਉਹਨਾਂ ਨੂੰ ਵਿਸ਼ਨੂੰ ਦੀ ਮੂਰਤੀ ਮੰਨਿਆ ਜਾ ਰਿਹਾ ਹੈ । ਉਸ ਪਿੰਡ ਦੇ ਨਾਮ ਤੇ ਉਸ ਦਾ ਨਾਮ ਭੀ ਸਾਲਗਿਰਾਮ ਰੱਖਿਆ ਗਿਆ ਹੈ । ਹਮਾਰੈ—ਸਾਡੇ ਘਰ ਵਿਚ, ਸਾਡੇ ਵਾਸਤੇ । ਸੇਵਾ—ਪ੍ਰਭੂ ਦੀ ਸੇਵਾ-ਭਗਤੀ । ਅਰਚਾ—ਚੰਦਨ ਆਦਿਕ ਸੁਗੰਧੀ ਦੀ ਭੇਟਾ । ਬੰਦਨ—ਨਮਸਕਾਰ ।੧।ਰਹਾਉ।

ਜਾ ਕਾ—ਜਿਸ (ਹਰਿ-ਸਾਲਗਿਰਾਮ) ਦਾ । ਚਹੁਕੁੰਟ—ਚੌਹੀਂ ਪਾਸੀਂ, ਸਾਰੇ ਜਗਤ ਵਿਚ । ਪਰਫੁਲੈ—ਫੁੱਲ ਦੇਂਦੀ ਹੈ ।੨।

ਘਟਿ ਘਟਿ—ਹਰੇਕ ਸਰੀਰ ਵਿਚ । ਸੰਪਟੁ—ਉਹ ਡੱਬਾ ਜਿਸ ਵਿਚ ਠਾਕੁਰ ਰੱਖੇ ਜਾਂਦੇ ਹਨ । ਰੇ—ਹੇ ਭਾਈ ! ਅਭਗ—ਨਾਹ ਨਾਸ ਹੋਣ ਵਾਲੀ । ਸੰਗਿ—ਨਾਲ । ਮਹਿਮਾ—ਵਡਿਆਈ ।੩।

ਜਿਸਹਿ ਪਰਾਪਤਿ—ਜਿਸ ਦੇ ਭਾਗਾਂ ਵਿਚ ਉਸ ਦੀ ਪ੍ਰਾਪਤੀ ਲਿਖੀ ਪਈ ਹੈ । ਤਿਸ ਹੀ—ਤਿਸੁ ਹੀ, ਉਸ ਨੂੰ ਹੀ । ਹਾਥ ਚੜਿਓ—ਮਿਲ ਪਿਆ । ਗੁਰਿ—ਗੁਰੂ ਨੇ ।੪।

**ਅਰਥ** :—(ਹੇ ਪੰਡਿਤ !) ਪਰਮਾਤਮਾ-ਦੇਵ ਦੀ ਸੇਵਾ ਭਗਤੀ ਹੀ ਸਾਡੇ ਘਰ ਵਿਚ ਸਾਲਗਿਰਾਮ (ਦੀ ਪੂਜਾ) ਹੈ । (ਹਰਿ-ਨਾਮ-ਸਿਮਰਨ ਹੀ ਸਾਡੇ ਵਾਸਤੇ ਸਾਲਗਿਰਾਮ ਦੀ) ਪੂਜਾ, ਸੁਗੰਧੀ-ਭੇਟ ਤੇ ਨਮਸਕਾਰ ਹੈ ।ਰਹਾਉ।

(ਹੇ ਪੰਡਿਤ !) ਅਸੀ ਉਸ (ਹਰਿ ਸਾਲਗਿਰਾਮ) ਦੀ ਪੈਰੀਂ ਮੁੜ ਮੁੜ ਲੱਗਦੇ ਹਾਂ ਜੋ ਕਿਸੇ ਦੀ ਭੀ ਦਰਦ-ਪੀੜਾ ਨਹੀਂ ਰਹਿਣ ਦੇਂਦਾ । ਉਹ (ਜਲਾਂ ਥਲਾਂ ਵਿਚ ਹਰ ਥਾਂ ਵੱਸਣ ਵਾਲਾ ਹਰਿ ਸਾਲਗਿਰਾਮ) ਅੱਠੇ ਪਹਰ ਹੀ ਪਾਣੀਆਂ ਦਾ ਇਸ਼ਨਾਨ ਕਰਨ ਵਾਲਾ ਹੈ, ਹਰੇਕ ਦੇ ਦਿਲ ਦੀ ਚੰਗੀ ਤਰ੍ਹਾਂ ਜਾਣਨ ਵਾਲਾ ਉਹ ਹਰਿ

ਸਾਲਗਿਰਾਮ (ਸਭ ਜੀਵਾਂ ਦੇ ਅੰਦਰ ਬੈਠ ਕੇ) ਸਦਾ ਹੀ ਭੋਗ ਲਾਂਦਾ ਰਹਿੰਦਾ ਹੈ (ਪਦਾਰਥ ਛਕਦਾ ਰਹਿੰਦਾ ਹੈ) ।੧।

(ਹੇ ਪੰਡਿਤ !) ਉਸ (ਹਰਿ-ਸਾਲਗਿਰਾਮ ਦੀ ਰਜ਼ਾ) ਦਾ ਘੰਟਾ (ਸਿਰਫ਼ ਮੰਦਰ ਵਿਚ ਸੁਣੇ ਜਾਣ ਦੀ ਥਾਂ) ਸਾਰੇ ਜਗਤ ਵਿਚ ਹੀ ਸੁਣਿਆ ਜਾਂਦਾ ਹੈ । (ਸਾਧ ਸੰਗਤਿ-ਰੂਪ) ਬੈਕੁੰਠ ਵਿਚ ਉਸ ਦਾ ਨਿਵਾਸ ਸਦਾ ਹੀ ਟਿਕਿਆ ਰਹਿੰਦਾ ਹੈ, ਸਭ ਜੀਵਾਂ ਉਤੇ ਉਸ ਦਾ (ਪਵਣ)-ਚਵਰ ਝੁਲ ਰਿਹਾ ਹੈ, (ਸਾਰੀ ਬਨਸਪਤੀ) ਸਦਾ ਫੁੱਲ ਦੇ ਰਹੀ ਹੈ ਇਹੀ ਹੈ ਉਸ ਦੇ ਵਾਸਤੇ ਧੂਪ ।੨।

(ਹੇ ਪੰਡਿਤ !) ਹਰੇਕ ਸਰੀਰ ਵਿਚ ਉਹ ਵੱਸ ਰਿਹਾ ਹੈ, ਹਰੇਕ ਦਾ ਹਿਰਦਾ ਹੀ ਉਸ ਦਾ (ਠਾਕੁਰਾਂ ਵਾਲਾ) ਡੱਬਾ ਹੈ; ਉਸ ਦੀ ਸੰਤ-ਸਭਾ ਕਦੇ ਮੁੱਕਣ ਵਾਲੀ ਨਹੀਂ ਹੈ, ਸਾਧ ਸੰਗਤਿ ਵਿਚ ਉਹ ਹਰ ਵੇਲੇ ਵੱਸਦਾ ਹੈ, ਜਿਥੇ ਉਸ ਦੀ ਸਦਾ ਆਨੰਦ ਦੇਣ ਵਾਲੀ ਸਿਫ਼ਤਿ-ਸਾਲਾਹ ਹੋ ਰਹੀ ਹੈ, ਇਹ ਸਿਫ਼ਤਿ-ਸਾਲਾਹ ਉਸ ਦੀ ਆਰਤੀ ਹੈ, ਉਸ ਬੇਅੰਤ ਤੇ ਸੁੰਦਰ (ਹਰਿ-ਸਾਲਗਿਰਾਮ) ਦੀ ਸਦਾ ਮਹਿਮਾ ਹੋ ਰਹੀ ਹੈ ।੩।

ਪਰ, ਹੇ ਪੰਡਿਤ !) ਜਿਸ ਮਨੁੱਖ ਦੇ ਭਾਗਾਂ ਵਿਚ ਉਸ (ਹਰਿ-ਸਾਲਗਿਰਾਮ) ਦੀ ਪ੍ਰਾਪਤੀ ਲਿਖੀ ਹੈ ਉਸੇ ਨੂੰ ਉਹ ਮਿਲਦਾ ਹੈ, ਉਹ ਮਨੁੱਖ ਸੰਤਾਂ ਦੀ ਚਰਨੀਂ ਲੱਗਦਾ ਹੈ ਉਹ ਸੰਤਾਂ ਦੀ ਸਰਨ ਪਿਆ ਰਹਿੰਦਾ ਹੈ ।

ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਗੁਰੂ ਨੇ (ਨਾਮ ਦੀ) ਦਾਤਿ ਬਖ਼ਸ਼ੀ, ਉਸ ਨੂੰ ਹਰਿ-ਸਾਲਗਿਰਾਮ ਮਿਲ ਪੈਂਦਾ ਹੈ ।੪।੩੯।੯੦।

**ਆਸਾ ਮਹਲਾ ੫ ਪੰਚਪਦਾ ॥ ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥੧॥ ਸਤਿਗੁਰ ਪੂਰੈ ਸਾਚੁ ਕਹਿਆ ॥ ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥੧॥ ਰਹਾਉ ॥ ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥ ਜਹ ਆਵਟੇ ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥੩॥ ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥੪॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾ ਕੈ ਅਨਹਦ ਤੂਰਾ ॥੫॥੪੦॥੯੧॥ {ਪੰਨਾ ੩੯੩}**

**ਨੋਟ** :—ਪੰਚਪਦਾ—ਪੰਜ ਬੰਦਾਂ ਵਾਲਾ ਇੱਕ ਸ਼ਬਦ ।

**ਪਦ ਅਰਥ** :—ਜਿਹ ਪੈਡੈ—ਜਿਸ ਰਸਤੇ ਵਿਚ । ਪਨਿਹਾਰੀ—ਪਾਣੀ ਭਰਨ ਵਾਲੀ, ਕਾਮਾਦਿਕ ਵਿਕਾਰਾਂ ਦਾ ਪਾਣੀ ਭਰਨ ਵਾਲੀ, ਵਿਕਾਰਾਂ ਵਿਚ ਫਸੀ ਹੋਈ ਜੀਵ-ਇਸਤ੍ਰੀ । ਮਾਰਗੁ—ਰਸਤਾ ।੧।

ਸਾਚੁ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ । ਮੁਕਤੇ—ਖੁਲ੍ਹੀ । ਬੀਥੀ—{ਵੀਥੀ} ਗਲੀ ।੧।

ਜਹ—ਜਿਥੇ । ਜਾਗਾਤੀ—ਮਸੂਲੀਆ । ਘਾਟ—ਪੱਤਣ । ਬਾਟ—ਵਾਟ, ਰਸਤਾ ।੨।

ਆਵਟੇ—{ਆਵਲ਼ੱ } ਦੁਖੀ ਹੁੰਦੇ ਹਨ । ਘਨ —ਬਹੁਤ । ਸਾਥ—ਕਾਫ਼ਲੇ । ਸੰਗੀ—ਸਾਥੀ ।੩।

ਚਿਤ੍ਰ ਗੁਪਤੁ—ਜੀਵਾਂ ਦੇ ਕਰਮਾਂ ਦੇ ਗੁਪਤ ਚਿਤ੍ਰ ਲਿਖਣ ਵਾਲੇ । ਕਉ—ਨੂੰ । ਦ੍ਰਿਸਟਿ ਨ ਪੇਖਾ—ਨਿਗਾਹ ਮਾਰ ਕੇ ਭੀ ਨਹੀਂ ਵੇਖ ਸਕਦੇ ।੪।

ਤਾ ਕੈ—ਉਸ ਦੇ ਹਿਰਦੇ ਵਿਚ । ਅਨਹਦ—ਇਕ-ਰਸ । ਤੂਰਾ—ਵਾਜੇ ।੫।

**ਅਰਥ** :—ਹੇ ਪ੍ਰਭੂ ! ਪੂਰੇ ਗੁਰੂ ਨੇ ਜਿਸ ਮਨੁੱਖ ਨੂੰ ਤੇਰਾ ਸਦਾ-ਥਿਰ ਨਾਮ ਉਪਦੇਸ਼ ਦੇ ਦਿੱਤਾ, ਜਮ-ਦੂਤਾਂ (ਆਤਮਕ ਮੌਤ) ਵਾਲਾ ਰਸਤਾ ਉਸ ਮਨੁੱਖ ਤੋਂ ਦੂਰ ਪਰੇ ਰਹਿ ਜਾਂਦਾ ਹੈ ਉਸ ਨੂੰ ਤੇਰੇ ਨਾਮ ਦੀ ਬਰਕਤਿ ਨਾਲ ਜੀਵਨ-ਸਫ਼ਰ ਵਿਚ ਖੁਲ੍ਹਾ ਰਸਤਾ ਲੱਭ ਪੈਂਦਾ ਹੈ ।੧।ਰਹਾਉ।

(ਹੇ ਭਾਈ !) ਵਿਕਾਰਾਂ ਵਿਚ ਫਸੀ ਹੋਈ ਜੀਵ-ਇਸਤ੍ਰੀ ਜਿਸ ਜੀਵਨ-ਰਸਤੇ ਵਿਚ (ਆਤਮਕ ਜੀਵਨ ਦੀ ਰਾਸ-ਪੂੰਜੀ) ਲੁਟਾ ਬੈਠਦੀ ਹੈ, ਉਹ ਰਸਤਾ ਸੰਤ ਜਨਾਂ ਤੋਂ ਦੁਰੇਡਾ ਰਹਿ ਜਾਂਦਾ ਹੈ ।੧।

(ਹੇ ਭਾਈ !) ਜਿਥੇ ਲਾਲਚੀ ਮਸੂਲੀਆਂ ਦਾ ਪੱਤਣ ਹੈ (ਜਿਥੇ ਜਮ-ਮਸੂਲੀਏ ਕੀਤੇ ਮੰਦ-ਕਰਮਾਂ ਬਾਰੇ ਤਾੜਨਾ ਕਰਦੇ ਹਨ) ਉਹ ਰਸਤਾ ਸੰਤ ਜਨਾਂ ਤੋਂ ਦੂਰ ਪਰੇ ਰਹਿ ਜਾਂਦਾ ਹੈ ।੨।

(ਹੇ ਭਾਈ !) ਜਿਸ ਜੀਵਨ-ਸਫ਼ਰ ਵਿਚ (ਮਾਇਆ-ਵੇੜ੍ਹੇ ਜੀਵਾਂ ਦੇ) ਅਨੇਕਾਂ ਹੀ ਕਾਫ਼ਲੇ (ਕੀਤੇ ਮੰਦ ਕਰਮਾਂ ਦੇ ਕਾਰਨ) ਦੁਖੀ ਹੁੰਦੇ ਰਹਿੰਦੇ ਹਨ, ਗੁਰਮੁਖਿ ਮਨੁੱਖ (ਉਸ ਸਫ਼ਰ ਵਿਚ) ਪਰਮਾਤਮਾ ਦੇ ਸਤਸੰਗੀ ਬਣੇ ਰਹਿੰਦੇ ਹਨ (ਇਸ ਕਰਕੇ ਗੁਰਮੁਖਾਂ ਨੂੰ ਕੋਈ ਦੁੱਖ ਨਹੀਂ ਪੋਂਹਦਾ) ।੩।

(ਹੇ ਭਾਈ ! ਮਾਇਆ-ਵੇੜ੍ਹੇ ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ ਲਿਖਣ ਵਾਲੇ) ਚਿਤ੍ਰ ਗੁਪਤ ਸਭ ਜੀਵਾਂ ਦੇ ਕੀਤੇ ਕਰਮਾਂ ਦਾ ਹਿਸਾਬ ਲਿਖਦੇ ਰਹਿੰਦੇ ਹਨ, ਪਰ ਪਰਮਾਤਮਾ ਦੀ ਭਗਤੀ ਕਰਨ ਵਾਲਿਆਂ ਬੰਦਿਆਂ ਵਲ ਉਹ ਅੱਖ ਪੁੱਟ ਕੇ ਭੀ ਨਹੀਂ ਤੱਕ ਸਕਦੇ ।੪।

ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਸ ਦੇ ਹਿਰਦੇ ਵਿਚ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਇਕ-ਰਸ ਵਾਜੇ ਵੱਜਦੇ ਰਹਿੰਦੇ ਹਨ (ਇਸ ਵਾਸਤੇ) ਉਸ ਨੂੰ ਵਿਕਾਰਾਂ ਦੀ ਪ੍ਰੇਰਨਾ ਸੁਣੀ ਹੀ ਨਹੀਂ ਜਾਂਦੀ) ।੫।੪੦।੯੧।

**ਆਸਾ ਮਹਲਾ ੫ ਦੁਪਦਾ ੧ ॥ ਸਾਧੂ ਸੰਗਿ ਸਿਖਾਇਓ ਨਾਮੁ ॥ ਸਰਬ ਮਨੋਰਥ ਪੂਰਨ ਕਾਮ ॥ ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥ ਜਪਿ ਜਪਿ ਜੀਵਾ ਸਾਰਿਗਪਾਨੇ ॥੧॥ ਕਰਨ ਕਰਾਵਨ ਸਰਨਿ ਪਰਿਆ ॥ ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥੧॥ ਰਹਾਉ ॥ ਲਾਲ ਜਵੇਹਰ ਭਰੇ ਭੰਡਾਰ ॥ ਤੋਟਿ ਨ ਆਵੈ ਜਪਿ ਨਿਰੰਕਾਰ ॥ ਅੰਮ੍ਰਿਤ ਸਬਦੁ ਪੀਵੈ ਜਨੁ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥੨॥੪੧॥੯੨॥ {ਪੰਨਾ ੩੯੩}**

**ਪਦ ਅਰਥ** :—ਸਾਧੂ—ਗੁਰੂ । ਸੰਗਿ—ਸੰਗਤਿ ਵਿਚ । ਸਰਬ—ਸਾਰੇ । ਕਾਮ—ਕੰਮ । ਪੂਰਨ—ਪੂਰੇ ਹੋ ਜਾਂਦੇ ਹਨ । ਜਸਹਿ—ਜਸ ਵਿਚ, ਸਿਫ਼ਤਿ-ਸਾਲਾਹ ਵਿਚ । ਅਘਾਨੇ—ਰੱਜੇ ਰਹਿੰਦੇ ਹਨ । ਜੀਵਾ—ਮੈਂ ਜੀਊਂਦਾ ਹਾਂ, ਜੀਵਾਂ । ਸਾਰਿਗਪਾਨੇ—{ਸਾਰਿਗ—ਧਨੁਖ । ਪਾਨਿ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ, ਜੋ ਸਭ ਦਾ ਨਾਸ ਕਰਨ ਵਾਲਾ ਭੀ ਹੈ} ਪਰਮਾਤਮਾ ।੧।

ਪਰਸਾਦਿ—ਪ੍ਰਸਾਦਿ, ਕਿਰਪਾ ਨਾਲ । ਸਹਜ—ਆਤਮਕ ਅਡੋਲਤਾ ।੧।

ਲਾਲ—ਹੀਰੇ । ਭੰਡਾਰ—ਖ਼ਜ਼ਾਨੇ । ਜਪਿ—ਜਪ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਜਲ । ਜਨੁ—ਕੋਇ, ਜੇਹੜਾ ਭੀ ਮਨੁੱਖ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।੨।

**ਅਰਥ** :—(ਹੇ ਭਾਈ ! ਜੇਹੜਾ ਭੀ ਮਨੁੱਖ) ਗੁਰੂ ਦੀ ਕਿਰਪਾ ਨਾਲ ਉਸ ਪਰਮਾਤਮਾ ਦੀ ਸਰਨ ਪੈ ਜਾਂਦਾ ਹੈ ਜੋ ਸਭ ਕੁਝ ਕਰਨ ਤੇ ਸਭ ਕੁਝ ਕਰਾਣ ਦੀ ਤਾਕਤ ਵਾਲਾ ਹੈ ਉਹ ਮਨੁੱਖ ਉਹ ਆਤਮਕ ਟਿਕਾਣਾ ਲੱਭ ਲੈਂਦਾ ਹੈ, ਜਿਥੇ ਉਸ ਨੂੰ ਆਤਮਕ ਅਡੋਲਤਾ ਮਿਲੀ ਰਹਿੰਦੀ ਹੈ । (ਉਸ ਦੇ ਅੰਦਰੋਂ ਮਾਇਆ ਦੇ ਮੋਹ ਦਾ) ਹਨੇਰਾ

ਦੂਰ ਹੋ ਜਾਂਦਾ ਹੈ (ਉਸ ਦੇ ਅੰਦਰ ਮਾਨੋ) ਚੰਦ ਚੜ੍ਹ ਪੈਂਦਾ ਹੈ (ਆਤਮਕ ਜੀਵਨ ਦੀ ਰੋਸ਼ਨੀ ਹੋ ਜਾਂਦੀ ਹੈ) ।੧।

(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ) ਗੁਰੂ ਆਪਣੀ ਸੰਗਤਿ ਵਿਚ ਰੱਖ ਕੇ ਪਰਮਾਤਮਾ ਦਾ ਨਾਮ ਸਿਮਰਨਾ ਸਿਖਾਂਦਾ ਹੈ ਉਹਨਾਂ ਦੇ ਸਾਰੇ ਮਨੋਰਥ, ਸਾਰੇ ਕੰਮ ਸਫਲ ਹੋ ਜਾਂਦੇ ਹਨ (ਉਹਨਾਂ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ) ਬੁੱਝ ਜਾਂਦੀ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਟਿਕ ਕੇ (ਮਾਇਆ ਵਲੋਂ) ਰੱਜੇ ਰਹਿੰਦੇ ਹਨ ।

(ਹੇ ਭਾਈ !) ਮੈਂ ਭੀ ਜਿਉਂ ਜਿਉਂ ਪਰਮਾਤਮਾ ਦਾ ਨਾਮ ਜਪਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ ।੧।

ਹੇ ਨਾਨਕ ! (ਉੱਚੇ ਆਤਮਕ ਜੀਵਨ ਵਾਲੇ ਗੁਣ, ਮਾਨੋ) ਹੀਰੇ ਜਵਾਹਰ ਹਨ, ਪਰਮਾਤਮਾ ਦਾ ਨਾਮ ਜਪ ਕੇ ਮਨੁੱਖ ਦੇ ਅੰਦਰ ਇਹਨਾਂ ਦੇ ਖ਼ਜ਼ਾਨੇ ਭਰ ਜਾਂਦੇ ਹਨ ਤੇ ਕਦੇ ਇਹਨਾਂ ਦੀ ਥੁੜ ਨਹੀਂ ਹੁੰਦੀ । ਗੁਰੂ ਦਾ ਸ਼ਬਦ ਆਤਮਕ ਜੀਵਨ ਦੇਣ ਵਾਲਾ ਜਲ ਹੈ, ਜੇਹੜਾ ਭੀ ਮਨੁੱਖ ਇਹ ਨਾਮ-ਜਲ ਪੀਂਦਾ ਹੈ ਉਸ ਦੀ ਸਭ ਤੋਂ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ ।੨।੪੧।੯੨।

**ਆਸਾ ਘਰੁ ੭ ਮਹਲਾ ੫ ॥ ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥੧॥ ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥੧॥ ਰਹਾਉ ॥ ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥ {ਪੰਨਾ ੩੯੪}**

ਪਦ ਅਰਥ :—ਰਿਦੈ—ਹਿਰਦੇ ਵਿਚ । ਧਿਆਈ—ਧਿਆਈਂ, ਮੈਂ ਧਿਆਵਾਂ । ਸਗਲ—ਸਾਰੇ । ਤਰਾਂਈ—ਮੈਂ ਪਾਰ ਲੰਘਾ ਲਵਾਂ ।੧।

ਸੰਗਿ—ਨਾਲ । ਤਿਸੁ—ਉਸ (ਪਰਮਾਤਮਾ) ਨੂੰ । ਸਮ੍ਹਾਲੇ—ਸਮ੍ਹਾਲੀਂ, ਮੈਂ ਹਿਰਦੇ ਵਿਚ ਟਿਕਾ ਰੱਖਾਂ ।੧।ਰਹਾਉ।

ਨਾਨਕੁ ਮਾਂਗੈ—ਨਾਨਕ ਮੰਗਦਾ ਹੈ ।੨।

**ਅਰਥ** :—(ਹੇ ਭਾਈ ! ਮੇਰਾ) ਗੁਰੂ ਸਦਾ ਮੇਰੇ ਨਾਲ ਵੱਸਦਾ ਹੈ ਮੇਰੇ ਅੰਗ-ਸੰਗ ਰਹਿੰਦਾ ਹੈ (ਗੁਰੂ ਦੀ ਹੀ ਕਿਰਪਾ ਨਾਲ) ਮੈਂ ਉਸ (ਪਰਮਾਤਮਾ) ਨੂੰ ਸਦਾ ਸਿਮਰ ਕੇ ਸਦਾ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹਾਂ ।੧।

(ਹੇ ਭਾਈ ! ਅੰਗ-ਸੰਗ ਵੱਸਦੇ ਗੁਰੂ ਦੀ ਹੀ ਕਿਰਪਾ ਨਾਲ) ਮੈਂ ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਧਿਆਉਂਦਾ ਹਾਂ (ਇਸ ਤਰ੍ਹਾਂ ਮੈਂ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਜੋਗਾ ਹੋ ਰਿਹਾ ਹਾਂ) ਆਪਣੇ ਸੰਗੀਆਂ ਸਾਥੀਆਂ (ਗਿਆਨ-ਇੰਦ੍ਰਿਆਂ) ਨੂੰ ਪਾਰ ਲੰਘਾਣ ਜੋਗਾ ਬਣ ਰਿਹਾ ਹਾਂ ।੧।

(ਹੇ ਪ੍ਰਭੂ ! ਇਹ ਤੇਰੇ ਮਿਲਾਏ ਹੋਏ ਗੁਰੂ ਦੀ ਮੇਹਰ ਹੈ ਕਿ) ਮੈਨੂੰ ਤੇਰਾ ਕੀਤਾ ਹੋਇਆ ਹਰੇਕ ਕੰਮ ਚੰਗਾ ਲੱਗ ਰਿਹਾ ਹੈ ਤੇ (ਤੇਰਾ ਦਾਸ) ਨਾਨਕ ਤੇਰੇ ਪਾਸੋਂ ਸਭ ਤੋਂ ਕੀਮਤੀ ਵਸਤ ਤੇਰਾ ਨਾਮ ਮੰਗ ਰਿਹਾ ਹੈ ।੨।੪੨।੯੩।

**ਆਸਾ ਮਹਲਾ ੫ ॥ ਸਾਧੂ ਸੰਗਤਿ ਤਰਿਆ ਸੰਸਾਰੁ ॥ ਹਰਿ ਕਾ ਨਾਮੁ ਮਨਹਿ ਆਧਾਰੁ ॥੧॥ ਚਰਨ ਕਮਲ ਗੁਰਦੇਵ ਪਿਆਰੇ ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥੧॥ ਰਹਾਉ ॥ ਜਾ ਕੈ ਮਸਤਕਿ ਲਿਖਿਆ ਭਾਗੁ ॥ ਕਹੁ ਨਾਨਕ ਤਾ ਕਾ ਥਿਰੁ ਸੋਹਾਗੁ ॥੨॥੪੩॥੯੪॥ {ਪੰਨਾ ੩੯੪}**

ਪਦ ਅਰਥ :—ਸਾਧੂ—ਗੁਰੂ । ਮਨਹਿ—ਮਨ ਦਾ । ਆਧਾਰੁ—ਆਸਰਾ ।੧।

ਚਰਨ ਕਮਲ—ਕੌਲ-ਫੁੱਲਾਂ ਵਰਗੇ ਸੋਹਣੇ ਕੋਮਲ ਚਰਨ । ਪੂਜਹਿ—ਪੂਜਦੇ ਹਨ । ਪਿਆਰੇ—ਪਿਆਰਿ, ਪਿਆਰ ਨਾਲ ।੧।ਰਹਾਉ।

ਮਸਤਕਿ—ਮੱਥੇ ਉਤੇ । ਸੋਹਾਗੁ—ਚੰਗਾ ਭਾਗ । ਥਿਰੁ—ਸਦਾ ਕਾਇਮ ਰਹਿਣ ਵਾਲਾ ।੨।

**ਅਰਥ** :—(ਹੇ ਭਾਈ !) ਹਰੀ ਦੇ ਸੰਤ ਜਨ ਪ੍ਰੀਤਿ ਨਾਲ, ਪਿਆਰ ਨਾਲ ਪਿਆਰੇ ਗੁਰਦੇਵ ਦੇ ਸੋਹਣੇ ਕੋਮਲ ਚਰਨ ਪੂਜਦੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! (ਜੇਹੜਾ ਭੀ ਮਨੁੱਖ ਨਿਮ੍ਰਤਾ ਧਾਰ ਕੇ ਗੁਰੂ ਦੀ ਸੰਗਤਿ ਕਰਦਾ ਹੈ) ਗੁਰੂ ਦੀ ਸੰਗਤਿ ਦੀ ਬਰਕਤਿ ਨਾਲ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ (ਕਿਉਂਕਿ) ਪਰਮਾਤਮਾ ਦਾ ਨਾਮ ਉਸ ਦੇ ਮਨ ਦਾ ਆਸਰਾ ਬਣਿਆ ਰਹਿੰਦਾ ਹੈ ।੧।

ਹੇ ਨਾਨਕ ! ਜਿਸ ਮਨੁੱਖ ਦੇ ਮੱਥੇ ਤੇ (ਪੂਰਬਲੇ ਜਨਮਾਂ ਦੇ ਕਰਮਾਂ ਦਾ) ਲਿਖਿਆ ਲੇਖ ਜਾਗ ਪੈਂਦਾ ਹੈ ਉਸ ਨੂੰ ਮਿਲੀ ਇਹ ਸੁਭਾਗਤਾ (ਗੁਰੂ ਦੀ ਸੰਗਤਿ ਦੀ ਬਰਕਤਿ ਨਾਲ) ਸਦਾ ਲਈ ਕਾਇਮ ਰਹਿੰਦੀ ਹੈ ।੨।੪੩।੯੪।

**ਨੋਟ**:—ਨੰ: ੯੨, ੯੩, ੯੪—ਇਹ ਤਿੰਨ ਸ਼ਬਦ ਦੋ ਦੋ ਬੰਦਾਂ ਵਾਲੇ ਹਨ ।

**ਆਸਾ ਮਹਲਾ ੫ ॥ ਮੀਠੀ ਆਗਿਆ ਪਿਰ ਕੀ ਲਾਗੀ ॥ ਸਉਕਨਿ ਘਰ ਕੀ ਕੰਤਿ ਤਿਆਗੀ ॥ ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥੧॥ ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥ ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ ਰਹਾਉ ॥ ਹਉ ਬੰਦੀ ਪ੍ਰਿਅ ਖਿਜਮਤਦਾਰ ॥ ਓਹੁ ਅਬਿਨਾਸੀ ਅਗਮ ਅਪਾਰ ॥ ਲੇ ਪਖਾ ਪ੍ਰਿਅ ਝਲਉ ਪਾਏ ॥ ਭਾਗਿ ਗਏ ਪੰਚ ਦੂਤ ਲਾਵੇ ॥੨॥ ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥ ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥੩॥ ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥ ਸੂਖ ਸਹਜ ਮੇਰਾ ਧਨੁ ਸੋਹਾਗਾ ॥ ਕਹੁ ਨਾਨਕ ਮੋਰੀ ਪੂਰਨ ਆਸਾ ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ ॥੪॥੧॥੯੫॥ {ਪੰਨਾ ੩੯੪}**

**ਪਦ ਅਰਥ** :—ਪਿਰ ਕੀ—ਪ੍ਰਭੂ-ਪਤੀ ਦੀ । ਆਗਿਆ—ਰਜ਼ਾ । ਸਉਕਨਿ ਘਰ ਕੀ—ਮੇਰੇ ਹਿਰਦੇ-ਘਰ ਵਿਚ ਵੱਸਦੀ ਸੌਂਕਣ । ਸਉਕਨਿ—ਪਤੀ-ਮਿਲਾਪ ਵਿਚ ਰੋਕ ਪਾਣ ਵਾਲੀ ਮਾਇਆ । ਕੰਤਿ—ਕੰਤ ਨੇ । ਤਿਆਗੀ—ਖ਼ਲਾਸੀ ਕਰਾ ਦਿੱਤੀ ਹੈ । ਸੀਗਾਰਿ ਕਰੀ—ਮੈਨੂੰ ਸੋਹਣੀ ਬਣਾ ਦਿੱਤਾ ਹੈ । ਤਪਤਿ—ਤਪਸ਼ । ਹਰੀ—ਦੂਰ ਕਰ ਦਿੱਤੀ ਹੈ ।੧।

ਭਲੋ ਭਇਓ—ਚੰਗਾ ਹੋਇਆ, ਮੇਰੇ ਭਾਗ ਜਾਗ ਪਏ । ਪ੍ਰਿਅ ਕਹਿਆ—ਪਿਆਰੇ ਦਾ ਹੁਕਮ । ਸਹਜੁ—ਆਤਮਕ ਅਡੋਲਤਾ । ਇਸੁ ਘਰ ਕਾ—ਇਸ ਹਿਰਦੇ-ਘਰ ਦਾ ।ਰਹਾਉ।

ਹਉ—ਮੈਂ । ਬੰਦੀ—ਦਾਸੀ । ਖਿਜਮਤਦਾਰ—ਸੇਵਾ ਕਰਨ ਵਾਲੀ । ਓਹੁ—ਉਹ ਪ੍ਰਭੂ-ਪਤੀ । ਅਗਮ—ਅਪਹੁੰਚ । ਅਪਾਰ—ਬੇਅੰਤ । ਲੇ—ਲੈ ਕੇ । ਝਲਉ—ਝੱਲਉਂ, ਮੈਂ ਝੱਲਦੀ ਹਾਂ । ਪਾਏ—ਪੈਰਾਂ ਵਿਚ (ਖਲੋ ਕੇ) । ਦੂਤ—ਵੈਰੀ । ਲਾਵੈ—ਵਾਢੇ, (ਆਤਮਕ ਜੀਵਨ ਨੂੰ) ਕੱਟਣ ਵਾਲੇ ।੨।

ਕੁਲੁ—ਉੱਚਾ ਖ਼ਾਨਦਾਨ । ਕਿਆ ਜਾਨਾ—ਮੈਂ ਕੀਹ ਜਾਣਾਂ ? ਕਿਉ—ਕਿਸ ਤਰ੍ਹਾਂ ? ਭਾਨੀ—ਪਸੰਦ ਆਈ । ਮੋਹਿ—ਮੈਨੂੰ । ਕੰਤ—ਕੰਤ ਨੇ । ਕੀਨੀ—ਬਣਾ ਲਿਆ ।੩।

ਮੁਖਿ ਲਾਗਾ—ਮੂੰਹ ਤੇ ਲੱਗਾ, ਮੂੰਹ ਲੱਗਾ, ਦਿੱਸਿਆ, ਦਰਸਨ ਹੋਇਆ । ਧਨੁ—ਧੰਨ, ਭਾਗਾਂ ਵਾਲਾ । ਮੋਰੀ—ਮੇਰੀ । ਸਤਿਗੁਰ—ਸਤਿਗੁਰ ਨੇ । ਗੁਣਤਾਸਾ—ਗੁਣਾਂ ਦਾ ਖ਼ਜ਼ਾਨਾ ।੪।

ਅਰਥ :—(ਹੇ ਸਖੀ !) ਮੇਰੇ ਭਾਗ ਜਾਗ ਪਏ ਹਨ (ਕਿ ਗੁਰੂ ਦੀ ਕਿਰਪਾ ਨਾਲ) ਮੈਂ ਪਿਆਰੇ (ਪ੍ਰਭੂ-ਪਤੀ) ਦੀ ਰਜ਼ਾ (ਮਿੱਠੀ ਕਰ ਕੇ) ਮੰਨਣੀ ਸ਼ੁਰੂ ਕਰ ਦਿੱਤੀ ਹੈ, ਹੁਣ ਮੇਰੇ ਇਸ ਹਿਰਦੇ-ਘਰ ਵਿਚ ਵੱਸਦੇ ਸੁਖ ਤੇ ਆਤਮਕ ਅਡੋਲਤਾ ਨਾਲ ਮੇਰੀ ਡੂੰਘੀ ਸਾਂਝ ਬਣ ਗਈ ਹੈ ।੧।ਰਹਾਉ।

(ਹੇ ਸਖੀ ! ਗੁਰੂ ਦੀ ਕਿਰਪਾ ਨਾਲ ਜਦੋਂ ਤੋਂ) ਮੈਨੂੰ ਪ੍ਰਭੂ-ਪਤੀ ਦੀ ਰਜ਼ਾ ਮਿੱਠੀ ਲੱਗ ਰਹੀ ਹੈ (ਤਦੋਂ ਤੋਂ) ਪ੍ਰਭੂ-ਪਤੀ ਨੇ ਮੇਰਾ ਹਿਰਦਾ-ਘਰ ਮੱਲ ਕੇ ਬੈਠੀ ਮੇਰੀ ਸੌਂਕਣ (ਮਾਇਆ) ਤੋਂ ਖ਼ਲਾਸੀ ਕਰਾ ਦਿੱਤੀ ਹੈ । ਪਿਆਰੇ ਨੇ ਸੁਹਾਗਣ ਬਣਾ ਕੇ ਮੈਨੂੰ (ਮੇਰੇ ਆਤਮਕ ਜੀਵਨ ਨੂੰ) ਸੁੰਦਰ ਬਣਾ ਦਿੱਤਾ ਹੈ, ਤੇ ਮੇਰੇ ਮਨ ਦੀ (ਤ੍ਰਿਸ਼ਨਾ ਦੀ) ਤਪਸ਼ ਦੂਰ ਕਰ ਦਿੱਤੀ ਹੈ ।੧।

(ਹੇ ਸਖੀ ! ਹੁਣ) ਮੈਂ ਪਿਆਰੇ ਪ੍ਰਭੂ-ਪਤੀ ਦੀ ਦਾਸੀ ਬਣ ਗਈ ਹਾਂ ਸੇਵਾਦਾਰਨੀ ਬਣ ਗਈ ਹਾਂ । (ਹੇ ਸਖੀ ! ਮੇਰਾ) ਉਹ (ਪਤੀ) ਕਦੇ ਮਰਨ ਵਾਲਾ ਨਹੀਂ, ਅਪਹੁੰਚ ਤੇ ਬੇਅੰਤ ਹੈ । (ਹੇ ਸਖੀ ! ਗੁਰੂ ਦੀ ਕਿਰਪਾ ਨਾਲ ਜਦੋਂ ਤੋਂ) ਪੱਖਾ (ਹੱਥ ਵਿਚ) ਫੜ ਕੇ ਉਸ ਦੇ ਪੈਰਾਂ ਵਿਚ ਖਲੋ ਕੇ ਮੈਂ ਉਸ ਪਿਆਰੇ ਨੂੰ ਝੱਲਦੀ ਰਹਿੰਦੀ ਹਾਂ (ਤਦੋਂ ਤੋਂ ਮੇਰੇ ਆਤਮਕ ਜੀਵਨ ਦੀਆਂ ਜੜ੍ਹਾਂ) ਕੱਟਣ ਵਾਲੇ ਕਾਮਾਦਿਕ ਪੰਜੇ ਵੈਰੀ ਭੱਜ ਗਏ ਹਨ ।੨।

(ਹੇ ਸਖੀ !) ਨਾਹ ਮੇਰਾ ਕੋਈ ਉੱਚਾ ਖ਼ਾਨਦਾਨ ਹੈ, ਨਾਹ (ਕਿਸੇ ਗੁਣਾਂ ਦੀ ਬਰਕਤਿ ਨਾਲ) ਮੈਂ ਸੋਭਾ ਦੀ ਮਾਲਕ ਹਾਂ, ਮੈਨੂੰ ਪਤਾ ਨਹੀਂ ਮੈਂ ਕਿਵੇਂ ਪ੍ਰਭੂ-ਪਤੀ ਨੂੰ ਚੰਗੀ ਲੱਗ ਰਹੀ ਹਾਂ । (ਹੇ ਸਖੀ ! ਇਹ ਗੁਰੂ ਪਾਤਿਸ਼ਾਹ ਦੀ ਹੀ ਮੇਹਰ ਹੈ ਕਿ) ਮੈਨੂੰ ਅਨਾਥ ਨੂੰ ਗ਼ਰੀਬਣੀ ਨੂੰ ਨਿਮਾਣੀ ਨੂੰ ਕੰਤ-ਪ੍ਰਭੂ ਨੇ (ਬਾਹੋਂ) ਫੜ ਕੇ ਆਪਣੀ ਰਾਣੀ ਬਣਾ ਲਿਆ ਹੈ ।੩।

(ਹੇ ਸਹੇਲੀਏ ! ਜਦੋਂ ਤੋਂ) ਮੈਨੂੰ ਮੇਰਾ ਸੱਜਣ ਪ੍ਰੀਤਮ ਮਿਲਿਆ ਹੈ, ਮੇਰੇ ਅੰਦਰ ਆਨੰਦ ਬਣ ਰਿਹਾ ਹੈ ਆਤਮਕ ਅਡੋਲਤਾ ਪੈਦਾ ਹੋ ਗਈ ਹੈ, ਮੇਰੇ ਭਾਗ ਜਾਗ ਪਏ ਹਨ ।

ਹੇ ਨਾਨਕ ! ਆਖ—(ਹੇ ਸਹੇਲੀਏ ! ਪ੍ਰਭੂ-ਪਤੀ ਦੇ ਮਿਲਾਪ ਦੀ) ਮੇਰੀ ਆਸ ਪੂਰੀ ਹੋ ਗਈ ਹੈ, ਸਤਿਗੁਰੂ ਨੇ ਹੀ ਮੈਨੂੰ ਗੁਣਾਂ ਦੇ ਖ਼ਜ਼ਾਨੇ ਉਸ ਪ੍ਰਭੂ ਨਾਲ ਮਿਲਾਇਆ ਹੈ ।੪।੧।੯੫।

**ਨੋਟ** :—ਸ਼ਬਦ ਨੰ: ੯੪ ਤੋਂ ਫਿਰ ਚਾਰ ਬੰਦਾਂ ਵਾਲੇ ਸ਼ਬਦ ਸ਼ੁਰੂ ਹੋ ਗਏ ਹਨ ।

**ਆਸਾ ਮਹਲਾ ੫ ॥ ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ ਜਿਹਬਾ ਕੀ ਫੂੜਿ ॥ ਸਦਾ ਭੂਖੀ ਪਿਰੁ ਜਾਨੈ ਦੂਰਿ ॥੧॥ ਐਸੀ ਇਸਤ੍ਰੀ ਇਕ ਰਾਮਿ ਉਪਾਈ ॥ ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥ ਰਹਾਉ ॥ ਪਾਇ ਠਗਉਲੀ ਸਭੁ ਜਗੁ ਜੋਹਿਆ ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥ ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥੨॥ ਵਰਤ ਨੇਮ ਕਰਿ ਥਾਕੇ ਪੁਨਹਚਰਨਾ ॥ ਤਟ ਤੀਰਥ ਭਵੇ ਸਭ ਧਰਨਾ ॥ ਸੇ ਉਬਰੇ ਜਿ ਸਤਿਗੁਰ**

**ਕੀ ਸਰਨਾ ॥੩॥ ਮਾਇਆ ਮੋਹਿ ਸਭੋ ਜਗੁ ਬਾਧਾ ॥ ਹਉਮੈ ਪਚੈ ਮਨਮੁਖ ਮੂਰਾਖਾ ॥ ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥੪॥੨॥੯੬॥ {ਪੰਨਾ ੩੯੪}**

ਪਦ ਅਰਥ :—ਮਾਥੈ—ਮੱਥੇ ਉਤੇ । ਤ੍ਰਿਕੁਟੀ—ਤ੍ਰਿਉੜੀ । ਕਰੂਰਿ—ਗੁੱਸੇ-ਭਰੀ । ਫੂੜਿ—ਖਰ੍ਹਵੀ ।੧।

ਰਾਮਿ—ਰਾਮ ਨੇ, ਪਰਮਾਤਮਾ ਨੇ । ਉਪਾਈ—ਪੈਦਾ ਕੀਤੀ । ਉਨਿ—ਉਸ (ਇਸਤ੍ਰੀ) ਨੇ । ਹਮ—ਮੈਨੂੰ । ਗੁਰਿ—ਗੁਰੂ ਨੇ ।੧।ਰਹਾਉ।

ਠਗਉਰੀ—ਠਗਮੂਰੀ, ਠਗ-ਬੂਟੀ, ਉਹ ਨਸ਼ੀਲੀ ਬੂਟੀ ਜੋ ਖਵਾ ਕੇ ਠੱਗ ਭੋਲੇ ਰਾਹੀਆਂ ਨੂੰ ਠੱਗ ਲਿਆ ਕਰਦੇ ਹਨ । ਜੋਹਿਆ—ਤੱਕ ਵਿਚ ਰੱਖਿਆ ਹੋਇਆ ਹੈ । ਮੋਹਿਆ—ਮੋਹ ਵਿਚ ਫਸਾ ਲਿਆ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮਿ—ਨਾਮ ਵਿਚ । ਸੇ—ਉਹ ਬੰਦੇ । ਸੋਹਿਆ—ਸੋਹਣੇ ਬਣ ਗਏ ।੨।

ਕਰਿ—ਕਰ ਕੇ । ਪੁਨਹ ਚਰਨਾ—ਪੁਨਹ ਆਚਰਨ, ਪਛਤਾਵੇ ਵਜੋਂ ਕੀਤੇ ਹੋਏ ਧਾਰਮਿਕ ਕੰਮ । ਤਟ—ਨਦੀਆਂ ਦੇ ਕਿਨਾਰੇ । ਧਰਨਾ—ਧਰਤੀ । ਉਬਰੇ—(ਮਾਇਆ ਦੇ ਪੰਜੇ ਤੋਂ) ਬਚੇ । ਜਿ—ਜੇਹੜੇ ।੩।

ਮੋਹਿ—ਮੋਹ ਵਿਚ । ਪਚੈ—ਖ਼ੁਆਰ ਹੁੰਦਾ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਗੁਰ—ਹੇ ਗੁਰੂ ! ।੪।

ਅਰਥ :—ਹੇ ਮੇਰੇ ਵੀਰ ! ਪਰਮਾਤਮਾ ਨੇ (ਮਾਇਆ) ਇਕ ਅਜੇਹੀ ਇਸਤ੍ਰੀ ਪੈਦਾ ਕੀਤੀ ਹੋਈ ਹੈ ਕਿ ਉਸ ਨੇ ਸਾਰੇ ਜਗਤ ਨੂੰ ਖਾ ਲਿਆ ਹੈ (ਆਪਣੇ ਕਾਬੂ ਵਿਚ ਕੀਤਾ ਹੋਇਆ ਹੈ), ਮੈਨੂੰ ਤਾਂ ਗੁਰੂ ਨੇ (ਉਸ ਮਾਇਆ-ਇਸਤ੍ਰੀ ਤੋਂ) ਬਚਾ ਰੱਖਿਆ ਹੈ ।੧।ਰਹਾਉ।

(ਹੇ ਭਾਈ ! ਉਸ ਮਾਇਆ-ਇਸਤ੍ਰੀ ਦੇ) ਮੱਥੇ ਉਤੇ ਤ੍ਰਿਉੜੀ (ਪਈ ਰਹਿੰਦੀ) ਹੈ ਉਸ ਦੀ ਨਿਗਾਹ ਗੁੱਸੇ ਨਾਲ ਭਰੀ ਰਹਿੰਦੀ ਹੈ ਉਹ (ਸਦਾ) ਕੌੜਾ ਬੋਲਦੀ ਹੈ, ਜੀਭ ਦੀ ਖਰ੍ਹਵੀ ਹੈ (ਸਾਰੇ ਜਗਤ ਦੇ ਆਤਮਕ ਜੀਵਨ ਨੂੰ ਹੜੱਪ ਕਰ ਕੇ ਭੀ) ਉਹ ਭੁੱਖੀ ਟਿਕੀ ਰਹਿੰਦੀ ਹੈ (ਜਗਤ ਵਿਚ ਆ ਰਹੇ ਸਭ ਜੀਵਾਂ ਨੂੰ ਹੜੱਪ ਕਰਨ ਲਈ ਤਿਆਰ ਰਹਿੰਦੀ ਹੈ) ਉਹ (ਮਾਇਆ-ਇਸਤ੍ਰੀ) ਪ੍ਰਭੂ-ਪਤੀ ਨੂੰ ਕਿਤੇ ਦੂਰ-ਵੱਸਦਾ ਸਮਝਦੀ ਹੈ (ਪ੍ਰਭੂ-ਪਤੀ ਦੀ ਪਰਵਾਹ ਨਹੀਂ ਕਰਦੀ) ।੧।

(ਹੇ ਭਾਈ ! ਮਾਇਆ-ਇਸਤ੍ਰੀ ਨੇ) ਠਗਬੂਟੀ ਖਵਾ ਕੇ ਸਾਰੇ ਜਗਤ ਨੂੰ ਆਪਣੀ ਤੱਕ ਵਿਚ ਰੱਖਿਆ ਹੋਇਆ ਹੈ (ਜੀਵਾਂ ਦੀ ਕੀਹ ਪਾਇਆਂ ਹੈ ? ਉਸ ਨੇ ਤਾਂ) ਬ੍ਰਹਮਾ ਨੂੰ ਵਿਸ਼ਨੂੰ ਨੂੰ ਸ਼ਿਵ ਨੂੰ ਆਪਣੇ ਮੋਹ ਵਿਚ ਫਸਾਇਆ ਹੋਇਆ ਹੈ । ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਜੁੜੇ ਰਹਿੰਦੇ ਹਨ ਉਹ (ਉਸ ਤੋਂ ਬਚ ਕੇ) ਸੋਹਣੇ ਆਤਮਕ ਜੀਵਨ ਵਾਲੇ ਬਣੇ ਰਹਿੰਦੇ ਹਨ ।੨।

(ਹੇ ਭਾਈ ! ਅਨੇਕਾਂ ਲੋਕ) ਵਰਤ ਰੱਖ ਰੱਖ ਕੇ ਧਾਰਮਿਕ ਨੇਮ ਨਿਬਾਹ ਨਿਬਾਹ ਕੇ ਤੇ (ਕੀਤੇ ਪਾਪਾਂ ਦਾ ਪ੍ਰਭਾਵ ਮਿਟਾਣ ਲਈ) ਪਛੁਤਾਵੇ ਵਜੋਂ ਧਾਰਮਿਕ ਰਸਮਾਂ ਕਰ ਕਰ ਕੇ ਥੱਕ ਗਏ, ਅਨੇਕਾਂ ਤੀਰਥਾਂ ਉਤੇ ਸਾਰੀ ਧਰਤੀ ਉਤੇ ਭਉਂ ਚੁਕੇ (ਪਰ ਇਸ ਮਾਇਆ-ਇਸਤ੍ਰੀ ਤੋਂ ਨਾਹ ਬਚ ਸਕੇ) । (ਹੇ ਭਾਈ !) ਸਿਰਫ਼ ਉਹੀ ਬੰਦੇ ਬਚਦੇ ਹਨ ਜੇਹੜੇ ਗੁਰੂ ਦੀ ਸਰਨ ਪੈਂਦੇ ਹਨ ।੩।

(ਹੇ ਭਾਈ !) ਸਾਰਾ ਜਗਤ ਮਾਇਆ ਦੇ ਮੋਹ ਵਿਚ ਬੱਝਾ ਪਿਆ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮੂਰਖ ਮਨੁੱਖ ਹਉਮੈ ਵਿਚ ਖ਼ੁਆਰ ਹੁੰਦਾ ਰਹਿੰਦਾ ਹੈ । ਹੇ ਨਾਨਕ ! (ਆਖ—) ਹੇ ਗੁਰੂ ! ਮੈਨੂੰ ਤੂੰ ਹੀ ਮੇਰੀ ਬਾਂਹ ਫੜ ਕੇ (ਇਸ ਦੇ ਪੰਜੇ ਤੋਂ) ਬਚਾਇਆ ਹੈ ।੪।੨।੯੬।

**ਆਸਾ ਮਹਲਾ ੫ ॥ ਸਰਬ ਦੂਖ ਜਬ ਬਿਸਰਹਿ ਸੁਆਮੀ ॥ ਈਹਾ ਊਹਾ ਕਾਮਿ ਨ ਪ੍ਰਾਨੀ ॥੧॥ ਸੰਤ ਤ੍ਰਿਪਤਾਸੇ ਹਰਿ ਹਰਿ ਧ੍ਯ੍ਯਾਇ ॥ ਕਰਿ ਕਿਰਪਾ ਅਪੁਨੈ ਨਾਇ ਲਾਏ ਸਰਬ ਸੂਖ ਪ੍ਰਭ ਤੁਮਰੀ ਰਜਾਇ ॥ ਰਹਾਉ ॥ ਸੰਗਿ ਹੋਵਤ ਕਉ ਜਾਨਤ ਦੂਰਿ ॥ ਸੋ ਜਨੁ ਮਰਤਾ ਨਿਤ ਨਿਤ ਝੂਰਿ ॥੨॥ ਜਿਨਿ ਸਭੁ ਕਿਛੁ ਦੀਆ ਤਿਸੁ ਚਿਤਵਤ ਨਾਹਿ ॥ ਮਹਾ ਬਿਖਿਆ ਮਹਿ ਦਿਨੁ ਰੈਨਿ ਜਾਹਿ ॥੩॥ ਕਹੁ ਨਾਨਕ ਪ੍ਰਭੁ ਸਿਮਰਹੁ ਏਕ ॥ ਗਤਿ ਪਾਈਐ ਗੁਰ ਪੂਰੇ ਟੇਕ ॥੪॥੩॥੯੭॥ {ਪੰਨਾ ੩੯੫}**

**ਪਦ ਅਰਥ** :—ਸਰਬ—ਸਾਰੇ । ਬਿਸਰਹਿ—ਤੂੰ ਵਿਸਰਦਾ ਹੈਂ । ਸੁਆਮੀ—ਹੇ ਸੁਆਮੀ ! ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਕਾਮਿ ਨ—ਕਿਸੇ ਕੰਮ ਨਹੀਂ ਆਉਂਦਾ ।੧।

ਤ੍ਰਿਪਤਾਸੇ—ਰੱਜੇ ਰਹਿੰਦੇ ਹਨ । ਧ੍ਯ੍ਯਾਇ—ਧਿਆਏ, ਸਿਮਰ ਕੇ {ਅੱਖਰ 'ਧ' ਦੇ ਨਾਲ ਅੱਧਾ 'ਯ' ਹੈ} । ਨਾਇ—ਨਾਮ ਵਿਚ । ਰਜਾਇ—ਰਜ਼ਾ ਮੰਨਿਆਂ, ਹੁਕਮ ਵਿਚ ਤੁਰਿਆਂ । ਪ੍ਰਭ—ਹੇ ਪ੍ਰਭੂ ! ।ਰਹਾਉ।

ਸੰਗਿ—ਨਾਲ । ਕਉ—ਨੂੰ । ਮਰਤਾ—ਆਤਮਕ ਮੌਤ ਸਹੇੜਦਾ ਹੈ । ਝੂਰਿ—ਝੁਰ ਝੁਰ ਕੇ, ਖਿੱਝ ਖਿੱਝ ਕੇ ।੨।

ਜਿਨਿ—ਜਿਸ (ਪਰਮਾਤਮਾ) ਨੇ । ਬਿਖਿਆ—ਮਾਇਆ । ਰੈਨਿ—ਰਾਤ । ਜਾਹਿ—ਬੀਤਦੇ ਹਨ ।੩।

ਨਾਨਕ—ਹੇ ਨਾਨਕ ! ਗਤਿ—ਉੱਚੀ ਆਤਮਕ ਅਵਸਥਾ । ਟੇਕ—ਆਸਰਾ, ਸਰਨ ।੪।

**ਅਰਥ** :—ਹੇ ਪ੍ਰਭੂ ! ਤੇਰੀ ਰਜ਼ਾ ਵਿਚ ਤੁਰਿਆਂ ਸਾਰੇ ਸੁਖ ਪ੍ਰਾਪਤ ਹੁੰਦੇ ਹਨ । ਹੇ ਪ੍ਰਭੂ ! ਜਿਨ੍ਹਾਂ ਮਨੁੱਖਾਂ ਨੂੰ ਤੂੰ ਮੇਹਰ ਕਰ ਕੇ ਆਪਣੇ ਨਾਮ ਵਿਚ ਜੋੜੀ ਰੱਖਦਾ ਹੈਂ ਉਹ (ਤੇਰੇ) ਸੰਤ ਜਨ ਤੇਰਾ ਹਰਿ-ਨਾਮ ਸਿਮਰ ਸਿਮਰ ਕੇ (ਮਾਇਆ ਦੀ ਤ੍ਰਿਸ਼ਨਾ ਵੱਲੋਂ) ਰੱਜੇ ਰਹਿੰਦੇ ਹਨ ।੧।ਰਹਾਉ।

ਹੇ ਮਾਲਕ-ਪ੍ਰਭੂ ! ਜਦੋਂ (ਕਿਸੇ ਜੀਵ ਦੇ ਮਨ ਵਿਚੋਂ) ਤੂੰ ਵਿਸਰ ਜਾਂਦਾ ਹੈਂ ਤਾਂ ਉਸ ਨੂੰ ਸਾਰੇ ਦੁੱਖ ਆ ਘੇਰਦੇ ਹਨ, ਉਹ ਜੀਵ ਲੋਕ ਪਰਲੋਕ ਵਿਚ ਕਿਸੇ ਕੰਮ ਨਹੀਂ ਆਉਂਦਾ (ਉਸ ਦਾ ਜੀਵਨ ਵਿਅਰਥ ਹੋ ਜਾਂਦਾ ਹੈ) ।੧।

(ਹੇ ਭਾਈ !) ਜੇਹੜਾ ਮਨੁੱਖ ਆਪਣੇ ਅੰਗ-ਸੰਗ ਵੱਸਦੇ ਪਰਮਾਤਮਾ ਨੂੰ ਕਿਤੇ ਦੂਰ ਵੱਸਦਾ ਸਮਝਦਾ ਹੈ ਉਹ ਸਦਾ (ਮਾਇਆ ਦੀ ਤ੍ਰਿਸ਼ਨਾ ਦੇ ਅਧੀਨ) ਖਿੱਝ ਖਿੱਝ ਕੇ ਆਤਮਕ ਮੌਤ ਸਹੇੜੀ ਰੱਖਦਾ ਹੈ ।੨।

(ਹੇ ਭਾਈ !) ਜਿਸ ਪਰਮਾਤਮਾ ਨੇ ਹਰੇਕ ਚੀਜ਼ ਦਿੱਤੀ ਹੈ ਜੇਹੜਾ ਮਨੁੱਖ ਉਸ ਨੂੰ ਚੇਤੇ ਨਹੀਂ ਕਰਦਾ ਉਸ ਦੇ (ਜ਼ਿੰਦਗੀ ਦੇ) ਸਾਰੇ ਰਾਤ ਦਿਨ ਡਾਢੀ ਮਾਇਆ (ਦੇ ਮੋਹ) ਵਿਚ (ਫਸਿਆਂ ਹੀ) ਗੁਜ਼ਰਦੇ ਹਨ ।੩।

ਹੇ ਨਾਨਕ ! ਆਖ—(ਹੇ ਭਾਈ !) ਪੂਰੇ ਗੁਰੂ ਦੀ ਸਰਨ ਪੈ ਕੇ ਇਕ ਪਰਮਾਤਮਾ ਨੂੰ ਯਾਦ ਕਰਦੇ ਰਿਹਾ ਕਰੋ (ਇਸ ਤਰ੍ਹਾਂ) ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ (ਤੇ ਮਾਇਆ ਦੀ ਤ੍ਰਿਸ਼ਨਾ ਵਿਚ ਨਹੀਂ ਫਸੀਦਾ) ।੪।੩।੯੭।

**ਆਸਾ ਮਹਲਾ ੫ ॥ ਨਾਮੁ ਜਪਤ ਮਨੁ ਤਨੁ ਸਭੁ ਹਰਿਆ ॥ ਕਲਮਲ ਦੋਖ ਸਗਲ ਪਰਹਰਿਆ ॥੧॥ ਸੋਈ ਦਿਵਸੁ ਭਲਾ ਮੇਰੇ ਭਾਈ ॥ ਹਰਿਗੁਨ ਗਾਇ ਪਰਮ ਗਤਿ ਪਾਈ ॥ ਰਹਾਉ ॥ ਸਾਧ ਜਨਾ ਕੇ ਪੂਜੇ ਪੈਰ ॥ ਮਿਟੇ ਉਪਦ੍ਰਹ ਮਨ ਤੇ ਬੈਰ ॥੨॥ ਗੁਰ ਪੂਰੇ ਮਿਲਿ ਝਗਰੁ ਚੁਕਾਇਆ ॥ ਪੰਚ ਦੂਤ ਸਭਿ ਵਸਗਤਿ ਆਇਆ ॥੩॥ ਜਿਸੁ ਮਨਿ ਵਸਿਆ ਹਰਿ ਕਾ ਨਾਮੁ ॥ ਨਾਨਕ ਤਿਸੁ ਊਪਰਿ ਕੁਰਬਾਨ ॥੪॥੪॥੯੮॥ {ਪੰਨਾ ੩੯੫}**

ਪਦ ਅਰਥ :—ਜਪਤ—ਜਪਦਿਆਂ । ਹਰਿਆ—ਹਰਾ {ਜਿਸ ਰੁੱਖ ਵਿਚ ਜਾਨ ਹੋਵੇ ਉਹ ਹਰਾ ਹੁੰਦਾ ਹੈ । ਜਾਨ-ਹੀਣ ਰੁੱਖ-ਸੁੱਕ ਜਾਂਦਾ ਹੈ} ਆਤਮਕ ਜੀਵਨ ਵਾਲਾ । ਕਲਮਲ—ਪਾਪ । ਦੋਖ—ਐਬ । ਪਰਹਰਿਆ—ਦੂਰ ਹੋ ਜਾਂਦੇ ਹਨ ।੧।

ਦਿਵਸੁ—ਦਿਨ । ਭਾਈ—ਹੇ ਵੀਰ ! ਗਾਇ—ਗਾ ਕੇ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।ਰਹਾਉ।

ਸਾਧ—ਗੁਰਮੁਖਿ । ਉਪਦ੍ਰਹ—ਉਪੱਦ੍ਰਵ, ਛੇੜ-ਖ਼ਾਨੀਆਂ । ਤੇ—ਤੋਂ, ਵਿਚੋਂ ।੨।

ਮਿਲਿ—ਮਿਲ ਕੇ । ਝਗਰੁ—ਝਗੜਾ, ਰੌਲਾ । ਪੰਚ ਦੂਤ—ਕਾਮਾਦਿਕ ਪੰਜ ਵੈਰੀ । ਸਭਿ—ਸਾਰੇ ।੩।

ਜਿਸੁ ਮਨਿ—ਜਿਸ (ਮਨੁੱਖ) ਦੇ ਮਨ ਵਿਚ । ਊਪਰਿ—ਉਤੋਂ ।੪।

ਅਰਥ :—ਹੇ ਮੇਰੇ ਵੀਰ ! ਸਿਰਫ਼ ਉਹੀ ਦਿਨ (ਮਨੁੱਖ ਵਾਸਤੇ) ਸੁਲੱਖਣਾ ਹੁੰਦਾ ਹੈ ਜਦੋਂ ਉਹ ਪਰਮਾਤਮਾ ਦੇ ਗੁਣ ਗਾ ਕੇ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰਦਾ ਹੈ ।ਰਹਾਉ।

(ਹੇ ਭਾਈ ! ਜਿਵੇਂ ਪਾਣੀ ਮਿਲਣ ਨਾਲ ਰੁੱਖ ਹਰਾ ਹੋ ਜਾਂਦਾ ਹੈ, ਰੁੱਖ ਵਿਚ, ਮਾਨੋ, ਜਿੰਦ ਰੁਮਕ ਪੈਂਦੀ ਹੈ ਤਿਵੇਂ) ਪਰਮਾਤਮਾ ਦਾ ਨਾਮ ਜਪਣ ਨਾਲ (ਨਾਮ-ਜਲ ਨਾਲ) ਮਨੁੱਖ ਦਾ ਮਨ ਮਨੁੱਖ ਦਾ ਹਿਰਦਾ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ (ਉਸ ਦੇ ਅੰਦਰੋਂ) ਸਾਰੇ ਪਾਪ ਐਬ ਦੂਰ ਹੋ ਜਾਂਦੇ ਹਨ ।੧।

ਜੇਹੜਾ ਮਨੁੱਖ ਗੁਰਮੁਖਾਂ ਦੇ ਪੈਰ ਪੂਜਦਾ ਹੈ ਉਸ ਦੇ ਮਨ ਵਿਚੋਂ ਸਾਰੀਆਂ ਛੇੜ-ਖ਼ਾਨੀਆਂ ਸਾਰੇ ਵੈਰ-ਵਿਰੋਧ ਮਿੱਟ ਜਾਂਦੇ ਹਨ ।੨।

(ਹੇ ਭਾਈ !) ਜਿਸ ਮਨੁੱਖ ਨੇ ਗੁਰੂ ਨੂੰ ਮਿਲ ਕੇ (ਆਪਣੇ ਅੰਦਰੋਂ ਵਿਕਾਰਾਂ ਦਾ) ਰੌਲਾ ਮੁਕਾ ਲਿਆ, ਕਾਮਾਦਿਕ ਪੰਜੇ ਵੈਰੀ ਸਾਰੇ ਉਸ ਦੇ ਕਾਬੂ ਵਿਚ ਆ ਜਾਂਦੇ ਹਨ ।੩।

ਹੇ ਨਾਨਕ ! (ਆਖ—) ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ਉਸ ਤੋਂ ਸਦਾ ਸਦਕੇ ਹੋਣਾ ਚਾਹੀਦਾ ਹੈ ।੪।੪।੯੮।

**ਆਸਾ ਮਹਲਾ ੫ ॥ ਗਾਵਿ ਲੇਹਿ ਤੂ ਗਾਵਨਹਾਰੇ ॥ ਜੀਅ ਪਿੰਡ ਕੇ ਪ੍ਰਾਨ ਅਧਾਰੇ ॥ ਜਾ ਕੀ ਸੇਵਾ ਸਰਬ ਸੁਖ ਪਾਵਹਿ ॥ ਅਵਰ ਕਾਹੂ ਪਹਿ ਬਹੁੜਿ ਨ ਜਾਵਹਿ ॥੧॥ ਸਦਾ ਅਨੰਦ ਅਨੰਦੀ ਸਾਹਿਬੁ ਗੁਨ ਨਿਧਾਨ ਨਿਤ ਨਿਤ ਜਾਪੀਐ ॥ ਬਲਿਹਾਰੀ ਤਿਸੁ ਸੰਤ ਪਿਆਰੇ ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥ ਜਾ ਕਾ ਦਾਨੁ ਨਿਖੂਟੈ ਨਾਹੀ ॥ ਭਲੀ ਭਾਤਿ ਸਭ ਸਹਜਿ ਸਮਾਹੀ ॥ ਜਾ ਕੀ ਬਖਸ ਨ ਮੇਟੈ ਕੋਈ ॥ ਮਨਿ ਵਾਸਾਈਐ ਸਾਚਾ ਸੋਈ ॥੨॥ ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ ॥ ਪ੍ਰਭ ਕੇ ਸੇਵਕ ਦੂਖ ਨ ਝੂਰਨ ॥ ਓਟਿ ਗਹੀ ਨਿਰਭਉ ਪਦੁ ਪਾਈਐ ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ ॥੩॥ ਦੂਰਿ ਨ ਹੋਈ ਕਤ ਹੂ ਜਾਈਐ ॥ ਨਦਰਿ ਕਰੇ ਤਾ ਹਰਿ ਹਰਿ ਪਾਈਐ ॥ ਅਰਦਾਸਿ ਕਰੀ ਪੂਰੇ ਗੁਰ ਪਾਸਿ ॥ ਨਾਨਕੁ ਮੰਗੈ ਹਰਿ ਧਨੁ ਰਾਸਿ ॥੪॥੫॥੯੯॥ {ਪੰਨਾ ੩੯੫}**

ਪਦ ਅਰਥ :—ਗਾਵਿ ਲੇਹਿ—ਗਾ ਲੈ, ਗਾਇਆ ਕਰ । ਗਾਵਨਹਾਰੇ—ਹੇ ਗਾਉਣ ਵਾਲੇ ! ਜੀਅ ਅਧਾਰ—ਜਿੰਦ ਦਾ ਆਸਰਾ । ਪਿੰਡ ਅਧਾਰ—ਸਰੀਰ ਦਾ ਆਸਰਾ । ਪਾਵਹਿ—ਤੂੰ ਪ੍ਰਾਪਤ ਕਰਦਾ ਹੈਂ । ਕਾਹੂ ਪਹਿ—ਕਿਸੇ ਪਾਸ । ਬਹੁੜਿ—ਮੁੜ, ਫਿਰ ।੧।

ਅਨੰਦੀ—ਅਨੰਦ ਦਾ ਸੋਮਾ । ਗੁਨ ਨਿਧਾਨ—ਗੁਣਾਂ ਦਾ ਖਜ਼ਾਨਾ । ਜਾਪੀਐ—ਜਪਣਾ ਚਾਹੀਦਾ ਹੈ । ਸੰਤ—ਗੁਰੂ । ਪ੍ਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ । ਵਾਸੀਐ—ਵਸਾ ਸਕੀਦਾ ਹੈ ।ਰਹਾਉ।

ਦਾਨੁ—ਬਖ਼ਸ਼ਸ਼ । ਸਹਜਿ—ਆਤਮਕ ਅਡੋਲਤਾ ਵਿਚ ।੨।

ਸਗਲ ਸਮਗ੍ਰੀ—ਸਾਰੇ ਪਦਾਰਥ । ਪੂਰਨ—ਭਰੇ ਹੋਏ । ਗਹੀ—ਪਕੜਿਆਂ । ਸਾਸਿ ਸਾਸਿ—ਹਰੇਕ ਸਾਹ ਨਾਲ । ਗੁਨ ਨਿਧਿ—ਗੁਣਾਂ ਦਾ ਖ਼ਜ਼ਾਨਾ ।੩।

ਕਤ ਹੂ—ਕਿੱਥੇ ? ਕਰੀ—ਕਰੀਂ, ਮੈਂ ਕਰਦਾ ਹਾਂ । ਰਾਸਿ—ਪੂੰਜੀ, ਸਰਮਾਇਆ ।੪।

ਅਰਥ :—(ਹੇ ਭਾਈ !) ਉਸ ਮਾਲਕ-ਪ੍ਰਭੂ (ਦੇ ਨਾਮ) ਨੂੰ ਸਦਾ ਹੀ ਜਪਣਾ ਚਾਹੀਦਾ ਹੈ ਜੋ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ ਜੋ ਸਦਾ ਆਨੰਦ ਦਾ ਸੋਮਾ ਹੈ । (ਹੇ ਭਾਈ !) ਉਸ ਪਿਆਰੇ ਗੁਰੂ ਤੋਂ ਸਦਕੇ ਜਾਣਾ ਚਾਹੀਦਾ ਹੈ ਜਿਸ ਦੀ ਕਿਰਪਾ ਨਾਲ ਪਰਮਾਤਮਾ ਨੂੰ ਮਨ ਵਿਚ ਵਸਾ ਸਕੀਦਾ ਹੈ ।੧।ਰਹਾਉ।

ਹੇ ਭਾਈ ! ਜਦ ਤਕ ਗਾਵਣ ਦੀ ਸਮਰਥਾ ਹੈ ਉਸ ਪਰਮਾਤਮਾ ਦੇ ਗੁਣ ਗਾਂਦਾ ਰਹੁ ਜੋ ਤੇਰੀ ਜਿੰਦ ਦਾ ਆਸਰਾ ਹੈ ਜੋ ਤੇਰੇ ਸਰੀਰ ਦਾ ਆਸਰਾ ਹੈ ਜੋ ਤੇਰੇ ਪ੍ਰਾਣਾਂ ਦਾ ਆਸਰਾ ਹੈ, ਜਿਸ ਦੀ ਸੇਵਾ-ਭਗਤੀ ਕਰ ਕੇ ਤੂੰ ਸਾਰੇ ਸੁਖ ਹਾਸਲ ਕਰ ਲਏਂਗਾ (ਤੇ ਸੁਖਾਂ ਦੀ ਭਾਲ ਵਿਚ) ਕਿਸੇ ਹੋਰ ਪਾਸ ਮੁੜ ਜਾਣ ਦੀ ਲੋੜ ਨਹੀਂ ਪਏਗੀ ।੧।

ਹੇ ਭਾਈ ! ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਹੀ ਸਦਾ ਆਪਣੇ ਮਨ ਵਿਚ ਵਸਾਣਾ ਚਾਹੀਦਾ ਹੈ ਜਿਸ ਦੀ ਦਿੱਤੀ ਹੋਈ ਦਾਤਿ ਕਦੇ ਮੁੱਕਦੀ ਨਹੀਂ ਜਿਸ ਦੀ ਕੀਤੀ ਬਖ਼ਸ਼ਸ਼ ਦੇ ਰਾਹ ਵਿਚ ਕੋਈ ਰੋਕ ਨਹੀਂ ਪਾ ਸਕਦਾ (ਤੇ ਜੋ ਜੋ ਉਸ ਨੂੰ ਮਨ ਵਿਚ ਵਸਾਂਦੇ ਹਨ ਉਹ) ਸਾਰੇ ਚੰਗੀ ਤਰ੍ਹਾਂ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ ।੨।

ਹੇ ਭਾਈ ! ਹਰੇਕ ਸਾਹ ਦੇ ਨਾਲ ਗੁਣਾਂ ਦੇ ਖ਼ਜ਼ਾਨੇ ਉਸ ਪ੍ਰਭੂ ਦੇ ਗੁਣ ਗਾਂਦੇ ਰਹਿਣਾ ਚਾਹੀਦਾ ਹੈ ਜਿਸ ਦੇ ਘਰ ਵਿਚ (ਜੀਵਾਂ ਵਾਸਤੇ) ਸਾਰੇ ਪਦਾਰਥ ਭਰੇ ਪਏ ਰਹਿੰਦੇ ਹਨ ਜਿਸ ਦੇ ਸੇਵਕਾਂ ਨੂੰ ਕੋਈ ਦੁੱਖ ਕੋਈ ਝੋਰੇ ਪੋਹ ਨਹੀਂ ਸਕਦੇ ਤੇ ਜਿਸ ਦਾ ਆਸਰਾ ਲਿਆਂ ਉਹ ਆਤਮਕ ਦਰਜਾ ਮਿਲ ਜਾਂਦਾ ਹੈ ਜਿਥੇ ਕੋਈ ਡਰ ਦਬਾ ਨਹੀਂ ਪਾ ਸਕਦਾ ।੩।

ਹੇ ਭਾਈ ! ਉਹ ਪਰਮਾਤਮਾ ਸਾਥੋਂ ਦੂਰ ਨਹੀਂ ਵੱਸਦਾ, ਕਿਤੇ (ਦੂਰ) ਲੱਭਣ ਜਾਣ ਦੀ ਲੋੜ ਨਹੀਂ, ਉਸ ਦੀ ਪ੍ਰਾਪਤੀ ਤਦੋਂ ਹੀ ਹੋ ਸਕਦੀ ਹੈ ਜਦੋਂ ਉਹ ਆਪ ਮੇਹਰ ਦੀ ਨਜ਼ਰ ਕਰੇ ।

ਹੇ ਭਾਈ ! ਮੈਂ ਤਾਂ ਪੂਰੇ ਗੁਰੂ ਕੋਲ ਹੀ ਅਰਦਾਸ ਕਰਦਾ ਹਾਂ (ਤੇ ਆਖਦਾ ਹਾਂ—ਹੇ ਗੁਰੂ ! ਤੇਰੇ ਪਾਸੋਂ) ਨਾਨਕ ਹਰਿ-ਨਾਮ-ਧਨ ਮੰਗਦਾ ਹੈ ਹਰਿ-ਨਾਮ ਦਾ ਸਰਮਾਇਆ ਮੰਗਦਾ ਹੈ ।੪।੫।੯੯।

**ਆਸਾ ਮਹਲਾ ੫ ॥ ਪ੍ਰਥਮੇ ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ ਹੋਆ ਸੂਖੁ ॥ ਕਰਿ ਕਿਰਪਾ ਗੁਰ ਦੀਨੋ ਨਾਉ ॥ ਬਲਿ ਬਲਿ ਤਿਸੁ ਸਤਿਗੁਰ ਕਉ ਜਾਉ ॥੧॥ ਗੁਰੁ ਪੂਰਾ ਪਾਇਓ ਮੇਰੇ ਭਾਈ ॥ ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ ॥ ਰਹਾਉ ॥ ਗੁਰ ਕੇ ਚਰਨ ਹਿਰਦੈ ਵਸਾਏ ॥ ਮਨ ਚਿੰਤਤ ਸਗਲੇ ਫਲ ਪਾਏ ॥ ਅਗਨਿ ਬੁਝੀ ਸਭ ਹੋਈ ਸਾਂਤਿ ॥ ਕਰਿ ਕਿਰਪਾ ਗੁਰਿ ਕੀਨੀ ਦਾਤਿ ॥੨॥ ਨਿਥਾਵੇ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥ ਬੰਧਨ ਕਾਟਿ ਸੇਵਕ ਕਰਿ ਰਾਖੇ ॥ ਅੰਮ੍ਰਿਤ ਬਾਨੀ ਰਸਨਾ ਚਾਖੇ ॥੩॥ ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ ॥ ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥ ਸੋ ਜਨੁ ਹੋਆ ਸਦਾ ਨਿਹਾਲਾ ॥੪॥੬॥੧੦੦॥ {ਪੰਨਾ ੩੯੫}**

**ਪਦ** ਅਰਥ :—ਪ੍ਰਥਮੇ—ਪਹਿਲਾਂ । ਕਉ—ਨੂੰ । ਕਰਿ—ਕਰ ਕੇ । ਗੁਰਿ—ਗੁਰੂ ਨੇ । ਬਲਿ ਬਲਿ—ਕੁਰਬਾਨ । ਜਾਉ—ਮੈਂ ਜਾਂਦਾ ਹਾਂ, ਜਾਉਂ ।੧।

ਭਾਈ—ਹੇ ਭਾਈ ! ।ਰਹਾਉ।

ਹਿਰਦੈ—ਹਿਰਦੇ ਵਿਚ । ਮਨ ਚਿੰਤਤ—ਮਨ-ਇੱਛਤ । ਸਾਂਤਿ—ਠੰਢ ।੨।

ਨਿਥਾਵਾ—ਜਿਸ ਨੂੰ ਕਿਤੇ ਢੋਈ ਨਾਹ ਮਿਲੇ । ਕਾਟਿ—ਕੱਟ ਕੇ । ਕਰਿ—ਬਣਾ ਕੇ । ਰਸਨਾ—ਜੀਭ ।੩।

ਵਡੈ ਭਾਗਿ—ਵੱਡੀ ਕਿਸਮਤ ਨਾਲ । ਪੂਜ—ਪੂਜਾ । ਤਿਆਗਿ—ਤਿਆਗ ਕੇ । ਹੇ ਨਾਨਕ ! ਜਾ ਕਉ—ਜਿਸ ਮਨੁੱਖ ਉਤੇ । ਨਿਹਾਲਾ—ਪ੍ਰਸੰਨ, ਖ਼ੁਸ਼ ।੪।

**ਅਰਥ** :—ਹੇ ਮੇਰੇ ਵੀਰ ! ਜਦੋਂ ਦਾ ਮੈਨੂੰ ਪੂਰਾ ਗੁਰੂ ਮਿਲਿਆ ਹੈ ਗੁਰੂ ਦੀ ਸਰਨ ਪਿਆਂ ਮੇਰੇ ਸਾਰੇ ਰੋਗ ਸਾਰੇ ਚਿੰਤਾ ਫ਼ਿਕਰ ਸਾਰੇ ਦੁੱਖ ਨਾਸ ਹੋ ਗਏ ਹਨ ।ਰਹਾਉ।

(ਹੇ ਭਾਈ ! ਗੁਰੂ ਨੂੰ ਮਿਲਿਆਂ ਸਭ ਤੋਂ) ਪਹਿਲਾਂ ਮੇਰੇ ਸਰੀਰ ਦਾ ਹਰੇਕ ਦੁੱਖ ਮਿਟ ਗਿਆ, ਫਿਰ ਮੇਰੇ ਮਨ ਨੂੰ ਪੂਰਨ ਆਨੰਦ ਪ੍ਰਾਪਤ ਹੋਇਆ । ਗੁਰੂ ਨੇ ਕਿਰਪਾ ਕਰ ਕੇ ਮੈਨੂੰ ਪਰਮਾਤਮਾ ਦਾ ਨਾਮ ਦਿੱਤਾ । (ਹੇ ਭਾਈ !) ਮੈਂ ਉਸ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਸਦਕੇ ਜਾਂਦਾ ਹਾਂ ।੧।

(ਹੇ ਭਾਈ ! ਜਦੋਂ ਤੋਂ) ਮੈਂ ਗੁਰੂ ਦੇ ਚਰਨ ਆਪਣੇ ਹਿਰਦੇ ਵਿਚ ਵਸਾਏ ਹਨ ਮੈਨੂੰ ਸਾਰੇ ਮਨ-ਇੱਛਤ ਫਲ ਮਿਲ ਰਹੇ ਹਨ (ਮੇਰੇ ਅੰਦਰੋਂ ਤ੍ਰਿਸ਼ਨਾ ਦੀ) ਅੱਗ ਬੁੱਝ ਗਈ ਹੈ (ਮੇਰੇ ਅੰਦਰ) ਪੂਰੀ ਠੰਢ ਪੈ ਗਈ ਹੈ । ਇਹ ਸਾਰੀ ਦਾਤਿ ਗੁਰੂ ਨੇ ਹੀ ਮੇਹਰ ਕਰ ਕੇ ਦਿੱਤੀ ਹੈ ।੨।

ਮੈਨੂੰ ਪਹਿਲਾਂ ਕਿਤੇ ਢੋਈ ਨਹੀਂ ਸੀ ਮਿਲਦੀ ਗੁਰੂ ਨੇ ਮੈਨੂੰ (ਆਪਣੇ ਚਰਨਾਂ ਵਿੱਚ) ਥਾਂ ਦਿੱਤਾ, ਮੈਨੂੰ ਨਿਮਾਣੇ ਨੂੰ ਗੁਰੂ ਨੇ ਆਦਰ ਦਿੱਤਾ ਹੈ, ਮੇਰੇ (ਮਾਇਆ ਦੇ ਮੋਹ ਦੇ) ਬੰਧਨ ਕੱਟ ਕੇ ਮੈਨੂੰ ਗੁਰੂ ਨੇ ਆਪਣਾ ਸੇਵਕ ਬਣਾ ਕੇ ਆਪਣੇ ਚਰਨਾਂ ਵਿਚ ਟਿਕਾ ਲਿਆ, ਹੁਣ ਮੇਰੀ ਜੀਭ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ (ਦਾ ਰਸ) ਚੱਖਦੀ ਰਹਿੰਦੀ ਹੈ ।੩।

(ਹੇ ਭਾਈ !) ਵੱਡੀ ਕਿਸਮਤਿ ਨਾਲ ਮੈਨੂੰ ਗੁਰੂ ਦੇ ਚਰਨਾਂ ਦੀ ਪੂਜਾ (ਦਾ ਅਵਸਰ ਮਿਲਿਆ ਜਿਸ ਦੀ ਬਰਕਤਿ ਨਾਲ) ਮੈਂ ਹੋਰ ਸਾਰੇ ਆਸਰੇ ਛੱਡ ਕੇ ਪ੍ਰਭੂ ਦੀ ਸਰਨ ਆ ਪਿਆ ਹਾਂ ।

ਹੇ ਨਾਨਕ ! (ਆਖ—) ਜਿਸ ਮਨੁੱਖ ਉੱਤੇ ਗੁਰੂ ਦਇਆਵਾਨ ਹੋ ਜਾਂਦਾ ਹੈ ਉਹ ਮਨੁੱਖ ਸਦਾ ਆਤਮਕ ਆਨੰਦ ਮਾਣਦਾ ਹੈ ।੪।੬।੧੦੦।

**ਆਸਾ ਮਹਲਾ ੫ ॥ ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁਜੀਵਨੁ ਉਪਜਿਆ ਸੰਜੋਗਿ ॥ ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥ ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥ ਮਨਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥੩॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥ {ਪੰਨਾ ੩੯੬}**

ਪਦ ਅਰਥ :—ਸਾਚੈ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ । ਚਿਰੁਜੀਵਨੁ—ਅਟੱਲ ਆਤਮਕ ਜੀਵਨ । ਸੰਜੋਗਿ—(ਗੁਰੂ ਦੀ) ਸੰਗਤਿ ਨਾਲ । ਉਦਰੈ ਮਾਹਿ—(ਮਾਂ ਦੇ) ਪੇਟ ਵਿਚ । ਕੈ ਮਨਿ—ਦੇ ਮਨ ਵਿਚ । ਬਿਗਾਸੁ—ਖ਼ੁਸ਼ੀ ।੧।

ਪੂਤੁ—(ਪਰਮਾਤਮਾ ਦਾ) ਪੁੱਤਰ । ਸਭ ਮਹਿ—ਸਭ ਜੀਵਾਂ ਦੇ ਅੰਦਰ । ਪ੍ਰਗਟਿਆ—ਪਰਗਟ ਹੋ ਪਿਆ, ਜਾਗ ਪਿਆ । ਲਿਖਿਆ ਧੁਰ ਕਾ—(ਜੀਵਾਂ ਦੇ ਕੀਤੇ ਕਰਮਾਂ ਅਨੁਸਾਰ) ਧੁਰ ਦਰਗਾਹ ਦਾ ਲਿਖਿਆ (ਸੰਸਕਾਰ-ਰੂਪ) ਲੇਖ ।ਰਹਾਉ।

ਦਸੀ ਮਾਸੀ—ਦਸੀਂ ਮਹੀਨੀਂ । ਹੁਕਮਿ—(ਪਰਮਾਤਮਾ ਦੇ) ਹੁਕਮ ਅਨੁਸਾਰ । ਸੋਗੁ—ਚਿੰਤਾ-ਫ਼ਿਕਰ । ਸਖੀ—ਜੇਹੜੀ ਸਖੀ, ਜੇਹੜਾ ਸਤਸੰਗੀ । ਭਾਵੈ—ਪਿਆਰਾ ਲੱਗਦਾ ਹੈ ।੨।

ਵੇਲਿ—ਗੁਰਸਿੱਖੀ ਵਾਲੀ ਵੇਲ । ਪੀੜੀ—ਬੰਸ, ਕੁਲ । ਕਲਾ—ਸੱਤਿਆ, ਤਾਕਤ । ਬੰਧਿ—ਬੰਨ੍ਹ ਕੇ, ਪੱਕੀ ਕਰ ਕੇ । ਬਹਾਲੀ—ਟਿਕਾ ਦਿੱਤੀ । ਮਨ ਚਿੰਦਿਆ—ਮਨ-ਇੱਛਤ (ਫਲ) । ਅਚਿੰਤ—ਬੇ-ਫ਼ਿਕਰ ।੩।

ਬੋਲੈ—ਬੋਲਦਾ ਹੈ । ਕੈ ਭਾਣਿ—ਦੇ ਭਾਣੇ ਵਿਚ (ਤੁਰ ਕੇ) । ਗੁਝੀ ਛੰਨੀ—ਲੁਕੀ ਹੋਈ ।੪।

**ਨੋਟ** :—ਪੁੱਤਰ ਦੇ ਜਨਮ ਦੀ ਖ਼ੁਸ਼ੀ ਦਾ ਦ੍ਰਿਸ਼ਟਾਂਤ ਦੇ ਕੇ ਗੁਰੂ ਦੀ ਸਰਨ ਤੋਂ ਪ੍ਰਾਪਤ ਹੋਏ ਸੁਖ ਦਾ ਵਰਨਣ ਕੀਤਾ ਗਿਆ ਹੈ ।

**ਅਰਥ** :—(ਹੇ ਭਾਈ ! ਗੁਰੂ ਨਾਨਕ) ਪਰਮਾਤਮਾ ਦਾ ਭਗਤ ਜੰਮਿਆ (ਪਰਮਾਤਮਾ ਦਾ) ਪੁੱਤਰ ਜੰਮਿਆ (ਉਸ ਦੀ ਬਰਕਤਿ ਨਾਲ ਉਸ ਦੀ ਸਰਨ ਆਉਣ ਵਾਲੇ) ਸਾਰੇ ਜੀਵਾਂ ਦੇ ਅੰਦਰ ਧੁਰ-ਦਰਗਾਹ ਦਾ (ਸੇਵਾ-ਭਗਤੀ ਦਾ) ਲੇਖ ਉੱਘੜ ਰਿਹਾ ਹੈ ।ਰਹਾਉ।

(ਹੇ ਭਾਈ !) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ ਗੁਰੂ (ਨਾਨਕ) ਨੂੰ (ਜਗਤ ਵਿਚ) ਘੱਲਿਆ ਹੈ ਉਸ ਦੀ ਸੰਗਤਿ (ਦੀ ਬਰਕਤਿ) ਨਾਲ (ਸਿੱਖਾਂ ਦੇ ਹਿਰਦੇ ਵਿਚ) ਅਟੱਲ ਆਤਮਕ ਜੀਵਨ ਪੈਦਾ ਹੋ ਰਿਹਾ ਹੈ । (ਹੇ ਭਾਈ ! ਜਿਵੇਂ ਜਦੋਂ ਮਾਂ ਦੇ) ਪੇਟ ਵਿਚ (ਬੱਚਾ) ਆ ਨਿਵਾਸ ਕਰਦਾ ਹੈ ਤਾਂ ਮਾਂ ਦੇ ਮਨ ਵਿਚ ਬਹੁਤ ਖ਼ੁਸ਼ੀ ਪੈਦਾ ਹੁੰਦੀ ਹੈ (ਤਿਵੇਂ ਸਿੱਖ ਦੇ ਅੰਦਰ ਅਟੱਲ ਆਤਮਕ ਜੀਵਨ ਆਨੰਦ ਪੈਦਾ ਕਰਦਾ ਹੈ) ।੧।

(ਹੇ ਭਾਈ ! ਜਿਵੇਂ ਜਿਸ ਘਰ ਵਿਚ) ਪਰਮਾਤਮਾ ਦੇ ਹੁਕਮ ਅਨੁਸਾਰ ਦਸੀਂ ਮਹੀਨੀਂ ਪੁੱਤਰ ਜੰਮਦਾ ਹੈ (ਤਾਂ ਉਸ ਘਰ ਵਿਚੋਂ) ਗ਼ਮ ਮਿਟ ਜਾਂਦਾ ਹੈ ਤੇ ਬੜਾ ਉਤਸ਼ਾਹ ਹੁੰਦਾ ਹੈ; (ਤਿਵੇਂ ਜੇਹੜੀ ਸਤ-ਸੰਗਣ) ਸਹੇਲੀ ਗੁਰੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਂਦੀ ਹੈ ਉਹ ਆਤਮਕ ਆਨੰਦ ਮਾਣਦੀ ਹੈ ਤੇ ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਮਨ ਵਿਚ ਪਿਆਰੀ ਲੱਗਦੀ ਹੈ ।੨।

(ਹੇ ਭਾਈ ! ਜੇਹੜੇ ਵਡ-ਭਾਗੀ ਮਨੁੱਖ ਗੁਰੂ ਦੀ ਸੰਗਤਿ ਦੀ ਬਰਕਤਿ ਨਾਲ) ਇਕ ਪਰਮਾਤਮਾ ਵਿਚ ਸੁਰਤਿ ਜੋੜਦੇ ਹਨ ਉਹ ਚਿੰਤਾ ਤੋਂ ਰਹਿਤ ਹੋ ਜਾਂਦੇ ਹਨ ਸਤਿਗੁਰੂ ਉਹਨਾਂ ਨੂੰ ਮਨ-ਇੱਛਤ ਫਲ ਦੇਂਦਾ ਹੈ, ਗੁਰੂ ਉਹਨਾਂ ਗੁਰਸਿੱਖਾਂ ਵਿਚ ਪਰਮਾਤਮਾ ਦੀ ਧਰਮ-ਸੱਤਿਆ ਪੱਕੀ ਕਰ ਕੇ ਟਿਕਾ ਦੇਂਦਾ ਹੈ, ਇਹ ਗੁਰਸਿੱਖ ਹੀ (ਗੁਰੂ ਦੀ ਪਰਮਾਤਮਾ ਦੀ) ਵਧ-ਰਹੀ ਵੇਲ ਹਨ ਚੱਲ-ਰਹੀ ਪੀੜ੍ਹੀ ਹਨ ।੩।

(ਹੇ ਭਾਈ !) ਹੁਣ ਇਹ ਕੋਈ ਲੁਕੀ-ਛਿਪੀ ਗੱਲ ਨਹੀਂ ਹੈ (ਹਰ ਕੋਈ ਜਾਣਦਾ ਹੈ ਕਿ ਜਿਸ ਮਨੁੱਖ ਉੱਤੇ) ਗੁਰੂ ਨਾਨਕ ਦਇਆਵਾਨ ਹੁੰਦਾ ਹੈ (ਜਿਸ ਨੂੰ ਨਾਮਿ ਦੀ) ਦਾਤਿ ਦੇਂਦਾ ਹੈ ਉਹ ਜੋ ਕੁਝ ਬੋਲਦਾ ਹੈ ਗੁਰੂ ਦਾ ਪ੍ਰੇਰਿਆ ਹੋਇਆ ਗੁਰੂ ਦੀ ਰਜ਼ਾ ਵਿਚ ਹੀ ਬੋਲਦਾ ਹੈ (ਉਹ ਆਪਣੇ ਗੁਰੂ ਉੱਤੇ ਇਉਂ ਫ਼ਖ਼ਰ ਕਰਦਾ ਹੈ) ਜਿਵੇਂ

ਕੋਈ ਪੁੱਤਰ ਆਪਣੇ ਪਿਉ ਉੱਤੇ ਮਾਣ ਕਰਦਾ ਹੈ (ਉਹ ਸਿੱਖ ਗੁਰੂ ਪਾਸੋਂ ਸਹਾਇਤਾ ਦੀ ਉਵੇਂ ਆਸ ਰੱਖਦਾ ਹੈ ਜਿਵੇਂ ਪੁੱਤਰ ਪਿਉ ਪਾਸੋਂ) ।੪।੭।੧੦੧।

**ਆਸਾ ਮਹਲਾ ੫ ॥ ਗੁਰ ਪੂਰੇ ਰਾਖਿਆ ਦੇ ਹਾਥ ॥ ਪ੍ਰਗਟੁ ਭਇਆ ਜਨ ਕਾ ਪਰਤਾਪੁ ॥੧॥ ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ ॥ ਸਰਨਿ ਪਰੇ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥੨॥ ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ ॥ ਕਹੁ ਨਾਨਕ ਗੁਰ ਕਉ ਕੁਰਬਾਨ ॥੩॥੮॥੧੦੨॥ {ਪੰਨਾ ੩੯੬}**

**ਪਦ ਅਰਥ** :—ਪੂਰਾ—ਸਭ ਗੁਣਾਂ ਨਾਲ ਭਰਪੂਰ । ਦੇ—ਦੇ ਕੇ । ਜਨ—ਸੇਵਕ ।੧।

ਜਪੀ—ਜਪੀਂ, ਮੈਂ ਜਪਦਾ ਹਾਂ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ । ਜੀਅ ਕੀ—ਜਿੰਦ ਦੀ । ਪਹਿ—ਪਾਸ, ਪਾਸੋਂ । ਪਾਈ—ਪਾਈਂ, ਮੈਂ ਪ੍ਰਾਪਤ ਕਰਦਾ ਹਾਂ ।ਰਹਾਉ।

ਸਾਚੇ ਗੁਰਦੇਵ ਸਰਨ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਰੂਪ ਸਤਿਗੁਰੂ ਦੀ ਸਰਨ । ਪੂਰਨ—ਸਫਲ ।੨।

ਜੀਉ—ਜਿੰਦੁ । ਪਿੰਡੁ—ਸਰੀਰ । ਨਾਨਕ— ਹੇ ਨਾਨਕ ! ਕਉ—ਨੂੰ ।੩।

**ਅਰਥ** :—(ਹੇ ਭਾਈ !) ਮੈਂ ਸਦਾ ਗੁਰੂ ਨੂੰ ਹੀ ਯਾਦ ਕਰਦਾ ਹਾਂ; ਸਦਾ ਗੁਰੂ ਦਾ ਹੀ ਧਿਆਨ ਧਰਦਾ ਹਾਂ । ਗੁਰੂ ਪਾਸੋਂ ਹੀ ਮੈਂ ਆਪਣੇ ਮਨ ਦੀ ਮੰਗੀ ਹੋਈ ਲੋੜ ਹਾਸਲ ਕਰਦਾ ਹਾਂ ।ਰਹਾਉ।

(ਹੇ ਭਾਈ !) ਜਿਸ ਸੇਵਕ ਨੂੰ ਪੂਰਾ ਗੁਰੂ ਆਪਣਾ ਹੱਥ ਦੇ ਕੇ (ਵਿਕਾਰ ਆਦਿਕ ਤੋਂ ਬਚਾ ਕੇ) ਰੱਖਦਾ ਹੈ ਉਸ ਦੀ ਸੋਭਾ-ਵਡਿਆਈ (ਸਾਰੇ ਜਗਤ ਵਿਚ) ਉੱਘੜ ਪੈਂਦੀ ਹੈ ।੧।

(ਹੇ ਭਾਈ !) ਜੇਹੜੇ ਸੇਵਕ ਸਦਾ-ਥਿਰ ਪ੍ਰਭੂ ਦੇ ਰੂਪ ਸਤਿਗੁਰੂ ਦਾ ਆਸਰਾ ਲੈਂਦੇ ਹਨ ਉਹਨਾਂ ਦੀ ਸੇਵਾ (ਦੀ ਘਾਲ) ਸਿਰੇ ਚੜ੍ਹ ਜਾਂਦੀ ਹੈ ।੨।

ਹੇ ਨਾਨਕ ! ਆਖ—(ਹੇ ਭਾਈ !) ਆਪਣਾ ਆਪ ਗੁਰੂ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ (ਗੁਰੂ ਸਰਨ ਪਏ ਸੇਵਕ ਦੀ) ਜਿੰਦ ਨੂੰ, ਸਰੀਰ ਨੂੰ, ਜੋਬਨ ਨੂੰ ਪ੍ਰਾਣਾਂ ਨੂੰ (ਵਿਕਾਰ ਆਦਿਕ ਤੋਂ) ਬਚਾ ਕੇ ਰੱਖਦਾ ਹੈ ।੩।੮।੧੦੨।

**ਆਸਾ ਘਰੁ ੮ ਕਾਫੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥੧॥ ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥ ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥੧॥ ਰਹਾਉ ॥ ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥ ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥੨॥ ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥ ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥੩॥ ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ ॥ ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ ॥੪॥੧॥੧੦੩॥ {ਪੰਨਾ ੩੯੬}**

ਪਦ ਅਰਥ :—ਬੰਦਾ—ਗ਼ੁਲਾਮ । ਬੈ ਖਰੀਦ—ਮੁੱਲ ਦੇ ਕੇ ਖ਼ਰੀਦਿਆ ਹੋਇਆ । ਸਚੁ—ਸਦਾ ਕਾਇਮ ਰਹਿਣ ਵਾਲਾ । ਸਾਹਿਬੁ—ਮਾਲਕ । ਜੀਉ—ਜਿੰਦ । ਪਿੰਡੁ—ਸਰੀਰ । ਤਿਸ ਦਾ—{ਲਫ਼ਜ਼ 'ਤਿਸ' ਦਾ ੁ ਸੰਬੰਧਕ 'ਦਾ' ਦੇ ਕਾਰਨ ਉੱਡ ਗਿਆ ਹੈ} ।੧।

ਧਣੀ—ਮਾਲਕ । ਅਨ—ਹੋਰ । ਕਾਚਾ—ਕੱਚੇ ਜੀਵਨ ਵਾਲਾ, ਕਮਜ਼ੋਰ ਜੀਵਨ ਵਾਲਾ ।੧।ਰਹਾਉ।

ਅਪਾਰ—ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ, ਬੇਅੰਤ । ਭੇਟਸੀ—ਮਿਲੇਗਾ, ਮਿਲਦਾ ਹੈ । ਰਜਾਏ—ਰਜ਼ਾ ਵਿਚ ।੨।

ਕਿਤੈ ਕਾਮਿ—ਕਿਸੇ ਕੰਮ ਵਿਚ । ਤੁਠਾ—ਪ੍ਰਸੰਨ ਹੋਇਆ ।੩।

ਕਮਾਈਅਹਿ—ਕਮਾਏ ਜਾਣ । ਕਰਮ—ਮਿਥੇ ਹੋਏ ਧਾਰਮਿਕ ਕੰਮ । ਬੰਧਾ—ਬੰਧ, ਬੰਨ੍ਹ, ਰੋਕ । ਧਰ—ਆਸਰਾ ।੪।

**ਅਰਥ** :—ਹੇ ਪ੍ਰਭੂ ! ਮੈਂ ਨਿਮਾਣੇ ਦਾ ਤੂੰ ਹੀ ਮਾਣ ਹੈਂ, ਮੈਨੂੰ ਤੇਰਾ ਹੀ ਭਰਵਾਸਾ ਹੈ । (ਹੇ ਭਾਈ ! ਜਿਸ ਮਨੁੱਖ ਨੂੰ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਤੋਂ ਬਿਨਾ ਕੋਈ ਹੋਰ ਝਾਕ ਭੀ ਟਿਕੀ ਰਹੇ, ਉਹ ਸਮਝੋ ਅਜੇ ਕਮਜ਼ੋਰ ਜੀਵਨ ਵਾਲਾ ਹੈ ।੧।ਰਹਾਉ।

ਹੇ ਭਾਈ ! ਮੇਰਾ ਮਾਲਕ ਸਦਾ ਕਾਇਮ ਰਹਿਣ ਵਾਲਾ ਹੈ, ਮੈਂ ਉਸ ਦਾ ਮੁੱਲ-ਖ਼ਰੀਦ ਗ਼ੁਲਾਮ ਹਾਂ, ਮੇਰੀ ਇਹ ਜਿੰਦ ਮੇਰਾ ਇਹ ਸਰੀਰ ਸਭ ਕੁਝ ਉਸ ਮਾਲਕ ਪ੍ਰਭੂ ਦਾ ਹੀ ਦਿੱਤਾ ਹੋਇਆ ਹੈ ।

ਹੇ ਪ੍ਰਭੂ ! ਮੇਰੇ ਪਾਸ ਜੋ ਕੁਝ ਭੀ ਹੈ ਸਭ ਤੇਰਾ ਹੀ ਬਖ਼ਸ਼ਿਆ ਹੋਇਆ ਹੈ ।੧।

ਹੇ ਪ੍ਰਭੂ ! ਤੇਰਾ ਹੁਕਮ ਬੇਅੰਤ ਹੈ, ਕੋਈ ਜੀਵ ਤੇਰੇ ਹੁਕਮ ਦਾ ਅੰਤ ਨਹੀਂ ਲੱਭ ਸਕਦਾ, (ਤੇਰੀ ਮਿਹਰ ਨਾਲ) ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਹ ਤੇਰੇ ਹੁਕਮ ਵਿਚ ਤੁਰਦਾ ਹੈ ।੨।

(ਹੇ ਭਾਈ ! ਸੁਖਾਂ ਦੀ ਖ਼ਾਤਰ ਮਨੁੱਖ ਅਨੇਕਾਂ) ਚਤੁਰਾਈਆਂ ਤੇ ਸਿਆਣਪਾਂ (ਕਰਦਾ ਹੈ, ਪਰ ਕੋਈ ਸਿਆਣਪ ਕੋਈ ਚਤੁਰਾਈ) ਕਿਸੇ ਕੰਮ ਨਹੀਂ ਆਉਂਦੀ; ਉਹੀ ਸੁਖ ਪ੍ਰਾਪਤ ਕੀਤਾ ਜਾ ਸਕਦਾ ਹੈ ਜੇਹੜਾ ਸੁਖ ਮਾਲਕ-ਪ੍ਰਭੂ ਆਪ ਪ੍ਰਸੰਨ ਹੋ ਕੇ ਦੇਂਦਾ ਹੈ ।੩।

(ਹੇ ਭਾਈ ! ਦੁਨੀਆ ਵਿਚ ਸੁਖਾਂ ਦੁੱਖਾਂ ਦਾ ਚੱਕਰ ਤੁਰਿਆ ਰਹਿੰਦਾ ਹੈ, ਦੁੱਖਾਂ ਦੀ ਨਿਵਿਰਤੀ ਵਾਸਤੇ) ਜੇ ਲੱਖਾਂ ਹੀ (ਮਿਥੇ ਹੋਏ ਧਾਰਮਿਕ) ਕੰਮ ਕੀਤੇ ਜਾਣ ਤਾਂ ਭੀ (ਦੁੱਖਾਂ ਦੇ ਰਾਹ ਵਿਚ) ਕੋਈ ਰੋਕ ਨਹੀਂ ਪੈ ਸਕਦੀ । ਹੇ ਦਾਸ ਨਾਨਕ ! (ਆਖ—) ਮੈਂ ਤਾਂ ਪਰਮਾਤਮਾ ਦੇ ਨਾਮ ਨੂੰ ਹੀ ਆਸਰਾ ਬਣਾਇਆ ਹੈ, ਤੇ (ਸੁਖਾਂ ਦੀ ਖ਼ਾਤਰ) ਹੋਰ ਦੌੜ-ਭੱਜ ਛੱਡ ਦਿੱਤੀ ਹੈ ।੪।੧।੧੦੩।

**ਨੋਟ** :—ਆਸਾ ਘਰੁ ੮ ਕਾਫੀ—ਇਥੋਂ ਉਹਨਾਂ ਸ਼ਬਦਾਂ ਦਾ ਉਹ ਸੰਗ੍ਰਹ ਸ਼ੁਰੂ ਹੁੰਦਾ ਹੈ ਜੋ ਘਰ ਅਠਵੇਂ ਵਿਚ ਗਾਏ ਜਾਣ ਵਾਲੇ ਹਨ, ਤੇ, ਕਾਫੀ ਇਕ ਰਾਗਣੀ ਦਾ ਨਾਮ ਹੈ ।

**ਆਸਾ ਮਹਲਾ ੫ ॥ ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ ॥ ਗੁਰ ਤੁਠੇ ਤੇ ਪਾਈਐ ਸਚੁ ਸਾਹਿਬੁ ਸੋਈ ॥੧॥ ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥ ਨਾਮੁ ਨ ਵਿਸਰਉ ਇਕੁ ਖਿਨੁ ਚਸਾ, ਇਹੁ ਕੀਜੈ ਦਾਨਾ ॥੧॥ ਰਹਾਉ ॥ ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥ ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ ॥੨॥ ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ ॥ ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥੩॥ ਨਾਮੁ ਧਿਆਵਹੁ ਸਦ ਸਦਾ ਹਰਿ ਹਰਿ ਮਨੁ ਰੰਗੇ ॥ ਜੀਉ ਪ੍ਰਾਣ ਧਨੁ ਗੁਰੂ ਹੈ ਨਾਨਕ ਕੈ ਸੰਗੇ ॥੪॥੨॥੧੦੪॥ {ਪੰਨਾ ੩੯੬-੩੯੭}**

**ਪਦ ਅਰਥ** :—ਸਰਬ ਸੁਖਾ—ਸਾਰੇ ਸੁਖਾਂ ਨੂੰ । ਹਰਿ ਜੇਵਡੁ—ਹਰਿ-ਮਿਲਾਪ ਜੇਡਾ ਸੁਖ । ਤੁਠਾ—ਪ੍ਰਸੰਨ ਹੋਇਆ ਹੋਇਆ । ਤੇ—ਤੋਂ, ਪਾਸੋਂ । ਸਚੁ—ਸਦਾ ਕਾਇਮ ਰਹਿਣ ਵਾਲਾ ।੧।

ਬਲਿਹਾਰੀ—ਸਦਕੇ । ਨ ਵਿਸਰਉ—ਮੈਂ ਨਾਹ ਭੁਲਾਵਾਂ । ਚਸਾ—ਪਲ ਦਾ ਤੀਜਾ ਹਿੱਸਾ, ਬਹੁਤ ਥੋੜਾ ਸਮਾ ।੧।ਰਹਾਉ।

ਭਾਗਠੁ—ਭਾਗਾਂ ਵਾਲਾ, ਧਨਾਢ । ਜਿਸੁ ਅੰਤਰਿ—ਜਿਸ ਦੇ ਹਿਰਦੇ ਵਿਚ । ਛੁਟੈ—ਬਚਦਾ ਹੈ । ਜਿਸ ਨਿਰੰਤਰਿ—ਜਿਸ ਦੇ ਅੰਦਰ ਸਦਾ ਹੀ ।੨।

ਮਹਿਮਾ—ਵਡਿਆਈ । ਕਹਾ—ਕਹਾਂ, ਮੈਂ ਆਖਾਂ । ਬਿਬੇਕ ਸਤਸਰੁ—ਬਿਬੇਕਸਰੁ ਸਤਸਰੁ, ਬਿਬੇਕ ਦਾ ਸਰੋਵਰ, ਸਤ ਦਾ ਸਰੋਵਰ । ਬਿਬੇਕ—ਚੰਗੇ ਮੰਦੇ ਦੀ ਪਰਖ । ਸਤ—ਉੱਚਾ ਆਚਰਨ । ਓਹ—ਉਹ ਗੁਰੂ ।੩।

ਰੰਗੇ—ਰੰਗਿ, ਪ੍ਰੇਮ ਨਾਲ । ਸੰਗੇ—ਨਾਲ, ਅੰਗ-ਸੰਗ ।੪।

**ਅਰਥ** :—(ਹੇ ਭਾਈ !) ਮੈਂ ਆਪਣੇ ਗੁਰੂ ਤੋਂ ਸਦਾ ਸਦਕੇ ਹੁੰਦਾ ਹਾਂ ਸਦਾ ਕੁਰਬਾਨ ਜਾਂਦਾ ਹਾਂ (ਮੈਂ ਗੁਰੂ ਪਾਸ ਹੀ ਅਰਜੋਈ ਕਰਦਾ ਹਾਂ—ਹੇ ਗੁਰੂ !) ਮੈਨੂੰ ਇਹ ਦਾਨ ਦੇਹ ਕਿ ਮੈਂ ਪਰਮਾਤਮਾ ਦਾ ਨਾਮ ਇਕ ਖਿਨ ਵਾਸਤੇ ਭੀ ਇਕ ਚਸੇ ਵਾਸਤੇ ਭੀ ਨਾਹ ਭੁਲਾਵਾਂ ।੧।ਰਹਾਉ।

(ਹੇ ਭਾਈ !) ਮੈਂ (ਦੁਨੀਆ ਦੇ ਸਾਰੇ ਸੁਖਾਂ ਨੂੰ ਖੋਜ ਵੇਖਿਆ ਹੈ ਪਰਮਾਤਮਾ ਦੇ ਮਿਲਾਪ ਦੇ ਬਰਾਬਰ ਦਾ ਹੋਰ ਕੋਈ ਸੁਖ ਨਹੀਂ ਹੈ । ਤੇ, ਉਹ ਸਦਾ ਕਾਇਮ ਰਹਿਣ ਵਾਲਾ ਮਾਲਕ-ਪਰਮਾਤਮਾ ਪ੍ਰਸੰਨ ਹੋਏ ਹੋਏ ਗੁਰੂ ਪਾਸੋਂ ਹੀ ਮਿਲ ਸਕਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਧਨ ਵੱਸਦਾ ਹੋਵੇ ਉਹੀ (ਅਸਲ) ਸ਼ਾਹੂਕਾਰ ਹੈ, ਜਿਸ ਮਨੁੱਖ ਦੇ ਅੰਦਰ ਗੁਰੂ ਦਾ ਸਬਦ ਇਕ-ਰਸ ਟਿਕਿਆ ਰਹੇ ਉਹ ਮਨੁੱਖ (ਮਾਇਆ ਦੇ ਮੋਹ ਦੇ) ਵੱਡੇ ਜਾਲ (ਵਿਚ ਫਸਣ) ਤੋਂ ਬਚਿਆ ਰਹਿੰਦਾ ਹੈ ।੨।

ਹੇ ਭਾਈ ! ਮੈਂ ਇਹ ਦੱਸਣ-ਯੋਗ ਨਹੀਂ ਹਾਂ ਕਿ ਗੁਰੂ ਕੇਡਾ ਵੱਡਾ (ਉੱਚ-ਆਤਮਾ) ਹੈ, ਗੁਰੂ ਬਿਬੇਕ ਦਾ ਸਰੋਵਰ ਹੈ ਗੁਰੂ ਉੱਚੇ ਆਚਰਨ ਦਾ ਸਰੋਵਰ ਹੈ, ਗੁਰੂ ਉਹ ਪੂਰਨ ਪਰਮੇਸਰ (ਦਾ ਰੂਪ) ਹੈ ਜੇਹੜਾ ਸਭ ਦਾ ਮੁੱਢ ਹੈ ਜਿਹੜਾ ਜੁਗਾਂ ਦੇ ਆਦਿ ਤੋਂ ਹੈ ਜੇਹੜਾ ਹਰੇਕ ਜੁਗ ਵਿਚ ਮੌਜੂਦ ਹੈ ।੩।

ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਸਿਮਰਦੇ ਰਹੋ, ਆਪਣੇ ਮਨ ਨੂੰ ਪਰਮਾਤਮਾ ਦੇ ਪ੍ਰੇਮ-ਰੰਗ ਨਾਲ ਰੰਗੀ ਰੱਖੋ (ਇਹ ਨਾਮ ਮਿਲਣਾ ਗੁਰੂ ਪਾਸੋਂ ਹੀ ਹੈ, ਉਹ ਗੁਰੂ) ਮੈਂ ਨਾਨਕ ਦੇ ਅੰਗ-ਸੰਗ ਵੱਸਦਾ ਹੈ, ਗੁਰੂ ਹੀ ਮੇਰੀ ਜਿੰਦ ਹੈ ਗੁਰੂ ਹੀ ਮੇਰੇ ਪ੍ਰਾਣ ਹੈ, ਗੁਰੂ ਹੀ ਮੇਰਾ ਧਨ ਹੈ ।੪।੨।੧੦੪।

**ਆਸਾ ਮਹਲਾ ੫ ॥ ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥ ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥੧॥ ਹਉ ਵੰਞਾ ਕੁਰਬਾਣੁ ਸਾਈ ਆਪਣੇ ॥ ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ ਰਹਾਉ ॥ ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ ॥ ਸੁਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥੨॥ ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥ ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ ॥੩॥ ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥ {ਪੰਨਾ ੩੯੭}**

**ਪਦ ਅਰਥ** :—ਸਾਈ—ਸਾਈਂ । ਅਲਖੁ—ਜਿਸ ਦਾ ਸਹੀ ਰੂਪ ਬਿਆਨ ਨਾਹ ਕੀਤਾ ਜਾ ਸਕੇ । ਅਪਾਰੁ—ਬੇਅੰਤ । ਭੋਰੀ—ਰਤਾ ਕੁ ਸਮਾ ਭੀ । ਮਨਿ—ਮਨ ਵਿਚ । ਮਾਇ—ਹੇ ਮਾਂ ! ਮੈਡਾ—ਮੇਰਾ । ਹਭੁ—ਸਾਰਾ ।੧।

ਹਉ—ਮੈਂ । ਵੰਞਾ—ਜਾਂਦੀ ਹਾਂ । ਘਣਾ—ਬਹੁਤ । ਮਨਿ—ਮਨ ਵਿਚ । ਤਨਿ—ਤਨ ਵਿਚ । ਜਾਪਣੇ—ਜਪਣ ਨਾਲ ।੧।

ਬਿੰਦਕ—ਥੋੜੀ ਜਿਤਨੀ ਹੀ । ਗਾਲ੍ਹਿ—ਗੱਲ, ਸਿਫ਼ਤਿ-ਸਾਲਾਹ । ਤਿਸੁ ਧਣੀ—ਉਸ ਮਾਲਕ ਦੀ । ਸੁਖੀ ਹੂੰ ਸੁਖੁ—ਸਭ ਤੋਂ ਸ੍ਰੇਸ਼ਟ ਸੁਖ । ਮਾਇ—ਹੇ ਮਾਂ ! ਕੀਮ—ਕੀਮਤ, ਮੁੱਲ । ਨ ਗਣੀ—ਮੈਂ ਬਿਆਨ ਨਹੀਂ ਕਰ ਸਕਦੀ ।੨।

ਨੈਣ ਪਸੰਦੋ—ਅੱਖਾਂ ਨੂੰ ਚੰਗਾ ਲੱਗਣ ਵਾਲਾ । ਪੇਖਿ—ਵੇਖ ਕੇ । ਮੁਸਤਾਕ—ਆਸ਼ਿਕ, ਮੋਹਿਤ । ਮੈ ਨਿਰਗੁਣਿ—ਮੈਨੂੰ ਗੁਣ-ਹੀਣ ਨੂੰ । ਮਾਇ—ਹੇ ਮਾਂ ! ਲੜਿ—ਪੱਲੇ ਨਾਲ ।੩।

ਬੇਦ ਕਤੇਬ—ਹਿੰਦੂ ਮੁਸਲਮਾਨ ਆਦਿਕ ਸਭਨਾਂ ਦੇ ਧਾਰਮਿਕ ਪੁਸਤਕ । ਹਭਾ ਹੂੰ—ਸਭਨਾਂ ਤੋਂ । ਜਾਹਰਾ—ਪ੍ਰਤੱਖ, ਹਰ ਥਾਂ ਵੱਸਦਾ ।੪।

ਅਰਥ :—ਹੇ ਮਾਂ ! ਮੈਂ ਆਪਣੇ ਖਸਮ-ਪ੍ਰਭੂ ਤੋਂ ਕੁਰਬਾਨ ਜਾਂਦੀ ਹਾਂ, ਉਸ ਦਾ ਨਾਮ ਜਪਣ ਨਾਲ ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਆਨੰਦ ਪੈਦਾ ਹੋ ਜਾਂਦਾ ਹੈ ।੧।ਰਹਾਉ।

ਹੇ ਮਾਂ ! ਜਦੋਂ ਉਹ ਬੇਅੰਤ ਅਲੱਖ ਖਸਮ-ਪ੍ਰਭੂ ਰਤਾ ਕੁ ਸਮੇ ਵਾਸਤੇ ਭੀ ਮੇਰੇ ਮਨ ਵਿਚ ਆ ਵੱਸਦਾ ਹੈ ਮੇਰਾ ਹਰੇਕ ਦੁੱਖ-ਦਰਦ ਮੇਰਾ ਹਰੇਕ ਰੋਗ ਸਭ ਦੂਰ ਹੋ ਜਾਂਦਾ ਹੈ ।੧।

ਹੇ ਮਾਂ ! ਜਦੋਂ ਉਸ ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਦੀ ਮੈਂ ਥੋੜੀ ਜਿਤਨੀ ਹੀ ਸਿਫ਼ਤਿ-ਸਾਲਾਹ ਸੁਣਦੀ ਹਾਂ ਤਾਂ ਮੈਂ ਇਤਨਾ ਉੱਚਾ ਸੁਖ ਅਨੁਭਵ ਕਰਦੀ ਹਾਂ ਕਿ ਮੈਂ ਉਸ ਦਾ ਮੁੱਲ ਨਹੀਂ ਦੱਸ ਸਕਦੀ ।੨।

ਹੇ ਮੇਰੀ ਮਾਂ ! ਮੇਰਾ ਉਹ ਸਾਈਂ ਮੇਰੀਆਂ ਅੱਖਾਂ ਨੂੰ ਪਿਆਰਾ ਲੱਗਦਾ ਹੈ ਉਸ ਨੂੰ ਵੇਖ ਕੇ ਮੈਂ ਮਸਤ ਹੋ ਜਾਂਦੀ ਹਾਂ । ਹੇ ਮਾਂ ! ਮੇਰੇ ਵਿਚ ਕੋਈ ਗੁਣ ਨਹੀਂ, ਫਿਰ ਭੀ ਉਸ ਨੇ ਆਪ ਹੀ ਮੈਨੂੰ ਆਪਣੇ ਲੜ ਲਾ ਰੱਖਿਆ ਹੈ ।੩।

(ਹੇ ਮਾਂ ! ਉਹ ਮੇਰਾ ਪਾਤਿਸ਼ਾਹ ਨਿਰਾ ਸੰਸਾਰ ਵਿਚ ਹੀ ਨਹੀਂ ਵੱਸ ਰਿਹਾ ਉਹ ਤਾਂ) ਇਸ ਦਿੱਸਦੇ ਸੰਸਾਰ ਤੋਂ ਬਾਹਰ ਭੀ ਹਰ ਥਾਂ ਹੈ, ਵੇਦ ਕਤੇਬ ਆਦਿਕ ਕੋਈ ਧਰਮ-ਪੁਸਤਕ ਉਸ ਦਾ ਸਰੂਪ ਬਿਆਨ ਨਹੀਂ ਕਰ ਸਕਦੇ । (ਉਂਞ, ਹੇ ਮਾਂ !) ਮੈਂ ਨਾਨਕ ਦਾ ਪਾਤਿਸ਼ਾਹ ਹਰ ਥਾਂ ਪ੍ਰਤੱਖ ਦਿੱਸ ਰਿਹਾ ਹੈ ।੪।੩।੧੦੫।

**ਆਸਾ ਮਹਲਾ ੫ ॥ ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ ॥ ਕਵਨ ਜੁਗਤਿ ਮੇਲਾਵਉ ਨਿਰਗੁਣ ਬਿਖਈ ਜੀਉ ॥੧॥ ਤੇਰੀ ਟੇਕ ਗੋਵਿੰਦ ਗੁਪਾਲ ਦਇਆਲ ਪ੍ਰਭ ॥ ਤੂੰ ਸਭਨਾ ਕੇ ਨਾਥ ਤੇਰੀ ਸ੍ਰਿਸਟਿ ਸਭ ॥੧॥ ਰਹਾਉ ॥ ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ ॥ ਨਾਮ ਬਿਹੂਨੜਿਆ ਸੇ ਮਰਨ੍ਹਿ ਵਿਸੂਰਿ ਵਿਸੂਰਿ ॥੨॥ ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ ॥ ਵਿਸਰਿਆ ਜਿਨ੍ਾ ਨਾਮੁ ਤਿਨਾੜਾ ਹਾਲੁ ਕਉਣੁ ॥੩॥ ਜੈਸੇ ਪਸੁ ਹਰ੍ਹਿਆਉ ਤੈਸਾ ਸੰਸਾਰੁ ਸਭ ॥ ਨਾਨਕ ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ ॥੪॥੪॥੧੦੬॥ {ਪੰਨਾ ੩੯੭}**

**ਪਦ ਅਰਥ** :—ਆਰਾਧਹਿ—ਆਰਾਧਦੇ ਹਨ । ਪੀਉ—ਪਿਆਰਾ । ਜੁਗਤਿ—ਤਰੀਕਾ । ਮੇਲਾਵਉ—ਮਿਲਉ, ਮੈਂ ਮਿਲਾਂ, ਮਿਲਉਂ । ਬਿਖਈ—ਵਿਕਾਰੀ । ਜੀਉ—ਜੀਵ ।੧।

ਗੋਵਿੰਦ—ਹੇ ਗੋਵਿੰਦ ! ਪ੍ਰਭ—ਹੇ ਪ੍ਰਭੂ ! ਨਾਥ—ਖਸਮ ।੧।ਰਹਾਉ।

ਸਹਾਈ ਸੰਤ—ਸੰਤਾਂ ਦੀ ਸਹਾਇਤਾ ਕਰਨ ਵਾਲਾ । ਪੇਖਹਿ—ਸੰਤ ਵੇਖਦੇ ਹਨ । ਹਜੂਰਿ—ਅੰਗ ਸੰਗ ਵੱਸਦਾ । ਬਿਹੂਨੜਿਆ—ਸੱਖਣੇ । ਮਰਨ੍ਹਿ—ਆਤਮਕ ਮੌਤ ਸਹੇੜਦੇ ਹਨ । ਵਿਸੂਰਿ—ਝੂਰ ਕੇ ।੨।

ਭਾਇ—ਭਾਵ ਵਿਚ (ਰਹਿ ਕੇ) । ਦਾਸਤਣ—ਦਾਸ-ਪਣ । ਦਾਸ ਦਾਸਤਣ ਭਾਇ—ਪਰਮਾਤਮਾ ਦੇ ਦਾਸਾਂ ਦਾ ਦਾਸ ਹੋਣ ਦੇ ਭਾਵ ਦੀ ਰਾਹੀਂ । ਗਉਣੁ—ਭਟਕਣਾ, ਜਨਮ ਮਰਨ ਦਾ ਗੇੜ । ਤਿਨਾੜਾ—ਉਹਨਾਂ ਦਾ । ਹਾਲੁ ਕਉਣੁ—ਕੇਹੜਾ ਹਾਲ ? ਉਹ ਹਾਲ ਜੋ ਬਿਆਨ ਨਹੀਂ ਹੋ ਸਕਦਾ, ਭੈੜਾ ਹਾਲ ।੩।

ਪਸੁ—ਪਸ਼ੂ । ਹਰ੍ਹਿਆਉ—ਖੁੱਲ੍ਹਾ ਰਹਿ ਕੇ ਹਰੀਆਂ ਖੇਤੀਆਂ ਚੁਗਣ ਵਾਲਾ । ਕਾਟਿ—ਕੱਟ ਕੇ ।੪।

**ਅਰਥ** :—ਹੇ ਗੋਵਿੰਦ ! ਹੇ ਗੁਪਾਲ ! ਹੇ ਦਇਆਲ ਪ੍ਰਭੂ ! ਮੈਨੂੰ ਤੇਰਾ ਹੀ ਆਸਰਾ ਹੈ । ਤੂੰ ਸਭ ਜੀਵਾਂ ਦਾ ਖਸਮ ਹੈਂ, ਸਾਰੀ ਸ੍ਰਿਸ਼ਟੀ ਤੇਰੀ ਹੀ ਪੈਦਾ ਕੀਤੀ ਹੋਈ ਹੈ ।੧।ਰਹਾਉ।

ਹੇ ਪ੍ਰਭੂ ! ਤੇਰੇ ਲੱਖਾਂ ਹੀ ਭਗਤ ਤੈਨੂੰ 'ਪਿਆਰਾ, ਪਿਆਰਾ' ਆਖ ਕੇ ਤੇਰਾ ਨਾਮ ਜਪਦੇ ਹਨ ਤੇਰੀ ਅਰਾਧਨਾ ਕਰਦੇ ਹਨ (ਉਹਨਾਂ ਦੇ ਸਾਹਮਣੇ ਮੈਂ ਤਾਂ) ਗੁਣ-ਹੀਣ ਵਿਕਾਰੀ ਜੀਵ ਹਾਂ, (ਹੇ ਪ੍ਰਭੂ !) ਮੈਂ ਤੈਨੂੰ ਕਿਸ ਤਰੀਕੇ ਨਾਲ ਮਿਲਾਂ ? ।੧।

ਹੇ ਪ੍ਰਭੂ ! ਤੂੰ ਆਪਣੇ ਸੰਤਾਂ ਦੀ ਸਹਾਇਤਾ ਕਰਨ ਵਾਲਾ ਹੈਂ ਤੇਰੇ ਸੰਤ ਤੈਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖਦੇ ਹਨ, ਪਰ ਜੇਹੜੇ (ਭਾਗ-ਹੀਣ ਤੇਰੇ) ਨਾਮ ਤੋਂ ਵਾਂਜੇ ਹੋਏ ਹਨ ਉਹ (ਵਿਕਾਰਾਂ ਵਿਚ ਹੀ) ਝੁਰ ਝੁਰ ਕੇ ਆਤਮਕ ਮੌਤ ਸਹੇੜੀ ਰੱਖਦੇ ਹਨ ।੨।

ਹੇ ਪ੍ਰਭੂ ! ਜੇਹੜੇ ਮਨੁੱਖ ਤੇਰੇ ਦਾਸਾਂ ਦਾ ਦਾਸ ਹੋਣ ਦੇ ਭਾਵ ਵਿਚ ਟਿਕੇ ਰਹਿੰਦੇ ਹਨ ਉਹਨਾਂ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ, ਪਰ ਜਿਨ੍ਹਾਂ (ਮੰਦ-ਭਾਗੀਆਂ) ਨੂੰ ਤੇਰਾ ਨਾਮ ਭੁੱਲਾ ਰਹਿੰਦਾ ਹੈ ਉਹਨਾਂ ਦਾ ਹਾਲ ਭੈੜਾ ਹੀ ਟਿਕਿਆ ਰਹਿੰਦਾ ਹੈ ।੩।

(ਹੇ ਭਾਈ !) ਜਿਵੇਂ ਖੁਲ੍ਹਾ ਰਹਿ ਕੇ ਹਰੀਆਂ ਖੇਤੀਆਂ ਚੁਗਣ ਵਾਲਾ ਕੋਈ ਪਸ਼ੂ (ਅਵਾਰਾ ਭੌਂਦਾ ਫਿਰਦਾ) ਹੈ ਤਿਵੇਂ ਸਾਰਾ ਜਗਤ (ਵਿਕਾਰਾਂ ਪਿੱਛੇ ਭਟਕ ਰਿਹਾ ਹੈ) ।

ਹੇ ਨਾਨਕ ! (ਆਖ—) ਹੇ ਪ੍ਰਭੂ ! (ਮੇਰੇ ਵਿਕਾਰਾਂ ਵਾਲੇ) ਬੰਧਨ ਕੱਟ ਕੇ ਮੈਨੂੰ ਤੂੰ ਆਪ ਆਪਣੇ ਚਰਨਾਂ ਵਿਚ ਜੋੜੀ ਰੱਖ ।੪।੪।੧੦੬।

**ਆਸਾ ਮਹਲਾ ੫ ॥ ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ॥ ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ ॥੧॥ ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ॥ ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ ॥੧॥ ਰਹਾਉ ॥ ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥ ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ ॥੨॥ ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ ॥ ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ ॥੩॥ ਤਿਨ੍ਹਾ ਪਿਆਰਾ ਰਾਮੁ ਜੋ ਪ੍ਰਭ ਭਾਣਿਆ ॥ ਗੁਰ ਪਰਸਾਦਿ ਅਕਥੁ ਨਾਨਕਿ ਵਖਾਣਿਆ ॥੪॥੫॥੧੦੭॥ {ਪੰਨਾ ੩੯੭}**

**ਪਦ ਅਰਥ** :—ਹਭੇ—ਸਾਰੇ । ਥੋਕ—ਪਦਾਰਥ । ਹਿਕੋ ਖਿਆਲੁ—ਇਕ ਪਰਮਾਤਮਾ ਦਾ ਧਿਆਨ । ਲਾਹਿ—ਦੂਰ ਕਰ ਦੇ । ਗੁਮਾਨੁ—ਅਹੰਕਾਰ । ਅਰਪਿ—ਅਰਪ ਕੇ, ਭੇਟਾ ਕਰ ਕੇ ।੧।

ਸਾਲਾਹਿ—ਸਿਫ਼ਤਿ-ਸਾਲਾਹ ਕਰ ਕੇ । ਸਿਰਜਨਹਾਰ—ਹੇ ਸਿਰਜਣਹਾਰ ! ਤੂੰ—ਤੈਨੂੰ । ਜੀਵਾਂ—ਮੈਂ ਜੀਉ ਪੈਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ । ਮੂੰ—ਮੈਨੂੰ, ਮੇਰੇ ਉਤੇ ।੧।ਰਹਾਉ।

ਕਮਾਇ—ਕਰ । ਜਿਤੁ—ਜਿਸ (ਕੰਮ) ਦੀ ਰਾਹੀਂ । ਉਜਲਾ—ਰੋਸ਼ਨ । ਸੋਈ—ਉਹੀ ਮਨੁੱਖ । ਸਚਿ—ਸਦਾ ਕਾਇਮ ਰਹਿਣ ਵਾਲੇ ਵਿਚ । ਤੂੰ ਦੇਹਿ—ਤੂੰ ਦੇਂਦਾ ਹੈਂ । ਅਲਾ—ਹੇ ਅੱਲਾ ! ਹੇ ਪ੍ਰਭੂ ! ।੨।

ਢਹੰਦੋ—ਨਾਸ ਹੁੰਦਾ । ਮੂਲਿ—ਬਿਲਕੁਲ । ਰਾਸਿ ਕਰਿ—ਠੀਕ ਕਰ । ਹਿਕੋ—ਇਕ ਪਰਮਾਤਮਾ ਨੂੰ ਹੀ । ਚਿਤਿ—ਚਿੱਤ ਵਿਚ ।੩।

ਪ੍ਰਭ ਭਾਣਿਆ—ਪ੍ਰਭੂ ਨੂੰ ਪਿਆਰੇ ਲੱਗਦੇ ਹਨ । ਪਰਸਾਦਿ—ਕਿਰਪਾ ਨਾਲ । ਅਕਥੁ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਨਾਨਕਿ—ਨਾਨਕ ਨੇ ।੪।

**ਅਰਥ** :—ਹੇ ਸਿਰਜਣਹਾਰ ਪ੍ਰਭੂ ! ਅੱਠੇ ਪਹਰ ਤੈਨੂੰ ਸਾਲਾਹ ਕੇ (ਤੇਰੀ ਸਿਫ਼ਤਿ-ਸਾਲਾਹ ਕਰ ਕੇ) ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । ਮੇਰੇ ਉੱਤੇ ਮੇਹਰ ਕਰ ਮੈਨੂੰ (ਤੇਰੀ ਸਿਫ਼ਤਿ-ਸਾਲਾਹ ਦੀ) ਦਾਤਿ ਮਿਲ ਜਾਏ ।੧।ਰਹਾਉ।

ਹੇ ਭਾਈ ! ਸਾਰੇ (ਸੰਸਾਰਕ) ਪਦਾਰਥਾਂ (ਦਾ ਮੋਹ) ਭੁਲਾ ਕੇ ਸਿਰਫ਼ ਇਕ ਪਰਮਾਤਮਾ ਦਾ ਧਿਆਨ ਧਰ (ਦੁਨੀਆ ਦੀਆਂ ਮਲਕੀਅਤਾਂ ਦਾ) ਝੂਠਾ ਮਾਣ (ਆਪਣੇ ਮਨ ਵਿਚੋਂ) ਦੂਰ ਕਰ ਦੇ, ਆਪਣਾ ਮਨ (ਪਰਮਾਤਮਾ ਅੱਗੇ) ਭੇਟਾ ਕਰ ਦੇ, ਆਪਣਾ ਹਿਰਦਾ (ਪ੍ਰਭੂ-ਚਰਨਾਂ ਵਿਚ) ਭੇਟਾ ਕਰ ਦੇ ।੧।

ਹੇ ਭਾਈ ! ਉਹੀ ਕੰਮ ਕਰਿਆ ਕਰ ਜਿਸ ਕੰਮ ਦੀ ਰਾਹੀਂ (ਲੋਕ ਪਰਲੋਕ ਵਿਚ) ਤੇਰਾ ਮੂੰਹ ਰੋਸ਼ਨ ਰਹੇ । (ਪਰ,) ਹੇ ਪ੍ਰਭੂ ! ਤੇਰੇ ਸਦਾ ਕਾਇਮ ਰਹਿਣ ਵਾਲੇ ਨਾਮ ਵਿਚ ਉਹੀ ਮਨੁੱਖ ਜੁੜਦਾ ਹੈ ਜਿਸ ਨੂੰ ਤੂੰ ਆਪ ਇਹ ਦਾਤਿ ਦੇਂਦਾ ਹੈਂ ।੨।

ਹੇ ਭਾਈ ! (ਆਤਮਕ ਜੀਵਨ ਦੀ ਉਸਾਰੀ ਵਾਲੇ) ਉਸ (ਹਿਰਦੇ-) ਘਰ ਨੂੰ ਸੋਹਣਾ ਬਣਾ ਜੋ ਫਿਰ ਕਦੇ ਭੀ ਢਹਿ ਨਹੀਂ ਸਕਦਾ । ਹੇ ਭਾਈ ! ਇਕ ਪਰਮਾਤਮਾ ਨੂੰ ਹੀ ਆਪਣੇ ਚਿੱਤ ਵਿਚ ਵਸਾਈ ਰੱਖ ਉਹ ਪਰਮਾਤਮਾ ਕਦੇ ਭੀ ਨਹੀਂ ਮਰਦਾ ।੩।

(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਨੂੰ ਚੰਗੇ ਲੱਗ ਪੈਂਦੇ ਹਨ ਉਹਨਾਂ ਨੂੰ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ (ਪਰ, ਇਹ ਗੁਰੂ ਦੀ ਮੇਹਰ ਨਾਲ ਹੀ ਹੁੰਦਾ ਹੈ), ਨਾਨਕ ਨੇ ਗੁਰੂ ਦੀ ਕਿਰਪਾ ਨਾਲ ਹੀ ਉਸ ਬੇਅੰਤ ਗੁਣਾਂ ਦੇ ਮਾਲਕ-ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕੀਤੀ ਹੋਈ ਹੈ ।੪।੫।੧੦੭।

**ਆਸਾ ਮਹਲਾ ੫ ॥ ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥ ਮਨੁ ਤਨੁ ਹੋਇ ਨਿਹਾਲੁ ਤੁਮ੍ ਸੰਗਿ ਭੇਟਿਆ ॥ ਸੁਖੁ ਪਾਇਆ ਜਨ ਪਰਸਾਦਿ ਦੁਖੁ ਸਭੁ ਮੇਟਿਆ ॥੧॥ ਰਹਾਉ ॥ ਜੇਤੇ ਖੰਡ ਬ੍ਰਹਮੰਡ ਉਧਾਰੇ ਤਿੰਨ੍ ਖੇ ॥ ਜਿਨ੍ ਮਨਿ ਵੁਠਾ ਆਪਿ ਪੂਰੇ ਭਗਤ ਸੇ ॥੨॥ ਜਿਸ ਨੋ ਮੰਨੇ ਆਪਿ ਸੋਈ ਮਾਨੀਐ ॥ ਪ੍ਰਗਟ ਪੁਰਖੁ ਪਰਵਾਣੁ ਸਭ ਠਾਈ ਜਾਨੀਐ ॥੩॥ ਦਿਨਸੁ ਰੈਣਿ ਆਰਾਧਿ ਸਮ੍ਾਲੇ ਸਾਹ ਸਾਹ ॥ ਨਾਨਕ ਕੀ ਲੋਚਾ ਪੂਰਿ ਸਚੇ ਪਾਤਿਸਾਹ ॥੪॥੬॥੧੦੮॥ {ਪੰਨਾ ੩੯੭}**

**ਪਦ ਅਰਥ** :—ਸੇ—ਉਹ ਬੰਦੇ । ਕਿਨੇਹਿਆ—ਕਿਹੋ ਜਿਹੇ ? ਭੇਦੁ—ਫ਼ਰਕ । ਮੂਲਿ—ਬਿਲਕੁਲ । ਸਾਂਈ—ਖਸਮ-ਪ੍ਰਭੂ ।੧।

ਨਿਹਾਲੁ—ਪ੍ਰਸੰਨ । ਤੁਮ੍ ਸੰਗਿ—ਤੇਰੇ ਨਾਲ (ਹੇ ਪ੍ਰਭੂ !) । ਭੇਟਿਆ—ਸੰਗਤਿ ਕੀਤਿਆਂ । ਜਨ ਪਰਸਾਦਿ—(ਤੇਰੇ) ਸੇਵਕ ਦੀ ਕਿਰਪਾ ਨਾਲ ।੧।ਰਹਾਉ।

ਜੇਤੇ—ਜਿਤਨੇ ਭੀ ਹਨ, ਸਾਰੇ । ਖੰਡ—ਸ੍ਰਿਸ਼ਟੀ ਦੇ ਹਿੱਸੇ । ਉਧਾਰੇ—(ਸੰਸਾਰ-ਸਮੁੰਦਰ ਤੋਂ) ਬਚਾ ਲਏ । ਤਿੰਨ੍ ਖੇ—ਉਹਨਾਂ ਨੇ । ਮਨਿ—ਮਨ ਵਿਚ । ਵੁਠਾ—ਆ ਵੱਸਿਆ । ਸੇ—ਉਹ ਬੰਦੇ ।੨।

ਮੰਨੇ—ਆਦਰ ਦੇਂਦਾ ਹੈ । ਸੋਈ—ਉਹੀ ਮਨੁੱਖ । ਮਾਨੀਐ—ਮੰਨਿਆ ਜਾਂਦਾ ਹੈ, (ਹਰ ਥਾਂ) ਆਦਰ ਪਾਂਦਾ ਹੈ । ਜਾਨੀਐ—ਜਾਣਿਆ ਜਾਂਦਾ ਹੈ, ਉੱਘਾ ਹੋ ਜਾਂਦਾ ਹੈ ।੩।

ਰੈਣਿ—ਰਾਤ । ਆਰਾਧਿ—ਆਰਾਧਨਾ ਕਰ ਕੇ । ਸਮ੍ਹਾਲੇ—ਹਿਰਦੇ ਵਿਚ ਵਸਾਈ ਰੱਖੇ । ਲੋਚਾ—ਤਾਂਘ । ਪੂਰਿ—ਪੂਰੀ ਕਰ । ਸਚੇ—ਹੇ ਸਦਾ-ਥਿਰ ਰਹਿਣ ਵਾਲੇ ! ।੪।

**ਅਰਥ** :—(ਹੇ ਪ੍ਰਭੂ !) ਜਿਨ੍ਹਾਂ ਮਨੁੱਖਾਂ ਨੇ ਤੇਰੇ ਨਾਲ ਸੰਗਤਿ ਕੀਤੀ ਉਹਨਾਂ ਦਾ ਮਨ ਪ੍ਰਸੰਨ ਰਹਿੰਦਾ ਹੈ, ਉਹਨਾਂ (ਤੇਰੇ) ਸੇਵਕ (-ਗੁਰੂ) ਦੀ ਕਿਰਪਾ ਨਾਲ ਆਤਮਕ ਆਨੰਦ ਪ੍ਰਾਪਤ ਕਰ ਲਿਆ ਹੈ ਤੇ ਆਪਣਾ ਸਾਰਾ ਦੁੱਖ ਮਿਟਾ ਲਿਆ ਹੈ ।੧।ਰਹਾਉ।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੂੰ ਕਦੇ ਭੀ ਪਰਮਾਤਮਾ ਦਾ ਨਾਮ ਨਹੀਂ ਭੁੱਲਦਾ (ਕੀ ਤੈਨੂੰ ਪਤਾ ਹੈ ਕਿ) ਉਹ ਕਿਹੋ ਜਿਹੇ ਹੁੰਦੇ ਹਨ ? (ਉਹਨਾਂ ਵਿਚ ਤੇ ਖਸਮ-ਪ੍ਰਭੂ ਵਿਚ) ਰਤਾ ਭੀ ਫ਼ਰਕ ਨਾਹ ਸਮਝੋ, ਉਹ ਖਸਮ-ਪ੍ਰਭੂ ਵਰਗੇ ਹੋ ਜਾਂਦੇ ਹਨ ।੧।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਆਪ ਆ ਵੱਸਦਾ ਹੈ ਉਹ ਮੁਕੰਮਲ ਭਗਤ ਬਣ ਜਾਂਦੇ ਹਨ, ਉਹਨਾਂ ਨੇ ਸਾਰੇ ਖੰਡਾਂ ਬ੍ਰਹਮੰਡਾਂ ਨੂੰ ਭੀ (ਸੰਸਾਰ-ਸਮੁੰਦਰ ਤੋਂ) ਬਚਾ ਲੈਣ ਦੀ ਸਮਰੱਥਾ ਪ੍ਰਾਪਤ ਕਰ ਲਈ ਹੁੰਦੀ ਹੈ ।੨।

(ਹੇ ਭਾਈ !) ਜਿਸ ਮਨੁੱਖ ਨੂੰ ਪਰਮਾਤਮਾ ਆਪ ਆਦਰ ਦੇਂਦਾ ਹੈ ਉਹ (ਹਰ ਥਾਂ) ਆਦਰ ਪਾਂਦਾ ਹੈ, ਉਹ ਮਨੁੱਖ (ਲੋਕ ਪਰਲੋਕ ਵਿਚ) ਸਭ ਥਾਈਂ ਉੱਘਾ ਹੋ ਜਾਂਦਾ ਹੈ ਉਹ ਪ੍ਰਸਿੱਧ ਹੋ ਚੁੱਕਾ ਹਰ ਥਾਂ ਮੰਨਿਆ-ਪ੍ਰਮੰਨਿਆ ਜਾਂਦਾ ਹੈ ।੩।

ਹੇ (ਮੇਰੇ) ਸਦਾ ਕਾਇਮ ਰਹਿਣ ਵਾਲੇ ਪਾਤਿਸ਼ਾਹ ! (ਮੇਰੀ) ਨਾਨਕ ਦੀ ਇਹ ਤਾਂਘ ਪੂਰੀ ਕਰ (ਕਿ ਨਾਨਕ) ਦਿਨ ਰਾਤ ਤੇਰੀ ਅਰਾਧਨ ਕਰ ਕੇ ਤੈਨੂੰ ਸੁਆਸ ਸੁਆਸ (ਆਪਣੇ) ਹਿਰਦੇ ਵਿਚ ਵਸਾਈ ਰੱਖੇ ।੪।੬।੧੦੮।

**ਆਸਾ ਮਹਲਾ ੫ ॥ ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥ ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥੧॥ ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ ॥ ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਰਿਆ ॥੧॥ ਰਹਾਉ ॥ ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ ॥ ਜਿਸੁ ਮਨਿ ਵੁਠਾ ਆਪਿ ਤਿਸੁ ਨ ਵਿਸਾਰੀਐ ॥੨॥ ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥ ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ ॥੩॥ ਜਪਿ ਜਪਿ ਹਰਿ ਕਾ ਨਾਮੁ ਕਦੇ ਨ ਝੂਰੀਐ ॥ ਨਾਨਕ ਦਰਸ ਪਿਆਸ ਲੋਚਾ ਪੂਰੀਐ ॥੪॥੭॥੧੦੯॥ {ਪੰਨਾ ੩੯੮}**

**ਪਦ ਅਰਥ** :—ਪੂਰਿ ਰਹਿਆ—ਵਿਆਪਕ ਹੈ, ਮੌਜੂਦ ਹੈ । ਸ੍ਰਬ ਠਾਇ—ਹਰੇਕ ਥਾਂ ਵਿਚ । ਸੋਇ—ਉਹ (ਪਰਮਾਤਮਾ) । ਸਿਰਿ—ਸਿਰ ਉੱਤੇ । ਛਤੁ—ਛੱਤ੍ਰ ।੧।

ਰਾਖਣਹਾਰਿਆ—ਹੇ ਰੱਖਿਆ ਕਰਨ ਦੀ ਸਮਰਥਾ ਵਾਲੇ ! ਨਦਰਿ—ਨਿਗਾਹ । ਨਿਹਾਲਿਆ—ਵੇਖਿਆ ।੧।ਰਹਾਉ।

ਪ੍ਰਤਿਪਾਲੇ—ਪਾਲਣਾ ਕਰਦਾ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਸਾਰੀਐ—ਸਾਰੇ, ਸਾਰ ਲੈਂਦਾ ਹੈ । ਮਨਿ—ਮਨਿ ਵਿਚ । ਵੁਠਾ—ਆ ਵੱਸਿਆ । ਵਿਸਾਰੀਐ—ਵਿਸਾਰੇ, ਭੁਲਾਂਦਾ ।੨।

ਆਪਣ ਭਾਣਿਆ—ਆਪਣੀ ਰਜ਼ਾ ਅਨੁਸਾਰ । ਸਹਾਈ—ਮਦਦਗਾਰ । ਜੁਗਿ ਜੁਗਿ—ਹਰੇਕ ਜੁਗ ਵਿਚ ।੩।

ਜਪਿ—ਜਪ ਕੇ । ਨ ਝੁਰੀਐ—ਚਿੰਤਾ-ਫ਼ਿਕਰ ਨਹੀਂ ਕਰੀਦਾ । ਲੋਚਾ—ਤਾਂਘ । ਪੂਰੀਐ—ਪੂਰੀ ਕਰ ।੪।

**ਅਰਥ** :—ਹੇ ਸਭ ਜੀਵਾਂ ਦੀ ਰੱਖਿਆ ਕਰਨ ਦੇ ਸਮਰਥ ਪ੍ਰਭੂ ! ਜਿਵੇਂ ਤੈਨੂੰ ਚੰਗਾ ਲੱਗੇ, ਉਸੇ ਤਰ੍ਹਾਂ ਮੇਰੀ ਰੱਖਿਆ ਕਰ । ਮੈਂ ਤੈਥੋਂ ਬਿਨਾ ਅਜੇ ਤਕ ਕੋਈ ਹੋਰ ਆਪਣੀਆਂ ਅੱਖਾਂ ਨਾਲ ਨਹੀਂ ਵੇਖਿਆ ਜੋ ਤੇਰੇ ਵਰਗਾ ਹੋਵੇ ।੧।ਰਹਾਉ।

(ਹੇ ਭਾਈ !) ਸਾਡਾ ਉਹ ਖਸਮ-ਸਾਈਂ ਹਰੇਕ ਥਾਂ ਵਿਚ ਵਿਆਪਕ ਹੈ, (ਸਭ ਜੀਵਾਂ ਦਾ ਉਹ) ਇਕੋ ਮਾਲਕ ਹੈ (ਸਾਰੀ ਸ੍ਰਿਸ਼ਟੀ ਦੀ ਬਾਦਸ਼ਾਹੀ ਦਾ) ਛੱਤ੍ਰ (ਉਸੇ ਦੇ) ਸਿਰ ਉਤੇ ਹੈ, ਉਸ ਦੇ ਬਰਾਬਰ ਹੋਰ ਕੋਈ ਨਹੀਂ ।੧।

(ਹੇ ਭਾਈ !) ਹਰੇਕ ਸਰੀਰ ਵਿਚ ਬੈਠਾ ਪ੍ਰਭੂ ਹਰੇਕ ਦੀ ਸਾਰ ਲੈਂਦਾ ਹੈ, ਹਰੇਕ ਦੀ ਪਾਲਣਾ ਕਰਦਾ ਹੈ । ਜਿਸ ਮਨੁੱਖ ਦੇ ਮਨ ਵਿਚ ਉਹ ਪ੍ਰਭੂ ਆਪ ਵੱਸਦਾ ਹੈ, ਉਸ ਨੂੰ ਕਦੇ ਫਿਰ ਭੁਲਾਂਦਾ ਨਹੀਂ ।੨।

(ਹੇ ਭਾਈ ! ਜਗਤ ਵਿਚ) ਜੋ ਕੁਝ ਕਰ ਰਿਹਾ ਹੈ ਪਰਮਾਤਮਾ ਆਪ ਹੀ ਆਪਣੀ ਰਜ਼ਾ ਅਨੁਸਾਰ ਕਰ ਰਿਹਾ ਹੈ, (ਜਗਤ ਵਿਚ) ਇਹ ਗੱਲ ਪ੍ਰਸਿੱਧ ਹੈ ਕਿ ਹਰੇਕ ਜੁਗ ਵਿਚ ਪਰਮਾਤਮਾ ਆਪਣੇ ਭਗਤਾਂ ਦੀ ਸਹਾਇਤਾ ਕਰਦਾ ਆ ਰਿਹਾ ਹੈ ।੩।

(ਹੇ ਭਾਈ !) ਪਰਮਾਤਮਾ ਦਾ ਨਾਮ ਜਪ ਜਪ ਕੇ ਫਿਰ ਕਦੇ ਕਿਸੇ ਕਿਸਮ ਦੀ ਕੋਈ ਚਿੰਤਾ ਨਹੀਂ ਕਰਨੀ ਪੈਂਦੀ । (ਹੇ ਪ੍ਰਭੂ ! ਤੇਰੇ ਦਾਸ) ਨਾਨਕ ਨੂੰ ਤੇਰੇ ਦਰਸਨ ਦੀ ਪਿਆਸ ਹੈ (ਨਾਨਕ ਦੀ ਇਹ) ਤਾਂਘ ਪੂਰੀ ਕਰ ।੪।੭।੧੦੯।

**ਆਸਾ ਮਹਲਾ ੫ ॥ ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ ॥ ਕਿਤੰੀ ਇਤੁ ਦਰੀਆਇ ਵੰਞਨ੍ਹਿ ਵਹਦਿਆ ॥੧॥ ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥ ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥੧॥ ਰਹਾਉ ॥ ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ ॥ ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ ॥੨॥ ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ ॥ ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ ॥੩॥ ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ ॥ ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ ॥੪॥੮॥੧੧੦॥ {ਪੰਨਾ ੩੯੮}**

**ਪਦ ਅਰਥ** :—ਕਿਆ ਸੋਵਹਿ—ਤੂੰ ਕਿਉਂ ਸੌਂ ਰਿਹਾ ਹੈਂ ? ਵਿਸਾਰਿ—ਭੁਲਾ ਕੇ । ਗਾਫਲ—ਹੇ ਗ਼ਾਫ਼ਲ ! ਗਹਿਲਿਆ—ਹੇ ਗਹਿਲੇ ! ਹੇ ਬੇ-ਪਰਵਾਹ ! ਕਿਤੰੀ—ਕਿਤਨੇ ਹੀ, ਅਨੇਕਾਂ ਜੀਵ । ਇਤੁ—ਇਸ ਵਿਚ । ਦਰੀਆਇ—(ਸੰਸਾਰ)-ਦਰਿਆ ਵਿਚ । ਵੰਞਨ੍ਹਿ—ਜਾ ਰਹੇ ਹਨ । ਵਹਦਿਆ—ਰੁੜ੍ਹਦੇ ।੧।

ਬੋਹਿਥੜਾ—ਸੋਹਣਾ ਜਹਾਜ਼ । ਮਨ—ਹੇ ਮਨ ! ਚੜਿ—ਚੜ੍ਹ ਕੇ । ਸਾਧੂ ਸੰਗੀਐ—ਗੁਰੂ ਦੀ ਸੰਗਤਿ ਵਿਚ ।੧।ਰਹਾਉ।

ਭੋਗਹਿ—(ਜੀਵ) ਭੋਗਦੇ ਹਨ । ਸੁੰਞਿਆ—ਸੁੰਞੇ, ਆਤਮਕ ਜੀਵਨ ਤੋਂ ਖ਼ਾਲੀ । ਮਰਿ ਮਰਿ—ਆਤਮਕ-ਮੌਤ ਸਹੇੜ ਕੇ । ਰੁੰਨਿਆ—ਦੁਖੀ ਹੁੰਦੇ ਹਨ ।੨।

ਤਨਿ—ਸਰੀਰ ਉਤੇ । ਮਰਦਨ—ਵਟਣਾ ਆਦਿਕ । ਮਾਲਣਾ—ਮਲਦੇ ਹਨ । ਛਾਰੁ—ਸੁਆਹ, ਮਿੱਟੀ । ਸਰਪਰ—ਜ਼ਰੂਰ ।੩।

ਬਿਖਮੁ—ਬਿਖੜਾ, ਔਖਾ । ਵਿਰਲੇ—ਕਿਸੇ ਵਿਰਲੇ ਮਨੁੱਖ ਨੇ । ਛੂਟਨੁ—(ਇਸ ਬਿਖਮ ਸੰਸਾਰ ਤੋਂ) ਖ਼ਲਾਸੀ ।੪।

ਅਰਥ :—ਹੇ (ਮੇਰੇ) ਮਨ ! ਪਰਮਾਤਮਾ ਦੇ ਚਰਨ ਇਕ ਸੋਹਣਾ ਜਿਹਾ ਜਹਾਜ਼ ਹਨ; (ਇਸ ਜਹਾਜ਼ ਵਿਚ) ਚੜ੍ਹ ਕੇ (ਸੰਸਾਰ-ਸਮੁੰਦਰ ਤੋਂ ਪਾਰ) ਲੰਘ ਜਾਈਦਾ ਹੈ (ਇਸ ਵਾਸਤੇ, ਹੇ ਮਨ !) ਗੁਰੂ ਦੀ ਸੰਗਤਿ ਵਿਚ ਰਹਿ ਕੇ ਅੱਠੇ ਪਹਰ ਪਰਮਾਤਮਾ ਦੇ ਗੁਣ ਗਾਂਦਾ ਰਿਹਾ ਕਰ ।੧।ਰਹਾਉ।

ਹੇ ਗ਼ਾਫ਼ਲ ਮਨ ! ਹੇ ਬੇ-ਪਰਵਾਹ ਮਨ ! ਪਰਮਾਤਮਾ ਦਾ ਨਾਮ ਭੁਲਾ ਕੇ ਕਿਉਂ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੌਂ ਰਿਹਾ ਹੈਂ ? (ਵੇਖ, ਨਾਮ ਵਿਸਾਰ ਕੇ) ਅਨੇਕਾਂ ਹੀ ਜੀਵ ਇਸ (ਸੰਸਾਰ-) ਨਦੀ ਵਿਚ ਰੁੜ੍ਹਦੇ ਜਾ ਰਹੇ ਹਨ ।੧।

(ਹੇ ਮਨ ! ਮੋਹ ਦੀ ਨੀਂਦ ਵਿਚ ਸੁੱਤੇ ਹੋਏ ਜੀਵ ਦੁਨੀਆ ਦੇ) ਅਨੇਕਾਂ ਭੋਗ ਭੋਗਦੇ ਰਹਿੰਦੇ ਹਨ, ਪਰ ਪਰਮਾਤਮਾ ਦੇ ਨਾਮ ਤੋਂ ਬਿਨਾ ਆਤਮਕ ਜੀਵਨ ਵਲੋਂ ਖ਼ਾਲੀ ਰਹਿ ਜਾਂਦੇ ਹਨ । ਪਰਮਾਤਮਾ ਦੀ ਭਗਤੀ ਤੋਂ ਬਿਨਾ (ਅਜੇਹੇ ਜੀਵ) ਸਦਾ ਆਤਮਕ ਮੌਤ ਸਹੇੜ ਸਹੇੜ ਕੇ ਦੁੱਖੀ ਹੁੰਦੇ ਰਹਿੰਦੇ ਹਨ ।੨।

(ਹੇ ਮਨ !) ਵੇਖ, ਜੀਵ (ਸੋਹਣੇ ਸੋਹਣੇ) ਕੱਪੜੇ ਪਹਿਨਦੇ ਹਨ, ਸੁਆਦਲੇ ਪਦਾਰਥ ਖਾਂਦੇ ਹਨ, ਸਰੀਰ ਉਤੇ ਸੁਗੰਧੀ ਵਾਲੇ ਵਟਣੇ ਆਦਿਕ ਮਲਦੇ ਹਨ, ਪਰ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਉਹਨਾਂ ਦਾ ਇਹ ਸਰੀਰ ਸੁਆਹ (ਸਮਾਨ ਹੀ ਰਹਿੰਦਾ) ਹੈ, ਇਸ ਸਰੀਰ ਨੇ ਤਾਂ ਆਖ਼ਰ ਜ਼ਰੂਰ ਨਾਸ ਹੋ ਜਾਣਾ ਹੈ ।੩।

ਹੇ ਨਾਨਕ ! (ਆਖ—) ਕਿਸੇ ਵਿਰਲੇ (ਭਾਗਾਂ ਵਾਲੇ) ਨੇ ਵੇਖਿਆ ਹੈ ਕਿ ਇਹ ਸੰਸਾਰ-(ਸਮੁੰਦਰ) ਬੜਾ ਭਿਆਨਕ ਹੈ, ਪਰਮਾਤਮਾ ਦੀ ਸਰਨ ਪਿਆਂ ਹੀ ਇਸ ਵਿਚੋਂ ਬਚਾਉ ਹੁੰਦਾ ਹੈ । (ਓਹੀ ਬਚਦਾ ਹੈ ਜਿਸ ਦੇ ਮੱਥੇ ਉੱਤੇ ਪ੍ਰਭੂ-ਨਾਮ ਦੇ ਸਿਮਰਨ ਦਾ) ਲੇਖ ਲਿਖਿਆ ਹੋਇਆ ਹੈ ।੪।੮।੧੧੦।

**ਆਸਾ ਮਹਲਾ ੫ ॥ ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ ॥ ਏਕੁ ਨਾਮੁ ਆਧਾਰੁ ਭਉਜਲੁ ਤਰਬੀਐ ॥੧॥ ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥ ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ ॥੧॥ ਰਹਾਉ ॥ ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ ॥ ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ ॥੨॥ ਜੇਤੇ ਮਾਇਆ ਰੰਗ ਤੇਤ ਪਛਾਵਿਆ ॥ ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ ॥੩॥ ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ ਗੰਭੀਰੇ ॥ ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ ॥੪॥੯॥੧੧੧॥ {ਪੰਨਾ ੩੯੮}**

**ਪਦ ਅਰਥ** :—ਕਿਸ ਹੀ ਸੰਗਿ—ਕਿਸੇ ਦੇ ਭੀ ਨਾਲ । ਗਰਬੀਐ—ਮਾਣ ਕਰੀਏ । ਆਧਾਰੁ—ਆਸਰਾ । ਭਉਜਲੁ—ਸੰਸਾਰ-ਸਮੁੰਦਰ । ਤਰਬੀਐ—ਤਰ ਸਕੀਦਾ ਹੈ ।੧।

ਸਚੁ—ਸਦਾ ਕਾਇਮ ਰਹਿਣ ਵਾਲਾ । ਟੇਕ—ਆਸਰਾ । ਸਤਿਗੁਰ—ਹੇ ਸਤਿਗੁਰੂ ! ਦੇਖਿ—ਵੇਖ ਕੇ । ਧੀਰੇ—ਧੀਰਜ ਫੜਦਾ ਹੈ ।੧।ਰਹਾਉ।

ਜੰਜਾਲੁ—ਮੋਹ ਵਿਚ ਫਸਾਣ ਵਾਲਾ । ਕਾਜਿ ਕਿਤੈ—ਕਿਸੇ ਭੀ ਕੰਮ । ਗਨੋੁ—{ਅਸਲ ਲਫ਼ਜ਼ ਹੈ 'ਗਨੁ', ਇਥੇ ਪੜ੍ਹਨਾ ਹੈ 'ਗਨੋ'} ਗਿਣ, ਮਿਥ । ਆਧਾਰੁ—ਆਸਰਾ । ਧਨੋੁ—{ਅਸਲ ਲਫ਼ਜ਼ ਹੈ 'ਧਨੁ', ਇਥੇ 'ਧਨੋ' ਪੜ੍ਹਨਾ ਹੈ} ।੨।

ਰੰਗ—ਤਮਾਸ਼ੇ । ਤੇਤੇ—ਉਹ ਸਾਰੇ । ਪਛਾਵਿਆ—ਪਰਛਾਵੇਂ (ਵਾਂਗ ਢਲ ਜਾਣ ਵਾਲੇ) । ਸੁਖ ਕਾ ਨਿਧਾਨੁ—ਸੁਖਾਂ ਦਾ ਖ਼ਜ਼ਾਨਾ ।੩।

ਗਹਿਰ—ਡੂੰਘਾ । ਗੰਭੀਰ—ਵੱਡੇ ਜਿਗਰੇ ਵਾਲਾ । ਜੀਅ ਰੇ—ਹੇ ਜਿੰਦੇ ! ।੪।

**ਅਰਥ** :—ਹੇ ਮੇਰੇ ਪੂਰੇ ਸਤਿਗੁਰੂ (ਪ੍ਰਭੂ) ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ ਮੈਂ ਗਰੀਬ ਦਾ ਤੂੰ ਹੀ ਸਹਾਰਾ ਹੈਂ । ਤੇਰਾ ਦਰਸਨ ਕਰ ਕੇ ਮੇਰਾ ਮਨ (ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕਣ ਲਈ) ਧੀਰਜ ਫੜਦਾ ਹੈ ।੧।ਰਹਾਉ।

(ਹੇ ਮੇਰੀ ਜਿੰਦੇ !) ਕੋਈ ਮਨੁੱਖ ਸਦਾ ਕਿਸੇ ਦੇ ਨਾਲ ਨਹੀਂ ਨਿਭਦਾ (ਇਸ ਵਾਸਤੇ ਸੰਬੰਧੀ ਆਦਿਕਾਂ ਦਾ) ਕੋਈ ਮਾਣ ਨਹੀਂ ਕਰਨਾ ਚਾਹੀਦਾ । ਸਿਰਫ਼ ਪਰਮਾਤਮਾ ਦਾ ਨਾਮ ਹੀ (ਅਸਲ) ਆਸਰਾ ਹੈ (ਨਾਮ ਦੇ ਆਸਰੇ ਹੀ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ ।੧।

(ਹੇ ਜਿੰਦੇ !) ਦੁਨੀਆ ਦੀ ਪਾਤਿਸ਼ਾਹੀ ਤੇ ਧਨ-ਪਦਾਰਥ ਮਨ ਨੂੰ ਮੋਹੀ ਰੱਖਦੇ ਹਨ, (ਇਸ ਰਾਜ-ਮਾਲ ਨੂੰ ਆਖ਼ਰ) ਕਿਸੇ ਕੰਮ ਆਉਂਦਾ ਨਾਹ ਸਮਝ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਜਿੰਦ ਦਾ ਅਸਲੀ ਆਸਰਾ ਹੈ, ਇਹੀ ਸਦਾ ਕਾਇਮ ਰਹਿਣ ਵਾਲਾ ਧਨ ਹੈ ।੨।

(ਹੇ ਜਿੰਦੇ !) ਮਾਇਆ ਦੇ ਜਿਤਨੇ ਭੀ ਰੰਗ-ਤਮਾਸ਼ੇ ਹਨ ਉਹ ਸਾਰੇ ਪਰਛਾਵੇਂ ਵਾਂਗ ਢਲ ਜਾਣ ਵਾਲੇ ਹਨ, ਪਰਮਾਤਮਾ ਦਾ ਨਾਮ ਹੀ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, ਇਹ ਨਾਮ ਗੁਰੂ ਦੀ ਸਰਨ ਪੈ ਕੇ ਹੀ ਸਲਾਹਿਆ ਜਾ ਸਕਦਾ ਹੈ ।੩।

ਹੇ ਪ੍ਰਭੂ ! ਤੂੰ ਡੂੰਘਾ ਹੈਂ, ਤੂੰ ਵੱਡੇ ਜਿਗਰੇ ਵਾਲਾ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ । ਹੇ ਨਾਨਕ ਦੀ ਜਿੰਦੇ ! ਇਸ ਖਸਮ-ਪ੍ਰਭੂ ਦੀ ਹੀ (ਤੋੜ ਨਿਭਣ ਵਾਲੇ ਸਾਥ ਦੀ) ਆਸ ਰੱਖ, ਖਸਮ-ਪ੍ਰਭੂ ਦਾ ਹੀ ਭਰੋਸਾ ਰੱਖ ।੪।੯।੧੧੧।

**ਆਸਾ ਮਹਲਾ ੫ ॥ ਜਿਸੁ ਸਿਮਰਤ ਦੁਖੁ ਜਾਇ ਸਹਜ ਸੁਖੁ ਪਾਈਐ ॥ ਰੈਣਿ ਦਿਨਸੁ ਕਰ ਜੋੜਿ ਹਰਿ ਹਰਿ ਧਿਆਈਐ ॥੧॥ ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ ॥ ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥੧॥ ਰਹਾਉ ॥ ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥ ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥੨॥ ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ ॥ ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ ॥੩॥ ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ ॥ ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥੪॥੧੦॥੧੧੨॥ {ਪੰਨਾ ੩੯੮}**

**ਪਦ ਅਰਥ** :—ਸਹਜ ਸੁਖੁ—ਆਤਮਕ ਅਡੋਲਤਾ ਦਾ ਆਨੰਦ । ਰੈਣਿ—ਰਾਤ । ਕਰ ਜੋੜਿ—(ਦੋਵੇਂ) ਹੱਥ ਜੋੜ ਕੇ ।੧।

ਜਿਸ ਕਾ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਸਭੁ ਕੋਇ—ਹਰੇਕ ਜੀਵ । ਸਚਾ—ਸਦਾ ਕਾਇਮ ਰਹਿਣ ਵਾਲਾ ।੧।ਰਹਾਉ।

ਸੰਗਿ—ਨਾਲ । ਸਹਾਈ—ਸਹਾਇਤਾ ਕਰਨ ਵਾਲਾ । ਗਿਆਨ ਜੋਗੁ—ਜਾਣਨਯੋਗ । ਆਰਾਧਿ—ਸਿਮਰ । ਮਨਾ—ਹੇ ਮਨ ! ਸਗਲ—ਸਾਰਾ ।੨।

ਰਾਖਨਹਾਰੁ—ਰੱਖਿਆ ਕਰਨ ਦੀ ਸਮਰਥਾ ਵਾਲਾ । ਮਾਹਿ—ਵਿਚ । ਸੀਤਲੁ—ਠੰਢ ਦੇਣ ਵਾਲਾ ।੩।

ਘਣਾ—ਬਹੁਤ । ਜਨ ਧੂਰਾ—ਪ੍ਰਭੂ ਦੇ ਸੇਵਕਾਂ ਦੀ ਚਰਨ-ਧੂੜ । ਸਿਧਿ—ਸਫਲਤਾ ।੪।

**ਅਰਥ** :—(ਹੇ ਭਾਈ !) ਨਾਨਕ ਦਾ ਖਸਮ-ਪ੍ਰਭੂ ਉਹ ਹੈ ਜਿਸ ਦਾ ਪੈਦਾ ਕੀਤਾ ਹੋਇਆ ਹਰੇਕ ਜੀਵ ਹੈ । ਉਹ ਪ੍ਰਭੂ ਸਭਨਾਂ ਜੀਵਾਂ ਵਿਚ ਵਿਆਪਕ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹੈ, ਸਿਰਫ਼ ਉਹੀ ਸਦਾ ਕਾਇਮ ਰਹਿਣ ਵਾਲਾ ਹੈ ।੧।ਰਹਾਉ।

(ਹੇ ਭਾਈ !) ਜਿਸ ਪਰਮਾਤਮਾ ਦਾ ਸਿਮਰਨ ਕੀਤਿਆਂ ਹਰੇਕ ਦੁੱਖ ਦੂਰ ਹੋ ਜਾਂਦਾ ਹੈ ਤੇ ਆਤਮਕ ਅਡੋਲਤਾ ਦਾ ਆਨੰਦ ਮਿਲਦਾ ਹੈ ਉਸ ਅੱਗੇ ਦੋਵੇਂ ਹੱਥ ਜੋੜ ਕੇ ਸਦਾ ਉਸ ਦਾ ਧਿਆਨ ਧਰਨਾ ਚਾਹੀਦਾ ਹੈ ।੧।

ਹੇ ਮੇਰੇ ਮਨ ! ਉਸ ਪਰਮਾਤਮਾ ਦੀ ਆਰਾਧਨਾ ਕਰਿਆ ਕਰ ਜੋ ਸਭਨਾਂ ਦੇ ਅੰਦਰ ਵੱਸ ਰਿਹਾ ਹੈ, ਜੋ ਸਾਰੇ ਸੰਸਾਰ ਵਿਚ ਵੱਸ ਰਿਹਾ ਹੈ, ਜੋ ਸਭਨਾਂ ਦੇ ਨਾਲ ਰਹਿੰਦਾ ਹੈ, ਜੋ ਸਭਨਾਂ ਦੀ ਸਹਾਇਤਾ ਕਰਦਾ ਹੈ, ਜਿਸ ਨਾਲ ਡੂੰਘੀ ਜਾਣ-ਪਛਾਣ ਪਾਉਣੀ ਬਹੁਤ ਜ਼ਰੂਰੀ ਹੈ (ਹੇ ਮਨ ! ਉਸ ਦਾ ਸਿਮਰਨ ਕੀਤਿਆਂ) ਹਰੇਕ ਰੋਗ ਦਾ ਨਾਸ ਹੋ ਜਾਂਦਾ ਹੈ ।੨।

ਹੇ ਭਾਈ ! ਸਭਨਾਂ ਦੀ ਰੱਖਿਆ ਕਰਨ ਦੀ ਸਮਰਥਾ ਵਾਲਾ ਬੇਅੰਤ ਪਰਮਾਤਮਾ (ਮਾਂ ਦੇ ਪੇਟ ਦੀ) ਅੱਗ ਵਿਚ (ਹਰੇਕ ਜੀਵ ਦੀ) ਰੱਖਿਆ ਕਰਦਾ ਹੈ, ਉਸ ਪਰਮਾਤਮਾ ਦਾ ਨਾਮ (ਮਨ ਵਿਚ) ਠੰਢ ਪਾਣ ਵਾਲਾ ਹੈ, ਉਸ ਦਾ ਨਾਮ ਸਿਮਰਿਆਂ (ਮਨ ਵਿਚੋਂ ਤ੍ਰਿਸ਼ਨਾ ਦੀ) ਤਪਸ਼ ਬੁੱਝ ਜਾਂਦੀ ਹੈ ।੩।

ਹੇ ਨਾਨਕ ! (ਆਖ—) ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਜੋ ਮਨੁੱਖ ਸੰਤ ਜਨਾਂ ਦੇ ਚਰਨਾਂ ਦੀ ਧੂੜ ਵਿਚ ਟਿਕਿਆ ਰਹਿੰਦਾ ਹੈ ਉਸ ਨੂੰ ਆਤਮਕ ਅਡੋਲਤਾ ਦੇ ਬਹੁਤ ਸੁਖ-ਆਨੰਦ ਪ੍ਰਾਪਤ ਹੋਏ ਰਹਿੰਦੇ ਹਨ, ਉਸ ਨੂੰ ਸਾਰੇ ਕੰਮਾਂ-ਕਾਜਾਂ ਵਿਚ ਸਫਲਤਾ ਹੁੰਦੀ ਹੈ ।੪।੧੦।੧੧੨।

**ਆਸਾ ਮਹਲਾ ੫ ॥ ਗੋਬਿੰਦੁ ਗੁਣੀ ਨਿਧਾਨੁ ਗੁਰਮੁਖਿ ਜਾਣੀਐ ॥ ਹੋਇ ਕ੍ਰਿਪਾਲੁ ਦਇਆਲੁ ਹਰਿ ਰੰਗੁ ਮਾਣੀਐ ॥੧॥ ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥ ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ ॥੧॥ ਰਹਾਉ ॥ ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥ ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ ॥੨॥ ਚਰਣ ਕਮਲ ਸੰਗਿ ਨੇਹੁ ਕਿਨੈ ਵਿਰਲੈ ਲਾਇਆ ॥ ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ ॥੩॥ ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥ ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ ॥੪॥੧੧॥੧੧੩॥ {ਪੰਨਾ ੩੯੯}**

**ਪਦ ਅਰਥ** :—ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ । ਗੁਰਮੁਖਿ—ਗੁਰੂ ਦੀ ਰਾਹੀਂ । ਜਾਣੀਐ—ਜਾਣਿਆ ਜਾਂਦਾ ਹੈ, ਡੂੰਘੀ ਸਾਂਝ ਪੈਂਦੀ ਹੈ । ਹਰਿ ਰੰਗੁ—ਹਰੀ ਦਾ ਪ੍ਰੇਮ ।੧।

ਮਿਲਾਹ—ਮਿਲਹ, ਅਸੀ ਮਿਲੀਏ । ਅਨਦਿਨੁ—ਹਰ ਰੋਜ਼ । ਸਿਮਰਹ—ਅਸੀ ਸਿਮਰੀਏ । ਤਜਿ—ਤਿਆਗ ਕੇ । ਲੋਕ—ਜਗਤ । ਲੋਕਾਈ—ਜਗਤ ਦੀ ।੧।ਰਹਾਉ।

ਜੀਵਾ—ਜੀਵਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ, ਮੇਰੀ ਜ਼ਿੰਦਗੀ ਨੂੰ ਸਹਾਰਾ ਮਿਲਦਾ ਹੈ । ਘਣਾ—ਬਹੁਤ । ਮਿਥਿਆ—ਝੂਠਾ, ਵਿਅਰਥ । ਝੂਠਾ—ਸਦਾ ਕਾਇਮ ਨ ਰਹਿਣ ਵਾਲਾ ।੨।

ਸੰਗਿ—ਨਾਲ । ਨੇਹੁ—ਪਿਆਰ । ਕਿਨੈ ਵਿਰਲੈ—ਕਿਸੇ ਵਿਰਲੇ ਮਨੁੱਖ ਨੇ । ਸੁਹਾਵਾ—ਸੋਹਣਾ । ਜਿਨਿ—ਜਿਸ ਨੇ ।੩।

ਕਾਲ—ਮੌਤ, ਆਤਮਕ ਮੌਤ । ਜਾਵਈ—ਜਾਵਏ, ਜਾਵੈ, ਜਾਂਦਾ ਹੈ । ਭਾਵਈ—ਭਾਵਏ, ਭਾਵੈ ।੪।

**ਅਰਥ** :—ਹੇ ਸੰਤ ਜਨੋ ! ਆਓ, ਅਸੀਂ ਇਕੱਠੇ ਬੈਠੀਏ ਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰੀਏ, ਲੋਕ-ਲਾਜ ਛੱਡ ਕੇ ਹਰ ਵੇਲੇ ਉਸ ਦਾ ਨਾਮ ਸਿਮਰਦੇ ਰਹੀਏ ।੧।ਰਹਾਉ।

(ਹੇ ਸੰਤ ਜਨੋ !) ਪਰਮਾਤਮਾ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਗੁਰੂ ਦੀ ਸਰਨ ਪੈ ਕੇ ਹੀ ਉਸ ਨਾਲ ਡੂੰਘੀ ਸਾਂਝ ਪਾਈ ਜਾ ਸਕਦੀ ਹੈ, ਜੇ ਉਹ ਪ੍ਰਭੂ ਦਇਆਵਾਨ ਹੋਵੇ ਤ੍ਰੁੱਠ ਪਏ ਤਾਂ ਉਸ ਦਾ ਪ੍ਰੇਮ (-ਆਨੰਦ) ਮਾਣਿਆ ਜਾ ਸਕਦਾ ਹੈ ।੧।

(ਹੇ ਸੰਤ ਜਨੋ !) ਮੈਂ ਤਾਂ ਜਿਉਂ ਜਿਉਂ (ਪਰਮਾਤਮਾ ਦਾ) ਨਾਮ ਜਪਦਾ ਹਾਂ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ ਮੇਰੇ ਅੰਦਰ ਬੜਾ ਆਨੰਦ ਪੈਦਾ ਹੁੰਦਾ ਹੈ (ਉਸ ਵੇਲੇ ਮੈਨੂੰ ਪ੍ਰਤੱਖ ਅਨੁਭਵ ਹੁੰਦਾ ਹੈ ਕਿ) ਸੰਸਾਰ (ਦਾ ਮੋਹ) ਵਿਅਰਥ ਮੋਹ ਹੈ, ਸੰਸਾਰ ਸਦਾ ਕਾਇਮ ਰਹਿਣ ਵਾਲਾ ਨਹੀਂ, ਸੰਸਾਰ ਤਾਂ ਨਾਸ ਹੋ ਜਾਣ ਵਾਲਾ ਹੈ (ਇਸ ਦੇ ਮੋਹ ਵਿਚੋਂ ਸੁਖ-ਆਨੰਦ ਕਿਵੇਂ ਮਿਲੇ ?) ।੨।

(ਪਰ, ਹੇ ਸੰਤ ਜਨੋ !) ਕਿਸੇ ਵਿਰਲੇ (ਭਾਗਾਂ ਵਾਲੇ) ਮਨੁੱਖ ਨੇ ਪਰਮਾਤਮਾ ਦੇ ਸੋਹਣੇ ਕੋਮਲ ਚਰਨਾਂ ਨਾਲ ਪਿਆਰ ਪਾਇਆ ਹੈ ਜਿਸ ਨੇ (ਇਹ ਪਿਆਰ ਪਾਇਆ ਹੈ) ਪਰਮਾਤਮਾ ਦਾ ਨਾਮ ਸਿਮਰਿਆ ਹੈ ਉਸ ਦਾ ਮੂੰਹ ਭਾਗਾਂ ਵਾਲਾ ਹੈ ਉਸ ਦਾ ਮੂੰਹ ਸੋਹਣਾ ਲੱਗਦਾ ਹੈ ।੩।

(ਹੇ ਸੰਤ ਜਨੋ !) ਪਰਮਾਤਮਾ ਦਾ ਨਾਮ ਸਿਮਰਿਆਂ ਜਨਮ ਮਰਨ (ਦੇ ਗੇੜ) ਦਾ ਦੁੱਖ ਮਿਟ ਜਾਂਦਾ ਹੈ । (ਹੇ ਸੰਤ ਜਨੋ !) ਜੋ ਕੁਝ ਪ੍ਰਭੂ ਨੂੰ ਚੰਗਾ ਲੱਗਦਾ ਹੈ (ਉਹੀ ਚੰਗਾ ਹੈ ਇਹ ਨਿਸ਼ਚਾ ਜੋ ਸਿਮਰਨ ਦੀ ਬਰਕਤਿ ਨਾਲ ਪੈਦਾ ਹੁੰਦਾ ਹੈ) ਨਾਨਕ ਦੇ ਹਿਰਦੇ ਵਿਚ ਆਨੰਦ (ਪੈਦਾ ਕਰੀ ਰੱਖਦਾ ਹੈ) ।੪।੧੧।੧੧੩।

**ਆਸਾ ਮਹਲਾ ੫ ॥ ਆਵਹੁ ਮੀਤ ਇਕਤ੍ਰ ਹੋਇ ਰਸ ਕਸ ਸਭਿ ਭੁੰਚਹ ॥ ਅੰਮ੍ਰਿਤਨਾਮੁ ਹਰਿ ਹਰਿ ਜਪਹ ਮਿਲਿ ਪਾਪਾ ਮੁੰਚਹ ॥੧॥ ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ ॥ ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ ॥੧॥ ਰਹਾਉ ॥ ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ ॥ ਸਾਚਾ ਹਟੁ ਪੂਰਾ ਸਉਦਾ ਵਖਰੁ ਨਾਮੁ ਵਾਪਾਰਹੁ ॥੨॥ ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ ॥ ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ ॥੩॥ ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿਕਮਲੀ ॥ ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥੧੨॥੧੧੪॥ {ਪੰਨਾ ੩੯੯}**

**ਪਦ ਅਰਥ** :—ਮੀਤ—ਹੇ ਮਿੱਤਰ ! ਇਕਤ੍ਰ ਹੋਇ—ਇਕੱਠੇ ਹੋ ਕੇ, ਮਿਲ ਕੇ । ਰਸ ਕਸ—ਹਰੇਕ ਕਿਸਮ ਦੇ ਸੁਆਦਲੇ ਪਦਾਰਥ । ਸਭਿ—ਸਾਰੇ । ਭੁੰਚਹ—ਅਸੀ ਖਾਈਏ (ਸੁਆਦ ਨਾਲ) । ਜਪਹ—ਅਸੀ ਜਪੀਏ । ਮਿਲਿ—ਮਿਲ ਕੇ । ਮੁੰਚਹ—ਦੂਰ ਕਰ ਲਈਏ ।੧।

ਤਤੁ—ਅਸਲੀਅਤ, ਮਨੁੱਖਾ ਜਨਮ ਦਾ ਅਸਲ ਮਨੋਰਥ । ਤਾ ਤੇ—ਇਸ (ਉੱਦਮ) ਤੋਂ । ਖੀਨ—ਕਮਜ਼ੋਰ । ਤਸਕਰਾ—ਚੋਰ । ਜਾਗੈ—ਸੁਚੇਤ ਰਹਿੰਦਾ ਹੈ ।੧।ਰਹਾਉ।

ਗਰੀਬੀ—ਨਿਮ੍ਰਤਾ । ਲੈਹੁ—ਪੱਲੇ ਬੰਨ੍ਹੋ । ਬਿਖੁ—ਜ਼ਹਰ (ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੀ) । ਜਾਰਹੁ—ਸਾੜ ਦਿਉ । ਸਾਚਾ—ਸਦਾ ਕਾਇਮ ਰਹਿਣ ਵਾਲਾ । ਹਟੁ—ਵੱਡੀ ਦੁਕਾਨ । ਵਾਪਾਰਹੁ—ਖ਼ਰੀਦੋ ।੨।

ਜੀਉ—ਜਿੰਦ । ਪਿੰਡੁ—ਸਰੀਰ । ਅਰਪਿਆ—ਭੇਟਾ ਕਰ ਦਿੱਤਾ । ਪਤਿ—ਇੱਜ਼ਤ । ਪ੍ਰਭੂ ਭਾਣਿਆ—ਪ੍ਰਭੂ ਨੂੰ ਚੰਗੇ ਲੱਗਦੇ ਹਨ । ਕੇਲ—ਆਨੰਦ ।੩।

ਦੁਰਮਤਿ—ਖੋਟੀ ਅਕਲ । ਮਦੁ—ਸ਼ਰਾਬ । ਬਿਖਲੀ—{ਵ —ਲੀ} ਸ਼ੂਦਰਾਣੀ, ਵਿਭਚਾਰਨ । ਬਿਖਲੀ ਪਤਿ—ਦੁਰਾਚਾਰੀ ਮਨੁੱਖ । ਰਸਾਇਣਿ—ਰਸਾਇਣ ਵਿਚ । ਰਸਾਇਣ—{ਰਸ-ਅਯਨ} ਸਾਰੇ ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ । ਰਤੇ—ਮਸਤ । ਸਚ—ਸਦਾ ਥਿਰ-ਰਹਿਣ ਵਾਲਾ ਪਰਮਾਤਮਾ । ਅਮਲੀ—ਜਿਸ ਨੂੰ ਅਮਲ ਲੱਗਾ ਹੋਇਆ ਹੋਵੇ, ਜੋ ਅਮਲ ਤੋਂ ਬਿਨਾ ਰਹਿ ਨਾ ਸਕੇ । ਅਮਲ—ਨਸ਼ਾ ।੪।

**ਅਰਥ** :—ਹੇ ਸੰਤ ਜਨੋ ! ਇਹ ਸੋਚਿਆ ਕਰੋ ਕਿ ਮਨੁੱਖਾ ਜੀਵਨ ਦਾ ਅਸਲ ਮਨੋਰਥ ਕੀਹ ਹੈ, ਇਸ ਉੱਦਮ ਨਾਲ (ਜੀਵਨ-ਸਫ਼ਰ ਵਿਚ) ਕੋਈ ਰੁਕਾਵਟ ਨਹੀਂ ਪੈਂਦੀ, ਕਾਮਾਦਿਕ ਸਾਰੇ ਚੋਰ ਨਾਸ ਹੋ ਜਾਂਦੇ ਹਨ (ਕਿਉਂਕਿ) ਗੁਰੂ ਦੀ ਸਰਨ ਪਿਆਂ ਮਨੁੱਖ (ਇਹਨਾਂ ਚੋਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ ।੧।ਰਹਾਉ।

ਹੇ ਮਿੱਤਰੋ ! ਆਓ, ਰਲ ਕੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਪੀਏ (ਤੇ ਨਾਮ ਦੀ ਬਰਕਤਿ ਨਾਲ ਆਪਣੇ ਸਾਰੇ) ਪਾਪ ਨਾਸ ਕਰ ਲਈਏ—ਇਹੀ ਹਨ, ਮਾਨੋ, ਸਾਰੇ ਸੁਆਦਲੇ ਪਦਾਰਥ, ਆਓ, ਇਹ ਸਾਰੇ ਸੁਆਦਲੇ ਪਦਾਰਥ ਖਾਈਏ ।੧।

ਹੇ ਸੰਤ ਜਨੋ ! ਨਿਮ੍ਰਤਾ ਵਾਲੀ ਬੁੱਧੀ ਧਾਰਨ ਕਰੋ—ਇਹ ਜੀਵਨ-ਸਫ਼ਰ ਦਾ ਖ਼ਰਚ ਪੱਲੇ ਬੰਨ੍ਹੋ । (ਨਾਮ ਦੀ ਬਰਕਤਿ ਨਾਲ ਆਪਣੇ ਅੰਦਰੋਂ) ਹਉਮੈ ਨੂੰ ਸਾੜ ਦਿਉ (ਜੋ ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੀ) ਜ਼ਹਰ (ਹੈ) । (ਹੇ ਸੰਤ ਜਨੋ ! ਹਰਿ-ਨਾਮ ਗੁਰੂ ਪਾਸੋਂ ਮਿਲਦਾ ਹੈ, ਗੁਰੂ ਦਾ ਘਰ ਹੀ) ਸਦਾ ਕਾਇਮ ਰਹਿਣ ਵਾਲਾ ਹੱਟ ਹੈ (ਗੁਰੂ-ਦਰ ਤੋਂ ਹੀ ਹਰਿ-ਨਾਮ ਦਾ) ਪੂਰਾ ਸੌਦਾ ਮਿਲਦਾ ਹੈ (ਗੁਰੂ-ਦਰ ਤੋਂ) ਨਾਮ-ਸੌਦਾ ਖ਼ਰੀਦੋ ।੨।

(ਹੇ ਸੰਤ ਜਨੋ ! ਜਿਨ੍ਹਾਂ ਮਨੁੱਖਾਂ ਨੇ ਹਰਿ-ਨਾਮ ਧਨ ਖ਼ਰੀਦਣ ਵਾਸਤੇ) ਆਪਣੀ ਜਿੰਦ ਆਪਣਾ ਸਰੀਰ ਆਪਣਾ ਦੁਨਿਆਵੀ ਧਨ ਭੇਟਾ ਕਰ ਦਿੱਤਾ ਉਹ ਮਨੁੱਖ (ਲੋਕ ਪਰਲੋਕ ਵਿਚ) ਇੱਜ਼ਤ ਵਾਲੇ ਬਣ ਗਏ, ਉਹ ਆਪਣੇ ਪਰਮਾਤਮਾ ਨੂੰ ਪਿਆਰੇ ਲੱਗਣ ਲੱਗ ਪਏ, ਉਹ ਸਦਾ ਆਤਮਕ ਆਨੰਦ ਮਾਣਨ ਲੱਗ ਪਏ ।੩।

(ਹੇ ਸੰਤ ਜਨੋ !) ਖੋਟੀ ਮਤਿ (ਮਾਨੋ) ਸ਼ਰਾਬ ਹੈ ਜੋ ਮਨੁੱਖ ਇਹ ਸ਼ਰਾਬ ਪੀਣ ਲੱਗ ਪੈਂਦੇ ਹਨ (ਜੋ ਗੁਰੂ ਦਾ ਆਸਰਾ ਛੱਡ ਕੇ ਖੋਟੀ ਮਤਿ ਦੇ ਪਿੱਛੇ ਤੁਰਨ ਲੱਗ ਪੈਂਦੇ ਹਨ) ਉਹ ਦੁਰਾਚਾਰੀ ਹੋ ਜਾਂਦੇ ਹਨ ਉਹ (ਵਿਕਾਰਾਂ ਵਿਚ) ਝੱਲੇ ਹੋ ਜਾਂਦੇ ਹਨ । ਪਰ, ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ ਦੇ ਸ੍ਰੇਸ਼ਟ ਰਸ ਵਿਚ ਮਸਤ ਰਹਿੰਦੇ ਹਨ ਉਹਨਾਂ ਨੂੰ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਦਾ ਅਮਲ ਲੱਗ ਜਾਂਦਾ ਹੈ ।੪।੧੨।੧੧੪।

**ਆਸਾ ਮਹਲਾ ੫ ॥ ਉਦਮੁ ਕੀਆ ਕਰਾਇਆ ਆਰੰਭੁ ਰਚਾਇਆ ॥ ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ ॥੧॥ ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ ॥ ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ ॥੧॥ ਰਹਾਉ ॥ ਕਰੁ ਗਹਿ ਲੀਨੇ ਆਪਣੇ ਸਚੁ ਹੁਕਮਿ ਰਜਾਈ ॥ ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥੨॥ ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ ॥ ਨੇਮੁ ਨਿਬਾਹਿਓ ਸਤਿਗੁਰੂ ਪ੍ਰਭਿ ਕਿਰਪਾ ਧਾਰੀ ॥੩॥ ਨਾਮੁ ਧਨੁ ਗੁਣ ਗਾਉ ਲਾਭੁ ਪੂਰੈ ਗੁਰਿ ਦਿਤਾ ॥ ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ ॥੪॥੧੩॥੧੧੫॥ {ਪੰਨਾ ੩੯੯}**

**ਪਦ ਅਰਥ** :—ਕਰਾਇਆ—(ਜਿਵੇਂ ਗੁਰੂ ਨੇ ਉੱਦਮ) ਕਰਨ ਲਈ ਪ੍ਰੇਰਨਾ ਕੀਤੀ ਹੈ । ਆਰੰਭੁ—(ਨਾਮ ਜਪਣ ਦੇ ਉੱਦਮ ਦਾ) ਮੁੱਢ । ਜਪੇ ਜਪਿ—ਜਪਿ ਜਪਿ, ਜਪ ਜਪ ਕੇ । ਜੀਵਣਾ—ਆਤਮਕ ਜੀਵਨ ਮਿਲ ਗਿਆ ਹੈ । ਗੁਰਿ—ਗੁਰੂ ਨੇ । ਦ੍ਰਿੜਾਇਆ—ਪੱਕਾ ਕਰ ਦਿੱਤਾ ਹੈ ।੧।

ਪਾਇ—ਪੈਰੀਂ । ਪਰਹ—ਆਓ, ਪਈਏ । ਕੈ ਪਾਇ—ਦੇ ਪੈਰਾਂ ਉਤੇ । ਜਿਨਿ—ਜਿਸ (ਗੁਰੂ) ਨੇ । ਬਿਦਾਰਿਆ—ਨਾਸ ਕਰ ਦਿੱਤਾ ਹੈ । ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਸਚੁ ਸਾਜਿ—ਸਦਾ-ਥਿਰ ਨਾਮ (ਜਪਣ ਦਾ ਰਸਤਾ) ਚਲਾ ਕੇ । ਸਵਾਰਿਆ—ਸਵਾਰ ਦਿੱਤਾ ਹੈ, ਜੀਵਨ ਸੋਹਣਾ ਬਣਾ ਦਿੱਤਾ ਹੈ ।੧।ਰਹਾਉ।

ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਸਚੁ—ਸਦਾ-ਥਿਰ ਰਹਿਣ ਵਾਲਾ । ਹੁਕਮਿ—ਹੁਕਮ ਅਨੁਸਾਰ । ਰਜਾਈ—ਰਜ਼ਾ ਦਾ ਮਾਲਕ । ਪ੍ਰਭਿ—ਪ੍ਰਭੂ ਨੇ ।੨।

ਗਾਈਅਹਿ—ਗਾਏ ਜਾ ਰਹੇ ਹਨ । ਮੁਰਾਰੀ—{ਮੁਰਾ-ਅਰਿ—ਮੁਰਦੈਂਤ ਦਾ ਵੈਰੀ} ਪਰਮਾਤਮਾ । ਨੇਮ—ਰੋਜ਼ ਦੀ ਮਰਯਾਦਾ । ਜਪਿ—ਜਪੀਂ, ਮੈਂ ਜਪਦਾ ਹਾਂ ।੪।

ਗਾਉ—ਮੈਂ ਗਾਂਦਾ ਹਾਂ । ਗੁਰਿ—ਗੁਰੂ ਨੇ । ਵਣਜਾਰੇ—ਵਣਜ ਕਰਨ ਵਾਲੇ । ਅਮਿਤਾ—ਬੇਅੰਤ, ਜਿਸ ਦੀ ਮਿਤ ਨਾਹ ਪਾਈ ਜਾ ਸਕੇ, ਜਿਸ ਦੀ ਹਸਤੀ ਦਾ ਮਾਪ ਨਾਹ ਕੀਤਾ ਜਾ ਸਕੇ ।੪।

**ਅਰਥ** :—(ਹੇ ਭਾਈ ! ਆਓ) ਉਸ ਗੁਰੂ ਦੇ ਚਰਨਾਂ ਉਤੇ ਢਹਿ ਪਈਏ ਜਿਸ ਨੇ ਸਾਡੇ ਮਨ ਦੀ ਭਟਕਣਾ ਨਾਸ ਕਰ ਦਿੱਤੀ ਹੈ । (ਗੁਰੂ ਦੀ ਬਰਕਤਿ ਨਾਲ ਹੀ) ਪਰਮਾਤਮਾ ਨੇ ਆਪਣੀ ਕਿਰਪਾ ਕਰ ਕੇ (ਆਪਣਾ) ਸਦਾ-ਥਿਰ ਨਾਮ (ਜਪਣ ਦਾ ਰਸਤਾ) ਚਲਾ ਕੇ ਸਾਡਾ ਜੀਵਨ ਸੋਹਣਾ ਬਣਾ ਦਿੱਤਾ ਹੈ ।੧।ਰਹਾਉ।

(ਹੇ ਭਾਈ !) ਜਿਵੇਂ ਗੁਰੂ ਨੇ ਉੱਦਮ ਕਰਨ ਲਈ ਪ੍ਰੇਰਨਾ ਕੀਤੀ ਹੈ ਤਿਵੇਂ ਹੀ ਮੈਂ ਉੱਦਮ ਕੀਤਾ ਹੈ ਤੇ ਪਰਮਾਤਮਾ ਦਾ ਨਾਮ ਜਪਣ ਦੇ ਉੱਦਮ ਦਾ ਮੁੱਢ ਮੈਂ ਬੰਨ੍ਹ ਦਿੱਤਾ ਹੈ । ਗੁਰੂ ਨੇ ਮੇਰੇ ਹਿਰਦੇ ਵਿਚ ਨਾਮ-ਮੰਤ੍ਰ ਪੱਕਾ ਕਰ ਕੇ ਟਿਕਾ ਦਿੱਤਾ ਹੈ, ਹੁਣ ਨਾਮ ਜਪ ਜਪ ਕੇ ਮੈਨੂੰ ਆਤਮਕ ਜੀਵਨ ਮਿਲ ਗਿਆ ਹੈ ।੧।

(ਹੇ ਭਾਈ !) ਉਹ ਰਜ਼ਾ ਦਾ ਮਾਲਕ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ ਉਸ ਨੇ ਆਪਣੇ ਹੁਕਮ ਵਿਚ ਹੀ ਮੇਰਾ ਹੱਥ ਫੜ ਕੇ ਮੈਨੂੰ ਆਪਣੇ ਚਰਨਾਂ ਵਿਚ ਲੀਨ ਕਰ ਲਿਆ ਹੈ । (ਆਪਣੇ ਨਾਮ ਦੀ) ਜੇਹੜੀ ਦਾਤਿ ਮੈਨੂੰ ਦਿੱਤੀ ਹੈ ਉਹੀ ਮੇਰੇ ਵਾਸਤੇ ਸਭ ਤੋਂ ਵੱਡਾ ਆਦਰ-ਮਾਣ ਹੈ ।੨।

(ਹੇ ਭਾਈ ! ਹੁਣ ਮੇਰੇ ਹਿਰਦੇ ਵਿਚ) ਸਦਾ ਹੀ ਪਰਮਾਤਮਾ ਦੇ ਗੁਣ ਗਾਏ ਜਾ ਰਹੇ ਹਨ, ਮੈਂ ਸਦਾ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹਾਂ । ਪ੍ਰਭੂ ਨੇ ਮੇਹਰ ਕੀਤੀ ਹੈ । ਗੁਰੂ ਮੇਰਾ (ਨਾਮ ਜਪਣ ਦਾ) ਨੇਮ ਤੋੜ ਚਾੜ੍ਹ ਰਿਹਾ ਹੈ ।੩।

(ਹੇ ਭਾਈ ! ਹੁਣ) ਪਰਮਾਤਮਾ ਦਾ ਨਾਮ ਹੀ (ਮੇਰਾ) ਧਨ ਹੈ, ਮੈਂ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹਾਂ ਪੂਰੇ ਗੁਰੂ ਨੇ ਮੈਨੂੰ (ਮਨੁੱਖਾ ਜਨਮ ਵਿਚ ਕੀਤੇ ਜਾਣ ਵਾਲੇ ਵਣਜ ਦਾ ਇਹ) ਲਾਭ ਦਿੱਤਾ ਹੈ ।

ਹੇ ਨਾਨਕ ! (ਆਖ—ਹੇ ਭਾਈ ! ਨਾਮ-ਰਾਸਿ ਦਾ) ਸਾਹੂਕਾਰ ਪਰਮਾਤਮਾ ਬੇਅੰਤ ਤਾਕਤ ਦਾ ਮਾਲਕ ਹੈ ਉਸ ਦੇ ਸੰਤ-ਜਨ (ਉਸ ਦੀ ਮੇਹਰ ਨਾਲ ਹੀ ਉਸ ਦੇ ਨਾਮ ਦੇ) ਵਣਜਾਰੇ ਹਨ (ਮਨੁੱਖਾ ਜਨਮ ਦਾ ਲਾਭ ਹਾਸਲ ਕਰਨ ਲਈ ਸੰਤ ਜਨਾਂ ਦੀ ਸਰਨ ਪੈਣਾ ਚਾਹੀਦਾ ਹੈ) ।੪।੧੩।੧੧੫।

**ਆਸਾ ਮਹਲਾ ੫ ॥ ਜਾ ਕਾ ਠਾਕੁਰੁ ਤੁਹੀ ਪ੍ਰਭ ਤਾ ਕੇ ਵਡਭਾਗਾ ॥ ਓਹੁ ਸੁਹੇਲਾ ਸਦ ਸੁਖੀ ਸਭੁ ਭ੍ਰਮੁ ਭਉ ਭਾਗਾ ॥੧॥ ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥ ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥੧॥ ਰਹਾਉ ॥ ਦੂਜਾ ਨਾਹੀ ਅਉਰੁ ਕੋ ਤਾ ਕਾ ਭਉ ਕਰੀਐ ॥ ਗੁਰ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ ॥੨॥ ਦ੍ਰਿਸਟਿ ਤੇਰੀ ਸੁਖੁ ਪਾਈਐ ਮਨ ਮਾਹਿ ਨਿਧਾਨਾ ॥ ਜਾ ਕਉ ਤੁਮ ਕਿਰਪਾਲ ਭਏ ਸੇਵਕ ਸੇ ਪਰਵਾਨਾ**

॥੩॥ ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥ ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥੪॥੧੪॥੧੧੬॥ {ਪੰਨਾ ੩੯੯-੪੦੦}

ਪਦ ਅਰਥ :—ਜਾ ਕਾ—ਜਿਸ ਮਨੁੱਖ ਦਾ । ਠਾਕੁਰੁ—ਮਾਲਕ । ਪ੍ਰਭ—ਹੇ ਪ੍ਰਭੂ ! ਸੁਹੇਲਾ—ਸੌਖਾ । ਸਦ—ਸਦਾ । ਭ੍ਰਮੁ—ਭਟਕਣਾ ।੧।

ਚਾਕਰ—ਸੇਵਕ, ਨੌਕਰ । ਭਾਰਾ—ਵੱਡੇ ਜਿਗਰੇ ਵਾਲਾ । ਸਗਲ ਬਿਧਿ—ਸਾਰੇ ਤਰੀਕਿਆਂ ਨਾਲ ।੧।ਰਹਾਉ।

ਕੋ—ਕੋਈ । ਅਉਰੁ—ਹੋਰ । ਤਾ ਕਾ—ਉਸ ਦਾ । ਮਹਲੁ—ਪ੍ਰਭੂ ਦਾ ਟਿਕਾਣਾ । ਦੁਤਰੁ—ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ । ਤਰੀਐ—ਤਰਿਆ ਜਾ ਸਕਦਾ ਹੈ ।੨।

ਦ੍ਰਿਸਟਿ—ਨਜ਼ਰ, ਨਿਗਾਹ । ਨਿਧਾਨਾ—ਖ਼ਜ਼ਾਨਾ । ਜਾ ਕਉ—ਜਿਨ੍ਹਾਂ ਉਤੇ । ਪਰਵਾਨਾ—ਕਬੂਲ ।੩।

ਕੀਰਤਨੋ—ਕੀਰਤਨੁ, ਸਿਫ਼ਤਿ-ਸਾਲਾਹ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਜਲ । ਵਜਹੁ—ਵਜ਼ੀਫ਼ਾ, ਤਨਖ਼ਾਹ ।੪।

**ਅਰਥ** :—(ਹੇ ਭਾਈ !) ਮੈਂ ਉਸ ਗੋਬਿੰਦ ਦਾ ਸੇਵਕ ਹਾਂ ਮੇਰਾ ਉਹ ਮਾਲਕ ਹੈ ਜੋ ਸਭ ਤੋਂ ਵੱਡਾ ਹੈ ਜੋ (ਸਭ ਜੀਵਾਂ ਵਿਚ ਵਿਆਪਕ ਹੋ ਕੇ ਆਪ ਹੀ) ਸਾਰੇ ਤਰੀਕਿਆਂ ਨਾਲ (ਸਭ ਕੁਝ) ਕਰਨ ਵਾਲਾ ਹੈ ਤੇ (ਜੀਵਾਂ ਪਾਸੋਂ) ਕਰਾਣ ਵਾਲਾ ਹੈ, ਉਹੀ ਮੇਰਾ ਗੁਰੂ ਹੈ (ਮੈਨੂੰ ਜੀਵਨ-ਰਾਹ ਦਾ ਚਾਨਣ ਦੇਣ ਵਾਲਾ ਹੈ) ।੧।ਰਹਾਉ।

ਹੇ ਪ੍ਰਭੂ ! ਤੂੰ ਆਪ ਹੀ ਜਿਸ ਮਨੁੱਖ ਦੇ ਸਿਰ ਉੱਤੇ ਮਾਲਕ ਹੈਂ ਉਸ ਦੇ ਵੱਡੇ ਭਾਗ (ਸਮਝਣੇ ਚਾਹੀਦੇ) ਹਨ, ਉਹ ਸਦਾ ਸੌਖਾ (ਜੀਵਨ ਬਿਤੀਤ ਕਰਦਾ) ਹੈ ਉਹ ਸਦਾ ਸੁਖੀ (ਰਹਿੰਦਾ) ਹੈ ਉਸ ਦਾ ਹਰੇਕ ਕਿਸਮ ਦਾ ਡਰ ਤੇ ਭਰਮ ਦੂਰ ਹੋ ਜਾਂਦਾ ਹੈ ।੧।

(ਹੇ ਭਾਈ ! ਜਗਤ ਵਿਚ) ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ਜਿਸ ਦਾ ਡਰ ਮੰਨਿਆ ਜਾਏ । (ਹੇ ਭਾਈ !) ਗੁਰੂ ਦੀ ਦੱਸੀ ਸੇਵਾ ਕੀਤਿਆਂ (ਪਰਮਾਤਮਾ ਦੇ ਚਰਨਾਂ ਵਿਚ) ਟਿਕਾਣਾ ਮਿਲ ਜਾਂਦਾ ਹੈ, ਤੇ ਇਸ ਸੰਸਾਰ (-ਸਮੁੰਦਰ) ਤੋਂ ਪਾਰ ਲੰਘ ਜਾਈਦਾ ਹੈ ਜਿਸ ਤੋਂ (ਉਂਞ) ਪਾਰ ਲੰਘਣਾ ਬਹੁਤ ਹੀ ਔਖਾ ਹੈ ।੨।

ਹੇ ਪ੍ਰਭੂ ! ਤੇਰੀ ਮੇਹਰ ਦੀ ਨਜ਼ਰ ਨਾਲ ਸੁਖ ਮਿਲਦਾ ਹੈ (ਜਿਨ੍ਹਾਂ ਉਤੇ ਤੇਰੀ ਮੇਹਰ ਹੋਵੇ ਉਹਨਾਂ ਦੇ) ਮਨ ਵਿਚ (ਤੇਰਾ ਨਾਮ-) ਖ਼ਜ਼ਾਨਾ ਆ ਵੱਸਦਾ ਹੈ । ਹੇ ਪ੍ਰਭੂ ! ਜਿਨ੍ਹਾਂ ਉਤੇ ਤੂੰ ਦਇਆਵਾਨ ਹੁੰਦਾ ਹੈਂ ਉਹ ਤੇਰੇ ਸੇਵਕ ਤੇਰੇ ਦਰ ਤੇ ਕਬੂਲ ਹੁੰਦੇ ਹਨ ।੩।

ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਆਤਮਕ ਜੀਵਨ ਦੇਣ ਵਾਲਾ ਰਸ ਹੈ, ਕੋਈ ਵਿਰਲਾ (ਭਾਗਾਂ ਵਾਲਾ) ਮਨੁੱਖ ਇਹ (ਅੰਮ੍ਰਿਤ ਰਸ) ਪੀਂਦਾ ਹੈ ।

ਹੇ ਨਾਨਕ ! (ਆਖ—ਜਿਸ ਨੌਕਰ ਨੂੰ) ਪਰਮਾਤਮਾ ਦਾ ਨਾਮ-ਵਜ਼ੀਫ਼ਾ ਮਿਲ ਜਾਂਦਾ ਹੈ ਉਹ ਆਪਣੇ ਹਿਰਦੇ ਵਿਚ ਇਹ ਨਾਮ ਸਦਾ ਜਪ ਕੇ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੪।੧੪।੧੧੬।

ਆਸਾ ਮਹਲਾ ੫ ॥ ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ ॥ ਸਭੁ ਕਿਛੁ ਤਾ ਕਾ ਕਾਂਢੀਐ ਥੋਰਾ ਅਰੁ ਮੂਚਾ ॥੧॥ ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ ॥ ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥੧॥

ਰਹਾਉ ॥ ਵੇਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ ॥ ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ ॥੨॥ ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ ॥ ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿ ਪਾਵਉ ॥੩॥ ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥ ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥ {ਪੰਨਾ ੪੦੦}

**ਪਦ ਅਰਥ** :—ਹਉ—ਮੈਂ । ਚੇਰੀ—ਦਾਸੀ । ਚੇਰੁਲੀ—ਨਿਮਾਣੀ ਜਿਹੀ ਦਾਸੀ । ਤੇ—ਤੋਂ, ਨਾਲੋਂ । ਤਾ ਕਾ—ਉਸ (ਪ੍ਰਭੂ) ਦਾ । ਕਾਂਢੀਐ—ਆਖਿਆ ਜਾਂਦਾ ਹੈ । ਮੂਚਾ—ਬਹੁਤਾ । ਥੋਰਾ ਅਰੁ ਮੂਚਾ—ਥੋੜਾ ਅਤੇ ਬਹੁਤਾ, ਨਿੱਕੀ ਵੱਡੀ ਹਰੇਕ ਚੀਜ਼ ।੧।

ਧਨੋ—ਧਨੁ । ਜੀਅ—ਜਿੰਦ । ਮਨੀਆ—ਮੰਨਦੀ ਹਾਂ । ਨਾਮਿ—ਨਾਮ ਦੀ ਰਾਹੀਂ । ਊਜਲੀ—ਸੁਰਖ਼-ਰੂ, ਇੱਜ਼ਤ ਵਾਲੀ । ਤਿਸੁ—ਉਸ (ਪ੍ਰਭੂ) ਦੀ । ਗਨੀਆ—ਗਿਣਦੀ ਹਾਂ ।੧।ਰਹਾਉ।

ਵੇਪਰਵਾਹੁ—ਬੇ-ਮੁਥਾਜ । ਅਨੰਦ ਮੈ—ਆਨੰਦ-ਸਰੂਪ । ਮਾਣਕ—ਮੋਤੀ । ਧਾਈ—ਧ੍ਰਾਪੀ, ਰੱਜੀ ਹੋਈ, ਤ੍ਰਿਪਤ । ਮੀਰਾ—ਪਾਤਿਸ਼ਾਹ ।੨।

ਸੰਗ ਕੀ—ਨਾਲ ਦੀ । ਸਹੇਰੀ—ਹੇ ਸਹੇਲੀਹੋ ! ਸੁਮਤਿ—ਚੰਗੀ ਮਤਿ । ਦ੍ਰਿੜਾਵਉ—ਦ੍ਰਿੜਾਵਉਂ, ਮੈਂ ਨਿਸ਼ਚੇ ਕਰਾਂਦੀ ਹਾਂ । ਸਾਧੂ—ਗੁਰੂ । ਭਾਉ—ਪ੍ਰੇਮ । ਕਰਿ—ਕਰ ਕੇ । ਨਿਧਿ—ਖ਼ਜ਼ਾਨਾ । ਪਾਵਉ—ਮੈਂ ਹਾਸਲ ਕਰਦੀ ਹਾਂ, ਪਾਵਉਂ {**ਨੋਟ** :—ਲਫ਼ਜ਼ 'ਸੇਵਹੁ' ਅਤੇ 'ਪਾਵਉ' ਦੀ ਵਿਆਕਰਨਿਕ ਸ਼ਕਲ ਖ਼ਾਸ ਧਿਆਨ ਨਾਲ ਵੇਖਣ-ਜੋਗ ਹੈ} ।੩।

ਸਗਲੀ—ਸਾਰੀ, ਹਰੇਕ ਜੀਵ-ਇਸਤ੍ਰੀ । ਠਾਕੁਰੈ—ਠਾਕੁਰ ਦੀ । ਜਿਸਹਿ—ਜਿਸ ਨੂੰ । ਸੀਗਾਰੇ—ਸੁੰਦਰ ਬਣਾਂਦਾ ਹੈ । ਸੁਖਹਿ—ਸੁਖ ਵਿਚ । ਬਸੇਰਾ—ਵਾਸ ।੪।

**ਅਰਥ** :—ਹੇ ਸਹੇਲੀਹੋ ! ਮੇਰੀ ਜਿੰਦ ਮੇਰੇ ਪ੍ਰਾਣ ਮੇਰਾ ਧਨ-ਪਦਾਰਥ—ਇਹ ਸਭ ਕੁਝ ਮੈਂ ਆਪਣੇ ਮਾਲਕ-ਪ੍ਰਭੂ ਦੀ ਦਿੱਤੀ ਹੋਈ ਦਾਤਿ ਮੰਨਦੀ ਹਾਂ । ਜਿਸ ਮਾਲਕ-ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਮੈਂ ਇੱਜ਼ਤ ਵਾਲੀ ਹੋ ਗਈ ਹਾਂ ਮੈਂ ਆਪਣੇ ਆਪ ਨੂੰ ਉਸ ਦੀ ਦਾਸੀ ਗਿਣਤੀ ਹਾਂ ।੧।ਰਹਾਉ।

ਹੇ ਸਹੇਲੀਹੋ ! ਮੈਂ ਜਿਸ ਪ੍ਰਭੂ ਦੀ ਨਿਮਾਣੀ ਜਿਹੀ ਦਾਸੀ ਹਾਂ ਮੇਰਾ ਉਹ ਮਾਲਕ-ਪ੍ਰਭੂ ਸਭਨਾਂ ਨਾਲੋਂ ਉੱਚਾ ਹੈ, ਮੇਰੇ ਪਾਸ ਜੋ ਕੁਝ ਭੀ ਨਿੱਕੀ ਵੱਡੀ ਚੀਜ਼ ਹੈ ਉਸ ਮਾਲਕ ਦੀ ਹੀ ਅਖਵਾਂਦੀ ਹੈ ।੧।

(ਹੇ ਮੇਰੇ ਮਾਲਕ-ਪ੍ਰਭੂ !) ਤੈਨੂੰ ਕਿਸੇ ਦੀ ਮੁਥਾਜੀ ਨਹੀਂ, ਤੂੰ ਸਦਾ ਆਨੰਦ-ਸਰੂਪ ਹੈਂ, ਤੇਰਾ ਨਾਮ ਮੇਰੇ ਵਾਸਤੇ ਮੋਤੀ ਹੈ ਹੀਰਾ ਹੈ । ਹੇ ਪ੍ਰਭੂ ! ਜਿਸ ਜੀਵ-ਇਸਤ੍ਰੀ ਦਾ (ਜਿਸ ਜੀਵ-ਇਸਤ੍ਰੀ ਦੇ ਸਿਰ ਉਤੇ) ਤੂੰ ਪਾਤਿਸ਼ਾਹ (ਬਣਦਾ) ਹੈਂ ਉਹ (ਮਾਇਆ ਵਲੋਂ) ਰੱਜੀ ਰਹਿੰਦੀ ਹੈ ਤ੍ਰਿਪਤ ਹੋਈ ਰਹਿੰਦੀ ਹੈ ਉਹ ਸਦਾ ਆਨੰਦ ਮਾਣਦੀ ਹੈ ।੨।

ਹੇ ਮੇਰੇ ਨਾਲ ਦੀਓ ਸਹੇਲੀਹੋ ! ਮੈਂ ਤੁਹਾਨੂੰ ਇਹ ਭਲੀ ਸਲਾਹ ਮੁੜ ਮੁੜ ਚੇਤੇ ਕਰਾਂਦੀ ਹਾਂ (ਜੋ ਮੈਨੂੰ ਗੁਰੂ ਪਾਸੋਂ ਮਿਲੀ ਹੋਈ ਹੈ), ਤੁਸੀ ਸਰਧਾ-ਪ੍ਰੇਮ ਧਾਰ ਕੇ ਗੁਰੂ ਦੀ ਸਰਨ ਪਵੋ । (ਮੈਂ ਜਦੋਂ ਦੀ ਗੁਰੂ ਦੀ ਸਰਨ ਪਈ ਹਾਂ) ਤਦੋਂ ਤੋਂ ਮੈਂ ਪਰਮਾਤਮਾ ਦਾ ਨਾਮ-ਖ਼ਜ਼ਾਨਾ ਪ੍ਰਾਪਤ ਕਰ ਰਹੀ ਹਾਂ ।੩।

ਹੇ ਮੇਰੀ ਸਹੇਲੀਹੋ ! ਹਰੇਕ ਜੀਵ-ਇਸਤ੍ਰੀ ਹੀ ਮਾਲਕ-ਪ੍ਰਭੂ ਦੀ ਦਾਸੀ ਹੈ, ਹਰੇਕ ਜੀਵ-ਇਸਤ੍ਰੀ ਆਖਦੀ ਹੈ ਕਿ ਪਰਮਾਤਮਾ ਮੇਰਾ ਮਾਲਕ ਹੈ । ਪਰ, ਹੇ ਨਾਨਕ ! (ਆਖ—ਹੇ ਸਹੇਲੀਹੋ !) ਜੀਵ-ਇਸਤ੍ਰੀ (ਦੇ ਜੀਵਨ)

ਨੂੰ (ਮਾਲਕ-ਪ੍ਰਭੂ ਆਪ) ਸੋਹਣਾ ਬਣਾਂਦਾ ਹੈ ਉਸ ਦਾ ਨਿਵਾਸ ਸੁਖ-ਆਨੰਦ ਵਿਚ ਹੋਇਆ ਰਹਿੰਦਾ ਹੈ ।੪।੧੫।੧੧੭।

**ਆਸਾ ਮਹਲਾ ੫ ॥ ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥ ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥੧॥ ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥ ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ ਰਹਾਉ ॥ ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ ॥ ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ ॥੨॥ ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ ॥ ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ ॥੩॥ ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥ ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥ {ਪੰਨਾ ੪੦੦}**

**ਪਦ ਅਰਥ** :—ਸੰਤਾ ਕੀ—ਸਤਸੰਗੀਆਂ ਦੀ । ਹੋਇ—ਬਣ ਜਾ । ਦਾਸਰੀ—ਨਿਮਾਣੀ ਜਿਹੀ ਦਾਸੀ । ਆਚਾਰਾ—ਕਰਤੱਬ । ਰੀ—ਹੇ (ਜਿੰਦੇ) ! ਊਤਮੋ—ਊਤਮੁ, ਸ੍ਰੇਸ਼ਟ । ਭਰਤਾ—ਖਸਮ-ਪ੍ਰਭੂ । ਨ ਪਿਖੁ—ਨਾਹ ਵੇਖ, ਨਾਹ ਸਮਝ ।੧।

ਸੁੰਦਰਿ—ਹੇ ਸੁੰਦਰੀ ! ਹੇ ਸੋਹਣੀ ਜਿੰਦੇ ! ਨਾਮਿ—ਨਾਮ ਵਿਚ । ਮਜੀਠੈ—ਮਜੀਠ ਨਾਲ, ਮਜੀਠ ਵਰਗੇ ਪੱਕੇ ਰੰਗ ਨਾਲ । ਚਾਤੁਰੀ—ਚਤੁਰਾਈ । ਗੁਪਾਲਹਿ—ਗੁਪਾਲ ਨੂੰ । ਸੰਗਿ—ਆਪਣੇ ਨਾਲ ਵੱਸਦਾ ।੧।ਰਹਾਉ।

ਮਾਨੀਐ—ਮੰਨਣਾ ਚਾਹੀਦਾ ਹੈ । ਸੀਗਾਰੁ—ਸਿੰਗਾਰੁ । ਦੂਜਾ ਭਾਉ—ਪ੍ਰਭੂ-ਪਤੀ ਨੂੰ ਛੱਡ ਕੇ ਕਿਸੇ ਹੋਰ ਦਾ ਪਿਆਰ । ਤੰਬੋਲਾ—ਪਾਨ ਦਾ ਬੀੜਾ ।੨।

ਕਰਿ—ਬਣਾ । ਦੀਪਕੋ—ਦੀਪਕੁ, ਦੀਵਾ । ਸਤ—ਉੱਚਾ ਆਚਰਨ । ਕਰ—(ਦੋਵੇਂ) ਹੱਥ । ਜੋੜਿ—ਜੋੜ ਕੇ । ਤਉ—ਤਦੋਂ ਹੀ । ਭੇਟੈ—ਮਿਲਦਾ ਹੈ । ਹਰਿ ਰਾਇ—ਪ੍ਰਭੂ-ਪਾਤਿਸ਼ਾਹ ।੩।

ਤਿਸ ਹੀ—ਉਸੇ ਦਾ ਹੀ {ਲਫ਼ਜ਼ 'ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} । ਚਜੁ—ਸੁਚੱਜ । ਸਭੁ—ਸਾਰਾ । ਸਾਈ—ਉਹ (ਜੀਵ-ਇਸਤ੍ਰੀ) ਹੀ । ਰੂਪਿ—ਸੋਹਣੇ ਰੂਪ ਵਾਲੀ । ਅਪਾਰਿ—ਅਪਾਰ-ਪ੍ਰਭੂ ਵਿਚ । ਸੋੁਹਾਗਣਿ—{ਅੱਖਰ 'ਸ' ਦੇ ਨਾਲ ਦੋ ਲਗਾਂ ਹਨ :—ੋ ਅਤੇ ੁ । ਅਸਲ ਲਫ਼ਜ਼ 'ਸੋਹਾਗਣਿ' ਹੈ; ਇਥੇ 'ਸੁਹਾਗਣਿ' ਪੜ੍ਹਨਾ ਹੈ} । ਭਾਣੀ—ਪਸੰਦ ਆਈ ਹੈ । ਕਰਤਾਰਿ—ਕਰਤਾਰ ਵਿਚ (ਲੀਨ) ।੪।

**ਅਰਥ** :—ਹੇ (ਮੇਰੀ) ਸੋਹਣੀ ਜਿੰਦੇ ! ਤੂੰ ਆਪਣੇ ਇਸ ਮਨ ਨੂੰ ਮਜੀਠ (ਵਰਗੇ ਪੱਕੇ) ਪਰਮਾਤਮਾ ਦੇ ਨਾਮ-ਰੰਗ ਨਾਲ ਰੰਗ ਲੈ, ਆਪਣੇ ਅੰਦਰੋਂ ਸਿਆਣਪ ਤੇ ਚਤੁਰਾਈ ਛੱਡ ਕੇ (ਇਹ ਮਾਣ ਛੱਡ ਦੇ ਕਿ ਤੂੰ ਬੜੀ ਸਿਆਣੀ ਹੈਂ ਤੇ ਚਤੁਰ ਹੈਂ), ਹੇ ਜਿੰਦੇ ! ਸ੍ਰਿਸ਼ਟੀ ਦੇ ਪਾਲਕ-ਪ੍ਰਭੂ ਨੂੰ ਆਪਣੇ-ਨਾਲ-ਵੱਸਦਾ ਸਮਝਦੀ ਰਹੁ ।੧।ਰਹਾਉ।

ਹੇ ਮੇਰੀ ਸੋਹਣੀ ਜਿੰਦੇ ! ਤੂੰ ਸਤਸੰਗੀਆਂ ਦੀ ਨਿਮਾਣੀ ਜਿਹੀ ਦਾਸੀ ਬਣੀ ਰਹੁ—ਬੱਸ ! ਇਹ ਕਰਤੱਬ ਸਿੱਖ, ਤੇ, ਹੇ ਜਿੰਦੇ ! ਉਸ ਖਸਮ-ਪ੍ਰਭੂ ਨੂੰ ਕਿਤੇ ਦੂਰ ਵੱਸਦਾ ਨਾਹ ਖ਼ਿਆਲ ਕਰ ਜੇਹੜਾ ਸਾਰੇ ਗੁਣਾਂ ਦਾ ਮਾਲਕ ਹੈ ਜੋ ਗੁਣਾਂ ਕਰਕੇ ਸਭ ਤੋਂ ਸ੍ਰੇਸ਼ਟ ਹੈ ।੧।

ਹੇ ਮੇਰੀ ਸੋਹਣੀ ਜਿੰਦੇ ! ਖਸਮ-ਪ੍ਰਭੂ ਜੋ ਹੁਕਮ ਕਰਦਾ ਹੈ ਉਹ (ਮਿੱਠਾ ਕਰ ਕੇ) ਮੰਨਣਾ ਚਾਹੀਦਾ ਹੈ—ਬੱਸ ! ਇਸ ਗੱਲ ਨੂੰ (ਆਪਣੇ ਜੀਵਨ ਦਾ) ਸਿੰਗਾਰ ਬਣਾਈ ਰੱਖ । ਪਰਮਾਤਮਾ ਤੋਂ ਬਿਨਾ ਹੋਰ (ਮਾਇਆ ਆਦਿਕ

ਦਾ) ਪਿਆਰ ਭੁਲਾ ਦੇਣਾ ਚਾਹੀਦਾ ਹੈ—(ਇਹ ਨਿਯਮ ਆਤਮਕ ਜੀਵਨ ਵਾਸਤੇ, ਮਾਨੋ, ਪਾਨ ਦਾ ਬੀੜਾ ਹੈ) ਹੇ ਜਿੰਦੇ ! ਇਹ ਪਾਨ ਖਾਇਆ ਕਰ ।੨।

ਹੇ ਮੇਰੀ ਸੋਹਣੀ ਜਿੰਦੇ ! ਸਤਿਗੁਰੂ ਦੇ ਸ਼ਬਦ ਨੂੰ ਦੀਵਾ ਬਣਾ (ਜੋ ਤੇਰੇ ਅੰਦਰ ਆਤਮਕ ਜੀਵਨ ਦਾ ਚਾਨਣ ਪੈਦਾ ਕਰੇ) ਤੇ ਉਸ ਆਤਮਕ ਜੀਵਨ ਦੀ (ਆਪਣੇ ਹਿਰਦੇ ਵਿਚ) ਸੇਜ ਵਿਛਾ । ਹੇ ਸੋਹਣੀ ਜਿੰਦੇ ! (ਆਪਣੇ ਅੰਦਰ ਆਤਮੇ) ਅੱਠੇ ਪਹਰ (ਦੋਵੇਂ) ਹੱਥ ਜੋੜ ਕੇ (ਪ੍ਰਭੂ-ਚਰਨਾਂ ਵਿਚ) ਟਿਕੀ ਰਹੁ, ਤਦੋਂ ਹੀ ਪ੍ਰਭੂ-ਪਾਤਿਸ਼ਾਹ (ਆ ਕੇ) ਮਿਲਦਾ ਹੈ ।੩।

ਹੇ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਉਸੇ ਜੀਵ-ਇਸਤ੍ਰੀ ਦਾ ਸੁਚੱਜ ਮੰਨਿਆ ਜਾਂਦਾ ਹੈ ਉਸੇ ਜੀਵ-ਇਸਤ੍ਰੀ ਦਾ (ਆਤਮਕ) ਸਿੰਗਾਰ ਪਰਵਾਨ ਹੁੰਦਾ ਹੈ, ਉਹ ਜੀਵ-ਇਸਤ੍ਰੀ ਸੁੰਦਰ ਰੂਪ ਵਾਲੀ ਸਮਝੀ ਜਾਂਦੀ ਹੈ ਜੋ ਬੇਅੰਤ ਪਰਮਾਤਮਾ (ਦੇ ਚਰਨਾਂ) ਵਿਚ ਲੀਨ ਰਹਿੰਦੀ ਹੈ । ਹੇ ਜਿੰਦੇ ! ਉਹੀ ਜੀਵ-ਇਸਤ੍ਰੀ ਸੁਹਾਗ-ਭਾਗ ਵਾਲੀ ਹੈ ਜੋ (ਕਰਤਾਰ ਨੂੰ) ਪਿਆਰੀ ਲੱਗਦੀ ਹੈ ਜੋ ਕਰਤਾਰ (ਦੀ ਯਾਦ) ਵਿਚ ਲੀਨ ਰਹਿੰਦੀ ਹੈ ।੪।੧੬।੧੧੮।

**ਆਸਾ ਮਹਲਾ ੫ ॥ ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥ ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥ ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥ ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥੧॥ ਰਹਾਉ ॥ ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥ ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥ ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥ ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥੩॥ ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥ ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥੧੭॥੧੧੯॥ {ਪੰਨਾ ੪੦੦}**

**ਪਦ ਅਰਥ** :—ਡੀਗਨ—(ਵਿਕਾਰਾਂ ਵਿਚ) ਡਿੱਗਣਾ । ਡੋਲਾ—(ਮਾਇਆ ਦੇ ਮੋਹ ਵਿਚ) ਡੋਲ ਜਾਣਾ, ਮੋਹ ਵਿਚ ਫਸ ਜਾਣਾ । ਤਊ ਲਉ—ਉਤਨਾ ਚਿਰ ਤਕ ਹੀ । ਭਰਮਾ—ਦੌੜ-ਭੱਜਾਂ । ਗੁਰਿ—ਗੁਰੂ ਨੇ । ਬਿਸਰਾਮਾ—ਟਿਕਾਉ ।੧।

ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ'} । ਬਿਖਾਦੀ—ਝਗੜਾਲੂ । ਦੋਖੀਆ—ਵੈਰੀ । ਤੇ—ਉਹ ਸਾਰੇ । ਗੁਰ ਤੇ—ਗੁਰੂ ਤੋਂ, ਗੁਰੂ ਦੀ ਰਾਹੀਂ । ਹੂਟੇ—ਹੁੱਟ ਗਏ, ਥੱਕ ਗਏ । ਉਨ੍ਹਾ ਤੇ—ਉਹਨਾਂ ਪਾਸੋਂ । ਹਮ ਤੇ—ਸਾਡੇ ਪਾਸੋਂ ।੧।ਰਹਾਉ।

ਮੇਰਾ ਤੇਰਾ—ਮੇਰ ਤੇਰ, ਵਿਤਕਰਾ । ਤਬ ਹੀ ਤੇ—ਤਦੋਂ ਹੀ । ਬੰਧਾ—ਮੋਹ ਦੇ ਬੰਧਨ । ਛੁਟਕੇ—ਖੁਲ੍ਹ ਗਏ, ਟੁੱਟ ਗਏ । ਫੰਧਾ—ਫਾਹੀਆਂ । ੨।

ਤਬ ਹੀ ਲਉ—ਤਦ ਤਕ ਹੀ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਤਬ ਹੀ ਤੇ—ਤਦੋਂ ਤੋਂ ਹੀ ।੩।

ਕੋ—ਕੋਈ ਮਨੁੱਖ । ਦੋਖੀਆ—ਵੈਰੀ । ਖਸਮ—ਖਸਮ ਦਾ ।੪।

**ਅਰਥ** :—(ਹੇ ਭਾਈ !) ਇਹ ਜਿਤਨੇ ਭੀ ਕਾਮਾਦਿਕ ਝਗੜਾਲੂ ਵੈਰੀ ਹਨ ਗੁਰੂ ਦੀ ਸਰਨ ਪਿਆਂ ਇਹ ਸਾਰੇ ਹੀ ਥੱਕ ਗਏ ਹਨ (ਸਾਨੂੰ ਦੁਖੀ ਕਰਨੋਂ ਰਹਿ ਗਏ ਹਨ) । ਹੁਣ ਉਹਨਾਂ ਪਾਸੋਂ ਸਾਡੀ ਖ਼ਲਾਸੀ ਹੋ ਗਈ ਹੈ, ਉਹ ਸਾਰੇ ਸਾਡਾ ਖਹਿੜਾ ਛੱਡ ਗਏ ਹਨ ।੧।ਰਹਾਉ।

ਹੇ ਭਾਈ ! ਵਿਕਾਰਾਂ ਵਿਚ ਡਿੱਗਣ ਤੇ ਮੋਹ ਵਿਚ ਫਸਣ ਦਾ ਸਬਬ ਤਦੋਂ ਤਕ ਬਣਿਆ ਰਹਿੰਦਾ ਹੈ ਜਦੋਂ ਤਕ ਮਨੁੱਖ ਦੇ ਮਨ ਦੀਆਂ (ਮਾਇਆ ਦੀ ਖ਼ਾਤਰ) ਦੌੜਾਂ ਭੱਜਾਂ ਟਿਕੀਆਂ ਰਹਿੰਦੀਆਂ ਹਨ । ਪਰ ਪਿਆਰੇ ਗੁਰੂ ਨੇ ਜਿਸ ਮਨੁੱਖ ਦੀਆਂ ਭਟਕਣਾਂ ਦੂਰ ਕਰ ਦਿੱਤੀਆਂ ਉਸ ਨੇ ਮਾਨਸਕ ਟਿਕਾਉ ਪ੍ਰਾਪਤ ਕਰ ਲਿਆ ।੧।

ਜਦੋਂ ਤੋਂ ਮਨੁੱਖ ਵਿਤਕਰੇ ਕਰਦਾ ਚਲਿਆ ਆਉਂਦਾ ਹੈ ਤਦੋਂ ਤੋਂ ਹੀ ਇਸ ਨੂੰ ਮਾਇਆ ਦੇ ਮੋਹ ਦੇ ਬੰਧਨ ਪਏ ਹੋਏ ਹਨ । ਪਰ ਜਦੋਂ ਗੁਰੂ ਨੇ ਅਗਿਆਨਤਾ ਦੂਰ ਕਰ ਦਿੱਤੀ ਤਦੋਂ ਮੋਹ ਦੀਆਂ ਫਾਹੀਆਂ ਤੋਂ ਖ਼ਲਾਸੀ ਹੋ ਗਈ ।੨।

ਹੇ ਭਾਈ ! ਜਦ ਤਕ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਨਹੀਂ ਸਮਝਦਾ ਉਤਨਾ ਚਿਰ ਤਕ ਹੀ ਦੁਖੀ ਰਹਿੰਦਾ ਹੈ । ਪਰ ਜਿਸ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਰਜ਼ਾ ਨੂੰ ਸਮਝ ਲਿਆ ਉਹ ਉਸੇ ਵੇਲੇ ਤੋਂ ਸੁਖੀ ਹੋ ਗਿਆ ।੩।

ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਦੱਸੀ ਸੇਵਾ ਕਰ ਕੇ ਪਰਮਾਤਮਾ ਦਾ ਸੇਵਕ ਬਣ ਜਾਂਦਾ ਹੈ ਖਸਮ-ਪ੍ਰਭੂ ਦਾ ਗ਼ੁਲਾਮ ਬਣ ਜਾਂਦਾ ਹੈ, ਉਸ ਨੂੰ ਕੋਈ ਮਨੁੱਖ ਆਪਣਾ ਦੁਸ਼ਮਨ ਨਹੀਂ ਦਿੱਸਦਾ, ਕੋਈ ਵੈਰੀ ਨਹੀਂ ਜਾਪਦਾ, ਕੋਈ ਉਸ ਨੂੰ ਭੈੜਾ ਨਹੀਂ ਲੱਗਦਾ ।੪।੧੭।੧੧੯।

**ਆਸਾ ਮਹਲਾ ੫ ॥ ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥ ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥੧॥ ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥ ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥੧॥ ਰਹਾਉ ॥ ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥ ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥੨॥ ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥ ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥ ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ ॥ ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ ॥੪॥੧੮॥੧੨੦॥ {ਪੰਨਾ ੪੦੧}**

**ਪਦ ਅਰਥ** :—ਸਹਜ—ਆਤਮਕ ਅਡੋਲਤਾ । ਘਣਾ—ਬਹੁਤ । ਗਾਉ—ਗਾਉਂ, ਮੈਂ ਗਾਂਦਾ ਹਾਂ । ਗਰਹ—੯ ਗ੍ਰਹ । ਨਿਵਾਰੇ—ਦੂਰ ਕਰ ਦਿੱਤੇ । ਦੇ—ਦੇ ਕੇ । ਅਪਣਾ ਨਾਉ—ਪਰਮਾਤਮਾ ਦਾ ਪਿਆਰਾ ਨਾਮ ਜਿਸ ਨੂੰ ਗੁਰੂ ਆਪ ਭੀ ਜਪਦਾ ਹੈ ।੧।

ਸਦ ਸਦ—ਸਦਾ ਸਦਾ, ਸਦਾ ਹੀ । ਜਾਉ—ਜਾਉਂ, ਮੈਂ ਜਾਂਦਾ ਹਾਂ । ਬਲਿ—ਸਦਕੇ । ਵਿਟਹੁ—ਤੋਂ । ਹਉ—ਮੈਂ । ਮਿਲਿ—ਮਿਲ ਕੇ । ਸਚੁ—ਸਦਾ-ਥਿਰ ਨਾਮ । ਸੁਆਉ—ਸੁਆਰਥ, ਮਨੋਰਥ, ਜੀਵਨ ਦਾ ਨਿਸ਼ਾਨਾ ।੧।ਰਹਾਉ।

ਅਪਸਗੁਨ—ਬਦ-ਸਗਨ । ਤਿਸ ਕਉ—{ਲਫ਼ਜ਼ 'ਤਿਸ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} । ਜਿਸੁ ਚੀਤਿ—ਜਿਸ ਦੇ ਚਿੱਤ ਵਿਚ । ਆਵਈ—ਆਵਏ, ਆਵੈ । ਪ੍ਰਭਿ—ਪ੍ਰਭੂ ਵਿਚ (ਜੁੜ ਕੇ) । ਭਾਵੈ—ਪਿਆਰਾ ਲੱਗਦਾ ਹੈ ।੨।

ਜੇਤੇ—ਜਿਤਨੇ ਭੀ ਹਨ । ਊਪਰਿ—ਉੱਚਾ, ਸ੍ਰੇਸ਼ਟ । ਰਸਨਾ—ਜੀਭ (ਨਾਲ) । ਪੂਰਨ—ਸਫਲ ।੩।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਬੀਆ—ਦੂਜਾ, ਓਪਰਾ । ਪਾਰਬ੍ਰਹਮਿ—ਪਾਰਬ੍ਰਹਮ ਨੇ । ਥੀਆ—ਹੋਇਆ, ਵਾਪਰਿਆ ।੪।

**ਅਰਥ** :—(ਹੇ ਭਾਈ !) ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਸਦਾ ਹੀ ਸਦਕੇ ਜਾਂਦਾ ਹਾਂ, ਮੈਂ ਗੁਰੂ ਤੋਂ ਵਾਰਨੇ ਜਾਂਦਾ ਹਾਂ, ਕਿਉਂਕਿ ਉਸ (ਗੁਰੂ) ਨੂੰ ਮਿਲ ਕੇ ਹੀ ਮੈਂ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨਾ (ਆਪਣੀ ਜ਼ਿੰਦਗੀ ਦਾ) ਮਨੋਰਥ ਬਣਾਇਆ ਹੈ ।੧।ਰਹਾਉ।

(ਹੇ ਭਾਈ !) ਗੁਰੂ ਨੇ ਮੈਨੂੰ ਉਹ ਹਰਿ-ਨਾਮ ਦੇ ਕੇ ਜੇਹੜਾ ਨਾਮ ਉਹ ਆਪ ਜਪਦਾ ਹੈ, ਮੇਰੇ ਉਤੋਂ (ਮਾਨੋ) ਨੌ ਹੀ ਗ੍ਰਹਿਆਂ ਦੀਆਂ ਮੁਸੀਬਤਾਂ ਦੂਰ ਕਰ ਦਿੱਤੀਆਂ ਹਨ । ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹਾਂ ਤੇ (ਮੇਰੇ ਅੰਦਰ) ਆਤਮਕ ਅਡੋਲਤਾ ਦਾ ਵੱਡਾ ਸੁਖ-ਆਨੰਦ ਬਣਿਆ ਰਹਿੰਦਾ ਹੈ ।੧।

(ਹੇ ਭਾਈ ! ਮੇਰੇ ਅੰਦਰ ਚੰਗੇ ਮੰਦੇ ਸਗਨਾਂ ਦਾ ਸਹਮ ਭੀ ਨਹੀਂ ਰਹਿ ਗਿਆ) ਚੰਗੇ ਮੰਦੇ ਸਗਨਾਂ ਦੇ ਸਹਮ ਉਸ ਮਨੁੱਖ ਨੂੰ ਚੰਬੜਦੇ ਹਨ ਜਿਸ ਦੇ ਚਿੱਤ ਵਿਚ ਪਰਮਾਤਮਾ ਨਹੀਂ ਵੱਸਦਾ । ਪਰ ਜੇਹੜਾ ਮਨੁੱਖ ਪ੍ਰਭੂ (ਦੀ ਯਾਦ) ਵਿਚ (ਜੁੜ ਕੇ) ਹਰਿ-ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ਜਮ-ਦੂਤ ਭੀ ਉਸ ਦੇ ਨੇੜੇ ਨਹੀਂ ਢੁਕਦਾ ।੨।

(ਹੇ ਭਾਈ ! ਮਿਥੇ ਹੋਏ) ਨੇਕ ਕਰਮ, ਦਾਨ, ਜਪ ਤੇ ਤਪ—ਇਹ ਜਿਤਨੇ ਭੀ ਹਨ ਪਰਮਾਤਮਾ ਦਾ ਨਾਮ ਜਪਣਾ ਇਹਨਾਂ ਸਭਨਾਂ ਤੋਂ ਸ੍ਰੇਸ਼ਟ ਕਰਮ ਹੈ । ਜੇਹੜਾ ਮਨੁੱਖ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਦਾ ਜੀਵਨ-ਮਨੋਰਥ ਸਫਲ ਹੋ ਜਾਂਦਾ ਹੈ ।੩।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੀ ਰੱਖਿਆ ਪਰਮਾਤਮਾ ਨੇ ਆਪ ਕੀਤੀ ਹੈ ਉਹਨਾਂ ਨੂੰ ਮੁੜ ਕੋਈ ਦੁੱਖ ਨਹੀਂ ਵਿਆਪਦਾ, ਉਹਨਾਂ ਦੇ ਸਾਰੇ ਡਰ ਨਾਸ ਹੋ ਜਾਂਦੇ ਹਨ ਉਹਨਾਂ ਦੇ ਮੋਹ ਤੇ ਭਰਮ ਮੁੱਕ ਜਾਂਦੇ ਹਨ, ਉਹਨਾਂ ਨੂੰ ਕੋਈ ਮਨੁੱਖ ਬਿਗਾਨਾ ਨਹੀਂ ਦਿੱਸਦਾ ।੪।੧੯।੧੨੦।

**ਆਸਾ ਘਰੁ ੯ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ ॥ ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ ॥੧॥ ਹਉ ਮਾਗਉ ਆਨ ਲਜਾਵਉ ॥ ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ॥੧॥ ਰਹਾਉ ॥ ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥ ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥੨॥ ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨ ਪਾਵਉ ॥ ਤਾਕੀ ਸਰਣਿ ਸਤਿਪੁਰਖ ਕੀ ਸਤਿਗੁਰੁ ਪੁਰਖੁ ਧਿਆਵਉ ॥੩॥ ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ ਕਾਟਿਓ ਬੰਧੁ ਗਰਾਵਉ ॥ ਕਹੁ ਨਾਨਕ ਜਉ ਸਾਧ ਸੰਗੁ ਪਾਇਓ ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥ {ਪੰਨਾ ੪੦੧}**

**ਪਦ ਅਰਥ** :—ਚਿਤਵਉ—ਮੈਂ ਚਾਹੁੰਦਾ ਹਾਂ, ਚਿਤਵਉਂ । ਚਿਤਵਿ—ਸਿਮਰ ਕੇ । ਪਾਵਉ—ਪਾਵਉਂ, ਮੈਂ ਹਾਸਲ ਕਰ ਲਵਾਂ । ਆਗੈ—ਪ੍ਰਭੂ ਦੀ ਹਜ਼ੂਰੀ ਵਿਚ । ਭਾਵਉ—ਮੈਂ ਪਸੰਦ ਹਾਂ, ਭਾਵਉਂ । ਸਗਲ—ਸਾਰੀ ਸ੍ਰਿਸ਼ਟੀ । ਜਾਚਿਕ—ਮੰਗਣ ਵਾਲੀ । ਕੈ ਪਹਿ—ਕਿਸ ਦੇ ਪਾਸ ? ।੧।

ਹਉ—ਮੈਂ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਆਨ—{ਅੰਯ} ਕੋਈ ਹੋਰ । ਲਜਾਵਉ—ਲਜਾਵਉਂ, ਮੈਂ ਸ਼ਰਮਾਂਦਾ ਹਾਂ । ਛਤ੍ਰਪਤਿ—ਰਾਜਾ । ਠਾਕੁਰੁ—ਮਾਲਕ-ਪ੍ਰਭੂ । ਸਮਸਰਿ—ਬਰਾਬਰ । ਲਾਵਉ—ਲਾਵਉਂ, ਮੈਂ ਗਿਣਾਂ, ਮੈਂ ਮਿਥਾਂ ।੧।ਰਹਾਉ।

ਬੈਸਉ—ਬੈਸਉਂ, ਮੈਂ ਬਹਿ ਜਾਂਦਾ ਹਾਂ । ਖੋਜਿ—ਖੋਜ ਕੇ । ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ—ਇਹ ਚਾਰੇ ਬ੍ਰਹਮਾ ਦੇ ਪੁੱਤਰ ਹਨ । ਮਹਲੁ—ਪਰਮਾਤਮਾ ਦਾ ਟਿਕਾਣਾ । ਦੁਲਭਾਵਉ—ਦੁਲੱਭ, ਦੁਰਲੱਭ ।੨।

ਅਗਮ—ਅਪਹੁੰਚ । ਅਗਾਧਿ—ਅਥਾਹ । ਬੋਧ—ਸੂਝ । ਪਰੈ ਨ—ਨਹੀਂ ਪੈ ਸਕਦੀ । ਨ ਪਾਵਉ—ਮੈਂ ਪਾ ਨਹੀਂ ਸਕਦਾ । ਤਾਕੀ—ਤੱਕੀ । ਧਿਆਵਉ—ਮੈਂ ਧਿਆਨ ਧਰਦਾ ਹਾਂ ।੩।

ਗਰਾਵਉ—ਗਲੇ ਤੋਂ । ਜਉ—ਜਦੋਂ । ਨ ਆਵਉ—ਆਵਉਂ, ਮੈਂ ਨਹੀਂ ਆਉਂਦਾ ।੪।

**ਅਰਥ** :—(ਹੇ ਭਾਈ ! ਜਦੋਂ) ਮੈਂ (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਪਾਸੋਂ ਮੰਗਦਾ ਹਾਂ ਤਾਂ ਸ਼ਰਮਾਂਦਾ ਹਾਂ (ਕਿਉਂਕਿ) ਇਕ ਮਾਲਕ-ਪ੍ਰਭੂ ਹੀ ਸਭ ਜੀਵਾਂ ਦਾ ਰਾਜਾ ਹੈ, ਮੈਂ ਕਿਸੇ ਹੋਰ ਨੂੰ ਉਸ ਦੇ ਬਰਾਬਰ ਦਾ ਖ਼ਿਆਲ ਨਹੀਂ ਕਰ ਸਕਦਾ ।੧।ਰਹਾਉ।

(ਹੇ ਭਾਈ !) ਮੈਂ (ਸਦਾ) ਚਾਹੁੰਦਾ (ਤਾਂ ਇਹ) ਹਾਂ ਕਿ ਪਰਮਾਤਮਾ ਦਾ ਸਿਮਰਨ ਕਰ ਕੇ (ਉਸ ਪਾਸੋਂ) ਮੈਂ ਸਾਰੇ ਸੁਖ ਹਾਸਲ ਕਰਾਂ (ਪਰ ਮੈਨੂੰ ਇਹ ਪਤਾ ਨਹੀਂ ਹੈ ਕਿ ਇਹ ਤਾਂਘ ਕਰ ਕੇ) ਮੈਂ ਪ੍ਰਭੂ ਦੀ ਹਜ਼ੂਰੀ ਵਿਚ ਚੰਗਾ ਲੱਗ ਰਿਹਾ ਜਾਂ ਨਹੀਂ । (ਕੋਈ ਸੁਖ ਆਦਿਕ ਮੰਗਣ ਵਾਸਤੇ) ਮੈਂ ਕਿਸੇ ਹੋਰ ਪਾਸ ਜਾ ਭੀ ਨਹੀਂ ਸਕਦਾ, ਕਿਉਂਕਿ ਦਾਤਾਂ ਦੇਣ ਵਾਲਾ ਸਿਰਫ਼ ਇਕ ਪਰਮਾਤਮਾ ਹੈ ਤੇ ਸ੍ਰਿਸ਼ਟੀ (ਉਸ ਦੇ ਦਰ ਤੋਂ) ਮੰਗਣ ਵਾਲੀ ਹੈ ।

(ਹੇ ਭਾਈ ! ਪਰਮਾਤਮਾ ਦਾ ਦਰਸ਼ਨ ਕਰਨ ਲਈ) ਮੈਂ ਉੱਠਦਾ ਹਾਂ (ਹੰਭਲਾ ਮਾਰਦਾ ਹਾਂ, ਫਿਰ) ਬਹਿ ਜਾਂਦਾ ਹਾਂ, (ਪਰ ਦਰਸ਼ਨ ਕਰਨ ਤੋਂ ਬਿਨਾ) ਰਹਿ ਭੀ ਨਹੀਂ ਸਕਦਾ, ਮੁੜ ਖੋਜ ਖੋਜ ਕੇ ਦਰਸ਼ਨ ਭਾਲਦਾ ਹਾਂ । (ਮੈਂ ਕਿਸ ਦਾ ਵਿਚਾਰਾ ਹਾਂ ?) ਪਰਮਾਤਮਾ ਦਾ ਟਿਕਾਣਾ ਤਾਂ ਉਹਨਾਂ ਵਾਸਤੇ ਭੀ ਦੁਰਲੱਭ ਹੀ ਰਿਹਾ ਜੋ ਬ੍ਰਹਮਾ ਵਰਗੇ (ਵੱਡੇ ਵੱਡੇ ਦੇਵਤਾ ਮੰਨੇ ਗਏ) ਜੋ ਸਨਕ ਵਰਗੇ—ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ (ਬ੍ਰਹਮਾ ਦੇ ਪੁੱਤਰ ਅਖਵਾਏ) ।੨।

ਹੇ ਭਾਈ ! ਪਰਮਾਤਮਾ ਅਪਹੁੰਚ ਹੈ, ਜੀਵਾਂ ਦੀ ਪਹੁੰਚ ਤੋਂ ਪਰੇ ਹੈ, ਉਹ ਇਕ ਅਥਾਹ ਸਮੁੰਦਰ ਹੈ ਜਿਸ ਦੀ ਡੂੰਘਾਈ ਦੀ ਸੂਝ ਨਹੀਂ ਪੈ ਸਕਦੀ, ਉਸ ਦੀ ਕੀਮਤ ਨਹੀਂ ਪੈ ਸਕਦੀ, ਮੈਂ ਉਸ ਦਾ ਮੁੱਲ ਨਹੀਂ ਪਾ ਸਕਦਾ । (ਹੇ ਭਾਈ ! ਉਸ ਦੇ ਦਰਸ਼ਨ ਦੀ ਖ਼ਾਤਰ) ਮੈਂ ਗੁਰੂ ਮਹਾਪੁਰਖ ਦੀ ਸਰਨ ਤੱਕੀ ਹੈ, ਮੈਂ ਸਤਿਗੁਰੂ ਦਾ ਆਰਾਧਨ ਕਰਦਾ ਹਾਂ ।੩।

ਹੇ ਭਾਈ ! ਜਿਸ ਮਨੁੱਖ ਉਤੇ ਠਾਕੁਰ-ਪ੍ਰਭੂ ਦਇਆਵਾਨ ਹੁੰਦਾ ਹੈ ਉਸ ਦੇ ਗਲੋਂ (ਮਾਇਆ ਦੇ ਮੋਹ ਦੀ) ਫਾਹੀ ਕੱਟ ਦੇਂਦਾ ਹੈ । ਹੇ ਨਾਨਕ ! ਆਖ—ਜੇ ਮੈਨੂੰ ਸਾਧ ਸੰਗਤਿ ਪ੍ਰਾਪਤ ਹੋ ਜਾਏ, ਤਦੋਂ ਹੀ ਮੈਂ ਮੁੜ ਮੁੜ ਜਨਮ ਵਿਚ ਨਹੀਂ ਆਵਾਂਗਾ (ਜਨਮਾਂ ਦੇ ਗੇੜ ਤੋਂ ਬਚ ਸਕਾਂਗਾ) ।੪।੧।੧੨੧।

ਨੋਟ :—ਇਹ ਸ਼ਬਦ ਤੋਂ ਘਰੁ ੯ ਦਾ ਨਵਾਂ ਸੰਗ੍ਰਹ ਸ਼ੁਰੂ ਹੋਇਆ ਹੈ । ਤਾਹੀਏਂ ਛੋਟਾ ਅੰਕ ੧ ਨਵਾਂ ਚੱਲਿਆ ਹੈ ।

**ਆਸਾ ਮਹਲਾ ੫ ॥ ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ ॥ ਸੰਗਿ ਚਲਨ ਕਉ ਤੋਸਾ ਦੀਨ੍ਾ ਗੋਬਿੰਦ ਨਾਮ ਕੇ ਬਿਉਹਾਰੀ ॥੧॥ ਅਵਰ ਬਿਸਾਰੀ ਬਿਸਾਰੀ ॥ ਨਾਮ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥੧॥ ਰਹਾਉ ॥ ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਾਰੀ ॥ ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥੨॥ ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ ॥ ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥੩॥ ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ ਪਾਵਉ ਸੰਤ ਰੇਨ ਉਰਿ ਧਾਰੀ ॥ ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ ॥੪॥੨॥੧੨੨॥ {ਪੰਨਾ ੪੦੧}**

**ਪਦ ਅਰਥ** :—ਗਾਵਉ—ਮੈਂ ਗਾਂਦਾ ਹਾਂ । ਜਾਗਿ—ਜਾਗ ਕੇ । ਸਵਾਰੀ—ਸੌਣ ਵੇਲੇ । ਸੰਗਿ—ਨਾਲ । ਕਉ—ਵਾਸਤੇ । ਤੋਸਾ—ਰਾਹ ਦਾ ਖ਼ਰਚ । ਬਿਉਹਾਰੀ—ਵਣਜਾਰੇ । ਅਵਰ—ਹੋਰ (ਓਟ) । ਬਿਸਾਰੀ—ਮੈਂ ਭੁਲਾ ਦਿੱਤੀ ਹੈ । ਗੁਰਿ—ਗੁਰੂ ਨੇ । ਆਧਾਰੀ—ਆਸਰਾ ।੧।ਰਹਾਉ।

ਦੂਖਨਿ—ਦੁੱਖਾਂ ਵਿਚ । ਸੁਖਿ—ਸੁਖ ਵਿਚ । ਮਾਰਗਿ—ਰਸਤੇ ਤੇ । ਪੰਥਿ—ਰਾਹ ਵਿਚ । ਸਮ੍ਾਰੀ—ਮੈਂ (ਹਿਰਦੇ ਵਿਚ) ਸੰਭਾਲਦਾ ਹਾਂ । ਦ੍ਰਿੜੁ—ਪੱਕਾ । ਮੋਰੀ—ਮੇਰੀ । ਤਿਸਾ—ਤ੍ਰਿਸ਼ਨਾ ।੨।

ਰੈਨੀ—ਰਾਤ ਵੇਲੇ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਰਸਨਾ—ਜੀਭ । ਬਿਸਾਸੁ—ਸ਼ਰਧਾ, ਨਿਸ਼ਚਾ । ਸੰਗਾਰੀ—ਸੰਗੀ, ਸਾਥੀ ।੩।

ਕਉ—ਨੂੰ । ਪ੍ਰਭ—ਹੇ ਪ੍ਰਭੂ ! ਪਾਵਉ—ਪਾਵਉਂ, ਮੈਂ ਹਾਸਲ ਕਰਾਂ । ਰੇਨ—ਚਰਨ-ਧੂੜ । ਉਰਿ—ਹਿਰਦੇ ਵਿਚ । ਸ੍ਰਵਨੀ—ਕੰਨਾਂ ਨਾਲ । ਨੈਨ—ਅੱਖਾਂ ਨਾਲ । ਪੇਖਉ—ਪੇਖਉਂ, ਮੈਂ ਵੇਖਾਂ । ਮਸਤਕੁ—ਮੱਥਾ ।੪।

**ਅਰਥ** :—(ਹੇ ਭਾਈ ! ਪਰਮਾਤਮਾ ਤੋਂ ਬਿਨਾ) ਕੋਈ ਹੋਰ ਓਟ ਮੈਂ ਉੱਕਾ ਹੀ ਭੁਲਾ ਦਿੱਤੀ ਹੈ । ਪੂਰੇ ਗੁਰੂ ਨੇ ਮੈਨੂੰ ਪਰਮਾਤਮਾ ਦੇ ਨਾਮ (ਦੀ) ਦਾਤਿ ਦਿੱਤੀ ਹੈ, ਮੈਂ ਇਸੇ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾ ਲਿਆ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੇ ਨਾਮ ਦੇ ਵਣਜਾਰੇ ਸਤਸੰਗੀਆਂ ਨੇ ਮੇਰੇ ਨਾਲ ਸਾਥ ਕਰਨ ਵਾਸਤੇ ਮੈਨੂੰ (ਪਰਮਾਤਮਾ ਦਾ ਨਾਮ) ਸਫ਼ਰ-ਖ਼ਰਚ (ਵਜੋਂ) ਦਿੱਤਾ ਹੈ । ਹੁਣ ਮੈਂ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਗੁਣ ਗਾਂਦਾ ਹਾਂ, ਬਾਹਰ ਦੁਨੀਆ ਨਾਲ ਵਰਤਨ-ਵਿਹਾਰ ਕਰਦਾ ਭੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਚੇਤੇ ਰੱਖਦਾ ਹਾਂ, ਸੌਣ ਵੇਲੇ ਭੀ ਤੇ ਜਾਗ ਕੇ ਭੀ ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹਾਂ ।੧।

(ਹੇ ਭਾਈ !) ਗੁਰੂ ਨੇ ਮੇਰੇ ਮਨ ਵਿਚ ਪ੍ਰਭੂ-ਨਾਮ ਦੀ ਦ੍ਰਿੜ੍ਹਤਾ ਕਰ ਦਿੱਤੀ ਹੈ (ਉਸ ਨਾਮ ਨੇ) ਮੇਰੀ ਤ੍ਰਿਸ਼ਨਾ ਮਿਟਾ ਦਿੱਤੀ ਹੈ । ਹੁਣ ਮੈਂ ਦੁੱਖਾਂ ਵਿਚ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹਾਂ, ਸੁਖ ਵਿਚ ਭੀ ਗਾਂਦਾ ਹਾਂ, ਰਸਤੇ ਤੁਰਦਾ ਭੀ (ਪਰਮਾਤਮਾ ਦੀ ਯਾਦ ਨੂੰ ਆਪਣੇ ਹਿਰਦੇ ਵਿਚ) ਸੰਭਾਲੀ ਰੱਖਦਾ ਹਾਂ ।੨।

(ਹੇ ਭਾਈ !) ਹੁਣ ਮੈਂ ਦਿਨ ਵੇਲੇ ਭੀ ਤੇ ਰਾਤ ਨੂੰ ਭੀ, ਤੇ ਹਰੇਕ ਸੁਆਸ ਦੇ ਨਾਲ ਭੀ ਆਪਣੀ ਜੀਭ ਨਾਲ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹਾਂ, (ਹੇ ਭਾਈ ! ਇਹ ਸਾਰੀ ਬਰਕਤਿ ਸਾਧ ਸੰਗਤਿ ਦੀ ਹੈ) ਸਾਧ ਸੰਗਤਿ ਵਿਚ ਟਿਕਿਆਂ ਇਹ ਨਿਸ਼ਚਾ ਬਣ ਜਾਂਦਾ ਹੈ ਕਿ ਪਰਮਾਤਮਾ ਜਿਊਂਦਿਆਂ ਮਰਦਿਆਂ ਹਰ ਵੇਲੇ ਸਾਡੇ ਨਾਲ ਰਹਿੰਦਾ ਹੈ ।੩।

ਹੇ ਪ੍ਰਭੂ ! ਆਪਣੇ ਦਾਸ ਨਾਨਕ ਨੂੰ ਇਹ ਦਾਨ ਦਿਉ ਕਿ ਮੈਂ ਤੇਰੇ ਸੰਤ ਜਨਾਂ ਦੀ ਚਰਨ-ਧੂੜ ਪ੍ਰਾਪਤ ਕਰਾਂ । ਤੇਰੀ ਯਾਦ ਨੂੰ ਆਪਣੇ ਹਿਰਦੇ ਵਿਚ ਟਿਕਾਈ ਰੱਖਾਂ, ਤੇਰੀ ਸਿਫ਼ਤਿ-ਸਾਲਾਹ ਆਪਣੇ ਕੰਨਾਂ ਨਾਲ ਸੁਣਦਾ ਰਹਾਂ, ਤੇਰਾ ਦਰਸ਼ਨ ਆਪਣੀਆਂ ਅੱਖਾਂ ਨਾਲ ਕਰਦਾ ਰਹਾਂ, ਤੇ ਆਪਣਾ ਮੱਥਾ ਗੁਰੂ ਦੇ ਚਰਨਾਂ ਉਤੇ ਰੱਖੀ ਰੱਖਾਂ ।੪।੨।੧੨੨।

**ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੧੦ ਮਹਲਾ ੫ ॥**

**ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥ ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥੧॥ ਰੇ ਮਨ ਕਿਆ ਕਰਹਿ ਹੈ ਹਾ ਹਾ ॥ ਦ੍ਰਿਸਟਿ ਦੇਖੁ ਜੈਸੇ ਹਰਿ ਚੰਦਉਰੀ ਇਕੁ ਰਾਮ ਭਜਨੁ ਲੈ**

**ਲਾਹਾ ॥੧॥ ਰਹਾਉ ॥ ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥ ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥੨॥ ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥ ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥੩॥ ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥ ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥ {ਪੰਨਾ ੪੦੨}**

**ਪਦ ਅਰਥ** :—ਜਿਸ ਨੋ—{ਲਫ਼ਜ਼ 'ਜਿਸ' ਦਾ ੍ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਅਸਥਿਰੁ—{ਸ੍ਥਿਰ} ਸਦਾ ਕਾਇਮ ਰਹਿਣ ਵਾਲਾ । ਮਾਨਹਿ—ਤੂੰ ਮੰਨਦਾ ਹੈਂ । ਤੇ—ਉਹ ਸਾਰੇ । ਪਾਹੁਨ—ਪ੍ਰਾਹੁਣੇ । ਦਾਹਾ—ਦਿਨ । ਕਲਤ੍ਰ—ਇਸਤ੍ਰੀ । ਸਗਲ ਸਮਗ੍ਰੀ—ਸਾਰਾ ਸਾਮਾਨ । ਮਿਥਿਆ—ਝੂਠਾ । ਅਸਨਾਹਾ—ਅਸਨੇਹ, ਪਿਆਰ ।੧।

ਹੈ ਹਾ ਹਾ—ਆਹਾ, ਆਹਾ । ਦ੍ਰਿਸਟਿ—ਧਿਆਨ ਨਾਲ । ਹਰਿ ਚੰਦਉਰੀ—ਹਰੀ-ਚੰਦ-ਪੁਰੀ, ਹਰਿਚੰਦ ਦੀ ਨਗਰੀ, ਗੰਧਰਬ ਨਗਰੀ, ਠੱਗ-ਨਗਰੀ, ਧੂੰਏਂ ਦਾ ਪਹਾੜ । ਲਾਹਾ—ਲਾਭ ।੧।ਰਹਾਉ।

ਬਸਤਰ—ਕੱਪੜੇ । ਓਢਾਨੇ—ਪਹਿਨੇ ਹੋਏ । ਭੋਰਾਹਾ—ਭੁਰ ਜਾਂਦੇ ਹਨ । ਭੀਤਿ—ਕੰਧ । ਊਪਰੇ—ਉੱਤੇ । ਕੇਤਕੁ—ਕਿਤਨਾ ਕੁ । ਧਾਈਐ—ਦੌੜ ਸਕੀਦਾ ਹੈ । ਅੰਤਿ—ਆਖ਼ਿਰ । ਓਰਕੋ—ਓਰਕੁ, ਓੜਕੁ, ਅਖ਼ੀਰਲਾ ਸਿਰਾ । ਆਹਾ—ਆ ਜਾਂਦਾ ਹੈ ।੨।

ਅੰਭ—{ਅ ਭਸੑ} ਪਾਣੀ । ਕੁੰਡ—ਹੌਜ਼ । ਪਰਤ—ਪੈਂਦਾ ਹੀ । ਸਿੰਧੁ—ਲੂਣ । ਆਵਗਿ—ਆਵੇਗੀ । ਜਾਸੀ—ਚਲਾ ਜਾਇਗਾ । ਮੁਹਤ—ਮਹੂਰਤ, ਦੋ ਘੜੀਆਂ । ਚਸਾ—ਪਲ ਦਾ ਤੀਜਾ ਹਿੱਸਾ ।੩।

ਲੇਖੈ—ਲੇਖੇ ਵਿਚ, ਗਿਣੇ-ਮਿਥੇ ਸੁਆਸਾਂ ਦੇ ਅੰਦਰ ਹੀ । ਚਾਲਹਿ—ਤੂੰ ਚੱਲਦਾ ਹੈਂ । ਕੀਰਤਿ—ਸਿਫ਼ਤਿ-ਸਾਲਾਹ । ਉਬਰੇ—ਬਚ ਗਏ । ਓਟਾਹਾ—ਆਸਰਾ ।੪।

**ਅਰਥ** :—ਹੇ ਮੇਰੇ ਮਨ ! (ਮਾਇਆ ਦਾ ਪਸਾਰਾ ਵੇਖ ਕੇ ਕੀਹ ਖ਼ੁਸ਼ੀਆਂ ਮਨਾ ਰਿਹਾ ਹੈਂ ਤੇ) ਕੀਹ ਆਹਾ ਆਹਾ ਕਰਦਾ ਹੈਂ ? ਧਿਆਨ ਨਾਲ ਵੇਖ, ਇਹ ਸਾਰਾ ਪਸਾਰਾ ਧੂੰਏਂ ਦੇ ਪਹਾੜ ਵਾਂਗ ਹੈ । ਪਰਮਾਤਮਾ ਦਾ ਭਜਨ ਕਰਿਆ ਕਰ, ਸਿਰਫ਼ ਇਹੀ (ਮਨੁੱਖਾ ਜੀਵਨ ਵਿਚ) ਲਾਭ (ਖੱਟਿਆ ਜਾ ਸਕਦਾ ਹੈ) ।੧।ਰਹਾਉ।

ਹੇ ਮਨ ! ਜਿਸ ਪੁੱਤਰ ਨੂੰ ਜਿਸ ਇਸਤ੍ਰੀ ਨੂੰ ਜਿਸ ਘਰੋਗੇ ਸਾਮਾਨ ਨੂੰ ਤੂੰ ਸਦਾ ਕਾਇਮ ਰਹਿਣ ਵਾਲਾ ਮੰਨੀ ਬੈਠਾ ਹੈਂ, ਇਹ ਸਾਰੇ ਤਾਂ ਦੋ ਦਿਨਾਂ ਦੇ ਪ੍ਰਾਹੁਣੇ ਹਨ । ਪੁੱਤਰ, ਇਸਤ੍ਰੀ, ਘਰ ਦਾ ਸਾਰਾ ਸਾਮਾਨ—ਇਹਨਾਂ ਨਾਲ ਮੋਹ ਸਾਰਾ ਝੂਠਾ ਹੈ ।੧।

ਹੇ ਮਨ ! (ਇਹ ਜਗਤ-ਪਸਾਰਾ ਇਉਂ ਹੀ ਹੈ) ਜਿਵੇਂ ਸਰੀਰ ਉਤੇ ਪਹਿਨੇ ਹੋਏ ਕੱਪੜੇ ਦੋ ਚਾਰ ਦਿਨਾਂ ਵਿਚ ਪੁਰਾਣੇ ਹੋ ਜਾਂਦੇ ਹਨ । ਹੇ ਮਨ ! ਕੰਧ ਉਤੇ ਕਿਥੋਂ ਤਕ ਦੌੜ ਸਕੀਦਾ ਹੈ ? ਆਖ਼ਰ ਉਸ ਦਾ ਅਖ਼ੀਰਲਾ ਸਿਰਾ ਆ ਹੀ ਜਾਂਦਾ ਹੈ (ਜ਼ਿੰਦਗੀ ਦੇ ਗਿਣੇ-ਮਿਥੇ ਸੁਆਸ ਜ਼ਰੂਰ ਮੁੱਕ ਹੀ ਜਾਂਦੇ ਹਨ) ।੨।

ਹੇ ਮਨ ! (ਇਹ ਉਮਰ ਇਉਂ ਹੀ ਹੈ) ਜਿਵੇਂ ਪਾਣੀ ਦਾ ਹੌਜ਼ਾ ਬਣਾ ਰੱਖਿਆ ਹੋਵੇ, ਤੇ ਲੂਣ ਉਸ ਵਿਚ ਪੈਂਦਿਆਂ ਹੀ ਗਲ ਜਾਂਦਾ ਹੈ । ਹੇ ਮਨ ! ਜਦੋਂ (ਜਿਸ ਨੂੰ) ਪਰਮਾਤਮਾ ਦਾ ਹੁਕਮ (ਸੱਦਾ) ਆਵੇਗਾ, ਉਹ ਉਸੇ ਵੇਲੇ ਉਠ ਕੇ ਤੁਰ ਪਏਗਾ ।੩।

ਹੇ ਮੇਰੇ ਮਨ ! ਤੂੰ ਆਪਣੇ ਗਿਣੇ-ਮਿਥੇ ਮਿਲੇ ਸੁਆਸਾਂ ਦੇ ਅੰਦਰ ਹੀ ਜਗਤ ਵਿਚ ਤੁਰਿਆ ਫਿਰਦਾ ਹੈਂ ਤੇ ਬੈਠਦਾ ਹੈਂ (ਗਿਣੇ-ਮਿਥੇ) ਲੇਖੇ ਅਨੁਸਾਰ ਹੀ ਤੂੰ ਸਾਹ ਲੈਂਦਾ ਹੈਂ, (ਇਹ ਆਖ਼ਰ ਮੁੱਕ ਜਾਣੇ ਹਨ) ।

ਹੇ ਨਾਨਕ ! ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ । ਜੇਹੜੇ ਮਨੁੱਖ ਗੁਰੂ ਦੇ ਚਰਨਾਂ ਦਾ ਆਸਰਾ ਲੈਂਦੇ ਹਨ (ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ) ਉਹ (ਮਾਇਆ ਦੇ ਮੋਹ ਵਿਚ ਫਸਣੋਂ) ਬਚ ਜਾਂਦੇ ਹਨ ।੪।੧।੧੨੩।

**ਆਸਾ ਮਹਲਾ ੫ ॥ ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥ ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥ ਜਉ ਕਿਰਪਾ ਗੋਬਿੰਦ ਭਈ ॥ ਸੁਖ ਸੰਪਤਿ ਹਰਿਨਾਮ ਫਲ ਪਾਏ ਸਤਿਗੁਰ ਮਿਲਈ ॥੧॥ ਰਹਾਉ ॥ ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥ ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥੨॥ ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥ ਏਕੁ ਬੋਲੁ ਭੀ ਖਵਤੋ ਨਾਹੀ ਸਾਧ ਸੰਗਤਿ ਸੀਤਲਈ ॥੩॥ ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥ ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥੪॥੨॥੧੨੪॥ {ਪੰਨਾ ੪੦੨}**

**ਪਦ ਅਰਥ** :—ਅਪੁਸਟ—ਪੁੱਠੀ । ਬਾਤ ਤੇ—ਗੱਲ ਤੋਂ । ਸੀਧਰੀ—ਚੰਗੀ ਸਿੱਧੀ । ਦੂਤ—ਵੈਰੀ । ਪ੍ਰਗਾਸਿਓ—ਚਮਕ ਪਿਆ ਹੈ । ਮਲੀਨ—ਮੈਲੀ । ਹਛਨਈ—ਸਾਫ਼-ਸੁਥਰੀ ।੧।

ਜਉ—ਜਦੋਂ । ਸੁਖ ਸੰਪਤਿ—ਆਤਮਕ ਆਨੰਦ ਦੀ ਦੌਲਤ ।੧।ਰਹਾਉ।

ਮੋਹਿ—ਮੈਨੂੰ । ਕਿਰਪਨ—ਸ਼ੂਮ, ਨਕਾਰਾ । ਸੰਗਿ—ਨਾਲ, ਕੋਲ । ਸੇਵਈ—ਸੇਵਾ ਕਰਦੀ ਹੈ ।੨।

ਆਢ—ਅੱਧੀ ਦਮੜੀ । ਕਉ—ਵਾਸਤੇ । ਮਨ ਤ੍ਰਿਸਨ—ਮਨ ਦੀ ਤ੍ਰਿਸ਼ਨਾ । ਖਵਤੋ—ਸਹਾਰਦਾ । ਸੀਤਲਈ—ਠੰਢੇ ਸੁਭਾ ਵਾਲਾ ।੩।

ਜੀਹ—ਜੀਭ । ਕਵਨ—ਕੇਹੜੇ ਕੇਹੜੇ ? ਅਗਮ—ਅਪਹੁੰਚ । ਕਰੀਅਹੁ—ਬਣਾ ਲੈ ।੪।

ਅਰਥ :—ਹੇ ਭਾਈ ! ਜਦੋਂ ਮੇਰੇ ਉਤੇ ਗੋਬਿੰਦ ਦੀ ਕਿਰਪਾ ਹੋਈ, ਮੈਂ ਸਤਿਗੁਰੂ ਨੂੰ ਮਿਲ ਪਿਆ (ਤੇ ਗੁਰੂ ਦੇ ਮਿਲਾਪ ਦੀ ਬਰਕਤਿ ਨਾਲ) ਫਲ (ਵਜੋਂ) ਮੈਨੂੰ ਆਤਮਕ ਆਨੰਦ ਦੀ ਦੌਲਤ ਤੇ ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਹੋ ਗਈ ।੧।ਰਹਾਉ।

(ਹੇ ਭਾਈ ! ਜਦੋਂ ਗੁਰੂ ਨਾਲ ਮਿਲਾਪ ਹੋਇਆ ਤਾਂ ਮੇਰੀ ਹਰੇਕ) ਪੁੱਠੀ ਗੱਲ ਸੋਹਣੀ ਸਿੱਧੀ ਹੋ ਗਈ (ਮੇਰੇ ਪਹਿਲੇ) ਚੰਦਰੇ ਵੈਰੀ (ਹੁਣ) ਸੱਜਣ-ਮਿੱਤਰ ਬਣ ਗਏ, (ਮੇਰੇ ਮਨ ਦੇ) ਘੁੱਪ ਹਨੇਰੇ ਵਿਚ (ਗੁਰੂ ਦਾ ਬਖ਼ਸ਼ਿਆ ਗਿਆਨ-) ਰਤਨ ਚਮਕ ਪਿਆ (ਵਿਕਾਰਾਂ ਨਾਲ) ਮੈਲੀ ਹੋ ਚੁਕੀ ਮੇਰੀ ਅਕਲ ਸਾਫ਼-ਸੁਥਰੀ ਹੋ ਗਈ ।੧।

(ਹੇ ਭਾਈ ! ਗੁਰੂ ਦੇ ਮਿਲਾਪ ਤੋਂ ਪਹਿਲਾਂ) ਮੈਨੂੰ ਨਕਾਰੇ ਨੂੰ ਕੋਈ ਨਹੀਂ ਸੀ ਜਾਣਦਾ; ਹੁਣ ਮੈਂ ਸਾਰੇ ਭਵਨਾਂ ਵਿਚ ਉੱਘਾ ਹੋ ਗਿਆ । (ਪਹਿਲਾਂ) ਮੈਨੂੰ ਕਿਸੇ ਦੇ ਕੋਲ ਬੈਠਣਾ ਨਹੀਂ ਸੀ ਮਿਲਦਾ, ਹੁਣ ਸਾਰੀ ਲੁਕਾਈ ਮੇਰੇ ਚਰਨਾਂ ਦੀ ਸੇਵਾ ਕਰਨ ਲੱਗ ਪਈ ।੨।

(ਹੇ ਭਾਈ ! ਗੁਰ-ਮਿਲਾਪ ਤੋਂ ਪਹਿਲਾਂ ਤ੍ਰਿਸ਼ਨਾ-ਅਧੀਨ ਹੋ ਕੇ) ਮੈਂ ਅੱਧੀ ਅੱਧੀ ਦਮੜੀ ਨੂੰ ਢੂੰਡਦਾ ਫਿਰਦਾ ਸਾਂ (ਗੁਰੂ ਦੀ ਬਰਕਤਿ ਨਾਲ) ਮੇਰੇ ਮਨ ਦੀ ਸਾਰੀ ਤ੍ਰਿਸ਼ਨਾ ਬੁੱਝ ਗਈ ਹੈ । ਪਹਿਲਾਂ ਮੈਂ (ਕਿਸੇ ਦਾ) ਇੱਕ ਭੀ (ਖਰ੍ਹਵਾ) ਬੋਲ ਸਹਾਰ ਨਹੀਂ ਸਾਂ ਸਕਦਾ, ਸਾਧ ਸੰਗਤਿ ਦਾ ਸਦਕਾ ਹੁਣ ਮੇਰਾ ਮਨ ਠੰਡਾ-ਠਾਰ ਹੋ ਗਿਆ ਹੈ ।੩।

(ਹੇ ਭਾਈ ! ਗੋਬਿੰਦ ਦੀ ਅਪਾਰ ਕਿਰਪਾ ਨਾਲ ਮੈਨੂੰ ਸਤਿਗੁਰੂ ਮਿਲਿਆ, ਉਸ ਗੋਬਿੰਦ ਦੇ) ਕੇਹੜੇ ਕੇਹੜੇ ਗੁਣ (ਉਪਕਾਰ) ਮੇਰੀ ਇੱਕ ਜੀਭ ਬਿਆਨ ਕਰੇ ? ਉਹ ਅਪਹੁੰਚ ਹੈ ਅਪਹੁੰਚ ਹੈ ਅਪਹੁੰਚ ਹੈ (ਉਸ ਦੇ ਸਾਰੇ ਗੁਣ

ਉਪਕਾਰ ਦੱਸੇ ਨਹੀਂ ਜਾ ਸਕਦੇ) । ਹੇ ਨਾਨਕ ! (ਸਿਰਫ਼ ਇਹੀ ਆਖਦਾ ਰਹੁ—) ਹੇ ਹਰੀ ! ਮੈਂ ਦਾਸ ਤੇਰੀ ਸਰਨ ਆਇਆ ਹਾਂ, ਮੈਨੂੰ ਆਪਣੇ ਦਾਸਾਂ ਦੇ ਦਾਸਾਂ ਦਾ ਦਾਸ ਬਣਾਈ ਰੱਖ ।੪।੨।੧੨੪।

**ਆਸਾ ਮਹਲਾ ੫ ॥ ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥ ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥ ਸਤਿਗੁਰ ਤੇਰੀ ਆਸਾਇਆ ॥ ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ ॥੧॥ ਰਹਾਉ ॥ ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥ ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥ ਪਰ ਧਨ ਪਰ ਤਨ ਪਰਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥ ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥ ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥੪॥੩॥੧੨੫॥ {ਪੰਨਾ ੪੦੨}**

ਪਦ ਅਰਥ :—ਰੇ ਮੂੜੇ—ਹੇ ਮੂਰਖ ! ਢੀਲਾ—ਢਿੱਲਾ, ਆਲਸੀ । ਤੋਟਾ—ਘਾਟਾ । ਬੇਗਿ—ਛੇਤੀ । ਧਾਇਆ—ਦੌੜਦਾ ਹੈਂ । ਸਸਤ—ਸਸਤਾ । ਵਖਰੁ—ਸੌਦਾ । ਘਿੰਨਹਿ ਨਾਹੀ—ਤੂੰ ਨਹੀਂ ਲੈਂਦਾ । ਪਾਪੀ—ਹੇ ਪਾਪੀ ! ਰੇਨਾਇਆ—ਰਿਣ ਨਾਲ, ਕਰਜ਼ੇ ਨਾਲ ।੧।

ਸਤਿਗੁਰ—ਹੇ ਗੁਰੂ ! ਆਸਾਇਆ—ਆਸ । ਪਤਿਤ ਪਾਵਨੁ—ਵਿਕਾਰਾਂ ਵਿਚ ਡਿੱਗੇ ਹੋਏ ਨੂੰ ਪਵਿਤ੍ਰ ਕਰਨ ਵਾਲਾ । ਪਾਰਬ੍ਰਹਮ—ਹੇ ਪਾਰਬ੍ਰਹਮ ! ਏਹਾ—ਇਹੀ ।੧।ਰਹਾਉ।

ਗੰਧਣ—ਗੰਦ-ਭਰੇ, ਗੰਦੇ । ਵੈਣ—ਬੋਲ, ਗੀਤ । ਸੁਣਹਿ—ਤੂੰ ਸੁਣਦਾ ਹੈਂ । ਉਰਝਾਵਹਿ—ਤੂੰ ਮਸਤ ਹੁੰਦਾ ਹੈਂ । ਅਲਕਾਇਆ—ਆਲਸ ਕਰਦਾ ਹੈਂ । ਨਿੰਦ ਚਿੰਦ—ਨਿੰਦਾ ਦਾ ਖ਼ਿਆਲ । ਉਮਾਹਿਓ—ਤੈਨੂੰ ਚਾਉ ਚੜ੍ਹਦਾ ਹੈ । ਉਲਟਾਇਆ—ਉਲਟੀ ਹੀ ।੨।

ਪਰ ਤਨ—ਪਰਾਇਆ ਸਰੀਰ । ਪਰਤੀ—ਪਰਾਈ । ਅਖਾਧਿ—ਉਹ ਚੀਜ਼ਾਂ ਜੋ ਖਾਣੀਆਂ ਨਹੀਂ ਚਾਹੀਦੀਆਂ । ਹਰਕਾਇਆ—ਹਲਕਾਇਆ, ਹਲਕਾ । ਸਚਾ—ਸਦਾ ਨਾਲ ਨਿਭਣ ਵਾਲਾ । ਰੁਚਿ—ਪਿਆਰ । ਸਤਿ—ਸਦਾ-ਥਿਰ ਨਾਮ । ਛੋਹਾਇਆ—{ਖੋਭ} ਛੁਹ ਲੱਗਦੀ ਹੈ, ਗੁੱਸਾ ਆਉਂਦਾ ਹੈ ।੩।

ਭਗਤ—ਭਗਤਾਂ ਨੂੰ । ਆਹਿ—ਤਾਂਘ ਕਰ ਕੇ, ਚਾਹ ਨਾਲ । ਪ੍ਰਭ—ਹੇ ਪ੍ਰਭੂ ! ਅਪਨਾਇਆ—ਆਪਣਾ (ਸੇਵਕ) ਬਣਾ ਕੇ । ਲਾਜ—ਇੱਜ਼ਤ ।੪।

ਅਰਥ :—ਹੇ ਗੁਰੂ ! ਮੈਨੂੰ ਤੇਰੀ (ਸਹਾਇਤਾ ਦੀ) ਆਸ ਹੈ । ਹੇ ਪਰਮਾਤਮਾ ! (ਮੈਂ ਵਿਕਾਰੀ ਤਾਂ ਬਹੁਤ ਹਾਂ, ਪਰ) ਮੈਨੂੰ ਇਹੀ ਸਹਾਰਾ ਹੈ ਕਿ ਤੇਰਾ ਨਾਮ ਵਿਕਾਰਾਂ ਵਿਚ ਡਿੱਗੇ ਹੋਏ ਨੂੰ ਪਵਿਤ੍ਰ ਕਰਨ ਵਾਲਾ ਹੈ ।੧।ਰਹਾਉ।

ਹੇ (ਮੇਰੇ) ਮੂਰਖ (ਮਨ) ! (ਆਤਮਕ ਜੀਵਨ ਦੇ) ਲਾਭ ਵਲੋਂ ਤੂੰ ਬਹੁਤ ਆਲਸੀ ਹੈਂ ਪਰ (ਆਤਮਕ ਜੀਵਨ ਦੀ ਰਾਸਿ ਦੇ) ਘਾਟੇ ਵਾਸਤੇ ਤੂੰ ਛੇਤੀ ਉੱਠ ਦੌੜਦਾ ਹੈਂ ! ਹੇ ਪਾਪੀ ! ਤੂੰ ਸਸਤਾ ਸੌਦਾ ਨਹੀਂ ਲੈਂਦਾ, (ਵਿਕਾਰਾਂ ਦੇ) ਕਰਜ਼ੇ ਨਾਲ ਬੱਝਾ ਪਿਆ ਹੈਂ ।੧।

ਹੇ ਮੂਰਖ ! ਤੂੰ ਗੰਦੇ ਗੀਤ ਸੁਣਦਾ ਹੈਂ ਤੇ (ਸੁਣ ਕੇ) ਮਸਤ ਹੁੰਦਾ ਹੈਂ, ਪਰਮਾਤਮਾ ਦਾ ਨਾਮ ਲੈਂਦਿਆਂ ਆਲਸ ਕਰਦਾ ਹੈਂ ਕਿਸੇ ਦੀ ਨਿੰਦਾ ਦੇ ਖ਼ਿਆਲ ਤੋਂ ਤੈਨੂੰ ਬਹੁਤ ਚਾਉ ਚੜ੍ਹਦਾ ਹੈ । ਹੇ ਮੂਰਖ ! ਤੂੰ ਹਰੇਕ ਗੱਲ ਉਲਟੀ ਹੀ ਸਮਝੀ ਹੋਈ ਹੈ ।੨।

ਹੇ ਮੂਰਖ ! ਤੂੰ ਪਰਾਇਆ ਧਨ (ਚੁਰਾਂਦਾ ਹੈਂ), ਪਰਾਇਆ ਰੂਪ (ਮੰਦੀ ਨਿਗਾਹ ਨਾਲ ਤੱਕਦਾ ਹੈਂ), ਪਰਾਈ ਨਿੰਦਾ (ਕਰਦਾ ਹੈਂ ਤੂੰ ਲੋਭ ਨਾਲ) ਹਲਕਾ ਹੋਇਆ ਪਿਆ ਹੈਂ ਉਹੀ ਚੀਜ਼ਾਂ ਖਾਂਦਾ ਹੈਂ ਜੋ ਤੈਨੂੰ ਨਹੀਂ ਖਾਣੀਆਂ ਚਾਹੀਦੀਆਂ । ਹੇ ਮੂਰਖ ! ਸਦਾ ਨਾਲ ਨਿਭਣ-ਵਾਲੇ ਧਰਮ ਨਾਲ ਤੇਰਾ ਪਿਆਰ ਨਹੀਂ ਪੈਂਦਾ, ਸੱਚ-ਉਪਦੇਸ਼ ਸੁਣਨ ਤੋਂ ਤੈਨੂੰ ਖਿੱਝ ਲੱਗਦੀ ਹੈ ।੩।

ਹੇ ਨਾਨਕ ! (ਆਖ—) ਹੇ ਦੀਨਾਂ ਉਤੇ ਦਇਆ ਕਰਨ ਵਾਲੇ ਠਾਕੁਰ ! ਹੇ ਕਿਰਪਾ ਦੇ ਘਰ ਪ੍ਰਭੂ ! ਤੇਰੇ ਭਗਤਾਂ ਨੂੰ ਤੇਰੇ ਨਾਮ ਦਾ ਸਹਾਰਾ ਹੈ । ਹੇ ਪ੍ਰਭੂ ! ਮੈਂ ਚਾਹ ਕਰ ਕੇ ਤੇਰੀ ਸਰਨ ਆਇਆ ਹਾਂ, ਮੈਨੂੰ ਆਪਣਾ ਦਾਸ ਬਣਾ ਕੇ ਮੇਰੀ ਲਾਜ ਰੱਖ (ਮੈਨੂੰ ਮੰਦ ਕਰਮਾਂ ਤੋਂ ਬਚਾਈ ਰੱਖ) ।੪।੩।੧੨੫।

**ਆਸਾ ਮਹਲਾ ੫ ॥ ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥ ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ ॥੧॥ ਮਨ ਬੈਰਾਗੀ ਕਿਉ ਨ ਅਰਾਧੇ ॥ ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥੧॥ ਰਹਾਉ ॥ ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ॥ ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥੨॥ ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ॥ ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ॥੩॥ ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ ॥ ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ ਉਪਾਧੇ ॥੪॥ ਇਉ ਜਪਿਓ ਭਾਈ ਪੁਰਖੁ ਬਿਧਾਤੇ ॥ ਭਇਓ ਕ੍ਰਿਪਾਲੁ ਦੀਨ ਦੁਖਭੰਜਨੁ ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥ ੪॥੧੨੬॥ {ਪੰਨਾ ੪੦੨-੪੦੩}**

**ਪਦ ਅਰਥ** :—ਮਿਥਿਆ—ਝੂਠਾ, ਨਾਸਵੰਤ । ਸੰਗਿ—ਸੰਗੀ, ਸਾਥੀ । ਸੰਗਿ—ਨਾਲ, ਸੰਗਤਿ ਵਿਚ । ਲਪਟਾਏ—ਚੰਬੜੇ ਹੋਏ, ਮੋਹ ਵਿਚ ਫਸੇ ਹੋਏ । ਕਰਿ—ਦੇ ਕਾਰਨ । ਬਾਧੇ—ਬੱਝੇ ਹੋਏ । ਜਹ—ਜਿੱਥੇ । ਜਾਨੋ—ਜਾਨਾ, ਜਾਣਾ । ਚੀਤਿ—ਚਿੱਤ ਵਿਚ । ਅਹੰਬੁਧਿ—{ਅਹੰ—ਮੈਂ । ਬੁਧਿ—ਅਕਲ} ਮੈਂ ਮੈਂ ਆਖਣ ਵਾਲੀ ਅਕਲ, ਹਉਮੈ । ਆਂਧੇ—ਅੰਨ੍ਹੇ ।੧।

ਮਨ—ਹੇ ਮਨ ! ਬੈਰਾਗੀ—ਮਾਇਆ ਦੇ ਮੋਹ ਵਲੋਂ ਉਪਰਾਮ । ਕਾਚ—ਕੱਚੀ । ਮਾਹਿ—ਵਿਚ । ਬਿਖੈ—ਵਿਸ਼ੇ-ਵਿਕਾਰ । ਬਿਆਧੇ—ਰੋਗ ।੧।ਰਹਾਉ।

ਰੈਨਿ—ਰਾਤ । ਬਿਹਾਵੈ—ਲੰਘਦੀ ਹੈ । ਛੀਜੈ—ਘਟ ਰਹੀ ਹੈ, ਛਿੱਜ ਰਹੀ ਹੈ । ਅਰਜਾਧੇ—ਆਰਜਾ, ਉਮਰ । ਸਾਦਿ—ਸੁਆਦ ਵਿਚ । ਧੰਧਿ—ਧੰਧੇ ਵਿਚ । ਦੁਰਗਾਧੇ—ਦੁਰਗੰਧ ਵਿਚ ।੨।

ਇੰਦ੍ਰੀ ਰਸਿ—ਇੰਦ੍ਰਿਆਂ ਦੇ ਰਸ ਵਿਚ । ਦੀਈ—ਦਿੱਤੀ । ਭਵਾਰੀ—ਭਵਾਟਣੀ । ਪੁਰਖਿ—ਪੁਰਖ ਨੇ । ਬਿਧਾਤੈ—ਵਿਧਾਤਾ ਨੇ ।੩।

ਦੀਨ ਦੁਖ ਭੰਜਨੁ—ਗਰੀਬਾਂ ਦੇ ਦੁੱਖ ਨਾਸ ਕਰਨ ਵਾਲਾ । ਤਉ—ਤਦੋਂ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਧਿਆਵਉ—ਮੈਂ ਧਿਆਉਂਦਾ ਹਾਂ । ਉਪਾਧੇ—ਉਪਾਧੀਆਂ, ਵਿਕਾਰ ।੪।

ਇਉ—ਇਸ ਤਰ੍ਹਾਂ (ਭਾਵ, ਗੁਰੂ ਨੂੰ ਮਿਲ ਕੇ) । ਜਪਿਓ—ਜਿਸ ਨੇ ਜਪਿਆ ।੧। ਰਹਾਉ ਦੂਜਾ ।

ਅਰਥ :—ਹੇ ਮੇਰੇ ਮਨ ! ਤੂੰ ਮਾਇਆ ਦੇ ਮੋਹ ਵਲੋਂ ਉਪਰਾਮ ਹੋ ਕੇ ਪਰਮਾਤਮਾ ਦਾ ਆਰਾਧਨ ਕਿਉਂ ਨਹੀਂ ਕਰਦਾ ? (ਤੇਰਾ ਇਹ ਸਰੀਰ) ਕੱਚੀ ਕੋਠੜੀ ਹੈ ਜਿਸ ਵਿਚ ਤੂੰ ਵੱਸ ਰਿਹਾ ਹੈਂ, ਤੇਰੇ ਨਾਲ ਸਾਰੇ ਵਿਸ਼ੇ-ਵਿਕਾਰਾਂ ਦੇ ਰੋਗ ਚੰਬੜੇ ਪਏ ਹਨ ।੧।ਰਹਾਉ।

(ਮੰਦ-ਭਾਗੀ ਮਨੁੱਖ) ਝੂਠੇ ਸਾਥੀਆਂ ਦੀ ਸੰਗਤਿ ਵਿਚ ਮਸਤ ਰਹਿੰਦਾ ਹੈ ਮਾਇਆ ਦੇ ਮੋਹ ਵਿਚ ਬੱਝਾ ਰਹਿੰਦਾ ਹੈ, (ਇਹ ਜਗਤ ਛੱਡ ਕੇ) ਜਿੱਥੇ (ਆਖ਼ਰ) ਚਲੇ ਜਾਣਾ ਹੈ ਉਹ ਥਾਂ (ਇਸ ਦੇ) ਚਿੱਤ ਵਿਚ ਕਦੇ ਨਹੀਂ ਆਉਂਦਾ, ਹਉਮੈ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ ।੧।

'ਇਹ ਮੇਰੀ ਮਲਕੀਅਤ ਹੈ ਇਹ ਮੇਰੀ ਜਾਇਦਾਦ ਹੈ'—ਇਹ ਆਖਦਿਆਂ ਹੀ (ਮੰਦ-ਭਾਗੀ ਮਨੁੱਖ ਦਾ) ਦਿਨ ਗੁਜ਼ਰ ਜਾਂਦਾ ਹੈ (ਇਸ ਤਰ੍ਹਾਂ ਹੀ ਫਿਰ) ਰਾਤ ਲੰਘ ਜਾਂਦੀ ਹੈ, ਪਲ ਪਲ ਛਿਨ ਛਿਨ ਕਰ ਕੇ ਇਸ ਦੀ ਉਮਰ ਘਟਦੀ ਜਾਂਦੀ ਹੈ । ਜਿਵੇਂ ਮਿੱਠੇ ਦੇ ਸੁਆਦ ਵਿਚ (ਮੱਖੀ) ਫਸ ਜਾਂਦੀ ਹੈ ਤਿਵੇਂ (ਮੰਦ-ਭਾਗੀ ਮਨੁੱਖ) ਝੂਠੇ ਧੰਧੇ ਵਿਚ ਦੁਰਗੰਧ ਵਿਚ ਫਸਿਆ ਰਹਿੰਦਾ ਹੈ ।੨।

ਕਾਮ, ਕ੍ਰੋਧ, ਲੋਭ, ਮੋਹ (ਆਦਿਕ ਵਿਕਾਰਾਂ ਵਿਚ) ਇੰਦ੍ਰਿਆਂ ਦੇ ਰਸ ਵਿਚ (ਮਨੁੱਖ) ਗ਼ਲਤਾਨ ਰਹਿੰਦਾ ਹੈ । (ਇਹਨਾਂ ਕੁਕਰਮਾਂ ਦੇ ਕਾਰਨ ਜਦੋਂ) ਸਿਰਜਨਹਾਰ ਅਕਾਲ ਪੁਰਖ ਨੇ (ਇਸ ਨੂੰ ਚੌਰਾਸੀ ਲੱਖ ਜੂਨਾਂ ਵਾਲੀ) ਭਵਾਟਣੀ ਦੇ ਦਿੱਤੀ ਤਾਂ ਇਹ ਮੁੜ ਮੁੜ ਜੂਨਾਂ ਵਿਚ ਭਟਕਦਾ ਫਿਰਦਾ ਹੈ ।੩।

ਜਦੋਂ ਗਰੀਬਾਂ ਦੇ ਦੁੱਖ ਨਾਸ ਕਰਨ ਵਾਲਾ ਪਰਮਾਤਮਾ (ਇਸ ਉਤੇ) ਦਇਆਵਾਨ ਹੁੰਦਾ ਹੈ ਤਦੋਂ ਗੁਰੂ ਨੂੰ ਮਿਲ ਕੇ ਇਹ ਸਾਰੇ ਸੁਖ ਹਾਸਲ ਕਰ ਲੈਂਦਾ ਹੈ ।

ਹੇ ਨਾਨਕ ! ਆਖ—(ਪਰਮਾਤਮਾ ਦੀ ਕਿਰਪਾ ਨਾਲ ਗੁਰੂ ਨੂੰ ਮਿਲ ਕੇ) ਮੈਂ ਦਿਨ ਰਾਤ (ਹਰ ਵੇਲੇ ਪਰਮਾਤਮਾ ਦਾ) ਧਿਆਨ ਧਰਦਾ ਹਾਂ, ਉਸ ਨੇ ਮੇਰੇ ਅੰਦਰੋਂ ਸਾਰੇ ਵਿਕਾਰ ਮਾਰ ਮੁਕਾਏ ਹਨ ।੪।

(ਹੇ ਭਾਈ !) ਇਸ ਤਰ੍ਹਾਂ ਹੀ (ਪਰਮਾਤਮਾ ਦੀ ਮੇਹਰ ਨਾਲ ਗੁਰੂ ਨੂੰ ਮਿਲ ਕੇ ਹੀ, ਮਨੁੱਖ) ਸਿਰਜਨਹਾਰ ਅਕਾਲ ਪੁਰਖ ਦਾ ਨਾਮ ਜਪ ਸਕਦਾ ਹੈ । ਜਿਸ ਮਨੁੱਖ ਉਤੇ ਗਰੀਬਾਂ ਦੇ ਦੁੱਖ ਦੂਰ ਕਰਨ ਵਾਲਾ ਪਰਮਾਤਮਾ ਦਇਆਵਾਨ ਹੁੰਦਾ ਹੈ ਉਸ ਦੇ ਜਨਮ ਮਰਨ (ਦੇ ਗੇੜ) ਦੇ ਦੁੱਖ ਲਹਿ ਜਾਂਦੇ ਹਨ ।੧। ਰਹਾਉ ਦੂਜਾ ।੪।੪।੧੨੬।

**ਆਸਾ ਮਹਲਾ ੫ ॥ ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥ ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥ ਅੰਧੇ ਚੇਤਿ ਹਰਿ ਹਰਿ ਰਾਇਆ ॥ ਤੇਰਾ ਸੋ ਦਿਨੁ ਨੇੜੈ ਆਇਆ ॥੧॥ ਰਹਾਉ ॥ ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥ ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥੨॥ ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥ ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ ॥੩॥ ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ॥ ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ ॥੪॥੫॥੧੨੭॥ {ਪੰਨਾ ੪੦੩}**

ਪਦ ਅਰਥ :—ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਕਾਰਣਿ—ਦੀ ਖ਼ਾਤਰ । ਕੋਟਿ—ਕ੍ਰੋੜਾਂ । ਘਰੀ—ਘੜੀ । ਮੁਹਤ—ਮੁਹੂਰਤ, ਦੋ ਘੜੀਆਂ, ਪਲ ਮਾਤ੍ਰ । ਮਾਣਹਿ—ਤੂੰ ਮਾਣਦਾ ਹੈਂ ।੧।

ਅੰਧੇ—ਹੇ ਕਾਮ ਵਾਸਨਾ ਵਿਚ ਅੰਨ੍ਹੇ ਹੋਏ ਜੀਵ ! ਹਰਿ ਰਾਇਆ—ਪ੍ਰਭੂ ਪਾਤਿਸ਼ਾਹ ।੧।ਰਹਾਉ।

ਪਲਕ ਦ੍ਰਿਸਟਿ—ਅੱਖ ਝਮਕਣ ਜਿਤਨਾ ਸਮਾ । ਆਕ ਨੀਮ ਕੋ ਤੂੰਮਰੁ—ਅੱਕ ਨਿੰਮ ਵਰਗਾ ਕੌੜਾ ਤੁੰਮਾ । ਸੰਗੁ—ਸਾਥ । ਬਿਸੀਅਰ—ਸੱਪ । ਪਰ ਗ੍ਰਿਹੁ—ਪਰਾਇਆ ਘਰ, ਪਰਾਈ ਇਸਤ੍ਰੀ ਦਾ ਸੰਗ ।੨।

ਬੈਰੀ—ਵੈਰਨ, ਮਾਇਆ । ਬਸਤੁ—(ਅਸਲ) ਚੀਜ਼ । ਅਮਾਨਾ—ਅਮਨ ਅਮਾਨ, ਲਾਂਭੇ ਹੀ । ਬੈਰਾਨਾ—ਵੈਰ ।੩।

ਇਹੈ ਬਿਧਿ—ਇਸੇ ਤਰ੍ਹਾਂ । ਬਿਆਪਿਓ—ਫਸਿਆ ਹੋਇਆ ਹੈ । ਉਬਰਿਓ—ਬਚਿਆ । ਭਵ ਸਾਗਰੁ—ਸੰਸਾਰ-ਸਮੁੰਦਰ ।੪।

**ਅਰਥ** :—ਹੇ ਕਾਮ-ਵਾਸਨਾ ਵਿਚ ਅੰਨ੍ਹੇ ਹੋਏ ਜੀਵ ! (ਇਹ ਵਿਕਾਰਾਂ ਵਾਲਾ ਰਾਹ ਛੱਡ, ਤੇ) ਪ੍ਰਭੂ-ਪਾਤਿਸ਼ਾਹ ਦਾ ਸਿਮਰਨ ਕਰ । ਤੇਰਾ ਉਹ ਦਿਨ ਨੇੜੇ ਆ ਰਿਹਾ ਹੈ (ਜਦੋਂ ਤੂੰ ਇਥੋਂ ਕੂਚ ਕਰ ਜਾਣਾ ਹੈ) ।੧।ਰਹਾਉ।

ਹੇ ਅੰਨ੍ਹੇ ਜੀਵ ! ਥੋੜਾ ਜਿਤਨਾ ਸਮਾ ਕਾਮ-ਵਾਸਨਾ ਦੇ ਸੁਆਦ ਦੀ ਖ਼ਾਤਰ (ਫਿਰ) ਤੂੰ ਕ੍ਰੋੜਾਂ ਹੀ ਦਿਨ ਦੁੱਖ ਸਹਾਰਦਾ ਹੈਂ । ਤੂੰ ਘੜੀ ਦੋ ਘੜੀਆਂ ਮੌਜਾਂ ਮਾਣਦਾ ਹੈਂ, ਉਸ ਤੋਂ ਪਿੱਛੋਂ ਮੁੜ ਮੁੜ ਪਛੁਤਾਂਦਾ ਹੈਂ ।੧।

ਹੇ ਅੰਨ੍ਹੇ ਮਨੁੱਖ ! ਅੱਕ ਨਿੰਮ ਵਰਗੇ ਕੌੜੇ ਤੁੰਮੇ ਨੂੰ (ਜੋ ਵੇਖਣ ਨੂੰ ਸੋਹਣਾ ਹੁੰਦਾ ਹੈ) ਥੋੜੇ ਜਿਤਨੇ ਸਮੇਂ ਲਈ ਵੇਖ ਕੇ ਤੂੰ ਭੁੱਲ ਜਾਂਦਾ ਹੈਂ । ਹੇ ਅੰਨ੍ਹੇ ! ਪਰਾਈ ਇਸਤ੍ਰੀ ਦਾ ਸੰਗ ਇਉਂ ਹੀ ਹੈ ਜਿਵੇਂ ਸੱਪ ਨਾਲ ਸਾਥ ਹੈ ।੨।

ਹੇ ਅੰਨ੍ਹੇ ! (ਅੰਤ) ਵੈਰ ਕਮਾਣ ਵਾਲੀ (ਮਾਇਆ) ਦੀ ਖ਼ਾਤਰ ਤੂੰ (ਅਨੇਕਾਂ) ਪਾਪ ਕਰਦਾ ਰਹਿੰਦਾ ਹੈਂ, ਅਸਲ ਚੀਜ਼ (ਜੋ ਤੇਰੇ ਨਾਲ ਨਿਭਣੀ ਹੈ) ਲਾਂਭੇ ਹੀ ਪਈ ਰਹਿ ਜਾਂਦੀ ਹੈ । ਜਿਨ੍ਹਾਂ ਨੂੰ ਤੂੰ ਆਖ਼ਰ ਛੱਡ ਜਾਏਂਗਾ ਉਹਨਾਂ ਨਾਲ ਤੂੰ ਸਾਥ ਬਣਾਇਆ ਹੋਇਆ ਹੈ, ਹੇ ਮਿੱਤਰ (-ਪ੍ਰਭੂ) ਨਾਲ ਵੈਰ ਪਾਇਆ ਹੋਇਆ ਹੈ ।੩।

ਹੇ ਨਾਨਕ ! ਆਖ—ਸਾਰਾ ਸੰਸਾਰ ਇਸੇ ਤਰ੍ਹਾਂ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਹੈ, ਇਸ ਵਿਚੋਂ ਉਹੀ ਬਚ ਕੇ ਨਿਕਲਦਾ ਹੈ ਜਿਸ ਦਾ ਰਾਖਾ ਪੂਰਾ ਗੁਰੂ ਬਣਦਾ ਹੈ, ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਉਸ ਦਾ ਸਰੀਰ ਪਵਿਤ੍ਰ ਹੋ ਜਾਂਦਾ ਹੈ (ਵਿਕਾਰਾਂ ਦੀ ਮਾਰ ਤੋਂ ਬਚ ਜਾਂਦਾ ਹੈ) ।੪।੫।੧੨੭।

**ਆਸਾ ਮਹਲਾ ੫ ਦੁਪਦੇ ॥ ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ ॥ ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ ॥੧॥ ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥ ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ॥੧॥ ਰਹਾਉ ॥ ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ ॥ ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ ॥੨॥੬॥੧੨੮॥**

**ਪਦ ਅਰਥ** :—ਲੂਕਿ—ਲੁਕ ਕੇ, ਲੋਕਾਂ ਤੋਂ ਛਿਪਾ ਕੇ । ਪੇਖਿਓ—ਵੇਖ ਲਿਆ, ਵੇਖ ਲੈਂਦਾ ਹੈਂ । ਮੂੜ ਮੁਗਧ—ਮੂਰਖ ਬੰਦੇ । ਮੁਕਰਾਨੀ—ਮੁੱਕਰਦੇ ਹਨ । ਬਾਂਧੇ—ਬੱਝ ਜਾਂਦੇ ਹਨ ।੧।

ਆਗੈ—ਅੱਗੇ ਹੀ, ਪਹਿਲਾਂ ਹੀ । ਮੂਸੇ—ਠੱਗੇ ਹੋਏ । ਪਾਛੈ—ਲੁਕ ਕੇ । ਜੀਅ ਕੀ ਮਾਨੀ—ਮਨ-ਮੰਨੀ (ਕਰਦਾ ਹੈ) ।੧।ਰਹਾਉ।

ਕੋ ਪਰਾਨੀ—ਕੋਈ ਜੀਵ ।੨।

**ਅਰਥ** :—(ਹੇ ਮੂਰਖ ਮਨੁੱਖ ! ਤੂੰ ਇਸ ਭੁਲੇਖੇ ਵਿਚ ਰਹਿੰਦਾ ਹੈਂ ਕਿ ਤੇਰੀਆਂ ਕਾਲੀਆਂ ਕਰਤੂਤਾਂ ਨੂੰ ਪਰਮਾਤਮਾ ਨਹੀਂ ਜਾਣਦਾ, ਪਰ) ਮੇਰਾ ਮਾਲਕ-ਪ੍ਰਭੂ ਤਾਂ ਤੇਰੀ ਹਰੇਕ ਕਰਤੂਤ ਨੂੰ ਸਭ ਤੋਂ ਪਹਿਲਾਂ ਜਾਣ ਲੈਂਦਾ ਹੈ । ਹੇ ਭੁਲੇਖੇ ਵਿਚ ਆਤਮਕ ਜੀਵਨ ਲੁਟਾ ਰਹੇ ਜੀਵ ! ਤੂੰ ਪਰਮਾਤਮਾ ਪਾਸੋਂ ਉਹਲਾ ਕਰਦਾ ਹੈਂ, ਤੇ, ਲੁਕ ਕੇ ਮਨ-ਮੰਨੀਆਂ ਕਰਦਾ ਹੈਂ ।੧।ਰਹਾਉ।

ਹੇ ਪ੍ਰਭੂ ! ਜੇਹੜਾ ਜੇਹੜਾ (ਮੰਦਾ) ਕੰਮ ਮਨੁੱਖ ਲੁਕ ਕੇ (ਭੀ) ਕਰਦੇ ਹਨ ਤੂੰ ਵੇਖ ਲੈਂਦਾ ਹੈਂ, ਪਰ ਮੂਰਖ ਬੇ-ਸਮਝ ਮਨੁੱਖ (ਫਿਰ ਭੀ) ਮੁੱਕਰਦੇ ਹਨ । ਆਪਣੇ ਕੀਤੇ ਮੰਦ ਕਰਮਾਂ ਦਾ ਕਾਰਨ ਫੜੇ ਜਾਂਦੇ ਹਨ (ਤੇਰੀ ਹਜ਼ੂਰੀ ਵਿਚ ਉਹ ਵਿਕਾਰ ਉੱਘੜਨ ਤੇ) ਫਿਰ ਪਿਛੋਂ ਉਹ ਪਛੁਤਾਂਦੇ ਹਨ ।੧।

(ਪਰ ਜੀਵਾਂ ਦੇ ਭੀ ਕੀਹ ਵੱਸ ?) ਜਿਸ ਜਿਸ ਪਾਸੇ ਪਰਮਾਤਮਾ ਜੀਵਾਂ ਨੂੰ ਲਾਂਦਾ ਹੈ ਉਧਰ ਉਧਰ ਉਹ ਵਿਚਾਰੇ ਲੱਗ ਪੈਂਦੇ ਹਨ । ਕੋਈ ਜੀਵ (ਪਰਮਾਤਮਾ ਦੀ ਪ੍ਰੇਰਨਾ ਅੱਗੇ) ਕੋਈ ਹੀਲ-ਹੁੱਜਤ ਨਹੀਂ ਕਰ ਸਕਦਾ ।

ਹੇ ਨਾਨਕ ! ਆਖ—ਹੇ ਪਰਮਾਤਮਾ ! ਹੇ ਜੀਵਾਂ ਦੇ ਖਸਮ ! ਤੂੰ ਆਪ ਜੀਵਾਂ ਉਤੇ ਬਖ਼ਸ਼ਸ਼ ਕਰ, ਮੈਂ ਤੈਥੋਂ ਸਦਾ ਕੁਰਬਾਨ ਜਾਂਦਾ ਹਾਂ ।੨।੬।੧੨੮।

**ਆਸਾ ਮਹਲਾ ੫ ॥ ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ ਰਹਾਉ ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥ ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥ {ਪੰਨਾ ੪੦੩}**

**ਪਦ ਅਰਥ** :—ਰਾਖੈ—ਰੱਖ ਲੈਂਦਾ ਹੈ, ਇੱਜ਼ਤ ਰੱਖਦਾ ਹੈ । ਆਪੇ—ਆਪ ਹੀ । ਜਹ ਜਹ—ਜਿੱਥੇ ਜਿੱਥੇ । ਕਾਜ ਕਿਰਤਿ—ਕੰਮ-ਕਾਰ । ਉਠਿ ਧਾਵੈ—ਉੱਠ ਕੇ ਦੌੜ ਪੈਂਦਾ ਹੈ, ਛੇਤੀ ਪਹੁੰਚ ਜਾਂਦਾ ਹੈ ।੧।

ਕਉ—ਨੂੰ । ਦਿਖਾਵੈ—ਆਪਣਾ ਆਪ ਵਿਖਾਂਦਾ ਹੈ । ਨਿਕਟੀ—ਨਿਕਟ-ਵਰਤੀ, ਅੰਗ-ਸੰਗ ਰਹਿਣ ਵਾਲਾ । ਠਾਕੁਰ ਪਹਿ—ਮਾਲਕ-ਪ੍ਰਭੂ ਪਾਸ । ਕਹੈ—ਆਖਦਾ ਹੈ । ਤਤਕਾਲ—ਤੁਰਤ, ਉਸੇ ਵੇਲੇ ।੧।ਰਹਾਉ।

ਹਉ—ਮੈਂ । ਬਲਿਹਾਰੀ—ਸਦਕੇ । ਪ੍ਰਭ ਭਾਵੈ—ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਤਿਸ ਕੀ—{ਲਫ਼ਜ਼ 'ਤਿਸ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਸੁਣੀ—ਸੁਣਿਆਂ । ਪਰਸਣਿ—ਛੁਹਣ ਲਈ ।੨।

**ਅਰਥ** :—ਹੇ ਭਾਈ ! ਪਰਮਾਤਮਾ ਆਪਣੇ ਸੇਵਕ ਨੂੰ (ਉਸ ਦਾ) ਨਿਕਟ-ਵਰਤੀ ਹੋ ਕੇ ਵਿਖਾ ਦੇਂਦਾ ਹੈ (ਪਰਮਾਤਮਾ ਆਪਣੇ ਸੇਵਕ ਨੂੰ ਵਿਖਾ ਦੇਂਦਾ ਹੈ ਕਿ ਮੈਂ ਹਰ ਵੇਲੇ ਤੇਰੇ ਅੰਗ-ਸੰਗ ਰਹਿੰਦਾ ਹਾਂ, ਕਿਉਂਕਿ) ਜੋ ਕੁਝ ਸੇਵਕ ਪਰਮਾਤਮਾ ਪਾਸੋਂ ਮੰਗਦਾ ਹੈ ਉਹ ਮੰਗ ਉਸੇ ਵੇਲੇ ਪੂਰੀ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਆਪਣੇ ਸੇਵਕ ਦੀ ਆਪ ਹੀ (ਹਰ ਥਾਂ) ਇੱਜ਼ਤ ਰੱਖਦਾ ਹੈ, ਆਪ ਹੀ ਉਸ ਪਾਸੋਂ ਆਪਣੇ ਨਾਮ ਦਾ ਸਿਮਰਨ ਕਰਾਂਦਾ ਹੈ । ਸੇਵਕ ਨੂੰ ਜਿਥੇ ਜਿਥੇ ਕੋਈ ਕੰਮ-ਕਾਰ ਪਏ, ਉਥੇ ਉਥੇ ਪਰਮਾਤਮਾ (ਉਸ ਦਾ ਕੰਮ ਸਵਾਰਨ ਲਈ) ਉਸੇ ਵੇਲੇ ਜਾ ਪਹੁੰਚਦਾ ਹੈ ।੧।

ਹੇ ਨਾਨਕ ! (ਆਖ—) ਜੇਹੜਾ ਸੇਵਕ ਆਪਣੇ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ । ਉਸ (ਸੇਵਕ) ਦੀ ਸੋਭਾ ਸੁਣ ਕੇ (ਸੁਣਨ ਵਾਲੇ ਦਾ) ਮਨ ਖਿੜ ਆਉਂਦਾ ਹੈ (ਆਤਮਕ ਜੀਵਨ ਨਾਲ ਭਰਪੂਰ ਹੋ ਜਾਂਦਾ ਹੈ ਤੇ ਉਹ) ਉਸ ਸੇਵਕ ਦੇ ਚਰਨ ਛੁਹਣ ਲਈ ਆਉਂਦਾ ਹੈ ।੨।੭।੧੨੯।

**ਆਸਾ ਘਰੁ ੧੧ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ ॥ ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ ॥੧॥ ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆਨੀਤਾ ਰੇ ॥ ਸਾਧ ਸੰਗਿ ਮਿਲਿ ਹਰਿ ਗੁਣ ਗਾਏ ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ ਰਹਾਉ ॥ ਤ੍ਰੈ ਗੁਣ ਮਾਇਆ ਬ੍ਰਹਮ ਕੀ**

ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ ॥ ਘੂਮਨ ਘੇਰ ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ ॥੨॥ ਖੋਜਤ ਖੋਜਤ ਖੋਜਿ ਬੀਚਾਰਿਓ ਤਤੁ ਨਾਨਕ ਇਹੁ ਜਾਨਾ ਰੇ ॥ ਸਿਮਰਤ ਨਾਮੁ ਨਿਧਾਨੁ ਨਿਰਮੋਲਕੁ ਮਨੁ ਮਾਣਕੁ ਪਤੀਆਨਾ ਰੇ ॥੩॥੧॥੧੩੦॥ {ਪੰਨਾ ੪੦੩-੪੦੪}

**ਪਦ ਅਰਥ** :—ਨਟੂਆ—ਬਹੁ-ਰੂਪੀਆ । ਭੇਖ—ਸਾਂਗ । ਬਹੁ ਬਿਧ—ਕਈ ਤਰ੍ਹਾਂ ਦੇ । ਰੇ—ਹੇ ਭਾਈ ! ਭ੍ਰਮ ਭੀਤਰਿ—ਭਟਕਣਾ ਵਿਚ ਪੈ ਕੇ । ਸੁਖਹਿ—ਸੁਖ ਵਿਚ ।੧।

ਹਮਾਰੇ ਮੀਤਾ—ਹੇ ਮੇਰੇ ਮਿੱਤਰੋ ! ਆਨੀਤਾ—ਅਨਿੱਤ, ਨਾਸਵੰਤ । ਮਿਲਿ—ਮਿਲ ਕੇ ।੧।ਰਹਾਉ।

ਕੀ—ਦੀ । ਕੀਨ੍ਹੀ—ਬਣਾਈ ਹੋਈ । ਕਵਨ ਬਿਧਿ—ਕਿਸ ਤਰੀਕੇ ਨਾਲ ? ਅਗਾਹ—ਅਥਾਹ, ਬਹੁਤ ਡੂੰਘੀ । ਗਾਖਰੀ—ਔਖੀ ।੨।

ਖੋਜਤ—ਭਾਲ ਕਰਦਿਆਂ । ਖੋਜਿ—ਭਾਲ ਕਰ ਕੇ । ਤਤੁ—ਅਸਲੀਅਤ । ਨਿਧਾਨੁ—ਖ਼ਜ਼ਾਨਾ । ਨਿਰਮੋਲਕੁ—ਜਿਸ ਦੇ ਬਰਾਬਰ ਦੇ ਮੁੱਲ ਦੀ ਹੋਰ ਕੋਈ ਚੀਜ਼ ਨਹੀਂ । ਮਾਣਕੁ—ਮੋਤੀ । ਪਤੀਆਨਾ—ਪਰਚ ਜਾਂਦਾ, ਗਿੱਝ ਜਾਂਦਾ ।੩।

ਅਰਥ :—ਹੇ ਭਾਈ ! ਬਹੁ-ਰੂਪੀਆ ਕਈ ਕਿਸਮ ਦੇ ਸਾਂਗ (ਬਣਾ ਕੇ ਲੋਕਾਂ ਨੂੰ) ਵਿਖਾਂਦਾ ਹੈ (ਪਰ ਆਪਣੇ ਅੰਦਰੋਂ) ਉਹ ਜਿਹੋ ਜਿਹਾ ਹੁੰਦਾ ਹੈ ਉਹੋ ਜਿਹਾ ਹੀ ਰਹਿੰਦਾ ਹੈ (ਜੇ ਉਹ ਰਾਜਿਆਂ ਰਾਣਿਆਂ ਦੇ ਸਾਂਗ ਭੀ ਬਣਾ ਵਿਖਾਏ ਤਾਂ ਭੀ ਉਹ ਕੰਗਾਲ ਦਾ ਕੰਗਾਲ ਹੀ ਰਹਿੰਦਾ ਹੈ । ਇਸੇ ਤਰ੍ਹਾਂ) ਜੀਵ (ਮਾਇਆ ਦੀ) ਭਟਕਣਾ ਵਿਚ ਫਸ ਕੇ ਅਨੇਕਾਂ ਜੂਨਾਂ ਵਿਚ ਭੌਂਦਾ ਫਿਰਦਾ ਹੈ (ਅੰਤਰ-ਆਤਮੇ ਸਦਾ ਦੁੱਖੀ ਹੀ ਰਹਿੰਦਾ ਹੈ) ਸੁਖ ਵਿਚ ਉਸ ਦਾ ਪਰਵੇਸ਼ ਨਹੀਂ ਹੁੰਦਾ ।੧।

ਹੇ ਸੰਤ ਜਨੋ ! ਹੇ ਸੱਜਣੋ ! ਹੇ ਮੇਰੇ ਮਿਤਰੋ ! (ਜਗਤ ਵਿਚ ਜੋ ਕੁਝ ਭੀ ਦਿੱਸ ਰਿਹਾ ਹੈ) ਪਰਮਾਤਮਾ ਤੋਂ ਬਿਨਾ ਹੋਰ ਸਭ ਕੁਝ ਨਾਸਵੰਤ ਹੈ (ਦਿੱਸਦੇ ਪਸਾਰੇ ਨਾਲ ਮੋਹ ਪਾਇਆਂ ਦੁੱਖ ਹੀ ਪ੍ਰਾਪਤ ਹੋਵੇਗਾ) । ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ, ਉਸ ਨੇ ਇਹ ਕੀਮਤੀ ਮਨੁੱਖਾ ਜਨਮ ਜਿੱਤ ਲਿਆ (ਸਫਲ ਕਰ ਲਿਆ) ।੧।ਰਹਾਉ।

ਹੇ ਭਾਈ ! ਪਰਮਾਤਮਾ ਦੀ ਪੈਦਾ ਕੀਤੀ ਹੋਈ ਇਹ ਤ੍ਰਿ-ਗੁਣੀ ਮਾਇਆ (ਮਾਨੋ, ਇਕ ਸਮੁੰਦਰ ਹੈ, ਇਸ ਵਿਚੋਂ) ਦੱਸੋ, ਕਿਸ ਤਰ੍ਹਾਂ ਪਾਰ ਲੰਘ ਸਕੀਏ ? (ਇਸ ਵਿਚ ਅਨੇਕਾਂ ਵਿਕਾਰਾਂ ਦੀਆਂ) ਘੁੰਮਣ ਘੇਰੀਆਂ ਪੈ ਰਹੀਆਂ ਹਨ ਇਹ ਅਥਾਹ ਹੈ, ਇਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ । (ਹਾਂ, ਹੇ ਭਾਈ !) ਗੁਰੂ ਦੇ ਸ਼ਬਦ ਦੀ ਰਾਹੀਂ ਹੀ ਇਸ ਵਿਚੋਂ ਪਾਰ ਲੰਘ ਸਕੀਦਾ ਹੈ ।੨।

ਹੇ ਨਾਨਕ ! ਜਿਸ ਮਨੁੱਖ ਨੇ (ਸਾਧ ਸੰਗਤਿ ਵਿਚ ਮਿਲ ਕੇ) ਖੋਜ ਕਰਦਿਆਂ ਵਿਚਾਰ ਕੀਤੀ ਉਸ ਨੇ ਇਹ ਅਸਲੀਅਤ ਸਮਝ ਲਈ ਕਿ ਪਰਮਾਤਮਾ ਦਾ ਨਾਮ ਜੋ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ ਜਿਸ ਦੇ ਬਰਾਬਰ ਦੇ ਮੁੱਲ ਦੀ ਹੋਰ ਕੋਈ ਸ਼ੈ ਨਹੀਂ, ਸਿਮਰਿਆ ਮਨ ਮੋਤੀ (ਵਰਗਾ ਕੀਮਤੀ) ਬਣ ਜਾਂਦਾ ਹੈ (ਤੇ ਪਰਮਾਤਮਾ ਦੇ ਸਿਮਰਨ ਵਿਚ) ਗਿੱਝ ਜਾਂਦਾ ਹੈ ।੩।੧।੧੩੦।

ਆਸਾ ਮਹਲਾ ੫ ਦੁਪਦੇ ॥ ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ ॥ ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤ ਹੂੰ ਧਾਵਉ ਰੇ ॥੧॥ ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ ॥ ਖਿਨ ਮਹਿ ਥਾਪਿ ਉਥਾਪਨਹਾਰਾ ਤਿਸ ਤੇ ਤੁਝਹਿ ਡਰਾਵਉ ਰੇ ॥੧॥ ਰਹਾਉ ॥ ਜਬ ਦੇਖਉ ਪ੍ਰਭੁ ਅਪੁਨਾ

**ਸੁਆਮੀ ਤਉ ਅਵਰਹਿ ਚੀਤਿ ਨ ਪਾਵਉ ਰੇ ॥ ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ ॥੨॥੨॥੧੩੧॥ {ਪੰਨਾ ੪੦੪}**

**ਨੋਟ** :—ਦੁਪਦੇ—ਦੋ ਬੰਦਾਂ ਵਾਲੇ ਸ਼ਬਦ ।

**ਪਦ ਅਰਥ** :—ਪਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਪਾਵਉ—ਪਾਵਉਂ, ਮੈਂ ਹਾਸਲ ਕਰ ਲੈਂਦਾ ਹਾਂ । ਰੇ—ਹੇ ਭਾਈ । ਰੰਗਿ—ਪ੍ਰੇਮ-ਰੰਗ ਨਾਲ । ਤ੍ਰਿਪਤਾਨਾ—ਰੱਜ ਗਿਆ ਹੈ । ਬਹੁਰਿ—ਮੁੜ ।੧।

ਹਮਰਾ ਠਾਕੁਰੁ—ਮੇਰਾ ਮਾਲਕ-ਪ੍ਰਭੂ । ਤੇ—ਤੋਂ, ਨਾਲੋਂ । ਰੈਣਿ—ਰਾਤ । ਦਿਨਸੁ—ਦਿਨ । ਥਾਪਿ—ਪੈਦਾ ਕਰ ਕੇ । ਉਥਾਪਨਹਾਰਾ—ਨਾਸ ਕਰਨ ਦੀ ਤਾਕਤ ਰੱਖਣ ਵਾਲਾ । ਤਿਸ ਤੇ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} । ਤੁਝਹਿ—ਤੈਨੂੰ । ਡਰਾਵਉ—ਮੈਂ ਡਰਾਂਦਾ ਹਾਂ, ਡਰ ਦੇਂਦਾ ਹਾਂ, ਉਸ ਦੇ ਡਰ ਵਿਚ ਰੱਖਦਾ ਹਾਂ ।੧।ਰਹਾਉ।

ਅਵਰਹਿ—ਕਿਸੇ ਹੋਰ ਨੂੰ । ਚੀਤਿ—ਚਿੱਤ ਵਿਚ । ਨ ਪਾਵਉ—ਨ ਪਾਵਉਂ, ਨਹੀਂ ਟਿਕਾਂਦਾ । ਪ੍ਰਭਿ—ਪ੍ਰਭੂ ਨੇ । ਪਹਿਰਾਇਆ—ਸਿਰੋਪਾ ਦਿੱਤਾ ਹੈ, ਆਦਰ-ਮਾਣ ਦਿੱਤਾ ਹੈ, ਨਿਵਾਜਿਆ ਹੈ । ਲਿਖਾਵਉ—ਮੈਂ ਉੱਕਰਦਾ ਹਾਂ, ਪ੍ਰੋਂਦਾ ਹਾਂ ।੨।

**ਅਰਥ** :—ਹੇ ਮੇਰੇ ਮਨ ! ਮੇਰਾ ਮਾਲਕ-ਪ੍ਰਭੂ ਸਭ ਨਾਲੋਂ ਉੱਚਾ ਹੈ, ਮੈਂ ਰਾਤ ਦਿਨ ਉਸ ਦੀ (ਹੀ) ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹਾਂ । ਮੇਰਾ ਉਹ ਮਾਲਕ ਇਕ ਖਿਨ ਵਿਚ ਪੈਦਾ ਕਰ ਕੇ ਨਾਸ ਕਰਨ ਦੀ ਭੀ ਤਾਕਤ ਰੱਖਣ ਵਾਲਾ ਹੈ । ਮੈਂ, (ਹੇ ਮਨ !) ਤੈਨੂੰ ਉਸ ਦੇ ਡਰ-ਅਦਬ ਵਿਚ ਰੱਖਣਾ ਚਾਹੁੰਦਾ ਹਾਂ ।੧।

ਹੇ ਭਾਈ ! ਜਦੋਂ ਗੁਰੂ ਦੇ ਕਿਰਪਾ ਨਾਲ ਮੇਰਾ ਉਹ ਮਾਲਕ-ਪ੍ਰਭੂ ਮੇਰੇ ਮਨ ਵਿਚ ਆ ਵੱਸਿਆ ਹੈ ਤਦੋਂ ਤੋਂ ਮੈਂ (ਉਸ ਪਾਸੋਂ) ਜੋ ਕੁਝ ਮੰਗਦਾ ਹਾਂ ਉਹੀ ਪ੍ਰਾਪਤ ਕਰ ਲੈਂਦਾ ਹਾਂ । (ਮੇਰੇ ਮਾਲਕ-ਪ੍ਰਭੂ ਦੇ) ਨਾਮ ਦੇ ਪ੍ਰੇਮ-ਰੰਗ ਨਾਲ ਮੇਰਾ ਇਹ ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਚੁਕਾ ਹੈ (ਤਦੋਂ ਤੋਂ) ਮੈਂ ਮੁੜ ਕਿਸੇ ਹੋਰ ਪਾਸੇ ਭਟਕਦਾ ਨਹੀਂ ਫਿਰਦਾ ।੧।

ਹੇ ਭਾਈ ! ਜਦੋਂ ਮੈਂ ਆਪਣੇ ਖਸਮ-ਪ੍ਰਭੂ ਨੂੰ (ਆਪਣੇ ਅੰਦਰ ਵੱਸਦਾ) ਵੇਖ ਲੈਂਦਾ ਹਾਂ ਤਦੋਂ ਮੈਂ ਕਿਸੇ ਹੋਰ (ਓਟ ਆਸਰੇ) ਨੂੰ ਆਪਣੇ ਚਿੱਤ ਵਿਚ ਥਾਂ ਨਹੀਂ ਦੇਂਦਾ । ਹੇ ਭਾਈ ! ਜਦੋਂ ਤੋਂ ਪ੍ਰਭੂ ਨੇ ਆਪਣੇ ਦਾਸ ਨਾਨਕ ਨੂੰ ਆਪ ਨਿਵਾਜਿਆ ਹੈ ਤਦੋਂ ਤੋਂ ਮੈਂ ਹੋਰ ਹਰੇਕ ਕਿਸਮ ਦਾ ਡਰ ਭਟਕਣਾ ਦੂਰ ਕਰ ਕੇ (ਆਪਣੇ ਚਿੱਤ ਵਿਚ ਸਿਰਫ਼ ਪਰਮਾਤਮਾ ਦੇ ਨਾਮ ਨੂੰ) ਉੱਕਰਦਾ ਰਹਿੰਦਾ ਹਾਂ ।੨।੨।੧੩੧।

**ਆਸਾ ਮਹਲਾ ੫ ॥ ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ ॥ ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥੧॥ ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥ ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥ ਰਹਾਉ ॥ ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥ ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧ ਸੰਗਤਿ ਕੈ ਝਲੀ ਰੇ ॥੨॥੩॥੧੩੨॥ {ਪੰਨਾ ੪੦੪}**

**ਪਦ ਅਰਥ** :— ਚਾਰਿ ਬਰਨ—ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ {ਲਫ਼ਜ਼ 'ਚਾਰਿ' ਗਿਣਤੀ-ਵਾਚਕ ਹੈ, ਲਫ਼ਜ਼ 'ਚਾਰ' ਵਿਸ਼ੇਸ਼ਣ ਹੈ ਜਿਸ ਦਾ ਅਰਥ ਹੈ 'ਸੁੰਦਰ'} । ਮਰਦਨ—ਮਲਣ ਵਾਲੇ । ਖਟੁ ਦਰਸਨ—ਛੇ ਭੇਖ ।

ਕਰ ਤਲੀ—ਹੱਥ ਦੀ ਤਲੀ ਉੱਤੇ । ਰੇ—ਹੇ ਭਾਈ ! ਸੁਘਰ—ਸੁਘੜ, ਸੁਨੱਖੇ, ਸੋਹਣੇ । ਪੰਚਹੁ—ਪੰਜਾਂ ਨੇ । ਮੋਹਿ—ਮੋਹ ਕੇ । ਛਲੀ—ਛਲ ਲਿਆ ਹੈ ।੧।

ਜਿਨਿ—ਜਿਸ ਨੇ । ਮਿਲਿ—(ਗੁਰੂ ਨੂੰ) ਮਿਲ ਕੇ । ਸੂਰਬੀਰ—ਬਹਾਦਰ ਸੂਰਮੇ । ਕਉਨੁ ਬਲੀ—ਕੋਈ ਵਿਰਲਾ ਬਲਵਾਨ । ਮਾਰਿ—ਮਾਰ ਕੇ । ਬਿਦਾਰਿ—ਪਾੜ ਕੇ । ਗੁਦਾਰੇ—ਮੁਕਾ ਦਿੱਤੇ । ਇਹ ਕਲੀ—ਇਸ ਜਗਤ ਵਿਚ {ਲਫ਼ਜ਼ 'ਕਲੀ' ਇਥੇ 'ਜੁਗ' ਦਾ ਖ਼ਿਆਲ ਨਹੀਂ ਦੇ ਰਿਹਾ} ।੧।ਰਹਾਉ।

ਕੋਮ—ਕੋੜਮਾ, ਖ਼ਾਨਦਾਨ । ਵਸਿ—ਵੱਸ ਵਿਚ । ਭਾਗਹਿ—ਭੱਜਦੇ । ਮੁਹਕਮ—ਮਜ਼ਬੂਤ । ਹਠਲੀ—ਹਠ ਵਾਲੀ । ਤਿਨਿ ਜਨਿ—ਉਸ ਮਨੁੱਖ ਨੇ । ਨਿਰਦਲਿਆ—ਚੰਗੀ ਤਰ੍ਹਾਂ ਲਤਾੜਿਆ । ਝਲੀ—ਆਸਰੇ ।੨।

**ਅਰਥ** :—ਹੇ ਭਾਈ ! ਕੋਈ ਵਿਰਲਾ ਹੀ ਐਸਾ ਬਲਵਾਨ ਮਨੁੱਖ ਹੈ ਜਿਸ ਨੇ (ਗੁਰੂ ਨੂੰ) ਮਿਲ ਕੇ ਕਾਮਾਦਿਕ ਪੰਜਾਂ ਸੂਰਮਿਆਂ ਨੂੰ ਮਾਰ ਲਿਆ ਹੋਵੇ । ਹੇ ਭਾਈ ! ਜਗਤ ਵਿਚ ਉਹੀ ਮਨੁੱਖ ਪੂਰਨ ਹੈ ਜਿਸ ਨੇ ਇਹਨਾਂ ਪੰਜਾਂ ਨੂੰ ਮਾਰ ਕੇ ਲੀਰਾਂ ਲੀਰਾਂ ਕਰ ਦਿੱਤਾ ਹੈ ।੧।ਰਹਾਉ।

ਹੇ ਭਾਈ ! (ਸਾਡੇ ਦੇਸ ਵਿਚ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਇਹ) ਚਾਰ ਵਰਨ (ਪ੍ਰਸਿੱਧ) ਹਨ, (ਕਾਮਾਦਿਕ ਇਹਨਾਂ) ਚੌਹਾਂ ਵਰਨਾਂ (ਦੇ ਬੰਦਿਆਂ) ਨੂੰ ਮਲ ਦੇਣ ਵਾਲੇ ਹਨ । ਛੇ ਭੇਖਾਂ (ਦੇ ਸਾਧੂਆਂ) ਨੂੰ ਭੀ ਇਹ ਹੱਥਾਂ ਦੀ ਤਲੀਆਂ ਤੇ (ਨਚਾਂਦੇ ਹਨ) । ਸੋਹਣੇ, ਸੁਨੱਖੇ, ਬਾਂਕੇ, ਸਿਆਣੇ (ਕੋਈ ਭੀ ਹੋਣ, ਕਾਮਾਦਿਕ) ਪੰਜਾਂ ਨੇ ਸਭਨਾਂ ਨੂੰ ਮੋਹ ਕੇ ਛਲ ਲਿਆ ਹੈ ।੧।

ਹੇ ਭਾਈ ! (ਇਹਨਾਂ ਕਾਮਾਦਿਕਾਂ ਦਾ ਬੜਾ) ਡਾਢਾ ਕੋੜਮਾ ਹੈ, ਨਾਹ ਇਹ ਕਿਸੇ ਦੇ ਕਾਬੂ ਵਿਚ ਆਉਂਦੇ ਹਨ ਨਾਹ ਇਹ ਕਿਸੇ ਪਾਸੋਂ ਡਰ ਕੇ ਭੱਜਦੇ ਹਨ । ਇਹਨਾਂ ਦੀ ਫ਼ੌਜ ਬੜੀ ਮਜ਼ਬੂਤ ਹੈ ਹਠ ਵਾਲੀ ਹੈ ।

ਹੇ ਭਾਈ ! ਆਖ—ਹੇ ਭਾਈ ! ਸਿਰਫ਼ ਉਸ ਮਨੁੱਖ ਨੇ ਇਹਨਾਂ ਨੂੰ ਚੰਗੀ ਤਰ੍ਹਾਂ ਲਤਾੜਿਆ ਹੈ ਜੇਹੜਾ ਸਾਧ ਸੰਗਤਿ ਦੇ ਆਸਰੇ ਵਿਚ ਰਹਿੰਦਾ ਹੈ ।੨।੩।੧੩੨।

**ਆਸਾ ਮਹਲਾ ੫ ॥ ਨੀਕੀ ਜੀਅ ਕੀ ਹਰਿ ਕਥਾ ਊਤਮ, ਆਨ ਸਗਲ ਰਸ ਫੀਕੀ ਰੇ ॥੧॥ ਰਹਾਉ ॥ ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ, ਅਵਰੁ ਨ ਕਿਛੁ ਲਾਈਕੀ ਰੇ ॥੧॥ ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧ ਸੰਗਿ ਨਾਨਕ ਪੀਕੀ ਰੇ ॥੨॥੪॥੧੩੩॥ {ਪੰਨਾ ੪੦੪}**

**ਪਦ ਅਰਥ** :—ਨੀਕੀ—ਚੰਗੀ (ਚੀਜ਼) । ਜੀਅ ਕੀ—ਜਿੰਦ ਦੀ, ਜਿੰਦ ਵਾਸਤੇ । ਊਤਮ—ਸ੍ਰੇਸ਼ਟ । ਆਨ—{ਅੰਯ} ਹੋਰ । ਸਗਲ—ਸਾਰੇ । ਫੀਕੀ—ਫੀਕੇ, ਬੇ-ਸੁਆਦੇ ।੧।ਰਹਾਉ।

ਬਹੁ ਗੁਨਿ—ਬਹੁਤ ਗੁਣਾਂ ਵਾਲੀ ਹੈ । ਧੁਨਿ—ਮਿਠਾਸ ਵਾਲੀ । ਖਟ—ਛੇ (ਸ਼ਾਸਤਰ) । ਬੇਤੇ—ਜਾਣਨ ਵਾਲੇ । ਲਾਈਕੀ—ਲਾਇਕ, ਯੋਗ, ਲਾਭਦਾਇਕ । ਰੇ—ਹੇ ਭਾਈ ! ।੧।

ਬਿਖਾਰੀ—{ਬਿਖ-ਅਰਿ} ਵਿਸ਼ਿਆਂ ਦੀ ਵੈਰਨ, ਵਿਸ਼ਿਆਂ ਦਾ ਦਬਾਉ ਹਟਾਣ ਵਾਲੀ । ਨਿਰਾਰੀ—ਨਿਰਾਲੀ, ਅਨੋਖੀ । ਅਪਾਰੀ—ਬੇਅੰਤ; ਅਕੱਥ । ਸਹਜਾਰੀ—ਆਤਮਕ ਅਡੋਲਤਾ ਪੈਦਾ ਕਰਨ ਵਾਲੀ । ਪੀਕੀ—ਪੀਤੀ ਜਾਂਦੀ ਹੈ, ਮਾਣੀ ਜਾਂਦੀ ਹੈ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਗੱਲ ਜਿੰਦ ਵਾਸਤੇ ਇਹ ਸ੍ਰੇਸ਼ਟ ਤੇ ਸੋਹਣੀ ਚੀਜ਼ ਹੈ । (ਦੁਨੀਆ ਦੇ) ਹੋਰ ਸਾਰੇ ਪਰਾਰਥਾਂ ਦੇ ਸੁਆਦ (ਇਸ ਦੇ ਟਾਕਰੇ ਤੇ) ਫਿੱਕੇ ਹਨ ।੧।ਰਹਾਉ।

ਹੇ ਭਾਈ ! ਇਹ ਹਰਿ-ਕਥਾ ਬਹੁਤ ਗੁਣਾਂ ਵਾਲੀ ਹੈ (ਜੀਵ ਦੇ ਅੰਦਰ ਗੁਣ ਪੈਦਾ ਕਰਨ ਵਾਲੀ ਹੈ) ਮਿਠਾਸ-ਭਰੀ ਹੈ, ਛੇ ਸ਼ਾਸਤਰਾਂ ਨੂੰ ਜਾਣਨ ਵਾਲੇ ਰਿਸ਼ੀ ਲੋਕ (ਹੀ ਹਰਿ-ਕਥਾ ਤੋਂ ਬਿਨਾ) ਕਿਸੇ ਹੋਰ ਉੱਦਮ ਨੂੰ (ਜਿੰਦ ਵਾਸਤੇ) ਲਾਭਦਾਇਕ ਨਹੀਂ ਮੰਨਦੇ ।੧।

ਹੇ ਭਾਈ ! ਇਹ ਹਰਿ-ਕਥਾ (ਮਾਨੋ, ਅੰਮ੍ਰਿਤ ਦੀ ਧਾਰ ਹੈ ਜੋ) ਵਿਸ਼ਿਆਂ ਦੇ ਜ਼ਹਰ ਦੇ ਅਸਰ ਨੂੰ ਨਾਸ ਕਰਦੀ ਹੈ, ਅਨੋਖੇ ਸੁਆਦ ਵਾਲੀ ਹੈ, ਅਕੱਥ ਹੈ, ਆਤਮਕ ਅਡੋਲਤਾ ਪੈਦਾ ਕਰਦੀ ਹੈ । ਹੇ ਨਾਨਕ ! (ਇਹ ਹਰਿ-ਕਥਾ, ਇਹ ਅੰਮ੍ਰਿਤ ਦੀ ਧਾਰ) ਸਾਧ ਸੰਗਤਿ ਵਿਚ (ਟਿਕ ਕੇ ਹੀ) ਪੀਤੀ ਜਾ ਸਕਦੀ ਹੈ ।੨।੪।੧੩੩।

**ਆਸਾ ਮਹਲਾ ੫ ॥ ਹਮਾਰੀ ਪਿਆਰੀ ਅੰਮ੍ਰਿਤਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ ਰਹਾਉ ॥ ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥੧॥ ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨॥੫॥੧੩੪॥ {ਪੰਨਾ ੪੦੪}**

**ਪਦ ਅਰਥ** :—ਅੰਮ੍ਰਿਤਧਾਰੀ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ ਵਾਲੀ । ਗੁਰਿ—ਗੁਰੂ ਨੇ । ਨਿਮਖ—ਅੱਖ ਝਮਕਣ ਜਿਤਨਾ ਸਮਾ । ਤੇ—ਤੋਂ । ਟਾਰੀ—ਟਾਲੀ, ਹਟਾਈ, ਪਰੇ ਕੀਤੀ । ਰੇ—ਹੇ ਭਾਈ ! ।੧।ਰਹਾਉ।

ਦਰਸਨ—(ਕਰਤਾਰ ਦਾ) ਦੀਦਾਰ । ਪਰਸਨ—(ਕਰਤਾਰ ਦੇ ਚਰਨਾਂ ਦੀ) ਛੋਹ । ਸਰਸਨ—ਆਤਮਕ ਖਿੜਾਉ । ਹਰਸਨ—ਹਰਖ, ਆਨੰਦ, ਖ਼ੁਸ਼ੀ । ਰੰਗਿ—ਪ੍ਰੇਮ-ਰੰਗ ਵਿਚ । ਰੰਗੀ—ਰੰਗਣ ਵਾਲੀ ।੧।

ਰਮ—ਸਿਮਰਨ । ਗਮ—ਪਹੁੰਚ । ਹਰ ਦਮ—ਸੁਆਸ ਸੁਆਸ । ਕੰਠਿ—ਗਲੇ ਵਿਚ । ਉਰਿ—ਹਿਰਦੇ ਵਿਚ ।੨।

**ਅਰਥ** :—ਹੇ ਭਾਈ ! ਗੁਰੂ ਨੇ (ਕਿਰਪਾ ਕਰ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਆਪਣੀ ਬਾਣੀ) ਅੱਖ ਝਮਕਣ ਜਿਤਨੇ ਸਮੇ ਵਾਸਤੇ ਭੀ ਕਦੇ ਮੇਰੇ ਮਨ ਤੋਂ ਭੁੱਲਣ ਨਹੀਂ ਦਿੱਤੀ, ਇਹ ਬਾਣੀ ਮੈਨੂੰ ਮਿੱਠੀ ਲੱਗਦੀ ਹੈ, ਇਹ ਬਾਣੀ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ ਮੇਰੇ ਅੰਦਰ ਜਾਰੀ ਰੱਖਦੀ ਹੈ ।੧।ਰਹਾਉ।

ਹੇ ਭਾਈ ! ਇਹ ਬਾਣੀ ਕਰਤਾਰ ਦੇ ਪ੍ਰੇਮ ਵਿਚ ਰੰਗਣ ਵਾਲੀ ਹੈ, ਇਸ ਦੀ ਬਰਕਤਿ ਨਾਲ ਕਰਤਾਰ ਦਾ ਦਰਸਨ ਹੁੰਦਾ ਹੈ ਕਰਤਾਰ ਦੇ ਚਰਨਾਂ ਦੀ ਛੋਹ ਮਿਲਦੀ ਹੈ ਮਨ ਵਿਚ ਆਨੰਦ ਤੇ ਖਿੜਾਉ ਪੈਦਾ ਹੁੰਦਾ ਹੈ ।੧।

ਹੇ ਭਾਈ ! ਇਸ ਬਾਣੀ ਨੂੰ ਇਕ ਖਿਨ ਵਾਸਤੇ ਭੀ ਹਿਰਦੇ ਵਿਚ ਵਸਾਇਆਂ ਗੁਰੂ ਦੇ ਚਰਨਾਂ ਤਕ ਪਹੁੰਚ ਬਣ ਜਾਂਦੀ ਹੈ, ਇਸ ਨੂੰ ਸੁਆਸ ਸੁਆਸ ਹਿਰਦੇ ਵਿਚ ਵਸਾਇਆਂ ਜਮਾਂ ਦਾ ਡਰ ਨਹੀਂ ਪੋਹ ਸਕਦਾ । ਹੇ ਨਾਨਕ ! ਇਸ ਹਰਿ-ਕਥਾ ਨੂੰ ਆਪਣੇ ਗਲੇ ਵਿਚ ਪ੍ਰੋ ਰੱਖ ਇਸ ਨੂੰ ਆਪਣੇ ਹਿਰਦੇ ਵਿਚ ਹਾਰ (ਬਣਾ ਕੇ) ਰੱਖ ।੨।੫।੧੩੪।

**ਆਸਾ ਮਹਲਾ ੫ ॥ ਨੀਕੀ ਸਾਧ ਸੰਗਾਨੀ ॥ ਰਹਾਉ ॥ ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ॥੧॥ ਚਾਲਤ ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ ਖਟਾਨੀ ॥੨॥ ਹਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ ॥੩॥੬॥੧੩੫॥ {ਪੰਨਾ ੪੦੪}**

**ਪਦ ਅਰਥ** :—ਨੀਕੀ—ਚੰਗੀ । ਸੰਗਾਨੀ—ਸੰਗਤਿ । ਰਹਾਉ ।

ਪਹਰ—(ਅੱਠੇ) ਪਹਰ, ਹਰ ਵੇਲੇ । ਮੂਰਤ—ਮੁਹੂਰਤ, ਹਰ ਘੜੀ । ਵਖਾਨੀ—ਵਰਣਨ ਹੁੰਦਾ ਹੈ ।੧।

ਚਾਲਤ—ਤੁਰਦੇ ਫਿਰਦਿਆਂ । ਬੈਸਤ—ਬੈਠਦਿਆਂ । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਚਰਨ ਖਟਾਨੀ—ਚਰਨਾਂ ਦਾ ਮਿਲਾਪ ।੨।

ਹਉ—ਮੈਂ । ਹਉਰੋ—ਹਉਲਾ, ਗੁਣ-ਹੀਨਾ । ਗਉਰੋ—ਭਾਰਾ, ਗੁਣਾਂ ਨਾਲ ਭਰਪੂਰ । ਸਰਨਿ—ਓਟ ।੩।

**ਅਰਥ** :—(ਹੇ ਭਾਈ !) ਸਾਧ ਸੰਗਤਿ (ਮਨੁੱਖ ਵਾਸਤੇ ਇਕ) ਸੋਹਣੀ ਬਰਕਤਿ ਹੈ ।ਰਹਾਉ।

(ਹੇ ਭਾਈ ! ਸਾਧ ਸੰਗਤਿ ਵਿਚ) ਅੱਠੇ ਪਹਰ, ਪਲ ਪਲ, ਘੜੀ ਘੜੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਏ ਜਾਂਦੇ ਹਨ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਹੁੰਦੀਆਂ ਹਨ ।੧।

(ਹੇ ਭਾਈ ! ਸਾਧ ਸੰਗਤਿ ਦੀ ਬਰਕਤਿ ਨਾਲ) ਤੁਰਦਿਆਂ ਬੈਠਿਆਂ ਸੁੱਤਿਆਂ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ (ਕਰਨ ਦਾ ਸੁਭਾਉ ਬਣ ਜਾਂਦਾ ਹੈ) ਮਨ ਵਿਚ ਪਰਮਾਤਮਾ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, ਪਰਮਾਤਮਾ ਦੇ ਚਰਨਾਂ ਵਿਚ ਹਰ ਵੇਲੇ ਮੇਲ ਬਣਿਆ ਰਹਿੰਦਾ ਹੈ ।੨।

ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਗੁਣ-ਹੀਨ ਹਾਂ, ਤੂੰ ਮੇਰਾ ਮਾਲਕ ਗੁਣਾਂ ਨਾਲ ਭਰਪੂਰ ਹੈਂ (ਸਾਧ ਸੰਗਤਿ ਦਾ ਸਦਕਾ) ਮੈਨੂੰ ਤੇਰੀ ਸਰਨ ਪੈਣ ਦੀ ਸੂਝ ਆਈ ਹੈ ।੩।੬।੧੩੫।

**ਰਾਗੁ ਆਸਾ ਮਹਲਾ ੫ ਘਰੁ ੧੨**

**ੴ ਸਤਿਗੁਰ ਪ੍ਰਸਾਦਿ ॥ ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥ ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥੧॥ ਸੋ ਪ੍ਰਭੁ ਜਾਣੀਐ ਸਦ ਸੰਗਿ ॥ ਗੁਰ ਪ੍ਰਸਾਦੀ ਬੂਝੀਐ ਏਕ ਹਰਿ ਕੈ ਰੰਗਿ ॥੧॥ ਰਹਾਉ ॥ ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ ॥ ਮਹਾ ਭਉਜਲੁ ਲੰਘੀਐ ਸਦਾ ਹਰਿ ਗੁਣ ਗਾਉ ॥੨॥ ਜਨਮ ਮਰਣੁ ਨਿਵਾਰੀਐ ਦੁਖੁ ਨ ਜਮਪੁਰਿ ਹੋਇ ॥ ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥੩॥ ਏਕ ਟੇਕ ਅਧਾਰੁ ਏਕੋ ਏਕ ਕਾ ਮਨਿ ਜੋਰੁ ॥ ਨਾਨਕ ਜਪੀਐ ਮਿਲਿ ਸਾਧ ਸੰਗਤਿ ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥ {ਪੰਨਾ ੪੦੫}**

**ਪਦ ਅਰਥ** : —ਭਜੁ—ਸਿਮਰ । ਸਾਚੇ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ । ਬਾਝਹੁ—ਬਿਨਾ । ਛਾਰੁ—ਸੁਆਹ, ਨਿਕੰਮੀ ।੧।

ਜਾਣੀਐ—ਸਮਝਣਾ ਚਾਹੀਦਾ ਹੈ । ਸਦ—ਦਸਾ । ਸੰਗਿ—ਅੰਗ ਸੰਗ ਵੱਸਦਾ । ਪ੍ਰਸਾਦੀ—ਪ੍ਰਸਾਦਿ, ਕਿਰਪਾ ਨਾਲ । ਬੂਝਿਐ—ਸਮਝ ਆਉਂਦੀ ਹੈ । ਰੰਗਿ—ਪ੍ਰੇਮ ਵਿਚ (ਜੁੜਿਆਂ) ।੧।ਰਹਾਉ।

ਸਮਰਥ—ਤਾਕਤ ਵਾਲੀ । ਸਰਣਿ—ਓਟਿ, ਆਸਰਾ । ਕੇਰੀ—ਦੀ । ਭਉਜਲੁ—ਸੰਸਾਰ-ਸਮੁੰਦਰ ।੨।

ਨਿਵਾਰੀਐ—ਦੂਰ ਕੀਤਾ ਜਾ ਸਕਦਾ ਹੈ । ਜਪਪੁਰਿ—ਜਮ ਦੀ ਪੁਰੀ ਵਿਚ । ਨਿਧਾਨੁ—ਖ਼ਜ਼ਾਨਾ ।੩।

ਅਧਾਰੁ—ਆਸਰਾ । ਮਨਿ—ਮਨ ਵਿਚ । ਜੋਰੁ—ਬਲ, ਤਾਣ, ਸਹਾਰਾ ।੪।

**ਅਰਥ** :—(ਹੇ ਭਾਈ ! ਜੇ ਸੰਸਾਰ-ਸਮੁੰਦਰ ਵਿਚੋਂ ਆਪਣੀ ਜੀਵਨ-ਬੇੜੀ ਸਹੀ-ਸਲਾਮਤ ਪਾਰ ਲੰਘਾਣੀ ਹੈ, ਤਾਂ) ਉਸ ਪਰਮਾਤਮਾ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਸਮਝਣਾ ਚਾਹੀਦਾ ਹੈ, ਇਹ ਸਮਝ ਭੀ ਤਦੋਂ ਹੀ ਪੈ ਸਕਦੀ ਹੈ ਜੇ ਗੁਰੂ ਕਿਰਪਾ ਨਾਲ ਇਕ ਪਰਮਾਤਮਾ ਦੇ ਪਿਆਰ ਵਿਚ ਹੀ ਟਿਕੇ ਰਹੀਏ ।੧।ਰਹਾਉ।

(ਹੇ ਭਾਈ ! ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਇਸ ਸੰਬੰਧੀ ਆਪਣੀਆਂ) ਸਾਰੀਆਂ ਸਿਆਣਪਾਂ ਛੱਡ ਦੇ, ਪਰਮਾਤਮਾ ਨਿਰੰਕਾਰ ਦਾ ਸਿਮਰਨ ਕਰਿਆ ਕਰ । ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਸੰਬੰਧੀ ਹੋਰ) ਹਰੇਕ ਸਿਆਣਪ ਨਿਕੰਮੀ (ਸਾਬਤ ਹੁੰਦੀ) ਹੈ ।੧।

(ਹੇ ਭਾਈ ! ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਸਕਣ ਦੀ) ਤਾਕਤ ਰੱਖਣ ਵਾਲੀ ਸਿਰਫ਼ ਇਕ ਪਰਮਾਤਮਾ ਦੀ ਓਟ ਹੈ, ਇਸ ਤੋਂ ਬਿਨਾ ਹੋਰ ਕੋਈ ਸਹਾਰਾ ਨਹੀਂ (ਇਸ ਵਾਸਤੇ, ਹੇ ਭਾਈ !) ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹੁ ਤਾਂ ਹੀ ਇਸ ਬਿਖੜੇ ਸੰਸਾਰ-ਸਮੁੰਦਰ ਤੋਂ ਪਾਰ ਲੰਘਿਆ ਜਾ ਸਕੇਗਾ ।੨।

(ਹੇ ਭਾਈ ! ਜੇ ਪਰਮਾਤਮਾ ਨੂੰ ਸਦਾ ਅੰਗ-ਸੰਗ ਵੱਸਦਾ ਪਛਾਣ ਲਈਏ ਤਾਂ) ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ, ਜਮਾਂ ਦੇ ਸ਼ਹਰ ਵਿਚ ਨਿਵਾਸ ਨਹੀਂ ਹੁੰਦਾ (ਆਤਮਕ ਮੌਤ ਨੇੜੇ ਨਹੀਂ ਢੁਕਦੀ) ਕੋਈ ਦੁੱਖ ਪੋਹ ਨਹੀਂ ਸਕਦਾ । (ਪਰ ਸਾਰੇ ਗੁਣਾਂ ਦਾ) ਖ਼ਜ਼ਾਨਾ ਇਹ ਹਰਿ-ਨਾਮ ਉਹੀ ਮਨੁੱਖ ਪ੍ਰਾਪਤ ਕਰਦਾ ਹੈ ਜਿਸ ਉਤੇ ਪ੍ਰਭੂ ਆਪ ਕਿਰਪਾ ਕਰਦਾ ਹੈ ।੩।

(ਹੇ ਭਾਈ !) ਇਕ ਪਰਮਾਤਮਾ ਦੀ ਹੀ ਓਟ ਇਕ ਪਰਮਾਤਮਾ ਦਾ ਹੀ ਆਸਰਾ ਇਕ ਪਰਮਾਤਮਾ ਦਾ ਹੀ ਮਨ ਵਿਚ ਤਕੀਆ (ਜਮ-ਪੁਰੀ ਤੋਂ ਬਚਾ ਸਕਦਾ) ਹੈ । (ਇਸ ਵਾਸਤੇ) ਹੇ ਨਾਨਕ ! ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਹੀ ਨਾਮ ਸਿਮਰਨਾ ਚਾਹੀਦਾ ਹੈ, ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ (ਜੋ ਜਮਪੁਰੀ ਤੋਂ ਬਚਾ ਸਕੇ ਜੋ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਸਕੇ) ।੪।੧।੧੩੬।

ਨੋਟ :—ਇਥੋਂ ਘਰੁ ੧੨ ਦੇ ਸ਼ਬਦਾਂ ਦਾ ਸੰਗ੍ਰਹ ਸ਼ੁਰੂ ਹੋਇਆ ਹੈ ।

**ਆਸਾ ਮਹਲਾ ੫ ॥ ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ ਦੀਏ ਸਭਿ ਰਸ ਭੋਗ ॥ ਦੀਨ ਬੰਧਪ ਜੀਅ ਦਾਤਾ ਸਰਣਿ ਰਾਖਣ ਜੋਗੁ ॥੧॥ ਮੇਰੇ ਮਨ ਧਿਆਇ ਹਰਿ ਹਰਿ ਨਾਉ ॥ ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥੧॥ ਰਹਾਉ ॥ ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥ ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥੨॥ ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥ ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥੩॥ ਚਰਣ ਸਰਣ ਦਇਆਲ ਤੇਰੀ ਤੂੰ ਨਿਮਾਣੇ ਮਾਣੁ ॥ ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ ॥੪॥੨॥੧੩੭॥ {ਪੰਨਾ ੪੦੫}**

ਪਦ ਅਰਥ :—ਜੀਉ—ਜਿੰਦ । ਤਨੁ—ਸਰੀਰ । ਕੇ ਦੀਏ—ਦੇ ਦਿੱਤੇ ਹੋਏ । ਸਭਿ—ਸਾਰੇ । ਰਸ ਭੋਗ—ਸੁਆਦਲੇ ਪਦਾਰਥ । ਦੀਨ ਬੰਧਪ—ਗਰੀਬਾਂ ਦਾ ਰਿਸ਼ਤੇਦਾਰ । ਜੀਅ ਦਾਤਾ—ਆਤਮਕ ਜੀਵਨ ਦੇਣ ਵਾਲਾ । ਜੋਗੁ—ਸਮਰੱਥ ।੧।

ਮਨ—ਹੇ ਮਨ ! ਹਲਤਿ—{ਅ} ਇਸ ਲੋਕ ਵਿਚ । ਪਲਤਿ—{ਪਰ} ਪਰ ਲੋਕ ਵਿਚ । ਸਹਾਇ—ਸਹਾਈ । ਸੰਗੇ—ਨਾਲ ਰਹਿਣ ਵਾਲਾ । ਲਿਵ ਲਾਉ—ਸੁਰਤਿ ਜੋੜ ।੧।ਰਹਾਉ।

ਜਨ—ਲੋਕ । ਧਿਆਵਹਿ—ਵਿਚਾਰਦੇ ਹਨ । ਕਉ—ਵਾਸਤੇ । ਕਰਮ ਧਰਮ—(ਵੇਦਾਂ ਸ਼ਾਸਤਰਾਂ ਅਨੁਸਾਰ ਮਿਥੇ ਹੋਏ) ਧਾਰਮਿਕ ਕੰਮ । ਅਚਾਰੁ—{ਆਚਾਰ} ਧਾਰਮਿਕ ਮਰਯਾਦਾ ।੨।

ਬਿਨਸੈ—ਨਾਸ ਹੋ ਜਾਂਦਾ ਹੈ । ਸਤਿਗੁਰ ਮਿਲੈ—(ਜੇਹੜਾ ਮਨੁੱਖ) ਗੁਰੂ ਨੂੰ ਮਿਲਦਾ ਹੈ ।੩।

ਦਇਆਲ—ਹੇ ਦਇਆਲ ! ਜੀਅ ਅਧਾਰੁ—ਜਿੰਦ ਦਾ ਆਸਰਾ । ਤਾਣੁ—ਸਹਾਰਾ ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹੁ । ਪਰਮਾਤਮਾ ਹੀ ਇਸ ਲੋਕ ਵਿਚ ਤੇ ਪਰਲੋਕ ਵਿਚ ਤੇਰੀ ਸਹਾਇਤਾ ਕਰਨ ਵਾਲਾ ਹੈ ਤੇਰੇ ਨਾਲ ਰਹਿਣ ਵਾਲਾ ਹੈ । ਇਕ ਪਰਮਾਤਮਾ ਦੇ ਨਾਲ ਹੀ ਸੁਰਤਿ ਜੋੜੀ ਰੱਖ ।੧।ਰਹਾਉ।

(ਹੇ ਭਾਈ ।) ਇਹ ਜਿੰਦ, ਇਹ ਮਨ, ਇਹ ਸਰੀਰ, ਇਹ ਪ੍ਰਾਣ, ਸਾਰੇ ਸੁਆਦਲੇ ਪਦਾਰਥ—ਇਹ ਸਭ ਪਰਮਾਤਮਾ ਦੇ ਦਿੱਤੇ ਹੋਏ ਹਨ । ਪਰਮਾਤਮਾ ਹੀ ਗਰੀਬਾਂ ਦਾ (ਅਸਲ) ਸਨਬੰਧੀ ਹੈ, ਪਰਮਾਤਮਾ ਹੀ ਆਤਮਕ ਜੀਵਨ ਦੇਣ ਵਾਲਾ ਹੈ, ਪਰਮਾਤਮਾ ਹੀ ਸਰਨ ਪਏ ਦੀ ਰਾਖੀ ਕਰਨ ਦੀ ਸਮਰਥਾ ਵਾਲਾ ਹੈ ।੧।

ਹੇ ਭਾਈ ! ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਵਾਸਤੇ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਵਿਚਾਰਦੇ ਹਨ (ਅਤੇ ਉਹਨਾਂ ਦੇ ਦੱਸੇ ਅਨੁਸਾਰ ਮਿਥੇ ਹੋਏ) ਅਨੇਕਾਂ ਧਾਰਮਿਕ ਕੰਮ ਤੇ ਹੋਰ ਸਾਧਨ ਕਰਦੇ ਹਨ । ਪਰ ਪਰਮਾਤਮਾ ਦਾ ਨਾਮ-ਸਿਮਰਨ ਇਕ ਐਸਾ ਧਾਰਮਿਕ ਉੱਦਮ ਹੈ ਜੋ ਉਹਨਾਂ ਮਿਥੇ ਹੋਏ ਸਭਨਾਂ ਧਾਰਮਿਕ ਕੰਮਾਂ ਨਾਲੋਂ ਉੱਚਾ ਹੈ ਸ੍ਰੇਸ਼ਟ ਹੈ ।੨।

ਹੇ ਭਾਈ ! ਜੇਹੜਾ ਮਨੁੱਖ ਗੁਰੂ-ਦੇਵ ਨੂੰ ਮਿਲ ਪੈਂਦਾ ਹੈ (ਤੇ ਉਸ ਦੀ ਸਿੱਖਿਆ ਅਨੁਸਾਰ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਦੇ ਮਨ ਵਿਚੋਂ) ਕਾਮ-ਵਾਸਨਾ ਦੂਰ ਹੋ ਜਾਂਦੀ ਹੈ ਕ੍ਰੋਧ ਮਿਟ ਜਾਂਦਾ ਹੈ ਅਹੰਕਾਰ ਖ਼ਤਮ ਹੋ ਜਾਂਦਾ ਹੈ । (ਹੇ ਭਾਈ ! ਤੂੰ ਭੀ ਆਪਣੇ ਹਿਰਦੇ ਵਿਚ) ਪਰਮਾਤਮਾ ਦਾ ਨਾਮ ਪੱਕੀ ਤਰ੍ਹਾਂ ਟਿਕਾ ਰੱਖ, ਪਰਮਾਤਮਾ ਦੀ ਭਗਤੀ ਕਰ, ਪਰਮਾਤਮਾ ਦੀ ਸੇਵਾ-ਭਗਤੀ ਹੀ ਚੰਗੀ ਕਾਰ ਹੈ ।੩।

ਹੇ ਦਇਆ ਦੇ ਘਰ ਪ੍ਰਭੂ ! ਮੈਂ ਤੇਰੇ ਚਰਨਾਂ ਦੀ ਓਟ ਲਈ ਹੈ, ਤੂੰ ਹੀ ਮੈਨੂੰ ਨਿਮਾਣੇ ਨੂੰ ਆਦਰ ਦੇਣ ਵਾਲਾ ਹੈਂ । ਹੇ ਪ੍ਰਭੂ ! ਮੈਨੂੰ ਆਪਣੀ ਜਿੰਦ ਵਾਸਤੇ ਪ੍ਰਾਣਾਂ ਵਾਸਤੇ ਤੇਰਾ ਹੀ ਸਹਾਰਾ ਹੈ ।

ਹੇ ਭਾਈ ! (ਦਾਸ) ਨਾਨਕ ਦਾ ਆਸਰਾ ਪਰਮਾਤਮਾ ਹੀ ਹੈ ।੪।੨।੧੩੭।

**ਆਸਾ ਮਹਲਾ ੫ ॥ ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ ॥ ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ ॥੧॥ ਹਰਿ ਕੋ ਨਾਮੁ ਜਪੀਐ ਨੀਤਿ ॥ ਸਾਸਿ ਸਾਸਿ ਧਿਆਇ ਸੋ ਪ੍ਰਭੁ ਤਿਆਗਿ ਅਵਰ ਪਰੀਤਿ ॥੧॥ ਰਹਾਉ ॥ ਕਰਣ ਕਾਰਣ ਸਮਰਥ ਸੋ ਪ੍ਰਭੁ ਜੀਅ ਦਾਤਾ ਆਪਿ ॥ ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ ॥੨॥ ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥ ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥੩॥ ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ ॥ ਸਰਬ ਸੂਖ ਵਡੀ ਵਡਿਆਈ ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥ {ਪੰਨਾ ੪੦੫}**

ਪਦ ਅਰਥ :—ਡੋਲਿ ਡੋਲਿ—(ਅਸਲ ਸੰਗੀ ਪਰਮਾਤਮਾ ਵਲੋਂ) ਸਰਧਾ-ਹੀਣ ਹੋ ਹੋ ਕੇ । ਸਾਧੂ—ਗੁਰੂ । ਖਾਟਿ—ਖੱਟ ਲੈ । ਹਰਿ ਰਸੁ—ਹਰਿ-ਨਾਮ ਦਾ ਸੁਆਦ । ਪਾਰਬ੍ਰਹਮ ਇਕ ਰੰਗ—ਇਕ ਪਰਮਾਤਮਾ (ਦੇ ਮਿਲਾਪ) ਦਾ ਆਨੰਦ ।੧।

ਕੋ—ਦਾ । ਨੀਤਿ—ਨਿਤ, ਸਦਾ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਅਵਰ—ਹੋਰ ਦੂਜੀ ।੧।ਰਹਾਉ।

ਕਰਣ ਕਾਰਣ—ਸਾਰੇ ਜਗਤ ਦਾ ਮੂਲ । ਜੀਅ ਦਾਤਾ—ਆਤਮਕ ਜੀਵਨ ਦੇਣ ਵਾਲਾ ।੨।

ਸਖਾ—ਦੋਸਤ । ਸਹਾਇ—ਸਹਾਈ । ਅਗਮ—ਅਪਹੁੰਚ । ਹਿਰਦੈ—ਹਿਰਦੇ ਵਿਚ । ਜੀਅ ਕੋ—ਜਿੰਦ ਦਾ ।੩।

ਪ੍ਰਭ—ਹੇ ਪ੍ਰਭੂ ! ਗਾਉ—ਗਾਉਂ, ਮੈਂ ਗਾਵਾਂ । ਜਪਿ—ਜਪ ਕੇ । ਜੀਵੈ ਨਾਨਕੁ—ਨਾਨਕ ਜੀਉਂਦਾ ਹੈ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਦਾ ਜਪਦੇ ਰਹਿਣਾ ਚਾਹੀਦਾ ਹੈ । (ਹੇ ਭਾਈ !) ਹਰੇਕ ਸਾਹ ਦੇ ਨਾਲ ਉਸ ਪਰਮਾਤਮਾ ਨੂੰ ਸਿਮਰਦਾ ਰਹੁ, ਹੋਰ ਦੀ ਪ੍ਰੀਤ ਤਿਆਗ ਦੇ ।੧।ਰਹਾਉ।

(ਹੇ ਮਨ !) ਗੁਰੂ ਨੂੰ ਸੰਗਤਿ ਤੋਂ ਵਾਂਜਿਆ ਰਹਿ ਕੇ (ਅਸਲ ਸਹਾਈ ਪਰਮਾਤਮਾ ਵਲੋਂ) ਸਿਦਕ-ਹੀਣ ਹੋ ਹੋ ਕੇ ਤੂੰ ਬੜਾ ਦੁੱਖ ਸਹਾਰਦਾ ਰਿਹਾ । ਹੁਣ ਤਾਂ ਹਰਿ-ਨਾਮ ਦਾ ਸੁਆਦ ਚੱਖ, ਇਕ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣ (ਇਹੀ ਹੈ ਜੀਵਨ ਦਾ) ਲਾਭ (ਇਹ) ਖੱਟ ਲੈ ।੧।

(ਹੇ ਭਾਈ ! ਦੁੱਖਾਂ ਤੋਂ ਛੁਟਕਾਰਾ ਪਾਣ ਲਈ) ਹੋਰ ਸਾਰੀਆਂ ਚਤੁਰਾਈਆਂ ਛੱਡ, ਅੱਠੇ ਪਹਰ ਪ੍ਰਭੂ ਨੂੰ ਯਾਦ ਕਰਦਾ ਰਹੁ । ਉਹ ਪ੍ਰਭੂ ਹੀ ਸਾਰੇ ਜਗਤ ਦਾ ਮੂਲ ਹੈ, (ਦੁੱਖ ਦੂਰ ਕਰਨ ਦੇ) ਸਮਰੱਥ ਹੈ, ਉਹ ਆਪ ਹੀ ਆਤਮਕ ਜੀਵਨ ਦੇਣ ਵਾਲਾ ਹੈ ।੨।

ਹੇ ਭਾਈ ! ਉਹ ਸਭ ਤੋਂ ਉੱਚਾ ਅਪਹੁੰਚ ਤੇ ਬੇਅੰਤ ਪਰਮਾਤਮਾ ਹੀ ਤੇਰਾ ਅਸਲ ਮਿੱਤਰ ਹੈ ਦੋਸਤ ਹੈ ਸਹਾਈ ਹੈ ਸਾਥੀ ਹੈ, ਉਸ ਦੇ ਸੋਹਣੇ ਕੋਮਲ ਚਰਨ ਆਪਣੇ ਹਿਰਦੇ ਵਿਚ ਵਸਾਈ ਰੱਖ, ਉਹੀ ਜਿੰਦ ਦਾ (ਅਸਲ) ਸਹਾਰਾ ਹੈ ।੩।

ਹੇ ਪ੍ਰਭੂ ! ਹੇ ਪਾਰਬ੍ਰਹਮ ! ਮੇਹਰ ਕਰ ਮੈਂ ਸਦਾ ਤੇਰੇ ਗੁਣ ਗਾਂਦਾ ਰਹਾਂ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ । (ਤੇਰੀ ਸਿਫ਼ਤਿ-ਸਾਲਾਹ ਵਿਚ ਹੀ) ਸਾਰੇ ਸੁਖ ਹਨ ਤੇ ਵੱਡੀ ਇੱਜ਼ਤ ਹੈ । (ਤੇਰਾ ਦਾਸ) ਨਾਨਕ ਤੇਰਾ ਨਾਮ ਸਿਮਰ ਕੇ ਆਤਮਕ ਜੀਵਨ ਪ੍ਰਾਪਤ ਕਰਦਾ ਹੈ ।੪।੩।੧੩੮।

**ਆਸਾ ਮਹਲਾ ੫ ॥ ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥ ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥੧॥ ਮਨ ਮਹਿ ਰਾਮ ਨਾਮਾ ਜਾਪਿ ॥ ਕਰਿ ਕਿਰਪਾ ਵਸਹੁ ਮੇਰੈ ਹਿਰਦੈ ਹੋਇ ਸਹਾਈ ਆਪਿ ॥੧॥ ਰਹਾਉ ॥ ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ ॥ ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ ॥੨॥ ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥ ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ ॥੩॥ ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿਜਨ ਧੂਰਿ ॥ ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥ {ਪੰਨਾ ੪੦੫-੪੦੬}**

**ਪਦ ਅਰਥ** :—ਕਰਉ—ਮੈਂ ਕਰਾਂ । ਕਰਾਵਹੁ—ਤੂੰ ਕਰਾਂਦਾ ਰਹੁ । ਠਾਕੁਰ—ਹੇ ਠਾਕੁਰ ! ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਚਰਾਵਹੁ—ਚਾੜ੍ਹਹੁ । ਰੰਗਨਿ—ਰੰਗਣ । ਪ੍ਰਭ—ਹੇ ਪ੍ਰਭੂ ! ਰੰਗਿ—(ਆਪਣੇ ਨਾਮ-ਰੰਗ ਵਿਚ) ਰੰਗ ।੧।

ਜਾਪਿ—ਜਪੀਂ, ਮੈਂ ਜਪਦਾ ਰਹਾਂ । ਹਿਰਦੈ—ਹਿਰਦੇ ਵਿਚ ।੧।ਰਹਾਉ।

ਪ੍ਰੀਤਮ—ਹੇ ਪ੍ਰੀਤਮ ! ਪੇਖਨ ਕਾ—ਵੇਖਣ ਦਾ । ਕਿਰਮ—ਕੀੜਾ, ਨਾਚੀਜ਼ । ਸੁਆਉ—ਗ਼ਰਜ਼ ।੨।

ਵਸਿ—ਵੱਸ ਵਿਚ । ਖਾਹਿ—ਖਾਂਦੇ ਹਾਂ ।੩।

ਕਿਲਵਿਖ—ਪਾਪ । ਮਜਨੁ—ਇਸ਼ਨਾਨ । ਧੂਰਿ—ਚਰਨਾਂ ਦੀ ਧੂੜ । ਭਾਇ—ਪ੍ਰੇਮ ਦੀ ਰਾਹੀਂ ।੪।

**ਅਰਥ** :—ਹੇ ਪ੍ਰਭੂ ! (ਮੇਰੇ ਉਤੇ) ਕਿਰਪਾ ਕਰ, ਮੇਰੇ ਹਿਰਦੇ ਵਿਚ ਆ ਵੱਸ । ਜੇ ਤੂੰ ਮੇਰਾ ਮਦਦਗਾਰ ਬਣੇਂ ਤਾਂ ਮੈਂ ਆਪਣੇ ਮਨ ਵਿਚ ਤੇਰਾ ਰਾਮ-ਨਾਮ ਜਪਦਾ ਰਹਾਂ ।੧।ਰਹਾਉ।

ਹੇ ਮੇਰੇ ਮਾਲਕ ! (ਮੈਥੋਂ ਇਹ ਉੱਦਮ) ਕਰਾਂਦਾ ਰਹੁ, ਗੁਰੂ ਦੀ ਸੰਗਤਿ ਵਿਚ ਤੇਰਾ ਦਰਸਨ ਕਰਦਾ ਹੋਇਆ ਮੈਂ ਤੇਰਾ ਨਾਮ ਜਪਣ ਦਾ ਆਹਰ ਕਰਦਾ ਰਹਾਂ । ਹੇ ਪ੍ਰਭੂ ! ਮੇਰੇ ਮਨ ਉੱਤੇ ਤੂੰ ਆਪਣੇ ਨਾਮ ਦੀ ਰੰਗਣ ਚਾੜ੍ਹ ਦੇ, ਤੂੰ ਆਪ ਹੀ (ਮੇਰੇ ਮਨ ਨੂੰ ਆਪਣੇ ਪ੍ਰੇਮ ਦੇ ਰੰਗ ਵਿਚ) ਰੰਗ ਦੇ ।੧।

ਹੇ ਮੇਰੇ ਪਿਆਰੇ ! ਤੂੰ ਮੇਰਾ ਮਾਲਕ ਹੈਂ, ਆਪਣੇ ਇਸ ਨਾਚੀਜ਼ ਸੇਵਕ ਉਤੇ ਮੇਹਰ ਕਰ ਕਿ ਤੇਰਾ ਨਾਮ ਸੁਣ ਸੁਣ ਕੇ ਮੇਰੇ ਅੰਦਰ ਤੇਰੇ ਦਰਸਨ ਦਾ ਚਾਉ ਬਣਿਆ ਰਹੇ—ਮੇਰਾ ਇਹ ਮਨੋਰਥ ਪੂਰਾ ਕਰ ਮੇਰੀ ਇਹ ਲੋੜ ਪੂਰੀ ਕਰ ।੨।

(ਹੇ ਪ੍ਰਭੂ ! ਮੇਰਾ ਇਹ ਸਰੀਰ ਮੇਰਾ ਇਹ ਧਨ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ, ਤੂੰ ਹੀ ਮੇਰਾ ਮਾਲਕ ਹੈਂ (ਅਸੀ ਜੀਵ ਆਪਣੇ ਉੱਦਮ ਨਾਲ ਤੇਰਾ ਨਾਮ ਜਪਣ ਜੋਗੇ ਨਹੀਂ ਹਾਂ) ਸਾਡੇ ਵੱਸ ਵਿਚ ਕੁਝ ਨਹੀਂ ਹੈ । ਤੂੰ ਸਾਨੂੰ ਜੀਵਾਂ ਨੂੰ ਜਿਸ ਜਿਸ ਹਾਲ ਵਿਚ ਰੱਖਦਾ ਹੈਂ ਉਸੇ ਤਰ੍ਹਾਂ ਹੀ ਅਸੀ ਜੀਵਨ ਬਿਤਾਂਦੇ ਹਾਂ, ਅਸੀ ਤੇਰਾ ਹੀ ਦਿੱਤਾ ਹੋਇਆ ਹਰੇਕ ਪਦਾਰਥ ਖਾਂਦੇ ਹਾਂ ।੩।

ਹੇ ਨਾਨਕ ! (ਆਖ—) ਪਰਮਾਤਮਾ ਦੇ ਸੇਵਕਾਂ (ਦੇ ਚਰਨਾਂ) ਦੀ ਧੂੜ ਵਿਚ (ਕੀਤਾ ਹੋਇਆ) ਇਸ਼ਨਾਨ (ਮਨੁੱਖ ਦੇ) ਜਨਮਾਂ ਜਨਮਾਂਤਰਾਂ ਦੇ (ਕੀਤੇ ਹੋਏ) ਪਾਪ ਦੂਰ ਕਰ ਦੇਂਦਾ ਹੈ, ਪ੍ਰਭੂ-ਪ੍ਰੇਮ ਦੀ ਰਾਹੀਂ ਭਗਤੀ ਦੀ ਬਰਕਤਿ ਨਾਲ (ਮਨੁੱਖ ਦਾ) ਹਰੇਕ ਕਿਸਮ ਦਾ ਡਰ ਵਹਮ ਨਾਸ ਹੋ ਜਾਂਦਾ ਹੈ, ਤੇ ਪਰਮਾਤਮਾ ਸਦਾ ਅੰਗ-ਸੰਗ ਪ੍ਰਤੀਤ ਹੋਣ ਲੱਗ ਪੈਂਦਾ ਹੈ ।੪।੪।੧੩੯।

**ਆਸਾ ਮਹਲਾ ੫ ॥ ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥ ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥੧॥ ਕਲਿਜੁਗੁ ਉਧਾਰਿਆ ਗੁਰਦੇਵ ॥ ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥੧॥ ਰਹਾਉ ॥ ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ ॥ ਧਰਮਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥੨॥ ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥ ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥ ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ ਏਹੁ ਤੇਰਾ ਬਿਰਦੁ ॥ ਕਰ ਜੋੜਿ ਨਾਨਕ ਦਾਨੁ ਮਾਗੈ ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥ {ਪੰਨਾ ੪੦੬}**

**ਪਦ ਅਰਥ** :—ਅਲਖ—ਹੇ ਅਪਹੁੰਚ ਪ੍ਰਭੂ ! ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਮਸਤਕਿ—ਮੱਥੇ ਉਤੇ । ਕ੍ਰਿਪਾਲਿ—ਕ੍ਰਿਪਾਲ ਨੇ । ਪ੍ਰਭਿ—ਪ੍ਰਭੂ ਨੇ । ਸਤਿਗੁਰਿ—ਸਤਿਗੁਰ ਨੇ ।੧।

ਕਲਿਜੁਗੁ—(ਭਾਵ,) ਕਲਜੁਗੀ ਜੀਵਾਂ ਨੂੰ, ਵਿਕਾਰੀ ਜੀਵਾਂ ਨੂੰ । ਗੁਰਦੇਵ—ਹੇ ਗੁਰਦੇਵ ! ਮਲ ਮੂਤ—ਗੰਦੇ । ਜਿ—ਜੇਹੜੇ । ਮੁਘਦ—ਮੂਰਖ । ਸਭਿ—ਸਾਰੇ ।੧।ਰਹਾਉ।

ਬਿਸਮਾਦੁ—ਹੈਰਾਨ । ਧਰਤਾ—ਸਹਾਰਾ ਦੇਣ ਵਾਲਾ ।੨।

ਭਣੀਐ—ਆਖਿਆ ਜਾਂਦਾ ਹੈ । ਅਹਿ ਕਰੁ—ਇਸ ਹੱਥ । ਕਿਸੈ ਥਾਇ—ਕਿਸੇ ਦੂਜੇ ਥਾਂ ।੩।

ਕਰਹਿ—ਤੂੰ ਕਰਦਾ ਹੈਂ । ਜਾਚਹਿ—ਮੰਗਦੇ ਹਨ । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਕਰ—(ਦੋਵੇਂ) ਹੱਥ । ਜੋੜਿ—ਜੋੜ ਕੇ । ਹਰਿ—ਹੇ ਹਰੀ ! ।੪।

**ਅਰਥ** :—ਹੇ ਸਤਿਗੁਰੂ ! ਤੂੰ (ਤਾਂ) ਕਲਿਜੁਗ ਨੂੰ ਭੀ ਬਚਾ ਲਿਆ ਹੈ (ਜਿਸ ਨੂੰ ਹੋਰ ਜੁਗਾਂ ਨਾਲੋਂ ਭੈੜਾ ਸਮਝਿਆ ਜਾਂਦਾ ਹੈ, ਭਾਵ (ਜੇਹੜੇ ਭੀ) ਪਹਿਲਾਂ) ਗੰਦੇ ਤੇ ਮੂਰਖ (ਸਨ ਉਹ) ਸਾਰੇ ਤੇਰੀ ਸੇਵਾ ਵਿਚ ਆ ਲੱਗੇ ਹਨ (ਤੇਰੀ ਦੱਸੀ ਪ੍ਰਭੂ ਦੀ ਸੇਵਾ-ਭਗਤੀ ਕਰਨ ਲੱਗ ਪਏ ਹਨ) ।੧।ਰਹਾਉ।

ਹੇ ਅਪਹੁੰਚ ਪ੍ਰਭੂ ! ਤੂੰ ਮਨੁੱਖਾਂ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, ਤੇਰਾ ਦਰਸਨ ਓਹੀ ਮਨੁੱਖ ਕਰਦਾ ਹੈ, ਜਿਸ ਦੇ ਮੱਥੇ ਉਤੇ ਕਿਸਮਤ ਜਾਗ ਪੈਂਦੀ ਹੈ । (ਹੇ ਭਾਈ ! ਜਿਸ ਮਨੁੱਖ ਉਤੇ) ਕਿਰਪਾ ਦੇ ਘਰ ਪਰਮਾਤਮਾ ਨੇ ਕਿਰਪਾ ਦੀ ਨਿਗਾਹ ਕੀਤੀ ਸਤਿਗੁਰੂ ਨੇ ਉਸ ਨੂੰ ਪਰਮਾਤਮਾ ਦੀ ਨਾਮ (-ਸਿਮਰਨ ਦੀ ਦਾਤਿ) ਬਖ਼ਸ਼ ਦਿੱਤੀ ।੧।

ਹੇ ਪ੍ਰਭੂ ! ਤੂੰ ਆਪ ਸਾਰੀ ਸ੍ਰਿਸ਼ਟੀ ਦਾ ਪੈਦਾ ਕਰਨ ਵਾਲਾ ਹੈਂ ਤੂੰ ਆਪ (ਹੀ) ਸਾਰੀ ਸ੍ਰਿਸ਼ਟੀ ਨੂੰ ਆਸਰਾ ਦੇਣ ਵਾਲਾ ਹੈਂ, ਤੂੰ ਆਪ ਹੀ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈਂ, (ਫਿਰ ਕੋਈ ਜੁਗ ਚੰਗਾ ਕਿਵੇਂ ? ਤੇ, ਕੋਈ ਜੁਗ ਮਾੜਾ ਕਿਵੇਂ ? ਭਾਵੇਂ ਇਸ ਕਲਿਜੁਗ ਨੂੰ ਚੌਹਾਂ ਜੁਗਾਂ ਵਿਚੋਂ ਭੈੜਾ ਕਿਹਾ ਜਾਂਦਾ ਹੈ, ਫਿਰ ਭੀ) ਧਰਮ ਰਾਜ ਹੈਰਾਨ ਹੋ ਰਿਹਾ ਹੈ (ਕਿ ਗੁਰੂ ਦੀ ਕਿਰਪਾ ਨਾਲ ਵਿਕਾਰਾਂ ਵਲੋਂ ਹਟ ਕੇ) ਸਾਰੀ ਲੁਕਾਈ ਤੇਰੀ ਚਰਨੀਂ ਲੱਗ ਰਹੀ ਹੈ । (ਸੋ, ਜੇ ਪੁਰਾਣੇ ਖ਼ਿਆਲਾਂ ਵਲ ਜਾਈਏ ਤਾਂ ਭੀ ਇਹ ਕਲਿਜੁਗ ਮਾੜਾ ਜੁਗ ਨਹੀਂ, ਤੇ ਇਹ ਜੁਗ ਜੀਵਾਂ ਨੂੰ ਮੰਦ-ਕਰਮਾਂ ਵਲ ਨਹੀਂ ਪ੍ਰੇਰਦਾ) ।੨।

ਹੇ ਭਾਈ ! ਸਤਿਜੁਗ ਨੂੰ, ਤ੍ਰੇਤੇ ਨੂੰ, ਦੁਆਪਰ ਨੂੰ (ਚੰਗਾ) ਜੁਗ ਆਖਿਆ ਜਾਂਦਾ ਹੈ (ਪਰ ਪ੍ਰਤੱਖ ਦਿੱਸ ਰਿਹਾ ਹੈ ਕਿ ਸਗੋਂ) ਕਲਿਜੁਗ ਸਾਰੇ ਜੁਗਾਂ ਵਿਚ ਸ੍ਰੇਸ਼ਟ ਹੈ (ਕਿਉਂਕਿ ਇਸ ਜੁਗ ਵਿਚ) ਜੇਹੜਾ ਹੱਥ ਕੋਈ ਕਰਮ ਕਰਦਾ ਹੈ, ਉਹੀ ਹੱਥ ਉਸ ਦਾ ਫ਼ਲ ਭੁਗਤਦਾ ਹੈ । ਕੋਈ ਮਨੁੱਖ ਕਿਸੇ ਹੋਰ ਮਨੁੱਖ ਦੇ ਥਾਂ (ਵਿਕਾਰਾਂ ਦੇ ਕਾਰਨ) ਫੜਿਆ ਨਹੀਂ ਜਾਂਦਾ ।੩।

ਹੇ ਭਾਈ ! (ਕੋਈ ਭੀ ਜੁਗ ਹੋਵੇ, ਤੂੰ ਆਪਣੇ ਭਗਤਾਂ ਦੀ ਲਾਜ ਸਦਾ ਰੱਖਦਾ ਆਇਆ ਹੈਂ) ਤੂੰ ਓਹੀ ਕੁਝ ਕਰਦਾ ਹੈਂ ਜੋ ਤੇਰੇ ਭਗਤ ਤੇਰੇ ਪਾਸੋਂ ਮੰਗਦੇ ਹਨ, ਇਹ ਤੇਰਾ ਮੁਢ ਕਦੀਮਾਂ ਦਾ ਸੁਭਾਉ ਹੈ । ਹੇ ਹਰੀ ! (ਤੇਰਾ ਦਾਸ ਨਾਨਕ ਭੀ ਆਪਣੇ) ਦੋਵੇਂ ਹੱਥ ਜੋੜ ਕੇ (ਤੇਰੇ ਦਰ ਤੋਂ) ਦਾਨ ਮੰਗਦਾ ਹੈ ਕਿ ਨਾਨਕ ਨੂੰ ਆਪਣੇ ਸੰਤ ਜਨਾਂ ਦਾ ਦਰਸਨ ਦੇਹ ।੪।੫।੧੪੦।

**ਰਾਗੁ ਆਸਾ ਮਹਲਾ ੫ ਘਰੁ ੧੩**

**ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਬਚਨ ਤੁਮ੍ਾਰੇ ॥ ਨਿਰਗੁਣ ਨਿਸਤਾਰੇ ॥੧॥ ਰਹਾਉ ॥ ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥੧॥ ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥੨॥ ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥੩॥ ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥ {ਪੰਨਾ ੪੦੬}**

**ਪਦ ਅਰਥ** :—ਸਤਿਗੁਰ—ਹੇ ਸਤਿਗੁਰੂ ! ਨਿਰਗੁਣ—ਗੁਣ-ਹੀਨ ਬੰਦੇ ।੧।ਰਹਾਉ।

ਬਿਖਾਦੀ—ਝਗੜਾਲੂ । ਅਪਵਾਦੀ—ਮੰਦੇ ਬਚਨ ਬੋਲਣ ਵਾਲੇ । ਤੇ—ਉਹ ਬੰਦੇ । ਸੰਗਾਰੇ—(ਤੇਰੀ) ਸੰਗਤਿ ਵਿਚ ।੧।

ਨਰਕਿ—ਨਰਕ ਵਿਚ ।੨।

ਮਾਨੈ—ਆਦਰ ਦੇਂਦਾ । ਦੁਆਰੇ—ਦੁਆਰਿ, ਦਰ ਤੇ ।੩।

ਦੇਉ—ਮੈਂ ਦਿਆਂ । ਵਾਰੇ—ਕੁਰਬਾਨ ।੪।

**ਅਰਥ** :—ਹੇ ਸਤਿਗੁਰੂ ! ਤੇਰੇ ਬਚਨਾਂ ਨੇ (ਤੇਰੀ ਸਰਨ ਪਏ ਅਨੇਕਾਂ) ਗੁਣ-ਹੀਣ ਬੰਦਿਆਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ ।੧।ਰਹਾਉ।

ਹੇ ਸਤਿਗੁਰੂ ! ਤੇਰੀ ਸੰਗਤਿ ਵਿਚ ਰਹਿ ਕੇ ਉਹ ਬੰਦੇ ਭੀ ਪਵਿਤ੍ਰ ਆਚਰਣ ਵਾਲੇ ਬਣ ਗਏ ਜੇਹੜੇ ਪਹਿਲਾਂ ਬੜੇ ਖਰ੍ਹਵੇ ਸੁਭਾਵ ਵਾਲੇ ਸਨ, ਭੈੜੇ ਆਚਰਨ ਵਾਲੇ ਸਨ ਤੇ ਮੰਦੇ ਬੋਲ ਬੋਲਣ ਵਾਲੇ ਸਨ ।੧।

ਹੇ ਸਤਿਗੁਰੂ ! ਤੂੰ ਉਹਨਾਂ ਬੰਦਿਆਂ ਦੀਆਂ ਕੁਲਾਂ ਦੀਆਂ ਕੁਲਾਂ (ਵਿਕਾਰਾਂ ਵਿਚ ਡਿੱਗਣ ਤੋਂ) ਬਚਾ ਲਈਆਂ, ਜੇਹੜੇ ਅਨੇਕਾਂ ਜੂਨਾਂ ਵਿਚ ਭਟਕਦੇ ਆ ਰਹੇ ਸਨ ਤੇ (ਜਨਮ ਮਰਨ ਦੇ ਗੇੜ ਦੇ) ਨਰਕ ਵਿਚ ਪਏ ਆ ਰਹੇ ਸਨ ।੨।

ਹੇ ਸਤਿਗੁਰੂ ! ਤੇਰੀ ਮੇਹਰ ਨਾਲ ਉਹ ਮਨੁੱਖ ਭੀ ਪ੍ਰਭੂ ਦੇ ਦਰ ਤੇ ਆਦਰ-ਮਾਣ ਹਾਸਲ ਕਰਨ ਜੋਗੇ ਹੋ ਗਏ, ਜਿਨ੍ਹਾਂ ਨੂੰ ਪਹਿਲਾਂ ਕੋਈ ਜਾਣਦਾ-ਪਛਾਣਦਾ ਨਹੀਂ ਸੀ ਜਿਨ੍ਹਾਂ ਨੂੰ (ਜਗਤ ਵਿਚ) ਕੋਈ ਆਦਰ ਨਹੀਂ ਸੀ ਦੇਂਦਾ ।੧।

ਹੇ ਨਾਨਕ ! (ਆਖ—ਹੇ ਸਤਿਗੁਰੂ !) ਮੈਂ ਤੇਰੇ ਵਰਗਾ ਹੋਰ ਕਿਸ ਨੂੰ ਆਖਾਂ ? ਮੈਂ ਤੇਰੀ ਕੀਹ ਸਿਫ਼ਤਿ ਕਰਾਂ ? ਮੈਂ ਤੈਥੋਂ ਹਰੇਕ ਖਿਨ ਸਦਕੇ ਜਾਂਦਾ ਹਾਂ ।੪।੧।੧੪੧।

**ਨੋਟ** :—ਇਥੋਂ ਘਰੁ ੧੩ ਦੇ ਸ਼ਬਦਾਂ ਦਾ ਸੰਗ੍ਰਹ ਸ਼ੁਰੂ ਹੁੰਦਾ ਹੈ । ਵੇਖੋ ਅੰਕ ਨੰ: ੧ ।

**ਆਸਾ ਮਹਲਾ ੫ ॥ ਬਾਵਰ ਸੋਇ ਰਹੇ ॥੧॥ ਰਹਾਉ ॥ ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ ॥੧॥ ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿ ਮੁਖਿ ਸਤਿ ਕਹੇ ॥੨॥ ਅੰਮ੍ਰਿਤੁ ਨਾਮੁ ਪਦਾਰਥੁ ਸੰਗੇ ਤਿਲੁ ਮਰਮੁ ਨ ਲਹੇ ॥੩॥ ਕਰਿ ਕਿਰਪਾ ਰਾਖੇ ਸਤਸੰਗੇ ਨਾਨਕ ਸਰਣਿ ਆਹੇ ॥੪॥੨॥੧੪੨॥ {ਪੰਨਾ ੪੦੬}**

**ਪਦ ਅਰਥ** :—ਬਾਵਰ—ਕਮਲੇ, ਝਲੇ, ਪਾਗਲ ।੧।ਰਹਾਉ।

ਬਿਖੈ ਰਸ—ਵਿਸ਼ਿਆਂ ਦੇ ਸੁਆਦ । ਮਿਥਿਆ ਗਹਨ ਗਹੇ—ਝੂਠੀਆਂ ਮੱਲਾਂ ਮੱਲਦੇ ਹਨ ।੨।

ਮਿਥਨ ਮਨੋਰਥ—ਝੂਠੀਆਂ ਮਨੋ-ਕਾਮਨਾਂ । ਉਲਾਸ—ਚਾਉ, ਖ਼ੁਸ਼ੀਆਂ । ਮਨਿ—ਮਨ ਵਿਚ । ਮੁਖਿ—ਮੂੰਹ ਨਾਲ । ਸਤਿ—ਸਦਾ ਕਾਇਮ ਰਹਿਣ ਵਾਲੇ ।੨।

ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ । ਮਰਮੁ—ਭੇਤ ।੩।

ਆਹੇ—ਆਏ ਹਨ ।੪।

**ਅਰਥ** :—(ਮਾਇਆ ਦੇ ਮੋਹ ਵਿਚ) ਝੱਲੇ ਹੋਏ ਮਨੁੱਖ (ਗ਼ਫ਼ਲਤ ਦੀ ਨੀਂਦ ਵਿਚ) ਸੁੱਤੇ ਰਹਿੰਦੇ ਹਨ ।੧।ਰਹਾਉ।

(ਹੇ ਭਾਈ ! ਅਜੇਹੇ ਬੰਦੇ) ਪਰਵਾਰ ਦੇ ਮੋਹ ਅਤੇ ਵਿਸ਼ਿਆਂ ਦੇ ਸੁਆਦਾਂ ਵਿਚ ਮਸਤ ਹੋ ਕੇ ਕੂੜੀਆਂ ਮੱਲਾਂ ਮੱਲਦੇ ਰਹਿੰਦੇ ਹਨ ।੧।

(ਹੇ ਭਾਈ ! ਮਾਇਆ ਦੇ ਮੋਹ ਵਿਚ ਪਾਗਲ ਹੋਏ ਮਨ) ਉਹਨਾਂ ਪਦਾਰਥਾਂ ਦੀ ਲਾਲਸਾ ਕਰਦੇ ਰਹਿੰਦੇ ਹਨ ਜਿਨ੍ਹਾਂ ਨਾਲ ਸਾਥ ਨਹੀਂ ਨਿਭਣਾ ਜੋ ਸੁਪਨਿਆਂ ਵਿਚ ਪ੍ਰਤੀਤ ਹੋ ਰਹੇ ਮੌਜ-ਮੇਲਿਆਂ ਵਾਂਗ ਹਨ, (ਅਜੇਹੇ ਬੰਦੇ)

ਇਹਨਾਂ ਪਦਾਰਥਾਂ ਨੂੰ ਆਪਣੇ ਮਨ ਵਿਚ ਸਦਾ ਕਾਇਮ ਰਹਿਣ ਵਾਲੇ ਸਮਝਦੇ ਹਨ, ਮੂੰਹੋਂ ਭੀ ਉਹਨਾਂ ਨੂੰ ਹੀ ਪੱਕੇ ਸਾਥੀ ਆਖਦੇ ਹਨ ।੨।

ਹੇ ਭਾਈ ! ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਹੀ ਸਦਾ ਸਾਥ ਦੇਣ ਵਾਲਾ ਪਦਾਰਥ ਹੈ, ਪਰ ਮਾਇਆ ਦੇ ਮੋਹ ਵਿਚ ਝੱਲੇ ਹੋਏ ਮਨੁੱਖ ਇਸ ਹਰਿ-ਨਾਮ ਦਾ ਭੇਤ ਰਤਾ ਭੀ ਨਹੀਂ ਸਮਝਦੇ ।੩।

(ਜੀਵਾਂ ਦੇ ਭੀ ਕੀਹ ਵੱਸ ?) ਹੇ ਨਾਨਕ ! ਪ੍ਰਭੂ ਮੇਹਰ ਕਰ ਕੇ ਜਿਨ੍ਹਾਂ ਮਨੁੱਖਾਂ ਨੂੰ ਸਾਧ ਸੰਗਤਿ ਵਿਚ ਰੱਖਦਾ ਹੈ ਉਹੀ ਉਸ ਪ੍ਰਭੂ ਦੀ ਸਰਨ ਆਏ ਰਹਿੰਦੇ ਹਨ ।੪।੨।੧੪੨।

**ਆਸਾ ਮਹਲਾ ੫ ਤਿਪਦੇ ॥ ਓਹਾ ਪ੍ਰੇਮ ਪਿਰੀ ॥੧॥ ਰਹਾਉ ॥ ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ ॥੧॥ ਰਾਜ ਨ ਭਾਗ ਨ ਹੁਕਮ ਨ ਸਾਦਨ ॥ ਕਿਛੁ ਕਿਛੁ ਨ ਚਾਹੀ ॥੨॥ ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥ ਨਾਨਕ ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ ॥੩॥੩॥੧੪੩॥ {ਪੰਨਾ ੪੦੬-੪੦੭}**

**ਪਦ ਅਰਥ** :—ਪ੍ਰੇਮ ਪਿਰੀ—ਪਿਆਰੇ ਦਾ ਪ੍ਰੇਮ ।੧।ਰਹਾਉ।

ਕਨਿਕ—ਸੋਨਾ । ਮਾਣਿਕ—ਮੋਤੀ । ਗਜ ਮੋਤੀਅਨ—ਵੱਡੇ ਵੱਡੇ ਮੋਤੀ ।੧।

ਸਾਦ—ਸਵਾਦਲੇ ਖਾਣੇ । ਚਾਹੀ—ਮੈਂ ਚਾਹੁੰਦਾ ਹਾਂ ।੨।

ਬੰਦਨ—ਨਮਸਕਾਰ । ਸੁਖੋ ਸੁਖੁ—ਸੁਖ ਹੀ ਸੁਖ । ਪਾਹੀ—ਪਾਹੀਂ, ਮੈਂ ਪਾਂਦਾ ਹਾਂ । ਹਰੀ—ਦੂਰ ਕੀਤੀ ।੩।

**ਅਰਥ** :—(ਹੇ ਭਾਈ ! ਮੈਨੂੰ ਤਾਂ) ਪਿਆਰੇ (ਪ੍ਰਭੂ) ਦਾ ਉਹ ਪ੍ਰੇਮ ਹੀ (ਚਾਹੀਦਾ ਹੈ) ।੧।ਰਹਾਉ।

(ਹੇ ਭਾਈ ! ਪ੍ਰਭੂ ਦੇ ਪਿਆਰ ਦੇ ਟਾਕਰੇ ਤੇ) ਸੋਨਾ, ਮੋਤੀ, ਵੱਡੇ ਵੱਡੇ ਮੋਤੀ, ਹੀਰੇ-ਲਾਲ—ਮੈਨੂੰ ਇਹਨਾਂ ਵਿਚੋਂ ਕੋਈ ਭੀ ਚੀਜ਼ ਨਹੀਂ ਚਾਹੀਦੀ, ਨਹੀਂ ਚਾਹੀਦੀ, ।੧।

(ਹੇ ਭਾਈ ! ਪ੍ਰਭੂ-ਪਿਆਰ ਦੇ ਥਾਂ) ਨਾਹ ਰਾਜ, ਨਾਹ ਧਨ-ਪਦਾਰਥ, ਨਾਹ ਹੁਕੂਮਤ ਨਾਹ ਸੁਆਦਲੇ ਖਾਣੇ—ਮੈਨੂੰ ਕਿਸੇ ਚੀਜ਼ ਦੀ ਭੀ ਲੋੜ ਨਹੀਂ ।੨।

ਹੇ ਭਾਈ ! ਸੰਤ ਜਨਾਂ ਦੇ ਚਰਨਾਂ ਦੀ ਸਰਨ, ਸੰਤ ਜਨਾਂ ਦੇ ਚਰਨਾਂ ਤੇ ਨਮਸਕਾਰ—ਇਸ ਵਿਚ ਮੈਂ ਸੁਖ ਹੀ ਸੁਖ ਅਨੁਭਵ ਕਰਦਾ ਹਾਂ ।

ਹੇ ਨਾਨਕ ! ਜੇ ਪਿਆਰੇ ਪ੍ਰਭੂ ਦਾ ਪ੍ਰੇਮ ਮਿਲ ਜਾਏ ਤਾਂ ਉਹ ਮਨ ਵਿਚੋਂ ਤ੍ਰਿਸ਼ਨਾ ਦੀ ਸੜਨ ਦੂਰ ਕਰ ਦੇਂਦਾ ਹੈ ।੩।੩।੧੪੩।

**ਆਸਾ ਮਹਲਾ ੫ ॥ ਗੁਰਹਿ ਦਿਖਾਇਓ ਲੋਇਨਾ ॥੧॥ ਰਹਾਉ ॥ ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥੧॥ ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥੨॥ ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥੩॥੪॥੧੪੪॥ {ਪੰਨਾ ੪੦੭}**

**ਪਦ ਅਰਥ** :—ਗੁਰਹਿ—ਗੁਰੂ ਨੇ । ਲੋਇਨਾ—(ਇਹਨਾਂ) ਅੱਖਾਂ ਨਾਲ ।੧।ਰਹਾਉ।

ਈਤਹਿ—ਇਸ ਲੋਕ ਵਿਚ । ਊਤਹਿ—ਉਸ ਲੋਕ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਮੋਹਿਨਾ—ਹੇ ਮੋਹਨ-ਪ੍ਰਭੂ ! ।੧।

ਕਾਰਨ ਕਰਨਾ—ਜਗਤ ਦਾ ਮੂਲ ਰਚਨ ਵਾਲਾ । ਧਰਨਾ—ਸ੍ਰਿਸ਼ਟੀ । ਸੋਹਿਨਾ—ਹੇ ਸੋਹਣੇ ਪ੍ਰਭੂ ! ।੨।

ਪਰਸਨ—ਛੁਹਣੇ । ਸੁਖਿ—ਸੁਖ ਵਿਚ । ਸੋਇਨਾ—ਲੀਨਤਾ ।੩।

**ਅਰਥ** :—(ਹੇ ਮੋਹਨ-ਪ੍ਰਭੂ !) ਗੁਰੂ ਨੇ ਮੈਨੂੰ ਇਹਨਾਂ ਅੱਖਾਂ ਨਾਲ ਤੇਰਾ ਦਰਸਨ ਕਰਾ ਦਿੱਤਾ ਹੈ ।੧।ਰਹਾਉ।

(ਹੁਣ) ਹੇ ਮੋਹਨ ! ਇਸ ਲੋਕ ਵਿਚ, ਪਰਲੋਕ ਵਿਚ, ਹਰੇਕ ਸਰੀਰ ਵਿਚ, ਹਰੇਕ ਹਿਰਦੇ ਵਿਚ (ਮੈਨੂੰ) ਤੂੰ ਹੀ ਦਿੱਸ ਰਿਹਾ ਹੈਂ ।੧।

(ਹੁਣ) ਹੇ ਸੋਹਣੇ ਪ੍ਰਭੂ ! (ਮੈਨੂੰ ਨਿਸ਼ਚਾ ਆ ਗਿਆ ਹੈ ਕਿ) ਇਕ ਤੂੰ ਹੀ ਸਾਰੇ ਜਗਤ ਦਾ ਮੂਲ ਰਚਨ ਵਾਲਾ ਹੈਂ, ਇਕ ਤੂੰ ਹੀ ਸਾਰੀ ਸ੍ਰਿਸ਼ਟੀ ਨੂੰ ਸਹਾਰਾ ਦੇਣ ਵਾਲਾ ਹੈਂ ।੨।

ਹੇ ਨਾਨਕ ! (ਆਖ—ਹੇ ਮੋਹਨ ਪ੍ਰਭੂ !) ਮੈਂ ਤੇਰੇ ਸੰਤਾਂ ਦੇ ਚਰਨ ਛੁੰਹਦਾ ਹਾਂ ਉਹਨਾਂ ਦੇ ਦਰਸਨ ਤੋਂ ਸਦਕੇ ਜਾਂਦਾ ਹਾਂ (ਸੰਤਾਂ ਦੀ ਕਿਰਪਾ ਨਾਲ ਹੀ ਤੇਰਾ ਮਿਲਾਪ ਹੁੰਦਾ ਹੈ, ਤੇ) ਸਦਾ ਲਈ ਆਤਮਕ ਆਨੰਦ ਵਿਚ ਲੀਨਤਾ ਪ੍ਰਾਪਤ ਹੁੰਦੀ ਹੈ ।੩।੪।੧੪੪।

**ਆਸਾ ਮਹਲਾ ੫ ॥ ਹਰਿ ਹਰਿ ਨਾਮੁ ਅਮੋਲਾ ॥ ਓਹੁ ਸਹਜਿ ਸੁਹੇਲਾ ॥੧॥ ਰਹਾਉ ॥ ਸੰਗਿ ਸਹਾਈ ਛੋਡਿ ਨ ਜਾਈ ਓਹੁ ਅਗਹ ਅਤੋਲਾ ॥੧॥ ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ ॥੨॥ ਅਲਖੁ ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ ਚੋਲ੍ਹਾ ॥੩॥੫॥੧੪੫॥ {ਪੰਨਾ ੪੦੭}**

**ਪਦ ਅਰਥ** :—ਅਮੋਲਾ—ਜੇਹੜਾ ਕਿਸੇ ਭੀ ਮੁੱਲ ਤੋਂ ਨਾਹ ਮਿਲ ਸਕੇ । ਓਹੁ—ਉਹ (ਮਨੁੱਖ) । ਸਹਜਿ—ਆਤਮਕ ਅਡੋਲਤਾ ਵਿਚ । ਸੁਹੇਲਾ—ਸੌਖਾ ।੧।ਰਹਾਉ।

ਸੰਗਿ—ਨਾਲ । ਸਹਾਈ—ਸਾਥੀ । ਓਹੁ—ਉਹ (ਪਰਮਾਤਮਾ) । ਅਗਾਹ—ਜੋ ਪਕੜਿਆ ਨਾਹ ਜਾ ਸਕੇ ।੧।

ਮੋਰੋ—ਮੇਰਾ । ਓਲ੍ਹਾ—ਸਹਾਰਾ ।੨।

ਅਲਖੁ—ਜਿਸ ਦਾ ਸਹੀ ਸਰੂਪ ਸਮਝ ਵਿਚ ਨਾਹ ਆ ਸਕੇ । ਗੁਰ ਤੇ—ਗੁਰੂ ਪਾਸੋਂ । ਚੋਲ੍ਹਾ—ਚੋਹਲ, ਅਜਬ ਕੌਤਕ ।੩।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਦਾ ਅਮੋਲਕ ਨਾਮ ਪ੍ਰਾਪਤ ਹੋ ਜਾਂਦਾ ਹੈ ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ਉਹ ਮਨੁੱਖ ਸੌਖਾ ਜੀਵਨ ਬਿਤੀਤ ਕਰਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਹੀ ਸਦਾ ਨਾਲ ਰਹਿਣ ਵਾਲਾ ਸਾਥੀ ਹੈ, ਉਹ ਕਦੇ ਛੱਡ ਨਹੀਂ ਜਾਂਦਾ, ਪਰ ਉਹ (ਕਿਸੇ ਚਤੁਰਾਈ ਸਿਆਣਪ ਨਾਲ) ਵੱਸ ਵਿਚ ਨਹੀਂ ਆਉਂਦਾ ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ।੧।

ਹੇ ਭਾਈ ! ਉਹ ਪਰਮਾਤਮਾ ਹੀ ਮੇਰਾ ਪ੍ਰੀਤਮ ਹੈ ਮੇਰਾ ਭਰਾ ਹੈ ਮੇਰਾ ਪਿਉ ਹੈ ਤੇ ਮੇਰੀ ਮਾਂ ਹੈ, ਉਹ ਪਰਮਾਤਮਾ ਹੀ ਆਪਣੇ ਭਗਤਾਂ (ਦੀ ਜ਼ਿੰਦਗੀ) ਦਾ ਸਹਾਰਾ ਹੈ ।੨।

ਹੇ ਨਾਨਕ ! (ਆਖ—ਹੇ ਭਾਈ !) ਉਸ ਪਰਮਾਤਮਾ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਗੁਰੂ ਨੇ ਮੈਨੂੰ ਉਸ ਦੀ ਸਮਝ ਬਖ਼ਸ਼ ਦਿੱਤੀ ਹੈ, ਗੁਰੂ ਪਾਸੋਂ ਮੈਂ ਉਸ ਦਾ ਮਿਲਾਪ ਹਾਸਲ ਕੀਤਾ ਹੈ । ਇਹ ਉਸ ਪਰਮਾਤਮਾ ਦਾ ਇਕ ਅਜਬ ਤਮਾਸ਼ਾ ਹੈ (ਕਿ ਗੁਰੂ ਦੀ ਰਾਹੀਂ ਮਿਲ ਪੈਂਦਾ ਹੈ) ।੩।੪।੧੪੫।

**ਆਸਾ ਮਹਲਾ ੫ ॥ ਆਪੁਨੀ ਭਗਤਿ ਨਿਬਾਹਿ ॥ ਠਾਕੁਰ ਆਇਓ ਆਹਿ ॥੧॥ ਰਹਾਉ ॥ ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥੧॥ ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥੨॥ ਨਾਮੁ ਧਿਆਵਉ ਸਹਜਿ ਸਮਾਵਉ ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥ {ਪੰਨਾ ੪੦੭}**

**ਪਦ ਅਰਥ** :—ਨਿਬਾਹਿ—ਸਦਾ ਵਾਸਤੇ ਦੇਈ ਰੱਖ । ਠਾਕੁਰ—ਹੇ ਠਾਕੁਰ ! ਆਹਿ—ਤਾਂਘ ਕਰ ਕੇ ।੧।ਰਹਾਉ।

ਪਦਾਰਥੁ—ਕੀਮਤੀ ਚੀਜ਼ । ਸਕਾਰਥੁ—ਸਫਲ, ਕਾਮਯਾਬ । ਬਸਾਹਿ—ਵਸਾਈ ਰੱਖ ।੧।

ਮੁਕਤਾ—ਮੁਕਤੀ । ਜੁਗਤਾ—ਜੁਗਤੀ । ਸੰਗਾਹਿ—ਸੰਗਤਿ ਵਿਚ ।੨।

ਧਿਆਵਉ—ਮੈਂ ਸਿਮਰਦਾ ਹਾਂ । ਸਹਜਿ—ਆਤਮਕ ਅਡੋਲਤਾ ਵਿਚ । ਗਾਹਿ—ਗਾਹ ਕੇ, ਚੁੱਭੀ ਲਾ ਕੇ ।੩।

**ਅਰਥ** :—ਹੇ ਮੇਰੇ ਮਾਲਕ ! ਮੈਂ ਤਾਂਘ ਕਰ ਕੇ (ਤੇਰੀ ਸਰਨ) ਆਇਆ ਹਾਂ, ਮੈਨੂੰ ਆਪਣੀ ਭਗਤੀ ਸਦਾ ਦੇਈ ਰੱਖ ।੧।ਰਹਾਉ।

ਹੇ ਮੇਰੇ ਮਾਲਕ ! ਆਪਣੇ ਚਰਨ ਮੇਰੇ ਹਿਰਦੇ ਵਿਚ ਵਸਾਈ ਰੱਖ, ਮੈਨੂੰ ਆਪਣਾ ਕੀਮਤੀ ਨਾਮ ਦੇਈ ਰੱਖ, ਤਾਕਿ ਮੇਰਾ ਜੀਵਨ ਸਫਲ ਹੋ ਜਾਏ ।੧।

ਹੇ ਮੇਰੇ ਮਾਲਕ ! ਮੈਨੂੰ ਆਪਣੇ ਸੰਤਾਂ ਦੀ ਸੰਗਤਿ ਵਿਚ ਰੱਖੀ ਰੱਖ, ਇਹੀ ਮੇਰੇ ਵਾਸਤੇ ਮੁਕਤੀ ਹੈ, ਤੇ ਇਹੀ ਮੇਰੇ ਵਾਸਤੇ ਜੀਵਨ-ਚੱਜ ਹੈ ।੨।

ਹੇ ਨਾਨਕ ! (ਆਖ—) ਹੇ ਹਰੀ ! (ਮੇਹਰ ਕਰ) ਤੇਰੇ ਗੁਣਾਂ ਵਿਚ ਚੁੱਭੀ ਲਾ ਕੇ ਮੈਂ ਤੇਰਾ ਨਾਮ ਸਿਮਰਦਾ ਰਹਾਂ ਤੇ ਆਤਮਕ ਅਡੋਲਤਾ ਵਿਚ ਟਿਕਿਆ ਰਹਾਂ ।੩।੬।੧੪੬।

**ਆਸਾ ਮਹਲਾ ੫ ॥ ਠਾਕੁਰ ਚਰਣ ਸੁਹਾਵੇ ॥ ਹਰਿ ਸੰਤਨ ਪਾਵੇ ॥੧॥ ਰਹਾਉ ॥ ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੇ ॥੧॥ ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ ॥੨॥ ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ ਜਾਵੇ ॥੩॥੭॥੧੪੭॥ {ਪੰਨਾ ੪੦੭}**

**ਪਦ ਅਰਥ** :—ਸੁਹਾਵੇ—ਸੁਖ ਦੇਣ ਵਾਲੇ, ਸੋਹਣੇ । ਪਾਵੇ—ਪ੍ਰਾਪਤ ਕੀਤੇ ।੧।ਰਹਾਉ।

ਆਪੁ—ਆਪਾ-ਭਾਵ । ਰਸਿ—ਰਸ ਨਾਲ, ਆਨੰਦ ਨਾਲ । ਗਾਵੇ—ਗਾਏ ਹਨ ।੧।

ਏਕਹਿ—ਇਕ (ਪਰਮਾਤਮਾ) ਦੀ ਹੀ । ਪਿਆਸਾ—ਤਾਂਘ । ਆਨ—ਕੁਝ ਹੋਰ ।੨।

ਨਾਨਕ—ਹੇ ਨਾਨਕ ! ।੩।

**ਅਰਥ** :—(ਹੇ ਭਾਈ !) ਮਾਲਕ-ਪ੍ਰਭੂ ਦੇ ਚਰਨ ਸੋਹਣੇ ਹਨ, ਪਰ ਪ੍ਰਭੂ ਦੇ ਸੰਤਾਂ ਨੂੰ (ਇਹਨਾਂ ਦਾ ਮਿਲਾਪ) ਪ੍ਰਾਪਤ ਹੁੰਦਾ ਹੈ ।੧।ਰਹਾਉ।

(ਹੇ ਭਾਈ ! ਪਰਮਾਤਮਾ ਦੇ ਸੰਤ) ਆਪਾ-ਭਾਵ ਦੂਰ ਕਰ ਕੇ ਪਰਮਾਤਮਾ ਦੀ ਸੇਵਾ-ਭਗਤੀ ਕਰਦੇ ਹਨ ਤੇ ਉਸ ਦੇ ਗੁਣ ਬੜੇ ਆਨੰਦ ਨਾਲ ਗਾਂਦੇ ਰਹਿੰਦੇ ਹਨ ।੧।

(ਹੇ ਭਾਈ ! ਪਰਮਾਤਮਾ ਦੇ ਸੰਤਾਂ ਨੂੰ) ਇਕ ਪਰਮਾਤਮਾ ਦੀ (ਸਹਾਇਤਾ ਦੀ) ਹੀ ਆਸਾ ਟਿਕੀ ਰਹਿੰਦੀ ਹੈ, ਉਹਨਾਂ ਨੂੰ ਪਰਮਾਤਮਾ ਦੇ ਦਰਸਨ ਦੀ ਤਾਂਘ ਲੱਗੀ ਰਹਿੰਦੀ ਹੈ (ਇਸ ਤੋਂ ਬਿਨਾ) ਕੋਈ ਹੋਰ (ਦੁਨੀਆ ਵਾਲੀ ਆਸ) ਚੰਗੀ ਨਹੀਂ ਲੱਗਦੀ ।੨।

ਹੇ ਨਾਨਕ ! (ਆਖ—ਹੇ ਪ੍ਰਭੂ ! ਤੇਰੇ ਸੰਤਾਂ ਦੇ ਹਿਰਦੇ ਵਿਚ ਤੇਰੇ ਚਰਨਾਂ ਦਾ ਪ੍ਰੇਮ ਹੋਣਾ—ਇਹ) ਤੇਰੀ ਹੀ ਮੇਹਰ ਹੈ (ਨਹੀਂ ਤਾਂ) ਵਿਚਾਰੇ ਜੀਵਾਂ ਦਾ ਕੀਹ ਜ਼ੋਰ ਹੈ । ਹੇ ਪ੍ਰਭੂ ! ਮੈਂ ਤੈਥੋਂ ਕੁਰਬਾਨ ਜਾਂਦਾ ਹਾਂ ।੩।੭।੧੪੭।

**ਆਸਾ ਮਹਲਾ ੫ ॥ ਏਕੁ ਸਿਮਰਿ ਮਨ ਮਾਹੀ ॥੧॥ ਰਹਾਉ ॥ ਨਾਮੁ ਧਿਆਵਹੁ ਰਿਦੈ ਬਸਾਵਹੁ ਤਿਸੁ ਬਿਨੁ ਕੋ ਨਾਹੀ ॥੧॥ ਪ੍ਰਭ ਸਰਨੀ ਆਈਐ ਸਰਬ ਫਲ ਪਾਈਐ ਸਗਲੇ ਦੁਖ ਜਾਹੀ ॥੨॥ ਜੀਅਨ ਕੋ ਦਾਤਾ ਪੁਰਖੁ ਬਿਧਾਤਾ ਨਾਨਕ ਘਟਿ ਘਟਿ ਆਹੀ ॥੩॥੮॥੧੪੮॥ {ਪੰਨਾ ੪੦੭}**

**ਪਦ ਅਰਥ** :—ਮਨ ਮਾਹੀ—ਮਨ ਮਾਹਿ, ਮਨ ਵਿਚ ।੧।ਰਹਾਉ।

ਰਿਦੈ—ਹਿਰਦੇ ਵਿਚ । ਕੋ—ਕੋਈ (ਹੋਰ) ।੧।

ਆਈਐ—ਆਉਣਾ ਚਾਹੀਦਾ ਹੈ । ਸਗਲੇ—ਸਾਰੇ । ਜਾਹੀ—ਜਾਹਿ, ਦੂਰ ਹੋ ਜਾਂਦੇ ਹਨ ।੨।

ਕੋ—ਦਾ । ਬਿਧਾਤਾ—ਸਿਰਜਨਹਾਰ । ਘਟਿ ਘਟਿ—ਹਰੇਕ ਘਟ ਵਿਚ । ਆਹੀ—ਹੈ ।੩।

**ਅਰਥ** :—(ਹੇ ਭਾਈ ! ਆਪਣੇ) ਮਨ ਵਿਚ ਇਕ ਪਰਮਾਤਮਾ ਨੂੰ ਸਿਮਰਦਾ ਰਹੁ ।੧।ਰਹਾਉ।

(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਿਆ ਕਰੋ, ਹਰਿ-ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖੋ । ਪਰਮਾਤਮਾ ਤੋਂ ਬਿਨਾ ਹੋਰ ਕੋਈ (ਸਹਾਈ) ਨਹੀਂ ਹੈ ।੧।

(ਹੇ ਭਾਈ !) ਆਓ ਪਰਮਾਤਮਾ ਦੀ ਸਰਨ ਪਏ ਰਹੀਏ (ਤੇ ਪਰਮਾਤਮਾ ਪਾਸੋਂ) ਸਾਰੇ ਫਲ ਹਾਸਲ ਕਰੀਏ । (ਪਰਮਾਤਮਾ ਦੀ ਸਰਨ ਪਿਆਂ) ਸਾਰੇ ਦੁੱਖ ਦੂਰ ਹੋ ਜਾਂਦੇ ਹਨ ।੨।

ਹੇ ਨਾਨਕ ! (ਆਖ—) ਸਿਰਜਨਹਾਰ ਅਕਾਲ ਪੁਰਖ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਹ ਹਰੇਕ ਸਰੀਰ ਵਿਚ ਮੌਜੂਦ ਹੈ ।੩।੮।੧੪੮।

**ਆਸਾ ਮਹਲਾ ੫ ॥ ਹਰਿ ਬਿਸਰਤ ਸੋ ਮੂਆ ॥੧॥ ਰਹਾਉ ॥ ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥੧॥ ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ ॥੨॥ ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥ {ਪੰਨਾ ੪੦੭}**

**ਪਦ ਅਰਥ** :—ਸੋ—ਉਹ ਮਨੁੱਖ । ਮੂਆ—ਆਤਮਕ ਮੌਤੇ ਮਰ ਗਿਆ ।੧।ਰਹਾਉ।

ਸੁਖੀਆ—ਸੁਖੀ । ਪਾਵੈ—ਪ੍ਰਾਪਤ ਕਰ ਲੈਂਦਾ ਹੈ ।੧।

ਰਾਜੁ—ਰਾਜਾ । ਹਉ ਕਰਮ—ਅਹੰਕਾਰ ਦੇ ਕੰਮ । ਭ੍ਰਮਿ—ਭਰਮ ਵਿਚ, ਵਹਮ ਵਿਚ । ਸੂਆ—ਤੋਤਾ । ਨਲਿਨੀ—ਉਹ ਨਲਕੀ ਜਿਸ ਨਾਲ ਤੋਤੇ ਨੂੰ ਫੜਦੇ ਹਨ । ਇਕ ਖ਼ਾਲੀ ਨਲਕੀ ਕਿਸੇ ਸੀਖ ਆਦਿਕ ਵਿਚ ਪ੍ਰੋ ਕੇ ਦੋਹਾਂ ਸਿਰਿਆਂ ਉਤੇ ਡੰਡਿਆਂ ਦਾ ਸਹਾਰਾ ਦੇ ਕੇ ਇਕ ਚਰਖੜੀ ਜਿਹੀ ਬਣਾ ਲਈਦੀ ਹੈ । ਉਸ ਦੇ

ਉਪਰਵਾਰ ਚੋਗਾ ਰੱਖਣ ਦਾ ਪ੍ਰਬੰਧ ਕੀਤਾ ਜਾਂਦਾ ਹੈ । ਹੇਠਲੇ ਪਾਸੇ ਪਾਣੀ-ਭਰਿਆ ਖੁੱਲ੍ਹਾ ਭਾਂਡਾ ਰੱਖਿਆ ਜਾਂਦਾ ਹੈ । ਤੋਤਾ ਚੋਗੇ ਦੇ ਲਾਲਚ ਵਿਚ ਨਲਕੀ ਉਤੇ ਆ ਬੈਠਦਾ ਹੈ, ਉਹ ਉਸ ਤੋਤੇ ਦੇ ਭਾਰ ਨਾਲ ਉਲਟ ਜਾਂਦੀ ਹੈ । ਹੇਠਲੇ ਪਾਸੇ ਪਾਣੀ ਵੇਖ ਕੇ ਤੋਤਾ ਪਾਣੀ ਵਿਚ ਡਿਗਣੋਂ ਬਚਣ ਲਈ ਨਲਕੀ ਨੂੰ ਘੁੱਟ ਕੇ ਫੜੀ ਰੱਖਦਾ ਹੈ ਤੇ ਪਕੜਿਆ ਜਾਂਦਾ ਹੈ ।੨।

ਭੇਟਿਆ—ਮਿਲ ਪਿਆ । ਨਿਹਚਲੁ—ਅਟੱਲ ਆਤਮਕ ਜੀਵਨ ਵਾਲਾ । ਥੀਆ—ਹੋ ਗਿਆ ।੩।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਦੀ ਯਾਦ ਭੁੱਲ ਗਈ ਉਹ ਆਤਮਕ ਮੌਤੇ ਮਰ ਗਿਆ ।੧।ਰਹਾਉ।

ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ, ਉਹ ਸਾਰੇ (ਮਨ-ਇੱਛਤ) ਫਲ ਹਾਸਲ ਕਰ ਲੈਂਦਾ ਹੈ ਤੇ ਸੌਖਾ ਜੀਵਨ ਗੁਜ਼ਾਰਦਾ ਹੈ ।੧।

(ਪਰ, ਹੇ ਭਾਈ ! ਪਰਮਾਤਮਾ ਦਾ ਨਾਮ ਵਿਸਾਰ ਕੇ ਜੇਹੜਾ ਮਨੁੱਖ ਆਪਣੇ ਆਪ ਨੂੰ) ਰਾਜਾ (ਭੀ) ਅਖਵਾਂਦਾ ਹੈ ਉਹ ਅਹੰਕਾਰ ਪੈਦਾ ਕਰਨ ਵਾਲੇ ਕੰਮ (ਹੀ) ਕਰਦਾ ਹੈ ਉਹ (ਰਾਜ ਦੇ ਮਾਣ ਵਿਚ ਇਉਂ) ਬੱਝਾ ਰਹਿੰਦਾ ਹੈ ਜਿਵੇਂ (ਡੁੱਬਣ ਤੋਂ ਬਚੇ ਰਹਿਣ ਦੇ) ਵਹਿਮ ਵਿਚ ਤੋਤਾ ਨਲਕੀ ਨਾਲ ਚੰਬੜਿਆ ਰਹਿੰਦਾ ਹੈ ।੨।

ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਸਤਿਗੁਰੂ ਮਿਲ ਪੈਂਦਾ ਹੈ ਉਹ ਮਨੁੱਖ ਅਟੱਲ ਆਤਮਕ ਜੀਵਨ ਵਾਲਾ ਬਣ ਜਾਂਦਾ ਹੈ ।੩।੯।੧੪੯।

**ਆਸਾ ਮਹਲਾ ੫ ਘਰੁ ੧੪**

**ੴ ਸਤਿਗੁਰ ਪ੍ਰਸਾਦਿ ॥ ਓਹੁ ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥੧॥ ਰਹਾਉ ॥ ਜੋ ਪ੍ਰਭ ਭਾਵੈ ਜਨਮਿ ਨ ਆਵੈ ॥ ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥੧॥ ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥ ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥੨॥੧॥੧੫੦॥ {ਪੰਨਾ ੪੦੭-੪੦੮}**

**ਪਦ ਅਰਥ** :—ਨੇਹੁ—ਪਿਆਰ । ਨਵੇਲਾ—ਨਵਾਂ, ਸੱਜਰਾ । ਸਿਉ—ਨਾਲ ।੧।ਰਹਾਉ।

ਪ੍ਰਭ ਭਾਵੈ—ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਜਨਮਿ—(ਮੁੜ ਮੁੜ) ਜਨਮ ਵਿਚ । ਰਚੈ—ਮਸਤ ਰਹਿੰਦਾ ਹੈ ।੧।

ਸੰਗਿ—ਨਾਲ । ਮਿਲੀਜੈ—ਮਿਲ ਸਕੀਦਾ ਹੈ । ਦੀਜੈ—ਜੇ ਦਿੱਤਾ ਜਾਏ । ਨਾਨਕ—ਨਾਨਕ ਨੂੰ ।੨।

**ਅਰਥ** :—ਹੇ ਭਾਈ ! ਜੇਹੜਾ ਪਿਆਰ ਪਿਆਰੇ ਪ੍ਰੀਤਮ ਪ੍ਰਭੂ ਨਾਲ ਬਣਿਆ ਰਹਿੰਦਾ ਹੈ ਉਹ ਪਿਆਰ ਸਦਾ ਨਵਾਂ ਰਹਿੰਦਾ ਹੈ (ਦੁਨੀਆ ਵਾਲੇ ਪਿਆਰ ਛੇਤੀ ਹੀ ਫਿੱਕੇ ਪੈ ਜਾਂਦੇ ਹਨ) ।੧।ਰਹਾਉ।

ਹੇ ਭਾਈ ! ਜੇਹੜਾ ਮਨੁੱਖ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ (ਉਹ ਉਸ ਪਿਆਰ ਦੀ ਬਰਕਤਿ ਨਾਲ ਮੁੜ ਮੁੜ) ਜਨਮ ਵਿਚ ਨਹੀਂ ਆਉਂਦਾ । ਜਿਸ ਮਨੁੱਖ ਨੂੰ ਹਰੀ ਦਾ ਪ੍ਰੇਮ ਪ੍ਰਾਪਤ ਹੋ ਜਾਂਦਾ ਹੈ ਹਰੀ ਦੀ ਭਗਤੀ ਪ੍ਰਾਪਤ ਹੋ ਜਾਂਦੀ ਹੈ ਉਹ (ਸਦਾ) ਹਰੀ ਦੀ ਪ੍ਰੀਤਿ ਵਿਚ ਮਸਤ ਰਹਿੰਦਾ ਹੈ ।੧।

(ਪਰ, ਹੇ ਭਾਈ ! ਇਸ ਪਿਆਰ ਦਾ ਮੁੱਲ ਭੀ ਦੇਣਾ ਪੈਂਦਾ ਹੈ) ਪ੍ਰਭੂ (ਦੇ ਚਰਨਾਂ) ਵਿਚ (ਤਦੋਂ ਹੀ) ਮਿਲ ਸਕੀਦਾ ਹੈ ਜੇ (ਆਪਣਾ) ਇਹ ਮਨ ਹਵਾਲੇ ਕਰ ਦੇਈਏ, (ਇਹ ਗੱਲ ਪਰਮਾਤਮਾ ਦੀ ਮੇਹਰ ਨਾਲ ਹੀ ਹੋ ਸਕਦੀ ਹੈ, ਤਾਂ ਤੇ) ਹੇ ਨਾਨਕ ! (ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਆਪਣੀ ਮੇਹਰ ਕਰ (ਤਾ ਕਿ ਤੇਰੇ ਦਾਸ) ਨਾਨਕ ਨੂੰ ਤੇਰਾ ਨਾਮ (ਤੇਰੇ ਨਾਮ ਦਾ ਪਿਆਰ) ਪ੍ਰਾਪਤ ਹੋ ਜਾਏ ।੨।੧।੧੫੦।

**ਨੋਟ** :—ਘਰੁ ੧੪ ਦੇ ਸ਼ਬਦਾਂ ਦਾ ਸੰਗ੍ਰਹ ਸ਼ੁਰੂ ਹੋਇਆ ਹੈ ।

**ਆਸਾ ਮਹਲਾ ੫ ॥ ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ ਰਹਾਉ ॥ ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ ॥੧॥ ਵਰਤ ਨੇਮ ਸੰਜਮ ਕਰਿ ਥਾਕੇ ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ ॥੨॥੨॥੧੫੧॥ {ਪੰਨਾ ੪੦੮}**

**ਪਦ ਅਰਥ** :—ਰਾਮ—ਹੇ ਰਾਮ । ਧੀਰਜੁ—ਸ਼ਾਂਤੀ । ਕੋ—ਹੋਰ ਕੋਈ ਭੀ ।੧।ਰਹਾਉ।

ਪ੍ਰਭ—ਹੇ ਪ੍ਰਭੂ ! ।੧।

ਸੰਜਮ—ਇੰਦ੍ਰਿਆਂ ਨੂੰ ਕਾਬੂ ਕਰਨ ਦੇ ਸਾਧਨ । ਕਰਿ—ਕਰ ਕੇ । ਸਾਧ—ਗੁਰੂ । ਸੰਗਿ—ਨਾਲ ।੨।

**ਅਰਥ** :—ਹੇ ਮੇਰੇ ਪਿਆਰੇ ਰਾਮ ! (ਮੈਨੂੰ) ਮਿਲ । ਤੇਰੇ ਮਿਲਾਪ ਤੋਂ ਬਿਨਾ ਹੋਰ ਕੋਈ ਭੀ (ਉੱਦਮ) ਮੇਰੇ ਮਨ ਵਿਚ ਸ਼ਾਂਤੀ ਪੈਦਾ ਨਹੀਂ ਕਰ ਸਕਦਾ ।੧।ਰਹਾਉ।

ਹੇ ਪਿਆਰੇ ਰਾਮ ! ਅਨੇਕਾਂ ਲੋਕਾਂ ਨੇ ਸ਼ਾਸਤ੍ਰਾਂ ਸਿਮ੍ਰਿਤੀਆਂ ਦੇ ਲਿਖੇ ਅਨੁਸਾਰ (ਮਿਥੇ ਹੋਏ ਧਾਰਮਿਕ) ਕੰਮ ਕੀਤੇ, ਪਰ, ਹੇ ਪ੍ਰਭੂ ! (ਇਹਨਾਂ ਕਰਮਾਂ ਨਾਲ ਤੇਰਾ ਦਰਸਨ ਨਸੀਬ ਨਾਹ ਹੋਇਆ, ਤੇ) ਤੇਰੇ ਦਰਸਨ ਤੋਂ ਬਿਨਾ ਆਤਮਕ ਆਨੰਦ ਨਹੀਂ ਮਿਲਦਾ ।੧।

ਹੇ ਪ੍ਰਭੂ ! (ਸ਼ਾਸਤ੍ਰਾਂ ਦੇ ਕਹੇ ਅਨੁਸਾਰ) ਅਨੇਕਾਂ ਲੋਕ ਵਰਤ ਰੱਖਦੇ ਰਹੇ, ਕਈ ਨੇਮ ਨਿਬਾਹੁੰਦੇ ਰਹੇ, ਇੰਦ੍ਰਿਆਂ ਨੂੰ ਵੱਸ ਕਰਨ ਦੇ ਜਤਨ ਕਰਦੇ ਰਹੇ, ਪਰ ਇਹ ਸਭ ਕੁਝ ਕਰ ਕੇ ਥੱਕ ਗਏ (ਤੇਰਾ ਦਰਸਨ ਪ੍ਰਾਪਤ ਨਾਹ ਹੋਇਆ) ।

ਹੇ ਨਾਨਕ ! ਗੁਰੂ ਦੀ ਸਰਨ ਪਿਆਂ (ਮਨੁੱਖ ਦਾ ਮਨ) ਪਰਮਾਤਮਾ (ਦੇ ਚਰਨਾਂ) ਵਿਚ ਲੀਨ ਹੋ ਜਾਂਦਾ ਹੈ (ਤੇ ਮਨ ਨੂੰ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ) ।੨।੨।੧੫੧।

**ਆਸਾ ਮਹਲਾ ੫ ਘਰੁ ੧੫ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥ ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥ ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥੧॥ ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥ ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥੧॥ ਰਹਾਉ ॥ ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥ ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥੨॥ ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ ॥ ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ ॥੩॥ ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥ ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ ॥੪॥੧॥੧੫੨॥ {ਪੰਨਾ ੪੦੮}**

**ਨੋਟ** :—ਪੜਤਾਲ—ਜਿਥੇ ਤਾਲ ਮੁੜ ਮੁੜ ਪਰਤਦਾ (—ਪੜ) ਰਹੇ, ਬਦਲਦਾ ਰਹੇ ।

**ਪਦ ਅਰਥ** :—ਮਾਦਿ—ਮਦਿ, ਨਸ਼ੇ ਵਿਚ । ਸੂਝ ਬੂਝ—(ਸਹੀ ਜੀਵਨ ਦੀ) ਅਕਲ । ਪਕਰਿ—ਫੜ ਕੇ । ਜਮਿ—ਜਮ ਨੇ । ਘਰਿ ਜਾਵੈ—ਆਪਣੇ ਘਰ ਵਿਚ ਜਾਂਦਾ ਹੈ, ਹੋਸ਼ ਵਿਚ ਆਉਂਦਾ ਹੈ (ਕਿ ਸਾਰੀ ਉਮਰ ਗ਼ਲਤੀ ਕਰਦਾ ਰਿਹਾ) ।੧।

ਬਿਖਿਆ—ਮਾਇਆ । ਬਿਖੈ—ਵਿਸ਼ੇ । ਹਿਰਿ—ਚੁਰਾ ਕੇ । ਵਿਤ—ਧਨ । ਦੁਖਾਹੀ—ਦੁਖਾਹਿ, ਦੁਖਾਂਦੇ ਹਨ । ਖਿਨ ਭੰਗੁਨ—ਖਿਨ-ਭੰਡਾਰ, ਖਿਨ ਵਿਚ ਨਾਸ ਹੋ ਜਾਣ ਵਾਲਾ । ਕੈ ਮਾਨਿ—ਦੇ ਮਾਣ ਵਿਚ । ਅਸੁਰ—ਦੈਂਤ, ਨਿਰਦਈ ਬੰਦੇ ।੧।ਰਹਾਉ।

ਪੁਕਾਰਹਿ—ਉੱਚੀ ਕੂਕ ਕੇ ਆਖਦੇ ਹਨ । ਡੋਰਾ—ਬੋਲਾ । ਨਿਪਟਿ—ਉੱਕਾ ਹੀ, ਬਿਲਕੁਲ । ਹਾਰਿ—ਹਾਰ ਕੇ । ਮੂਕਾ—ਅੰਤ ਸਮੇ ਤੇ ਆ ਪਹੁੰਚਦਾ ਹੈ । ਮਨਿ—ਮਨ ਵਿਚ । ਭੋਰਾ—ਮੂਰਖ ।੨।

ਡਾਨੁ—ਡੰਨ । ਗੈਰ ਵਜਹਿ—ਅਕਾਰਨ, ਕਾਰਨ ਤੋਂ ਬਿਨਾ ਹੀ । ਦੀਵਾਨ ਲੇਖੈ—ਪਰਮਾਤਮਾ ਦੇ ਲੇਖੇ ਵਿਚ । ਜੇਂਹ ਕਾਰਜਿ—ਜਿਸ ਕੰਮ (ਦੇ ਕਰਨ) ਨਾਲ । ਓਲ੍ਹਾ—ਇੱਜ਼ਤ ।੩।

ਮੋਹਿ—ਮੈਨੂੰ । ਗੁਰਿ—ਗੁਰੂ ਨੇ । ਤਉ—ਤਦੋਂ । ਏਕ—ਇਕ (ਪਰਮਾਤਮਾ) ਦੀ । ਕੀਰਤਿ—ਸਿਫ਼ਤਿ-ਸਾਲਾਹ । ਤਜਿ—ਛੱਡ ਕੇ ।੪।

**ਅਰਥ** :—(ਹੇ ਭਾਈ !) ਮਾਇਆ ਦੇ ਲੋਭ ਅਤੇ ਵਿਸ਼ਿਆਂ ਵਿਚ ਲੱਗੇ ਹੋਏ (ਪਰਾਇਆ) ਧਨ ਚੁਰਾ ਕੇ (ਦੂਜਿਆਂ ਦੇ) ਦਿਲ ਦੁਖਾਂਦੇ ਹਨ, ਪਲ ਵਿਚ ਸਾਥ ਛੱਡ ਜਾਣ ਵਾਲੀ ਮਾਇਆ ਦੇ ਮਾਣ ਵਿਚ ਮਸਤ ਨਿਰਦਈ ਮਨੁੱਖ ਸਮਝਦੇ ਨਹੀਂ (ਕਿ ਇਹ ਗ਼ਲਤ ਜੀਵਨ-ਰਾਹ ਹੈ) ।੧।ਰਹਾਉ।

(ਹੇ ਭਾਈ !) ਵਿਕਾਰਾਂ ਵਿਚ ਮਾਇਆ ਦੇ ਨਸ਼ੇ ਵਿਚ ਮਨੁੱਖ ਸੁੱਤਾ ਰਹਿੰਦਾ ਹੈ, ਇਸ ਨੂੰ (ਸਹੀ ਜੀਵਨ-ਰਾਹ ਦੀ) ਅਕਲ ਨਹੀਂ ਆਉਂਦੀ । (ਜਦੋਂ ਅੰਤ ਵੇਲੇ) ਜਮ ਨੇ ਇਸ ਨੂੰ ਕੇਸਾਂ ਤੋਂ ਫੜ ਕੇ ਉਠਾਇਆ (ਜਦੋਂ ਮੌਤ ਸਿਰ ਤੇ ਆ ਪਹੁੰਚੀ) ਤਦੋਂ ਹੀ ਇਸ ਨੂੰ ਹੋਸ਼ ਆਉਂਦੀ ਹੈ (ਕਿ ਸਾਰੀ ਉਮਰ ਕੁਰਾਹੇ ਪਿਆ ਰਿਹਾ) ।੧।

(ਹੇ ਭਾਈ !) ਵੇਦ ਸ਼ਾਸਤ੍ਰ (ਆਦਿਕ ਧਰਮ-ਪੁਸਤਕ ਉਪਦੇਸ਼ ਕਰਦੇ ਹਨ) ਸੰਤ ਜਨ (ਭੀ) ਪੁਕਾਰ ਕੇ ਆਖਦੇ ਹਨ ਪਰ (ਮਾਇਆ ਦੇ ਨਸ਼ੇ ਦੇ ਕਾਰਨ) ਬੋਲਾ ਹੋ ਚੁਕਾ ਮਨੁੱਖ (ਉਹਨਾਂ ਦੇ ਉਪਦੇਸ਼ ਨੂੰ) ਸੁਣਦਾ ਨਹੀਂ । ਜਦੋਂ ਉੱਕਾ ਹੀ ਜੀਵਨ-ਬਾਜ਼ੀ ਹਾਰ ਕੇ ਅੰਤ ਸਮੇ ਤੇ ਆ ਪਹੁੰਚਦਾ ਹੈ ਤਦੋਂ ਇਹ ਮੂਰਖ ਆਪਣੇ ਮਨ ਵਿਚ ਪਛੁਤਾਂਦਾ ਹੈ ।੨।

(ਹੇ ਭਾਈ ! ਮਾਇਆ ਦੇ ਨਸ਼ੇ ਵਿਚ ਮਸਤ ਮਨੁੱਖ ਵਿਕਾਰਾਂ ਵਿਚ ਲੱਗਾ ਹੋਇਆ) ਵਿਅਰਥ ਹੀ ਡੰਨ ਭਰਦਾ ਰਹਿੰਦਾ ਹੈ (ਆਤਮਕ ਸਜ਼ਾ ਭੁਗਤਦਾ ਰਹਿੰਦਾ ਹੈ, ਅਜੇਹੇ ਕੰਮ ਹੀ ਕਰਦਾ ਹੈ ਜਿਨ੍ਹਾਂ ਦੇ ਕਾਰਨ) ਪਰਮਾਤਮਾ ਦੀ ਹਜ਼ੂਰੀ ਵਿਚ ਪਰਵਾਨ ਨਹੀਂ ਹੁੰਦਾ । ਜਿਸ ਕੰਮ ਦੇ ਕਰਨ ਨਾਲ ਪਰਮਾਤਮਾ ਦੇ ਦਰ ਤੇ ਇੱਜ਼ਤ ਬਣੇ ਉਹ ਕੰਮ ਇਹ ਕਦੇ ਭੀ ਨਹੀਂ ਕਰਦਾ ।੩।

(ਹੇ ਭਾਈ ! ਜਦੋਂ) ਗੁਰੂ ਨੇ ਮੈਨੂੰ ਇਹੋ ਜਿਹਾ (ਮਾਇਆ-ਗ੍ਰਸਿਆ) ਜਗਤ ਵਿਖਾ ਦਿੱਤਾ ਤਦੋਂ ਮੈਂ ਇਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕਰ ਦਿੱਤੀ, ਤਦੋਂ ਮਾਣ ਤਿਆਗ ਕੇ (ਹੋਰ) ਆਸਰਾ ਛੱਡ ਕੇ, ਚੁਤਰਾਈਆਂ ਤਜ ਕੇ (ਮੈਂ ਦਾਸ) ਨਾਨਕ ਪਰਮਾਤਮਾ ਦੀ ਸਰਨ ਆ ਪਿਆ ।੪।੧।੧੫੨।

**ਨੋਟ** :—ਇਥੋਂ ਘਰੁ ੧੫ ਦੇ ਸ਼ਬਦ ਸ਼ੁਰੂ ਹੁੰਦੇ ਹਨ ।

**ਆਸਾ ਮਹਲਾ ੫ ॥ ਬਾਪਾਰਿ ਗੋਵਿੰਦ ਨਾਏ ॥ ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥੧॥ ਰਹਾਉ ॥ ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥ ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥ ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ, ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ ॥ ਸਭ**

**ਤਜੀ ਮਨੈ ਕੀ ਕਾਮ ਕਰਾ ॥ ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥ ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥ ਨਾਨਕ ਦੀਨ ਸਰਣਿ ਆਏ ਗਲਿ ਲਾਏ ॥੨॥੨॥੧੫੩॥ {ਪੰਨਾ ੪੦੮}**

**ਪਦ ਅਰਥ** :—ਬਾਪਾਰਿ—ਵਪਾਰ ਵਿਚ, ਵਣਜ ਦੀ ਰਾਹੀਂ । ਨਾਏ—ਪਰਮਾਤਮਾ ਦੇ ਨਾਮ ਦੇ । ਮਨਾਏ—ਪ੍ਰਸੰਨ ਕੀਤੇ । ਪ੍ਰਿਅ ਪਾਏ—ਪਿਆਰੇ (ਦਾ ਦਰਸਨ) ਪਾਇਆ । ਪੰਚ ਨਾਦ ਤੂਰ—ਪੰਜ ਕਿਸਮਾਂ ਦੀਆਂ ਆਵਾਜ਼ਾਂ ਦੇਣ ਵਾਲੇ ਵਾਜੇ {ਤੰਤੀ ਸਾਜ, ਧਾਤ ਦੇ, ਫੂਕ ਨਾਲ ਵਜਾਏ ਜਾਣ ਵਾਲੇ, ਤਬਲਾ ਆਦਿਕ, ਘੜਾ ਆਦਿਕ} ।੧।ਰਹਾਉ।

ਸਹਜਾਏ—ਸਹਜ ਅਵਸਥਾ, ਆਤਮਕ ਅਡੋਲਤਾ । ਰਾਤਿਆ—ਰੰਗੇ ਗਏ । ਸਿਉ—ਨਾਲ । ਸੇਵਿ—ਸੇਵਾ ਕਰ ਕੇ । ਰੰਗੁ ਲਾਲਨ—ਪਿਆਰੇ ਪ੍ਰਭੂ ਦਾ ਪ੍ਰੇਮ ।੧।

ਮਨਿ—ਮਨ ਵਿਚ । ਰਹਸਾਏ—ਰਹਸ, ਖਿੜਾਉ । ਨਹੀ ਆਏ—ਜਨਮ ਮਰਨ ਦੇ ਗੇੜ ਵਿਚ ਨਹੀਂ ਪਏ । ਨਿਧਾਨੁ—ਖ਼ਜ਼ਾਨਾ । ਮਨੈ ਕੀ—ਮਨ ਦੀ । ਕਾਮ ਕਰਾ—ਵਾਸ਼ਨਾ । ਮੋਹਿ—ਮੈਨੂੰ । ਗਲਿ—ਗਲ ਨਾਲ ।੨।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਦੇ ਵਪਾਰ ਵਿਚ ਲੱਗ ਪੈਂਦਾ ਹੈ, ਪਰਮਾਤਮਾ ਦੇ ਗੁਣ ਗਾਂਦਾ ਹੈ ਸੰਤ ਜਨਾਂ ਦੀ ਪ੍ਰਸੰਨਤਾ ਹਾਸਲ ਕਰ ਲੈਂਦਾ ਹੈ, ਉਸ ਨੂੰ ਪਿਆਰੇ ਪ੍ਰਭੂ ਦਾ ਮਿਲਾਪ ਪ੍ਰਾਪਤ ਹੋ ਜਾਂਦਾ ਹੈ ਉਸ ਦੇ ਅੰਦਰ, ਮਾਨੋ, ਪੰਜ ਕਿਸਮਾਂ ਦੇ ਸਾਜ ਵੱਜਣ ਲੱਗ ਪੈਂਦੇ ਹਨ ।੧।ਰਹਾਉ।

ਹੇ ਭਾਈ ! ਪਰਮਾਤਮਾ ਦੀ ਕਿਰਪਾ ਨਾਲ ਜਿਸ ਮਨੁੱਖ ਨੂੰ ਆਤਮਕ ਅਡੋਲਤਾ ਪ੍ਰਾਪਤ ਹੋ ਜਾਂਦੀ ਹੈ, ਪਰਮਾਤਮਾ ਦਾ ਦਰਸਨ ਹੋ ਜਾਂਦਾ ਹੈ ਉਹ ਸਦਾ ਲਈ ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗਿਆ ਜਾਂਦਾ ਹੈ । ਗੁਰੂ ਦੀ ਦੱਸੀ ਸੇਵਾ ਦੀ ਬਰਕਤਿ ਨਾਲ ਉਸ ਨੂੰ ਖਸਮ-ਪ੍ਰਭੂ ਦੀ ਪ੍ਰੀਤਿ ਪ੍ਰਾਪਤ ਹੋ ਜਾਂਦੀ ਹੈ; ਲਾਲ ਪਿਆਰੇ ਦਾ ਪਿਆਰ-ਰੰਗ ਚੜ੍ਹ ਜਾਂਦਾ ਹੈ ।੧।

ਹੇ ਭਾਈ ! ਜੇਹੜਾ ਮਨੁੱਖ ਆਪਣੇ ਮਨ ਵਿਚ ਗੁਰੂ ਦੇ ਦਿੱਤੇ ਗਿਆਨ ਨੂੰ ਪੱਕਾ ਕਰ ਲੈਂਦਾ ਹੈ, ਉਸ ਦੇ ਅੰਦਰ ਖਿੜਾਉ ਪੈਦਾ ਹੋ ਜਾਂਦਾ ਹੈ ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਸ ਦੇ ਅੰਦਰ ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, ਉਹ ਆਪਣੇ ਮਨ ਵਿਚ ਨਾਮ-ਖ਼ਜ਼ਾਨਾ ਲੱਭ ਲੈਂਦਾ ਹੈ । ਉਹ ਆਪਣੇ ਮਨ ਦੀਆਂ ਸਾਰੀਆਂ ਵਾਸ਼ਨਾਂ ਤਿਆਗ ਦੇਂਦਾ ਹੈ ।

ਹੇ ਨਾਨਕ ! (ਤੂੰ ਭੀ ਅਰਜ਼ੋਈ ਕਰ, ਤੇ ਆਖ—ਹੇ ਪ੍ਰਭੂ !) ਮੈਂ ਦੀਨ ਤੇਰੀ ਸਰਨ ਆਇਆ ਹਾਂ, ਮੈਨੂੰ ਆਪਣੇ ਗਲ ਨਾਲ ਲਾ । (ਤੇਰਾ ਦਰਸਨ ਕੀਤਿਆਂ ਮੈਨੂੰ) ਬਹੁਤ ਚਿਰ ਹੋ ਚੁਕਾ ਹੈ, ਮੇਰੇ ਮਨ ਵਿਚ ਤੇਰੇ ਦਰਸਨ ਦੀ ਤਾਂਘ ਪੈਦਾ ਹੋ ਰਹੀ ਹੈ । ਹੇ ਹਰੀ ! ਮੈਨੂੰ ਆਪਣਾ ਦਰਸਨ ਦੇਹ, ਤੂੰ ਆਪ ਹੀ ਮੈਨੂੰ ਦੱਸ (ਕਿ ਮੈਂ ਕਿਵੇਂ ਤੇਰਾ ਦਰਸਨ ਕਰਾਂ) ।੨।੨।੧੫੩।

**ਆਸਾ ਮਹਲਾ ੫ ॥ ਕੋਊ ਬਿਖਮ ਗਾਰ ਤੋਰੈ ॥ ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥੧॥ ਰਹਾਉ ॥ ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ ॥੧॥ ਸੰਤ ਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥ ਅਨਦਿਨੋ ਪ੍ਰਭ ਧਿਆਵਉ ॥ ਭ੍ਰਮ ਭੀਤਿ ਜੀਤਿ ਮਿਟਾਵਉ ॥ ਨਿਧਿ ਨਾਮੁ ਨਾਨਕ ਮੋਰੈ ॥੨॥੩॥੧੫੪॥ {ਪੰਨਾ ੪੦੮}**

**ਪਦ ਅਰਥ** :—ਕੋਊ—ਕੋਈ ਵਿਰਲਾ । ਬਿਖਮ—ਔਖਾ । ਗਾਰ—ਗੜ੍ਹ, ਕਿਲ੍ਹਾ । ਤੋਰੈ—ਤੋੜਦਾ ਹੈ, ਸਰ ਕਰਦਾ ਹੈ । ਪਿਆਸ—ਮਾਇਆ ਦੀ ਤ੍ਰਿਸ਼ਨਾ । ਧੋਹ—ਠੱਗੀ । ਭਰਮ—ਭਟਕਣਾ । ਤੇ—ਤੋਂ । ਹੋਰੈ—(ਆਪਣੇ ਮਨ ਨੂੰ) ਰੋਕਦਾ ਹੈ ।੧।ਰਹਾਉ।

ਬਿਆਧਿ—ਬੀਮਾਰੀਆਂ, ਰੋਗ । ਛੋਰੈ—ਛੱਡਦਾ ਹੈ ।੧।

ਸੰਗਿ—ਸੰਗਤਿ ਵਿਚ । ਰੰਗਿ—ਪਿਆਰ ਵਿਚ । ਗਾਵਉ—ਮੈਂ ਗਾਂਦਾ ਹਾਂ, ਗਾਵਉਂ । ਅਨਦਿਨੋ—ਹਰ ਰੋਜ਼ । ਧਿਆਵਉ—ਮੈਂ ਸਿਮਰਦਾ ਹਾਂ । ਭ੍ਰਮ—ਭਟਕਣਾ । ਭੀਤਿ—ਕੰਧ । ਜੀਤਿ—ਜਿੱਤ ਕੇ । ਨਿਧਿ—ਖ਼ਜ਼ਾਨਾ । ਮੋਰੈ—ਮੇਰੈ ਪਾਸ, ਮੇਰੇ ਹਿਰਦੇ ਵਿਚ ।੨।

**ਅਰਥ** :—(ਹੇ ਭਾਈ ! ਜਗਤ ਵਿਚ) ਕੋਈ ਵਿਰਲਾ ਮਨੁੱਖ ਹੈ, ਜੇਹੜਾ ਸਖ਼ਤ ਕਿਲ੍ਹੇ ਨੂੰ ਤੋੜਦਾ ਹੈ (ਜਿਸ ਵਿਚ ਜਿੰਦ ਕੈਦ ਕੀਤੀ ਪਈ ਹੈ, ਕੋਈ ਵਿਰਲਾ ਹੈ, ਜੇਹੜਾ ਆਪਣੇ ਮਨ ਨੂੰ) ਦੁਨੀਆ ਦੀਆਂ ਆਸਾਂ, ਮਾਇਆ ਦੀ ਤ੍ਰਿਸ਼ਨਾ, ਠੱਗੀ-ਫ਼ਰੇਬ, ਮੋਹ ਅਤੇ ਭਟਕਣਾ ਤੋਂ ਰੋਕਦਾ ਹੈ ।੧।ਰਹਾਉ।

(ਹੇ ਭਾਈ ! ਜਗਤ ਵਿਚ ਕੋਈ ਵਿਰਲਾ ਮਨੁੱਖ ਹੈ ਜੇਹੜਾ) ਕਾਮ ਕ੍ਰੋਧ ਲੋਭ ਅਹੰਕਾਰ ਆਦਿਕ ਬੀਮਾਰੀਆਂ (ਆਪਣੇ ਅੰਦਰੋਂ) ਦੂਰ ਕਰਦਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ ! ਇਹਨਾਂ ਰੋਗਾਂ ਤੋਂ ਬਚਣ ਵਾਸਤੇ) ਮੈਂ ਤਾਂ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੇ ਨਾਮ-ਰੰਗ ਵਿਚ ਲੀਨ ਹੋ ਕੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹਾਂ, ਮੈਂ ਤਾਂ ਹਰ ਵੇਲੇ ਪਰਮਾਤਮਾ ਦਾ ਧਿਆਨ ਧਰਦਾ ਹਾਂ, ਤੇ ਇਸ ਤਰ੍ਹਾਂ ਭਟਕਣਾ ਦੀ ਕੰਧ ਨੂੰ ਜਿੱਤ ਕੇ (ਪਰਮਾਤਮਾ ਨਾਲੋਂ ਬਣੀ ਵਿੱਥ) ਮਿਟਾਂਦਾ ਹਾਂ । (ਹੇ ਭਾਈ !) ਮੇਰੇ ਪਾਸ ਪਰਮਾਤਮਾ ਦਾ ਨਾਮ-ਖ਼ਜ਼ਾਨਾ ਹੀ ਹੈ (ਜੋ ਮੈਨੂੰ ਵਿਕਾਰਾਂ ਤੋਂ ਬਚਾਈ ਰੱਖਦਾ ਹੈ) ।੨।੩।੧੫੪।

**ਆਸਾ ਮਹਲਾ ੫ ॥ ਕਾਮੁ ਕ੍ਰੋਧੁ ਲੋਭੁ ਤਿਆਗੁ ॥ ਮਨਿ ਸਿਮਰਿ ਗੋਬਿੰਦ ਨਾਮ ॥ ਹਰਿ ਭਜਨ ਸਫਲ ਕਾਮ ॥੧॥ ਰਹਾਉ ॥ ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥ ਮਨ ਸੰਤਨਾ ਕੈ ਚਰਨਿ ਲਾਗੁ ॥੧॥ ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ ॥ ਕਰਿ ਭਗਤਿ ਨਾਨਕ ਪੂਰਨ ਭਾਗੁ ॥੨॥੪॥੧੫੫॥ {ਪੰਨਾ ੪੦੮-੪੦੯}**

**ਪਦ ਅਰਥ** :—ਤਿਆਗੁ—ਛੱਡ ਦੇ । ਮਨਿ—ਮਨ ਵਿਚ । ਕਾਮ—(ਸਾਰੇ) ਕੰਮ ।੧।ਰਹਾਉ।

ਤਜਿ—ਤਿਆਗ ਦੇ । ਮਿਥਿਆ—ਝੂਠ । ਮਨ—ਹੇ ਮਨ ! ਕੈ ਚਰਨਿ—ਦੇ ਚਰਨ ਵਿਚ ।੧।

ਗੋਪਾਲ—ਸ੍ਰਿਸ਼ਟੀ ਦਾ ਪਾਲਕ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਾਵਨ—ਪਵਿਤ੍ਰ (ਕਰਨ ਵਾਲਾ) । ਜਾਗੁ—(ਵਿਕਾਰਾਂ ਵਲੋਂ) ਸੁਚੇਤ ਰਹੁ । ਭਾਗੁ—ਕਿਸਮਤ ।੨।

**ਅਰਥ** :—(ਹੇ ਭਾਈ ! ਆਪਣੇ) ਮਨ ਵਿਚ ਪਰਮਾਤਮਾ ਦਾ ਨਾਮ ਸਿਮਰਦਾ ਰਹੁ (ਤੇ ਨਾਮ ਦੀ ਬਰਕਤਿ ਨਾਲ ਆਪਣੇ ਅੰਦਰੋਂ) ਕਾਮ ਕ੍ਰੋਧ ਅਤੇ ਲੋਭ ਦੂਰ ਕਰ ਲੈ । ਪਰਮਾਤਮਾ ਦੇ ਸਿਮਰਨ ਨਾਲ ਸਾਰੇ ਕੰਮ ਸਫਲ ਹੋ ਜਾਂਦੇ ਹਨ ।੧।ਰਹਾਉ।

ਹੇ ਮਨ ! ਅਹੰਕਾਰ ਮੋਹ ਵਿਕਾਰ ਝੂਠ ਤਿਆਗ ਦੇਹ, ਸਦਾ ਪਰਮਾਤਮਾ ਦਾ ਸਿਮਰਨ ਕਰਿਆ ਕਰ, ਤੇ ਸੰਤ ਜਨਾਂ ਦੀ ਸਰਨ ਪਿਆ ਰਹੁ ।੧।

ਹੇ ਭਾਈ ! ਉਸ ਹਰੀ-ਪ੍ਰਭੂ ਦੇ ਚਰਨਾਂ ਦਾ ਧਿਆਨ ਧਰ ਕੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹੁ ਜੋ ਧਰਤੀ ਦਾ ਰਾਖਾ ਹੈ ਜੋ ਦੀਨਾਂ ਉਤੇ ਦਇਆ ਕਰਨ ਵਾਲਾ ਹੈ ਅਤੇ ਜੋ ਵਿਕਾਰਾਂ ਵਿਚ ਡਿੱਗੇ ਹੋਏ ਬੰਦਿਆਂ ਨੂੰ ਪਵ੍ਰਿਤ ਕਰਨ ਵਾਲਾ ਹੈ ।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦੀ ਭਗਤੀ ਕਰ, ਤੇਰੀ ਕਿਸਮਤ ਜਾਗ ਪਏਗੀ ।੨।੪।੧੫੫।

**ਆਸਾ ਮਹਲਾ ੫ ॥ ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ ॥੧॥ ਰਹਾਉ ॥ ਖਿਨ ਹੂੰ ਭੈ ਨਿਰਭੈ ਖਿਨ ਹੂੰ ਖਿਨ ਹੂੰ ਉਠਿ ਧਾਇਓ ॥ ਖਿਨ ਹੂੰ ਰਸ ਭੋਗਨ ਖਿਨ ਹੂੰ ਖਿਨ ਹੂ ਤਜਿ ਜਾਇਓ ॥੧॥ ਖਿਨ ਹੂੰ ਜੋਗ ਤਾਪ ਬਹੁ ਪੂਜਾ ਖਿਨ ਹੂੰ ਭਰਮਾਇਓ ॥ ਖਿਨ ਹੂੰ ਕਿਰਪਾ ਸਾਧੂ ਸੰਗ ਨਾਨਕ ਹਰਿ ਰੰਗੁ ਲਾਇਓ ॥੨॥੫॥੧੫੬॥ {ਪੰਨਾ ੪੦੯}**

**ਪਦ ਅਰਥ** :—ਹਰਖ—ਖ਼ੁਸ਼ੀ । ਸੋਗ—ਗ਼ਮ । ਬੈਰਾਗ—ਉਪਰਾਮਤਾ । ਅਨੰਦੀ—ਆਨੰਦ-ਸਰੂਪ ਪਰਮਾਤਮਾ ਨੇ । ਖੇਲੁ—ਜਗਤ-ਤਮਾਸ਼ਾ । ਰੀ—ਹੇ ਸਖੀ ।੧।ਰਹਾਉ।

ਖਿਨ ਹੂੰ—ਇਕ ਖਿਨ ਵਿਚ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਨਿਰਭੈ—ਨਿਰਭੈਤਾ । ਉਠਿ ਧਾਇਓ—ਉਠ ਦੌੜਦਾ ਹੈ । ਰਸ—ਸੁਆਦਲੇ ਪਦਾਰਥ । ਤਜਿ ਜਾਇਓ—ਛੱਡ ਜਾਂਦਾ ਹੈ ।੧।

ਤਾਪ—ਧੂਣੀਆਂ ਆਦਿਕ ਤਪਾਣੀਆਂ । ਸਾਧੂ—ਗੁਰੂ । ਰੰਗੁ—ਪ੍ਰੇਮ ।੨।

**ਅਰਥ** :—ਹੇ ਸਹੇਲੀ ! (ਹੇ ਸਤਸੰਗੀ !) ਆਨੰਦ-ਰੂਪ ਪਰਮਾਤਮਾ ਨੇ ਮੈਨੂੰ ਇਹ ਜਗਤ-ਤਮਾਸ਼ਾ ਵਿਖਾ ਦਿੱਤਾ ਹੈ (ਇਸ ਜਗਤ-ਤਮਾਸ਼ੇ ਦੀ ਅਸਲੀਅਤ ਵਿਖਾ ਦਿਤੀ ਹੈ) । (ਇਸ ਵਿਚ ਕਿਤੇ) ਖ਼ੁਸ਼ੀ ਹੈ (ਕਿਤੇ) ਗ਼ਮੀ ਹੈ (ਕਿਤੇ) ਵੈਰਾਗ ਹੈ ।੧।ਰਹਾਉ।

(ਹੇ ਸਤਸੰਗੀ ! ਇਸ ਜਗਤ-ਤਮਾਸ਼ੇ ਵਿਚ ਕਿਤੇ) ਇਕ ਪਲ ਵਿਚ ਅਨੇਕਾਂ ਡਰ (ਆ ਘੇਰਦੇ ਹਨ, ਕਿਤੇ) ਨਿਡਰਤਾ ਹੈ (ਕਿਤੇ ਕੋਈ ਦੁਨੀਆ ਦੇ ਪਦਾਰਥਾਂ ਵਲ) ਉਠ ਭੱਜਦਾ ਹੈ, ਕਿਤੇ ਇਕ ਪਲ ਵਿਚ ਸੁਆਦਲੇ ਪਦਾਰਥ ਭੋਗੇ ਜਾ ਰਹੇ ਹਨ ਕਿਤੇ ਕੋਈ ਇਕ ਪਲ ਵਿਚ ਇਹਨਾਂ ਭੋਗਾਂ ਨੂੰ ਤਿਆਗ ਜਾਂਦਾ ਹੈ ।੧।

(ਹੇ ਸਖੀ ! ਇਸ ਜਗਤ-ਤਮਾਸ਼ੇ ਵਿਚ ਕਿਤੇ) ਜੋਗ-ਸਾਧਨ ਕੀਤੇ ਜਾ ਰਹੇ ਹਨ ਕਿਤੇ ਧੂਣੀਆਂ ਤਪਾਈਆਂ ਜਾ ਰਹੀਆਂ ਹਨ ਕਿਤੇ ਅਨੇਕਾਂ ਦੇਵ-ਪੂਜਾ ਹੋ ਰਹੀਆਂ ਹਨ, ਕਿਤੇ ਹੋਰ ਹੋਰ ਭਟਕਣਾ ਭਟਕੀਆਂ ਜਾ ਰਹੀਆਂ ਹਨ । ਹੇ ਨਾਨਕ ! (ਆਖ—ਹੇ ਸਖੀ !) ਕਿਤੇ ਸਾਧ ਸੰਗਤਿ ਵਿਚ ਰੱਖ ਕੇ ਇਕ ਪਲ ਵਿਚ ਪਰਮਾਤਮਾ ਦੀ ਮੇਹਰ ਹੋ ਰਹੀ ਹੈ, ਤੇ ਪਰਮਾਤਮਾ ਦਾ ਪ੍ਰੇਮ-ਰੰਗ ਬਖ਼ਸ਼ਿਆ ਜਾ ਰਿਹਾ ਹੈ ।੨।੪।੧੫੬।

**ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ**

**ੴ ਸਤਿਗੁਰ ਪ੍ਰਸਾਦਿ ॥ ਗੋਬਿੰਦ ਗੋਬਿੰਦ ਕਰਿ ਹਾਂ ॥ ਹਰਿ ਹਰਿ ਮਨਿ ਪਿਆਰਿ ਹਾਂ ॥ ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥ ਅਨ ਸਿਉ ਤੋਰਿ ਫੇਰਿ ਹਾਂ ॥ ਐਸੇ ਲਾਲਨੁ ਪਾਇਓ ਰੀ ਸਖੀ ॥੧॥ ਰਹਾਉ ॥ ਪੰਕਜ ਮੋਹ ਸਰਿ ਹਾਂ ॥ ਪਗੁ ਨਹੀ ਚਲੈ ਹਰਿ ਹਾਂ ॥ ਗਹਡਿਓ ਮੂੜ ਨਰਿ ਹਾਂ ॥ ਅਨਿਨ ਉਪਾਵ ਕਰਿ ਹਾਂ ॥ ਤਉ ਨਿਕਸੈ ਸਰਨਿ ਪੈ ਰੀ ਸਖੀ ॥੧॥ ਥਿਰ ਥਿਰ ਚਿਤ ਥਿਰ ਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥ ਅੰਤਰਿ ਏਕ ਪਿਰ ਹਾਂ ॥**

**ਬਾਹਰਿ ਅਨੇਕ ਧਰਿ ਹਾਂ ॥ ਰਾਜਨ ਜੋਗੁ ਕਰਿ ਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥੨॥੧॥੧੫੭॥ {ਪੰਨਾ ੪੦੯}**

**ਨੋਟ** :—ਇਹ ਸ਼ਬਦ ਆਸਾ ਅਤੇ ਆਸਾਵਰੀ ਦੋਹਾਂ ਮਿਲਵੇਂ ਰਾਗਾਂ ਵਿਚ ਗਾਏ ਜਾਣੇ ਹਨ ।

**ਪਦ ਅਰਥ** :—ਕਰਿ—ਆਖ, ਜਪ । ਮਨਿ—ਮਨ ਵਿਚ । ਪਿਆਰਿ—ਪਿਆਰ ਕਰ । ਗੁਰਿ—ਗੁਰੂ ਨੇ । ਚਿਤਿ—ਚਿੱਤ ਵਿਚ । ਧਰਿ—ਰੱਖ । ਅਨ ਸਿਉ—(ਪਰਮਾਤਮਾ ਤੋਂ ਬਿਨਾ) ਹੋਰ ਨਾਲ । ਤੋਰੀ—(ਪ੍ਰੇਮ) ਤੋੜ ਦੇ । ਫੇਰਿ—(ਹੋਰ ਵਲੋਂ ਮਨ ਤੂੰ) ਮੋੜ ਲੈ । ਐਸੇ—ਇਸ ਤਰ੍ਹਾਂ । ਲਾਲਨੁ—ਪਿਆਰਾ ਪ੍ਰਭੂ । ਰੀ ਸਖੀ—ਹੇ ਸਹੇਲੀ ! ।੧।ਰਹਾਉ।

ਪੰਕਜ—ਚਿੱਕੜ {ਪੰਕ—ਚਿੱਕੜ} । ਸਰਿ—ਸਰ ਵਿਚ, ਸੰਸਾਰ-ਸਰੋਵਰ ਵਿਚ । ਪਗੁ—ਪੈਰ । ਗਹਡਿਓ—ਗੱਡਿਆ ਹੋਇਆ ਹੈ, ਫਸਾਇਆ ਹੋਇਆ ਹੈ । ਮੂੜ ਨਰਿ—ਮੂਰਖ ਮਨੁੱਖ ਨੇ । ਅਨਿਨ—{ਅਨੰਯ} ਕੇਵਲ ਇਕ । ਤਉ—ਤਦੋਂ । ਨਿਕਸੈ—ਨਿਕਲ ਆਉਂਦਾ ਹੈ ।੧।

ਥਿਰ—ਅਡੋਲ, ਟਿਕਵਾਂ । ਬਨੁ—ਜੰਗਲ । ਗ੍ਰਿਹੁ—ਘਰ । ਸਮਸਰਿ—ਬਰਾਬਰ । ਅੰਤਰਿ—ਹਿਰਦੇ ਵਿਚ । ਬਾਹਰਿ—ਜਗਤ ਵਿਚ । ਅਨੇਕ ਧਰਿ—ਅਨੇਕਾਂ ਕਿਰਤ-ਕਾਰ ਕਰ । ਰਾਜਨ ਜੋਗੁ—ਰਾਜ-ਜੋਗ । ਲੋਗ ਅਲੋਗੀ—ਸੰਸਾਰ ਤੋਂ ਨਿਰਾਲਾ ।੨।

**ਅਰਥ** :—(ਹੇ ਸਖੀ !) ਸਦਾ ਪਰਮਾਤਮਾ ਦਾ ਸਿਮਰਨ ਕਰਦੀ ਰਹੁ, (ਇਸ ਤਰ੍ਹਾਂ ਆਪਣੇ) ਮਨ ਵਿਚ ਪਰਮਾਤਮਾ ਨਾਲ ਪਿਆਰ ਬਣਾ । ਜੋ ਕੁਝ ਗੁਰੂ ਨੇ ਦੱਸਿਆ ਉਹ ਆਪਣੇ ਚਿੱਤ ਵਿਚ ਵਸਾ । ਪਰਮਾਤਮਾ ਤੋਂ ਬਿਨਾ ਹੋਰ ਨਾਲ ਬਣਾਈ ਹੋਈ ਪ੍ਰੀਤਿ ਤੋੜ ਦੇ, ਹੋਰ ਵਲੋਂ ਆਪਣੇ ਮਨ ਨੂੰ ਪਰਤਾ ਲੈ । ਹੇ ਸਹੇਲੀ ! (ਜਿਸ ਨੇ ਭੀ) ਪਰਮਾਤਮਾ ਨੂੰ (ਲੱਭਾ ਹੈ) ਇਸ ਤਰੀਕੇ ਨਾਲ ਹੀ ਲੱਭਾ ਹੈ ।੧।ਰਹਾਉ।

ਹੇ ਸਹੇਲੀ ! ਸੰਸਾਰ-ਸਮੁੰਦਰ ਵਿਚ ਮੋਹ ਦਾ ਚਿੱਕੜ ਹੈ (ਇਸ ਵਿਚ ਫਸਿਆ ਹੋਇਆ) ਪੈਰ ਪਰਮਾਤਮਾ ਵਾਲੇ ਪਾਸੇ ਨਹੀਂ ਤੁਰ ਸਕਦਾ । ਮੂਰਖ ਮਨੁੱਖ ਨੇ (ਆਪਣਾ ਪੈਰ ਮੋਹ ਦੇ ਚਿੱਕੜ ਵਿਚ) ਫਸਾਇਆ ਹੋਇਆ ਹੈ । ਹੇ ਸਖੀ ! ਕੇਵਲ ਇਕ ਪਰਮਾਤਮਾ ਦੇ ਸਿਮਰਨ ਦਾ ਹੀ ਆਹਰ ਕਰ, ਤੇ ਪਰਮਾਤਮਾ ਦੀ ਸਰਨ ਪਉ, ਤਦੋਂ ਹੀ (ਮੋਹ-ਚਿੱਕੜ ਵਿਚ ਫਸਿਆ ਪੈਰ) ਨਿਕਲ ਸਕਦਾ ਹੈ ।੧।

ਹੇ ਸਹੇਲੀ ! ਆਪਣੇ ਚਿੱਤ ਨੂੰ (ਮਾਇਆ ਦੇ ਮੋਹ ਵਲੋਂ) ਅਡੋਲ ਬਣਾ ਲੈ (ਇਤਨਾ ਅਡੋਲ ਕਿ) ਜੰਗਲ ਅਤੇ ਘਰ ਇਕ-ਸਮਾਨ ਪ੍ਰਤੀਤ ਹੋਣ । ਆਪਣੇ ਹਿਰਦੇ ਵਿਚ ਇਕ ਪਰਮਾਤਮਾ ਦੀ ਯਾਦ ਟਿਕਾਈ ਰੱਖ, ਤੇ, ਜਗਤ ਵਿਬ ਬੇ-ਸ਼ੱਕ ਕਈ ਤਰ੍ਹਾਂ ਦੀ ਕਿਰਤ-ਕਾਰ ਕਰ (ਇਸ ਤਰ੍ਹਾਂ) ਰਾਜ ਭੀ ਕਰ ਤੇ ਜੋਗ ਭੀ ਕਮਾ ।

(ਪਰ,) ਹੇ ਨਾਨਕ ! ਆਖ—ਹੇ ਸਖੀ ! (ਕਿਰਤ-ਕਾਰ ਕਰਦਿਆਂ ਹੀ ਨਿਰਲੇਪ ਰਹਿਣਾ—ਇਹ) ਸੰਸਾਰ ਤੋਂ ਨਿਰਾਲਾ ਰਸਤਾ ਹੈ ।੨।੧।੧੫੭।

**ਨੋਟ** :—ਘਰੁ ੧੭ ਦੇ ਸ਼ਬਦਾਂ ਦਾ ਆਰੰਭ ।

**ਆਸਾਵਰੀ ਮਹਲਾ ੫ ॥ ਮਨਸਾ ਏਕ ਮਾਨਿ ਹਾਂ ॥ ਗੁਰ ਸਿਉ ਨੇਤ ਧਿਆਨਿ ਹਾਂ ॥ ਦ੍ਰਿੜੁ ਸੰਤ ਮੰਤ ਗਿਆਨਿ ਹਾਂ ॥ ਸੇਵਾ ਗੁਰ ਚਰਾਨਿ ਹਾਂ ॥ ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ ॥੧॥ ਰਹਾਉ ॥ ਟੂਟੇ ਅਨ ਭਰਾਨਿ ਹਾਂ ॥ ਰਵਿਓ ਸਰਬ ਥਾਨਿ ਹਾਂ ॥ ਲਹਿਓ ਜਮ ਭਇਆਨਿ ਹਾਂ ॥ ਪਾਇਓ ਪੇਡ ਥਾਨਿ ਹਾਂ ॥ ਤਉ ਚੁਕੀ ਸਗਲ ਕਾਨਿ ॥੧॥ ਲਹਨੋ ਜਿਸੁ ਮਥਾਨਿ ਹਾਂ ॥ ਭੈ ਪਾਵਕ ਪਾਰਿ ਪਰਾਨਿ ਹਾਂ ॥ ਨਿਜ ਘਰਿ ਤਿਸਹਿ ਥਾਨਿ ਹਾਂ ॥**

ਹਰਿ ਰਸ ਰਸਹਿ ਮਾਨਿ ਹਾਂ ॥ ਲਾਥੀ ਤਿਸ ਭੁਖਾਨਿ ਹਾਂ ॥ ਨਾਨਕ ਸਹਜਿ ਸਮਾਇਓ ਰੇ ਮਨਾ ॥੨॥੨॥੧੫੮॥ {ਪੰਨਾ ੪੦੯}

**ਪਦ ਅਰਥ** :—ਮਨਸਾ—{ਮਨੀ—ਾ} ਇੱਛਾ । ਮਾਨਿ—ਮੰਨ, ਪੱਕੀ ਕਰ । ਸਿਉ—ਨਾਲ । ਨੇਤ—ਨਿਤ, ਸਦਾ । ਧਿਆਨਿ—ਧਿਆਨ ਵਿਚ । ਗਿਆਨਿ—ਡੂੰਘੀ ਸਾਂਝ ਵਿਚ । ਚਰਾਨਿ—ਚਰਨਿ, ਚਰਨ ਵਿਚ । ਤਉ—ਤਦੋਂ ਹੀ । ਕ੍ਰਿਪਾਨਿ—ਕ੍ਰਿਪਾ ਦੀ ਰਾਹੀਂ ।੧।ਰਹਾਉ।

ਭਰਾਨਿ—ਭਰਾਂਤੀ, ਭਟਕਣਾ । ਅਨ—{ਅੰਯ} ਹੋਰ । ਥਾਨਿ—ਥਾਂ ਵਿਚ । ਸਰਬ ਥਾਨਿ—ਹਰੇਕ ਥਾਂ ਵਿਚ । ਭਇਆਨਿ—ਭਿਆਨਕ, ਡਰਾਉਣਾ । ਲਹਿਓ—ਲਹਿ ਜਾਂਦਾ ਹੈ । ਪੇਡ ਥਾਨਿ—ਸੰਸਾਰ-ਰੁੱਖ ਦੇ ਮੁੱਢ-ਹਰੀ ਦੀ ਹਜ਼ੂਰੀ ਵਿਚ । ਕਾਨਿ—ਮੁਥਾਜਿ ।੧।

ਲਹਨੋ—ਲਹਣਾ, ਭਾਗ । ਮਥਾਨਿ—ਮੱਥੇ ਉਤੇ । ਪਾਵਕ—ਅੱਗ । ਪਾਰਿ ਪਰਾਨਿ—ਪਾਰ ਪੈ ਜਾਂਦਾ ਹੈ । ਨਿਜ ਘਰਿ—ਆਪਣੇ (ਅਸਲ) ਘਰ ਵਿਚ । ਤਿਸਹਿ—ਉਸ ਨੂੰ । ਰਸਹਿ—ਰਸ ਨੂੰ । ਮਾਨਿ—ਮਾਣਦਾ ਹੈ । ਤਿਸ—ਤ੍ਰਿਸ਼ਨਾ, ਤ੍ਰੇਹ {ਨੋਟ :—ਲਫ਼ਜ਼ 'ਤਿਸੁ' ਪੜਨਾਂਵ ਹੈ, ਲਫ਼ਜ਼ 'ਤਿਸ' ਨਾਂਵ ਹੈ} । ਸਹਜਿ—ਆਤਮਕ ਅਡੋਲਤਾ ਵਿਚ ।੨।

**ਅਰਥ** :—(ਹੇ ਮੇਰੇ ਮਨ !) ਇਕ (ਪਰਮਾਤਮਾ ਦੇ ਮਿਲਾਪ) ਦੀ ਤਾਂਘ (ਆਪਣੇ ਅੰਦਰ) ਕਾਇਮ ਕਰ । ਗੁਰੂ-ਚਰਨਾਂ ਵਿਚ ਜੁੜ ਕੇ ਸਦਾ (ਪਰਮਾਤਮਾ ਦੇ) ਧਿਆਨ ਵਿਚ ਟਿਕਿਆ ਰਹੁ । ਗੁਰੂ ਦੇ ਉਪਦੇਸ਼ ਦੀ ਜਾਣ-ਪਛਾਣ ਵਿਚ ਮਜ਼ਬੂਤ-ਚਿੱਤ ਹੋ । ਗੁਰੂ-ਚਰਨਾਂ ਵਿਚ (ਰਹਿ ਕੇ) ਸੇਵਾ-ਭਗਤੀ ਕਰ । ਹੇ ਮੇਰੇ ਮਨ ! ਤਦੋਂ ਹੀ ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਨੂੰ) ਮਿਲ ਸਕੀਦਾ ਹੈ ।੧।ਰਹਾਉ।

ਹੇ ਮੇਰੇ ਮਨ ! ਜਦੋਂ ਹੋਰ ਭਟਕਣਾਂ ਮੁੱਕ ਜਾਂਦੀਆਂ ਹਨ, ਜਦੋਂ ਹਰੇਕ ਥਾਂ ਵਿਚ ਪਰਮਾਤਮਾ ਹੀ ਵਿਆਪਕ ਦਿੱਸਦਾ ਹੈ, ਤਦੋਂ ਡਰਾਉਣੇ ਜਮ ਦਾ ਸਹਮ ਲਹਿ ਜਾਂਦਾ ਹੈ, ਸੰਸਾਰ-ਰੁੱਖ ਦੇ ਮੁੱਢ-ਹਰੀ ਦੇ ਚਰਨਾਂ ਵਿਚ ਟਿਕਾਣਾ ਮਿਲ ਜਾਂਦਾ ਹੈ, ਤਦੋਂ ਹਰੇਕ ਕਿਸਮ ਦੀ ਮੁਥਾਜੀ ਮੁੱਕ ਜਾਂਦੀ ਹੈ ।੧।

ਹੇ ਨਾਨਕ ! (ਆਖ—) ਹੇ ਮੇਰੇ ਮਨ ! ਜਿਸ ਮਨੁੱਖ ਦੇ ਮੱਥੇ ਉੱਤੇ ਭਾਗ ਜਾਗਦੇ ਹਨ ਉਹ (ਵਿਕਾਰਾਂ ਦੀ) ਅੱਗ ਦੇ ਖ਼ਤਰੇ ਤੋਂ ਪਾਰ ਲੰਘ ਜਾਂਦਾ ਹੈ, ਉਸ ਨੂੰ ਆਪਣੇ ਅਸਲ ਘਰ (ਪ੍ਰਭੂ-ਚਰਨਾਂ ਵਿਚ) ਥਾਂ ਮਿਲ ਜਾਂਦਾ ਹੈ, ਉਹ ਰਸਾਂ ਵਿਚ ਸ੍ਰੇਸ਼ਟ ਰਸ ਹਰਿ ਨਾਮ ਰਸ ਨੂੰ ਸਦਾ ਮਾਣਦਾ ਹੈ, ਉਸ ਦੀ (ਮਾਇਆ ਵਾਲੀ) ਤ੍ਰੇਹ ਭੁੱਖ ਦੂਰ ਹੋ ਜਾਂਦੀ ਹੈ, ਤੇ ਉਹ ਸਦਾ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੨।੨।੧੫੮।

**ਆਸਾਵਰੀ ਮਹਲਾ ੫ ॥ ਹਰਿ ਹਰਿ ਹਰਿ ਗੁਨੀ ਹਾਂ ॥ ਜਪੀਐ ਸਹਜ ਧੁਨੀ ਹਾਂ ॥ ਸਾਧੂ ਰਸਨ ਭਨੀ ਹਾਂ ॥ ਛੂਟਨ ਬਿਧਿ ਸੁਨੀ ਹਾਂ ॥ ਪਾਈਐ ਵਡ ਪੁਨੀ ਮੇਰੇ ਮਨਾ ॥੧॥ ਰਹਾਉ ॥ ਖੋਜਹਿ ਜਨ ਮੁਨੀ ਹਾਂ ॥ ਸ੍ਰਬ ਕਾ ਪ੍ਰਭ ਧਨੀ ਹਾਂ ॥ ਦੁਲਭ ਕਲਿ ਦੁਨੀ ਹਾਂ ॥ ਦੂਖ ਬਿਨਾਸਨੀ ਹਾਂ ॥ ਪ੍ਰਭ ਪੂਰਨ ਆਸਨੀ ਮੇਰੇ ਮਨਾ ॥੧॥ ਮਨ ਸੋ ਸੇਵੀਐ ਹਾਂ ॥ ਅਲਖ ਅਭੇਵੀਐ ਹਾਂ ॥ ਤਾਂ ਸਿਉ ਪ੍ਰੀਤਿ ਕਰਿ ਹਾਂ ॥ ਬਿਨਸਿ ਨ ਜਾਇ ਮਰਿ ਹਾਂ ॥ ਗੁਰ ਤੇ ਜਾਨਿਆ ਹਾਂ ॥ ਨਾਨਕ ਮਨੁ ਮਾਨਿਆ ਮੇਰੇ ਮਨਾ ॥੨॥੩॥੧੫੯॥ {ਪੰਨਾ ੪੦੯-੪੧੦}**

**ਪਦ ਅਰਥ** :—ਗੁਨੀ—ਸਾਰੇ ਗੁਣਾਂ ਦਾ ਮਾਲਕ । ਸਹਜ ਧੁਨੀ—ਆਤਮਕ ਅਡੋਲਤਾ ਦੀ ਰੌ ਵਿਚ । ਸਾਧੂ—ਗੁਰੂ (ਦੀ ਸਰਨ ਪੈ ਕੇ) । ਰਸਨ—ਜੀਭ (ਨਾਲ) । ਭਨੀ—ਭਣਿ, ਉਚਾਰ । ਬਿਧਿ—ਢੰਗ । ਸੁਨੀ—ਸੁਣਿ, ਸੁਣ । ਵਡ ਪੁਨੀ—ਭਾਗਾਂ ਨਾਲ ।੧।ਰਹਾਉ।

ਖੋਜਹਿ—ਖੋਜਦੇ ਹਨ । ਜਨ ਮੁਨੀ—ਮੁਨੀ ਜਨ । ਸ੍ਰਬ—ਸਰਬ । ਧਨੀ—ਮਾਲਕ । ਕਲਿ ਦੁਨੀ—ਕਲਿਜੁਗੀ ਦੁਨੀਆ ਵਿਚ । ਦੂਖ ਬਿਨਾਸਨੀ—ਦੁੱਖਾਂ ਦਾ ਨਾਸ ਕਰਨ ਵਾਲਾ । ਪੂਰਨ ਆਸਨੀ—ਆਸਾਂ ਪੂਰੀਆਂ ਕਰਨ ਵਾਲਾ ।੧।

ਮਨ—ਹੇ ਮਨ ! ਸੋ—ਉਸ ਪ੍ਰਭੂ ਨੂੰ । ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਅਭੇਵੀਐ—ਅਭੇਵ, ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਸਿਉ—ਨਾਲ । ਨ ਜਾਇ—ਜੰਮਦਾ ਨਹੀਂ । ਤੇ—ਤੋਂ ਪਾਸੋਂ । ਮਾਨਿਆ—ਪਤੀਜ ਜਾਂਦਾ ਹੈ ।੨।

**ਅਰਥ** :—ਹੇ ਮੇਰੇ ਮਨ ! ਆਤਮਕ ਅਡੋਲਤਾ ਦੀ ਲਹਿਰ ਵਿਚ ਲੀਨ ਹੋ ਕੇ ਉਸ ਪਰਮਾਤਮਾ ਦਾ ਨਾਮ ਸਦਾ ਜਪਣਾ ਚਾਹੀਦਾ ਹੈ ਜੇਹੜਾ ਸਾਰੇ ਗੁਣਾਂ ਦਾ ਮਾਲਕ ਹੈ । (ਹੇ ਭਾਈ !) ਗੁਰੂ ਦੀ ਸਰਨ ਪੈ ਕੇ (ਆਪਣੀ) ਜੀਭ ਨਾਲ ਪਰਮਾਤਮਾ ਦੇ ਗੁਣ ਉਚਾਰ । ਹੇ ਮੇਰੇ ਮਨ ! ਸੁਣ, ਇਹੀ ਹੈ ਵਿਕਾਰਾਂ ਤੋਂ ਬਚਣ ਦਾ ਤਰੀਕਾ, ਪਰ ਇਹ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ।੧।ਰਹਾਉ।

ਹੇ ਮੇਰੇ ਮਨ ! ਸਾਰੇ ਰਿਸ਼ੀ ਮੁਨੀ ਉਸ ਪਰਮਾਤਮਾ ਨੂੰ ਖੋਜਦੇ ਆ ਰਹੇ ਹਨ, ਜੇਹੜਾ ਸਾਰੇ ਜੀਵਾਂ ਦਾ ਮਾਲਕ ਹੈ, ਜੇਹੜਾ ਇਸ ਮਾਇਆ-ਵੇੜ੍ਹੀ ਦੁਨੀਆ ਵਿਚ ਲੱਭਣਾ ਔਖਾ ਹੈ, ਜੇਹੜਾ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਤੇ ਜੇਹੜਾ ਸਭ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ ।੧।

ਹੇ (ਮੇਰੇ) ਮਨ ! ਉਸ ਪਰਮਾਤਮਾ ਦੀ ਸੇਵਾ-ਭਗਤੀ ਕਰਨੀ ਚਾਹੀਦੀ ਹੈ, ਜਿਸ ਦਾ ਸਹੀ-ਸਰੂਪ ਦੱਸਿਆ ਨਹੀਂ ਜਾ ਸਕਦਾ ਤੇ ਜਿਸ ਦਾ ਭੇਤ ਪਾਇਆ ਨਹੀਂ ਜਾ ਸਕਦਾ । ਹੇ ਮੇਰੇ ਮਨ ! ਉਸ ਪਰਮਾਤਮਾ ਨਾਲ ਪਿਆਰ ਪਾ, ਜੇਹੜਾ ਕਦੇ ਨਾਸ ਨਹੀਂ ਹੁੰਦਾ ਜੋ ਨਾਹ ਜੰਮਦਾ ਹੈ ਤੇ ਨਾਹ ਮਰਦਾ ਹੈ ।

ਹੇ ਨਾਨਕ ! (ਆਖ—) ਹੇ ਮੇਰੇ ਮਨ ! ਜਿਸ ਮਨੁੱਖ ਨੇ ਗੁਰੂ ਦੀ ਰਾਹੀਂ ਉਸ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ਉਸ ਦਾ ਮਨ ਸਦਾ (ਉਸ ਦੀ ਯਾਦ ਵਿਚ) ਗਿੱਝ ਜਾਂਦਾ ਹੈ ।੨।੩।੧੫੯।

**ਆਸਾਵਰੀ ਮਹਲਾ ੫ ॥ ਏਕਾ ਓਟ ਗਹੁ ਹਾਂ ॥ ਗੁਰ ਕਾ ਸਬਦੁ ਕਹੁ ਹਾਂ ॥ ਆਗਿਆ ਸਤਿ ਸਹੁ ਹਾਂ ॥ ਮਨਹਿ ਨਿਧਾਨੁ ਲਹੁ ਹਾਂ ॥ ਸੁਖਹਿ ਸਮਾਈਐ ਮੇਰੇ ਮਨਾ ॥੧॥ ਰਹਾਉ ॥ ਜੀਵਤ ਜੋ ਮਰੈ ਹਾਂ ॥ ਦੁਤਰੁ ਸੋ ਤਰੈ ਹਾਂ ॥ ਸਭ ਕੀ ਰੇਨੁ ਹੋਇ ਹਾਂ ॥ ਨਿਰਭਉ ਕਹਉ ਸੋਇ ਹਾਂ ॥ ਮਿਟੇ ਅੰਦੇਸਿਆ ਹਾਂ ॥ ਸੰਤ ਉਪਦੇਸਿਆ ਮੇਰੇ ਮਨਾ ॥੧॥ ਜਿਸੁ ਜਨ ਨਾਮ ਸੁਖੁ ਹਾਂ ॥ ਤਿਸੁ ਨਿਕਟਿ ਨ ਕਦੇ ਦੁਖੁ ਹਾਂ ॥ ਜੋ ਹਰਿ ਹਰਿ ਜਸੁ ਸੁਨੇ ਹਾਂ ॥ ਸਭੁ ਕੋ ਤਿਸੁ ਮੰਨੇ ਹਾਂ ॥ ਸਫਲੁ ਸੁ ਆਇਆ ਹਾਂ ॥ ਨਾਨਕ ਪ੍ਰਭ ਭਾਇਆ ਮੇਰੇ ਮਨਾ ॥੨॥੪॥੧੬੦॥ {ਪੰਨਾ ੪੧੦}**

**ਪਦ ਅਰਥ** :—ਏਕਾ ਓਟ—ਇਕ ਪਰਮਾਤਮਾ ਦਾ ਆਸਰਾ । ਗਹੁ—ਫੜ । ਕਹੁ—ਉਚਾਰ । ਆਗਿਆ—ਰਜ਼ਾ, ਹੁਕਮ । ਸਹੁ—ਸਹਾਰ, ਮੰਨ । ਸਤਿ—ਠੀਕ, ਸੱਚੀ (ਜਾਣ ਕੇ) । ਮਨਹਿ—ਮਨ ਵਿਚ । ਨਿਧਾਨੁ—(ਸਾਰੇ ਪਦਾਰਥਾਂ ਦਾ) ਖ਼ਜ਼ਾਨਾ । ਲਹੁ—ਲੈ । ਸੁਖਹਿ—ਆਤਮਕ ਆਨੰਦ ਵਿਚ ।੧।ਰਹਾਉ।

ਜੋ—ਜੇਹੜਾ ਮਨੁੱਖ । ਮਰੈ—(ਮਾਇਆ ਦੇ ਮੋਹ ਵਲੋਂ) ਅਛੋਹ ਹੋ ਜਾਂਦਾ ਹੈ । ਦੁਤਰੁ—{ਦੁੱਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਰੇਨੁ—ਚਰਨ-ਧੂੜ । ਹੋਇ—ਹੋ ਜਾਂਦਾ ਹੈ । ਕਹਉ—ਮੈਂ ਆਖਦਾ ਹਾਂ, ਕਹਉਂ । ਸੋਇ—ਉਸ ਪਰਮਾਤਮਾ ਨੂੰ ਹੀ ।੧।

ਜਿਸੁ ਜਨ—ਜਿਸ ਮਨੁੱਖ ਨੂੰ । ਤਿਸੁ ਨਿਕਟਿ—ਉਸ ਦੇ ਨੇੜੇ । ਸਭੁ ਕੋ—ਹਰੇਕ ਜੀਵ । ਮੰਨੇ—ਆਦਰ ਦੇਂਦਾ ਹੈ । ਸੁ—ਉਹ ਮਨੁੱਖ । ਸਫਲ—ਕਾਮਯਾਬ । ਪ੍ਰਭ ਭਾਇਆ—ਪ੍ਰਭੂ ਨੂੰ ਪਿਆਰਾ ਲੱਗਾ ।੨।

**ਅਰਥ** :—ਹੇ ਮੇਰੇ ਮਨ ! ਇਕ ਪਰਮਾਤਮਾ ਦਾ ਪੱਲਾ ਫੜ, ਸਦਾ ਗੁਰੂ ਦੀ ਬਾਣੀ ਉਚਾਰਦਾ ਰਹੁ । ਹੇ ਮੇਰੇ ਮਨ ! ਪਰਮਾਤਮਾ ਦੀ ਰਜ਼ਾ ਨੂੰ ਮਿੱਠੀ ਕਰ ਕੇ ਮੰਨ । (ਹੇ ਭਾਈ !) ਆਪਣੇ ਮਨ ਵਿਚ ਵੱਸਦੇ ਸਾਰੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਲੱਭ ਲੈ । ਹੇ ਮੇਰੇ ਮਨ ! (ਇਸ ਤਰ੍ਹਾਂ ਸਦਾ) ਆਤਮਕ ਆਨੰਦ ਵਿਚ ਲੀਨ ਰਹੀਦਾ ਹੈ ।੧।ਰਹਾਉ।

ਹੇ ਮੇਰੇ ਮਨ ! ਜੇਹੜਾ ਮਨੁੱਖ ਕਿਰਤ-ਕਾਰ ਕਰਦਾ ਹੋਇਆ ਮਾਇਆ ਦੇ ਮੋਹ ਵਲੋਂ ਅਛੋਹ ਰਹਿੰਦਾ ਹੈ, ਉਹ ਮਨੁੱਖ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ਜਿਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ, ਉਹ ਮਨੁੱਖ ਸਭਨਾਂ ਦੇ ਚਰਨਾਂ ਦੀ ਧੂੜ ਹੋਇਆ ਰਹਿੰਦਾ ਹੈ । (ਹੇ ਮੇਰੇ ਮਨ ! ਜੇ ਗੁਰੂ ਦੀ ਕਿਰਪਾ ਹੋਵੇ ਤਾਂ) ਮੈਂ ਭੀ ਉਸ ਨਿਰਭਉ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹਾਂ । ਹੇ ਮੇਰੇ ਮਨ ! ਜਿਸ ਮਨੁੱਖ ਨੂੰ ਸਤਿਗੁਰੂ ਦੀ ਸਿੱਖਿਆ ਪ੍ਰਾਪਤ ਹੋ ਜਾਂਦੀ ਹੈ ਉਸ ਦੇ ਸਾਰੇ ਚਿੰਤਾ ਫ਼ਿਕਰ ਮਿਟ ਜਾਂਦੇ ਹਨ ।੧।

ਹੇ ਮੇਰੇ ਮਨ ! ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦਾ ਆਨੰਦ ਪ੍ਰਾਪਤ ਹੋ ਜਾਂਦਾ ਹੈ, ਕਦੇ ਕੋਈ ਦੁੱਖ ਉਸ ਦੇ ਨੇੜੇ ਨਹੀਂ ਢੁੱਕਦਾ । ਹੇ ਮਨ ! ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸਦਾ ਸੁਣਦਾ ਰਹਿੰਦਾ ਹੈ (ਦੁਨੀਆ ਵਿਚ) ਹਰੇਕ ਮਨੁੱਖ ਉਸ ਦਾ ਆਦਰ-ਸਤਕਾਰ ਕਰਦਾ ਹੈ ।

ਹੇ ਨਾਨਕ ! (ਆਖ—) ਹੇ ਮੇਰੇ ਮਨ ! ਜਗਤ ਵਿਚ ਜੰਮਿਆ ਹੋਇਆ ਉਹੀ ਮਨੁੱਖ ਕਾਮਯਾਬ ਜੀਵਨ ਵਾਲਾ ਹੈ ਜੇਹੜਾ ਪਰਮਾਤਮਾ ਨੂੰ ਪਿਆਰਾ ਲੱਗ ਗਿਆ ਹੈ ।੨।੪।੧੬੦।

**ਆਸਾਵਰੀ ਮਹਲਾ ੫ ॥ ਮਿਲਿ ਹਰਿ ਜਸੁ ਗਾਈਐ ਹਾਂ ॥ ਪਰਮ ਪਦੁ ਪਾਈਐ ਹਾਂ ॥ ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ ॥ ਅਨਦਿਨੁ ਜਾਗਿਆ ਹਾਂ ॥ ਨਾਨਕ ਬਡ ਭਾਗਿਆ ਮੇਰੇ ਮਨਾ ॥੧॥ ਰਹਾਉ ॥ ਸੰਤ ਪਗ ਧੋਈਐ ਹਾਂ ॥ ਦੁਰਮਤਿ ਖੋਈਐ ਹਾਂ ॥ ਦਾਸਹ ਰੇਨੁ ਹੋਇ ਹਾਂ ॥ ਬਿਆਪੈ ਦੁਖੁ ਨ ਕੋਇ ਹਾਂ ॥ ਭਗਤਾਂ ਸਰਨਿ ਪਰੁ ਹਾਂ ॥ ਜਨਮਿ ਨ ਕਦੇ ਮਰੁ ਹਾਂ ॥ ਅਸਥਿਰੁ ਸੇ ਭਏ ਹਾਂ ॥ ਹਰਿ ਹਰਿ ਜਿਨ੍ ਜਪਿ ਲਏ ਮੇਰੇ ਮਨਾ ॥੧॥ ਸਾਜਨੁ ਮੀਤੁ ਤੂੰ ਹਾਂ ॥ ਨਾਮੁ ਦ੍ਰਿੜਾਇ ਮੂੰ ਹਾਂ ॥ ਤਿਸੁ ਬਿਨੁ ਨਾਹਿ ਕੋਇ ਹਾਂ ॥ ਮਨਹਿ ਅਰਾਧਿ ਸੋਇ ਹਾਂ ॥ ਨਿਮਖ ਨ ਵੀਸਰੈ ਹਾਂ ॥ ਤਿਸੁ ਬਿਨੁ ਕਿਉ ਸਰੈ ਹਾਂ ॥ ਗੁਰ ਕਉ ਕੁਰਬਾਨੁ ਜਾਉ ਹਾਂ ॥ ਨਾਨਕੁ ਜਪੇ ਨਾਉ ਮੇਰੇ ਮਨਾ ॥੨॥੫॥੧੬੧॥ {ਪੰਨਾ ੪੧੦}**

ਪਦ ਅਰਥ :—ਮਿਲਿ—ਮਿਲ ਕੇ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਗਾਈਐ—ਗਾਣਾ ਚਾਹੀਦਾ ਹੈ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪਾਈਐ—ਹਾਸਲ ਕਰ ਲਈਦਾ ਹੈ । ਉਆ ਰਸ—ਉਸ ਸੁਆਦ ਵਿਚ । ਬਿਧੇ—ਵਿੱਝ ਗਿਆ । ਤਾ ਕਉ—ਉਸ (ਮਨੁੱਖ) ਨੂੰ । ਸਿਧੇ—ਸਿੱਧੀਆਂ । ਅਨਦਿਨੁ—ਹਰ ਰੋਜ਼ । ਜਾਗਿਆ—(ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦਾ ਹੈ । ਬਡ ਭਾਗਿਆ—ਵੱਡੇ ਭਾਗਾਂ ਵਾਲਾ ।੧।ਰਹਾਉ।

ਪਗ—ਪੈਰ, ਚਰਨ । ਧੋਈਐ—ਆਓ ਧੋਈਏ । ਦੁਰਮਤਿ—ਖੋਟੀ ਮਤਿ । ਖੋਈਐ—ਦੂਰ ਕਰ ਲਈਦੀ ਹੈ । ਦਾਸਹ ਰੇਨੁ—(ਪ੍ਰਭੂ ਦੇ) ਦਾਸਾਂ ਦੀ ਚਰਨ-ਧੂੜ । ਬਿਆਪੈ ਨ—ਜੋਰ ਨਹੀਂ ਪਾ ਸਕਦਾ । ਪਰੁ—ਪਉ । ਸਰਨਿ ਪਰੁ—ਆਸਰਾ ਲੈ । ਜਨਮਿ—ਜਨਮ ਲੈ ਕੇ । ਨ ਮਰੁ—ਨਹੀਂ ਮਰੇਂਗਾ । ਸੇ—ਉਹ ਬੰਦੇ । ਅਸਥਿਰੁ—ਅਡੋਲ ਆਤਮਕ ਜੀਵਨ ਵਾਲੇ ।੧।

ਸਾਜਨੁ—ਸੱਜਣ । ਮੂੰ—ਮੈਨੂੰ । ਦ੍ਰਿੜਾਇ—ਪੱਕਾ ਕਰ ਦੇਹ । ਮਨਹਿ—ਮਨ ਵਿਚ । ਸੋਇ—ਉਸ (ਪਰਮਾਤਮਾ) ਨੂੰ । ਅਰਾਧਿ—ਯਾਦ ਕਰਿਆ ਕਰ । ਨਿਮਖ—ਅੱਖ ਝਮਕਣ ਜਿਤਨਾ ਸਮਾ । ਕਿਉ ਸਰੈ—ਚੰਗਾ ਨਹੀਂ ਲੰਘ ਸਕਦਾ । ਕਉ—ਨੂੰ, ਤੋਂ । ਜਾਉ—ਮੈਂ ਜਾਂਦਾ ਹਾਂ, ਜਾਉਂ । ਨਾਨਕੁ ਜਪੇ—ਨਾਨਕ ਜਪਦਾ ਹੈ ।੨।

**ਅਰਥ** :—ਹੇ ਭਾਈ ! (ਸਾਧ ਸੰਗਤਿ ਵਿਚ) ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਚਾਹੀਦਾ ਹੈ, (ਇਸ ਤਰ੍ਹਾਂ) ਆਤਮਕ ਜੀਵਨ ਦਾ ਸਭ ਤੋਂ ਉੱਚਾ ਦਰਜਾ ਹਾਸਲ ਕਰ ਲਈਦਾ ਹੈ । ਜਿਹੜਾ ਮਨੁੱਖ (ਸਿਫ਼ਤਿ-ਸਾਲਾਹ ਦੇ) ਉਸ ਸੁਆਦ ਵਿਚ ਵਿੱਝ ਜਾਂਦਾ ਹੈ, ਉਸ ਨੂੰ (ਮਾਨੋ) ਸਾਰੀਆਂ ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ । ਹੇ ਨਾਨਕ ! (ਆਖ—) ਹੇ ਮੇਰੇ ਮਨ ! (ਜਿਹੜਾ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਹ ਮਨੁੱਖ) ਵੱਡੇ ਭਾਗਾਂ ਵਾਲਾ ਹੋ ਜਾਂਦਾ ਹੈ, ਉਹ ਹਰ ਵੇਲੇ (ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਸੰਤ ਜਨਾਂ ਦੇ ਚਰਨ ਧੋਣੇ ਚਾਹੀਦੇ ਹਨ (ਆਪਾ-ਭਾਵ ਛੱਡ ਕੇ ਸੰਤਾਂ ਦੀ ਸਰਨ ਪੈਣਾ ਚਾਹੀਦਾ ਹੈ, ਇਸ ਤਰ੍ਹਾਂ ਮਨ ਦੀ) ਖੋਟੀ ਮਤਿ ਦੂਰ ਹੋ ਜਾਂਦੀ ਹੈ । ਹੇ ਭਾਈ ! ਪ੍ਰਭੂ ਦੇ ਸੇਵਕਾਂ ਦੀ ਚਰਨ-ਧੂੜ ਬਣਿਆ ਰਹੁ (ਇਸ ਤਰ੍ਹਾਂ) ਕੋਈ ਦੁੱਖ ਆਪਣਾ ਜ਼ੋਰ ਨਹੀਂ ਪਾ ਸਕਦਾ । ਹੇ ਭਾਈ ! ਭਗਤ-ਜਨਾਂ ਦੀ ਸਰਨੀਂ ਪਿਆ ਰਹੁ । ਜਨਮ ਮਰਨ ਦਾ ਗੇੜ ਨਹੀਂ ਰਹੇਗਾ । ਹੇ ਮੇਰੇ ਮਨ ! ਜੇਹੜੇ ਮਨੁੱਖ ਸਦਾ ਪਰਮਾਤਮਾ ਦਾ ਨਾਮ ਜਪਦੇ ਹਨ, ਉਹ ਅਡੋਲ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ ।੧।

(ਹੇ ਮੇਰੇ ਪ੍ਰਭੂ !) ਤੂੰ ਹੀ (ਮੇਰਾ) ਸੱਜਣ ਹੈਂ, ਤੂੰ ਹੀ (ਮੇਰਾ) ਮਿੱਤਰ ਹੈਂ, ਮੈਨੂੰ (ਮੇਰੇ ਹਿਰਦੇ ਵਿਚ ਆਪਣਾ) ਨਾਮ ਪੱਕਾ ਕਰ ਕੇ ਟਿਕਾ ਦੇਹ । (ਹੇ ਭਾਈ !) ਉਸ ਪਰਮਾਤਮਾ ਤੋਂ ਬਿਨਾ ਹੋਰ ਕੋਈ (ਅਸਲ ਸੱਜਣ ਮਿੱਤਰ) ਨਹੀਂ ਹੈ, ਸਦਾ ਉਸ (ਪ੍ਰਭੂ) ਨੂੰ ਹੀ ਸਿਮਰਦਾ ਰਹੁ । (ਉਹ ਪਰਮਾਤਮਾ) ਅੱਖ ਝਮਕਣ ਜਿਤਨੇ ਸਮੇ ਲਈ ਭੀ ਭੁੱਲਣਾ ਨਹੀਂ ਚਾਹੀਦਾ (ਕਿਉਂਕਿ) ਉਸ (ਦੀ ਯਾਦ) ਤੋਂ ਬਿਨਾ ਜੀਵਨ ਸੁਖੀ ਨਹੀਂ ਗੁਜ਼ਰਦਾ । ਹੇ ਮੇਰੇ ਮਨ ! ਮੈਂ (ਨਾਨਕ) ਗੁਰੂ ਤੋਂ ਸਦਕੇ ਜਾਂਦਾ ਹਾਂ (ਕਿਉਂਕਿ ਗੁਰੂ ਦੀ ਕਿਰਪਾ ਨਾਲ ਹੀ) ਨਾਨਕ (ਪਰਮਾਤਮਾ ਦਾ) ਨਾਮ ਜਪਦਾ ਹੈ ।੨।੫।੧੬੧।

**ਆਸਾਵਰੀ ਮਹਲਾ ੫ ॥ ਕਾਰਨ ਕਰਨ ਤੂੰ ਹਾਂ ॥ ਅਵਰੁ ਨਾ ਸੁਝੈ ਮੂੰ ਹਾਂ ॥ ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥ ਧੀਰਜ ਮਨਿ ਭਏ ਹਾਂ ॥ ਪ੍ਰਭ ਕੈ ਦਰਿ ਪਏ ਮੇਰੇ ਮਨਾ ॥੧॥ ਰਹਾਉ ॥ ਸਾਧੂ ਸੰਗਮੇ ਹਾਂ ॥ ਪੂਰਨ ਸੰਜਮੇ ਹਾਂ ॥ ਜਬ ਤੇ ਛੁਟੇ ਆਪ ਹਾਂ ॥ ਤਬ ਤੇ ਮਿਟੇ ਤਾਪ ਹਾਂ ॥ ਕਿਰਪਾ ਧਾਰੀਆ ਹਾਂ ॥ ਪਤਿ ਰਖੁ ਬਨਵਾਰੀਆ ਮੇਰੇ ਮਨਾ ॥੧॥ ਇਹੁ ਸੁਖੁ ਜਾਨੀਐ ਹਾਂ ॥ ਹਰਿ ਕਰੇ ਸੁ ਮਾਨੀਐ ਹਾਂ ॥ ਮੰਦਾ ਨਾਹਿ ਕੋਇ ਹਾਂ ॥ ਸੰਤ ਕੀ ਰੇਨ ਹੋਇ ਹਾਂ ॥ ਆਪੇ ਜਿਸੁ ਰਖੈ ਹਾਂ ॥ ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ ॥੨॥ ਜਿਸ ਕਾ ਨਾਹਿ ਕੋਇ ਹਾਂ ॥ ਤਿਸ ਕਾ ਪ੍ਰਭੂ ਸੋਇ ਹਾਂ ॥ ਅੰਤਰਗਤਿ ਬੁਝੈ ਹਾਂ ॥ ਸਭੁ ਕਿਛੁ ਤਿਸੁ ਸੁਝੈ ਹਾਂ ॥ ਪਤਿਤ ਉਧਾਰਿ ਲੇਹੁ ਹਾਂ ॥ ਨਾਨਕ ਅਰਦਾਸਿ ਏਹੁ ਮੇਰੇ ਮਨਾ ॥੩॥੬॥੧੬੨॥ {ਪੰਨਾ ੪੧੦}**

**ਪਦ ਅਰਥ** :—ਕਾਰਨ—ਵਸੀਲਾ, ਬਣਾਣ ਵਾਲਾ । ਕਰਨ—ਜਗਤ । ਮੂੰ—ਮੈਨੂੰ । ਕਰਹਿ—(ਜੋ ਕੁਝ) ਤੂੰ ਕਰਦਾ ਹੈਂ । ਸਹਜਿ—ਆਤਮਕ ਅਡੋਲਤਾ ਵਿਚ । ਸੁਖਿ—ਆਨੰਦ ਵਿਚ । ਸੋਈਐ—ਲੀਨ ਰਹੀਏ । ਮਨਿ—ਮਨ ਵਿਚ । ਦਰਿ—ਦਰ ਤੇ ।੧।ਰਹਾਉ।

ਸੰਗਮੇ—ਮੇਲ ਵਿਚ, ਸੰਗਤਿ ਵਿਚ । ਸਾਧੂ—ਗੁਰੂ । ਸੰਜਮੇ—ਸੰਜਮ ਵਿਚ । ਆਪਾ—ਆਪਾ-ਭਾਵ । ਤਾਪ—ਦੁੱਖ-ਕਲੇਸ਼ । ਪਤਿ—ਇੱਜ਼ਤ । ਨਵਾਰੀਆ—ਹੇ ਜਗਤ ਦੇ ਮਾਲਕ-ਪ੍ਰਭੂ ! ਧਾਰੀਆ—ਧਾਰਿ ।੧।

ਮਾਨੀਐ—ਪਰਵਾਨ ਕਰੀਏ । ਰੇਨ—ਚਰਨ-ਧੂੜ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।੨।

ਅੰਤਰਗਤਿ—ਅੰਦਰ ਦੀ ਲੁਕਵੀਂ ਗੱਲ, ਦਿਲ ਦੀ ਗੱਲ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਉਧਾਰਿ ਲੇਹੁ—ਬਚਾ ਲੈ ।੩।

**ਅਰਥ** :—ਹੇ ਮੇਰੇ ਮਨ ! (ਪ੍ਰਭੂ-ਦਰ ਤੇ ਇਉਂ ਅਰਦਾਸ ਕਰ—ਹੇ ਪ੍ਰਭੂ !) ਤੂੰ ਸਾਰੇ ਜਗਤ ਦਾ ਰਚਨਹਾਰ ਹੈਂ (ਤੈਥੋਂ ਬਿਨਾ) ਮੈਨੂੰ ਕੋਈ ਹੋਰ ਨਹੀਂ ਸੁੱਝਦਾ (ਜੋ ਇਹ ਤਾਕਤ ਰੱਖਦਾ ਹੋਵੇ) । ਹੇ ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ ਉਹੀ (ਜਗਤ ਵਿਚ) ਵਰਤਦਾ ਹੈ । ਹੇ ਮੇਰੇ ਮਨ ! (ਜੇ ਆਪਣੀਆਂ ਚਤੁਰਾਈਆਂ ਛੱਡ ਕੇ) ਪਰਮਾਤਮਾ ਦੇ ਦਰ ਤੇ ਡਿੱਗ ਪਈਏ ਤਾਂ ਮਨ ਵਿਚ ਹੌਸਲਾ ਬੱਝ ਜਾਂਦਾ ਹੈ, ਆਤਮਕ ਅਡੋਲਤਾ ਵਿਚ ਆਨੰਦ ਵਿਚ ਲੀਨ ਰਹਿ ਸਕੀਦਾ ਹੈ ।੧।

ਹੇ ਮੇਰੇ ਮਨ । ਗੁਰੂ ਦੀ ਸੰਗਤਿ ਵਿਚ ਰਿਹਾਂ ਉਹ ਜੁਗਤਿ ਪੂਰਨ ਤੌਰ ਤੇ ਆ ਜਾਂਦੀ ਹੈ ਜਿਸ ਨਾਲ ਗਿਆਨ-ਇੰਦ੍ਰੇ ਵੱਸ ਵਿਚ ਆ ਜਾਂਦੇ ਹਨ । ਹੇ ਮਨ ! ਜਿਸ ਵੇਲੇ (ਮਨੁੱਖ ਦੇ ਅੰਦਰੋਂ) ਹਉਮੈ ਅਹੰਕਾਰ ਮੁੱਕ ਜਾਂਦਾ ਹੈ (ਤੇ ਗੁਰੂ ਦੀ ਓਟ ਠੀਕ ਜਾਪਦੀ ਹੈ) ਉਸੇ ਵੇਲੇ ਤੋਂ (ਮਨ ਦੇ) ਸਾਰੇ ਦੁੱਖ-ਕਲੇਸ਼ ਦੂਰ ਹੋ ਜਾਂਦੇ ਹਨ । ਸੋ ਹੇ ਮੇਰੇ ਮਨ ! (ਗੁਰੂ ਦੀ ਸੰਗਤਿ ਵਿਚ ਰਹਿ ਕੇ ਪ੍ਰਭੂ-ਦਰ ਤੇ ਅਰਦਾਸ ਕਰ, ਆਖ—) ਹੇ ਜਗਤ ਦੇ ਮਾਲਕ-ਪ੍ਰਭੂ ! ਮੇਰੇ ਉੱਤੇ ਮੇਹਰ ਕਰ, ਮੇਰੀ (ਸਰਨ ਪਏ ਦੀ) ਇੱਜ਼ਤ ਰੱਖ ।੧।

ਹੇ ਮੇਰੇ ਮਨ ! ਜੋ ਕੁਝ ਪਰਮਾਤਮਾ ਕਰਦਾ ਹੈ ਉਸ ਨੂੰ (ਮਿੱਠਾ ਕਰ ਕੇ) ਮੰਨਣਾ ਚਾਹੀਦਾ ਹੈ, ਇਸੇ ਨੂੰ ਹੀ ਸੁਖ (ਦਾ ਮੂਲ) ਸਮਝਣਾ ਚਾਹੀਦਾ ਹੈ । ਹੇ ਮਨ ! ਜੇਹੜਾ ਮਨੁੱਖ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਦਾ ਹੈ ਉਸ ਨੂੰ (ਜਗਤ ਵਿਚ) ਕੋਈ ਭੈੜਾ ਨਹੀਂ ਦਿੱਸਦਾ । ਹੇ ਮੇਰੇ ਮਨ ! ਪਰਮਾਤਮਾ ਆਪ ਹੀ ਜਿਸ ਮਨੁੱਖ ਨੂੰ (ਵਿਕਾਰਾਂ ਵਲੋਂ) ਬਚਾਂਦਾ ਹੈ ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਜਲ ਪੀਂਦਾ ਹੈ ।੨।

ਹੇ ਮੇਰੇ ਮਨ ! ਜਿਸ ਮਨੁੱਖ ਦਾ ਕੋਈ ਭੀ ਸਹਾਈ ਨਹੀਂ ਬਣਦਾ (ਜੇ ਉਹ ਪ੍ਰਭੂ ਦੀ ਸਰਨ ਆ ਪਏ, ਤਾਂ) ਉਹ ਪ੍ਰਭੂ ਉਸ ਦਾ ਰਾਖਾ ਬਣ ਜਾਂਦਾ ਹੈ । ਉਹ ਪਰਮਾਤਮਾ ਹਰੇਕ ਦੇ ਦਿਲ ਦੀ ਗੱਲ ਜਾਣ ਲੈਂਦਾ ਹੈ, ਉਸ ਨੂੰ ਹਰੇਕ ਜੀਵ ਦੀ ਹਰੇਕ ਮਨੋ-ਕਾਮਨਾ ਦੀ ਸਮਝ ਆ ਜਾਂਦੀ ਹੈ । (ਇਸ ਵਾਸਤੇ) ਹੇ ਮੇਰੇ ਮਨ ! ਪਰਮਾਤਮਾ ਦੇ ਦਰ ਤੇ ਇਉਂ ਅਰਜ਼ੋਈ ਕਰ—ਹੇ ਪ੍ਰਭੂ ! (ਸਾਨੂੰ ਵਿਕਾਰਾਂ ਵਿਚ) ਡਿੱਗੇ ਜੀਵਾਂ ਨੂੰ (ਵਿਕਾਰਾਂ ਤੋਂ) ਬਚਾ ਲੈ, (ਤੇਰੇ ਦਰ ਤੇ ਮੇਰੀ) ਨਾਨਕ ਦੀ ਇਹੀ ਅਰਦਾਸਿ ਹੈ ।੩।੬।੧੬੨।

**ਆਸਾਵਰੀ ਮਹਲਾ ੫ ਇਕਤੁਕਾ ॥ ਓਇ ਪਰਦੇਸੀਆ ਹਾਂ ॥ ਸੁਨਤ ਸੰਦੇਸਿਆ ਹਾਂ ॥੧॥ ਰਹਾਉ ॥ ਜਾ ਸਿਉ ਰਚਿ ਰਹੇ ਹਾਂ ॥ ਸਭ ਕਉ ਤਜਿ ਗਏ ਹਾਂ ॥ ਸੁਪਨਾ ਜਿਉ ਭਏ ਹਾਂ ॥ ਹਰਿਨਾਮੁ ਜਿਨਿ੍ ਲਏ ॥੧॥ ਹਰਿ ਤਜਿ ਅਨ ਲਗੇ ਹਾਂ ॥ ਜਨਮਹਿ ਮਰਿ ਭਗੇ ਹਾਂ ॥ ਹਰਿ ਹਰਿ ਜਨਿ ਲਹੇ ਹਾਂ ॥ ਜੀਵਤ ਸੇ ਰਹੇ ਹਾਂ ॥ ਜਿਸਹਿ ਕ੍ਰਿਪਾਲੁ ਹੋਇ ਹਾਂ ॥ ਨਾਨਕ ਭਗਤੁ ਸੋਇ ॥੨॥੭॥੧੬੩॥੨੩੨॥ {ਪੰਨਾ ੪੧੧}**

**ਪਦ ਅਰਥ** :—ਓਇ ਪਰਦੇਸੀਆ—ਹੇ ਪਰਦੇਸੀ ! ਹੇ ਜਗਤ ਵਿਚ ਚਾਰ ਦਿਨ ਲਈ ਆਏ ਜੀਵ ! ਸੁਨਤ—ਸੁਣਦਾ ਹੈਂ ? ।੧।ਰਹਾਉ।

ਜਾ ਸਿਉ—ਜਿਸ (ਮਾਇਆ) ਨਾਲ । ਰਚਿ ਰਹੇ—ਮਸਤ ਰਹੇ । ਸਭ ਕਉ—ਉਸ ਸਾਰੀ ਨੂੰ । ਸੁਪਨਾ ਜਿਉ—ਸੁਪਨੇ ਵਰਗੇ । ਜਿਨਿ੍ ਲਏ—(ਤੂੰ) ਕਿਉਂ ਨਹੀਂ ਲੈਂਦਾ ? ।੧।

ਤਜਿ—ਤਿਆਗ ਕੇ । ਅਨ—ਹੋਰ (ਪਦਾਰਥਾਂ) ਵਲ । ਜਨਮਹਿ—ਜਨਮ ਵਿਚ । ਮਰਿ—ਮਰ ਕੇ । ਭਗੇ—ਦੌੜਦੇ ਰਹੇ । ਜਨਿ—ਜਨ ਨੇ, ਜਿਸ ਜਿਸ ਜਨ ਨੇ । ਸੇ—ਉਹ ਬੰਦੇ । ਜਿਸਹਿ—ਜਿਸ ਉੱਤੇ ।੨।

**ਅਰਥ** :—ਜਗਤ ਵਿਚ ਚਾਰ ਦਿਨਾਂ ਲਈ ਆਏ ਹੇ ਜੀਵ ! ਇਹ ਸੁਨੇਹਾ ਧਿਆਨ ਨਾਲ ਸੁਣ ।੧।ਰਹਾਉ।

(ਹੇ ਭਾਈ ! ਤੈਥੋਂ ਪਹਿਲਾਂ ਇਥੇ ਆਏ ਹੋਏ ਜੀਵ) ਜਿਸ ਮਾਇਆ ਦੇ ਮੋਹ ਵਿਚ ਫਸੇ ਰਹੇ, ਆਖ਼ਰ ਉਸ ਸਾਰੀ ਨੂੰ ਛੱਡ ਕੇ ਇਥੋਂ ਚਲੇ ਗਏ, (ਹੁਣ ਉਹ) ਸੁਪਨੇ ਵਾਂਗ ਹੋ ਗਏ ਹਨ (ਕੋਈ ਉਹਨਾਂ ਨੂੰ ਚੇਤੇ ਭੀ ਨਹੀਂ ਕਰਦਾ) । (ਫਿਰ) ਤੂੰ ਕਿਉਂ (ਮਾਇਆ ਦਾ ਮੋਹ ਛੱਡ ਕੇ) ਪਰਮਾਤਮਾ ਦਾ ਨਾਮ ਨਹੀਂ ਯਾਦ ਕਰਦਾ ? ।੧।

(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਨੂੰ ਭੁਲਾ ਕੇ ਹੋਰ ਹੋਰ ਪਦਾਰਥਾਂ ਦੇ ਮੋਹ ਵਿਚ ਫਸੇ ਰਹਿੰਦੇ ਹਨ ਉਹ ਜਨਮ ਮਰਨ ਦੇ ਗੇੜ ਵਿਚ ਭਟਕਦੇ ਫਿਰਦੇ ਹਨ । ਜਿਸ ਜਿਸ ਮਨੁੱਖ ਨੇ ਪਰਮਾਤਮਾ ਨੂੰ ਲੱਭ ਲਿਆ ਉਹ ਆਤਮਕ ਜੀਵਨ ਦੇ ਮਾਲਕ ਬਣ ਗਏ ।

(ਪਰ,) ਹੇ ਨਾਨਕ ! (ਜੀਵ ਦੇ ਇਹ ਆਪਣੇ ਵੱਸ ਦੀ ਗੱਲ ਨਹੀਂ) ਜਿਸ ਮਨੁੱਖ ਉਤੇ ਪ੍ਰਭੂ ਦਇਆਵਾਨ ਹੁੰਦਾ ਹੈ ਉਹ ਉਸ ਦਾ ਭਗਤ ਬਣਦਾ ਹੈ ।੨।੭।੧੬੩।੨੩੨।

**ਨੋਟ** :—ਇਕ ਤੁਕਾ—ਹਰੇਕ ਬੰਦ ਇਕ ਇਕ ਤੁਕ ਵਾਲਾ ।

**ਨੋਟ** :—ਅੰਕ ੭ ਦਾ ਭਾਵ ਇਹ ਹੈ ਕਿ ਘਰੁ ੧੭ ਦੇ ਇਹ ੭ ਸ਼ਬਦ ਹਨ ।

ਆਸਾ ਰਾਗ ਵਿਚ ਮਹਲਾ ੫ ਦੇ ਕੁੱਲ ੧੬੩ ਸ਼ਬਦ ਹਨ ।

ਮਹਲਾ ੧ — ੩੯
ਮਹਲਾ ੩ — ੧੩
ਮਹਲਾ ੪ — ੧੫
ਮਹਲਾ ੫ — ੧੬੩
. . . . . . ———
. . . . . . ੨੩੦

**ਨੋਟ** :—ਇਸ ਸੰਗ੍ਰਹ (੨੩੦) ਵਿਚ ਮਹਲਾ ੧ ਦਾ 'ਸੋਦਰੁ' ਵਾਲਾ ਸ਼ਬਦ ਅਤੇ ਮਹਲਾ ੪ ਦਾ 'ਸੋ ਪੁਰਖੁ' ਵਾਲਾ ਸ਼ਬਦ ਸ਼ਾਮਲ ਨਹੀਂ । ਇਹਨਾਂ ਦੋਹਾਂ ਨੂੰ ਰਲਾਇਆਂ ਕੁੱਲ ਜੋੜ ੨੩੨ ਬਣਦਾ ਹੈ ਜੋ ਸਾਰੇ ਸ਼ਬਦਾਂ ਦੇ ਖ਼ਤਮ ਹੋਣ ਤੇ ਉੱਪਰ ਦਿੱਤਾ ਗਿਆ ਹੈ ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੯ ॥ ਬਿਰਥਾ ਕਹਉ ਕਉਨ ਸਿਉ ਮਨ ਕੀ ॥ ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥੧॥ ਰਹਾਉ ॥ ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥ ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥ ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥ ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥ {ਪੰਨਾ ੪੧੧}**

ਪਦ ਅਰਥ :—ਬਿਰਥਾ—ਪੀੜਾ, ਦੁੱਖ, ਭੈੜੀ ਹਾਲਤ {॥ਯਥਾ} । ਕਹਉ—ਕਹਉਂ, ਮੈਂ ਦੱਸਾਂ । ਕਉਨ ਸਿਉ—ਕਿਸ ਨੂੰ ? ਲੋਭਿ—ਲੋਭ ਵਿਚ । ਗ੍ਰਸਿਓ—ਫਸਿਆ ਹੋਇਆ । ਦਿਸ—ਪਾਸੇ । ਆਸਾ—ਤਾਂਘ, ਤ੍ਰਿਸ਼ਨਾ ।੧।ਰਹਾਉ।

ਹੇਤਿ—ਵਾਸਤੇ । ਸੇਵ—ਸੇਵਾ, ਖ਼ੁਸ਼ਾਮਦ । ਜਨ ਜਨ ਕੀ—ਹਰੇਕ ਜਨ ਦੀ, ਧਿਰ ਧਿਰ ਦੀ । ਦੁਆਰਹਿ ਦੁਆਰਿ—ਹਰੇਕ ਦਰਵਾਜ਼ੇ ਉਤੇ । ਸੁਆਨ—ਕੁੱਤਾ । ਸੁਧਿ—ਸੂਝ ।੧।

ਅਕਾਰਥ—ਵਿਅਰਥ । ਖੋਵਤ—ਗਵਾਂਦਾ ਹੈ । ਲਾਜ—ਸ਼ਰਮ । ਹਸਨ ਕੀ—ਹਾਸੇ-ਮਖ਼ੌਲ ਦੀ । ਨਾਨਕ—ਹੇ ਨਾਨਕ ! ਜਸੁ—ਸਿਫ਼ਤਿ-ਸਾਲਾਹ । ਕੁਮਤਿ—ਖੋਟੀ ਮਤਿ । ਤਨ ਕੀ—ਸਰੀਰ ਦੀ ।੨।

**ਅਰਥ** :—(ਹੇ ਭਾਈ !) ਮੈਂ ਇਸ (ਮਨੁੱਖੀ) ਮਨ ਦੀ ਭੈੜੀ ਹਾਲਤ ਕਿਸ ਨੂੰ ਦੱਸਾਂ (ਹਰੇਕ ਮਨੁੱਖ ਦਾ ਇਹੀ ਹਾਲ ਹੈ), ਲੋਭ ਵਿਚ ਫਸਿਆ ਹੋਇਆ ਇਹ ਮਨ ਦਸੀਂ ਪਾਸੀਂ ਦੌੜਦਾ ਰਹਿੰਦਾ ਹੈ, ਇਸ ਨੂੰ ਧਨ ਜੋੜਨ ਦੀ ਤ੍ਰਿਸ਼ਨਾ ਚੰਬੜੀ ਰਹਿੰਦੀ ਹੈ ।੧।ਰਹਾਉ।

(ਹੇ ਭਾਈ !) ਸੁਖ ਹਾਸਲ ਕਰਨ ਵਾਸਤੇ (ਇਹ ਮਨ) ਧਿਰ ਧਿਰ ਦੀ ਖ਼ੁਸ਼ਾਮਦ ਕਰਦਾ ਫਿਰਦਾ ਹੈ (ਤੇ ਇਸ ਤਰ੍ਹਾਂ ਸੁਖ ਦੇ ਥਾਂ ਸਗੋਂ) ਦੁੱਖ ਸਹਾਰਦਾ ਹੈ । ਕੁੱਤੇ ਵਾਂਗ ਹਰੇਕ ਦੇ ਦਰ ਤੇ ਭਟਕਦਾ ਫਿਰਦਾ ਹੈ ਇਸ ਨੂੰ ਪਰਮਾਤਮਾ ਦਾ ਭਜਨ ਕਰਨ ਦੀ ਕਦੇ ਸੂਝ ਹੀ ਨਹੀਂ ਪੈਂਦੀ ।੧।

(ਹੇ ਭਾਈ ! ਲੋਭ ਵਿਚ ਫਸਿਆ ਹੋਇਆ ਇਹ ਜੀਵ) ਆਪਣਾ ਮਨੁੱਖਾ ਜਨਮ ਵਿਅਰਥ ਹੀ ਗਵਾ ਲੈਂਦਾ ਹੈ, (ਇਸ ਦੇ ਲਾਲਚ ਦੇ ਕਾਰਨ) ਲੋਕਾਂ ਵਲੋਂ ਹੋ ਰਹੇ ਹਾਸੇ-ਮਖ਼ੌਲ ਦੀ ਭੀ ਇਸ ਨੂੰ ਸ਼ਰਮ ਨਹੀਂ ਆਉਂਦੀ ।

ਹੇ ਨਾਨਕ ! (ਆਖ—ਹੇ ਜੀਵ !) ਤੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਿਉਂ ਨਹੀਂ ਕਰਦਾ ? (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਹੀ) ਤੇਰੀ ਇਹ ਖੋਟੀ ਮਤਿ ਦੂਰ ਹੋ ਸਕੇਗੀ ।੨।੧।੨੩੩।

### ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਉਤਰਿ ਅਵਘਟਿ ਸਰਵਰਿ ਨ੍ਹਾਵੈ ॥ ਬਕੈ ਨ ਬੋਲੈ ਹਰਿ ਗੁਣ ਗਾਵੈ ॥ ਜਲੁ ਆਕਾਸੀ ਸੁੰਨਿ ਸਮਾਵੈ ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥੧॥ ਐਸਾ ਗਿਆਨੁ ਸੁਨਹੁ ਅਭ ਮੋਰੇ ॥ ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥੧॥ ਰਹਾਉ ॥ ਸਚੁ ਬ੍ਰਤੁ ਨੇਮੁ, ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ ਕਰੋਧੁ ਜਲਾਵੈ ॥ ਗਗਨਿ ਨਿਵਾਸਿ ਸਮਾਧਿ ਲਗਾਵੈ ॥ ਪਾਰਸੁ ਪਰਸਿ ਪਰਮਪਦੁ ਪਾਵੈ ॥੨॥ ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ ਸਰਵਰਿ ਮੈਲੁ ਨ ਧੋਵੈ ॥ ਜੈ ਸਿਉ ਰਾਤਾ ਤੈਸੋ ਹੋਵੈ ॥ ਆਪੇ ਕਰਤਾ ਕਰੇ ਸੁ ਹੋਵੈ ॥੩॥ ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜਾਵੈ ॥ ਦਰਸਨੁ ਆਪਿ ਸਹਜ ਘਰਿ ਆਵੈ ॥ ਨਿਰਮਲ ਬਾਣੀ ਨਾਦੁ ਵਜਾਵੈ ॥੪॥ ਅੰਤਰਿ ਗਿਆਨੁ ਮਹਾ ਰਸੁ ਸਾਰਾ ॥ ਤੀਰਥ ਮਜਨੁ ਗੁਰ ਵੀਚਾਰਾ ॥ ਅੰਤਰਿ ਪੂਜਾ ਥਾਨੁ ਮੁਰਾਰਾ ॥ ਜੋਤੀ ਜੋਤਿ ਮਿਲਾਵਣਹਾਰਾ ॥੫॥ ਰਸਿ ਰਸਿਆ ਮਤਿ ਏਕੈ ਭਾਇ ॥ ਤਖਤ ਨਿਵਾਸੀ ਪੰਚ ਸਮਾਇ ॥ ਕਾਰ ਕਮਾਈ ਖਸਮ ਰਜਾਇ ॥ ਅਵਿਗਤ ਨਾਥੁ ਨ ਲਖਿਆ ਜਾਇ ॥੬॥ ਜਲ ਮਹਿ ਉਪਜੈ ਜਲ ਤੇ ਦੂਰਿ ॥ ਜਲ ਮਹਿ ਜੋਤਿ ਰਹਿਆ ਭਰਪੂਰਿ ॥ ਕਿਸੁ ਨੇੜੈ ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਦੂਰਿ ॥੭॥ ਅੰਤਰਿ ਬਾਹਰਿ ਅਵਰੁ ਨ ਕੋਇ ॥ ਜੋ ਤਿਸੁ ਭਾਵੈ ਸੋ ਫੁਨਿ ਹੋਇ ॥ ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ॥ ਨਿਰਮਲ ਨਾਮੁ ਮੇਰਾ ਆਧਾਰੁ ॥੮॥੧॥ {ਪੰਨਾ ੪੧੧}

**ਪਦ ਅਰਥ** :—ਉਤਰਿ—ਉਤਰ ਕੇ, ਹੇਠਾਂ ਆ ਕੇ । ਅਵਘਟਿ—ਔਖੀ ਘਾਟੀ ਤੋਂ, ਪਹਾੜੀ ਤੋਂ । ਸਰਵਰਿ—ਸਰੋਵਰ ਵਿਚ । ਬਕੈ ਨ ਬੋਲੈ—ਵਿਅਰਥ ਨਾਹ ਬੋਲੇ । ਆਕਾਸੀ—ਅਕਾਸ਼ਾਂ ਵਿਚ । ਸੁੰਨਿ—ਸੁੰਨ ਵਿਚ, ਉਸ

ਅਵਸਥਾ ਵਿਚ ਜਿਥੇ ਮਾਇਕ ਫੁਰਨਿਆਂ ਵਲੋਂ ਸੁੰਞ ਹੋਵੇ । ਰਸੁ ਸਤੁ—ਸ਼ਾਂਤ ਰਸ । ਝੋਲਿ—ਹਿਲਾ ਕੇ । ਪਾਵੈ—ਪ੍ਰਾਪਤ ਕਰਦਾ ਹੈ ।੧।

ਗਿਆਨੁ—ਪਰਮਾਤਮਾ ਨਾਲ ਡੂੰਘੀ ਸਾਂਝ ਦੀ ਗੱਲ । ਅਭ ਮੋਰੇ—ਹੇ ਮੇਰੇ ਮਨ ! ਭਰਿ ਪੁਰਿ—ਭਰ ਕੇ ਪੂਰ ਕੇ, ਭਰਪੂਰ । ਧਾਰ ਰਹਿਆ—ਆਸਰਾ ਦੇ ਰਿਹਾ ਹੈ ।੧।ਰਹਾਉ।

ਕਾਲੁ—ਮੌਤ ਦਾ ਸਹਮ । ਸਬਦਿ—ਸ਼ਬਦ ਦੀ ਰਾਹੀਂ । ਗਗਨਿ—ਗਗਨ ਵਿਚ, ਚਿਦਾਕਾਸ਼ ਵਿਚ, ਚਿੱਤ-ਰੂਪ ਆਕਾਸ਼ ਵਿਚ, ਉੱਚੇ ਵਿਚਾਰ ਮੰਡਲ ਵਿਚ । ਨਿਵਾਸਿ—ਨਿਵਾਸ ਦੀ ਰਾਹੀਂ । ਪਰਸਿ—ਪਰਸ ਕੇ, ਛੂਹ ਕੇ ।੨।

ਮਨ ਕਾਰਣਿ—ਮਨ (ਨੂੰ ਵੱਸ ਕਰਨ) ਦੀ ਖ਼ਾਤਰ । ਸੁਭਰ—ਨਕਾਨਕ ਭਰਿਆ ਹੋਇਆ । ਜੈ ਸਿਉ—ਜਿਸ (ਪਰਮਾਤਮਾ) ਨਾਲ ।੩।

ਹਿਵ—ਬਰਫ਼ । ਸੀਤਲੁ—ਠੰਢਾ । ਬਿਭੂਤ—ਸੁਆਹ । ਚੜਾਵੈ—ਸਰੀਰ ਉਤੇ ਮਲਦਾ ਹੈ । ਦਰਸਨੁ—(ਛੇ ਭੇਖਾਂ ਵਿਚੋਂ ਕੋਈ) ਭੇਖ । ਸਹਜ ਘਰਿ—ਸਹਜ ਦੇ ਘਰ ਵਿਚ, ਅਡੋਲਤਾ ਦੇ ਘਰ ਵਿਚ । ਨਾਦੁ—ਵਾਜਾ, ਸਿੰਙੀ ।੪।

ਅੰਤਰਿ—ਆਪਣੇ ਅੰਦਰ । ਸਾਰਾ—ਸਾਰ, ਸ੍ਰੇਸ਼ਟ । ਮਜਨੁ—ਇਸ਼ਨਾਨ । ਥਾਨੁ ਮੁਰਾਰਾ—ਪਰਮਾਤਮਾ ਦਾ ਨਿਵਾਸ-ਅਸਥਾਨ । ਜੋਤੀ—ਪਰਮਾਤਮਾ ਦੀ ਜੋਤਿ ਵਿਚ ।੫।

ਰਸਿ—ਨਾਮ ਦੇ ਰਸ ਵਿਚ । ਰਸਿਆ—ਭਿੱਜਾ ਹੋਇਆ । ਏਕੇ ਭਾਇ—ਇੱਕੋ ਦੇ ਪ੍ਰੇਮ ਵਿਚ । ਪੰਚ—ਕਾਮਾਦਿਕ ਪੰਜ ਵਿਕਾਰਾਂ ਨੂੰ । ਅਵਿਗਤ—{ਅਵ੍ਯਕਤ} ਅਦ੍ਰਿਸ਼ਟ ਪ੍ਰਭੂ ।੬।

ਉਪਜੈ—ਪਰਗਟ ਹੁੰਦਾ ਹੈ, ਚਮਕਦਾ ਹੈ । ਜੋਤਿ—ਚਾਨਣ । ਨਿਧਿ ਗੁਣ—ਗੁਣ ਨਿਧਿ, ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਦੇਖਿ—ਵੇਖ ਕੇ ।੭।

ਭਰਥਰਿ—ਹੇ ਭਰਥਰੀ ਜੋਗੀ ! {**ਨੋਟ** :—ਕਿਸੇ ਜੋਗੀ ਨੂੰ ਸੰਬੋਧਨ ਕਰਦੇ ਹਨ, ਜਿਸ ਨੇ ਆਪਣਾ ਨਾਮ ਆਪਣੇ ਤੋਂ ਦੂਰ ਪਹਿਲਾਂ ਹੋ ਚੁਕੇ ਭਰਥਰੀ ਦੇ ਨਾਮ ਤੇ ਰੱਖਿਆ ਹੋਇਆ ਹੈ । ਸਭ ਧਰਮਾਂ ਵਿਚ ਅਜੇਹਾ ਰਿਵਾਜ ਆਮ ਮਿਲਦਾ ਹੈ} । ਆਧਾਰੁ—ਆਸਰਾ ।੮।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਦੀ ਇਹ ਗੱਲ ਸੁਣ, (ਕਿ) ਪਰਮਾਤਮਾ ਹਰ ਥਾਂ ਭਰਪੂਰ ਹੈ, ਤੇ ਹਰ ਥਾਂ ਸਹਾਰਾ ਦੇ ਰਿਹਾ ਹੈ ।੧।ਰਹਾਉ।

(ਹੇ ਭਰਥਰੀ ਜੋਗੀ ! ਜੋਗੀ ਕਿਸੇ ਟਿੱਲੇ ਤੋਂ ਪਹਾੜ ਤੋਂ ਉਤਰ ਕੇ ਕਿਸੇ ਤੀਰਥ-ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਤੇ ਇਸ ਨੂੰ ਪੁੰਨ ਕਰਮ ਸਮਝਦਾ ਹੈ, ਪਰ) ਜੇਹੜਾ ਮਨੁੱਖ ਅਹੰਕਾਰ ਆਦਿਕ ਦੀ ਔਖੀ ਘਾਟੀ ਤੋਂ ਉਤਰ ਕੇ (ਸਤਸੰਗ) ਸਰੋਵਰ ਵਿਚ (ਆਤਮਕ) ਇਸ਼ਨਾਨ ਕਰਦਾ ਹੈ, ਜੇਹੜਾ ਬਹੁਤਾ ਵਿਅਰਥ ਨਹੀਂ ਬੋਲਦਾ ਤੇ ਪਰਮਾਤਮਾ ਦੇ ਗੁਣ ਗਾਂਦਾ ਹੈ, ਉਹ ਮਨੁੱਖ ਇਉਂ ਉਸ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ ਜਿਥੇ ਕੋਈ ਮਾਇਕ ਫੁਰਨਾ ਨਹੀਂ ਉਠਦਾ ਜਿਵੇਂ (ਸਮੁੰਦਰ ਦਾ) ਜਲ (ਸੂਰਜ ਦੀ ਮਦਦ ਨਾਲ ਉੱਚਾ ਉਠ ਕੇ) ਆਕਾਸ਼ਾਂ ਵਿਚ (ਉਡਾਰੀਆਂ ਲਾਂਦਾ) ਹੈ, ਉਹ ਮਨੁੱਖ ਸ਼ਾਂਤੀ ਰਸ ਨੂੰ ਹਲਾ ਕੇ (ਮਾਣ ਕੇ) ਨਾਮ ਮਹਾ ਰਸ ਪੀਂਦਾ ਹੈ ।੧।

(ਹੇ ਜੋਗੀ !) ਜਿਸ ਮਨੁੱਖ ਨੇ ਸਦਾ-ਥਿਰ ਪ੍ਰਭੂ (ਦੇ ਨਾਮ) ਨੂੰ ਆਪਣਾ ਨਿੱਤ ਦਾ ਪ੍ਰਣ ਬਣਾ ਲਿਆ ਹੈ, ਨਿੱਤ ਦੀ ਕਾਰ ਬਣਾ ਲਿਆ ਹੈ, ਉਸ ਨੂੰ ਮੌਤ ਦਾ ਸਹਸ ਨਹੀਂ ਸਤਾਂਦਾ (ਆਤਮਕ ਮੌਤ ਦਾ ਖ਼ਤਰਾ ਨਹੀਂ ਰਹਿੰਦਾ), ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ (ਆਪਣੇ ਅੰਦਰੋਂ) ਕ੍ਰੋਧ ਸਾੜ ਲੈਂਦਾ ਹੈ, ਉੱਚੇ ਆਤਮਕ ਮੰਡਲ ਵਿਚ ਨਿਵਾਸ ਦੀ ਰਾਹੀਂ ਉਹ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ (ਸਮਾਧੀ ਲਾਈ ਰੱਖਦਾ ਹੈ) । (ਹੇ ਜੋਗੀ ! ਗੁਰੂ-) ਪਾਰਸ (ਦੇ ਚਰਨਾਂ) ਨੂੰ ਛੁਹ ਕੇ ਉਹ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ।੨।

(ਹੇ ਜੋਗੀ ! ਜੇਹੜਾ ਮਨੁੱਖ) ਆਪਣੇ ਮਨ ਨੂੰ ਵੱਸ ਕਰਨ ਵਾਸਤੇ ਸਦਾ-ਥਿਰ ਪ੍ਰਭੂ ਨੂੰ (ਚੇਤੇ ਰੱਖਦਾ ਹੈ) ਮੁੜ ਮੁੜ ਯਾਦ ਕਰਦਾ ਹੈ (ਜਿਵੇਂ ਦੁੱਧ ਰਿੜਕੀਦਾ ਹੈ) ਤੇ ਆਪਣੇ ਅਸਲੇ ਪ੍ਰਭੂ ਦੀ ਭਾਲ ਕਰਦਾ ਹੈ, ਜੇਹੜਾ ਮਨੁੱਖ (ਨਾਮ-ਅੰਮ੍ਰਿਤ ਨਾਲ) ਨਕਾਨਕ ਭਰੇ ਹੋਏ ਸਰੋਵਰ ਵਿਚ (ਜਿਥੇ ਕੋਈ ਵਿਕਾਰ ਆਦਿਕਾਂ ਦੀ) ਮੈਲ ਨਹੀਂ ਹੈ ਆਪਣੇ ਆਪ ਨੂੰ ਧੋਂਦਾ ਹੈ, ਉਹ ਮਨੁੱਖ ਉਹੋ ਜਿਹਾ ਹੀ ਬਣ ਜਾਂਦਾ ਹੈ ਜਿਹੋ ਜਿਹੇ ਪ੍ਰਭੂ ਨਾਲ ਉਹ ਪਿਆਰ ਪਾਂਦਾ ਹੈ । (ਉਸ ਨੂੰ ਫਿਰ ਇਹ ਸੂਝ ਆ ਜਾਂਦੀ ਹੈ ਕਿ) ਜਗਤ ਵਿਚ ਉਹੀ ਕੁਝ ਹੁੰਦਾ ਹੈ ਜੋ ਕਰਤਾਰ ਆਪ ਹੀ ਕਰ ਰਿਹਾ ਹੈ ।੩।

(ਹੇ ਜੋਗੀ ! ਤੁਸੀ ਬਰਫ਼ਾਨੀ ਪਹਾੜਾਂ ਦੀਆਂ ਗੁਫਾਂ ਵਿਚ ਰਹਿੰਦੇ ਹੋ, ਪਿੰਡੇ ਤੇ ਬਿਭੂਤ ਮਲਦੇ ਹੋ, ਸਿੰਙੀ ਵਜਾਂਦੇ ਹੋ, ਪਰ) ਬਰਫ਼ ਵਰਗੇ ਠੰਡੇ ਠਾਰ ਜਿਗਰੇ ਵਾਲੇ ਗੁਰੂ ਨੂੰ ਮਿਲ ਕੇ ਜੇਹੜਾ ਮਨੁੱਖ (ਆਪਣੇ ਅੰਦਰੋਂ ਤ੍ਰਿਸ਼ਨਾ ਦੀ) ਅੱਗ ਬੁਝਾਂਦਾ ਹੈ, ਜੇਹੜਾ ਮਨੁੱਖ ਗੁਰੂ ਦੀ ਦੱਸੀ ਹੋਈ ਸੇਵਾ ਵਿਚ ਆਪਣੀ ਸੁਰਤਿ ਰੱਖਦਾ ਹੈ, ਜੋ, ਮਾਨੋ, ਇਹ ਸੁਆਹ ਪਿੰਡੇ ਤੇ ਮਲਦਾ ਹੈ, ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਭਰਪੂਰ ਗੁਰੂ ਦੀ ਪਵਿਤ੍ਰ ਬਾਣੀ ਸਦਾ ਆਪਣੇ ਅੰਦਰ ਵਸਾਂਦਾ ਹੈ, ਜੋ, ਮਾਨੋ, ਇਹ ਨਾਦ ਵਜਾਂਦਾ ਹੈ, ਉਸ ਨੇ (ਅਸਲ) ਭੇਖ ਧਾਰਨ ਕਰ ਲਿਆ ਹੈ, ਉਹ ਸਦਾ ਅਡੋਲ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।੪।

(ਹੇ ਜੋਗੀ !) ਜਿਸ ਮਨੁੱਖ ਨੇ ਆਪਣੇ ਅੰਦਰ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ ਹੈ, ਜੋ ਸਦਾ ਸ੍ਰੇਸ਼ਟ ਨਾਮ ਮਹਾ ਰਸ ਪੀ ਰਿਹਾ ਹੈ, ਜਿਸ ਨੇ ਸਤਿਗੁਰੂ ਦੀ ਬਾਣੀ ਦੀ ਵਿਚਾਰ ਨੂੰ (ਅਠਾਹਠ) ਤੀਰਥਾਂ ਦਾ ਇਸ਼ਨਾਨ ਬਣਾ ਲਿਆ ਹੈ, ਜਿਸ ਨੇ ਆਪਣੇ ਹਿਰਦੇ ਨੂੰ ਪਰਮਾਤਮਾ ਦੇ ਰਹਿਣ ਲਈ ਮੰਦਰ ਬਣਾਇਆ ਹੈ, ਤੇ ਅੰਤਰ ਆਤਮੇ ਉਸ ਦੀ ਪੂਜਾ ਕਰਦਾ ਹੈ, ਉਹ ਆਪਣੀ ਜੋਤਿ ਨੂੰ ਪਰਮਾਤਮਾ ਦੀ ਜੋਤਿ ਵਿੱਚ ਮਿਲਾ ਲੈਂਦਾ ਹੈ ।੫।

(ਹੇ ਜੋਗੀ !) ਜਿਸ ਮਨੁੱਖ ਦਾ ਮਨ ਨਾਮ-ਰਸ ਵਿਚ ਭਿੱਜ ਜਾਂਦਾ ਹੈ; ਜਿਸ ਦੀ ਮਤਿ ਇੱਕ ਪ੍ਰਭੂ ਦੇ ਪ੍ਰੇਮ ਵਿਚ ਭਿੱਜ ਜਾਂਦੀ ਹੈ, ਉਹ ਕਾਮਾਦਿਕ ਪੰਜਾਂ ਨੂੰ ਮੁਕਾ ਕੇ ਅੰਤਰ ਆਤਮੇ ਅਡੋਲ ਹੋ ਜਾਂਦਾ ਹੈ, ਖਸਮ-ਪ੍ਰਭੂ ਦੀ ਰਜ਼ਾ ਵਿਚ ਤੁਰਨਾ ਉਸ ਦੀ ਨਿੱਤ ਦੀ ਕਾਰ ਨਿੱਤ ਦੀ ਕਮਾਈ ਹੋ ਜਾਂਦੀ ਹੈ, ਉਹ ਮਨੁੱਖ ਉਸ 'ਨਾਥ' ਦਾ ਰੂਪ ਹੋ ਜਾਂਦਾ ਹੈ ਜੋ ਅਦ੍ਰਿਸ਼ਟ ਹੈ ਤੇ ਜਿਸ ਦਾ ਸਰੂਪ ਦੱਸਿਆ ਨਹੀਂ ਜਾ ਸਕਦਾ ।੬।

(ਹੇ ਜੋਗੀ ! ਸੂਰਜ ਜਾਂ ਚੰਦ੍ਰਮਾ ਸਰੋਵਰ ਆਦਿਕ ਦੇ) ਪਾਣੀ ਵਿਚ ਚਮਕਦਾ ਹੈ, ਪਰ ਉਸ ਪਾਣੀ ਤੋਂ ਉਹ ਬਹੁਤ ਹੀ ਦੂਰ ਹੈ, ਪਾਣੀ ਵਿਚ ਉਸ ਦੀ ਜੋਤਿ ਲਿਸ਼ਕਾਂ ਮਾਰਦੀ ਹੈ, ਇਸੇ ਤਰ੍ਹਾਂ ਪਰਮਾਤਮਾ ਦੀ ਜੋਤਿ ਸਭ ਜੀਵਾਂ ਵਿਚ ਹਰ ਥਾਂ ਵਿਆਪਕ ਹੈ (ਪਰ ਉਹ ਪਰਮਾਤਮਾ ਨਿਰਲੇਪ ਭੀ ਹੈ, ਸਭ ਦੇ ਨੇੜੇ ਭੀ ਹੈ ਤੇ ਦੂਰ ਭੀ ਹੈ) । ਮੈਂ ਇਹ ਨਹੀਂ ਦੱਸ ਸਕਦਾ ਕਿ ਉਹ ਕਿਸ ਦੇ ਨੇੜੇ ਹੈ ਤੇ ਕਿਸ ਤੋਂ ਦੂਰ ਹੈ । ਉਸ ਨੂੰ ਹਰ ਥਾਂ ਹਾਜ਼ਰ ਵੇਖ ਕੇ ਮੈਂ ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੇ ਗੁਣ ਗਾਂਦਾ ਹਾਂ ।੭।

ਹੇ ਭਰਥਰੀ ਜੋਗੀ ! ਸੁਣ, ਨਾਨਕ ਤੈਨੂੰ ਵਿਚਾਰ ਦੀ ਗੱਲ ਦੱਸਦਾ ਹੈ ਕਿ ਹਰ ਥਾਂ ਜੀਵਾਂ ਦੇ ਅੰਦਰ ਤੇ ਬਾਹਰ ਸਾਰੀ ਸ੍ਰਿਸ਼ਟੀ ਵਿਚ ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ਹੈ, ਜਗਤ ਵਿਚ ਉਹੀ ਕੁਝ ਹੋ ਰਿਹਾ ਹੈ ਜੋ ਉਸ ਨੂੰ ਚੰਗਾ ਲੱਗਦਾ ਹੈ ।

ਉਸ (ਸਰਬ-ਵਿਆਪਕ) ਪਰਮਾਤਮਾ ਦਾ ਪਵਿਤ੍ਰ ਨਾਮ ਮੇਰੀ ਜ਼ਿੰਦਗੀ ਦਾ ਆਸਰਾ ਹੈ ।੮।੧।

**ਆਸਾ ਮਹਲਾ ੧ ॥ ਸਭਿ ਜਪ ਸਭਿ ਤਪ ਸਭ ਚਤੁਰਾਈ ॥ ਊਝੜਿ ਭਰਮੈ ਰਾਹਿ ਨ ਪਾਈ ॥ ਬਿਨੁ ਬੂਝੇ ਕੋ ਥਾਇ ਨ ਪਾਈ ॥ ਨਾਮ ਬਿਹੂਣੈ ਮਾਥੇ ਛਾਈ ॥੧॥ ਸਾਚ ਧਣੀ, ਜਗੁ ਆਇ ਬਿਨਾਸਾ ॥ ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥੧॥ ਰਹਾਉ ॥ ਜਗੁ ਮੋਹਿ ਬਾਧਾ ਬਹੁਤੀ ਆਸਾ ॥ ਗੁਰਮਤੀ ਇਕਿ ਭਏ ਉਦਾਸਾ ॥ ਅੰਤਰਿ ਨਾਮੁ ਕਮਲੁ ਪਰਗਾਸਾ ॥ ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ ॥੨॥ ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ ॥ ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ ॥ ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ॥ ਸਤਿਗੁਰੁ ਸੇਵੇ ਕਰਣੀ ਸਾਰੀ ॥੩॥ ਬਾਹਰਹੁ ਹਉਮੈ ਕਹੈ ਕਹਾਏ ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ ॥ ਮਾਇਆ ਮੋਹੁ ਗੁਰ ਸਬਦਿ ਜਲਾਏ ॥ ਨਿਰਮਲ ਨਾਮੁ ਸਦ ਹਿਰਦੈ ਧਿਆਏ ॥੪॥ ਧਾਵਤੁ ਰਾਖੈ ਠਾਕਿ ਰਹਾਏ ॥ ਸਿਖ ਸੰਗਤਿ ਕਰਮਿ ਮਿਲਾਏ ॥ ਗੁਰ ਬਿਨੁ ਭੂਲੋ ਆਵੈ ਜਾਏ ॥ ਨਦਰਿ ਕਰੇ ਸੰਜੋਗਿ ਮਿਲਾਏ ॥੫॥ ਰੂੜੋ ਕਹਉ ਨ ਕਹਿਆ ਜਾਈ ॥ ਅਕਥ ਕਥਉ ਨਹ ਕੀਮਤਿ ਪਾਈ ॥ ਸਭ ਦੁਖ ਤੇਰੇ ਸੂਖ ਰਜਾਈ ॥ ਸਭਿ ਦੁਖ ਮੇਟੇ ਸਾਚੈ ਨਾਈ ॥੬॥ ਕਰ ਬਿਨੁ ਵਾਜਾ ਪਗ ਬਿਨੁ ਤਾਲਾ ॥ ਜੇ ਸਬਦੁ ਬੁਝੈ ਤਾ ਸਚੁ ਨਿਹਾਲਾ ॥ ਅੰਤਰਿ ਸਾਚੁ ਸਭੇ ਸੁਖ ਨਾਲਾ ॥ ਨਦਰਿ ਕਰੇ ਰਾਖੈ ਰਖਵਾਲਾ ॥੭॥ ਤ੍ਰਿਭਵਣ ਸੂਝੈ ਆਪੁ ਗਵਾਵੈ ॥ ਬਾਣੀ ਬੂਝੈ ਸਚਿ ਸਮਾਵੈ ॥ ਸਬਦੁ ਵੀਚਾਰੇ ਏਕ ਲਿਵ ਤਾਰਾ ॥ ਨਾਨਕ ਧੰਨੁ ਸਵਾਰਣਹਾਰਾ ॥੮॥੨॥ {ਪੰਨਾ ੪੧੨}**

**ਪਦ ਅਰਥ** :—ਸਭਿ—ਸਾਰੇ । ਸਭ—ਹਰੇਕ ਕਿਸਮ ਦੀ । ਊਝੜਿ—ਕੁਰਾਹੇ, ਗ਼ਲਤ ਰਸਤੇ ਉਤੇ । ਭਰਮੈ—ਭਟਕਦਾ ਹੈ । ਰਾਹਿ—(ਠੀਕ) ਰਸਤੇ ਉਤੇ । ਥਾਇ—ਥਾਂ ਵਿਚ, ਥਾਂ ਸਿਰ । ਥਾਇ ਨ ਪਾਈ—ਥਾਂ-ਸਿਰ ਨਹੀਂ ਪੈਂਦੀ, ਪਰਵਾਨ ਨਹੀਂ ਹੁੰਦੀ । ਨਾਮ ਬਿਹੂਣੇ—ਨਾਮ ਤੋਂ ਸੱਖਣੇ ਬੰਦੇ ਨੂੰ {**ਨੋਟ** :—ਲਫ਼ਜ਼ “ਬਿਹੂਣੇ” ਅਤੇ “ਬਿਹੂਣੈ” ਦੇ ਅਰਥਾਂ ਵਿਚ ਫ਼ਰਕ ਹੈ} । ਛਾਈ—ਸੁਆਹ । ਮਾਥੇ—ਮੱਥੇ ਉਤੇ, ਸਿਰ ਉਤੇ ।੧।

ਸਾਚੁ—ਸਦਾ ਕਾਇਮ ਰਹਿਣ ਵਾਲਾ । ਧਣੀ—(ਜਗਤ ਦਾ) ਮਾਲਕ । ਆਇ ਬਿਨਾਸਾ—ਜੰਮਦਾ ਮਰਦਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਮੋਹਿ—ਮੋਹ ਵਿਚ । ਇਕਿ—ਕਈ ਜੀਵ {ਨੋਟ :—ਲਫ਼ਜ਼ ‘ਇਕਿ’ ਬਹੁ-ਵਚਨ ਹੈ} । ਪਰਗਾਸਾ—ਖਿੜਿਆ ਹੋਇਆ । ਤ੍ਰਾਸਾ—ਡਰ । ਜਮ ਕੀ ਤ੍ਰਾਸਾ—ਮੌਤ ਦਾ ਡਰ, ਜਨਮ ਮਰਨ ਦੇ ਗੇੜ ਦਾ ਡਰ ।੨।

ਤ੍ਰਿਅ ਜਿਤੁ—ਇਸਤ੍ਰੀ ਦਾ ਜਿੱਤਿਆ, ਕਾਮਾਤੁਰ । ਕਾਮਣਿ—ਇਸਤ੍ਰੀ । ਹਿਤ ਕਾਰੀ—ਹਿਤ ਕਰਨ ਵਾਲਾ, ਮੋਹ ਕਰਨ ਵਾਲਾ । ਕਲਤ੍ਰ—ਇਸਤ੍ਰੀ, ਵਹੁਟੀ । ਸਾਰੀ—ਸ੍ਰੇਸ਼ਟ । ਕਰਣੀ—ਨਿੱਤ ਦੀ ਕਾਰ, ਆਚਰਨ ।੩।

ਕਹਾਏ—ਅਖਵਾਂਦਾ ਹੈ । ਮੁਕਤੁ—ਹਉਮੈ ਤੋਂ ਆਜ਼ਾਦ । ਲੇਪੁ—ਪੋਚਾ, ਪ੍ਰਭਾਵ । ਸਬਦਿ—ਸ਼ਬਦ ਦੀ ਰਾਹੀਂ । ਸਦ—ਸਦਾ ।੪।

ਧਾਵਤੁ—(ਮਾਇਆ ਦੇ ਪਿਛੇ) ਦੌੜਦੇ ਨੂੰ । ਠਾਕਿ—ਰੋਕ ਕੇ । ਸਿਖ—(ਜਿਸ) ਸਿੱਖ ਨੂੰ । ਕਰਮਿ—ਮੇਹਰ ਨਾਲ । ਸੰਜੋਗਿ—ਸੰਜੋਗ ਵਿਚ, ਸੰਗਤਿ ਵਿਚ ।੫।

ਰੂੜੋ—ਸੁੰਦਰ । ਕਹਉ—ਮੈਂ ਆਖਦਾ ਹਾਂ । ਕਥਉ—ਮੈਂ ਕਥਦਾ ਹਾਂ । ਸਾਚੈ—ਸਾਚੇ ਦੀ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ । ਨਾਈ—ਵਡਿਆਈ ।੬।

ਕਰ—ਹੱਥ । ਪਗ—ਪੈਰ । ਨਿਹਾਲਾ—ਦੀਦਾਰ ਕਰਦਾ ।੭।

ਆਪੁ—ਆਪਾ-ਭਾਵ । ਸਚਿ—ਸੱਚ ਵਿਚ, ਸਦਾ-ਥਿਰ ਪ੍ਰਭੂ ਵਿਚ ।੮।

**ਅਰਥ** :—ਜਗਤ ਜੰਮਦਾ ਮਰਦਾ ਰਹਿੰਦਾ ਹੈ, (ਪਰ) ਜਗਤ ਦਾ ਮਾਲਕ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ । ਜੇਹੜਾ ਪ੍ਰਾਣੀ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਦਾਸ (ਭਗਤ) ਬਣ ਜਾਂਦਾ ਹੈ ਉਹ (ਜਨਮ ਮਰਨ ਦੇ ਗੇੜ ਤੋਂ) ਬਚ ਜਾਂਦਾ ਹੈ ।੧।ਰਹਾਉ।

ਜੇਹੜਾ ਮਨੁੱਖ ਸਾਰੇ ਜਪ ਕਰਦਾ ਹੈ ਸਾਰੇ ਤਪ ਸਾਧਦਾ ਹੈ (ਸ਼ਾਸਤ੍ਰ ਆਦਿਕ ਸਮਝਣ ਬਾਰੇ) ਹਰੇਕ ਕਿਸਮ ਦੀ ਸਿਆਣਪ-ਅਕਲ ਭੀ ਵਿਖਾਂਦਾ ਹੈ, ਪਰ ਜੇ ਉਹ (ਪਰਮਾਤਮਾ ਦਾ ਦਾਸ ਬਣਨ ਦੀ ਜੁਗਤਿ) ਨਹੀਂ ਸਮਝਦਾ, ਤਾਂ ਉਸ ਦਾ (ਜਪ ਤਪ ਆਦਿਕ ਦਾ) ਕੋਈ ਭੀ ਉੱਦਮ (ਪ੍ਰਭੂ ਦੀ ਹਜ਼ੂਰੀ ਵਿਚ) ਪਰਵਾਨ ਨਹੀਂ ਹੁੰਦਾ । ਉਹ ਗ਼ਲਤ ਰਸਤੇ ਤੇ ਭਟਕ ਰਿਹਾ ਹੈ, ਉਹ ਸਹੀ ਰਸਤੇ ਉੱਤੇ ਨਹੀਂ ਜਾ ਰਿਹਾ । ਪਰਮਾਤਮਾ ਦੇ ਨਾਮ ਤੋਂ ਸੱਖਣੇ ਮਨੁੱਖ ਦੇ ਸਿਰ ਸੁਆਹ ਹੀ ਪੈਂਦੀ ਹੈ ।੧।

ਜਗਤ ਮਾਇਆ ਦੇ ਮੋਹ ਵਿਚ ਬੱਝਾ ਹੋਇਆ ਬਹੁਤੀਆਂ ਆਸਾਂ ਵਿਚ ਬੱਝਾ ਹੋਇਆ (ਜੰਮਦਾ ਮਰਦਾ ਰਹਿੰਦਾ) ਹੈ । ਪਰ ਕਈ (ਵਡ-ਭਾਗੀ ਮਨੁੱਖ) ਗੁਰੂ ਦੀ ਸਿੱਖਿਆ ਤੇ ਤੁਰ ਕੇ ਮੋਹ ਤੋਂ ਨਿਰਲੇਪ ਰਹਿੰਦੇ ਹਨ, ਉਹਨਾਂ ਦੇ ਅੰਦਰ ਪਰਮਾਤਮਾ ਦਾ ਨਾਮ ਵੱਸਦਾ ਹੈ (ਜਿਸ ਦੀ ਬਰਕਤਿ ਨਾਲ ਉਹਨਾਂ ਦਾ ਹਿਰਦਾ-) ਕਮਲ ਖਿੜਿਆ ਰਹਿੰਦਾ ਹੈ । ਅਜੇਹੇ ਬੰਦਿਆਂ ਨੂੰ ਜਨਮ ਮਰਨ ਦੇ ਗੇੜ ਦਾ ਡਰ ਨਹੀਂ ਰਹਿੰਦਾ ।੨।

(ਗੁਰੂ ਦੀ ਸਰਨ ਤੋਂ ਖੁੰਝ ਕੇ) ਜਗਤ ਕਾਮਾਤੁਰ ਹੋ ਰਿਹਾ ਹੈ, ਇਸਤ੍ਰੀ ਦੇ ਮੋਹ ਵਿਚ ਫਸਿਆ ਹੋਇਆ ਹੈ; ਪੁੱਤਰ ਵਹੁਟੀ ਦੇ ਮੋਹ ਵਿਚ ਪੈ ਕੇ ਪਰਮਾਤਮਾ ਦੇ ਨਾਮ ਨੂੰ ਭੁਲਾ ਰਿਹਾ ਹੈ । ਇਸ ਤਰ੍ਹਾਂ ਆਪਣਾ ਜੀਵਨ ਵਿਅਰਥ ਗਵਾਂਦਾ ਹੈ ਤੇ ਮਨੁੱਖਾ ਜਨਮ ਦੀ ਖੇਡ ਹਾਰ ਕੇ ਜਾਂਦਾ ਹੈ । ਪਰ ਜੇਹੜਾ ਮਨੁੱਖ ਗੁਰੂ ਦੀ (ਦੱਸੀ) ਸੇਵਾ ਕਰਦਾ ਹੈ ਉਸ ਦਾ ਨਿੱਤ-ਕਰਮ ਸ੍ਰੇਸ਼ਟ ਹੋ ਜਾਂਦਾ ਹੈ ।੩।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ (ਜੁੜ ਕੇ ਆਪਣੇ ਅੰਦਰੋਂ) ਮਾਇਆ ਦਾ ਮੋਹ ਸਾੜ ਦੇਂਦਾ ਹੈ, ਪਰਮਾਤਮਾ ਦੇ ਪਵਿਤ੍ਰ ਨਾਮ ਨੂੰ ਸਦਾ ਆਪਣੇ ਹਿਰਦੇ ਵਿਚ ਯਾਦ ਰੱਖਦਾ ਹੈ, ਉਹ ਅੰਤਰ ਆਤਮੇ ਮਾਇਆ ਦੇ ਮੋਹ ਤੋਂ ਆਜ਼ਾਦ ਰਹਿੰਦਾ ਹੈ, ਮਾਇਆ ਦਾ ਪ੍ਰਭਾਵ ਉਸ ਉਤੇ ਕਦੇ ਨਹੀਂ ਪੈਂਦਾ, ਉਂਞ ਦੁਨੀਆ ਦੀ ਕਿਰਤ ਕਾਰ ਕਰਦਾ ਉਹ ਵੇਖਣ ਨੂੰ ਆਪਾ ਜਤਾਂਦਾ ਹੈ ।੪।

(ਗੁਰੂ ਦੇ ਜਿਸ) ਸਿੱਖ ਨੂੰ (ਪਰਮਾਤਮਾ ਆਪਣੀ) ਮੇਹਰ ਨਾਲ, ਸੰਗਤਿ ਵਿਚ ਮਿਲਾਂਦਾ ਹੈ, ਉਹ ਆਪਣੇ ਭਟਕਦੇ ਮਨ ਦੀ ਰਾਖੀ ਕਰਦਾ ਹੈ (ਮਾਇਆ ਦੇ ਮੋਹ ਵਲੋਂ) ਰੋਕ ਕੇ ਰੱਖਦਾ ਹੈ । ਗੁਰੂ ਦੀ ਸਰਨ ਆਉਣ ਤੋਂ ਬਿਨਾ ਮਨੁੱਖ (ਜ਼ਿੰਦਗੀ ਦੇ ਸਹੀ ਰਸਤੇ ਤੋਂ) ਖੁੰਝ ਜਾਂਦਾ ਹੈ, ਤੇ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ । ਜਦੋਂ ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ, ਤਾਂ ਉਸ ਨੂੰ ਭੀ ਸੰਗਤਿ ਵਿਚ ਰਲਾ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੫।

(ਹੇ ਪ੍ਰਭੂ !) ਤੂੰ ਸੁੰਦਰ ਹੈਂ, ਪਰ ਜੇ ਮੈਂ ਦੱਸਣ ਦਾ ਜਤਨ ਕਰਾਂ ਕਿ ਤੂੰ ਕਿਹੋ ਜਿਹਾ ਸੁੰਦਰ ਹੈਂ ਤਾਂ ਦੱਸਿਆ ਨਹੀਂ ਜਾ ਸਕਦਾ । ਹੇ ਪ੍ਰਭੂ ! ਤੇਰੇ ਗੁਣ ਬਿਆਨ ਨਹੀਂ ਹੋ ਸਕਦੇ, ਜੇ ਮੈਂ ਬਿਆਨ ਕਰਨ ਦਾ ਜਤਨ ਕਰਾਂ, ਤਾਂ ਭੀ ਤੇਰੇ ਗੁਣਾਂ ਦਾ ਮੁੱਲ ਨਹੀਂ ਪਾਇਆ ਜਾ ਸਕਦਾ । (ਤੈਥੋਂ ਵਿਛੁੜਿਆਂ ਦੁੱਖ ਵਾਪਰਦੇ ਹਨ, ਪਰ) ਤੇਰੀ ਰਜ਼ਾ ਵਿਚ ਤੁਰਿਆਂ ਸਾਰੇ ਦੁੱਖ ਸੁਖ ਬਣ ਜਾਂਦੇ ਹਨ ।

ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਸਾਰੇ ਹੀ ਦੁੱਖ ਮਿਟ ਜਾਂਦੇ ਹਨ ।੬।

ਜੇ ਮਨੁੱਖ (ਗੁਰੂ ਦੇ) ਸ਼ਬਦ ਨੂੰ ਸਮਝ ਲਏ, ਤਾਂ ਉਹ ਆਪਣੇ ਅੰਦਰ ਸਦਾ-ਥਿਰ ਪ੍ਰਭੂ ਦਾ ਦੀਦਾਰ ਕਰ ਲੈਂਦਾ ਹੈ, ਉਸ ਦੇ ਅੰਦਰ ਅਜੇਹੀ ਆਤਮਕ ਅਵਸਥਾ ਬਣ ਜਾਂਦੀ ਹੈ ਕਿ, ਮਾਨੋ, ਬਿਨਾ ਹੱਥੀਂ ਵਜਾਏ ਵਾਜਾ ਵੱਜਦਾ ਹੈ ਤੇ ਬਿਨਾ ਪੈਰੀਂ ਨੱਚਿਆਂ ਤਾਲ ਪੂਰੀਦਾ ਹੈ ।

ਜਿਸ ਮਨੁੱਖ ਨੂੰ ਰੱਖਣਹਾਰ ਪ੍ਰਭੂ ਮੇਹਰ ਦੀ ਨਜ਼ਰ ਕਰ ਕੇ (ਮਾਇਆ ਦੇ ਮੋਹ ਤੋਂ) ਬਚਾਂਦਾ ਹੈ, ਉਸ ਦੇ ਅੰਦਰ ਉਹ ਸਦਾ-ਥਿਰ ਪ੍ਰਭੂ ਪਰਗਟ ਹੋ ਜਾਂਦਾ ਹੈ, ਉਸ ਨੂੰ ਆਪਣੇ ਅੰਤਰ ਆਤਮੇ ਸੁਖ ਹੀ ਸੁਖ ਪ੍ਰਤੀਤ ਹੁੰਦੇ ਹਨ ।੭।

ਜੇਹੜਾ ਮਨੁੱਖ (ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਦਾਸ ਬਣ ਕੇ) ਆਪਾ-ਭਾਵ ਦੂਰ ਕਰਦਾ ਹੈ, ਉਸ ਨੂੰ ਪਰਮਾਤਮਾ ਤਿੰਨਾਂ ਭਵਨਾਂ ਵਿਚ ਵੱਸਦਾ ਦਿੱਸ ਪੈਂਦਾ ਹੈ । ਗੁਰੂ ਦੀ ਬਾਣੀ ਦੀ ਰਾਹੀਂ ਉਸ ਨੂੰ ਸਹੀ ਗਿਆਨ ਹੋ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਈ ਰੱਖਦਾ ਹੈ, ਇਕ-ਰਸ ਸੁਰਤਿ ਪ੍ਰਭੂ ਵਿਚ ਜੋੜਦਾ ਹੈ । ਹੇ ਨਾਨਕ ! ਉਸ ਮਨੁੱਖ ਦਾ ਮਨੁੱਖਾ ਜਨਮ ਮੁਬਾਰਿਕ ਹੈ ਉਹ ਹੋਰਨਾਂ ਦਾ ਜੀਵਨ ਭੀ ਸੋਹਣਾ ਬਣਾ ਦੇਂਦਾ ਹੈ ।੮।੨।

**ਆਸਾ ਮਹਲਾ ੧ ॥ ਲੇਖ ਅਸੰਖ ਲਿਖਿ ਲਿਖਿ ਮਾਨੁ ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥ ਕਥਨੀ ਬਦਨੀ ਪੜਿ ਪੜਿ ਭਾਰੁ ॥ ਲੇਖ ਅਸੰਖ ਅਲੇਖੁ ਅਪਾਰੁ ॥੧॥ ਐਸਾ ਸਾਚਾ ਤੂੰ ਏਕੋ ਜਾਣੁ ॥ ਜੰਮਣੁ ਮਰਣਾ ਹੁਕਮੁ ਪਛਾਣੁ ॥੧॥ ਰਹਾਉ ॥ ਮਾਇਆ ਮੋਹਿ ਜਗੁ ਬਾਧਾ ਜਮਕਾਲਿ ॥ ਬਾਂਧਾ ਛੂਟੈ ਨਾਮੁ ਸਮ੍ਹਾਲਿ ॥ ਗੁਰੁ ਸੁਖਦਾਤਾ ਅਵਰੁ ਨ ਭਾਲਿ ॥ ਹਲਤਿ ਪਲਤਿ ਨਿਬਹੀ ਤੁਧੁ ਨਾਲਿ ॥੨॥ ਸਬਦਿ ਮਰੈ ਤਾਂ ਏਕ ਲਿਵ ਲਾਏ ॥ ਅਚਰੁ ਚਰੈ ਤਾਂ ਭਰਮੁ ਚੁਕਾਏ ॥ ਜੀਵਨ ਮੁਕਤੁ ਮਨਿ ਨਾਮੁ ਵਸਾਏ ॥ ਗੁਰਮੁਖਿ ਹੋਇ ਤ ਸਚਿ ਸਮਾਏ ॥੩॥ ਜਿਨਿ ਧਰ ਸਾਜੀ ਗਗਨੁ ਅਕਾਸੁ ॥ ਜਿਨਿ ਸਭ ਥਾਪੀ ਥਾਪਿ ਉਥਾਪਿ ॥ ਸਰਬ ਨਿਰੰਤਰਿ ਆਪੇ ਆਪਿ ॥ ਕਿਸੈ ਨ ਪੂਛੇ ਬਖਸੇ ਆਪਿ ॥੪॥ ਤੂ ਪੁਰੁ ਸਾਗਰੁ ਮਾਣਕ ਹੀਰੁ ॥ ਤੂ ਨਿਰਮਲੁ ਸਚੁ ਗੁਣੀ ਗਹੀਰੁ ॥ ਸੁਖੁ ਮਾਨੈ ਭੇਟੈ ਗੁਰ ਪੀਰੁ ॥ ਏਕੋ ਸਾਹਿਬੁ ਏਕੁ ਵਜੀਰੁ ॥੫॥ ਜਗੁ ਬੰਦੀ ਮੁਕਤੇ ਹਉ ਮਾਰੀ ॥ ਜਗਿ ਗਿਆਨੀ ਵਿਰਲਾ ਆਚਾਰੀ ॥ ਜਗਿ ਪੰਡਿਤੁ ਵਿਰਲਾ ਵੀਚਾਰੀ ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥੬॥ ਜਗੁ ਦੁਖੀਆ ਸੁਖੀਆ ਜਨੁ ਕੋਇ ॥ ਜਗੁ ਰੋਗੀ ਭੋਗੀ ਗੁਣ ਰੋਇ ॥ ਜਗੁ ਉਪਜੈ ਬਿਨਸੈ ਪਤਿ ਖੋਇ ॥ ਗੁਰਮੁਖਿ ਹੋਵੈ ਬੂਝੈ ਸੋਇ ॥੭॥ ਮਹਘੋ ਮੋਲਿ ਭਾਰਿ ਅਫਾਰੁ ॥ ਅਟਲ ਅਛਲੁ ਗੁਰਮਤੀ ਧਾਰੁ ॥ ਭਾਇ ਮਿਲੈ ਭਾਵੈ ਭਇਕਾਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥੮॥੩॥ {ਪੰਨਾ ੪੧੨-੪੧੩}**

**ਪਦ ਅਰਥ** :—ਅਸੰਖ—ਅਣਗਿਣਤ । ਲਿਖਿ ਲਿਖਿ—ਲਿਖ ਲਿਖ ਕੇ । ਮਾਨੁ—ਵਿੱਦਿਆ ਦਾ ਅਹੰਕਾਰ । ਮਨਿ ਮਾਨਿਐ—ਜੇ ਮਨ (ਪਰਮਾਤਮਾ ਦੀ ਯਾਦ ਵਿਚ) ਗਿੱਝ ਜਾਏ । ਸਚੁ ਸੁਰਤਿ—ਜੇ ਸੁਰਤਿ ਵਿਚ ਸਦਾ-ਥਿਰ ਪ੍ਰਭੂ (ਟਿਕ ਜਾਏ) । ਵਖਾਨੁ—ਵਖਿਆਨ, (ਅਸਲ) ਲੇਖ । ਕਥਨੀ ਬਦਨੀ—ਕਹਿਣ ਨਾਲ, ਬੋਲਣ ਨਾਲ । ਭਾਰੁ—(ਹਉਮੈ ਦਾ) ਭਾਰ । ਅਲੇਖੁ—ਉਹ ਪ੍ਰਭੂ ਜਿਸ ਦੇ ਸਰੂਪ ਨੂੰ ਕੋਈ ਲੇਖ ਬਿਆਨ ਨਾਹ ਕਰ ਸਕੇ ।੧।

ਐਸਾ—ਅਜੇਹੇ ਗੁਣਾਂ ਵਾਲਾ । ਸਾਚਾ—ਸਦਾ ਕਾਇਮ ਰਹਿਣ ਵਾਲਾ । ਤੂੰ—(ਹੇ ਭਾਈ !) ਤੂੰ । ਏਕੋ—ਇਕ ਪਰਮਾਤਮਾ ਨੂੰ ਹੀ ।੧।ਰਹਾਉ।

ਮੋਹਿ—ਮੋਹ ਦੇ ਕਾਰਨ । ਜਮ ਕਾਲਿ—ਕਾਲ ਨੇ, ਜਨਮ ਮਰਨ ਦੇ ਗੇੜ ਨੇ । ਸਮ੍ਹਾਲਿ—ਚੇਤੇ ਕਰ ਕੇ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਨਿਬਹੀ—ਪੱਕਾ ਸਾਥ ਨਿਬਾਹੇਗਾ ।੨।

ਸਬਦਿ—ਗੁਰੂ ਦੇ ਸ਼ਬਦ ਵਿਚ ਜੁੜ ਕੇ । ਅਚਰੁ—{ਅ-ਚਰ} ਜਿਸ ਨੂੰ ਖਾਧਾ ਨਾਹ ਜਾ ਸਕੇ । ਚਰੈ—ਖਾ ਲਏ, ਮੁਕਾ ਦੇਵੇ । ਭਰਮੁ—ਭਟਕਣਾ । ਮਨਿ—ਮਨ ਵਿਚ । ਮੁਕਤੁ—ਵਿਕਾਰਾਂ ਤੋਂ ਆਜ਼ਾਦ । ਸਚਿ—ਸੱਚ ਵਿਚ ।੩।

ਜਿਨਿ—ਜਿਸ ਪ੍ਰਭੂ ਨੇ । ਧਰ—ਧਰਤੀ । ਗਗਨੁ—ਆਕਾਸ਼ । ਸਭ—ਸਾਰੀ ਸ੍ਰਿਸ਼ਟੀ । ਥਾਪਿ—ਰਚ ਕੇ । ਉਥਾਪਿ—ਉਥਾਪੇ, ਨਾਸ ਕਰਦਾ ਹੈ । ਨਿਰੰਤਰਿ—ਵਿੱਥ ਤੋਂ ਬਿਨਾ, ਇਕ-ਰਸ ਵਿਆਪਕ ।੪।

ਪੂਰੁ—ਭਰਿਆ ਹੋਇਆ । ਗੁਣੀ ਗਹੀਰੁ—ਗੁਣਾਂ ਦਾ ਖ਼ਜ਼ਾਨਾ । ਏਕੋ—ਇਕ ਆਪ ਹੀ ।੫।

ਬੰਦੀ—ਕੈਦ ਵਿਚ । ਮੁਕਤੇ—(ਉਹ ਹਨ) ਆਜ਼ਾਦ । ਜਗਿ—ਜਗਤ ਵਿਚ । ਆਚਾਰੀ—ਗਿਆਨ ਅਨੁਸਾਰ ਕਰਣੀ ਵਾਲਾ । ਵੀਚਾਰੀ—ਵਿਚਾਰਵਾਨ ।੬।

ਕੋਇ—ਕੋਈ ਵਿਰਲਾ । ਭੋਗੀ—ਭੋਗਾਂ ਵਿਚ ਫਸਿਆ ਹੋਇਆ । ਗੁਣ ਰੋਇ—ਗੁਣਾਂ ਨੂੰ ਰੋਂਦਾ ਹੈ, ਗੁਣਾਂ ਨੂੰ ਤਰਸਦਾ ਹੈ । ਪਤਿ—ਇੱਜ਼ਤ ।੭।

ਮਹਘੋ ਮੋਲਿ—ਮੁੱਲ ਵਿਚ ਮਹਘਾ, ਜੇ ਕੋਈ ਮੁੱਲ ਦੇ ਕੇ ਉਸ ਨੂੰ ਪ੍ਰਾਪਤ ਕਰਨਾ ਹੋਵੇ ਤਾਂ ਉਹ ਮੁੱਲ ਬਹੁਤ ਹੀ ਵਧੀਕ ਹੈ । ਭਾਰਿ—ਤੋਲਿ ਵਿਚ । ਅਫਾਰੁ—ਬੇਅੰਤ । ਭਾਰਿ ਅਫਾਰੁ—ਜੇ ਉਸ ਦੇ ਬਰਾਬਰ ਦੀ ਕੋਈ ਚੀਜ਼ ਦੇ ਕੇ ਉਸ ਨੂੰ ਪ੍ਰਾਪਤ ਕਰਨਾ ਹੋਵੇ ਤਾਂ ਕੋਈ ਚੀਜ਼ ਬਰਾਬਰ ਦੀ ਨਹੀਂ ਹੈ । ਧਾਰੁ—(ਹੇ ਭਾਈ ! ਹਿਰਦੇ ਵਿਚ) ਸਾਂਭ । ਭਾਵੈ—ਚੰਗਾ ਲੱਗਦਾ ਹੈ । ਭਇਕਾਰੁ—ਭਇ ਕਾਰੁ, ਭਉ ਵਿਚ ਟਿਕੇ ਰਹਿਣ ਵਾਲਾ ਕੰਮ ।੮।

**ਅਰਥ** :—(ਪਰਮਾਤਮਾ ਦੇ ਸਰੂਪ ਬਾਰੇ) ਅਣਗਿਣਤ (ਵਿਚਾਰ-ਭਰੇ) ਲੇਖ ਲਿਖ ਲਿਖ ਕੇ (ਲਿਖਣ ਵਾਲਿਆਂ ਦੇ ਮਨ ਵਿਚ ਆਪਣੀ ਵਿਦਿਆ ਤੇ ਵਿਚਾਰ-ਸ਼ਕਤੀ ਦਾ) ਮਾਣ ਹੀ (ਪੈਦਾ ਹੁੰਦਾ ਹੈ) । ਬੇਸ਼ੱਕ ਅਣਗਿਣਤ ਲੇਖ ਲਿਖੇ ਜਾਣ, ਪਰਮਾਤਮਾ ਦਾ ਸਰੂਪ ਬਿਆਨ ਤੋਂ, ਲੇਖ ਤੋਂ ਪਰੇ ਹੈ, ਉਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਉਸ ਦੇ ਗੁਣ ਕਹਣ ਨਾਲ ਬੋਲਣ ਨਾਲ ਤੇ ਮੁੜ ਮੁੜ ਪੜ੍ਹ ਕੇ ਭੀ (ਮਨ ਉਤੇ ਹਉਮੈ ਦਾ) ਭਾਰ (ਹੀ ਵਧਦਾ) ਹੈ । (ਪਰ ਹਾਂ) ਜੇ ਮਨੁੱਖ ਦਾ ਮਨ ਪਰਮਾਤਮਾ ਦੇ ਗੁਣਾਂ ਦੀ ਯਾਦ ਵਿਚ ਗਿੱਝ ਜਾਏ, ਜੇ (ਮਨੁੱਖ ਦੀ) ਸੁਰਤਿ ਵਿਚ ਸਦਾ-ਥਿਰ ਪ੍ਰਭੂ (ਟਿਕ ਜਾਏ) ਤਾਂ ਬੱਸ ! ਇਹੀ ਹੈ ਅਸਲ ਲੇਖ (ਜੋ ਉਸ ਨੂੰ ਪਰਵਾਨ ਹੈ) ।੧।

(ਹੇ ਭਾਈ !) ਇਹੋ ਜਿਹਾ (ਅਲੇਖ) ਤੇ ਸਦਾ ਕਾਇਮ ਰਹਿਣ ਵਾਲਾ ਤੂੰ ਸਿਰਫ਼ ਇਕ ਪ੍ਰਭੂ ਨੂੰ ਹੀ ਜਾਣ (ਬਾਕੀ ਸਾਰਾ ਜਗਤ ਜੰਮਣ ਮਰਨ ਦੇ ਗੇੜ ਵਿਚ ਹੈ, ਤੇ ਇਹ) ਜੰਮਣਾ ਮਰਨਾ ਭੀ ਤੂੰ ਉਸ ਪਰਮਾਤਮਾ ਦਾ ਹੁਕਮ ਹੀ ਸਮਝ ।੧।ਰਹਾਉ।

(ਹੇ ਭਾਈ ! ਉਸ ਸਦਾ-ਥਿਰ ਪ੍ਰਭੂ ਨੂੰ ਵਿਸਾਰ ਕੇ) ਮਾਇਆ ਦੇ ਮੋਹ ਦੇ ਕਾਰਨ ਜਗਤ ਮੌਤ ਦੇ ਸਹਮ ਵਿਚ ਬੱਝਾ ਪਿਆ ਹੈ, ਪਰਮਾਤਮਾ ਦੇ ਨਾਮ ਨੂੰ ਹੀ ਸੰਭਾਲ ਕੇ ਬੱਝਾ ਛੁਟ ਸਕਦਾ ਹੈ । ਇਹ ਨਾਮ ਹੀ (ਹੇ ਭਾਈ !)

ਇਸ ਲੋਕ ਤੇ ਪਰਲੋਕ ਵਿਚ ਤੇਰੇ ਨਾਲ ਨਿਭ ਸਕਦਾ ਹੈ, (ਪਰ ਇਹ ਨਾਮ ਗੁਰੂ ਦੀ ਰਾਹੀਂ ਹੀ ਮਿਲ ਸਕਦਾ ਹੈ) ਗੁਰੂ ਹੀ (ਨਾਮ ਦੀ ਦਾਤਿ ਦੇ ਕੇ) ਆਤਮਕ ਸੁਖ ਦੇਣ ਵਾਲਾ ਹੈ, (ਗੁਰੂ ਤੋਂ ਬਿਨਾ ਇਹ ਦਾਤਿ ਦੇਣ ਵਾਲਾ) ਕੋਈ ਹੋਰ ਨ ਲੱਭਦਾ ਫਿਰ ।੨।

(ਪਰ ਜਗਤ ਤਾਂ ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈ, ਨਾਮ ਵਿਚ ਜੁੜੇ ਕਿਵੇਂ ? ਜੀਵ) ਤਦੋਂ ਹੀ ਇਕ ਪਰਮਾਤਮਾ ਵਿਚ ਸੁਰਤਿ ਜੋੜ ਸਕਦਾ ਹੈ, ਜਦੋਂ ਗੁਰੂ ਦੇ ਸ਼ਬਦ ਦੀ ਰਾਹੀਂ (ਮੋਹ ਵਲੋਂ) ਮਰ ਜਾਏ (ਮੋਹ ਦਾ ਪ੍ਰਭਾਵ ਆਪਣੇ ਉਤੇ ਪੈਣ ਨ ਦੇਵੇ) । ਤਦੋਂ ਹੀ ਜੀਵ ਮਾਇਆ ਵਲ ਮਨ ਦੀ ਭਟਕਣਾ ਦੂਰ ਕਰ ਸਕਦਾ ਹੈ, ਜੇ (ਗੁਰੂ ਦੇ ਸ਼ਬਦ ਦੀ ਰਾਹੀਂ ਕਾਮਾਦਿਕ ਪੰਜਾਂ ਦੇ) ਨਾਹ ਮੁਕਾਏ ਜਾ ਸਕਣ ਵਾਲੇ ਟੋਲੇ (ਦੇ ਪ੍ਰਭਾਵ ਨੂੰ) ਮੁਕਾ ਦੇਵੇ । ਜੇਹੜਾ ਮਨੁੱਖ ਆਪਣੇ ਮਨ ਵਿਚ ਪਰਮਾਤਮਾ ਦਾ ਨਾਮ ਵਸਾ ਲੈਂਦਾ ਹੈ ਉਹ ਇਸੇ ਜ਼ਿੰਦਗੀ ਦੇ ਵਿਚ ਹੀ (ਇਹਨਾਂ ਪੰਜਾਂ ਦੇ ਪ੍ਰਭਾਵ ਤੋਂ) ਆਜ਼ਾਦ ਹੋ ਜਾਂਦਾ ਹੈ; ਪਰ ਸਦਾ-ਥਿਰ ਪ੍ਰਭੂ (ਦੇ ਨਾਮ) ਵਿਚ ਉਹੀ ਮਨੁੱਖ ਲੀਨ ਹੁੰਦਾ ਹੈ ਜੋ ਗੁਰੂ ਦੇ ਸਨਮੁਖ ਰਹੇ ।੩।

(ਹੇ ਭਾਈ ! ਅਜੇਹਾ ਸਦਾ-ਥਿਰ ਸਿਰਫ਼ ਇਕ ਪਰਮਾਤਮਾ ਹੀ ਹੈ) ਜਿਸ ਨੇ ਇਹ ਧਰਤੀ ਤੇ ਅਕਾਸ਼ ਆਦਿਕ ਰਚੇ ਹਨ, ਜਿਸ ਨੇ ਸਾਰੀ ਸ੍ਰਿਸ਼ਟੀ ਰਚੀ ਹੈ, ਜੋ ਰਚ ਕੇ ਨਾਸ ਕਰਨ ਦੇ ਭੀ ਸਮਰੱਥ ਹੈ । ਫਿਰ ਉਹ ਆਪ ਹੀ ਆਪ ਸਭ ਦੇ ਅੰਦਰ ਇਕ-ਰਸ ਮੌਜੂਦ ਹੈ, ਆਪ ਹੀ (ਸਭ ਜੀਵਾਂ ਉਤੇ) ਬਖ਼ਸ਼ਸ਼ ਕਰਦਾ ਹੈ (ਇਹ ਬਖ਼ਸ਼ਸ਼ ਵਾਸਤੇ) ਕਿਸੇ ਹੋਰ ਦੀ ਸਲਾਹ ਨਹੀਂ ਲੈਂਦਾ ।੪।

ਹੇ ਪ੍ਰਭੂ ! ਤੂੰ ਆਪ ਹੀ ਭਰਿਆ ਹੋਇਆ ਇਹ (ਸੰਸਾਰ-) ਸਮੁੰਦਰ ਹੈਂ ਤੂੰ ਆਪ ਹੀ ਇਸ ਵਿਚ ਮਾਣਕ-ਹੀਰਾ ਹੈਂ, ਤੂੰ ਪਵਿਤ੍ਰ-ਸਰੂਪ ਹੈਂ, ਸਦਾ-ਥਿਰ ਰਹਿਣ ਵਾਲਾ ਹੈਂ, ਤੇ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ । ਤੂੰ ਆਪ ਹੀ ਆਪ ਬਾਦਸ਼ਾਹ ਹੈਂ ਤੇ ਆਪ ਹੀ ਆਪਣਾ (ਸਲਾਹਕਾਰ) ਵਜ਼ੀਰ ਹੈਂ । ਜਿਸ ਮਨੁੱਖ ਨੂੰ (ਤੇਰੀ ਮੇਹਰ ਨਾਲ) ਗੁਰੂ-ਪੀਰ ਮਿਲ ਪੈਂਦਾ ਹੈ, ਉਹ (ਤੇਰੇ ਮਿਲਾਪ ਦਾ ਆਤਮਕ) ਆਨੰਦ ਮਾਣਦਾ ਹੈ ।੫।

(ਹੇ ਭਾਈ ! ਉਸ ਸਦਾ-ਥਿਰ ਪ੍ਰਭੂ ਨੂੰ ਵਿਸਾਰ ਕੇ) ਜਗਤ (ਹਉਮੈ ਦੀ) ਕੈਦ ਵਿਚ ਹੈ, ਇਸ ਕੈਦ ਵਿਚੋਂ ਆਜ਼ਾਦ ਉਹੀ ਹਨ (ਜਿਨ੍ਹਾਂ ਨੇ ਗੁਰੂ ਦੀ ਸਰਨ ਪੈ ਕੇ ਇਸ) ਹਉਮੈ ਨੂੰ ਮਾਰਿਆ ਹੈ । ਜਗਤ ਵਿਚ ਗਿਆਨਵਾਨ ਕੋਈ ਵਿਰਲਾ ਉਹੀ ਹੈ, ਜਿਸ ਦਾ ਨਿੱਤ-ਆਚਰਨ ਉਸ ਗਿਆਨ ਦੇ ਅਨੁਸਾਰ ਹੈ, ਜਗਤ ਵਿਚ ਪੰਡਿਤ ਭੀ ਕੋਈ ਵਿਰਲਾ ਹੀ ਹੈ ਜੇਹੜਾ (ਵਿੱਦਿਆ ਦੇ ਅਨੁਸਾਰ ਹੀ) ਵਿਚਾਰਵਾਨ ਭੀ ਹੈ, (ਪਰ) ਇਹ ਉੱਚਾ ਆਚਰਨ ਤੇ ਉੱਚੀ ਵਿਚਾਰ ਗੁਰੂ ਤੋਂ ਹੀ ਮਿਲਦੇ ਹਨ । ਗੁਰੂ ਨੂੰ ਮਿਲਣ ਤੋਂ ਬਿਨਾ ਸਾਰੀ ਸ੍ਰਿਸ਼ਟੀ ਅਹੰਕਾਰ ਵਿਚ ਭਟਕਦੀ ਫਿਰਦੀ ਹੈ ।੬।

(ਹੇ ਭਾਈ ! ਉਸ ਸਦਾ-ਥਿਰ ਪ੍ਰਭੂ ਨੂੰ ਵਿਸਾਰ ਕੇ) ਜਗਤ ਦੁਖੀ ਹੋ ਰਿਹਾ ਹੈ, ਕੋਈ ਵਿਰਲਾ ਮਨੁੱਖ ਸੁਖੀ ਹੈ । ਜਗਤ (ਵਿਕਾਰਾਂ ਦੇ ਕਾਰਨ ਆਤਮਕ ਤੌਰ ਤੇ) ਰੋਗੀ ਹੋ ਰਿਹਾ ਹੈ, ਭੋਗਾਂ ਵਿਚ ਪਰਵਿਰਤ ਹੈ ਤੇ ਆਤਮਕ ਗੁਣਾਂ ਲਈ ਤਰਸਦਾ ਹੈ । (ਪ੍ਰਭੂ ਨੂੰ ਭੁਲਾ ਕੇ) ਜਗਤ ਇੱਜ਼ਤ ਗਵਾ ਕੇ ਜੰਮਦਾ ਹੈ ਮਰਦਾ ਹੈ, ਮਰਦਾ ਹੈ ਜੰਮਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਆਉਂਦਾ ਹੈ, ਉਹ ਇਸ ਭੇਦ ਨੂੰ ਸਮਝਦਾ ਹੈ ।੭।

(ਹੇ ਭਾਈ ! ਗ਼ਰੀਬ ਨਾਨਕ ਤੈਨੂੰ ਇਹ ਵਿਚਾਰ ਦੀ ਗੱਲ ਦੱਸਦਾ ਹੈ ਕਿ ਜੇ ਕੋਈ ਮੁੱਲ ਦੇ ਕੇ ਪਰਮਾਤਮਾ ਨੂੰ ਪ੍ਰਾਪਤ ਕਰਨਾ ਹੋਵੇ ਤਾਂ ਉਹ ਮੁੱਲ ਬਹੁਤ ਹੀ ਵਧੀਕ ਹੈ (ਦਿੱਤਾ ਨਹੀਂ ਜਾ ਸਕਦਾ) ਜੇ ਉਸ ਦੇ ਬਰਾਬਰ ਦੀ ਕੋਈ ਚੀਜ਼ ਦੇ ਕੇ ਉਸ ਨੂੰ ਪ੍ਰਾਪਤ ਕਰਨਾ ਹੋਵੇ ਤਾਂ ਕੋਈ ਚੀਜ਼ ਉਸ ਦੇ ਬਰਾਬਰ ਦੀ ਨਹੀਂ ਹੈ । (ਹੇ ਭਾਈ !) ਗੁਰੂ ਦੀ ਮਤਿ ਲੈ ਕੇ ਉਸ ਨੂੰ (ਆਪਣੇ ਹਿਰਦੇ ਵਿਚ) ਸਾਂਭ ਕੇ ਰੱਖ । (ਗੁਰੂ ਦੀ ਮਤਿ ਇਹ ਹੈ ਕਿ) ਉਹ ਪ੍ਰਭੂ

ਪ੍ਰੇਮ ਦੀ ਰਾਹੀਂ (ਪ੍ਰੇਮ ਦੇ ਮੁੱਲ) ਮਿਲਦਾ ਹੈ, ਜੀਵ ਦਾ ਉਸ ਦੇ ਡਰ-ਅਦਬ ਵਿਚ ਰਹਿਣਾ ਉਸ ਨੂੰ ਚੰਗਾ ਲੱਗਦਾ ਹੈ ।੮।੩।

ਆਸਾ ਮਹਲਾ ੧ ॥ ਏਕੁ ਮਰੈ ਪੰਚੇ ਮਿਲਿ ਰੋਵਹਿ ॥ ਹਉਮੈ ਜਾਇ ਸਬਦਿ ਮਲੁ ਧੋਵਹਿ ॥ ਸਮਝਿ ਸੂਝਿ ਸਹਜ ਘਰਿ ਹੋਵਹਿ ॥ ਬਿਨੁ ਬੂਝੇ ਸਗਲੀ ਪਤਿ ਖੋਵਹਿ ॥੧॥ ਕਉਣੁ ਮਰੈ ਕਉਣੁ ਰੋਵੈ ਓਹੀ ॥ ਕਰਣ ਕਾਰਣ ਸਭਸੈ ਸਿਰਿ ਤੋਹੀ ॥੧॥ ਰਹਾਉ ॥ ਮੂਏ ਕਉ ਰੋਵੈ ਦੁਖੁ ਕੋਇ ॥ ਸੋ ਰੋਵੈ ਜਿਸੁ ਬੇਦਨ ਹੋਇ ॥ ਜਿਸੁ ਬੀਤੀ ਜਾਣੈ ਪ੍ਰਭ ਸੋਇ ॥ ਆਪੇ ਕਰਤਾ ਕਰੇ ਸੁ ਹੋਇ ॥੨॥ ਜੀਵਤ ਮਰਣਾ ਤਾਰੇ ਤਰਣਾ ॥ ਜੈ ਜਗਦੀਸ ਪਰਮ ਗਤਿ ਸਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥ ਗੁਰੁ ਬੋਹਿਥੁ ਸਬਦਿ ਭੈ ਤਰਣਾ ॥੩॥ ਨਿਰਭਉ ਆਪਿ ਨਿਰੰਤਰਿ ਜੋਤਿ ॥ ਬਿਨੁ ਨਾਵੈ ਸੂਤਕੁ ਜਗਿ ਛੋਤਿ ॥ ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥ ਜਨਮਿ ਮੂਏ ਬਿਨੁ ਭਗਤਿ ਸਰੋਤਿ ॥੪॥ ਮੂਏ ਕਉ ਸਚੁ ਰੋਵਹਿ ਮੀਤ ॥ ਤ੍ਰੈ ਗੁਣ ਰੋਵਹਿ ਨੀਤਾ ਨੀਤ ॥ ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥ ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥੫॥ ਭੀਤਰਿ ਏਕੁ ਅਨੇਕ ਅਸੰਖ ॥ ਕਰਮ ਧਰਮ ਬਹੁ ਸੰਖ ਅਸੰਖ ॥ ਬਿਨੁ ਭੈ ਭਗਤੀ ਜਨਮੁ ਬਿਰੰਥ ॥ ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥੬॥ ਆਪਿ ਮਰੈ ਮਾਰੇ ਭੀ ਆਪਿ ॥ ਆਪਿ ਉਪਾਏ ਥਾਪਿ ਉਥਾਪਿ ॥ ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ॥ ਸਬਦੁ ਵੀਚਾਰਿ ਮਿਲਣੁ, ਨਹੀ ਭ੍ਰਾਤਿ ॥੭॥ ਸੂਤਕੁ ਅਗਨਿ ਭਖੈ ਜਗੁ ਖਾਇ ॥ ਸੂਤਕੁ ਜਲਿ ਥਲਿ ਸਭ ਹੀ ਥਾਇ ॥ ਨਾਨਕ ਸੂਤਕਿ ਜਨਮਿ ਮਰੀਜੈ ॥ ਗੁਰਪਰਸਾਦੀ ਹਰਿ ਰਸੁ ਪੀਜੈ ॥੮॥੪॥ {ਪੰਨਾ ੪੧੩}

**ਪਦ ਅਰਥ** :—ਪੰਚੇ—ਸਾਕ ਸੰਬੰਧੀ (ਮਾਂ ਪਿਉ, ਭਰਾ, ਇਸਤ੍ਰੀ, ਪੁਤ੍ਰ) । ਸਹਜ ਘਰਿ—ਸਹਜ ਅਵਸਥਾ ਦੇ ਘਰ ਵਿਚ ।੧।

ਓਹੁ—'ਉਹ, ਉਹ' ਆਖ ਕੇ । ਕਰਣ—ਜਗਤ । ਕਾਰਣ—ਮੂਲ, ਕਰਨਹਾਰ । ਸਭਸੈ ਸਿਰਿ—ਹਰੇਕ ਜੀਵ ਦੇ ਸਿਰ ਉਤੇ । ਤੋਹੀ—ਤੂੰ ਹੀ ਹੈਂ ।੧।ਰਹਾਉ।

ਕੋਇ—ਜੇਹੜਾ ਕੋਈ । ਬੇਦਨ—ਦੁੱਖ, ਪੀੜ । ਜਿਸੁ ਬੀਤੀ—ਜਿਸ ਮਰਨ ਵਾਲੇ ਦੇ ਸਿਰ ਬੀਤਦੀ ਹੈ ।੨।

ਤਾਰੇ ਤਰਣਾ—(ਸੰਸਾਰ-ਸਮੁੰਦਰ ਤੋਂ) ਤਰਨ ਲਈ ਬੇੜੀ (—ਤਾਰਿ) ਹੈ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਬੋਹਿਥੁ—ਜਹਾਜ਼ । ਭੈ—ਭਉ ਸਾਗਰ ਤੋਂ । ਤਰਣਾ—ਤਰੀਦਾ ਹੈ ।੩।

ਜਗਿ—ਜਗਤ ਵਿਚ । ਛੋਤਿ—ਭਿੱਟ । ਕਿਆ ਕਹਿ—ਕੀਹ ਆਖ ਕੇ ? ਰੋਤਿ—(ਕੋਈ) ਰੋਂਦਾ ਹੈ । ਸਰੋਤਿ—ਸੁਣਨਾ ।੪।

ਮੂਏ ਕਉ—(ਆਪਾ-ਭਾਵ ਤੋਂ) ਮਰੇ ਹੋਏ ਨੂੰ । ਪਰਹਰਿ—ਤਿਆਗ ਕੇ । ਸੁਚੀਤ—ਸੁਚੇਤ । ਸਉਪਉ—ਸਮਰਪਣ (ਕੀਤਾ ਹੈ) । ਕ੍ਰਿਸ਼ਨ—ਪਰਮਾਤਮਾ ।੫।

ਬਹੁ ਸੰਖ ਅਸੰਖ—ਬੇਅੰਤ । ਬਿਰੰਥ—ਵਿਅਰਥ । ਪਰਮਾਰੰਥ—ਜੀਵਨ ਦਾ ਪਰਮ ਮਨੋਰਥ ।੬।

ਉਥਾਪਿ—ਉਥਾਪੇ, ਨਾਸ ਕਰਦਾ ਹੈ ।

ਜੋਤੀ—ਹੇ ਜੋਤਿ-ਰੂਪ ਪ੍ਰਭੂ ! ਭ੍ਰਾਤਿ—ਭਟਕਣਾ ।੭।

ਸੂਤਕਿ—ਸੂਤਕ (ਦੇ ਭਰਮ) ਦੇ ਕਾਰਨ । ਪੀਜੈ—ਪੀਣਾ ਚਾਹੀਦਾ ਹੈ ।੮।

**ਅਰਥ** :—ਹੇ ਪ੍ਰਭੂ ! ਹੇ ਸਾਰੇ ਜਗਤ ਦੇ ਕਰਤਾਰ ! ਹਰੇਕ ਜੀਵ ਦੇ ਸਿਰ ਉਤੇ ਤੂੰ ਆਪ ਹੀ ਹੈਂ । ਨਾਹ ਕੋਈ ਮਰਦਾ ਹੈ, ਤੇ ਨਾਹ ਕੋਈ (ਮਰੇ ਨੂੰ) 'ਉਹ, ਉਹ' ਆਖ ਕੇ ਰੋਂਦਾ ਹੈ, (ਜਿਸ ਦਾ ਸਰੀਰ ਬਿਨਸਦਾ ਹੈ ਉਹ ਭੀ ਤੂੰ ਆਪ ਹੀ ਹੈਂ ਤੇ ਰੋਣ ਵਾਲਾ ਭੀ ਤੂੰ ਆਪ ਹੀ ਹੈਂ) ।੧।ਰਹਾਉ।

ਇਕ (ਪ੍ਰਾਣੀ) ਮਰਦਾ ਹੈ ਉਸ ਦੇ ਸਾਕ ਸੰਬੰਧੀ ਮਿਲ ਕੇ ਰੋਂਦੇ ਹਨ, ਇਹ ਖੁੰਝ ਕੇ (ਕਿ ਪਰਮਾਤਮਾ ਤੋਂ ਬਿਨਾ ਕੋਈ ਹੋਰ ਓਪਰਾ ਹੈ ਹੀ ਨਹੀਂ, ਰੋਣ ਵਾਲੇ ਉਸ ਪਰਮਾਤਮਾ ਦੀ ਨਜ਼ਰ ਵਿਚ ਆਪਣੀ) ਸਾਰੀ ਇੱਜ਼ਤ ਗਵਾ ਲੈਂਦੇ ਹਨ । ਪਰ ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਮੋਹ ਦੀ ਮੈਲ ਆਪਣੇ ਮਨ ਤੋਂ ਧੋ ਲੈਂਦੇ ਹਨ, ਉਹਨਾਂ ਦੀ ਹਉਮੈ ਦੂਰ ਹੋ ਜਾਂਦੀ ਹੈ, ਉਹ ਇਹ ਸਮਝ ਵਿਚ ਕੇ (ਕਿ ਸਭ ਵਿਚ ਪ੍ਰਭੂ ਦੀ ਹੀ ਜੋਤਿ ਹੈ, ਕਿਸੇ ਸੰਬੰਧੀ ਦਾ ਸਰੀਰ ਨਾਸ ਹੋਣ ਤੇ) ਅਡੋਲ ਆਤਮਕ ਅਵਸਥਾ ਵਿਚ ਟਿਕੇ ਰਹਿੰਦੇ ਹਨ ।੧।

ਜੋ ਕੋਈ ਮੋਏ ਨੂੰ ਰੋਂਦਾ ਹੈ ਉਹ (ਅਸਲ ਵਿਚ ਆਪਣਾ) ਦੁੱਖ-ਔਖ ਫਰੋਲਦਾ ਹੈ, ਉਹ ਹੀ ਰੋਂਦਾ ਹੈ ਜਿਸ ਨੂੰ (ਕਿਸੇ ਦੇ ਮਰਨ ਤੇ ਕੋਈ) ਬਿਪਤਾ ਆ ਵਾਪਰਦੀ ਹੈ । ਪਰ ਜਿਸ ਜੀਵ ਉਤੇ (ਮੌਤ ਦੀ ਘਟਨਾ) ਵਰਤਦੀ ਹੈ, ਉਹ ਪ੍ਰਭੂ ਦੀ ਇਹ ਰਜ਼ਾ ਸਮਝ ਲੈਂਦਾ ਹੈ ਕਿ ਉਹੀ ਕੁਝ ਹੋ ਰਿਹਾ ਹੈ ਜੋ ਕਰਤਾਰ ਆਪ ਕਰਦਾ ਹੈ ।੨।

(ਅਸਲ ਵਿਚ ਜੀਊਣ ਦੀ ਤਾਂਘ ਮਨੁੱਖ ਨੂੰ ਸੰਸਾਰ ਦੇ ਮੋਹ ਵਿਚ ਫਸਾਂਦੀ ਹੈ) ਜੀਊਣ ਦੀ ਲਾਲਸਾ ਤੋਂ ਮਨ ਦਾ ਮਰ ਜਾਣਾ (ਮੋਹ-ਸਾਗਰ ਤੋਂ) ਤਰਨ ਲਈ, ਮਾਨੋ, ਬੇੜੀ ਹੈ । ਇਹ ਉੱਚੀ ਆਤਮਕ ਅਵਸਥਾ ਜਗਤ ਦੇ ਮਾਲਕ-ਪ੍ਰਭੂ ਦੀ ਸਰਨ ਪਿਆਂ ਲੱਭਦੀ ਹੈ । (ਪ੍ਰਭੂ ਦੀ ਸਰਨ ਗੁਰੂ ਦੀ ਰਾਹੀਂ ਪ੍ਰਾਪਤ ਹੁੰਦੀ ਹੈ) ਮੈਂ ਗੁਰੂ ਦੇ ਚਰਨਾਂ ਤੋਂ ਸਦਕੇ ਹਾਂ । ਗੁਰੂ ਮਾਨੋ, ਜਹਾਜ਼ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਭਵ-ਸਾਗਰ ਤੋਂ ਪਾਰ ਲੰਘ ਸਕੀਦਾ ਹੈ ।੩।

ਪਰਮਾਤਮਾ ਨੂੰ ਕੋਈ ਡਰ ਪੋਹ ਨਹੀਂ ਸਕਦਾ, ਉਹ ਆਪ ਇਕ-ਰਸ ਹਰੇਕ ਦੇ ਅੰਦਰ ਆਪਣੀ ਜੋਤਿ ਦਾ ਪਰਕਾਸ਼ ਕਰ ਰਿਹਾ ਹੈ, ਪਰ ਉਸ ਦੇ ਨਾਮ ਤੋਂ ਖੁੰਝਣ ਦੇ ਕਾਰਨ ਜਗਤ ਵਿਚ ਕਿਤੇ ਸੂਤਕ (ਦਾ ਭਰਮ) ਹੈ ਕਿਤੇ ਛੂਤ ਹੈ । ਦੁਰਮਤਿ ਦੇ ਕਾਰਨ ਜਗਤ ਆਤਮਕ ਮੌਤੇ ਮਰ ਰਿਹਾ ਹੈ, (ਇਸ ਬਾਰੇ) ਕੀਹ ਆਖ ਕੇ ਕੋਈ ਰੋਵੇ ? ਪਰਮਾਤਮਾ ਦੀ ਭਗਤੀ ਤੋਂ ਬਿਨਾ, ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਨ ਤੋਂ ਬਿਨਾ, ਜੀਵ ਜਨਮ ਮਰਨ ਦੇ ਗੇੜ ਵਿਚ ਪੈ ਰਹੇ ਹਨ ।੪।

ਆਪਾ-ਭਾਵ ਤੋਂ ਮਰੇ ਹੋਏ ਨੂੰ ਸਚ ਮੁਚ ਉਸ ਦੇ (ਪਹਿਲੇ) ਮਿੱਤਰ ਮਾਇਆ ਦੇ ਤਿੰਨ ਗੁਣ ਨਿੱਤ ਰੋਂਦੇ ਹਨ (ਕਿ ਸਾਡਾ ਸਾਥ ਛੱਡ ਗਿਆ ਹੈ), ਕਿਉਂਕਿ ਉਹ ਦੁਖ ਸੁਖ (ਦਾ ਅਹਿਸਾਸ) ਤਿਆਗ ਕੇ ਅਡੋਲ ਅਵਸਥਾ ਵਿਚ ਸੁਚੇਤ ਹੋ ਗਿਆ ਹੈ, ਤੇ ਉਸ ਨੇ ਆਪਣਾ ਤਨ ਤੇ ਮਨ ਪਰਮਾਤਮਾ ਦੀ ਪ੍ਰੀਤ ਤੋਂ ਭੇਟਾ ਕਰ ਦਿੱਤਾ ਹੈ ।੫।

ਸਭ ਦੇ ਅੰਦਰ ਇਕੋ ਪਰਮਾਤਮਾ ਵੱਸ ਰਿਹਾ ਹੈ, ਉਹ ਅਨੇਕਾਂ ਅਸੰਖਾਂ ਰੂਪਾਂ ਵਿਚ ਦਿਖਾਈ ਦੇ ਰਿਹਾ ਹੈ, (ਪਰ ਜੀਵਾਂ ਨੇ ਉਸ ਨੂੰ ਵਿਸਾਰ ਕੇ) ਹੋਰ ਹੋਰ ਬੇਅੰਤ ਧਰਮ ਕਰਮ ਰਚ ਲਏ ਹਨ । ਪਰਮਾਤਮਾ ਦੇ ਡਰ-ਅਦਬ ਵਿਚ ਰਹਿਣ ਤੋਂ ਬਿਨਾ, ਪ੍ਰਭੂ ਦੀ ਭਗਤੀ ਤੋਂ ਬਿਨਾ, ਜੀਵਾਂ ਦਾ ਮਨੁੱਖਾ ਜਨਮ ਵਿਅਰਥ ਜਾਂਦਾ ਹੈ । ਜੇਹੜੇ ਮਿਲ ਕੇ ਹਰੀ ਦੇ ਗੁਣ ਗਾਂਦੇ ਹਨ, ਉਹ ਮਨੁੱਖਾ ਜਨਮ ਦਾ ਮਨੋਰਥ ਹਾਸਲ ਕਰ ਲੈਂਦੇ ਹਨ ।੬।

(ਜੀਵਾਂ ਦਾ ਰਚਨਹਾਰ ਕਰਤਾਰ ਸਭ ਜੀਵਾਂ ਦੇ ਅੰਦਰ ਆਪ ਮੌਜੂਦ ਹੈ, ਸੋ ਜਦੋਂ ਕੋਈ ਜੀਵ ਮਰਦਾ ਹੈ ਤਾਂ) ਪਰਮਾਤਮਾ (ਉਸ ਵਿਚ ਬੈਠਾ ਆਪ ਹੀ, ਮਾਨੋ) ਮਰਦਾ ਹੈ, ਉਸ ਜੀਵ ਨੂੰ ਮਾਰਦਾ ਭੀ ਆਪ ਹੀ ਹੈ । ਪ੍ਰਭੂ ਆਪ ਹੀ ਪੈਦਾ ਕਰਦਾ ਹੈ, ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈ ।

ਹੇ ਜੋਤਿ-ਰੂਪ ਪ੍ਰਭੂ ! ਤੂੰ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ, ਤੂੰ ਆਪ ਹੀ ਅਨੇਕਾਂ ਜਾਤੀਆਂ ਪੈਦਾ ਕਰ ਦਿੱਤੀਆਂ ਹਨ ।

ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਵਿਸਾਰ ਕੇ (ਮਨ ਵਿਚ ਟਿਕਾ ਕੇ) ਜੀਵ ਦਾ ਉਸ ਨਾਲ ਮਿਲਾਪ ਹੋ ਜਾਂਦਾ ਹੈ, ਜੀਵ ਨੂੰ (ਸੂਤਕ ਛੂਤ ਆਦਿਕ ਦੀ ਕੋਈ) ਭਟਕਣਾ ਨਹੀਂ ਰਹਿੰਦੀ ।੭।

(ਪਰਮਾਤਮਾ ਆਪ ਹੀ ਸਭ ਜੀਵਾਂ ਵਿਚ ਵਿਆਪਕ ਹੋ ਕੇ ਜੰਮਦਾ ਮਰਦਾ ਹੈ, ਸਰਬ-ਵਿਆਪਕ ਪ੍ਰਭੂ ਤੋਂ ਵਿਛੁੜਿਆਂ ਨੂੰ ਸੂਤਕ ਦਾ ਭਰਮ ਖ਼ੁਆਰ ਕਰਦਾ ਹੈ । ਸੂਤਕ ਦਾ ਭਰਮ ਕਿਥੇ ਕਿਥੇ ਕੀਤਾ ਜਾਵੇਗਾ ?) ਅੱਗ ਵਿਚ ਭੀ (ਫਿਰ) ਸੂਤਕ ਹੈ ਜੋ ਭੜਕਦੀ ਹੈ ਤੇ ਜਗਤ (ਦੇ ਜੀਵਾਂ) ਨੂੰ ਭਸਮ ਕਰ ਜਾਂਦੀ ਹੈ, ਸੂਤਕ ਪਾਣੀ ਵਿਚ ਹੈ, ਸੂਤਕ ਧਰਤੀ ਵਿਚ ਹੈ, ਸੂਤਕ ਹਰ ਥਾਂ ਹੀ ਹੈ (ਕਿਉਂਕਿ ਹਰ ਥਾਂ ਜੀਵ ਜੰਮਦੇ ਹਨ ਤੇ ਮਰਦੇ ਹਨ) ।

ਹੇ ਨਾਨਕ ! ਸੂਤਕ (ਦੇ ਭਰਮ) ਵਿਚ ਪੈ ਕੇ (ਪਰਮਾਤਮਾ ਦੀ ਹੋਂਦ ਤੋਂ ਖੁੰਝ ਕੇ) ਜਗਤ ਜਨਮ ਮਰਨ ਦੇ ਗੇੜ ਵਿਚ ਪੈ ਰਿਹਾ ਹੈ । (ਸਹੀ ਰਸਤਾ ਇਹ ਹੈ ਕਿ ਗੁਰੂ ਦੀ ਸਰਨ ਪੈ ਕੇ) ਗੁਰੂ ਦੀ ਮੇਹਰ ਪ੍ਰਾਪਤ ਕਰ ਕੇ ਪਰਮਾਤਮਾ ਦੇ ਨਾਮ ਦਾ ਅੰਮ੍ਰਿਤ-ਰਸ ਪੀਣਾ ਚਾਹੀਦਾ ਹੈ ।੮।੪।

ਰਾਗੁ ਆਸਾ ਮਹਲਾ ੧ ॥ ਆਪੁ ਵੀਚਾਰੈ ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥ ਗੁਰੁ ਮਾਨੈ ਮਨ ਤੇ ਮਨੁ ਧੀਰਾ ॥੧॥ ਐਸਾ ਸਾਹੁ ਸਰਾਫੀ ਕਰੈ ॥ ਸਾਚੀ ਨਦਰਿ ਏਕ ਲਿਵ ਤਰੈ ॥੧॥ ਰਹਾਉ ॥ ਪੂੰਜੀ ਨਾਮੁ ਨਿਰੰਜਨ ਸਾਰੁ ॥ ਨਿਰਮਲੁ ਸਾਚਿ ਰਤਾ ਪੈਕਾਰੁ ॥ ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥੨॥ ਆਸਾ ਮਨਸਾ ਸਬਦਿ ਜਲਾਏ ॥ ਰਾਮ ਨਰਾਇਣੁ ਕਹੈ ਕਹਾਏ ॥ ਗੁਰ ਤੇ ਵਾਟ ਮਹਲੁ ਘਰੁ ਪਾਏ ॥੩॥ ਕੰਚਨ ਕਾਇਆ ਜੋਤਿ ਅਨੂਪੁ ॥ ਤ੍ਰਿਭਵਣ ਦੇਵਾ ਸਗਲ ਸਰੂਪੁ ॥ ਮੈ ਸੋ ਧਨੁ ਪਲੈ ਸਾਚੁ ਅਖੂਟੁ ॥੪॥ ਪੰਚ ਤੀਨਿ ਨਵ ਚਾਰਿ ਸਮਾਵੈ ॥ ਧਰਣਿ ਗਗਨੁ ਕਲ ਧਾਰਿ ਰਹਾਵੈ ॥ ਬਾਹਰਿ ਜਾਤਉ ਉਲਟਿ ਪਰਾਵੈ ॥੫॥ ਮੂਰਖੁ ਹੋਇ ਨ ਆਖੀ ਸੂਝੈ ॥ ਜਿਹਵਾ ਰਸੁ ਨਹੀ ਕਹਿਆ ਬੂਝੈ ॥ ਬਿਖੁ ਕਾ ਮਾਤਾ ਜਗ ਸਿਉ ਲੂਝੈ ॥੬॥ ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ ਅਵਗਣ ਧੋਵੈ ॥ ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥੭॥ ਹੀਰਾ ਨਾਮੁ ਜਵੇਹਰ ਲਾਲੁ ॥ ਮਨੁ ਮੋਤੀ ਹੈ ਤਿਸ ਕਾ ਮਾਲੁ ॥ ਨਾਨਕ ਪਰਖੈ ਨਦਰਿ ਨਿਹਾਲੁ ॥੮॥੫॥ {ਪੰਨਾ ੪੧੩-੪੧੪}

**ਪਦ ਅਰਥ** :—ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ । ਹੀਰਾ—ਪਰਮਾਤਮਾ ਦਾ ਸ੍ਰੇਸ਼ਟ ਨਾਮ । ਪਰਖੇ—ਕਦਰ ਪਛਾਣਦਾ ਹੈ । ਤਾਰੇ—ਪਾਰ ਲੰਘਾਂਦਾ ਹੈ । ਗੁਰੁ ਮਾਨੈ—ਗੁਰੂ ਨੂੰ ਮੰਨਦਾ ਹੈ, ਗੁਰੂ ਉਤੇ ਸਰਧਾ ਲਿਆਉਂਦਾ ਹੈ । ਮਨ ਤੇ—ਮਨ ਤੋਂ, ਦਿਲੋਂ, ਸੱਚੇ ਦਿਲੋਂ । ਮਨੁ ਧੀਰਾ—ਮਨ ਧੀਰਜ ਫੜਦਾ ਹੈ, ਮਨ ਡੋਲਦਾ ਨਹੀਂ ।੧।

ਸਾਚੀ—ਸਦਾ-ਥਿਰ ਰਹਿਣ ਵਾਲੀ, ਅਟੱਲ, ਅਭੁੱਲ, ਉਕਾਈ ਨਾਹ ਖਾਣ ਵਾਲੀ । ਏਕ ਲਿਵ—ਇਕ ਪ੍ਰਭੂ ਵਿਚ ਸੁਰਤਿ ਜੋੜ ਕੇ ।੧।ਰਹਾਉ।

ਸਾਰੁ—ਸ੍ਰੇਸ਼ਟ, ਉੱਤਮ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਪੈਕਾਰੁ—ਪੰਕਾਰ, ਨਿਆਰੀਆ ਜੋ ਪੁਰਾਣੇ ਸਮੇ ਟਕਸਾਲ ਵਿਚੋਂ ਸੁਆਹ ਵਿਚੋਂ ਸੋਨਾ ਚਾਂਦੀ ਨਿਖਾਰਦਾ ਸੀ । ਸਹਜ ਘਰਿ—ਅਡੋਲ ਅਵਸਥਾ ਦੇ ਘਰ ਵਿਚ ।੨।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਕਹਾਏ—ਹੋਰਨਾਂ ਨੂੰ ਸਿਮਰਨ ਲਈ ਪ੍ਰੇਰਦਾ ਹੈ । ਵਾਟ—ਰਸਤਾ ।੩।

ਅਨੂਪੁ—ਬੇ-ਮਿਸਾਲ, ਜਿਸ ਵਰਗਾ ਹੋਰ ਕੋਈ ਨਹੀਂ, ਉਪਮਾ-ਰਹਿਤ । ਮੈ ਪਲੈ—ਮੇਰੇ ਪਾਸ ਹੈ ।੪।

ਪੰਚ—ਪੰਜ ਤੱਤ । ਤੀਨਿ—ਤਿੰਨ ਗੁਣ (ਮਾਇਆ ਦੇ) । ਨਵ—ਨੌ ਖੰਡ (ਧਰਤੀ ਦੇ) । ਚਾਰਿ—ਚਾਰੇ ਕੂਟਾਂ । ਧਰਣਿ—ਧਰਤੀ । ਕਲ—ਸੱਤਾ । ਪਰਾਵੈ—ਪਰਤਾਂਦਾ ਹੈ ।੫।

ਆਖੀ—ਅੱਖਾਂ ਨਾਲ । ਸੂਝੈ—ਸੁੱਝਦਾ, ਦਿੱਸਦਾ । ਬਿਖੁ—ਮਾਇਆ-ਜ਼ਹਰ । ਮਾਤਾ—ਮਸਤਿਆ ਹੋਇਆ । ਲੂਝੈ—ਝਗੜਦਾ ਹੈ ।੬।

ਊਤਮ, ਊਤਮੁ—{**ਨੋਟ :—**ਪਹਿਲਾ ਲਫ਼ਜ਼ ਇਸਤ੍ਰੀ ਲਿੰਗ ਹੈ ਤੇ ਲਫ਼ਜ਼ 'ਸੰਗਤਿ' ਦਾ ਵਿਸ਼ੇਸ਼ਣ ਹੈ, ਦੂਜਾ ਲਫ਼ਜ਼ ਪੁਲਿੰਗ ਹੈ} । ਧਾਵੈ—ਦੌੜਦਾ ਹੈ, ਜਤਨ ਕਰਦਾ ਹੈ । ਸਹਜੁ—ਅਡੋਲਤਾ ।੭।

ਮਾਲੁ—ਰਾਸਿ-ਪੂੰਜੀ । ਤਿਸ ਕਾ—ਉਸ ਮਨੁੱਖ ਦਾ ।੮।

**ਅਰਥ** :—ਗੁਰੂ ਇਹੋ ਜਿਹਾ ਸ਼ਾਹ (ਸਰਾਫ਼) ਹੈ, ਤੇ ਇਹੋ ਜਿਹੀ ਸਰਾਫ਼ੀ ਕਰਦਾ ਹੈ (ਕਿ ਉਹ ਜੀਵਾਂ ਨੂੰ ਤੁਰਤ ਪਰਖ ਲੈਂਦਾ ਹੈ, ਤੇ) ਉਸ ਦੀ ਕਦੇ ਉਕਾਈ ਨਾਹ ਖਾਣ ਵਾਲੀ ਮਿਹਰ ਦੀ ਨਿਗਾਹ ਨਾਲ ਜੀਵ ਇਕ ਪਰਮਾਤਮਾ ਵਿਚ ਸੁਰਤਿ ਜੋੜ ਕੇ (ਮੋਹ ਦੇ ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੧।ਰਹਾਉ।

ਜਿਸ ਮਨੁੱਖ ਨੂੰ ਪੂਰਾ ਗੁਰੂ ਇਕ (ਮੇਹਰ ਦੀ) ਨਿਗਾਹ ਨਾਲ (ਮੋਹ ਦੇ ਸਮੁੰਦਰ ਤੋਂ) ਪਾਰ ਲੰਘਾਂਦਾ ਹੈ, ਜੇਹੜਾ ਮਨੁੱਖ ਸੱਚੇ ਦਿਲੋਂ ਗੁਰੂ ਉਤੇ ਸਰਧਾ ਲਿਆਉਂਦਾ ਹੈ, ਉਸ ਦਾ ਮਨ (ਮਾਇਆ-ਮੋਹ ਵਿਚ) ਡੋਲਦਾ ਨਹੀਂ, ਉਹ ਆਪਣੇ ਆਪ ਨੂੰ (ਆਪਣੇ ਜੀਵਨ ਨੂੰ) ਵਿਚਾਰਦਾ ਤੇ ਪਰਮਾਤਮਾ ਦੇ ਸ੍ਰੇਸ਼ਟ ਨਾਮ ਦੀ ਕਦਰ ਪਛਾਣਦਾ ਹੈ ।੧।

(ਗੁਰੂ ਦੀ ਕਿਰਪਾ ਨਾਲ) ਜੇਹੜਾ ਮਨੁੱਖ ਨਿਰੰਜਨ ਪ੍ਰਭੂ ਦੇ ਸ੍ਰੇਸ਼ਟ ਨਾਮ ਨੂੰ (ਆਪਣੇ ਆਤਮਕ ਜੀਵਨ ਦੀ) ਰਾਸਿ-ਪੂੰਜੀ ਬਣਾਂਦਾ ਹੈ, ਜੋ ਸਦਾ-ਥਿਰ ਪ੍ਰਭੂ (ਦੇ ਨਾਮ-ਰੰਗ) ਵਿਚ ਰੰਗਿਆ ਰਹਿੰਦਾ ਹੈ ਉਹ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ, ਉਹ ਨਿਆਰੀਏ ਵਾਂਗ ਪਾਰਖੂ ਬਣ ਜਾਂਦਾ ਹੈ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਉਹ ਗੁਰੂ ਕਰਤਾਰ ਨੂੰ ਆਪਣੇ ਅਡੋਲ ਹਿਰਦੇ-ਘਰ ਵਿਚ ਵਸਾਂਦਾ ਹੈ ।੨।

ਜੇਹੜਾ ਮਨੁੱਖ ਗੁਰੂ ਤੋਂ (ਜ਼ਿੰਦਗੀ ਦਾ ਸਹੀ) ਰਸਤਾ ਲੱਭ ਲੈਂਦਾ ਹੈ, ਪਰਮਾਤਮਾ ਦਾ ਮਹਲ ਘਰ ਲੱਭ ਲੈਂਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਮਾਇਕ ਆਸਾ ਤੇ ਮਾਇਕ ਫੁਰਨਾ ਸਾੜ ਦੇਂਦਾ ਹੈ, ਉਹ ਆਪ ਪਰਮਾਤਮਾ ਦਾ ਭਜਨ ਕਰਦਾ ਹੈ ਤੇ ਹੋਰਨਾਂ ਨੂੰ ਇਸ ਪਾਸੇ ਪ੍ਰੇਰਦਾ ਹੈ ।੩।

ਜੇਹੜਾ ਪਰਮਾਤਮਾ (ਸ਼ੁੱਧ) ਸੋਨੇ ਵਰਗੀ ਪਵਿਤ੍ਰ ਹਸਤੀ ਵਾਲਾ ਹੈ, ਜੋ ਨਿਰਾ ਚਾਨਣ ਹੀ ਚਾਨਣ ਹੈ, ਜਿਸ ਵਰਗਾ ਹੋਰ ਕੋਈ ਨਹੀਂ ਹੈ, ਜੋ ਤਿੰਨਾਂ ਭਵਨਾਂ ਦਾ ਮਾਲਕ ਹੈ, ਇਹ ਸਾਰਾ ਆਕਾਰ ਜਿਸ ਦਾ (ਸਰਗੁਣ) ਸਰੂਪ ਹੈ, ਉਸ ਪਰਮਾਤਮਾ ਦਾ ਸਦਾ-ਥਿਰ ਤੇ ਕਦੇ ਨਾਹ ਮੁੱਕਣ ਵਾਲਾ ਨਾਮ-ਧਨ ਮੈਨੂੰ (ਗੁਰੂ-ਸਰਾਫ਼ ਤੋਂ) ਮਿਲਿਆ ਹੈ ।੪।

ਜੋ ਪਰਮਾਤਮਾ ਪੰਜਾਂ ਤੱਤਾਂ ਵਿਚ, ਮਾਇਆ ਦੇ ਤਿੰਨ ਗੁਣਾਂ ਵਿਚ, ਨੌ ਖੰਡਾਂ ਵਿਚ ਅਤੇ ਚਾਰ ਕੂਟਾਂ ਵਿਚ ਵਿਆਪਕ ਹੈ, ਜੋ ਧਰਤੀ ਤੇ ਆਕਾਸ਼ ਨੂੰ ਆਪਣੀ ਸੱਤਿਆ ਦੇ ਆਸਰੇ (ਥਾਂ ਸਿਰ) ਟਿਕਾਈ ਰਖਦਾ ਹੈ; ਗੁਰੂ-ਸਰਾਫ਼ ਮਨੁੱਖ ਦੇ ਬਾਹਰ ਦਿੱਸਦੇ ਆਕਾਰ ਵਲ ਦੌੜਦੇ ਮਨ ਨੂੰ ਉਸ ਪਰਮਾਤਮਾ ਵਲ ਪਰਤਾ ਕੇ ਲਿਆਉਂਦਾ ਹੈ ।੫।

(ਗੁਰੂ-ਸਰਾਫ਼ ਦੱਸਦਾ ਹੈ ਕਿ ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ, ਪਰ) ਉਹ ਮਨੁੱਖ ਮੂਰਖ ਹੈ ਜਿਸ ਨੂੰ ਅੱਖਾਂ ਨਾਲ (ਪ੍ਰਭੂ) ਨਹੀਂ ਦਿੱਸਦਾ, ਜਿਸ ਦੀ ਜੀਭ ਵਿਚ (ਪ੍ਰਭੂ ਦਾ) ਨਾਮ-ਰਸ ਨਹੀਂ ਆਇਆ, ਜੋ ਗੁਰੂ ਦੇ ਦੱਸੇ ਉਪਦੇਸ਼ ਨੂੰ ਨਹੀਂ ਸਮਝਦਾ । ਉਹ ਮਨੁੱਖ ਵਿਹੁਲੀ ਮਾਇਆ ਵਿਚ ਮਸਤ ਹੋ ਕੇ ਜਗਤ ਨਾਲ ਝਗੜੇ ਸਹੇੜਦਾ ਹੈ ।੬।

ਗੁਰੂ ਦੀ ਸ੍ਰੇਸ਼ਟ ਸੰਗਤਿ ਦੀ ਬਰਕਤਿ ਨਾਲ ਮਨੁੱਖ ਸ੍ਰੇਸ਼ਟ ਜੀਵਨ ਵਾਲਾ ਬਣ ਜਾਂਦਾ ਹੈ, ਆਤਮਕ ਗੁਣਾਂ ਦੀ ਪ੍ਰਾਪਤੀ ਲਈ ਦੌੜ-ਭੱਜ ਕਰਦਾ ਹੈ ਤੇ (ਆਪਣੇ ਅੰਦਰੋਂ ਨਾਮ-ਅੰਮ੍ਰਿਤ ਦੀ ਸਹਾਇਤਾ ਨਾਲ) ਔਗੁਣ ਧੋ ਦੇਂਦਾ ਹੈ । (ਇਹ ਗੱਲ ਯਕੀਨੀ ਹੈ ਕਿ) ਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾ (ਔਗੁਣਾਂ ਤੋਂ ਖ਼ਲਾਸੀ ਨਹੀਂ ਹੁੰਦੀ, ਤੇ) ਅਡੋਲ ਆਤਮਕ ਅਵਸਥਾ ਨਹੀਂ ਮਿਲਦੀ ।੭।

ਹੇ ਨਾਨਕ ! ਗੁਰੂ-ਸਰਾਫ਼ ਜਿਸ ਮਨੁੱਖ ਨੂੰ ਮੇਹਰ ਦੀ ਨਜ਼ਰ ਨਾਲ ਵੇਖਦਾ ਹੈ ਉਹ ਨਿਹਾਲ ਹੋ ਜਾਂਦਾ ਹੈ, ਮੋਤੀ (ਵਰਗਾ ਸੁੱਚਾ) ਮਨ ਪਰਮਾਤਮਾ ਦਾ ਨਾਮ ਹੀਰਾ ਜਵਾਹਰ ਤੇ ਲਾਲ ਉਸ ਮਨੁੱਖ ਦੀ ਰਾਸਿ-ਪੂੰਜੀ ਬਣ ਜਾਂਦਾ ਹੈ ।੮।੫।

**ਆਸਾ ਮਹਲਾ ੧ ॥ ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ॥ ਗੁਰਮੁਖਿ ਮਹਲੀ ਮਹਲੁ ਪਛਾਨੁ ॥ ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥੧॥ ਐਸੇ ਪ੍ਰੇਮ ਭਗਤਿ ਵੀਚਾਰੀ ॥ ਗੁਰਮੁਖਿ ਸਾਚਾ ਨਾਮੁ ਮੁਰਾਰੀ ॥੧॥ ਰਹਾਉ ॥ ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ॥ ਤੀਨ ਭਵਨ ਨਿਹਕੇਵਲ ਗਿਆਨੁ ॥ ਸਾਚੇ ਗੁਰ ਤੇ ਹੁਕਮੁ ਪਛਾਨੁ ॥੨॥ ਸਾਚਾ ਹਰਖੁ ਨਾਹੀ ਤਿਸੁ ਸੋਗੁ ॥ ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ ॥ ਪੰਚ ਸਮਾਈ ਸੁਖੀ ਸਭੁ ਲੋਗੁ ॥੩॥ ਸਗਲੀ ਜੋਤਿ ਤੇਰਾ ਸਭੁ ਕੋਈ ॥ ਆਪੇ ਜੋੜਿ ਵਿਛੋੜੇ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥੪॥ ਢਾਹਿ ਉਸਾਰੇ ਹੁਕਮਿ ਸਮਾਵੈ ॥ ਹੁਕਮੋ ਵਰਤੈ ਜੋ ਤਿਸੁ ਭਾਵੈ ॥ ਗੁਰ ਬਿਨੁ ਪੂਰਾ ਕੋਇ ਨ ਪਾਵੈ ॥੫॥ ਬਾਲਕ ਬਿਰਧਿ ਨ ਸੁਰਤਿ ਪਰਾਨਿ ॥ ਭਰਿ ਜੋਬਨਿ ਬੂਡੈ ਅਭਿਮਾਨਿ ॥ ਬਿਨੁ ਨਾਵੈ ਕਿਆ ਲਹਸਿ ਨਿਦਾਨਿ ॥੬॥ ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ॥ ਭਰਮਿ ਭੁਲਾਨਾ ਫਿਰਿ ਪਛੁਤਾਨਾ ॥ ਗਲਿ ਫਾਹੀ ਬਉਰਾ ਬਉਰਾਨਾ ॥੭॥ ਬੂਡਤ ਜਗੁ ਦੇਖਿਆ ਤਉ ਡਰਿ ਭਾਗੇ ॥ ਸਤਿਗੁਰਿ ਰਾਖੇ ਸੇ ਵਡਭਾਗੇ ॥ ਨਾਨਕ ਗੁਰ ਕੀ ਚਰਣੀ ਲਾਗੇ ॥੮॥੬॥ {ਪੰਨਾ ੪੧੪}**

**ਪਦ ਅਰਥ** :—ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੀ ਸਰਨ ਪੈ ਕੇ । ਗਿਆਨੁ—ਪਰਮਾਤਮਾ ਨਾਲ ਡੂੰਘੀ ਸਾਂਝ । ਧਿਆਨੁ—ਪਰਮਾਤਮਾ ਵਿਚ ਸੁਰਤਿ ਦਾ ਟਿਕਾਉ । ਮਾਨੁ—(ਹੇ ਭਾਈ !) ਤੂੰ ਮਾਣ । ਮਹਲੀ—ਮਹਲ ਦਾ ਮਾਲਕ, ਪਰਮਾਤਮਾ । ਮਹਲੁ—ਘਰ, ਟਿਕਾਣਾ । ਨੀਸਾਨੁ—(ਜੀਵਨ-ਸਫ਼ਰ ਲਈ) ਰਾਹਦਾਰੀ ।੧।

ਐਸੇ—ਇਸ ਤਰ੍ਹਾਂ । ਵੀਚਾਰੀ—ਵਿਚਾਰਵਾਨ । ਮੁਰਾਰੀ—ਪਰਮਾਤਮਾ ।੧।ਰਹਾਉ।

ਅਹਿ—ਦਿਨ । ਨਿਸਿ—ਰਾਤ । ਥਾਨਿ—(ਆਪਣੇ ਹਿਰਦੇ-) ਥਾਂ ਵਿਚ । ਸੁਥਾਨੁ—ਪਰਮਾਤਮਾ ਦਾ) ਸ੍ਰੇਸ਼ਟ ਟਿਕਾਣਾ । ਨਿਹਕੇਵਲ—ਵਾਸ਼ਨਾ-ਰਹਿਤ ਪ੍ਰਭੂ ਦਾ । ਤੇ—ਤੋਂ । ਪਛਾਨੁ—(ਹੇ ਭਾਈ !) ਤੂੰ ਪਛਾਣ ।੨।

ਹਰਖੁ—ਖ਼ੁਸ਼ੀ । ਸੋਗੁ—ਚਿੰਤਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਭੋਗੁ—ਆਤਮਕ ਖ਼ੁਰਾਕ । ਪੰਚ—ਕਾਮਾਦਿਕ ਪੰਜੇ ਵਿਕਾਰ ।੩।

ਸਗਲੀ—ਸਾਰੀ ਸ੍ਰਿਸ਼ਟੀ ਵਿਚ । ਸਭੁ ਕੋਈ—ਹਰੇਕ ਜੀਵ । ਜੋੜਿ—ਜੋੜ ਕੇ, ਸੰਜੋਗ ਬਣਾ ਕੇ ।੪।

ਹੁਕਮਿ—ਪ੍ਰਭੂ ਦੇ ਹੁਕਮ ਅਨੁਸਾਰ । ਹੁਕਮੋ—ਹੁਕਮ ਹੀ । ਤਿਸੁ—ਉਸ ਪ੍ਰਭੂ ਨੂੰ ।੫।

ਪਰਾਨਿ—ਪ੍ਰਾਣੀ (ਨੂੰ) । ਭਰਿ ਜੋਬਨਿ—ਭਰੀ ਜਵਾਨੀ ਵੇਲੇ । ਅਭਿਮਾਨਿ—ਅਹੰਕਾਰ ਵਿਚ । ਨਿਦਾਨਿ—ਆਖ਼ਰ ਨੂੰ, ਅੰਤ ਨੂੰ ।੬।

ਅਨੁ—ਅੰਨ । ਸਹਜਿ—ਸਹਜ ਅਵਸਥਾ ਵਿਚ ਟਿਕ ਕੇ । ਗਲਿ—ਗਲ ਵਿਚ । ਬਉਰਾ—ਝੱਲਾ ।੭।

ਡਰਿ—ਡਰ ਕੇ । ਸਤਿਗੁਰਿ—ਸਤਿਗੁਰ ਨੇ । ਸੇ—ਉਹ ਬੰਦੇ ।੮।

**ਅਰਥ** :—(ਹੇ ਭਾਈ ! ਤੂੰ) ਗੁਰੂ ਦੇ ਸਨਮੁਖ ਹੋ ਕੇ ਆਪਣੇ ਮਨ ਵਿਚ ਪਰਮਾਤਮਾ ਨਾਲ ਡੂੰਘੀ ਸਾਂਝ ਅਤੇ ਪਰਮਾਤਮਾ ਵਿਚ ਜੁੜੀ ਸੁਰਤਿ (ਦਾ ਆਨੰਦ) ਮਾਣ, ਗੁਰੂ ਦੀ ਸਰਨ ਪੈ ਕੇ ਤੂੰ ਆਪਣੇ ਅੰਦਰ ਪ੍ਰਭੂ ਦਾ ਟਿਕਾਣਾ ਪਛਾਣ । ਗੁਰੂ ਦੇ ਸਨਮੁਖ ਰਹਿ ਕੇ ਤੂੰ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾ, (ਇਹ ਤੇਰੇ ਜੀਵਨ-ਸਫ਼ਰ ਲਈ) ਰਾਹਦਾਰੀ ਹੈ ।੧।

ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ ਪ੍ਰਾਪਤ ਹੋ ਜਾਂਦਾ ਹੈ, ਤੇ ਇਸ ਤਰ੍ਹਾਂ ਪ੍ਰਭੂ-ਚਰਨਾਂ ਨਾਲ ਪ੍ਰੇਮ ਅਤੇ ਪਰਮਾਤਮਾ ਦੀ ਭਗਤੀ ਕਰ ਕੇ ਉਹ ਉੱਚੀ ਵਿਚਾਰ ਦਾ ਮਾਲਕ ਬਣ ਜਾਂਦਾ ਹੈ ।੧।ਰਹਾਉ।

(ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ) ਦਿਨ ਰਾਤ ਆਪਣੇ ਹਿਰਦੇ-ਥਾਂ ਵਿਚ ਪਰਮਾਤਮਾ ਦਾ ਪਵਿਤ੍ਰ ਸ੍ਰੇਸ਼ਟ ਡੇਰਾ ਬਣਾਈ ਰੱਖਦਾ ਹੈ, ਤਿੰਨਾਂ ਭਵਨਾਂ ਵਿਚ ਵਿਆਪਕ ਤੇ ਵਾਸ਼ਨਾ-ਰਹਿਤ ਪ੍ਰਭੂ ਨਾਲ ਉਸ ਦੀ ਡੂੰਘੀ ਸਾਂਝ ਪੈ ਜਾਂਦੀ ਹੈ । (ਹੇ ਭਾਈ ! ਤੂੰ ਭੀ) ਅਭੁੱਲ ਗੁਰੂ ਤੋਂ (ਭਾਵ, ਸਰਨ ਪੈ ਕੇ) ਪਰਮਾਤਮਾ ਦੀ ਰਜ਼ਾ ਨੂੰ ਸਮਝ ।੨।

(ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਸ ਦੇ) ਅੰਦਰ ਟਿਕਵਾਂ ਆਨੰਦ ਬਣਿਆ ਰਹਿੰਦਾ ਹੈ, ਉਸ ਨੂੰ ਕਦੇ ਕੋਈ ਚਿੰਤਾ ਨਹੀਂ ਪੋਂਹਦੀ; ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਸ੍ਰੇਸ਼ਟ ਰਸ ਵਾਲਾ ਨਾਮ ਤੇ ਪਰਮਾਤਮਾ ਨਾਲ ਡੂੰਘੀ ਸਾਂਝ ਉਸ ਮਨੁੱਖ ਦਾ ਆਤਮਕ ਭੋਜਨ ਬਣ ਜਾਂਦਾ ਹੈ । (ਜੇ ਗੁਰੂ ਦੀ ਸਰਨ ਪੈ ਕੇ) ਜਗਤ ਕਾਮਾਦਿਕ ਪੰਜਾਂ ਨੂੰ ਮੁਕਾ ਦੇਵੇ ਤਾਂ ਸਾਰਾ ਜਗਤ ਹੀ ਸੁਖੀ ਹੋ ਜਾਏ ।੩।

(ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਇਉਂ ਅਰਦਾਸ ਕਰਦਾ ਹੈ—ਹੇ ਪ੍ਰਭੂ !) ਸਾਰੀ ਸ੍ਰਿਸ਼ਟੀ ਵਿਚ ਤੇਰੀ ਹੀ ਜੋਤਿ (ਪ੍ਰਕਾਸ਼ ਕਰ ਰਹੀ ਹੈ, ਹਰੇਕ ਜੀਵ ਤੇਰਾ ਹੀ ਪੈਦਾ ਕੀਤਾ ਹੋਇਆ) ਹੈ । (ਗੁਰਮੁਖਿ ਨੂੰ ਇਹ ਨਿਸ਼ਚਾ ਹੁੰਦਾ ਹੈ ਕਿ) ਪਰਮਾਤਮਾ ਆਪ ਹੀ ਜੀਵਾਂ ਦੇ ਸੰਜੋਗ ਬਣਾਂਦਾ ਹੈ, ਤੇ ਆਪ ਹੀ ਫਿਰ ਵਿਛੋੜਾ ਪਾ ਦੇਂਦਾ ਹੈ । ਜੋ ਕੁਝ ਕਰਤਾਰ ਆਪ ਹੀ ਕਰਦਾ ਹੈ ਉਹੀ ਹੁੰਦਾ ਹੈ ।੪।

(ਗੁਰਮੁਖਿ ਨੂੰ ਯਕੀਨ ਬਣ ਜਾਂਦਾ ਹੈ ਕਿ) ਪਰਮਾਤਮਾ ਆਪ ਹੀ ਸ੍ਰਿਸ਼ਟੀ ਨੂੰ ਢਾਹ ਕੇ ਆਪ ਹੀ ਮੁੜ ਉਸਾਰਦਾ ਹੈ, ਉਸ ਦੇ ਹੁਕਮ ਅਨੁਸਾਰ ਹੀ ਜਗਤ ਮੁੜ ਉਸ ਵਿਚ ਲੀਨ ਹੋ ਜਾਂਦਾ ਹੈ । ਜੋ ਉਸ ਨੂੰ ਚੰਗਾ ਲਗਦਾ ਹੈ ਉਸ ਅਨੁਸਾਰ ਉਸ ਦਾ ਹੁਕਮ ਚੱਲਦਾ ਹੈ । ਗੁਰੂ ਦੀ ਸਰਨ ਆਉਣ ਤੋਂ ਬਿਨਾ ਕੋਈ ਜੀਵ ਪੂਰਨ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕਦਾ ।੫।

(ਜਿਸ ਪ੍ਰਾਣੀ ਦੀ ਸੁਰਤਿ ਨਾਹ ਬਾਲ ਉਮਰੇ ਨਾਹ ਬਿਰਧ ਅਵਸਥਾ ਵੇਲੇ (ਤੇ ਨਾਹ ਹੀ ਜਵਾਨੀ ਸਮੇ) ਕਦੇ ਭੀ ਪਰਮਾਤਮਾ ਵਿਚ ਨਹੀਂ ਜੁੜਦੀ, (ਸਗੋਂ) ਭਰ-ਜਵਾਨੀ ਵਿਚ ਉਹ (ਜਵਾਨੀ ਦੇ) ਅਹੰਕਾਰ ਵਿਚ ਡੁੱਬਾ ਰਹਿੰਦਾ ਹੈ, ਉਹ ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਆਖ਼ਰ (ਇਥੋਂ) ਕੀਹ ਖੱਟੇਗਾ ? ੬।

ਜਿਸ ਪਰਮਾਤਮਾ ਦਾ ਦਿੱਤਾ ਅੰਨ ਤੇ ਧਨ ਜੀਵ ਵਰਤਦਾ ਰਹਿੰਦਾ ਹੈ, ਜੇ ਅਡੋਲ ਅਵਸਥਾ ਵਿਚ ਟਿਕ ਕੇ ਉਸ ਨਾਲ ਕਦੇ ਭੀ ਸਾਂਝ ਭੀ ਨਹੀਂ ਪਾਂਦਾ ਤੇ ਮਾਇਆ ਦੀ ਭਟਕਣਾ ਵਿਚ ਜੀਵਨ-ਰਾਹ ਤੋਂ ਖੁੰਝਿਆ ਰਹਿੰਦਾ ਹੈ, ਤਾਂ ਆਖ਼ਰ ਪਛਤਾਂਦਾ ਹੈ । ਉਸ ਦੇ ਗਲ ਵਿਚ ਮੋਹ ਦੀ ਫਾਹੀ ਪਈ ਰਹਿੰਦੀ ਹੈ, ਮੋਹ ਵਿਚ ਹੀ ਉਹ ਸਦਾ ਝੱਲਾ ਹੋਇਆ ਫਿਰਦਾ ਹੈ ।੭।

ਹੇ ਨਾਨਕ ! ਜੇਹੜੇ ਮਨੁੱਖ ਗੁਰੂ ਦੀ ਚਰਨੀਂ ਲੱਗਦੇ ਹਨ, ਉਹ ਜਗਤ ਨੂੰ (ਮੋਹ ਵਿਚ) ਡੁੱਬਦਾ ਵੇਖ ਕੇ (ਮੋਹ ਤੋਂ) ਡਰ ਕੇ ਭੱਜ ਜਾਂਦੇ ਹਨ । ਉਹ ਬੜੇ ਭਾਗਾਂ ਵਾਲੇ ਹਨ, ਸਤਿਗੁਰੂ ਨੇ ਉਹਨਾਂ ਨੂੰ (ਮੋਹ ਦੀ ਕੈਦ ਤੋਂ) ਬਚਾ ਲਿਆ ਹੈ ।੮।੬।

**ਆਸਾ ਮਹਲਾ ੧ ॥ ਗਾਵਹਿ ਗੀਤੇ ਚੀਤਿ ਅਨੀਤੇ ॥ ਰਾਗ ਸੁਣਾਇ ਕਹਾਵਹਿ ਬੀਤੇ ॥ ਬਿਨੁ ਨਾਵੈ ਮਨਿ ਝੂਠੁ ਅਨੀਤੇ ॥੧॥ ਕਹਾ ਚਲਹੁ ਮਨ ਰਹਹੁ ਘਰੇ ॥ ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ ॥੧॥ ਰਹਾਉ ॥ ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ ॥ ਲਬੁ ਲੋਭੁ ਅਹੰਕਾਰੁ ਸੁ ਪੀਰਾ ॥ ਰਾਮ ਨਾਮ ਬਿਨੁ ਕਿਉ ਮਨੁ ਧੀਰਾ ॥੨॥ ਅੰਤਰਿ ਨਾਵਣੁ ਸਾਚੁ ਪਛਾਣੈ ॥ ਅੰਤਰ ਕੀ ਗਤਿ ਗੁਰਮੁਖਿ ਜਾਣੈ ॥ ਸਾਚ ਸਬਦ ਬਿਨੁ ਮਹਲੁ ਨ ਪਛਾਣੈ ॥੩॥ ਨਿਰੰਕਾਰ ਮਹਿ ਆਕਾਰੁ ਸਮਾਵੈ ॥ ਅਕਲ ਕਲਾ ਸਚੁ ਸਾਚਿ ਟਿਕਾਵੈ ॥ ਸੋ ਨਰੁ ਗਰਭ ਜੋਨਿ ਨਹੀ ਆਵੈ ॥੪॥ ਜਹਾਂ ਨਾਮੁ ਮਿਲੈ ਤਹ ਜਾਉ ॥ ਗੁਰ ਪਰਸਾਦੀ ਕਰਮ ਕਮਾਉ ॥ ਨਾਮੇ ਰਾਤਾ ਹਰਿ ਗੁਣ ਗਾਉ ॥੫॥ ਗੁਰ ਸੇਵਾ ਤੇ ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ॥ ਅਨਦਿਨੁ ਬਾਣੀ ਨਾਮੇ ਰਾਤਾ ॥੬॥ ਮੇਰਾ ਪ੍ਰਭੁ ਲਾਏ ਤਾ ਕੋ ਲਾਗੈ ॥ ਹਉਮੈ ਮਾਰੇ ਸਬਦੇ ਜਾਗੈ ॥ ਐਥੈ ਓਥੈ ਸਦਾ ਸੁਖੁ ਆਗੈ ॥੭॥ ਮਨੁ ਚੰਚਲੁ ਬਿਧਿ ਨਾਹੀ ਜਾਣੈ ॥ ਮਨਮੁਖਿ ਮੈਲਾ ਸਬਦੁ ਨ ਪਛਾਣੈ ॥ ਗੁਰਮੁਖਿ ਨਿਰਮਲੁ ਨਾਮੁ ਵਖਾਣੈ ॥੮॥ ਹਰਿ ਜੀਉ ਆਗੈ ਕਰੀ ਅਰਦਾਸਿ ॥ ਸਾਧੂ ਜਨ ਸੰਗਤਿ ਹੋਇ ਨਿਵਾਸੁ ॥ ਕਿਲਵਿਖ ਦੁਖ ਕਾਟੇ ਹਰਿ ਨਾਮੁ ਪ੍ਰਗਾਸੁ ॥੯॥ ਕਰਿ ਬੀਚਾਰੁ ਆਚਾਰੁ ਪਰਾਤਾ ॥ ਸਤਿਗੁਰ ਬਚਨੀ ਏਕੋ ਜਾਤਾ ॥ ਨਾਨਕ ਰਾਮ ਨਾਮਿ ਮਨੁ ਰਾਤਾ ॥੧੦॥੭॥ {ਪੰਨਾ ੪੧੪-੪੧੫}**

**ਪਦ ਅਰਥ** :—ਗਾਵਹਿ—ਗਾਉਂਦੇ ਹਨ । ਚੀਤਿ—ਚਿੱਤ ਵਿਚ । ਅਨੀਤੇ—ਕੁਕਰਮ । ਰਾਗ—ਰਾਗ ਦ੍ਵੈਖ ਦੀਆਂ ਗੱਲਾਂ । ਸੁਣਾਇ—ਸੁਣਾ ਕੇ । ਕਹਾਵਹਿ—ਲੋਕਾਂ ਤੋਂ ਅਖਵਾਂਦੇ ਹਨ । ਬੀਤੇ—ਰਾਗ ਦ੍ਵੈਖ ਤੋਂ ਪਰੇ । ਮਨਿ—ਮਨ ਵਿਚ ।੧।

ਮਨ—ਹੇ ਮਨ ! ਘਰੇ—ਘਰ ਵਿਚ ਹੀ, ਅੰਦਰ ਹੀ । ਤ੍ਰਿਪਤਾਸੇ—(ਮਾਇਆ ਵਲੋਂ) ਰੱਜੇ ਹੋਏ । ਪਾਵਹੁ—(ਹੇ ਮਨ !) ਤੂੰ ਲੱਭ ਲਏਂਗਾ । ਸਹਜਿ—ਅਡੋਲ ਅਵਸਥਾ ਵਿਚ ਟਿਕ ਕੇ ।੧।ਰਹਾਉ।

ਮਨਿ—ਮਨ ਵਿਚ । ਸਰੀਰਾ—ਸਰੀਰ ਵਿਚ । ਪੀਰਾ—ਪੀੜ । ਧੀਰਾ—ਹੌਸਲੇ ਵਾਲਾ ।੨।

ਨਾਵਣੁ—ਇਸ਼ਨਾਨ । ਗਤਿ—ਆਤਮਕ ਅਵਸਥਾ । ਮਹਲੁ—ਪਰਮਾਤਮਾ ਦਾ ਟਿਕਾਣਾ ।੩।

ਆਕਾਰੁ—ਬਾਹਰ ਦਿੱਸਦਾ ਜਗਤ । ਸਮਾਵੈ—ਲੀਨ ਕਰੇ । ਅਕਲ ਕਲਾ—ਜਿਸਦੀ ਕਲਾ ਗਿਣਤੀ ਤੋਂ ਪਰੇ ਹੈ । ਸਾਚਿ—ਸਦਾ-ਥਿਰ ਪ੍ਰਭੂ ਵਿਚ ਜੁੜ ਕੇ ।੪।

ਜਾਉ—ਮੈਂ ਜਾਵਾਂ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਕਮਾਉ—ਮੈਂ ਕਮਾਵਾਂ । ਗਾਉ—ਮੈਂ ਗਾਵਾਂ ।੫।

ਆਪੁ—ਆਪਣੇ ਆਪ ਨੂੰ, ਆਪਣੇ ਅਸਲੇ ਨੂੰ, ਆਪਣੇ ਆਤਮਕ ਜੀਵਨ ਨੂੰ । ਅਨਦਿਨੁ—ਹਰ ਰੋਜ਼ । ਨਾਮੇ—ਨਾਮ ਵਿਚ ਹੀ ।੬।

ਤਾ—ਤਦੋਂ । ਕੋ—ਕੋਈ ਜੀਵ । ਸਬਦੇ—ਸ਼ਬਦ ਦੀ ਰਾਹੀਂ । ਆਗੈ—ਸਾਹਮਣੇ ।੭।

ਬਿਧਿ—(ਹਉਮੈ ਨੂੰ ਮਾਰਨ ਦੀ) ਵਿਧੀ ।੮।

ਕਰੀ—ਕਰਦਾ ਹਾਂ । ਕਿਲਵਿਖ—ਪਾਪ । ਪ੍ਰਗਾਸੁ—ਚਾਨਣ ।੯।

ਕਰਿ—ਕਰ ਕੇ । ਆਚਾਰੁ—ਸ਼ੁਭ ਆਚਰਨ । ਪਰਾਤਾ—ਪਛਾਣਿਆ । ਬਚਨੀ—ਬਚਨਾਂ ਉਤੇ ਤੁਰ ਕੇ । ਨਾਮਿ—ਨਾਮ ਵਿਚ । ਰਾਤਾ—ਰੰਗਿਆ ।੧੦।

**ਅਰਥ** :—ਜੇਹੜੇ ਮਨੁੱਖ (ਦੂਜਿਆਂ ਨੂੰ ਹੀ ਸੁਣਾਣ ਵਾਸਤੇ ਭਗਤੀ ਦੇ) ਗੀਤ ਗਾਂਦੇ ਹਨ, ਪਰ ਉਹਨਾਂ ਦੇ ਚਿੱਤ ਵਿਚ ਮੰਦੇ ਖ਼ਿਆਲ (ਮੌਜੂਦ) ਹਨ; ਜੇਹੜੇ (ਹੋਰਨਾਂ ਨੂੰ) ਰਾਗ (ਦ੍ਵੈਖ ਤੋਂ ਬਚਣ ਦੀਆਂ ਗੱਲਾਂ) ਸੁਣਾ ਕੇ ਅਖਵਾਂਦੇ ਹਨ ਕਿ ਅਸੀ ਰਾਗ ਦ੍ਵੈਖ ਤੋਂ ਬਚੇ ਹੋਏ ਹਾਂ, ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਉਹਨਾਂ ਦੇ ਮਨ ਵਿਚ ਝੂਠ (ਵੱਸਦਾ) ਹੈ, ਉਹਨਾਂ ਦੇ ਮਨ ਵਿਚ ਕੁਕਰਮ (ਟਿਕੇ ਹੋਏ) ਹਨ ।੧।

(ਹੋਰਨਾਂ ਨੂੰ ਮੱਤਾਂ ਦੇਣ ਵਾਲੇ) ਹੇ ਮਨ ! ਤੂੰ (ਕੁਕਰਮਾਂ ਵਿਚ) ਕਿਉਂ ਭਟਕ ਰਿਹਾ ਹੈਂ ? ਆਪਣੇ ਅੰਦਰ ਹੀ ਟਿਕਿਆ ਰਹੁ । ਜੇਹੜੇ ਮਨੁੱਖ ਗੁਰੂ ਦੇ ਸਨਮੁਖ ਹੁੰਦੇ ਹਨ ਉਹ ਪਰਮਾਤਮਾ ਦੇ ਨਾਮ ਵਿਚ ਜੁੜ ਕੇ (ਵਿਕਾਰਾਂ ਵਲੋਂ) ਹਟ ਜਾਂਦੇ ਹਨ । ਹੇ ਮਨ ! ਤੂੰ ਭੀ ਗੁਰੂ ਦੀ ਰਾਹੀਂ ਭਾਲ ਕਰ ਕੇ ਸਹਜ ਅਵਸਥਾ ਵਿਚ ਟਿਕ ਕੇ ਪਰਮਾਤਮਾ ਨੂੰ ਲੱਭ ਲਏਂਗਾ ।੧।ਰਹਾਉ।

ਜਿਸ ਮਨੁੱਖ ਦੇ ਮਨ ਵਿਚ ਸਰੀਰ ਵਿਚ ਕਾਮ ਹੈ ਕ੍ਰੋਧ ਹੈ ਮੋਹ ਹੈ, ਜਿਸ ਦੇ ਅੰਦਰ ਲੱਬ ਹੈ ਲੋਭ ਹੈ ਅਹੰਕਾਰ ਹੈ, (ਜਿਸ ਦੇ ਅੰਦਰ ਇਹਨਾਂ ਵਿਕਾਰਾਂ ਦਾ) ਕਲੇਸ਼ ਹੈ, ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਉਸ ਦਾ ਮਨ (ਇਹਨਾਂ ਦਾ ਟਾਕਰਾ ਕਰਨ ਦਾ) ਕਿਵੇਂ ਹੌਸਲਾ ਕਰ ਸਕਦਾ ਹੈ ? ।੨।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਆਪਣੀ ਅੰਦਰਲੀ ਆਤਮਕ ਹਾਲਤ ਸਮਝ ਲੈਂਦਾ ਹੈ, ਜੇਹੜਾ ਮਨੁੱਖ ਆਪਣੇ ਅੰਦਰ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾ ਲੈਂਦਾ ਹੈ, ਉਹ ਆਪਣੇ ਆਤਮਾ ਵਿਚ (ਤੀਰਥ-) ਇਸ਼ਨਾਨ ਕਰ ਰਿਹਾ ਹੈ । (ਪਰ ਗੁਰੂ ਦੇ) ਸੱਚੇ ਸ਼ਬਦ ਤੋਂ ਬਿਨਾ ਪਰਮਾਤਮਾ ਦਾ ਟਿਕਾਣਾ ਕੋਈ ਮਨੁੱਖ ਨਹੀਂ ਪਛਾਣ ਸਕਦਾ ।੩।

ਜੇਹੜਾ ਮਨੁੱਖ ਦਿੱਸਦੇ ਸੰਸਾਰ ਨੂੰ ਅਦ੍ਰਿਸ਼ਟ ਪ੍ਰਭੂ ਵਿਚ ਲੀਨ ਕਰ ਲੈਂਦਾ ਹੈ (ਭਾਵ, ਆਪਣੀ ਬ੍ਰਿਤੀ ਨੂੰ ਬਾਹਰ ਵਲੋਂ ਰੋਕ ਕੇ ਅੰਦਰ ਲੈ ਆਉਂਦਾ ਹੈ;) ਜਿਸ ਪ੍ਰਭੂ ਦੀ ਸੱਤਿਆ-ਗਿਣਤੀ ਮਿਣਤੀ ਤੋਂ ਪਰੇ ਹੈ ਉਸ ਸਦਾ-ਥਿਰ ਪ੍ਰਭੂ ਨੂੰ ਜੇਹੜਾ ਮਨੁੱਖ ਸਿਮਰਨ ਦੀ ਰਾਹੀਂ ਆਪਣੇ ਹਿਰਦੇ ਵਿਚ ਟਿਕਾਂਦਾ ਹੈ, ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ ।੪।

(ਇਸ ਵਾਸਤੇ ਮੇਰੀ ਇਹ ਅਰਦਾਸ ਹੈ ਕਿ) ਜਿਥੋਂ (ਗੁਰ-ਸੰਗਤਿ ਵਿਚੋਂ) ਮੈਨੂੰ ਪਰਮਾਤਮਾ ਦਾ ਨਾਮ ਮਿਲ ਜਾਏ, ਮੈਂ ਉਥੇ ਹੀ ਜਾਵਾਂ, ਗੁਰੂ ਦੀ ਕਿਰਪਾ ਨਾਲ ਮੈਂ ਉਹੀ ਕੰਮ ਕਰਾਂ (ਜਿਨ੍ਹਾਂ ਕਰਕੇ ਮੈਨੂੰ ਪਰਮਾਤਮਾ ਦਾ ਨਾਮ ਪ੍ਰਾਪਤ ਹੋਵੇ), ਤੇ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਹੋਇਆ ਮੈਂ ਪਰਮਾਤਮਾ ਦਾ ਗੁਣ ਗਾਂਦਾ ਰਹਾਂ ।੫।

ਗੁਰੂ ਦੀ ਦੱਸੀ ਹੋਈ ਸੇਵਾ ਦੀ ਰਾਹੀਂ ਜਿਸ ਮਨੁੱਖ ਨੇ ਆਪਣਾ ਅੰਦਰਲਾ ਆਤਮਕ ਜੀਵਨ ਪਛਾਣ ਲਿਆ, ਉਸ ਦੇ ਮਨ ਵਿਚ ਆਤਮਕ ਜੀਵਨ ਦੇਣ ਵਾਲਾ ਆਤਮਕ ਆਨੰਦ ਦੇਣ ਵਾਲਾ ਹਰੀ-ਨਾਮ ਵੱਸ ਪਿਆ (ਸਮਝੋ) । ਉਹ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਹਰ ਰੋਜ਼ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ ।੬।

(ਪਰ ਇਹ ਖੇਡ ਜੀਵ ਦੇ ਵੱਸ ਦੀ ਨਹੀਂ) ਜਦੋਂ ਪਿਆਰਾ ਪ੍ਰਭੂ ਕਿਸੇ ਜੀਵ ਨੂੰ ਆਪਣੇ ਨਾਮ ਵਿਚ ਲਗਾਂਦਾ ਹੈ ਤਦੋਂ ਹੀ ਕੋਈ ਲੱਗਦਾ ਹੈ, ਤਦੋਂ ਹੀ ਗੁਰ-ਸ਼ਬਦ ਦੀ ਰਾਹੀਂ ਉਹ ਹਉਮੈ ਨੂੰ ਮਾਰ ਕੇ (ਇਸ ਵਲੋਂ ਸਦਾ) ਸੁਚੇਤ ਰਹਿੰਦਾ ਹੈ । ਫਿਰ ਲੋਕ ਪਰਲੋਕ ਵਿਚ ਸਦਾ ਆਤਮਕ ਆਨੰਦ ਉਸ ਦੇ ਸਾਹਮਣੇ ਮੌਜੂਦ ਰਹਿੰਦਾ ਹੈ ।੭।

ਪਰ ਚੰਚਲ ਮਨ (ਹਉਮੈ ਨੂੰ ਮਾਰਨ ਦਾ) ਤਰੀਕਾ ਨਹੀਂ ਜਾਣ ਸਕਦਾ, ਕਿਉਂਕਿ ਮਨਮੁਖਿ ਦਾ ਮਨ (ਵਿਕਾਰਾਂ ਨਾਲ ਸਦਾ) ਮੈਲਾ ਰਹਿੰਦਾ ਹੈ, ਉਹ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾ ਸਕਦਾ । ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਤੇ ਪਵਿਤ੍ਰ ਜੀਵਨ ਵਾਲਾ ਹੁੰਦਾ ਹੈ ।੮।

ਮੈਂ ਪ੍ਰਭੂ ਜੀ ਅੱਗੇ ਇਹ ਅਰਦਾਸਿ ਕਰਦਾ ਹਾਂ ਕਿ ਗੁਰਮੁਖਾਂ ਦੀ ਸੰਗਤਿ ਵਿਚ ਮੇਰਾ ਨਿਵਾਸ ਬਣਿਆ ਰਹੇ, ਮੇਰੇ ਅੰਦਰ ਪਰਮਾਤਮਾ ਦਾ ਨਾਮ ਚਮਕ ਪਏ, ਤੇ ਉਹ ਨਾਮ ਮੇਰੇ ਪਾਪ ਕਲੇਸ਼ ਕੱਟ ਦੇਵੇ ।੯।

ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੇ ਬਚਨਾਂ ਉਤੇ ਤੁਰ ਕੇ ਇਕ ਪਰਮਾਤਮਾ ਨਾਲ ਸਾਂਝ ਪਾਂਦਾ ਹੈ, ਉਹ ਗੁਰੂ ਦੀ ਬਾਣੀ ਨੂੰ ਵਿਚਾਰ ਕੇ ਚੰਗਾ ਆਚਰਨ ਬਣਾਣਾ ਸਮਝ ਲੈਂਦਾ ਹੈ । ਉਸ ਦਾ ਮਨ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ ।੧੦।੭।

**ਆਸਾ ਮਹਲਾ ੧ ॥ ਮਨੁ ਮੈਗਲੁ ਸਾਕਤੁ ਦੇਵਾਨਾ ॥ ਬਨ ਖੰਡਿ ਮਾਇਆ ਮੋਹਿ ਹੈਰਾਨਾ ॥ ਇਤ ਉਤ ਜਾਹਿ ਕਾਲ ਕੇ ਚਾਪੇ ॥ ਗੁਰਮੁਖਿ ਖੋਜਿ ਲਹੈ ਘਰੁ ਆਪੇ ॥੧॥ ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥ ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ ॥੧॥ ਰਹਾਉ ॥ ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥ ਬਿਨੁ ਸਮਝੇ ਜਮ ਕਾ ਦੁਖੁ ਸਹਸੀ ॥ ਆਪੇ ਬਖਸੇ ਸਤਿਗੁਰੁ ਮੇਲੈ ॥ ਕਾਲੁ ਕੰਟਕੁ ਮਾਰੇ ਸਚੁ ਪੇਲੈ ॥੨॥ ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ ਜਨਮਾ ॥ ਸਾਕਤੁ ਲੋਭੀ ਇਹੁ ਮਨੁ ਮੂੜਾ ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ ॥੩॥ ਗੁਰਮੁਖਿ ਮਨੁ ਅਸਥਾਨੇ ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥ ਇਹੁ ਮਨੁ ਜੋਗੀ ਭੋਗੀ ਤਪੁ ਤਾਪੈ ॥ ਗੁਰਮੁਖਿ ਚੀਨ੍ਹੈ ਹਰਿ ਪ੍ਰਭੁ ਆਪੈ ॥੪॥ ਮਨੁ ਬੈਰਾਗੀ ਹਉਮੈ ਤਿਆਗੀ ॥ ਘਟਿ ਘਟਿ ਮਨਸਾ ਦੁਬਿਧਾ ਲਾਗੀ ॥ ਰਾਮ ਰਸਾਇਣੁ ਗੁਰਮੁਖਿ ਚਾਖੈ ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥੫॥ ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥ ਮਾਰੇ ਪੰਚ ਅਪੁਨੈ ਵਸਿ ਕੀਏ ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥੬॥ ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥ ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨ੍ਹਿ ਭਏ ਨਿਰੰਕਾਰੀ ॥੭॥ ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ॥ ਗੁਰਮੁਖਿ ਭਗਤਿ ਭਾਉ ਧੁਨਿ ਹੋਈ ॥ ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥੮॥ ਰਾਮ ਰਸਾਇਣਿ ਇਹੁ ਮਨੁ ਮਾਤਾ ॥ ਸਰਬ ਰਸਾਇਣੁ ਗੁਰਮੁਖਿ ਜਾਤਾ ॥ ਭਗਤਿ ਹੇਤੁ ਗੁਰ ਚਰਣ ਨਿਵਾਸਾ ॥ ਨਾਨਕ ਹਰਿ ਜਨ ਕੇ ਦਾਸਨਿ ਦਾਸਾ ॥੯॥੮॥ {ਪੰਨਾ ੪੧੫}**

ਪਦ ਅਰਥ :—ਮੈਗਲੁ—ਹਾਥੀ । ਸਾਕਤੁ—ਰੱਬ ਨਾਲੋਂ ਟੁੱਟਾ ਹੋਇਆ, ਮਾਇਆ-ਵੇੜ੍ਹਿਆ । ਦੇਵਾਨਾ—ਪਾਗਲ । ਬਨ ਖੰਡਿ—ਜੰਗਲ ਦੇ ਇਕ ਟੋਟੇ ਵਿਚ, ਸੰਸਾਰ-ਜੰਗਲ ਵਿਚ । ਮੋਹਿ—ਮੋਹ ਦੇ ਕਾਰਨ । ਹੈਰਾਨਾ—ਘਬਰਾਇਆ ਹੋਇਆ । ਇਤ ਉਤ—ਇਧਰ ਉਧਰ, ਹਰ ਪਾਸੇ । ਜਾਹਿ—ਜਾਂਦੇ ਹਨ, ਭਟਕਦੇ

ਹਨ । ਕਾਲ—ਮੌਤ ਦਾ ਡਰ, ਆਤਮਕ ਮੌਤ । ਚਾਪੇ—ਦਬਾਏ ਹੋਏ । ਗੁਰਮੁਖਿ—ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੈ । ਲਹੈ—ਲੱਭ ਲੈਂਦਾ ਹੈ । ਆਪੇ—ਆਪਣੇ ਅੰਦਰ ਹੀ ।੧।

ਠਉਰਾ—ਇਕ ਥਾਂ (ਟਿਕਣ ਵਾਲਾ) । ਅਵਰ—ਹੋਰ ਰਸ । ਕਉਰਾ—ਕਉੜਾ ।੧।ਰਹਾਉ।

ਮੁਗਧੁ—ਮੂਰਖ । ਕਹਹੁ—ਦੱਸੋ । ਰਹਸੀ—(ਅਡੋਲ) ਰਹੇਗਾ । ਜਮ ਕਾ ਦੁਖ—ਆਤਮਕ ਮੌਤ ਦਾ ਦੁੱਖ । ਕੰਟਕੁ—ਕੰਡਾ, ਕੰਡੇ ਵਾਂਗ ਚੁੱਭਣ ਵਾਲਾ, ਦੁਖਦਾਈ । ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ । ਪੇਲੈ—ਪ੍ਰੇਰਦਾ ਹੈ, ਧੱਕਦਾ ਹੈ ।੨।

ਕਰਮਾ ਧਰਮਾ—ਧਾਰਮਿਕ ਰਸਮਾਂ । ਪੰਚ ਤਤੁ ਤੇ ਜਨਮਾ—ਪੰਜਾਂ ਤੱਤਾਂ ਤੋਂ ਜੰਮਿਆ ਹੋਇਆ, ਜਨਮ ਮਰਨ ਵਿਚ ਲੈ ਜਾਣ ਵਾਲਾ । ਮੂੜਾ—ਮੂਰਖ । ਰੂੜਾ—ਸੁੰਦਰ ।੩।

ਅਸਥਾਨੇ—ਟਿਕਾਂਦਾ ਹੈ, ਥਾਂ ਦੇਂਦਾ ਹੈ । ਸੋਈ—ਉਸ ਪ੍ਰਭੂ ਨੂੰ । ਤ੍ਰਿਭਵਣ—ਤ੍ਰਿਭਵਣੀ ਪ੍ਰਭੂ ਦੀ, ਉਸ ਪ੍ਰਭੂ ਦੀ ਜੋ ਤਿੰਨ ਭਵਨਾਂ ਵਿਚ ਵਿਆਪਕ ਹੈ । ਚੀਨ੍ਹੈ—ਖੋਜਦਾ ਹੈ, ਭਾਲਦਾ ਹੈ । ਆਪੈ—ਆਪਣੇ ਅੰਦਰ ।੪।

ਘਟਿ ਘਟਿ—ਹਰੇਕ ਘਟ ਵਿਚ । ਮਨਸਾ—ਮਾਇਕ ਫੁਰਨਾ । ਦੁਬਿਧਾ—ਦੁਚਿੱਤਾ-ਪਨ, ਭਟਕਣਾ । ਰਸਾਇਣੁ—ਰਸਾਂ ਦਾ ਘਰ । ਦਰਿ—ਦਰ ਤੇ । ਘਰਿ—ਘਰ ਵਿਚ । ਮਹਲੀ—ਮਹਲ ਦਾ ਮਾਲਕ-ਪ੍ਰਭੂ ।੫।

ਸੂਰ—ਸੂਰਮਾ । ਸੰਗ੍ਰਾਮਿ—ਰਣ-ਭੂਮੀ ਵਿਚ । ਨਾਮਿ—ਨਾਮ ਵਿਚ । ਅਪੁਨੈ ਵਸਿ—ਆਪਣੇ ਵੱਸ ਵਿਚ । ਗ੍ਰਾਸਿ—ਗ੍ਰਸ ਕੇ, ਖਾ ਕੇ । ਇਕਤੁ ਥਾਇ—ਇਕੋ ਥਾਂ ਵਿਚ ।੬।

ਅਨ—ਹੋਰ ਹੋਰ । ਜਾਗੇ—ਜਾਗ ਪੈਂਦਾ ਹੈ, ਸੁਚੇਤ ਹੋ ਜਾਂਦਾ ਹੈ । ਅਨਹਦ—ਇਕ-ਰਸ । ਸੁਣਿ—ਸੁਣ ਕੇ । ਮਾਨਿਆ—ਗਿੱਝ ਗਿਆ । ਵਿਚਾਰੀ—ਵਿਚਾਰ ਕੇ । ਚੀਨਿ੍—ਖੋਜ ਕੇ ।੭।

ਦਰਿ ਘਰਿ—ਅੰਦਰ ਬਾਹਰ (ਹਰ ਥਾਂ) । ਸੋਈ—ਉਸੇ ਪ੍ਰਭੂ ਨੂੰ । ਧੁਨਿ—ਲਗਨ । ਭਾਉ—ਪ੍ਰੇਮ । ਅਹਿ—ਦਿਨ । ਨਿਸਿ—ਰਾਤ । ਪਰਸਾਦਿ—ਕਿਰਪਾ ਨਾਲ । ਆਦਿ—ਸਾਰੀ ਸ੍ਰਿਸ਼ਟੀ ਦਾ ਮੁੱਢ । ਜੁਗਾਦਿ—ਜੁਗਾਂ ਦੇ ਆਦ ਤੋਂ ।੮।

ਰਸਾਇਣਿ—ਰਸਾਇਣ ਵਿਚ, ਰਸਾਂ ਦੇ ਘਰ-ਪ੍ਰਭੂ ਵਿਚ । ਹੇਤੁ—ਪ੍ਰੇਮ ।੯।

**ਅਰਥ** :—ਗੁਰੂ ਦੇ ਸ਼ਬਦ (ਵਿਚ ਜੁੜਨ) ਤੋਂ ਬਿਨਾ ਮਨ ਇਕ ਥਾਂ ਟਿਕਿਆ ਨਹੀਂ ਰਹਿ ਸਕਦਾ । (ਹੇ ਭਾਈ ! ਇਸ ਨੂੰ ਟਿਕਾਣ ਵਾਸਤੇ ਗੁਰ-ਸ਼ਬਦ ਦੀ ਰਾਹੀਂ) ਪਰਮਾਤਮਾ ਦਾ ਨਾਮ ਸਿਮਰੋ ਜੋ ਬਹੁਤ ਹੀ ਪਵਿਤ੍ਰ ਹੈ, ਅਤੇ ਹੋਰ ਰਸ ਛੱਡੋ ਜੋ ਕੌੜੇ ਭੀ ਹਨ ਤੇ ਹਉਮੈ ਨੂੰ ਵਧਾਂਦੇ ਹਨ ।੧।ਰਹਾਉ।

(ਗੁਰ-ਸ਼ਬਦ ਤੋਂ ਖੁੰਝ ਕੇ) ਮਾਇਆ-ਵੇੜ੍ਹਿਆ ਮਨ ਪਾਗਲ ਹਾਥੀ (ਸਮਾਨ) ਹੈ, ਮਾਇਆ ਦੇ ਮੋਹ ਦੇ ਕਾਰਨ (ਸੰਸਾਰ-) ਜੰਗਲ ਵਿਚ ਭਟਕਦਾ ਫਿਰਦਾ ਹੈ । (ਮਾਇਆ ਦੇ ਮੋਹ ਦੇ ਕਾਰਨ) ਜਿਨ੍ਹਾਂ ਨੂੰ ਆਤਮਕ ਮੌਤ ਦਬਾ ਲੈਂਦੀ ਹੈ ਉਹ ਇਧਰ ਉਧਰ ਭਟਕਦੇ ਫਿਰਦੇ ਹਨ । ਜੋ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ ਭਾਲ ਕੇ ਆਪਣੇ ਅੰਦਰ ਪਰਮਾਤਮਾ ਦਾ ਟਿਕਾਣਾ ਲੱਭ ਲੈਂਦਾ ਹੈ (ਤੇ ਭਟਕਣਾ ਵਿਚ ਨਹੀਂ ਪੈਂਦਾ) ।੧।

(ਮਾਇਆ ਦੇ ਮੋਹ ਵਿਚ ਹੈਰਾਨ ਹੋਇਆ) ਇਹ ਮਨ ਆਪਣੀ ਸੂਝ ਗਵਾ ਲੈਂਦਾ ਹੈ, ਫਿਰ ਦੱਸੋ, ਇਹ ਭਟਕਣੋਂ ਕਿਵੇਂ ਰਹਿ ਸਕਦਾ ਹੈ ? ਆਪਣੇ ਅਸਲੇ ਦੀ ਸੂਝ ਤੋ ਬਿਨਾ ਇਹ ਮਨ ਆਤਮਕ ਮੌਤ ਦਾ ਦੁੱਖ ਸਹਾਰੇਗਾ ਹੀ

ਜਿਸ ਮਨੁੱਖ ਉਤੇ ਪਰਮਾਤਮਾ ਆਪ ਬਖ਼ਸ਼ਸ਼ ਕਰਦਾ ਹੈ, ਉਸ ਨੂੰ ਗੁਰੂ ਮਿਲ ਪੈਂਦਾ ਹੈ, ਉਹ ਦੁਖਦਾਈ ਆਤਮਕ ਮੌਤ ਨੂੰ ਸਹਾਰ ਲੈਂਦਾ ਹੈ, ਸਦਾ-ਥਿਰ ਪ੍ਰਭੂ (ਉਸ ਨੂੰ ਆਤਮਕ ਜੀਵਨ ਵਲ) ਪ੍ਰੇਰਦਾ ਹੈ ।੨।

(ਮਾਇਆ ਦੇ ਮੋਹ ਵਿਚ ਹੈਰਾਨ ਹੋਇਆ) ਇਹ ਮਨ ਹੋਰ ਹੋਰ ਧਾਰਮਿਕ ਰਸਮਾਂ ਕਰਦਾ ਫਿਰਦਾ ਹੈ, ਤੇ ਜਨਮ ਮਰਨ ਦੇ ਗੇੜ ਵਿਚ ਲਈ ਫਿਰਦਾ ਹੈ । ਮਾਇਆ-ਵੇੜ੍ਹਿਆ ਇਹ ਮਨ ਲਾਲਚੀ ਬਣ ਜਾਂਦਾ ਹੈ, ਮੂਰਖ ਹੋ ਜਾਂਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦਾ ਨਾਮ ਜਪਦਾ ਹੈ ਉਸ ਦਾ ਮਨ ਸੁੰਦਰ (ਘਾੜਤ ਵਾਲਾ ਬਣ ਜਾਂਦਾ) ਹੈ ।੩।

ਗੁਰੂ ਦੇ ਸਨਮੁਖ ਹੋਏ ਮਨੁੱਖ ਦਾ ਮਨ ਪਰਮਾਤਮਾ ਨੂੰ (ਆਪਣੇ ਅੰਦਰ) ਥਾਂ ਦੇਂਦਾ ਹੈ, ਉਸ ਨੂੰ ਉਸ ਪ੍ਰਭੂ ਦੀ ਸੂਝ ਹੋ ਜਾਂਦੀ ਹੈ ਜੋ ਤਿੰਨਾਂ ਭਵਨਾਂ ਵਿਚ ਵਿਆਪਕ ਹੈ । (ਮਾਇਆ ਦੇ ਮੋਹ ਵਿਚ ਹੈਰਾਨ ਹੋਇਆ) ਇਹ ਮਨ ਕਦੇ ਜੋਗ-ਸਾਧਨ ਕਰਦਾ ਹੈ ਕਦੇ ਮਾਇਆ ਦੇ ਭੋਗ ਭੋਗਦਾ ਹੈ ਕਦੇ ਤਪਾਂ ਨਾਲ ਸਰੀਰ ਨੂੰ ਕਸ਼ਟ ਦੇਂਦਾ ਹੈ (ਪਰ ਆਤਮਕ ਆਨੰਦ ਉਸ ਨੂੰ ਕਿਤੇ ਨਹੀਂ ਲੱਭਦਾ) । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ ਹਰੀ ਪਰਮਾਤਮਾ ਨੂੰ ਆਪਣੇ ਅੰਦਰ ਖੋਜ ਲੈਂਦਾ ਹੈ ।੪।

(ਮਾਇਆ ਦੇ ਮੋਹ ਵਿਚ ਹੈਰਾਨ ਹੋਇਆ) ਇਹ ਮਨ ਕਦੇ (ਆਪਣੇ ਵਲੋਂ) ਹਉਮੈ ਤਿਆਗ ਕੇ (ਦੁਨੀਆ ਛੱਡ ਕੇ) ਵੈਰਾਗਵਾਨ ਬਣ ਜਾਂਦਾ ਹੈ, ਕਦੇ ਹਰੇਕ ਸਰੀਰ ਵਿਚ (ਮਾਇਆ-ਵੇੜ੍ਹੇ ਮਨ ਨੂੰ) ਮਾਇਕ ਫੁਰਨਾ ਤੇ ਦੁਬਿਧਾ ਆ ਚੰਬੜਦੇ ਹਨ ।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਰਸਾਂ ਦਾ ਘਰ ਨਾਮ-ਰਸ ਚੱਖਦਾ ਹੈ, ਉਸ ਨੂੰ ਅੰਦਰ ਬਾਹਰ ਮਹਲ ਦਾ ਮਾਲਕ-ਪ੍ਰਭੂ (ਦਿੱਸਦਾ ਹੈ) ਜੋ (ਮਾਇਆ ਦੇ ਮੋਹ ਤੋਂ ਬਚਾ ਕੇ) ਉਸ ਦੀ ਇੱਜ਼ਤ ਰੱਖਦਾ ਹੈ ।੫।

(ਮਾਇਆ ਦੇ ਮੋਹ ਵਿਚ ਹੈਰਾਨ ਹੋਇਆ) ਇਹ ਮਨ ਕਦੇ ਰਣ-ਭੂਮੀ ਵਿਚ ਰਾਜਾ ਤੇ ਸੂਰਮਾ ਬਣਿਆ ਪਿਆ ਹੈ । ਪਰ ਜਦੋਂ ਇਹ ਮਨ ਗੁਰੂ ਦੀ ਸਰਨ ਪੈ ਕੇ ਪ੍ਰਭੂ ਦੇ ਨਾਮ ਵਿਚ ਜੁੜਦਾ ਹੈ ਤਾਂ (ਮਾਇਆ ਦੇ ਹੱਲਿਆਂ ਵਲੋਂ) ਨਿਡਰ ਹੋ ਜਾਂਦਾ ਹੈ, ਕਾਮਾਦਿਕ ਪੰਜਾਂ (ਵੈਰੀਆਂ) ਨੂੰ ਮਾਰ ਦੇਂਦਾ ਹੈ, ਆਪਣੇ ਵੱਸ ਵਿਚ ਕਰ ਲੈਂਦਾ ਹੈ, ਹਉਮੈ ਨੂੰ ਮੁਕਾ ਕੇ ਇਹਨਾਂ ਸਭਨਾਂ ਨੂੰ ਇਕੋ ਥਾਂ ਵਿਚ (ਕਾਬੂ) ਕਰ ਲੈਂਦਾ ਹੈ ।੬।

ਗੁਰੂ ਦੇ ਸਨਮੁਖ ਹੋਇਆ ਇਹ ਮਨ ਰਾਗ (ਦ੍ਵੈਖ) ਤੇ ਹੋਰ ਹੋਰ ਸੁਆਦ ਤਿਆਗ ਦੇਂਦਾ ਹੈ, ਗੁਰੂ ਦੀ ਸਰਨ ਪੈ ਕੇ ਇਹ ਮਨ ਪਰਮਾਤਮਾ ਦੀ ਭਗਤੀ ਵਿਚ ਜੁੜ ਕੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਹੋ ਜਾਂਦਾ ਹੈ ।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ, ਉਹ (ਅੰਦਰਲੇ ਆਤਮਕ ਖੇੜੇ ਦੇ) ਇਕ-ਰਸ (ਹੋ ਰਹੇ ਗੀਤ) ਨੂੰ ਸੁਣ ਸੁਣ ਕੇ (ਉਸ ਵਿਚ) ਗਿੱਝ ਜਾਂਦਾ ਹੈ, ਆਪਣੇ ਆਪੇ ਨੂੰ ਖੋਜ ਕੇ ਪਰਮਾਤਮਾ ਰੂਪ ਹੋ ਜਾਂਦਾ ਹੈ ।੭।

(ਜਦੋਂ) ਇਹ ਮਨ (ਗੁਰੂ ਦੇ ਸਨਮੁਖ ਹੁੰਦਾ ਹੈ ਤਦੋਂ) ਪਵਿਤ੍ਰ ਹੋ ਜਾਂਦਾ ਹੈ, ਇਸ ਨੂੰ ਅੰਦਰ ਬਾਹਰ ਉਹ ਪਰਮਾਤਮਾ ਹੀ ਦਿੱਸਦਾ ਹੈ । ਗੁਰੂ ਦੇ ਸਨਮੁਖ ਹੋ ਕੇ (ਇਸ ਮਨ ਦੇ ਅੰਦਰ) ਭਗਤੀ ਦੀ ਲਗਨ ਲੱਗ ਪੈਂਦੀ ਹੈ, (ਇਸ ਦੇ ਅੰਦਰ ਪ੍ਰਭੂ ਦਾ) ਪਿਆਰ (ਜਾਗ ਪੈਂਦਾ ਹੈ) ਗੁਰੂ ਦੀ ਕ੍ਰਿਪਾ ਨਾਲ ਇਹ ਮਨ ਦਿਨ ਰਾਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਜੋ ਪਰਮਾਤਮਾ ਸਾਰੀ ਸ੍ਰਿਸ਼ਟੀ ਦਾ ਮੁੱਢ ਹੈ ਜੋ ਪਰਮਾਤਮਾ ਜੁਗਾਂ ਦੇ ਮੁੱਢ ਤੋਂ ਮੌਜੂਦ ਹੈ ਉਹ ਇਸ ਮਨ ਨੂੰ ਹਰੇਕ ਸਰੀਰ ਵਿਚ ਵੱਸਦਾ ਦਿੱਸ ਪੈਂਦਾ ਹੈ ।੮।

ਗੁਰੂ ਦੇ ਸਨਮੁਖ ਹੋ ਕੇ ਇਹ ਮਨ ਰਸਾਂ ਦੇ ਘਰ ਨਾਮ-ਰਸ ਵਿਚ ਮਸਤ ਹੋ ਜਾਂਦਾ ਹੈ, ਗੁਰੂ ਦੇ ਸਨਮੁਖ ਹੋਇਆ ਇਹ ਮਨ ਸਭ ਰਸਾਂ ਦੇ ਸੋਮੇ ਪ੍ਰਭੂ ਨੂੰ ਪਛਾਣ ਲੈਂਦਾ ਹੈ । ਜਦੋਂ ਗੁਰੂ ਦੇ ਚਰਨਾਂ ਵਿਚ (ਇਸ ਮਨ ਦਾ) ਨਿਵਾਸ ਹੁੰਦਾ ਹੈ ਤਾਂ (ਇਸ ਦੇ ਅੰਦਰ ਪਰਮਾਤਮਾ ਦੀ) ਭਗਤੀ ਦਾ ਪ੍ਰੇਮ (ਜਾਗ ਪੈਂਦਾ ਹੈ) । ਹੇ ਨਾਨਕ ! ਤਦੋਂ ਇਹ ਮਨ ਗੁਰਮੁਖਾਂ ਦੇ ਦਾਸਾਂ ਦਾ ਦਾਸ ਬਣ ਜਾਂਦਾ ਹੈ ।੯।੮।

**ਆਸਾ ਮਹਲਾ ੧ ॥ ਤਨੁ ਬਿਨਸੈ ਧਨੁ ਕਾ ਕੋ ਕਹੀਐ ॥ ਬਿਨੁ ਗੁਰ ਰਾਮ ਨਾਮੁ ਕਤ ਲਹੀਐ ॥ ਰਾਮ ਨਾਮ ਧਨੁ ਸੰਗਿ ਸਖਾਈ ॥ ਅਹਿਨਿਸਿ ਨਿਰਮਲੁ ਹਰਿ ਲਿਵ ਲਾਈ ॥੧॥ ਰਾਮ ਨਾਮ ਬਿਨੁ ਕਵਨੁ ਹਮਾਰਾ ॥ ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ ॥੧॥ ਰਹਾਉ ॥ ਕਨਿਕ ਕਾਮਨੀ ਹੇਤੁ ਗਵਾਰਾ ॥ ਦੁਬਿਧਾ ਲਾਗੇ ਨਾਮੁ ਵਿਸਾਰਾ ॥ ਜਿਸੁ ਤੂੰ ਬਖਸਹਿ ਨਾਮੁ ਜਪਾਇ ॥ ਦੂਤੁ ਨ ਲਾਗਿ ਸਕੈ ਗੁਨ ਗਾਇ ॥੨॥ ਹਰਿ ਗੁਰੁ ਦਾਤਾ ਰਾਮ ਗੁਪਾਲਾ ॥ ਜਿਉ ਭਾਵੈ ਤਿਉ ਰਾਖੁ ਦਇਆਲਾ ॥ ਗੁਰਮੁਖਿ ਰਾਮੁ ਮੇਰੈ ਮਨਿ ਭਾਇਆ ॥ ਰੋਗ ਮਿਟੇ ਦੁਖੁ ਠਾਕਿ ਰਹਾਇਆ ॥੩॥ ਅਵਰੁ ਨ ਅਉਖਧੁ ਤੰਤ ਨ ਮੰਤਾ ॥ ਹਰਿ ਹਰਿ ਸਿਮਰਣੁ ਕਿਲਵਿਖ ਹੰਤਾ ॥ ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ ॥ ਤੂੰ ਆਪੇ ਰਾਖਹਿ ਕਿਰਪਾ ਧਾਰਿ ॥੪॥ ਰੋਗੁ ਭਰਮੁ ਭੇਦੁ ਮਨਿ ਦੂਜਾ ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ ॥ ਆਦਿ ਪੁਰਖ ਗੁਰ ਦਰਸ ਨ ਦੇਖਹਿ ॥ ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ ॥੫॥ ਦੇਖਿ ਅਚਰਜੁ ਰਹੇ ਬਿਸਮਾਦਿ ॥ ਘਟਿ ਘਟਿ ਸੁਰ ਨਰ ਸਹਜ ਸਮਾਧਿ ॥ ਭਰਿਪੁਰਿ ਧਾਰਿ ਰਹੇ ਮਨ ਮਾਹੀ ॥ ਤੁਮ ਸਮਸਰਿ ਅਵਰੁ ਕੋ ਨਾਹੀ ॥੬॥ ਜਾ ਕੀ ਭਗਤਿ ਹੇਤੁ ਮੁਖਿ ਨਾਮੁ ॥ ਸੰਤ ਭਗਤ ਕੀ ਸੰਗਤਿ ਰਾਮੁ ॥ ਬੰਧਨ ਤੋਰੇ ਸਹਜਿ ਧਿਆਨੁ ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ ॥੭॥ ਨਾ ਜਮਦੂਤ ਦੂਖੁ ਤਿਸੁ ਲਾਗੈ ॥ ਜੋ ਜਨੁ ਰਾਮ ਨਾਮਿ ਲਿਵ ਜਾਗੈ ॥ ਭਗਤਿ ਵਛਲੁ ਭਗਤਾ ਹਰਿ ਸੰਗਿ ॥ ਨਾਨਕ ਮੁਕਤਿ ਭਏ ਹਰਿ ਰੰਗਿ ॥੮॥੯॥ {ਪੰਨਾ ੪੧੬}**

ਪਦ ਅਰਥ :—ਕਾ ਕੋ—ਕਿਸ ਦਾ ? ਕਤ—ਕਿਥੋਂ ? ਸੰਗਿ—(ਜੀਵ ਦੇ) ਨਾਲ । ਸਖਾਈ—ਸਾਥੀ, ਮਿੱਤਰ । ਅਹਿ—ਦਿਨ । ਨਿਸਿ—ਰਾਤ ।੧।

ਹਮਾਰਾ—ਸਾਡਾ, ਜੀਵਾਂ ਦਾ । ਸਮ—ਬਰਾਬਰ, ਇਕੋ ਜਿਹੇ । ਕਰਿ—ਕਰ ਕੇ, ਸਮਝ ਕੇ । ਨ ਛੋਡਉ—ਮੈਂ ਨਹੀਂ ਛੱਡਦਾ । ਬਖਸਿ—ਬਖ਼ਸ਼ ਕੇ, ਮੇਹਰ ਕਰ ਕੇ ।੧।ਰਹਾਉ।

ਕਨਿਕ—ਸੋਨਾ । ਕਾਮਨੀ—ਇਸਤ੍ਰੀ । ਹੇਤੁ—ਹਿਤ, ਮੋਹ । ਦੁਬਿਧਾ—ਭਟਕਣਾ, ਦੁਚਿੱਤਾ-ਪਨ । ਜਪਾਇ—ਜਪਾ ਕੇ । ਗਾਇ—ਗਾਂਦਾ ਹੈ ।੨।

ਜਿਉ ਭਾਵੈ—ਜਿਵੇਂ ਤੈਨੂੰ ਚੰਗਾ ਲਗੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਮਨਿ—ਮਨ ਵਿਚ ।੩।

ਅਵਰੁ—ਕੋਈ ਹੋਰ । ਅਉਖਧੁ—ਦਾਰੂ । ਕਿਲਵਿਖ—ਪਾਪ । ਹੰਤਾ—ਨਾਸ ਕਰਨ ਵਾਲਾ ।੪।

ਭਰਮਿ—ਭਟਕ ਕੇ । ਜਪਹਿ—ਜਪਦੇ ਹਨ । ਗੁਰ ਦਰਸ—ਗੁਰੂ ਦੇ ਦੀਦਾਰ । ਕਿ ਲੇਖਹਿ—ਕਿਸ ਲੇਖ ਵਿਚ ? ਕਿਸੇ ਲੇਖੇ ਨਹੀਂ ।੫।

ਦੇਖਿ—ਵੇਖ ਕੇ । ਬਿਸਮਾਦਿ—ਹੈਰਾਨ । ਘਟਿ ਘਟਿ—ਹਰੇਕ ਘਟ ਵਿਚ । ਮਨ ਮਾਹੀ—ਹਰੇਕ ਹਿਰਦੇ ਵਿਚ । ਸਮਸਰਿ—ਬਰਾਬਰ ।੬।

ਜਾ ਕੀ—ਜਿਸ ਪਰਮਾਤਮਾ ਦੀ । ਹੇਤੁ—ਹਿਤ, ਪ੍ਰੇਮ । ਸਹਜਿ—ਅਡੋਲ ਅਵਸਥਾ ਵਿਚ ।੭।

ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਹਰਿ ਰੰਗਿ—ਹਰੀ ਦੇ ਪਿਆਰ ਵਿਚ ।੮।

**ਅਰਥ** :—ਪਰਮਾਤਮਾ ਦੇ ਨਾਮ ਤੋਂ ਬਿਨਾ ਸਾਡਾ (ਜੀਵਾਂ ਦਾ) ਹੋਰ ਕੇਹੜਾ (ਸਦੀਵੀ ਮਿੱਤਰ) ਹੋ ਸਕਦਾ ਹੈ ? (ਸੁਖ ਤੇ ਦੁਖ ਉਸੇ ਪ੍ਰਭੂ ਦੀ ਰਜ਼ਾ ਵਿਚ ਆਉਂਦੇ ਹਨ, ਇਸ ਵਾਸਤੇ) ਸੁਖ ਤੇ ਦੁਖ ਨੂੰ ਇਕੋ ਜਿਹਾ (ਉਸ ਦੀ ਰਜ਼ਾ ਸਮਝ ਕੇ) ਮੈਂ (ਕਦੇ) ਉਸ ਦਾ ਨਾਮ ਨਹੀਂ ਛੱਡਾਂਗਾ । (ਮੈਨੂੰ ਨਿਸਚਾ ਹੈ ਕਿ) ਪਰਮਾਤਮਾ ਆਪ ਹੀ ਮੇਹਰ ਕਰ ਕੇ (ਆਪਣੇ ਚਰਨਾਂ ਵਿਚ) ਜੋੜਨ ਵਾਲਾ ਹੈ ।੧।ਰਹਾਉ।

ਜਦੋਂ ਮਨੁੱਖ ਦਾ ਸਰੀਰ ਬਿਨਸ ਜਾਂਦਾ ਹੈ ਤਦੋਂ (ਉਸ ਦਾ ਕਮਾਇਆ ਹੋਇਆ) ਧਨ ਉਸ ਦਾ ਨਹੀਂ ਕਿਹਾ ਜਾ ਸਕਦਾ (ਪਰਮਾਤਮਾ ਦਾ ਨਾਮ ਹੀ ਅਸਲ ਧਨ ਹੈ ਜੋ ਮਨੁੱਖਾ ਸਰੀਰ ਦੇ ਨਾਸ ਹੋਣ ਪਿਛੋਂ ਭੀ ਆਪਣੇ ਨਾਲ ਲੈ ਜਾ ਸਕਦਾ ਹੈ, ਪਰ) ਪਰਮਾਤਮਾ ਦਾ ਨਾਮ-ਧਨ ਗੁਰੂ ਤੋਂ ਬਿਨਾ ਕਿਸੇ ਹੋਰ ਪਾਸੋਂ ਨਹੀਂ ਮਿਲ ਸਕਦਾ । ਪਰਮਾਤਮਾ ਦਾ ਨਾਮ-ਧਨ ਹੀ ਮਨੁੱਖ ਦੇ ਨਾਲ ਅਸਲ ਸਾਥੀ ਹੈ । ਜੇਹੜਾ ਮਨੁੱਖ ਦਿਨ ਰਾਤ ਆਪਣੀ ਸੁਰਤਿ ਪ੍ਰਭੂ (-ਚਰਨਾਂ) ਵਿਚ ਜੋੜਦਾ ਹੈ ਉਸ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ ।੧।

ਉਹ ਮੂਰਖ ਹਨ ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਹੈ ਜੋ ਸੋਨੇ ਤੇ ਇਸਤ੍ਰੀ ਨਾਲ ਹੀ ਮੋਹ ਵਧਾ ਰਹੇ ਹਨ ਤੇ ਭਟਕਣਾ ਵਿਚ ਪਏ ਹੋਏ ਹਨ (ਪਰ ਜੀਵ ਕੇ ਕੀਹ ਵੱਸ ? ਹੇ ਪ੍ਰਭੂ !) ਜਿਸ ਜੀਵ ਨੂੰ ਤੂੰ ਆਪਣਾ ਨਾਮ ਜਪਾ ਕੇ (ਨਾਮ ਦੀ ਦਾਤਿ) ਬਖ਼ਸ਼ਦਾ ਹੈਂ, ਉਹ ਤੇਰੇ ਗੁਣ ਗਾਂਦਾ ਹੈ, ਜਮਦੂਤ ਉਸ ਦੇ ਨੇੜੇ ਨਹੀਂ ਢੁਕ ਸਕਦਾ (ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁਕਦੀ । 'ਕਨਿਕ ਕਾਮਨੀ ਹੇਤੁ' ਉਸ ਦੇ ਆਤਮਕ ਜੀਵਨ ਨੂੰ ਮਾਰ ਨਹੀਂ ਸਕਦਾ) ।੨।

ਹੇ ਰਾਮ ! ਹੇ ਹਰੀ ! ਹੇ ਗੁਪਾਲ ! ਤੂੰ ਹੀ ਸਭ ਤੋਂ ਵੱਡਾ ਦਾਤਾ ਹੈਂ । ਜਿਵੇਂ ਤੈਨੂੰ ਚੰਗਾ ਲਗੇ ਤਿਵੇਂ, ਹੇ ਦਇਆਲ ! ਮੈਨੂੰ ('ਕਨਿਕ ਕਾਮਨੀ ਹੇਤ' ਤੋਂ) ਬਚਾ ਲੈ ।

ਗੁਰੂ ਦੀ ਸਰਨ ਪੈ ਕੇ ਪਰਮਾਤਮਾ (ਦਾ ਨਾਮ) ਮੇਰੇ ਮਨ ਵਿਚ ਪਿਆਰਾ ਲੱਗਾ ਹੈ, ਮੇਰੇ (ਆਤਮਕ) ਰੋਗ ਮਿਟ ਗਏ ਹਨ (ਆਤਮਕ ਮੌਤ ਵਾਲਾ) ਦੁੱਖ ਮੈਂ ਰੋਕ ਲਿਆ ਹੈ ।੩।

(ਹੇ ਭਾਈ ! 'ਕਨਿਕ ਕਾਮਨੀ ਹੇਤ' ਦੇ ਰੋਗ ਤੋਂ ਬਚਾਣ ਵਾਲਾ ਪ੍ਰਭੂ-ਨਾਮ ਤੋਂ ਬਿਨਾ) ਹੋਰ ਕੋਈ ਦਾਰੂ ਨਹੀਂ ਹੈ, ਕੋਈ ਮੰਤ੍ਰ ਨਹੀਂ ਹੈ । ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ ।

ਪਰ, ਹੇ ਪ੍ਰਭੂ ! ਅਸੀ ਜੀਵ ਕੀਹ ਕਰ ਸਕਦੇ ਹਾਂ ? ਸਾਡੇ ਮਨਾਂ ਤੋਂ (ਆਪਣਾ) ਨਾਮ ਭੁਲਾ ਕੇ ਤੂੰ ਆਪ ਹੀ ਸਾਨੂੰ ਕੁਰਾਹੇ ਪਾਂਦਾ ਹੈਂ, ਤੇ ਤੂੰ ਆਪ ਹੀ ਮੇਹਰ ਕਰ ਕੇ ਸਾਨੂੰ ਵਿਕਾਰਾਂ ਤੋਂ ਬਚਾਂਦਾ ਹੈਂ ।੪।

ਗੁਰੂ ਦੀ ਸਰਨ ਤੋਂ ਬਿਨਾ ਜੇਹੜੇ ਮਨੁੱਖ ਕੁਰਾਹੇ ਪੈ ਕੇ ਦੂਜਾ ਜਪ ਜਪਦੇ ਹਨ (ਕਨਿਕ ਕਾਮਨੀ ਆਦਿਕ ਦੇ ਮੋਹ ਵਿਚ ਸਦਾ ਸੁਰਤਿ ਜੋੜੀ ਰੱਖਦੇ ਹਨ, ਉਹਨਾਂ ਦੇ ਮਨ ਵਿਚ ਵਿਕਾਰਾਂ ਦਾ) ਰੋਗ ਹੈ, ਭਟਕਣਾ ਹੈ, ਪ੍ਰਭੂ ਨਾਲੋਂ ਵਿੱਥ ਹੈ, ਮੇਰ-ਤੇਰ ਹੈ । ਜੇਹੜੇ ਮਨੁੱਖ ਕਦੇ ਗੁਰੂ ਦਾ ਦਰਸ਼ਨ ਨਹੀਂ ਕਰਦੇ ਸਭ ਦੇ ਮੁੱਢ ਸਰਬ-ਵਿਆਪਕ ਦਾ ਦਰਸ਼ਨ ਨਹੀਂ ਕਰਦੇ, ਗੁਰੂ ਦੇ ਸ਼ਬਦ ਵਿਚ ਜੁੜਨ ਤੋਂ ਬਿਨਾ ਉਹਨਾਂ ਦਾ ਜਨਮ ਕਿਸੇ ਭੀ ਲੇਖੇ ਵਿਚ ਨਹੀਂ ਰਹਿ ਜਾਂਦਾ ।੫।

(ਹੇ ਪ੍ਰਭੂ !) ਤੈਨੂੰ ਅਚਰਜ-ਰੂਪ ਨੂੰ ਵੇਖ ਕੇ ਅਸੀ ਜੀਵ ਹੈਰਾਨ ਹੁੰਦੇ ਹਾਂ । ਤੂੰ ਹਰੇਕ ਸਰੀਰ ਵਿਚ ਮੌਜੂਦ ਹੈਂ, ਦੇਵਤਿਆਂ ਵਿਚ ਮਨੁੱਖਾਂ ਵਿਚ ਹਰੇਕ ਵਿਚ ਸੁਤੇ ਹੀ ਅਡੋਲ ਟਿਕਿਆ ਹੋਇਆ ਹੈਂ । ਤੂੰ ਹਰੇਕ ਜੀਵ ਦੇ ਮਨ ਵਿਚ ਭਰਪੂਰ ਹੈਂ, ਤੇ ਹਰੇਕ ਨੂੰ ਸਹਾਰਾ ਦੇ ਰਿਹਾ ਹੈਂ । ਤੇਰੇ ਵਰਗਾ (ਰਾਖਾ) ਹੋਰ ਕੋਈ ਨਹੀਂ ਹੈ ।੬।

(ਹੇ ਭਾਈ !) ਪਰਮਾਤਮਾ ਉਹਨਾਂ ਸੰਤਾਂ ਭਗਤਾਂ ਦੀ ਸੰਗਤਿ ਵਿਚ ਮਿਲਦਾ ਹੈ ਜਿਨ੍ਹਾਂ ਦੇ ਮੂੰਹ ਵਿਚ (ਸਦਾ ਉਸ ਦਾ) ਨਾਮ ਟਿਕਿਆ ਰਹਿੰਦਾ ਹੈ । ਉਹਨਾਂ ਸੰਤ ਜਨਾਂ ਦੇ ਹਿਰਦੇ ਵਿਚ ਉਸ ਪ੍ਰਭੂ ਦੀ ਭਗਤੀ ਵਾਸਤੇ ਪ੍ਰੇਮ ਹੈ ਖਿੱਚ ਹੈ । ਅਡੋਲ ਅਵਸਥਾ ਵਿਚ (ਟਿਕ ਕੇ, ਪ੍ਰਭੂ ਦਾ) ਧਿਆਨ (ਧਰ ਕੇ ਸੰਤ ਜਨ 'ਕਨਿਕ ਕਾਮਨੀ' ਵਾਲੇ) ਬੰਧਨ ਤੋੜ ਲੈਂਦੇ ਹਨ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਜਿਸ ਦੇ ਅੰਦਰ ਗੁਰੂ ਦਾ ਦਿੱਤਾ ਰੱਬੀ ਗਿਆਨ ਪਰਗਟ ਹੁੰਦਾ ਹੈ ਉਹ ਭੀ ਇਹਨਾਂ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ।੭।

ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਵਿਚ ਲਿਵ ਲਾ ਕੇ, 'ਕਨਿਕ ਕਾਮਨੀ ਹੇਤ' ਵਲੋਂ ਸੁਚੇਤ ਹੋ ਜਾਂਦਾ ਹੈ ਉਸ ਨੂੰ ਜਮਦੂਤਾਂ ਦਾ ਦੁੱਖ ਪੋਹ ਨਹੀਂ ਸਕਦਾ (ਮੌਤ ਦਾ ਡਰ, ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁੱਕਦੀ) ।

ਭਗਤੀ ਨਾਲ ਪਿਆਰ ਕਰਨ ਵਾਲਾ ਪਰਮਾਤਮਾ ਆਪਣੇ ਭਗਤਾਂ ਦੇ ਅੰਗ-ਸੰਗ ਰਹਿੰਦਾ ਹੈ । ਹੇ ਨਾਨਕ ! ਪ੍ਰਭੂ ਦੇ ਭਗਤ ਪ੍ਰਭੂ ਦੇ ਪਿਆਰ-ਰੰਗ ਵਿਚ (ਰੰਗੀਜ ਕੇ, ਬੰਧਨਾਂ ਤੋਂ) ਆਜ਼ਾਦ ਹੋ ਜਾਂਦੇ ਹਨ ।੮।੯।

**ਆਸਾ ਮਹਲਾ ੧ ਇਕਤੁਕੀ ॥ ਗੁਰੁ ਸੇਵੇ ਸੋ ਠਾਕੁਰ ਜਾਨੈ ॥ ਦੂਖੁ ਮਿਟੈ ਸਚੁ ਸਬਦਿ ਪਛਾਨੈ ॥੧॥ ਰਾਮੁ ਜਪਹੁ ਮੇਰੀ ਸਖੀ ਸਖੈਨੀ ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ ਰਹਾਉ ॥ ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥ ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥ ਬੰਧਨ ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥ ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥ ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥ ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥ ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥ {ਪੰਨਾ ੪੧੬}**

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੧।

ਸਖੀ ਸਖੈਨੀ—ਹੇ ਸਹੇਲੀਹੋ ! ਨੈਨੀ—ਅੱਖਾਂ ਨਾਲ ।੧।ਰਹਾਉ।

ਸੰਸਾਰਿ—ਸੰਸਾਰ ਵਿਚ । ਸੁਤ—ਪੁੱਤਰ । ਅਰੁ—ਅਤੇ । ਨਾਰਿ—ਵਹੁਟੀ ।੨।

ਕਰਮ ਧਰਮ—ਧਾਰਮਿਕ ਰਸਮਾਂ । ਹਉ—ਹਉਮੈ । ਕਲਤੁ—ਇਸਤ੍ਰੀ, ਵਹੁਟੀ । ਮਨਿ—ਮਨ ਵਿਚ । ਬੀਆ—ਦੂਜਾ, ਪ੍ਰਭੂ ਤੋਂ ਬਿਨਾ ਹੋਰ ਦਾ ਪਿਆਰ ।੩।

ਕਿਰਤੀ—ਖੇਤੀ, ਵਾਹੀ । ਕਰਹਿ—ਕਰਦੇ ਹਨ । ਡੰਨੁ—ਸਜ਼ਾ । ਦਾਨ—ਮਾਮਲਾ ।੪।

ਅਣਵੀਚਾਰੀ—(ਪਰਮਾਤਮਾ ਦਾ ਨਾਮ) ਵਿਚਾਰਨ ਤੋਂ ਬਿਨਾ ।੫।

ਸੰਚਹਿ—ਇਕੱਠਾ ਕਰਦੇ ਹਨ, ਜੋੜਦੇ ਹਨ । ਜਾਇ—ਚਲਾ ਜਾਂਦਾ ਹੈ । ਥਾਇ—ਥਾਂ ਵਿਚ । ਨ ਪਵਈ ਥਾਇ—ਥਾਂ ਸਿਰ ਨਹੀਂ ਪੈਂਦਾ, ਕਬੂਲ ਨਹੀਂ ਹੁੰਦਾ । ਬੇਦੁ—ਬੇਦਾਂ ਦਾ ਪਾਠ । ਬਾਦੁ—ਝਗੜਾ, ਚਰਚਾ । ਬੰਧਨਿ—ਬੰਧਨ ਵਿਚ । ਬਿਨਸੈ—ਨਾਸ ਹੋ ਜਾਂਦਾ ਹੈ, ਆਤਮਕ ਮੌਤੇ ਮਰ ਜਾਂਦਾ ਹੈ ।੭।

ਸਤਿਗੁਰਿ—ਸਤਿਗੁਰੂ ਨੇ । ਬੰਧੁ—ਮੋਹ ਦਾ ਬੰਧਨ ।੮।

**ਅਰਥ** :—ਹੇ ਮੇਰੀ ਸਹੇਲੀਹੋ ! (ਹੇ ਮੇਰੇ ਸਤਸੰਗੀਓ !) ਪਰਮਾਤਮਾ ਦਾ ਨਾਮ ਜਪੋ, ਗੁਰੂ ਦੀ ਦੱਸੀ ਹੋਈ (ਇਹ) ਸੇਵਾ ਕਰ ਕੇ (ਭਾਵ, ਗੁਰੂ ਦੀ ਸਿੱਖਿਆ ਅਨੁਸਾਰ ਪ੍ਰਭੂ ਦਾ ਭਜਨ ਕਰ ਕੇ) ਤੁਸੀ (ਹਰ ਥਾਂ) ਪਰਮਾਤਮਾ ਦਾ ਦਰਸ਼ਨ ਕਰੋਗੇ ।੧।ਰਹਾਉ।

ਜੇਹੜਾ ਮਨੁੱਖ ਗੁਰੂ ਦੇ ਦੱਸੇ ਅਨੁਸਾਰ ਪਰਮਾਤਮਾ ਦਾ ਸਿਮਰਨ ਕਰਦਾ ਹੈ, ਉਹ ਪਰਮਾਤਮਾ ਨੂੰ (ਹਰ ਥਾਂ ਵਿਆਪਕ) ਜਾਣ ਲੈਂਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ (ਹਰ ਥਾਂ) ਪਛਾਣ ਲੈਂਦਾ ਹੈ, ਤੇ (ਇਸ ਤਰ੍ਹਾਂ ਉਸ ਦਾ ਮੋਹ ਦਾ) ਦੁੱਖ ਮਿਟ ਜਾਂਦਾ ਹੈ ।੧।

(ਪਰਮਾਤਮਾ ਦਾ ਸਿਮਰਨ ਕਰਨ ਤੋਂ ਬਿਨਾ) ਸੰਸਾਰ ਵਿਚ ਮਾਂ, ਪਿਉ, ਪੁੱਤਰ, ਧੀ ਅਤੇ ਵਹੁਟੀ (ਮੋਹ ਦੇ) ਬੰਧਨਾਂ ਦਾ ਕਾਰਣ ਬਣ ਜਾਂਦੇ ਹਨ ।੨।

(ਸਿਮਰਨ ਤੋਂ ਬਿਨਾ) ਧਾਰਮਿਕ ਰਸਮਾਂ ਬੰਧਨ ਬਣ ਜਾਂਦੀਆਂ ਹਨ, (ਮਨੁੱਖ ਮਾਣ ਕਰਦਾ ਹੈ ਕਿ ਇਹ ਸਭ ਕੁਝ) 'ਮੈਂ ਕੀਤਾ ਹੈ, ਮੈਂ ਕੀਤਾ ਹੈ' । ਜੇ ਮਨ ਵਿਚ (ਪਰਮਾਤਮਾ ਤੋਂ ਬਿਨਾ ਕੋਈ ਹੋਰ) ਦੂਜਾ ਪ੍ਰੇਮ ਹੈ, ਤਾਂ ਪੁੱਤਰ ਵਹੁਟੀ (ਦਾ ਰਿਸ਼ਤਾ ਭੀ) ਬੰਧਨਾਂ (ਦਾ ਮੂਲ ਹੋ ਜਾਂਦਾ) ਹੈ ।੩।

ਕਿਸਾਨ (ਆਜੀਵਕਾ ਵਾਸਤੇ) ਖੇਤੀ-ਵਾਹੀ ਕਰਦੇ ਹਨ (ਕਰਨੀ ਭੀ ਚਾਹੀਦੀ ਹੈ, ਪਰ ਸਿਮਰਨ ਤੋਂ ਬਿਨਾ ਇਹ ਖੇਤੀ-ਵਾਹੀ) ਬੰਧਨ ਬਣ ਜਾਂਦੀ ਹੈ । ਰਾਜਾ (ਕਿਸਾਨਾਂ ਪਾਸੋਂ) ਮਾਮਲਾ ਲੈਂਦਾ ਹੈ । (ਪਰ ਪਰਮਾਤਮਾ ਦੇ ਸਿਮਰਨ ਤੋਂ ਬਿਨਾ ਰਾਜਾ ਹੀ) ਹਉਮੈ ਦੀ ਸਜ਼ਾ ਭੁਗਤਦਾ ਹੈ ।੪।

(ਵਪਾਰੀ) ਵਪਾਰ ਕਰਦਾ ਹੈ, ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਇਹ ਵਪਾਰ ਬੰਧਨਾਂ ਦਾ ਮੂਲ ਹੈ, (ਕਿਉਂਕਿ ਸਿਮਰਨ ਤੋਂ ਬਿਨਾ ਮਨੁੱਖ) ਮਾਇਆ ਦੇ ਮੋਹ ਦੇ ਖਿਲਾਰੇ ਵਿਚ (ਇਤਨਾ ਫਸਦਾ ਹੈ ਕਿ ਮਾਇਆ ਵਲੋਂ) ਰੱਜਦਾ ਨਹੀਂ ।੫।

ਸ਼ਾਹ-ਸੌਦਾਗਰ (ਸੌਦਾਗਰੀ ਕਰ ਕੇ) ਧਨ ਇਕੱਠਾ ਕਰਦੇ ਹਨ, ਧਨ (ਆਖ਼ਰ) ਸਾਥ ਛੱਡ ਜਾਂਦਾ ਹੈ (ਪਰ ਨਾਮ ਸਿਮਰਨ ਤੋਂ ਬਿਨਾ ਧਨ) ਬੰਧਨ ਬਣ ਜਾਂਦਾ ਹੈ । ਪਰਮਾਤਮਾ ਦੀ ਭਗਤੀ ਤੋਂ ਬਿਨਾ (ਉਹਨਾਂ ਦਾ ਕੋਈ ਉੱਦਮ ਪਰਮਾਤਮਾ ਦੀਆਂ ਨਜ਼ਰਾਂ ਵਿਚ) ਪਰਵਾਨ ਨਹੀਂ ਹੁੰਦਾ ।੬।

(ਸਿਮਰਨ ਤੋਂ ਬਿਨਾ) ਵੇਦ-ਪਾਠ ਤੇ ਵੇਦ-ਰਚਨਾ ਭੀ ਅਹੰਕਾਰ ਦਾ ਮੂਲ ਹੈ । ਬੰਧਨਾਂ ਦਾ ਮੂਲ ਹੈ । ਮੋਹ ਦੇ ਬੰਧਨ ਵਿਚ ਵਿਕਾਰਾਂ ਦੇ ਬੰਧਨ ਵਿਚ (ਫਸ ਕੇ) ਮਨੁੱਖ ਦੀ ਆਤਮਕ ਮੌਤ ਹੋ ਜਾਂਦੀ ਹੈ ।੭।

ਹੇ ਨਾਨਕ ! ਜੇਹੜੇ ਮਨੁੱਖ (ਦੁਨੀਆ ਦੀ ਹਰੇਕ ਕਿਸਮ ਦੀ ਕਿਰਤ-ਕਾਰ ਵਿਚ) ਪਰਮਾਤਮਾ ਦੇ ਨਾਮ ਦਾ ਆਸਰਾ ਲੈਂਦੇ ਹਨ, ਸਤਿਗੁਰੂ ਨੇ ਉਹਨਾਂ ਨੂੰ ਮੋਹ ਦੇ ਬੰਧਨਾਂ ਤੋਂ ਰੱਖ ਲਿਆ (ਸਮਝੋ) ਉਹਨਾਂ ਨੂੰ ਕੋਈ ਬੰਧਨ ਨਹੀਂ ਪੈਂਦਾ ।੮।੧੦।

**ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥ ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥ ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥੧॥ ਆਦੇਸੁ ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥ ਹੀਡੋਲੀ ਚੜਿ ਆਈਆ ਦੰਦਖੰਡ ਕੀਤੇ ਰਾਸਿ ॥ ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥੨॥ ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ ॥ ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ ॥ ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ ॥੩॥ ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥ ਬਾਬਰਵਾਣੀ**

ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥ ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥ ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥ ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥ ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੭॥੧੧॥ {ਪੰਨਾ ੪੧੭}

**ਪਦ ਅਰਥ** :—ਸਿਰਿ—ਸਿਰ ਉਤੇ । ਸੋਹਨਿ—(ਹੁਣ ਤਕ) ਸੋਭਦੀਆਂ ਆ ਰਹੀਆਂ ਹਨ । ਮਾਂਗੀ—ਮਾਂਗ ਵਿਚ, ਕੇਸਾਂ ਦੇ ਵਿਚਕਾਰਲੇ ਚੀਰ ਵਿਚ । ਪਾਇ—ਪਾ ਕੇ । ਕਾਤੀ—ਕੈਂਚੀ (ਨਾਲ) । ਮੁੰਨੀਅਨਿ—ਮੁੰਨੇ ਜਾ ਰਹੇ ਹਨ । ਗਲ ਵਿਚਿ—ਮੂੰਹ ਵਿਚ । ਧੂੜਿ—ਮਿੱਟੀ । ਹਦੂਰਿ—(ਮਹਿਲਾਂ ਦੇ) ਨੇੜੇ ਭੀ ।੧।

ਆਦੇਸੁ—ਨਮਸਕਾਰ । ਬਾਬਾ—ਹੇ ਪ੍ਰਭੂ ! ਵੇਸ—(ਕਈ ਤਰ੍ਹਾਂ ਦੇ) ਭਾਣੇ ।੧।ਰਹਾਉ।

ਸੀਆ ਵੀਆਹੀਆ—ਵਿਆਹੀਆਂ ਗਈਆਂ ਸਨ । ਸੋਹਨਿ—ਸੋਭਦੇ ਹਨ (ਸਨ) । ਹੀਡੋਲੀ—ਪਾਲਕੀ । ਦੰਦਖੰਡ—ਹਾਥੀ-ਦੰਦ (ਦੇ ਚੂੜੇ) । ਕੀਤੇ ਰਾਸਿ—ਸਜਾਏ ਹੋਏ । ਝਲੇ—ਪੱਖੇ (ਸ਼ੀਸ਼ਿਆਂ-ਜੜੇ) । ਝਿਮਕਨਿ—ਲਿਸ਼ਕਦੇ ਹਨ (ਸਨ) ।੨।

ਲਹਨ੍ਹਿ—ਲੈਂਦੀਆਂ ਹਨ (ਸਨ) । ਮਾਣਨਿ—ਮਾਣਦੀਆਂ ਹਨ (ਸਨ) । ਗਲਿ—ਗਲ ਵਿਚ । ਸਿਲਕਾ—ਫਾਹੀ, ਰੱਸੀ । ਮੋਤਸਰੀਆ—ਮੋਤੀਆਂ ਦੀਆਂ ਮਾਲਾਂ ।੩।

ਜੋਬਨੁ—ਜਵਾਨੀ । ਦੂਤ—ਜ਼ਾਲਮ ਸਿਪਾਹੀ । ਪਤਿ—ਇੱਜ਼ਤ । ਤਿਸੁ—ਉਸ ਪ੍ਰਭੂ ਨੂੰ ।੪।

ਅਗੋ ਦੇ—ਪਹਿਲਾਂ ਹੀ । ਕਾਇਤੁ—ਕਿਉਂ ? ਸਾਹਾਂ—ਸ਼ਾਹਾਂ ਨੇ, ਹਾਕਮਾਂ ਨੇ । ਰੰਗਿ—ਰੰਗ ਵਿਚ । ਚਾਇ—ਚਾਉ ਵਿਚ । ਬਾਬਰਵਾਣੀ—ਬਾਬਰ ਦੀ (ਦੁਹਾਈ) । ਕੁਇਰੁ—ਰਾਜਕੁਮਾਰ, ਪਠਾਣ-ਸ਼ਾਹਜ਼ਾਦਾ ।੫।

ਵਖਤ—ਨਿਮਾਜ਼ ਦੇ ਵਕਤ । ਖੁਆਈਅਹਿ—ਖੁੰਝਾਏ ਜਾ ਰਹੇ ਹਨ । ਨਾਇ—ਨ੍ਹਾ ਕੇ ।੬।

ਇਕਿ—ਕਈ (ਬਚੇ ਹੋਏ) ਆਦਮੀ । ਏਹੋ ਲਿਖਿਆ—ਇਹੀ ਹੈ ਕਿਸਮਤ ਵਿਚ ਲਿਖਿਆ ਹੋਇਆ । ਰੋਵਹਿ ਦੁਖ—ਦੁਖ ਰੋਂਦੇ ਹਨ, ਰੋਣੇ ਰੋਂਦੇ ਹਨ ।੭।

**ਅਰਥ** :—ਹੇ ਅਕਾਲ ਪੁਰਖ ! (ਬਿਪਤਾ ਵੇਲੇ ਸਾਡੇ ਜੀਵਾਂ ਦੀ ਤੈਨੂੰ ਹੀ) ਨਮਸਕਾਰ ਹੈ (ਹੋਰ ਕੇਹੜਾ ਆਸਰਾ ਹੋ ਸਕਦਾ ਹੈ ?) ਹੇ ਆਦਿ ਪੁਰਖ ! (ਤੇਰੇ ਭਾਣਿਆਂ ਦਾ ਸਾਨੂੰ) ਭੇਤ ਨਹੀਂ ਮਿਲਦਾ । ਤੂੰ ਇਹ ਭਾਣੇ ਆਪ ਹੀ ਕਰ ਕੇ ਆਪ ਹੀ ਵੇਖ ਰਿਹਾ ਹੈਂ ।੧।ਰਹਾਉ।

ਜਿਨ੍ਹਾਂ (ਸੁੰਦਰੀਆਂ) ਦੇ ਸਿਰ ਉਤੇ ਕੇਸਾਂ ਦੇ ਵਿਚਕਾਰਲੇ ਚੀਰ ਵਿਚ ਸੰਧੂਰ ਪਾ ਕੇ (ਕਾਲੇ ਕੇਸਾਂ ਦੀਆਂ) ਪੱਟੀਆਂ (ਹੁਣ ਤਕ) ਸੋਭਦੀਆਂ ਆ ਰਹੀਆਂ ਹਨ, (ਉਹਨਾਂ ਦੇ) ਮੂੰਹ ਵਿਚ ਮਿੱਟੀ ਪੈ ਰਹੀ ਹੈ । ਜੇਹੜੀਆਂ ਪਹਿਲਾਂ ਆਪਣੇ ਮਹਲਾਂ ਵਿਚ ਵੱਸਦੀਆਂ ਸਨ, ਹੁਣ ਉਹਨਾਂ ਨੂੰ ਉਹਨਾਂ ਮਹਲਾਂ ਦੇ ਕਿਤੇ ਨੇੜੇ ਭੀ ਢੁਕਣ ਨਹੀਂ ਦਿੱਤਾ ਜਾਂਦਾ ।੧।

ਜਦੋਂ ਉਹ ਸੁੰਦਰੀਆਂ ਵਿਆਹੀਆਂ ਆਈਆਂ ਸਨ, ਉਹਨਾਂ ਦੇ ਕੋਲ ਉਹਨਾਂ ਦੇ ਲਾੜੇ ਸੋਹਣੇ ਲੱਗ ਰਹੇ ਸਨ, ਉਹ ਪਾਲਕੀਆਂ ਵਿਚ ਚੜ੍ਹ ਕੇ ਆਈਆਂ ਸਨ, (ਉਹਨਾਂ ਦੀਆਂ ਬਾਹਾਂ ਉਤੇ) ਹਾਥੀ-ਦੰਦ ਦੇ ਚੂੜੇ ਸਜੇ ਹੋਏ ਸਨ । (ਸਹੁਰੇ-ਘਰ ਆਈਆਂ ਦੇ) ਉਤੋਂ ਦੀ (ਸਗਨਾਂ ਦਾ) ਪਾਣੀ ਵਾਰਿਆ ਜਾਂਦਾ ਸੀ, (ਸ਼ੀਸ਼ਿਆਂ-ਜੜੇ) ਪੱਖੇ ਉਹਨਾਂ ਦੇ ਕੋਲ (ਉਹਨਾਂ ਦੇ ਹੱਥਾਂ ਵਿਚ) ਲਿਸ਼ਕ ਰਹੇ ਸਨ ।੨।

(ਸਹੁਰੇ-ਘਰ ਆ ਕੇ) ਬੈਠੀਆਂ ਉਹ ਇਕ ਇਕ ਲੱਖ ਰੁਪਈਆ (ਸਗਨਾਂ ਦਾ) ਲੈਂਦੀਆਂ ਸਨ, ਖਲੋਤੀਆਂ ਭੀ ਲੈਂਦੀਆਂ ਸਨ । ਗਰੀ-ਛੁਹਾਰੇ ਖਾਂਦੀਆਂ ਸਨ, ਤੇ ਸੋਹਣੀਆਂ ਸੇਜਾਂ ਮਾਣਦੀਆਂ ਸਨ । (ਅੱਜ) ਉਹਨਾਂ ਦੇ ਗਲ ਵਿਚ (ਜ਼ਾਲਮਾਂ ਨੇ) ਰੱਸੀਆਂ ਪਾਈਆਂ ਹੋਈਆਂ ਹਨ, ਉਹਨਾਂ ਦੇ (ਗਲ ਪਏ) ਮੋਤੀਆਂ ਦੇ ਹਾਰ ਟੁੱਟ ਰਹੇ ਹਨ ।੩।

(ਉਹਨਾਂ ਦਾ) ਧਨ ਤੇ ਜੋਬਨ, ਜਿਨ੍ਹਾਂ ਨੇ ਉਹਨਾਂ ਸੁੰਦਰੀਆਂ ਨੂੰ ਨਸ਼ਾ ਚਾੜ੍ਹਿਆ ਹੋਇਆ ਸੀ, ਅੱਜ ਦੋਵੇਂ ਹੀ ਉਹਨਾਂ ਦੇ ਵੈਰੀ ਬਣੇ ਹੋਏ ਹਨ । (ਬਾਬਰ ਨੇ) ਜ਼ਾਲਮ ਸਿਪਾਹੀਆਂ ਨੂੰ ਹੁਕਮ ਦੇ ਰੱਖਿਆ ਹੈ, ਉਹ ਉਹਨਾਂ ਦੀ ਇੱਜ਼ਤ ਗਵਾ ਕੇ ਉਹਨਾਂ ਨੂੰ ਲੈ ਜਾ ਰਹੇ ਹਨ ।

(ਜੀਵਾਂ ਦੇ ਕੁਝ ਵੱਸ ਨਹੀਂ) ਜੇ ਉਸ ਪਰਮਾਤਮਾ ਨੂੰ ਚੰਗਾ ਲੱਗੇ ਤਾਂ (ਆਪਣੇ ਪੈਦਾ ਕੀਤੇ ਜੀਵਾਂ ਨੂੰ) ਵਡਿਆਈ-ਆਦਰ ਦੇਂਦਾ ਹੈ, ਜੇ ਉਸ ਦੀ ਰਜ਼ਾ ਹੋਵੇ ਤਾਂ ਸਜ਼ਾ ਦੇਂਦਾ ਹੈ ।੪।

ਜੇ ਪਹਿਲਾਂ ਹੀ (ਆਪੋ ਆਪਣੇ ਫ਼ਰਜ਼ ਨੂੰ) ਚੇਤੇ ਕਰਦੇ ਰਹੀਏ (ਚੇਤੇ ਰੱਖੀਏ) ਤਾਂ (ਅਜੇਹੀ) ਸਜ਼ਾ ਕਿਉਂ ਮਿਲੇ ? (ਇਥੋਂ ਦੇ) ਹਾਕਮਾਂ ਨੇ ਐਸ਼ ਵਿਚ, ਤਮਾਸ਼ਿਆਂ ਦੇ ਚਾਅ ਵਿਚ ਆਪਣਾ ਫ਼ਰਜ਼ ਭੁਲਾ ਦਿੱਤਾ ਸੀ । (ਹੁਣ ਜਦੋਂ) ਬਾਬਰ ਦੀ (ਦੁਹਾਈ) ਫਿਰੀ ਹੈ ਤਾਂ (ਹੋਰ ਪਰਜਾ ਤਾਂ ਕਿਤੇ ਰਹੀ, ਕੋਈ) ਪਠਾਣ-ਸ਼ਾਹਜ਼ਾਦਾ ਭੀ (ਕਿਤੋਂ ਮੰਗ-ਪਿੰਨ ਕੇ) ਰੋਟੀ ਨਹੀਂ ਖਾ ਸਕਦਾ ।੫।

(ਸੈਦਪੁਰ ਦੀਆਂ ਇਸਤ੍ਰੀਆਂ ਦਾ ਇਹ ਹਾਲ ਹੋ ਰਿਹਾ ਹੈ ਕਿ ਜ਼ਾਲਮਾਂ ਦੇ ਪੰਜੇ ਵਿਚ ਆ ਕੇ) ਮੁਸਲਮਾਨੀਆਂ ਦੇ ਨਿਮਾਜ਼ ਦੇ ਵਕਤ ਖੁੰਝ ਰਹੇ ਹਨ, ਹਿੰਦਵਾਣੀਆਂ ਦਾ ਪੂਜਾ ਦਾ ਸਮਾ ਜਾ ਰਿਹਾ ਹੈ, (ਜੇਹੜੀਆਂ ਅੱਗੇ ਨ੍ਹਾ ਕੇ, ਟਿੱਕੇ ਲਾ ਕੇ ਸੁੱਚੇ ਚੌਂਕੇ ਵਿਚ ਬੈਠਦੀਆਂ ਸਨ, ਹੁਣ) ਨਾਹ ਉਹ ਇਸ਼ਨਾਨ ਕਰ ਕੇ ਟਿੱਕੇ ਲਾ ਸਕਦੀਆਂ ਹਨ, ਨਾਹ ਹੀ ਉਹਨਾਂ ਦੇ ਸੁੱਚੇ ਚੌਂਕੇ ਰਹਿ ਗਏ ਹਨ । (ਜਿਨ੍ਹਾਂ ਨੇ ਅੱਗੇ ਧਨ ਜੋਬਨ ਦੇ ਨਸ਼ੇ ਵਿਚ) ਕਦੇ ਰਾਮ ਨੂੰ ਚੇਤੇ ਨਹੀਂ ਸੀ ਕੀਤਾ, ਹੁਣ (ਜ਼ਾਲਮ ਬਾਬਰ ਸਿਪਾਹੀਆਂ ਨੂੰ ਖੁਸ਼ ਕਰਨ ਵਾਸਤੇ) ਉਹਨਾਂ ਨੂੰ ਖ਼ੁਦਾ ਖ਼ੁਦਾ ਭੀ ਆਖਣਾ ਨਹੀਂ ਮਿਲਦਾ ।੬।

(ਬਾਬਰ ਦੀ ਕਤਲਾਮ ਤੇ ਕੈਦ ਵਿਚੋਂ) ਜੇਹੜੇ ਕੋਈ ਵਿਰਲੇ ਵਿਰਲੇ ਮਨੁੱਖ (ਬਚ ਕੇ) ਆਪੋ ਆਪਣੇ ਘਰ ਵਿਚ ਆਉਂਦੇ ਹਨ, ਉਹ ਇਕ ਦੂਜੇ ਨੂੰ ਮਿਲ ਮਿਲ ਕੇ ਇਕ ਦੂਜੇ ਦੀ ਸੁਖ-ਸਾਂਦ ਪੁਛਦੇ ਹਨ । (ਅਨੇਕਾਂ ਦੇ ਸਾਕ ਸਬੰਧੀ ਮਾਰੇ ਤੇ ਕੈਦ ਕੀਤੇ ਗਏ) ਉਹਨਾਂ ਦੀ ਕਿਸਮਤ ਵਿਚ ਇਹੀ ਬਿਪਤਾ ਲਿਖੀ ਪਈ ਸੀ; ਉਹ ਇਕ ਦੂਜੇ ਪਾਸ ਬੈਠ ਬੈਠ ਕੇ ਆਪੋ ਆਪਣੇ ਦੁਖ ਰੋਂਦੇ ਹਨ (ਰੋ ਰੋ ਕੇ ਆਪਣੇ ਦੁਖ ਦੱਸਦੇ ਹਨ) ।

(ਪਰ) ਹੇ ਨਾਨਕ ! ਮਨੁੱਖ ਵਿਚਾਰੇ ਕੀ ਕਰਨ ਜੋਗੇ ਹਨ ? ਉਹੀ ਕੁਝ ਵਾਪਰਦਾ ਹੈ ਜੋ ਉਸ (ਸਿਰਜਣਹਾਰ ਕਰਤਾਰ) ਨੂੰ ਭਾਉਂਦਾ ਹੈ ।੭।੧੧।

**ਆਸਾ ਮਹਲਾ ੧ ॥ ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥ ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥ ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥ ਇਹੁ ਜਗੁ ਤੇਰਾ ਤੂ ਗੋਸਾਈ ॥ ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥ ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥ ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥ ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥ ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥ ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥**

ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥ ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥ ਓਨ੍ੀ ਤੁਪਕ ਤਾਣਿ ਚਲਾਈ ਓਨ੍ੀ ਹਸਤਿ ਚਿੜਾਈ ॥ ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ ॥੫॥ ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥ ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ॥ ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥੬॥ ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥ ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥ ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭॥੧੨॥ {ਪੰਨਾ ੪੧੭-੪੧੮}

**ਪਦ ਅਰਥ** :—ਖੇਲ—ਖੇਡ ਤਮਾਸ਼ੇ । ਭੇਰੀ—ਨਗਾਰੇ । ਸਹਨਾਈ—ਤੂਤੀਆਂ । ਤੇਗਬੰਦ—ਗਾੜ੍ਹੇ । ਗਾਡੇਰੜਿ—{ਗਾਡਰ—ਭੇਡ} ਭੇਡ ਦੀ ਪਸ਼ਮ ਤੋਂ ਬਣੇ ਹੋਏ, ਪਸ਼ਮੀਨੇ ਦੇ । ਕਵਾਈ—ਪੁਸ਼ਾਕਾਂ । ਬੰਕੇ—ਬਾਂਕੈ, ਸੋਹਣੇ ।੧।

ਗੋਸਾਈ—ਧਰਤੀ ਦਾ ਖਸਮ । ਥਾਪਿ—ਰਚ ਕੇ, ਪੈਦਾ ਕਰ ਕੇ । ਉਥਾਪੇ—ਨਾਸ ਕਰ ਦੇਂਦਾ ਹੈ । ਜਰੁ—ਧਨ । ਵੰਡਿ—ਵੰਡ ਕੇ । ਭਾਂਈ—ਹੋਰਨਾਂ ਨੂੰ ।੧।ਰਹਾਉ।

ਮੰਡਪ—ਸ਼ਾਮੀਆਨੇ । ਸਰਾਈ—ਸਰਾਵਾਂ । ਕਾਮਣਿ—ਇਸਤ੍ਰੀ । ਵੇਖਿ—ਵੇਖ ਕੇ । ਤੰਬੋਲੀ—ਪਾਨ ਵੇਚਣ ਵਾਲੀਆਂ । ਹਰਮਾ—ਪਰਦੇਦਾਰ ਇਸਤ੍ਰੀਆਂ । ਛਾਈ ਮਾਈ—ਛਾਊ ਮਾਊ, ਗੁੰਮ, ਲੋਪ ।੨।

ਜਰ ਕਾਰਣਿ—ਧਨ ਦੀ ਖ਼ਾਤਰ । ਘਣੀ—ਬਹੁਤ ਲੋਕਾਈ । ਵਿਗੁਤੀ—ਖ਼ੁਆਰ ਹੋਈ । ਇਨਿ—ਇਸ ਨੇ । ਇਨਿ ਜਰ—ਇਸ ਧਨ ਨੇ । ਖੁਆਈ—ਖ਼ੁਆਰ ਕੀਤੀ । ਖੁਆਏ—ਕੁਰਾਹੇ ਪਾਂਦਾ ਹੈ । ਖੁਸਿ ਲਏ—ਖੋਹ ਲੈਂਦਾ ਹੈ । ਚੰਗਿਆਈ—ਗੁਣ ।੩।

ਕੋਟੀ ਹੂ—ਕ੍ਰੋੜਾਂ ਹੀ, ਅਨੇਕਾਂ । ਵਰਜਿ—ਰੋਕ ਕੇ । ਮੀਰੁ—ਮੀਰ ਬਾਬਰ । ਧਾਇਆ—ਹੱਲਾ ਕਰ ਕੇ ਆ ਰਿਹਾ ਹੈ । ਬਿਜ—ਪੱਕੇ । ਮੁਛਿ ਮੁਛਿ—ਟੋਟੇ ਕਰ ਕਰ ਕੇ । ਕੁਇਰ—ਕੁਮਾਰ, ਸ਼ਾਹਜ਼ਾਦੇ । ਪਰਚਾ ਲਾਇਆ—ਕਰਾਮਾਤ ਵਿਖਾਈ ।੪।

ਰਣ—ਜੰਗ । ਵਗਾਈ—ਚਲਾਈ । ਓਨ੍ੀ—ਮੁਗਲਾਂ ਨੇ । ਤੁਪਕ—ਬੰਦੂਕਾਂ । ਤਾਣਿ—ਤੱਕ ਤੱਕ ਕੇ, ਨਿਸ਼ਾਨਾ ਬੰਨ੍ ਬੰਨ੍ ਕੇ । ਹਸਤਿ—ਹੱਥ ਵਿਚ (ਹੀ) । ਚਿੜਾਈ—ਚਿੜ ਚਿੜ ਕਰ ਗਈਆਂ । ਚੀਰੀ—ਖ਼ਤ, ਚਿੱਠੀ {ਮੌਤ ਦਾ ਖ਼ਤ ਭੇਜਣ ਵੇਲੇ ਖ਼ਤ ਦਾ ਇਕ ਪਾਸਾ ਰਤਾ ਕੁ ਪਾੜ ਦਿਆ ਕਰਦੇ ਹਨ} । ਭਾਈ—ਹੇ ਭਾਈ ! ।੫।

ਅਵਰ—ਹੋਰ । ਭਟਿਆਣੀ ਠਕੁਰਾਣੀ—ਭੱਟਾਂ ਤੇ ਠਾਕੁਰਾਂ ਦੀਆਂ ਜ਼ਨਾਨੀਆਂ {ਭੱਟ ਤੇ ਠਾਕੁਰ ਰਾਜਪੂਤ ਬਿਰਾਦਰੀਆਂ ਹਨ} । ਪੇਰਣ—ਬੁਰਕੇ । ਸਿਰ ਖੁਰ—ਸਿਰ ਤੋਂ ਪੈਰਾਂ ਤਕ । ਮਸਾਣੀ—ਮਸਾਣਾਂ ਵਿਚ । ਬੰਕੇ—ਬਾਂਕੇ (ਖਸਮ) । ਰੈਣਿ—ਰਾਤ ।੬।

ਆਖਿ—ਆਖ ਕੇ । ਭਾਣੈ—ਭਾਣੇ ਵਿਚ, ਰਜ਼ਾ ਵਿਚ । ਕਿਸ ਥੈ—ਕਿਸ ਦੇ ਪਾਸ । ਜਾਇ—ਜਾ ਕੇ । ਰੂਆਈ—ਸ਼ਿਕੈਤ ਕੀਤੀ ਜਾਏ, ਰੋਇਆ ਜਾਏ । ਹੁਕਮਿ—ਆਪਣੇ ਹੁਕਮ ਵਿਚ । ਬਿਗਸੈ—ਖ਼ੁਸ਼ ਹੁੰਦਾ ਹੈ ।੭।

**ਅਰਥ** :—ਹੇ ਪ੍ਰਭੂ ! ਇਹ ਜਗਤ ਤੇਰਾ (ਬਣਾਇਆ ਹੋਇਆ) ਹੈ, ਤੂੰ ਇਸ ਜਗਤ ਦਾ ਮਾਲਕ ਹੈਂ । (ਉਸ ਮਾਲਕ ਦੀ ਅਚਰਜ ਖੇਡ ਹੈ) ਜਗਤ ਰਚ ਕੇ ਇਕ ਘੜੀ ਵਿਚ ਹੀ ਤਬਾਹ ਭੀ ਕਰ ਦੇਂਦਾ ਹੈ, ਤੇ ਧਨ ਦੌਲਤ ਵੰਡ ਕੇ ਹੋਰਨਾਂ ਨੂੰ ਦੇ ਦੇਂਦਾ ਹੈ ।੧।ਰਹਾਉ।

(ਅਜੇ ਕੱਲ ਦੀ ਗੱਲ ਹੈ ਕਿ ਸੈਦਪੁਰ ਵਿਚ ਰੌਣਕ ਹੀ ਰੌਣਕ ਸੀ, ਪਰ ਹੁਣ) ਕਿੱਥੇ ਹਨ (ਫ਼ੌਜੀਆਂ ਦੇ) ਖੇਡ ਤਮਾਸ਼ੇ ? ਕਿੱਥੇ ਹਨ ਘੋੜੇ ਤੇ (ਘੋੜਿਆਂ ਦੇ) ਤਬੇਲੇ ? ਕਿੱਥੇ ਗਏ ਨਗਾਰੇ ਤੇ ਤੂਤੀਆਂ ? ਕਿੱਥੇ ਹਨ ਪਸ਼ਮੀਨੇ ਦੇ ਗਾਤਰੇ ? ਤੇ ਕਿੱਥੇ ਹਨ ਉਹ (ਫ਼ੌਜੀਆਂ ਦੀਆਂ) ਲਾਲ ਬਰਦੀਆਂ ? ਕਿੱਥੇ ਹਨ ਸ਼ੀਸ਼ੇ ? ਤੇ (ਸ਼ੀਸ਼ਿਆਂ ਵਿਚੋਂ ਵੇਖੇ ਜਾਣ ਵਾਲੇ) ਸੋਹਣੇ ਮੂੰਹ ? (ਅੱਜ) ਇਥੇ (ਸੈਦਪੁਰ ਵਿਚ ਕਿਤੇ) ਨਹੀਂ ਦਿੱਸਦੇ ।੧।

ਕਿੱਥੇ ਹਨ ਉਹ ਸੋਹਣੇ ਘਰ ਮਹਲ-ਮਾੜੀਆਂ ਤੇ ਸੋਹਣੀਆਂ ਸਰਾਵਾਂ ? ਕਿੱਥੇ ਹੈ ਉਹ ਸੁਖ ਦੇਣ ਵਾਲੀ ਇਸਤ੍ਰੀ ਤੇ ਉਸ ਦੀ ਸੇਜ, ਜਿਸ ਨੂੰ ਵੇਖ ਕੇ (ਅੱਖਾਂ ਵਿਚੋਂ) ਨੀਂਦ ਮੁੱਕ ਜਾਂਦੀ ਸੀ ? ਕਿੱਥੇ ਹਨ ਉਹ ਪਾਨ ਤੇ ਪਾਨ ਵੇਚਣ ਵਾਲੀਆਂ, ਤੇ ਕਿੱਥੇ ਉਹ ਪਰਦੇਦਾਰ ਜ਼ਨਾਨੀਆਂ ? ਸਭ ਗੁੰਮ ਹੋ ਚੁਕੀਆਂ ਹਨ ।੨।

ਇਸ ਧਨ ਦੀ ਖ਼ਾਤਰ ਬਹੁਤ ਲੋਕਾਈ ਖ਼ੁਆਰ ਹੁੰਦੀ ਹੈ ਇਸ ਧਨ ਨੇ ਬਹੁਤ ਦੁਨੀਆ ਨੂੰ ਖ਼ੁਆਰ ਕੀਤਾ ਹੈ । ਪਾਪ ਜ਼ੁਲਮ ਕਰਨ ਤੋਂ ਬਿਨਾ, ਇਹ ਦੌਲਤ ਇਕੱਠੀ ਨਹੀਂ ਹੋ ਸਕਦੀ, ਤੇ ਮਰਨ ਵੇਲੇ ਇਹ (ਇਕੱਠੀ ਕਰਨ ਵਾਲੇ ਦੇ) ਨਾਲ ਨਹੀਂ ਜਾਂਦੀ । (ਪਰ ਜੀਵ ਦੇ ਕੀਹ ਵੱਸ ?) ਪਰਮਾਤਮਾ ਜਿਸ ਨੂੰ ਆਪ ਕੁਰਾਹੇ ਪਾਂਦਾ ਹੈ (ਪਹਿਲਾਂ ਉਸ ਪਾਸੋਂ ਉਸ ਦੀ) ਚੰਗਿਆਈ ਖੋਹ ਲੈਂਦਾ ਹੈ ।੩।

ਜਦੋਂ ਪਠਾਣ ਹਾਕਮਾਂ ਨੇ ਸੁਣਿਆ ਕਿ ਮੀਰ ਬਾਬਰ ਹੱਲਾ ਕਰ ਕੇ (ਵਗਾ ਤਗ) ਆ ਰਿਹਾ ਹੈ, ਤਾਂ ਉਹਨਾਂ ਅਨੇਕਾਂ ਹੀ ਪੀਰਾਂ ਨੂੰ (ਜਾਦੂ ਟੂਣੇ ਕਰਨ ਲਈ) ਰੋਕ ਰੱਖਿਆ । (ਪਰ ਉਹਨਾਂ ਦੀਆਂ ਤਸਬੀਆਂ ਫਿਰਨ ਤੇ ਭੀ) ਪੱਕੇ ਥਾਂ ਮੁਕਾਮ ਪੱਕੇ ਮਹਲ (ਮੁਗ਼ਲਾਂ ਦੀ ਲਾਈ ਅੱਗ ਨਾਲ) ਸੜ (ਕੇ ਸੁਆਹ ਹੋ) ਗਏ । ਉਹਨਾਂ ਨੇ ਪਠਾਣ ਸ਼ਾਹਜ਼ਾਦਿਆਂ ਨੂੰ ਟੋਟੇ ਕਰ ਕਰ ਕੇ (ਮਿੱਟੀ ਵਿਚ) ਰੋਲ ਦਿੱਤਾ । (ਪੀਰਾਂ ਦੀਆਂ ਤਸਬੀਆਂ ਨਾਲ) ਕੋਈ ਇੱਕ ਭੀ ਮੁਗ਼ਲ ਅੰਨ੍ਹਾ ਨਾ ਹੋਇਆ, ਕਿਸੇ ਭੀ ਪੀਰ ਨੇ ਕੋਈ ਕਰਾਮਾਤ ਕਰ ਨਾ ਵਿਖਾਈ ।੪।

ਜਦੋਂ ਮੁਗ਼ਲਾਂ ਤੇ ਪਠਾਣਾਂ ਦੀ ਲੜਾਈ ਹੋਈ, ਲੜਾਈ ਦੇ ਮੈਦਾਨ ਵਿਚ (ਦੋਹਾਂ ਧਿਰਾਂ ਨੇ) ਤਲਵਾਰ ਚਲਾਈ । ਉਹਨਾਂ ਮੁਗ਼ਲਾਂ ਨੇ ਬੰਦੂਕਾਂ ਦੇ ਨਿਸ਼ਾਨੇ ਬੰਨ੍ਹ ਬੰਨ੍ਹ ਕੇ ਗੋਲੀਆਂ ਚਲਾਈਆਂ, ਪਰ ਪਠਾਣਾਂ ਦੇ ਹੱਥ ਵਿਚ ਹੀ ਚਿੜ ਚਿੜ ਕਰ ਗਈਆਂ । ਪਰ ਹੇ ਭਾਈ ! ਧੁਰੋ ਹੀ ਜਿਨ੍ਹਾਂ ਦੀ ਉਮਰ ਦੀ ਚਿੱਠੀ ਪਾਟ ਜਾਂਦੀ ਹੈ, ਉਹਨਾਂ ਮਰਨਾ ਹੀ ਹੁੰਦਾ ਹੈ ।੫।

ਕੀਹ ਹਿੰਦੂ-ਇਸਤ੍ਰੀਆਂ, ਕੀਹ ਮੁਸਲਮਾਨ ਔਰਤਾਂ ਤੇ ਕੀਹ ਭੱਟਾਂ ਤੇ ਠਾਕੁਰਾਂ ਦੀਆਂ ਜ਼ਨਾਨੀਆਂ—ਕਈਆਂ ਦੇ ਬੁਰਕੇ ਸਿਰ ਤੋਂ ਲੈ ਕੇ ਪੈਰਾਂ ਤਕ ਲੀਰ ਲੀਰ ਹੋ ਗਏ, ਤੇ ਕਈਆਂ ਦਾ (ਮਰ ਕੇ) ਮਸਾਣਾਂ ਵਿਚ ਜਾ ਵਾਸਾ ਹੋਇਆ । (ਜੇਹੜੀਆਂ ਬਚ ਰਹੀਆਂ, ਉਹ ਭੀ ਵਿਚਾਰੀਆਂ ਕੀਹ ਬਚੀਆਂ ?) ਜਿਨ੍ਹਾਂ ਦੇ ਸੋਹਣੇ ਖਸਮ ਘਰਾਂ ਵਿਚ ਨਾਹ ਆਏ, ਉਹਨਾਂ (ਉਹ ਬਿਪਤਾ ਦੀ) ਰਾਤ ਕਿਵੇਂ ਕੱਟੀ ਹੋਵੇਗੀ ? ।੬।

ਪਰ ਇਹ ਦਰਦ-ਭਰੀ ਕਹਾਣੀ ਕਿਸ ਨੂੰ ਆਖ ਕੇ ਸੁਣਾਈ ਜਾਏ ? ਕਰਤਾਰ ਆਪ ਹੀ ਸਭ ਕੁਝ ਕਰਦਾ ਹੈ ਤੇ ਜੀਵਾਂ ਤੋਂ ਕਰਾਂਦਾ ਹੈ ।

ਹੇ ਕਰਤਾਰ ! ਦੁਖ ਹੋਵੇ ਚਾਹੇ ਸੁਖ ਹੋਵੇ ਤੇਰੀ ਰਜ਼ਾ ਵਿਚ ਹੀ ਵਾਪਰਦਾ ਹੈ । ਤੈਥੋਂ ਬਿਨਾ ਹੋਰ ਕਿਸ ਪਾਸ ਜਾ ਕੇ ਦੁੱਖ ਫਰੋਲੀਏ ?

ਹੇ ਨਾਨਕ ! ਰਜ਼ਾ ਦਾ ਮਾਲਕ ਪ੍ਰਭੂ ਆਪਣੀ ਰਜ਼ਾ ਵਿਚ ਹੀ ਜਗਤ ਦੀ ਕਾਰ ਚਲਾ ਰਿਹਾ ਹੈ ਤੇ (ਵੇਖ ਵੇਖ ਕੇ) ਸੰਤੁਸ਼ਟ ਹੋ ਰਿਹਾ ਹੈ । (ਆਪੋ ਆਪਣੇ ਕੀਤੇ ਕਰਮਾਂ ਅਨੁਸਾਰ) ਲਿਖਿਆ ਲੇਖ ਭੋਗੀਦਾ ਹੈ ।੭।੧੨।

ੴ ਸਤਿਗੁਰ ਪ੍ਰਸਾਦਿ ॥ ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥ ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥ ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥ ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥ ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥ ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥ ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥ ਤੁਮ ਰੋਵਹੁਗੇ ਓਸ ਨੋ ਤੁਮ ਕਉ ਕਉਣੁ ਰੋਈ ॥੩॥ ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥ ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥੪॥ ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥ ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥ ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥ ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥ ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥ ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥੭॥ ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥ ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥ ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥ ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥ ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥ ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥ {ਪੰਨਾ ੪੧੮}

**ਨੋਟ** :—'ਘਰੁ' ੮ ਦੀਆਂ ਇਹ ਅਸਟਪਦੀਆਂ ਆਸਾ ਤੇ ਕਾਫੀ ਦੋ ਮਿਲਵੇਂ ਰਾਗਾਂ ਵਿਚ ਗਾਵੀਆਂ ਜਾਣੀਆਂ ਹਨ ।

**ਪਦ ਅਰਥ** :—ਗੋਇਲਿ—ਗੋਇਲ ਵਿਚ, ਪਰਾਏ ਇਲਾਕੇ ਦੀ ਚਰਾਂਦ ਵਿਚ {ਨੋਟ :—ਔੜ ਲੱਗਣ ਤੇ ਕਈ ਵਾਰੀ ਲੋਕ ਆਪਣਾ ਮਾਲ-ਡੰਗਰ ਚਾਰਨ ਲਈ ਨੇੜੇ ਦੇ ਦਰਿਆ ਕੰਢੇ ਲੈ ਜਾਂਦੇ ਹਨ । ਉਸ ਥੋੜ੍ਹ-ਦਿਨੀ ਚਰਾਂਦ ਨੂੰ ਗੋਇਲ ਕਹੀਦਾ ਹੈ} । ਗੋਇਲ—ਗਵਾਲਾ । ਬਾਂਧਹਿ—ਬੰਨਦੇ ਹਨ, ਪੱਕੇ ਬਣਾਂਦੇ ਹਨ ।੧।

ਸੂਤਿਹੋ—ਮਾਇਆ ਦੇ ਮੋਹ ਵਿਚ ਰੱਬ ਵਲੋਂ ਗ਼ਾਫ਼ਿਲ ਹੋਏ ਹੇ ਪ੍ਰਾਣੀਹੋ ! ਵਣਜਾਰਾ—ਜੀਵ ।੧।ਰਹਾਉ।

ਨੀਤ ਨੀਤ—ਨਿੱਤ ਟਿਕੇ ਰਹਿਣ ਵਾਲੇ । ਬਾਂਧੀਅਹਿ—ਬੰਨ੍ਹੇ ਜਾਣ, ਬਣਾਏ ਜਾਣ । ਪਿੰਡੁ—ਸਰੀਰ । ਪਵੈ—ਢਹਿ ਪੈਂਦਾ ਹੈ । ਜੀਉ—ਜੀਵਾਤਮਾ ।੨।

ਓਹੀ ਓਹੀ—ਹਾਇ ! ਹਾਇ ! ਸੋਈ—ਉਹ ਪਰਮਾਤਮਾ ਹੀ । ਹੈ—ਹੁਣ ਮੌਜੂਦ ਹੈ । ਹੋਸੀ—ਸਦਾ ਰਹੇਗਾ ।੩।

ਪਿਟਿਹੁ—ਪਿੱਟਦੇ ਹੋ । ਕਤ ਹੀ—ਕਿਸੇ ਹਾਲਤ ਵਿਚ ਭੀ ।੪।

ਜਿਸ ਤੇ—ਜਿਸ (ਪ੍ਰਭੂ ਦੇ ਹੁਕਮ) ਨਾਲ । ਨੀਦ—ਰੱਬ ਦੀ ਯਾਦ ਵਲੋਂ ਗ਼ਫ਼ਲਤ ।੫।

ਚਲਦਾ—ਮਰਨ ਵੇਲੇ । ਸੰਪੈ—ਧਨ । ਸੰਚਹੁ—ਇਕੱਠਾ ਕਰੋ । ਬੀਚਾਰੇ—ਵਿਚਾਰ ਕੇ ।੬।

ਮਖਸੂਦੁ—ਲਾਭ । ਤਤੁ—ਅਸਲੀਅਤ । ਪਰਾਵਹੁ—ਪ੍ਰਾਪਤ ਕਰੋ ।੭।

ਸਤੁ—ਉੱਚਾ ਆਚਰਨ । ਕਿਰਸ—ਕਿਰਸਾਣੀ, ਵਾਹੀ ।੮।

ਕਰਮੁ—ਬਖ਼ਸ਼ਸ਼ ।੯।

ਤੋਟਾ—ਘਾਟਾ । ਲਾਹਾ—ਲਾਭ । ਵਾਟ—ਰਸਤਾ । ਤਿਸੁ—ਉਸ (ਪ੍ਰਭੂ) ਨੂੰ ।੧੦।

**ਅਰਥ** :—(ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੇ ਹੋਏ ਜੀਵੋ ! ਹੋਸ਼ ਕਰੋ, ਹੋਸ਼ ਕਰੋ । (ਤੁਹਾਡੇ ਸਾਹਮਣੇ ਤੁਹਾਡਾ ਸਾਥੀ) ਜੀਵ-ਵਣਜਾਰਾ (ਦੁਨੀਆ ਤੋਂ ਸਦਾ ਲਈ) ਜਾ ਰਿਹਾ ਹੈ (ਇਸੇ ਤਰ੍ਹਾਂ) ਤੁਹਾਡੀ ਵਾਰੀ ਆਵੇਗੀ । ਪਰਮਾਤਮਾ ਨੂੰ ਯਾਦ (ਰੱਖੋ) ।੧।ਰਹਾਉ।

ਜਿਵੇਂ ਕੋਈ ਗਵਾਲਾ ਪਰਾਏ ਚਰਾਂਦ ਵਿਚ (ਆਪਣਾ ਮਾਲ-ਡੰਗਰ ਚਾਰਨ ਲਈ ਲੈ ਜਾਂਦਾ ਹੈ) ਤਿਵੇਂ ਇਹ ਜਗਤ ਦੀ ਕਾਰ ਹੈ । ਜੇਹੜੇ ਆਦਮੀ (ਮੌਤ ਨੂੰ ਭੁਲਾ ਕੇ) ਪੱਕੇ ਘਰ ਮਕਾਨ ਬਣਾਂਦੇ ਹਨ, ਉਹ ਵਿਅਰਥ ਉੱਦਮ ਕਰਦੇ ਹਨ ।੧।

ਸਦਾ ਟਿਕੇ ਰਹਿਣ ਵਾਲੇ ਘਰ ਤਦੋਂ ਹੀ ਬਣਾਏ ਜਾਂਦੇ ਹਨ ਜੇ ਇਥੇ ਸਦਾ ਟਿਕੇ ਰਹਿਣਾ ਹੋਵੇ, ਪਰ ਜੇ ਕੋਈ ਮਨੁੱਖ ਵਿਚਾਰ ਕਰੇ (ਤਾਂ ਅਸਲੀਅਤ ਇਹ ਹੈ ਕਿ) ਜਦੋਂ ਜਿੰਦ ਇਥੋਂ ਤੁਰ ਪੈਂਦੀ ਹੈ ਤਾਂ ਸਰੀਰ ਭੀ ਢਹਿ ਪੈਂਦਾ ਹੈ (ਨਾਹ ਸਰੀਰ ਰਹਿੰਦਾ ਹੈ ਤੇ ਨਾਹ ਜਿੰਦ) ।੨।

(ਹੇ ਭਾਈ ! ਕਿਸੇ ਸੰਬੰਧੀ ਦੇ ਮਰਨ ਤੇ) ਕਿਉਂ ਵਿਅਰਥ 'ਹਾਇ ! ਹਾਇ' ! ਕਰਦੇ ਹੋ । ਸਦਾ-ਥਿਰ ਤਾਂ ਪਰਮਾਤਮਾ ਹੀ ਹੈ ਜੋ ਹੁਣ ਭੀ ਮੌਜੂਦ ਹੈ ਤੇ ਸਦਾ ਮੌਜੂਦ ਰਹੇਗਾ । ਜੇ ਤੁਸੀ (ਆਪਣੇ) ਉਸ ਮਰਨ ਵਾਲੇ ਦੇ ਮਰਨ ਤੇ ਰੋਂਦੇ ਹੋ ਤਾਂ (ਮਰਨਾ ਤਾਂ ਤੁਸਾਂ ਭੀ ਹੈ) ਤੁਹਾਨੂੰ ਭੀ ਕੋਈ ਰੋਵੇਗਾ ।੩।

ਹੇ ਭਾਈ ! ਤੁਸੀ (ਕਿਸੇ ਦੇ ਮਰਨ ਤੇ ਰੋਣ ਦਾ) ਵਿਅਰਥ ਪਿੱਟਣਾ ਪਿੱਟਦੇ ਹੋ, ਵਿਅਰਥ ਕੰਮ ਕਰਦੇ ਹੋ । ਜੇਹੜਾ ਮਰ ਗਿਆ ਹੈ, ਉਹ ਤਾਂ ਤੁਹਾਡਾ ਰੋਣਾ ਬਿਲਕੁਲ ਨਹੀਂ ਸੁਣਦਾ । ਤੁਸੀ (ਲੋਕਾਚਾਰੀ) ਸਿਰਫ਼ ਲੋਕਾਂ ਨੂੰ ਸੁਣਾ ਰਹੇ ਹੋ ।੪।

(ਜੀਵ ਦੇ ਕੀਹ ਵੱਸ ?) ਹੇ ਨਾਨਕ ! ਜਿਸ ਪਰਮਾਤਮਾ ਦੇ ਹੁਕਮ ਨਾਲ ਜੀਵ (ਮਾਇਆ ਦੇ ਮੋਹ ਵਿਚ) ਸੁੱਤਾ ਹੋਇਆ ਹੈ, ਉਹੀ ਇਸ ਨੂੰ ਜਗਾਂਦਾ ਹੈ । (ਪ੍ਰਭੂ ਦੀ ਮੇਹਰ ਨਾਲ) ਜੇ ਜੀਵ ਇਹ ਸਮਝ ਲਏ ਕਿ ਮੇਰਾ ਅਸਲ ਘਰ ਕਿਹੜਾ ਹੈ ਤਾਂ ਉਸ ਨੂੰ ਮਾਇਆ ਦੇ ਮੋਹ ਦੀ ਨੀਂਦ ਨਹੀਂ ਵਿਆਪਦੀ ।੫।

ਹੇ ਭਾਈ ! ਵੇਖ ਕੇ ਵਿਚਾਰ ਕੇ ਸਮਝੋ । ਜੇ ਕੋਈ ਮਰਨ ਵਾਲਾ ਮਨੁੱਖ ਮਰਨ ਵੇਲੇ ਆਪਣੇ ਨਾਲ ਕੁਝ ਧਨ ਲੈ ਜਾਂਦਾ ਹੈ ਤਾਂ ਤੁਸੀ ਭੀ ਧਨ ਬੇਸ਼ੱਕ ਜੋੜੀ ਚੱਲੋ ।੬।

(ਹੇ ਭਾਈ ! ਨਾਮ-ਸਿਮਰਨ ਦਾ ਅਜੇਹਾ) ਵਣਜ-ਵਪਾਰ ਕਰੋ, ਜਿਸ ਤੋਂ ਜੀਵਨ ਮਨੋਰਥ ਦਾ ਲਾਭ ਖੱਟ ਸਕੋ, ਨਹੀਂ ਤਾਂ ਪਛਤਾਣਾ ਪਵੇਗਾ । ਮਾੜੇ ਕੰਮ ਛੱਡੋ, ਗੁਣ ਗ੍ਰਹਣ ਕਰੋ । ਇਸ ਤਰ੍ਹਾਂ ਅਸਲ (ਖੱਟੀ) ਖੱਟੋ ।੭।

(ਹੇ ਭਾਈ !) ਧਰਮ ਨੂੰ ਧਰਤੀ ਬਣਾਵੋ, ਉਸ ਵਿਚ ਸੁੱਚਾ ਆਚਰਨ ਬੀ ਬੀਜੋ । ਬੱਸ ! ਇਹੋ ਜਿਹੀ (ਆਤਮਕ ਜੀਵਨ ਨੂੰ ਪ੍ਰਫੁਲਤ ਕਰਨ ਵਾਲੀ) ਖੇਤੀ-ਵਾਹੀ ਕਰੋ । ਜੇ ਤੁਸੀ (ਇਥੋਂ ਉੱਚੇ ਆਤਮਕ ਜੀਵਨ ਦਾ) ਲਾਭ ਖੱਟ ਕੇ ਲੈ ਜਾਵੋਗੇ ਤਾਂ (ਸਿਆਣੇ) ਵਪਾਰੀ ਸਮਝੇ ਜਾਉਗੇ ।੮।

(ਜਿਸ ਮਨੁੱਖ ਉਤੇ ਪਰਮਾਤਮਾ ਦੀ) ਬਖ਼ਸ਼ਸ਼ ਹੋਵੇ ਉਸ ਨੂੰ ਗੁਰੂ ਮਿਲਦਾ ਹੈ ਤੇ ਉਹ ਇਸ ਵਿਚਾਰ ਨੂੰ ਸਮਝਦਾ ਹੈ । ਉਹ ਪਰਮਾਤਮਾ ਦਾ ਨਾਮ ਉਚਾਰਦਾ ਹੈ, ਨਾਮ ਸੁਣਦਾ ਹੈ, ਤੇ ਨਾਮ ਵਿਚ ਹੀ ਵਿਹਾਰ ਕਰਦਾ ਹੈ ।੯।

ਸੰਸਾਰ ਦੀ ਇਹ ਕਾਰ (ਸਦਾ ਤੋਂ) ਤੁਰੀ ਆਈ ਹੈ, ਕੋਈ (ਨਾਮ ਵਿਚ ਜੁੜ ਕੇ ਆਤਮਕ) ਲਾਭ ਖੱਟਦਾ ਹੈ, (ਕੋਈ ਮਾਇਆ ਦੇ ਮੋਹ ਵਿਚ ਫਸ ਕੇ ਆਤਮਕ ਜੀਵਨ ਵਿਚ) ਘਾਟਾ ਖਾਂਦਾ ਹੈ । ਹੇ ਨਾਨਕ ! ਪਰਮਾਤਮਾ ਨੂੰ ਜੋ ਚੰਗਾ ਲੱਗਦਾ ਹੈ (ਉਹੀ ਹੁੰਦਾ ਹੈ), ਇਹੀ ਉਸ ਦੀ ਬਜ਼ੁਰਗੀ ਹੈ ।੧੦।੧੩।

**ਆਸਾ ਮਹਲਾ ੧ ॥ ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ ॥ ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ ॥੧॥ ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ ॥ ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ ॥੧॥ ਰਹਾਉ ॥ ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥ ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥੨॥ ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥ ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ ॥੩॥ ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥ ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ ॥੪॥ ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥ ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥੫॥ ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥ ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥੬॥ ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥ ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭॥ ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਵਾਣੈ ॥ ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥੮॥੧੪॥ {ਪੰਨਾ ੪੧੮-੪੧੯}**

**ਪਦ ਅਰਥ** :—ਕੁੰਡਾ—ਕੂਟਾਂ, ਪਾਸੇ । ਚਾਰੇ ਕੁੰਡਾ—ਸਾਰੀ ਸ੍ਰਿਸ਼ਟੀ । ਕੋ—ਕੋਈ ਜੀਵ । ਨੀਮ੍ਹੀ—ਨਹੀਂ । ਮੈਡਾ—ਮੇਰਾ (ਸੱਚਾ ਸਹਾਇਕ) । ਮੈ—ਮੇਰਾ । ਹਉ—ਮੈਂ । ਤੈਡਾ—ਤੇਰਾ ।੧।

ਬੀਭਾ—ਦੂਜਾ, (ਤੈਥੋਂ ਬਿਨਾ) ਕੋਈ ਹੋਰ । ਨੀਮ੍ਹਿ—ਨਹੀਂ । ਕੋ—ਕੋਈ । ਕੋ ਬੀਭਾ—ਕੋਈ ਦੂਜਾ । ਕੈ—ਕਿਸ ਨੂੰ ? ਕਰੀ—ਮੈਂ ਕਰਾਂ । ਹਿਕੋ—ਇਕੋ, ਸਿਰਫ਼ ਇੱਕ । ਧਣੀ—ਮਾਲਕ । ਸਾਚਾ—ਸਦਾ-ਥਿਰ ।੧।ਰਹਾਉ।

ਸੇਵਨਿ—ਸੇਵਾ ਕਰਦੇ ਹਨ । ਰਿਧਿ ਸਿਧਿ—ਰਿੱਧੀਆਂ ਸਿੱਧੀਆਂ, ਕਰਾਮਾਤੀ ਤਾਕਤਾਂ । ਗੁਰ ਬੁਧਿ—ਗੁਰੂ ਦੀ ਦਿੱਤੀ ਅਕਲ ਨਾਲ ।੨।

ਭੋਗੀ—ਭੋਗਾਂ ਵਿਚ ਪਰਵਿਰਤ ਰਹਿਣ ਵਾਲੇ । ਕਾਪੜੀ—ਲੀਰਾਂ ਦੇ ਬਸਤ੍ਰ ਪਹਿਨਣ ਵਾਲੇ ਫ਼ਕੀਰ । ਕਿਆ—ਕਾਹਦੇ ਲਈ, ਵਿਅਰਥ । ਦਿਸੰਤਰ—ਹੋਰ ਹੋਰ ਦੇਸ਼ਾਂ ਵਿਚ । ਨ ਚੀਨਹੀ—ਨ ਚੀਨਹਿ, ਨਹੀਂ ਖੋਜਦੇ । ਨਿਰੰਤਰ—{ਨਿਰ-ਅੰਤਰ} ਵਿੱਥ ਤੋਂ ਬਿਨਾ, ਇਕ-ਰਸ ।੩।

ਪਾਧੇ—ਪੜ੍ਹਾਣ ਵਾਲੇ । ਜੋਇਸੀ—ਜੋਤਿਸ਼ੀ । ਘਟਿ—ਘਟ ਵਿਚ, ਹਿਰਦੇ ਵਿਚ । ਬ੍ਰਹਮੁ—ਪਰਮਾਤਮਾ ।੪।

ਇਕਿ—ਕਈ {**ਨੋਟ** :—ਲਫ਼ਜ਼ 'ਇਕ' ਤੋਂ ਬਹੁ-ਵਚਨ} । ਤੀਰਥ—ਤੀਰਥਾਂ ਉਤੇ । ਆਪੁ—ਆਪਣੇ ਆਪ ਨੂੰ । ਤਾਮਸੀ—ਕ੍ਰੋਧੀ । ਤਮਸ—ਹਨੇਰਾ, ਤਮੋਗੁਣ । ਉਦਾਸਾ—ਤਿਆਗੀ ।੫।

ਬਿੰਦੁ—ਵੀਰਜ । ਰਾਖਦੇ—ਸਾਂਭਦੇ, ਰੋਕਦੇ । ਸੇ—ਉਹ ਬੰਦੇ । ਛੂਟਹੀ—ਛੂਟਹਿ, ਖ਼ਲਾਸੀ ਪਾਂਦੇ । ਭ੍ਰਮਿ—ਭਟਕਣਾ ਵਿਚ ਪੈ ਕੇ ।੬।

ਗਿਰਹੀ—ਗ੍ਰਿਹਸਤੀ । ਸਾਧਿਕਾ—(ਸੇਵਾ ਦੇ) ਸਾਧਨ ਕਰਨ ਵਾਲੇ । ਦਾਨੁ—ਸੇਵਾ, ਦੂਜਿਆਂ ਨੂੰ ਨਾਮ ਜਪਣ ਲਈ ਪ੍ਰੇਰਨਾ । ਇਸਨਾਨੁ—ਪਵਿਤ੍ਰਤਾ, ਸੁੱਚਾ ਆਚਰਨ ।੭।

ਤੇ—ਤੋਂ । ਜਾਣੀਐ—ਪਛਾਣੀਦਾ ਹੈ । ਸੋ ਸਿਵਾਣੈ—ਉਹ ਮਨੁੱਖ ਪਛਾਣਦਾ ਹੈ । ਜਾਇ—(ਜੋ ਗੁਰੂ ਪਾਸ) ਜਾਂਦਾ ਹੈ । ਸਾਚੇ—ਸੱਚ ਵਿਚ ਹੀ, ਸਦਾ-ਥਿਰ ਪ੍ਰਭੂ ਵਿਚ ਹੀ । ਮਾਨੈ—ਗਿੱਝ ਜਾਂਦਾ ਹੈ ।੮।

**ਅਰਥ** :—ਮੈਂ ਸਾਰੀ ਸ੍ਰਿਸ਼ਟੀ ਭਾਲ ਵੇਖੀ ਹੈ, ਮੈਨੂੰ ਕੋਈ ਭੀ ਆਪਣਾ (ਸੱਚਾ ਦਰਦੀ) ਨਹੀਂ ਲੱਭਾ । ਹੇ ਮੇਰੇ ਸਾਹਿਬ ! ਜੇ ਤੈਨੂੰ (ਮੇਰੀ ਬੇਨਤੀ) ਪਸੰਦ ਆਵੇ (ਤਾਂ ਮੇਹਰ ਕਰ) ਤੂੰ ਮੇਰਾ (ਰਾਖਾ ਬਣ), ਮੈਂ ਤੇਰਾ (ਸੇਵਕ) ਬਣਿਆ ਰਹਾਂ ।੧।

ਮੈਨੂੰ (ਤੇਰੇ ਦਰ ਤੋਂ ਬਿਨਾ) ਕੋਈ ਹੋਰ ਦਰ ਨਹੀਂ ਲੱਭਦਾ । ਹੋਰ ਕਿਸ ਦੇ ਅੱਗੇ ਮੈਂ ਸਲਾਮ ਕਰਾਂ ? (ਹੋਰ ਕਿਸ ਪਾਸੋਂ ਮੈਂ ਮੰਗਾਂ ?) ਸਿਰਫ਼ ਇਕ ਤੂੰ ਹੀ ਮੇਰਾ ਮਾਲਕ ਹੈਂ (ਮੈਂ ਤੈਥੋਂ ਹੀ ਇਹ ਦਾਨ ਮੰਗਦਾ ਹਾਂ ਕਿ) ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ ਮੇਰੇ ਮੂੰਹ ਵਿਚ (ਟਿਕਿਆ ਰਹੇ) ।੧।ਰਹਾਉ।

(ਲੋਕ) ਸਿੱਧ ਤੇ ਪੀਰ (ਬਣਨ ਲਈ) ਪੁੱਗੇ ਹੋਏ ਜੋਗੀਆਂ ਦੀ ਸੇਵਾ ਕਰਦੇ ਹਨ, ਤੇ ਉਹਨਾਂ ਪਾਸੋਂ ਰਿੱਧੀਆਂ ਸਿੱਧੀਆਂ (ਦੀ ਤਾਕਤ) ਮੰਗਦੇ ਹਨ । (ਮੇਰੀ ਇਕ ਤੇਰੇ ਅੱਗੇ ਹੀ ਇਹ ਅਰਦਾਸਿ ਹੈ ਕਿ) ਅਭੁੱਲ ਗੁਰੂ ਦੀ ਬਖ਼ਸ਼ੀ ਬੁੱਧੀ ਅਨੁਸਾਰ ਮੈਨੂੰ ਤੇਰਾ ਨਾਮ ਕਦੇ ਨਾਹ ਭੁੱਲੇ ।੨।

ਜੋਗੀ ਤੇ ਲੀਰਾਂ ਪਹਿਨਣ ਵਾਲੇ ਫ਼ਕੀਰ ਵਿਅਰਥ ਹੀ ਦੇਸ ਦੇਸ ਦਾ ਰਟਨ ਕਰਦੇ ਹਨ । ਉਹ ਸਤਿਗੁਰ ਦੇ ਸ਼ਬਦ ਨੂੰ ਖੋਜਦੇ ਨਹੀਂ, ਉਹ ਇਕ-ਰਸ ਸ੍ਰੇਸ਼ਟ ਅਸਲੀਅਤ ਨੂੰ ਨਹੀਂ ਖੋਜਦੇ ।੩।

ਪੰਡਿਤ ਪਾਂਧੇ ਤੇ ਜੋਤਸ਼ੀ ਨਿੱਤ ਪੁਰਾਣ ਆਦਿਕ ਪੁਸਤਕਾਂ ਹੀ ਪੜ੍ਹਦੇ ਰਹਿੰਦੇ ਹਨ । ਪਰਮਾਤਮਾ ਹਿਰਦੇ ਵਿਚ ਲੁਕਿਆ ਪਿਆ ਹੈ, ਇਹ ਲੋਕ ਅੰਦਰ-ਵੱਸਦੀ ਨਾਮ-ਵਸਤੂ ਨੂੰ ਨਹੀਂ ਪਛਾਣਦੇ ।੪।

ਅਨੇਕਾਂ ਬੰਦੇ ਤਪੀ ਬਣੇ ਹੋਏ ਹਨ, ਜੰਗਲਾਂ ਵਿਚ (ਜਾ ਕੇ) ਤਪ ਸਾਧ ਰਹੇ ਹਨ, ਤੇ ਸਦਾ ਤੀਰਥਾਂ ਉਤੇ ਨਿਵਾਸ ਰੱਖਦੇ ਹਨ । (ਤਪਾਂ ਦੇ ਕਾਰਨ ਉਹ) ਕ੍ਰੋਧ ਨਾਲ ਭਰੇ ਰਹਿੰਦੇ ਹਨ, ਆਪਣੇ ਆਤਮਕ ਜੀਵਨ ਨੂੰ ਨਹੀਂ ਖੋਜਦੇ । ਤਿਆਗੀ ਬਣਨ ਦਾ ਉਹਨਾਂ ਨੂੰ ਕੋਈ ਲਾਭ ਨਹੀਂ ਹੁੰਦਾ ।੫।

ਅਨੇਕਾਂ ਬੰਦੇ ਐਸੇ ਹਨ ਜੋ ਜਤਨ ਕਰ ਕੇ ਵੀਰਜ ਨੂੰ ਰੋਕ ਰੱਖਦੇ ਹਨ, ਤੇ ਆਪਣੇ ਆਪ ਨੂੰ ਜਤੀ ਸਦਾਂਦੇ ਹਨ । ਪਰ ਗੁਰੂ ਦੇ ਸ਼ਬਦ ਤੋਂ ਬਿਨਾ ਉਹ ਭੀ (ਕ੍ਰੋਧ ਆਦਿਕ ਤਾਮਸੀ ਸੁਭਾਵ ਤੋਂ) ਖ਼ਲਾਸੀ ਨਹੀਂ ਪ੍ਰਾਪਤ ਕਰਦੇ । (ਜਤੀ ਹੋਣ ਦੀ ਹੀ) ਭਟਕਣਾ ਵਿਚ ਪੈ ਕੇ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।੬।

(ਪਰ) ਅਨੇਕਾਂ ਗ੍ਰਿਹਸਤੀ ਐਸੇ ਹਨ ਜੋ ਸੇਵਾ ਕਰਦੇ ਹਨ ਸੇਵਾ ਦੇ ਸਾਧਨ ਕਰਦੇ ਹਨ, ਤੇ ਗੁਰੂ ਦੀ ਦਿੱਤੀ ਮਤਿ ਉਤੇ ਤੁਰਦੇ ਹਨ । ਉਹ ਨਾਮ ਜਪਦੇ ਹਨ, ਹੋਰਨਾਂ ਨੂੰ ਨਾਮ ਜਪਣ ਲਈ ਪ੍ਰੇਰਦੇ ਹਨ, ਆਪਣਾ ਆਚਰਨ ਪਵਿਤ੍ਰ ਰੱਖਦੇ ਹਨ । ਉਹ ਪਰਮਾਤਮਾ ਦੀ ਭਗਤੀ ਵਿਚ ਆਪਣੇ ਆਪ ਨੂੰ ਦ੍ਰਿੜ੍ਹ ਕਰ ਕੇ (ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ ।੭।

ਹੇ ਨਾਨਕ ! ਪਰਮਾਤਮਾ ਦਾ ਦਰ ਪਰਮਾਤਮਾ ਦਾ ਘਰ ਗੁਰੂ ਪਾਸੋਂ (ਗੁਰੂ ਦੀ ਸਰਨ ਪਿਆਂ) ਪਛਾਣਿਆ ਜਾ ਸਕਦਾ ਹੈ । ਉਹੀ ਮਨੁੱਖ ਪਛਾਣਦਾ ਹੈ ਜੋ ਗੁਰੂ ਦੇ ਪਾਸ ਜਾਂਦਾ ਹੈ । ਉਸ ਨੂੰ ਪਰਮਾਤਮਾ ਦਾ ਨਾਮ ਨਹੀਂ ਵਿਸਰਦਾ, ਉਸ ਦਾ ਮਨ ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਗਿੱਝ ਜਾਂਦਾ ਹੈ ।੮।੧੪।

**ਆਸਾ ਮਹਲਾ ੧ ॥ ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ॥ ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ ॥੧॥ ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ ॥ ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ ॥੧॥ ਰਹਾਉ ॥ ਕੂੜਾ ਲਾਲਚੁ ਛੋਡੀਐ ਤਉ ਸਾਚੁ ਪਛਾਣੈ ॥ ਗੁਰ ਕੈ ਸਬਦਿ ਸਮਾਈਐ ਪਰਮਾਰਥੁ ਜਾਣੈ ॥੨॥ ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ ॥ ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ ॥੩॥ ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥ ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ ॥੪॥ ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥ ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ ॥੫॥ ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ॥ ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ ॥੬॥ ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥ ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥੭॥ ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ ॥ ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ ॥੮॥੧੫॥ {ਪੰਨਾ ੪੧੯}**

**ਪਦ ਅਰਥ** :—ਮਨਸਾ—ਮਨ ਦਾ ਫੁਰਨਾ, ਮਾਇਕ ਫੁਰਨਾ । ਮਨਹਿ—ਮਨਿ ਹੀ, ਮਨ ਵਿਚ ਹੀ । ਸਮਾਇਲੇ—ਲੀਨ ਕਰ ਦੇ । ਭਉਜਲੁ—ਸੰਸਾਰ-ਸਮੁੰਦਰ । ਸਚਿ—ਸਦਾ-ਥਿਰ ਪ੍ਰਭੂ ਵਿਚ (ਜੁੜ ਕੇ) । ਠਾਕੁਰ—ਹੇ ਠਾਕੁਰ ! ।੧।

ਦਾਤੌ—ਦਾਤਾ । ਜਾਚਿਕ—ਮੰਗਤੇ । ਹਰਿ—ਹੇ ਹਰੀ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਛੋਡੀਐ—ਛੱਡ ਦੇਣਾ ਚਾਹੀਦਾ ਹੈ । ਤਉ—ਤਦੋਂ । ਸਬਦਿ—ਸ਼ਬਦ ਦੀ ਰਾਹੀਂ । ਸਮਾਈਐ—ਲੀਨ ਹੋ ਸਕੀਦਾ ਹੈ । ਪਰਮਾਰਥੁ—ਪਰਮ ਅਰਥ, ਸਭ ਤੋਂ ਉੱਚਾ ਧਨ ।੨।

ਰਾਜਾ—ਬਲੀ । ਲੁਭਤਉ—ਲੋਭ ਵਿਚ ਫਸਿਆ ਹੋਇਆ । ਲੋਭਾਈ—ਲੋਭ ਕਰ ਰਿਹਾ ਹੈ । ਨਿਵਾਰੀਐ—ਦੂਰ ਕੀਤਾ ਜਾ ਸਕਦਾ ਹੈ ।੩।

ਕਲਰਿ—ਕੱਲਰ ਵਿਚ । ਲਾਹਾ—ਲਾਭ । ਸਚਿ—ਸਦਾ-ਥਿਰ ਪ੍ਰਭੂ ਵਿਚ । ਕੂੜਿ—ਕੂੜ ਵਿਚ । ਗਡਾਵੈ—ਰਲ ਜਾਂਦਾ ਹੈ ।੪।

ਅੰਧਿਹੋ—ਹੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਜੀਵੋ ! ਲਾਲਚਿ—ਲਾਲਚ ਵਿਚ (ਫਸਿਆ) । ਮਨਿ—ਮਨ ਵਿਚ । ਬਿਖੁ—ਜ਼ਹਰ ।੫।

ਕੁਵਾਟੜੀ—ਭੈੜੀ ਵਾਟ, ਮਾੜਾ ਰਸਤਾ । ਮੂਸਹੁਗੇ—ਲੁੱਟੇ ਜਾਵੋਗੇ । ਅਹਿ—ਦਿਨ । ਨਿਸਿ—ਰਾਤ ।੬।

ਸੈਲੁ—ਚਟਾਨ । ਧ੍ਰਿਗੁ—ਫਿਟਕਾਰ-ਜੋਗ । ਫੀਕਾ—ਬੇ-ਰਸਾ । ਅਭ ਅੰਤਰਿ—ਅੰਦਰੋਂ ।੭।

ਨਿਧਾਨੁ—ਖ਼ਜ਼ਾਨਾ । ਗੁਰਿ—ਗੁਰੂ ਨੇ । ਮਥਿ—ਰਿੜਕ ਕੇ ।੮।

**ਅਰਥ** :—(ਹੇ ਭਾਈ ! ਆਪਣੇ ਮਨ ਵਿਚੋਂ ਉਠਦਾ) ਮਾਇਕ ਫੁਰਨਾ ਮਨ ਵਿਚ ਹੀ ਲੀਨ ਕਰ ਦੇਹ (ਮਨ ਦੇ ਪਿੱਛੇ ਲੱਗਿਆਂ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘ ਸਕੀਦਾ) । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਜੁੜਿਆਂ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ । ਹੇ ਸ੍ਰਿਸ਼ਟੀ ਦੇ ਮੁੱਢ ਪ੍ਰਭੂ ! ਹੇ ਜੁਗਾਂ ਤੋਂ ਭੀ ਪਹਿਲਾਂ ਦੇ ਪ੍ਰਭੂ ! ਹੇ ਸਭ ਦੇ ਪਾਲਣ ਵਾਲੇ ਪ੍ਰਭੂ ! ਤੂੰ ਸਭ ਜੀਵਾਂ ਉਤੇ ਦਇਆ ਕਰਨ ਵਾਲਾ ਹੈਂ । ਮੈਂ ਤੇਰੀ ਸਰਨ ਆਇਆ ਹਾਂ (ਮੈਨੂੰ ਮਨ ਦੀ ਪ੍ਰੇਰਨਾ ਤੋਂ ਬਚਾ) ।੧।

ਹੇ ਹਰੀ ! ਤੂੰ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ, ਅਸੀ ਜੀਵ (ਤੇਰੇ ਦਰ ਦੇ) ਮੰਗਤੇ ਹਾਂ, (ਸਾਨੂੰ) ਦਰਸਨ ਦੇਹ । ਗੁਰੂ ਦੀ ਸਰਨ ਪਿਆਂ ਹੀ ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਹੈ, (ਜੋ ਸਿਮਰਦਾ ਹੈ, ਉਸ ਦੇ) ਮਨ ਦਾ ਮੰਦਰ (ਹਰਿ-ਨਾਮ ਨਾਲ) ਭਿੱਜ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਮਾਇਆ ਦਾ) ਭੈੜਾ ਲਾਲਚ ਛੱਡ ਦੇਣਾ ਚਾਹੀਦਾ ਹੈ (ਮਨੁੱਖ ਜਦੋਂ ਲਾਲਚ ਛੱਡ ਦੇਂਦਾ ਹੈ) ਤਦੋਂ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾ ਲੈਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਪਰਮਾਤਮਾ ਦੇ ਨਾਮ ਵਿਚ) ਲੀਨ ਹੋ ਸਕੀਦਾ ਹੈ (ਜੇਹੜਾ ਲੀਨ ਹੁੰਦਾ ਹੈ) ਉਹ ਜੀਵਨ ਦੇ ਸਭ ਤੋਂ ਉੱਚੇ ਮਨੋਰਥ ਨੂੰ ਸਮਝ ਲੈਂਦਾ ਹੈ ।੨।

ਇਹ (ਮਾਇਆ ਦਾ) ਲੋਭੀ ਮਨ (ਸਰੀਰ-ਨਗਰ ਦਾ) ਰਾਜਾ (ਬਣ ਬੈਠਦਾ ਹੈ) ਲੋਭ ਵਿਚ ਫਸਿਆ ਹੋਇਆ (ਸਦਾ) ਮਾਇਆ ਦਾ ਲੋਭ ਕਰਦਾ ਰਹਿੰਦਾ ਹੈ । ਗੁਰੂ ਦੀ ਸਰਨ ਪੈ ਕੇ ਹੀ ਇਹ ਲੋਭ ਦੂਰ ਕੀਤਾ ਜਾ ਸਕਦਾ ਹੈ (ਜੇਹੜਾ ਮਨੁੱਖ ਲੋਭ ਦੂਰ ਕਰ ਲੈਂਦਾ ਹੈ, ਉਸ ਦੀ) ਪਰਮਾਤਮਾ ਨਾਲ ਪ੍ਰੀਤ ਬਣ ਜਾਂਦੀ ਹੈ ।੩।

ਜੇ ਕੱਲਰ ਵਿਚ ਖੇਤੀ ਬੀਜੀ ਜਾਏ, ਤਾਂ (ਬੀਜਣ ਵਾਲਾ) ਉਸ ਵਿਚੋਂ ਲਾਭ ਨਹੀਂ ਖੱਟ ਸਕਦਾ । ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਸਦਾ-ਥਿਰ ਪ੍ਰਭੂ ਵਿਚ ਰਚ-ਮਿਚ ਨਹੀਂ ਸਕਦਾ । ਝੂਠ ਝੂਠ ਵਿਚ ਹੀ ਰਲਦਾ ਹੈ ।੪।

ਹੇ ਮਾਇਆ-ਮੋਹ ਵਿਚ ਅੰਨ੍ਹੇ ਹੋਏ ਜੀਵੋ ! ਮਾਇਆ ਦਾ ਲਾਲਚ ਛੱਡ ਦੇਵਹੁ । ਲਾਲਚ ਵਿਚ (ਫਸਿਆਂ) ਭਾਰੀ ਦੁੱਖ ਸਹਿਣਾ ਪੈਂਦਾ ਹੈ । ਜਿਸ ਮਨੁੱਖ ਦੇ ਮਨ ਵਿਚ (ਲਾਲਚ ਦੇ ਥਾਂ) ਸਦਾ-ਥਿਰ ਮਾਲਕ ਵੱਸ ਪੈਂਦਾ ਹੈ, ਉਹ ਹਉਮੈ ਦੀ ਜ਼ਹਰ ਨੂੰ ਮਾਰ ਲੈਂਦਾ ਹੈ (ਉਸ ਹਉਮੈ ਨੂੰ ਮਾਰ ਮੁਕਾਂਦਾ ਹੈ ਜੋ ਆਤਮਕ ਮੌਤ ਦਾ ਕਾਰਨ ਬਣਦੀ ਹੈ) ।੫।

ਹੇ ਭਾਈ ! ਦੁਬਿਧਾ ਛੱਡ ਦੇਵਹੁ । ਇਹ ਗ਼ਲਤ ਰਸਤਾ ਹੈ (ਇਸ ਰਸਤੇ ਪੈ ਕੇ) ਲੁੱਟੇ ਜਾਵੋਗੇ । (ਮਾਇਆ-ਮੋਹ ਦੇ ਰਸਤੇ ਦੇ ਥਾਂ) ਸਤਿਗੁਰੂ ਦੀ ਸਰਨ ਪੈ ਕੇ ਦਿਨ ਰਾਤ ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ।੬।

ਮਨ ਦੇ ਮੁਰੀਦ ਮਨੁੱਖ (ਦਾ ਹਿਰਦਾ) ਪੱਥਰ ਹੈ ਚਟਾਨ ਹੈ (ਪੱਥਰ ਵਾਂਗ ਚਟਾਨ ਵਾਂਗ ਕੁਰਖ਼ਤ ਹੈ), ਉਸ ਦਾ ਜੀਵਨ ਬੇ-ਸੁਆਦ ਰਹਿੰਦਾ ਹੈ ਫਿਟਕਾਰ-ਜੋਗ ਹੈ । ਪੱਥਰ ਨੂੰ ਕਿਤਨਾ ਹੀ ਸਮਾ ਪਾਣੀ ਵਿਚ ਰੱਖਿਆ ਜਾਏ, ਤਾਂ ਵੀ ਉਹ ਅੰਦਰੋਂ ਸੁੱਕਾ ਹੀ ਰਹਿੰਦਾ ਹੈ (ਮਨਮੁਖ ਦਾ ਹਿਰਦਾ ਸਤਸੰਗ ਵਿਚ ਆ ਕੇ ਭੀ ਨਹੀਂ ਦ੍ਰਵਦਾ) ।੭।

ਪਰਮਾਤਮਾ ਦਾ ਨਾਮ (ਸਾਰੇ ਆਤਮਕ ਗੁਣਾਂ ਦਾ) ਖ਼ਜ਼ਾਨਾ ਹੈ, ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਨਾਮ ਦੇ ਦਿੱਤਾ, ਉਹ ਹੇ ਨਾਨਕ ! ਸਦਾ ਜਪ ਜਪ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਂਦਾ ਹੈ, ਉਸ ਨੂੰ ਪਰਮਾਤਮਾ ਦਾ ਨਾਮ ਕਦੇ ਭੁੱਲਦਾ ਨਹੀਂ ।੮।੧੫।

**ਆਸਾ ਮਹਲਾ ੧ ॥ ਚਲੇ ਚਲਣਹਾਰ ਵਾਟ ਵਟਾਇਆ ॥ ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ ॥੧॥ ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ॥ ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ ॥੧॥ ਰਹਾਉ ॥ ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥ ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ ॥੨॥ ਮੋਇਆ ਕਉ ਕਿਆ ਰੋਵਹੁ ਰੋਇ ਨ ਜਾਣਹੂ ॥ ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੂ ॥੩॥ ਹੁਕਮੀ ਵਜਹੁ ਲਿਖਾਇ ਆਇਆ ਜਾਣੀਐ ॥ ਲਾਹਾ ਪਲੈ ਪਾਇ ਹੁਕਮੁ ਸਿਞਾਣੀਐ ॥੪॥ ਹੁਕਮੀ ਪੈਧਾ ਜਾਇ ਦਰਗਹ ਭਾਣੀਐ ॥ ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ ॥੫॥ ਲਾਹਾ ਸਚੁ, ਨਿਆਉ ਮਨਿ ਵਸਾਈਐ ॥ ਲਿਖਿਆ ਪਲੈ ਪਾਇ ਗਰਬੁ ਵਞਾਈਐ ॥੬॥ ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ ॥ ਠਗਿ ਮੁਠੀ ਕੂੜਿਆਰ ਬੰਨ੍ਹਿ ਚਲਾਈਐ ॥੭॥ ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥ ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ ॥੮॥ ਨਾਨਕੁ ਮੰਗੈ ਸਚੁ ਗੁਰਮੁਖਿ ਘਾਲੀਐ ॥ ਮੈ ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਲੀਐ ॥੯॥੧੬॥ {ਪੰਨਾ ੪੧੯-੪੨੦}**

**ਪਦ ਅਰਥ** :—ਚਲਣਹਾਰ—ਜਿਨ੍ਹਾਂ ਜ਼ਰੂਰ ਇਥੋਂ ਚਲੇ ਜਾਣਾ ਹੈ । ਵਾਟ—(ਜੀਵਨ ਦਾ ਸਹੀ) ਰਸਤਾ । ਵਟਾਇਆ—ਵਟਾਇ, ਵਟਾ ਕੇ, ਛੱਡ ਕੇ । ਧੰਧੁ—ਧੰਧਾ, ਉਹ ਕੰਮ ਜੋ ਜੰਜਾਲ ਪਾਈ ਜਾਂਦਾ ਹੈ । ਪਿਟੇ—ਔਖਾ ਹੋ ਹੋ ਕੇ ਕਰਦਾ ਹੈ ।੧।

ਕਿਆ ਭਵੀਐ—ਭਟਕਣ ਦੀ ਲੋੜ ਨਹੀਂ ਰਹਿ ਜਾਂਦੀ । ਕਿਆ ਢੂਢੀਐ—(ਸੁਖ) ਭਾਲਣ ਦੀ ਲੋੜ ਨਹੀਂ ਰਹਿੰਦੀ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਵਿਸਰਜਿਆ—ਦੂਰ ਕੀਤਾ । ਘਰਿ—ਘਰ ਵਿਚ ।੧।ਰਹਾਉ।

ਸਚਿ—ਸਦਾ-ਥਿਰ ਪ੍ਰਭੂ ਦੇ ਸਿਮਰਨ ਵਿਚ (ਜੁੜ ਕੇ) । ਸਚਿਆਰੁ—ਸੱਚ ਦਾ ਵਪਾਰੀ । ਕੂੜ—ਕੂੜ ਵਿਚ ਲੱਗ ਕੇ । ਬਹੁੜਿ—ਮੁੜ, ਫਿਰ ।੨।

ਰੋਇ ਨਾ ਜਾਣਹੁ—ਤੁਸੀ ਰੋਣਾ ਨਹੀਂ ਜਾਣਦੇ, ਤੁਸੀ ਵੈਰਾਗ ਵਿਚ ਆਉਣਾ ਨਹੀਂ ਜਾਣਦੇ । ਰੋਵਹੁ—ਵੈਰਾਗ ਵਿਚ ਆਓ । ਸਲਾਹਿ—ਸਿਫ਼ਤਿ-ਸਾਲਾਹ ਕਰ ਕੇ ।੩।

ਵਜਹੁ—ਤਨਖ਼ਾਹ, ਰੋਜ਼ੀਨਾ । ਜਾਣੀਐ—(ਇਹ ਗੱਲ) ਸਮਝਣੀ ਚਾਹੀਦੀ ਹੈ । ਪਲੈ ਪਾਇ—ਮਿਲਦਾ ਹੈ ।੪।

ਪੈਧਾ ਜਾਇ—ਸਰੋਪਾ ਲੈ ਕੇ ਜਾਂਦਾ ਹੈ । ਸਿਰਿ—ਸਿਰ ਉਤੇ । ਬੰਦ—ਕੈਦ ਵਿਚ ।੫।

ਮਨਿ—ਮਨ ਵਿਚ । ਵਞਾਈਐ—ਦੂਰ ਕਰੀਏ । ਗਰਬੁ—ਅਹੰਕਾਰ ।੬।

ਵਾਦਿ—ਝਗੜੇ ਵਿਚ । ਮੁਠੀ—ਲੁੱਟੀ ਜਾਂਦੀ ਹੈ । ਬੰਨ੍ਹਿ—ਬੰਨ੍ਹ ਕੇ ।੭।

ਗੁਨਹਾਂ—ਪਾਪ, ਗੁਨਾਹ । ਸਬਦੁ—ਹੁਕਮ, ਸਿਫ਼ਤਿ-ਸਾਲਾਹ ।੮।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਿਹਾਲੀਐ—ਵੇਖ ।੯।

**ਅਰਥ** :—(ਜਿਸ ਨੂੰ ਪਰਮਾਤਮਾ ਨੇ) ਗੁਰੂ ਦੇ ਸ਼ਬਦ ਦੀ ਰਾਹੀਂ (ਆਪਣਾ ਆਪ) ਵਿਖਾ ਦਿੱਤਾ, ਉਸ ਦੀ ਭਟਕਣਾ ਮੁੱਕ ਜਾਂਦੀ ਹੈ, ਉਸ ਨੂੰ ਕਿਸੇ ਹੋਰ ਥਾਂ ਸੁਖ ਭਾਲਣ ਦੀ ਲੋੜ ਨਹੀਂ ਪੈਂਦੀ । ਉਸ ਨੇ ਆਪਣੇ ਅੰਦਰੋਂ ਮਾਇਆ ਦੀ ਮਮਤਾ ਦੂਰ ਕਰ ਦਿੱਤੀ, ਮਾਇਆ ਦਾ ਮੋਹ ਤਿਆਗ ਦਿੱਤਾ । ਉਹ ਉਸ ਘਰ ਵਿਚ ਆ ਟਿਕਿਆ ਜੇਹੜਾ ਸਦਾ ਲਈ ਉਸ ਦਾ ਆਪਣਾ ਬਣ ਗਿਆ (ਪ੍ਰਭੂ-ਚਰਨਾਂ ਵਿਚ ਲੀਨ ਹੋ ਗਿਆ) ।੧।ਰਹਾਉ।

(ਪਰ ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਚੰਗਾ ਨਹੀਂ ਲੱਗਦਾ ਉਹ) ਪਰਦੇਸੀ ਜੀਊੜੇ ਜੀਵਨ ਦਾ ਸਹੀ ਰਸਤਾ ਖੁੰਝ ਕੇ ਤੁਰੇ ਜਾ ਰਹੇ ਹਨ । (ਮਾਇਆ-ਮੋਹਿਆ) ਜਗਤ ਉਹੀ ਕੰਮ ਔਖਾ ਹੋ ਹੋ ਕੇ ਕਰਦਾ ਹੈ ਜੋ ਗਲ ਵਿਚ ਮਾਇਆ ਦੇ ਜੰਜਾਲ ਪਾਈ ਜਾਂਦਾ ਹੈ, (ਮਾਇਆ-ਮੋਹੇ) ਜਗਤ ਨੂੰ ਸਦਾ-ਥਿਰ ਪ੍ਰਭੂ ਦਾ ਨਾਮ ਪਿਆਰਾ ਨਹੀਂ ਲੱਗਦਾ ।੧।

ਸੱਚ ਦਾ ਵਪਾਰੀ ਜੀਵ ਸਦਾ-ਥਿਰ ਪ੍ਰਭੂ ਵਿਚ ਜੁੜ ਕੇ (ਪ੍ਰਭੂ ਨੂੰ) ਮਿਲ ਪੈਂਦਾ ਹੈ, ਝੂਠੇ ਪਦਾਰਥਾਂ ਦੇ ਮੋਹ ਵਿਚ ਲੱਗਿਆਂ ਪ੍ਰਭੂ ਨਹੀਂ ਮਿਲਦਾ । ਸਦਾ-ਥਿਰ ਪਰਮਾਤਮਾ ਵਿਚ ਚਿੱਤ ਜੋੜਿਆਂ ਮੁੜ ਮੁੜ ਜਨਮ ਵਿਚ ਨਹੀਂ ਆਵੀਦਾ ।੨।

ਹੇ ਭਾਈ ! ਤੁਸੀਂ ਮਰੇ ਸੰਬੰਧੀਆਂ ਨੂੰ ਰੋਂਦੇ ਹੋ (ਉਹਨਾਂ ਦੀ ਖ਼ਾਤਰ ਵੈਰਾਗ ਕਰਦੇ ਹੋ) ਇਹ ਵਿਅਰਥ ਕੰਮ ਹੈ । ਅਸਲ ਵਿਚ ਤੁਹਾਨੂੰ ਵੈਰਾਗ ਵਿਚ ਆਉਣ ਦੀ ਜਾਚ ਨਹੀਂ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰੋ, (ਇਹ ਗੱਲ) ਸਮਝੋ (ਕਿ ਜੰਮਣਾ ਮਰਨਾ) ਪਰਮਾਤਮਾ ਦਾ ਹੁਕਮ ਹੈ (ਇਸ ਤਰ੍ਹਾਂ ਦੁਨੀਆ ਵਲੋਂ) ਵੈਰਾਗ ਕਰਨ ਦੀ ਜਾਚ ਸਿੱਖੋ । ਇਹ ਗੱਲ ਸਮਝਣੀ ਚਾਹੀਦੀ ਹੈ ਕਿ ਹਰੇਕ ਜੀਵ ਪਰਮਾਤਮਾ ਦੀ ਰਜ਼ਾ ਵਿਚ ਹੀ ਰੋਜ਼ੀ

ਲਿਖਾ ਕੇ ਜਗਤ ਵਿਚ ਆਉਂਦਾ ਹੈ । ਉਸ ਦੀ ਰਜ਼ਾ ਨੂੰ ਪਛਾਨਣਾ ਚਾਹੀਦਾ ਹੈ, ਇਸ ਤਰ੍ਹਾਂ ਜੀਵਨ ਲਾਭ ਮਿਲਦਾ ਹੈ । ਪਰਮਾਤਮਾ ਦੀ ਰਜ਼ਾ ਵਿਚ ਹੀ (ਮਮਤਾ ਮੋਹ ਵਿਸਾਰ ਕੇ) ਜੀਵ ਇਥੋਂ ਇੱਜ਼ਤ ਖੱਟ ਕੇ ਜਾਂਦਾ ਹੈ ਤੇ ਪ੍ਰਭੂ ਦੀ ਦਰਗਾਹ ਵਿਚ ਭੀ ਆਦਰ ਪਾਂਦਾ ਹੈ । ਪ੍ਰਭੂ ਦੀ ਰਜ਼ਾ ਵਿਚ ਹੀ (ਮਮਤਾ ਮੋਹ ਵਿਚ ਫਸਣ ਕਰਕੇ) ਜੀਵਾਂ ਨੂੰ ਸਿਰ ਉਤੇ ਮਾਰ ਪੈਂਦੀ ਹੈ ਤੇ (ਜਨਮ ਮਰਨ ਦੀ) ਰੱਬੀ ਕੈਦ ਵਿਚ ਜੀਵ ਪੈਂਦੇ ਹਨ ।੩,੪,੫।

ਜੇ ਇਹ ਗੱਲ ਮਨ ਵਿਚ ਵਸਾ ਲਈਏ ਕਿ (ਹਰ ਥਾਂ) ਪਰਮਾਤਮਾ ਦਾ ਨਿਆਂ ਹੀ ਵਰਤ ਰਿਹਾ ਹੈ, ਤਾਂ ਸਦਾ-ਥਿਰ ਪ੍ਰਭੂ ਦਾ ਨਾਮ-ਲਾਭ ਖੱਟ ਲਈਦਾ ਹੈ । (ਪਰ ਕਿਸੇ ਆਪਣੀ ਚਤੁਰਾਈ ਦਾ ਉੱਦਮ ਦਾ) ਮਾਣ ਦੂਰ ਕਰ ਦੇਣਾ ਚਾਹੀਦਾ ਹੈ, (ਪ੍ਰਭੂ ਦੀ ਰਜ਼ਾ ਵਿਚ ਹੀ) ਹਰੇਕ ਜੀਵ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਪ੍ਰਾਪਤੀ ਕਰਦਾ ਹੈ ।੬।

ਜੇਹੜੀ ਜੀਵ-ਇਸਤ੍ਰੀ ਆਪਣੇ ਮਨ ਦੀ ਅਗਵਾਈ ਵਿਚ ਤੁਰਦੀ ਹੈ ਉਸ ਦੇ ਸਿਰ ਉਤੇ (ਜਨਮ ਮਰਨ ਦੇ ਗੇੜ ਦੀ) ਮਾਰ ਹੈ, ਉਹ (ਮਮਤਾ ਮੋਹ ਦੇ) ਝਗੜੇ ਵਿਚ ਹੀ ਖ਼ੁਆਰ ਹੁੰਦੀ ਹੈ । ਕੂੜ ਦੀ ਵਪਾਰਨ ਜੀਵ-ਇਸਤ੍ਰੀ (ਮਮਤਾ ਮੋਹ ਵਿਚ ਹੀ) ਠੱਗੀ ਜਾਂਦੀ ਹੈ ਲੁੱਟੀ ਜਾਂਦੀ ਹੈ, (ਮੋਹ ਦੀ ਫਾਹੀ ਵਿਚ ਬੱਝੀ ਹੋਈ ਹੀ ਇਥੋਂ ਪਰਲੋਕ ਵਲ ਤੋਰੀ ਜਾਂਦੀ ਹੈ) ।੭।

ਹੇ ਭਾਈ ! ਮਾਲਕ-ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾ, (ਅੰਤ ਨੂੰ) ਪਛੁਤਾਉਣਾ ਨਹੀਂ ਪਏਗਾ । ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ, ਉਹ ਸਾਰੇ ਗੁਨਾਹ ਬਖ਼ਸ਼ਣ ਵਾਲਾ ਹੈ ।੮।

ਹੇ ਪ੍ਰਭੂ ! ਨਾਨਕ ਤੇਰਾ ਸਦਾ-ਥਿਰ ਨਾਮ ਮੰਗਦਾ ਹੈ, (ਤੇਰੀ ਮੇਹਰ ਹੋਵੇ ਤਾਂ) ਗੁਰੂ ਦੀ ਸਰਨ ਪੈ ਕੇ ਮੈਂ ਇਹ ਘਾਲ-ਕਮਾਈ ਕਰਾਂ । ਤੈਥੋਂ ਬਿਨਾ ਮੇਰਾ ਕੋਈ ਹੋਰ ਆਸਰਾ ਨਹੀਂ ਹੈ, ਮੇਰੇ ਵਲ ਆਪਣੀ ਮੇਹਰ ਦੀ ਨਿਗਾਹ ਨਾਲ ਵੇਖ ।੯।੧੬।

**ਆਸਾ ਮਹਲਾ ੧ ॥ ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥ ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥੧॥ ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ ॥ ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥੧॥ ਰਹਾਉ ॥ ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥ ਚਲੈ ਸਦਾ ਰਜਾਇ ਅੰਕਿ ਸਮਾਵਈ ॥੨॥ ਸਚਾ ਸਾਹਿਬੁ ਮਨਿ ਵਸੈ ਵਸਿਆ ਮਨਿ ਸੋਈ ॥ ਆਪੇ ਦੇ ਵਡਿਆਈਆ ਦੇ ਤੋਟਿ ਨ ਹੋਈ ॥੩॥ ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥ ਪਥਰ ਕੀ ਬੇੜੀ ਜੇ ਚੜੈ ਭਰਨਾਲਿ ਬੁਡਾਵੈ ॥੪॥ ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ ॥ ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ ॥੫॥ ਜੰਮਣ ਮਰਣਾ ਆਖੀਐ ਤਿਨਿ ਕਰਤੈ ਕੀਆ ॥ ਆਪੁ ਗਵਾਇਆ ਮਰਿ ਰਹੇ ਫਿਰਿ ਮਰਣੁ ਨ ਥੀਆ ॥੬॥ ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ॥ ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ ॥੭॥ ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ ॥ ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ ॥੮॥੧੭॥ {ਪੰਨਾ ੪੨੦}**

**ਪਦ ਅਰਥ** :—ਢੂਢੀ—ਮੈਂ ਢੂੰਢਾਂ । ਜਾਇ—ਜਾ ਕੇ । ਘਰਿ—ਘਰ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ । ਘਰਿ—ਹਿਰਦੇ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਉਤਾਵਲਾ—ਛੇਤੀ ।੧।

ਦੇਖਾ—ਮੈਂ ਵੇਖਦਾ ਹਾਂ । ਸੋਇ—ਉਹ (ਪਰਮਾਤਮਾ) ਹੀ । ਕਮਾਇ—ਕਮਾ ਕੇ ।੧।ਰਹਾਉ।

ਸਚੁ—ਸਦਾ-ਥਿਰ ਪ੍ਰਭੂ । ਮਨਿ—ਮਨ ਵਿਚ । ਤਾ—ਤਦੋਂ । ਅੰਕਿ—ਅੰਕ ਵਿਚ, ਗੋਦ ਵਿਚ ।੨।

ਸੋਈ—ਉਹ ਪ੍ਰਭੂ । ਦੇ—ਦੇਂਦਾ ਹੈ । ਦੇ—ਦੇ ਕੇ । ਤੋਟਿ—ਘਾਟਾ ।੩।

ਅਬੇ ਤਬੇ ਕੀ—ਧਿਰ ਧਿਰ ਦੀ । ਚਾਕਰੀ—ਖ਼ੁਸ਼ਾਮਦ । ਭਰਨਾਲਿ—ਸਮੁੰਦਰ ਵਿਚ ।੪।

ਨਾਲੇ—ਨਾਲ ਹੀ । ਵਸਤੁ—ਨਾਮ-ਪਦਾਰਥ । ਘਰੁ—ਹਿਰਦਾ । ਭਾਲੇ—ਭਾਲਿ, ਭਾਲ ਕੇ ।੫।

ਤਿਨਿ ਕਰਤੈ—ਉਸ ਕਰਤਾਰ ਨੇ । ਆਪੁ—ਆਪਾ-ਭਾਵ । ਮਰਣੁ—ਜਨਮ ਮਰਨ ਦਾ ਗੇੜ ।੬।

ਸਤਿਗੁਰ ਦੇ—ਗੁਰੂ ਨੂੰ ਦੇ ਕੇ । ਕਿਨਿ—ਕਿਸ ਨੇ ? ।੭।

ਪਾਰਖੁ—ਪਰਖ ਕਰਨ ਵਾਲਾ, ਜੌਹਰੀ । ਧਣੀ—ਮਾਲਕ-ਪ੍ਰਭੂ । ਤਿਨਿ—ਉਸ (ਪ੍ਰਭੂ) ਨੇ ।੮।

**ਅਰਥ** :—ਮੈਂ ਜਿਧਰ ਵੇਖਦਾ ਹਾਂ, ਮੈਨੂੰ ਉਧਰ ਉਹ (ਪਰਮਾਤਮਾ) ਹੀ ਦਿੱਸਦਾ ਹੈ । (ਇਹ ਕਦੇ) ਨਹੀਂ ਸਮਝਣਾ ਚਾਹੀਦਾ (ਕਿ ਉਸ ਪ੍ਰਭੂ ਤੋਂ ਬਿਨਾ) ਕੋਈ ਹੋਰ (ਭੀ ਉਸ ਵਰਗਾ ਜਗਤ ਵਿਚ ਮੌਜੂਦ) ਹੈ । ਗੁਰੂ ਦੀ ਦੱਸੀ ਕਾਰ ਕਮਾ ਕੇ (ਹਰ ਥਾਂ ਪਰਮਾਤਮਾ ਦਾ) ਟਿਕਾਣਾ (ਨਿਵਾਸ) ਪਛਾਣ ਲਈਦਾ ਹੈ ।੧।ਰਹਾਉ।

(ਜਦੋਂ ਗੁਰੂ ਦੀ ਕਾਰ ਕਮਾ ਕੇ ਹਰ ਥਾਂ ਪ੍ਰਭੂ ਦਾ ਨਿਵਾਸ ਪਛਾਣ ਸਕੀਦਾ ਹੈ ਤਾਂ) ਮੈਂ ਜਾ ਕੇ ਜੰਗਲ ਨੂੰ ਕਿਉਂ (ਪਰਮਾਤਮਾ ਨੂੰ ਮਿਲਣ ਵਾਸਤੇ) ਢੂੰਢਾਂ ? ਜਿਸ ਮਨੁੱਖ ਨੂੰ ਪਰਮਾਤਮਾ ਹਰ ਥਾਂ ਦਿੱਸ ਪਏ ਉਸ ਨੂੰ ਘਰ ਵਿਚ ਹੀ ਹਰੀਆਵਲਾ ਜੰਗਲ (ਦਿੱਸਦਾ ਹੈ, ਭਾਵ, ਉਸ ਨੂੰ ਘਰ ਵਿਚ ਜੰਗਲ ਵਿਚ ਤੇ ਹਰ ਥਾਂ ਪ੍ਰਭੂ ਨਜ਼ਰੀਂ ਆਉਂਦਾ ਹੈ) । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਪ੍ਰਭੂ ਵਿਚ ਟਿਕਦਾ ਹੈ, ਪਰਮਾਤਮਾ ਤੁਰਤ ਉਸ ਦੇ ਹਿਰਦੇ-ਘਰ ਆ ਵੱਸਦਾ ਹੈ ।੧।

ਜਦੋਂ ਸਦਾ-ਥਿਰ ਪ੍ਰਭੂ ਆਪ (ਕਿਸੇ ਜੀਵ ਨੂੰ ਆਪਣੇ ਚਰਨਾਂ ਵਿਚ) ਮਿਲਾਂਦਾ ਹੈ ਤਦੋਂ ਉਹ ਉਸ ਜੀਵ ਦੇ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ । ਉਹ ਜੀਵ ਸਦਾ ਉਸ ਦੀ ਰਜ਼ਾ ਵਿਚ ਤੁਰਦਾ ਹੈ, ਤੇ ਉਸ ਦੀ ਗੋਦ ਵਿਚ ਲੀਨ ਹੋ ਜਾਂਦਾ ਹੈ ।੨।

ਸਦਾ-ਥਿਰ ਮਾਲਕ ਜਿਸ ਮਨੁੱਖ ਦੇ ਮਨ ਵਿਚ ਵੱਸ ਪੈਂਦਾ ਹੈ, ਉਸ ਮਨੁੱਖ ਨੂੰ ਆਪਣੇ ਮਨ ਵਿਚ ਵੱਸਿਆ ਹੋਇਆ ਉਹੀ ਪ੍ਰਭੂ (ਹਰ ਥਾਂ ਦਿੱਸਦਾ ਹੈ) । (ਉਸ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ) ਪ੍ਰਭੂ ਆਪ ਹੀ ਵਡਿਆਈਆਂ ਦੇਂਦਾ ਹੈ (ਤੇ ਉਸ ਦੇ ਖ਼ਜ਼ਾਨੇ ਵਿਚ ਇਤਨੀਆਂ ਵਡਿਆਈਆਂ ਹਨ ਕਿ) ਦੇਂਦਿਆਂ ਉਹ ਘਟਦੀਆਂ ਨਹੀਂ ।੩।

(ਗੁਰੂ ਦੀ ਦੱਸੀ ਕਾਰ ਕਮਾਣੀ ਛੱਡ ਕੇ) ਧਿਰ ਧਿਰ ਦੀ ਖ਼ੁਸ਼ਾਮਦ ਕੀਤਿਆਂ ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਨਹੀਂ ਹੋ ਸਕਦੀ । (ਧਿਰ ਧਿਰ ਦੀ ਖ਼ੁਸ਼ਾਮਦ ਕਰਨਾ ਇਉਂ ਹੈ, ਜਿਵੇਂ ਪੱਥਰ ਦੀ ਬੇੜੀ ਵਿਚ ਸਵਾਰ ਹੋਣਾ, ਤੇ ਜੋ ਮਨੁੱਖ ਇਸ) ਪੱਥਰ ਦੀ ਬੇੜੀ ਵਿਚ ਸਵਾਰ ਹੁੰਦਾ ਹੈ, ਉਹ (ਸੰਸਾਰ-) ਸਮੁੰਦਰ ਵਿਚ ਡੁੱਬ ਜਾਂਦਾ ਹੈ ।੪।

(ਪਰਮਾਤਮਾ ਦੇ ਨਾਮ ਦਾ ਸੌਦਾ ਕਰਨ ਵਾਸਤੇ) ਜੇ ਆਪਣਾ ਮਨ (ਗੁਰੂ ਅੱਗੇ) ਵੇਚ ਦੇਈਏ, ਤੇ ਆਪਣਾ ਸਿਰ ਭੀ ਦੇਈਏ (ਭਾਵ, ਆਪਣੇ ਮਨ ਦੇ ਪਿਛੇ ਤੁਰਨ ਦੇ ਥਾਂ ਗੁਰੂ ਦੀ ਮਤਿ ਤੇ ਤੁਰੀਏ ਅਤੇ ਆਪਣੀ ਅਕਲ ਦਾ ਮਾਣ ਭੀ ਛੱਡ ਦੇਈਏ) ਤਾਂ ਗੁਰੂ ਦੀ ਰਾਹੀਂ ਆਪਣਾ ਹਿਰਦਾ-ਘਰ ਭਾਲ ਕੇ (ਆਪਣੇ ਅੰਦਰ ਹੀ) ਨਾਮ-ਪਦਾਰਥ ਪਛਾਣ ਲਈਦਾ ਹੈ ।੫।

ਹਰ ਕੋਈ ਜਨਮ ਮਰਨ ਦੇ ਗੇੜ ਦਾ ਜ਼ਿਕਰ ਕਰਦਾ ਹੈ (ਤੇ ਇਸ ਤੋਂ ਡਰਦਾ ਭੀ ਹੈ ਇਹ ਜਨਮ ਮਰਨ ਦਾ ਚੱਕਰ) ਕਰਤਾਰ ਨੇ ਆਪ ਹੀ ਬਣਾਇਆ ਹੈ । ਜੇਹੜੇ ਜੀਵ ਆਪਾ-ਭਾਵ ਗਵਾ ਕੇ (ਮਾਇਆ ਦੇ ਮੋਹ ਵਲੋਂ) ਮਰ ਜਾਂਦੇ ਹਨ, ਉਹਨਾਂ ਨੂੰ ਇਹ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ ।੬।

(ਪਰ, ਜੀਵ ਦੇ ਕੀਹ ਵੱਸ ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ) ਧੁਰੋਂ ਹੀ ਜੀਵ ਨੂੰ ਜੇਹੜੀ ਕਾਰ ਕਰਨ ਦਾ ਹੁਕਮ ਹੁੰਦਾ ਹੈ ਜੀਵ ਉਹੀ ਕਾਰ ਕਰਦਾ ਹੈ, ਪਰ ਜੇ ਜੀਵ ਆਪਣਾ ਮਨ ਗੁਰੂ ਦੇ ਹਵਾਲੇ ਕਰ ਕੇ ਪ੍ਰਭੂ-ਚਰਨਾਂ ਵਿਚ ਟਿਕ ਜਾਏ (ਤਾਂ ਇਸ ਦਾ ਇਤਨਾ ਉੱਚਾ ਆਤਮਕ ਜੀਵਨ ਬਣ ਜਾਂਦਾ ਹੈ ਕਿ) ਕੋਈ ਭੀ ਉਸ ਦਾ ਮੁੱਲ ਨਹੀਂ ਪਾ ਸਕਦਾ ।੭।

(ਇਹ ਸਾਰੇ ਜੀਵ ਉਸ ਜੌਹਰੀ ਪਰਮਾਤਮਾ ਦੇ ਆਪਣੇ ਹੀ ਬਣਾਏ ਹੋਏ ਰਤਨ ਹਨ) ਉਹ ਮਾਲਕ ਆਪ ਹੀ ਇਹਨਾਂ ਰਤਨਾਂ ਦੀ ਪਰਖ ਕਰਦਾ ਹੈ ਤੇ (ਪਰਖ ਪਰਖ ਕੇ) ਆਪ ਹੀ ਇਹਨਾਂ ਦਾ ਮੁੱਲ ਪਾਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ ਮਾਲਕ-ਪ੍ਰਭੂ ਵੱਸ ਪੈਂਦਾ ਹੈ, ਉਸ ਨੂੰ ਸਦਾ-ਥਿਰ ਰਹਿਣ ਵਾਲੀ ਇਜ਼ਤ ਬਖ਼ਸ਼ਦਾ ਹੈ ।੮।੧੭।

**ਆਸਾ ਮਹਲਾ ੧ ॥ ਜਿਨੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥ ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥੧॥ ਬਿਨੁ ਨਾਵੈ ਕਿਉ ਛੂਟੀਐ ਜੇ ਜਾਣੈ ਕੋਈ ॥ ਗੁਰਮੁਖਿ ਹੋਇ ਤ ਛੂਟੀਐ ਮਨਮੁਖਿ ਪਤਿ ਖੋਈ ॥੧॥ ਰਹਾਉ ॥ ਜਿਨੀ ਏਕੋ ਸੇਵਿਆ ਪੂਰੀ ਮਤਿ ਭਾਈ ॥ ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ ॥੨॥ ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ॥ ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ ॥੩॥ ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ॥ ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ ॥੪॥ ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥ ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਏ ॥੫॥ ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ ॥ ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ ॥੬॥ ਜੇਹੀ ਸੇਵ ਕਰਾਈਐ ਕਰਣੀ ਭੀ ਸਾਈ ॥ ਆਪਿ ਕਰੇ ਕਿਸੁ ਆਖੀਐ ਵੇਖੈ ਵਡਿਆਈ ॥੭॥ ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ॥ ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ ॥੮॥੧੮॥ {ਪੰਨਾ ੪੨੦-੪੨੧}**

**ਪਦ ਅਰਥ** :—ਦੂਜੈ ਭਰਮਿ—ਦੂਜੇ ਭੁਲੇਖੇ ਵਿਚ, (ਪਰਮਾਤਮਾ ਦਾ ਪੱਲਾ ਛੱਡ ਕੇ) ਹੋਰ ਭਟਕਣਾ ਵਿਚ । ਭੁਲਾਈ—ਭੁਲਾਇ, ਭੁੱਲ ਕੇ, ਗ਼ਲਤੀ ਖਾ ਕੇ । ਮੂਲੁ—(ਸੰਸਾਰ-ਰੁੱਖ ਦਾ) ਮੁੱਢ । ਡਾਲੀ—(ਸੰਸਾਰ-ਰੁੱਖ ਦੀਆਂ) ਡਾਲਾਂ ਵਿਚ ਮਾਇਆ ਦੇ ਪਸਾਰੇ ਵਿਚ । ਛਾਈ—ਸੁਆਹ ।੧।

ਗੁਰਮੁਖਿ—ਗੁਰੂ ਦੇ ਸਨਮੁਖ । ਪਤਿ—ਇੱਜ਼ਤ । ਖੋਈ—ਗਵਾ ਲਈ ।੧।ਰਹਾਉ।

ਪੂਰੀ—ਮੁਕੰਮਲ, ਉਕਾਈ ਨਾਹ ਖਾਣ ਵਾਲੀ । ਭਾਈ—ਹੇ ਭਾਈ ! ਜਨ—ਪ੍ਰਭੂ ਦੇ ਸੇਵਕ ।੨।

ਭਾਈ—ਹੇ ਭਾਈ ! ਤੇ—ਤੋਂ, ਰਾਹੀਂ । ਸਾਚੇ ਪਰਥਾਈ—ਸਦਾ-ਥਿਰ ਪ੍ਰਭੂ ਦੇ ਆਸਰੇ ।੩।

ਕੇਤੀ—ਬਥੇਰੀ ਲੋਕਾਈ । ਵਾਟੜੀ—ਸੋਹਣੀ ਵਾਟ । ਸਚੀ—ਸਦਾ-ਥਿਰ ।੪।

ਉਝੜਿ—ਗ਼ਲਤ ਰਸਤੇ । ਨਰਕ—ਨਰਕਾਂ ਵਿਚ । ਮਰਿ—ਆਤਮਕ ਮੌਤੇ ਮਰ ਕੇ ।੫।

ਭਰਮਾਈਐ—ਭਟਕਦਾ ਹੈ । ਕੀਮਤਿ—ਕਦਰ ।੬।

ਸਾਈ—ਉਹੀ । ਕਿਸੁ—ਹੋਰ ਕਿਸ ਨੂੰ ? ਵੇਖੈ—ਸੰਭਾਲ ਕਰਦਾ ਹੈ ।੭।

ਦੇ—ਦੇ ਕੇ । ਛੂਟੀਐ—('ਦੂਜੇ ਭਾਵ' ਤੋਂ) ਬਚੀਦਾ ਹੈ ।੮।

**ਅਰਥ** :—(ਗੁਰੂ ਦੀ ਰਾਹੀਂ) ਜੇ ਕੋਈ ਮਨੁੱਖ ਸਮਝ ਲਏ (ਤਾਂ ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ) ਪਰਮਾਤਮਾ ਦੇ ਨਾਮ (ਵਿਚ ਜੁੜਨ) ਤੋਂ ਬਿਨਾ (ਮਾਇਆ ਦੇ ਮੋਹ ਤੋਂ) ਬਚ ਨਹੀਂ ਸਕੀਦਾ । ਗੁਰੂ ਦੇ ਦੱਸੇ ਰਸਤੇ ਉੱਤੇ ਤੁਰੇ ਤਦੋਂ ਹੀ (ਮਾਇਆ ਦੇ ਮੋਹ ਤੋਂ) ਮਨੁੱਖ ਦੀ ਖ਼ਲਾਸੀ ਹੁੰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ-ਮੋਹ-ਵਿਚ ਫਸ ਕੇ) ਆਪਣੀ ਇੱਜ਼ਤ (ਪਰਮਾਤਮਾ ਦੀਆਂ ਨਜ਼ਰਾਂ ਵਿਚ) ਗਵਾ ਲੈਂਦਾ ਹੈ ।੧।ਰਹਾਉ।

ਜਿਨ੍ਹਾਂ ਬੰਦਿਆਂ ਨੇ ਹੋਰ ਭਟਕਣਾ ਵਿਚ ਪੈ ਕੇ (ਸਹੀ ਜੀਵਨ-ਰਾਹ) ਖੁੰਝ ਕੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ, ਜੇਹੜੇ ਬੰਦੇ (ਸੰਸਾਰ-ਰੁੱਖ ਦੇ) ਮੂਲ (-ਪ੍ਰਭੂ) ਨੂੰ ਛੱਡ ਕੇ (ਸੰਸਾਰ-ਰੁੱਖ ਦੀਆਂ) ਡਾਲੀਆਂ (ਮਾਇਆ ਦੇ ਪਸਾਰੇ) ਵਿਚ ਲੱਗ ਗਏ ਉਹਨਾਂ ਨੂੰ (ਆਤਮਕ ਜੀਵਨ ਵਿਚੋਂ) ਕੁਝ ਭੀ ਨਾਹ ਮਿਲਿਆ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਇਕ ਪਰਮਾਤਮਾ ਦਾ ਸਿਮਰਨ ਕੀਤਾ, ਉਹਨਾਂ ਦੀ ਅਕਲ (ਮਾਇਆ ਦੇ ਮੋਹ ਵਿਚ) ਉਕਾਈ ਨਹੀਂ ਖਾਂਦੀ । ਪ੍ਰਭੂ ਦੇ ਉਹ ਸੇਵਕ ਉਸ ਪ੍ਰਭੂ ਦੀ ਹੀ ਸਰਨ ਵਿਚ ਟਿਕੇ ਰਹਿੰਦੇ ਹਨ ਜੋ ਸਾਰੇ ਜਗਤ ਦਾ ਮੂਲ ਹੈ ਜੋ ਜੁਗਾਂ ਦੇ ਭੀ ਸ਼ੁਰੂ ਤੋਂ ਹੈ ਅਤੇ ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ ।੨।

ਹੇ ਭਾਈ ! ਸਾਡਾ ਮਾਲਕ-ਪ੍ਰਭੂ ਬੇ-ਮਿਸਾਲ ਹੈ, ਉਸ ਵਰਗਾ ਹੋਰ ਕੋਈ ਨਹੀਂ । ਜੇ ਉਸ ਸਦਾ-ਥਿਰ ਪ੍ਰਭੂ ਦੇ ਆਸਰੇ-ਪਰਨੇ ਟਿਕੇ ਰਹੀਏ, ਤਾਂ ਉਸ ਦੀ ਮੇਹਰ ਨਾਲ ਆਤਮਕ ਆਨੰਦ ਮਿਲਦਾ ਹੈ ।੩।

ਬਥੇਰੀ ਲੋਕਾਈ ਹੋਰ ਹੋਰ ਰਸਤੇ ਦੱਸਦੀ ਹੈ, ਪਰ ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ । (ਗੁਰੂ ਦੀ ਸਰਨ ਪਿਆਂ) ਪਰਮਾਤਮਾ (ਆਪਣੇ ਮਿਲਾਪ ਦਾ) ਸਹੀ ਰਸਤਾ ਆਪ ਹੀ ਵਿਖਾ ਦੇਂਦਾ ਹੈ, (ਜੀਵ ਦੇ ਹਿਰਦੇ ਵਿਚ) ਸਦਾ-ਥਿਰ ਰਹਿਣ ਵਾਲੀ ਭਗਤੀ ਪੱਕੀ ਕਰ ਦੇਂਦਾ ਹੈ ।੪।

ਪਰ ਜੇਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਸ ਨੂੰ ਜੇ (ਸਹੀ ਰਸਤਾ) ਸਮਝਾਣ ਦੀ ਕੋਸ਼ਿਸ਼ ਭੀ ਕਰੀਏ, ਤਾਂ ਭੀ ਉਹ ਕੁਰਾਹੇ ਹੀ ਜਾਂਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਉਹ ਇਸ (ਕੁਰਾਹ ਤੋਂ) ਬਚ ਨਹੀਂ ਸਕਦਾ, (ਕੁਰਾਹੇ ਪਿਆ ਹੋਇਆ) ਉਹ ਆਤਮਕ ਮੌਤ ਸਹੇੜ ਲੈਂਦਾ ਹੈ, (ਮਾਨੋ,) ਨਰਕਾਂ ਵਿਚ ਪਿਆ ਰਹਿੰਦਾ ਹੈ ।੫।

ਜੇਹੜਾ ਮਨੁੱਖ ਹਰੀ ਦਾ ਨਾਮ ਨਹੀਂ ਸਿਮਰਦਾ ਉਹ ਜੰਮਦਾ ਹੈ ਮਰਦਾ ਹੈ ਜੰਮਦਾ ਹੈ ਮਰਦਾ ਹੈ, ਇਸੇ ਗੇੜ ਵਿਚ ਪਿਆ ਰਹਿੰਦਾ ਹੈ, (ਇਸ ਤੋਂ ਬਚਣ ਦਾ ਇਕੋ ਤਰੀਕਾ ਹੈ ਕਿ ਪਰਮਾਤਮਾ ਦਾ ਨਾਮ ਜਪੇ, ਪਰ) ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦੇ ਨਾਮ ਦੀ ਕਦਰ ਨਹੀਂ ਪੈ ਸਕਦੀ ।੬।

(ਪਰ ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਨੇ ਜਿਹੋ ਜਿਹੀ ਕਾਰੇ ਜੀਵ ਨੂੰ ਲਾਉਣਾ ਹੈ, ਜੀਵ ਨੇ ਉਸੇ ਕਾਰੇ ਲੱਗਣਾ ਹੈ । ਪਰਮਾਤਮਾ ਆਪ ਹੀ (ਸ੍ਰਿਸ਼ਟੀ) ਰਚ ਕੇ ਆਪ ਹੀ ਇਸ ਦੀ ਸੰਭਾਲ ਕਰਦਾ ਹੈ, ਇਹ ਉਸ ਦੀ ਆਪਣੀ ਹੀ ਬਜ਼ੁਰਗੀ ਹੈ । (ਉਸ ਤੋਂ ਬਿਨਾ) ਕਿਸੇ ਹੋਰ ਅੱਗੇ ਪੁਕਾਰ ਨਹੀਂ ਕੀਤੀ ਜਾ ਸਕਦੀ ।੭।

ਹੇ ਨਾਨਕ ! ਗੁਰੂ ਦੀ ਦੱਸੀ ਸੇਵਾ ਭੀ ਉਹੀ ਮਨੁੱਖ ਕਰਦਾ ਹੈ ਜਿਸ ਪਾਸੋਂ ਪਰਮਾਤਮਾ ਆਪ ਹੀ ਕਰਾਂਦਾ ਹੈ (ਨਹੀਂ ਤਾਂ ਇਹ ਮਾਇਆ ਦਾ ਮੋਹ ਬੜਾ ਪ੍ਰਬਲ ਹੈ) ਆਪਾ-ਭਾਵ ਗਵਾਇਆਂ ਹੀ ਇਸ ਤੋਂ ਖ਼ਲਾਸੀ ਹੁੰਦੀ ਹੈ । ਜੇਹੜਾ ਮਨੁੱਖ ਆਪਣਾ ਸਿਰ (ਗੁਰੂ ਦੇ) ਹਵਾਲੇ ਕਰਦਾ ਹੈ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ-ਮਾਣ ਪ੍ਰਾਪਤ ਕਰਦਾ ਹੈ ।੮।੧੮।

**ਆਸਾ ਮਹਲਾ ੧ ॥ ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ ॥ ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ॥੧॥ ਮੈ ਓਲ੍ਹਗੀਆ ਓਲ੍ਹਗੀ ਹਮ ਛੋਰੂ ਥਾਰੇ ॥ ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥੧॥ ਰਹਾਉ ॥ ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ॥ ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ ਪਾਈਐ ॥੨॥ ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ॥ ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ ॥੩॥ ਆਪਿ ਕਰੇ ਆਪੇ ਹਰੇ ਵੇਖੈ ਵਡਿਆਈ ॥ ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ ॥੪॥ ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ ॥ ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ ॥੫॥ ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ ॥ ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ ॥੬॥ ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ ॥ ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ ॥੭॥ ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ ॥ ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ ॥੮॥੧੯॥ {ਪੰਨਾ ੪੨੧}**

**ਪਦ ਅਰਥ** :—ਰੂੜੋ—ਸੁੰਦਰ । ਮਾਹਰੋ—ਪ੍ਰਬੀਨ । ਰੂੜੀ—ਸੁੰਦਰ । ਭਾਗਿ—ਕਿਸਮਤ ਨਾਲ । ਪਦੁ—ਦਰਜਾ । ਨਿਰਬਾਣੀ—ਵਾਸਨਾ-ਰਹਿਤ ।੧।

ਓਲ੍ਹਗੀਆ ਓਲ੍ਹਗੀ—ਲਾਗੀਆਂ ਦਾ ਲਾਗੀ, ਕੰਮੀਆਂ ਦਾ ਕੰਮੀ, ਦਾਸਾਂ ਦਾ ਦਾਸ । ਛੋਰੂ—ਛੋਕਰੇ, ਛੋਟੇ ਸੇਵਕ । ਥਾਰੇ—ਤੇਰੇ । ਰਹਾ—ਮੈਂ ਰਹਾਂ । ਮੁਖਿ—ਮੂੰਹ ਵਿਚ ।੧।ਰਹਾਉ।

ਘਣੀ—ਬਹੁਤ । ਮਨਿ—ਮਨ ਵਿਚ । ਭਾਣੈ—ਤੇਰੀ ਰਜ਼ਾ ਵਿਚ ਹੀ । ਭਾਈਐ—ਚੰਗੀ ਲੱਗਦੀ ਹੈ । ਹਾਥਿ—ਹੱਥ ਵਿਚ । ਪਤਿ—ਇੱਜ਼ਤ ।੨।

ਸਾਚਉ—ਸਦਾ-ਥਿਰ ਰਹਿਣ ਵਾਲਾ । ਅੰਤਰਿ—(ਹਰੇਕ ਦੇ) ਅੰਦਰ । ਸੋਈ—ਉਹ ਪ੍ਰਭੂ । ਰਵਿ ਰਹੇ—ਵਿਆਪਕ । ਕਿਨਿ—ਕਿਸ ਪਾਸੋਂ ? ।੩।

ਹਰੇ—(ਜਿੰਦ) ਲੈ ਲੈਂਦਾ ਹੈ । ਵਡਿਆਈ—ਤਾਕਤ, ਸਮਰੱਥਾ । ਨਿਹਾਲੀਐ—ਵੇਖ ਸਕੀਦਾ ਹੈ । ਇਉ—ਇਸ ਤਰ੍ਹਾਂ । ਕੀਮਤਿ—ਕਦਰ ।੪।

ਲਾਹਾ—ਲਾਭ । ਪੂਰਬਿ—ਧੁਰ ਤੋਂ, ਪਹਿਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ।੫।

ਤੋਟਾ—ਘਾਟਾ, (ਆਤਮਕ ਗੁਣਾਂ ਵਿਚ) ਕਮੀ । ਭਰਮਹਿ—ਭਟਕਦੇ ਹਨ । ਨ ਚੇਤਈ—ਨਹੀਂ ਚੇਤਦਾ ।੬।

ਜਗਿ—ਜਗਤ ਵਿਚ । ਸਾਚੇ—ਸਦਾ-ਥਿਰ ਪ੍ਰਭੂ ਵਿਚ । ਗੁਰ—ਗੁਰੂ ਨੂੰ । ਪਾਰਸੁ—ਲੋਹੇ ਆਦਿਕ ਨੂੰ ਸੋਨਾ ਬਣਾ ਦੇਣ ਵਾਲੀ ਪੱਥਰੀ । ਜੋਤੀ—ਪਰਮਾਤਮਾ ਦੀ ਜੋਤਿ ਵਿਚ ।੭।

ਅਹਿ—ਦਿਨ {ਅਹਰੱ} । ਨਿਸਿ—ਰਾਤ {ਨੀ_} । ਨਿਰਾਲਮੋ—ਨਿਰਲੇਪ, {ਨਿਰਾ-ਲਮ} ਮਾਇਆ ਨੂੰ ਜੀਵਨ ਦਾ ਆਸਰਾ ਬਣਾਣ ਤੋਂ ਬਿਨਾ । ਨਾਮਿ—ਨਾਮ ਵਿਚ ।੮।

**ਅਰਥ** :—(ਹੇ ਪ੍ਰਭੂ !) ਮੈਂ ਤੇਰੇ ਦਾਸਾਂ ਦਾ ਦਾਸ ਹਾਂ, ਮੈਂ ਤੇਰਾ ਛੋਟਾ ਜਿਹਾ ਸੇਵਕ ਹਾਂ । (ਮੇਹਰ ਕਰ) ਮੈਂ ਉਸੇ ਤਰ੍ਹਾਂ ਜੀਵਾਂ ਜਿਵੇਂ ਤੇਰੀ ਰਜ਼ਾ ਹੋਵੇ । ਮੇਰੇ ਮੂੰਹ ਵਿਚ ਆਪਣਾ ਨਾਮ ਦੇਹ ।੧।ਰਹਾਉ।

ਹੇ ਠਾਕੁਰ ! ਤੂੰ ਸੁੰਦਰ ਹੈਂ, ਤੂੰ ਸਿਆਣਾ ਹੈਂ । ਗੁਰੂ ਦੀ ਸੁੰਦਰ ਬਾਣੀ ਦੀ ਰਾਹੀਂ (ਤੇਰੀ ਪ੍ਰਾਪਤੀ ਹੋ ਸਕਦੀ ਹੈ) । ਵੱਡੀ ਕਿਸਮਤ ਨਾਲ ਗੁਰੂ ਮਿਲਦਾ ਹੈ, (ਤੇ ਗੁਰੂ ਦੇ ਮਿਲਣ ਦੇ ਨਾਲ) ਵਾਸਨਾ-ਰਹਿਤ ਆਤਮਕ ਅਵਸਥਾ ਮਿਲਦੀ ਹੈ ।੧।

ਪ੍ਰਭੂ ਦੀ ਰਜ਼ਾ ਵਿਚ (ਜੀਵ ਦੇ ਅੰਦਰ) ਉਸ ਦੇ ਦਰਸ਼ਨ ਦੀ ਤੀਬਰ ਤਾਂਘ ਪੈਦਾ ਹੁੰਦੀ ਹੈ, ਉਸ ਦੀ ਰਜ਼ਾ ਅਨੁਸਾਰ ਹੀ ਉਹ ਜੀਵ ਦੇ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ । ਪਿਆਰੇ ਠਾਕੁਰ ਦੇ ਹੱਥ ਵਿਚ ਹੀ ਸਾਰੀਆਂ ਵਡਿਆਈਆਂ ਹਨ, ਉਸ ਦੀ ਰਜ਼ਾ ਅਨੁਸਾਰ ਹੀ (ਜੀਵ ਨੂੰ ਉਸ ਦੇ ਦਰ ਤੇ) ਇੱਜ਼ਤ ਮਿਲਦੀ ਹੈ ।੨।

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ (ਕਿਤੇ) ਦੂਰ (ਬੈਠਾ) ਨਹੀਂ ਸਮਝਣਾ ਚਾਹੀਦਾ, ਹਰੇਕ ਜੀਵ ਦੇ ਅੰਦਰ ਉਹ ਆਪ ਹੀ (ਵੱਸ ਰਿਹਾ) ਹੈ । ਮੈਂ ਜਿੱਧਰ ਤੱਕਦਾ ਹਾਂ, ਉਧਰ ਹੀ ਪ੍ਰਭੂ ਭਰਪੂਰ ਹੈ । ਪਰ ਕਿਸੇ ਜੀਵ ਪਾਸੋਂ ਉਸ ਦਾ ਮੁੱਲ ਨਹੀਂ ਪੈ ਸਕਦਾ ।੩।

ਪਰਮਾਤਮਾ ਆਪ ਹੀ ਉਸਾਰਦਾ ਹੈ ਆਪ ਹੀ ਢਾਂਹਦਾ ਹੈ, (ਆਪਣੀ ਇਹ) ਤਾਕਤ ਉਹ ਆਪ ਹੀ ਵੇਖ ਰਿਹਾ ਹੈ । ਗੁਰੂ ਦੇ ਸਨਮੁਖ ਹੋ ਕੇ ਉਸ ਦਾ ਦਰਸ਼ਨ ਕਰ ਸਕੀਦਾ ਹੈ, ਤੇ ਇਸ ਤਰ੍ਹਾਂ ਉਸ ਦਾ ਮੁੱਲ ਪੈ ਸਕਦਾ ਹੈ (ਕਿ ਉਹ ਹਰ ਥਾਂ ਮੌਜੂਦ ਹੈ) ।੪।

ਜੇਹੜਾ ਮਨੁੱਖ ਗੁਰੂ ਦੀ ਦੱਸੀ ਕਾਰ ਕਰਦਾ ਹੈ ਉਸ ਨੂੰ ਇਸੇ ਜੀਵਨ ਵਿਚ ਪਰਮਾਤਮਾ ਦਾ ਨਾਮ-ਲਾਭ ਮਿਲ ਜਾਂਦਾ ਹੈ । ਪਰ ਗੁਰੂ ਭੀ ਤਦੋਂ ਹੀ ਮਿਲਦਾ ਹੈ ਜੇ ਪਿਛਲੇ ਜਨਮਾਂ ਦੇ ਕੀਤੇ ਹੋਏ ਚੰਗੇ ਕਰਮਾਂ ਦੇ ਸੰਸਕਾਰ (ਅੰਦਰ) ਮੌਜੂਦ ਹੋਣ ।੫।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਦੇ ਆਤਮਕ ਗੁਣਾਂ ਵਿਚ ਨਿੱਤ ਕਮੀ ਹੁੰਦੀ ਰਹਿੰਦੀ ਹੈ, (ਮਾਇਆ ਦੇ) ਭਟਕਾਏ ਹੋਏ ਉਹ (ਨਿੱਤ) ਭਟਕਦੇ ਰਹਿੰਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ ਵਿਚ) ਅੰਨ੍ਹਾ ਹੋ ਜਾਂਦਾ ਹੈ, ਉਹ ਪਰਮਾਤਮਾ ਨੂੰ ਚੇਤੇ ਨਹੀਂ ਕਰਦਾ । ਉਸ ਨੂੰ ਪਰਮਾਤਮਾ ਦਾ ਦਰਸ਼ਨ ਕਿਵੇਂ ਹੋਵੇ ? ।੬।

ਤਦੋਂ ਹੀ ਕਿਸੇ ਨੂੰ ਜਗਤ ਵਿਚ ਜਨਮਿਆ ਸਮਝੋ, ਜੇ ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ (ਦੇ ਚਰਨਾਂ) ਵਿਚ ਸੁਰਤਿ ਜੋੜਦਾ ਹੋਵੇ । ਜੇਹੜੇ ਮਨੁੱਖ ਗੁਰੂ ਨੂੰ ਮਿਲ ਪੈਂਦੇ ਹਨ ਉਹ ਪਾਰਸ ਬਣ ਜਾਂਦੇ ਹਨ, ਉਹਨਾਂ ਦੀ ਜੋਤਿ ਪਰਮਾਤਮਾ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੭।

ਹੇ ਨਾਨਕ ! ਪ੍ਰਭੂ ਦੇ ਨਾਮ ਵਿਚ ਜੁੜੇ ਹੋਏ ਬੰਦੇ ਸੰਤੋਖ ਵਾਲਾ ਜੀਵਨ ਗੁਜ਼ਾਰਦੇ ਹਨ, ਉਸ ਪਰਮਾਤਮਾ ਦੇ ਚਰਨਾਂ ਵਿਚ ਰੰਗੇ ਰਹਿੰਦੇ ਹਨ । ਜੇਹੜਾ ਜੇਹੜਾ ਮਨੁੱਖ ਧੁਰੋਂ ਮਿਲੀ (ਸਿਮਰਨ ਦੀ) ਕਾਰ ਕਰਦਾ ਹੈ ਉਹ ਸਦਾ ਨਿਰਲੇਪ ਰਹਿੰਦਾ ਹੈ ।੮।੧੯।

**ਆਸਾ ਮਹਲਾ ੧ ॥ ਕੇਤਾ ਆਖਣੁ ਆਖੀਐ ਤਾ ਕੇ ਅੰਤ ਨ ਜਾਣਾ ॥ ਮੈ ਨਿਧਰਿਆ ਧਰ ਏਕ ਤੂੰ ਮੈ ਤਾਣੁ ਸਤਾਣਾ ॥੧॥ ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ ॥ ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥੧॥ ਰਹਾਉ ॥ ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ ॥ ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ ॥੨॥ ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ ॥ ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ ॥੩॥ ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥ ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥੪॥ ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ ॥ ਖੋਟੇ ਨਦਰਿ ਨ ਆਵਨੀ ਲੇ ਅਗਨਿ ਜਲਾਈਐ ॥੫॥ ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥ ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥੬॥ ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ॥ ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ ॥੭॥ ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ ॥ ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ ॥੮॥੨੦॥ {ਪੰਨਾ ੪੨੧}**

**ਪਦ ਅਰਥ** :—ਆਖਣੁ—ਵਖਿਆਨ, ਵਰਨਣ । ਤਾ ਕੇ—ਉਸ ਪਰਮਾਤਮਾ ਦੇ । ਨ ਜਾਣਾ—ਮੈਂ ਨਹੀਂ ਜਾਣਦਾ । ਧਰੁ—ਆਸਰਾ । ਤਾਣੁ—ਤਾਕਤ, ਸਹਾਰਾ । ਸਤਾਣਾ—{ਸ-ਤਾਣਾ} ਤਾਣ ਵਾਲਾ, ਤਾਕਤ ਵਾਲਾ, ਤਕੜਾ ।੧।

ਸਚ ਨਾਮਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜ ਕੇ) । ਸੁਹੇਲਾ—ਸੁਖੀ । ਆਪੁ—ਆਪਾ-ਭਾਵ ।੧।ਰਹਾਉ।

ਗਰਬੁ—ਅਹੰਕਾਰ । ਵਿਚਾਰੁ—ਸੂਝ । ਦੇ—ਦੇਂਦਾ ਹੈ । ਅਧਾਰੁ—ਆਸਰਾ ।੨।

ਅਹਿ—ਦਿਨ । ਨਿਸਿ—ਰਾਤ । ਸਾਈ—ਉਹੀ । ਹੁਕਮਿ—ਹੁਕਮ ਵਿਚ । ਰਜਾਈ—ਰਜ਼ਾ ਦਾ ਮਾਲਕ ਪ੍ਰਭੂ ।੩।

ਖਜਾਨੇ—ਖ਼ਜ਼ਾਨੇ ਵਿਚ । ਠਵਰ—ਠੌਰ, ਥਾਂ । ਨ ਪਾਇਨੀ—ਨ ਪਾਇਨਿ, ਨਹੀਂ ਪਾਂਦੇ । ਜੂਠਾਨੈ—ਜੂਠ ਵਿਚ ।੪।

ਸਮਾਲੀਐ—ਚੇਤੇ ਰੱਖੀਏ । ਲੈ—ਲੈ ਕੇ ।੫।

ਆਤਮੁ—ਆਪਣਾ ਆਪ, ਆਪਣਾ ਆਤਮਕ ਜੀਵਨ । ਚੀਨਿਆ—ਪਛਾਣਿਆ । ਸੋਈ—ਉਹੀ ਬੰਦੇ ।੬।

ਸਚਿ—ਸਦਾ-ਥਿਰ ਪ੍ਰਭੂ ਵਿਚ । ਅਘਾਈ—ਰੱਜੇ । ਭੇਦੁ—ਵਿੱਥ । ਰਸਨ—ਜੀਭ ।੭।

ਹੁਕਮਿ—ਪ੍ਰਭੂ ਦੇ ਹੁਕਮ ਵਿਚ । ਨਾਨਕੈ—ਨਾਨਕ ਨੂੰ । ਅਉਗਣਿਆਰੇ—ਗੁਣ-ਹੀਣ, ਔਗੁਣੀ ।੮।

**ਅਰਥ** :—(ਪ੍ਰਭੂ ਦੀ ਹਜ਼ੂਰੀ ਵਿਚ) ਨਾਨਕ ਦੀ ਇਹ ਅਰਦਾਸ ਹੈ—ਮੈਂ ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜ ਕੇ) ਸੁਖੀ ਰਹਾਂ (ਭਾਵ, ਮੈਂ ਪਰਮਾਤਮਾ ਦੀ ਯਾਦ ਵਿਚ ਰਹਿ ਕੇ ਆਤਮਕ ਆਨੰਦ ਹਾਸਲ ਕਰਾਂ) । ਜੇਹੜਾ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਗਵਾਂਦਾ ਹੈ ਉਸ ਨੂੰ (ਇਸ ਤਰ੍ਹਾਂ ਦੀ ਅਰਦਾਸ ਕਰਨ ਦੀ) ਸਮਝ ਪੈਂਦੀ ਹੈ ਤੇ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਨਾਲ ਉਸ ਦਾ) ਮਿਲਾਪ ਹੋ ਜਾਂਦਾ ਹੈ ।੧।ਰਹਾਉ।

(ਪਰਮਾਤਮਾ ਬੇਅੰਤ ਗੁਣਾਂ ਦਾ ਮਾਲਕ ਹੈ) ਉਸ ਦੇ ਗੁਣਾਂ ਦਾ ਭਾਵੇਂ ਕਿਤਨਾ ਹੀ ਬਿਆਨ ਕੀਤਾ ਜਾਏ, ਮੈਂ ਅੰਤ ਜਾਣ ਨਹੀਂ ਸਕਦਾ ।

(ਹੇ ਪ੍ਰਭੂ ! ਮੇਰੀ ਤਾਂ ਨਿੱਤ ਇਹੀ ਅਰਦਾਸ ਹੈ) ਮੈਂ ਨਿਆਸਰੇ ਦਾ ਸਿਰਫ਼ ਤੂੰ ਹੀ ਆਸਰਾ ਹੈਂ, ਤੇ ਤੂੰ ਮੇਰਾ (ਨਿਤਾਣੇ ਦਾ) ਤਕੜਾ ਤਾਣ ਹੈਂ ।੧।

'ਮੈਂ ਵੱਡਾ, ਮੈਂ ਵੱਡਾ'—ਜਦੋਂ ਇਹ ਅਹੰਕਾਰ (ਆਪਣੇ ਅੰਦਰੋਂ) ਦੂਰ ਕਰੀਏ, ਤਦੋਂ (ਪਰਮਾਤਮਾ ਦੇ ਦਰ ਤੇ ਅਰਦਾਸ ਕਰਨ ਦੀ) ਸਮਝ ਪੈਂਦੀ ਹੈ । ਜਦੋਂ ਪਰਮਾਤਮਾ ਦੇ ਨਾਲ ਜੀਵ ਦਾ ਮਨ ਪਰਚ ਜਾਂਦਾ ਹੈ, ਤਦੋਂ ਉਹ ਪ੍ਰਭੂ ਉਸ ਨੂੰ ਆਪਣਾ ਸਦਾ-ਥਿਰ ਨਾਮ (ਜੀਵਨ ਵਾਸਤੇ) ਆਸਰਾ ਦੇ ਦੇਂਦਾ ਹੈ ।੨।

ਸਦਾ-ਥਿਰ ਪ੍ਰਭੂ ਉਹੀ ਸੇਵਾ (ਕਬੂਲ ਕਰਦਾ ਹੈ, ਜਿਸ ਦੀ ਬਰਕਤਿ ਨਾਲ ਜੀਵ) ਦਿਨ ਰਾਤ ਪ੍ਰਭੂ ਦੇ ਨਾਮ ਵਿਚ (ਜੁੜ ਕੇ) ਸੰਤੋਖ ਵਾਲਾ ਜੀਵਨ ਬਣਾਂਦਾ ਹੈ । ਜੇਹੜਾ ਮਨੁੱਖ ਰਜ਼ਾ ਦੇ ਮਾਲਕ ਪ੍ਰਭੂ ਦੇ ਹੁਕਮ ਵਿਚ ਤੁਰਦਾ ਹੈ, ਉਸ ਨੂੰ (ਜੀਵਨ-ਸਫ਼ਰ ਵਿਚ ਮਾਇਆ ਦੇ ਮੋਹ ਆਦਿਕ ਦੀ) ਕੋਈ ਰੋਕ ਨਹੀਂ ਪੈਂਦੀ ।੩।

ਜੇਹੜਾ ਮਨੁੱਖ ਰਜ਼ਾ ਦੇ ਮਾਲਕ ਪਰਮਾਤਮਾ ਦੇ ਹੁਕਮ ਵਿਚ ਤੁਰਦਾ ਹੈ ਉਹ (ਖਰਾ ਸਿੱਕਾ ਬਣ ਕੇ) ਪ੍ਰਭੂ ਖ਼ਜ਼ਾਨੇ ਵਿਚ ਪੈਂਦਾ ਹੈ ਖੋਟੇ ਸਿੱਕਿਆਂ ਨੂੰ (ਖੋਟੇ ਜੀਵਨ ਵਾਲਿਆਂ ਨੂੰ ਪ੍ਰਭੂ ਦੇ ਖ਼ਜ਼ਾਨੇ ਵਿਚ) ਢੋਈ ਨਹੀਂ ਮਿਲਦੀ, ਉਹ ਤਾਂ ਖੋਟਿਆਂ ਵਿਚ ਹੀ ਰਲੇ ਰਹਿੰਦੇ ਹਨ ।੪।

(ਹੇ ਭਾਈ !) ਸਦਾ ਹੀ ਉਸ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਸਾਂਭ ਰੱਖੋ ਜਿਸ ਨੂੰ ਮਾਇਆ ਦੇ ਮੋਹ ਦੀ ਰਤਾ ਭੀ ਮੈਲ ਨਹੀਂ ਹੈ । ਇਸ ਤਰ੍ਹਾਂ ਉਹ ਸੌਦਾ (ਖਰੀਦ) ਲਈਦਾ ਹੈ ਜੋ ਸਦਾ ਲਈ ਹੈ ਜੋ ਸਦਾ ਲਈ ਮਿਲਿਆ ਰਹਿੰਦਾ ਹੈ । ਖੋਟੇ ਸਿੱਕੇ ਪਰਮਾਤਮਾ ਦੀ ਨਜ਼ਰੇ ਹੀ ਨਹੀਂ ਚੜ੍ਹਦੇ, ਖੋਟੇ ਸਿੱਕਿਆਂ ਨੂੰ ਉਹਨਾਂ ਦੀ ਮਿਲਾਵਟ ਆਦਿਕ ਦੀ ਮੈਲ ਸਾੜਨ ਲਈ ਅੱਗ ਵਿਚ ਪਾ ਕੇ ਤਪਾਈਦਾ ਹੈ ।੫।

ਜਿਨ੍ਹਾਂ ਬੰਦਿਆਂ ਨੇ ਆਪਣੇ ਆਤਮਕ ਜੀਵਨ ਨੂੰ ਪਰਖਿਆ ਪਛਾਣਿਆ ਹੈ ਉਹੀ ਬੰਦੇ ਪਰਮਾਤਮਾ ਨੂੰ ਪਛਾਣ ਲੈਂਦੇ ਹਨ । (ਉਹ ਸਮਝ ਲੈਂਦੇ ਹਨ ਕਿ) ਇਕ ਪਰਮਾਤਮਾ ਹੀ ਆਤਮਕ ਜੀਵਨ-ਰੂਪ ਫਲ ਦੇਣ ਵਾਲਾ ਰੁੱਖ ਹੈ, ਉਸ ਪ੍ਰਭੂ-ਰੁੱਖ ਦਾ ਫਲ ਸਦਾ ਅੰਮ੍ਰਿਤ ਰੂਪ ਹੈ । {ਨੋਟ :—ਫਲ ਤੋਂ ਰੁੱਖ, ਤੇ ਰੁੱਖ ਤੋਂ ਫਲ ਦੀ ਪਛਾਣ ਕਰ ਲਈਦੀ ਹੈ । ਤਿਵੇਂ ਜਿਸ ਨੂੰ ਆਤਮਾ ਦਾ ਗਿਆਨ ਹੋ ਜਾਏ ਉਸ ਨੂੰ ਪਰਮਾਤਮਾ ਦਾ ਭੀ ਗਿਆਨ ਹੋ ਜਾਂਦਾ ਹੈ} ।੬।

ਜਿਨ੍ਹਾਂ ਮਨੁੱਖਾਂ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਫਲ ਚੱਖ ਲਿਆ, ਉਹ (ਸਦਾ) ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜ ਕੇ (ਹੋਰ ਸੁਆਦਾਂ ਵਲੋਂ) ਰੱਜੇ ਰਹਿੰਦੇ ਹਨ । ਉਹਨਾਂ ਨੂੰ (ਮਾਇਆ ਆਦਿਕ ਦੀ ਕੋਈ) ਭਟਕਣਾ ਨਹੀਂ ਰਹਿੰਦੀ, ਉਹਨਾਂ ਦੀ ਪਰਮਾਤਮਾ ਨਾਲੋਂ ਕੋਈ ਵਿੱਥ ਨਹੀਂ ਰਹਿੰਦੀ, ਉਹਨਾਂ ਦੀ ਜੀਭ ਪਰਮਾਤਮਾ ਦੇ ਨਾਮ-ਰਸ ਵਿਚ ਰਸੀ ਰਹਿੰਦੀ ਹੈ ।੭।

(ਹੇ ਜੀਵ !) ਤੂੰ ਪਰਮਾਤਮਾ ਦੇ ਹੁਕਮ ਵਿਚ (ਆਪਣੇ ਕੀਤੇ ਕਰਮਾਂ ਦੇ) ਸੰਜੋਗਾਂ ਅਨੁਸਾਰ (ਜਗਤ ਵਿਚ) ਆਇਆ ਹੈਂ, ਸਦਾ ਉਸ ਦੀ ਰਜ਼ਾ ਵਿਚ ਹੀ ਤੁਰ (ਤੇ ਨਾਮ ਦੀ ਦਾਤਿ ਮੰਗ, ਇਸੇ ਵਿਚ ਤੇਰੀ ਭਲਾਈ ਹੈ) ।

(ਮੈਨੂੰ) ਗੁਣ-ਹੀਣ ਨਾਨਕ ਨੂੰ ਸਦਾ-ਥਿਰ ਪ੍ਰਭੂ (ਦਾ ਸਿਮਰਨ-ਰੂਪ) ਗੁਣ ਮਿਲ ਜਾਏ (ਮੈਂ ਨਾਨਕ ਇਸੇ ਬਖ਼ਸ਼ਸ਼ ਨੂੰ ਸਭ ਤੋਂ ਉੱਚੀ) ਵਡਿਆਈ ਸਮਝਦਾ ਹਾਂ ।੮।੨੦।

**ਆਸਾ ਮਹਲਾ ੧ ॥ ਮਨੁ ਰਾਤਉ ਹਰਿ ਨਾਇ ਸਚੁ ਵਖਾਣਿਆ ॥ ਲੋਕਾ ਦਾ ਕਿਆ ਜਾਇ ਜਾ ਤੁਧੁ ਭਾਣਿਆ ॥੧॥ ਜਉ ਲਗੁ ਜੀਉ ਪਰਾਣ ਸਚੁ ਧਿਆਈਐ ॥ ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ ॥੧॥ ਰਹਾਉ ॥ ਸਚੀ ਤੇਰੀ ਕਾਰ ਦੇਹਿ ਦਇਆਲ ਤੂੰ ॥ ਹਉ ਜੀਵਾ ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ ॥੨॥ ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ ॥ ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ ॥੩॥ ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ ॥ ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ ॥੪॥ ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ ॥ ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ ॥੫॥ ਸਚੇ ਸਚਾ ਨੇਹੁ ਸਚੈ ਲਾਇਆ ॥ ਆਪੇ ਕਰੇ ਨਿਆਉ ਜੋ ਤਿਸੁ ਭਾਇਆ ॥੬॥ ਸਚੇ ਸਚੀ ਦਾਤਿ ਦੇਹਿ ਦਇਆਲੁ ਹੈ ॥ ਤਿਸੁ ਸੇਵੀ ਦਿਨੁ ਰਾਤਿ ਨਾਮੁ ਅਮੋਲੁ ਹੈ ॥੭॥ ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ ॥ ਨਾਨਕ ਨਦਰਿ ਕਰੇਹੁ ਮਿਲੈ ਸਚੁ ਵਾਂਢੀਆ ॥੮॥੨੧॥ {ਪੰਨਾ ੪੨੨}**

**ਪਦ ਅਰਥ** :—ਰਾਤਉ—ਰੱਤਾ ਹੋਇਆ, ਰੰਗਿਆ ਹੋਇਆ । ਨਾਇ—ਨਾਮ ਵਿਚ । ਕਿਆ ਜਾਇ—ਕੁਝ ਨਹੀਂ ਵਿਗੜਦਾ । ਤੁਧੁ—ਤੈਨੂੰ ।੧।

ਜਉ ਲਗੁ—ਜਦ ਤਕ । ਜੀਉ—ਜਿੰਦ । ਪਰਾਣ—ਸੁਆਸ । ਲਾਹਾ—ਲਾਭ । ਗਾਇ—ਗਾ ਕੇ ।੧।ਰਹਾਉ।

ਸਚੀ—ਸਦਾ-ਥਿਰ, ਉਕਾਈ-ਰਹਿਤ । ਦੇਹਿ—ਤੂੰ ਦੇਹ । ਦਇਆਲ—ਹੇ ਦਇਆਲ ! ਹਉ—ਮੈਂ । ਜੀਵਾ—ਮੈਂ ਜੀਊਂਦਾ ਹਾਂ, ਮੇਰਾ ਆਤਮਕ ਜੀਵਨ ਪਲਰਦਾ ਹੈ । ਅਧਾਰੁ—ਆਸਰਾ ।੨।

ਦਰਿ—ਦਰ ਤੇ । ਦਰਵਾਨੁ—ਦਰ ਮੱਲ ਕੇ ਬੈਠਣ ਵਾਲਾ । ਹੈਰਾਨੁ—ਅਚਰਜ ।੩।

ਦਰਗਹ—ਦਰਗਾਹ ਵਿਚ । ਹਦੂਰਿ—ਹਜ਼ੂਰੀ ਵਿਚ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੈ । ਵੇਲਾ—ਜੀਵਨ-ਸਮਾ ।੪।

ਕਰਿ—ਕਰੇ, ਕਰਦਾ ਹੈ, ਬਣਾਂਦਾ ਹੈ । ਤੋਸਾ—(ਜੀਵਨ-ਸਫ਼ਰ ਵਿਚ) ਰਸਤੇ ਦਾ ਖ਼ਰਚ । ਮਨਹੁ—ਮਨ ਤੋਂ । ਸਚੁ—ਸਦਾ-ਥਿਰ ਪ੍ਰਭੂ-ਨਾਮ । ਦੇਇ—ਦੇਂਦਾ ਹੈ ।੫।

ਸਚੇ ਨੇਹੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਨਾਲ ਪਿਆਰ । ਸਚੈ—ਸਦਾ-ਥਿਰ ਪ੍ਰਭੂ ਨੇ ਆਪ ।੬।

ਸਚੇ—ਹੇ ਸਦਾ-ਥਿਰ ਪ੍ਰਭੂ ! ਸੇਵੀ—ਮੈਂ ਸੇਂਵਦਾ ਹਾਂ, ਸਿਮਰਦਾ ਹਾਂ ।੭।

ਹਉ—ਮੈਂ । ਕਾਂਢੀਆ—ਅਖਵਾਂਦਾ ਹਾਂ । ਕਰੇਹੁ—ਕਰੋ । ਵਾਂਢੀਆ—ਮੈਨੂੰ ਵਿਛੁੜੇ ਨੂੰ ।੮।

**ਅਰਥ** :—ਜਦੋਂ ਤਕ (ਸਰੀਰ ਵਿਚ) ਜਿੰਦ ਹੈ ਤੇ ਸੁਆਸ ਹਨ (ਤਦ ਤਕ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਸਿਮਰਨਾ ਚਾਹੀਦਾ ਹੈ । ਜਿਹੜਾ ਸਿਮਰਦਾ ਹੈ ਉਸ ਨੂੰ) ਪ੍ਰਭੂ ਦੇ ਗੁਣ ਗਾ ਕੇ (ਸਿਫ਼ਤਿ-ਸਾਲਾਹ ਕਰ ਕੇ) ਆਤਮਕ ਆਨੰਦ-ਰੂਪ ਲਾਭ ਮਿਲਦਾ ਹੈ ।੧।ਰਹਾਉ।

ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗਿਆ ਜਾਏ, ਜੋ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰੇ (ਉਹ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ) ।

(ਤੇ, ਹੇ ਪ੍ਰਭੂ !) ਜਦੋਂ (ਤੇਰੀ ਸੇਵਾ-ਭਗਤੀ ਦੇ ਕਾਰਨ ਕੋਈ ਵਡਭਾਗੀ ਜੀਵ) ਤੈਨੂੰ ਪਿਆਰਾ ਲੱਗਣ ਲੱਗ ਪਏ ਤਾਂ ਇਸ ਵਿਚ ਲੋਕਾਂ ਦਾ ਕੁਝ ਨਹੀਂ ਵਿਗੜਦਾ ਕਿਉਂਕਿ ਤੇਰੀ ਸਿਫ਼ਤਿ-ਸਾਲਾਹ ਕਰਨ ਵਾਲਾ ਤੇਰੇ ਪੈਦਾ ਕੀਤੇ ਬੰਦਿਆਂ ਦਾ ਦੋਖੀ ਹੋ ਹੀ ਨਹੀਂ ਸਕਦਾ) ।੧।

ਹੇ ਦਇਆਲ ਪ੍ਰਭੂ ! ਤੂੰ ਮੈਨੂੰ ਆਪਣੀ (ਭਗਤੀ ਦੀ) ਕਾਰ ਬਖ਼ਸ਼ (ਇਹ ਕਾਰ ਐਸੀ ਹੈ ਕਿ) ਇਸ ਵਿਚ ਕੋਈ ਉਕਾਈ ਨਹੀਂ ਹੈ । ਜਿਉਂ ਜਿਉਂ ਮੈਂ ਤੇਰੀ ਸਿਫ਼ਤਿ-ਸਾਲਾਹ ਕਰਦਾ ਹਾਂ, ਮੇਰਾ ਆਤਮਕ ਜੀਵਨ ਪਲਰਦਾ ਹੈ । ਹੇ ਪ੍ਰਭੂ ! ਤੂੰ ਮੇਰੇ ਜੀਵਨ ਦੀ ਟੇਕ ਹੈਂ, ਤੂੰ ਮੇਰਾ ਆਸਰਾ ਹੈਂ ।੨।

ਹੇ ਪ੍ਰਭੂ ! ਜੋ ਮਨੁੱਖ ਤੇਰੇ ਦਰ ਤੇ ਸੇਵਕ ਬਣਦਾ ਹੈ ਜੋ ਤੇਰਾ ਦਰ ਮੱਲਦਾ ਹੈ, ਤੂੰ ਉਸ (ਦੇ ਦਿਲ) ਦਾ ਦੁਖ-ਦਰਦ ਜਾਣਦਾ ਹੈਂ । ਜਗਤ ਵੇਖ ਕੇ ਹੈਰਾਨ ਹੁੰਦਾ ਹੈ ਕਿ ਜੇਹੜਾ ਤੇਰੀ ਭਗਤੀ ਕਰਦਾ ਹੈ ਤੂੰ ਉਸ ਦਾ ਦੁਖ-ਦਰਦ ਦੂਰ ਕਰ ਦੇਂਦਾ ਹੈਂ ।੩।

ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਸ ਨੂੰ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਦੀ ਦਰਗਾਹ ਵਿਚ ਹਜ਼ੂਰੀ ਵਿਚ ਉਸ ਦਾ ਨਾਮ (-ਸਿਮਰਨ ਹੀ) ਪਰਵਾਨ ਹੁੰਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਪਛਾਣਦਾ ਹੈ (ਸ਼ਬਦ ਨਾਲ ਸਾਂਝ ਪਾਂਦਾ ਹੈ) ਉਸ ਦਾ ਜੀਵਨ-ਸਮਾ ਸਫਲ ਹੈ, ਕਬੂਲ ਹੈ ।੪।

ਜਿਨ੍ਹਾਂ ਬੰਦਿਆਂ ਨੂੰ ਸਦਾ-ਥਿਰ ਪ੍ਰਭੂ ਆਪਣਾ ਸਦਾ-ਥਿਰ ਨਾਮ ਦੇਂਦਾ ਹੈ, ਉਹ ਆਪਣੇ ਮਨ ਵਿਚੋਂ ਵਿਕਾਰ ਛੱਡ ਕੇ ਸਤ ਸੰਤੋਖ ਪ੍ਰੇਮ ਅਤੇ ਹਰਿ-ਨਾਮ ਨੂੰ (ਜੀਵਨ-ਸਫ਼ਰ ਵਿਚ) ਰਸਤੇ ਦਾ ਖ਼ਰਚ ਬਣਾਂਦੇ ਹਨ (ਆਪਣੇ ਆਤਮਕ ਜੀਵਨ ਦਾ ਆਧਾਰ ਬਣਾਂਦੇ ਹਨ) ।੫।

(ਜੇ ਕਿਸੇ ਜੀਵ ਨੂੰ) ਸਦਾ-ਥਿਰ ਪ੍ਰਭੂ ਦਾ ਸਦਾ-ਥਿਰ ਪ੍ਰੇਮ ਲੱਗਾ ਹੈ (ਤਾਂ ਇਹ ਪ੍ਰੇਮ) ਸਦਾ-ਥਿਰ ਪ੍ਰਭੂ ਨੇ ਆਪ ਹੀ ਲਾਇਆ ਹੈ । ਉਹ ਆਪ ਹੀ ਨਿਆਂ ਕਰਦਾ ਹੈ (ਕਿ ਕਿਸ ਨੂੰ ਪ੍ਰੇਮ ਦੀ ਦਾਤਿ ਦੇਣੀ ਹੈ), ਜੋ ਉਸ ਨੂੰ ਪਸੰਦ ਆਉਂਦਾ ਹੈ (ਉਹੀ ਨਿਆਂ ਹੈ) ।੬।

ਮੈਂ (ਭੀ) ਦਿਨ ਰਾਤ ਉਸ ਪ੍ਰਭੂ ਦਾ ਸਿਮਰਨ ਕਰਦਾ ਹਾਂ ਜਿਸ ਦਾ ਨਾਮ ਅਮੋਲਕ ਹੈ ਜੋ ਸਦਾ ਜੀਵਾਂ ਉਤੇ ਦਇਆ ਕਰਦਾ ਹੈ । (ਮੈਂ ਉਸ ਦੇ ਦਰ ਤੇ ਅਰਦਾਸ ਕਰਦਾ ਹਾਂ—) ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ! ਮੈਨੂੰ ਆਪਣੇ ਨਾਮ ਦੀ ਦਾਤਿ ਦੇਹ, ਇਹ ਦਾਤਿ ਸਦਾ ਕਾਇਮ ਰਹਿਣ ਵਾਲੀ ਹੈ ।੭।

ਹੇ ਨਾਨਕ ! (ਪ੍ਰਭੂ-ਦਰ ਤੇ ਸਦਾ ਇਉਂ ਅਰਦਾਸ ਕਰ—ਹੇ ਪ੍ਰਭੂ !) ਤੂੰ ਉੱਤਮ ਹੈਂ, ਮੈਂ ਨੀਚ ਹਾਂ (ਪਰ ਫਿਰ ਭੀ ਮੈਂ ਤੇਰਾ) ਸੇਵਕ ਅਖਵਾਂਦਾ ਹਾਂ । ਮੇਰੇ ਉੱਤੇ ਮੇਹਰ ਦੀ ਨਜ਼ਰ ਕਰ, (ਤਾ ਕਿ) ਮੈਨੂੰ (ਤੇਰੇ ਚਰਨਾਂ ਤੋਂ) ਵਿਛੁੜੇ ਹੋਏ ਨੂੰ ਤੇਰਾ ਸਦਾ-ਥਿਰ ਨਾਮ ਮਿਲ ਜਾਏ ।੮।੨੧।

**ਆਸਾ ਮਹਲਾ ੧ ॥ ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ ॥ ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ ॥੧॥ ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ ॥ ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ ॥੧॥ ਰਹਾਉ ॥ ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥ ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ ॥੨॥ ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ ॥ ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ ॥੩॥ ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ॥ ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ ॥੪॥ ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥ ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ ॥੫॥ ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ ॥ ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ ॥੬॥ ਜਿਉ ਤੂੰ ਰਾਖਹਿ ਤਿਉ ਰਹਾ ਹਰਿ ਨਾਮ ਅਧਾਰਾ ॥ ਅੰਤਿ ਸਖਾਈ ਪਾਇਆ ਜਨ ਮੁਕਤਿ ਦੁਆਰਾ ॥੭॥ ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ ॥ ਨਾਨਕ ਨਾਮੁ ਨ ਵੀਸਰੈ ਪੂਰਾ ਗੁਰੁ ਤਾਰੇ ॥੮॥੨੨॥ {ਪੰਨਾ ੪੨੨}**

**ਪਦ ਅਰਥ** :—ਆਵਣ ਜਾਣਾ—ਆਉਣਾ ਜਾਣਾ, ਜੰਮਣ ਮਰਨਾ, ਜਨਮ ਮਰਨ ਦਾ ਚੱਕਰ । ਕਿਉ ਰਿਹੈ—ਨਹੀਂ ਮੁਕ ਸਕਦਾ । ਮੇਲਾ—ਪ੍ਰਭੂ ਨਾਲ ਮਿਲਾਪ । ਕਿਉ ਹੋਈ—ਨਹੀਂ ਹੋ ਸਕਦਾ । ਘਣੋ—ਬਹੁਤ । ਸਹਸਾ—ਸਹਮ । ਦੋਈ—ਦ੍ਵੈਤ ਵਿਚ, (ਪਰਮਾਤਮਾ ਨੂੰ ਛੱਡ ਕੇ) ਦੂਜੇ (ਦੇ ਮੋਹ) ਵਿਚ, ਮਾਇਆ ਦੇ ਮੋਹ ਵਿਚ ।੧।

ਕਿਆ ਜੀਵਨਾ—ਅਸਲ ਜੀਵਨ ਨਹੀਂ । ਫਿਟੁ ਧ੍ਰਿਗੁ—ਫਿਟਕਾਰ-ਜੋਗ । ਚਤੁਰਾਈ—ਸਿਆਣਪ । ਸਾਧੁ—ਜਿਸ ਨੇ ਆਪਣੇ ਇੰਦ੍ਰਿਆਂ ਨੂੰ ਸਾਧ ਲਿਆ ਹੈ । ਨ ਭਾਈ—ਚੰਗੀ ਨਾਹ ਲੱਗੀ ।੧।ਰਹਾਉ।

ਤਉ—ਤਦੋਂ । ਰਹੈ—ਮੁੱਕਦਾ ਹੈ । ਰਾਸਿ—ਸਰਮਾਇਆ, ਪੂੰਜੀ । ਦੇਇ—ਦੇਂਦਾ ਹੈ । ਕੂਰਾ—ਝੂਠਾ ।੨।

ਕਉ—ਨੂੰ । ਮਿਲਿ ਰਹੈ—ਮਿਲਿਆ ਰਹੇ । ਧਨੁ ਧਨੁ—'ਧਨ ਧਨ' ਆਖ ਕੇ, ਸ਼ੁਕਰ ਸ਼ੁਕਰ ਕਰ ਕੇ । ਅਪਰੰਪਰਾ—ਜੋ ਪਰੇ ਤੋਂ ਪਰੇ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।੩।

ਨਟੂਐ—ਨਟ ਨੇ, ਮਦਾਰੀ ਨੇ । ਬਾਜੀ—ਖੇਡ । ਦੇਖੀਐ—ਦੇਖੀਦਾ ਹੈ । ਉਝਰਤ—ਉਜੜਦਿਆਂ । ਬਾਰਾ—ਚਿਰ, ਦੇਰ ।੪।

ਹਉਮੈ ਚਉਪੜਿ—ਹਉਮੈ ਦਾ ਚਉਪੜ । ਝੂਠੇ ਅਹੰਕਾਰਾ—ਝੂਠ ਤੇ ਅਹੰਕਾਰ (ਦੀਆਂ ਨਰਦਾਂ) ਨਾਲ । ਜਿਣੈ—ਜਿੱਤਦਾ ਹੈ ।੫।

ਅੰਧੁਲੈ ਹਥਿ—ਅੰਨ੍ਹੇ ਮਨੁੱਖ ਦੇ ਹੱਥ ਵਿਚ । ਟੋਹਣੀ—ਡੰਗੋਰੀ, ਸੋਟੀ । ਟੇਕ—ਸਹਾਰਾ । ਨਿਸਿ—ਰਾਤ । ਦਉਤ—{ ੱਤ} ਚਾਨਣ । ਸਵਾਰੈ—ਸਵੇਰੇ । ਦਉਤ ਸਵਾਰੈ—ਸਵੇਰ ਦੇ ਚਾਨਣ ਵੇਲੇ, ਦਿਨੇ ।੬।

ਨਾਮ ਆਧਾਰਾ—ਨਾਮ ਦਾ ਆਸਰਾ । ਅੰਤਿ—ਅੰਤ ਤਕ (ਨਿਭਣ ਵਾਲਾ) । ਸਖਾਈ—ਮਿੱਤਰ, ਸਾਥੀ । ਜਨ—ਦਾਸ ਨੂੰ । ਮੁਕਤਿ—ਮਾਇਆ ਦੇ ਮੋਹ ਤੋਂ ਖ਼ਲਾਸੀ । ਦੁਆਰਾ—ਰਸਤਾ, ਦਰਵਾਜ਼ਾ ।੭।

ਜਪਿ—ਜਪ ਕੇ । ਮੁਰਾਰੇ ਨਾਮੁ—ਪਰਮਾਤਮਾ ਦਾ ਨਾਮ ।੮।

ਅਰਥ :—ਜਿਸ ਮਨੁੱਖ ਨੇ ਸਾਧੂ ਗੁਰੂ ਦੀ (ਦੱਸੀ) ਸੇਵਾ ਨਹੀਂ ਕੀਤੀ, ਜਿਸ ਨੂੰ ਪਰਮਾਤਮਾ ਦੀ ਭਗਤੀ ਚੰਗੀ ਨਹੀਂ ਲੱਗੀ, ਜੋ (ਸਾਰੀ ਉਮਰ) ਪਰਮਾਤਮਾ ਦੇ ਨਾਮ ਤੋਂ ਵਾਂਜਿਆ ਰਿਹਾ, ਉਸ ਦਾ ਜੀਊਣਾ ਅਸਲ ਜੀਊਣ ਨਹੀਂ ਹੈ । (ਜੇ ਉਹ ਮਨੁੱਖ ਦੁਨੀਆਦਾਰੀ ਵਾਲੀ ਕੋਈ ਸਿਆਣਪ ਵਿਖਾ ਰਿਹਾ ਹੈ ਤਾਂ ਉਸ ਦੀ ਉਹ) ਸਿਆਣਪ ਫਿਟਕਾਰਜੋਗ ਹੈ ।੧।ਰਹਾਉ।

(ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ) ਜਨਮ ਮਰਨ ਦਾ ਗੇੜ ਨਹੀਂ ਮੁੱਕਦਾ, ਪਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ, ਜਨਮ ਮਰਨ ਦਾ ਭਾਰਾ ਕਲੇਸ਼ ਬਣਿਆ ਰਹਿੰਦਾ ਹੈ ਤੇ ਮਾਇਆ ਦੇ ਮੋਹ ਵਿਚ ਫਸੇ ਰਹਿਣ ਦੇ ਕਾਰਨ (ਜਿੰਦ ਨੂੰ) ਨਿੱਤ ਸਹਮ (ਖਾਂਦਾ ਰਹਿੰਦਾ) ਹੈ ।੧।

ਜਨਮ ਮਰਨ ਦਾ ਚੱਕਰ ਤਦੋਂ ਹੀ ਮੁੱਕਦਾ ਹੈ ਜਦੋਂ ਪੂਰਾ ਸਤਿਗੁਰੂ ਮਿਲਦਾ ਹੈ । ਗੁਰੂ ਪਰਮਾਤਮਾ ਦਾ ਨਾਮ-ਧਨ (ਰੂਪ) ਸਰਮਾਇਆ ਦੇਂਦਾ ਹੈ (ਜਿਸ ਦੀ ਬਰਕਤਿ ਨਾਲ) ਝੂਠੀ ਮਾਇਆ ਦੀ ਖ਼ਾਤਰ ਭਟਕਣਾ ਮੁੱਕ ਜਾਂਦੀ ਹੈ ।੨।

ਗੁਰੂ ਦੀ ਸਰਨ ਪੈ ਕੇ ਮਨੁੱਖ ਸਾਧ ਸੰਗਤਿ ਵਿਚ ਟਿਕਿਆ ਰਹਿੰਦਾ ਹੈ, ਪਰਮਾਤਮਾ ਦਾ ਸ਼ੁਕਰ ਸ਼ੁਕਰ ਕਰ ਕੇ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਤੇ ਇਸ ਤਰ੍ਹਾਂ ਜਗਤ ਦੇ ਮੂਲ ਸਰਬ ਵਿਆਪਕ ਬੇਅੰਤ, ਪਰਮਾਤਮਾ ਨੂੰ ਲੱਭ ਲੈਂਦਾ ਹੈ ।੩।

(ਜਿਵੇਂ ਕਿਸੇ) ਮਦਾਰੀ ਨੇ (ਕੋਈ) ਤਮਾਸ਼ਾ ਰਚਾਇਆ ਹੁੰਦਾ ਹੈ (ਤੇ ਲੋਕ ਉਸ ਤਮਾਸ਼ੇ ਨੂੰ ਵੇਖ ਵੇਖ ਕੇ ਖ਼ੁਸ਼ ਹੁੰਦੇ ਹਨ, ਘੜੀਆਂ ਪਲਾਂ ਪਿਛੋਂ ਉਹ ਤਮਾਸ਼ਾ ਖ਼ਤਮ ਹੋ ਜਾਂਦਾ ਹੈ, ਇਸੇ ਤਰ੍ਹਾਂ ਇਹ) ਸੰਸਾਰ (ਇਕ) ਖੇਡ (ਹੀ) ਹੈ । ਘੜੀ ਪਲ ਇਹ ਖੇਡ ਵੇਖੀਦੀ ਹੈ । ਇਸ ਦੇ ਉਜੜਦਿਆਂ ਚਿਰ ਨਹੀਂ ਲੱਗਦਾ ।੪।

(ਮੈਂ ਵੱਡਾ, ਮੈਂ ਵੱਡਾ ਬਣ ਜਾਵਾਂ—ਇਸ) ਹਉਮੈ ਦੀ ਚਉਪੜ ਦੀ (ਜਗਤ) ਝੂਠ ਤੇ ਅਹੰਕਾਰ (ਦੀਆਂ ਨਰਦਾਂ) ਨਾਲ ਖੇਡ ਰਿਹਾ ਹੈ, (ਇਸ ਖੇਡ ਵਿਚ ਲੱਗ ਕੇ) ਸਾਰਾ ਸੰਸਾਰ (ਮਨੁੱਖਾ ਜੀਵਨ ਦੀ ਬਾਜ਼ੀ) ਹਾਰ ਰਿਹਾ ਹੈ । ਸਿਰਫ਼ ਉਹ ਮਨੁੱਖ ਜਿੱਤਦਾ ਹੈ ਜੋ ਗੁਰੂ ਦੇ ਸ਼ਬਦ ਨੂੰ ਆਪਣੇ ਵਿਚਾਰ-ਮੰਡਲ ਵਿਚ ਟਿਕਾਂਦਾ ਹੈ ।੫।

ਜਿਵੇਂ ਕਿਸੇ ਅੰਨ੍ਹੇ ਮਨੁੱਖ ਦੇ ਹੱਥ ਵਿਚ ਡੰਗੋਰੀ ਹੁੰਦੀ ਹੈ, (ਜਿਸ ਨਾਲ ਟੋਹ ਟੋਹ ਕੇ ਉਹ ਰਾਹ-ਖਹਿੜਾ ਲੱਭਦਾ ਹੈ, ਇਸ ਤਰ੍ਹਾਂ) ਅਸਾਂ ਜੀਵਾਂ ਪਾਸ ਪਰਮਾਤਮਾ ਦਾ ਨਾਮ (ਹੀ ਹੈ ਜੋ ਸਾਨੂੰ ਸਹੀ ਜੀਵਨ ਰਾਹ ਵਿਖਾਂਦਾ ਹੈ) । ਪਰਮਾਤਮਾ ਦਾ ਨਾਮ (ਇਕ ਐਸਾ) ਸਹਾਰਾ ਹੈ (ਜੋ) ਰਾਤ ਦਿਨੇ (ਹਰ ਵੇਲੇ ਸਾਡੀ ਸਹਾਇਤਾ ਕਰਦਾ ਹੈ) ।੬।

ਹੇ ਪ੍ਰਭੂ ! ਜਿਸ ਹਾਲਤ ਵਿਚ ਤੂੰ ਮੈਨੂੰ ਰੱਖੇਂ, ਮੈਂ ਉਸੇ ਹਾਲਤ ਵਿਚ ਹੀ ਰਹਿ ਸਕਦਾ ਹਾਂ । (ਤੇਰੀ ਮੇਹਰ ਨਾਲ ਹੀ) ਹੇ ਹਰੀ ! (ਸਾਨੂੰ ਜੀਵਾਂ ਨੂੰ) ਤੇਰੇ ਨਾਮ ਦਾ ਆਸਰਾ ਮਿਲ ਸਕਦਾ ਹੈ । ਜਿਨ੍ਹਾਂ ਨੇ ਅੰਤ ਵੇਲੇ ਤਕ ਨਾਲ ਨਿਭਣ ਵਾਲਾ ਇਹ ਸਾਥੀ ਲੱਭ ਲਿਆ, ਉਹਨਾਂ ਨੂੰ ਮਾਇਆ ਦੇ ਮੋਹ ਤੋਂ ਖ਼ਲਾਸੀ ਹਾਸਲ ਕਰਨ ਦਾ ਰਾਹ ਮਿਲ ਜਾਂਦਾ ਹੈ ।੭।

ਪਰਮਾਤਮਾ ਦਾ ਨਾਮ ਜਪ ਕੇ ਜਨਮ ਮਰਨ ਦੇ ਗੇੜ ਦਾ ਕਲੇਸ਼ ਮਿਟਾਇਆ ਜਾ ਸਕਦਾ ਹੈ । ਹੇ ਨਾਨਕ ! ਜਿਨ੍ਹਾਂ ਨੂੰ (ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ) ਨਾਮ ਨਹੀਂ ਭੁੱਲਦਾ, ਉਹਨਾਂ ਨੂੰ ਪੂਰਾ ਗੁਰੂ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੮।੨੨।

### ਆਸਾ ਮਹਲਾ ੩ ਅਸਟਪਦੀਆ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥ ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥੧॥ ਤਾ ਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥੧॥ ਰਹਾਉ ॥ ਤੇਤੀਸ ਕਰੋੜੀ ਦਾਸ ਤੁਮ੍ਹਾਰੇ ਰਿਧਿ ਸਿਧਿ ਪ੍ਰਾਣ ਅਧਾਰੀ ॥ ਤਾ ਕੇ ਰੂਪ ਨ ਜਾਹੀ ਲਖਣੇ ਕਿਆ ਕਰਿ ਆਖਿ ਵੀਚਾਰੀ ॥੨॥ ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ ॥ ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ ॥੩॥ ਤੂੰ ਕਰਤਾ ਕੀਆ ਸਭੁ ਤੇਰਾ ਕਿਆ ਕੋ ਕਰੇ ਪਰਾਣੀ ॥ ਜਾ ਕਉ ਨਦਰਿ ਕਰਹਿ ਤੂੰ ਅਪਣੀ ਸਾਈ ਸਚਿ ਸਮਾਣੀ ॥੪॥ ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥ ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ ॥੫॥ ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥ ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥੬॥ ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥ ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥੭॥ ਤੂੰ ਸਚਾ ਤੇਰਾ ਕੀਆ ਸਭੁ ਸਾਚਾ ਦੇਹਿ ਤ ਸਾਚੁ ਵਖਾਣੀ ॥ ਜਾ ਕਉ ਸਚੁ ਬੁਝਾਵਹਿ ਅਪਣਾ ਸਹਜੇ ਨਾਮਿ ਸਮਾਣੀ ॥੮॥੧॥੨੩॥ {ਪੰਨਾ ੪੨੨-੪੨੩}**

**ਪਦ ਅਰਥ** :—ਸਰੁ—ਸਰੋਵਰ । ਸੁਰਸਰੀ—ਗੰਗਾ । ਸਮਾਣੀ—ਲੀਨਤਾ । ਸਾਖਾ ਤੀਨਿ—ਤਿੰਨ ਟਾਹਣੀਆਂ ਵਾਲੀ, ਤਿੰਨ ਗੁਣਾਂ ਵਾਲੀ ਮਾਇਆ । ਮੂਲੁ—ਮੁੱਢ । ਸਾਖਾ ਤੀਨਿ ਮੂਲੁ—ਤ੍ਰਿਗੁਣੀ ਮਾਇਆ ਦਾ ਕਰਤਾ । ਰਾਵੈ—ਮਾਣਦੀ ਹੈ, ਸਿਮਰਦੀ ਹੈ । ਵਿਡਾਣੀ—ਅਸਚਰਜ ।੧।

ਤਾ ਕੇ—ਉਸ (ਪਰਮਾਤਮਾ) ਦੇ । ਜਨੁ—ਦਾਸ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਬਾਣੀ ।੧।ਰਹਾਉ।

ਅਧਾਰੀ—ਆਸਰਾ । ਵੀਚਾਰੀ—ਮੈਂ ਵਿਚਾਰ ਕਰਾਂ ।੨।

ਜੁਗ ਅੰਤਰਿ—ਜਗਤ ਵਿਚ । ਖਾਣੀ—ਉਤਪੱਤੀ ਦਾ ਵਸੀਲਾ (ਅੰਡਜ, ਜੇਰਜ, ਸੇਤਜ, ਉਤਭੁਜ) । ਕਰਮੁ—ਬਖ਼ਸ਼ਸ਼ । ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ । ਕਥੇ—ਆਖਦਾ ਹੈ । ਅਕਥ—ਜਿਸ ਦਾ ਸਰੂਪ ਬਿਆਨ ਨਾ ਕੀਤਾ ਜਾ ਸਕੇ ।੩।

ਕੋ ਪਰਾਣੀ—ਕੋਈ ਜੀਵ । ਜਾ ਕਉ—ਜਿਸ ਉਤੇ । ਸਾਈ—ਉਹੀ ਜੀਵ-ਇਸਤ੍ਰੀ । ਸਚਿ—ਸਦਾ-ਥਿਰ ਨਾਮ ਵਿਚ ।੪।

ਜੇਤੀ—ਜਿਤਨੀ ਭੀ । ਆਵਣ ਜਾਣ—ਜਨਮ ਮਰਨ ਵਿਚ ਪਈ ਹੋਈ ਲੁਕਾਈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲੀ ਸ੍ਰਿਸ਼ਟੀ । ਇਆਣੀ—ਮੂਰਖ ।੫।

ਤਾ ਕਾ—ਉਸ (ਪਰਮਾਤਮਾ) ਦਾ । ਬਪੁੜਾ—ਵਿਚਾਰਾ । ਨਰਕਿ—ਨਰਕ ਵਿਚ । ਸੁਰਗਿ—ਸੁਰਗ ਵਿਚ । ਅਵਤਾਰੀ—ਟਿਕਿਆ ਰਿਹਾ ।੬।

ਜੁਗਹ ਜੁਗਹ—ਅਨੇਕਾਂ ਜੁਗਾਂ ਦੇ । ਕੀਏ—ਬਣਾਏ, ਪੈਦਾ ਕੀਤੇ । ਗਾਵਹਿ—(ਲੋਕ ਉਹਨਾਂ ਨੂੰ) ਸਲਾਹੁੰਦੇ ਹਨ । ਕਰਿ—ਮੰਨ ਕੇ ।੭।

ਸਚਾ—ਸਦਾ ਕਾਇਮ ਰਹਿਣ ਵਾਲਾ । ਸਾਚਾ—ਸਦਾ-ਥਿਰ ਪ੍ਰਭੂ ਦਾ ਰੂਪ । ਸਾਚੁ—ਸਦਾ-ਥਿਰ ਨਾਮ । ਸਹਜੇ—ਸਹਿਜ ਹੀ, ਆਤਮਕ ਅਡੋਲਤਾ ਵਿਚ । ਨਾਮਿ—ਨਾਮ ਵਿਚ ।੮।

**ਅਰਥ** :—ਹੇ ਪ੍ਰਭੂ ! ਤੇਰਾ ਨਾਮ-ਸਰੋਵਰ (ਮੇਰੇ ਵਾਸਤੇ) ਸ਼ਾਸਤ੍ਰ ਵੇਦ ਸਿੰਮ੍ਰਿਤੀਆਂ (ਦੀ ਵਿਚਾਰ) ਹੈ, ਤੇਰੇ ਚਰਨਾਂ ਵਿਚ ਲੀਨਤਾ (ਮੇਰੇ ਵਾਸਤੇ) ਗੰਗਾ (ਆਦਿਕ ਤੀਰਥ ਦਾ ਇਸ਼ਨਾਨ) ਹੈ । ਹੇ ਪ੍ਰਭੂ ! ਤੂੰ ਇਸ ਸਾਰੇ ਅਸਚਰਜ ਜਗਤ ਦਾ ਮਾਲਕ ਹੈਂ, ਤੂੰ ਤ੍ਰਿਗੁਣੀ ਮਾਇਆ ਦਾ ਕਰਤਾ ਹੈਂ । ਮੇਰੀ ਬੁੱਧੀ (ਤੇਰੀ ਯਾਦ ਦੇ ਅਨੰਦ ਨੂੰ ਹੀ) ਮਾਣਦੀ ਰਹਿੰਦੀ ਹੈ ।੧।

(ਹੇ ਭਾਈ ! ਪ੍ਰਭੂ ਦਾ) ਦਾਸ ਨਾਨਕ ਉਸ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰੀ ਰੱਖਦਾ ਹੈ, ਆਤਮਕ ਜੀਵਨ ਦੇਣ ਵਾਲੀ ਉਸ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਉਚਾਰਦਾ ਰਹਿੰਦਾ ਹੈ ।੧।ਰਹਾਉ।

(ਹੇ ਪ੍ਰਭੂ ! ਲੋਕਾਂ ਦੇ ਮਿਥੇ ਹੋਏ) ਤੇਤੀ ਕ੍ਰੋੜ ਦੇਵਤੇ ਤੇਰੇ ਹੀ ਦਾਸ ਹਨ (ਜਿਨ੍ਹਾਂ ਰਿੱਧੀਆਂ ਸਿੱਧੀਆਂ ਤੇ ਪ੍ਰਾਣਾਯਾਮ ਉਤੇ ਲੋਕ ਰੀਝਦੇ ਹਨ ਉਹਨਾਂ) ਰਿੱਧੀਆਂ ਸਿੱਧੀਆਂ ਤੇ ਪ੍ਰਾਣਾਂ ਦਾ ਤੂੰ ਹੀ ਆਸਰਾ ਹੈਂ । (ਹੇ ਭਾਈ !) ਉਸ ਪਰਮਾਤਮਾ ਦੇ ਅਨੇਕਾਂ ਹੀ ਰੂਪਾਂ ਦਾ ਬਿਆਨ ਨਹੀਂ ਕੀਤਾ ਜਾ ਸਕਦਾ । ਮੈਂ ਕੀਹ ਆਖ ਕੇ ਉਹਨਾਂ ਦਾ ਕੋਈ ਵਿਚਾਰ ਦੱਸਾਂ ? ।੨।

ਹੇ ਪ੍ਰਭੂ ! ਇਸ ਜਗਤ ਵਿਚ (ਮਾਇਆ ਦੇ) ਤਿੰਨ ਗੁਣ ਤੇਰੇ ਹੀ ਪੈਦਾ ਕੀਤੇ ਹੋਏ ਹਨ । (ਜਗਤ-ਉਤਪੱਤੀ ਦੀਆਂ) ਚਾਰ ਖਾਣੀਆਂ ਤੇਰੀਆਂ ਹੀ ਰਚੀਆਂ ਹੋਈਆਂ ਹਨ । ਤੇਰੀ ਮੇਹਰ ਹੋਵੇ ਤਦੋਂ ਹੀ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਸਕੀਦੀ ਹੈ, ਤਦੋਂ ਹੀ ਕੋਈ ਤੇਰੇ ਅਕੱਥ ਸਰੂਪ ਦੀਆਂ ਕੋਈ ਗੱਲਾਂ ਕਰ ਸਕਦਾ ਹੈ ।੩।

ਹੇ ਪ੍ਰਭੂ ! ਤੂੰ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਹੈਂ, ਸਾਰਾ ਜਗਤ ਤੇਰਾ ਪੈਦਾ ਕੀਤਾ ਹੋਇਆ ਹੈ, ਤੇਰੇ ਹੁਕਮ ਤੋਂ ਬਿਨਾ ਕੋਈ ਜੀਵ ਕੁਝ ਨਹੀਂ ਕਰ ਸਕਦਾ । ਜਿਸ ਜੀਵ-ਇਸਤ੍ਰੀ ਉੱਤੇ ਤੂੰ ਮੇਹਰ ਦੀ ਨਜ਼ਰ ਕਰਦਾ ਹੈਂ ਉਹ ਤੇਰੇ ਸਦਾ-ਥਿਰ ਨਾਮ ਵਿਚ ਲੀਨ ਰਹਿੰਦੀ ਹੈ ।੪।

ਹੇ ਪ੍ਰਭੂ ! ਜਿਤਨੀ ਭੀ ਆਵਾਗਵਨ ਵਿਚ ਪਈ ਹੋਈ ਸ੍ਰਿਸ਼ਟੀ ਹੈ ਇਸ ਵਿਚ ਹਰੇਕ ਜੀਵ (ਆਪਣੇ ਵਲੋਂ) ਤੇਰਾ ਹੀ ਨਾਮ ਜਪਦਾ ਹੈ, ਪਰ ਜਦੋਂ ਤੈਨੂੰ ਚੰਗਾ ਲੱਗਦਾ ਹੈ ਗੁਰੂ ਦੀ ਸਰਨ ਪਿਆ ਹੋਇਆ ਹੀ ਕੋਈ-ਜੀਵ (ਇਸ ਭੇਦ ਨੂੰ) ਸਮਝਦਾ ਹੈ, ਆਪਣੇ ਮਨ ਦੇ ਪਿਛੇ ਤੁਰਨ ਵਾਲੀ ਹੋਰ ਮੂਰਖ ਲੁਕਾਈ ਤਾਂ ਭਟਕਦੀ ਹੀ ਫਿਰਦੀ ਹੈ ।੫।

(ਹੇ ਭਾਈ ! ਬ੍ਰਹਮਾ ਇਤਨਾ ਵੱਡਾ ਦੇਵਤਾ ਮੰਨਿਆ ਗਿਆ ਹੈ, ਕਹਿੰਦੇ ਹਨ ਪਰਮਾਤਮਾ ਨੇ) ਚਾਰੇ ਵੇਦ ਬ੍ਰਹਮਾ ਨੂੰ ਦਿੱਤੇ (ਬ੍ਰਹਮਾ ਨੇ ਚਾਰੇ ਵੇਦ ਰਚੇ, ਉਹ ਇਹਨਾਂ ਨੂੰ) ਮੁੜ ਮੁੜ ਪੜ੍ਹਕੇ ਇਹਨਾਂ ਦੀ ਹੀ ਵਿਚਾਰ ਕਰਦਾ ਰਿਹਾ

। ਉਹ ਵਿਚਾਰਾ ਇਹ ਨਾਹ ਸਮਝ ਸਕਿਆ ਕਿ ਪ੍ਰਭੂ ਦਾ ਹੁਕਮ ਮੰਨਣਾ ਸਹੀ ਜੀਵਨ-ਰਾਹ ਹੈ, ਉਹ ਨਰਕ ਸੁਰਗ ਦੀਆਂ ਵਿਚਾਰਾਂ ਵਿਚ ਹੀ ਟਿਕਿਆ ਰਿਹਾ ।੬।

(ਹੇ ਭਾਈ ! ਪਰਮਾਤਮਾ ਨੇ ਰਾਮ ਕ੍ਰਿਸ਼ਨ ਆਦਿਕ) ਆਪੋ ਆਪਣੇ ਜੁਗ ਦੇ ਮਹਾਂ ਪੁਰਖ ਪੈਦਾ ਕੀਤੇ, ਲੋਕ ਉਹਨਾਂ ਨੂੰ (ਪਰਮਾਤਮਾ ਦਾ) ਅਵਤਾਰ ਮੰਨ ਕੇ ਸਲਾਹੁੰਦੇ ਚਲੇ ਆ ਰਹੇ ਹਨ । ਉਹਨਾਂ ਨੇ ਭੀ ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਾਹ ਲੱਭਾ । (ਮੈਂ ਕੀਹ ਵਿਚਾਰਾ ਹਾਂ ?) ਮੈਂ ਕੀਹ ਆਖ ਕੇ ਉਸ ਦੇ ਗੁਣਾਂ ਦਾ ਵਿਚਾਰ ਕਰ ਸਕਦਾ ਹਾਂ ? ।੭।

ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੇਰਾ ਪੈਦਾ ਕੀਤਾ ਹੋਇਆ ਜਗਤ ਤੇਰੀ ਸਦਾ-ਥਿਰ ਹਸਤੀ ਦਾ ਸਰੂਪ ਹੈ । ਜੇ ਤੂੰ ਆਪ (ਆਪਣੇ ਨਾਮ ਦੀ ਦਾਤਿ) ਦੇਵੇਂ ਤਾਂ ਹੀ ਮੈਂ ਤੇਰਾ ਸਦਾ-ਥਿਰ ਨਾਮ ਉਚਾਰ ਸਕਦਾ ਹਾਂ । ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਆਪਣਾ ਸਦਾ-ਥਿਰ ਨਾਮ ਜਪਣ ਦੀ ਸੂਝ ਬਖ਼ਸ਼ਦਾ ਹੈਂ ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਤੇਰੇ ਨਾਮ ਵਿਚ ਲੀਨ ਰਹਿੰਦਾ ਹੈ ।੮।੧।੨੩।

**ਆਸਾ ਮਹਲਾ ੩ ॥ ਸਤਿਗੁਰ ਹਮਰਾ ਭਰਮੁ ਗਵਾਇਆ ॥ ਹਰਿਨਾਮੁ ਨਿਰੰਜਨੁ ਮੰਨਿ ਵਸਾਇਆ ॥ ਸਬਦੁ ਚੀਨਿ ਸਦਾ ਸੁਖੁ ਪਾਇਆ ॥੧॥ ਸੁਣਿ ਮਨ ਮੇਰੇ ਤਤੁ ਗਿਆਨੁ ॥ ਦੇਵਣਵਾਲਾ ਸਭ ਬਿਧਿ ਜਾਣੈ ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ ਰਹਾਉ ॥ ਸਤਿਗੁਰ ਭੇਟੇ ਕੀ ਵਡਿਆਈ ॥ ਜਿਨਿ ਮਮਤਾ ਅਗਨਿ ਤ੍ਰਿਸਨਾ ਬੁਝਾਈ ॥ ਸਹਜੇ ਮਾਤਾ ਹਰਿ ਗੁਣ ਗਾਈ ॥੨॥ ਵਿਣੁ ਗੁਰ ਪੂਰੇ ਕੋਇ ਨ ਜਾਣੀ ॥ ਮਾਇਆ ਮੋਹਿ ਦੂਜੈ ਲੋਭਾਣੀ ॥ ਗੁਰਮੁਖਿ ਨਾਮੁ ਮਿਲੈ ਹਰਿ ਬਾਣੀ ॥੩॥ ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥ ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥ ਦਰਿ ਸਾਚੈ ਦੀਸੈ ਸਚਿਆਰੁ ॥੪॥ ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ ॥ ਆਪੁ ਪਛਾਣਿ ਹਰਿ ਪਾਵੈ ਸੋਇ ॥ ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥੫॥ ਗੁਰ ਸੇਵਾ ਤੇ ਸਭ ਕੁਲ ਉਧਾਰੇ ॥ ਨਿਰਮਲ ਨਾਮੁ ਰਖੈ ਉਰਿ ਧਾਰੇ ॥ ਸਾਚੀ ਸੋਭਾ ਸਾਚਿ ਦੁਆਰੇ ॥੬॥ ਸੇ ਵਡਭਾਗੀ ਜਿ ਗੁਰਿ ਸੇਵਾ ਲਾਏ ॥ ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ ॥ ਨਾਮੇ ਉਧਰੇ ਕੁਲ ਸਬਾਏ ॥੭॥ ਨਾਨਕੁ ਸਾਚੁ ਕਹੈ ਵੀਚਾਰੁ ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥ ਹਰਿ ਭਗਤੀ ਰਾਤੇ ਮੋਖ ਦੁਆਰੁ ॥੮॥੨॥੨੪॥ {ਪੰਨਾ ੪੨੩}**

**ਪਦ ਅਰਥ** :—ਭਰਮੁ—ਭਟਕਣਾ । ਨਿਰੰਜਨੁ—{ਨਿਰ-ਅੰਜਨੁ} ਮਾਇਆ ਦੀ ਕਾਲਖ ਤੋਂ ਰਹਿਤ । ਮੰਨਿ—ਮਨਿ ਵਿਚ । ਚੀਨ੍ਹਿ—ਪਰਖ ਕੇ ।੧।

ਮਨ—ਹੇ ਮਨ ! ਤਤੁ—ਅਸਲੀਅਤ । ਬਿਧਿ—ਹਾਲਤ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਿਧਾਨੁ—ਖ਼ਜ਼ਾਨਾ ।੧।ਰਹਾਉ।

ਭੇਟੇ—ਮਿਲੇ । ਜਿਨਿ—ਜਿਸ (ਗੁਰੂ) ਨੇ । ਮਮਤਾ—ਅਪਣੱਤ । ਸਹਜੇ—ਆਤਮਕ ਅਡੋਲਤਾ ਵਿਚ ।੨।

ਜਾਣੀ—ਜਾਣਦਾ । ਮੋਹਿ—ਮੋਹ ਵਿਚ ।੩।

ਤਪਾਂ ਸਿਰਿ—ਸਾਰੇ ਤਪਾਂ ਦੇ ਸਿਰ ਉਤੇ । ਸਾਰੁ—ਸ੍ਰੇਸ਼ਟ । ਮਨਿ—ਮਨ ਵਿਚ । ਦਰਿ—ਦਰ ਤੇ । ਸਚਿਆਰੁ—ਸੁਰਖ਼-ਰੂ ।੪।

ਆਪੁ—ਆਪਣੇ ਆਤਮਕ ਜੀਵਨ ਨੂੰ । ਮਹਲੁ—ਪ੍ਰਭੂ-ਚਰਨਾਂ ਵਿਚ ਨਿਵਾਸ ।੫।

ਤੇ—ਨਾਲ । ਉਧਾਰੇ—ਵਿਕਾਰਾਂ ਤੋਂ ਬਚਾ ਲੈਂਦਾ ਹੈ । ਉਰਿ—ਹਿਰਦੇ ਵਿਚ । ਸਾਚਿ ਦੁਆਰੇ—ਸਦਾ-ਥਿਰੁ ਦਰ ਤੇ ।੬।

ਜਿ—ਜੇਹੜੇ । ਗੁਰਿ—ਗੁਰੂ ਨੇ । ਅਨਦਿਨੁ—ਹਰ ਰੋਜ਼ । ਕੁਲ—ਖ਼ਾਨਦਾਨ । ਸਬਾਏ—ਸਾਰੇ ।੭।

ਨਾਨਕੁ ਕਹੈ—ਨਾਨਕ ਆਖਦਾ ਹੈ । ਸਾਚੁ—ਅਟੱਲ । ਧਾਰਿ—ਟਿਕਾ ਕੇ । ਮੋਖ ਦੁਆਰ—ਮੁਕਤੀ ਦਾ ਦਰਵਾਜ਼ਾ ।੮।

**ਅਰਥ** :—ਹੇ ਮੇਰੇ ਮਨ ! (ਪਰਮਾਤਮਾ ਬਾਰੇ ਇਹ) ਅਸਲੀਅਤ ਸੁਣ (ਇਹ) ਜਾਣ-ਪਛਾਣ ਦੀ ਗੱਲ ਸੁਣ— ਉਹ ਸਾਰੇ ਪਦਾਰਥ ਦੇਣ ਦੀ ਸਮਰੱਥਾ ਵਾਲਾ ਪਰਮਾਤਮਾ ਹਰੇਕ ਢੰਗ ਜਾਣਦਾ ਹੈ । (ਸਾਰੇ ਸੁਖਾਂ ਦਾ) ਖ਼ਜ਼ਾਨਾ (ਉਸ ਦਾ) ਨਾਮ ਗੁਰੂ ਦੀ ਸਰਨ ਪਿਆਂ ਮਿਲਦਾ ਹੈ ।੧।ਰਹਾਉ।

(ਹੇ ਭਾਈ !) ਗੁਰੂ ਨੇ ਮੇਰੀ ਭਟਕਣਾ ਮੁਕਾ ਦਿੱਤੀ ਹੈ, ਨਿਰਲੇਪ ਪ੍ਰਭੂ ਦਾ ਨਾਮ ਮੇਰੇ ਮਨ ਵਿਚ ਵਸਾ ਦਿੱਤਾ ਹੈ, ਹੁਣ ਮੈਂ ਗੁਰੂ ਦੇ ਸ਼ਬਦ ਨੂੰ ਪਛਾਣ ਕੇ (ਸ਼ਬਦ ਦੀ ਕਦਰ ਸਮਝ ਕੇ) ਸਦਾ ਟਿਕੇ ਰਹਿਣ ਵਾਲਾ ਆਤਮਕ ਆਨੰਦ ਮਾਣ ਰਿਹਾ ਹਾਂ ।੧।

(ਹੇ ਮੇਰੇ ਮਨ !) ਗੁਰੂ ਨੂੰ ਮਿਲਣ (ਤੋਂ ਪੈਦਾ ਹੋਈ) ਆਤਮਕ ਉੱਚਤਾ (ਦੀ ਗੱਲ ਸੁਣ) ਕਿ ਉਸ ਗੁਰੂ ਨੇ (ਜਿਸ ਮਨੁੱਖ ਦੀ) ਅਪਣੱਤ ਦੂਰ ਕਰ ਦਿੱਤੀ, ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ, ਉਹ ਮਨੁੱਖ ਆਤਮਕ ਅਡੋਲਤਾ ਵਿਚ ਮਸਤ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ ।੨।

(ਹੇ ਮੇਰੇ ਮਨ !) ਗੁਰੂ ਨੂੰ ਮਿਲਣ ਤੋਂ ਬਿਨਾ ਕੋਈ ਮਨੁੱਖ (ਪ੍ਰਭੂ ਬਾਰੇ ਤੱਤ-ਗਿਆਨ) ਨਹੀਂ ਜਾਣ ਸਕਦਾ (ਕਿਉਂਕਿ ਗੁਰੂ ਦੀ ਸਰਨ ਤੋਂ ਬਿਨਾਂ) ਮਨੁੱਖ ਮਾਇਆ ਦੇ ਮੋਹ ਵਿਚ ਹੋਰ ਹੋਰ ਲੋਭ ਵਿਚ ਫਸਿਆ ਰਹਿੰਦਾ ਹੈ । ਗੁਰੂ ਦੀ ਸਰਨ ਪਿਆਂ ਹੀ ਪ੍ਰਭੂ ਦਾ ਨਾਮ ਮਿਲਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਦੀ ਕਦਰ) ਪੈਂਦੀ ਹੈ ।੩।

(ਹੇ ਮੇਰੇ ਮਨ !) ਗੁਰੂ ਦੀ ਦੱਸੀ ਸੇਵਾ ਸਭ ਤੋਂ ਸ੍ਰੇਸ਼ਟ ਤਪ ਹੈ । ਸਾਰੇ ਦੁੱਖ ਦੂਰ ਕਰਨ ਵਾਲਾ ਪਰਮਾਤਮਾ (ਗੁਰੂ ਦੀ ਕਿਰਪਾ ਨਾਲ ਹੀ) ਮਨ ਵਿਚ ਆ ਵੱਸਦਾ ਹੈ, ਤੇ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਸੁਰਖ਼-ਰੂ ਦਿੱਸਦਾ ਹੈ ।੪।

(ਹੇ ਮੇਰੇ ਮਨ !) ਗੁਰੂ ਦੀ ਦੱਸੀ ਸੇਵਾ ਦੀ ਬਰਕਤਿ ਨਾਲ ਤਿੰਨਾਂ ਭਵਨਾਂ ਵਿਚ ਵਿਆਪਕ ਪਰਮਾਤਮਾ ਦੀ ਸੂਝ ਪ੍ਰਾਪਤ ਹੁੰਦੀ ਹੈ, ਤੇ ਉਹ ਮਨੁੱਖ ਆਪਣਾ ਆਤਮਕ ਜੀਵਨ ਪੜਤਾਲ ਕੇ ਪਰਮਾਤਮਾ ਨੂੰ ਮਿਲ ਪੈਂਦਾ ਹੈ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਉਸ ਨੂੰ ਪਰਮਾਤਮਾ ਦੇ ਚਰਨਾਂ ਵਿਚ ਥਾਂ ਮਿਲ ਜਾਂਦੀ ਹੈ ।੫।

(ਹੇ ਮੇਰੇ ਮਨ !) ਗੁਰੂ ਦੀ ਦੱਸੀ ਸੇਵਾ ਦਾ ਸਦਕਾ ਮਨੁੱਖ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਵਿਕਾਰਾਂ ਤੋਂ ਬਚਾ ਲੈਂਦਾ ਹੈ, ਮਨੁੱਖ ਪਰਮਾਤਮਾ ਦੇ ਪਵਿਤ੍ਰ ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾਈ ਰੱਖਦਾ ਹੈ, ਉਸ ਨੂੰ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਸਦਾ-ਟਿਕਵੀਂ ਵਡਿਆਈ ਮਿਲ ਜਾਂਦੀ ਹੈ ।੬।

(ਹੇ ਮੇਰੇ ਮਨ !) ਉਹ ਮਨੁੱਖ ਵੱਡੇ ਭਾਗਾਂ ਵਾਲੇ (ਸਮਝ) ਜਿਨ੍ਹਾਂ ਨੂੰ ਗੁਰੂ ਨੇ ਪਰਮਾਤਮਾ ਦੀ ਸੇਵਾ ਭਗਤੀ ਵਿਚ ਜੋੜ ਦਿੱਤਾ । ਗੁਰੂ ਉਹਨਾਂ ਦੇ ਹਿਰਦੇ ਵਿਚ ਹਰ ਵੇਲੇ ਪਰਮਾਤਮਾ ਦੀ ਭਗਤੀ ਤੇ ਸਦਾ-ਥਿਰ ਨਾਮ ਦਾ ਸਿਮਰਨ ਪੱਕਾ ਕਰ ਦੇਂਦਾ ਹੈ । (ਹੇ ਮਨ !) ਹਰਿ-ਨਾਮ ਦੀ ਬਰਕਤਿ ਨਾਲ, ਉਹਨਾਂ ਦੇ ਸਾਰੇ ਕੁਲ ਭੀ ਵਿਕਾਰਾਂ ਤੋਂ ਬਚ ਜਾਂਦੇ ਹਨ ।੭।

(ਹੇ ਭਾਈ !) ਨਾਨਕ (ਤੈਨੂੰ) ਅਟੱਲ (ਨਿਯਮ ਦੀ) ਵਿਚਾਰ ਦੱਸਦਾ ਹੈ (ਉਹ ਵਿਚਾਰ ਇਹ ਹੈ ਕਿ) ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਟਿਕਾਈ ਰੱਖ । ਜੇਹੜੇ ਮਨੁੱਖ ਪਰਮਾਤਮਾ ਦੀ ਭਗਤੀ (ਦੇ ਰੰਗ) ਵਿਚ ਰੰਗੇ ਜਾਂਦੇ ਹਨ ਉਹਨਾਂ ਨੂੰ (ਵਿਕਾਰਾਂ ਤੋਂ) ਖ਼ਲਾਸੀ ਪਾਣ ਦਾ ਦਰਵਾਜ਼ਾ ਲੱਭ ਪੈਂਦਾ ਹੈ ।੮।੨।੨੪।

ਆਸਾ ਮਹਲਾ ੩ ॥ ਆਸਾ ਆਸ ਕਰੇ ਸਭੁ ਕੋਈ ॥ ਹੁਕਮੈ ਬੂਝੈ ਨਿਰਾਸਾ ਹੋਈ ॥ ਆਸਾ ਵਿਚਿ ਸੁਤੇ ਕਈ ਲੋਈ ॥ ਸੋ ਜਾਗੈ ਜਾਗਾਵੈ ਸੋਈ ॥੧॥ ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ ਨ ਜਾਈ ॥ ਨਾਮੇ ਤ੍ਰਿਸਨਾ ਅਗਨਿ ਬੁਝੈ ਨਾਮੁ ਮਿਲੈ ਤਿਸੈ ਰਜਾਈ ॥੧॥ ਰਹਾਉ ॥ ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥ ਸਤਿਗੁਰੁ ਸੇਵਿਐ ਹੋਵੈ ਪਰਵਾਨੁ ॥ ਜਿਨਿ ਆਸਾ ਕੀਤੀ ਤਿਸ ਨੋ ਜਾਨੁ ॥੨॥ ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ ॥ ਕਰਿ ਕਿਰਪਾ ਨਾਮੁ ਮੰਨਿ ਵਸਾਏ ॥ ਇਹੁ ਸਿਰੁ ਦੀਜੈ ਆਪੁ ਗਵਾਏ ॥ ਹੁਕਮੈ ਬੂਝੇ ਸਦਾ ਸੁਖੁ ਪਾਏ ॥੩॥ ਆਪਿ ਕਰੇ ਤੈ ਆਪਿ ਕਰਾਏ ॥ ਆਪੇ ਗੁਰਮੁਖਿ ਨਾਮੁ ਵਸਾਏ ॥ ਆਪਿ ਭੁਲਾਵੈ ਆਪਿ ਮਾਰਗਿ ਪਾਏ ॥ ਸਚੈ ਸਬਦਿ ਸਚਿ ਸਮਾਏ ॥੪॥ ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥ ਮਨਮੁਖਿ ਮੋਹਿ ਭਰਮਿ ਭੋਲਾਣੀ ॥ ਬਿਨੁ ਨਾਵੈ ਸਭ ਫਿਰੈ ਬਉਰਾਣੀ ॥੫॥ ਤੀਨਿ ਭਵਨ ਮਹਿ ਏਕਾ ਮਾਇਆ ॥ ਮੂਰਖਿ ਪੜਿ ਪੜਿ ਦੂਜਾ ਭਾਉ ਦ੍ਰਿੜਾਇਆ ॥ ਬਹੁ ਕਰਮ ਕਮਾਵੈ ਦੁਖੁ ਸਬਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥੬॥ ਅੰਮ੍ਰਿਤੁ ਮੀਠਾ ਸਬਦੁ ਵੀਚਾਰਿ ॥ ਅਨਦਿਨੁ ਭੋਗੇ ਹਉਮੈ ਮਾਰਿ ॥ ਸਹਜਿ ਅਨੰਦਿ ਕਿਰਪਾ ਧਾਰਿ ॥ ਨਾਮਿ ਰਤੇ ਸਦਾ ਸਚਿ ਪਿਆਰਿ ॥੭॥ ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ ॥ ਹਰਿ ਜਪਿ ਪੜੀਐ ਹਉਮੈ ਮਾਰਿ ॥ ਹਰਿ ਜਪੀਐ ਭਇ ਸਚਿ ਪਿਆਰਿ ॥ ਨਾਨਕ ਨਾਮੁ ਗੁਰਮਤਿ ਉਰਧਾਰਿ ॥੮॥੩॥੨੫॥ {ਪੰਨਾ ੪੨੩-੪੨੪}

**ਪਦ ਅਰਥ** :—ਆਸਾ ਆਸ ਕਰੇ—ਆਸਾਂ ਹੀ ਆਸਾਂ ਬਣਾਂਦਾ ਹੈ । ਸਭੁ ਕੋਈ—ਹਰੇਕ ਜੀਵ । ਨਿਰਾਸਾ—ਆਸਾਂ ਤੋਂ ਸੁਤੰਤਰ । ਲੋਈ—ਲੋਕ । ਸੋਈ—ਉਹ ਆਪ ਹੀ ।੧।

ਸਤਿਗੁਰਿ—ਗੁਰੂ ਨੇ । ਨਾਮੇ—ਨਾਮ ਦੀ ਰਾਹੀਂ ਹੀ । ਤਿਸੈ ਰਜਾਈ—ਉਸ ਪਰਮਾਤਮਾ ਦੀ ਰਜ਼ਾ ਨਾਲ ਹੀ ।੧।ਰਹਾਉ।

ਕੀਰਤਿ—ਸਿਫ਼ਤਿ-ਸਾਲਾਹ । ਕਲਿ—ਇਸ ਜਗਤ ਵਿਚ । ਚੂਕੈ—ਮੁੱਕਦਾ ਹੈ । ਸੇਵਿਐ—ਸੇਵਾ ਕੀਤਿਆਂ । ਜਿਨਿ—ਜਿਸ ਪਰਮਾਤਮਾ ਨੇ ।੨।

ਤਿਸੁ—ਉਸ (ਗੁਰੂ) ਨੂੰ । ਦੀਜੈ—ਦੇਈਏ । ਜਿ—ਜੇਹੜਾ । ਮੰਨਿ—ਮਨਿ, ਮਨ ਵਿਚ । ਆਪੁ—ਆਪਾ-ਭਾਵ, ਹਉਮੈ । ਗਵਾਇ—ਗਵਾ ਕੇ ।੩।

ਤੈ—ਅਤੇ । ਗੁਰਮੁਖਿ—ਗੁਰੂ ਦੀ ਰਾਹੀਂ । ਮਾਰਗਿ—ਰਸਤੇ ਉਤੇ । ਸਬਦਿ—ਸ਼ਬਦ ਦੀ ਰਾਹੀਂ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਜੁਗਿ ਜੁਗਿ—ਹਰੇਕ ਜੁਗ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਮੋਹਿ—ਮੋਹ ਵਿਚ । ਭਰਮਿ—ਭਟਕਣਾ ਵਿਚ । ਬਉਰਾਣੀ—ਕਮਲੀ, ਪਾਗਲ ।੫।

ਮੂਰਖਿ—ਮੂਰਖ ਨੇ । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਸਬਾਇਆ—ਸਾਰਾ ਹੀ ।੬।

ਅੰਮ੍ਰਿਤ ਸਬਦੁ—ਆਤਮਕ ਜੀਵਨ ਦੇਣ ਵਾਲਾ ਸ਼ਬਦ । ਅਨਦਿਨੁ—ਹਰ ਰੋਜ਼ । ਮਾਰਿ—ਮਾਰ ਕੇ । ਸਹਜਿ—ਆਤਮਕ ਅਡੋਲਤਾ ਵਿਚ । ਅਨੰਦਿ—ਆਨੰਦ ਵਿਚ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਸਚਿ—ਸਦਾ-ਥਿਰ ਵਿਚ । ਪਿਆਰਿ—ਪਿਆਰ ਵਿਚ ।੭।

ਜਪਿ—ਜਪ ਕੇ, ਜਪੀਏ । ਵੀਚਾਰਿ—ਵਿਚਾਰ ਕੇ । ਭਇ—ਭਉ ਵਿਚ ।੮।

**ਅਰਥ** :—(ਹੇ ਭਾਈ ! ਦੁਨੀਆ ਵਿਚ) ਹਰੇਕ ਜੀਵ ਆਸਾਂ ਹੀ ਆਸਾਂ ਬਣਾਂਦਾ ਰਹਿੰਦਾ ਹੈ । ਜੇਹੜਾ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ ਉਹ ਆਸਾਂ ਦੇ ਜਾਲ ਵਿਚੋਂ ਨਿਕਲ ਜਾਂਦਾ ਹੈ । (ਹੇ ਭਾਈ !) ਬੇਅੰਤ ਲੁਕਾਈ ਆਸਾਂ (ਦੇ ਜਾਲ) ਵਿਚ (ਫਸ ਕੇ ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੀ ਪਈ ਹੈ । ਉਹੀ ਮਨੁੱਖ (ਇਸ ਨੀਂਦ ਵਿਚੋਂ) ਜਾਗਦਾ ਹੈ ਜਿਸ ਨੂੰ (ਗੁਰੂ ਦੀ ਸਰਨ ਪਾ ਕੇ) ਪਰਮਾਤਮਾ ਆਪ ਜਗਾਂਦਾ ਹੈ ।੧।

(ਹੇ ਭਾਈ ! ਮਾਇਆ ਦੀ) ਤ੍ਰਿਸ਼ਨਾ ਦੀ ਅੱਗ ਪਰਮਾਤਮਾ ਦੇ ਨਾਮ ਦੀ ਰਾਹੀਂ ਹੀ ਬੁੱਝਦੀ ਹੈ, ਇਹ ਨਾਮ ਉਸ ਮਾਲਕ ਦੀ ਰਜ਼ਾ ਅਨੁਸਾਰ ਮਿਲਦਾ ਹੈ (ਗੁਰੂ ਦੀ ਰਾਹੀਂ) । ਗੁਰੂ ਨੇ (ਜਿਸ ਨੂੰ) ਹਰਿ-ਨਾਮ (ਸਿਮਰਨਾ) ਸਿਖਾ ਦਿੱਤਾ (ਉਸ ਦੀ ਮਾਇਆ ਵਾਲੀ ਭੁੱਖ ਮਿਟ ਗਈ) । (ਹੇ ਭਾਈ !) ਹਰਿ-ਨਾਮ ਤੋਂ ਬਿਨਾ (ਮਾਇਆ ਵਾਲੀ) ਭੁੱਖ ਦੂਰ ਨਹੀਂ ਹੁੰਦੀ ।੧।ਰਹਾਉ।

(ਹੇ ਭਾਈ ! ਇਸ ਵਿਕਾਰਾਂ-ਵੇੜ੍ਹੇ) ਜਗਤ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ, ਗੁਰੂ ਦੇ ਸ਼ਬਦ ਨਾਲ ਜਾਣ-ਪਛਾਣ ਪਾਈ ਰੱਖ । ਪਰਮਾਤਮਾ ਦੀ ਭਗਤੀ ਹੀ ਹੈ (ਜਿਸ ਦੀ ਬਰਕਤਿ ਨਾਲ ਮਨ ਵਿਚੋਂ) ਅਹੰਕਾਰ ਦੂਰ ਹੁੰਦਾ ਹੈ, ਤੇ ਗੁਰੂ ਦੀ ਦੱਸੀ ਸੇਵਾ ਕੀਤਿਆਂ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ । (ਹੇ ਭਾਈ ! ਇਹਨਾਂ ਆਸਾਂ ਦੇ ਜਾਲ ਵਿਚੋਂ ਨਿਕਲਣ ਲਈ) ਉਸ ਪਰਮਾਤਮਾ ਨਾਲ ਡੂੰਘੀ ਸਾਂਝ ਬਣਾ ਜਿਸ ਨੇ ਆਸਾ (ਮਨੁੱਖ ਦੇ ਮਨ ਵਿਚ) ਪੈਦਾ ਕੀਤੀ ਹੈ ।੨।

(ਹੇ ਭਾਈ !) ਜੇਹੜਾ (ਗੁਰੂ ਆਪਣਾ) ਸ਼ਬਦ ਸੁਣਾਂਦਾ ਹੈ ਤੇ ਮੇਹਰ ਕਰ ਕੇ ਪਰਮਾਤਮਾ ਦਾ ਨਾਮ (ਸਾਡੇ) ਮਨ ਵਿਚ ਵਸਾਂਦਾ ਹੈ ਉਸ ਨੂੰ ਕੇਹੜੀ ਭੇਟਾ ਦੇਣੀ ਚਾਹੀਦੀ ਹੈ ? (ਹੇ ਭਾਈ !) ਆਪਾ-ਭਾਵ ਦੂਰ ਕਰ ਕੇ ਆਪਣਾ ਇਹ ਸਿਰ (ਗੁਰੂ ਅੱਗੇ) ਭੇਟਾ ਕਰਨਾ ਚਾਹੀਦਾ ਹੈ (ਜੇਹੜਾ ਮਨੁੱਖ ਆਪਣਾ-ਆਪ ਗੁਰੂ ਦੇ ਹਵਾਲੇ ਕਰਦਾ ਹੈ ਉਹ) ਪਰਮਾਤਮਾ ਦੀ ਰਜ਼ਾ ਨੂੰ ਸਮਝ ਕੇ ਸਦਾ ਆਤਮਕ ਆਨੰਦ ਮਾਣਦਾ ਹੈ ।੩।

(ਹੇ ਭਾਈ ! ਸਭ ਜੀਵਾਂ ਵਿਚ ਵਿਆਪਕ ਹੋ ਕੇ) ਪਰਮਾਤਮਾ ਸਭ ਕੁਝ ਆਪ ਹੀ ਕਰ ਰਿਹਾ ਹੈ, ਅਤੇ ਆਪ ਹੀ ਜੀਵਾਂ ਪਾਸੋਂ ਕਰਾਂਦਾ ਹੈ । ਉਹ ਆਪ ਹੀ ਗੁਰੂ ਦੀ ਰਾਹੀਂ (ਮਨੁੱਖ ਦੇ ਮਨ ਵਿਚ ਆਪਣਾ) ਨਾਮ ਵਸਾਂਦਾ ਹੈ । ਪਰਮਾਤਮਾ ਆਪ ਹੀ ਕੁਰਾਹੇ ਪਾਂਦਾ ਹੈ ਆਪ ਹੀ ਸਹੀ ਰਸਤੇ ਪਾਂਦਾ ਹੈ (ਜਿਸ ਮਨੁੱਖ ਨੂੰ ਸਹੀ ਰਸਤੇ ਪਾਂਦਾ ਹੈ ਉਹ ਮਨੁੱਖ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜ ਕੇ ਸਦਾ-ਥਿਰ ਹਰਿ-ਨਾਮ ਵਿਚ ਲੀਨ ਰਹਿੰਦਾ ਹੈ ।੪।

(ਹੇ ਭਾਈ !) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਹੀ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਹੀ ਹਰੇਕ ਜੁਗ ਵਿਚ ਲੁਕਾਈ ਗੁਰੂ ਦੀ ਰਾਹੀਂ ਉਚਾਰਦੀ ਆਈ ਹੈ (ਤੇ ਮਾਇਆ ਦੇ ਮੋਹ ਭਰਮ ਤੋਂ ਬਚਦੀ ਆਈ ਹੈ) । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਹਰੇਕ ਜੁਗ ਵਿਚ ਹੀ) ਮਾਇਆ ਦੇ ਮੋਹ ਵਿਚ ਫਸਿਆ ਰਿਹਾ, ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਿਹਾ । (ਹੇ ਭਾਈ !) ਪਰਮਾਤਮਾ ਦੇ ਨਾਮ ਤੋਂ ਖੁੰਝ ਕੇ (ਹਰੇਕ ਜੁਗ ਵਿਚ ਹੀ) ਝੱਲੀ ਹੋ ਕੇ ਲੁਕਾਈ ਭਟਕਦੀ ਰਹੀ ਹੈ ।੫।

(ਹੇ ਭਾਈ !) ਤਿੰਨਾਂ ਹੀ ਭਵਨਾਂ ਵਿਚ ਇਕ ਮਾਇਆ ਦਾ ਹੀ ਪ੍ਰਭਾਵ ਚਲਿਆ ਆ ਰਿਹਾ ਹੈ । ਮੂਰਖ ਮਨੁੱਖ ਨੇ (ਗੁਰੂ ਤੋਂ ਖੁੰਝ ਕੇ ਸਿੰਮ੍ਰਿਤੀਆਂ ਸ਼ਾਸਤਰ ਆਦਿਕ) ਪੜ੍ਹ ਪੜ੍ਹ ਕੇ (ਆਪਣੇ ਅੰਦਰ ਸਗੋਂ) ਮਾਇਆ ਦਾ ਪਿਆਰ ਹੀ ਪੱਕਾ ਕੀਤਾ । ਮੂਰਖ ਮਨੁੱਖ (ਗੁਰੂ ਤੋਂ ਖੁੰਝ ਕੇ ਸ਼ਾਸਤ੍ਰਾਂ ਅਨੁਸਾਰ ਮਿਥੇ) ਅਨੇਕਾਂ ਧਾਰਮਿਕ ਕੰਮ ਕਰਦਾ ਹੈ ਤੇ ਨਿਰਾ ਦੁੱਖ ਹੀ ਸਹੇੜਦਾ ਹੈ । ਗੁਰੂ ਦੀ ਦੱਸੀ ਸੇਵਾ ਕਰ ਕੇ ਹੀ ਮਨੁੱਖ ਸਦਾ ਟਿਕੇ ਰਹਿਣ ਵਾਲਾ ਆਤਮਕ ਆਨੰਦ ਮਾਣਦਾ ਹੈ ।੬।

ਹੇ ਭਾਈ ! ਗੁਰੂ ਦੇ ਸ਼ਬਦ ਨੂੰ ਵਿਚਾਰ ਕੇ (ਤੇ, ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ (ਵਡ-ਭਾਗੀ ਮਨੁੱਖ) ਆਤਮਕ ਜੀਵਨ ਦੇਣ ਵਾਲਾ ਸੁਆਦਲਾ ਨਾਮ-ਰਸ ਹਰ ਵੇਲੇ ਮਾਣ ਸਕਦਾ ਹੈ । (ਗੁਰੂ) ਕਿਰਪਾ ਕਰ ਕੇ ਉਸ ਨੂੰ ਆਤਮਕ ਅਡੋਲਤਾ ਵਿਚ ਆਤਮਕ ਆਨੰਦ ਵਿਚ ਟਿਕਾਈ ਰੱਖਦਾ ਹੈ । (ਹੇ ਭਾਈ !) ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਹੋਏ ਮਨੁੱਖ ਸਦਾ ਪ੍ਰਭੂ-ਪਿਆਰ ਵਿਚ ਮਗਨ ਰਹਿੰਦੇ ਹਨ ਸਦਾ-ਥਿਰ ਹਰਿ-ਨਾਮ ਵਿਚ ਲੀਨ ਰਹਿੰਦੇ ਹਨ ।੭।

ਹੇ ਭਾਈ ! ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾ ਕੇ (ਤੇ ਅੰਦਰੋਂ) ਹਉਮੈ ਦੂਰ ਕਰ ਕੇ ਪਰਮਾਤਮਾ ਦੇ ਨਾਮ ਦਾ ਹੀ ਜਾਪ ਕਰਨਾ ਚਾਹੀਦਾ ਹੈ ਪਰਮਾਤਮਾ ਦਾ ਨਾਮ ਹੀ ਪੜ੍ਹਨਾ ਚਾਹੀਦਾ ਹੈ, ਪਰਮਾਤਮਾ ਦੇ ਡਰ-ਅਦਬ ਵਿਚ ਰਹਿ ਕੇ ਸਦਾ-ਥਿਰ ਹਰੀ ਦੇ ਪ੍ਰੇਮ ਵਿਚ ਮਸਤ ਹੋ ਕੇ ਹਰੀ-ਨਾਮ ਦਾ ਜਾਪ ਹੀ ਕਰਨਾ ਚਾਹੀਦਾ ਹੈ ।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਈ ਰੱਖ ।੮।੩।੨੫।

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥ ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥ ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥੧॥ ਏਕੋ ਨਾਮੁ ਚੇਤਿ ਮੇਰੇ ਭਾਈ ॥ ਜਗਤੁ ਜਲੰਦਾ ਦੇਖਿ ਕੈ ਭਜਿ ਪਏ ਸਰਣਾਈ ॥੧॥ ਰਹਾਉ ॥ ਗੁਰ ਤੇ ਗਿਆਨੁ ਊਪਜੈ ਮਹਾ ਤਤੁ ਬੀਚਾਰਾ ॥ ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ ॥੨॥ ਗੁਰਮੁਖਿ ਨਾਮੁ ਧਿਆਈਐ ਬੂਝੈ ਵੀਚਾਰਾ ॥ ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ ॥੩॥ ਗੁਰਮੁਖਿ ਸੂਖੁ ਊਪਜੈ ਦੁਖੁ ਕਦੇ ਨ ਹੋਈ ॥ ਗੁਰਮੁਖਿ ਹਉਮੈ ਮਾਰੀਐ ਮਨੁ ਨਿਰਮਲੁ ਹੋਈ ॥੪॥ ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ ਸੋਝੀ ਪਾਈ ॥ ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ ॥੫॥ ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ ॥ ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥੬॥ ਪੂਰਾ ਸਤਿਗੁਰੁ ਤਾਂ ਮਿਲੈ ਜਾਂ ਨਦਰਿ ਕਰੇਈ ॥ ਕਿਲਵਿਖ ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ ॥੭॥ ਆਪਣੈ ਹਥਿ ਵਡਿਆਈਆ ਦੇ ਨਾਮੇ ਲਾਏ ॥ ਨਾਨਕ ਨਾਮੁ ਨਿਧਾਨੁ ਮਨਿ ਵਸਿਆ ਵਡਿਆਈ ਪਾਏ ॥੮॥੪॥੨੬॥ {ਪੰਨਾ ੪੨੪}

ਨੋਟ :—ਇਹ ਅਸਟਪਦੀਆਂ ਰਾਗ ਆਸਾ ਅਤੇ ਰਾਗ ਕਾਫੀ ਦੋਹਾਂ ਮਿਲਵੇਂ ਰਾਗਾਂ ਵਿਚ ਗਾਣੀਆਂ ਹਨ ।

ਪਦ ਅਰਥ :—ਤੇ—ਤੋਂ, ਪਾਸੋਂ । ਊਪਜੈ—ਪੈਦਾ ਹੁੰਦੀ ਹੈ । ਜਿਨਿ—ਜਿਸ (ਗੁਰੂ) ਨੇ । ਵਡਿਆਈ—ਆਦਰ-ਮਾਣ ।੧।

ਚੇਤਿ—ਸਿਮਰ । ਭਾਈ—ਹੇ ਭਾਈ ! ਭਜਿ—ਦੌੜ ਕੇ ।੧।ਰਹਾਉ।

ਗਿਆਨੁ—ਆਤਮਕ ਜੀਵਨ ਦੀ ਸੂਝ । ਤਤੁ—ਅਸਲੀਅਤ । ਭੰਡਾਰਾ—ਖ਼ਜ਼ਾਨੇ ।੨।

ਗੁਰਮੁਖਿ—ਗੁਰੂ ਦੀ ਰਾਹੀਂ । ਸਲਾਹ—ਸਿਫ਼ਤਿ-ਸਾਲਾਹ । ਅੰਤਰਿ—ਹਿਰਦੇ ਵਿਚ । ਅਪਾਰਾ—ਬੇਅੰਤ ਦਾ ।੩।

ਨਿਰਮਲੁ—ਪਵਿੱਤ੍ਰ ।੪।

ਆਪੁ—ਆਪਾ-ਭਾਵ, ਹਉਮੈ । ਪਸਰਿ ਰਹੀ—ਖਿੱਲਰੀ ਹੋਈ ਹੈ ।੫।

ਗੁਰਿ—ਗੁਰੂ ਨੇ । ਊਤਮ—ਸ੍ਰੇਸ਼ਟ । ਅੰਤਰੁ—ਅੰਦਰਲਾ, ਹਿਰਦਾ {ਲਫ਼ਜ਼ 'ਅੰਤਰਿ' ਅਤੇ 'ਅੰਤਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} ।੬।

ਕਰੇਈ—ਕਰੇਇ, ਕਰਦਾ ਹੈ । ਕਿਲਵਿਖ—ਪਾਪ । ਕਟੀਅਹਿ—ਕੱਟੇ ਜਾਂਦੇ ਹਨ । ਬਿਘਨੁ—ਰੁਕਾਵਟ ।੭।

ਹਥਿ—ਹੱਥ ਵਿਚ । ਦੇ—ਦੇ ਕੇ । ਨਾਮੇ—ਨਾਮ ਵਿਚ । ਨਿਧਾਨੁ—ਖ਼ਜ਼ਾਨਾ । ਮਨਿ—ਮਨ ਵਿਚ ।੮।

**ਅਰਥ** :—ਹੇ ਮੇਰੇ ਭਾਈ ! (ਜੇ ਤੂੰ ਵਿਕਾਰਾਂ ਦੀ ਅੱਗ ਤੋਂ ਬਚਣਾ ਚਾਹੁੰਦਾ ਹੈਂ ਤਾਂ) ਇਕ ਪਰਮਾਤਮਾ ਦਾ ਨਾਮ ਸਿਮਰਦਾ ਰਹੁ । ਜਗਤ ਨੂੰ (ਵਿਕਾਰਾਂ ਵਿਚ) ਸੜਦਾ ਵੇਖ ਕੇ ਮੈਂ ਤਾਂ (ਗੁਰੂ ਦੀ) ਸਰਨ ਦੌੜ ਕੇ ਆ ਪਿਆ ਹਾਂ (ਜਿਸ ਨੇ ਮੈਨੂੰ ਨਾਮ ਦੀ ਦਾਤਿ ਬਖ਼ਸ਼ ਦਿੱਤੀ ਹੈ) ।੧।ਰਹਾਉ।

ਹੇ ਮੇਰੇ ਭਾਈ ! ਜਿਸ ਗੁਰੂ ਨੇ (ਮੇਰੀ) ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ ਹੈ (ਤੂੰ ਭੀ ਉਸ ਦੀ ਸਰਨ ਪਉ), ਗੁਰੂ ਪਾਸੋਂ ਹੀ ਆਤਮਕ ਠੰਢ ਪ੍ਰਾਪਤ ਹੁੰਦੀ ਹੈ । ਹੇ ਭਾਈ ! ਗੁਰੂ ਪਾਸੋਂ ਪਰਮਾਤਮਾ ਦਾ ਨਾਮ ਮਿਲਦਾ ਹੈ (ਜਿਸ ਦੀ ਬਰਕਤਿ ਨਾਲ ਲੋਕ ਪਰਲੋਕ ਵਿਚ) ਵੱਡਾ ਆਦਰ ਪ੍ਰਾਪਤ ਹੁੰਦਾ ਹੈ ।੧।

ਹੇ ਭਾਈ ! ਗੁਰੂ ਪਾਸੋਂ ਆਤਮਕ ਜੀਵਨ ਦੀ ਸੂਝ ਪੈਦਾ ਹੁੰਦੀ ਹੈ, ਆਤਮਕ ਜੀਵਨ ਦੀ ਸੂਝ ਹੀ ਸਭ ਤੋਂ ਵੱਡੀ ਅਸਲੀਅਤ ਹੈ ਤੇ ਸ੍ਰੇਸ਼ਟ ਵਿਚਾਰ ਹੈ । (ਹੇ ਭਾਈ ! ਮੈਂ ਤਾਂ) ਗੁਰੂ ਪਾਸੋਂ ਹੀ ਪਰਮਾਤਮਾ ਦਾ ਟਿਕਾਣਾ ਲੱਭਾ ਹੈ ਤੇ ਪਰਮਾਤਮਾ ਦੀ ਭਗਤੀ ਦੇ (ਮੇਰੇ ਅੰਦਰ) ਖ਼ਜ਼ਾਨੇ ਭਰ ਗਏ ਹਨ ।੧।

ਹੇ ਮੇਰੇ ਭਾਈ ! ਗੁਰੂ ਦੀ ਸਰਨ ਪਿਆਂ ਹੀ ਪ੍ਰਭੂ ਦਾ ਨਾਮ ਸਿਮਰਿਆ ਜਾ ਸਕਦਾ ਹੈ (ਗੁਰੂ ਦੀ ਸਰਨ ਪੈ ਕੇ ਹੀ ਮਨੁੱਖ) ਇਸ ਵਿਚਾਰ ਨੂੰ ਸਮਝ ਸਕਦਾ ਹੈ । ਗੁਰੂ ਦੀ ਸਰਨ ਆਇਆਂ ਪਰਮਾਤਮਾ ਦੀ ਭਗਤੀ ਸਿਫ਼ਤਿ-ਸਾਲਾਹ ਪ੍ਰਾਪਤ ਹੁੰਦੀ ਹੈ, ਹਿਰਦੇ ਵਿਚ ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਆ ਵੱਸਦਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਸ ਦੇ ਅੰਦਰ ਆਤਮਕ ਆਨੰਦ ਪੈਦਾ ਹੋ ਜਾਂਦਾ ਹੈ, ਉਸ ਨੂੰ ਕਦੇ ਭੀ ਕੋਈ ਦੁੱਖ ਪੋਹ ਨਹੀਂ ਸਕਦਾ । ਗੁਰੂ ਦੀ ਸਰਨ ਪਿਆਂ (ਅੰਦਰੋਂ) ਹਉਮੈ ਦੂਰ ਕਰ ਸਕੀਦੀ ਹੈ, ਮਨ ਪਵਿੱਤ੍ਰ ਹੋ ਜਾਂਦਾ ਹੈ ।੪।

ਹੇ ਭਾਈ ! ਜੇ ਗੁਰੂ ਮਿਲ ਪਏ ਤਾਂ ਹਉਮੈ ਅਹੰਕਾਰ ਨਾਸ ਹੋ ਜਾਂਦਾ ਹੈ, ਇਹ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਤਿੰਨਾਂ ਹੀ ਭਵਨਾਂ ਵਿਚ ਵਿਆਪਕ ਹੈ, ਹਰ ਥਾਂ ਪਰਮਾਤਮਾ ਦੀ ਹੀ ਪਵਿੱਤ੍ਰ ਜੋਤਿ ਪ੍ਰਕਾਸ਼ ਕਰ ਰਹੀ ਹੈ, (ਇਸ ਤਰ੍ਹਾਂ) ਪਰਮਾਤਮਾ ਦੀ ਜੋਤਿ ਵਿਚ ਸੁਰਤਿ ਜੁੜ ਜਾਂਦੀ ਹੈ ।੫।

ਹੇ ਭਾਈ ! (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ (ਆਤਮਕ ਜੀਵਨ ਦੀ) ਸਮਝ ਬਖ਼ਸ਼ ਦਿੱਤੀ (ਉਸ ਦੀ) ਅਕਲ ਸ੍ਰੇਸ਼ਟ ਹੋ ਜਾਂਦੀ ਹੈ, ਉਸ ਦਾ ਹਿਰਦਾ (ਵਿਕਾਰਾਂ ਦੀ ਸੜਨ ਤੋਂ ਬਚ ਕੇ) ਠੰਢਾ-ਠਾਰ ਹੋਇਆ ਰਹਿੰਦਾ ਹੈ, ਹਰਿ-ਨਾਮ ਦੀ ਰਾਹੀਂ ਉਸ ਨੂੰ ਆਨੰਦ ਪ੍ਰਾਪਤ ਹੁੰਦਾ ਹੈ ।੬।

(ਪਰ, ਹੇ ਭਾਈ !) ਪੂਰਾ ਗੁਰੂ ਭੀ ਤਦੋਂ ਹੀ ਮਿਲਦਾ ਹੈ, ਜਦੋਂ ਪਰਮਾਤਮਾ ਆਪ ਮੇਹਰ ਦੀ ਨਿਗਾਹ ਕਰਦਾ ਹੈ । (ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਸ ਦੇ) ਸਾਰੇ ਪਾਪ ਵਿਕਾਰ ਕੱਟੇ ਜਾਂਦੇ ਹਨ, ਉਸ ਨੂੰ ਮੁੜ ਕੋਈ ਦੁੱਖ ਪੋਹ ਨਹੀਂ ਸਕਦਾ, ਉਸ ਦੇ ਜੀਵਨ-ਸਫ਼ਰ ਵਿਚ ਕੋਈ ਰੁਕਾਵਟ ਨਹੀਂ ਪੈਂਦੀ ।੭।

ਹੇ ਨਾਨਕ ! (ਆਖ—ਹੇ ਭਾਈ ! ਸਾਰੀਆਂ) ਵਡਿਆਈਆਂ ਪਰਮਾਤਮਾ ਦੇ ਆਪਣੇ ਹੱਥ ਵਿਚ ਹਨ, ਉਹ ਆਪ ਹੀ (ਇੱਜ਼ਤ) ਬਖ਼ਸ਼ ਕੇ (ਜੀਵ ਨੂੰ) ਆਪਣੇ ਨਾਮ ਵਿਚ ਜੋੜਦਾ ਹੈ । (ਜਿਸ ਮਨੁੱਖ ਦੇ) ਮਨ ਵਿਚ ਉਸ ਦਾ ਨਾਮ-ਖ਼ਜ਼ਾਨਾ ਆ ਵੱਸਦਾ ਹੈ (ਉਹ ਮਨੁੱਖ ਲੋਕ ਪਰਲੋਕ ਵਿਚ) ਆਦਰ-ਮਾਣ ਪਾਂਦਾ ਹੈ ।੮।੪।੨੬।

**ਆਸਾ ਮਹਲਾ ੩ ॥ ਸੁਣਿ ਮਨ ਮੰਨਿ ਵਸਾਇ ਤੂੰ ਆਪੇ ਆਇ ਮਿਲੈ ਮੇਰੇ ਭਾਈ ॥ ਅਨਦਿਨੁ ਸਚੀ ਭਗਤਿ ਕਰਿ ਸਚੈ ਚਿਤੁ ਲਾਈ ॥੧॥ ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ ॥ ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ ॥੧॥ ਰਹਾਉ ॥ ਇਸੁ ਭਗਤੀ ਨੋ ਸੁਰਿਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ ॥ ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥੨॥ ਆਪੈ ਥੈ ਸਭੁ ਰਖਿਓਨੁ ਕਿਛੁ ਕਹਣੁ ਨ ਜਾਈ ॥ ਆਪੇ ਦੇਇ ਸੁ ਪਾਈਐ ਗੁਰਿ ਬੂਝ ਬੁਝਾਈ ॥੩॥ ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ ॥ ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ ॥੪॥ ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ ॥ ਆਪਿ ਭਵਾਲੀ ਦਿਤੀਅਨੁ ਅੰਤਰਿ ਲੋਭੁ ਵਿਕਾਰਾ ॥੫॥ ਇਕ ਆਪੇ ਗੁਰਮੁਖਿ ਕੀਤਿਅਨੁ ਬੂਝਨਿ ਵੀਚਾਰਾ ॥ ਭਗਤਿ ਭੀ ਓਨਾ ਨੋ ਬਖਸੀਅਨੁ ਅੰਤਰਿ ਭੰਡਾਰਾ ॥੬॥ ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ ॥ ਓਇ ਭੁਲਾਏ ਕਿਸੈ ਦੇ ਨ ਭੁਲਨੀ ਸਚੁ ਜਾਣਨਿ ਸੋਈ ॥੭॥ ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥ ਨਾਨਕ ਬਿਨੁ ਸਤਿਗੁਰ ਵਸਿ ਨ ਆਵਨੀ ਨਾਮਿ ਹਉਮੈ ਮਾਰੀ ॥੮॥੫॥੨੭॥ {ਪੰਨਾ ੪੨੫}**

**ਪਦ ਅਰਥ** :—ਮਨ—ਹੇ ਮਨ ! ਮੰਨਿ—ਮਨਿ, ਮਨ ਵਿਚ । ਭਾਈ—ਹੇ ਭਾਈ ! ਅਨਦਿਨੁ—ਹਰ ਰੋਜ਼ । ਸਚੀ—ਸਦਾ ਕਾਇਮ ਰਹਿਣ ਵਾਲੀ । ਸਚੈ—ਸਦਾ-ਥਿਰ ਪ੍ਰਭੂ ਵਿਚ । ਲਾਈ—ਲਾਇ, ਲਾ ।੧।

ਦੂਜਾ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦਾ ਪਿਆਰ । ਵਡਿਆਈ—ਆਦਰ-ਮਾਣ ।੧।ਰਹਾਉ।

ਨੋ—ਨੂੰ, ਵਾਸਤੇ । ਸੁਰਿਨਰ—ਦੇਵਤੇ । ਜੋਤਿਕੀ—ਜੋਤਸ਼ੀ । ਬੂਝ—ਸਮਝ । ਨ ਪਾਇ—ਨਹੀਂ ਪਾਈ ।੨।

ਆਪੈ ਥੈ—ਆਪਣੇ ਹੱਥ ਵਿਚ {ਥੈ—ਹਥੈ} । ਰਖਿਓਨੁ—ਉਸ ਨੇ ਰੱਖਿਆ ਹੈ । ਗੁਰਿ—ਗੁਰੂ ਨੇ ।੩।

ਸਭਿ—ਸਾਰੇ । ਤਿਸ ਦੇ—{ਲਫ਼ਜ਼ 'ਤਿਸੁ' ਦਾ  ੁ ਸੰਬੰਧਕ 'ਦੇ' ਦੇ ਕਾਰਨ ਉੱਡ ਗਿਆ ਹੈ} । ਕਿਸ ਨੋ—{ਤਿਵੇਂ ਹੀ ਲਫ਼ਜ਼ 'ਕਿਸ' ਦਾ  ੁ } ।੪।

ਸਿਰਿ—ਸਿਰ ਉਤੇ । ਭਵਾਲੀ—ਭਵਾਟਣੀ । ਦਿਤੀਅਨੁ—ਉਸ ਨੇ ਦਿੱਤੀ ਹੈ ।੫।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਕੀਤੀਅਨੁ—ਉਸ ਨੇ ਕੀਤੇ ਹਨ । ਬਖਸੀਅਨੁ—ਉਸ ਨੇ ਬਖ਼ਸ਼ੀ ਹੈ ।੬।

ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ । ਸਭੁ—ਹਰ ਥਾਂ । ਸਚੁ—ਸਦਾ-ਥਿਰ ਪ੍ਰਭੂ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ।੭।

ਪੰਜ—ਕਾਮਾਦਿਕ ਪੰਜੇ । ਵੀਚਾਰੀ—ਵਿਚਾਰਵਾਨ । ਨਾਮਿ—ਨਾਮ ਦੀ ਰਾਹੀਂ ।੮।

**ਅਰਥ** :—ਹੇ ਮੇਰੇ ਵੀਰ ! ਇਕ ਪਰਮਾਤਮਾ ਦਾ ਨਾਮ ਸਿਮਰਿਆ ਕਰ (ਇਸ ਤਰ੍ਹਾਂ) ਸੁਖ ਹਾਸਲ ਕਰੇਂਗਾ, (ਆਪਣੇ ਅੰਦਰੋਂ ਅਹੰਕਾਰ ਅਤੇ ਮਾਇਆ ਦਾ ਪਿਆਰ ਦੂਰ ਕਰ ਕੇ ਲੋਕ ਪਰਲੋਕ ਵਿਚ) ਬਹੁਤ ਆਦਰ ਮਿਲੇਗਾ ।੧।ਰਹਾਉ।

ਹੇ ਮੇਰੇ ਮਨ ! (ਮੇਰੀ ਗੱਲ) ਸੁਣ; ਤੂੰ ਆਪਣੇ ਅੰਦਰ (ਪਰਮਾਤਮਾ ਦਾ ਨਾਮ) ਟਿਕਾਈ ਰੱਖ । ਹੇ ਮੇਰੇ ਵੀਰ ! (ਇਸ ਤਰ੍ਹਾਂ ਉਹ ਪਰਮਾਤਮਾ) ਆਪ ਹੀ ਆ ਮਿਲਦਾ ਹੈ । ਹੇ ਭਾਈ ! ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦਾ ਰਹੁ, ਇਹੀ ਸਦਾ-ਥਿਰ ਰਹਿਣ ਵਾਲੀ ਚੀਜ਼ ਹੈ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਆਪਣਾ ਚਿੱਤ ਜੋੜੀ ਰੱਖ ।੧।

ਹੇ ਭਾਈ ! ਦੇਵਤੇ ਤੇ ਰਿਸ਼ੀ-ਮੁਨੀ ਭੀ ਇਹ ਹਰਿ-ਭਗਤੀ ਕਰਨ ਦੀ ਤਾਂਘ ਕਰਦੇ ਹਨ, ਪਰ ਗੁਰੂ ਦੀ ਸਰਨ ਪੈਣ ਤੋਂ ਬਿਨਾ ਇਹ ਦਾਤਿ ਮਿਲਦੀ ਨਹੀਂ । ਪੰਡਿਤ ਲੋਕ (ਵੇਦ ਸ਼ਾਸਤ੍ਰ ਆਦਿਕ) ਪੜ੍ਹਦੇ ਰਹੇ, ਜੋਤਿਸ਼ੀ (ਜੋਤਿਸ਼ ਦੇ ਗ੍ਰੰਥ) ਪੜ੍ਹਦੇ ਰਹੇ, ਪਰ ਹਰਿ-ਭਗਤੀ ਦੀ ਸੂਝ ਉਹਨਾਂ ਨੂੰ ਭੀ ਨਾਹ ਪਈ ।੨।

ਪਰ, ਹੇ ਭਾਈ ! ਪਰਮਾਤਮਾ ਨੇ ਇਹ ਸਭ ਕੁਝ ਆਪਣੇ ਹੱਥ ਵਿਚ ਰੱਖਿਆ ਹੋਇਆ ਹੈ, ਕੁਝ ਕਿਹਾ ਨਹੀਂ ਜਾ ਸਕਦਾ (ਕਿ ਉਹ ਭਗਤੀ ਦੀ ਦਾਤਿ ਕਿਸ ਨੂੰ ਦੇਂਦਾ ਹੈ ਤੇ ਕਿਸ ਨੂੰ ਨਹੀਂ ਦੇਂਦਾ, ਹਾਂ) ਗੁਰੂ ਨੇ ਇਹ ਗੱਲ ਸਮਝਾਈ ਹੈ ਕਿ ਜੋ ਕੁਝ ਉਹ ਪ੍ਰਭੂ ਆਪ ਹੀ ਦੇਂਦਾ ਹੈ ਉਹੀ ਸਾਨੂੰ ਮਿਲ ਸਕਦਾ ਹੈ ।੩।

ਹੇ ਭਾਈ ! ਜਗਤ ਦੇ ਸਾਰੇ ਜੀਵ ਜੰਤ ਉਸ ਪ੍ਰਭੂ ਦੇ ਹੀ ਬਣਾਏ ਹੋਏ ਹਨ, ਉਹ ਆਪ ਹੀ ਸਭਨਾਂ ਦਾ ਖ਼ਸਮ ਹੈ, ਕਿਸੇ ਜੀਵ ਨੂੰ ਭੈੜਾ ਨਹੀਂ ਕਿਹਾ ਜਾ ਸਕਦਾ (ਭੈੜਾ ਤਦੋਂ ਹੀ ਕਿਹਾ ਜਾਏ, ਜੇ ਪਰਮਾਤਮਾ ਤੋਂ ਬਿਨਾ ਉਹਨਾਂ ਵਿਚ) ਕੋਈ ਹੋਰ ਵੱਸਦਾ ਹੋਵੇ ।੪।

ਹੇ ਭਾਈ ! ਜਗਤ ਵਿਚ ਇਕ ਪਰਮਾਤਮਾ ਦਾ ਹੀ ਹੁਕਮ ਚੱਲ ਰਿਹਾ ਹੈ, ਹਰੇਕ ਨੇ ਉਹੀ ਕਾਰ ਕਰਨੀ ਹੈ ਜੋ ਪਰਮਾਤਮਾ ਵਲੋਂ ਉਸ ਦੇ ਸਿਰ ਤੇ (ਲਿਖੀ ਗਈ) ਹੈ । ਜਿਨ੍ਹਾਂ ਜੀਵਾਂ ਨੂੰ ਪਰਮਾਤਮਾ ਨੇ ਆਪ (ਮਾਇਆ ਦੇ ਮੋਹ ਦੀ) ਭਵਾਟਣੀ ਦਿੱਤੀ, ਉਹਨਾਂ ਦੇ ਅੰਦਰ ਲੋਭ ਆਦਿਕ ਵਿਕਾਰ ਜ਼ੋਰ ਫੜ ਗਏ ।੫।

(ਹੇ ਭਾਈ !) ਕਈ ਮਨੁੱਖਾਂ ਨੂੰ ਪ੍ਰਭੂ ਨੇ ਆਪ ਹੀ ਗੁਰੂ ਦੇ ਸਨਮੁਖ ਰਹਿਣ ਵਾਲੇ ਬਣਾ ਦਿੱਤਾ ਉਹ (ਸਹੀ ਆਤਮਕ ਜੀਵਨ ਦੀ) ਵਿਚਾਰ ਸਮਝਣ ਲੱਗ ਪਏ । ਉਹਨਾਂ ਨੂੰ ਪਰਮਾਤਮਾ ਨੇ ਆਪਣੀ ਭਗਤੀ ਦੀ ਦਾਤਿ ਭੀ ਦੇ ਦਿੱਤੀ, ਉਹਨਾਂ ਦੇ ਅੰਦਰ ਨਾਮ-ਧਨ ਦੇ ਖ਼ਜ਼ਾਨੇ ਭਰ ਗਏ ।੬।

ਹੇ ਭਾਈ ! ਸਹੀ ਆਤਮਕ ਜੀਵਨ ਦੀ ਸੂਝ ਵਾਲੇ ਬੰਦਿਆਂ ਨੂੰ ਹਰ ਥਾਂ ਸਦਾ-ਥਿਰ ਪ੍ਰਭੂ ਹੀ ਦਿੱਸਦਾ ਹੈ (ਪ੍ਰਭੂ ਦੀ ਮੇਹਰ ਨਾਲ ਉਹਨਾਂ ਨੂੰ) ਇਹੀ ਸਮਝ ਆ ਜਾਂਦੀ ਹੈ । ਜੇ ਕੋਈ ਮਨੁੱਖ ਉਹਨਾਂ ਨੂੰ (ਇਸ ਨਿਸ਼ਚੇ ਵਲੋਂ) ਟਪਲਾ ਲਾਣਾ ਚਾਹੇ ਤਾਂ ਉਹ ਗ਼ਲਤੀ ਨਹੀਂ ਖਾਂਦੇ, ਉਹ (ਹਰ ਥਾਂ) ਸਦਾ-ਥਿਰ ਪ੍ਰਭੂ ਨੂੰ ਹੀ ਵੱਸਦਾ ਸਮਝਦੇ ਹਨ ।੭।

(ਹੇ ਭਾਈ ! ਕਾਮਾਦਿਕ) ਪੰਜੇ ਉਹਨਾਂ ਗਿਆਨੀਆਂ ਦੇ ਹਿਰਦੇ ਵਿਚ ਭੀ ਵੱਸਦੇ ਹਨ, ਪਰ ਉਹ ਪੰਜੇ ਗਿਆਨਵਾਨ ਹੋ ਜਾਂਦੇ ਹਨ, (ਆਪਣੀ ਯੋਗ ਹੱਦ ਤੋਂ ਬਾਹਰ ਨਹੀਂ ਜਾਂਦੇ) । ਹੇ ਨਾਨਕ ! (ਇਹ ਪੰਜੇ ਕਾਮਾਦਿਕ) ਗੁਰੂ ਦੀ ਸਰਨ ਪੈਣ ਤੋਂ ਬਿਨਾ ਕਾਬੂ ਵਿਚ ਨਹੀਂ ਆਉਂਦੇ । ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਜੁੜਿਆਂ ਹੀ ਹਉਮੈ ਦੂਰ ਕੀਤੀ ਜਾ ਸਕਦੀ ਹੈ ।੮।੫।੨੭।

**ਆਸਾ ਮਹਲਾ ੩ ॥ ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥ ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ ॥੧॥ ਸਤਿਗੁਰ ਤੇ ਹਰਿ ਪਾਈਐ ਭਾਈ ॥ ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ ॥੧॥ ਰਹਾਉ ॥ ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ ॥ ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ ॥੨॥ ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ ॥ ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ ॥੩॥ ਪਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ ॥ ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ ॥੪॥ ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ ॥ ਭਰਮੇ ਭੂਲਾ ਸਭੁ ਜਗੁ ਫਿਰੈ ਮਨਮੁਖਿ ਪਤਿ ਗਵਾਈ ॥੫॥ ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ ॥ ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ ॥੬॥ ਜਿਨ੍ੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ ॥ ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ ॥੭॥ ਆਪੇ ਦਾਨੁ ਕਰੇ ਕਿਸੁ ਆਖੀਐ ਆਪੇ ਦੇਇ ਬੁਝਾਈ ॥ ਨਾਨਕ ਨਾਮੁ ਧਿਆਇ ਤੂੰ ਦਰਿ ਸਚੈ ਸੋਭਾ ਪਾਈ ॥੮॥੬॥੨੮॥ {ਪੰਨਾ ੪੨੫}**

**ਪਦ ਅਰਥ** :—ਵਥੁ—ਵਸਤੁ, ਚੀਜ਼ {ਵਸ੍ਤੁ} । ਬਾਹਰਿ—ਜੰਗਲ ਆਦਿਕ ਵਿਚ । ਪਰਸਾਦੀ—ਕਿਰਪਾ ਨਾਲ । ਕਪਟ—ਕਪਾਟ, ਕਿਵਾੜ । ਖੁਲਾਹੀ—ਖੁਲਹਿ ।੧।

ਤੇ—ਪਾਸੋਂ । ਨਿਧਾਨੁ—ਖ਼ਜ਼ਾਨਾ । ਸਤਿਗੁਰਿ—ਗੁਰੂ ਨੇ ।੧।ਰਹਾਉ।

ਰਤਨੁ—ਕੀਮਤੀ ਪਦਾਰਥ । ਅੰਦਰੁ—ਅੰਦਰਲਾ ਹਿਰਦਾ {ਲਫ਼ਜ਼ 'ਅੰਦਰਿ' ਅਤੇ 'ਅੰਦਰੁ' ਦਾ ਫ਼ਰਕ ਧਿਆਨ ਨਾਲ ਵੇਖੋ} । ਦਿਬ ਦਿਸਟਿ—ਦੈਵੀ ਨਜ਼ਰ ਨਾਲ, ਆਤਮਾ-ਦ੍ਰਿਸ਼ਟੀ ਨਾਲ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ ।੨।

ਅੰਦਰਿ ਮਹਲ—ਸਰੀਰ ਦੇ ਅੰਦਰ । ਅਨੇਕ ਹਹਿ—ਅਨੇਕਾਂ ਰਤਨ ਹਨ । ਜੀਉ—ਜੀਵਾਤਮਾ । ਮਨ ਚਿੰਦਿਆ—ਮਨ-ਇੱਛਤ ।੩।

ਗੁਰ ਸੋਝੀ—ਗੁਰੂ ਦੀ ਦਿੱਤੀ ਸਮਝ । ਸਾ—ਸੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੪।

ਬਾਹਰੁ—ਜੰਗਲ ਆਦਿਕ {ਲਫ਼ਜ਼ 'ਬਾਹਰਿ' ਅਤੇ 'ਬਾਹਰੁ' ਦਾ ਫ਼ਰਕ ਧਿਆਨ ਨਾਲ ਵੇਖੋ} । ਪਤਿ—ਇਜ਼ਤ ।੫।

ਘਰਿ—ਘਰ । ਚੋਟਾ—ਸਜ਼ਾ, ਚੋਟਾਂ ।੬।

ਜਾਤਾ—ਪਛਾਣਿਆ । ਭਾਈ—ਹੇ ਭਾਈ ! ਵਡਿਆਈ—ਬਖ਼ਸ਼ਸ਼, ਬਰਕਤਿ ।੭।

ਕਿਸੁ—ਹੋਰ ਕਿਸ ਨੂੰ ? ਬੁਝਾਈ—ਸਮਝ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ ।੮।

ਅਰਥ :—ਹੇ ਭਾਈ ! ਗੁਰੂ ਪਾਸੋਂ ਹੀ ਪਰਮਾਤਮਾ ਲੱਭਦਾ ਹੈ (ਉਂਞ ਤਾਂ ਹਰੇਕ ਮਨੁੱਖ ਦੇ) ਅੰਦਰ (ਪਰਮਾਤਮਾ ਦਾ) ਨਾਮ-ਖ਼ਜ਼ਾਨਾ ਮੌਜੂਦ ਹੈ, ਪਰ ਗੁਰੂ ਨੇ ਹੀ (ਇਹ ਖ਼ਜ਼ਾਨਾ) ਵਿਖਾਇਆ ਹੈ ।੧।ਰਹਾਉ।

(ਹੇ ਭਾਈ ! ਪਰਮਾਤਮਾ ਦਾ ਨਾਮ-) ਖ਼ਜ਼ਾਨਾ ਸਾਰਾ (ਮਨੁੱਖ ਦੇ) ਹਿਰਦੇ ਦੇ ਅੰਦਰ ਹੀ ਹੈ, ਬਾਹਰ ਜੰਗਲ ਆਦਿਕ ਵਿਚ (ਢੂੰਢਿਆਂ) ਕੁਝ ਨਹੀਂ ਮਿਲਦਾ । (ਪਰ, ਹਾਂ) ਇਹ ਮਿਲਦਾ ਹੈ ਗੁਰੂ ਦੀ ਕਿਰਪਾ ਨਾਲ । (ਜਿਸ ਨੂੰ ਗੁਰੂ ਮਿਲ ਪਏ ਉਸ ਦੇ) ਅੰਦਰਲੇ ਕਿਵਾੜ (ਜੋ ਪਹਿਲਾਂ ਮਾਇਆ ਦੇ ਮੋਹ ਦੇ ਕਾਰਨ ਬੰਦ ਸਨ) ਖੁਲ੍ਹ ਜਾਂਦੇ ਹਨ ।੧।

ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੇ ਨਾਮ-ਧਨ ਦਾ ਗਾਹਕ ਬਣਦਾ ਹੈ ਉਹ (ਗੁਰੂ ਦੀ ਰਾਹੀਂ) ਹਾਸਲ ਕਰ ਲੈਂਦਾ ਹੈ ਉਹ ਆਤਮਕ ਜੀਵਨ ਦਾ ਕੀਮਤੀ ਵਿਚਾਰ ਪ੍ਰਾਪਤ ਕਰ ਲੈਂਦਾ ਹੈ, (ਮਾਇਆ ਦੇ ਮੋਹ ਦੇ ਜੰਦ੍ਰੇ ਨਾਲ ਬੰਦ ਹੋਇਆ ਹੋਇਆ ਆਪਣਾ) ਹਿਰਦਾ ਉਹ (ਗੁਰੂ ਦੀ ਕਿਰਪਾ ਨਾਲ) ਖੋਲ੍ਹ ਲੈਂਦਾ ਹੈ, ਆਤਮ ਦ੍ਰਿਸ਼ਟੀ ਨਾਲ ਵੇਖਦਾ ਹੈ ਕਿ ਮਾਇਆ ਦੇ ਮੋਹ ਤੋਂ ਖ਼ਲਾਸੀ ਦਿਵਾਣ ਵਾਲੇ ਨਾਮ-ਧਨ ਦੇ ਖ਼ਜ਼ਾਨੇ ਭਰੇ ਪਏ ਹਨ ।੨।

ਹੇ ਭਾਈ ! ਮਨੁੱਖ ਦੇ ਹਿਰਦੇ ਵਿਚ ਨਾਮ-ਧਨ ਦੇ ਅਨੇਕਾਂ ਖ਼ਜ਼ਾਨੇ ਮੌਜੂਦ ਹਨ, ਜੀਵਾਤਮਾ ਭੀ ਅੰਦਰ ਹੀ ਵੱਸਦਾ ਹੈ (ਜਦੋਂ ਗੁਰੂ ਦੀ ਮੇਹਰ ਨਾਲ ਸਮਝ ਪੈਂਦੀ ਹੈ, ਤਦੋਂ) ਮਨ-ਇੱਛਤ ਫਲ ਹਾਸਲ ਕਰਦਾ ਹੈ, ਤੇ ਮੁੜ ਇਸ ਨੂੰ ਜਨਮ-ਮਰਨ ਦਾ ਗੇੜ ਨਹੀਂ ਰਹਿੰਦਾ ।੩।

ਹੇ ਭਾਈ ! ਜਿਨ੍ਹਾਂ ਨੂੰ ਗੁਰੂ ਦੀ ਦਿੱਤੀ ਹੋਈ ਸੂਝ ਮਿਲ ਗਈ ਉਹਨਾਂ ਆਤਮਕ ਜੀਵਨ ਦੀ ਪਰਖ ਕਰਨ ਵਾਲਿਆਂ ਨੇ ਨਾਮ-ਖ਼ਜ਼ਾਨਾ ਆਪਣੇ ਹਿਰਦੇ ਵਿਚ ਸਾਂਭ ਲਿਆ । ਪ੍ਰਭੂ ਦਾ ਨਾਮ-ਖ਼ਜ਼ਾਨਾ ਕਿਸੇ ਦੁਨੀਆਵੀ ਕੀਮਤਿ ਤੋਂ ਨਹੀਂ ਮਿਲ ਸਕਦਾ । ਗੁਰੂ ਦੀ ਸਰਨ ਪੈ ਕੇ ਹੀ ਮਨੁੱਖ ਲੱਭ ਸਕਦਾ ਹੈ ।੪।

ਹੇ ਭਾਈ ! ਨਾਮ-ਖ਼ਜ਼ਾਨਾ ਹਿਰਦੇ ਦੇ ਅੰਦਰ ਹੀ ਹੈ, ਜੇਹੜਾ ਮਨੁੱਖ ਜੰਗਲ ਆਦਿਕ ਢੂੰਢਦਾ ਫਿਰਦਾ ਹੈ ਉਸ ਨੂੰ ਕੁਝ ਨਹੀਂ ਲੱਭਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਆਪਣੀ ਸਮਝ ਦੇ) ਭੁਲੇਖੇ ਵਿਚ ਕੁਰਾਹੇ ਪਿਆ ਹੋਇਆ ਸਾਰਾ ਜਗਤ ਭਾਲਦਾ ਫਿਰਦਾ ਹੈ ਤੇ ਇੱਜ਼ਤ ਗਵਾ ਲੈਂਦਾ ਹੈ ।੫।

(ਹੇ ਭਾਈ ! ਜਿਵੇਂ ਕੋਈ) ਝੂਠਾ (ਠੱਗ) ਮਨੁੱਖ ਆਪਣਾ ਘਰ-ਘਾਟ ਛੱਡ ਦੇਂਦਾ ਹੈ (ਤੇ ਧਨ ਆਦਿਕ ਦੀ ਖ਼ਾਤਰ) ਪਰਾਏ ਘਰ ਵਿਚ ਜਾਂਦਾ ਹੈ ਉਹ ਚੋਰ ਵਾਂਗ ਫੜਿਆ ਜਾਂਦਾ ਹੈ (ਇਸੇ ਤਰ੍ਹਾਂ) ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਮਨੁੱਖ (ਲੋਕ ਪਰਲੋਕ ਵਿਚ) ਸੱਟਾਂ ਖਾਂਦਾ ਹੈ ।੬।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਪਣਾ (ਹਿਰਦਾ-) ਘਰ ਚੰਗੀ ਤਰ੍ਹਾਂ ਸਮਝ ਲਿਆ ਹੈ (ਭਾਵ, ਜਿਨ੍ਹਾਂ ਨੇ) ਇਹ ਪਛਾਣ ਲਿਆ ਹੈ ਕਿ ਪਰਮਾਤਮਾ (ਸਾਡੇ) ਅੰਦਰ ਹੀ ਵੱਸਦਾ ਹੈ, ਉਹ ਸੁਖੀ ਜੀਵਨ ਬਿਤਾਂਦੇ ਹਨ । (ਪਰ, ਹੇ ਭਾਈ !) ਇਹ ਸਤਿਗੁਰੂ ਦੀ ਹੀ ਮੇਹਰ ਹੈ (ਗੁਰੂ ਕਿਰਪਾ ਕਰੇ ਤਦੋਂ ਹੀ ਇਹ ਸਮਝ ਪੈਂਦੀ ਹੈ) ।੭।

ਹੇ ਭਾਈ ! ਪਰਮਾਤਮਾ ਆਪ ਹੀ ਨਾਮ ਦੀ ਦਾਤਿ ਕਰਦਾ ਹੈ, ਹੋਰ ਕਿਸੇ ਨੂੰ ਕਿਹਾ ਨਹੀਂ ਜਾ ਸਕਦਾ, ਉਹ ਪ੍ਰਭੂ ਆਪ ਹੀ ਨਾਮ ਦੀ ਸਮਝ ਬਖ਼ਸ਼ਦਾ ਹੈ । ਹੇ ਨਾਨਕ ! ਤੂੰ ਸਦਾ ਹਰਿ-ਨਾਮ ਸਿਮਰਦਾ ਰਹੁ । (ਜੇਹੜਾ ਮਨੁੱਖ ਨਾਮ ਸਿਮਰਦਾ ਹੈ ਉਹ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਦਰ ਤੇ ਸੋਭਾ ਹਾਸਲ ਕਰਦਾ ਹੈ ।੮।੬।੨੮।

**ਆਸਾ ਮਹਲਾ ੩ ॥ ਆਪੈ ਆਪੁ ਪਛਾਣਿਆ ਸਾਦੁ ਮੀਠਾ ਭਾਈ ॥ ਹਰਿ ਰਸਿ ਚਾਖਿਐ ਮੁਕਤੁ ਭਏ ਜਿਨ੍ਾ ਸਾਚੋ ਭਾਈ ॥੧॥ ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ॥ ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ ॥੧॥ ਰਹਾਉ ॥ ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ ॥ ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ ॥੨॥ ਨਾਮੇ ਹੀ ਨਾਮਿ ਵਰਤਦੇ ਨਾਮੇ ਵਰਤਾਰਾ ॥ ਅੰਤਰਿ ਨਾਮੁ ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ ॥੩॥ ਨਾਮੁ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ ॥ ਨਾਮੁ ਸਲਾਹੇ ਸਦਾ ਸਦਾ ਨਾਮੇ ਮਹਲੁ ਪਾਈ ॥੪॥ ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥ ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ ॥੫॥ ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ ॥ ਜਮਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ ॥੬॥ ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ॥ ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ ॥੭॥ ਜਿਸ ਨੋ ਦੇਵੈ ਤਿਸੁ**

**ਮਿਲੈ ਗੁਰਮਤੀ ਨਾਮੁ ਬੁਝਾਈ ॥ ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥੮॥੭॥੨੯॥ {ਪੰਨਾ ੪੨੬}**

ਪਦ ਅਰਥ :—ਆਪੈ ਆਪੁ—ਆਪਣੇ ਹੀ ਆਪ ਨੂੰ, ਆਪਣੇ ਹੀ ਆਤਮਕ ਜੀਵਨ ਨੂੰ । ਪਛਾਣਿਆ—ਪੜਤਾਲ ਕੀਤੀ । ਸਾਦੁ—ਸੁਆਦ । ਭਾਈ—ਹੇ ਭਾਈ ! ਰਸਿ ਚਾਖਿਐ—ਰਸ ਚੱਖਣ ਨਾਲ । ਸਾਚੋ—ਸਾਚੁ ਹੀ, ਸਦਾ-ਥਿਰ ਪ੍ਰਭੂ ਹੀ । ਭਾਈ—ਪਿਆਰਾ ਲੱਗਦਾ ਹੈ ।੧।

ਨਿਰਮਲੁ—ਪਵਿਤ੍ਰ । ਮਨਿ—ਮਨ ਵਿਚ । ਬਿਖਿਆ—ਮਾਇਆ । ਉਦਾਸਾ—ਨਿਰਲੇਪ ।੧।ਰਹਾਉ।

ਆਪੁ—ਆਪਣਾ ਆਤਮਕ ਜੀਵਨ । ਸਭ—ਸਾਰੀ ਲੁਕਾਈ । ਘਟਿ—ਹਿਰਦੇ ਵਿਚ । ਸਖਾਈ—ਸਾਥੀ ।੨।

ਵਰਤਦੇ—ਟਿਕੇ ਰਹਿੰਦੇ ਹਨ । ਵਰਤਾਰਾ—ਵਰਤਣ-ਵਿਹਾਰ । ਮੁਖਿ—ਮੂੰਹ ਵਿਚ । ਸਬਦਿ—ਸ਼ਬਦ ਦੀ ਰਾਹੀਂ ।੩।

ਮੰਨੀਐ—ਮੰਨਣਾ ਚਾਹੀਦਾ ਹੈ, ਮਨ ਨੂੰ ਗਿਝਾਣਾ ਚਾਹੀਦਾ ਹੈ । ਮਹਲੁ—ਪਰਮਾਤਮਾ ਦੇ ਚਰਨਾਂ ਵਿਚ ਨਿਵਾਸ । ੪।

ਨਾਮੇ—ਨਾਮ ਦੀ ਰਾਹੀਂ ।੫।

ਬਿਨੁ ਨਾਵੈ—ਨਾਮ ਤੋਂ ਬਿਨਾ । ਮੰਨੀਐ—ਆਦਰ ਪਾਂਦਾ । ਮਨਮੁਖਿ—ਮਨ ਦੇ ਪਿੱਛੇ ਤੁਰਨ ਵਾਲੇ ਨੇ । ਬਿਰਥਾ—ਵਿਅਰਥ ।੬।

ਗੁਰਮੁਖਿ—ਗੁਰੂ ਦੀ ਰਾਹੀਂ ।੭।

ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਕੋ—ਕੋਈ ਵਿਰਲਾ ।੮।

**ਅਰਥ** :—ਹੇ ਭਾਈ ! ਪਰਮਾਤਮਾ ਨਿਰੋਲ ਪਵਿਤ੍ਰ ਹੈ, ਉਸ ਦਾ ਨਿਵਾਸ ਪਵਿਤ੍ਰ ਮਨ ਵਿਚ ਹੀ ਹੋ ਸਕਦਾ ਹੈ । ਜੇ ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹੀਏ ਤਾਂ ਮਾਇਆ ਵਿਚ ਰਹਿੰਦਿਆਂ ਹੀ ਮਾਇਆ ਤੋਂ ਨਿਰਲੇਪ ਹੋ ਸਕੀਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ-ਰਸ ਚੱਖਣ ਨਾਲ ਮਨੁੱਖ ਆਪਣੇ ਹੀ ਆਤਮਕ ਜੀਵਨ ਨੂੰ ਪੜਤਾਲਣ ਲੱਗ ਪੈਂਦਾ ਹੈ ਤੇ ਇਸ ਤਰ੍ਹਾਂ ਨਾਮ-ਰਸ ਦਾ ਸੁਆਦ ਮਿੱਠਾ ਆਉਣ ਲੱਗ ਪੈਂਦਾ ਹੈ । (ਨਾਮ-ਰਸ ਦੀ ਬਰਕਤਿ ਨਾਲ) ਜਿਨ੍ਹਾਂ ਨੂੰ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ ਉਹ ਮਾਇਆ ਦੇ ਮੋਹ ਤੋਂ ਆਜ਼ਾਦ ਹੋ ਜਾਂਦੇ ਹਨ ।੧।

ਹੇ ਭਾਈ ! ਗੁਰੂ ਦੇ ਸ਼ਬਦ ਤੋਂ ਬਿਨਾ ਆਪਣੇ ਆਤਮਕ ਜੀਵਨ ਨੂੰ ਪਰਖਿਆ ਨਹੀਂ ਜਾ ਸਕਦਾ (ਸ਼ਬਦ ਤੋਂ ਬਿਨਾ) ਸਾਰੀ ਲੁਕਾਈ (ਮਾਇਆ ਦੇ ਮੋਹ ਵਿਚ) ਅੰਨ੍ਹੀ ਹੋਈ ਰਹਿੰਦੀ ਹੈ । ਗੁਰੂ ਦੀ ਮਤਿ ਦੀ ਰਾਹੀਂ ਹਿਰਦੇ ਵਿਚ (ਵਸਾਇਆ ਹੋਇਆ ਨਾਮ ਆਤਮਕ ਜੀਵਨ ਲਈ) ਚਾਨਣ ਦੇਂਦਾ ਹੈ, ਅੰਤ ਵੇਲੇ ਭੀ ਹਰਿ-ਨਾਮ ਹੀ ਸਾਥੀ ਬਣਦਾ ਹੈ ।੨।

(ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਮਤਿ ਉਤੇ ਤੁਰਦੇ ਹਨ ਉਹ) ਸਦਾ ਹਰਿ-ਨਾਮ ਵਿਚ ਹੀ ਲੀਨ ਰਹਿੰਦੇ ਹਨ, ਨਾਮ ਵਿਚ ਲੀਨ ਹੀ ਉਹ ਦੁਨੀਆ ਦੀ ਕਿਰਤਕਾਰ ਕਰਦੇ ਹਨ, ਉਹਨਾਂ ਦੇ ਹਿਰਦੇ ਵਿਚ ਨਾਮ ਟਿਕਿਆ

ਰਹਿੰਦਾ ਹੈ, ਉਹਨਾਂ ਦੇ ਮੂੰਹ ਵਿਚ ਨਾਮ ਵੱਸਦਾ ਹੈ, ਉਹ ਗੁਰ-ਸ਼ਬਦ ਦੀ ਰਾਹੀਂ ਹਰਿ-ਨਾਮ ਦਾ ਹੀ ਵਿਚਾਰ ਕਰਦੇ ਰਹਿੰਦੇ ਹਨ ।੩।

ਹੇ ਭਾਈ ! ਹਰ ਵੇਲੇ ਹਰਿ-ਨਾਮ ਸੁਣਨਾ ਚਾਹੀਦਾ ਹੈ, ਹਰਿ-ਨਾਮ ਵਿਚ ਮਨ ਗਿਝਾਣਾ ਚਾਹੀਦਾ ਹੈ, ਹਰਿ-ਨਾਮ ਦੀ ਬਰਕਤਿ ਨਾਲ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ । ਜੇਹੜਾ ਮਨੁੱਖ ਸਦਾ ਹਰ ਵੇਲੇ ਹਰੀ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਹ ਹਰਿ-ਨਾਮ ਦੀ ਰਾਹੀਂ ਹਰਿ-ਚਰਨਾਂ ਵਿਚ ਟਿਕਾਣਾ ਲੱਭ ਲੈਂਦਾ ਹੈ ।੪।

ਹੇ ਭਾਈ ! ਹਰਿ-ਨਾਮ ਦੀ ਰਾਹੀਂ ਹਿਰਦੇ ਵਿਚ (ਆਤਮਕ ਜੀਵਨ ਲਈ) ਚਾਨਣ ਪੈਦਾ ਹੁੰਦਾ ਹੈ, (ਹਰ ਥਾਂ) ਸੋਭਾ ਮਿਲਦੀ ਹੈ, ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਹਰੀ ਦੀ ਹੀ ਸਰਨ ਪਏ ਰਹੀਦਾ ਹੈ ।੫।

ਹੇ ਭਾਈ ! ਨਾਮ ਸਿਮਰਨ ਤੋਂ ਬਿਨਾ ਕਿਸੇ ਭੀ ਮਨੁੱਖ ਨੂੰ ਦਰਗਾਹ ਵਿਚ ਆਦਰ ਨਹੀਂ ਮਿਲਦਾ, ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ (ਦਰਗਾਹ ਵਿਚ) ਇੱਜ਼ਤ ਗਵਾ ਬੈਠਦਾ ਹੈ । ਇਹੋ ਜਿਹੇ ਮਨੁੱਖ ਜਮ ਦੀ ਪੁਰੀ ਵਿਚ ਬੱਝੇ ਮਾਰ ਖਾਂਦੇ ਹਨ, ਉਹ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਜਾਂਦੇ ਹਨ ।੬।

ਹੇ ਭਾਈ ! ਸਾਰੀ ਲੁਕਾਈ ਹਰਿ-ਨਾਮ (ਜਪਣ ਵਾਲੇ) ਦੀ ਸੇਵਾ ਕਰਦੀ ਹੈ, ਨਾਮ ਜਪਣ ਦੀ ਸੂਝ ਗੁਰੂ ਬਖ਼ਸ਼ਦਾ ਹੈ । (ਹੇ ਭਾਈ ! ਹਰ ਥਾਂ) ਨਾਮ (ਜਪਣ ਵਾਲੇ) ਨੂੰ ਹੀ ਆਦਰ ਮਿਲਦਾ ਹੈ, ਨਾਮ ਦੀ ਬਰਕਤਿ ਨਾਲ ਹੀ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ ।੭।

ਪਰ, ਹੇ ਭਾਈ ! ਹਰਿ-ਨਾਮ ਸਿਰਫ਼ ਉਸੇ ਨੂੰ ਮਿਲਦਾ ਹੈ ਜਿਸ ਨੂੰ ਹਰੀ ਆਪ ਦੇਂਦਾ ਹੈ, ਜਿਸ ਨੂੰ ਗੁਰੂ ਦੀ ਮਤਿ ਉਤੇ ਤੋਰ ਕੇ ਨਾਮ (ਸਿਮਰਨ ਦੀ) ਸੂਝ ਬਖ਼ਸ਼ਦਾ ਹੈ । ਹੇ ਨਾਨਕ ! ਹਰੇਕ (ਆਦਰ-ਮਾਣ) ਹਰਿ-ਨਾਮ ਦੇ ਵੱਸ ਵਿਚ ਹੈ । ਕੋਈ ਵਿਰਲਾ ਮਨੁੱਖ ਵੱਡੀ ਕਿਸਮਤ ਨਾਲ ਹਰਿ-ਨਾਮ ਪ੍ਰਾਪਤ ਕਰਦਾ ਹੈ ।੮।੭।੨੯।

**ਆਸਾ ਮਹਲਾ ੩ ॥ ਦੋਹਾਗਣੀ ਮਹਲੁ ਨ ਪਾਇਨੑੀ ਨ ਜਾਣਨਿ ਪਿਰ ਕਾ ਸੁਆਉ ॥ ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ ॥੧॥ ਇਹੁ ਮਨੂਆ ਕਿਉ ਕਰਿ ਵਸਿ ਆਵੈ ॥ ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥੧॥ ਰਹਾਉ ॥ ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥ ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ ॥੨॥ ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ॥ ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ ॥੩॥ ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥ ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥੪॥ ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ ਅਪਾਰਿ ॥ ਸਤਿਗੁਰੁ ਸੇਵਨਿ ਆਪਣਾ ਸਚੈ ਭਾਇ ਪਿਆਰਿ ॥੫॥ ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ ॥ ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ ॥੬॥ ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥ ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥੭॥ ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥ ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥੮॥੯॥੩੦॥ {ਪੰਨਾ ੪੨੬}**

**ਪਦ ਅਰਥ** :—ਦੋਹਾਗਣੀ—{ਦੁਭਾ੍ਗਿਨੀ} ਮੰਦੇ ਭਾਗਾਂ ਵਾਲੀਆਂ । ਪਾਇਨੑੀ—ਪਾਇਨਿ, ਪਾਂਦੀਆਂ । ਸੁਆਉ—(ਮਿਲਾਪ ਦਾ) ਆਨੰਦ । ਭਾਉ—ਪਿਆਰ । ਸੁਆਉ—ਸੁਆਰਥ ।੧।

ਕਿਉ ਕਰਿ—ਕਿਵੇਂ ? ਪਰਸਾਦੀ—ਕਿਰਪਾ ਨਾਲ । ਘਰਿ—ਘਰ ਵਿਚ ।੧।ਰਹਾਉ।

ਸਵਾਰੀਓਨੁ—ਉਸ ਨੇ ਸਵਾਰੀਆਂ । ਭਾਣੈ—ਹੁਕਮ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੨।

ਰਾਵਹਿ—ਮਾਣਦੀਆਂ ਹਨ । ਸਚੀ—ਸਦਾ-ਥਿਰ । ਸੁਭਾਇ—ਪ੍ਰੇਮ ਵਿਚ । ਕੈ ਪ੍ਰੇਮਿ—ਦੇ ਪ੍ਰੇਮ ਵਿਚ । ਪਾਇ—ਪਾ ਕੇ ।੩।

ਸਾ—ਉਹ ਜੀਵ-ਇਸਤ੍ਰੀ । ਸਭਰਾਈ—ਸਭਨਾਂ ਵਿਚੋਂ ਰਾਣੀ, ਪਟਰਾਣੀ । ਹੇਤਿ—ਹਿਤ ਵਿਚ, ਪਿਆਰ ਵਿਚ ।੪।

ਰੰਗੁ—ਪਿਆਰ । ਰਖਿਓਨ—ਉਸ ਨੇ ਰੱਖਿਆ । ਅਲਖਿ—ਅਲੱਖ (ਪ੍ਰਭੂ) ਨੇ । ਅਪਾਰਿ—ਅਪਾਰ ਨੇ । ਭਾਇ—ਪ੍ਰੇਮ ਵਿਚ ।੫।

ਗਲਿ—ਗਲ ਵਿਚ । ਪਿਰਮਲੁ—{ਪਰਿਮਲ} ਸੁਗੰਧੀ । ਤਨਿ—ਸਰੀਰ ਉਤੇ । ਅੰਤਰਿ—ਹਿਰਦੇ ਵਿਚ ।੬।

ਰਤੇ—ਰੰਗੇ ਹੋਏ । ਸੇ—ਉਹ ਬੰਦੇ । ਜਤਿ ਪਤਿ—ਜਾਤਿ ਪਾਤਿ ।੭।

ਸਭ—ਸਾਰੀ ਲੁਕਾਈ । ਹਉ—ਹਉਮੈ । ਨਾਮਿ—ਨਾਮ ਵਿਚ । ਤਿਨੀ—ਉਹਨਾਂ ਦੀ । ਸਚੈ—ਸਦਾ-ਥਿਰ ਹਰੀ ਵਿਚ ।੮।

ਅਰਥ :—(ਹੇ ਭਾਈ ! ਕੀ ਤੈਨੂੰ ਪਤਾ ਹੈ ਕਿ) ਇਹ ਮਨ ਕਿਸ ਤਰ੍ਹਾਂ ਕਾਬੂ ਵਿਚ ਆਉਂਦਾ ਹੈ ? (ਵੇਖ, ਇਸ ਮਨ ਨੂੰ) ਗੁਰੂ ਦੀ ਕਿਰਪਾ ਨਾਲ ਹੀ (ਵਿਕਾਰਾਂ ਵਲੋਂ) ਰੋਕਿਆ ਜਾ ਸਕਦਾ ਹੈ (ਗੁਰੂ ਦੇ ਬਖ਼ਸ਼ੇ ਹੋਏ) ਗਿਆਨ ਦੀ ਮਤਿ ਦੇ ਆਸਰੇ (ਇਹ ਮਨ) ਅੰਤਰ ਆਤਮੇ ਆ ਟਿਕਦਾ ਹੈ ।੧।ਰਹਾਉ।

ਮੰਦੇ ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ ਪ੍ਰਭੂ-ਪਤੀ ਦਾ ਟਿਕਾਣਾ ਨਹੀਂ ਲੱਭ ਸਕਦੀਆਂ, ਉਹ ਪ੍ਰਭੂ-ਪਤੀ ਦੇ ਮਿਲਾਪ ਦਾ ਆਨੰਦ ਨਹੀਂ ਜਾਣ ਸਕਦੀਆਂ । ਉਹ ਖਰ੍ਹਵਾ ਬੋਲਦੀਆਂ ਹਨ, ਲਿਫਣਾ ਨਹੀਂ ਜਾਣਦੀਆਂ, ਮਾਇਆ ਦਾ ਪਿਆਰ ਹੀ ਉਹਨਾਂ ਦੀ ਜ਼ਿੰਦਗੀ ਦਾ ਪਿਆਰ ਬਣਿਆ ਰਹਿੰਦਾ ਹੈ ।੧।

(ਹੇ ਭਾਈ !) ਚੰਗੇ ਭਾਗਾਂ ਵਾਲੀਆਂ ਨੂੰ ਆਪਣੇ ਪ੍ਰੇਮ ਪਿਆਰ ਦੀ ਦਾਤਿ ਦੇ ਕੇ ਪਰਮਾਤਮਾ ਨੇ ਆਪ ਸੋਹਣੇ ਜੀਵਨ ਵਾਲੀਆਂ ਬਣਾ ਦਿੱਤਾ ਹੈ । ਉਹ ਸਦਾ ਗੁਰੂ ਦੀ ਰਜ਼ਾ ਵਿਚ ਜੀਵਨ ਬਿਤਾਂਦੀਆਂ ਹਨ । ਨਾਮ ਵਿਚ ਆਤਮਕ ਅਡੋਲਤਾ ਵਿਚ ਟਿਕੇ ਰਹਿਣਾ ਉਹਨਾਂ ਦੇ ਆਤਮਕ ਜੀਵਨ ਦਾ ਸ਼ਿੰਗਾਰ ਹੈ ।੨।

ਉਹ ਜੀਵ-ਇਸਤ੍ਰੀਆਂ ਸਦਾ ਆਪਣੇ ਪ੍ਰਭੂ-ਪਤੀ ਨੂੰ ਹਿਰਦੇ ਵਿਚ ਵਸਾਈ ਰੱਖਦੀਆਂ ਹਨ, ਪ੍ਰੇਮ ਦੀ ਬਰਕਤਿ ਨਾਲ (ਉਹਨਾਂ ਦਾ ਹਿਰਦਾ ਪ੍ਰਭੂ-ਪਤੀ ਵਾਸਤੇ) ਸਦਾ ਟਿਕੀ ਰਹਿਣ ਵਾਲੀ ਸੇਜ ਬਣਿਆ ਰਹਿੰਦਾ ਹੈ, (ਇਸ ਤਰ੍ਹਾਂ) ਆਤਮਕ ਆਨੰਦ ਪ੍ਰਾਪਤ ਕਰ ਕੇ ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਉਹ ਪ੍ਰਭੂ-ਪਤੀ ਦੇ ਪ੍ਰੇਮ ਵਿਚ ਮਸਤ ਰਹਿੰਦੀਆਂ ਹਨ ।੩।

(ਹੇ ਭਾਈ ! ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨੇ ਆਪ ਸੰਵਾਰ ਦਿੱਤਾ) ਉਹ ਜੀਵ-ਇਸਤ੍ਰੀ ਸ਼ੋਭਾ ਖੱਟਦੀ ਹੈ, ਗੁਰੂ ਦਾ ਬਖ਼ਸ਼ਿਆ ਗਿਆ ਉਸ ਦੇ ਪਾਸ ਕਦੇ ਨਾਹ ਮੁੱਕਣ ਵਾਲਾ (ਆਤਮਕ) ਸ਼ਿੰਗਾਰ ਹੈ । ਪ੍ਰਭੂ-ਪਤੀ ਦੇ ਪ੍ਰੇਮ-ਪਿਆਰ ਦੀ ਬਰਕਤਿ ਨਾਲ ਉਹ ਸੋਹਣੇ ਜੀਵਨ ਵਾਲੀ ਬਣ ਜਾਂਦੀ ਹੈ ਉਹ ਪ੍ਰਭੂ-ਪਾਤਿਸ਼ਾਹ ਦੀ ਪਟਰਾਣੀ ਬਣ ਜਾਂਦੀ ਹੈ ।੪।

(ਹੇ ਭਾਈ !) ਸਦਾ-ਥਿਰ ਅਲੱਖ ਤੇ ਅਪਾਰ ਪ੍ਰਭੂ ਨੇ ਸੋਹਾਗਣ (ਜੀਵ-ਇਸਤ੍ਰੀਆਂ ਦੇ ਹਿਰਦੇ) ਵਿਚ ਆਪਣਾ ਪਿਆਰ ਆਪ ਟਿਕਾ ਰੱਖਿਆ ਹੈ, ਉਹ ਗੁਰੂ ਦੀ ਦੱਸੀ ਸੇਵਾ ਕਰਦੀਆਂ ਰਹਿੰਦੀਆਂ ਹਨ ਤੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਪ੍ਰੇਮ ਵਿਚ ਪਿਆਰ ਵਿਚ (ਮਸਤ ਰਹਿੰਦੀਆਂ ਹਨ) ।੫।

ਹੇ ਭਾਈ ! ਜਿਨ੍ਹਾਂ ਜੀਵ-ਇਸਤ੍ਰੀਆਂ ਦੇ ਸਿਰ ਉੱਤੇ ਖਸਮ-ਪ੍ਰਭੂ ਦਾ ਹੱਥ ਹੈ ਉਹਨਾਂ ਨੇ ਪ੍ਰਭੂ-ਪਤੀ ਦੇ ਗੁਣਾਂ ਨੂੰ ਆਪਣੇ ਜੀਵਨ ਦਾ ਗਹਿਣਾ ਬਣਾਇਆ ਹੋਇਆ ਹੈ, ਪ੍ਰਭੂ ਦੇ ਗੁਣਾਂ ਦਾ ਹਾਰ ਬਣਾ ਕੇ ਆਪਣੇ ਗਲ ਵਿਚ ਪਾਇਆ ਹੋਇਆ ਹੈ । ਉਹ ਪ੍ਰਭੂ-ਪਤੀ ਦੇ ਪਿਆਰ ਦੀ ਸੁਗੰਧੀ ਨੂੰ ਆਪਣੇ ਸਰੀਰ ਉਤੇ ਲਾਂਦੀਆਂ ਹਨ, ਉਹ ਆਪਣੇ ਹਿਰਦੇ ਵਿਚ ਪ੍ਰਭੂ ਦੇ ਗੁਣਾਂ ਦੀ ਵਿਚਾਰ ਦਾ ਰਤਨ ਸਾਂਭ ਰੱਖਦੀਆਂ ਹਨ ।੬।

ਹੇ ਭਾਈ ! ਜੇਹੜੇ ਮਨੁੱਖ ਪ੍ਰਭੂ ਦੀ ਭਗਤੀ ਦੇ ਰੰਗ ਵਿਚ ਰੰਗੇ ਜਾਂਦੇ ਹਨ ਉਹੀ ਉੱਚੀ ਜਾਤਿ ਵਾਲੇ ਹਨ, ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਉੱਚੀ ਜਾਤਿ ਬਣਦੀ ਹੈ ਉੱਚੀ ਕੁਲ ਬਣਦੀ ਹੈ । ਪ੍ਰਭੂ ਦੇ ਨਾਮ ਤੋਂ ਸੱਖਣੀ ਸਾਰੀ ਲੁਕਾਈ ਹੀ ਨੀਵੀਂ ਜਾਤਿ ਵਾਲੀ ਹੈ । (ਨਾਮ ਤੋਂ ਖੁੰਝ ਕੇ ਲੁਕਾਈ ਵਿਕਾਰਾਂ ਦੇ ਗੰਦ ਵਿਚ ਟਿਕੀ ਰਹਿੰਦੀ ਹੈ, ਜਿਵੇਂ) ਵਿਸ਼ਟੇ ਦਾ ਕੀੜਾ ਵਿਸ਼ਟੇ ਵਿਚ ਮਗਨ ਰਹਿੰਦਾ ਹੈ ।੭।

(ਹੇ ਭਾਈ ! ਪ੍ਰਭੂ ਦੇ ਨਾਮ ਤੋਂ ਖੁੰਝ ਕੇ) ਸਾਰੀ ਲੁਕਾਈ ਹਉਮੈ ਅਹੰਕਾਰ ਵਿਚ ਆਫਰੀ ਫਿਰਦੀ ਹੈ, ਗੁਰੂ ਦੇ ਸ਼ਬਦ ਤੋਂ ਬਿਨਾ ਇਹ ਹਉਮੈ ਦੂਰ ਨਹੀਂ ਹੋ ਸਕਦੀ । ਹੇ ਨਾਨਕ ! ਜੇਹੜੇ ਬੰਦੇ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ ਉਹਨਾਂ ਦੀ ਹਉਮੈ ਦੂਰ ਹੋ ਜਾਂਦੀ ਹੈ ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦੇ ਹਨ ।੮।੮।੩੦।

**ਆਸਾ ਮਹਲਾ ੩ ॥ ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ ॥ ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥ ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥ ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥੧॥ ਰਹਾਉ ॥ ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥ ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥੨॥ ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ ॥ ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥੩॥ ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥ ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥੪॥ ਜਿਸ ਨੋ ਆਪੇ ਰੰਗੇ ਸੁ ਰਪਸੀ ਸਤਸੰਗਤਿ ਮਿਲਾਇ ॥ ਪੂਰੇ ਗੁਰ ਤੇ ਸਤਸੰਗਤਿ ਊਪਜੈ ਸਹਜੇ ਸਚਿ ਸੁਭਾਇ ॥੫॥ ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥ ਜਿਨ੍ਹਿ ਕੀਤੇ ਤਿਸੈ ਨ** ਜਾਣਨ੍ਹੀ **ਬਿਨੁ ਨਾਵੈ ਸਭਿ ਚੋਰ ॥੬॥ ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ ॥ ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ ॥੭॥ ਸਭਨਾ ਕਾ ਦਾਤਾ ਏਕੁ ਹੈ ਸਿਰਿ ਧੰਧੈ ਲਾਇ ॥ ਨਾਨਕ ਨਾਮੇ ਲਾਇ ਸਵਾਰਿਅਨੁ ਸਬਦੇ ਲਏ ਮਿਲਾਇ ॥੮॥੯॥੩੧॥ {ਪੰਨਾ ੪੨੭}**

ਪਦ ਅਰਥ :—ਰਤੇ—ਰੰਗੇ ਹੋਏ । ਸਚੀ—ਸਦਾ ਕਾਇਮ ਰਹਿਣ ਵਾਲੀ । ਸੋਇ—ਸੋਭਾ । ਐਥੈ—ਇਸ ਜਗਤ ਵਿਚ । ਘਰਿ ਘਰਿ—ਹਰੇਕ ਘਰ ਵਿਚ । ਆਗੈ—ਪਰਲੋਕ ਵਿਚ । ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਪਰਗਟੁ—ਮਸ਼ਹੂਰ ।੧।

ਏ—ਹੇ ! ਰੂੜ੍ਹੇ—ਸੁੰਦਰ । ਰੰਗੁਲੇ—ਰੰਗੀਲੇ । ਸਦਾ—ਸਦਾ-ਥਿਰ ਰਹਿਣ ਵਾਲਾ । ਰਪੈ—ਰੰਗਿਆ ਜਾਏ ।੧।ਰਹਾਉ।

ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਗੁਰਿ ਪਾਰਸਿ ਮਿਲਿਐ—ਜੇ ਪਾਰਸ-ਗੁਰੂ ਮਿਲ ਪਏ । ਕੰਚਨੁ—ਸੋਨਾ ।੨।

ਰੰਗੀਐ—ਰੰਗਿਆ ਜਾਂਦਾ । ਭੈ—ਡਰ-ਅਦਬ ਵਿਚ । ਭਾਇ—ਪ੍ਰੇਮ ਵਿਚ । ਸਚਿ—ਸਦਾ-ਥਿਰ ਹਰੀ ਵਿਚ । ਸਮਾਉ—ਲੀਨਤਾ ।੩।

ਲਾਗਿ—ਪਾਹ (ਕੱਪੜੇ ਨੂੰ ਪੱਕਾ ਰੰਗ ਚਾੜ੍ਹਨ ਤੋਂ ਪਹਿਲਾਂ ਲੂਣ ਜਾਂ ਸੋਡੇ ਵਿਚ ਰਿੰਨ੍ਹੀਦਾ ਹੈ, ਇਸ ਲਾਗ ਤੋਂ ਬਿਨਾ ਰੰਗ ਪੱਕਾ ਨਹੀਂ ਚੜ੍ਹਦਾ) । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਠਾਉ—ਥਾਂ, ਆਸਰਾ ।੪।

ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਰਪਸੀ—ਰੰਗਿਆ ਜਾਇਗਾ । ਤੇ—ਪਾਸੋਂ ।੫।

ਸਭਿ—ਸਾਰੇ । ਢੋਰ—ਡੰਗਰ । ਜਿਨ੍ਹਿ—ਜਿਸ (ਪਰਮਾਤਮਾ) ਨੇ । ਤਿਸੈ—ਉਸ ਨੂੰ । ਜਾਣਨ੍ਹੀ—ਜਾਣਨਿ, ਜਾਣਦੇ ।੬।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਵਿਕਣਹਿ—ਵਿਕ ਜਾਂਦੇ ਹਨ । ਵੁਠਾ—ਆ ਵੱਸਿਆ ।੭।

ਸਿਰਿ—ਸਿਰਿ ਸਿਰਿ, ਹਰੇਕ ਦੇ ਸਿਰ ਦੀ ਰਾਹੀਂ, ਹਰੇਕ ਨੂੰ । ਸਵਾਰਿਅਨੁ—ਉਸ ਨੇ ਸੰਵਾਰ ਦਿੱਤੇ ਹਨ ।੮।

**ਅਰਥ** :—ਹੇ ਸੋਹਣੇ ਮਨ ! ਹੇ ਰੰਗੀਲੇ ਮਨ ! (ਤੂੰ ਆਪਣੇ ਉੱਤੇ) ਸਦਾ ਕਾਇਮ ਰਹਿਣ ਵਾਲਾ ਨਾਮ-ਰੰਗ ਚਾੜ੍ਹ । (ਹੇ ਭਾਈ !) ਜੇ (ਇਹ ਮਨ) ਸੋਹਣੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਰੰਗਿਆ ਜਾਏ, ਤਾਂ (ਇਸ ਦਾ) ਇਹ ਰੰਗ ਕਦੇ ਨਹੀਂ ਉਤਰਦਾ ਕਦੇ ਦੂਰ ਨਹੀਂ ਹੁੰਦਾ ।੧।ਰਹਾਉ।

ਹੇ ਭਾਈ ! ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ (ਦੇ ਨਾਮ-ਰੰਗ) ਵਿਚ ਰੰਗੇ ਜਾਂਦੇ ਹਨ ਉਹ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ ਉਹਨਾਂ ਨੂੰ ਸਦਾ ਕਾਇਮ ਰਹਿਣ ਵਾਲੀ ਸੋਭਾ ਮਿਲਦੀ ਹੈ, ਇਸ ਦੁਨੀਆ ਵਿਚ ਉਹ ਹਰੇਕ ਘਰ ਵਿਚ ਉੱਘੇ ਹੋ ਜਾਂਦੇ ਹਨ, ਅਗਾਂਹ ਪਰਲੋਕ ਵਿਚ ਭੀ ਉਹਨਾਂ ਦੀ ਸੋਭਾ ਸਦਾ ਲਈ ਉਜਾਗਰ ਹੋ ਜਾਂਦੀ ਹੈ ।੧।

ਹੇ ਭਾਈ ! ਮਾਇਆ ਦੇ ਪਿਆਰ ਵਿਚ ਵਿਕਾਰਾਂ ਵਿਚ ਫਸ ਕੇ ਅਸੀ ਜੀਵ ਨੀਵੇਂ ਗੰਦੇ ਆਚਰਨ ਵਾਲੇ ਤੇ ਅਹੰਕਾਰੀ ਬਣ ਜਾਂਦੇ ਹਾਂ । ਪਾਰਸ-ਗੁਰੂ ਦੇ ਮਿਲਿਆਂ ਅਸੀਂ ਸੋਨਾ ਬਣ ਜਾਂਦੇ ਹਾਂ, ਸਾਡੇ ਅੰਦਰ ਬੇਅੰਤ ਪ੍ਰਭੂ ਦੀ ਪਵਿਤ੍ਰ ਜੋਤਿ ਜਗ ਪੈਂਦੀ ਹੈ ।੨।

ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਕੋਈ ਮਨੁੱਖ (ਨਾਮ-ਰੰਗ ਨਾਲ) ਰੰਗਿਆ ਨਹੀਂ ਜਾ ਸਕਦਾ, ਜੇ ਗੁਰੂ ਮਿਲ ਪਏ ਤਾਂ ਹੀ ਨਾਮ-ਰੰਗ ਚੜ੍ਹਦਾ ਹੈ । ਜੇਹੜੇ ਮਨੁੱਖ ਗੁਰੂ ਦੇ ਡਰ-ਅਦਬ ਦੀ ਰਾਹੀਂ ਗੁਰੂ ਦੇ ਪ੍ਰੇਮ ਦੀ ਰਾਹੀਂ ਰੰਗੇ ਜਾਂਦੇ ਹਨ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਸਦਾ-ਥਿਰ ਪ੍ਰਭੂ ਵਿਚ ਉਹਨਾਂ ਦੀ ਲੀਨਤਾ ਹੋ ਜਾਂਦੀ ਹੈ ।੩।

ਹੇ ਭਾਈ ! ਡਰ-ਅਦਬ ਤੋਂ ਬਿਨਾ (ਮਨ-ਕੱਪੜੇ ਨੂੰ) ਪਾਹ ਨਹੀਂ ਲੱਗ ਸਕਦੀ (ਪਾਹ ਤੋਂ ਬਿਨਾ ਮਨ-ਕੱਪੜੇ ਨੂੰ ਪੱਕਾ ਪ੍ਰੇਮ-ਰੰਗ ਨਹੀਂ ਚੜ੍ਹਦਾ) ਮਨ ਸਾਫ਼-ਸੁਥਰਾ ਨਹੀਂ ਹੋ ਸਕਦਾ । ਇਸ ਡਰ-ਅਦਬ ਤੋਂ ਬਿਨਾ (ਮਿਥੇ ਹੋਏ ਧਾਰਮਿਕ) ਕੰਮ ਕੀਤੇ ਭੀ ਜਾਣ ਤਾਂ ਭੀ (ਮਨੁੱਖ ਝੂਠ ਦਾ ਪ੍ਰੇਮੀ ਹੀ ਰਹਿੰਦਾ ਹੈ, ਤੇ ਝੂਠੇ ਨੂੰ (ਪ੍ਰਭੂ ਦੀ ਹਜ਼ੂਰੀ ਵਿਚ) ਥਾਂ ਨਹੀਂ ਮਿਲਦੀ ।੪।

ਹੇ ਭਾਈ ! ਸਾਧ ਸੰਧਤਿ ਵਿਚ ਲਿਆ ਕੇ ਜਿਸ ਮਨੁੱਖ (ਦੇ ਮਨ) ਨੂੰ ਪਰਮਾਤਮਾ ਆਪ ਹੀ ਨਾਮ-ਰੰਗ ਚਾੜ੍ਹਦਾ ਹੈ ਉਹੀ ਰੰਗਿਆ ਜਾਇਗਾ । ਸਾਧ ਸੰਗਤਿ ਪੂਰੇ ਗੁਰੂ ਦੀ ਰਾਹੀਂ ਮਿਲਦੀ ਹੈ (ਜਿਸ ਨੂੰ ਮਿਲਦੀ ਹੈ ਉਹ) ਆਤਮਕ ਅਡੋਲਤਾ ਵਿਚ, ਸਦਾ-ਥਿਰ ਪ੍ਰਭੂ ਵਿਚ, ਪ੍ਰਭੂ-ਪ੍ਰੇਮ ਵਿਚ (ਮਸਤ ਰਹਿੰਦਾ ਹੈ) ।੫।

ਸਾਧ ਸੰਗਤਿ ਤੋਂ ਬਿਨਾ ਸਾਰੇ ਮਨੁੱਖ ਪਸ਼ੂਆਂ ਵਾਂਗ ਤੁਰੇ ਫਿਰਦੇ ਹਨ, ਜਿਸ ਪਰਮਾਤਮਾ ਨੇ ਉਹਨਾਂ ਨੂੰ ਪੈਦਾ ਕੀਤਾ ਹੈ ਉਸ ਨਾਲ ਸਾਂਝ ਨਹੀਂ ਪਾਂਦੇ, ਉਸ ਦੇ ਨਾਮ ਤੋਂ ਬਿਨਾ ਸਾਰੇ ਉਸ ਦੇ ਚੋਰ ਹਨ ।੬।

(ਹੇ ਭਾਈ !) ਕਈ ਮਨੁੱਖ ਐਸੇ ਭੀ ਹਨ ਜੇਹੜੇ ਗੁਰੂ ਦੀ ਰਾਹੀਂ ਆਤਮਕ ਅਡੋਲਤਾ ਵਿਚ ਟਿਕਦੇ ਹਨ, ਪ੍ਰਭੂ-ਪ੍ਰੇਮ ਵਿਚ ਜੁੜਦੇ ਹਨ, ਉਹ ਪਰਮਾਤਮਾ ਦੇ ਗੁਣ ਖ਼ਰੀਦਦੇ ਹਨ (ਗੁਣਾਂ ਦੇ ਵੱਟੇ) ਉਹਨਾਂ ਦੇ ਔਗੁਣ ਵਿਕ ਜਾਂਦੇ ਹਨ (ਦੂਰ ਹੋ ਜਾਂਦੇ ਹਨ) । ਗੁਰੂ ਦੀ ਦੱਸੀ ਸੇਵਾ ਦੀ ਬਰਕਤਿ ਨਾਲ ਉਹ ਪ੍ਰਭੂ ਦਾ ਨਾਮ-ਸੌਦਾ ਪ੍ਰਾਪਤ ਕਰ ਲੈਂਦੇ ਹਨ, ਪਰਮਾਤਮਾ ਉਹਨਾਂ ਦੇ ਅੰਦਰ ਆ ਵੱਸਦਾ ਹੈ ।੭।

(ਪਰ, ਹੇ ਭਾਈ ! ਕਿਸੇ ਦੇ ਵੱਸ ਦੀ ਗੱਲ ਨਹੀਂ) ਪਰਮਾਤਮਾ ਆਪ ਹੀ ਸਭ ਜੀਵਾਂ ਨੂੰ ਸਭ ਕੁਝ ਦੇਣ ਵਾਲਾ ਹੈ, ਉਹ ਆਪ ਹੀ ਹਰੇਕ ਜੀਵ ਨੂੰ ਧੰਧੇ ਵਿਚ ਲਾਂਦਾ ਹੈ । ਹੇ ਨਾਨਕ ! ਉਸ ਨੇ ਆਪ ਹੀ ਆਪਣੇ ਨਾਮ ਵਿਚ ਜੋੜ ਕੇ ਜੀਵਾਂ ਦੇ ਜੀਵਨ ਸੋਹਣੇ ਬਣਾਏ ਹਨ ਉਸ ਨੇ ਆਪ ਹੀ ਗੁਰੂ ਦੇ ਸ਼ਬਦ ਦੀ ਰਾਹੀਂ ਜੀਵਾਂ ਨੂੰ ਆਪਣੇ ਚਰਨਾਂ ਵਿਚ ਜੋੜਿਆ ਹੈ ।੮।੯।੩੧।

**ਆਸਾ ਮਹਲਾ ੩ ॥ ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ ॥ ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ ॥੧॥ ਤੂੰ ਬੇਅੰਤੁ ਦਇਆਲੁ ਹੈ ਤੇਰੀ ਸਰਣਾਈ ॥ ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ ॥੧॥ ਰਹਾਉ ॥ ਅੰਤਰਿ ਬਾਹਰਿ ਏਕੁ ਹੈ ਬਹੁ ਬਿਧਿ ਸ੍ਰਿਸਟਿ ਉਪਾਈ ॥ ਹੁਕਮੇ ਕਾਰ ਕਰਾਇਦਾ ਦੂਜਾ ਕਿਸੁ ਕਹੀਐ ਭਾਈ ॥੨॥ ਬੁਝਣਾ ਅਬੁਝਣਾ ਤੁਧੁ ਕੀਆ ਇਹ ਤੇਰੀ ਸਿਰਿ ਕਾਰ ॥ ਇਕਨ੍ਹਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ ॥੩॥ ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ ॥ ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ ॥੪॥ ਇਕਿ ਕੁਚਲ ਕੁਚੀਲ ਵਿਖਲੀਪਤੇ ਨਾਵਹੁ ਆਪਿ ਖੁਆਏ ॥ ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ ॥੫॥ ਨਦਰਿ ਕਰੇ ਜਿਸੁ ਆਪਣੀ ਤਿਸ ਨੋ ਭਾਵਨੀ ਲਾਏ ॥ ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ ॥੬॥ ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ ॥ ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ ॥੭॥ ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥ ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ ਪਾਈਐ ਗੁਰ ਕੈ ਹੇਤਿ ਅਪਾਰਿ ॥੮॥੧੦॥੩੨॥ {ਪੰਨਾ ੪੨੭}**

**ਪਦ ਅਰਥ** :—ਨਾਵੈ ਨੋ—ਹਰਿ-ਨਾਮ ਨੂੰ । ਸੋ—ਉਹ ਮਨੁੱਖ । ਤਿਸੁ—ਉਹ ਮਨੁੱਖ ਨੂੰ । ਮੰਨਿ—ਮਨ, ਮਨ ਵਿਚ ।੧।

ਦਇਆਲੁ—ਦਇਆ ਦਾ ਘਰ । ਹੈ—ਹੈਂ । ਤੇ—ਤੋਂ, ਪਾਸੋਂ । ਨਾਮੇ—ਨਾਮਿ ਹੀ, ਨਾਮ ਦੀ ਰਾਹੀਂ ਹੀ । ਵਡਿਆਈ—ਇੱਜ਼ਤ ।੧।ਰਹਾਉ।

ਏਕੁ—ਸਿਰਫ਼ ਪਰਮਾਤਮਾ । ਬਹੁ ਬਿਧਿ—ਕਈ ਕਿਸਮਾਂ ਦੀ । ਹੁਕਮੇ—ਆਪਣੇ ਹੁਕਮ ਵਿਚ ਹੀ । ਕਿਸੁ—ਕਿਸ ਨੂੰ ? ਭਾਈ—ਹੇ ਭਾਈ ! ।੨।

ਬੁਝਣਾ—ਸਮਝ । ਅਬੁਝਣਾ—ਬੇ-ਸਮਝੀ । ਸਿਰਿ—(ਹਰੇਕ ਦੇ) ਸਿਰ ਉੱਤੇ । ਮੇਲਿ ਲੈਹਿ—ਤੂੰ ਮਿਲਾ ਲੈਂਦਾ ਹੈਂ । ਕੂੜਿਆਰ—ਝੂਠੇ ।੩।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਧੁਰਿ—ਤੇਰੀ ਹਜ਼ੂਰੀ ਤੋਂ ਹੀ । ਸਚੈ ਸਬਦਿ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਦੀ ਰਾਹੀਂ ।੪।

ਕੁਚਲ—ਕੁਚੱਲਣੇ, ਖੋਟੀ ਚਾਲ ਵਾਲੇ । ਕੁਚੀਲ—ਗੰਦੇ । ਵਿਖਲੀ—ਦੁਰਾਚਾਰਨ । ਵਿਖਲੀਪਤੇ—ਦੁਰਾਚਾਰੀ ਮਨੁੱਖ । ਨਾਵਹੁ—ਨਾਮ ਤੋਂ । ਖੁਆਏ—ਖੁੰਝਾਏ । ਓਨ—ਉਹਨਾਂ ਨੂੰ । ਸਿਧਿ—ਸਫਲਤਾ । ਬੁਧਿ—ਅਕਲ । ਸੰਜਮੀ—ਚੰਗੀ ਰਹਿਣੀ ਵਾਲੇ । ਉਤਵਤਾਏ—ਉਖੜੇ ਹੋਏ, ਡਾਵਾਂ ਡੋਲ ।੫।

ਤਿਸ ਨੋ—{ਲਫ਼ਜ਼ 'ਤਿਸ' ਦਾ ੍ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਭਾਵਨੀ—ਸਰਧਾ । ਸਤੁ-ਦਾਨ, ਦਇਆ ।੬।

ਕਥਿ—ਬਿਆਨ ਕਰ ਕੇ । ਕਹਣੈ—ਆਖਣ ਨਾਲ । ਤੇ—ਤੋਂ । ਸਚਿ—ਸਦਾ-ਥਿਰ ਹਰੀ ਵਿਚ । ਸਬਦਿ—ਸ਼ਬਦ ਵਿਚ ।੭।

ਦੇਹੀ—ਸਰੀਰ । ਸੋਧਿ—ਭਾਲ ਕਰ, ਪਰਖ । ਨਿਧਾਨੁ—ਖ਼ਜ਼ਾਨਾ । ਹੇਤਿ—ਪ੍ਰੇਮ ਦੀ ਰਾਹੀਂ । ਹੇਤਿ ਅਪਾਰਿ—ਅਤੁੱਟ ਪ੍ਰੇਮ ਦੀ ਰਾਹੀਂ ।੮।

**ਅਰਥ** :—ਹੇ ਪ੍ਰਭੂ ! ਤੂੰ ਬੇਅੰਤ ਹੈਂ, ਤੂੰ ਦਇਆ ਦਾ ਸੋਮਾ ਹੈਂ, ਮੈਂ ਤੇਰੀ ਸਰਨ ਆਇਆ ਹਾਂ । (ਜੇ ਤੇਰੀ ਮੇਹਰ ਹੋਵੇ ਤਾਂ ਤੇਰਾ ਨਾਮ) ਪੂਰੇ ਗੁਰੂ ਪਾਸੋਂ ਮਿਲਦਾ ਹੈ ਤੇ, ਤੇਰੇ ਨਾਮ ਦੀ ਬਰਕਤਿ ਨਾਲ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ ।੧।ਰਹਾਉ।

(ਹੇ ਭਾਈ ! ਦੁੱਖਾਂ ਵਿਚ ਘਾਬਰ ਕੇ) ਸਾਰੀ ਲੁਕਾਈ ਹਰਿ-ਨਾਮ ਵਾਸਤੇ ਤਾਂਘ ਕਰਦੀ ਹੈ, ਪਰ ਉਹੀ ਮਨੁੱਖ ਹਰਿ-ਨਾਮ ਪ੍ਰਾਪਤ ਕਰਦਾ ਹੈ ਜਿਸ ਉਤੇ ਪ੍ਰਭੂ ਆਪ ਮੇਹਰ ਕਰਦਾ ਹੈ । ਹਰਿ-ਨਾਮ ਤੋਂ ਖੁੰਝਿਆਂ (ਜਗਤ ਵਿਚ) ਨਿਰਾ ਦੁੱਖ ਹੀ ਦੁੱਖ ਹੈ, ਸੁਖ ਸਿਰਫ਼ ਉਸ ਨੂੰ ਹੈ ਜਿਸ ਦੇ ਮਨ ਵਿਚ ਪ੍ਰਭੂ ਆਪਣਾ ਨਾਮ ਵਸਾਂਦਾ ਹੈ ।੧।

ਹੇ ਭਾਈ ! ਪਰਮਾਤਮਾ ਨੇ ਇਹ ਕਈ ਰੰਗਾਂ ਦੀ ਦੁਨੀਆ ਪੈਦਾ ਕੀਤੀ ਹੋਈ ਹੈ, ਹਰੇਕ ਦੇ ਅੰਦਰ ਤੇ ਸਾਰੀ ਦੁਨੀਆ ਵਿਚ ਉਹ ਆਪ ਹੀ ਵੱਸਦਾ ਹੈ । ਪ੍ਰਭੂ ਆਪਣੇ ਹੁਕਮ ਅਨੁਸਾਰ ਹੀ ਸਭ ਜੀਵਾਂ ਪਾਸੋਂ ਕੰਮ ਕਰਾਂਦਾ ਹੈ, ਕੋਈ ਹੋਰ ਅਜੇਹੀ ਸਮਰਥਾ ਵਾਲਾ ਨਹੀਂ ਹੈ ।੨।

ਹੇ ਪ੍ਰਭੂ ! ਸਮਝ ਤੇ ਬੇ-ਸਮਝੀ ਇਹ ਖੇਡ ਤੂੰ ਹੀ ਰਚੀ ਹੈ, ਹਰੇਕ ਜੀਵ ਦੇ ਸਿਰ ਉਤੇ ਤੇਰੀ ਹੀ ਫ਼ੁਰਮਾਈ ਹੋਈ ਕਰਨ-ਜੋਗ ਕਾਰ ਹੈ (ਤੇਰੇ ਹੀ ਹੁਕਮ ਵਿਚ ਕੋਈ ਸਮਝ ਵਾਲਾ ਤੇ ਕੋਈ ਬੇ-ਸਮਝੀ ਵਾਲਾ ਕੰਮ ਕਰਦਾ ਹੈ) । ਕਈ ਜੀਵਾਂ ਉਤੇ ਤੂੰ ਬਖ਼ਸ਼ਸ਼ ਕਰਦਾ ਹੈਂ (ਤੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈਂ) ਕਈ ਮਾਇਆ-ਵੇੜ੍ਹੇ ਜੀਵਾਂ ਨੂੰ ਆਪਣੀ ਹਜ਼ੂਰੀ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦੇਂਦਾ ਹੈਂ ।੩।

ਹੇ ਪ੍ਰਭੂ ! ਕਈ ਐਸੇ ਹਨ ਜਿਨ੍ਹਾਂ ਨੂੰ ਤੂੰ ਧੁਰੋਂ ਹੀ ਪਵਿਤ੍ਰ ਜੀਵਨ ਵਾਲੇ ਬਣਾ ਦਿੱਤਾ ਹੈ, ਤੂੰ ਉਹਨਾਂ ਨੂੰ ਆਪਣੇ ਨਾਮ ਵਿਚ ਜੋੜਿਆ ਹੋਇਆ ਹੈ । ਗੁਰੂ ਦੀ ਦੱਸੀ ਸੇਵਾ ਤੋਂ ਉਹਨਾਂ ਨੂੰ ਆਤਮਕ ਆਨੰਦ ਮਿਲਦਾ ਹੈ । ਗੁਰੂ ਉਹਨਾਂ ਨੂੰ ਸਦਾ-ਥਿਰ ਹਰਿ-ਨਾਮ ਵਿਚ ਜੋੜ ਕੇ (ਸਹੀ ਜੀਵਨ ਦੀ) ਸਮਝ ਬਖ਼ਸ਼ਦਾ ਹੈ ।੪।

ਹੇ ਭਾਈ ! ਕਈ ਐਸੇ ਮਨੁੱਖ ਹਨ ਜੋ ਕੁਚੱਲਣੇ ਹਨ ਗੰਦੇ ਹਨ ਦੁਰਾਚਾਰੀ ਹਨ, ਉਹਨਾਂ ਨੂੰ ਪਰਮਾਤਮਾ ਨੇ ਆਪਣੇ ਨਾਮ ਵਲੋਂ ਖੁੰਝਾ ਰੱਖਿਆ ਹੈ ਉਹਨਾਂ ਜ਼ਿੰਦਗੀ ਵਿਚ ਕਾਮਯਾਬੀ ਨਹੀਂ ਖੱਟੀ, ਚੰਗੀ ਅਕਲ ਨਹੀਂ ਸਿੱਖੀ, ਉਹ ਚੰਗੀ ਰਹਿਣੀ ਵਾਲੇ ਨਹੀਂ ਬਣੇ, ਡਾਵਾਂ ਡੋਲ ਭਟਕਦੇ ਫਿਰਦੇ ਹਨ ।੫।

ਹੇ ਭਾਈ ! ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ ਉਸ ਦੇ ਅੰਦਰ ਆਪਣੇ ਨਾਮ ਦੀ ਸਰਧਾ ਪੈਦਾ ਕਰਦਾ ਹੈ, ਉਸ ਨੂੰ (ਗੁਰੂ ਦੀ ਰਾਹੀਂ ਆਪਣੀ ਸਿਫ਼ਤਿ-ਸਾਲਾਹ ਦਾ) ਸ਼ਬਦ ਸੁਣਾਂਦਾ ਹੈ, ਉਸ ਦਾ ਮਨ

ਪਵਿਤ੍ਰ ਹੋ ਜਾਂਦਾ ਹੈ । ਸੇਵਾ ਕਰਨੀ, ਸੰਤੋਖ ਧਾਰਨਾ—ਉਹ ਮਨੁੱਖ ਇਸ ਕਿਸਮ ਦੀ ਰਹਿਣੀ ਵਾਲਾ ਬਣ ਜਾਂਦਾ ਹੈ ।੬।

(ਹੇ ਭਾਈ ! ਪ੍ਰਭੂ ਬੇਅੰਤ ਗੁਣਾਂ ਦਾ ਮਾਲਕ ਹੈ ਉਸ ਦੇ ਗੁਣਾਂ ਦਾ) ਹਿਸਾਬ ਕਰ ਕੇ (ਗੁਣਾਂ ਦੇ ਅਖ਼ੀਰ ਤਕ) ਪਹੁੰਚ ਨਹੀਂ ਸਕੀਦਾ, ਉਸ ਦੇ ਗੁਣ ਗਿਣ ਗਿਣ ਕੇ ਬਿਆਨ ਕਰ ਕਰ ਕੇ ਗੁਣਾਂ ਦੀ ਗਿਣਤੀ ਮੁਕਾ ਨਹੀਂ ਸਕੀਦੀ । ਉਸ ਪ੍ਰਭੂ ਦੀ ਕਦਰ-ਕੀਮਤਿ ਗੁਰੂ ਪਾਸੋਂ ਮਿਲਦੀ ਹੈ (ਕਿ ਉਹ ਬੇਅੰਤ ਹੈ ਬੇਅੰਤ ਹੈ) । ਗੁਰੂ ਆਪਣੇ ਸ਼ਬਦ ਵਿਚ ਜੋੜਦਾ ਹੈ, ਗੁਰੂ ਸਦਾ-ਥਿਰ ਹਰਿ-ਨਾਮ ਵਿਚ ਜੋੜਦਾ ਹੈ, ਤੇ ਸੂਝ ਬਖ਼ਸ਼ਦਾ ਹੈ ।੭।

ਹੇ ਭਾਈ ! ਤੂੰ ਆਪਣੇ ਇਸ ਮਨ ਨੂੰ ਖੋਜ, ਆਪਣੇ ਸਰੀਰ ਨੂੰ ਖੋਜ, ਗੁਰੂ ਦੇ ਸ਼ਬਦ ਵਿਚ ਜੁੜ ਕੇ ਵਿਚਾਰ ਕਰ । ਹੇ ਨਾਨਕ ! ਸਾਰੇ ਸੁਖਾਂ ਦਾ ਖ਼ਜ਼ਾਨਾ ਹਰਿ-ਨਾਮ ਸਰੀਰ ਦੇ ਵਿਚ ਹੀ ਹੈ । ਗੁਰੂ ਦੀ ਅਪਾਰ ਮੇਹਰ ਨਾਲ ਹੀ ਮਿਲਦਾ ਹੈ ।੮।੧੦।੩੨।

**ਆਸਾ ਮਹਲਾ ੩ ॥ ਸਚਿ ਰਤੀਆ ਸੋਹਾਗਣੀ ਜਿਨਾ ਗੁਰ ਕੈ ਸਬਦਿ ਸੀਗਾਰਿ ॥ ਘਰ ਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ ॥੧॥ ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ ॥ ਹਰਿ ਵਰੁ ਪਾਇਆ ਕਾਮਣੀ ਗੁਰਿ ਮੇਲਿ ਮਿਲਾਈ ॥੧॥ ਰਹਾਉ ॥ ਇਕਿ ਪਿਰੁ ਹਦੂਰਿ ਨ ਜਾਣਨ੍ਹੀ ਦੂਜੈ ਭਰਮਿ ਭੁਲਾਇ ॥ ਕਿਉ ਪਾਇਨ੍ਹਿ ਡੋਹਾਗਣੀ ਦੁਖੀ ਰੈਣਿ ਵਿਹਾਇ ॥੨॥ ਜਿਨ ਕੈ ਮਨਿ ਸਚੁ ਵਸਿਆ ਸਚੀ ਕਾਰ ਕਮਾਇ ॥ ਅਨਦਿਨੁ ਸੇਵਹਿ ਸਹਜ ਸਿਉ ਸਚੇ ਮਾਹਿ ਸਮਾਇ ॥੩॥ ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ ॥ ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥੪॥ ਸਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥ ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥੫॥ ਸੋਹਾਗਣੀ ਸਦਾ ਪਿਰੁ ਪਾਇਆ ਹਉਮੈ ਆਪੁ ਗਵਾਇ ॥ ਪਿਰ ਸੇਤੀ ਅਨਦਿਨੁ ਗਹਿ ਰਹੀ ਸਚੀ ਸੇਜ ਸੁਖੁ ਪਾਇ ॥੬॥ ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ ॥ ਮਹਲੁ ਨਾਹੀ ਡੋਹਾਗਣੀ ਅੰਤਿ ਗਈ ਪਛੁਤਾਇ ॥੭॥ ਸੋ ਪਿਰੁ ਮੇਰਾ ਏਕੁ ਹੈ ਏਕਸੁ ਸਿਉ ਲਿਵ ਲਾਇ ॥ ਨਾਨਕ ਜੇ ਸੁਖੁ ਲੋੜਹਿ ਕਾਮਣੀ ਹਰਿ ਕਾ ਨਾਮੁ ਮੰਨਿ ਵਸਾਇ ॥੮॥੧੧॥੩੩॥ {ਪੰਨਾ ੪੨੮}**

**ਪਦ ਅਰਥ** :—ਸਚਿ—ਸਦਾ-ਥਿਰ ਹਰਿ-ਨਾਮ ਵਿਚ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਘਰ ਹੀ—ਘਰਿ ਹੀ, ਘਰ ਵਿਚ ਹੀ {ਲਫ਼ਜ਼ 'ਘਰਿ' ਦੀ ਕ੍ਰਿਆ 'ਿ' ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ, ਵੇਖੋ 'ਗੁਰਬਾਣੀ ਵਿਆਕਰਣ'} । ਸਚੈ ਸਬਦਿ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਦੀ ਰਾਹੀਂ ।੧।

ਗੁਣੀ—ਗੁਣਾਂ ਦੀ ਰਾਹੀਂ । ਲਿਵ—ਲਗਨ । ਵਰੁ—ਖਸਮ । ਕਾਮਣੀ—ਜੀਵ-ਇਸਤ੍ਰੀ । ਗੁਰਿ—ਗੁਰੂ ਨੇ । ਮੇਲਿ—ਮੇਲ ਵਿਚ ।੧।ਰਹਾਉ।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਹਦੂਰਿ—ਅੰਗ-ਸੰਗ । ਭੁਲਾਇ—ਕੁਰਾਹੇ ਪੈ ਕੇ । ਰੈਣਿ—ਰਾਤ ।੨।

ਮਨਿ—ਮਨ ਵਿਚ । ਸਚੀ ਕਾਰ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੀ ਕਾਰ । ਅਨਦਿਨੁ—ਹਰ ਰੋਜ਼ । ਸਹਜ—ਆਤਮਕ ਅਡੋਲਤਾ ।੩।

ਦੋਹਾਗਣੀ—ਮੰਦ-ਭਾਗਣਾਂ । ਬਿਖੁ—ਜ਼ਹਰ । ਖਾਹਿ—ਖਾਂਦੀਆਂ ਹਨ । ਸੇਜ—ਹਿਰਦਾ-ਸੇਜ । ਪਾਹਿ—ਪਾਂਦੀਆਂ ਹਨ ।੪।

ਸਦਾ—ਸਦਾ-ਥਿਰ ਰਹਿਣ ਵਾਲਾ । ਮਤੁ—ਮਤਾਂ । ਮਤੁ ਭੁਲਾਹਿ—ਕਿਤੇ ਭੁੱਲ ਨ ਜਾਈਂ । ਮੰਨਿ—ਮਨਿ, ਮਨ ਵਿਚ ।੫।

ਆਪੁ—ਆਪਾ-ਭਾਵ । ਸੇਤੀ—ਨਾਲ । ਗਹਿ ਰਹੀ—ਜੁੜ ਰਹੀ । ਪਾਇ—ਪਾਂਦੀ ਹੈ, ਮਾਣਦੀ ਹੈ ।੬।

ਪਲੈ ਕਿਛੁ ਨ ਪਾਇ—ਕੁਝ ਭੀ ਪ੍ਰਾਪਤ ਨਾਹ ਕਰ ਕੇ । ਮਹਲੁ—ਪ੍ਰਭੂ ਦੇ ਨਿਵਾਸ ਦਾ ਥਾਂ । ਅੰਤਿ—ਆਖ਼ਰ ।੭।

ਲਿਵ ਲਾਏ—ਸੁਰਤਿ ਜੋੜ । ਸਿਉ—ਨਾਲ । ਕਾਮਣੀ—ਹੇ ਜੀਵ-ਇਸਤ੍ਰੀ । ਮੰਨਿ—ਮਨਿ, ਮਨ ਵਿਚ ।੮।

ਅਰਥ :—ਜਿਸ ਜੀਵ-ਇਸਤ੍ਰੀ ਨੇ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜ ਲਈ ਉਸ ਨੇ ਆਪਣੇ (ਪਹਿਲੇ ਕੀਤੇ) ਔਗੁਣ ਗੁਣਾਂ ਦੀ ਬਰਕਤਿ ਨਾਲ ਬਖ਼ਸ਼ਵਾ ਲਏ, ਉਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਦਾ ਮਿਲਾਪ ਹਾਸਲ ਕਰ ਲਿਆ, ਗੁਰੂ ਨੇ ਉਸ ਨੂੰ ਪ੍ਰਭੂ-ਚਰਨਾਂ ਵਿਚ ਜੋੜ ਦਿੱਤਾ ।੧।ਰਹਾਉ।

ਜਿਨ੍ਹਾਂ ਸੁਹਾਗਣ ਜੀਵ-ਇਸਤ੍ਰੀਆਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਆਪਣਾ ਜੀਵਨ ਸੋਹਣਾ ਬਣਾ ਲਿਆ, ਉਹ ਸਦਾ-ਥਿਰ ਪ੍ਰਭੂ ਦੇ ਨਾਮ-ਰੰਗ ਵਿਚ ਰੰਗੀਆਂ ਗਈਆਂ; ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਦੀ ਰਾਹੀਂ (ਪ੍ਰਭੂ ਦੇ ਗੁਣਾਂ ਨੂੰ) ਵਿਚਾਰ ਕੇ ਉਹਨਾਂ ਨੇ ਪ੍ਰਭੂ-ਪਤੀ ਨੂੰ ਆਪਣੇ ਹਿਰਦੇ-ਘਰ ਵਿਚ ਹੀ ਲੱਭ ਲਿਆ ।੧।

ਜੇਹੜੀਆਂ ਜੀਵ-ਇਸਤ੍ਰੀਆਂ ਮਾਇਆ ਦੀ ਭਟਕਣਾ ਦੇ ਕਾਰਨ ਕੁਰਾਹੇ ਪੈ ਕੇ ਪ੍ਰਭੂ-ਪਤੀ ਨੂੰ ਅੰਗ-ਸੰਗ ਵੱਸਦਾ ਨਹੀਂ ਸਮਝਦੀਆਂ, ਉਹ ਮੰਦ-ਭਾਗਣਾਂ ਪ੍ਰਭੂ-ਪਤੀ ਨੂੰ ਨਹੀਂ ਮਿਲ ਸਕਦੀਆਂ, ਉਹਨਾਂ ਦੀ (ਜ਼ਿੰਦਗੀ ਦੀ ਸਾਰੀ) ਰਾਤ ਦੁੱਖਾਂ ਵਿਚ ਹੀ ਬੀਤ ਜਾਂਦੀ ਹੈ ।੨।

ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੀ ਕਾਰ ਕਮਾ ਕੇ ਜਿਨ੍ਹਾਂ ਦੇ ਮਨ ਵਿਚ ਸਦਾ-ਥਿਰ ਹਰੀ ਆ ਵੱਸਦਾ ਹੈ ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋ ਕੇ ਆਤਮਕ ਅਡੋਲਤਾ ਨਾਲ ਹਰ ਵੇਲੇ ਉਸ ਪ੍ਰਭੂ ਦੀ ਸੇਵਾ-ਭਗਤੀ ਕਰਦੀਆਂ ਰਹਿੰਦੀਆਂ ਹਨ ।੩।

ਮੰਦ-ਭਾਗਣ ਜੀਵ-ਇਸਤ੍ਰੀਆਂ ਮਾਇਆ ਦੀ ਭਟਕਣਾ ਦੇ ਕਾਰਨ ਕੁਰਾਹੇ ਪੈ ਜਾਂਦੀਆਂ ਹਨ ਉਹ (ਮਾਇਆ ਦੇ ਮੋਹ ਵਾਲਾ ਹੀ) ਵਿਅਰਥ-ਬੋਲ ਬੋਲ ਕੇ (ਮਾਇਆ ਦੇ ਮੋਹ ਦਾ) ਜ਼ਹਰ ਖਾਂਦੀਆਂ ਰਹਿੰਦੀਆਂ ਹਨ (ਜੋ ਉਹਨਾਂ ਦੇ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ) । ਉਹ ਕਦੇ ਆਪਣੇ ਪ੍ਰਭੂ ਨਾਲ ਡੂੰਘੀ ਸਾਂਝ ਨਹੀਂ ਪਾਂਦੀਆਂ, ਉਹਨਾਂ ਦੇ ਹਿਰਦੇ ਦੀ ਸੇਜ ਸਦਾ ਖ਼ਾਲੀ ਪਈ ਰਹਿੰਦੀ ਹੈ, ਇਸ ਵਾਸਤੇ ਉਹ ਦੁੱਖ ਹੀ ਪਾਂਦੀਆਂ ਰਹਿੰਦੀਆਂ ਹਨ ।੪।

ਹੇ ਮੇਰੇ ਮਨ ! ਮਤਾਂ ਕਿਤੇ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪੈ ਜਾਏਂ (ਚੇਤਾ ਰੱਖ) ਸਦਾ ਕਾਇਮ ਰਹਿਣ ਵਾਲਾ ਸਿਰਫ਼ ਮਾਲਕ-ਪ੍ਰਭੂ ਹੀ ਹੈ । ਜੇ ਤੂੰ ਗੁਰੂ ਦੀ ਸਿੱਖਿਆ ਲੈ ਕੇ ਉਸ ਦੀ ਸੇਵਾ-ਭਗਤੀ ਕਰੇਂਗਾ, ਤਾਂ ਉਸ ਸਦਾ-ਥਿਰ ਪਵਿਤ੍ਰ ਪ੍ਰਭੂ ਨੂੰ ਆਪਣੇ ਅੰਦਰ ਵਸਾ ਲਏਂਗਾ ।੫।

ਚੰਗੇ ਭਾਗਾਂ ਵਾਲੀ ਜੀਵ-ਇਸਤ੍ਰੀ ਆਪਣੇ ਅੰਦਰੋਂ ਹਉਮੈ ਗਵਾ ਕੇ ਸਦਾ-ਥਿਰ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ, ਉਹ ਹਰ ਵੇਲੇ ਪ੍ਰਭੂ-ਪਤੀ ਦੇ ਚਰਨਾਂ ਨਾਲ ਜੁੜੀ ਰਹਿੰਦੀ ਹੈ, ਉਸ (ਦੇ ਹਿਰਦੇ) ਦੀ ਸੇਜ ਅਡੋਲ ਹੋ ਜਾਂਦੀ ਹੈ ਉਹ ਸਦਾ ਆਤਮਕ ਆਨੰਦ ਮਾਣਦੀ ਹੈ ।੬।

ਹੇ ਭਾਈ ! ਜੇਹੜੇ ਬੰਦੇ ਇਹੀ ਆਖਦੇ ਆਖਦੇ ਜਗਤ ਤੋਂ ਚਲੇ ਗਏ ਕਿ ਇਹ ਮੇਰੀ ਮਾਇਆ ਹੈ ਇਹ ਮੇਰੀ ਮਲਕੀਅਤ ਹੈ ਉਹਨਾਂ ਦੇ ਹੱਥ-ਪੱਲੇ ਕੁਝ ਭੀ ਨਾਹ ਪਿਆ । ਮੰਦ-ਭਾਗਣ ਜੀਵ-ਇਸਤ੍ਰੀ ਨੂੰ ਪਰਮਾਤਮਾ ਦੇ ਚਰਨਾਂ ਵਿਚ ਟਿਕਾਣਾ ਨਹੀਂ ਮਿਲਦਾ, ਉਹ ਦੁਨੀਆ ਤੋਂ ਆਖ਼ਰ ਹੱਥ ਮਲਦੀ ਹੀ ਜਾਂਦੀ ਹੈ ।੭।

ਹੇ ਜੀਵ-ਇਸਤ੍ਰੀ ! ਸਦਾ ਕਾਇਮ ਰਹਿਣ ਵਾਲਾ ਪ੍ਰਭੂ-ਪਤੀ ਸਿਰਫ਼ ਇੱਕ ਹੀ ਹੈ, ਉਸ ਇੱਕ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖ । ਹੇ ਨਾਨਕ ! (ਆਖ—) ਹੇ ਜੀਵ-ਇਸਤ੍ਰੀ ! ਜੇ ਤੂੰ ਸੁਖ ਹਾਸਲ ਕਰਨਾ ਚਾਹੁੰਦੀ ਹੈਂ ਤਾਂ ਉਸ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਈ ਰੱਖ ।੮।੧੧।੩੩।

**ਆਸਾ ਮਹਲਾ ੩ ॥ ਅੰਮ੍ਰਿਤੁ ਜਿਨ੍ਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ ॥ ਸਚਾ ਵੇਪਰਵਾਹੁ ਹੈ ਤਿਸ ਨੋ ਤਿਲੁ ਨ ਤਮਾਇ ॥੧॥ ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥ ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥੧॥ ਰਹਾਉ ॥ ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ ॥ ਜਿਨ੍ਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁੋ ਕਮਾਹਿ ॥੨॥ ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ ॥ ਜੋ ਇਤੁ ਲਾਹੈ ਲਾਇਅਨੁ ਭਗਤੀ ਦੇਇ ਭੰਡਾਰ ॥੩॥ ਗੁਰਮੁਖਿ ਸਦਾ ਸੋਹਾਗਣੀ ਭੈ ਭਗਤਿ ਸੀਗਾਰਿ ॥ ਅਨਦਿਨੁ ਰਾਵਹਿ ਪਿਰੁ ਆਪਣਾ ਸਚੁ ਰਖਹਿ ਉਰਧਾਰਿ ॥੪॥ ਜਿਨ੍ਾ ਪਿਰੁ ਰਾਵਿਆ ਆਪਣਾ ਤਿਨ੍ਾ ਵਿਟਹੁ ਬਲਿ ਜਾਉ ॥ ਸਦਾ ਪਿਰ ਕੈ ਸੰਗਿ ਰਹਹਿ ਵਿਚਹੁ ਆਪੁ ਗਵਾਇ ॥੫॥ ਤਨੁ ਮਨੁ ਸੀਤਲੁ ਮੁਖ ਉਜਲੇ ਪਿਰ ਕੈ ਭਾਇ ਪਿਆਰਿ ॥ ਸੇਜ ਸੁਖਾਲੀ ਪਿਰੁ ਰਵੈ ਹਉਮੈ ਤ੍ਰਿਸਨਾ ਮਾਰਿ ॥੬॥ ਕਰਿ ਕਿਰਪਾ ਘਰਿ ਆਇਆ ਗੁਰ ਕੈ ਹੇਤਿ ਅਪਾਰਿ ॥ ਵਰੁ ਪਾਇਆ ਸੋਹਾਗਣੀ ਕੇਵਲ ਏਕੁ ਮੁਰਾਰਿ ॥੭॥ ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ ॥ ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ ॥੮॥੧੨॥੩੪॥ {ਪੰਨਾ ੪੨੮}**

**ਪਦ ਅਰਥ** :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਚਖਾਇਓਨੁ—ਉਸ (ਪ੍ਰਭੂ) ਨੇ ਚਖਾਇਆ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਵੇਪਰਵਾਹ—ਬੇ-ਮੁਥਾਜ । ਤਿਸ ਨੋ—{ਲਫ਼ਜ਼ 'ਤਿਸ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਤਮਾਇ—ਤਮ੍ਹਾ, ਲਾਲਚ ।੧।

ਸਚਾ—ਸਦਾ ਕਾਇਮ ਰਹਿਣ ਵਾਲਾ । ਗੁਰਮੁਖਾ ਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਮੂੰਹ ਵਿਚ । ਗਾਇ—ਗਾ ਕੇ ।੧।ਰਹਾਉ।

ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲੀਆਂ । ਦਰਿ—ਹਰਿ-ਦਰ ਤੇ । ਪਿਰ—ਪਤੀ । ਸੁੋ—{ਅਸਲ ਲਫ਼ਜ਼ ਹੈ 'ਸੋ' ਇਥੇ ਪੜ੍ਹਨਾ ਹੈ 'ਸੁ'} ।੨।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਜਮੈ—ਜੰਮੈ । ਇਤੁ ਲਾਹੈ—ਇਸ ਲਾਭ ਵਿਚ । ਲਾਇਅਨੁ—ਲਾਏ ਹਨ ਉਸ (ਪ੍ਰਭੂ) ਨੇ । ਦੇਇ—ਦੇਂਦਾ ਹੈ ।੩।

ਭੈ—ਡਰ-ਅਦਬ ਵਿਚ । ਰਾਵਹਿ—ਮਾਣਦੀਆਂ ਹਨ । ਉਰਧਾਰਿ—ਹਿਰਦੇ ਵਿਚ ਟਿਕਾ ਕੇ ।੪।

ਜਾਉ—ਜਾਉਂ, ਮੈਂ ਜਾਂਦਾ ਹਾਂ । ਬਲਿ—ਕੁਰਬਾਨ । ਵਿਟਹੁ—ਤੋਂ । ਸੰਗਿ—ਨਾਲ । ਆਪੁ—ਆਪਾ-ਭਾਵ ।੫।

ਉਜਲੇ—ਰੌਸ਼ਨ । ਭਾਇ—ਪ੍ਰੇਮ ਵਿਚ । ਪਿਆਰਿ—ਪਿਆਰ ਵਿਚ । ਸੇਜ—ਹਿਰਦਾ-ਸੇਜ । ਸੁਖਾਲੀ—ਸੁਖ-ਭਰੀ । ਮਾਰਿ—ਮਾਰ ਕੇ ।੬।

ਕਰਿ—ਕਰ ਕੇ । ਘਰਿ—ਘਰ ਵਿਚ । ਹੇਤਿ—ਪ੍ਰੇਮ ਦੀ ਰਾਹੀਂ । ਮੁਰਾਰਿ—{ਮੁਰ-ਅਰਿ । ਅਰਿ—ਵੈਰੀ । ਮੁਰ ਦਾ ਵੈਰੀ} ਪਰਮਾਤਮਾ ।੭।

ਲਇਓਨੁ—ਉਸ ਨੇ ਲਏ । ਮੇਲਣਹਾਰਿ—ਮਿਲਾਣ ਦੀ ਸਮਰਥਾ ਵਾਲੇ ਨੇ । ਆਖਣੁ—(ਉਹ) ਬੋਲ । ਸੁਣਿ—ਸੁਣ ਕੇ ।੮।

**ਅਰਥ** :—ਹੇ ਭਾਈ ! ਸਦਾ-ਥਿਰ ਰਹਿਣ ਵਾਲਾ ਤੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਹਰ ਥਾਂ) ਵਰ੍ਹ ਰਿਹਾ ਹੈ । ਪਰ ਇਹ ਪੈਂਦਾ ਹੈ ਉਹਨਾਂ ਮਨੁੱਖਾਂ ਦੇ ਮੂੰਹ ਵਿਚ ਜੋ ਗੁਰੂ ਦੇ ਸਨਮੁਖ ਰਹਿੰਦੇ ਹਨ । ਆਤਮਕ ਅਡੋਲਤਾ ਵਿਚ ਟਿਕ ਕੇ ਹਰੀ ਦੇ ਗੁਣ ਗਾ ਗਾ ਕੇ ਉਹਨਾਂ ਦਾ ਮਨ ਸਦਾ ਖਿੜਿਆ ਰਹਿੰਦਾ ਹੈ ।੧।ਰਹਾਉ।

ਜਿਨ੍ਹਾਂ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪਰਮਾਤਮਾ ਨੇ (ਗੁਰੂ ਦੀ ਰਾਹੀਂ) ਆਪ ਚਖਾਇਆ, ਉਹਨਾਂ ਨੂੰ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕ ਕੇ ਉਸ ਦਾ ਸੁਆਦ ਆ ਗਿਆ (ਉਹਨਾਂ ਨੂੰ ਇਹ ਭੀ ਸਮਝ ਆ ਗਈ ਕਿ) ਉਹ ਸਦਾ-ਥਿਰ ਪ੍ਰਭੂ ਬੇ-ਮੁਥਾਜ ਹੈ ਉਸ ਨੂੰ ਰਤਾ ਭਰ ਭੀ (ਕਿਸੇ ਕਿਸਮ ਦਾ ਕੋਈ) ਲਾਲਚ ਨਹੀਂ ਹੈ ।੧।

(ਹੇ ਭਾਈ !) ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ ਜੀਵ-ਇਸਤ੍ਰੀਆਂ ਸਦਾ ਮੰਦ-ਭਾਗਣਾਂ ਰਹਿੰਦੀਆਂ ਹਨ ਉਹ ਪ੍ਰਭੂ ਦੇ ਦਰ ਤੇ ਖਲੋਤੀਆਂ (ਭੀ) ਵਿਲਕਦੀਆਂ ਹੀ ਹਨ । ਜਿਨ੍ਹਾਂ ਨੂੰ ਪ੍ਰਭੂ-ਪਤੀ ਦੇ ਮਿਲਾਪ ਦਾ ਕਦੇ ਸੁਆਦ ਨਹੀਂ ਆਇਆ ਉਹ ਉਹੀ ਮਨਮੁਖਤਾ ਵਾਲੇ ਕਰਮ ਕਮਾਂਦੀਆਂ ਰਹਿੰਦੀਆਂ ਹਨ ਜੋ ਧੁਰ ਦਰਗਾਹ ਤੋਂ ਉਹਨਾਂ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ ਉਹਨਾਂ ਦੇ ਮੱਥੇ ਤੇ ਲਿਖੇ ਪਏ ਹਨ ।੨।

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਦਾ-ਥਿਰ ਹਰਿ-ਨਾਮ (ਆਪਣਾ ਹਿਰਦਾ-ਖੇਤ ਵਿਚ) ਬੀਜਦਾ ਹੈ ਇਹ ਨਾਮ ਹੀ ਉਥੇ ਹੀ ਉੱਗਦਾ ਹੈ, ਸਦਾ-ਥਿਰ ਨਾਮ ਨੂੰ ਹੀ ਉਹ ਆਪਣਾ ਵਣਜ-ਵਪਾਰ ਬਣਾਂਦਾ ਹੈ । ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਨੇ ਇਸ ਲਾਭਵੰਦੇ ਕੰਮ ਵਿਚ ਲਾਇਆ ਹੈ ਉਹਨਾਂ ਨੂੰ ਆਪਣੀ ਭਗਤੀ ਦੇ ਖ਼ਜ਼ਾਨੇ ਦੇ ਦੇਂਦਾ ਹੈ ।੩।

ਗੁਰੂ ਦੇ ਸਨਮੁਖ ਰਹਿਣ ਵਾਲੀਆਂ ਜੀਵ-ਇਸਤ੍ਰੀਆਂ ਸਦਾ ਚੰਗੇ ਭਾਗਾਂ ਵਾਲੀਆਂ ਹਨ, ਉਹ ਪ੍ਰਭੂ ਦੇ ਡਰ-ਅਦਬ ਵਿਚ ਰਹਿ ਕੇ ਪ੍ਰਭੂ ਦੀ ਭਗਤੀ ਦੀ ਰਾਹੀਂ ਆਪਣਾ ਆਤਮਕ ਜੀਵਨ ਸੋਹਣਾ ਬਣਾਂਦੀਆਂ ਹਨ, ਉਹ ਹਰ ਵੇਲੇ ਪ੍ਰਭੂ-ਪਤੀ ਦਾ ਮਿਲਾਪ ਮਾਣਦੀਆਂ ਹਨ, ਉਹ ਸਦਾ-ਥਿਰ ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਰੱਖਦੀਆਂ ਹਨ ।੪।

ਹੇ ਭਾਈ ! ਮੈਂ ਕੁਰਬਾਨ ਜਾਂਦਾ ਹਾਂ ਉਹਨਾਂ ਤੋਂ ਜਿਨ੍ਹਾਂ ਨੇ ਪ੍ਰਭੂ-ਪਤੀ ਦੇ ਮਿਲਾਪ ਨੂੰ ਸਦਾ ਮਾਣਿਆ ਹੈ, ਉਹ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਸਦਾ ਪ੍ਰਭੂ-ਪਤੀ ਦੇ ਚਰਨਾਂ ਵਿਚ ਜੁੜੀਆਂ ਰਹਿੰਦੀਆਂ ਹਨ ।੫।

ਪ੍ਰਭੂ-ਪਤੀ ਦੇ ਪ੍ਰੇਮ ਵਿਚ ਪਿਆਰ ਵਿਚ ਰਹਿਣ ਵਾਲੀਆਂ ਦਾ ਮਨ ਤੇ ਹਿਰਦਾ ਠੰਢਾ-ਠਾਰ ਰਹਿੰਦਾ ਹੈ ਉਹਨਾਂ ਦੇ ਮੂੰਹ (ਲੋਕ ਪਰਲੋਕ ਵਿਚ) ਰੌਸ਼ਨ ਹੋ ਜਾਂਦੇ ਹਨ । ਆਪਣੇ ਅੰਦਰੋਂ ਹਉਮੈ ਨੂੰ ਤ੍ਰਿਸ਼ਨਾ ਨੂੰ ਮਾਰ ਕੇ ਉਹਨਾਂ ਦੀ ਹਿਰਦਾ-ਸੇਜ ਸੁਖਦਾਈ ਹੋ ਜਾਂਦੀ ਹੈ, ਪ੍ਰਭੂ-ਪਤੀ (ਉਸ ਸੇਜ ਉਤੇ) ਸਦਾ ਟਿਕਿਆ ਰਹਿੰਦਾ ਹੈ ।੬।

ਗੁਰੂ ਦੀ ਅਪਾਰ ਮੇਹਰ ਦੀ ਬਰਕਤਿ ਨਾਲ ਪ੍ਰਭੂ ਕਿਰਪਾ ਕਰ ਕੇ ਜਿਸ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਆ ਵੱਸਦਾ ਹੈ ਉਹ ਸੁਭਾਗਣ ਉਸ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ ਜੋ ਆਪਣੇ ਵਰਗਾ ਇਕ ਆਪ ਹੀ ਹੈ ।੭।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ, ਉਸ ਨੇ (ਪਿਛਲੇ ਕੀਤੇ ਆਪਣੇ) ਸਾਰੇ ਪਾਪ ਬਖ਼ਸ਼ਵਾ ਲਏ, ਮੇਲਣ ਦੀ ਸਮਰੱਥਾ ਰੱਖਣ ਵਾਲੇ ਪ੍ਰਭੂ ਨੇ ਉਸ ਨੂੰ ਆਪਣੇ ਚਰਨਾਂ ਵਿਚ ਮਿਲਾ ਲਿਆ ।

ਹੇ ਨਾਨਕ ! (ਆਖ—ਹੇ ਭਾਈ ! ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਬੋਲ ਹੀ ਬੋਲਣਾ ਚਾਹੀਦਾ ਹੈ ਜਿਸ ਨੂੰ ਸੁਣ ਕੇ ਉਹ ਪ੍ਰਭੂ (ਸਾਡੇ ਨਾਲ) ਪਿਆਰ ਕਰੇ ।੮।੧੨।੩੪।

**ਆਸਾ ਮਹਲਾ ੩ ॥ ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥ ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥੧॥ ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥ ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥ ਗੁਰਮੁਖਿ ਆਪੁ ਪਛਾਣਿਆ ਤਿਨ੍ਹੀ ਇਕ ਮਨਿ ਧਿਆਇਆ ॥ ਸਦਾ ਰਵਹਿ ਪਿਰੁ ਆਪਣਾ ਸਚੈ ਨਾਮਿ ਸੁਖੁ ਪਾਇਆ ॥੨॥ ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ ॥ ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ ॥੩॥ ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ ॥ ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ ॥੪॥ ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥ ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥੫॥ ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ ॥ ਹਰਿਰਸ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ ॥੬॥ ਇਕਿ ਆਪੇ ਬਖਸਿ ਮਿਲਾਇਅਨੁ ਅਨਦਿਨੁ ਨਾਮੇ ਲਾਇ ॥ ਸਚੁ ਕਮਾਵਹਿ ਸਚਿ ਰਹਹਿ ਸਚੇ ਸਚਿ ਸਮਾਹਿ ॥੭॥ ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ ॥ ਬਿਨੁ ਨਾਵੈ ਦੁਖੁ ਪਾਇਸੀ ਨਾਮੁ ਮਿਲੈ ਤਿਸੈ ਰਜਾਇ ॥੮॥ ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥ ਨਾਨਕ ਨਾਮੁ ਤਿਨ੍ਹਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ ॥੯॥੧੩॥੩੫॥ {ਪੰਨਾ ੪੨੯}**

**ਪਦ ਅਰਥ** :—ਤੇ—ਤੋਂ, ਪਾਸੋਂ । ਸੋਇ—ਉਹ ਗੁਰੂ । ਸਹਜੇ—ਆਤਮਕ ਅਡੋਲਤਾ ਵਿਚ । ਗਿਆਨੁ—ਆਤਮਕ ਜੀਵਨ ਦੀ ਸੂਝ ।੧।

ਏ—ਹੇ ! ਹਦੂਰਿ—ਅੰਗ-ਸੰਗ । ਸਦ—ਸਦਾ । ਸਬਦਿ—ਸ਼ਬਦ ਦੀ ਰਾਹੀਂ ।੧।ਰਹਾਉ।

ਆਪੁ—ਆਤਮਕ ਜੀਵਨ । ਇਕ ਮਨਿ—ਇਕ ਮਨ ਦੀ ਰਾਹੀਂ, ਸੁਰਤਿ ਜੋੜ ਕੇ । ਰਵਹਿ—ਮਾਣਦੀਆਂ ਹਨ ।੨।

ਕੋ—ਕੋਈ । ਮੋਖੁ ਦੁਆਰੁ—(ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਦਰਵਾਜ਼ਾ ।੩।

ਸਚਿ—ਸਦਾ-ਥਿਰ ਪ੍ਰਭੂ ਵਿਚ । ਲਿਵ—ਲਗਨ । ਮਹਲਿ—ਮਹਲ ਵਿਚ, ਪ੍ਰਭੂ ਚਰਨਾਂ ਵਿਚ ।੪।

ਜੁਗ ਮਹਿ—ਜਗਤ ਵਿਚ । ਸੋਭ—ਸੋਭਾ । ਬਿਲਮੁ—ਚਿਰ, ਦੇਰ ।੫।

ਮੁਏ—ਆਤਮਕ ਮੌਤੇ ਮਰੇ ਹੋਏ । ਸਾਦੁ—ਸੁਆਦ । ਸਮਾਹਿ—ਲੀਨ ਰਹਿੰਦੇ ਹਨ ।੬।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਮਿਲਾਇਅਨੁ—ਉਸ ਨੇ ਮਿਲਾਏ ਹਨ । ਅਨਦਿਨੁ—ਹਰ ਰੋਜ਼ ।੭।

ਭਰਮਾਇ—ਭਟਕਦਾ ਫਿਰਦਾ ਹੈ । ਪਾਇਸੀ—ਪਏਗਾ । ਤਿਸੈ ਰਜਾਇ—ਉਸ ਪ੍ਰਭੂ ਦੀ ਰਜ਼ਾ ਅਨੁਸਾਰ ।੮।

ਸਿਉ—ਨਾਲ । ਦਰਿ ਸਚੇ—ਸਦਾ-ਥਿਰ ਪ੍ਰਭੂ ਦੇ ਦਰ ਤੇ । ਜਾਣੂ—ਉੱਘੇ ।੯।

**ਅਰਥ** :—ਹੇ ਮੇਰੇ ਮਨ ! ਕਿਤੇ ਇਹ ਨਾਹ ਸਮਝ ਲਈਂ ਕਿ ਪਰਮਾਤਮਾ (ਤੈਥੋਂ) ਦੂਰ ਵੱਸਦਾ ਹੈ, ਉਸ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖ । (ਜੋ ਕੁਝ ਤੂੰ ਬੋਲਦਾ ਹੈਂ ਉਸ ਨੂੰ ਉਹ) ਸਦਾ ਸੁਣ ਰਿਹਾ ਹੈ, (ਤੇਰੇ ਕੰਮਾਂ ਨੂੰ ਉਹ) ਸਦਾ ਵੇਖ ਰਿਹਾ ਹੈ । ਗੁਰੂ ਦੇ ਸ਼ਬਦ ਵਿਚ (ਜੁੜ, ਤੈਨੂੰ ਹਰ ਥਾਂ) ਵਿਆਪਕ ਦਿੱਸ ਪਏਗਾ ।੧।ਰਹਾਉ।

ਜਦੋਂ ਪ੍ਰਭੂ ਉਸ ਗੁਰੂ ਨਾਲ ਮਿਲਾ ਦੇਂਦਾ ਹੈ ਤਦੋਂ ਗੁਰੂ ਪਾਸੋਂ ਗੁਣਾਂ ਦੀ ਦਾਤਿ ਮਿਲਦੀ ਹੈ, ਜਿਸ ਦੀ ਬਰਕਤਿ ਨਾਲ ਆਤਮਕ ਅਡੋਲਤਾ ਵਿਚ ਟਿਕ ਕੇ ਹਰਿ-ਨਾਮ ਦਾ ਸਿਮਰਨ ਕੀਤਾ ਜਾ ਸਕਦਾ ਹੈ, ਤੇ, ਅੰਦਰ ਆਤਮਕ ਜੀਵਨ ਦੀ ਸੂਝ ਉੱਘੜ ਪੈਂਦੀ ਹੈ ।੧।

ਗੁਰੂ ਦੇ ਸਨਮੁਖ ਰਹਿਣ ਵਾਲੀਆਂ ਜੀਵ-ਇਸਤ੍ਰੀਆਂ ਆਪਣੇ ਆਤਮਕ ਜੀਵਨ ਨੂੰ ਪੜਤਾਲਦੀਆਂ ਰਹਿੰਦੀਆਂ ਹਨ, ਸੁਰਤਿ ਜੋੜ ਕੇ ਸਿਮਰਨ ਕਰਦੀਆਂ ਹਨ, ਸਦਾ ਆਪਣੇ ਪ੍ਰਭੂ-ਪਤੀ ਦਾ ਮਿਲਾਪ ਮਾਣਦੀਆਂ ਹਨ, ਤੇ ਸਦਾ-ਥਿਰ ਪ੍ਰਭੂ ਨਾਮ ਵਿਚ ਜੁੜ ਕੇ ਆਤਮਕ ਆਨੰਦ ਹਾਸਲ ਕਰਦੀਆਂ ਹਨ ।੨।

ਹੇ ਮਨ ! ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰ ਕਰ ਕੇ ਵੇਖ (ਪ੍ਰਭੂ ਤੋਂ ਬਿਨਾ) ਤੇਰਾ ਕੋਈ (ਸੱਚਾ) ਸਾਥੀ ਨਹੀਂ ਹੈ, ਦੌੜ ਕੇ ਪ੍ਰਭੂ ਦੀ ਸਰਨ ਆ ਪਉ, (ਇਸ ਤਰ੍ਹਾਂ ਮਾਇਆ ਦੇ ਮੋਹ ਦੇ ਬੰਧਨਾਂ ਤੋਂ) ਖ਼ਲਾਸੀ ਦਾ ਰਾਹ ਲੱਭ ਲਏਂਗਾ ।੩।

ਹੇ ਮਨ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਹਰਿ-ਨਾਮ ਸੁਣਿਆ ਜਾ ਸਕਦਾ ਹੈ । ਸ਼ਬਦ ਦੀ ਰਾਹੀਂ ਹੀ (ਸਹੀ ਜੀਵਨ-ਰਾਹ) ਸਮਝਿਆ ਜਾ ਸਕਦਾ ਹੈ । (ਜੇਹੜਾ ਮਨੁੱਖ ਗੁਰ-ਸ਼ਬਦ ਵਿਚ ਚਿੱਤ ਜੋੜਦਾ ਹੈ ਉਹ) ਸਦਾ-ਥਿਰ ਹਰੀ ਵਿਚ ਸੁਰਤਿ ਜੋੜੀ ਰੱਖਦਾ ਹੈ; ਸ਼ਬਦ ਦੀ ਬਰਕਤਿ ਨਾਲ ਹੀ (ਅੰਦਰੋਂ) ਹਉਮੈ ਮੁਕਾਈ ਜਾ ਸਕਦੀ ਹੈ (ਜੇਹੜਾ ਮਨੁੱਖ ਗੁਰ-ਸ਼ਬਦ ਦਾ ਆਸਰਾ ਲੈਂਦਾ ਹੈ ਉਹ) ਸਦਾ-ਥਿਰ ਰਹਿਣ ਵਾਲੇ ਹਰੀ ਦੇ ਚਰਨਾਂ ਵਿਚ ਆਨੰਦ ਮਾਣਦਾ ਹੈ ।੪।

ਹੇ ਮਨ ! ਜਗਤ ਵਿਚ ਨਾਮ ਦੀ ਬਰਕਤਿ ਨਾਲ ਹੀ ਸੋਭਾ ਮਿਲਦੀ ਹੈ, ਹਰਿ-ਨਾਮ ਤੋਂ ਬਿਨਾ ਮਿਲੀ ਹੋਈ ਸੋਭਾ ਅਸਲ ਸੋਭਾ ਨਹੀਂ । ਮਾਇਆ ਦੇ ਪ੍ਰਤਾਪ ਨਾਲ ਮਿਲੀ ਹੋਈ ਸੋਭਾ ਚਾਰ ਦਿਨ ਹੀ ਰਹਿੰਦੀ ਹੈ, ਇਸ ਦੇ ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ।੫।

ਜਿਨ੍ਹਾਂ ਮਨੁੱਖਾਂ ਨੇ ਹਰਿ-ਨਾਮ ਭੁਲਾ ਦਿੱਤਾ ਉਹਨਾਂ ਆਤਮਕ ਮੌਤ ਸਹੇੜ ਲਈ ਉਹ ਆਤਮਕ ਮੌਤੇ ਮਰੇ ਰਹਿੰਦੇ ਹਨ, ਜਿਨ੍ਹਾਂ ਨੂੰ ਹਰਿ-ਨਾਮ ਦੇ ਰਸ ਦਾ ਸੁਆਦ ਨਾਹ ਆਇਆ ਉਹ ਵਿਕਾਰਾਂ ਦੇ ਗੰਦ ਵਿਚ ਮਸਤ ਹੁੰਦੇ ਹਨ । ਜਿਵੇਂ ਗੰਦ ਦੇ ਕੀੜੇ ਗੰਦ ਵਿਚ ।੬।

ਕਈ ਐਸੇ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਪਰਮਾਤਮਾ ਨੇ ਹਰ ਵੇਲੇ ਆਪਣੇ ਨਾਮ ਵਿਚ ਲਾ ਕੇ ਮੇਹਰ ਕਰ ਕੇ ਆਪ ਹੀ ਆਪਣੇ ਚਰਨਾਂ ਵਿਚ ਜੋੜ ਰੱਖਿਆ ਹੈ । ਉਹ ਸਦਾ-ਥਿਰ ਨਾਮ-ਸਿਮਰਨ ਦੀ ਕਮਾਈ ਕਰਦੇ ਹਨ, ਸਦਾ-ਥਿਰ ਨਾਮ ਵਿਚ ਟਿਕੇ ਰਹਿੰਦੇ ਹਨ, ਹਰ ਵੇਲੇ ਸਦਾ-ਥਿਰ ਹਰੀ ਵਿਚ ਹੀ ਲੀਨ ਰਹਿੰਦੇ ਹਨ ।੭।

ਹੇ ਭਾਈ ! ਜਗਤ ਮਾਇਆ ਦੇ ਮੋਹ ਵਿਚ ਅੰਨ੍ਹਾ ਤੇ ਬੋਲਾ ਹੋ ਰਿਹਾ ਹੈ (ਮਾਇਆ ਦੀ ਖ਼ਾਤਰ) ਭਟਕਦਾ ਫਿਰਦਾ ਹੈ । ਗੁਰੂ ਦੇ ਸ਼ਬਦ ਤੋਂ ਵਾਂਜਿਆਂ ਰਹਿ ਕੇ ਹਰਿ-ਨਾਮ ਸੁਣਿਆ ਨਹੀਂ ਜਾ ਸਕਦਾ, (ਸਰਬ-ਵਿਆਪਕ ਪ੍ਰਭੂ) ਵੇਖਿਆ ਨਹੀਂ ਜਾ ਸਕਦਾ । ਨਾਮ ਤੋਂ ਖੁੰਝ ਕੇ (ਮਾਇਆ ਵਿਚ ਅੰਨ੍ਹਾ ਬੋਲਾ ਹੋਇਆ) ਜਗਤ ਦੁੱਖ ਹੀ

ਸਹਾਰਦਾ ਰਹਿੰਦਾ ਹੈ । (ਜਗਤ ਦੇ ਕੀਹ ਵੱਸ !) ਹਰਿ-ਨਾਮ ਉਸ ਹਰੀ ਦੀ ਰਜ਼ਾ ਨਾਲ ਹੀ ਮਿਲ ਸਕਦਾ ਹੈ ।੮।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਬਾਣੀ ਨਾਲ ਆਪਣਾ ਚਿੱਤ ਜੋੜਿਆ ਹੈ ਉਹ ਮਨੁੱਖ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ ਉਹ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਪੈਂਦੇ ਹਨ । ਹੇ ਨਾਨਕ ! ਉਹਨਾਂ ਨੂੰ ਪਰਮਾਤਮਾ ਦਾ ਨਾਮ ਕਦੇ ਭੁੱਲਦਾ ਨਹੀਂ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਉਹ ਉੱਘੇ ਹਨ ।੯।੧੩।੩੫।

**ਆਸਾ ਮਹਲਾ ੩ ॥ ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥ ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥੧॥ ਹਰਿ ਹਰਿ ਨਾਮੁ ਜਨ ਕੀ ਪਤਿ ਹੋਇ ॥ ਸਫਲੁ ਤਿਨ੍ਾ ਕਾ ਜਨਮੁ ਹੈ ਤਿਨ੍ ਮਾਨੈ ਸਭੁ ਕੋਇ ॥੧॥ ਰਹਾਉ ॥ ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ ॥ ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ ॥੨॥ ਪੂਰਾ ਸਤਿਗੁਰੁ ਭੇਟਿਆ ਸਫਲ ਜਨਮੁ ਹਮਾਰਾ ॥ ਨਾਮੁ ਨਵੈ ਨਿਧਿ ਪਾਇਆ ਭਰੇ ਅਖੁਟ ਭੰਡਾਰਾ ॥੩॥ ਆਵਹਿ ਇਸੁ ਰਾਸੀ ਕੇ ਵਾਪਾਰੀਏ ਜਿਨ੍ਾ ਨਾਮੁ ਪਿਆਰਾ ॥ ਗੁਰਮੁਖਿ ਹੋਵੈ ਸੋ ਧਨੁ ਪਾਏ ਤਿਨ੍ਾ ਅੰਤਰਿ ਸਬਦੁ ਵੀਚਾਰਾ ॥੪॥ ਭਗਤੀ ਸਾਰ ਨ ਜਾਣਨ੍ੀ ਮਨਮੁਖ ਅਹੰਕਾਰੀ ॥ ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥੫॥ ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥ ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥੬॥ ਜਿਸ ਨੋ ਭਗਤਿ ਕਰਾਏ ਸੋ ਕਰੇ ਗੁਰ ਸਬਦ ਵੀਚਾਰਿ ॥ ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ ॥੭॥ ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ ਆਪੇ ਲਏ ਸਵਾਰਿ ॥ ਸਦਾ ਸਰਣਾਈ ਤਿਸ ਕੀ ਜਿਉ ਭਾਵੈ ਤਿਉ ਕਾਰਜੁ ਸਾਰਿ ॥੮॥ ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥ ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥੯॥੧੪॥੩੬॥ {ਪੰਨਾ ੪੨੯}**

**ਪਦ ਅਰਥ** :—ਸਬਦੌ—ਸ਼ਬਦ ਤੋਂ, ਸ਼ਬਦ ਦੀ ਬਰਕਤਿ ਨਾਲ । ਜਾਪਦੇ—ਉੱਘੇ ਹੋ ਜਾਂਦੇ ਹਨ । ਸਚੀ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਵਾਲੀ । ਆਪੁ—ਆਪਾ-ਭਾਵ । ਸਚਿ—ਸਦਾ-ਥਿਰ ਪ੍ਰਭੂ ਵਿਚ ।੧।

ਪਤਿ—ਇੱਜ਼ਤ । ਮਾਨੈ—ਆਦਰ ਕਰਦਾ ਹੈ । ਸਭੁ ਕੋਇ—ਹਰੇਕ ਜੀਵ ।੧।ਰਹਾਉ।

ਮੇਰਾ—ਅਪਣੱਤ, ਮਮਤਾ । ਜਾਤਿ—ਵੱਖਰੀ ਹੋਂਦ, ਵੱਖਰਾਪਨ । ਮਰੈ—'ਮੈਂ ਮੇਰੀ' ਦਾ ਅਭਾਵ ਹੋ ਜਾਏ ।੨।

ਭੇਟਿਆ—ਮਿਲਿਆ । ਨਵੈ ਨਿਧਿ—ਨੌਂ ਹੀ ਖ਼ਜ਼ਾਨੇ । ਅਖੁਟ—ਕਦੇ ਨਾਹ ਮੁੱਕਣ ਵਾਲੇ ।੩।

ਰਾਸਿ—ਪੂੰਜੀ, ਸੌਦਾ । ਗੁਰਮੁਖਿ—ਗੁਰੂ ਦੇ ਸਨਮੁਖ । ਅੰਤਰਿ—ਮਨ ਵਿਚ ।੪।

ਸਾਰ—ਕਦਰ । ਜਾਣਨ੍ੀ—ਜਾਣਦੇ । ਮਨਮੁਖਿ—ਮਨ ਦੇ ਪਿੱਛੇ ਤੁਰਨ ਵਾਲੇ । ਖੁਆਇਅਨੁ—ਉਸ (ਹਰੀ) ਨੇ ਖੁੰਝਾ ਦਿੱਤੇ ਹਨ ।੫।

ਪਦਾਰਥੁ—ਕੀਮਤੀ ਚੀਜ਼ । ਮਨ—ਮਨ ਨੂੰ । ਧੀਰਿ—ਧੀਰਜ ਆਉਂਦੀ ਹੈ ।੬।

ਦੁਬਿਧਾ—ਦੁ-ਚਿੱਤਾ-ਪਨ, ਮੇਰ-ਤੇਰ । ਮਾਰਿ—ਮਾਰ ਕੇ ।੭।

ਜਤਿ ਪਤਿ—ਜਾਤਿ ਪਾਤਿ, ਉੱਚੀ ਜਾਤਿ ਤੇ ਉੱਚੀ ਕੁਲ । ਏਕੋੁ—{ਅਸਲ ਲਫ਼ਜ਼ 'ਏਕੁ' ਹੈ, ਇਥੇ 'ਏਕੋ' ਪੜ੍ਹਨਾ ਹੈ} । ਭਾਵੈ—ਪਸੰਦ ਆਉਂਦਾ ਹੈ । ਸਾਰਿ—ਸਿਰੇ ਚਾੜ੍ਹਦਾ ਹੈ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} ।੮।

ਨਿਰਾਲੀ—ਅਨੋਖੀ । ਅਲਾਹ ਦੀ—ਪਰਮਾਤਮਾ ਦੀ । ਵੀਚਾਰਿ—ਵੀਚਾਰ ਦੀ ਰਾਹੀਂ । ਭੈ—ਅਦਬ ਵਿਚ । ਨਾਮਿ—ਨਾਮ ਵਿਚ ।੯।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਭਗਤਾਂ ਵਾਸਤੇ ਪਰਮਾਤਮਾ ਦਾ ਨਾਮ ਹੀ ਇੱਜ਼ਤ ਹੈ (ਨਾਮ ਜਪ ਕੇ) ਉਹਨਾਂ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ, ਹਰੇਕ ਜੀਵ ਉਹਨਾਂ ਦਾ ਆਦਰ-ਮਾਣ ਕਰਦਾ ਹੈ ।੧।ਰਹਾਉ।

ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹੀ ਭਗਤ (ਜਗਤ ਵਿਚ) ਉਜਾਗਰ ਹੋ ਜਾਂਦੇ ਹਨ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਉਹਨਾਂ ਦਾ ਹਰ ਵੇਲੇ ਦਾ ਬੋਲ-ਚਾਲ ਹੋ ਜਾਂਦਾ ਹੈ । (ਨਾਮ ਦੀ ਬਰਕਤਿ ਨਾਲ) ਉਹਨਾਂ ਦੇ ਅੰਦਰੋਂ ਆਪਾ-ਭਾਵ ਦੂਰ ਹੋ ਜਾਂਦਾ ਹੈ, ਉਹਨਾਂ ਦਾ ਮਨ ਨਾਮ ਨੂੰ ਕਬੂਲ ਕਰ ਲੈਂਦਾ ਹੈ, ਸਦਾ-ਥਿਰ ਹਰੀ ਵਿਚ ਉਹਨਾਂ ਦਾ ਮਿਲਾਪ ਹੋ ਜਾਂਦਾ ਹੈ ।੧।

'ਮੈਂ ਮੈਂ, ਮੇਰੀ ਮੇਰੀ'—ਇਹ ਹੀ ਪਰਮਾਤਮਾ ਨਾਲੋਂ ਮਨੁੱਖ ਦਾ ਵਖੇਵਾਂ ਬਣਾ ਦੇਂਦਾ ਹੈ, ਇਸੇ ਕਾਰਨ ਮਨੁੱਖ ਦੇ ਅੰਦਰ ਕ੍ਰੋਧ ਅਤੇ ਅਹੰਕਾਰ ਪੈਦਾ ਹੋਇਆ ਰਹਿੰਦਾ ਹੈ । ਜਦੋਂ ਗੁਰ-ਸ਼ਬਦ ਦੀ ਰਾਹੀਂ 'ਮੈਂ ਮੇਰੀ' ਦਾ ਅਭਾਵ ਹੋ ਜਾਂਦਾ ਹੈ ਤਾਂ ਵੱਖਰਾ-ਪਨ ਮੁੱਕ ਜਾਂਦਾ ਹੈ, ਹਰਿ-ਜੋਤਿ ਵਿਚ ਸੁਰਤਿ ਲੀਨ ਹੋ ਜਾਂਦੀ ਹੈ, ਰੱਬ ਮਿਲ ਪੈਂਦਾ ਹੈ ।੨।

(ਜਦੋਂ ਸਾਨੂੰ ਜੀਵਾਂ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ, ਸਾਡੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ, ਸਾਨੂੰ ਹਰਿ-ਨਾਮ ਮਿਲ ਜਾਂਦਾ ਹੈ ਜੋ ਜਗਤ ਦੇ ਨੌ ਹੀ ਖ਼ਜ਼ਾਨੇ ਹੈ, ਨਾਮ-ਧਨ ਨਾਲ ਸਾਡੇ (ਹਿਰਦੇ ਦੇ) ਖ਼ਜ਼ਾਨੇ ਭਰ ਜਾਂਦੇ ਹਨ, ਇਹ ਖ਼ਜ਼ਾਨੇ ਕਦੀ ਖ਼ਾਲੀ ਨਹੀਂ ਹੋ ਸਕਦੇ ।੩।

ਇਸ ਨਾਮ-ਧਨ ਦੇ ਉਹੀ ਵਣਜਾਰੇ (ਗੁਰੂ ਦੇ ਕੋਲ) ਆਉਂਦੇ ਹਨ ਜਿਨ੍ਹਾਂ ਨੂੰ ਇਹ ਨਾਮ (-ਧਨ) ਪਿਆਰਾ ਲੱਗਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਆ ਪੈਂਦਾ ਹੈ ਉਹ ਨਾਮ-ਧਨ ਹਾਸਿਲ ਕਰ ਲੈਂਦਾ ਹੈ । ਅਜਿਹੇ ਮਨੁੱਖਾਂ ਦੇ ਅੰਦਰ ਗੁਰ-ਸ਼ਬਦ ਵੱਸ ਪੈਂਦਾ ਹੈ, ਪ੍ਰਭੂ ਦੇ ਗੁਣਾਂ ਦੀ ਵਿਚਾਰ ਆ ਵੱਸਦੀ ਹੈ ।੪।

(ਪਰ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਅਹੰਕਾਰੀ ਹੋ ਜਾਂਦੇ ਹਨ ਉਹ ਪ੍ਰਭੂ ਦੀ ਭਗਤੀ ਦੀ ਕਦਰ ਨਹੀਂ ਸਮਝਦੇ, (ਉਹਨਾਂ ਦੇ ਭੀ ਕੀਹ ਵੱਸ ? ਪ੍ਰਭੂ ਨੇ ਆਪ ਹੀ ਧੁਰੋਂ ਆਪਣੇ ਹੁਕਮ ਨਾਲ ਕੁਰਾਹੇ ਪਾ ਦਿੱਤਾ ਹੈ, ਉਹ ਜੀਵਨ-ਬਾਜ਼ੀ ਹਾਰ ਜਾਂਦੇ ਹਨ (ਜਿਵੇਂ ਕੋਈ ਜੁਆਰੀਆ) ਜੂਏ ਵਿਚ (ਹਾਰ ਖਾਂਦਾ ਹੈ) ।੫।

ਜੇ ਹਿਰਦੇ ਵਿਚ ਪ੍ਰਭੂ ਵਾਸਤੇ ਪਿਆਰ ਨਾਹ ਹੋਵੇ ਤਾਂ ਉਸ ਦੀ ਭਗਤੀ ਨਹੀਂ ਕੀਤੀ ਜਾ ਸਕਦੀ, (ਭਗਤੀ ਤੋਂ ਬਿਨਾ) ਸਰੀਰ ਨੂੰ ਆਤਮਕ ਆਨੰਦ ਭੀ ਨਹੀਂ ਮਿਲਦਾ । ਪ੍ਰੇਮ ਦੀ ਦਾਤਿ (ਗੁਰੂ ਪਾਸੋਂ) ਮਿਲਦੀ ਹੈ, ਗੁਰੂ ਦੀ ਦੱਸੀ ਹੋਈ ਭਗਤੀ ਦੀ ਬਰਕਤਿ ਨਾਲ ਮਨ ਵਿਚ ਸ਼ਾਂਤੀ ਆ ਟਿਕਦੀ ਹੈ ।੬।

(ਹੇ ਭਾਈ !) ਗੁਰੂ ਦੇ ਸ਼ਬਦ ਦੀ ਵਿਚਾਰ ਕਰ ਕੇ ਉਹੀ ਮਨੁੱਖ ਪ੍ਰਭੂ ਦੀ ਭਗਤੀ ਕਰ ਸਕਦਾ ਹੈ ਜਿਸ ਪਾਸੋਂ ਪ੍ਰਭੂ ਆਪ ਭਗਤੀ ਕਰਾਂਦਾ ਹੈ, (ਗੁਰ-ਸ਼ਬਦ ਦੀ ਬਰਕਤਿ ਨਾਲ ਆਪਣੇ ਅੰਦਰੋਂ ਉਹ ਮਨੁੱਖ) ਹਉਮੈ ਤੇ ਮੇਰ-ਤੇਰ ਮੁਕਾ ਲੈਂਦਾ ਹੈ, ਉਸ ਦੇ ਹਿਰਦੇ ਵਿਚ ਇਕ ਪਰਮਾਤਮਾ ਦਾ ਨਾਮ ਆ ਵੱਸਦਾ ਹੈ ।੭।

ਪਰਮਾਤਮਾ ਦਾ ਨਾਮ ਭਗਤਾਂ ਵਾਸਤੇ ਉੱਚੀ ਜਾਤਿ ਹੈ ਨਾਮ ਹੀ ਉਹਨਾਂ ਵਾਸਤੇ ਉੱਚੀ ਕੁਲ ਹੈ, ਪਰਮਾਤਮਾ ਆਪ ਹੀ ਉਹਨਾਂ ਦੇ ਜੀਵਨ ਨੂੰ ਸੋਹਣਾ ਬਣਾ ਦੇਂਦਾ ਹੈ । ਭਗਤ ਸਦਾ ਉਸ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ, ਜਿਵੇਂ ਪ੍ਰਭੂ ਨੂੰ ਚੰਗਾ ਲੱਗਦਾ ਹੈ ਤਿਵੇਂ ਉਹ ਉਹਨਾਂ ਦਾ ਹਰੇਕ ਕੰਮ ਸਿਰੇ ਚਾੜ੍ਹ ਦੇਂਦਾ ਹੈ ।੮।

ਗੁਰੂ ਦੇ ਸ਼ਬਦ ਦੀ ਵਿਚਾਰ ਦੀ ਬਰਕਤਿ ਨਾਲ ਇਹ ਸਮਝ ਪੈਂਦੀ ਹੈ ਕਿ ਪਰਮਾਤਮਾ ਦੀ ਭਗਤੀ ਅਨੋਖੀ ਹੀ ਬਰਕਤਿ ਦੇਣ ਵਾਲੀ ਹੈ । ਹੇ ਨਾਨਕ ! ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਆ ਵੱਸਦਾ ਹੈ, ਪ੍ਰਭੂ ਦੀ ਭਗਤੀ ਉਸ ਨੂੰ ਪ੍ਰਭੂ ਦੇ ਡਰ-ਅਦਬ ਵਿਚ ਰੱਖ ਕੇ ਪ੍ਰਭੂ ਦੇ ਨਾਮ ਵਿਚ ਜੋੜੀ ਰੱਖ ਕੇ ਉਸ ਦੇ ਆਤਮਕ ਜੀਵਨ ਨੂੰ ਸੋਹਣਾ ਬਣਾ ਦੇਂਦੀ ਹੈ ।੯।੧੪।੩੬।

**ਆਸਾ ਮਹਲਾ ੩ ॥ ਅਨ ਰਸ ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ ॥ ਸਤਿਗੁਰੁ ਪੁਰਖੁ ਨ ਭੇਟਿਓ ਜਿ ਸਚੀ ਬੂਝ ਬੁਝਾਇ ॥੧॥ ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ ॥ ਅਨ ਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ ॥੧॥ ਰਹਾਉ ॥ ਇਸੁ ਜੁਗ ਮਹਿ ਗੁਰਮੁਖ ਨਿਰਮਲੇ ਸਚਿ ਨਾਮਿ ਰਹਹਿ ਲਿਵ ਲਾਇ ॥ ਵਿਣੁ ਕਰਮਾ ਕਿਛੁ ਪਾਈਐ ਨਹੀ ਕਿਆ ਕਰਿ ਕਹਿਆ ਜਾਇ ॥੨॥ ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ ॥ ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥੩॥ ਬਿਨੁ ਨਾਵੈ ਸੁਖੁ ਨ ਪਾਈਐ ਨਾ ਦੁਖੁ ਵਿਚਹੁ ਜਾਇ ॥ ਇਹੁ ਜਗੁ ਮਾਇਆ ਮੋਹਿ ਵਿਆਪਿਆ ਦੂਜੈ ਭਰਮਿ ਭੁਲਾਇ ॥੪॥ ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ ॥ ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ ॥੫॥ ਸੋਹਾਗਣੀ ਮਹਲੁ ਪਾਇਆ ਵਿਚਹੁ ਆਪੁ ਗਵਾਇ ॥ ਗੁਰ ਸਬਦੀ ਸੀਗਾਰੀਆ ਅਪਣੇ ਸਹਿ ਲਈਆ ਮਿਲਾਇ ॥੬॥ ਮਰਣਾ ਮਨਹੁ ਵਿਸਾਰਿਆ ਮਾਇਆ ਮੋਹੁ ਗੁਬਾਰੁ ॥ ਮਨਮੁਖ ਮਰਿ ਮਰਿ ਜੰਮਹਿ ਭੀ ਮਰਹਿ ਜਮ ਦਰਿ ਹੋਹਿ ਖੁਆਰੁ ॥੭॥ ਆਪਿ ਮਿਲਾਇਅਨੁ ਸੇ ਮਿਲੇ ਗੁਰ ਸਬਦਿ ਵੀਚਾਰਿ ॥ ਨਾਨਕ ਨਾਮਿ ਸਮਾਣੇ ਮੁਖ ਉਜਲੇ ਤਿਤੁ ਸਚੈ ਦਰਬਾਰਿ ॥੮॥੨੨॥੧੫॥੩੭॥ {ਪੰਨਾ ੪੩੦}**

**ਪਦ ਅਰਥ** :—ਅਨ—{ਅੰਞ} ਹੋਰ ਹੋਰ । ਭੋਲਾਇਆ—ਕੁਰਾਹੇ ਪਿਆ ਹੋਇਆ । ਭੇਟਿਓ—ਮਿਲਿਆ । ਜਿ—ਜੇਹੜਾ । ਸਚੀ—ਸਦਾ-ਥਿਰ ਹਰੀ ਦੀ ਭਗਤੀ ਦੀ । ਬੂਝ—ਸਮਝ, ਸੋਝੀ । ਬੁਝਾਇ—ਸਮਝਾਂਦਾ ਹੈ ।੧।

ਬਾਵਲੇ—ਕਮਲੇ ! ਸਾਦੁ—ਸੁਆਦ । ਰਸਿ—ਰਸ ਵਿਚ । ਗਵਾਇ—ਗਵਾ ਕੇ ।੧।ਰਹਾਉ।

ਇਸੁ ਜੁਗ ਮਹਿ—ਮਨੁੱਖਾ ਜਨਮ ਵਿਚ । ਨਿਰਮਲ—ਪਵਿਤ੍ਰ । ਲਿਵ—ਸੁਰਤਿ । ਲਾਇ—ਲਾ ਕੇ । ਕਰਮ—ਬਖ਼ਸ਼ਸ਼ ।੨।

ਆਪੁ—ਆਤਮਕ ਜੀਵਨ । ਮਰਹਿ—ਅਨ ਰਸਾਂ ਵਲੋਂ ਨਿਰਲੇਪ ਹੋ ਜਾਂਦੇ ਹਨ । ਮਨਹੁ—ਮਨ ਵਿਚੋਂ ।੩।

ਵਿਚਹੁ—ਅੰਦਰੋਂ । ਮੋਹਿ—ਮੋਹ ਵਿਚ । ਵਿਆਪਿਆ—ਫਸਿਆ ਹੋਇਆ । ਭਰਮਿ—ਭਟਕਣਾ ਵਿਚ । ਭੁਲਾਇ—ਕੁਰਾਹੇ ਪਿਆ ਰਹਿੰਦਾ ਹੈ ।੪।

ਦੋਹਾਗਣੀ—ਮੰਦ-ਭਾਗਣ ਜੀਵ-ਇਸਤ੍ਰੀਆਂ । ਸਾਰ—ਕਦਰ । ਜਾਣਹੀ—ਜਾਣਹਿ, ਜਾਣਦੀਆਂ । ਕਿਆ ਕਰਿ—ਕਾਹਦੇ ਵਾਸਤੇ ? ।੫।

ਮਹਲੁ—ਹਰਿ-ਚਰਨ ਨਿਵਾਸ । ਆਪੁ—ਆਪਾ-ਭਾਵ । ਸਹਿ—ਸਹ ਨੇ, ਖਸਮ-ਪ੍ਰਭੂ ਨੇ ।੬।

ਮਰਣਾ—ਮੌਤ । ਗੁਬਾਰੁ—ਘੁੱਪ ਹਨੇਰਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਦਰਿ—ਦਰ ਤੇ । ਹੋਹਿ—ਹੁੰਦੇ ਹਨ ।੭।

ਮਿਲਾਇਅਨੁ—ਮਿਲਾਏ ਹਨ ਉਸ ਨੇ । ਸਬਦਿ—ਸ਼ਬਦ ਦੀ ਰਾਹੀਂ । ਨਾਮਿ—ਨਾਮ ਵਿਚ । ਮੁਖ ਉਜਲੇ—ਉਜਲ ਮੂੰਹ ਵਾਲੇ । ਦਰਬਾਰਿ—ਦਰਬਾਰ ਵਿਚ । ਤਿਤੁ—ਉਸ (ਦਰਬਾਰ) ਵਿਚ । ਸਚੈ—ਸਦਾ-ਥਿਰ ਰਹਿਣ ਵਾਲੇ ।੮।

**ਅਰਥ** :—ਹੇ ਮੇਰੇ ਝੱਲੇ ਮਨ ! ਪਰਮਾਤਮਾ ਦੇ ਨਾਮ ਦਾ ਰੱਸ ਚੱਖ, ਪਰਮਾਤਮਾ ਦੇ ਨਾਮ ਦਾ ਸੁਆਦ ਲੈ । ਤੂੰ ਆਪਣਾ ਜੀਵਨ ਵਿਅਰਥ ਗਵਾ ਗਵਾ ਕੇ ਹੋਰ ਪਦਾਰਥਾਂ ਦੇ ਸੁਆਦ ਵਿਚ ਫਸਿਆ ਹੋਇਆ ਭਟਕ ਰਿਹਾ ਹੈਂ ।੧।ਰਹਾਉ।

ਮਨੁੱਖ ਹੋਰ ਹੋਰ ਪਦਾਰਥਾਂ ਦੇ ਸੁਆਦਾਂ ਵਿਚ ਫਸ ਕੇ ਕੁਰਾਹੇ ਪਿਆ ਰਹਿੰਦਾ ਹੈ, ਨਾਮ ਤੋਂ ਖੁੰਝ ਕੇ ਦੁੱਖ ਸਹਿੰਦਾ ਰਹਿੰਦਾ ਹੈ, ਉਸ ਨੂੰ ਮਹਾ ਪੁਰਖ ਗੁਰੂ ਨਹੀਂ ਮਿਲਦਾ ਜੇਹੜਾ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਅਕਲ ਦੇਂਦਾ ਹੈ ।੧।

(ਹੇ ਭਾਈ !) ਦੁਨੀਆ ਵਿਚ ਉਹੀ ਮਨੁੱਖ ਪਵਿਤ੍ਰ ਜੀਵਨ ਵਾਲੇ ਹੁੰਦੇ ਹਨ ਜੇਹੜੇ ਗੁਰੂ ਦੀ ਸਰਨ ਪਏ ਰਹਿੰਦੇ ਹਨ, ਉਸ ਸਦਾ-ਥਿਰ ਹਰੀ ਵਿਚ ਸੁਰਤਿ ਜੋੜ ਕੇ ਉਸ ਦੇ ਨਾਮ ਵਿਚ ਲੀਨ ਰਹਿੰਦੇ ਹਨ । ਪਰ ਕੀਹ ਆਖਿਆ ਜਾਏ ? ਪ੍ਰਭੂ ਦੀ ਬਖ਼ਸ਼ਸ਼ ਤੋਂ ਬਿਨਾ ਕੁਝ ਨਹੀਂ ਮਿਲਦਾ ।੨।

(ਜਿਨ੍ਹਾਂ ਉਤੇ ਬਖ਼ਸ਼ਸ਼ ਹੁੰਦੀ ਹੈ ਉਹ) ਆਪਣਾ ਜੀਵਨ ਪੜਤਾਲਦੇ ਹਨ, ਗੁਰ-ਸ਼ਬਦ ਦੀ ਰਾਹੀਂ ਮਨ ਵਿਚੋਂ ਵਿਕਾਰ ਦੂਰ ਕਰ ਕੇ ਅਨ ਰਸਾਂ ਵਲੋਂ ਨਿਰਲੇਪ ਹੋ ਜਾਂਦੇ ਹਨ । ਉਹ ਗੁਰੂ ਦੀ ਸਰਨ ਹੀ ਪਏ ਰਹਿੰਦੇ ਹਨ, ਬਖ਼ਸ਼ਸ਼ਾਂ ਕਰਨ ਵਾਲਾ ਬਖ਼ਸ਼ਿੰਦ ਹਰੀ ਉਹਨਾਂ ਉਤੇ ਬਖ਼ਸ਼ਸ਼ ਕਰਦਾ ਹੈ ।੩।

(ਹੇ ਭਾਈ !) ਹਰਿ-ਨਾਮ ਤੋਂ ਬਿਨਾ ਸੁਖ ਨਹੀਂ ਮਿਲਦਾ, ਅੰਦਰੋਂ ਦੁੱਖ-ਕਲੇਸ਼ ਦੂਰ ਨਹੀਂ ਹੁੰਦਾ । ਪਰ ਇਹ ਜਗਤ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ (ਨਾਮ ਭੁਲ ਕੇ) ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ ।੪।

(ਨਾਮ-ਹੀਨ ਜੀਵ-ਇਸਤ੍ਰੀਆਂ ਇਵੇਂ ਹੀ ਹਨ ਜਿਵੇਂ) ਛੁੱਟੜਾਂ ਆਪਣੇ ਪਤੀ ਦੇ ਮਿਲਾਪ ਦੀ ਕਦਰ ਨਹੀਂ ਜਾਣਦੀਆਂ, ਵਿਅਰਥ ਹੀ ਸਰੀਰਕ ਸਿੰਗਾਰ ਕਰਦੀਆਂ ਹਨ, ਹਰ ਵੇਲੇ ਸਦਾ ਹੀ (ਅੰਦਰੇ ਅੰਦਰ) ਸੜਦੀਆਂ ਫਿਰਦੀਆਂ ਹਨ, ਖਸਮ ਕਦੇ ਸੇਜ ਉਤੇ ਆਉਂਦਾ ਹੀ ਨਹੀਂ ।੫।

ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ (ਆਪਣੇ) ਅੰਦਰੋਂ ਆਪਾ-ਭਾਵ ਦੂਰ ਕਰ ਕੇ ਪ੍ਰਭੂ-ਪਤੀ ਦੇ ਚਰਨਾਂ ਵਿਚ ਥਾਂ ਲੱਭ ਲੈਂਦੀਆਂ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਆਪਣਾ ਜੀਵਨ ਸੋਹਣਾ ਬਣਾਂਦੀਆਂ ਹਨ, ਖਸਮ-ਪ੍ਰਭੂ ਨੇ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ ਹੈ ।੬।

ਹੇ ਭਾਈ ! ਮਾਇਆ ਦਾ ਮੋਹ ਘੁੱਪ ਹਨੇਰਾ ਹੈ (ਇਸ ਵਿਚ ਫਸ ਕੇ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮੌਤ ਨੂੰ ਮਨ ਤੋਂ ਭੁਲਾ ਦੇਂਦੇ ਹਨ, ਆਤਮਕ ਮੌਤੇ ਮਰ ਕੇ ਜੰਮਣ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਜਮ ਦੇ ਦਰ ਤੇ ਖ਼ੁਆਰ ਹੁੰਦੇ ਹਨ ।੭।

ਜਿਨ੍ਹਾਂ ਨੂੰ ਪਰਮਾਤਮਾ ਨੇ ਆਪ ਆਪਣੇ ਚਰਨਾਂ ਵਿਚ ਜੋੜ ਲਿਆ ਉਹ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣਾਂ ਦੀ ਵੀਚਾਰ ਕਰ ਕੇ ਪ੍ਰਭੂ-ਚਰਨਾਂ ਵਿਚ ਲੀਨ ਹੋ ਗਏ ।

ਹੇ ਨਾਨਕ ! ਜੇਹੜੇ ਮਨੁੱਖ ਹਰਿ-ਨਾਮ ਵਿਚ ਰਹਿੰਦੇ ਹਨ ਉਹ ਸਦਾ-ਥਿਰ ਪਰਮਾਤਮਾ ਦੇ ਦਰਬਾਰ ਵਿਚ ਸੁਰਖ਼-ਰੂ ਹੋ ਜਾਂਦੇ ਹਨ ।੮।੨੨।੧੫।੩੭।

ਅਸਟਪਦੀਆਂ ਮ: ੧ — ੨੨
ਅਸਟਪਦੀਆਂ ਮ: ੩ — ੧੫
. . . . . . . . . . . . .——
. . . . . . .ਜੋੜ . . . . ੩੭

**ਆਸਾ ਮਹਲਾ ੫ ਅਸਟਪਦੀਆ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਪੰਚ ਮਨਾਏ ਪੰਚ ਰੁਸਾਏ ॥ ਪੰਚ ਵਸਾਏ ਪੰਚ ਗਵਾਏ ॥੧॥ ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ॥ ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ ॥੧॥ ਰਹਾਉ ॥ ਸਾਚ ਧਰਮ ਕੀ ਕਰਿ ਦੀਨੀ ਵਾਰਿ ॥ ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ ॥੨॥ ਨਾਮੁ ਖੇਤੀ ਬੀਜਹੁ ਭਾਈ ਮੀਤ ॥ ਸਉਦਾ ਕਰਹੁ ਗੁਰੁ ਸੇਵਹੁ ਨੀਤ ॥੩॥ ਸਾਂਤਿ ਸਹਜ ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ ਏਕੈ ਥਾਟ ॥੪॥ ਜੇਜੀਆ ਡੰਨੁ ਕੋ ਲਏ ਨ ਜਗਾਤਿ ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥੫॥ ਵਖਰੁ ਨਾਮੁ ਲਦਿ ਖੇਪ ਚਲਾਵਹੁ ॥ ਲੈ ਲਾਹਾ ਗੁਰਮੁਖਿ ਘਰਿ ਆਵਹੁ ॥੬॥ ਸਤਿਗੁਰੁ ਸਾਹੁ ਸਿਖ ਵਣਜਾਰੇ ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ ॥੭॥ ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ ॥ ਅਬਿਚਲ ਨਗਰੀ ਨਾਨਕ ਦੇਵ ॥੮॥੧॥ {ਪੰਨਾ ੪੩੦}**

**ਪਦ ਅਰਥ** :—ਪੰਚ—ਸਤ, ਸੰਤੋਖ, ਦਇਆ, ਧਰਮ, ਧੀਰਜ । ਪੰਚ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ।੧।

ਇਨ੍ ਬਿਧਿ—ਇਸ ਵਿਓਂਤ ਨਾਲ । ਨਗਰੁ—ਸਰੀਰ-ਸ਼ਹਰ ! ਵੁਠਾ—ਵੱਸ ਪਿਆ । ਦੁਰਤੁ—ਪਾਪ । ਗੁਰਿ—ਗੁਰੂ ਨੇ । ਗਿਆਨੁ—ਆਤਮਕ ਜੀਵਨ ਦੀ ਸੂਝ । ਦ੍ਰਿੜਾਈ—ਪੱਕੀ ਕਰ ਦਿੱਤੀ ।੧।ਰਹਾਉ।

ਸਾਚ ਧਰਮ—ਸਦਾ-ਥਿਰ ਪ੍ਰਭੂ ਦੇ ਸਿਮਰਨ ਦੀ ਨਿੱਤ ਕਾਰ । ਵਾਰਿ—ਵਾੜ । ਫਰਹੇ—ਖਿੜਕ, ਗਿਆਨ-ਇੰਦ੍ਰੇ । ਮੁਹਕਮ—ਮਜ਼ਬੂਤ । ਬੀਚਾਰਿ—ਵਿਚਾਰ ਕੇ, ਸੋਚ-ਮੰਡਲ ਵਿਚ ਟਿਕਾ ਕੇ ।੨।

ਖੇਤੀ—ਸਰੀਰ ਪੈਲੀ ਵਿਚ । ਨੀਤ—ਨਿੱਤ, ਸਦਾ ।੩।

ਸਹਜ—ਆਤਮਕ ਅਡੋਲਤਾ । ਸਭਿ ਹਾਟ—ਸਾਰੇ ਹੱਟ, ਸਾਰੇ ਗਿਆਨ-ਇੰਦ੍ਰੇ । ਥਾਟ—ਬਨਾਵਟ । ਏਕੈ ਥਾਟ—ਇਕੋ ਰੂਪ ਵਿਚ ।੪।

ਜੇਜੀਆ—ਉਹ ਟੈਕਸ ਜੋ ਮੁਸਲਿਮ ਹਕੂਮਤ ਸਮੇ ਗ਼ੈਰ-ਮੁਸਲਿਮ ਭਰਦੇ ਸਨ । ਜਗਾਤਿ—ਮਸੂਲ, ਚੂੰਗੀ । ਸਤਿਗੁਰਿ—ਗੁਰੂ ਨੇ । ਛਾਪ—ਮਾਫ਼ੀ ਦੀ ਮੋਹਰ । ਧੁਰ ਕੀ—ਧੁਰ ਦਰਗਾਹ ਦੀ, ਪ੍ਰਭੂ-ਦਰ ਤੋਂ ਪਰਵਾਨ ਹੋਈ ।੫।

ਵਖਰੁ—ਸੌਦਾ । ਲਦਿ—ਲੱਦ ਕੇ । ਖੇਪ—ਕਾਫ਼ਲਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਘਰਿ—ਪ੍ਰਭੂ ਦੇ ਮਹਲ ਵਿਚ ।੬।

ਸਾਹੁ—ਸਾਹੂਕਾਰ । ਪੂੰਜੀ—ਰਾਸ, ਸਰਮਾਇਆ । ਸਾਚੁ—ਸਦਾ-ਥਿਰ ਪ੍ਰਭੂ । ਸਮ੍ਹਾਰੇ—ਹਿਰਦੇ ਵਿਚ ਸਾਂਭ ਕੇ ਰੱਖਦਾ ਹੈ ।੭।

ਇਤੁ—ਇਸ ਵਿਚ । ਘਰਿ—ਘਰ ਵਿਚ । ਇਤੁ ਘਰਿ—ਇਸ ਘਰ ਵਿਚ । ਜਿਸੁ—ਜਿਸ ਨੂੰ । ਅਬਿਚਲ—ਅਟੱਲ, ਕਦੇ ਨਾਹ ਡੋਲਣ ਵਾਲੀ । ਦੇਵ—ਦੇਵ ਦੀ, ਪਰਮਾਤਮਾ ਦੀ ।੮।

**ਅਰਥ** :—ਗੁਰੂ ਨੇ (ਜਿਸ ਮਨੁੱਖ ਨੂੰ) ਆਤਮਕ ਜੀਵਨ ਦੀ ਸੂਝ ਪੱਕੀ ਤਰ੍ਹਾਂ ਦੇ ਦਿੱਤੀ (ਉਸ ਦੇ ਅੰਦਰੋਂ) ਵਿਕਾਰ-ਪਾਪ ਦੂਰ ਹੋ ਗਿਆ, ਤੇ, ਹੇ ਮੇਰੇ ਵੀਰ ! ਇਸ ਤਰੀਕੇ ਨਾਲ ਉਸ ਮਨੁੱਖ ਦਾ ਸਰੀਰ-ਨਗਰ ਵੱਸ ਪਿਆ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨੇ ਗਿਆਨ ਦੀ ਦਾਤਿ ਦਿੱਤੀ ਉਸ ਮਨੁੱਖ ਨੇ ਆਪਣੇ ਸਰੀਰ-ਨਗਰ ਵਿਚ ਸਤ ਸੰਤੋਖ ਦਇਆ ਧਰਮ ਧੀਰਜ—ਇਹ) ਪੰਜੇ ਪ੍ਰਫੁਲਤ ਕਰ ਲਏ, ਤੇ, ਕਾਮਾਦਿਕ ਪੰਜੇ ਨਾਰਾਜ਼ ਕਰ ਲਏ, (ਸਤ ਸੰਤੋਖ ਆਦਿਕ) ਪੰਜ (ਆਪਣੇ ਸਰੀਰ ਨਗਰ ਵਿਚ) ਵਸਾ ਲਏ, ਤੇ, ਕਾਮਾਦਿਕ ਪੰਜੇ (ਨਗਰ ਵਿਚੋਂ) ਕੱਢ ਦਿੱਤੇ ।੧।

(ਹੇ ਭਾਈ ! ਜਿਸ ਗੁਰੂ ਨੇ ਗਿਆਨ ਬਖ਼ਸ਼ਿਆ, ਉਸ ਨੇ ਆਪਣੇ ਸਰੀਰ-ਨਗਰ ਦੀ ਰਾਖੀ ਵਾਸਤੇ) ਸਦਾ-ਥਿਰ ਪ੍ਰਭੂ ਦੇ ਨਿੱਤ ਦੇ ਸਿਮਰਨ ਦੀ ਵਾੜ ਦੇ ਲਈ, ਗੁਰੂ ਦੇ ਦਿੱਤੇ ਗਿਆਨ ਨੂੰ ਸੋਚ-ਮੰਡਲ ਵਿਚ ਟਿਕਾ ਕੇ ਉਸ ਨੇ ਆਪਣੇ ਖਿੜਕ (ਗਿਆਨ-ਇੰਦ੍ਰੇ) ਪੱਕੇ ਕਰ ਲਏ ।੨।

ਹੇ ਮੇਰੇ ਮਿੱਤਰ ! ਹੇ ਮੇਰੇ ਭਾਈ ! ਤੁਸੀ ਵੀ ਸਦਾ ਗੁਰੂ ਦੀ ਸਰਨ ਲਵੋ, ਸਰੀਰ-ਪੈਲੀ ਵਿਚ ਪਰਮਾਤਮਾ ਦਾ ਨਾਮ ਬੀਜਿਆ ਕਰੋ, ਸਰੀਰ-ਨਗਰ ਵਿਚ ਨਾਮ ਸਿਮਰਨ ਦਾ ਸੌਦਾ ਕਰਦੇ ਰਹੋ ।੩।

ਹੇ ਭਾਈ ! ਜੇਹੜੇ (ਸਿੱਖ-) ਵਣਜਾਰੇ (ਗੁਰੂ-) ਸ਼ਾਹ ਦੇ ਨਾਲ ਇੱਕ-ਰੂਪ ਹੋ ਜਾਂਦੇ ਹਨ ਉਹਨਾਂ ਦੇ ਸਾਰੇ ਹੱਟ (ਸਾਰੇ ਗਿਆਨ-ਇੰਦ੍ਰੇ) ਸ਼ਾਂਤੀ, ਆਤਮਕ ਅਡੋਲਤਾ, ਤੇ ਆਤਮਕ ਆਨੰਦ ਦੇ ਹੱਟ ਬਣ ਜਾਂਦੇ ਹਨ ।੪।

(ਹੇ ਭਾਈ ! ਜਿਨ੍ਹਾਂ ਨੂੰ ਗੁਰੂ ਨੇ ਗਿਆਨ ਦੀ ਦਾਤਿ ਦਿੱਤੀ ਉਹਨਾਂ ਦੇ ਸਰੀਰ-ਨਗਰ ਵਾਸਤੇ) ਗੁਰੂ ਨੇ ਪ੍ਰਭੂ-ਦਰ ਤੋਂ ਪਰਵਾਨ ਹੋਈ ਹੋਈ ਮਾਫ਼ੀ ਦੀ ਮੋਹਰ ਬਖ਼ਸ਼ ਦਿੱਤੀ, ਕੋਈ (ਪਾਪ ਵਿਕਾਰ ਉਹਨਾਂ ਦੇ ਹਰਿ-ਨਾਮ ਸੌਦੇ ਉਤੇ) ਜਜ਼ੀਆ ਡੰਨ ਮਸੂਲ ਨਹੀਂ ਲਾ ਸਕਦਾ (ਕੋਈ ਵਿਕਾਰ ਉਹਨਾਂ ਦੇ ਆਤਮਕ ਜੀਵਨ ਵਿਚ ਕੋਈ ਖ਼ਰਾਬੀ ਪੈਦਾ ਨਹੀਂ ਕਰ ਸਕਦਾ) ।੫।

ਹੇ ਮੇਰੇ ਮਿੱਤਰ ! ਹੇ ਮੇਰੇ ਭਾਈ ! ਗੁਰੂ ਦੀ ਸਰਨ ਪੈ ਕੇ ਤੁਸੀ ਭੀ ਹਰਿ-ਨਾਮ ਸਿਮਰਨ ਦਾ ਸੌਦਾ ਲੱਦ ਕੇ (ਆਤਮਕ ਜੀਵਨ ਦਾ) ਵਪਾਰ ਕਰੋ, (ਉੱਚੇ ਆਤਮਕ ਜੀਵਨ ਦਾ) ਲਾਭ ਖੱਟੋ ਤੇ ਪ੍ਰਭੂ ਦੇ ਚਰਨਾਂ ਵਿਚ ਟਿਕਾਣਾ ਪ੍ਰਾਪਤ ਕਰੋ ।੬।

(ਹੇ ਭਾਈ ! ਨਾਮ ਦਾ ਸਰਮਾਇਆ ਗੁਰੂ ਦੇ ਪਾਸ ਹੈ) ਗੁਰੂ (ਹੀ ਇਸ ਸਰਮਾਏ ਦਾ) ਸਾਹੂਕਾਰ ਹੈ (ਜਿਸ ਪਾਸੋਂ ਆਤਮਕ ਜੀਵਨ ਦਾ) ਵਣਜ ਕਰਨ ਵਾਲੇ ਸਿੱਖ ਹਰਿ-ਨਾਮ ਦਾ ਸਰਮਾਇਆ ਹਾਸਲ ਕਰਦੇ ਹਨ (ਜਿਸ ਸਿੱਖ ਨੂੰ ਗੁਰੂ ਨੇ ਗਿਆਨ ਦੀ ਦਾਤਿ ਦੇ ਦਿੱਤੀ ਹੈ ਉਹ) ਸਦਾ-ਥਿਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਸਾਂਭ ਕੇ ਰੱਖਦਾ ਹੈ (ਇਹੀ ਹੈ) ਲੇਖਾ-ਹਿਸਾਬ (ਜੋ ਉਹ ਨਾਮ-ਵਣਜ ਵਿਚ ਕਰਦਾ ਰਹਿੰਦਾ ਹੈ) ।੭।

ਹੇ ਨਾਨਕ ! (ਆਖ—ਹੇ ਭਾਈ !) ਪੂਰਾ ਗੁਰੂ ਜਿਸ ਮਨੁੱਖ ਨੂੰ ਪ੍ਰਭੂ ਦੀ ਸੇਵਾ-ਭਗਤੀ ਦੀ ਦਾਤਿ ਬਖ਼ਸ਼ਦਾ ਹੈ ਉਹ ਇਸ (ਐਸੇ ਹਿਰਦੇ-) ਘਰ ਵਿਚ ਵੱਸਦਾ ਰਹਿੰਦਾ ਹੈ ਜੋ ਪਰਮਾਤਮਾ ਦੇ ਰਹਿਣ ਵਾਸਤੇ (ਵਿਕਾਰਾਂ ਵਿਚ) ਕਦੇ ਨਾਹ ਡੋਲਣ ਵਾਲੀ ਨਗਰੀ ਬਣ ਜਾਂਦਾ ਹੈ ।੮।੧।

**ਆਸਾਵਰੀ ਮਹਲਾ ੫ ਘਰੁ ੩**

ੴ ਸਤਿਗੁਰ ਪ੍ਰਸਾਦਿ ॥ ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥ ਸਾਧ ਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥੧॥ ਰਹਾਉ ॥ ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ ॥ ਕਰਹੁ ਅਨੁਗ੍ਰਹੁ ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ ॥੧॥ ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥ ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ ॥੨॥ ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ ॥ ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ ਸਭ ਠਾਇ ॥੩॥ ਸਭੁ ਜਗੁ ਚਲਤਉ ਪੇਖੀਐ ਨਿਹਚਲੁ ਹਰਿ ਕੋ ਨਾਉ ॥ ਕਰਿ ਮਿਤ੍ਰਾਈ ਸਾਧ ਸਿਉ ਨਿਹਚਲੁ ਪਾਵਹਿ ਠਾਉ ॥੪॥ ਮੀਤ ਸਾਜਨ ਸੁਤ ਬੰਧਪਾ ਕੋਊ ਹੋਤ ਨ ਸਾਥ ॥ ਏਕੁ ਨਿਵਾਹੂ ਰਾਮਨਾਮ ਦੀਨਾ ਕਾ ਪ੍ਰਭੁ ਨਾਥ ॥੫॥ ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥ ਭੇਟਿਓ ਪੂਰਾ ਸਤਿਗੁਰੂ ਸਾਚਾ ਪ੍ਰਭ ਸਿਉ ਨੇਹ ॥੬॥ ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥ ਜੋ ਤੁਧੁ ਭਾਵੈ ਸੋ ਭਲਾ ਤੇਰੈ ਭਾਣੈ ਕਾਰਜ ਰਾਸਿ ॥੭॥ ਸੁਖ ਸਾਗਰ ਪ੍ਰੀਤਮ ਮਿਲੇ ਉਪਜੇ ਮਹਾ ਅਨੰਦ ॥ ਕਹੁ ਨਾਨਕ ਸਭ ਦੁਖ ਮਿਟੇ ਪ੍ਰਭ ਭੇਟੇ ਪਰਮਾਨੰਦ ॥੮॥੧॥੨॥੩੯॥ {ਪੰਨਾ ੪੩੧}

**ਪਦ ਅਰਥ** :—ਮਨ—ਹੇ ਮਨ ! ਸੰਗਿ—ਸੰਗਤਿ ਵਿਚ । ਜਪਤ—ਜਪਦਿਆਂ । ਰੀਤਿ—ਮਰਯਾਦਾ ।੧।ਰਹਾਉ।

ਘਣੀ—ਬਹੁਤ । ਚਿਤਵਤ—ਚੇਤਾ ਕਰਦਿਆਂ । ਅਨੁਗ੍ਰਹੁ—ਕਿਰਪਾ । ਮੁਰਾਰਿ—{ਮੁਰ-ਅਰਿ} ਹੇ ਪ੍ਰਭੂ ! ।੧।

ਪਰਦੇਸੀ—ਕਈ ਦੇਸਾਂ (ਜੂਨਾਂ) ਵਿਚ ਭਟਕਦਾ । ਸਾਧ—ਗੁਰੂ । ਚਾਹਤਾ—ਲੋੜਦਾ । ਨਾਮਹਿ ਰੰਗਿ—ਨਾਮ ਦੇ ਪਿਆਰ ਵਿਚ ।੨।

ਜੇਤੇ—ਜਿਤਨੇ ਭੀ । ਭੁੰਚਹਿ—ਮਾਣਦੇ ਹਨ । ਸਭ ਠਾਇ—ਹਰ ਥਾਂ । ਠਾਇ—ਥਾਂ ਵਿਚ । ਠਾਉ—ਥਾਂ ।੩।

ਚਲਤਉ—ਨਾਸਵੰਤ । ਨਾਉ—ਨਾਮ । ਕੋ—ਦਾ । ਪਾਵਹਿ—ਤੂੰ ਪਾ ਲਏਂਗਾ । {ਲਫ਼ਜ਼ 'ਠਾਇ' ਅਤੇ 'ਠਾਉ' ਦਾ ਫ਼ਰਕ ਚੇਤੇ ਰਹੇ} ।੪।

ਬੰਧਪਾ—ਰਿਸ਼ਤੇਦਾਰ । ਨਿਵਾਹੂ—ਸਦਾ ਨਿਭਣ ਵਾਲਾ । ਦੀਨਾ ਕਾ—ਗਰੀਬਾਂ ਦਾ । ਨਾਥ—ਖਸਮ ।੫।

ਬੋਹਿਥ—ਜਹਾਜ਼ । ਤੇਹ ਲਗਿ—ਉਹਨਾਂ (ਚਰਨਾਂ) ਨਾਲ ਲੱਗ ਕੇ । ਨੇਹ—ਪਿਆਰ ।੬।

ਸਾਧ—ਸੇਵਕ । ਜਾਚਨਾ—ਮੰਗ । ਸਾਸਿ ਗਿਰਾਸਿ—ਹਰੇਕ ਸਾਹ ਨਾਲ ਤੇ ਗਿਰਾਹੀ ਨਾਲ । ਰਾਸਿ—ਠੀਕ (ਹੋ ਜਾਂਦਾ ਹੈ) ।੭।

ਸੁਖ ਸਾਗਰ—ਸੁਖਾਂ ਦਾ ਸਮੁੰਦਰ । ਭੇਟੇ—ਮਿਲੇ । ਪਰਮਾਨੰਦ—ਸਭ ਤੋਂ ਸ੍ਰੇਸ਼ਟ ਆਨੰਦ ਦੇ ਮਾਲਕ ।੮।

**ਅਰਥ** :—ਹੇ ਮੇਰੇ ਮਨ ! ਜਿਸ ਮਨੁੱਖ ਦੀ ਪ੍ਰੀਤਿ ਪਰਮਾਤਮਾ ਨਾਲ ਬਣ ਜਾਂਦੀ ਹੈ, ਗੁਰੂ ਦੀ ਸੰਗਤਿ ਵਿਚ ਪਰਮਾਤਮਾ ਦਾ ਨਾਮ ਜਪਦਿਆਂ ਉਸ ਦੀ ਇਹੋ ਰੋਜ਼ਾਨਾ ਪਵਿਤ੍ਰ ਕਾਰ ਬਣ ਜਾਂਦੀ ਹੈ ਕਿ ਸਦਾ-ਥਿਰ ਪ੍ਰਭੂ ਦਾ ਨਾਮ ਜਪਦਾ ਰਹਿੰਦਾ ਹੈ ।੧।ਰਹਾਉ।

ਹੇ ਪ੍ਰਭੂ ! ਤੇਰੇ ਅਨੇਕਾਂ ਕਿਸਮਾਂ ਦੇ ਗੁਣਾਂ ਨੂੰ ਯਾਦ ਕਰਦਿਆਂ (ਮੇਰੇ ਅੰਦਰ) ਤੇਰੇ ਦਰਸਨ ਦੀ ਤਾਂਘ ਬਹੁਤ ਬਣ ਗਈ ਹੈ, ਹੇ ਪਾਰਬ੍ਰਹਮ ! ਹੇ ਮੁਰਾਰੀ ! ਮੇਹਰ ਕਰ, ਕਿਰਪਾ ਕਰ (ਦੀਦਾਰ ਬਖ਼ਸ਼) ।੧।

ਅਨੇਕਾਂ ਜੂਨਾਂ ਵਿਚ ਭਟਕਦਾ ਜਦੋਂ ਕੋਈ ਮਨ ਗੁਰੂ ਦੀ ਸੰਗਤਿ ਵਿਚ ਆ ਮਿਲਦਾ ਹੈ ਜਿਸ (ਉੱਚੇ ਆਤਮਕ ਜੀਵਨ ਦੇ) ਸੌਦੇ ਨੂੰ ਉਹ ਸਦਾ ਤਰਸਦਾ ਆ ਰਿਹਾ ਸੀ ਉਹ ਉਸ ਨੂੰ ਪਰਮਾਤਮਾ ਦੇ ਨਾਮ ਦੇ ਪਿਆਰ ਵਿਚ ਜੁੜਿਆਂ ਮਿਲ ਜਾਂਦਾ ਹੈ ।੨।

ਮਾਇਆ ਦੇ ਜਿਤਨੇ ਭੀ ਕੌਤਕ ਤੇ ਸੁਆਦਲੇ ਪਦਾਰਥ ਦਿੱਸ ਰਹੇ ਹਨ ਇਕ ਖਿਨ ਵਿਚ ਨਾਸ ਹੋ ਜਾਂਦੇ ਹਨ (ਇਹਨਾਂ ਵਿਚ ਪ੍ਰਵਿਰਤ ਹੋਣ ਵਾਲੇ ਆਖ਼ਰ ਪਛੁਤਾਂਦੇ ਹਨ, ਪਰ, ਹੇ ਪ੍ਰਭੂ !) ਤੇਰੇ ਭਗਤ ਤੇਰੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਹਰ ਥਾਂ ਅਨੰਦ ਮਾਣਦੇ ਹਨ ।੩।

ਹੇ ਭਾਈ ! ਸਾਰਾ ਸੰਸਾਰ ਨਾਸਵੰਤ ਦਿੱਸ ਰਿਹਾ ਹੈ, ਸਦਾ ਕਾਇਮ ਰਹਿਣ ਵਾਲਾ ਸਿਰਫ਼ ਪਰਮਾਤਮਾ ਦਾ ਨਾਮ ਹੀ ਹੈ । ਗੁਰੂ ਨਾਲ ਪਿਆਰ ਪਾ (ਉਸ ਪਾਸੋਂ ਇਹ ਹਰਿ-ਨਾਮ ਮਿਲੇਗਾ, ਤੇ) ਤੂੰ ਉਹ ਟਿਕਾਣਾ ਲੱਭ ਲਏਂਗਾ ਜੇਹੜਾ ਕਦੀ ਭੀ ਨਾਸ ਹੋਣ ਵਾਲਾ ਨਹੀਂ ।੪।

ਹੇ ਭਾਈ ! ਮਿੱਤਰ, ਸੱਜਣ, ਪੁੱਤਰ, ਰਿਸ਼ਤੇਦਾਰ—ਕੋਈ ਭੀ ਸਦਾ ਦੇ ਸਾਥੀ ਨਹੀਂ ਬਣ ਸਕਦੇ । ਸਦਾ ਸਾਥ ਨਿਬਾਹੁਣ ਵਾਲਾ ਸਿਰਫ਼ ਉਸ ਪਰਮਾਤਮਾ ਦਾ ਨਾਮ ਹੀ ਹੈ ਜੇਹੜਾ ਗਰੀਬਾਂ ਦਾ ਰਾਖਾ ਹੈ ।੫।

ਹੇ ਭਾਈ ! ਜਿਸ ਮਨੁੱਖ ਦੇ ਵਾਸਤੇ ਗੁਰੂ ਦੇ ਸੋਹਣੇ ਕੋਮਲ ਚਰਨ ਜਹਾਜ਼ ਬਣ ਗਏ ਉਹ ਇਹਨਾਂ ਚਰਨਾਂ ਵਿਚ ਜੁੜ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ । ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਿਆ, ਉਸ ਦਾ ਪਰਮਾਤਮਾ ਨਾਲ ਸਦਾ ਲਈ ਪੱਕਾ ਪਿਆਰ ਬਣ ਗਿਆ ।੬।

ਹੇ ਪ੍ਰਭੂ ! ਤੇਰੇ ਸੇਵਕ ਦੀ (ਤੇਰੇ ਪਾਸੋਂ ਸਦਾ ਇਹੀ) ਮੰਗ ਹੈ ਕਿ ਸਾਹ ਲੈਂਦਿਆਂ ਰੋਟੀ ਖਾਂਦਿਆਂ ਕਦੇ ਭੀ ਨਾਹ ਵਿੱਸਰ । ਜੋ ਕੁਝ ਤੈਨੂੰ ਚੰਗਾ ਲੱਗਦਾ ਹੈ ਤੇਰੇ ਸੇਵਕ ਨੂੰ ਭੀ ਉਹੀ ਚੰਗਾ ਲੱਗਦਾ ਹੈ, ਤੇਰੀ ਰਜ਼ਾ ਵਿਚ ਤੁਰਿਆਂ ਤੇਰੇ ਸੇਵਕ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੭।

ਹੇ ਨਾਨਕ ! ਆਖ—ਸੁਖਾਂ ਦਾ ਸਮੁੰਦਰ ਪ੍ਰੀਤਮ-ਪ੍ਰਭੂ ਜੀ ਜਿਸ ਮਨੁੱਖ ਨੂੰ ਮਿਲ ਪੈਂਦੇ ਹਨ ਉਸ ਦੇ ਅੰਦਰ ਬੜਾ ਆਨੰਦ ਪੈਦਾ ਹੋ ਜਾਂਦਾ ਹੈ, ਸਭ ਤੋਂ ਸ੍ਰੇਸ਼ਟ ਆਨੰਦ ਦੇ ਮਾਲਕ ਪ੍ਰਭੂ ਜੀ ਜਿਸ ਨੂੰ ਮਿਲਦੇ ਹਨ ਉਸ ਦੇ ਸਾਰੇ ਦੁੱਖ-ਕਲੇਸ਼ ਦੂਰ ਹੋ ਜਾਂਦੇ ਹਨ ।੮।੧।੨।੩੯।

**ਨੋਟ** :—ਇਹ ਅਸਟਪਦੀ ਆਸਾਵਰੀ ਰਾਗਣੀ ਵਿਚ ਗਾਈ ਜਾਣ ਵਾਲੀ ਹੈ, ਘਰੁ ਤੀਜੇ ਵਿਚ ।

ਆਸਾਵਰੀ ਦੀ ਅਸਟਪਦੀ ਮ: ੫ — ੧
. . ਆਸਾ ਦੀ ਅਸਟਪਦੀ ਮ: ੫ — ੧
. . . . . . . . . . . . . . . . . . ——
. . . . . . . . . . ਜੋੜ . . . . . . ੨
. . . . . . . . . . . . . . ਮ: ੧ — ੨੨
. . . . . . . . . . . . . . ਮ: ੩ — ੧੫
. . . . . . . . . . . . . . . . . . . ——
. . . . . . . . . . ਕੁਲ ਜੋੜ . . . .੩੯

## ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ

ੴ ਸਤਿਗੁਰ ਪ੍ਰਸਾਦਿ ॥ ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ ॥੧॥ ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ ॥੨॥ ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥੩॥ ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥੪॥ ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥੫॥ ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ ਨ ਕਾਹੂ ਜਾਇ ॥੬॥ ਹਰਿ ਰਸੁ ਜਿਨ੍ਹ੍ਹੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ ॥੭॥ ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥੮॥੧॥੩॥ ਜਨਮ ਮਰਣ ਦੁਖੁ ਕਟੀਐ ਪਿਆਰੇ ਜਬ ਭੇਟੈ ਹਰਿਰਾਇ ॥੧॥ ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ ਜੀਵਨੁ ਦਰਸੁ ਦਿਖਾਇ ॥੨॥ ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ ॥੩॥ ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ ਤਿਸ ਕੈ ਲਾਗਉ ਪਾਇ ॥੪॥ ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥੫॥ ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥੬॥ ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ ॥੭॥ ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ ਮਾਤੇ ਸਹਜਿ ਸੁਭਾਇ ॥੮॥੨॥੪॥ ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ ॥੧॥ ਤੂੰ ਦਾਤਾ ਜੀਆ ਸਭਨਾ ਕਾ ਤੇਰਾ ਦਿਤਾ ਪਹਿਰਹਿ ਖਾਇ ॥੨॥ ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥੩॥ ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ ॥੪॥ ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥੫॥ ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥੬॥ ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥ ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ ॥੮॥੩॥੨੨॥੧੫॥੨॥੪੨॥ {ਪੰਨਾ ੪੩੧-੪੩੨}

**ਨੋਟ** :—ਬਿਰਹੜੇ—ਬਿਰਹੁ-ਭਰੇ । ਇਹ 'ਬਿਰਹੜੇ' ਗਿਣਤੀ ਵਿਚ ੩ ਹਨ, ਅਸਟਪਦੀਆਂ ਵਿਚ ਹੀ ਗਿਣੇ ਗਏ ਹਨ । ਜਤਿ—ਚਾਲ । ਇਹਨਾਂ ਦੀ ਚਾਲ ਛੰਤਾਂ ਵਾਲੀ ਹੈ ।

**ਪਦ ਅਰਥ** :—ਬਲਿ ਜਾਉ—ਮੈਂ ਕੁਰਬਾਨ ਜਾਂਦਾ ਹਾਂ (ਜਾਉਂ) ।੧।

ਬੀਸਰਹਿ—ਭੁੱਲ ਜਾਂਦੇ ਹਨ । ਸੋ—ਉਸ (ਪ੍ਰਭੂ) ਨੂੰ ।੨।

ਵੇਚੀ—ਵੇਚੀਂ; ਮੈਂ ਵੇਚ ਦਿਆਂ । ਸੰਤ ਪਹਿ—ਗੁਰੂ ਦੇ ਪਾਸ । ਦੇਇ ਮਿਲਾਇ—ਮਿਲਾ ਦੇਂਦਾ ਹੈ ।੩।

ਬਿਖਿਆ—ਮਾਇਆ । ਮਾਇ—ਹੇ ਮਾਂ ! ।੪।

ਪਾਇ—ਪੈ ਕੇ, ਪਿਆਂ ।੫।

ਅਨਤ—(ਅੰਯ।) ਕਿਸੇ ਹੋਰ ਥਾਂ । ਜਾਇ—ਜਾਂਦਾ ।੬।

ਰਹੇ ਆਘਾਇ—ਰੱਜੇ ਰਹਿੰਦੇ ਹਨ ।੭।

ਅੰਚਲੁ—ਪੱਲਾ । ਗਹਿਆ—ਫੜਿਆ । ਸਾਧ—ਗੁਰੂ । ਭੈ—ਭਿਆਨਕ । ਪਾਰਿ ਪਰਾਇ—ਪਾਰਿ ਪਰੈ ।੮।

ਅਰਥ :—ਹੇ ਪਿਆਰੇ ! ਸਦਾ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ, ਮੈਂ ਉਸ ਪਰਮਾਤਮਾ ਦੇ ਦਰਸਨ ਤੋਂ ਸਦਕੇ ਜਾਂਦਾ ਹਾਂ ।੧।

ਹੇ ਪਿਆਰੇ ! ਜਿਸ ਪਰਮਾਤਮਾ ਦਾ ਸਿਮਰਨ ਕੀਤਿਆਂ ਸਾਰੇ ਦੁੱਖ ਭੁੱਲ ਜਾਂਦੇ ਹਨ, ਉਸ ਨੂੰ ਛੱਡਣਾ ਨਹੀਂ ਚਾਹੀਦਾ ।੨।

ਹੇ ਪਿਆਰੇ ! ਮੈਂ ਤਾਂ ਆਪਣਾ ਇਹ ਸਰੀਰ ਉਸ ਗੁਰੂ ਦੇ ਪਾਸ ਵੇਚਣ ਨੂੰ ਤਿਆਰ ਹਾਂ ਜਿਹੜਾ ਪ੍ਰੀਤਮ-ਪ੍ਰਭੂ ਨਾਲ ਮਿਲਾ ਦੇਂਦਾ ਹੈ ।੩।

ਹੇ ਮੇਰੀ ਮਾਂ ! ਮੈਂ ਮਾਇਆ ਦੇ ਸੁਖ ਮਾਇਆ ਦੇ ਸੁਹਜ ਸਭ ਛੱਡ ਦਿੱਤੇ ਹਨ (ਨਾਮ-ਰਸ ਦੇ ਟਾਕਰੇ ਤੇ ਇਹ ਸਾਰੇ) ਬੇ-ਸੁਆਦੇ ਹਨ ।੪।

ਹੇ ਪਿਆਰੇ ! ਜਦੋਂ ਦਾ ਮੈਂ ਗੁਰੂ ਦੀ ਚਰਨੀਂ ਜਾ ਪਿਆ ਹਾਂ, ਕਾਮ ਕ੍ਰੋਧ ਲੋਭ ਆਦਿਕ ਸਾਰੇ ਮੇਰਾ ਖਹਿੜਾ ਛੱਡ ਗਏ ਹਨ ।੫।

ਹੇ ਪਿਆਰੇ ! ਜੇਹੜੇ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਨਾਲ ਰੰਗੇ ਜਾਂਦੇ ਹਨ (ਪਰਮਾਤਮਾ ਨੂੰ ਛੱਡ ਕੇ ਉਹਨਾਂ ਵਿਚੋਂ ਕੋਈ ਭੀ) ਕਿਸੇ ਹੋਰ ਥਾਂ ਨਹੀਂ ਜਾਂਦਾ ।੬।

ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ ਦਾ ਸੁਆਦ ਚੱਖ ਲੈਂਦੇ ਹਨ ਉਹ (ਮਾਇਕ ਪਦਾਰਥਾਂ ਵਲੋਂ) ਤ੍ਰਿਪਤ ਹੋ ਜਾਂਦੇ ਹਨ, ਰੱਜ ਜਾਂਦੇ ਹਨ ।੬।

ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਦਾ ਪੱਲਾ ਫੜ ਲਿਆ ਉਹ ਇਸ ਭਿਆਨਕ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੮।੧।੩।

**ਨੋਟ** :—ਅੰਕ ੧ ਦਾ ਭਾਵ ਹੈ 'ਬਿਰਹੜਾ' ਨੰ: ੧ ।

ਅੰਕ ੩—ਪਿਛਲੀਆਂ ੨ ਅਸ਼ਟਪਦੀਆਂ ਮਹਲਾ ੫ ਅਤੇ ਇਹ ੧ ਬਿਰਹੜਾ, ਜੋੜ—੩ ।

**ਪਦ ਅਰਥ** :—ਕਟੀਐ—ਕੱਟਿਆ ਜਾਂਦਾ ਹੈ । ਹਰਿਰਾਇ—ਪ੍ਰਭੂ-ਪਾਤਿਸ਼ਾਹ ।੧।

ਸੁਘਰੁ—ਸੁਘੜ, ਸੋਹਣੀ ਆਤਮਕ ਘਾੜਤ ਵਾਲਾ, ਸੁਚੱਜਾ । ਸੁਜਾਣੁ—ਸਿਆਣਾ । ਜੀਵਨੁ—ਜ਼ਿੰਦਗੀ । ਦਿਖਾਇ—ਵਿਖਾਂਦਾ ਹੈ ।੨।

ਜੀਅ—{'ਜੀਉ' ਤੋਂ ਬਹੁ-ਵਚਨ} । ਤੇ—ਤੋਂ । ਬਿਖੁ—ਜ਼ਹਰ । ਖਾਇ—ਖਾ ਕੇ ।੩।

ਤਿਸ ਕੈ ਪਾਇ—ਉਸ ਦੀ ਪੈਰੀਂ । ਲਾਗਉ—ਲਾਗਉਂ, ਮੈਂ ਲੱਗਦਾ ਹਾਂ ।੪।

ਪੇਖਤੇ—ਵੇਖਦਿਆਂ । ਮੁਖ ਤੇ—ਮੂੰਹੋਂ ।੫।

ਤੁਟਈ—ਤੁਟਏ, ਤੁਟੈ, ਟੁੱਟਦੀ । ਜੁਗੁ ਜੁਗੁ—ਹਰੇਕ ਜੁਗ ਵਿਚ, ਸਦਾ ਲਈ ।੬।

ਅਮਰੁ—ਨਾਹ ਮਰਨ ਵਾਲੀ । ਰਜਾਇ—ਰਜ਼ਾ, ਭਾਣਾ, ਹੁਕਮ ।੭।

ਮਾਤੇ—ਮਸਤ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਰੰਗਿ—ਰੰਗ ਵਿਚ, ਪਿਆਰ ਵਿਚ ।੮।

**ਅਰਥ** :—ਹੇ ਪਿਆਰੇ ! ਜਦੋਂ ਪ੍ਰਭੂ-ਪਾਤਿਸ਼ਾਹ ਮਿਲ ਪੈਂਦਾ ਹੈ ਤਦੋਂ ਜਨਮ ਮਰਨ ਦੇ ਗੇੜ ਦਾ ਦੁੱਖ ਕੱਟਿਆ ਜਾਂਦਾ ਹੈ ।੧।

ਹੇ ਭਾਈ ! (ਮੇਰਾ) ਪ੍ਰਭੂ (-ਪਾਤਿਸ਼ਾਹ) ਸੋਹਣਾ ਹੈ ਸੁਚੱਜਾ ਹੈ ਸਿਆਣਾ ਹੈ, ਜਦੋਂ ਉਹ ਮੈਨੂੰ ਦੀਦਾਰ ਦੇਂਦਾ ਹੈ ਮੇਰੇ ਅੰਦਰ ਜਾਨ ਪੈ ਜਾਂਦੀ ਹੈ (ਪ੍ਰਭੂ ਦਾ ਦੀਦਾਰ ਹੀ ਮੇਰੀ ਜ਼ਿੰਦਗੀ ਹੈ) ।੨।

ਹੇ ਪਿਆਰੇ ਪ੍ਰਭੂ ! ਜੇਹੜੇ ਜੀਵ ਤੈਥੋਂ ਵਿਛੁੜ ਜਾਂਦੇ ਹਨ ਉਹ (ਮਾਇਆ ਦੇ ਮੋਹ ਦਾ) ਜ਼ਹਰ ਖਾ ਕੇ ਮਨੁੱਖਾ ਜਨਮ ਵਿਚ ਆਏ ਹੋਏ ਭੀ ਆਤਮਕ ਮੌਤੇ ਮਰ ਜਾਂਦੇ ਹਨ ।੩।

(ਪਰ,) ਹੇ ਪਿਆਰੇ ਜੀਵ ! (ਜੀਵਾਂ ਦੇ ਕੀਹ ਵੱਸ ?) ਜਿਸ ਜੀਵ ਨੂੰ ਤੂੰ ਆਪ (ਆਪਣੇ ਨਾਲ) ਮਿਲਾਂਦਾ ਹੈਂ ਉਹੀ ਤੈਨੂੰ ਮਿਲਦਾ ਹੈ । ਮੈਂ ਉਸ (ਵਡ-ਭਾਗੀ) ਦੇ ਚਰਨੀਂ ਲੱਗਦਾ ਹਾਂ ।੪।

ਹੇ ਪਿਆਰੇ (ਪ੍ਰਭੂ) ! ਤੇਰਾ ਦਰਸਨ ਕੀਤਿਆਂ ਜੇਹੜਾ ਆਨੰਦ (ਅਨੁਭਵ ਹੁੰਦਾ ਹੈ) ਉਹ ਮੂੰਹੋਂ ਦੱਸਿਆ ਨਹੀਂ ਜਾ ਸਕਦਾ ।੫।

ਹੇ ਪਿਆਰੇ ! ਜਿਸ ਨੇ ਸਦਾ-ਥਿਰ ਪ੍ਰਭੂ ਨਾਲ ਪੱਕਾ ਪਿਆਰ ਪਾ ਲਿਆ, ਉਸ ਦਾ ਉਹ ਪਿਆਰ ਕਦੇ ਟੁੱਟ ਨਹੀਂ ਸਕਦਾ, ਉਹ ਪਿਆਰ ਤਾਂ ਜੁਗਾਂ ਪ੍ਰਯੰਤ ਉਸ ਦੇ ਹਿਰਦੇ ਵਿਚ ਟਿਕਿਆ ਰਹਿੰਦਾ ਹੈ ।੬।

ਹੇ ਪਿਆਰੇ (ਪ੍ਰਭੂ) ! ਤੇਰਾ ਹੁਕਮ ਅਮਿੱਟ ਹੈ, ਜੀਵਾਂ ਵਾਸਤੇ ਉਹੀ ਕੰਮ ਭਲਾਈ ਵਾਲਾ ਹੈ ਜੇਹੜਾ ਤੈਨੂੰ ਚੰਗਾ ਲੱਗਦਾ ਹੈ ।੭।

ਹੇ ਨਾਨਕ ! (ਆਖ—) ਹੇ ਪਿਆਰੇ ! ਜੇਹੜੇ ਮਨੁੱਖ ਨਾਰਾਇਣ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ ਉਹ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ ਉਹ ਉਸ ਪ੍ਰੇਮ ਵਿਚ ਮਸਤ ਰਹਿੰਦੇ ਹਨ ।੮।੨।੪।

**ਪਦ ਅਰਥ** :—ਬਿਧਿ—ਢੰਗ । ਪਹਿ—ਪਾਸ । ਕਹਉ—ਕਹਉਂ, ਮੈਂ ਆਖਾਂ । ਸੁਨਾਇ—ਸੁਣਾ ਕੇ ।੧।

ਪਹਿਰਹਿ—ਪਹਿਨਦੇ ਹਨ । ਖਾਇ—ਖਾਂਦਾ ਹੈ ।੨।

ਆਗਿਆ—ਹੁਕਮ । ਜਾਇ—ਥਾਂ ।੩।

ਕਰੀ—ਕਰੀਂ, ਮੈਂ ਕਰਦਾ ਹਾਂ । ਅਵਰੁ—ਹੋਰ ।੪।

ਰੈਣਿ—ਰਾਤ । ਸੁਹਾਵਣੇ—ਸੋਹਣੇ, ਸੁਖਦਾਈ । ਜਿਤੁ—ਜਿਸ ਵਿਚ ।੫।

ਸਾਈ—ਉਹੀ । ਧੁਰਿ—ਧੁਰ ਤੋਂ । ਮਸਤਕਿ—ਮੱਥੇ ਉਤੇ । ਲਿਖਾਇ—ਲਿਖਾ ਕੇ ।੬।

ਏਕੋ ਆਪਿ—ਪਰਮਾਤਮਾ ਇਕ ਆਪ ਹੀ । ਘਟਿ ਘਟਿ—ਹਰੇਕ ਘਟ ਵਿਚ ।੭।

ਕੂਪ—ਖੂਹ । ਤੇ—ਤੋਂ, ਵਿਚੋਂ । ਉਧਰਿ ਲੈ—ਬਚਾ ਲੈ ।੮।

ਅਰਥ :—ਹੇ ਪਿਆਰੇ ਪ੍ਰਭੂ ! (ਆਪਣੇ ਪੈਦਾ ਕੀਤੇ ਜੀਵਾਂ ਨੂੰ ਦਾਤਾਂ ਦੇਣ ਦੇ) ਸਾਰੇ ਤਰੀਕੇ ਤੂੰ ਆਪ ਹੀ ਜਾਣਦਾ ਹੈਂ । ਮੈਂ ਹੋਰ ਕਿਸ ਨੂੰ ਸੁਣਾ ਕੇ ਆਖਾਂ ? ।੧।

ਹੇ ਪ੍ਰਭੂ ! ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਤੂੰ ਆਪ ਹੀ ਹੈਂ । (ਸਾਰੇ ਜੀਵ ਤੇਰੇ ਦਿੱਤੇ ਬਸਤ੍ਰ ਪਹਿਨਦੇ ਹਨ, (ਹਰੇਕ ਜੀਵ ਤੇਰਾ ਦਿੱਤਾ ਅੰਨ) ਖਾਂਦਾ ਹੈ ।੨।

ਹੇ ਪਿਆਰੇ ਪ੍ਰਭੂ ! ਤੇਰੇ ਹੁਕਮ ਵਿਚ ਹੀ (ਜੀਵ ਨੂੰ) ਕਦੇ ਸੁਖ ਮਿਲਦਾ ਹੈ ਕਦੇ ਦੁੱਖ । (ਤੈਥੋਂ ਬਿਨਾ ਜੀਵ ਵਾਸਤੇ) ਕੋਈ ਹੋਰ (ਆਸਰੇ ਦੀ) ਥਾਂ ਨਹੀਂ ਹੈ ।੩।

ਹੇ ਪਿਆਰੇ ਪ੍ਰਭੂ ! ਮੈਂ ਉਹੀ ਕੁਝ ਕਰ ਸਕਦਾ ਹਾਂ ਜੋ ਤੂੰ ਮੈਥੋਂ ਕਰਾਂਦਾ ਹੈਂ (ਤੈਥੋਂ ਆਕੀ ਹੋ ਕੇ) ਹੋਰ ਕੁਝ ਭੀ ਕੀਤਾ ਨਹੀਂ ਜਾ ਸਕਦਾ ।੪।

ਹੇ ਪਿਆਰੇ ਹਰੀ ! ਉਹ ਹਰੇਕ ਦਿਨ ਰਾਤ ਸਾਰੇ ਸੋਹਣੇ ਲੱਗਦੇ ਹਨ ਜਦੋਂ ਤੇਰਾ ਨਾਮ ਸਿਮਰਿਆ ਜਾਂਦਾ ਹੈ ।੫।

ਹੇ ਪਿਆਰੇ ਪ੍ਰਭੂ ! ਤੇਰੀ ਧੁਰ ਦਰਗਾਹ ਤੋਂ (ਆਪ ਆਪਣੇ) ਮੱਥੇ (ਕਰਮਾਂ ਦਾ ਜੇਹੜਾ) ਲੇਖਾ ਲਿਖਾ ਕੇ (ਅਸੀ ਜੀਵ ਆਏ ਹਾਂ, ਉਸ ਲੇਖ ਅਨੁਸਾਰ) ਉਹੀ ਕੰਮ (ਅਸੀਂ ਜੀਵ) ਕਰ ਸਕਦੇ ਹਾਂ ।੬।

ਹੇ ਪਿਆਰੇ ਪ੍ਰਭੂ ! ਤੂੰ ਇਕ ਆਪ ਹੀ (ਸਾਰੇ ਜਗਤ ਵਿਚ) ਮੌਜੂਦ ਹੈਂ, ਹਰੇਕ ਸਰੀਰ ਵਿਚ ਤੂੰ ਆਪ ਹੀ ਟਿਕਿਆ ਹੋਇਆ ਹੈਂ ।੭।

ਹੇ ਨਾਨਕ ! (ਆਖ—) ਹੇ ਹਰੀ ! ਮੈਂ ਤੇਰੀ ਸਰਨ ਆਇਆ ਹਾਂ ਮੈਨੂੰ (ਮਾਇਆ ਦੇ ਮੋਹ-ਭਰੇ) ਸੰਸਾਰ-ਖੂਹ ਵਿਚੋਂ ਕੱਢ ਲੈ ।੮।੩।੨੨।੧੫।੨।੪੨।

. . . . ਬਿਰਹੜੇ — — ੩
ਅਸਟਪਦੀਆ ਮ: ੧ — ੨੨
ਅਸਟਪਦੀਆ ਮ: ੩ — ੧੫
ਅਸਟਪਦੀਆ ਮ: ੫ — ੨
. . . . . . . . . . . . ——
. . . . ਜੋੜ . . . . . .੪੨

ੴ ਸਤਿਗੁਰ ਪ੍ਰਸਾਦਿ ॥

## ਰਾਗੁ ਆਸਾ ਮਹਲਾ ੧ ਪਟੀ ਲਿਖੀ

**ਸਸੈ ਸੋਇ ਸ੍ਰਿਸਟਿ ਜਿਨਿ ਸਾਜੀ, ਸਭਨਾ ਸਾਹਿਬੁ ਏਕੁ ਭਇਆ ॥ ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ, ਆਇਆ ਤਿਨ੍ ਕਾ ਸਫਲੁ ਭਇਆ ॥੧॥ {ਪੰਨਾ ੪੩੨}**

**ਪਦ ਅਰਥ** :—ਸੋਇ—ਉਹੀ ਪ੍ਰਭੂ । ਜਿਨਿ—ਜਿਸ ਪ੍ਰਭੂ ਨੇ । ਸਾਹਿਬੁ—ਮਾਲਕ ।

**ਅਰਥ** :—ਉਹੀ ਇਕ ਪ੍ਰਭੂ ਸਭ ਜੀਵਾਂ ਦਾ ਮਾਲਕ ਹੈ ਜਿਸ ਨੇ ਇਹ ਜਗਤ-ਰਚਨਾ ਕੀਤੀ ਹੈ । ਜੇਹੜੇ ਬੰਦੇ ਉਸ ਪ੍ਰਭੂ ਨੂੰ ਸਦਾ ਸਿਮਰਦੇ ਰਹੇ, ਜਿਨ੍ਹਾਂ ਦਾ ਮਨ (ਉਸ ਦੇ ਚਰਨਾਂ ਵਿਚ) ਜੁੜਿਆ ਰਿਹਾ, ਉਹਨਾਂ ਦਾ ਜਗਤ ਵਿਚ ਆਉਣਾ ਸਫਲ ਹੋ ਗਿਆ (ਭਾਵ, ਉਹਨਾਂ ਜਗਤ ਵਿਚ ਜਨਮ ਲੈ ਕੇ ਮਨੁੱਖਾ ਜਨਮ ਦਾ ਅਸਲ ਮਨੋਰਥ ਹਾਸਲ ਕਰ ਲਿਆ) ।੧।

**ਮਨ ਕਾਹੇ ਭੂਲੇ ਮੂੜ ਮਨਾ ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ ਰਹਾਉ ॥ {ਪੰਨਾ ੪੩੨}**

**ਪਦ ਅਰਥ** :—ਮੂੜ—ਮੂਰਖ । ਕਾਹੇ ਭੂਲੇ—ਕਿਉਂ ਅਸਲੀ ਜੀਵਨ-ਰਾਹ ਤੋਂ ਲਾਂਭੇ ਜਾ ਰਿਹਾ ਹੈਂ ? ਬੀਰਾ—ਹੇ ਵੀਰ ! ਤਉ—ਤਦੋਂ । ਪੜਿਆ—ਵਿਦਵਾਨ ।

**ਅਰਥ** :—ਹੇ (ਮੇਰੇ) ਮਨ ! ਹੇ ਮੂਰਖ ਮਨ ! ਅਸਲ ਜੀਵਨ-ਰਾਹ ਤੋਂ ਕਿਉਂ, ਲਾਂਭੇ ਜਾ ਰਿਹਾ ਹੈਂ ? ਹੇ ਵੀਰ ! ਜਦੋਂ ਤੂੰ ਆਪਣੇ ਕੀਤੇ ਕਰਮਾਂ ਦਾ ਹਿਸਾਬ ਦੇਵੇਂਗਾ (ਤੇ ਹਿਸਾਬ ਵਿਚ ਸੁਰਖ਼ਰੂ ਮੰਨਿਆ ਜਾਵੇਂਗਾ) ਤਦੋਂ ਹੀ ਤੂੰ ਪੜ੍ਹਿਆ ਹੋਇਆ (ਵਿਦਵਾਨ) ਸਮਝਿਆ ਜਾ ਸਕੇਂਗਾ ।੧।ਰਹਾਉ।

**ਨੋਟ** :—ਲਫ਼ਜ਼ 'ਰਹਾਉ' ਦਾ ਅਰਥ ਹੈ 'ਠਹਰ ਜਾਉ' । ਇਸ ਸਾਰੀ ਬਾਣੀ ਦਾ ਕੇਂਦਰੀ-ਭਾਵ ਇਹਨਾਂ ਦੋ ਤੁਕਾਂ ਵਿਚ ਹੈ ।

ਭਾਵ, ਪੜ੍ਹ ਕੇ ਵਿਦਵਾਨ ਹੋ ਜਾਣਾ ਜ਼ਿੰਦਗੀ ਦਾ ਅਸਲੀ ਮਨੋਰਥ ਨਹੀਂ ਹੈ ਉਹੀ ਮਨੁੱਖ ਕਾਮਯਾਬ ਜੀਵਨ ਵਾਲਾ ਕਿਹਾ ਜਾ ਸਕਦਾ ਹੈ ਜਿਸ ਦੇ ਅਮਲ ਚੰਗੇ ਹਨ ।

**ਈਵੜੀ ਆਦਿ ਪੁਰਖੁ ਹੈ ਦਾਤਾ, ਆਪੇ ਸਚਾ ਸੋਈ ॥ ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ, ਤਿਸੁ ਸਿਰਿ ਲੇਖੁ ਨ ਹੋਈ ॥੨॥ {ਪੰਨਾ ੪੩੨}**

**ਪਦ ਅਰਥ** :—ਆਦਿ—ਸਭ ਦਾ ਮੁੱਢ । ਪੁਰਖੁ—ਵਿਆਪਕ ਹਰੀ । ਸਚਾ—ਸਦਾ-ਥਿਰ ਰਹਿਣ ਵਾਲਾ । ਏਨ੍ਹਾ ਅਖਰਾ ਮਹਿ—ਇਹਨਾਂ ਅੱਖਰਾਂ ਦੀ ਰਾਹੀਂ ਪੜ੍ਹ ਕੇ ਹਾਸਲ ਕੀਤੀ ਵਿੱਦਿਆ ਦੁਆਰਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਤਿਸੁ ਸਿਰਿ—ਉਸ ਦੇ ਸਿਰ ਉਤੇ । ਲੇਖੁ—ਹਿਸਾਬ, ਲੇਖਾ, ਕਰਜ਼ਾ । ਸੋਈ—ਉਹ ਪ੍ਰਭੂ ।

**ਅਰਥ** :—ਜੇਹੜਾ ਵਿਆਪਕ ਪ੍ਰਭੂ ਸਾਰੀ ਰਚਨਾ ਦਾ ਮੂਲ ਹੈ ਜੋ ਸਭ ਜੀਵਾਂ ਨੂੰ ਰਿਜ਼ਕ ਦੇਣ ਵਾਲਾ ਹੈ, ਉਹ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ । (ਵਿਦਵਾਨ ਉਹੀ ਮਨੁੱਖ ਹੈ) ਜੋ ਗੁਰੂ ਦੀ ਸਰਨ ਪੈ ਕੇ ਆਪਣੀ ਵਿੱਦਿਆ ਦੀ ਰਾਹੀਂ ਉਸ (ਪ੍ਰਭੂ ਦੇ ਅਸਲੇ) ਨੂੰ ਸਮਝ ਲੈਂਦਾ ਹੈ (ਤੇ ਫਿਰ ਜੀਵਨ-ਰਾਹ ਤੋਂ ਲਾਂਭੇ ਨਹੀਂ ਜਾਂਦਾ) । ਉਸ ਮਨੁੱਖ ਦੇ ਸਿਰ ਉਤੇ (ਵਿਕਾਰਾਂ ਦਾ ਕੋਈ) ਕਰਜ਼ਾ ਇਕੱਠਾ ਨਹੀਂ ਹੁੰਦਾ ।੨।

**ਊੜੈ ਉਪਮਾ ਤਾ ਕੀ ਕੀਜੈ, ਜਾ ਕਾ ਅੰਤੁ ਨ ਪਾਇਆ ॥ ਸੇਵਾ ਕਰਹਿ ਸੇਈ ਫਲੁ ਪਾਵਹਿ, ਜਿਨ੍ਹੀ ਸਚੁ ਕਮਾਇਆ ॥੩॥ {ਪੰਨਾ ੪੩੨}**

**ਪਦ ਅਰਥ** :—ਉਪਮਾ—ਵਡਿਆਈ । ਸੇਈ—ਉਹੀ ਬੰਦੇ । ਸਚੁ ਕਮਾਇਆ—ਉਹ ਕਮਾਈ ਕੀਤੀ ਜੋ ਸਦਾ ਨਾਲ ਨਿਭ ਸਕੇ ।

**ਅਰਥ** :—ਜਿਸ ਪਰਮਾਤਮਾ ਦੇ ਗੁਣਾਂ ਦਾ ਅਖ਼ੀਰਲਾ ਬੰਨਾ ਲੱਭ ਨਹੀਂ ਸਕੀਦਾ, (ਮਨੁੱਖਾ ਜਨਮ ਪਾ ਕੇ) ਉਸ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ (ਇਹ ਇਕ ਕਮਾਈ ਹੈ ਜੋ ਮਨੁੱਖ ਦੇ ਸਦਾ ਨਾਲ ਨਿਭ ਸਕਦੀ ਹੈ) । ਜਿਨ੍ਹਾਂ ਬੰਦਿਆਂ ਨੇ ਇਹ ਸਦਾ ਨਾਲ ਨਿਭਣ ਵਾਲੀ ਕਮਾਈ ਕੀਤੀ ਹੈ, ਜੋ (ਸਦਾ ਪ੍ਰਭੂ ਦਾ) ਸਿਮਰਨ ਕਰਦੇ ਹਨ, ਉਹੀ ਮਨੁੱਖਾ ਜੀਵਨ ਦਾ ਮਨੋਰਥ ਹਾਸਲ ਕਰਦੇ ਹਨ ।੩।

**ਙੰਙੈ ਙਿਆਨੁ ਬੂਝੈ ਜੇ ਕੋਈ, ਪੜਿਆ ਪੰਡਿਤੁ ਸੋਈ ॥ ਸਰਬ ਜੀਆ ਮਹਿ ਏਕੋ ਜਾਣੈ, ਤਾ ਹਉਮੈ ਕਹੈ ਨ ਕੋਈ ॥੪॥ {ਪੰਨਾ ੪੩੨}**

**ਪਦ ਅਰਥ** :—ਙਿਆਨੁ—ਗਿਆਨੁ, ਡੂੰਘੀ ਸਾਂਝ, ਜਾਣ-ਪਛਾਣ । ਹਉਮੈ—ਹਉ ਹਉ, ਮੈਂ ਮੈਂ, ਮੈਂ ਹੀ ਹੋਵਾਂ ਮੈਂ ਹੀ ਹੋਵਾਂ ।

**ਅਰਥ** :—ਉਹੀ ਬੰਦਾ ਪੜ੍ਹਿਆ ਹੋਇਆ ਹੈ ਉਹੀ ਪੰਡਿਤ ਹੈ, ਜੋ ਪਰਮਾਤਮਾ ਨਾਲ ਜਾਣ-ਪਛਾਣ (ਪਾਉਣੀ) ਸਮਝ ਲਏ, ਜੋ ਇਹ ਸਮਝ ਲਏ ਕਿ ਸਿਰਫ਼ ਪਰਮਾਤਮਾ ਹੀ ਸਾਰੇ ਜੀਵਾਂ ਵਿਚ ਮੌਜੂਦ ਹੈ । (ਜੇਹੜਾ ਬੰਦਾ ਇਹ ਭੇਦ ਸਮਝ ਲੈਂਦਾ ਹੈ, ਉਸ ਦੀ ਪਛਾਣ ਇਹ ਹੈ ਕਿ) ਉਹ ਫਿਰ ਇਹ ਨਹੀਂ ਆਖਦਾ ਕਿ ਮੈਂ ਹੀ ਹੋਵਾਂ (ਭਾਵ, ਉਹ ਬੰਦਾ ਸੁਆਰਥੀ ਨਹੀਂ ਰਹਿ ਸਕਦਾ) ।੪।

**ਕਕੈ ਕੇਸ ਪੁੰਡਰ ਜਬ ਹੂਏ, ਵਿਣੁ ਸਾਬੂਣੈ ਉਜਲਿਆ ॥ ਜਮ ਰਾਜੇ ਕੇ ਹੇਰੂ ਆਏ, ਮਾਇਆ ਕੈ ਸੰਗਲਿ ਬੰਧਿ ਲਇਆ ॥੫॥ {ਪੰਨਾ ੪੩੨}**

**ਪਦ ਅਰਥ** :—ਪੁੰਡਰ—ਪੁੰਡਰੀਕ, ਚਿੱਟਾ ਕੌਲ ਫੁੱਲ (ਭਾਵ, ਚਿੱਟੇ ਕੌਲ ਫੁੱਲ ਵਰਗੇ ਚਿੱਟੇ) । ਉਜਲਿਆ—ਚਿੱਟੇ । ਹੇਰੂ—ਤੱਕਣ ਵਾਲੇ, ਤੱਕ ਰੱਖਣ ਵਾਲੇ । ਸੰਗਲਿ—ਸੰਗਲ ਨੇ ।

**ਅਰਥ** :—(ਪਰ ਇਹ ਕਾਹਦੀ ਪੰਡਿਤਾਈ ਹੈ ਕਿ) ਜਦੋਂ (ਉਧਰ ਤਾਂ) ਸਿਰ ਦੇ ਕੇਸ ਚਿੱਟੇ ਕੌਲ ਫੁੱਲ ਵਰਗੇ ਹੋ ਜਾਣ, ਸਾਬਣ ਵਰਤਣ ਤੋਂ ਬਿਨਾ ਹੀ ਸੁਫ਼ੈਦ ਹੋ ਜਾਣ, (ਸਿਰ ਉਤੇ ਇਹ ਚਿੱਟੇ ਕੇਸ) ਜਮਰਾਜ ਦੇ ਭੇਜੇ ਹੋਏ (ਮੌਤ ਦਾ ਵੇਲਾ) ਤੱਕਣ ਵਾਲੇ (ਦੂਤ) ਆ ਖਲੋਣ, ਤੇ ਇਧਰ ਅਜੇ ਭੀ ਇਸ ਨੂੰ ਮਾਇਆ ਦੇ (ਮੋਹ ਦੇ) ਸੰਗਲ ਨੇ ਬੰਨ੍ਹ ਰੱਖਿਆ ਹੋਵੇ ? (ਇਹ ਪੜ੍ਹੇ ਹੋਏ ਦਾ ਰਵਈਆ ਨਹੀਂ, ਇਹ ਤਾਂ ਮੂਰਖ ਦਾ ਰਵਈਆ ਹੈ) ।੫।

**ਖਖੈ ਖੁੰਦਕਾਰੁ ਸਾਹ ਆਲਮੁ, ਕਰਿ ਖਰੀਦਿ ਜਿਨਿ ਖਰਚੁ ਦੀਆ ॥ ਬੰਧਨਿ ਜਾ ਕੈ ਸਭੁ ਜਗੁ ਬਾਧਿਆ, ਅਵਰੀ ਕਾ ਨਹੀ ਹੁਕਮੁ ਪਇਆ ॥੬॥ {ਪੰਨਾ ੪੩੨}**

**ਪਦ ਅਰਥ** :—ਖੁੰਦਕਾਰੁ—ਖ਼ੁਦਾਵੰਦ ਗਾਰ, ਖ਼ੁਦਾ, ਪਰਮਾਤਮਾ {ਨੋਟ :—ਇਹ ਲਫ਼ਜ਼ ਗੁਰੂ ਗ੍ਰੰਥ ਸਾਹਿਬ ਵਿਚ ਦੋ ਵਾਰੀ ਆਇਆ ਹੈ । ਨਾਮਦੇਵ ਜੀ ਨੇ ਭੀ ਤਿਲੰਗ ਰਾਗ ਦੇ ਸ਼ਬਦ ਵਿਚ ਵਰਤਿਆ ਹੈ—ਮੈਂ ਅੰਧੁਲੇ ਕੀ ਟੇਕ, ਤੇਰਾ ਨਾਮੁ ਖੁੰਦਕਾਰਾ} । ਸਾਹ ਆਲਮੁ—ਦੁਨੀਆ ਦਾ ਪਾਤਿਸ਼ਾਹ । ਕਰਿ ਖਰੀਦਿ—ਖ਼ਰੀਦਾਰੀ ਕਰ, ਵਣਜ ਕਰ । ਜਿਨਿ—ਜਿਸ (ਖੁੰਦਕਾਰ) ਨੇ । ਬੰਧਨਿ ਜਾ ਕੈ—ਜਿਸਦੀ ਮਰਯਾਦਾ ਵਿਚ । ਨਹੀ ਪਇਆ—ਨਹੀਂ ਚੱਲ ਸਕਦਾ ।

**ਅਰਥ** :—ਜੋ ਖ਼ੁਦਾ ਸਾਰੀ ਦੁਨੀਆ ਦਾ ਪਾਤਿਸ਼ਾਹ ਹੈ; ਜਿਸ ਦੇ ਹੁਕਮ ਵਿਚ ਸਾਰਾ ਜਗਤ ਨੱਥਿਆ ਹੋਇਆ ਹੈ ਤੇ (ਜਿਸ ਤੋਂ ਬਿਨਾ) ਕਿਸੇ ਹੋਰ ਦਾ ਹੁਕਮ ਨਹੀਂ ਚੱਲ ਸਕਦਾ, ਤੇ (ਸਾਰੇ ਜਗਤ ਨੂੰ) ਰੋਜ਼ੀ ਅਪੜਾਈ ਹੋਈ ਹੈ, (ਹੇ ਭਾਈ ! ਜੇ ਤੂੰ ਸਚਮੁੱਚ ਪੰਡਿਤ ਹੈਂ, ਤਾਂ) ਉਸੇ ਦੀ ਸਿਫ਼ਤਿ-ਸਾਲਾਹ ਦਾ ਸੌਦਾ ਵਿਹਾਝ ।੬।

**ਗਗੈ ਗੋਇ ਗਾਇ ਜਿਨਿ ਛੋਡੀ, ਗਲੀ ਗੋਬਿਦੁ ਗਰਬਿ ਭਇਆ ॥ ਘੜਿ ਭਾਂਡੇ ਜਿਨਿ ਆਵੀ ਸਾਜੀ, ਚਾੜਣ ਵਾਹੈ ਤਈ ਕੀਆ ॥੭॥ {ਪੰਨਾ ੪੩੨}**

**ਪਦ ਅਰਥ** :—ਅਨਵੈ :—ਜਿਨਿ ਗੋਇ ਗਾਇ ਛੋਡੀ, ਜਿਨਿ ਘੜਿ ਭਾਂਡੇ ਆਵੀ ਸਾਜੀ (ਉਸ ਨੇ) ਚਾੜਨ ਵਾਹੈ ਤਈ ਕੀਆ (ਉਸ ਜੀਵ ਲਈ ਜੇ) ਗਲੀ ਗੋਬਿਦੁ ਗਰਬਿ ਭਇਆ ।

ਛੋਡੀ—ਨੋਟ :—ਗੁਰੂ ਨਾਨਕ ਦੇਵ ਜੀ ਨੇ ਇਹ ਲਫ਼ਜ਼ ਕਿਸ ਅਰਥ ਵਿਚ ਵਰਤਿਆ ਹੈ ਇਹ ਸਮਝਣ ਲਈ ਉਹਨਾਂ ਦੀ ਹੀ ਬਾਣੀ ਵਿਚੋਂ ਪ੍ਰਮਾਣ :—

ਧਧੈ ਧਾਰਿ ਕਲਾ ਜਿਨਿ ਛੋਡੀ—ਬੰਦ ਨੰ: ੨੨

ਲਲੈ ਲਾਇ ਧੰਧੈ ਜਿਨਿ ਛੋਡੀ—ਬੰਦ ਨੰ: ੩੧

ਆਇੜੈ ਆਪਿ ਕਰੇ ਜਿਨਿ ਛੋਡੀ—ਬੰਦ ਨੰ: ੩੫

ਧੁਰਿ ਛੋਡੀ ਤਿਨੈ ਪਾਇ—ਆਸਾ ਦੀ ਵਾਰ ਪਉੜੀ ੨੪

ਚਖਿ ਛੋਡੀ ਸਹਸਾ ਨਹੀ ਕੋਇ—ਬਿਲਾਵਲ ਪੰਨਾ ੭੯੬

ਧੁਰਿ ਤੈ ਛੋਡੀ ਕੀਮਤਿ ਪਾਇ—ਰਾਮਕਲੀ ਪੰਨਾ ੯੨੯

ਦੁਰਮਤਿ ਪਰਹਰਿ ਛਾਡੀ ਢੋਲਿ—ਓਅੰਕਾਰ ਪੰਨਾ ੯੩੩

ਭ੍ਰਾਤਿ ਤਜਿ ਛੋਡਿ—ਮਾਰੂ ਪੰਨਾ ੯੯੧

ਧਾਰਿ ਛੋਡੀ—ਧਾਰੀ

ਲਾਇ ਛੋਡੀ—ਲਾਈ

ਕਰੇ ਛੋਡੀ—ਕਰੀ, ਕੀਤੀ

ਪਾਇ ਛੋਡੀ—ਪਾਈ

ਚਖਿ ਛੋਡੀ—ਚੱਖੀ

ਪਾਇ ਛੋਡੀ—ਪਾਈ

ਪਰਹਰਿ ਛਾਡੀ—ਪਰਹਰੀ

ਤਜਿ ਛੋਡੀ—ਤਜੀ

ਇਸੇ ਤਰ੍ਹਾਂ :—

ਗੋਇ ਗਾਇ ਛੋਡੀ—ਗੋਈ ਗਾਈ, (ਮਿੱਟੀ) ਗੋਈ ਗਾਈ ਹੈ, ਜਿਵੇਂ ਘੁਮਿਆਰ ਭਾਂਡੇ ਘੜਨ ਤੋਂ ਪਹਿਲਾਂ ਮਿੱਟੀ ਗੋਂਦਾ ਹੈ, ਤਿਵੇਂ ਪ੍ਰਭੂ ਨੇ, "ਦੁਯੀ ਕੁਦਰਤਿ ਸਾਜੀਐ" ।

ਘੜਿ—ਘੜ ਕੇ । ਘੜਿ ਭਾਂਡੇ—ਭਾਂਡੇ ਘੜ ਕੇ, ਜੀਵ ਪੈਦਾ ਕਰ ਕੇ । ਆਵੀ—ਸੰਸਾਰ । ਚਾੜਨ ਵਾਹੈ—ਆਵੀ ਵਿਚ ਭਾਂਡੇ ਚਾੜ੍ਹਨੇ ਤੇ ਲਾਹੁਣੇ, ਜਨਮ ਮਰਨ । ਤਈ—ਤਿਆਰ । ਗਲੀ—ਨਿਰੀਆਂ ਗੱਲਾਂ ਨਾਲ । ਗਰਬਿ—ਗਰਬੀ, ਅਹੰਕਾਰੀ । ਗਰਬ—ਅਹੰਕਾਰ ।

**ਅਰਥ** :—ਜਿਸ (ਗੋਬਿੰਦ) ਨੇ (ਇਹ ਸਾਰੀ) ਕੁਦਰਤਿ (ਆਪ ਹੀ) ਰਚੀ ਹੈ, (ਕੁਦਰਤਿ ਰਚ ਕੇ) ਜਿਸ (ਗੋਬਿੰਦ) ਨੇ ਜੀਵ-ਭਾਂਡੇ ਬਣਾ ਕੇ ਸੰਸਾਰ-ਰੂਪੀ ਆਵੀ ਤਿਆਰ ਕੀਤੀ ਹੈ, ਉਸ ਗੋਬਿੰਦ ਨੂੰ ਜਿਹੜਾ (ਆਪਣੇ ਆਪ ਨੂੰ ਪੜ੍ਹਿਆ ਹੋਇਆ ਪੰਡਿਤ ਸਮਝਣ ਵਾਲਾ) ਮਨੁੱਖ ਨਿਰੀਆਂ (ਵਿਦਵਤਾ ਦੀਆਂ) ਗੱਲਾਂ ਨਾਲ (ਸਮਝ ਚੁਕਿਆ ਫ਼ਰਜ਼ ਕਰ ਕੇ) ਅਹੰਕਾਰੀ ਬਣਦਾ ਹੈ ਉਸ (ਅਖੌਤੀ ਪੰਡਿਤ) ਵਾਸਤੇ ਉਸ ਗੋਬਿੰਦ ਨੇ ਜਨਮ ਮਰਨ (ਦਾ ਗੇੜ) ਤਿਆਰ ਕੀਤਾ ਹੋਇਆ ਹੈ ।੭।

**ਘਘੈ ਘਾਲ ਸੇਵਕੁ ਜੇ ਘਾਲੈ, ਸਬਦਿ ਗੁਰੂ ਕੈ ਲਾਗਿ ਰਹੈ ॥ ਬੁਰਾ ਭਲਾ ਜੇ ਸਮ ਕਰਿ ਜਾਣੈ, ਇਨ ਬਿਧਿ ਸਾਹਿਬੁ ਰਮਤੁ ਰਹੈ ॥੮॥ {ਪੰਨਾ ੪੩੨}**

**ਪਦ ਅਰਥ** :—ਘਾਲ ਘਾਲੈ—ਕਰੜੀ ਮਿਹਨਤ ਕਰੇ । ਸਬਦਿ—ਸ਼ਬਦ ਵਿਚ । ਲਾਗਿ ਰਹੈ—ਜੁੜਿਆ ਰਹੇ, ਆਪਣੀ ਸੁਰਤਿ ਟਿਕਾਈ ਰੱਖੇ । ਬੁਰਾ ਭਲਾ—ਦੁਖ ਸੁਖ, ਕਿਸੇ ਵਲੋਂ ਮੰਦਾ ਸਲੂਕ ਜਾਂ ਚੰਗਾ ਸਲੂਕ । ਸਮ—ਬਰਾਬਰ, ਇਕੋ ਜਿਹਾ । ਇਨ ਬਿਧਿ—ਇਸ ਤਰੀਕੇ ਨਾਲ । ਰਮਤੁ ਰਹੈ—ਸਿਮਰਦਾ ਰਹਿੰਦਾ ਹੈ, ਸਿਮਰ ਸਕਦਾ ਹੈ ।

**ਅਰਥ** :—(ਹੇ ਮਨ ! ਵਿੱਦਿਆ ਦਾ ਮਾਣ ਕਰਨ ਦੇ ਥਾਂ) ਜੇ ਮਨੁੱਖ ਸੇਵਕ (-ਸੁਭਾਉ) ਬਣ ਕੇ (ਸੇਵਕਾਂ ਵਾਲੀ) ਕਰੜੀ ਮੇਹਨਤ ਕਰੇ, ਜੇ ਆਪਣੀ ਸੁਰਤਿ ਗੁਰੂ ਦੇ ਸ਼ਬਦ ਵਿਚ ਜੋੜੀ ਰੱਖੇ (ਆਪਣੀ ਵਿੱਦਿਆ ਦਾ

ਆਸਰਾ ਲੈਣ ਦੇ ਥਾਂ ਗੁਰੂ ਦੇ ਸ਼ਬਦ ਵਿਚ ਭਰੋਸਾ ਬਣਾਏ), ਜੇ (ਵਾਪਰਦੇ) ਦੁਖ ਸੁਖ ਨੂੰ ਇਕੋ ਜੇਹਾ ਜਾਣੇ, (ਬੱਸ !) ਇਹੀ ਤਰੀਕਾ ਹੈ ਜਿਸ ਨਾਲ ਪ੍ਰਭੂ ਨੂੰ (ਸਹੀ ਸ਼ਕਲ ਵਿਚ) ਸਿਮਰ ਸਕਦਾ ਹੈ ।੮।

**ਚਚੈ ਚਾਰਿ ਵੇਦ ਜਿਨਿ ਸਾਜੇ, ਚਾਰੇ ਖਾਣੀ ਚਾਰਿ ਜੁਗਾ ॥ ਜੁਗੁ ਜੁਗੁ ਜੋਗੀ ਖਾਣੀ ਭੋਗੀ, ਪੜਿਆ ਪੰਡਿਤੁ ਆਪਿ ਥੀਆ ॥੯॥ {ਪੰਨਾ ੪੩੨}**

**ਪਦ ਅਰਥ** :—ਜਿਨਿ—ਜਿਸ ਪ੍ਰਭੂ ਨੇ । ਚਾਰੇ—ਚਾਰ ਹੀ । ਖਾਣੀ—ਉਤਪੱਤੀ ਦਾ ਵਸੀਲਾ : ਅੰਡਜ, ਜੇਰਜ, ਸੇਤਜ, ਉਤਭੁਜ । ਜੋਗੀ—ਨਿਰਲੇਪ । ਭੋਗੀ—ਭੋਗਣ ਵਾਲਾ, ਪਦਾਰਥਾਂ ਨੂੰ ਵਰਤਣ ਵਾਲਾ ।

**ਅਰਥ** :—ਜਿਸ ਪਰਮਾਤਮਾ ਨੇ (ਅੰਡਜ ਜੇਰਜ ਸੇਤਜ ਉਤਭੁਜ) ਚੌਹਾਂ ਹੀ ਖਾਣੀਆਂ ਦੇ ਜੀਵ ਆਪ ਹੀ ਪੈਦਾ ਕੀਤੇ ਹਨ ਜਿਸ ਪ੍ਰਭੂ ਨੇ (ਜਗਤ-ਰਚਨਾ ਕਰ ਕੇ, ਸੂਰਜ ਚੰਦ ਆਦਿਕ ਬਣਾ ਕੇ, ਸਮੇ ਦੀ ਹੋਂਦ ਕਰ ਕੇ) ਚਾਰੇ ਜੁਗ ਆਪ ਹੀ ਬਣਾਏ ਹਨ, ਜਿਸ ਪ੍ਰਭੂ ਨੇ (ਆਪਣੇ ਪੈਦਾ ਕੀਤੇ ਰਿਸ਼ੀਆਂ ਦੀ ਰਾਹੀਂ) ਚਾਰ ਵੇਦ ਰਚੇ ਹਨ, ਜੋ ਹਰੇਕ ਜੁਗ ਵਿਚ ਮੌਜੂਦ ਹੈ, ਜੋ ਚੌਹਾਂ ਖਾਣੀਆਂ ਦੇ ਜੀਵਾਂ ਵਿਚ ਵਿਆਪਕ ਹੋ ਕੇ ਆਪੇ ਰਚੇ ਸਾਰੇ ਪਦਾਰਥ ਆਪ ਹੀ ਭੋਗ ਰਿਹਾ ਹੈ, ਫਿਰ ਨਿਰਲੇਪ ਭੀ ਹੈ, ਉਹ ਆਪ ਹੀ (ਵਿੱਦਿਆ ਦੀ ਉਤਪੱਤੀ ਦਾ ਮੂਲ ਹੈ, ਤੇ) ਪੜ੍ਹਿਆ ਹੋਇਆ ਹੈ, ਆਪ ਹੀ ਪੰਡਿਤ ਹੈ (ਹੇ ਮਨ ! ਸਭ ਜੀਵਾਂ ਨੂੰ ਪੈਦਾ ਕਰਨ ਵਾਲਾ ਭੀ ਪ੍ਰਭੂ ਆਪ ਹੀ ਹੈ, ਵਿੱਦਿਆ ਦਾ ਗੁਣ ਭੀ ਪੈਦਾ ਕਰਨ ਵਾਲਾ ਉਹ ਆਪ ਹੀ ਹੈ, ਫਿਰ ਜੇ ਤੂੰ ਪੜ੍ਹ ਗਿਆ ਹੈਂ, ਤਾਂ ਇਸ ਵਿਚ ਭੀ ਮਾਣ ਕਾਹਦਾ ? ਇਹ ਵਿੱਦਿਆ ਉਸੇ ਦੀ ਦਾਤਿ ਹੈ, ਨਿਮ੍ਰਤਾ-ਭਾਵ ਵਿਚ ਰਹਿ ਕੇ ਉਸ ਨੂੰ ਚੇਤੇ ਰੱਖ) ।੯।

**ਛਛੈ ਛਾਇਆ ਵਰਤੀ ਸਭ ਅੰਤਰਿ, ਤੇਰਾ ਕੀਆ ਭਰਮੁ ਹੋਆ ॥ ਭਰਮੁ ਉਪਾਇ ਭੁਲਾਈਅਨੁ ਆਪੇ, ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥੧੦॥ {ਪੰਨਾ ੪੩੩}**

**ਪਦ ਅਰਥ** :—ਛਾਇਆ—ਛਾਂ, ਅਵਿੱਦਿਆ । ਅੰਤਰਿ—ਵਿਚ । ਭਰਮੁ—ਭਟਕਣਾ, ਭੁਲੇਖਾ । ਭੁਲਾਈਅਨੁ—ਉਸ ਨੇ ਭੁਲਾਈ ਹੈ, ਉਸ ਨੇ ਕੁਰਾਹੇ ਪਾਈ ਹੈ । ਕਰਮੁ—ਬਖ਼ਸ਼ਸ਼ ।

**ਅਰਥ** :—(ਹੇ ਪ੍ਰਭੂ ! ਜੀਵ ਭੀ ਕੀਹ ਕਰੇ ? ਤੇਰੀ ਹੀ ਪੈਦਾ ਕੀਤੀ ਹੋਈ) ਅਵਿੱਦਿਆ ਸਭ ਜੀਵਾਂ ਦੇ ਅੰਦਰ ਪ੍ਰਬਲ ਹੋ ਰਹੀ ਹੈ, (ਜੀਵਾਂ ਦੇ ਮਨ ਦੀ) ਭਟਕਣਾ ਤੇਰੀ ਹੀ ਬਣਾਈ ਹੋਈ ਹੈ ।

(ਹੇ ਮਨ !) ਪ੍ਰਭੂ ਨੇ ਆਪ ਹੀ ਭਟਕਣਾ ਪੈਦਾ ਕਰ ਕੇ ਸ੍ਰਿਸ਼ਟੀ ਨੂੰ ਕੁਰਾਹੇ ਪਾਇਆ ਹੋਇਆ ਹੈ (ਜੇ ਤੂੰ ਬਚਣਾ ਹੈ ਤਾਂ ਆਪਣੀ ਵਿੱਦਿਆ ਦਾ ਮਾਣ ਛੱਡ ਤੇ ਆਖ—) ਹੇ ਪ੍ਰਭੂ ! ਜਿਨ੍ਹਾਂ ਉਤੇ ਤੇਰੀ ਬਖ਼ਸ਼ਸ਼ ਹੁੰਦੀ ਹੈ ਉਹਨਾਂ ਨੂੰ ਗੁਰੂ ਮਿਲ ਪੈਂਦਾ ਹੈ (ਮੇਰੇ ਉਤੇ ਭੀ ਮੇਹਰ ਕਰ ਕੇ ਗੁਰੂ ਮਿਲਾ) ।੧੦।

**ਜਜੈ ਜਾਨੁ ਮੰਗਤ ਜਨੁ ਜਾਚੈ, ਲਖ ਚਉਰਾਸੀਹ ਭੀਖ ਭਵਿਆ ॥ ਏਕੋ ਲੇਵੈ ਏਕੋ ਦੇਵੈ, ਅਵਰੁ ਨ ਦੂਜਾ ਮੈ ਸੁਣਿਆ ॥੧੧॥ {ਪੰਨਾ ੪੩੩}**

**ਪਦ ਅਰਥ** :—ਜਾਨੁ—ਪਛਾਣ, ਸਾਂਝ ਪਾ । ਮੰਗਤ ਜਨੁ—ਮੰਗਤਾ (ਬਣ ਕੇ) । ਜਾਚੈ—ਮੰਗਦਾ ਹੈ । ਭੀਖ—ਭਿੱਖਿਆ, ਖੈਰ, ਦਾਨ ।

**ਅਰਥ** :—(ਹੇ ਮਨ ! ਆਪਣੇ ਪੰਡਿਤ ਹੋਣ ਦਾ ਮਾਣ ਛੱਡ ਕੇ) ਉਸ ਪ੍ਰਭੂ ਨਾਲ ਸਾਂਝ ਪਾ (ਜਿਸ ਦੇ ਦਰ ਤੋਂ) ਹਰੇਕ ਜੀਵ ਮੰਗਤਾ ਬਣ ਕੇ ਦਾਨ ਮੰਗਦਾ ਹੈ । ਉਹ ਪ੍ਰਭੂ ਚੌਰਾਸੀ ਲੱਖ ਜੂਨਾਂ ਵਿਚ ਆਪ ਹੀ ਮੌਜੂਦ ਹੈ, (ਸਭ

ਜੀਵਾਂ ਵਿਚ ਵਿਆਪਕ ਹੋ ਕੇ) ਉਹ ਆਪ ਹੀ ਭਿਛਿਆ ਲੈਣ ਵਾਲਾ ਹੈ, ਤੇ ਉਹ ਆਪ ਹੀ ਦੇਂਦਾ ਹੈ । ਮੈਂ ਅਜੇ ਤਕ ਨਹੀਂ ਸੁਣਿਆ ਕਿ ਉਸ ਤੋਂ ਬਿਨਾ ਕੋਈ ਹੋਰ ਭੀ ਦਾਤਾਂ ਦੇਣ ਜੋਗਾ ਹੈ ।੧੧।

**ਝਝੈ ਝੂਰਿ ਮਰਹੁ ਕਿਆ ਪ੍ਰਾਣੀ, ਜੋ ਕਿਛੁ ਦੇਣਾ ਸੁ ਦੇ ਰਹਿਆ ॥ ਦੇ ਦੇ ਵੇਖੈ ਹੁਕਮੁ ਚਲਾਏ, ਜਿਉ ਜੀਆ ਕਾ ਰਿਜਕੁ ਪਇਆ ॥੧੨॥ {ਪੰਨਾ 433}**

**ਪਦ ਅਰਥ** :—ਪ੍ਰਾਣੀ—ਹੇ ਜੀਵ ! ਝੂਰਿ—ਝੁਰ ਝੁਰ ਕੇ, ਚਿੰਤਾ ਕਰ ਕਰ ਕੇ । ਮਰਹੁ—ਆਤਮਕ ਮੌਤ ਸਹੇੜਦੇ ਹੋ । ਵੇਖੈ—ਸੰਭਾਲ ਕਰਦਾ ਹੈ । ਪਇਆ—ਮੁਕਰਰ ਹੈ ।

**ਅਰਥ** :—ਹੇ ਪ੍ਰਾਣੀ ! (ਰੋਜ਼ੀ ਦੀ ਖ਼ਾਤਰ) ਚਿੰਤਾ ਕਰ ਕਰ ਕੇ ਕਿਉਂ ਆਤਮਕ ਮੌਤ ਸਹੇੜਦਾ ਹੈਂ ? ਜੋ ਕੁਝ ਪ੍ਰਭੂ ਨੇ ਤੈਨੂੰ ਦੇਣ ਦਾ ਫ਼ੈਸਲਾ ਕੀਤਾ ਹੋਇਆ ਹੈ, ਉਹ (ਤੇਰੇ ਚਿੰਤਾ-ਫ਼ਿਕਰ ਤੋਂ ਬਿਨਾ ਭੀ) ਆਪ ਹੀ ਦੇ ਰਿਹਾ ਹੈ । ਜਿਵੇਂ ਜਿਵੇਂ ਜੀਵਾਂ ਦਾ ਰਿਜ਼ਕ ਮੁਕਰਰ ਹੈ, ਉਹ ਸਭ ਨੂੰ ਦੇ ਰਿਹਾ ਹੈ, ਸੰਭਾਲ ਭੀ ਕਰ ਰਿਹਾ ਹੈ, ਤੇ (ਰਿਜ਼ਕ ਵੰਡਣ ਵਾਲਾ ਆਪਣਾ) ਹੁਕਮ ਵਰਤੋਂ ਵਿਚ ਲਿਆ ਰਿਹਾ ਹੈ (ਹੇ ਮਨ ! ਤੇਰਾ ਪੰਡਿਤ ਹੋਣਾ ਕਿਸ ਅਰਥ, ਜੇ ਤੈਨੂੰ ਇਤਨੀ ਭੀ ਸਮਝ ਨਹੀਂ ?) ।੧੨।

**ਞੰਞੈ ਨਦਰਿ ਕਰੇ ਜਾ ਦੇਖਾ, ਦੂਜਾ ਕੋਈ ਨਾਹੀ ॥ ਏਕੋ ਰਵਿ ਰਹਿਆ ਸਭ ਥਾਈ, ਏਕੁ ਵਸਿਆ ਮਨ ਮਾਹੀ ॥੧੩॥ {ਪੰਨਾ 433}**

**ਪਦ ਅਰਥ** :—ਨਦਰਿ ਕਰੇ—ਨਦਰਿ ਕਰਿ, ਨਜ਼ਰ ਕਰ ਕੇ, ਗਹੁ ਨਾਲ । ਜਾ—ਜਦੋਂ । ਦੇਖਾ—ਮੈਂ ਵੇਖਦਾ ਹਾਂ । ਰਵਿ ਰਹਿਆ—ਵਿਆਪਕ ਹੈ, ਮੌਜੂਦ ਹੈ ।

**ਅਰਥ** :—(ਹੇ ਮਨ ! ਚਿੰਤਾ ਫ਼ਿਕਰ ਛੱਡ, ਕਿਉਂਕਿ) ਮੈਂ ਜਦੋਂ ਭੀ ਗਹੁ ਨਾਲ ਵੇਖਦਾ ਹਾਂ, ਮੈਨੂੰ ਪ੍ਰਭੂ ਤੋਂ ਬਿਨਾ ਕੋਈ ਹੋਰ (ਕਿਤੇ ਭੀ) ਨਹੀਂ ਦਿੱਸਦਾ । ਪ੍ਰਭੂ ਆਪ ਹੀ ਹਰ ਥਾਂ ਮੌਜੂਦ ਹੈ, ਹਰੇਕ ਦੇ ਮਨ ਵਿਚ ਪ੍ਰਭੂ ਆਪ ਹੀ ਵੱਸ ਰਿਹਾ ਹੈ ।੧੩।

**ਟਟੈ ਟੰਚੁ ਕਰਹੁ ਕਿਆ ਪ੍ਰਾਣੀ, ਘੜੀ ਕਿ ਮੁਹਤਿ ਕਿ ਉਠਿ ਚਲਣਾ ॥ ਜੂਐ ਜਨਮੁ ਨ ਹਾਰਹੁ ਅਪਣਾ, ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥ {ਪੰਨਾ 433}**

**ਪਦ ਅਰਥ** :—ਟੰਚੁ—ਟੰਟਾ, ਖਲਜਗਨ, ਵਿਅਰਥ ਧੰਧਾ । ਕਿਆ—ਕਾਹਦੇ ਕਈ ? ਮੁਹਤਿ—ਮੁਹਤ ਵਿਚ, ਥੋੜੇ ਹੀ ਸਮੇ ਵਿਚ । ਉਠਿ—ਉਠ ਕੇ । ਜੂਐ—ਜੂਏ ਦੀ ਬਾਜੀ ਵਿਚ । ਭਾਜਿ—ਦੌੜ ਕੇ, ਛੇਤੀ ।

**ਅਰਥ** :—(ਪ੍ਰਭੂ ਦੀ ਯਾਦ ਭੁਲਾ ਕੇ ਨਿਰੇ ਦੁਨੀਆ ਦੇ ਕੰਮ ਹੀ ਕਰਨੇ ਵਿਅਰਥ ਧੰਧੇ ਹਨ, ਕਿਉਂਕਿ ਮੌਤ ਆਉਣ ਤੇ ਇਹਨਾਂ ਨਾਲੋਂ ਸਾਥ ਮੁੱਕ ਜਾਇਗਾ) ਹੇ ਪ੍ਰਾਣੀ ! ਵਿਅਰਥ ਧੰਧੇ ਕਰਨ ਦਾ ਕੋਈ ਲਾਭ ਨਹੀਂ ਹੈ, (ਕਿਉਂਕਿ ਇਸ ਜਗਤ ਤੋਂ) ਥੋੜੇ ਹੀ ਸਮੇ ਵਿਚ ਉਠ ਕੇ ਚਲੇ ਜਾਣਾ ਹੈ । ਹੇ ਪ੍ਰਾਣੀ ! (ਪ੍ਰਭੂ ਦੀ ਯਾਦ ਭੁਲਾ ਕੇ) ਆਪਣਾ ਮਨੁੱਖਾ ਜਨਮ ਜੂਏ ਵਿਚ ਕਿਉਂ ਹਾਰਦੇ ਹੋ ? ਹੇ ਭਾਈ ! ਤੂੰ ਛੇਤੀ ਪਰਮਾਤਮਾ ਦੀ ਸਰਨ ਪੈ ਜਾ ।੧੪।

**ਨੋਟ** :—ਜੁਆਰੀਆ ਜੂਆ ਖੇਡਦਾ ਜਦੋਂ ਹਾਰ ਜਾਂਦਾ ਹੈ ਤਾਂ ਜੂਏ-ਖ਼ਾਨੇ ਵਿਚੋਂ ਬਿਲਕੁਲ ਖ਼ਾਲੀ-ਹੱਥ ਨਿਕਲਦਾ ਹੈ । ਜੋ ਮਨੁੱਖ ਨਿਰੇ ਜਗਤ ਦੇ ਧੰਧਿਆਂ ਵਿਚ ਹੀ ਰੁੱਝਾ ਰਹਿੰਦਾ ਹੈ, ਮੌਤ ਆਉਣ ਤੇ ਧੰਧੇ ਇਥੇ ਹੀ ਰਹਿ ਜਾਂਦੇ ਹਨ, ਤੇ ਮਨੁੱਖ ਇਥੋਂ ਜੁਆਰੀਏ ਵਾਂਗ ਬਿਲਕੁਲ ਖ਼ਾਲੀ-ਹੱਥ ਚੱਲ ਪੈਂਦਾ ਹੈ ।

**ਠਠੈ ਠਾਢਿ ਵਰਤੀ ਤਿਨ ਅੰਤਰਿ, ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥ ਚਿਤੁ ਲਾਗਾ ਸੇਈ ਜਨ ਨਿਸਤਰੇ, ਤਉ ਪਰਸਾਦੀ ਸੁਖੁ ਪਾਇਆ ॥੧੫॥ {ਪੰਨਾ ੪੩੩}**

**ਪਦ ਅਰਥ** :—ਠਾਢਿ—ਠੰਡ, ਸ਼ਾਂਤੀ । ਸੇਈ—ਉਹੀ । ਨਿਸਤਰੇ—ਚੰਗੀ ਤਰ੍ਹਾਂ ਪਾਰ ਲੰਘ ਜਾਂਦੇ ਹਨ । ਤਉ ਪਰਸਾਦੀ—ਤੇਰੀ ਕਿਰਪਾ ਨਾਲ ।

**ਅਰਥ** :—ਜਿਨ੍ਹਾਂ ਮਨੁੱਖਾਂ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ ਉਹਨਾਂ ਦੇ ਮਨ ਵਿਚ ਠੰਡ-ਸ਼ਾਂਤੀ ਬਣੀ ਰਹਿੰਦੀ ਹੈ । ਹੇ ਪ੍ਰਭੂ ! ਦੁਨੀਆ ਦੇ ਖਲਜਗਨਾਂ ਵਿਚ ਸ਼ਾਂਤ-ਚਿੱਤ ਰਹਿ ਕੇ ਉਹੀ ਪਾਰ ਲੰਘਦੇ ਹਨ ਜਿਨ੍ਹਾਂ ਦਾ ਮਨ (ਤੇਰੇ ਚਰਨਾਂ ਵਿਚ) ਜੁੜਿਆ ਰਹਿੰਦਾ ਹੈ । ਤੇਰੀ ਮਿਹਰ ਨਾਲ ਉਹਨਾਂ ਨੂੰ ਆਤਮਕ ਸੁਖ ਪ੍ਰਾਪਤ ਹੋਇਆ ਰਹਿੰਦਾ ਹੈ ।੧੫।

**ਡਡੈ ਡੰਫੁ ਕਰਹੁ ਕਿਆ ਪ੍ਰਾਣੀ, ਜੋ ਕਿਛੁ ਹੋਆ ਸੁ ਸਭੁ ਚਲਣਾ ॥ ਤਿਸੈ ਸਰੇਵਹੁ ਤਾ ਸੁਖੁ ਪਾਵਹੁ, ਸਰਬ ਨਿਰੰਤਰਿ ਰਵਿ ਰਹਿਆ ॥੧੬॥ {ਪੰਨਾ ੪੩੩}**

**ਪਦ ਅਰਥ** :—ਡੰਫੁ—ਵਿਖਾਵਾ । ਨਿਰੰਤਰਿ—ਨਿਰ-ਅੰਤਰਿ, ਬਿਨਾ ਵਿੱਥ ਤੋਂ । ਅੰਤਰੁ—ਵਿੱਥ । ਸਰੇਵਹੁ—ਸਿਮਰੋ ।

**ਅਰਥ** :—ਹੇ ਜੀਵ ! ਜਗਤ ਵਿਚ ਜੋ ਕੁਝ ਪੈਦਾ ਹੋਇਆ ਹੈ ਸਭ ਇਥੋਂ ਚਲੇ ਜਾਣ ਵਾਲਾ ਹੈ (ਨਾਸਵੰਤ ਹੈ) । ਕਿਸੇ ਤਰ੍ਹਾਂ ਦਾ ਕੋਈ ਵਿਖਾਵਾ ਕਰਨ ਦਾ ਕੋਈ ਲਾਭ ਨਹੀਂ ਹੋਵੇਗਾ (ਆਤਮਕ ਸੁਖ ਵਿੱਦਿਆ ਆਦਿਕ ਦੇ ਵਿਖਾਵੇ ਵਿਚ ਨਹੀਂ ਹੈ) । ਆਤਮਕ ਆਨੰਦ ਤਦੋਂ ਹੀ ਮਿਲੇਗਾ ਜੇ ਉਸ ਪਰਮਾਤਮਾ ਦਾ ਸਿਮਰਨ ਕਰੋਗੇ ਜੋ ਸਭ ਜੀਵਾਂ ਦੇ ਅੰਦਰ ਇਕ-ਰਸ ਵਿਆਪਕ ਹੈ ।੧੬।

**ਢਢੈ ਢਾਹਿ ਉਸਾਰੈ ਆਪੇ, ਜਿਉ ਤਿਸੁ ਭਾਵੈ ਤਿਵੈ ਕਰੇ ॥ ਕਰਿ ਕਰਿ ਵੇਖੈ ਹੁਕਮੁ ਚਲਾਏ, ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥੧੭॥ {ਪੰਨਾ ੪੩੩}**

**ਪਦ ਅਰਥ** :—ਢਾਹਿ—ਢਾਹ ਕੇ, ਨਾਸ ਕਰ ਕੇ । ਉਸਾਰੈ—ਉਸਾਰਦਾ ਹੈ, ਬਣਾਂਦਾ ਹੈ, ਪੈਦਾ ਕਰਦਾ ਹੈ । ਤਿਵੈ—ਉਸੇ ਤਰ੍ਹਾਂ । ਵੇਖੈ—ਸੰਭਾਲ ਕਰਦਾ ਹੈ । ਜਾ ਕਉ—ਜਿਸ ਜੀਵ ਉਤੇ ।

**ਅਰਥ** :—ਪਰਮਾਤਮਾ ਆਪ ਹੀ ਜਗਤ-ਰਚਨਾ ਨੂੰ ਨਾਸ ਕਰਦਾ ਹੈ, ਆਪ ਹੀ ਬਣਾਂਦਾ ਹੈ, ਜਿਵੇਂ ਉਸ ਨੂੰ ਚੰਗਾ ਲੱਗਦਾ ਹੈ ਤਿਵੇਂ ਕਰਦਾ ਹੈ । ਪ੍ਰਭੂ ਜੀਵ ਪੈਦਾ ਕਰ ਕੇ (ਸਭ ਦੀ) ਸੰਭਾਲ ਕਰਦਾ ਹੈ, (ਹਰ ਥਾਂ) ਆਪਣਾ ਹੁਕਮ ਵਰਤੋਂ ਵਿਚ ਲਿਆ ਰਿਹਾ ਹੈ । (ਜੀਵ ਸਿਰਜਣਹਾਰ ਨੂੰ ਭੁਲਾ ਕੇ ਨਾਸਵੰਤ ਸੰਸਾਰ ਵਿਚ ਮਗਨ ਰਹਿੰਦਾ ਹੈ, ਪਰ) ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਨੂੰ (ਨਾਸਵੰਤ ਸੰਸਾਰ ਦੇ ਮੋਹ ਵਿਚੋਂ) ਪਾਰ ਲੰਘਾ ਲੈਂਦਾ ਹੈ ।੧੭।

**ਣਾਣੈ ਰਵਤੁ ਰਹੈ ਘਟ ਅੰਤਰਿ, ਹਰਿ ਗੁਣ ਗਾਵੈ ਸੋਈ ॥ ਆਪੇ ਆਪਿ ਮਿਲਾਏ ਕਰਤਾ, ਪੁਨਰਪਿ ਜਨਮੁ ਨ ਹੋਈ ॥੧੮॥ {ਪੰਨਾ ੪੩੩}**

**ਪਦ ਅਰਥ** :—ਰਵਤੁ ਰਹੈ—ਰਮਿਆ ਰਹੇ, ਸਾਖਿਆਤ ਹੋ ਜਾਏ, ਪਰਗਟ ਹੋ ਜਾਏ, ਆਪਣੀ ਹੋਂਦ ਪਰਤੱਖ ਕਰ ਦੇਵੇ । ਸੋਈ—ਉਹੀ ਮਨੁੱਖ । ਪੁਨਰਪਿ—{ਪੁਨਹ ਅਪਿ} ਫਿਰ ਭੀ, ਮੁੜ ਕਦੇ । ਪੁਨਹ—ਮੁੜ, ਫਿਰ । ਅਪ—ਭੀ ।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਆਪਣਾ ਆਪ ਪਰਗਟ ਕਰ ਦੇਵੇ, ਉਹ ਮਨੁੱਖ ਉਸ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦਾ ਹੈ । (ਉਸ ਦੀ ਪ੍ਰੀਤ ਤੇ ਰੀਝ ਕੇ) ਕਰਤਾਰ ਆਪ ਹੀ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ (ਉਸ ਦੀ ਸੁਰਤਿ ਆਪਣੀ ਯਾਦ ਵਿਚ ਜੋੜੀ ਰੱਖਦਾ ਹੈ) ਉਸ ਮਨੁੱਖ ਨੂੰ ਮੁੜ ਮੁੜ ਜਨਮ ਨਹੀਂ ਮਿਲਦਾ (ਉਹ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ । ਪਰ ਹੇ ਮਨ ! ਨਿਰੇ ਪੜ੍ਹ ਜਾਣ ਨਾਲ ਪੰਡਿਤ ਬਣ ਜਾਣ ਨਾਲ ਇਹ ਦਾਤਿ ਨਸੀਬ ਨਹੀਂ ਹੁੰਦੀ) ।੧੮।

**ਤਤੈ ਤਾਰੂ ਭਵਜਲੁ ਹੋਆ, ਤਾ ਕਾ ਅੰਤੁ ਨ ਪਾਇਆ ॥ ਨਾ ਤਰ ਨਾ ਤੁਲਹਾ ਹਮ ਬੂਡਸਿ, ਤਾਰਿ ਲੇਹਿ ਤਾਰਣ ਰਾਇਆ ॥੧੯॥ {ਪੰਨਾ ੪੩੩}**

**ਪਦ ਅਰਥ** :—ਤਾਰੂ—ਜਿਸ ਵਿਚੋਂ ਤਰ ਕੇ ਹੀ ਲੰਘਿਆ ਜਾ ਸਕੇ, ਡੂੰਘਾ । ਭਵਜਲੁ—ਸੰਸਾਰ-ਸਮੁੰਦਰ । ਅੰਤੁ—ਪਾਰਲਾ ਬੰਨਾ ! ਤਰ—ਬੇੜੀ । ਤੁਲਹਾ—ਕਾਹੀ ਪਿਲਛੀ ਆਦਿਕ ਤੇ ਲੱਕੜੀ ਦੇ ਡੰਡਿਆਂ ਨਾਲ ਬੱਧਾ ਹੋਇਆ ਆਸਰਾ ਜਿਹਾ ਜਿਸ ਉਤੇ ਚੜ੍ਹ ਕੇ ਦਰਿਆ ਤੋਂ ਪਾਰ ਲੰਘ ਸਕੀਦਾ ਹੈ । ਬੂਡਸਿ—ਡੁੱਬ ਜਾਵਾਂਗੇ । ਤਾਰਣ ਰਾਇਆ—ਹੇ ਤਾਰਣ ਦੇ ਸਮਰੱਥ !

**ਅਰਥ** :—ਇਹ ਸੰਸਾਰ-ਸਮੁੰਦਰ (ਜਿਸ ਵਿਚ ਵਿਕਾਰਾਂ ਦਾ ਹੜ੍ਹ ਠਾਠਾਂ ਮਾਰ ਰਿਹਾ ਹੈ) ਬਹੁਤ ਹੀ ਡੂੰਘਾ ਹੈ, ਇਸ ਦਾ ਪਾਰਲਾ ਬੰਨਾ ਭੀ ਨਹੀਂ ਲੱਭਦਾ । (ਇਸ ਵਿਚੋਂ ਪਾਰ ਲੰਘਣ ਲਈ) ਸਾਡੇ ਪਾਸ ਨਾਹ ਕੋਈ ਬੇੜੀ ਹੈ ਨਾ ਕੋਈ ਤੁਲਹਾ ਹੈ, (ਬੇੜੀ ਤੁਲਹੇ ਤੋਂ ਬਿਨਾ) ਅਸੀਂ ਡੁੱਬ ਜਾਵਾਂਗੇ । ਹੇ ਤਾਰਣ ਦੇ ਸਮਰੱਥ ਪ੍ਰਭੂ । ਸਾਨੂੰ ਪਾਰ ਲੰਘਾ ਲੈ ।੧੯।

**ਥਥੈ ਥਾਨਿ ਥਾਨੰਤਰਿ ਸੋਈ, ਜਾ ਕਾ ਕੀਆ ਸਭੁ ਹੋਆ ॥ ਕਿਆ ਭਰਮੁ ਕਿਆ ਮਾਇਆ ਕਹੀਐ, ਜੋ ਤਿਸੁ ਭਾਵੈ ਸੋਈ ਭਲਾ ॥੨੦॥ {ਪੰਨਾ ੪੩੩}**

**ਪਦ ਅਰਥ** :—ਥਾਨਿ ਥਾਨੰਤਰਿ—ਥਾਨ ਥਾਨ ਅੰਤਰਿ, ਥਾਂ ਥਾਂ ਵਿਚ; ਹਰੇਕ ਥਾਂ । ਭਰਮੁ—ਭਟਕਣਾ ।

**ਅਰਥ** :—ਜਿਸ ਪਰਮਾਤਮਾ ਦਾ ਬਣਾਇਆ ਹੋਇਆ ਇਹ ਸਾਰਾ ਜਗਤ ਹੈ, ਉਹੀ (ਇਸ ਜਗਤ ਦੇ) ਹਰੇਕ ਥਾਂ ਵਿਚ ਮੌਜੂਦ ਹੈ । (ਜੀਵਾਂ ਨੂੰ ਮੋਹਣ ਵਾਲੀ ਇਹ) ਮਾਇਆ ਅਤੇ (ਮਾਇਆ ਦਾ ਖਿਲਾਰਿਆ ਹੋਇਆ) ਮੋਹ ਭੀ ਸਰਬ-ਵਿਆਪਕ ਪ੍ਰਭੂ ਨਾਲੋਂ ਵੱਖਰੇ ਨਹੀਂ ਹਨ । ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਹੀ (ਜਗਤ ਵਿਚ ਹੋ ਰਿਹਾ ਹੈ, ਤੇ ਜੀਵਾਂ ਵਾਸਤੇ) ਚੰਗਾ ਹੋ ਰਿਹਾ ਹੈ (ਸੋ, ਹੇ ਮਨ ! ਵਿਦਿਆ ਦਾ ਮਾਣ ਕਰਨ ਦੇ ਥਾਂ ਉਸ ਦੀ ਰਜ਼ਾ ਨੂੰ ਸਮਝ) ।੨੦।

**ਦਦੈ ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ ॥੨੧॥ {ਪੰਨਾ ੪੩੩}**

**ਪਦ ਅਰਥ** :—ਦੇਊ—ਮੈਂ ਦਿਆਂ । ਕਰੰਮਾ—ਕਰਮਾਂ, ਕੀਤੇ ਕੰਮਾਂ । ਅਵਰ ਜਨਾ—ਹੋਰ ਬੰਦਿਆਂ ਨੂੰ । ਕੀਆ—ਕੀਤਾ, ਕਰਦਾ ਹਾਂ । ਪਾਇਆ—ਪਾ ਲਿਆ, ਪਾਂਦਾ ਹਾਂ ।

**ਅਰਥ** :—(ਹੇ ਮਨ ! ਜੇ ਤੂੰ ਪੜ੍ਹ ਕੇ ਸਚ ਮੁਚ ਪੰਡਿਤ ਹੋ ਗਿਆ ਹੈਂ, ਤਾਂ ਇਹ ਚੇਤੇ ਰੱਖ ਕਿ) ਜਿਹੋ ਜਿਹੇ ਕੰਮ ਮੈਂ ਕਰਦਾ ਹਾਂ, ਉਹੋ ਜਿਹਾ ਫਲ ਮੈਂ ਪਾ ਲੈਂਦਾ ਹਾਂ, (ਆਪਣੇ ਕੀਤੇ ਕਰਮਾਂ ਅਨੁਸਾਰ ਆਪਣੇ ਉਤੇ ਆਏ ਦੁੱਖ ਕਲੇਸ਼ਾਂ ਬਾਰੇ) ਹੋਰ ਲੋਕਾਂ ਨੂੰ ਦੋਸ਼ ਨਹੀਂ ਦੇਣਾ ਚਾਹੀਦਾ । ਭੈੜ ਆਪਣੇ ਕਰਮਾਂ ਵਿਚ ਹੀ ਹੁੰਦਾ ਹੈ; (ਇਸ

ਵਾਸਤੇ ਹੇ ਮਨ ! ਇਹ ਚੇਤਾ ਰੱਖ ਕਿ) ਮੈਂ ਕਿਸੇ ਹੋਰ ਦੇ ਮੱਥੇ ਦੋਸ਼ ਨ ਮੜ੍ਹਾਂ (ਆਪਣੀ ਵਿੱਦਿਆ ਦੇ ਬਲ ਆਸਰੇ ਕਿਸੇ ਹੋਰ ਨੂੰ ਦੋਸ਼ੀ ਠਹਰਾਣ ਦੇ ਥਾਂ, ਹੇ ਮਨ ! ਆਪਣੀ ਹੀ ਕਰਣੀ ਨੂੰ ਸੁਧਾਰਨ ਦੀ ਲੋੜ ਹੈ) ।੨੧।

**ਧਧੈ ਧਾਰਿ ਕਲਾ ਜਿਨਿ ਛੋਡੀ, ਹਰਿ ਚੀਜੀ ਜਿਨਿ ਰੰਗ ਕੀਆ ॥ ਤਿਸ ਦਾ ਦੀਆ ਸਭਨੀ ਲੀਆ, ਕਰਮੀ ਕਰਮੀ ਹੁਕਮੁ ਪਇਆ ॥੨੨॥ {ਪੰਨਾ ੪੩੩}**

**ਪਦ ਅਰਥ** :—ਜਿਨਿ ਹਰਿ—ਜਿਸ ਹਰੀ ਨੇ । ਕਲਾ—ਸੱਤਿਆ, ਤਾਕਤ । ਧਾਰਿ ਛੋਡੀ—ਧਾਰ ਛਡੀ ਹੈ; ਟਿਕਾ ਰੱਖੀ ਹੈ । ਚੀਜੀ—ਚੋਜ, ਕੌਤਕ ਕਰਨ ਵਾਲਾ । ਰੰਗ—ਕਈ ਰੰਗ ਤਮਾਸ਼ੇ । ਕਰਮੀ ਕਰਮੀ—ਹਰੇਕ ਦੇ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ । ਹੁਕਮੁ ਪਇਆ—ਪਰਮਾਤਮਾ ਦਾ ਹੁਕਮ ਚੱਲ ਰਿਹਾ ਹੈ ।

**ਅਰਥ** :—ਜਿਸ ਹਰੀ ਨੇ (ਸਾਰੀ ਸ੍ਰਿਸ਼ਟੀ ਵਿਚ) ਆਪਣੀ ਸੱਤਿਆ ਟਿਕਾ ਰੱਖੀ ਹੈ ਜਿਸ ਕੌਤਕੀ ਪ੍ਰਭੂ ਨੇ ਇਹ ਰੰਗਾ ਰੰਗ ਦੀ ਰਚਨਾ ਰੱਚ ਦਿੱਤੀ ਹੈ, ਸਾਰੇ ਜੀਵ ਉਸੇ ਦੀਆਂ ਬਖ਼ਸ਼ੀਆਂ ਦਾਤਾਂ ਵਰਤ ਰਹੇ ਹਨ, ਪਰ (ਇਹਨਾਂ ਦਾਤਾਂ ਦੇ ਬਖ਼ਸ਼ਣ ਵਿਚ) ਹਰੇਕ ਜੀਵ ਦੇ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਹੀ ਪ੍ਰਭੂ ਦਾ ਹੁਕਮ ਵਰਤ ਰਿਹਾ ਹੈ (ਇਸ ਵਾਸਤੇ ਹੇ ਮਨ ! ਨਿਰੀ ਵਿੱਦਿਆ ਵਾਲੀ ਚੁੰਚ-ਗਿਆਨਤਾ ਕੁਝ ਨਹੀਂ ਸੰਵਾਰਦੀ, ਆਪਣੀ ਕਰਣੀ ਠੀਕ ਕਰਨ ਦੀ ਲੋੜ ਹੈ) ।੨੨।

**ਨੰਨੈ ਨਾਹ ਭੋਗ ਨਿਤ ਭੋਗੈ, ਨਾ ਡੀਠਾ ਨਾ ਸੰਮ੍ਹਲਿਆ ॥ ਗਲੀ ਹਉ ਸੋਹਾਗਣਿ ਭੈਣੇ, ਕੰਤੁ ਨ ਕਬਹੂੰ ਮੈ ਮਿਲਿਆ ॥੨੩॥ {ਪੰਨਾ ੪੩੩}**

**ਪਦ ਅਰਥ** :—ਨਾਹ ਭੋਗ—ਖਸਮ ਦੇ (ਦਿੱਤੇ) ਪਦਾਰਥ । ਭੋਗੈ—(ਹਰੇਕ ਜੀਵ) ਵਰਤਦਾ ਹੈ, ਮਾਣਦਾ ਹੈ । ਨਾ ਡੀਠਾ—ਮੈਂ ਉਸ ਨੂੰ ਨਾਹ ਹੀ ਵੇਖਿਆ ਹੈ । ਨਾ ਸੰਮ੍ਹਲਿਆ—ਮੈਂ ਨਾਹ ਹੀ ਉਸਨੂੰ ਯਾਦ ਕੀਤਾ ਹੈ । ਹਉ—ਮੈਂ । ਸੋਹਾਗਣਿ—ਜੀਊਂਦੇ ਪਤੀ ਵਾਲੀ, ਚੰਗੇ ਭਾਗਾਂ ਵਾਲੀ । ਭੈਣੇ—ਹੇ ਭੈਣ ! ਹੇ ਸਤ ਸੰਗਣ ਸਹੇਲੀਏ ! ਮੈਂ—ਮੈਨੂੰ । ਗਲੀ—ਨਿਰੀਆਂ ਗੱਲਾਂ ਨਾਲ ।

**ਅਰਥ** :—ਹੇ ਸਤ ਸੰਗਣ ਸਹੇਲੀਏ ! (ਵੇਖ ! ਨਿਰੀ ਵਿੱਦਿਆ ਨੂੰ ਹੀ ਅਸਲ ਮਨੁੱਖਤਾ ਸਮਝੀ ਰੱਖਣ ਦਾ ਨਤੀਜਾ !) ਜਿਸ ਪਰਮਾਤਮਾ ਦੇ ਦਿੱਤੇ ਹੋਏ ਪਦਾਰਥ ਹਰੇਕ ਜੀਵ ਵਰਤ ਰਿਹਾ ਹੈ, ਉਸ ਦਾ ਅਜੇ ਤਕ ਮੈਂ ਕਦੇ ਦਰਸਨ ਨਹੀਂ ਕੀਤਾ, ਉਸ ਨੂੰ ਕਦੇ ਹਿਰਦੇ ਵਿਚ ਨਹੀਂ ਟਿਕਾਇਆ । (ਵਿੱਦਿਆ ਦੇ ਆਸਰੇ) ਮੈਂ ਨਿਰੀਆਂ ਗੱਲਾਂ ਨਾਲ ਹੀ ਆਪਣੇ ਆਪ ਨੂੰ ਸੋਹਾਗਣਿ ਆਖਦੀ ਰਹੀ, ਪਰ ਕੰਤ-ਪ੍ਰਭੂ ਮੈਨੂੰ ਅਜੇ ਤਕ ਕਦੇ ਨਹੀਂ ਮਿਲਿਆ ।੨੩।

**ਪਪੈ ਪਾਤਿਸਾਹੁ ਪਰਮੇਸਰੁ, ਵੇਖਣ ਕਉ ਪਰਪੰਚੁ ਕੀਆ ॥ ਦੇਖੈ ਬੂਝੈ ਸਭੁ ਕਿਛੁ ਜਾਣੈ, ਅੰਤਰਿ ਬਾਹਰਿ ਰਵਿ ਰਹਿਆ ॥੨੪॥ {ਪੰਨਾ ੪੩੩}**

**ਪਦ ਅਰਥ** :—ਪਰਪੰਚੁ—ਸੰਸਾਰ । ਵੇਖਣ ਕਉ—ਤਾ ਕਿ ਜੀਵ ਇਸ ਪਰਪੰਚ ਵਿਚ ਪਰਮੇਸਰ ਨੂੰ ਵੇਖਣ । ਦੇਖੈ—ਸੰਭਾਲ ਕਰਦਾ ਹੈ । ਬੂਝੈ—ਹਰੇਕ ਜੀਵ ਦੀ ਲੋੜ ਨੂੰ ਸਮਝਦਾ ਹੈ । ਰਵਿ ਰਹਿਆ—ਵਿਆਪਕ ਹੈ ।

**ਅਰਥ** :—ਪਰਮੇਸਰ (ਇਸ ਬਾਰੇ ਸੰਸਾਰ ਦਾ) ਪਾਤਿਸ਼ਾਹ ਹੈ, ਉਸ ਨੇ ਆਪ ਇਹ ਸੰਸਾਰ ਰਚਿਆ ਹੈ, ਕਿ ਜੀਵ ਇਸ ਵਿਚ ਉਸ ਦਾ ਦੀਦਾਰ ਕਰਨ । ਰਚਨਹਾਰ ਪ੍ਰਭੂ ਹਰੇਕ ਜੀਵ ਦੀ ਸੰਭਾਲ ਕਰਦਾ ਹੈ, ਹਰੇਕ ਦੇ ਦਿਲ ਦੀ ਸਮਝਦਾ ਜਾਣਦਾ ਹੈ, ਉਹ ਸਾਰੇ ਸੰਸਾਰ ਵਿਚ ਅੰਦਰ ਬਾਹਰ ਹਰ ਥਾਂ ਵਿਆਪਕ ਹੈ । (ਪਰ ਹੇ

ਮਨ ! ਤੂੰ ਉਸ ਪ੍ਰਭੂ ਦਾ ਦਰਸਨ ਕਰਨ ਦੇ ਥਾਂ ਆਪਣੀ ਵਿੱਦਿਆ ਵਿਚ ਹੀ ਅਹੰਕਾਰੀ ਹੋਇਆ ਬੈਠਾ ਹੈਂ) ।੨੪।

**ਫਫੈ ਫਾਹੀ ਸਭੁ ਜਗੁ ਫਾਸਾ, ਜਮ ਕੈ ਸੰਗਲਿ ਬੰਧਿ ਲਇਆ ॥ ਗੁਰ ਪਰਸਾਦੀ ਸੇ ਨਰ ਉਬਰੇ, ਜਿ ਹਰਿ ਸਰਣਾਗਤਿ ਭਜਿ ਪਇਆ ॥੨੫॥ {ਪੰਨਾ ੪੩੩}**

**ਪਦ ਅਰਥ** :—ਜਮ ਕੈ ਸੰਗਲਿ—ਜਮ ਦੇ ਸੰਗਲ ਨੇ । ਬੰਧਿ ਲਇਆ—ਬੰਨ੍ਹ ਰੱਖਿਆ ਹੈ । ਸੇ ਨਰ—ਉਹ ਬੰਦੇ । ਉਬਰੇ—ਬਚ ਗਏ ਹਨ । ਜਿ—ਜਿਹੜੇ । ਭਜਿ—ਦੌੜ ਕੇ ।

**ਅਰਥ** :—(ਹੇ ਮਨ !) ਸਾਰਾ ਸੰਸਾਰ (ਮਾਇਆ ਦੀ ਕਿਸੇ ਨ ਕਿਸੇ) ਫਾਹੀ ਵਿਚ ਫਸਿਆ ਹੋਇਆ ਹੈ, ਜਮ ਦੇ ਫਾਹੇ ਨੇ ਬੰਨ੍ਹ ਰੱਖਿਆ ਹੈ (ਭਾਵ, ਮਾਇਆ ਦੇ ਪ੍ਰਭਾਵ ਵਿਚ ਆ ਕੇ ਸੰਸਾਰ ਐਸੇ ਕਰਮ ਕਰਦਾ ਜਾ ਰਿਹਾ ਹੈ ਕਿ ਜਮ ਦੇ ਕਾਬੂ ਵਿਚ ਆਉਂਦਾ ਜਾਂਦਾ ਹੈ) । (ਹੇ ਮਨ ! ਪੰਡਿਤ ਹੋਣ ਦਾ ਮਾਣ ਕਰ ਕੇ ਤੂੰ ਭੀ ਉਸੇ ਸੰਗਲ ਨਾਲ ਬੱਝਾ ਹੋਇਆਂ ਹੈਂ) । ਇਸ ਫਾਹੇ ਵਿਚੋਂ ਗੁਰੂ ਦੀ ਕਿਰਪਾ ਨਾਲ ਸਿਰਫ਼ ਉਹੀ ਬੰਦੇ ਬਚੇ ਹਨ, ਜਿਹੜੇ ਦੌੜ ਕੇ ਪਰਮਾਤਮਾ ਦੀ ਸਰਨ ਜਾ ਪਏ ਹਨ ।੨੫।

**ਬਬੈ ਬਾਜੀ ਖੇਲਣ ਲਾਗਾ, ਚਉਪੜਿ ਕੀਤੇ ਚਾਰਿ ਜੁਗਾ ॥ ਜੀਅ ਜੰਤ ਸਭ ਸਾਰੀ ਕੀਤੇ, ਪਾਸਾ ਢਾਲਣਿ ਆਪਿ ਲਗਾ ॥੨੬॥ {ਪੰਨਾ ੪੩੩}**

**ਪਦ ਅਰਥ** :—ਚਉਪੜਿ—{ਚਉ—ਚਾਰ । ਪੜਿ—ਪੜਾਂ ਵਾਲਾ, ਪੱਲਿਆਂ ਵਾਲਾ} ਚਾਰ ਪੱਲਿਆਂ ਵਾਲਾ ਕੱਪੜਾ । ਸਾਰੀ—ਨਰਦਾਂ, ਗੋਠਾਂ (ਜੋ ਚੌਪੜ ਦੀ ਖੇਡ ਖੇਡਣ ਵੇਲੇ ਉਸ ਕੱਪੜੇ ਉਤੇ ਬਣੇ ਹੋਏ ਖ਼ਾਨਿਆਂ ਵਿਚ ਰੱਖੀਦੀਆਂ ਹਨ) । ਪਾਸਾ—ਚਾਰ ਜਾਂ ਛੇ ਪਾਸਿਆਂ ਵਾਲਾ ਹਾਥੀ-ਦੰਦ ਦਾ ਬਨਿਆ ਹੋਇਆ ਟੋਟਾ ਜੋ ਚੌੜਾਈ ਵਿਚ ਛੋਟਾ ਜਿਹਾ ਹੁੰਦਾ ਹੈ ਤੇ ਉਂਗਲ ਦੇ ਕਰੀਬ ਲੰਬਾ ਹੁੰਦਾ ਹੈ । ਇਸ ਦੇ ਦੁਆਲੇ ਬਿੰਦੀਆਂ ਦੇ ਨਿਸ਼ਾਨ ਹੁੰਦੇ ਹਨ । ਅਜਿਹੇ ਚਾਰ ਜਾਂ ਛੇ ਪਾਸੇ ਰਲਾ ਕੇ ਸੁੱਟੀਦੇ ਹਨ, ਤੇ ਸਾਹਮਣੇ ਆਈਆਂ ਬਿੰਦੀਆਂ ਦੀ ਗਿਣਤੀ ਅਨੁਸਾਰ ਨਰਦਾਂ ਚੌਪੜ ਦੇ ਖ਼ਾਨਿਆਂ ਵਿਚ ਤੋਰੀਦੀਆਂ ਹਨ ।

**ਅਰਥ** :—ਹੇ ਮਨ ! (ਜੇ ਤੂੰ ਪੜ੍ਹਿਆ ਲਿਖਿਆ ਪੰਡਿਤ ਹੈਂ ਤਾਂ ਸੰਸਾਰ-ਚੌਪੜ ਦੀ ਖੇਡ ਨੂੰ ਸਮਝ, ਵਿੱਦਿਆ ਉਤੇ ਮਾਣ ਕਰਨ ਦੇ ਥਾਂ ਇਕ ਸੁਚੱਜੀ ਨਰਦ ਬਣ ਕੇ ਪ੍ਰਭੂ ਦੇ ਰਜ਼ਾ-ਰੂਪ ਹੱਥਾਂ ਵਿਚ ਤੁਰ, ਤਾ ਕਿ ਪੁੱਗ ਜਾਏਂ, ਵੇਖ !) ਪਰਮਾਤਮਾ ਆਪ (ਚੌਪੜ ਦੀ) ਖੇਡ ਖੇਡ ਰਿਹਾ ਹੈ, ਚਾਰ ਜੁਗਾਂ ਨੂੰ ਉਸ ਨੇ (ਚੌਪੜ ਦੇ) ਚਾਰ ਪੱਲੇ ਬਣਾਇਆ ਹੈ, ਸਾਰੇ ਜੀਵ ਜੰਤੂ ਨਰਦਾਂ ਬਣਾਈਆਂ ਹੋਈਆਂ ਹਨ, ਪ੍ਰਭੂ ਆਪ ਪਾਸੇ ਸੁੱਟਦਾ ਹੈ (ਕਈ ਨਰਦਾਂ ਪੁੱਗਦੀਆਂ ਜਾਂਦੀਆਂ ਹਨ, ਕਈ ਉਹਨਾਂ ਚੌਹਾਂ ਖ਼ਾਨਿਆਂ ਦੇ ਗੇੜ ਵਿਚ ਹੀ ਪਈਆਂ ਰਹਿੰਦੀਆਂ ਹਨ ।

**ਭਭੈ ਭਾਲਹਿ ਸੇ ਫਲੁ ਪਾਵਹਿ, ਗੁਰ ਪਰਸਾਦੀ ਜਿਨ੍ ਕਉ ਭਉ ਪਇਆ ॥ ਮਨਮੁਖ ਫਿਰਹਿ ਨ ਚੇਤਹਿ ਮੂੜੇ, ਲਖ ਚਉਰਾਸੀਹ ਫੇਰੁ ਪਇਆ ॥੨੭॥ {ਪੰਨਾ ੪੩੪}**

**ਪਦ ਅਰਥ** :—ਭਾਲਹਿ—ਭਾਲ ਕਰਦੇ ਹਨ, ਪਰਮਾਤਮਾ ਨੂੰ ਮਿਲਣ ਲਈ ਜਤਨ ਕਰਦੇ ਹਨ । ਸੇ—ਉਹ ਬੰਦੇ । ਫਲੁ—ਦੀਦਾਰ-ਰੂਪ ਫਲ । ਭਉ—ਡਰ, ਅਦਬ, ਨਿਰਮਲ ਡਰ । ਜਿਨ੍ ਕਉ—ਜਿਨ੍ਹਾਂ ਨੂੰ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ, ਜਿਨ੍ਹਾਂ ਦਾ ਰੁਖ਼ ਆਪਣੇ ਮਨ ਵਲ ਹੈ । ਫੇਰੁ—ਗੇੜ ।

**ਅਰਥ** :—ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਰਮਾਤਮਾ ਦਾ ਡਰ ਟਿਕ ਜਾਂਦਾ ਹੈ (ਭਾਵ, ਜਿਨ੍ਹਾਂ ਨੂੰ ਇਹ ਸਮਝ ਪੈ ਜਾਂਦੀ ਹੈ ਕਿ ਪਰਮਾਤਮਾ ਸਾਡੇ ਅੰਗ ਸੰਗ ਵੱਸਦਾ ਹੈ ਤੇ ਸਾਡੇ ਹਰੇਕ ਕੰਮ ਨੂੰ ਵੇਖਦਾ ਹੈ) ਉਹ ਮਨੁੱਖ ਉਸ ਦਾ ਦਰਸ਼ਨ ਕਰਨ ਦੇ ਜਤਨ ਕਰਦੇ ਹਨ । ਤੇ (ਆਪਣੇ ਜਤਨਾਂ ਦਾ) ਫਲ ਹਾਸਲ ਕਰ ਲੈਂਦੇ ਹਨ ।

ਪਰ (ਪੜ੍ਹੀ ਹੋਈ ਵਿੱਦਿਆ ਦੇ ਆਸਰੇ ਆਪਣੇ ਆਪ ਨੂੰ ਸਿਆਣੇ ਸਮਝਣ ਵਾਲੇ) ਜੇਹੜੇ ਮੂਰਖ ਬੰਦੇ ਆਪਣੇ ਮਨ ਦੇ ਪਿਛੇ ਤੁਰਦੇ ਹਨ, ਉਹ ਹੋਰ ਹੋਰ ਪਾਸੇ ਭਟਕਦੇ ਹਨ, ਪਰਮਾਤਮਾ ਨੂੰ ਯਾਦ ਨਹੀਂ ਕਰਦੇ, ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਦਾ ਗੇੜ ਨਸੀਬ ਹੁੰਦਾ ਹੈ ।੨੭।

**ਮੰਮੈ ਮੋਹੁ ਮਰਣੁ, ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥ ਕਾਇਆ ਭੀਤਰਿ ਅਵਰੋ ਪੜਿਆ, ਮੰਮਾ ਅਖਰੁ ਵੀਸਰਿਆ ॥੨੮॥ {ਪੰਨਾ ੪੩੪}**

**ਪਦ ਅਰਥ** :—ਮਰਣੁ—ਆਤਮਕ ਮੌਤ (ਦਾ ਮੂਲ) । ਮਧੁਸੁਦਨੁ—ਪਰਮਾਤਮਾ । ਮਰਣੁ ਭਇਆ—ਜਦੋਂ ਮੌਤ ਸਿਰ ਤੇ ਆ ਗਈ । ਤਬ ਮਧੁਸੂਦਨੁ ਚੇਤਵਿਆ—ਤਦੋਂ ਪਰਮਾਤਮਾ ਨੂੰ ਯਾਦ ਕਰਨ ਦਾ ਖ਼ਿਆਲ ਆਇਆ । ਭੀਤਰਿ—ਜਿਤਨਾ ਚਿਰ ਸਰੀਰ ਵਿਚ ਰਿਹਾ, ਜਿਤਨਾ ਚਿਰ ਜੀਉਂਦਾ ਰਿਹਾ । ਮੰਮਾ ਅਖਰੁ—ਮਰਣ ਅਤੇ ਮਧੁਸੁਦਨੁ ।

**ਅਰਥ** :—ਮਾਇਆ ਦਾ ਮੋਹ ਮਨੁੱਖ ਦੀ ਆਤਮਕ ਮੌਤ (ਦਾ ਮੂਲ ਹੁੰਦਾ) ਹੈ (ਮਨੁੱਖ ਸਾਰੀ ਉਮਰ ਇਸ ਮੋਹ ਵਿਚ ਫਸਿਆ ਰਹਿੰਦਾ ਹੈ) ਜਦੋਂ ਮੌਤ ਸਿਰ ਤੇ ਆਉਂਦੀ ਹੈ, ਤਦੋਂ ਪਰਮਾਤਮਾ ਨੂੰ ਯਾਦ ਕਰਨ ਦਾ ਖ਼ਿਆਲ ਆਉਂਦਾ ਹੈ ।

ਜਿਤਨਾ ਚਿਰ ਜੀਉਂਦਾ ਰਿਹਾ (ਪੜ੍ਹੀ ਹੋਈ ਵਿੱਦਿਆ ਦੇ ਆਸਰੇ) ਹੋਰ ਗੱਲਾਂ ਹੀ ਪੜ੍ਹਦਾ ਰਿਹਾ, ਨਾਹ ਮੌਤ ਚੇਤੇ ਆਈ ਨਾਹ ਮਧੁਸੂਦਨੁ (ਪਰਮਾਤਮਾ) ਚੇਤੇ ਆਇਆ ।੨੮।

**ਯਯੈ ਜਨਮੁ ਨ ਹੋਵੀ ਕਦ ਹੀ, ਜੇ ਕਰਿ ਸਚੁ ਪਛਾਣੈ ॥ ਗੁਰਮੁਖਿ ਆਖੈ ਗੁਰਮੁਖਿ ਬੂਝੈ, ਗੁਰਮੁਖਿ ਏਕੋ ਜਾਣੈ ॥੨੯॥ {ਪੰਨਾ ੪੩੪}**

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੀ ਸਰਨ ਪੈ ਕੇ, ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ । ਆਖੈ—ਸਿਫ਼ਤਿ-ਸਾਲਾਹ ਕਰੇ, ਨਾਮ ਉਚਾਰੇ । ਪਛਾਣੈ—ਹਰ ਥਾਂ ਵੇਖੇ ।

**ਅਰਥ** :—(ਹੇ ਮਨ ! ਆਪਣੀ ਵਿੱਦਿਆ ਦਾ ਆਸਰਾ ਲੈਣ ਦੇ ਥਾਂ) ਜੇ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਹੀ ਹਰ ਥਾਂ ਵੇਖੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੇ, ਪਰਮਾਤਮਾ ਨੂੰ ਸਰਬ-ਵਿਆਪਕ ਸਮਝੇ, ਅਤੇ ਪਰਮਾਤਮਾ ਨਾਲ ਹੀ ਡੂੰਘੀ ਜਾਣ-ਪਛਾਣ ਪਾਏ, ਤਾਂ ਉਸ ਨੂੰ ਮੁੜ ਕਦੇ ਜਨਮ-ਮਰਨ ਦਾ ਗੇੜ ਨਹੀਂ ਮਿਲਦਾ ।੨੯।

**ਰਾਰੈ ਰਵਿ ਰਹਿਆ ਸਭ ਅੰਤਰਿ, ਜੇਤੇ ਕੀਏ ਜੰਤਾ ॥ ਜੰਤ ਉਪਾਇ ਧੰਧੈ ਸਭ ਲਾਏ, ਕਰਮੁ ਹੋਆ ਤਿਨ ਨਾਮੁ ਲਇਆ ॥੩੦॥ {ਪੰਨਾ ੪੩੪}**

**ਪਦ ਅਰਥ** :—ਜੇਤੇ—ਜਿਤਨੇ ਹੀ । ਉਪਾਇ—ਪੈਦਾ ਕਰ ਕੇ । ਰਵਿ ਰਹਿਆ—ਵਿਆਪਕ ਹੈ, ਮੌਜੂਦ ਹੈ । ਧੰਧੈ—ਧੰਧੇ ਵਿਚ, ਮਾਇਆ ਦੀ ਕਿਰਤ-ਕਾਰ ਵਿਚ । ਕਰਮੁ—ਫ਼ਜ਼ਲ, ਮੇਹਰ, ਬਖ਼ਸ਼ਸ਼ । ਤਿਨ—ਉਹਨਾਂ ਬੰਦਿਆਂ ਨੇ ।

**ਅਰਥ** :—ਜਿਤਨੇ ਭੀ ਜੀਵ (ਸ੍ਰਿਸ਼ਟੀ ਵਿਚ ਪਰਮਾਤਮਾ ਨੇ) ਪੈਦਾ ਕੀਤੇ ਹੋਏ ਹਨ, ਉਹਨਾਂ ਸਭਨਾਂ ਦੇ ਅੰਦਰ ਪ੍ਰਭੂ ਆਪ ਮੌਜੂਦ ਹੈ । ਜੀਵ ਪੈਦਾ ਕਰ ਕੇ ਸਭਨਾਂ ਨੂੰ ਪਰਮਾਤਮਾ ਨੇ ਮਾਇਆ ਦੀ ਕਿਰਤ-ਕਾਰ ਵਿਚ ਲਾਇਆ ਹੋਇਆ ਹੈ । ਜਿਨ੍ਹਾਂ ਉਤੇ ਉਸ ਦੀ ਮੇਹਰ ਹੁੰਦੀ ਹੈ, ਉਹੀ ਉਸ ਦਾ ਨਾਮ ਸਿਮਰਦੇ ਹਨ (ਹੇ ਮਨ ! ਵਿੱਦਿਆ ਭੀ ਦਾਤਿ ਹੈ, ਪਰ ਪ੍ਰਭੂ ਦਾ ਨਾਮ ਸਭ ਤੋਂ ਉਚੀ ਦਾਤਿ ਹੈ । ਪੜ੍ਹਿਆ ਹੋਣ ਦਾ ਹੀ ਮਾਣ ਨਾ ਕਰੀ ਜਾ) ।੩੦।

**ਲਲੈ ਲਾਇ ਧੰਧੈ ਜਿਨਿ ਛੋਡੀ, ਮੀਠਾ ਮਾਇਆ ਮੋਹੁ ਕੀਆ ॥ ਖਾਣਾ ਪੀਣਾ ਸਮ ਕਰਿ ਸਹਣਾ, ਭਾਣੈ ਤਾ ਕੈ ਹੁਕਮੁ ਪਇਆ ॥੩੧॥ {ਪੰਨਾ ੪੩੪}**

**ਪਦ ਅਰਥ** :—ਲਾਇ ਛੋਡੀ—ਲਾ ਛੱਡੀ, ਲਾਈ ਹੋਈ ਹੈ । ਧੰਧੈ—ਧੰਧੇ ਵਿਚ, ਮਾਇਆ ਦੀ ਕਿਰਤ-ਕਾਰ ਵਿਚ । ਜਿਨਿ—ਜਿਸ ਪਰਮਾਤਮਾ ਨੇ । ਸਮ ਕਰਿ—ਇਕੋ ਜਿਹਾ ਜਾਣ ਕੇ । ਸਹਣਾ—ਸਹਾਰਨਾ । ਤਾ ਕੈ ਭਾਣੈ—ਉਸ ਪਰਮਾਤਮਾ ਦੀ ਰਜ਼ਾ ਵਿਚ ।

**ਅਰਥ** :—ਜਿਸ ਪਰਮਾਤਮਾ ਨੇ (ਆਪਣੀ ਰਚੀ ਸ੍ਰਿਸ਼ਟੀ) ਮਾਇਆ ਦੀ ਕਿਰਤ-ਕਾਰ ਵਿਚ ਲਾਈ ਹੋਈ ਹੈ, ਜਿਸ ਨੇ (ਜੀਵਾਂ ਵਾਸਤੇ) ਮਾਇਆ ਦਾ ਮੋਹ ਮਿੱਠਾ ਬਣਾ ਦਿੱਤਾ ਹੈ, ਉਸੇ ਦੀ ਹੀ ਰਜ਼ਾ ਵਿਚ ਉਸ ਦਾ ਹੁਕਮ ਵਰਤਦਾ ਹੈ, ਤੇ ਜੀਵਾਂ ਨੂੰ ਖਾਣ ਪੀਣ ਦੇ ਪਦਾਰਥ (ਭਾਵ, ਸੁਖ) ਅਤੇ ਉਸੇ ਤਰ੍ਹਾਂ ਦੁਖ ਭੀ ਸਹਣ ਨੂੰ ਮਿਲਦੇ ਹਨ (ਮਾਲਕ ਦੀ ਰਜ਼ਾ ਨੂੰ ਸਮਝਣਾ ਸਭ ਤੋਂ ਸੁਚੱਜੀ ਵਿੱਦਿਆ ਹੈ) ।੩੧।

**ਵਵੈ ਵਾਸੁਦੇਉ ਪਰਮੇਸਰੁ, ਵੇਖਣ ਕਉ ਜਿਨਿ ਵੇਸੁ ਕੀਆ ॥ ਵੇਖੈ ਚਾਖੈ ਸਭੁ ਕਿਛੁ ਜਾਣੈ, ਅੰਤਰਿ ਬਾਹਰਿ ਰਵਿ ਰਹਿਆ ॥੩੨॥ {ਪੰਨਾ ੪੩੪}**

ਵੇਖੋ ਸਲੋਕ ਨੰ: ੨੪ ।

**ਪਦ ਅਰਥ** :—ਵਾਸਦੇਉ—ਪਰਮਾਤਮਾ । ਜਿਨਿ—ਜਿਸ ਪਰਮਾਤਮਾ ਨੇ । ਵੇਸੁ—ਆਕਾਰ, ਜਗਤ । ਵੇਖੈ ਚਾਖੈ—ਸੰਭਾਲ ਕਰਦਾ ਹੈ ।

**ਅਰਥ** :—ਪਰਮਾਤਮਾ ਪਰਮੇਸਰ ਆਪ ਹੀ ਹੈ ਜਿਸ ਨੇ ਤਮਾਸ਼ਾ ਵੇਖਣ ਵਾਸਤੇ ਇਹ ਜਗਤ ਰਚਿਆ ਹੈ, ਹਰੇਕ ਜੀਵ ਦੀ ਚੰਗੀ ਸੰਭਾਲ ਕਰਦਾ ਹੈ, (ਹਰੇਕ ਦੇ ਦਿਲ ਦੀ) ਸਭ ਗੱਲ ਜਾਣਦਾ ਹੈ, ਅਤੇ ਅੰਦਰ ਬਾਹਰ ਹਰ ਥਾਂ ਵਿਆਪਕ ਹੈ (ਹੇ ਮਨ ! ਜੇ ਤੂੰ ਪੜ੍ਹਿਆ ਹੋਇਆ ਹੈਂ, ਤਾਂ ਇਹ ਭੇਤ ਸਮਝ) ।੩੨।

**ੜਾੜੈ ਰਾੜਿ ਕਰਹਿ ਕਿਆ ਪ੍ਰਾਣੀ, ਤਿਸਹਿ ਧਿਆਵਹੁ ਜਿ ਅਮਰੁ ਹੋਆ ॥ ਤਿਸਹਿ ਧਿਆਵਹੁ ਸਚਿ ਸਮਾਵਹੁ, ਓਸੁ ਵਿਟਹੁ ਕੁਰਬਾਣੁ ਕੀਆ ॥੩੩॥ {ਪੰਨਾ ੪੩੪}**

**ਪਦ ਅਰਥ** :—ਰਾੜਿ—ਝਗੜਾ, ਬਹਸ । ਪ੍ਰਾਣੀ—ਹੇ ਜੀਵ ! ਜਿ—ਜੇਹੜਾ । ਅਮਰੁ—ਅ-ਮਰ, ਮੌਤ ਰਹਿਤ, ਅਟੱਲ । ਸਚਿ—ਸਦਾ-ਥਿਰ ਰਹਿਣ ਵਾਲੇ ਹਰੀ ਵਿਚ । ਓਸੁ ਵਿਟਹੁ—ਉਸ ਪਰਮਾਤਮਾ ਤੋਂ ।

ਅਰਥ :—ਹੇ ਪ੍ਰਾਣੀ ! (ਜੇ ਤੂੰ ਪੜ੍ਹ ਲਿਖ ਗਿਆ ਹੈਂ, ਤਾਂ ਇਸ ਵਿੱਦਿਆ ਦੇ ਆਸਰੇ) ਝਗੜੇ ਆਦਿਕ ਕਰਨ ਨਾਲ ਕੋਈ (ਆਤਮਕ) ਲਾਭ ਨਹੀਂ ਹੋਵੇਗਾ । ਉਸ ਪਰਮਾਤਮਾ ਨੂੰ ਸਿਮਰੋ ਜੋ ਸਦਾ ਕਾਇਮ ਰਹਿਣ ਵਾਲਾ

ਹੈ, ਉਸੇ ਨੂੰ ਸਿਮਰੋ, ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਹੋਏ ਰਹੋ । (ਉਹੀ ਮਨੁੱਖ ਅਸਲੀ ਪੜ੍ਹਿਆ ਪੰਡਿਤ ਹੈ ਜਿਸ ਨੇ) ਉਸ ਪਰਮਾਤਮਾ (ਦੀ ਯਾਦ) ਤੋਂ (ਆਪਣੀ ਹਉਮੈ ਨੂੰ) ਸਦਕੇ ਕਰ ਦਿੱਤਾ ਹੈ ।੩੨।

**ਹਾਹੈ ਹੋਰੁ ਨ ਕੋਈ ਦਾਤਾ, ਜੀਅ ਉਪਾਇ ਜਿਨਿ ਰਿਜਕੁ ਦੀਆ ॥ ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ, ਅਨਦਿਨੁ ਲਾਹਾ ਹਰਿ ਨਾਮੁ ਲੀਆ ॥੩੪॥ {ਪੰਨਾ ੪੩੪}**

**ਪਦ ਅਰਥ** :—ਜੀਅ—{'ਜੀਉ' ਤੋਂ ਬਹੁ-ਵਚਨ} ਅਨੇਕਾਂ ਜੀਵ । ਜਿਨਿ—ਜਿਸ ਪ੍ਰਭੂ ਨੇ । ਅਨਦਿਨੁ—ਹਰ ਰੋਜ਼ । ਲਾਹਾ—ਲਾਭ ।

**ਅਰਥ** :—ਜਿਸ ਪਰਮਾਤਮਾ ਨੇ (ਸ੍ਰਿਸ਼ਟੀ ਦੇ) ਜੀਵ ਪੈਦਾ ਕਰ ਕੇ ਸਭਨਾਂ ਨੂੰ ਰਿਜ਼ਕ ਅਪੜਾਇਆ ਹੋਇਆ ਹੈ, (ਉਸ ਤੋਂ ਬਿਨਾ) ਕੋਈ ਹੋਰ ਦਾਤਾਂ ਦੇਣ ਵਾਲਾ ਨਹੀਂ ਹੈ । (ਹੇ ਮਨ !) ਉਸੇ ਹਰੀ ਦਾ ਨਾਮ ਸਿਮਰਦੇ ਰਹੋ, ਉਸ ਹਰੀ ਦੇ ਨਾਮ ਵਿਚ ਸਦਾ ਟਿਕੇ ਰਹੋ । (ਉਹੀ ਹੈ ਪੜ੍ਹਿਆ ਪੰਡਿਤ ਜਿਸ ਨੇ) ਹਰ ਵੇਲੇ ਹਰੀ-ਨਾਮ ਸਿਮਰਨ ਦਾ ਲਾਭ ਖੱਟਿਆ ਹੈ ।੩੪।

**ਆਇੜੈ ਆਪਿ ਕਰੇ ਜਿਨਿ ਛੋਡੀ, ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ਕਰੇ ਕਰਾਏ ਸਭ ਕਿਛੁ ਜਾਣੈ, ਨਾਨਕ ਸਾਇਰ ਇਵ ਕਹਿਆ ॥੩੫॥੧॥ {ਪੰਨਾ ੪੩੪}**

**ਪਦ ਅਰਥ** :—ਜਿਨਿ—ਜਿਸ (ਪਰਮਾਤਮਾ) ਨੇ । ਕਰੇ ਛੋਡੀ—ਕਰਿ ਛੋਡੀ, ਕਰ ਛੱਡੀ, ਬਣਾ ਦਿੱਤੀ, ਪੈਦਾ ਕਰ ਦਿੱਤੀ । ਕਰਣਾ—{ਕਰਯ} ਕਰਨ-ਯੋਗ, ਜੋ ਕਰਨਾ ਚਾਹੀਦਾ ਹੈ । ਸੁ—ਉਹ ਕੁਝ । ਕਰਾਏ—ਜੀਵਾਂ ਪਾਸੋਂ ਕਰਾਂਦਾ ਹੈ । ਜਾਣੈ—(ਹਰੇਕ ਦੇ ਦਿਲ ਦੀ) ਜਾਣਦਾ ਹੈ । ਸਾਇਰ—ਹੇ ਕਵੀ !

**ਅਰਥ** :—ਜਿਸ ਪਰਮਾਤਮਾ ਨੇ (ਇਹ ਸਾਰੀ ਸ੍ਰਿਸ਼ਟੀ) ਆਪ ਪੈਦਾ ਕੀਤੀ ਹੋਈ ਹੈ, ਉਹ ਜੋ ਕੁਝ ਕਰਨਾ ਠੀਕ ਸਮਝਦਾ ਹੈ ਉਹੀ ਕੁਝ ਕਰੀ ਜਾ ਰਿਹਾ ਹੈ । ਪਰਮਾਤਮਾ ਆਪ ਸਭ ਕੁਝ ਕਰਦਾ ਹੈ, ਆਪ ਹੀ ਸਭ ਕੁਝ ਜੀਵਾਂ ਪਾਸੋਂ ਕਰਾਂਦਾ ਹੈ, (ਹਰੇਕ ਦੇ ਦਿਲ ਦੀ ਭਾਵਨਾ) ਆਪ ਹੀ ਜਾਣਦਾ ਹੈ ।

ਹੇ ਕਵੀ ਨਾਨਕ ! (ਆਖ—ਜੇਹੜਾ ਮਨੁੱਖ ਸਚ ਮੁਚ ਪੜ੍ਹਿਆ ਹੋਇਆ ਹੈ ਜੋ ਸਚ ਮੁਚ ਪੰਡਿਤ ਹੈ, ਉਸ ਨੇ ਪਰਮਾਤਮਾ ਬਾਰੇ ਇਉਂ ਹੀ ਸਮਝਿਆ ਹੈ ਤੇ) ਇਉਂ ਹੀ ਆਖਿਆ ਹੈ (ਉਹ ਆਪਣੀ ਵਿੱਦਿਆ ਦਾ ਅਹੰਕਾਰ ਕਰਨ ਦੇ ਥਾਂ ਇਸ ਨੂੰ ਪਰਮਾਤਮਾ ਵਲੋਂ ਮਿਲੀ ਦਾਤਿ ਸਮਝਦਾ ਹੈ) ।੩੫।੧।

**ਨੋਟ** :—ਅੰਕ ੧ ਦਾ ਭਾਵ ਹੈ ਕਿ ਇਹ ੩੫ ਬੰਦਾਂ ਵਾਲੀ ਇਕੋ ਹੀ ਬਾਣੀ ਹੈ ਜਿਸ ਦਾ ਸਿਰਲੇਖ ਹੈ 'ਪਟੀ' ।

**ੴ ਸਤਿਗੁਰ ਪ੍ਰਸਾਦਿ**

## ਰਾਗੁ ਆਸਾ ਮਹਲਾ ੩ ਪਟੀ ॥

ਮਹਲਾ—ਸਰੀਰ । ਮਹਲਾ ੩—(ਗੁਰੂ ਨਾਨਕ) ਤੀਜਾ ਸਰੀਰ, ਭਾਵ ਗੁਰੂ ਅਮਰ ਦਾਸ ਜੀ ।

**ਅਯੋ ਅੰਙੈ ਸਭੁ ਜਗੁ ਆਇਆ, ਕਾਖੈ ਘੰਙੈ ਕਾਲੁ ਭਇਆ ॥ ਰੀਰੀ ਲਲੀ ਪਾਪ ਕਮਾਣੇ, ਪੜਿ ਅਵਗਣ ਗੁਣ ਵੀਸਰਿਆ ॥੧॥ {ਪੰਨਾ ੪੩੪}**

**ਪਦ ਅਰਥ** :—ਅਯੋ—ਅ, ੲ, ੳ {ਯੁ=ੲ+ੳ} ਅੰਙੈ—ਅੰ, ਅ: । ਕਾਖੈ ਘੰਙੈ—ਕ, ਖ, ਗ, ਘ, ਙ । ਨੋਟ :—ਅਯੋ ਅੰਙੈ ਕਾਖੈ ਘੰਙੈ—ਇਹ ਸਿਰਫ਼ ਅ, ੲ, ੳ, ਕ, ਖ, ਗ, ਘ, ਙ ਅੱਖਰ ਹੀ ਹਨ ? ਰੀ ਰੀ ਲ ਲੀ—ਇਹ ਭੀ ਹਿੰਦੀ ਦੇ ਹੇਠ ਲਿਖੇ ਅੱਖਰ ਹਨ—¢, ¢, ਲ , ਲ੍ਰ, (ਰਿ, ਰੀ, ਲ੍ਰਿ, ਲੀ) । ਪੜਿ—ਪੜ੍ਹ ਕੇ । ਅਵਗਣ—ਔਗੁਣ ਪੈਦਾ ਕਰਨ ਵਾਲੀਆਂ ਗੱਲਾਂ ।

**ਅਰਥ** :—(ਇਹ) ਸਾਰਾ ਜਗਤ (ਜੋ) ਹੋਂਦ ਵਿਚ ਆਇਆ ਹੋਇਆ ਹੈ, (ਇਸ ਦੇ ਸਿਰ ਉਤੇ) ਮੌਤ (ਭੀ) ਮੌਜੂਦ ਹੈ (ਪਰ ਜੀਵ ਮੌਤ ਨੂੰ ਭੁਲਾ ਕੇ) ਔਗੁਣ ਪੈਦਾ ਕਰਨ ਵਾਲੀਆਂ ਗੱਲਾਂ ਪੜ੍ਹ ਕੇ ਗੁਣ ਵਿਸਾਰ ਦੇਂਦੇ ਹਨ, ਤੇ ਪਾਪ ਕਮਾਂਦੇ ਰਹਿੰਦੇ ਹਨ ।੧।

**ਮਨ ਐਸਾ ਲੇਖਾ ਤੂੰ ਕੀ ਪੜਿਆ ॥ ਲੇਖਾ ਦੇਣਾ ਤੇਰੈ ਸਿਰਿ ਰਹਿਆ ॥੧॥ ਰਹਾਉ ॥ {ਪੰਨਾ ੪੩੪}**

**ਪਦ ਅਰਥ** :—ਮਨ—ਹੇ ਮਨ ! ਕੀ ਪੜਿਆ—ਪੜ੍ਹਨ ਦਾ ਕੀਹ ਲਾਭ ? ਪੜ੍ਹਨ ਦਾ ਕੋਈ ਲਾਭ ਨਹੀਂ । ਸਿਰਿ—ਸਿਰ ਉਤੇ ।

**ਨੋਟ** :—'ਰਹਾਉ' ਦੀਆਂ ਇਹਨਾਂ ਤੁਕਾਂ ਦੇ ਨਾਲ ਗੁਰੂ ਨਾਨਕ ਦੇਵ ਜੀ ਦੀ 'ਪਟੀ' ਦੀ ਰਹਾਉ ਦੀ ਤੁਕ ਰਲਾ ਕੇ ਪੜ੍ਹੋ :—

ਮਨ ਕਾਹੇ ਭੂਲੇ ਮੂੜ ਮਨਾ ॥
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ਰਹਾਉ॥

ਲਫ਼ਜ਼ਾਂ ਦੀ ਤੇ ਖ਼ਿਆਲਾਂ ਦੀ ਸਾਂਝ ਸਾਫ਼ ਦੱਸ ਰਹੀ ਹੈ ਕਿ ਗੁਰੂ ਅਮਰ ਦਾਸ ਜੀ ਦੇ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਮੌਜੂਦ ਸੀ ।

**ਅਰਥ** :—ਹੇ ਮਨ ! (ਸਿਰਫ਼) ਅਜੇਹਾ ਲੇਖਾ ਪੜ੍ਹਨ ਦਾ ਤੈਨੂੰ ਕੋਈ ਲਾਭ ਨਹੀਂ ਹੋ ਸਕਦਾ (ਜਿਸ ਵਿਚ ਰੁੱਝ ਕੇ ਤੂੰ ਜੀਵਨ ਦਾ ਸਹੀ ਰਸਤਾ ਨਾਹ ਸਿੱਖਿਆ, ਕੁਰਾਹੇ ਹੀ ਪਿਆ ਰਿਹਾ) ਤੇ ਆਪਣੇ ਕੀਤੇ ਅਮਲਾਂ ਦਾ ਹਿਸਾਬ ਦੇਣਾ ਤੇਰੇ ਸਿਰ ਉਤੇ ਟਿਕਿਆ ਹੀ ਰਿਹਾ ।ਰਹਾਉ।

**ਸਿਧੰਙਾਇਐ ਸਿਮਰਹਿ ਨਾਹੀ, ਨੰਨੈ ਨਾ ਤੁਧੁ ਨਾਮੁ ਲਇਆ ॥ ਛਛੈ ਛੀਜਹਿ ਅਹਿਨਿਸਿ ਮੂੜੇ, ਕਿਉ ਛੂਟਹਿ ਜਮਿ ਪਾਕੜਿਆ ॥੨॥ {ਪੰਨਾ ੪੩੪}**

**ਪਦ ਅਰਥ** :—ਸਿਧੰਙਾਇਐ—ਨੋਟ :—ਪਾਂਧਾ ਪੱਟੀ ਉਤੇ ਪਹਿਲਾਂ ਇਹ ਅਸੀਸ ਦੇ ਅੱਖਰ ਲਿਖਦਾ ਹੈ, ਤੇ ਫਿਰ ਉਹ ਅੱਖਰ ਲਿਖਦਾ ਹੈ ਜੋ ਬਾਲਕ ਨੇ ਲਿਖਣੇ ਸਿੱਖਣੇ ਹੁੰਦੇ ਹਨ । ਇਸ ਦਾ ਭਾਵ ਹੈ—ਤੈਨੂੰ ਇਸ ਵਿਚ ਸਿੱਧੀ ਪ੍ਰਾਪਤ ਹੋਵੇ ।

ਛੀਜਹਿ—ਤੂੰ ਛਿੱਜ ਰਿਹਾ ਹੈਂ । ਅਹਿਨਿਸਿ—ਦਿਨ ਰਾਤ । ਅਹਿ—ਦਿਨ । ਨਿਸਿ—ਰਾਤ । ਜਮਿ—ਜਮ ਨੇ ।

**ਅਰਥ** :—(ਹੇ ਮਨ ! ਨਿਰੇ ਦੁਨੀਆਵੀ ਲੇਖੇ ਸਿੱਖਣ ਦੇ ਆਹਰੇ ਲੱਗ ਕੇ) ਤੂੰ (ਪਰਮਾਤਮਾ ਨੂੰ) ਚੇਤੇ ਨਹੀਂ ਕਰਦਾ, ਤੂੰ ਪਰਮਾਤਮਾ ਦਾ ਨਾਮ ਯਾਦ ਨਹੀਂ ਕਰਦਾ । ਹੇ ਮੂਰਖ ! (ਪ੍ਰਭੂ ਨੂੰ ਭੁਲਾ ਕੇ) ਦਿਨ ਰਾਤ ਤੂੰ (ਆਤਮਕ ਜੀਵਨ ਵਿਚ) ਕਮਜ਼ੋਰ ਹੋ ਰਿਹਾ ਹੈਂ, ਜਦੋਂ ਜਮ ਨੇ (ਇਸ ਖੁਨਾਮੀ ਦੇ ਕਾਰਨ) ਫੜ ਲਿਆ, ਤਾਂ ਉਸ ਤੋਂ ਖ਼ਲਾਸੀ ਕਿਵੇਂ ਹੋਵੇਗੀ ? ।੨।

**ਬਬੈ ਬੂਝਹਿ ਨਾਹੀ ਮੂੜੇ, ਭਰਮਿ ਭੁਲੇ ਤੇਰਾ ਜਨਮੁ ਗਇਆ ॥ ਅਣਹੋਦਾ ਨਾਉ ਧਰਾਇਓ ਪਾਧਾ, ਅਵਰਾ ਕਾ ਭਾਰੁ ਤੁਧੁ ਲਇਆ ॥੩॥ {ਪੰਨਾ ੪੩੪}**

**ਪਦ ਅਰਥ** :—ਭਰਮਿ—(ਨਿਰੇ ਦੁਨੀਆਵੀ ਲੇਖੇ ਸਿਖਾਵਣ ਦੇ) ਭੁਲੇਖੇ ਵਿਚ । ਭੁਲੇ—ਕੁਰਾਹੇ ਪੈ ਕੇ । ਅਣਹੋਦਾ—(ਪਾਂਧੇ ਵਾਲੇ ਗੁਣ) ਨਾਹ ਹੁੰਦਿਆਂ ਭੀ । ਅਵਰਾ ਕਾ ਭਾਰੁ—ਹੋਰਨਾਂ (ਭਾਵ, ਛਾਟੜਿਆ ਦੀ ਜ਼ਿੰਮੇਵਾਰੀ) ਦਾ ਭਾਰ ।

**ਅਰਥ** :—ਹੇ ਮੂਰਖ ! (ਨਿਰੇ ਦੁਨੀਆਵੀ ਲੇਖੇ ਪੜ੍ਹਨ ਪੜ੍ਹਾਨ ਵਿਚ ਰੁੱਝ ਕੇ) ਤੂੰ (ਜੀਵਨ ਦਾ ਸਹੀ ਰਸਤਾ) ਨਹੀਂ ਸਮਝਦਾ, ਇਸੇ ਭੁਲੇਖੇ ਵਿਚ ਕੁਰਾਹੇ ਪੈ ਕੇ ਤੂੰ ਆਪਣਾ ਮਨੁੱਖਾ ਜੀਵਨ ਵਿਅਰਥ ਗਵਾ ਰਿਹਾ ਹੈਂ । (ਆਤਮਕ ਜੀਵਨ ਦਾ ਰਸਤਾ ਦੱਸਣ ਵਾਲੇ ਪਾਂਧੇ ਦੇ) ਗੁਣ ਤੇਰੇ ਵਿਚ ਨਹੀਂ ਹਨ, (ਫਿਰ ਭੀ) ਤੂੰ ਆਪਣਾ ਨਾਮ ਪਾਂਧਾ ਰਖਾਇਆ ਹੋਇਆ ਹੈ । ਤੂੰ ਆਪਣੇ ਚਾਟੜਿਆਂ ਨੂੰ ਜੀਵਨ-ਰਾਹ ਸਿਖਾਣ ਦੀ ਜ਼ਿੰਮੇਵਾਰੀ ਦਾ ਭਾਰ ਆਪਣੇ ਉਤੇ ਚੁੱਕਿਆ ਹੋਇਆ ਹੈ ।੩।

**ਜਜੈ ਜੋਤਿ ਹਿਰਿ ਲਈ ਤੇਰੀ ਮੂੜੇ, ਅੰਤਿ ਗਇਆ ਪਛੁਤਾਵਹਿਗਾ ॥ ਏਕੁ ਸਬਦੁ ਤੂੰ ਚੀਨ੍ਹਹਿ ਨਾਹੀ, ਫਿਰਿ ਫਿਰਿ ਜੂਨੀ ਆਵਹਿਗਾ ॥੪॥ {ਪੰਨਾ ੪੩੪}**

**ਪਦ ਅਰਥ** :—ਜੋਤਿ—ਉੱਚੀ ਸੁਰਤਿ, ਮਤਿ {ਵੇਖੋ ਬੰਦ ਨੰ: ੭} । ਅੰਤਿ—ਅਖ਼ੀਰ ਵੇਲੇ । ਏਕੁ ਸਬਦੁ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਚੀਨ੍ਹਹਿ ਨਾਹੀ—ਪਛਾਣਦਾ ਨਹੀਂ ।

**ਅਰਥ** :—ਹੇ ਮੂਰਖ ! (ਨਿਰੇ ਮਾਇਕ ਲੇਖੇ ਪੜ੍ਹੇ ਨੇ ਆਤਮਕ ਜੀਵਨ ਸਿਖਲਾਣ ਵਾਲੀ) ਤੇਰੀ ਅਕਲ ਖੋਹ ਲਈ ਹੈ, ਅਖ਼ੀਰ ਵੇਲੇ ਜਦੋਂ ਇਥੋਂ ਤੁਰਨ ਲਗੋਂ, ਤਾਂ ਅਫ਼ਸੋਸ ਕਰੇਂਗਾ । (ਹੁਣ ਇਸ ਵੇਲੇ) ਤੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਸਾਂਝ ਨਹੀਂ ਪਾਂਦਾ, (ਸਿੱਟਾ ਇਹ ਨਿਕਲੇਗਾ ਕਿ) ਮੁੜ ਮੁੜ ਜੂਨਾਂ ਵਿਚ ਪਿਆ ਰਹੇਂਗਾ ।੪।

**ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ, ਅਵਰਾ ਨੋ ਨ ਸਿਖਾਲਿ ਬਿਖਿਆ ॥ ਪਹਿਲਾ ਫਾਹਾ ਪਇਆ ਪਾਧੇ, ਪਿਛੋ ਦੇ ਗਲਿ ਚਾਟੜਿਆ ॥੫॥ {ਪੰਨਾ ੪੩੪}**

**ਪਦ ਅਰਥ** :—ਤੁਧੁ ਸਿਰਿ—ਤੇਰੇ ਸਿਰ ਉਤੇ । ਸੋ—ਉਹ ਲੇਖ । ਪੰਡਿਤ—ਹੇ ਪੰਡਿਤ ! ਬਿਖਿਆ—ਮਾਇਆ । ਗਲਿ—ਗਲ ਵਿਚ ।

**ਅਰਥ** :—ਹੇ ਪੰਡਿਤ ! ਤੇਰੇ ਆਪਣੇ ਮੱਥੇ ਉਤੇ ਜੋ (ਮਾਇਆ ਵਾਲਾ) ਲੇਖ ਲਿਖਿਆ ਹੋਇਆ ਹੈ, ਪਹਿਲਾਂ ਤੂੰ ਉਸ ਲੇਖ ਨੂੰ ਪੜ੍ਹ (ਭਾਵ, ਪਿਛਲੇ ਕੀਤੇ ਕਰਮਾਂ ਅਨੁਸਾਰ ਜੋ ਸੰਸਕਾਰ ਤੇਰੇ ਅੰਦਰ ਇਕੱਠੇ ਹੋਏ ਪਏ ਹਨ, ਉਹਨਾਂ ਦੇ ਅਧੀਨ ਤੂੰ ਨਿਰੀ ਮਾਇਆ ਦੀ ਖ਼ਾਤਰ ਉਮਰ ਗੁਜ਼ਾਰ ਰਿਹਾ ਹੈਂ, ਪਰ ਆਪਣੇ ਆਪ ਨੂੰ ਪੰਡਿਤ ਸਮਝਦਾ ਤੇ ਪੰਡਿਤ ਅਖਵਾਂਦਾ ਹੈਂ । ਪੰਡਿਤ ਦਾ ਇਹ ਕਰਤੱਬ ਨਹੀਂ ਕਿ ਉਸ ਨੂੰ ਆਪਣੇ ਆਤਮਕ ਜੀਵਨ ਦੀ ਰਤਾ ਭੀ ਸੂਝ ਨ ਹੋਵੇ । ਨਿਰੀ ਮਾਇਆ ਦੀ ਖ਼ਾਤਰ ਦੌੜ-ਭੱਜ ਛੱਡ, ਤੇ) ਹੋਰਨਾਂ (ਚਾਟੜਿਆਂ) ਨੂੰ ਭੀ ਨਿਰੀ ਮਾਇਆ ਦਾ ਲੇਖਾ-ਪੜ੍ਹਾ ਨਾਹ ਸਿਖਾਲ ।

(ਨਿਰੀ ਮਾਇਆ ਦਾ ਲੇਖਾ ਪੜ੍ਹਾਨ ਵਾਲੇ) ਪਾਂਧੇ ਨੇ ਪਹਿਲਾਂ ਆਪਣੇ ਗਲ ਵਿਚ (ਮਾਇਆ ਦੀ) ਫਾਹੀ ਪਾਈ ਹੋਈ ਹੈ, ਫਿਰ ਉਹੀ ਫਾਹੀ ਆਪਣੇ ਵਿਦਿਆਰਥੀਆਂ ਦੇ ਗਲ ਵਿਚ ਪਾ ਦੇਂਦਾ ਹੈ ।੫।

**ਸਸੈ ਸੰਜਮੁ ਗਇਓ ਮੂੜੇ, ਏਕੁ ਦਾਨੁ ਤੁਧੁ ਕੁਥਾਇ ਲਇਆ ॥ ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ, ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥੬॥ { ਪੰਨਾ ੪੩੫}**

**ਪਦ ਅਰਥ** :—ਸੰਜਮੁ—ਇੰਦ੍ਰੀਆਂ ਨੂੰ ਗ਼ਲਤ ਪਾਸੇ ਜਾਣ ਤੋਂ ਰੋਕ ਰੱਖਣਾ, ਬੰਧੇਜ, ਜੀਵਨ-ਜੁਗਤੀ । ਕੁਥਾਇ—ਗ਼ਲਤ ਥਾਂ ਤੋਂ । ਜਜਮਾਨ—ਯਜਮਾਨ, ਪਰੋਹਤ ਪਾਸੋਂ ਜੱਗ ਕਰਾਣ ਵਾਲਾ । ਪੁਤ੍ਰੀ—ਧੀ । ਏਤੁ—ਇਸ ਦੀ ਰਾਹੀਂ । ਧਾਨੁ—ਅੰਨ । ਧਾਨਿ—ਧਾਨ ਦੀ ਰਾਹੀਂ । ਏਤੁ ਧਾਨਿ—ਇਸ ਅੰਨ ਦੀ ਰਾਹੀਂ । ਏਤੁ ਧਾਨਿ ਖਾਧੈ—ਇਸ ਖਾਧੇ ਅੰਨ ਦੀ ਰਾਹੀਂ ।

**ਅਰਥ** :—(ਆਪਣੇ ਆਪ ਨੂੰ ਪੰਡਿਤ ਸਮਝਣ ਵਾਲੇ) ਹੇ ਮੂਰਖ ! (ਨਿਰੀ ਮਾਇਆ ਦੀ ਖ਼ਾਤਰ ਪੜ੍ਹਨ ਪੜ੍ਹਾਨ ਦੇ ਕਾਰਨ ਲਾਲਚ-ਵੱਸ ਹੋ ਕੇ) ਤੂੰ ਜੀਵਨ-ਜੁਗਤਿ ਭੀ ਗਵਾ ਬੈਠਾ ਹੈਂ । ਪਰੋਹਤ ਹੋਣ ਕਰਕੇ ਤੂੰ ਆਪਣੇ ਜਜਮਾਨ ਪਾਸੋਂ ਹਰ ਦਿਨ-ਦਿਹਾਰ ਤੇ ਦਾਨ ਲੈਂਦਾ ਹੈਂ, (ਪਰ) ਇਕ ਦਾਨ ਤੂੰ ਆਪਣੇ ਜਜਮਾਨ ਤੋਂ ਗ਼ਲਤ ਥਾਂ ਲੈਂਦਾ ਹੈਂ । ਜਜਮਾਨ ਦੀ ਧੀ ਤੇਰੀ ਹੀ ਧੀ ਹੈ (ਧੀ ਦੇ ਵਿਆਹ ਤੇ ਜਜਮਾਨ ਪਾਸੋਂ ਦਾਨ ਲੈਣਾ ਧੀ ਦਾ ਪੈਸਾ ਖਾਣਾ ਹੈ) । ਇਹ ਅੰਨ ਖਾਣ ਨਾਲ (ਇਹ ਪੈਸਾ ਖਾਣ ਨਾਲ) ਤੂੰ ਆਪਣਾ ਆਤਮਕ ਜੀਵਨ ਗਵਾ ਲੈਂਦਾ ਹੈਂ ।੬।

**ਮੰਮੈ ਮਤਿ ਹਿਰਿ ਲਈ ਤੇਰੀ ਮੂੜੇ, ਹਉਮੈ ਵਡਾ ਰੋਗੁ ਪਇਆ ॥ ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ, ਮਾਇਆ ਕਾ ਮੁਹਤਾਜੁ ਭਇਆ ॥੭॥ {ਪੰਨਾ ੪੩੫}**

**ਪਦ ਅਰਥ** :—ਹਿਰਿ ਲਈ—ਖੋਹ ਲਈ, ਮਾਰ ਦਿੱਤੀ । ਚੀਨ੍ਹਿਆ—ਪਛਾਣਿਆ । ਅੰਤਰ ਆਤਮੈ—ਆਪਣੇ ਆਤਮਾ ਵਿਚ । ਬ੍ਰਹਮੁ—ਪਰਮਾਤਮਾ । ਮੁਹਤਾਜੁ—ਲੋੜਵੰਦਾ, ਪਰ-ਅਧੀਨ ।

**ਅਰਥ** :—ਹੇ ਮੂਰਖ ! (ਇਕ ਪਾਸੇ ਮਾਇਆ ਦੇ ਲਾਲਚ ਨੇ) ਤੇਰੀ ਅਕਲ ਮਾਰੀ ਹੋਈ ਹੈ (ਤੈਨੂੰ 'ਕੁਥਾਇ ਦਾਨ' ਲੈਣ ਤੋਂ ਭੀ ਸੰਕੋਚ ਨਹੀਂ ਹੈ । ਦੂਜੇ ਪਾਸੇ) ਤੈਨੂੰ ਇਹ ਵੱਡਾ (ਆਤਮਕ) ਰੋਗ ਚੰਬੜਿਆ ਹੋਇਆ ਹੈ ਕਿ ਮੈਂ (ਵਿਦਵਾਨ) ਹਾਂ, ਮੈਂ (ਵਿਦਵਾਨ) ਹਾਂ । ਤੂੰ ਆਪਣੇ ਅੰਦਰ (ਵੱਸਦੇ) ਪਰਮਾਤਮਾ ਨੂੰ ਪਛਾਣ ਨਹੀਂ ਸਕਿਆ, (ਇਸੇ ਵਾਸਤੇ ਤੇਰਾ ਆਪਾ) ਮਾਇਆ (ਦੇ ਲਾਲਚ) ਦੇ ਅਧੀਨ ਹੈ ।੭।

**ਕਕੈ ਕਾਮਿ ਕ੍ਰੋਧਿ ਭਰਮਿਓਹੁ, ਮੂੜੇ, ਮਮਤਾ ਲਾਗੇ ਤੁਧੁ ਹਰਿ ਵਿਸਰਿਆ ॥ ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ, ਵਿਣੁ ਬੂਝੇ ਤੂੰ ਡੂਬਿ ਮੁਆ ॥੮॥ {ਪੰਨਾ ੪੩੫}**

**ਪਦ ਅਰਥ** :—ਕਾਮਿ—ਕਾਮ-ਵਾਸਨਾ ਵਿਚ । ਕ੍ਰੋਧਿ—ਕ੍ਰੋਧ ਵਿਚ । ਭਰਮਿਓਹੁ—ਤੂੰ ਭਟਕ ਰਿਹਾ ਹੈਂ, ਤੂੰ ਕੁਰਾਹੇ ਪਿਆ ਹੋਇਆ ਹੈਂ । ਮਮਤਾ—(ਇਹ ਚੀਜ਼) ਮੇਰੀ (ਬਣ ਜਾਏ), (ਇਹ ਚੀਜ਼) ਮੇਰੀ (ਬਣ ਜਾਏ) ਇਹ ਪ੍ਰਬਲ ਵਾਸਨਾ, ਲਾਲਚ । ਪੜਹਿ—ਤੂੰ ਪੜ੍ਹਦਾ ਹੈਂ । ਗੁਣਹਿ—ਤੂੰ ਵਿਚਾਰਦਾ ਹੈਂ । ਪੁਕਾਰਹਿ—ਤੂੰ ਉੱਚੀ ਉੱਚੀ (ਹੋਰਨਾਂ ਨੂੰ) ਸੁਣਾਂਦਾ ਹੈਂ । ਡੂਬਿ—ਲਾਲਚ ਦੇ ਹੜ੍ਹ ਵਿਚ ਡੁੱਬ ਕੇ । ਮੁਆ—ਆਤਮਕ ਮੌਤ ਸਹੇੜ ਚੁਕਾ ਹੈਂ ।

**ਅਰਥ** :—ਹੇ ਮੂਰਖ ! (ਹੋਰਨਾਂ ਨੂੰ ਮੱਤਾਂ ਦੇਂਦਾ) ਤੂੰ ਆਪ ਕਾਮ ਵਾਸਨਾ ਵਿਚ ਕ੍ਰੋਧ ਵਿਚ (ਫਸ ਕੇ) ਕੁਰਾਹੇ ਪਿਆ ਹੋਇਆ ਹੈਂ । ਤੂੰ (ਧਰਮ ਪੁਸਤਕ) ਪੜ੍ਹਦਾ ਹੈਂ, ਅਰਥ ਵਿਚਾਰਦਾ ਹੈਂ, ਤੇ ਹੋਰਨਾਂ ਨੂੰ ਸੁਣਾਂਦਾ ਭੀ ਹੈਂ, ਪਰ (ਸਹੀ ਜੀਵਨ-ਰਾਹ) ਸਮਝਣ ਤੋਂ ਬਿਨਾ ਤੂੰ (ਲਾਲਚ ਦੇ ਹੜ੍ਹ ਵਿਚ) ਡੁੱਬ ਕੇ ਆਤਮਕ ਮੌਤੇ ਮਰ ਚੁਕਾ ਹੈਂ ।੮।

**ਤਤੈ ਤਾਮਸਿ ਜਲਿਓਹੁ ਮੂੜੇ, ਥਥੈ ਥਾਨੁ ਭਰਿਸਟੁ ਹੋਆ ॥ ਘਘੈ ਘਰਿ ਘਰਿ ਫਿਰਹਿ ਤੂੰ ਮੂੜੇ, ਦਦੈ ਦਾਨੁ ਨ ਤੁਧੁ ਲਇਆ ॥੯॥ {ਪੰਨਾ ੪੩੫}**

**ਪਦ ਅਰਥ** :—ਤਾਮਸਿ—ਕ੍ਰੋਧ ਨਾਲ । ਜਲਿਓਹੁ—ਤੂੰ ਸੜਿਆ ਹੋਇਆ ਹੈਂ । ਥਾਨੁ—ਹਿਰਦਾ-ਥਾਂ । ਭਰਿਸਟੁ—ਗੰਦਾ । ਘਰਿ ਘਰਿ—ਹਰੇਕ (ਜਜਮਾਨ ਦੇ) ਘਰ ਵਿਚ ।

**ਅਰਥ** :—ਹੇ ਮੂਰਖ (ਪੰਡਿਤ !) ਤੂੰ (ਅੰਦਰੋਂ) ਕ੍ਰੋਧ ਨਾਲ ਸੜਿਆ ਹੋਇਆ ਹੈਂ, ਤੇਰਾ ਹਿਰਦਾ-ਥਾਂ (ਲਾਲਚ ਨਾਲ) ਗੰਦਾ ਹੋਇਆ ਪਿਆ ਹੈ । ਹੇ ਮੂਰਖ ! ਤੂੰ ਹਰੇਕ (ਜਜਮਾਨ ਦੇ) ਘਰ ਵਿਚ (ਮਾਇਕ ਦੱਛਣਾ ਵਾਸਤੇ ਤਾਂ) ਤੁਰਿਆ ਫਿਰਦਾ ਹੈਂ, ਪਰ ਪ੍ਰਭੂ ਦੇ ਨਾਮ ਦੀ ਦੱਛਣਾ ਤੂੰ ਅਜੇ ਤਕ ਕਿਸੇ ਪਾਸੋਂ ਨਹੀਂ ਲਈ ।੯।

**ਪਪੈ ਪਾਰਿ ਨ ਪਵਹੀ ਮੂੜੇ, ਪਰਪੰਚਿ ਤੂੰ ਪਲਚਿ ਰਹਿਆ ॥ ਸਚੈ ਆਪਿ ਖੁਆਇਓਹੁ ਮੂੜੇ, ਇਹੁ ਸਿਰਿ ਤੇਰੈ ਲੇਖੁ ਪਇਆ ॥੧੦॥ {ਪੰਨਾ ੪੩੫}**

**ਪਦ ਅਰਥ** :—ਪਰਪੰਚਿ—ਪਰਪੰਚ ਵਿਚ, ਮਾਇਆ ਦੇ ਪਸਾਰੇ ਵਿਚ । ਪਲਚਿ ਰਹਿਆ—ਤੂੰ ਫਸ ਰਿਹਾ ਹੈਂ, ਉਲਝ ਰਿਹਾ ਹੈਂ । ਸਚੈ—ਸੱਚੇ ਪ੍ਰਭੂ ਨੇ । ਖੁਆਇਓਹੁ—ਤੈਨੂੰ ਖੁੰਝਾਇਆ ਹੈ, ਤੈਨੂੰ ਕੁਰਾਹੇ ਪਾ ਦਿੱਤਾ ਹੈ । ਸਿਰਿ ਤੇਰੈ—ਤੇਰੇ ਸਿਰ ਉਤੇ, ਤੇਰੇ ਮੱਥੇ ਉਤੇ ।

**ਅਰਥ** :—ਹੇ ਮੂਰਖ ! ਤੂੰ ਸੰਸਾਰ (ਦੇ ਮੋਹ-ਜਾਲ) ਵਿਚ (ਇਤਨਾ) ਉਲਝ ਰਿਹਾ ਹੈਂ ਕਿ ਇਸ ਵਿਚੋਂ ਪਾਰਲੇ ਪਾਸੇ ਨਹੀਂ ਲੰਘ ਸਕਦਾ । ਹੇ ਮੂਰਖ ! (ਤੇਰੇ ਆਪਣੇ ਕੀਤੇ ਕਰਮਾਂ ਅਨੁਸਾਰ) ਕਰਤਾਰ ਨੇ ਤੈਨੂੰ (ਉਸੇ) ਕੁਰਾਹੇ ਪਾ ਦਿੱਤਾ ਹੈ (ਜਿਧਰ ਤੇਰੀ ਰੁਚੀ ਬਣੀ ਹੋਈ ਹੈ, ਤੇ) ਉਹਨਾਂ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਇਕੱਠ ਦਾ ਲੇਖ ਤੇਰੇ ਮੱਥੇ ਉਤੇ (ਇਤਨਾ) ਉਕਰਿਆ ਪਿਆ ਹੈ (ਕਿ ਤੈਨੂੰ ਸਹੀ ਰਸਤੇ ਦੀ ਸੂਝ ਨਹੀਂ ਪੈਂਦੀ, ਪਰ ਤੂੰ ਹੋਰਨਾਂ ਨੂੰ ਮੱਤਾਂ ਦੇਂਦਾ ਫਿਰਦਾ ਹੈਂ) ।੧੦।

**ਭਭੈ ਭਵਜਲਿ ਡੁਬੋਹੁ ਮੂੜੇ, ਮਾਇਆ ਵਿਚਿ ਗਲਤਾਨੁ ਭਇਆ ॥ ਗੁਰ ਪਰਸਾਦੀ ਏਕੋ ਜਾਣੈ, ਏਕ ਘੜੀ ਮਹਿ ਪਾਰਿ ਪਇਆ ॥੧੧॥ {ਪੰਨਾ ੪੩੫}**

**ਪਦ ਅਰਥ** :—ਭਵਜਲਿ—ਸੰਸਾਰ-ਸਮੁੰਦਰ ਵਿਚ । ਗਲਤਾਨੁ—ਇਤਨਾ ਮਸਤ ਕਿ ਹੋਰ ਕੁਝ ਸੁੱਝਦਾ ਹੀ ਨਹੀਂ । ਪਰਸਾਦੀ—ਕਿਰਪਾ ਨਾਲ । ਏਕੋ—ਇਕ ਪਰਮਾਤਮਾ ਨੂੰ ਹੀ । ਜਾਣੈ—ਜੋ ਮਨੁੱਖ ਜਾਣਦਾ ਹੈ ।

**ਅਰਥ** :—ਹੇ ਮੂਰਖ ! ਤੂੰ ਮਾਇਆ (ਦੇ ਮੋਹ) ਵਿਚ ਇਤਨਾ ਮਸਤ ਹੈਂ ਕਿ ਤੈਨੂੰ ਹੋਰ ਕੁਝ ਸੁੱਝਦਾ ਹੀ ਨਹੀਂ, ਤੂੰ ਸੰਸਾਰ-ਸਮੁੰਦਰ (ਦੀਆਂ ਮੋਹ ਦੀਆਂ ਲਹਰਾਂ) ਵਿਚ ਗੋਤੇ ਖਾ ਰਿਹਾ ਹੈਂ (ਆਪਣੇ ਬਚਾਉ ਵਾਸਤੇ ਤੂੰ ਕੋਈ ਉੱਦਮ ਨਹੀਂ ਕਰਦਾ) ।

(ਗੁਰੂ ਦੀ ਸਰਨ ਪੈ ਕੇ) ਗੁਰੂ ਦੀ ਕਿਰਪਾ ਨਾਲ ਜੇਹੜਾ ਮਨੁੱਖ ਪਰਮਾਤਮਾ ਨਾਲ ਸਾਂਝ ਪਾਂਦਾ ਹੈ, ਉਹ ਇਸ ਸੰਸਾਰ-ਸਮੁੰਦਰ ਤੋਂ ਇਕ ਪਲ ਵਿਚ ਪਾਰ ਲੰਘ ਜਾਂਦਾ ਹੈ ।੧੧।

**ਵਵੈ ਵਾਰੀ ਆਈਆ, ਮੂੜੇ, ਵਾਸੁਦੇਉ ਤੁਧੁ ਵੀਸਰਿਆ ॥ ਏਹ ਵੇਲਾ ਨ ਲਹਸਹਿ ਮੂੜੇ, ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥ {ਪੰਨਾ ੪੩੫}**

**ਪਦ ਅਰਥ** :—ਵਾਰੀ—ਮਨੁੱਖਾ ਜਨਮ ਦੀ ਵਾਰੀ ਜਿਸ ਵਿਚ ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਸੀ । ਵਾਸਦੇਉ—ਪਰਮਾਤਮਾ । ਨ ਲਹਸਹਿ—ਤੂੰ ਲੱਭ ਨਹੀਂ ਸਕੇਂਗਾ । ਵਸਿ—ਕਾਬੂ ਵਿਚ ।

**ਅਰਥ** :—ਹੇ ਮੂਰਖ (ਭਾਗਾਂ ਨਾਲ) ਮਨੁੱਖਾਂ ਜਨਮ (ਮਿਲਣ) ਦੀ ਵਾਰੀ ਆਈ ਸੀ, ਪਰ (ਇਸ ਅਮੋਲਕ ਜਨਮ ਵਿਚ ਭੀ) ਤੈਨੂੰ ਪਰਮਾਤਮਾ ਭੁੱਲਿਆ ਹੀ ਰਿਹਾ । ਹੇ ਮੂਰਖ ! (ਜੇ ਖੁੰਝਿਆ ਹੀ ਰਿਹੋਂ ਤਾਂ) ਇਹ ਸਮਾਂ

ਮੁੜ ਨਹੀਂ ਲੱਭ ਸਕੇਂਗਾ (ਤੇ ਮਾਇਆ ਦੇ ਮੋਹ ਵਿਚ ਫਸਿਆ ਰਹਿ ਕੇ) ਤੂੰ ਜਮ ਦੇ ਵੱਸ ਪੈ ਜਾਹਿੰਗਾ (ਜਨਮ ਮਰਨ ਦੇ ਗੇੜ ਵਿਚ ਜਾ ਪਏਂਗਾ) ।੧੨।

**ਝਝੈ ਕਦੇ ਨ ਝੂਰਹਿ ਮੂੜੇ, ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ ॥ ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ ॥੧੩॥ {ਪੰਨਾ ੪੩੫}**

**ਪਦ ਅਰਥ** :—ਨ ਝੂਰਹਿ—ਨਹੀਂ ਝੁਰੇਂਗਾ, ਹਾਹੁਕੇ ਨਹੀਂ ਲਏਂਗਾ । ਵਿਖਾ—ਵੇਖ ਖਾਂ, ਵੇਖ ਲੈ । ਨਿਗੁਰਾ—ਜਿਸ ਨੇ ਗੁਰੂ ਦਾ ਆਸਰਾ ਨਹੀਂ ਲਿਆ ।

**ਅਰਥ** :—ਹੇ ਮੂਰਖ ! ਤੂੰ ਪੂਰੇ ਗੁਰੂ ਦਾ ਉਪਦੇਸ਼ ਧਾਰਨ ਕਰ ਕੇ ਵੇਖ ਲੈ, (ਮਾਇਆ ਆਦਿਕ ਦੀ ਖ਼ਾਤਰ) ਤੈਨੂੰ ਕਦੇ ਹਾਹੁਕੇ ਨਹੀਂ ਲੈਣੇ ਪੈਣਗੇ (ਕਿਉਂਕਿ ਮਾਇਆ-ਮੋਹ ਦਾ ਜਾਲ ਹੀ ਟੁੱਟ ਜਾਇਗਾ) ਪਰ ਜੇ ਪੂਰੇ ਗੁਰੂ ਦੀ ਸਰਨ ਨਹੀਂ ਪਏਂਗਾ ਤਾਂ ਕੋਈ (ਰਸਮੀ) ਗੁਰੂ (ਇਹਨਾਂ ਹਾਹੁਕਿਆਂ ਤੋਂ ਬਚਾ) ਨਹੀਂ (ਸਕਦਾ) ।

ਜੇਹੜਾ ਮਨੁੱਖ ਪੂਰੇ ਗੁਰੂ ਦੇ ਦੱਸੇ ਰਸਤੇ ਉਤੇ ਨਹੀਂ ਤੁਰਦਾ, (ਕੁਰਾਹੇ ਪੈਣ ਕਰ ਕੇ) ਉਹ ਬਦਨਾਮੀ ਹੀ ਖੱਟਦਾ ਹੈ ।੧੩।

**ਧਧੈ ਧਾਵਤ ਵਰਜਿ ਰਖੁ ਮੂੜੇ, ਅੰਤਰਿ ਤੇਰੈ ਨਿਧਾਨੁ ਪਇਆ ॥ ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ, ਜੁਗਾ ਜੁਗੰਤਰਿ ਖਾਹਿ ਪਇਆ ॥੧੪॥ {ਪੰਨਾ ੪੩੫}**

**ਪਦ ਅਰਥ** :—ਵਰਜਿ ਰਖੁ—ਰੋਕ ਰੱਖ । ਧਾਵਤ—ਭਟਕਦੇ ਨੂੰ । ਤੇਰੈ ਅੰਤਰਿ—ਤੇਰੇ ਅੰਦਰ । ਨਿਧਾਨੁ—ਖ਼ਜ਼ਾਨਾ (ਸੁਖਾਂ ਦਾ) । ਗੁਰਮਖਿ ਹੋਵਹਿ—ਜੇ ਤੂੰ ਗੁਰੂ ਦੇ ਸਨਮੁਖ ਰਹੇਂ । ਜੁਗਾ ਜੁਗੰਤਰਿ—ਜੁਗਾ ਜੁਗ ਅੰਤਰਿ, ਅਨੇਕਾਂ ਜੁਗਾਂ ਤਕ, ਸਦਾ ਲਈ । ਖਾਹਿ ਪਇਆ—ਪਿਆ ਖਾਹਿੰਗਾ, ਖਾਂਦਾ ਰਹੇਂਗਾ ।

**ਅਰਥ** :—ਹੇ ਮੂਰਖ ! ਆਤਮਕ ਸੁਖ ਦਾ ਖ਼ਜ਼ਾਨਾ ਪਰਮਾਤਮਾ ਤੇਰੇ ਅੰਦਰ ਵੱਸ ਰਿਹਾ ਹੈ (ਪਰ ਤੂੰ ਸੁਖ ਲੱਭਣ ਵਾਸਤੇ ਬਾਹਰ ਭਟਕਦਾ ਫਿਰਦਾ ਹੈਂ) ਬਾਹਰ ਭਟਕਦੇ ਮਨ ਨੂੰ ਰੋਕ ਕੇ ਰੱਖ । ਜੇ ਤੂੰ ਗੁਰੂ ਦੇ ਦੱਸੇ ਰਸਤੇ ਉਤੇ ਤੁਰੇਂ ਤਾਂ (ਅੰਦਰ ਵੱਸਦੇ) ਪਰਮਾਤਮਾ ਦੇ ਨਾਮ ਦਾ ਰਸ ਪੀਵੇਂਗਾ, ਸਦਾ ਲਈ ਇਹ ਨਾਮ-ਰਸ ਵਰਤਦਾ ਰਹੇਂਗਾ (ਕਦੇ ਮੁੱਕੇਗਾ ਨਹੀਂ) ।੧੪।

**ਗਗੈ ਗੋਬਿਦੁ ਚਿਤਿ ਕਰਿ ਮੂੜੇ, ਗਲੀ ਕਿਨੈ ਨ ਪਾਇਆ ॥ ਗੁਰ ਕੇ ਚਰਨ ਹਿਰਦੈ ਵਸਾਇ ਮੂੜੇ, ਪਿਛਲੇ ਗੁਨਹ ਸਭ ਬਖਸਿ ਲਇਆ ॥੧੫॥ {ਪੰਨਾ ੪੩੫}**

**ਪਦ ਅਰਥ** :—ਗੁਨਹ—ਪਾਪ ।

**ਅਰਥ** :—ਹੇ ਮੂਰਖ ! ਪਰਮਾਤਮਾ (ਦੇ ਨਾਮ) ਨੂੰ ਆਪਣੇ ਚਿੱਤ ਵਿਚ ਵਸਾ ਲੈ (ਤਦੋਂ ਹੀ ਉਸ ਨਾਲ ਮਿਲਾਪ ਹੋਵੇਗਾ), ਨਿਰੀਆਂ ਗੱਲਾਂ ਨਾਲ ਕਿਸੇ ਨੂੰ ਪ੍ਰਭੂ ਨਹੀਂ ਮਿਲਿਆ ।

ਹੇ ਮੂਰਖ ! ਗੁਰੂ ਦੇ ਚਰਨ ਹਿਰਦੇ ਵਿਚ ਟਿਕਾਈ ਰੱਖ, ਪਿਛਲੇ ਕੀਤੇ ਹੋਏ ਸਾਰੇ ਪਾਪ ਬਖ਼ਸ਼ੇ ਜਾਣਗੇ ।੧੫।

**ਹਾਹੈ ਹਰਿ ਕਥਾ ਬੂਝੁ ਤੂੰ ਮੂੜੇ, ਤਾ ਸਦਾ ਸੁਖੁ ਹੋਈ ॥ ਮਨਮੁਖਿ ਪੜਹਿ, ਤੇਤਾ ਦੁਖੁ ਲਾਗੈ, ਵਿਣੁ ਸਤਿਗੁਰ ਮੁਕਤਿ ਨ ਹੋਈ ॥੧੬॥ {ਪੰਨਾ ੪੩੫}**

**ਪਦ ਅਰਥ** :—ਬੂਝੁ—ਸਮਝ, ਜਾਚ ਸਿੱਖ । ਕਥਾ—ਸਿਫ਼ਤਿ-ਸਾਲਾਹ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਤੇਤਾ—ਉਤਨਾ ਹੀ । ਮੁਕਤਿ—ਖ਼ਲਾਸੀ ।

**ਅਰਥ** :—ਹੇ ਮੂਰਖ ! ਜੇ ਤੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸਿੱਖ ਲਏਂ ਤਾਂ ਤੈਨੂੰ ਸਦਾ ਆਤਮਕ ਅਨੰਦ ਮਿਲਿਆ ਰਹੇ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਜਿਤਨਾ ਹੀ (ਪ੍ਰਭੂ ਦੀ ਸਿਫ਼ਤਿ-ਸਾਲਾਹ ਤੋਂ ਖੁੰਝ ਕੇ ਮਾਇਆ ਸੰਬੰਧੀ ਹੋਰ ਹੋਰ ਲੇਖੇ) ਪੜ੍ਹਦੇ ਹਨ, ਉਤਨੀ ਹੀ ਵਧੀਕ ਅਸ਼ਾਂਤੀ ਖੱਟਦੇ ਹਨ, ਤੇ ਗੁਰੂ ਦੀ ਸਰਨ ਤੋਂ ਬਿਨਾ (ਇਸ ਅਸ਼ਾਂਤੀ ਤੋਂ) ਖ਼ਲਾਸੀ ਨਹੀਂ ਹੁੰਦੀ ।੧੬।

**ਰਾਰੈ ਰਾਮੁ ਚਿਤਿ ਕਰਿ ਮੂੜੇ, ਹਿਰਦੈ ਜਿਨ੍ ਕੈ ਰਵਿ ਰਹਿਆ ॥ ਗੁਰ ਪਰਸਾਦੀ ਜਿਨ੍ੀ ਰਾਮੁ ਪਛਾਤਾ, ਨਿਰਗੁਣ ਰਾਮੁ ਤਿਨ੍ੀ ਬੂਝਿ ਲਹਿਆ ॥੧੭॥ {ਪੰਨਾ ੪੩੫}**

**ਪਦ ਅਰਥ** :—ਚਿਤਿ ਕਰਿ—ਚਿੱਤ ਵਿਚ ਵਸਾ ਲੈ । ਹਿਰਦੈ—ਹਿਰਦੇ ਵਿਚ । ਰਵਿ ਰਹਿਆ—ਸਦਾ ਚੇਤੇ ਹੈ, ਸਦਾ ਮੌਜੂਦ ਹੈ । ਪਛਾਤਾ—ਪਛਾਣ ਲਿਆ, ਡੂੰਘੀ ਸਾਂਝ ਪਾ ਲਈ । ਬੂਝਿ—ਸਮਝ ਕੇ । ਨਿਰਗੁਣ—ਮਾਇਆ ਦੇ ਪ੍ਰਭਾਵ ਤੋਂ ਨਿਰਲੇਪ । ਲਹਿਆ—ਲੱਭ ਲਿਆ । ਪਰਸਾਦੀ—ਕਿਰਪਾ ਨਾਲ ।

**ਅਰਥ** :—ਹੇ ਮੂਰਖ ! ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖ । ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪਰਮਾਤਮਾ ਸਦਾ ਵੱਸਦਾ ਰਹਿੰਦਾ ਹੈ (ਜਿਨ੍ਹਾਂ ਨੂੰ ਪ੍ਰਭੂ ਸਦਾ ਯਾਦ ਹੈ, ਉਹਨਾਂ ਦੀ ਸੰਗਤਿ ਵਿਚ ਰਹਿ ਕੇ) ਗੁਰੂ ਦੀ ਕਿਰਪਾ ਨਾਲ ਜਿਨ੍ਹਾਂ (ਹੋਰ) ਬੰਦਿਆਂ ਨੇ ਪਰਮਾਤਮਾ ਨਾਲ ਸਾਂਝ ਪਾਈ, ਉਹਨਾਂ ਮਾਇਆ ਤੋਂ ਨਿਰਲੇਪ ਪ੍ਰਭੂ (ਦਾ ਅਸਲਾ) ਸਮਝ ਕੇ ਉਸ ਨਾਲ ਮਿਲਾਪ ਪ੍ਰਾਪਤ ਕਰ ਲਿਆ ।੧੭।

**ਤੇਰਾ ਅੰਤੁ ਨ ਜਾਈ ਲਖਿਆ, ਅਕਥੁ ਨ ਜਾਈ ਹਰਿ ਕਥਿਆ ॥ ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ, ਤਿਨ੍ ਕਾ ਲੇਖਾ ਨਿਬੜਿਆ ॥੧੮॥੧॥੨॥ {ਪੰਨਾ ੪੩੫}**

**ਪਦ ਅਰਥ** :—ਅਕਥੁ—ਜੋ ਬਿਆਨ ਤੋਂ ਬਾਹਰ ਹੈ । ਲੇਖਾ—ਕੀਤੇ ਮੰਦ ਕਰਮਾਂ ਦੇ ਸੰਸਕਾਰਾਂ ਦਾ ਹਿਸਾਬ {ਨੋਟ :—ਕਿਸੇ ਸ਼ਾਹੂਕਾਰ ਤੋਂ ਕਰਜ਼ਾ ਚੁੱਕ ਲਈਏ, ਜਿਉਂ ਜਿਉਂ ਸਮਾ ਗੁਜ਼ਰਦਾ ਹੈ, ਉਸ ਕਰਜ਼ੇ ਦਾ ਸੂਦ ਪੈ ਪੈ ਕੇ ਸ਼ਾਹ ਦੀ ਰਕਮ ਦਾ ਲੇਖਾ ਵਧਦਾ ਜਾਂਦਾ ਹੈ । ਕਿਸੇ ਕੀਤੇ ਵਿਕਾਰ ਦੇ ਕਾਰਨ ਮਨ ਵਿਚ ਟਿਕੇ ਹੋਏ ਮੰਦੇ ਸੰਸਕਾਰ ਵਿਕਾਰਾਂ ਵਲ ਹੋਰ ਹੋਰ ਪ੍ਰੇਰਦੇ ਹਨ । ਉਸ ਪ੍ਰੇਰਨਾ ਨਾਲ ਹੋਰ ਹੋਰ ਵਿਕਾਰ ਕਰੀ ਜਾਂਦੇ ਹਾਂ । ਇਸ ਤਰ੍ਹਾਂ ਵਿਕਾਰਾਂ ਦਾ ਇਹ ਸਿਲਸਿਲਾ ਜਾਰੀ ਰਹਿੰਦਾ ਹੈ, ਤੇ ਵਿਕਾਰਾਂ ਦਾ ਲੇਖਾ ਵਧਦਾ ਚਲਿਆ ਜਾਂਦਾ ਹੈ) । ਨਿਬੜਿਆ—ਮੁੱਕ ਜਾਂਦਾ ਹੈ ।

**ਅਰਥ** :—ਹੇ ਪ੍ਰਭੂ ! ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ । ਪਰਮਾਤਮਾ ਦਾ ਸਰੂਪ ਬਿਆਨ ਤੋਂ ਪਰੇ ਹੈ, ਬਿਆਨ ਨਹੀਂ ਕੀਤਾ ਜਾ ਸਕਦਾ ।

ਹੇ ਨਾਨਕ ! ਜਿਨ੍ਹਾਂ ਨੂੰ ਸਤਿਗੁਰੂ ਮਿਲ ਪਏ (ਉਹ ਨਿਰੀ ਮਾਇਆ ਦੇ ਲੇਖੇ ਲਿਖਣ ਪੜ੍ਹਨ ਦੇ ਥਾਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦੇ ਹਨ, ਇਸ ਤਰ੍ਹਾਂ) ਉਹਨਾਂ ਦੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰਾਂ ਦਾ ਹਿਸਾਬ ਮੁੱਕ ਜਾਂਦਾ ਹੈ ।੧੮।

**ਨੋਟ** :—ਅੰਕ ੧ ਦਾ ਭਾਵ ਇਹ ਹੈ ਕਿ ਇਹ ੧੮ ਬੰਦਾਂ ਵਾਲੀ ਸਾਰੀ ਇਕੋ ਹੀ ਬਾਣੀ ਹੈ ਜਿਸ ਦਾ ਸਿਰਲੇਖ ਹੈ 'ਪਟੀ' । ਅੰਕ ੨ ਦਾ ਭਾਵ ਇਹ ਹੈ ਕਿ 'ਪਟੀ' ਨਾਮ ਦੀਆਂ ਇਹ ਦੋ ਬਾਣੀਆਂ ਹਨ । ਪਹਿਲੀ ਪਟੀ ਮਹਲੇ ਪਹਿਲੇ ਦੀ, ਦੂਜੀ ਪਟੀ ਮਹਲੇ ਤੀਜੇ ਦੀ ।

## ਰਾਗੁ ਆਸਾ ਮਹਲਾ ੧ ਛੰਤ ਘਰੁ ੧
## ੴ ਸਤਿਗੁਰ ਪ੍ਰਸਾਦਿ ॥

ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ ॥ ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ ॥ ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥ ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ॥ ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ ਗਾਵਓ ॥ ਨਾਨਕਾ ਹਰਿ ਵਰੁ ਦੇਖਿ ਬਿਗਸੀ ਮੁੰਧ ਮਨਿ ਓਮਾਹਓ ॥੧॥ ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ ॥ ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ ॥ ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ ਨਾਮਿ ਹਰਿ ਕੈ ਸੁਖਿ ਵਸੈ ॥ ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ ਗੁਣਹ ਵਸਿ ਅਵਗਣ ਨਸੈ ॥ ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ॥ ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ॥੨॥ {ਪੰਨਾ ੪੩੬}

**ਪਦ ਅਰਥ** :—ਮੁੰਧ—ਮੁਗਧਾ, ਉਤਸ਼ਾਹ-ਭਰੀ ਮੁਟਿਆਰ ਜਿਸ ਨੂੰ ਅਜੇ ਆਪਣੇ ਜੋਬਨ ਦਾ ਗਿਆਨ ਨਾਹ ਹੋਵੇ । ਜੋਬਨਿ—ਜਵਾਨੀ ਵਿਚ । ਬਾਲੜੀ—ਅੰਞਾਣ-ਇਸਤ੍ਰੀ । ਰਲੀਅਲਾ—{ਰਲੀਆ-ਆਲਯ} ਅਨੰਦ ਦਾ ਸੋਮਾ । ਧਨ—ਜੀਵ-ਇਸਤ੍ਰੀ । ਰਸਿ—ਰਸ ਵਿਚ, ਚਾਉ ਨਾਲ । ਪਿਰਹਿ—ਪਿਰ ਦਾ । ਸੇਜਾ—ਹਿਰਦਾ-ਸੇਜ । ਸਾਤ ਸਰ—ਸੱਤ ਸਰੋਵਰ, (ਪੰਜ ਗਿਆਨ-ਇੰਦ੍ਰੇ, ਮਨ, ਬੁਧਿ) । ਮਇਆ—ਦਇਆ । ਸਬਦਿ—ਸ਼ਬਦ ਵਿਚ । ਮਿਲਿ—ਮਿਲ ਕੇ । ਗਾਵਉ—ਮੈਂ ਗਾਵਾਂ । ਵਰੁ—ਖ਼ਸਮ । ਮਨਿ—ਮਨ ਵਿਚ ।੧।

ਸਹਜਿ—ਆਤਮਕ ਅਡੋਲਤਾ ਵਿਚ ਟਿਕੀ ਹੋਈ । ਸਲੋਨੜੀ—ਸੋਹਣੇ ਨੈਣਾਂ (ਲੋਇਣਾਂ) ਵਾਲੀ । ਸੰਗਮਿ—ਸੰਗਮ ਵਿਚ, ਮੇਲ ਵਿਚ । ਪ੍ਰੇਮਿ—ਪ੍ਰੇਮ ਵਿਚ । ਸੁਖਿ—ਸੁਖ ਵਿਚ । ਤਉ—ਤੇਰੇ । ਧੀਜਏ—ਧੀਰਜ ਫੜਦਾ । ਪ੍ਰਿਉ—ਪਿਆਰਾ । ਰਸਨ—ਜੀਭ । ਭੀਜਏ—ਭੀਜੈ, ਭਿੱਜਦਾ ਹੈ ।੨।

**ਅਰਥ** :—ਹੇ ਜੋਬਨ ਵਿਚ ਮੱਤੀ ਅੰਞਾਣ ਇਸਤ੍ਰੀਏ ! (ਆਪਣੇ ਪਤੀ-ਪ੍ਰਭੂ ਨੂੰ ਹਿਰਦੇ ਵਿਚ ਵਸਾ ਲੈ) ਪਿਆਰਾ ਪ੍ਰਭੂ ਹੀ ਆਨੰਦ ਦਾ ਸੋਮਾ ਹੈ । ਜਿਸ ਜੀਵ-ਇਸਤ੍ਰੀ ਨਾਲ ਪ੍ਰਭੂ-ਪਤੀ ਦਾ ਬਹੁਤਾ ਪ੍ਰੇਮ ਬਣਦਾ ਹੈ ਉਹ ਬੜੇ ਚਾਉ ਨਾਲ ਦਇਆਲ ਪ੍ਰਭੂ ਨੂੰ ਪਿਆਰ ਕਰਦੀ ਹੈ । ਪ੍ਰਭੂ ਸੁਆਮੀ ਆਪ ਕਿਰਪਾ ਕਰਦਾ ਹੈ ਤਦੋਂ ਹੀ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਹੁੰਦਾ ਹੈ । ਪਤੀ-ਪ੍ਰਭੂ ਦੀ ਸੰਗਤਿ ਵਿਚ ਉਸ ਦਾ ਹਿਰਦਾ-ਸੇਜ ਸੋਹਣਾ ਬਣ ਜਾਂਦਾ ਹੈ, ਉਸ ਦੇ ਪੰਜ ਗਿਆਨ-ਇੰਦ੍ਰੇ ਉਸ ਦਾ ਮਨ ਤੇ ਉਸ ਦੀ ਬੁੱਧੀ ਇਹ ਸਾਰੇ ਨਾਮ-ਅੰਮ੍ਰਿਤ ਨਾਲ ਭਰਪੂਰ ਹੋ ਜਾਂਦੇ ਹਨ ।

ਹੇ ਸਦਾ-ਥਿਰ ਰਹਿਣ ਵਾਲੇ ਦਇਆਲ ਪ੍ਰਭੂ ! ਮੇਰੇ ਉਤੇ ਮੇਹਰ ਕਰ ਕਿਰਪਾ ਕਰ, ਮੈਂ ਗੁਰੂ ਦੇ ਸ਼ਬਦ ਵਿਚ ਜੁੜ ਕੇ ਤੇਰੇ ਗੁਣ ਗਾਵਾਂ ।

ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ ਦੇ ਮਨ ਵਿਚ ਪ੍ਰਭੂ ਪਤੀ ਦੇ ਮਿਲਾਪ ਦਾ ਚਾਉ ਪੈਦਾ ਹੁੰਦਾ ਹੈ ਉਹ ਹਰੀ-ਖਸਮ ਦਾ ਦੀਦਾਰ ਕਰ ਕੇ (ਅੰਤਰ ਆਤਮੇ) ਪ੍ਰਸੰਨ ਹੁੰਦੀ ਹੈ ।੧।

ਹੇ ਆਤਮਕ ਅਡੋਲਤਾ ਵਿਚ ਟਿਕੀ ਸੁੰਦਰ ਨੇਤ੍ਰਾਂ ਵਾਲੀ ਜੀਵ-ਇਸਤ੍ਰੀਏ ! ਮੇਰੀ ਇਕ ਪਿਆਰ-ਭਰੀ ਬੇਨਤੀ ਸੁਣ । (ਮੈਨੂੰ ਭੀ ਰਾਹੇ ਪਾ ਕਿ) ਮੈਨੂੰ ਭਗਤੀ ਵਿਚ ਪ੍ਰਭੂ ਪਿਆਰਾ ਲੱਗੇ ਤੇ ਮੈਂ ਪ੍ਰਭੂ ਦੇ ਨਾਲ ਰੱਤੀ ਜਾਵਾਂ ।

ਜੇਹੜੀ ਜੀਵ-ਇਸਤ੍ਰੀ ਪ੍ਰਭੂ ਦੇ ਪਿਆਰ ਵਿਚ ਰੱਤੀ ਰਹਿੰਦੀ ਹੈ ਤੇ ਉਸ ਦੇ ਦਰ ਤੇ ਬੇਨਤੀਆਂ ਕਰਦੀ ਰਹਿੰਦੀ ਹੈ ਉਹ ਪ੍ਰਭੂ ਦੇ ਨਾਮ ਵਿਚ ਜੁੜ ਕੇ ਆਤਮਕ ਆਨੰਦ ਵਿਚ ਜੀਵਨ ਬਿਤੀਤ ਕਰਦੀ ਹੈ ।

ਹੇ ਪ੍ਰਭੂ ! ਜੇਹੜੀਆਂ ਜੀਵ ਇਸਤ੍ਰੀਆਂ ਜਦੋਂ ਤੇਰੇ ਗੁਣ ਪਛਾਣਦੀਆਂ ਹਨ ਤਦੋਂ ਉਹ ਤੇਰੇ ਨਾਲ ਡੂੰਘੀ ਸਾਂਝ ਪਾ ਲੈਂਦੀਆਂ ਹਨ, ਉਹਨਾਂ ਦੇ ਹਿਰਦੇ ਵਿਚ ਗੁਣ ਆ ਟਿਕਦੇ ਹਨ ਤੇ ਔਗੁਣ ਉਹਨਾਂ ਦੇ ਅੰਦਰੋਂ ਦੂਰ ਹੋ ਜਾਂਦੇ ਹਨ ।

ਹੇ ਪ੍ਰਭੂ ! ਮੈਂ ਤੈਥੋਂ ਬਿਨਾ ਇਕ ਤਿਲ ਜਿਤਨਾ ਸਮਾ ਭੀ ਜੀਊ ਨਹੀਂ ਸਕਦੀ (ਮੇਰੀ ਜਿੰਦ ਵਿਆਕੁਲ ਹੋ ਪੈਂਦੀ ਹੈ) । (ਤੇਰੇ ਨਾਮ ਤੋਂ ਬਿਨਾ ਕੁਝ ਹੋਰ) ਆਖਣ ਨਾਲ ਜਾਂ ਸੁਣਨ ਨਾਲ ਮੇਰਾ ਮਨ ਧੀਰਜ ਨਹੀਂ ਫੜਦਾ ।

ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ ਪ੍ਰਭੂ ਨੂੰ 'ਹੇ ਪਿਆਰੇ ! ਹੇ ਪਿਆਰੇ !' ਆਖ ਆਖ ਕੇ ਯਾਦ ਕਰਦੀ ਰਹਿੰਦੀ ਹੈ ਉਸ ਦੀ ਜੀਭ ਉਸ ਦਾ ਮਨ ਪਰਮਾਤਮਾ ਦੇ ਨਾਮ-ਰਸ ਵਿਚ ਭਿੱਜ ਜਾਂਦਾ ਹੈ ।੨।

**ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ ॥ ਹਰਿ ਨਾਮੋੁ ਵਣੰਜੜਿਆ ਰਸਿ ਮੋਲਿ ਅਪਾਰਾ ਰਾਮ ॥ ਮੋਲਿ ਅਮੋਲੋ ਸਚ ਘਰਿ ਢੋਲੋ ਪ੍ਰਭ ਭਾਵੈ ਤਾ ਮੁੰਧ ਭਲੀ ॥ ਇਕਿ ਸੰਗਿ ਹਰਿ ਕੈ ਕਰਹਿ ਰਲੀਆ ਹਉ ਪੁਕਾਰੀ ਦਰਿ ਖਲੀ ॥ ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ॥ ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥੩॥ ਹਮ ਘਰਿ ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ॥ ਰਾਵੇ ਰੰਗਿ ਰਾਤੜਿਆ ਮਨੁ ਲੀਅੜਾ ਦੀਤਾ ਰਾਮ ॥ ਆਪਣਾ ਮਨੁ ਦੀਆ ਹਰਿ ਵਰੁ ਲੀਆ ਜਿਉ ਭਾਵੈ ਤਿਉ ਰਾਵਏ ॥ ਤਨੁ ਮਨੁ ਪਿਰ ਆਗੈ ਸਬਦਿ ਸਭਾਗੈ ਘਰਿ ਅੰਮ੍ਰਿਤ ਫਲੁ ਪਾਵਏ ॥ ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ ॥ ਨਾਨਕ ਠਾਕੁਰ ਮੀਤ ਹਮਾਰੇ ਹਮ ਨਾਹੀ ਲੋਕਾਣੇ ॥੪॥੧॥ {ਪੰਨਾ ੪੩੬}**

**ਪਦ ਅਰਥ** :—ਵਣਜਾਰਾ—ਵਪਾਰੀ । ਨਾਮੋੁ—{ਅਸਲ ਲਫ਼ਜ਼ 'ਨਾਮੁ' ਹੈ, ਇਥੇ 'ਨਾਮੋ' ਪੜ੍ਹਨਾ ਹੈ} । ਵਣੰਜੜਿਆ—ਵਪਾਰ ਕੀਤਾ, ਖਰੀਦਿਆ । ਅਪਾਰਾ—ਬੇਅੰਤ । ਮੋਲਿ—ਮੁੱਲ ਵਿਚ । ਢੋਲੋ—ਪਿਆਰਾ । ਇਕਿ—ਕਈ (ਜੀਵ-ਇਸਤ੍ਰੀਆਂ) । ਹਉ—ਮੈਂ । ਦਰਿ—ਦਰ ਤੇ । ਸ੍ਰੀਧਰ—ਲੱਛਮੀ ਦਾ ਆਸਰਾ ਪ੍ਰਭੂ । ਸਾਰਏ—ਸਾਰੈ, ਸੰਭਾਲਦਾ ਹੈ, ਸੰਵਾਰਦਾ ਹੈ । ਅਭ—ਹਿਰਦਾ । ਸਾਧਾਰਏ—ਸਹਾਰਾ ਦੇਂਦਾ ਹੈ ।੩।

ਘਰਿ—ਹਿਰਦੇ-ਘਰ ਵਿਚ । ਸੋਹਿਲੜਾ—ਖ਼ੁਸ਼ੀ ਦਾ ਗੀਤ । ਆਇਅੜੇ—ਆ ਗਏ ਹਨ । ਲੀਅੜਾ—(ਪ੍ਰਭੂ ਦਾ ਨਾਮ) ਖਰੀਦਿਆ ਹੈ । ਰਾਵਏ—ਪਿਆਰ ਕਰਦਾ ਹੈ । ਸਭਾਗੈ ਘਰਿ—ਭਾਗਾਂ ਵਾਲੇ ਹਿਰਦੇ-ਘਰ ਵਿਚ । ਪਾਠਿ—ਪਾਠ ਦੀ ਰਾਹੀਂ । ਭਾਇ—ਪ੍ਰੇਮ ਦੀ ਰਾਹੀਂ । ਲੋਕਾਣੇ—ਲੋਕਾਂ ਦੇ ।੪।

**ਅਰਥ** :—ਹੇ (ਸਤਸੰਗੀ) ਸਹੇਲੀਹੋ ! ਪਰਮਾਤਮਾ ਪ੍ਰੇਮ ਦਾ ਵਪਾਰੀ ਹੈ । ਜਿਸ ਨੇ ਉਸ ਦਾ ਨਾਮ ਵਿਹਾਝਿਆ ਹੈ ਉਹ ਉਸ ਦੇ ਨਾਮ-ਰਸ ਵਿਚ ਭਿੱਜ ਕੇ ਇਤਨੇ ਉੱਚੇ ਆਤਮਕ-ਜੀਵਨ ਵਾਲੀ ਹੋ ਜਾਂਦੀ ਹੈ ਕਿ ਉਸ ਦਾ ਮੁੱਲ ਨਹੀਂ ਪੈ ਸਕਦਾ । ਉਹ ਜੀਵ-ਸਖੀ ਬੇਅੰਤ ਮੁੱਲ ਵਾਲੀ ਹੋ ਜਾਂਦੀ ਹੈ, ਪਿਆਰੇ-ਪ੍ਰਭੂ ਦੇ ਸਦਾ-ਥਿਰ ਚਰਨਾਂ ਵਿਚ ਉਹ ਜੁੜੀ ਰਹਿੰਦੀ ਹੈ । ਉਹੀ ਜੀਵ-ਇਸਤ੍ਰੀ ਚੰਗੀ ਸਮਝੋ ਜੋ ਪਤੀ-ਪ੍ਰਭੂ ਨੂੰ ਪਿਆਰੀ ਲੱਗਦੀ ਹੈ । ਅਨੇਕਾਂ ਹੀ ਹਨ ਜੋ ਪ੍ਰਭੂ ਦੀ ਯਾਦ ਵਿਚ ਜੁੜ ਕੇ ਆਤਮਕ ਆਨੰਦ ਮਾਣਦੀਆਂ ਹਨ, ਮੈਂ ਉਹਨਾਂ ਦੇ ਦਰ ਤੇ ਖਲੋ ਕੇ ਬੇਨਤੀ ਕਰਦੀ ਹਾਂ (ਕਿ ਮੇਰੀ ਸਹਾਇਤਾ ਕਰੋ ਮੈਂ ਭੀ ਪ੍ਰਭੂ ਨੂੰ ਯਾਦ ਕਰ ਸਕਾਂ) ।

ਹੇ ਨਾਨਕ ! ਜਿਸ ਜੀਵ-ਇਸਤ੍ਰੀ ਉਤੇ ਪ੍ਰਭੂ ਦੀ ਮੇਹਰ ਦੀ ਨਿਗਾਹ ਹੁੰਦੀ ਹੈ ਉਹ ਭਾਗਾਂ ਵਾਲੀ ਹੈ, ਗੁਰੂ ਦਾ ਸ਼ਬਦ ਉਸ ਦੇ ਹਿਰਦੇ ਨੂੰ ਸਹਾਰਾ ਦੇਈ ਰੱਖਦਾ ਹੈ; ਉਹ ਪਰਮਾਤਮਾ ਜੋ ਸਾਰੇ ਜਗਤ ਦਾ ਮੂਲ ਹੈ ਜੋ ਸਭ ਕੁਝ ਕਰਨ-ਯੋਗ ਹੈ ਜੋ ਮਾਇਆ ਦਾ ਪਤੀ ਹੈ ਉਸ ਜੀਵ-ਇਸਤ੍ਰੀ ਦੇ ਮਨੁੱਖਾ ਜਨਮ ਦੇ ਮਨੋਰਥ ਨੂੰ ਸਫਲ ਕਰਦਾ ਹੈ ।੩।

ਹੇ ਸਹੇਲੀਹੋ ! ਮੇਰੇ ਹਿਰਦੇ-ਘਰ ਵਿਚ, ਮਾਨੋ, ਅਟੱਲ ਖ਼ੁਸ਼ੀਆਂ-ਭਰਿਆ ਗੀਤ ਹੋਣ ਲੱਗ ਪਿਆ ਹੈ, ਕਿਉਂਕਿ ਮਿਤ੍ਰ-ਪ੍ਰਭੂ ਮੇਰੇ ਅੰਦਰ ਆ ਵੱਸਿਆ ਹੈ । ਉਹ ਪ੍ਰਭੂ ਉਹਨਾਂ ਜੀਵਾਂ ਨੂੰ ਮਿਲ ਪੈਂਦਾ ਹੈ ਜੋ ਉਸ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਆਪਣਾ ਮਨ ਉਸ ਦੇ ਹਵਾਲੇ ਕਰਦੇ ਹਨ ਤੇ ਉਹ ਨਾਮ ਹਾਸਲ ਕਰਦੇ ਹਨ ।

ਜੇਹੜੀ ਜੀਵ-ਇਸਤ੍ਰੀ ਆਪਣਾ ਮਨ ਪ੍ਰਭੂ-ਪਤੀ ਦੇ ਹਵਾਲੇ ਕਰਦੀ ਹੈ ਉਹ ਪ੍ਰਭੂ-ਖਸਮ ਦਾ ਮਿਲਾਪ ਪ੍ਰਾਪਤ ਕਰ ਲੈਂਦੀ ਹੈ ਫਿਰ ਆਪਣੀ ਰਜ਼ਾ ਅਨੁਸਾਰ ਪ੍ਰਭੂ ਉਸ ਜੀਵ ਇਸਤ੍ਰੀ ਨਾਲ ਮਿਲਿਆ ਰਹਿੰਦਾ ਹੈ । ਜੇਹੜੀ ਜਿੰਦ-ਵਹੁਟੀ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣਾ ਮਨ ਤੇ ਆਪਣਾ ਹਿਰਦਾ ਪ੍ਰਭੂ-ਪਤੀ ਦੇ ਭੇਟ ਕਰਦੀ ਹੈ ਉਹ ਆਪਣੇ ਭਾਗਾਂ ਵਾਲੇ ਹਿਰਦੇ-ਘਰ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਫਲ ਪਾ ਲੈਂਦੀ ਹੈ ।

ਪ੍ਰਭੂ ਕਿਸੇ ਸਿਆਣਪ ਨਾਲ ਕਿਸੇ ਅਕਲ ਨਾਲ ਕਿਸੇ (ਧਾਰਮਿਕ ਪੁਸਤਕਾਂ ਦੇ) ਪਾਠ ਨਾਲ ਨਹੀਂ ਮਿਲਦਾ, ਉਹ ਤਾਂ ਪ੍ਰੇਮ ਦੀ ਰਾਹੀਂ ਮਿਲਦਾ ਹੈ, ਉਸ ਨੂੰ ਮਿਲਦਾ ਹੈ ਜਿਸ ਦੇ ਮਨ ਵਿਚ ਉਹ ਪਿਆਰਾ ਲੱਗਦਾ ਹੈ ।

ਹੇ ਨਾਨਕ ! (ਆਖ—) ਹੇ ਮੇਰੇ ਠਾਕੁਰ ! ਹੇ ਮੇਰੇ ਮਿੱਤਰ ! (ਮੇਹਰ ਕਰ ਮੈਨੂੰ ਆਪਣਾ ਬਣਾਈ ਰੱਖ) ਮੈਂ (ਤੈਥੋਂ ਬਿਨਾ) ਕਿਸੇ ਹੋਰ ਦਾ ਨਾਹ ਬਣਾਂ ।੪।੧।

**ਆਸਾ ਮਹਲਾ ੧ ॥ ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ ॥ ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥ ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥ ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥ ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥ ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ ॥੧॥ ਤਿਤੁ ਅਗਮ ਤਿਤੁ ਅਗਮਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ ॥ ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥ ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ ॥ ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥ ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥ ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ ॥੨॥ {ਪੰਨਾ ੪੩੬}**

**ਪਦ ਅਰਥ** :—ਅਨਹਦੁ—ਇਕ-ਰਸ, ਮਤਵਾਤਰ । ਵਾਜੈ—(ਵਾਜਾ) ਵੱਜਦਾ ਹੈ । ਰੁਣ ਝੁਣਕਾਰ—ਘੁੰਘਰੂਆਂ ਝਾਂਜਰਾਂ ਦੀ ਛਣ ਛਣ । ਰਾਤਾ—ਰੱਤਾ ਹੋਇਆ, ਮਸਤ । ਅਨਦਿਨੁ—ਹਰ ਰੋਜ਼ । ਬੈਰਾਗੀ—ਵੈਰਾਗਵਾਨ, ਪ੍ਰੇਮੀ, ਮਤਵਾਲਾ । ਮੰਡਲਿ—ਮੰਡਲ ਵਿਚ । ਸੁੰਨ ਮੰਡਲਿ—ਉਸ ਮੰਡਲ ਵਿਚ ਜਿਥੇ (ਮਾਇਕ ਫੁਰਨਿਆਂ ਵਲੋਂ) ਸੁੰਞ ਹੈ । ਘਰੁ—ਟਿਕਾਣਾ । ਅਪਰੰਪਰੁ—ਪਰੇ ਤੋਂ ਪਰੇ, ਜਿਸ ਤੋਂ ਪਰੇ ਹੋਰ ਕੋਈ ਨਹੀਂ । ਸਤਿਗੁਰਿ—ਸਤਿਗੁਰ ਨੇ । ਅਲਖੁ—ਅਦ੍ਰਿਸ਼ਟ ਪ੍ਰਭੂ । ਆਸਣਿ—ਆਸਣ ਉਤੇ । ਬੈਸਣਿ—ਬੈਠਣ ਵਾਲੇ ਥਾਂ ਉਤੇ । ਥਿਰੁ—ਸਦਾ ਵਾਸਤੇ ਕਾਇਮ । ਤਿਤੁ—ਉਸ (ਪ੍ਰਭੂ) ਵਿਚ । ਵੀਚਾਰੇ—(ਗੁਰੂ ਦੇ ਸ਼ਬਦ ਦੀ) ਵਿਚਾਰ ਨਾਲ । ਨਾਮਿ—ਨਾਮ ਵਿਚ ।੧।

ਤਿਤੁ—ਉਸ ਵਿਚ । ਅਗਮਪੁਰੇ—ਅਪਹੁੰਚ ਨਗਰ ਵਿਚ । ਕਹੁ—ਦੱਸੋ । ਕਿਤੁ ਬਿਧਿ—ਕਿਸ ਤਰੀਕੇ ਨਾਲ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ (ਸਿਮਰ ਕੇ) । ਸੰਜਮੋ—ਇੰਦ੍ਰਿਆਂ ਨੂੰ (ਸਿਮਰਨ ਦੀ ਰਾਹੀਂ) ਵਿਕਾਰਾਂ ਵਲੋਂ ਹਟਾ ਕੇ । ਸਾਰਿ—ਸੰਭਾਲ ਕੇ । ਨਿਜ ਘਰਿ—ਆਪਣੇ ਘਰ ਵਿਚ । ਗੁਣੀ ਨਿਧਾਨਾ—ਗੁਣਾਂ ਦਾ ਖ਼ਜ਼ਾਨਾ ਪਰਮਾਤਮਾ । ਤਿਤੁ—ਉਸ (ਪ੍ਰਭੂ-ਰੁੱਖ) ਵਿਚ ਟਿਕ ਕੇ, ਉਸ ਪ੍ਰਭੂ-ਰੁੱਖ ਦਾ ਆਸਰਾ ਲੈ ਕੇ । ਸਿਰਿ—ਸਿਰ ਉਤੇ । ਹਠਿ—ਹਠ ਨਾਲ । ਨਿਗ੍ਰਹਿ—ਇੰਦ੍ਰੇ ਰੋਕਣ ਨਾਲ । ਸਹਜਿ—ਆਤਮਕ ਅਡੋਲਤਾ ਵਿਚ (ਟਿਕਿਆਂ) । ਜਗਜੀਵਨ—ਜਗਤ ਦਾ ਆਸਰਾ ਪ੍ਰਭੂ ਜੀ । ਬੂਝ—ਸੂਝ, ਸਮਝ ।੨।

**ਅਰਥ** :—ਮੇਰਾ ਮਨ ਪਿਆਰੇ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗਿਆ ਗਿਆ ਹੈ, ਹੁਣ ਮੇਰੇ ਅੰਦਰ (ਮਾਨੋ) ਘੁੰਘਰੂਆਂ ਝਾਂਜਰਾਂ ਦੀ ਛਣਕਾਰ ਦੇਣ ਵਾਲਾ (ਵਾਜਾ) ਇਕ-ਰਸ ਵੱਜ ਰਿਹਾ ਹੈ । ਮੇਰਾ ਮਨ ਹਰ ਵੇਲੇ (ਪ੍ਰਭੂ ਦੀ ਯਾਦ ਵਿਚ) ਮਤਵਾਲਾ ਰਹਿੰਦਾ ਹੈ, ਮਸਤ ਰਹਿੰਦਾ ਹੈ, ਮੈਂ ਹੁਣ ਅਜੇਹੇ ਉੱਚੇ ਮੰਡਲ ਵਿਚ ਟਿਕਾਣਾ ਲੱਭ ਲਿਆ ਹੈ ਜਿਥੇ ਕੋਈ ਮਾਇਕ ਫੁਰਨਾ ਨਹੀਂ ਉਠਦਾ । ਸਤਿਗੁਰੂ ਨੇ ਮੈਨੂੰ ਉਹ ਅਦ੍ਰਿਸ਼ਟ ਪ੍ਰਭੂ ਵਿਖਾ ਦਿੱਤਾ ਹੈ ਜੋ ਸਭ ਦਾ ਮੁੱਢ ਹੈ ਜੋ ਸਭ ਵਿਚ ਵਿਆਪਕ ਹੈ ਜੋ ਸਭ ਦਾ ਪਿਆਰਾ ਹੈ ਤੇ ਜਿਸ ਤੋਂ ਪਰੇ ਹੋਰ ਕੋਈ ਹਸਤੀ ਨਹੀਂ । ਮੇਰਾ ਮਨ ਗੁਰੂ ਦੇ ਸ਼ਬਦ ਦੀ ਵਿਚਾਰ ਦੀ ਬਰਕਤਿ ਨਾਲ ਉਸ ਨਾਰਾਇਣ ਵਿਚ ਮਸਤ ਰਹਿੰਦਾ ਹੈ ਜੋ ਆਪਣੇ ਆਸਣ ਉਤੇ ਆਪਣੇ ਤਖ਼ਤ ਉਤੇ ਸਦਾ ਅਡੋਲ ਰਹਿੰਦਾ ਹੈ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਦੇ ਮਨ ਪ੍ਰਭੂ ਦਾ ਨਾਮ ਵਿੱਚ ਰੰਗੇ ਜਾਂਦੇ ਹਨ (ਪ੍ਰਭੂ-ਨਾਮ ਦੇ) ਮਤਵਾਲੇ ਹੋ ਜਾਂਦੇ ਹਨ, ਉਹਨਾਂ ਦੇ ਅੰਦਰ, (ਮਾਨੋ) ਝਾਂਜਰਾਂ ਘੁੰਘਰੂਆਂ ਦੀ ਛਣਕਾਰ ਦੇਣ ਵਾਲਾ (ਵਾਜਾ) ਇਕ-ਰਸ ਵੱਜਦਾ ਹੈ ।੧।

(ਹੇ ਸਹੇਲੀਏ !) ਦੱਸ, ਉਸ ਅਪਹੁੰਚ ਪਰਮਾਤਮਾ ਦੇ ਸ਼ਹਰ ਵਿਚ ਕਿਸ ਤਰੀਕੇ ਨਾਲ ਜਾਈਦਾ ਹੈ । (ਸਹੇਲੀ ਉੱਤਰ ਦੇਂਦੀ ਹੈ—ਹੇ ਭੈਣ ! ਉਸ ਸ਼ਹਰ ਵਿਚ ਪਹੁੰਚਣ ਵਾਸਤੇ) ਸਦਾ-ਥਿਰ ਪ੍ਰਭੂ ਦਾ ਨਾਮ ਸਿਮਰ ਕੇ, (ਸਿਮਰਨ ਦੀ ਬਰਕਤਿ ਨਾਲ) ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕ ਕੇ, ਪ੍ਰਭੂ ਦੇ ਗੁਣ (ਹਿਰਦੇ ਵਿਚ) ਸੰਭਾਲ ਕੇ ਸਤਿਗੁਰੂ ਦਾ ਸ਼ਬਦ ਕਮਾਣਾ ਚਾਹੀਦਾ ਹੈ (ਭਾਵ, ਗੁਰ-ਸ਼ਬਦ ਅਨੁਸਾਰ ਜੀਵਨ ਬਣਾਣਾ ਚਾਹੀਦਾ ਹੈ) । ਸਦਾ-ਥਿਰ ਪ੍ਰਭੂ ਨਾਲ ਮਿਲਾਣ ਵਾਲਾ ਗੁਰ-ਸ਼ਬਦ ਕਮਾਇਆਂ ਆਪਣੇ ਘਰ ਵਿਚ (ਸ੍ਵੈ-ਸਰੂਪ ਵਿਚ) ਅੱਪੜ ਜਾਈਦਾ ਹੈ, ਤੇ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਲੱਭ ਲਈਦਾ ਹੈ । ਉਸ ਪ੍ਰਭੂ ਦਾ ਆਸਰਾ ਲੈ ਕੇ ਉਸ ਦੀਆਂ ਟਹਣੀਆਂ ਡਾਲੀਆਂ ਜੜ੍ਹ ਪੱਤਰ (ਆਦਿਕ, ਭਾਵ, ਉਸ ਦੇ ਰਚੇ ਜਗਤ) ਦਾ ਆਸਰਾ ਲੈਣ ਦੀ ਲੋੜ ਨਹੀਂ ਪੈਂਦੀ (ਕਿਉਂਕਿ) ਉਹ ਪਰਮਾਤਮਾ ਸਭਨਾਂ ਦੇ ਸਿਰ ਉਤੇ ਪਰਧਾਨ ਹੈ ।

ਇਹ ਲੁਕਾਈ ਜਪ ਕਰ ਕੇ ਤਪ ਸਾਧ ਕੇ ਇੰਦ੍ਰਿਆਂ ਨੂੰ ਰੋਕਣ ਦਾ ਜਤਨ ਕਰ ਕੇ ਹਾਰ ਗਈ ਹੈ, (ਇਸ ਕਿਸਮ ਦੇ) ਹਠ ਨਾਲ ਇੰਦ੍ਰਿਆਂ ਨੂੰ ਵੱਸ ਕਰਨ ਦੇ ਜਤਨ ਨਾਲ ਪਰਮਾਤਮਾ ਨਹੀਂ ਮਿਲਦਾ । ਹੇ ਨਾਨਕ ! ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਜਗਤ ਦੇ ਆਸਰੇ ਪ੍ਰਭੂ ਨੂੰ ਮਿਲ ਪੈਂਦੇ ਹਨ ਜਿਨ੍ਹਾਂ ਨੂੰ ਸਤਿਗੁਰੂ ਦੀ (ਦਿੱਤੀ) ਮਤਿ ਨੇ (ਸਹੀ ਜੀਵਨ-ਰਾਹ) ਸਮਝਾ ਦਿੱਤਾ ਹੈ ।੨।

**ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥ ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥ ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥ ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ ॥ ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ॥ ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥ ਹਉ ਬਨੁ ਬਨੋ ਦੇਖਿ ਰਹੀ ਤ੍ਰਿਣੁ ਦੇਖਿ ਸਬਾਇਆ ਰਾਮ ॥ ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ ॥ ਤੇਰਾ ਸਭੁ ਕੀਆ ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ ॥ ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ॥ ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥੪॥੨॥ {ਪੰਨਾ ੪੩੭}**

**ਪਦ ਅਰਥ** :—ਸਾਗਰੋ—ਸਮੁੰਦਰ । ਰਤਨਾਗਰੁ—{ਰਤਨ-ਆਕਰ} ਰਤਨਾਂ ਦੀ ਖਾਣ । ਤਿਤੁ—ਉਸ (ਸਾਗਰ) ਵਿਚ । ਘਣੇਰੇ—ਬਹੁਤ । ਮਜਨੋ—ਇਸ਼ਨਾਨ । ਸਪਤ ਸਰੇ—ਪੰਜ ਗਿਆਨ-ਇੰਦ੍ਰੇ, ਮਨ ਤੇ ਬੁੱਧੀ

। ਜਲਿ—ਜਲ ਵਿਚ । ਨ੍ਹਾਏ—ਇਸ਼ਨਾਨ ਕਰਦਾ ਹੈ । ਜਾ—ਜਦੋਂ । ਪ੍ਰਭੂ ਭਾਏ—ਪ੍ਰਭੂ ਨੂੰ ਪਸੰਦ ਆਉਂਦਾ ਹੈ । ਪੰਚ—ਸਤ, ਸੰਤੋਖ, ਦਇਆ, ਧਰਮ, ਧੀਰਜ (ਇਹ ਪੰਜੇ) । ਵੀਚਾਰੇ—ਗੁਰ-ਸ਼ਬਦ ਦੀ ਵਿਚਾਰ ਨਾਲ । ਬਿਖਿਆ—ਮਾਇਆ । ਤਜਿ—ਤਿਆਗ ਕੇ । ਉਰਿ—ਹਿਰਦੇ ਵਿਚ । ਸਮਾਨਿ—ਵਰਗਾ, ਬਰਾਬਰ ਦਾ ।੩।

ਬਨੁ ਬਨੋ—ਹਰੇਕ ਜੰਗਲ । ਦੇਖਿ ਰਹੀ—ਵੇਖ ਚੁਕੀ ਹਾਂ । ਤ੍ਰਿਣੁ—ਘਾਹ, ਬਨਸਪਤੀ । ਸਬਾਇਆ—ਸਾਰੀ । ਤ੍ਰਿਭਵਣੋ—ਤਿੰਨਾਂ ਭਵਨਾਂ ਵਾਲਾ ਜਗਤ । ਜਾਚਿਕ—ਮੰਗਤੇ । ਸਾਲਾਹੀ—ਮੈਂ ਸਾਲਾਹਾਂ । ਦੀਜੈ—ਦੇਂਦਾ ਹੈਂ । ਦਾਤੇ—ਹੇ ਦਾਤਾਰ । ਵੀਚਾਰਾ—ਵਿਚਾਰ ਦੀ ਗੱਲ ।੪।

ਗੁਰੂ (ਇਕ) ਸਮੁੰਦਰ ਹੈ, ਗੁਰੂ ਰਤਨਾਂ ਦੀ ਖਾਣ ਹੈ, ਉਸ ਵਿਚ (ਸੁਚੱਜੀ ਜੀਵਨ-ਸਿੱਖਿਆ ਦੇ), ਅਨੇਕਾਂ ਰਤਨ ਹਨ । (ਹੇ ਸਹੇਲੀਏ ! ਉਸ ਵਿਚ) ਪੰਜੇ ਗਿਆਨ-ਇੰਦ੍ਰਿਆਂ ਮਨ ਤੇ ਬੁੱਧੀ ਸਮੇਤ ਇਸ਼ਨਾਨ ਕਰ, ਤੇਰਾ ਮਨ ਪਵਿਤ੍ਰ ਹੋ ਜਾਇਗਾ ।

ਜੀਵ (ਗੁਰ-ਸ਼ਬਦ ਰੂਪ) ਪਵਿਤ੍ਰ ਜਲ ਵਿਚ ਤਦੋਂ ਹੀ ਇਸ਼ਨਾਨ ਕਰ ਸਕਦਾ ਹੈ ਜਦੋਂ ਪ੍ਰਭੂ ਨੂੰ ਚੰਗਾ ਲੱਗਦਾ ਹੈ, (ਗੁਰੂ ਦੇ ਸ਼ਬਦ ਦੀ) ਵਿਚਾਰ ਦੀ ਬਰਕਤਿ ਨਾਲ ਇਸ ਨੂੰ (ਸਤ, ਸੰਤੋਖ, ਦਇਆ, ਧਰਮ ਤੇ ਧੀਰਜ) ਪੰਜੇ ਹੀ ਪ੍ਰਾਪਤ ਹੋ ਜਾਂਦੇ ਹਨ, ਅਤੇ ਕਾਮ ਕ੍ਰੋਧ ਖੋਟ (ਮਾਇਆ ਦਾ ਮੋਹ ਆਦਿਕ) ਤਿਆਗ ਕੇ ਜੀਵ ਸਦਾ-ਥਿਰ ਪ੍ਰਭੂ-ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ ।

ਜੇਹੜਾ ਮਨੁੱਖ ਦੀਨਾਂ ਤੇ ਦਇਆ ਕਰਨ ਵਾਲੇ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ, ਉਸ ਦੇ ਅੰਦਰੋਂ ਹਉਮੈ, ਲੋਭ ਦੀ ਲਹਰ, ਤੇ ਲੱਬ (ਆਦਿਕ) ਮੁੱਕ ਜਾਂਦੇ ਹਨ । ਹੇ ਨਾਨਕ ! ਗੁਰੂ ਸਦਾ-ਥਿਰ ਪ੍ਰਭੂ ਗੋਪਾਲ ਦਾ ਰੂਪ ਹੈ, ਗੁਰੂ ਵਰਗਾ ਹੋਰ ਕੋਈ ਤੀਰਥ ਨਹੀਂ ਹੈ ।੩।

ਹੇ ਪ੍ਰਭੂ ! ਮੈਂ ਹਰੇਕ ਜੰਗਲ ਵੇਖ ਚੁਕੀ ਹਾਂ, ਸਾਰੀ ਬਨਸਪਤੀ ਨੂੰ ਤੱਕ ਚੁਕੀ ਹਾਂ (ਮੈਨੂੰ ਯਕੀਨ ਆ ਗਿਆ ਹੈ ਕਿ) ਇਹ ਸਾਰਾ ਜਗਤ ਤੂੰ ਹੀ ਪੈਦਾ ਕੀਤਾ ਹੈ, ਇਹ ਤਿੰਨੇ ਭਵਨ ਤੇਰੇ ਹੀ ਬਣਾਏ ਹੋਏ ਹਨ । ਸਾਰਾ ਸੰਸਾਰ ਤੇਰਾ ਹੀ ਬਣਾਇਆ ਹੋਇਆ ਹੈ, (ਭਾਵੇਂ ਇਹ ਸੰਸਾਰ ਤਾਂ ਨਾਸਵੰਤ ਹੈ, ਪਰ) ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਸਾਰੇ ਜੀਵ ਤੇਰੇ (ਦਰ ਦੇ) ਮੰਗਤੇ ਹਨ, ਤੂੰ ਸਭ ਨੂੰ ਦਾਤਾਂ ਦੇਣ ਵਾਲਾ ਹੈਂ (ਦੁਨੀਆ ਦੇ ਪਦਾਰਥਾਂ ਵਾਸਤੇ) ਮੈਂ ਤੈਥੋਂ ਬਿਨਾ ਹੋਰ ਕਿਸ ਦੀ ਸਿਫ਼ਤਿ-ਸਾਲਾਹ ਕਰਾਂ ? ਹੇ ਦਾਤਾਰ ! ਤੂੰ ਤਾਂ (ਜੀਵਾਂ ਦੇ) ਮੰਗਣ ਤੋਂ ਬਿਨਾ ਹੀ ਬਖ਼ਸ਼ਸ਼ਾਂ ਕਰੀ ਜਾਂਦਾ ਹੈਂ (ਮੈਨੂੰ ਆਪਣੀ ਭਗਤੀ ਦੀ ਦਾਤਿ ਦੇਹ) ਭਗਤੀ ਦੀ ਦਾਤਿ ਨਾਲ ਤੇਰੇ ਖ਼ਜ਼ਾਨੇ ਭਰੇ ਪਏ ਹਨ ।

ਨਾਨਕ ਇਹ ਵਿਚਾਰ ਦੀ ਗੱਲ ਦੱਸਦਾ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ (ਲੱਭ ਲੋਭ ਕਾਮ ਕ੍ਰੋਧ ਆਦਿਕ ਵਿਕਾਰਾਂ ਤੋਂ) ਖ਼ਲਾਸੀ ਨਹੀਂ ਮਿਲ ਸਕਦੀ ।੪।੨।

**ਆਸਾ ਮਹਲਾ ੧ ॥ ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥ ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ ॥ ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥ ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ ॥ ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ ॥ ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ ॥੧॥ ਮੇਰਾ ਮਨੋ ਮੇਰਾ ਮਨੁ ਮਾਨਿਆ ਨਾਮੁ ਸਖਾਈ ਰਾਮ ॥ ਹਉਮੈ ਮਮਤਾ ਮਾਇਆ ਸੰਗਿ ਨ ਜਾਈ ਰਾਮ ॥ ਮਾਤਾ ਪਿਤ ਭਾਈ ਸੁਤ ਚਤੁਰਾਈ ਸੰਗਿ ਨ ਸੰਪੈ ਨਾਰੇ ॥ ਸਾਇਰ ਕੀ ਪੁਤ੍ਰੀ**

ਪਰਹਰਿ ਤਿਆਗੀ ਚਰਣ ਤਲੈ ਵੀਚਾਰੇ ॥ ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ ਦੇਖਾ ਤਹ ਸੋਈ ॥ ਨਾਨਕ ਹਰਿ ਕੀ ਭਗਤਿ ਨ ਛੋਡਉ ਸਹਜੇ ਹੋਇ ਸੁ ਹੋਈ ॥੨॥ {ਪੰਨਾ ੪੩੭}

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ । ਸਾਹਿਬੋ—ਮਾਲਕ । ਧਾਰੇ—ਆਸਰਾ ਦੇਂਦਾ ਹੈ । ਅਗੋਚਰੁ—{ਅਗੋ-ਚਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਹੋਸੀ—ਸਦਾ ਕਾਇਮ ਰਹੇਗਾ । ਝੂਠਾ—ਨਾਸਵੰਤ । ਮਾਨੋ—ਜਾਣੋ । ਕਰਮ ਧਰਮ—ਸ਼ਾਸਤ੍ਰਾਂ ਦੇ ਦੱਸੇ ਹੋਏ ਧਾਰਮਿਕ ਕਰਮ । ਸਾਰ—ਸਮਝ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਅਹਿ—ਦਿਨ । ਨਿਸਿ—ਰਾਤ ।੧।

ਮਾਨਿਆ—ਪਤੀਜ ਗਿਆ ਹੈ । ਸਖਾਈ—ਮਿੱਤਰ । ਪਿਤ—ਪਿਤਾ । ਸੁਤ—ਪੁੱਤਰ । ਸੰਪੈ—ਧਨ । ਨਾਰੇ—ਇਸਤ੍ਰੀ । ਸਾਇਰ—ਸਮੁੰਦਰ । ਸਾਇਰ ਕੀ ਪੁਤ੍ਰੀ—ਸਮੁੰਦਰ ਦੀ ਧੀ, ਲਛਮੀ, ਮਾਇਆ । ਪਰਹਰਿ—ਤਿਆਗ ਕੇ । ਵੀਚਾਰੇ—ਗੁਰੂ ਦੇ ਸ਼ਬਦ ਦੀ ਵਿਚਾਰ ਦੀ ਰਾਹੀਂ । ਪੁਰਖਿ—ਪੁਰਖ ਨੇ । ਚਲਤੁ—ਤਮਾਸ਼ਾ । ਨ ਛੋਡਉ—ਮੈਂ ਨਹੀਂ ਛੱਡਦਾ ।੨।

**ਅਰਥ** :—(ਗੁਰੂ ਦੀ ਸਰਨ ਪੈ ਕੇ ਸ਼ਬਦ ਵਿਚ ਜੁੜ ਕੇ) ਮੇਰਾ ਮਨ ਉਸ ਪਿਆਰੇ ਪ੍ਰਭੂ ਦੇ ਨਾਮ-ਰੰਗ ਨਾਲ ਰੰਗਿਆ ਗਿਆ ਹੈ ਜੋ ਸਦਾ-ਥਿਰ ਰਹਿਣ ਵਾਲਾ ਹੈ ਜੋ ਸਭ ਦਾ ਮਾਲਕ ਹੈ ਜੋ ਸਭ ਦਾ ਮੁੱਢ ਹੈ, ਜੋ ਸਭ ਵਿਚ ਵਿਆਪਕ ਹੈ, ਜਿਸ ਤੋਂ ਪਰੇ ਹੋਰ ਕੋਈ ਨਹੀਂ ਤੇ ਜੋ ਸਭ ਨੂੰ ਆਸਰਾ ਦੇਂਦਾ ਹੈ । ਉਹ ਪਰਮਾਤਮਾ ਅਪਹੁੰਚ ਹੈ, ਮੁਨੱਖ ਦੇ ਗਿਆਨ-ਇੰਦ੍ਰਿਆਂ ਦੀ ਉਸ ਤਕ ਪਹੁੰਚ ਨਹੀਂ ਹੋ ਸਕਦੀ, ਉਸ ਤੋਂ ਪਰੇ ਹੋਰ ਕੋਈ ਨਹੀਂ, ਬੇਅੰਤ ਹੈ ਤੇ ਸਭ ਤੋਂ ਵੱਡਾ ਹੈ । ਸ੍ਰਿਸ਼ਟੀ ਦੇ ਸ਼ੁਰੂ ਤੋਂ ਜੁਗਾਂ ਦੇ ਸ਼ਰੂ ਤੋਂ ਚਲਿਆ ਆ ਰਿਹਾ ਹੈ, ਹੁਣ ਭੀ ਮੌਜੂਦ ਹੈ ਸਦਾ ਲਈ ਮੌਜੂਦ ਰਹੇਗਾ । (ਹੇ ਭਾਈ !) ਹੋਰ ਸਾਰੇ ਸੰਸਾਰ ਨੂੰ ਨਾਸਵੰਤ ਜਾਣੋ ।

ਮੇਰਾ ਮਨ ਸ਼ਾਸਤ੍ਰਾਂ ਦੇ ਦੱਸੇ ਹੋਏ ਧਾਰਮਿਕ ਕਰਮਾਂ ਦੀ ਸਾਰ ਨਹੀਂ ਜਾਣਦਾ, ਮੇਰੇ ਮਨ ਨੂੰ ਇਹ ਸੁਰਤਿ ਭੀ ਨਹੀਂ ਹੈ ਕਿ ਮੁਕਤੀ ਕਿਵੇਂ ਮਿਲਦੀ ਹੈ । ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਮੇਰਾ ਮਨ ਇਹੀ ਪਛਾਣਦਾ ਹੈ ਕਿ ਦਿਨ ਰਾਤ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ ।੧।

(ਗੁਰੂ ਦੀ ਸਰਨ ਪੈ ਕੇ) ਮੇਰਾ ਮਨ ਮੰਨ ਚੁਕਾ ਹੈ ਕਿ ਪਰਮਾਤਮਾ ਦਾ ਨਾਮ ਹੀ (ਅਸਲ) ਸਾਥੀ ਹੈ ਮਾਇਆ ਦੀ ਮਮਤਾ ਤੇ ਹਉਮੈ ਮਨੁੱਖ ਦੇ ਨਾਲ ਨਹੀਂ ਜਾਂਦੇ, ਮਾਂ, ਪਿਉ, ਭਰਾ, ਪੁੱਤਰ, ਧਨ, ਇਸਤ੍ਰੀ, ਦੁਨੀਆ ਵਾਲੀ ਚਤੁਰਾਈ (ਸਦਾ ਲਈ) ਸਾਥੀ ਨਹੀਂ ਬਣ ਸਕਦੇ । (ਇਸ ਵਾਸਤੇ) ਗੁਰੂ ਦੇ ਸ਼ਬਦ ਦੀ ਵਿਚਾਰ ਦੀ ਬਰਕਤਿ ਨਾਲ ਮੈਂ ਮਾਇਆ ਦਾ ਮੋਹ ਉੱਕਾ ਤਿਆਗ ਦਿੱਤਾ ਹੈ, ਤੇ ਇਸ ਨੂੰ ਆਪਣੇ ਪੈਰਾਂ ਹੇਠ ਰੱਖਿਆ ਹੋਇਆ ਹੈ (ਭਾਵ, ਆਪਣੇ ਉਤੇ ਇਸ ਦਾ ਪ੍ਰਭਾਵ ਨਹੀਂ ਪੈਣ ਦੇਂਦਾ) ।

(ਮੈਨੂੰ ਇਹ ਨਿਸ਼ਚਾ ਬਣ ਗਿਆ ਹੈ ਕਿ) ਆਦਿ ਪੁਰਖ ਨੇ (ਜਗਤ-ਰੂਪ) ਇਕ ਤਮਾਸ਼ਾ ਵਿਖਾਲ ਦਿੱਤਾ ਹੈ, ਮੈਂ ਜਿਧਰ ਵੇਖਦਾ ਹਾਂ ਉਧਰ ਉਹ ਪਰਮਾਤਮਾ ਹੀ ਮੈਨੂੰ ਦਿੱਸਦਾ ਹੈ । ਹੇ ਨਾਨਕ ! (ਆਖ—) ਮੈਂ ਪਰਮਾਤਮਾ ਦੀ ਭਗਤੀ (ਕਦੇ) ਨਹੀਂ ਵਿਸਾਰਦਾ (ਮੈਨੂੰ ਯਕੀਨ ਹੈ ਕਿ) ਜਗਤ ਵਿਚ ਜੋ ਕੁਝ ਹੋ ਰਿਹਾ ਹੈ ਸੁਤੇ ਹੀ ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ ।੨।

ਮੇਰਾ ਮਨੋ ਮੇਰਾ ਮਨੁ ਨਿਰਮਲੁ ਸਾਚੁ ਸਮਾਲੇ ਰਾਮ ॥ ਅਵਗਣ ਮੇਟਿ ਚਲੇ ਗੁਣ ਸੰਗਮ ਨਾਲੇ ਰਾਮ ॥ ਅਵਗਣ ਪਰਹਰਿ ਕਰਣੀ ਸਾਰੀ ਦਰਿ ਸਚੈ ਸਚਿਆਰੋ ॥ ਆਵਣੁ ਜਾਵਣੁ ਠਾਕਿ ਰਹਾਏ ਗੁਰਮੁਖਿ ਤਤੁ ਵੀਚਾਰੋ ॥ ਸਾਜਨੁ ਮੀਤੁ ਸੁਜਾਣੁ ਸਖਾ ਤੂੰ ਸਚਿ ਮਿਲੈ ਵਡਿਆਈ ॥ ਨਾਨਕ ਨਾਮੁ ਰਤਨੁ ਪਰਗਾਸਿਆ ਐਸੀ ਗੁਰਮਤਿ ਪਾਈ

**॥੩॥ ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ॥ ਮਨਿ ਤਨਿ ਰਵਿ ਰਹਿਆ ਜਗ ਜੀਵਨੋ ਦਾਤਾ ਰਾਮ ॥ ਜਗ ਜੀਵਨੁ ਦਾਤਾ ਹਰਿ ਮਨਿ ਰਾਤਾ ਸਹਜਿ ਮਿਲੈ ਮੇਲਾਇਆ ॥ ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ ॥ ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ ॥ ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ ॥੪॥੩॥ {ਪੰਨਾ ੪੩੭}**

**ਪਦ ਅਰਥ** :—ਸਾਚੁ—ਸਦਾ-ਥਿਰ ਪ੍ਰਭੂ । ਮੇਟਿ—ਮਿਟਾ ਕੇ । ਸੰਗਮ—ਸਾਥ । ਸਾਰੀ—ਸ੍ਰੇਸ਼ਟ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਤਤੁ—ਅਸਲੀਅਤ । ਸਚਿ—ਸਦਾ-ਥਿਰ ਨਾਮ ਵਿਚ ਜੁੜਿਆਂ ।੩।

ਅੰਜਨੁ—ਸੁਰਮਾ । ਸਾਰਿ—(ਅੱਖਾਂ ਵਿਚ) ਪਾ ਕੇ । ਨਿਰੰਜਨਿ—ਨਿਰੰਜਨ (ਪ੍ਰਭੂ) ਵਿਚ {ਨਿਰ-ਅੰਜਨ} । ਅੰਜਨੁ—ਮਾਇਆ ਦੀ ਕਾਲਖ, ਮਾਇਆ-ਰਹਿਤ ਪ੍ਰਭੂ ਵਿਚ । ਜਗ ਜੀਵਨੋ—ਜਗਤ ਦਾ ਸਹਾਰਾ । ਬੈਰਾਗੀ—ਵੈਰਾਗਵਾਨ, ਵਿਰਕਤ । ਪਤੀਣੇ—ਪਤੀਜ ਗਏ । ਉਦਾਸਾ—ਵਿਰਕਤ ।੪।

**ਅਰਥ** :—ਸਦਾ-ਥਿਰ ਪਰਮਾਤਮਾ ਦਾ ਨਾਮ (ਹਿਰਦੇ ਵਿਚ) ਸੰਭਾਲ ਕੇ ਮੇਰਾ ਮਨ ਪਵਿਤ੍ਰ ਹੋ ਗਿਆ ਹੈ । (ਜੀਵਨ-ਪੰਧ ਵਿਚ) ਮੈਂ ਔਗੁਣ (ਆਪਣੇ ਅੰਦਰੋਂ) ਮਿਟਾ ਕੇ ਤੁਰ ਰਿਹਾ ਹਾਂ, ਮੇਰੇ ਨਾਲ ਗੁਣਾਂ ਦਾ ਸਾਥ ਬਣ ਗਿਆ ਹੈ ।

ਜੇਹੜਾ ਮਨੁੱਖ ਗੁਰੂ ਦੀ ਰਾਹੀਂ ਔਗੁਣ ਤਿਆਗ ਕੇ (ਨਾਮ-ਸਿਮਰਨ ਦੀ) ਸ੍ਰੇਸ਼ਟ ਕਰਣੀ ਕਰਦਾ ਹੈ ਉਹ ਸਦਾ-ਥਿਰ ਪ੍ਰਭੂ ਦੇ ਦਰ ਤੇ ਸੱਚਾ ਮੰਨਿਆ ਜਾਂਦਾ ਹੈ । ਉਹ ਮਨੁੱਖ ਆਪਣਾ ਜਨਮ ਮਰਣ ਦਾ ਗੇੜ ਮੁਕਾ ਲੈਂਦਾ ਹੈ, ਉਹ ਜਗਤ ਦੇ ਮੂਲ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਈ ਰੱਖਦਾ ਹੈ ।

ਹੇ ਪ੍ਰਭੂ ! ਤੂੰ ਹੀ ਮੇਰਾ ਸੱਜਣ ਹੈਂ ਤੂੰ ਹੀ ਮੇਰਾ ਮਿੱਤਰ ਹੈਂ ਤੂੰ ਹੀ ਮੇਰੇ ਦਿਲ ਦੀ ਜਾਣਨ ਵਾਲਾ ਸਾਥੀ ਹੈਂ । ਤੇਰੇ ਸਦਾ-ਥਿਰ ਨਾਮ ਵਿਚ ਜੁੜਿਆਂ (ਤੇਰੇ ਦਰ ਤੇ) ਆਦਰ ਮਿਲਦਾ ਹੈ ।

ਹੇ ਨਾਨਕ ! (ਆਖ—) ਮੈਨੂੰ ਗੁਰੂ ਦੀ ਅਜੇਹੀ ਮਤਿ ਪ੍ਰਾਪਤ ਹੋਈ ਹੈ ਕਿ ਮੇਰੇ ਹਿਰਦੇ ਵਿਚ ਪਰਮਾਤਮਾ ਦਾ ਸ੍ਰੇਸ਼ਟ ਨਾਮ ਪ੍ਰਗਟ ਹੋ ਗਿਆ ਹੈ ।੩।

(ਪ੍ਰਭੂ ਦੇ ਗਿਆਨ ਦਾ) ਸੁਰਮਾ ਪਾ ਕੇ ਮੇਰਾ ਮਨ ਮਾਇਆ-ਰਹਿਤ ਪਰਮਾਤਮਾ ਦੇ ਨਾਮ ਵਿਚ ਰੰਗਿਆ ਗਿਆ ਹੈ । ਜਗਤ ਦਾ ਜੀਵਨ ਤੇ ਸਭ ਦਾਤਾਂ ਦੇਣ ਵਾਲਾ ਪ੍ਰਭੂ ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਹਰ ਵੇਲੇ ਮੌਜੂਦ ਰਹਿੰਦਾ ਹੈ ।

(ਗੁਰੂ ਦੀ ਰਾਹੀਂ) ਜਗਤ ਦਾ ਜੀਵਨ ਤੇ ਸਭ ਨੂੰ ਦਾਤਾਂ ਦੇਣ ਵਾਲਾ ਪਰਮਾਤਮਾ ਮਨ ਵਿਚ ਵੱਸ ਪੈਂਦਾ ਹੈ, ਮਨ ਉਸ ਦੇ ਨਾਮ-ਰੰਗ ਨਾਲ ਰੰਗਿਆ ਜਾਂਦਾ ਹੈ ਤੇ ਮਨ ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ । ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਪਰਮਾਤਮਾ ਦੀ ਮੇਹਰ ਦੀ ਨਿਗਾਹ ਨਾਲ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।

ਹੇ ਨਾਨਕ ! ਜਗਤ ਵਿਚ ਅਜੇਹੇ ਵਿਰਲੇ ਬੰਦੇ ਹਨ ਜੇਹੜੇ ਪਰਮਾਤਮਾ ਦੀ ਭਗਤੀ ਦੇ ਰੰਗ ਵਿਚ ਰੰਗੀਜ ਕੇ ਮਾਇਆ ਦੇ ਮੋਹ ਨਾਲੋਂ ਨਿਰਲੇਪ ਰਹਿੰਦੇ ਹਨ, ਜਿਨ੍ਹਾਂ ਦੇ ਅੰਦਰੋਂ ਮੋਹ ਤੇ ਤ੍ਰਿਸ਼ਨਾ ਮੁੱਕ ਜਾਂਦੇ ਹਨ, ਜੋ ਹਉਮੈ ਨੂੰ ਮਾਰ ਕੇ ਪਰਮਾਤਮਾ ਦੇ ਨਾਮ ਵਿਚ ਹੀ ਸਦਾ ਗਿੱਝੇ ਰਹਿੰਦੇ ਹਨ ।੪।੩।

**ਰਾਗੁ ਆਸਾ ਮਹਲਾ ੧ ਛੰਤ ਘਰੁ ੨**

ੴ ਸਤਿਗੁਰ ਪ੍ਰਸਾਦਿ ॥ ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ ॥ ਦੂਖ ਬਿਸਾਰਣਹਾਰੁ ਸੁਆਮੀ ਕੀਤਾ ਜਾ ਕਾ ਹੋਵੈ ॥ ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ॥ ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥ ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥੧॥ ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥ ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ ॥ ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ ॥ ਜੰਮਣੁ ਮਰਣੁ ਤਿਨ੍ਾ ਕਾ ਚੂਕਾ ਜੋ ਹਰਿ ਲਾਗੇ ਪਾਵੈ ॥ ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿ ਹਰਿ ਨਾਮੁ ਉਰਧਾਰਿ ਜੀਉ ॥ ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥੨॥ {ਪੰਨਾ ੪੩੮}

**ਪਦ ਅਰਥ** :—ਹਉ ਜਾਈ—ਮੈਂ ਜਾਂਦਾ ਹਾਂ । ਸਾਚਾ—ਸਦਾ-ਥਿਰ ਰਹਿਣ ਵਾਲਾ । ਕਰਮ ਬਿਧਾਤਾ—ਜੀਵਾਂ ਦੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਬਿਸਾਰਣਹਾਰੁ—ਨਾਸ ਕਰਨ ਦੇ ਸਮਰੱਥ । ਜਾ ਕਾ—ਜਿਸ ਪ੍ਰਭੂ ਕਾ । ਕੋਟ—ਕਿਲ੍ਹੇ । ਕੋਟ..ਕੇਰੇ—ਪਾਪਾਂ ਦੇ ਕਿਲ੍ਹਿਆਂ ਦੇ ਕਿਲ੍ਹੇ, ਪਾਪਾਂ ਦੇ ਢੇਰਾਂ ਦੇ ਢੇਰ । ਖੋਵੈ—ਨਾਸ ਕਰਦਾ ਹੈ । ਹੰਸ ਸਿ ਹੰਸਾ—ਸ੍ਰੇਸ਼ਟ ਤੋਂ ਸ੍ਰੇਸ਼ਟ । ਬਗ ਸਿ ਬਗਾ—ਨਿਖਿੱਧ ਤੋਂ ਨਿਖਿੱਧ । ਘਟ ਘਟ—ਹਰੇਕ ਸਰੀਰ ਦਾ ।੧।

ਇਕ ਮਨਿ—ਇਕ ਮਨ ਨਾਲ, ਇਕਾਗਰ ਹੋ ਕੇ । ਸੰਸਾਰਿ—ਸੰਸਾਰ ਵਿਚ ।

ਹਾਰਿ—ਹਾਰ ਕੇ । ਸਾਰਹਿ—ਸੰਭਾਲਦੇ ਹਨ । ਚੂਕਾ—ਮੁੱਕ ਜਾਂਦਾ ਹੈ । ਪਾਵੈ—ਚਰਨੀਂ । ਉਰਧਾਰਿ—ਹਿਰਦੇ ਵਿਚ ਟਿਕਾ ਕੇ ।੨।

**ਅਰਥ** :—ਹੇ ਪ੍ਰਭੂ ! ਮੈਂ ਜਿੱਥੇ ਭੀ ਜਾਂਦਾ ਹਾਂ ਤੂੰ ਸਭ ਥਾਂਈਂ ਮੌਜੂਦ ਹੈਂ, ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਤੂੰ ਸਾਰੇ ਜਗਤ ਨੂੰ ਪੈਦਾ ਕਰਨ ਵਾਲਾ ਹੈਂ । ਤੂੰ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ ਹੈਂ ਤੇ ਸਭ ਦੁੱਖਾਂ ਦਾ ਨਾਸ ਕਰਨ ਵਾਲਾ ਹੈਂ ।

ਜਿਸ ਪ੍ਰਭੂ ਦਾ ਕੀਤਾ ਹੀ ਸਭ ਕੁਝ ਹੁੰਦਾ ਹੈ ਉਹ ਸਭ ਦਾ ਮਾਲਕ ਹੈ ਉਹ ਸਭ ਦੇ ਦੁੱਖ ਨਾਸ ਕਰਨ ਦੇ ਸਮਰੱਥ ਹੈ । ਜੀਵਾਂ ਦੇ ਪਾਪਾਂ ਦੇ ਢੇਰਾਂ ਦੇ ਢੇਰ ਇਕ ਪਲਕ ਵਿਚ ਨਾਸ ਕਰ ਦੇਂਦਾ ਹੈ । ਜੀਵ ਭਾਵੇਂ ਸ੍ਰੇਸ਼ਟ ਤੋਂ ਸ੍ਰੇਸ਼ਟ ਹੋਣ ਭਾਵੇਂ ਨਿਖਿੱਧ ਤੋਂ ਨਿਖਿੱਧ ਹੋਣ, ਪ੍ਰਭੂ ਹਰੇਕ ਦੀ ਸੰਭਾਲ ਕਰਦਾ ਹੈ ।

ਹੇ ਪ੍ਰਭੂ ! ਮੈਂ ਜਿਥੇ ਭੀ ਜਾਂਦਾ ਹਾਂ, ਤੂੰ ਹਰ ਥਾਂ ਮੌਜੂਦ ਹੈਂ ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ ।੧।

ਜਿਨ੍ਹਾਂ ਮਨੁੱਖਾਂ ਨੇ ਇਕਾਗਰ ਹੋ ਕੇ ਪ੍ਰਭੂ ਨੂੰ ਸਿਮਰਿਆ ਹੈ ਉਹਨਾਂ ਨੇ ਆਤਮਕ ਆਨੰਦ ਮਾਣਿਆ ਹੈ, ਪਰ ਅਜੇਹੇ ਬੰਦੇ ਸੰਸਾਰ ਵਿਚ ਵਿਰਲੇ ਵਿਰਲੇ ਹਨ । ਜੇਹੜਾ ਜੇਹੜਾ ਬੰਦਾ ਗੁਰੂ ਦਾ ਸ਼ਬਦ ਕਮਾਂਦਾ ਹੈ (ਭਾਵ ਗੁਰੂ ਦੇ ਸ਼ਬਦ ਅਨੁਸਾਰ ਜੀਵਨ ਬਣਾਂਦਾ ਹੈ) ਜਮ ਉਹਨਾਂ ਦੇ ਨੇੜੇ ਨਹੀਂ ਢੁਕਦਾ (ਉਹਨਾਂ ਨੂੰ ਮੌਤ ਦਾ ਡਰ ਪੋਹ ਨਹੀਂ ਸਕਦਾ) ਉਹ ਕਦੇ ਭੀ ਮਨੁੱਖਾ ਜਨਮ ਦੀ ਬਾਜ਼ੀ ਹਾਰ ਕੇ ਨਹੀਂ ਆਉਂਦੇ । ਜੇਹੜੇ ਮਨੁੱਖ ਪਰਮਾਤਮਾ ਦੇ ਗੁਣ ਹਿਰਦੇ ਵਿਚ ਵਸਾਂਦੇ ਹਨ, ਉਹ (ਵਿਕਾਰਾਂ ਦੇ ਟਾਕਰੇ ਤੇ) ਕਦੇ ਹਾਰਦੇ ਨਹੀਂ, ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਢੁਕਦੀ । ਜੇਹੜੇ ਬੰਦੇ ਪਰਮਾਤਮਾ ਦੀ ਚਰਨੀਂ ਲੱਗਦੇ ਹਨ ਉਹਨਾਂ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।

ਗੁਰੂ ਦੀ ਮਤਿ ਲੈ ਕੇ ਜਿਨ੍ਹਾਂ ਨੇ ਪ੍ਰਭੂ-ਨਾਮ ਦਾ ਰਸ ਚੱਖਿਆ ਹੈ, ਨਾਮ-ਫਲ ਪ੍ਰਾਪਤ ਕੀਤਾ ਹੈ, ਪ੍ਰਭੂ ਦਾ ਨਾਮ ਹਿਰਦੇ ਵਿਚ ਟਿਕਾਇਆ ਹੈ, ਇਕਾਗਰ ਹੋ ਕੇ ਪ੍ਰਭੂ ਨੂੰ ਸਿਮਰਿਆ ਹੈ ਉਹਨਾਂ ਨੇ ਆਤਮਕ ਆਨੰਦ ਮਾਣਿਆ ਹੈ । ਪਰ ਅਜੇਹੇ ਬੰਦੇ ਜਗਤ ਵਿਚ ਵਿਰਲੇ ਵਿਰਲੇ ਹੀ ਹਨ ।੨।

**ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ ॥ ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ॥ ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ ॥ ਓਹੁ ਨਵ ਨਿਧਿ ਪਾਵੈ ਗੁਰਮਤਿ ਹਰਿ ਧਿਆਵੈ ਨਿਤ ਹਰਿ ਗੁਣ ਆਖਿ ਵਖਾਣੈ ॥ ਅਹਿਨਿਸਿ ਨਾਮੁ ਤਿਸੈ ਕਾ ਲੀਜੈ ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥ ਜਿਨਿ ਜਗਤੁ ਉਪਾਇਆ ਧੰਧੈ ਲਾਇਆ ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥ ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥ ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ॥ ਜੇ ਜੁਗ ਕੇਤੇ ਜਾਹਿ ਸੁਆਮੀ ਤਿਨ ਫਲ ਤੋਟਿ ਨ ਆਵੈ ॥ ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ ਜੋ ਹਰਿ ਨਾਮੁ ਧਿਆਵੈ ॥ ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ ॥ ਨਾਮੁ ਲੈਨ੍ਿ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥੪॥੧॥੪॥ {ਪੰਨਾ ੪੩੮}**

**ਪਦ ਅਰਥ** :—ਜਿਨਿ—ਜਿਸ (ਪ੍ਰਭੂ) ਨੇ । {'ਜਿਨਿ' ਇਕ-ਵਚਨ; 'ਜਿਨ' ਬਹੁ-ਵਚਨ} । ਵਿਟਹੁ—ਤੋਂ । ਤਾ ਕੀ—ਉਸ ਦੀ । ਲਾਹਾ—ਲਾਭ । ਮਾਣੁ—ਆਦਰ । ਨਵ ਨਿਧਿ—ਨੌ ਖ਼ਜ਼ਾਨੇ । ਆਖਿ—ਆਖ ਕੇ । ਅਹਿ—ਦਿਨ । ਨਿਸਿ—ਰਾਤ ।

ਲੈਨਿ—ਲੈਂਦੇ ਹਨ । ਸਿ—ਉਹ ਬੰਦੇ । ਮਾਨਹਿ—ਉਹ ਮੰਨੇ ਜਾਂਦੇ ਹਨ, ਆਦਰ ਪਾਂਦੇ ਹਨ । ਜਿਣਿ—ਜਿੱਤ ਕੇ {ਨੋਟ :—ਲਫ਼ਜ਼ 'ਜਿਨਿ' ਅਤੇ 'ਜਿਣਿ' ਦਾ ਫ਼ਰਕ ਚੇਤੇ ਰੱਖੋ} । ਕੇਤੇ—ਅਨੇਕਾਂ ਹੀ । ਜਾਹਿ—ਗੁਜ਼ਰ ਜਾਣ । ਜਰਾ—ਬੁਢੇਪਾ । ਮਰਣਾ—ਮੌਤ, ਆਤਮਕ ਮੌਤ । ਸੂਕਹਿ—ਸੁੱਕਦੇ ।੪।

**ਅਰਥ** :—ਮੈਂ ਉਸ ਪ੍ਰਭੂ ਤੋਂ ਸਦਕੇ ਹਾਂ ਜਿਸ ਨੇ ਜਗਤ ਪੈਦਾ ਕੀਤਾ ਹੈ ਤੇ ਇਸ ਨੂੰ ਮਾਇਆ ਦੀ ਦੌੜ-ਭੱਜ ਵਿਚ ਲਾ ਦਿਤਾ ਹੈ । (ਹੇ ਭਾਈ !) ਉਸ ਪ੍ਰਭੂ ਦੀ ਸੇਵਾ ਭਗਤੀ ਕਰਨੀ ਚਾਹੀਦੀ ਹੈ, ਇਹੀ ਲਾਭ ਜਗਤ ਵਿਚੋਂ ਖੱਟਣਾ ਚਾਹੀਦਾ ਹੈ, (ਇਸ ਤਰ੍ਹਾਂ) ਪ੍ਰਭੂ ਦੀ ਦਰਗਾਹ ਵਿਚ ਆਦਰ ਮਿਲਦਾ ਹੈ ।

ਉਹੀ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਪਾਂਦਾ ਹੈ ਜੇਹੜਾ ਇਕ ਪਰਮਾਤਮਾ ਨੂੰ (ਆਪਣੇ ਅੰਗ-ਸੰਗ) ਪਛਾਣਦਾ ਹੈ । ਜੇਹੜਾ ਮਨੁੱਖ ਗੁਰੂ ਦੀ ਮਤਿ ਲੈ ਕੇ ਪ੍ਰਭੂ ਦਾ ਸਿਮਰਨ ਕਰਦਾ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਹ (ਮਾਨੋ) ਜਗਤ ਦੇ ਨੌ ਹੀ ਖ਼ਜ਼ਾਨੇ ਹਾਸਲ ਕਰਦਾ ਹੈ ।

(ਹੇ ਭਾਈ !) ਦਿਨ ਰਾਤ ਉਸ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ ਜੋ ਸਭ ਤੋਂ ਸ੍ਰੇਸ਼ਟ ਹੈ ਜੋ ਸਭ ਵਿਚ ਵਿਆਪਕ ਹੈ ਜੋ ਸਭ ਤੋਂ ਵੱਡਾ ਹੈ ।

ਮੈਂ ਉਸ ਪਰਮਾਤਮਾ ਤੋਂ ਸਦਕੇ ਜਾਂਦਾ ਹਾਂ ਜਿਸ ਨੇ ਜਗਤ ਪੈਦਾ ਕੀਤਾ ਹੈ ਤੇ ਇਸ ਨੂੰ ਮਾਇਆ ਦੀ ਦੌੜ-ਭੱਜ ਵਿਚ ਲਾ ਰੱਖਿਆ ਹੈ ।੩।

ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ ਉਹ (ਲੋਕ ਪਰਲੋਕ ਵਿਚ) ਸੋਭਾ ਪਾਂਦੇ ਹਨ, ਉਹਨਾਂ ਨੂੰ ਆਤਮਕ ਆਨੰਦ-ਰੂਪ ਫਲ ਮਿਲਦਾ ਹੈ, (ਹਰ ਥਾਂ) ਆਦਰ ਪਾਂਦੇ ਹਨ, ਉਹ (ਮਨੁੱਖਾ-ਜਨਮ ਦੀ ਬਾਜ਼ੀ) ਜਿੱਤ ਕੇ (ਇਥੋਂ) ਜਾਂਦੇ ਹਨ । ਉਹਨਾਂ ਨੂੰ (ਆਤਮਕ ਸੁਖ ਦਾ) ਫਲ ਇਤਨਾ ਮਿਲਦਾ ਹੈ ਕਿ ਪਰਮਾਤਮਾ ਦੀ ਰਜ਼ਾ ਅਨੁਸਾਰ ਉਹ ਕਦੇ ਭੀ ਘਟਦਾ ਨਹੀਂ ਚਾਹੇ ਅਨੇਕਾਂ ਜੁਗ ਬੀਤ ਜਾਣ । ਹੇ ਪ੍ਰਭੂ-ਸੁਆਮੀ ! ਚਾਹੇ

ਅਨੇਕਾਂ ਹੀ ਜੁਗ ਬੀਤ ਜਾਣ ਸਿਮਰਨ ਕਰਨ ਵਾਲਿਆਂ ਨੂੰ ਆਤਮਕ ਆਨੰਦ ਦਾ ਮਿਲਿਆ ਫਲ ਕਦੇ ਭੀ ਘਟਦਾ ਨਹੀਂ । ਜੇਹੜਾ ਜੇਹੜਾ ਬੰਦਾ ਹਰੀ ਦਾ ਨਾਮ ਸਿਮਰਦਾ ਹੈ ਉਹਨਾਂ ਨੂੰ ਪ੍ਰਾਪਤ ਹੋਈ ਉੱਚੀ ਆਤਮਕ ਅਵਸਥਾ ਨੂੰ ਨਾਹ ਬੁਢੇਪਾ ਆਉਂਦਾ ਹੈ ਨਾਹ ਮੌਤ ਆਉਂਦੀ ਹੈ, ਉਹ ਕਦੇ ਨਰਕ ਵਿਚ ਨਹੀਂ ਪੈਂਦੇ ।

ਹੇ ਨਾਨਕ ! ਜੇਹੜੇ ਬੰਦੇ ਪਰਮਾਤਮਾ ਦਾ ਸਿਮਰਨ ਕਰਦੇ ਹਨ ਉਹ ਕਦੇ ਸੁੱਕਦੇ ਨਹੀਂ ਹਨ (ਭਾਵ, ਉਹਨਾਂ ਦਾ ਅੰਦਰਲਾ ਆਤਮਕ ਖੇੜਾ ਕਦੇ ਸੁੱਕਦਾ ਨਹੀਂ) ਉਹ ਕਦੇ ਦੁੱਖੀ ਨਹੀਂ ਹੁੰਦੇ । ਜੇਹੜੇ ਮਨੁੱਖ ਨਾਮ ਸਿਮਰਦੇ ਹਨ ਉਹ (ਲੋਕ- ਪਰਲੋਕ ਵਿਚ) ਸੋਭਾ ਪਾਂਦੇ ਹਨ, ਉਹਨਾਂ ਨੂੰ ਆਤਮਕ ਆਨੰਦ-ਰੂਪ ਫਲ ਮਿਲਦਾ ਹੈ, ਉਹ (ਹਰ ਥਾਂ) ਆਦਰ ਪਾਂਦੇ ਹਨ, ਉਹ (ਮਨੁੱਖਾ ਜਨਮ ਦੀ ਬਾਜ਼ੀ) ਜਿੱਤ ਕੇ (ਇਥੋਂ) ਜਾਂਦੇ ਹਨ ।੪।੧।੪।

**ਨੋਟ** :—ਇਹ ਛੰਤ 'ਘਰੁ ੨' ਦਾ ਹੈ । ਕੁੱਲ ਜੋੜ ੪ ਹੈ ।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੧ ਛੰਤ ਘਰੁ ੩ ॥ ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥ ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ॥ ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ ॥ ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ ॥ ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ॥੧॥ ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥ ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥ ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ॥ ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ ॥ ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ॥੨॥ {ਪੰਨਾ ੪੩੮-੪੩੯}**

**ਪਦ ਅਰਥ** :—ਕੀ—ਕਿਉਂ ? ਵਾੜੀਐ—ਫੁਲਵਾੜੀ ਵਿਚ । ਰਾਤਾ—ਮਸਤ । ਬਿਖੁ—ਜ਼ਹਰ । ਤਾਤਾ—ਤੱਤਾ, ਦੁਖਦਾਈ । ਖਰਾ—ਬਹੁਤ । ਮਾਤਾ—ਮਸਤ । ਪਰਤਾਪਏ—ਦੁੱਖ ਦੇਂਦਾ ਹੈ । ਜੇਵ—ਜਿਵੇਂ, ਵਾਂਗ । ਸਾਇਰ—ਸਮੁੰਦਰ । ਦੇਇ—ਦੇਂਦਾ ਹੈ । ਲਹਰੀ—{ਲਫ਼ਜ਼ 'ਲਹਰਿ' ਤੋਂ ਬਹੁ-ਵਚਨ} । ਸੋਇ—ਉਹ (ਹਰੀ) । ਤੁਝਹਿ—ਤੂੰ । ਮਰਹਿ—ਮਰ ਜਾਹਿੰਗਾ, ਆਤਮਕ ਮੌਤ ਸਹੇੜ ਲਏਂਗਾ ।੧।

ਫੂਲਿ—ਫੁੱਲ ਉਤੇ । ਬੀਚਾਰੀ—ਵਿਚਾਰ ਕੇ । ਮੁਝੈ—ਮੈਂ । ਬੇਲੀ—ਵੇਲਾਂ (ਦੇ ਫੁੱਲਾਂ) ਉਤੇ । ਰਾਤਓ—ਮਸਤ । ਪਿੰਡੁ—ਸਰੀਰ । ਸੂਰਜੁ ਚੜਿਆ—ਉਮਰ ਦੀ ਰਾਤ ਮੁੱਕ ਗਈ । ਪੜਿਆ—ਢਹਿ ਢੇਰੀ ਹੋ ਗਿਆ । ਤਾਵਣਿ—ਤਾਉਣੀ ਵਿਚ, ਤਾਉੜੀ ਵਿਚ । ਤਾਤਉ—ਤਾਇਆ ਜਾਂਦਾ ਹੈ । ਮਗਿ—ਰਸਤੇ ਉਤੇ । ਬੇਤਾਲਿਆ—ਭੂਤਨਾ ।੨।

**ਅਰਥ** :—ਹੇ ਕਾਲੇ ਹਰਣ ! (ਹੇ ਕਾਲੇ ਹਰਣ ਵਾਂਗ ਸੰਸਾਰ-ਬਨ ਵਿਚ ਬੇ-ਪਰਵਾਹ ਹੋ ਕੇ ਚੁੰਗੀਆਂ ਮਾਰਨ ਵਾਲੇ ਮਨ !) ਤੂੰ (ਮੇਰੀ ਗੱਲ) ਸੁਣ ! ਤੂੰ ਇਸ (ਜਗਤ-) ਫੁਲਵਾੜੀ ਵਿਚ ਕਿਉਂ ਮਸਤ ਹੋ ਰਿਹਾ ਹੈਂ ? (ਇਸ ਫੁਲਵਾੜੀ ਦਾ) ਫਲ ਜ਼ਹਰ ਹੈ, (ਭਾਵ, ਆਤਮਕ ਮੌਤ ਪੈਦਾ ਕਰਦਾ ਹੈ) ਇਹ ਥੋੜੇ ਦਿਨ ਹੀ ਸੁਆਦਲਾ ਲੱਗਦਾ ਹੈ, ਫਿਰ ਇਹ ਦੁਖਦਾਈ ਬਣ ਜਾਂਦਾ ਹੈ । ਜਿਸ ਵਿਚ ਤੂੰ ਇਤਨਾ ਮਸਤ ਹੈਂ ਇਹ ਆਖ਼ਰ ਦੁੱਖਦਾਈ ਹੋ ਜਾਂਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਇਹ ਬਹੁਤ ਦੁੱਖ ਦੇਂਦਾ ਹੈ । (ਉਂਝ ਹੈ ਭੀ ਇਹ ਥੋੜਾ ਸਮਾ ਰਹਿਣ ਵਾਲਾ) ਜਿਵੇਂ ਸਮੁੰਦਰ ਲਹਿਰਾਂ ਮਾਰਦਾ ਹੈ ਜਾਂ ਜਿਵੇਂ ਬਿਜਲੀ ਲਿਸ਼ਕ ਮਾਰਦੀ ਹੈ ।

ਪਰਮਾਤਮਾ (ਦੇ ਨਾਮ) ਤੋਂ ਬਿਨਾ ਹੋਰ ਕੋਈ (ਸਦਾ ਨਾਲ ਨਿਭਣ ਵਾਲਾ) ਰਾਖਾ ਨਹੀਂ (ਹੇ ਹਰਨ ਵਾਂਗ ਚੁੰਗੀਆਂ ਮਾਰਨ ਵਾਲੇ ਮਨ !) ਉਸ ਨੂੰ ਤੂੰ ਭੁਲਾਈ ਬੈਠਾ ਹੈਂ । ਨਾਨਕ ਆਖਦਾ ਹੈ—ਹੇ ਕਾਲੇ ਹਰਨ ! ਹੇ ਮਨ ! ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਸਿਮਰ, ਨਹੀਂ ਤਾਂ (ਇਸ ਜਗਤ-ਫੁਲਵਾੜੀ ਵਿਚ ਮਸਤ ਹੋ ਕੇ) ਤੂੰ ਆਪਣੀ ਆਤਮਕ ਮੌਤ ਸਹੇੜ ਲਏਂਗਾ ।੧।

ਹੇ (ਹਰੇਕ) ਫੁੱਲ ਉੱਤੇ ਉੱਡਣ ਵਾਲੇ ਭੌਰੇ (ਮਨ !) (ਫੁੱਲ ਫੁੱਲ ਦੀ ਸੁਗੰਧੀ ਲੈਂਦੇ ਫਿਰਨ ਵਿਚੋਂ) ਬੜਾ ਭਾਰੀ ਦੁੱਖ ਨਿਕਲਦਾ ਹੈ । ਮੈਂ ਆਪਣੇ ਗੁਰੂ ਪਾਸੋਂ ਪੁੱਛਿਆ ਹੈ ਜੇਹੜਾ ਸਦਾ-ਥਿਰ ਪ੍ਰਭੂ ਨੂੰ ਸਦਾ ਆਪਣੇ ਵਿਚਾਰ-ਮੰਡਲ ਵਿਚ ਟਿਕਾਈ ਰੱਖਦਾ ਹੈ । (ਹੇ ਭੌਰੇ ਮਨ ! ਤੇਰੀ ਇਹ ਹਾਲਤ) ਵਿਚਾਰ ਕੇ ਮੈਂ ਗੁਰੂ ਤੋਂ ਪੁੱਛਿਆ ਹੈ ਕਿ ਇਹ ਮਨ-ਭੌਰਾ ਤਾਂ ਵੇਲਾਂ ਫੁੱਲਾਂ ਉਤੇ (ਦੁਨੀਆ ਦੇ ਸੁੰਦਰ ਪਦਾਰਥਾਂ ਦੇ ਰਸਾਂ ਵਿਚ) ਮਸਤ ਹੋ ਰਿਹਾ ਹੈ (ਇਸ ਦਾ ਕੀਹ ਬਣੇਗਾ ? ਮੈਨੂੰ ਗੁਰੂ ਨੇ ਮਤਿ ਦਿੱਤੀ ਹੈ ਕਿ) ਜਦੋਂ ਜ਼ਿੰਦਗੀ ਦੀ ਰਾਤ ਮੁੱਕ ਜਾਂਦੀ ਹੈ (ਜਦੋਂ ਦਿਨ ਚੜ੍ਹ ਪੈਂਦਾ ਹੈ) ਇਹ ਸਰੀਰ ਢਹਿ ਢੇਰੀ ਹੋ ਜਾਂਦਾ ਹੈ (ਵਿਕਾਰਾਂ ਵਿਚ ਫਸੇ ਰਹਿਣ ਕਰਕੇ ਜੀਵ ਇਉਂ ਦੁਖੀ ਹੁੰਦਾ ਹੈ ਜਿਵੇਂ) ਤੇਲ ਤਾਉੜੀ ਵਿਚ ਪਾ ਕੇ ਡਾਇਆ ਜਾਂਦਾ ਹੈ ।

ਹੇ (ਦੁਨੀਆ ਦੇ ਪਦਾਰਥਾਂ ਵਿਚ ਮਸਤ ਹੋਏ) ਭੂਤ ! ਸਤਿਗੁਰੂ ਦੇ ਸ਼ਬਦ ਤੋਂ ਖੁੰਝ ਕੇ ਤੂੰ ਜਮਰਾਜ ਦੇ ਰਸਤੇ ਵਿਚ ਬੱਝਾ ਹੋਇਆ ਚੋਟਾਂ ਖਾਵੇਂਗਾ ।

ਨਾਨਕ ਆਖਦਾ ਹੈ—ਹੇ ਮੇਰੇ ਮਨ ! ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਸਿਮਰ, ਨਹੀਂ ਤਾਂ ਭੌਰੇ (ਵਾਂਗ ਫੁੱਲਾਂ ਦੇ ਮਸਤ ਹੋਏ ਮਨ !) ਆਤਮਕ ਮੌਤ ਸਹੇੜ ਲਏਂਗਾ ।੨।

**ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥ ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ ॥ ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥ ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥ ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥੩॥ ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥ ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥ ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥ ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ ॥ ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ ॥ ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ॥੪॥੧॥੫॥ {ਪੰਨਾ ੪੩੯}**

**ਪਦ ਅਰਥ** :—ਕਿਤੁ—ਕਾਹਦੇ ਲਈ ? ਸਾਚਾ—ਸਦਾ-ਥਿਰ ਰਹਿਣ ਵਾਲਾ । ਮਨਿ—ਮਨ ਵਿਚ । ਕੀ—ਕਿਉਂ ? ਨੈਣ ਰੁੰਨੀ—ਅੱਖਾਂ (ਭਰ ਕੇ) ਰੋਈ । ਬਧਿਕਿ—ਬਧਿਕ ਨੇ, ਸ਼ਿਕਾਰੀ ਨੇ । ਭਰਮੁ—ਭੁਲੇਖਾ । ਅੰਤਿ—ਅਖ਼ੀਰ ਵੇਲੇ । ਸਿਉ—ਨਾਲ ।੩।

ਰਾਹੁ—ਵਹਣ । ਸੰਜੋਗੀ—ਭਾਗਾਂ ਨਾਲ ਹੀ । ਜੁਗੁ ਜੁਗ—ਸਦਾ ਹੀ । ਵਿਸੁ—ਜ਼ਹਰ । ਕੋ—ਕੋਈ ਵਿਰਲਾ । ਜੋਗੀ—ਵਿਰਕਤ । ਸਹਜਿ—ਆਤਮਕ ਅਡੋਲਤਾ ਵਿਚ । ਜਿਨਿ—ਜਿਸ ਮਨੁੱਖ ਨੇ । ਭਰਮਿ—ਭਟਕਣਾ ਵਿਚ । ਪਚਹਿ—ਖ਼ੁਆਰ ਹੁੰਦੇ ਹਨ । ਮੁਗਧ—ਮੂਰਖ ਬੰਦੇ । ਅਚੇਤਿਆ—ਗ਼ਾਫ਼ਿਲ । ਰਿਦੈ—ਹਿਰਦੇ ਵਿਚ । ਧਾਹੀ—ਢਾਹਾਂ ਮਾਰ ਕੇ । ਚਿਰੀ ਵਿਛੁੰਨਿਆ—ਚਿਰਾਂ ਦੇ ਵਿਛੁੜਿਆਂ ਨੂੰ ।੪।

**ਅਰਥ** :—ਹੇ ਮੇਰੇ ਪਰਦੇਸੀ ਜੀਵਾਤਮਾ ! ਤੂੰ ਕਿਉਂ (ਮਾਇਆ ਦੇ) ਜੰਜਾਲ ਵਿਚ ਫਸ ਰਿਹਾ ਹੈਂ ? ਜੇ ਸਦਾ-ਥਿਰ ਰਹਿਣ ਵਾਲਾ ਮਾਲਕ ਤੇਰੇ ਮਨ ਵਿਚ ਵੱਸਦਾ ਹੋਵੇ ਤਾਂ ਤੂੰ (ਮਾਇਆ ਦੇ ਮੋਹ-ਰੂਪ) ਜਮ ਦੇ ਖਿਲਾਰੇ ਹੋਏ ਜਾਲ ਵਿਚ ਕਿਉਂ ਫਸੇਂ ?

(ਹੇ ਮੇਰੀ ਜਿੰਦੇ ! ਵੇਖ) ਜਦੋਂ ਸ਼ਿਕਾਰੀ ਨੇ (ਪਾਣੀ ਵਿਚ) ਜਾਲ ਪਾਇਆ ਹੁੰਦਾ ਹੈ ਤੇ ਮੱਛੀ (ਭਿੱਤੀ ਦੇ ਲੱਬ ਵਿਚ ਫਸ ਕੇ ਜਾਲ ਵਿਚ ਫਸ ਜਾਂਦੀ ਹੈ ਤੇ ਪਾਣੀ ਤੋਂ) ਵਿਛੁੜ ਜਾਂਦੀ ਹੈ ਤਦੋਂ ਅੱਖਾਂ ਭਰ ਕੇ ਰੋਂਦੀ ਹੈ (ਇਸੇ ਤਰ੍ਹਾਂ ਜੀਵ ਨੂੰ) ਇਹ ਜਗਤ ਮਿੱਠਾ ਲੱਗਦਾ ਹੈ, ਮਾਇਆ ਦਾ ਮੋਹ ਮਿੱਠਾ ਲੱਗਦਾ ਹੈ, ਪਰ (ਫਸ ਕੇ) ਅੰਤ ਵੇਲੇ ਇਹ ਭੁਲੇਖਾ ਦੂਰ ਹੁੰਦਾ ਹੈ (ਜਦੋਂ ਜਿੰਦ ਦੁੱਖਾਂ ਦੇ ਮੂੰਹ ਆਉਂਦੀ ਹੈ ਤੇ ਮਾਇਕ ਪਦਾਰਥ ਭੀ ਸਾਥ ਛੱਡ ਜਾਂਦੇ ਹਨ) ।

ਹੇ ਮੇਰੀ ਜਿੰਦੇ ! ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜ ਕੇ ਭਗਤੀ ਕਰ ਕੇ ਇਸ ਤਰ੍ਹਾਂ ਆਪਣੇ ਮਨ ਵਿਚੋਂ ਫ਼ਿਕਰ-ਅੰਦੇਸ਼ੇ ਦੂਰ ਕਰ ਲੈ । ਨਾਨਕ ਆਖਦਾ ਹੈ—ਹੇ ਮੇਰੇ ਪਰਦੇਸੀ ਜੀਊੜੇ ! ਹੇ ਮੇਰੇ ਮਨ ! ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਸਿਮਰ ।੩।

ਨਦੀਆਂ ਤੋਂ ਵਿਛੁੜੇ ਹੋਏ ਵਹਣਾਂ ਦਾ (ਨਦੀਆਂ ਨਾਲ ਮੁੜ) ਮੇਲ ਭਾਗਾਂ ਨਾਲ ਹੀ ਹੁੰਦਾ ਹੈ (ਮਾਇਆ ਦੇ ਮੋਹ ਵਿਚ ਫਸ ਕੇ ਪ੍ਰਭੂ ਨਾਲੋਂ ਵਿਛੁੜੇ ਜੀਵ ਮੁੜ ਭਾਗਾਂ ਨਾਲ ਹੀ ਮਿਲਦੇ ਹਨ) । ਜੇਹੜਾ ਕੋਈ ਵਿਰਲਾ ਮਨੁੱਖ ਪ੍ਰਭੂ-ਚਰਨਾਂ ਵਿਚ ਜੁੜਦਾ ਹੈ ਉਹ ਸਮਝ ਲੈਂਦਾ ਹੈ ਕਿ ਮਾਇਆ ਦਾ ਮੋਹ ਹੈ ਤਾਂ ਮਿੱਠਾ ਪਰ ਸਦਾ ਜ਼ਹਰ ਨਾਲ ਭਰਿਆ ਰਹਿੰਦਾ ਹੈ (ਤੇ ਜੀਵ ਨੂੰ ਆਤਮਕ ਮੌਤੇ ਮਾਰ ਦੇਂਦਾ ਹੈ) । ਅਜੇਹਾ ਕੋਈ ਵਿਰਲਾ ਬੰਦਾ ਜਿਸ ਨੇ ਆਪਣੇ ਗੁਰੂ ਨੂੰ ਚੇਤੇ ਰੱਖਿਆ ਹੈ ਆਤਮਕ ਅਡੋਲਤਾ ਵਿਚ ਟਿਕ ਕੇ ਇਸੇ ਅਸਲੀਅਤ ਨੂੰ ਸਮਝਦਾ ਹੈ ਤੇ ਪਰਮਾਤਮਾ ਨਾਲ ਸਾਂਝ ਪਾਂਦਾ ਹੈ ।

ਪਰਮਾਤਮਾ ਦੇ ਨਾਮ ਤੋਂ ਬਿਨਾ ਮਾਇਆ ਦੇ ਮੋਹ ਦੀ ਭਟਕਣਾ ਵਿਚ ਕੁਰਾਹੇ ਪੈ ਕੇ ਅਨੇਕਾਂ ਮੂਰਖ ਗ਼ਾਫ਼ਿਲ ਜੀਵ ਖ਼ੁਆਰ ਹੁੰਦੇ ਹਨ । ਜੇਹੜੇ ਬੰਦੇ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ, ਪ੍ਰਭੂ ਦੀ ਭਗਤੀ ਨਹੀਂ ਕਰਦੇ, ਆਪਣੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਨੂੰ ਨਹੀਂ ਵਸਾਂਦੇ, ਉਹ ਆਖ਼ਰ ਢਾਹਾਂ ਮਾਰ ਮਾਰ ਕੇ ਰੋਂਦੇ ਹਨ ।

ਨਾਨਕ ਆਖਦਾ ਹੈ—ਸਦਾ-ਥਿਰ ਪ੍ਰਭੂ ਆਪਣੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੋੜ ਕੇ ਚਿਰਾਂ ਤੋਂ ਵਿਛੁੜੇ ਜੀਵਾਂ ਨੂੰ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ ।੪।

ਨੋਟ :—ਇਹ ਛੰਤ 'ਘਰੁ ੩' ਦਾ ਹੈ । ਕੁੱਲ ਜੋੜ ੫ ਹੈ ।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੧ ॥ ਹਮ ਘਰੇ ਸਾਚਾ ਸੋਹਿਲਾ ਸਾਚੈ ਸਬਦਿ ਸੁਹਾਇਆ ਰਾਮ ॥ ਧਨ ਪਿਰ ਮੇਲੁ ਭਇਆ ਪ੍ਰਭਿ ਆਪਿ ਮਿਲਾਇਆ ਰਾਮ ॥ ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ ਕਾਮਣਿ ਸਹਜੇ ਮਾਤੀ ॥ ਗੁਰ ਸਬਦਿ ਸੀਗਾਰੀ ਸਚਿ ਸਵਾਰੀ ਸਦਾ ਰਾਵੇ ਰੰਗਿ ਰਾਤੀ ॥ ਆਪੁ ਗਵਾਏ ਹਰਿ ਵਰੁ ਪਾਏ ਤਾ ਹਰਿ ਰਸੁ ਮੰਨਿ ਵਸਾਇਆ ॥ ਕਹੁ ਨਾਨਕ ਗੁਰ ਸਬਦਿ ਸਵਾਰੀ ਸਫਲਿਉ ਜਨਮੁ ਸਬਾਇਆ ॥੧॥ ਦੂਜੜੈ ਕਾਮਣਿ ਭਰਮਿ ਭੁਲੀ ਹਰਿ ਵਰੁ ਨ ਪਾਏ ਰਾਮ ॥ ਕਾਮਣਿ ਗੁਣੁ ਨਾਹੀ ਬਿਰਥਾ ਜਨਮੁ ਗਵਾਏ ਰਾਮ ॥ ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ ਅਉਗਣਵੰਤੀ ਝੂਰੇ ॥ ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਤਾ ਪਿਰੁ ਮਿਲਿਆ ਹਦੂਰੇ ॥ ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ ਸਚੈ ਸਬਦਿ ਸੁਭਾਏ ॥ ਨਾਨਕ ਵਿਣੁ ਨਾਵੈ ਕਾਮਣਿ ਭਰਮਿ ਭੁਲਾਣੀ ਮਿਲਿ ਪ੍ਰੀਤਮ ਸੁਖੁ ਪਾਏ ॥੨॥ ਪਿਰੁ ਸੰਗਿ ਕਾਮਣਿ ਜਾਣਿਆ ਗੁਰਿ ਮੇਲਿ ਮਿਲਾਈ ਰਾਮ ॥ ਅੰਤਰਿ ਸਬਦਿ ਮਿਲੀ ਸਹਜੇ ਤਪਤਿ ਬੁਝਾਈ ਰਾਮ ॥ ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ ਸਹਜੇ ਹਰਿ ਰਸੁ ਚਾਖਿਆ ॥ ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ ਸਚੈ ਸਬਦਿ ਸੁਭਾਖਿਆ ॥ ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥ ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥੩॥ ਸਾ ਧਨ ਮਨਿ ਅਨਦੁ ਭਇਆ ਹਰਿ ਜੀਉ ਮੇਲਿ ਪਿਆਰੇ ਰਾਮ ॥ ਸਾ ਧਨ ਹਰਿ ਕੈ ਰਸਿ ਰਸੀ ਗੁਰ ਕੈ ਸਬਦਿ ਅਪਾਰੇ ਰਾਮ ॥ ਸਬਦਿ ਅਪਾਰੇ ਮਿਲੇ ਪਿਆਰੇ ਸਦਾ ਗੁਣ ਸਾਰੇ ਮਨਿ ਵਸੇ ॥ ਸੇਜ ਸੁਹਾਵੀ ਜਾ ਪਿਰਿ**

**ਰਾਵੀ ਮਿਲਿ ਪ੍ਰੀਤਮ ਅਵਗਣ ਨਸੇ ॥ ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ ਸੋਹਿਲੜਾ ਜੁਗ ਚਾਰੇ ॥ ਨਾਨਕ ਨਾਮਿ ਰਤੇ ਸਦਾ ਅਨਦੁ ਹੈ ਹਰਿ ਮਿਲਿਆ ਕਾਰਜ ਸਾਰੇ ॥੪॥੧॥੬॥ {ਪੰਨਾ ੪੩੯-੪੪੦}**

**ਨੋਟ** :—ਇਸੇ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਛੰਤ ਦਾ ਚੌਥਾ ਬੰਦ ਧਿਆਨ ਨਾਲ ਪੜ੍ਹੋ । ਹਰੇਕ ਲਫ਼ਜ਼ ਨੂੰ ਗਹੁ ਨਾਲ ਵੇਖੋ । ਮ: ੩ ਦੇ ਇਸ ਛੰਤ ਦਾ ਭੀ ਪਹਿਲਾ ਬੰਦ ਪੜ੍ਹੋ । ਲਫ਼ਜ਼ਾਂ ਦੀ ਸਾਂਝ ਤੁਕਾਂ ਦੀ ਸਾਂਝ ਦੱਸਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ ।

**ਪਦ ਅਰਥ** :—ਹਮ ਘਰੇ—ਮੇਰੇ (ਹਿਰਦੇ-) ਘਰ ਵਿਚ । ਸਾਚਾ ਸੋਹਿਲਾ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ । ਸਾਚੈ ਸਬਦਿ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ (ਦੀ ਬਰਕਤਿ) ਨਾਲ । ਸੁਹਾਇਆ—(ਹਿਰਦਾ-ਘਰ) ਸੋਹਣਾ ਬਣ ਗਿਆ ਹੈ । ਧਨ—ਜੀਵ-ਇਸਤ੍ਰੀ । ਪਿਰ—ਪ੍ਰਭੂ-ਪਤੀ । ਪ੍ਰਭਿ—ਪ੍ਰਭੂ ਨੇ । ਸਚੁ—ਸਦਾ-ਥਿਰ ਹਰਿ-ਨਾਮ । ਮੰਨਿ—ਮਨਿ, ਮਨ ਵਿਚ । ਕਾਮਣਿ—ਜੀਵ-ਇਸਤ੍ਰੀ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਮਾਤੀ—ਮਸਤ । ਸਬਦਿ—ਸ਼ਬਦ ਨੇ । ਸਚਿ—ਸਦਾ-ਥਿਰ ਹਰਿ-ਨਾਮ ਨੇ । ਰਾਵੈ—ਮਾਣਦੀ ਹੈ । ਰੰਗਿ—ਪ੍ਰੇਮ-ਰੰਗ ਵਿਚ । ਰਾਤੀ—ਰੰਗੀ ਹੋਈ । ਆਪੁ—ਆਪਾ-ਭਾਵ । ਵਰੁ—ਖਸਮ । ਸਬਾਇਆ—ਸਾਰਾ ।੧।

**ਅਰਥ** :— (ਹੇ ਸਖੀ !) ਮੇਰੇ (ਹਿਰਦੇ-) ਘਰ ਵਿਚ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਹੋ ਰਿਹਾ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਨੇ (ਮੇਰੇ ਹਿਰਦੇ-ਘਰ ਨੂੰ) ਸੋਹਣਾ ਬਣਾ ਦਿੱਤਾ ਹੈ ।

(ਹੇ ਸਖੀ ! ਉਸ) ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਹੁੰਦਾ ਹੈ ਜਿਸ ਨੂੰ ਪ੍ਰਭੂ ਨੇ ਆਪ ਹੀ (ਆਪਣੇ ਚਰਨਾਂ ਵਿਚ) ਜੋੜ ਲਿਆ । ਪ੍ਰਭੂ ਨੇ ਜਿਸ ਜੀਵ-ਇਸਤ੍ਰੀ ਨੂੰ ਆਪ (ਆਪਣੇ ਚਰਨਾਂ ਵਿਚ) ਜੋੜਿਆ, ਆਪਣਾ ਸਦਾ-ਥਿਰ ਨਾਮ ਉਸ ਦੇ ਮਨ ਵਿਚ ਵਸਾ ਦਿੱਤਾ, ਉਹ ਜੀਵ-ਇਸਤ੍ਰੀ (ਫਿਰ) ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ । ਗੁਰੂ ਦੇ ਸ਼ਬਦ ਨੇ (ਉਸ ਜੀਵ-ਇਸਤ੍ਰੀ ਦੇ ਜੀਵਨ ਨੂੰ) ਸਿੰਗਾਰ ਦਿੱਤਾ, ਸਦਾ-ਥਿਰ ਹਰਿ-ਨਾਮ ਨੇ (ਉਸ ਦੇ ਜੀਵਨ ਨੂੰ) ਸੋਹਣਾ ਬਣਾ ਦਿੱਤਾ, ਉਹ (ਫਿਰ) ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ ਸਦਾ ਹੀ (ਪ੍ਰਭੂ-ਮਿਲਾਪ ਦਾ ਆਨੰਦ) ਮਾਣਦੀ ਹੈ । (ਜਦੋਂ ਜੀਵ-ਇਸਤ੍ਰੀ ਆਪਣੇ ਅੰਦਰੋਂ) ਹਉਮੈ ਦੂਰ ਕਰਦੀ ਹੈ (ਤੇ ਆਪਣੇ ਅੰਦਰ) ਪ੍ਰਭੂ-ਪਤੀ ਨੂੰ ਲੱਭ ਲੈਂਦੀ ਹੈ ਤਦੋਂ ਉਹ ਪ੍ਰਭੂ ਦੇ ਨਾਮ ਦਾ ਸੁਆਦ ਆਪਣੇ ਮਨ ਵਿਚ (ਸਦਾ ਲਈ) ਵਸਾ ਲੈਂਦੀ ਹੈ ।

ਹੇ ਨਾਨਕ ! ਆਖ—ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਜਿਸ ਜੀਵ-ਇਸਤ੍ਰੀ ਦਾ ਆਤਮਕ ਜੀਵਨ ਸੋਹਣਾ ਬਣ ਜਾਂਦਾ ਹੈ ਉਸ ਦੀ ਸਾਰੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ ।੧।

**ਪਦ ਅਰਥ** :—ਦੂਜੜੈ—(ਪ੍ਰਭੂ ਤੋਂ ਬਿਨਾ) ਕਿਸੇ ਹੋਰ (ਕੋਝੇ ਪਿਆਰ) ਵਿਚ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲੀ—ਕੁਰਾਹੇ ਪੈ ਜਾਂਦੀ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ । ਝੂਰੇ—ਅੰਦਰੇ ਅੰਦਰ ਦੁੱਖੀ ਹੁੰਦੀ ਹੈ । ਸੇਵਿ—ਸੇਵਾ ਕਰ ਕੇ । ਹਦੂਰੇ—ਅੰਗ-ਸੰਗ ਵੱਸਣ ਵਾਲਾ । ਦੇਖਿ—ਵੇਖ ਕੇ । ਵਿਗਸੀ—ਖਿੜ ਪਈ । ਸਰਸੀ—ਰਸ ਸਹਿਤ ਹੋ ਗਈ, ਆਨੰਦਿਤ ਹੋ ਗਈ । ਸਬਦਿ—ਸ਼ਬਦ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ (ਮਗਨ ਹੋ ਗਈ) । ਮਿਲਿ—ਮਿਲ ਕੇ ।੨।

**ਅਰਥ** :—(ਹੇ ਸਖੀ !) ਜੇਹੜੀ ਜੀਵ-ਇਸਤ੍ਰੀ (ਪ੍ਰਭੂ ਤੋਂ ਬਿਨਾ ਮਾਇਆ ਆਦਿਕ ਦੀ) ਹੋਰ ਹੋਰ ਭਟਕਣਾ ਵਿਚ ਪੈ ਕੇ ਕੁਰਾਹੇ ਪੈ ਜਾਂਦੀ ਹੈ ਉਸ ਨੂੰ ਪ੍ਰਭੂ-ਪਤੀ ਦਾ ਮਿਲਾਪ ਨਹੀਂ ਹੁੰਦਾ । ਉਹ ਜੀਵ-ਇਸਤ੍ਰੀ (ਆਪਣੇ

ਅੰਦਰ ਕੋਈ ਆਤਮਕ) ਗੁਣ ਪੈਦਾ ਨਹੀਂ ਕਰਦੀ, ਉਹ ਆਪਣੀ ਜ਼ਿੰਦਗੀ ਵਿਅਰਥ ਗਵਾ ਜਾਂਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਉਹ ਮੂਰਖ ਜੀਵ-ਇਸਤ੍ਰੀ ਜੀਵਨ ਅਜਾਈਂ ਗਵਾ ਜਾਂਦੀ ਹੈ ਔਗੁਣਾਂ ਨਾਲ ਭਰੀ ਹੋਣ ਕਰਕੇ ਉਹ ਆਪਣੇ ਅੰਦਰ ਹੀ ਅੰਦਰ ਦੁੱਖੀ ਹੁੰਦੀ ਰਹਿੰਦੀ ਹੈ । ਪਰ ਜਦੋਂ ਉਸ ਨੇ ਆਪਣੇ ਗੁਰੂ ਦੀ ਦੱਸੀ ਸੇਵਾ ਕਰ ਕੇ ਸਦਾ ਟਿਕੇ ਰਹਿਣ ਵਾਲਾ ਆਤਮਕ ਆਨੰਦ ਲੱਭਾ ਤਦੋਂ ਉਸ ਨੂੰ ਪ੍ਰਭੂ-ਪਤੀ ਅੰਗ ਸੰਗ ਵੱਸਦਾ ਹੀ ਮਿਲ ਪਿਆ । (ਆਪਣੇ ਅੰਦਰ) ਪ੍ਰਭੂ-ਪਤੀ ਨੂੰ ਵੇਖ ਕੇ ਉਹ ਖਿੜ ਪਈ, ਉਹ ਅੰਤਰ-ਆਤਮੇ ਆਨੰਦ-ਮਗਨ ਹੋ ਗਈ, ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਵਿਚ ਪ੍ਰਭੂ-ਪ੍ਰੇਮ ਵਿਚ ਲੀਨ ਹੋ ਗਈ ।

ਹੇ ਨਾਨਕ ! ਪ੍ਰਭੂ ਦੇ ਨਾਮ ਤੋਂ ਖੁੰਝ ਕੇ ਜੀਵ-ਇਸਤ੍ਰੀ ਭਟਕਣਾ ਦੇ ਕਾਰਨ ਕੁਰਾਹੇ ਪਈ ਰਹਿੰਦੀ ਹੈ ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਆਤਮਕ ਆਨੰਦ ਮਾਣਦੀ ਹੈ ।੨।

**ਪਦ ਅਰਥ** :—ਸੰਗਿ—ਨਾਲ । ਗੁਰਿ—ਗੁਰੂ ਨੇ । ਮੇਲਿ—ਪ੍ਰਭੂ-ਮਿਲਾਪ ਵਿਚ । ਅੰਤਰਿ—ਹਿਰਦੇ ਵਿਚ । ਸਬਦਿ—ਸ਼ਬਦ ਦੀ ਰਾਹੀਂ । ਸਹਜੇ—ਆਤਮਕ ਅਡੋਲਤਾ ਵਿਚ । ਤਪਤਿ—ਤਪਸ਼, ਸੜਨ । ਸੁਭਾਖਿਆ—ਮਿੱਠੀ ਬੋਲੀ । ਪੜਿ—ਪੜ੍ਹ ਕੇ । ਮੋਨੀ—ਸਦਾ ਚੁੱਪ ਰਹਿਣ ਵਾਲੇ ਸਾਧੂ । ਭੇਖੀ—ਵਖ ਵਖ ਭੇਖਾਂ ਵਾਲੇ ਸਾਧੂ (ਜੋਗੀ ਜੰਗਮ ਆਦਿਕ) । ਮੁਕਤਿ—(ਵਿਕਾਰਾਂ ਤੋਂ) ਖ਼ਲਾਸੀ । ਬਉਰਾਨਾ—ਝੱਲਾ ।੩।

**ਅਰਥ** :—(ਹੇ ਸਖੀ !) ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ ਪ੍ਰਭੂ ਚਰਨਾਂ ਵਿਚ ਜੋੜ ਦਿੱਤਾ ਉਸ ਨੇ ਪ੍ਰਭੂ-ਪਤੀ ਨੂੰ ਆਪਣੇ ਅੰਗ-ਸੰਗ ਵੱਸਦਾ ਪਛਾਣ ਲਿਆ, ਉਹ ਅੰਤਰ-ਆਤਮੇ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪ੍ਰਭੂ ਨਾਲ ਇਕ-ਮਿਕ ਹੋ ਗਈ, ਆਤਮਕ ਅਡੋਲਤਾ ਵਿਚ ਟਿਕ ਕੇ ਉਸ ਨੇ (ਆਪਣੇ ਅੰਦਰੋਂ ਵਿਕਾਰਾਂ ਵਾਲੀ) ਤਪਸ਼ ਬੁਝਾ ਲਈ ।

(ਹੇ ਸਖੀ ! ਜਿਸ ਜੀਵ-ਇਸਤ੍ਰੀ ਨੇ) ਗੁਰ-ਸ਼ਬਦ ਦੀ ਸਹਾਇਤਾ ਨਾਲ ਆਪਣੇ ਅੰਦਰੋਂ ਵਿਕਾਰਾਂ ਵਾਲੀ ਤਪਸ਼ ਬੁਝਾ ਲਈ, ਉਸ ਦੇ ਅੰਦਰ ਠੰਡ ਪੈ ਗਈ, ਆਤਮਕ ਅਡੋਲਤਾ ਵਿਚ ਟਿਕ ਕੇ ਉਸ ਨੇ ਹਰਿ-ਨਾਮ ਦਾ ਸੁਆਦ ਚੱਖ ਲਿਆ । ਆਪਣੇ ਪ੍ਰਭੂ ਪ੍ਰੀਤਮ ਨੂੰ ਮਿਲ ਕੇ ਉਹ ਸਦਾ ਪ੍ਰੇਮ-ਰੰਗ ਮਾਣਦੀ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਵਿਚ ਜੁੜ ਕੇ ਉਸ ਦੀ ਬੋਲੀ ਮਿੱਠੀ ਹੋ ਜਾਂਦੀ ਹੈ ।

(ਹੇ ਸਖੀ !) ਪੰਡਿਤ (ਧਾਰਮਿਕ ਪੁਸਤਕ) ਪੜ੍ਹ ਪੜ੍ਹ ਕੇ, ਮੋਨ-ਧਾਰੀ (ਸਮਾਧੀਆਂ ਲਾ ਲਾ ਕੇ) (ਜੋਗੀ ਜੰਗਮ ਆਦਿਕ ਸਾਧੂ) ਭੇਖ ਧਾਰ ਧਾਰ ਕੇ ਥੱਕ ਗਏ (ਇਹਨਾਂ ਤਰੀਕਿਆਂ ਨਾਲ ਕਿਸੇ ਨੇ ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਪ੍ਰਾਪਤ ਨਾਹ ਕੀਤੀ ।

ਹੇ ਨਾਨਕ ! ਪਰਮਾਤਮਾ ਦੀ ਭਗਤੀ ਤੋਂ ਬਿਨਾ ਜਗਤ (ਮਾਇਆ ਦੇ ਮੋਹ ਵਿਚ) ਝੱਲਾ ਹੋਇਆ ਫਿਰਦਾ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਦੀ ਬਰਕਤਿ ਨਾਲ ਪ੍ਰਭੂ-ਚਰਨਾਂ ਵਿਚ ਮਿਲਾਪ ਹਾਸਲ ਕਰ ਲੈਂਦਾ ਹੈ ।੩।

**ਪਦ ਅਰਥ** :—ਸਾ ਧਨ ਮਨਿ—ਜੀਵ-ਇਸਤ੍ਰੀ ਦੇ ਮਨ ਵਿਚ । ਮੇਲਿ—ਮਿਲਾਪ ਵਿਚ । ਹਰਿ ਕੈ ਰਸਿ—ਪ੍ਰਭੂ ਦੇ ਪ੍ਰੇਮ-ਰਸ ਵਿਚ । ਰਸੀ—ਭਿੱਜ ਗਈ । ਸਬਦਿ—ਸ਼ਬਦ ਦੀ ਰਾਹੀਂ । ਸਾਰੇ—ਸੰਭਾਲਦੀ ਹੈ (ਹਿਰਦੇ ਵਿਚ) । ਮਨਿ—ਮਨ ਵਿਚ । ਸੇਜ—ਹਿਰਦਾ-ਸੇਜ । ਸੁਹਾਵੀ—ਸੋਹਣੀ । ਪਿਰਿ—ਪਿਰ ਨੇ । ਮਿਲਿ ਪ੍ਰੀਤਮ—ਪ੍ਰੀਤਮ ਨੂੰ ਮਿਲ ਕੇ । ਜਿਤੁ ਘਰਿ—ਜਿਸ (ਹਿਰਦੇ-) ਘਰ ਵਿਚ । ਸੋਹਿਲੜਾ—ਖ਼ੁਸ਼ੀ ਦਾ ਗੀਤ । ਜੁਗ ਚਾਰੇ—ਚੌਹਾਂ ਜੁਗਾਂ ਵਿਚ, ਸਦਾ ਹੀ । ਨਾਮਿ—ਨਾਮ ਵਿਚ । ਕਾਰਜ ਸਾਰੇ—ਕੰਮ ਸਫਲ ਹੁੰਦੇ ਹਨ ।੪।

**ਅਰਥ** :—(ਹੇ ਸਖੀ !) ਜਿਸ ਜੀਵ-ਇਸਤ੍ਰੀ ਨੂੰ ਪਿਆਰੇ ਹਰਿ-ਪ੍ਰਭੂ ਨੇ ਆਪਣੇ ਚਰਨਾਂ ਵਿਚ ਜੋੜ ਲਿਆ ਉਸ ਦੇ ਮਨ ਵਿਚ ਖਿੜਾਉ ਪੈਦਾ ਹੋ ਜਾਂਦਾ ਹੈ, ਉਹ ਜੀਵ-ਇਸਤ੍ਰੀ ਅਪਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਦੀ ਰਾਹੀਂ ਪਰਮਾਤਮਾ ਦੇ ਪ੍ਰੇਮ-ਰਸ ਵਿਚ ਭਿੱਜੀ ਰਹਿੰਦੀ ਹੈ । ਅਪਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਦੀ ਬਰਕਤਿ ਨਾਲ ਉਹ ਜੀਵ-ਇਸਤ੍ਰੀ ਪਿਆਰੇ ਪ੍ਰਭੂ ਨੂੰ ਮਿਲ ਪੈਂਦੀ ਹੈ, ਸਦਾ ਉਸ ਦੇ ਗੁਣ ਆਪਣੇ ਹਿਰਦੇ ਵਿਚ ਸਾਂਭ ਰੱਖਦੀ ਹੈ, ਪ੍ਰਭੂ ਦੇ ਗੁਣ ਉਸ ਦੇ ਮਨ ਵਿਚ ਟਿਕੇ ਰਹਿੰਦੇ ਹਨ, ਜਦੋਂ ਪ੍ਰਭੂ-ਪਤੀ ਨੇ ਉਸ ਨੂੰ ਆਪਣੇ ਚਰਨਾਂ ਵਿਚ ਜੋੜ ਲਿਆ ਉਸ (ਦੇ ਹਿਰਦੇ) ਦੀ ਸੇਜ ਸੋਹਣੀ ਬਣ ਗਈ । ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਉਸ ਦੇ ਅੰਦਰੋਂ ਸਾਰੇ ਔਗੁਣ ਦੂਰ ਹੋ ਗਏ ।

(ਹੇ ਸਖੀ !) ਜਿਸ (ਹਿਰਦੇ-) ਘਰ ਵਿਚ ਪਰਮਾਤਮਾ ਦਾ ਨਾਮ ਸਦਾ ਸਿਮਰਿਆ ਜਾਂਦਾ ਹੈ ਉਥੇ ਸਦਾ ਹੀ (ਮਾਨੋ) ਖ਼ੁਸ਼ੀ ਦਾ ਗੀਤ ਹੁੰਦਾ ਰਹਿੰਦਾ ਹੈ । ਹੇ ਨਾਨਕ ! ਜੇਹੜੇ ਜੀਵ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ ਉਹਨਾਂ ਦੇ ਅੰਦਰ ਸਦਾ ਆਨੰਦ ਬਣਿਆ ਰਹਿੰਦਾ ਹੈ, ਪ੍ਰਭੂ-ਚਰਨਾਂ ਵਿਚ ਮਿਲ ਕੇ ਉਹ ਆਪਣੇ ਸਾਰੇ ਕੰਮ ਸੰਵਾਰ ਲੈਂਦੇ ਹਨ ।੪।੧।੬।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੩ ॥ ਸਾਜਨ ਮੇਰੇ ਪ੍ਰੀਤਮਹੁ ਤੁਮ ਸਹ ਕੀ ਭਗਤਿ ਕਰੇਹੋ ॥ ਗੁਰੁ ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ ॥ ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ ॥ ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹ ਖੁਸੀ ਨ ਆਵਏ ॥ ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ ॥ ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥੧॥ {ਪੰਨਾ ੪੪੦}**

**ਪਦ ਅਰਥ** :—ਸਾਜਨ ਮੇਰੇ—ਹੇ ਮੇਰੇ ਸੱਜਣੋ ! ਪ੍ਰੀਤਮਹੁ—ਹੇ ਮੇਰੇ ਪਿਆਰਿਓ ! ਸਹ ਕੀ—ਖਸਮ-ਪ੍ਰਭੂ ਦੀ । ਕਰੇਹੋ—ਕਰਦੇ ਰਹੋ । ਲੇਹੋ—ਪ੍ਰਾਪਤ ਕਰੋ । ਸਹੈ ਕੇਰੀ—ਖਸਮ-ਪ੍ਰਭੂ ਦੀ । ਸਹ ਭਾਵਏ—ਸਹ ਭਾਵੈ, ਖਸਮ-ਪ੍ਰਭੂ ਨੂੰ ਪਸੰਦ ਆਉਂਦੀ ਹੈ । ਜੋ—ਜੇਹੜੀ, ਉਹ ਭਗਤੀ । ਭਾਣਾ—ਮਰਜ਼ੀ । ਸਹ ਖੁਸੀ—ਪ੍ਰਭੂ-ਪਤੀ ਦੀ ਪ੍ਰਸੰਨਤਾ । ਨ ਆਵਏ—ਨ ਆਵੈ, ਨਹੀਂ ਆਉਂਦੀ, ਨਹੀਂ ਮਿਲਦੀ । ਭਾਵ ਮਾਰਗੁ—ਪਿਆਰ ਦਾ ਰਸਤਾ । ਬਿਖੜਾ—ਔਖਾ, ਔਖਿਆਈਆਂ ਨਾਲ ਭਰਿਆ । ਦੁਆਰੈ—ਦਰ ਤੇ । ਕੋ—ਕੋਈ (ਵਿਰਲਾ) । ਲਾਵਏ—ਲਾਵੈ, ਲਾਂਦਾ ਹੈ ।੧।

**ਅਰਥ** :—ਹੇ ਮੇਰੇ (ਸਤਸੰਗੀ) ਸੱਜਣੋ ਪਿਆਰਿਓ ! ਤੁਸੀ ਪ੍ਰਭੂ-ਪਤੀ ਦੀ ਭਗਤੀ ਸਦਾ ਕਰਦੇ ਰਿਹਾ ਕਰੋ, ਸਦਾ ਆਪਣੇ ਗੁਰੂ ਦੀ ਸਰਨ ਪਏ ਰਹੋ (ਤੇ ਗੁਰੂ ਪਾਸੋਂ) ਸਭ ਤੋਂ ਕੀਮਤੀ ਚੀਜ਼ ਹਰਿ-ਨਾਮ ਹਾਸਲ ਕਰੋ । (ਹੇ ਸੱਜਣੋ !) ਤੁਸੀ ਪ੍ਰਭੂ-ਪਤੀ ਦੀ ਹੀ ਭਗਤੀ ਕਰਦੇ ਰਹੋ, ਇਹ ਭਗਤੀ ਪਿਆਰੇ ਪ੍ਰਭੂ-ਪਤੀ ਨੂੰ ਪਸੰਦ ਆਉਂਦੀ ਹੈ । ਜੇ (ਇਸ ਜੀਵਨ-ਸਫ਼ਰ ਵਿਚ) ਤੁਸੀ ਆਪਣੀ ਹੀ ਮਰਜ਼ੀ ਕਰਦੇ ਰਹੋਗੇ ਤਾਂ ਪ੍ਰਭੂ-ਪਤੀ ਦੀ ਪ੍ਰਸੰਨਤਾ ਤੁਹਾਨੂੰ ਨਹੀਂ ਮਿਲੇਗੀ ।

(ਪਰ, ਹੇ ਪਿਆਰਿਓ !) ਭਗਤੀ ਦਾ ਤੇ ਪ੍ਰੇਮ ਦਾ ਇਹ ਰਸਤਾ ਬਹੁਤ ਔਕੜਾਂ-ਭਰਿਆ ਹੈ, ਕੋਈ ਵਿਰਲਾ ਮਨੁੱਖ ਇਹ ਰਸਤਾ ਲੱਭਦਾ ਹੈ ਜੋ ਗੁਰੂ ਦੇ ਦਰ ਤੇ ਆ ਡਿੱਗਦਾ ਹੈ । ਨਾਨਕ ਆਖਦਾ ਹੈ—ਜਿਸ ਮਨੁੱਖ ਉਤੇ ਪ੍ਰਭੂ (ਆਪ) ਕਿਰਪਾ ਕਰਦਾ ਹੈ ਉਹ ਮਨੁੱਖ ਆਪਣਾ ਮਨ ਪ੍ਰਭੂ ਦੀ ਭਗਤੀ ਵਿਚ ਜੋੜਦਾ ਹੈ ।੧।

**ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ ॥ ਹਰਿ ਸੋਹਿਲਾ ਤਿਨ੍ ਸਦ ਸਦਾ ਜੋ ਹਰਿਗੁਣ ਗਾਵਹਿ ॥ ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ ॥ ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ**

**ਹੁਕਮੁ ਪਛਾਣਏ ॥ ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥ ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥੨॥ {ਪੰਨਾ ੪੪੦}**

**ਪਦ ਅਰਥ** :—ਬੈਰਾਗੀਆ—ਵੈਰਾਗ ਵਿਚ ਆਇਆ ਹੋਇਆ । ਕਰਿ—ਕਰ ਕੇ । ਕਿਸੁ—ਕਿਸ ਨੂੰ ? ਸੋਹਿਲਾ—ਖ਼ੁਸ਼ੀ ਦਾ ਗੀਤ । ਸਦ—ਸਦਾ । ਜੋ—ਜੇਹੜੇ ਮਨੁੱਖ । ਛੋਡਿ—ਛੱਡ ਦੇ । ਜਾਣਏ—ਜਾਣੈ, ਜਾਣਦਾ ਹੈ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਆਕਾਸ਼ ਵਿਚ । ਸੋਈ—ਉਹ ਹੀ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ । ਪਛਾਣਏ—ਪਛਾਣੈ, ਪਛਾਣਦਾ ਹੈ । ਜਿਨਿ—ਜਿਸ (ਮਨੁੱਖ) ਨੇ । ਕੇਰਾ—ਦਾ । ਪਾਵਏ—ਪਾਵੈ, ਪਾਂਦਾ ਹੈ । ਇਵ—ਇਉਂ । ਅਨਦਿਨੁ—ਹਰ ਰੋਜ਼ ।੨।

**ਅਰਥ** :—ਹੇ ਵੈਰਾਗ ਵਿਚ ਆਏ ਹੋਏ ਮੇਰੇ ਮਨ ! ਤੂੰ ਵੈਰਾਗ ਕਰ ਕੇ ਕਿਸ ਨੂੰ ਵਿਖਾਂਦਾ ਹੈਂ ? (ਇਸ ਉਪਰੋਂ ਉਪਰੋਂ ਵਿਖਾਏ ਹੋਏ ਵੈਰਾਗ ਨਾਲ ਤੇਰੇ ਅੰਦਰ ਆਤਮਕ ਆਨੰਦ ਨਹੀਂ ਬਣ ਸਕੇਗਾ) । ਹੇ ਮਨ ! ਜੇਹੜੇ ਮਨੁੱਖ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹਨਾਂ ਦੇ ਅੰਦਰ ਸਦਾ ਹੀ ਖਿੜਾਉ ਤੇ ਚਾਉ ਬਣਿਆ ਰਹਿੰਦਾ ਹੈ ।

ਹੇ ਮੇਰੇ ਮਨ ! (ਬਾਹਰਲੇ ਵਿਖਾਵੇ ਵਾਲੇ ਵੈਰਾਗ ਦਾ) ਪਖੰਡ ਛੱਡ ਦੇ (ਤੇ, ਆਪਣੇ ਅੰਦਰ) ਮਿਲਣ ਦੀ ਤਾਂਘ ਪੈਦਾ ਕਰ (ਕਿਉਂਕਿ) ਉਹ ਖਸਮ-ਪ੍ਰਭੂ (ਅੰਦਰ ਦੀ) ਹਰੇਕ ਗੱਲ ਜਾਣਦਾ ਹੈ, ਉਹ ਪ੍ਰਭੂ ਆਪ ਹੀ ਜਲ ਵਿਚ ਧਰਤੀ ਵਿਚ ਆਕਾਸ਼ ਵਿਚ (ਹਰ ਥਾਂ ਸਮਾਇਆ ਹੋਇਆ ਹੈ) ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ ਉਸ ਪ੍ਰਭੂ ਦੀ ਰਜ਼ਾ ਨੂੰ ਸਮਝਦਾ ਹੈ ।

ਹੇ ਮੇਰੇ ਮਨ ! ਜਿਸ ਮਨੁੱਖ ਨੇ ਪਰਮਾਤਮਾ ਦੀ ਰਜ਼ਾ ਸਮਝ ਲਈ ਉਹੀ ਸਾਰੇ ਆਨੰਦ ਪ੍ਰਾਪਤ ਕਰਦਾ ਹੈ, ਨਾਨਕ (ਤੈਨੂੰ) ਇਉਂ ਦੱਸਦਾ ਹੈ ਕਿ ਇਹੋ ਜਿਹਾ ਮਿਲਾਪ ਦੀ ਤਾਂਘ ਰੱਖਣ ਵਾਲਾ ਮਨੁੱਖ ਹਰ ਵੇਲੇ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ ।੨।

**ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ ॥ ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ ॥ ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿਨਾਮੁ ਸਮਾਲਹੇ ॥ ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ ਪਰਮ ਪਦੁ ਪਾਵਹੇ ॥ ਸਾਚੇ ਨਾਲਿ ਤੇਰਾ ਗੰਢੁ ਲਾਗੈ ਗੁਰਮੁਖਿ ਸਦਾ ਸਮਾਲੇ ॥ ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ ਤਹ ਹਰਿ ਤੇਰੈ ਸਦਾ ਨਾਲੇ ॥੩॥ {ਪੰਨਾ ੪੪੦}**

**ਪਦ ਅਰਥ** :—ਜਹ—ਜਿੱਥੇ । ਮਨ—ਹੇ ਮਨ ! ਧਾਵਦਾ—ਦੌੜਦਾ । ਤਹ—ਉਥੇ । ਨਾਲੇ—ਨਾਲ ਹੀ । ਸਿਆਣਪ—ਚਤੁਰਾਈ । ਸਮਾਲੇ—ਸਮਾਲਿ, ਆਪਣੇ ਅੰਦਰ ਸਾਂਭ ਕੇ ਰੱਖ । ਸਮਾਲਹੇ—ਸਮਾਲਹਿ, ਜੇ ਤੂੰ ਯਾਦ ਕਰੇਂ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪਾਵਹੇ—ਪਾਵਹਿ, ਤੂੰ ਪ੍ਰਾਪਤ ਕਰ ਲਏਂ । ਗੰਢੁ—ਜੋੜ, ਪੱਕਾ ਸੰਬੰਧ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਮਾਲੇ—ਸਮਾਲਿ ।੩।

**ਅਰਥ** :—ਹੇ ਮੇਰੇ ਮਨ ! ਜਿੱਥੇ ਜਿੱਥੇ ਤੂੰ ਦੌੜਦਾ ਫਿਰਦਾ ਹੈਂ ਉਥੇ ਉਥੇ ਹੀ ਪਰਮਾਤਮਾ ਤੇਰੇ ਨਾਲ ਹੀ ਰਹਿੰਦਾ ਹੈ (ਜੇ ਤੂੰ ਉਸ ਨੂੰ ਆਪਣੇ ਨਾਲ ਵੱਸਦਾ ਵੇਖਣਾ ਚਾਹੁੰਦਾ ਹੈਂ ਤਾਂ) ਹੇ ਮਨ ! ਆਪਣੀ ਚਤੁਰਾਈ (ਦਾ ਆਸਰਾ) ਛੱਡ ਦੇਣਾ ਚਾਹੀਦਾ ਹੈ । ਹੇ ਮਨ ! ਗੁਰੂ ਦਾ ਸ਼ਬਦ ਆਪਣੇ ਅੰਦਰ ਸੰਭਾਲ ਕੇ ਰੱਖ (ਫਿਰ ਤੈਨੂੰ ਦਿੱਸ ਪਏਗਾ ਕਿ) ਉਹ ਖਸਮ-ਪ੍ਰਭੂ ਸਦਾ ਤੇਰੇ ਨਾਲ ਰਹਿੰਦਾ ਹੈ । (ਹੇ ਮਨ !) ਜੇ ਤੂੰ ਇਕ ਖਿਨ ਵਾਸਤੇ ਭੀ ਪਰਮਾਤਮਾ

ਦਾ ਨਾਮ ਆਪਣੇ ਅੰਦਰ ਵਸਾਏਂ, ਤਾਂ ਤੇਰੇ ਅਨੇਕਾਂ ਜਨਮਾਂ ਦੇ ਪਾਪ ਕੱਟੇ ਜਾਣ, ਤੇ, ਆਖ਼ਰ ਤੂੰ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਏਂ ।

(ਹੇ ਮਨ !) ਗੁਰੂ ਦੀ ਸਰਨ ਪੈ ਕੇ ਤੂੰ ਸਦਾ ਪਰਮਾਤਮਾ ਨੂੰ ਆਪਣੇ ਅੰਦਰ ਵਸਾਈ ਰੱਖ, (ਇਸ ਤਰ੍ਹਾਂ ਉਸ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਤੇਰਾ ਪੱਕਾ ਪਿਆਰ ਬਣ ਜਾਏਗਾ । ਨਾਨਕ ਤੈਨੂੰ ਇਉਂ ਦੱਸਦਾ ਹੈ ਕਿ ਹੇ ਮਨ ! ਜਿੱਥੇ ਜਿੱਥੇ ਤੂੰ ਭਟਕਦਾ ਫਿਰਦਾ ਹੈਂ ਉੱਥੇ ਉੱਥੇ ਪਰਮਾਤਮਾ ਸਦਾ ਤੇਰੇ ਨਾਲ ਹੀ ਰਹਿੰਦਾ ਹੈ ।੩।

**ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ ॥ ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ ॥ ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥ ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥ ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ ॥ ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ ॥੪॥ {ਪੰਨਾ ੪੪੧}**

**ਪਦ ਅਰਥ** :—ਧਾਵਤੁ—ਭਟਕਦਾ (ਮਨ) । ਥੰਮ੍ਹਿਆ—(ਭਟਕਣ ਵਲੋਂ) ਰੋਕ ਲਿਆ ਜਾਂਦਾ ਹੈ । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ । ਆਏ—ਆਇ, ਆ ਕੇ । ਵਿਹਾਝੇ—ਖ਼ਰੀਦਦਾ ਹੈ । ਲਏ—ਲੈਂਦਾ ਹੈ, ਸਿਮਰਦਾ ਹੈ । ਨਾਮਿ—ਨਾਮ ਵਿਚ । ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਦਸਵਾ ਦੁਆਰੁ—ਨੌ ਗੋਲਕਾਂ ਦੇ ਪ੍ਰਭਾਵ ਵਿਚੋਂ ਨਿਕਲ ਕੇ ਉਹ ਦਸਵਾਂ ਦਰਵਾਜ਼ਾ ਜਿਥੇ ਭਟਕਣਾ ਮੁੱਕ ਜਾਂਦੀ ਹੈ । ਤਿਥੈ—ਉਸ ਆਤਮਕ ਅਵਸਥਾ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ । ਜਿਤੁ—ਜਿਸ ਆਤਮਕ ਅਵਸਥਾ ਵਿਚ । ਸਬਦਿ—ਸ਼ਬਦ ਵਿਚ (ਜੁੜ ਕੇ) । ਜਗਤੁ—ਜਗਤ ਦਾ ਮੋਹ । ਥੰਮ੍ਹਿ—ਰੋਕ ਕੇ । ਸਚੇ—ਸਦਾ-ਥਿਰ ਪ੍ਰਭੂ ਵਿਚ ਹੀ ।੪।

**ਅਰਥ** :—(ਹੇ ਭਾਈ !) ਜੇ ਗੁਰੂ ਮਿਲ ਪਏ ਤਾਂ ਇਹ ਭਟਕਦਾ ਮਨ (ਭਟਕਣਾ ਵਲੋਂ) ਰੁਕ ਜਾਂਦਾ ਹੈ, ਇਹ ਪ੍ਰਭੂ-ਚਰਨਾਂ ਵਿਚ ਆ ਟਿਕਦਾ ਹੈ । (ਫਿਰ ਇਹ) ਪਰਮਾਤਮਾ ਦੇ ਨਾਮ ਦਾ ਸੌਦਾ ਕਰਦਾ ਹੈ (ਭਾਵ,) ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਨਾਮ ਵਿਚ ਲੀਨ ਰਹਿੰਦਾ ਹੈ । (ਹੇ ਭਾਈ ! ਜੇ ਗੁਰੂ ਮਿਲ ਪਏ ਤਾਂ ਭਟਕਦਾ ਮਨ (ਭਟਕਣ ਵਲੋਂ) ਰੁਕ ਜਾਂਦਾ ਹੈ (ਇਹੀ ਆਤਮਕ ਅਵਸਥਾ ਹੈ ਉਹ) ਦਸਵਾਂ ਦਰਵਾਜ਼ਾ ਜੋ ਇਸ ਨੂੰ ਲੱਭ ਪੈਂਦਾ ਹੈ (ਜੋ ਗਿਆਨ-ਇੰਦ੍ਰਿਆਂ ਤੇ ਕਰਮ-ਇੰਦ੍ਰਿਆਂ ਤੋਂ ਉੱਚਾ ਰਹਿੰਦਾ ਹੈ) । ਉਸ ਆਤਮਕ ਅਵਸਥਾ ਵਿਚ (ਪਹੁੰਚ ਕੇ ਇਹ ਮਨ) ਆਤਮਕ ਜੀਵਨ ਦੇਣ ਵਾਲੇ ਨਾਮ ਦੀ ਖ਼ੁਰਾਕ ਖਾਂਦਾ ਹੈ; (ਇਸ ਦੇ ਅੰਦਰ) ਆਤਮਕ ਅਡੋਲਤਾ ਦੀ ਰੌ ਚੱਲ ਪੈਂਦੀ ਹੈ, ਉਸ ਆਤਮਕ ਅਵਸਥਾ ਵਿਚ (ਇਹ ਮਨ) ਗੁਰ-ਸ਼ਬਦ ਦੀ ਬਰਕਤਿ ਨਾਲ ਦੁਨੀਆ ਦੇ ਮੋਹ ਨੂੰ ਰੋਕ ਰੱਖਦਾ ਹੈ । (ਜਿਵੇਂ ਅਨੇਕਾਂ ਕਿਸਮਾਂ ਦੇ ਸਾਜ ਵੱਜਣ ਨਾਲ ਬੜਾ ਸੁੰਦਰ ਰਾਗ ਪੈਦਾ ਹੁੰਦਾ ਹੈ, ਤਿਵੇਂ) ਉਸ ਆਤਮਕ ਅਵਸਥਾ ਵਿਚ (ਮਨ ਦੇ ਅੰਦਰ, ਮਾਨੋ) ਅਨੇਕਾਂ ਸੰਗੀਤਕ ਸਾਜ ਵੱਜਣ ਲੱਗ ਪੈਂਦੇ ਹਨ, ਇਸ ਦੇ ਅੰਦਰ ਸਦਾ ਆਨੰਦ ਬਣਿਆ ਰਹਿੰਦਾ ਹੈ, ਮਨ ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।

(ਹੇ ਭਾਈ ! ਤੈਨੂੰ) ਨਾਨਕ ਇਉਂ ਦੱਸਦਾ ਹੈ ਕਿ ਗੁਰੂ ਮਿਲ ਪਏ ਤਾਂ ਇਹ ਭਟਕਦਾ ਮਨ (ਭਟਕਣ ਵਲੋਂ) ਰੁਕ ਜਾਂਦਾ ਹੈ, ਤੇ ਪ੍ਰਭੂ-ਚਰਨਾਂ ਵਿਚ ਆ ਟਿਕਦਾ ਹੈ ।੪।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥ ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥ ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥ ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥ ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥੫॥ {ਪੰਨਾ ੪੪੧}**

**ਪਦ ਅਰਥ** :—ਮਨ—ਹੇ ਮਨ ! ਜੋਤਿ—ਨੂਰ, ਚਾਨਣ । ਮੂਲੁ—ਅਸਲਾ । ਪਛਾਣੁ—ਸਾਂਝ ਬਣਾਈ ਰੱਖ । ਗੁਰਮਤੀ—ਗੁਰੂ ਦੀ ਮਤਿ ਲੈ ਕੇ । ਰੰਗੁ—ਆਤਮਕ ਆਨੰਦ । ਸਹੁ—ਖ਼ਸਮ-ਪ੍ਰਭੂ । ਸੋਝੀ—ਸਮਝ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਜਾਣਹਿ—ਜੇ ਤੂੰ ਸਾਂਝ ਪਾ ਲਏਂ । ਦੂਜਾ ਭਾਉ—(ਪ੍ਰਭੂ ਤੋਂ ਬਿਨਾ ਮਾਇਆ ਆਦਿਕ ਦਾ) ਹੋਰ ਪਿਆਰ । ਮਨਿ—ਮਨ ਵਿਚ । ਵਜੀ ਵਧਾਈ—ਚੜ੍ਹਦੀ ਕਲਾ ਪ੍ਰਬਲ ਹੋ ਜਾਏ (ਜਿਵੇਂ ਵਾਜਾ ਵੱਜਿਆਂ ਹੋਰ ਸਭ ਨਿੱਕਾ-ਮੋਟਾ ਰੌਲਾ ਸੁਣਾਈ ਨਹੀਂ ਦੇਂਦਾ) । ਤਾ—ਤਦੋਂ, ਤਾਂ ।੫।

**ਅਰਥ** :—ਹੇ ਮੇਰੇ ਮਨ ! ਤੂੰ ਉਸ ਪਰਮਾਤਮਾ ਦੀ ਅੰਸ ਹੈਂ ਜੋ ਨਿਰਾ ਨੂਰ ਹੀ ਨੂਰ ਹੈ (ਹੇ ਮਨ !) ਆਪਣੇ ਉਸ ਅਸਲੇ ਨਾਲ ਸਾਂਝ ਬਣਾ । ਹੇ ਮਨ ! ਉਹ ਪਰਮਾਤਮਾ ਸਦਾ ਤੇਰੇ ਅੰਗ-ਸੰਗ ਵੱਸਦਾ ਹੈ, ਗੁਰੂ ਦੀ ਮਤਿ ਲੈ ਕੇ ਉਸ ਦੇ ਮਿਲਾਪ ਦਾ ਸੁਆਦ ਲੈ । ਹੇ ਮਨ ! ਜੇ ਤੂੰ ਆਪਣਾ ਅਸਲਾ ਸਮਝ ਲਏਂ ਤਾਂ ਉਸ ਖਸਮ-ਪ੍ਰਭੂ ਨਾਲ ਤੇਰੀ ਡੂੰਘੀ ਜਾਣ-ਪਛਾਣ ਬਣ ਜਾਏਗੀ, ਤਦੋਂ ਤੈਨੂੰ ਇਹ ਸਮਝ ਭੀ ਆ ਜਾਇਗੀ ਕਿ ਆਤਮਕ ਮੌਤ ਕੀਹ ਚੀਜ਼ ਹੈ ਤੇ ਆਤਮਕ ਜ਼ਿੰਦਗੀ ਕੀਹ ਹੈ ।

ਹੇ ਮਨ ! ਜੇ ਗੁਰੂ ਦੀ ਕਿਰਪਾ ਨਾਲ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਏਂ, ਤਾਂ ਤੇਰੇ ਅੰਦਰ (ਪਰਮਾਤਮਾ ਤੋਂ ਬਿਨਾ) ਕੋਈ ਹੋਰ ਮੋਹ ਪ੍ਰਬਲ ਨਹੀਂ ਹੋ ਸਕੇਗਾ ।

ਜਦੋਂ ਮਨੁੱਖ ਦੇ ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ ਜਦੋਂ ਇਸ ਦੇ ਅੰਦਰ ਚੜ੍ਹਦੀ ਕਲਾ ਪ੍ਰਬਲ ਹੋ ਜਾਂਦੀ ਹੈ ਤਦੋਂ ਇਹ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ ।

ਨਾਨਕ ਇਉਂ ਦੱਸਦਾ ਹੈ—ਹੇ ਮੇਰੇ ਮਨ ! ਤੂੰ ਉਸ ਪਰਮਾਤਮਾ ਦੀ ਅੰਸ ਹੈਂ ਜੋ ਨਿਰਾ ਚਾਨਣ ਹੀ ਚਾਨਣ ਹੈ (ਹੇ ਮਨ ! ਆਪਣੇ ਉਸ ਅਸਲੇ ਨਾਲ ਸਾਂਝ ਬਣਾ ।੫।

**ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥ ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ ॥ ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ ਪਛੁਤਾਵਹੇ ॥ ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ ॥ ਮਨਮੁਖ ਮੁਗਧ ਚੇਤਹਿ ਨਾਹੀ ਅਗੈ ਗਇਆ ਪਛੁਤਾਵਹੇ ॥ ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਵਹੇ ॥੬॥ {ਪੰਨਾ ੪੪੧}**

**ਪਦ ਅਰਥ** :—ਮਨ—ਹੇ ਮਨ ! ਗਾਰਬਿ—ਅਹੰਕਾਰ ਨਾਲ । ਅਟਿਆ—ਲਿਬੜਿਆ ਹੋਇਆ । ਜਾਹਿ—ਜਾਏਂਗਾ । ਭਵਾਹਿ—ਭਵਾਇਆ ਜਾਹਿੰਗਾ । ਮੁਗਧ—ਮੂਰਖ । ਪਛੁਤਾਵਹੇ—ਪਛੁਤਾਵਹਿ, ਪਛੁਤਾਹਿੰਗਾ । ਤਿਸਨਾ—ਲਾਲਚ । ਗਵਾਵਹੇ—ਗਵਾਵਹਿ । ਮਨਮੁਖ—ਹੇ ਆਪ-ਹੁਦਰੇ (ਮਨ) ! ਚੇਤਹਿ ਨਾਹੀ—ਤੂੰ ਚੇਤਦਾ ਨਹੀਂ । ਜਾਵਹੇ—ਜਾਵਹਿ, ਜਾਏਂਗਾ ।੬।

**ਅਰਥ** :—ਹੇ ਮਨ ! ਤੂੰ (ਹੁਣ) ਅਹੰਕਾਰ ਨਾਲ ਲਿਬੜਿਆ ਪਿਆ ਹੈਂ, ਅਹੰਕਾਰ ਨਾਲ ਲੱਦਿਆ ਹੋਇਆ ਹੀ (ਜਗਤ ਤੋਂ) ਚਲਾ ਜਾਵੇਂਗਾ, (ਵੇਖਣ ਨੂੰ) ਸੋਹਣੀ ਮਾਇਆ ਨੇ ਤੈਨੂੰ (ਆਪਣੇ) ਮੋਹ ਵਿਚ ਫਸਾਇਆ ਹੋਇਆ ਹੈ (ਇਸ ਦਾ ਨਤੀਜਾ ਇਹ ਨਿਕਲੇਗਾ ਕਿ) ਤੈਨੂੰ ਮੁੜ ਮੁੜ ਅਨੇਕਾਂ ਜੂਨਾਂ ਵਿਚ ਪਾਇਆ ਜਾਇਗਾ । ਹੇ ਮੂਰਖ ਮਨ ! ਜਦੋਂ ਤੂੰ ਅਹੰਕਾਰ ਵਿਚ ਫਸਿਆ ਹੋਇਆ ਹੀ (ਇਥੋਂ) ਤੁਰੇਂਗਾ ਤਾਂ ਤੁਰਨ ਵੇਲੇ ਹੱਥ ਮਲੇਂਗਾ,

ਤੈਨੂੰ ਅਹੰਕਾਰ ਚੰਬੜਿਆ ਹੋਇਆ ਹੈ ਤੈਨੂੰ ਤ੍ਰਿਸ਼ਨਾ ਦਾ ਰੋਗ ਲੱਗਾ ਹੋਇਆ ਹੈ ਤੂੰ (ਇਹ ਮਨੁੱਖਾ) ਜਨਮ ਵਿਅਰਥ ਗਵਾ ਰਿਹਾ ਹੈਂ ।

ਹੇ ਆਪ-ਹੁਦਰੇ ਮੂਰਖ ਮਨ ! ਤੂੰ ਪਰਮਾਤਮਾ ਨੂੰ ਨਹੀਂ ਸਿਮਰਦਾ, ਪਰਲੋਕ ਜਾ ਕੇ ਅਫਸੋਸ ਕਰੇਂਗਾ । (ਤੈਨੂੰ) ਨਾਨਕ ਇਉਂ ਦੱਸਦਾ ਹੈ ਕਿ ਤੂੰ ਇੱਥੇ ਅਹੰਕਾਰ ਨਾਲ ਭਰਿਆ ਹੋਇਆ ਹੈਂ (ਜਗਤ ਤੋਂ ਤੁਰਨ ਵੇਲੇ ਭੀ) ਅਹੰਕਾਰ ਨਾਲ ਲੱਦਿਆ ਹੋਇਆ ਹੀ ਜਾਵੇਂਗਾ ।੬।

**ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥ ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥ ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥ ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ ॥ ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥ ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ ॥੭॥ {ਪੰਨਾ ੪੪੧}**

**ਪਦ ਅਰਥ** :—ਜਿ—ਕਿ । ਹਉ—ਮੈਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਿਮਾਣਾ—ਆਜਿਜ਼, ਮਾਣ-ਰਹਿਤ । ਅੰਤਰਿ—(ਤੇਰੇ) ਅੰਦਰ । ਹਉ ਬੁਧਿ—'ਮੈਂ ਮੈਂ' ਕਰਨ ਵਾਲੀ ਅਕਲ । ਸਚਿ—ਸਦਾ-ਥਿਰ ਹਰੀ ਵਿਚ । ਸਬਦਿ—ਸ਼ਬਦ ਵਿਚ । ਆਪੁ—ਆਪਣਾ ਆਪ । ਲਖਾਵਹੇ—ਜਣਾਏਂ, ਵਿਖਾਏਂ । ਅਹੰਕਾਰਿ—ਅਹੰਕਾਰ ਵਿਚ । ਭਾਣੈ—ਰਜ਼ਾ ਵਿਚ । ਛਡਿ—ਛੱਡ ਕੇ । ਮਨ—ਹੇ ਮਨ ! ।੭।

**ਅਰਥ** :—ਹੇ ਮਨ ! ਵੇਖੀਂ, ਕਿਤੇ ਇਹ ਮਾਣ ਨਾਹ ਕਰ ਬੈਠੀਂ ਕਿ ਮੈਂ ਸਿਆਣਾ ਹਾਂ, ਗੁਰੂ ਦੀ ਸਰਨ ਪੈ ਕੇ ਮਾਣ ਤਿਆਗੀ ਰੱਖ । (ਹੇ ਮਨ !) ਤੇਰੇ ਅੰਦਰ ਪਰਮਾਤਮਾ ਤੋਂ ਵਿੱਥ ਹੈ, ਤੇਰੇ ਅੰਦਰ 'ਮੈਂ, ਮੈਂ' ਕਰਨ ਵਾਲੀ ਅਕਲ ਹੈ, ਇਸ ਮੈਲ ਨੂੰ ਸਦਾ-ਥਿਰ ਹਰਿ-ਨਾਮ ਵਿਚ ਜੁੜ ਕੇ ਗੁਰੂ ਦੇ ਸ਼ਬਦ ਵਿਚ ਟਿਕ ਕੇ ਦੂਰ ਕਰ । ਹੇ ਮਨ ! ਨਿਰਮਾਣ ਹੋ ਕੇ ਗੁਰੂ ਦੇ ਚਰਨਾਂ ਵਿਚ ਢਹਿ ਪਉ । ਵੇਖੀਂ, ਕਿਤੇ ਆਪਣਾ ਆਪ ਜਤਾਣ ਨਾਹ ਲੱਗ ਪਈਂ । ਜਗਤ ਆਪਣੇ ਹੀ ਅਹੰਕਾਰ ਵਿਚ ਸੜ ਰਿਹਾ ਹੈ, ਵੇਖੀਂ ਕਿਤੇ ਤੂੰ ਭੀ (ਅਹੰਕਾਰ ਵਿਚ ਪੈ ਕੇ) ਆਪਣੇ ਆਪ ਦਾ ਨਾਸ ਨਾ ਕਰ ਲਈਂ । (ਇਸ ਖ਼ਤਰੇ ਤੋਂ ਤਾਂ ਹੀ ਬਚੇਂਗਾ, ਜੇ) ਤੂੰ ਗੁਰੂ ਦੇ ਹੁਕਮ ਵਿਚ ਤੁਰ ਕੇ ਕੰਮ ਕਰੇਂਗਾ । (ਸੋ, ਹੇ ਮਨ !) ਗੁਰੂ ਦੇ ਹੁਕਮ ਵਿਚ ਟਿਕਿਆ ਰਹੁ । (ਹੇ ਮਨ ! ਤੈਨੂੰ) ਨਾਨਕ ਇਉਂ ਸਮਝਾਂਦਾ ਹੈ—ਹੇ ਮਨ ! ਅਹੰਕਾਰ ਛੱਡ ਦੇ, ਅਹੰਕਾਰ ਛੱਡ ਕੇ ਸੁਖ ਪਾਵੇਂਗਾ ।੭।

**ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ ॥ ਮਹਾ ਅਨੰਦੁ ਸਹਜੁ ਭਇਆ ਮਨਿ ਤਨਿ ਸੁਖੁ ਪਾਇਆ ॥ ਸੋ ਸਹੁ ਚਿਤਿ ਆਇਆ ਮੰਨਿ ਵਸਾਇਆ ਅਵਗਣ ਸਭਿ ਵਿਸਾਰੇ ॥ ਜਾ ਤਿਸੁ ਭਾਣਾ ਗੁਣ ਪਰਗਟ ਹੋਏ ਸਤਿਗੁਰ ਆਪਿ ਸਵਾਰੇ ॥ ਸੇ ਜਨ ਪਰਵਾਣੁ ਹੋਏ ਜਿਨ੍ਹੀ ਇਕੁ ਨਾਮੁ ਦਿੜਿਆ ਦੁਤੀਆ ਭਾਉ ਚੁਕਾਇਆ ॥ ਇਉ ਕਹੈ ਨਾਨਕੁ ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ ॥੮॥ {ਪੰਨਾ ੪੪੧}**

**ਪਦ ਅਰਥ** :—ਧੰਨੁ—ਭਾਗਾਂ ਵਾਲਾ । ਜਿਤੁ—ਜਿਸ ਵਿਚ, ਜਦੋਂ । ਮੈਂ—ਤੈਨੂੰ । ਸਹੁ—ਖਸਮ । ਚਿਤਿ—ਚਿੱਤ ਵਿਚ । ਸਹਜੁ—ਆਤਮਕ ਅਡੋਲਤਾ । ਮਨਿ—ਮਨ ਨੇ । ਤਨਿ—ਤਨ ਨੇ, ਹਿਰਦੇ ਨੇ । ਮੰਨਿ—ਮਨਿ, ਮਨ ਵਿਚ । ਸਭਿ—ਸਾਰੇ । ਤਿਸੁ—ਉਸ (ਪ੍ਰਭੂ) ਨੂੰ । ਸਵਾਰੇ—(ਜੀਵਨ) ਸੋਹਣਾ ਬਣਾ ਦੇਂਦਾ ਹੈ । ਦਿੜਿਆ—ਹਿਰਦੇ ਵਿਚ ਪੱਕਾ ਕੀਤਾ । ਦੁਤੀਆ—ਦੂਜਾ । ਭਾਉ—ਪਿਆਰ ।੮।

**ਅਰਥ** :—ਉਹ ਵੇਲਾ ਭਾਗਾਂ ਵਾਲਾ ਸੀ ਜਦੋਂ ਮੈਨੂੰ ਗੁਰੂ ਮਿਲ ਪਿਆ ਸੀ (ਤੇ, ਗੁਰੂ ਦੀ ਕਿਰਪਾ ਨਾਲ) ਉਹ ਖਸਮ-ਪ੍ਰਭੂ ਮੇਰੇ ਚਿੱਤ ਵਿਚ ਆ ਵੱਸਿਆ; ਮੇਰੇ ਅੰਦਰ ਬੜਾ ਆਨੰਦ ਪੈਦਾ ਹੋਇਆ, ਮੇਰੇ ਅੰਦਰ ਆਤਮਕ

ਅਡੋਲਤਾ ਪੈਦਾ ਹੋ ਗਈ, ਮੇਰੇ ਮਨ ਨੇ ਮੇਰੇ ਹਿਰਦੇ ਨੇ ਸੁਖ ਅਨੁਭਵ ਕੀਤਾ । (ਗੁਰੂ ਦੀ ਕਿਰਪਾ ਨਾਲ) ਉਹ ਖਸਮ-ਪ੍ਰਭੂ ਮੇਰੇ ਚਿੱਤ ਵਿਚ ਆ ਵੱਸਿਆ, (ਗੁਰੂ ਨੇ ਪ੍ਰਭੂ ਨੂੰ) ਮੇਰੇ ਮਨ ਵਿਚ ਵਸਾ ਦਿੱਤਾ, ਤੇ ਮੇਰੇ ਸਾਰੇ ਹੀ ਔਗੁਣ ਭੁਲਾ ਦਿੱਤੇ । (ਹੇ ਭਾਈ !) ਜਦੋਂ ਉਸ ਮਾਲਕ ਨੂੰ ਚੰਗਾ ਲੱਗਦਾ ਹੈ ਉਸ ਦੇ ਗੁਣ ਮਨੁੱਖ ਦੇ ਅੰਦਰ ਰੌਸ਼ਨ ਹੋ ਜਾਂਦੇ ਹਨ, ਗੁਰੂ ਆਪ ਉਸ ਮਨੁੱਖ ਦੇ ਜੀਵਨ ਨੂੰ ਸੋਹਣਾ ਬਣਾ ਦੇਂਦਾ ਹੈ ।

ਜੇਹੜੇ ਮਨੁੱਖ ਸਿਰਫ਼ ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਪੱਕਾ ਕਰ ਲੈਂਦੇ ਹਨ, ਤੇ ਮਾਇਆ ਦਾ ਮੋਹ ਅੰਦਰੋਂ ਦੂਰ ਕਰ ਲੈਂਦੇ ਹਨ ਉਹ ਪਰਮਾਤਮਾ ਦੀ ਦਰਗਹ ਵਿਚ ਕਬੂਲ ਹੋ ਜਾਂਦੇ ਹਨ ।

ਨਾਨਕ ਇਉਂ ਆਖਦਾ ਹੈ—ਭਾਗਾਂ ਵਾਲਾ ਸੀ ਉਹ ਵੇਲਾ ਜਦੋਂ ਮੈਨੂੰ ਗੁਰੂ ਮਿਲ ਪਿਆ ਸੀ ਤੇ (ਗੁਰੂ ਦੀ ਕਿਰਪਾ ਨਾਲ) ਉਹ ਖਸਮ-ਪ੍ਰਭੂ ਮੇਰੇ ਚਿੱਤ ਵਿਚ ਆ ਵੱਸਿਆ ਸੀ ।੮।

**ਇਕਿ ਜੰਤ ਭਰਮਿ ਭੁਲੇ ਤਿਨਿ ਸਹਿ ਆਪਿ ਭੁਲਾਏ ॥ ਦੂਜੈ ਭਾਇ ਫਿਰਹਿ ਹਉਮੈ ਕਰਮ ਕਮਾਏ ॥ ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ ਤਿਨ ਕਾ ਕਿਛੁ ਨ ਵਸਾਈ ॥ ਤਿਨ੍ ਕੀ ਗਤਿ ਅਵਗਤਿ ਤੂੰਹੈ ਜਾਣਹਿ ਜਿਨਿ ਇਹ ਰਚਨ ਰਚਾਈ ॥ ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਏ ॥ ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ ਜਾ ਤੁਧੁ ਭਰਮਿ ਭੁਲਾਏ ॥੯॥ {ਪੰਨਾ ੪੪੧}**

**ਪਦ ਅਰਥ** :— ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਭਰਮਿ—ਭਟਕਣਾ ਵਿਚ । ਭੁਲੇ—ਕੁਰਾਹੇ ਪਏ ਹੋਏ । ਤਿਨਿ—ਉਸ ਨੇ । ਸਹਿ—ਸ਼ਹੁ ਨੇ । ਤਿਨਿ ਸਹਿ—ਉਸ ਖਸਮ ਪ੍ਰਭੂ ਨੇ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਕਮਾਏ—ਕਮਾਇ, ਕਮਾ ਕੇ, ਕਰ ਕਰ ਕੇ । ਕੁਮਾਰਗਿ—ਭੈੜੇ ਰਾਹ ਤੇ । ਵਸਾਈ—ਵੱਸ, ਜੋਰ । ਅਵਿਗਤਿ—ਮੰਦੀ ਹਾਲਤ । ਜਿਨਿ—ਜਿਸ (ਤੈਂ) ਨੇ । ਖਰਾ—ਬਹੁਤ । ਗੁਰਮੁਖਿ—ਗੁਰੂ ਦੀ ਸਰਨ ਪਾ ਕੇ । ਬੁਝਾਏ—ਸਮਝਾਂਦਾ ਹੈ । ਤੁਧੁ—ਤੂੰ ਹੀ ।੯।

**ਅਰਥ** :—(ਹੇ ਭਾਈ !) ਅਨੇਕਾਂ ਜੀਵ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਹੋਏ ਹਨ, (ਉਸ ਪੈਦਾ ਕਰਨ ਵਾਲੇ) ਖਸਮ-ਪ੍ਰਭੂ ਨੇ ਆਪ ਹੀ ਕੁਰਾਹੇ ਪਾਏ ਹੋਏ ਹਨ, ਅਜੇਹੇ ਜੀਵ ਹਉਮੈ ਦੇ ਆਸਰੇ ਕੰਮ ਕਰ ਕਰ ਕੇ ਮਾਇਆ ਦੇ ਮੋਹ ਵਿਚ ਭਟਕਦੇ ਹਨ । ਉਸ ਖਸਮ ਪ੍ਰਭੂ ਨੇ ਆਪ (ਉਹਨਾਂ ਨੂੰ) ਸਹੀ ਰਸਤੇ ਤੋਂ ਖੁੰਝਾਇਆ ਹੋਇਆ ਹੈ ਤੇ ਕੁਰਾਹੇ ਪਾਇਆ ਹੋਇਆ ਹੈ, ਉਹਨਾਂ ਜੀਵਾਂ ਦਾ ਕੋਈ ਜ਼ੋਰ ਨਹੀਂ ਚੱਲਦਾ (ਕਿ ਆਪਣੇ ਉੱਦਮ ਨਾਲ ਕੁਮਾਰਗ ਛੱਡ ਦੇਣ) ।

ਹੇ ਪ੍ਰਭੂ ! ਜਿਸ ਤੈਂ ਨੇ ਇਹ ਜਗਤ-ਰਚਨਾ ਰਚੀ ਹੋਈ ਹੈ ਤੂੰ ਆਪ ਹੀ (ਕੁਰਾਹੇ ਪਏ ਹੋਏ) ਉਹਨਾਂ ਜੀਵਾਂ ਦੀ ਚੰਗੀ ਮੰਦੀ ਆਤਮਕ ਹਾਲਤ ਜਾਣਦਾ ਹੈਂ (ਜਿਸ ਅਨੁਸਾਰ ਤੂੰ ਉਹਨਾਂ ਨੂੰ ਕੁਰਾਹੇ ਪਾਇਆ ਹੈ) । ਤੇਰਾ ਹੁਕਮ ਬੜਾ ਡਾਢਾ ਹੈ (ਜਿਸ ਕਰ ਕੇ ਜੀਵ ਕੁਰਾਹੇ ਪਏ ਹੋਏ ਹਨ) ।

(ਹੇ ਭਾਈ !) ਕਿਸੇ ਵਿਰਲੇ ਭਾਗਾਂ ਵਾਲੇ ਨੂੰ ਖਸਮ-ਪ੍ਰਭੂ ਗੁਰੂ ਦੀ ਸਰਨ ਪਾ ਕੇ ਆਪਣਾ ਹੁਕਮ ਸਮਝਾਂਦਾ ਹੈ । ਨਾਨਕ ਇਉਂ ਆਖਦਾ ਹੈ—ਹੇ ਪ੍ਰਭੂ ! ਜੇ ਤੂੰ ਆਪ ਹੀ ਜੀਵਾਂ ਨੂੰ ਮਾਇਆ ਦੀ ਭਟਕਣਾ ਵਿਚ ਪਾ ਕੇ ਜ਼ਿੰਦਗੀ ਦੇ ਮੰਦੇ ਰਸਤੇ ਪਾਇਆ ਹੋਇਆ ਹੈ, ਤਾਂ ਇਹ ਵਿਚਾਰੇ ਜੀਵ ਕੀਹ ਕਰ ਸਕਦੇ ਹਨ ? ।੯।

**ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥ ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ ਤੇਰੀ ਕੁਦਰਤਿ ਕਹਣੁ ਨ ਜਾਈ ॥ ਸਚੀ ਤੇਰੀ ਵਡਿਆਈ ਜਾ ਕਉ ਤੁਧੁ ਮੰਨਿ ਵਸਾਈ ਸਦਾ ਤੇਰੇ ਗੁਣ ਗਾਵਹੇ ॥ ਤੇਰੇ ਗੁਣ ਗਾਵਹਿ ਜਾ ਤੁਧੁ**

ਭਾਵਹਿ ਸਚੇ ਸਿਉ ਚਿਤੁ ਲਾਵਹੇ ॥ ਜਿਸ ਨੋ ਤੂੰ ਆਪੇ ਮੇਲਹਿ ਸੁ ਗੁਰਮੁਖਿ ਰਹੈ ਸਮਾਈ ॥ ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥੧੦॥੨॥੭॥੫॥੨॥੭॥ {ਪੰਨਾ ੪੪੨}

**ਪਦ ਅਰਥ** :—ਸਚੇ—ਹੇ ਸਦਾ-ਥਿਰ ਰਹਿਣ ਵਾਲੇ ! ਵਡਿਆਈ—ਬਜ਼ੁਰਗੀ, ਵਡੱਪਣ । ਕੁਦਰਤਿ—ਤਾਕਤ । ਜਾ ਕਉ ਮੰਨਿ—ਜਿਨ੍ਹਾਂ ਦੇ ਮਨ ਵਿਚ । ਗਾਵਹੇ—ਗਾਵਹਿ । ਤੁਧੁ ਭਾਵਹਿ—ਤੈਨੂੰ ਚੰਗੇ ਲੱਗਦੇ ਹਨ । ਸਿਉ—ਨਾਲ । ਲਾਵਹੇ—ਲਾਵਹਿ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਗੁਰਮੁਖਿ—ਗੁਰੂ ਦੀ ਰਾਹੀਂ ।੧੦।

**ਅਰਥ** :—ਹੇ ਮੇਰੇ ਸਦਾ-ਥਿਰ ਮਾਲਕ ! ਤੇਰਾ ਵਡੱਪਣ ਭੀ ਸਦਾ ਕਾਇਮ ਰਹਿਣ ਵਾਲਾ ਹੈ । ਤੂੰ ਬੇਅੰਤ ਮਾਲਕ ਹੈਂ, ਤੂੰ ਪਾਰਬ੍ਰਹਮ ਹੈਂ ਤੇਰੀ ਤਾਕਤ ਬਿਆਨ ਨਹੀਂ ਕੀਤੀ ਜਾ ਸਕਦੀ । ਹੇ ਪ੍ਰਭੂ ! ਤੇਰੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ, ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਤੂੰ ਇਹ ਵਡਿਆਈ ਵਸਾ ਦਿੱਤੀ ਹੈ, ਉਹ ਸਦਾ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ । ਪਰ ਤਦੋਂ ਹੀ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ ਜਦੋਂ ਤੈਨੂੰ ਉਹ ਚੰਗੇ ਲੱਗਦੇ ਹਨ, ਫਿਰ ਉਹ ਤੇਰੇ ਸਦਾ-ਥਿਰ ਸਰੂਪ ਵਿਚ ਆਪਣਾ ਚਿੱਤ ਜੋੜੀ ਰੱਖਦੇ ਹਨ ।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਆਪ ਹੀ ਆਪਣੇ ਚਰਨਾਂ ਵਿਚ ਜੋੜਦਾ ਹੈਂ ਉਹ ਗੁਰੂ ਦੀ ਸਰਨ ਪੈ ਕੇ ਤੇਰੀ ਯਾਦ ਵਿਚ ਲੀਨ ਰਹਿੰਦਾ ਹੈ । (ਤੇਰਾ ਦਾਸ) ਨਾਨਕ ਇਉਂ ਆਖਦਾ ਹੈ—ਹੇ ਮੇਰੇ ਸਦਾ ਕਾਇਮ ਰਹਿਣ ਵਾਲੇ ਮਾਲਕ ! ਤੇਰੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ ।੧੦।੨।੭।੫।੨।੭।

**ਨੋਟ** :—ਇਸ ਛੰਤ ਦੇ ੧੦ ਬੰਦ ਹਨ, ਗੁਰੂ ਅਮਰਦਾਸ ਜੀ ਦੇ ੨ ਛੰਤ ਹਨ, ਗੁਰੂ ਨਾਨਕ ਦੇਵ ਜੀ ਦੇ ੫ । ਜੋੜ ੭ ਬਣਿਆ ।

ਦੂਜੀ ਵਾਰੀ ਉਹੀ ਜੋੜ ਫਿਰ ਦਿੱਤਾ ਹੈ ।

ਛੰਤ ਮਹਲਾ ੧ — ੫
ਛੰਤ ਮਹਲਾ ੩ — ੨
. . . . . . . . ——
. . ਜੋੜ . . . . ੭

ਰਾਗੁ ਆਸਾ ਛੰਤ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥ ਹਰਿ ਨਾਮੋ ਹਰਿ ਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ ॥ ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ ਸਭੁ ਸੰਸਾ ਦੂਖੁ ਗਵਾਇਆ ॥ ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ ਪਵਿਤ੍ਰ ਪਰਮ ਪਦੁ ਪਾਇਆ ॥ ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥ ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥੧॥ ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ ॥ ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ ॥ ਲਾਇਆ ਦੁਰਗੰਧ ਮੜੈ ਚਿਤੁ ਲਾਗਾ ਜਿਉ ਰੰਗੁ ਕਸੁੰਭ ਦਿਖਾਇਆ ॥ ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ ਕੁਮ੍ਹਿਆਰਿ ਭਵਾਇਆ ॥ ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ ॥ ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ ॥੨॥ ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥ ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥ ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ ॥ ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥ ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿਨਾਮੁ ਲੈ ਜਾਹੇ ॥ ਨਾਨਕ

**ਮਨੁ ਤਨੁ ਅਰਪਿ ਗੁਰ ਆਗੈ ਜਿਸੁ ਪ੍ਰਾਪਤਿ ਸੋ ਪਾਏ ॥੩॥ ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥ ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥ ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥ ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥ ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥੧॥੮॥ {ਪੰਨਾ ੪੪੨}**

**ਪਦ ਅਰਥ** :—ਜੀਵਨੋ—ਜੀਵਨੁ, ਅਸਲ ਜ਼ਿੰਦਗੀ, ਆਤਮਕ ਜੀਵਨ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਭਾਏ—(ਪ੍ਰਭੂ ਜੀ) ਪਿਆਰੇ ਲੱਗ ਪਏ । ਨਾਮੋ—ਨਾਮ । ਮੇਰੈ ਪ੍ਰਾਨਿ—ਮੇਰੇ ਹਰੇਕ ਸਾਹ ਦੇ ਵਿਚ । ਸੰਸਾ—ਸਹਮ । ਅਦਿਸਟੁ—ਨਾਹ ਦਿੱਸਣ ਵਾਲਾ । ਅਗੋਚਰੁ—{ਗੋ-ਇੰਦ੍ਰੇ । ਚਰ—ਪਹੁੰਚ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਬਚਨਿ—ਬਚਨ ਦੀ ਰਾਹੀਂ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਅਨਹਦ—{ਅਨਾਹਤ} ਬਿਨਾ ਵਜਾਏ ਵੱਜਣ ਵਾਲੇ, ਇਕ-ਰਸ । ਅਨਹਦ ਧੁਨਿ—ਲਗਾਤਾਰ ਸੁਰ ਵਾਲੇ । ਵਾਜਹਿ—ਵੱਜਦੇ ਹਨ । ਵਾਜੇ—ਸੰਗੀਤਕ ਸਾਜ । ਪ੍ਰਭਿ—ਪ੍ਰਭੂ ਨੇ ।੧।

**ਅਰਥ** :—(ਹੇ ਭਾਈ !) ਮੈਨੂੰ ਆਤਮਕ ਜੀਵਨ ਲੱਭ ਪਿਆ ਮੈਨੂੰ ਆਤਮਕ ਜੀਵਨ ਲੱਭ ਪਿਆ, ਜਦੋਂ ਗੁਰੂ ਦੀ ਸਰਨ ਪਿਆਂ ਮੈਨੂੰ ਪ੍ਰਭੂ ਜੀ ਪਿਆਰੇ ਲੱਗਣ ਲੱਗ ਪਏ । ਹੁਣ ਗੁਰੂ ਮੈਨੂੰ ਹਰ ਵੇਲੇ ਹਰੀ ਦਾ ਨਾਮ ਹੀ ਦੇਈ ਜਾਂਦਾ ਹੈ, ਗੁਰੂ ਨੇ ਮੇਰੇ ਹਰੇਕ ਸਾਹ ਵਿਚ ਹਰਿ-ਨਾਮ ਵਸਾ ਦਿੱਤਾ ਹੈ । (ਜਦੋਂ ਦਾ ਗੁਰੂ ਨੇ) ਮੇਰੇ ਹਰੇਕ ਸਾਹ ਵਿਚ ਹਰਿ-ਨਾਮ ਵਸਾ ਦਿੱਤਾ ਹੈ ਮੈਂ ਆਪਣਾ ਹਰੇਕ ਸਹਮ ਹਰੇਕ ਦੁੱਖ ਮੁਕਾ ਬੈਠਾ ਹਾਂ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੈਂ ਉਸ ਪਰਮਾਤਮਾ ਨੂੰ ਸਿਮਰਿਆ ਹੈ ਜੇਹੜਾ (ਇਹਨਾਂ ਅੱਖਾਂ ਨਾਲ) ਨਹੀਂ ਦਿੱਸਦਾ ਜੇਹੜਾ ਮਨੁੱਖੀ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਸਿਮਰਨ ਦਾ ਸਦਕਾ) ਮੈਂ ਸਭ ਤੋਂ ਉੱਚਾ ਤੇ ਪਵਿਤ੍ਰ ਆਤਮਕ ਮਰਤਬਾ ਹਾਸਲ ਕਰ ਲਿਆ ਹੈ, ਜਦੋਂ ਤੋਂ ਮੈਂ ਸਤਿਗੁਰੂ ਦੀ ਬਾਣੀ ਗਾਣੀ ਸ਼ੁਰੂ ਕੀਤੀ ਹੈ (ਮੇਰੇ ਅੰਦਰ ਆਤਮਕ ਆਨੰਦ ਦੀ ਇਕ ਅਤੁੱਟ ਲਹਰ ਚੱਲ ਪਈ ਹੈ, ਇਉਂ ਜਾਪਦਾ ਹੈ ਜਿਵੇਂ ਮੇਰੇ ਅੰਦਰ) ਕਦੇ ਨਾਹ ਮੁੱਕਣ ਵਾਲੀ ਸੁਰ ਨਾਲ ਸੰਗੀਤਕ ਸਾਜ ਸਦਾ ਵੱਜਦੇ ਰਹਿੰਦੇ ਹਨ ।

ਹੇ ਨਾਨਕ ! ਦਾਤਾਰ ਪ੍ਰਭੂ ਨੇ ਇਹ ਬਖ਼ਸ਼ਸ਼ ਕੀਤੀ ਹੈ, ਹੁਣ ਮੇਰੀ ਜਿੰਦ ਪ੍ਰਭੂ ਦੀ ਜੋਤਿ ਵਿਚ ਟਿਕੀ ਰਹਿੰਦੀ ਹੈ ।੧।

**ਪਦ ਅਰਥ** :—ਮਨਮੁਖਾ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਮੁਏ—ਆਤਮਕ ਮੌਤੇ ਮਰ ਗਏ । ਕਰਿ—ਕਰ ਕੇ, ਆਖ ਆਖ ਕੇ । ਆਵੈ—(ਉਹਨਾਂ ਦਾ ਮਨ) ਕਦੇ ਹੌਸਲਾ ਫੜਦਾ ਹੈ, ਕਦੇ ਜੀਉ ਪੈਂਦਾ ਹੈ । ਜਾਵੈ—ਕਦੇ ਢਹਿ ਪੈਂਦਾ ਹੈ, ਹੌਸਲਾ ਹਾਰ ਬਹਿੰਦਾ ਹੈ । ਮੜੈ—ਮੜ੍ਹ ਵਿਚ, ਸਰੀਰ ਵਿਚ । ਦੁਰਗੰਧ—ਬਦ-ਬੋ ਭਰੇ । ਰੰਗੁ ਕਸੁੰਭ—ਕਸੁੰਭੇ ਦੇ ਫੁੱਲ ਦਾ ਰੰਗ । ਪੂਰਬਿ—ਪੂਰਬ ਵਲ, ਚੜ੍ਹਦੇ ਪਾਸੇ । ਪਛਮਿ—ਪੱਛਮ ਵਲ, ਲਹਿੰਦੇ ਪਾਸੇ । ਛਾਏ—ਛਾਇਆ, ਪਰਛਾਵਾਂ । ਕੁਮ੍ਹਿਆਰਿ—ਕੁਮ੍ਹਿਆਰ ਨੇ । ਖਾਵਹਿ—ਸਹਾਰਦੇ ਹਨ । ਸੰਚਹਿ—ਇਕੱਠਾ ਕਰਦੇ ਹਨ । ਬਿਰਧਿ—{ਵ ਿ} ਬਿਰਧੀ, ਵਾਧਾ । ਬਿਖਮੁ—ਔਖਾ । ਸੁਹੇਲਾ—ਸੌਖੇ ਤਰੀਕੇ ਨਾਲ ।੨।

**ਅਰਥ** :—(ਹੇ ਭਾਈ !) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਆਪ-ਹੁਦਰੇ ਮਨੁੱਖ 'ਮੇਰੀ ਮਾਇਆ, ਮੇਰੀ ਮਾਇਆ' ਆਖ ਆਖ ਕੇ ਹੀ ਆਤਮਕ ਮੌਤੇ ਮਰ ਗਏ, ਉਹਨਾਂ ਦਾ ਮਨ (ਮਾਇਆ ਦੇ ਲਾਭ ਵੇਲੇ) ਇਕ ਖਿਨ ਵਿਚ ਮੱਚ ਪੈਂਦਾ ਹੈ (ਮਾਇਆ ਦੀ ਹਾਨੀ ਵੇਲੇ) ਇਕ ਖਿਨ ਵਿਚ ਹੀ ਢਹਿ ਪੈਂਦਾ ਹੈ, ਉਹ ਆਪਣੇ ਮਨ ਨੂੰ ਸਦਾ ਇਸ ਬਦ-ਬੋ ਭਰੇ ਸਰੀਰ ਦੇ ਮੋਹ ਵਿਚ ਜੋੜੀ ਰੱਖਦੇ ਹਨ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਸਦਾ ਦੁਰਗੰਧ-ਭਰੇ ਸਰੀਰ ਦੇ ਮੋਹ ਵਿਚ ਹੀ ਆਪਣੇ ਚਿੱਤ ਨੂੰ ਲਾਈ ਰੱਖਦੇ ਹਨ । ਉਹਨਾਂ ਦਾ ਚਿੱਤ ਸਰੀਰਕ ਮੋਹ ਵਿਚ ਲੱਗਾ ਰਹਿੰਦਾ ਹੈ (ਪਰ ਇਹ ਸਰੀਰਕ ਸੁਖ ਦੁੱਖ ਇਉਂ ਹੈ) ਜਿਵੇਂ ਕਸੁੰਭੇ ਦੇ ਫੁੱਲ ਦਾ ਰੰਗ ਵੇਖੀਦਾ ਹੈ (ਵੇਖਣ ਨੂੰ ਸ਼ੋਖ, ਪਰ ਝਬਦੇ ਹੀ ਫਿੱਕਾ ਪੈ ਜਾਣ ਵਾਲਾ), ਜਿਵੇਂ ਪਰਛਾਵਾਂ (ਸੂਰਜ ਦੇ ਚੜ੍ਹਨ ਢਲਣ ਦੇ ਆਸਰੇ) ਕਦੇ ਚੜ੍ਹਦੇ ਪਾਸੇ ਹੋ ਜਾਂਦਾ ਹੈ ਕਦੇ ਲਹਿੰਦੇ ਪਾਸੇ ਹੋ ਜਾਂਦਾ ਹੈ, ਜਿਵੇਂ ਉਹ ਚੱਕ ਹੈ, ਜਿਸ ਨੂੰ ਕੁਮ੍ਹਿਆਰ ਨੇ ਚੱਕਰ ਦਿੱਤਾ ਹੋਇਆ ਹੈ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੁੱਖ ਸਹਾਰਦੇ ਹਨ ਦੁੱਖ ਇਕੱਠੇ ਕਰਦੇ ਰਹਿੰਦੇ ਹਨ ਦੁੱਖ ਭੋਗਦੇ ਰਹਿੰਦੇ ਹਨ, ਉਹਨਾਂ ਨੇ ਆਪਣੇ ਜੀਵਨ ਵਿਚ ਦੁੱਖਾਂ ਦਾ ਹੀ ਵਾਧਾ ਵਧਾਇਆ ਹੁੰਦਾ ਹੈ । ਪਰ, ਹੇ ਨਾਨਕ ! ਜਦੋਂ ਮਨੁੱਖ ਗੁਰੂ ਦੀ ਸਰਨ ਆ ਪੈਂਦਾ ਹੈ, ਤਦੋਂ ਇਹ ਔਖਾ ਤਰਿਆ ਜਾਣ ਵਾਲਾ ਸੰਸਾਰ-ਸਮੁੰਦਰ ਸੌਖਾ ਤਰਿਆ ਜਾ ਸਕਦਾ ਹੈ ।੨।

**ਪਦ ਅਰਥ** :—ਠਾਕੁਰੋ—ਠਾਕੁਰ, ਮਾਲਕ । ਨੀਕਾ—ਸੋਹਣਾ । ਅਗਮ—ਅਪਹੁੰਚ । ਅਥਾਹ—ਡੂੰਘਾ, ਜਿਸ ਦੀ ਹਾਥ ਨਾਹ ਪੈ ਸਕੇ । ਪੂਜੀ—ਪੂੰਜੀ, ਸਰਮਾਇਆ । ਚਾਹੀ—ਮੈਂ ਮੰਗਦਾ ਹਾਂ । ਸਾਹਾ—ਹੇ ਮੇਰੇ ਸ਼ਾਹ ! ਬਿਸਾਹੀ—ਖ਼ਰੀਦੀ, ਵਣਜ ਕੀਤਾ । ਭਾਵੈ—ਚੰਗਾ ਲੱਗਦਾ ਹੈ । ਪਰਹਰਿ—ਤਿਆਗ ਕੇ । ਪਰਹਰਿ ਤਿਆਗੀ—ਉੱਕਾ ਹੀ ਤਿਆਗ ਦਿੱਤੀ । ਸੁੰਨੇ ਸੁੰਨਿ—ਸੁੰਨ ਵਿਚ ਹੀ । ਸੁੰਨ—ਸੁੰਞ, ਜਿਥੇ ਮਾਇਆ ਦੇ ਫੁਰਨੇ ਬਿਲਕੁਲ ਨਹੀਂ ਉਠਦੇ । ਇਕ ਭਾਤੀ—ਇਕ ਕਿਸਮ ਦੇ, ਇਕੋ ਹਰਿ-ਲਗਨ ਵਾਲੇ । ਜਾਰੇ—ਜਾਹਿ, ਜਾਂਦੇ ਹਨ । ਨਾਨਕ—ਹੇ ਨਾਨਕ ! ਅਰਪਿ—ਭੇਟਾ ਕਰ ਦੇ ।੩।

**ਅਰਥ** :—(ਹੇ ਭਾਈ !) ਮੇਰਾ ਮਾਲਕ ਸੋਹਣਾ ਹੈ, ਮੇਰਾ ਮਾਲਕ-ਪ੍ਰਭੂ ਸੋਹਣਾ ਹੈ, (ਪਰ ਮੇਰੀ ਸਮਝ-ਸਿਆਣਪ ਦੀ) ਪਹੁੰਚ ਤੋਂ ਪਰੇ ਹੈ, ਉਹ ਇਕ ਐਸਾ ਸਮੁੰਦਰ ਹੈ ਜਿਸ ਦੀ ਹਾਥ ਨਹੀਂ ਲੱਭਦੀ । (ਤਾਂਹੀਏਂ) ਹੇ ਮੇਰੇ ਸ਼ਾਹ ! ਹੇ ਮੇਰੇ ਸਤਿਗੁਰੂ ! ਮੈਂ (ਤੇਰੇ ਪਾਸੋਂ) ਹਰਿ-ਨਾਮ ਦੀ ਪੂੰਜੀ ਮੰਗਦਾ ਹਾਂ ।

ਜੇਹੜਾ ਮਨੁੱਖ ਹਰਿ-ਨਾਮ-ਸਰਮਾਏ ਦੀ ਭਾਲ ਕਰਦਾ ਹੈ । ਹਰਿ-ਨਾਮ ਦਾ ਵਣਜ ਕਰਦਾ ਹੈ ਉਹ ਸਦਾ ਹਰੀ ਦੇ ਗੁਣ ਗਾਂਦਾ ਰਹਿੰਦਾ ਹੈ, ਗੁਣਾਂ ਦੇ ਕਾਰਨ ਉਹ ਹਰੀ ਨੂੰ ਪਿਆਰਾ ਲੱਗਦਾ ਹੈ । ਉਹ ਮਨੁੱਖ ਮਾਇਆ ਦੇ ਮੋਹ ਦੀ ਨੀਂਦ ਮਾਇਆ ਦੀ ਭੁੱਖ ਉੱਕਾ ਹੀ ਤਿਆਗ ਦੇਂਦਾ ਹੈ, ਉਹ ਤਾਂ ਸਦਾ ਉਸ ਪਰਮਾਤਮਾ ਵਿਚ ਲੀਨ ਰਹਿੰਦਾ ਹੈ ਜਿਸ ਦੇ ਅੰਦਰ ਕਦੇ ਮਾਇਆ ਦੇ ਫੁਰਨੇ ਉੱਠਦੇ ਹੀ ਨਹੀਂ ।

ਜਦੋਂ ਇਕ ਹਰਿ-ਨਾਮ ਦਾ ਵਣਜ ਕਰਨ ਵਾਲੇ ਸਤਸੰਗੀ ਰਲ ਬੈਠਦੇ ਹਨ, ਤਾਂ ਉਹ ਪਰਮਾਤਮਾ ਦੇ ਨਾਮ ਦੀ ਖੱਟੀ ਖੱਟ ਕੇ (ਜਗਤ ਤੋਂ) ਲੈ ਜਾਂਦੇ ਹਨ । ਹੇ ਨਾਨਕ ! ਤੂੰ ਭੀ ਆਪਣਾ ਮਨ ਆਪਣਾ ਸਰੀਰ ਗੁਰੂ ਦੇ ਹਵਾਲੇ ਕਰ ਦੇਹ (ਤੇ ਹਰਿ-ਨਾਮ ਦਾ ਸੌਦਾ ਗੁਰੂ ਪਾਸੋਂ ਹਾਸਲ ਕਰ) ਪਰ ਇਹ ਹਰਿ-ਨਾਮ ਦਾ ਸੌਦਾ ਉਹੀ ਮਨੁੱਖ ਹਾਸਲ ਕਰਦਾ ਹੈ ਜਿਸ ਦੇ ਭਾਗਾਂ ਵਿਚ ਧੁਰੋਂ ਲਿਖਿਆ ਹੁੰਦਾ ਹੈ ।੩।

**ਪਦ ਅਰਥ** :—ਰਤਨਾ ਰਤਨ—ਅਨੇਕਾਂ ਰਤਨ, ਉੱਚੇ ਆਤਮਕ ਜੀਵਨ ਵਾਲੇ ਸ੍ਰੇਸ਼ਟ ਗੁਣ । ਸਾਗਰੁ—ਸਮੁੰਦਰ, ਸਰੀਰ-ਸਮੁੰਦਰ । ਹਥਿ ਚੜਿਆ—ਮਿਲਿਆ, ਹੱਥ ਵਿਚ ਆਇਆ । ਨਿਰਮੋਲਕੁ—ਜਿਸ ਦਾ ਮੁੱਲ ਨਾਹ ਪਾਇਆ ਜਾ ਸਕੇ । ਅਤੋਲਕੁ—ਜੋ ਤੋਲਿਆ ਨਾਹ ਜਾ ਸਕੇ । ਵਿਰੋਲਿ—ਰਿੜਕ ਕੇ, ਨਿਤਾਰ ਕੇ । ਅਨੂਪ—ਸੁੰਦਰ, ਬੇ-ਮਿਸਾਲ । ਗੁੋਵਿੰਦੁ—{ਅਸਲ ਲਫ਼ਜ਼ ਗੋਵਿੰਦੁ ਹੈ ਇਥੇ 'ਗੁਵਿੰਦ' ਪੜ੍ਹਨਾ ਹੈ} । ਭੇਦੁ—ਫ਼ਰਕ, ਵਿਥ । ਭਾਈ—ਹੇ ਭਾਈ ! ।੪।

**ਅਰਥ** :—ਹੇ ਭਾਈ ! (ਇਹ ਮਨੁੱਖਾ ਸਰੀਰ, ਮਾਨੋ, ਇਕ) ਸਮੁੰਦਰ (ਹੈ, ਜੋ ਆਤਮਕ ਜੀਵਨ ਦੇ ਸ੍ਰੇਸ਼ਟ ਗੁਣਾਂ-ਰੂਪ) ਅਨੇਕਾਂ ਰਤਨਾਂ ਨਾਲ ਨਕਾ-ਨੱਕ ਭਰਿਆ ਪਿਆ ਹੈ । ਜੇਹੜੇ ਮਨੁੱਖ ਹਰ ਵੇਲੇ ਸਤਿਗੁਰੂ ਦੀ ਬਾਣੀ ਵਿਚ ਆਪਣਾ ਮਨ ਜੋੜੀ ਰੱਖਦੇ ਹਨ, ਉਹਨਾਂ ਨੂੰ ਇਹ ਰਤਨ ਮਿਲ ਜਾਂਦੇ ਹਨ ।

(ਹੇ ਭਾਈ !) ਜੇਹੜੇ ਮਨੁੱਖ ਹਰ ਵੇਲੇ ਸਤਿਗੁਰੂ ਦੀ ਬਾਣੀ ਵਿਚ ਜੁੜੇ ਰਹਿੰਦੇ ਹਨ ਉਹਨਾਂ ਨੂੰ ਬੇਅੰਤ ਪਰਮਾਤਮਾ ਦਾ ਉਹ ਨਾਮ-ਰਤਨ ਮਿਲ ਜਾਂਦਾ ਹੈ ਜਿਸ ਦੇ ਬਰਾਬਰ ਦੀ ਕੀਮਤਿ ਦਾ ਹੋਰ ਕੋਈ ਪਦਾਰਥ ਨਹੀਂ ਹੈ । ਹੇ ਪ੍ਰਭੂ ! ਉਹਨਾਂ ਮਨੁੱਖਾਂ ਦੇ ਹਿਰਦੇ ਵਿਚ ਤੇਰੀ ਭਗਤੀ ਦੇ ਖ਼ਜ਼ਾਨੇ ਭਰ ਜਾਂਦੇ ਹਨ ਉਹ ਮਨੁੱਖ ਤੇਰਾ ਉਹ ਨਾਮ-ਰਤਨ ਪ੍ਰਾਪਤ ਕਰ ਲੈਂਦੇ ਹਨ ਜਿਸ ਦੇ ਬਰਾਬਰ ਦੀ ਹੋਰ ਕੋਈ ਚੀਜ਼ ਨਹੀਂ ਹੈ ।

ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਦੋਂ ਮੈਂ ਆਪਣੇ ਸਰੀਰ-ਸਮੁੰਦਰ ਨੂੰ ਪੜਤਾਲ ਕੇ ਵੇਖਿਆ ਤਾਂ ਗੁਰੂ ਨੇ ਮੈਨੂੰ (ਸਰੀਰ ਦੇ ਅੰਦਰ ਵੱਸਦਾ ਹੀ ਪਰਮਾਤਮਾ ਦਾ ਨਾਮ-ਰੂਪ) ਸੋਹਣਾ ਕੀਮਤੀ ਪਦਾਰਥ ਵਿਖਾ ਦਿੱਤਾ । ਹੇ ਨਾਨਕ ! (ਆਖ—) ਹੇ ਭਾਈ ! ਗੁਰੂ ਪਰਮਾਤਮਾ ਹੈ ਪਰਮਾਤਮਾ ਗੁਰੂ ਹੈ, ਦੋਹਾਂ ਵਿਚ ਕੋਈ ਫ਼ਰਕ ਨਹੀਂ ਹੈ ।੪।੧।੮।

**ਆਸਾ ਮਹਲਾ ੪ ॥ ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥ ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ ॥ ਰਾਮ ਨਾਮੁ ਪਿਆਰਾ ਜਗਤ ਨਿਸਤਾਰਾ ਰਾਮ ਨਾਮਿ ਵਡਿਆਈ ॥ ਕਲਿਜੁਗਿ ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ ॥ ਹਲਤਿ ਪਲਤਿ ਰਾਮ ਨਾਮਿ ਸੁਹੇਲੇ ਗੁਰਮੁਖਿ ਕਰਣੀ ਸਾਰੀ ॥ ਨਾਨਕ ਦਾਤਿ ਦਇਆ ਕਰਿ ਦੇਵੈ ਰਾਮ ਨਾਮਿ ਨਿਸਤਾਰੀ ॥੧॥ {ਪੰਨਾ ੪੪੩}**

**ਪਦ ਅਰਥ** :—ਝਿਮਿ ਝਿਮੇ—ਝਿਮਿ ਝਿਮਿ, ਮਠੀ ਮਠੀ ਆਵਾਜ਼ ਨਾਲ । ਵਰਸੈ—ਵਰ੍ਹਦਾ ਹੈ । ਅੰਮ੍ਰਿਤ ਧਾਰਾ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਨਦਰੀ—ਨਜ਼ਰ ਆ ਜਾਂਦਾ ਹੈ । ਨਿਸਤਾਰਾ—ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲਾ । ਨਾਮਿ—ਨਾਮ ਵਿਚ (ਜੁੜ ਕੇ) । ਵਡਿਆਈ—ਆਦਰ-ਮਾਣ । ਕਲਿਜੁਗ—{'ਇਕ ਘੜੀ ਨ ਮਿਲਤੇ ਤ ਕਲਿਜੁਗੁ ਹੋਤਾ'} ਉਹ ਆਤਮਕ ਅਵਸਥਾ ਜਦੋਂ ਜੀਵ ਪਰਮਾਤਮਾ ਤੋਂ ਵਿਛੁੜ ਕੇ ਵਿਕਾਰਾਂ ਵਿਚ ਗ਼ਰਕ ਹੁੰਦਾ ਹੈ । ਕਲਿਜੁਗਿ—ਵਿਕਾਰਾਂ ਦੇ ਕਾਰਨ ਨਿੱਘਰੀ ਹੋਈ ਆਤਮਕ ਹਾਲਤ ਵਿਚ । ਬੋਹਿਥਾ—ਜਹਾਜ਼ । ਗੁਰਮੁਖਿ—ਗੁਰੂ ਦੀ ਰਾਹੀਂ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਸੁਹੇਲੇ—ਸੁਖੀ । ਸਾਰੀ—ਸ੍ਰੇਸ਼ਟ । ਕਰਣੀ—ਕਰਣੀਯ, ਕਰਨ-ਜੋਗ ਕੰਮ । ਕਰਿ—ਕਰ ਕੇ ।੧।

**ਅਰਥ** :—(ਹੇ ਭਾਈ ! ਜਿਵੇਂ ਵਰਖਾ ਰੁੱਤੇ ਜਦੋਂ ਮਿਠੀ ਮਿਠੀ ਫੁਹਾਰ ਪੈਂਦੀ ਹੈ ਤਾਂ ਬੜੀ ਸੁਹਾਵਣੀ ਠੰਡ ਮਹਿਸੂਸ ਕਰੀਦੀ ਹੈ, ਤਿਵੇਂ ਜਿਸ ਮਨੁੱਖ ਨੂੰ ਗੁਰੂ ਮਿਲ ਪਏ ਉਸ ਦੇ ਹਿਰਦੇ ਦੀ ਧਰਤੀ ਉਤੇ) ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ ਮਠੀ ਮਠੀ ਵਰਖਾ ਕਰਦੀ ਹੈ (ਤੇ ਉਸ ਨੂੰ ਆਤਮਕ ਸ਼ਾਂਤੀ ਬਖ਼ਸ਼ਦੀ ਹੈ । ਇਸ ਨਾਮ-ਵਰਖਾ ਦੀ ਬਰਕਤਿ ਨਾਲ) ਗੁਰੂ ਦੇ ਸਨਮੁਖ ਰਹਿਣ ਵਾਲੇ ਉਸ (ਵਡ-ਭਾਗੀ) ਮਨੁੱਖ ਨੂੰ ਪਿਆਰਾ ਪਰਮਾਤਮਾ ਦਿੱਸ ਪੈਂਦਾ ਹੈ । ਸਾਰੇ ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲਾ ਪਰਮਾਤਮਾ ਦਾ ਨਾਮ ਉਸ ਮਨੁੱਖ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਉਸ ਨੂੰ (ਲੋਕ-ਪਰਲੋਕ ਵਿਚ) ਆਦਰ-ਮਾਣ ਮਿਲ ਜਾਂਦਾ ਹੈ ।

ਹੇ ਭਾਈ ! ਵਿਕਾਰਾਂ ਦੇ ਕਾਰਨ ਨਿੱਘਰੀ ਹੋਈ ਆਤਮਕ ਹਾਲਤ ਵੇਲੇ ਪਰਮਾਤਮਾ ਦਾ ਨਾਮ ਜਹਾਜ਼ (ਦਾ ਕੰਮ ਦੇਂਦਾ ਹੈ) ਹੈ, ਗੁਰੂ ਦੀ ਸਰਨ ਪਾ ਕੇ (ਪਰਮਾਤਮਾ ਜੀਵ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।

ਜੇਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਜੁੜਦੇ ਹਨ ਉਹ ਇਸ ਲੋਕ ਤੇ ਪਰਲੋਕ ਵਿਚ ਸੁਖੀ ਰਹਿੰਦੇ ਹਨ । ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦਾ ਨਾਮ ਸਿਮਰਨਾ ਹੀ) ਸਭ ਤੋਂ ਸ੍ਰੇਸ਼ਟ ਕਰਨ-ਜੋਗ ਕੰਮ ਹੈ । ਹੇ ਨਾਨਕ ! ਮੇਹਰ ਕਰ ਕੇ ਪਰਮਾਤਮਾ ਜਿਸ ਮਨੁੱਖ ਨੂੰ ਆਪਣੇ ਨਾਮ ਦੀ ਦਾਤਿ ਦੇਂਦਾ ਹੈ ਉਸ ਨੂੰ ਨਾਮ ਵਿਚ ਜੋੜ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧।

**ਰਾਮੋ ਰਾਮ ਨਾਮੁ ਜਪਿਆ ਦੁਖ ਕਿਲਵਿਖ ਨਾਸ ਗਵਾਇਆ ਰਾਮ ॥ ਗੁਰ ਪਰਚੈ ਗੁਰ ਪਰਚੈ ਧਿਆਇਆ ਮੈ ਹਿਰਦੈ ਰਾਮੁ ਰਵਾਇਆ ਰਾਮ ॥ ਰਵਿਆ ਰਾਮੁ ਹਿਰਦੈ ਪਰਮ ਗਤਿ ਪਾਈ ਜਾ ਗੁਰ ਸਰਣਾਈ ਆਏ ॥ ਲੋਭ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ ॥ ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥ ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥੨॥ {ਪੰਨਾ ੪੪੩}**

**ਪਦ ਅਰਥ** :—ਕਿਲਵਿਖ—ਪਾਪ । ਗੁਰ ਪਰਚੈ—ਗੁਰੂ ਦੀ ਰਾਹੀਂ (ਨਾਮ ਜਪਣ ਦੇ) ਆਹਰੇ ਲੱਗ ਕੇ । ਰਵਾਇਆ—ਵਸਾ ਲਿਆ ਹੈ । ਰਵਿਆ—ਸਿਮਰਿਆ । ਪਰਮ ਗਤਿ—ਸਭ ਤੋਂ ਉਚੀ ਆਤਮਕ ਅਵਸਥਾ । ਨਾਵ—(ਜ਼ਿੰਦਗੀ ਦੀ) ਬੇੜੀ । ਸਤਿਗੁਰਿ—ਸਤਿਗੁਰੂ ਨੇ । ਦਿੜਾਏ—ਹਿਰਦੇ ਵਿਚ ਪੱਕਾ ਕਰ ਦਿਤਾ । ਜੀਅ ਦਾਨੁ—ਆਤਮਕ ਜੀਵਨ ਦੀ ਦਾਤਿ । ਗੁਰਿ—ਗੁਰੂ ਨੇ । ਨਾਮਿ—ਨਾਮ ਵਿਚ । ਕਰਿ—ਕਰ ਕੇ ।੨।

**ਅਰਥ** :—(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ) ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਿਆ, ਉਹਨਾਂ ਨੇ ਆਪਣੇ ਸਾਰੇ ਦੁੱਖ ਤੇ ਪਾਪ ਨਾਸ ਕਰ ਲਏ ।

(ਹੇ ਭਾਈ !) ਗੁਰੂ ਦੀ ਰਾਹੀਂ ਹਰ ਵੇਲੇ ਆਹਰੇ ਲੱਗ ਕੇ ਮੈਂ ਹਰਿ-ਨਾਮ ਸਿਮਰਨਾ ਸ਼ੁਰੂ ਕੀਤਾ, ਮੈਂ ਆਪਣੇ ਹਿਰਦੇ ਵਿਚ ਪਰਮਾਤਮਾ ਨੂੰ ਵਸਾ ਲਿਆ । ਜਦੋਂ ਮੈਂ ਗੁਰੂ ਦੀ ਸਰਨ ਆ ਪਿਆ, ਤੇ, ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਇਆ, ਤਾਂ ਮੈਂ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਈ ।

ਹੇ ਭਾਈ ! ਜਦੋਂ (ਕਿਸੇ ਵਡ-ਭਾਗੀ ਦੇ ਹਿਰਦੇ ਵਿਚ) ਗੁਰੂ ਨੇ ਪਰਮਾਤਮਾ ਦਾ ਨਾਮ ਪੱਕਾ ਕਰ ਕੇ ਵਸਾ ਦਿੱਤਾ, ਤਾਂ ਲੋਭ ਆਦਿਕ ਵਿਕਾਰਾਂ (ਦੇ ਹੜ੍ਹ) ਵਿਚ ਡੁੱਬ ਰਹੀ ਉਸ ਦੀ (ਜ਼ਿੰਦਗੀ ਦੀ) ਬੇੜੀ ਬਾਹਰ ਨਿਕਲ ਆਈ । ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਆਤਮਕ ਜੀਵਨ ਦੀ ਦਾਤਿ ਬਖ਼ਸ਼ੀ, ਉਸ ਨੇ ਆਪਣਾ ਚਿੱਤ ਪਰਮਾਤਮਾ ਦੇ ਨਾਮ ਵਿਚ ਜੋੜ ਲਿਆ ।

ਹੇ ਨਾਨਕ ! ਗੁਰੂ ਦੀ ਸਰਨ ਪਾ ਕੇ ਦਰਿਆ ਦਾ ਘਰ ਪਰਮਾਤਮਾ ਆਪ ਹੀ ਕਿਰਪਾ ਕਰ ਕੇ (ਆਪਣੇ ਨਾਮ ਦੀ ਦਾਤਿ) ਦੇਂਦਾ ਹੈ ।੨।

**ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ ॥ ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥ ਰਾਮ ਨਾਮੁ ਧਿਆਏ ਪਵਿਤੁ ਹੋਇ ਆਏ ਤਿਸੁ ਰੂਪੁ ਨ ਰੇਖਿਆ ਕਾਈ ॥ ਰਾਮੋ ਰਾਮੁ ਰਵਿਆ ਘਟ ਅੰਤਰਿ ਸਭ ਤ੍ਰਿਸਨਾ ਭੂਖ ਗਵਾਈ ॥ ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ ਗੁਰਮਤਿ ਰਾਮੁ ਪ੍ਰਗਾਸਾ ॥ ਨਾਨਕ ਆਪਿ ਅਨੁਗ੍ਰਹੁ ਕੀਆ ਹਮ ਦਾਸਨਿ ਦਾਸਨਿ ਦਾਸਾ ॥੩॥ {ਪੰਨਾ ੪੪੩}**

**ਪਦ ਅਰਥ** :—ਸਿਧਿ—ਕਾਮਯਾਬੀ, ਸਫਲਤਾ । ਸਭਿ—ਸਾਰੇ । ਸੁਹਾਏ—ਸੋਹਣੇ । ਰੋਮੇ ਰੋਮਿ—ਰੋਮਿ ਰੋਮਿ, ਰੋਮ ਰੋਮ ਦੀ ਰਾਹੀਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਹੋਇ—ਹੋ ਕੇ । ਰੇਖਿਆ—ਰੇਖਾ, ਚਿਹਨ-ਚਕ੍ਰ । ਰਵਿਆ—ਸਿਮਰਿਆ । ਘਟ ਅੰਤਰਿ—ਹਿਰਦੇ ਵਿਚ । ਸੀਗਾਰੁ—ਸਜਾਵਟ । ਅਨੁਗ੍ਰਹੁ—ਕਿਰਪਾ ।੩।

**ਅਰਥ** :—(ਹੇ ਭਾਈ !) ਜਿਸ ਮਨੁੱਖ ਨੇ ਗੁਰੂ ਦੀ ਬਾਣੀ ਸੁਣੀ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣੀ, ਉਸ ਨੂੰ (ਮਨੁੱਖਾ ਜਨਮ-ਮਨੋਰਥ ਵਿਚ) ਕਾਮਯਾਬੀ ਹਾਸਲ ਹੋ ਗਈ, ਉਸ ਦੇ ਸਾਰੇ ਕੰਮ ਸਫਲ ਹੋ ਗਏ । (ਹੇ ਭਾਈ !) ਮੈਂ ਭੀ ਗੁਰੂ ਦੀ ਸਰਨ ਪੈ ਕੇ ਰੋਮ ਰੋਮ ਰਾਹੀਂ ਪਰਮਾਤਮਾ ਦਾ ਨਾਮ ਸਿਮਰ ਰਿਹਾ ਹਾਂ ।

(ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਸਿਮਰਿਆ ਉਹ ਪਵਿਤ੍ਰ ਜੀਵਨ ਵਾਲਾ ਬਣ ਕੇ ਉਸ ਪ੍ਰਭੂ ਦੇ ਦਰ ਤੇ ਜਾ ਪਹੁੰਚਿਆ ਜਿਸ ਦਾ ਕੋਈ ਖ਼ਾਸ ਸਰੂਪ ਨਹੀਂ ਦੱਸਿਆ ਜਾ ਸਕਦਾ ਜਿਸ ਦਾ ਕੋਈ ਖ਼ਾਸ ਚਿਹਨ-ਚਕ੍ਰ ਨਹੀਂ ਬਿਆਨ ਕੀਤਾ ਜਾ ਸਕਦਾ । ਜਿਸ ਮਨੁੱਖ ਨੇ ਹਰ ਵੇਲੇ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਿਮਰਿਆ, ਉਸ ਨੇ (ਆਪਣੇ ਅੰਦਰੋਂ) ਮਾਇਆ ਦੀ ਭੁੱਖ ਤ੍ਰੇਹ ਦੂਰ ਕਰ ਲਈ, ਉਸ ਦਾ ਮਨ ਉਸ ਦਾ ਹਿਰਦਾ ਠੰਢਾ-ਠਾਰ ਹੋ ਗਿਆ, ਉਸ ਦੇ ਆਤਮਕ ਜੀਵਨ ਨੂੰ ਹਰੇਕ ਕਿਸਮ ਦਾ ਸਹਜ ਹਾਸਲ ਹੋ ਗਿਆ, ਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ ਉਸ ਦੇ ਅੰਦਰ ਪਰਮਾਤਮਾ ਦਾ ਨਾਮ ਰੌਸ਼ਨ ਹੋ ਗਿਆ ।

ਹੇ ਨਾਨਕ ! (ਆਖ—) ਜਦੋਂ ਤੋਂ ਪਰਮਾਤਮਾ ਨੇ ਆਪ ਮੇਰੇ ਉੱਤੇ ਮੇਹਰ ਕੀਤੀ ਹੈ ਮੈਂ ਉਸ ਦੇ ਦਾਸਾਂ ਦੇ ਦਾਸਾਂ ਦਾ ਦਾਸ ਬਣ ਗਿਆ ਹਾਂ ।੩।

**ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ਸੇ ਮਨਮੁਖ ਮੂੜ ਅਭਾਗੀ ਰਾਮ ॥ ਤਿਨ ਅੰਤਰੇ ਮੋਹੁ ਵਿਆਪੈ ਖਿਨੁ ਖਿਨੁ ਮਾਇਆ ਲਾਗੀ ਰਾਮ ॥ ਮਾਇਆ ਮਲੁ ਲਾਗੀ ਮੂੜ ਭਏ ਅਭਾਗੀ ਜਿਨ ਰਾਮ ਨਾਮੁ ਨਹ ਭਾਇਆ ॥ ਅਨੇਕ ਕਰਮ ਕਰਹਿ ਅਭਿਮਾਨੀ ਹਰਿ ਰਾਮੋ ਨਾਮੁ ਚੋਰਾਇਆ ॥ ਮਹਾ ਬਿਖਮੁ ਜਮ ਪੰਥੁ ਦੁਹੇਲਾ ਕਾਲੂਖਤ ਮੋਹ ਅੰਧਿਆਰਾ ॥ ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ ॥੪॥ {ਪੰਨਾ ੪੪੩}**

**ਪਦ ਅਰਥ** :—ਸੇ ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਹ ਬੰਦੇ । ਮੂੜ—ਮੂਰਖ । ਅਭਾਗੀ—ਬਦ-ਕਿਸਮਤ । ਅੰਤਰੇ—ਹਿਰਦੇ ਵਿਚ, ਅੰਦਰ । ਵਿਆਪੈ—ਜ਼ੋਰ ਪਾਈ ਰੱਖਦਾ ਹੈ । ਲਾਗੀ—ਚੰਬੜੀ ਰਹਿੰਦੀ । ਮਲੁ—ਮੈਲ । ਭਾਇਆ—ਚੰਗਾ ਲੱਗਾ । ਕਰਮ—(ਮਿਥੇ ਹੋਏ ਧਾਰਮਿਕ) ਕੰਮ, ਧਾਰਮਿਕ ਰਸਮਾਂ । ਬਿਖਮੁ—ਔਖਾ । ਪੰਥੁ—ਰਸਤਾ । ਦੁਹੇਲਾ—ਦੁੱਖਾਂ-ਭਰਿਆ । ਕਾਲੂਖਤ—ਕਾਲਖ । ਅੰਧਿਆਰਾ—ਹਨੇਰਾ । ਮੋਖ—(ਮੋਹ ਆਦਿਕ ਤੋਂ) ਖ਼ਲਾਸੀ । ਦੁਆਰਾ—ਦਰਵਾਜ਼ਾ ।੪।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ, ਉਹ ਮੂਰਖ ਬਦ-ਕਿਸਮਤ ਹੀ ਰਹੇ । ਉਹਨਾਂ ਦੇ ਅੰਦਰ ਮੋਹ ਜ਼ੋਰ ਪਾਈ ਰੱਖਦਾ ਹੈ, ਉਹਨਾਂ ਨੂੰ ਹਰ ਵੇਲੇ ਮਾਇਆ ਚੰਬੜੀ ਰਹਿੰਦੀ ਹੈ । ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦਾ ਨਾਮ ਪਿਆਰਾ ਨਹੀਂ ਲੱਗਦਾ, ਉਹ ਮੂਰਖ ਬਦ-ਕਿਸਮਤ ਹੀ ਰਹਿੰਦੇ ਹਨ, ਉਹਨਾਂ ਨੂੰ ਸਦਾ ਮਾਇਆ (ਦੇ ਮੋਹ) ਦੀ ਮੈਲ ਲੱਗੀ ਰਹਿੰਦੀ ਹੈ । (ਨਾਮ ਭੁਲਾ ਕੇ ਜਿਉਂ ਜਿਉਂ ਉਹ ਹੋਰ ਹੋਰ) ਧਾਰਮਿਕ ਰਸਮਾਂ ਕਰਦੇ ਹਨ (ਵਧੀਕ) ਅਹੰਕਾਰੀ ਹੁੰਦੇ ਜਾਂਦੇ ਹਨ (ਇਹ ਕੀਤੀਆਂ ਧਾਰਮਿਕ ਰਸਮਾਂ ਉਹਨਾਂ ਦੇ ਅੰਦਰੋਂ, ਸਗੋਂ) ਪਰਮਾਤਮਾ ਦਾ ਨਾਮ ਚੁਰਾ ਲੈ ਜਾਂਦੀਆਂ ਹਨ । (ਜੀਵਨ-ਸਫ਼ਰ ਵਿਚ ਉਹ) ਜਮਾਂ ਵਾਲਾ ਰਸਤਾ (ਫੜੀ ਰੱਖਦੇ ਹਨ ਜੋ) ਬੜਾ ਔਖਾ ਹੈ ਜੋ ਦੁੱਖਾਂ-ਭਰਿਆ ਹੈ ਅਤੇ ਜਿਥੇ ਮਾਇਆ ਦੇ ਮੋਹ ਦੀ ਕਾਲਖ ਦੇ ਕਾਰਨ (ਆਤਮਕ ਜੀਵਨ ਵਲੋਂ) ਹਨੇਰਾ ਹੀ ਹਨੇਰਾ ਹੈ ।

ਹੇ ਨਾਨਕ ! ਜਦੋਂ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਦਾ ਹੈ ਤਦੋਂ (ਮਾਇਆ ਦੇ ਮੋਹ ਆਦਿਕ ਤੋਂ) ਖ਼ਲਾਸੀ ਦਾ ਰਸਤਾ ਲੱਭ ਲੈਂਦਾ ਹੈ ।੪।

**ਰਾਮੋ ਰਾਮ ਨਾਮੁ ਗੁਰੂ ਰਾਮੁ ਗੁਰਮੁਖੇ ਜਾਣੈ ਰਾਮ ॥ ਇਹੁ ਮਨੂਆ ਖਿਨੁ ਊਭ ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ ॥ ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ ॥ ਜਨ ਕੀ ਪੈਜ ਰਖੈ**

**ਰਾਮਨਾਮਾ ਪ੍ਰਹਿਲਾਦ ਉਧਾਰਿ ਤਰਾਏ ॥ ਰਾਮੋ ਰਾਮੁ ਰਮੋ ਰਮੁ ਊਚਾ ਗੁਣ ਕਹਤਿਆ ਅੰਤੁ ਨ ਪਾਇਆ ॥ ਨਾਨਕ ਰਾਮਨਾਮੁ ਸੁਣਿ ਭੀਨੇ ਰਾਮੈ ਨਾਮਿ ਸਮਾਇਆ ॥੫॥ {ਪੰਨਾ ੪੪੩}**

**ਪਦ ਅਰਥ** :—ਗੁਰੂ ਗੁਰਮੁਖੇ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਜਾਣੈ—ਡੂੰਘੀ ਸਾਂਝ ਪਾਂਦਾ ਹੈ । ਊਭ—ਉੱਚਾ (ਅਹੰਕਾਰ ਵਿਚ) । ਪਇਆਲੀ—ਪਾਤਾਲ ਵਿਚ, ਢਹਿੰਦੀ ਕਲਾ ਵਿਚ । ਇਕਤੁ ਘਰਿ—ਇੱਕ ਘਰ ਵਿਚ, ਪ੍ਰਭੂ ਚਰਨਾਂ ਵਿਚ । ਆਣੈ—ਲੈ ਆਉਂਦਾ ਹੈ । ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਰਯਾਦਾ । ਰਸਾਏ—ਮਾਣਦਾ ਹੈ । ਪੈਜ—ਇੱਜ਼ਤ । ਉਧਾਰਿ—ਬਚਾ ਕੇ । ਰਮੋ ਰਮੁ—ਸੋਹਣਾ ਹੀ ਸੋਹਣਾ । ਭੀਨੇ—ਭਿੱਜ ਗਏ, ਤਰੋ-ਤਰ ਹੋ ਗਏ । ਨਾਮਿ—ਨਾਮ ਵਿਚ ।੫।

**ਅਰਥ** :—(ਹੇ ਭਾਈ ! ਜੇਹੜਾ ਮਨੁੱਖ) ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਨਾਲ ਡੂੰਘੀ ਸਾਂਝ ਪਾਂਦਾ ਹੈ ਉਹ ਆਪਣੇ ਇਸ ਮਨ ਨੂੰ ਪ੍ਰਭੂ-ਚਰਨਾਂ ਵਿਚ ਲਿਆ ਟਿਕਾਂਦਾ ਹੈ ਜੇਹੜਾ ਹਰ ਵੇਲੇ ਕਦੇ ਅਹੰਕਾਰ ਵਿਚ ਤੇ ਕਦੇ ਢਹਿੰਦੀ ਕਲਾ ਵਿਚ ਭਟਕਦਾ ਫਿਰਦਾ ਹੈ । ਉਹ ਮਨੁੱਖ ਆਪਣੇ ਮਨ ਨੂੰ ਇੱਕ ਪਰਮਾਤਮਾ ਦੇ ਚਰਨਾਂ ਵਿਚ ਟਿਕਾ ਲੈਂਦਾ ਹੈ, ਉਹ ਆਤਮਕ ਜੀਵਨ ਦੀ ਹਰੇਕ ਮਰਯਾਦਾ ਨੂੰ ਸਮਝ ਲੈਂਦਾ ਹੈ । ਉਹ ਪਰਮਾਤਮਾ ਦੇ ਨਾਮ ਦਾ ਆਨੰਦ ਮਾਣਦਾ ਰਹਿੰਦਾ ਹੈ । ਪਰਮਾਤਮਾ ਦਾ ਨਾਮ ਇਹੋ ਜਿਹੇ ਮਨੁੱਖ ਦੀ ਇੱਜ਼ਤ ਰੱਖ ਲੈਂਦਾ ਹੈ ਜਿਵੇਂ ਪਰਮਾਤਮਾ ਨੇ ਪ੍ਰਹਿਲਾਦ ਆਦਿਕ ਭਗਤ (ਔਖਿਆਈਆਂ ਤੋਂ) ਬਚਾ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਏ ।

(ਹੇ ਭਾਈ !) ਪਰਮਾਤਮਾ ਸਭ ਤੋਂ ਉੱਚਾ ਹੈ, ਸੋਹਣਾ ਹੀ ਸੋਹਣਾ ਹੈ, ਬਿਆਨ ਕਰਦਿਆਂ ਕਰਦਿਆਂ ਉਸ ਦੇ ਗੁਣਾਂ ਦਾ ਅਖ਼ੀਰ ਨਹੀਂ ਲੱਭ ਸਕੀਦਾ । ਹੇ ਨਾਨਕ ! ਪਰਮਾਤਮਾ ਦਾ ਨਾਮ ਸੁਣ ਕੇ (ਜਿਨ੍ਹਾਂ ਦੇ ਹਿਰਦੇ) ਪਸੀਜ ਜਾਂਦੇ ਹਨ ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਹੀ ਲੀਨ ਰਹਿੰਦੇ ਹਨ ।੫।

**ਜਿਨ ਅੰਤਰੇ ਰਾਮਨਾਮੁ ਵਸੈ ਤਿਨ੍ ਚਿੰਤਾ ਸਭ ਗਵਾਇਆ ਰਾਮ ॥ ਸਭਿ ਅਰਥਾ ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥ ਮਨ ਚਿੰਦਿਆ ਫਲੁ ਪਾਇਆ ਰਾਮਨਾਮੁ ਧਿਆਇਆ ਰਾਮ ਨਾਮ ਗੁਣ ਗਾਏ ॥ ਦੁਰਮਤਿ ਕਬੁਧਿ ਗਈ ਸੁਧਿ ਹੋਈ ਰਾਮ ਨਾਮਿ ਮਨੁ ਲਾਏ ॥ ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮ ਨਾਮੁ ਪਰਗਾਸਿਆ ॥ ਨਾਨਕ ਹਰਿ ਭਜੁ ਸਦਾ ਦਿਨੁ ਰਾਤੀ ਗੁਰਮੁਖਿ ਨਿਜ ਘਰਿ ਵਾਸਿਆ ॥੬॥ {ਪੰਨਾ ੪੪੩-੪੪੪}**

**ਪਦ ਅਰਥ** :—ਤਿਨ੍—ਉਹਨਾਂ ਨੇ । ਸਭ—ਸਾਰੀ । ਸਭਿ—ਸਾਰੇ । ਅਰਥਾ ਸਭਿ ਧਰਮ—ਧਰਮ ਅਰਥ ਕਾਮ ਮੋਖ ਇਹ ਸਾਰੇ ਪਦਾਰਥ । ਮਨਿ—ਮਨ ਵਿਚ । ਚਿੰਦਿਆ—ਚਿਤਵਿਆ । ਦੁਰਮਤਿ—ਖੋਟੀ ਮਤਿ । ਕਬੁਧਿ—ਭੈੜੀ ਅਕਲ । ਸੁਧਿ—ਸੁਝ । ਨਾਮਿ—ਨਾਮ ਵਿਚ । ਸਭੁ—ਸਾਰਾ । ਜਿਤੁ—ਜਿਸ (ਸਰੀਰ) ਵਿਚ । ਪਰਗਾਸਿਆ—ਰੌਸ਼ਨ ਹੋ ਗਿਆ, ਚਮਕ ਗਿਆ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ ।੬।

**ਅਰਥ** :—(ਹੇ ਭਾਈ !) ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ਉਹ ਆਪਣੀ ਹਰੇਕ ਕਿਸਮ ਦੀ ਚਿੰਤਾ ਦੂਰ ਕਰ ਲੈਂਦੇ ਹਨ, ਉਹਨਾਂ ਨੂੰ ਧਰਮ ਅਰਥ ਕਾਮ ਮੋਖ ਇਹ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ, ਉਹ ਮਨੁੱਖ ਜੋ ਕੁਝ ਆਪਣੇ ਮਨ ਵਿਚ ਚਿਤਵਦੇ ਹਨ ਉਹੀ ਫਲ ਉਹਨਾਂ ਨੂੰ ਮਿਲ ਜਾਂਦਾ ਹੈ । ਉਹ ਮਨ-ਇੱਜ਼ਤ ਫਲ ਹਾਸਲ ਕਰਦੇ ਰਹਿੰਦੇ ਹਨ, ਉਹ ਪਰਮਾਤਮਾ ਦਾ ਨਾਮ ਸਦਾ ਸਿਮਰਦੇ ਰਹਿੰਦੇ ਹਨ, ਉਹ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ । ਉਹਨਾਂ ਦੇ ਅੰਦਰੋਂ ਖੋਟੀ ਮਤਿ

ਭੈੜੀ ਅਕਲ ਦੂਰ ਹੋ ਜਾਂਦੀ ਹੈ, ਉਹਨਾਂ ਨੂੰ ਆਤਮਕ ਜੀਵਨ ਦੀ ਸੂਝ ਆ ਜਾਂਦੀ ਹੈ, ਉਹ ਪਰਮਾਤਮਾ ਦੇ ਨਾਮ ਵਿਚ ਆਪਣਾ ਮਨ ਜੋੜੀ ਰੱਖਦੇ ਹਨ । ਉਹਨਾਂ ਦਾ ਮਨੁੱਖਾ ਜਨਮ ਕਾਮਯਾਬ ਹੋ ਜਾਂਦਾ ਹੈ ਉਹਨਾਂ ਦਾ ਸਰੀਰ ਭੀ ਸਫਲ ਹੋ ਜਾਂਦਾ ਹੈ ਕਿਉਂਕਿ ਉਹਨਾਂ ਦੇ ਸਰੀਰ ਵਿਚ ਪਰਮਾਤਮਾ ਦਾ ਨਾਮ ਚਮਕ ਪੈਂਦਾ ਹੈ ।

ਹੇ ਨਾਨਕ ! ਤੂੰ ਭੀ ਸਦਾ ਦਿਨ ਰਾਤ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦਾ ਰਹੁ । ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦਾ ਨਾਮ ਸਿਮਰਿਆਂ) ਪਰਮਾਤਮਾ ਦੇ ਚਰਨਾਂ ਵਿਚ ਥਾਂ ਮਿਲੀ ਰਹਿੰਦੀ ਹੈ ।੬।

**ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥ ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥ ਰਾਮਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ ਅੰਤਿ ਚਲਦਿਆ ਨਾਲਿ ਸਖਾਈ ॥ ਰਾਮਨਾਮ ਧਨੁ ਪੂੰਜੀ ਸੰਚੀ ਨਾ ਡੂਬੈ ਨਾ ਜਾਈ ॥ ਰਾਮਨਾਮੁ ਇਸੁ ਜੁਗ ਮਹਿ ਤੁਲਹਾ ਜਮਕਾਲੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ ॥੭॥ {ਪੰਨਾ 444}**

**ਪਦ ਅਰਥ** :—ਨਾਮਿ—ਨਾਮ ਵਿਚ । ਸਰਧਾ—ਨਿਸ਼ਚਾ । ਦੂਜੈ—ਕਿਸੇ ਹੋਰ ਪਦਾਰਥ ਵਿਚ । ਸਭ—ਸਾਰੀ । ਕੰਚਨੁ—ਸੋਨਾ । ਕਰਿ—ਬਣਾ ਕੇ । ਭਾਇਆ—ਚੰਗਾ ਲੱਗਾ । ਮਨਿ—ਮਨ ਵਿਚ । ਪਰਮ—ਸਭ ਤੋਂ ਉੱਚਾ । ਅੰਤਿ—ਅਖ਼ੀਰ ਵਿਚ । ਸਖਾਈ—ਸਾਥੀ । ਪੂੰਜੀ—ਸਰਮਾਇਆ । ਸੰਚੀ—ਇਕੱਠੀ ਕੀਤੀ । ਜਾਈ—ਜ਼ਾਇਆ ਹੁੰਦੀ । ਇਸੁ ਜੁਗ ਮਹਿ—ਮਨੁੱਖਾ ਜਨਮ ਵਿਚ, ਜਗਤ ਵਿਚ । ਤੁਲਹਾ—ਦਰਿਆ ਤੋਂ ਪਾਰ ਲੰਘਣ ਲਈ ਛਤੀਰੀਆਂ ਆਦਿਕ ਦਾ ਬਣਾਇਆ ਹੋਇਆ ਸਹਾਰਾ । ਜਮ ਕਾਲੁ—ਮੌਤ, ਆਤਮਕ ਮੌਤ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਛਾਤਾ—ਸਾਂਝ ਪਾ ਲਈ ।੭।

**ਅਰਥ** :—(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸਿਮਰਨ ਵਿਚ ਨਿਸ਼ਚਾ ਪੱਕਾ ਕਰ ਲਿਆ, ਉਹ (ਹਰਿ-ਨਾਮ ਦਾ ਪਿਆਰ ਛੱਡ ਕੇ) ਕਿਸੇ ਹੋਰ ਪਦਾਰਥ ਵਿਚ ਆਪਣਾ ਚਿੱਤ ਨਹੀਂ ਜੋੜਦੇ । ਜੇ ਸਾਰੀ ਧਰਤੀ ਸੋਨਾ ਬਣਾ ਕੇ ਉਹਨਾਂ ਦੇ ਅੱਗੇ ਰੱਖ ਦੇਈਏ, ਤਾਂ ਭੀ ਪਰਮਾਤਮਾ ਦੇ ਨਾਮ ਤੋਂ ਛੁਟ ਹੋਰ ਕੋਈ ਪਦਾਰਥ ਉਹਨਾਂ ਨੂੰ ਪਿਆਰਾ ਨਹੀਂ ਲੱਗਦਾ । ਉਹਨਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਪਿਆਰਾ ਲੱਗਦਾ ਹੈ (ਨਾਮ ਦੀ ਬਰਕਤਿ ਨਾਲ) ਉਹ ਸਭ ਤੋਂ ਸ੍ਰੇਸ਼ਟ ਆਤਮਕ ਆਨੰਦ ਮਾਣਦੇ ਹਨ, ਅਖ਼ੀਰ ਵੇਲੇ ਦੁਨੀਆ ਤੋਂ ਤੁਰਨ ਲੱਗਿਆਂ ਭੀ ਇਹ ਹਰਿ-ਨਾਮ ਉਹਨਾਂ ਦੇ ਨਾਲ ਸਾਥੀ ਬਣਦਾ ਹੈ । ਉਹ ਸਦਾ ਪਰਮਾਤਮਾ ਦਾ ਨਾਮ-ਧਨ ਨਾਮ-ਸਰਮਾਇਆ ਇਕੱਠਾ ਕਰਦੇ ਰਹਿੰਦੇ ਹਨ, ਇਹ ਧਨ ਇਹ ਸਰਮਾਇਆ ਨਾਹ ਪਾਣੀ ਵਿਚ ਡੁੱਬਦਾ ਹੈ ਨਾਹ ਗਵਾਚਦਾ ਹੈ ।

ਹੇ ਭਾਈ ! (ਸੰਸਾਰ-ਨਦੀ ਤੋਂ ਪਾਰ ਲੰਘਣ ਲਈ) ਪਰਮਾਤਮਾ ਦਾ ਨਾਮ ਇਸ ਜਗਤ ਵਿਚ (ਮਾਨੋ) ਤੁਲਹਾ ਹੈ । (ਜੇਹੜਾ ਮਨੁੱਖ ਨਾਮ ਸਿਮਰਦਾ ਰਹਿੰਦਾ ਹੈ) ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁੱਕਦੀ । ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ, ਪਰਮਾਤਮਾ ਮੇਹਰ ਕਰ ਕੇ ਆਪ ਉਸ ਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੭।

**ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥ ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥ ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ ਗੁਰ ਸੇਵਕ ਭਾਇ ਮਿਲਾਏ ॥ ਦੀਨਾ ਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ ॥ ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥ ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥੮॥੨॥੯॥ {ਪੰਨਾ 444}**

**ਪਦ ਅਰਥ** :—ਸਤੇ ਸਤਿ—ਸਤਿ ਸਤਿ, ਸਦਾ ਕਾਇਮ ਰਹਿਣ ਵਾਲਾ, ਸਦਾ ਕਾਇਮ ਰਹਿਣ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ । ਜਿਨਿ—ਜਿਸ (ਸੇਵਕ) ਨੇ । ਅਰਪਿ—ਭੇਟਾ ਕਰ ਕੇ । ਚੜ੍ਹਾਇਆ—ਚੜ੍ਹਾਵਾ ਚਾੜ੍ਹ ਦਿੱਤਾ । ਮਨਿ—ਮਨ ਵਿਚ । ਸਰਧਿਆ—ਸਰਧਾ ਪੈਦਾ ਹੋਈ । ਭਾਇ—ਪ੍ਰੇਮ ਦੇ ਕਾਰਨ । ਭਾਉ—ਪ੍ਰੇਮ । ਦੀਨਾ ਨਾਥੁ—ਗਰੀਬਾਂ ਦਾ ਰਾਖਾ । ਜੀਆ ਕਾ—ਸਭ ਜੀਵਾਂ ਦਾ । ਤੇ—ਤੋਂ, ਪਾਸੋਂ । ਚਲਾਏ—ਲੜੀ ਤੋਰਦਾ ਹੈ । ਮੰਤੁ—ਉਪਦੇਸ਼ । ਮਿਲਣੁ—ਮਿਲਾਪ । ਸੁਭਾਏ—ਸੁਭਾਇ, ਸ੍ਰੇਸ਼ਟ ਪ੍ਰੇਮ ਦੇ ਕਾਰਨ ।੮।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ ਪਰਮਾਤਮਾ ਦਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ ਉਸ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ । (ਪਰ) ਉਹੀ (ਮਨੁੱਖ) ਸੇਵਕ (ਬਣ ਕੇ) ਗੁਰੂ ਦੀ ਦੱਸੀ ਸੇਵਾ ਵਿਚ ਰੁੱਝਦਾ ਹੈ ਜਿਸ ਨੇ ਆਪਣਾ ਮਨ ਆਪਣਾ ਤਨ ਭੇਟਾ ਕਰ ਕੇ ਚੜ੍ਹਾਵੇ ਦੇ ਤੌਰ ਤੇ (ਗੁਰੂ ਅੱਗੇ) ਰੱਖ ਦਿੱਤਾ ਹੈ । ਜਿਸ ਮਨੁੱਖ ਨੇ ਆਪਣਾ ਮਨ ਆਪਣਾ ਤਨ ਗੁਰੂ ਦੇ ਹਵਾਲੇ ਕਰ ਦਿੱਤਾ, ਉਸ ਦੇ ਮਨ ਵਿਚ ਗੁਰੂ ਵਾਸਤੇ ਬਹੁਤ ਸਰਧਾ ਪੈਦਾ ਹੋ ਜਾਂਦੀ ਹੈ (ਗੁਰੂ ਉਸ ਨੂੰ) ਉਸ ਪ੍ਰੇਮ ਦੀ ਬਰਕਤਿ ਨਾਲ (ਪ੍ਰਭੂ-ਚਰਨਾਂ ਵਿਚ) ਮਿਲਾ ਦੇਂਦਾ ਹੈ (ਜੇਹੜਾ ਪ੍ਰੇਮ) ਗੁਰੂ ਦੇ ਸੇਵਕ ਦੇ ਹਿਰਦੇ ਵਿਚ ਹੋਣਾ ਚਾਹੀਦਾ ਹੈ । (ਹੇ ਭਾਈ !) ਪਰਮਾਤਮਾ ਗਰੀਬਾਂ ਦਾ ਖਸਮ ਹੈ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਹ ਪਰਮਾਤਮਾ ਪੂਰੇ ਗੁਰੂ ਪਾਸੋਂ ਹੀ ਮਿਲਦਾ ਹੈ ।

(ਪ੍ਰੇਮ ਦੀ ਬਰਕਤਿ ਨਾਲ) ਗੁਰੂ ਸਿੱਖ (ਨਾਲ ਇਕ-ਰੂਪ ਹੋ ਜਾਂਦਾ) ਹੈ ਅਤੇ ਸਿੱਖ ਗੁਰੂ (ਵਿਚ ਲੀਨ ਹੋ ਜਾਂਦਾ) ਹੈ, ਸਿੱਖ ਭੀ ਗੁਰੂ ਵਾਲੇ ਉਪਦੇਸ਼ (ਦੀ ਲੜੀ) ਨੂੰ ਅਗਾਂਹ ਤੋਰਦਾ ਰਹਿੰਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਪਰਮਾਤਮਾ ਦੇ ਨਾਮ ਦਾ ਮੰਤਰ ਹਿਰਦੇ ਵਿਚ (ਵਸਾਣ ਲਈ) ਦੇਂਦਾ ਹੈ, ਪ੍ਰੇਮ ਦਾ ਸਦਕਾ ਉਸ ਦਾ ਮਿਲਾਪ (ਪਰਮਾਤਮਾ ਨਾਲ) ਹੋ ਜਾਂਦਾ ਹੈ ।੮।੨।੯।

**ਨੋਟ** :—
ਛੰਤ ਮ: ੪— ੨
ਛੰਤ ਮ: ੩ — ੨
ਛੰਤ ਮ: ੧ — ੫
. . . . . . ——
. . ਜੋੜ . . . ੯

**ੴ ਸਤਿਗੁਰ ਪ੍ਰਸਾਦਿ ॥ ਆਸਾ ਛੰਤ ਮਹਲਾ ੪ ਘਰੁ ੨ ॥ ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿਨਾਮੁ ਜੀਉ ॥ ਹਰਿ ਸੇਵਾ ਭਾਈ ਪਰਮ ਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ ਜੀਉ ॥ ਹਰਿ ਊਤਮੁ ਕਾਮੁ ਜਪੀਐ ਹਰਿਨਾਮੁ ਹਰਿ ਜਪੀਐ ਅਸਥਿਰੁ ਹੋਵੈ ॥ ਜਨਮ ਮਰਣ ਦੋਵੈ ਦੁਖ ਮੇਟੇ ਸਹਜੇ ਹੀ ਸੁਖਿ ਸੋਵੈ ॥ ਹਰਿ ਹਰਿ ਕਿਰਪਾ ਧਾਰਹੁ ਠਾਕੁਰ ਹਰਿ ਜਪੀਐ ਆਤਮ ਰਾਮੁ ਜੀਉ ॥ ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿਨਾਮੁ ਜੀਉ ॥੧॥ {ਪੰਨਾ ੪੪੪}**

**ਪਦ ਅਰਥ** :—ਕਰਤਾ—ਕਰਤਾਰ, ਜਗਤ-ਰਚਨਾ ਕਰਨ ਵਾਲਾ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਾਵਨੁ—ਪਵਿਤ੍ਰ । ਭਾਈ—ਚੰਗੀ ਲੱਗੀ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਕਾਮੁ—ਕੰਮ । ਊਤਮੁ—ਸ੍ਰੇਸ਼ਟ, ਉੱਤਮ । ਜਪੀਐ—ਜਪਣਾ ਚਾਹੀਦਾ ਹੈ । ਅਸਥਿਰੁ—(ਵਿਕਾਰਾਂ ਦੇ ਹੱਲਿਆਂ ਵਲੋਂ)

ਅਡੋਲ-ਚਿੱਤ । ਸਹਜੇ—ਆਤਮਕ ਅਡੋਲਤਾ ਵਿਚ । ਸੁਖਿ—ਆਤਮਕ ਆਨੰਦ ਵਿਚ । ਸੋਵੈ—ਲੀਨ ਰਹਿੰਦਾ ਹੈ । ਠਾਕੁਰ—ਹੇ ਠਾਕੁਰ ! ਆਤਮ ਰਾਮੁ—ਸਰਬ-ਵਿਆਪਕ ਪਰਮਾਤਮਾ ।੧।

**ਅਰਥ** :—(ਹੇ ਭਾਈ !) ਜਗਤ ਦਾ ਰਚਨ ਵਾਲਾ ਪਰਮਾਤਮਾ (ਜੀਵਾਂ ਦੇ) ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਉਸ ਪਰਮਾਤਮਾ ਦਾ ਨਾਮ ਵਿਕਾਰਾਂ ਵਿਚ ਡਿੱਗੇ ਹੋਏ ਜੀਵਾਂ ਨੂੰ ਪਵਿਤ੍ਰ ਕਰਨ ਵਾਲਾ ਹੈ । ਜਿਸ ਮਨੁੱਖ ਨੂੰ ਪਰਮਾਤਮਾ ਦੀ ਸੇਵਾ-ਭਗਤੀ ਪਿਆਰੀ ਲੱਗਦੀ ਹੈ ਉਹ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ । (ਹੇ ਭਾਈ !) ਹਰਿ-ਨਾਮ ਸਿਮਰਨਾ ਸਭ ਤੋਂ ਸ੍ਰੇਸ਼ਟ ਕੰਮ ਹੈ । ਪਰਮਾਤਮਾ ਦਾ ਨਾਮ ਸਿਮਰਨਾ ਸਭ ਤੋਂ ਸ੍ਰੇਸ਼ਟ ਕੰਮ ਹੈ, ਹਰਿ-ਨਾਮ ਸਿਮਰਨਾ ਚਾਹੀਦਾ ਹੈ, ਹਰਿ-ਨਾਮ ਸਿਮਰਨਾ ਚਾਹੀਦਾ ਹੈ (ਜੇਹੜਾ ਮਨੁੱਖ ਹਰਿ-ਨਾਮ ਸਿਮਰਦਾ ਹੈ ਉਹ ਵਿਕਾਰਾਂ ਦੇ ਹੱਲਿਆਂ ਵਲੋਂ) ਅਡੋਲ-ਚਿੱਤ ਹੋ ਜਾਂਦਾ ਹੈ । ਉਹ ਮਨੁੱਖ ਜਨਮਾਂ ਦੇ ਗੇੜ ਦਾ ਦੁੱਖ ਆਤਮਕ ਮੌਤ ਦਾ ਦੁੱਖ—ਇਹ ਦੋਵੇਂ ਦੁੱਖ ਮਿਟਾ ਲੈਂਦਾ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਆਤਮਕ ਆਨੰਦ ਵਿਚ ਲੀਨ ਰਹਿੰਦਾ ਹੈ ।੧।

ਹੇ ਹਰੀ ! ਹੇ ਮਾਲਕ ! ਕਿਰਪਾ ਕਰ । (ਹੇ ਭਾਈ ! ਜੇ ਪਰਮਾਤਮਾ ਕਿਰਪਾ ਕਰੇ ਤਾਂ) ਉਸ ਸਰਬ-ਵਿਆਪਕ ਪਰਮਾਤਮਾ (ਦਾ ਨਾਮ) ਜਪਿਆ ਜਾ ਸਕਦਾ ਹੈ । (ਹੇ ਭਾਈ !) ਜਗਤ ਦਾ ਰਚਨ ਵਾਲਾ ਪਰਮਾਤਮਾ (ਜੀਵਾਂ ਦੇ) ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਉਸ ਪਰਮਾਤਮਾ ਦਾ ਨਾਮ ਵਿਕਾਰਾਂ ਵਿਚ ਡਿੱਗੇ ਹੋਏ ਜੀਵਾਂ ਨੂੰ ਪਵਿਤ੍ਰ ਕਰਨ ਜੋਗਾ ਹੈ ।੧।

**ਹਰਿਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥ ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ ਹਰਿ ਜਪਤ ਸੁਣਤ ਦੁਖੁ ਜਾਇ ਜੀਉ ॥ ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ ਹਰਿਨਾਮੁ ਪਰਮ ਸੁਖੁ ਪਾਇਆ ॥ ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ ਹਰਿ ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥ ਹਰਿਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥੨॥ {ਪੰਨਾ ੪੪੪}**

**ਪਦ ਅਰਥ** :—ਕਲਿਜੁਗਿ—ਕਲਜੁਗ ਵਿਚ, ਮਾਇਆ-ਗ੍ਰਸੇ ਸੰਸਾਰ ਵਿਚ । ਸਤਿਗੁਰ ਭਾਇ—ਗੁਰੂ ਦੇ ਪਿਆਰ ਵਿਚ (ਟਿਕ ਕੇ) । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪੜੀਐ—ਪੜ੍ਹਿਆ ਜਾ ਸਕਦਾ ਹੈ । ਸੁਣੀਐ—ਸੁਣਿਆ ਜਾ ਸਕਦਾ ਹੈ । ਜਾਇ—ਦੂਰ ਹੋ ਜਾਂਦਾ ਹੈ । ਪਰਮ—ਸਭ ਤੋਂ ਉੱਚਾ । ਗਿਆਨੁ—ਆਤਮਕ ਜੀਵਨ ਦੀ ਉੱਚੀ ਸੂਝ । ਬਲਿਆ—ਪ੍ਰਬਲ ਹੋਇਆ, ਚਮਕਿਆ । ਘਟਿ—ਹਿਰਦੇ ਵਿਚ । ਅੰਧੇਰੁ—ਹਨੇਰਾ । ਜਿਨ ਮਸਤਕਿ—ਜਿਨ੍ਹਾਂ ਦੇ ਮੱਥੇ ਉਤੇ । ਧੁਰਿ—ਧੁਰ ਦਰਗਾਹ ਤੋਂ । ਲਿਖਿ—ਲਿਖ ਕੇ । ਪਾਇ—ਰੱਖ ਦਿੱਤਾ ਹੈ ।੨।

**ਅਰਥ** :—(ਹੇ ਭਾਈ !) ਇਸ ਮਾਇਆ-ਗ੍ਰਸੇ ਜਗਤ ਵਿਚ (ਹੋਰ ਸਾਰੇ ਪਦਾਰਥਾਂ ਨਾਲੋਂ) ਪਰਮਾਤਮਾ ਦਾ ਨਾਮ ਸ੍ਰੇਸ਼ਟ ਪਦਾਰਥ ਹੈ, ਪਰ ਇਹ ਹਰਿ-ਨਾਮ ਗੁਰੂ ਦੇ ਪ੍ਰੇਮ ਵਿਚ ਟਿਕ ਕੇ ਹੀ ਜਪਿਆ ਜਾ ਸਕਦਾ ਹੈ । ਗੁਰੂ ਦੀ ਸਰਨ ਪੈ ਕੇ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਪੜ੍ਹੀ ਜਾ ਸਕਦੀ ਹੈ । ਗੁਰੂ ਦੀ ਸਰਨ ਪੈ ਕੇ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣੀ ਜਾ ਸਕਦੀ ਹੈ । ਪਰਮਾਤਮਾ ਦਾ ਨਾਮ ਜਪਦਿਆਂ ਸੁਣਦਿਆਂ (ਹਰੇਕ) ਦੁੱਖ ਦੂਰ ਹੋ ਜਾਂਦਾ ਹੈ । ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਜਪਿਆ ਉਸ ਦਾ ਦੁੱਖ ਨਾਸ ਹੋ ਗਿਆ, ਜਿਸ ਨੇ ਹਰਿ-ਨਾਮ (ਧਨ ਪ੍ਰਾਪਤ ਕੀਤਾ) ਉਸ ਨੇ ਸਭ ਤੋਂ ਉੱਚਾ ਆਨੰਦ ਮਾਣਿਆ । ਗੁਰੂ ਦੀ ਦਿੱਤੀ ਆਤਮਕ ਜੀਵਨ ਦੀ ਸੂਝ ਜਿਸ ਮਨੁੱਖ ਦੇ ਅੰਦਰ ਚਮਕ ਪਈ ਉਸ ਦੇ ਹਿਰਦੇ ਵਿਚ (ਸਹੀ ਜੀਵਨ ਦਾ) ਚਾਨਣ ਹੋ ਪਿਆ, ਉਸ ਨੇ ਆਪਣੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਕਰ ਲਿਆ ।

ਹੇ ਭਾਈ ! ਉਹਨਾਂ ਮਨੁੱਖਾਂ ਨੇ ਹੀ ਪਰਮਾਤਮਾ ਦਾ ਨਾਮ ਸਿਮਰਿਆ ਹੈ ਜਿਨ੍ਹਾਂ ਦੇ ਮੱਥੇ ਉਤੇ ਪਰਮਾਤਮਾ ਨੇ ਧੁਰੋਂ ਸਿਮਰਨ ਦਾ ਲੇਖ ਲਿਖ ਕੇ ਰੱਖ ਦਿੱਤਾ ਹੈ । (ਹੇ ਭਾਈ !) ਇਸ ਮਾਇਆ-ਗ੍ਰਸੇ ਸੰਸਾਰ ਵਿਚ (ਹੋਰ ਸਾਰੇ ਪਦਾਰਥਾਂ ਨਾਲੋਂ) ਪਰਮਾਤਮਾ ਦਾ ਨਾਮ ਸ੍ਰੇਸ਼ਟ ਪਦਾਰਥ ਹੈ, ਪਰ ਇਹ ਹਰਿ-ਨਾਮ ਗੁਰੂ ਦੇ ਪਿਆਰ ਵਿਚ ਜੁੜ ਕੇ ਹੀ ਜਪਿਆ ਜਾ ਸਕਦਾ ਹੈ ।੨।

**ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ ਨਿਰਬਾਣੁ ਜੀਉ ॥ ਹਰਿ ਪ੍ਰੀਤਿ ਲਗਾਈ ਹਰਿਨਾਮੁ ਸਖਾਈ ਭ੍ਰਮੁ ਚੂਕਾ ਆਵਣੁ ਜਾਣੁ ਜੀਉ ॥ ਆਵਣ ਜਾਣਾ ਭ੍ਰਮੁ ਭਉ ਭਾਗਾ ਹਰਿ ਹਰਿ ਹਰਿ ਗੁਣ ਗਾਇਆ ॥ ਜਨਮ ਜਨਮ ਕੇ ਕਿਲਵਿਖ ਦੁਖ ਉਤਰੇ ਹਰਿ ਹਰਿ ਨਾਮਿ ਸਮਾਇਆ ॥ ਜਿਨ ਹਰਿ ਧਿਆਇਆ ਧੁਰਿ ਭਾਗ ਲਿਖਿ ਪਾਇਆ ਤਿਨ ਸਫਲੁ ਜਨਮੁ ਪਰਵਾਣੁ ਜੀਉ ॥ ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ ਨਿਰਬਾਣੁ ਜੀਉ ॥੩॥ {ਪੰਨਾ ੪੪੪-੪੪੫}**

**ਪਦ ਅਰਥ** :—ਮਨ ਭਾਇਆ—ਮਨ ਵਿਚ ਚੰਗਾ ਲੱਗਾ । ਲਾਹਾ—ਲਾਭ, ਖੱਟੀ । ਨਿਰਬਾਣੁ ਪਦੁ—ਉਹ ਆਤਮਕ ਅਵਸਥਾ ਜਿਥੇ ਕੋਈ ਵਾਸਨਾ ਪੋਹ ਨਹੀਂ ਸਕਦੀ । ਨਿਰਬਾਣੁ—ਵਾਸਨਾ-ਰਹਿਤ । ਸਖਾਈ—ਸਾਥੀ । ਭ੍ਰਮੁ—ਭਟਕਣਾ । ਚੂਕਾ—ਮੁੱਕ ਗਿਆ । ਕਿਲਵਿਖ—ਪਾਪ । ਨਾਮਿ—ਨਾਮ ਵਿਚ । ਧੁਰਿ—ਧੁਰ ਦਰਗਾਹ ਤੋਂ । ਲਿਖਿ—ਲਿਖ ਕੇ ।੩।

**ਅਰਥ** :—(ਹੇ ਭਾਈ !) ਜਿਸ ਮਨੁੱਖ ਨੂੰ ਪਰਮਾਤਮਾ (ਦਾ ਨਾਮ) ਮਨ ਵਿਚ ਪਿਆਰਾ ਲੱਗਾ ਉਸ ਨੇ ਸਭ ਤੋਂ ਉੱਚਾ ਆਤਮਕ ਆਨੰਦ ਪ੍ਰਾਪਤ ਕਰ ਲਿਆ, ਉਸ ਨੇ ਉਹ ਆਤਮਕ ਅਵਸਥਾ ਖੱਟ ਲਈ ਜਿਥੇ ਕੋਈ ਵਾਸਨਾ ਪੋਹ ਨਹੀਂ ਸਕਦੀ । ਜਿਸ ਮਨੁੱਖ ਨੇ ਪ੍ਰਭੂ-ਚਰਨਾਂ ਵਿਚ ਪ੍ਰੀਤਿ ਜੋੜੀ, ਹਰਿ-ਨਾਮ ਉਸ ਦਾ ਸਦਾ ਲਈ ਸਾਥੀ ਬਣ ਗਿਆ, ਉਸ ਦੀ (ਮਾਇਆ ਵਾਲੀ) ਭਟਕਣਾ ਮੁੱਕ ਗਈ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਗਿਆ । (ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ, ਉਹਨਾਂ ਦਾ ਜਨਮ ਮਰਨ, ਉਹਨਾਂ ਦੀ ਭਟਕਣਾ ਉਹਨਾਂ ਦਾ (ਹਰੇਕ ਕਿਸਮ ਦਾ) ਡਰ ਦੂਰ ਹੋ ਗਿਆ, ਜਨਮ ਜਨਮਾਂਤਰਾਂ ਦੇ ਕੀਤੇ ਹੋਏ ਉਹਨਾਂ ਦੇ ਪਾਪ ਤੇ ਦੁੱਖ ਲਹਿ ਗਏ, ਉਹ ਸਦਾ ਲਈ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਗਏ ।

ਜਿਨ੍ਹਾਂ ਨੇ ਧੁਰ ਦਰਗਾਹ ਤੋਂ ਲਿਖੇ ਭਾਗਾਂ ਅਨੁਸਾਰ ਨਾਮ ਦੀ ਦਾਤਿ ਪ੍ਰਾਪਤ ਕਰ ਲਈ ਤੇ ਹਰਿ-ਨਾਮ ਸਿਮਰਿਆ ਉਹਨਾਂ ਦਾ ਮਨੁੱਖਾ ਜੀਵਨ ਕਾਮਯਾਬ ਹੋ ਗਿਆ ਉਹ ਪ੍ਰਭੂ ਦੀ ਦਰਗਾਹ ਵਿਚ ਕਬੂਲ ਹੋ ਗਏ । (ਹੇ ਭਾਈ !) ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ (ਦਾ ਨਾਮ) ਮਨ ਵਿਚ ਪਿਆਰਾ ਲੱਗਾ ਉਹਨਾਂ ਨੇ ਸਭ ਤੋਂ ਉੱਚਾ ਆਤਮਕ ਆਨੰਦ ਪ੍ਰਾਪਤ ਕਰ ਲਿਆ, ਉਹਨਾਂ ਨੇ ਉਹ ਆਤਮਕ ਅਵਸਥਾ ਖੱਟ ਲਈ ਜਿਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।੩।

**ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ ॥ ਹਰਿ ਨਾਮੁ ਵਡਾਈ ਹਰਿਨਾਮੁ ਸਖਾਈ ਗੁਰ ਸਬਦੀ ਹਰਿ ਰਸ ਭੋਗ ਜੀਉ ॥ ਹਰਿ ਰਸ ਭੋਗ ਮਹਾ ਨਿਰਜੋਗ ਵਡਭਾਗੀ ਹਰਿਰਸੁ ਪਾਇਆ ॥ ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ ॥ ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ ॥ ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ ॥੪॥੩॥੧੦॥ {ਪੰਨਾ ੪੪੫}**

**ਪਦ ਅਰਥ** :—ਮੀਠਾ—ਮਿੱਠਾ, ਪਿਆਰਾ । ਤੇ ਜਨ—ਉਹ ਬੰਦੇ ! ਪਰਧਾਨਾ—ਮੰਨੇ ਪ੍ਰਮੰਨੇ, ਇੱਜ਼ਤ-ਦਾਰ । ਹਰਿ ਲੋਗ—ਰੱਬ ਦੇ ਪਿਆਰੇ ਮਨੁੱਖ । ਵਡਾਈ—ਆਦਰ-ਮਾਣ । ਸਖਾਈ—ਸਾਥੀ, ਮਿੱਤਰ । ਸਬਦੀ—ਸ਼ਬਦ ਦੀ ਰਾਹੀਂ । ਭੋਗ—ਆਨੰਦ । ਨਿਰਜੋਗ—ਨਿਰਲੇਪ । ਸੇ—ਉਹ ਬੰਦੇ । ਧੰਨੁ—ਭਾਗਾਂ ਵਾਲੇ । ਸਤ ਪੁਰਖਾ—ਉੱਚੇ ਜੀਵਨ ਵਾਲੇ ਮਨੁੱਖ । ਰੇਣੁ—ਚਰਨ-ਧੂੜ । ਪਗ—ਪੈਰ । ਸਾਧੂ—ਗੁਰੂ । ਮਨਿ—ਮਨ ਵਿਚ (ਟਿਕਿਆ ਹੋਇਆ) । ਸੋਗੁ—ਗ਼ਮ । ਵਿਜੋਗ—ਵਿਛੋੜਾ ।੪।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ ਉਹ ਮਨੁੱਖ (ਜਗਤ ਵਿਚ) ਇੱਜ਼ਤ ਵਾਲੇ ਹੋ ਜਾਂਦੇ ਹਨ, ਉਹ ਰੱਬ ਦੇ ਪਿਆਰੇ ਬੰਦੇ (ਹੋਰ ਖ਼ਲਕਤਿ ਨਾਲੋਂ) ਸ੍ਰੇਸ਼ਟ ਜੀਵਨ ਵਾਲੇ ਬਣ ਜਾਂਦੇ ਹਨ । ਪਰਮਾਤਮਾ ਦਾ ਨਾਮ (ਉਹਨਾਂ ਵਾਸਤੇ) ਇੱਜ਼ਤ-ਮਾਣ ਹੈ, ਪਰਮਾਤਮਾ ਦਾ ਨਾਮ ਉਹਨਾਂ ਦਾ (ਸਦਾ ਲਈ) ਸਾਥੀ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਪਰਮਾਤਮਾ ਦੇ ਨਾਮ-ਰਸ ਦਾ ਆਨੰਦ ਮਾਣਦੇ ਹਨ । ਉਹ ਮਨੁੱਖ ਸਦਾ ਹਰਿ-ਨਾਮ-ਰਸ ਮਾਣਦੇ ਹਨ, ਜਿਸ ਦੀ ਬਰਕਤਿ ਨਾਲ ਉਹ ਬੜੇ ਨਿਰਲੇਪ ਰਹਿੰਦੇ ਹਨ, ਵੱਡੀ ਕਿਸਮਤ ਨਾਲ ਉਹਨਾਂ ਨੂੰ ਪਰਮਾਤਮਾ ਦੇ ਨਾਮ ਦਾ ਆਨੰਦ ਮਿਲ ਗਿਆ ਹੁੰਦਾ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਲੈ ਕੇ ਪ੍ਰਭੂ ਦਾ ਨਾਮ ਸਿਮਰਿਆ, ਉਹ ਵੱਡੇ ਭਾਗਾਂ ਵਾਲੇ ਬਣ ਗਏ ਉਹ ਉੱਚੇ ਤੇ ਪੂਰੇ ਆਤਮਕ ਜੀਵਨ ਵਾਲੇ ਬਣ ਗਏ ।

ਦਾਸ ਨਾਨਕ (ਭੀ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ (ਜਿਨ੍ਹਾਂ ਨੂੰ ਇਹ ਚਰਨ-ਧੂੜ ਪ੍ਰਾਪਤ ਹੋ ਜਾਂਦੀ ਹੈ, ਉਹਨਾਂ ਦੇ) ਮਨ ਵਿਚ ਵੱਸ ਰਿਹਾ ਚਿੰਤਾ ਫ਼ਿਕਰ ਦੂਰ ਹੋ ਜਾਂਦਾ ਹੈ ਉਹਨਾਂ ਦੇ ਮਨ ਵਿਚ ਵੱਸਦਾ ਪ੍ਰਭੂ-ਚਰਨਾਂ ਤੋਂ ਵਿਛੋੜਾ ਦੂਰ ਹੋ ਜਾਂਦਾ ਹੈ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ ਉਹ ਮਨੁੱਖ (ਜਗਤ ਵਿਚ) ਇੱਜ਼ਤ ਵਾਲੇ ਹੋ ਜਾਂਦੇ ਹਨ, ਉਹ ਰੱਬ ਦੇ ਪਿਆਰੇ ਬੰਦੇ (ਹੋਰ ਖ਼ਲਕਤਿ ਨਾਲੋਂ) ਸ੍ਰੇਸ਼ਟ ਜੀਵਨ ਵਾਲੇ ਬਣ ਜਾਂਦੇ ਹਨ ।੪।੩।੧੦।

**ਆਸਾ ਮਹਲਾ ੪ ॥ ਸਤ ਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥ ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥ ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ ਸੋਭਾ ਗੁਰਮੁਖਿ ਹੋਈ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ ॥ ਹਰਿ ਹਰਿ ਲਿਵ ਲਾਈ ਹਰਿਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ ॥ ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥੧॥ {ਪੰਨਾ ੪੪੫}**

**ਪਦ ਅਰਥ** :—ਸਤ ਜੁਗਿ—ਸਤਜੁਗ ਵਿਚ, ਉਸ ਆਤਮਕ ਅਵਸਥਾ ਵਿਚ ਜੇਹੜੀ ਸਤਜੁਗ ਵਾਲੀ ਕਹੀ ਜਾਂਦੀ ਹੈ । ਸਭੁ—ਹਰ ਥਾਂ । ਪਗ ਚਾਰੇ ਧਰਮੁ—ਚਹੁ ਪੈਰਾਂ ਵਾਲਾ ਧਰਮ (-ਰੂਪ ਧੌਲ) {ਅੰਞਾਣ ਲੋਕ ਖ਼ਿਆਲ ਕਰਦੇ ਸਨ ਕਿ ਧਰਤੀ ਨੂੰ ਇਕ ਬਲਦ ਨੇ ਆਪਣੇ ਸਿੰਙਾਂ ਉਤੇ ਚੁੱਕਿਆ ਹੋਇਆ ਹੈ} । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਹਰਿ ਗਾਵਹਿ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ । ਪਰਮ—ਸਭ ਤੋਂ ਉੱਚਾ । ਪਾਵਹਿ—ਪ੍ਰਾਪਤ ਕਰਦੇ ਹਨ । ਹਰਿ ਗੁਣ ਗਿਆਨੁ—ਪਰਮਾਤਮਾ ਦੇ ਗੁਣਾਂ ਦੀ ਡੂੰਘੀ ਸਾਂਝ । ਕਿਰਤਾਰਥੁ—ਸਫਲ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਿਵ ਲਾਈ—ਸੁਰਤਿ ਜੋੜੀ । ਸਖਾਈ—ਮਿੱਤਰ, ਸਾਥੀ । ਪਾਵੈ—ਹਾਸਲ ਕਰਦਾ ਹੈ । ਮਾਨੁ—ਆਦਰ ।੧।

**ਅਰਥ** :—ਸਤਜੁਗੀ ਆਤਮਕ ਅਵਸਥਾ ਵਿਚ ਟਿਕੇ ਹੋਏ ਮਨੁੱਖ ਨੂੰ ਹਰ ਥਾਂ ਸੰਤੋਖ (ਆਤਮਕ ਸਹਾਰਾ) ਦੇਈ ਰੱਖਦਾ ਹੈ, ਹਰ ਵੇਲੇ ਮੁਕੰਮਲ ਧਰਮ ਉਸ ਦੇ ਜੀਵਨ ਦਾ ਨਿਸ਼ਾਨਾ ਹੁੰਦਾ ਹੈ । (ਸਤਜੁਗੀ) ਆਤਮਕ ਅਵਸਥਾ ਵਿਚ ਟਿਕੇ ਹੋਏ (ਮਨੁੱਖ) ਆਪਣੇ ਮਨ ਵਿਚ ਹਿਰਦੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ, ਤੇ ਸਭ ਤੋਂ ਉੱਚਾ ਆਤਮਕ ਆਨੰਦ ਮਾਣਦੇ ਰਹਿੰਦੇ ਹਨ, ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦੇ ਗੁਣਾਂ ਨਾਲ ਡੂੰਘੀ ਸਾਂਝ ਟਿਕੀ ਰਹਿੰਦੀ ਹੈ ।

ਸਤਜੁਗੀ ਆਤਮਕ ਅਵਸਥਾ ਵਿਚ ਟਿਕਿਆ ਹੋਇਆ ਮਨੁੱਖ ਪਰਮਾਤਮਾ ਦੇ ਗੁਣਾਂ ਨਾਲ ਡੂੰਘੀ ਸਾਂਝ ਨੂੰ ਕੀਮਤੀ ਚੀਜ਼ ਜਾਣਦਾ ਹੈ, ਹਰਿ-ਨਾਮ ਸਿਮਰਨ ਵਿਚ ਆਪਣੇ ਜੀਵਨ ਨੂੰ ਸਫਲ ਸਮਝਦਾ ਹੈ, ਗੁਰੂ ਦੀ ਸਰਨ ਪੈ ਕੇ ਉਸ ਨੂੰ (ਹਰ ਥਾਂ) ਸੋਭਾ ਮਿਲਦੀ ਹੈ । ਉਸ ਨੂੰ ਆਪਣੇ ਅੰਦਰ ਤੇ ਸਾਰੇ ਜਗਤ ਵਿਚ ਇਕ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ, ਉਸ ਤੋਂ ਬਿਨਾ ਕੋਈ ਹੋਰ ਉਸ ਨੂੰ ਨਹੀਂ ਦਿੱਸਦਾ ।

(ਹੇ ਭਾਈ !) ਜੇਹੜਾ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜਦਾ ਹੈ, ਪਰਮਾਤਮਾ ਉਸ ਦਾ (ਸਦਾ ਲਈ) ਸਾਥੀ ਬਣ ਜਾਂਦਾ ਹੈ, ਉਹ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਪਾਂਦਾ ਹੈ । (ਹੇ ਭਾਈ !) ਅਜੇਹੀ ਸਤਜੁਗੀ ਆਤਮਕ ਅਵਸਥਾ ਵਿਚ ਟਿਕੇ ਹੋਏ ਮਨੁੱਖ ਨੂੰ ਹਰ ਥਾਂ ਸੰਤੋਖ (ਆਤਮਕ ਸਹਾਰਾ ਦੇਈ ਰੱਖਦਾ ਹੈ) ਹਰ ਗੱਲੇ ਮੁਕੰਮਲ ਧਰਮ ਉਸ ਦੇ ਜੀਵਨ ਦਾ ਨਿਸ਼ਾਨਾ ਬਣਿਆ ਰਹਿੰਦਾ ਹੈ ।੧।

**ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥ ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥ ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ ॥ ਅੰਤਰਿ ਮਮਤਾ ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ ॥ ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਬਿਖੁ ਗੁਰਮਤਿ ਹਰਿਨਾਮਿ ਲਹਿ ਜਾਇ ਜੀਉ ॥ ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥੨॥ {ਪੰਨਾ ੪੪੫}**

**ਪਦ ਅਰਥ** :—ਅੰਤਰਿ—ਜਿਸ ਮਨੁੱਖ ਦੇ ਅੰਦਰ । ਜੋਰੁ—ਧੱਕਾ । ਸੰਜਮੁ—ਇੰਦ੍ਰਿਆਂ ਨੂੰ ਕਾਬੂ ਕਰਨ ਦੇ 'ਜਤ' ਆਦਿਕ ਜਤਨ । ਪਗੁ—ਪੈਰ । ਮਨਿ—ਮਨ ਵਿਚ । ਜਲਾਇ—ਸਾੜਦਾ ਹੈ । ਬਿਸਲੋਧੁ—{ਬਿਸ—ਜ਼ਹਰ । ਲੋਧੁ—ਲਾਲ ਜਾਂ ਚਿੱਟੇ ਫੁੱਲਾਂ ਵਾਲਾ ਇਕ ਕਿਸਮ ਦਾ ਰੁੱਖ ਹੈ} ਵਿਹੁਲਾ ਰੁੱਖ । ਨਿਰਪ—ਰਾਜੇ । ਧਾਵਹਿ—ਦੌੜਦੇ ਹਨ, ਇਕ ਦੂਜੇ ਉਤੇ ਹਮਲੇ ਕਰਦੇ ਹਨ । ਮਮਤਾ—ਅਪਣੱਤ । ਮੇਰੈ ਠਾਕੁਰਿ—ਮੇਰੇ ਠਾਕੁਰ ਨੇ । ਬਿਖੁ—ਜ਼ਹਰ । ਨਾਮਿ—ਨਾਮ ਦੀ ਰਾਹੀਂ ।੨।

**ਅਰਥ** :—(ਹੇ ਭਾਈ !) ਜਿਸ ਮਨੁੱਖ ਦੇ ਅੰਦਰ (ਦੂਜਿਆਂ ਉਤੇ) ਧੱਕਾ (ਕਰਨ ਦਾ ਸੁਭਾਉ) ਆ ਵੱਸਦਾ ਹੈ, ਉਸ ਦੇ ਭਾ ਦਾ ਤ੍ਰੇਤਾ ਜੁਗ ਆ ਜਾਂਦਾ ਹੈ (ਉਸ ਦੇ ਅੰਦਰ ਮਾਨੋ ਤ੍ਰੇਤਾ ਜੁਗ ਵਾਪਰ ਰਿਹਾ ਹੈ । ਉਹ ਮਨੁੱਖ ਪਰਮਾਤਮਾ ਦਾ ਸਿਮਰਨ ਭੁਲਾ ਕੇ) ਵੀਰਜ ਨੂੰ ਰੋਕਣਾ (ਹੀ ਧਰਮ ਸਮਝ ਲੈਂਦਾ ਹੈ) ਉਹ ਮਨੁੱਖ ਇੰਦ੍ਰਿਆਂ ਨੂੰ ਵੱਸ ਕਰਨ ਵਾਲੇ ਕਰਮ ਹੀ ਕਮਾਂਦਾ ਹੈ । ਉਸ ਮਨੁੱਖ ਦੇ ਅੰਦਰੋਂ (ਧਰਮ-ਬਲਦ ਦਾ) ਚੌਥਾ ਪੈਰ ਤਿਲਕ ਜਾਂਦਾ ਹੈ (ਉਸ ਦੇ ਅੰਦਰ ਧਰਮ-ਬਲਦ) ਤਿੰਨਾਂ ਪੈਰਾਂ ਦੇ ਸਹਾਰੇ ਖਲੋਂਦਾ ਹੈ, ਉਸ ਦੇ ਮਨ ਵਿਚ ਉਸ ਦੇ ਹਿਰਦੇ ਵਿਚ ਕ੍ਰੋਧ ਪੈਦਾ ਹੁੰਦਾ ਹੈ ਜੋ ਉਸ (ਦੇ ਆਤਮਕ ਜੀਵਨ) ਨੂੰ ਸਾੜਦਾ ਹੈ ।

(ਹੇ ਭਾਈ !) ਉਸ ਮਨੁੱਖ ਦੇ ਮਨ ਵਿਚ ਹਿਰਦੇ ਵਿਚ ਕ੍ਰੋਧ ਪੈਦਾ ਹੋਇਆ ਰਹਿੰਦਾ ਹੈ ਜੋ, ਮਾਨੋ, ਇਕ ਵੱਡਾ ਵਿਹੁਲਾ ਰੁੱਖ (ਉੱਗਾ ਹੋਇਆ) ਹੈ । (ਧੱਕਾ ਕਰਨ ਦੇ ਸੁਭਾਵ ਤੋਂ ਪੈਦਾ ਹੋਏ ਇਸ ਕ੍ਰੋਧ ਦੇ ਕਾਰਨ ਹੀ) ਰਾਜੇ ਇਕ ਦੂਜੇ ਉਤੇ ਹਮਲੇ ਕਰਦੇ ਹਨ, ਆਪੋ ਵਿਚ ਲੜ ਲੜ ਕੇ ਦੁੱਖ ਪਾਂਦੇ ਹਨ । ਜਿਸ ਮਨੁੱਖ ਦੇ ਅੰਦਰ ਮਮਤਾ

ਦਾ ਰੋਗ ਲੱਗ ਜਾਂਦਾ ਹੈ ਉਸ ਦੇ ਅੰਦਰ ਹਉਮੈ ਵਧਦੀ ਹੈ ਅਹੰਕਾਰ ਵਧਦਾ ਹੈ ਪਰ ਜਿਸ ਮਨੁੱਖ ਉੱਤੇ ਮੇਰੇ ਮਾਲਕ ਪ੍ਰਭੂ ਨੇ ਮੇਹਰ ਕੀਤੀ, ਗੁਰੂ ਦੀ ਮਤਿ ਦੀ ਬਰਕਤਿ ਨਾਲ ਹਰਿ-ਨਾਮ ਦੀ ਬਰਕਤਿ ਨਾਲ ਉਸ ਦੇ ਅੰਦਰੋਂ ਇਹ ਜ਼ਹਰ ਉਤਰ ਜਾਂਦੀ ਹੈ । (ਹੇ ਭਾਈ !) ਜਿਸ ਮਨੁੱਖ ਦੇ ਅੰਦਰ (ਦੂਜਿਆਂ ਉੱਤੇ) ਧੱਕਾ (ਕਰਨ ਦਾ ਸੁਭਾਉ) ਆ ਵੱਸਦਾ ਹੈ ਉਸ ਦੇ ਅੰਦਰ, ਮਾਨੋ, ਤ੍ਰੇਤਾ ਜੁਗ ਵਾਪਰ ਰਿਹਾ ਹੈ ।੨।

ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥ ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ ਅਤਿ ਕਿਰਿਆ ਕਰਮ ਕਮਾਇ ਜੀਉ ॥ ਕਿਰਿਆ ਕਰਮ ਕਮਾਇਆ ਪਗ ਦੁਇ ਖਿਸਕਾਇਆ ਦੁਇ ਪਗ ਟਿਕੈ ਟਿਕਾਇ ਜੀਉ ॥ ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ ॥ ਦੀਨ ਦਇਆਲਿ ਗੁਰੁ ਸਾਧੁ ਮਿਲਾਇਆ ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ ॥ ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥੩॥ {ਪੰਨਾ ੪੪੫}

**ਪਦ ਅਰਥ** :—ਭਰਮਿ—(ਮਾਇਆ ਦੀ) ਭਟਕਣਾ ਵਿਚ । ਗੋਪੀ ਕਾਨ੍ਹੁ—ਇਸਤ੍ਰੀ ਮਰਦ {'ਨਾਚੰਤੀ ਗੋਪੀ ਜੰਨਾ'} । ਤਾਪਹਿ—ਤਪਦੇ ਹਨ, ਕਲੇਸ਼ ਸਹਾਰਦੇ ਹਨ । ਪੁੰਨ—(ਮਿਥੇ ਹੋਏ) ਨੇਕ ਕੰਮ । ਜੋਧ—ਜੋਧੇ, ਸੂਰਮੇ । ਪਚੈ—ਸੜਦਾ ਹੈ । ਪਚਾਇ—ਸਾੜਦਾ ਹੈ । ਦਇਆਲਿ—ਦਇਆਲ ਨੇ । ਸਾਧੁ—ਗੁਰੂ । ਮਿਲਿ—ਮਿਲ ਕੇ ।੩।

**ਅਰਥ** :—ਜੋ ਜੋ ਇਸਤ੍ਰੀ ਮਰਦ ਪਰਮਾਤਮਾ ਨੇ ਪੈਦਾ ਕੀਤਾ ਹੈ (ਇਹ ਸਾਰੇ ਇਸਤ੍ਰੀ ਮਰਦ ਜੋ ਹਰੀ ਨੇ ਪੈਦਾ ਕੀਤੇ ਹਨ, ਇਹਨਾਂ ਵਿਚੋਂ ਜੇਹੜਾ ਜੇਹੜਾ ਮਾਇਆ ਦੀ) ਭਟਕਣਾ ਵਿਚ ਭਟਕ ਰਿਹਾ ਹੈ (ਉਸ ਦੇ ਵਾਸਤੇ, ਮਾਨੋ) ਦੁਆਪੁਰ ਜੁਗ ਆਇਆ ਹੋਇਆ ਹੈ । (ਅਜੇਹੇ ਲੋਕ ਭਟਕਣਾ ਵਿਚ ਪੈ ਕੇ) ਤਪ ਸਾਧਦੇ ਹਨ, ਧੂਣੀਆਂ ਤਪਾਣ ਦੇ ਕਸ਼ਟ ਸਹਾਰਦੇ ਹਨ, ਜੱਗ ਆਦਿਕ (ਮਿਥੇ ਹੋਏ) ਪੁੰਨ ਕਰਮ ਕਰਦੇ ਹਨ । (ਜੇਹੜਾ ਭੀ ਮਨੁੱਖ ਪਰਮਾਤਮਾ ਦਾ ਸਿਮਰਨ ਛੱਡ ਕੇ ਹੋਰ ਹੋਰ ਧਾਰਮਿਕ ਮਿਥਿਆ ਹੋਇਆ) ਕਿਰਿਆ ਕਰਮ ਕਰਦਾ ਹੈ (ਉਸ ਦੇ ਅੰਦਰੋਂ ਧਰਮ-ਬਲਦ ਆਪਣੇ ਦੋਵੇਂ) ਪੈਰ ਖਿਸਕਾ ਲੈਂਦਾ ਹੈ (ਉਸ ਦੇ ਅੰਦਰ ਧਰਮ-ਬਲਦ) ਦੋ ਪੈਰਾਂ ਦੇ ਆਸਰੇ ਟਿਕਿਆ ਰਹਿੰਦਾ ਹੈ । (ਇਹ ਦੁਆਪੁਰ ਜੁਗ ਦਾ ਪ੍ਰਭਾਵ ਹੀ ਸਮਝੋ ਕਿ ਮਾਇਆ ਦੀ ਭਟਕਣਾ ਵਿਚ ਫਸ ਕੇ) ਬੜੇ ਬੜੇ ਸੂਰਮੇ ਵੱਡੇ ਜੁੱਧ ਮਚਾ ਦੇਂਦੇ ਹਨ । (ਮਾਇਆ ਦੀ ਭਟਕਣਾ ਦੇ ਕਾਰਨ ਹੀ ਮਨੁੱਖ ਆਪ) ਹਉਮੈ ਵਿਚ ਸੜਦਾ ਹੈ ਤੇ ਹੋਰਨਾਂ ਨੂੰ ਸਾੜਦਾ ਹੈ ।

ਦੀਨਾਂ ਉਤੇ ਦਇਆ ਕਰਨ ਵਾਲੇ ਪਰਮਾਤਮਾ ਨੇ ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲਾ ਦਿੱਤਾ, ਗੁਰੂ ਨੂੰ ਮਿਲ ਕੇ (ਉਸ ਦੇ ਅੰਦਰੋਂ ਮਾਇਆ ਦੀ) ਮੈਲ ਲਹਿ ਜਾਂਦੀ ਹੈ । (ਹੇ ਭਾਈ !) ਜੋ ਜੋ ਇਸਤ੍ਰੀ ਮਰਦ ਪਰਮਾਤਮਾ ਨੇ ਪੈਦਾ ਕੀਤਾ ਹੈ, ਜੇਹੜਾ ਜੇਹੜਾ ਮਾਇਆ ਦੀ ਭਟਕਣਾ ਵਿਚ ਭਟਕ ਰਿਹਾ ਹੈ (ਉਸ ਦੇ ਵਾਸਤੇ, ਮਾਨੋ) ਦੁਆਪੁਰ ਜੁਗ ਆਇਆ ਹੋਇਆ ਹੈ ।੩।

ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥ ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥ ਹਰਿ ਕੀਰਤਿ ਰੁਤਿ ਆਈ ਹਰਿਨਾਮੁ ਵਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ ॥ ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥ ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ ॥ ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥੪॥੪॥੧੧॥ {ਪੰਨਾ ੪੪੬}

**ਪਦ ਅਰਥ** :—ਅਉਖਧੁ—ਦਵਾਈ । ਕੀਰਤਿ—ਸਿਫ਼ਤਿ-ਸਾਲਾਹ । ਰੁਤਿ—ਸਮਾ, ਮਨੁੱਖਾ ਜਨਮ ਦਾ ਸਮਾ । ਵਡਾਈ—ਆਦਰ-ਮਾਣ । ਖੇਤੁ—ਫਸਲ । ਕਲਿਜੁਗਿ—ਕਲਜੁਗ (ਦੇ ਪ੍ਰਭਾਵ) ਵਿਚ । ਲਾਹਾ—ਲਾਭ । ਮੂਲੁ—ਸਰਮਾਇਆ । ਨਾਨਕਿ—ਨਾਨਕ ਨੇ । ਮਨਿ—ਮਨ ਵਿਚ । ਹਿਰਦੈ—ਹਿਰਦੇ ਵਿਚ । ਲਖਾਇ—ਪਰਗਟ ਕਰ ਦਿੱਤਾ ।੪।

**ਅਰਥ** :—(ਹੇ ਭਾਈ ! ਜਿਸ ਮਨੁੱਖ ਦੇ ਅੰਦਰੋਂ ਧਰਮ-ਬਲਦ ਦੇ) ਤਿੰਨ ਪੈਰ ਤਿਲਕ ਗਏ (ਜਿਸ ਮਨੁੱਖ ਦੇ ਅੰਦਰ ਧਰਮ-ਬਲਦ ਸਿਰਫ਼) ਚੌਥਾ ਪੈਰ ਟਿਕਾਈ ਰੱਖਦਾ ਹੈ (ਜਿਸ ਦੇ ਅੰਦਰ ਸਿਰਫ਼ ਨਾਮ-ਮਾਤ੍ਰ ਧਰਮ ਰਹਿ ਜਾਂਦਾ ਹੈ, ਉਸ ਦੇ ਵਾਸਤੇ) ਪਰਮਾਤਮਾ ਨੇ (ਮਾਨੋ) ਕਲਿਜੁਗ ਬਣਾ ਦਿੱਤਾ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਕਮਾਂਦਾ ਹੈ (ਸ਼ਬਦ ਅਨੁਸਾਰ ਆਪਣਾ ਜੀਵਨ ਢਾਲਦਾ ਹੈ) ਉਹ ਹਰਿ-ਨਾਮ ਦਵਾਈ ਹਾਸਲ ਕਰ ਲੈਂਦਾ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਪਰਮਾਤਮਾ (ਉਸ ਦੇ ਅੰਦਰ) ਸ਼ਾਂਤੀ ਪੈਦਾ ਕਰ ਦੇਂਦਾ ਹੈ । (ਉਸ ਮਨੁੱਖ ਨੂੰ ਸਮਝ ਆ ਜਾਂਦੀ ਹੈ ਕਿ ਇਹ ਮਨੁੱਖਾ ਜਨਮ ਦੀ) ਰੁੱਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਸਤੇ ਮਿਲੀ ਹੈ, ਪਰਮਾਤਮਾ ਦਾ ਨਾਮ ਹੀ (ਲੋਕ-ਪਰਲੋਕ ਵਿਚ) ਆਦਰ-ਮਾਣ ਦੇਂਦਾ ਹੈ (ਉਹ ਮਨੁੱਖ ਆਪਣੇ ਅੰਦਰ) ਪਰਮਾਤਮਾ ਦੇ ਨਾਮ (ਦਾ) ਫਸਲ ਬੀਜਦਾ ਹੈ । ਪਰ ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਛੱਡ ਕੇ (ਕਰਮ ਕਾਂਡ ਆਦਿਕ ਕੋਈ ਹੋਰ) ਬੀਜ ਬੀਜਦਾ ਹੈ ਉਹ (ਮਾਨੋ) ਕਲਿਜੁਗ (ਦੇ ਪ੍ਰਭਾਵ) ਵਿਚ ਹੈ ਉਹ ਸਰਮਾਇਆ ਭੀ ਗਵਾ ਲੈਂਦਾ ਹੈ ਤੇ ਲਾਭ ਭੀ ਕੋਈ ਨਹੀਂ ਖੱਟਦਾ ।

(ਹੇ ਭਾਈ ! ਪਰਮਾਤਮਾ ਦੀ ਕਿਰਪਾ ਨਾਲ) ਦਾਸ ਨਾਨਕ ਨੇ ਪੂਰਾ ਗੁਰੂ ਲੱਭ ਲਿਆ ਹੈ, ਗੁਰੂ ਨੇ (ਨਾਨਕ ਦੇ) ਮਨ ਵਿਚ ਹਿਰਦੇ ਵਿਚ ਪ੍ਰਭੂ ਨਾਮ ਪਟਗਟ ਕਰ ਦਿੱਤਾ ਹੈ ।

(ਹੇ ਭਾਈ ! ਜਿਸ ਮਨੁੱਖ ਦੇ ਅੰਦਰੋਂ ਧਰਮ-ਬਲਦ ਦੇ) ਤਿੰਨ ਪੈਰ ਤਿਲਕ ਗਏ (ਜਿਸ ਮਨੁੱਖ ਦੇ ਅੰਦਰ ਧਰਮ-ਬਲਦ ਸਿਰਫ਼) ਚੌਥਾ ਪੈਰ ਟਿਕਾਈ ਰੱਖਦਾ ਹੈ (ਜਿਸ ਦੇ ਅੰਦਰ ਸਿਰਫ਼-ਨਾਮ-ਮਾਤ੍ਰ ਧਰਮ ਰਹਿ ਜਾਂਦਾ ਹੈ, ਉਸ ਦੇ ਵਾਸਤੇ) ਪਰਮਾਤਮਾ ਨੇ (ਮਾਨੋ) ਕਲਿਜੁਗ ਬਣਾ ਦਿੱਤਾ ਹੈ ।੪।੪।੧੧।

**ਆਸਾ ਮਹਲਾ ੪ ॥ ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ ॥ ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ ਧੁਰਿ ਮਸਤਕਿ ਭਾਗ ਪੁਰਾਨ ਜੀਉ ॥ ਧੁਰਿ ਮਸਤਕਿ ਭਾਗੁ ਹਰਿਨਾਮਿ ਸੁਹਾਗੁ ਹਰਿਨਾਮੈ ਹਰਿ ਗੁਣ ਗਾਇਆ ॥ ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿਨਾਮੈ ਹਰਿ ਸੋਹਾਇਆ ॥ ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ ਜੀਉ ॥ ਹਰਿ ਕੀਰਤਿ ਮਨਿ ਭਾਈ ਪਰਮਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ ॥੧॥**

**ਪਦ ਅਰਥ** :—ਕੀਰਤਿ—ਸਿਫ਼ਤਿ-ਸਾਲਾਹ । ਮਨਿ—ਮਨ ਵਿਚ । ਭਾਈ—ਚੰਗੀ ਲੱਗੀ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਰਸੁ—ਸੁਆਦ । ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉਤੇ । ਪੁਰਾਨ—ਪੁਰਾਣਾ, ਪਹਿਲਾ । ਨਾਮਿ—ਨਾਮ ਦੀ ਰਾਹੀਂ । ਸੁਹਾਗੁ—ਖਸਮ-ਪ੍ਰਭੂ । ਮਣੀ—ਰਤਨ । ਪ੍ਰਗਟੀ—ਚਮਕ ਪਈ । ਸੋਹਾਇਆ—ਸੋਹਣਾ ਬਣਾ ਦਿੱਤਾ । ਮਾਨ—ਮੰਨ ਗਿਆ ।੧।

**ਅਰਥ** :—(ਹੇ ਭਾਈ ! ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਿਆਰੀ ਲੱਗ ਗਈ, ਉਸ ਨੇ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ, ਉਸ ਦੇ ਮਨ ਵਿਚ ਹਿਰਦੇ ਵਿਚ ਪ੍ਰਭੂ ਪਿਆਰਾ ਲੱਗਣ ਲੱਗ ਪਿਆ । ਜਿਸ ਮਨੁੱਖ ਨੇ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਸਿਮਰਨ ਕੀਤਾ, ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ, ਉਸ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਲਿਖੇ ਹੋਏ ਪਹਿਲੇ ਭਾਗ ਜਾਗ ਪਏ । ਉਸ ਦੇ

ਮੱਥੇ ਉਤੇ ਧੁਰ ਦਰਗਾਹ ਤੋਂ ਲਿਖਿਆ ਲੇਖ ਉੱਘੜ ਪਿਆ, ਹਰਿ-ਨਾਮ ਵਿਚ ਜੁੜ ਕੇ ਉਸ ਨੇ ਖਸਮ-ਪ੍ਰਭੂ ਨੂੰ ਲੱਭ ਲਿਆ, ਉਹ ਸਦਾ ਹਰਿ-ਨਾਮ ਵਿਚ ਜੁੜਿਆ ਰਹਿੰਦਾ ਹੈ, ਉਹ ਸਦਾ ਹੀ ਹਰੀ ਦੇ ਗੁਣ ਗਾਂਦਾ ਰਹਿੰਦਾ ਹੈ । ਉਸ ਦੇ ਮੱਥੇ ਉਤੇ ਪ੍ਰਭੂ-ਚਰਨਾਂ ਦੀ ਪ੍ਰੀਤਿ ਦੀ ਮਣੀ ਚਮਕ ਉਠਦੀ ਹੈ । ਉਸ ਦੀ ਸੁਰਤਿ ਪ੍ਰਭੂ ਦੀ ਜੋਤਿ ਵਿਚ ਮਿਲ ਜਾਂਦੀ ਹੈ, ਉਹ ਪ੍ਰਭੂ ਨੂੰ ਮਿਲ ਪੈਂਦਾ ਹੈ, ਗੁਰੂ ਨੂੰ ਮਿਲ ਕੇ ਉਸ ਦਾ ਮਨ (ਪਰਮਾਤਮਾ ਦੀ ਯਾਦ ਵਿਚ) ਗਿੱਝ ਜਾਂਦਾ ਹੈ । (ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਿਆਰੀ ਲੱਗਣ ਲੱਗ ਪਈ, ਉਸ ਨੇ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ, ਉਸ ਦੇ ਮਨ ਵਿਚ ਉਸ ਦੇ ਹਿਰਦੇ ਵਿਚ ਪ੍ਰਭੂ ਪਿਆਰਾ ਲੱਗਣ ਲੱਗ ਪਿਆ ।੧।

**ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥ ਤਿਨ੍ ਹਮ ਚਰਣ ਸਰੇਵਹ ਖਿਨੁ ਖਿਨੁ ਪਗ ਧੋਵਹ ਜਿਨ ਹਰਿ ਮੀਠ ਲਗਾਨ ਜੀਉ ॥ ਹਰਿ ਮੀਠਾ ਲਾਇਆ ਪਰਮ ਸੁਖ ਪਾਇਆ ਮੁਖਿ ਭਾਗਾ ਰਤੀ ਚਾਰੇ ॥ ਗੁਰਮਤਿ ਹਰਿ ਗਾਇਆ ਹਰਿ ਹਾਰੁ ਉਰਿ ਪਾਇਆ ਹਰਿਨਾਮਾ ਕੰਠਿ ਧਾਰੇ ॥ ਸਭ ਏਕ ਦ੍ਰਿਸਟਿ ਸਮਤੁ ਕਰਿ ਦੇਖੈ ਸਭੁ ਆਤਮ ਰਾਮੁ ਪਛਾਨ ਜੀਉ ॥ ਹਰਿ ਹਰਿ ਜਸੁ ਗਾਇਆ ਪਰਮਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥੨॥ {ਪੰਨਾ ੪੪੬}**

**ਪਦ ਅਰਥ** :— ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਪਰਮ ਪਦੁ—ਉੱਚਾ ਆਤਮਕ ਦਰਜਾ । ਤੇ ਜਨ—ਉਹ ਬੰਦੇ । ਪਰਧਾਨ—ਮੰਨੇ-ਪ੍ਰਮੰਨੇ । ਸਰੇਵਹ—ਅਸੀ ਸੇਵਾ ਕਰਦੇ ਹਾਂ । ਧੋਵਹ—ਅਸੀਂ ਧੋਂਦੇ ਹਾਂ । ਪਗ—ਪੈਰ । ਮੁਖਿ—ਮੂੰਹ ਉਤੇ । ਰਤੀ—ਰਤਨ, ਮਣੀ । ਚਾਰੇ—ਚਾਰ, ਸੁੰਦਰ । ਉਰਿ—ਹਿਰਦੇ ਵਿਚ । ਕੰਠਿ—ਗਲ ਵਿਚ । ਸਭ—ਸਾਰੀ ਲੁਕਾਈ । ਸਮਤੁ—ਬਰਾਬਰ, ਇਕੋ ਜਿਹਾ । ਕਰਿ—ਕਰ ਕੇ, ਸਮਝ ਕੇ । ਸਭੁ—ਹਰ ਥਾਂ । ਆਤਮ ਰਾਮੁ—ਸਰਬ-ਵਿਆਪਕ ਪ੍ਰਭੂ ।੨।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਹਨ, ਉਹ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦੇ ਹਨ, ਉਹ ਮਨੁੱਖ ਜਗਤ ਵਿਚ ਸ੍ਰੇਸ਼ਟ ਗਿਣੇ ਜਾਂਦੇ ਹਨ ਇੱਜ਼ਤ ਵਾਲੇ ਸਮਝੇ ਜਾਂਦੇ ਹਨ । (ਹੇ ਭਾਈ !) ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਪਿਆਰਾ ਲੱਗਦਾ ਹੈ, ਅਸੀ ਉਹਨਾਂ ਦੇ ਚਰਨਾਂ ਦੀ ਸੇਵਾ ਕਰਦੇ ਹਾਂ ਅਸੀ ਉਹਨਾਂ ਦੇ ਹਰ ਵੇਲੇ ਪੈਰ ਧੋਂਦੇ ਹਾਂ ।

(ਹੇ ਭਾਈ !) ਜਿਨ੍ਹਾਂ ਨੂੰ ਪਰਮਾਤਮਾ ਪਿਆਰਾ ਲੱਗਾ, ਉਹਨਾਂ ਸਭ ਤੋਂ ਉੱਚਾ ਆਤਮਕ ਆਨੰਦ ਮਾਣਿਆ, ਉਹਨਾਂ ਦੇ ਮੂੰਹ ਉਤੇ ਚੰਗੇ ਭਾਗਾਂ ਦੀ ਸੁੰਦਰ ਮਣੀ ਚਮਕ ਪਈ ।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਪਰਮਾਤਮਾ ਦੇ ਗੁਣਾਂ ਦਾ ਪਰਮਾਤਮਾ ਦੇ ਨਾਮ ਦਾ ਹਾਰ ਆਪਣੇ ਹਿਰਦੇ ਵਿਚ ਸਾਂਭਦਾ ਹੈ ਆਪਣੇ ਗਲ ਵਿਚ ਪਾਂਦਾ ਹੈ ਉਹ ਸਾਰੀ ਲੁਕਾਈ ਨੂੰ ਇਕ (ਪਿਆਰ-) ਨਿਗਾਹ ਨਾਲ ਇਕੋ ਜਿਹਾ ਸਮਝ ਕੇ ਵੇਖਦਾ ਹੈ, ਉਹ ਹਰ ਥਾਂ ਸਰਬ-ਵਿਆਪਕ ਪਰਮਾਤਮਾ ਨੂੰ ਵੱਸਦਾ ਪਛਾਣਦਾ ਹੈ । (ਹੇ ਭਾਈ !) ਜੇਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਹਨ ਉਹ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦੇ ਹਨ, ਉਹ ਮਨੁੱਖ ਜਗਤ ਵਿਚ ਸ੍ਰੇਸ਼ਟ ਗਿਣੇ ਜਾਂਦੇ ਹਨ ਇੱਜ਼ਤ ਵਾਲੇ ਸਮਝੇ ਜਾਂਦੇ ਹਨ ।੨।

**ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥ ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ ਬੀਜਾ ਅਵਰੁ ਨ ਕੋਇ ਜੀਉ ॥ ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ ਜਿਨਿ ਪੀਆ ਸੋ ਬਿਧਿ ਜਾਣੈ ॥ ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ ਲਗਿ ਸੰਗਤਿ ਨਾਮੁ ਪਛਾਣੈ ॥ ਨਾਮੋ ਸੇਵਿ ਨਾਮੋ ਆਰਾਧੈ**

**ਬਿਨੁ ਨਾਮੈ ਅਵਰੁ ਨ ਕੋਇ ਜੀਉ ॥ ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥੩॥ {ਪੰਨਾ ੪੪੬}**

**ਪਦ ਅਰਥ** :—ਮਨਿ—ਮਨ ਵਿਚ । ਭਾਈ—ਪਿਆਰੀ ਲੱਗੀ । ਹਰਿ ਰਸਨ ਰਸਾਈ—ਹਰਿ-ਨਾਮ ਦੇ ਰਸ ਨਾਲ ਰਸੀ (ਭਿੱਜੀ) ਹੋਈ । ਹਰਿ ਰਸੁ—ਹਰਿ-ਨਾਮ ਦਾ ਸੁਆਦ । ਗੁਰ ਸਬਦਿ—ਗੁਰੂ ਦੇ ਸਬਦ ਦੀ ਰਾਹੀਂ । ਵਿਗਾਸਿਆ—ਖਿੜ ਪੈਂਦਾ ਹੈ । ਬੀਜਾ—ਦੂਜਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਜਿਨਿ—ਜਿਸ ਨੇ । ਬਿਧਿ—ਦਸ਼ਾ । ਲਗਿ—(ਚਰਨੀਂ) ਲੱਗ ਕੇ । ਪਛਾਣੈ—ਸਾਂਝ ਪਾਂਦਾ ਹੈ । ਸੇਵਿ—ਸੇਵ ਕੇ, ਸਿਮਰ ਕੇ ।੩।

**ਅਰਥ** :—(ਹੇ ਭਾਈ !) ਹਰਿ-ਨਾਮ ਦੇ ਰਸ ਨਾਲ ਰਸੀ ਹੋਈ ਸਾਧ ਸੰਗਤਿ ਜਿਸ ਮਨੁੱਖ ਨੂੰ ਆਪਣੇ ਮਨ ਵਿਚ ਪਿਆਰੀ ਲੱਗਦੀ ਹੈ ਉਸ ਨੂੰ ਸੰਗਤਿ ਵਿਚ ਹਰਿ-ਨਾਮ ਦਾ ਸੁਆਦ ਪ੍ਰਾਪਤ ਹੁੰਦਾ ਹੈ । ਉਹ ਮਨੁੱਖ ਜਿਉਂ ਜਿਉਂ ਪਰਮਾਤਮਾ ਦਾ ਨਾਮ ਆਰਾਧਦਾ ਹੈ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਉਸ ਦਾ ਹਿਰਦਾ) ਖਿੜ ਆਉਂਦਾ ਹੈ ਉਸ ਨੂੰ ਕਿਤੇ ਭੀ ਪਰਮਾਤਮਾ ਤੋਂ ਬਿਨਾ ਕੋਈ ਹੋਰ ਨਹੀਂ ਦਿੱਸਦਾ । ਉਸ ਨੂੰ ਕਿਤੇ ਭੀ ਪ੍ਰਭੂ ਤੋਂ ਬਿਨਾ ਕੋਈ ਹੋਰ ਨਹੀਂ ਦਿੱਸਦਾ, ਉਹ ਸਦਾ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਲ ਪੀਂਦਾ ਰਹਿੰਦਾ ਹੈ । ਜੇਹੜਾ ਮਨੁੱਖ ਇਹ ਨਾਮ-ਅੰਮ੍ਰਿਤ ਪੀਂਦਾ ਹੈ ਉਹੀ ਆਪਣੀ ਆਤਮਕ ਦਸ਼ਾ ਨੂੰ ਜਾਣਦਾ ਹੈ (ਬਿਆਨ ਨਹੀਂ ਕੀਤੀ ਜਾ ਸਕਦੀ) । ਉਹ ਮਨੁੱਖ ਹਰ ਵੇਲੇ ਪੂਰੇ ਗੁਰੂ ਦਾ ਧੰਨਵਾਦ ਕਰਦਾ ਹੈ ਕਿਉਂਕਿ ਗੁਰੂ ਦੀ ਰਾਹੀਂ ਉਹ ਪਰਮਾਤਮਾ ਨੂੰ ਮਿਲ ਪੈਂਦਾ ਹੈ ਗੁਰੂ ਦੀ ਸੰਗਤਿ ਦੀ ਸਰਨ ਪੈ ਕੇ ਉਹ ਪਰਮਾਤਮਾ ਦੇ ਨਾਲ ਡੂੰਘੀ ਸਾਂਝ ਪਾਂਦਾ ਹੈ । ਉਹ ਮਨੁੱਖ ਸਦਾ ਹਰਿ-ਨਾਮ ਹੀ ਸਿਮਰਦਾ ਹੈ ਹਰਿ-ਨਾਮ ਹੀ ਆਰਾਧਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਉਸ ਨੂੰ ਕੋਈ ਹੋਰ ਚੀਜ਼ ਪਿਆਰੀ ਨਹੀਂ ਲੱਗਦੀ ।

(ਹੇ ਭਾਈ !) ਹਰਿ-ਨਾਮ ਦੇ ਰਸ ਨਾਲ ਰਸੀ ਹੋਈ ਸਾਧ-ਸੰਗਤਿ ਜਿਸ ਮਨੁੱਖ ਨੂੰ ਆਪਣੇ ਮਨ ਵਿਚ ਪਿਆਰੀ ਲੱਗਦੀ ਹੈ ਉਸ ਨੂੰ ਸੰਗਤਿ ਵਿਚ ਹਰਿ-ਨਾਮ ਦਾ ਸੁਆਦ ਪ੍ਰਾਪਤ ਹੁੰਦਾ ਹੈ ।੩।

**ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ ॥ ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ ॥ ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ ॥ ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ ॥ ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ ॥੪॥੫॥੧੨॥ {ਪੰਨਾ ੪੪੬-੪੪੭}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਪਾਖਣ—ਪੱਥਰ, ਕਠੋਰ-ਦਿਲ । ਸਬਦਿ—(ਗੁਰੂ ਦੇ) ਸ਼ਬਦ ਵਿਚ (ਜੋੜ ਕੇ) । ਸੁਭਾਇ—(ਆਪਣੇ) ਪ੍ਰੇਮ ਵਿਚ (ਜੋੜ ਕੇ) । ਚੀਕੜਿ—ਚਿੱਕੜ ਵਿਚ । ਨਿਘਰਤ ਜਾਤੇ—ਆਤਮਕ ਜੀਵਨ ਵਲੋਂ ਡਿੱਗਦੇ ਜਾ ਰਹੇ ਹਾਂ । ਹਰਿ—ਹੇ ਹਰੀ ! ਪ੍ਰਭਿ—ਪ੍ਰਭੂ ਨੇ । ਪਕਰਾਈ—ਫੜਾਈ । ਜਨੁ—(ਉਹ) ਮਨੁੱਖ । ਮੁਖਿ—ਮੂੰਹ ਉਤੇ । ਮਸਤਕਿ—ਮੱਥੇ ਉਤੇ । ਸਭਾਗਾ ਭਾਗੁ—ਚੰਗਾ ਭਾਗ । ਮਨਿ—ਮਨ ਵਿਚ ।੪।

**ਅਰਥ** :—ਹੇ ਹਰੀ ! ਹੇ ਪ੍ਰਭੂ ! ਮੇਹਰ ਕਰ, ਸਾਨੂੰ ਕਠੋਰ-ਦਿਲਾਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ, ਗੁਰੂ ਦੇ ਸ਼ਬਦ ਵਿਚ ਜੋੜ ਕੇ ਆਪਣੇ ਪ੍ਰੇਮ ਵਿਚ ਜੋੜ ਕੇ ਸਾਨੂੰ (ਮੋਹ ਦੇ ਚਿੱਕੜ ਵਿਚੋਂ) ਕੱਢ ਲੈ । ਹੇ ਹਰੀ !

ਅਸੀ (ਮਾਇਆ ਦੇ) ਮੋਹ ਦੇ ਚਿੱਕੜ ਵਿਚ ਫਸੇ ਹੋਏ ਹਾਂ, ਆਤਮਕ ਜੀਵਨ ਵਲੋਂ ਅਸੀ ਡਿੱਗਦੇ ਜਾ ਰਹੇ ਹਾਂ, ਹੇ ਪ੍ਰਭੂ ! ਸਾਨੂੰ ਆਪਣੀ ਬਾਂਹ ਫੜਾ ।

(ਹੇ ਭਾਈ ! ਜਿਸ ਮਨੁੱਖ ਨੂੰ) ਪ੍ਰਭੂ ਨੇ ਆਪਣੀ ਬਾਂਹ ਫੜਾ ਦਿੱਤੀ ਉਸ ਨੇ ਸ੍ਰੇਸ਼ਟ ਮਤਿ ਪ੍ਰਾਪਤ ਕਰ ਲਈ, ਉਹ ਮਨੁੱਖ ਗੁਰੂ ਦੀ ਸਰਨ ਜਾ ਪਿਆ, ਉਹ ਮਨੁੱਖ ਹਰ ਵੇਲੇ ਪਰਮਾਤਮਾ ਦਾ ਨਾਮ ਜਪਣ ਲੱਗ ਪਿਆ ਹਰਿ-ਨਾਮ ਸਿਮਰਨ ਲੱਗ ਪਿਆ, ਉਸ ਦੇ ਮੂੰਹ ਉਤੇ ਉਸ ਦੇ ਮੱਥੇ ਉੱਤੇ ਚੰਗਾ ਭਾਗ ਜਾਗ ਪਿਆ । ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਉਤੇ ਪ੍ਰਭੂ ਨੇ ਮੇਹਰ ਕੀਤੀ ਉਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ ।

ਹੇ ਹਰੀ ! ਹੇ ਪ੍ਰਭੂ ! ਮੇਹਰ ਕਰ, ਸਾਨੂੰ ਕਠੋਰ-ਦਿਲਾਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ, ਗੁਰੂ ਦੇ ਸ਼ਬਦ ਵਿਚ ਜੋੜ ਕੇ, ਆਪਣੇ ਪ੍ਰੇਮ ਵਿਚ ਜੋੜ ਕੇ ਸਾਨੂੰ (ਮੋਹ ਦੇ ਚਿੱਕੜ ਵਿਚੋਂ) ਕੱਢ ਲੈ ।੪।੫।੧੨।

**ਆਸਾ ਮਹਲਾ ੪ ॥ ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ ॥ ਜੋ ਜਨ ਮਰਿ ਜੀਵੇ ਤਿਨ੍ਹ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ ॥ ਮਨਿ ਹਰਿ ਹਰਿ ਭਾਉ ਗੁਰੁ ਕਰੇ ਪਸਾਉ ਜੀਵਨ ਮੁਕਤੁ ਸੁਖੁ ਹੋਈ ॥ ਜੀਵਣਿ ਮਰਣਿ ਹਰਿਨਾਮਿ ਸੁਹੇਲੇ ਮਨਿ ਹਰਿ ਹਰਿ ਹਿਰਦੈ ਸੋਈ ॥ ਮਨਿ ਹਰਿ ਹਰਿ ਵਸਿਆ ਗੁਰਮਤਿ ਹਰਿ ਰਸਿਆ ਹਰਿ ਹਰਿ ਰਸ ਗਟਾਕ ਪੀਆਉ ਜੀਉ ॥ ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ ॥੧॥ {ਪੰਨਾ ੪੪੭}**

**ਪਦ ਅਰਥ** :—ਮਨਿ—ਮਨ ਵਿਚ । ਭਾਨਾ—ਪਿਆਰਾ ਲੱਗਦਾ ਹੈ । ਚਾਉ—ਉਤਸ਼ਾਹ । ਮਰਿ—ਮਰ ਕੇ, ਆਪਾ-ਭਾਵ ਵਲੋਂ ਮਰ ਕੇ, ਆਪਾ-ਭਾਵ ਮਿਟਾ ਕੇ । ਜੀਵੇ—ਆਤਮਕ ਜੀਵਨ ਜੀਊਂਦੇ ਹਨ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਭਾਉ—ਪ੍ਰੇਮ । ਪਸਾਉ—ਪ੍ਰਸਾਦੁ, ਕਿਰਪਾ । ਮੁਕਤੁ—ਮਾਇਆ ਦੇ ਬੰਧਨਾਂ ਵਲੋਂ ਆਜ਼ਾਦ । ਜੀਵਣਿ—ਆਤਮਕ ਜੀਵਨ ਜੀਊਣ ਦੇ ਕਾਰਨ । ਮਰਣਿ—ਆਪਾ-ਭਾਵ ਵਲੋਂ ਮਰਨ ਦੇ ਕਾਰਨ । ਨਾਮਿ—ਨਾਮ ਵਿਚ । ਸੁਹੇਲੇ—ਸੌਖੇ । ਰਸਿਆ—ਰਚ ਜਾਂਦਾ ਹੈ । ਗਟਾਕ—ਗਟ ਗਟ ਕੇ, ਵੱਡੇ ਵੱਡੇ ਘੁੱਟ ਭਰ ਕੇ ।੧।

**ਅਰਥ** :—ਹੇ ਭਾਈ ! ਭਗਤ ਜਨ ਆਪਣੇ ਮਨ ਵਿਚ ਸਦਾ ਹਰਿ-ਨਾਮਿ ਜਪਦੇ ਹਨ, ਹਰਿ-ਨਾਮ ਉਹਨਾਂ ਨੂੰ ਮਨ ਵਿਚ ਪਿਆਰਾ ਲੱਗਦਾ ਹੈ, ਨਾਮ ਜਪਣ ਦਾ ਉਹਨਾਂ ਦੇ ਮਨ ਵਿਚ ਚਾਉ ਬਣਿਆ ਰਹਿੰਦਾ ਹੈ । ਜੇਹੜੇ ਮਨੁੱਖ ਆਪਾ-ਭਾਵ ਮਿਟਾ ਕੇ ਆਤਮਕ ਜੀਵਨ ਜੀਊਂਦੇ ਹਨ ਉਹ ਸਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦੇ ਰਹਿੰਦੇ ਹਨ, ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਉਹਨਾਂ ਦੇ ਮਨ ਵਿਚ ਪ੍ਰਭੂ ਵਾਸਤੇ ਪਿਆਰ ਬਣਿਆ ਰਹਿੰਦਾ ਹੈ ।

ਹੇ ਭਾਈ ! ਜਿਸ ਮਨੁੱਖ ਉਤੇ ਗੁਰੂ ਕਿਰਪਾ ਕਰਦਾ ਹੈ ਉਸ ਦੇ ਮਨ ਵਿਚ ਪ੍ਰਭੂ-ਚਰਨਾਂ ਲਈ ਪਿਆਰ ਪੈਦਾ ਹੋ ਜਾਂਦਾ ਹੈ ਉਹ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਬੰਧਨਾਂ ਤੋਂ ਛੁਟ ਜਾਂਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ ।

ਹੇ ਭਾਈ ! ਆਤਮਕ ਜੀਵਨ ਜੀਊਣ ਦੇ ਕਾਰਨ ਤੇ ਆਪਾ-ਭਾਵ ਵਲੋਂ ਮਰਨ ਦੇ ਕਾਰਨ ਪਰਮਾਤਮਾ ਦੇ ਨਾਮ ਵਿਚ ਜੁੜੇ ਰਹਿਣ ਵਾਲੇ ਮਨੁੱਖ ਸਦਾ ਸੌਖੇ ਰਹਿੰਦੇ ਹਨ, ਉਹਨਾਂ ਦੇ ਮਨ ਵਿਚ ਉਹਨਾਂ ਦੇ ਹਿਰਦੇ ਵਿਚ ਸਦਾ ਉਹ ਪਰਮਾਤਮਾ ਹੀ ਵੱਸਿਆ ਰਹਿੰਦਾ ਹੈ । ਗੁਰੂ ਦੀ ਮਤਿ ਦਾ ਸਦਕਾ ਉਹਨਾਂ ਦੇ ਮਨ ਵਿਚ ਸਦਾ ਪਰਮਾਤਮਾ

ਦਾ ਨਾਮ ਵੱਸਿਆ ਰਹਿੰਦਾ ਹੈ, ਹਰਿ-ਨਾਮ ਉਹਨਾਂ ਦੇ ਅੰਦਰ ਰਚ ਜਾਂਦਾ ਹੈ, ਉਹ ਹਰਿ-ਨਾਮ-ਜਲ, ਮਾਨੋ, ਗਟ ਗਟ ਗਟ ਕਰ ਕੇ ਪੀਂਦੇ ਰਹਿੰਦੇ ਹਨ ।

ਹੇ ਭਾਈ ! ਭਗਤ ਜਨ ਆਪਣੇ ਮਨ ਵਿਚ ਸਦਾ ਹਰਿ-ਨਾਮ ਜਪਦੇ ਹਨ, ਹਰਿ-ਨਾਮ ਉਹਨਾਂ ਨੂੰ ਮਨ ਵਿਚ ਪਿਆਰਾ ਲੱਗਦਾ ਹੈ, ਨਾਮ ਜਪਣ ਦਾ ਉਹਨਾਂ ਦੇ ਮਨ ਵਿਚ ਚਾਉ ਬਣਿਆ ਰਹਿੰਦਾ ਹੈ ।੧।

**ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ ॥ ਹਰਿ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਇਹੁ ਜੀਅੜਾ ਰਖਿਆ ਨ ਜਾਇ ਜੀਉ ॥ ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥ ਮਨਮੁਖ ਕਰਣ ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ ॥ ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ ॥ ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ ॥੨॥ {ਪੰਨਾ ੪੪੭}**

**ਪਦ ਅਰਥ** :—ਜਗਿ—ਜਗਤ ਵਿਚ । ਮਰਣੁ—ਮੌਤ । ਭਾਇਆ—ਪਸੰਦ ਆਇਆ । ਆਪੁ—ਆਪਣੇ ਆਪ ਨੂੰ, ਜਿੰਦ ਨੂੰ । ਮਤ ਲੈ ਜਾਇ—ਕਿਤੇ ਲੈ ਨ ਜਾਏ । ਜੀਅੜਾ—ਜਿੰਦ । ਜੀਉ—ਜਿੰਦ । ਲੋੜੀਜੈ—ਲੱਭ ਲੈਂਦਾ ਹੈ । ਜਿਸ ਕੀ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਕਰਣ ਪਲਾਵ—{ਕ{ਣਾ ਪ੍ਰਲਾਪ} ਕੀਰਨੇ, ਤਰਲੇ, ਵਾ ਵੇਲਾ । ਉਬਰੇ—ਬਚ ਗਏ ।੨।

**ਅਰਥ** :—ਜਗਤ ਵਿਚ (ਕਿਸੇ ਨੂੰ ਭੀ) ਮੌਤ ਪਸੰਦ ਨਹੀਂ ਆਉਂਦੀ, (ਹਰ ਕੋਈ) ਸਦਾ ਆਪਣੀ ਜਿੰਦ ਨੂੰ ਲੁਕਾਂਦਾ ਹੈ ਕਿ ਕਿਤੇ ਜਮ ਇਸ ਨੂੰ ਫੜ ਕੇ ਲੈ ਨ ਜਾਏ । ਪਰ ਪਰਮਾਤਮਾ ਹਰੇਕ ਦੇ ਅੰਦਰ ਤੇ ਬਾਹਰ ਸਾਰੇ ਜਗਤ ਵਿੱਚ ਭੀ ਵੱਸਦਾ ਹੈ, ਉਸ ਪਾਸੋਂ ਲੁਕਾ ਕੇ ਇਹ ਜਿੰਦ (ਮੌਤ ਤੋਂ) ਬਚਾਈ ਨਹੀਂ ਜਾ ਸਕਦੀ । ਇਹ ਜਿੰਦ ਕਿਸੇ ਤਰ੍ਹਾਂ ਭੀ (ਮੌਤ ਤੋਂ) ਬਚਾ ਕੇ ਰੱਖੀ ਨਹੀਂ ਜਾ ਸਕਦੀ, ਹਰਿ-ਪ੍ਰਭੂ ਇਸ (ਜਿੰਦ-) ਵਸਤ ਨੂੰ ਲੱਭ ਹੀ ਲੈਂਦਾ ਹੈ । ਪਰਮਾਤਮਾ ਦੀ ਇਹ ਚੀਜ਼ ਹੈ ਉਹ ਇਸ ਨੂੰ ਲੈ ਹੀ ਜਾਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਤਰਲੇ ਕਰ ਕਰ ਕੇ ਹਰੇਕ ਕਿਸਮ ਦਾ ਦਵਾ-ਦਾਰੂ ਵਰਤ ਕੇ ਭਟਕਦੇ ਫਿਰਦੇ ਹਨ, ਪਰ ਜਿਸ ਪਰਮਾਤਮਾ ਦੀ ਦਿੱਤੀ ਹੋਈ ਇਹ ਚੀਜ਼ ਹੈ ਉਹ ਮਾਲਕ-ਪ੍ਰਭੂ ਇਸ ਨੂੰ ਲੈ ਹੀ ਲੈਂਦਾ ਹੈ । ਪਰਮਾਤਮਾ ਦੇ ਸੇਵਕ ਗੁਰੂ ਦਾ ਸ਼ਬਦ ਕਮਾ ਕੇ (ਸ਼ਬਦ ਅਨੁਸਾਰ ਆਪਣਾ ਆਤਮਕ ਜੀਵਨ ਬਣਾ ਕੇ, ਮੌਤ ਦੇ ਸਹਮ ਤੋਂ) ਬਚ ਜਾਂਦੇ ਹਨ । (ਹੇ ਭਾਈ !) ਜਗਤ ਵਿਚ (ਕਿਸੇ ਨੂੰ ਭੀ) ਮੌਤ ਚੰਗੀ ਨਹੀਂ ਲੱਗਦੀ (ਹਰੇਕ ਜੀਵ) ਸਦਾ ਆਪਣੀ ਜਿੰਦ ਨੂੰ ਲੁਕਾਂਦਾ ਹੈ ਕਿ ਕਿਤੇ ਜਮ ਇਸ ਨੂੰ ਫੜ ਕੇ ਲੈ ਨ ਜਾਏ ।੨।

**ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥ ਹਰਿ ਸੋਭਾ ਪਾਈ ਹਰਿਨਾਮਿ ਵਡਿਆਈ ਹਰਿ ਦਰਗਹ ਪੈਧੇ ਜਾਨਿ ਜੀਉ ॥ ਹਰਿ ਦਰਗਹ ਪੈਧੇ ਹਰਿਨਾਮੈ ਸੀਧੇ ਹਰਿਨਾਮੈ ਤੇ ਸੁਖੁ ਪਾਇਆ ॥ ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ ॥ ਹਰਿਜਨ ਪ੍ਰਭੁ ਰਲਿ ਏਕੋ ਹੋਏ ਹਰਿਜਨ ਪ੍ਰਭੁ ਏਕ ਸਮਾਨਿ ਜੀਉ ॥ ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥੩॥ {ਪੰਨਾ ੪੪੭}**

**ਪਦ ਅਰਥ** :—ਧੁਰਿ—ਧੁਰ ਦਰਗਾਹ ਤੋਂ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਸੋਹਾਇਆ—ਸੋਹਣਾ ਲੱਗਦਾ ਹੈ । ਜਨ—ਭਗਤ-ਜਨ । ਉਬਰੇ—ਮੌਤ ਦੇ ਸਹਮ ਤੋਂ ਬਚੇ ਰਹਿੰਦੇ ਹਨ । ਧਿਆਨਿ—ਧਿਆਨ ਵਿਚ (ਜੁੜ ਕੇ) । ਨਾਮਿ—ਨਾਮ ਦੀ ਰਾਹੀਂ । ਪੈਧੇ—ਸਰੋਪਾ ਲੈ ਕੇ, ਆਦਰ-ਮਾਣ ਪ੍ਰਾਪਤ ਕਰ ਕੇ । ਜਾਨਿ—ਜਾਂਦੇ ਹਨ । ਸੀਧੇ—ਕਾਮਯਾਬ ਹੁੰਦੇ ਹਨ । ਰਲਿ—ਰਲ ਕੇ । ਏਕ ਸਮਾਨਿ—ਇਕੋ ਜਿਹੇ ।੩।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪਏ ਰਹਿਣ ਵਾਲੇ ਮਨੁੱਖਾਂ ਨੂੰ ਇਹ ਧੁਰ ਦਰਗਾਹ ਤੋਂ ਲਿਖੀ ਹੋਈ ਮੌਤ ਭੀ ਸੋਹਣੀ ਲੱਗਦੀ ਹੈ, ਉਹ ਗੁਰਮੁਖਿ-ਜਨ ਪਰਮਾਤਮਾ ਦੇ ਚਰਨਾਂ ਦੇ ਧਿਆਨ ਵਿਚ ਜੁੜ ਕੇ (ਮੌਤ ਦੇ ਸਹਮ ਵਲੋਂ) ਬਚੇ ਰਹਿੰਦੇ ਹਨ । ਪਰਮਾਤਮਾ ਦੇ ਨਾਮ ਵਿਚ ਜੁੜ ਕੇ ਉਹ ਗੁਰਮੁਖਿ (ਲੋਕ ਪਰਲੋਕ ਵਿਚ) ਸੋਭਾ ਤੇ ਵਡਿਆਈ ਖੱਟਦੇ ਹਨ, ਜਗਤ ਤੋਂ ਇੱਜ਼ਤ-ਵਡਿਆਈ ਲੈ ਕੇ ਉਹ ਪਰਮਾਤਮਾ ਦੀ ਦਰਗਾਹ ਵਿਚ ਜਾਂਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਇੱਜ਼ਤ ਹਾਸਲ ਕਰਦੇ ਹਨ, ਹਰਿ-ਨਾਮ ਦੀ ਬਰਕਤਿ ਨਾਲ ਉਹ ਆਪਣਾ ਜੀਵਨ ਕਾਮਯਾਬ ਬਣਾ ਲੈਂਦੇ ਹਨ, ਪਰਮਾਤਮਾ ਦੇ ਨਾਮ ਤੋਂ ਉਹ ਆਤਮਕ ਆਨੰਦ ਪ੍ਰਾਪਤ ਕਰਦੇ ਹਨ । ਗੁਰੂ ਦੇ ਦਰ ਤੇ ਟਿਕੇ ਰਹਿਣ ਵਾਲੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ, ਤੇ ਇਸ ਤਰ੍ਹਾਂ ਉਹ ਜੂਨਾਂ ਦਾ ਗੇੜ ਅਤੇ ਮੌਤ—ਇਹਨਾਂ ਦੋਹਾਂ ਦੁੱਖਾਂ ਨੂੰ ਮਿਟਾ ਲੈਂਦੇ ਹਨ ।

(ਹੇ ਭਾਈ !) ਪਰਮਾਤਮਾ ਦੇ ਭਗਤ ਅਤੇ ਪਰਮਾਤਮਾ ਮਿਲ ਕੇ ਇੱਕ-ਰੂਪ ਹੋ ਜਾਂਦੇ ਹਨ, ਪਰਮਾਤਮਾ ਦੇ ਭਗਤ ਅਤੇ ਪਰਮਾਤਮਾ ਇਕੋ ਜਿਹੇ ਹੋ ਜਾਂਦੇ ਹਨ । (ਹੇ ਭਾਈ !) ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਨੂੰ ਇਹ ਧੁਰ ਦਰਗਾਹ ਤੋਂ ਲਿਖੀ ਹੋਈ ਮੌਤ ਭੀ ਸੋਹਣੀ ਲੱਗਦੀ ਹੈ, ਉਹ ਗੁਰਮੁਖਿ ਬੰਦੇ ਪਰਮਾਤਮਾ ਦੇ ਧਿਆਨ ਵਿਚ ਲੀਨ ਹੋ ਕੇ (ਮੌਤ ਦੇ ਸਹਮ ਵਲੋਂ) ਬਚੇ ਰਹਿੰਦੇ ਹਨ ।੩।

**ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥ ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥ ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ ਫਿਰਿ ਬਾਹੁੜਿ ਮਰਣੁ ਨ ਹੋਈ ॥ ਹਰਿ ਹਰਿ ਨਾਮੁ ਅਮਰ ਪਦੁ ਪਾਇਆ ਹਰਿਨਾਮਿ ਸਮਾਵੈ ਸੋਈ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥ ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥੪॥੬॥੧੩॥ {ਪੰਨਾ ੪੪੭}**

**ਪਦ ਅਰਥ** :—ਉਪਜੈ—ਜੰਮਦਾ ਹੈ । ਬਿਨਸੈ—ਮਰਦਾ ਹੈ । ਬਿਨਸਿ ਬਿਨਾਸੈ—ਆਤਮਕ ਮੌਤ ਸਹੇੜਦਾ ਰਹਿੰਦਾ ਹੈ । ਲਗਿ—ਲੱਗ ਕੇ । ਗੁਰਮੁਖਿ—ਗੁਰੂ ਦੀ ਰਾਹੀਂ । ਅਸਥਿਰੁ—ਅਡੋਲ-ਚਿੱਤ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ । ਰਸਕਿ—ਸੁਆਦ ਨਾਲ । ਮੁਖਿ—ਮੂੰਹ ਵਿਚ । ਚੋਇ—ਚੋਂਦਾ ਹੈ । ਮੁਆ—ਆਤਮਕ ਮੌਤੇ ਮਰਿਆ ਹੋਇਆ । ਬਾਹੁੜਿ—ਮੁੜ । ਅਮਰ ਪਦੁ—ਉਹ ਆਤਮਕ ਅਵਸਥਾ ਜਿੱਥੇ ਆਤਮਕ ਮੌਤ ਪੋਹ ਨਹੀਂ ਸਕਦੀ । ਨਾਮਿ—ਨਾਮ ਵਿਚ । ਅਧਾਰੁ—ਆਸਰਾ । ਟੇਕ—ਸਹਾਰਾ ।੪।

**ਅਰਥ** :—(ਹੇ ਭਾਈ ! ਮਾਇਆ-ਗ੍ਰਸਿਆ) ਜਗਤ (ਮੁੜ ਮੁੜ) ਜੰਮਦਾ ਹੈ ਮਰਦਾ ਹੈ ਆਤਮਕ ਮੌਤੇ ਮਰਦਾ ਰਹਿੰਦਾ ਹੈ, ਗੁਰੂ ਦੀ ਰਾਹੀਂ (ਪ੍ਰਭੂ-ਚਰਨਾਂ ਵਿਚ) ਲੱਗ ਕੇ (ਮਾਇਆ ਦੇ ਮੋਹ ਵਲੋਂ) ਅਡੋਲ-ਚਿੱਤ ਹੋ ਜਾਂਦਾ ਹੈ । ਗੁਰੂ ਜਿਸ ਮਨੁੱਖ ਦੇ ਹਿਰਦੇ ਵਿਚ ਨਾਮ-ਮੰਤਰ ਪੱਕਾ ਕਰਦਾ ਹੈ ਜਿਸ ਮਨੁੱਖ ਦੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਚੋਂਦਾ ਹੈ ਉਹ ਮਨੁੱਖ ਹਰਿ-ਨਾਮ-ਰਸ ਨੂੰ ਸੁਆਦ ਨਾਲ (ਆਪਣੇ ਅੰਦਰ) ਰਚਾਂਦਾ ਹੈ । ਜਦੋਂ ਉਹ ਮਨੁੱਖ ਗੁਰੂ ਪਾਸੋਂ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਹਾਸਲ ਕਰਦਾ ਹੈ (ਪਹਿਲਾਂ ਆਤਮਕ ਮੌਤੇ) ਮੋਇਆ ਹੋਇਆ ਉਹ ਮਨੁੱਖ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ, ਮੁੜ ਉਸ ਨੂੰ ਇਹ ਮੌਤ ਨਹੀਂ ਵਿਆਪਦੀ । ਜੇਹੜਾ ਮਨੁੱਖ ਗੁਰੂ ਪਾਸੋਂ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ ਉਹ ਮਨੁੱਖ ਉਹ ਦਰਜਾ ਹਾਸਲ ਕਰ ਲੈਂਦਾ ਹੈ ਜਿਥੇ ਆਤਮਕ ਮੌਤ ਪੋਹ ਨਹੀਂ ਸਕਦੀ, ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ । ਹੇ ਦਾਸ ਨਾਨਕ ! ਪਰਮਾਤਮਾ ਦਾ ਨਾਮ (ਉਸ ਮਨੁੱਖ ਦੀ ਜ਼ਿੰਦਗੀ ਦਾ) ਆਸਰਾ ਸਹਾਰਾ ਬਣ ਜਾਂਦਾ ਹੈ, ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਹੋਰ ਪਦਾਰਥ ਉਸ ਦੇ ਆਤਮਕ ਜੀਵਨ ਦਾ ਸਹਾਰਾ ਨਹੀਂ ਬਣ ਸਕਦਾ ।

(ਹੇ ਭਾਈ ! ਮਾਇਆ-ਗ੍ਰਸਿਆ) ਜਗਤ (ਮੁੜ ਮੁੜ) ਜੰਮਦਾ ਹੈ ਮਰਦਾ ਹੈ ਆਤਮਕ ਮੌਤੇ ਮਰਦਾ ਰਹਿੰਦਾ ਹੈ, ਗੁਰੂ ਦੀ ਰਾਹੀਂ (ਪ੍ਰਭੂ-ਚਰਨਾਂ ਵਿਚ) ਲੱਗ ਕੇ (ਮਾਇਆ ਦੇ ਮੋਹ ਵਲੋਂ) ਅਡੋਲ-ਚਿੱਤ ਹੋ ਜਾਂਦਾ ਹੈ ।੪।੬।੧੩।

**ਆਸਾ ਮਹਲਾ ੪ ਛੰਤ ॥ ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥ ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥ ਗੋਵਿੰਦੁ ਅਲਖ ਅਪਾਰੁ ਅਪਰੰਪਰੁ ਆਪੁ ਆਪਣਾ ਜਾਣੈ ॥ ਕਿਆ ਇਹ ਜੰਤ ਵਿਚਾਰੇ ਕਹੀਅਹਿ ਜੋ ਤੁਧੁ ਆਖਿ ਵਖਾਣੈ ॥ ਜਿਸ ਨੋ ਨਦਰਿ ਕਰਹਿ ਤੂੰ ਅਪਣੀ ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥ ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥ {ਪੰਨਾ ੪੪੮}**

**ਪਦ ਅਰਥ** :—ਅਗਮ—ਅਪਹੁੰਚ । ਅਗੋਚਰੁ—{ਗੋ—ਗਿਆਨ-ਇੰਦ੍ਰੇ} ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਆਦਿ—ਸਭ ਦੇ ਮੁੱਢ । ਨਿਰੰਜਨੁ—{ਨਿਰ-ਅੰਜਨੁ} ਜਿਸ ਨੂੰ ਮਾਇਆ ਦੀ ਕਾਲਖ ਨਹੀਂ ਲੱਗ ਸਕਦੀ । ਨਿਰੰਕਾਰੁ—{ਨਿਰੁ-ਆਕਾਰ} ਜਿਸ ਦਾ ਕੋਈ ਖ਼ਾਸ ਸਰੂਪ ਦੱਸਿਆ ਨਹੀਂ ਜਾ ਸਕਦਾ । ਗਤਿ—ਹਾਲਤ । ਅਮਿਤਿ—ਅਮਿਣਵੀ । ਅਲਖ—ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਪਰੰਪਰੁ—ਪਰੇ ਤੋਂ ਪਰੇ ਬੇਅੰਤ । ਕਹੀਅਹਿ—ਕਹੇ ਜਾਣ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} ।੧।

**ਅਰਥ** :—(ਹੇ ਭਾਈ !) ਮੇਰਾ ਗੋਵਿੰਦ (ਸਭ ਤੋਂ) ਵੱਡਾ ਹੈ (ਕਿਸੇ ਸਿਆਣਪ ਨਾਲ ਉਸ ਤਕ ਮਨੁੱਖ ਦੀ) ਪਹੁੰਚ ਨਹੀਂ ਹੋ ਸਕਦੀ, ਉਹ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਸਾਰੇ ਜਗਤ ਦਾ) ਮੂਲ ਹੈ, ਉਸ ਨੂੰ ਮਾਇਆ ਦੀ ਕਾਲਖ ਨਹੀਂ ਲੱਗ ਸਕਦੀ, ਉਸ ਦੀ ਕੋਈ ਖ਼ਾਸ ਸ਼ਕਲ ਨਹੀਂ ਦੱਸੀ ਜਾ ਸਕਦੀ । (ਹੇ ਭਾਈ !) ਇਹ ਨਹੀਂ ਦੱਸਿਆ ਜਾ ਸਕਦਾ ਕਿ ਪਰਮਾਤਮਾ ਕਿਹੋ ਜਿਹਾ ਹੈ, ਉਸ ਦਾ ਵਡੱਪਣ ਭੀ ਮਿਣਿਆ ਨਹੀਂ ਜਾ ਸਕਦਾ (ਹੇ ਭਾਈ !) ਮੇਰਾ ਉਹ ਗੋਵਿੰਦ ਬਿਆਨ ਤੋਂ ਬਾਹਰ ਹੈ ਬੇਅੰਤ ਹੈ । ਪਰੇ ਤੋਂ ਪਰੇ ਹੈ, ਆਪਣੇ ਆਪ ਨੂੰ ਉਹ ਹੀ ਜਾਣਦਾ ਹੈ । ਇਹਨਾਂ ਜੀਵਾਂ ਵਿਚਾਰਿਆਂ ਦੀ ਕੀਹ ਪਾਂਇਆਂ ਹੈ (ਕਿ ਉਸ ਦਾ ਸਰੂਪ ਦੱਸ ਸੱਕਣ) ?

(ਹੇ ਪ੍ਰਭੂ ! ਕੋਈ ਭੀ ਐਸਾ ਜੀਵ ਨਹੀਂ ਹੈ) ਜੋ ਤੇਰੀ ਹਸਤੀ ਨੂੰ ਬਿਆਨ ਕਰ ਕੇ ਸਮਝਾ ਸਕੇ । ਹੇ ਪ੍ਰਭੂ ! ਜਿਸ ਮਨੁੱਖ ਉਤੇ ਤੂੰ ਆਪਣੀ ਮੇਹਰ ਦੀ ਨਿਗਾਹ ਕਰਦਾ ਹੈਂ, ਉਹ ਗੁਰੂ ਦੀ ਸਰਨ ਪੈ ਕੇ (ਤੇਰੇ ਗੁਣਾਂ ਦੀ) ਵਿਚਾਰ ਕਰਦਾ ਹੈ ।

(ਹੇ ਭਾਈ !) ਮੇਰਾ ਗੋਵਿੰਦ (ਸਭ ਤੋਂ) ਵੱਡਾ ਹੈ, (ਕਿਸੇ ਸਿਆਣਪ ਨਾਲ ਉਸ ਤਕ ਮਨੁੱਖ ਦੀ) ਪਹੁੰਚ ਨਹੀਂ ਹੋ ਸਕਦੀ, ਉਹ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਸਾਰੇ ਜਗਤ ਦਾ) ਮੂਲ ਹੈ ਉਸ ਨੂੰ ਮਾਇਆ ਦੀ ਕਾਲਖ ਨਹੀਂ ਲੱਗ ਸਕਦੀ ਉਸ ਦੀ ਕੋਈ ਖ਼ਾਸ ਸ਼ਕਲ ਨਹੀਂ ਦੱਸੀ ਜਾ ਸਕਦੀ ।੧।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥ ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਸਭ ਮਹਿ ਰਹਿਆ ਸਮਾਇ ਜੀਉ ॥ ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ ॥ ਤਿਸੁ ਰੂਪੁ ਨ ਰੇਖ ਅਦਿਸਟੁ ਅਗੋਚਰੁ ਗੁਰਮੁਖਿ ਅਲਖੁ ਲਖਾਇਆ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਸਹਜੇ**

ਨਾਮਿ ਸਮਾਇ ਜੀਉ ॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥੨॥ {ਪੰਨਾ ੪੪੮}

**ਪਦ ਅਰਥ** :—ਪੁਰਖੁ—ਸਰਬ-ਵਿਆਪਕ । ਕਰਤਾ—ਸਿਰਜਣਹਾਰ । ਪਾਰੁ—ਪਾਰਲਾ ਬੰਨਾ । ਘਟ—ਸਰੀਰ । ਨਿਰੰਤਰਿ—ਬਿਨਾ ਵਿੱਥ ਦੇ {ਅੰਤਰੁ—ਵਿੱਥ} । ਅੰਤਰਿ—ਅੰਦਰ, ਵਿਚ । ਰੇਖ—ਚਿਹਨ ਚੱਕਰ {ਰੇਖਾ—ਲਕੀਰ} । ਅਦਿਸਟੁ—ਨਾਹ ਦਿੱਸਣ ਵਾਲਾ । ਗੁਰਮੁਖਿ—ਗੁਰੂ ਦੀ ਰਾਹੀਂ । ਅਨੰਦਿ—ਆਨੰਦ ਵਿਚ । ਸਹਜੇ—ਆਤਮਕ ਅਡੋਲਤਾ ਵਿਚ, ਸਹਜਿ ਹੀ ।੨।

**ਅਰਥ** :—ਹੇ ਪ੍ਰਭੂ ! ਤੂੰ ਸਾਰੇ ਜਗਤ ਦਾ ਮੂਲ ਹੈਂ ਤੇ ਸਰਬ-ਵਿਆਪਕ ਹੈਂ, ਤੂੰ ਪਰੇ ਤੋਂ ਪਰੇ ਹੈਂ ਤੇ ਸਾਰੀ ਰਚਨਾ ਦਾ ਰਚਨਹਾਰ ਹੈਂ । ਤੇਰੀ ਹਸਤੀ ਦਾ ਪਾਰਲਾ ਬੰਨਾ (ਕਿਸੇ ਨੂੰ) ਲੱਭ ਨਹੀਂ ਸਕਦਾ । ਤੂੰ ਹਰੇਕ ਸਰੀਰ ਵਿਚ ਮੌਜੂਦ ਹੈਂ, ਤੂੰ ਇਕ-ਰਸ ਸਭਨਾਂ ਵਿਚ ਸਮਾ ਰਿਹਾ ਹੈਂ ।

ਹੇ ਭਾਈ ! ਪਾਰਬ੍ਰਹਮ ਪਰਮੇਸਰ ਹਰੇਕ ਸਰੀਰ ਦੇ ਅੰਦਰ ਮੌਜੂਦ ਹੈ ਉਸ ਦੇ ਗੁਣਾਂ ਦਾ ਅੰਤ (ਕੋਈ ਜੀਵ) ਨਹੀਂ ਪਾ ਸਕਦਾ । ਉਸ ਪ੍ਰਭੂ ਦਾ ਕੋਈ ਖ਼ਾਸ ਰੂਪ ਕੋਈ ਖ਼ਾਸ ਚਿਹਨ ਚੱਕਰ ਦੱਸਿਆ ਨਹੀਂ ਜਾ ਸਕਦਾ । ਉਹ ਪ੍ਰਭੂ (ਇਹਨਾਂ ਅੱਖਾਂ ਨਾਲ) ਦਿੱਸਦਾ ਨਹੀਂ ਉਹ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਗੁਰੂ ਦੀ ਰਾਹੀਂ ਹੀ ਇਹ ਸਮਝ ਪੈਂਦੀ ਹੈ ਕਿ ਉਸ ਪਰਮਾਤਮਾ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ) ਦਿਨ ਰਾਤ ਹਰ ਵੇਲੇ ਆਤਮਕ ਆਨੰਦ ਵਿਚ ਮਗਨ ਰਹਿੰਦਾ ਹੈ, ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।

ਹੇ ਪ੍ਰਭੂ ! ਤੂੰ ਸਾਰੇ ਜਗਤ ਦਾ ਮੂਲ ਹੈਂ ਤੇ ਸਰਬ-ਵਿਆਪਕ ਹੈਂ, ਤੂੰ ਪਰੇ ਤੋਂ ਪਰੇ ਹੈਂ ਤੇ ਸਾਰੀ ਰਚਨਾ ਦਾ ਰਚਨਹਾਰ ਹੈਂ । ਤੇਰੀ ਹਸਤੀ ਦਾ ਪਾਰਲਾ ਬੰਨਾ (ਕਿਸੇ ਨੂੰ) ਲੱਭ ਨਹੀਂ ਸਕਦਾ ।੨।

**ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥ ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ ॥ ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥ ਤੇਰਾ ਸਬਦੁ ਸਭੁ ਤੂੰ ਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥ ਹਰਿ ਸਭ ਮਹਿ ਰਵਿਆ ਏਕੋ ਸੋਈ ਗੁਰਮੁਖਿ ਲਖਿਆ ਹਰਿ ਨਾਮੁ ਜੀਉ ॥ ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥੩॥ {ਪੰਨਾ ੪੪੮}**

**ਪਦ ਅਰਥ** :—ਸਤਿ—ਸਦਾ ਕਾਇਮ ਰਹਿਣ ਵਾਲਾ । ਪਰਮੇਸਰੁ—ਪਰਮ ਈਸ਼੍ਵਰ, ਸਭ ਤੋਂ ਵੱਡਾ ਹਾਕਮ । ਅਬਿਨਾਸੀ—ਕਦੇ ਨਾਸ ਨਾਹ ਹੋਣ ਵਾਲਾ । ਗੁਣ ਨਿਧਾਨੁ—(ਸਾਰੇ) ਗੁਣਾਂ ਦਾ ਖ਼ਜ਼ਾਨਾ । ਪੁਰਖੁ—ਸਰਬ-ਵਿਆਪਕ । ਸੁਜਾਨੁ—ਸਿਆਣਾ । ਪਰਧਾਨੁ—ਮੰਨਿਆ-ਪ੍ਰਮੰਨਿਆ ।

ਸਬਦੁ—ਹੁਕਮੁ । ਸਭੁ—ਹਰ ਥਾਂ । ਤੂੰ ਹੈ—ਤੂੰ ਹੀ । ਵਰਤਹਿ—ਮੌਜੂਦ ਹੈਂ । ਰਵਿਆ—ਵਿਆਪਕ ਹੈ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਲਖਿਆ—ਸਮਝਿਆ ਜਾਂਦਾ ਹੈ ।੩।

**ਅਰਥ** :—ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ ਤੂੰ ਸਭ ਤੋਂ ਵੱਡਾ ਹੈਂ, ਤੂੰ ਕਦੇ ਭੀ ਨਾਸ ਹੋਣ ਵਾਲਾ ਨਹੀਂ ਹੈਂ, ਤੂੰ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ । ਹੇ ਹਰੀ ! ਤੂੰ ਹੀ ਇਕੋ ਇਕ ਮਾਲਕ ਹੈਂ, ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਹੈ ਤੂੰ ਆਪ ਹੀ ਸਭ ਦੇ ਅੰਦਰ ਮੌਜੂਦ ਹੈਂ, ਤੂੰ ਆਪ ਹੀ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ । ਹੇ ਹਰੀ ! ਤੂੰ ਸਭ ਵਿਚ ਵਿਆਪਕ ਹੈਂ, ਤੂੰ ਘਟ ਘਟ ਦੀ ਜਾਣਨ ਵਾਲਾ ਹੈਂ, ਤੂੰ ਸਭ ਤੋਂ ਸ਼ਿਰੋਮਣੀ ਹੈਂ, ਤੇਰੇ ਜੇਡਾ ਹੋਰ ਕੋਈ ਨਹੀਂ ਹੈ । ਹਰ ਥਾਂ ਤੇਰਾ ਹੀ ਹੁਕਮ ਚੱਲ ਰਿਹਾ ਹੈ, ਹਰ ਥਾਂ ਤੂੰ ਹੀ ਤੂੰ ਮੌਜੂਦ ਹੈਂ, ਜਗਤ ਵਿਚ ਉਹੀ ਹੁੰਦਾ ਹੈ ਜੋ ਤੂੰ ਆਪ ਹੀ ਕਰਦਾ ਹੈਂ ।

ਹੇ ਭਾਈ ! ਸਾਰੀ ਸ੍ਰਿਸ਼ਟੀ ਵਿਚ ਇਕ ਉਹ ਪਰਮਾਤਮਾ ਹੀ ਰਮ ਰਿਹਾ ਹੈ, ਗੁਰੂ ਦੀ ਸਰਨ ਪਿਆਂ ਉਸ ਪਰਮਾਤਮਾ ਦੇ ਨਾਮ ਦੀ ਸੂਝ ਪੈਂਦੀ ਹੈ ।

ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਸਭ ਤੋਂ ਵੱਡਾ ਹਾਕਮ ਹੈਂ, ਤੂੰ ਕਦੇ ਭੀ ਨਾਸ ਹੋਣ ਵਾਲਾ ਨਹੀਂ ਹੈਂ, ਤੂੰ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ ।੩।

**ਸਭੁ ਤੂੰ ਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥ ਤੁਧੁ ਆਪੇ ਭਾਵੈ ਤਿਵੈ ਚਲਾਵਹਿ ਸਭ ਤੇਰੈ ਸਬਦਿ ਸਮਾਇ ਜੀਉ ॥ ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ ॥ ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ ਸਬਦੇ ਰਹਿਆ ਸਮਾਈ ॥ ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ ਨਾਨਕ ਨਾਮਿ ਸਮਾਇ ਜੀਉ ॥ ਸਭੁ ਤੂੰ ਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥੪॥੭॥੧੪॥ {ਪੰਨਾ ੪੪੮}**

**ਪਦ ਅਰਥ** :—ਸਭੁ—ਹਰ ਥਾਂ । ਕਰਤਾ—ਹੇ ਕਰਤਾਰ ! ਵਡਿਆਈ—ਬਜ਼ੁਰਗੀ, ਵਡੱਪਣ, ਤੇਜ-ਪ੍ਰਤਾਪ । ਭਾਵੈ—ਚੰਗਾ ਲੱਗੇ । ਚਲਾਇ—ਤੋਰ । ਸਭ—ਸਾਰੀ ਲੁਕਾਈ । ਸਬਦਿ—ਹੁਕਮ ਵਿਚ । ਸਮਾਇ—ਲੀਨ ਰਹਿੰਦੀ ਹੈ, ਅਨੁਸਾਰ ਹੋ ਕੇ ਤੁਰਦੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਆਪੁ—ਆਪਾ-ਭਾਵ । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਅਗੋਚਰੁ—ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਨਾਮਿ—ਨਾਮ ਵਿਚ ।੪।

**ਅਰਥ** :—ਹੇ ਕਰਤਾਰ ! ਹਰ ਥਾਂ ਤੂੰ ਹੀ ਤੂੰ ਹੈਂ, ਸਾਰੀ ਸ੍ਰਿਸ਼ਟੀ ਤੇਰੇ ਹੀ ਤੇਜ-ਪ੍ਰਤਾਪ ਦਾ ਪ੍ਰਕਾਸ਼ ਹੈ । ਹੇ ਕਰਤਾਰ ! ਜਿਵੇਂ ਤੈਨੂੰ ਚੰਗਾ ਲੱਗੇ, ਤਿਵੇਂ, (ਆਪਣੀ ਇਸ ਰਚਨਾ ਨੂੰ ਆਪਣੇ ਹੁਕਮ ਵਿਚ) ਤੋਰ । ਹੇ ਕਰਤਾਰ ! ਜਿਵੇਂ ਤੈਨੂੰ ਆਪ ਨੂੰ ਚੰਗਾ ਲੱਗਦਾ ਹੈ ਤਿਵੇਂ ਤੂੰ ਸ੍ਰਿਸ਼ਟੀ ਨੂੰ ਕਾਰੇ ਲਾ ਰਿਹਾ ਹੈਂ, ਸਾਰੀ ਲੁਕਾਈ ਤੇਰੇ ਹੀ ਹੁਕਮ ਦੇ ਅਨੁਸਾਰ ਹੋ ਕੇ ਤੁਰਦੀ ਹੈ । ਸਾਰੀ ਲੁਕਾਈ ਤੇਰੇ ਹੁਕਮ ਵਿਚ ਹੀ ਟਿਕੀ ਰਹਿੰਦੀ ਹੈ, ਜਦੋਂ ਤੈਨੂੰ ਚੰਗਾ ਲੱਗਦਾ ਹੈ, ਤਾਂ ਤੇਰੇ ਹੁਕਮ ਅਨੁਸਾਰ ਹੀ (ਜੀਵਾਂ ਨੂੰ) ਆਦਰ-ਮਾਣ ਮਿਲਦਾ ਹੈ ।

ਹੇ ਭਾਈ ! ਜੇ ਗੁਰੂ ਦੀ ਸਰਨ ਪੈ ਕੇ ਚੰਗੀ ਅਕਲ ਹਾਸਲ ਕਰ ਲਈਏ, ਜੇ (ਆਪਣੇ ਅੰਦਰੋਂ) ਹਉਮੈ-ਅਹੰਕਾਰ ਦੂਰ ਕਰ ਲਈਏ, ਤਾਂ ਗੁਰ-ਸ਼ਬਦ ਦੀ ਬਰਕਤਿ ਨਾਲ ਉਹ ਕਰਤਾਰ ਹਰ ਥਾਂ ਵਿਆਪਕ ਦਿੱਸਦਾ ਹੈ ।

ਹੇ ਨਾਨਕ ! (ਆਖ—ਹੇ ਕਰਤਾਰ !) ਤੇਰਾ ਹੁਕਮ ਜੀਵਾਂ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਤੇਰੇ ਹੁਕਮ ਦੀ ਸਮਝ) ਗੁਰੂ ਦੀ ਸਰਨ ਪਿਆਂ ਪ੍ਰਾਪਤ ਹੁੰਦੀਾ ਹੈ, (ਜਿਸ ਮਨੁੱਖ ਨੂੰ ਪ੍ਰਾਪਤ ਹੁੰਦੀ ਹੈ ਉਹ ਤੇਰੇ) ਨਾਮ ਵਿਚ ਲੀਨ ਹੋ ਜਾਂਦਾ ਹੈ । ਹੇ ਕਰਤਾਰ ! ਹਰ ਥਾਂ ਤੂੰ ਹੀ ਤੂੰ ਹੈਂ, ਸਾਰੀ ਸ੍ਰਿਸ਼ਟੀ ਤੇਰੇ ਹੀ ਤੇਜ-ਪ੍ਰਤਾਪ ਦਾ ਪ੍ਰਕਾਸ਼ ਹੈ । ਹੇ ਕਰਤਾਰ ! ਜਿਵੇਂ ਤੈਨੂੰ ਚੰਗਾ ਲੱਗੇ ਤਿਵੇਂ (ਆਪਣੀ ਇਸ ਸ੍ਰਿਸ਼ਟੀ ਨੂੰ ਆਪਣੇ ਹੁਕਮ ਵਿਚ) ਤੋਰ ।੪।੭।੧੪।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥ ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥ ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥ ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥ ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥੧॥ ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥ ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥ ਜੀਵਨ ਮੁਕਤਿ ਸੋ**

**ਆਖੀਐ ਮਰਿ ਜੀਵੈ ਮਰੀਆ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥੨॥ ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥ ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥ ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥ ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥੩॥ ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥ ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥ ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥ ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥੪॥੮॥੧੫॥ {ਪੰਨਾ ੪੪੮-੪੪੯}**

**ਪਦ ਅਰਥ** :—ਭਿੰਨੇ—ਭਿੱਜੇ ਹੋਏ ਹਨ, ਤਰ ਹੋ ਗਏ ਹਨ, ਸਰੂਰ ਵਿਚ ਆ ਗਏ ਹਨ । ਲੋਇਣ—ਅੱਖਾਂ । ਪ੍ਰੇਮਿ—ਪ੍ਰੇਮ-ਰੰਗ ਵਿਚ । ਰਤੰਨਾ—ਰੱਤਾ ਹੋਇਆ, ਰੰਗਿਆ ਗਿਆ ਹੈ । ਰਾਮਿ—ਰਾਮ ਨੇ । ਕੰਚਨੁ—ਸੋਨਾ । ਸੋਵਿੰਨਾ—ਸੁਵੰਨ, ਸੋਹਣੇ ਰੰਗ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਚਲੂਲਿਆ—ਗੂੜ੍ਹੇ ਲਾਲ ਰੰਗ ਨਾਲ ਰੰਗਿਆ ਗਿਆ ਹੈ । ਤਨੋ—ਤਨੁ, ਸਰੀਰ, ਹਿਰਦਾ । ਮੁਸਕਿ—ਕਸਤੂਰੀ ਨਾਲ । ਝਕੋਲਿਆ—ਚੰਗੀ ਤਰ੍ਹਾਂ ਸੁਗੰਧਿਤ ਹੋ ਗਿਆ ਹੈ । ਧਨੁ ਧੰਨਾ—ਭਾਗਾਂ ਵਾਲਾ, ਸਫਲ ।੧।

**ਅਰਥ** :—ਹੇ ਭਾਈ ! ਮੇਰੀਆਂ ਅੱਖਾਂ ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ-ਜਲ ਨਾਲ ਸਰੂਰ ਵਿਚ ਆ ਗਈਆਂ ਹਨ, ਮੇਰਾ ਮਨ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਗਿਆ ਹੈ । ਪਰਮਾਤਮਾ ਨੇ ਮੇਰੇ ਮਨ ਨੂੰ (ਆਪਣੇ ਨਾਮ ਦੀ) ਕਸਵੱਟੀ ਉਤੇ ਘਸਾਇਆ ਹੈ, ਤੇ ਇਹ ਸੁੱਧ ਸੋਨਾ ਬਣ ਗਿਆ ਹੈ । ਗੁਰੂ ਦੀ ਸਰਨ ਪਿਆਂ ਮੇਰਾ ਮਨ ਪ੍ਰਭੂ ਦੇ ਪ੍ਰੇਮ-ਰੰਗ ਵਿਚ ਗੂੜ੍ਹਾ ਲਾਲ ਹੋ ਗਿਆ ਹੈ, ਮੇਰਾ ਮਨ ਤਰੋ-ਤਰ ਹੋ ਗਿਆ ਹੈ, ਮੇਰਾ ਹਿਰਦਾ ਤਰੋ-ਤਰ ਹੋ ਗਿਆ ਹੈ । (ਗੁਰੂ ਦੀ ਕਿਰਪਾ ਨਾਲ) ਦਾਸ ਨਾਨਕ (ਪ੍ਰਭੂ ਦੇ ਨਾਮ ਦੀ) ਕਸਤੂਰੀ ਨਾਲ ਚੰਗੀ ਤਰ੍ਹਾਂ ਸੁਗੰਧਿਤ ਹੋ ਗਿਆ ਹੈ, (ਦਾਸ ਨਾਨਕ ਦਾ) ਸਾਰਾ ਜੀਵਨ ਹੀ ਭਾਗਾਂ ਵਾਲਾ ਬਣ ਗਿਆ ਹੈ ।੧।

**ਪਦ ਅਰਥ** :—ਅਣੀਆਲੇ—ਅਣੀ ਵਾਲੇ, ਤ੍ਰਿੱਖੀ ਨੋਕ ਵਾਲੇ (ਤੀਰ) । ਪੀਰ—ਪੀੜ, ਦਰਦ । ਪਿਰੰਮ—ਪ੍ਰੇਮ । ਜਰੀਆ—ਜਰੀ ਜਾਂਦੀ ਹੈ । ਜੀਵਨ ਮੁਕਤਿ—ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਮਰਿ—ਮਰ ਕੇ, ਮਾਇਆ ਵਲੋਂ ਅਛੋਹ ਹੋ ਕੇ । ਦੁਤਰੁ—ਜਿਸ ਤੋਂ ਪਾਰ ਲੰਘਣਾ ਔਖਾ ਹੈ ।੨।

**ਅਰਥ** :—ਪ੍ਰਭੂ-ਚਰਨਾਂ ਵਿਚ ਪ੍ਰੇਮ ਪੈਦਾ ਕਰਨ ਵਾਲੀ ਗੁਰਬਾਣੀ ਨੇ ਮੇਰਾ ਮਨ ਵਿੰਨ੍ਹ ਲਿਆ ਹੈ ਜਿਵੇਂ ਤ੍ਰਿੱਖੀ ਨੋਕ ਵਾਲੇ ਤੀਰ (ਕਿਸੇ ਚੀਜ਼ ਨੂੰ) ਵਿੰਨ੍ਹ ਲੈਂਦੇ ਹਨ । (ਹੇ ਭਾਈ !) ਜਿਸ ਮਨੁੱਖ ਦੇ ਅੰਦਰ ਪ੍ਰਭੂ ਪ੍ਰੇਮ ਦੀ ਪੀੜ ਉੱਠਦੀ ਹੈ ਉਹੀ ਜਾਣਦਾ ਹੈ ਕਿ ਉਸ ਨੂੰ ਕਿਵੇਂ ਸਹਾਰਿਆ ਜਾ ਸਕਦਾ ਹੈ । ਜੇਹੜਾ ਮਨੁੱਖ ਮਾਇਆ ਦੇ ਮੋਹ ਵਲੋਂ ਅਛੋਹ ਹੋ ਕੇ ਆਤਮਕ ਜੀਵਨ ਜੀਊਂਦਾ ਹੈ ਉਹ ਦੁਨੀਆ ਦੀ ਕਿਰਤ ਕਾਰ ਕਰਦਾ ਹੋਇਆ ਹੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਰਹਿੰਦਾ ਹੈ । ਹੇ ਦਾਸ ਨਾਨਕ ! (ਆਖ—) ਹੇ ਹਰੀ ! ਮੈਨੂੰ ਗੁਰੂ ਮਿਲਾ, ਤਾ ਕਿ ਮੈਂ ਇਸ ਸੰਸਾਰ (-ਸਮੁੰਦਰ) ਤੋਂ ਪਾਰ ਲੰਘ ਸਕਾਂ ਜਿਸ ਨੂੰ ਤਰਨਾ ਔਖਾ ਹੈ ।੨।

**ਪਦ ਅਰਥ** :—ਮੁਗਧ—ਮੂਰਖ, ਬੇ-ਸਮਝ । ਗੋਵਿੰਦ—ਹੇ ਗੋਵਿੰਦ ! ਰੰਗਾ—ਕਈ ਚੋਜ-ਤਮਾਸ਼ੇ ਕਰਨ ਵਾਲਾ । ਗੁਰਿ—ਗੁਰੂ ਦੀ ਰਾਹੀਂ । ਮੰਗਾ—ਮੰਗਾਂ, ਮੈਂ ਮੰਗਦਾ ਹਾਂ । ਸਬਦਿ—ਗੁਰ-ਸ਼ਬਦ ਦੀ ਰਾਹੀਂ । ਵਿਗਾਸਿਆ—ਖਿੜ ਪਿਆ ਹੈ । ਜਪਿ—ਜਪ ਕੇ । ਅਨਤ ਤਰੰਗਾ—ਅਨੰਤ ਤਰੰਗਾਂ ਵਾਲਾ, ਜਿਸ ਵਿਚ ਬੇਅੰਤ ਲਹਰਾਂ ਉਠ ਰਹੀਆਂ ਹਨ । ਮਿਲਿ—ਮਿਲ ਕੇ {ਲਫ਼ਜ਼ 'ਮਿਲੁ' ਅਤੇ 'ਮਿਲਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} ।੩।

**ਅਰਥ** :—ਹੇ ਬੇਅੰਤ ਕੌਤਕਾਂ ਦੇ ਮਾਲਕ ਗੋਵਿੰਦ ! (ਸਾਨੂੰ) ਮਿਲ, ਅਸੀ ਮੂਰਖ ਬੇ-ਸਮਝ ਤੇਰੀ ਸਰਨ ਆਏ ਹਾਂ । (ਹੇ ਭਾਈ !) ਮੈਂ (ਗੁਰੂ ਪਾਸੋਂ) ਪਰਮਾਤਮਾ ਦੀ ਭਗਤੀ (ਦੀ ਦਾਤਿ) ਮੰਗਦਾ ਹਾਂ (ਕਿਉਂਕਿ) ਪੂਰੇ ਗੁਰੂ ਦੀ ਰਾਹੀਂ ਹੀ ਪਰਮਾਤਮਾ ਮਿਲ ਸਕਦਾ ਹੈ । (ਹੇ ਭਾਈ !) ਗੁਰੂ ਦੇ ਸ਼ਬਦ ਦੀ ਰਾਹੀਂ ਬੇਅੰਤ ਲਹਰਾਂ ਵਾਲੇ (ਸਮੁੰਦਰ-ਪ੍ਰਭੂ) ਨੂੰ ਸਿਮਰ ਕੇ ਮੇਰਾ ਮਨ ਖਿੜ ਪਿਆ ਹੈ, ਮੇਰਾ ਹਿਰਦਾ ਪ੍ਰਫੁਲਤ ਹੋ ਗਿਆ ਹੈ । ਹੇ ਨਾਨਕ ! (ਆਖ—) ਸੰਤ ਜਨਾਂ ਨੂੰ ਮਿਲ ਕੇ ਸੰਤਾਂ ਦੀ ਸੰਗਤਿ ਵਿਚ ਮੈਂ ਪਰਮਾਤਮਾ ਨੂੰ ਲੱਭ ਲਿਆ ਹੈ ।੩।

**ਪਦ ਅਰਥ** :—ਦਇਆਲ—ਹੇ ਦਇਆ ਦੇ ਘਰ ! ਪ੍ਰਭ—ਹੇ ਪ੍ਰਭੂ ! ਹਰਿ ਰਾਇਆ—ਹੇ ਪ੍ਰਭੂ ਪਾਤਿਸ਼ਾਹ ! ਹਉ—ਮੈਂ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਸਰਣਿ—ਆਸਰਾ, ਓਟ । ਮੁਖਿ—ਮੁਖ ਵਿਚ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਲਾਜ—ਇੱਜ਼ਤ । ਨਾਮਿ—ਨਾਮ ਦੀ ਰਾਹੀਂ ।੪।

**ਅਰਥ** :—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਹਰੀ ! ਹੇ ਪ੍ਰਭੂ ! ਹੇ ਪ੍ਰਭੂ ਪਾਤਿਸ਼ਾਹ ! ਮੇਰੀ ਬੇਨਤੀ ਸੁਣ । ਹੇ ਹਰੀ ! ਮੈਂ ਤੇਰੇ ਨਾਮ ਦਾ ਆਸਰਾ ਮੰਗਦਾ ਹਾਂ । ਹੇ ਹਰੀ ! (ਤੇਰੀ ਮੇਹਰ ਹੋਵੇ ਤਾਂ ਮੈਂ ਤੇਰਾ ਨਾਮ) ਆਪਣੇ ਮੂੰਹ ਵਿਚ ਪਾ ਸਕਦਾ ਹਾਂ (ਮੂੰਹ ਨਾਲ ਜਪ ਸਕਦਾ ਹਾਂ) ।

(ਹੇ ਭਾਈ !) ਪਰਮਾਤਮਾ ਦਾ ਇਹ ਮੁੱਢ ਕਦੀਮਾਂ ਦਾ ਸੁਭਾਉ ਹੈ ਕਿ ਉਹ ਭਗਤੀ ਨਾਲ ਪਿਆਰ ਕਰਦਾ ਹੈ (ਜੇਹੜਾ ਉਸ ਦੀ ਸਰਨ ਪਏ, ਉਸ ਦੀ) ਇੱਜ਼ਤ ਰੱਖ ਲੈਂਦਾ ਹੈ । (ਹੇ ਭਾਈ !) ਦਾਸ ਨਾਨਕ (ਭੀ) ਉਸ ਹਰੀ ਦੀ ਸਰਨ ਆ ਪਿਆ ਹੈ (ਸਰਨ ਆਏ ਮਨੁੱਖ ਨੂੰ) ਹਰੀ ਆਪਣੇ ਨਾਮ ਵਿਚ ਜੋੜ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੪।੮।੧੫।

**ਆਸਾ ਮਹਲਾ ੪ ॥ ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥ ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥ ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥ ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥੧॥ ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥ ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥ ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ ॥੨॥ ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥ ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥ ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥੩॥ ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥ ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥ ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥ ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥੪॥੯॥੧੬॥ {ਪੰਨਾ ੪੪੯}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਧਾ—ਲੱਭ ਪਿਆ ਹੈ । ਕੰਚਨ ਕੋਟ ਗੜ—ਸੋਨੇ ਦਾ ਕਿਲ੍ਹਾ । ਕਾਇਆ—ਸਰੀਰ । ਸਿਧਾ—ਸਿੱਧਾ, ਪਰਗਟ । ਵਿਧਾ—ਵਿੱਝ ਗਿਆ ਹੈ । ਧੁਰਿ—ਧੁਰ ਦਰਗਾਹ ਤੋਂ । ਰਸਿ—ਰਸ ਵਿਚ, ਅਨੰਦ ਵਿਚ । ਗੁਧਾ—ਗੁੱਝ ਗਿਆ ਹਾਂ ।੧।

**ਅਰਥ** :—(ਹੇ ਭਾਈ !) ਗੁਰੂ ਦੀ ਸਰਨ ਪੈ ਕੇ ਭਾਲ ਕਰਦਿਆਂ ਕਰਦਿਆਂ ਮੈਂ ਮਿੱਤਰ-ਪ੍ਰਭੂ ਨੂੰ (ਆਪਣੇ ਅੰਦਰ ਹੀ) ਲੱਭ ਲਿਆ ਹੈ । ਮੇਰਾ ਇਹ ਸਰੀਰ ਕਿਲ੍ਹਾ (ਮਾਨੋ) ਸੋਨੇ ਦਾ ਬਣ ਗਿਆ ਹੈ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਇਸ ਵਿਚ ਪਰਮਾਤਮਾ ਪਰਗਟ ਹੋ ਗਿਆ ਹੈ । (ਹੇ ਭਾਈ ! ਮੈਨੂੰ ਆਪਣੇ ਅੰਦਰ ਹੀ) ਪਰਮਾਤਮਾ ਦਾ ਨਾਮ-ਰਤਨ, ਪਰਮਾਤਮਾ ਦਾ ਨਾਮ-ਹੀਰਾ (ਮਿਲ ਪਿਆ) ਹੈ (ਜਿਸ ਨਾਲ ਮੇਰਾ ਕਠੋਰ) ਮਨ

(ਮੇਰਾ ਕਠੋਰ) ਹਿਰਦਾ ਵਿੰਨ੍ਹਿਆ ਗਿਆ ਹੈ (ਨਰਮ ਹੋ ਗਿਆ ਹੈ) । ਹੇ ਨਾਨਕ ! (ਆਖ—ਹੇ ਭਾਈ !) ਧੁਰ ਪ੍ਰਭੂ ਦੀ ਹਜ਼ੂਰੀ ਤੋਂ ਵੱਡੇ ਭਾਗਾਂ ਨਾਲ ਮੈਨੂੰ ਪਰਮਾਤਮਾ ਮਿਲ ਪਿਆ ਹੈ, ਮੇਰਾ ਆਪਾ ਉਸ ਦੇ ਪ੍ਰੇਮ-ਰਸ ਵਿਚ ਭਿੱਜ ਗਿਆ ਹੈ ।੧।

**ਪਦ ਅਰਥ** :—ਪੰਥੁ—ਰਸਤਾ । ਦਸਾਵਾ—ਦਸਾਵਾਂ, ਮੈਂ ਪੁੱਛਦੀ ਹਾਂ । ਮੁੰਧ—ਜੀਵ-ਇਸਤ੍ਰੀ । ਜੋਬਨਿ—ਜਵਾਨੀ ਵਿਚ (ਮੱਤੀ ਹੋਈ) । ਬਾਲੀ—ਅੰਞਾਣ । ਗੁਰ—ਹੇ ਗੁਰੂ ! ਚੇਤਾਇ—ਚੇਤੇ ਕਰਾ । ਮਾਰਗਿ—ਰਸਤੇ ਉਤੇ । ਚਾਲੀ—ਚੱਲਾਂ । ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਅਧਾਰੁ—ਆਸਰਾ । ਬਿਖੁ—ਜ਼ਹਿਰ । ਜਾਲੀ—ਜਾਲੀਂ, ਜਲਾਵਾਂ, ਸਾੜ ਦਿਆਂ । ਮੇਲਿ—ਮਿਲਾਂ । ਬਨਵਾਲੀ—ਪਰਮਾਤਮਾ ।੨।

**ਅਰਥ** :—ਹੇ ਸਤਿਗੁਰੂ ! ਮੈਂ ਜੋਬਨ-ਮੱਤੀ ਅੰਞਾਣ ਜੀਵ-ਇਸਤ੍ਰੀ (ਤੇਰੇ ਦਰ ਤੇ) ਸਦਾ ਖਲੋਤੀ ਹੋਈ (ਤੈਥੋਂ ਪਤੀ-ਪ੍ਰਭੂ ਦੇ ਦੇਸ ਦਾ) ਰਾਹ ਪੁਛਦੀ ਹਾਂ । ਹੇ ਸਤਿਗੁਰੂ ! ਮੈਨੂੰ ਪ੍ਰਭੂ-ਪਤੀ ਦਾ ਨਾਮ ਚੇਤੇ ਕਰਾਂਦਾ ਰਹੁ (ਮੇਹਰ ਕਰ) ਮੈਂ ਪਰਮਾਤਮਾ ਦੇ (ਦੇਸ ਪਹੁੰਚਣ ਵਾਲੇ) ਰਸਤੇ ਉਤੇ ਤੁਰਾਂ । ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਪ੍ਰਭੂ ਦਾ ਨਾਮ ਹੀ ਸਹਾਰਾ ਹੈ (ਜੇ ਤੇਰੀ ਕਿਰਪਾ ਹੋਵੇ ਤਾਂ ਇਸ ਨਾਮ ਦੀ ਬਰਕਤਿ ਨਾਲ ਆਪਣੇ ਅੰਦਰੋਂ) ਮੈਂ ਹਉਮੈ-ਜ਼ਹਰ ਨੂੰ ਸਾੜ ਦਿਆਂ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ ! ਮੈਨੂੰ) ਗੁਰੂ ਮਿਲਾ । ਜੇਹੜਾ ਭੀ ਕੋਈ ਪਰਮਾਤਮਾ ਨੂੰ ਮਿਲਿਆ ਹੈ ਗੁਰੂ ਦੀ ਰਾਹੀਂ ਹੀ ਮਿਲਿਆ ਹੈ ।੨।

**ਪਦ ਅਰਥ** :—ਗੁਰਮੁਖਿ—ਗੁਰੂ ਦੀ ਰਾਹੀਂ । ਪਿਆਰੇ—ਹੇ ਪਿਆਰੇ ਹਰੀ ! ਮੈ—ਮੈਨੂੰ । ਬੈਰਾਗਿਆ—ਓਦਰਿਆ ਹੋਇਆ ਹੈ । ਰਸਿ—(ਪ੍ਰੇਮ) ਜਲ ਨਾਲ । ਭਿੰਨੇ—ਭਿੱਜੇ ਹੋਏ । ਮਿਲਿ—ਮਿਲ ਕੇ । ਮੰਨੇ—ਪਤੀਜ ਜਾਏ, ਧਰਵਾਸ ਫੜੇ । ਹਉ—ਮੈਂ ।੩।

**ਅਰਥ** :—ਹੇ ਪਿਆਰੇ ਹਰੀ ! ਮੈਨੂੰ ਚਿਰ ਦੇ ਵਿਛੁੜੇ ਹੋਏ ਨੂੰ ਗੁਰੂ ਦੀ ਰਾਹੀਂ ਆ ਮਿਲ । ਹੇ ਹਰੀ ! ਮੇਰਾ ਮਨ ਮੇਰਾ ਹਿਰਦਾ ਬਹੁਤ ਓਦਰਿਆ ਹੋਇਆ ਹੈ, ਮੇਰੀਆਂ ਅੱਖਾਂ (ਵਿਛੋੜੇ ਦੇ ਕਾਰਨ ਤੇਰੇ) ਪ੍ਰੇਮ-ਜਲ ਨਾਲ ਭਿੱਜੀਆਂ ਹੋਈਆਂ ਹਨ । ਹੇ ਹਰੀ ! ਮੈਨੂੰ ਪਿਆਰੇ ਗੁਰੂ ਦੀ ਦੱਸ ਪਾ, ਗੁਰੂ ਨੂੰ ਮਿਲ ਕੇ ਮੇਰਾ ਮਨ ਤੇਰੀ ਯਾਦ ਵਿਚ ਗਿੱਝ ਜਾਏ । ਹੇ ਨਾਨਕ ! (ਆਖ—) ਹੇ ਹਰੀ ! ਮੈਂ ਮੂਰਖ ਹਾਂ, ਮੈਨੂੰ ਆਪਣੇ (ਨਾਮ ਸਿਮਰਨ ਦੇ) ਕੰਮ ਵਿਚ ਜੋੜ ।੩।

**ਪਦ ਅਰਥ** :—ਗੁਰ ਦੇਹੁਰੀ—ਗੁਰੂ ਦਾ ਸੋਹਣਾ ਸਰੀਰ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਬੁਰਕੇ—(ਹੋਰਨਾਂ ਦੇ ਹਿਰਦੇ ਸਰੀਰ ਵਿਚ) ਛਿੜਕਦਾ ਹੈ । ਮਨਿ—ਮਨ ਵਿਚ । ਭਾਈਆ—ਭਾਈ, ਪਿਆਰੀ ਲੱਗੀ । ਅੰਮ੍ਰਿਤਿ—ਅੰਮ੍ਰਿਤ ਨਾਲ, ਆਤਮਕ ਜੀਵਨ ਦੇਣ ਵਾਲੇ ਜਲ ਨਾਲ । ਛਕਿ ਛਕੇ—ਛਕਿ ਛਕਿ, ਛਕ ਛਕ ਕੇ । ਤੁਠੈ—ਦਇਆਵਾਨ ਹੋਣ ਨਾਲ । ਚੂਕੇ—ਮੁੱਕ ਗਏ । ਧਕ ਧਕੇ—ਨਿੱਤ ਦੇ ਧੱਕੇ, ਨਿੱਤ ਦੇ ਠੇਡੇ । ਨਾਨਕੁ—ਨਾਨਕ (ਆਖਦਾ ਹੈ) ।੪।

**ਅਰਥ** :—(ਹੇ ਭਾਈ !) ਗੁਰੂ ਦਾ ਸੋਹਣਾ ਹਿਰਦਾ ਸਦਾ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਭਿੱਜਾ ਰਹਿੰਦਾ ਹੈ, ਉਹ (ਗੁਰੂ ਹੋਰਨਾਂ ਦੇ ਹਿਰਦੇ ਵਿਚ ਭੀ ਇਹ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਛਿੜਕਦਾ ਰਹਿੰਦਾ ਹੈ । ਜਿਨ੍ਹਾਂ ਮਨੁੱਖਾਂ ਨੂੰ ਆਪਣੇ ਮਨ ਵਿਚ ਸਤਿਗੁਰੂ ਦੀ ਬਾਣੀ ਪਿਆਰੀ ਲੱਗ ਪੈਂਦੀ ਹੈ, ਬਾਣੀ ਦਾ ਰਸ ਮਾਣ ਮਾਣ ਕੇ ਉਹਨਾਂ ਦੇ ਹਿਰਦੇ ਭੀ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਭਿੱਜ ਜਾਂਦੇ ਹਨ । ਨਾਨਕ (ਆਖਦਾ ਹੈ ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਤੇ ਪਰਮਾਤਮਾ ਦਾ ਸੇਵਕ ਇਕ-ਰੂਪ ਹੋ ਜਾਂਦੇ ਹਨ, ਸੇਵਕ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ।੪।੯।੧੬।

ਆਸਾ ਮਹਲਾ ੪ ॥ ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮਰਾਜੇ ॥ ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥ ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥ ਜਨੁ ਨਾਨਕੁ ਗੁਰੁ ਤਿਨ੍ਹ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥ ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥ ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥ ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥ ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥੨॥ ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥ ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥ ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥ ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥ ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥ ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥ ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥੪॥੧੦॥੧੭॥ {ਪੰਨਾ ੪੪੯-੪੫੦}

**ਪਦ ਅਰਥ** :—ਪਾਸੇ—ਪਾਸਿ, ਕੋਲ । ਸਾਚਾ ਸਾਹੁ—ਸਦਾ-ਥਿਰ ਨਾਮ-ਖ਼ਜ਼ਾਨੇ ਦਾ ਸਾਹੂਕਾਰ । ਸਿਖ—ਸਿੱਖਾਂ ਨੂੰ । ਦੇਇ—ਦੇਂਦਾ ਹੈ । ਰਾਸੇ—ਰਾਸਿ, ਪੂੰਜੀ, ਸਰਮਾਇਆ । ਧਨੁ ਧੰਨੁ—ਭਾਗਾਂ ਵਾਲਾ । ਸਾਬਾਸੇ—ਸਾਬਾਸ਼ । ਜਿਨ ਲਿਲਾਟਿ—ਜਿਨ੍ਹਾਂ ਦੇ ਮੱਥੇ ਉਤੇ । ਧੁਰਿ—ਧੁਰ ਦਰਗਾਹ ਤੋਂ । ਲਿਖਾਸੇ—ਲਿਖਿਆ ਹੋਇਆ ਹੈ ।੧।

**ਅਰਥ** :—(ਹੇ ਭਾਈ !) ਆਤਮਕ ਜੀਵਨ ਦੇਣ ਵਾਲੀ ਪ੍ਰਭੂ ਭਗਤੀ ਦੇ ਖ਼ਜ਼ਾਨੇ ਗੁਰੂ ਸਤਿਗੁਰੂ ਦੇ ਕੋਲ ਹੀ ਹਨ । ਇਸ ਸਦਾ-ਥਿਰ ਹਰਿ-ਭਗਤੀ ਦੇ ਖ਼ਜ਼ਾਨੇ ਦਾ ਸਾਹੂਕਾਰ ਗੁਰੂ ਸਤਿਗੁਰੂ ਹੀ ਹੈ, ਉਹ ਆਪਣੇ ਸਿੱਖਾਂ ਨੂੰ ਇਹ ਭਗਤੀ-ਸਰਮਾਇਆ ਦੇਂਦਾ ਹੈ । (ਹੇ ਭਾਈ !) (ਪ੍ਰਭੂ-ਭਗਤੀ ਦਾ ਵਣਜ) ਸ੍ਰੇਸ਼ਟ ਵਣਜ ਹੈ, ਭਾਗਾਂ ਵਾਲਾ ਹੈ ਉਹ ਮਨੁੱਖ ਜੋ ਇਹ ਵਣਜ ਕਰਦਾ ਹੈ, ਨਾਮ-ਧਨ ਦਾ ਸ਼ਾਹ ਗੁਰੂ ਉਸ ਮਨੁੱਖ ਨੂੰ ਸ਼ਾਬਾਸ਼ ਦੇਂਦਾ ਹੈ । ਦਾਸ ਨਾਨਕ (ਆਖਦਾ ਹੈ—ਹੇ ਭਾਈ !) ਜਿਨ੍ਹਾਂ ਮਨੁੱਖਾਂ ਦੇ ਮੱਥੇ ਉੱਤੇ ਧੁਰੋਂ ਪ੍ਰਭੂ ਦੀ ਹਜ਼ੂਰੀ ਤੋਂ (ਇਸ ਸਰਮਾਏ ਦੀ ਪ੍ਰਾਪਤੀ ਦਾ) ਲੇਖ ਲਿਖਿਆ ਹੈ ਉਹਨਾਂ ਨੂੰ ਹੀ ਮਿਲਦਾ ਹੈ ।੧।

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ । ਧਣੀ—ਮਾਲਕ । ਸਭੁ—ਸਾਰਾ । ਭਾਂਡੇ—ਸਰੀਰ । ਤੁਧੈ—ਤੂੰ ਹੀ । ਹਰਿ—ਹੇ ਹਰੀ ! ਥਾਰਾ—ਤੇਰੀ ਹੀ । ਪਾਵਹਿ—ਤੂੰ ਪਾਂਦਾ ਹੈਂ । ਸਾ—ਉਹੀ । ਕਉ—ਨੂੰ ।੨।

**ਅਰਥ** :—ਹੇ ਪ੍ਰਭੂ ! ਤੂੰ ਸਾਡਾ ਮਾਲਕ ਹੈਂ ਤੂੰ ਸਾਡਾ ਸਦਾ ਕਾਇਮ ਰਹਿਣ ਵਾਲਾ ਸ਼ਾਹ ਹੈਂ (ਤੇਰਾ ਪੈਦਾ ਕੀਤਾ ਹੋਇਆ ਇਹ) ਸਾਰਾ ਜਗਤ ਇਥੇ ਤੇਰੇ ਦਿੱਤੇ ਨਾਮ-ਸਰਮਾਏ ਨਾਲ ਨਾਮ ਦਾ ਵਣਜ ਕਰਨ ਆਇਆ ਹੋਇਆ ਹੈ । ਹੇ ਪ੍ਰਭੂ ! ਇਹ ਸਾਰੇ ਜੀਵ ਜੰਤ ਤੂੰ ਹੀ ਪੈਦਾ ਕੀਤੇ ਹਨ, ਇਹਨਾਂ ਦੇ ਅੰਦਰ ਤੇਰੀ ਹੀ ਦਿੱਤੀ ਹੋਈ ਜਿੰਦ-ਵਸਤ ਮੌਜੂਦ ਹੈ । ਕੋਈ ਵਿਚਾਰਾ ਜੀਵ (ਆਪਣੇ ਉੱਦਮ ਨਾਲ) ਕੁਝ ਭੀ ਨਹੀਂ ਕਰ ਸਕਦਾ, ਜੇਹੜਾ ਕੋਈ (ਗੁਣ ਔਗੁਣ) ਪਦਾਰਥ ਤੂੰ ਇਹਨਾਂ ਸਰੀਰਾਂ ਵਿਚ ਪਾਂਦਾ ਹੈ ਉਹੀ ਉੱਘੜਦਾ ਹੈ । ਹੇ ਹਰੀ ! ਆਪਣੇ ਦਾਸ ਨਾਨਕ ਨੂੰ ਭੀ ਤੂੰ ਹੀ (ਮੇਹਰ ਕਰ ਕੇ) ਆਪਣੀ ਭਗਤੀ ਦਾ ਖ਼ਜ਼ਾਨਾ ਬਖ਼ਸ਼ਿਆ ਹੈ ।੨।

**ਪਦ ਅਰਥ** :—ਹਮ—ਅਸੀ ਜੀਵ । ਵਿਥਰਹ—ਵਿਸਥਾਰ ਨਾਲ ਦੱਸ ਸਕਦੇ ਹਾਂ । ਕਿਆ ਗੁਣ—ਕੇਹੜੇ ਕੇਹੜੇ ਗੁਣ ? ਸੁਆਮੀ—ਹੇ ਸੁਆਮੀ ! ਅਪਰ—ਜਿਸ ਤੋਂ ਪਰੇ ਹੋਰ ਕੋਈ ਨਹੀਂ । ਅਪਾਰ—ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਸਾਲਾਹਹ—ਅਸੀ ਸਲਾਹੁੰਦੇ ਹਾਂ । ਆਧਾਰੋ—ਆਸਰਾ । ਕਿਛੂਅ—ਕੁਝ

ਭੀ । ਨ ਜਾਣਹਾ—ਅਸੀ ਨਹੀਂ ਜਾਣਦੇ । ਕਿਵ—ਕਿਵੇਂ ? ਪਾਵਹ—ਅਸੀ ਪਾਈਏ । ਪਾਰੋ—ਪਾਰ, ਅੰਤ । ਪਨਿਹਾਰੋ—ਪਾਣੀ ਭਰਨ ਵਾਲਾ, ਸੇਵਕ ।੩।

**ਅਰਥ** :—ਹੇ ਮੇਰੇ ਮਾਲਕ ! (ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ) ਅਸੀ ਤੇਰੇ ਕੇਹੜੇ ਕੇਹੜੇ ਗੁਣ ਗਿਣ ਕੇ ਦੱਸ ਸਕਦੇ ਹਾਂ ? ਤੂੰ ਬੇਅੰਤ ਹੈਂ, ਤੂੰ ਬੇਅੰਤ ਹੈਂ । ਹੇ ਸੁਆਮੀ ! ਅਸੀ ਤਾਂ ਦਿਨੇ ਰਾਤ ਤੇਰੇ ਨਾਮ ਦੀ ਹੀ ਵਡਿਆਈ ਕਰਦੇ ਹਾਂ, ਸਾਡੇ ਜੀਵਨ ਦਾ ਇਹੀ ਸਹਾਰਾ ਹੈ ਇਹੀ ਆਸਰਾ ਹੈ । ਹੇ ਪ੍ਰਭੂ ! ਅਸੀ ਮੂਰਖ ਹਾਂ, ਸਾਨੂੰ ਕੋਈ ਸਮਝ ਨਹੀਂ ਹੈ, ਅਸੀਂ ਤੇਰਾ ਅੰਤ ਕਿਵੇਂ ਪਾ ਸਕਦੇ ਹਾਂ ? (ਹੇ ਭਾਈ !) ਦਾਸ ਨਾਨਕ ਤਾਂ ਪਰਮਾਤਮਾ ਦਾ ਦਾਸ ਹੈ, ਪਰਮਾਤਮਾ ਦੇ ਦਾਸਾਂ ਦਾ ਦਾਸ ਹੈ ।੩।

**ਪਦ ਅਰਥ** :—ਭਾਵੈ—(ਤੈਨੂੰ) ਚੰਗਾ ਲੱਗੇ । ਪ੍ਰਭ—ਹੇ ਪ੍ਰਭੂ ! ਭੂਲਿ—ਭੁੱਲ ਕੇ, ਕੁਰਾਹੇ ਪੈ ਕੇ । ਵਿਗਾੜਹ—ਅਸੀ ਆਪਣੇ ਜੀਵਨ ਨੂੰ ਖ਼ਰਾਬ ਕਰ ਰਹੇ ਹਾਂ । ਲਾਜ—ਇੱਜ਼ਤ । ਹਰਿ—ਹੇ ਹਰੀ ! ਰਖਾਏ—ਰਖਾਇ, ਰੱਖ । ਦੇ—ਦੇ ਕੇ । ਸਮਝਾਏ—ਸਮਝਾਇ, ਸਮਝ ਬਖ਼ਸ਼ । ਕਾਂਢਿਆ—ਕਿਹਾ ਜਾਂਦਾ ਹੈ, ਅਖਵਾਂਦਾ ਹੈ । ਪੈਜ—ਲਾਜ । ਰਖਾਏ—ਰਖਾਇ, ਰੱਖ ।੪।

**ਅਰਥ** :—ਹੇ ਪ੍ਰਭੂ ! ਅਸੀ ਤੇਰੀ ਸਰਨ ਆਏ ਹਾਂ, ਹੁਣ ਜਿਵੇਂ ਤੇਰੀ ਮਰਜ਼ੀ ਹੋਵੇ ਤਿਵੇਂ ਸਾਨੂੰ (ਮੰਦੇ ਕੰਮਾਂ ਤੋਂ) ਬਚਾ ਲੈ । ਅਸੀ ਦਿਨ ਰਾਤ (ਜੀਵਨ-ਰਾਹ ਤੋਂ) ਖੁੰਝ ਕੇ (ਆਪਣੇ ਆਤਮਕ ਜੀਵਨ ਨੂੰ) ਖ਼ਰਾਬ ਕਰਦੇ ਰਹਿੰਦੇ ਹਾਂ । ਹੇ ਹਰੀ ! ਸਾਡੀ ਇੱਜ਼ਤ ਰੱਖ । ਹੇ ਪ੍ਰਭੂ ! ਅਸੀ ਤੇਰੇ ਬੱਚੇ ਹਾਂ, ਤੂੰ ਸਾਡਾ ਗੁਰੂ ਹੈਂ ਤੂੰ ਸਾਡਾ ਪਿਤਾ ਹੈਂ, ਸਾਨੂੰ ਮਤਿ ਦੇ ਕੇ ਚੰਗੀ ਸਮਝ ਬਖ਼ਸ਼ ।

ਹੇ ਹਰੀ ! ਦਾਸ ਨਾਨਕ ਤੇਰਾ ਦਾਸ ਅਖਵਾਂਦਾ ਹੈ, (ਮੇਹਰ ਕਰ, ਆਪਣੇ ਦਾਸ ਦੀ) ਇੱਜ਼ਤ ਰੱਖ ।੪।੧੦।੧੭।

**ਆਸਾ ਮਹਲਾ ੪ ॥ ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥ ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ ॥ ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥੧॥ ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥ ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥ ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥ ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥੨॥ ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ ॥ ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ ॥ ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ ॥ ਜਨ ਨਾਨਕ ਸਤਿਗੁਰੁ ਭੇਟਿਆ ਹਰਿ ਨਾਮਿ ਤਰਾਏ ॥੩॥ ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥ ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥ ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥ ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ ॥੪॥੧੧॥੧੮॥ {ਪੰਨਾ ੪੫੦}**

**ਪਦ ਅਰਥ** :—ਮਸਤਕਿ—ਮੱਥੇ ਉਤੇ । ਧੁਰਿ—ਧੁਰ ਦਰਗਾਹ ਤੋਂ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਅੰਧੇਰਾ—ਹਨੇਰਾ । ਘਟਿ—ਹਿਰਦੇ ਵਿਚ । ਬਲਿਆ—ਚਮਕ ਪਿਆ । ਲਧਾ—ਲੱਭ ਪਿਆ । ਪਦਾਰਥੋ—ਕੀਮਤੀ ਚੀਜ਼ । ਬਹੁੜਿ—ਮੁੜ । ਚਲਿਆ—ਗਵਾਚਿਆ । ਆਰਾਧਿ—ਸਿਮਰ ਕੇ ।੧।

**ਅਰਥ** :—(ਹੇ ਭਾਈ !) ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਪਰਮਾਤਮਾ (ਗੁਰੂ-ਮਿਲਾਪ ਦਾ ਲੇਖ) ਲਿਖ ਦੇਂਦਾ ਹੈ ਉਹਨਾਂ ਨੂੰ ਗੁਰੂ ਮਿਲ ਪੈਂਦਾ ਹੈ (ਉਹਨਾਂ ਦੇ ਮਨ ਵਿਚੋਂ, ਗੁਰੂ ਦੀ ਮੇਹਰ ਨਾਲ) ਆਤਮਕ

ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ ਦੂਰ ਹੋ ਜਾਂਦਾ ਹੈ, ਤੇ, ਉਹਨਾਂ ਦੇ ਹਿਰਦੇ ਵਿਚ ਗੁਰੂ ਦੀ ਬਖ਼ਸ਼ੀ ਹੋਈ ਆਤਮਕ ਜੀਵਨ ਦੀ ਸੂਝ ਚਮਕ ਪੈਂਦੀ ਹੈ । ਉਹਨਾਂ ਨੂੰ ਪਰਮਾਤਮਾ ਦਾ ਨਾਮ ਕੀਮਤੀ ਰਤਨ ਲੱਭ ਪੈਂਦਾ ਹੈ ਜੇਹੜਾ ਮੁੜ (ਉਹਨਾਂ ਪਾਸੋਂ ਕਦੇ) ਗੁਆਚਦਾ ਨਹੀਂ । ਹੇ ਦਾਸ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸਰਨ ਪੈ ਕੇ ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਨਾਮ ਸਿਮਰ ਕੇ ਉਹ ਪਰਮਾਤਮਾ ਵਿਚ ਹੀ ਲੀਨ ਹੋ ਜਾਂਦੇ ਹਨ ।੧।

**ਪਦ ਅਰਥ** :—ਐਸਾ—ਅਜੇਹਾ ਕੀਮਤੀ । ਸੇ—ਉਹ ਬੰਦੇ । ਕਾਹੇ—ਕਿਸ ਵਾਸਤੇ ? ਜਗਿ—ਜਗਤ ਵਿਚ । ਦੁਲੰਭੁ—ਦੁਰਲੱਭ, ਬੜੀ ਮੁਸ਼ਕਲ ਨਾਲ ਮਿਲਣ ਵਾਲਾ । ਬਿਰਥਾ—ਅਜਾਈਂ । ਸਭੁ—ਸਾਰਾ । ਹੁਣਿ—ਇਸ ਮਨੁੱਖਾ ਜਨਮ ਵਿਚ । ਵਤੈ—ਵੱਤਰ ਦੇ ਵੇਲੇ । ਅਗੈ—ਪਰਲੋਕ ਵਿਚ, ਸਮਾ ਲੰਘ ਜਾਣ ਤੇ । ਕਿਆ ਖਾਏ—ਕੀਹ ਖਾਏਗਾ ? ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ । ਹਰਿ ਭਾਇ—ਹਰੀ ਨੂੰ (ਇਹੀ) ਚੰਗਾ ਲੱਗਦਾ ਹੈ ।੨।

**ਅਰਥ** :—(ਹੇ ਭਾਈ ! ਆਤਮਕ ਜੀਵਨ ਦੀ ਸੂਝ ਦੇਣ ਵਾਲਾ) ਅਜੇਹਾ ਕੀਮਤੀ ਨਾਮ ਜਿਨ੍ਹਾਂ ਮਨੁੱਖਾਂ ਨੇ ਨਹੀਂ ਸਿਮਰਿਆ, ਉਹ ਜਗਤ ਵਿਚ ਕਾਹਦੇ ਲਈ ਜੰਮੇ ? (ਉਹਨਾਂ ਦਾ ਮਨੁੱਖਾ ਜਨਮ ਕਿਸੇ ਕੰਮ ਨਾਹ ਆਇਆ) । ਇਹ ਮਨੁੱਖਾ ਜਨਮ ਬੜੀ ਮੁਸ਼ਕਲ ਨਾਲ ਮਿਲਦਾ ਹੈ, ਨਾਮ ਸਿਮਰਨ ਤੋਂ ਬਿਨਾ ਸਾਰੇ ਦਾ ਸਾਰਾ ਵਿਅਰਥ ਚਲਾ ਜਾਂਦਾ ਹੈ । (ਹੇ ਭਾਈ ! ਜੇਹੜਾ ਕਿਸਾਨ ਵੱਤਰ ਵੇਲੇ ਪੈਲੀ ਨਹੀਂ ਬੀਜਦਾ ਉਹ ਵੇਲਾ ਬੀਤ ਜਾਣ ਤੇ ਭੁੱਖਾ ਮਰਦਾ ਹੈ, ਤਿਵੇਂ ਹੀ) ਜੇਹੜਾ ਮਨੁੱਖਾ ਜਨਮ ਵਿਚ ਢੁਕਵੇਂ ਸਮੇ (ਆਪਣੇ ਹਿਰਦੇ ਦੀ ਖੇਤੀ ਵਿਚ) ਪਰਮਾਤਮਾ ਦਾ ਨਾਮ ਨਹੀਂ ਬੀਜਦਾ, ਉਹ ਪਰਲੋਕ ਵਿਚ ਤਦੋਂ ਕੇਹੜੀ ਖ਼ੁਰਾਕ ਵਰਤੇਗਾ ਜਦੋਂ ਆਤਮਕ ਜੀਵਨ ਦੇ ਪਲ੍ਰਨ ਵਾਸਤੇ ਨਾਮ-ਭੋਜਨ ਦੀ ਲੋੜ ਪਏਗੀ ? ਹੇ ਨਾਨਕ ! (ਆਖ—) ਆਪਣੇ ਮਨ ਦੇ ਪਿੱਛੇ ਤੁਰਨ ਵਾਲਿਆਂ ਨੂੰ ਮੁੜ ਮੁੜ ਜਨਮਾਂ ਦਾ ਚੱਕਰ ਮਿਲਦਾ ਹੈ (ਉਹਨਾਂ ਵਾਸਤੇ) ਪਰਮਾਤਮਾ ਨੂੰ ਇਹੀ ਚੰਗਾ ਲੱਗਦਾ ਹੈ ।੨।

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਸਭਿ—ਸਾਰੇ । ਹਾਥਿ—ਹੱਥ ਵਿਚ । ਚਲਹਿ—ਚੱਲਦੇ ਹਨ, ਤੁਰਦੇ ਹਨ । ਪਿਆਰੇ—ਹੇ ਪਿਆਰੇ ! ਤੁਧੁ—ਤੈਨੂੰ । ਮਨਿ—ਮਨ ਵਿਚ । ਭਾਏ—ਚੰਗੇ ਲੱਗਦੇ ਹਨ । ਨਾਮਿ—ਨਾਮ ਦੀ ਰਾਹੀਂ । ਤਰਾਏ—ਪਾਰ ਲੰਘਾਂਦਾ ਹੈ ।੩।

**ਅਰਥ** :—ਹੇ ਹਰੀ ! ਤੂੰ ਸਭ ਜੀਵਾਂ ਦਾ ਮਾਲਕ ਹੈਂ, ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ ਹੈ), ਸਾਰੇ ਜੀਵ ਤੂੰ ਹੀ ਪੈਦਾ ਕੀਤੇ ਹੋਏ ਹਨ । ਕਿਸੇ ਜੀਵ ਦੇ ਆਪਣੇ ਵੱਸ ਵਿਚ ਕੁਝ ਨਹੀਂ, ਜਿਵੇਂ ਤੂੰ ਤੋਰਦਾ ਹੈਂ ਤਿਵੇਂ ਸਾਰੇ ਜੀਵ ਤੁਰਦੇ ਹਨ । ਹੇ ਪਿਆਰੇ ! ਜਿਨ੍ਹਾਂ ਜੀਵਾਂ ਨੂੰ ਤੂੰ ਆਪਣੇ ਨਾਲ ਮਿਲਾਂਦਾ ਹੈਂ, ਜੇਹੜੇ ਤੈਨੂੰ ਆਪਣੇ ਮਨ ਵਿਚ ਚੰਗੇ ਲੱਗਦੇ ਉਹ ਤੇਰੇ ਚਰਨਾਂ ਵਿਚ ਜੁੜੇ ਰਹਿੰਦੇ ਹਨ ।

ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਨ੍ਹਾਂ ਮਨੁੱਖਾਂ ਨੂੰ ਗੁਰੂ ਮਿਲ ਪੈਂਦਾ ਹੈ, ਗੁਰੂ ਉਹਨਾਂ ਨੂੰ ਪਰਮਾਤਮਾ ਦੇ ਨਾਮ ਵਿਚ ਜੋੜ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੩।

**ਪਦ ਅਰਥ** :—ਗਾਵੈ—ਗੁਣ ਗਾਂਦਾ ਹੈ । ਰਾਗੀ—ਰਾਗੀਂ, ਰਾਗਾਂ ਦੀ ਰਾਹੀਂ ਗਾ ਕੇ । ਨਾਦੀ—ਨਾਦੀਂ, ਸੰਖ ਆਦਿ ਵਜਾ ਕੇ । ਬੇਦੀ—ਬੇਦੀਂ, ਧਰਮ-ਪੁਸਤਕਾਂ ਦੀ ਰਾਹੀਂ । ਬਹੁ ਭਾਂਤਿ ਕਰਿ—ਕਈ ਤਰੀਕਿਆਂ ਨਾਲ । ਭੀਜੈ—ਪ੍ਰਸੰਨ ਹੁੰਦਾ । ਅੰਤਰਿ—ਅੰਦਰ । ਕਪਟੁ—ਫ਼ਰੇਬ । ਰੋਇ—ਰੋ ਕੇ । ਸਿਰਿ ਰੋਗ—ਰੋਗਾਂ ਦੇ ਸਿਰ ਉਤੇ । ਹਥੁ ਦੀਜੈ—ਹੱਥ ਦਿੱਤਾ ਜਾਏ । ਸੁਧੁ—ਪਵਿਤ੍ਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੪।

**ਅਰਥ** :—(ਹੇ ਭਾਈ !) ਕੋਈ ਮਨੁੱਖ ਰਾਗ ਗਾ ਕੇ, ਕੋਈ ਸੰਖ ਆਦਿਕ ਸਾਜ ਵਜਾ ਕੇ, ਕੋਈ ਧਰਮ ਪੁਸਤਕਾਂ ਪੜ੍ਹ ਕੇ ਕਈ ਤਰੀਕਿਆਂ ਨਾਲ ਪਰਮਾਤਮਾ ਦੇ ਗੁਣ ਗਾਂਦਾ ਹੈ ਪਰ ਪਰਮਾਤਮਾ ਇਸ ਤਰ੍ਹਾਂ ਪ੍ਰਸੰਨ ਨਹੀਂ ਹੁੰਦਾ (ਕਿਉਂਕਿ) ਕਰਤਾਰ (ਹਰੇਕ ਮਨੁੱਖ ਦੇ ਦਿਲ ਦੀ) ਹਰੇਕ ਗੱਲ ਜਾਣਦਾ ਹੈ ਅੰਦਰਲੇ ਰੋਗਾਂ ਉਤੇ ਬੇਸ਼ੱਕ ਹੱਥ ਦਿੱਤਾ ਜਾਏ (ਅੰਦਰਲੇ ਵਿਕਾਰਾਂ ਨੂੰ ਲੁਕਾਣ ਦਾ ਜਤਨ ਕੀਤਾ ਜਾਏ, ਤਾਂ ਭੀ ਪਰਮਾਤਮਾ ਪਾਸੋਂ ਲੁਕੇ ਨਹੀਂ ਰਹਿ ਸਕਦੇ) । ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਮਨੁੱਖਾਂ ਦਾ ਹਿਰਦਾ ਪਵਿਤ੍ਰ ਹੋ ਜਾਂਦਾ ਹੈ, ਉਹੀ ਪਰਮਾਤਮਾ ਦੀ ਭਗਤੀ ਕਰਦੇ ਹਨ, ਉਹੀ ਹਰੀ ਦਾ ਨਾਮ ਲੈਂਦੇ ਹਨ ।੪।੧੧।੧੮।

**ਆਸਾ ਮਹਲਾ ੪ ॥ ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥ ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥ ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ ॥ ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ ॥੧॥ ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥ ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥ ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥ ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥ ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥ ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥ ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥ ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥ ਗੁਰਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥ ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ ਸੋ ਲਗੈ ਗੁਰਸਿਖਾ ਮਨਿ ਮਿਠਾ ॥ ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨ੍ਾ ਮੇਰਾ ਸਤਿਗੁਰੁ ਤੁਠਾ ॥ ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ ॥੪॥੧੨॥੧੯॥ {ਪੰਨਾ ੪੫੦-੪੫੧}**

**ਪਦ ਅਰਥ** :—ਅੰਤਰਿ—ਹਿਰਦੇ ਵਿਚ । ਤੇ ਜਨ—ਉਹ ਬੰਦੇ । ਸੁਘੜ—ਸੁਚੱਜੇ, ਚੰਗੀ ਮਾਨਸਕ ਘਾੜਤ ਵਾਲੇ । ਭੁਲਿ—ਭੁੱਲ ਕੇ । ਚੁਕਿ—ਉਕਾਈ ਖਾ ਕੇ । ਭੀ—ਫਿਰ ਭੀ । ਖਰੇ—ਚੰਗੇ । ਭਾਣੇ—ਪਿਆਰੇ ਲੱਗਦੇ ਹਨ । ਥਾਉਂ—ਥਾਂ, ਆਸਰਾ । ਦੀਬਾਣੁ—ਸਹਾਰਾ, ਫਰਿਆਦ ਦੀ ਥਾਂ । ਤਾਣੁ—ਤਾਕਤ, ਬਾਹੂ-ਬਲ । ਸਤਾਣੇ—ਤਕੜੇ, ਤਾਕਤ ਵਾਲੇ ।੧।

**ਅਰਥ** :—(ਹੇ ਭਾਈ !) ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਮੌਜੂਦ ਹੈ (ਪਰਮਾਤਮਾ ਦੀਆਂ ਨਜ਼ਰਾਂ ਵਿਚ) ਉਹ ਬੰਦੇ ਸੁਚੱਜੇ ਹਨ ਸਿਆਣੇ ਹਨ । ਜੇ ਉਹ ਕਦੇ ਉਕਾਈ ਖਾ ਕੇ ਗ਼ਲਤੀ ਨਾਲ ਬਾਹਰ ਲੋਕਾਂ ਵਿਚ (ਉਕਾਈ ਵਾਲੇ ਬੋਲ) ਬੋਲ ਬੈਠਦੇ ਹਨ ਤਾਂ ਭੀ ਪਰਮਾਤਮਾ ਨੂੰ ਉਹ ਚੰਗੇ ਪਿਆਰੇ ਲੱਗਦੇ ਹਨ । (ਹੇ ਭਾਈ !) ਪਰਮਾਤਮਾ ਦੇ ਸੰਤਾਂ ਨੂੰ (ਪਰਮਾਤਮਾ ਤੋਂ ਬਿਨਾ) ਹੋਰ ਕੋਈ ਆਸਰਾ ਨਹੀਂ ਹੁੰਦਾ (ਉਹ ਜਾਣਦੇ ਹਨ ਕਿ) ਪਰਮਾਤਮਾ ਹੀ ਨਿਮਾਣਿਆਂ ਦਾ ਮਾਣ ਹੈ । ਹੇ ਨਾਨਕ ! (ਆਖ—) ਪਰਮਾਤਮਾ ਦੇ ਸੇਵਕਾਂ ਵਾਸਤੇ ਪਰਮਾਤਮਾ ਦਾ ਨਾਮ ਹੀ ਸਹਾਰਾ ਹੈ, ਪਰਮਾਤਮਾ ਹੀ ਉਹਨਾਂ ਦਾ ਬਾਹੂ-ਬਲ ਹੈ (ਜਿਸ ਦੇ ਆਸਰੇ ਉਹ ਵਿਕਾਰਾਂ ਦੇ ਟਾਕਰੇ ਤੇ) ਤਕੜੇ ਰਹਿੰਦੇ ਹਨ ।੧।

ਪਦ ਅਰਥ :—ਜਿਥੈ—ਜਿਸ ਥਾਂ ਤੇ । ਜਾਇ—ਜਾ ਕੇ । ਸੁਹਾਵਾ—ਸੁਹਣਾ । ਗੁਰਸਿਖੀ—ਗੁਰ-ਸਿੱਖਾਂ ਨੇ । ਭਾਲਿਆ—ਲੱਭ ਲਿਆ । ਧੂਰਿ—ਧੂੜ । ਮੁਖਿ—ਮੂੰਹ ਉਤੇ । ਘਾਲ—ਮੇਹਨਤ । ਥਾਇ ਪਈ—(ਪ੍ਰਭੂ-ਦਰ ਤੇ) ਕਬੂਲ ਹੋ ਗਈ । ਪੂਜ ਕਰਾਵਾ—ਪੂਜਾ ਕਰਾਂਦਾ ਹੈ । ਕਰਾਵਾ—ਕਰਾਈ । ਲਾਵਾ—ਲਾਈ । ਧਿਆਵਾ—ਧਿਆਇਆ ।੨।

**ਅਰਥ** :—(ਹੇ ਭਾਈ !) ਜਿਸ ਥਾਂ ਤੇ ਪਿਆਰਾ ਗੁਰੂ ਜਾ ਬੈਠਦਾ ਹੈ (ਗੁਰ-ਸਿੱਖਾਂ ਵਾਸਤੇ) ਉਹ ਥਾਂ ਸੋਹਣਾ ਬਣ ਜਾਂਦਾ ਹੈ । ਗੁਰਸਿੱਖ ਉਸ ਥਾਂ ਨੂੰ ਲੱਭ ਲੈਂਦੇ ਹਨ, ਤੇ ਉਸ ਦੀ ਧੂੜ ਲੈ ਕੇ ਆਪਣੇ ਮੱਥੇ ਉਤੇ ਲਾ ਲੈਂਦੇ ਹਨ । ਜੇਹੜੇ ਗੁਰਸਿੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ ਉਹਨਾਂ ਦੀ (ਗੁਰ-ਅਸਥਾਨ ਭਾਲਣ ਦੀ) ਮੇਹਨਤ ਪਰਮਾਤਮਾ ਦੇ ਦਰ ਤੇ ਕਬੂਲ ਹੋ ਜਾਂਦੀ ਹੈ । ਨਾਨਕ (ਆਖਦਾ ਹੈ—) ਜੇਹੜੇ ਮਨੁੱਖ (ਆਪਣੇ ਹਿਰਦੇ ਵਿਚ) ਗੁਰੂ ਦਾ ਆਦਰ-ਸਤਕਾਰ ਬਿਠਾਂਦੇ ਹਨ, ਪਰਮਾਤਮਾ (ਜਗਤ ਵਿਚ ਉਹਨਾਂ ਦਾ) ਆਦਰ ਕਰਾਂਦਾ ਹੈ ।੨।

**ਪਦ ਅਰਥ** :—ਮਨਿ—ਮਨ ਵਿਚ । ਹਰਿ—ਹੇ ਹਰੀ ! ਕਰਿ ਪੂਰਾ—ਪੂਰਨ ਜਾਣ ਕੇ, ਅਭੁੱਲ ਜਾਣ ਕੇ । ਭੁਖ—ਮਾਇਆ ਦੀ ਭੁੱਖ । ਮੇਰੀ—ਮਾਇਆ ਦੀ ਮਮਤਾ । ਜਾਇ ਲਹਿ—ਲਹਿ ਜਾਂਦੀ ਹੈ । ਸਭ—ਸਾਰੀ । ਖਾਇ—(ਆਤਮਕ ਖ਼ੁਰਾਕ) ਖਾਂਦੀ ਹੈ । ਘਨੇਰੀ—ਬਹੁਤ ਲੁਕਾਈ । ਹਰਿ ਪੁੰਨੁ—ਨਾਮ ਸਿਮਰਨ ਦਾ ਭਲਾ ਬੀਜ । ਤੋਟਿ—ਕਮੀ, ਘਾਟ । ਕੇਰੀ—ਦੀ । ਪੁੰਨ ਕੇਰੀ—ਭਲੇ ਕੰਮ ਦੀ ।

**ਅਰਥ** :—ਹੇ ਹਰੀ ! ਗੁਰੂ ਦੇ ਸਿੱਖਾਂ ਦੇ ਮਨ ਵਿਚ ਤੇਰੀ ਪ੍ਰੀਤਿ ਬਣੀ ਰਹਿੰਦੀ ਹੈ ਤੇਰੇ ਨਾਮ ਦਾ ਪਿਆਰ ਟਿਕਿਆ ਰਹਿੰਦਾ ਹੈ, ਉਹ ਆਪਣੇ ਗੁਰੂ ਨੂੰ ਅਭੁੱਲ ਜਾਣ ਕੇ ਉਸ ਦੀ ਦੱਸੀ ਹੋਈ ਸੇਵਾ ਕਰਦੇ ਰਹਿੰਦੇ ਹਨ (ਜਿਸ ਦੀ ਬਰਕਤਿ ਨਾਲ ਉਹਨਾਂ ਦੇ ਮਨ ਵਿਚੋਂ) ਮਾਇਆ ਦੀ ਭੁੱਖ ਦੂਰ ਹੋ ਜਾਂਦੀ ਹੈ, ਉਹਨਾਂ ਦੀ ਸੰਗਤਿ ਕਰ ਕੇ ਹੋਰ ਬਥੇਰੀ ਲੁਕਾਈ (ਨਾਮ ਸਿਮਰਨ ਦੀ ਆਤਮਕ ਖ਼ੁਰਾਕ) ਖਾਂਦੀ ਹੈ । ਹੇ ਦਾਸ ਨਾਨਕ ! ਜੇਹੜੇ ਮਨੁੱਖ (ਆਪਣੇ ਹਿਰਦੇ-ਖੇਤ ਵਿਚ) ਹਰਿ-ਨਾਮ ਸਿਮਰਨ ਦਾ ਭਲਾ ਬੀਜ ਬੀਜਦੇ ਹਨ, ਉਹਨਾਂ ਦੇ ਅੰਦਰ ਇਸ ਭਲੇ ਕਰਮ ਦੀ ਕਦੇ ਕਮੀ ਨਹੀਂ ਹੁੰਦੀ ।੩।

**ਪਦ ਅਰਥ** :—ਮਨਿ—ਮਨ ਵਿਚ । ਵਾਧਾਈਆ—ਖ਼ੁਸ਼ੀਆਂ, ਆਤਮਕ ਉਤਸ਼ਾਹ, ਚੜ੍ਹਦੀ ਕਲਾ । ਜਿਨ੍—ਜਿਨ੍ਹਾਂ ਨੇ । ਗਲ—ਗੱਲ, ਜ਼ਿਕਰ । ਸੋ—ਉਹ ਮਨੁੱਖ । ਮਿਠਾ—ਪਿਆਰਾ । ਪੈਨ੍ਹਾਈਅਹਿ—ਸਰੋਪਾ ਦਿੱਤੇ ਜਾਂਦੇ ਹਨ, ਸਨਮਾਨੇ ਜਾਂਦੇ ਹਨ {ਵਰਤਮਾਨ ਕਾਲ ਕਰਮ ਵਾਚ, ਅੰਨ ਪੁਰਖ, ਬਹੁ-ਵਚਨ} । ਤੁਠਾ—ਮੇਹਰਬਾਨ ਹੋਇਆ । ਨਾਨਕੁ—ਨਾਨਕ (ਆਖਦਾ ਹੈ) । ਵੁਠਾ—ਆ ਵੱਸਿਆ ।੪।

**ਅਰਥ** :—(ਹੇ ਭਾਈ !) ਜਿਨ੍ਹਾਂ ਗੁਰਸਿੱਖਾਂ ਨੇ ਪਿਆਰੇ ਗੁਰੂ ਦਾ ਦਰਸ਼ਨ ਕਰ ਲਿਆ, ਉਹਨਾਂ ਦੇ ਮਨ ਵਿਚ ਸਦਾ ਚੜ੍ਹਦੀ ਕਲਾ ਬਣੀ ਰਹਿੰਦੀ ਹੈ । ਜੇ ਕੋਈ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਗੱਲ ਆ ਸੁਣਾਏ ਤਾਂ ਉਹ ਮਨੁੱਖ ਗੁਰਸਿੱਖਾਂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ । (ਹੇ ਭਾਈ !) ਜਿਨ੍ਹਾਂ ਗੁਰਸਿੱਖਾਂ ਉਤੇ ਪਿਆਰਾ ਸਤਿਗੁਰੂ ਮੇਹਰਬਾਨ ਹੁੰਦਾ ਹੈ ਉਹਨਾਂ ਨੂੰ ਪਰਮਾਤਮਾ ਦੀ ਦਰਗਾਹ ਵਿਚ ਆਦਰ-ਮਾਣ ਮਿਲਦਾ ਹੈ । ਨਾਨਕ ਆਖਦਾ ਹੈ ਉਹ ਗੁਰਸਿੱਖ ਪਰਮਾਤਮਾ ਦਾ ਰੂਪ ਹੋ ਜਾਂਦੇ ਹਨ ਪਰਮਾਤਮਾ ਉਹਨਾਂ ਦੇ ਮਨ ਵਿਚ ਸਦਾ ਵੱਸਿਆ ਰਹਿੰਦਾ ਹੈ ।੪।੧੨।੧੯।

**ਆਸਾ ਮਹਲਾ ੪ ॥ ਜਿਨ੍ਾ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥ ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ॥ ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥ ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਨਿਤ ਜਪੈ ਹਰਿਨਾਮੁ ਹਰਿ ਨਾਮਿ ਤਰਾਵੈ ॥੧॥ ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥ ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥ ਜਿਨ੍ੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਾ ਸੁਖੁ ਸਦ ਹੋਈ ॥ ਜਿਨ੍ਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਾ ਮਿਲਿਆ ਹਰਿ ਸੋਈ ॥੨॥ ਜਿਨ੍ਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥ ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥ ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੁਸਟ ਝਖ ਮਾਰਾ ॥ ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ ॥੩॥ ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ**

**ਆਇਆ ਰਾਮ ਰਾਜੇ ॥ ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥ ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥ ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥੧੩॥੨੦॥ {ਪੰਨਾ ੪੫੧}**

**ਪਦ ਅਰਥ** :—ਜਿਨ੍ਾ ਭੇਟਿਆ—ਜਿਨ੍ਹਾਂ ਨੇ ਸਰਨ ਲਈ । ਦ੍ਰਿੜਾਵੈ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । ਤਿਸ ਕੀ—ਉਸ (ਮਨੁੱਖ) ਦੀ । ਤ੍ਰਿਸਨਾ—ਤ੍ਰੇਹ । ਜੋ—ਜੇਹੜਾ ਮਨੁੱਖ । ਜੋ ਧਿਆਇਦੇ—ਜੇਹੜੇ ਮਨੁੱਖ ਸਿਮਰਦੇ ਹਨ । ਤਿਨ੍ ਨੇੜਿ—ਉਹਨਾਂ ਦੇ ਨੇੜੇ । ਕਰਿ—ਕਰੇ, ਕਰਦਾ ਹੈ । ਨਾਮਿ—ਨਾਮ ਵਿਚ (ਜੋੜ ਕੇ) । ਤਰਾਵੈ—ਪਾਰ ਲੰਘਾ ਦੇਂਦਾ ਹੈ ।੧।

**ਅਰਥ** :—(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਪਿਆਰੇ ਗੁਰੂ ਦਾ ਪੱਲਾ ਫੜ ਲਿਆ, ਗੁਰੂ ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕਾ ਕਰ ਦੇਂਦਾ ਹੈ । ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਉਸ ਮਨੁੱਖ ਦੀ ਮਾਇਆ ਵਾਲੀ ਭੁੱਖ-ਤ੍ਰੇਹ ਸਾਰੀ ਦੂਰ ਹੋ ਜਾਂਦੀ ਹੈ । ਜੇਹੜੇ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦੇ ਰਹਿੰਦੇ ਹਨ, ਜਮ ਉਹਨਾਂ ਦੇ ਨੇੜੇ ਨਹੀਂ ਢੁਕਦਾ (ਆਤਮਕ ਮੌਤ ਉਹਨਾਂ ਉੱਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ) । ਹੇ ਦਾਸ ਨਾਨਕ ! (ਆਖ—ਜਿਸ ਮਨੁੱਖ ਉਤੇ) ਪਰਮਾਤਮਾ ਕਿਰਪਾ ਕਰਦਾ ਹੈ, ਉਹ ਸਦਾ ਉਸ ਦਾ ਨਾਮ ਜਪਦਾ ਹੈ, ਤੇ, ਪਰਮਾਤਮਾ ਉਸ ਨੂੰ ਆਪਣੇ ਨਾਮ ਵਿਚ ਜੋੜ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।

**ਪਦ ਅਰਥ** :—ਗੁਰਮੁਖਿ—ਗੁਰੂ ਦੀ ਰਾਹੀਂ । ਬਿਘਨੁ—ਰੁਕਾਵਟ । ਸਦ—ਸਦਾ । ਪੁਰਖੁ—ਮਹਾ ਪੁਰਖ, ਸਮਰਥਾ ਵਾਲਾ । ਪੂਜੇ—ਆਦਰ ਕਰਦਾ ਹੈ । ਸਭੁ ਕੋਈ—ਹਰੇਕ ਜੀਵ । ਨਾਨਕੁ—ਨਾਨਕ (ਆਖਦਾ ਹੈ) । ਭੇਟਿਆ—ਸਰਨ ਲਈ, ਪੱਲਾ ਫੜਿਆ । ਸੋਈ—ਆਪ ਹੀ ।੨।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਦੇ ਜੀਵਨ-ਸਫ਼ਰ ਵਿਚ ਮੁੜ (ਵਿਕਾਰਾਂ ਆਦਿਕ ਦੀ) ਕੋਈ ਰੁਕਾਵਟ ਨਹੀਂ ਪੈਂਦੀ । ਜੇਹੜੇ ਮਨੁੱਖ (ਆਪਣਾ ਜੀਵਨ ਸੁੱਚਾ ਬਣਾ ਕੇ) ਸਮਰਥਾ ਵਾਲੇ ਗੁਰੂ ਨੂੰ ਪ੍ਰਸੰਨ ਕਰ ਲੈਂਦੇ ਹਨ, ਹਰੇਕ ਜੀਵ ਉਹਨਾਂ ਦਾ ਆਦਰ-ਸਤਕਾਰ ਕਰਦਾ ਹੈ । ਜੇਹੜੇ ਮਨੁੱਖ ਪਿਆਰੇ ਗੁਰੂ ਦੀ ਦੱਸੀ ਸੇਵਾ ਕਰਦੇ ਹਨ (ਗੁਰੂ ਦਾ ਆਸਰਾ ਲੈਂਦੇ ਹਨ) ਉਹਨਾਂ ਨੂੰ ਸਦਾ ਹੀ ਆਤਮਕ ਆਨੰਦ ਪ੍ਰਾਪਤ ਰਹਿੰਦਾ ਹੈ । ਨਾਨਕ (ਆਖਦਾ ਹੈ) ਜੇਹੜੇ ਮਨੁੱਖ ਗੁਰੂ ਦਾ ਪੱਲਾ ਫੜਦੇ ਹਨ ਉਹਨਾਂ ਨੂੰ ਪਰਮਾਤਮਾ ਆਪ ਆ ਮਿਲਦਾ ਹੈ ।੨।

{**ਨੋਟ** :—ਧਿਆਇਆ, ਮਨਾਇਆ, ਸੇਵਿਆ, ਭੇਟਿਆ, ਮਿਲਿਆ—ਇਹ ਲਫ਼ਜ਼ 'ਭੂਤ ਕਾਲ' ਵਿਚ ਹਨ । ਅਰਥ 'ਵਰਤਮਾਨ ਕਾਲ' ਵਿਚ ਕੀਤਾ ਗਿਆ ਹੈ ।}

**ਪਦ ਅਰਥ** :—ਅੰਤਰਿ—ਹਿਰਦੇ ਵਿਚ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਿਆਂ । ਰਖਣਹਾਰਾ—ਬਚਾਣ ਦੀ ਸਮਰਥਾ ਵਾਲਾ । ਕਿਆ ਕਰੇ—ਕੀਹ ਕਰ ਸਕਦਾ ਹੈ ? ਨਹੀਂ ਕਰ ਸਕਦਾ (ਕਿਉਂਕਿ ਉਹਨਾਂ ਵਿਚ ਕੋਈ ਵਿਕਾਰ ਰਹਿ ਹੀ ਨਹੀਂ ਜਾਂਦਾ ਜਿਸ ਨੂੰ ਭੰਡਿਆ ਜਾ ਸਕੇ) । ਸੇਤੀ—ਨਾਲ । ਮਾਨਿਆ—ਪਤੀਜ ਗਿਆ, ਗਿੱਝ ਗਿਆ । ਦੁਸਟ—ਦੁਰਜਨ, ਭੈੜੇ ਮਨੁੱਖ । ਝਖ—ਵਿਅਰਥ ਜਤਨ ।੩।

**ਅਰਥ** :—(ਹੇ ਭਾਈ !) ਗੁਰੂ ਦੇ ਦੱਸੇ ਰਸਤੇ ਤੁਰ ਕੇ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦੀ ਪ੍ਰੀਤਿ ਪੈਦਾ ਹੋ ਜਾਂਦੀ ਹੈ, ਬਚਾਣ ਦੀ ਸਮਰਥਾ ਵਾਲਾ ਪਰਮਾਤਮਾ (ਉਹਨਾਂ ਨੂੰ ਵਿਕਾਰਾਂ ਤੋਂ ਬਚਾ ਲੈਂਦਾ ਹੈ), ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ, ਕੋਈ ਮਨੁੱਖ ਉਹਨਾਂ ਦੀ ਨਿੰਦਾ ਨਹੀਂ ਕਰ

ਸਕਦਾ ਕਿਉਂਕਿ ਕੋਈ ਨਿੰਦਣ-ਜੋਗ ਭੈੜ ਉਹਨਾਂ ਦੇ ਜੀਵਨ ਵਿਚ ਰਹਿ ਹੀ ਨਹੀਂ ਜਾਂਦਾ, ਸੋ ਜਿਨ੍ਹਾਂ ਦਾ ਮਨ ਪਰਮਾਤਮਾ ਨਾਲ ਗਿੱਝ ਜਾਂਦਾ ਹੈ, ਭੈੜੇ ਮਨੁੱਖ (ਉਹਨਾਂ ਨੂੰ ਬਦਨਾਮ ਕਰਨ ਲਈ ਐਵੇਂ) ਵਿਅਰਥ ਟੱਕਰਾਂ ਮਾਰਦੇ ਹਨ । ਹੇ ਦਾਸ ਨਾਨਕ ! (ਆਖ—) ਜੇਹੜੇ ਮਨੁੱਖ ਹਰਿ-ਨਾਮ ਸਿਮਰਦੇ ਹਨ, ਬਚਾਣ ਦੀ ਸਮਰਥਾ ਵਾਲਾ ਹਰੀ (ਉਹਨਾਂ ਨੂੰ ਵਿਕਾਰਾਂ ਤੋਂ ਬਚਾ ਲੈਂਦਾ ਹੈ) ।੩।

**ਪਦ ਅਰਥ** :—ਜੁਗੁ ਜੁਗੁ—ਹਰੇਕ ਜੁਗ ਵਿਚ {ਵੇਖੋ 'ਗੁਰਬਾਣੀ ਵਿਆਕਰਣ'} । ਉਪਾਇਆ—ਪੈਦਾ ਕਰਦਾ ਆ ਰਿਹਾ ਹੈ । ਪੈਜ—ਇੱਜ਼ਤ । ਦੇਇ—ਦੇ ਕੇ । ਮੁਖਿ ਲਾਇਆ—ਆਪਣੇ ਮੂੰਹ ਲਾਇਆ, ਆਦਰ-ਸਨਮਾਨ ਦਿੱਤਾ, ਇੱਜ਼ਤ ਬਖ਼ਸ਼ੀ । ਐਸਾ—ਇਹੋ ਜਿਹੀ ਸਮਰਥਾ ਵਾਲਾ । ਅੰਤਿ—ਆਖ਼ਰ ਨੂੰ ।੪।

**ਅਰਥ** :—ਪਰਮਾਤਮਾ ਹਰੇਕ ਜੁਗ ਵਿਚ ਹੀ ਭਗਤ ਪੈਦਾ ਕਰਦਾ ਹੈ, ਤੇ, (ਭੀੜਾ ਸਮੇ) ਉਹਨਾਂ ਦੀ ਇੱਜ਼ਤ ਰੱਖਦਾ ਆ ਰਿਹਾ ਹੈ (ਜਿਵੇਂ ਕਿ, ਪ੍ਰਹਿਲਾਦ ਦੇ ਜ਼ਾਲਮ ਪਿਤਾ) ਚੰਦਰੇ ਹਰਣਾਖੁਸ਼ ਨੂੰ ਪਰਮਾਤਮਾ ਨੇ (ਆਖ਼ਰ ਜਾਨੋਂ) ਮਾਰ ਦਿੱਤਾ (ਤੇ ਆਪਣੇ ਭਗਤ) ਪ੍ਰਹਿਲਾਦ ਨੂੰ (ਪਿਉ ਦੇ ਦਿੱਤੇ ਕਸ਼ਟਾਂ ਤੋਂ) ਸਹੀ ਸਲਾਮਤਿ ਬਚਾ ਲਿਆ (ਜਿਵੇਂ ਕਿ, ਮੰਦਰ ਵਿਚੋਂ ਧੱਕੇ ਦੇਣ ਵਾਲੇ) ਨਿੰਦਕਾਂ ਤੇ (ਜਾਤਿ-) ਅਭਿਮਾਨੀਆਂ ਨੂੰ (ਪਰਮਾਤਮਾ ਨੇ) ਪਿੱਠ ਦੇ ਕੇ (ਆਪਣੇ ਭਗਤ) ਨਾਮਦੇਵ ਨੂੰ ਦਰਸ਼ਨ ਦਿੱਤਾ । ਹੇ ਦਾਸ ਨਾਨਕ ! ਜੇਹੜਾ ਭੀ ਮਨੁੱਖ ਇਹੋ ਜਿਹੀ ਸਮਰਥਾ ਵਾਲੇ ਪਰਮਾਤਮਾ ਦੀ ਸੇਵਾ-ਭਗਤੀ ਕਰਦਾ ਹੈ ਪਰਮਾਤਮਾ ਉਸ ਨੂੰ (ਦੋਖੀਆਂ ਵਲੋਂ ਦਿੱਤੇ ਜਾ ਰਹੇ ਸਭ ਕਸ਼ਟਾਂ ਤੋਂ) ਆਖ਼ਰ ਬਚਾ ਲੈਂਦਾ ਹੈ ।੪।੧੩।੨੦।

**ਆਸਾ ਮਹਲਾ ੪ ਛੰਤ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥ ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ॥ ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ ॥ ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ ॥੧॥ {ਪੰਨਾ ੪੫੧}**

**ਪਦ ਅਰਥ** :—ਵੇ ਮਨ—ਹੇ ਮਨ ! ਪਰਦੇਸੀ—ਪਰਾਏ ਦੇਸ਼ਾਂ ਵਿਚ ਰਹਿਣ ਵਾਲੇ, ਥਾਂ ਥਾਂ ਭਟਕਣ ਵਾਲੇ । ਘਰੇ—ਘਰਿ, ਘਰ ਵਿਚ, ਪ੍ਰਭੂ-ਚਰਨਾਂ ਵਿਚ । ਮਿਲਾਵਹੁ—ਮਿਲ । ਵਸੈ—ਵੱਸਦਾ ਹੈ । ਹਰੇ—ਹਰੀ । ਰੰਗਿ—ਪ੍ਰੇਮ ਵਿਚ (ਟਿਕ ਕੇ) । ਰਲੀਆਂ—ਮੌਜਾਂ । ਤੁਠਾ—ਦਇਆਵਾਨ, ਪ੍ਰਸੰਨ ।੧।

**ਅਰਥ** :—ਹੇ ਥਾਂ ਥਾਂ ਭਟਕ ਰਹੇ ਮਨ ! ਹੇ ਪਿਆਰੇ ਮਨ ! ਕਦੇ ਤਾਂ ਪ੍ਰਭੂ-ਚਰਨਾਂ ਵਿਚ ਜੁੜ । ਹੇ ਮੇਰੇ ਪਿਆਰੇ ਮਨ ! ਹਰਿ-ਰੂਪ ਗੁਰੂ ਨੂੰ ਮਿਲ (ਤੈਨੂੰ ਸਮਝ ਪੈ ਜਾਇਗੀ ਕਿ ਸਭ ਸੁਖਾਂ ਦਾ ਦਾਤਾ) ਪਰਮਾਤਮਾ ਤੇਰੇ ਅੰਦਰ ਹੀ ਵੱਸ ਰਿਹਾ ਹੈ । ਹੇ ਮੇਰੇ ਪਿਆਰੇ ਮਨ ! ਪ੍ਰਭੂ ਦੇ ਪ੍ਰੇਮ ਵਿਚ ਟਿਕ ਕੇ ਆਤਮਕ ਆਨੰਦ ਮਾਣ (ਅਰਦਾਸ ਕਰਦਾ ਰਹੁ ਕਿ ਤੇਰੇ ਉਤੇ) ਪ੍ਰਭੂ ਇਹ ਮੇਹਰ (ਦੀ ਦਾਤਿ) ਕਰੇ । ਨਾਨਕ (ਆਖਦਾ ਹੈ—) ਹੇ ਮੇਰੇ ਪਿਆਰੇ ਮਨ ! ਜਿਸ ਮਨੁੱਖ ਉਤੇ ਗੁਰੂ ਦਇਆਵਾਨ ਹੁੰਦਾ ਹੈ ਉਸ ਨੂੰ ਪਰਮਾਤਮਾ ਨਾਲ ਮਿਲਾ ਦੇਂਦਾ ਹੈ ।੧।

**ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ ਕਰੇ ॥ ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ॥ ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥ ਭਾਗਮਣੀ ਸੋਹਾਗਣਿ ਮੇਰੇ ਪਿਆਰੇ ਨਾਨਕ ਹਰਿ ਉਰਿ ਧਾਰੇ ॥੨॥ {ਪੰਨਾ ੪੫੧}**

**ਪਦ ਅਰਥ** :—ਭਾਉ ਕਰੇ—ਭਾਉ ਕਰਿ, ਪਿਆਰ ਕਰ ਕੇ । ਮਨਿ—ਮਨ ਵਿਚ (ਵੱਸ ਰਹੀ) । ਆਸ—(ਮਾਇਆ ਦੀਆਂ) ਆਸਾਂ । ਜੋਬਨੁ—ਜਵਾਨੀ । ਜਾਵੈ—ਬੀਤਦਾ ਜਾ ਰਿਹਾ ਹੈ । ਹਿਰੇ—ਹੇਰੇ, ਤੱਕ ਰਿਹਾ ਹੈ । ਭਾਗਮਣੀ—ਭਾਗਾਂ ਦੀ ਮਣੀ । ਉਰਿ—ਹਿਰਦੇ ਵਿਚ ।੨।

**ਅਰਥ** :—ਹੇ ਮੇਰੇ ਪਿਆਰੇ ! ਮੈਂ (ਪ੍ਰਭੂ-ਚਰਨਾਂ ਵਿਚ) ਪ੍ਰੇਮ ਜੋੜ ਕੇ ਉਸ ਦੇ ਪਿਆਰ ਦਾ ਸੁਆਦ (ਕਦੇ ਭੀ) ਨਹੀਂ ਚੱਖਿਆ, (ਕਿਉਂਕਿ) ਹੇ ਮੇਰੇ ਪਿਆਰੇ ! ਮੇਰੇ ਮਨ ਵਿਚ (ਵੱਸ ਰਹੀ ਮਾਇਆ ਦੀ) ਤ੍ਰਿਸ਼ਨਾ ਕਦੇ ਮੁੱਕੀ ਹੀ ਨਹੀਂ, (ਮੇਰਾ ਮਨ) ਸਦਾ (ਮਾਇਆ ਦੀਆਂ ਹੀ) ਆਸਾਂ ਬਣਾਂਦਾ ਰਹਿੰਦਾ ਹੈ । ਹੇ ਮੇਰੇ ਪਿਆਰੇ ! ਸਦਾ (ਇਸੇ ਹਾਲਤ ਵਿਚ ਹੀ) ਮੇਰੀ ਜਵਾਨੀ ਲੰਘਦੀ ਜਾ ਰਹੀ ਹੈ ਤੇ ਮੌਤ ਦਾ ਦੇਵਤਾ ਮੇਰੇ ਸੁਆਸਾਂ ਨੂੰ (ਗਹੁ ਨਾਲ) ਤੱਕ ਰਿਹਾ ਹੈ (ਕਿ ਸੁਆਸ ਪੂਰੇ ਹੋਣ ਤੇ ਇਸ ਨੂੰ ਆ ਫੜਾਂ) ।

ਹੇ ਨਾਨਕ ! (ਆਖ—) ਹੇ ਮੇਰੇ ਪਿਆਰੇ ! ਉਹੀ ਜੀਵ-ਇਸਤ੍ਰੀ ਭਾਗਾਂ ਵਾਲੀ ਬਣਦੀ ਹੈ ਉਸ ਦੇ ਮੱਥੇ ਉਤੇ ਭਾਗਾਂ ਦੀ ਮਣੀ ਚਮਕਦੀ ਹੈ ਜੇਹੜੀ ਪਰਮਾਤਮਾ (ਦੀ ਯਾਦ) ਆਪਣੇ ਹਿਰਦੇ ਵਿਚ ਟਿਕਾਈ ਰੱਖਦੀ ਹੈ ।੨।

**ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ ॥ ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ ॥ ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ ॥ ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ ॥੩॥ {ਪੰਨਾ ੪੫੨}**

**ਪਦ ਅਰਥ** :—ਰਤਿਅੜੇ—ਰੱਤੇ ਹੋਏ, ਪ੍ਰੇਮ-ਰੰਗ ਨਾਲ ਰੰਗੇ ਹੋਏ । ਮੈਡੇ—ਮੇਰੇ । ਲੋਇਣ—ਨੇਤਰ, ਅੱਖਾਂ । ਚਾਤ੍ਰਿਕ—ਪਪੀਹਾ । ਸੀਤਲੁ—ਠੰਡਾ । ਪੀਵੈ—ਪੀਂਦਾ ਹੈ । ਤਨਿ—ਸਰੀਰ ਵਿਚ (ਉਪਜਿਆ ਹੋਇਆ) । ਬਿਰਹੁ—ਵਿਛੋੜੇ ਦਾ ਦਰਦ । ਕਿਵੈ—ਕਿਸੇ ਤਰ੍ਹਾਂ ਭੀ । ਲਿਵ—ਸੁਰਤਿ ।੩।

**ਅਰਥ** :—ਹੇ ਮੇਰੇ ਪਿਆਰੇ ! ਮੇਰੀਆਂ ਅੱਖਾਂ ਪ੍ਰਭੂ-ਪਤੀ ਦੇ ਦਰਸ਼ਨ ਵਿਚ ਮਸਤ ਹਨ ਜਿਵੇਂ ਪਪੀਹਾ (ਸ੍ਵਾਂਤੀ ਵਰਖਾ ਦੀ) ਬੂੰਦ (ਲਈ ਤਾਂਘਦਾ ਹੈ) । ਹੇ ਮੇਰੇ ਪਿਆਰੇ ! ਜਦੋਂ ਮੇਰਾ ਮਨ ਪਰਮਾਤਮਾ ਦੇ ਨਾਮ-ਜਲ ਦੀ ਬੂੰਦ ਪੀਂਦਾ ਹੈ ਤਾਂ ਠੰਢਾ-ਠਾਰ ਹੋ ਜਾਂਦਾ ਹੈ । ਹੇ ਮੇਰੇ ਪਿਆਰੇ ! ਮੇਰੇ ਸਰੀਰ ਵਿਚ ਉਪਜਿਆ ਹੋਇਆ ਵਿਛੋੜੇ ਦਾ ਦਰਦ ਮੈਨੂੰ ਜਗਾਈ ਰੱਖਦਾ ਹੈ, ਕਿਸੇ ਤਰ੍ਹਾਂ ਭੀ ਮੈਨੂੰ ਨੀਂਦ ਨਹੀਂ ਪੈਂਦੀ । ਹੇ ਨਾਨਕ ! (ਆਖ—) ਹੇ ਮੇਰੇ ਪਿਆਰੇ ! ਗੁਰੂ ਦੀ ਬਖ਼ਸ਼ੀ ਲਗਨ ਦੀ ਬਰਕਤਿ ਨਾਲ ਮੈਂ ਸੱਜਣ ਪ੍ਰਭੂ ਨੂੰ (ਆਪਣੇ ਅੰਦਰ ਹੀ) ਲੱਭ ਲਿਆ ਹੈ ।੩।

**ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥ ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ ॥ ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ ॥ ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥੪॥ {ਪੰਨਾ ੪੫੨}**

**ਪਦ ਅਰਥ** :—ਚੜਿ—ਚੜ੍ਹੈ, ਚੜ੍ਹਦਾ ਹੈ । ਭਲੀਅ—ਸੋਹਣੀ । ਰੁਤੇ—ਰੁਤਿ । ਬਾਝੜਿਅਹੁ—ਬਿਨਾ । ਆਂਗਣਿ—(ਹਿਰਦੇ ਦੇ) ਵੇਹੜੇ ਵਿਚ । ਧੂੜਿ—ਘੱਟਾ । ਲੁਤੇ—ਉੱਡ ਰਹੀ ਹੈ । ਮਨਿ—ਮਨ ਵਿਚ । ਉਡੀਣੀ—ਉਦਾਸ । ਨੈਨ—ਅੱਖਾਂ । ਜੁਤੇ—ਜੁੜੇ ਹੋਏ, ਟੱਕ ਨੀਝ ਲਾ ਰਹੇ । ਦੇਖਿ—ਵੇਖ ਕੇ । ਵਿਗਸੀ—ਖਿੜ ਪਈ । ਸੁਤੇ—ਸੁਤ, ਪੁੱਤਰ ਨੂੰ ।੪।

**ਅਰਥ** :—ਹੇ ਮੇਰੇ ਪਿਆਰੇ ! ਚੇਤ (ਦਾ ਮਹੀਨਾ) ਚੜ੍ਹਦਾ ਹੈ, ਬਸੰਤ (ਦਾ ਮੌਸਮ) ਆਉਂਦਾ ਹੈ, (ਸਾਰਾ ਸੰਸਾਰ ਆਖਦਾ ਹੈ ਕਿ ਇਹ) ਸੋਹਣੀ ਰੁੱਤ (ਆ ਗਈ ਹੈ, ਪਰ) ਹੇ ਮੇਰੇ ਪਿਆਰੇ ! ਪ੍ਰਭੂ-ਪਤੀ (ਦੇ ਮਿਲਾਪ) ਤੋਂ ਬਿਨਾ (ਮੇਰੇ ਹਿਰਦੇ ਦੇ) ਵੇਹੜੇ ਵਿਚ ਧੂੜ ਉੱਡ ਰਹੀ ਹੈ । ਹੇ ਮੇਰੇ ਪਿਆਰੇ ! ਮੇਰੇ ਮਨ ਵਿਚ (ਪ੍ਰਭੂ-ਮਿਲਾਪ ਦੀ) ਆਸ ਉੱਠ ਰਹੀ ਹੈ, (ਮੈਂ ਦੁਨੀਆ ਦੇ ਭਾ ਦੀ ਸੋਹਣੀ ਬਸੰਤ ਰੁੱਤ ਵਲੋਂ) ਉਦਾਸ ਹਾਂ, ਮੇਰੀਆਂ

ਦੋਵੇਂ ਅੱਖਾਂ (ਬਸੰਤ ਦੇ ਖੇੜੇ ਨੂੰ ਵੇਖਣ ਦੇ ਥਾਂ ਪ੍ਰਭੂ-ਪਤੀ ਦੇ ਦਰਸਨ ਦੀ ਉਡੀਕ ਵਿਚ) ਜੁੜੀਆਂ ਪਈਆਂ ਹਨ ।

ਨਾਨਕ (ਆਖਦਾ ਹੈ—ਹੁਣ) ਹੇ ਮੇਰੇ ਪਿਆਰੇ ! ਗੁਰੂ ਨਾਨਕ ਨੂੰ ਵੇਖ ਕੇ (ਮੇਰੀ ਜਿੰਦ ਇਉਂ) ਖਿੜ ਪਈ ਹੈ ਜਿਵੇਂ ਮਾਂ ਆਪਣੇ ਪੁੱਤਰ ਨੂੰ ਵੇਖ ਕੇ ਖਿੜ ਪੈਂਦੀ ਹੈ ।੪।

**ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥ ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥ ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ ਮਨਿ ਚਿੰਦਿਅੜਾ ਫਲੁ ਪਾਇਆ ॥ ਹਰਿ ਤੁਠੜਾ ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ ॥੫॥ {ਪੰਨਾ ੪੫੨}**

**ਪਦ ਅਰਥ** :—ਵਿਟੜਿਅਹੁ—ਤੋਂ । ਹਉ—ਮੈਂ । ਘੋਲੀ—ਸਦਕੇ । ਜਿਨਿ—ਜਿਸ (ਗੁਰੂ) ਨੇ । ਸਭਿ—ਸਾਰੀਆਂ । ਮਨਿ ਚਿੰਦਿਅੜਾ—ਮਨ ਵਿਚ ਚਿਤਵਿਆ ਹੋਇਆ । ਤੁਠੜਾ—ਪ੍ਰਸੰਨ । ਨਾਮਿ—ਨਾਮ ਵਿਚ । ਨਾਨਕੁ—(ਆਖਦਾ ਹੈ) ।੫।

**ਅਰਥ** :—ਹੇ ਮੇਰੇ ਪਿਆਰੇ ! ਮੈਨੂੰ ਗੁਰੂ ਨੇ ਪਰਮਾਤਮਾ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਈਆਂ ਹਨ, ਮੈਂ ਉਸ ਗੁਰੂ ਤੋਂ ਸਦਕੇ ਜਾਂਦੀ ਹਾਂ ਜਿਸ ਨੇ ਮੈਨੂੰ ਪ੍ਰਭੂ-ਪਤੀ ਦੇ ਚਰਨਾਂ ਵਿਚ ਜੋੜ ਦਿੱਤਾ ਹੈ । ਹੇ ਮੇਰੇ ਪਿਆਰੇ ! ਪ੍ਰਭੂ ਨੇ ਮੇਰੀਆਂ ਸਾਰੀਆਂ ਆਸਾਂ ਪੂਰੀਆਂ ਕਰ ਦਿੱਤੀਆਂ ਹਨ, ਪ੍ਰਭੂ ਪਾਸੇ ਮੈਂ ਮਨ-ਚਿਤਵਿਆ ਫਲ ਪਾ ਲਿਆ ਹੈ ।

ਨਾਨਕ (ਆਖਦਾ ਹੈ—) ਹੇ ਮੇਰੇ ਪਿਆਰੇ ! ਜਿਸ (ਵਡ-ਭਾਗੀ ਮਨੁੱਖ ਉਤੇ) ਪਰਮਾਤਮਾ ਦਇਆਵਾਨ ਹੁੰਦਾ ਹੈ ਉਹ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ ।੫।

**ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥ ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ ॥ ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥ ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ ॥੬॥੧੪॥੨੧॥ {ਪੰਨਾ ੪੫੨}**

**ਪਦ ਅਰਥ** :—ਪਿਆਰੇ—ਹੇ ਪਿਆਰੇ ! ਖੇਲਸਾ—ਖੇਲਸਾਂ; ਮੈਂ ਖੇਡਾਂਗੀ । ਕਿਉ—ਕਿਵੇਂ ? ਪਾਈ—ਪਾਈਂ, ਮੈਂ ਲੱਭਾਂ । ਜਿਤੁ—ਜਿਸ ਦੀ ਰਾਹੀਂ । ਲਗਿ—(ਜਿਸ ਦੀ ਚਰਨੀਂ) ਲੱਗ ਕੇ । ਦੇਖਸਾ—ਦੇਖਸਾਂ, ਮੈਂ ਵੇਖਾਂ । ਦਾਤੜੇ—ਹੇ ਪਿਆਰੇ ਦਾਤਾਰ ! ਗੁਰਮੁਖਿ—ਗੁਰੂ ਦੀ ਰਾਹੀਂ । ਮੁਖਿ ਮੇਲਸਾ—ਮੁਖਿ ਮੇਲਸਾਂ, ਮੈਂ ਮੂੰਹ ਨਾਲ ਮਿਲਾਵਾਂਗੀ, ਮੈਂ ਤੇਰਾ ਦਰਸਨ ਕਰਾਂਗੀ । ਧੁਰਿ—ਦਰਗਾਹ ਤੋਂ । ਮਸਤਕਿ—ਮੱਥੇ ਉਤੇ । ਸਾ—ਸੀ ।੬।

**ਅਰਥ** :—ਹੇ ਪਿਆਰੇ ! ਪਰਮਾਤਮਾ ਤੋਂ ਬਿਨਾ (ਕਿਸੇ ਹੋਰ ਨਾਲ) ਮੈਂ ਪ੍ਰੇਮ (ਦੀ ਖੇਡ) ਨਹੀਂ ਖੇਡਾਂਗੀ । (ਹੇ ਪਿਆਰੇ ! ਦੱਸ) ਮੈਂ ਕਿਵੇਂ ਗੁਰੂ ਨੂੰ ਲੱਭਾਂ ਜਿਸ ਦੀ ਰਾਹੀਂ ਹੀ ਮੈਂ ਤੇਰਾ ਦਰਸ਼ਨ ਕਰ ਸਕਾਂਗੀ ।

ਹੇ ਪਿਆਰੇ ਦਾਤਾਰ ਹਰੀ ! ਮੈਨੂੰ ਗੁਰੂ ਮਿਲਾ, ਗੁਰੂ ਦੀ ਰਾਹੀਂ ਹੀ ਮੈਂ ਤੇਰਾ ਦਰਸਨ ਕਰ ਸਕਾਂਗੀ ।

ਨਾਨਕ (ਆਖਦਾ ਹੈ—) ਹੇ ਮੇਰੇ ਪਿਆਰੇ ! (ਜਿਸ ਵਡ-ਭਾਗੀ ਦੇ) ਮੱਥੇ ਉਤੇ ਧੁਰ ਦਰਗਾਹ ਤੋਂ (ਪ੍ਰਭੂ-ਮਿਲਾਪ ਦਾ) ਲੇਖ ਲਿਖਿਆ ਹੁੰਦਾ ਹੈ ਉਸ ਨੂੰ ਗੁਰੂ ਮਿਲ ਪੈਂਦਾ ਹੈ ।੬।੧੪।੨੧।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੫ ਛੰਤ ਘਰੁ ੧ ॥ ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥ ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ॥ ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ ॥ ਗ੍ਰਿਹੁ ਵਸਿ ਆਇਆ ਮੰਗਲੁ ਗਾਇਆ ਪੰਚ ਦੁਸਟ ਓਇ ਭਾਗਿ ਗਇਆ ॥ ਸੀਤਲ ਆਘਾਣੇ**

**ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ ॥੧॥ {ਪੰਨਾ ੪੫੨}**

**ਪਦ ਅਰਥ** :—ਅਨਦੋ ਅਨਦੁ—ਆਨੰਦ ਹੀ ਆਨੰਦ । ਘਣਾ—ਬਹੁਤ । ਵੂਠਾ—ਆ ਵੱਸਿਆ । ਤੁਠਾ—ਪ੍ਰਸੰਨ ਹੋਇਆ । ਸਹਜੁ—ਆਤਮਕ ਅਡੋਲਤਾ । ਗ੍ਰਿਹੁ—ਘਰ, ਹਿਰਦਾ-ਘਰ । ਵਸਿ ਆਇਆ—ਵੱਸ ਪਿਆ ਹੈ । ਮੰਗਲੁ—ਖ਼ੁਸ਼ੀ ਦਾ ਗੀਤ । ਓਇ—(ਲਫ਼ਜ਼ 'ਉਹ' ਤੋਂ ਬਹੁ-ਵਚਨ) । ਭਾਗਿ ਗਇਆ—ਭੱਜ ਗਏ । ਆਘਾਣੇ—ਰੱਜ ਗਏ ਹਨ । ਅੰਮ੍ਰਿਤ ਬਾਣੇ—ਆਤਮਕ ਜੀਵਨ ਦੇਣ ਵਾਲੀ ਬਾਣੀ ਨਾਲ । ਬਸੀਠਾ—ਵਕੀਲ, ਵਿਚੋਲਾ । ਸਿਉ—ਨਾਲ । ਨੈਣੀ—ਅੱਖਾਂ ਨਾਲ ।੧।

**ਅਰਥ** :—(ਹੇ ਭਾਈ ! ਮੇਰੇ ਹਿਰਦੇ-ਘਰ ਵਿਚ) ਆਨੰਦ ਹੀ ਆਨੰਦ ਬਣ ਗਿਆ ਹੈ (ਕਿਉਂਕਿ) ਮੈਂ ਉਸ ਪ੍ਰਭੂ ਦਾ ਦਰਸ਼ਨ ਕਰ ਲਿਆ ਹੈ (ਜੋ ਆਨੰਦ ਦਾ ਸੋਮਾ ਹੈ), ਅਤੇ ਮੈਂ ਪਰਮਾਤਮਾ ਦੇ ਨਾਮ ਦਾ ਮਿੱਠਾ ਰਸ ਚੱਖ ਲਿਆ ਹੈ । (ਹੇ ਭਾਈ !) ਪਰਮਾਤਮਾ ਦੇ ਨਾਮ ਦਾ ਮਿੱਠਾ ਰਸ ਮੇਰੇ ਮਨ ਵਿਚ ਆ ਵੱਸਿਆ ਹੈ (ਕਿਉਂਕਿ) ਸਤਿਗੁਰੂ (ਮੇਰੇ ਉਤੇ) ਦਇਆਵਾਨ ਹੋ ਗਿਆ ਹੈ (ਗੁਰੂ ਦੀ ਮੇਹਰ ਨਾਲ ਮੇਰੇ ਅੰਦਰ) ਆਤਮਕ ਅਡੋਲਤਾ ਪੈਦਾ ਹੋ ਗਈ ਹੈ । ਹੁਣ ਮੇਰਾ (ਹਿਰਦਾ) ਘਰ ਵੱਸ ਪਿਆ ਹੈ (ਮੇਰੇ ਗਿਆਨ-ਇੰਦ੍ਰੇ) ਖ਼ੁਸ਼ੀ ਦਾ ਗੀਤ ਗਾ ਰਹੇ ਹਨ (ਮੇਰੇ ਹਿਰਦੇ-ਘਰ ਵਿਚੋਂ) ਉਹ (ਕਾਮਾਦਿਕ) ਪੰਜ ਵੈਰੀ ਨੱਸ ਗਏ ਹਨ । (ਹੇ ਭਾਈ ! ਜਦੋਂ ਦਾ) ਮਿੱਤਰ ਗੁਰੂ (ਪਰਮਾਤਮਾ ਨਾਲ ਮਿਲਾਣ ਵਾਸਤੇ) ਵਕੀਲ ਬਣਿਆ ਹੈ, ਉਸ ਦੀ ਆਤਮਕ ਜੀਵਨ ਦੇਣ ਵਾਲੀ ਬਾਣੀ ਦੀ ਬਰਕਤਿ ਨਾਲ ਮੇਰੇ ਗਿਆਨ-ਇੰਦ੍ਰੇ ਠੰਢੇ-ਠਾਰ ਹੋ ਗਏ ਹਨ (ਮਾਇਕ ਪਦਾਰਥਾਂ ਵਲੋਂ) ਰੱਜ ਗਏ ਹਨ ।

ਹੇ ਨਾਨਕ ! ਆਖ—ਮੇਰਾ ਮਨ ਹੁਣ ਪਰਮਾਤਮਾ ਨਾਲ ਗਿੱਝ ਗਿਆ ਹੈ, ਮੈਂ ਉਸ ਪਰਮਾਤਮਾ ਨੂੰ (ਆਪਣੀਆਂ) ਅੱਖਾਂ ਨਾਲ ਵੇਖ ਲਿਆ ਹੈ ।੧।

**ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ ॥ ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥ ਸੰਤ ਪਿਆਰੇ ਕਾਰਜ ਸਾਰੇ ਨਮਸਕਾਰ ਕਰਿ ਲਗੇ ਸੇਵਾ ॥ ਆਪੇ ਜਾਞੀ ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ ॥ ਅਪਣਾ ਕਾਰਜੁ ਆਪਿ ਸਵਾਰੇ ਆਪੇ ਧਾਰਨ ਧਾਰੇ ॥ ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ ॥੨॥ {ਪੰਨਾ ੪੫੨}**

**ਪਦ ਅਰਥ** :—ਸੋਹਿਅੜੇ—ਸੋਭਨੀਕ ਹੋ ਗਏ ਹਨ । ਬੰਕ—ਬਾਂਕੇ, ਸੁੰਦਰ । ਮੇਰੇ ਦੁਆਰੇ—ਮੇਰੇ ਗਿਆਨ-ਇੰਦ੍ਰੇ । ਪਾਹੁਨੜੇ—ਮੇਰੀ ਜਿੰਦ ਦਾ ਪਤੀ । ਕਾਰਜ ਸਾਰੇ—ਮੇਰੇ (ਸਾਰੇ) ਕੰਮ ਸੰਵਾਰਦੇ ਹਨ । ਕਰਿ—ਕਰ ਕੇ । ਆਪੇ—ਆਪ ਹੀ । ਮਾਞੀ—(ਵਿਆਹ ਵਾਲੇ ਘਰ ਆਇਆ ਹੋਇਆ) ਮੇਲ । ਸੁਆਮੀ—ਖਸਮ । ਦੇਵਾ—ਇਸ਼ਟ-ਦੇਵ (ਜਿਸ ਦੇ ਸਾਹਮਣੇ ਵਿਆਹ ਹੁੰਦਾ ਹੈ) । ਕਾਰਜੁ—ਵਿਆਹ ਦਾ ਕੰਮ । ਧਾਰਨ ਧਾਰੇ—ਆਸਰਾ ਦੇਂਦਾ ਹੈ । ਸਹੁ—ਖਸਮ-ਪ੍ਰਭੂ । ਘਰ—ਹਿਰਦਾ-ਘਰ ।੨।

**ਅਰਥ** :—(ਹੇ ਸਖੀ ! ਮੇਰੇ ਹਿਰਦੇ-ਘਰ ਦੇ ਸਾਰੇ ਦਰਵਾਜ਼ੇ) ਮੇਰੇ ਗਿਆਨ-ਇੰਦ੍ਰੇ ਸੋਹਣੇ ਹੋ ਗਏ ਹਨ ਸੋਭਨੀਕ ਹੋ ਗਏ ਹਨ (ਕਿਉਂਕਿ ਮੇਰੇ ਹਿਰਦੇ-ਘਰ ਵਿਚ) ਮੇਰੀ ਜਿੰਦ ਦੇ ਸਾਈਂ ਮੇਰੇ ਸੰਤ-ਪ੍ਰਭੂ ਜੀ ਆ ਬਿਰਾਜੇ ਹਨ । ਮੇਰੇ ਪਿਆਰੇ ਸੰਤ-ਪ੍ਰਭੂ ਜੀ ਮੇਰੇ ਕੰਮ ਸਾਰੇ ਸੰਵਾਰ ਰਹੇ ਹਨ (ਮੇਰੇ ਸਾਰੇ ਗਿਆਨ-ਇੰਦ੍ਰੇ ਉਸ ਸੰਤ-ਪ੍ਰਭੂ ਨੂੰ) ਨਮਸਕਾਰ ਕਰ ਕੇ ਉਸ ਦੀ ਸੇਵਾ-ਭਗਤੀ ਵਿਚ ਲੱਗ ਗਏ ਹਨ । ਉਹ ਆਪ ਹੀ ਜਾਂਞੀ ਹੈ ਉਹ ਆਪ ਹੀ ਮੇਲ ਹੈ ਉਹ ਆਪ ਹੀ ਮਾਲਕ ਹੈ ਉਹ ਆਪ ਹੀ ਇਸ਼ਟ-ਦੇਵ ਹੈ । (ਮੇਰੀ ਜਿੰਦ ਦਾ ਮਾਲਕ-ਪ੍ਰਭੂ ਮੇਰੀ ਜਿੰਦ ਨੂੰ ਆਪਣੇ ਚਰਨਾਂ ਵਿਚ ਜੋੜਨ ਦਾ ਇਹ) ਆਪਣਾ ਕੰਮ ਆਪ ਹੀ ਸਿਰੇ ਚਾੜ੍ਹਦਾ ਹੈ ।

ਹੇ ਨਾਨਕ ! ਆਖ—ਮੇਰਾ ਖਸਮ-ਪ੍ਰਭੂ ਮੇਰੇ ਹਿਰਦੇ-ਘਰ ਵਿਚ ਆ ਬੈਠਦਾ ਹੈ, ਮੇਰੇ ਸਾਰੇ ਗਿਆਨ-ਇੰਦ੍ਰੇ ਸੋਹਣੇ ਬਣ ਗਏ ਹਨ ।੨।

**ਨਵਨਿਧੇ ਨਉਨਿਧੇ ਮੇਰੇ ਘਰ ਮਹਿ ਆਈ ਰਾਮ ॥ ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ ॥ ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ ॥ ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ ॥ ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥ ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵਨਿਧਿ ਪਾਈ ॥੩॥ {ਪੰਨਾ ੪੫੨}**

**ਪਦ ਅਰਥ** :—ਨਵ—ਨੌ । ਨਿਧਿ—ਖ਼ਜ਼ਾਨਾ । ਨਵ ਨਿਧੇ—ਸ੍ਰਿਸ਼ਟੀ ਦੇ ਸਾਰੇ ਨੌ ਹੀ ਖ਼ਜ਼ਾਨੇ । ਘਰ—ਹਿਰਦਾ-ਘਰ । ਧਿਆਈ—ਧਿਆਈਂ, ਮੈਂ ਸਿਮਰਦਾ ਹਾਂ । ਸਖਾਈ—ਸਾਥੀ । ਸਹਜ—ਆਤਮਕ ਅਡੋਲਤਾ । ਸੁਭਾਈ—ਸ੍ਰੇਸ਼ਟ ਪ੍ਰੇਮ ਦਾ ਦਾਤਾ । ਗਣਤ—ਚਿੰਤਾ । ਚੂਕੀ—ਮੁੱਕ ਗਈ ਹੈ । ਧਾਈ—ਭਟਕਣਾ । ਨ ਵਿਆਪੈ—ਜ਼ੋਰ ਨਹੀਂ ਪਾ ਸਕਦੀ । ਚਿੰਦਾ—ਚਿੰਤਾ । ਗਾਜੇ—ਗੱਜ ਰਿਹਾ ਹੈ, ਪਰਗਟ ਹੋ ਰਿਹਾ ਹੈ । ਅਨਹਦ—ਇੱਕ-ਰਸ । ਅਨਹਦ ਵਾਜੇ—ਇੱਕ-ਰਸ ਵਾਜੇ ਵੱਜ ਰਹੇ ਹਨ । ਸੋਭ—ਸੋਭਾ । ਮੇਰੈ ਸੰਗੇ—ਮੇਰੇ ਨਾਲ ।੩।

**ਅਰਥ** :—ਹੇ ਭਾਈ ! ਹੁਣ ਮੈਂ ਪਰਮਾਤਮਾ ਦਾ ਨਾਮ ਸਿਮਰਦਾ ਹਾਂ, ਮੈਨੂੰ ਹਰੇਕ ਪਦਾਰਥ ਮਿਲ ਗਿਆ ਹੈ, ਮੈਂ ਸਭ ਕੁਝ ਲੱਭ ਲਿਆ ਹੈ, ਸ੍ਰਿਸ਼ਟੀ ਦੇ ਸਾਰੇ ਹੀ ਨੌ ਖ਼ਜ਼ਾਨੇ ਮੇਰੇ ਹਿਰਦੇ-ਘਰ ਵਿਚ ਆ ਟਿਕੇ ਹਨ ।

ਮੈਂ ਉਸ ਗੋਬਿੰਦ ਦਾ ਨਾਮ ਸਦਾ ਸਿਮਰਦਾ ਹਾਂ ਜੋ ਮੇਰਾ ਸਦਾ ਲਈ ਸਾਥੀ ਬਣ ਗਿਆ ਹੈ, ਜਿਸ ਦਾ ਸਦਕਾ ਮੇਰੇ ਅੰਦਰ ਆਤਮਕ ਅਡੋਲਤਾ ਤੇ ਪ੍ਰੇਮ ਪੈਦਾ ਹੋ ਗਿਆ ਹੈ । ਮੈਂ, ਆਪਣੇ ਅੰਦਰ ਚਿੰਤਾ-ਫ਼ਿਕਰ ਮਿਟਾ ਲਿਆ ਹੈ, ਮੇਰੀ ਭਟਕਣਾ ਮੁੱਕ ਗਈ ਹੈ, ਕੋਈ ਚਿੰਤਾ ਮੇਰੇ ਮਨ ਉਤੇ ਕਦੇ ਜੋਰ ਨਹੀਂ ਪਾ ਸਕਦੀ । ਮੇਰੇ ਅੰਦਰ ਗੋਬਿੰਦ ਗੱਜ ਰਿਹਾ ਹੈ (ਪ੍ਰਭੂ ਦੇ ਸਿਮਰਨ ਦਾ ਆਨੰਦ ਪੂਰੇ ਜੋਬਨ ਵਿਚ ਹੈ । ਇਉਂ ਆਨੰਦ ਬਣਿਆ ਹੋਇਆ ਹੈ, ਮਾਨੋ, ਸਾਰੇ ਸੰਗੀਤਕ ਸਾਜ) ਇੱਕ-ਰਸ (ਮੇਰੇ ਅੰਦਰ) ਵੱਜ ਰਹੇ ਹਨ । (ਪਰਮਾਤਮਾ ਨੇ ਮੇਰੇ ਅੰਦਰ) ਹੈਰਾਨ ਕਰ ਦੇਣ ਵਾਲੀ ਆਤਮਕ ਸੁੰਦਰਤਾ ਪੈਦਾ ਕਰ ਦਿੱਤੀ । ਹੇ ਨਾਨਕ ! ਆਖ—ਪ੍ਰਭੂ-ਪਤੀ ਮੇਰੇ ਅੰਗ-ਸੰਗ ਵੱਸ ਰਿਹਾ ਹੈ, ਤਾਹੀਏਂ ਮੈਨੂੰ ਪ੍ਰਤੀਤ ਹੋ ਰਿਹਾ ਹੈ ਕਿ ਮੈਂ ਸ੍ਰਿਸ਼ਟੀ ਦੇ ਨੌ ਹੀ ਖ਼ਜ਼ਾਨੇ ਲੱਭ ਲਏ ਹਨ ।੩।

**ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ ਮੀਤਾ ਰਾਮ ॥ ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ ॥ ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ ॥ ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ ਖੜਾ ॥ ਸੋਈ ਸੁਗਿਆਨਾ ਸੋ ਪਰਧਾਨਾ ਜੋ ਪ੍ਰਭਿ ਅਪਨਾ ਕੀਤਾ ॥ ਕਹੁ ਨਾਨਕ ਜਾਂ ਵਲਿ ਸੁਆਮੀ ਤਾ ਸਰਸੇ ਭਾਈ ਮੀਤਾ ॥੪॥੧॥ {ਪੰਨਾ ੪੫੩}**

**ਪਦ ਅਰਥ** :—ਸਰਸਿਅੜੇ—ਸ-ਰਸ ਹੋ ਗਏ ਹਨ, ਆਨੰਦ-ਪੂਰਨ ਹੋ ਗਏ ਹਨ । ਮੇਰੇ ਭਾਈ ਮੀਤਾ—ਮੇਰੇ ਮਿੱਤਰ ਮੇਰੇ ਭਰਾ, ਮੇਰੇ ਸਾਰੇ ਗਿਆਨ-ਇੰਦ੍ਰੇ । ਬਿਖਮੋ ਬਿਖਮੁ—ਬਿਖਮ ਹੀ ਬਿਖਮ, ਬਹੁਤ ਔਖਾ । ਅਖਾੜਾ—ਸੰਸਾਰ-ਅਖਾੜਾ ਜਿਥੇ ਕਾਮਾਦਿਕ ਵਿਕਾਰਾਂ ਨਾਲ ਸਦਾ ਘੋਲ ਹੋ ਰਿਹਾ ਹੈ । ਗੁਰੂ ਮਿਲਿ—ਗੁਰੂ ਨੂੰ ਮਿਲ ਕੇ । ਭੀਤਾ—ਕੰਧ, ਭੀਤ । ਭਰਮ ਗੜਾ—ਭਰਮ ਦੇ ਕਿਲ੍ਹੇ ਦੀ । ਸਾਣਥ—ਸਹਾਇਤਾ ਲਈ ।

ਸੁਗਿਆਨਾ—ਗਿਆਨ ਵਾਲਾ । ਪਰਧਾਨਾ—ਮੰਨਿਆ-ਪ੍ਰਮੰਨਿਆ । ਜੋ—ਜਿਸ ਨੂੰ । ਪ੍ਰਭਿ—ਪ੍ਰਭੂ ਨੇ । ਜਾਂ—ਜਦੋਂ । ਵਲਿ—ਪੱਖ ਤੇ । ।੪।

**ਅਰਥ** :—ਹੇ ਭਾਈ ! ਗੁਰੂ ਨੂੰ ਮਿਲ ਕੇ ਮੈਂ ਇਹ ਬੜਾ ਔਖਾ ਸੰਸਾਰ-ਅਖਾੜਾ ਜਿੱਤ ਲਿਆ ਹੈ, ਹੁਣ ਮੇਰੇ ਸਾਰੇ ਮਿੱਤਰ ਭਰਾ (ਸਾਰੇ ਗਿਆਨ-ਇੰਦ੍ਰੇ) ਆਨੰਦ-ਪੂਰਤਿ ਹੋ ਰਹੇ ਹਨ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਮੈਂ ਸੰਸਾਰ-ਅਖਾੜਾ ਜਿੱਤਿਆ ਹੈ (ਗੁਰੂ ਦੀ ਕਿਰਪਾ ਨਾਲ) ਮੈਂ ਸਦਾ ਪਰਮਾਤਮਾ ਦਾ ਸਿਮਰਨ ਕਰਦਾ ਹਾਂ (ਮੈਂ ਪਹਿਲਾਂ ਮਾਇਆ ਦੀ ਭਟਕਣਾ ਦੇ ਕਿਲ੍ਹੇ ਵਿਚ ਕੈਦ ਸਾਂ, ਹੁਣ ਉਹ) ਭਟਕਣਾ ਦੇ ਕਿਲ੍ਹੇ ਦੀ ਕੰਧ ਢਹਿ ਪਈ ਹੈ । ਮੈਂ ਹਰਿ-ਨਾਮ ਦਾ ਖ਼ਜ਼ਾਨਾ ਲੱਭ ਲਿਆ ਹੈ, ਇਕ ਵੱਡਾ ਖ਼ਜ਼ਾਨਾ ਲੱਭ ਲਿਆ ਹੈ, ਮੇਰੀ ਸਹਾਇਤਾ ਉਤੇ ਪ੍ਰਭੂ ਆਪ (ਮੇਰੇ ਸਿਰ ਉਤੇ) ਆ ਖਲੋਤਾ ਹੈ ।

ਹੇ ਭਾਈ ! ਉਹੀ ਮਨੁੱਖ ਚੰਗੀ ਸੂਝ ਵਾਲਾ ਹੈ ਉਹੀ ਮਨੁੱਖ ਹਰ ਥਾਂ ਮੰਨਿਆ-ਪ੍ਰਮੰਨਿਆ ਹੋਇਆ ਹੈ ਜਿਸ ਨੂੰ ਪ੍ਰਭੂ ਨੇ ਆਪਣਾ (ਸੇਵਕ) ਬਣਾ ਲਿਆ ਹੈ । ਹੇ ਨਾਨਕ ! ਜਦੋਂ ਖਸਮ-ਪ੍ਰਭੂ ਪੱਖ ਤੇ ਹੋਵੇ ਤਾਂ ਸਾਰੇ ਮਿੱਤਰ ਭਰਾ ਭੀ ਖ਼ੁਸ਼ ਹੋ ਜਾਂਦੇ ਹਨ ।੪।੧।

**ਆਸਾ ਮਹਲਾ ੫ ॥ ਅਕਥਾ ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ ॥ ਸੁਰਿਨਰ ਸੁਰਿਨਰ ਮੁਨਿ ਜਨ ਸਹਜਿ ਵਖਾਣੀ ਰਾਮ ॥ ਸਹਜੇ ਵਖਾਣੀ ਅਮਿਉ ਬਾਣੀ ਚਰਣ ਕਮਲ ਰੰਗੁ ਲਾਇਆ ॥ ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ ਮਨ ਚਿੰਦਿਆ ਫਲੁ ਪਾਇਆ ॥ ਤਜਿ ਮਾਨੁ ਮੋਹੁ ਵਿਕਾਰੁ ਦੂਜਾ ਜੋਤੀ ਜੋਤਿ ਸਮਾਣੀ ॥ ਬਿਨਵੰਤਿ ਨਾਨਕ ਗੁਰ ਪ੍ਰਸਾਦੀ ਸਦਾ ਹਰਿ ਰੰਗੁ ਮਾਣੀ ॥੧॥ {ਪੰਨਾ ੪੫੩}**

**ਪਦ ਅਰਥ** :—ਅਕਥਾ—ਜੋ ਬਿਆਨ ਨਾਹ ਕੀਤਾ ਜਾ ਸਕੇ । ਕਥਾ—ਸਿਫ਼ਤਿ-ਸਾਲਾਹ । ਸੁਰਿਨਰ—ਦੈਵੀ ਗੁਣ ਵਾਲੇ ਬੰਦੇ । ਮੁਨਿਜਨ—ਸ਼ਾਂਤ-ਚਿੱਤ ਰਹਿਣ ਵਾਲੇ ਮਨੁੱਖ । ਸਹਜਿ—ਆਤਮਕ ਅਡੋਲਤਾ ਵਿਚ । ਅਮਿਉ ਬਾਣੀ—ਅੰਮ੍ਰਿਤ ਬਾਣੀ, ਆਤਮਕ ਜੀਵਨ ਦੇਣ ਵਾਲੀ ਗੁਰਬਾਣੀ ਦੀ ਰਾਹੀਂ । ਰੰਗੁ—ਪਿਆਰ । ਜਪਿ—ਜਪ ਕੇ । ਅਲਖੁ—ਅਦ੍ਰਿਸ਼ਟ । ਨਿਰੰਜਨੁ—ਨਿਰਲੇਪ । ਚਿੰਦਿਆ—ਚਿਤਵਿਆ । ਤਜਿ—ਤਜ ਕੇ । ਦੂਜਾ—ਮਾਇਆ ਦਾ ਪਿਆਰ । ਗੁਰ ਪ੍ਰਸਾਦੀ—ਗੁਰੂ ਦੀ ਕਿਰਪਾ ਨਾਲ । ਰੰਗੁ—ਆਨੰਦ ।੧।

**ਅਰਥ** :—ਹੇ ਭਾਈ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਆਪਣੀ ਹਉਮੈ ਚਤੁਰਾਈ ਦੇ ਆਧਾਰ ਤੇ) ਨਹੀਂ ਕੀਤੀ ਜਾ ਸਕਦੀ, (ਸਿਆਣਪ-ਚਤੁਰਾਈ ਦੇ ਆਸਰੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਜਾਣ-ਪਛਾਣ ਨਹੀਂ ਪਾਈ ਜਾ ਸਕਦੀ । ਦੈਵੀ ਸੁਭਾਵ ਵਾਲੇ ਸ਼ਾਂਤ-ਚਿੱਤ ਰਹਿਣ ਵਾਲੇ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਹੀ ਸਿਫ਼ਤਿ-ਸਾਲਾਹ ਕਰਦੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਤਮਕ ਜੀਵਨ ਦੇਣ ਵਾਲੀ ਗੁਰਬਾਣੀ ਦੀ ਬਰਕਤਿ ਨਾਲ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਉਹਨਾਂ ਨੇ ਪਰਮਾਤਮਾ ਦੇ ਸੋਹਣੇ ਕੋਮਲ ਚਰਨਾਂ ਨਾਲ ਪਿਆਰ ਪਾ ਲਿਆ, ਉਸ ਇੱਕ ਅਦ੍ਰਿਸ਼ਟ ਤੇ ਨਿਰਲੇਪ ਪ੍ਰਭੂ ਨੂੰ ਸਿਮਰ ਕੇ ਉਹਨਾਂ ਨੇ ਮਨ-ਚਿਤਵਿਆ ਫਲ ਪ੍ਰਾਪਤ ਕਰ ਲਿਆ ।

ਨਾਨਕ ਬੇਨਤੀ ਕਰਦਾ ਹੈ—(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਪਣੇ ਅੰਦਰੋਂ) ਅਹੰਕਾਰ ਮੋਹ ਵਿਕਾਰ ਮਾਇਆ ਦਾ ਪਿਆਰ ਦੂਰ ਕਰ ਕੇ ਆਪਣੀ ਸੁਰਤਿ ਰੱਬੀ ਨੂਰ ਵਿਚ ਜੋੜ ਲਈ, ਉਹ ਗੁਰੂ ਦੀ ਕਿਰਪਾ ਨਾਲ ਸਦਾ ਪ੍ਰਭੂ-ਮਿਲਾਪ ਦਾ ਆਨੰਦ ਮਾਣਦੇ ਹਨ ।੧।

**ਹਰਿ ਸੰਤਾ ਹਰਿ ਸੰਤ ਸਜਨ ਮੇਰੇ ਮੀਤ ਸਹਾਈ ਰਾਮ ॥ ਵਡਭਾਗੀ ਵਡਭਾਗੀ ਸਤ ਸੰਗਤਿ ਪਾਈ ਰਾਮ ॥ ਵਡਭਾਗੀ ਪਾਏ ਨਾਮੁ ਧਿਆਏ ਲਾਥੇ ਦੂਖ ਸੰਤਾਪੈ ॥ ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਆਪੁ ਮਿਟਾਇਆ**

ਆਪੈ ॥ ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ ਵਿਛੁੜਿ ਕਤਹਿ ਨ ਜਾਈ ॥ ਬਿਨਵੰਤਿ ਨਾਨਕ ਦਾਸੁ ਤੇਰਾ ਸਦਾ ਹਰਿ ਸਰਣਾਈ ॥੨॥ {ਪੰਨਾ ੪੫੩}

**ਪਦ ਅਰਥ** :—ਸਹਾਈ—ਸਾਥੀ, ਸਹਾਇਤਾ ਕਰਨ ਵਾਲੇ । ਸੰਤਾਪ—ਦੁੱਖ-ਕਲੇਸ਼, ਮਾਨਸਕ ਦੁੱਖ । ਭ੍ਰਮ—ਭਟਕਣਾ । ਭਉ—ਡਰ-ਸਹਮ । ਆਪੁ—ਆਪਾ-ਭਾਵ । ਪ੍ਰਭਿ—ਪ੍ਰਭੂ ਨੇ । ਕਤਹਿ—ਕਿਤੇ ਭੀ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੰਤ ਜਨ ਮੇਰੇ ਮਿੱਤਰ ਹਨ ਮੇਰੇ ਸੱਜਣ ਹਨ ਮੇਰੇ ਸਾਥੀ ਹਨ । ਉਹਨਾਂ ਦੀ ਸੰਗਤਿ ਮੈਂ ਵੱਡੇ ਭਾਗਾਂ ਨਾਲ ਬੜੀ ਉੱਚੀ ਕਿਸਮਤ ਨਾਲ ਪ੍ਰਾਪਤ ਕੀਤੀ ਹੈ । ਜੇਹੜਾ ਮਨੁੱਖ ਸੰਤ ਜਨਾਂ ਦੀ ਸੰਗਤਿ ਖ਼ੁਸ਼-ਕਿਸਮਤੀ ਨਾਲ ਹਾਸਲ ਕਰ ਲੈਂਦਾ ਹੈ ਉਹ (ਸਦਾ) ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਦੇ ਸਾਰੇ ਦੁੱਖ ਉਸ ਦੇ ਸਾਰੇ ਕਲੇਸ਼ ਮੁੱਕ ਜਾਂਦੇ ਹਨ । ਹੇ ਭਾਈ ! ਜੇਹੜਾ ਬੰਦਾ ਸਤਿਗੁਰੂ ਦੀ ਚਰਨੀਂ ਲੱਗਦਾ ਹੈ ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ ਉਸ ਦਾ ਹਰੇਕ ਡਰ-ਸਹਮ ਖ਼ਤਮ ਹੋ ਜਾਂਦਾ ਹੈ, ਉਹ ਆਪਣੇ ਅੰਦਰੋਂ ਆਪਾ-ਭਾਵ (ਅਹੰਕਾਰ) ਦੂਰ ਕਰ ਲੈਂਦਾ ਹੈ । ਜਿਸ ਮਨੁੱਖ ਨੂੰ ਪਿਆਰੇ ਪ੍ਰਭੂ ਨੇ ਮੇਹਰ ਕਰ ਕੇ ਆਪਣੇ ਚਰਨਾਂ ਵਿਚ ਜੋੜ ਲਿਆ, ਉਹ ਪ੍ਰਭੂ ਤੋਂ ਵਿਛੁੜ ਕੇ ਹੋਰ ਕਿਧਰੇ ਭੀ ਨਹੀਂ ਜਾਂਦਾ ।

ਨਾਨਕ ਬੇਨਤੀ ਕਰਦਾ ਹੈ—ਹੇ ਹਰੀ ! ਮੈਂ ਤੇਰਾ ਦਾਸ ਹਾਂ, ਮੈਨੂੰ ਭੀ ਆਪਣੀ ਸਰਨ ਵਿਚ ਰੱਖ ।੨।

ਹਰਿ ਦਰੇ ਹਰਿ ਦਰਿ ਸੋਹਨਿ ਤੇਰੇ ਭਗਤ ਪਿਆਰੇ ਰਾਮ ॥ ਵਾਰੀ ਤਿਨ ਵਾਰੀ ਜਾਵਾ ਸਦ ਬਲਿਹਾਰੇ ਰਾਮ ॥ ਸਦ ਬਲਿਹਾਰੇ ਕਰਿ ਨਮਸਕਾਰੇ ਜਿਨ ਭੇਟਤ ਪ੍ਰਭੁ ਜਾਤਾ ॥ ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ ॥ ਗੁਰੁ ਪੂਰਾ ਪਾਇਆ ਨਾਮੁ ਧਿਆਇਆ ਜੂਐ ਜਨਮੁ ਨ ਹਾਰੇ ॥ ਬਿਨਵੰਤਿ ਨਾਨਕ ਸਰਣਿ ਤੇਰੀ ਰਾਖੁ ਕਿਰਪਾ ਧਾਰੇ ॥੩॥ {ਪੰਨਾ ੪੫੩}

**ਪਦ ਅਰਥ** :—ਦਰੇ—ਦਰਿ, ਦਰ ਤੇ । ਵਾਰੀ—ਕੁਰਬਾਨ । ਜਾਵਾ—ਜਾਵਾਂ, ਮੈਂ ਜਾਂਦਾ ਹਾਂ । ਸਦ—ਸਦਾ । ਕਰਿ—ਕਰ ਕੇ । ਭੇਟਤ—ਮਿਲਿਆਂ । ਜਾਤਾ—ਜਾਣ ਲਿਆ, ਡੂੰਘੀ ਸਾਂਝ ਪਾ ਲਈ । ਘਟਿ ਘਟਿ—ਹਰੇਕ ਸਰੀਰ ਵਿਚ । ਬਿਧਾਤਾ—ਸਿਰਜਣਹਾਰ । ਜੂਐ—ਜੂਏ ਵਿਚ ।੩।

**ਅਰਥ** :—ਹੇ ਹਰੀ ! ਤੇਰੇ ਦਰ ਤੇ, ਤੇਰੇ ਬੂਹੇ ਤੇ (ਖਲੋਤੇ) ਤੇਰੇ ਪਿਆਰੇ ਭਗਤ ਸੋਹਣੇ ਲੱਗ ਰਹੇ ਹਨ । ਮੈਂ (ਤੇਰੇ) ਉਹਨਾਂ (ਭਗਤਾਂ) ਤੋਂ ਵਾਰਨੇ ਜਾਂਦਾ ਹਾਂ, ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ । (ਹੇ ਭਾਈ !) ਮੈਂ ਉਹਨਾਂ ਭਗਤਾਂ ਅੱਗੇ ਸਿਰ ਨਿਵਾ ਕੇ ਸਦਾ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੂੰ ਮਿਲਿਆਂ ਪਰਮਾਤਮਾ ਨਾਲ ਡੂੰਘੀ ਸਾਂਝ ਪੈ ਜਾਂਦੀ ਹੈ (ਤੇ ਇਹ ਸਮਝ ਆ ਜਾਂਦੀ ਹੈ ਕਿ) ਸਰਬ-ਵਿਆਪਕ ਸਿਰਜਣਹਾਰ ਹਰੇਕ ਸਰੀਰ ਵਿਚ ਹਰ ਥਾਂ ਮੌਜੂਦ ਹੈ ।

ਹੇ ਭਾਈ ! ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਹ ਪਰਮਾਤਮਾ ਦਾ ਨਾਮ ਸਿਮਰਦਾ ਹੈ ਉਹ (ਜੁਆਰੀਏ ਵਾਂਗ) ਜੂਏ ਵਿਚ (ਮਨੁੱਖਾ) ਜਨਮ (ਦੀ ਬਾਜ਼ੀ) ਨਹੀਂ ਹਾਰਦਾ ।

ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਕਿਰਪਾ ਕਰ ਕੇ (ਮੈਨੂੰ ਭੀ ਜੂਏ ਵਿਚ ਜੀਵਨ-ਬਾਜ਼ੀ ਹਾਰਨ ਤੋਂ) ਬਚਾ ਲੈ ।੩।

ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ ॥ ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ ॥ ਹਰਿ ਧੂੜੀ ਨਾਈਐ ਮੈਲੁ ਗਵਾਈਐ ਜਨਮ ਮਰਣ ਦੁਖ ਲਾਥੇ ॥ ਅੰਤਰਿ ਬਾਹਰਿ ਸਦਾ ਹਦੂਰੇ ਪਰਮੇਸਰੁ ਪ੍ਰਭੁ ਸਾਥੇ ॥ ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ ॥ ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥੪॥੨॥ {ਪੰਨਾ ੪੫੩}

**ਪਦ ਅਰਥ** :—ਕੇਤਕ—ਕਿਤਨੇ ਕੁ ? ਗਾਵਾ—ਗਾਵਾਂ, ਮੈਂ ਗਾ ਸਦਕਾ ਹਾਂ । ਪਾਵਾ—ਪਾਵਾਂ, ਹਾਸਲ ਕਰਾਂ । ਨ੍ਹਾਈਐ—ਇਸ਼ਨਾਨ ਕਰਨਾ ਚਾਹੀਦਾ ਹੈ । ਗਵਾਈਐ—ਦੂਰ ਕਰ ਲਈਦੀ ਹੈ । ਹਦੂਰੇ—ਅੰਗ-ਸੰਗ । ਸਾਥੇ—ਸਾਥਿ, ਨਾਲ । ਕਲਿਆਣ—ਸੁਖ ਆਨੰਦ । ਬਹੁੜਿ—ਮੁੜ, ਫਿਰ । ਤਰੀਐ—ਤਰ ਜਾਈਦਾ ਹੈ । ਪ੍ਰਭ ਭਾਵਾ—ਪ੍ਰਭ ਭਾਵਾਂ, ਪ੍ਰਭੂ ਨੂੰ ਚੰਗਾ ਲੱਗ ਪਵਾਂ ।੪।

**ਅਰਥ** :—ਹੇ ਪ੍ਰਭੂ ! ਤੇਰੇ ਬੇਅੰਤ ਗੁਣ ਹਨ, ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ । ਮੈਂ ਤੇਰੇ ਕਿਤਨੇ ਕੁ ਗੁਣ ਗਾ ਸਕਦਾ ਹਾਂ ? ਹੇ ਪ੍ਰਭੂ ! ਜੇ ਮੇਰੇ ਵੱਡੇ ਭਾਗ ਹੋਣ ਤਾਂ ਹੀ ਤੇਰੇ ਚਰਨਾਂ ਦੀ ਤੇਰੇ (ਸੋਹਣੇ) ਚਰਨਾਂ ਦੀ ਧੂੜ ਮੈਨੂੰ ਮਿਲ ਸਕਦੀ ਹੈ । ਹੇ ਭਾਈ ! ਪ੍ਰਭੂ ਦੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਕਰਨਾ ਚਾਹੀਦਾ ਹੈ (ਇਸ ਤਰ੍ਹਾਂ ਮਨ ਵਿਚੋਂ ਵਿਕਾਰਾਂ) ਦੀ ਮੈਲ ਦੂਰ ਹੋ ਜਾਂਦੀ ਹੈ, ਤੇ, ਜਨਮ ਮਰਨ ਦੇ (ਸਾਰੀ ਉਮਰ ਦੇ) ਦੁੱਖ ਲਹਿ ਜਾਂਦੇ ਹਨ (ਇਹ ਨਿਸ਼ਚਾ ਭੀ ਆ ਜਾਂਦਾ ਹੈ ਕਿ) ਪਰਮੇਸਰ ਪ੍ਰਭੂ ਸਾਡੇ ਅੰਦਰ ਅਤੇ ਬਾਹਰ ਸਾਰੇ ਸੰਸਾਰ ਵਿਚ ਸਦਾ ਸਾਡੇ ਅੰਗ-ਸੰਗ ਵੱਸਦਾ ਹੈ ਸਾਡੇ ਨਾਲ ਵੱਸਦਾ ਹੈ । (ਹੇ ਭਾਈ ! ਜੇਹੜਾ ਮਨੁੱਖ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਸ ਦੇ ਅੰਦਰ ਸੁਖ-ਆਨੰਦ ਬਣ ਜਾਂਦੇ ਹਨ ਉਸ ਦੇ ਦੁੱਖ ਮਿਟ ਜਾਂਦੇ ਹਨ, ਉਹ ਮੁੜ ਜੂਨਾਂ ਵਿਚ ਨਹੀਂ ਪੈਂਦਾ ।

ਨਾਨਕ ਬੇਨਤੀ ਕਰਦਾ ਹੈ—ਗੁਰੂ ਦੀ ਸਰਨ ਪਿਆਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ । (ਜੇ ਮੈਨੂੰ ਭੀ ਗੁਰੂ ਮਿਲ ਪਏ ਤਾਂ ਮੈਂ ਭੀ) ਆਪਣੇ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪਵਾਂ ।੪।੨।

### ਆਸਾ ਛੰਤ ਮਹਲਾ ੫ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਹਰਿ ਚਰਨ ਕਮਲ ਮਨੁ ਬੇਧਿਆ ਕਿਛੁ ਆਨ ਨ ਮੀਠਾ ਰਾਮ ਰਾਜੇ ॥ ਮਿਲਿ ਸੰਤਸੰਗਤਿ ਆਰਾਧਿਆ ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥ ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ ਜਨਮ ਮਰਨ ਦੁਖ ਨਾਠੇ ॥ ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ ਗਾਠੇ ॥ ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ ਰੰਗੁ ਮਜੀਠਾ ॥ ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥੧॥ {ਪੰਨਾ ੪੫੩-੪੫੪}**

**ਪਦ ਅਰਥ** :—ਬੇਧਿਆ—ਵਿੱਝ ਗਿਆ । ਕਿਛੁ ਆਨ—ਹੋਰ ਕੋਈ ਭੀ ਚੀਜ਼ । ਮਿਲਿ—ਮਿਲ ਕੇ । ਘਟਿ ਘਟੇ—ਹਰੇਕ ਘਟ (ਸਰੀਰ) ਵਿਚ । ਅੰਮ੍ਰਿਤੋ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ {ਲਫ਼ਜ਼ 'ਅੰਮ੍ਰਿਤੁ' ਹੈ, ਇਥੇ 'ਅੰਮ੍ਰਿਤੋ' ਪੜ੍ਹਨਾ ਹੈ} । ਵੂਠਾ—ਆ ਵੱਸਿਆ । ਨਾਠੇ—ਨੱਠ ਗਏ । ਨਿਧਿ—ਖ਼ਜ਼ਾਨਾ । ਗਾਠੇ—ਗੰਢ । ਸਹਜ ਸੁਭਾਈ—ਆਤਮਕ ਅਡੋਲਤਾ ਨੂੰ ਪਿਆਰ ਕਰਨ ਵਾਲਾ । ਮਨਿ—ਮਨ ਵਿਚ । ਬੇਧੇ—ਵਿੱਝ ਜਾਣ ਨਾਲ ।੧।

**ਅਰਥ** :—(ਹੇ ਭਾਈ ! ਜਿਸ ਮਨੁੱਖ ਦਾ) ਮਨ ਪਰਮਾਤਮਾ ਦੇ ਸੋਹਣੇ ਕੋਮਲ ਚਰਨਾਂ ਵਿਚ ਪ੍ਰੋਤਾ ਜਾਂਦਾ ਹੈ, ਉਸ ਨੂੰ (ਪਰਮਾਤਮਾ ਦੀ ਯਾਦ ਤੋਂ ਬਿਨਾ) ਕੋਈ ਹੋਰ ਚੀਜ਼ ਮਿੱਠੀ ਨਹੀਂ ਲੱਗਦੀ । ਸਾਧ ਸੰਗਤਿ ਵਿਚ ਮਿਲ ਕੇ ਉਹ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ, ਉਸ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਵੱਸਦਾ ਦਿੱਸ ਪੈਂਦਾ ਹੈ (ਉਸ ਮਨੁੱਖ ਦੇ ਹਿਰਦੇ ਵਿਚ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆ ਵੱਸਦਾ ਹੈ (ਜਿਸ ਦੀ ਬਰਕਤਿ ਨਾਲ ਉਸ ਦੇ) ਜਨਮ ਮਰਨ ਦੇ ਦੁੱਖ (ਜ਼ਿੰਦਗੀ ਦੇ ਸਾਰੇ ਦੁੱਖ) ਦੂਰ ਹੋ ਜਾਂਦੇ ਹਨ । ਉਹ ਮਨੁੱਖ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਆਪਣੇ ਸਾਰੇ ਦੁੱਖ ਮਿਟਾ ਲੈਂਦਾ ਹੈ, (ਉਸ ਦੇ ਅੰਦਰੋਂ) ਹਉਮੈ ਦੀ (ਬੱਝੀ ਹੋਈ) ਗੰਢ ਖੁਲ੍ਹ ਜਾਂਦੀ ਹੈ । ਆਤਮਕ ਅਡੋਲਤਾ ਨੂੰ ਪਿਆਰ ਕਰਨ ਵਾਲਾ ਪਿਆਰਾ ਪ੍ਰਭੂ ਉਸ ਨੂੰ

ਛੱਡ ਨਹੀਂ ਜਾਂਦਾ, ਉਸ ਦੇ ਮਨ ਵਿਚ (ਪ੍ਰਭੂ-ਪ੍ਰੇਮ ਦਾ ਪੱਕਾ) ਰੰਗ ਚੜ੍ਹ ਜਾਂਦਾ ਹੈ (ਜਿਵੇਂ) ਮਜੀਠ (ਦਾ ਪੱਕਾ ਰੰਗ) ।

ਹੇ ਨਾਨਕ ! ਜਿਸ ਮਨੁੱਖ ਦਾ ਮਨ ਪ੍ਰਭੂ ਦੇ ਸੋਹਣੇ ਕੋਮਲ ਚਰਨਾਂ ਵਿਚ ਵਿੱਝ ਗਿਆ, ਉਸ ਨੂੰ (ਪ੍ਰਭੂ ਦੀ ਯਾਦ ਤੋਂ ਬਿਨਾ) ਕੋਈ ਹੋਰ ਚੀਜ਼ ਮਿੱਠੀ ਨਹੀਂ ਲੱਗਦੀ ।੧।

**ਜਿਉ ਰਾਤੀ ਜਲਿ ਮਾਛੁਲੀ ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥ ਗੁਰ ਪੂਰੈ ਉਪਦੇਸਿਆ ਜੀਵਨ ਗਤਿ ਭਾਤੇ ਰਾਮ ਰਾਜੇ ॥ ਜੀਵਨ ਗਤਿ ਸੁਆਮੀ ਅੰਤਰਜਾਮੀ ਆਪਿ ਲੀਏ ਲੜਿ ਲਾਏ ॥ ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ਛੋਡਿ ਨ ਕਤਹੂ ਜਾਏ ॥ ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ ਤਾ ਕੀ ਮਿਟੈ ਨ ਦਾਤੇ ॥ ਜਲ ਸੰਗਿ ਰਾਤੀ ਮਾਛੁਲੀ ਨਾਨਕ ਹਰਿ ਮਾਤੇ ॥੨॥ {ਪੰਨਾ ੪੫੪}**

**ਪਦ ਅਰਥ** :—ਰਾਤੀ—ਮਸਤ । ਜਲਿ—ਜਲ ਵਿਚ । ਰਸਿ—ਰਸ ਵਿਚ, ਆਨੰਦ ਵਿਚ । ਮਾਤੇ—ਮਸਤ । ਗੁਰ ਪੂਰੈ—ਪੂਰੇ ਗੁਰੂ ਨੇ । ਜੀਵਨ ਗਤਿ—ਚੰਗਾ ਆਤਮਕ ਜੀਵਨ ਦੇਣ ਵਾਲਾ । ਭਾਤੇ—ਭਾ ਜਾਂਦੇ ਹਨ, ਚੰਗੇ ਲੱਗਦੇ ਹਨ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਲੜਿ—ਲੜ ਨਾਲ, ਪੱਲੇ ਨਾਲ । ਕਤਹੂ—ਕਿਤੇ ਭੀ । ਸੁਘਰੁ—ਸੁਚੱਜਾ (ਸੋਹਣੀ ਆਤਮਕ ਘਾੜਤ ਵਾਲਾ) । ਸਰੂਪੁ—ਸੋਹਣਾ, ਰੂਪ ਵਾਲਾ । ਸੁਜਾਨੁ—ਸਿਆਣਾ । ਦਾਤੇ—ਦਾਤਿ-ਸੰਗ ਨਾਲ ।੨।

**ਅਰਥ** :—(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ) ਪੂਰੇ ਗੁਰੂ ਨੇ (ਹਰਿ-ਨਾਮ ਸਿਮਰਨ ਦਾ) ਉਪਦੇਸ਼ ਦੇ ਦਿੱਤਾ, ਉਹ ਪਰਮਾਤਮਾ ਦੇ ਨਾਮ ਦੇ ਸੁਆਦ ਵਿਚ ਇਉਂ ਮਸਤ ਰਹਿੰਦੇ ਹਨ ਜਿਵੇਂ (ਡੂੰਘੇ) ਪਾਣੀ ਵਿਚ ਮੱਛੀ ਖ਼ੁਸ਼ ਰਹਿੰਦੀ ਹੈ, ਉਹ ਮਨੁੱਖ ਆਤਮਕ-ਜੀਵਨ-ਦਾਤੇ ਪ੍ਰਭੂ ਨੂੰ ਪਿਆਰੇ ਲੱਗਦੇ ਹਨ ।

ਹੇ ਭਾਈ ! ਆਤਮਕ ਜੀਵਨ ਦੇਣ ਵਾਲਾ ਮਾਲਕ-ਪ੍ਰਭੂ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ ਉਹ ਉਹਨਾਂ ਮਨੁੱਖਾਂ ਨੂੰ ਆਪ ਹੀ ਆਪਣੇ ਲੜ ਲਾ ਲੈਂਦਾ ਹੈ, ਉਹ ਸਰਬ-ਵਿਆਪਕ ਪ੍ਰਭੂ ਉਹਨਾਂ ਦੇ ਅੰਦਰ ਆਪਣੇ ਸ੍ਰੇਸ਼ਟ ਨਾਮ-ਰਤਨ ਪਰਗਟ ਕਰ ਦੇਂਦਾ ਹੈ ਉਹਨਾਂ ਨੂੰ ਫਿਰ ਛੱਡ ਕੇ ਕਿਤੇ ਨਹੀਂ ਜਾਂਦਾ ।

ਹੇ ਨਾਨਕ ! ਪਰਮਾਤਮਾ ਸੋਹਣੀ ਆਤਮਕ ਘਾੜਤ ਵਾਲਾ ਹੈ, ਸੋਹਣੇ ਰੂਪ ਵਾਲਾ ਹੈ, ਸਿਆਣਾ ਹੈ, (ਜਿਨ੍ਹਾਂ ਮਨੁੱਖਾਂ ਨੂੰ ਪੂਰਾ ਗੁਰੂ ਉਪਦੇਸ਼ ਦਿੰਦਾ ਹੈ ਉਹਨਾਂ ਉਤੇ ਹੋਈ ਹੋਈ) ਉਸ ਪਰਮਾਤਮਾ ਦੀ ਬਖਸ਼ਸ਼ ਕਦੇ ਮਿਟਦੀ ਨਹੀਂ (ਇਸ ਵਾਸਤੇ ਉਹ ਮਨੁੱਖ) ਹਰਿ-ਨਾਮ ਵਿਚ ਇਉਂ ਮਸਤ ਰਹਿੰਦੇ ਹਨ ਜਿਵੇਂ ਮੱਛੀ (ਡੂੰਘੇ) ਪਾਣੀ ਦੀ ਸੰਗਤਿ ਵਿਚ ।੨।

**ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥ ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭ ਹੂੰ ਤੇ ਪਿਆਰਾ ਰਾਮ ਰਾਜੇ ॥ ਸਭ ਹੂੰ ਤੇ ਪਿਆਰਾ ਪੁਰਖੁ ਨਿਰਾਰਾ ਤਾ ਕੀ ਗਤਿ ਨਹੀ ਜਾਣੀਐ ॥ ਹਰਿ ਸਾਸਿ ਗਿਰਾਸਿ ਨ ਬਿਸਰੈ ਕਬਹੂੰ ਗੁਰ ਸਬਦੀ ਰੰਗੁ ਮਾਣੀਐ ॥ ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ ਡਾਰਾ ॥ ਚਾਤ੍ਰਿਕੁ ਜਾਚੈ ਬੂੰਦ ਜਿਉ ਨਾਨਕ ਹਰਿ ਪਿਆਰਾ ॥੩॥ {ਪੰਨਾ ੪੫੪}**

ਪਦ ਅਰਥ :—ਚਾਤ੍ਰਿਕੁ—ਪਪੀਹਾ । ਜਾਚੈ—ਮੰਗਦਾ ਹੈ । ਬੂੰਦਿ—ਕਣੀ । ਪ੍ਰਾਨ ਅਧਾਰਾ—ਜਿੰਦ ਦਾ ਸਹਾਰਾ । ਖਜੀਨਾ—ਖ਼ਜ਼ਾਨੇ । ਸੁਤ—ਪੁੱਤਰ । ਸਭ ਹੂੰ ਤੇ—ਸਭਨਾਂ ਨਾਲੋਂ । ਪੁਰਖੁ—ਸਰਬ-ਵਿਆਪਕ । ਨਿਰਾਰਾ—ਨਿਰਾਲਾ, ਔਖਾ । ਗਤਿ—ਆਤਮਕ ਅਵਸਥਾ । ਜਾਨੀਐ—ਜਾਣੀ ਜਾ ਸਕਦੀ । ਸਾਸਿ—ਹਰੇਕ

ਸਾਹ ਦੇ ਨਾਲ । ਗਿਰਾਸਿ—ਹਰੇਕ ਗਿਰਾਹੀ ਦੇ ਨਾਲ । ਮਾਣੀਐ—ਮਾਣਿਆ ਜਾ ਸਕਦਾ ਹੈ । ਜਗ ਜੀਵਨੋ—ਜਗਜੀਵਨ, ਜਗਤ ਦੀ ਜ਼ਿੰਦਗੀ (ਦਾ ਸਹਾਰਾ) । ਜਪਿ—ਜਪ ਕੇ । ਡਾਰਾ—ਦੂਰ ਕਰ ਲਏ ।੩।

**ਅਰਥ** :—ਹੇ ਭਾਈ ! ਜਿਵੇਂ ਪਪੀਹਾ (ਸ੍ਵਾਂਤ ਨਛੱਤ੍ਰ ਦੀ ਵਰਖਾ ਦੀ) ਕਣੀ ਮੰਗਦਾ ਹੈ (ਤਿਵੇਂ ਸੰਤ ਜਨ ਪਰਮਾਤਮਾ ਦੇ ਨਾਮ-ਜਲ ਦੀ ਬੂੰਦ ਮੰਗਦੇ ਹਨ, ਤਿਵੇਂ ਸੰਤ ਜਨਾਂ ਵਾਸਤੇ) ਪਰਮਾਤਮਾ ਦਾ ਨਾਮ-ਜਲ ਜ਼ਿੰਦਗੀ ਦਾ ਸਹਾਰਾ; ਦੁਨੀਆ ਦਾ ਧਨ-ਪਦਾਰਥ, ਖ਼ਜ਼ਾਨੇ, ਪੁੱਤਰ, ਭਰਾ, ਮਿੱਤਰ—ਇਹਨਾਂ ਸਭਨਾਂ ਨਾਲੋਂ ਉਹਨਾਂ ਨੂੰ ਪਰਮਾਤਮਾ ਪਿਆਰਾ ਲੱਗਦਾ ਹੈ । ਹੇ ਭਾਈ ! ਜਿਸ ਪਰਮਾਤਮਾ ਦੀ ਉੱਚੀ ਆਤਮਕ ਅਵਸਥਾ ਜਾਣੀ ਨਹੀਂ ਜਾ ਸਕਦੀ ਉਹ (ਸਾਰੇ ਸੰਸਾਰ ਤੋਂ) ਨਿਰਾਲਾ ਤੇ ਸਰਬ-ਵਿਆਪਕ ਪ੍ਰਭੂ ਉਹਨਾਂ ਨੂੰ ਪਿਆਰਾ ਲੱਗਦਾ ਹੈ; ਹਰੇਕ ਸਾਹ ਦੇ ਨਾਲ ਹਰੇਕ ਗਿਰਾਹੀ ਦੇ ਨਾਲ—ਕਦੇ ਭੀ ਪਰਮਾਤਮਾ ਉਹਨਾਂ ਨੂੰ ਭੁੱਲਦਾ ਨਹੀਂ । (ਪਰ, ਹੇ ਭਾਈ !) ਉਸ ਪਰਮਾਤਮਾ ਦੇ ਮਿਲਾਪ ਦਾ ਆਨੰਦ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹੀ ਮਾਣਿਆ ਜਾ ਸਕਦਾ ਹੈ ।

ਹੇ ਭਾਈ ! ਜੇਹੜਾ ਪਰਮਾਤਮਾ ਸਰਬ-ਵਿਆਪਕ ਹੈ ਸਾਰੇ ਜਗਤ ਦੀ ਜ਼ਿੰਦਗੀ (ਦਾ ਸਹਾਰਾ) ਹੈ, ਸੰਤ ਜਨ ਉਸ ਦੇ ਨਾਮ-ਜਲ ਦਾ ਰਸ ਪੀਂਦੇ ਹਨ, ਉਸ ਦਾ ਨਾਮ ਜਪ ਜਪ ਕੇ ਉਹ (ਆਪਣੇ ਅੰਦਰੋਂ) ਭਟਕਣਾ ਤੇ ਮੋਹ ਦੇ ਦੁੱਖ ਦੂਰ ਕਰ ਲੈਂਦੇ ਹਨ । ਹੇ ਭਾਈ ! ਜਿਵੇਂ ਪਪੀਹਾ (ਵਰਖਾ ਦੀ) ਬੂੰਦ ਮੰਗਦਾ ਹੈ ਤਿਵੇਂ ਸੰਤ ਜਨਾਂ ਵਾਸਤੇ ਪਰਮਾਤਮਾ ਦਾ ਨਾਮ-ਜਲ ਜੀਵਨ ਦਾ ਆਸਰਾ ਹੈ ।੩।

**ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥ ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥ ਪੂਰਨ ਗੁਰ ਪਾਏ ਪੁਰਬਿ ਲਿਖਾਏ ਸਭ ਨਿਧਿ ਦੀਨ ਦਇਆਲਾ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਸੁੰਦਰ ਗੁਰ ਗੋਪਾਲਾ ॥ ਸੂਖ ਸਹਜ ਆਨੰਦ ਘਨੇਰੇ ਪਤਿਤ ਪਾਵਨ ਸਾਧੂ ਧੂਰਾ ॥ ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੋੁ ਪੂਰਾ ॥੪॥੧॥੩॥ {ਪੰਨਾ ੪੫੪}**

**ਪਦ ਅਰਥ** :—ਢਾਠੀ—ਢਹਿ ਪਈ । ਭੀਤਿ—ਕੰਧ । ਭਰੰਮ—ਭਟਕਣਾ । ਸੂਰਾ—ਸੂਰਮਾ । ਪੂਰਨ—ਸਾਰੇ ਗੁਣਾਂ ਦਾ ਮਾਲਕ । ਪੁਰਬਿ—ਪਹਿਲੇ ਜਨਮ ਵਿਚ । ਨਿਧਿ—ਖ਼ਜ਼ਾਨਾ । ਦਇਆਲਾ—ਦਇਆ ਕਰਨ ਵਾਲਾ । ਆਦਿ—ਸ਼ੁਰੂ ਵਿਚ । ਮਧਿ—ਵਿਚਕਾਰ । ਅੰਤਿ—ਅਖ਼ੀਰ ਵਿਚ । ਗੁਰ—ਵੱਡਾ । ਗੋਪਾਲਾ—ਧਰਤੀ ਦਾ ਪਾਲਣਹਾਰ । ਸਹਜ—ਆਤਮਕ ਅਡੋਲਤਾ । ਘਨੇਰੇ—ਬਹੁਤ । ਪਤਿਤ ਪਾਵਨ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ । ਸਾਧੂ—ਗੁਰੂ । ਮਾਨੋਰਥੋੁ—(ਅਸਲ ਲਫ਼ਜ਼ 'ਮਾਨੋਰਥੁ' ਹੈ, ਇਥੇ 'ਮਾਨੋਰਥੋ' ਪੜ੍ਹਨਾ ਹੈ} ।੪।

**ਅਰਥ** :—(ਹੇ ਭਾਈ !) ਜੇਹੜੇ ਮਨੁੱਖ ਆਪਣੇ ਪਰਮਾਤਮਾ (ਦੇ ਚਰਨਾਂ) ਵਿਚ ਲੀਨ ਹੋ ਜਾਂਦੇ ਹਨ ਉਹਨਾਂ ਦਾ ਜ਼ਿੰਦਗੀ ਦਾ ਨਿਸ਼ਾਨਾ ਪੂਰਾ ਹੋ ਜਾਂਦਾ ਹੈ (ਪ੍ਰਭੂ-ਚਰਨਾਂ ਵਿਚ ਲੀਨ ਹੋਣਾ ਹੀ ਇਨਸਾਨੀ ਜੀਵਨ ਦਾ ਮਨੋਰਥ ਹੈ), ਸੂਰਮੇ ਗੁਰੂ ਨੂੰ ਮਿਲਿਆਂ (ਉਹਨਾਂ ਦੇ ਅੰਦਰੋਂ) ਭਟਕਣਾ ਦੀ ਕੰਧ ਢਹਿ ਜਾਂਦੀ ਹੈ (ਜੇਹੜੀ ਪਰਮਾਤਮਾ ਨਾਲੋਂ ਵਿਛੋੜੀ ਰੱਖਦੀ ਸੀ) । (ਪਰ, ਹੇ ਭਾਈ !) ਪੂਰਨ ਗੁਰੂ ਭੀ ਉਹਨਾਂ ਨੂੰ ਹੀ ਮਿਲਦਾ ਹੈ ਜਿਨ੍ਹਾਂ ਦੇ ਮੱਥੇ ਉਤੇ ਪੂਰਬਲੇ ਜੀਵਨ ਅਨੁਸਾਰ ਸਾਰੇ ਸਾਰੇ ਗੁਣਾਂ ਦੇ ਖ਼ਜ਼ਾਨੇ ਦੀਨਾਂ ਉਤੇ ਦਇਆ ਕਰਨ ਵਾਲੇ ਪਰਮਾਤਮਾ ਨੇ (ਗੁਰੂ-ਮਿਲਾਪ ਦਾ ਲੇਖ) ਲਿਖਿਆ ਹੋਇਆ ਹੈ । (ਅਜੇਹੇ ਵਡ-ਭਾਗੀਆਂ ਨੂੰ ਇਹ ਨਿਸ਼ਚਾ ਬਣ ਜਾਂਦਾ ਹੈ ਕਿ) ਉਹ ਸਭ ਤੋਂ ਵੱਡਾ ਤੇ ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ ਹੀ ਜਗਤ ਦੇ ਸ਼ੁਰੂ ਵਿਚ (ਅਟੱਲ) ਸੀ, ਜਗਤ-ਰਚਨਾ ਦੇ ਵਿਚਕਾਰ (ਅਟੱਲ) ਹੈ, ਤੇ ਅਖ਼ੀਰ ਵਿਚ ਭੀ (ਅਟੱਲ) ਰਹੇਗਾ ।

ਹੇ ਭਾਈ ! ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲੇ ਗੁਰੂ ਦੀ ਚਰਨ-ਧੂੜ ਜਿਸ ਮਨੁੱਖ ਨੂੰ ਪ੍ਰਾਪਤ ਹੋ ਜਾਂਦੀ ਹੈ ਉਸ ਨੂੰ ਆਤਮਕ ਅਡੋਲਤਾ ਦੇ ਅਨੇਕਾਂ ਸੁੱਖ-ਆਨੰਦ ਮਿਲ ਜਾਂਦੇ ਹਨ । ਹੇ ਨਾਨਕ ! (ਆਖ—) ਜੇਹੜਾ ਮਨੁੱਖ ਪ੍ਰਭੂ-ਚਰਨਾਂ ਵਿਚ ਮਿਲ ਜਾਂਦਾ ਹੈ ਉਸ ਦਾ ਜੀਵਨ-ਮਨੋਰਥ ਸਫਲ ਹੋ ਜਾਂਦਾ ਹੈ ।੪।੧।੩।

**ਆਸਾ ਮਹਲਾ ੫ ਛੰਤ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥ ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ ਸਾਧ ਸੰਗਾਤ ॥੧॥ ਛੰਤੁ ॥ ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥ ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ ॥ ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥ ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧ ਸੰਗਿ ਨ ਡਰਪੀਐ ॥ ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ ॥ ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ ॥੧॥ {ਪੰਨਾ ੪੫੪}**

**ਪਦ ਅਰਥ** :—ਜਾ ਕਉ—ਜਿਨ੍ਹਾਂ ਉਤੇ । ਕ੍ਰਿਪਾਲ—ਦਇਆਵਾਨ । ਸੇਈ—ਉਹ ਬੰਦੇ । ਜਪਾਤ—ਜਪਦੇ ਹਨ । ਸਿਉ—ਨਾਲ । ਸਾਧ ਸੰਗਤਿ—ਗੁਰੂ ਦੀ ਸੰਗਤਿ ਵਿਚ ।੧।

ਛੰਤੁ । ਨਿਆਈ—ਵਾਂਗ । ਰੀਤਿ—ਮਰਯਾਦਾ । ਅਬ—ਹੁਣ, ਤਦੋਂ । ਆਚ—ਸੇਕ । ਮਨ—ਹੇ ਮਨ ! ਹਰੇ—ਹਰੀ ਦੀ । ਉਰਝਿਓ—ਫਸ ਗਿਆ । ਅਲਿ—ਭੌਰਾ । ਬਾਸਨ—ਸੁਗੰਧੀ । ਮਗਨ—ਮਸਤ । ਟਰੈ—ਟਾਲਦਾ, ਪਰੇ ਹਟਦਾ । ਟਰੀਐ—ਹਟਣਾ ਚਾਹੀਦਾ । ਹਭਿ—ਸਾਰੇ । ਰਸ—ਸੁਆਦ । ਅਰਪੀਐ—ਭੇਟਾ ਕਰ ਦੇਣੇ ਚਾਹੀਦੇ ਹਨ । ਜਹ—ਜਿੱਥੇ । ਪੰਥੁ—ਰਸਤਾ । ਭਣੀਐ—ਆਖਿਆ ਜਾਂਦਾ ਹੈ । ਤਹ—ਉਥੇ । ਨ ਡਰਪੀਐ—ਨਹੀਂ ਡਰੀਦਾ । ਕੀਰਤਿ—ਸਿਫ਼ਤਿ-ਸਾਲਾਹ । ਗੁਣੀਐ—ਗੁਣਾਂ ਦੀ । ਪ੍ਰਾਛਤ—ਪਛਤਾਵੇ । ਹਰੇ—ਦੂਰ ਕਰ ਦੇਂਦਾ ਹੈ । ਛੰਤ—ਸਿਫ਼ਤਿ-ਸਾਲਾਹ ਦੇ ਗੀਤ । ਮਨ—ਹੇ ਮਨ ! ਕਰੇਹੁ—ਕਰ । ਹਰੇ—ਹਰੀ ਦੀ ।੧।

**ਅਰਥ** :—ਸਲੋਕੁ । ਜਿਨ੍ਹਾਂ ਮਨੁੱਖਾਂ ਉਤੇ ਪ੍ਰਭੂ ਜੀ ਦਇਆਵਾਨ ਹੁੰਦੇ ਹਨ ਉਹੀ ਮਨੁੱਖ ਪਰਮਾਤਮਾ ਦਾ ਨਾਮ ਸਦਾ ਜਪਦੇ ਹਨ । ਪਰ, ਹੇ ਨਾਨਕ ! ਗੁਰੂ ਦੀ ਸੰਗਤਿ ਵਿਚ ਮਿਲਿਆਂ ਹੀ ਉਹਨਾਂ ਦੀ ਪ੍ਰੀਤਿ ਪਰਮਾਤਮਾ ਨਾਲ ਬਣਦੀ ਹੈ ।੧।

ਛੰਤੁ । ਹੇ ਭਾਈ ! ਪਰਮਾਤਮਾ ਤੇ ਜੀਵਾਤਮਾ ਦੇ ਪਿਆਰ ਦੀ ਮਰਯਾਦਾ ਪਾਣੀ ਤੇ ਦੁੱਧ ਦੇ ਪਿਆਰ ਵਰਗੀ ਹੈ । (ਜਦੋਂ ਪਾਣੀ ਦੁੱਧ ਨਾਲ ਇੱਕ-ਰੂਪ ਹੋ ਜਾਂਦਾ ਹੈ) ਤਦੋਂ (ਪਾਣੀ) ਦੁੱਧ ਨੂੰ ਸੇਕ ਨਹੀਂ ਲੱਗਣ ਦੇਂਦਾ । ਹੇ ਮਨ ! ਪਰਮਾਤਮਾ ਦਾ ਪਿਆਰ ਇਹੋ ਜਿਹਾ ਹੀ ਹੈ (ਉਹ ਜੀਵ ਨੂੰ ਵਿਕਾਰਾਂ ਦਾ ਸੇਕ ਨਹੀਂ ਲੱਗਣ ਦੇਂਦਾ) । (ਜਦੋਂ ਕੌਲ-ਫੁੱਲ ਖਿੜਦਾ ਹੈ ਆਪਣੀ ਸੁਗੰਧੀ ਖਿਲਾਰਦਾ ਹੈ) ਤਦੋਂ ਭੌਰਾ ਕੌਲ-ਫੁ਼ਲ ਦੀ ਸੁਗੰਧੀ ਵਿਚ ਮਸਤ ਹੋ ਜਾਂਦਾ ਹੈ (ਕੌਲ-ਫੁੱਲ ਤੋਂ) ਇਕ ਖਿਨ ਵਾਸਤੇ ਭੀ ਪਰੇ ਨਹੀਂ ਹਟਦਾ ਤੇ (ਫੁੱਲ ਦੀਆਂ ਪੱਤੀਆਂ ਵਿਚ) ਫਸ ਜਾਂਦਾ ਹੈ । (ਇਸੇ ਤਰ੍ਹਾਂ ਹੇ ਭਾਈ !) ਪਰਮਾਤਮਾ ਦੀ ਪ੍ਰੀਤਿ ਤੋਂ ਇਕ ਖਿਨ ਲਈ ਭੀ ਪਰੇ ਨਹੀਂ ਹਟਣਾ ਚਾਹੀਦਾ, ਸਾਰੇ ਸਰੀਰਕ ਸੁਹਜ ਸਾਰੇ ਮਾਇਕ ਸੁਆਦ (ਉਸ ਪ੍ਰੀਤਿ ਤੋਂ) ਸਦਕੇ ਕਰ ਦੇਣੇ ਚਾਹੀਦੇ ਹਨ । (ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ) ਜਿੱਥੇ ਜਮਾਂ (ਦੇ ਦੇਸ) ਦਾ ਰਸਤਾ ਦੱਸਿਆ ਜਾਂਦਾ ਹੈ ਜਿੱਥੇ ਸੁਣੀਦਾ ਹੈ (ਕਿ ਜਮਾਂ ਪਾਸੋਂ) ਦੁੱਖ (ਮਿਲਦਾ ਹੈ) ਉਥੇ ਗੁਰੂ ਦੀ ਸੰਗਤਿ ਕਰਨ ਦੀ ਬਰਕਤਿ ਨਾਲ ਕੋਈ ਡਰ ਨਹੀਂ ਆਉਂਦਾ ।

ਸੋ, ਹੇ ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ, ਉਹ ਪਰਮਾਤਮਾ ਸਾਰੇ ਪਛੁਤਾਵੇ ਸਾਰੇ ਦੁੱਖ ਦੂਰ ਕਰ ਦੇਂਦਾ ਹੈ । ਹੇ ਨਾਨਕ ! ਆਖ—(ਹੇ ਮਨ ! ਗੋਬਿੰਦ ਹਰੀ ਦੀਆਂ ਸਿਫ਼ਤਾਂ ਦੇ ਗੀਤ ਗਾਂਦਾ ਰਹੁ । ਪਰਮਾਤਮਾ ਨਾਲ ਪਿਆਰ ਬਣਾਈ ਰੱਖ । ਹੇ ਮਨ ! ਪਰਮਾਤਮਾ ਦੀ ਪ੍ਰੀਤਿ ਇਹੋ ਜਿਹੀ ਹੈ (ਕਿ ਵਿਕਾਰਾਂ ਦਾ ਸੇਕ ਨਹੀਂ ਲੱਗਣ ਦੇਂਦੀ, ਤੇ ਜਮਾਂ ਦੇ ਵੱਸ ਪੈਣ ਨਹੀਂ ਦੇਂਦੀ) ।੧।

**ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥ ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥ ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ ॥ ਮਾਨੁ ਨ ਕੀਜੈ ਸਰਣਿ ਪਰੀਜੈ ਦਰਸਨ ਕਉ ਬਲਿਹਾਰੀ ॥ ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ ॥ ਕਹੁ ਨਾਨਕ ਛੰਤ ਅਨੰਤ ਠਾਕੁਰ ਕੇ ਹਰਿ ਸਿਉ ਕੀਜੈ ਨੇਹਾ ਮਨ ਐਸਾ ਨੇਹੁ ਕਰੇਹੁ ॥੨॥ {ਪੰਨਾ ੪੫੫}**

**ਪਦ ਅਰਥ** :—ਨੀਰ—ਪਾਣੀ । ਧੀਰੇ—ਧੀਰਜ ਕਰਦੀ । ਮਨ—ਹੇ ਮਨ ! ਨੇਹੁ—ਪ੍ਰੇਮ । ਕਰੇਹੁ—ਕਰ । ਚਾਤ੍ਰਿਕ—ਪਪੀਹਾ । ਬੂੰਦ—ਵਰਖਾ ਦੀ ਕਣੀ । ਚਵੈ—ਬੋਲਦਾ ਹੈ । ਚਵੈ ਮੇਹੁ—ਚਵੈ ਮੇਘੁ, ਬੱਦਲ ਨੂੰ ਆਖਦਾ ਹੈ । ਸੁਹਾਵੇ—ਹੇ ਸੋਹਣੇ (ਮੇਘ) ! ਬਰਸੁ—ਵਰਖਾ ਕਰ । ਦੀਜੈ—ਭੇਟ ਕਰ ਦੇਣਾ ਚਾਹੀਦਾ ਹੈ । ਮੁਰਾਰੀ—ਪਰਮਾਤਮਾ (ਨਾਲ) । ਮਾਨੁ—ਅਹੰਕਾਰ । ਸੁਪ੍ਰਸੰਨੇ—ਦਇਆਵਾਨ । ਨਾਹ—ਹੇ ਨਾਥ ! ਹੇ ਪ੍ਰਭੂ-ਪਤੀ ! ਵਿਛੁੰਨੇ—ਹੇ ਵਿਛੁੜੇ ਹੋਏ ! ਧਨ—ਜੀਵ-ਇਸਤ੍ਰੀ । ਸਾਚੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ । ਨਾਨਕ—ਹੇ ਨਾਨਕ ! ਛੰਤ—ਸਿਫ਼ਤਿ-ਸਾਲਾਹ ਦੇ ਗੀਤ । ਨੇਹਾ—ਨੇਹੁ, ਪ੍ਰੇਮ ।੨।

**ਅਰਥ** :—ਹੇ (ਮੇਰੇ) ਮਨ ! ਤੂੰ (ਪਰਮਾਤਮਾ ਨਾਲ) ਇਹੋ ਜਿਹਾ ਪ੍ਰੇਮ ਬਣਾ ਜਿਹੋ ਜਿਹਾ ਮੱਛੀ ਦਾ ਪਾਣੀ ਨਾਲ ਹੈ (ਮੱਛੀ ਪਾਣੀ ਤੋਂ ਬਿਨਾ) ਇਕ ਖਿਨ ਭੀ ਨਹੀਂ ਜੀਊ ਸਕਦੀ; ਜਿਹੋ ਜਿਹਾ (ਪਪੀਹੇ ਦਾ ਪ੍ਰੇਮ ਵਰਖਾ-ਬੂੰਦ ਨਾਲ ਹੈ), ਪਪੀਹਾ ਤਿਹਾਇਆ ਹੈ (ਪਰ ਹੋਰ ਪਾਣੀ ਨਹੀਂ ਪੀਂਦਾ, ਉਹ) ਮੁੜ ਮੁੜ ਵਰਖਾ ਦੀ ਕਣੀ ਮੰਗਦਾ ਹੈ, ਤੇ ਬੱਦਲ ਨੂੰ ਆਖਦਾ ਹੈ—ਹੇ ਸੋਹਣੇ (ਮੇਘ) ! ਵਰਖਾ ਕਰ ।

ਹੇ ਭਾਈ ! ਪਰਮਾਤਮਾ ਨਾਲ ਪਿਆਰ ਪਾਣਾ ਚਾਹੀਦਾ ਹੈ (ਪਿਆਰ ਦੇ ਵੱਟੇ ਆਪਣਾ) ਇਹ ਮਨ ਉਸ ਦੇ ਹਵਾਲੇ ਕਰਨਾ ਚਾਹੀਦਾ ਹੈ (ਤੇ ਇਸ ਤਰ੍ਹਾਂ) ਮਨ ਨੂੰ ਪਰਮਾਤਮਾ ਦੇ ਚਰਨਾਂ ਵਿਚ ਜੋੜਨਾ ਚਾਹੀਦਾ ਹੈ; ਅਹੰਕਾਰ ਨਹੀਂ ਕਰਨਾ ਚਾਹੀਦਾ, ਪਰਮਾਤਮਾ ਦੀ ਸਰਨ ਪੈਣਾ ਚਾਹੀਦਾ ਹੈ, ਉਸ ਦੇ ਦਰਸਨ ਦੀ ਖ਼ਾਤਰ ਆਪਣਾ ਆਪ ਸਦਕੇ ਕਰਨਾ ਚਾਹੀਦਾ ਹੈ ।

ਹੇ ਭਾਈ ! ਜਿਸ ਜੀਵ-ਇਸਤ੍ਰੀ ਉਤੇ ਗੁਰੂ ਦਇਆਵਾਨ ਹੁੰਦਾ ਹੈ ਉਹ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦੀ ਹੈ ਤੇ ਉਸ ਦੇ ਦਰ ਤੇ ਅਰਜ਼ੋਈ ਕਰਦੀ ਹੈ—ਹੇ ਵਿਛੁੜੇ ਹੋਏ ਪ੍ਰਭੂ-ਪਤੀ ! ਮੈਨੂੰ (ਆ ਕੇ) ਮਿਲ । ਹੇ ਨਾਨਕ ! ਤੂੰ ਭੀ ਬੇਅੰਤ ਮਾਲਕ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ । ਹੇ (ਮੇਰੇ) ਮਨ ! ਪਰਮਾਤਮਾ ਨਾਲ ਪਿਆਰ ਬਣਾ, ਅਜੇਹਾ ਪਿਆਰ (ਜਿਹੋ ਜਿਹਾ ਮੱਛੀ ਦਾ ਪਾਣੀ ਨਾਲ ਹੈ ਜਿਹੋ ਜਿਹਾ ਪਪੀਹੇ ਦਾ ਵਰਖਾ ਬੂੰਦ ਨਾਲ ਹੈ) ।੨।

**ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥ ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥ ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ ॥ ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥ ਥਿਰੁ ਸਾਧੂ ਸਰਣੀ ਪੜੀਐ ਚਰਣੀ ਅਬ ਟੂਟਸਿ ਮੋਹੁ ਜੁ**

**ਕਿਤੀਐ ॥ ਕਹੁ ਨਾਨਕ ਛੰਤ ਦਇਆਲ ਪੁਰਖ ਕੇ ਮਨ ਹਰਿ ਲਾਇ ਪਰੀਤਿ ਕਬ ਦਿਨੀਅਰੁ ਦੇਖੀਐ ॥੩॥ {ਪੰਨਾ ੪੫੫}**

**ਪਦ ਅਰਥ** :—ਸੂਰ—ਸੂਰਜ {ਸੁਯ਼ਲ} । ਸਨੇਹੁ—ਪਿਆਰ । ਚਿਤਵੈ—ਚਿਤਾਰਦੀ ਹੈ । ਘਣੀ—ਬਹੁਤ । ਕਦਿ—ਕਦੋਂ ? ਦਿਨੀਅਰੁ—{ਦਿਨਕਰ} ਦਿਨ ਬਨਾਣ ਵਾਲਾ, ਸੂਰਜ । ਕੋਕਿਲ—ਕੋਇਲ । ਚਵੈ ਸੁਹਾਵਿਆ—ਮਿੱਠਾ ਬੋਲਦੀ ਹੈ । ਰੰਗੁ—ਪਿਆਰ । ਹਭਿ—ਸਾਰੇ । ਪਾਹੁਨਿਆ—ਪ੍ਰਾਹੁਣੇ । ਥਿਰੁ—ਅਡੋਲ ਚਿੱਤ । ਜੁ—ਜੇਹੜਾ ਮੋਹ । ਕਿਤੀਐ—ਤੂੰ ਬਣਾਇਆ ਹੋਇਆ ਹੈ । ਮਨਿ—ਮਨ ਵਿਚ ।੩।

ਅਰਥ :—ਹੇ (ਮੇਰੇ) ਮਨ ! (ਤੈਨੂੰ) ਪਰਮਾਤਮਾ ਨਾਲ ਪਿਆਰ ਕਰਨਾ ਚਾਹੀਦਾ ਹੈ (ਉਹੋ ਜਿਹਾ ਪਿਆਰ ਜਿਹੋ ਜਿਹਾ ਚਕਵੀ ਸੂਰਜ ਨਾਲ ਕਰਦੀ ਹੈ ਤੇ ਕੋਇਲ ਅੰਬ ਨਾਲ ਕਰਦੀ ਹੈ) । ਚਕਵੀ ਦਾ ਸੂਰਜ ਨਾਲ ਪਿਆਰ ਹੈ, ਉਹ (ਸਾਰੀ ਰਾਤ ਸੂਰਜ ਦਾ ਹੀ) ਚੇਤਾ ਕਰਦੀ ਰਹਿੰਦੀ ਹੈ, ਬੜੀ ਤਾਂਘ ਕਰਦੀ ਹੈ ਕਿ ਕਦੋਂ ਸੂਰਜ ਦਾ ਦੀਦਾਰ ਹੋਵੇਗਾ । ਕੋਇਲ ਦਾ ਅੰਬ ਨਾਲ ਪਿਆਰ ਹੈ (ਉਹ ਅੰਬ ਦੇ ਰੁੱਖ ਉਤੇ ਬੈਠ ਕੇ) ਸੋਹਣਾ ਬੋਲਦੀ ਹੈ ।

ਹੇ ਭਾਈ ! ਪਰਮਾਤਮਾ ਨਾਲ ਪਿਆਰ ਪਾਣਾ ਚਾਹੀਦਾ ਹੈ (ਆਪਣੇ ਕਿਸੇ ਧਨ-ਪਦਾਰਥ ਆਦਿਕ ਦਾ) ਅਹੰਕਾਰ ਨਹੀਂ ਕਰਨਾ ਚਾਹੀਦਾ (ਇਥੇ ਅਸੀ) ਸਾਰੇ ਇਕ ਰਾਤ ਦੇ ਪ੍ਰਾਹੁਣੇ (ਹੀ) ਹਾਂ । ਫਿਰ ਭੀ ਤੂੰ ਕਿਉਂ (ਜਗਤ ਨਾਲ) ਪਿਆਰ ਪਾਇਆ ਹੈ, ਮਾਇਆ ਨਾਲ ਮੋਹ ਬਣਾਇਆ ਹੋਇਆ ਹੈ, (ਇਥੇ ਸਭ) ਨੰਗੇ (ਖ਼ਾਲੀ-ਹੱਥ) ਆਉਂਦੇ ਹਨ ਤੇ (ਇਥੋਂ) ਨੰਗੇ (ਖ਼ਾਲੀ-ਹੱਥ) ਹੀ ਚਲੇ ਜਾਂਦੇ ਹਨ ।

ਹੇ ਭਾਈ ! ਗੁਰੂ ਦਾ ਆਸਰਾ ਲੈਣਾ ਚਾਹੀਦਾ ਹੈ, ਗੁਰੂ ਦੇ ਚਰਨੀਂ ਪੈਣਾ ਚਾਹੀਦਾ ਹੈ (ਗੁਰੂ ਦੀ ਸਰਨ ਪਿਆਂ ਹੀ ਮਨ) ਅਡੋਲ ਹੋ ਸਕਦਾ ਹੈ, ਤੇ ਤਦੋਂ ਹੀ ਇਹ ਮੋਹ ਟੁੱਟੇਗਾ ਜੇਹੜਾ ਤੂੰ (ਮਾਇਆ ਨਾਲ) ਬਣਾਇਆ ਹੋਇਆ ਹੈ । ਹੇ ਨਾਨਕ ! ਦਇਆ ਦੇ ਘਰ ਸਰਬ-ਵਿਆਪਕ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰ, ਆਪਣੇ ਮਨ ਵਿਚ ਪਰਮਾਤਮਾ ਨਾਲ ਪਿਆਰ ਬਣਾ (ਉਸੇ ਤਰ੍ਹਾਂ ਜਿਵੇਂ ਚਕਵੀ ਸਾਰੀ ਰਾਤ ਤਾਂਘ ਕਰਦੀ ਰਹਿੰਦੀ ਹੈ ਕਿ) ਕਦੋਂ ਸੂਰਜ ਦਾ ਦਰਸਨ ਹੋਵੇਗਾ ।੩।

**ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥ ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥ ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ ॥ ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ ॥ ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ ॥ ਕਹੁ ਨਾਨਕ ਛੰਤ ਦਇਆਲ ਮੋਹਨ ਕੇ ਮਨ ਹਰਿ ਚਰਣ ਗਹੀਜੈ ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥ {ਪੰਨਾ ੪੫੫}**

**ਪਦ ਅਰਥ** :—ਨਿਸਿ—ਰਾਤ ਵੇਲੇ । ਕੁਰੰਕ—ਹਰਨ । ਨਾਦ—(ਘੰਡੇ ਹੇੜੇ ਦੀ) ਆਵਾਜ਼ । ਸ੍ਰਵਣੀ—ਕੰਨਾਂ ਨਾਲ । ਹੀਉ—ਹਿਰਦਾ । ਡਿਵੈ—ਦੇਂਦਾ ਹੈ । ਮਨ—ਹੇ ਮਨ ! ਤਰੁਣਿ—ਜਵਾਨ ਇਸਤ੍ਰੀ । ਉਰਝੀ—ਫਸੀ ਹੋਈ । ਸਿਵੈ—ਸੇਵਾ ਕਰਦੀ ਹੈ । ਲਾਲ—ਸੁਹਣੇ (ਹਰੀ) ਨੂੰ । ਲਾਲਹਿ—ਲਾਲ ਨੂੰ । ਹਭਿ—ਸਾਰੀਆਂ । ਅਤਿ ਚਿਰਾਣੇ—ਮੁੱਢ ਕਦੀਮਾਂ ਦੇ । ਸਾਖੀ—ਗਵਾਹ, ਵਿਚੋਲਾ । ਡਿਠਮੁ—ਮੈਂ ਵੇਖ ਲਿਆ ਹੈ । ਆਖੀ—ਅੱਖਾਂ ਨਾਲ । ਮੋਹਨ—ਮਨ ਨੂੰ ਮੋਹ ਲੈਣ ਵਾਲਾ ਹਰੀ {ਖ਼ਿਆਲ ਕਰਨਾ ਜੀ, ਲਫ਼ਜ਼ 'ਮੋਹਨ' ਪਰਮਾਤਮਾ ਵਾਸਤੇ ਹੈ । "ਮੋਹਨ ਤੇਰੈ ਊਚੇ ਮੰਦਰਿ"—ਉਥੇ ਭੀ 'ਮੋਹਨ' ਪਰਮਾਤਮਾ ਹੀ ਹੈ} । ਗਹੀਜੈ—ਪਕੜ ਲੈਣਾ ਚਾਹੀਦਾ ਹੈ ।੪।

ਅਰਥ :—ਹੇ (ਮੇਰੇ) ਮਨ ! ਪਰਮਾਤਮਾ ਨਾਲ ਇਹੋ ਜਿਹਾ ਪਿਆਰ ਪਾਣਾ ਚਾਹੀਦਾ ਹੈ ਜਿਹੋ ਜਿਹਾ ਪਿਆਰ ਹਰਨ ਪਾਂਦਾ ਹੈ, ਰਾਤ ਵੇਲੇ ਹਰਨ ਘੰਡੇ ਹੇੜੇ ਦੀ ਆਵਾਜ਼ ਆਪਣੇ ਕੰਨੀਂ ਸੁਣ ਕੇ ਆਪਣਾ ਹਿਰਦਾ (ਉਸ ਆਵਾਜ਼ ਦੇ) ਹਵਾਲੇ ਕਰ ਦੇਂਦਾ ਹੈ । ਜਿਵੇਂ ਜਵਾਨ ਇਸਤ੍ਰੀ ਆਪਣੇ ਪਤੀ ਦੇ ਪਿਆਰ ਵਿਚ ਬੱਝੀ ਹੋਈ ਪਤੀ ਦੀ ਸੇਵਾ ਕਰਦੀ ਹੈ, (ਉਸੇ ਤਰ੍ਹਾਂ ਹੇ ਭਾਈ !) ਆਪਣਾ ਇਹ ਮਨ ਸੋਹਣੇ ਪ੍ਰਭੂ ਨੂੰ ਦੇਣਾ ਚਾਹੀਦਾ ਹੈ, ਤੇ ਉਸ ਦੇ ਮਿਲਾਪ ਦਾ ਆਨੰਦ ਮਾਣਨਾ ਚਾਹੀਦਾ ਹੈ । (ਜੇਹੜੀ ਜੀਵ-ਇਸਤ੍ਰੀ ਆਪਣਾ ਮਨ ਪ੍ਰਭੂ-ਪਤੀ ਦੇ ਹਵਾਲੇ ਕਰਦੀ ਹੈ ਉਹ ਉਸ) ਦੇ ਮਿਲਾਪ ਦੀਆਂ ਸਾਰੀਆਂ ਖ਼ੁਸ਼ੀਆਂ ਮਿਲਾਪ ਦੇ ਸਾਰੇ ਆਨੰਦ ਮਾਣਦੀ ਹੈ । ਉਹ ਆਪਣੇ ਪ੍ਰਭੂ-ਪਤੀ ਨੂੰ (ਆਪਣੇ ਅੰਦਰ ਹੀ) ਲੱਭ ਲੈਂਦੀ ਹੈ, ਉਹ ਆਪਣੀ ਆਤਮਾ ਨੂੰ ਗੂੜ੍ਹਾ ਪ੍ਰੇਮ-ਰੰਗ ਚਾੜ੍ਹ ਲੈਂਦੀ ਹੈ (ਜਿਵੇਂ ਸੁਹਾਗਣ ਲਾਲ ਕੱਪੜਾ ਪਹਿਨਦੀ ਹੈ) ਉਹ ਮੁੱਢ ਕਦੀਮਾਂ ਦੇ ਮਿੱਤਰ ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ ।

(ਹੇ ਸਖੀ ! ਜਦੋਂ ਤੋਂ) ਗੁਰੂ ਮੇਰਾ ਵਿਚੋਲਾ ਬਣਿਆ ਹੈ, ਮੈਂ ਪ੍ਰਭੂ-ਪਤੀ ਨੂੰ ਆਪਣੀਆਂ ਅੱਖਾਂ ਨਾਲ ਵੇਖ ਲਿਆ ਹੈ, ਮੈਨੂੰ ਪ੍ਰਭੂ-ਪਤੀ ਵਰਗਾ ਹੋਰ ਕੋਈ ਨਹੀਂ ਦਿੱਸਦਾ । ਹੇ ਨਾਨਕ ! (ਆਖ—) ਹੇ ਮੇਰੇ ਮਨ ! ਦਇਆ ਦੇ ਘਰ, ਤੇ ਮਨ ਨੂੰ ਮੋਹ ਲੈਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹੁ । ਹੇ ਮਨ ! ਪਰਮਾਤਮਾ ਨਾਲ ਇਹੋ ਜਿਹਾ ਪ੍ਰੇਮ ਪਾਣਾ ਚਾਹੀਦਾ ਹੈ (ਜਿਹੋ ਜਿਹਾ ਹਰਨ ਨਾਦ ਨਾਲ ਪਾਂਦਾ ਹੈ ਜਿਹੋ ਜਿਹਾ ਜਵਾਨ ਇਸਤ੍ਰੀ ਆਪਣੇ ਪਤੀ ਨਾਲ ਪਾਂਦੀ ਹੈ) ।੪।੧।੪।

**ਆਸਾ ਮਹਲਾ ੫ ॥ ਸਲੋਕੁ ॥ ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥ ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥੧॥ ਛੰਤ ॥ ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥ ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ ॥ ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ ॥ ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ ॥ ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ ॥ ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧ ਸੰਗਤਿ ਹੋਇ ਗਤੇ ॥੧॥ {ਪੰਨਾ ੪੫੫}**

ਪਦ ਅਰਥ :—ਬਨੁ ਬਨੁ—ਹਰੇਕ ਜੰਗਲ । ਹਾਰੀ—ਥੱਕ ਗਈ । ਅਵਗਾਹਿ—ਗਾਹ ਕੇ, ਭਾਲ ਕਰ ਕਰ ਕੇ । ਸਾਧ—ਗੁਰੂ । ਮਾਹਿ—ਵਿਚ ।੧।

ਛੰਤ । ਜਾ ਕਉ—ਜਿਸ ਨੂੰ । ਅਸੰਖ—ਅਣਗਿਣਤ । ਮੁਨੀ—ਸਮਾਧੀਆਂ ਲਾਣ ਵਾਲੇ । ਤਪੇ—ਧੂਣੀਆਂ ਤਪਾਣ ਵਾਲੇ । ਕੋਟਿ—ਕ੍ਰੋੜਾਂ । ਅਰਾਧਹਿ—ਅਰਾਧਦੇ ਹਨ । ਗਿਆਨੀ—ਗਿਆਨਵਾਨ, ਧਰਮ-ਪੁਸਤਕਾਂ ਦੇ ਵਿਦਵਾਨ । ਜਪੇ—ਜਪਿ, ਜਪ ਕੇ । ਸੰਜਮ—ਇੰਦ੍ਰਿਆਂ ਨੂੰ ਰੋਕਣ ਦੇ ਜਤਨ । ਕਿਰਿਆ—(ਮਿਥੀਆਂ) ਧਾਰਮਿਕ ਰਸਮਾਂ । ਸੋਧਨ—ਸਰੀਰ ਨੂੰ ਪਵਿਤ੍ਰ ਕਰਨ ਦੇ ਜਤਨ । ਬੰਦਨਾ—ਸਿਰ ਨਿਵਾਣੇ, ਨਮਸਕਾਰ । ਗਵਨੁ—ਭੌਣਾ । ਬਦੁਧਾ—ਧਰਤੀ । ਮਜਨੁ—ਇਸ਼ਨਾਨ । ਨਿਰੰਜਨ—ਨਿਰਲੇਪ ਹਰੀ । ਤਿਨੁ—ਤ੍ਰਿਣ, ਘਾਹ, ਬਨਸਪਤੀ । ਨਾਨਕ ਮਿਲੁ—ਨਾਨਕ ਨੂੰ ਮਿਲ । ਗਤੇ—ਗਤਿ, ਉੱਚੀ ਆਤਮਕ ਅਵਸਥਾ ।੧।

**ਅਰਥ** :—(ਸਾਰੀ ਲੁਕਾਈ ਪਰਮਾਤਮਾ ਦੀ ਪ੍ਰਾਪਤੀ ਵਾਸਤੇ) ਹਰੇਕ ਜੰਗਲ ਖੋਜਦੀ ਫਿਰੀ, (ਜੰਗਲਾਂ ਵਿਚ) ਭਾਲ ਕਰ ਕਰ ਥੱਕ ਗਈ (ਪਰ ਪਰਮਾਤਮਾ ਨਾਹ ਲੱਭਾ) । ਹੇ ਨਾਨਕ ! (ਜਿਸ ਵਡ-ਭਾਗੀ ਨੂੰ) ਜਦੋਂ ਗੁਰੂ ਮਿਲ ਪਿਆ, ਉਸ ਨੇ ਆਪਣੇ ਮਨ ਵਿਚ (ਪਰਮਾਤਮਾ ਨੂੰ) ਲੱਭ ਲਿਆ ।੧।

ਛੰਤ । (ਹੇ ਭਾਈ !) ਜਿਸ ਪਰਮਾਤਮਾ ਨੂੰ ਬੇਅੰਤ ਸਮਾਧੀ-ਇਸਥਿਤ ਰਿਸ਼ੀ ਅਤੇ ਅਨੇਕਾਂ ਧੂਣੀਆਂ ਤਪਾਣ ਵਾਲੇ ਸਾਧੂ ਲੱਭਦੇ ਹਨ, ਕ੍ਰੋੜਾਂ ਹੀ ਬ੍ਰਹਮਾ ਅਤੇ ਧਰਮ-ਪੁਸਤਕਾਂ ਦੇ ਵਿਦਵਾਨ ਜਿਸ ਦਾ ਜਾਪ ਜਪ ਕੇ

ਆਰਾਧਨ ਕਰਦੇ ਹਨ । (ਹੇ ਭਾਈ !) ਜਿਸ ਨਿਰਲੇਪ ਪ੍ਰਭੂ ਨੂੰ ਮਿਲਣ ਵਾਸਤੇ ਲੋਕ ਕਈ ਕਿਸਮ ਦੇ ਜਪ ਤਪ ਕਰਦੇ ਹਨ, ਇੰਦ੍ਰਿਆਂ ਨੂੰ ਵੱਸ ਕਰਨ ਦੇ ਜਤਨ ਕਰਦੇ ਹਨ, ਅਨੇਕਾਂ (ਮਿਥੀਆਂ) ਧਾਰਮਿਕ ਰਸਮਾਂ ਤੇ ਪੂਜਾ ਕਰਦੇ ਹਨ, ਆਪਣੇ ਸਰੀਰ ਨੂੰ ਪਵਿੜ੍ਰ ਕਰਨ ਦੇ ਸਾਧਨ ਅਤੇ (ਡੰਡਉਤ) ਬੰਦਨਾ ਕਰਦੇ ਹਨ, (ਤਿਆਗੀ ਬਣ ਕੇ) ਸਾਰੀ ਧਰਤੀ ਦਾ ਚੱਕਰ ਲਾਂਦੇ ਹਨ (ਸਾਰੇ) ਤੀਰਥਾਂ ਦੇ ਇਸ਼ਨਾਨ ਕਰਦੇ ਹਨ (ਉਹ ਪਰਮਾਤਮਾ ਗੁਰੂ ਦੀ ਕਿਰਪਾ ਨਾਲ ਸਾਧ ਸੰਗਤਿ ਵਿਚ ਮਿਲ ਪੈਂਦਾ ਹੈ) ।

ਹੇ ਦਇਆ ਦੇ ਸੋਮੇ ਗੋਬਿੰਦ ! ਹੇ ਮੇਰੇ ਪਿਆਰੇ ਪ੍ਰਭੂ ! ਮਨੁੱਖ, ਜੰਗਲ, ਬਨਸਪਤੀ, ਪਸ਼ੂ, ਪੰਛੀ—ਇਹ ਸਾਰੇ ਹੀ ਤੇਰਾ ਆਰਾਧਨ ਕਰਦੇ ਹਨ । (ਮੈਂ ਨਾਨਕ ਉਤੇ ਦਇਆ ਕਰ, ਮੈਨੂੰ) ਨਾਨਕ ਨੂੰ ਗੁਰੂ ਦੀ ਸੰਗਤਿ ਵਿਚ ਮਿਲਾ, ਤਾ ਕਿ ਮੈਨੂੰ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਏ ।੧।

**ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥ ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥ ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥ ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥ ਅਨਾਥ ਨਾਥ ਦਇਆਲ ਨਾਨਕ ਸਾਧ ਸੰਗਤਿ ਮਿਲਿ ਉਧਾਰ ॥੨॥ {ਪੰਨਾ ੪੫੫}**

ਪਦ ਅਰਥ :—ਸੰਕਰ—ਸ਼ੰਕਰ, ਸ਼ਿਵ । ਜਟਾਧਾਰ—ਜਟਾ-ਧਾਰੀ, ਲਿਟਾਂ ਵਾਲੇ । ਦਇਆਰ—ਹੇ ਦਇਆਲ ! ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਰੁਚ—ਤਾਂਘ । ਅਪਾਰ—ਬੇਅੰਤ । ਅਗਮ—ਹੇ ਅਪਹੁੰਚ ! ਪੂਰਕ—(ਕਾਮਨਾ) ਪੂਰੀ ਕਰਨ ਵਾਲੇ ! ਧਨੀ—ਹੇ ਮਾਲਕ ! ਸੁਰ—ਦੇਵਤੇ । ਸਿਧ—ਸਮਾਧੀਆਂ ਵਿਚ ਪੁੱਗੇ ਹੋਏ ਜੋਗੀ । ਗੁਣ—ਸ਼ਿਵ ਜੀ ਦੇ ਸੇਵਕ । ਗੰਧਰਬ—ਦੇਵਤਿਆਂ ਦੇ ਰਾਗੀ । ਜਖ—ਦੇਵਤਿਆਂ ਦੀ ਇਕ ਸ਼੍ਰੇਣੀ । ਕਿੰਨਰ—ਦੇਵਤਿਆਂ ਦੀ ਇਕ ਹੌਲੇ ਮੇਲ ਦੀ ਜਮਾਤ ਜਿਨ੍ਹਾਂ ਦਾ ਉਪਰਲਾ ਅੱਧਾ ਧੜ ਮਨੁੱਖ ਦਾ ਅਤੇ ਹੇਠਲਾ ਘੋੜੇ ਦਾ ਮਿਥਿਆ ਗਿਆ ਹੈ । ਭਨੀ—ਉਚਾਰਦੇ ਹਨ । ਜੈ ਜੈਕਾਰ—ਸਦਾ ਜਿੱਤ ਹੋਵੇ ਸਦਾ ਜਿੱਤ ਹੋਵੇ ਜਾਂ ਇਕ-ਰਸ ਉਚਾਰਨ । ਅਨਾਥ ਨਾਥ—ਨਿਖਸਮਿਆਂ ਦਾ ਖਸਮ । ਮਿਲਿ—ਮਿਲ ਕੇ । ਉਧਾਰ—ਵਿਕਾਰਾਂ ਤੋਂ ਬਚਾਓ ।੨।

**ਅਰਥ** :—ਹੇ ਦਇਆਲ ਹਰੀ ! ਵਿਸ਼ਨੂੰ ਦੇ ਕ੍ਰੋੜਾਂ ਅਵਤਾਰ ਅਤੇ ਕ੍ਰੋੜਾਂ ਜਟਾਧਾਰੀ ਸ਼ਿਵ ਤੈਨੂੰ (ਮਿਲਣਾ) ਲੋਚਦੇ ਹਨ, ਉਹਨਾਂ ਦੇ ਮਨ ਵਿਚ ਉਹਨਾਂ ਦੇ ਹਿਰਦੇ ਵਿਚ (ਤੇਰੇ ਮਿਲਣ ਦੀ) ਤਾਂਘ ਰਹਿੰਦੀ ਹੈ ।

ਹੇ ਬੇਅੰਤ ਪ੍ਰਭੂ ! ਹੇ ਅਪਹੁੰਚ ਪ੍ਰਭੂ ! ਹੇ ਗੋਬਿੰਦ ! ਹੇ ਠਾਕੁਰ ! ਹੇ ਸਭ ਦੀ ਕਾਮਨਾ ਪੂਰੀ ਕਰਨ ਵਾਲੇ ਪ੍ਰਭੂ ! ਹੇ ਸਭ ਦੇ ਮਾਲਕ ! ਦੇਵਤੇ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਸ਼ਿਵ ਦੇ ਗਣ, ਦੇਵਤਿਆਂ ਦੇ ਰਾਗੀ, ਜੱਖ, ਕਿੰਨਰ (ਆਦਿਕ ਸਾਰੇ) ਤੇਰਾ ਸਿਮਰਨ ਕਰਦੇ ਹਨ, ਤੇ ਗੁਣ ਉਚਾਰਦੇ ਹਨ ।

ਹੇ ਭਾਈ ! ਕ੍ਰੋੜਾਂ ਇੰਦਰ, ਅਨੇਕਾਂ ਦੇਵਤੇ, ਮਾਲਕ-ਪ੍ਰਭੂ ਦੀ ਜੈਕਾਰ ਜਪਦੇ ਰਹਿੰਦੇ ਹਨ ।

ਹੇ ਨਾਨਕ ! ਉਸ ਨਿਖਸਮਿਆਂ ਦੇ ਖਸਮ ਪ੍ਰਭੂ ਨੂੰ, ਦਇਆ ਦੇ ਸੋਮੇ ਪ੍ਰਭੂ ਨੂੰ ਸਾਧ ਸੰਗਤਿ ਦੀ ਰਾਹੀਂ (ਹੀ) ਮਿਲ ਕੇ (ਸੰਸਾਰ-ਸਮੁੰਦਰ ਤੋਂ) ਬੇੜਾ ਪਾਰ ਹੁੰਦਾ ਹੈ ।੨।

**ਕੋਟਿ ਦੇਵੀ ਜਾ ਕਉ ਸੇਵਹਿ ਲਖਿਮੀ ਅਨਿਕ ਭਾਤਿ ॥ ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ ॥ ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ ॥ ਸਗਲ ਖਾਣੀ ਸਗਲ ਬਾਣੀ ਸਦਾ ਸਦਾ**

**ਧਿਆਾਵਏ ॥ ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ ॥ ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ ॥੩॥ {ਪੰਨਾ ੪੫੬}**

**ਪਦ ਅਰਥ** :—ਲਖਿਮੀ—ਧਨ ਦੀ ਦੇਵੀ । ਅਨਿਕ ਭਾਤਿ—ਅਨੇਕਾਂ ਤਰੀਕਿਆਂ ਨਾਲ । ਗੁਪਤ—ਅਣਦਿੱਸਦੇ । ਨਖਿਅਤ੍ਰ—ਤਾਰੇ । ਸਸੀਅਰ—{___ਧਰ} ਚੰਦਰਮਾ । ਸੂਰ—ਸੂਰਜ । ਬਸੁਧ—ਧਰਤੀ । ਗਗਨ—ਆਕਾਸ਼ । ਗਾਵਏ—ਗਾਵੈ, ਗਾਉਂਦਾ ਹੈ । ਖਾਣੀ—(ਅੰਡਜ, ਜੇਰਜ, ਸੇਤਜ, ਉਤਭਜ—ਇਹਨਾਂ ਚਾਰ) ਖਾਣੀਆਂ (ਦਾ ਹਰੇਕ ਜੀਵ) । ਧਿਆਵਏ—ਧਿਆਵੈ, ਧਿਆਉਂਦਾ ਹੈ । ਚਤੁਰ—ਚਾਰ । ਖਟੁ—ਛੇ । ਜਪਾਤਿ—ਜਪਤ । ਪਤਿਤ ਪਾਵਨ—ਵਿਕਾਰਾਂ ਵਿਚ ਡਿਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ । ਭਗਤਿ ਵਛਲ—ਭਗਤੀ ਨੂੰ ਪਿਆਰ ਕਰਨ ਵਾਲਾ । ਸੰਗਿ ਸਾਤਿ—ਸਦਾ-ਥਿਰ ਸਤ ਸੰਗ ਵਿਚ । ਸਾਤਿ—ਸਤਿ, ਸਦਾ-ਥਿਰ ।੩।

**ਅਰਥ** :—(ਹੇ ਭਾਈ !) ਕ੍ਰੋੜਾਂ ਦੇਵੀਆਂ ਜਿਸ ਪਰਮਾਤਮਾ ਦੀ ਸੇਵਾ-ਭਗਤੀ ਕਰਦੀਆਂ ਹਨ, ਧਨ ਦੀ ਦੇਵੀ ਲਛਮੀ ਅਨੇਕਾਂ ਤਰੀਕਿਆਂ ਨਾਲ ਜਿਸ ਦੀ ਸੇਵਾ ਕਰਦੀ ਹੈ, ਦਿੱਸਦੇ ਅਣਦਿੱਸਦੇ ਸਾਰੇ ਜੀਵ-ਜੰਤੂ ਜਿਸ ਪਰਮਾਤਮਾ ਦਾ ਆਰਾਧਨ ਕਰਦੇ ਹਨ, ਹਵਾ ਪਾਣੀ ਦਿਨ ਰਾਤ ਜਿਸ ਨੂੰ ਧਿਆਉਂਦੇ ਹਨ; (ਬੇਅੰਤ) ਤਾਰੇ ਚੰਦਰਮਾ ਅਤੇ ਸੂਰਜ ਜਿਸ ਪਰਮਾਤਮਾ ਦਾ ਧਿਆਨ ਧਰਦੇ ਹਨ, ਧਰਤੀ ਜਿਸ ਦੀ ਸਿਫ਼ਤਿ-ਸਾਲਾਹ ਕਰਦੀ ਹੈ, ਸਾਰੀਆਂ ਖਾਣੀਆਂ ਤੇ ਸਾਰੀਆਂ ਬੋਲੀਆਂ (ਦਾ ਹਰੇਕ ਜੀਵ) ਜਿਸ ਪਰਮਾਤਮਾ ਦਾ ਸਦਾ ਹੀ ਧਿਆਨ ਧਰ ਰਿਹਾ ਹੈ, ਸਤਾਈ ਸਿਮ੍ਰਿਤੀਆਂ, ਅਠਾਰਾਂ ਪੁਰਾਣ, ਚਾਰ ਵੇਦ, ਛੇ ਸ਼ਾਸਤ੍ਰ ਜਿਸ ਪਰਮਾਤਮਾ ਨੂੰ ਜਪਦੇ ਰਹਿੰਦੇ ਹਨ, ਉਸ ਪਤਿਤ-ਪਾਵਨ ਪ੍ਰਭੂ ਨੂੰ ਉਸ ਭਗਤਿ-ਵਛਲ ਹਰੀ ਨੂੰ, ਹੇ ਨਾਨਕ ! ਸਦਾ ਕਾਇਮ ਰਹਿਣ ਵਾਲੀ ਸਾਧ ਸੰਗਤਿ ਦੀ ਰਾਹੀਂ ਹੀ ਮਿਲ ਸਕੀਦਾ ਹੈ ।੩।

**ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥ ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ ॥ ਅਵਿਗਤ ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ ॥ ਸਰਬ ਜਾਚਿਕ ਏਕੁ ਦਾਤਾ ਨਹ ਦੂਰਿ ਸੰਗੀ ਜਾਹਰਾ ॥ ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ ॥ ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ ॥੪॥੨॥੫॥ {ਪੰਨਾ ੪੫੬}**

ਪਦ ਅਰਥ :—ਜੇਤੀ—ਜਿਤਨੀ ਸ੍ਰਿਸ਼ਟੀ । ਜਨਾਈ—ਦੱਸੀ ਹੈ, ਸੂਝ ਦਿੱਤੀ ਹੈ । ਰਸਨਾ—ਜੀਭ । ਤੇਤ—ਉਤਨੀ । ਭਨੀ—ਕਹਿ ਦਿੱਤੀ ਹੈ । ਅਨ ਜਾਨਤ—(ਜਿਤਨੀ ਹੋਰ ਸ੍ਰਿਸ਼ਟੀ ਦਾ) ਮੈਨੂੰ ਪਤਾ ਨਹੀਂ । ਤੇਤੀ—ਉਹ ਸਾਰੀ । ਅਵਿਗਤ—ਅਦ੍ਰਿਸ਼ਟ । ਮੰਝੇ—ਵਿਚ, ਅੰਦਰ । ਜਾਚਿਕ—ਮੰਗਤੇ । ਵਸਿ—ਵਸ ਵਿਚ । ਜੀਅ—(ਜੇਹੜੇ) ਜੀਵ । ਤਾ ਕੀ—ਉਹਨਾਂ ਦੀ । ਉਪਮਾ—ਵਡਿਆਈ । ਕਿਤ—ਕਿਤਨੀ ? ਗਨੀ—ਮੈਂ ਦੱਸਾਂ । ਮਾਨੁ—ਆਦਰ । ਸੀਸੁ—ਸਿਰ । ਸਾਧਹ ਚਰਨੀ—ਗੁਰਮੁਖਾਂ ਦੇ ਪੈਰਾਂ ਉਤੇ । ਧਰਿ—ਧਰੀ ਰੱਖੇ ।੪।

**ਅਰਥ** :—ਹੇ ਭਾਈ ! ਜਿਤਨੀ ਸ੍ਰਿਸ਼ਟੀ ਦੀ ਸੂਝ ਪ੍ਰਭੂ ਨੇ ਮੈਨੂੰ ਦਿੱਤੀ ਹੈ ਉਤਨੀ ਮੇਰੀ ਜੀਭ ਨੇ ਬਿਆਨ ਕਰ ਦਿੱਤੀ ਹੈ (ਕਿ ਇਤਨੀ ਸ੍ਰਿਸ਼ਟੀ ਪਰਮਾਤਮਾ ਦੀ ਸੇਵਾ-ਭਗਤੀ ਕਰ ਰਹੀ ਹੈ) । ਪਰ ਹੋਰ ਜਿਤਨੀ ਲੁਕਾਈ ਦਾ ਮੈਨੂੰ ਪਤਾ ਨਹੀਂ ਜੇਹੜੀ ਉਹ ਲੁਕਾਈ ਪ੍ਰਭੂ ਦੀ ਸੇਵਾ-ਭਗਤੀ ਕਰਦੀ ਹੈ ਉਹ ਮੈਥੋਂ ਗਿਣੀ ਨਹੀਂ ਜਾ ਸਕਦੀ । ਉਹ ਪਰਮਾਤਮਾ ਅਦ੍ਰਿਸ਼ਟ ਹੈ, ਉਸ ਦੇ ਗੁਣ ਗਿਣੇ ਨਹੀਂ ਜਾ ਸਕਦੇ, ਉਹ (ਮਾਨੋ) ਬੇਅੰਤ ਡੂੰਘਾ ਸਮੁੰਦਰ ਹੈ, ਉਹ ਸਭ ਦਾ ਮਾਲਕ ਹੈ, ਸਭ ਜੀਵਾਂ ਦੇ ਅੰਦਰ ਭੀ ਹੈ ਤੇ ਸਭ ਤੋਂ ਵੱਖਰਾ ਭੀ ਹੈ, ਸਾਰੇ ਜੀਵ-ਜੰਤ

ਉਸ (ਦੇ ਦਰ) ਦੇ ਮੰਗਤੇ ਹਨ, ਉਹ ਇਕ ਸਭ ਨੂੰ ਦਾਤਾਂ ਦੇਣ ਵਾਲਾ ਹੈ, ਉਹ ਕਿਸੇ ਵੀ ਜੀਵ ਤੋਂ ਦੂਰ ਨਹੀਂ ਹੈ ਉਹ ਸਭ ਦੇ ਨਾਲ ਵੱਸਦਾ ਹੈ ਤੇ ਪਰਤੱਖ ਹੈ ।

ਹੇ ਭਾਈ ! ਉਹ ਪਰਮਾਤਮਾ ਆਪਣੇ ਭਗਤਾਂ ਦੇ ਵੱਸ ਵਿੱਚ ਹੈ, ਜੇਹੜੇ ਜੀਵ ਉਸ ਨੂੰ ਮਿਲ ਪੈਂਦੇ ਹਨ ਉਹਨਾਂ ਦੀ ਵਡਿਆਈ ਮੈਂ ਕਿਤਨੀ ਕੁ ਬਿਆਨ ਕਰਾਂ ? (ਬਿਆਨ ਨਹੀਂ ਕੀਤੀ ਜਾ ਸਕਦੀ) । (ਜੇ ਉਸ ਦੀ ਮੇਹਰ ਹੋਵੇ ਤਾਂ) ਨਾਨਕ (ਉਸ ਦੇ ਭਗਤ-ਜਨਾਂ ਦੇ) ਚਰਨਾਂ ਉੱਤੇ ਆਪਣਾ ਸਿਰ ਰੱਖੀ ਰੱਖੇ ।੪।੨।੫।

**ਆਸਾ ਮਹਲਾ ੫ ॥ ਸਲੋਕ ॥ ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥ ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥੧॥ ਛੰਤੁ ॥ ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥ ਭੇਟਤ ਸਾਧੂ ਸੰਗ ਜਮਪੁਰਿ ਨਹ ਜਾਈਐ ॥ ਦੂਖ ਦਰਦ ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ ॥ ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ ॥ ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ ਕਰਿ ਦਇਆ ਸੇਵਾ ਲਾਈਐ ॥ ਨਾਨਕੁ ਪਇਅੰਪੈ ਚਰਣ ਜੰਪੈ ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥੧॥ {ਪੰਨਾ ੪੫੬}**

**ਪਦ ਅਰਥ** :—ਹਰਿ ਰਾਇ—ਪ੍ਰਭੂ ਪਾਤਿਸ਼ਾਹ । ਹੋਵਹਿ—ਹੁੰਦੇ ਹਨ, ਮਿਲਦੇ ਹਨ । ਜਾਇ—ਦੂਰ ਹੋ ਜਾਂਦਾ ਹੈ । ਭ੍ਰਮੁ—ਭਟਕਣਾ ।੧।

ਛੰਤੁ । ਨਹ ਅਲਸਾਈਐ—ਆਲਸ ਨਹੀਂ ਕਰਨਾ ਚਾਹੀਦਾ । ਭੇਟਤ—ਮਿਲਿਆਂ । ਸਾਧੂ—ਗੁਰੂ । ਸੰਗਿ—ਨਾਲ । ਜਮਪੁਰਿ—ਜਮ ਦੀ ਪੁਰੀ ਵਿਚ । ਨ ਬਿਆਪੈ—ਜੋਰ ਨਹੀਂ ਪਾ ਸਕਦਾ । ਸਦ—ਸਦਾ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਮਨਿ—ਮਨ ਵਿਚ । ਮੁਖੀ—ਮੁਖਿ, ਮੂੰਹ ਨਾਲ । ਰਸਾਲ—ਹੇ ਸਾਰੇ ਰਸਾਂ ਦੇ ਘਰ ! ਗੁਣਨਿਧਿ—ਹੇ ਗੁਣਾਂ ਦੇ ਖ਼ਜ਼ਾਨੇ ! ਲਾਈਐ—ਲਾ ਲੈ । ਪਇਅੰਪੈ—{ਪਾਦਿ—ਪਾਇ, ਪਇ । ਅੰਪੈ—ਅਰਪੈ । ਪੈਰਾਂ ਤੇ ਭੇਟਾ ਧਰਦਾ ਹੈ, ਪੇਸ਼ ਕਰਦਾ ਹੈ}, ਬੇਨਤੀ ਪੇਸ਼ ਕਰਦਾ ਹੈ । ਜੰਪੈ—ਜਪਦਾ ਹੈ ।੧।

**ਅਰਥ** :—ਹੇ ਨਾਨਕ ! (ਆਖ—) ਹੇ ਵੱਡੇ ਭਾਗਾਂ ਵਾਲਿਓ ! ਜਿਸ ਪਰਮਾਤਮਾ ਦਾ ਸਿਮਰਨ ਕੀਤਿਆਂ ਸਾਰੇ ਸੁਖ ਮਿਲ ਜਾਂਦੇ ਹਨ, ਤੇ ਹਰੇਕ ਕਿਸਮ ਦਾ ਦੁੱਖ ਦਰਦ ਭਟਕਣਾ ਦੂਰ ਹੋ ਜਾਂਦਾ ਹੈ, ਉਸ ਪ੍ਰਭੂ-ਪਾਤਿਸ਼ਾਹ ਦਾ ਸਿਮਰਨ ਕਰਦੇ ਰਹੋ (ਉਸ ਦੇ ਸਿਮਰਨ ਦਾ ਸਦਾ) ਉੱਦਮ ਕਰਦੇ ਰਹੋ ।੧।

ਛੰਤ । ਹੇ ਵਡਭਾਗੀਹੋ ! ਗੋਬਿੰਦ ਦਾ ਨਾਮ ਜਪਦਿਆਂ (ਕਦੇ) ਆਲਸ ਨਹੀਂ ਕਰਨਾ ਚਾਹੀਦਾ, ਗੁਰੂ ਦੀ ਸੰਗਤਿ ਵਿਚ ਮਿਲਿਆਂ (ਤੇ ਹਰਿ-ਨਾਮ ਜਪਿਆਂ) ਜਮ ਦੀ ਪੁਰੀ ਵਿਚ ਨਹੀਂ ਜਾਣਾ ਪੈਂਦਾ । ਪਰਮਾਤਮਾ ਦਾ ਨਾਮ ਸਿਮਰਦਿਆਂ ਕੋਈ ਦੁੱਖ ਕੋਈ ਦਰਦ ਕੋਈ ਡਰ ਆਪਣਾ ਜੋਰ ਨਹੀਂ ਪਾ ਸਕਦਾ, ਸਦਾ ਸੁਖੀ ਰਹੀਦਾ ਹੈ । ਹੇ ਭਾਈ ! ਹਰੇਕ ਸਾਹ ਦੇ ਨਾਲ ਪਰਮਾਤਮਾ ਦੀ ਅਰਾਧਨਾ ਕਰਦਾ ਰਹੁ, ਉਸ ਪ੍ਰਭੂ ਨੂੰ ਆਪਣੇ ਮਨ ਵਿਚ ਸਿਮਰ, ਆਪਣੇ ਮੂੰਹ ਨਾਲ (ਉਸ ਦਾ ਨਾਮ) ਉਚਾਰ ।

ਹੇ ਕਿਰਪਾ ਦੇ ਸੋਮੇ ! ਹੇ ਦਇਆ ਦੇ ਘਰ ! ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! (ਮੇਰੇ ਉਤੇ) ਦਇਆ ਕਰ (ਮੈਨੂੰ ਨਾਨਕ ਨੂੰ ਆਪਣੀ) ਸੇਵਾ-ਭਗਤੀ ਵਿਚ ਜੋੜ । ਨਾਨਕ (ਤੇਰੇ ਦਰ ਤੇ) ਬੇਨਤੀ ਕਰਦਾ ਹੈ, ਤੇਰੇ ਚਰਨਾਂ ਦਾ ਧਿਆਨ ਧਰਦਾ ਹੈ । ਹੇ ਭਾਈ ! ਗੋਬਿੰਦ ਦਾ ਨਾਮ ਜਪਦਿਆਂ ਕਦੇ ਆਲਸ ਨਹੀਂ ਕਰਨਾ ਚਾਹੀਦਾ ।੧।

**ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥ ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥ ਗੁਰ ਗਿਆਨ ਅੰਜਨ ਪ੍ਰਭ ਨਿਰੰਜਨ ਜਲਿ ਥਲਿ ਮਹੀਅਲਿ ਪੂਰਿਆ ॥ ਇਕ ਨਿਮਖ ਜਾ ਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ ॥ ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ ॥ ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥੨॥ {ਪੰਨਾ ੪੫੬}**

**ਪਦ ਅਰਥ** :—ਪਾਵਨ—ਪਵਿਤ੍ਰ । ਪਤਿਤ ਪੁਨੀਤ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ । ਨਿਰੰਜਨ—ਜਿਸ ਉਤੇ ਮਾਇਆ ਦੀ ਕਾਲਖ ਅਸਰ ਨਹੀਂ ਕਰ ਸਕਦੀ, ਨਿਰ-ਅੰਜਨ । ਭਰਮ—ਭਟਕਣਾ । ਅੰਧੇਰ—ਹਨੇਰਾ । ਅੰਜਨਾ—ਸੁਰਮਾ । ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੀ ਸਤਹ ਉਤੇ, ਆਕਾਸ਼ ਵਿਚ, ਪੁਲਾੜ ਵਿਚ । ਨਿਮਖ—ਅੱਖ ਦੇ ਫਰਕਣ ਜਿਤਨਾ ਸਮਾ । ਰਿਦੈ—ਹਿਰਦੇ ਵਿਚ । ਤਿਸਹਿ—ਤਿਸੁ ਹੀ, ਉਸ ਦੇ ਹੀ । ਵਿਸੂਰਿਆ—ਵਿਸੂਰੇ, ਚਿੰਤਾ-ਫਿਕਰ, ਝੋਰੇ । ਅਗਾਧਿ ਬੋਧ—ਅਥਾਹ ਗਿਆਨ ਦਾ ਮਾਲਕ । ਭਉ—ਡਰ ।੨।

**ਅਰਥ** :—ਹੇ ਭਾਈ ! ਨਿਰਲੇਪ ਪਰਮਾਤਮਾ ਦਾ ਨਾਮ ਪਵਿਤ੍ਰ ਹੈ, ਵਿਕਾਰਾਂ ਵਿਚ ਡਿੱਗੇ ਹੋਏ ਜੀਵਾਂ ਨੂੰ ਪਵਿੱਤਰ ਕਰਨ ਵਾਲਾ ਹੈ । ਹੇ ਭਾਈ ! ਗੁਰੂ ਦੀ ਬਖ਼ਸ਼ੀ ਹੋਈ ਆਤਮਕ ਜੀਵਨ ਦੀ ਸੂਝ (ਇਕ ਐਸਾ) ਸੁਰਮਾ ਹੈ (ਜੋ ਮਨ ਦੀ) ਭਟਕਣਾ ਦੇ ਹਨੇਰੇ ਦਾ ਨਾਸ ਕਰ ਦੇਂਦਾ ਹੈ । ਗੁਰੂ ਦੇ ਦਿੱਤੇ ਗਿਆਨ ਦਾ ਸੁਰਮਾ (ਇਹ ਸਮਝ ਪੈਦਾ ਕਰ ਦੇਂਦਾ ਹੈ ਕਿ) ਪਰਮਾਤਮਾ ਨਿਰਲੇਪ (ਹੁੰਦਿਆਂ ਭੀ) ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਹਰ ਥਾਂ ਵਿਆਪਕ ਹੈ, ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਅੱਖ ਦੇ ਫਰਕਣ ਜਿੰਨੇ ਸਮੇਂ ਲਈ ਭੀ ਵੱਸਦਾ ਹੈ ਉਸ ਦੇ ਸਾਰੇ ਚਿੰਤਾ-ਫ਼ਿਕਰ ਮਿਟ ਜਾਂਦੇ ਹਨ ।

ਹੇ ਭਾਈ ! ਪਰਮਾਤਮਾ ਅਥਾਹ ਗਿਆਨ ਦਾ ਮਾਲਕ ਹੈ, ਸਭ ਕੁਝ ਕਰਨ ਜੋਗਾ ਹੈ, ਸਭ ਦਾ ਮਾਲਕ ਹੈ, ਸਭ ਦਾ ਡਰ ਨਾਸ ਕਰਨ ਵਾਲਾ ਹੈ । ਨਾਨਕ ਬੇਨਤੀ ਕਰਦਾ ਹੈ ਉਸ ਦੇ ਚਰਨਾਂ ਦਾ ਧਿਆਨ ਧਰਦਾ ਹੈ (ਤੇ ਆਖਦਾ ਹੈ ਕਿ) ਨਿਰਲੇਪ ਪਰਮਾਤਮਾ ਦਾ ਨਾਮ ਪਵਿਤ੍ਰ ਹੈ, ਵਿਕਾਰਾਂ ਵਿੱਚ ਡੁੱਬੇ ਜੀਵਾਂ ਨੂੰ ਪਵਿਤ੍ਰ ਕਰਨ ਵਾਲਾ ਹੈ ।੨।

**ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥ ਮੋਹਿ ਆਸਰ ਤੁਅ ਚਰਨ ਤੁਮਾਰੀ ਸਰਨਿ ਸਿਧੇ ॥ ਹਰਿ ਚਰਨ ਕਾਰਨ ਕਰਨ ਸੁਆਮੀ ਪਤਿਤ ਉਧਰਨ ਹਰਿ ਹਰੇ ॥ ਸਾਗਰ ਸੰਸਾਰ ਭਵ ਉਤਾਰ ਨਾਮੁ ਸਿਮਰਤ ਬਹੁ ਤਰੇ ॥ ਆਦਿ ਅੰਤਿ ਬੇਅੰਤ ਖੋਜਹਿ ਸੁਨੀ ਉਧਰਨ ਸੰਤ ਸੰਗ ਬਿਧੇ ॥ ਨਾਨਕੁ ਪਇਅੰਪੈ ਚਰਨ ਜੰਪੈ ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥੩॥ {ਪੰਨਾ ੪੫੬}**

**ਪਦ ਅਰਥ** :—ਗਹੀ—ਫੜੀ । ਗੋਪਾਲ—ਹੇ ਗੋਪਾਲ ! ਕ੍ਰਿਪਾ ਨਿਧੇ—ਹੇ ਕਿਰਪਾ ਦੇ ਖ਼ਜ਼ਾਨੇ ! ਮੋਹਿ—ਮੈਨੂੰ । ਤੁਅ—ਤੇਰੇ । ਸਿਧੇ—ਸਿੱਧੀ, ਜੀਵਨ-ਸਫਲਤਾ । ਕਾਰਨ ਕਰਨ—ਸ੍ਰਿਸ਼ਟੀ ਦਾ ਮੂਲ । ਕਰਨ—ਸ੍ਰਿਸ਼ਟੀ । ਭਵ—ਜਨਮ । ਖੋਜਹਿ—ਖੋਜਦੇ ਹਨ । ਸੁਨੀ—ਮੈਂ ਸੁਣੀ ਹੈ । ਉਧਰਨ ਬਿਧੇ—ਸਮੁੰਦਰ ਤੋਂ ਪਾਰ ਲੰਘਣ ਦੀ ਵਿਧੀ ।੩।

**ਅਰਥ** :—ਹੇ ਸ੍ਰਿਸ਼ਟੀ ਦੇ ਪਾਲਣਹਾਰ ! ਹੇ ਦਇਆ ਦੇ ਸੋਮੇ ! ਹੇ ਕਿਰਪਾ ਦੇ ਖ਼ਜ਼ਾਨੇ ! ਮੈਂ ਤੇਰੀ ਓਟ ਲਈ ਹੈ । ਮੈਨੂੰ ਤੇਰੇ ਹੀ ਚਰਨਾਂ ਦਾ ਸਹਾਰਾ ਹੈ । ਤੇਰੀ ਸਰਨ ਵਿਚ ਹੀ ਰਹਿਣਾ ਮੇਰੇ ਜੀਵਨ ਦੀ ਕਾਮਯਾਬੀ ਹੈ । ਹੇ ਹਰੀ ! ਹੇ ਸੁਆਮੀ ! ਹੇ ਜਗਤ ਦੇ ਮੂਲ ! ਤੇਰੇ ਚਰਨਾਂ ਦਾ ਆਸਰਾ ਵਿਕਾਰਾਂ ਵਿਚ ਡਿੱਗੇ ਹੋਏ ਬੰਦਿਆਂ ਨੂੰ ਬਚਾਣ-ਜੋਗਾ ਹੈ, ਸੰਸਾਰ-ਸਮੁੰਦਰ ਦੇ ਜਨਮ-ਮਰਨ ਦੇ ਘੁੰਮਣ-ਘੇਰ ਵਿਚੋਂ ਪਾਰ ਲੰਘਾਣ ਜੋਗਾ ਹੈ । ਤੇਰਾ ਨਾਮ ਸਿਮਰ ਕੇ ਅਨੇਕਾਂ ਬੰਦੇ (ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘ ਰਹੇ ਹਨ ।

ਹੇ ਪ੍ਰਭੂ ! ਜਗਤ-ਰਚਨਾ ਦੇ ਆਰੰਭ ਵਿਚ ਭੀ ਤੂੰ ਹੀ ਹੈਂ, ਅੰਤ ਵਿਚ ਭੀ ਤੂੰ ਹੀ (ਅਸਥਿਰ) ਹੈਂ । ਬੇਅੰਤ ਜੀਵ ਤੇਰੀ ਭਾਲ ਕਰ ਰਹੇ ਹਨ । ਤੇਰੇ ਸੰਤ ਜਨਾਂ ਦੀ ਸੰਗਤਿ ਹੀ ਇਕ ਐਸਾ ਤਰੀਕਾ ਹੈ ਜਿਸ ਨਾਲ ਸੰਸਾਰ-

ਸਮੁੰਦਰ ਦੇ ਵਿਕਾਰਾਂ ਤੋਂ ਬਚ ਸਕੀਦਾ ਹੈ । ਨਾਨਕ ਤੇਰੇ ਦਰ ਤੇ ਬੇਨਤੀ ਕਰਦਾ ਹੈ, ਤੇਰੇ ਚਰਨਾਂ ਦਾ ਧਿਆਨ ਧਰਦਾ ਹੈ । ਹੇ ਗੋਪਾਲ ! ਹੇ ਦਇਆਲ ! ਹੇ ਕ੍ਰਿਪਾ ਦੇ ਖ਼ਜ਼ਾਨੇ ! ਮੈਂ ਤੇਰਾ ਪੱਲਾ ਫੜਿਆ ਹੈ ।੩।

**ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥ ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥ ਪ੍ਰਭਿ ਆਪਿ ਲੀਏ ਸਮਾਇ ਸਹਜਿ ਸੁਭਾਇ ਭਗਤ ਕਾਰਜ ਸਾਰਿਆ ॥ ਆਨੰਦ ਹਰਿ ਜਸ ਮਹਾ ਮੰਗਲ ਸਰਬ ਦੂਖ ਵਿਸਾਰਿਆ ॥ ਚਮਤਕਾਰ ਪ੍ਰਗਾਸੁ ਦਹ ਦਿਸ ਏਕੁ ਤਹ ਦ੍ਰਿਸਟਾਇਆ ॥ ਨਾਨਕੁ ਪਇਅੰਪੈ ਚਰਣ ਜੰਪੈ ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥੪॥੩॥੬॥ {ਪੰਨਾ ੪੫੬-੪੫੭}**

**ਪਦ ਅਰਥ** :—ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਜਹ ਜਹ—ਜਿੱਥੇ ਜਿੱਥੇ । ਅਰਾਧਹਿ—ਅਰਾਧਨ ਕਰਦੇ ਹਨ । ਪ੍ਰਗਟਾਇਆ—(ਆਪਣੇ ਆਪ ਨੂੰ) ਪਰਗਟ ਕਰ ਦੇਂਦਾ ਹੈ । ਪ੍ਰਭਿ—ਪ੍ਰਭੂ ਨੇ । ਲੀਏ ਸਮਾਇ—(ਆਪਣੇ ਚਰਨਾਂ ਵਿਚ) ਲੀਨ ਕੀਤੇ ਹੋਏ ਹਨ । ਸਹਜਿ—ਆਤਮਕ ਅਡੋਲਤਾ ਵਿਚ । ਭਗਤ ਕਾਰਜ—ਭਗਤਾਂ ਦੇ ਕੰਮ । ਸਾਰਿਆ—ਸਵਾਰੇ ਹਨ । ਹਰਿ ਜਸ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਚਮਤਕਾਰ—ਝਲਕ । ਪ੍ਰਗਾਸੁ—ਚਾਨਣ । ਦਹ—ਦਸ । ਦਿਸ—ਤਰਫ਼ਾਂ । ਦਹ ਦਿਸ—ਦਸੀਂ ਪਾਸੀਂ {ਪੂਰਬ ਪੱਛਮ ਆਦਿਕ ਚਾਰੇ ਪਾਸੇ +ਚਾਰ ਨੁੱਕਰਾਂ+ਉਪਰ+ਹੇਠਾਂ} । ਤਹ—ਉੱਥੇ, ਭਗਤਾਂ ਦੇ ਹਿਰਦੇ ਵਿਚ ।੪।

**ਅਰਥ** :—ਹੇ ਭਾਈ ! ਪਰਮਾਤਮਾ ਆਪਣੀ ਭਗਤੀ (ਦੇ ਕਾਰਨ ਆਪਣੇ ਭਗਤਾਂ) ਨਾਲ ਪਿਆਰ ਕਰਨ ਵਾਲਾ ਹੈ, ਆਪਣਾ ਇਹ ਮੁੱਢ-ਕਦੀਮਾਂ ਦਾ ਸੁਭਾਉ ਉਸ ਨੇ ਆਪ ਹੀ ਬਣਾਇਆ ਹੋਇਆ ਹੈ, (ਸੋ,) ਜਿੱਥੇ ਜਿੱਥੇ (ਉਸ ਦੇ) ਸੰਤ (ਉਸ ਦਾ) ਆਰਾਧਨ ਕਰਦੇ ਹਨ ਉੱਥੇ ਉੱਥੇ ਉਹ ਜਾ ਦਰਸ਼ਨ ਦੇਂਦਾ ਹੈ । ਹੇ ਭਾਈ ! ਪਰਮਾਤਮਾ ਨੇ ਆਪ ਹੀ (ਆਪਣੇ ਭਗਤ ਆਪਣੇ ਚਰਨਾਂ ਵਿਚ) ਲੀਨ ਕੀਤੇ ਹੋਏ ਹਨ, ਆਤਮਕ ਅਡੋਲਤਾ ਵਿਚ ਤੇ ਪ੍ਰੇਮ ਵਿਚ ਟਿਕਾਏ ਹੋਏ ਹਨ, ਆਪਣੇ ਭਗਤਾਂ ਦੇ ਸਾਰੇ ਕੰਮ ਪ੍ਰਭੂ ਆਪ ਹੀ ਸਵਾਰਦਾ ਹੈ । ਭਗਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਹਰਿ-ਮਿਲਾਪ ਦੀ ਖ਼ੁਸ਼ੀ ਦੇ ਗੀਤ ਗਾਂਦੇ ਹਨ, ਆਤਮਕ ਆਨੰਦ ਮਾਣਦੇ ਹਨ, ਤੇ ਆਪਣੇ ਸਾਰੇ ਦੁੱਖ ਭੁਲਾ ਲੈਂਦੇ ਹਨ । ਹੇ ਭਾਈ ! ਜਿਸ ਪਰਮਾਤਮਾ ਦੇ ਨੂਰ ਦੀ ਝਲਕ ਜੋਤਿ ਦਾ ਚਾਨਣ ਦਸੀਂ ਪਾਸੀਂ (ਸਾਰੇ ਹੀ ਸੰਸਾਰ ਵਿਚ) ਹੋ ਰਿਹਾ ਹੈ ਉਹੀ ਪਰਮਾਤਮਾ ਭਗਤ ਜਨਾਂ ਦੇ ਹਿਰਦੇ ਵਿਚ ਪਰਗਟ ਹੋ ਜਾਂਦਾ ਹੈ । ਨਾਨਕ ਬੇਨਤੀ ਕਰਦਾ ਹੈ, ਪ੍ਰਭੂ-ਚਰਨਾਂ ਦਾ ਧਿਆਨ ਧਰਦਾ ਹੈ, (ਤੇ ਆਖਦਾ ਹੈ ਕਿ) ਪਰਮਾਤਮਾ ਆਪਣੀ ਭਗਤੀ (ਦੇ ਕਾਰਨ ਆਪਣੇ ਭਗਤਾਂ) ਨਾਲ ਪਿਆਰ ਕਰਨ ਵਾਲਾ ਹੈ, ਆਪਣਾ ਇਹ ਮੁੱਢ-ਕਦੀਮਾਂ ਦਾ ਸੁਭਾਉ ਉਸ ਨੇ ਆਪ ਹੀ ਬਣਾਇਆ ਹੋਇਆ ਹੈ ।੪।੩।੬।

**ਆਸਾ ਮਹਲਾ ੫ ॥ ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥ ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ ॥ ਅਵਿਨਾਸੀ ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ ॥ ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ ਸਦ ਸਦਾ ॥ ਪ੍ਰਾਨਪਤਿ ਗਤਿ ਮਤਿ ਜਾ ਤੇ ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥੧॥ {ਪੰਨਾ ੪੫੭}**

**ਪਦ ਅਰਥ** :—ਥਿਰੁ—ਸਦਾ ਕਾਇਮ ਰਹਿਣ ਵਾਲਾ । ਸੋਹਾਗੁ—ਚੰਗਾ ਭਾਗ, ਖਸਮ । ਜਾਵਏ—ਜਾਵੈ, ਜਾਂਦਾ । ਗ੍ਰਿਹਿ—ਹਿਰਦੇ-ਘਰ ਵਿਚ । ਨਾਹੁ—ਖਸਮ । ਸਦ—ਸਦਾ । ਰਾਵਏ—ਮਿਲਾਪ ਦਾ ਆਨੰਦ ਮਾਣਦੀ ਹੈ । ਅਵਿਗਤੁ—ਅਦ੍ਰਿਸ਼ਟ । ਨਵਤਨੁ—ਨਵਾਂ, ਨਵੇਂ ਪਿਆਰ ਵਾਲਾ । ਹਦੂਰਿ—ਅੰਗ-ਸੰਗ । ਦਹ ਦਿਸ—

ਦਸੀਂ ਪਾਸੀਂ, ਹਰ ਥਾਂ । ਪੂਰਨੁ—ਵਿਆਪਕ । ਪਤਿ—ਖਸਮ । ਗਤਿ—ਉੱਚੀ ਆਤਮਕ ਅਵਸਥਾ । ਜਾ ਤੇ—ਜਿਸ ਪਾਸੋਂ । ਪ੍ਰਿਅ ਪ੍ਰੀਤਿ—ਪਿਆਰੇ ਦੀ ਪ੍ਰੀਤਿ (ਜਿਉਂ ਜਿਉਂ ਵਧਦੀ ਹੈ) । ਭਾਵਏ—ਭਾਵੈ, ਪਿਆਰਾ ਲੱਗਦਾ ਹੈ {ਨੋਟ :—'ਪ੍ਰੀਤਮ ਭਾਵਏ'—ਪ੍ਰੀਤਮ ਨੂੰ ਚੰਗਾ ਲੱਗਦਾ ਹੈ} । ਵਖਾਣੈ—ਆਖਦਾ ਹੈ । ਬਚਨਿ—ਬਚਨ ਦੀ ਰਾਹੀਂ ।੧।

**ਅਰਥ** :—ਹੇ ਭਾਈ ! (ਪਰਮਾਤਮਾ ਦੇ) ਸੰਤ ਜਨਾਂ ਦਾ ਚੰਗਾ ਭਾਗ ਸਦਾ ਕਾਇਮ ਰਹਿੰਦਾ ਹੈ (ਕਿਉਂਕਿ ਉਹਨਾਂ ਦੇ) ਸਿਰ ਦਾ ਸਾਂਈ ਨਾਹ (ਕਦੇ) ਮਰਦਾ ਹੈ ਨਾਹ (ਕਦੇ ਉਹਨਾਂ ਨੂੰ ਛੱਡ ਕੇ ਕਿਤੇ) ਜਾਂਦਾ ਹੈ । (ਹੇ ਭਾਈ !) ਜਿਸ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਪ੍ਰਭੂ-ਪਤੀ ਆ ਵੱਸੇ, ਉਹ ਸਦਾ ਉਸ ਦੇ ਮਿਲਾਪ ਦੇ ਆਨੰਦ ਨੂੰ ਮਾਣਦੀ ਹੈ ।

ਉਹ ਪਰਮਾਤਮਾ ਨਾਸ ਤੋਂ ਰਹਿਤ ਹੈ, ਅਦ੍ਰਿਸ਼ਟ ਹੈ, ਸਦਾ ਨਵੇਂ ਪਿਆਰ ਵਾਲਾ ਹੈ, ਪਵਿਤ੍ਰ-ਸਰੂਪ ਹੈ । ਉਹ ਮਾਲਕ ਕਿਸੇ ਤੋਂ ਭੀ ਦੂਰ ਨਹੀਂ ਹੈ, ਸਦਾ ਹਰੇਕ ਦੇ ਅੰਗ-ਸੰਗ ਵੱਸਦਾ ਹੈ, ਦਸੀਂ ਹੀ ਪਾਸੀਂ ਉਹ ਸਦਾ ਹੀ ਸਦਾ ਹੀ ਵਿਆਪਕ ਰਹਿੰਦਾ ਹੈ । ਸਭ ਜੀਵਾਂ ਦੀ ਜਿੰਦ ਦਾ ਮਾਲਕ ਉਹ ਪਰਮਾਤਮਾ ਐਸਾ ਹੈ ਜਿਸ ਪਾਸੋਂ ਜੀਵਾਂ ਨੂੰ ਉੱਚੀ ਆਤਮਕ ਅਵਸਥਾ ਮਿਲਦੀ ਹੈ, ਚੰਗੀ ਅਕਲ ਪ੍ਰਾਪਤ ਹੁੰਦੀ ਹੈ । ਜਿਉਂ ਜਿਉਂ ਉਸ ਪਿਆਰੇ ਨਾਲ ਪ੍ਰੀਤਿ ਵਧਾਈਏ, ਤਿਉਂ ਤਿਉਂ ਉਹ ਪ੍ਰੀਤਮ-ਪ੍ਰਭੂ ਪਿਆਰਾ ਲੱਗਦਾ ਹੈ ।

ਨਾਨਕ ਆਖਦਾ ਹੈ—ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਉਸ ਪ੍ਰਭੂ-ਪ੍ਰੀਤਮ ਨਾਲ) ਡੂੰਘੀ ਸਾਂਝ ਪੈਂਦੀ ਹੈ । (ਪਰਮਾਤਮਾ ਦੇ) ਸੰਤ ਜਨਾਂ ਦਾ ਚੰਗਾ ਭਾਗ ਸਦਾ ਕਾਇਮ ਰਹਿੰਦਾ ਹੈ (ਕਿਉਂਕਿ) ਉਹਨਾਂ ਦਾ ਖਸਮ-ਪ੍ਰਭੂ ਨਾਹ (ਕਦੇ) ਮਰਦਾ ਹੈ ਨਾਹ (ਕਦੇ ਉਹਨਾਂ ਨੂੰ ਛੱਡ ਕੇ ਕਿਤੇ) ਜਾਂਦਾ ਹੈ ।੧।

**ਜਾ ਕਉ ਰਾਮ ਭਤਾਰੁ ਤਾ ਕੈ ਅਨਦੁ ਘਣਾ ॥ ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ ॥ ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ ॥ ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥ ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥੨॥ {ਪੰਨਾ ੪੫੭}**

**ਪਦ ਅਰਥ** :—ਜਾ ਕਉ—ਜਿਸ (ਜੀਵ-ਇਸਤ੍ਰੀ) ਨੂੰ । ਭਤਾਰੁ—ਭਰਤਾ, ਖਸਮ । ਤਾ ਕੈ—ਉਸ (ਜੀਵ-ਇਸਤ੍ਰੀ ਦੇ ਹਿਰਦੇ ਘਰ) ਵਿਚ । ਸੁਖਵੰਤੀ—ਸੁਖੀ । ਪੂਰਿ—ਪੂਰੀ । ਮਾਣੁ—ਆਦਰ । ਮਹਤੁ—ਵਡਿਆਈ । ਕਲਿਆਣੁ—ਸੁਖ । ਜਸੁ—ਸਿਫ਼ਤਿ-ਸਾਲਾਹ । ਸੰਗਿ—ਨਾਲ । ਸੁਰਜਨੁ—ਦੈਵੀ ਗੁਣਾਂ ਦਾ ਮਾਲਕ ਪ੍ਰਭੂ । ਸਿਧਿ—ਕਰਾਮਾਤੀ ਤਾਕਤਾਂ । ਨਿਧਿ—ਖ਼ਜ਼ਾਨਾ । ਤਿਤੁ—ਉਸ ਵਿਚ । ਗ੍ਰਿਹਿ—ਘਰ ਵਿਚ । ਤਿਤੁ ਗ੍ਰਿਹਿ—ਉਸ ਹਿਰਦੈ ਘਰ ਵਿਚ {'ਤਿਸੁ ਗ੍ਰਿਹਿ'—ਉਸ ਦੇ ਹਿਰਦੇ ਘਰ ਵਿਚ} । ਊਨਾ—ਘੱਟ । ਮਧੁਰ—ਮਿੱਠੀ । ਪਿਰਹਿ—ਪਤੀ ਨੇ । ਮਾਨੀ—ਆਦਰ ਦਿੱਤਾ । ਤਾ ਕਾ—ਉਸ (ਇਸਤ੍ਰੀ) ਦਾ । ਜਾ ਕੋ—ਜਿਸ (ਜੀਵ-ਇਸਤ੍ਰੀ) ਦਾ ।੨।

ਅਰਥ :—ਹੇ ਭਾਈ ! ਜਿਸ (ਜੀਵ-ਇਸਤ੍ਰੀ) ਨੂੰ ਪ੍ਰਭੂ ਪਤੀ (ਮਿਲ ਪੈਂਦਾ ਹੈ) ਉਸ ਦੇ ਹਿਰਦੇ ਘਰ ਵਿਚ ਬਹੁਤ ਆਨੰਦ ਬਣਿਆ ਰਹਿੰਦਾ ਹੈ, ਉਹ ਸੁਖੀ ਜੀਵਨ ਬਿਤਾਂਦੀ ਹੈ, ਹਰ ਥਾਂ ਉਸ ਦੀ ਸੋਭਾ ਵਡਿਆਈ ਬਣੀ ਰਹਿੰਦੀ ਹੈ । ਉਸ ਜੀਵ-ਇਸਤ੍ਰੀ ਨੂੰ ਹਰ ਥਾਂ ਆਦਰ ਮਿਲਦਾ ਹੈ ਵਡਿਆਈ ਮਿਲਦੀ ਹੈ ਸੁਖ ਮਿਲਦਾ ਹੈ (ਕਿਉਂਕਿ ਉਸ ਨੂੰ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਪ੍ਰਾਪਤ ਹੋਈ ਰਹਿੰਦੀ ਹੈ । ਦੈਵੀ ਗੁਣਾਂ ਦਾ ਮਾਲਕ-ਪ੍ਰਭੂ ਸਦਾ ਉਸ ਦੇ ਅੰਗ-ਸੰਗ ਵੱਸਦਾ ਹੈ । ਉਸ (ਜੀਵ-ਇਸਤ੍ਰੀ ਦੇ) ਹਿਰਦੇ-ਘਰ ਵਿਚ ਸਾਰੀਆਂ ਕਰਾਮਾਤੀ

ਤਾਕਤਾਂ ਸਾਰੇ ਹੀ ਨੌ ਖ਼ਜ਼ਾਨੇ ਵੱਸ ਪੈਂਦੇ ਹਨ, ਉਸ ਨੂੰ ਕੋਈ ਘਾਟ ਨਹੀਂ ਰਹਿੰਦੀ, ਉਸ ਨੂੰ ਸਭ ਕੁਝ ਪ੍ਰਾਪਤ ਰਹਿੰਦਾ ਹੈ । ਉਸ ਜੀਵ-ਇਸਤ੍ਰੀ ਦੇ ਬੋਲ ਮਿੱਠੇ ਹੋ ਜਾਂਦੇ ਹਨ, ਪ੍ਰਭੂ-ਪਤੀ ਨੇ ਉਸ ਨੂੰ ਆਦਰ-ਮਾਣ ਦੇ ਰੱਖਿਆ ਹੁੰਦਾ ਹੈ । ਉਸ ਦਾ ਚੰਗਾ ਭਾਗ ਸਦਾ ਲਈ ਬਣਿਆ ਰਹਿੰਦਾ ਹੈ ।

ਨਾਨਕ ਆਖਦਾ ਹੈ—ਗੁਰੂ ਦੇ ਸ਼ਬਦ ਦੀ ਰਾਹੀਂ ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਪਾ ਲੈਂਦੀ ਹੈ । ਹੇ ਭਾਈ ! ਸਰਬ-ਵਿਆਪਕ ਪਰਮਾਤਮਾ ਜਿਸ ਜੀਵ-ਇਸਤ੍ਰੀ ਦਾ ਖਸਮ ਬਣ ਜਾਂਦਾ ਹੈ ਉਸ ਦੇ ਹਿਰਦੇ-ਘਰ ਵਿਚ ਬਹੁਤ ਆਨੰਦ ਬਣਿਆ ਰਹਿੰਦਾ ਹੈ ।੨।

**ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥ ਪੀਸਉ ਚਰਣ ਪਖਾਰਿ ਆਪੁ ਤਿਆਗੀਐ ॥ ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ ॥ ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ ॥ ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ ਜਾਗੀਐ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥੩॥ {ਪੰਨਾ ੪੫੭}**

**ਪਦ ਅਰਥ** :—ਸਖੀ—ਹੇ ਸਖੀ ! ਸੰਤ—ਗੁਰੂ । ਪੀਸਉ—ਪੀਸਉਂ, ਮੈਂ ਪੀਹਾਂ । ਪਖਾਰਿ—ਪਖਾਰੀਂ, ਮੈਂ ਧੋਵਾਂ । ਆਪੁ—ਆਪਾ-ਭਾਵ, ਅਹੰਕਾਰ । ਤਜਿ—ਤਿਆਗ ਕੇ । ਸੰਤਾਪੁ—ਦੁੱਖ-ਕਲੇਸ਼ । ਆਪੁ—ਆਪਣੇ ਆਪ ਨੂੰ । ਗਹੀਜੈ—ਫੜਨੀ ਚਾਹੀਦੀ ਹੈ । ਮਾਨਿ ਲੀਜੈ—(ਗੁਰੂ ਦਾ ਹੁਕਮ) ਮੰਨ ਲੈਣਾ ਚਾਹੀਦਾ ਹੈ । ਕਰਿ—(ਆਪਣੇ ਆਪ ਨੂੰ) ਬਣਾ ਕੇ । ਕਰ—(ਦੋਵੇਂ) ਹੱਥ {ਬਹੁ-ਵਚਨ} । ਰੈਣਿ—ਰਾਤ ।੩।

**ਅਰਥ** :—ਹੇ ਸਹੇਲੀ ! ਆ, ਗੁਰੂ ਦੇ ਪਾਸ ਚੱਲੀਏ । (ਗੁਰੂ ਦੀ ਦੱਸੀ) ਸੇਵਾ ਵਿਚ ਲੱਗਣਾ ਚਾਹੀਦਾ ਹੈ । ਹੇ ਸਖੀ ! (ਮੇਰਾ ਜੀ ਕਰਦਾ ਹੈ) ਮੈਂ (ਗੁਰੂ ਕੇ ਲੰਗਰ ਵਾਸਤੇ ਚੱਕੀ) ਪੀਹਾਂ, ਮੈਂ (ਗੁਰੂ ਦੇ) ਚਰਨ ਧੋਵਾਂ । ਹੇ ਸਖੀ ! ਗੁਰੂ ਦੇ ਦਰ ਤੇ ਜਾ ਕੇ ਅਹੰਕਾਰ ਤਿਆਗ ਦੇਣਾ ਚਾਹੀਦਾ ਹੈ । ਹੇ ਸਖੀ ! ਅਹੰਕਾਰ ਤਿਆਗ ਕੇ (ਮਨ ਦਾ) ਕਲੇਸ਼ ਮਿਟ ਜਾਂਦਾ ਹੈ । ਹੇ ਸਖੀ ! ਕਦੇ ਭੀ ਆਪਣਾ ਆਪ ਜਤਾਣਾ ਨਹੀਂ ਚਾਹੀਦਾ । ਗੁਰੂ ਦਾ ਪੱਲਾ ਫੜ ਲੈਣਾ ਚਾਹੀਦਾ ਹੈ (ਜੋ ਗੁਰੂ ਹੁਕਮ ਕਰੇ ਉਹ) ਮੰਨ ਲੈਣਾ ਚਾਹੀਦਾ ਹੈ, ਜੋ ਕੁਝ ਗੁਰੂ ਕਰੇ ਉਸੇ ਨੂੰ ਸੁਖ (ਜਾਣ ਕੇ) ਲੈ ਲੈਣਾ ਚਾਹੀਦਾ ਹੈ । ਹੇ ਸਖੀ ! ਆਪਣੇ ਆਪ ਨੂੰ ਉਸ ਗੁਰੂ ਦੇ ਦਾਸਾਂ ਦੀ ਦਾਸੀ ਬਣਾ ਕੇ, (ਮਨ ਵਿਚੋਂ) ਉਪਰਾਮਤਾ ਤਿਆਗ ਕੇ ਦੋਵੇਂ ਹੱਥ ਜੋੜ ਕੇ ਦਿਨ ਰਾਤ (ਸੇਵਾ ਵਿਚ) ਸੁਚੇਤ ਰਹਿਣਾ ਚਾਹੀਦਾ ਹੈ ।

ਨਾਨਕ ਆਖਦਾ ਹੈ—(ਹੇ ਸਖੀ ! ਜੀਵ) ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਪਰਮਾਤਮਾ ਨਾਲ) ਡੂੰਘੀ ਸਾਂਝ ਪਾ ਸਕਦਾ ਹੈ । (ਸੋ,) ਹੇ ਸਖੀ ! ਆ, ਗੁਰੂ ਪਾਸ ਚੱਲੀਏ । (ਗੁਰੂ ਦੀ ਦੱਸੀ) ਸੇਵਾ ਵਿਚ ਲੱਗਣਾ ਚਾਹੀਦਾ ਹੈ ।੩।

**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥ ਤਾ ਕੀ ਪੂਰਨ ਆਸ ਜਿਨ੍ਹ ਸਾਧ ਸੰਗੁ ਪਾਇਆ ॥ ਸਾਧ ਸੰਗਿ ਹਰਿ ਕੈ ਰੰਗਿ ਗੋਬਿੰਦ ਸਿਮਰਣ ਲਾਗਿਆ ॥ ਭਰਮੁ ਮੋਹੁ ਵਿਕਾਰੁ ਦੂਜਾ ਸਗਲ ਤਿਨਹਿ ਤਿਆਗਿਆ ॥ ਮਨਿ ਸਾਂਤਿ ਸਹਜੁ ਸੁਭਾਉ ਵੂਠਾ ਅਨਦ ਮੰਗਲ ਗੁਣ ਗਾਇਆ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥੪॥੪॥੭॥ {ਪੰਨਾ ੪੫੭}**

**ਪਦ ਅਰਥ** :—ਜਾ ਕੈ ਮਸਤਕਿ—ਜਿਨ੍ਹਾਂ ਦੇ ਮੱਥੇ ਉਤੇ । ਸਿ—ਉਹ ਬੰਦੇ । ਤਾ ਕੀ—ਉਹਨਾਂ ਦੀ । ਹਰਿ ਕੈ ਰੰਗਿ—ਹਰੀ ਦੇ ਪ੍ਰੇਮ ਵਿਚ । ਤਿਨਹਿ—ਉਹਨਾਂ ਨੇ । ਮਨਿ—ਮਨ ਵਿਚ । ਸਹਜੁ—ਆਤਮਕ ਅਡੋਲਤਾ । ਸੁਭਾਉ—ਉੱਚਾ ਪ੍ਰੇਮ । ਵੂਠਾ—ਆ ਵੱਸਿਆ ।੪।

**ਅਰਥ** :—ਹੇ ਭਾਈ ! ਜਿਨ੍ਹਾਂ ਦੇ ਮੱਥੇ ਉਤੇ ਭਾਗ ਜਾਗਦੇ ਹਨ ਉਹਨਾਂ ਨੂੰ (ਗੁਰੂ ਪਰਮਾਤਮਾ ਦੀ) ਸੇਵਾ-ਭਗਤੀ ਵਿਚ ਜੋੜਦਾ ਹੈ । ਜਿਨ੍ਹਾਂ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ ਉਹਨਾਂ ਦੀ ਹਰੇਕ ਆਸ ਪੂਰੀ ਹੋ ਜਾਂਦੀ ਹੈ । ਸਾਧ ਸੰਗਤਿ ਦੀ ਬਰਕਤਿ ਨਾਲ ਪਰਮਾਤਮਾ ਦੇ ਪ੍ਰੇਮ ਵਿਚ ਜੁੜ ਕੇ ਉਹ ਪਰਮਾਤਮਾ ਦਾ ਸਿਮਰਨ ਕਰਨ ਲੱਗ ਪੈਂਦੇ ਹਨ । ਮਾਇਆ ਦੀ ਖ਼ਾਤਰ ਭਟਕਣਾ, ਦੁਨੀਆ ਦਾ ਮੋਹ, ਵਿਕਾਰ, ਮੇਰ-ਤੇਰ—ਇਹ ਸਾਰੇ ਔਗੁਣ ਉਹ ਤਿਆਗ ਦੇਂਦੇ ਹਨ । ਉਹਨਾਂ ਦੇ ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ, ਆਤਮਕ ਅਡੋਲਤਾ ਆ ਜਾਂਦੀ ਹੈ, ਪ੍ਰੇਮ ਪੈਦਾ ਹੋ ਜਾਂਦਾ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ, ਤੇ, ਆਤਮਕ ਆਨੰਦ ਮਾਣਦੇ ਹਨ ।

ਨਾਨਕ ਆਖਦਾ ਹੈ—ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹੀ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਸਕਦਾ ਹੈ । ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ ਭਾਗ ਜਾਗਦੇ ਹਨ, ਗੁਰੂ ਉਹਨਾਂ ਨੂੰ ਪਰਮਾਤਮਾ ਦੀ ਸੇਵਾ-ਭਗਤੀ ਵਿਚ ਜੋੜਦਾ ਹੈ ।੪।੪।੭।

**ਆਸਾ ਮਹਲਾ ੫ ॥ ਸਲੋਕੁ ॥ ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥ ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥੧॥ ਛੰਤ ॥ ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ ॥ ਬਿਨਉ ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ ॥ ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ ਤੁਮ੍ ਦਇਆ ॥ ਕਤਹੂੰ ਨ ਧਾਵਉ ਸਰਣਿ ਪਾਵਉ ਕਰੁਣਾ ਮੈ ਪ੍ਰਭ ਕਰਿ ਮਇਆ ॥ ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥ ਕਰ ਜੋੜਿ ਨਾਨਕੁ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥੧॥ {ਪੰਨਾ ੪੫੭}**

**ਪਦ ਅਰਥ** :—ਕਛੁ ਨ ਕਹੈ—ਕੁਝ ਨਹੀਂ ਆਖਦਾ, ਪੋਹ ਨਹੀਂ ਸਕਦਾ । ਜਮਕਾਲੁ—ਮੌਤ, ਆਤਮਕ ਮੌਤ । ਅੰਤੇ—ਆਖ਼ਰ ਨੂੰ ।੧।

ਛੰਤ । ਮਿਲਉ—ਮਿਲਉਂ, ਮੈਂ ਮਿਲਾਂ । ਸੰਗਿ—ਸੰਗਤਿ ਵਿਚ । ਮੋਹਿ—ਮੈਨੂੰ । ਬਿਨਉ—ਬੇਨਤੀ । ਕਰਉ—ਕਰਉਂ, ਮੈਂ ਕਰਦਾ ਹਾਂ । ਕਰ—ਹੱਥ {ਬਹੁ-ਵਚਨ} । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਲਾਗਉ—ਲਾਗਉਂ, ਮੈਂ ਲੱਗਾ ਰਹਾਂ । ਤੁਮ੍ ਦਇਆ—ਜੇ ਤੂੰ ਦਇਆ ਕਰੇਂ । ਧਾਵਉ—ਮੈਂ ਦੌੜਾਂ । ਕਰੁਣਾ ਮੈ—ਹੇ ਤਰਸ-ਸਰੂਪ ! ਮਇਆ—ਦਇਆ । ਅਗਥ—ਹੇ ਅਕੱਥ ! ਨਿਵਾਰਿ ਲੇਹੁ—ਦੂਰ ਕਰ ।੧।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਮੌਤ ਦਾ ਡਰ ਪੋਹ ਨਹੀਂ ਸਕਦਾ (ਆਤਮਕ ਮੌਤ ਨੇੜੇ ਨਹੀਂ ਆ ਸਕਦੀ) । ਹੇ ਨਾਨਕ ! (ਸਿਮਰਨ ਦੀ ਬਰਕਤਿ ਨਾਲ) ਮਨ ਸੁਖੀ ਰਹਿੰਦਾ ਹੈ ਹਿਰਦਾ ਸੁਖੀ ਹੋ ਜਾਂਦਾ ਹੈ, ਤੇ, ਆਖ਼ਰ ਪਰਮਾਤਮਾ ਭੀ ਮਿਲ ਪੈਂਦਾ ਹੈ ।੧।

ਛੰਤ । ਹੇ ਹਰੀ ! ਮੈਂ ਦੋਵੇਂ ਹੱਥ ਜੋੜ ਕੇ (ਤੇਰੇ ਦਰ ਤੇ) ਅਰਦਾਸ ਕਰਦਾ ਹਾਂ, ਮੈਨੂੰ ਆਪਣੇ ਨਾਮ ਦੀ ਦਾਤਿ ਬਖ਼ਸ਼ । ਮੈਨੂੰ (ਵਿਕਾਰਾਂ ਤੋਂ) ਬਚਾਈ ਰੱਖ (ਮੇਹਰ ਕਰ) ਮੈਂ ਤੇਰੇ ਸੰਤ ਜਨਾਂ ਦੀ ਸੰਗਤਿ ਵਿਚ ਟਿਕਿਆ ਰਹਾਂ ।

ਹੇ ਹਰੀ ! ਮੈਂ ਤੈਥੋਂ ਤੇਰਾ ਨਾਮ ਮੰਗਦਾ ਹਾਂ । ਜੇ ਤੂੰ ਮੇਹਰ ਕਰੇਂ ਤਾਂ ਮੈਂ ਤੇਰੀ ਚਰਨੀਂ ਲੱਗਾ ਰਹਾਂ, (ਅਤੇ ਆਪਣੇ ਅੰਦਰੋਂ) ਅਹੰਕਾਰ ਤਿਆਗ ਦਿਆਂ । ਹੇ ਤਰਸ-ਸਰੂਪ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੈਂ ਤੇਰੀ ਸਰਨ ਪਿਆ ਰਹਾਂ, ਤੇ (ਤੇਰਾ ਆਸਰਾ ਛੱਡ ਕੇ) ਕਿਸੇ ਹੋਰ ਪਾਸੇ ਨਾਹ ਦੌੜਾਂ ।

ਹੇ ਸਭ ਤਾਕਤਾਂ ਦੇ ਮਾਲਕ ! ਹੇ ਅਕੱਥ ! ਹੇ ਬੇਅੰਤ ! ਹੇ ਪਵਿਤ੍ਰ-ਸਰੂਪ ਸੁਆਮੀ ! ਮੇਰੀ ਇਹ ਅਰਦਾਸ ਸੁਣ । ਤੇਰਾ ਦਾਸ ਨਾਨਕ ਤੈਥੋਂ ਇਹ ਦਾਨ ਮੰਗਦਾ ਹੈ ਕਿ ਮੇਰਾ ਜਨਮ ਮਰਨ ਦਾ ਗੇੜ ਮੁਕਾ ਦੇ ।੧।

**ਅਪਰਾਧੀ ਮਤਿ ਹੀਨੁ ਨਿਰਗੁਨੁ ਅਨਾਥੁ ਨੀਚੁ ॥ ਸਠ ਕਠੋਰੁ ਕੁਲ ਹੀਨੁ ਬਿਆਪਤ ਮੋਹ ਕੀਚੁ ॥ ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥ ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ ॥ ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ ॥ ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ ॥੨॥ {ਪੰਨਾ ੪੫੮}**

**ਪਦ ਅਰਥ** :—ਮਤਿ ਹੀਨੁ—ਅਕਲੋਂ ਸੱਖਣਾ । ਅਨਾਥੁ—ਨਿਆਸਰਾ । ਸਠ—ਵਿਕਾਰੀ । ਕਠੋਰੁ—ਕਰੜੇ ਹਿਰਦੇ ਵਾਲਾ {ਕਾਠ-ਉਰ} । ਕੀਚੁ—ਚਿੱਕੜ । ਮਲ—ਮੈਲ । ਅਹੰ—ਹਉਮੈ । ਮਮਤਾ—ਅਪਣੱਤ । ਚੀਤਿ—ਚਿੱਤ ਵਿਚ । ਆਵਏ—ਆਵੈ, ਆਉਂਦੀ । ਬਨਿਤਾ—ਇਸਤ੍ਰੀ । ਬਿਨੋਦ—ਚੋਜ-ਤਮਾਸ਼ੇ । ਲਪਟਾਵਏ—ਲਪਟਾਵੈ, ਲਪਟ ਰਹੀ ਹੈ, ਚੰਬੜੀ ਹੋਈ ਹੈ । ਖਿਸੈ—ਖਿਸਕ ਰਿਹਾ ਹੈ । ਜੋਬਨੁ—ਜਵਾਨੀ । ਬਧੈ—ਵਧ ਰਿਹਾ ਹੈ । ਜਰੂਆ—ਬੁਢੇਪਾ । ਨਿਹਾਰੇ—ਤੱਕ ਰਹੀ ਹੈ, ਉਡੀਕ ਰਹੀ ਹੈ । ਸੰਗਿ—(ਮੇਰੇ) ਨਾਲ । ਮੀਚੁ—ਮੌਤ । ਸਾਧੂ—ਗੁਰੂ ।੨।

ਅਰਥ :—ਹੇ ਪ੍ਰਭੂ ! ਮੈਂ ਗੁਨਾਹਗਾਰ ਹਾਂ, ਅਕਲੋਂ ਸੱਖਣਾ ਹਾਂ, ਗੁਣ-ਹੀਣ ਹਾਂ, ਨਿਆਸਰਾ ਹਾਂ, ਮੰਦੇ ਸੁਭਾਵ ਵਾਲਾ ਹਾਂ । ਹੇ ਪ੍ਰਭੂ ! ਮੈਂ ਵਿਕਾਰੀ ਹਾਂ, ਬੇ-ਤਰਸ ਹਾਂ, ਨੀਵੀਂ ਕੁਲ ਵਾਲਾ ਹਾਂ, ਮੋਹ ਦਾ ਚਿੱਕੜ ਮੇਰੇ ਉਤੇ ਆਪਣਾ ਦਬਾਉ ਪਾ ਰਿਹਾ ਹੈ ।

ਹੇ ਪ੍ਰਭੂ ! ਭਟਕਣਾ ਵਿਚ ਪੈਣ ਵਾਲੇ ਕਰਮਾਂ ਦੀ ਮੈਲ ਮੈਨੂੰ ਲੱਗੀ ਹੋਈ ਹੈ, ਮੇਰੇ ਅੰਦਰ ਅਹੰਕਾਰ ਹੈ, ਮਮਤਾ ਹੈ, (ਇਸ ਵਾਸਤੇ) ਮੌਤ ਮੈਨੂੰ ਚੇਤੇ ਨਹੀਂ ਆਉਂਦੀ । ਮੈਂ ਇਸਤ੍ਰੀ ਦੇ ਚੋਜ-ਤਮਾਸ਼ਿਆਂ ਵਿਚ ਮਾਇਆ ਦੇ ਮੌਜ-ਮੇਲਿਆਂ ਵਿਚ (ਗ਼ਰਕ ਹਾਂ), ਮੈਨੂੰ ਅਗਿਆਨਤਾ ਚੰਬੜੀ ਹੋਈ ਹੈ ।

ਹੇ ਪ੍ਰਭੂ ! ਮੇਰੀ ਜਵਾਨੀ ਢਲ ਰਹੀ ਹੈ, ਬੁਢੇਪਾ ਵਧ ਰਿਹਾ ਹੈ, ਮੌਤ (ਮੇਰੇ) ਨਾਲ (ਮੇਰੀ ਜ਼ਿੰਦਗੀ ਦੇ) ਦਿਨ ਤੱਕ ਰਹੀ ਹੈ । ਤੇਰਾ ਦਾਸ ਨਾਨਕ (ਤੇਰੇ ਦਰ ਤੇ) ਬੇਨਤੀ ਕਰਦਾ ਹੈ, ਮੈਨੂੰ ਤੇਰੀ ਹੀ ਆਸ ਹੈ, ਮੈਨੂੰ ਨੀਚ ਨੂੰ ਗੁਰੂ ਦੀ ਸਰਨ ਰੱਖ ।੨।

**ਭਰਮੇ ਜਨਮ ਅਨੇਕ ਸੰਕਟ ਮਹਾ ਜੋਨ ॥ ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ ॥ ਭ੍ਰਮਤ ਭਾਰ ਅਗਨਤ ਆਇਓ ਬਹੁ ਪ੍ਰਦੇਸਹ ਧਾਇਓ ॥ ਅਬ ਓਟ ਧਾਰੀ ਪ੍ਰਭ ਮੁਰਾਰੀ ਸਰਬ ਸੁਖ ਹਰਿ ਨਾਇਓ ॥ ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ ਹੋਨ ॥ ਸੂਖ ਸਹਜ ਆਨੰਦ ਨਾਨਕ ਕ੍ਰਿਪਾ ਤੇਰੀ ਤਰੈ ਭਉਨ ॥੩॥ {ਪੰਨਾ ੪੫੮}**

**ਪਦ ਅਰਥ** :—ਭਰਮੇ—ਭਟਕਦੇ ਰਹੇ । ਸੰਕਟ ਮਹਾ—ਵੱਡੇ ਦੁੱਖ । ਜੋਨ—ਜੂਨਾਂ ਦੇ (ਜੋਨਿ) । ਲਪਟਿ ਰਹਿਓ—ਚੰਬੜਿਆ । ਤਿਹ ਸੰਗਿ—ਉਹਨਾਂ ਨਾਲ । ਸੋਨ—ਸੋਨਾ, ਧਨ-ਪਦਾਰਥ । ਭਾਰ ਅਗਨਤ—ਅਣਗਿਣਤ (ਪਾਪਾਂ ਦੇ) ਭਾਰ । ਪ੍ਰਦੇਸਹ—ਪਰਦੇਸਾਂ ਵਿਚ, ਕਈ ਜਨਮਾਂ ਵਿਚ । ਧਾਇਓ—ਦੌੜਦਾ ਰਿਹਾ । ਓਟ—ਆਸਰਾ । ਮੁਰਾਰੀ—ਹੇ ਮੁਰਾਰੀ ! {ਮੁਰ-ਅਰਿ} ਹੇ ਪਰਮਾਤਮਾ ! ਨਾਇਓ—ਨਾਮ ਵਿਚ । ਤੇ—ਤੋਂ, ਪਾਸੋਂ । ਨ ਹੋਆ—ਨਹੀਂ ਹੋ ਸਕਿਆ । ਨ ਹੋਨ—ਨਹੀਂ ਹੋ ਸਕੇਗਾ । ਭਉਨ—ਭਵਨ, ਭਵਸਾਗਰ, ਸੰਸਾਰ-ਸਮੁੰਦਰ ।੩।

**ਅਰਥ** :—ਹੇ ਪ੍ਰਭੂ ! ਹੇ ਮੁਰਾਰੀ ! ਮੈਂ ਅਨੇਕਾਂ ਜਨਮਾਂ ਵਿਚ ਭਟਕਿਆ ਹਾਂ, ਮੈਂ ਕਈ ਜੂਨਾਂ ਦੇ ਵੱਡੇ ਦੁੱਖ ਸਹਾਰੇ ਹਨ । ਧਨ ਤੇ ਪਦਾਰਥਾਂ ਦੇ ਭੋਗ ਮੈਨੂੰ ਮਿੱਠੇ ਲੱਗ ਰਹੇ ਹਨ, ਮੈਂ ਇਹਨਾਂ ਨਾਲ ਹੀ ਚੰਬੜਿਆ ਰਹਿੰਦਾ

ਹਾਂ । ਅਨੇਕਾਂ ਪਾਪਾਂ ਦਾ ਭਾਰ ਚੁੱਕ ਕੇ ਮੈਂ ਭਟਕਦਾ ਆ ਰਿਹਾ ਹਾਂ, ਅਨੇਕਾਂ ਪਰਦੇਸਾਂ ਵਿਚ (ਜੂਨਾਂ ਵਿਚ) ਦੌੜ ਚੁਕਿਆ ਹਾਂ (ਦੁੱਖ ਹੀ ਦੁੱਖ ਵੇਖੇ ਹਨ) । ਹੁਣ ਮੈਂ ਤੇਰਾ ਪੱਲਾ ਫੜਿਆ ਹੈ, ਤੇ, ਹੇ ਹਰੀ ! ਤੇਰੇ ਨਾਮ ਵਿਚ ਮੈਨੂੰ ਸਾਰੇ ਸੁਖ ਮਿਲ ਗਏ ਹਨ ।

ਹੇ ਰੱਖਿਆ ਕਰਨ ਦੇ ਸਮਰਥ ਪਿਆਰੇ ਪ੍ਰਭੂ ! (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਮੈਥੋਂ ਹੁਣ ਤਕ ਕੁਝ ਨਹੀਂ ਹੋ ਸਕਿਆ, ਅਗਾਂਹ ਨੂੰ ਭੀ ਕੁਝ ਨਹੀਂ ਹੋ ਸਕੇਗਾ । ਹੇ ਨਾਨਕ ! (ਆਖ—ਹੇ ਪ੍ਰਭੂ !) ਜਿਸ ਮਨੁੱਖ ਉਤੇ ਤੇਰੀ ਕਿਰਪਾ ਹੋ ਜਾਂਦੀ ਹੈ, ਉਸ ਨੂੰ ਆਤਮਕ ਅਡੋਲਤਾ ਤੇ ਸੁਖ ਆਨੰਦ ਪ੍ਰਾਪਤ ਹੋ ਜਾਂਦੇ ਹਨ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੩।

**ਨਾਮ ਧਾਰੀਕ ਉਧਾਰੇ ਭਗਤਹ ਸੰਸਾ ਕਉਨ ॥ ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ ॥ ਸੁਨਿ ਸ੍ਰਵਨ ਬਾਨੀ ਪੁਰਖ ਗਿਆਨੀ ਮਨਿ ਨਿਧਾਨਾ ਪਾਵਹੇ ॥ ਹਰਿ ਰੰਗਿ ਰਾਤੇ ਪ੍ਰਭ ਬਿਧਾਤੇ ਰਾਮ ਕੇ ਗੁਣ ਗਾਵਹੇ ॥ ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥ ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ ॥੪॥੫॥੮॥ {ਪੰਨਾ ੪੫੮}**

**ਪਦ ਅਰਥ** :—ਨਾਮ ਧਾਰੀਕ—(ਸਿਰਫ਼ ਭਗਤ-) ਨਾਮ ਧਾਰਨ ਵਾਲੇ । ਸੰਸਾ—ਸਹਮ । ਕਉਨ—ਕੇਹੜਾ । ਜੇਨ ਕੇਨ ਪਰਕਾਰੇ—ਜਿਸ ਕਿਸੇ ਤਰੀਕੇ ਨਾਲ (ਭੀ ਹੋ ਸਕੇ) । ਜਸੁ—ਸਿਫ਼ਤਿ-ਸਾਲਾਹ । ਸ੍ਰਵਨ—ਕੰਨਾਂ ਨਾਲ । ਸੁਨਿ—ਸੁਣ । ਬਾਨੀ—ਸਿਫ਼ਤਿ-ਸਾਲਾਹ ਦੀ ਬਾਣੀ । ਪੁਰਖ ਗਿਆਨੀ—ਹੇ ਗਿਆਨਵਾਨ ਬੰਦੇ ! ਮਨਿ—ਮਨ ਵਿਚ । ਨਿਧਾਨਾ—ਖ਼ਜ਼ਾਨਾ । ਪਾਵਹੇ—ਪਾਵਹਿ, ਲੱਭ ਲਏਂਗਾ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੱਤੇ ਹੋਏ, ਮਸਤ । ਬਿਧਾਤੇ—ਸਿਰਜਣਹਾਰ । ਗਾਵਹੇ—ਗਾਵਹਿ, ਗਾਂਦੇ ਹਨ । ਬਸੁਧ—ਬਸੁਧਾ, ਧਰਤੀ । ਬਨਰਾਜ—ਬਨਸਪਤੀ । ਕਉ—ਵਾਸਤੇ । ਪਵਨ—ਹਵਾ । ਬੇਅੰਤ ਅੰਤੁ—ਬੇਅੰਤ (ਪ੍ਰਭੂ) ਦਾ ਅੰਤ । ਗਹੀ—(ਮੈਂ) ਫੜੀ ਹੈ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੇ ਤਾਂ ਉਹ ਬੰਦੇ ਭੀ (ਵਿਕਾਰਾਂ ਤੋਂ) ਬਚਾ ਲਏ ਜਿਨ੍ਹਾਂ ਨੇ ਸਿਰਫ਼ ਆਪਣਾ ਨਾਮ ਹੀ ਭਗਤ ਰਖਾਇਆ ਹੋਇਆ ਸੀ । (ਸੱਚੇ) ਭਗਤਾਂ ਨੂੰ (ਤਾਂ ਸੰਸਾਰ-ਸਮੁੰਦਰ ਦਾ) ਕੋਈ ਸਹਮ ਨਹੀਂ ਰਹਿ ਸਕਦਾ । (ਸੋ, ਹੇ ਭਾਈ !) ਜਿਸ ਤਰ੍ਹਾਂ ਭੀ ਹੋ ਸਕੇ ਆਪਣੇ ਕੰਨਾਂ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਦੇ ਰਿਹਾ ਕਰੋ ।

ਹੇ ਗਿਆਨਵਾਨ ਬੰਦੇ ! ਆਪਣੇ ਕੰਨਾਂ ਨਾਲ ਤੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣ (ਇਸ ਤਰ੍ਹਾਂ ਤੂੰ) ਮਨ ਵਿਚ ਨਾਮ-ਖ਼ਜ਼ਾਨਾ ਲੱਭ ਲਏਂਗਾ । (ਹੇ ਭਾਈ ! ਭਾਗਾਂ ਵਾਲੇ ਹਨ ਉਹ ਮਨੁੱਖ ਜੇਹੜੇ) ਸਿਰਜਣਹਾਰ ਹਰੀ ਪ੍ਰਭੂ ਦੇ ਪ੍ਰੇਮ-ਰੰਗ ਵਿਚ ਮਸਤ ਹੋ ਕੇ ਉਸ ਦੇ ਗੁਣ ਗਾਂਦੇ ਹਨ ।

(ਹੇ ਭਾਈ !) ਜੇ ਸਾਰੀ ਧਰਤੀ ਕਾਗ਼ਜ਼ ਬਣ ਜਾਏ, ਜੇ ਸਾਰੀ ਬਨਸਪਤੀ ਕਲਮ ਬਣ ਜਾਏ, ਤੇ ਜੇ ਹਵਾ ਲਿਖਣ ਵਾਸਤੇ (ਲਿਖਾਰੀ) ਬਣ ਜਾਏ, ਤਾਂ ਭੀ ਬੇਅੰਤ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ । ਹੇ ਨਾਨਕ ! (ਆਖ—ਮੈਂ ਉਸ ਪਰਮਾਤਮਾ ਦੇ) ਚਰਨਾਂ ਦਾ ਆਸਰਾ ਲਿਆ ਹੈ ।੪।੫।੮।

**ਆਸਾ ਮਹਲਾ ੫ ॥ ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ ॥ ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ ॥ ਮਾਤ ਪਿਤਾ ਸੁਤ ਮੀਤ ਸੁਰਿਜਨ ਇਸਟ ਬੰਧਪ ਜਾਣਿਆ ॥ ਗਹਿ ਕੰਠਿ ਲਾਇਆ ਗੁਰਿ ਮਿਲਾਇਆ ਜਸੁ ਬਿਮਲ ਸੰਤ ਵਖਾਣਿਆ ॥ ਬੇਅੰਤ ਗੁਣ ਅਨੇਕ ਮਹਿਮਾ ਕੀਮਤਿ ਕਛੂ ਨ ਜਾਇ ਕਹੀ ॥ ਪ੍ਰਭ ਏਕ ਅਨਿਕ ਅਲਖ ਠਾਕੁਰ ਓਟ ਨਾਨਕ ਤਿਸੁ ਗਹੀ ॥੧॥ {ਪੰਨਾ ੪੫੮}**

**ਪਦ ਅਰਥ** :—ਪੁਰਖ ਪਤੇ—ਸਭ ਜੀਵਾਂ ਦਾ ਖਸਮ । ਤਾ ਕੀ—ਉਸ (ਭਗਵਾਨ) ਦੀ । ਗਹੀ—ਪਕੜੀ । ਪਰਾਨ—ਜਿੰਦ । ਲਹੀ—ਲਹਿ ਗਈ । ਸੁਤ—ਪੁੱਤਰ । ਸੁਰਿਜਨ—ਗੁਰਮੁਖ । ਇਸਟ—ਪਿਆਰੇ । ਬੰਧਪ—ਰਿਸ਼ਤੇਦਾਰ । ਗਹਿ—ਫੜ ਕੇ । ਕੰਠਿ—ਗਲ ਨਾਲ । ਗੁਰਿ—ਗੁਰੂ ਨੇ । ਬਿਮਲ—ਪਵਿਤ੍ਰ (ਕਰਨ ਵਾਲਾ) । ਸੰਤ—ਸੰਤਾਂ ਨੇ । ਮਹਿਮਾ—ਵਡਿਆਈ । ਕਛੂ—ਕੁਝ ਭੀ । ਏਕ ਅਨੇਕ—ਇਕ ਤੋਂ ਅਨੇਕ ਰੂਪ ਧਾਰਨ ਵਾਲਾ । ਅਲਖ—ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਤਿਸੁ ਓਟ—ਉਸ (ਪਰਮਾਤਮਾ ਦਾ) ਆਸਰਾ ।੧।

**ਅਰਥ** :—(ਹੇ ਭਾਈ !) ਜੇਹੜਾ ਭਗਵਾਨ ਸਭ ਜੀਵਾਂ ਦਾ ਖਸਮ ਹੈ ਜਿਨ੍ਹਾਂ ਸੰਤ ਜਨਾਂ ਨੇ ਉਸ ਦਾ ਆਸਰਾ ਲਿਆ ਹੋਇਆ ਹੈ (ਉਸ ਆਸਰੇ ਦੀ ਬਰਕਤਿ ਨਾਲ) ਉਹਨਾਂ ਦੀ ਜਿੰਦ (ਦੁਨੀਆ ਦੇ) ਡਰਾਂ ਤੋਂ ਰਹਿਤ ਹੋ ਗਈ ਹੈ, ਉਹਨਾਂ ਦੀ ਹਰੇਕ ਕਿਸਮ ਦੀ ਚਿੰਤਾ ਦੂਰ ਹੋ ਗਈ ਹੈ । ਉਹਨਾਂ ਨੇ ਭਗਵਾਨ ਨੂੰ ਹੀ ਆਪਣੇ ਮਾਂ ਪਿਉ ਪੁੱਤਰ ਮਿੱਤਰ ਸੱਜਣ ਪਿਆਰੇ ਰਿਸ਼ਤੇਦਾਰ ਸਮਝ ਰੱਖਿਆ ਹੈ । ਗੁਰੂ ਨੇ ਉਹਨਾਂ ਨੂੰ ਭਗਵਾਨ ਦੇ ਚਰਨਾਂ ਵਿਚ ਜੋੜ ਦਿੱਤਾ ਹੈ, (ਭਗਵਾਨ ਨੇ ਉਹਨਾਂ ਦੀ ਬਾਂਹ) ਫੜ ਕੇ ਉਹਨਾਂ ਨੂੰ ਆਪਣੇ ਗਲ ਲਾ ਲਿਆ ਹੈ । ਉਹ ਸੰਤ ਜਨ ਪਰਮਾਤਮਾ ਦੀ ਸਿਫ਼ਤਿ ਉਚਾਰਦੇ ਰਹਿੰਦੇ ਹਨ ।

ਹੇ ਭਾਈ ! ਉਸ ਪਰਮਾਤਮਾ ਦੇ ਬੇਅੰਤ ਗੁਣ ਹਨ, ਅਨੇਕਾਂ ਵਡਿਆਈਆਂ ਹਨ, ਉਸ (ਦੀ ਬਜ਼ੁਰਗੀ) ਦਾ ਰਤਾ ਭਰ ਭੀ ਮੁੱਲ ਨਹੀਂ ਦੱਸਿਆ ਜਾ ਸਕਦਾ । ਉਹ ਪ੍ਰਭੂ ਆਪਣੇ ਇਕ ਸਰੂਪ ਤੋਂ ਅਨੇਕ-ਰੂਪ ਬਣਿਆ ਹੋਇਆ ਹੈ, ਉਸ ਦੇ ਸਹੀ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ, ਉਹ ਸਭ ਦਾ ਮਾਲਕ ਹੈ । ਹੇ ਨਾਨਕ ! (ਆਖ—ਸੰਤ ਜਨਾਂ ਨੇ) ਉਸ ਪਰਮਾਤਮਾ ਦਾ ਆਸਰਾ ਲਿਆ ਹੋਇਆ ਹੈ ।੧।

**ਅੰਮ੍ਰਿਤ ਬਨੁ ਸੰਸਾਰੁ ਸਹਾਈ ਆਪਿ ਭਏ ॥ ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ ਗਏ ॥ ਗਤੁ ਭਰਮ ਮੋਹ ਬਿਕਾਰ ਬਿਨਸੇ ਜੋਨਿ ਆਵਣ ਸਭ ਰਹੇ ॥ ਅਗਨਿ ਸਾਗਰ ਭਏ ਸੀਤਲ ਸਾਧ ਅੰਚਲ ਗਹਿ ਰਹੇ ॥ ਗੋਵਿੰਦ ਗੁਪਾਲ ਦਇਆਲ ਸੰਮ੍ਰਿਥ ਬੋਲਿ ਸਾਧੂ ਹਰਿ ਜੈ ਜਏ ॥ ਨਾਨਕ ਨਾਮੁ ਧਿਆਇ ਪੂਰਨ ਸਾਧ ਸੰਗਿ ਪਾਈ ਪਰਮ ਗਤੇ ॥੨॥ {ਪੰਨਾ ੪੫੮}**

**ਪਦ ਅਰਥ** :—ਬਨੁ—ਜਲ {ਵਨਜ਼ ਜਲੇ ਕਾਨਨੇ} । ਸਹਾਈ—ਮਦਦਗਾਰ । ਉਰ ਹਾਰੁ—ਹਿਰਦੇ ਦਾ ਹਾਰ । ਬਿਖੁ—ਜ਼ਹਰ । ਦਿਵਸ—ਦਿਨ । ਗਤੁ—ਚਲਾ ਗਿਆ । ਰਹੇ—ਮੁੱਕ ਗਏ । ਸਾਧ ਅੰਚਲ—ਗੁਰੂ ਦਾ ਪੱਲਾ । ਗਹਿ ਰਹੇ—ਫੜ ਰੱਖਿਆ । ਸੰਮ੍ਰਿਥ—ਸਭ ਤੋਂ ਉੱਚੀ ਆਤਮਕ ਅਵਸਥਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਆਪ ਜਿਸ ਮਨੁੱਖ ਦਾ ਮਦਦਗਾਰ ਬਣਦਾ ਹੈ, ਉਸ ਦੇ ਵਾਸਤੇ ਸੰਸਾਰ-ਸਮੁੰਦਰ ਆਤਮਕ ਜੀਵਨ ਦੇਣ ਵਾਲਾ ਜਲ ਬਣ ਜਾਂਦਾ ਹੈ । ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਨੂੰ ਆਪਣੇ ਹਿਰਦੇ ਦਾ ਹਾਰ ਬਣਾ ਲੈਂਦਾ ਹੈ, ਉਸ ਦੇ ਵਾਸਤੇ (ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਮੋਹ ਦਾ) ਜ਼ਹਰ ਖਾਣ ਵਾਲੇ ਦਿਨ ਬੀਤ ਜਾਂਦੇ ਹਨ । ਉਸ ਦੀ ਭਟਕਣਾ ਮੁੱਕ ਜਾਂਦੀ ਹੈ, ਉਸ ਦੇ ਅੰਦਰੋਂ ਮੋਹ ਤੇ ਵਿਕਾਰ ਨਾਸ ਹੋ ਜਾਂਦੇ ਹਨ, ਉਸ ਦੇ ਜਨਮਾਂ ਦੇ ਗੇੜ ਮੁੱਕ ਜਾਂਦੇ ਹਨ ।

ਜੇਹੜਾ ਮਨੁੱਖ ਗੁਰੂ ਦਾ ਪੱਲਾ ਫੜੀ ਰੱਖਦਾ ਹੈ, ਵਿਕਾਰਾਂ ਦੀ ਅੱਗ ਨਾਲ ਭਰਿਆ ਹੋਇਆ ਸੰਸਾਰ-ਸਮੁੰਦਰ ਉਸ ਦੇ ਵਾਸਤੇ ਠੰਢਾ-ਠਾਰ ਹੋ ਜਾਂਦਾ ਹੈ ।

ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਗੋਵਿੰਦ ਗੁਪਾਲ ਦਇਆਲ ਸਮਰੱਥ ਪਰਮਾਤਮਾ ਦੀ ਜੈ ਜੈਕਾਰ ਕਰਦਾ ਰਿਹਾ ਕਰ । ਗੁਰੂ ਦੀ ਸੰਗਤਿ ਵਿਚ ਰਹਿ ਕੇ ਪੂਰਨ ਪਰਮਾਤਮਾ ਦਾ ਨਾਮ ਸਿਮਰ ਕੇ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਈਦੀ ਹੈ ।੨।

**ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥ ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥ ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ ॥ ਆਦਿ ਅੰਤੇ ਮਧਿ ਸੋਈ ਗੁਰ ਪ੍ਰਸਾਦੀ ਜਾਨਿਆ ॥ ਬ੍ਰਹਮੁ ਪਸਰਿਆ ਬ੍ਰਹਮ ਲੀਲਾ ਗੋਵਿੰਦ ਗੁਣ ਨਿਧਿ ਜਨਿ ਕਹਿਆ ॥ ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ ॥੩॥ {ਪੰਨਾ ੪੫੯}**

ਪਦ ਅਰਥ :—ਜਹ—ਜਿੱਥੇ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਤਹ—ਉੱਥੇ । ਸੰਗਿ—ਨਾਲ । ਰਵਿ ਰਹਿਆ—ਵੱਸ ਰਿਹਾ ਹੈ । ਘਟ—ਸਰੀਰ । ਵਿਰਲੈ ਕਿਨੈ—ਕਿਸੇ ਵਿਰਲੇ ਮਨੁੱਖ ਨੇ । ਲਹਿਆ—ਲੱਭਾ, ਸਮਝਿਆ ਹੈ । ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲੇ ਉਤੇ, ਪੁਲਾੜ ਵਿਚ । ਕੀਟ—ਕੀੜਾ । ਹਸਤਿ—ਹਾਥੀ । ਸਮਾਨਿਆ—ਇਕੋ ਜਿਹਾ । ਆਦਿ—ਜਗਤ-ਰਚਨਾ ਦੇ ਸ਼ੁਰੂ ਵਿਚ । ਅੰਤੇ—ਅਖ਼ੀਰ ਵਿਚ । ਮਧਿ—ਵਿਚਕਾਰ, ਹੁਣ । ਪ੍ਰਸਾਦੀ—ਪ੍ਰਸਾਦਿ, ਕਿਰਪਾ ਨਾਲ । ਲੀਲਾ—ਖੇਡ । ਨਿਧਿ—ਖ਼ਜ਼ਾਨਾ । ਜਨਿ—ਜਨ ਨੇ, ਕਿਸੇ ਵਿਰਲੇ ਸੇਵਕ ਨੇ । ਕਹਿਆ—ਸਿਮਰਿਆ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।੩।

**ਅਰਥ** :—ਹੇ ਭਾਈ ! ਮੈਂ ਜਿੱਧਰ ਵੇਖਦਾ ਹਾਂ, ਉਧਰ ਹੀ ਮੇਰੇ ਨਾਲ ਮੈਨੂੰ ਇਕ ਪਰਮਾਤਮਾ ਹੀ ਮੌਜੂਦ ਦਿੱਸਦਾ ਹੈ, ਉਹ ਆਪ ਹੀ ਹਰੇਕ ਸਰੀਰ ਵਿਚ ਨਿਵਾਸ ਰੱਖਦਾ ਹੈ, ਪਰ ਕਿਸੇ ਵਿਰਲੇ ਮਨੁੱਖ ਨੇ ਇਹ ਗੱਲ ਸਮਝੀ ਹੈ । ਉਹ ਵਿਆਪਕ ਪ੍ਰਭੂ ਪਾਣੀ ਵਿਚ ਧਰਤੀ ਵਿਚ ਪੁਲਾੜ ਵਿਚ ਹਰ ਥਾਂ ਵੱਸ ਰਿਹਾ ਹੈ, ਕੀੜੀ ਵਿਚ ਹਾਥੀ ਵਿਚ ਇਕੋ ਜਿਹਾ । ਜਗਤ-ਰਚਨਾ ਦੇ ਸ਼ੁਰੂ ਵਿਚ ਉਹ ਆਪ ਹੀ ਸੀ, ਰਚਨਾ ਦੇ ਅੰਤ ਵਿੱਚ ਵੀ ਉਹ ਆਪ ਹੀ ਹੋਵੇਗਾ, ਹੁਣ ਭੀ ਉਹ ਆਪ ਹੀ ਆਪ ਹੈ । ਗੁਰੂ ਦੀ ਕਿਰਪਾ ਨਾਲ ਹੀ ਇਸ ਗੱਲ ਦੀ ਸਮਝ ਆਉਂਦੀ ਹੈ ।

ਹੇ ਭਾਈ ! ਹਰ ਪਾਸੇ ਪਰਮਾਤਮਾ ਦਾ ਹੀ ਪਸਾਰਾ ਹੈ, ਪਰਮਾਤਮਾ ਦੀ ਹੀ ਰਚੀ ਹੋਈ ਖੇਡ ਹੋ ਰਹੀ ਹੈ, ਉਹ ਪਰਮਾਤਮਾ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ । ਕਿਸੇ ਵਿਰਲੇ ਸੇਵਕ ਨੇ ਉਸ ਨੂੰ ਜਪਿਆ ਹੈ । ਹੇ ਨਾਨਕ ! ਹਰੇਕ ਦੇ ਦਿਲ ਦੀ ਜਾਣਨ ਵਾਲੇ ਉਸ ਮਾਲਕ ਨੂੰ ਸਿਮਰਦਾ ਰਹੁ, ਉਹ ਹਰੀ ਆਪ ਹੀ ਹਰ ਥਾਂ ਮੌਜੂਦ ਹੈ ।੩।

**ਦਿਨੁ ਰੈਣਿ ਸੁਹਾਵੜੀ ਆਈ ਸਿਮਰਤ ਨਾਮੁ ਹਰੇ ॥ ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ ॥ ਦੂਖ ਭੂਖ ਦਾਰਿਦ੍ਰ ਨਾਠੇ ਪ੍ਰਗਟੁ ਮਗੁ ਦਿਖਾਇਆ ॥ ਮਿਲਿ ਸਾਧ ਸੰਗੇ ਨਾਮ ਰੰਗੇ ਮਨਿ ਲੋੜੀਦਾ ਪਾਇਆ ॥ ਹਰਿ ਦੇਖਿ ਦਰਸਨੁ ਇਛ ਪੁੰਨੀ ਕੁਲ ਸੰਬੂਹਾ ਸਭਿ ਤਰੇ ॥ ਦਿਨਸੁ ਰੈਣਿ ਅਨੰਦ ਅਨਦਿਨੁ ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥ {ਪੰਨਾ ੪੫੯}**

**ਪਦ ਅਰਥ** :—ਰੈਣਿ—ਰਾਤ । ਸੁਹਾਵੜੀ—ਸੁਹਾਵਣੀ, ਸੁਆਦਲੀ, ਸੋਹਣੀ । ਕਲਮਲ—ਪਾਪ । ਟਰੇ—ਟਲ ਗਏ, ਦੂਰ ਹੋ ਗਏ । ਦਾਰਿਦ੍ਰ—ਗਰੀਬੀ । ਨਾਠੇ—ਨੱਸ ਗਏ । ਪ੍ਰਗਟੁ—ਖੁਲ੍ਹਾ । ਮਗੁ—ਰਸਤਾ । ਮਿਲਿ—ਮਿਲ ਕੇ । ਸੰਗੇ—ਸੰਗਤਿ ਵਿਚ । ਰੰਗੇ—ਪ੍ਰੇਮ ਵਿਚ । ਮਨਿ—ਮਨ ਵਿਚ । ਲੋੜੀਦਾ—ਚਿਤਵਿਆ ਹੋਇਆ, ਮੰਗਿਆ ਹੋਇਆ । ਦੇਖਿ—ਦੇਖ ਕੇ । ਪੁੰਨੀ—ਪੂਰੀ ਹੋ ਗਈ । ਸਭਿ—ਸਾਰੇ । ਅਨਦਿਨੁ—ਹਰ ਰੋਜ਼ ।੪।

**ਅਰਥ** :—ਹੇ ਭਾਈ ! ਮਨੁੱਖ ਲਈ ਉਹ ਦਿਨ ਸੋਹਣਾ ਆਉਂਦਾ ਹੈ ਉਹ ਰਾਤ ਸੋਹਣੀ ਆਉਂਦੀ ਹੈ ਜਦੋਂ ਉਹ ਪਰਮਾਤਮਾ ਦਾ ਨਾਮ ਸਿਮਰਦਾ ਹੈ । ਪਰਮਾਤਮਾ ਦੇ ਸੋਹਣੇ ਕੋਮਲ ਚਰਨਾਂ ਨਾਲ ਜਿਸ ਮਨੁੱਖ ਦੀ ਪ੍ਰੀਤਿ ਬਣ ਜਾਂਦੀ ਹੈ ਉਸ ਦੇ ਸਾਰੇ ਪਾਪ ਵਿਕਾਰ ਦੂਰ ਹੋ ਜਾਂਦੇ ਹਨ । ਜਿਸ ਮਨੁੱਖ ਨੂੰ (ਗੁਰੂ ਨੇ ਜੀਵਨ ਦਾ) ਸਿੱਧਾ ਰਾਹ ਵਿਖਾ ਦਿੱਤਾ, ਉਸ ਦੇ ਦੁੱਖ ਉਸ ਦੀ ਭੁੱਖ ਉਸ ਦੀ ਗ਼ਰੀਬੀ ਸਭ ਦੂਰ ਹੋ ਗਏ । ਜੇਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਨਾਮ ਦੇ ਪ੍ਰੇਮ ਵਿਚ ਮਗਨ ਹੁੰਦਾ ਹੈ ਉਹ ਆਪਣੇ ਮਨ ਵਿਚ ਚਿਤਵਿਆ ਫਲ ਪਾ ਲੈਂਦਾ ਹੈ ।

ਪਰਮਾਤਮਾ ਦਾ ਦਰਸ਼ਨ ਕਰਕੇ ਮਨੁੱਖ ਦੀ ਹਰੇਕ ਇੱਛਾ ਪੂਰੀ ਹੋ ਜਾਂਦੀ ਹੈ, ਉਸ ਦੀਆਂ ਸਾਰੀਆਂ ਕੁਲਾਂ ਭੀ ਤਰ ਜਾਂਦੀਆਂ ਹਨ । ਹੇ ਨਾਨਕ ! ਜੇਹੜੇ ਮਨੁੱਖ ਸਦਾ ਹਰਿ-ਨਾਮ ਵਿਚ ਸਿਮਰਦੇ ਰਹਿੰਦੇ ਹਨ, ਉਹਨਾਂ ਦੀ ਹਰੇਕ ਰਾਤ ਉਹਨਾਂ ਦਾ ਹਰੇਕ ਦਿਨ ਹਰ ਵੇਲੇ ਆਨੰਦ ਵਿਚ ਲੰਘਦਾ ਹੈ ।੪।੬।੯।

**ਆਸਾ ਮਹਲਾ ੫ ਛੰਤ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥ ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੧॥ ਛੰਤ ॥ ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥ ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥ ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥ ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ ਦੁਖ ਜਾਰੇ ॥ ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ ॥੧॥ {ਪੰਨਾ ੪੫੯}**

**ਪਦ ਅਰਥ** :—ਸੁਭ—ਭਲੀ । ਚਿੰਤਨ—ਸੋਚਾਂ । ਰਮਣ—ਸਿਮਰਨ । ਨਿਰਮਲ—ਪਵਿਤ੍ਰ । ਸਾਧੂ—ਗੁਰੂ । ਨ ਵਿਸਰਉ—ਮੈਂ ਨਾਹ ਭੁੱਲਾਂ । ਭਗਵੰਤ—ਹੇ ਭਗਵਾਨ ! ।੧।

ਛੰਤ । ਭਿੰਨੀ—ਤ੍ਰੇਲ-ਭਿੱਜੀ । ਰੈਨੜੀਐ—ਸੋਹਣੀ ਰਾਤ ਵਿਚ । ਚਾਮਕਨਿ—ਚਮਕਦੇ ਹਨ । ਜਾਗਹਿ—ਜਾਗਦੇ ਹਨ, ਸੁਚੇਤ ਰਹਿੰਦੇ ਹਨ । ਅਨਦਿਨੋ—ਅਨਦਿਨੁ, ਹਰ ਰੋਜ਼ । ਪ੍ਰਭ—ਹੇ ਪ੍ਰਭੂ ! ਖਿਨੋ—ਖਿਨੁ, ਰਤਾ ਭਰ ਭੀ । ਤਜਿ—ਤਿਆਗ ਕੇ । ਕਲਮਲਾ—ਪਾਪ । ਜਾਰੇ—ਸਾੜ ਲਏ ।੧।

**ਅਰਥ** :—ਹੇ ਨਾਨਕ ! (ਆਖ—) ਹੇ ਭਗਵਾਨ ! (ਮੇਰੇ ਉਤੇ) ਮੇਹਰ ਕਰ, ਮੈਂ ਇਕ ਘੜੀ ਵਾਸਤੇ ਭੀ ਤੇਰਾ ਨਾਮ ਨਾਹ ਭੁੱਲਾਂ, ਮੈਂ ਸਦਾ ਭਲੀਆਂ ਸੋਚਾਂ ਸੋਚਦਾ ਰਹਾਂ, ਮੈਂ ਗੋਬਿੰਦ ਦਾ ਨਾਮ ਜਪਦਾ ਰਹਾਂ, ਮੈਂ ਗੁਰੂ ਦੀ ਪਵਿਤ੍ਰ ਸੰਗਤਿ ਕਰਦਾ ਰਹਾਂ ।੧।

(ਹੇ ਭਾਈ !) ਤ੍ਰੇਲ ਭਿੱਜੀ ਰਾਤ ਵਿਚ (ਆਕਾਸ਼ ਵਿਚ) ਤਾਰੇ ਡਲ੍ਹਕਦੇ ਹਨ (ਤਿਵੇਂ, ਪਰਮਾਤਮਾ ਦੇ ਪ੍ਰੇਮ ਵਿਚ ਭਿੱਜੇ ਹੋਏ ਹਿਰਦੇ ਵਾਲੇ ਮਨੁੱਖਾਂ ਦੇ ਚਿੱਤ-ਆਕਾਸ਼ ਵਿਚ ਸੋਹਣੇ ਆਤਮਕ ਗੁਣ ਲਿਸ਼ਕਾਂ ਮਾਰਦੇ ਹਨ) । ਮੇਰੇ ਰਾਮ ਦੇ ਪਿਆਰੇ ਸੰਤ ਜਨ (ਸਿਮਰਨ ਦੀ ਬਰਕਤਿ ਨਾਲ ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ । ਪਰਮਾਤਮਾ ਦੇ ਪਿਆਰੇ ਸੰਤ ਜਨ ਸਦਾ ਹੀ ਸੁਚੇਤ ਰਹਿੰਦੇ ਹਨ, ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦੇ ਹਨ । ਸੰਤ ਜਨ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਸੋਹਣੇ ਕੋਮਲ ਚਰਨਾਂ ਦਾ ਧਿਆਨ ਧਰਦੇ ਹਨ (ਤੇ, ਉਸ ਦੇ ਦਰ ਤੇ ਅਰਦਾਸ ਕਰਦੇ ਹਨ—) ਹੇ ਪ੍ਰਭੂ ਰਤਾ ਜਿਤਨੇ ਸਮੇ ਲਈ ਭੀ ਸਾਡੇ ਦਿਲ ਤੋਂ ਦੂਰ ਨਾਹ ਹੋ । ਸੰਤ ਜਨ ਆਪਣੇ ਮਨ ਦਾ ਮਾਣ ਛੱਡ ਕੇ, ਮੋਹ ਤੇ ਵਿਕਾਰ ਦੂਰ ਕਰਕੇ ਆਪਣੇ ਸਾਰੇ ਦੁੱਖ ਪਾਪ ਸਾੜ ਲੈਂਦੇ ਹਨ । ਨਾਨਕ ਬੇਨਤੀ ਕਰਦਾ ਹੈ—(ਹੇ ਭਾਈ !) ਪਰਮਾਤਮਾ ਦੇ ਪਿਆਰੇ ਸੰਤ ਪਰਮਾਤਮਾ ਦੇ ਦਾਸ ਸਦਾ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ ।੧।

**ਮੇਰੀ ਸੇਜੜੀਐ ਆਡੰਬਰੁ ਬਣਿਆ ॥ ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥ ਪ੍ਰਭ ਮਿਲੇ ਸੁਆਮੀ ਸੁਖਹਗਾਮੀ ਚਾਵ ਮੰਗਲ ਰਸ ਭਰੇ ॥ ਅੰਗ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ ॥ ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥ ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥ {ਪੰਨਾ ੪੫੯}**

**ਪਦ ਅਰਥ** :—ਸੇਜੜੀਐ—(ਹਿਰਦੇ ਦੀ) ਸੋਹਣੀ ਸੇਜ ਉੱਤੇ । ਆਡੰਬਰੁ—ਸਜਾਵਟ । ਮਨਿ—ਮਨ ਵਿਚ । ਆਵਤ—ਆਉਂਦਾ । ਸੁਖਹਗਾਮੀ—ਸੁਖ ਅਪੜਾਣ ਵਾਲੇ । ਚਾਵ—{ਲਫ਼ਜ਼ 'ਚਾਉ' ਤੋਂ ਬਹੁ-ਵਚਨ} । ਮੰਗਲ—ਖ਼ੁਸ਼ੀਆਂ । ਸੰਗਿ—ਨਾਲ । ਸਭਿ—ਸਾਰੇ । ਹਰੇ—ਹਰਿਆਵਲ-ਭਰੇ, ਤਰਾਵਤ ਵਾਲੇ, ਆਤਮਕ ਜੀਵਨ ਵਾਲੇ । ਸੰਜੋਗੁ—ਮਿਲਾਪ । ਸਾਹਾ—ਵਿਆਹ ਦਾ ਮੁਹੂਰਤ । ਸੁਭ—ਭਲਾ । ਗਣਿਆ—ਗਿਣਿਆ । ਸ੍ਰੀਧਰ—{ਸ੍ਰੀ—ਲੱਛਮੀ, ਲੱਛਮੀ ਦਾ ਸਹਾਰਾ} ਪਰਮਾਤਮਾ ।੨।

**ਅਰਥ** :—ਹੇ ਸਖੀ ! ਜਦੋਂ ਮੈਂ ਪ੍ਰਭੂ ਨੂੰ (ਆਪਣੇ ਵਲ) ਆਉਂਦਾ ਸੁਣਿਆ, ਤਾਂ ਮੇਰੇ ਮਨ ਵਿਚ ਆਨੰਦ ਪੈਦਾ ਹੋ ਗਿਆ, ਮੇਰੇ ਹਿਰਦੇ ਦੀ ਸੋਹਣੀ ਸੇਜ ਉੱਤੇ ਸਜਾਵਟ ਬਣ ਗਈ ।

ਹੇ ਸਖੀ ! ਜਿਨ੍ਹਾਂ ਵਡ-ਭਾਗੀਆਂ ਨੂੰ ਸੁਖ ਦੇਣ ਵਾਲੇ ਮਾਲਕ-ਪ੍ਰਭੂ ਜੀ ਮਿਲ ਪੈਂਦੇ ਹਨ, ਉਹਨਾਂ ਦੇ ਹਿਰਦੇ ਚਾਵਾਂ ਨਾਲ ਖ਼ੁਸ਼ੀਆਂ ਨਾਲ ਆਨੰਦ ਨਾਲ ਭਰ ਜਾਂਦੇ ਹਨ । ਉਹ ਪ੍ਰਭੂ ਦੇ ਅੰਗ (ਚਰਨਾਂ) ਨਾਲ ਜੁੜੇ ਰਹਿੰਦੇ ਹਨ, ਉਹਨਾਂ ਦੇ ਦੁੱਖ ਦੂਰ ਜੋ ਜਾਂਦੇ ਹਨ, ਉਹਨਾਂ ਦੀ ਜਿੰਦ ਉਹਨਾਂ ਦਾ ਮਨ ਉਹਨਾਂ ਦਾ ਸਰੀਰ—ਸਾਰੇ ਹੀ (ਆਤਮਕ ਜੀਵਨ ਨਾਲ) ਹਰੇ ਹੋ ਜਾਂਦੇ ਹਨ । (ਗੁਰੂ ਦੀ ਸਰਨ ਪੈ ਕੇ) ਜੇਹੜੇ ਮਨੁੱਖ ਪ੍ਰਭੂ ਦਾ ਧਿਆਨ ਧਰਦੇ ਹਨ, ਉਹਨਾਂ ਦੇ ਮਨ ਦੀ ਹਰੇਕ ਇੱਛਾ ਪੂਰੀ ਹੋ ਜਾਂਦੀ ਹੈ (ਗੁਰੂ ਪਰਮਾਤਮਾ ਨਾਲ ਉਹਨਾਂ ਦਾ ਮਿਲਾਪ ਕਰਾਣ ਲਈ) ਭਲਾ ਸੰਜੋਗ ਬਣਾ ਦੇਂਦਾ ਹੈ, ਚੰਗਾ ਮੁਹੂਰਤ ਕੱਢ ਦੇਂਦਾ ਹੈ ।

ਨਾਨਕ ਬੇਨਤੀ ਕਰਦਾ ਹੈ—ਜਿਨ੍ਹਾਂ ਵਡ-ਭਾਗੀਆਂ ਨੂੰ ਪ੍ਰਭੂ ਜੀ ਮਿਲ ਪੈਂਦੇ ਹਨ, ਉਹਨਾਂ ਦੇ ਹਿਰਦੇ ਵਿਚ ਸਾਰੇ ਆਨੰਦ ਬਣ ਜਾਂਦੇ ਹਨ, ਹੁਲਾਰਾ ਬਣਿਆ ਰਹਿੰਦਾ ਹੈ ।੨।

**ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ ॥ ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ ॥ ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ ॥ ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ ॥੩॥ {ਪੰਨਾ ੪੫੯}**

**ਪਦ ਅਰਥ** :—ਮਿਲਿ—ਮਿਲ ਕੇ । ਸਖੀਆ—ਸਹੇਲੀਆਂ, ਸਤਸੰਗੀ । ਰਸਿ—ਆਨੰਦ ਵਿਚ (ਮਗਨ) । ਬੋਲਿ ਨ ਜਾਣੀ—ਮੈਂ ਦੱਸਣਾ ਨਹੀਂ ਜਾਣਦੀ । ਗੂੜ—ਡੂੰਘੇ । ਗੁਪਤ—ਗੁੱਝੇ । ਕਰਤੇ—ਕਰਤਾਰ ਦੇ । ਨਿਗਮ—ਵੇਦ । ਪਾਵਹੇ—ਪਾਵਹਿ, ਪਾਂਦੇ, ਪਾ ਸਕਦੇ । ਭਾਇ—ਪ੍ਰੇਮ ਵਿਚ । ਧਿਆਇ—ਧਿਆਨ ਧਰ ਕੇ । ਗਾਵਹੇ—ਗਾਵਹਿ, ਗਾਂਦੇ ਹਨ । ਸੁਗਿਆਨ—ਸ੍ਰੇਸ਼ਟ ਗਿਆਨ ਦਾ ਮਾਲਕ । ਪੂਰਨ—ਸਰਬ-ਵਿਆਪਕ । ਪ੍ਰਭ ਭਾਣੀ—ਪ੍ਰਭੂ ਨੂੰ ਪਿਆਰੀ ਲੱਗੀ । ਰੰਗਿ—ਰੰਗ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੩।

**ਅਰਥ** :—ਸਹੇਲੀਆਂ ਮਿਲ ਕੇ (ਮੈਨੂੰ) ਪੁੱਛਦੀਆਂ ਹਨ ਕਿ ਖਸਮ-ਪ੍ਰਭੂ ਦੀ ਕੋਈ ਨਿਸ਼ਾਨੀ ਦੱਸ । ਮੈਂ ਉਸ ਦੇ ਮਿਲਾਪ ਦੇ ਆਨੰਦ ਵਿਚ ਮਗਨ ਤਾਂ ਹਾਂ, ਉਸ ਦੇ ਪ੍ਰੇਮ ਨਾਲ ਮੇਰਾ ਹਿਰਦਾ ਭਰਿਆ ਹੋਇਆ ਭੀ ਹੈ, ਪਰ ਮੈਂ ਉਸ ਦੀ ਕੋਈ ਨਿਸ਼ਾਨੀ ਦੱਸਣਾ ਨਹੀਂ ਜਾਣਦੀ । (ਮੇਰੇ ਉਸ) ਕਰਤਾਰ ਦੇ ਗੁਣ ਡੂੰਘੇ ਹਨ ਗੁੱਝੇ ਹਨ ਬੇਅੰਤ

ਹਨ, ਵੈਦ ਭੀ ਉਸ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦੇ, (ਉਸ ਦੇ ਸੇਵਕ) ਉਸ ਦੀ ਭਗਤੀ ਦੇ ਰੰਗ ਵਿਚ ਉਸਦੇ ਪ੍ਰੇਮ ਵਿਚ ਜੁੜ ਕੇ ਉਸ ਦਾ ਧਿਆਨ ਧਰ ਕੇ ਸਦਾ ਉਸ ਮਾਲਕ ਦੇ ਗੁਣ ਗਾਂਦੇ ਰਹਿੰਦੇ ਹਨ ।

ਨਾਨਕ ਬੇਨਤੀ ਕਰਦਾ ਹੈ—ਜੇਹੜੀ ਜੀਵ-ਇਸਤ੍ਰੀ ਉਸ ਖਸਮ-ਪ੍ਰਭੂ ਦੇ ਪ੍ਰੇਮ ਦੇ ਰੰਗ ਵਿਚ ਰੰਗੀ ਜਾਂਦੀ ਹੈ ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦੀ ਹੈ, ਉਹ ਆਪਣੇ ਉਸ ਪ੍ਰਭੂ ਨੂੰ ਪਿਆਰੀ ਲੱਗਣ ਲੱਗ ਪੈਂਦੀ ਹੈ ਜੋ ਸਾਰੇ ਗੁਣਾਂ ਦਾ ਮਾਲਕ ਹੈ ਜੋ ਸ੍ਰੇਸ਼ਟ ਗਿਆਨ ਵਾਲਾ ਹੈ ਜੋ ਸਭ ਵਿਚ ਵਿਆਪਕ ਹੈ ।੩।

**ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥ ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ ॥ ਸੁਖ ਸਹਜ ਸਰਸੇ ਹਰਿ ਨਾਮਿ ਰਹਸੇ ਪ੍ਰਭਿ ਆਪਿ ਕਿਰਪਾ ਧਾਰੀਆ ॥ ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ ॥ ਸੁਭ ਦਿਵਸ ਆਏ ਸਹਜਿ ਪਾਏ ਸਗਲ ਨਿਧਿ ਪ੍ਰਭ ਪਾਗੇ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਸਦਾ ਹਰਿ ਜਨ ਤਾਗੇ ॥੪॥੧॥੧੦॥ {ਪੰਨਾ ੪੫੯}**

**ਪਦ ਅਰਥ** :—ਸੋਹਿਲੜੇ—ਸਿਫ਼ਤਿ-ਸਾਲਾਹ ਦੇ ਸੋਹਣੇ ਗੀਤ । ਸਾਜਨ—ਮਿੱਤਰ (ਸ਼ੁਭ ਗੁਣ) । ਸਰਸਿਅੜੇ—ਪ੍ਰਫੁਲਤ ਹੋਏ, ਵਧਣ ਫੁੱਲਣ ਲੱਗੇ । ਦੁਸਮਨ—(ਕਾਮਾਦਿਕ) ਵੈਰੀ । ਸੁਖ ਸਹਜ—ਆਤਮਕ ਅਡੋਲਤਾ ਦੇ ਸੁਖ । ਸਰਸੇ—ਮੌਲ ਪਏ । ਨਾਮਿ—ਨਾਮ ਵਿਚ । ਰਹਸੇ—ਪ੍ਰਸੰਨ ਹੋਏ । ਪ੍ਰਭਿ—ਪ੍ਰਭੂ ਨੇ । ਜਾਗੇ—ਸੁਚੇਤ ਰਹੇ । ਬਨਵਾਰੀ—ਜਗਤ ਦਾ ਮਾਲਕ । ਸਹਜਿ—ਆਤਮਕ ਅਡੋਲਤਾ ਵਿਚ । ਨਿਧਿ—ਖ਼ਜ਼ਾਨਾ । ਪਾਗੇ—ਪਗ, ਚਰਨ । ਤਾਗੇ—ਤੱਗੇ, ਤੋੜ ਨਿਭੇ, ਪ੍ਰੀਤ ਤੋੜ ਨਿਬਾਹੀ ।੪।

ਅਰਥ :—ਹੇ ਭਾਈ ! ਪਰਮਾਤਮਾ ਦੇ ਭਗਤ (ਹਰਿ-ਜਨ) ਜਦੋਂ ਪਰਮਾਤਮਾ ਦੇ ਸੁਖਦਾਈ ਸਿਫ਼ਤਿ-ਸਾਲਾਹ ਦੇ ਸੋਹਣੇ ਗੀਤ ਗਾਣ ਲੱਗ ਪੈਂਦੇ ਹਨ ਤਾਂ (ਉਹਨਾਂ ਦੇ ਅੰਦਰ ਸ਼ੁਭ ਗੁਣ) ਮਿੱਤਰ ਵਧਦੇ ਫੁੱਲਦੇ ਹਨ, ਉਹਨਾਂ ਦੇ ਦੁੱਖ (ਤੇ ਕਾਮਾਦਿਕ) ਵੈਰੀ ਨੱਸ ਜਾਂਦੇ ਹਨ । ਆਤਮਕ ਅਡੋਲਤਾ ਦੇ ਸੁਖ ਉਹਨਾਂ ਦੇ ਅੰਤਰ ਮੌਲਦੇ ਹਨ, ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਉਹ ਪ੍ਰਸੰਨ-ਚਿੱਤ ਰਹਿੰਦੇ ਹਨ, ਪਰ ਇਹ ਸਾਰੀ ਮੇਹਰ ਪ੍ਰਭੂ ਨੇ ਆਪ ਹੀ ਕੀਤੀ ਹੁੰਦੀ ਹੈ । (ਆਪਣੇ ਸੇਵਕਾਂ ਤੇ ਪ੍ਰਭੂ ਮੇਹਰ ਕਰਦਾ ਹੈ) ਉਹ ਸੇਵਕ ਪਰਮਾਤਮਾ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ (ਵਿਕਾਰਾਂ ਦੇ ਹੱਲਿਆਂ ਵਲੋਂ) ਸਦਾ ਸੁਚੇਤ ਰਹਿੰਦੇ ਹਨ, ਤੇ ਜਗਤ ਦੇ ਮਾਲਕ ਪ੍ਰਭੂ ਨੂੰ ਮਿਲ ਪੈਂਦੇ ਹਨ । ਹੇ ਭਾਈ ! ਸੰਤ ਜਨਾਂ ਵਾਸਤੇ (ਜੀਵਨ ਦੇ ਇਹ) ਭਲੇ ਦਿਨ ਆਏ ਹੁੰਦੇ ਹਨ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਸਾਰੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੇ ਚਰਨ ਪਰਸਦੇ ਰਹਿੰਦੇ ਹਨ ।

ਨਾਨਕ ਬੇਨਤੀ ਕਰਦਾ ਹੈ—ਪਰਮਾਤਮਾ ਦੇ ਸੇਵਕ ਮਾਲਕ-ਪ੍ਰਭੂ ਦੀ ਸਰਨ ਆ ਕੇ ਸਦਾ ਲਈ ਉਸ ਨਾਲ ਪ੍ਰੀਤਿ ਨਿਬਾਹੁੰਦੇ ਹਨ ।੪।੧।੧੦।

**ਆਸਾ ਮਹਲਾ ੫ ॥ ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ ॥ ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ ॥ ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ ॥ ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ ॥ ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ ॥ ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ ॥੧॥ {ਪੰਨਾ ੪੫੯-੪੬੦}**

**ਪਦ ਅਰਥ** :—ਉਠਿ—ਉੱਠ ਕੇ । ਵੰਞੁ—ਤੁਰ ਪਉ । ਵਟਾਊੜਿਆ—ਹੇ ਭੋਲੇ ਵਟਾਊ ! ਹੇ ਭੋਲੇ ਰਾਹੀ ! ਵਾਟ—ਰਸਤਾ । ਤੈ—ਤੂੰ {ਲਫ਼ਜ਼ 'ਤੈ' ਅਤੇ 'ਤੂੰ' ਦੇ ਫ਼ਰਕ ਵਾਸਤੇ ਵੇਖੋ 'ਗੁਰਬਾਣੀ ਵਿਆਕਰਣ'} । ਮੁਹਲਤਿ—ਮਿਲਿਆ ਹੋਇਆ ਜ਼ਿੰਦਗੀ ਦਾ ਸਮਾ । ਕਿਤੁ—ਕਿਸ ਵਿਚ ? ਕੂੜਿ—ਠੱਗੀ ਵਿਚ । ਕਿਤੁ ਕੂੜਿ—ਕਿਸ ਠੱਗੀ ਵਿਚ ? ਧੋਹੁ—ਧੋਖਾ । ਕਰਹਿ—ਤੂੰ ਕਰਦਾ ਹੈਂ । ਅਮਿਤਿਆ—ਅਣਗਿਣਤ । ਭਸਮ—

ਸੁਆਹ । ਜਮਹਿ—ਜਮ ਨੇ । ਹੇਰੀ—ਤੱਕੀ, ਤੱਕ ਵਿਚ ਰੱਖੀ ਹੋਈ । ਕਾਲਿ—ਕਾਲ ਨੇ, ਆਤਮਕ ਮੌਤ ਨੇ । ਬਪੁੜੈ—ਵਿਚਾਰੇ ਨੂੰ । ਵੈਸੀ—ਚਲਾ ਜਾਏਗਾ । ਰਹਿਓ—ਖ਼ਤਮ ਹੋ ਗਿਆ । ਸੰਗਿ—ਨਾਲ । ਜੁਲਿਆ—ਚੱਲਿਆ । ਕਿਰਤੁ—{ਤ} ਕੀਤੇ ਕਰਮਾਂ ਦਾ ਇਕੱਠ, ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ।੧।

**ਅਰਥ** :—ਹੇ ਭੋਲੇ ਰਾਹੀ (ਜੀਵ) ! ਉੱਠ, ਤੁਰ (ਤਿਆਰ ਹੋ) । ਤੂੰ ਕਿਉਂ ਚਿਰ ਲਾ ਰਿਹਾ ਹੈਂ ! ਤੈਨੂੰ ਮਿਲਿਆ ਹੋਇਆ ਉਮਰ ਦਾ ਸਮਾ ਪੂਰਾ ਹੋ ਰਿਹਾ ਹੈ । ਤੂੰ ਕਿਸ ਠੱਗੀ ਵਿਚ ਫਸਿਆ ਹੋਇਆ ਹੈਂ ? (ਧਿਆਨ ਕਰ, ਇਹ) ਮਾਇਆ (ਨਿਰਾ) ਧੋਖਾ ਹੈ (ਤੂੰ ਇਸ ਦੀ) ਠੱਗੀ ਵਿਚ ਫਸਿਆ ਹੋਇਆ ਹੈਂ, ਤੇ ਬੇਅੰਤ ਪਾਪ ਕਰੀ ਜਾ ਰਿਹਾ ਹੈਂ । ਇਹ ਸਰੀਰ (ਆਖ਼ਰ) ਮਿੱਟੀ ਦੀ ਢੇਰੀ (ਹੋ ਜਾਏਗਾ), ਜਮ ਨੇ ਇਸ ਨੂੰ ਆਪਣੀ ਤੱਕ ਵਿਚ ਰੱਖਿਆ ਹੋਇਆ ਹੈ ।

(ਪਰ ਜੀਵ ਵਿਚਾਰਾ ਭੀ ਕੀਹ ਕਰੇ ? ਇਸ) ਵਿਚਾਰੇ ਨੂੰ ਆਤਮਕ ਮੌਤ ਨੇ ਆਪਣੇ ਕਾਬੂ ਵਿਚ ਕੀਤਾ ਹੋਇਆ ਹੈ (ਇਹ ਨਹੀਂ ਸਮਝਦਾ ਕਿ ਇਹ) ਧਨ ਜਵਾਨੀ ਸਭ ਕੁਝ ਛੱਡ ਕੇ ਤੁਰ ਜਾਏਗਾ, ਤਦੋਂ ਇਸ ਦਾ ਖਾਣਾ ਪਹਿਨਣਾ ਮੁੱਕ ਜਾਏਗਾ ।

ਹੇ ਨਾਨਕ ! (ਜਦੋਂ ਜੀਵ ਇਥੋਂ ਤੁਰਦਾ ਹੈ, ਤਾਂ) ਕਮਾਇਆ ਹੋਇਆ ਚੰਗਾ ਮੰਦਾ ਕਰਮ ਇਸ ਦੇ ਨਾਲ ਤੁਰ ਪੈਂਦਾ ਹੈ, ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ਮਿਟਾਇਆ ਨਹੀਂ ਜਾ ਸਕਦਾ ।੧।

**ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ ॥ ਸੂਖਹੁ ਦੂਖ ਭਏ ਨਿਤ ਪਾਪ ਕਮਾਇਣੁ ॥ ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ ਗਲਾਵਿਆ ॥ ਹਰਿਚੰਦਉਰੀ ਦੇਖਿ ਮੂਠਾ ਕੂੜੁ ਸੇਜਾ ਰਾਵਿਆ ॥ ਲਬਿ ਲੋਭਿ ਅਹੰਕਾਰਿ ਮਾਤਾ ਗਰਬਿ ਭਇਆ ਸਮਾਇਣੁ ॥ ਨਾਨਕ ਮ੍ਰਿਗ ਅਗਿਆਨਿ ਬਿਨਸੇ ਨਹ ਮਿਟੈ ਆਵਣੁ ਜਾਇਣੁ ॥੨॥ {ਪੰਨਾ ੪੬੦}**

**ਪਦ ਅਰਥ** :—ਫਾਥੋਹੁ—ਤੂੰ ਫਸ ਰਿਹਾ ਹੈਂ । ਪੇਖਿ—ਵੇਖ ਕੇ । ਰੈਣਿ—ਰਾਤ (ਵੇਲੇ) । ਚੰਦ੍ਰਾਇਣੁ—ਚੰਦ ਵਰਗੀ ਚਾਨਣੀ {ਰਾਤ ਦੇ ਹਨੇਰੇ ਵਿਚ ਸ਼ਿਕਾਰੀ ਹਰਨ ਨੂੰ ਫੜਨ ਲਈ ਚਿੱਟਾ ਚਾਨਣ ਕਰਦਾ ਹੈ} । ਸੂਖਹੁ—ਸੁਖਾਂ ਤੋਂ । ਛਡਹਿ—ਤੂੰ ਛੱਡਦਾ । ਘਤਿ—ਪਾ ਕੇ । ਹਰਿਚੰਦਉਰੀ—ਹਰਿਚੰਦ-ਨਗਰੀ, ਗੰਧਰਬ-ਨਗਰੀ । ਲਬਿ—ਲੱਬ ਵਿਚ, ਜੀਭ ਦੇ ਚਸਕੇ ਵਿਚ । ਮਾਤਾ—ਮਸਤ । ਗਰਬਿ—ਅਹੰਕਾਰ ਵਿਚ । ਸਮਾਇਣੁ—ਲੀਨ । ਅਗਿਆਨਿ—ਆਤਮਕ ਜੀਵਨ ਵਲੋਂ ਬੇ-ਸਮਝੀ ਵਿਚ ।੩।

**ਅਰਥ** :—ਹੇ ਜੀਵ ! ਜਿਵੇਂ ਹਰਨ ਰਾਤ ਵੇਲੇ (ਸ਼ਿਕਾਰ ਦਾ ਕੀਤਾ ਹੋਇਆ) ਚੰਦ ਵਰਗਾ ਚਾਨਣ ਵੇਖ ਕੇ (ਸ਼ਿਕਾਰੀ ਦੇ ਜਾਲ ਵਿਚ) ਫਸਦਾ ਹੈ (ਤਿਵੇਂ ਤੂੰ ਮਾਇਕ ਪਦਾਰਥਾਂ ਦੀ ਲਿਸ਼ਕ ਵੇਖ ਕੇ ਮਾਇਆ ਦੇ ਜਾਲ ਵਿਚ) ਫਸ ਰਿਹਾ ਹੈਂ, (ਜਿਨ੍ਹਾਂ ਸੁਖਾਂ ਦੀ ਖ਼ਾਤਰ ਤੂੰ ਫਸਦਾ ਹੈਂ ਉਹਨਾਂ) ਸੁਖਾਂ ਤੋਂ ਦੁੱਖ ਪੈਦਾ ਹੋ ਰਹੇ ਹਨ, (ਫਿਰ ਭੀ) ਤੂੰ ਸਦਾ ਪਾਪ ਕਮਾ ਰਿਹਾ ਹੈਂ । ਹੇ ਜੀਵ ! ਤੂੰ ਪਾਪ ਕਰਨੇ ਛੱਡਦਾ ਨਹੀਂ ਹੈਂ (ਤੈਨੂੰ ਇਹ ਭੀ ਚੇਤਾ ਨਹੀਂ ਰਿਹਾ ਕਿ ਜਮਦੂਤ ਤੇਰੇ ਗਲ ਵਿਚ) ਗਲਾਵਾਂ ਪਾ ਕੇ (ਛੇਤੀ ਹੀ) ਲੈ ਜਾਣ ਵਾਲੇ ਹਨ । ਤੂੰ ਅਕਾਸ਼ ਦੀ ਖ਼ਿਆਲੀ ਨਗਰੀ (ਵਰਗੀ ਮਾਇਆ) ਨੂੰ ਵੇਖ ਕੇ ਠੱਗਿਆ ਜਾ ਰਿਹਾ ਹੈਂ, ਤੂੰ ਇਸ ਠੱਗੀ-ਰੂਪ ਸੇਜ ਨੂੰ (ਆਨੰਦ ਨਾਲ) ਮਾਣ ਰਿਹਾ ਹੈਂ । ਹੇ ਜੀਵ ! ਤੂੰ ਜੀਭ ਦੇ ਚਸਕੇ ਵਿਚ, ਮਾਇਆ ਦੇ ਲੋਭ ਵਿਚ, ਅਹੰਕਾਰ ਵਿਚ ਮਸਤ ਹੈਂ, ਤੂੰ ਸਦਾ ਹਉਮੈ ਵਿਚ ਲੀਨ ਟਿਕਿਆ ਰਹਿੰਦਾ ਹੈਂ ।

ਹੇ ਨਾਨਕ ! (ਆਖ—) ਇਹ ਜੀਵ-ਹਰਨ ਆਤਮਕ ਜੀਵਨ ਵਲੋਂ ਬੇ-ਸਮਝੀ ਦੇ ਕਾਰਨ ਆਤਮਕ ਮੌਤੇ ਮਰ ਰਹੇ ਹਨ ਇਹਨਾਂ ਦਾ ਜਨਮ ਮਰਨ ਦਾ ਗੇੜ ਨਹੀਂ ਮੁੱਕ ਸਕਦਾ ।੨।

**ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥ ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥ ਤਰਣੁ ਦੁਹੇਲਾ ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ ॥ ਦੂਖਾ ਸਜਾਈ ਗਣਤ ਨਾਹੀ ਕੀਆ ਅਪਣਾ ਪਾਇਓ ॥ ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥ ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ ॥੩॥ {ਪੰਨਾ ੪੬੦}**

**ਪਦ ਅਰਥ** :—ਗਰਤਿ—ਟੋਏ ਵਿਚ । ਹਸਤੀ—ਹਾਥੀ । ਦੁਹੇਲਾ—ਔਖਾ । ਚਿਤਿ—ਚਿੱਤ ਵਿਚ । ਸਜਾਈ ਗਣਤ—ਸਜ਼ਾਵਾਂ ਦੀ ਗਿਣਤੀ । ਗੁਝਾ—ਲੁਕਾ ਕੇ । ਈਤ—ਇਸ ਲੋਕ ਵਿਚ । ਉਤਹਿ—ਪਰਲੋਕ ਵਿਚ । ਮੂਠਾ—ਠੱਗਿਆ ਜਾਂਦਾ ਹੈ । ਮਨਮੁਖੋ—ਮਨਮੁਖੁ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ।੩।

**ਅਰਥ** :—(ਜਿਵੇਂ, ਗੁੜ ਆਦਿਕ) ਮਿੱਠੇ ਉੱਤੇ (ਬੈਠ ਕੇ) ਮੱਖੀ (ਗੁੜ ਨਾਲ ਚੰਬੜਦੀ ਜਾਂਦੀ ਹੈ) ਉੱਡ ਨਹੀਂ ਸਕਦੀ, (ਤੇ ਉੱਥੇ ਹੀ) ਮਰ ਜਾਂਦੀ ਹੈ (ਤਿਵੇਂ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਕ ਪਦਾਰਥਾਂ ਦੇ ਮੋਹ ਵਿਚ ਫਸ ਜਾਂਦਾ ਹੈ, ਆਤਮਕ ਮੌਤ ਸਹੇੜ ਲੈਂਦਾ ਹੈ, ਤੇ ਜੀਵਨ ਉੱਚਾ ਨਹੀਂ ਕਰ ਸਕਦਾ) । (ਕਾਮ-ਵੱਸ ਹੋਇਆ) ਹਾਥੀ (ਉਸ) ਟੋਏ ਵਿਚ ਡਿੱਗ ਪੈਂਦਾ ਹੈ (ਜੋ ਹਾਥੀ ਨੂੰ ਫੜਨ ਵਾਸਤੇ ਪੁੱਟਿਆ ਜਾਂਦਾ ਹੈ ਤੇ ਉਸ ਵਿਚ ਕਾਗਜ਼ ਦੀ ਹਥਣੀ ਖੜੀ ਕੀਤੀ ਹੁੰਦੀ ਹੈ) ਇਸੇ ਤਰ੍ਹਾਂ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਵਿਕਾਰਾਂ ਦੇ ਟੋਏ ਵਿਚ ਡਿੱਗ ਪੈਂਦਾ ਹੈ । (ਹੇ ਭਾਈ ! ਵਿਕਾਰਾਂ ਵਿਚ ਡਿੱਗੇ ਰਹਿ ਕੇ) ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘ ਸਕੀਦਾ (ਵਿਕਾਰਾਂ ਦੇ ਕਾਰਨ) ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਔਖਾ ਹੋ ਜਾਂਦਾ ਹੈ, ਕਦੇ ਮਾਲਕ-ਪ੍ਰਭੂ ਚਿੱਤ ਵਿਚ ਨਹੀਂ ਵੱਸ ਸਕਦਾ । ਇਤਨੇ ਦੁੱਖ ਵਾਪਰਦੇ ਹਨ, ਇਤਨੀ ਸਜ਼ਾ ਮਿਲਦੀ ਹੈ ਕਿ ਲੇਖਾ ਨਹੀਂ ਕੀਤਾ ਜਾ ਸਕਦਾ, ਮਨਮੁਖ ਆਪਣਾ ਕੀਤਾ ਭੁਗਤਦਾ ਹੈ । ਜੇਹੜਾ ਜੇਹੜਾ ਪਾਪ ਕਰਮ ਲੁਕ ਕੇ ਕਰਦਾ ਹੈ ਉਹ ਆਖ਼ਰ ਉੱਘੜ ਪੈਂਦਾ ਹੈ, ਮਨਮੁਖ ਇਸ ਲੋਕ ਵਿਚ ਭੀ ਤੇ ਪਰਲੋਕ ਵਿਚ ਭੀ ਬੇ-ਇੱਜ਼ਤੀ ਕਰਾਂਦਾ ਹੈ । ਹੇ ਨਾਨਕ ! (ਆਖ—) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਅਹੰਕਾਰਿਆ ਹੋਇਆ ਮਨੁੱਖ ਗੁਰੂ ਦੀ ਸਰਨ ਪੈਣ ਤੋਂ ਬਿਨਾ (ਵਿਕਾਰਾਂ ਦੀ ਹੱਥੀਂ ਆਤਮਕ ਜੀਵਨ) ਲੁਟਾ ਬੈਠਦਾ ਹੈ ।੩।

**ਹਰਿ ਕੇ ਦਾਸ ਜੀਵੇ ਲਗਿ ਪ੍ਰਭ ਕੀ ਚਰਣੀ ॥ ਕੰਠਿ ਲਗਾਇ ਲੀਏ ਤਿਸੁ ਠਾਕੁਰ ਸਰਣੀ ॥ ਬਲ ਬੁਧਿ ਗਿਆਨੁ ਧਿਆਨੁ ਅਪਣਾ ਆਪਿ ਨਾਮੁ ਜਪਾਇਆ ॥ ਸਾਧਸੰਗਤਿ ਆਪਿ ਹੋਆ ਆਪਿ ਜਗਤੁ ਤਰਾਇਆ ॥ ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ ॥ ਨਾਨਕ ਨਰਕਿ ਨ ਜਾਹਿ ਕਬਹੂੰ ਹਰਿ ਸੰਤ ਹਰਿ ਕੀ ਸਰਣੀ ॥੪॥੨॥੧੧॥ {ਪੰਨਾ ੪੬੦}**

**ਪਦ ਅਰਥ** :—ਜੀਵੇ—ਆਤਮਕ ਜੀਵਨ ਦੇ ਮਾਲਕ ਬਣ ਗਏ । ਲਗਿ—ਲੱਗ ਕੇ । ਕੰਠਿ—ਗਲ ਨਾਲ । ਰਖਣਹਾਰੈ—ਸਹਾਇਤਾ ਕਰਨ ਦੀ ਸਮਰਥਾ ਵਾਲੇ ਹਰੀ ਨੇ । ਨਿਰਮਲ—ਪਵਿਤ੍ਰ । ਕਰਣੀ—ਆਚਰਨ । ਨਰਕਿ—ਨਰਕ ਵਿਚ । ਕਬਹੂੰ—ਕਦੇ ਭੀ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਦਾਸ ਪਰਮਾਤਮਾ ਦੀ ਚਰਨੀਂ ਪੈ ਕੇ ਉੱਚੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ, ਉਸ ਮਾਲਕ-ਪ੍ਰਭੂ ਦੀ ਸਰਨ ਪੈਂਦੇ ਹਨ, ਤੇ ਉਹ ਪ੍ਰਭੂ ਉਹਨਾਂ ਨੂੰ ਆਪਣੇ ਗਲ ਨਾਲ ਲਾ ਲੈਂਦਾ ਹੈ । ਪਰਮਾਤਮਾ ਉਹਨਾਂ ਨੂੰ ਆਪਣਾ ਆਤਮਕ ਬਲ ਦੇਂਦਾ ਹੈ, ਉੱਚੀ ਅਕਲ ਦੇਂਦਾ ਹੈ, ਆਪਣੇ ਨਾਲ ਡੂੰਘੀ ਸਾਂਝ ਬਖ਼ਸ਼ਦਾ ਹੈ, ਆਪਣੇ ਵਿਚ ਉਹਨਾਂ ਦੀ ਸੁਰਤਿ ਜੋੜੀ ਰੱਖਦਾ ਹੈ, ਤੇ, ਉਹਨਾਂ ਪਾਸੋਂ ਆਪਣਾ ਨਾਮ

ਜਪਾਂਦਾ ਹੈ, ਸਾਧ ਸੰਗਤਿ ਵਿਚ ਆਪ ਉਹਨਾਂ ਦੇ ਹਿਰਦੇ ਅੰਦਰ ਪਰਗਟ ਹੁੰਦਾ ਹੈ ਤੇ ਉਹਨਾਂ ਨੂੰ ਆਪ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ ।

ਹੇ ਨਾਨਕ ! ਰੱਖਣਹਾਰ ਪਰਮਾਤਮਾ ਆਪਣੇ ਸੰਤਾਂ ਨੂੰ (ਵਿਕਾਰਾਂ ਤੋਂ) ਆਪ ਬਚਾਂਦਾ ਹੈ, (ਤਾਈਏਂ ਸੰਤ ਜਨਾਂ ਦਾ) ਆਚਰਨ ਸਦਾ ਪਵਿਤ੍ਰ ਰਹਿੰਦਾ ਹੈ, ਪਰਮਾਤਮਾ ਦੀ ਸਰਨ ਪਏ ਰਹਿਣ ਕਰਕੇ ਨਰਕ ਵਿਚ ਨਹੀਂ ਪੈਂਦੇ ।੪।੨।੧੧।

**ਆਸਾ ਮਹਲਾ ੫ ॥ ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ ॥ ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥ ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ ॥ ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥ ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿੰਚੰਤੀ ॥ ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ ਖੋਜੰਤੀ ॥੧॥ {ਪੰਨਾ ੪੬੦}**

**ਪਦ ਅਰਥ** :—ਵੰਞੁ—ਚਲਾ ਜਾ । ਆਲਸਾ—ਹੇ ਆਲਸ ! ਰਾਵਉ—ਹਿਰਦੇ ਵਿਚ ਸਿਮਰਦੀ ਹਾਂ, ਸਿਮਰਨ ਦਾ ਆਨੰਦ ਮਾਣਦੀ ਹਾਂ । ਸੰਗਿ—ਨਾਲ । ਸੋਹੰਤੀ—ਸੋਭ ਰਹੀ ਹਾਂ, ਮੇਰਾ ਜੀਵਨ ਸੋਹਣਾ ਬਣਦਾ ਜਾਂਦਾ ਹੈ । ਦਿਨਸੁ—ਦਿਨ । ਰੈਣੀ—ਰਾਤ । ਰਾਵੀਐ—ਸਿਮਰਨਾ ਚਾਹੀਦਾ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਚਿਤਾਰਿ—ਚੇਤੇ ਕਰ ਕੇ, ਸਿਮਰ ਕੇ । ਗਾਵੀਐ—ਗਾਣੇ ਚਾਹੀਦੇ ਹਨ । ਬਿਰਹਾ—ਬਿਛੋੜਾ । ਲਜਾਇਆ—ਸ਼ਰਮ ਖਾ ਗਿਆ, ਦੂਰ ਹੋ ਗਿਆ । ਅਮਿਉ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਦ੍ਰਿਸਟਿ—ਨਿਗਾਹ ਨਾਲ । ਸਿੰਚੰਤੀ—ਸਿੰਜਿਆ ।੧।

**ਅਰਥ** :—ਹੇ ਮੇਰੇ ਆਲਸ ! ਚਲਾ ਜਾ (ਮੇਰੀ ਖ਼ਲਾਸੀ ਕਰ, ਮੈਂ ਪ੍ਰਭੂ-ਪਤੀ ਦਾ ਸਿਮਰਨ ਕਰਾਂ) । (ਹੇ ਸਖੀ !) ਮੈਂ ਪਰਮਾਤਮਾ ਪਾਸ ਬੇਨਤੀ ਕਰਦੀ ਹਾਂ (ਕਿ ਮੇਰਾ ਆਲਸ ਦੂਰ ਹੋ ਜਾਏ) । (ਹੇ ਸਖੀ ! ਜਿਉਂ ਜਿਉਂ) ਮੈਂ ਆਪਣੇ ਪਿਆਰੇ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਵਸਾਂਦੀ ਹਾਂ (ਤਿਉਂ ਤਿਉਂ) ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਮੇਰਾ ਜੀਵਨ ਸੋਹਣਾ ਬਣਦਾ ਜਾ ਰਿਹਾ ਹੈ । ਹੇ ਸਖੀ ! ਉਸ ਖਸਮ-ਪ੍ਰਭੂ ਨੂੰ ਦਿਨ ਰਾਤ ਹਰ ਵੇਲੇ ਹਿਰਦੇ ਵਿਚ ਵਸਾਣਾ ਚਾਹੀਦਾ ਹੈ, ਜੇਹੜੀ ਜੀਵ-ਇਸਤ੍ਰੀ ਸੁਆਮੀ ਕੰਤ ਦੇ ਚਰਨਾਂ ਵਿਚ ਜੁੜਦੀ ਹੈ ਉਸ ਦਾ ਜੀਵਨ ਸੋਹਣਾ ਬਣ ਜਾਂਦਾ ਹੈ ! ਹੇ ਸਖੀ ! ਹਰੇਕ ਸਾਹ ਦੇ ਨਾਲ ਪ੍ਰਭੂ ਨੂੰ ਸਿਮਰ ਕੇ ਤੇ ਪ੍ਰਭੂ ਦਾ ਦਰਸਨ ਕਰਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਰਿਹਾ ਹੈ ! ਹੇ ਸਖੀ ! ਉਸ ਹਰੀ ਦੇ ਗੁਣ ਸਦਾ ਗਾਣੇ ਚਾਹੀਦੇ ਹਨ ।

(ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ ਨੇ ਆਪਣੀ) ਨਿਗਾਹ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਸਿੰਜਿਆ ਉਸ ਨੇ ਪ੍ਰਭੂ-ਪਤੀ ਦਾ ਦਰਸ਼ਨ ਕਰ ਲਿਆ ਉਸ ਦੇ ਅੰਦਰੋਂ (ਪ੍ਰਭੂ-ਚਰਨਾਂ ਤੋਂ) ਵਿਛੋੜਾ ਦੂਰ ਹੋ ਗਿਆ ।

ਨਾਨਕ ਬੇਨਤੀ ਕਰਦਾ ਹੈ (ਤੇ ਆਖਦਾ ਹੈ—ਹੇ ਸਖੀ !) ਮੇਰੀ ਮਨ ਦੀ ਮੁਰਾਦ ਪੂਰੀ ਹੋ ਗਈ ਹੈ, ਮੈਨੂੰ ਉਹ ਪ੍ਰਭੂ ਮਿਲ ਪਿਆ ਹੈ ਜਿਸ ਨੂੰ ਮੈਂ ਭਾਲ ਰਹੀ ਸਾਂ ।੧।

**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥ ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧ ਸੰਗਿ ਵਖਾਣਿਆ ॥ ਆਚਰਜੁ ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ ॥ ਮਨਿ ਸਾਂਤਿ ਆਈ ਵਜੀ ਵਧਾਈ ਨਹ ਅੰਤੁ ਜਾਈ ਪਾਇਆ ॥ ਬਿਨਵੰਤਿ ਨਾਨਕ ਸੁਖ ਸਹਜਿ ਮੇਲਾ ਪ੍ਰਭੂ ਆਪਿ ਬਣਾਇਆ ॥੨॥ {ਪੰਨਾ ੪੬੦}**

**ਪਦ ਅਰਥ** :—ਵੰਞਹੁ—ਚਲੇ ਜਾਉ । ਕਿਲਵਿਖ—ਪਾਪ । ਕਿਲਵਿਖਹੁ—ਹੇ ਪਾਪੋ ! ਘਰਿ—ਹਿਰਦੇ-ਘਰ ਵਿਚ । ਦੂਤਹ ਦਹਨੁ—ਦੁਸ਼ਮਣਾਂ ਦਾ ਸੜਨ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਵਖਾਣਿਆ—ਸਿਫ਼ਤਿ-ਸਾਲਾਹ ਕੀਤੀ । ਆਚਰਜੁ—ਹੈਰਾਨ ਕਰਨ ਵਾਲਾ ਕੌਤਕ । ਅਮਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਵੂਠਾ—ਆ ਵੱਸਿਆ । ਪ੍ਰਸਾਦੀ—ਪ੍ਰਸਾਦਿ, ਕਿਰਪਾ ਨਾਲ । ਜਾਣਿਆ—ਡੂੰਘੀ ਸਾਂਝ ਪਾਈ । ਮਨਿ—ਮਨ ਵਿਚ । ਵਜੀ ਵਧਾਈ—ਵਧਣ ਫੁਲਣ ਦਾ ਪ੍ਰਭਾਵ ਪ੍ਰਬਲ ਹੋ ਗਿਆ, ਚੜ੍ਹਦੀ ਕਲਾ ਪ੍ਰਗਟ ਹੋ ਪਈ । ਸਹਜਿ—ਆਤਮਕ ਅਡੋਲਤਾ ਵਿਚ । ਮੇਲਾ—ਮਿਲਾਪ ।੨।

**ਅਰਥ** :—ਹੇ ਪਾਪੋ ! (ਮੇਰੇ ਹਿਰਦੇ-) ਘਰ ਵਿਚ (ਮੇਰਾ) ਕਰਤਾਰ ਆ ਵੱਸਿਆ ਹੈ (ਹੁਣ ਤੁਸੀ ਮੇਰੇ ਹਿਰਦੇ ਵਿਚੋਂ) ਚਲੇ ਜਾਵੋ । ਹੇ ਭਾਈ ! ਜਿਸ ਹਿਰਦੇ ਵਿਚ ਗੋਵਿੰਦ ਪਰਗਟ ਹੋ ਜਾਏ, ਉਸ ਵਿਚੋਂ ਵਿਕਾਰ-ਵੈਰੀਆਂ ਦਾ ਨਾਸ ਹੋ ਜਾਂਦਾ ਹੈ, ਤੇ ਪਿਆਰੇ ਗੋਪਾਲ ਗੋਵਿੰਦ ਜੀ (ਉਸ ਮਨੁੱਖ ਦੇ ਹਿਰਦੇ ਵਿਚ) ਪਰਗਟ ਹੁੰਦੇ ਹਨ ਜੇਹੜਾ ਮਨੁੱਖ ਸਾਧ ਸੰਗਤਿ ਵਿਚ ਗੋਵਿੰਦ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਜੇਹੜਾ ਮਨੁੱਖ ਗੁਰੂ ਦੀ ਕਿਰਪਾ ਦੁਆਰਾ ਗੋਬਿੰਦ ਨਾਲ ਡੂੰਘੀ ਸਾਂਝ ਪਾਂਦਾ ਹੈ ਉਹ (ਆਪਣੇ ਅੰਦਰ ਇਕ) ਹੈਰਾਨ ਕਰ ਦੇਣ ਵਾਲਾ ਤਮਾਸ਼ਾ ਵੇਖਦਾ ਹੈ (ਕਿ ਉਸ ਦੇ ਹਿਰਦੇ ਵਿਚ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆ ਵੱਸਦਾ ਹੈ, ਉਸ ਦੇ ਮਨ ਵਿਚ ਬੇਅੰਤ ਠੰਡ ਪੈ ਜਾਂਦੀ ਹੈ ਉਸ ਦੇ ਅੰਦਰ ਬੇਅੰਤ ਚੜ੍ਹਦੀ ਕਲਾ ਬਣ ਜਾਂਦੀ ਹੈ ।

ਨਾਨਕ ਬੇਨਤੀ ਕਰਦਾ ਹੈ (—ਹੇ ਭਾਈ ! ਜਿਸ ਮਨੁੱਖ ਉਤੇ ਮੇਹਰ ਕਰਦਾ ਹੈ ਉਸ ਨੂੰ) ਪ੍ਰਭੂ ਆਪ ਹੀ ਆਨੰਦ-ਮਈ ਆਤਮਕ ਅਡੋਲਤਾ ਵਿਚ ਟਿਕਾਂਦਾ ਹੈ, ਪ੍ਰਭੂ ਆਪ ਹੀ ਉਸ ਦਾ ਆਪਣੇ ਨਾਲ ਮਿਲਾਪ ਬਣਾਂਦਾ ਹੈ ।੨।

**ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥ ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ ॥ ਧਰਮ ਧੀਰਜ ਸਹਜ ਸੁਖੀਏ ਸਾਧ ਸੰਗਤਿ ਹਰਿ ਭਜੇ ॥ ਕਰਿ ਅਨੁਗ੍ਰਹੁ ਰਾਖਿ ਲੀਨੇ ਮੋਹ ਮਮਤਾ ਸਭ ਤਜੇ ॥ ਗਹਿ ਕੰਠਿ ਲਾਏ ਗੁਰਿ ਮਿਲਾਏ ਗੋਵਿੰਦ ਜਪਤ ਅਘਾਇਣ ॥ ਬਿਨਵੰਤਿ ਨਾਨਕ ਸਿਮਰਿ ਸੁਆਮੀ ਸਗਲ ਆਸ ਪੁਜਾਇਣ ॥੩॥ {ਪੰਨਾ ੪੬੦}**

**ਪਦ ਅਰਥ** :—ਡੀਠੜਿਆ—ਵੇਖਿਆ । ਨਾਰਾਇਣ—ਪਰਮਾਤਮਾ । ਜੈ ਜੈ—ਸਿਫ਼ਤਿ-ਸਾਲਾਹ, ਨਮਸਕਾਰ । ਧਰਮੁ—ਧਰਮ-ਰਾਜ । ਦੂਤ—ਜਮਦੂਤ । ਭਏ ਪਲਾਇਣ—ਭੱਜ ਗਏ । ਸਹਜ—ਆਤਮਕ ਅਡੋਲਤਾ । ਅਨੁਗ੍ਰਹੁ—ਦਇਆ । ਤਜੇ—ਤਿਆਗ ਦਿੱਤੇ । ਗਹਿ—ਫੜ ਕੇ । ਕੰਠਿ—ਗਲ ਨਾਲ । ਗੁਰਿ—ਗੁਰੂ ਦੀ ਰਾਹੀਂ । ਅਘਾਇਣ—ਤ੍ਰਿਪਤੀ, ਰਜੇਵਾਂ ।੩।

**ਅਰਥ** :—ਜੇਹੜੇ ਮਨੁੱਖ ਪਰਮਾਤਮਾ ਦਾ ਸਿਮਰਨ ਕਰਦੇ ਹਨ ਉਹਨਾਂ ਨੂੰ ਨਰਕ ਨਹੀਂ ਵੇਖਣੇ ਪੈਂਦੇ । ਧਰਮ ਰਾਜ (ਭੀ) ਉਹਨਾਂ ਨੂੰ ਨਮਸਕਾਰ ਕਰਦਾ ਹੈ, ਜਮਦੂਤ ਉਹਨਾਂ ਤੋਂ ਪਰੇ ਦੌੜ ਜਾਂਦੇ ਹਨ । ਸਾਧ ਸੰਗਤਿ ਵਿਚ ਪਰਮਾਤਮਾ ਦਾ ਭਜਨ ਕਰ ਕੇ ਉਹ ਮਨੁੱਖ ਸੁਖੀ ਹੋ ਜਾਂਦੇ ਹਨ ਉਹਨਾਂ ਨੂੰ ਧਰਮ ਪ੍ਰਾਪਤ ਹੋ ਜਾਂਦਾ ਹੈ ਧੀਰਜ ਪ੍ਰਾਪਤ ਹੋ ਜਾਂਦੀ ਹੈ ਆਤਮਕ ਅਡੋਲਤਾ ਮਿਲ ਜਾਂਦੀ ਹੈ । ਪਰਮਾਤਮਾ ਮੇਹਰ ਕਰ ਕੇ ਉਹਨਾਂ ਨੂੰ (ਮੋਹ ਮਮਤਾ ਆਦਿਕ ਵਿਕਾਰਾਂ ਤੋਂ) ਬਚਾ ਲੈਂਦਾ ਹੈ, ਉਹ ਮਨੁੱਖ ਮੋਹ ਮਮਤਾ ਆਦਿਕ ਸਭ ਤਿਆਗ ਦੇਂਦੇ ਹਨ । ਜਿਨ੍ਹਾਂ ਨੂੰ ਪਰਮਾਤਮਾ ਗੁਰੂ ਦੀ ਰਾਹੀਂ ਆਪਣੇ ਨਾਲ ਮਿਲਾਂਦਾ ਹੈ ਉਹਨਾਂ ਨੂੰ (ਬਾਹੋਂ) ਫੜ ਕੇ ਆਪਣੇ ਗਲ ਨਾਲ ਲਾ ਲੈਂਦਾ ਹੈ । ਪਰਮਾਤਮਾ ਦਾ ਨਾਮ ਜਪ ਕੇ ਉਹ (ਮਾਇਆ ਦੀ ਤ੍ਰਿਸ਼ਨਾ ਵੱਲੋਂ) ਰੱਜ ਜਾਂਦੇ ਹਨ ।

ਨਾਨਕ ਬੇਨਤੀ ਕਰਦਾ ਹੈ—ਉਹ ਮਨੁੱਖ ਮਾਲਕ-ਪ੍ਰਭੂ ਦਾ ਸਿਮਰਨ ਕਰ ਕੇ ਆਪਣੀਆਂ ਸਾਰੀਆਂ ਮੁਰਾਦਾਂ ਪੂਰੀਆਂ ਕਰ ਲੈਂਦੇ ਹਨ ।੩।

**ਨਿਧਿ ਸਿਧਿ ਚਰਣ ਗਹੇ ਤਾ ਕੇਹਾ ਕਾੜਾ ॥ ਸਭੁ ਕਿਛੁ ਵਸਿ ਜਿਸੈ ਸੋ ਪ੍ਰਭੂ ਅਸਾੜਾ ॥ ਗਹਿ ਭੁਜਾ ਲੀਨੇ ਨਾਮ ਦੀਨੇ ਕਰੁ ਧਾਰਿ ਮਸਤਕਿ ਰਾਖਿਆ ॥ ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ ॥ ਸਾਧ ਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਬਹੁੜਿ ਜਮਿ ਨ ਉਪਾੜਾ ॥੪॥੩॥੧੨॥ {ਪੰਨਾ ੪੬੧}**

**ਪਦ ਅਰਥ** :—ਨਿਧਿ—ਖ਼ਜ਼ਾਨਾ । ਸਿਧਿ—ਕਰਾਮਾਤੀ ਤਾਕਤ । ਗਹੇ—ਫੜ ਲਏ । ਤਾ—ਤਦੋਂ । ਕਾੜਾ—ਚਿੰਤਾ-ਫ਼ਿਕਰ । ਵਸਿ—ਵੱਸ ਵਿਚ । ਅਸਾੜਾ—ਸਾਡਾ । ਗਹਿ ਭੁਜਾ—ਬਾਂਹ ਫੜ ਕੇ । ਕਰੁ—ਹੱਥ {ਇਕ-ਵਚਨ} । ਮਸਤਕਿ—ਮੱਥੇ ਉਤੇ । ਰਾਖਿਆ—ਬਚਾ ਲਿਆ । ਨਹ ਵਿਆਪੈ—ਜ਼ੋਰ ਨਹੀਂ ਪਾ ਸਕਦਾ । ਅਮਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸੰਗੇ—ਸੰਗਤਿ ਵਿਚ । ਰੰਗੇ—ਰੰਗ ਵਿਚ, ਪ੍ਰੇਮ ਵਿਚ । ਰਣੁ—ਜੰਗ ਦਾ ਮੈਦਾਨ । ਅਖਾੜਾ—ਪਿੜ (ਜਿਥੇ ਪਹਲਵਾਨ ਘੁਲਦੇ ਹਨ) । ਜਮਿ—ਜਮ ਨੇ । ਉਪਾੜਾ—{ਉ ਪਾਟਨ, ਉ ਪਾਡਿਅ, ਉਪਾੜਾ} ਉਖੇੜਿਆ, ਪੈਰਾਂ ਤੋਂ ਕੱਢਿਆ, ਢਾਹ ਲਿਆ । ਬਹੁੜਿ—ਮੁੜ, ਫਿਰ ।੪।

**ਅਰਥ** :—ਹੇ ਭਾਈ ! ਜਦੋਂ ਕਿਸੇ ਮਨੁੱਖ ਨੇ ਉਸ ਪਰਮਾਤਮਾ ਦੇ ਚਰਨ ਫੜ ਲਏ ਜੋ ਸਾਰੀਆਂ ਨਿਧੀਆਂ ਦਾ ਸਾਰੀਆਂ ਸਿੱਧੀਆਂ ਦਾ ਮਾਲਕ ਹੈ ਉਸ ਨੂੰ ਤਦੋਂ ਕੋਈ ਚਿੰਤਾ-ਫਿਕਰ ਨਹੀਂ ਰਹਿ ਜਾਂਦਾ (ਕਿਉਂਕਿ, ਹੇ ਭਾਈ !) ਸਾਡੇ ਸਿਰ ਉਤੇ ਉਹ ਪਰਮਾਤਮਾ ਰਾਖਾ ਹੈ ਜਿਸ ਦੇ ਵੱਸ ਵਿਚ ਹਰੇਕ ਚੀਜ਼ ਹੈ ।

(ਹੇ ਭਾਈ ! ਜਿਸ ਮਨੁੱਖ ਨੂੰ) ਬਾਹੋਂ ਫੜ ਕੇ (ਪਰਮਾਤਮਾ ਆਪਣੇ ਵਿਚ) ਲੀਨ ਕਰ ਲੈਂਦਾ ਹੈ, ਜਿਸ ਨੂੰ ਆਪਣੇ ਨਾਮ ਦੀ ਦਾਤ ਦੇਂਦਾ ਹੈ, ਉਸ ਦੇ ਮੱਥੇ ਉਤੇ ਹੱਥ ਰੱਖ ਕੇ ਉਸ ਨੂੰ (ਵਿਕਾਰਾਂ ਤੋਂ) ਬਚਾ ਲੈਂਦਾ ਹੈ । (ਹੇ ਭਾਈ ! ਪਰਮਾਤਮਾ ਦੀ ਕਿਰਪਾ ਨਾਲ ਜਿਸ ਮਨੁੱਖ ਨੇ) ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ-ਰਸ ਦਾ ਸੁਆਦ ਚੱਖ ਲਿਆ, ਉਸ ਉਤੇ ਸੰਸਾਰ-ਸਮੁੰਦਰ (ਆਪਣਾ) ਜ਼ੋਰ ਨਹੀਂ ਪਾ ਸਕਦਾ । ਉਸ ਨੇ ਸਾਧ ਸੰਗਤਿ ਵਿਚ ਟਿਕ ਕੇ, ਹਰਿ-ਨਾਮ ਦੇ ਪ੍ਰੇਮ ਵਿਚ ਲੀਨ ਹੋ ਕੇ ਇਹ ਰਣ ਜਿੱਤ ਲਿਆ ਇਹ ਵੱਡਾ ਪਿੜ ਜਿੱਤ ਲਿਆ (ਜਿੱਥੇ ਕਾਮਾਦਿਕ ਪਹਲਵਾਨਾਂ ਨਾਲ ਸਦਾ ਘੋਲ ਹੁੰਦਾ ਰਹਿੰਦਾ ਹੈ) ।

ਨਾਨਕ ਬੇਨਤੀ ਕਰਦਾ ਹੈ—ਜੇਹੜਾ ਮਨੁੱਖ ਮਾਲਕ-ਪ੍ਰਭੂ ਦੀ ਸਰਨ ਪਿਆ ਰਹਿੰਦਾ ਹੈ ਉਸ ਨੂੰ (ਇਸ ਜੀਵਨ-ਘੋਲ ਵਿਚ) ਮੁੜ ਕਦੇ ਜਮ ਪੈਰਾਂ ਤੋਂ ਉਖੇੜ ਨਹੀਂ ਸਕਦਾ ।੪।੩।੧੨।

**ਆਸਾ ਮਹਲਾ ੫ ॥ ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥ ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ ॥ ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ ॥ ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ ॥ ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ ॥ ਭਜੁ ਸਾਧ ਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ ॥੧॥ {ਪੰਨਾ ੪੬੧}**

**ਪਦ ਅਰਥ** :—ਕਮਾਇਅੜੋ—ਤੂੰ ਕਮਾਇਆ ਹੈ । ਸੋ—ਉਹ ਕਮਾਇਆ ਹੋਇਆ ਚੰਗਾ ਮੰਦਾ ਕਰਮ । ਮਾਥੈ—ਮੱਥੇ ਉਤੇ । ਆਇਓ ਮਾਥੈ—ਮੱਥੇ ਉਤੇ ਆ ਗਿਆ ਹੈ, ਭਾਗਾਂ ਵਿਚ ਲਿਖਿਆ ਗਿਆ ਹੈ । ਪਾਸਿ—

ਪਾਸੋਂ । ਸਾਥੈ—(ਤੇਰੇ) ਨਾਮੁ ਹੀ (ਬੈਠਾ) । ਕਰਣਹਾਰਾ—ਸਿਰਜਣਹਾਰਾ । ਕਾਇ—ਕਿਉਂ ? ਸੁਕ੍ਰਿਤੁ—ਭਲਾ ਕਰਮ । ਕੀਜੈ—ਕਰਨਾ ਚਾਹੀਦਾ ਹੈ । ਮੂਲਿ—ਬਿਲਕੁਲ । ਕਮਾਤੇ—ਕਮਾਤੇ ਹੋਏ ।੧।

**ਅਰਥ** :—ਹੇ ਭਾਈ ! ਜੋ ਕੁਝ ਦਿਨ ਰਾਤ ਹਰ ਵੇਲੇ ਚੰਗਾ ਮੰਦਾ ਕੰਮ ਤੂੰ ਕੀਤਾ ਹੈ, ਉਹ ਸੰਸਕਾਰ-ਰੂਪ ਬਣ ਕੇ ਤੇਰੇ ਮਨ ਵਿਚ ਉੱਕਰਿਆ ਗਿਆ ਹੈ । ਹੇ ਭਾਈ ! ਜਿਸ ਪਾਸੋਂ ਤੂੰ (ਆਪਣੇ ਕੀਤੇ ਕੰਮ) ਲੁਕਾਂਦਾ ਰਿਹਾ ਹੈਂ ਉਹ ਤਾਂ ਤੇਰੇ ਨਾਲ ਹੀ ਬੈਠਾ ਵੇਖਦਾ ਜਾ ਰਿਹਾ ਹੈ ।

ਹੇ ਭਾਈ ! ਸਿਰਜਣਹਾਰ (ਹਰੇਕ ਜੀਵ ਦੇ) ਨਾਲ (ਬੈਠਾ ਹਰੇਕ ਦੇ ਕੀਤੇ ਕੰਮ) ਵੇਖਦਾ ਰਹਿੰਦਾ ਹੈ । ਸੋ ਕੋਈ ਮੰਦ ਕਰਮ ਨਹੀਂ ਕਰਨਾ ਚਾਹੀਦਾ, (ਸਗੋਂ) ਭਲਾ ਕਰਮ ਕਰਨਾ ਚਾਹੀਦਾ ਹੈ, ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ (ਨਾਮ ਦੀ ਬਰਕਤਿ ਨਾਲ) ਨਰਕ ਵਿਚ ਕਦੇ ਭੀ ਨਹੀਂ ਪਈਦਾ ।

ਹੇ ਭਾਈ ! ਅੱਠੇ ਪਹਰ ਪਰਮਾਤਮਾ ਦਾ ਨਾਮ ਸਿਮਰਦਾ ਰਹੁ, ਪਰਮਾਤਮਾ ਦਾ ਨਾਮ ਤੇਰੇ ਨਾਲ ਸਾਥ ਕਰੇਗਾ । ਹੇ ਨਾਨਕ ! (ਆਖ—ਹੇ ਭਾਈ !) ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਭਜਨ ਕਰਿਆ ਕਰ (ਭਜਨ ਦੀ ਬਰਕਤਿ ਨਾਲ ਪਿਛਲੇ) ਕੀਤੇ ਹੋਏ ਵਿਕਾਰ ਮਿਟ ਜਾਂਦੇ ਹਨ ।੧।

**ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ ॥ ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ ॥ ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ ॥ ਮਿਲੁ ਸਾਧ ਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ ॥ ਸਿਧ ਸਾਧਿਕ ਦੇਵ ਮੁਨਿ ਜਨ ਭਗਤ ਨਾਮੁ ਅਧਾਰਾ ॥ ਬਿਨਵੰਤਿ ਨਾਨਕ ਸਦਾ ਭਜੀਐ ਪ੍ਰਭੁ ਏਕੁ ਕਰਣੈਹਾਰਾ ॥੨॥ {ਪੰਨਾ ੪੬੧}**

**ਪਦ ਅਰਥ** :—ਵੰਚ {ਵਞ੍ਚੱ—ਟੇਢੀ ਚਾਲੇ ਤੁਰਨਾ ਵਞ੍ਚਯ—ਠੱਗ ਲੈਣਾ} । ਵਲ—ਵਿੰਗ । ਵਲ ਵੰਚ—ਠੱਗੀ ਫਰੇਬ, ਵਲਛਲ । ਉਦਰੁ—ਢਿੱਡ । ਭਰਹਿ—ਤੂੰ ਭਰਦਾ ਹੈਂ । ਕਾਇ—ਕਿਉਂ ? ਮਨਹੁ—ਮਨ ਤੋਂ । ਸੰਗੇ—ਸੰਗਤਿ ਵਿਚ । ਨਿਸੰਗੇ—ਸੰਗ ਲਾਹ ਕੇ, ਝਾਕਾ ਲਾਹ ਕੇ । ਸਮੂਹ—ਢੇਰ । ਕੁਲ ਸਮੂਹ—ਸਾਰੀਆਂ ਕੁਲਾਂ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਸਾਧਨਾਂ ਕਰਨ ਵਾਲੇ । ਦੇਵ—ਦੇਵਤੇ । ਮੁਨਿ—ਸਮਾਧੀਆਂ ਲਾਣ ਵਾਲੇ । ਅਧਾਰਾ—ਆਸਰਾ । ਕਰਣੈਹਾਰਾ—ਪੈਦਾ ਕਰਨ ਵਾਲਾ ।੨।

ਅਰਥ :—ਹੇ ਮੂਰਖ ! ਹੇ ਗੰਵਾਰ ! ਤੂੰ (ਹੋਰਨਾਂ ਨਾਲ) ਵਲ-ਛਲ ਕਰ ਕੇ (ਆਪਣਾ) ਪੇਟ ਭਰਦਾ ਹੈਂ (ਰੋਜ਼ੀ ਕਮਾਂਦਾ ਹੈਂ । ਤੈਨੂੰ ਇਹ ਗੱਲ ਭੁੱਲ ਚੁਕੀ ਹੋਈ ਹੈ ਕਿ) ਹਰੀ ਦਾਤਾਰ (ਸਭਨਾਂ ਜੀਵਾਂ ਨੂੰ) ਹਰੇਕ ਚੀਜ਼ ਦੇ ਰਿਹਾ ਹੈ । ਹੇ ਭਾਈ ! ਸਭ ਦਾਤਾਂ ਦੇਣ ਵਾਲਾ ਮਾਲਕ ਸਦਾ ਦਇਆਵਾਨ ਰਹਿੰਦਾ ਹੈ, ਉਸ ਨੂੰ ਕਦੇ ਭੀ ਆਪਣੇ ਮਨ ਤੋਂ ਭੁਲਾਣਾ ਨਹੀਂ ਚਾਹੀਦਾ । ਹੇ ਭਾਈ ! ਸਾਧ ਸੰਗਤਿ ਵਿਚ ਮਿਲ (-ਬੈਠ), ਝਾਕਾ ਲਾਹ ਕੇ ਉਸ ਦਾ ਭਜਨ ਕਰਿਆ ਕਰ, (ਭਜਨ ਦੀ ਬਰਕਤਿ ਨਾਲ ਆਪਣੀਆਂ) ਸਾਰੀਆਂ ਕੁਲਾਂ ਤਾਰ ਲਈਦੀਆਂ ਹਨ । ਜੋਗ-ਸਾਧਨਾਂ ਵਿਚ ਪੁੱਗੇ ਜੋਗੀ, ਜੋਗ-ਸਾਧਨ ਕਰਨ ਵਾਲੇ, ਦੇਵਤੇ, ਸਮਾਧੀਆਂ ਲਾਣ ਵਾਲੇ, ਭਗਤ—ਸਭਨਾਂ ਦੀ ਜ਼ਿੰਦਗੀ ਦਾ ਹਰਿ-ਨਾਮ ਹੀ ਸਹਾਰਾ ਬਣਿਆ ਚਲਿਆ ਆ ਰਿਹਾ ਹੈ ।

ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਸਦਾ ਉਸ ਪਰਮਾਤਮਾ ਦਾ ਭਜਨ ਕਰਨਾ ਚਾਹੀਦਾ ਹੈ ਜੋ ਆਪ ਹੀ ਸਾਰੇ ਸੰਸਾਰ ਦਾ ਪੈਦਾ ਕਰਨ ਵਾਲਾ ਹੈ ।੨।

**ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ ॥ ਕੂੜੁ ਕਪਟੁ ਕਮਾਵਦੜੇ ਜਨਮਹਿ ਸੰਸਾਰਾ ॥ ਸੰਸਾਰੁ ਸਾਗਰੁ ਤਿਨ੍ਹੀ ਤਰਿਆ ਜਿਨ੍ਹੀ ਏਕੁ ਧਿਆਇਆ ॥ ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ ॥ ਜਲਿ ਥਲਿ**

**ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥ ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥੩॥ {ਪੰਨਾ ੪੬੧}**

**ਪਦ ਅਰਥ** :—ਖੋਟੁ—ਧੋਖਾ । ਨ ਕੀਚਈ—ਨਹੀਂ ਕਰਨਾ ਚਾਹੀਦਾ । ਪਰਖਣਹਾਰਾ—(ਖੋਟੇ ਖਰੇ ਦੀ) ਪਛਾਣ ਕਰ ਸਕਣ ਵਾਲਾ । ਕੂੜੁ—ਝੂਠ । ਕਪਟੁ—ਫਰੇਬ । ਜਨਮਹਿ—(ਮੁੜ ਮੁੜ) ਜੰਮਦੇ ਹਨ । ਸਾਗਰੁ—ਸਮੁੰਦਰ । ਤਿਨੀ—ਉਹਨਾਂ ਮਨੁੱਖਾਂ ਨੇ । ਤਜਿ—ਤਿਆਗ ਕੇ । ਅਨਿੰਦ—ਨਾਹ ਨਿੰਦਣ-ਜੋਗ, ਭਲੇ । ਅਨਿੰਦ ਨਿੰਦਾ—ਭਲਿਆਂ ਦੀ ਨਿੰਦਾ । ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹਿਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਅਗਮ—ਅਪਹੁੰਚ । ਟੇਕ—ਸਹਾਰਾ ।੩।

**ਅਰਥ** :—(ਹੇ ਭਾਈ ! ਕਦੇ ਕਿਸੇ ਨਾਲ) ਧੋਖਾ ਨਹੀਂ ਕਰਨਾ ਚਾਹੀਦਾ, (ਪਰਮਾਤਮਾ ਖਰੇ ਖੋਟੇ ਦੀ) ਪਛਾਣ ਕਰਨ ਦੀ ਸਮਰੱਥਾ ਰੱਖਦਾ ਹੈ । ਜੇਹੜੇ ਮਨੁੱਖ (ਹੋਰਨਾਂ ਨੂੰ ਠੱਗਣ ਵਾਸਤੇ) ਝੂਠ ਬੋਲਦੇ ਹਨ, ਉਹ ਸੰਸਾਰ ਵਿਚ (ਮੁੜ ਮੁੜ) ਜੰਮਦੇ (ਮਰਦੇ) ਰਹਿੰਦੇ ਹਨ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਇਕ ਪਰਮਾਤਮਾ ਦਾ ਸਿਮਰਨ ਕੀਤਾ ਹੈ, ਜੇਹੜੇ ਕਾਮ ਕ੍ਰੋਧ ਤਿਆਗ ਕੇ ਭਲਿਆਂ ਦੀ ਨਿੰਦਾ ਛੱਡ ਕੇ ਪ੍ਰਭੂ ਦੀ ਸਰਨ ਆ ਗਏ ਹਨ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ਹਨ ।

ਨਾਨਕ ਬੇਨਤੀ ਕਰਦਾ ਹੈ (—ਹੇ ਭਾਈ !) ਜੇਹੜਾ ਪਰਮਾਤਮਾ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਹਰ ਥਾਂ ਮੌਜੂਦ ਹੈ, ਜੋ ਸਭ ਤੋਂ ਉੱਚਾ ਹੈ, ਜੋ ਅਪਹੁੰਚ ਹੈ ਤੇ ਬੇਅੰਤ ਹੈ, ਉਹ ਆਪਣੇ ਸੇਵਕਾਂ (ਦੀ ਜ਼ਿੰਦਗੀ) ਦਾ ਸਹਾਰਾ ਹੈ, ਉਸ ਦੇ ਸੋਹਣੇ ਕੋਮਲ ਚਰਨ ਉਸ ਦੇ ਸੇਵਕਾਂ ਲਈ ਆਸਰਾ ਹਨ ।੩।

**ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ ॥ ਮਾਇਆ ਰੰਗ ਜੇਤੇ ਸੇ ਸੰਗਿ ਨ ਜਾਹੀ ॥ ਹਰਿ ਸੰਗਿ ਸਾਥੀ ਸਦਾ ਤੇਰੈ ਦਿਨਸੁ ਰੈਣਿ ਸਮਾਲੀਐ ॥ ਹਰਿ ਏਕ ਬਿਨੁ ਕਛੁ ਅਵਰੁ ਨਾਹੀ ਭਾਉ ਦੁਤੀਆ ਜਾਲੀਐ ॥ ਮੀਤੁ ਜੋਬਨੁ ਮਾਲੁ ਸਰਬਸੁ ਪ੍ਰਭੁ ਏਕੁ ਕਰਿ ਮਨ ਮਾਹੀ ॥ ਬਿਨਵੰਤਿ ਨਾਨਕੁ ਵਡਭਾਗਿ ਪਾਈਐ ਸੂਖਿ ਸਹਜਿ ਸਮਾਹੀ ॥੪॥੪॥੧੩॥ {ਪੰਨਾ ੪੬੧}**

**ਪਦ ਅਰਥ** :—ਪੇਖੁ—ਵੇਖ । ਹਰਿਚੰਦਉਰੜੀ—ਹਰਿਚੰਦ-ਨਗਰੀ, ਗੰਧਰਬ-ਨਗਰੀ, ਆਕਾਸ਼ ਵਿਚ ਖ਼ਿਆਲੀ ਨਗਰੀ, ਧੂਏਂ ਦਾ ਪਹਾੜ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਜੇਤੇ—ਜਿਤਨੇ ਭੀ ਹਨ । ਸੰਗਿ—ਨਾਲ । ਸੇ—ਉਹ {ਬਹੁ-ਵਚਨ} । ਨ ਜਾਹੀ—ਨ ਜਾਹਿ, ਨਹੀਂ ਜਾਂਦੇ । ਰੈਣਿ—ਰਾਤ । ਸਮਾਲੀਐ—ਹਿਰਦੇ ਵਿਚ ਸਾਂਭ ਰੱਖਣਾ ਚਾਹੀਦਾ ਹੈ । ਅਵਰੁ—ਹੋਰ । ਭਾਉ—ਪਿਆਰ । ਦੁਤੀਆ—ਦੂਜਾ । ਜਾਲੀਐ—ਸਾੜ ਦੇਣਾ ਚਾਹੀਦਾ ਹੈ । ਮੀਤੁ—ਮਿੱਤਰ । ਸਰਬਸੁ—{ਸਵ.ਲ—ਵ । ਵ—ਧਨ । ਸਵ.ਲ—ਸਾਰਾ} ਆਪਣਾ ਸਭ ਕੁਝ । ਕਰਿ—ਬਣਾ, ਮਿਥ । ਮਾਹੀ—ਮਾਹਿ, ਵਿਚ । ਵਡਭਾਗਿ—ਵੱਡੀ ਕਿਸਮਤਿ ਨਾਲ । ਸੂਖਿ—ਸੁਖ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸਮਾਹੀ—ਸਮਾਹਿ, ਲੀਨ ਰਹਿੰਦੇ ਹਨ ।੪।

**ਅਰਥ** :—(ਹੇ ਭਾਈ ! ਇਹ ਸਾਰਾ ਸੰਸਾਰ ਜੋ ਦਿੱਸ ਰਿਹਾ ਹੈ ਇਸ ਨੂੰ) ਧੂਏਂ ਦਾ ਪਹਾੜ (ਕਰ ਕੇ) ਵੇਖ (ਇਸ ਵਿਚ) ਕੋਈ ਭੀ ਚੀਜ਼ ਸਦਾ ਕਾਇਮ ਰਹਿਣ ਵਾਲੀ ਨਹੀਂ । ਮਾਇਆ ਦੇ ਜਿਤਨੇ ਭੀ ਮੌਜ-ਮੇਲੇ ਹਨ ਉਹ ਸਾਰੇ (ਕਿਸੇ ਦੇ) ਨਾਲ ਨਹੀਂ ਜਾਂਦੇ । ਹੇ ਭਾਈ ! ਪਰਮਾਤਮਾ ਹੀ ਸਦਾ ਤੇਰੇ ਨਾਲ ਨਿਭਣ ਵਾਲਾ ਸਾਥੀ ਹੈ, ਦਿਨ ਰਾਤ ਹਰ ਵੇਲੇ ਉਸ ਨੂੰ ਆਪਣੇ ਹਿਰਦੇ ਵਿਚ ਸਾਂਭ ਰੱਖਣਾ ਚਾਹੀਦਾ ਹੈ । ਇਕ ਪਰਮਾਤਮਾ ਤੋਂ ਬਿਨਾ ਹੋਰ ਕੁਝ ਭੀ (ਸਦਾ ਟਿਕੇ ਰਹਿਣ ਵਾਲਾ) ਨਹੀਂ (ਇਸ ਵਾਸਤੇ ਪਰਮਾਤਮਾ ਤੋਂ ਬਿਨਾ) ਕੋਈ ਹੋਰ ਪਿਆਰ (ਮਨ ਵਿਚੋਂ) ਸਾੜ ਦੇਣਾ ਚਾਹੀਦਾ ਹੈ ।

ਹੇ ਭਾਈ ! ਮਿੱਤਰ, ਜਵਾਨੀ, ਧਨ, ਆਪਣਾ ਹੋਰ ਸਭ ਕੁਝ—ਇਹ ਸਭ ਕੁਝ ਇਕ ਪਰਮਾਤਮਾ ਨੂੰ ਹੀ ਆਪਣੇ ਮਨ ਵਿਚ ਸਮਝ । ਨਾਨਕ ਬੇਨਤੀ ਕਰਦਾ ਹੈ (—ਹੇ ਭਾਈ !) ਪਰਮਾਤਮਾ ਵੱਡੀ ਕਿਸਮਤਿ ਨਾਲ ਮਿਲਦਾ ਹੈ (ਜਿਨ੍ਹਾਂ ਨੂੰ ਮਿਲਦਾ ਹੈ ਉਹ ਸਦਾ) ਆਨੰਦ ਵਿਚ ਆਤਮਕ ਅਡੋਲਤਾ ਵਿਚ ਲੀਨ ਰਹਿੰਦੇ ਹਨ ।੪।੪।੧੩।

**ਆਸਾ ਮਹਲਾ ੫ ਛੰਤ ਘਰੁ ੮**

**ੴ ਸਤਿਗੁਰ ਪ੍ਰਸਾਦਿ ॥ ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ ॥ ਗਹਬਰ ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ ॥ ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ ਕਰੁਣਾਪਤੇ ॥ ਜਨਮ ਮਰਣ ਅਨੇਕ ਬੀਤੇ ਪ੍ਰਿਅ ਸੰਗ ਬਿਨੁ ਕਛੁ ਨਹ ਗਤੇ ॥ ਕੁਲ ਰੂਪ ਧੂਪ ਗਿਆਨ ਹੀਨੀ ਤੁਝ ਬਿਨਾ ਮੋਹਿ ਕਵਨ ਮਾਤ ॥ ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ ॥੧॥ {ਪੰਨਾ ੪੬੧-੪੬੨}**

ਪਦ ਅਰਥ :—ਕਮਲਾ—{ਕਮਲਾ} ਲੱਛਮੀ, ਮਾਇਆ । ਭ੍ਰਮ ਭੀਤਿ—ਭਰਮ ਦੀ ਕੰਧ । ਭ੍ਰਮ—ਭਟਕਣਾ । ਹੇ—ਹੈ । ਤੀਖਣ—ਤੇਜ਼, ਤ੍ਰਿੱਖਾ । ਮਦ—ਨਸ਼ਾ । ਬਿਪਰੀਤਿ—{ਵਿਪਰੀਤ} ਉਲਟੇ ਪਾਸੇ ਲੈ ਜਾਣ ਵਾਲੀ । ਅਵਧ—ਉਮਰ । ਅਕਾਰਥ—ਵਿਅਰਥ । ਗਹਬਰ—ਸੰਘਣਾ । ਬਨ—ਜੰਗਲ । ਘੋਰ—ਭਿਆਨਕ । ਮੂਸਤ—ਚੁਰਾ ਰਿਹਾ ਹੈ, ਲੁੱਟ ਰਿਹਾ ਹੈ । ਦਿਨਕਰੋ—ਦਿਨਕਰੁ, ਸੂਰਜ । ਅਨਦਿਨੁ—ਹਰ ਰੋਜ਼, ਹਰ ਵੇਲੇ । ਖਾਤ—(ਉਮਰ ਨੂੰ) ਖਾ ਰਿਹਾ ਹੈ । ਪ੍ਰਭ—ਹੇ ਪ੍ਰਭੂ ! ਕਰੁਣਾਪਤੇ—ਹੇ ਤਰਸ-ਸਰੂਪ ਪ੍ਰਭੂ ! ਕਰੁਣਾ—ਤਰਸ । ਪਤੇ—ਹੇ ਪਤੀ ! ਗਤੇ—ਆਤਮਕ ਹਾਲਤ । ਧੂਪ—ਸੁਗੰਧੀ । ਮਾਤ—ਮਾਂ, ਰਾਖਾ । ਕਰ—ਹੱਥ {ਬਹੁ-ਵਚਨ} । ਪ੍ਰਿਅ—ਹੇ ਪਿਆਰੇ ! ਨਰਹਰ—ਹੇ ਪ੍ਰਭੂ ! ਗਾਤ—ਗਤਿ, ਉੱਚੀ ਆਤਮਕ ਅਵਸਥਾ ।੧।

ਅਰਥ :—(ਹੇ ਭਾਈ !) ਮਾਇਆ ਭਟਕਣਾ ਵਿਚ ਪਾਣ ਵਾਲੀ ਕੰਧ ਹੈ (ਜਿਸ ਨੇ ਪਰਮਾਤਮਾ ਨਾਲੋਂ ਜੀਵਾਂ ਦੀ ਵਿੱਥ ਬਣਾ ਰੱਖੀ ਹੈ), ਮਾਇਆ ਭਟਕਣਾ ਵਿਚ ਪਾਣ ਵਾਲੀ (ਤੇ ਪ੍ਰਭੂ ਨਾਲੋਂ ਉਹਲਾ ਬਣਾਣ ਵਾਲੀ) ਕੰਧ ਹੈ । ਇਸ ਮਾਇਆ ਦਾ ਨਸ਼ਾ ਤ੍ਰਿੱਖਾ ਹੈ, ਪਰ (ਜੀਵਨ-ਰਾਹ ਤੋਂ) ਉਲਟੇ ਪਾਸੇ ਲੈ ਜਾਣ ਵਾਲਾ ਹੈ । (ਮਾਇਆ ਵਿਚ ਫਸਿਆਂ) ਮਨੁੱਖ ਦੀ ਉਮਰ ਵਿਅਰਥ ਚਲੀ ਜਾਂਦੀ ਹੈ । (ਹੇ ਭਾਈ ! ਇਹ ਸੰਸਾਰ ਇਕ) ਭਿਆਨਕ ਸੰਘਣਾ ਜੰਗਲ ਹੈ; ਭਿਆਨਕ ਸੰਘਣਾ ਜੰਗਲ ਹੈ, (ਇਥੇ ਮਨੁੱਖ ਦੇ ਹਿਰਦੇ-) ਘਰ ਨੂੰ (ਮਨੁੱਖ ਦਾ ਆਪਣਾ ਹੀ) ਚੋਰ-ਮਨ ਲੁੱਟੀ ਜਾ ਰਿਹਾ ਹੈ, ਤੇ, ਸੂਰਜ (ਭਾਵ, ਸਮਾ) ਹਰ ਵੇਲੇ (ਇਸ ਦੀ ਉਮਰ ਨੂੰ) ਮੁਕਾਈ ਜਾ ਰਿਹਾ ਹੈ । (ਹੇ ਭਾਈ ! ਗੁਜ਼ਰਦੇ ਜਾ ਰਹੇ) ਦਿਨ (ਮਨੁੱਖ ਦੀ ਉਮਰ ਨੂੰ) ਖਾਈ ਜਾਂਦੇ ਹਨ, ਪਰਮਾਤਮਾ ਦੇ ਭਜਨ ਤੋਂ ਬਿਨਾ (ਮਨੁੱਖ ਦੀ ਉਮਰ ਵਿਅਰਥ) ਬੀਤਦੀ ਜਾ ਰਹੀ ਹੈ ।

ਹੇ ਪ੍ਰਭੂ ! ਹੇ ਤਰਸ-ਸਰੂਪ ਪਤੀ ! (ਮੇਰੇ ਉੱਤੇ ਤਰਸ ਕਰ, ਤੇ ਮੈਨੂੰ) ਮਿਲ । (ਹੇ ਭਾਈ !) ਜਨਮ ਮਰਨ ਦੇ ਅਨੇਕਾਂ ਗੇੜ ਲੰਘ ਗਏ ਹਨ, ਪਰ ਪਿਆਰੇ ਪ੍ਰਭੂ ਦੀ ਸੰਗਤਿ ਤੋਂ ਬਿਨਾ ਮੇਰਾ ਕੋਈ ਚੰਗਾ ਹਾਲ ਨਹੀਂ ਹੈ ।

(ਹੇ ਪਿਆਰੇ ਪ੍ਰਭੂ !) ਮੇਰੀ ਕੋਈ ਚੰਗੀ ਕੁਲ ਨਹੀਂ, ਮੇਰਾ ਸੁੰਦਰ ਰੂਪ ਨਹੀਂ, ਅੰਦਰ (ਗੁਣਾਂ ਦੀ) ਸੁਗੰਧੀ ਨਹੀਂ, ਮੈਨੂੰ ਆਤਮਕ ਜੀਵਨ ਦੀ ਕੋਈ ਸੂਝ-ਬੂਝ ਨਹੀਂ (ਹੇ ਪਿਆਰੇ !) ਤੈਥੋਂ ਬਿਨਾ ਮੇਰਾ ਹੋਰ ਕੋਈ ਰਾਖਾ ਨਹੀਂ । (ਤੇਰਾ ਸੇਵਕ) ਨਾਨਕ (ਦੋਵੇਂ) ਹੱਥ ਜੋੜ ਕੇ ਤੇਰੀ ਸਰਨ ਪਿਆ ਹੈ, ਹੇ ਪਿਆਰੇ ! ਹੇ ਨਾਥ ! ਹੇ ਪ੍ਰਭੂ ! ਮੇਰੀ ਆਤਮਕ ਅਵਸਥਾ ਉੱਚੀ ਬਣਾ ।੧।

**ਮੀਨਾ ਜਲ ਹੀਨ ਮੀਨਾ ਜਲ ਹੀਨ ਹੇ ਓਹੁ ਬਿਛੁਰਤ ਮਨ ਤਨ ਖੀਨ ਹੇ ਕਤ ਜੀਵਨੁ ਪ੍ਰਿਅ ਬਿਨੁ ਹੋਤ ॥ ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥ ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ ॥ ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥ ਸ੍ਰੀ ਰੰਗ ਰਾਤੇ ਨਾਮ ਮਾਤੇ ਭੈ ਭਰਮ ਦੁਤੀਆ ਸਗਲ ਖੋਤ ॥ ਕਰਿ ਮਇਆ ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ ॥੨॥ {ਪੰਨਾ ੪੬੨}**

**ਪਦ ਅਰਥ** :—ਮੀਨਾ—ਮੱਛੀ ! ਜਲ ਹੀਨ—ਪਾਣੀ ਤੋਂ ਬਿਨਾ । ਖੀਨ—ਕਮਜ਼ੋਰ, ਲਿੱਸਾ । ਕਤ—ਕਿਵੇਂ ? ਪ੍ਰਿਅ ਬਿਨੁ—ਪਿਆਰੇ ਤੋਂ ਬਿਨਾ । ਸਨਮੁਖ—ਸਾਹਮਣੇ, ਮੂੰਹ ਉਤੇ । ਸਹਿ—ਸਹੈ, ਸਹਾਰਦਾ ਹੈ । ਬਾਨ—ਤੀਰ । ਮ੍ਰਿਗ—ਹਰਨ । ਅਰਪੇ—ਭੇਟਾ ਕਰ ਦੇਂਦਾ ਹੈ । ਪ੍ਰਾਨ—ਜਿੰਦ । ਬੇਧਿਓ—ਵਿੰਨ੍ਹਿਆ ਜਾਂਦਾ ਹੈ । ਸਹਜ ਸਰੋਤ—ਆਤਮਕ ਅਡੋਲਤਾ ਦੇਣ ਵਾਲੇ ਨਾਦ ਨੂੰ ਸੁਣ ਕੇ । ਪ੍ਰਿਅ—ਹੇ ਪਿਆਰੇ ! ਬੈਰਾਗੀ—ਉਦਾਸ-ਚਿੱਤ । ਧ੍ਰਿਗੁ—ਫਿਟਕਾਰ-ਜੋਗ । ਤਨੁ—ਸਰੀਰ । ਪਲਕਾ ਨ ਲਾਗੈ—ਅੱਖਾਂ ਦੀਆਂ ਪਲਕਾਂ ਨਹੀਂ ਇਕੱਠੀਆਂ ਹੁੰਦੀਆਂ, ਨੀਂਦ ਨਹੀਂ ਆਉਂਦੀ । ਪਾਗੈ—ਪਗ, ਚਰਨ । ਅਨਦਿਨੁ—ਹਰ ਵੇਲੇ । ਸ੍ਰੀ ਰੰਗ—ਲੱਛਮੀ ਦਾ ਪਤੀ, ਪਰਮਾਤਮਾ । ਸ੍ਰੀ—ਲੱਛਮੀ । ਮਾਤੇ—ਮਸਤ । ਭੈ—ਸਾਰੇ ਡਰ {'ਭਉ' ਤੋਂ ਬਹੁ-ਵਚਨ} । ਦੁਤੀਆ—ਦੂਜਾ, ਮਾਇਆ ਦਾ । ਭਰਮ ਦੁਤੀਆ—ਮਾਇਆ ਪਿੱਛੇ ਭਟਕਣਾ । ਮਇਆ—ਤਰਸ । ਦਇਆਲ—ਹੇ ਦਇਆਲ ! ਪੂਰਨ—ਹੇ ਸਰਬ-ਵਿਆਪਕ ! ਨਾਨਕ—ਹੇ ਨਾਨਕ ! ।੨।

**ਅਰਥ** :—ਹੇ ਭਾਈ ! ਜਦੋਂ ਮੱਛੀ ਪਾਣੀ ਤੋਂ ਵਿਛੁੜ ਜਾਂਦੀ ਹੈ, ਜਦੋਂ ਮੱਛੀ ਪਾਣੀ ਤੋਂ ਵਿਛੁੜ ਜਾਂਦੀ ਹੈ, ਪਾਣੀ ਤੋਂ ਵਿਛੁੜਿਆਂ ਉਸ ਦਾ ਮਨ ਉਸ ਦਾ ਸਰੀਰ ਲਿੱਸਾ ਹੋ ਜਾਂਦਾ ਹੈ । ਪਿਆਰੇ (ਪਾਣੀ) ਤੋਂ ਬਿਨਾ ਉਹ ਕਿਵੇਂ ਜੀਊ ਸਕਦੀ ਹੈ ?

ਹੇ ਭਾਈ ! ਹਰਨ ਆਤਮਕ ਜੀਵਨ ਦੇਣ ਵਾਲੀ (ਘੰਡੇ ਹੇੜੇ ਦੀ ਆਵਾਜ਼) ਸੁਣ ਕੇ ਆਪਣਾ ਮਨ ਆਪਣਾ ਸਰੀਰ ਆਪਣੀ ਜਿੰਦ (ਸਭ ਕੁਝ ਉਸ ਮਿੱਠੀ ਸੁਰ ਤੋਂ) ਸਦਕੇ ਕਰ ਦੇਂਦਾ ਹੈ, ਸਿੱਧਾ ਮੂੰਹ ਉਤੇ ਉਹ (ਸ਼ਿਕਾਰੀ ਦਾ) ਤੀਰ ਸਹਾਰਦਾ ਹੈ, ਸਾਹਮਣੇ ਮੂੰਹ ਰੱਖ ਕੇ ਤੀਰ ਸਹਾਰਦਾ ਹੈ ।

ਹੇ ਪਿਆਰੇ ! ਮੇਰੀ ਪ੍ਰੀਤਿ (ਤੇਰੇ ਚਰਨਾਂ ਵਿਚ) ਲੱਗ ਗਈ ਹੈ । (ਹੇ ਪ੍ਰਭੂ ! ਮੈਨੂੰ) ਮਿਲ, ਮੇਰਾ ਚਿੱਤ (ਦੁਨੀਆ ਵਲੋਂ) ਉਦਾਸ ਹੈ । ਹੇ ਭਾਈ ! ਉਸ ਪਿਆਰੇ ਦੇ ਮਿਲਾਪ ਤੋਂ ਬਿਨਾ ਜੇ ਇਹ ਸਰੀਰ ਇਕ ਖਿਨ ਭੀ ਟਿਕਿਆ ਰਹਿ ਸਕੇ ਤਾਂ ਇਹ ਸਰੀਰ ਫਿਟਕਾਰ-ਜੋਗ ਹੈ ।

ਹੇ ਪਿਆਰੇ ਪ੍ਰਭੂ ! ਮੈਨੂੰ ਨੀਂਦ ਨਹੀਂ ਪੈਂਦੀ, ਤੇਰੇ ਚਰਨਾਂ ਵਿਚ ਮੇਰੀ ਪ੍ਰੀਤ ਲੱਗੀ ਹੋਈ ਹੈ, ਮੇਰਾ ਮਨ ਹਰ ਵੇਲੇ ਤੈਨੂੰ ਹੀ ਚਿਤਾਰ ਰਿਹਾ ਹੈ ।

ਹੇ ਭਾਈ ! ਜੇਹੜੇ ਵਡ-ਭਾਗੀ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ ਜੇਹੜੇ ਉਸ ਦੇ ਨਾਮ ਵਿਚ ਮਸਤ ਹੋ ਜਾਂਦੇ ਹਨ, ਉਹ ਦੁਨੀਆ ਦੇ ਸਾਰੇ ਡਰ ਮਾਇਆ ਦੀ ਭਟਕਣਾ ਇਹ ਸਭ ਕੁਝ ਦੂਰ ਕਰ ਲੈਂਦੇ ਹਨ । ਹੇ ਨਾਨਕ ! (ਆਖ—) ਹੇ ਸਰਬ-ਵਿਆਪਕ ਦਇਆਲ ਹਰੀ ! ਮੇਰੇ ਉਤੇ ਮੇਹਰ ਕਰ, ਤਰਸ ਕਰ, ਮੈਂ ਸਦਾ ਤੇਰੇ ਪਿਆਰ ਵਿਚ ਮਸਤ ਰਹਾਂ ।੨।

**ਅਲੀਅਲ ਗੁੰਜਾਤ ਅਲੀਅਲ ਗੁੰਜਾਤ ਹੇ ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ ॥ ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ ॥ ਤਾਪਾ ਬਿਨਾਸਨ ਦੂਖ ਨਾਸਨ ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ ॥ ਸੁੰਦਰੁ ਚਤੁਰੁ ਸੁਜਾਨ ਸੁਆਮੀ ਕਵਨ**

**ਰਸਨਾ ਗੁਣ ਭਨਾ ॥ ਗਹਿ ਭੁਜਾ ਲੇਵਹੁ ਨਾਮੁ ਦੇਵਹੁ ਦ੍ਰਿਸਟਿ ਧਾਰਤ ਮਿਟਤ ਪਾਪ ॥ ਨਾਨਕੁ ਜੰਪੈ ਪਤਿਤ ਪਾਵਨ ਹਰਿ ਦਰਸੁ ਪੇਖਤ ਨਹ ਸੰਤਾਪ ॥੩॥ {ਪੰਨਾ ੪੬੨}**

**ਪਦ ਅਰਥ** :—ਅਲਿ—ਭੌਰਾ । ਅਲੀਅਲ—ਅਲਿਕੁਲ, ਭੌਰੇ । ਗੁੰਜਾਤ—ਗੁੰਜਾਰ ਪਾਂਦੇ । ਮਕਰੰਦ—ਫੁੱਲ ਦੀ ਵਿਚਲੀ ਧੂੜੀ । ਬਾਸਨ—ਸੁਗੰਧੀ । ਮਾਤ—ਮਸਤ । ਆਪ—ਆਪੁ, ਆਪਣੇ ਆਪ ਨੂੰ । ਚਾਤ੍ਰਿਕ—ਪਪੀਹਾ । ਘਨ—ਬੂੰਦ । ਬਚਿਤ੍ਰਿ—ਸੁੰਦਰ, ਸੋਹਣੀ । ਮਨਿ—ਮਨ ਵਿਚ । ਆਸ—ਤਾਂਘ । ਅਲ—ਅਲਿ, ਮਸਤ ਕਰ ਦੇਣ ਵਾਲਾ ਰਸ । ਤਾਪ—ਦੁੱਖ-ਕਲੇਸ਼ । ਤਨਿ—ਤਨ ਵਿਚ, ਹਿਰਦੇ ਵਿਚ । ਘਨਾ—ਬਹੁਤ । ਸੁਜਾਨ—ਸਿਆਣਾ । ਰਸਨਾ—ਜੀਭ (ਨਾਲ) । ਭਨਾ—ਭਨਾਂ, ਮੈਂ ਉਚਾਰਾਂ । ਗਹਿ—ਫੜ ਕੇ । ਦ੍ਰਿਸਟਿ—ਨਜ਼ਰ, ਨਿਗਾਹ । ਜੰਪੈ—ਬੇਨਤੀ ਕਰਦਾ ਹੈ । ਪਤਿਤ ਪਾਵਨ—ਹੇ ਪਤਿਤਾਂ ਨੂੰ ਪਵਿਤ੍ਰ ਕਰਨ ਵਾਲੇ ! ।੩।

**ਅਰਥ** :—(ਹੇ ਭਾਈ ! ਕੌਲ-ਫੁੱਲਾਂ ਦੇ ਦੁਆਲੇ) ਭੌਰੇ ਗੁੰਜਾਰ ਪਾਂਦੇ ਹਨ, ਭੌਰੇ ਨਿੱਤ ਗੁੰਜਾਰ ਪਾਂਦੇ ਹਨ, ਕੌਲ-ਫੁੱਲਾਂ ਦੀ ਧੂੜੀ ਦੇ ਰਸ ਦੀ ਸੁਗੰਧੀ ਵਿਚ ਮਸਤ ਹੁੰਦੇ ਹਨ, ਪ੍ਰੀਤੀ ਦੇ ਖਿੱਚੇ ਹੋਏ ਉਹ ਆਪਣੇ ਆਪ ਨੂੰ ਕੌਲ-ਫੁੱਲਾਂ ਵਿਚ ਬੰਨ੍ਹਾ ਲੈਂਦੇ ਹਨ ।

(ਹੇ ਭਾਈ ! ਭਾਵੇਂ ਸਰ ਤੇ ਟੋਭੇ ਪਾਣੀ ਨਾਲ ਭਰੇ ਪਏ ਹਨ, ਪਰ) ਪਪੀਹੇ ਦੇ ਚਿੱਤ ਨੂੰ (ਬੱਦਲਾਂ ਦੀ ਬੂੰਦ ਦੀ) ਪਿਆਸ ਹੈ, ਪਪੀਹੇ ਦੇ ਚਿੱਤ ਨੂੰ (ਸਿਰਫ਼ ਬੱਦਲਾਂ ਦੀ ਬੂੰਦ ਦੀ) ਤ੍ਰੇਹ ਹੈ, ਉਸ ਦੇ ਮਨ ਵਿਚ ਬੱਦਲਾਂ ਦੀ ਬੂੰਦ ਦੀ ਹੀ ਤਾਂਘ ਹੈ । ਜਦੋਂ ਪਪੀਹਾ ਉਸ ਮਸਤ ਕਰਾ ਦੇਣ ਵਾਲੀ ਬੂੰਦ ਨੂੰ ਪੀਂਦਾ ਹੈ, ਤਾਂ ਉਸ ਦੀ ਤਪਸ਼ ਮਿਟਦੀ ਹੈ ।

ਹੇ ਜੀਵਾਂ ਦੇ ਦੁੱਖ-ਕਲੇਸ਼ ਨਾਸ ਕਰਨ ਵਾਲੇ ! ਤਾਪ ਨਾਸ ਕਰਨ ਵਾਲੇ ! (ਮੇਰੀ ਤੇਰੇ ਦਰ ਤੇ ਬੇਨਤੀ ਹੈ, ਮੈਨੂੰ) ਮਿਲ, ਮੇਰੇ ਮਨ ਵਿਚ ਮੇਰੇ ਹਿਰਦੇ ਵਿਚ (ਤੇਰੇ ਚਰਨਾਂ ਦਾ) ਬਹੁਤ ਡੂੰਘਾ ਪ੍ਰੇਮ ਹੈ । ਤੂੰ ਮੇਰਾ ਸੋਹਣਾ ਚਤੁਰ ਸਿਆਣਾ ਮਾਲਕ ਹੈਂ । ਮੈਂ (ਆਪਣੀ) ਜੀਭ ਨਾਲ ਤੇਰੇ ਕੇਹੜੇ ਕੇਹੜੇ ਗੁਣ ਬਿਆਨ ਕਰਾਂ ?

ਹੇ ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲੇ ਹਰੀ ! ਮੈਨੂੰ ਬਾਹੋਂ ਫੜ ਕੇ ਆਪਣੀ ਚਰਨੀਂ ਲਾ ਲਵੋ, ਮੈਨੂੰ ਆਪਣਾ ਨਾਮ ਬਖ਼ਸ਼ੋ, ਤੇਰੀ ਨਿਗਾਹ ਮੇਰੇ ਉਤੇ ਪੈਂਦਿਆਂ ਹੀ ਮੇਰੇ ਸਾਰੇ ਪਾਪ ਮਿਟ ਜਾਂਦੇ ਹਨ । ਨਾਨਕ ਬੇਨਤੀ ਕਰਦਾ ਹੈ—ਹੇ ਹਰੀ ! ਤੇਰਾ ਦਰਸਨ ਕੀਤਿਆਂ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦਾ ।੩।

**ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ ਰਖਿ ਲੇਵਹੁ ਸਰਣਿ ਅਨਾਥ ਹੇ ਮਿਲੁ ਚਾਉ ਚਾਈਲੇ ਪ੍ਰਾਨ ॥ ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ਹੇ ਮਨੁ ਲੁਬਧ ਗੋਪਾਲ ਗਿਆਨ ਹੇ ਜਾਚਿਕ ਜਨ ਰਾਖਤ ਮਾਨ ॥ ਪ੍ਰਭ ਮਾਨ ਪੂਰਨ ਦੁਖ ਬਿਦੀਰਨ ਸਗਲ ਇਛ ਪੁਜੰਤੀਆ ॥ ਹਰਿ ਕੰਠਿ ਲਾਗੇ ਦਿਨ ਸਭਾਗੇ ਮਿਲਿ ਨਾਹ ਸੇਜ ਸੋਹੰਤੀਆ ॥ ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ ਸਗਲ ਕਲਮਲ ਭਏ ਹਾਨ ॥ ਬਿਨਵੰਤਿ ਨਾਨਕ ਮੇਰੀ ਆਸ ਪੂਰਨ ਮਿਲੇ ਸ੍ਰੀਧਰ ਗੁਣ ਨਿਧਾਨ ॥੪॥੧॥੧੪॥੩੫॥ {ਪੰਨਾ ੪੬੨}**

**ਪਦ ਅਰਥ** :—ਚਿਤਵਉ—ਮੈਂ ਚਿਤਵਦਾ ਹਾਂ । ਨਾਥ—ਹੇ ਨਾਥ ! ਅਨਾਥ—ਮੈਨੂੰ ਅਨਾਥ ਨੂੰ । ਚਾਈਲੇ—ਚਾਉ-ਭਰੇ । ਲੁਬਧ—ਲਾਲਚੀ । ਜਾਚਿਕ—ਮੰਗਤੇ । ਮਾਨ—ਆਦਰ । ਬਿਦੀਰਨ—ਨਾਸ ਕਰਨ ਵਾਲਾ । ਕੰਠਿ—ਗਲ ਨਾਲ । ਸਭਾਗੇ—ਭਾਗਾਂ ਵਾਲੇ । ਨਾਹ—ਨਾਥ, ਖਸਮ । ਪ੍ਰਭ—ਹੇ ਪ੍ਰਭੂ ! ਮੁਰਾਰੀ—ਹੇ ਮੁਰਾਰੀ ! ਕਲਮਲ—ਪਾਪ । ਸ੍ਰੀਧਰ—ਲੱਛਮੀ-ਪਤੀ । ਨਿਧਾਨ—ਖ਼ਜ਼ਾਨਾ ।੪।

**ਅਰਥ** :—ਹੇ ਮੇਰੇ ਖਸਮ-ਪ੍ਰਭੂ ! ਮੈਂ ਚਿੱਤ (ਵਿਚ ਤੈਨੂੰ ਹੀ) ਚਿਤਾਰਦਾ ਹਾਂ, ਹੇ ਨਾਥ ! ਮੈਂ ਚਿੱਤ ਵਿਚ ਤੈਨੂੰ ਹੀ ਯਾਦ ਕਰਦਾ ਹਾਂ । ਮੈਨੂੰ ਅਨਾਥ ਨੂੰ ਆਪਣੀ ਸਰਨ ਵਿਚ ਰੱਖ ਲੈ । (ਹੇ ਨਾਥ ! ਮੈਨੂੰ) ਮਿਲ (ਤੈਨੂੰ ਮਿਲਣ ਲਈ ਮੇਰੇ ਅੰਦਰ) ਚਾਉ ਹੈ, ਮੇਰੀ ਜਿੰਦ ਤੇਰੇ ਦਰਸਨ ਲਈ ਉਤਸ਼ਾਹ ਵਿਚ ਆਈ ਹੋਈ ਹੈ ।

ਹੇ ਪ੍ਰਭੂ ! ਤੇਰੇ ਸੋਹਣੇ ਸਰੂਪ ਵਿਚ ਮੇਰੀ ਸੁਰਤਿ ਜੁੜੀ ਹੋਈ ਹੈ, ਤੇਰੇ ਸੋਹਣੇ ਸਰੀਰ ਵਲ ਮੇਰਾ ਧਿਆਨ ਲੱਗਾ ਹੋਇਆ ਹੈ । ਹੇ ਗੋਪਾਲ ! ਮੇਰਾ ਮਨ ਤੇਰੇ ਨਾਲ ਡੂੰਘੀ ਸਾਂਝ ਪਾਣ ਵਾਸਤੇ ਲਲਚਾ ਰਿਹਾ ਹੈ । ਤੂੰ ਉਹਨਾਂ (ਵਡ-ਭਾਗੀਆਂ) ਦਾ ਮਾਣ ਰੱਖਦਾ ਹੈਂ ਜੇਹੜੇ ਤੇਰੇ ਦਰ ਦੇ ਮੰਗਤੇ ਬਣਦੇ ਹਨ ।

ਹੇ ਪ੍ਰਭੂ ! ਆਪਣੇ ਦਰ ਦੇ ਮੰਗਤਿਆਂ ਦਾ ਆਦਰ-ਮਾਣ ਕਰਦਾ ਹੈਂ, ਤੂੰ ਉਹਨਾਂ ਦੇ ਦੁੱਖਾਂ ਦਾ ਨਾਸ ਕਰਦਾ ਹੈਂ, (ਤੇਰੀ ਮੇਹਰ ਨਾਲ ਉਹਨਾਂ ਦੀਆਂ) ਸਾਰੀਆਂ ਮਨੋਕਾਮਨਾ ਪੂਰੀਆਂ ਹੋ ਜਾਂਦੀਆਂ ਹਨ ।

ਹੇ ਭਾਈ ! ਜੇਹੜੇ (ਵਡ-ਭਾਗੀ ਮਨੁੱਖ) ਪ੍ਰਭੂ-ਪਤੀ ਦੇ ਗਲ ਨਾਲ ਲੱਗਦੇ ਹਨ, ਉਹਨਾਂ (ਦੀ ਜ਼ਿੰਦਗੀ) ਦੇ ਦਿਨ ਭਾਗਾਂ ਵਾਲੇ ਹੋ ਜਾਂਦੇ ਹਨ, ਖਸਮ-ਪ੍ਰਭੂ ਨੂੰ ਮਿਲ ਕੇ ਉਹਨਾਂ ਦੇ ਹਿਰਦੇ ਦੀ ਸੇਜ ਸੋਹਣੀ ਬਣ ਜਾਂਦੀ ਹੈ । ਜਿਨ੍ਹਾਂ ਉਤੇ ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ, ਜਿਨ੍ਹਾਂ ਨੂੰ ਪਰਮਾਤਮਾ ਮਿਲ ਪੈਂਦਾ ਹੈ, ਉਹਨਾਂ ਦੇ (ਪਿਛਲੇ ਕੀਤੇ) ਸਾਰੇ ਪਾਪ ਨਾਸ ਹੋ ਜਾਂਦੇ ਹਨ ।

ਨਾਨਕ ਬੇਨਤੀ ਕਰਦਾ ਹੈ (—ਹੇ ਭਾਈ !) ਲੱਛਮੀ-ਪਤੀ ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ-ਪ੍ਰਭੂ ਮੈਨੂੰ ਮਿਲ ਪਿਆ ਹੈ, ਮੇਰੀ ਮਨ ਦੀ ਮੁਰਾਦ ਪੂਰੀ ਹੋ ਗਈ ਹੈ ।੪।੧।੧੪।੩੫।

ਮ: ੫ — ੧੪
ਮ: ੪ — ੧੪
ਮ: ੩ — ੨
ਮ: ੫ — ੫
. . . . ——
. ਜੋੜ . . ੩੫

**ੴ ਸਤਿਗੁਰ ਪ੍ਰਸਾਦਿ ॥**

**ਆਸਾ ਦੀ ਵਾਰ ਦਾ ਭਾਵ**

ਗੁਰੂ ਅਰਜਨ ਸਾਹਿਬ ਜੀ ਤੋਂ ਪਹਿਲਾਂ 'ਆਸਾ ਦੀ ਵਾਰ' ਦੀ ਕੀਹ ਸ਼ਕਲ ਸੀ—ਇਸ ਗੱਲ ਦਾ ਨਿਰਨਾ "ਸਲੋਕ ਭੀ ਮਹਲੇ ਪਹਿਲੇ ਕੇ ਲਿਖੇ" ਦੇ ਸਿਰਲੇਖ ਦੀ ਵਿਆਖਿਆ ਵਿਚ ਕੀਤਾ ਗਿਆ ਹੈ । 'ਵਾਰ' ਪਹਿਲਾਂ ਕੇਵਲ ਪਉੜੀਆਂ ਹੀ ਸੀ । ਸੋ ਆਸਾ ਦੀ ਵਾਰ ਦਾ ਭਾਵ ਲਿਖਣ ਜਾਂ ਸਮਝਣ ਵੇਲੇ ਹਰੇਕ ਪਉੜੀ ਦੇ ਸਲੋਕਾਂ ਦਾ ਧਿਆਨ ਰੱਖਣ ਦੀ ਲੋੜ ਨਹੀਂ ਹੈ ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਸ਼ਬਦ ਜਾਂ ਸਲੋਕ ਆਦਿਕ ਆਮ ਤੌਰ ਤੇ ਕਿਸੇ ਖ਼ਾਸ ਇਤਿਹਾਸਕ ਸਾਖੀ ਸੰਬੰਧੀ ਹਨ, ਪਰ ਉਹਨਾਂ ਦਾ ਮੁਖ-ਭਾਵ ਹਰੇਕ ਮਨੁੱਖ ਦੇ ਜੀਵਨ ਤੇ ਘਟ ਸਕਦਾ ਹੈ । ਇਸ ਗੱਲ ਦੀ ਲੋੜ ਨਹੀਂ ਹੈ ਕਿ ਜੇ ਉਹੋ ਜਿਹੀ ਇਤਿਹਾਸਕ ਘਟਨਾ ਵਰਤੋਂ ਵਿਚ ਆਵੇ, ਤਦੋਂ ਹੀ ਕੋਈ ਸ਼ਬਦ ਜਾਂ ਸਲੋਕ ਢੁਕ ਸਕੇਗਾ । ਇਸੇ ਤਰ੍ਹਾਂ 'ਆਸਾ ਦੀ ਵਾਰ' ਦੇ ਸਲੋਕਾਂ ਦਾ ਸਾਖੀ ਵਾਲਾ ਸੰਬੰਧ ਪਉੜੀਆਂ ਨਾਲ ਨਹੀਂ ਹੈ, ਕੇਵਲ ਮੁੱਖ ਭਾਵ ਦਾ ਸੰਬੰਧ ਪਉੜੀਆਂ ਦੇ ਭਾਵ ਨਾਲ ਹੈ ।

ਇਸ ਗੱਲ ਨੂੰ ਹੋਰ ਵਧੀਕ ਸਮਝਣ ਵਾਸਤੇ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਵਿਚੋਂ ਇਕ ਸਾਖੀ ਲੈ ਲਵੋ । ਸੰਗਲਾਦੀਪ ਤੋਂ ਆਉਂਦੇ ਹੋਏ, ਰਸਤੇ ਵਿਚ ਜੈਨੀਆਂ ਦੇ ਇਕ ਮੱਠ ਤੇ ਗੁਰੂ ਸਾਹਿਬ ਇਕ ਸਰੇਵੜੇ ਨੂੰ ਮਿਲੇ, ਜਿਸ ਦਾ ਨਾਉਂ 'ਅਨਭੀ' ਸੀ । ਇਸ ਦੇ ਨਾਲ ਧਰਮ-ਵਿਚਾਰ ਦੇ ਸੰਬੰਧ ਵਿਚ ਗੁਰੂ ਸਾਹਿਬ ਨੇ ਹੇਠ-ਲਿਖਿਆ ਸਲੋਕ ਉਚਾਰਿਆ :—

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ ਭੇਡਾ ਵਾਗੀ ਸਿਰ ਖੋਹਾਇਨਿ ਭਰੀ ਅਨਿ ਹਥ ਸੁਆਹੀ ॥......

ਐਸ ਵੇਲੇ ਇਹ ਸਲੋਕ 'ਮਾਝ ਕੀ ਵਾਰ' ਦੀ ੨੬ ਵੀਂ ਪਉੜੀ ਦੇ ਨਾਲ ਦਰਜ ਹੈ । ਉਪਰਲੀ ਸਾਖੀ ਵਿਚ ਕਿਤੇ ਇਹ ਜ਼ਿਕਰ ਨਹੀਂ ਆਉਂਦਾ ਕਿ ਉਸ ਸਰੇਵੜੇ ਨੂੰ ਉਪਦੇਸ਼ ਕਰਨ ਵੇਲੇ ਗੁਰੂ ਨਾਨਕ ਸਾਹਿਬ ਨੇ ਇਹ 'ਮਾਝ ਕੀ ਵਾਰ' ਭੀ ਉਚਾਰੀ ਸੀ, ਜਿਸ ਵਿਚ ਹੁਣ ਉਪਰਲਾ ਸਲੋਕ ਦਰਜ ਹੈ । ਸਲੋਕਾਂ ਸਮੇਤ ਇਹ ਵਾਰ ਉਸ ਸਰੇਵੜੇ ਸੰਬੰਧੀ ਹੋ ਨਹੀਂ ਸੀ ਸਕਦੀ, ਕਿਉਂਕਿ ਇਸ ਵਿਚ ਮੁਸਲਮਾਨਾਂ ਬਾਰੇ ਸਲੋਕ ਭੀ ਦਰਜ ਹਨ ।

ਸੋ 'ਮਾਝ ਕੀ ਵਾਰ' ਦੇ ਮੁਖ-ਉਪਦੇਸ਼ ਦਾ ਜ਼ਿਕਰ ਕਰਨ ਵਾਲੇ ਇਹਨਾਂ ਸਲੋਕਾਂ ਦੀਆਂ ਸਾਖੀਆਂ ਦਾ ਹਵਾਲਾ ਦੇਣਾ, ਜਾਂ ਇਉਂ ਆਖਣਾ ਕਿ 'ਮਾਝ ਕੀ ਵਾਰ' ਵਿਚ ਗੁਰੂ ਨਾਨਕ ਸਾਹਿਬ ਨੇ ਸਰੇਵੜਿਆਂ ਤੇ ਮੁਸਲਮਾਨਾਂ ਨੂੰ ਅਮੁਕਾ ਉਪਦੇਸ਼ ਕੀਤਾ, ਗ਼ਲਤ ਹੈ । 'ਮਾਝ ਕੀ ਵਾਰ' ਕੇਵਲ ਪਉੜੀਆਂ ਹਨ, ਇਸ ਵਾਸਤੇ 'ਵਾਰ' ਦਾ ਮੁਖ-ਭਾਵ ਕੇਵਲ ਪਉੜੀਆਂ ਦਾ ਹੀ ਮੁਖ-ਭਾਵ ਹੋ ਸਕਦਾ ਹੈ ।

ਇਸੇ ਤਰ੍ਹਾਂ 'ਆਸਾ ਦੀ ਵਾਰ' ਦੇ ਮੁਖ-ਉਪਦੇਸ਼ ਦਾ ਵਰਣਨ ਕਰਨ ਵੇਲੇ ਇਹ ਆਖਣਾ ਅਸ਼ੁੱਧ ਹੈ ਕਿ ਗੁਰੂ ਨਾਨਕ ਸਾਹਿਬ ਨੇ 'ਆਸਾ ਦੀ ਵਾਰ' ਦੀ ਰਾਹੀਂ ਰਾਸਾਂ ਸੰਬੰਧੀ, ਮੁਸਲਮਾਨਾਂ ਦੇ ਮੁਰਦੇ ਦੱਬਣ ਸੰਬੰਧੀ, ਜਨੇਊ ਸੰਬੰਧੀ, ਗਊ ਦੇ ਗੋਬਰ ਦਾ ਪੋਚਾ ਫੇਰਨ ਸੰਬੰਧੀ, ਹਉਮੈ ਸੰਬੰਧੀ, ਇਸਤ੍ਰੀ ਜਾਤੀ ਸੰਬੰਧੀ, ਜਾਂ ਹੋਰ ਸਲੋਕਾਂ ਦੇ ਕਿਸੇ ਮਜ਼ਮੂਨ ਸੰਬੰਧੀ ਉਪਦੇਸ਼ ਕੀਤਾ ਹੈ । ਸਲੋਕਾਂ ਦੇ ਵਖੋ ਵਖਰੇ ਮਜ਼ਮੂਨ ਹੀ ਦੱਸ ਰਹੇ ਹਨ ਕਿ ਇਹ ਸਭ ਵਖੋ ਵਖਰੇ ਸਮੇਂ ਲੋੜ ਉਚਾਰੇ ਗਏ ਹਨ । ਜਨੇਊ ਦੀ ਸਾਖੀ ਆਮ ਪਰਸਿੱਧ ਹੈ । ਇਤਿਹਾਸ ਵਿਚ ਉਹ ਖ਼ਾਸ ਸਲੋਕ ਭੀ ਦਿੱਤੇ ਗਏ ਹਨ, ਜੋ ਜਨੇਊ ਵੇਲੇ ਗੁਰੂ ਸਾਹਿਬ ਨੇ ਪਾਂਧੇ ਨੂੰ ਸੁਣਾਏ ਸਨ, ਪਰ ਕੋਈ ਸਿਆਣਾ ਮਨੁੱਖ ਇਹ ਨਹੀਂ ਆਖ ਸਕਦਾ ਕਿ ਇਹ ਸਾਰੀ 'ਵਾਰ' ਸਾਰੇ ਸਲੋਕਾਂ ਸਮੇਤ ਗੁਰੂ ਨਾਨਕ ਦੇਵ ਜੀ ਨੇ ਉਸ ਜਨੇਊ ਦੇ ਸਮੇ ਪਾਂਧੇ ਨੂੰ ਉਪਦੇਸ਼ ਦੇਣ ਵਾਸਤੇ ਉਚਾਰੀ ਸੀ । ਜਨੇਊ ਦੇ ਸਲੋਕਾਂ ਦੀ ਸਾਖੀ ਦਾ 'ਆਸਾ ਦੀ ਵਾਰ' ਦੀ ੧੫ਵੀਂ ਪਉੜੀ ਦੇ ਮਜ਼ਮੂਨ ਨਾਲ ਕੋਈ ਸੰਬੰਧ ਨਹੀਂ ਹੈ । ਇਹੀ ਹਾਲ ਸਾਰੇ ਸਲੋਕਾਂ ਦਾ ਹੈ । ਇਹਨਾਂ ਸਲੋਕਾਂ ਦੀ ਕੇਵਲ ਉਹੀ ਸਿੱਖਿਆ, ਜੋ "ਸਾਂਝੀ ਸਗਲ ਜਹਾਨੈ" ਹੈ ਤੇ ਇਨ੍ਹਾਂ ਪਉੜੀਆਂ ਦੇ ਭਾਵ ਨਾਲ ਰਲਦੀ ਹੈ, 'ਆਸਾ ਦੀ ਵਾਰ' ਦੇ ਮੁਖ ਉਪਦੇਸ਼ ਵਿਚ ਲਈ ਜਾਣੀ ਹੈ । ਦੂਜੇ ਅੱਖਰਾਂ ਵਿਚ ਇਉਂ ਆਖ ਲਵੋ ਕਿ 'ਆਸਾ ਦੀ ਵਾਰ' ਦਾ ਮੁਖ-ਭਾਵ ਕੇਵਲ ਪਉੜੀਆਂ ਦਾ ਹੀ ਮੁਖ-ਭਾਵ ਹੈ ।

ਸੋ ਜੋ ਸੱਜਣ ਹੁਣ ਤਕ ਸ਼ਿਕਾਇਤ ਕਰਿਆ ਕਰਦੇ ਸਨ ਕਿ 'ਆਸਾ ਦੀ ਵਾਰ' ਦੇ ਸਾਰੇ ਮਜ਼ਮੂਨ ਦੀ ਇਕ ਲੜੀ ਨਹੀਂ ਬਣਦੀ, ਉਹਨਾਂ ਦੀ ਸੇਵਾ ਵਿਚ ਪ੍ਰਾਰਥਨਾ ਹੈ ਕਿ ਸਲੋਕਾਂ ਤੋਂ ਬਿਨਾ ਰਤਾ ਗਹੁ ਨਾਲ ਮੂਲ 'ਆਸਾ ਦੀ ਵਾਰ', ਅਰਥਾਤ ਕੇਵਲ ਪਉੜੀਆਂ ਦਾ ਪਾਠ ਕਰਨ, ਅਤੇ ਵੇਖ ਲੈਣ ਕਿ ਸਾਰੀਆਂ ਪਉੜੀਆਂ ਕਿਵੇਂ ਇਕੋ ਹੀ ਸੁੰਦਰ ਮਜ਼ਮੂਨ ਵਿਚ ਪਰੋਤੀਆਂ ਹੋਈਆਂ ਹਨ ।

ਬਾਕੀ ਰਹੇ ਸਲੋਕ; ਉਹਨਾਂ ਦੀਆਂ ਭੀ ਸਾਖੀਆਂ ਨੂੰ ਛੱਡ ਕੇ ਜੇ ਸੱਜਣ ਜਨ 'ਸਾਂਝੇ ਉਪਦੇਸ਼', 'ਮੁਖ-ਭਾਵ' ਨੂੰ ਰਤਾ ਵਿਚਾਰ ਨਾਲ ਸੋਚਣਗੇ, ਤਾਂ ਪਰਤੱਖ ਪਰਗਟ ਹੋ ਜਾਵੇਗਾ ਕਿ ਹਰੇਕ ਸਲੋਕ ਜਿਸ ਪਉੜੀ ਦੇ ਨਾਲ ਦਰਜ

ਹੈ ਉਸ ਦਾ ਮੁਖ-ਭਾਵ ਪਉੜੀ ਨਾਲ ਮਿਲਦਾ ਹੈ । ਕਈ ਇਤਿਹਾਸਕਾਰ ਲਿਖ ਗਏ ਹਨ ਕਿ 'ਆਸਾ ਦੀ ਵਾਰ' ਦੀਆਂ ਪਹਿਲੀਆਂ ੯ ਪਉੜੀਆਂ (ਸਲੋਕਾਂ ਸਮੇਤ) ਪਾਕ-ਪਟਨ ਵਿਚ ਸ਼ੇਖ ਬ੍ਰਹਮ ਪਾਸ ਉਚਾਰੀਆਂ ਸਨ ਤੇ ਬਾਕੀ ੧੫ ਕਿਸੇ ਹੋਰ ਥਾਂ । ਇਹ ਖ਼ਿਆਲ ਉੱਕਾ ਹੀ ਗ਼ਲਤ ਹੈ । ਸਾਰੀ 'ਵਾਰ' ਦਾ ਇਕੋ ਹੀ ਮਜ਼ਮੂਨ ਹੈ, ਜਿੱਥੇ ਭੀ ਉਚਾਰੀ ਹੈ, ਸਾਰੀ ਇਕੱਠੀ ਹੀ ਉਚਾਰੀ ਹੈ ।

**ਪਉੜੀ-ਵਾਰ ਭਾਵ :—**

(੧) ਕੁਦਰਤਿ ਸਾਜ ਕੇ ਇਸ ਵਿਚ ਆਪ ਹੀ ਬੈਠਾ ਪ੍ਰਭੂ ਜਗਤ-ਤਮਾਸ਼ਾ ਵੇਖ ਰਿਹਾ ਹੈ ।

(੨) ਜਗਤ ਵਿਚ ਪ੍ਰਭੂ ਨੇ ਜੀਵ ਨੂੰ ਘੱਲਿਆ ਹੈ ਕਿ ਇਹ 'ਸਚ' ਨੂੰ ਗ੍ਰਹਣ ਕਰੇ; 'ਨਾਮ-ਸਿਮਰਨ' ਮਨੁੱਖ ਦੇ ਜੀਵਨ ਦਾ ਮਨੋਰਥ ਹੈ । ਹਰੇਕ ਜੀਵ ਨੂੰ ਆਪੋ ਆਪਣੇ ਕੀਤੇ ਕਰਮਾਂ ਦਾ ਲੇਖਾ ਨਿੱਬੜਨਾ ਪੈਂਦਾ ਹੈ ।

(੩) ਜੋ ਜੀਵ ਸਿਰਫ਼ ਭੋਗਾਂ ਵਿਚ ਹੀ ਜੀਵਨ ਬਿਤਾ ਜਾਂਦੇ ਹਨ, ਉਹਨਾਂ ਦਾ ਜੀਵਨ ਵਿਅਰਥ ਜਾਂਦਾ ਹੈ ।

(੪) ਜਿਸ ਮਨੁੱਖ ਉਤੇ ਪ੍ਰਭੂ ਮਿਹਰ ਕਰੇ ਉਸ ਨੂੰ 'ਗੁਰੂ' ਮਿਲਾਉਂਦਾ ਹੈ, ਉਸ ਨੂੰ ਜਨਮ ਮਰਨ ਦੇ ਗੇੜ ਵਿਚੋਂ ਕੱਢ ਲੈਂਦਾ ਹੈ ਕਿਉਂਕਿ ਉਹ ਜੀਵ ਹਉਮੈ ਤਿਆਗ ਕੇ 'ਨਾਮ' ਜਪਦਾ ਹੈ ।

(੫) ਪ੍ਰਭੂ ਦਾ 'ਨਾਮ' ਹੀ ਦੁੱਖਾਂ ਨਰਕਾਂ ਤੋਂ ਬਚਾਉਂਦਾ ਹੈ । ਜੇ ਜੀਵ ਆਪਣਾ ਭਲਾ ਲੋੜਦਾ ਹੈ ਤਾਂ ਇਸ ਨੂੰ ਇਹੀ ਭਲੀ ਕਮਾਈ ਕਰਨੀ ਚਾਹੀਦੀ ਹੈ । ਜਗਤ ਵਿਚ ਸਦਾ ਨਹੀਂ ਬੈਠ ਰਹਿਣਾ ।

(੬) ਪਰ ਇਹ ਨਿਸਚੇ ਜਾਣੋ ਕਿ 'ਨਾਮ' ਦੀ ਦਾਤਿ 'ਗੁਰੂ' ਤੋਂ ਬਿਨਾ ਕਿਸੇ ਹੋਰ ਥਾਂ ਤੋਂ ਨਹੀਂ ਮਿਲਦੀ । ਗੁਰੂ ਵਿਚ ਹੀ ਨਿਰੰਕਾਰ ਨੇ ਆਪਣਾ ਆਪ ਪਰਗਟ ਕੀਤਾ ਹੈ ।

(੭) 'ਨਾਮ' ਉਹੀ ਮਨੁੱਖ ਸਿਮਰ ਸਕਦਾ ਹੈ ਜੋ ਸੰਤੋਖੀ ਹੈ ਤੇ ਮੰਦੇ ਪਾਸੇ ਪੈਰ ਨਹੀਂ ਧਰਦਾ, ਜੋ ਦੁਨੀਆ ਦੇ ਬੰਧਨਾਂ ਵਿਚ ਨਹੀਂ ਫਸਦਾ ਤੇ ਚਸਕਿਆਂ ਤੋਂ ਬਚਿਆ ਰਹਿੰਦਾ ਹੈ ।

(੮) ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਹੁੰਦੀ ਹੈ ਉਸ ਦੇ ਹਿਰਦੇ ਵਿਚ 'ਨਾਮ' ਵੱਸਦਾ ਹੈ । ਪਰ ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਬੰਦੇ ਜੀਵਨ ਅਜਾਈਂ ਗਵਾਉਂਦੇ ਹਨ ।

(੯) ਜੋ ਮਨੁੱਖ ਗ਼ਰੀਬ-ਸੁਭਾਉ ਰਹਿ ਕੇ ਪ੍ਰਭੂ ਦੇ ਦਰ ਤੇ ਸਿਫ਼ਤਿ-ਸਾਲਾਹ ਕਰਦੇ ਹਨ, ਉਹ ਹਨ ਪ੍ਰਭੂ ਦੇ ਭਗਤ; ਤੇ ਉਹ ਭਗਤ ਉਸ ਨੂੰ ਪਿਆਰੇ ਲੱਗਦੇ ਹਨ ।

(੧੦) ਤਾਂ ਤੇ, ਜੇ ਗੁਰਮੁਖਾਂ ਦੇ ਚਰਨਾਂ ਦੀ ਧੂੜ ਮਿਲੇ ਉਹ ਆਪਣੇ ਮੱਥੇ ਉਤੇ ਲਾਈਏ, ਭਾਵ, ਗੁਰਮੁਖਾਂ ਦੇ ਦਰ ਤੇ ਨਿੰਮ੍ਰਤਾ-ਭਾਵ ਨਾਲ ਆਵੀਏ । ਇਸ ਤਰ੍ਹਾਂ ਮਾਇਆ ਦੇ ਮੋਹ ਦਾ ਤਿਆਗ ਕੀਤਾ ਜਾ ਸਕਦਾ ਹੈ ।

(੧੧) ਫਿਰ ਭੀ, ਨਿਰਾ ਕਿਸੇ ਆਪਣੇ ਉੱਦਮ ਦੀ ਟੇਕ ਰੱਖਣਾ ਭੁੱਲ ਹੈ । ਧੁਰੋਂ ਜਿਨ੍ਹਾਂ ਉਤੇ ਮਿਹਰ ਹੈ ਉਹੀ 'ਨਾਮ' ਸਿਮਰਦੇ ਹਨ । ਹਰ ਵੇਲੇ ਬਖ਼ਸ਼ਸ਼ ਦੀ ਆਸ ਰੱਖੋ ।

(੧੨) ਪ੍ਰਭੂ ਦੀ ਹਜ਼ੂਰੀ ਵਿਚ ਪੜ੍ਹੇ ਅਨਪੜ੍ਹੇ ਦੀ ਵਿਚਾਰ ਨਹੀਂ; ਹਰੇਕ ਦੀ ਆਪੋ ਆਪਣੀ ਕਮਾਈ ਉਤੇ ਨਿਬੇੜਾ ਹੁੰਦਾ ਹੈ । ਜੋ ਭੀ ਮਨੁੱਖ ਮੂੰਹ-ਜ਼ੋਰ ਹੈ, ਉਹ ਅੰਤ ਦੁੱਖੀ ਹੁੰਦਾ ਹੈ ।

(੧੩) ਇਸ ਜਗਤ ਨੂੰ ਇਕ ਸਮੁੰਦਰ ਸਮਾਨ ਜਾਣੋ ਜਿਸ ਵਿਚ ਵਿਕਾਰਾਂ ਦੀਆਂ ਲਹਰਾਂ ਉਠ ਰਹੀਆਂ ਹਨ; ਇਸ ਵਿਚੋਂ ਪਾਰ ਲੰਘਣ ਲਈ ਗੁਰੂ, ਮਾਨੋ, ਜਹਾਜ਼ ਹੈ । ਪਰ, ਇਹ ਸਮਝ ਕਿਸੇ ਵਿਰਲੇ ਨੂੰ ਆਉਂਦੀ ਹੈ ਜਿਸ ਉਤੇ ਮਾਲਕ ਦੀ ਮਿਹਰ ਹੋਵੇ ।

(੧੪) ਰੂਪ (ਭਾਵ, ਵਿਖਾਵਾ) ਨਾਲ ਨਹੀਂ ਨਿਭਦਾ, ਚੰਗੀ ਮੰਦੀ ਕਮਾਈ ਹੀ ਨਾਲ ਜਾਂਦੀ ਹੈ । ਜਿਨ੍ਹਾਂ ਇਥੇ ਹੁਕਮ ਕੀਤੇ, ਉਹਨਾਂ ਦੀਆਂ ਵਧੀਕੀਆਂ ਉਹਨਾਂ ਦੇ ਸਾਹਮਣੇ ਜਮ-ਰੂਪ ਦਿੱਸਦੀਆਂ ਹਨ ।

(੧੫) ਜਿਸ ਜੀਵ ਉਤੇ ਪ੍ਰਭੂ ਮਿਹਰ ਕਰਦਾ ਹੈ ਉਸ ਨੂੰ ਆਪਣੇ 'ਹੁਕਮ' ਵਿਚ ਤੋਰਦਾ ਹੈ, ਜਿਸ ਕਰ ਕੇ ਉਹ ਜੀਵ ਉਸ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ ।

(੧੬) ਹਰੇਕ ਦੀ ਸੰਭਾਲ ਆਪ ਹੀ ਕਰਦਾ ਹੈ, ਮਾਣ ਵਡਿਆਈ ਦੇਣ ਵਾਲਾ ਆਪ ਹੀ ਹੈ, ਪਰ, ਇਹਨਾਂ ਵਡਿਆਈਆਂ ਦਾ ਮਾਣ ਕੂੜਾ ਹੈ, ਉਹ ਕਦੇ ਬਾਦਸ਼ਾਹ ਨੂੰ ਭੀ ਭਿਖਾਰੀ ਬਣਾ ਕੇ ਦਰ ਦਰ ਰੁਲਾਉਂਦਾ ਹੈ ।

(੧੭) ਸੋਹਣੇ ਘੋੜੇ, ਮਹਲ ਮਾੜੀਆਂ, ਹਕੂਮਤ—ਇਹਨਾਂ ਵਿਚ ਮਸਤ ਹੋ ਕੇ ਮੌਤ ਨੂੰ ਭੁਲਾ ਦੇਣਾ ਭੁੱਲ ਹੈ, ਉਮਰ ਅਜਾਈਂ ਚਲੀ ਜਾਂਦੀ ਹੈ ।

(੧੮) ਅਸਲ ਵਡਿਆਈਆਂ ਹਨ ਉੱਚੇ ਆਤਮਕ ਗੁਣ ਜੋ ਗੁਰੂ ਪਾਸੋਂ ਹੀ ਮਿਲ ਸਕਦੇ ਹਨ । ਜਿਸ ਉਤੇ ਪ੍ਰਭੂ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਉਂਦਾ ਹੈ; ਗੁਰੂ ਮਿਲਿਆਂ ਅਉਗਣ ਦੂਰ ਹੁੰਦੇ ਹਨ ਤੇ ਗੁਣ ਪਰਗਟਦੇ ਹਨ ।

(੧੯) ਹਰੇਕ ਜੀਵ 'ਅਪਣੱਤ' ਵਿਚ ਫਸਿਆ ਪਿਆ ਹੈ; ਪਰ ਇਸ ਜਗਤ ਦੀ ਖ਼ਾਤਰ ਮਾਣ ਕਰਨਾ ਭੁੱਲ ਹੈ, ਕਿਉਂਕਿ ਇਹ ਨਾਲ ਨਹੀਂ ਨਿਭਣਾ ।

(੨੦) ਇਸ ਜੀਵ ਨੂੰ ਗਿਣੇ-ਮਿਥੇ ਦਿਨ ਮਿਲੇ ਹਨ; ਜੀਵ ਨੂੰ ਚਾਹੀਦਾ ਹੈ ਕਿ ਪ੍ਰਭੂ ਦਾ ਸਿਮਰਨ ਕਰ ਕੇ ਆਪਣਾ ਜੀਵਨ ਸਵਾਰੇ, ਉਹ ਪ੍ਰਭੂ ਹਰੇਕ ਨੂੰ ਜੀਵਨ-ਸੱਤਾ ਦੇ ਰਿਹਾ ਹੈ ।

(੨੧) ਆਪਣਾ ਬੀਜਿਆ ਹੀ ਵੱਢਣਾ ਪੈਂਦਾ ਹੈ । ਬੁਰਾਈ ਵਲੋਂ ਬਚੋ, ਉਹ ਬਾਜ਼ੀ ਖੇਡੋ ਜਿਸ ਕਰਕੇ ਮਾਲਕ ਨਾਲ ਬਣ ਆਵੇ ।

(੨੨) ਜੋ ਮਨੁੱਖ 'ਚਾਕਰ' ਬਣਦਾ ਹੈ ਤੇ 'ਰਜ਼ਾ' ਵਿਚ ਤੁਰਦਾ ਹੈ, ਉਹ ਮਾਣ ਪਾਉਂਦਾ ਹੈ; ਮਾਲਕ ਨਾਲ ਸ਼ਰੀਕਾ ਕੀਤਿਆਂ ਸ਼ਰਮਿੰਦਗੀ ਮਿਲਦੀ ਹੈ ।

(੨੩) ਪੈਦਾ ਕਰਨ ਵਾਲਾ ਤੇ ਮਾਰਨ ਵਾਲਾ ਪ੍ਰਭੂ ਆਪ ਹੀ ਹੈ, ਕਿਸੇ ਨੂੰ ਸੁਖ ਤੇ ਕਿਸੇ ਨੂੰ ਦੁੱਖ ਆਪ ਹੀ ਦੇਣਹਾਰ ਹੈ, ਉਹੀ ਹਰੇਕ ਦੀ ਸੰਭਾਲ ਕਰਨ ਵਾਲਾ ਹੈ ।

(੨੪) ਸਿਰਜਣਹਾਰ ਆਪ ਹੀ ਰਿਜ਼ਕ ਦੇਣ ਦੇ ਸਮਰੱਥ ਹੈ । ਉਸ ਤੋਂ ਬਿਨਾ ਜੀਵ ਦਾ ਹੋਰ ਕੋਈ ਆਸਰਾ ਨਹੀਂ ਹੈ ।

**ਸਮੁੱਚਾ ਭਾਵ :—**

੧. (ਪਉੜੀ ੧, ੨, ੩) ਪਰਮਾਤਮਾ ਨੇ ਆਪਣੇ ਆਪ ਤੋਂ ਜਗਤ ਰਚਿਆ ਹੈ, ਇਸ ਵਿਚ ਹਰ ਥਾਂ ਬੈਠ ਕੇ ਜਗਤ-ਤਮਾਸ਼ਾ ਵੇਖ ਰਿਹਾ ਹੈ । ਜਗਤ ਵਿਚ ਮਨੁੱਖ ਪੈਦਾ ਕੀਤਾ ਹੈ ਕਿ 'ਸਚ' ਨੂੰ ਗ੍ਰਹਣ ਕਰੇ, 'ਸੱਚੇ' ਪ੍ਰਭੂ ਦੀ ਬੰਦਗੀ ਕਰੇ, ਪਰ ਦੁਨੀਆ ਵਿਚ ਲੱਗ ਕੇ ਬੰਦਾ ਬਾਜ਼ੀ ਹਾਰ ਰਿਹਾ ਹੈ ।

੨. (ਨੰ: ੪, ੫, ੬) ਪ੍ਰਭੂ ਦੀ ਮਿਹਰ ਨਾਲ ਜਿਸ ਨੂੰ ਗੁਰੂ ਮਿਲਦਾ ਹੈ ਉਹ 'ਆਪਾ-ਭਾਵ' ਗਵਾ ਕੇ ਗੁਰੂ ਦਾ ਉਪਦੇਸ਼ ਸੁਣਦਾ ਹੈ ਤੇ 'ਨਾਮ' ਸਿਮਰਦਾ ਹੈ ਜਿਸ ਕਰ ਕੇ ਉਸ ਦੇ ਦੁੱਖ-ਕਲੇਸ਼ ਨਿਵਰਦੇ ਹਨ । ਗੁਰੂ ਤੋਂ ਬਿਨਾ ਇਹ ਦਾਤਿ ਨਹੀਂ ਮਿਲਦੀ, ਗੁਰੂ ਦੀ ਅੱਖ ਹੀ ਪ੍ਰਭੂ ਦਾ ਹਰ ਥਾਂ ਦੀਦਾਰ ਕਰਨ ਦੇ ਸਮਰੱਥ ਹੈ ।

੩. 'ਨਾਮ' ਦੀ ਕਮਾਈ ਕੀਹ ਹੈ ? (੭ ਤੋਂ ੧੦) ਸੰਤੋਖ ਦਾ ਜੀਵਨ, ਆਪਣੇ ਅੰਦਰ ਹਰ ਵੇਲੇ ਪ੍ਰਭੂ ਨੂੰ ਦ੍ਰਿੜ ਕਰਨਾ, ਗੁਰਮੁਖਾਂ ਦੀ ਸੰਗਤਿ, ਨਿਰੀ ਆਪਣੀ ਨਿੱਕੀ ਜਿਹੀ ਮੱਤ ਤੇ ਟੇਕ ਰੱਖਣੀ; ਸਗੋਂ (੧੧ ਤੋਂ ੧੫) ਪਰਮਾਤਮਾ ਦੀ ਬਖ਼ਸ਼ਸ਼ ਤੇ ਆਸ ਰੱਖ ਕੇ ਉੱਦਮ ਕਰਨਾ, ਕਿਸੇ ਵਿੱਦਿਆ ਦੇ ਮਾਣ ਤੇ ਮੂੰਹ-ਜ਼ੋਰ ਨਾਹ ਹੋ ਜਾਣਾ, ਸਗੋਂ 'ਆਪਾ' ਗੁਰੂ ਤੋਂ ਵਾਰ ਦੇਣਾ, ਨੇਕ ਕਮਾਈ, ਨੇਕ ਅਮਲ ਅਤੇ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿਣਾ ।

੪. ਦੁਨੀਆ ਦੀਆਂ ਵਡਿਆਈਆਂ ਦਾ ਮਾਣ ਕੂੜਾ ਹੈ; (੧੬) ਪ੍ਰਭੂ ਆਪ ਹੀ ਵਡਿਆਈਆਂ ਦੇਂਦਾ ਹੈ ਪਰ ਜੇ ਖੋਹਣ ਲੱਗੇ ਤਾਂ ਰਾਜੇ ਤੋਂ ਕੰਗਾਲ ਬਣਾ ਦੇਂਦਾ ਹੈ । (੧੭) ਰਾਜ ਮਿਲਖ ਤਖ਼ਤ ਮਹਲ ਵੇਖ ਕੇ ਮਨ-ਮੰਨੀਆਂ ਮੌਜਾਂ ਵਿਚ ਜੀਵਨ ਗਵਾ ਲੈਣਾ ਭਾਰੀ ਭੁੱਲ ਹੈ । (੧੮) ਆਤਮਕ ਰੱਬੀ ਗੁਣ ਸਭ ਤੋਂ ਉੱਚਾ ਧਨ ਹੈ, ਇਹ ਗੁਣ ਗੁਰੂ ਤੋਂ ਮਿਲਦਾ ਹੈ । (੧੯) ਮਮਤਾ ਵਿਚ ਫਸ ਕੇ ਕਿਸੇ ਅਹੰਕਾਰ ਵਿਚ ਆ ਕੇ ਮੰਦੇ ਪਾਸੇ ਨਾ ਤੁਰੀਏ, ਕਿਸੇ ਦਾ ਦਿਲ ਨਾਹ ਦੁਖਾਈਏ । (੨੦) ਜੀਵਨ ਸੁਆਰੀਏ ਤੇ ਪ੍ਰਭੂ ਨੂੰ ਚੇਤੇ ਰੱਖੀਏ, ਇਥੇ ਸਦਾ ਨਹੀਂ ਰਹਿਣਾ । (੨੧) ਆਪਣੇ ਕੀਤੇ ਅਨੁਸਾਰ ਸੁਖ ਦੁੱਖ ਮਿਲਦਾ ਹੈ, ਤਾਂ ਫਿਰ ਬੁਰੇ ਰਾਹ ਕਿਉਂ ਤੁਰੀਏ ? (੨੨) ਦੁਨੀਆ ਦੇ ਕੂੜੇ ਮਾਣ ਤੇ ਮਾਲਕ ਨਾਲ ਸ਼ਰੀਕਾ ਕੀਤਿਆਂ ਸ਼ਰਮਿੰਦਗੀ ਮਿਲਦੀ ਹੈ । (੨੩) ਕਿਸੇ ਨੂੰ ਸੁਖ ਤੇ ਕਿਸੇ ਨੂੰ ਦੁੱਖ ਪ੍ਰਭੂ ਆਪ ਹੀ ਦੇ ਰਿਹਾ ਹੈ । (੨੪) ਪਰਮਾਤਮਾ ਆਪ ਹੀ ਰਾਜ਼ਕ ਹੈ, ਉਸ ਤੋਂ ਬਿਨਾ ਜੀਵ ਦਾ ਹੋਰ ਕੋਈ ਆਸਰਾ ਨਹੀਂ ਹੈ ।

**ਮੁੱਖ ਭਾਵ :—**

ਕਰਤਾਰ ਨੇ ਜੀਵ ਨੂੰ 'ਸਚੁ' ਗ੍ਰਹਣ ਕਰਨ ਲਈ 'ਨਾਮ' ਸਿਮਰਨ ਲਈ ਪੈਦਾ ਕੀਤਾ ਹੈ, ਪਰ ਇਹ ਮਾਇਕ ਭੋਗਾਂ ਵਿਚ ਰੁੱਝ ਕੇ ਜੀਵਨ ਵਿਅਰਥ ਗਵਾ ਲੈਂਦਾ ਹੈ । ਜਿਸ ਉਤੇ ਪ੍ਰਭੂ ਮਿਹਰ ਕਰੇ ਉਸ ਨੂੰ ਗੁਰੂ ਮਿਲਾਉਂਦਾ ਹੈ, ਗੁਰੂ ਤੋਂ ਹੀ 'ਨਾਮ' ਪ੍ਰਾਪਤ ਹੁੰਦਾ ਹੈ, ਜਿਸ ਦੀ ਬਰਕਤਿ ਨਾਲ ਉਸ ਦਾ ਜੀਵਨ ਉੱਚਾ ਹੋ ਜਾਂਦਾ ਹੈ । ਉਸ ਨੂੰ ਸਮਝ ਆ ਜਾਂਦੀ ਹੈ ਕਿ ਦੁਨੀਆ ਦੀਆਂ ਵਡਿਆਈਆਂ ਦਾ ਮਾਣ ਕੂੜਾ ਹੈ, ਉਹ ਇਕ ਪ੍ਰਭੂ ਨੂੰ ਹੀ ਆਪਣਾ ਆਸਰਾ ਜਾਣਦਾ ਹੈ ।

**ਬਣਤਰ**

ਇਸ 'ਵਾਰ' ਦੀਆਂ ੨੪ ਪਉੜੀਆਂ ਹਨ, ਤੇ ਇਹਨਾਂ ਨਾਲ ੫੯ ਸਲੋਕ ਹਨ । ਵੇਰਵਾ ਇਉਂ ਹੈ :—

ਸਲੋਕ ਮ: ੧—੪੪

ਸਲੋਕ ਮ: ੨—੧੫

ਪਉੜੀ ਨੰ: ੧, ੨, ੧੧, ੧੨, ੧੫, ੧੮ ਅਤੇ ੨੨ ਨੂੰ ਛੱਡ ਕੇ ਬਾਕੀ ੧੭ ਪਉੜੀਆਂ ਨਾਲ ਦੋ ਦੋ ਸਲੋਕ ਹਨ; ਜੋੜ—੩੪

ਪਉੜੀ ਨੰ: ੧, ੨, ੧੧ ਅਤੇ ੧੮ ਨਾਲ ਤਿੰਨ ਤਿੰਨ ਸਲੋਕ ਹਨ; ਜੋੜ—੧੨ ।

ਪਉੜੀ ਨੰ: ੧੨ ਅਤੇ ੧੫ ਨਾਲ ਚਾਰ ਚਾਰ ਸਲੋਕ, ਜੋੜ ੮ ।

ਪਉੜੀ ਨੰ: ੨੨ ਨਾਲ ੫ ਸਲੋਕ ।

ਕੁੱਲ ਜੋੜ—੩੪+੧੨+੮+੫=੫੯ ।

ਪਉੜੀ ਨੰ: ੨੧, ੨੨, ੨੩ ਨਾਲ ਗੁਰੂ ਨਾਨਕ ਸਾਹਿਬ ਦਾ ਕੋਈ ਭੀ ਸਲੋਕ ਨਹੀਂ ਹੈ । ਪਉੜੀ ਨੰ: ੭ ਅਤੇ ੨੪ ਨਾਲ ਇਕ ਇਕ ਸਲੋਕ; ਪਉੜੀ ਨੰ: ੧੧ ਅਤੇ ੧੯ ਨਾਲ ਗੁਰੂ ਨਾਨਕ ਦੇਵ ਜੀ ਦੇ ਤਿੰਨ ਤਿੰਨ ਸਲੋਕ ਅਤੇ ਪਉੜੀ ਨੰ: ੧੫ ਨਾਲ ਗੁਰੂ ਨਾਨਕ ਸਾਹਿਬ ਦੇ ਚਾਰ ਸਲੋਕ ਹਨ ।

ਕਵਿਤਾ ਦੇ ਦ੍ਰਿਸ਼ਟੀ-ਕੋਣ ਤੋਂ ਪਉੜੀਆਂ ਦੀ ਬਨਾਵਟ ਵਲ ਵੇਖੋ । ਪਉੜੀ ਨੰ: ੧੯, ੨੨ ਅਤੇ ੨੩ ਨੂੰ ਛੱਡ ਕੇ ਬਾਕੀ ਸਭ ਦੀ ਬਨਾਵਟ ਇਕੋ ਜਿਹੀ ਹੈ, ਤੁਕਾਂ ਦੀ ਗਿਣਤੀ ਭੀ ਇਕ-ਸਮਾਨ ਹੈ । ਜੇ ਗੁਰੂ ਨਾਨਕ ਦੇਵ ਜੀ ਨੇ 'ਵਾਰ' ਉਚਾਰਨ ਵੇਲੇ ਸਲੋਕ ਭੀ ਨਾਲੋ ਨਾਲ ਹੀ ਉਚਾਰੇ ਹੁੰਦੇ ਤੇ ਆਪ ਹੀ ਇਹਨਾਂ ਪਉੜੀਆਂ ਨਾਲ ਦਰਜ ਕੀਤੇ ਹੁੰਦੇ, ਤਾਂ ਇਹ ਨਹੀਂ ਸੀ ਹੋ ਸਕਦਾ ਕਿ ਕੁਝ ਪਉੜੀਆਂ ਸਲੋਕਾਂ ਤੋਂ ਉੱਕਾ ਹੀ ਸੱਖਣੀਆਂ ਰਹਿਣ ਦੇਂਦੇ । ਫਿਰ, ਸਲੋਕਾਂ ਦੇ ਮਜ਼ਮੂਨ ਵਲ ਤੱਕੋ, ਸਾਫ਼ ਦਿੱਸਦਾ ਹੈ ਕਿ ਵਖੋ ਵਖ ਸਮੇ ਦੇ ਹਨ, ਜਨੇਊ, ਸੂਤਕ, ਮੁਰਦੇ ਦੱਬਣੇ, ਚਉਕੇ ਦੀ ਸੁੱਚ, ਰਾਸਾਂ ਆਦਿਕ । ਸੋ ਇਹ ਵਿਚਾਰਾਂ ਸਾਫ਼ ਪਰਗਟ ਕਰਦੀਆਂ ਹਨ ਕਿ 'ਵਾਰ' ਸਿਰਫ਼ 'ਪਉੜੀਆਂ' ਹੀ ਸੀ । ਗੁਰੂ ਨਾਨਕ ਦੇਵ ਜੀ ਦੇ ਸਮੇ ਤੋਂ ਲੈ ਕੇ ਗੁਰੂ ਰਾਮ ਦਾਸ ਜੀ ਦੇ ਸਮੇ ਤਕ ਇਹ ਇਸੇ ਹੀ ਸ਼ਕਲ ਵਿਚ ਰਹੀ । ਸਲੋਕ ਗੁਰੂ ਅਰਜਨ ਦੇਵ ਜੀ ਨੇ ਦਰਜ ਕੀਤੇ ਸਨ ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ {ਪੰਨਾ ੪੬੨}**

ੴ —'ਓਅੰਕਾਰ' ਸੰਸਕ੍ਰਿਤ ਦੇ 'ਓਅੰ' ਸ਼ਬਦ ਤੋਂ ਲਿਆ ਗਿਆ ਹੈ । ਇਹ ਸ਼ਬਦ 'ਓਅੰ' ਸਭ ਤੋਂ ਪਹਿਲਾਂ ਉਪਨਿਸ਼ਦਾਂ ਵਿਚ ਵਰਤਿਆ ਗਿਆ ਹੈ 'ਮਾਂਡੂਕਯ' ਉਪਨਿਸ਼ਦ ਵਿਚ ਲਿਖਿਆ ਹੈ ਕਿ ਜੋ ਕੁਝ ਹੋ ਚੁਕਿਆ ਹੈ, ਜੋ ਐਸ ਵੇਲੇ ਮੌਜੂਦ ਹੈ ਅਤੇ ਜੋ ਹੋਵੇਗਾ, ਇਹ 'ਓਅੰ' ਹੀ ਹੈ ।

ਉਪਨਿਸ਼ਦਾਂ ਤੋਂ ਪਿਛੋਂ ਦੇ ਸਮੇ ਵਿਚ ਸ਼ਬਦ 'ਓਅੰ' ਵਿਸ਼ਨੂੰ, ਸ਼ਿਵ ਅਤੇ ਬ੍ਰਹਮਾ ਦੇ ਸਮੁਦਾਇ ਲਈ ਵਰਤਿਆ ਗਿਆ ।

'ਓਅੰਕਾਰ' ਸ਼ਬਦ 'ਅਕਾਲ ਪੁਰਖ' ਦੇ ਅਰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਉਂਦਾ ਹੈ, ਜਿਵੇਂ :—

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰ ਕੀਆ ਜਿਨਿ ਚਿਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰ ਬੇਦ ਨਿਰਮਏ ॥

{ਰਾਮਕਲੀ ਮਹਲਾ ੧ ਦਖਣੀ, ਓਅੰਕਾਰੁ

ਸ਼ਬਦ 'ਏਕੰਕਾਰ' ਭੀ (ਜੋ ੴ ਦਾ ਉਚਾਰਨ ਹੈ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਗਿਆ ਹੈ, ਯਥਾ :—

ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥

{ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ

ਸਤਿਨਾਮੁ :—ਜਿਸ ਦਾ ਨਾਮ 'ਸਤਿ' ਹੈ । ਸ਼ਬਦ 'ਸਤਿ' ਸੰਸਕ੍ਰਿਤ ਦੇ ਧਾਤੂ 'ਅਸ' ਤੋਂ ਹੈ, ਜਿਸ ਦਾ ਅਰਥ ਹੈ 'ਹੋਣਾ' । 'ਸਤਿ' ਦਾ ਸੰਸਕ੍ਰਿਤ ਰੂਪ 'ਸਤਯ' ਹੈ । ਇਸ ਦਾ ਅਰਥ ਹੈ 'ਹੋਂਦ ਵਾਲਾ' । 'ਸਤਿਨਾਮੁ' ਦਾ ਅਰਥ ਹੈ, 'ਉਹ ਇਕ ਓਅੰਕਾਰ ਜਿਸ ਦਾ ਨਾਮ ਹੈ ਹੋਂਦ ਵਾਲਾ' ।

ਪੁਰਖੁ :—ਸੰਸਕ੍ਰਿਤ ਵਿਚ ਵਿਉਤਪੱਤੀ ਅਨੁਸਾਰ ਇਸ ਦੇ ਅਰਥ ਇਉਂ ਕੀਤੇ ਹਨ :—'ਪੁਰਿ ਸ਼ੇਤੇ ਇਤਿ ਪੁਰੁਸ਼ਹ' । ਭਾਵ, ਜੋ ਸਰੀਰ ਵਿਚ ਲੇਟਿਆ ਹੋਇਆ ਹੈ । ਸੰਸਕ੍ਰਿਤ ਵਿਚ ਸ਼ਬਦ 'ਪੁਰਖੁ' ਦਾ ਪਰਚਲਤ

ਅਰਥ ਹੈ 'ਮਨੁੱਖ' । ਭਗਵਤ ਗੀਤਾ ਵਿਚ 'ਪੁਰਖ' 'ਆਤਮਾ' ਅਰਥ ਵਿਚ ਵਰਤਿਆ ਗਿਆ ਹੈ । 'ਰਘੁਵੰਸ਼' ਪੁਸਤਕ ਵਿਚ ਇਹ ਸ਼ਬਦ 'ਬ੍ਰਹਮਾਂਡ ਦਾ ਆਤਮਾ' ਦੇ ਅਰਥਾਂ ਵਿਚ ਆਇਆ ਹੈ । ਇਸੇ ਤਰ੍ਹਾਂ ਪੁਸਤਕ 'ਸ਼ਿਸ਼ੂਪਾਲ ਵਧ' ਵਿਚ ਭੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪੁਰਖੁ' ਦੇ ਅਰਥ ਹਨ ਓਹ ਓਅੰਕਾਰ ਜੋ ਸਾਰੇ ਜਗਤ ਵਿਚ ਵਿਆਪਕ ਹੈ, ਉਹ ਆਤਮਾ ਜੋ ਸਾਰੀ ਸ੍ਰਿਸ਼ਟੀ ਵਿਚ ਰਮ ਰਿਹਾ ਹੈ । 'ਮਨੁੱਖ' ਅਤੇ 'ਆਤਮਾ' ਅਰਥ ਵਿਚ ਭੀ ਇਹ ਸ਼ਬਦ ਕਈ ਥਾਈਂ ਆਇਆ ਹੈ ।

ਅਕਾਲ ਮੂਰਤਿ :—ਸ਼ਬਦ 'ਮੂਰਤਿ' ਇਸਤ੍ਰੀ-ਲਿੰਗ ਹੈ । ਅਕਾਲ ਇਸ ਦਾ ਵਿਸ਼ੇਸ਼ਣ ਹੈ । ਇਸੇ ਕਰਕੇ ਇਹ ਇਸਤ੍ਰੀ ਲਿੰਗ ਰੂਪ ਵਿਚ ਲਿਖਿਆ ਗਿਆ ਹੈ । ਜੇ ਸ਼ਬਦ 'ਅਕਾਲ' ਇਕੱਲਾ ਹੀ 'ਪੁਰਖੁ' 'ਨਿਰਭਉ' 'ਨਿਰਵੈਰੁ' ਵਾਂਗ ੧ ਓ ਦਾ ਗੁਣ-ਵਾਚਕ ਹੁੰਦਾ, ਤਾਂ ਪੁਲਿੰਗ ਰੂਪ ਵਿਚ ਹੁੰਦਾ, ਭਾਵ, ਤਾਂ ਇਸ ਦੇ ਅੰਤ ਵਿਚ ( ੍ਰ ) ਹੁੰਦਾ ।

**ਅਰਥ** :—ਅਕਾਲ ਪੁਰਖ ਇੱਕ ਹੈ; ਜਿਸ ਦਾ ਨਾਮ 'ਹੋਂਦ ਵਾਲਾ' ਹੈ, ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ ਸਭ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ-ਰਹਿਤ ਹੈ, ਜਿਸ ਦਾ ਸਰੂਪ ਕਾਲ ਤੋਂ ਪਰੇ ਹੈ, (ਭਾਵ, ਜਿਸ ਦਾ ਸਰੀਰ ਨਾਸ-ਰਹਿਤ ਹੈ) ਜੋ ਜੂਨਾਂ ਵਿਚ ਨਹੀਂ ਆਉਂਦਾ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ ਅਤੇ ਜੋ ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ ।

**ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ {ਪੰਨਾ ੪੬੨}**

ਸਾਰੀ ਬਾਣੀ ਨੂੰ ਤਰਤੀਬ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਇਕੱਤਰ ਕਰਾਉਣ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਸਨ । ਵਖੋ ਵਖਰੇ ਸ਼ਬਦਾਂ ਅਤੇ ਬਾਣੀਆਂ ਦੇ ਮੁੱਢ ਵਿਚ ਸਿਰਲੇਖ ਭੀ ਗੁਰੂ ਅਰਜਨ ਸਾਹਿਬ ਜੀ ਨੇ ਹੀ ਭਾਈ ਗੁਰਦਾਸ ਜੀ ਤੋਂ ਲਿਖਾਏ । ਆਸਾ ਦੀ ਵਾਰ ਦੇ ਮੁੱਢ ਤੇ ਭੀ ਇਹ ਪੰਕਤੀ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਉਹਨਾਂ ਦੀ ਹੀ ਲਿਖਾਈ ਹੋਈ ਹੈ । ਉਹ ਆਪ ਹੀ ਲਿਖ ਰਹੇ ਹਨ ਕਿ ਇਸ ਵਾਰ ਦੇ 'ਨਾਲਿ' ਸਲੋਕ ਭੀ ਅਸਾਂ ਮਹਲੇ ਪਹਿਲੇ ਕੇ ਲਿਖ ਦਿੱਤੇ ਹਨ । ਇਸ ਤੋਂ ਇਹ ਗੱਲ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਤੋਂ ਪਹਿਲਾਂ 'ਆਸਾ ਦੀ ਵਾਰ' ਕੇਵਲ ੨੪ ਪਉੜੀਆਂ ਹੀ ਸੀ । ਸਾਰੇ ਗੁਰ-ਮਹਲਾਂ ਦੀ ਅਤੇ ਭਗਤਾਂ ਆਦਿਕਾਂ ਦੀ ਬਾਣੀ ਨੂੰ ਤਰਤੀਬ ਦੇਣ ਵੇਲੇ ਗੁਰੂ ਅਰਜਨ ਸਾਹਿਬ ਜੀ ਨੇ ਸਭ ਤੋਂ ਪਹਿਲਾਂ ਹਰੇਕ ਰਾਗ ਦੇ 'ਸ਼ਬਦ', ਫੇਰ 'ਅਸਟਪਦੀਆਂ', 'ਛੰਤ' ਤੇ 'ਵਾਰ' ਆਦਿਕ ਲਿਖਾਏ ਅਤੇ ਰਾਗ ਦੇ ਅਖ਼ੀਰ ਵਿਚ ਭਗਤਾਂ ਦੇ ਸ਼ਬਦ ਲਿਖਾਏ । ਏਸੇ ਤਰ੍ਹਾਂ ਸਾਰੇ ਗੁਰ-ਮਹਲਾਂ ਦੇ ਸਲੋਕਾਂ ਨੂੰ ਆਪ ਨੇ ਵਾਰਾਂ ਦੀਆਂ ਪਉੜੀਆਂ ਦੇ ਨਾਲ ਦੋ ਦੋ ਤਿੰਨ ਤਿੰਨ ਕਰ ਕੇ ਜੋੜ ਦਿੱਤਾ । ਜੇਹੜੇ ਸਲੋਕ ਵਧ ਰਹੇ, ਉਹਨਾਂ ਨੂੰ ਬੀੜ ਦੇ ਅਖ਼ੀਰ ਵਿਚ ਦਰਜ ਕੀਤਾ ਤੇ ਸਿਰਲੇਖ ਵਜੋਂ ਲਿਖਿਆ 'ਸਲੋਕ ਵਾਰਾਂ ਤੇ ਵਧੀਕ' ।

**ਟੁੰਡੇ ਅਸਰਾਜੈ ਕੀ ਧੁਨੀ ॥ {ਪੰਨਾ ੪੬੨}**

ਧੁਨੀ—ਸੁਰ । ਅਰਥ :—(ਇਹ ਵਾਰ) ਟੁੰਡੇ (ਰਾਜਾ) ਅਸਰਾਜ ਦੀ (ਵਾਰ ਦੀ) ਸੁਰ ਉਤੇ (ਗਾਉਣੀ ਹੈ) ।

ਸਾਖੀ :—ਅਸਰਾਜ ਇਕ ਰਾਜੇ ਦਾ ਪੁੱਤਰ ਸੀ, ਜਿਸ ਦਾ ਨਾਮ ਸਾਰੰਗ ਸੀ । ਆਪਣੀ ਇਸਤ੍ਰੀ ਮਰ ਜਾਣ ਕਰਕੇ ਰਾਜਾ ਸਾਰੰਗ ਨੇ ਪਿਛਲੀ ਉਮਰੇ ਇਕ ਹੋਰ ਵਿਆਹ ਕਰ ਲਿਆ । ਨਵੀਂ ਰਾਣੀ ਆਪਣੇ ਮਤ੍ਰੇਏ ਪੁੱਤਰ ਅਸਰਾਜ ਤੇ ਰੀਝ ਪਈ, ਪਰ ਅਸਰਾਜ ਆਪਣੇ ਧਰਮ ਤੇ ਕਾਇਮ ਰਿਹਾ । ਜਦੋਂ ਰਾਣੀ ਦੀ ਹੋਰ ਕੋਈ ਚਾਲ

ਪੁੱਤਰ ਨੂੰ ਧਰਮ ਤੋਂ ਡੇਗਣ ਵਿਚ ਕਾਮਯਾਬ ਨਾਹ ਹੋਈ, ਤਾਂ ਉਸ ਨੇ ਰਾਜੇ ਪਾਸ ਅਸਰਾਜ ਦੇ ਉਲਟ ਝੂਠੇ ਦੂਸ਼ਣ ਲਗਾ ਦਿੱਤੇ । ਰਾਜੇ ਨੇ ਕ੍ਰੋਧ ਵਿਚ ਆ ਕੇ ਪੁੱਤਰ ਵਾਸਤੇ ਫਾਂਸੀ ਦਾ ਹੁਕਮ ਦੇ ਦਿੱਤਾ ।

ਰਾਜੇ ਦਾ ਵਜ਼ੀਰ ਸਿਆਣਾ ਸੀ । ਉਸ ਨੇ ਅਸਰਾਜ ਨੂੰ ਜਾਨੋਂ ਤਾਂ ਨਾਹ ਮਾਰਿਆ ਪਰ ਉਸ ਦਾ ਇਕ ਹੱਥ ਕੱਟ ਕੇ ਉਸ ਨੂੰ ਸ਼ਹਿਰੋਂ ਬਾਹਰ ਕਿਸੇ ਉਜਾੜ ਵਿਚ ਇਕ ਖੂਹ ਤੇ ਛੱਡ ਦਿੱਤਾ । ਉੱਥੋਂ ਦੀ ਵਣਜਾਰਿਆਂ ਦਾ ਇਕ ਕਾਫ਼ਲਾ ਲੰਘਿਆ । ਉਹਨਾਂ ਵਿਚੋਂ ਇਕ ਵਣਜਾਰੇ ਨੇ ਅਸਰਾਜ ਨੂੰ ਆਪਣੇ ਨਾਲ ਲੈ ਲਿਆ । ਵਣਜਾਰੇ ਕਿਸੇ ਹੋਰ ਰਾਜੇ ਦੇ ਸ਼ਹਿਰ ਵਿਚੋਂ ਦੀ ਲੰਘੇ । ਉਥੇ ਅਸਰਾਜ ਇਕ ਧੋਬੀ ਦੇ ਪਾਸ ਵੇਚ ਦਿੱਤਾ ਗਿਆ ।

ਅਸਰਾਜ ਉੱਥੇ ਧੋਬੀ ਦੇ ਘਰ ਰਹਿ ਕੇ ਸੇਵਾ ਵਿਚ ਆਪਣੇ ਦਿਨ ਬਿਤਾਉਣ ਲੱਗ ਪਿਆ । ਸਮਾ ਪਾ ਕੇ ਉਸ ਸ਼ਹਿਰ ਦਾ ਰਾਜਾ ਸੰਤਾਨ-ਹੀਨ ਹੀ ਮਰ ਗਿਆ । ਵਜ਼ੀਰਾਂ ਨੇ ਆਪੋ ਵਿਚ ਫ਼ੈਸਲਾ ਕੀਤਾ ਕਿ ਸਵੇਰੇ ਜੋ ਮਨੁੱਖ ਸਭ ਤੋਂ ਪਹਿਲਾਂ ਸ਼ਹਿਰ ਦਾ ਦਰਵਾਜ਼ਾ ਖੜਕਾਏ, ਉਸ ਨੂੰ ਰਾਜ ਦੇ ਦਿੱਤਾ ਜਾਏ । ਅਸਰਾਜ ਦੇ ਭਾਗ ਜਾਗੇ ਧੋਬੀ ਦਾ ਬਲਦ ਖੁਲ੍ਹ ਗਿਆ ਬਲਦ ਦੀ ਢੂੰਡ ਭਾਲ ਵਿਚ ਅਸਰਾਜ ਸਵੇਰੇ ਹੀ ਉਠ ਤੁਰਿਆ ਤੇ ਦਰਵਾਜ਼ਾ ਜਾ ਖੜਕਾਇਓਸੁ । ਇਸ ਤਰ੍ਹਾਂ ਉਸ ਦੇਸ਼ ਦਾ ਰਾਜ ਇਸ ਨੂੰ ਮਿਲ ਗਿਆ ।

ਰਾਜੇ ਦਾ ਪੁੱਤਰ ਹੋਣ ਕਰਕੇ ਅਸਰਾਜ ਦੇ ਅੰਦਰ ਰਾਜ-ਪਰਬੰਧ ਵਾਲੇ ਸੰਸਕਾਰ ਮੌਜੂਦ ਸਨ; ਸੋ ਏਸ ਨੇ ਦੇਸ਼ ਦੇ ਪਰਬੰਧ ਨੂੰ ਚੰਗੀ ਤਰ੍ਹਾਂ ਸੰਭਾਲ ਲਿਆ । ਕੁਝ ਸਮਾ ਪਾ ਕੇ ਗੁਆਂਢੀ ਦੇਸ਼ਾਂ ਵਿਚ ਕਾਲ ਪੈ ਗਿਆ, ਪਰ ਅਸਰਾਜ ਦੇ ਦੇਸ਼ ਵਿਚ ਚੰਗਾ ਸੁਕਾਲ ਸੀ । ਦੂਸਰੇ ਦੇਸ਼ਾਂ ਦੇ ਲੋਕ ਇਸ ਦੇ ਰਾਜ ਵਿਚੋਂ ਅੰਨ ਦਾਣਾ ਮੁੱਲ ਲੈਣ ਵਾਸਤੇ ਆਉਣ ਲੱਗ ਪਏ । ਇਸ ਦੇ ਪਿਤਾ ਦਾ ਵਜ਼ੀਰ ਭੀ ਆਇਆ । ਅਸਰਾਜ ਨੇ ਵਜ਼ੀਰ ਨੂੰ ਪਛਾਣ ਲਿਆ । ਆਪੋ ਵਿਚ ਦੋਵੇਂ ਬੜੇ ਪ੍ਰੇਮ ਨਾਲ ਮਿਲੇ । ਅਸਰਾਜ ਨੇ ਵਜ਼ੀਰ ਦੀ ਬੜੀ ਸੇਵਾ ਕੀਤੀ, ਤੇ ਕੁਝ ਦਿਨ ਕੋਲ ਰੱਖ ਕੇ ਆਪਣੇ ਪਿਤਾ ਦੇ ਦੇਸ਼-ਵਾਸੀਆਂ ਵਾਸਤੇ ਬਹੁਤ ਸਾਰਾ ਅੰਨ ਮੁੱਲ ਲੈਣ ਤੋਂ ਬਿਨਾ ਹੀ ਭੇਟ ਕੀਤਾ ।

ਵਜ਼ੀਰ ਨੇ ਵਾਪਸ ਆ ਕੇ ਇਹ ਸਾਰਾ ਬ੍ਰਿਤਾਂਤ ਰਾਜੇ ਨੂੰ ਦੱਸਿਆ ਤੇ ਪ੍ਰੇਰਿਆ ਕਿ ਆਪਣੇ ਪੁੱਤਰ ਨੂੰ ਹੀ ਆਪਣਾ ਰਾਜ ਭੀ ਸਉਂਪੇ । ਰਾਜੇ ਨੂੰ ਆਪਣੇ ਪੁੱਤਰ ਦੇ ਨੇਕ ਆਚਰਨ ਦਾ ਪਤਾ ਲੱਗ ਚੁਕਾ ਹੋਇਆ ਸੀ । ਉਸ ਨੇ ਆਪਣੇ ਵਜ਼ੀਰ ਦੀ ਇਹ ਭਲੀ ਸਲਾਹ ਮੰਨ ਲਈ ਤੇ ਆਪਣੇ ਪੁੱਤਰ ਨੂੰ ਸਦਵਾ ਕੇ ਆਪਣਾ ਰਾਜ ਭੀ ਉਸ ਦੇ ਹਵਾਲੇ ਕਰ ਦਿੱਤਾ ।

ਢਾਡੀਆਂ ਨੇ ਇਹ ਸਾਰਾ ਬ੍ਰਿਤਾਂਤ 'ਵਾਰ' ਵਿਚ ਜੋੜ ਕੇ ਰਾਜਾ ਦੇ ਦਰਬਾਰ ਵਿਚ ਗਾਂਵਿਆ ਤੇ ਇਨਾਮ ਹਾਸਲ ਕੀਤੇ । ਤਦੋਂ ਤੋਂ ਢਾਡੀ ਇਹ ਵਾਰ ਗਾਂਵਦੇ ਚਲੇ ਆ ਰਹੇ ਹਨ ।

ਸਤਿਗੁਰੂ ਜੀ ਨੇ 'ਆਸਾ ਦੀ ਵਾਰ' ਭੀ ਇਸੇ 'ਵਾਰ' ਦੀ ਸੁਰ ਉਤੇ ਗਾਉਣ ਦੀ ਆਗਿਆ ਕੀਤੀ ਹੈ ।

**ਸਲੋਕੁ ਮਃ ੧ ॥ ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥ {ਪੰਨਾ ੪੬੨}**

**ਪਦ ਅਰਥ** :—ਦਿਉਹਾੜੀ—ਦਿਹਾੜੀ ਵਿਚ । ਸਦ ਵਾਰ—ਸਉ (ਸੌ) ਵਾਰੀ । ਜਿਨਿ—ਜਿਸ (ਗੁਰੂ) ਨੇ । ਮਾਣਸ ਤੇ—ਮਨੁੱਖਾਂ ਤੋਂ । ਕਰਤ—ਬਣਾਉਂਦਿਆਂ । ਵਾਰ—ਦੇਰ, ਚਿਰ ।

**ਅਰਥ** :—ਮੈਂ ਆਪਣੇ ਗੁਰੂ ਤੋਂ (ਇਕ) ਦਿਨ ਵਿਚ ਸੌ ਵਾਰੀ ਸਦਕੇ ਹੁੰਦਾ ਹਾਂ, ਜਿਸ (ਗੁਰੂ) ਨੇ ਮਨੁੱਖਾਂ ਤੋਂ ਦੇਵਤੇ ਬਣਾ ਦਿੱਤੇ ਤੇ ਬਣਾਉਂਦਿਆਂ (ਰਤਾ) ਚਿਰ ਨਾਹ ਲੱਗਾ ।੧।

**ਮਹਲਾ ੨ ॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥ {ਪੰਨਾ ੪੬੩}**

**ਪਦ ਅਰਥ** :—ਸਉ ਚੰਦਾ—ਇਕ ਸੌ ਚੰਦ੍ਰਮਾ । ਏਤੇ ਚਾਨਣ—ਇਤਨੇ ਚਾਨਣ । ਗੁਰ ਬਿਨੁ—ਗੁਰੂ ਤੋਂ ਬਿਨਾ । ਘੋਰ ਅੰਧਾਰ—ਘੁੱਪ ਹਨੇਰਾ ।

**ਅਰਥ** :—ਜੇ (ਇਕ) ਸੌ ਚੰਦ੍ਰਮਾ ਚੜ੍ਹਨ ਅਤੇ ਹਜ਼ਾਰ ਸੂਰਜ ਚੜ੍ਹਨ, ਜੇ ਇਤਨੇ ਭੀ ਚਾਨਣ ਹੋ ਜਾਣ (ਭਾਵ, ਚਾਨਣ ਕਰਨ ਵਾਲੇ ਜੇ ਇਤਨੇ ਭੀ ਚੰਦ੍ਰਮਾ ਸੂਰਜ ਆਦਿਕ ਗ੍ਰਹਿ ਅਕਾਸ਼ ਵਿਚ ਚੜ੍ਹ ਪੈਣ), ਗੁਰੂ ਤੋਂ ਬਿਨਾ (ਫੇਰ ਭੀ) ਘੁੱਪ ਹਨੇਰਾ ਹੈ ।੨।

**ਮਃ ੧ ॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥ ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥ ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥ ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥੩॥ {ਪੰਨਾ ੪੬੩}**

**ਪਦ ਅਰਥ** :—ਨਾਨਕ—ਹੇ ਨਾਨਕ ! ਨ ਚੇਤਨੀ—ਨਹੀਂ ਚੇਤਦੇ । ਮਨਿ ਆਪਣੈ—ਆਪਣੇ ਮਨ ਵਿਚ । ਤਿਲ ਬੂਆੜ ਜਿਉ—ਬੂਆੜ ਤਿਲਾਂ ਵਾਂਗ । ਛੁਟੇ—ਛੁੱਟੜ ਪਏ ਹਨ । ਛੁਟਿਆ—ਛੁੱਟੜ ਪਏ ਹੋਇਆਂ ਦੇ । ਸਉ—(ਇਕ) ਸੌ । ਨਾਹ—ਖਸਮ । ਬਪੁੜੇ—ਵਿਚਾਰੇ । ਬੂਆੜ—ਸੜਿਆ ਹੋਇਆ (ਸ: ॥ਯੁਟ) ।

**ਨੋਟ** :—ਉਪਰਲੇ ਸਲੋਕ ਨੰ: ੨ ਵਿਚ 'ਸਉ ਚੰਦਾ' ਪਦ ਆਇਆ ਹੈ । ਇਸ ਸਲੋਕ ਵਿਚ 'ਸਉ ਨਾਹ' ਪਦ ਵਰਤਿਆ ਗਿਆ ਹੈ । ਕਈ ਸੱਜਣ ਪਹਿਲੇ 'ਸਉ' ਦਾ ਅਰਥ 'ਸੈਂਕੜਾ' ਕਰਦੇ ਹਨ ਅਤੇ ਦੂਜੇ 'ਸਉ' ਦਾ ਅਰਥ 'ਸ਼ਹੁ' 'ਖਸਮ' ਕਰਦੇ ਹਨ । ਇਹ ਉੱਕਾ ਹੀ ਅਸ਼ੁੱਧ ਹੈ । ਦੋਹੀ ਥਾਂਈ ਸ਼ਬਦ 'ਸਉ' ਦਾ ਜੋੜ ਇਕੋ ਹੀ ਹੈ । ਦੂਜੇ ਥਾਂ 'ਸਉ' ਦਾ ਉਚਾਰਨ ਕਰਨ ਵੇਲੇ 'ਹ' ਦਾ ਉਚਾਰਨ ਕਰ ਕੇ 'ਸਹੁ' ਆਖਣਾ ਵੱਡੀ ਭੁੱਲ ਹੈ । ਇਸ ਦੂਜੇ 'ਸਉ' ਦਾ ਉਚਾਰਨ ਤੇ ਅਰਥ 'ਸਹੁ' ਕਰਨ ਵਾਲੇ ਸੱਜਣ ਸ਼ਬਦ 'ਨਾਹ' ਦਾ ਅਰਥ 'ਨਹੀਂ' ਕਰਦੇ ਹਨ । ਇਕ ਇਹ ਹੋਰ ਭੁੱਲ ਹੈ । ਇਸ ਤਰ੍ਹਾਂ ਉਹ ਸਜਣ ਇਸ ਸ਼ਬਦ 'ਨਾਹ' ਨੂੰ ਕ੍ਰਿਆ-ਵਿਸ਼ੇਸ਼ਣ (ਅਦਵਰਬ) ਬਣਾ ਦੇਂਦੇ ਹਨ । ਗੁਰਬਾਣੀ ਨੂੰ ਵਿਆਕਰਣ ਅਨੁਸਾਰ ਪੜ੍ਹਨ ਵਾਲੇ ਸੱਜਣ ਜਾਣਦੇ ਹਨ ਕਿ ਜਦੋਂ ਕਦੇ ਇਹ ਸ਼ਬਦ ਕ੍ਰਿਆ-ਵਿਸ਼ੇਸ਼ਣ ਹੋਵੇ, ਤਾਂ ਇਸ ਦਾ ਰੂਪ 'ਨਾਹਿ' ਹੁੰਦਾ ਹੈ, ਭਾਵ ਇਸ ਦੇ ਅੰਤ ਵਿਚ ( ਿ ) ਹੁੰਦੀ ਹੈ, ਕਿਉਂਕਿ ਇਹ 'ਨਾਹਿ' ਸ਼ਬਦ ਅਸਲ ਵਿਚ ਸੰਸਕ੍ਰਿਤ ਦੇ ਦੋ ਸ਼ਬਦਾਂ 'ਨ' (ਨ) ਅਤੇ 'ਹਿ' (ਹਿ) ਦੇ ਜੋੜ ਤੋਂ ਬਣਿਆ ਹੋਇਆ ਹੈ ।

ਸ਼ਬਦ 'ਨਾਹ' ਸੰਸਕ੍ਰਿਤ ਦੇ ਸ਼ਬਦ 'ਨਾਥ' (ਨਾਥ) ਦਾ ਪ੍ਰਾਕ੍ਰਿਤ ਰੂਪ ਹੈ । 'ਥ' ਤੋਂ 'ਹ' ਕਿਉਂ ਹੋ ਗਿਆ, ਇਸ ਵਿਸ਼ੇ ਉੱਤੇ 'ਗੁਰਬਾਣੀ ਵਿਆਕਰਣ' ਵਿਚ ਵਿਸਥਾਰ ਨਾਲ ਵਿਚਾਰ ਕੀਤੀ ਗਈ ਹੈ । ਗੁਰਬਾਣੀ ਵਿਚ ਕਈ ਥਾਈਂ ਸ਼ਬਦ 'ਨਾਹ' ਆਇਆ ਹੈ, ਜਿਸ ਦਾ ਅਰਥ ਹੈ 'ਖਸਮ' । ਨਾਹੁ—ਇਕ ਖਸਮ (ਇਕ-ਵਚਨ, ਸ਼ਨਿਗੁਲਓਰ) ਨਾਹ—(ਬਹੁਤੇ) ਖਸਮ (ਬਹੁ-ਵਚਨ, ਫਲੁਰਓਲ)—ਵੇਖੋ 'ਗੁਰਬਾਣੀ ਵਿਆਕਰਣ' ।

**ਅਰਥ** :—ਹੇ ਨਾਨਕ ! (ਜੋ ਮਨੁੱਖ) ਗੁਰੂ ਨੂੰ ਚੇਤੇ ਨਹੀਂ ਕਰਦੇ ਆਪਣੇ ਆਪ ਵਿਚ ਚਤਰ (ਬਣੇ ਹੋਏ) ਹਨ, ਉਹ ਇਉਂ ਹਨ ਜਿਵੇਂ ਕਿਸੇ ਸੁੰਞੀ ਪੈਲੀ ਵਿਚ ਅੰਦਰੋਂ ਸੜੇ ਤਿਲ ਨਿਖਸਮੇ ਪਏ ਹੋਏ ਹਨ । ਹੇ ਨਾਨਕ ! (ਬੇਸ਼ਕ) ਆਖ ਕਿ ਪੈਲੀ ਵਿਚ ਨਿਖਸਮੇ ਪਏ ਹੋਏ ਉਹਨਾਂ ਬੂਆੜ ਤਿਲਾਂ ਦੇ ਸੌ ਖਸਮ ਹਨ, ਉਹ ਵਿਚਾਰੇ

ਫੁੱਲਦੇ ਭੀ ਹਨ (ਭਾਵ, ਉਹਨਾਂ ਨੂੰ ਫੁੱਲ ਭੀ ਲੱਗਦੇ ਹਨ), ਫਲਦੇ ਭੀ ਹਨ, ਫੇਰ ਭੀ ਉਹਨਾਂ ਦੇ ਤਨ ਵਿਚ (ਭਾਵ, ਉਹਨਾਂ ਦੀ ਫਲੀ ਵਿਚ ਤਿਲਾਂ ਦੀ ਥਾਂ) ਸੁਆਹ ਹੀ ਹੁੰਦੀ ਹੈ ।

**ਨੋਟ** :—ਸ਼ਬਦ 'ਸਉ' ਦਾ ਅਰਥ 'ਸਹੁ' ਅਤੇ 'ਨਾਹ' ਦਾ ਅਰਥ 'ਨਾਹਿ' ਕਰਨ ਵਾਲੇ ਸੱਜਣ ਸ਼ਾਇਦ ਇੱਥੇ ਇਹ ਇਤਰਾਜ਼ ਕਰਨ ਕਿ ਨਿਖਸਮੇ ਬੂਟਿਆਂ ਦੇ ਸੌ ਖਸਮ ਕਿਵੇਂ ਹੋਏ । ਇਸ ਦੇ ਉੱਤਰ ਵਿਚ ਕੇਵਲ ਇਹ ਬੇਨਤੀ ਹੈ ਕਿ ਕਿਸੇ ਸੱਜਣ ਦੇ ਆਪਣੇ ਮਨ ਦੇ ਖ਼ਿਆਲਾਂ ਦੀ ਪੁਸ਼ਟੀ ਕਰਨ ਵਾਸਤੇ ਗੁਰਬਾਣੀ ਦੇ ਅਰਥ ਗੁਰਬਾਣੀ ਦੇ ਪਰਤੱਖ ਵਿਆਕਰਣ ਦੇ ਉਲਟ ਨਹੀਂ ਕੀਤੇ ਜਾ ਸਕਦੇ । ਉਂਞ ਇਹ ਗੱਲ ਹੈ ਭੀ ਬੜੀ ਸਾਫ਼ । ਕਦੇ ਕਦੇ ਬੇ-ਰੁਤੀ ਵਰਖਾ ਤੇ ਬੱਦਲਾਂ ਦੀ ਲਿਸ਼ਕ ਦੇ ਕਾਰਨ ਛੋਲਿਆਂ ਦੇ ਫ਼ਸਲਾਂ ਦੇ ਫ਼ਸਲ ਸੜ ਜਾਂਦੇ ਹਨ । ਨਾ ਤਾ ਉਹਨਾਂ ਵਿਚ ਦਾਣੇ ਹੀ ਪੈਂਦੇ ਹਨ ਅਤੇ ਨਾ ਹੀ ਉਹ ਪਸ਼ੂਆਂ ਦੇ ਖਾਣ ਦੇ ਕੰਮ ਆ ਸਕਦੇ ਹਨ । ਜ਼ਿਮੀਦਾਰਾਂ ਪਾਸ ਵਿਹਲ ਨਾਹ ਹੋਣ ਕਰਕੇ, ਉਹ ਫ਼ਸਲ ਨਿਖਸਮੇ ਹੀ ਖੇਤਾਂ ਵਿਚ ਪਏ ਰਹਿੰਦੇ ਹਨ । ਤਦੋਂ ਪਿੰਡਾਂ ਦੇ ਕਮੀਣ ਤੇ ਗ਼ਰੀਬ ਲੋੜਵੰਦੇ ਲੋਕ ਰੋਜ਼ ਜਾ ਕੇ ਬਾਲਣ ਵਾਸਤੇ ਭਰੀਆਂ ਦੀਆਂ ਭਰੀਆਂ ਬੰਨ੍ਹ ਕੇ ਲੈ ਆਉਂਦੇ ਹਨ । ਉਥੇ ਇਹ ਗੱਲ ਪਰਤੱਖ ਵੇਖੀਦੀ ਹੈ ਕਿ ਇੱਕ ਜ਼ਿਮੀਦਾਰ ਖਸਮ ਦੇ ਨਾ ਹੋਣ ਕਰਕੇ ਕਮੀਣ ਆਦਿਕ ਉਹਨਾਂ ਦੇ ਕਈ ਖਸਮ ਆ ਬਣਦੇ ਹਨ ।

ਇਸੇ ਤਰ੍ਹਾਂ ਜਦੋਂ ਅਸੀ ਆਪਣੇ ਮਨ ਵਿਚ ਚਤਰ ਬਣ ਕੇ ਗੁਰੂ ਨੂੰ ਮਨੋਂ ਵਿਸਾਰ ਦੇਂਦੇ ਹਾਂ, ਗੁਰੂ ਦੀ ਰਾਹਬਰੀ ਦੀ ਲੋੜ ਨਹੀਂ ਸਮਝਦੇ, ਤਾਂ ਕਾਮਾਦਿਕ ਸੌ ਖਸਮ ਇਸ ਮਨ ਦੇ ਆ ਬਣਦੇ ਹਨ, ਭਾਵ, ਮਨ ਕਦੇ ਕਿਸੇ ਵਿਕਾਰ ਅਤੇ ਕਦੇ ਕਿਸੇ ਵਿਕਾਰ ਦਾ ਸ਼ਿਕਾਰ ਪਿਆ ਬਣਦਾ ਹੈ ।

**ਪਉੜੀ ॥ ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥ ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ ਕਰਿ ਆਸਣੁ ਡਿਠੋ ਚਾਉ ॥੧॥ {ਪੰਨਾ ੪੬੩}**

**ਪਦ ਅਰਥ** :—ਆਪੀਨ੍ਹੈ—ਆਪ ਹੀ ਨੇ, (ਅਕਾਲ ਪੁਰਖ) ਨੇ ਆਪ ਹੀ । ਆਪੁ—ਆਪਣੇ ਆਪ ਨੂੰ । ਨਾਉ—ਨਾਮਣਾ, ਵਡਿਆਈ । ਦੁਯੀ—ਦੂਜੀ । ਸਾਜੀਐ—ਬਣਾਈ ਹੈ । ਕਰਿ—ਕਰ ਕੇ, ਬਣਾ ਕੇ । ਚਾਉ—ਤਮਾਸ਼ਾ । ਤੁਸਿ—ਤ੍ਰੁੱਠ ਕੇ, ਪ੍ਰਸੰਨ ਹੋ ਕੇ । ਦੇਵਹਿ—ਤੂੰ ਦੇਂਦਾ ਹੈਂ । ਕਰਹਿ—ਤੂੰ ਕਰਦਾ ਹੈਂ । ਪਸਾਉ—ਪ੍ਰਸਾਦ, ਕਿਰਪਾ, ਬਖ਼ਸ਼ਸ਼ । ਜਾਣੋਈ—ਜਾਣਨਹਾਰਾ, ਜਾਣੂ । ਸਭਸੈ—ਸਭਨਾਂ ਦਾ । ਦੇ—ਦੇ ਕੇ । ਲੈਸਹਿ—ਲੈ ਲਵੇਂਗਾ । ਜਿੰਦੁ ਕਵਾਉ—ਜਿੰਦ ਅਤੇ ਜਿੰਦ ਦਾ ਕਵਾਉ (ਲਿਬਾਸ, ਪੋਸ਼ਾਕ), ਭਾਵ, ਸਰੀਰ ।੧।

**ਅਰਥ** :—ਅਕਾਲ ਪੁਰਖ ਨੇ ਆਪ ਹੀ ਆਪਣੇ ਆਪ ਨੂੰ ਸਾਜਿਆ, ਅਤੇ ਆਪ ਹੀ ਆਪਣਾ ਨਾਮਣਾ ਬਣਾਇਆ । ਫਿਰ, ਉਸ ਨੇ ਕੁਦਰਤ ਰਚੀ (ਅਤੇ ਉਸ ਵਿਚ) ਆਸਣ ਜਮਾ ਕੇ, (ਭਾਵ, ਕੁਦਰਤ ਵਿਚ ਵਿਆਪਕ ਹੋ ਕੇ, ਇਸ ਜਗਤ ਦਾ) ਆਪ ਤਮਾਸ਼ਾ ਵੇਖਣ ਲੱਗ ਪਿਆ ਹੈ ।

(ਹੇ ਪ੍ਰਭੂ !) ਤੂੰ ਆਪ ਹੀ (ਜੀਵਾਂ ਨੂੰ) ਦਾਤਾਂ ਦੇਣ ਵਾਲਾ ਹੈਂ ਅਤੇ ਆਪ ਹੀ (ਇਹਨਾਂ ਦੇ) ਸਾਜਣ ਵਾਲਾ ਹੈਂ । (ਤੂੰ ਆਪ ਹੀ ਤ੍ਰੁੱਠ ਕੇ (ਜੀਵਾਂ ਨੂੰ) ਦੇਂਦਾ ਹੈਂ ਅਤੇ ਬਖ਼ਸ਼ਸ਼ ਕਰਦਾ ਹੈਂ । ਤੂੰ ਸਭਨਾਂ ਜੀਆਂ ਦੀ ਜਾਣਨਹਾਰ ਹੈਂ । ਜਿੰਦ ਅਤੇ ਸਰੀਰ ਦੇ ਕੇ (ਤੂੰ ਆਪ ਹੀ) ਲੈ ਲਵੇਂਗਾ (ਭਾਵ, ਤੂੰ ਆਪ ਹੀ ਜਿੰਦ ਤੇ ਸਰੀਰ ਦੇਂਦਾ ਹੈਂ, ਆਪ ਹੀ ਮੁੜ ਲੈ ਲੈਂਦਾ ਹੈਂ) । ਤੂੰ (ਕੁਦਰਤ ਵਿਚ) ਆਸਣ ਜਮਾ ਕੇ ਤਮਾਸ਼ਾ ਵੇਖ ਰਿਹਾ ਹੈਂ ।੧।

**ਸਲੋਕੁ ਮਃ ੧ ॥ ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥ ਸਚੇ ਤੇਰੇ ਕਰਣੇ ਸਰਬ ਬੀਚਾਰ ॥ ਸਚਾ ਤੇਰਾ ਅਮਰੁ ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥ ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥ ਨਾਨਕ ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥ {ਪੰਨਾ ੪੬੩}**

ਪਦ ਅਰਥ :—ਸਚੇ—ਸਦਾ-ਥਿਰ ਰਹਿਣ ਵਾਲੇ । ਖੰਡ—ਟੁਕੜੇ, ਹਿੱਸੇ, ਸ੍ਰਿਸ਼ਟੀ ਦੇ ਹਿੱਸੇ । ਬ੍ਰਹਮੰਡ—ਸ੍ਰਿਸ਼ਟੀ, ਜਗਤ । ਲੋਅ—ਚੌਦਾਂ ਲੋਕ । ਆਕਾਰ—ਸਰੂਪ, ਸ਼ਕਲ, ਰੰਗ ਰੰਗ ਦੇ ਜੀਅ ਜੰਤ, ਪਦਾਰਥ ਆਦਿਕ ਜੋ ਦਿਖਾਈ ਦੇ ਰਹੇ ਹਨ । ਕਰਣੇ—ਕੰਮ । ਸਰਬ—ਸਾਰੇ । ਅਮਰੁ—ਹੁਕਮੁ, ਪਾਤਸ਼ਾਹੀ । ਦੀਬਾਣੁ—ਦੀਵਾਨ, ਕਚਹਿਰੀ, ਦਰਬਾਰ । ਨੀਸਾਣੁ—ਨਿਸ਼ਾਨ, ਜਲਵਾ, ਜ਼ਹੂਰ । ਕਰਮੁ—ਬਖ਼ਸ਼ਸ਼ । ਸਚੇ—(ਉਹ ਜੀਵ) ਸੱਚੇ ਹਨ, ਸਦਾ-ਥਿਰ ਹਨ । ਸਚੈ—ਸੱਚੇ ਦੇ (ਵਿਚ) । ਤਾਣਿ—ਤਾਣ ਵਿਚ । ਸਚੈ ਜੋਰਿ—ਸੱਚੇ ਦੇ ਜੋਰ ਵਿਚ । ਸਚੇ ਪਾਤਿਸਾਹ—ਹੇ ਸੱਚੇ ਪਾਤਸ਼ਾਹ ! ਕੁਦਰਤਿ—ਰਚਨਾ । ਮਰਿ—ਮਰ ਕੇ । ਮਰਿ ਜੰਮੇ—ਮਰ ਕੇ ਜੰਮੇ, ਭਾਵ, ਮਰਦੇ ਹਨ ਤੇ ਜੰਮਦੇ ਹਨ, ਜੰਮਣ ਮਰਨ ਦੇ ਗੇੜ ਵਿਚ ਪੈਂਦੇ ਹਨ । ਸੁ—ਉਹ ਜੀਵ । ਕਚੁ—ਨਿਕਚੁ ਨਿਰੋਲ ਕੱਚੇ ।੧।

ਅਰਥ :—ਹੇ ਸੱਚੇ ਪਾਤਸ਼ਾਹ ! ਤੇਰੇ (ਪੈਦਾ ਕੀਤੇ ਹੋਏ) ਖੰਡ ਤੇ ਬ੍ਰਹਿਮੰਡ ਸੱਚੇ ਹਨ (ਭਾਵ, ਖੰਡ ਤੇ ਬ੍ਰਹਿਮੰਡ ਸਾਜਣ ਵਾਲਾ ਤੇਰਾ ਇਹ ਸਿਲਸਿਲਾ ਸਦਾ ਲਈ ਅਟੱਲ ਹੈ) ।

ਤੇਰੇ (ਸਿਰਜੇ ਹੋਏ ਚੌਦਾਂ) ਲੋਕ ਤੇ (ਇਹ ਬੇਅੰਤ) ਆਕਾਰ ਭੀ ਸਦਾ-ਥਿਰ ਰਹਿਣ ਵਾਲੇ ਹਨ; ਤੇਰੇ ਕੰਮ ਤੇ ਸਾਰੀਆਂ ਵਿਚਾਰਾਂ ਨਾਸ-ਰਹਿਤ ਹਨ ।

ਹੇ ਪਾਤਸ਼ਾਹ ! ਤੇਰੀ ਪਾਤਸ਼ਾਹੀ ਤੇ ਤੇਰਾ ਦਰਬਾਰ ਅਟੱਲ ਹਨ, ਤੇਰਾ ਹੁਕਮ ਤੇ ਤੇਰਾ (ਸ਼ਾਹੀ) ਫ਼ੁਰਮਾਨ ਭੀ ਅਟੱਲ ਹਨ । ਤੇਰੀ ਬਖ਼ਸ਼ਸ਼ ਸਦਾ ਲਈ ਥਿਰ ਹੈ ਤੇ ਤੇਰੀਆਂ ਬਖ਼ਸ਼ਸ਼ਾਂ ਦਾ ਨਿਸ਼ਾਨ ਭੀ (ਭਾਵ, ਇਹ ਬੇਅੰਤ ਪਦਾਰਥ ਜੋ ਤੂੰ ਜੀਆਂ ਨੂੰ ਦੇ ਰਿਹਾ ਹੈਂ) ਸਦਾ ਵਾਸਤੇ ਕਾਇਮ ਹੈ ।

ਲੱਖਾਂ ਕਰੋੜਾਂ ਜੀਵ, ਜੋ ਤੈਨੂੰ ਸਿਮਰ ਰਹੇ ਹਨ, ਸੱਚੇ ਹਨ (ਭਾਵ, ਬੇਅੰਤ ਜੀਵਾਂ ਦਾ ਤੈਨੂੰ ਸਿਮਰਨਾ—ਇਹ ਭੀ ਤੇਰਾ ਇਕ ਅਜਿਹਾ ਚਲਾਇਆ ਹੋਇਆ ਕੰਮ ਹੈ ਜੋ ਸਦਾ ਲਈ ਥਿਰ ਹੈ) । (ਇਹ ਖੰਡ, ਬ੍ਰਹਿਮੰਡ, ਲੋਕ, ਆਕਾਰ, ਜੀਅ ਜੰਤ ਆਦਿਕ) ਸਾਰੇ ਹੀ ਸੱਚੇ ਹਰੀ ਦੇ ਤਾਣ ਤੇ ਜ਼ੋਰ ਵਿਚ ਹਨ (ਭਾਵ, ਇਹਨਾਂ ਸਭਨਾਂ ਦੀ ਹਸਤੀ, ਸਭਨਾਂ ਦਾ ਆਸਰਾ ਪ੍ਰਭੂ ਆਪ ਹੈ) ।

ਤੇਰੀ ਸਿਫ਼ਤਿ-ਸਾਲਾਹ ਕਰਨੀ ਤੇਰਾ ਇਕ ਅਟੱਲ ਸਿਲਸਿਲਾ ਹੈ; ਹੇ ਸੱਚੇ ਪਾਤਿਸ਼ਾਹ ! ਇਹ ਸਾਰੀ ਰਚਨਾ ਹੀ ਤੇਰਾ ਇਕ ਨਾ ਮੁੱਕਣ ਵਾਲਾ ਪਰਬੰਧ ਹੈ ।

ਹੇ ਨਾਨਕ ! ਜੋ ਜੀਵ ਉਸ ਅਬਿਨਾਸ਼ੀ ਪ੍ਰਭੂ ਨੂੰ ਸਿਮਰਦੇ ਹਨ, ਉਹ ਭੀ ਉਸ ਦਾ ਰੂਪ ਹਨ; ਪਰ ਜੋ ਜੰਮਣ ਮਰਨ ਦੇ ਗੇੜ ਵਿਚ ਪਏ ਹਨ, ਉਹ (ਅਜੇ) ਬਿਲਕੁਲ ਕੱਚੇ ਹਨ (ਭਾਵ, ਉਸ ਅਸਲ ਜੋਤ ਦਾ ਰੂਪ ਨਹੀਂ ਹੋਏ) ।੧।

ਨੋਟ :—ਸ਼ਬਦ 'ਸਚੁ' ਸੰਸਕ੍ਰਿਤ ਸ਼ਬਦ 'ਸਤਯ' (ਸ ਯ) ਦਾ ਪੰਜਾਬੀ ਰੂਪ ਹੈ, 'ਸਤਯ' ਦਾ ਅਰਥ ਹੈ 'ਅਸਲੀ', ਜੋ ਸੱਚ-ਮੁੱਚ ਹੋਂਦ ਵਿਚ ਹੈ ।

ਕਈ ਮਤਾਂ ਵਾਲੇ ਇਹ ਖ਼ਿਆਲ ਕਰਦੇ ਹਨ ਕਿ ਜਗਤ ਅਸਲ ਵਿਚ ਕੁਝ ਨਹੀਂ ਹੈ । ਗੁਰੂ ਨਾਨਕ ਸਾਹਿਬ ਇਸ ਸਲੋਕ ਵਿਚ ਫ਼ੁਰਮਾਉਂਦੇ ਹਨ ਕਿ ਖੰਡਾਂ, ਬ੍ਰਹਿਮੰਡਾਂ ਆਦਿਕ ਵਾਲਾ ਇਹ ਸਾਰਾ ਸਿਲਸਲਾ ਭਰਮ ਰੂਪ ਨਹੀਂ ਹੈ; ਹਸਤੀ ਵਾਲੇ ਰੱਬ ਦਾ ਸੱਚ-ਮੁੱਚ ਇਹ ਹਸਤੀ ਵਾਲਾ ਹੀ ਪਸਾਰਾ ਹੈ । ਪਰ ਹੈ ਇਹ ਸਾਰੀ ਖੇਡ ਉਸ ਦੇ ਆਪਣੇ ਹੱਥ ਵਿਚ । ਸਮੁੱਚੇ ਤੌਰ ਤੇ ਇਹ ਸਾਰੀ ਕੁਦਰਤ ਉਸ ਦਾ ਇਕ ਅਟੱਲ ਪਰਬੰਧ ਹੈ, ਪਰ ਇਸ ਦੇ ਵਿਚ ਜੇ ਵਖੋ ਵਖਰੇ ਪਦਾਰਥ, ਜੀਆ ਜੰਤਾਂ ਦੇ ਸਰੀਰ ਆਦਿਕ ਲਈਏ ਤਾਂ ਇਹ ਨਾਸਵੰਤ ਹਨ । ਹਾਂ, ਜੋ ਉਸ ਨੂੰ ਸਿਮਰਦੇ ਹਨ, ਉਹ ਉਸ ਦਾ ਰੂਪ ਹੋ ਜਾਂਦੇ ਹਨ ।

**ਮਃ ੧ ॥ ਵਡੀ ਵਡਿਆਈ ਜਾ ਵਡਾ ਨਾਉ ॥ ਵਡੀ ਵਡਿਆਈ ਜਾ ਸਚੁ ਨਿਆਉ ॥ ਵਡੀ ਵਡਿਆਈ ਜਾ ਨਿਹਚਲ ਥਾਉ ॥ ਵਡੀ ਵਡਿਆਈ ਜਾਣੈ ਆਲਾਉ ॥ ਵਡੀ ਵਡਿਆਈ ਬੁਝੈ ਸਭਿ ਭਾਉ ॥ ਵਡੀ ਵਡਿਆਈ ਜਾ ਪੁਛਿ ਨ ਦਾਤਿ ॥ ਵਡੀ ਵਡਿਆਈ ਜਾ ਆਪੇ ਆਪਿ ॥ ਨਾਨਕ ਕਾਰ ਨ ਕਥਨੀ ਜਾਇ ॥ ਕੀਤਾ ਕਰਣਾ ਸਰਬ ਰਜਾਇ ॥੨॥ {ਪੰਨਾ ੪੬੩}**

**ਪਦ ਅਰਥ** :—ਜਾ—ਜਿਸ ਦਾ, ਜਿਸ ਪ੍ਰਭੂ ਦਾ, ਕਿ ਉਸ ਪ੍ਰਭੂ ਦਾ । ਨਾਉ—ਨਾਮ, ਨਾਮਣਾ, ਜਸ । ਨਿਹਚਲ—ਅਚੱਲ, ਨਾ ਚੱਲਣ ਵਾਲਾ, ਅਬਿਨਾਸੀ । ਆਲਾਉ—ਅਲਾਪ, ਜੀਵਾਂ ਦੇ ਅਲਾਪ, ਜੀਵਾਂ ਦੇ ਬਚਨ, ਜੋ ਕੁਝ ਜੀਵ ਬੋਲਦੇ ਹਨ, ਜੀਆਂ ਦੀਆਂ ਅਰਦਾਸਾਂ । ਭਾਉ—ਵਲਵਲੇ, ਤਰੰਗ । ਜਾ—ਕਿ ਉਹ । ਪੁਛਿ—(ਕਿਸੇ ਨੂੰ) ਪੁੱਛ ਕੇ । ਆਪੇ ਆਪਿ—ਆਪ ਹੀ ਆਪ ਹੈ, ਭਾਵ, ਸੁਤੰਤਰ ਹੈ । ਕਾਰ—ਉਸ ਦਾ ਰਚਿਆ ਹੋਇਆ ਇਹ ਸਾਰਾ ਖੇਲ, ਉਸ ਦੀ ਕੁਦਰਤੀ ਕਲਾ । ਕੀਤਾ ਕਰਣਾ—ਉਸ ਦੀ ਰਚੀ ਹੋਈ ਸ੍ਰਿਸ਼ਟੀ । ਰਜਾਇ—ਰੱਬ ਦੇ ਹੁਕਮ ਵਿਚ ।

**ਅਰਥ** :—ਉਸ ਪ੍ਰਭੂ ਦੀ ਸਿਫ਼ਤਿ ਕੀਤੀ ਨਹੀਂ ਜਾ ਸਕਦੀ ਜਿਸ ਦਾ ਨਾਮਣਾ ਵੱਡਾ ਹੈ । ਪ੍ਰਭੂ ਦਾ ਇਹ ਇਕ ਵੱਡਾ ਗੁਣ ਹੈ ਕਿ ਉਸ ਦਾ ਨਾਉਂ (ਸਦਾ) ਅਟੱਲ ਹੈ । ਉਸ ਦੀ ਇਹ ਇਕ ਵੱਡੀ ਸਿਫ਼ਤ ਹੈ ਕਿ ਉਸ ਦਾ ਆਸਣ ਅਡੋਲ ਹੈ । ਪ੍ਰਭੂ ਦੀ ਇਹ ਇਕ ਬੜੀ ਵਡਿਆਈ ਹੈ ਕਿ ਉਹ ਸਾਰੇ ਜੀਵਾਂ ਦੀਆਂ ਅਰਦਾਸਾਂ ਨੂੰ ਜਾਣਦਾ ਹੈ ਅਤੇ ਸਾਰਿਆਂ ਦੇ ਦਿਲਾਂ ਦੇ ਵਲਵਲਿਆਂ ਨੂੰ ਸਮਝਦਾ ਹੈ ।

ਰੱਬ ਦੀ ਇਹ ਇਕ ਉੱਚੀ ਸਿਫ਼ਤ ਹੈ ਕਿ ਕਿਸੇ ਦੀ ਸਲਾਹ ਲੈ ਕੇ (ਜੀਵਾਂ ਨੂੰ) ਦਾਤਾਂ ਨਹੀਂ ਦੇ ਰਿਹਾ (ਆਪਣੇ ਆਪ ਬੇਅੰਤ ਦਾਤਾਂ ਬਖ਼ਸ਼ਦਾ ਹੈ) (ਕਿਉਂਕਿ) ਉਸ ਵਰਗਾ ਹੋਰ ਕੋਈ ਨਹੀਂ ਹੈ ।

ਹੇ ਨਾਨਕ ! ਰੱਬ ਦੀ ਕੁਦਰਤਿ ਬਿਆਨ ਨਹੀਂ ਕੀਤੀ ਜਾ ਸਕਦੀ, ਸਾਰੀ ਰਚਨਾ ਉਸ ਆਪਣੇ ਹੁਕਮ ਵਿਚ ਰਚੀ ਹੈ ।੨।

**ਮਹਲਾ ੨ ॥ ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥ ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥ ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥ ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥ {ਪੰਨਾ ੪੬੩}**

**ਪਦ ਅਰਥ** :—ਸਚੈ ਕੀ ਹੈ ਕੋਠੜੀ—ਸਦਾ ਕਾਇਮ ਰਹਿਣ ਵਾਲੇ ਰੱਬ ਦੀ ਥਾਂ ਹੈ । ਇਕਨ੍ਹਾ—ਕਈ ਜੀਵਾਂ ਨੂੰ । ਹੁਕਮਿ—ਆਪਣੇ ਹੁਕਮ ਅਨੁਸਾਰ । ਸਮਾਇ ਲਏ—ਆਪਣੇ ਵਿਚ ਸਮਾ ਲੈਂਦਾ ਹੈ । ਭਾਣੈ—ਆਪਣੀ ਰਜ਼ਾ ਅਨੁਸਾਰ । ਕਢਿ ਲਏ—(ਮਾਇਆ ਦੇ ਮੋਹ ਵਿਚੋਂ) ਕੱਢ ਲੈਂਦਾ ਹੈ । ਏਵ ਭਿ—ਏਸ ਤਰ੍ਹਾਂ ਭੀ, ਇਹ ਗੱਲ ਭੀ । ਆਖਿ ਨ ਜਾਪਈ—ਆਖੀ ਨਹੀਂ ਜਾ ਸਕਦੀ । ਜਿ—ਕਿ । ਕਿਸੈ—ਕਿਸ ਜੀਵ ਨੂੰ । ਆਣੈ ਰਾਸਿ—ਰਾਸ

ਲਿਆਉਂਦਾ ਹੈ, ਸਿੱਧੇ ਰਾਹੇ ਪਾਉਂਦਾ ਹੈ, ਬੇੜਾ ਪਾਰ ਕਰਦਾ ਹੈ । ਗੁਰਮੁਖਿ—ਗੁਰੂ ਦੀ ਰਾਹੀਂ । ਜਾਣੀਐ—ਸਮਝ ਆਉਂਦੀ ਹੈ । ਜਾ ਕਉ—ਜਿਸ ਮਨੁੱਖ ਉੱਤੇ ।੩।

**ਅਰਥ** :—ਇਹ ਜਗਤ ਪ੍ਰਭੂ ਦੇ ਰਹਿਣ ਦੀ ਥਾਂ ਹੈ, ਪ੍ਰਭੂ ਇਸ ਵਿਚ ਵੱਸ ਰਿਹਾ ਹੈ । ਕਈ ਜੀਵਾਂ ਨੂੰ ਆਪਣੇ ਹੁਕਮ ਅਨੁਸਾਰ (ਇਸ ਸੰਸਾਰ-ਸਾਗਰ ਵਿਚੋਂ ਬਚਾ ਕੇ) ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਅਤੇ ਕਈ ਜੀਵਾਂ ਨੂੰ ਆਪਣੇ ਹੁਕਮ ਅਨੁਸਾਰ ਹੀ ਇਸੇ ਵਿਚ ਡੋਬ ਦੇਂਦਾ ਹੈ । ਕਈ ਜੀਵਾਂ ਨੂੰ ਆਪਣੀ ਰਜ਼ਾ ਅਨੁਸਾਰ ਮਾਇਆ ਦੇ ਮੋਹ ਵਿਚੋਂ ਕੱਢ ਲੈਂਦਾ ਹੈ, ਕਈਆਂ ਨੂੰ ਇਸੇ ਵਿਚ ਫਸਾਈ ਰੱਖਦਾ ਹੈ ।

ਇਹ ਗੱਲ ਭੀ ਦੱਸੀ ਨਹੀਂ ਜਾ ਸਕਦੀ ਕਿ ਰੱਬ ਕਿਸ ਦਾ ਬੇੜਾ ਪਾਰ ਕਰਦਾ ਹੈ । ਹੇ ਨਾਨਕ ! ਜਿਸ (ਵਡਭਾਗੀ) ਮਨੁੱਖ ਨੂੰ ਚਾਨਣ ਬਖ਼ਸ਼ਦਾ ਹੈ, ਉਸ ਨੂੰ ਗੁਰੂ ਦੀ ਰਾਹੀਂ ਸਮਝ ਪੈ ਜਾਂਦੀ ਹੈ ।੩।

**ਪਉੜੀ ॥ ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥ ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥ ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥ ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥ ਲਿਖਿ ਨਾਵੈ ਧਰਮੁ ਬਹਾਲਿਆ ॥੨॥ {ਪੰਨਾ ੪੬੩}**

**ਪਦ ਅਰਥ** :—ਜੀਅ ਉਪਾਇ ਕੈ—ਜੀਵਾਂ ਨੂੰ ਪੈਦਾ ਕਰ ਕੇ । ਧਰਮੁ—ਧਰਮ ਰਾਜ । ਲਿਖਿ ਨਾਵੈ—ਨਾਵਾਂ ਲਿਖਣ ਲਈ, ਜੀਆਂ ਦੇ ਕੀਤੇ ਕਰਮਾਂ ਦਾ ਲੇਖਾ ਲਿਖਣ ਲਈ । ਓਥੈ—ਉਸ ਧਰਮ-ਰਾਜ ਦੇ ਅੱਗੇ । ਨਿਬੜੈ—ਨਿਬੜਦੀ ਹੈ । ਚੁਣਿ—ਚੁਣ ਕੇ । ਜਜਮਾਲਿਆ—ਜਜ਼ਾਮੀ ਜੀਵ, ਕੋਹੜੇ ਜੀਵ, ਗੰਦੇ ਜੀਵ, ਮੰਦ-ਕਰਮੀ ਜੀਵ । ਸਚੇ ਹੀ ਸਚਿ—ਨਿਰੋਲ ਸੱਚ ਹੀ ਰਾਹੀਂ, ਭਾਵ, ਓਥੇ ਨਿਬੇੜੇ ਦਾ ਮਾਪ 'ਨਿਰੋਲ ਸਚੁ' ਹੈ ।

**ਨੋਟ** :—ਇਸ ਪਉੜੀ ਦੀ ਦੂਜੀ ਤੁਕ ਦਾ ਪਾਠ ਆਮ ਤੌਰ ਤੇ ਗ਼ਲਤ ਕੀਤਾ ਜਾ ਰਿਹਾ ਹੈ, 'ਸਚੇ ਹੀ ਸਚਿ' ਦੇ ਥਾਂ 'ਸਚੋ ਹੀ ਸਚੁ' ਪਰਚਲਤ ਹੋ ਗਿਆ ਹੈ । ਵਿਆਕਰਣ ਤੋਂ ਨਾਵਾਕਫ਼ ਹੋਣ ਦੇ ਕਾਰਣ 'ਸਚੇ ਹੀ ਸਚਿ' ਅਸ਼ੁੱਧ ਪਰਤੀਤ ਹੋਣ ਲੱਗ ਪਿਆ । ਸ਼ਾਇਦ ਕਿਸੇ ਸੱਜਣ ਨੂੰ ਇਹ ਖ਼ਿਆਲ ਭੀ ਆਇਆ ਹੋਵੇ ਕਿ ਛਾਪੇ ਵਿਚ ਗ਼ਲਤੀ ਨਾਲ 'ਸਚੇ ਹੀ ਸਚਿ' ਛਪ ਗਿਆ ਹੈ, ਚਾਹੀਦਾ 'ਸਚੋ ਹੀ ਸਚੁ' ਸੀ । ਕਈ ਸੱਜਣ ਗੁਟਕਿਆਂ ਵਿਚ ਅਤੇ ਟੀਕਿਆਂ ਵਿਚ 'ਸਚੇ ਹੀ ਸਚਿ' ਦੇ ਥਾਂ 'ਸਚੋ ਹੀ ਸਚੁ' ਛਾਪਣ ਲੱਗ ਪਏ ਹਨ ।

ਥਾਉ ਨ ਪਾਇਨਿ—ਥਾਂ ਨਹੀਂ ਪਾਂਦੇ । ਮੁਹ ਕਾਲ੍ਹੈ—ਮੂੰਹ ਕਾਲੇ ਨਾਲ, ਮੂੰਹ ਕਾਲਾ ਕਰ ਕੇ । ਦੋਜਕਿ—ਦੋਜ਼ਕ ਵਿਚ । ਚਾਲਿਆ—ਧੱਕੇ ਜਾਂਦੇ ਹਨ, ਪਾਏ ਜਾਂਦੇ ਹਨ । ਤੇਰੈ ਨਾਇ—ਤੇਰੇ ਨਾਮ ਵਿਚ । ਜਿਣਿ—ਜਿੱਤ ਕੇ । ਹਾਰਿ—(ਬਾਜ਼ੀ) ਹਾਰ ਕੇ । ਸਿ—ਉਹ ਮਨੁੱਖ । ਠਗਣ ਵਾਲਿਆ—ਠੱਗਣ ਵਾਲੇ ਮਨੁੱਖ, ਵਲ-ਫਰੇਬ ਕਰਨ ਵਾਲੇ ਮਨੁੱਖ ।੨।

**ਅਰਥ** :—ਹੇ ਨਾਨਕ ! ਜੀਵਾਂ ਨੂੰ ਪੈਦਾ ਕਰ ਕੇ ਪਰਮਾਤਮਾ ਨੇ ਧਰਮ-ਰਾਜ ਨੂੰ (ਉਹਨਾਂ ਦੇ ਸਿਰ ਤੇ) ਮੁਕੱਰਰ ਕੀਤਾ ਹੋਇਆ ਹੈ ਕਿ ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ ਲਿਖਦਾ ਰਹੇ ।

ਧਰਮ-ਰਾਜ ਦੀ ਕਚਹਿਰੀ ਵਿਚ ਨਿਰੋਲ ਸੱਚ ਦੁਆਰਾ (ਜੀਵਾਂ ਦੇ ਕਰਮਾਂ ਦਾ) ਨਿਬੇੜਾ ਹੁੰਦਾ ਹੈ (ਭਾਵ, ਓਥੇ ਨਿਬੇੜੇ ਦਾ ਮਾਪ 'ਨਿਰੋਲ ਸਚੁ' ਹੈ, ਜਿਨ੍ਹਾਂ ਦੇ ਪੱਲੇ 'ਸਚੁ' ਹੁੰਦਾ ਹੈ ਉਹਨਾਂ ਨੂੰ ਆਦਰ ਮਿਲਦਾ ਹੈ ਤੇ) ਮੰਦ-ਕਰਮੀ ਜੀਵ ਚੁਣ ਕੇ ਵੱਖਰੇ ਕੀਤੇ ਜਾਂਦੇ ਹਨ । ਕੂੜ ਠੱਗੀ ਕਰਨ ਵਾਲੇ ਜੀਵਾਂ ਨੂੰ ਓਥੇ ਟਿਕਾਣਾ ਨਹੀਂ ਮਿਲਦਾ; ਕਾਲਾ ਮੂੰਹ ਕਰ ਕੇ ਉਹਨਾਂ ਨੂੰ ਦੋਜ਼ਕ ਵਿਚ ਧੱਕਿਆ ਜਾਂਦਾ ਹੈ ।

(ਹੇ ਪ੍ਰਭੂ !) ਜੋ ਮਨੁੱਖ ਤੇਰੇ ਨਾਮ ਵਿਚ ਰੰਗੇ ਹੋਏ ਹਨ, ਉਹ (ਏਥੋਂ) ਬਾਜ਼ੀ ਜਿੱਤ ਕੇ ਜਾਂਦੇ ਹਨ ਤੇ ਠੱਗੀ ਕਰਨ ਵਾਲੇ ਬੰਦੇ (ਮਨੁੱਖਾ ਜਨਮ ਦੀ ਬਾਜ਼ੀ) ਹਾਰ ਕੇ ਜਾਂਦੇ ਹਨ । (ਤੂੰ, ਹੇ ਪ੍ਰਭੂ !) ਧਰਮ-ਰਾਜ ਨੂੰ (ਜੀਵਾਂ ਦੇ ਕੀਤੇ ਕਰਮਾਂ ਦਾ) ਲੇਖਾ ਲਿਖਣ ਵਾਸਤੇ (ਉਹਨਾਂ ਦੇ ਉੱਤੇ) ਮੁਕੱਰਰ ਕੀਤਾ ਹੋਇਆ ਹੈ ।੨।

**ਸਲੋਕ ਮਃ ੧ ॥ ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥ ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥ ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥ ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥ ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥ ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥ ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥ ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥੧॥ {ਪੰਨਾ ੪੬੩-੪੬੪}**

**ਪਦ ਅਰਥ** :—ਵਿਦਮਾਦੁ—ਨੋਟ :—ਸੰਸਕ੍ਰਿਤ ਪੁਸਤਕਾਂ ਵਿਚ ਸਾਧਾਰਨ ਤੌਰ ਤੇ ਕਾਵਯ ਦੇ ਅੱਠ ਰਸ (ਵਲਵਲਾ, ਤਰੰਗ) ਗਿਣੇ ਗਏ ਹਨ । (ਸਿੰਗ੍ਰਾਰ, ਹਾਸਯ, ਕਰੁਣਾ, ਰੌਦ੍ਰ ਵੀਰ, ਭਿਆਨਕ, ਬੀਭਤ ਅਤੇ ਅਦਭੁਤ) । ਪਰ ਕਈ ਵਾਰੀ 'ਸ਼ਾਂਤ ਰਸ' ਰਲਾ ਕੇ ਕੁੱਲ ਨੌ ਰਸ ਮਿਥੇ ਜਾਂਦੇ ਹਨ ।

'ਅਦਭੁਤ' ਰਸ ਕੀਹ ਹੈ ? ਹੈਰਾਨਗੀ; ਅਚਰਜਤਾ, ਵਿਸਮਾਦ । ਕੁਦਰਤ ਦੇ ਬੇਅੰਤ ਰੰਗਾ-ਰੰਗ ਦੇ ਪਦਾਰਥਾਂ ਨੂੰ ਵੇਖ ਕੇ ਮਨੁੱਖ ਦੇ ਮਨ ਵਿਚ ਇਕ ਹੈਰਾਨਗੀ ਪੈਦਾ ਹੁੰਦੀ ਹੈ, ਜਿਸ ਤੋਂ 'ਅਦਭੁਤ' ਰਸ ਉਤਪੰਨ ਹੁੰਦਾ ਹੈ ।

ਕੁਦਰਤ ਦੇ ਬੇਅੰਤ ਪਦਾਰਥਾਂ ਨੂੰ ਵੇਖ ਕੇ (ਜਿਨ੍ਹਾਂ ਨੂੰ ਵੇਖ ਕੇ ਮਨੁੱਖ ਦੀ ਅਕਲ ਚਕ੍ਰਿਤ ਜਿਹੀ ਹੋ ਜਾਏ, ਜਿਨ੍ਹਾਂ ਤੋਂ ਕਾਦਰ ਦੀ ਕਾਰੀਗੀਰੀ ਦਾ ਕਮਾਲ ਪਰਗਟ ਹੋਵੇ) ਮਨੁੱਖ ਦੇ ਮਨ ਵਿਚ ਇਕ ਥੱਰਾਹਟ ਜਿਹੀ, ਇਕ ਕਾਂਬਾ ਜਿਹਾ ਆ ਜਾਂਦਾ ਹੈ । ਇਸ ਥੱਰਾਹਟ ਇਸ ਕਾਂਬੇ ਨੂੰ 'ਵਿਸਮਾਦ' ਕਿਹਾ ਜਾਂਦਾ ਹੈ ।

ਨਾਦ—ਅਵਾਜ਼, ਰਾਗ । ਵੇਦ—ਹਿੰਦੂ ਮਤ ਦੇ ਧਰਮ ਪੁਸਤਕ । ਭੇਦ—ਜੀਵਾਂ ਦੇ ਭੇਦ, ਜੀਵਾਂ ਦੀਆਂ ਬੇਅੰਤ ਕਿਸਮਾਂ । ਅਗਨੀ ਖੇਡਹਿ ਵਿਡਾਣੀ—ਅਗਨੀਆਂ ਜੋ ਅਚਰਜ ਖੇਡਾਂ ਖੇਡਦੀਆਂ ਹਨ । {ਨੋਟ :—ਅਗਨੀਆਂ ਕਈ ਕਿਸਮ ਦੀਆਂ ਗਿਣੀਆਂ ਜਾਂਦੀਆਂ ਹਨ—ਬੜਵਾ ਅਗਨੀ, ਜੋ ਸਮੁੰਦਰ ਵਿਚ ਹੈ; ਦਾਵਾ ਅਗਨੀ, ਜੰਗਲ ਦੀ ਅੱਗ; ਜਠਰ ਅਗਨੀ, ਪੇਟ ਦੀ ਅੱਗ, ਜੋ ਭੋਜਨ ਪਚਾਂਦੀ ਹੈ; ਕੋਪ ਅਗਨੀ; ਚਿੰਤਾ-ਅਗਨੀ; ਗਿਆਨ ਅਗਨੀ; ਰਾਜ-ਅਗਨੀ । ਹਵਾ ਦੀਆਂ ਅਗਨੀਆਂ ਤਿੰਨ ਕਿਸਮ ਦੀਆਂ ਹਨ—ਗਾਰ੍ਹਪਤਜ, ਆਹਨੀਜ, ਦਖ੍ਹਿਣ) ।

ਖਾਣੀ—ਸ੍ਰਿਸ਼ਟੀ ਦੀ ਉਤਪੱਤੀ ਦੀਆਂ ਚਾਰ ਖਾਣਾਂ ਅੰਡ, ਜੇਰ, ਉਦਕ, ਸੇਤ, (ਅੰਡਾ, ਜਿਉਰ, ਪਾਣੀ ਤੇ ਮੁੜ੍ਹਕਾ); ਇਹਨਾਂ ਚੌਹਾਂ ਖਾਣੀਆਂ ਦੀ ਪੈਦਾਇਸ਼ ਦੇ ਨਾਮ ਇਹਨਾਂ ਦੇ ਅਨੁਸਾਰ ਇਹ ਹਨ—ਅੰਡਜ, ਜੇਰਜ, ਉਤਭਜ, ਸੇਤਜ । ਸਾਦਿ—ਸੁਆਦ ਵਿਚ । ਸੰਜੋਗੁ—ਮੇਲ, ਜੀਵਾਂ ਦਾ ਮੇਲ । ਵਿਜੋਗੁ—ਵਿਛੋੜਾ । ਭੋਗੁ—ਪਦਾਰਥਾਂ ਦਾ ਵਰਤਣਾ । ਉਝੜ—ਅਸਲੀ ਰਾਹ ਤੋਂ ਖੁੰਝ ਕੇ ਕੁ-ਰਸਤਾ । ਵਿਡਾਣੁ—ਅਚਰਜ ਕੌਤਕ । ਵੇਖਿ—ਵੇਖ ਕੇ । ਰਹਿਆ ਵਿਸਮਾਦੁ—ਵਿਸਮਾਦ ਪੈਦਾ ਹੋ ਰਿਹਾ ਹੈ, ਹਿਰਦੇ ਵਿਚ ਥੱਰਾਹਟ ਪੈਦਾ ਹੋ ਰਹੀ ਹੈ, ਮਨ ਵਿਚ ਕਾਂਬਾ ਹੋ ਰਿਹਾ ਹੈ । ਬੁਝਣੁ—(ਇਸ 'ਵਿਡਾਣੁ' ਨੂੰ) ਸਮਝਣਾ ।

**ਅਰਥ** :—ਹੇ ਨਾਨਕ ! (ਰੱਬ ਦੀ) ਅਚਰਜ ਕੁਦਰਤ ਨੂੰ ਪੂਰੇ ਭਾਗਾਂ ਨਾਲ ਸਮਝਿਆ ਜਾ ਸਕਦਾ ਹੈ; ਇਸ ਨੂੰ ਵੇਖ ਕੇ ਮਨ ਵਿਚ ਕਾਂਬਾ ਜਿਹਾ ਛਿੜ ਰਿਹਾ ਹੈ ।

ਕਈ ਨਾਦ ਤੇ ਕਈ ਵੇਦ; ਬੇਅੰਤ ਜੀਵ ਤੇ ਜੀਵਾਂ ਦੇ ਕਈ ਭੇਦ; ਜੀਵਾਂ ਦੇ ਤੇ ਹੋਰ ਪਦਾਰਥਾਂ ਦੇ ਕਈ ਰੂਪ ਤੇ ਕਈ ਰੰਗ—ਇਹ ਸਭ ਕੁਝ ਵੇਖ ਕੇ ਵਿਸਮਾਦ ਅਵਸਥਾ ਬਣ ਰਹੀ ਹੈ ।

ਕਈ ਜੰਤ (ਸਦਾ) ਨੰਗੇ ਹੀ ਫਿਰ ਰਹੇ ਹਨ; ਕਿਤੇ ਪਉਣ ਹੈ ਅਤੇ ਕਿਤੇ ਪਾਣੀ ਹੈ, ਕਿਤੇ ਕਈ ਅਗਨੀਆਂ ਅਚਰਜ ਖੇਡਾਂ ਕਰ ਰਹੀਆਂ ਹਨ; ਧਰਤੀ ਤੇ ਧਰਤੀ ਦੇ ਜੀਵਾਂ ਦੀ ਉਤਪੱਤੀ ਦੀਆਂ ਚਾਰ ਖਾਣੀਆਂ—ਇਹ ਕੁਦਰਤ ਵੇਖ ਕੇ ਮਨ ਵਿਚ ਥੱਰਾਹਟ ਪੈਦਾ ਹੋ ਰਹੀ ਹੈ ।

ਜੀਵ ਪਦਾਰਥਾਂ ਦੇ ਸੁਆਦ ਵਿਚ ਲੱਗ ਰਹੇ ਹਨ; ਕਿਤੇ ਜੀਵਾਂ ਦਾ ਮੇਲ ਹੈ, ਕਿਤੇ ਵਿਛੋੜਾ ਹੈ; ਕਿਤੇ ਭੁੱਖ (ਸਤਾ ਰਹੀ ਹੈ), ਕਿਤੇ ਪਦਾਰਥਾਂ ਦਾ ਭੋਗ ਹੈ (ਭਾਵ, ਕਿਤੇ ਕਈ ਪਦਾਰਥ ਛਕੇ ਜਾ ਰਹੇ ਹਨ), ਕਿਤੇ (ਕੁਦਰਤ ਦੇ ਮਾਲਕ ਦੀ) ਸਿਫ਼ਤਿ-ਸਾਲਾਹ ਹੋ ਰਹੀ ਹੈ, ਕਿਤੇ ਔਝੜ ਹੈ, ਕਿਤੇ ਰਸਤੇ ਹਨ—ਇਹ ਅਚਰਜ ਖੇਡ ਵੇਖ ਕੇ ਮਨ ਵਿਚ ਹੈਰਤ ਹੋ ਰਹੀ ਹੈ ।

(ਕੋਈ ਆਖਦਾ ਹੈ ਰੱਬ) ਨੇੜੇ ਹੈ (ਕੋਈ ਆਖਦਾ ਹੈ) ਦੂਰ ਹੈ; (ਕੋਈ ਆਖਦਾ ਹੈ ਕਿ) ਸਭ ਥਾਈਂ ਵਿਆਪਕ ਹੋ ਕੇ ਜੀਵਾਂ ਦੀ ਸੰਭਾਲ ਕਰ ਰਿਹਾ ਹੈ—ਇਸ ਅਚਰਜ ਕੌਤਕ ਨੂੰ ਤੱਕ ਕੇ ਝਰਨਾਟ ਛਿੜ ਰਹੀ ਹੈ । ਹੇ ਨਾਨਕ ! ਇਸ ਇਲਾਹੀ ਤਮਾਸ਼ੇ ਨੂੰ ਵੱਡੇ ਭਾਗਾਂ ਨਾਲ ਸਮਝਿਆ ਜਾ ਸਕਦਾ ਹੈ ।੧।

**ਮਃ ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥ ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥ ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥ ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥ ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥ ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥ ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥ ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥ ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥ {ਪੰਨਾ ੪੬੪}**

**ਪਦ ਅਰਥ** :—ਕੁਦਰਤਿ—ਕਲਾ, ਵਿਡਾਣੁ, ਅਚਰਜ ਤਮਾਸ਼ਾ । ਦਿਸੈ—ਜੋ ਕੁਝ ਦਿੱਸ ਰਿਹਾ ਹੈ । ਸੁਖ ਸਾਰੁ—ਸੁੱਖਾਂ ਦਾ ਸਾਰ । ਸਰਬ ਆਕਾਰੁ—ਸਾਰਾ ਦ੍ਰਿਸ਼ਟਮਾਨ ਸਰੂਪ, ਸਾਰਾ ਜਗਤ । ਕਤੇਬਾਂ—ਮੁਸਲਮਾਨਾਂ ਅਤੇ ਈਸਾਈਆਂ ਦੀਆਂ ਧਰਮ-ਪੁਸਤਕਾਂ । ਸਰਬ ਵੀਚਾਰੁ—ਸਾਰਾ ਵਿਚਾਰ, ਸਾਰੀ ਵਿਚਾਰ-ਸੱਤਾ । ਜੀਅ ਜਹਾਨ—ਜਗਤ ਦੇ ਜੀਵਾਂ ਵਿਚ । ਮਾਨੁ—ਆਦਰ । ਅਭਿਮਾਨੁ—ਅਹੰਕਾਰ । ਬੈਸੰਤਰੁ—ਅੱਗ । ਪਾਕੀ—ਪਵਿੱਤਰ । ਨਾਈ—ਵਡਿਆਈ, ਸਿਫ਼ਤ । ਪਾਕੁ—(ਤੂੰ ਆਪ) ਪਵਿੱਤਰ (ਹੈਂ) । ਵੇਖੈ—ਸੰਭਾਲ ਕਰਦਾ ਹੈ । ਤਾਕੋ ਤਾਕੁ—ਇਕੱਲਾ ਆਪ ਹੀ ਆਪ । ਵਰਤੈ—ਵਰਤ ਰਿਹਾ ਹੈ, ਮੌਜੂਦ ਹੈ ।

**ਅਰਥ** :—(ਹੇ ਪ੍ਰਭੂ !) ਜੋ ਕੁਝ ਦਿੱਸ ਰਿਹਾ ਹੈ ਤੇ ਜੋ ਕੁਝ ਸੁਣੀ ਆ ਰਿਹਾ ਹੈ, ਇਹ ਸਭ ਤੇਰੀ ਹੀ ਕਲਾ ਹੈ; ਇਹ ਭਉ ਜੋ ਸੁਖਾਂ ਦਾ ਮੂਲ ਹੈ, ਇਹ ਭੀ ਤੇਰੀ ਕੁਦਰਤ ਹੈ । ਪਤਾਲਾਂ ਤੇ ਅਕਾਸ਼ਾਂ ਵਿਚ ਤੇਰੀ ਹੀ ਕੁਦਰਤ ਹੈ, ਇਹ ਸਾਰਾ ਅਕਾਰ (ਭਾਵ, ਇਹ ਸਾਰਾ ਜਗਤ ਜੋ ਦਿੱਸ ਰਿਹਾ ਹੈ) ਤੇਰੀ ਹੀ ਅਚਰਜ ਖੇਡ ਹੈ ।

ਵੇਦ, ਪੁਰਾਣ ਤੇ ਕਤੇਬਾਂ, (ਹੋਰ ਭੀ) ਸਾਰੀ ਵਿਚਾਰ-ਸੱਤਾ ਤੇਰੀ ਹੀ ਕਲਾ ਹੈ; (ਜੀਵਾਂ ਦਾ) ਖਾਣ, ਪੀਣ, ਪੈਨ੍ਹਣ (ਦਾ ਵਿਹਾਰ) ਅਤੇ (ਜਗਤ ਵਿਚ) ਸਾਰਾ ਪਿਆਰ (ਦਾ ਜਜ਼ਬਾ) ਇਹ ਸਭ ਤੇਰੀ ਕੁਦਰਤ ਹੈ ।

ਜਾਤਾਂ ਵਿਚ, ਜਿਨਸਾਂ ਵਿਚ, ਰੰਗਾਂ ਵਿਚ, ਜਗਤ ਦੇ ਜੀਵਾਂ ਵਿਚ ਤੇਰੀ ਹੀ ਕੁਦਰਤ ਵਰਤ ਰਹੀ ਹੈ, (ਜਗਤ ਵਿਚ) ਕਿਤੇ ਭਲਾਈ ਦੇ ਕੰਮ ਹੋ ਰਹੇ ਹਨ, ਕਿਤੇ ਵਿਕਾਰ ਹਨ; ਕਿਤੇ ਕਿਸੇ ਦਾ ਆਦਰ ਹੋ ਰਿਹਾ ਹੈ, ਕਿਤੇ ਅਹੰਕਾਰ ਪਰਧਾਨ ਹੈ—ਇਹ ਤੇਰਾ ਅਚਰਜ ਕੌਤਕ ਹੈ ।

ਪਉਣ, ਪਾਣੀ, ਅੱਗ, ਧਰਤੀ ਦੀ ਖ਼ਾਕ (ਆਦਿਕ ਤੱਤ), ਇਹ ਸਾਰੇ ਤੇਰਾ ਹੀ ਤਮਾਸ਼ਾ ਹਨ । (ਹੇ ਪ੍ਰਭੂ !) ਸਭ ਤੇਰੀ ਕਲਾ ਵਰਤ ਰਹੀ ਹੈ, ਤੂੰ ਕੁਦਰਤ ਦਾ ਮਾਲਕ ਹੈਂ, ਤੂੰ ਹੀ ਇਸ ਖੇਲ ਦਾ ਰਚਨਹਾਰ ਹੈਂ, ਤੇਰੀ ਵਡਿਆਈ ਸੁੱਚੀ ਤੋਂ ਸੁੱਚੀ ਹੈ, ਤੂੰ ਆਪ ਪਵਿੱਤਰ (ਹਸਤੀ ਵਾਲਾ) ਹੈਂ ।

ਹੇ ਨਾਨਕ ! ਪ੍ਰਭੂ (ਇਸ ਸਾਰੀ ਕੁਦਰਤ ਨੂੰ) ਆਪਣੇ ਹੁਕਮ ਵਿਚ (ਰੱਖ ਕੇ) (ਸਭ ਦੀ) ਸੰਭਾਲ ਕਰ ਰਿਹਾ ਹੈ, (ਤੇ ਸਭ ਥਾਈਂ, ਇਕੱਲਾ) ਆਪ ਹੀ ਆਪ ਮੌਜੂਦ ਹੈ ।੨।

**ਪਉੜੀ ॥ ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥ ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥ ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥ ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥ ਮਨਿ ਅੰਧੈ ਜਨਮੁ ਗਵਾਇਆ ॥੩॥ {ਪੰਨਾ ੪੬੪}**

**ਪਦ ਅਰਥ** :—ਭੋਗ—ਪਦਾਰਥਾਂ ਦੇ ਭੋਗ । ਭੋਗਿ ਕੈ—ਮਾਣ ਕੇ, ਵਰਤ ਕੇ । ਹੋਇ—ਹੋ ਕੇ । ਭਸਮੜਿ—ਭਸਮ ਦੀ ਮੜ੍ਹੀ, ਮਿੱਟੀ ਦੀ ਢੇਰੀ । ਭਉਰੁ—ਆਤਮਾ । ਵਡਾ ਹੋਆ—ਮਰ ਗਿਆ । ਦੁਨੀਦਾਰੁ—ਦੁਨੀਆਦਾਰ, ਦੁਨੀਆ ਵਿਚ ਖਚਿਤ ਹੋਇਆ ਜੀਵ । ਗਲਿ—ਗਲ ਵਿਚ । ਘਤਿ—ਪਾ ਕੇ । ਚਲਾਇਆ—ਅੱਗੇ ਲਾ ਲਿਆ । ਅਗੈ—ਪਰਲੋਕ ਵਿਚ । ਕਰਣੀ—ਕਿਰਤ-ਕਮਾਈ । ਕੀਰਤਿ—ਵਡਿਆਈ, ਸਿਫ਼ਤਿ-ਸਾਲਾਹ । ਵਾਚੀਐ—ਵਾਚੀ ਜਾਂਦੀ ਹੈ, ਲੇਖੇ ਵਿਚ ਗਿਣੀ ਜਾਂਦੀ ਹੈ । ਬਹਿ—ਬੈਠ ਕੇ, ਭਾਵ, ਧੀਰਜ ਨਾਲ ਚੰਗੀ ਤਰ੍ਹਾਂ । ਥਾਉ ਨ ਹੋਵੀ—ਢੋਈ ਨਹੀਂ ਮਿਲਦੀ । ਪਉਦੀਈ—ਪੈਂਦਿਆਂ, ਜੁਤੀਆਂ ਪੈਂਦਿਆਂ । ਹੁਣਿ—ਐਸ ਵੇਲੇ, ਜਦੋਂ ਮਾਰ ਪੈਂਦੀ ਹੈ । ਕਿਆ ਰੂਆਇਆ—ਕਿਹੜੀ ਪੁਕਾਰ, ਕਿਹੜਾ ਰੋਣ ਕਿਹੜਾ ਤਰਲਾ । ਸੁਣੀਐ—ਸੁਣਿਆ ਜਾਂਦਾ ਹੈ । ਮਨਿ—ਮਨ ਨੇ । ਅੰਧੈ—ਅੰਧੇ ਨੇ । ਗਵਾਇਆ—ਵਿਅਰਥ ਕਰ ਲਿਆ ।੩।

**ਅਰਥ** :—ਰੱਬ ਆਪ ਹੀ (ਜੀਵ-ਰੂਪ ਹੋ ਕੇ) ਪਦਾਰਥ ਦੇ ਰੰਗ ਮਾਣਦਾ ਹੈ (ਇਹ ਭੀ ਉਸ ਦੀ ਅਚਰਜ ਕੁਦਰਤ ਹੈ) । (ਸਰੀਰ) ਮਿੱਟੀ ਦੀ ਢੇਰੀ ਹੋ ਜਾਂਦਾ ਹੈ (ਤੇ ਆਖ਼ਰ ਜੀਵਾਤਮਾ-ਰੂਪ) ਭਉਰ (ਸਰੀਰ ਨੂੰ ਛੱਡ ਕੇ) ਤੁਰ ਪੈਂਦਾ ਹੈ । (ਇਸ ਤਰ੍ਹਾਂ ਦਾ) ਦੁਨੀਆ ਦੇ ਧੰਧਿਆਂ ਵਿਚ ਫਸਿਆ ਹੋਇਆ ਜੀਵ (ਜਦੋਂ) ਮਰਦਾ ਹੈ, (ਇਸ ਦੇ) ਗਲ ਵਿਚ ਸੰਗਲ ਪਾ ਕੇ ਅੱਗੇ ਲਾ ਲਿਆ ਜਾਂਦਾ ਹੈ (ਭਾਵ, ਮਾਇਆ ਵਿਚ ਵੇੜ੍ਹਿਆ ਹੋਇਆ ਜੀਵ ਜਗਤ ਨੂੰ ਛੱਡਣਾ ਨਹੀਂ ਚਾਹੁੰਦਾ ਤੇ 'ਹੰਸ ਚਲਸੀ ਡੁਮਣਾ') ।

ਪਰਲੋਕ ਵਿਚ (ਭਾਵ, ਧਰਮਰਾਜ ਦੇ ਦਰਬਾਰ ਵਿਚ, ਵੇਖੋ ਪਉੜੀ ੨) ਰੱਬ ਦੀ ਸਿਫ਼ਤਿ-ਸਾਲਾਹ ਰੂਪ ਕਮਾਈ ਹੀ ਕਬੂਲ ਪੈਂਦੀ ਹੈ, ਓਥੈ (ਜੀਵ ਦੇ ਕੀਤੇ ਕਰਮਾਂ ਦਾ) ਹਿਸਾਬ ਚੰਗੀ ਤਰ੍ਹਾਂ (ਇਸ ਨੂੰ) ਸਮਝਾ ਦਿੱਤਾ ਜਾਂਦਾ ਹੈ ।

(ਮਾਇਆ ਦੇ ਭੋਗਾਂ ਵਿਚ ਹੀ ਫਸੇ ਰਹਿਣ ਦੇ ਕਾਰਨ) ਓਥੇ ਮਾਰ ਪੈਂਦੇ ਨੂੰ ਕਿਤੇ ਢੋਈ ਨਹੀਂ ਮਿਲਦੀ, ਉਸ ਵੇਲੇ ਇਸ ਦੀ ਕੋਈ ਭੀ ਕੂਕ-ਪੁਕਾਰ ਸੁਣੀ ਨਹੀਂ ਜਾਂਦੀ ।

ਮੂਰਖ ਮਨ (ਵਾਲਾ ਜੀਵ) ਆਪਣਾ (ਮਨੁੱਖਾ-) ਜਨਮ ਅਜਾਈਂ ਗਵਾ ਲੈਂਦਾ ਹੈ ।੩।

**ਸਲੋਕ ਮਃ ੧ ॥ ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥ ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥ ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥ ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ**

**ਆਡਾਣੇ ਆਕਾਸ ॥ ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥ ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥**

**ਨੋਟ** :—'ਸੱਤਿਆਰਥ ਪ੍ਰਕਾਸ਼' ਦੇ ਕਰਤਾ ਨੇ ਗੁਰੂ ਨਾਨਕ ਸਾਹਿਬ ਉੱਤੇ ਇਹ ਦੂਸ਼ਨ ਲਾਇਆ ਹੈ ਕਿ ਉਹ ਸੰਸਕ੍ਰਿਤ ਨਹੀਂ ਜਾਣਦੇ ਸਨ, ਪਰ ਆਪਣੇ ਆਪ ਨੂੰ ਸੰਸਕ੍ਰਿਤ ਦਾ ਵਿਦਵਾਨ ਪਰਗਟ ਕਰਨ ਦਾ ਜਤਨ ਕਰਦੇ ਸਨ, ਕਿਉਂਕਿ ਉਹਨਾਂ ਨੇ ਸੰਸਕ੍ਰਿਤ 'ਭਯ' ਦੇ ਥਾਂ 'ਭਉ' ਵਰਤਿਆ ਹੈ ।

ਇਸ ਮਜ਼ਮੂਨ ਸੰਬੰਧੀ ਜੋ ਸੱਜਣ ਵਿਸਥਾਰ-ਪੂਰਵਕ ਵਿਚਾਰ ਪੜ੍ਹਨੀ ਚਾਹੁੰਦੇ ਹੋਣ, ਉਹ ਮੇਰੇ 'ਗੁਰਬਾਣੀ ਵਿਆਕਰਣ' ਦੇ ਅੰਕ 'ਵਰਣਬੋਧ' ਨੂੰ ਪੜ੍ਹਨ ।

**ਪਦ ਅਰਥ** :—ਭੈ ਵਿਚਿ—ਡਰ ਵਿਚ । ਪਵਣੁ ਵਹੈ—ਹਵਾ ਵਗਦੀ ਹੈ । ਸਦਵਾਉ—ਸਦਾ-ਏਵ, ਸਦਾ ਹੀ । ਚਲਹਿ—ਚੱਲਦੇ ਹਨ । ਕਢੈ ਵੇਗਾਰਿ—ਵਗਾਰ ਕੱਢਦੀ ਹੈ । ਭਾਰਿ—ਭਾਰ ਦੇ ਹੇਠ । ਇੰਦੁ—ਇੰਦਰ ਦੇਵਤਾ, ਬੱਦਲ । ਫਿਰੈ—ਫਿਰਦਾ ਹੈ । ਸਿਰ ਭਾਰਿ—ਸਿਰ ਦੇ ਭਾਰ । ਰਾਜਾ ਧਰਮ ਦੁਆਰੁ—ਧਰਮ ਰਾਜੇ ਦਾ ਦੁਆਰ । ਕੋਹ ਕਰੋੜੀ—ਕਰੋੜਾਂ ਕੋਹ । ਸਿਧ—ਅਣਿਮਾ ਆਦਿਕ ਅੱਠ ਸਿੱਧੀਆਂ ਨੂੰ ਜਿਨ੍ਹਾਂ ਮਹਾਤਮਾ ਲੋਕਾਂ ਨੇ ਪ੍ਰਾਪਤ ਕਰ ਲਿਆ ਹੁੰਦਾ ਸੀ, ਉਹਨਾਂ ਨੂੰ ਸਿੱਧ ਕਿਹਾ ਜਾਂਦਾ ਸੀ; ਪੁੱਗੇ ਹੋਏ ਜੋਗੀ । ਬੁਧ—ਗਿਆਨਵਾਨ, ਜੋ ਜਗਤ ਦੇ ਮਾਇਕ ਬੰਧਨਾਂ ਤੋਂ ਮੁਕਤ ਹਨ । ਆਡਾਣੇ—ਤਣੇ ਹੋਏ । ਮਹਾਬਲ—ਵੱਡੇ ਬਲ ਵਾਲੇ । ਆਵਹਿ—(ਜੋ ਭੀ ਜੀਵ ਜਗਤ ਵਿਚ) ਆਉਂਦੇ ਹਨ । ਪੂਰ—ਸਾਰੇ ਦੇ ਸਾਰੇ ਜੀਵ ਜੋ ਇਸ ਸੰਸਾਰ-ਸਾਗਰ ਵਿਚ ਜ਼ਿੰਦਗੀ-ਰੂਪ ਬੇੜੀ ਵਿਚ ਬੈਠੇ ਹੋਏ ਹਨ । ਸਗਲਿਆ ਸਿਰਿ—ਸਾਰੇ ਜੀਵਾਂ ਦੇ ਸਿਰ ਉੱਤੇ । ਲੇਖੁ ਲਿਖਿਆ—ਭਉ ਰੂਪੀ ਲੇਖ ਲਿਖਿਆ ਹੋਇਆ ਹੈ ।

**ਅਰਥ** :—ਹਵਾ ਸਦਾ ਹੀ ਰੱਬ ਦੇ ਡਰ ਵਿਚ ਚੱਲ ਰਹੀ ਹੈ । ਲੱਖਾਂ ਦਰੀਆਉ ਭੀ ਭੈ ਵਿਚ ਹੀ ਵਗ ਰਹੇ ਹਨ ।

ਅੱਗ ਜੋ ਸੇਵਾ ਕਰ ਰਹੀ ਹੈ, ਇਹ ਭੀ ਰੱਬ ਦੇ ਭੈ ਵਿਚ ਹੀ ਹੈ । ਸਾਰੀ ਧਰਤੀ ਰੱਬ ਦੇ ਡਰ ਦੇ ਕਾਰਨ ਹੀ ਭਾਰ ਹੇਠ ਨੱਪੀ ਪਈ ਹੈ ।

ਰੱਬ ਦੇ ਭੈ ਵਿਚ ਇੰਦਰ ਰਾਜਾ ਸਿਰ ਦੇ ਭਾਰ ਫਿਰ ਰਿਹਾ ਹੈ (ਭਾਵ, ਮੇਘ ਉਸ ਦੀ ਰਜ਼ਾ ਵਿਚ ਹੀ ਉੱਡ ਰਹੇ ਹਨ) । ਧਰਮ-ਰਾਜ ਦਾ ਦਰਬਾਰ ਭੀ ਰੱਬ ਦੇ ਡਰ ਵਿਚ ਹੈ ।

ਸੂਰਜ ਭੀ ਤੇ ਚੰਦ੍ਰਮਾ ਭੀ ਰੱਬ ਦੇ ਹੁਕਮ ਵਿਚ ਹਨ, ਕ੍ਰੋੜਾਂ ਕੋਹਾਂ ਚਲਦਿਆਂ ਦੇ ਪੈਂਡੇ ਦਾ ਓੜਕ ਨਹੀਂ ਆਉਂਦਾ ।

ਸਿੱਧ, ਬੁਧ, ਦੇਵਤੇ ਤੇ ਨਾਥ—ਸਾਰੇ ਰੱਬ ਦੇ ਭੈ ਵਿਚ ਹਨ । ਇਹ ਉੱਪਰ ਤਣੇ ਹੋਏ ਅਕਾਸ਼ (ਜੋ ਦਿੱਸਦੇ ਹਨ, ਇਹ ਭੀ) ਭੈ ਵਿਚ ਹੀ ਹਨ ।

ਬੜੇ ਬੜੇ ਬਲ ਵਾਲੇ ਜੋਧੇ ਤੇ ਸੂਰਮੇ ਸਭ ਰੱਬ ਦੇ ਭੈ ਵਿਚ ਹਨ । ਪੂਰਾਂ ਦੇ ਪੂਰ ਜੀਵ ਜੋ ਜਗਤ ਵਿਚ ਜੰਮਦੇ ਤੇ ਮਰਦੇ ਹਨ, ਸਭ ਭੈ ਵਿਚ ਹਨ ।

ਸਾਰੇ ਹੀ ਜੀਵਾਂ ਦੇ ਮੱਥੇ ਤੇ ਭਉ-ਰੂਪ ਲੇਖ ਲਿਖਿਆ ਹੋਇਆ ਹੈ, ਭਾਵ, ਪ੍ਰਭੂ ਦਾ ਨਿਯਮ ਹੀ ਐਸਾ ਹੈ ਕਿ ਸਾਰੇ ਉਸ ਦੇ ਭੈ ਵਿਚ ਹਨ । ਹੇ ਨਾਨਕ ! ਕੇਵਲ ਇਕ ਸੱਚਾ ਨਿਰੰਕਾਰ ਹੀ ਭੈ-ਰਹਿਤ ਹੈ ।੧।

**ਮਃ ੧ ॥ ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥ ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥ ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥ ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥ ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥ ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥ ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥ ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥ ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥੨॥ {ਪੰਨਾ ੪੬੪}**

**ਪਦ ਅਰਥ** :—ਹੋਰਿ—(ਨਿਰੰਕਾਰ ਤੋਂ ਬਿਨਾ) ਹੋਰ ਸਾਰੇ । ਰਵਾਲ—ਧੂੜ, (ਭਾਵ) ਤੁੱਛ । ਕੇਤੀਆ—ਕਿੰਨੀਆਂ ਹੀ; ਬੇਅੰਤ । ਕੰਨ੍ ਕਹਾਣੀਆ—ਕ੍ਰਿਸ਼ਨ ਜੀ ਦੀਆਂ ਕਹਾਣੀਆਂ । ਗਿੜਿ ਮੁੜਿ—ਭਉਂ ਭਉਂ ਕੇ, ਪਰਤ ਪਰਤ ਕੇ । ਬਾਜਾਰੀ—ਰਾਸਧਾਰੀਏ । ਆਇ ਕਢਹਿ ਬਾਜਾਰ—ਆ ਕੇ ਰਾਸਾਂ ਪਾਉਂਦੇ ਹਨ । ਆਲ—ਚਾਲ, ਠੱਗੀ । ਆਲ ਪਤਾਲ—ਪਤਾਲ ਦੇ ਆਲ, ਬੜੇ ਡੂੰਘੇ ਚਾਲਾਂ ਦੇ ਬਚਨ, ਉਹ ਬਚਨ ਜੋ ਦੂਜਿਆਂ ਦੀ ਸਮਝ ਵਿਚ ਨਾਹ ਆਉਣ । ਮੁੰਦੜੇ—ਸੋਹਣੇ ਸੋਹਣੇ ਵਾਲੇ । ਜਿਤੁ ਤਨਿ—ਜਿਸ ਜਿਸ ਸਰੀਰ ਉੱਤੇ । ਪਾਈਅਹਿ—ਪਾਏ ਜਾਂਦੇ ਹਨ । ਗਲੀਈ—ਗੱਲਾਂ ਦੀ ਰਾਹੀਂ । ਕਥਨਾ—ਬਿਆਨ ਕਰਨਾ । ਸਾਰੁ—ਲੋਹਾ । ਕਰਮਿ—(ਪ੍ਰਭੂ ਦੀ) ਬਖ਼ਸ਼ਸ਼ ਨਾਲ । ਹਿਕਮਤਿ—ਚਲਾਕੀ, ਢੰਗ ।

**ਅਰਥ** :—ਹੇ ਨਾਨਕ ! ਇਕ ਨਿਰੰਕਾਰ ਹੀ ਭੈ-ਰਹਿਤ ਹੈ, (ਅਵਤਾਰੀ) ਰਾਮ (ਜੀ) ਵਰਗੇ ਕਈ ਹੋਰ (ਉਸ ਨਿਰੰਕਾਰ ਦੇ ਸਾਮ੍ਹਣੇ) ਤੁੱਛ ਹਨ; (ਉਸ ਨਿਰੰਕਾਰ ਦੇ ਗਿਆਨ ਦੇ ਟਾਕਰੇ ਤੇ) ਕ੍ਰਿਸ਼ਨ (ਜੀ) ਦੀਆਂ ਕਈ ਸਾਖੀਆਂ ਤੇ ਵੇਦਾਂ ਦੇ ਕਈ ਵੀਚਾਰ ਭੀ ਤੁੱਛ ਹਨ ।

(ਉਸ ਨਿਰੰਕਾਰ ਦਾ ਗਿਆਨ ਪ੍ਰਾਪਤ ਕਰਨ ਲਈ) ਕਈ ਮਨੁੱਖ ਮੰਗਤੇ ਬਣ ਕੇ ਨੱਚਦੇ ਹਨ ਤੇ ਕਈ ਤਰ੍ਹਾਂ ਦੇ ਤਾਲ ਪੂਰਦੇ ਹਨ, ਰਾਸਧਾਰੀਏ ਭੀ ਬਜ਼ਾਰਾਂ ਵਿਚ ਆ ਕੇ ਰਾਸਾਂ ਪਾਂਦੇ ਹਨ, ਰਾਜਿਆਂ ਤੇ ਰਾਣੀਆਂ ਦੇ ਸਰੂਪ ਬਣਾ ਬਣਾ ਕੇ ਗਾਉਂਦੇ ਹਨ ਤੇ (ਮੂੰਹੋਂ) ਕਈ ਢੰਗਾਂ ਦੇ ਬਚਨ ਬੋਲਦੇ ਹਨ, ਲੱਖਾਂ ਰੁਪਇਆਂ ਦੇ (ਭਾਵ, ਕੀਮਤੀ) ਵਾਲੇ ਤੇ ਹਾਰ ਪਾਂਦੇ ਹਨ; ਪਰ, ਹੇ ਨਾਨਕ ! (ਉਹ ਵਿਚਾਰੇ ਇਹ ਨਹੀਂ ਜਾਣਦੇ ਕਿ ਇਹ ਵਾਲੇ ਤੇ ਹਾਰ ਤਾਂ) ਜਿਸ ਜਿਸ ਸਰੀਰ ਉੱਤੇ ਪਾਈਦੇ ਹਨ, ਉਹ ਸਰੀਰ (ਅੰਤ ਨੂੰ) ਸੁਆਹ ਹੋ ਜਾਂਦੇ ਹਨ (ਤੇ ਇਸ ਗਾਉਣ ਨੱਚਣ ਨਾਲ, ਇਹਨਾਂ ਵਾਲਿਆਂ ਤੇ ਹਾਰਾਂ ਦੇ ਪਹਿਨਣ ਨਾਲ 'ਗਿਆਨ' ਕਿਵੇਂ ਮਿਲ ਸਕਦਾ ਹੈ ?)

ਗਿਆਨ ਨਿਰੀਆਂ ਗੱਲਾਂ ਨਾਲ ਨਹੀਂ ਭਾਲਿਆ ਜਾ ਸਕਦਾ, (ਗਿਆਨ ਕਿਵੇਂ ਮਿਲ ਸਕਦਾ ਹੈ—ਇਸ ਗੱਲ ਦਾ) ਬਿਆਨ ਕਰਨਾ ਇਉਂ ਕਰੜਾ ਹੈ ਜਿਵੇਂ ਲੋਹਾ (ਭਾਵ, ਬਹੁਤ ਔਖਾ ਹੈ) । (ਹਾਂ) ਰੱਬ ਦੀ ਮੇਹਰ ਨਾਲ ਮਿਲ ਜਾਏ ਤਾਂ ਮਿਲ ਪੈਂਦਾ ਹੈ, (ਮੇਹਰ ਤੋਂ ਬਿਨਾ ਕੋਈ) ਹੋਰ ਚਾਰਾਜੋਈ ਤੇ ਹੁਕਮ (ਵਰਤਣਾ) ਵਿਅਰਥ ਹੈ ।੨।

**ਪਉੜੀ ॥ ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥ ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥ ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ੀ ਵਿਚਹੁ ਆਪੁ ਗਵਾਇਆ ॥ ਜਿਨਿ ਸਚੋ ਸਚੁ ਬੁਝਾਇਆ ॥੪॥ {ਪੰਨਾ ੪੬੫}**

**ਪਦ ਅਰਥ** :—ਨਦਰਿ—ਮਿਹਰ ਦੀ ਨਜ਼ਰ । ਕਰਹਿ—(ਹੇ ਪ੍ਰਭੂ ! ਤੂੰ) ਕਰਹਿ । ਨਦਰੀ—ਤੇਰੀ ਮਿਹਰ ਦੀ ਨਜ਼ਰ ਨਾਲ । ਭਰੰਮਿਆ—ਭਟਕ ਚੁਕਿਆ । ਸਤਿਗੁਰਿ—ਸਤਿਗੁਰ ਨੇ । ਸਭਿ ਲੋਕ ਸਬਾਇਆ—ਹੇ ਸਾਰੇ ਲੋਕੋ ! ਸਤਿਗੁਰਿ ਮਿਲੀਐ—ਜੇ ਸਤਿਗੁਰੂ ਮਿਲ ਪਏ, (ਕਿਹੜਾ ਸਤਿਗੁਰੂ ? ਉਤਰ: "ਜਿਨਿ ਸਚੋ ਸਚੁ

ਬੁਝਾਇਆ") । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਜਿਨ੍ਹੀ—ਜਿਨ੍ਹਾਂ ਮਨੁੱਖਾਂ ਨੇ । ਆਪੁ—ਆਪਣਾ ਆਪ, ਅਪਣੱਤ, ਅਹੰਕਾਰ । ਸਚੋ ਸਚੁ—ਨਿਰੋਲ ਸੱਚ, ਸੱਚ ਹੀ ਸੱਚ । ਬੁਝਾਇਆ—ਸਮਝਾ ਦਿੱਤਾ । ਜਿਨਿ—ਜਿਸ (ਗੁਰੂ) ਨੇ ।

**ਅਰਥ** :—ਹੇ ਪ੍ਰਭੂ ! ਜੇ ਤੂੰ (ਜੀਵ ਉੱਤੇ) ਮਿਹਰ ਦੀ ਨਜ਼ਰ ਕਰੇਂ, ਤਾਂ ਉਸ ਨੂੰ ਤੇਰੀ ਕਿਰਪਾ-ਦ੍ਰਿਸ਼ਟੀ ਨਾਲ ਸਤਿਗੁਰੂ ਮਿਲ ਪੈਂਦਾ ਹੈ ।

ਇਹ (ਵਿਚਾਰਾ) ਜੀਵ (ਜਦੋਂ) ਬਹੁਤੇ ਜਨਮਾਂ ਵਿਚ ਭਟਕ ਚੁਕਿਆ (ਤੇ ਤੇਰੀ ਮਿਹਰ ਦੀ ਨਜ਼ਰ ਹੋਈ) ਤਾਂ ਇਸ ਨੂੰ ਸਤਿਗੁਰੂ ਨੇ ਆਪਣਾ ਸ਼ਬਦ ਸੁਣਾਇਆ ।

ਹੇ ਸਾਰੇ ਲੋਕੋ ! ਧਿਆਨ ਦੇ ਕੇ ਸੁਣੋ, ਸਤਿਗੁਰੂ ਦੇ ਬਰਾਬਰ ਦਾ ਹੋਰ ਕੋਈ ਦਾਤਾ ਨਹੀਂ ਹੈ ।

ਜਿਨ੍ਹਾਂ ਮਨੁੱਖਾਂ ਨੇ ਆਪਣੇ ਅੰਦਰੋਂ ਆਪਾ-ਭਾਵ ਗਵਾ ਦਿੱਤਾ ਹੈ, ਉਹਨਾਂ ਨੂੰ ਉਸ ਸਤਿਗੁਰੂ ਦੇ ਮਿਲਣ ਨਾਲ ਸੱਚੇ ਪ੍ਰਭੂ ਦੀ ਪ੍ਰਾਪਤੀ ਹੋ ਗਈ, ਜਿਸ ਸਤਿਗੁਰੂ ਨੇ ਨਿਰੋਲ ਸੱਚੇ ਪ੍ਰਭੂ ਦੀ ਸੂਝ ਪਾਈ ਹੈ (ਭਾਵ, ਜੋ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਗਵਾਉਂਦੇ ਹਨ, ਉਹਨਾਂ ਨੂੰ ਉਸ ਸਤਿਗੁਰੂ ਦੇ ਮਿਲਣ ਨਾਲ ਸੱਚੇ ਰੱਬ ਦੀ ਪ੍ਰਾਪਤੀ ਹੋ ਜਾਂਦੀ ਹੈ, ਜੋ ਸਤਿਗੁਰੂ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸੂਝ ਦੇਂਦਾ ਹੈ) ।੪।

**ਸਲੋਕ ਮਃ ੧ ॥ ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥ ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥ ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥ ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥ {ਪੰਨਾ ੪੬੫}**

**ਪਦ ਅਰਥ** :—ਘੜੀਆ—ਜਿਵੇਂ ਸੰਸਕ੍ਰਿਤ 'ਘਟ' ਤੋਂ 'ਘੜਾ' ਪੰਜਾਬੀ ਸ਼ਬਦ ਹੈ, ਜਿਵੇਂ ਸੰਸਕ੍ਰਿਤ 'ਕਟਕ' ਤੋਂ 'ਕੜਾ' ਪੰਜਾਬੀ ਹੈ, ਤਿਵੇਂ ਸੰਸਕ੍ਰਿਤ 'ਘਟਿਕਾ' ਤੋਂ ਪੰਜਾਬੀ ਵਿਚ 'ਘੜੀ' ਹੈ । 'ਘੜੀ' ਸਮੇ ਦੀ ਇਕ ਵੰਡ ਦਾ ਨਾਉਂ ਹੈ, ਜੋ ੨੪ ਮਿੰਟਾਂ ਦੇ ਬਰਾਬਰ ਹੁੰਦੀ ਹੈ ।

ਗੋਪੀ—ਗਾਈਆਂ ਦੀ ਰਾਖੀ ਕਰਨ ਵਾਲੀ, ਗੁਜਰਾਣੀ । ਇਹ ਸ਼ਬਦ 'ਗੋਪੀ' ਖ਼ਾਸ ਤੌਰ ਤੇ ਬਿੰਦ੍ਰਾਬਨ ਦੀਆਂ ਗੁਜਰਾਣੀਆਂ ਵਾਸਤੇ ਵਰਤਿਆ ਜਾਂਦਾ ਹੈ ਜੋ ਕ੍ਰਿਸ਼ਨ ਜੀ ਦੇ ਗੋਕਲ ਰਹਿਣ ਦੇ ਸਮੇ ਉਹਨਾਂ ਨਾਲ ਖੇਡਿਆ ਕਰਦੀਆਂ ਸਨ । ਕ੍ਰਿਸ਼ਨ ਜੀ ਦਾ ਜਨਮ ਤਾਂ ਮਥਰਾ ਵਿਚ ਹੋਇਆ ਸੀ, ਜੋ ਹਿੰਦੂ ਮਤ ਅਨੁਸਾਰ ਭਾਰਤ ਦੀਆਂ ਸਭ ਤੋਂ ਵਧੀਕ ਸੱਤ ਪਵਿੱਤਰ ਨਗਰੀਆਂ ਵਿਚੋਂ ਇਕ ਹੈ । ਉਹ ਸੱਤ ਨਗਰੀਆਂ ਇਹ ਹਨ :— ਅਜੁਧਿਆ, ਮਥਰਾ, ਮਾਯਾ, ਕਾਂਸੀ, ਕਾਂਚੀ, ਅਵੰਤਿਕਾ ਅਤੇ ਪੁਰੀ ।

ਪਹਰ—ਸਾਰੇ ਦਿਨ ਦਾ ਅਠਵਾਂ ਹਿੱਸਾ, ਜੋ ੩ ਘੰਟੇ ਦੇ ਬਰਾਬਰ ਹੁੰਦਾ ਹੈ । ਕੰਨ੍—ਸੰਸਕ੍ਰਿਤ ਸ਼ਬਦ 'ਕ੍ਰਿਸ਼ਨ' ਦਾ ਪ੍ਰਾਕ੍ਰਿਤ ਰੂਪ ਹੈ । ਗੋਪਾਲ—ਕ੍ਰਿਸ਼ਨ ਜੀ ਦਾ ਨਾਮ ਹੈ । ਬੈਸੰਤਰੁ—ਅੱਗ । ਮੁਸੈ—ਠੱਗੀ ਜਾ ਰਹੀ ਹੈ । ਵਿਹੂਣੀ—ਸੱਖਣੀ, ਖ਼ਾਲੀ ।

**ਅਰਥ** :—(ਸਾਰੀਆਂ) ਘੜੀਆਂ (ਮਾਨੋ) ਗੋਪੀਆਂ ਹਨ; (ਦਿਨ ਦੇ ਸਾਰੇ) ਪਹਿਰ, (ਮਾਨੋ) ਕਾਨ੍ਹ ਹਨ; ਪਉਣ ਪਾਣੀ ਤੇ ਅੱਗ, (ਮਾਨੋ) ਗਹਿਣੇ ਹਨ (ਜੋ ਉਹਨਾਂ ਗੋਪੀਆਂ ਨੇ ਪਾਏ ਹੋਏ ਹਨ) । (ਰਾਸਾਂ ਵਿਚ ਰਾਸਧਾਰੀਏ ਅਵਤਾਰਾਂ ਦਾ ਸਾਂਗ ਬਣਾ ਬਣਾ ਕੇ ਗਾਉਂਦੇ ਹਨ, ਕੁਦਰਤ ਦੀ ਰਾਸ ਵਿਚ) ਚੰਦ੍ਰਮਾ ਤੇ ਸੂਰਜ, (ਮਾਨੋ) ਦੋ ਅਵਤਾਰ ਹਨ । ਸਾਰੀ ਧਰਤੀ (ਰਾਸ ਪਾਣ ਲਈ) ਮਾਲ ਧਨ ਹੈ, ਅਤੇ (ਜਗਤ ਦੇ ਧੰਧੇ) ਰਾਸ ਦਾ ਵਰਤਣ-

ਵਲੇਵਾ ਹਨ । (ਮਾਇਆ ਦੀ ਇਸ ਰਾਸ ਵਿਚ) ਗਿਆਨ ਤੋਂ ਸੱਖਣੀ ਦੁਨੀਆ ਠੱਗੀ ਜਾ ਰਹੀ ਹੈ, ਤੇ ਇਸ ਨੂੰ ਜਮਕਾਲ ਖਾਈ ਜਾ ਰਿਹਾ ਹੈ ।੧।

ਭਾਵ—ਇਹ ਜਗਤ ਰੱਬ ਦੀ ਨਿਰਤਕਾਰੀ ਦਾ ਥਾਂ ਹੈ, ਇਸ ਵਿਚ ਪਉਣ, ਪਾਣੀ ਅਗਨੀ, ਧਰਤੀ ਆਦਿਕ ਤੱਤਾਂ ਤੋਂ ਬਣੇ ਹੋਏ ਸੋਹਣੇ ਪਦਾਰਥ ਤੱਕ ਕੇ ਜੀਵ ਮੋਹਿਤ ਹੋ ਰਹੇ ਹਨ, ਤੇ ਆਪਣੀ ਉਮਰ ਇਸੇ ਮਸਤੀ ਵਿਚ ਹੀ ਵਿਅਰਥ ਗਵਾ ਰਹੇ ਹਨ ।

**ਮਃ ੧ ॥ ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨ੍ਹਿ ਸਿਰ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ ਗੋਪੀਆ ਗਾਵਨਿ ਕਾਨ੍ਹ ॥ ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥ ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨ੍ਹਾ ਮਨਿ ਚਾਉ ॥ ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥ ਸੂਐ ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥ ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥ ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ਹ ਮਨਿ ਭਉ ਤਿਨ੍ਹਾ ਮਨਿ ਭਾਉ ॥੨॥ {ਪੰਨਾ ੪੬੫}**

**ਪਦ ਅਰਥ** :—ਵਾਇਨਿ—(ਸਾਜ) ਵਜਾਉਂਦੇ ਹਨ । ਰਾਵਾ—ਘੱਟਾ । ਝਾਟੈ—ਝਾਟੇ ਵਿਚ । ਪੂਰਹਿ ਤਾਲ—ਤਾਲ ਪੂਰਦੇ ਹਨ, ਨੱਚਦੇ ਹਨ । ਪਛਾੜਹਿ—ਪਛਾੜਦੇ ਹਨ, ਮਰਦੇ ਹਨ । ਗਾਵਨਿ ਗੋਪੀਆ—ਗੋਪੀਆਂ (ਦੇ ਸਾਂਗ ਬਣ ਕੇ) ਗਾਉਂਦੇ ਹਨ । ਕਰਮਿ—(ਪ੍ਰਭੂ ਦੀ) ਬਖ਼ਸ਼ਸ਼ ਨਾਲ । ਚੜਾਉ—ਚੜ੍ਹਦੀ ਕਲਾ । ਰੈਣਿ—ਰਾਤ, ਜ਼ਿੰਦਗੀ ਰੂਪ ਰਾਤ । ਸਿਖੀ—ਸਿੱਖ ਲਈ । ਗੁਰ ਵੀਚਾਰਿ—ਗੁਰੂ ਦੀ ਵੀਚਾਰ ਦੀ ਰਾਹੀਂ । ਥਲ ਵਾਰੋਲੇ—ਥਲਾਂ ਦੇ ਵਾਰੋਲੇ । ਅਨਗਾਹ—ਅੰਨ ਗਾਹੁਣ ਵਾਲੇ ਫਲ੍ਹੇ । ਭਉਦੀਆ—ਭੰਭੀਰੀਆਂ । ਬਧਨ ਬੰਧਿ—ਬੰਧਨਾਂ ਵਿਚ ਬੰਨ੍ਹ ਕੇ । ਪਇਐ ਕਿਰਤਿ—ਕੀਤੇ ਹੋਏ ਕਰਮ ਦੇ ਸੰਸਕਾਰਾਂ ਅਨੁਸਾਰ । ਰੋਇ—ਰੋ ਕੇ । ਉਡਿ ਨ ਜਾਹੀ—(ਕਿਸੇ ਉੱਚੀ ਅਵਸਥਾ ਉੱਤੇ) ਉੱਡ ਕੇ ਨਹੀਂ ਅੱਪੜਦੇ ।

**ਅਰਥ** :—(ਰਾਸਾਂ ਵਿਚ) ਚੇਲੇ ਸਾਜ ਵਜਾਉਂਦੇ ਹਨ, ਅਤੇ ਉਹਨਾਂ ਚੇਲਿਆਂ ਦੇ ਗੁਰੂ ਨੱਚਦੇ ਹਨ । (ਨਾਚ ਵੇਲੇ ਉਹ ਗੁਰੂ) ਪੈਰਾਂ ਨੂੰ ਹਿਲਾਉਂਦੇ ਹਨ ਅਤੇ ਸਿਰ ਫੇਰਦੇ ਹਨ । (ਉਹਨਾਂ ਦੇ ਪੈਰਾਂ ਨਾਲ) ਉੱਡ ਉੱਡ ਕੇ ਘੱਟਾ ਉਹਨਾਂ ਦੇ ਸਿਰ ਵਿਚ ਪੈਂਦਾ ਹੈ, (ਰਾਸ ਵੇਖਣ ਆਏ ਹੋਏ) ਲੋਕ (ਉਹਨਾਂ ਨੂੰ ਨੱਚਦਿਆਂ) ਵੇਖਦੇ ਹਨ ਅਤੇ ਹੱਸਦੇ ਹਨ (ਅੱਖਰੀਂ—ਲੋਕ ਵੇਖਦਾ ਹੈ ਅਤੇ ਹੱਸਦਾ ਹੈ) । (ਪਰ ਉਹ ਰਾਸਧਾਰੀਏ) ਰੋਜ਼ੀ ਦੀ ਖ਼ਾਤਰ ਨੱਚਦੇ ਹਨ ਅਤੇ ਆਪਣੇ ਆਪ ਨੂੰ ਭੁਇਂ ਤੇ ਮਾਰਦੇ ਹਨ । ਗੋਪੀਆਂ (ਦੇ ਸਾਂਗ ਬਣ ਕੇ) ਗਾਉਂਦੇ ਹਨ, ਕਾਨ੍ਹ (ਦੇ ਸਾਂਗ ਬਣ ਕੇ) ਗਾਉਂਦੇ ਹਨ, ਸੀਤਾ ਰਾਮ ਜੀ ਤੇ ਹੋਰ ਰਾਜਿਆਂ ਦੇ ਸਾਂਗ ਬਣ ਕੇ ਗਾਉਂਦੇ ਹਨ ।

ਜਿਸ ਪ੍ਰਭੂ ਦਾ ਸਾਰਾ ਜਗਤ ਬਣਾਇਆ ਹੋਇਆ ਹੈ, ਜੋ ਨਿਡਰ ਹੈ, ਅਕਾਰ-ਰਹਿਤ ਹੈ ਅਤੇ ਜਿਸ ਦਾ ਨਾਮ ਸਦਾ ਅਟੱਲ ਹੈ, ਉਸ ਨੂੰ (ਕੇਵਲ ਉਹੀ) ਸੇਵਕ ਸਿਮਰਦੇ ਹਨ, ਜਿਨ੍ਹਾਂ ਦੇ ਅੰਦਰ (ਰੱਬ ਦੀ) ਮਿਹਰ ਨਾਲ ਚੜ੍ਹਦੀ ਕਲਾ ਹੈ, ਜਿਨ੍ਹਾਂ ਦੇ ਮਨ ਵਿਚ (ਸਿਮਰਨ ਕਰਨ ਦਾ) ਉਤਸ਼ਾਹ ਹੈ, ਉਹਨਾਂ ਸੇਵਕਾਂ ਦੀ ਜ਼ਿੰਦਗੀ-ਰੂਪ ਰਾਤ ਸੁਆਦਲੀ ਗੁਜ਼ਰਦੀ ਹੈ—ਇਹ ਸਿੱਖਿਆ ਜਿਨ੍ਹਾਂ ਨੇ ਗੁਰੂ ਦੀ ਮੱਤ ਦੁਆਰਾ ਸਿੱਖ ਲਈ ਹੈ, ਮਿਹਰ ਦੀ ਨਜ਼ਰ ਵਾਲਾ ਪ੍ਰਭੂ ਆਪਣੀ ਬਖ਼ਸ਼ਸ਼ ਦੁਆਰਾ ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।

(ਨੱਚਣ ਅਤੇ ਫੇਰੀਆਂ ਲੈਣ ਨਾਲ ਜੀਵਨ ਦਾ ਉਧਾਰ ਨਹੀਂ ਹੋ ਸਕਦਾ, ਵੇਖੋ ਬੇਅੰਤ ਪਦਾਰਥ ਤੇ ਜੀਵ ਸਦਾ ਭੌਂਦੇ ਰਹਿੰਦੇ ਹਨ) ਕੋਹਲੂ, ਚਰਖਾ, ਚੱਕੀ, ਚੱਕ ਥਲਾਂ ਦੇ ਬੇਅੰਤ ਵਰੋਲੇ, ਲਾਟੂ, ਮਧਾਣੀਆਂ, ਫਲ੍ਹੇ, ਪੰਛੀ, ਭੰਭੀਰੀਆਂ ਜੋ ਇਕ-ਸਾਹੇ ਉਡਦੀਆਂ ਰਹਿੰਦੀਆਂ ਹਨ—ਇਹ ਸਭ ਭੌਂਦੇ ਰਹਿੰਦੇ ਹਨ । ਸੂਲ ਉੱਤੇ ਚਾੜ੍ਹ ਕੇ ਕਈ ਜੰਤ ਭਵਾਈਂਦੇ ਹਨ । ਹੇ ਨਾਨਕ ! ਭੌਣ ਵਾਲੇ ਜੀਵਾਂ ਦਾ ਅੰਤ ਨਹੀਂ ਪੈ ਸਕਦਾ । (ਇਸੇ ਤਰ੍ਹਾਂ) ਉਹ ਪ੍ਰਭੂ ਜੀਵਾਂ ਨੂੰ (ਮਾਇਆ ਦੇ) ਜ਼ੰਜੀਰਾਂ ਵਿਚ ਜਕੜ ਕੇ ਭਵਾਉਂਦਾ ਹੈ, ਹਰੇਕ ਜੀਵ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਨੱਚ ਰਿਹਾ ਹੈ । ਜੋ ਜੀਵ ਨੱਚ ਨੱਚ ਕੇ ਹੱਸਦੇ ਹਨ, ਉਹ (ਅੰਤ ਨੂੰ) ਰੋ ਕੇ (ਏਥੋਂ) ਤੁਰਦੇ ਹਨ । (ਉਂਵ) ਭੀ ਨੱਚਣ ਟੱਪਣ ਨਾਲ ਕਿਸੇ ਉੱਚੀ ਅਵਸਥਾ ਤੇ ਨਹੀਂ ਅੱਪੜ ਜਾਂਦੇ, ਤੇ ਨਾ ਹੀ ਉਹ ਸਿੱਧ ਬਣ ਜਾਂਦੇ ਹਨ ।

ਨੱਚਣਾ ਕੁੱਦਣਾ (ਕੇਵਲ) ਮਨ ਦਾ ਸ਼ੌਕ ਹੈ, ਹੇ ਨਾਨਕ ! ਪ੍ਰੇਮ ਕੇਵਲ ਉਹਨਾਂ ਦੇ ਮਨ ਵਿਚ ਹੀ ਹੈ ਜਿਨ੍ਹਾਂ ਦੇ ਮਨ ਵਿਚ ਰੱਬ ਦਾ ਡਰ ਹੈ ।੨।

**ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥ ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ ॥ ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥ ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥ ਕੋ ਰਹੈ ਨ ਭਰੀਐ ਪਾਈਐ ॥੫॥ {ਪੰਨਾ ੪੬੫}**

**ਪਦ ਅਰਥ** :—ਨਾਇ ਲਇਐ—ਜੇ (ਤੇਰਾ) ਨਾਮ ਸਿਮਰੀਏ । ਪਿੰਡੁ—ਸਰੀਰ । ਤਿਸ ਦਾ—ਉਸ (ਰੱਬ) ਦਾ । ਖਾਜੇ—ਖਾਜ, ਖ਼ੁਰਾਕ, ਭੋਜਨ । ਲੋੜਹਿ—ਤੂੰ ਲੋੜਦਾ ਹੈਂ, ਤੂੰ ਚਾਹੁੰਦਾ ਹੈਂ । ਕਰਿ ਪੁੰਨਹੁ—ਭਲਿਆਈ ਕਰ ਕੇ । ਜਰਵਾਣਾ—ਬਲਵਾਨ । ਜਰੁ—ਬੁਢੇਪਾ । ਪਰਹਰੈ—ਛੱਡਣਾ ਚਾਹੁੰਦਾ ਹੈ । ਵੇਸ ਕਰੇਦੀ—ਵੇਸ ਧਾਰ ਧਾਰ ਕੇ । ਆਈਐ—(ਬੁਢੇਪਾ) ਆ ਰਿਹਾ ਹੈ । ਭਰੀਐ ਪਾਈਐ—ਜਦੋਂ ਪਾਈ ਭਰੀ ਜਾਂਦੀ ਹੈ, ਜਦੋਂ ਸੁਆਸ ਪੂਰੇ ਹੋ ਜਾਂਦੇ ਹਨ ।

**ਅਰਥ** :—(ਹੇ ਪ੍ਰਭੂ !) ਤੇਰਾ ਨਾਮ ਨਿਰੰਕਾਰ ਹੈ, ਜੇ ਤੇਰਾ ਨਾਮ ਸਿਮਰੀਏ ਤਾਂ ਨਰਕ ਵਿਚ ਨਹੀਂ ਪਈਦਾ ।

ਇਹ ਜਿੰਦ ਅਤੇ ਸਰੀਰ ਸਭ ਕੁਝ ਪ੍ਰਭੂ ਦਾ ਹੀ ਹੈ, ਉਹੀ (ਜੀਵਾਂ ਨੂੰ) ਖਾਣ ਵਾਸਤੇ (ਭੋਜਨ) ਦੇਂਦਾ ਹੈ, (ਕਿਤਨਾ ਕੁ ਦੇਂਦਾ ਹੈ) ਇਹ ਅੰਦਾਜ਼ਾ ਲਾਉਣਾ ਵਿਅਰਥ ਜਤਨ ਹੈ ।

ਹੇ ਜੀਵ ! ਜੇ ਤੂੰ ਆਪਣੀ ਭਲਿਆਈ ਲੋੜਦਾ ਹੈਂ, ਤਾਂ ਚੰਗਾ ਕੰਮ ਕਰ ਕੇ ਭੀ ਆਪਣੇ ਆਪ ਨੂੰ ਨੀਵਾਂ ਅਖਵਾ ।

ਜੇ (ਕੋਈ ਜੀਵ) ਬੁਢੇਪੇ ਨੂੰ ਪਰੇ ਹਟਾਉਣਾ ਚਾਹੇ (ਭਾਵ, ਬੁਢੇਪੇ ਤੋਂ ਬਚਣਾ ਚਾਹੇ, ਤਾਂ ਇਹ ਜਤਨ ਫ਼ਜ਼ੂਲ ਹੈ) ਬੁਢੇਪਾ ਵੇਸ ਧਾਰ ਕੇ ਆ ਹੀ ਜਾਂਦਾ ਹੈ । ਜਦੋਂ ਸੁਆਸ ਪੂਰੇ ਹੋ ਜਾਂਦੇ ਹਨ, ਤਾਂ ਕੋਈ ਜੀਵ ਇੱਥੇ ਰਹਿ ਨਹੀਂ ਸਕਦਾ ।੫।

**ਸਲੋਕ ਮਃ ੧ ॥ ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥ ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥ ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥ ਤੀਰਥਿ ਨਾਵਹਿ ਅਰਚਾ ਪੂਜਾ ਅਗਰਵਾਸੁ ਬਹਕਾਰੁ ॥ ਜੋਗੀ ਸੁੰਨਿ ਧਿਆਵਨ੍ਹਿ ਜੇਤੇ ਅਲਖ ਨਾਮੁ ਕਰਤਾਰੁ ॥ ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥ ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥ ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥ ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥ ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ**

**ਕਾਈ ਕਾਰ ॥ ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥ ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ ॥ ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥੧॥ {ਪੰਨਾ ੪੬੫-੪੬੬}**

**ਪਦ ਅਰਥ** :—ਬੰਦੇ ਸੇ—(ਸ਼ਰਹ ਅਨੁਸਾਰ ਇਹ ਵੀਚਾਰ ਕਰਦੇ ਹਨ ਕਿ) ਬੰਦੇ ਉਹੀ ਹਨ । ਬੰਦੀ—(ਸ਼ਰਹ ਦੀ) ਬੰਦਸ਼ । ਦਰਸਨ—ਸ਼ਾਸਤਰ । ਸਾਲਾਹਨਿ—ਸਲਾਹ ਕਰਦੇ ਹਨ । ਦਰਸਨਿ—ਸ਼ਾਸਤਰ ਦੁਆਰਾ । ਸਾਲਾਹੀ—ਸਾਲਾਹੁਣ-ਜੋਗ ਹਰੀ ਨੂੰ । ਰੂਪਿ—ਸੁੰਦਰ । ਤੀਰਥਿ—ਤੀਰਥ ਉੱਤੇ । ਅਰਚਾ—ਆਦਰ ਸਤਕਾਰ, ਪੂਜਾ । ਅਗਰਵਾਸੁ—ਚੰਦਨ ਦੀ ਵਾਸ਼ਨਾ । ਬਹਕਾਰੁ—ਮਹਿਕਾਰ, ਖ਼ੁਸ਼ਬੋ । ਸੁੰਨਿ—ਸੁੰਨ ਵਿਚ, ਅਫੁਰ ਅਵਸਥਾ ਵਿਚ । ਸੁਖਮ ਮੂਰਤਿ—ਰੱਬ ਦਾ ਉਹ ਸਰੂਪ ਜਿਹੜਾ ਇਹਨਾਂ ਅਸਥੂਲ ਇੰਦਰਿਆਂ ਨਾਲ ਨਹੀਂ ਵੇਖਿਆ ਜਾ ਸਕਦਾ । ਸਤੀ—ਦਾਨੀ ਮਨੁੱਖ । ਦੇਣੈ ਕੇ ਵੀਚਾਰਿ—(ਕਿਸੇ ਨੂੰ ਕੁਝ) ਦੇਣ ਦੇ ਖ਼ਿਆਲ ਵਿਚ । ਸੰਤੋਖੁ—ਖ਼ੁਸ਼ੀ, ਉਤਸ਼ਾਹ । ਸਹਸਾ ਗੂਣਾ—(ਆਪਣੇ ਦਿੱਤੇ ਹੋਏ ਨਾਲੋਂ) ਹਜ਼ਾਰ ਗੁਣਾ (ਵਧੀਕ) । ਜਾਰਾ—ਪਰ ਇਸਤ੍ਰੀ-ਗਾਮੀ । ਤੈ—ਅਤੇ । ਕੂੜਿਆਰ—ਝੂਠ ਬੋਲਣ ਵਾਲੇ । ਖਰਾਬ—ਭੈੜੇ । ਵੇਕਾਰ—ਮੰਦ ਕਰਮੀ । ਇਕਿ—ਕਈ ਮਨੁੱਖ । ਹੋਦਾ—ਕੋਲ ਹੁੰਦੀ ਵਸਤ । ਐਥਾਊ—ਏਥੋਂ, ਇਸ ਜਗਤ ਤੋਂ । ਖਾਇ ਚਲਹਿ—ਖਾ ਕੇ ਤੁਰ ਪੈਂਦੇ ਹਨ । ਤਿਨਾ ਭਿ—ਉਹਨਾਂ ਨੂੰ ਭੀ । ਕਾਈ ਕਾਰ—ਕੋਈ ਨ ਕੋਈ ਸੇਵਾ । ਜਲਿ—ਜਲ ਵਿਚ । ਜੀਆ—ਜੀਵ । ਲੋਅ—ਲੋਕ । ਆਕਾਰਾ ਆਕਾਰ—ਸਾਰੇ ਦ੍ਰਿਸ਼ਟਮਾਨ ਬ੍ਰਹਿਮੰਡਾਂ ਦੇ । ਓਇ—ਉਹ ਸਾਰੇ ਜੀਵ । ਜਿ—ਜੋ ਕੁਝ । ਤੂੰ ਹੈ—ਤੂੰ ਹੀ, (ਹੇ ਪ੍ਰਭੂ !) । ਸਾਰ—ਬਲ, ਤਾਕਤ, ਆਸਰਾ । ਭੁਖ ਸਾਲਾਹਣੁ—ਸਿਫ਼ਤਿ-ਸਾਲਾਹ ਰੂਪੀ ਭੁੱਖ । ਆਧਾਰੁ—ਆਸਰਾ । ਪਾ ਛਾਰੁ—ਪੈਰਾਂ ਦੀ ਖ਼ਾਕ ।੧।

**ਅਰਥ** :—ਮੁਸਲਮਾਨਾਂ ਨੂੰ ਸ਼ਰਹ ਦੀ ਵਡਿਆਈ (ਸਭ ਤੋਂ ਵਧੀਕ ਚੰਗੀ ਲੱਗਦੀ ਹੈ), ਉਹ ਸ਼ਰਹ ਨੂੰ ਪੜ੍ਹ ਪੜ੍ਹ ਕੇ (ਇਹ) ਵਿਚਾਰ ਕਰਦੇ ਹਨ (ਕਿ) ਰੱਬ ਦਾ ਦੀਦਾਰ ਦੇਖਣ ਲਈ ਜੋ ਮਨੁੱਖ (ਸ਼ਰਹ ਦੀ) ਬੰਦਸ਼ ਵਿਚ ਪੈਂਦੇ ਹਨ, ਉਹੀ ਰੱਬ ਦੇ ਬੰਦੇ ਹਨ ।

{**ਨੋਟ** :—ਗੁਰਬਾਣੀ ਨੂੰ ਗਹੁ ਨਾਲ ਪੜ੍ਹ ਕੇ ਵਿਚਾਰਨ ਵਾਲੇ ਸੱਜਣ ਜਾਣਦੇ ਹਨ ਕਿ ਜਦੋਂ ਕਦੇ ਸਤਿਗੁਰੂ ਜੀ ਕਿਸੇ ਇਕ ਜਾਂ ਕਈ ਮਤਾਂ ਤੇ ਕੋਈ ਵਿਚਾਰ ਕਰਦੇ ਹਨ, ਤਾਂ ਪਹਿਲਾਂ ਆਪ ਉਹਨਾਂ ਮਤਾਂ ਦੇ ਖ਼ਿਆਲ ਲਿਖਦੇ ਹਨ, ਅੰਤ ਵਿਚ ਆਪਣਾ ਮਤ ਪੇਸ਼ ਕਰਦੇ ਹਨ । ਇਸ ਸਲੋਕ ਦੀਆਂ ਜੇ ਦੋ ਦੋ ਤੁਕਾਂ ਨੂੰ ਗਹੁ ਨਾਲ ਵੇਖਿਆ ਜਾਵੇ, ਤਾਂ ਸਾਫ਼ ਪਰਗਟ ਹੁੰਦਾ ਹੈ ਕਿ ਇਸਲਾਮ, ਹਿੰਦੂ ਮਤ, ਜੋਗ ਮਤ, ਦਾਨੀ ਅਤੇ ਵਿਕਾਰੀ ਆਦਿਕਾਂ ਸੰਬੰਧੀ ਗੁਰੂ ਸਾਹਿਬ ਖ਼ਿਆਲ ਦੱਸ ਰਹੇ ਹਨ । ਸੁਤੇ ਹੀ ਯੋਗ ਇਹੀ ਦਿੱਸਦਾ ਹੈ ਕਿ ਇਹਨਾਂ ਸਭਨਾਂ ਦਾ ਜ਼ਿਕਰ ਕਰ ਕੇ ਗੁਰੂ ਸਾਹਿਬ ਆਪਣਾ ਸਾਂਝਾ ਖ਼ਿਆਲ ਅਖ਼ੀਰ ਤੇ ਦੱਸਦੇ । ਤਾਂ ਤੇ ਉਪਰਲੀਆਂ ਦੋ ਤੁਕਾਂ ਵਿਚੋਂ ਪਹਿਲੀ ਨੂੰ ਇਸਲਾਮ ਸੰਬੰਧੀ ਵਰਤ ਕੇ ਦੂਜੀ ਨੂੰ ਗੁਰਮਤ ਦਾ ਸਿੱਧਾਂਤ ਦੱਸਣਾ ਭੁੱਲ ਹੈ, ਕਿਉਂਕਿ ਇਹ ਨਿਯਮ ਅਗਲੀਆਂ ਤੁਕਾਂ ਵਿਚ ਕਿਤੇ ਨਹੀਂ ਵਰਤਿਆ ਗਿਆ । ਅਸਲ 'ਵਾਰ' ਨਿਰੀਆਂ ਪਉੜੀਆਂ ਤੋਂ ਬਣੀ ਹੋਈ ਹੈ । ਹਰੇਕ ਪਉੜੀ ਨਾਲ ਢੁਕਵੇਂ ਸਲੋਕ ਗੁਰੂ ਅਰਜਨ ਸਾਹਿਬ ਜੀ ਨੇ ਲਿਖੇ ਹੋਏ ਹਨ । ਜਦੋਂ ਇਸ ਪਉੜੀ ਦੇ ਭਾਵ ਨੂੰ ਗਹੁ ਨਾਲ ਵਿਚਾਰੀਏ, ਤਾਂ ਭੀ—

"ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤ ਲਾਇਆ ॥ ਜਗ ਜੀਵਨੁ ਦਾਤਾ ਪਾਇਆ ॥"

ਵਾਲਾ ਸਿੱਧਾਂਤ ਸਲੋਕ ਦੀਆਂ ਅੰਤਲੀਆਂ ਤੁਕਾਂ "ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ" ਵਿਚੋਂ ਮਿਲਦਾ ਹੈ ।}

ਹਿੰਦੂ ਸ਼ਾਸਤਰ ਦੁਆਰਾ ਹੀ ਸਾਲਾਹੁਣ-ਜੋਗ ਸੁੰਦਰ ਤੇ ਬੇਅੰਤ ਹਰੀ ਨੂੰ ਸਲਾਹੁੰਦੇ ਹਨ, ਹਰੇਕ ਤੀਰਥ ਤੇ ਨ੍ਹਾਉਂਦੇ ਹਨ, ਮੂਰਤੀਆਂ ਅਗੇ ਭੇਟਾ ਧਰਦੇ ਹਨ ਤੇ ਚੰਦਨ ਆਦਿਕ ਦੇ ਸੁਗੰਧੀ ਵਾਲੇ ਪਦਾਰਥ ਵਰਤਦੇ ਹਨ ।

ਜੋਗੀ ਲੋਕ ਸਮਾਧੀ ਲਾ ਕੇ ਕਰਤਾਰ ਨੂੰ ਧਿਆਉਂਦੇ ਹਨ ਅਤੇ 'ਅਲਖ, ਅਲਖ' ਉਸ ਦਾ ਨਾਮ ਉਚਾਰਦੇ ਹਨ । (ਉਹਨਾਂ ਦੇ ਮਤ ਅਨੁਸਾਰ ਜਿਸ ਦਾ ਉਹ ਸਮਾਧੀ ਵਿਚ ਧਿਆਨ ਧਰਦੇ ਹਨ ਉਹ) ਸੂਖਮ ਸਰੂਪ ਵਾਲਾ ਹੈ, ਉਸ ਉਤੇ ਮਾਇਆ ਦਾ ਪਰਭਾਵ ਨਹੀਂ ਪੈ ਸਕਦਾ ਅਤੇ ਇਹ ਸਾਰਾ (ਜਗਤ ਰੂਪ) ਆਕਾਰ (ਉਸੇ ਦੀ ਹੀ) ਕਾਇਆਂ (ਸਰੀਰ) ਦਾ ਹੈ ।

ਜੋ ਮਨੁੱਖ ਦਾਨੀ ਹਨ ਉਹਨਾਂ ਦੇ ਮਨ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ, ਜਦੋਂ (ਉਹ ਕਿਸੇ ਲੋੜਵੰਦੇ ਨੂੰ) ਕੁਝ ਦੇਣ ਦੀ ਵਿਚਾਰ ਕਰਦੇ ਹਨ; (ਪਰ ਲੋੜਵੰਦਿਆਂ ਨੂੰ) ਦੇ ਦੇ ਕੇ (ਉਹ ਅੰਦਰੇ ਅੰਦਰ ਕਰਤਾਰ ਪਾਸੋਂ ਉਸ ਤੋਂ) ਹਜ਼ਾਰਾਂ ਗੁਣਾ ਵਧੀਕ ਮੰਗਦੇ ਹਨ ਅਤੇ (ਬਾਹਰ) ਜਗਤ (ਉਨ੍ਹਾਂ ਦੇ ਦਾਨ ਦੀ) ਵਡਿਆਈ ਕਰਦਾ ਹੈ ।

(ਦੂਜੇ ਪਾਸੇ, ਜਗਤ ਵਿਚ) ਬੇਅੰਤ ਚੋਰ, ਪਰ-ਇਸਤ੍ਰੀ ਗਾਮੀ, ਝੂਠੇ, ਭੈੜੇ ਤੇ ਵਿਕਾਰੀ ਭੀ ਹਨ, ਜੋ (ਵਿਕਾਰ ਕਰ ਕਰ ਕੇ) ਪਿਛਲੀ ਕੀਤੀ ਕਮਾਈ ਨੂੰ ਮੁਕਾ ਕੇ (ਇਥੋਂ ਖ਼ਾਲੀ ਹੱਥ) ਤੁਰ ਪੈਂਦੇ ਹਨ (ਪਰ ਇਹ ਕਰਤਾਰ ਦੇ ਰੰਗ ਹਨ) ਉਹਨਾਂ ਨੂੰ ਭੀ (ਉਸੇ ਨੇ ਹੀ) ਕੋਈ ਇਹੋ ਜਿਹੀ ਕਾਰ ਸੌਂਪੀ ਹੋਈ ਹੈ ।

ਜਲ ਵਿਚ ਰਹਿਣ ਵਾਲੇ, ਧਰਤੀ ਉੱਤੇ ਵੱਸਣ ਵਾਲੇ, ਬੇਅੰਤ ਪੁਰੀਆਂ, ਲੋਕਾਂ ਅਤੇ ਬ੍ਰਹਿਮੰਡ ਦੇ ਜੀਵ—ਉਹ ਸਾਰੇ ਜੋ ਕੁਝ ਆਖਦੇ ਹਨ ਸਭ ਕੁਝ, (ਹੇ ਕਰਤਾਰ !) ਤੂੰ ਜਾਣਦਾ ਹੈਂ, ਉਹਨਾਂ ਨੂੰ ਤੇਰਾ ਹੀ ਆਸਰਾ ਹੈ ।

ਹੇ ਨਾਨਕ ! ਭਗਤ ਜਨਾਂ ਨੂੰ ਕੇਵਲ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਦੀ ਤਾਂਘ ਲੱਗੀ ਹੋਈ ਹੈ, ਹਰੀ ਦਾ ਸਦਾ ਅਟੱਲ ਰਹਿਣ ਵਾਲਾ ਨਾਮ ਹੀ ਉਹਨਾਂ ਦਾ ਆਸਰਾ ਹੈ । ਉਹ ਸਦਾ ਦਿਨ ਰਾਤ ਅਨੰਦ ਵਿਚ ਰਹਿੰਦੇ ਹਨ ਅਤੇ (ਆਪ ਨੂੰ) ਗੁਣਵਾਨਾਂ ਦੇ ਪੈਰਾਂ ਦੀ ਖ਼ਾਕ ਸਮਝਦੇ ਹਨ ।੧।

**ਮਃ ੧ ॥ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥ ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥ ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥ {ਪੰਨਾ ੪੬੬}**

**ਪਦ ਅਰਥ** :—ਕੀਆ—ਬਣਾਈਆਂ । ਕਰੇ ਪੁਕਾਰ—(ਉਹ ਮਿੱਟੀ, ਮਾਨੋ) ਪੁਕਾਰ ਕਰਦੀ ਹੈ । ਜਲਿ ਜਲਿ—ਸੜ ਸੜ ਕੇ । ਪਵਹਿ—(ਭੁੰਞੇ) ਡਿਗਦੇ ਹਨ । ਜਿਨਿ ਕਰਤੈ—ਜਿਸ ਕਰਤਾਰ ਨੇ । ਕਾਰਣੁ—ਜਗਤ ਦੀ ਮਾਇਆ ।੨।

**ਅਰਥ** :—(ਮੁਸਲਮਾਨ ਇਹ ਖ਼ਿਆਲ ਕਰਦੇ ਹਨ ਕਿ ਮਰਨ ਤੋਂ ਪਿਛੋਂ ਜਿਨ੍ਹਾਂ ਦਾ ਸਰੀਰ ਸਾੜਿਆ ਜਾਂਦਾ ਹੈ, ਉਹ ਦੋਜ਼ਕ ਦੀ ਅੱਗ ਵਿਚ ਸੜਦੇ ਹਨ, ਪਰ) ਉਸ ਥਾਂ ਦੀ ਮਿੱਟੀ ਭੀ ਜਿੱਥੇ ਮੁਸਲਮਾਨ ਮੁਰਦੇ ਦੱਬਦੇ ਹਨ (ਕਈ ਵਾਰੀ) ਕੁਮ੍ਹਿਆਰ ਦੇ ਵੱਸ ਪੈ ਜਾਂਦੀ ਹੈ (ਭਾਵ, ਉਹ ਮਿੱਟੀ ਚੀਕਣੀ ਹੋਣ ਕਰਕੇ ਕੁਮ੍ਹਿਆਰ ਲੋਕ ਕਈ ਵਾਰੀ ਉਹ ਮਿੱਟੀ ਭਾਂਡੇ ਬਣਾਣ ਲਈ ਲੈ ਆਉਂਦੇ ਹਨ); (ਕੁਮ੍ਹਿਆਰ ਉਸ ਮਿੱਟੀ ਨੂੰ) ਘੜ ਕੇ (ਉਸ ਦੇ) ਭਾਂਡੇ ਤੇ ਇੱਟਾਂ ਬਣਾਉਂਦਾ ਹੈ, (ਤੇ ਆਵੀ ਵਿਚ ਪੈ ਕੇ, ਉਹ ਮਿੱਟੀ, ਮਾਨੋ) ਸੜਦੀ ਹੋਈ ਪੁਕਾਰ ਕਰਦੀ ਹੈ, ਸੜ ਕੇ ਵਿਚਾਰੀ ਰੋਂਦੀ ਹੈ ਤੇ ਉਸ ਵਿਚੋਂ ਅੰਗਿਆਰੇ ਝੜ ਝੜ ਕੇ ਡਿਗਦੇ ਹਨ, (ਪਰ ਨਿਜਾਤ ਜਾਂ ਦੋਜ਼ਕ ਦਾ ਮੁਰਦਾ ਸਰੀਰ ਦੇ ਸਾੜਨ ਜਾਂ ਦੱਬਣ ਨਾਲ ਕੋਈ ਸੰਬੰਧ ਨਹੀਂ ਹੈ), ਹੇ ਨਾਨਕ ! ਜਿਸ ਕਰਤਾਰ ਨੇ ਜਗਤ ਦੀ ਮਾਇਆ ਰਚੀ ਹੈ, ਉਹ (ਅਸਲ ਭੇਦ ਨੂੰ) ਜਾਣਦਾ ਹੈ ।੨।

**ਭਾਵ** :—ਜਦੋਂ ਜੀਵਾਤਮਾ ਆਪਣਾ ਸਰੀਰ-ਚੋਲਾ ਛੱਡ ਜਾਏ, ਤਾਂ ਉਸ ਸਰੀਰ ਨੂੰ ਦੱਬਣ ਜਾਂ ਸਾੜਨ ਆਦਿਕ ਕਿਸੇ ਕਿਰਿਆ ਦਾ ਕੋਈ ਅਸਰ ਜੀਵਾਤਮਾ ਉੱਤੇ ਨਹੀਂ ਪੈ ਸਕਦਾ । ਜਿਤਨਾ ਚਿਰ ਇਹ ਸਰੀਰ ਵਿਚ ਰਹਿੰਦਾ ਸੀ, ਤਦੋਂ ਦੇ ਕੀਤੇ ਹੋਏ ਕਰਮਾਂ ਅਨੁਸਾਰ ਹੀ ਉਸ ਦੀ ਕਿਸਮਤ ਦਾ ਫ਼ੈਸਲਾ ਹੁੰਦਾ ਹੈ ।

ਉਹ ਫ਼ੈਸਲਾ ਕੀ ਹੈ ? ਹਰੇਕ ਜੀਵ ਸਬੰਧੀ ਇਸ ਪ੍ਰਸ਼ਨ ਦੇ ਉੱਤਰ ਨੂੰ ਤਾਂ ਕਰਤਾਰ ਹੀ ਜਾਣਦਾ ਹੈ, ਜਿਸ ਨੇ ਜਗਤ-ਮਰਯਾਦਾ ਰਚੀ ਹੈ (ਭਾਵ, ਰੱਬ ਆਪ ਹੀ ਜਾਣਦਾ ਹੈ, ਕਿ ਜੀਵ ਆਪਣੀ ਕਮਾਈ ਅਨੁਸਾਰ ਉਸ ਦੇ ਹੁਕਮ ਵਿਚ ਕਿੱਥੇ ਜਾ ਅੱਪੜਿਆ ਹੈ) । ਸੋ ਇਹ ਝਗੜਾ ਵਿਅਰਥ ਹੈ । ਇਕ ਵਿਚਾਰ ਜੋ ਹਰੇਕ ਜੀਵ ਲਈ ਗੁਣਕਾਰੀ ਹੈ, ਉਹ ਇਹ ਹੈ :—

"ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥ ਜਗ ਜੀਵਨੁ ਦਾਤਾ ਪਾਇਆ ॥"

ਤੀਜੀ ਪਾਤਿਸ਼ਾਹੀ ਭੀ ਇਸੇ ਖ਼ਿਆਲ ਨੂੰ ਇਉਂ ਫੁਰਮਾਉਂਦੇ ਹਨ :—

ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥ ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥ ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥੨॥੧੯॥ ਸੋਰਠਿ ਕੀ ਵਾਰ ਮ: ੩

**ਪਉੜੀ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥ ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥ ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥ ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥ ਜਗ ਜੀਵਨੁ ਦਾਤਾ ਪਾਇਆ ॥੬॥ {ਪੰਨਾ ੪੬੬}**

**ਨੋਟ** :—'ਪਾਇਓ' ਤੇ 'ਪਾਇਆ' ਦੇ ਅਰਥ ਇਹ ਕਰਨੇ ਕਿ ਪਿਛਲੇ ਸਮੇ ਵਿਚ 'ਪਾਇਆ' ਤੇ 'ਹੁਣ ਪਾਇਆ' ਵਿਆਕਰਣ ਅਨੁਸਾਰ ਅਸ਼ੁੱਧ ਹਨ । ਪਾਇਓ ਤੇ ਪਾਇਆ ਦੋਵੇਂ ਹੀ ਭੂਤ ਕਾਲ ਦੇ ਰੂਪ ਹਨ, ਦੋਹਾਂ ਦਾ ਇਕੋ ਹੀ ਅਰਥ ਹੈ । (ਵੇਖੋ 'ਗੁਰਬਾਣੀ ਵਿਆਕਰਣ') । ਦੋ ਵਾਰੀ ਉਹੋ ਗੱਲ ਆਖਣ ਨਾਲ ਇਸ ਖ਼ਿਆਲ ਉੱਤੇ ਜ਼ੋਰ ਦਿੱਤਾ ਗਿਆ ਹੈ ਕਿ ਗੁਰੂ ਤੋਂ ਬਿਨਾ ਕਿਸੇ ਨੂੰ ਰੱਬ ਨਹੀਂ ਮਿਲਿਆ ।

**ਪਦ ਅਰਥ** :—ਕਿਨੈ—ਕਿਨਿ ਹੀ, ਕਿਸੇ ਨੇ ਹੀ । ਪਾਇਓ—ਪਾਇਆ । ਰਖਿਓਨੁ—ਉਸ ਨੇ ਰੱਖ ਦਿੱਤਾ ਹੈ (ਇਸ ਕ੍ਰਿਆ-ਰੂਪ ਨੂੰ ਸਮਝਣ ਵਾਸਤੇ ਵੇਖੋ 'ਗੁਰਬਾਣੀ ਵਿਆਕਰਣ') । ਸਤਿਗੁਰ ਮਿਲਿਐ—ਜੇ (ਇਹੋ ਜਿਹਾ) ਗੁਰੂ ਮਿਲ ਪਏ । ਜਿਨਿ—ਜਿਸ (ਮਨੁੱਖ) ਨੇ । ਜਗ ਜੀਵਨੁ—ਜਗਤ ਦਾ ਜੀਵਨ, ਜਗਤ ਦੀ ਜਾਨ (ਪ੍ਰਭੂ) ।

**ਅਰਥ** :—ਕਿਸੇ ਮਨੁੱਖ ਨੂੰ ('ਜਗ ਜੀਵਨੁ ਦਾਤਾ') ਸਤਿਗੁਰ ਤੋਂ ਬਿਨਾ (ਭਾਵ, ਸਤਿਗੁਰੂ ਦੀ ਸ਼ਰਨ ਪੈਣ ਤੋਂ ਬਿਨਾ) ਨਹੀਂ ਮਿਲਿਆ, (ਇਹ ਸੱਚ ਜਾਣੋ ਕਿ) ਕਿਸੇ ਮਨੁੱਖ ਨੂੰ ਸਤਿਗੁਰ ਦੀ ਸ਼ਰਨ ਪੈਣ ਤੋਂ ਬਿਨਾ ('ਜਗ ਜੀਵਨ ਦਾਤਾ') ਨਹੀਂ ਮਿਲਿਆ । (ਕਿਉਂਕਿ ਪ੍ਰਭੂ ਨੇ) ਆਪਣੇ ਆਪ ਨੂੰ ਰੱਖਿਆ ਹੀ ਸਤਿਗੁਰੂ ਦੇ ਅੰਦਰ ਹੈ, (ਭਾਵ, ਪ੍ਰਭੂ ਗੁਰੂ ਦੇ ਅੰਦਰ ਸਾਖਿਆਤ ਹੋਇਆ ਹੈ) (ਅਸਾਂ ਹੁਣ ਇਹ ਗੱਲ ਸਭ ਨੂੰ) ਖੁਲ੍ਹਮ-ਖੁਲ੍ਹਾ ਆਖ ਕੇ ਸੁਣਾ ਦਿੱਤੀ ਹੈ । ਜੇ (ਇਹੋ ਜਿਹਾ) ਗੁਰੂ, ਜਿਸ ਨੇ ਆਪਣੇ ਅੰਦਰੋਂ (ਮਾਇਆ ਦਾ) ਮੋਹ ਦੂਰ ਕਰ ਦਿੱਤਾ ਹੈ, ਮਨੁੱਖ ਨੂੰ ਮਿਲ ਪਏ ਤਾਂ ਮਨੁੱਖ ਮੁਕਤ (ਭਾਵ, ਮਾਇਕ ਬੰਧਨਾਂ ਤੋਂ ਅਜ਼ਾਦ) ਹੋ ਜਾਂਦਾ ਹੈ ।

(ਹੋਰ ਸਾਰੀਆਂ ਸਿਆਣਪਾਂ ਨਾਲੋਂ) ਇਹ ਵਿਚਾਰ ਸੋਹਣੀ ਹੈ ਕਿ ਜਿਸ ਮਨੁੱਖ ਨੇ ਆਪਣੇ ਗੁਰੂ ਨਾਲ ਚਿੱਤ ਜੋੜਿਆ ਹੈ ਉਸ ਨੂੰ ਜਗ-ਜੀਵਨ ਦਾਤਾ ਮਿਲ ਪਿਆ ਹੈ ।੬।

ਸਲੋਕ ਮਃ ੧ ॥ ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥ ਹਉ ਵਿਚਿ ਦਿਤਾ ਹਉ ਵਿਚਿ ਲਇਆ ॥ ਹਉ ਵਿਚਿ ਖਟਿਆ ਹਉ ਵਿਚਿ ਗਇਆ ॥ ਹਉ ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾਰੁ ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥ ਹਉ ਵਿਚਿ ਹਸੈ ਹਉ ਵਿਚਿ ਰੋਵੈ ॥ ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥ ਹਉ ਵਿਚਿ ਜਾਤੀ ਜਿਨਸੀ ਖੋਵੈ ॥ ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ ਸਾਰ ਨ ਜਾਣਾ ॥ ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥ ਹਉਮੈ ਕਰਿ ਕਰਿ ਜੰਤ ਉਪਾਇਆ ॥ ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥ ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥੧॥ {ਪੰਨਾ ੪੬੬}

**ਪਦ ਅਰਥ** :—ਹਉ—ਮੈਂ, ਜੀਵ ਦਾ ਆਪਣੀ 'ਮੈਂ' ਦਾ ਖ਼ਿਆਲ, ਆਪਣੀ ਵੱਖਰੀ ਹਸਤੀ ਦਾ ਖ਼ਿਆਲ, ਰੱਬ ਨਾਲੋਂ ਅੱਡਰੀ ਹੋਂਦ ਦਾ ਖ਼ਿਆਲ । ਗਇਆ—ਗੁਆਚਿਆ, ਨੁਕਸਾਨ ਹੋਇਆ । ਨਰਕਿ ਸੁਰਗਿ ਅਵਤਾਰੁ—ਨਰਕ ਜਾਂ ਸੁਰਗ ਵਿਚ ਪੈਣਾ । ਭਰੀਐ—(ਪਾਪਾਂ ਦੀ ਮੈਲ ਨਾਲ) ਮਲੀਨ ਹੋ ਜਾਂਦਾ ਹੈ । ਜਾਤੀ ਜਿਨਸੀ—ਜ਼ਾਤ ਪਾਤ । ਸਾਰ—ਸਮਝ । ਛਾਇਆ—(ਮਾਇਆ ਦਾ) ਸਾਇਆ । ਸੂਝੈ—ਸੁਝ ਪੈਂਦਾ ਹੈ, ਦਿੱਸ ਪੈਂਦਾ ਹੈ । ਕਥਿ ਕਥਿ—ਆਖ ਆਖ ਕੇ । ਲੂਝੈ—ਲੁੱਝਦਾ ਹੈ ਖਿੱਝਦਾ ਹੈ । ਹੁਕਮਿ—(ਰੱਬ ਦੇ) ਹੁਕਮ ਅਨੁਸਾਰ । ਲੇਖੁ—(ਇਹ ਹਉਮੈ ਵਾਲਾ) ਲੇਖ, ਜੀਵ ਦੇ ਅੰਦਰ ਦਾ ਇਹ ਸੰਸਕਾਰ ਕਿ ਮੈਂ ਇਕ ਅੱਡਰੀ ਹਸਤੀ ਹਾਂ । ਵੇਖਹਿ—(ਜੀਵ) ਵੇਖਦੇ ਹਨ, (ਹੋਰਨਾਂ ਵਲ) ਵੇਖਦੇ ਹਨ, ਜੀਆਂ ਦੀ ਨੀਅਤ ਹੁੰਦੀ ਹੈ । ਵੇਖੁ—ਦ੍ਰਿੱਸ਼, ਸ਼ਕਲ, ਸਰੂਪ, ਵੱਖਰੀ ਹਸਤੀ, ਹਉਂ ।

**ਅਰਥ** :—(ਜਦ ਤਾਈਂ ਜੀਵ) 'ਹਉ' ਵਿਚ (ਹੈ, ਭਾਵ, ਰੱਬ ਨਾਲੋਂ ਤੇ ਰੱਬ ਦੀ ਕੁਦਰਤ ਨਾਲੋਂ ਆਪਣੀ ਅੱਡਰੀ ਹਸਤੀ ਬਣਾਈ ਬੈਠਾ ਹੈ, ਤਦ ਤਾਈਂ ਕਦੇ) ਜਗਤ ਵਿਚ ਆਉਂਦਾ ਹੈ (ਕਦੇ) ਜਗਤ ਤੋਂ ਚਲਾ ਜਾਂਦਾ ਹੈ, ਕਦੇ ਜੰਮਦਾ ਹੈ, ਕਦੇ ਮਰਦਾ ਹੈ । ਜੀਵ ਇਸ ਅੱਡਰੀ ਹੋਂਦ ਦੀ ਹੱਦਬੰਦੀ ਵਿਚ ਹੀ ਰਹਿ ਕੇ ਕਦੇ (ਕਿਸੇ ਲੋੜਵੰਦੇ ਨੂੰ) ਦੇਂਦਾ ਹੈ, ਕਦੇ (ਆਪਣੀ ਲੋੜ ਨੂੰ ਪੂਰੀ ਕਰਨ ਲਈ ਕਿਸੇ ਪਾਸੋਂ) ਲੈਂਦਾ ਹੈ । ਇਸੇ 'ਮੈਂ, ਮੈਂ' ਦੇ ਖ਼ਿਆਲ ਵਿਚ (ਕਿ ਇਹ ਕੰਮ 'ਮੈਂ' ਕਰਦਾ ਹਾਂ, 'ਮੈਂ' ਕਰਦਾ ਹਾਂ) ਕਦੇ ਖੱਟਦਾ ਕਦੇ ਗਵਾਉਂਦਾ ਹੈ ।

ਜਿਤਨਾ ਚਿਰ ਜੀਵ ਮੇਰ-ਤੇਰ ਵਾਲੀ ਹੱਦਬੰਦੀ ਵਿਚ ਹੈ, (ਲੋਕਾਂ ਦੀਆਂ ਨਜ਼ਰਾਂ ਵਿਚ) ਕਦੇ ਸੱਚਾ ਹੈ ਕਦੇ ਝੂਠਾ ਹੈ ਜਦ ਤਾਈਂ ਆਪਣੇ ਕਾਦਰ ਨਾਲੋਂ ਵੱਖਰੀ ਹੋਂਦ ਦੇ ਭਰਮ ਵਿਚ ਹੈ, ਤਦ ਤਾਈਂ ਆਪਣੇ ਕੀਤੇ ਪਾਪਾਂ ਤੇ ਪੁੰਨਾਂ ਦੀ ਗਿਣਤੀ ਗਿਣਦਾ ਰਹਿੰਦਾ ਹੈ (ਭਾਵ, ਇਹ ਸੋਚਦਾ ਹੈ ਕਿ 'ਮੈ' ਇਹ ਭਲੇ ਕੰਮ ਕੀਤੇ ਹਨ, 'ਮੈ' ਇਹ ਮਾੜੇ ਕੰਮ ਕੀਤੇ ਹਨ) ਤੇ ਇਸੇ ਵਖੇਵੇਂ ਵਿਚ ਰਹਿਣ ਕਰਕੇ (ਭਾਵ, ਰੱਬ ਵਿਚ ਆਪਣਾ ਆਪ ਇਕ-ਰੂਪ ਨਾ ਕਰਨ ਕਰਕੇ) ਕਦੇ ਨਰਕ ਵਿਚ ਪੈਂਦਾ ਹੈ ਕਦੇ ਸੁਰਗ ਵਿਚ ।

ਜਦ ਤਾਈਂ ਆਪਣੇ ਕਰਤਾਰ ਨਾਲੋਂ ਵੱਖਰੀ ਹੋਂਦ ਵਿਚ ਜੀਵ ਬੱਝਾ ਪਿਆ ਹੈ, ਤਦ ਤਕ ਕਦੇ ਹੱਸਦਾ ਹੈ ਕਦੇ ਰੋਂਦਾ ਹੈ (ਭਾਵ, ਆਪਣੇ ਆਪ ਨੂੰ ਕਦੇ ਸੁਖੀ ਸਮਝਦਾ ਹੈ ਕਦੇ ਦੁੱਖੀ) ਰੱਬ ਨਾਲੋਂ ਆਪਣੀ ਹਸਤੀ ਵੱਖਰੀ ਰੱਖਣ ਕਰ ਕੇ ਕਦੇ ਉਸ ਦਾ ਮਨ ਪਾਪਾਂ ਦੀ ਮੈਲ ਵਿਚ ਲਿਬੜ ਜਾਂਦਾ ਹੈ, ਕਦੇ ਉਹ (ਆਪਣੇ ਹੀ ਉੱਦਮ ਦੇ ਆਸਰੇ) ਉਸ ਮੈਲ ਨੂੰ ਧੋਂਦਾ ਹੈ । ਇਸ ਵਖਰੀ ਹੋਂਦ ਵਿਚ ਗ੍ਰਸਿਆ ਹੋਇਆ ਜੀਵ ਕਦੇ ਜ਼ਾਤਪਾਤ ਦੇ ਖ਼ਿਆਲ ਵਿਚ ਪੈ ਕੇ (ਭਾਵ ਇਹ ਖ਼ਿਆਲ ਕਰ ਕੇ ਕਿ ਮੈਂ ਉੱਚੀ ਜਾਤੀ ਦਾ ਹਾਂ ਆਪਣਾ ਆਪ) ਗਵਾ ਲੈਂਦਾ ਹੈ ।

ਜਿਤਨਾ ਚਿਰ ਜੀਵ ਆਪਣੀ ਵੱਖਰੀ ਹੋਂਦ ਦੀ ਚਾਰ-ਦੀਵਾਰੀ ਦੇ ਅੰਦਰ ਹੈ, ਇਹ (ਲੋਕਾਂ ਦੀ ਨਜ਼ਰ ਵਿਚ) ਕਦੇ ਮੂਰਖ (ਗਿਣਿਆ ਜਾਂਦਾ) ਹੈ ਕਦੇ ਸਿਆਣਾ (ਪਰ ਭਾਵੇਂ ਇਹ ਮੂਰਖ ਸਮਝਿਆ ਜਾਏ ਤੇ ਭਾਵੇਂ ਸਿਆਣਾ,

ਜਦ ਤਕ ਇਸ ਹੱਦ-ਬੰਦੀ ਦੇ ਵਿਚ ਬੱਝਾ ਹੋਇਆ ਹੈ, ਇਸ ਹੱਦਬੰਦੀ ਤੋਂ ਬਾਹਰ ਹੋਣ ਦੀ, ਭਾਵ) ਮੋਖ ਮੁਕਤੀ ਦੀ ਸਮਝ ਇਸ ਨੂੰ ਨਹੀਂ ਆ ਸਕਦੀ ।

ਜਦ ਤਾਈਂ ਰੱਬ ਤੋਂ ਵਿਛੋੜੇ ਦੀ ਹਾਲਤ ਵਿਚ ਹੈ, ਤਦ ਤਾਈਂ ਜੀਵ 'ਮਾਇਆ ਮਾਇਆ' (ਕੂਕਦਾ ਫਿਰਦਾ ਹੈ), ਤਦ ਤਾਈਂ ਇਸ ਉਤੇ ਮਾਇਆ ਦਾ ਪਰਭਾਵ ਪਿਆ ਹੋਇਆ ਹੈ; ਰੱਬ ਤੋਂ ਵਿਛੜਿਆ ਰਹਿ ਕੇ ਜੀਵ ਮੁੜ ਮੁੜ ਪੈਦਾ ਹੁੰਦਾ ਹੈ ।

ਜਦੋਂ ਰੱਬ ਤੋਂ ਵਿਛੋੜੇ ਵਾਲੀ ਹਾਲਤ ਨੂੰ ਸਮਝ ਲੈਂਦਾ ਹੈ, ਭਾਵ, ਜਦੋਂ ਇਸ ਨੂੰ ਸੂਝ ਪੈਂਦੀ ਹੈ ਕਿ ਮੈਂ ਆਪਣੀ ਵਖੇਵੇਂ ਵਾਲੀ ਹੱਦਬੰਦੀ ਵਿਚ ਕੈਦ ਹਾਂ, (ਰੱਬ ਨਾਲੋਂ ਟੁਟਿਆ ਪਿਆ ਹਾਂ) ਤਦੋਂ ਇਸ ਨੂੰ ਰੱਬ ਦਾ ਦਰਵਾਜ਼ਾ ਲੱਭ ਪੈਂਦਾ ਹੈ, (ਨਹੀਂ ਤਾਂ) ਜਦ ਤਕ ਇਸ ਗਿਆਨ ਤੋਂ ਸੱਖਣਾ ਹੈ, ਤਦ ਤਾਈਂ (ਜ਼ਬਾਨੀ) ਗਿਆਨ ਦੀਆਂ ਗੱਲਾਂ ਆਖ ਆਖ ਕੇ (ਆਪਣੇ ਆਪ ਨੂੰ ਗਿਆਨਵਾਨ ਜਾਣ ਕੇ ਸਗੋਂ ਆਪਣਾ ਅੰਦਰ) ਲੂੰਹਦਾ ਹੈ ।

ਹੇ ਨਾਨਕ ! ਜੀਵ ਜਿਵੇਂ ਜਿਵੇਂ ਵੇਖਦੇ ਹਨ, ਤਿਹੋ ਜਿਹਾ ਉਹਨਾਂ ਦਾ ਸਰੂਪ ਬਣ ਜਾਂਦਾ ਹੈ (ਭਾਵ, ਜਿਸ ਜਿਸ ਨੀਯਤ ਨਾਲ ਦੂਜੇ ਮਨੁੱਖਾਂ ਨਾਲ ਵਰਤਦੇ ਹਨ, ਉਸੇ ਤਰ੍ਹਾਂ ਦੇ ਅੰਦਰ ਸੰਸਕਾਰ ਇਕੱਠੇ ਹੋ ਕੇ ਉਹੋ ਜਿਹਾ ਉਨ੍ਹਾਂ ਦਾ ਆਪਣਾ ਵੱਖਰਾ ਮਾਨਸਕ-ਸਰੂਪ ਬਣ ਜਾਂਦਾ ਹੈ, ਉਹੋ ਜਿਹੀ ਉਹਨਾਂ ਦੀ ਵਖਰੀ ਹਸਤੀ ਬਣ ਜਾਂਦੀ ਹੈ; ਉਹੋ ਜਿਹੀ ਉਹਨਾਂ ਦੀ 'ਹਉ' ਬਣ ਜਾਂਦੀ ਹੈ, ਪਰ) ਇਹ ਲੇਖ (ਭੀ) ਰੱਬ ਦੇ ਹੁਕਮ ਵਿਚ ਹੀ ਲਿਖਿਆ ਜਾਂਦਾ ਹੈ, (ਭਾਵ ਹਰੇਕ ਜੀਵ ਦੀ ਇਹ ਵਖੋ ਵਖਰੀ ਹਸਤੀ, ਵਖੋ ਵਖਰੀ 'ਹਉ' ਰੱਬ ਦੇ ਹੁਕਮ ਦੇ ਅਨੁਸਾਰ ਹੀ ਬਣਦੀ ਹੈ, ਰੱਬ ਦਾ ਇਕ ਅਜਿਹਾ ਨਿਯਮ ਬੱਝਾ ਹੋਇਆ ਹੈ ਕਿ ਹਰੇਕ ਮਨੁੱਖ ਦੇ ਆਪਣੇ ਕੀਤੇ ਕਰਮਾਂ ਦੇ ਸੰਸਕਾਰ ਅਨੁਸਾਰ, ਉਸ ਦੇ ਆਲੇ ਦੁਆਲੇ ਆਪਣੇ ਹੀ ਇਹਨਾਂ ਸੰਸਕਾਰਾਂ ਦਾ ਜਾਲ ਤਣਿਆ ਜਾ ਕੇ, ਉਸ ਰੱਬੀ ਨਿਯਮ ਅਨੁਸਾਰ ਦੀ ਰਾਹੀਂ ਮਨੁੱਖ ਦੀ ਆਪਣੀ ਇਕ ਵਖਰੀ ਸੁਆਰਥੀ ਹਸਤੀ ਬਣ ਜਾਂਦੀ ਹੈ) ।੧।

**ਮਹਲਾ ੨ ॥ ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥ ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥ ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥ ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥ ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥ ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥ ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥ {ਪੰਨਾ ੪੬੬}**

**ਪਦ ਅਰਥ** :—ਜਾਤਿ—ਕੁਦਰਤੀ ਸੁਭਾਉ, ਲੱਖਣ । ਹਉਮੈ ਕਰਮ—ਹਉਮੈ ਦੇ ਕੰਮ, ਉਹ ਕੰਮ ਜਿਨ੍ਹਾਂ ਨਾਲ 'ਹਉ' ਬਣੀ ਰਹੇ । ਏਈ—ਇਹੈ ਹੀ । ਕਿਤੁ ਸੰਜਮਿ—ਕਿਸ ਜੁਗਤੀ ਨਾਲ, ਕਿਸ ਤਰੀਕੇ ਨਾਲ । ਪਇਐ ਕਿਰਤਿ ਫਿਰਾਹਿ—ਕਿਰਤ ਦੇ ਪਾਣ ਦੇ ਕਾਰਨ ਜੀਵ ਫਿਰਦੇ ਹਨ, ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਅਨੁਸਾਰ ਜੀਵ ਮੁੜ ਉਹਨਾਂ ਹੀ ਕੰਮਾਂ ਨੂੰ ਕਰਨ ਵਾਸਤੇ ਦੌੜਦੇ ਹਨ । ਦੀਰਘ—ਲੰਮਾ, ਢੇਰ ਚਿਰ ਰਹਿਣ ਵਾਲਾ । {ਕਿਸੇ ਕੁਸੰਗ ਵਿਚ ਪੈ ਕੇ ਜਦੋਂ ਇਕ ਦੋ ਵਾਰੀ ਸ਼ਰਾਬ ਪੀਤਿਆਂ ਕਿਸੇ ਮਨੁੱਖ ਨੂੰ ਸ਼ਰਾਬ ਪੀਣ ਦਾ ਚਸਕਾ ਪੈ ਜਾਂਦਾ ਹੈ, ਤਾਂ ਉਹ ਚਸਕਾ ਹੀ ਮੁੜ ਆਪਣੇ ਆਪ ਉਸ ਨੂੰ ਸ਼ਰਾਬ-ਖਾਨੇ ਵਲ ਲਈ ਫਿਰਦਾ ਹੈ; ਇਸ ਤਰ੍ਹਾਂ ਉਹ ਚਸਕਾ ਹੋਰ ਵਧ ਜਾਂਦਾ ਹੈ, ਇਹ ਇਕ ਦੀਰਘ ਰੋਗ ਬਣ ਜਾਂਦਾ ਹੈ । ਇਸੇ ਤਰ੍ਹਾਂ ਜੋ ਭੀ ਆਦਤ ਇਕ ਵਾਰੀ ਬਣਦੀ ਹੈ ਉਹ ਆਪਣੇ ਆਪ ਇਸ ਨਿਯਮ ਅਨੁਸਾਰ ਲੰਮੀ ਹੁੰਦੀ ਜਾਂਦੀ ਹੈ ।} ਦਾਰੂ ਭੀ—ਇਲਾਜ ਭੀ ਹੈ, (ਭਾਵ, ਇਹ ਹਉਮੈ ਇਲਾਜ ਤੋਂ ਬਿਨਾ ਨਹੀਂ ਹੈ) । ਇਸੁ ਮਾਹਿ—ਇਸ ਹਉਮੈ ਵਿਚ, ਇਸ ਹਉਮੈ ਦਾ ।

ਦਾਰੂ ਭੀ ਇਸੁ ਮਾਹਿ—{ਨੋਟ :—ਸ਼ਬਦ 'ਭੀ' ਜਿਸ ਸ਼ਬਦ ਦੇ ਨਾਲ ਵਰਤਿਆ ਜਾਂਦਾ ਹੈ, ਉਚਾਰਨ ਵਿਚ ਤੇ ਅਰਥ ਵਿਚ ਉਸ ਉੱਤੇ ਜ਼ੋਰ ਦੇਈਦਾ ਹੈ । ਇਸ ਉਪਰਲੀ ਤੁਕ ਵਿਚ ਸ਼ਬਦ 'ਦਾਰੂ' ਨੂੰ ਬਾਕੀ ਸ਼ਬਦਾਂ ਨਾਲੋਂ

ਵਧੀਕ ਜ਼ੋਰ ਦੇ ਕੇ ਪੜ੍ਹਨਾ ਹੈ । ਇਸ ਤਰ੍ਹਾਂ ਪਾਠ ਕਰਨ ਦੇ ਨਾਲ ਹੀ ਇਸ ਦਾ ਅਰਥ ਭੀ ਖੁਲ੍ਹ ਜਾਂਦਾ ਹੈ । ਕਈ ਸੱਜਣ ਪਾਠ ਵੇਲੇ ਸ਼ਬਦ 'ਇਸੁ' ਉੱਤੇ ਜ਼ੋਰ ਦੇਂਦੇ ਹਨ, ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਅਰਥ ਕਰਨ ਵੇਲੇ ਔਝੜੇ ਪੈ ਜਾਈਦਾ ਹੈ, ਕਿਉਂਕਿ ਵਧੀਕ ਧਿਆਨ ਸ਼ਬਦ 'ਇਸੁ' ਵਲ ਰਹਿੰਦਾ ਹੈ । ਇਹੀ ਕਾਰਨ ਹੈ ਕਿ ਕਈ ਸੱਜਣ ਇਸ ਤੁਕ ਦਾ ਅਰਥ ਕਰਨ ਵੇਲੇ ਇਹ ਪੁੱਛਦੇ ਸੁਣੀਦੇ ਹਨ ਕਿ 'ਇਸ ਹਉਮੈ ਦੇ ਵਿਚ ਹੀ ਦਾਰੂ ਕਿਸ ਤਰ੍ਹਾਂ ਹੈ' ।}

ਨਾਨਕੁ ਕਹੈ—ਆਖਦਾ ਹੈ । ਇਤੁ ਸੰਜਮਿ—ਇਸ ਜੁਗਤੀ ਨਾਲ ।

**ਅਰਥ** :—'ਹਉਮੈ' ਦਾ ਸੁਭਾਉ ਇਹੀ ਹੈ (ਭਾਵ, ਜੇ ਰੱਬ ਨਾਲੋਂ ਵਖਰੀ ਅਪਣੱਤ ਬਣੀ ਰਹੇ ਤਾਂ ਉਸ ਦਾ ਸਿੱਟਾ ਇਹੀ ਨਿਲਕਦਾ ਹੈ ਕਿ ਜੀਵ) ਉਹੀ ਕੰਮ ਕਰਦੇ ਹਨ, ਜਿਨ੍ਹਾਂ ਨਾਲ ਇਹ ਵਖਰੀ ਹੋਂਦ ਟਿਕੀ ਰਹੇ । ਇਸ ਵਖਰੀ ਹੋਂਦ ਦੇ ਬੰਧਨ ਭੀ ਇਹੀ ਹਨ (ਭਾਵ, ਵਖਰੀ ਹੋਂਦ ਦੇ ਆਸਰੇ ਕੀਤੇ ਹੋਏ ਕੰਮਾਂ ਦੇ ਸੰਸਕਾਰ ਰੂਪ ਜ਼ੰਜੀਰ ਭੀ ਇਹੀ ਹਨ, ਜਿਨ੍ਹਾਂ ਦੇ ਅੰਦਰ ਘੇਰੇ ਹੋਏ ਜੀਵ) ਮੁੜ ਮੁੜ ਜੂਨਾਂ ਵਿਚ ਪੈਂਦੇ ਹਨ ।

(ਸੁਤੇ ਹੀ ਮਨ ਵਿਚ ਪ੍ਰਸ਼ਨ ਉਠਦਾ ਹੈ ਕਿ ਜੀਵ ਦਾ) ਇਹ ਅੱਡਰੀ ਹਸਤੀ ਵਾਲਾ ਭਰਮ ਕਿੱਥੋਂ ਪੈਦਾ ਹੁੰਦਾ ਹੈ ਅਤੇ ਕਿਸ ਤਰੀਕੇ ਨਾਲ ਇਹ ਦੂਰ ਹੋ ਸਕਦਾ ਹੈ ।

(ਇਸ ਦਾ ਉੱਤਰ ਇਹ ਹੈ ਕਿ) ਇਹ ਵਖਰੀ ਸ਼ਖ਼ਸੀਅਤ-ਬਣਾਨ ਵਾਲਾ ਰੱਬ ਦਾ ਹੁਕਮ ਹੈ ਅਤੇ ਜੀਵ ਪਿਛਲੇ ਕੀਤੇ ਹੋਏ ਕੰਮਾਂ ਦੇ ਸੰਸਕਾਰਾਂ ਅਨੁਸਾਰ ਮੁੜ ਉਹਨਾਂ ਹੀ ਕੰਮਾਂ ਨੂੰ ਕਰਨ ਵਲ ਦੌੜਦੇ ਹਨ (ਭਾਵ, ਪਹਿਲੀ ਹੀ ਸ਼ਖ਼ਸੀਅਤ ਨੂੰ ਕਾਇਮ ਰੱਖਣ ਵਾਲੇ ਕੰਮ ਕਰਨਾ ਲੋਚਦੇ ਹਨ) ।

ਇਹ ਹਉਮੈ ਇਕ ਲੰਮਾ ਰੋਗ ਹੈ, ਪਰ ਇਹ ਲਾ-ਇਲਾਜ ਨਹੀਂ ਹੈ । ਜੇ ਪ੍ਰਭੂ ਆਪਣੀ ਮਿਹਰ ਕਰੇ, ਤਾਂ ਜੀਵ ਗੁਰੂ ਦਾ ਸ਼ਬਦ ਕਮਾਂਦੇ ਹਨ । ਨਾਨਕ ਆਖਦਾ ਹੈ, ਹੇ ਲੋਕੋ ! ਇਸ ਤਰੀਕੇ ਨਾਲ (ਹਉਮੈ ਰੂਪੀ ਦੀਰਘ ਰੋਗ ਤੋਂ ਪੈਦਾ ਹੋਏ ਹੋਏ) ਦੁੱਖ ਦੂਰ ਹੋ ਜਾਂਦੇ ਹਨ ।੨।

**ਪਉੜੀ ॥ ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥ ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥ ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥ ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥ ਵਡਿਆਈ ਵਡਾ ਪਾਇਆ ॥੭॥ {ਪੰਨਾ ੪੬੭}**

**ਪਦ ਅਰਥ** :—ਸੰਤੋਖੀਈਂ—ਸੰਤੋਖੀ ਮਨੁੱਖਾਂ ਨੇ । ਸਚੋ ਸਚੁ—ਨਿਰੋਲ ਸੱਚਾ (ਰੱਬ) । ਮੰਦੈ—ਮੰਦੇ ਥਾਂ ਤੇ । ਸੁਕ੍ਰਿਤੁ—ਭਲਾ ਕੰਮ । ਧਰਮੁ ਕਮਾਇਆ—ਧਰਮ ਅਨੁਸਾਰ ਆਪਣਾ ਜੀਵਨ ਬਣਾਇਆ ਹੈ । ਬਖਸੀਸੀ—ਬਖ਼ਸ਼ਸ਼ ਕਰਨ ਵਾਲਾ । ਅਗਲਾ—ਵੱਡਾ, ਬਹੁਤ । ਦੇਵਹਿ—(ਹੇ ਹਰੀ !) ਤੂੰ ਜੀਵਾਂ ਨੂੰ ਦਾਤਾਂ ਦੇਂਦਾ ਹੈਂ । ਚੜਹਿ—ਤੂੰ ਚੜ੍ਹਦਾ ਹੈਂ, ਤੂੰ ਵਧਦਾ ਹੈਂ । ਸਵਾਇਆ—ਬਹੁਤ, ਵਧੀਕ । ਵਡਿਆਈ—(ਇਸ ਤਰ੍ਹਾਂ) ਵਡਿਆਈ ਕਰ ਕੇ ।੭।

ਅਰਥ :—ਜਿਹੜੇ ਸੰਤੋਖੀ ਮਨੁੱਖ ਸਦਾ ਇਕ ਅਬਿਨਾਸ਼ੀ ਪ੍ਰਭੂ ਨੂੰ ਸਿਮਰਦੇ ਹਨ, (ਪ੍ਰਭੂ ਦੀ) ਸੇਵਾ ਉਹੀ ਕਰਦੇ ਹਨ । ਉਹ ਕਦੇ ਮੰਦੇ ਕੰਮ ਦੇ ਨੇੜੇ ਨਹੀਂ ਜਾਂਦੇ, ਭਲਾ ਕੰਮ ਕਰਦੇ ਹਨ ਅਤੇ ਧਰਮ-ਅਨੁਸਾਰ ਆਪਣਾ ਜੀਵਨ ਨਿਬਾਹੁੰਦੇ ਹਨ । ਦੁਨੀਆ ਦੇ ਧੰਧਿਆਂ ਵਿਚ ਖਚਤ ਕਰਨ ਵਾਲੇ ਮਾਇਆ ਦੇ ਮੋਹ ਰੂਪ ਜ਼ੰਜੀਰ ਉਹਨਾਂ ਤੋੜ ਦਿੱਤੇ ਹਨ, ਥੋੜਾ ਖਾਂਦੇ ਹਨ, ਅਤੇ ਥੋੜਾ ਹੀ ਪੀਂਦੇ ਹਨ (ਭਾਵ, ਖਾਣ ਪੀਣ ਚਸਕੇ ਦੀ ਖ਼ਾਤਰ ਨਹੀਂ, ਸਰੀਰਕ

ਨਿਰਬਾਹ ਵਾਸਤੇ ਹੈ) । "ਹੇ ਪ੍ਰਭੂ ! ਤੂੰ ਬੜੀਆਂ ਬਖ਼ਸ਼ਸ਼ਾਂ ਕਰਨ ਵਾਲਾ ਹੈਂ, ਸਦਾ ਜੀਵਾਂ ਨੂੰ ਦਾਤਾਂ ਬਖ਼ਸ਼ਦਾ ਹੈਂ"—ਇਸ ਤਰ੍ਹਾਂ ਦੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਉਹ ਸੰਤੋਖੀ ਮਨੁੱਖ ਪ੍ਰਭੂ ਨੂੰ ਪ੍ਰਾਪਤ ਕਰ ਲੈਂਦੇ ਹਨ ।੭।

**ਸਲੋਕ ਮਃ ੧ ॥ ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥ ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥ ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥ ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥ {ਪੰਨਾ ੪੬੭}**

{ਨੋਟ :—ਅਰਥ ਕਰਨ ਵੇਲੇ ਚੌਥੀ ਤੁਕ ਦਾ ਲਫ਼ਜ਼ 'ਮਿਤਿ', ਲਫ਼ਜ਼ 'ਪੁਰਖਾਂ' ਤੋਂ ਲੈ ਕੇ 'ਜੰਤਾਹ' ਤਕ ਹਰੇਕ 'ਨਾਵ' ਦੇ ਨਾਲ ਵਰਤਿਆ ਜਾਇਗਾ ।}

**ਪਦ ਅਰਥ** :—ਮਿਤਿ—ਅੰਦਾਜ਼ਾ, ਮਰਯਾਦਾ । ਤਟ—ਨਦੀਆਂ ਦੇ ਕਿਨਾਰਿਆ ਦਾ । ਮੇਘ—ਬੱਦਲ । ਦੀਪ—ਉਹ ਧਰਤੀ ਜਿਸ ਦੇ ਦੋ ਪਾਸਿਆਂ ਵਲ ਪਾਣੀ ਹੋਵੇ । ਲੋਅ—ਲੋਕ, ਸਾਰੇ ਜਗਤ ਦਾ ਇਕ ਹਿੱਸਾ । ਸਾਧਾਰਨ ਤੌਰ ਤੇ ਤਿੰਨ ਲੋਕ ਗਿਣੇ ਗਏ ਹਨ—ਸੁਰਗ, ਪ੍ਰਿਥਵੀ ਅਤੇ ਪਤਾਲ; ਪਰ ਇਸ ਤੋਂ ਵਧੇਰੀ ਗਿਣਤੀ ੧੪ ਭੀ ਕੀਤੀ ਗਈ ਹੈ, ਸੱਤ ਲੋਕ ਧਰਤੀ ਤੋਂ ਉਤਾਂਹ ਅਤੇ ਸੱਤ ਲੋਕ ਧਰਤੀ ਦੇ ਹੇਠਲੇ ਪਾਸੇ । ਮੰਡਲ—ਚੱਕਰ; ਚੰਦ, ਸੂਰਜ, ਧਰਤੀ ਆਦਿਕ ਕੁਝ ਗ੍ਰੈਹਾਂ ਦਾ ਇਕ ਇਕੱਠ ਜਾਂ ਚੱਕਰ । ਖੰਡ—ਟੋਟਾ, ਹਿੱਸਾ, ਧਰਤੀ ਦਾ ਹਿੱਸਾ, ਜਿਵੇਂ 'ਭਰਤਖੰਡ' । ਵਰਭੰਡ—ਬ੍ਰਹਿਮੰਡ, ਬ੍ਰਹਮ ਦਾ ਅੰਡਾ, ਸ੍ਰਿਸ਼ਟੀ । ਅੰਡਜ—ਆਂਡਿਆਂ ਤੋਂ ਪੈਦਾ ਹੋਣ ਵਾਲੇ ਜੀਵ, ਪੰਛੀ ਆਦਿਕ । ਜੇਰਜ—ਜਿਓਰ ਤੋਂ ਪੈਦਾ ਹੋਏ ਜੀਵ, ਪਸ਼ੂ ਮਨੁੱਖ ਆਦਿਕ । ਉਤਭੁਜ—ਧਰਤੀ ਵਿਚੋਂ ਉੱਗਣ ਵਾਲੇ, ਬਨਸਪਤੀ । ਖਾਣੀ—ਉਤਪੱਤੀ ਦੀ ਥਾਂ । (ਸ੍ਰਿਸ਼ਟੀ ਦੀ ਉਤਪੱਤੀ ਦੇ ਚਾਰ ਤਰੀਕੇ ਮੰਨੇ ਗਏ ਹਨ—ਅੰਡਜ, ਜੇਰਜ, ਉਤਭੁਜ ਅਤੇ ਸੇਤਜ) । ਸੇਤਜ—(ਸ੍ਵੇਦਜ) ਪਸੀਨੇ ਤੋਂ ਪੈਦਾ ਹੋਏ ਜੀਵ, ਜੂਆਂ ਆਦਿਕ । ਸੋ—ਉਹ ਪ੍ਰਭੂ । ਸਰਾਂ—ਸਰੋਵਰਾਂ ਦੀ । ਮੇਰਾਂ—ਮੇਰੂ (ਵਰਗੇ) ਪਰਬਤਾਂ ਦੀ । ਜੰਤਾਹ—ਸਾਰੇ ਜੀਵਾਂ ਦੀ । ਸੰਮਾਲੇ—ਸੰਭਾਲ ਕਰਦਾ ਹੈ । ਜਿਨਿ ਕਰਤੈ—ਜਿਸ ਕਰਤਾਰ ਨੇ । ਕਰਣਾ—ਸ੍ਰਿਸ਼ਟੀ । ਤਾਹ—ਉਸ ਕਰਤਾਰ ਨੇ । ਜੋਹਾਰੀ—ਮੈਂ ਪ੍ਰਣਾਮ ਕਰਦਾ ਹਾਂ, ਮੈਂ ਸਦਕੇ ਹਾਂ । ਸੁਅਸਤਿ—ਜੈ ਹੋਵੇ, ਸਦਾ ਅਟੱਲ ਰਹੇ । ਸੁਅਸਤਿ ਤਿਸੁ—ਉਸ ਪ੍ਰਭੂ ਦੀ ਜੈ ਹੋਵੇ । ਤਿਸੁ ਦੀਬਾਣੁ—ਉਸ ਪ੍ਰਭੂ ਦਾ ਆਸਰਾ । ਅਭਗੁ—ਨਾ ਨਾਸ ਹੋਣ ਵਾਲਾ । ਕਿਆ ਟਿਕਾ ਕਿਆ ਤਗੁ—ਟਿੱਕਾ ਤੇ ਜਨੇਊ ਕੀਹ ਹਨ ? ਟਿੱਕਾ ਤੇ ਜਨੇਊ ਆਦਿਕ ਬਾਹਰ ਦੇ ਦਿਖਾਵੇ ਦੇ ਚਿੰਨ੍ਹ ਵਿਅਰਥ ਹਨ ।

**ਅਰਥ** :—ਮਨੁੱਖ, ਰੁੱਖ, ਤੀਰਥ, ਤਟ (ਭਾਵ, ਨਦੀਆਂ) ਬੱਦਲ, ਖੇਤ, ਦੀਪ, ਲੋਕ, ਮੰਡਲ, ਖੰਡ, ਬ੍ਰਹਿਮੰਡ, ਸਰ, ਮੇਰ ਆਦਿਕ ਪਰਬਤ, ਚਾਰੇ ਖਾਣੀਆਂ (ਅੰਡਜ, ਜੇਰਜ, ਉਤਭੁਜ, ਸੇਤਜ) ਦੇ ਜੀਵ ਜੰਤ—ਇਹਨਾਂ ਸਭਨਾਂ ਦੀ ਗਿਣਤੀ ਦਾ ਅੰਦਾਜ਼ਾ ਉਹੀ ਪ੍ਰਭੂ ਜਾਣਦਾ ਹੈ (ਜਿਸ ਨੇ ਇਹ ਸਭ ਪੈਦਾ ਕੀਤੇ ਹਨ) ।

ਹੇ ਨਾਨਕ ! ਸਾਰੇ ਜੀਅ ਜੰਤ ਪੈਦਾ ਕਰ ਕੇ, ਪ੍ਰਭੂ ਉਹਨਾਂ ਸਭਨਾਂ ਦੀ ਪਾਲਨਾ ਭੀ ਕਰਦਾ ਹੈ । ਜਿਸ ਕਰਤਾਰ ਨੇ ਇਹ ਸ੍ਰਿਸ਼ਟੀ ਰਚੀ ਹੈ, ਇਸ ਦੀ ਪਾਲਨਾ ਦਾ ਫ਼ਿਕਰ ਭੀ ਉਸੇ ਨੂੰ ਹੀ ਹੈ ।

ਜਿਸ ਕਰਤਾਰ ਨੇ ਜਗਤ ਪੈਦਾ ਕੀਤਾ ਹੈ, ਉਹੀ ਇਹਨਾਂ ਦਾ ਖ਼ਿਆਲ ਰੱਖਦਾ ਹੈ, ਮੈਂ ਉਸੇ ਤੋਂ ਸਦਕੇ ਹਾਂ, ਉਸੇ ਦੀ ਜੈ ਜੈਕਾਰ ਆਖਦਾ ਹਾਂ (ਭਾਵ, ਉਸੇ ਦੀ ਸਿਫ਼ਤਿ-ਸਾਲਾਹ ਕਰਦਾ ਹਾਂ) ਉਸ ਪ੍ਰਭੂ ਦਾ ਆਸਰਾ (ਜੀਵ

ਵਾਸਤੇ) ਸਦਾ ਅਟੱਲ ਹੈ । ਹੇ ਨਾਨਕ ! ਉਸ ਹਰੀ ਦਾ ਸੱਚਾ ਨਾਮ ਸਿਮਰਨ ਤੋਂ ਬਿਨਾ ਟਿੱਕਾ ਜਨੇਊ ਆਦਿਕ ਧਾਰਮਕ ਭੇਖ ਕਿਸੇ ਅਰਥ ਨਹੀਂ ।੧।

**ਮਃ ੧ ॥ ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥ ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥ ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥ ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥ ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥ ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥ {ਪੰਨਾ ੪੬੭}**

**ਪਦ ਅਰਥ** :—ਪੁੰਨਾ—ਧਰਮ ਦੇ ਕੰਮ । ਪਰਵਾਣੁ—(ਜੋ ਲੋਕਾਂ ਦੀਆਂ ਨਜ਼ਰਾਂ ਵਿਚ) ਕਬੂਲ (ਹੋਣ) । ਸਹਜ—ਸੁਭਾਵਕ, ਸ਼ਾਂਤੀ-ਪੂਰਵਕ, ਆਪਣੇ ਧੁਰ ਅਸਲੇ ਨਾਲ ਇਕ-ਮਿਕ ਹੋ ਕੇ । ਜੋਗ—ਜੋਗ ਮੱਤ ਅਨੁਸਾਰ ਚਿੱਤ ਦੇ ਫੁਰਨਿਆਂ ਨੂੰ ਰੋਕਣ ਦਾ ਨਾਉਂ 'ਜੋਗ' ਹੈ । ਬੇਬਾਣ—ਜੰਗਲਾਂ ਵਿਚ । ਛੁਟਹਿ ਪਰਾਣ—ਪਰਾਣ ਨਿਕਲਣ, ਅੰਤ ਸਮਾ ਆਵੇ । ਸੁਰਤੀ—ਧਿਆਨ ਜੋੜਨਾ । ਪੜੀਅਹਿ—ਪੜ੍ਹੇ ਜਾਣ । ਪਾਠ ਪੁਰਾਣ—ਪੁਰਾਣਾਂ ਦੇ ਪਾਠ । ਲਿਖਿਆ—ਲਿਖ ਦਿੱਤਾ ਹੈ । ਆਵਣ ਜਾਣੁ—ਜੀਵਾਂ ਦਾ ਜੰਮਣਾ ਮਰਨਾ । ਮਤੀ—ਹੋਰ ਮੱਤਾਂ । ਮਿਥਿਆ—ਵਿਅਰਥ । ਕਰਮੁ—ਮਿਹਰ, ਬਖ਼ਸ਼ਸ਼ । ਨੀਸਾਣੁ—ਪਰਵਾਨਾ, ਰਾਹਦਾਰੀ, ਨਿਸ਼ਾਨ । ਸਚਾ ਨੀਸਾਣੁ—ਸੱਚਾ ਪਰਵਾਨਾ, ਸਦਾ ਕਾਇਮ ਰਹਿਣ ਵਾਲੀ ਰਾਹਦਾਰੀ ।੨।

**ਅਰਥ** :—ਲੱਖਾਂ ਨੇਕੀ ਦੇ ਤੇ ਚੰਗੇ ਕੰਮ ਕੀਤੇ ਜਾਣ, ਲੱਖਾਂ ਕੰਮ ਧਰਮ ਦੇ ਕੀਤੇ ਜਾਣ, ਜੋ ਲੋਕਾਂ ਦੀਆਂ ਨਜ਼ਰਾਂ ਵਿਚ ਭੀ ਚੰਗੇ ਪ੍ਰਤੀਤ ਹੋਣ; ਤੀਰਥਾਂ ਉੱਤੇ ਜਾ ਕੇ ਲੱਖਾਂ ਤਪ ਸਾਧੇ ਜਾਣ, ਜੰਗਲਾਂ ਵਿਚ ਜਾ ਕੇ ਸੁੰਨ ਸਮਾਧੀ ਵਿਚ ਟਿਕ ਕੇ ਜੋਗ-ਸਾਧਨ ਕੀਤੇ ਜਾਣ; ਰਣ-ਭੂਮੀਆਂ ਵਿਚ ਜਾ ਕੇ ਸੂਰਮਿਆਂ ਵਾਲੇ ਬੇਅੰਤ ਬਹਾਦਰੀ ਦੇ ਕਾਰਨਾਮੇ ਵਿਖਾਏ ਜਾਣ, ਜੰਗ ਵਿਚ (ਹੀ ਵੈਰੀ ਦੇ ਸਨਮੁਖ ਹੋ ਕੇ) ਜਾਨ ਦਿੱਤੀ ਜਾਏ, ਲੱਖਾਂ (ਤਰੀਕਿਆਂ ਨਾਲ) ਸੁਰਤ ਪਕਾਈ ਜਾਵੇ, ਗਿਆਨ-ਚਰਚਾ ਕੀਤੀ ਜਾਏ ਤੇ ਮਨ ਨੂੰ ਇਕਾਗਰ ਕਰਨ ਦੇ ਜਤਨ ਕੀਤੇ ਜਾਣ, ਬੇਅੰਤ ਵਾਰੀ ਹੀ ਪੁਰਾਣ ਆਦਿਕ ਧਰਮ ਪੁਸਤਕਾਂ ਦੇ ਪਾਠ ਪੜ੍ਹੇ ਜਾਣ; (ਪਰ) ਹੇ ਨਾਨਕ ! ਇਹ ਸਾਰੀਆਂ ਸਿਆਣਪਾਂ ਵਿਅਰਥ ਹਨ । (ਦਰਗਾਹ ਵਿਚ ਕਬੂਲ ਪੈਣ ਵਾਸਤੇ) ਉਸ ਪ੍ਰਭੂ ਦੀ ਬਖ਼ਸ਼ਸ਼ ਹੀ ਸੱਚਾ ਪਰਵਾਨਾ ਹੈ, ਜਿਸ ਨੇ ਇਹ ਸਾਰੀ ਸ੍ਰਿਸ਼ਟੀ ਰਚੀ ਹੈ ਤੇ ਜਿਸ ਨੇ ਜੀਵਾਂ ਦਾ ਜੰਮਣਾ ਮਰਨਾ ਨੀਯਤ ਕੀਤਾ ਹੈ (ਤਾਂ ਤੇ ਉਸ ਦੀ ਬਖ਼ਸ਼ਸ਼ ਦਾ ਪਾਤਰ ਬਣਨ ਲਈ ਉਸ ਦਾ ਨਾਮ ਸਿਮਰਨਾ ਹੀ ਉੱਤਮ ਮੱਤ ਹੈ) ।੨।

**ਪਉੜੀ ॥ ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥ ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ ॥ ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ ॥ ਵਿਚਿ ਦੁਨੀਆ ਕਾਹੇ ਆਇਆ ॥੮॥ {ਪੰਨਾ ੪੬੭}**

**ਪਦ ਅਰਥ** :—ਏਕ ਤੂੰ—ਕੇਵਲ ਤੂੰ । ਸਚੋ ਸਚੁ—ਪੂਰਨ ਅਡੋਲਤਾ, ਪੂਰਨ ਖਿੜਾਉ । ਵਰਤਾਇਆ—ਵੰਡ ਦਿੱਤਾ, ਉਤਪੰਨ ਕਰ ਦਿੱਤਾ । ਤੂੰ ਦੇਹਿ—ਤੂੰ ਦੇਂਦਾ ਹੈਂ । ਤਾ—ਤਾਂ, ਉਸ ਦਾਤਾਰ ਦੀ ਬਰਕਤਿ ਨਾਲ । ਤਿਨੀ—ਉਹਨਾਂ (ਵਡਭਾਗੀਆਂ) ਨੇ । ਸਚੁ ਕਮਾਇਆ—ਸੱਚ ਨੂੰ ਕਮਾਇਆ ਹੈ, ਪੂਰਨ ਖਿੜਾਉ ਅਨੁਸਾਰ ਆਪਣਾ ਜੀਵਨ ਬਣਾਇਆ ਹੈ । ਜਿਨ ਕੈ—ਜਿਨ੍ਹਾਂ ਮਨੁੱਖਾਂ ਦੇ । ਵਸਾਇਆ—ਗੁਰੂ ਨੇ ਟਿਕਾਇ ਦਿੱਤਾ । ਮਨਮੁਖੀ—ਉਹਨਾਂ ਮਨਮੁਖਾਂ ਨੇ । ਕਾਹੇ ਆਇਆ—ਕਿਉਂ ਆਏ, ਆਉਣ ਦਾ ਕੋਈ ਲਾਭ ਨਾਹ ਹੋਇਆ ।੮।

**ਅਰਥ** :—ਹੇ ਪ੍ਰਭੂ ! ਕੇਵਲ ਤੂੰ ਹੀ ਪੂਰਨ ਤੌਰ ਤੇ ਅਡੋਲ ਰਹਿਣ ਵਾਲਾ ਮਾਲਕ (ਪੂਰਨ ਤੌਰ ਤੇ ਖਿੜਿਆ ਹੋਇਆ) ਹੈਂ, ਅਤੇ ਤੂੰ ਆਪ ਹੀ ਆਪਣੀ ਅਡੋਲਤਾ ਦਾ ਗੁਣ (ਜਗਤ ਵਿਚ) ਵਰਤਾ ਦਿੱਤਾ ਹੈ । (ਪਰ) ਇਹ ਖਿੜਾਉ ਵਾਲਾ ਗੁਣ (ਕੇਵਲ) ਉਸ ਉਸ ਜੀਵ ਨੂੰ ਹੀ ਮਿਲਦਾ ਹੈ ਜਿਸ ਜਿਸ ਨੂੰ ਤੂੰ ਆਪ ਦੇਂਦਾ ਹੈਂ, ਤੇਰੀ ਬਖ਼ਸ਼ਸ਼ ਦੀ ਬਰਕਤਿ ਨਾਲ, ਉਹ ਮਨੁੱਖ ਉਸ ਖਿੜਾਉ ਅਨੁਸਾਰ ਆਪਣਾ ਜੀਵਨ ਬਣਾਉਂਦੇ ਹਨ । ਜਿਨ੍ਹਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਹਨਾਂ ਨੂੰ ਇਹ ਪੂਰਨ ਖਿੜਾਉ ਵਾਲੀ ਦਾਤ ਮਿਲਦੀ ਹੈ, ਸਤਿਗੁਰੂ ਉਹਨਾਂ ਦੇ ਹਿਰਦੇ ਵਿਚ ਇਹ ਖਿੜਾਉ ਟਿਕਾ ਦੇਂਦਾ ਹੈ ।

ਮੂਰਖਾਂ ਨੂੰ ਇਸ ਖਿੜਾਉ ਦੀ ਸਾਰ ਨਹੀਂ ਆਉਂਦੀ, ਉਹ ਮਨਮੁਖ (ਇਸ ਤੋਂ ਵਾਂਜੇ ਰਹਿ ਕੇ) ਆਪਣਾ ਜਨਮ ਅਜਾਈਂ ਗਵਾਉਂਦੇ ਹਨ, ਜਗਤ ਵਿਚ ਜਨਮ ਲੈਣ ਦਾ ਉਹਨਾਂ ਨੂੰ ਕੋਈ ਲਾਭ ਨਹੀਂ ਹੁੰਦਾ ।੮।

**ਸਲੋਕੁ ਮਃ ੧ ॥ ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥ ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥ ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥ ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥ {ਪੰਨਾ ੪੬੭}**

**ਪਦ ਅਰਥ** :—ਲਦੀਅਹਿ—ਲੱ ਦੀਆਂ ਜਾਣ, (ਪੜ੍ਹੀਆਂ ਹੋਈਆਂ ਪੁਸਤਕਾਂ ਨਾਲ ਗੱਡੀਆਂ) ਭਰੀਆਂ ਜਾਣ । ਭਰੀਅਹਿ—ਭਰ ਲਏ ਜਾਣ । ਸਾਥ—ਢੇਰ । ਭਰੀਅਹਿ ਸਾਥ—ਢੇਰਾਂ ਦੇ ਢੇਰ ਲਾਏ ਜਾ ਸਕਣ । ਬੇੜੀ ਪਾਈਐ—(ਪੜ੍ਹੀਆਂ ਹੋਈਆਂ ਪੋਥੀਆਂ ਨਾਲ) ਇਕ ਬੇੜੀ ਭਰੀ ਜਾ ਸਕੇ । ਗਡੀਅਹਿ—ਗੱਡੇ ਜਾ ਸਕਣ, ਪੂਰੇ ਜਾ ਸਕਣ । ਖਾਤ—ਟੋਏ, ਖਾਤੇ । ਜੇਤੇ ਬਰਸ—ਜਿਤਨੇ ਸਾਲ ਹਨ, ਕਈ ਸਾਲ । ਪੜੀਅਹਿ ਜੇਤੇ ਬਰਸ ਬਰਸ—ਕਈ ਸਾਲਾਂ ਦੇ ਸਾਲ ਪੜ੍ਹ ਕੇ ਗੁਜ਼ਾਰੇ ਜਾ ਸਕਣ । ਮਾਸ—ਮਹੀਨੇ । ਜੇਤੇ ਮਾਸ—ਜਿਤਨੇ ਭੀ ਮਹੀਨੇ ਹਨ । ਪੜੀਐ—ਪੜ੍ਹ ਕੇ ਬਿਤਾਈ ਜਾਏ । ਜੇਤੀ ਆਰਜਾ—ਜਿਤਨੀ ਉਮਰ ਹੈ ।

**ਨੋਟ** :—'ਪੜੀਐ' ਵਿਆਕਰਣ ਅਨੁਸਾਰ ਵਰਤਮਾਨ ਕਾਲ, ਕਰਮ ਵਾਚ (ਫਓਸਸਵਿਏ ਡ਼ੋਚਿਏ), ਅੱਨ ਪੁਰਖ, ਇਕ-ਵਚਨ ਹੈ । 'ਪੜੀਅਹਿ' ਇਸੇ ਦਾ 'ਬਹੁ-ਵਚਨ' ਹੈ । 'ਪੜਹਿ' ਵਰਤਮਾਨ ਕਾਲ, ਕਰਤ੍ਰੀ ਵਾਚ (ਅਚਟਵਿਏ ਡ਼ੋਚਿਏ) ਹੈ । ਵਧੀਕ ਸਮਝਣ ਵਾਸਤੇ, ਵੇਖੋ 'ਗੁਰਬਾਣੀ ਵਿਆਕਰਣ' ।

ਸਾਸ—ਸੁਆਸ । ਲੇਖੈ—ਲੇਖੇ ਵਿਚ, ਪਰਵਾਨਗੀ ਵਿਚ । ਇਕ ਗਲ—ਇਕ ਰੱਬ ਦੀ ਗੱਲ, ਇੱਕ ਦੀ ਸਿਫ਼ਤਿ-ਸਾਲਾਹ । ਹੋਰੁ—ਹੋਰ ਜਤਨ । ਝਖਣਾ ਝਾਖ—ਝਾਖ ਝਖਣਾ, ਝਖਾਂ ਮਾਰਨੀਆਂ ।੧।

**ਅਰਥ** :—ਜੇ ਇਤਨੀਆਂ ਪੋਥੀਆਂ ਪੜ੍ਹ ਲਈਏ, ਜਿਨ੍ਹਾਂ ਨਾਲ ਕਈ ਗੱਡੀਆਂ ਭਰ ਲਈਆਂ ਜਾ ਸਕਣ, ਜਿਨ੍ਹਾਂ ਦੇ ਢੇਰਾਂ ਦੇ ਢੇਰ ਲਗਾਏ ਜਾ ਸਕਣ; ਜੇ ਇਤਨੀਆਂ ਪੁਸਤਕਾਂ ਪੜ੍ਹ ਲਈਏ, ਜਿਨ੍ਹਾਂ ਨਾਲ ਇਕ ਬੇੜੀ ਭਰੀ ਜਾ ਸਕੇ, ਕਈ ਖਾਤੇ ਪੂਰੇ ਜਾ ਸਕਣ; ਜੇ ਪੜ੍ਹ ਪੜ੍ਹ ਕੇ ਸਾਲਾਂ ਦੇ ਸਾਲ ਗੁਜ਼ਾਰੇ ਜਾਣ, ਜੇ ਪੜ੍ਹ ਪੜ੍ਹ ਕੇ (ਸਾਲ ਦੇ) ਸਾਰੇ ਮਹੀਨੇ ਬਿਤਾ ਦਿੱਤੇ ਜਾਣ; ਜੇ ਪੁਸਤਕਾਂ ਪੜ੍ਹ ਪੜ੍ਹ ਕੇ ਸਾਰੀ ਉਮਰ ਗੁਜ਼ਾਰ ਦਿੱਤੀ ਜਾਏ, ਜੇ ਪੜ੍ਹ ਪੜ੍ਹ ਕੇ ਉਮਰ ਦੇ ਸਾਰੇ ਸੁਆਸ ਬਿਤਾਏ ਜਾਣ (ਤਾਂ ਭੀ ਰੱਬ ਦੀ ਦਰਗਾਹ ਵਿਚ ਇਸ ਵਿਚੋਂ ਕੁਝ ਭੀ ਪਰਵਾਨ ਨਹੀਂ ਹੁੰਦਾ) ।

ਹੇ ਨਾਨਕ ! ਪ੍ਰਭੂ ਦੀ ਦਰਗਾਹ ਵਿਚ ਕੇਵਲ ਪ੍ਰਭੂ ਦੀ ਸਿਫ਼ਤਿ-ਸਾਲਾਹ ਕਬੂਲ ਪੈਂਦੀ ਹੈ, (ਪ੍ਰਭੂ ਦੀ ਵਡਿਆਈ ਤੋਂ ਬਿਨਾ) ਕੋਈ ਹੋਰ ਉੱਦਮ ਕਰਨਾ, ਆਪਣੀ ਹਉਮੈ ਦੇ ਵਿਚ ਹੀ ਭਟਕਦੇ ਫਿਰਨਾ ਹੈ ।੧।

**ਮਃ ੧ ॥ ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥ ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥ ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥ ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ**

**ਪਾਇਆ ਦੂਜਾ ਭਾਇਆ ॥ ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥ ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥ ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥ ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥ ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ ਨਦਰਿ ਕਰੇ ਸੋ ਪਾਏ ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥੨॥ {ਪੰਨਾ ੪੬੭}**

**ਪਦ ਅਰਥ** :—ਲਿਖਿ ਲਿਖਿ ਪੜਿਆ—(ਜਿਤਨਾ ਹੀ ਮਨੁੱਖ ਵਿੱਦਿਆ) ਲਿਖਦਾ ਪੜ੍ਹਦਾ ਹੈ । ਤੇਤਾ—ਉਤਨਾ ਹੀ । ਕੜਿਆ—ਅਹੰਕਾਰੀ ਹੋ ਜਾਂਦਾ ਹੈ । ਤੇਤੋ—ਉਤਨਾ ਹੀ ਵਧੀਕ । ਲਵਿਆ—(ਕਾਂ ਵਾਂਗ) ਲਉਂ ਲਉਂ ਕਰਦਾ ਹੈ, ਭਾਵ, ਥਾਂ ਥਾਂ ਆਖਦਾ ਫਿਰਦਾ ਹੈ ਕਿ ਮੈਂ ਤੀਰਥਾਂ ਦੀ ਯਾਤਰਾ ਕਰ ਆਇਆ ਹਾਂ । ਦੇਹੀ—ਸਰੀਰ । ਸਹੁ—ਸਹਾਰ । ਵੇ ਜੀਆ—ਹੇ ਜੀਵ ! ਸਾਦੁ—ਸੁਆਦ । ਸਾਦੁ ਗਵਾਇਆ—ਸੁਆਦ ਗਵਾ ਲੈਂਦਾ ਹੈ, ਕੋਈ ਲੁਤਫ ਨਹੀਂ ਰਹਿ ਜਾਂਦਾ ਹੈ । ਦੂਜਾ—(ਨਾਮ ਤੋਂ ਬਿਨਾ) ਕੋਈ ਅਡੰਬਰ । ਭਾਇਆ—ਚੰਗਾ ਲੱਗਾ । ਅਹਿ—ਦਿਨ । ਨਿਸਿ—ਰਾਤ । ਕਹਰੈ—ਦੁੱਖ ਸਹਾਰਦਾ ਹੈ । ਮੋਨਿ—ਮੋਨ-ਧਾਰੀ ਜੋ ਚੁੱਪ ਬੈਠਾ ਰਹੇ । ਵਿਗੂਤਾ—ਕੁਰਾਹੇ ਪਿਆ ਹੋਇਆ ਹੈ । ਪਗ—ਪੈਰ, ਚਰਨ । ਉਪੇਤਾਣਾ—ਜੁੱਤੀ ਤੋਂ ਬਿਨਾ । ਅਲੁ ਮਲੁ—ਗੰਦੀਆਂ ਚੀਜ਼ਾਂ । ਸਿਰਿ—ਸਿਰ ਉਤੇ । ਛਾਈ—ਸੁਆਹ । ਮੂਰਖਿ—ਮੂਰਖ ਨੇ । ਪਤਿ—ਇੱਜ਼ਤ । ਥਾਇ ਨ ਪਾਈ—ਥਾਂ ਤੇ ਨਹੀਂ ਪੈਂਦਾ, ਕਬੂਲ ਨਹੀਂ ਹੁੰਦਾ । ਬੇਬਾਣੀ—ਜੰਗਲਾਂ ਵਿਚ । ਅੰਧੁ—ਅੰਨ੍ਹਾ, ਮੂਰਖ ਮਨੁੱਖ । ਸਤਿਗੁਰੁ ਭੇਟੇ—(ਜਿਸ ਮਨੁੱਖ ਨੂੰ) ਗੁਰੂ ਮਿਲ ਪਏ । ਮੰਨਿ—ਮਨ ਵਿਚ । ਅੰਦੇਸੇ—ਚਿੰਤਾ । ਤੇ—ਤੋਂ । ਨਿਹਕੇਵਲੁ—ਅਛੋਹ, ਨਿਰਲੇਪ । ਸਬਦਿ—ਸ਼ਬਦ ਦੁਆਰਾ ।

**ਅਰਥ** :—ਜਿਤਨਾ ਕੋਈ ਮਨੁੱਖ (ਕੋਈ ਵਿੱਦਿਆ) ਲਿਖਣੀ ਪੜ੍ਹਨੀ ਜਾਣਦਾ ਹੈ, ਉਤਨਾ ਹੀ ਉਸ ਨੂੰ ਆਪਣੀ ਵਿੱਦਿਆ ਦਾ ਮਾਣ ਹੈ (ਸੋ ਇਹ ਜ਼ਰੂਰੀ ਨਹੀਂ ਕਿ ਰੱਬ ਦੇ ਦਰ ਤੇ ਪਰਵਾਨ ਹੋਣ ਲਈ ਵਿੱਦਿਆ ਦੀ ਲੋੜ ਹੈ); ਜਿਤਨਾ ਹੀ ਕੋਈ ਬਹੁਤੇ ਤੀਰਥਾਂ ਦੀ ਯਾਤ੍ਰਾ ਕਰਦਾ ਹੈ, ਉਤਨਾ ਹੀ ਥਾਂ ਥਾਂ ਤੇ ਦੱਸਦਾ ਫਿਰਦਾ ਹੈ (ਕਿ ਮੈਂ ਫਲਾਣੇ ਤੀਰਥ ਤੇ ਇਸ਼ਨਾਨ ਕਰ ਆਇਆ ਹਾਂ । ਸੋ ਤੀਰਥ-ਯਾਤ੍ਰਾ ਭੀ ਅਹੰਕਾਰ ਦਾ ਹੀ ਕਾਰਨ ਬਣਦੀ ਹੈ) ।

ਕਿਸੇ ਨੇ (ਲੋਕਾਂ ਨੂੰ ਪਤਿਆਉਣ ਵਾਸਤੇ, ਧਰਮ ਦੇ) ਕਈ ਚਿਹਨ ਧਾਰੇ ਹੋਏ ਹਨ, ਅਤੇ ਕੋਈ ਆਪਣੇ ਸਰੀਰ ਨੂੰ ਕਸ਼ਟ ਦੇ ਰਿਹਾ ਹੈ, (ਉਸ ਨੂੰ ਭੀ ਇਹੀ ਕਹਿਣਾ ਠੀਕ ਜਾਪਦਾ ਹੈ ਕਿ) ਹੇ ਭਾਈ ! ਆਪਣੇ ਕੀਤੇ ਦਾ ਦੁੱਖ ਸਹਾਰ (ਭਾਵ, ਇਹ ਭੇਖ ਧਾਰਨੇ ਸਰੀਰ ਨੂੰ ਦੁੱਖ ਦੇਣੇ ਭੀ ਰੱਬ ਦੇ ਦਰ ਤੇ ਕਬੂਲ ਨਹੀਂ ਹਨ) ।

(ਹੋਰ ਤੱਕੋ, ਜਿਸ ਨੇ) ਅੰਨ ਛੱਡਿਆ ਹੋਇਆ ਹੈ (ਪ੍ਰਭੂ ਦਾ ਸਿਮਰਨ ਤਾਂ ਨਹੀਂ ਕਰਦਾ, ਸਿਮਰਨ ਤਿਆਗ ਕੇ) ਉਸ ਨੂੰ ਇਹ ਹੋਰ ਹੀ ਕੰਮ ਚੰਗਾ ਲੱਗਾ ਹੋਇਆ ਹੈ । ਉਸ ਨੇ ਭੀ ਆਪਣੀ ਜ਼ਿੰਦਗੀ ਤਲਖ਼ ਬਣਾਈ ਹੋਈ ਹੈ ਅਤੇ ਦੁੱਖ ਸਹਾਰ ਰਿਹਾ ਹੈ । ਕੱਪੜੇ ਨਹੀਂ ਪਾਂਦਾ ਤੇ ਦਿਨ ਰਾਤ ਔਖਾ ਹੋ ਰਿਹਾ ਹੈ । (ਇੱਕਲਵਾਂਝੇ) ਚੁੱਪ ਵੱਟ ਕੇ (ਅਸਲੀ ਰਾਹ ਤੋਂ) ਖੁੰਝਿਆ ਹੋਇਆ ਹੈ, ਭਲਾ, ਦੱਸੋ (ਮਾਇਆ ਦੀ ਨੀਂਦਰ ਵਿਚ) ਸੁੱਤਾ ਹੋਇਆ ਮਨੁੱਖ ਗੁਰੂ ਤੋਂ ਬਿਨਾ ਕਿਵੇਂ ਜਾਗ ਸਕਦਾ ਹੈ ?

(ਇਕ) ਪੈਰਾਂ ਤੋਂ ਨੰਗਾ ਫਿਰਦਾ ਹੈ ਅਤੇ ਆਪਣੀ ਇਸ ਕੀਤੀ ਹੋਈ ਭੁੱਲ ਦਾ ਦੁੱਖ ਸਹਿ ਰਿਹਾ ਹੈ । (ਸੁੱਚਾ ਚੰਗਾ ਭੋਜਨ ਛੱਡ ਕੇ) ਜੂਠਾ ਮਿੱਠਾ ਖਾਂਦਾ ਹੈ ਅਤੇ ਸਿਰ ਵਿਚ ਸੁਆਹ ਪਾ ਰੱਖੀ ਹੈ, ਅਗਿਆਨੀ ਮੂਰਖ ਨੇ (ਇਸ ਤਰ੍ਹਾਂ) ਆਪਣੀ ਪੱਤ ਗਵਾ ਲਈ ਹੈ । ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਉੱਦਮ ਪਰਵਾਨ ਨਹੀਂ ਹੈ ।

ਅੰਨ੍ਹਾ (ਮੂਰਖ) ਉਜਾੜਾਂ ਵਿਚ, ਮੜ੍ਹੀਆਂ ਵਿਚ, ਮਸਾਣਾਂ ਵਿਚ ਜਾ ਰਹਿੰਦਾ ਹੈ, (ਰੱਬ ਵਾਲਾ ਰਸਤਾ) ਨਹੀਂ ਸਮਝਦਾ ਤੇ ਸਮਾਂ ਵਿਹਾ ਜਾਣ ਤੇ ਪਛਤਾਂਦਾ ਹੈ ।

ਜਿਸ ਮਨੁੱਖ ਨੂੰ ਗੁਰੂ ਮਿਲ ਪਿਆ ਹੈ (ਅਸਲੀ) ਸੁਖ ਉਹੀ ਮਾਣਦਾ ਹੈ, ਉਹ (ਵਡਭਾਗੀ) ਰੱਬ ਦਾ ਨਾਮ ਆਪਣੇ ਹਿਰਦੇ ਵਿਚ (ਟਿਕਾਂਦਾ) ਹੈ । (ਪਰ) ਹੇ ਨਾਨਕ ! ਗੁਰੂ ਭੀ ਉਸੇ ਨੂੰ ਹੀ ਮਿਲਦਾ ਹੈ ਜਿਸ ਉੱਤੇ ਆਪ ਦਾਤਾਰ ਮਿਹਰ ਦੀ ਨਜ਼ਰ ਕਰਦਾ ਹੈ । ਉਸ ਸੰਸਾਰ ਦੀਆਂ ਆਸਾਂ ਤੇ ਫ਼ਿਕਰਾਂ ਤੋਂ ਨਿਰਲੇਪ ਹੋ ਕੇ ਗੁਰੂ ਦੇ ਸ਼ਬਦ ਦੁਆਰਾ ਆਪਣੀ ਹਉਮੈ ਨੂੰ ਸਾੜ ਦੇਂਦਾ ਹੈ ।੨।

**ਪਉੜੀ ॥ ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥ ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ ॥ ਇਕਿ ਮੂਲੁ ਨ ਬੁਝਨ੍ਹਿ ਆਪਣਾ ਅਣਹੋਦਾ ਆਪੁ ਗਣਾਇਦੇ ॥ ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥ ਤਿਨ੍ਹ ਮੰਗਾ ਜਿ ਤੁਝੈ ਧਿਆਇਦੇ ॥੯॥ {੪੬੮}**

**ਪਦ ਅਰਥ** :—ਤੇਰੈ ਮਨਿ—ਤੇਰੇ ਮਨ ਵਿਚ । ਦਰਿ—(ਤੇਰੇ) ਦਰਵਾਜ਼ੇ ਉੱਤੇ । ਕੀਰਤਿ—ਸੋਭਾ, ਵਡਿਆਈ । ਕਰਮਾ ਬਾਹਰੇ—ਭਾਗ ਹੀਣ । ਢੋਅ—ਆਸਰਾ । ਧਾਵਦੇ—ਭਟਕਦੇ ਫਿਰਦੇ ਹਨ । ਇਕਿ—ਕਈ ਜੀਵ । ਮੂਲੁ—ਮੁੱਢ, ਪ੍ਰਭੂ । ਅਣਹੋਦਾ—(ਘਰ ਵਿਚ) ਪਦਾਰਥ ਤੋਂ ਬਿਨਾ ਹੀ । ਆਪੁ—ਆਪਣੇ ਆਪ ਨੂੰ । ਗਣਾਇਦੇ—ਵੱਡਾ ਜਤਲਾਂਦੇ ਹਨ । ਹਉ—ਮੈਂ । ਢਾਢੀ—ਵਡਿਆਈ ਕਰਨ ਵਾਲਾ, ਵਾਰ ਗਾਉਣ ਵਾਲਾ, ਭੱਟ । ਢਾਢੀ ਕਾ—ਮਾੜਾ ਜਿਹਾ ਢਾਢੀ (ਜਿਵੇਂ ਘਟੁਕਾ—ਨਿੱਕਾ ਜਿਹਾ ਘੜਾ) । ਨੀਚ ਜਾਤਿ—ਨੀਵੀ ਜ਼ਾਤ ਵਾਲਾ । ਹੋਰਿ—ਹੋਰ ਲੋਕ । ਉਤਮ ਜਾਤਿ—ਉੱਚੀ ਜ਼ਾਤ ਵਾਲੇ ।

**ਅਰਥ** :—(ਹੇ ਪ੍ਰਭੂ !) ਤੈਨੂੰ ਆਪਣੇ ਮਨ ਵਿਚ ਭਗਤ ਪਿਆਰੇ ਲਗਦੇ ਹਨ, ਜੋ ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ ਤੇ ਤੇਰੇ ਦਰ ਉੱਤੇ ਸੋਭ ਰਹੇ ਹਨ । ਹੇ ਨਾਨਕ ! ਭਾਗ-ਹੀਣ ਮਨੁੱਖ ਭਟਕਦੇ ਫਿਰਦੇ ਹਨ, ਉਨ੍ਹਾਂ ਨੂੰ ਪ੍ਰਭੂ ਦੇ ਦਰ ਤੇ ਥਾਂ ਨਹੀਂ ਮਿਲਦੀ, (ਕਿਉਂਕਿ) ਇਹ (ਵਿਚਾਰੇ) ਆਪਣੇ ਅਸਲੇ ਨੂੰ ਨਹੀਂ ਸਮਝਦੇ, (ਰੱਬੀ ਗੁਣ ਦੀ ਪੂੰਜੀ ਆਪਣੇ ਅੰਦਰ) ਹੋਣ ਤੋਂ ਬਿਨਾ ਹੀ ਆਪਣੇ ਆਪ ਨੂੰ ਵੱਡਾ ਜਤਲਾਂਦੇ ਹਨ ।

(ਹੇ ਪ੍ਰਭੂ !) ਮੈਂ ਨੀਵੀਂ ਜਾਤ ਵਾਲਾ (ਤੇਰੇ ਦਰ ਦਾ) ਇਕ ਮਾੜਾ ਜਿਹਾ ਢਾਢੀ ਹਾਂ, ਹੋਰ ਲੋਕ (ਆਪਣੇ ਆਪ ਨੂੰ) ਉੱਤਮ ਜਾਤ ਵਾਲੇ ਅਖਵਾਂਦੇ ਹਨ । ਜੋ ਤੇਰਾ ਭਜਨ ਕਰਦੇ ਹਨ, ਮੈਂ ਉਹਨਾਂ ਪਾਸੋਂ (ਤੇਰਾ 'ਨਾਮ') ਮੰਗਦਾ ਹਾਂ ।੯।

**ਸਲੋਕੁ ਮਃ ੧ ॥ ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥ ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥ ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥ ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥ ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥ ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥ ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥ ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥ ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥ {ਪੰਨਾ ੪੬੮}**

**ਪਦ ਅਰਥ** :—ਕੂੜੁ—ਛਲ, ਭਰਮ ।

**ਨੋਟ** :—ਸ਼ਬਦ 'ਕੂੜੁ' ਵਿਸ਼ੇਸ਼ਣ ਨਹੀਂ ਹੈ, 'ਨਾਂਵ' ਹੈ ਅਤੇ ਪੁਲਿੰਗ ਹੈ । ਇਹੀ ਕਾਰਨ ਹੈ ਕਿ 'ਮਾੜੀ', 'ਕਾਇਆ', 'ਬੀਬੀ' ਆਦਿਕ ਇਸਤ੍ਰੀ ਲਿੰਗ ਸ਼ਬਦਾਂ ਨਾਲ ਭੀ ਸ਼ਬਦ 'ਕੂੜੁ' ਪੁਲਿੰਗ ਇਕ-ਵਚਨ ਹੀ ਹੈ ।

ਮੰਡਪ—ਸ਼ਾਮਿਆਨੇ । ਮਾੜੀ—ਮਹਲ । ਬੈਸਣਹਾਰੁ—(ਮਹਲ ਵਿਚ) ਵੱਸਣ ਵਾਲਾ । ਰੁਪਾ—ਚਾਂਦੀ । ਕਾਇਆ—ਸਰੀਰ । ਅਪਾਰੁ—ਬੇਅੰਤ, ਬਹੁਤ । ਮੀਆ—ਖਸਮ, ਪਤੀ । ਬੀਬੀ—ਬੀਵੀ, ਔਰਤ, ਇਸਤ੍ਰੀ । ਖਪਿ—ਖਪ ਕੇ, ਖਚਿਤ ਹੋ ਕੇ । ਖਾਰੁ—ਖ਼ੁਆਰ, ਜ਼ਲੀਲ, ਬੇਇੱਜ਼ਤ । ਕੂੜਿ—ਕੂੜ ਵਿਚ, ਛਲ ਵਿਚ । ਕੂੜੈ—ਕੂੜੇ ਮਨੁੱਖ ਦਾ, ਛਲ ਵਿਚ ਫਸੇ ਹੋਏ ਜੀਵ ਦਾ । ਕੀਚੈ—ਕੀਤੀ ਜਾਏ । ਮਿਠਾ—ਸੁਆਦਲਾ, ਪਿਆਰਾ । ਪੂਰੁ—(ਜ਼ਿੰਦਗੀ-ਰੂਪ ਬੇੜੀ ਹੈ, ਸਾਰੇ ਜੀਵ ਇਸ ਦਾ 'ਪੂਰ' ਹਨ); ਸਾਰੇ ਜੀਵ । ਨਾਨਕੁ ਵਖਾਣੈ—ਨਾਨਕ ਆਖਦਾ ਹੈ । ਕੂੜੋ ਕੂੜੀ—ਕੂੜ ਹੀ ਕੂੜ, ਛਲ ਹੀ ਛਲ ।

**ਨੋਟ** :—ਇਸ ਸਲੋਕ ਵਿਚ ਸ਼ਬਦ 'ਕੂੜੁ', 'ਕੂੜਿ' ਅਤੇ 'ਕੂੜੈ' ਤ੍ਰੈਵੇਂ ਸਮਝਣ-ਜੋਗ ਹਨ । 'ਕੂੜੁ' ਨਾਂਵ (ਨੌਨ) ਹੈ, ਕਰਤਾ ਕਾਰਕ, ਇਕ-ਵਚਨ ।

'ਕੂੜਿ' ਸ਼ਬਦ 'ਕੂੜੁ' ਤੋਂ ਅਧਿਕਰਣ ਕਾਰਕ, ਇਕ-ਵਚਨ ਹੈ । 'ਕੂੜੈ' ਸ਼ਬਦ 'ਕੂੜਾ' ਤੋਂ ਸੰਬੰਧ ਕਾਰਕ, ਇਕ-ਵਚਨ ਹੈ । ਚੇਤੇ ਰੱਖਣ ਦੀ ਲੋੜ ਹੈ ਕਿ ਸ਼ਬਦ 'ਕੂੜੈ' ਸ਼ਬਦ 'ਕੂੜਾ' ਤੋਂ ਹੈ, 'ਕੂੜੁ' ਤੋਂ ਨਹੀਂ ।

ਸ਼ਬਦ 'ਕੂੜਾ' ਸੰਸਕ੍ਰਿਤ ਦੇ ਸ਼ਬਦ ਕੂਟਕ (#ੱਟਕ) ਦਾ ਪ੍ਰਾਕ੍ਰਿਤ ਤੇ ਪੰਜਾਬੀ ਰੂਪ ਹੈ, ਜੋ ਵਿਸ਼ੇਸ਼ਣ ਹੈ ਤੇ ਜਿਸ ਦਾ ਅਰਥ ਹੈ 'ਝੂਠਾ, ਛਲ ਵਿਚ ਫਸਿਆ ਹੋਇਆ' ।੧।

**ਅਰਥ** :—ਇਹ ਸਾਰਾ ਜਗਤ ਛਲ ਰੂਪ ਹੈ (ਜਿਵੇਂ ਮਦਾਰੀ ਦਾ ਸਾਰਾ ਤਮਾਸ਼ਾ ਛਲ ਰੂਪ ਹੈ), (ਇਸ ਵਿਚ ਕੋਈ) ਰਾਜਾ (ਹੈ, ਤੇ ਕਈ ਲੋਕ) ਪਰਜਾ (ਹਨ) । ਇਹ ਭੀ (ਮਦਾਰੀ ਦੇ ਰੁਪਏ ਤੇ ਖੋਪੇ ਆਦਿਕ ਵਿਖਾਣ ਵਾਂਗ) ਛਲ ਹੀ ਹਨ । (ਇਸ ਜਗਤ ਵਿਚ ਕਿਤੇ ਇਹਨਾਂ ਰਾਜਿਆਂ ਦੇ) ਸ਼ਾਮਿਆਨੇ ਤੇ ਮਹਲ ਮਾੜੀਆਂ (ਹਨ, ਇਹ) ਭੀ ਛਲ ਰੂਪ ਹਨ, ਤੇ ਇਹਨਾਂ ਵਿਚ ਵੱਸਣ ਵਾਲਾ (ਰਾਜਾ) ਭੀ ਛਲ ਹੀ ਹੈ । ਸੋਨਾ, ਚਾਂਦੀ (ਅਤੇ ਸੋਨੇ ਚਾਂਦੀ ਨੂੰ ਪਹਿਨਣ ਵਾਲੇ ਭੀ) ਭਰਮ ਰੂਪ ਹੀ ਹਨ, ਇਹ ਸਰੀਰਕ ਅਕਾਰ, (ਸੋਹਣੇ ਸੋਹਣੇ) ਕੱਪੜੇ ਅਤੇ (ਸਰੀਰਾਂ ਦਾ) ਬੇਅੰਤ ਸੋਹਣਾ ਰੂਪ ਇਹ ਭੀ ਸਾਰੇ ਛਲ ਹੀ ਹਨ (ਪ੍ਰਭੂ-ਮਦਾਰੀ ਤਮਾਸ਼ੇ ਆਏ ਜੀਵਾਂ ਨੂੰ ਖ਼ੁਸ਼ ਕਰਨ ਵਾਸਤੇ ਵਿਖਾ ਹਿਹਾ ਹੈ) । (ਪ੍ਰਭੂ ਨੇ ਕਿਤੇ) ਮਨੁੱਖ (ਬਣਾ ਦਿੱਤੇ ਹਨ, ਕਿਤੇ) ਇਸਤ੍ਰੀਆਂ; ਇਹ ਸਾਰੇ ਭੀ ਛਲ ਰੂਪ ਹਨ, ਜੋ (ਇਸ ਇਸਤ੍ਰੀ ਮਰਦ ਵਾਲੇ ਸੰਬੰਧ-ਰੂਪ ਛਲ ਵਿਚ) ਖਚਿਤ ਹੋ ਕੇ ਖ਼ੁਆਰ ਹੋ ਰਹੇ ਹਨ ।

(ਇਸ ਦ੍ਰਿਸ਼ਟਮਾਨ) ਛਲ ਵਿਚ ਫਸੇ ਹੋਏ ਜੀਵ ਦਾ ਛਲ ਵਿਚ ਮੋਹ ਪੈ ਗਿਆ ਹੈ, ਇਸ ਕਰਕੇ ਇਸ ਨੂੰ ਆਪਣਾ ਪੈਦਾ ਕਰਨ ਵਾਲਾ ਭੁੱਲ ਗਿਆ ਹੈ । (ਇਸ ਨੂੰ ਯਾਦ ਨਹੀਂ ਰਹਿ ਗਿਆ ਕਿ) ਸਾਰਾ ਜਗਤ ਨਾਸਵੰਤ ਹੈ, ਕਿਸੇ ਨਾਲ ਭੀ ਮੋਹ ਨਹੀਂ ਪਾਣਾ ਚਾਹੀਦਾ ।

(ਇਹ ਸਾਰਾ ਜਗਤ ਹੈ ਤਾਂ ਛਲ, ਪਰ ਇਹ) ਛਲ (ਸਾਰੇ ਜੀਵਾਂ ਨੂੰ) ਪਿਆਰਾ ਲੱਗ ਰਿਹਾ ਹੈ, ਸ਼ਹਿਦ (ਵਾਂਗ) ਮਿੱਠਾ ਲੱਗਦਾ ਹੈ, ਇਸ ਤਰ੍ਹਾਂ ਇਹ ਛਲ ਸਾਰੇ ਜੀਵਾਂ ਨੂੰ ਡੋਬ ਰਿਹਾ ਹੈ । (ਹੇ ਪ੍ਰਭੂ !) ਨਾਨਕ (ਤੇਰੇ ਅੱਗੇ) ਅਰਜ਼ ਕਰਦਾ ਹੈ ਕਿ ਤੈਥੋਂ ਬਿਨਾ (ਇਹ ਜਗਤ) ਛਲ ਹੈ ।੧।

**ਮਃ ੧ ॥ ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥ ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥ ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥ ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥ ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥ ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥ ਸਚੁ ਤਾਂ ਪਰੁ ਜਾਣੀਐ**

**ਜਾ ਆਤਮ ਤੀਰਥਿ ਕਰੇ ਨਿਵਾਸੁ ॥ ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥ ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥ {ਪੰਨਾ ੪੬੮}**

**ਪਦ ਅਰਥ** :—ਤਾ ਪਰੁ—ਤਾਂ ਹੀ, ਤਦੋਂ ਹੀ । ਜਾਣੀਐ—ਜਾਣਿਆ ਜਾ ਸਕਦਾ ਹੈ । ਸਚੁ—(ਸ਼ਬਦ 'ਕੂੜੁ' ਦੇ ਉਲਟ ਸ਼ਬਦ 'ਸਚੁ' ਹੈ; 'ਕੂੜੁ' ਦਾ ਅਰਥ ਹੈ 'ਛਲੁ' ਜੋ ਅਸਲੀਅਤ ਤੋਂ ਬਿਨਾ ਹੈ, ਜੋ ਉਤਨਾ ਚਿਰ ਹੀ ਹੈ, ਜਿਤਨਾ ਚਿਰ ਉਸ ਦਾ ਬਣਾਣ ਵਾਲਾ ਉਸ ਦੀ ਹੋਂਦ ਚਾਹੁੰਦਾ ਹੈ । ਇਸ ਦੇ ਉਲਟ 'ਸਚੁ' ਦਾ ਅਰਥ ਹੈ) ਅਸਲੀਅਤ । ਰਿਦੈ—ਹਿਰਦੇ ਵਿਚ । ਸਚਾ—ਅਸਲੀਅਤ ਵਾਲਾ, ਹਰੀ । ਕੂੜ ਕੀ ਮਲੁ—ਮਾਇਆ ਰੂਪ ਛਲ ਦੀ (ਮਨ ਉੱਤੇ) ਮੈਲ । ਰਹਸੀਐ—ਖਿੜ ਪੈਂਦਾ ਹੈ । ਮੋਖ ਦੁਆਰੁ—ਮੁਕਤੀ ਦਾ ਦਰਵਾਜ਼ਾ, ਮਾਇਆ ਰੂਪ ਛਲ ਦੇ ਜ਼ੰਜੀਰਾਂ ਤੋਂ ਛੁੱਟਣ ਦਾ ਰਸਤਾ । ਜੁਗਤਿ—ਜ਼ਿੰਦਗੀ ਸੋਹਣੇ ਤਰੀਕੇ ਨਾਲ ਗੁਜ਼ਾਰਨ ਦਾ ਢੰਗ । ਧਰਤਿ ਕਾਇਆ—ਸਰੀਰ ਰੂਪ ਧਰਤੀ । ਦੇਇ—ਦੇ ਦੇਵੇ, ਬੀਜ ਦੇਵੇ । ਕਰਤਾ ਬੀਉ—ਕਰਤਾਰ ਦਾ ('ਨਾਮ' ਰੂਪ) ਬੀਜ । ਆਤਮ ਤੀਰਥਿ—ਆਤਮ ਰੂਪ ਤੀਰਥ ਉੱਤੇ । ਬਹਿ ਰਹੈ—ਬੈਠਾ ਰਹੇ, ਮਨ ਨੂੰ ਵਿਕਾਰਾਂ ਵਲ ਦੌੜਨ ਤੋਂ ਰੋਕ ਰੱਖੇ ।

**ਅਰਥ** :—(ਜਗਤ ਰੂਪ ਛਲ ਵਲੋਂ ਵਾਸ਼ਨਾ ਪਰਤ ਕੇ, ਜਗਤ ਦੇ) ਅਸਲੇ ਦੀ ਸਮਝ ਤਦੋਂ ਹੀ ਆਉਂਦੀ ਹੈ ਜਦੋਂ ਉਹ ਅਸਲੀਅਤ ਦਾ ਮਾਲਕ (ਰੱਬ) ਮਨੁੱਖ ਦੇ ਹਿਰਦੇ ਵਿਚ ਟਿਕ ਜਾਏ । ਤਦੋਂ ਮਾਇਆ ਛਲ ਦਾ ਅਸਰ ਮਨ ਤੋਂ ਦੂਰ ਹੋ ਜਾਂਦਾ ਹੈ (ਫੇਰ ਮਨ ਦੇ ਨਾਲ ਸਰੀਰ ਭੀ ਸੁੰਦਰ ਹੋ ਜਾਂਦਾ ਹੈ, ਸਰੀਰਕ ਇੰਦਰੇ ਭੀ ਗੰਦੇ ਪਾਸੇ ਵਲੋਂ ਹਟ ਜਾਂਦੇ ਹਨ, ਮਾਨੋ) ਸਰੀਰ ਧੁਪ ਕੇ ਸਾਫ਼ ਹੋ ਜਾਂਦਾ ਹੈ ।

(ਮਾਇਆ ਛਲ ਵਲੋਂ ਮਨ ਦੇ ਫੁਰਨੇ ਹਟ ਕੇ, ਕੁਦਰਤ ਦੇ) ਅਸਲੇ ਦੀ ਸਮਝ ਤਦੋਂ ਹੀ ਆਉਂਦੀ ਹੈ, ਜਦ ਮਨੁੱਖ ਉਸ ਅਸਲੇ ਵਿਚ ਮਨ ਜੋੜਦਾ ਹੈ, (ਤਦੋਂ ਉਸ ਅਸਲੀਅਤ ਵਾਲੇ ਦਾ) ਨਾਮ ਸੁਣ ਕੇ ਮਨੁੱਖ ਦਾ ਮਨ ਖਿੜਦਾ ਹੈ ਤੇ ਉਸ ਨੂੰ (ਮਾਇਆ ਦੇ ਬੰਧਨਾਂ ਤੋਂ) ਸੁਤੰਤਰ ਹੋਣ ਦਾ ਰਾਹ ਮਿਲ ਜਾਂਦਾ ਹੈ ।

ਜਗਤ ਦੇ ਅਸਲੇ ਪ੍ਰਭੂ ਦੀ ਸਮਝ ਤਦੋਂ ਪੈਂਦੀ ਹੈ, ਜਦੋਂ ਮਨੁੱਖ ਰੱਬੀ ਜੀਵਨ (ਗੁਜ਼ਾਰਨ ਦੀ) ਜੁਗਤੀ ਜਾਣਦਾ ਹੋਵੇ, ਭਾਵ, ਸਰੀਰ ਰੂਪ ਧਰਤੀ ਨੂੰ ਤਿਆਰ ਕਰਕੇ ਇਸ ਵਿਚ ਪ੍ਰਭੂ ਦਾ ਨਾਮ ਬੀਜ ਦੇਵੇ ।

ਸੱਚ ਦੀ ਪਰਖ ਤਦੋਂ ਹੁੰਦੀ ਹੈ, ਜਦੋਂ ਸੱਚੀ ਸਿੱਖਿਆ (ਗੁਰੂ ਪਾਸੋਂ) ਲਏ ਅਤੇ (ਉਸ ਸਿੱਖਿਆ ਉੱਤੇ ਚੱਲ ਕੇ) ਸਭ ਜੀਵਾਂ ਉੱਤੇ ਤਰਸ ਕਰਨ ਦੀ ਜਾਚ ਸਿੱਖੇ ਤੇ (ਲੋੜਵੰਦਾਂ ਨੂੰ) ਕੁਝ ਦਾਨ ਪੁੰਨ ਕਰੇ ।

ਉਸ ਧੁਰ-ਅੰਦਰਲੀ ਅਸਲੀਅਤ ਨਾਲ ਤਦੋਂ ਹੀ ਜਾਣ-ਪਛਾਣ ਹੁੰਦੀ ਹੈ ਜਦੋਂ ਮਨੁੱਖ ਧੁਰ ਅੰਦਰਲੇ ਤੀਰਥ ਉੱਤੇ ਟਿਕੇ, ਆਪਣੇ ਗੁਰੂ ਪਾਸੋਂ ਉਪਦੇਸ਼ ਲੈ ਕੇ ਉਸ ਅੰਦਰਲੇ ਤੀਰਥ ਉੱਤੇ ਬੈਠਾ ਰਹੇ, ਉੱਥੇ ਹੀ ਸਦਾ ਨਿਵਾਸ ਰੱਖੇ ।

ਨਾਨਕ ਅਰਜ਼ ਕਰਦਾ ਹੈ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਅਸਲੀਅਤ ਦਾ ਮਾਲਕ ਪ੍ਰਭੂ ਟਿਕਿਆ ਹੋਇਆ ਹੈ, ਉਨ੍ਹਾਂ ਦੇ ਸਾਰੇ ਦੁੱਖਾਂ ਦਾ ਇਲਾਜ ਉਹ ਆਪ ਬਣ ਜਾਂਦਾ ਹੈ, (ਕਿਉਂਕਿ ਉਹ) ਸਾਰੇ ਵਿਕਾਰਾਂ ਨੂੰ (ਉਸ ਹਿਰਦੇ ਵਿਚੋਂ) ਧੋ ਕੇ ਕੱਢ ਦੇਂਦਾ ਹੈ (ਜਿੱਥੇ ਉਹ ਵੱਸ ਰਿਹਾ ਹੈ) ।੨।

**ਪਉੜੀ ॥ ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥ ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥ ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥ ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਹਾ ਦੀ ਪਾਈਐ ॥ ਮਤਿ ਥੋੜੀ ਸੇਵ ਗਵਾਈਐ ॥੧੦॥ {ਪੰਨਾ ੪੬੮}**

**ਪਦ ਅਰਥ** :—ਦਾਨੁ—ਬਖ਼ਸ਼ਸ਼ । ਮਹਿੰਡਾ—ਮੇਰਾ, ਭਾਵ, ਮੇਰੇ ਵਾਸਤੇ । ਤਲੀ ਖਾਕੁ—(ਪੈਰਾਂ ਦੀਆਂ ਤਲੀਆਂ ਦੀ ਖਾਕ, ਚਰਨ-ਧੂੜ । ਤ—ਤਾਂ । ਕੂੜਾ—ਕੂੜ ਵਿਚ ਫਸਾਣ ਵਾਲਾ, ਮਾਇਆ ਦੇ ਜਾਲ ਵਿਚ ਫਸਾਣ ਵਾਲਾ । ਅਲਖੁ—ਅਦ੍ਰਿਸ਼ਟ । ਤੇਵੇਹੋ—ਤਿਹੋ ਜਿਹਾ ਹੀ । ਜੇਵੇਹੀ—ਜਿਹੋ ਜਿਹੀ । ਪੂਰਬਿ—ਪਹਿਲੇ ਤੋਂ, ਮੁੱਢ ਤੋਂ, ਧੁਰ ਤੋਂ । ਲਿਖਿਆ—ਪਿਛਲੇ ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਦੀ ਹੋਂਦ । ਮਤਿ ਥੋੜੀ—ਆਪਣੀ ਮਤਿ ਥੋੜਿ ਹੋਵੇ, ਜੇ ਆਪਣੀ ਥੋੜੀ ਮਤ ਦੀ ਟੇਕ ਰੱਖੀਏ ।੧੦।

**ਅਰਥ** :—(ਮੇਰਾ ਇਹ ਚਿੱਤ ਕਰਦਾ ਹੈ ਕਿ ਮੈਨੂੰ ਸੰਤਾਂ ਦੇ) ਪੈਰਾਂ ਦੀ ਖ਼ਾਕ ਦਾ ਦਾਨ ਮਿਲੇ । ਜੇ ਇਹ ਦਾਨ ਮਿਲ ਜਾਏ, ਤਾਂ ਮੱਥੇ ਉੱਤੇ ਲਾਣੀ ਚਾਹੀਦੀ ਹੈ । (ਹੋਰ) ਲਾਲਚ, ਜੋ ਮਾਇਆ ਦੇ ਜਾਲ ਵਿਚ ਹੀ ਫਸਾਂਦਾ ਹੈ, ਛੱਡ ਦੇਣਾ ਚਾਹੀਦਾ ਹੈ, ਅਤੇ ਮਨ ਨੂੰ ਕੇਵਲ ਪ੍ਰਭੂ ਵਿਚ ਜੋੜ ਕੇ ਉਸ ਦੀ ਭਗਤੀ ਕਰਨੀ ਚਾਹੀਦੀ ਹੈ, (ਕਿਉਂਕਿ) ਮਨੁੱਖ ਜਿਸ ਤਰ੍ਹਾਂ ਦੀ ਕਾਰ ਕਰਦਾ ਹੈ, ਉਹੋ ਜਿਹਾ ਉਸ ਨੂੰ ਫਲ ਮਿਲ ਜਾਂਦਾ ਹੈ । ਪਰ ਸੰਤ ਜਨਾਂ ਦੇ ਪੈਰਾਂ ਦੀ ਖ਼ਾਕ ਤਾਂ ਹੀ ਮਿਲਦੀ ਹੈ ਜੇ ਚੰਗੇ ਭਾਗ ਹੋਣ । (ਗੁਰਮੁਖਾਂ ਦਾ ਆਸਰਾ-ਪਰਨਾ ਛੱਡ ਕੇ) ਜੇ ਆਪਣੀ ਹੋਛੀ ਜਿਹੀ ਮਤ ਦੀ ਟੇਕ ਰੱਖੀਏ ਤਾਂ (ਇਸ ਦੇ ਆਸਰੇ) ਕੀਤੀ ਹੋਈ ਘਾਲ-ਕਮਾਈ ਵਿਅਰਥ ਜਾਂਦੀ ਹੈ ।੧੦।

**ਸਲੋਕੁ ਮਃ ੧ ॥ ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥ ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥ ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥ ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥ ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥ ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥ {ਪੰਨਾ ੪੬੮}**

**ਪਦ ਅਰਥ** :—ਸਚਿ—ਸੱਚ ਵਿਚ । ਸਚਿ ਕਾਲੁ—ਸੱਚ ਵਿਚ ਕਾਲ ਪੈ ਗਿਆ ਹੈ ਅਸਲੀਅਤ ਦੀ ਪਰਖ ਨਹੀਂ ਰਹੀ । ਕਾਲਖ—ਕਾਲਾਪਨ, ਵਿਕਾਰਾਂ ਦੀ ਸਿਆਹੀ । ਬੇਤਾਲ—ਭੂਤ ਪ੍ਰੇਤ । ਬੀਉ—ਨਾਮ ਰੂਪ ਬੀਜ । ਬੀਜਿ—ਬੀਜ ਕੇ । ਕਿਉ ਉਗਵੈ—ਨਹੀਂ ਉੱਗ ਸਕਦੀ । ਦਾਲਿ—ਦਾਣੇ ਦੇ ਦੋਵੇਂ ਹਿੱਸੇ ਵਖੋ ਵਖਰੇ । ਇਕੁ—ਸਾਬਤ ਬੀਜ । ਰੁਤੀ ਹੂ ਰੁਤਿ—ਰੁਤਾਂ ਵਿਚੋਂ ਰੁਤ, ਭਾਵ ਚੰਗੀ ਰੁਤ, ਫਬਵੀਂ ਰੁਤ । ਪਾਹ—ਲਾਗ, ਕੱਪੜੇ ਨੂੰ ਪੱਕਾ ਰੰਗ ਚਾੜ੍ਹਨ ਲਈ ਜੋ ਪਾਣੀ ਵਿਚ ਰੰਗ ਤੋਂ ਪਹਿਲਾਂ ਪਾਈਦੀ ਹੈ । ਕੋਰੈ—ਕੋਰੇ (ਕੱਪੜੇ) ਨੂੰ । ਰੰਗੁ ਸੋਇ—ਉਹ (ਪੱਕਾ) ਰੰਗ ਜੋ (ਹੋਣਾ ਚਾਹੀਦਾ ਹੈ, ਭਾਵ) ਵਧੀਆ ਪੱਕਾ ਰੰਗ । ਸਰਮੁ—ਮਿਹਨਤ । ਰਪੈ—ਰੰਗਿਆ ਜਾਏ । ਕੂੜੈ—ਕੂੜ ਦੀ ਛਲ ਠੱਗੀ ਦੀ । ਸੋਇ—ਖ਼ਬਰ, ਭਿਣਖ ।੧।

{ਨੋਟ—ਇਸ ਸਲੋਕ ਵਿਚ ਦੋ ਦ੍ਰਿਸ਼ਟਾਂਤ ਦਿੱਤੇ ਗਏ ਹਨ ਪਹਿਲੀਆਂ ੩ ਤੁਕਾਂ ਵਿਚ ਖੇਤੀ ਬੀਜਣ ਦਾ ਅਤੇ ਦੂਜੀਆਂ ੩ ਤੁਕਾਂ ਵਿਚ ਕੱਪੜਾ ਰੰਗਣ ਦਾ । ਪਹਿਲੇ ਦ੍ਰਿਸ਼ਟਾਂਤ ਵਿਚ ਦੱਸਿਆ ਗਿਆ ਹੈ ਕਿ ਜਿਵੇਂ ਸਾਬਤ ਦਾਣਾ ਹੀ ਬੀਜਿਆਂ ਉੱਗ ਸਕਦਾ ਹੈ, ਜੇ ਦਾਣਾ ਦਲ ਦਿੱਤਾ ਜਾਏ, ਤਾਂ ਨਹੀਂ ਉੱਗਦਾ । ਇਸੇ ਤਰ੍ਹਾਂ ਜੇ ਮਨ ਦੋ-ਫਾੜ ਰਹੇ, ਭਾਵ, ਜੇ ਅੰਦਰ ਦੁਚਿੱਤਾ-ਪਨ ਰਹੇ, ਤਾਂ 'ਨਾਮ' ਬੀਜ ਉੱਗ ਨਹੀਂ ਸਕਦਾ, ਵਧ-ਫੁਲ ਨਹੀਂ ਸਕਦਾ ।

ਦੂਜੇ ਦ੍ਰਿਸ਼ਟਾਂਤ ਵਿਚ ਲਿਖਿਆ ਹੈ ਕਿ ਕੋਰੇ ਕੱਪੜੇ ਨੂੰ ਪੱਕਾ ਰੰਗ ਨਹੀਂ ਚੜ੍ਹ ਸਕਦਾ । ਪਹਿਲਾਂ ਖੁੰਬ ਤੇ ਚਾੜ੍ਹਨ ਦੀ ਲੋੜ ਹੈ, ਫੇਰ ਰੰਗ ਦੇਣ ਤੋਂ ਪਹਿਲਾਂ ਪਾਹ ਦੇਣੀ ਪੈਂਦੀ ਹੈ । ਇਸੇ ਤਰ੍ਹਾਂ ਇਸ ਕੋਰੇ ਮਨ ਨੂੰ ਨਾਮ ਵਿਚ ਰੰਗਣ ਵਾਸਤੇ ਪਹਿਲਾਂ ਰੱਬ ਦੇ ਡਰ ਰੂਪ ਖੁੰਬ ਤੇ ਚਾੜ੍ਹਨ ਦੀ ਲੋੜ ਹੈ । ਇਸ ਤਰ੍ਹਾਂ ਇਸ ਦਾ ਕੋਰਾ-ਪਨ (ਨਿਰਦਇਤਾ) ਦੂਰ ਹੋ ਜਾਂਦਾ ਹੈ, ਜੀਵ ਰੱਬ ਦੇ ਡਰ ਵਿਚ ਰਹਿ ਕੇ ਜੀਆਂ ਤੇ ਤਰਸ ਕਰਨ ਲੱਗ ਪੈਂਦਾ ਹੈ ।

ਫੇਰ ਇਸ ਮਨ ਨੂੰ ਮਿਹਨਤ ਦੀ ਪਾਹ ਦਿੱਤੀ ਜਾਏ, ਭਾਵ ਆਲਸ ਤਿਆਗ ਕੇ ਉੱਦਮੀ ਬਣਿਆ ਰਹੇ । ਤਦੋਂ ਰੱਬ ਦੇ ਭਗਤੀ-ਰੰਗ ਵਿਚ ਰੰਗਿਆਂ ਸੋਹਣੇ ਰੰਗ ਵਾਲਾ ਹੋ ਜਾਂਦਾ ਹੈ ।}

**ਅਰਥ** :—(ਸੰਸਾਰਕ ਜੀਵਾਂ ਦੇ ਹਿਰਦੇ ਵਿਚੋਂ) ਸੱਚ ਉੱਡ ਗਿਆ ਹੈ ਅਤੇ ਕੂੜ ਹੀ ਕੂੜ ਪਰਧਾਨ ਹੋ ਰਿਹਾ ਹੈ, ਕਲਜੁਗ ਦੀ (ਪਾਪਾਂ ਦੀ) ਕਾਲਖ ਦੇ ਕਾਰਨ ਜੀਵ ਭੂਤਨੇ ਬਣ ਰਹੇ ਹਨ (ਭਾਵ, ਜਗਤ ਦਾ ਮੋਹ ਪਰਬਲ ਹੋ ਰਿਹਾ ਹੈ, ਜਗਤ ਦੇ ਸਾਜਣਹਾਰ ਨਾਲ ਸਾਂਝ ਬਣਾਣ ਦਾ ਖ਼ਿਆਲ ਜੀਵਾਂ ਦੇ ਹਿਰਦਿਆਂ ਵਿਚੋਂ ਦੂਰ ਹੋ ਰਿਹਾ ਹੈ, ਅਤੇ ਸਿਮਰਨ ਤੋਂ ਬਿਨਾ ਜੀਵ ਮਾਨੋ ਭੂਤਨੇ ਹਨ) । ਜਿਨ੍ਹਾਂ ਨੇ (ਹਰੀ ਦਾ ਨਾਮ) ਬੀਜ (ਆਪਣੇ ਹਿਰਦਿਆਂ ਵਿਚ) ਬੀਜਿਆ, ਉਹ ਇਸ ਜਗਤ ਤੋਂ ਸੋਭਾ ਖੱਟ ਕੇ ਗਏ । ਪਰ ਹੁਣ (ਨਾਮ ਦਾ) ਅੰਕੁਰ ਫੁਟਣੋਂ ਰਹਿ ਗਿਆ ਹੈ, (ਕਿਉਂਕਿ ਮਨ) ਦਾਲ ਵਾਂਗ (ਦੋ-ਫਾੜ ਹੋ ਰਹੇ ਹਨ, ਭਾਵ ਦੁਚਿੱਤਾ-ਪਨ ਦੇ ਕਾਰਨ ਜੀਵਾਂ ਦਾ ਮਨ ਨਾਮ ਵਿਚ ਨਹੀਂ ਜੁੜਦਾ) । ਬੀਜ ਉੱਗਦਾ ਤਾਂ ਹੀ ਹੈ, ਜੇ ਬੀਜ ਸਾਬਤ ਹੋਵੇ ਅਤੇ ਬੀਜਣ ਦੀ ਰੁਤ ਵੀ ਚੰਗੀ ਫਬਵੀਂ ਹੋਵੇ, (ਇਸੇ ਤਰ੍ਹਾਂ ਰੱਬ ਦਾ ਨਾਮ-ਅੰਕੁਰ ਭੀ ਤਾਂ ਹੀ ਫੁਟਦਾ ਹੈ ਜੇ ਮਨ ਸਾਬਤ ਹੋਵੇ, ਜੇ ਪੂਰਨ ਤੌਰ ਤੇ ਰੱਬ ਵਲ ਲੱਗਾ ਰਹੇ ਅਤੇ ਸਮਾ ਅੰਮ੍ਰਿਤ ਵੇਲਾ ਭੀ ਖੁੰਝਾਇਆ ਨਾ ਜਾਏ) ।

ਹੇ ਨਾਨਕ ! ਜੇ ਲਾਗ ਨ ਵਰਤੀ ਜਾਏ ਤਾਂ ਕੋਰੇ ਕੱਪੜੇ ਨੂੰ ਉਹ (ਸੋਹਣਾ ਪੱਕਾ) ਰੰਗ ਨਹੀਂ ਚੜ੍ਹਦਾ (ਜੋ ਲਾਗ ਵਰਤਿਆਂ ਚੜ੍ਹਦਾ ਹੈ । ਇਸੇ ਤਰ੍ਹਾਂ ਜੇ ਇਸ ਕੋਰੇ ਮਨ ਨੂੰ ਰੱਬ ਦੇ ਨਾਮ-ਰੰਗ ਵਿਚ ਸੋਹਣਾ ਰੰਗ ਦੇਣਾ ਹੋਵੇ, ਤਾਂ ਪਹਿਲਾਂ ਇਸ ਨੂੰ) ਰੱਬ ਦੇ ਡਰ ਰੂਪ ਖੁੰਬ ਤੇ ਧਰੀਏ; ਫੇਰ ਮਿਹਨਤ ਤੇ ਉੱਦਮ ਦੀ ਪਾਹ ਦੇਈਏ । (ਇਸ ਤੋਂ ਪਿਛੋਂ) ਹੇ ਨਾਨਕ ! ਜੇ (ਇਸ ਮਨ ਨੂੰ) ਰੱਬ ਦੀ ਭਗਤੀ ਵਿਚ ਰੰਗਿਆ ਜਾਏ, ਤਾਂ ਮਾਇਆ-ਛਲ ਇਸ ਦੇ ਨੇੜੇ ਭੀ ਨਹੀਂ ਛੁਹ ਸਕਦਾ ।੧।

**ਮਃ ੧ ॥ ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥ ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥ ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥ ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥ ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥ ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥ ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥ ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥ ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥ ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥ {ਪੰਨਾ ੪੬੯}**

**ਪਦ ਅਰਥ** :—ਲਬੁ—ਜੀਭ ਦਾ ਚਸਕਾ । ਮਹਤਾ—ਵਜ਼ੀਰ । ਸਿਕਦਾਰੁ—ਚੌਧਰੀ । ਨੇਬੁ—ਨਾਇਬ । ਸਦਿ—ਸੱਦ ਕੇ, ਬੁਲਾ ਕੇ । ਅੰਧੀ ਰਯਤਿ—ਕਾਮਾਦਿਕ ਵਿਕਾਰਾਂ ਦੇ ਅਧੀਨ ਰਹਿ ਕੇ ਅੰਨ੍ਹੇ ਹੋਏ ਜੀਵ । ਭਾਹਿ—ਅੱਗ, ਤ੍ਰਿਸ਼ਨਾ ਦੀ ਅੱਗ । ਮੁਰਦਾਰੁ—ਹਰਾਮ, ਵੱਢੀ, ਰਿਸ਼ਵਤ । ਭਰੇ ਮੁਰਦਾਰੁ—(ਰਯਤ) ਚੱਟੀ ਭਰਦੀ ਹੈ । ਗਿਆਨੀ—ਹੋਰਨਾਂ ਨੂੰ ਉਪਦੇਸ਼ ਕਰਨ ਵਾਲੇ । ਵਾਵਹਿ—ਵਜਾਂਦੇ ਹਨ । ਰੂਪ ਕਰਹਿ—ਕਈ ਭੇਸ ਵਟਾਂਦੇ ਹਨ । ਵਾਦਾ—ਝਗੜੇ ਜੁੱਧਾਂ ਦੇ ਪਰਸੰਗ । ਜੋਧਾ ਕਾ ਵੀਚਾਰੁ—ਸੂਰਮਿਆਂ ਦੀਆਂ ਕਹਾਣੀਆਂ ਦੀ ਵਿਆਖਿਆ । ਹਿਕਮਤਿ—ਚਲਾਕੀ । ਹੁਜਤਿ—ਦਲੀਲ । ਸੰਜੈ—ਮਾਇਆ ਦੇ ਇਕੱਠਾ ਕਰਨ ਵਿਚ । ਧਰਮੀ—ਆਪਣੇ ਆਪ ਨੂੰ ਧਰਮ-ਵਾਲਾ ਸਮਝਣ ਵਾਲੇ । ਗਾਵਾਵਹਿ—ਗਵਾ ਲੈਂਦੇ ਹਨ । ਮੋਖ ਦੁਆਰੁ—ਮੁਕਤੀ ਦਾ ਦਰਵਾਜ਼ਾ । ਜਤੀ—ਉਹ ਮਨੁੱਖ ਜਿਨ੍ਹਾਂ ਨੇ ਆਪਣਿਆਂ ਇੰਦਰਿਆਂ ਨੂੰ ਕਾਬੂ ਰੱਖਿਆ ਹੋਇਆ ਹੈ । ਜੁਗਿਤ—(ਜਤੀ ਬਣਨ ਦੀ) ਜਾਚ । ਛਡਿ ਬਹਹਿ—ਛੱਡ ਬੈਠਦੇ ਹਨ । ਘਰ ਬਾਰੁ—ਗ੍ਰਿਹਸਤ, ਘਰ ਘਾਟ

। ਸਭੁ ਕੋ—ਹਰੇਕ ਜੀਵ । ਪੂਰਾ—ਮੁਕੰਮਲ, ਅਭੁੱਲ । ਘਟਿ—ਊਣਾ । ਪਤਿ—ਇੱਜ਼ਤ । ਪਰਵਾਣਾ—ਵੱਟਾ । ਪਿਛੈ—(ਤੱਕੜੀ ਦੇ) ਪਿਛਲੇ ਛਾਬੇ ਵਿਚ ।੨।

**ਅਰਥ** :—(ਜਗਤ ਵਿਚ ਜੀਵਾਂ ਵਾਸਤੇ) ਜੀਭ ਦਾ ਚਸਕਾ, ਮਾਨੋ, ਰਾਜਾ ਹੈ, ਪਾਪ ਵਜ਼ੀਰ ਹੈ ਅਤੇ ਝੂਠ ਚੌਧਰੀ ਹੈ, (ਇਸੇ ਲੱਬ ਤੇ ਪਾਪ ਦੇ ਦਰਬਾਰ ਵਿਚ ਕਾਮ ਨਾਇਬ ਹੈ, (ਇਸ ਨੂੰ) ਸੱਦ ਕੇ ਸਲਾਹ ਪੁੱਛੀ ਜਾਂਦੀ ਹੈ, ਇਹੀ ਇਹਨਾਂ ਦਾ ਵੱਡਾ ਸਲਾਹਕਾਰ ਹੈ । (ਇਹਨਾਂ ਦੀ) ਪਰਜਾ ਗਿਆਨ ਤੋਂ ਸੱਖਣੀ (ਹੋਣ ਦੇ ਕਾਰਣ), ਮਾਨੋ ਅੰਨ੍ਹੀ ਹੋਈ ਹੋਈ ਹੈ ਅਤੇ ਤ੍ਰਿਸ਼ਨਾ (ਅੱਗ) ਦੀ ਚੱਟੀ ਭਰ ਰਹੀ ਹੈ ।

ਜੋ ਮਨੁੱਖ ਆਪਣੇ ਆਪ ਨੂੰ ਗਿਆਨ-ਵਾਨ (ਉਪਦੇਸ਼ਕ) ਅਖਵਾਂਦੇ ਹਨ, ਉਹ ਨੱਚਦੇ ਹਨ, ਵਾਜੇ ਵਜਾਂਦੇ ਹਨ ਅਤੇ ਕਈ ਤਰ੍ਹਾਂ ਦੇ ਭੇਸ ਵਟਾਂਦੇ ਹਨ ਤੇ ਸ਼ਿੰਗਾਰ ਕਰਦੇ ਹਨ; ਉਹ ਗਿਆਨੀ ਉੱਚੀ ਉੱਚੀ ਕੂਕਦੇ ਹਨ, ਜੁੱਧਾਂ ਦੇ ਪਰਸੰਗ ਸੁਣਾਂਦੇ ਹਨ ਅਤੇ ਜੋਧਿਆਂ ਦੀਆਂ ਵਾਰਾਂ ਦੀ ਵਿਆਖਿਆ ਕਰਦੇ ਹਨ ।

ਪੜ੍ਹੇ-ਲਿਖੇ ਮੂਰਖ ਨਿਰੀਆਂ ਚਲਾਕੀਆਂ ਕਰਨੀਆਂ ਤੇ ਦਲੀਲਾਂ ਦੇਣੀਆਂ ਹੀ ਜਾਣਦੇ ਹਨ, (ਪਰ) ਮਾਇਆ ਦੇ ਇਕੱਠਾ ਕਰਨ ਵਿਚ ਜੁੱਟੇ ਹੋਏ ਹਨ ।

(ਜੋ ਮਨੁੱਖ ਆਪਣੇ ਆਪ ਨੂੰ) ਧਰਮੀ ਸਮਝਦੇ ਹਨ, ਉਹ ਆਪਣੇ ਵਲੋਂ (ਤਾਂ) ਧਰਮ ਦਾ ਕੰਮ ਕਰਦੇ ਹਨ, ਪਰ (ਸਾਰੀ) (ਮਿਹਨਤ) ਗਵਾ ਬੈਠਦੇ ਹਨ, (ਕਿਉਂਕਿ ਇਸ ਦੇ ਵੱਟੇ ਵਿਚ) ਮੁਕਤੀ ਦਾ ਦਰ ਮੰਗਦੇ ਹਨ ਕਿ ਅਸੀ ਮੁਕਤ ਹੋ ਜਾਵੀਏ, (ਭਾਵ, ਧਰਮ ਦਾ ਕੰਮ ਤਾਂ ਕਰਦੇ ਹਨ ਪਰ ਨਿਸ਼ਕਾਮ ਹੋ ਕੇ ਨਹੀਂ, ਅਜੇ ਭੀ ਵਾਸ਼ਨਾ ਦੇ ਬੱਧੇ ਹਨ) ।

(ਕਈ ਅਜਿਹੇ ਹਨ ਜੋ ਆਪਣੇ ਆਪ ਨੂੰ) ਜਤੀ ਅਖਵਾਂਦੇ ਹਨ, ਜਤੀ ਹੋਣ ਦੀ ਜੁਗਤੀ ਜਾਣਦੇ ਨਹੀਂ (ਐਵੇਂ ਵੇਖੋ-ਵੇਖੀ) ਘਰ-ਘਾਟ ਛੱਡ ਜਾਂਦੇ ਹਨ ।

(ਇਸ ਲੱਬ, ਪਾਪ, ਕੂੜ ਅਤੇ ਕਾਮ ਦਾ ਇਤਨਾ ਜਬ੍ਹਾ ਹੈ,) (ਜਿਧਰ ਤੱਕੋ) ਹਰੇਕ ਜੀਵ ਆਪਣੇ ਆਪ ਨੂੰ ਪੂਰਨ ਤੌਰ ਤੇ ਸਿਆਣਾ ਸਮਝਦਾ ਹੈ । ਕੋਈ ਮਨੁੱਖ ਇਹ ਨਹੀਂ ਆਖਦਾ ਕਿ ਮੇਰੇ ਵਿਚ ਕੋਈ ਊਣਤਾ ਹੈ । ਪਰ ਹੇ ਨਾਨਕ ! ਤਾਂ ਹੀ ਮਨੁੱਖ ਤੋਲ ਵਿਚ (ਭਾਵ, ਪਰਖ ਵਿਚ) ਪੂਰਾ ਉਤਰਦਾ ਹੈ ਜੇ ਤੱਕੜੀ ਦੇ ਦੂਜੇ ਪੱਲੇ ਵਿਚ (ਰੱਬ ਦੀ ਦਰਗਾਹ ਵਿਚ ਮਿਲੀ ਹੋਈ) ਇੱਜ਼ਤ ਰੂਪ ਵੱਟਾ ਪਾਇਆ ਜਾਏ; ਭਾਵ ਉਹੀ ਮਨੁੱਖ ਊਣਤਾ-ਰਹਿਤ ਹੈ, ਜਿਸ ਨੂੰ ਪ੍ਰਭੂ ਦੀ ਦਰਗਾਹ ਵਿਚ ਆਦਰ ਮਿਲੇ ।੨।

**ਮਃ ੧ ॥ ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥ ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥ ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥ {ਪੰਨਾ ੪੬੯}**

**ਪਦ ਅਰਥ** :—ਵਦੀ—ਮਿਥੀ ਹੋਈ, ਰੱਬ ਵਲੋਂ ਨੀਯਤ ਹੋਈ ਹੋਈ । ਸੁ—ਉਹੀ ਗੱਲ । ਵਜਗਿ—ਵੱਜੇਗੀ, ਪਰਗਟ ਹੋਵੇਗੀ । ਸਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਵੇਖੈ—(ਹਰੇਕ ਜੀਵ ਦੀ) ਸੰਭਾਲ ਕਰ ਰਿਹਾ ਹੈ । ਸਭਨੀ—ਸਭ ਜੀਵਾਂ ਨੇ । ਛਾਲਾ ਮਾਰੀਆ—ਆਪਣਾ ਜ਼ੋਰ ਲਾਇਆ ਹੈ । ਸੁ ਹੋਇ—ਉਹੀ ਕੁਝ ਵਰਤਦਾ ਹੈ । ਅਗੈ—ਇਹ ਸਰੀਰ ਛੱਡ ਕੇ ਜਿੱਥੇ ਜਾਣਾ ਹੈ ਓਥੇ । ਜਾਤਿ—ਭਾਵ, ਕਿਸੇ ਉੱਚੀ ਜਾਂ ਨੀਵੀਂ ਜਾਤ ਦਾ ਵਿਤਕਰਾ । ਜੋਰੁ—ਧੱਕਾ । ਸੇਈ ਕੇਇ—ਉਹੀ ਕੋਈ ਕੋਈ (ਜੀਵ) । ਲੇਖੈ—ਲੇਖਾ ਹੋਣ ਵੇਲੇ ।੩।

**ਅਰਥ** :—ਜੋ ਗੱਲ ਰੱਬ ਵਲੋਂ ਥਾਪੀ ਜਾ ਚੁਕੀ ਹੈ ਉਹੀ ਹੋ ਕੇ ਰਹੇਗੀ, (ਕਿਉਂਕਿ) ਉਹ ਸੱਚਾ ਪ੍ਰਭੂ (ਹਰੇਕ ਜੀਵ ਦੀ ਆਪ) ਸੰਭਾਲ ਕਰ ਰਿਹਾ ਹੈ । ਸਾਰੇ ਜੀਵ ਆਪੋ ਆਪਣਾ ਜ਼ੋਰ ਲਾਂਦੇ ਹਨ, ਪਰ ਹੁੰਦੀ ਉਹੀ ਹੈ ਜੋ

ਕਰਤਾਰ ਕਰਦਾ ਹੈ । ਰੱਬ ਦੀ ਦਰਗਾਹ ਵਿਚ ਨਾ (ਕਿਸੇ ਉੱਚੀ ਨੀਵੀਂ) ਜਾਤ (ਦਾ ਵਿਤਕਰਾ) ਹੈ, ਨਾ ਹੀ (ਕਿਸੇ ਦਾ) ਧੱਕਾ (ਚੱਲ ਸਕਦਾ) ਹੈ, ਕਿਉਂਕਿ ਓਥੇ ਉਹਨਾਂ ਜੀਵਾਂ ਨਾਲ ਵਾਹ ਪੈਂਦਾ ਹੈ ਜੋ ਓਪਰੇ ਹਨ (ਭਾਵ, ਉਹ ਕਿਸੇ ਦੀ ਉੱਚੀ ਜਾਤ ਜਾਂ ਜ਼ੋਰ ਜਾਣਦੇ ਹੀ ਨਹੀਂ, ਇਸ ਵਾਸਤੇ ਕਿਸੇ ਦਬਾਉ ਵਿਚ ਨਹੀਂ ਆਉਂਦੇ) । ਓਥੇ ਉਹੋ ਕੋਈ ਕੋਈ ਮਨੁੱਖ ਭਲੇ ਗਿਣੇ ਜਾਂਦੇ ਹਨ, ਜਿਨ੍ਹਾਂ ਨੂੰ ਕਰਮਾਂ ਦਾ ਲੇਖਾ ਹੋਣ ਵੇਲੇ ਆਦਰ ਮਿਲਦਾ ਹੈ (ਭਾਵ ਜਿਨ੍ਹਾਂ ਨੇ ਜਗਤ ਵਿਚ ਭਲੇ ਕੰਮ ਕੀਤੇ ਹੋਏ ਸਨ, ਤੇ ਇਸ ਕਰਕੇ ਉਹਨਾਂ ਨੂੰ ਰੱਬ ਦੇ ਦਰ ਤੇ ਆਦਰ ਮਿਲਦਾ ਹੈ) ।੩।

**ਪਉੜੀ ॥ ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥ ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥ ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ॥ ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥ ਸਹਜੇ ਹੀ ਸਚਿ ਸਮਾਇਆ ॥੧੧॥ {ਪੰਨਾ ੪੬੯}**

**ਪਦ ਅਰਥ** :—ਧੁਰਿ—ਧੁਰ ਤੋਂ, ਮੁੱਢ ਤੋਂ । ਕਰਮੁ—ਬਖ਼ਸ਼ਸ਼, ਮਿਹਰ । ਤੁਧੁ—ਤੂੰ ਹੇ ਕਰਤਾਰ ! ਵੇਕੀ—ਕਈ ਤਰ੍ਹਾਂ ਦਾ, ਕਈ ਰੰਗਾਂ ਦਾ । ਇਕਨਾ ਨੋ—ਕਈ ਜੀਵਾਂ ਨੂੰ । ਇਕਿ—ਕਈ ਜੀਵ । ਆਪਹੁ—ਆਪਣੇ ਆਪ ਤੋਂ । ਤੁਧੁ—ਤੂੰ, ਹੇ ਪ੍ਰਭੂ ! ਖੁਆਇਆ—ਖੁੰਝਾਏ ਹੋਏ ਹਨ, ਪਰੇ ਕੀਤੇ ਹੋਏ ਹਨ । ਜਾਣਿਆ—(ਤੈਨੂੰ) ਜਾਣ ਲਿਆ । ਜਿਥੈ—ਜਿਸ ਮਨੁੱਖ ਦੇ ਅੰਦਰ । ਆਪੁ—ਆਪਣਾ ਆਪਾ । ਬੁਝਾਇਆ—ਸਮਝਾ ਦਿੱਤਾ ਹੈ । ਸਹਜੇ ਹੀ—ਸੁਤੇ ਹੀ । ਸਚਿ—ਸੱਚ ਵਿਚ, ਥਿਰਤਾ ਵਿਚ, ਅਡੋਲਤਾ ਵਿਚ, ਅਸਲੀਅਤ ਵਿਚ । ਸਮਾਇਆ—ਲੀਨ ਹੋ ਜਾਂਦਾ ਹੈ ।੧੧।

**ਅਰਥ** :—(ਹੇ ਪ੍ਰਭੂ !) ਜਿਨ੍ਹਾਂ ਮਨੁੱਖਾਂ ਉੱਤੇ ਤੂੰ ਧੁਰੋਂ ਬਖ਼ਸ਼ਸ਼ ਕੀਤੀ ਹੈ, ਉਹਨਾਂ ਨੇ ਹੀ ਮਾਲਕ ਨੂੰ (ਭਾਵ, ਤੈਨੂੰ) ਸਿਮਰਿਆ ਹੈ । ਇਹਨਾਂ ਜੀਵਾਂ ਦੇ ਆਪਣੇ ਇਖ਼ਤਿਆਰ ਕੁਝ ਨਹੀਂ ਹੈ (ਕਿ ਤੇਰਾ ਸਿਮਰਨ ਕਰ ਸਕਣ) । ਤੂੰ ਰੰਗਾ-ਰੰਗ ਦਾ ਜਗਤ ਪੈਦਾ ਕੀਤਾ ਹੈ; ਕਈ ਜੀਵਾਂ ਨੂੰ ਤੂੰ ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈਂ, ਪਰ ਕਈ ਜੀਆਂ ਨੂੰ ਤਾਂ ਤੂੰ ਆਪਣੇ ਨਾਲੋਂ ਵਿਛੋੜਿਆ ਹੋਇਆ ਹੈ ।

ਜਿਸ (ਵਡਭਾਗੀ) ਮਨੁੱਖ ਦੇ ਹਿਰਦੇ ਵਿਚ ਤੂੰ ਆਪਣੇ ਆਪ ਦੀ ਸੂਝ ਪਾ ਦਿੱਤੀ ਹੈ, ਉਸ ਨੇ ਸਤਿਗੁਰੂ ਦੀ ਮਿਹਰ ਨਾਲ ਤੈਨੂੰ ਪਛਾਣ ਲਿਆ ਹੈ ਅਤੇ ਉਹ ਸਹਿਜ ਸੁਭਾਇ ਹੀ (ਆਪਣੇ) ਅਸਲੇ ਵਿਚ ਇਕ-ਮਿਕ ਹੋ ਗਿਆ ਹੈ ।੧੧।

**ਸਲੋਕੁ ਮਃ ੧ ॥ ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥ ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥ ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥ ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥ ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ ਜਿਨਿ ਕੀਤੀ ਸੋ ਪਾਰਿ ਪਇਆ ॥ ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥੧॥**

**ਪਦ ਅਰਥ** :—ਤਾਮਿ—ਤਦੋਂ । ਕਰਣਾ—ਕਰਨਹਾਰ । ਮੈ ਨਾਹੀ—ਮੈਂ ਕੁਝ ਭੀ ਨਹੀਂ, ਮੇਰੀ ਕੋਈ ਪਾਂਇਆਂ ਨਹੀਂ ਹੈ । ਜਾ ਹਉ ਕਰੀ—ਜੇ ਮੈਂ 'ਹਉ' ਆਖਾਂ, ਜੇ ਮੈਂ ਆਪਣੇ ਆਪ ਨੂੰ ਕੁਝ ਸਮਝ ਬੈਠਾਂ । ਨ ਹੋਈ—ਨਹੀਂ ਫਬਦਾ, ਇਹ ਗੱਲ ਫਬਦੀ ਨਹੀਂ । ਜਾਤਿ—ਸ੍ਰਿਸ਼ਟੀ । ਜੋਤਿ—ਰੱਬ ਦਾ ਨੂਰ । ਜੋਤਿ ਮਹਿ—ਸਾਰੀਆਂ ਜੋਤੀਆਂ ਵਿਚ, ਸਾਰੇ ਜੀਵਾਂ ਵਿਚ । ਜਾਤਾ—ਵੇਖਿਆ ਜਾਂਦਾ ਹੈ, ਦਿੱਸ ਰਿਹਾ ਹੈ । ਅਕਲ—ਸੰਪੂਰਨ । ਕਲਾ—ਟੋਟਾ, ਹਿੱਸਾ । ਅਕਲ ਕਲਾ—ਜਿਸ ਦੇ ਵਖੋ ਵਖਰੇ ਟੋਟੇ ਨਾ ਹੋਣ, ਇਕ-ਰਸ ਸੰਪੂਰਣ ਪ੍ਰਭੂ ।

ਸੁਆਲਿਉ—ਸੋਹਣੀ, ਸੁੰਦਰ । ਜਿਨਿ ਕੀਤੀ—ਜਿਸਨੇ (ਤੇਰੀ ਵਡਿਆਈ) ਕੀਤੀ । ਨਾਨਕ—ਹੇ ਨਾਨਕ ! ਕਹੁ ਕਰਤੇ ਕੀਆ ਬਾਤਾ—ਕਰਤਾਰ ਦੀਆਂ ਗੱਲਾਂ ਆਖ ।

**ਅਰਥ** :—(ਹੇ ਪ੍ਰਭੂ ! ਤੇਰੀ ਅਜਬ ਕੁਦਰਤ ਹੈ ਕਿ) ਬਿਪਤਾ (ਜੀਵਾਂ ਦੇ ਰੋਗਾਂ ਦਾ) ਇਲਾਜ (ਬਣ ਜਾਂਦੀ) ਹੈ, ਅਤੇ ਸੁਖ (ਉਹਨਾਂ ਲਈ) ਦੁੱਖ ਦਾ (ਕਾਰਨ) ਹੋ ਜਾਂਦਾ ਹੈ । ਪਰ ਜੇ (ਅਸਲੀ ਆਤਮਕ) ਸੁਖ (ਜੀਵ ਨੂੰ) ਮਿਲ ਜਾਏ, ਤਾਂ (ਦੁੱਖ) ਨਹੀਂ ਰਹਿੰਦਾ । ਹੇ ਪ੍ਰਭੂ ! ਤੂੰ ਕਰਨਹਾਰ ਕਰਤਾਰ ਹੈਂ (ਤੂੰ ਆਪ ਹੀ ਇਹਨਾਂ ਭੇਤਾਂ ਨੂੰ ਸਮਝਦਾ ਹੈਂ), ਮੇਰੀ ਸਮਰਥਾ ਨਹੀਂ ਹੈ (ਕਿ ਮੈਂ ਸਮਝ ਸਕਾਂ) । ਜੇ ਮੈਂ ਆਪਣੇ ਆਪ ਨੂੰ ਕੁਝ ਸਮਝ ਲਵਾਂ (ਭਾਵ, ਜੇ ਮੈਂ ਇਹ ਖ਼ਿਆਲ ਕਰਨ ਲੱਗ ਪਵਾਂ ਕਿ ਮੈਂ ਤੇਰੇ ਭੇਤ ਨੂੰ ਸਮਝ ਸਕਦਾ ਹਾਂ) ਤਾਂ ਇਹ ਗੱਲ ਫਬਦੀ ਨਹੀਂ ।੧।

ਹੇ ਕੁਦਰਤ ਵਿਚ ਵੱਸ ਰਹੇ ਕਰਤਾਰ ! ਮੈਂ ਤੈਥੋਂ ਸਦਕੇ ਹਾਂ, ਤੇਰਾ ਅੰਤ ਪਾਇਆ ਨਹੀਂ ਜਾ ਸਕਦਾ ।੧।ਰਹਾਉ।

ਸਾਰੀ ਸ੍ਰਿਸ਼ਟੀ ਵਿਚ ਤੇਰਾ ਹੀ ਨੂਰ ਵੱਸ ਰਿਹਾ ਹੈ, ਸਾਰੇ ਜੀਵਾਂ ਵਿਚ ਤੇਰਾ ਹੀ ਪ੍ਰਕਾਸ਼ ਹੈ, ਤੂੰ ਸਭ ਥਾਈਂ ਇਕ-ਰਸ ਵਿਆਪਕ ਹੈਂ । ਹੇ ਪ੍ਰਭੂ ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਤੇਰੀਆਂ ਸੋਹਣੀਆਂ ਵਡਿਆਈਆਂ ਹਨ । ਜਿਸ ਜਿਸ ਨੇ ਤੇਰੇ ਗੁਣ ਗਾਏ ਹਨ, ਉਹ ਸੰਸਾਰ-ਸਮੁੰਦਰ ਤੋਂ ਤਰ ਗਿਆ ਹੈ । ਹੇ ਨਾਨਕ ! (ਤੂੰ ਭੀ) ਕਰਤਾਰ ਦੀ ਸਿਫ਼ਤਿ-ਸਾਲਾਹ ਕਰ, (ਤੇ ਆਖ ਕਿ) ਪ੍ਰਭੂ ਜੋ ਕੁਝ ਕਰਨਾ ਚੰਗਾ ਸਮਝਦਾ ਹੈ ਉਹ ਕਰ ਰਿਹਾ ਹੈ (ਭਾਵ, ਉਸ ਦੇ ਕੰਮਾਂ ਵਿਚ ਕਿਸੇ ਦਾ ਦਖ਼ਲ ਨਹੀਂ ਹੈ) ।੧।

**ਮਃ ੨ ॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥ ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥ ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥ ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੨॥ {ਪੰਨਾ ੪੬੯}**

**ਪਦ ਅਰਥ** :—ਸਬਦੰ—ਗੁਰੂ ਦਾ ਬਚਨ, ਗੁਰੂ ਦਾ ਉਪਦੇਸ਼, ਗੁਰੂ ਦਾ ਹੁਕਮ, ਜੀਵ ਦਾ ਧਰਮ । ਜੋਗ ਸਬਦੰ—ਜੋਗ ਦਾ ਧਰਮ । ਸਬਦੰ ਬ੍ਰਾਹਮਣਹ—ਬ੍ਰਾਹਮਣਾਂ ਦਾ ਧਰਮ । ਪਰਾਕ੍ਰਿਤਹ—ਪਰਾਈ ਕਿਰਤ ਕਰਨੀ, ਦੂਜਿਆਂ ਦੀ ਸੇਵਾ ਕਰਨੀ । ਸਰਬ ਸਬਦੰ—ਸਾਰਿਆਂ ਧਰਮਾਂ ਦਾ ਧਰਮ, ਭਾਵ, ਸਭ ਤੋਂ ਸ੍ਰੇਸ਼ਟ ਧਰਮ । ਏਕ ਸਬਦੰ—ਇਕ ਪ੍ਰਭੂ ਦਾ ਸਿਮਰਨ ਰੂਪ ਧਰਮ । ਭੇਉ—ਭੇਦ । ਸੋਈ—ਉਹੀ ਮਨੁੱਖ । ਨਿਰੰਜਨ ਦੇਉ—ਪ੍ਰਭੂ (ਦਾ ਰੂਪ) ਹੈ ।੨।

**ਅਰਥ** :—ਜੋਗ ਦਾ ਧਰਮ ਗਿਆਨ ਪ੍ਰਾਪਤ ਕਰਨਾ ਹੈ (ਬ੍ਰਹਮ ਦੀ ਵਿਚਾਰ ਕਰਨਾ ਹੈ) । ਬ੍ਰਾਹਮਣਾਂ ਦਾ ਧਰਮ ਵੇਦਾਂ ਦੀ ਵਿਚਾਰ ਹੈ । ਖੜ੍ਹੀਆਂ ਦਾ ਧਰਮ ਸੂਰਮਿਆਂ ਵਾਲੇ ਕੰਮ ਕਰਨਾ ਹੈ, ਅਤੇ ਸ਼ੂਦਰਾਂ ਦਾ ਧਰਮ ਦੂਜਿਆਂ ਦੀ ਸੇਵਾ ਕਰਨੀ । ਪਰ ਸਾਰਿਆਂ ਦਾ ਮੁੱਖ-ਧਰਮ ਇਹ ਹੈ ਕਿ ਇਕ ਪ੍ਰਭੂ ਦਾ ਸਿਮਰਨ ਕਰੀਏ । ਜੋ ਮਨੁੱਖ ਇਸ ਭੇਦ ਨੂੰ ਜਾਣਦਾ ਹੈ, ਨਾਨਕ ਉਸ ਦਾ ਦਾਸ ਹੈ, ਉਹ ਮਨੁੱਖ ਪ੍ਰਭੂ ਦਾ ਰੂਪ ਹੈ ।੨।

**ਮਃ ੨ ॥ ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥ ਆਤਮਾ ਬਾਸੁਦੇਵਸਿ੍ ਜੇ ਕੋ ਜਾਣੈ ਭੇਉ ॥ ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥ {ਪੰਨਾ ੪੬੯}**

**ਪਦ ਅਰਥ** :—ਏਕ ਕ੍ਰਿਸਨੰ—ਇਕ ਪਰਮਾਤਮਾ । ਸਰਬ ਦੇਵ ਆਤਮਾ—ਸਾਰੇ ਦੇਵਤਿਆਂ ਦਾ ਆਤਮਾ । ਦੇਵ ਦੇਵਾ ਆਤਮਾ—ਦੇਵਤਿਆਂ ਦੇ ਦੇਵਤਿਆਂ ਦਾ ਆਤਮਾ । ਤ—ਭੀ । ਵਾਸਦੇਵ—(ਜਿਵੇਂ ਸ਼ਬਦ 'ਕ੍ਰਿਸ਼ਨ' ਦਾ ਅਰਥ 'ਪਰਮਾਤਮਾ' ਭੀ ਹੈ, ਤਿਵੇਂ 'ਕ੍ਰਿਸ਼ਨ' ਜੀ ਦਾ ਇਹ ਨਾਮ ਭੀ 'ਪਰਮਾਤਮਾ' ਅਰਥ ਵਿਚ ਹੀ

ਲੈਣਾ ਹੈ) ਪਰਮਾਤਮਾ । ਬਾਸੁਦੇਵਸ੍ਯਿ—ਪਰਮਾਤਮਾ ਦਾ । ਬਾਸੁਦੇਵਸ੍ਯਿ ਆਤਮਾ—ਪ੍ਰਭੂ ਦਾ ਆਤਮਾ । ਨਿਰੰਜਨ—ਅੰਜਨ (ਭਾਵ, ਮਾਇਆ ਰੂਪ ਕਾਲਖ) ਤੋਂ ਰਹਿਤ ਹਰੀ ।੩।

**ਅਰਥ** :—ਇਕ ਪਰਮਾਤਮਾ ਹੀ ਸਾਰੇ ਦੇਵਤਿਆਂ ਦਾ ਆਤਮਾ ਹੈ, ਦੇਵਤਿਆਂ ਦੇ ਦੇਵਤਿਆਂ ਦਾ ਭੀ ਆਤਮਾ ਹੈ । ਜੋ ਮਨੁੱਖ ਪ੍ਰਭੂ ਦੇ ਆਤਮਾ ਦਾ ਭੇਦ ਜਾਣ ਲੈਂਦਾ ਹੈ, ਨਾਨਕ ਉਸ ਮਨੁੱਖ ਦਾ ਦਾਸ ਹੈ, ਉਹ ਪਰਮਾਤਮਾ ਦਾ ਰੂਪ ਹੈ ।੩।

**ਮਃ ੧ ॥ ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥ ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੪॥ {ਪੰਨਾ ੪੬੯}**

**ਪਦ ਅਰਥ** :—ਕੁੰਭ—ਘੜਾ । ਕੁੰਭੇ—ਘੜੇ ਵਿਚ ਹੀ । ਬਧਾ—ਬੱਝਾ ਹੋਇਆ ਹੈ । ਰਹੈ—ਰਹਿੰਦਾ ਹੈ, ਟਿਕ ਸਕਦਾ ਹੈ । ਕੁੰਭੁ ਨ ਹੋਇ—ਘੜਾ ਨਹੀਂ ਹੁੰਦਾ, ਘੜਾ ਨਹੀਂ ਬਣ ਸਕਦਾ । ਮਨੁ ਰਹੈ—ਮਨ ਟਿਕਦਾ ਹੈ ।੪।

**ਅਰਥ** :—(ਜਿਵੇਂ) ਪਾਣੀ ਘੜੇ (ਆਦਿਕ ਭਾਂਡੇ) ਵਿਚ ਹੀ ਬੱਝਾ ਹੋਇਆ (ਭਾਵ, ਪਿਆ ਹੋਇਆ ਇਕ ਥਾਂ) ਟਿਕਿਆ ਰਹਿ ਸਕਦਾ ਹੈ, (ਤਿਵੇਂ) (ਗੁਰੂ ਦੇ) ਗਿਆਨ (ਭਾਵ, ਉਪਦੇਸ਼) ਦਾ ਬੱਝਾ ਹੋਇਆ ਹੀ ਮਨ (ਇਕ ਥਾਂ) ਟਿਕਿਆ ਰਹਿ ਸਕਦਾ ਹੈ, (ਭਾਵ, ਵਿਕਾਰਾਂ ਵਲ ਨਹੀਂ ਦੌੜਦਾ) । (ਜਿਵੇਂ) ਪਾਣੀ ਤੋਂ ਬਿਨਾ ਘੜਾ ਨਹੀਂ ਬਣ ਸਕਦਾ (ਤਿਵੇਂ) ਗੁਰੂ ਤੋਂ ਬਿਨਾ ਗਿਆਨ ਪੈਦਾ ਨਹੀਂ ਹੋ ਸਕਦਾ ।੪।

**ਪਉੜੀ ॥ ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥ ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥ ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥ ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥ ਮੁਹਿ ਚਲੈ ਸੁ ਅਗੈ ਮਾਰੀਐ ॥੧੨॥ {ਪੰਨਾ ੪੬੯}**

**ਪਦ ਅਰਥ** :—ਪੜਿਆ—ਪੜ੍ਹਿਆ ਹੋਇਆ ਮਨੁੱਖ । ਗੁਨਹਗਾਰੁ—ਮੰਦੇ ਕੰਮ ਕਰਨ ਵਾਲਾ । ਓਮੀ—ਨਿਰਾ ਸ਼ਬਦ 'ਓਮ' ਨੂੰ ਹੀ ਜਾਣਨ ਵਾਲਾ, ਭਾਵ, ਅਨਪੜ੍ਹ ਮਨੁੱਖ । ਸਾਧੁ—ਭਲਾ ਮਨੁੱਖ । ਨ ਮਾਰੀਐ—ਮਾਰ ਨਹੀਂ ਖਾਂਦਾ । ਘਾਲਣਾ ਘਾਲੇ—ਕਮਾਈ ਕਰੇ । ਤੇਵੇਹੋ—ਤਿਹੋ ਜਿਹਾ ਹੀ । ਪਚਾਰੀਐ—ਪਰਚਲਤ ਹੋ ਜਾਂਦਾ ਹੈ, ਮਸ਼ਹੂਰ ਹੋ ਜਾਂਦਾ ਹੈ । ਕਲਾ—ਖੇਡ । ਜਿਤੁ—ਜਿਸ ਦੇ ਕਾਰਨ । ਵੀਚਾਰੀਐ—ਵਿਚਾਰੀ ਜਾਂਦੀ ਹੈ, ਕਬੂਲ ਪੈਂਦੀ ਹੈ । ਮੁਹਿ ਚਲੈ—ਮੂੰਹ ਦੇ ਜ਼ੋਰ ਚੱਲੇ, ਜੋ ਮਨੁੱਖ ਮੂੰਹ-ਜ਼ੋਰ ਹੋਵੇ, ਆਪਣੀ ਮਰਜ਼ੀ ਦੇ ਅਨੁਸਾਰ ਤੁਰੇ ।੧੨।

**ਅਰਥ** :—ਜੇ ਪੜ੍ਹਿਆ-ਲਿਖਿਆ ਮਨੁੱਖ ਮੰਦ-ਕਰਮੀ ਹੋ ਜਾਏ (ਤਾਂ ਇਸ ਨੂੰ ਵੇਖ ਕੇ ਅਨਪੜ੍ਹ ਮਨੁੱਖ ਨੂੰ ਘਬਰਾਣਾ ਨਹੀਂ ਚਾਹੀਦਾ ਕਿ ਪੜ੍ਹੇ ਹੋਏ ਦਾ ਇਹ ਹਾਲ, ਤਾਂ ਅਨਪੜ੍ਹ ਦਾ ਕੀ ਬਣੇਗਾ, ਕਿਉਂਕਿ ਜੇ) ਅਨਪੜ੍ਹ ਮਨੁੱਖ ਨੇਕ ਹੈ ਤਾਂ ਉਸ ਨੂੰ ਮਾਰ ਨਹੀਂ ਪੈਂਦੀ । (ਨਿਬੇੜਾ ਮਨੁੱਖ ਦੀ ਕਮਾਈ ਤੇ ਹੁੰਦਾ ਹੈ, ਪੜ੍ਹਨ ਜਾਂ ਨਾਹ ਪੜ੍ਹਨ ਦਾ ਮੁੱਲ ਨਹੀਂ ਪੈਂਦਾ) । ਮਨੁੱਖ ਜਿਹੋ ਜਿਹੀ ਕਰਤੂਤ ਕਰਦਾ ਹੈ, ਉਸ ਦਾ ਉਹੋ ਜਿਹਾ ਹੀ ਨਾਮ ਉੱਘਾ ਹੋ ਜਾਂਦਾ ਹੈ; (ਤਾਂ ਤੇ) ਇਹੋ ਜਿਹੀ ਖੇਡ ਨਹੀਂ ਖੇਡਣੀ ਚਾਹੀਦੀ, ਜਿਸ ਕਰਕੇ ਦਰਗਾਹ ਵਿਚ ਜਾ ਕੇ (ਮਨੁੱਖਾ ਜਨਮ ਦੀ) ਬਾਜ਼ੀ ਹਾਰ ਬੈਠੀਏ ।

ਮਨੁੱਖ ਭਾਵੇਂ ਪੜ੍ਹਿਆ ਹੋਇਆ ਹੋਵੇ ਭਾਵੇਂ ਅਨਪੜ੍ਹ ਪ੍ਰਭੂ ਦੀ ਦਰਗਾਹ ਵਿਚ ਕੇਵਲ ਪ੍ਰਭੂ ਦੇ ਗੁਣਾਂ ਦੀ ਵਿਚਾਰ ਹੀ ਕਬੂਲ ਪੈਂਦੀ ਹੈ । ਜੋ ਮਨੁੱਖ (ਇਸ ਜਗਤ ਵਿਚ) ਆਪਣੀ ਮਰਜ਼ੀ ਅਨੁਸਾਰ ਹੀ ਤੁਰਦਾ ਹੈ, ਉਹ ਅੱਗੇ ਜਾ ਕੇ ਮਾਰ ਖਾਂਦਾ ਹੈ ।੧੨।

**ਸਲੋਕੁ ਮਃ ੧ ॥ ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥ ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥ ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥ ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥ ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥ ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥੧॥ {ਪੰਨਾ ੪੭੦}**

**ਪਦ ਅਰਥ** :—ਮੇਰੁ—ਜਿਵੇਂ 'ਮੇਰੂ' ਪਰਬਤ ਦੇ ਦੁਆਲੇ ਸਾਰੇ ਗ੍ਰਹਿ (ਤਾਰੇ) ਭੌਂਦੇ ਹਨ, ਸਾਰੇ 'ਦੀਪਾਂ' ਦਾ ਇਹ ਕੇਂਦਰ ਹੈ ਤੇ ਇਸ ਵਿਚ ਸੋਨਾ ਤੇ ਹੀਰੇ ਮਿਲਦੇ ਹਨ; ਜਿਵੇਂ ਮਾਲਾ ਦੇ ੧੦੮ ਮਣਕਿਆਂ ਵਿਚ ਸਿਰਤਾਜ ਮਣਕਾ 'ਮੇਰੂ' ਹੈ; ਜਿਵੇਂ ਮੋਤੀਆਂ ਦੇ ਹਾਰ ਦਾ ਸ਼ਿਰੋਮਣ ਮੋਤੀ 'ਮੇਰੂ' ਅਖਵਾਂਦਾ ਹੈ, ਤਿਵੇਂ ਪ੍ਰਭੂ ਦੀ ਰਚਨਾ ਦੀਆਂ ਬੇਅੰਤ ਜੂਨੀਆਂ ਵਿਚੋਂ ਸ਼ਿਰੋਮਣੀ ਜੂਨ ਮਨੁੱਖਾ-ਜੂਨ 'ਮੇਰੂ' ਅਖਵਾਂਦੀ ਹੈ ਅਤੇ ਮਨੁੱਖਾ-ਸਰੀਰ ਬਾਕੀ ਸਭ ਜੂਨੀਆਂ ਦੇ ਸਰੀਰਾਂ ਵਿਚੋਂ 'ਮੇਰੂ' ਹੈ । ਮੇਰੁ ਸਰੀਰ ਕਾ—(ਸਰੀਰਾਂ ਵਿਚੋਂ) ਮੇਰੂ ਸਰੀਰ ਦਾ, (ਸਾਰੀਆਂ ਜੂਨੀਆਂ ਦੇ ਸਰੀਰਾਂ ਵਿਚੋਂ) ਮੇਰੂ ਸਰੀਰ ਦਾ, ਸ਼ਿਰੋਮਣੀ ਸਰੀਰ ਦਾ, ਭਾਵ, ਮਨੁੱਖਾ-ਸਰੀਰ ਦੇ ਵਾਸਤੇ । ਰਥੁ—ਕਾਠ ਉਪਨਿਸ਼ਦ ਵਿਚ ਮਨੁੱਖਾ ਸਰੀਰ ਨੂੰ ਰਥ ਨਾਲ ਉਪਮਾ ਦਿੱਤੀ ਗਈ ਹੈ; ਭਾਵ, ਸਰੀਰ ਨੂੰ ਰਥ ਸਮਝੋ ਤੇ ਆਤਮਾ ਨੂੰ ਇਸ ਰਥ ਦਾ ਰਥਵਾਹੀ ਜਾਣੋ । ਰਥਵਾਹੁ—ਰਥ ਨੂੰ ਚਲਾਣ ਵਾਲਾ । ਜੁਗੁ ਜੁਗੁ—ਹਰੇਕ ਜੁਗ ਵਿਚ । ਜੁਗੁ—ਇਸ ਸ੍ਰਿਸ਼ਟੀ ਦੀ ਇਕ ਉਮਰ ਨੂੰ 'ਜੁਗ' ਕਿਹਾ ਜਾਂਦਾ ਹੈ । ਜੁਗ ਗਿਣਤੀ ਵਿਚ ਚਾਰ ਹਨ—ਸਤਜੁਗ, ਤ੍ਰੇਤਾ, ਦੁਆਪਰ ਤੇ ਕਲਜੁਗ । ਹਰੇਕ ਜੁਗ ਦੀ ਉਮਰ ਕ੍ਰਮ ਅਨੁਸਾਰ ੧੭੨੮੦੦੦, ੧੫੯੬੦੦੦, ੮੬੪੦੦੦ ਅਤੇ ੪੭੨੦੦੦ ਸਾਲ (ਮਨੁੱਖਾਂ ਦੇ ਸਾਲ) ਹੈ; ਇਹ ਸਾਰਾ ਸਮਾ ਮਿਲਾ ਕੇ ਇਕ 'ਮਹਾ ਜੁਗ' ਬਣਦਾ ਹੈ । ਹਰੇਕ ਜੁਗ ਦੀ ਉਮਰ ਤਰਤੀਬ-ਵਾਰ ਘਟਦੀ ਗਈ ਹੈ । ਇਸ ਸੰਬੰਧੀ ਖ਼ਿਆਲ ਇਹ ਹੈ ਕਿ ਇਹਨਾਂ ਜੁਗਾਂ ਵਿਚ ਦੇ ਜੀਵਾਂ ਦਾ ਸਰੀਰਕ ਬਲ ਤੇ ਆਚਰਨ ਕਮਜ਼ੋਰ ਹੁੰਦਾ ਜਾ ਰਿਹਾ ਹੈ, ਇਸ ਕਰਕੇ ਜੁਗਾਂ ਦੀ ਉਮਰ ਭੀ ਨਾਲੋ ਨਾਲ ਘਟਦੀ ਜਾ ਰਹੀ ਹੈ । ਵਟਾਈਅਹਿ—ਵਟਾਏ ਜਾਂਦੇ ਹਨ, ਬਦਲਦੇ ਰਹਿੰਦੇ ਹਨ । ਗਿਆਨੀ—ਗਿਆਨ ਵਾਲੇ ਮਨੁੱਖ । ਤਾਹਿ—ਇਸ ਗੱਲ ਨੂੰ । ਸਤਜੁਗਿ—ਸਤਜੁਗ ਵਿਚ । ਤ੍ਰੇਤੈ—ਤ੍ਰੇਤੇ ਜੁਗ ਵਿਚ । ਸਤੁ—ਉੱਚਾ ਆਚਰਨ ।੧।

ਅਰਥ :—ਹੇ ਨਾਨਕ ! ਚੌਰਾਸੀਹ ਲੱਖ ਜੂਨਾਂ ਵਿਚੋਂ ਸ਼ਿਰੋਮਣੀ ਮਨੁੱਖਾ ਸਰੀਰ ਦਾ ਇਕ ਰਥ ਹੈ ਤੇ ਇਕ ਰਥਵਾਹੀ ਹੈ (ਭਾਵ, ਇਹ ਜ਼ਿੰਦਗੀ ਦਾ ਇਕ ਲੰਮਾ ਸਫ਼ਰ ਹੈ, ਮਨੁੱਖ ਮੁਸਾਫ਼ਰ ਹੈ; ਇਸ ਲੰਮੇ ਸਫ਼ਰ ਨੂੰ ਸੌਖੇ ਤਰੀਕੇ ਨਾਲ ਤੈ ਕਰਨ ਵਾਸਤੇ ਜੀਵ ਸਮੇ ਦੇ ਪਰਭਾਵ ਵਿਚ ਆਪਣੀ ਮਤ ਅਨੁਸਾਰ ਕਿਸੇ ਨ ਕਿਸੇ ਦੀ ਅਗਵਾਈ ਵਿਚ ਤੁਰ ਰਹੇ ਹਨ, ਕਿਸੇ ਨ ਕਿਸੇ ਦਾ ਆਸਰਾ ਤੱਕ ਰਹੇ ਹਨ । ਪਰ ਜਿਉਂ ਜਿਉਂ ਸਮਾ ਗੁਜ਼ਰਦਾ ਜਾ ਰਿਹਾ ਹੈ, ਜੀਵਾਂ ਦੇ ਸੁਭਾਉ ਬਦਲ ਰਹੇ ਹਨ, ਇਸ ਵਾਸਤੇ ਜੀਵਾਂ ਦਾ ਆਪਣੀ ਜ਼ਿੰਦਗੀ ਦਾ ਨਿਸ਼ਾਨਾ, ਜ਼ਿੰਦਗੀ ਦਾ ਮਨੋਰਥ ਭੀ ਬਦਲ ਰਿਹਾ ਹੈ; ਤਾਂ ਤੇ) ਹਰੇਕ ਜੁਗ ਵਿਚ ਇਹ ਰਥ ਤੇ ਰਥਵਾਹੀ ਮੁੜ ਮੁੜ ਬਦਲਦੇ ਰਹਿੰਦੇ ਹਨ, ਇਸ ਭੇਦ ਨੂੰ ਸਿਆਣੇ ਮਨੁੱਖ ਸਮਝਦੇ ਹਨ ।

ਸਤਜੁਗ ਵਿਚ ਮਨੁੱਖਾ-ਸਰੀਰ ਦਾ ਰਥ 'ਸੰਤੋਖ' ਹੁੰਦਾ ਹੈ ਤੇ ਰਥਵਾਹੀ 'ਧਰਮ' ਹੈ (ਭਾਵ, ਜਦੋਂ ਮਨੁੱਖਾਂ ਦਾ ਆਮ ਤੌਰ ਤੇ ਜ਼ਿੰਦਗੀ ਦਾ ਨਿਸ਼ਾਨਾ 'ਧਰਮ' ਹੋਵੇ, 'ਧਰਮ' ਜੀਵਨ-ਮਨੋਰਥ ਹੋਣ ਕਰਕੇ ਸੁਤੇ ਹੀ 'ਸੰਤੋਖ' ਉਹਨਾਂ ਦੀ ਸਵਾਰੀ ਹੁੰਦਾ ਹੈ, 'ਸੰਤੋਖ' ਵਾਲਾ ਸੁਭਾਉ ਜੀਵਾਂ ਦੇ ਅੰਦਰ ਪਰਬਲ ਹੁੰਦਾ ਹੈ । ਇਹ ਜੀਵ, ਮਾਨੋ, ਸਤਜੁਗੀ ਹਨ, ਸਤਜੁਗ ਵਿਚ ਵੱਸ ਰਹੇ ਹਨ) ।

ਤ੍ਰੇਤੇ ਜੁਗ ਵਿਚ ਮਨੁੱਖਾ-ਸਰੀਰ ਦਾ ਰਥ 'ਜਤੁ' ਹੈ ਤੇ ਇਸ 'ਜਤ' ਰੂਪ ਰਥ ਦੇ ਅੱਗੇ ਰਥਵਾਹੀ 'ਜੋਰੁ' ਹੈ (ਭਾਵ, ਜਦੋਂ ਮਨੁੱਖਾਂ ਦਾ ਜ਼ਿੰਦਗੀ ਦਾ ਨਿਸ਼ਾਨਾ 'ਸੂਰਮਤਾ' (ਛਹਵਿਓਲਰੇ) ਹੋਵੇ, ਤਦੋਂ ਸੁਤੇ ਹੀ 'ਜਤੁ' ਉਹਨਾਂ ਦੀ ਸਵਾਰੀ ਹੁੰਦਾ ਹੈ । 'ਸੂਰਮਤਾ' ਦੇ ਪਿਆਰੇ ਮਨੁੱਖਾਂ ਦੇ ਅੰਦਰ 'ਜਤੀ' ਰਹਿਣ ਦਾ ਵਲਵਲਾ ਸਭ ਤੋਂ ਵਧੀਕ ਪਰਬਲ ਹੁੰਦਾ ਹੈ ।

ਦੁਆਪਰ ਜੁਗ ਵਿਚ ਮਨੁੱਖਾ-ਸਰੀਰ ਦਾ ਰਥ 'ਤਪੁ' ਹੈ ਤੇ ਇਸ 'ਤਪ' ਰੂਪ ਰਥ ਦੇ ਅੱਗੇ ਰਥਵਾਹੀ 'ਸਤੁ' ਹੁੰਦਾ ਹੈ (ਭਾਵ, ਜਦੋਂ ਮਨੁੱਖਾਂ ਦੀ ਜ਼ਿੰਦਗੀ ਦਾ ਨਿਸ਼ਾਨਾ ਉੱਚਾ ਆਚਰਨ ਹੋਵੇ, ਤਦੋਂ ਸੁਤੇ ਹੀ 'ਤਪ' ਉਹਨਾਂ ਦੀ ਸਵਾਰੀ ਹੁੰਦਾ ਹੈ । 'ਉੱਚੇ ਆਚਰਨ' ਦੇ ਆਸ਼ਕ ਆਪਣੇ ਸਰੀਰਕ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਬਚਾਣ ਦੀ ਖ਼ਾਤਰ ਕਈ ਤਰ੍ਹਾਂ ਦੇ ਤਪ, ਕਸ਼ਟ ਝੱਲਦੇ ਹਨ) ।

ਕਲਜੁਗ ਵਿਚ ਮਨੁੱਖਾ-ਸਰੀਰ ਦਾ ਰਥ ਤ੍ਰਿਸ਼ਨਾ-ਅੱਗ ਹੈ ਤੇ ਇਸ 'ਅੱਗ' ਰੂਪ ਰਥ ਦੇ ਅੱਗੇ ਰਥਵਾਹੀ 'ਕੂੜੁ' ਹੈ (ਭਾਵ, ਜਦੋਂ ਜੀਵਾਂ ਦਾ ਜ਼ਿੰਦਗੀ ਦਾ ਮਨੋਰਥ 'ਕੂੜੁ' ਠੱਗੀ ਆਦਿਕ ਹੋਵੇ ਤਦੋਂ ਸੁਤੇ ਹੀ 'ਤ੍ਰਿਸ਼ਨਾ' ਰੂਪ ਅੱਗ ਉਹਨਾਂ ਦੀ ਸਵਾਰੀ ਹੁੰਦੀ ਹੈ । ਕੂੜ ਠੱਗੀ ਤੋਂ ਵਿਕੇ ਹੋਏ ਮਨੁੱਖਾਂ ਦੇ ਅੰਦਰ ਤ੍ਰਿਸ਼ਨਾ ਅੱਗ ਭੜਕਦੀ ਰਹਿੰਦੀ ਹੈ) ।

**ਨੋਟ :—**ਇਸ ਸਲੋਕ ਵਿਚ ਗੁਰੂ ਨਾਨਕ ਸਾਹਿਬ ਜੀ ਹਿੰਦੂ ਮਤ ਅਨੁਸਾਰ ਜੁਗਾਂ ਦੀ ਕੀਤੀ ਹੋਈ ਵੰਡ ਤੇ ਵਿਚਾਰ ਕਰਦੇ ਹੋਏ ਫੁਰਮਾਂਦੇ ਹਨ ਕਿ ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਦੇ ਪਹਿਰੇ ਦੀ ਪਛਾਣ ਕਰਨ ਵਾਸਤੇ ਜੀਵਾਂ ਦੇ ਆਮ ਪਰਵਿਰਤੀ ਸੁਭਾਉ ਵਲ ਵੇਖੋ । ਜਿੱਥੇ 'ਧਰਮ' ਪਰਬਲ ਹੈ, ਉਥੇ ਮਾਨੋ, 'ਸਤਜੁਗ' ਦਾ ਰਾਜ ਹੈ, ਤੇ ਜਿੱਥੇ 'ਕੂੜੁ' ਪਰਧਾਨ ਹੈ, ਉਥੇ ਸਮਝੋ ਕਲਜੁਗ ਦਾ ਪਹਿਰਾ ਹੈ । ਜੁਗਾਂ ਦਾ ਪਰਭਾਵ ਜਗਤ ਤੇ ਨਹੀਂ ਹੈ, ਜਗਤ ਦੇ ਜੀਵਾਂ ਦਾ ਸੁਭਾਉ ਤੇ ਆਚਰਨ ਬਦਲਣ ਨਾਲ ਮਾਨੋ ਜੁਗ ਬਦਲ ਗਿਆ ਹੈ ।੧।

**ਮਃ ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥ ਸਭੁ ਕੋ ਸਚਿ ਸਮਾਵੈ ॥ ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ ॥ ਨਾਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰੁ ਪਾਹਿ ॥ ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥ ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥ ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥ ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥ ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥ ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥ {ਪੰਨਾ ੪੭੦}**

**ਪਦ ਅਰਥ** :—ਪਾਰਜਾਤੁ—ਇੰਦਰ ਦੇ ਬਾਗ਼ 'ਨੰਦਨ' ਵਿਚ ਪੰਜ ਸ੍ਰੇਸ਼ਟ ਰੁੱਖਾਂ ਵਿਚੋਂ ਇਕ ਦਾ ਨਾਉਂ 'ਪਾਰਜਾਤ' ਹੈ । ਜਦੋਂ ਦੇਵਤਿਆਂ ਨੇ ਰਲ ਕੇ ਸਮੁੰਦਰ ਨੂੰ ਰਿੜਕਿਆ ਸੀ, ਤਦੋਂ ਉਸ ਵਿਚੋਂ ਚੌਦਾਂ ਰਤਨ ਨਿਕਲੇ, ਜਿਨ੍ਹਾਂ ਵਿਚੋਂ ਇਕ 'ਪਾਰਜਾਤ' ਰੁੱਖ ਸੀ । ਕ੍ਰਿਸ਼ਨ ਜੀ ਨੇ ਇਹ ਰੁੱਖ ਉਸ ਬਾਗ਼ ਵਿਚੋਂ ਪੁੱਟ ਕੇ ਲੈ ਆਂਦਾ ਤੇ ਆਪਣੀ ਪਿਆਰੀ 'ਸਤਜਭਾਮਾ' ਦੇ ਬਾਗ਼ ਵਿਚ ਲਾ ਦਿੱਤਾ । ਇਹ 'ਸਤਜਭਾਮਾ' ਰਾਜਾ ਸ਼ਤ੍ਰਾਜਿਤ ਦੀ ਧੀ ਤੇ ਸ੍ਰੀ ਕ੍ਰਿਸ਼ਨ ਜੀ ਦੀ ਪਿਆਰੀ ਇਸਤ੍ਰੀ ਸੀ ।

ਇੰਦਰ ਦੇ ਬਾਗ਼ 'ਨੰਦਨ' ਵਿਚ ਪੰਜ ਵਧੀਆ ਜਾਤੀ ਦੇ ਰੁੱਖ ਦੱਸੇ ਗਏ ਹਨ । ਉਹ ਪੰਜੇ ਰੁੱਖ ਇਹ ਹਨ :—

ਮੰਦਾਰ, ਪਾਰਜਾਤ, ਸੰਤਾਨ, ਕਲਪ-ਰੁੱਖ ਤੇ ਹਰੀ ਚੰਦਨ ।

ਚੰਦ੍ਰਾਵਲਿ—ਇਕ ਗੋਪੀ ਦਾ ਨਾਮ ਸੀ । ਇਹ ਰਾਧਾ ਦੀ ਚਚੇਰੀ ਭੈਣ ਸੀ, ਰਾਧਾ ਦੇ ਪਿਤਾ ਵ੍ਰਿਖਭਾਨ ਦੇ ਜੇਠੇ ਭਰਾ ਚੰਦ੍ਰਭਾਨ ਦੀ ਇਹ ਲੜਕੀ ਸੀ । ਚੰਦ੍ਰਾਵਲੀ ਗੋਵਰਧਨ ਨਾਲ ਵਿਆਹੀ ਗਈ ਸੀ, ਜੋ ਕਰਲਾ ਨਾਮਕ

ਪਿੰਡ ਦਾ ਰਹਿਣ ਵਾਲਾ ਸੀ । ਸਾਮ—ਤੀਜਾ ਵੇਦ; ਪਹਿਲੇ ਦੋ 'ਰਿਗ' ਅਤੇ 'ਯਜੁਰ' ਹਨ । ਰਾਮ ਨਾਮੁ—(ਸ੍ਰੀ) ਰਾਮ (ਜੀ) ਦਾ ਨਾਮ । ਦੇਵਾ ਮਹਿ—ਦੇਵਤਿਆਂ ਵਿਚ । ਸੂਰੁ—ਸੂਰਜ । ਨਾਇ ਲਇਐ—ਜੇ ਨਾਮ ਜਪੀਏ । ਪਰਾਛਤ—ਪਾਪ । ਜੋਰਿ—ਜ਼ੋਰ ਨਾਲ, ਧੱਕੇ ਨਾਲ । ਜਾਦਮੁ—'ਜਦੁ' ਕੁਲ ਵਿਚ ਪੈਦਾ ਹੋਇਆ ਸ੍ਰੀ ਕ੍ਰਿਸ਼ਨ । ਗੋਪੀ—'ਸਤਜਭਾਮਾ' ਗੋਪੀ ਦੇ ਵਾਸਤੇ । ਕਲਿ ਮਹਿ—ਕਲਿਜੁਗ ਵਿਚ । ਅਲਹੁ—ਅੱਲਾ, ਰੱਬ । ਅਮਲੁ—ਹੁਕਮੁ, ਰਾਜ । ਤੁਰਕ ਪਠਾਣੀ—ਤੁਰਕਾਂ ਪਠਾਣਾਂ ਨੇ । ਪੜਹਿ—(ਜੋ) ਪੜ੍ਹਦੇ ਹਨ । ਗੁਣਹਿ—ਜੋ ਵਿਚਾਰਦੇ ਹਨ । ਤਿਨ੍ ਵੀਚਾਰ—ਉਹਨਾਂ ਦੇ ਵਿਚਾਰ । ਚਾਰ—ਸੁੰਦਰ ।

**ਅਰਥ ਸੰਬੰਧੀ ਨੋਟ :—**

'ਕਲਿ ਮਹਿ ਬੇਦੁ ਅਥਰਬਣੁ ਹੂਆ'—ਜਿਵੇਂ ਇਸ ਤੁਕ ਵਿਚ 'ਕਲਜੁਗ' ਦੇ ਨਾਲ 'ਬੇਦੁ ਅਥਰਬਣੁ' ਵਰਤਿਆ ਗਿਆ ਹੈ ਤਿਵੇਂ ਪਹਿਲੀਆਂ ਤੁਕਾਂ ਵਿਚ ਸ਼ਬਦ 'ਸਾਮ' ਨਾਲ 'ਦੁਆਪਰ' ਵਰਤਣਾ ਹੈ । 'ਨਾਉ ਖੁਦਾਈ ਅਲਹੁ ਭਇਆ'—ਕਲਜੁਗ ਵਿਚ 'ਸੁਆਮੀ' ਦਾ ਨਾਉਂ 'ਖ਼ੁਦਾਇ' ਤੇ 'ਅਲਹੁ' ਪਰਧਾਨ ਹੋ ਗਿਆ । 'ਕਲਿ......ਕੀਆ'—ਕਲਜੁਗ ਵਿਚ ਅਥਰਬਣ ਵੇਦ ਪਰਧਾਨ ਹੋ ਗਿਆ ਹੈ, ਜੀਵਾਂ ਦੀ ਅਗਵਾਈ ਮਾਨੋ, ਅਥਰਬਣ ਬੇਦ ਕਰ ਰਿਹਾ ਹੈ, ਭਾਵ, ਕਲਜੁਗ ਵਿਚ ਜਾਦੂ ਟੂਣੇ, ਵੈਰ-ਵਿਰੋਧ ਤੇ ਜ਼ੁਲਮ ਪਰਧਾਨ ਹਨ; ਭਾਵ, 'ਕਲਿਜੁਗਿ ਰਥੁ ਅਗਨਿ ਕਾ, ਕੂੜੁ ਅਗੈ ਰਥਵਾਹੁ ।' ਤੁਰਕਾਂ ਤੇ ਪਠਾਣਾਂ ਦਾ ਰਾਜ ਹੋ ਗਿਆ ਹੈ, ਜਿਨ੍ਹਾਂ ਨੇ ਨੀਲੇ ਬਸਤਰ ਲੈ ਕੇ ਉਹਨਾਂ ਦੇ ਕੱਪੜੇ (ਬਣਵਾ ਕੇ) ਪਾਏ ਹੋਏ ਹਨ; ਉਹਨਾਂ ਦੇ ਹੀ ਤੇਜ ਪਰਤਾਪ ਕਰਕੇ ਹੁਣ 'ਸੁਆਮੀ' ਦਾ ਨਾਉਂ 'ਖੁਦਾਇ' ਤੇ 'ਅਲਹੁ' ਵੱਜ ਰਿਹਾ ਹੈ । 'ਜੁਜ ਮਹਿ......ਕਾਨ੍ ਕ੍ਰਿਸ਼ਨ ਜਾਦਮੁ ਭਇਆ'—ਦੁਆਪਰ ਵਿਚ 'ਸੁਆਮੀ ਦਾ ਨਾਉਂ' 'ਜਾਦਮੁ ਕਾਨ੍ ਕ੍ਰਿਸ਼ਨ' ਵੱਜਦਾ ਸੀ । ਕਿਹੜਾ 'ਕ੍ਰਿਸ਼ਨ' ? ਜੋ 'ਕਾਨ੍' ਸਾਵਲੇ ਰੰਗ ਦਾ ਸੀ ਤੇ 'ਜਾਦਮੁ' ਜਾਦਵਾਂ ਦੀ ਕੁਲ ਵਿਚੋਂ ਸੀ; ਜਿਸ ਨੇ ਜ਼ੋਰ ਨਾਲ ਚੰਦ੍ਰਾਵਲੀ ਨੂੰ ਛਲ ਲਿਆਂਦਾ ਸੀ, ਜਿਸ ਨੇ (ਆਪਣੀ) ਗੋਪੀ (ਸਤਜਭਾਮਾ) ਦੀ ਖ਼ਾਤਰ 'ਪਾਰਜਾਤ' ਰੁੱਖ ਇੰਦਰ ਦੇ ਬਾਗ਼ ਵਿਚੋਂ ਲੈ ਆਂਦਾ ਸੀ ਅਤੇ ਜਿਸ ਨੇ ਬਿੰਦ੍ਰਾਬਨ ਵਿਚ ਕੌਤਕ ਕੀਤੇ ਸਨ । ਰਿਗੁਵੇਦ ਆਖਦਾ ਹੈ ਕਿ (ਤ੍ਰੇਤੇ ਜੁਗ ਵਿਚ ਸ੍ਰੀ ਰਾਮ ਜੀ ਦਾ ਨਾਮ ਹੀ ਸਾਰੇ ਦੇਵਤਿਆਂ ਵਿਚ ਸੂਰਜ ਵਾਂਗ ਚਮਕਦਾ ਸੀ, ਭਾਵ, ਤ੍ਰੇਤੇ ਵਿਚ 'ਸਵਾਮੀ' ਦਾ ਨਾਉਂ 'ਰਾਮ' ਪਰਧਾਨ ਸੀ । ਉਸੇ ਰਾਮ ਜੀ ਨੂੰ ਹੀ 'ਭਰਪੂਰਿ ਰਹਿਆ' ਸਮਝਿਆ ਗਿਆ, ਭਾਵ, ਉਸੇ ਦੀ ਹੀ ਪੂਜਾ 'ਸੁਆਮੀ' ਦੀ ਪੂਜਾ ਸਮਾਨ ਹੋਣ ਲੱਗ ਪਈ ।੨।

**ਨੋਟ** :—ਸਤਿਗੁਰੂ ਜੀ ਕਿਸੇ ਵੇਦ ਦਾ ਕਿਸੇ ਖ਼ਾਸ ਜੁਗ ਨਾਲ ਸੰਬੰਧ ਨਹੀਂ ਦੱਸ ਰਹੇ । ਜਿਵੇਂ ਪਹਿਲੇ ਸਲੋਕ ਵਿਚ ਹਰੇਕ ਸਮੇ ਦੇ ਜੀਵਾਂ ਦੇ ਸੁਭਾਉ ਆਦਿਕ ਦੀ ਤਬਦੀਲੀ ਦਾ ਜ਼ਿਕਰ ਹੈ, ਤਿਵੇਂ ਹੀ ਇਥੇ ਹੈ । 'ਸਾਮ', 'ਰਿਗੁ', 'ਜੁਜ' ਅਤੇ 'ਅਥਰਵਣੁ' ਨੂੰ ਤਰਤੀਬਵਾਰ ਕੇਵਲ ਸ਼ਬਦ 'ਸੇਤੰਬਰ' 'ਰਾਮ' 'ਜਾਦਮੁ' ਅਤੇ 'ਅਲਹੁ' ਨਾਲ ਵਰਤਿਆ ਗਿਆ ਹੈ । ਹਰੇਕ ਵੇਦ ਦੇ ਨਾਉਂ ਦਾ ਪਹਿਲਾ ਅੱਖਰ ਰੱਬ ਦੇ ਉਸ ਸਮੇ ਦੇ ਪਰਧਾਨ ਨਾਮ ਦੇ ਪਹਿਲੇ ਅੱਖਰ ਨਾਲ ਮਿਲਦਾ ਹੈ ।

**ਅਰਥ** :—ਸਾਮ ਵੇਦ ਆਖਦਾ ਹੈ ਕਿ (ਭਾਵ, ਸਤਜੁਗ ਵਿਚ) ਜਗਤ ਦੇ ਮਾਲਕ (ਸੁਆਮੀ) ਦਾ ਨਾਮ 'ਸੇਤੰਬਰੁ' (ਪਰਸਿੱਧ) ਹੈ (ਭਾਵ, ਤਦੋਂ ਰੱਬ ਨੂੰ 'ਸੇਤੰਬਰ' ਮੰਨ ਕੇ ਪੂਜਾ ਹੋ ਰਹੀ ਸੀ), ਜੋ ਸਦਾ 'ਸੱਚ' ਵਿਚ ਟਿਕਿਆ ਰਹਿੰਦਾ ਹੈ; ਤਦੋਂ ਹਰੇਕ ਜੀਵ 'ਸੱਚ' ਵਿਚ ਲੀਨ ਹੁੰਦਾ ਹੈ ('ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ'); (ਜਦੋਂ ਆਮ ਤੌਰ ਤੇ ਹਰੇਕ ਜੀਵ 'ਸੱਚ' ਵਿਚ, 'ਧਰਮੁ' ਵਿਚ ਦ੍ਰਿੜ੍ਹ ਸੀ, ਤਦੋਂ ਸਤਜੁਗ ਵਰਤ ਰਿਹਾ ਸੀ) ।

ਰਿਗਵੇਦ ਆਖਦਾ ਹੈ ਕਿ (ਭਾਵ, ਤ੍ਰੇਤੇ ਜੁਗ ਵਿਚ) (ਸ੍ਰੀ) ਰਾਮ (ਜੀ) ਦਾ ਨਾਮ ਹੀ ਸਾਰੇ ਦੇਵਤਿਆਂ ਵਿਚ ਸੂਰਜ ਵਾਂਗ ਚਮਕਦਾ ਹੈ; ਉਹੀ ਸਭ ਥਾਈਂ ਵਿਆਪਕ ਹੈ । ਹੇ ਨਾਨਕ ! (ਰਿਗਵੇਦ ਆਖਦਾ ਹੈ ਕਿ) (ਸ੍ਰੀ) ਰਾਮ (ਜੀ) ਦਾ ਨਾਮ ਲਿਆਂ (ਹੀ) ਪਾਪ ਦੂਰ ਹੋ ਜਾਂਦੇ ਹਨ ਅਤੇ (ਜੀਵ) ਤਦੋਂ ਮੁਕਤੀ ਪ੍ਰਾਪਤ ਕਰ ਲੈਂਦੇ ਹਨ ।

ਯਜੁਰ ਵੇਦ (ਵਿਚ ਭਾਵ, ਦੁਆਪਰ ਵਿਚ) ਜਗਤ ਦੇ ਮਾਲਕ ਦਾ ਨਾਮ ਸਾਂਵਲ 'ਜਾਦਮੁ' ਕ੍ਰਿਸ਼ਨ ਪਰਸਿੱਧ ਹੋ ਗਿਆ, ਜਿਸ ਨੇ ਜ਼ੋਰ ਨਾਲ ਚੰਦ੍ਰਾਵਲੀ ਨੂੰ ਛਲ ਲਿਆਂਦਾ ਜਿਸ ਨੇ ਆਪਣੀ ਗੋਪੀ (ਸਤਜਭਾਮਾ) ਦੀ ਖ਼ਾਤਰ ਪਾਰਜਾਤ ਰੁੱਖ (ਇੰਦਰ ਦੇ ਬਾਗ਼ ਵਿਚੋਂ) ਲੈ ਆਂਦਾ ਅਤੇ ਜਿਸ ਨੇ ਬਿੰਦ੍ਰਾਬਨ ਵਿਚ ਕੌਤਕ ਵਰਤਾਇਆ ।

ਕਲਜੁਗ ਵਿਚ ਅਥਰਬਣ ਵੇਦ ਪਰਧਾਨ ਹੋ ਗਿਆ ਹੈ, ਜਗਤ ਦੇ ਮਾਲਕ ਦਾ ਨਾਮ 'ਖੁਦਾਇ' ਤੇ 'ਅਲਹੁ' ਵੱਜਣ ਲੱਗ ਪਿਆ ਹੈ; ਤੁਰਕਾਂ ਤੇ ਪਠਾਣਾਂ ਦਾ ਰਾਜ ਹੋ ਗਿਆ ਹੈ ਜਿਨ੍ਹਾਂ ਨੇ ਨੀਲੇ ਰੰਗ ਦਾ ਬਸਤਰ ਲੈ ਕੇ ਉਹਨਾਂ ਨੇ ਕੱਪੜੇ ਪਾਏ ਹੋਏ ਸਨ ।

ਚਾਰੇ ਵੇਦ ਸੱਚੇ ਹੋ ਗਏ ਹਨ (ਭਾਵ, ਚੌਹਾਂ ਹੀ ਜੁਗਾਂ ਵਿਚ ਜਗਤ ਦੇ ਮਾਲਕ ਦਾ ਨਾਮ ਵਖੋ-ਵਖਰਾ ਵੱਜਦਾ ਰਿਹਾ ਹੈ, ਹਰੇਕ ਸਮੇ ਇਹੀ ਖ਼ਿਆਲ ਬਣਿਆ ਰਿਹਾ ਹੈ ਕਿ ਜੋ ਜੋ ਮਨੁੱਖ 'ਸੇਤੰਬਰ', 'ਰਾਮ', 'ਕ੍ਰਿਸ਼ਨ' ਤੇ 'ਅਲਹੁ' ਆਖ ਆਖ ਕੇ ਜਪੇਗਾ, ਉਹੀ ਮੁਕਤੀ ਪਾਏਗਾ); ਅਤੇ ਜੋ ਜੋ ਮਨੁੱਖ ਇਹਨਾਂ ਵੇਦਾਂ ਨੂੰ ਪੜ੍ਹਦੇ ਵਿਚਾਰਦੇ ਹਨ, (ਭਾਵ, ਆਪੋ ਆਪਣੇ ਸਮੇ ਵਿਚ ਜੋ ਜੋ ਮਨੁੱਖ ਇਸ ਉਪਰੋਕਤ ਯਕੀਨ ਨਾਲ ਆਪਣੇ ਧਰਮ-ਪੁਸਤਕ ਪੜ੍ਹਦੇ ਤੇ ਵਿਚਾਰਦੇ ਰਹੇ ਹਨ) ਉਹ ਹੋਏ ਭੀ ਚੰਗੀਆਂ ਯੁਕਤੀਆਂ (ਚਾਰ=ਸੁੰਦਰ; ਵੀਚਾਰ=ਦਲੀਲ, ਯੁਕਤੀ) ਵਾਲੇ ਹਨ । (ਪਰ) ਹੇ ਨਾਨਕ ! ਜਦੋਂ ਮਨੁੱਖ ਪ੍ਰੇਮ-ਭਗਤੀ ਕਰ ਕੇ ਆਪਣੇ ਆਪ ਨੂੰ ਨੀਵਾਂ ਅਖਵਾਂਦਾ ਹੈ (ਭਾਵ, ਅਹੰਕਾਰ ਤੋਂ ਬਚਿਆ ਰਹਿੰਦਾ ਹੈ) ਤਦੋਂ ਉਹ ਮੁਕਤੀ ਪ੍ਰਾਪਤ ਕਰਦਾ ਹੈ ।੨।

**ਪਉੜੀ ॥ ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥ ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥ ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥ ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥ ਕਰਿ ਕਿਰਪਾ ਪਾਰਿ ਉਤਾਰਿਆ ॥੧੩॥ {ਪੰਨਾ ੪੭੦}**

**ਪਦ ਅਰਥ** :—ਵਿਟਹੁ—ਤੋਂ । ਜਿਤ ਮਿਲਿਐ—ਜਿਸ ਗੁਰੂ ਨੂੰ ਮਿਲਣ ਕਰ ਕੇ । ਜਿਨਿ—ਜਿਸ ਗੁਰੂ ਨੇ । ਜਗਤੁ ਨਿਹਾਲਿਆ—ਜਗਤ ਨੂੰ, ਭਾਵ, ਜਗਤ ਦੀ ਅਸਲੀਅਤ ਨੂੰ ਵੇਖ ਲਿਆ ਹੈ । ਦੂਜੈ—ਦੂਜੇ ਵਿਚ, ਕਿਸੇ ਹੋਰ ਵਿਚ । ਵਣਜਾਰਿਆ—ਵਣਜਾਰੇ, ਵਣਜ ਕਰਨ ਵਾਲੇ, ਜਗਤ ਵਿਚ ਵਣਜ ਕਰਨ ਆਏ ਹੋਏ ਜੀਵ ।੧੩।

**ਅਰਥ** :—ਮੈਂ ਆਪਣੇ ਸਤਿਗੁਰੂ ਤੋਂ ਸਦਕੇ ਹਾਂ, ਜਿਸ ਨੂੰ ਮਿਲਣ ਕਰ ਕੇ ਮੈਂ ਮਾਲਕ ਨੂੰ ਯਾਦ ਕਰਦਾ ਹਾਂ, ਅਤੇ ਜਿਸ ਨੇ ਆਪਣੀ ਸਿੱਖਿਆ ਦੇ ਕੇ (ਮਾਨੋ) ਗਿਆਨ ਦਾ ਸੁਰਮਾ ਦੇ ਦਿੱਤਾ ਹੈ, (ਜਿਸ ਦੀ ਬਰਕਤਿ ਕਰਕੇ) ਮੈਂ ਇਹਨਾਂ ਅੱਖਾਂ ਨਾਲ ਜਗਤ (ਦੀ ਅਸਲੀਅਤ) ਨੂੰ ਵੇਖ ਲਿਆ ਹੈ (ਅਤੇ ਸਮਝ ਲਿਆ ਹੈ ਕਿ) ਜੋ ਮਨੁੱਖ ਮਾਲਕ ਨੂੰ ਵਿਸਾਰ ਕੇ ਕਿਸੇ ਹੋਰ ਵਿਚ ਚਿੱਤ ਜੋੜ ਰਹੇ ਹਨ, ਉਹ ਇਸ ਸੰਸਾਰ (ਸਾਗਰ) ਵਿਚ ਡੁੱਬ ਗਏ ਹਨ । (ਮੇਰੇ ਸਤਿਗੁਰੂ ਨੇ) ਮਿਹਰ ਕਰ ਕੇ ਮੈਨੂੰ (ਇਸ ਸੰਸਾਰ-ਸਮੁੰਦਰ ਤੋਂ) ਪਾਰ ਕਰ ਦਿੱਤਾ ਹੈ ।੧੩।

**ਸਲੋਕੁ ਮਃ ੧ ॥ ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥ ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥ ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥ ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ**

**ਤਤੁ ॥ ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥ ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥ ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥ {ਪੰਨਾ ੪੭੦}**

**ਪਦ ਅਰਥ** :—ਸਰਾਇਰਾ—ਸਿੱਧਾ । ਦੀਰਘ—ਲੰਮਾ । ਮੁਚੁ—ਵੱਡਾ, ਮੋਟਾ । ਕਿਤੁ—ਕਿਉਂ । ਪਤ—ਪੱਤਰ । ਮਿਠਤੁ—ਮਿਠਾਸ । ਨੀਵੀ—ਨੀਵੇਂ ਰਹਿਣ ਵਿਚ । ਤਤੁ—ਸਾਰ । ਆਪ ਕਉ—ਆਪਣੇ ਮਤਲਬ ਵਾਸਤੇ, ਆਪਣੇ ਲਈ । ਗਉਰਾ—ਭਾਰਾ । ਹੰਤਾ—ਮਾਰਨ ਵਾਲਾ । ਸੀਸ ਨਿਵਾਇਐ—ਜੇ ਨਿਰਾ ਸਿਰ ਨਿਵਾਇਆ ਜਾਏ । ਕੁਸੁਧੇ—ਖੋਟੇ ।੧।

**ਅਰਥ** :—ਸਿੰਮਲ ਦਾ ਰੁੱਖ ਕੇਡਾ ਸਿੱਧਾ, ਲੰਮਾ ਤੇ ਮੋਟਾ ਹੁੰਦਾ ਹੈ । (ਪਰ) ਉਹ ਪੰਛੀ ਜੋ (ਫਲ ਖਾਣ ਦੀ) ਆਸ ਰੱਖ ਕੇ (ਇਸ ਉਤੇ) ਆ ਬੈਠਦੇ ਹਨ, ਉਹ ਨਿਰਾਸ ਹੋ ਕੇ ਕਿਉਂ ਜਾਂਦੇ ਹਨ ? ਇਸ ਦਾ ਕਾਰਨ ਇਹ ਹੈ ਕਿ ਰੁੱਖ ਭਾਵੇਂ ਏਡਾ ਉੱਚਾ, ਲੰਮਾ ਤੇ ਮੋਟਾ ਹੈ, ਪਰ (ਇਸ ਦੇ) ਫਲ ਫਿੱਕੇ ਹੁੰਦੇ ਹਨ, ਤੇ ਫੁੱਲ ਬੇਸੁਆਦੇ ਹਨ, ਪੱਤਰ ਭੀ ਕਿਸੇ ਕੰਮ ਨਹੀਂ ਆਉਂਦੇ । ਹੇ ਨਾਨਕ ! ਨੀਵੇਂ ਰਹਿਣ ਵਿਚ ਮਿਠਾਸ ਹੈ, ਗੁਣ ਹਨ, ਨੀਵਾਂ ਰਹਿਣਾ ਸਾਰੇ ਗੁਣਾਂ ਦਾ ਸਾਰ ਹੈ, ਭਾਵ, ਸਭ ਤੋਂ ਚੰਗਾ ਗੁਣ ਹੈ । (ਭਾਵੇਂ ਆਮ ਤੌਰ ਤੇ ਜਗਤ ਵਿਚ) ਹਰੇਕ ਜੀਵ ਆਪਣੇ ਸੁਆਰਥ ਲਈ ਲਿਫਦਾ ਹੈ, ਕਿਸੇ ਦੂਜੇ ਦੀ ਖ਼ਾਤਰ ਨਹੀਂ, (ਇਹ ਭੀ ਵੇਖ ਲਵੋ ਕਿ) ਜੇ ਤੱਕੜੀ ਉਤੇ ਧਰ ਕੇ ਤੋਲਿਆ ਜਾਏ (ਭਾਵ, ਜੇ ਚੰਗੀ ਤਰ੍ਹਾਂ ਪਰਖ ਕੀਤੀ ਜਾਏ ਤਾਂ ਭੀ) ਨੀਵਾਂ ਪੱਲੜਾ ਹੀ ਭਾਰਾ ਹੁੰਦਾ ਹੈ, (ਭਾਵ ਜੋ ਲਿਫਦਾ ਹੈ ਉਹੀ ਵੱਡਾ ਗਿਣੀਦਾ ਹੈ) । (ਪਰ ਨਿਊਣ ਦਾ ਭਾਵ, ਮਨੋਂ ਨਿਊਣਾ ਹੈ, ਨਿਰਾ ਸਰੀਰ ਨਿਵਾਉਣਾ ਨਹੀਂ ਹੈ; ਜੇ ਸਰੀਰ ਦੇ ਨਿਵਾਉਣ ਨੂੰ ਨੀਵਾਂ ਰਹਿਣਾ ਆਖੀਦਾ ਹੋਵੇ ਤਾਂ) ਸ਼ਿਕਾਰੀ ਜੋ ਮਿਰਗ ਮਾਰਦਾ ਫਿਰਦਾ ਹੈ, ਲਿਫ ਕੇ ਦੋਹਰਾ ਹੋ ਜਾਂਦਾ ਹੈ, ਪਰ ਜੇ ਨਿਰਾ ਸਿਰ ਹੀ ਨਿਵਾ ਦਿੱਤਾ ਜਾਏ, ਤੇ ਅੰਦਰੋਂ ਜੀਵ ਖੋਟੇ ਹੀ ਰਹਿਣ ਤਾਂ ਇਸ ਨਿਊਣ ਦਾ ਕੋਈ ਲਾਭ ਨਹੀਂ ਹੋ ਸਕਦਾ ਹੈ ।੧।

**ਮਃ ੧ ॥ ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥ ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥ {ਪੰਨਾ ੪੭੦}**

**ਪਦ ਅਰਥ** :—ਪੁਸਤਕ—(ਵੇਦ ਸ਼ਾਸਤਰ ਆਦਿਕ ਧਰਮ) ਪੁਸਤਕਾਂ । ਬਾਦੰ—ਚਰਚਾ । ਸਿਲ—ਪੱਥਰ ਦੀ ਮੂਰਤੀ । ਬਗੁਲ—ਬਗਲਿਆਂ ਵਾਂਗ । ਬਿਭੂਖਣ—ਗਹਿਣੇ । ਸਾਰੰ—ਸ੍ਰੇਸ਼ਟ, ਸੋਹਣੇ । ਤ੍ਰੈਪਾਲ—ਤਿੰਨ ਪਾਲਾਂ ਵਾਲੀ, ਤਿੰਨ ਪਦਾਂ ਵਾਲੀ ਤ੍ਰਿਪਦਾ; ਗਾਯਤ੍ਰੀ ਮੰਤਰ । ਗਾਯਤ੍ਰੀ ਇਕ ਬੜੇ ਪਵਿੱਤਰ ਛੰਦ ਦਾ ਨਾਮ ਹੈ, ਜਿਸ ਨੂੰ ਹਰੇਕ ਬ੍ਰਾਹਮਣ ਸੰਧਿਆ ਕਰਨ ਵੇਲੇ ਅਤੇ ਕਈ ਹੋਰ ਸਮਿਆਂ ਉੱਤੇ ਭੀ ਬੜੀ ਸ਼ਰਧਾ ਨਾਲ ਪੜ੍ਹਦਾ ਹੈ । ਉਹਨਾਂ ਦਾ ਵਿਸ਼ਵਾਸ ਹੈ ਕਿ ਇਸ ਮੰਤਰ ਦਾ ਪ੍ਰੇਮ ਨਾਲ ਪਾਠ ਕੀਤਿਆਂ ਸਭ ਪਾਪ ਨਿਵਿਰਤ ਹੋ ਜਾਂਦੇ ਹਨ । ਇਹ ਮੰਤਰ ਰਿਗਵੇਦ ਦੇ ਤੀਜੇ ਮੰਡਲ ਵਿਚ ਇਉਂ ਲਿਖਿਆ ਹੈ :—

ਤਸਵਿਤੁਵ.ਲ ਰੇਗੱਯ ਭਗੀ.ਲ ਦੇਬ[illegible]ਯ ਧੀਮਹੀ ਧਿਯੋ ਯੋ ਨ: ਪ੍ਰਚੋਦਯਾਤੱ ॥¢ਗੱ॥੩॥੬੩॥੧੦॥

ਤਿਹਾਲ—ਤ੍ਰਿਹਕਾਲ, ਤਿੰਨ ਵਾਰੀ । ਲਿਲਾਟੰ—ਮੱਥੇ ਉਤੇ । ਕਪਾਟੰ—ਸਿਰ ਉੱਤੇ । ਬ੍ਰਹਮੰ ਕਰਮੰ—ਬ੍ਰਹਮ ਦੇ ਕੰਮ, ਰੱਬ ਦੀ (ਬੰਦਗੀ) ਦੇ ਕੰਮ । ਫੋਕਟ—ਫੋਕੇ, ਵਿਅਰਥ । ਨਿਸਚਉ—ਨਿਸ਼ਚੇ ਕਰ ਕੇ, ਯਕੀਨਨ, ਜ਼ਰੂਰ । ਨਿਹਚਉ—ਸ਼ਰਧਾ ਧਾਰ ਕੇ । ਵਾਟ—ਰਸਤਾ ।੨।

**ਅਰਥ** :—(ਪੰਡਤ ਵੇਦ ਆਦਿਕ ਧਾਰਮਿਕ) ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਹੈ ਅਤੇ (ਹੋਰਨਾਂ ਨਾਲ) ਚਰਚਾ ਛੇੜਦਾ ਹੈ, ਮੂਰਤੀ ਪੂਜਦਾ ਹੈ ਅਤੇ ਬਗਲੇ ਵਾਂਗ ਸਮਾਧੀ ਲਾਂਦਾ ਹੈ; ਮੁਖੋਂ ਝੂਠ ਬੋਲਦਾ ਹੈ; (ਪਰ ਉਸ ਝੂਠ ਨੂੰ) ਬੜੇ ਸੋਹਣੇ ਗਹਿਣਿਆਂ ਵਾਂਗ ਸੋਹਣਾ ਕਰਕੇ ਵਿਖਾਲਦਾ ਹੈ; (ਹਰ ਰੋਜ਼) ਤਿੰਨ ਵੇਲੇ ਗਾਯਤ੍ਰੀ ਮੰਤਰ ਨੂੰ ਵਿਚਾਰਦਾ ਹੈ; ਗਲ ਵਿਚ ਮਾਲਾ ਰੱਖਦਾ ਹੈ, ਤੇ ਮੱਥੇ ਉਤੇ ਤਿਲਕ ਲਾਂਦਾ ਹੈ; (ਸਦਾ) ਦੋ ਧੋਤੀਆਂ ਪਾਸ ਰੱਖਦਾ ਹੈ ਤੇ (ਸੰਧਿਆ ਕਰਨ ਵੇਲੇ) ਸਿਰ ਉੱਤੇ ਇਕ ਵਸਤਰ ਧਰ ਲੈਂਦਾ ਹੈ ।

ਪਰ ਜੇ ਇਹ ਪੰਡਤ ਰੱਬ (ਦੀ ਸਿਫ਼ਤਿ-ਸਾਲਾਹ) ਦਾ ਕੰਮ ਜਾਣਦਾ ਹੋਵੇ, ਤਦ ਨਿਸਚਾ ਕਰ ਕੇ ਜਾਣ ਲਵੋ ਕਿ, ਇਹ ਸਭ ਕੰਮ ਫੋਕੇ ਹਨ । ਆਖ, ਹੇ ਨਾਨਕ ! (ਮਨੁੱਖ) ਸਰਧਾ ਧਾਰ ਕੇ ਰੱਬ ਨੂੰ ਸਿਮਰੇ—ਕੇਵਲ ਇਹੋ ਰਸਤਾ ਗੁਣਕਾਰੀ ਹੈ, (ਪਰ) ਇਹ ਰਸਤਾ ਸਤਿਗੁਰੂ ਤੋਂ ਬਿਨਾ ਨਹੀਂ ਲੱਭਦਾ ।੨।

**ਪਉੜੀ ॥ ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥ ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥ ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥ ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥ ਕਰਿ ਅਉਗਣ ਪਛੋਤਾਵਣਾ ॥੧੪॥ {ਪੰਨਾ ੪੭੦-੪੭੧}**

**ਪਦ ਅਰਥ** :—ਕਪੜੁ—ਜਿੰਦ ਦਾ ਕੱਪੜਾ, ਸਰੀਰ । ਰਾਹਿ ਭੀੜੈ—ਭੀੜੇ ਰਸਤੇ ਵਿਚੋਂ ਦੀ । ਅਗੈ—ਭਾਵ, ਮਰਨ ਤੋਂ ਪਿਛੋਂ, ਇਹ ਦਿੱਸਦਾ ਜਗਤ ਛੱਡ ਕੇ । ਨੰਗਾ—ਨੰਗਾ ਕਰ ਕੇ, ਪਾਜ ਉਘੇੜ ਕੇ, ਨਸ਼ਰ ਕਰ ਕੇ । ਦੋਜਕਿ—ਦੋਜ਼ਕ ਵਿਚ । ਚਾਲਿਆ—ਚਲਾਇਆ ਜਾਂਦਾ ਹੈ, ਧੱਕਿਆ ਜਾਂਦਾ ਹੈ । ਤਾ—ਤਦੋਂ, ਉਸ ਵੇਲੇ । ਖਰਾ—ਬਹੁਤ ।੧੪।

**ਅਰਥ** :—ਇਹ ਸੋਹਣਾ ਸਰੀਰ ਤੇ ਸੋਹਣਾ ਰੂਪ (ਇਸੇ ਜਗਤ ਵਿਚ) (ਜੀਵਾਂ ਨੇ) ਛੱਡ ਕੇ ਤੁਰ ਜਾਣਾ ਹੈ । (ਹਰੇਕ ਜੀਵ ਨੇ) ਆਪੋ ਆਪਣੇ ਕੀਤੇ ਹੋਏ ਚੰਗੇ ਤੇ ਮੰਦੇ ਕਰਮਾਂ ਦਾ ਫਲ ਆਪ ਭੋਗਣਾ ਹੈ । ਜਿਸ ਮਨੁੱਖ ਨੇ ਮਨ-ਮੰਨੀਆਂ ਹਕੂਮਤਾਂ ਕੀਤੀਆਂ ਹਨ, ਉਸ ਨੂੰ ਅਗਾਂਹ ਔਖੀਆਂ ਘਾਟੀਆਂ ਵਿਚੋਂ ਦੀ ਲੰਘਣਾ ਪਵੇਗਾ (ਭਾਵ, ਆਪਣੀਆਂ ਕੀਤੀਆਂ ਹੋਈਆਂ ਵਧੀਕੀਆਂ ਦੇ ਵੱਟੇ ਕਸ਼ਟ ਸਹਿਣੇ ਪੈਣਗੇ) । (ਇਹੋ ਜਿਹਾ ਜੀਵ) ਨੰਗਾ (ਕੀਤਾ ਜਾਂਦਾ ਹੈ, ਭਾਵ, ਉਸ ਦੇ ਕੀਤੇ ਹੋਏ ਪਾਪ ਕਰਮਾਂ ਦਾ ਨਕਸ਼ਾ ਉਸਦੇ ਸਾਮ੍ਹਣੇ ਰੱਖਿਆ ਜਾਂਦਾ ਹੈ) ਦੋਜ਼ਕ ਵਿਚ ਧਕਿਆ ਜਾਂਦਾ ਹੈ, ਅਤੇ ਉਸ ਵੇਲੇ (ਉਸ ਨੂੰ ਆਪਣੇ ਆਪ ਨੂੰ) ਬੜਾ ਡਰਾਉਣਾ ਰੂਪ ਦਿਸਦਾ ਹੈ । ਭੈੜੇ ਕੰਮ ਕਰਕੇ ਅੰਤ ਪਛਤਾਉਣਾ ਹੀ ਪੈਂਦਾ ਹੈ ।੧੪।

**ਸਲੋਕੁ ਮਃ ੧ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥ {ਪੰਨਾ ੪੭੧}**

**ਪਦ ਅਰਥ** :—ਦਇਆ—ਪਿਆਰ, ਤਰਸ । ਜਤੁ—(ਆਪਣੇ ਆਪ ਨੂੰ) ਵੱਸ ਵਿਚ ਰੱਖਣਾ । ਗੰਢੀ—ਗੰਢਾਂ (ਗੰਢਿ ਇਕ-ਵਚਨ ਸ਼ਨਿਗੁਲਓਰ) ਤੋਂ ਗੰਢੀ ਬਹੁ-ਵਚਨ ਹੈ, ਜਿਵੇਂ 'ਲਹਰਿ' ਇਕ-ਵਚਨ ਤੋਂ 'ਲਹਰੀ' ਬਹੁ-ਵਚਨ ਹੈ । ਸਤੁ—ਸੁੱਚਾ ਆਚਰਨ । ਜੀਅ ਕਾ—ਆਤਮਾ ਦੇ ਵਾਸਤੇ । ਹਈ—ਜੇ ਤੇਰੇ ਪਾਸ ਹੈ । ਤ—ਤਾਂ । ਨ ਜਾਇ—ਨਾ ਹੀ ਇਹ ਜਨੇਊ ਗੁਆਚਦਾ ਹੈ । ਚਲੇ ਪਾਇ—ਪਾ ਚੱਲੇ ਹਨ, ਜਿਨ੍ਹਾਂ ਨੇ ਪਾ ਲਿਆ

ਹੈ । ਚਉਕੜਿ—ਚਾਰ ਕੌਡੀਆਂ ਤੋਂ । ਅਣਾਇਆ—ਮੰਗਵਾਇਆ । ਸਿਖਾ—ਸਿਖਿਆ, ਉਪਦੇਸ਼ । ਚੜਾਈਆ—ਦਿੱਤੀ, ਚਾੜ੍ਹੀ । ਥਿਆ—ਹੋ ਗਿਆ ।੧।

**ਅਰਥ** :—ਹੇ ਪੰਡਤ ! ਜੇ (ਤੇਰੇ ਪਾਸ) ਇਹ ਆਤਮਾ ਦੇ ਕੰਮ ਆਉਣ ਵਾਲਾ ਜਨੇਊ ਹੈ ਤਾਂ (ਮੇਰੇ ਗਲ) ਪਾ ਦੇਹ—ਇਹ ਜਨੇਊ ਜਿਸ ਦੀ ਕਪਾਹ ਦਇਆ ਹੋਵੇ, ਜਿਸ ਦਾ ਸੂਤ ਸੰਤੋਖ ਹੋਵੇ, ਜਿਸ ਦੀਆਂ ਗੰਢਾਂ ਜਤ ਹੋਣ, ਅਤੇ ਜਿਸ ਦਾ ਵੱਟ ਉੱਚਾ ਆਚਰਨ ਹੋਵੇ । (ਹੇ ਪੰਡਿਤ) ! ਇਹੋ ਜਿਹਾ ਜਨੇਊ ਨਾ ਟੁੱਟਦਾ ਹੈ, ਨਾ ਹੀ ਇਸ ਨੂੰ ਮੈਲ ਲੱਗਦੀ ਹੈ, ਨਾ ਇਹ ਸੜਦਾ ਹੈ ਅਤੇ ਨਾ ਹੀ ਇਹ ਗੁਆਚਦਾ ਹੈ । ਹੇ ਨਾਨਕ ! ਉਹ ਮਨੁੱਖ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਇਹ ਜਨੇਊ ਆਪਣੇ ਗਲੇ ਵਿਚ ਪਾ ਲਿਆ ਹੈ ।

(ਹੇ ਪੰਡਤ ! ਇਹ ਜਨੇਊ ਜੋ ਤੂੰ ਪਾਂਦਾ ਫਿਰਦਾ ਹੈਂ, ਇਹ ਤਾਂ ਤੂੰ) ਚਾਰ ਕੌਡਾਂ ਮੁੱਲ ਦੇ ਕੇ ਮੰਗਵਾ ਲਿਆ, (ਆਪਣੇ ਜਜਮਾਨ ਦੇ) ਚੌਕੇ ਵਿਚ ਬੈਠ ਕੇ (ਉਸ ਦੇ ਗਲ) ਪਾ ਦਿੱਤਾ, (ਫੇਰ ਤੂੰ ਉਸ ਦੇ) ਕੰਨ ਵਿਚ ਉਪਦੇਸ਼ ਦਿੱਤਾ (ਕਿ ਅੱਜ ਤੋਂ ਤੇਰਾ) ਗੁਰੂ ਬ੍ਰਾਹਮਣ ਹੋ ਗਿਆ । (ਸਮਾ ਪੁੱਗਣ ਤੇ ਜਦੋਂ) ਉਹ (ਜਜਮਾਨ) ਮਰ ਗਿਆ (ਤਾਂ) ਉਹ (ਜਨੇਊ ਉਸ ਦੇ ਸਰੀਰ ਤੋਂ) ਢਹਿ ਪਿਆ (ਭਾਵ ਸੜ ਗਿਆ ਜਾਂ ਡਿੱਗ ਪਿਆ, ਪਰ ਆਤਮਾ ਦੇ ਨਾਲ ਨਾ ਨਿਭਿਆ, ਇਸ ਵਾਸਤੇ ਉਹ ਜਜਮਾਨ ਵਿਚਾਰਾ) ਜਨੇਊ ਤੋਂ ਬਿਨਾ ਹੀ (ਸੰਸਾਰ ਤੋਂ) ਗਿਆ ।੧।

**ਮਃ ੧ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ ਤਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ ॥ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥ {ਪੰਨਾ ੪੭੧}**

**ਪਦ ਅਰਥ** :—ਕੂੜੀਆ—ਝੂਠ । ਪਹਿਨਾਮੀਆ—ਪਹਿਨਾਮੀਆਂ, ਅਮਾਨਤ ਵਿਚ ਖ਼ਿਆਨਤ ਕਰਨੀ । ਜੀਅ ਨਾਲਿ—ਆਪਣੇ ਮਨ ਨਾਲ, ਲੁਕ ਲੁਕ ਕੇ, ਲੋਕਾਂ ਤੋਂ ਲੁਕਾ ਲੁਕਾ ਕੇ, ਚੋਰੀ ਚੋਰੀ । ਤਗੁ—ਤਾਗਾ । ਵਟੇ ਆਇ—ਆ ਕੇ ਵੱਟ ਦੇਂਦਾ ਹੈ (ਤੇ ਜਨੇਊ ਬਣਾ ਦੇਂਦਾ ਹੈ) । ਕੁਹਿ—ਵੱਢ ਕੇ । ਰਿੰਨ੍ਹਿ—ਰਿੰਨ੍ਹ ਕੇ । {ਕੁਹਿ ਬਕਰਾ ਰਿੰਨ੍ਹ—ਇਹਨਾਂ ਸ਼ਬਦਾਂ ਦਾ ਪਦ-ਛੇਦ ਕਿਸੇ ਹੋਰ ਤਰ੍ਹਾਂ ਨਹੀਂ ਹੋ ਸਕਦਾ । ਜੋ ਸੱਜਣ ਕਰਦੇ ਹਨ, ਉਹ ਪਰਤੱਖ ਤੌਰ ਤੇ ਗੁਰਬਾਣੀ ਦੇ ਵਿਆਕਰਣ ਤੋਂ ਆਪਣੀ ਨਾਵਾਕਫ਼ੀਅਤ ਪਰਗਟ ਕਰਦੇ ਹਨ । 'ਕੁਹਿਬ ਕਰਾਰਿ ਨ' ਆਖਣ ਵਾਲੇ ਸੱਜਣ ਇਹ ਚੇਤਾ ਨਹੀਂ ਰੱਖਦੇ ਕਿ 'ਰਿ' ਦੀ ( ਂ ) 'ਨ' ਦੀ ( ਿ ) ਅਤੇ ( ੍ਹ ) ਨਾਲ ਨਹੀਂ ਰਹੇ । ਖੋਜੀ ਸੱਜਣ ਜਿਉਂ ਜਿਉਂ ਗੁਰਬਾਣੀ ਦੇ ਵਿਆਕਰਣ ਵਲ ਧਿਆਨ ਮਾਰਨਗੇ, ਉਹਨਾਂ ਨੂੰ ਪਤਾ ਲਗੇਗਾ ਕਿ ਬਾਣੀ ਦੀ ਇੱਕ ਭੀ ਲਗ ਮਾਤਰ ਅਗਾਂਹ ਪਿਛਾਂਹ ਕਰਨ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ} ।

(ਇਸੇ ਨਾਵਾਕਫ਼ੀਅਤ ਦੇ ਕਾਰਨ ਸਭ ਟੀਕਾਕਾਰ ਹੇਠ-ਲਿਖੀ ਤੁਕ ਦੇ ਅਸ਼ੁੱਧ ਅਰਥ ਕਰਦੇ ਚਲੇ ਆਏ ਹਨ :—

ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥ ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫।੧੪॥ {ਸਵਈਏ ਮਹਲੇ ਤੀਜੇ ਕੇ

'ਇਕੁ ਬਿੰਨਿ' ਦਾ ਅਰਥ ਹੁਣ ਤਾਈਂ 'ਇਕ ਤੋਂ ਬਿਨਾ' ਹੀ ਹੁੰਦਾ ਆਇਆ ਹੈ । ਇਸ ਗੱਲ ਵੱਲ ਕਦੇ ਧਿਆਨ ਨਹੀਂ ਕੀਤਾ ਗਿਆ ਕਿ 'ਬਿਨੁ' ਅਤੇ 'ਬਿੰਨਿ' ਵਖੋ ਵਖਰੇ ਸ਼ਬਦ ਹਨ । ਸ਼ਬਦ 'ਬਿਨੁ' ਦਾ ਪ੍ਰਾਕਿਤ ਰੂਪ 'ਵਿਣੁ' ਹੈ, ਜੋ ਸੰਸਕ੍ਰਿਤ ਦੇ ਸ਼ਬਦ 'ਵਿਨਾ' ਦਾ ਵਿਗਾੜ ਹੈ । ਓਪਰੀ ਓਪਰੀ ਨਜ਼ਰ ਮਾਰਿਆਂ ਹੀ ਦਿੱਸ

ਪੈਂਦਾ ਹੈ ਕਿ 'ਬਿਨੁ' ਅਤੇ 'ਬਿੰਨਿ' ਵਿਚ ਬਹੁਤ ਫ਼ਰਕ ਹੈ । ਇਸੇ ਤਰ੍ਹਾਂ 'ਕੁਹਿ ਬਕਰਾ ਰਿੰਨ੍ਹ ਖਾਇਆ' ਨੂੰ 'ਕੁਹਿਬ ਕਰਾਰਿ ਨ ਖਾਇਆ' ਪੜ੍ਹਨ ਵਾਲੇ ਸੱਜਣ ਆਪ ਹੀ ਵੇਖ ਲੈਣ ਕਿ ਉਹ ਕੇਡੀ ਭਾਰੀ ਭੁੱਲ ਕਰ ਰਹੇ ਹਨ ।} ਸਭੁ ਕੋ—ਹਰੇਕ ਜੀਵ, (ਪਰਵਾਰ ਦਾ) ਹਰੇਕ ਪ੍ਰਾਣੀ । ਪਾਇ—(ਜਨੇਊ) ਪਾ ਲਿਆ । ਤਗਿ—ਤਗ ਵਿਚ, ਧਾਗੇ ਵਿਚ, ਜਨੇਊ ਵਿਚ ।

ਅਰਥ :—(ਮਨੁੱਖ) ਲੱਖਾਂ ਚੋਰੀਆਂ ਤੇ ਜਾਰੀਆਂ (ਯਾਰੀਆਂ ਪਰ-ਇਸਤ੍ਰੀ ਗਮਨ) ਕਰਦਾ ਹੈ; ਲੱਖਾਂ ਝੂਠ ਬੋਲਦਾ ਹੈ ਤੇ ਗਾਲ੍ਹੀਆਂ ਕੱਢਦਾ ਹੈ । ਦਿਨ ਰਾਤ ਲੋਕਾਂ ਤੋਂ ਚੋਰੀ ਚੋਰੀ ਲੱਖਾਂ ਠੱਗੀਆਂ ਤੇ ਪਹਿਨਾਮੀਆਂ ਕਰਦਾ ਹੈ । (ਇਹ ਤਾਂ ਹੈ ਮਨੁੱਖ ਦੇ ਅੰਤਰ-ਆਤਮੇ ਦਾ ਹਾਲ ਪਰ ਬਾਹਰ ਤੱਕੋ, ਲੋਕਾ-ਚਾਰੀ ਕੀਹ ਕੁਝ ਹੋ ਰਿਹਾ ਹੈ) ਕਪਾਹ ਤੋਂ (ਭਾਵ, ਕਪਾਹ ਲਿਆ ਕੇ) ਧਾਗਾ ਕੱਤਿਆ ਜਾਂਦਾ ਹੈ ਅਤੇ ਬ੍ਰਾਹਮਣ (ਜਜਮਾਨ ਦੇ ਘਰ) ਆ ਕੇ (ਉਸ ਧਾਗੇ ਨੂੰ) ਵੱਟ ਦੇਂਦਾ ਹੈ । (ਘਰ ਆਏ ਹੋਏ ਸਾਰੇ ਅੰਗ-ਸਾਕਾਂ ਨੂੰ) ਬੱਕਰਾ ਮਾਰ ਕੇ ਤੇ ਰਿੰਨ੍ਹ ਕੇ ਖੁਆਇਆ ਜਾਂਦਾ ਹੈ; (ਘਰ ਦਾ) ਹਰੇਕ ਪ੍ਰਾਣੀ ਆਖਦਾ ਹੈ 'ਜਨੇਊ ਪਾਇਆ ਗਿਆ ਹੈ; ਜਨੇਊ ਪਾਇਆ ਗਿਆ ਹੈ' । ਜਦੋਂ ਇਹ ਜਨੇਊ ਪੁਰਾਣਾ ਹੋ ਜਾਂਦਾ ਹੈ ਤਾਂ ਸੁੱਟ ਦਿੱਤਾ ਜਾਂਦਾ ਹੈ । ਅਤੇ ਇਸ ਦੇ ਥਾਂ ਹੋਰ ਜਨੇਊ ਪਾ ਲਿਆ ਜਾਂਦਾ ਹੈ । ਹੇ ਨਾਨਕ ! ਜੇ ਧਾਗੇ ਵਿਚ ਜ਼ੋਰ ਹੋਵੇ (ਭਾਵ, ਜੇ ਆਤਮਾ ਦੇ ਕੰਮ ਆਉਣ ਵਾਲਾ ਆਤਮਾ ਨੂੰ ਬਲ ਦੇਣ ਵਾਲਾ ਕੋਈ ਜਨੇਊ ਹੋਵੇ) ਤਾਂ ਉਹ ਧਾਗਾ ਨਹੀਂ ਟੁੱਟਦਾ ।੨।

**ਮਃ ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥ {ਪੰਨਾ ੪੭੧}**

**ਪਦ ਅਰਥ** :—ਨਾਇ ਮੰਨਿਐ—ਜੇ (ਪ੍ਰਭੂ ਦਾ) ਨਾਉਂ ਮੰਨ ਲਈਏ, ਜੇ ਨਾਮ ਹਿਰਦੇ ਵਿਚ ਦ੍ਰਿੜ੍ਹ ਕਰ ਲਈਏ । ਪਤਿ—ਇੱਜ਼ਤ, ਆਦਰ । ਸਾਲਾਹੀ—ਸਾਲਾਹ ਹੀ, ਪ੍ਰਭੂ ਦੀ ਵਡਿਆਈ ਕਰਨੀ ਹੀ । ਸਚੁ—ਸਦਾ ਕਾਇਮ ਰਹਿਣ ਵਾਲਾ । ਪੂਤ—ਪਵਿੱਤਰ, ਸੁੱਚਾ (ਤਗੁ) । ਨ ਤੂਟਸਿ—ਨਹੀਂ ਟੁੱਟੇਗਾ ।੩।

**ਅਰਥ** :—(ਕਪਾਹ ਤੋਂ ਕੱਤੇ ਹੋਏ ਸੂਤਰ ਦਾ ਜਨੇਊ ਪਾ ਕੇ ਰੱਬ ਦੇ ਦਰ ਤੇ ਸੁਰਖ਼ਰੂ ਹੋਣ ਦੀ ਆਸ ਰੱਖਣੀ ਵਿਅਰਥ ਹੈ, ਰੱਬ ਦੀ ਦਰਗਾਹ ਵਿਚ ਤਦੋਂ ਹੀ) ਆਦਰ ਮਿਲਦਾ ਹੈ ਜੇ ਰੱਬ ਦਾ ਨਾਮ ਹਿਰਦੇ ਵਿਚ ਦ੍ਰਿੜ੍ਹ ਕਰ ਲਈਏ, (ਕਿਉਂਕਿ) ਰੱਬ ਦੀ ਸਿਫ਼ਤਿ-ਸਾਲਾਹ ਹੀ ਸੁੱਚਾ ਜਨੇਊ ਹੈ; (ਇਹ ਸੁੱਚਾ ਜਨੇਊ ਧਾਰਨ ਕੀਤਿਆਂ) ਦਰਗਾਹ ਵਿਚ ਮਾਣ ਮਿਲਦਾ ਹੈ ਅਤੇ ਇਹ (ਕਦੇ) ਟੁੱਟਦਾ ਭੀ ਨਹੀਂ ।੩।

**ਮਃ ੧ ॥ ਤਗੁ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥ ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ ਨ ਅਖੀ ॥ ਵੇਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥ ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹੁ ॥ ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਉ ਸੁਜਾਣੁ ॥੪॥ {ਪੰਨਾ ੪੭੧}**

**ਪਦ ਅਰਥ** :—ਇੰਦ੍ਰੀ—ਸਰੀਰਕ ਇੰਦਰਿਆਂ ਨੂੰ । ਨਾਰੀ—ਨਾੜੀਆਂ । ਭਲਕੇ—ਨਿੱਤ, ਹਰ ਰੋਜ਼ । ਦਾੜੀ ਥੁਕ ਪਵੈ—ਬੇਇੱਜ਼ਤੀ ਹੁੰਦੀ ਹੈ । ਵਤੈ—ਭੌਂਦਾ ਫਿਰਦਾ ਹੈ । ਭਾੜਿ—ਭਾੜਾ, ਮਜੂਰੀ, ਲਾਗ, ਦੱਛਣਾ । ਕਾਗਲੁ—ਕਾਗਦ, ਪੱਤ੍ਰੀ । ਏਹੁ ਵਿਡਾਣੁ—ਇਹ ਅਚਰਜ ਕੌਤਕ । ਸੁਜਾਣੁ—ਸਿਆਣਾ, ਪੰਡਤ ।੪।

**ਅਰਥ** :—(ਪੰਡਤ ਨੇ ਆਪਣੇ) ਇੰਦਰਿਆਂ ਤੇ ਨਾੜੀਆਂ ਨੂੰ (ਇਹੋ ਜਿਹਾ) ਜਨੇਊ ਨਹੀਂ ਪਾਇਆ (ਕਿ ਉਹ ਇੰਦਰੇ ਵਿਕਾਰਾਂ ਵਲ ਨਾ ਜਾਣ; ਇਸ ਵਾਸਤੇ) ਨਿਤ ਹਰ ਰੋਜ਼ ਉਸ ਦੀ ਬੇਇੱਜ਼ਤੀ ਹੁੰਦੀ ਹੈ; ਪੈਰਾਂ ਨੂੰ (ਅਜਿਹਾ) ਜਨੇਊ ਨਹੀਂ ਪਾਇਆ (ਕਿ ਭੈੜੇ ਪਾਸੇ ਨਾ ਲੈ ਜਾਣ), ਹੱਥਾਂ ਨੂੰ ਜਨੇਊ ਨਹੀਂ ਪਾਇਆ (ਕਿ ਉਹ ਮੰਦੇ ਕੰਮ ਨ ਕਰਨ); ਜੀਭ ਨੂੰ (ਕੋਈ) ਜਨੇਊ ਨਹੀਂ ਪਾਇਆ (ਕਿ ਪਰਾਈ ਨਿੰਦਾ ਕਰਨ ਤੋਂ ਹਟੀ ਰਹੇ),

ਅੱਖਾਂ ਨੂੰ (ਐਸਾ) ਜਨੇਊ ਨਹੀਂ ਪਾਇਆ (ਕਿ ਪਰਾਈ ਇਸਤ੍ਰੀ ਵਲ ਨਾ ਤੱਕਣ) । ਆਪ ਤਾਂ ਇਹੋ ਜਿਹੇ ਜਨੇਊ ਤੋਂ ਵਾਂਜਿਆ ਹੋਇਆ ਭਟਕਦਾ ਫਿਰਦਾ ਹੈ, ਪਰ (ਕਪਾਹ ਦੇ ਸੂਤ ਦੇ) ਧਾਗੇ ਵੱਟ ਵੱਟ ਕੇ ਹੋਰਨਾਂ ਨੂੰ ਪਾਂਦਾ ਹੈ, ਆਪਣੇ ਹੀ ਜਜਮਾਨਾਂ ਦੀਆਂ ਧੀਆਂ ਦੇ ਵਿਆਹ ਦੱਛਣਾ ਲੈ ਲੈ ਕੇ ਕਰਦਾ ਹੈ ਤੇ ਪੱਤ੍ਰੀ ਸੋਧ ਸੋਧ ਕੇ ਉਹਨਾਂ ਨੂੰ ਰਸਤਾ ਦੱਸਦਾ ਹੈ । ਹੇ ਲੋਕੋ ! ਸੁਣੋ, ਵੇਖੋ, ਇਹ ਅਚਰਜ ਤਮਾਸ਼ਾ ! (ਪੰਡਿਤ ਆਪ ਤਾਂ) ਮਨੋਂ ਅੰਨ੍ਹਾ ਹੈ (ਭਾਵ, ਅਗਿਆਨੀ ਹੈ), (ਪਰ ਆਪਣਾ) ਨਾਮ (ਰਖਵਾਇਆ ਹੋਇਆ ਹੈ) 'ਸਿਆਣਾ' ।੪।

**ਪਉੜੀ ॥ ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥ ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥ ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥ ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥ ਤਾ ਦਰਗਹ ਪੈਧਾ ਜਾਇਸੀ ॥੧੫॥ {ਪੰਨਾ ੪੭੧}**

**ਪਦ ਅਰਥ** :—ਸਾਈ ਕਾਰ—ਉਹੀ ਕੰਮ (ਜੋ ਉਸ ਨੂੰ ਭਾਉਂਦਾ ਹੈ) । ਹੁਕਮਿ ਮੰਨਿਐ—ਜੇ ਮਾਲਕ ਦੀ ਆਗਿਆ ਵਿਚ ਤੁਰੀਏ, ਜੇ ਰਜ਼ਾ ਵਿਚ ਰਾਜ਼ੀ ਰਹੀਏ, ਰਜ਼ਾ ਵਿਚ ਰਾਜ਼ੀ ਰਹਿਣ ਨਾਲ । ਪਰਵਾਣੁ—(ਦਰਗਾਹ ਵਿਚ) ਕਬੂਲ, ਸੁਰਖ਼ਰੂ । ਖਸਮੈ ਕਾ ਮਹਲੁ—ਖਸਮ ਦਾ ਘਰ, ਉਹ ਟਿਕਾਣਾ ਜਿੱਥੇ ਪ੍ਰਭੂ-ਪਤੀ ਸਾਖਿਆਤ ਪਰਗਟ ਹੁੰਦਾ ਹੈ । ਮਨਹੁ ਚਿੰਦਿਆ—ਮਨ-ਭਾਉਂਦਾ, ਮਨ-ਇੱਛਤ । ਪੈਧਾ—ਸਿਰੋਪਾਉ ਲੈ ਕੇ, ਇੱਜ਼ਤ ਨਾਲ ।੧੫।

**ਅਰਥ** :—(ਜਿਸ ਸੇਵਕ ਉੱਤੇ ਪ੍ਰਭੂ) ਮਾਲਕ ਦਇਆਲ ਹੋ ਜਾਏ, ਮਿਹਰ ਕਰੇ, ਤਾਂ ਉਸ ਪਾਸੋਂ ਉਹੀ ਕੰਮ ਕਰਾਂਦਾ ਹੈ (ਜੋ ਉਸ ਨੂੰ ਭਾਉਂਦਾ ਹੈ); ਜਿਸ ਨੂੰ ਆਪਣੀ ਰਜ਼ਾ ਵਿਚ ਤੋਰਦਾ ਹੈ, ਉਹ ਸੇਵਕ (ਪ੍ਰਭੂ-ਪਤੀ ਦੀ) ਸੇਵਾ ਕਰਦਾ ਹੈ; ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਕਰਕੇ ਸੇਵਕ (ਪ੍ਰਭੂ ਦੇ ਦਰ ਤੇ) ਕਬੂਲ ਹੋ ਜਾਂਦਾ ਹੈ ਅਤੇ ਮਾਲਕ ਦਾ ਘਰ ਲੱਭ ਲੈਂਦਾ ਹੈ । ਜਦੋਂ ਸੇਵਕ ਉਹੀ ਕੰਮ ਕਰਦਾ ਹੈ ਜੋ ਖਸਮ ਨੂੰ ਚੰਗਾ ਲੱਗਦਾ ਹੈ ਤਾਂ ਉਸ ਨੂੰ ਮਨ-ਭਾਉਂਦਾ ਫਲ ਮਿਲਦਾ ਹੈ, ਅਤੇ ਉਹ ਪ੍ਰਭੂ ਦੀ ਦਰਗਾਹ ਵਿਚ ਇੱਜ਼ਤ ਨਾਲ ਜਾਂਦਾ ਹੈ ।੧੫।

**ਸਲੋਕੁ ਮਃ ੧ ॥ ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥ ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥ ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥ ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥੧॥ {ਪੰਨਾ ੪੭੧}**

**ਪਦ ਅਰਥ** :—ਕਰੁ—ਮਸੂਲ । ਲਾਵਹੁ—ਤੁਸੀ ਲਾਂਦੇ ਹਉ । ਗੋਬਰਿ—ਗੋਬਰ ਨਾਲ, ਗੋਹੇ ਨਾਲ ਪੋਚਾ ਫੇਰਿਆਂ । ਤੈ—ਅਤੇ । ਜਪਮਾਲੀ—ਮਾਲੀ । ਧਾਨੁ—ਪਦਾਰਥ, ਭੋਜਨ ਮਲੇਛਾਂ ਦਾ, ਮੁਸਲਮਾਨਾਂ ਦਾ । ਖਾਈ—ਖਾਂਦਾ ਹੈ । ਅੰਤਰਿ—ਅੰਦਰ, ਲੁਕ ਕੇ । ਸੰਜਮੁ—ਰਹਿਤ, ਰਹਿਣੀ । ਤੁਰਕਾ—ਤੁਰਕਾਂ ਵਾਲੀ, ਮੁਸਲਮਾਨਾਂ ਵਾਲੀ । ਭਾਈ—ਹੇ ਭਾਈ ! ਛੋਡੀਲੇ—ਛੱਡ ਦੇਹ । ਨਾਮਿ ਲਇਐ—ਜੇ ਨਾਮ ਲਏਂਗਾ । ਜਾਹਿ ਤਰੰਦਾ—ਤਰ ਜਾਹਿੰਗਾ ।੧।

**ਅਰਥ** :—ਹੇ ਭਾਈ ! (ਦਰਿਆ ਦੇ ਪੱਤਣ ਤੇ ਬੈਠ ਕੇ) ਗਊ ਅਤੇ ਬ੍ਰਾਹਮਣ ਨੂੰ ਤਾਂ ਤੂੰ ਮਸੂਲ ਲਾਂਦਾ ਹੈਂ (ਭਾਵ, ਗਊ ਅਤੇ ਬ੍ਰਾਹਮਣ ਨੂੰ ਪਾਰ ਲੰਘਾਣ ਦਾ ਮਸੂਲ ਲਾ ਲੈਂਦਾ ਹੈਂ), (ਫੇਰ ਤੂੰ ਕਦੇ ਇਹ ਨਹੀਂ ਸੋਚਦਾ ਕਿ ਉਸ ਗਊ ਦੇ) ਗੋਹੇ ਨਾਲ (ਪੋਚਾ ਫੇਰਿਆਂ, ਸੰਸਾਰ-ਸਮੁੰਦਰ ਤੋਂ) ਤਰਿਆ ਨਹੀਂ ਜਾ ਸਕਦਾ । ਧੋਤੀ (ਪਹਿਨਦਾ ਹੈਂ), ਟਿੱਕਾ (ਮੱਥੇ ਉਤੇ ਲਾਂਦਾ ਹੈਂ) ਅਤੇ ਮਾਲਾ (ਫੇਰਦਾ ਹੈਂ), ਪਰ ਪਦਾਰਥ ਮਲੇਛਾਂ ਦਾ ਖਾਂਦਾ ਹੈਂ, (ਭਾਵ ਪਦਾਰਥ ਉਹਨਾਂ ਤੋਂ ਲੈ ਕੇ ਛਕਦਾ ਹੈਂ, ਜਿਨ੍ਹਾਂ ਨੂੰ ਤੂੰ ਮਲੇਛ ਆਖਦਾ ਹੈਂ) । ਅੰਦਰ ਬੈਠ ਕੇ (ਭਾਵ,

ਤੁਰਕ ਹਾਕਮਾਂ ਤੋਂ ਚੋਰੀ ਚੋਰੀ) ਪੂਜਾ ਕਰਦਾ ਹੈਂ, (ਬਾਹਰ ਮੁਸਲਮਾਨਾਂ ਨੂੰ ਵਿਖਾਲਣ ਵਾਸਤੇ) ਕੁਰਾਨ ਆਦਿ ਪੜ੍ਹਦਾ ਹੈਂ, ਤੇ ਮੁਸਲਮਾਨਾਂ ਵਾਲੀ ਹੀ ਰਹਿਤ ਤੂੰ ਰੱਖੀ ਹੋਈ ਹੈ ।

(ਇਹ) ਪਾਖੰਡ ਤੂੰ ਛੱਡ ਦੇਹ । ਜੇ ਪ੍ਰਭੂ ਦਾ ਨਾਮ ਸਿਮਰੇਂਗਾ, ਤਾਂ ਹੀ (ਸੰਸਾਰ-ਸਮੁੰਦਰ ਤੋਂ) ਤਰੇਂਗਾ ।੧।

**ਮਃ ੧ ॥ ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥ ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥ ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥ ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥ ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥ ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥ ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥ ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥ ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥ ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥ ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ, ਸਚੁ ਪਾਈਐ ॥੨॥ {ਪੰਨਾ ੪੭੧-੪੭੨}**

**ਪਦ ਅਰਥ** :—ਮਾਣਸ ਖਾਣੇ—ਮਨੁੱਖਾਂ ਨੂੰ ਖਾਣ ਵਾਲੇ, ਵੱਢੀਖ਼ੋਰ । ਕਰਹਿ ਨਿਵਾਜ—ਨਮਾਜ਼ ਪੜ੍ਹਦੇ ਹਨ । ਛੁਰੀ ਵਗਾਇਨਿ—(ਜੋ ਲੋਕ) ਛੁਰੀ ਚਲਾਂਦੇ ਹਨ, ਭਾਵ, ਜ਼ੁਲਮ ਕਰਦੇ ਹਨ । ਤਾਗ—ਜੰਞੂ, ਜਨੇਊ । ਤਿਨ ਘਰਿ—ਉਹਨਾਂ (ਖੱਤ੍ਰੀਆਂ) ਦੇ ਘਰਾਂ ਵਿਚ । ਪੂਰਹਿ ਨਾਦ—ਨਾਦ ਪੂਰਦੇ ਹਨ, ਸੰਖ ਵਜਾਂਦੇ ਹਨ । ਉਨ੍ਹਾ ਭਿ—ਉਹਨਾਂ ਬ੍ਰਾਹਮਣਾਂ ਨੂੰ ਭੀ । ਆਵਹਿ ਓਈ ਸਾਦ—ਉਹੀ ਸੁਆਦ ਆਉਂਦੇ ਹਨ, (ਭਾਵ, ਜੋ ਕੁਝ ਉਹ ਖੱਤ੍ਰੀ ਮੁਨਸ਼ੀ ਖਾਂਦੇ ਹਨ, ਉਹਨਾਂ ਪਦਾਰਥਾਂ ਦਾ ਹੀ ਸੁਆਦ ਉਹਨਾਂ ਬ੍ਰਾਹਮਣਾਂ ਨੂੰ ਆਉਂਦਾ ਹੈ) । ਕਰਹਿ ਆਹਾਰੁ—ਆਹਾਰ ਕਰਦੇ ਹਨ, ਖਾਣਾ ਖਾਂਦੇ ਹਨ, ਰੋਜ਼ੀ ਕਮਾਂਦੇ ਹਨ । ਸਰਮ—ਲੱਜਾ, ਹਯਾ । ਕਖਾਈ—ਗੇਰੀ ਰੰਗ ਵਾਲੀ । ਜਗਤ ਕਾਸਾਈ—ਜਗਤ ਦਾ ਕਸਾਈ, ਜਗਤ ਦੇ ਹਰੇਕ ਜੀਵ ਉੱਤੇ ਵੱਸ ਲੱਗਿਆਂ ਜ਼ੁਲਮ ਕਰਨ ਵਾਲਾ । ਹੋਵਹਿ ਪਰਵਾਣੁ—ਕਬੂਲ ਹੁੰਦੇ ਹਨ, ਭਾਵ, ਮੁਲਾਜ਼ਮਤ ਵੇਲੇ ਨੀਲੇ ਕੱਪੜੇ ਪਾ ਕੇ ਜਾਂਦੇ ਹਨ, (ਤਾਂ ਹੀ ਹਾਕਮਾਂ ਦੇ ਸਾਹਮਣੇ ਜਾਣ ਦੀ ਆਗਿਆ ਮਿਲਦੀ ਹੈ) । ਲੈ—ਲੈ ਕੇ (ਭਾਵ, ਰੋਜ਼ੀ ਉਹਨਾਂ ਪਾਸੋਂ ਲੈਂਦੇ ਹਨ ਜਿਨ੍ਹਾਂ ਨੂੰ ਮਲੇਛ ਆਖਦੇ ਹਨ) । ਪੂਜਹਿ ਪੁਰਾਣੁ—ਪੁਰਾਣ ਨੂੰ ਪੂਜਦੇ ਹਨ, ਪੜ੍ਹਦੇ ਹਨ । ਅਭਾਖਿਆ—ਕਿਸੇ ਦੂਜੀ ਬੋਲੀ ਦਾ, ਕਿਸੇ ਓਪਰੀ ਬੋਲੀ ਦਾ ਭਾਵ, ਕਲਮਾ ਪੜ੍ਹ ਕੇ । ਕੁਠਾ—ਹਲਾਲ ਕੀਤਾ ਹੋਇਆ । ਖਾਣਾ—ਖ਼ੁਰਾਕ । ਮਤੁ ਭਿਟੈ—ਮਤਾਂ ਭਿੱਟਿਆ ਜਾਏ । ਫਿਟੈ—ਖ਼ਰਾਬ ਹੋ ਜਾਏ । ਤਨਿ ਫਿਟੈ—ਫਿਟੇ ਹੋਏ ਸਰੀਰ ਨਾਲ, ਗੰਦੇ ਸਰੀਰ ਨਾਲ । ਸੁਚਿ—ਪਵਿੱਤਰਤਾ । ਹੋਵੈ ਤਾ—ਤਦੋਂ ਹੁੰਦੀ ਹੈ ।੨।

**ਅਰਥ** :—(ਕਾਜ਼ੀ ਤੇ ਮੁਸਲਮਾਨ ਹਾਕਮ) ਹਨ ਤਾਂ ਵੱਢੀ-ਖ਼ੋਰੇ, ਪਰ ਪੜ੍ਹਦੇ ਹਨ ਨਮਾਜ਼ਾਂ । (ਇਹਨਾਂ ਹਾਕਮਾਂ ਦੇ ਅੱਗੇ ਮੁਨਸ਼ੀ ਉਹ ਖੱਤ੍ਰੀ ਹਨ ਜੋ) ਛੁਰੀ ਚਲਾਂਦੇ ਹਨ (ਭਾਵ, ਗ਼ਰੀਬਾਂ ਉੱਤੇ ਜ਼ੁਲਮ ਕਰਦੇ ਹਨ), ਪਰ ਉਹਨਾਂ ਦੇ ਗਲ ਵਿਚ ਜਨੇਊ ਹਨ । ਇਹਨਾਂ (ਜ਼ਾਲਮ ਖੱਤ੍ਰੀਆਂ) ਦੇ ਘਰ ਵਿਚ ਬ੍ਰਾਹਮਣ ਜਾ ਕੇ ਸੰਖ ਵਜਾਂਦੇ ਹਨ; ਤਾਂ ਤੇ ਉਨ੍ਹਾਂ ਬ੍ਰਾਹਮਣਾਂ ਨੂੰ ਭੀ ਉਹਨਾਂ ਹੀ ਪਦਾਰਥਾਂ ਦੇ ਸੁਆਦ ਆਉਂਦੇ ਹਨ (ਭਾਵ, ਉਹ ਬ੍ਰਾਹਮਣ ਭੀ ਜ਼ੁਲਮ ਦੇ ਕਮਾਏ ਹੋਏ ਪਦਾਰਥ ਖਾਂਦੇ ਹਨ) । (ਇਹਨਾਂ ਲੋਕਾਂ ਦੀ) ਇਹ ਝੂਠੀ ਪੂੰਜੀ ਹੈ ਤੇ ਝੂਠਾ ਹੀ ਇਹਨਾਂ ਦਾ (ਇਹ) ਵਪਾਰ ਹੈ । ਝੂਠ ਬੋਲ ਬੋਲ ਕੇ (ਹੀ) ਇਹ ਰੋਜ਼ੀ ਕਮਾਂਦੇ ਹਨ । ਹੁਣ ਸ਼ਰਮ ਤੇ ਧਰਮ ਦੀ ਸਭਾ ਉਠ ਗਈ ਹੈ (ਭਾਵ, ਇਹ ਲੋਕ ਨਾ ਆਪਣੀ ਸ਼ਰਮ ਹਯਾ ਦਾ ਖ਼ਿਆਲ ਕਰਦੇ ਹਨ ਅਤੇ ਨਾ ਹੀ ਧਰਮ ਦੇ ਕੰਮ ਕਰਦੇ ਹਨ) । ਹੇ ਨਾਨਕ ! ਸਭ ਥਾਈਂ ਝੂਠ ਹੀ ਪਰਧਾਨ ਹੋ ਰਿਹਾ ਹੈ ।

(ਇਹ ਖੱਤ੍ਰੀ) ਮੱਥੇ ਉੱਤੇ ਟਿੱਕਾ ਲਾਂਦੇ ਹਨ, ਲੱਕ ਦੁਆਲੇ ਗੇਰੂਏ ਰੰਗ ਦੀ ਧੋਤੀ (ਬੰਨ੍ਹਦੇ ਹਨ) ਪਰ ਹੱਥ ਵਿਚ, (ਮਾਨੋ) ਛੁਰੀ ਫੜੀ ਹੋਈ ਹੈ ਤੇ (ਵੱਸ ਲਗਦਿਆਂ) ਹਰੇਕ ਜੀਵ ਉੱਤੇ ਜ਼ੁਲਮ ਕਰਦੇ ਹਨ । ਨੀਲੇ ਰੰਗ ਦੇ

ਕੱਪੜੇ ਪਾ ਕੇ (ਤੁਰਕ ਹਾਕਮਾਂ ਦੇ ਪਾਸ ਜਾਂਦੇ ਹਨ, ਤਾਂ ਹੀ) ਉਹਨਾਂ ਪਾਸ ਜਾਣ ਦੀ ਆਗਿਆ ਮਿਲਦੀ ਹੈ । (ਜਿਨ੍ਹਾਂ ਨੂੰ) ਮਲੇਛ (ਆਖਦੇ ਹਨ, ਉਹਨਾਂ ਹੀ) ਪਾਸੋਂ ਰੋਜ਼ੀ ਲੈਂਦੇ ਹਨ, ਤੇ (ਫੇਰ ਭੀ) ਪੁਰਾਣ ਨੂੰ ਪੂਜਦੇ ਹਨ (ਭਾਵ, ਫੇਰ ਭੀ ਇਹੀ ਸਮਝਦੇ ਹਨ ਕਿ ਅਸੀ ਪੁਰਾਣ ਦੇ ਅਨੁਸਾਰ ਤੁਰ ਰਹੇ ਹਾਂ) । (ਇੱਥੇ ਹੀ ਬੱਸ ਨਹੀਂ) ਖ਼ੁਰਾਕ ਇਹਨਾਂ ਦੀ ਉਹ ਬੱਕਰਾ ਹੈ ਜੋ ਕਲਮਾ ਪੜ੍ਹ ਕੇ ਹਲਾਲ ਕੀਤਾ ਹੋਇਆ ਹੈ (ਭਾਵ, ਜੋ ਮੁਸਲਮਾਨ ਦੇ ਹੱਥਾਂ ਦਾ ਤਿਆਰ ਕੀਤਾ ਹੋਇਆ ਹੈ, ਪਰ ਆਖਦੇ ਹਨ ਕਿ) ਸਾਡੇ ਚੌਕੇ ਉੱਤੇ ਕੋਈ ਹੋਰ ਮਨੁੱਖ ਨਾ ਆ ਚੜ੍ਹੇ । ਚੌਕਾ ਬਣਾ ਕੇ (ਦੁਆਲੇ) ਲਕੀਰਾਂ ਕੱਢਦੇ ਹਨ, (ਪਰ ਇਸ) ਚੌਕੇ ਵਿਚ ਉਹ ਮਨੁੱਖ ਆ ਬੈਠਦੇ ਹਨ ਜੋ ਆਪ ਝੂਠੇ ਹਨ । (ਹੋਰਨਾਂ ਨੂੰ ਆਖਦੇ ਹਨ—ਸਾਡੇ ਚੌਕੇ ਦੇ ਨੇੜੇ ਨਾ ਆਉਣਾ) ਕਿਤੇ ਚੌਕਾ ਭਿੱਟਿਆ ਨਾਹ ਜਾਏ ਅਤੇ ਸਾਡਾ ਅੰਨ ਖ਼ਰਾਬ ਨਾਹ ਹੋ ਜਾਏ; (ਪਰ ਆਪ ਇਹ ਲੋਕ) ਅਪਵਿੱਤਰ ਸਰੀਰ ਨਾਲ ਮੰਦੇ ਕੰਮ ਕਰਦੇ ਹਨ ਅਤੇ ਜੂਠੇ ਮਨ ਨਾਲ ਹੀ (ਭਾਵ, ਮਨ ਤਾਂ ਅੰਦਰੋਂ ਮਲੀਨ ਹੈ) ਚੁਲੀਆਂ ਕਰਦੇ ਹਨ ।

ਹੇ ਨਾਨਕ ! ਆਖ, ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ । ਤਾਂ ਹੀ ਸੁੱਚ-ਪਵਿੱਤਰਤਾ ਹੋ ਸਕਦੀ ਹੈ ਜੇ ਸੱਚਾ ਪ੍ਰਭੂ ਮਿਲ ਪਏ ।੨।

**ਪਉੜੀ ॥ ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥ ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥ ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥ ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥ ਦਰਿ ਮੰਗਨਿ ਭਿਖ ਨ ਪਾਇਦਾ ॥੧੬॥ {ਪੰਨਾ ੪੭੨}**

**ਪਦ ਅਰਥ** :—ਚਿਤੈ ਅੰਦਰਿ—(ਪ੍ਰਭੂ ਦੇ) ਚਿੱਤ ਵਿਚ, ਧਿਆਨ ਵਿਚ । ਸਭੁ ਕੋ—ਹਰੇਕ ਜੀਵ । ਵੇਖਿ—ਵੇਖ ਕੇ, ਭਾਵ, ਗਹੁ ਨਾਲ । ਚਲਾਇਦਾ—ਤੋਰਦਾ ਹੈ, ਕਾਰੇ ਲਾਈ ਰੱਖਦਾ ਹੈ । ਵਡਹੁ ਵਡਾ—ਵੱਡਿਆਂ ਤੋਂ ਵੱਡਾ । ਮੇਦਨੀ—ਸ੍ਰਿਸ਼ਟੀ, ਧਰਤੀ । ਵਡ ਮੇਦਨੀ—ਵੱਡੀ ਹੈ ਸ੍ਰਿਸ਼ਟੀ ਉਸ ਦੀ । ਸਿਰੇ ਸਿਰਿ—ਹਰੇਕ ਜੀਵ ਦੇ ਸਿਰ ਉੱਤੇ, ਥਾਉਂ ਥਾਈਂ । ਉਪਠੀ—ਉਲਟੀ । ਘਾਹੁ ਕਰਾਇਦਾ—ਕੱਖੋਂ ਹੌਲੇ ਕਰ ਦੇਂਦਾ ਹੈ, ਭਾਵ, ਕੋਈ ਉਹਨਾਂ ਵਲ ਤੱਕਦਾ ਭੀ ਨਹੀਂ । ਦਰਿ—(ਲੋਕਾਂ ਦੇ) ਦਰ ਉੱਤੇ । ਮੰਗਨਿ—(ਉਹ ਸੁਲਤਾਨ) ਮੰਗਦੇ ਹਨ । ਭਿਖ—ਭਿੱਖਿਆ, ਖ਼ੈਰ ।੧੬।

**ਅਰਥ** :—ਪ੍ਰਭੂ ਹਰੇਕ ਜੀਵ ਨੂੰ ਆਪਣੇ ਧਿਆਨ ਵਿਚ ਰੱਖਦਾ ਹੈ, ਤੇ ਹਰੇਕ ਨੂੰ ਆਪਣੀ ਨਜ਼ਰ ਵਿਚ ਰੱਖ ਕੇ ਕਾਰੇ ਲਾਈ ਰੱਖਦਾ ਹੈ । ਆਪ ਹੀ (ਜੀਆਂ ਨੂੰ) ਵਡਿਆਈਆਂ ਬਖ਼ਸ਼ਦਾ ਹੈ ਤੇ ਆਪ ਹੀ ਉਹਨਾਂ ਨੂੰ ਕੰਮ ਵਿਚ ਲਾਂਦਾ ਹੈ । ਪ੍ਰਭੂ ਵੱਡਿਆਂ ਤੋਂ ਵੱਡਾ ਹੈ (ਭਾਵ, ਸਭ ਤੋਂ ਵੱਡਾ ਹੈ), (ਉਸ ਦੀ ਰਚੀ ਹੋਈ) ਸ੍ਰਿਸ਼ਟੀ ਭੀ ਬੇਅੰਤ ਹੈ । (ਇਤਨੀ ਬੇਅੰਤ ਸ੍ਰਿਸ਼ਟੀ ਹੁੰਦਿਆਂ ਭੀ) ਹਰੇਕ ਜੀਵ ਨੂੰ ਪ੍ਰਭੂ ਥਾਉਂ ਥਾਈਂ ਧੰਧਿਆਂ ਵਿਚ ਜੋੜੀ ਰੱਖਦਾ ਹੈ । ਜੇ ਕਦੇ ਦੁਨੀਆ ਦੇ ਪਾਤਸ਼ਾਹਾਂ ਉੱਤੇ ਭੀ ਗੁੱਸੇ ਦੀ ਨਜ਼ਰ ਕਰੇ, ਤਾਂ ਉਹਨਾਂ ਨੂੰ ਕੱਖੋਂ ਹੌਲੇ ਕਰ ਦੇਂਦਾ ਹੈ; (ਜੇ ਉਹ) ਲੋਕਾਂ ਦੇ ਦਰ ਤੇ ਜਾ ਕੇ ਸੁਆਲ ਪਾਂਦੇ ਹਨ, ਤਾਂ ਅਗੋਂ ਕੋਈ ਖ਼ੈਰ ਭੀ ਨਹੀਂ ਪਾਂਦਾ ।੧੬।

**ਸਲੋਕੁ ਮਃ ੧ ॥ ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥ ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥ ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥**

**ਪਦ ਅਰਥ** :—ਮੋਹਾਕਾ—ਠੱਗ, ਚੋਰ । ਜਿਵੇਂ ਸੰਸਕ੍ਰਿਤ ਸ਼ਬਦ 'ਕਟਕ' ਦਾ ਅਖ਼ੀਰਲਾ 'ਕ' ਪ੍ਰਾਕ੍ਰਿਤ ਵਿਚ 'ਅ' ਬਣ ਕੇ ਪੰਜਾਬੀ ਵਿਚ ਰੂਪ 'ਕੜਾ' ਬਣ ਗਿਆ ਹੈ, ਤਿਵੇਂ 'ਮੋਸ਼ਕ' (ਮੋ—ਕ) ਤੋਂ (—) ਦਾ 'ਹ' ਹੋ ਕੇ 'ਮੋਹਾ' ਬਣ ਗਿਆ । ਸ਼ਬਦ 'ਮੋਹਕਾ' ਦਾ ਅਰਥ ਹੈ "ਭੈੜਾ ਜਿਹਾ ਚੋਰ, ਚੰਦਰਾ ਚੋਰ" । ਘਰੁ ਮੁਹੈ—

(ਕਿਸੇ ਦਾ) ਘਰ ਠੱਗੇ । ਘਰੁ ਮੁਹਿ—(ਪਰਾਇਆ) ਘਰ ਠੱਗ ਕੇ । ਪਿਤਰ—ਪਿਉ ਦਾਦਾ ਆਦਿਕ ਵੱਡੇ ਜੋ ਮਰ ਚੁਕੇ ਹੋਣ । ਵਸਤੁ—ਚੀਜ਼ । ਪਿਤਰੀ ਚੋਰ ਕਰੇਇ—(ਇਸ ਤਰ੍ਹਾਂ ਉਹ ਮਨੁੱਖ ਆਪਣੇ) ਪਿਤਰਾਂ ਨੂੰ ਚੋਰ ਬਣਾਂਦਾ ਹੈ । ਵਢੀਅਹਿ—ਵੱਢੇ ਜਾਂਦੇ ਹਨ । ਹਥ ਦਲਾਲ ਕੇ—ਉਸ ਬ੍ਰਾਹਮਣ ਦੇ ਹੱਥ ਜੋ ਲੋਕਾਂ ਦੇ ਪਿਤਰਾਂ ਨੂੰ ਪਦਾਰਥ ਅਪੜਾਣ ਲਈ ਦਲਾਲ (ਵਿਚੋਲਾ) ਬਣਦਾ ਹੈ । ਮੁਸਫੀ ਏਹ ਕਰੇਇ—(ਪ੍ਰਭੂ) ਇਹ ਨਿਆਉਂ ਕਰਦਾ ਹੈ । ਖਟੇ ਘਾਲੇ ਦੇਇ—(ਮਨੁੱਖ) ਖੱਟਦਾ ਹੈ, ਕਮਾਂਦਾ ਹੈ ਤੇ ਹੱਥੋਂ ਦੇਂਦਾ ਹੈ ।੧।

**ਅਰਥ** :—ਜੇ ਕੋਈ ਠੱਗ ਪਰਾਇਆ ਘਰ ਠੱਗੇ, ਪਰਾਏ ਘਰ ਨੂੰ ਠੱਗ ਕੇ (ਉਹ ਪਦਾਰਥ) ਆਪਣੇ ਪਿਤਰਾਂ ਦੇ ਨਮਿਤ ਦੇਵੇ, ਤਾਂ (ਜੇ ਸੱਚ-ਮੁੱਚ ਪਿਛਲਿਆਂ ਦਾ ਦਿੱਤਾ ਅੱਪੜਦਾ ਹੀ ਹੈ ਤਾਂ) ਪਰਲੋਕ ਵਿਚ ਉਹ ਪਦਾਰਥ ਸਿਞਾਣਿਆ ਜਾਂਦਾ ਹੈ । ਇਸ ਤਰ੍ਹਾਂ ਉਹ ਮਨੁੱਖ ਆਪਣੇ ਪਿਤਰਾਂ ਨੂੰ (ਭੀ) ਚੋਰ ਬਣਾਂਦਾ ਹੈ (ਕਿਉਂਕਿ ਉਹਨਾਂ ਪਾਸੋਂ ਚੋਰੀ ਦਾ ਮਾਲ ਨਿਕਲ ਆਉਂਦਾ ਹੈ) । (ਅਗੋਂ) ਪ੍ਰਭੂ ਇਹ ਨਿਆਂ ਕਰਦਾ ਹੈ ਕਿ (ਇਹ ਚੋਰੀ ਦਾ ਮਾਲ ਅਪੜਾਣ ਵਾਲੇ ਬ੍ਰਾਹਮਣ) ਦਲਾਲ ਦੇ ਹੱਥ ਵੱਢੇ ਜਾਂਦੇ ਹਨ । ਹੇ ਨਾਨਕ ! (ਕਿਸੇ ਦਾ ਅਪੜਾਇਆ ਹੋਇਆ ਅੱਗੇ ਕੀਹ ਮਿਲਣਾ ਹੈ ?) ਅਗਾਂਹ ਤਾਂ ਮਨੁੱਖ ਨੂੰ ਉਹੀ ਕੁਝ ਮਿਲਦਾ ਹੈ ਜੋ ਖੱਟਦਾ ਹੈ, ਕਮਾਂਦਾ ਹੈ ਤੇ (ਹੱਥੀਂ) ਦੇਂਦਾ ਹੈ ।੧।

**ਮਃ ੧ ॥ ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥ ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥ ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥ ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥੨॥ {ਪੰਨਾ ੪੭੨}**

**ਪਦ ਅਰਥ** :—ਜੋਰੂ—ਇਸਤ੍ਰੀ । ਸਿਰਨਾਵਣੀ—ਨ੍ਹਾਉਣੀ, ਮਾਹਵਾਰੀ ਖ਼ੂਨ । ਵਾਰੋ ਵਾਰ—ਹਰ ਮਹੀਨੇ, ਸਦਾ । ਜੂਠੇ—ਝੂਠੇ ਮਨੁੱਖ ਦੇ । ਜੂਠਾ—ਝੂਠਾ । ਏਹਿ—ਅਜੇਹੇ ਮਨੁੱਖ । ਸੂਚੇ—ਸੁੱਚੇ, ਪਵਿੱਤਰ । ਆਖੀਅਹਿ—ਆਖੇ ਜਾਂਦੇ ਹਨ । ਜਿ—ਜੋ ਮਨੁੱਖ । ਸੋਈ—ਉਹੀ ਮਨੁੱਖ । ਜਿਨ ਮਨਿ—ਜਿਨ੍ਹਾਂ ਦੇ ਮਨ ਵਿਚ । ਸੋਇ—ਉਹ ਪ੍ਰਭੂ ।੨।

**ਅਰਥ** :—ਜਿਵੇਂ ਇਸਤ੍ਰੀ ਨੂੰ ਸਦਾ ਹਰ ਮਹੀਨੇ ਨ੍ਹਾਉਣੀ ਆਉਂਦੀ ਹੈ (ਤੇ ਇਹ ਅਪਵਿੱਤ੍ਰਤਾ ਸਦਾ ਉਸ ਦੇ ਅੰਦਰੋਂ ਹੀ ਪੈਦਾ ਹੋ ਜਾਂਦੀ ਹੈ), ਤਿਵੇਂ ਝੂਠੇ ਮਨੁੱਖ ਦੇ ਮੂੰਹ ਵਿਚ ਸਦਾ ਝੂਠ ਹੀ ਰਹਿੰਦਾ ਹੈ ਤੇ ਇਸ ਕਰਕੇ ਉਹ ਸਦਾ ਦੁੱਖੀ ਹੀ ਰਹਿੰਦਾ ਹੈ । ਅਜੇਹੇ ਮਨੁੱਖ ਸੁੱਚੇ ਨਹੀਂ ਆਖੇ ਜਾਂਦੇ ਜੋ ਨਿਰਾ ਸਰੀਰ ਨੂੰ ਹੀ ਧੋ ਕੇ (ਆਪਣੇ ਵਲੋਂ ਪਵਿੱਤਰ ਬਣ ਕੇ) ਬੈਠ ਜਾਂਦੇ ਹਨ । ਹੇ ਨਾਨਕ ! ਕੇਵਲ ਉਹੀ ਮਨੁੱਖ ਸੁੱਚੇ ਹਨ ਜਿਨ੍ਹਾਂ ਦੇ ਮਨ ਵਿੱਚ ਪ੍ਰਭੂ ਵੱਸਦਾ ਹੈ ।੨।

**ਪਉੜੀ ॥ ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥ ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥ ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥ ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥ ਜਰੁ ਆਈ ਜੋਬਨਿ ਹਾਰਿਆ ॥੧੭॥**

**ਪਦ ਅਰਥ** :—ਤੁਰੇ—ਘੋੜੇ । ਪਲਾਣੇ—ਕਾਠੀਆਂ (ਸਮੇਤ) । ਵੇਗ—ਤ੍ਰਿਖੀ ਚਾਲ । ਹਰ ਰੰਗੀ—ਹਰੇਕ ਰੰਗ ਦੇ । ਹਰਮ—ਮਹਲ । ਸਵਾਰਿਆ—ਸਜਾਏ ਹੋਏ ਹੋਣ । ਮੰਡਪ—ਮਹਲ, ਸ਼ਾਮੀਆਨੇ । ਲਾਇ......ਪਾਸਾਰਿਆ—ਲਾਇ ਕਰਿ ਪਾਸਾਰਿਆ ਬੈਠੇ, ਪਸਾਰੇ ਲਾ ਕੇ ਬੈਠੇ ਹੋਣ, ਸਜਾਵਟਾਂ ਸਜਾ ਕੇ ਬੈਠੇ ਹੋਣ । ਚੀਜ—ਚੋਜ, ਕੌਤਕ, ਤਮਾਸ਼ੇ । ਮਨਿ ਭਾਵਦੇ ਚੀਜ—ਮਨ-ਭਾਉਂਦੇ ਕੌਤਕ, ਮਨ-ਮੰਨੀਆਂ ਰੰਗ-

ਰਲੀਆਂ । ਹਾਰਿਆ—(ਉਹ ਮਨੁੱਖ ਆਪਣਾ ਜਨਮ) ਹਾਰ ਜਾਂਦੇ ਹਨ । ਫੁਰਮਾਇਸਿ—ਹੁਕਮ । ਜਰੁ—ਬੁਢੇਪਾ । ਜੋਬਨਿ ਹਾਰਿਆ—ਜੋਬਨ ਦੇ ਠੱਗੇ ਹੋਇਆਂ ਨੂੰ ।੧।

**ਅਰਥ** :—ਜਿਨ੍ਹਾਂ ਪਾਸ ਕਾਠੀਆਂ ਸਮੇਤ, (ਭਾਵ, ਸਦਾ ਤਿਆਰ-ਬਰ ਤਿਆਰ) ਘੋੜੇ ਹਵਾ ਵਰਗੀ ਤਿੱਖੀ ਚਾਲ ਵਾਲੇ ਹੁੰਦੇ ਹਨ, ਜੋ ਆਪਣੇ ਹਰਮਾਂ ਨੂੰ ਕਈ ਰੰਗਾਂ ਨਾਲ ਸਜਾਂਦੇ ਹਨ, ਜੋ ਮਨੁੱਖ ਕੋਠੇ ਮਹਲ ਮਾੜੀਆਂ ਆਦਿਕ ਪਸਾਰੇ ਪਸਾਰ ਕੇ (ਅਹੰਕਾਰੀ ਹੋਇ) ਬੈਠੇ ਹਨ, ਜੋ ਮਨੁੱਖ ਮਨ-ਮੰਨੀਆਂ ਰੰਗ-ਰਲੀਆਂ ਮਾਣਦੇ ਹਨ, ਪਰ ਪ੍ਰਭੂ ਨੂੰ ਨਹੀਂ ਪਛਾਣਦੇ, ਉਹ ਆਪਣਾ ਮਨੁੱਖਾ ਜਨਮ ਹਾਰ ਬੈਠਦੇ ਹਨ । ਜੋ ਮਨੁੱਖ (ਗ਼ਰੀਬਾਂ ਉੱਤੇ) ਹੁਕਮ ਕਰ ਕੇ (ਪਦਾਰਥ) ਖਾਂਦੇ ਹਨ (ਭਾਵ, ਮੌਜਾਂ ਮਾਣਦੇ ਹਨ) ਅਤੇ ਆਪਣੇ ਮਹਲਾਂ ਨੂੰ ਤੱਕ ਕੇ ਆਪਣੀ ਮੌਤ ਨੂੰ ਭੁਲਾ ਦੇਂਦੇ ਹਨ, ਉਹਨਾਂ ਜਵਾਨੀ ਦੇ ਠੱਗਿਆਂ ਨੂੰ (ਭਾਵ, ਜੁਆਨੀ ਦੇ ਨਸ਼ੇ ਵਿਚ ਮਸਤ ਪਏ ਹੋਏ ਮਨੁੱਖਾਂ ਨੂੰ) (ਗ਼ਫ਼ਲਤ ਵਿਚ ਹੀ) ਬੁਢੇਪਾ ਆ ਦਬਾਂਦਾ ਹੈ ।੧੨।

**ਸਲੋਕੁ ਮਃ ੧ ॥ ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥ ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥ ਸੂਤਕੁ ਕਿਉਕਰਿ ਰਖੀਐ ਸੂਤਕੁ ਪਵੈ ਰਸੋਇ ॥ ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥ {ਪੰਨਾ ੪੭੨}**

**ਪਦ ਅਰਥ** :—ਸਭ ਤੈ—ਸਭ ਥਾਈਂ । ਜੀਆ ਬਾਝੁ—ਜੀਆਂ ਤੋਂ ਬਿਨਾ । ਪਹਿਲਾ ਪਾਣੀ—ਸਭ ਤੋਂ ਪਹਿਲਾਂ ਪਾਣੀ, ਪਾਣੀ ਆਪ ਭੀ । ਜਿਤੁ—ਜਿਸ ਨਾਲ । ਸਭੁ ਕੋਇ—ਹਰੇਕ ਜੀਵ । ਹਰਿਆ—ਹਰਾ, ਜਿੰਦ ਵਾਲਾ । ਏਵ—ਇਸ ਤਰ੍ਹਾਂ । ਉਤਾਰੈ ਧੋਇ—ਧੋ ਕੇ ਲਾਹ ਦੇਂਦਾ ਹੈ ।੧।

**ਅਰਥ** :—ਜੇ ਸੂਤਕ ਨੂੰ ਮੰਨ ਲਈਏ (ਭਾਵ, ਜੇ ਮੰਨ ਲਈਏ ਕਿ ਸੂਤਕ ਦਾ ਭਰਮ ਰੱਖਣਾ ਚਾਹੀਦਾ ਹੈ, ਤਾਂ ਇਹ ਭੀ ਚੇਤਾ ਰੱਖੋ ਕਿ ਇਸ ਤਰ੍ਹਾਂ) ਸੂਤਕ ਸਭ ਥਾਈਂ ਹੁੰਦਾ ਹੈ; ਗੋਹੇ ਤੇ ਲਕੜੀ ਦੇ ਅੰਦਰ ਭੀ ਕੀੜੇ ਹੁੰਦੇ ਹਨ (ਭਾਵ, ਜੰਮਦੇ ਰਹਿੰਦੇ ਹਨ); ਅੰਨ ਦੇ ਜਿਤਨੇ ਭੀ ਦਾਣੇ ਹਨ, ਇਹਨਾਂ ਵਿਚੋਂ ਕੋਈ ਦਾਣਾ ਭੀ ਜੀਵ ਤੋਂ ਬਿਨਾ ਨਹੀਂ ਹੈ । ਪਾਣੀ ਆਪ ਭੀ ਜੀਵ ਹੈ, ਕਿਉਂਕਿ ਇਸ ਨਾਲ ਹਰੇਕ ਜੀਵ ਹਰਾ (ਭਾਵ, ਜਿੰਦ ਵਾਲਾ) ਹੁੰਦਾ ਹੈ । ਸੂਤਕ ਕਿਵੇਂ ਰੱਖਿਆ ਜਾ ਸਕਦਾ ਹੈ ? (ਭਾਵ, ਸੂਤਕ ਦਾ ਭਰਮ ਪੂਰੇ ਤੌਰ ਤੇ ਮੰਨਣਾ ਬੜਾ ਹੀ ਕਠਨ ਹੈ, ਕਿਉਂਕਿ ਇਸ ਤਰ੍ਹਾਂ ਤਾਂ ਹਰ ਵੇਲੇ ਹੀ) ਰਸੋਈ ਵਿਚ ਸੂਤਕ ਪਿਆ ਰਹਿੰਦਾ ਹੈ । ਹੇ ਨਾਨਕ ! ਇਸ ਤਰ੍ਹਾਂ (ਭਾਵ, ਭਰਮਾਂ ਵਿਚ ਪਿਆਂ) ਸੂਤਕ (ਮਨ ਤੋਂ) ਨਹੀਂ ਉਤਰਦਾ, ਇਸ ਨੂੰ (ਪ੍ਰਭੂ ਦਾ) ਗਿਆਨ ਹੀ ਧੋ ਕੇ ਲਾਹ ਸਕਦਾ ਹੈ ।੧।

**ਮਃ ੧ ॥ ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥ ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥ ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥ ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ ॥੨॥**

ਪਦ ਅਰਥ :—ਕੂੜੁ—ਝੂਠੁ (ਬੋਲਣਾ) । ਪਰ ਤ੍ਰਿਅ ਰੂਪੁ—ਪਰਾਈ ਇਸਤ੍ਰੀ ਦਾ ਰੂਪ । ਕੰਨਿ—ਕੰਨ ਨਾਲ । ਲਾਇਤਬਾਰੀ—ਚੁਗ਼ਲੀ । ਪੈ ਖਾਹਿ—ਪਏ ਖਾਹਿ, ਪਏ ਖਾਂਦੇ ਹਨ, ਬੇਪਰਵਾਹ ਹੋ ਕੇ (ਚੁਗ਼ਲੀ) ਸੁਣਦੇ ਹਨ । ਹੰਸਾ ਆਦਮੀ—(ਵੇਖਣ ਨੂੰ) ਹੰਸਾਂ ਵਰਗੇ ਮਨੁੱਖ, ਬਾਹਰੋਂ ਸਾਫ਼ ਸੁਥਰੇ ਮਨੁੱਖ । ਜਮਪੁਰਿ—ਜਮਰਾਜ ਦੀ ਪੁਰੀ ਵਿਚ, ਨਰਕ ਵਿਚ ।੨।

**ਅਰਥ** :—ਮਨ ਦਾ ਸੂਤਕ ਲੋਭ ਹੈ (ਭਾਵ, ਜਿਨ੍ਹਾਂ ਮਨੁੱਖਾਂ ਦੇ ਮਨ ਨੂੰ ਲੋਭ ਰੂਪੀ ਸੂਤਕ ਚੰਬੜਿਆ ਹੈ); ਜੀਭ ਦਾ ਸੂਤਕ ਝੂਠ ਬੋਲਣਾ ਹੈ, (ਭਾਵ, ਜਿਨ੍ਹਾਂ ਮਨੁੱਖਾਂ ਦੀ ਜੀਭ ਨੂੰ ਝੂਠ-ਰੂਪ ਸੂਤਕ ਹੈ); (ਜਿਨ੍ਹਾਂ ਮਨੁੱਖ ਦੀਆਂ) ਅੱਖਾਂ ਨੂੰ ਪਰਾਇਆ ਧਨ ਅਤੇ ਪਰਾਈਆਂ ਇਸਤਰੀਆਂ ਦਾ ਰੂਪ ਤੱਕਣ ਦਾ ਸੂਤਕ (ਚੰਬੜਿਆ ਹੋਇਆ ਹੈ);

(ਜਿਨ੍ਹਾਂ ਮਨੁੱਖਾਂ ਦੇ) ਕੰਨ ਵਿਚ ਭੀ ਸੂਤਕ ਹੈ ਕਿ ਕੰਨ ਨਾਲ ਬੇਫ਼ਿਕਰ ਹੋ ਕੇ ਚੁਗ਼ਲੀ ਸੁਣਦੇ ਹਨ; ਹੇ ਨਾਨਕ ! (ਇਹੋ ਜਿਹੇ) ਮਨੁੱਖ (ਵੇਖਣ ਨੂੰ ਭਾਵੇਂ) ਹੰਸਾਂ ਵਰਗੇ (ਸੋਹਣੇ) ਹੋਣ (ਤਾਂ ਭੀ ਉਹ) ਬੱਧੇ ਹੋਏ ਨਰਕ ਵਿਚ ਜਾਂਦੇ ਹਨ ।੨।

**ਮਃ ੧ ॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥ ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥ ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥ ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥ {ਪੰਨਾ ੪੭੨}**

**ਪਦ ਅਰਥ** :—ਸਭੋ—ਉੱਕਾ ਕੀ, ਨਿਰਾ ਪੁਰਾ । ਦੂਜੈ—ਮਾਇਆ ਵਿਚ । ਦੂਜੈ ਜਾਇ—ਮਾਇਆ ਵਿਚ ਫਸਿਆਂ । ਦਿਤੋਨੁ—(ਪ੍ਰਭੂ ਨੇ ਜੀਵਾਂ ਨੂੰ) ਦਿੱਤਾ ਹੈ । ਸੰਬਾਹਿ—ਇਕੱਠਾ ਕਰ ਕੇ ।੩।

**ਅਰਥ** :—ਸੂਤਕ ਨਿਰਾ ਭਰਮ ਹੀ ਹੈ, ਇਹ (ਸੂਤਕ-ਰੂਪ ਭਰਮ) ਮਾਇਆ ਵਿਚ ਫਸਿਆਂ (ਮਨੁੱਖ ਨੂੰ) ਆ ਲੱਗਦਾ ਹੈ । (ਉਂਵ ਤਾਂ) ਜੀਵਾਂ ਦਾ ਜੰਮਣਾ ਮਰਨਾ ਪ੍ਰਭੂ ਦਾ ਹੁਕਮ ਹੈ, ਪ੍ਰਭੂ ਦੀ ਰਜ਼ਾ ਵਿਚ ਹੀ ਜੀਵ ਜੰਮਦਾ ਤੇ ਮਰਦਾ ਹੈ । (ਪਦਾਰਥਾਂ ਦਾ) ਖਾਣਾ ਪੀਣਾ ਭੀ ਪਵਿੱਤਰ ਹੈ (ਭਾਵ, ਮਾੜਾ ਨਹੀਂ, ਕਿਉਂਕਿ) ਪ੍ਰਭੂ ਨੇ ਆਪ ਇਕੱਠਾ ਕਰ ਕੇ ਰਿਜ਼ਕ ਜੀਵਾਂ ਨੂੰ ਦਿੱਤਾ ਹੈ । ਹੇ ਨਾਨਕ ! ਜਿਨ੍ਹਾਂ ਗੁਰਮੁਖਾਂ ਨੇ ਇਹ ਗੱਲ ਸਮਝ ਲਈ ਹੈ, ਉਹਨਾਂ ਨੂੰ ਸੂਤਕ ਨਹੀਂ ਲੱਗਦਾ ।੩।

**ਪਉੜੀ ॥ ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥ ਸਹਿ ਮੇਲੇ ਤਾ ਨਦਰੀ ਆਈਆ ॥ ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥ ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥ ਸਹਿ ਤੁਠੈ ਨਉਨਿਧਿ ਪਾਈਆ ॥੧੮॥ {ਪੰਨਾ ੪੭੩}**

**ਪਦ ਅਰਥ** :—ਵਡਾ ਕਰਿ ਸਾਲਾਹੀਐ—ਗੁਣ ਗਾਵੀਏ ਤੇ ਆਖੀਏ ਕਿ ਗੁਰੂ ਵੱਡਾ ਹੈ । ਜਿਸੁ ਵਿਚਿ—ਇਸ ਗੁਰੂ ਵਿਚ । ਵਡੀਆ ਵਡਿਆਈਆ—ਬੜੇ ਉੱਚੇ ਗੁਣ । ਸਹਿ—ਪਤੀ ਪ੍ਰਭੂ ਨੇ, ਸ਼ਹੁ ਨੇ । ਮੇਲੇ—ਮਿਲਾਏ ਹਨ (ਗੁਰੂ ਨਾਲ ਜੋ ਮਨੁੱਖ) । ਨਦਰੀ ਆਇਆ—(ਉਹਨਾਂ ਮਨੁੱਖਾਂ ਨੂੰ ਗੁਰੂ ਦੀਆਂ ਵਡਿਆਈਆਂ) ਦਿੱਸਦੀਆਂ ਹਨ । ਮਸਤਕਿ—(ਜੀਵ ਦੇ) ਮੱਥੇ ਉਤੇ । ਵਿਚਹੁ—ਜੀਵ ਦੇ ਮਨ ਵਿਚੋਂ । ਸਹਿ ਤੁਠੈ—ਜੇ ਸ਼ਹੁ (ਪਤੀ ਪ੍ਰਭੂ) ਤ੍ਰੁੱਠ ਪਏ । ਨਉਨਿਧਿ—ਨੌ ਖ਼ਜ਼ਾਨੇ, ਭਾਵ, ਸੰਸਾਰ ਦੇ ਸਾਰੇ ਪਦਾਰਥ । ਪੁਰਾਤਨ ਸੰਸਕ੍ਰਿਤ ਪੁਸਤਕਾਂ ਵਿਚ 'ਕੁਬੇਰ' ਦੇ ਨੌ ਖ਼ਜ਼ਾਨੇ ਮੰਨੇ ਗਏ ਹਨ, ਜੋ ਇਹ ਹਨ :—

ਮਹਾਪ ਚ ਪ ਚ, _ਜ਼ਖੋ ਮਕਰ ਕਛਪੌ ॥
ਮੁਕੁੰਦਜ਼ ਕੁੰਦਨੀਲਾ ਚ ਖਵ.ਲ ਚਨਿਧਯੋ ਨਵ ॥

ਇਹ 'ਕੁਬੇਰ' ਧਨ ਦਾ ਦੇਵਤਾ ਅਤੇ ਉੱਤਰ ਦਿਸ਼ਾ ਦਾ ਮਾਲਕ ਗਿਣਿਆ ਗਿਆ ਹੈ । ਜੱਖ ਅਤੇ ਕਿੰਨਰਾਂ ਦਾ ਰਾਜਾ ਭੀ ਇਹੀ ਹੈ । ਇਸ ਦਾ ਟਿਕਾਣਾ ਕੈਲਾਸ਼ ਪਰਬਤ ਉੱਤੇ ਹੈ । ਇਸ ਦਾ ਸਰੀਰ ਕੋਝਾ ਦੱਸਿਆ ਗਿਆ ਹੈ; ਤਿੰਨ ਲੱਤਾਂ, ਅੱਠ ਚੰਦ ਅਤੇ ਇਕ ਅੱਖ ਦੇ ਥਾਂ ਇਕ ਇਕ ਪੀਲਾ ਜਿਹਾ ਨਿਸ਼ਾਨ । ਸ਼ਬਦ 'ਕੁਬੇਰ' ਦੇ ਅੱਖਰੀ ਅਰਥ ਭੀ ਇਹੀ ਹਨ—'ਉਹ ਜਿਸ ਦਾ ਸਰੀਰ ਕੋਝਾ ਹੈ ।'

ਕੁਸਿਤਜ਼ ਬੇਰਜ਼ _ਰੀਰਜ਼ ਯ ਯ ॥

ਪਾਈਆ—(ਖ਼ਜ਼ਾਨੇ) ਮਿਲ ਪੈਂਦੇ ਹਨ ।੧੮।

**ਅਰਥ** :—ਸਤਿਗੁਰੂ ਦੇ ਗੁਣ ਗਾਉਣੇ ਚਾਹੀਦੇ ਹਨ ਤੇ ਆਖਣਾ ਚਾਹੀਦਾ ਹੈ ਕਿ ਗੁਰੂ ਬਹੁਤ ਵੱਡਾ ਹੈ, ਕਿਉਂਕਿ ਗੁਰੂ ਵਿਚ ਵੱਡੇ ਗੁਣ ਹਨ । ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ-ਪਤੀ ਨੇ (ਗੁਰੂ ਨਾਲ) ਮਿਲਾਇਆ ਹੈ, ਉਹਨਾਂ ਨੂੰ ਉਹ ਗੁਣ ਅੱਖੀਂ ਦਿੱਸਦੇ ਹਨ, ਅਤੇ ਜੇ ਪ੍ਰਭੂ ਨੂੰ ਭਾਵੇ ਤਾਂ ਉਹਨਾਂ ਦੇ ਮਨ ਵਿਚ ਭੀ ਗੁਣ ਵੱਸ ਪੈਂਦੇ ਹਨ । ਪ੍ਰਭੂ ਆਪਣੇ ਹੁਕਮ ਅਨੁਸਾਰ ਉਹਨਾਂ ਮਨੁੱਖਾਂ ਦੇ ਮੱਥੇ ਤੇ ਹੱਥ ਰੱਖ ਕੇ ਉਹਨਾਂ ਦੇ ਮਨ ਵਿਚੋਂ ਬੁਰਿਆਈਆਂ ਮਾਰ ਕੇ ਕੱਢ ਦੇਂਦਾ ਹੈ । ਜੇ ਪਤੀ-ਪ੍ਰਭੂ ਪਰਸੰਨ ਹੋ ਪਏ, ਤਾਂ ਮਾਨੋ, ਸਾਰੇ ਪਦਾਰਥ ਮਿਲ ਪੈਂਦੇ ਹਨ ।੧੮।

**ਸਲੋਕੁ ਮਃ ੧ ॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥ ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥ ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥ ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥ ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥ ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥ ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥ ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥ {ਪੰਨਾ ੪੭੩}**

**ਪਦ ਅਰਥ** :—ਸੁਚੈ—ਸੁੱਚੇ ਚੌਕੇ ਵਿਚ । ਕੋਇ...ਜਾਇ—(ਜਿਸ ਭੋਜਨ ਨੂੰ) ਕਿਸੇ ਮਨੁੱਖ ਨੇ ਜਾ ਕੇ ਅਜੇ ਭਿੱਟਿਆ ਨਹੀਂ । ਸੁਚੇ ਅਗੈ ਰਖਿਓਨੁ—(ਉਹ ਭੋਜਨ) ਇਸ (ਨ੍ਹਾ-ਧੋ ਕੇ ਆਏ ਮਨੁੱਖ) ਦੇ ਅੱਗੇ (ਕਿਸੇ ਨੇ) ਰੱਖ ਦਿੱਤਾ । ਜੇਵਿਆ—ਖਾਧਾ । ਲਗਾ ਪੜਣਿ—ਪੜ੍ਹਨ ਲੱਗ ਪੈਂਦਾ ਹੈ । ਕੁਹਥੀ ਜਾਈ—ਕੁਥਾਂ, ਗੰਦੇ ਥਾਂ ਵਿਚ । ਪਾਕੁ—ਪਵਿੱਤਰ । ਤਨੁ—(ਉਹਨਾਂ ਦੇਵਤਿਆਂ ਦਾ) ਸਰੀਰ । ਗਡਿਆ—ਰਲਾਇਆ । ਤਿਤੁ—ਉਸ ਉੱਤੇ । ਜਿਤੁ ਮੁਖਿ—ਜਿਸ ਮੂੰਹ ਨਾਲ । ਰਸ ਖਾਹਿ—ਸੁਆਦਲੇ ਪਦਾਰਥ ਖਾਂਦੇ ਹਨ । ਏਵੈ—ਏਸੇ ਤਰ੍ਹਾਂ (ਜਿਵੇਂ ਉਪਰ-ਲਿਖੇ ਪਵਿੱਤਰ ਪਦਾਰਥਾਂ ਉੱਤੇ ਥੁੱਕਾਂ ਪੈਂਦੀਆਂ ਹਨ) ।੧।

{**ਨੋਟ** :—ਭੂਤ ਕਾਲ ਦਾ ਅਰਥ ਵਰਤਮਾਨ ਕਾਲ ਵਿਚ ਕਰਨਾ ਹੈ ।}

**ਅਰਥ** :—ਸਭ ਤੋਂ ਪਹਿਲਾਂ (ਬ੍ਰਾਹਮਣ ਨ੍ਹਾ ਧੋ ਕੇ ਤੇ) ਸੁੱਚਾ ਹੋ ਕੇ ਸੁੱਚੇ ਚੌਕੇ ਉੱਤੇ ਆ ਬੈਠਦਾ ਹੈ, ਉਸ ਦੇ ਅੱਗੇ (ਜਜਮਾਨ) ਉਹ ਭੋਜਨ ਲਿਆ ਰੱਖਦਾ ਹੈ ਜਿਸ ਨੂੰ ਅਜੇ ਕਿਸੇ ਹੋਰ ਨੇ ਭਿੱਟਿਆ ਨਹੀਂ ਸੀ । (ਬ੍ਰਾਹਮਣ) ਸੁੱਚਾ ਹੋ ਕੇ ਉਸ (ਸੁੱਚੇ) ਭੋਜਨ ਨੂੰ ਖਾਂਦਾ ਹੈ, ਤੇ (ਖਾ ਕੇ) ਸਲੋਕ ਪੜ੍ਹਨ ਲੱਗ ਪੈਂਦਾ ਹੈ; (ਪਰ ਇਸ ਪਵਿੱਤਰ ਭੋਜਨ ਨੂੰ) ਗੰਦੇ ਥਾਂ (ਭਾਵ ਢਿੱਡ ਵਿਚ) ਪਾ ਲੈਂਦਾ ਹੈ । (ਉਸ ਪਵਿੱਤਰ ਭੋਜਨ ਨੂੰ) ਗੰਦੇ ਥਾਂ (ਸੁੱਟਣ ਦਾ) ਦੋਸ਼ ਕਿਸ ਤੇ ਆਇਆ ? ਅੰਨ, ਪਾਣੀ, ਅੱਗ ਤੇ ਲੂਣ—ਚਾਰੇ ਹੀ ਦੇਵਤਾ ਹਨ (ਭਾਵ, ਪਵਿੱਤਰ ਪਦਾਰਥ ਹਨ), ਪੰਜਵਾਂ ਘਿਉ ਭੀ ਪਵਿੱਤਰ ਹੈ, ਜੋ ਇਹਨਾਂ ਚੌਹਾਂ ਵਿਚ ਪਾਈਦਾ ਹੈ । ਤਾਂ (ਭਾਵ, ਇਹਨਾਂ ਪੰਜਾਂ ਨੂੰ ਰਲਾਇਆਂ) ਬੜਾ ਪਵਿੱਤਰ ਭੋਜਨ ਤਿਆਰ ਹੁੰਦਾ ਹੈ । ਪਰ ਦੇਵਤਿਆਂ ਦੇ ਇਸ ਸਰੀਰ ਨੂੰ (ਭਾਵ, ਇਸ ਪਵਿੱਤਰ ਭੋਜਨ ਨੂੰ) ਪਾਪੀ (ਮਨੁੱਖ) ਨਾਲ ਸੰਗਤ ਹੁੰਦੀ ਹੈ, ਜਿਸ ਕਰਕੇ ਉਸ ਉੱਤੇ ਥੁੱਕਾਂ ਪੈਂਦੀਆਂ ਹਨ । ਹੇ ਨਾਨਕ ! ਇਸੇ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਜਿਸ ਮੂੰਹ ਨਾਲ ਮਨੁੱਖ ਨਾਮ ਨਹੀਂ ਸਿਮਰਦੇ, ਤੇ ਨਾਮ ਸਿਮਰਨ ਤੋਂ ਬਿਨਾ ਸੁਆਦਲੇ ਪਦਾਰਥ ਖਾਂਦੇ ਹਨ, ਉਸ ਮੂੰਹ ਉਤੇ (ਭੀ) ਫਿਟਕਾਰਾਂ ਪੈਂਦੀਆਂ ਹਨ ।੧।

**ਮਃ ੧ ॥ ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥ ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥ ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥ ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥ ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥ ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥੨॥ {ਪੰਨਾ ੪੭੩}**

**ਪਦ ਅਰਥ** :—ਭੰਡੁ—ਇਸਤ੍ਰੀ । ਭੰਡਿ—ਇਸਤ੍ਰੀ ਤੋਂ । ਜੰਮੀਐ—ਜੰਮੀਦਾ ਹੈ, ਪੈਦਾ ਹੋਈਦਾ ਹੈ । ਨਿੰਮੀਐ—ਨਿੰਮੀਦਾ ਹੈ, ਪ੍ਰਾਣੀ ਦਾ ਸਰੀਰ ਬਣਦਾ ਹੈ । ਮੰਗਣੁ—ਕੁੜਮਾਈ । ਭੰਡਹੁ—ਇਸਤ੍ਰੀ ਦੀ ਰਾਹੀਂ । ਰਾਹੁ—(ਸੰਸਾਰ ਦੀ ਉਤਪੱਤੀ ਦਾ) ਰਸਤਾ । ਭਾਲੀਐ—ਲੱਭੀਦਾ ਹੈ, ਹੋਰ ਇਸਤ੍ਰੀ ਦੀ ਭਾਲ ਕਰੀਦੀ ਹੈ । ਬੰਧਾਨੁ—ਰਿਸ਼ਤੇਦਾਰੀ । ਜਿਤੁ—ਜਿਸ ਇਸਤ੍ਰੀ ਤੋਂ । ਭੰਡਹੁ ਹੀ ਭੰਡੁ—ਇਸਤ੍ਰੀ ਤੋਂ ਇਸਤ੍ਰੀ । ਸਾਲਾਹੀਐ—ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੀਏ । ਭਾਗਾ ਰਤੀ ਚਾਰਿ—ਭਾਗਾਂ ਦੀਆਂ ਚਾਰ ਰੱਤੀਆਂ, ਭਾਗਾਂ ਦੀ ਮਣੀ, ਭਾਵ, ਚੰਗੇ ਭਾਗਾਂ ਦੇ ਕਾਰਣ ਉਹ ਮੁਖ ਸੋਹਣਾ ਲੱਗਦਾ ਹੈ ।੨।

**ਅਰਥ** :—ਇਸਤ੍ਰੀ ਤੋਂ ਜਨਮ ਲਈਦਾ ਹੈ, ਇਸਤ੍ਰੀ (ਦੇ ਪੇਟ) ਵਿਚ ਹੀ ਪ੍ਰਾਣੀ ਦਾ ਸਰੀਰ ਬਣਦਾ ਹੈ । ਇਸਤ੍ਰੀ ਦੀ (ਹੀ) ਰਾਹੀਂ ਕੁੜਮਾਈ ਤੇ ਵਿਆਹ ਹੁੰਦਾ ਹੈ । ਇਸਤ੍ਰੀ ਦੀ ਰਾਹੀਂ (ਹੋਰ ਲੋਕਾਂ ਨਾਲ) ਸੰਬੰਧ ਬਣਦਾ ਹੈ । ਤੇ ਇਸਤ੍ਰੀ ਤੋਂ ਹੀ (ਜਗਤ ਦੀ ਉਤਪੱਤੀ ਦਾ) ਰਸਤਾ ਚੱਲਦਾ ਹੈ । ਜੇ ਇਸਤ੍ਰੀ ਮਰ ਜਾਏ ਤਾਂ ਹੋਰ ਇਸਤ੍ਰੀ ਦੀ ਭਾਲ ਕਰੀਦੀ ਹੈ, ਇਸਤ੍ਰੀ ਤੋਂ ਹੀ (ਹੋਰਨਾਂ ਨਾਲ) ਰਿਸ਼ਤੇਦਾਰੀ ਬਣਦੀ ਹੈ । ਜਿਸ ਇਸਤ੍ਰੀ (ਜਾਤੀ) ਤੋਂ ਰਾਜੇ (ਭੀ) ਜੰਮਦੇ ਹਨ, ਉਸ ਨੂੰ ਮੰਦਾ ਆਖਣਾ ਠੀਕ ਨਹੀਂ ਹੈ । ਇਸਤ੍ਰੀ ਤੋਂ ਹੀ ਇਸਤ੍ਰੀ ਪੈਦਾ ਹੁੰਦੀ ਹੈ (ਜਗਤ ਵਿਚ) ਕੋਈ ਜੀਵ ਇਸਤ੍ਰੀ ਤੋਂ ਬਿਨਾ ਪੈਦਾ ਨਹੀਂ ਹੋ ਸਕਦਾ । ਹੇ ਨਾਨਕ ! ਕੇਵਲ ਇਕ ਸੱਚਾ ਪ੍ਰਭੂ ਹੀ ਹੈ, ਜੋ ਇਸਤ੍ਰੀ ਤੋਂ ਨਹੀਂ ਜੰਮਿਆ । (ਭਾਵੇਂ ਮਨੁੱਖ ਹੋਵੇ, ਭਾਵੇਂ ਇਸਤ੍ਰੀ, ਜੋ ਭੀ) ਆਪਣੇ ਮੂੰਹ ਨਾਲ ਸਦਾ ਪ੍ਰਭੂ ਦੇ ਗੁਣ ਗਾਉਂਦਾ ਹੈ, ਉਸ ਦੇ ਮੱਥੇ ਉੱਤੇ ਭਾਗਾਂ ਦੀ ਮਣੀ ਹੈ, ਭਾਵ ਉਹਦਾ ਮੱਥਾ ਭਾਗਾਂ ਵਾਲਾ ਹੈ । ਹੇ ਨਾਨਕ ! ਉਹੀ ਮੁਖ ਉਸੇ ਸੱਚੇ ਪ੍ਰਭੂ ਦੇ ਦਰਬਾਰ ਵਿਚ ਸੋਹਣੇ ਲੱਗਦੇ ਹਨ ।੨।

**ਨੋਟ** :—ਲਫ਼ਜ਼ 'ਭੰਡ' ਵਿਆਕਰਣ ਅਨੁਸਾਰ ਪੁਲਿੰਗ ਹੈ । ਵੇਖੋ 'ਗੁਰਬਾਣੀ ਵਿਆਕਰਣ' ।

**ਪਉੜੀ ॥ ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥ ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥ ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥ ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥ ਮੂਰਖੈ ਨਾਲਿ ਨ ਲੁਝੀਐ ॥੧੯॥ {ਪੰਨਾ ੪੭੩}**

**ਪਦ ਅਰਥ** :—ਆਖੈ ਆਪਣਾ—(ਹਰੇਕ ਜੀਵ) ਆਖਦਾ ਹੈ, 'ਇਹ ਮੇਰੀ ਆਪਣੀ ਚੀਜ਼ ਹੈ,' ਭਾਵ, ਹਰੇਕ ਜੀਵ ਨੂੰ ਮਮਤਾ ਹੈ । ਜਿਸੁ ਨਾਹੀ—ਜਿਸ ਨੂੰ ਮਮਤਾ ਨਹੀਂ ਹੈ । ਸੰਢੀਐ—ਭਰੀਦਾ ਹੈ ! ਐਤੁ ਜਗਿ—ਇਸ ਜਗਤ ਵਿਚ । ਕਾਇਤੁ—ਕਿਉ । ਗਾਰਬਿ—ਅਹੰਕਾਰ ਵਿਚ । ਹੰਢੀਐ—ਖਪੀਏ । ਲੁਝੀਐ—ਝਗੜੀਏ ।੧੯।

**ਅਰਥ** :—ਜਗਤ ਵਿਚ ਹਰੇਕ ਜੀਵ ਨੂੰ ਮਮਤਾ ਲੱਗੀ ਹੋਈ ਹੈ; ਜਿਸ ਨੂੰ ਮਮਤਾ ਨਹੀਂ ਉਹ ਚੁਣ ਕੇ ਵੱਖਰਾ ਕਰ ਵਿਖਾਓ, ਭਾਵ, ਕੋਈ ਵਿਰਲਾ ਹੈ ਜਿਸ ਨੂੰ ਮਮਤਾ ਨਹੀਂ ਹੈ । ਆਪੋ ਆਪਣੇ ਕੀਤੇ ਕਰਮਾਂ ਦਾ ਲੇਖਾ ਆਪ ਹੀ ਭਰਨਾ ਪੈਂਦਾ ਹੈ । ਜਦੋਂ ਇਸ ਜਗਤ ਵਿਚ ਸਦਾ ਰਹਿਣਾ ਹੀ ਨਹੀਂ ਹੈ, ਤਾਂ ਕਿਉਂ ਅਹੰਕਾਰ ਵਿਚ (ਪੈ ਕੇ) ਖਪੀਏ ? ਕੇਵਲ ਇਹ ਅੱਖਰ (ਭਾਵ, ਉਪਦੇਸ਼) ਪੜ੍ਹ ਕੇ ਸਮਝ ਲਈਏ ਕਿ ਕਿਸੇ ਨੂੰ ਮੰਦਾ ਨਹੀਂ ਆਖਣਾ ਚਾਹੀਦਾ ਅਤੇ ਮੂਰਖ ਨਾਲ ਨਹੀਂ ਝਗੜਨਾ ਚਾਹੀਦਾ ।੧੯।

**ਸਲੋਕੁ ਮਃ ੧ ॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥ ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥ {ਪੰਨਾ ੪੭੩}**

**ਪਦ ਅਰਥ** :—ਫਿਕੈ ਬੋਲਿਐ—ਜੇ ਫਿੱਕੇ ਬਚਨ ਬੋਲੀਏ । ਫਿਕੋ—ਫਿੱਕਾ ਹੀ । ਫਿਕੋ ਫਿਕਾ ਸਦੀਐ—ਰੁੱਖੇ ਬਚਨ ਬੋਲਣ ਵਾਲੇ ਮਨੁੱਖ ਨੂੰ ਰੁੱਖਾ ਹੀ ਆਖਿਆ ਜਾਂਦਾ ਹੈ; ਭਾਵ, ਜੋ ਮਨੁੱਖ ਰੁੱਖੇ ਬਚਨ ਬੋਲੇ, ਉਸ ਦੀ ਬਾਬਤ ਇਹ ਆਖੀਦਾ ਹੈ ਕਿ ਉਹ ਰੁੱਖਾ ਹੈ । ਫਿਕੇ—ਰੁੱਖਾ ਬੋਲਣ ਵਾਲੇ ਮਨੁੱਖ ਦੀ । ਸੋਇ—ਸੋਭਾ, ਲੋਕਾਂ ਦੀ ਰਾਇ । ਪਾਣਾ—ਜੁੱਤੀਆਂ ।੧।

**ਅਰਥ** :—ਹੇ ਨਾਨਕ ! ਜੇ ਮਨੁੱਖ ਰੁੱਖੇ ਬਚਨ ਬੋਲਦਾ ਰਹੇ, ਤਾਂ ਉਸ ਦਾ ਤਨ ਅਤੇ ਮਨ ਦੋਵੇਂ ਰੁੱਖੇ ਹੋ ਜਾਂਦੇ ਹਨ (ਭਾਵ, ਮਨੁੱਖ ਦੇ ਅੰਦਰੋਂ ਪ੍ਰੇਮ ਉੱਡ ਜਾਂਦਾ ਹੈ) । ਰੁੱਖਾ ਬੋਲਣ ਵਾਲਾ ਲੋਕਾਂ ਵਿਚ ਰੁੱਖਾ ਹੀ ਮਸ਼ਹੂਰ ਹੋ ਜਾਂਦਾ ਹੈ ਅਤੇ ਲੋਕ ਭੀ ਉਸ ਨੂੰ ਰੁੱਖੇ ਬਚਨਾਂ ਨਾਲ ਹੀ ਯਾਦ ਕਰਦੇ ਹਨ । ਰੁੱਖਾ (ਭਾਵ, ਪ੍ਰੇਮ ਤੋਂ ਸੱਖਣਾ) ਮਨੁੱਖ (ਪ੍ਰਭੂ ਦੀ) ਦਰਗਾਹ ਤੋਂ ਰੱਦਿਆ ਜਾਂਦਾ ਹੈ ਅਤੇ ਉਸ ਦੇ ਮੂੰਹ ਉੱਤੇ ਥੁੱਕਾਂ ਪੈਂਦੀਆਂ ਹਨ (ਭਾਵ, ਫਿਟਕਾਰਾਂ ਪੈਂਦੀਆਂ ਹਨ । (ਪ੍ਰੇਮ-ਹੀਣ) ਰੁੱਖੇ ਮਨੁੱਖ ਨੂੰ ਮੂਰਖ ਆਖਣਾ ਚਾਹੀਦਾ ਹੈ, ਪ੍ਰੇਮ ਤੋਂ ਸੱਖਣੇ ਨੂੰ ਜੁੱਤੀਆਂ ਦੀ ਮਾਰ ਪੈਂਦੀ ਹੈ (ਭਾਵ, ਹਰ ਥਾਂ ਉਸ ਦੀ ਸਦਾ ਬੜੀ ਬੇਇੱਜ਼ਤੀ ਹੁੰਦੀ ਹੈ) ।੧।

**ਮਃ ੧ ॥ ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥ ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥ ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥ ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ ॥ ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥ ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥ ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥ ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ ॥ ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥ ੨॥ {ਪੰਨਾ ੪੭੩}**

**ਪਦ ਅਰਥ** :—ਪੈਜ—ਪਾਜ, ਵਿਖਾਵੇ ਦੀ ਇੱਜ਼ਤ । ਫੈਲੁ—ਫੈਲਸੂਫੀ, ਦਿਖਾਵਾ । ਤੇ—ਉਹ ਮਨੁੱਖ । ਸੇਤੀ—ਨਾਲ । ਦੇਖਨ੍ਹੇ ਵੀਚਾਰਿ—ਰੱਬ ਨੂੰ ਵੇਖਣ ਦੇ ਧਿਆਨ ਵਿਚ (ਜੁੜੇ ਰਹਿੰਦੇ ਹਨ) । ਕਿਸੈ ਕੇਰੀ—ਕਿਸੇ ਦੀ । ਨਾਹ—ਖਸਮ (ਵੇਖੋ ਸਲੋਕੁ ੩, ਪਉੜੀ ੧) । ਵਾਟ ਉਪਰਿ—ਰਾਹ ਵਿਚ, ਜ਼ਿੰਦਗੀ-ਰੂਪ ਰਾਹੇ ਪਏ ਹੋਏ । ਖਰਚੁ ਮੰਗਾ—(ਨਾਮ-ਰੂਪ) ਖਾਣਾ ਹੀ ਮੰਗਦੇ ਹਨ । ਦੇਇ—(ਪ੍ਰਭੂ) ਦੇਂਦਾ ਹੈ । ਦੀਬਾਨੁ—ਅਦਾਲਤ । ਕਲਮ—ਭਾਵ, ਲੇਖਾ ਲਿਖਣ ਵਾਲਾ (ਹਰੀ ਆਪ ਹੀ ਫ਼ੈਸਲਾ ਕਰਨ ਵਾਲਾ ਤੇ ਆਪ ਹੀ ਲੇਖਾ ਲਿਖਣ ਵਾਲਾ ਹੈ) । ਹਮਾ ਤੁਮ੍ਾ ਮੇਲੁ—ਸਾਰੇ ਚੰਗੇ ਮੰਦੇ ਜੀਵਾਂ ਦਾ ਮੇਲਾ (ਪ੍ਰਭੂ ਦੇ ਦਰ ਤੇ ਹੋਵੇਗਾ) । ਜਿਉ ਤੇਲੁ—ਜਿਵੇਂ ਤੇਲ ਪੀੜੀਦਾ ਹੈ, ਜਿਵੇਂ ਪੀੜ ਕੇ ਤੇਲ ਕੱਢੀਦਾ ਹੈ ।੨।

**ਅਰਥ** :—ਜੋ ਮਨੁੱਖ ਮਨੋਂ ਤਾਂ ਝੂਠੇ ਹਨ, ਪਰ ਬਾਹਰ ਕੂੜੀ ਇੱਜ਼ਤ ਬਣਾਈ ਬੈਠੇ ਹਨ, ਅਤੇ ਜਗਤ ਵਿਚ ਵਿਖਾਵਾ ਬਣਾਈ ਰੱਖਦੇ ਹਨ, ਉਹ ਭਾਵੇਂ ਅਠਾਹਠ ਤੀਰਥਾਂ ਉੱਤੇ (ਜਾ ਕੇ) ਇਸ਼ਨਾਨ ਕਰਨ, ਉਹਨਾਂ ਦੇ ਮਨ ਦੀ ਕਪਟ ਦੀ ਮੈਲ ਕਦੇ ਨਹੀਂ ਉਤਰਦੀ ।

ਜਿਨ੍ਹਾਂ ਮਨੁੱਖਾਂ ਦੇ ਅੰਦਰ (ਕੋਮਲਤਾ ਤੇ ਪ੍ਰੇਮ ਰੂਪ) ਪੱਟ ਹੈ, ਪਰ ਬਾਹਰ (ਰੁੱਖਾ-ਪਨ ਰੂਪ) ਗੁੱਦੜ ਹੈ, ਜਗਤ ਵਿਚ ਉਹ ਬੰਦੇ ਨੇਕ ਹਨ; ਉਹਨਾਂ ਦਾ ਰੱਬ ਨਾਲ ਨੇਹੁ ਲੱਗਾ ਹੋਇਆ ਹੈ ਤੇ ਉਹ ਰੱਬ ਦਾ ਦੀਦਾਰ ਕਰਨ ਦੇ ਵਿਚਾਰ ਵਿਚ ਹੀ (ਸਦਾ ਜੁੜੇ ਰਹਿੰਦੇ ਹਨ) । ਉਹ ਮਨੁੱਖ ਪ੍ਰਭੂ ਦੇ ਪਿਆਰ ਵਿਚ (ਰੱਤੇ ਹੋਏ ਕਦੇ) ਹੱਸਦੇ ਹਨ, ਪ੍ਰੇਮ ਵਿਚ ਹੀ (ਕਦੇ) ਰੋਂਦੇ ਹਨ, ਅਤੇ ਪ੍ਰੇਮ ਵਿਚ ਹੀ (ਕਦੇ) ਚੁੱਪ ਭੀ ਕਰ ਜਾਂਦੇ ਹਨ (ਭਾਵ, ਪ੍ਰੇਮ ਵਿਚ ਹੀ ਮਸਤ ਰਹਿੰਦੇ ਹਨ); ਉਹਨਾਂ ਨੂੰ ਸੱਚੇ ਖਸਮ (ਪ੍ਰਭੂ) ਤੋਂ ਬਿਨਾ ਕਿਸੇ ਹੋਰ ਦੀ ਮੁਥਾਜੀ ਨਹੀਂ ਹੁੰਦੀ । ਜ਼ਿੰਦਗੀ-ਰੂਪ ਰਾਹੇ ਪਏ ਹੋਏ ਉਹ ਮਨੁੱਖ ਰੱਬ ਦੇ ਦਰ ਤੋਂ ਹੀ ਨਾਮ-ਰੂਪ ਖ਼ੁਰਾਕ ਮੰਗਦੇ ਹਨ, ਜਦੋਂ ਰੱਬ ਦੇਂਦਾ ਹੈ ਤਦੋਂ ਖਾਂਦੇ ਹਨ । ਹੇ ਨਾਨਕ ! (ਉਹਨਾਂ ਨੂੰ ਇਹ ਨਿਸ਼ਚਾ ਹੈ) ਕਿ ਪ੍ਰਭੂ ਆਪ ਹੀ ਫ਼ੈਸਲਾ ਕਰਨ ਵਾਲਾ ਹੈ ਤੇ ਆਪ ਹੀ ਲੇਖਾ ਲਿਖਣ ਵਾਲਾ ਹੈ, ਸਾਰੇ ਚੰਗੇ ਮੰਦੇ ਜੀਵਾਂ ਦਾ ਮੇਲਾ ਉਸੇ ਦੇ ਦਰ ਤੇ ਹੁੰਦਾ ਹੈ; ਪ੍ਰਭੂ ਸਭ ਤੋਂ

(ਕੀਤੇ ਕਰਮਾਂ ਦਾ) ਲੇਖਾ ਮੰਗਦਾ ਹੈ ਤੇ ਮੰਦੇ ਮਨੁੱਖਾਂ ਨੂੰ ਇਉਂ ਪੀੜ ਸੁੱਟਦਾ ਹੈ ਜਿਵੇਂ ਤੇਲ (ਭਾਵ, ਉਹਨਾਂ ਦੇ ਮੰਦੇ ਸੰਸਕਾਰ ਅੰਦਰੋਂ ਕੱਢਣ ਲਈ ਉਹਨਾਂ ਨੂੰ ਦੁੱਖਾਂ ਰੂਪ ਕੋਹਲੂ ਵਿਚ ਪਾ ਕੇ ਪੀੜਦਾ ਹੈ) ।੨।

**ਪਉੜੀ ॥ ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥ ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥ ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥ ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥ ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥ {ਪੰਨਾ ੪੭੪}**

**ਪਦ ਅਰਥ** :—ਕਰਣਾ—ਸਰੀਰ, ਕੀਤਾ ਹੋਇਆ ਅਕਾਰ, ਸ੍ਰਿਸ਼ਟੀ । ਤੈ—(ਹੇ ਪ੍ਰਭੂ !) ਤੂੰ । ਧਰਿ—ਧਰ ਕੇ, ਰੱਖ ਕੇ, (ਜਗਤ ਵਿਚ) ਰਚ ਕੇ । ਸਾਰੀ—ਨਰਦ, ਜੀਵ-ਰੂਪ ਨਰਦਾਂ । ਕਚੀ ਪਕੀ ਸਾਰੀਐ—ਕੱਚੀਆਂ ਪੱਕੀਆਂ ਨਰਦਾਂ ਨੂੰ, ਚੰਗੇ ਮੰਦੇ ਜੀਵਾਂ ਨੂੰ । ਜਿਸ ਕੇ—ਜਿਸ ਪ੍ਰਭੂ ਦੇ ।੨੦।

**ਅਰਥ** :—(ਹੇ ਪ੍ਰਭੂ !) ਤੂੰ ਆਪ ਹੀ ਇਹ ਸ੍ਰਿਸ਼ਟੀ ਰਚੀ ਹੈ ਅਤੇ ਤੂੰ ਆਪ ਹੀ ਇਸ ਵਿਚ (ਜਿੰਦ ਰੂਪ) ਸੱਤਿਆ ਪਾਈ ਹੈ । ਚੰਗੇ ਮੰਦੇ ਜੀਵਾਂ ਨੂੰ ਪੈਦਾ ਕਰ ਕੇ, ਆਪਣੇ ਪੈਦਾ ਕੀਤੇ ਹੋਇਆਂ ਦੀ ਤੂੰ ਆਪ ਹੀ ਸੰਭਾਲ ਕਰ ਰਿਹਾ ਹੈਂ ।

(ਹੇ ਭਾਈ !) ਜਿਸ ਪ੍ਰਭੂ ਦੇ ਦਿੱਤੇ ਹੋਏ ਇਹ ਜਿੰਦ ਤੇ ਪ੍ਰਾਣ ਹਨ, ਉਸ ਮਾਲਕ ਨੂੰ ਮਨ ਤੋਂ ਕਦੇ ਭੁਲਾਣਾ ਨਹੀਂ ਚਾਹੀਦਾ । (ਜਿਤਨਾ ਚਿਰ ਇਹ ਜਿੰਦ ਤੇ ਪ੍ਰਾਣ ਮਿਲੇ ਹੋਏ ਹਨ, ਉੱਦਮ ਕਰ ਕੇ) ਆਪਣੇ ਹੱਥਾਂ ਨਾਲ ਆਪਣਾ ਕੰਮ ਆਪ ਹੀ ਸੁਆਰਨਾ ਚਾਹੀਦਾ ਹੈ (ਭਾਵ, ਇਹ ਮਨੁੱਖਾ-ਜਨਮ ਹਰੀ ਦੇ ਸਿਮਰਨ ਨਾਲ ਸਫਲ ਕਰਨਾ ਚਾਹੀਦਾ ਹੈ) ।੨੦।

**ਸਲੋਕੁ ਮਹਲਾ ੨ ॥ ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥ ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥ ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥ ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥ {ਪੰਨਾ ੪੭੪}**

**ਪਦ ਅਰਥ** :—ਦੂਜੈ—(ਆਪਣੇ ਪ੍ਰੀਤਮ ਨੂੰ ਛੱਡ ਕੇ) ਕਿਸੇ ਹੋਰ ਵਿਚ । ਕਾਂਢੀਐ—ਕਿਹਾ ਜਾਂਦਾ ਹੈ, ਕਹੀਦਾ ਹੈ । ਰਹੈ ਸਮਾਇ—ਸਮਾਇ ਰਹੈ, ਮਸਤ ਰਹੈ, (ਆਪਣੇ ਹੀ ਪ੍ਰੀਤਮ ਦੀ ਯਾਦ ਵਿਚ) ਡੁੱਬਾ ਰਹੇ । ਚੰਗੈ—ਚੰਗੇ (ਕੰਮ) ਨੂੰ, (ਆਪਣੇ ਪਿਆਰੇ ਵਲੋਂ ਹੋਏ ਕਿਸੇ) ਚੰਗੇ ਕੰਮ ਨੂੰ । ਮੰਦੈ ਮੰਦਾ ਹੋਇ—(ਆਪਣੇ ਸੱਜਣ ਵਲੋਂ ਹੋਏ ਕਿਸੇ) ਮਾੜੇ (ਕੰਮ) ਨੂੰ (ਵੇਖ ਕੇ, ਆਖੇ ਕਿ ਇਹ) ਮਾੜਾ (ਕੰਮ) ਹੋਇਆ ਹੈ । ਜਿ ਸੋਇ—ਜੇ ਉਹ ਮਨੁੱਖ; ਜਿਹੜਾ ਮਨੁੱਖ ।੧।

**ਅਰਥ** :—(ਜੇ ਕੋਈ ਪ੍ਰੇਮੀ ਜੀਉੜਾ ਆਪਣੇ ਪਿਆਰੇ ਤੋਂ ਬਿਨਾ) ਕਿਸੇ ਹੋਰ ਵਿਚ (ਭੀ) ਚਿੱਤ ਜੋੜ ਲਏ, ਤਾਂ ਉਸ ਦੇ ਇਸ਼ਕ ਨੂੰ ਸੱਚਾ ਇਸ਼ਕ ਨਹੀਂ ਆਖਿਆ ਜਾ ਸਕਦਾ । ਹੇ ਨਾਨਕ ! ਉਹੀ ਮਨੁੱਖ ਸੱਚਾ ਆਸ਼ਕ ਕਿਹਾ ਜਾ ਸਕਦਾ ਹੈ ਜੋ ਹਰ ਵੇਲੇ (ਆਪਣੇ ਹੀ ਪ੍ਰੀਤਮ ਦੀ ਯਾਦ ਵਿਚ) ਡੁੱਬਾ ਰਹੇ ।

(ਆਪਣੇ ਪਿਆਰੇ ਵਲੋਂ ਹੋਏ ਕਿਸੇ) ਚੰਗੇ (ਕੰਮ) ਨੂੰ ਤੱਕ ਕੇ ਆਖੇ ਕਿ ਇਹ ਚੰਗਾ ਕੰਮ ਹੈ, ਪਰ ਮਾੜੇ ਕੰਮ ਨੂੰ ਵੇਖ ਕੇ ਆਖੇ ਕਿ ਇਹ ਮਾੜਾ ਕੰਮ ਹੈ (ਭਾਵ, ਆਪਣੇ ਵਲੋਂ ਆਏ ਕਿਸੇ ਸੁਖ ਨੂੰ ਤਾਂ ਹੱਸ ਕੇ ਕਬੂਲ ਕਰੇ, ਪਰ ਦੁੱਖ ਨੂੰ ਵੇਖ ਕੇ ਘਾਬਰ ਜਾਏ) ਉਹ ਮਨੁੱਖ ਭੀ, ਹੇ ਨਾਨਕ ! ਸੱਚਾ ਆਸ਼ਕ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਹ ਲੇਖੇ ਗਿਣ ਗਿਣ ਕੇ ਪਿਆਰ ਦੀ ਸਾਂਝ ਬਣਾਂਦਾ ਹੈ ।੧।

**ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥ {ਪੰਨਾ ੪੭੪}**

**ਪਦ ਅਰਥ** :—ਸਲਾਮੁ—ਨਿਮ੍ਰਤਾ, ਸਿਰ ਨਿਵਾਣਾ । ਜਬਾਬੁ—ਇਤਰਾਜ਼, ਨਾਹ-ਨੁੱਕਰ । ਮੁੰਢਹੁ—ਉੱਕਾ ਹੀ । ਦੋਵੈ—ਦੋਵੇਂ ਗੱਲਾਂ, ਭਾਵ, ਕਦੇ ਸਿਰ ਨਿਵਾਣਾ ਅਤੇ ਕਦੇ ਅੱਗੇ ਬੋਲ ਪੈਣਾ ।੨।

**ਅਰਥ** :—(ਜੋ ਮਨੁੱਖ ਆਪਣੇ ਮਾਲਕ ਪ੍ਰਭੂ ਦੇ ਹੁਕਮ ਅੱਗੇ ਕਦੇ ਤਾਂ) ਸਿਰ ਨਿਵਾਂਦਾ ਹੈ, ਅਤੇ ਕਦੇ (ਉਸ ਦੇ ਕੀਤੇ ਉੱਤੇ) ਇਤਰਾਜ਼ ਕਰਦਾ ਹੈ, ਉਹ (ਮਾਲਕ ਦੀ ਰਜ਼ਾ ਦੇ ਰਾਹ ਉੱਤੇ ਤੁਰਨ ਤੋਂ) ਉੱਕਾ ਹੀ ਖੁੰਝਿਆ ਜਾ ਰਿਹਾ ਹੈ । ਹੇ ਨਾਨਕ ! ਸਿਰ ਨਿਵਾਣਾ ਅਤੇ ਇਤਰਾਜ਼ ਕਰਨਾ—ਦੋਵੇਂ ਹੀ ਝੂਠੇ ਹਨ, ਇਹਨਾਂ ਦੋਹਾਂ ਵਿਚੋਂ ਕੋਈ ਗੱਲ ਭੀ (ਮਾਲਕ ਦੇ ਦਰ ਤੇ) ਕਬੂਲ ਨਹੀਂ ਹੁੰਦੀ ।੨।

**ਪਉੜੀ ॥ ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥ ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥ ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥ ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥ ਕਿਛੁ ਲਾਹੇ ਉਪਰਿ ਘਾਲੀਐ ॥੨੧॥ {ਪੰਨਾ ੪੭੪}**

**ਪਦ ਅਰਥ** :—ਸਮ੍ਹਾਲੀਐ—ਸੰਭਾਲਣਾ ਚਾਹੀਦਾ ਹੈ, ਚੇਤੇ ਰੱਖਣਾ ਚਾਹੀਦਾ ਹੈ । ਜਿਤੁ—ਜਿਸ (ਕੰਮ ਦੇ ਕਰਨ) ਨਾਲ । ਸਾ ਘਾਲ—ਉਹ ਮਿਹਨਤ । ਮੂਲਿ ਨ ਕੀਚਈ—ਉੱਕਾ ਹੀ ਨਹੀਂ ਕਰਨਾ ਚਾਹੀਦਾ । ਨਿਹਾਲੀਐ—ਵੇਖਣਾ ਚਾਹੀਦਾ ਹੈ । ਜਿਉ—ਜਿਸ ਤਰ੍ਹਾਂ, ਜਿਸ ਤਰੀਕੇ ਨਾਲ । ਨ ਹਾਰੀਐ—ਨਾ ਟੁੱਟੇ । ਤੇਵੇਹਾ—ਉਹੋ ਜਿਹਾ । ਪਾਸਾ ਢਾਲੀਐ—ਚਾਲ ਚੱਲਣੀ ਚਾਹੀਦੀ ਹੈ, ਉੱਦਮ ਕਰਨਾ ਚਾਹੀਦਾ ਹੈ । ਘਾਲੀਐ—ਘਾਲ ਘਾਲਣੀ ਚਾਹੀਦੀ ਹੈ, ਕਮਾਈ ਕਰਨੀ ਚਾਹੀਦੀ ਹੈ ।੨੧।

**ਅਰਥ** :—ਜਿਸ ਮਾਲਕ ਦਾ ਸਿਮਰਨ ਕੀਤਿਆਂ ਸੁਖ ਮਿਲਦਾ ਹੈ, ਉਸ ਮਾਲਕ ਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ । ਜਦੋਂ ਮਨੁੱਖ ਨੇ ਆਪਣੇ ਕੀਤੇ ਦਾ ਫਲ ਆਪ ਭੋਗਣਾ ਹੈ ਤਾਂ ਫੇਰ ਕੋਈ ਮਾੜੀ ਕਮਾਈ ਨਹੀਂ ਕਰਨੀ ਚਾਹੀਦੀ (ਜਿਸ ਦਾ ਮਾੜਾ ਫਲ ਭੋਗਣਾ ਪਏ) । ਮਾੜਾ ਕੰਮ ਭੁੱਲ ਕੇ ਭੀ ਨਾ ਕਰੀਏ, ਡੂੰਘੀ (ਵਿਚਾਰ ਵਾਲੀ) ਨਜ਼ਰ ਮਾਰ ਕੇ ਤੱਕ ਲਈਏ (ਕਿ ਇਸ ਮਾੜੇ ਕੰਮ ਦਾ ਸਿੱਟਾ ਕੀਹ ਨਿਕਲੇਗਾ) । ਕੋਈ ਇਹੋ ਜਿਹਾ ਉੱਦਮ ਕਰਨਾ ਚਾਹੀਦਾ ਹੈ, ਜਿਸ ਕਰਕੇ (ਪ੍ਰਭੂ) ਖਸਮ ਨਾਲੋਂ (ਪ੍ਰੀਤ) ਨਾ ਟੁੱਟ ਜਾਏ । (ਮਨੁੱਖਾ-ਜਨਮ ਪਾ ਕੇ) ਕੋਈ ਨਫ਼ੇ ਵਾਲੀ ਘਾਲ ਕਮਾਈ ਕਰਨੀ ਚਾਹੀਦੀ ਹੈ ।੨੧।

**ਸਲੋਕੁ ਮਹਲਾ ੨ ॥ ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥ ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥ ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥ ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥ {ਪੰਨਾ ੪੭੪}**

**ਪਦ ਅਰਥ** :—ਨਾਲੇ—ਚਾਕਰੀ ਦੇ ਨਾਲ, ਭਾਵ, ਚਾਕਰੀ ਭੀ ਕਰੇ ਤੇ ਨਾਲੇ । ਗਾਰਬੁ—(ਸ਼ਬਦ 'ਗਰਬੁ' ਤੋਂ ਵਿਸ਼ੇਸ਼ਣ ਹੈ) ਗਰਬ ਵਾਲਾ, ਅਹੰਕਾਰ ਵਾਲਾ, ਅਹੰਕਾਰ-ਭਰਿਆ । ਵਾਦੁ—ਝਗੜਾ । ਸਾਦੁ—ਪ੍ਰਸੰਨਤਾ, ਖ਼ੁਸ਼ੀ । ਆਪੁ—ਆਪਣੇ ਆਪ ਨੂੰ, ਅਪਣੱਤ, ਹਉਮੈ, ਅਹੰਕਾਰ । ਤਾ—ਤਦੋਂ । ਜਿਸ ਨੋ ਲਗਾ—ਜਿਸ ਮਾਲਕ ਦੀ ਸੇਵਾ ਕਰਦਾ ਹੈ । ਤਿਸੁ—ਉਸ ਮਾਲਕ ਨੂੰ । ਲਗਾ ਸੋ—ਸੋ (ਮਨੁੱਖ) ਲੱਗਾ ਹੋਇਆ, ਸੋ ਲੱਗਾ ਹੋਇਆ ਮਨੁੱਖ, ਮਾਲਕ ਦੀ ਸੇਵਾ ਕਰਦਾ ਉਹ ਮਨੁੱਖ ।੧।

**ਅਰਥ** :—ਜੋ ਕੋਈ ਨੌਕਰ ਆਪਣੇ ਮਾਲਕ ਦੀ ਨੌਕਰੀ ਭੀ ਕਰੇ, ਤੇ ਨਾਲ ਨਾਲ ਆਪਣੇ ਮਾਲਕ ਅੱਗੇ ਆਕੜ ਦੀਆਂ ਗੱਲਾਂ ਭੀ ਕਰੀ ਜਾਏ ਅਤੇ ਇਹੋ ਜਿਹੀਆਂ ਬਾਹਰਲੀਆਂ ਗੱਲਾਂ ਮਾਲਕ ਦੇ ਸਾਮ੍ਹਣੇ ਕਰੇ, ਤਾਂ ਉਹ ਨੌਕਰ ਮਾਲਕ ਦੀ ਖ਼ੁਸ਼ੀ ਹਾਸਲ ਨਹੀਂ ਕਰ ਸਕਦਾ ।

ਮਨੁੱਖ ਆਪਣਾ ਆਪ ਮਿਟਾ ਕੇ (ਮਾਲਕ ਦੀ) ਸੇਵਾ ਕਰੇ ਤਾਂ ਹੀ ਉਸ ਨੂੰ (ਮਾਲਕ ਦੇ ਦਰ ਤੋਂ) ਕੁਝ ਆਦਰ ਮਿਲਦਾ ਹੈ, ਤਾਂ ਹੀ, ਹੇ ਨਾਨਕ ! ਉਹ ਮਨੁੱਖ ਆਪਣੇ ਉਸ ਮਾਲਕ ਨੂੰ ਮਿਲ ਪੈਂਦਾ ਹੈ ਜਿਸ ਦੀ ਸੇਵਾ ਵਿਚ ਲੱਗਾ ਹੋਇਆ ਹੈ । (ਆਪਣਾ ਆਪ ਗੁਆ ਕੇ ਸੇਵਾ ਵਿਚ) ਲੱਗਾ ਹੋਇਆ ਮਨੁੱਖ ਹੀ (ਮਾਲਕ ਦੇ ਦਰ ਤੇ) ਕਬੂਲ ਹੁੰਦਾ ਹੈ ।੧।

**ਮਹਲਾ ੨ ॥ ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥ ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥ {ਪੰਨਾ ੪੭੪}**

ਪਦ ਅਰਥ :—ਜੀਇ—ਜੀਉ ਵਿਚ; ਜੀ ਵਿਚ, ਮਨ ਵਿਚ । ਮੁਹ ਕਾ ਕਹਿਆ—ਮੂੰਹ ਦਾ ਆਖਿਆ ਹੋਇਆ, ਜ਼ਬਾਨੀ ਆਖਿਆ ਹੋਇਆ ਬਚਨ । ਵਾਉ—ਹਵਾ, ਪੌਣ, ਭਾਵ, ਪੌਣ ਵਾਂਗ ਓਪਰਾ ਓਪਰਾ । ਵੇਖਹੁ ਏਹੁ ਨਿਆਉ—ਇਸ ਇਨਸਾਫ਼ ਨੂੰ ਵੇਖੋ; ਇਹ ਕਿਹੜੀ ਇਨਸਾਫ਼ ਦੀ ਗੱਲ ਹੈ ? ਇਹ ਅਚਰਜ ਨਿਆਂ ਦੀ ਗੱਲ ਹੈ ।੨।

**ਅਰਥ** :—ਜੋ ਕੁਝ ਮਨੁੱਖ ਦੇ ਦਿਲ ਵਿਚ ਹੁੰਦਾ ਹੈ, ਉਹੀ ਪਰਗਟ ਹੁੰਦਾ ਹੈ, (ਭਾਵ, ਜਿਹੋ ਜਿਹੀ ਮਨੁੱਖ ਦੀ ਨੀਯਤ ਹੁੰਦੀ ਹੈ, ਤਿਹੋ ਜਿਹਾ ਉਸ ਨੂੰ ਫਲ ਲੱਗਦਾ ਹੈ), (ਜੇ ਅੰਦਰ ਨੀਯਤ ਕੁਝ ਹੋਰ ਹੋਵੇ, ਤਾਂ ਉਸ ਦੇ ਉਲਟ) ਮੂੰਹੋਂ ਆਖ ਦੇਣਾ ਵਿਅਰਥ ਹੈ । ਇਹ ਕੇਡੀ ਅਚਰਜ ਗੱਲ ਹੈ ਕਿ ਮਨੁੱਖ ਬੀਜਦਾ ਤਾਂ ਜ਼ਹਿਰ ਹੈ (ਭਾਵ, ਨੀਯਤ ਤਾਂ ਵਿਕਾਰਾਂ ਵਲ ਹੈ) (ਪਰ ਉਸ ਦੇ ਫਲ ਵਜੋਂ) ਮੰਗਦਾ ਅੰਮ੍ਰਿਤ ਹੈ ।੨।

**ਮਹਲਾ ੨ ॥ ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥ ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥ ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥ ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥ {ਪੰਨਾ ੪੭੪}**

**ਪਦ ਅਰਥ** :—ਜੇਹਾ ਜਾਣੈ—ਜਿਹੋ ਜਿਹੀ ਉਸ ਅੰਞਾਣ ਦੀ ਸਮਝ ਹੁੰਦੀ ਹੈ । ਤੇਹੋ ਵਰਤੈ—ਉਹੋ ਜਿਹਾ ਉਹ ਕੰਮ ਕਰਦਾ ਹੈ । ਕੋ—ਕੋਈ ਮਨੁੱਖ । ਨਿਰਜਾਸਿ—ਨਿਰਣਾ ਕਰ ਕੇ, ਪਰਖ ਕਰ ਕੇ । ਸਮਾਵੈ—ਪੈ ਸਕਦੀ ਹੈ, ਸਮਾ ਸਕਦੀ ਹੈ । ਪਾਸਿ—ਲਾਂਭੇ, ਪਾਸੇ, ਵੱਖਰੀ । ਸਾਹਿਬ ਸੇਤੀ—ਮਾਲਕ ਦੇ ਨਾਲ । ਬਣੈ—ਫਬਦੀ ਹੈ । ਕੂੜਿ ਕਮਾਣੈ—ਛਲ ਕੀਤਿਆਂ, ਠੱਗੀ ਦੀ ਕਮਾਈ ਕੀਤਿਆਂ, ਧੋਖੇ ਦਾ ਕੰਮ ਕੀਤਿਆਂ । ਵਿਗਾਸਿ—ਵਿਗਸੀਦਾ ਹੈ, ਅੰਦਰ ਉਮਾਹ ਪੈਦਾ ਹੁੰਦਾ ਹੈ, ਅੰਦਰ ਖਿੜ ਆਉਂਦਾ ਹੈ ।੩।

**ਅਰਥ** :—ਕੋਈ ਭੀ ਮਨੁੱਖ ਪਰਖ ਕੇ ਵੇਖ ਲਏ, ਕਿਸੇ ਅੰਞਾਣ ਨਾਲ ਲਾਈ ਹੋਈ ਮਿੱਤਰਤਾ ਕਦੇ ਸਿਰੇ ਨਹੀਂ ਚੜ੍ਹਦੀ, ਕਿਉਂਕਿ ਉਸ ਅੰਞਾਣ ਦਾ ਰਵੱਈਆ ਉਹੋ ਜਿਹਾ ਹੀ ਰਹਿੰਦਾ ਹੈ ਜਿਹੋ ਜਹੀ ਉਸ ਦੀ ਸਮਝ ਹੁੰਦੀ ਹੈ; (ਇਸੇ ਤਰ੍ਹਾਂ ਇਸ ਮੂਰਖ ਮਨ ਦੇ ਆਖੇ ਲੱਗਿਆਂ ਕਦੇ ਲਾਭ ਨਹੀਂ ਹੁੰਦਾ, ਇਹ ਮਨ ਆਪਣੀ ਸਮਝ ਅਨੁਸਾਰ ਵਿਕਾਰਾਂ ਵਲ ਹੀ ਲਈ ਫਿਰਦਾ ਹੈ) ।

ਕਿਸੇ ਇਕ ਚੀਜ਼ ਵਿਚ ਕੋਈ ਹੋਰ ਚੀਜ਼ ਤਾਂ ਹੀ ਪੈ ਸਕਦੀ ਹੈ, ਜੇ ਉਸ ਵਿਚੋਂ ਪਹਿਲੀ ਪਈ ਹੋਈ ਚੀਜ਼ ਕੱਢ ਲਈ ਜਾਏ; (ਇਸੇ ਤਰ੍ਹਾਂ ਇਸ ਮਨ ਨੂੰ ਪ੍ਰਭੂ ਵਲ ਜੋੜਨ ਲਈ ਇਹ ਜ਼ਰੂਰੀ ਹੈ ਕਿ ਇਸ ਦਾ ਪਹਿਲਾ ਸੁਭਾਉ ਤਬਦੀਲ ਕੀਤਾ ਜਾਏ) ।

ਖਸਮ ਨਾਲ ਹੁਕਮ ਕੀਤਾ ਹੋਇਆ ਕਾਮਯਾਬ ਨਹੀਂ ਹੋ ਸਕਦਾ, ਉਸ ਦੇ ਅੱਗੇ ਤਾਂ ਨਿਮ੍ਰਤਾ ਹੀ ਫਬਦੀ ਹੈ ।

ਹੇ ਨਾਨਕ ! ਧੋਖੇ ਦਾ ਕੰਮ ਕੀਤਿਆਂ ਧੋਖਾ ਹੀ ਹੁੰਦਾ ਹੈ, (ਭਾਵ, ਜਿਤਨਾ ਚਿਰ ਮਨੁੱਖ ਦੁਨੀਆ ਦੇ ਧੰਦਿਆਂ ਵਿਚ ਲੱਗਾ ਰਹਿੰਦਾ ਹੈ, ਉਤਨਾ ਚਿਰ ਚਿੰਤਾ ਵਿਚ ਹੀ ਫਸਿਆ ਰਹਿੰਦਾ ਹੈ, ਮਨ) ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਹੀ ਖਿੜਾਉ ਵਿਚ ਆਉਂਦਾ ਹੈ ।੩।

**ਮਹਲਾ ੨ ॥ ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥ ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥੪॥ {ਪੰਨਾ ੪੭੪}**

ਪਦ ਅਰਥ :—ਵਡਾਰੂ—ਵੱਡਾ ਮਨੁੱਖ, ਆਪਣੇ ਨਾਲੋਂ ਵੱਡਾ ਮਨੁੱਖ ।੪।

**ਅਰਥ** :—ਅੰਞਾਣ ਨਾਲ ਮਿੱਤਰਤਾ, ਜਾਂ ਆਪਣੇ ਨਾਲੋਂ ਵੱਡੇ ਨਾਲ ਪਿਆਰ—ਇਹ ਇਉਂ ਹਨ ਜਿਵੇਂ ਪਾਣੀ ਵਿਚ ਲੀਕ ਹੈ, ਉਸ ਲੀਕ ਦਾ ਕੋਈ ਨਿਸ਼ਾਨ ਨਹੀਂ ਰਹਿੰਦਾ ।੪।

**ਮਹਲਾ ੨ ॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥ ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥ {ਪੰਨਾ ੪੭੪}**

**ਪਦ ਅਰਥ** :—ਇਕ ਅਧ—ਥੋੜਾ ਬਹੁਤਾ, ਕੋਈ ਇਕ ਕੰਮ । ਵੇਰਾਸਿ—ਉਲਟ-ਖ਼ਰਾਬ ।੫।

**ਅਰਥ** :—ਜੇ ਕੋਈ ਅੰਞਾਣ ਹੋਵੇ ਤੇ ਉਹ ਕੋਈ ਕੰਮ ਕਰੇ, ਉਹ ਕੰਮ ਨੂੰ ਸਿਰੇ ਨਹੀਂ ਚਾੜ੍ਹ ਸਕਦਾ; ਜੇ ਭਲਾ ਉਹ ਕਦੇ ਕੋਈ ਮਾੜਾ-ਮੋਟਾ ਇਕ ਕੰਮ ਕਰ ਭੀ ਲਵੇ, ਤਾਂ ਭੀ ਦੂਜੇ ਕੰਮ ਨੂੰ ਵਿਗਾੜ ਦਏਗਾ ।੫।

**ਪਉੜੀ ॥ ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥ ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥ ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥ ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥ ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥ ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥ {ਪੰਨਾ ੪੭੪}**

**ਪਦ ਅਰਥ** :—ਖਸਮੈ ਭਾਇ—ਖਸਮ ਦੀ ਮਰਜ਼ੀ ਅਨੁਸਾਰ, ਆਪਣੇ ਮਾਲਕ ਦੀ ਮਰਜ਼ੀ ਦੇ ਪਿੱਛੇ । ਹੁਰਮਤਿ—ਇੱਜ਼ਤ । ਅਗਲੀ—ਬਹੁਤੀ । ਵਜਹੁ—ਤਨਖ਼ਾਹ, ਰੋਜ਼ੀਨਾ, ਵਜ਼ੀਫਾ । ਗੈਰਤਿ—ਸ਼ਰਮਿੰਦਗੀ । ਅਗਲਾ—ਪਹਿਲਾ, ਜੋ ਪਹਿਲਾਂ ਮਿਲਦਾ ਸੀ । ਮੁਹੇ ਮੁਹਿ—ਮੂੰਹ ਉੱਤੇ, ਭਾਵ, ਸਦਾ ਆਪਣੇ ਮੂੰਹ ਉੱਤੇ । ਪਾਣਾ—ਜੁੱਤੀਆਂ ।੨੨।

**ਅਰਥ** :—ਜੋ ਨੌਕਰ ਆਪਣੇ ਮਾਲਕ ਦੀ ਮਰਜ਼ੀ ਅਨੁਸਾਰ ਤੁਰੇ (ਤਾਂ ਹੀ ਸਮਝੋ, ਕਿ) ਉਹ ਮਾਲਕ ਦੀ ਨੌਕਰੀ ਕਰ ਰਿਹਾ ਹੈ, ਉਸ ਨੂੰ ਇਕ ਤਾਂ ਬੜੀ ਇੱਜ਼ਤ ਮਿਲਦੀ ਹੈ, ਦੂਜੇ ਤਨਖ਼ਾਹ ਭੀ ਮਾਲਕ ਪਾਸੋਂ ਦੂਣੀ ਲੈਂਦਾ ਹੈ ।

ਪਰ ਜੇ ਸੇਵਕ ਆਪਣੇ ਮਾਲਕ ਦੀ ਬਰਾਬਰੀ ਕਰਦਾ ਹੈ (ਭਾਵ, ਮਾਲਕ ਨਾਲ ਸਾਵਾਂ ਹੋਣ ਦਾ ਜਤਨ ਕਰਦਾ ਹੈ), ਉਹ ਮਨ ਵਿਚ ਸ਼ਰਮਿੰਦਗੀ ਹੀ ਉਠਾਂਦਾ ਹੈ, ਆਪਣੀ ਪਹਿਲੀ ਤਨਖ਼ਾਹ ਭੀ ਗਵਾ ਬੈਠਦਾ ਹੈ ਤੇ ਸਦਾ ਮੂੰਹ ਤੇ ਜੁੱਤੀਆਂ ਖਾਂਦਾ ਹੈ ।

ਹੇ ਨਾਨਕ ! ਜਿਸ ਮਾਲਕ ਦਾ ਦਿੱਤਾ ਖਾਈਏ, ਉਸ ਦੀ ਸਦਾ ਵਡਿਆਈ ਕਰਨੀ ਚਾਹੀਦੀ ਹੈ; ਮਾਲਕ ਉੱਤੇ ਹੁਕਮ ਨਹੀਂ ਕੀਤਾ ਜਾ ਸਕਦਾ, ਉਸ ਦੇ ਅੱਗੇ ਅਰਜ਼ ਕਰਨੀ ਹੀ ਫਬਦੀ ਹੈ ।੧੨।

**ਸਲੋਕੁ ਮਹਲਾ ੨ ॥ ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥ ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੧॥ {ਪੰਨਾ ੪੭੫}**

**ਪਦ ਅਰਥ** :—ਦਾਤਿ—ਬਖ਼ਸ਼ਸ਼ । ਆਪਸ ਤੇ—ਆਪਣੇ ਆਪ ਤੋਂ, ਆਪਣੇ ਉੱਦਮ ਨਾਲ । ਕਰਮਾਤਿ—(ਫ਼ਾ: ਕਰਾਮਾਤ) ਬਖ਼ਸ਼ਸ਼, ਦਾਤ ।

{ਨੋਟ :—ਇਹ ਸ਼ਬਦ 'ਕਿਰਾਮਤਿ' ਤੋਂ ਨਹੀਂ ਹੈ, ਸ਼ਬਦ 'ਦਾਤਿ' ਦੇ ਨਾਲ ਬਖ਼ਸ਼ਸ਼ ਅਰਥ ਵਾਲਾ ਸ਼ਬਦ ਹੀ ਢੁੱਕਦਾ ਹੈ ।}

**ਅਰਥ** :—ਜੇ ਆਖੀਏ ਕਿ ਮੈਂ ਆਪਣੇ ਉੱਦਮ ਨਾਲ ਇਹ ਚੀਜ਼ ਲਈ ਹੈ, ਤਾਂ ਇਹ (ਮਾਲਕ ਵਲੋਂ) ਬਖ਼ਸ਼ਸ਼ ਨਹੀਂ ਅਖਵਾ ਸਕਦੀ । ਹੇ ਨਾਨਕ ! ਬਖ਼ਸ਼ਸ਼ ਉਹੀ ਹੈ ਜੋ ਮਾਲਕ ਦੇ ਤ੍ਰੁੱਠਿਆਂ ਮਿਲੇ ।੧।

**ਮਹਲਾ ੨ ॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥ ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨॥ {ਪੰਨਾ ੪੭੫}**

**ਪਦ ਅਰਥ** :—ਜਿਤੁ—ਜਿਸ ਦੀ ਰਾਹੀਂ, ਜਿਸ ਦੀ ਚਾਕਰੀ ਦੇ ਕਰਨ ਨਾਲ । ਕਾਢੀਐ—ਆਖੀਦਾ ਹੈ, ਕਿਹਾ ਜਾਂਦਾ ਹੈ । ਜਿ—ਜੋ ਸੇਵਕ । ਸਮਾਇ—ਲੀਨ ਹੋ ਜਾਏ, ਸਮਾ ਜਾਏ, ਇਕ-ਰੂਪ ਹੋ ਜਾਏ ।੨।

**ਅਰਥ** :—ਜਿਸ ਸੇਵਾ ਦੇ ਕਰਨ ਨਾਲ (ਸੇਵਕ ਦੇ ਦਿਲ ਵਿਚੋਂ) ਆਪਣੇ ਮਾਲਕ ਦਾ ਡਰ ਦੂਰ ਨਾ ਹੋਵੇ, ਉਹ ਸੇਵਾ ਅਸਲੀ ਸੇਵਾ ਨਹੀਂ । ਹੇ ਨਾਨਕ ! (ਸੱਚਾ) ਸੇਵਕ ਉਹੀ ਅਖਵਾਂਦਾ ਹੈ ਜੋ ਆਪਣੇ ਮਾਲਕ ਦੇ ਨਾਲ ਇਕ-ਰੂਪ ਹੋ ਜਾਂਦਾ ਹੈ ।੨।

**ਪਉੜੀ ॥ ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ ॥ ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥ ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥ ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥ ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥੨੩॥ {ਪੰਨਾ ੪੭੫}**

**ਪਦ ਅਰਥ** :—ਹਰਿ ਤਾ ਕੇ—ਉਸ ਹਰੀ ਦੇ । ਸਾਖਤੀ—ਬਨਾਵਟ, ਪੈਦਾਇਸ਼ । ਇਕਿ—ਕਈ ਜੀਵ । ਤੁਰੀ—ਘੋੜਿਆਂ ਉੱਤੇ । ਬਿਸੀਆਰ—ਬਹੁਤ ਸਾਰੇ । ਹਉ—ਮੈਂ । ਕੈ ਸਿਉ—ਕਿਸ ਦੇ ਅਗੇ । ਕਰਣਾ—ਸ੍ਰਿਸ਼ਟੀ । ਜਿਨਿ—ਜਿਸ (ਪ੍ਰਭੂ) ਨੇ ।੨੩।

**ਅਰਥ** :—ਹੇ ਨਾਨਕ ! ਉਸ ਪ੍ਰਭੂ ਦੇ ਪਾਰਲੇ ਉਰਾਰਲੇ ਬੰਨਿਆਂ ਦੇ ਅੰਤ ਨਹੀਂ ਪੈ ਸਕਦੇ । ਉਹ ਆਪ ਹੀ ਜੀਵਾਂ ਦੀ ਪੈਦਾਇਸ਼ ਕਰਦਾ ਹੈ ਤੇ ਆਪ ਹੀ ਉਨ੍ਹਾਂ ਨੂੰ ਮਾਰ ਦੇਂਦਾ ਹੈ । ਕਈ ਜੀਵਾਂ ਦੇ ਗਲ ਵਿਚ ਜ਼ੰਜੀਰ ਪਏ ਹੋਏ ਹਨ (ਭਾਵ, ਕਈ ਕੈਦ ਗ਼ੁਲਾਮੀ ਆਦਿਕ ਦੇ ਕਸ਼ਟ ਸਹਿ ਰਹੇ ਹਨ), ਅਤੇ ਬੇਸ਼ੁਮਾਰ ਜੀਵ ਘੋੜਿਆਂ ਤੇ ਚੜ੍ਹ ਰਹੇ ਹਨ (ਭਾਵ, ਮਾਇਆ ਦੀਆਂ ਮੌਜਾਂ ਲੈ ਰਹੇ ਹਨ) । (ਇਹ ਸਾਰੇ ਖੇਡ ਤਮਾਸ਼ੇ) ਉਹ ਪ੍ਰਭੂ ਆਪ ਹੀ ਕਰ ਰਿਹਾ ਹੈ, (ਉਸ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ) ਮੈਂ ਕਿਸ ਦੇ ਅੱਗੇ (ਇਸ ਦੀ) ਫ਼ਰਿਆਦ ਕਰ ਸਕਦਾ ਹਾਂ ? ਹੇ ਨਾਨਕ ! ਜਿਸ ਕਰਤਾਰ ਨੇ ਸ੍ਰਿਸ਼ਟੀ ਰਚੀ ਹੈ, ਫਿਰ ਉਹੀ ਉਸ ਦੀ ਸੰਭਾਲਣਾ ਕਰ ਰਿਹਾ ਹੈ ।੨੩।

**ਸਲੋਕੁ ਮਃ ੧ ॥ ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥ ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥ ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥ ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ ॥੧॥ {ਪੰਨਾ ੪੭੫}**

**ਪਦ ਅਰਥ :**—ਪੂਰਣੁ ਦੇਇ—ਭਰਦਾ ਹੈ, ਪੂਰਨਤਾ (ਉਹਨਾਂ ਭਾਂਡਿਆਂ ਵਿਚ) ਦੇਂਦਾ ਹੈ । ਇਕਨ੍ਹੀ—ਕਈ ਭਾਂਡਿਆਂ ਵਿਚ । ਸਮਾਈਐ—ਸਮਾਉਂਦਾ ਹੈ, ਪੈਂਦਾ ਹੈ । ਨਿਹਾਲੀ—ਤੁਲਾਈ । ਪੈ ਸਵਨ੍ਹਿ—ਲੰਮੀਆਂ ਤਾਣ ਕੇ ਸੌਂਦੇ ਹਨ, ਬੇ-ਫ਼ਿਕਰ ਹੋ ਕੇ ਸੌਂਦੇ ਹਨ । ਉਪਰਿ—(ਉਹਨਾਂ ਦੀ) ਸੇਵਾ ਵਾਸਤੇ, ਰਾਖੀ ਵਾਸਤੇ । ਨਦਰਿ—ਮਿਹਰ ਦੀ ਨਜ਼ਰ ।੧।

**ਅਰਥ** :—ਪ੍ਰਭੂ ਨੇ (ਜੀਵਾਂ ਦੇ ਸਰੀਰ-ਰੂਪ) ਭਾਂਡੇ ਆਪ ਹੀ ਬਣਾਏ ਹਨ, ਤੇ ਉਹ ਜੋ ਕੁਝ ਇਹਨਾਂ ਵਿਚ ਪਾਂਦਾ ਹੈ, (ਭਾਵ, ਜੋ ਦੁੱਖ ਸੁੱਖ ਇਹਨਾਂ ਦੀ ਕਿਸਮਤ ਵਿਚ ਦੇਂਦਾ ਹੈ, ਆਪ ਹੀ ਦੇਂਦਾ ਹੈ) । ਕਈ ਭਾਂਡਿਆਂ ਵਿਚ ਦੁੱਧ ਪਿਆ ਰਹਿੰਦਾ ਹੈ ਤੇ ਕਈ ਵਿਚਾਰੇ ਚੁੱਲ੍ਹੇ ਉੱਤੇ ਹੀ ਤਪਦੇ ਰਹਿੰਦੇ ਹਨ (ਭਾਵ, ਕਈ ਜੀਵਾਂ ਦੇ ਭਾਗਾਂ ਵਿਚ ਸੁਖ ਤੇ ਸੋਹਣੇ ਸੋਹਣੇ ਪਦਾਰਥ ਹਨ, ਅਤੇ ਕਈ ਜੀਵ ਸਦਾ ਕਸ਼ਟ ਹੀ ਸਹਾਰਦੇ ਹਨ) । ਕਈ (ਭਾਗਾਂ ਵਾਲੇ) ਤੁਲਾਈਆਂ ਉੱਤੇ ਬੇਫ਼ਿਕਰ ਹੋ ਕੇ ਸੌਂਦੇ ਹਨ, ਕਈ ਵਿਚਾਰੇ (ਉਹਨਾਂ ਦੀ ਰਾਖੀ ਆਦਿਕ ਸੇਵਾ ਵਾਸਤੇ) ਉਹਨਾਂ ਦੀ ਹਜ਼ੂਰੀ ਵਿਚ ਖਲੋਤੇ ਰਹਿੰਦੇ ਹਨ । ਪਰ, ਹੇ ਨਾਨਕ ! ਜਿਨ੍ਹਾਂ ਉੱਤੇ ਮਿਹਰ ਦੀ ਨਜ਼ਰ ਕਰਦਾ ਹੈ, ਉਨ੍ਹਾਂ ਨੂੰ ਸੰਵਾਰਦਾ ਹੈ (ਭਾਵ, ਉਹਨਾਂ ਦਾ ਜੀਵਨ ਸੁਧਾਰਦਾ ਹੈ) ।੧।

**ਮਹਲਾ ੨ ॥ ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥ ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥ ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥ {ਪੰਨਾ ੪੭੫}**

**ਪਦ ਅਰਥ** :—ਜਾਈ—ਪੈਦਾ ਕੀਤੀ ਹੋਈ ਨੂੰ, ਸ੍ਰਿਸ਼ਟੀ ਨੂੰ । ਥਾਪਿ—ਥਾਪ ਕੇ, ਟਿਕਾ ਕੇ । ਉਥਾਪਿ—ਨਾਸ ਕਰ ਕੇ । ਸਭੁ ਕਿਛੁ—ਭਾਵ, ਸਭ ਕੁਝ ਕਰਨ ਦੇ ਸਮਰੱਥ ।੨।

**ਅਰਥ** :—ਪ੍ਰਭੂ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਆਪ ਹੀ ਇਸ ਨੂੰ ਸਜਾਂਦਾ ਹੈ, ਸ੍ਰਿਸ਼ਟੀ ਦੀ ਸੰਭਾਲ ਭੀ ਆਪ ਹੀ ਕਰਦਾ ਹੈ, ਇਸ ਸ੍ਰਿਸ਼ਟੀ ਵਿਚ ਜੀਵਾਂ ਨੂੰ ਪੈਦਾ ਕਰ ਕੇ ਵੇਖਦਾ ਹੈ, ਆਪ ਹੀ ਟਿਕਾਂਦਾ ਹੈ ਤੇ ਆਪ ਹੀ ਢਾਂਹਦਾ ਹੈ ।

ਹੇ ਨਾਨਕ ! (ਉਸ ਤੋਂ ਬਿਨਾ) ਕਿਸੇ ਹੋਰ ਦੇ ਅਗੇ ਫ਼ਰਿਆਦ ਨਹੀਂ ਹੋ ਸਕਦੀ, ਉਹ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ ।੨।

**ਪਉੜੀ ॥ ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥ ਸੋ ਕਰਤਾ ਕਾਦਰੁ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥ ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥ ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥ ਸੋ ਕਰੇ ਜਿ ਤਿਸੈ ਰਜਾਇ ॥੨੪॥੧॥ ਸੁਧੁ॥ {ਪੰਨਾ ੪੭੫}**

ਪਦ ਅਰਥ :—ਵਡਿਆਈਆ—ਗੁਣ, ਸਿਫ਼ਤਾਂ । ਕਰੀਮੁ—ਕਰਮ ਕਰਨ ਵਾਲਾ, ਬਖ਼ਸ਼ਸ਼ ਕਰਨ ਵਾਲਾ । ਦੇ—ਦੇਂਦਾ ਹੈ । ਸੰਬਾਹਿ—(ਸੰਵਹ—ਠੋ ਚਓਰਰੇ ੋਰ ਬਓਰ ੳਲੋਨਗ. ਛਉਸਏ, ਟੋ ਚੋਲਲਏਚਟ, ਟੋ ੲਸਸੲਮਬਲੲ. ਇਕੱਤਰ ਕਰਨਾ) ਇਕੱਠਾ ਕਰ ਕੇ । ਦੇ ਸੰਬਾਹਿ—ਸੰਬਾਹਿ ਦੇਂਦਾ ਹੈ, ਅਪੜਾਂਦਾ ਹੈ । ਤਿੰਨੈ—ਤਿਨ੍ਹ ਹੀ, ਉਸੇ ਨੇ ਆਪ ਹੀ, ਪ੍ਰਭੂ ਨੇ ਆਪ ਹੀ । ਏਕੀ ਬਾਹਰੀ—ਇਕ ਥਾਂ ਤੋਂ ਬਿਨਾ, ਪ੍ਰਭੂ ਦੀ ਇਕ ਥਾਂ ਤੋਂ ਬਿਨਾ । ਜਾਇ—ਤਾਂ । ਰਜਾਇ—ਮਰਜ਼ੀ ।੨੪।

**ਅਰਥ** :—ਪ੍ਰਭੂ ਦੇ ਗੁਣਾਂ ਸੰਬੰਧੀ ਕੋਈ ਗੱਲ ਕਹੀ ਨਹੀਂ ਜਾ ਸਕਦੀ, (ਭਾਵ, ਗੁਣਾਂ ਦਾ ਅੰਤ ਨਹੀਂ ਪੈ ਸਕਦਾ) । ਉਹ ਆਪ ਹੀ ਸਿਰਜਨਹਾਰ ਹੈ, ਆਪ ਹੀ ਕੁਦਰਤ ਦਾ ਮਾਲਕ ਹੈ, ਆਪ ਹੀ ਬਖ਼ਸ਼ਸ਼ ਕਰਨ ਵਾਲਾ ਹੈ ਤੇ ਆਪ ਹੀ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ । ਸਾਰੇ ਜੀਵ ਉਹੀ ਕਰਦੇ ਹਨ ਜੋ ਉਸ ਪ੍ਰਭੂ ਨੇ ਆਪ ਹੀ (ਉਹਨਾਂ ਦੇ ਭਾਗਾਂ ਵਿਚ) ਪਾ ਛੱਡੀ ਹੈ ।

ਹੇ ਨਾਨਕ ! ਇਕ ਪ੍ਰਭੂ ਦੀ ਟੇਕ ਤੋਂ ਬਿਨਾ ਹੋਰ ਕੋਈ ਥਾਂ ਨਹੀਂ, ਜੋ ਕੁਝ ਉਸ ਦੀ ਮਰਜ਼ੀ ਹੈ ਉਹੀ ਕਰਦਾ ਹੈ ।੨੪।੧। ਸੁਧ ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

## ਰਾਗੁ ਆਸਾ ਬਾਣੀ ਭਗਤਾ ਕੀ

**ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ ॥ ਆਸਾ ਸ੍ਰੀ ਕਬੀਰ ਜੀਉ ॥**

**ਗੁਰ ਚਰਣ ਲਾਗਿ ਹਮ ਬਿਨਵਤਾ, ਪੂਛਤ ਕਹ ਜੀਉ ਪਾਇਆ ॥ ਕਵਨ ਕਾਜਿ ਜਗੁ ਉਪਜੈ ਬਿਨਸੈ, ਕਹਹੁ ਮੋਹਿ ਸਮਝਾਇਆ ॥੧॥ ਦੇਵ, ਕਰਹੁ ਦਇਆ ਮੋਹਿ ਮਾਰਗਿ ਲਾਵਹੁ, ਜਿਤੁ ਭੈ ਬੰਧਨ ਤੂਟੈ ॥ ਜਨਮ ਮਰਨ ਦੁਖ ਫੇੜ ਕਰਮ ਸੁਖ, ਜੀਅ ਜਨਮ ਤੇ ਛੂਟੈ ॥੧॥ ਰਹਾਉ ॥ ਮਾਇਆ ਫਾਸ ਬੰਧ ਨਹੀ ਫਾਰੈ, ਅਰੁ ਮਨ ਸੁੰਨਿ ਨ ਲੂਕੇ ॥ ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ ਅਭਿਉ ਨ ਚੂਕੇ ॥੨॥ ਕਹੀ ਨ ਉਪਜੈ ਉਪਜੀ ਜਾਣੈ, ਭਾਵ ਅਭਾਵ ਬਿਹੂਣਾ ॥ ਉਦੈ ਅਸਤ ਕੀ ਮਨ ਬੁਧਿ ਨਾਸੀ, ਤਉ ਸਦਾ ਸਹਜਿ ਲਿਵ ਲੀਣਾ ॥੩॥ ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ ॥ ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ, ਤਉ ਮਨੁ ਸੁੰਨਿ ਸਮਾਨਾਂ ॥੪॥੧॥ {ਪੰਨਾ ੪੭੫}**

**ਪਦ ਅਰਥ** :—ਗੁਰ ਚਰਣ ਲਾਗਿ—ਆਪਣੇ ਸਤਿਗੁਰੂ ਦੀ ਚਰਨੀਂ ਪੈ ਕੇ । ਬਿਨਵਤਾ—ਬੇਨਤੀ ਕਰਦਾ ਹਾਂ । ਕਹ—ਕਾਹਦੇ ਲਈ ? ਜੀ—ਜੀਵ । ਉਪਾਇਆ—ਪੈਦਾ ਕੀਤਾ ਜਾਂਦਾ ਹੈ । ਕਵਨ ਕਾਜਿ—ਕਿਸ ਕੰਮ ਕਰਕੇ ? ਉਪਜੈ—ਪੈਦਾ ਹੁੰਦਾ । ਮੋਹਿ—ਮੈਨੂੰ ।

ਦੇਵ—ਹੇ ਗੁਰਦੇਵ ! ਹੇ ਸਤਿਗੁਰੂ ! ਮਾਰਗਿ—(ਸਿੱਧੇ) ਰਸਤੇ ਉਤੇ । ਜਿਤੁ—ਜਿਸ ਰਾਹ ਉੱਤੇ ਤੁਰਿਆਂ । ਭੈ—ਜਗਤ ਦਾ ਡਰ । ਬੰਧਨ—ਮਾਇਆ ਵਾਲੇ ਜਕੜ । ਤੂਟੈ—ਟੁੱਟ ਜਾਣ । ਜੀਅ—ਜੀਵ ਦੇ । ਫੇੜ ਕਰਮ—ਕੀਤੇ ਕਰਮਾਂ (ਅਨੁਸਾਰ) । ਜੀਅ ਫੇੜ ਕਰਮ—ਜੀਵ ਦੇ ਕੀਤੇ ਕਰਮਾਂ ਅਨੁਸਾਰ । ਜਨਮ ਮਰਨ ਦੁਖ ਸੁਖ—ਜਨਮ ਤੋਂ ਲੈ ਕੇ ਮਰਨ ਤਕ ਦੇ ਸਾਰੇ ਸੁਖ-ਦੁੱਖ, ਸਾਰੀ ਉਮਰ ਦੇ ਜੰਜਾਲ । ਜਨਮ ਤੇ—ਜਨਮ ਤੋਂ ਹੀ, ਮੂਲੋਂ ਹੀ, ਉੱਕੇ ਹੀ । ਛੂਟੈ—ਮੁੱਕ ਜਾਣ ।੧।ਰਹਾਉ।

ਫਾਸ—ਫਾਹੀਆਂ । ਬੰਧ—ਬੰਧਨ । ਫਾਰੈ—ਪਾੜਦਾ, ਮੁਕਾਉਂਦਾ । ਅਰੁ—ਅਤੇ । ਸੁੰਨਿ—ਸੁੰਞ ਵਿਚ, ਅਫੁਰ ਅਵਸਥਾ ਵਿਚ, ਉਸ ਅਵਸਥਾ ਵਿਚ ਜਿੱਥੇ ਮਾਇਆ ਦੇ ਫੁਰਨੇ ਪੈਦਾ ਨ ਹੋਣ । ਨ ਲੂਕੇ—ਲੁਕਦਾ ਨਹੀਂ, ਟਿਕਦਾ ਨਹੀਂ, ਆਸਰਾ ਨਹੀਂ ਲੈਂਦਾ । ਆਪਾ ਪਦੁ—ਆਪਣਾ ਅਸਲਾ । ਨਿਰਬਾਣੁ—ਵਾਸ਼ਨਾ-ਰਹਿਤ । ਚੀਨ੍ਹਿਆ—ਪਛਾਣਿਆ । ਇਨ ਬਿਧਿ—ਇਹਨੀਂ ਕਰਨੀਂ । ਅਭਿਉ—{ਅ-ਭਿਉ} ਨਾਹ ਭਿੱਜਣ ਵਾਲੀ ਅਵਸਥਾ, ਕੋਰਾਪਨ ।੨।

ਕਹੀ ਨ—ਕਿਤੇ ਭੀ ਨਹੀਂ, ਕਹੀਂ ਨ, (ਪ੍ਰਭੂ ਤੋਂ ਵੱਖਰੀ) ਕਿਤੇ ਭੀ ਨਹੀਂ । ਉਪਜੀ ਜਾਣੈ—(ਪ੍ਰਭੂ ਤੋਂ ਵੱਖਰੀ) ਪੈਦਾ ਹੋਈ ਸਮਝਦਾ ਹੈ, (ਪ੍ਰਭੂ ਤੋਂ ਵੱਖਰੀ) ਹਸਤੀ ਵਾਲਾ ਸਮਝਦਾ ਹੈ । ਬਿਹੂਣਾ—ਸੱਖਣਾ, ਸੁੰਞਾ । ਭਾਵ ਅਭਾਵ ਬਿਹੂਣਾ—ਚੰਗੇ ਮੰਦੇ ਖ਼ਿਆਲਾਂ ਦੀ ਪਰਖ ਕਰਨ ਤੋਂ ਸੱਖਣਾ । ਉਦੈ—ਜੰਮਣਾ, ਜਨਮ । ਅਸਤ—ਡੁੱਬ ਜਾਣਾ, ਮੌਤ । ਮਨ ਬੁਧਿ—ਮਨ ਦੀ ਮੱਤ । ਉਦੈ......ਬੁਧਿ—ਮਨ ਦੀ ਉਦੇ ਅਸਤ ਵਾਲੀ ਮੱਤ, ਮਨ ਦੀ ਉਹ ਮੱਤ ਜੋ ਉਦੇ ਅਸਤ ਵਿਚ ਪਾਣ ਵਾਲੀ ਹੈ, ਮਨ ਦੀ ਉਹ ਮੱਤ ਜੋ ਜਨਮ ਮਰਨ ਦੇ ਗੇੜ ਵਿਚ ਪਾਂਦੀ ਹੈ । ਨਾਸੀ—(ਜਦੋਂ) ਨਾਸ ਹੁੰਦੀ ਹੈ । ਸਹਜਿ—ਸਹਿਜ ਵਿਚ, ਅਡੋਲ ਅਵਸਥਾ ਵਿਚ ।੩।

ਪ੍ਰਤਿਬਿੰਬੁ—{ਸ਼ਕਟ. ਪ੍ਰਤਿਬਿੰਬ—ਰੲਡਲੲਚਟੌਨਿ, ੌਨ ਮਿੳਗੲ} ਅਕਸ । ਬਿੰਬ—{ਸ਼ਕਟ. ਬਿੰਬ—ਅਨ ੋਬਜੲਚਟ ਚੋਮਪੳਰੲਦ. ਪ੍ਰਤਿਬਿੰਬ—ਅਨ ੋਬਜੲਚਟ ਟੋ ਾਹਚਿਹ ੳ ਬਿੰਬ ਸਿ ਚੋਮਪੳਰੲਦ} ਜਿਸ ਵਿਚ ਅਕਸ ਦਿੱਸਦਾ ਹੈ, ਸ਼ੀਸ਼ਾ ਜਾਂ ਪਾਣੀ । ਉਦਕ ਕੁੰਭੁ—ਪਾਣੀ ਦਾ ਭਰਿਆ ਹੋਇਆ ਘੜਾ । ਬਿਗਰਾਨਾ—ਟੁੱਟਦਾ ਹੈ । ਗੁਣ—ਰੱਸੀ । ਗੁਣ ਭ੍ਰਮੁ—ਰੱਸੀ ਦਾ ਭੁਲੇਖਾ, ਰੱਸੀ ਦੇ ਸੱਪ ਦਿੱਸਣ ਦਾ ਭੁਲੇਖਾ (ਇਹ ਭੁਲੇਖਾ ਕਿ ਇਹ ਦਿੱਸਦਾ ਜਗਤ ਪਰਮਾਤਮਾ ਨਾਲੋਂ ਕੋਈ ਵੱਖਰੀ ਹਸਤੀ ਹੈ) । ਤਉ—ਤਦੋਂ । ਸੁੰਨਿ—ਅਫੁਰ ਪ੍ਰਭੂ ਵਿਚ ।੪।

**ਅਰਥ** :—ਹੇ ਗੁਰਦੇਵ ! ਮੇਰੇ ਉੱਤੇ ਮਿਹਰ ਕਰ, ਮੈਨੂੰ (ਜ਼ਿੰਦਗੀ ਦੇ ਸਹੀ) ਰਸਤੇ ਉੱਤੇ ਪਾ, ਜਿਸ ਰਾਹ ਤੇ ਤੁਰਿਆਂ ਮੇਰੇ ਦੁਨੀਆ ਵਾਲੇ ਸਹਮ ਤੇ ਮਾਇਆ ਵਾਲੇ ਜਕੜ ਟੁਟ ਜਾਣ, ਮੇਰੇ ਪਿਛਲੇ ਕੀਤੇ ਕਰਮਾਂ ਅਨੁਸਾਰ ਮੇਰੀ ਜਿੰਦ ਦੇ ਸਾਰੀ ਉਮਰ ਦੇ ਜੰਜਾਲ ਉੱਕਾ ਹੀ ਮੁੱਕ ਜਾਣ ।੧।ਰਹਾਉ।

ਮੈਂ ਆਪਣੇ ਗੁਰੂ ਦੀ ਚਰਨੀਂ ਲੱਗ ਕੇ ਬੇਨਤੀ ਕਰਦਾ ਹਾਂ ਤੇ ਪੁੱਛਦਾ ਹਾਂ—ਹੇ ਗੁਰੂ ! ਮੈਨੂੰ ਇਹ ਗੱਲ ਸਮਝਾ ਕੇ ਦੱਸ ਕਿ ਜੀਵ ਕਾਹਦੇ ਲਈ ਪੈਦਾ ਕੀਤਾ ਜਾਂਦਾ ਹੈ, ਤੇ ਕਿਸ ਕਾਰਨ ਜਗਤ ਜੰਮਦਾ ਮਰਦਾ ਰਹਿੰਦਾ ਹੈ (ਭਾਵ, ਜੀਵ ਨੂੰ ਮਨੁੱਖਾ-ਜਨਮ ਦੇ ਮਨੋਰਥ ਦੀ ਸੂਝ ਗੁਰੂ ਤੋਂ ਹੀ ਪੈ ਸਕਦੀ ਹੈ) ।੧।

ਹੇ ਮੇਰੇ ਗੁਰਦੇਵ ! ਮੇਰਾ ਮਨ (ਆਪਣੇ ਗਲੋਂ) ਮਾਇਆ ਦੀਆਂ ਫਾਹੀਆਂ ਤੇ ਬੰਧਨ ਤੋੜਦਾ ਨਹੀਂ, ਨਾਹ ਹੀ ਇਹ (ਮਾਇਆ ਦੇ ਪ੍ਰਭਾਵ ਤੋਂ ਬਚਣ ਲਈ) ਅਫੁਰ ਪ੍ਰਭੂ ਵਿਚ ਜੁੜਦਾ ਹੈ । ਮੇਰੇ ਇਸ ਮਨ ਨੇ ਆਪਣੇ ਵਾਸ਼ਨਾ-ਰਹਿਤ ਅਸਲੇ ਦੀ ਪਛਾਣ ਨਹੀਂ ਕੀਤੀ, ਤੇ ਇਹਨੀਂ ਗੱਲੀਂ ਇਸ ਦਾ ਕੋਰਾ-ਪਨ ਦੂਰ ਨਹੀਂ ਹੋਇਆ ।੨।

ਹੇ ਗੁਰਦੇਵ ! ਮੇਰਾ ਮਨ, ਜੋ ਚੰਗੇ ਮੰਦੇ ਖ਼ਿਆਲਾਂ ਦੀ ਪਰਖ ਕਰਨ ਦੇ ਅਸਮਰੱਥ ਸੀ, ਇਸ ਜਗਤ ਨੂੰ—ਜੋ ਕਿਸੇ ਹਾਲਤ ਵਿਚ ਭੀ ਪ੍ਰਭੂ ਤੋਂ ਵੱਖਰਾ ਟਿਕ ਨਹੀਂ ਸਕਦਾ—ਉਸ ਤੋਂ ਵੱਖਰੀ ਹਸਤੀ ਵਾਲਾ ਸਮਝਦਾ ਰਿਹਾ ਹੈ । (ਪਰ ਤੇਰੀ ਮਿਹਰ ਨਾਲ ਜਦੋਂ ਤੋਂ) ਮੇਰੇ ਮਨ ਦੀ ਉਹ ਮੱਤ ਨਾਸ ਹੋਈ ਹੈ ਜੋ ਜਨਮ ਮਰਨ ਦੇ ਗੇੜ ਵਿਚ ਪਾਂਦੀ ਹੈ, ਤਾਂ ਹੁਣ ਸਦਾ ਇਹ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।੩।

ਹੇ ਕਬੀਰ ! ਹੁਣ ਆਖ—(ਹੇ ਗੁਰਦੇਵ !) ਜਿਵੇਂ, ਜਦੋਂ ਪਾਣੀ ਨਾਲ ਭਰਿਆ ਹੋਇਆ ਘੜਾ ਟੁੱਟ ਜਾਂਦਾ ਹੈ ਤਾਂ (ਉਸ ਪਾਣੀ ਵਿਚ ਪੈਣ ਵਾਲਾ) ਅਕਸ ਪਾਣੀ ਨਾਲ ਹੀ ਮਿਲ ਜਾਂਦਾ ਹੈ (ਭਾਵ, ਜਿਵੇਂ ਪਾਣੀ ਅਤੇ ਅਕਸ ਦੀ ਹਸਤੀ ਉਸ ਘੜੇ ਵਿਚੋਂ ਮੁੱਕ ਜਾਂਦੀ ਹੈ), ਤਿਵੇਂ ਤੇਰੀ ਮਿਹਰ ਨਾਲ ਰੱਸੀ (ਤੇ ਸੱਪ) ਵਾਲਾ ਭੁਲੇਖਾ ਮਿਟ ਗਿਆ ਹੈ (ਇਹ ਭੁਲੇਖਾ ਮੁੱਕ ਗਿਆ ਹੈ ਕਿ ਇਹ ਦਿੱਸਦਾ ਜਗਤ ਪਰਮਾਤਮਾ ਨਾਲੋਂ ਕੋਈ ਵੱਖਰੀ ਹਸਤੀ ਹੈ), ਤੇ ਮੇਰਾ ਮਨ ਅਫੁਰ ਪ੍ਰਭੂ ਵਿਚ ਟਿਕ ਗਿਆ ਹੈ ।੪।੧।

**ਆਸਾ ॥ ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥ ਗਲੀ ਜਿਨ੍ਹਾ ਜਪਮਾਲੀਆ, ਲੋਟੇ ਹਥਿ ਨਿਬਗ ॥ ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ ॥੧॥ ਐਸੇ ਸੰਤ, ਨ ਮੋ ਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥ ਬਾਸਨ ਮਾਂਜਿ ਚਰਾਵਹਿ ਊਪਰਿ, ਕਾਠੀ ਧੋਇ ਜਲਾਵਹਿ ॥ ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ, ਸਾਰੇ ਮਾਣਸ ਖਾਵਹਿ ॥੨॥ ਓਇ ਪਾਪੀ ਸਦਾ ਫਿਰਹਿ ਅਪਰਾਧੀ, ਮੁਖਹੁ ਅਪਰਸ ਕਹਾਵਹਿ ॥ ਸਦਾ ਸਦਾ ਫਿਰਹਿ ਅਭਿਮਾਨੀ, ਸਗਲ ਕੁਟੰਬ ਡੁਬਾਵਹਿ ॥੩॥ ਜਿਤੁ ਕੋ ਲਾਇਆ ਤਿਤ ਹੀ**

ਲਾਗਾ, ਤੈਸੇ ਕਰਮ ਕਮਾਵੈ ॥ ਕਹੁ ਕਬੀਰ ਜਿਸੁ ਸਤਿਗੁਰੁ ਭੇਟੈ, ਪੁਨਰਪਿ ਜਨਮਿ ਨ ਆਵੈ ॥੪॥੨॥ {ਪੰਨਾ ੪੭੬}

ਪਦ ਅਰਥ :—ਸਾਢੇ ਤੈ ਤੈ—ਸਾਢੇ ਤਿੰਨ ਤਿੰਨ । ਤਗ—ਧਾਗੇ, ਜਨੇਊ । ਜਪਮਾਲੀਆ—ਮਾਲਾ । ਹਥਿ—ਹੱਥ ਵਿਚ । ਨਿਬਗ—ਬਹੁਤ ਹੀ ਚਿੱਟੇ, ਲਿਸ਼ਕਾਏ ਹੋਏ । ਓਇ—ਉਹ ਮਨੁੱਖ (ਬਹੁ-ਵਚਨ, ਫਲੁਰਓਲ) । ਆਖੀਅਹਿ—ਕਹੇ ਜਾਂਦੇ ਹਨ ।੧।

ਮੋ ਕਉ—ਮੈਨੂੰ । ਡਾਲਾ—ਟਾਹਣੀਆਂ । ਪੇਡਾ—ਪੇੜ, ਬੂਟਾ । ਸਿਉ—ਸਮੇਤ, ਸਣੇ । ਗਟਕਾਵਹਿ—ਖਾ ਜਾਂਦੇ ਹਨ ।੧।ਰਹਾਉ।

ਬਾਸਨ—ਭਾਂਡੇ । ਕਾਠੀ—ਲੱਕੜੀਆਂ, ਬਾਲਣ । ਬਸੁਧਾ—ਧਰਤੀ । ਖੋਦਿ—ਪੁੱਟ ਕੇ ।੨।

ਮੁਖਹੁ—ਮੂੰਹੋਂ । ਅਪਰਸ—ਅ-ਪਰਸ, ਨਾਹ ਛੋਹਣ ਵਾਲੇ, ਉਹ ਸਾਧ ਜੋ ਕਿਸੇ ਮਾਇਕ ਪਦਾਰਥ ਨੂੰ ਛੋਂਹਦੇ ਨਹੀਂ ਹਨ, ਵਿਰੱਕਤ । ਕੁਟੰਬ—ਪਰਵਾਰ ।੩।

ਜਿਤੁ—ਜਿਸ ਪਾਸੇ । ਕੋ—ਕੋਈ ਮਨੁੱਖ । ਤਿਤ ਹੀ—ਉਸੇ ਹੀ ਪਾਸੇ । ਭੇਟੈ—ਮਿਲੇ । ਪੁਨਰਪਿ—ਪੁਨਹ ਅਪਿ, ਫਿਰ ਵੀ, ਫਿਰ ਕਦੇ । ਜਨਮਿ—ਜਨਮ ਵਿਚ, ਜਨਮ-ਮਰਨ ਦੇ ਗੇੜ ਵਿਚ ।੪।

**ਅਰਥ** :—(ਜੋ ਮਨੁੱਖ) ਸਾਢੇ ਤਿੰਨ ਤਿੰਨ ਗਜ਼ (ਲੰਮੀਆਂ) ਧੋਤੀਆਂ (ਪਹਿਨਦੇ, ਅਤੇ) ਤਿਹਰੀਆਂ ਤੰਦਾਂ ਵਾਲੇ ਜਨੇਊ ਪਾਂਦੇ ਹਨ, ਜਿਨ੍ਹਾਂ ਦੇ ਗਲਾਂ ਵਿਚ ਮਾਲਾਂ ਹਨ ਤੇ ਹੱਥ ਵਿੱਚ ਲਿਸ਼ਕਾਏ ਹੋਏ ਲੋਟੇ ਹਨ, (ਨਿਰੇ ਇਹਨਾਂ ਲੱਛਣਾਂ ਕਰਕੇ) ਉਹ ਮਨੁੱਖ ਪਰਮਾਤਮਾ ਦੇ ਭਗਤ ਨਹੀਂ ਆਖੇ ਜਾਣੇ ਚਾਹੀਦੇ, ਉਹ ਤਾਂ (ਅਸਲ ਵਿਚ) ਬਨਾਰਸੀ ਠੱਗ ਹਨ ।੧।

ਮੈਨੂੰ ਅਜਿਹੇ ਸੰਤ ਚੰਗੇ ਨਹੀਂ ਲੱਗਦੇ, ਜੋ ਮੂਲ ਨੂੰ ਭੀ ਟਹਿਣੀਆਂ ਸਮੇਤ ਖਾ ਜਾਣ (ਭਾਵ, ਜੋ ਮਾਇਆ ਦੀ ਖ਼ਾਤਰ ਮਨੁੱਖਾਂ ਨੂੰ ਜਾਨੋਂ ਮਾਰਨੋਂ ਭੀ ਸੰਕੋਚ ਨਾ ਕਰਨ) ।੧।ਰਹਾਉ।

(ਇਹ ਲੋਕ) ਧਰਤੀ ਪੁੱਟ ਕੇ ਦੋ ਚੁੱਲ੍ਹੇ ਬਣਾਂਦੇ ਹਨ, ਭਾਂਡੇ ਮਾਂਜ ਕੇ (ਚੁੱਲ੍ਹਿਆਂ) ਉੱਤੇ ਰੱਖਦੇ ਹਨ, (ਹੇਠਾਂ) ਲੱਕੜੀਆਂ ਧੋ ਕੇ ਬਾਲਦੇ ਹਨ (ਸੁੱਚ ਤਾਂ ਇਹੋ ਜਿਹੀ, ਪਰ ਕਰਤੂਤ ਇਹ ਹੈ ਕਿ) ਸਮੂਲਚੇ ਮਨੁੱਖ ਖਾ ਜਾਂਦੇ ਹਨ ।੨।

ਇਹੋ ਜਿਹੇ ਮੰਦ-ਕਰਮੀ ਮਨੁੱਖ ਸਦਾ ਵਿਕਾਰਾਂ ਵਿਚ ਹੀ ਖਚਿਤ ਫਿਰਦੇ ਹਨ, ਉਂਵ ਮੂੰਹੋਂ ਅਖਵਾਂਦੇ ਹਨ ਕਿ ਅਸੀ ਮਾਇਆ ਦੇ ਨੇੜੇ ਨਹੀਂ ਛੋਂਹਦੇ । ਸਦਾ ਅਹੰਕਾਰ ਵਿਚ ਮੱਤੇ ਫਿਰਦੇ ਹਨ, (ਇਹ ਆਪ ਤਾਂ ਡੁੱਬੇ ਹੀ ਸਨ) ਸਾਰੇ ਸਾਥੀਆਂ ਨੂੰ ਭੀ (ਇਹਨਾਂ ਮੰਦ-ਕਰਮਾਂ ਵਿਚ) ਡੋਬਦੇ ਹਨ ।੩।

(ਪਰ ਜੀਵਾਂ ਦੇ ਕੀਹ ਵੱਸ ?) ਜਿਸ ਪਾਸੇ ਪਰਮਾਤਮਾ ਨੇ ਕਿਸੇ ਮਨੁੱਖ ਨੂੰ ਲਾਇਆ ਹੈ ਉਸੇ ਹੀ ਪਾਸੇ ਉਹ ਲੱਗਾ ਹੋਇਆ ਹੈ, ਤੇ ਉਹੋ ਜਿਹੇ ਹੀ ਉਹ ਕੰਮ ਕਰ ਰਿਹਾ ਹੈ । ਹੇ ਕਬੀਰ ! ਸੱਚ ਤਾਂ ਇਹ ਹੈ ਕਿ ਜਿਸ ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਹ ਫਿਰ ਕਦੇ ਜਨਮ (ਮਰਨ ਦੇ ਗੇੜ) ਵਿਚ ਨਹੀਂ ਆਉਂਦਾ ।੪।੨।

ਆਸਾ ॥ ਬਾਪਿ ਦਿਲਾਸਾ ਮੇਰੋ ਕੀਨ੍ਹਾ ॥ ਸੇਜ ਸੁਖਾਲੀ, ਮੁਖਿ ਅੰਮ੍ਰਿਤੁ ਦੀਨ੍ਹਾ ॥ ਤਿਸੁ ਬਾਪ ਕਉ, ਕਿਉ ਮਨਹੁ ਵਿਸਾਰੀ ॥ ਆਗੈ ਗਇਆ, ਨ ਬਾਜੀ ਹਾਰੀ ॥੧॥ ਮੁਈ ਮੇਰੀ ਮਾਈ, ਹਉ ਖਰਾ ਸੁਖਾਲਾ ॥ ਪਹਿਰਉ ਨਹੀ ਦਗਲੀ, ਲਗੈ ਨ ਪਾਲਾ ॥੧॥ ਰਹਾਉ ॥ ਬਲਿ ਤਿਸੁ ਬਾਪੈ, ਜਿਨਿ ਹਉ ਜਾਇਆ ॥ ਪੰਚਾ ਤੇ, ਮੇਰਾ ਸੰਗੁ ਚੁਕਾਇਆ ॥ ਪੰਚ ਮਾਰਿ, ਪਾਵਾ ਤਲਿ ਦੀਨੇ ॥ ਹਰਿ ਸਿਮਰਨਿ, ਮੇਰਾ ਮਨੁ ਤਨੁ ਭੀਨੇ ॥੨॥ ਪਿਤਾ ਹਮਾਰੋ

**ਵਡ ਗੋਸਾਈ ॥ ਤਿਸੁ ਪਿਤਾ ਪਹਿ, ਹਉ ਕਿਉ ਕਰਿ ਜਾਈ ॥ ਸਤਿਗੁਰ ਮਿਲੇ, ਤ ਮਾਰਗੁ ਦਿਖਾਇਆ ॥ ਜਗਤ ਪਿਤਾ ਮੇਰੈ ਮਨਿ ਭਾਇਆ ॥੩॥ ਹਉ ਪੂਤੁ ਤੇਰਾ, ਤੂੰ ਬਾਪੁ ਮੇਰਾ ॥ ਏਕੈ ਠਾਹਰ, ਦੁਹਾ ਬਸੇਰਾ ॥ ਕਹੁ ਕਬੀਰ, ਜਨਿ ਏਕੋ ਬੂਝਿਆ ॥ ਗੁਰ ਪ੍ਰਸਾਦਿ, ਮੈ ਸਭੁ ਕਿਛੁ ਸੂਝਿਆ ॥੪॥੩॥ {ਪੰਨਾ ੪੭੬}**

**ਪਦ ਅਰਥ** :—ਬਾਪਿ—ਬਾਪ ਨੇ, ਪਿਉ ਨੇ, ਪ੍ਰਭੂ-ਪਿਤਾ ਨੇ । ਦਿਲਾਸਾ—ਧਰਵਾਸ, ਧੀਰਜ, ਢਾਰਸ, ਆਸਰਾ । ਕੀਨ੍ਹਾ—{ਅੱਖਰ 'ਨ' ਦੇ ਹੇਠ ਅੱਧਾ 'ਹ' ਹੈ} ਕੀਤਾ ਹੈ । ਸੇਜ—ਹਿਰਦਾ-ਰੂਪ ਸੇਜ । ਮੁਖਿ—ਮੂੰਹ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ । ਮਨਹੁ—ਮਨ ਤੋਂ । ਵਿਸਾਰੀ—ਮੈਂ ਵਿਸਾਰਾਂ । ਆਗੈ—ਪਰਲੋਕ ਵਿਚ । ਨ ਹਾਰੀ—ਮੈਂ ਨਹੀਂ ਹਾਰਾਂਗਾ ।੧।

ਮਾਈ—ਮਾਂ, ਮਾਇਆ । ਮੁਈ.....ਮਾਈ—ਮੇਰੀ ਮਾਂ ਮਰ ਗਈ ਹੈ, ਮਾਇਆ ਦਾ ਦਬਾਉ ਮੇਰੇ ਉੱਤੋਂ ਹਟ ਗਿਆ ਹੈ । ਹਉ—ਮੈਂ । ਖਰਾ—ਬਹੁਤ । ਪਹਿਰਉ—ਮੈਂ ਪਹਿਨਦਾ ਹਾਂ । ਦਗਲੀ—ਰੂੰ-ਦਾਰ ਕੁੜਤੀ (ਭਾਵ, ਸਰੀਰ) {ਫ਼ਾਰਸੀ : ਦਗਲਾ} । (ਨੋਟ—ਸਾਰੇ ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੈ—ਮੇਰਾ ਮਾਇਆ ਦਾ ਮੋਹ ਮਿਟ ਗਿਆ ਹੈ, ਤੇ ਮੈਂ ਮੁੜ ਮੁੜ ਜਨਮ ਵਿਚ ਨਹੀਂ ਆਵਾਂਗਾ) ।੧।ਰਹਾਉ।

ਬਲਿ—ਸਦਕੇ, ਕੁਰਬਾਨ । ਜਿਨਿ—ਜਿਸ ਪਿਉ ਨੇ । ਜਾਇਆ—(ਇਹ ਨਵਾਂ) ਜਨਮ ਦਿੱਤਾ ਹੈ (ਨੋਟ—ਇੱਥੇ ਸਾਧਾਰਨ ਮਨੁੱਖਾ ਸਰੀਰ ਦੇਣ ਦਾ ਜ਼ਿਕਰ ਨਹੀਂ ਹੈ; ਉਸ ਸੁੰਦਰ ਤਬਦੀਲੀ ਦਾ ਜ਼ਿਕਰ ਹੈ ਜੋ ਪ੍ਰਭੂ ਦੀ ਮਿਹਰ ਨਾਲ ਹੋ ਗਈ ਹੈ, ਤੇ ਉਹ ਤਬਦੀਲੀ, ਉਹ ਨਵਾਂ ਜਨਮ, ਅਗਲੀ ਤੁਕ ਵਿਚ ਬਿਆਨ ਕੀਤਾ ਹੈ) । ਭੀਨੇ—ਭਿੱਜ ਗਏ ਹਨ । ਸਿਮਰਨਿ—ਸਿਮਰਨ ਵਿਚ ।੨।

ਗੋਸਾਈ—ਮਾਲਕ । ਪਹਿ—ਕੋਲ, ਪਾਸ । ਕਿਉ ਕਰਿ—ਕਿਸ ਤਰ੍ਹਾਂ ? ਕਿਸ ਵਸੀਲੇ ਨਾਲ ? ਜਾਈ—ਮੈਂ ਜਾਵਾਂ । ਮਨਿ ਵਿਚ । ਤ—ਤਦੋਂ । ਭਾਇਆ—ਪਿਆਰਾ ਲੱਗਣ ਲੱਗ ਪਿਆ ।੩।

ਹਉ—ਮੈਂ । ਬਸੇਰਾ—ਵਾਸਾ । ਜਨਿ—ਜਨ ਨੇ, ਦਾਸ ਨੇ । ਕਹੁ—ਆਖ ।੪।

**ਅਰਥ** :—ਮੇਰੇ ਉੱਤੋਂ ਮਾਇਆ ਦਾ ਪ੍ਰਭਾਵ ਮਿਟ ਗਿਆ ਹੈ, ਹੁਣ ਮੈਂ ਬੜਾ ਸੌਖਾ ਹੋ ਗਿਆ ਹਾਂ; ਨਾਹ ਹੁਣ ਮੈਨੂੰ ਮਾਇਆ ਦਾ ਮੋਹ ਸਤਾਉਂਦਾ ਹੈ, ਤੇ ਨਾਹ ਹੀ ਮੈਂ ਹੁਣ (ਮੁੜ ਮੁੜ) ਸਰੀਰ-ਰੂਪ ਗੋਦੜੀ ਪਹਿਨਾਂਗਾ ।੧।ਰਹਾਉ।

(ਮੇਰੇ ਅੰਦਰ ਟਿਕ ਕੇ) ਮੇਰੇ ਪਿਤਾ-ਪ੍ਰਭੂ ਨੇ ਮੈਨੂੰ ਸਹਾਰਾ ਦੇ ਦਿੱਤਾ ਹੈ, (ਜਪਣ ਲਈ) ਮੇਰੇ ਮੂੰਹ ਵਿਚ (ਉਸ ਨੇ ਆਪਣਾ) ਅੰਮ੍ਰਿਤ-ਨਾਮ ਦਿੱਤਾ ਹੈ, (ਇਸ ਵਾਸਤੇ) ਮੇਰੀ (ਹਿਰਦਾ-ਰੂਪ) ਸੇਜ ਸੁਖਦਾਈ ਹੋ ਗਈ । (ਜਿਸ ਪਿਉ ਨੇ ਇਤਨਾ ਸੁਖ ਦਿੱਤਾ ਹੈ) ਉਸ ਪਿਉ ਨੂੰ ਮੈਂ (ਕਦੇ) ਮਨ ਤੋਂ ਨਹੀਂ ਭੁਲਾਵਾਂਗਾ (ਜਿਵੇਂ ਇੱਥੇ ਮੈਂ ਸੌਖਾ ਹੋ ਗਿਆ ਹਾਂ, ਤਿਵੇਂ) ਅਗਾਂਹ ਚੱਲ ਕੇ (ਭੀ) ਮੈਂ (ਮਨੁੱਖਾ-ਜਨਮ ਦੀ) ਖੇਡ ਨਹੀਂ ਹਾਰਾਂਗਾ ।੧।

ਜਿਸ ਪ੍ਰਭੂ-ਪਿਤਾ ਨੇ ਮੈਨੂੰ (ਇਹ ਨਵਾਂ) ਜਨਮ ਦਿੱਤਾ ਹੈ, ਉਸ ਤੋਂ ਮੈਂ ਸਦਕੇ ਹਾਂ, ਉਸ ਨੇ ਪੰਜ ਕਾਮਾਦਿਕਾਂ ਤੋਂ ਮੇਰਾ ਖਹਿੜਾ ਛੁਡਾ ਦਿੱਤਾ ਹੈ । ਹੁਣ ਉਹ ਪੰਜੇ ਮਾਰ ਕੇ ਮੈਂ ਆਪਣੇ ਪੈਰਾਂ ਹੇਠ ਦੇ ਲਏ ਹਨ, ਕਿਉਂਕਿ (ਇਹਨਾਂ ਵਲੋਂ ਹਟ ਕੇ) ਮੇਰਾ ਮਨ ਤੇ ਤਨ ਪ੍ਰਭੂ ਦੇ ਸਿਮਰਨ ਵਿਚ ਮਸਤ ਹੋ ਗਏ ਹਨ ।੨।

ਮੇਰਾ (ਉਹ) ਪਿਉ ਬੜਾ ਵੱਡਾ ਮਾਲਕ ਹੈ (ਜੇ ਕੋਈ ਪੁੱਛੇ ਕਿ) ਮੈਂ (ਕੰਗਾਲ ਕਬੀਰ) ਉਸ ਪਿਤਾ ਪਾਸ ਕਿਵੇਂ ਅੱਪੜ ਗਿਆ ਹਾਂ (ਤਾਂ ਇਸ ਦਾ ਉੱਤਰ ਇਹ ਹੈ ਕਿ ਜਦੋਂ) ਮੈਨੂੰ ਸਤਿਗੁਰੂ ਮਿਲ ਪਏ ਤਾਂ ਉਹਨਾਂ (ਪਿਤਾ-ਪ੍ਰਭੂ ਦੇ ਦੇਸ ਦਾ) ਰਾਹ ਵਿਖਾ ਦਿੱਤਾ, ਤੇ ਜਗਤ ਦਾ ਪਿਉ-ਪ੍ਰਭੂ ਮੈਨੂੰ ਮੇਰੇ ਮਨ ਵਿਚ ਪਿਆਰਾ ਲੱਗ ਪਿਆ ।੩।

(ਹੁਣ ਮੈਂ ਨਿਸੰਗ ਹੋ ਕੇ ਉਸ ਨੂੰ ਆਖਦਾ ਹਾਂ, ਹੇ ਪ੍ਰਭੂ !) ਮੈਂ ਤੇਰਾ ਬੱਚਾ ਹਾਂ, ਤੂੰ ਮੇਰਾ ਪਿਉ ਹੈਂ, ਅਸਾਡਾ ਦੋਹਾਂ ਦਾ (ਹੁਣ) ਇੱਕੋ ਥਾਂ ਹੀ (ਮੇਰੇ ਹਿਰਦੇ ਵਿਚ) ਨਿਵਾਸ ਹੈ । ਹੇ ਕਬੀਰ ! ਹੁਣ ਤੂੰ ਆਖ—ਮੈਂ ਦਾਸ ਨੇ ਉਸ ਇੱਕ ਪ੍ਰਭੂ ਨੂੰ ਪਛਾਣ ਲਿਆ ਹੈ (ਪ੍ਰਭੂ ਨਾਲ ਸਾਂਝ ਪਾ ਲਈ ਹੈ) ਸਤਿਗੁਰੂ ਦੀ ਕਿਰਪਾ ਨਾਲ ਮੈਨੂੰ (ਜੀਵਨ ਦੇ ਰਸਤੇ ਦੀ) ਸਾਰੀ ਸੂਝ ਪੈ ਗਈ ਹੈ ।੪।੩।

**ਆਸਾ ॥ ਇਕਤੁ ਪਤਰਿ ਭਰਿ ਉਰਕਟ ਕੁਰਕਟ, ਇਕਤੁ ਪਤਰਿ ਭਰਿ ਪਾਨੀ ॥ ਆਸਿ ਪਾਸਿ ਪੰਚ ਜੋਗੀਆ ਬੈਠੇ, ਬੀਚਿ ਨਕਟ ਦੇ ਰਾਨੀ ॥੧॥ ਨਕਟੀ ਕੋ ਠਨਗਨੁ ਬਾਡਾ ਡੂੰ ॥ ਕਿਨਹਿ ਬਿਬੇਕੀ ਕਾਟੀ ਤੂੰ ॥੧॥ ਰਹਾਉ ॥ ਸਗਲ ਮਾਹਿ ਨਕਟੀ ਕਾ ਵਾਸਾ, ਸਗਲ ਮਾਰਿ ਅਉਹੇਰੀ ॥ ਸਗਲਿਆ ਕੀ ਹਉ ਬਹਿਨ ਭਾਨਜੀ, ਜਿਨਹਿ ਬਰੀ ਤਿਸੁ ਚੇਰੀ ॥੨॥ ਹਮਰੋ ਭਰਤਾ ਬਡੋ ਬਿਬੇਕੀ, ਆਪੇ ਸੰਤੁ ਕਹਾਵੈ ॥ ਓਹੁ ਹਮਾਰੈ ਮਾਥੈ ਕਾਇਮੁ, ਅਉਰੁ ਹਮਰੈ ਨਿਕਟਿ ਨ ਆਵੈ ॥੩॥ ਨਾਕਹੁ ਕਾਟੀ ਕਾਨਹੁ ਕਾਟੀ, ਕਾਟਿ ਕੂਟਿ ਕੈ ਡਾਰੀ ॥ ਕਹੁ ਕਬੀਰ ਸੰਤਨ ਕੀ ਬੈਰਨਿ, ਤੀਨਿ ਲੋਕ ਕੀ ਪਿਆਰੀ ॥੪॥੪॥ {ਪੰਨਾ ੪੭੬}**

ਨੋਟ :—ਆਮ ਤੌਰ ਤੇ ਇਸ ਸ਼ਬਦ ਦੇ ਅਰਥ ਕਰਨ ਵੇਲੇ ਸ਼ਬਦ ਦੇ ਪਹਿਲੇ ਬੰਦ ਵਿਚ ਵਾਮ ਮਾਰਗੀਆਂ ਵਲ ਇਸ਼ਾਰਾ ਦੱਸਿਆ ਜਾਂਦਾ ਹੈ, ਤੇ ਲਫ਼ਜ਼ "ਨਕਟ ਦੇ ਰਾਨੀ" ਦਾ ਅਰਥ "ਇਸਤ੍ਰੀ" ਕੀਤਾ ਜਾਂਦਾ ਹੈ । ਪਰ ਜਦੋਂ ਇਸ ਨੂੰ ਗਹੁ ਨਾਲ ਵਿਚਾਰੀਏ ਤਾਂ ਇਹ ਖ਼ਿਆਲ ਸਾਰੇ ਸ਼ਬਦ ਵਿਚ ਨਿਭਦਾ ਨਹੀਂ ਜਾਪਦਾ ।

ਹਰੇਕ ਸ਼ਬਦ ਦੀ 'ਰਹਾਉ' ਵਾਲੀ ਤੁਕ ਵਿਚ ਆਮ ਤੌਰ ਤੇ ਸ਼ਬਦ ਦਾ ਮੁੱਖ-ਭਾਵ ਹੁੰਦਾ ਹੈ । ਇੱਥੇ 'ਰਹਾਉ' ਦੀ ਤੁਕ ਵਿਚ ਜ਼ਿਕਰ ਹੈ "ਨਕਟੀ ਕੋ ਠਨਗਨੁ ਬਾਡਾ ਡੂੰ" । ਜੇ ਪਹਿਲੇ ਬੰਦ ਦੀ ਦੂਜੀ ਤੁਕ ਵਿਚ ਦੇ ਲਫ਼ਜ਼ "ਨਕਟ ਦੇ ਰਾਨੀ" ਦਾ ਅਰਥ "ਇਸਤ੍ਰੀ" ਹੈ, ਤਾਂ ਫ਼ੌਰਨ ਹੀ 'ਰਹਾਉ' ਵਿਚ ਇਸ ਦਾ ਅਰਥ ਕਿਉਂ ਬਦਲਾਇਆ ਗਿਆ ਹੈ ? ਜੇ 'ਰਹਾਉ' ਵਾਲੇ ਲਫ਼ਜ਼ 'ਨਕਟੀ' ਵਾਲੇ ਅਰਥ ਭੀ "ਇਸਤ੍ਰੀ" ਹੀ ਕਰੀਏ, ਤਾਂ ਇਹ ਉੱਕਾ ਹੀ ਗ਼ਲਤ ਹੋ ਜਾਂਦਾ ਹੈ; ਫਿਰ ਇਹ ਅਰਥ ਬੰਦ ਨੰ: ੨ ਵਿਚ ਭੀ ਨਹੀਂ ਨਿਭ ਸਕਦਾ । ਅਸਲ ਗੱਲ ਇਹ ਹੈ ਕਿ ਸਾਰੇ ਸ਼ਬਦ ਵਿਚ "ਮਾਇਆ" ਦੇ ਪ੍ਰਭਾਵ ਦਾ ਜ਼ਿਕਰ ਹੈ, ਅਤੇ 'ਮਾਇਆ' ਵਾਸਤੇ ਲਫ਼ਜ਼ "ਨਕਟੀ" ਜਾਂ "ਨਕਟ ਦੇ ਰਾਨੀ" ਵਰਤਿਆ ਹੈ; ਇਸ ਨੂੰ 'ਨਿਲੱਜ' ਆਖਿਆ ਹੈ, ਕਿਉਂਕਿ ਇਹ ਕਿਸੇ ਨਾਲ ਭੀ ਸਾਥ ਨਹੀਂ ਨਿਭਾਉਂਦੀ ।

**ਪਦ ਅਰਥ** :—ਇਕਤੁ ਪਤਰਿ—ਇੱਕ ਭਾਂਡੇ ਵਿਚ । ਉਰਕਟ {ਸੰ: ਅਰੰਕ੍ਰਿਤ} ਤਿਆਰ ਕੀਤਾ ਹੋਇਆ, ਰਿੰਨ੍ਹਿਆ ਹੋਇਆ । ਕੁਰਕਟ—ਕੁੱਕੜ (ਦਾ ਮਾਸ) । ਭਰਿ—ਭਰ ਕੇ, ਪਾ ਕੇ । (ਪਾਨੀ—ਭਾਵ,) ਸ਼ਰਾਬ । ਆਸਿ ਪਾਸਿ—(ਇਸ ਮਾਸ ਅਤੇ ਸ਼ਰਾਬ ਦੇ) ਦੁਆਲੇ, ਆਸੇ ਪਾਸੇ । ਪੰਚ—ਕਾਮਾਦਿਕ ਵਿਕਾਰ । ਪੰਚ ਜੋਗੀਆ—ਪੰਜ ਕਾਮਾਦਿਕਾਂ ਨਾਲ ਮੇਲ ਜੋਲ ਰੱਖਣ ਵਾਲੇ {ਜੋਗ—ਮੇਲ ਮਿਲਾਪ, ਜੋੜ} । ਬੀਚਿ—(ਇਹਨਾਂ ਵਿਸ਼ਈ ਬੰਦਿਆਂ ਦੇ) ਅੰਦਰ, ਇਹਨਾਂ ਵਿਸ਼ਈ ਬੰਦਿਆਂ ਦੇ ਮਨ ਵਿਚ । ਨਕਟ—ਨਕ-ਕੱਟੀ, ਨਿਲੱਜ । ਦੇ ਰਾਨੀ—ਦੇਵ ਰਾਨੀ, ਮਾਇਆ ।੧।

ਨਕਟੀ—ਨਿਲੱਜ ਮਾਇਆ । ਕੋ—ਦਾ । ਬਾਡਾ—ਵਾਜਾ । ਡੂੰ—ਡਹੂੰ-ਡਹੂੰ ਕਰਦਾ ਹੈ, ਵੱਜਦਾ ਹੈ । ਠਨਗਨੁ—ਠਨ-ਠਨ ਦੀ ਆਵਾਜ਼ ਕਰ ਕੇ । ਕਿਨਹਿ—ਕਿਸੇ ਵਿਰਲੇ ਨੇ । ਕਿਨਹਿ ਬਿਬੇਕੀ—ਕਿਸੇ ਵਿਰਲੇ ਵਿਚਾਰਵਾਨ ਨੇ । ਤੂੰ—ਤੈਨੂੰ । ਕਾਟੀ—ਕੱਟਿਆ ਹੈ, ਦਬਾਉ ਦੂਰ ਕੀਤਾ ਹੈ ।੧।ਰਹਾਉ।

ਸਗਲ ਮਾਹਿ—ਸਭ ਜੀਵਾਂ ਵਿਚ । ਨਕਟੀ ਕਾ ਵਾਸਾ—ਨਿਲੱਜ ਮਾਇਆ ਦਾ ਪ੍ਰਭਾਵ । ਮਾਰਿ—ਮਾਰ ਕੇ । ਅਉਹੇਰੀ—ਤੱਕਦੀ ਹੈ, ਨੀਝ ਲਾ ਕੇ ਵੇਖਦੀ ਹੈ (ਕਿ ਕੋਈ ਮੇਰੀ ਮਾਰ ਤੋਂ ਬਚ ਤਾਂ ਨਹੀਂ ਗਿਆ) । ਹਉ—ਮੈਂ । ਬਹਿਨ—ਭੈਣ । ਭਾਨਜੀ—ਭਣੇਵੀਂ । ਬਰੀ—ਵਿਆਹ ਲਿਆ, ਵਰਤਿਆ । ਚੇਰੀ—ਦਾਸੀ ।੨।

ਹਮਰੋ—ਮੇਰਾ । ਬਿਬੇਕੀ—ਵਿਚਾਰਵਾਨ ਪੁਰਖ । ਮਾਥੈ—ਮੱਥੇ ਉਤੇ । ਕਾਇਮੁ—ਟਿਕਿਆ ਹੋਇਆ । ਮਾਥੈ ਕਾਇਮੁ—ਮੇਰੇ ਮੱਥੇ ਉੱਤੇ ਟਿਕਿਆ ਹੋਇਆ, ਮੇਰੇ ਉੱਤੇ ਕਾਬੂ ਰੱਖਣ ਵਾਲਾ । ਅਉਰੁ—ਕੋਈ ਹੋਰ । ਨਿਕਟਿ—ਨੇੜੇ ।੩।

ਨਾਕਹੁ—ਨੱਕ ਤੋਂ । ਕਾਟੀ—ਵੱਢ ਦਿੱਤਾ । ਕਾਨਹੁ—ਕੰਨ ਤੋਂ । ਕਾਟਿ ਕੂਟ ਕਰਿ—ਚੰਗੀ ਤਰ੍ਹਾਂ ਕੱਟ ਕੇ । ਡਾਰੀ—ਪਰੇ ਸੁੱਟ ਦਿੱਤਾ ਹੈ । ਬੈਰਨਿ—ਵੈਰ ਕਰਨ ਵਾਲੀ । ਤੀਨਿ ਲੋਕ—ਸਾਰਾ ਜਗਤ ।੪।

**ਅਰਥ** :—ਨਿਲੱਜ ਮਾਇਆ ਦਾ ਵਾਜਾ (ਸਾਰੇ ਜਗਤ ਵਿਚ) ਠਨ-ਠਨ ਕਰ ਕੇ ਵੱਜ ਰਿਹਾ ਹੈ । ਹੇ ਮਾਇਆ ! ਕਿਸੇ ਵਿਰਲੇ ਵਿਚਾਰਵਾਨ ਨੇ ਤੇਰਾ ਬਲ ਪੈਣ ਨਹੀਂ ਦਿੱਤਾ ।੧।ਰਹਾਉ।

(ਮਾਇਆ ਦੇ ਬਲਵਾਨ) ਪੰਜ ਕਾਮਦਿਕਾਂ ਨਾਲ ਮੇਲ-ਜੋਲ ਰੱਖਣ ਵਾਲੇ ਮਨੁੱਖ ਇੱਕ ਭਾਂਡੇ ਵਿਚ ਕੁੱਕੜ (ਆਦਿਕ) ਦਾ ਰਿੰਨ੍ਹਿਆ ਹੋਇਆ ਮਾਸ ਪਾ ਲੈਂਦੇ ਹਨ, ਦੂਜੇ ਭਾਂਡੇ ਵਿਚ ਸ਼ਰਾਬ ਪਾ ਲੈਂਦੇ ਹਨ ।

(ਇਸ ਮਾਸ-ਸ਼ਰਾਬ ਦੇ) ਆਲੇ-ਦੁਆਲੇ ਬੈਠ ਜਾਂਦੇ ਹਨ, ਇਹਨਾਂ (ਵਿਸ਼ਈ ਬੰਦਿਆਂ) ਦੇ ਅੰਦਰ ਨਿਲੱਜ ਮਾਇਆ (ਦਾ ਪ੍ਰਭਾਵ) ਹੁੰਦਾ ਹੈ ।੧।

(ਜਿੱਧਰ ਤੱਕੋ) ਸਭ ਜੀਵਾਂ ਦੇ ਮਨਾਂ ਵਿਚ ਨਿਲੱਜ ਮਾਇਆ ਦਾ ਜ਼ੋਰ ਪੈ ਰਿਹਾ ਹੈ, ਮਾਇਆ ਸਭਨਾਂ (ਦੇ ਆਤਮਕ ਜੀਵਨ) ਨੂੰ ਮਾਰ ਕੇ ਗਹੁ ਨਾਲ ਵੇਖਦੀ ਹੈ (ਕਿ ਕੋਈ ਬਚ ਤਾਂ ਨਹੀਂ ਰਿਹਾ) ।(ਮਾਇਆ, ਮਾਨੋ, ਆਖਦੀ ਹੈ—) ਮੈਂ ਸਭ ਜੀਵਾਂ ਦੀ ਭੈਣ ਭਣੇਵੀਂ ਹਾਂ (ਭਾਵ, ਸਾਰੇ ਜੀਵ ਮੈਨੂੰ ਤਰਲੇ ਲੈ ਲੈ ਕੇ ਇਕੱਠੀ ਕਰਦੇ ਹਨ), ਪਰ ਜਿਸ ਮਨੁੱਖ ਨੇ ਮੈਨੂੰ ਵਿਆਹ ਲਿਆ ਹੈ (ਭਾਵ, ਜਿਸ ਨੇ ਆਪਣੇ ਉੱਤੇ ਮੇਰਾ ਜ਼ੋਰ ਨਹੀਂ ਪੈਣ ਦਿੱਤਾ) ਮੈਂ ਉਸ ਦੀ ਦਾਸੀ ਹੋ ਜਾਂਦੀ ਹਾਂ ।੨।

ਕੋਈ ਵੱਡਾ ਗਿਆਨਵਾਨ ਮਨੁੱਖ ਹੀ, ਜਿਸ ਨੂੰ ਜਗਤ ਸੰਤ ਆਖਦਾ ਹੈ, ਮੇਰਾ (ਮਾਇਆ ਦਾ) ਖਸਮ ਬਣ ਸਕਦਾ ਹੈ । ਉਹੀ ਮੇਰੇ ਉੱਤੇ ਕਾਬੂ ਪਾ ਰੱਖਣ ਦੇ ਸਮਰਥ ਹੁੰਦਾ ਹੈ । ਹੋਰ ਕੋਈ ਤਾਂ ਮੇਰੇ ਨੇੜੇ ਭੀ ਨਹੀਂ ਢੁਕ ਸਕਦਾ (ਭਾਵ, ਕਿਸੇ ਹੋਰ ਦੀ ਮੇਰੇ ਅੱਗੇ ਪੇਸ਼ ਨਹੀਂ ਜਾ ਸਕਦੀ) ।੩।

ਹੇ ਕਬੀਰ ! ਆਖ—ਸੰਤ ਜਨਾਂ ਨੇ ਮਾਇਆ ਨੂੰ ਨੱਕ ਤੋਂ ਕੱਟ ਦਿੱਤਾ ਹੈ, ਚੰਗੀ ਤਰ੍ਹਾਂ ਕੱਟ ਕੇ ਪਰੇ ਸੁੱਟ ਦਿੱਤਾ ਹੈ । ਮਾਇਆ ਸੰਤਾਂ ਨਾਲ ਸਦਾ ਵੈਰ ਕਰਦੀ ਹੈ (ਕਿਉਂਕਿ ਉਹਨਾਂ ਦੇ ਆਤਮਕ ਜੀਵਨ ਉੱਤੇ ਚੋਟ ਕਰਨ ਦਾ ਸਦਾ ਜਤਨ ਕਰਦੀ ਹੈ), ਪਰ ਸਾਰੇ ਜਗਤ ਦੇ ਜੀਵ ਇਸ ਨਾਲ ਪਿਆਰ ਕਰਦੇ ਹਨ ।੪।੪।

**ਨੋਟ** :—ਜਗਤ ਆਮ ਤੌਰ ਤੇ ਨੱਕ ਅਤੇ ਕੰਨ ਦੇ ਆਸਰੇ ਜੀਊਂਦਾ ਹੈ । ਇਸ ਦਾ ਭਾਵ ਇਹ ਹੈ ਕਿ ਹਰੇਕ ਕੰਮ ਜੋ ਆਮ ਤੌਰ ਤੇ ਜੀਵ ਕਰਦੇ ਹਨ, ਇਸ ਖ਼ਿਆਲ ਨਾਲ ਕਰਦੇ ਹਨ ਕਿ ਸਾਡਾ ਨੱਕ ਰਹਿ ਜਾਏ, ਸਾਡੀ ਇੱਜ਼ਤ ਬਣੀ ਰਹੇ । ਫਿਰ ਕੰਨ ਲਾ ਕੇ ਸੁਣਦੇ ਹਨ ਕਿ ਸਾਡੀ ਫਲਾਣੀ ਕਰਤੂਤ ਬਾਰੇ ਲੋਕ ਕੀਹ ਆਖਦੇ ਹਨ । ਪਰ ਬਿਬੇਕੀ ਪੁਰਸ਼ ਨਾਹ ਲੋਕ-ਲਾਜ ਦੀ ਖ਼ਾਤਰ ਕੋਈ ਕੰਮ ਕਰਦੇ ਹਨ ਤੇ ਨਾਹ ਹੀ ਇਸ ਗੱਲ ਦੀ ਪਰਵਾਹ ਕਰਦੇ ਹਨ ਕਿ ਲੋਕ ਸਾਡੇ ਬਾਰੇ ਕੀਹ ਆਖਦੇ ਹਨ । ਸੋ, ਉਹਨਾਂ ਨੇ ਮਾਇਆ ਦਾ ਨੱਕ ਤੇ ਕੰਨ ਦੋਵੇਂ ਕੱਟ ਦਿੱਤੇ ਹਨ।੪।

**ਆਸਾ ॥ ਜੋਗੀ ਜਤੀ ਤਪੀ ਸੰਨਿਆਸੀ, ਬਹੁ ਤੀਰਥ ਭ੍ਰਮਨਾ ॥ ਲੁੰਜਿਤ ਮੁੰਜਿਤ ਮੋਨਿ ਜਟਾਧਰ, ਅੰਤਿ ਤਊ ਮਰਨਾ ॥ ੧॥ ਤਾ ਤੇ ਸੇਵੀਅਲੇ ਰਾਮਨਾ ॥ ਰਸਨਾ ਰਾਮ ਨਾਮ ਹਿਤੁ ਜਾ ਕੈ, ਕਹਾ ਕਰੈ ਜਮਨਾ ॥੧॥ ਰਹਾਉ ॥ ਆਗਮ ਨਿਰਗਮ ਜੋਤਿਕ ਜਾਨਹਿ, ਬਹੁ ਬਹੁ ਬਿਆਕਰਨਾ ॥ ਤੰਤ ਮੰਤ੍ਰ ਸਭ ਅਉਖਧ ਜਾਨਹਿ, ਅੰਤਿ ਤਊ ਮਰਨਾ ॥੨॥ ਰਾਜ ਭੋਗ ਅਰੁ ਛਤ੍ਰ ਸਿੰਘਾਸਨ, ਬਹੁ ਸੁੰਦਰਿ ਰਮਨਾ ॥ ਪਾਨ ਕਪੂਰ ਸੁਬਾਸਕ ਚੰਦਨ, ਅੰਤਿ ਤਊ ਮਰਨਾ ॥੩॥ ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ, ਕਹੂ ਨ ਊਬਰਨਾ ॥ ਕਹੁ ਕਬੀਰ ਇਉ ਰਾਮਹਿ ਜੰਪਉ, ਮੇਟਿ ਜਨਮ ਮਰਨਾ ॥੪॥੫॥ {ਪੰਨਾ ੪੭੬-੪੭੭ }**

**ਪਦ ਅਰਥ** :—ਜਤੀ—ਜਿਸ ਨੇ ਕਾਮ-ਵਾਸ਼ਨਾ ਨੂੰ ਰੋਕ ਲਿਆ ਹੈ । ਤਪੀ—ਮਨ ਨੂੰ ਹਠ ਨਾਲ ਰੋਕਣ ਲਈ ਸਰੀਰ ਨੂੰ ਕਈ ਤਰ੍ਹਾਂ ਦੇ ਕਸ਼ਟ ਦੇਣ ਵਾਲੇ । ਭ੍ਰਮਨਾ—ਭੌਣ ਵਾਲੇ । ਲੁੰਜਿਤ—ਸ੍ਰੇਵੜੇ ਜੋ ਸਿਰ ਦੇ ਵਾਲ ਮੋਚਨੇ ਨਾਲ ਪੁੱਟ ਦੇਂਦੇ ਹਨ । ਮੁੰਜਿਤ—ਮੁੰਜ ਦੀ ਤੜਾਗੀ ਪਾਣ ਵਾਲੇ ਬੈਰਾਗੀ । ਜਟਾਧਾਰ—ਜਟਾਧਾਰੀ ਸਾਧੂ । ਅੰਤਿ ਤਊ—ਆਖ਼ਰ ਨੂੰ, ਤਾਂ ਭੀ, ਫਿਰ ਭੀ । ਮਰਨਾ—ਮੌਤ, ਜਨਮ ਮਰਨ ਦਾ ਗੇੜ (ਨੋਟ :—ਜੋ ਜੀਵ ਜਗਤ ਵਿਚ ਸਰੀਰ ਲੈ ਕੇ ਜੰਮਿਆ ਹੈ ਉਸ ਨੇ ਮਰਨਾ ਤਾਂ ਅਵੱਸ਼ ਹੈ । ਇੱਥੇ ਇਸ ਸਾਧਾਰਨ ਮੌਤ ਦਾ ਜ਼ਿਕਰ ਨਹੀਂ ਹੈ; ਇਸ 'ਮਰਨ' ਦਾ ਨਿਰਣਾ ਕਬੀਰ ਜੀ ਅਖ਼ੀਰਲੀ ਤੁਕ ਵਿਚ ਕਰਦੇ ਹਨ "ਜਨਮ ਮਰਨ") ।੧।

ਤਾ ਤੇ—ਤਾਂ ਫਿਰ, ਤਾਂ ਫਿਰ ਚੰਗੀ ਗੱਲ ਇਹ ਹੈ ਕਿ । ਸੇਵੀਅਲੇ—ਸਿਮਰਿਆ ਜਾਏ । ਹਿਤੁ ਜਾ ਕੈ—ਜਿਸ ਦੇ ਹਿਰਦੇ ਵਿਚ ਪਿਆਰ ਹੈ । ਕਹਾ ਕਰੈ—ਕੀਹ ਕਰ ਸਕਦਾ ਹੈ ? ਕੁਝ ਵਿਗਾੜ ਨਹੀਂ ਸਕਦਾ । ਜਮਨਾ—ਜਮ ।੧।ਰਹਾਉ।

ਆਗਮ—ਸ਼ਾਸਤ੍ਰ । ਨਿਰਗਮ—ਨਿਗਮ, ਵੇਦ । ਜਾਨਹਿ—(ਜੋ ਲੋਕ) ਜਾਣਦੇ ਹਨ । ਤੰਤ—ਟੂਣੇ ਜਾਦੂ । ਅਉਖਧ—ਦਵਾਈਆਂ ।੨।

ਭੋਗ—ਮੌਜਾਂ । ਸਿੰਘਾਸਨ—ਤਖ਼ਤ । ਸੁੰਦਰਿ ਰਮਨਾ—ਸੋਹਣੀਆਂ ਇਸਤ੍ਰੀਆਂ । ਸੁਬਾਸਕ ਚੰਦਨ—ਸੋਹਣੀ ਸੁਗੰਧੀ ਦੇਣ ਵਾਲਾ ਚੰਦਨ ।੩।

ਕਹੂ—ਕਿਤੇ ਭੀ । ਊਬਰਨਾ—(ਜਨਮ ਮਰਨ ਦੇ ਗੇੜ ਤੋਂ) ਬਚਾਉ । ਇਉ—ਇਸ ਵਾਸਤੇ । ਜੰਪਉ—ਮੈਂ ਜਪਦਾ ਹਾਂ, ਮੈਂ ਸਿਮਰਦਾ ਹਾਂ । ਮੇਟਿ—ਮੇਟੈ, ਮਿਟਾਉਂਦਾ ਹੈ ।੪।

**ਅਰਥ** :—(ਕਈ ਲੋਕ) ਜੋਗੀ ਹਨ, ਜਤੀ ਹਨ, ਤਪੀ ਹਨ, ਸੰਨਿਆਸੀ ਹਨ, ਬਹੁਤ ਤੀਰਥਾਂ ਤੇ ਜਾਣ ਵਾਲੇ ਹਨ, ਸ੍ਰੇਵੜੇ ਹਨ, ਬੈਰਾਗੀ ਹਨ, ਮੋਨਧਾਰੀ ਹਨ, ਜਟਾਧਾਰੀ ਹਨ—ਇਹ ਸਾਰੇ ਸਾਧਨ ਕਰਦਿਆਂ ਭੀ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ ।੧।

ਸੋ ਸਭ ਤੋਂ ਚੰਗੀ ਗੱਲ ਇਹ ਹੈ ਕਿ ਪ੍ਰਭੂ ਦਾ ਨਾਮ ਸਿਮਰਿਆ ਜਾਏ । ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਪਿਆਰ ਹੈ, ਜੋ ਮਨੁੱਖ ਜੀਭ ਨਾਲ ਨਾਮ ਸਿਮਰਦਾ ਹੈ, ਜਮ ਉਸ ਦਾ ਕੁਝ ਨਹੀਂ ਵਿਗਾੜ ਸਕਦਾ (ਕਿਉਂਕਿ ਉਸ ਦਾ ਜਨਮ ਮਰਨ ਮੁੱਕ ਜਾਂਦਾ ਹੈ) ।੧।ਰਹਾਉ।

ਜੋ ਲੋਕ ਸ਼ਾਸਤ੍ਰ ਵੇਦ ਜੋਤਿਸ਼ ਤੇ ਕਈ ਵਿਆਕਰਣ ਜਾਣਦੇ ਹਨ, ਜੋ ਮਨੁੱਖ ਜਾਦੂ ਟੂਣੇ ਮੰਤ੍ਰ ਤੇ ਦਵਾਈਆਂ ਜਾਣਦੇ ਹਨ, ਉਹਨਾਂ ਦਾ ਭੀ ਜਨਮ ਮਰਨ ਦਾ ਚੱਕਰ ਨਹੀਂ ਮੁੱਕਦਾ ।੨।

ਕਈ ਐਸੇ ਹਨ ਜੋ ਰਾਜ ਦੀਆਂ ਮੌਜਾਂ ਮਾਣਦੇ ਹਨ, ਤਖ਼ਤ ਉੱਤੇ ਬੈਠੇ ਹਨ, ਜਿਨ੍ਹਾਂ ਦੇ ਸਿਰ ਉੱਤੇ ਛਤਰ ਝੁਲਦਾ ਹੈ, (ਮਹਿਲਾਂ ਵਿਚ) ਸੁੰਦਰ ਨਾਰਾਂ ਹਨ, ਜੋ ਪਾਨ ਕਪੂਰ ਸੁੰਦਰ ਸੁਗੰਧੀ ਦੇਣ ਵਾਲੇ ਚੰਦਨ ਵਰਤਦੇ ਹਨ—ਮੌਤ ਦਾ ਗੇੜ ਉਹਨਾਂ ਦੇ ਸਿਰ ਤੇ ਭੀ ਮੌਜੂਦ ਹੈ ।੩।

ਹੇ ਕਬੀਰ ! ਆਖ—ਵੇਦ, ਪੁਰਾਨ, ਸਿਮ੍ਰਿਤੀਆਂ ਸਾਰੇ ਖੋਜ ਵੇਖੇ ਹਨ (ਪ੍ਰਭੂ ਦੇ ਨਾਮ ਦੀ ਓਟ ਤੋਂ ਬਿਨਾ ਹੋਰ ਕਿਤੇ ਭੀ ਜਨਮ ਮਰਨ ਦੇ ਗੇੜ ਤੋਂ ਬਚਾਉ ਨਹੀਂ ਮਿਲਦਾ; ਸੋ ਮੈਂ ਤਾਂ ਪਰਮਾਤਮਾ ਦਾ ਨਾਮ ਸਿਮਰਦਾ ਹਾਂ, ਪ੍ਰਭੂ ਦਾ ਨਾਮ ਹੀ ਜਨਮ ਮਰਨ ਮਿਟਾਂਦਾ ਹੈ ।੪।੫।

**ਆਸਾ ॥ ਫੀਲੁ ਰਬਾਬੀ ਬਲਦੁ ਪਖਾਵਜ, ਕਊਆ ਤਾਲ ਬਜਾਵੈ ॥ ਪਹਿਰਿ ਚੋਲਨਾ ਗਦਹਾ ਨਾਚੈ, ਭੈਸਾ ਭਗਤਿ ਕਰਾਵੈ ॥੧॥ ਰਾਜਾ ਰਾਮ ਕਕਰੀਆ ਬਰੇ ਪਕਾਏ ॥ ਕਿਨੈ ਬੂਝਨਹਾਰੈ ਖਾਏ ॥੧॥ ਰਹਾਉ ॥ ਬੈਠਿ ਸਿੰਘੁ ਘਰਿ ਪਾਨ ਲਗਾਵੈ, ਘੀਸ ਗਲਉਰੇ ਲਿਆਵੈ ॥ ਘਰਿ ਘਰਿ ਮੁਸਰੀ ਮੰਗਲੁ ਗਾਵਹਿ, ਕਛੂਆ ਸੰਖੁ ਬਜਾਵੈ ॥੨॥ ਬੰਸ ਕੋ ਪੂਤੁ ਬੀਆਹਨ ਚਲਿਆ, ਸੁਇਨੇ ਮੰਡਪ ਛਾਏ ॥ ਰੂਪ ਕੰਨਿਆ ਸੁੰਦਰਿ ਬੇਧੀ, ਸਸੈ ਸਿੰਘ ਗੁਨ ਗਾਏ ॥੩॥ ਕਹਤ ਕਬੀਰ ਸੁਨਹੁ ਰੇ ਸੰਤਹੁ, ਕੀਟੀ ਪਰਬਤੁ ਖਾਇਆ ॥ ਕਛੂਆ ਕਹੈ ਅੰਗਾਰ ਭਿ ਲੋਰਉ, ਲੂਕੀ ਸਬਦੁ ਸੁਨਾਇਆ ॥੪॥੬॥ {ਪੰਨਾ ੪੭੭}**

**ਨੋਟ ੧** :—ਇਸ ਸ਼ਬਦ ਦੇ ਅਰਥ ਕਰਨ ਤੋਂ ਪਹਿਲਾਂ ਅਰਥਾਂ ਨੂੰ ਸਮਝਣ ਵਾਸਤੇ ਇਕ ਦੋ ਗੱਲਾਂ ਦੱਸਣੀਆਂ ਜ਼ਰੂਰੀ ਹਨ । ਸ਼ਬਦ ਨੂੰ ਸਮਝਣ ਲਈ 'ਰਹਾਉ' ਦੀ ਤੁਕ ਵਿਚ ਕਬੀਰ ਜੀ ਆਪਣੇ ਪਿਆਰੇ ਦਾਤਾਰ ਦੇ ਸ਼ੁਕਰ ਵਿਚ ਆ ਕੇ ਆਪਣੇ ਮਨ ਦੀ ਅਵਸਥਾ ਨੂੰ ਇਕ ਦ੍ਰਿਸ਼ਟਾਂਤ ਦੀ ਸ਼ਕਲ ਵਿਚ ਪੇਸ਼ ਕਰਦੇ ਹਨ । ਇਹ ਦ੍ਰਿਸ਼ਟਾਂਤ ਅੱਕਾਂ ਦੀਆਂ ਖੱਖੜੀਆਂ ਦਾ ਹੈ ।

**ਨੋਟ ੨** :—'ਰਹਾਉ' ਵਾਲੀ ਤੁਕ ਵਿਚ ਜੋ ਮੁਖ-ਭਾਵ ਹੈ ਉਸ ਨੂੰ ਬਾਕੀ ਦੇ ਸ਼ਬਦ ਵਿਚ ਖੋਲ੍ਹ ਕੇ ਪਰਗਟ ਕੀਤਾ ਹੈ । ਇਹਨਾਂ ਸਾਰੇ ਪਦਾਂ ਵਿਚ ਇਕ ਹੋਰ ਦ੍ਰਿਸ਼ਟਾਂਤ ਲਿਆ ਗਿਆ ਹੈ, ਵਿਆਹ ਦਾ ।

**ਨੋਟ ੩** :—'ਰਹਾਉ' ਦੀ ਤੁਕ ਵਿਚ ਕਬੀਰ ਜੀ ਆਖਦੇ ਹਨ ਕਿ ਇਹ ਮਨ ਜੋ ਅੱਕ ਦੀ ਖੱਖੜੀ ਵਰਗਾ ਸੀ, ਹੁਣ ਪੱਕਾ ਹੋਇਆ ਅੰਬ ਬਣ ਗਿਆ ਹੈ, ਪਰ ਇਹ ਸੁਆਦ ਕਿਸੇ ਵਿਰਲੇ ਭਾਗਾਂ ਵਾਲੇ ਨੂੰ ਮਿਲਦਾ ਹੈ । ਸ਼ਬਦ ਦੇ ਬਾਕੀ ਪਦਾਂ ਵਿਚ ਇਸ ਤਬਦੀਲੀ ਨੂੰ ਵਿਸਥਾਰ ਨਾਲ ਬਿਆਨ ਕਰਦੇ ਹਨ । ਮਨ ਦੀਆਂ ਪਹਿਲੀਆਂ ਭੈੜੀਆਂ ਵਾਦੀਆਂ ਨੂੰ ਫੀਲ, ਬਲਦ ਆਦਿਕ ਪਸ਼ੂਆਂ ਦੇ ਪ੍ਰਸਿੱਧ ਸੁਭਾਵਾਂ ਦੀ ਰਾਹੀਂ ਦਿਖਲਾਇਆ ਹੈ, ਤੇ ਨਾਲ ਨਾਲ ਇਹ ਭੀ ਦੱਸਿਆ ਹੈ ਕਿ ਪਸ਼ੂ ਬ੍ਰਿਤੀ ਵਲੋਂ ਉਲਟ ਕੇ ਮਨ ਹੁਣ ਕੀਹ ਕਰਨ ਲੱਗ ਪਿਆ ਹੈ ।

**ਪਦ ਅਰਥ** :—ਰਾਜਾ ਰਾਮ—ਹੇ ਸੁਹਣੇ ਰਾਮ ! ਕਕਰੀਆ—ਅੱਕਾਂ ਦੀਆਂ ਖੱਖੜੀਆਂ । ਆਬਰੇ ਪਕਾਏ—ਪੱਕੇ ਅੰਬ । ਕਿਨੈ—ਕਿਸੇ ਵਿਰਲੇ ਨੇ । ਬੂਝਨਹਾਰੈ—ਗਿਆਨਵਾਨ ਨੇ ।੧।ਰਹਾਉ।

**ਅਰਥ** :—ਹੇ ਮੇਰੇ ਸੁਹਣੇ ਰਾਮ ਅੱਕਾਂ ਦੀਆਂ ਖੱਖੜੀਆਂ (ਹੁਣ) ਪੱਕੇ ਹੋਏ ਅੰਬ ਬਣ ਗਏ ਹਨ, ਪਰ ਖਾਧੇ ਕਿਸੇ ਵਿਰਲੇ ਵਿਚਾਰ ਵਾਲੇ ਨੇ ਹਨ ।

**ਭਾਵ** :—ਜਿਵੇਂ ਅੱਕਾਂ ਦੀਆਂ ਖੱਖੜੀਆਂ ਵੇਖਣ ਨੂੰ ਅੰਬਾਂ ਵਾਂਗ ਜਾਪਦੀਆਂ ਹਨ; ਤਿਵੇਂ ਮਨ ਪਹਿਲਾਂ ਸਾਰੇ ਕੰਮ ਦਿਖਾਵੇ ਵਾਲੇ ਕਰਦਾ ਸੀ । ਹੁਣ ਸਿਰਜਣਹਾਰ ਦੀ ਮਿਹਰ ਨਾਲ ਸਚ-ਮੁਚ ਪੱਕੇ ਹੋਏ ਅੰਬ ਬਣ ਗਏ ਹਨ, ਭਾਵ ਮਨ ਵਿਚ ਸੁਆਦ ਤੇ ਮਿਠਾਸ ਅਤੇ ਅਸਲੀਅਤ ਆ ਗਈ ਹੈ । ਇਹ ਸੁਆਦ ਵਿਰਲੇ ਭਾਗਾਂ ਵਾਲੇ ਬੰਦਿਆਂ ਨੂੰ ਮਿਲਦਾ ਹੈ ।੧।ਰਹਾਉ।

**ਪਦ ਅਰਥ** :—ਫੀਲੁ—ਹਾਥੀ । ਪਖਾਵਜ—ਜੋੜੀ ਵਜਾਣ ਵਾਲਾ । ਕਊਆ—ਕਾਂ ।੧।

**ਅਰਥ** :—(ਮਨ ਦਾ) ਹਾਥੀ (ਵਾਲਾ ਸੁਭਾਉ) ਰਬਾਬੀ (ਬਣ ਗਿਆ ਹੈ), ਬਲਦ (ਵਾਲਾ ਸੁਭਾਉ) ਜੋੜੀ ਵਜਾਣ ਵਾਲਾ (ਹੋ ਗਿਆ ਹੈ) ਅਤੇ ਕਾਂ (ਵਾਲਾ ਸੁਭਾਉ) ਤਾਲ ਵਜਾ ਰਿਹਾ ਹੈ । ਖੋਤਾ (—ਖੋਤੇ ਵਾਲਾ ਸੁਭਾਉ) (ਪ੍ਰੇਮ ਰੂਪੀ) ਚੋਲਾ ਪਾ ਕੇ ਨੱਚ ਰਿਹਾ ਹੈ, ਅਤੇ ਭੈਂਸਾ (ਭਾਵ, ਭੈਂਸੇ ਵਾਲਾ ਸੁਭਾਉ) ਭਗਤੀ ਕਰਦਾ ਹੈ ।੧।

**ਨੋਟ** :—ਬਲਦ ਦਾ ਆਮ ਤੌਰ ਤੇ 'ਆਲਸ' ਦਾ ਸੁਭਾਉ ਪ੍ਰਸਿੱਧ ਹੈ । ਫੀਲ ਦਾ, ਗਦਹੇ ਅਤੇ ਭੈਂਸੇ ਵਾਸਤੇ ਬਾਣੀ ਵਿਚ ਹੇਠ-ਲਿਖੇ ਪ੍ਰਮਾਣ ਹਨ :—

(੧) "ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ, ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥"

(੨) "ਹਰੀ ਅੰਗੂਰੀ ਗਦਹਾ ਚਰੈ ॥"

(੩) "ਮਾਤਾ ਭੈਸਾ ਅਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥"

(੪) "ਹਰਿ ਹੈ ਖਾਂਡ ਰੇਤੁ ਮਹਿ ਬਿਖਰਿਓ, ਹਾਥੀ ਚੁਨੀ ਨ ਜਾਇ ॥"

ਇਹਨਾਂ ਪ੍ਰਮਾਣਾਂ ਦੀ ਸਹਾਇਤਾ ਨਾਲ ਉਪਰ-ਆਈਆਂ ਤ੍ਰਿਗਦ ਜੂਨੀਆਂ ਤੋਂ ਮਨ ਦੇ 'ਅਹੰਕਾਰ', 'ਅਤਿ ਚਤੁਰਾਈ', 'ਕਾਮ' ਅਤੇ 'ਅਮੋੜਪੁਨਾ'—ਇਹ ਚਾਰੇ ਸੁਭਾਉ ਲੈਣੇ ਹਨ ।

**ਭਾਵ** :—ਸੁਭਾਉ ਬਦਲਣ ਤੋਂ ਪਹਿਲਾਂ ਮਨ ਅਹੰਕਾਰ, ਆਲਸ, ਚਤੁਰਾਈ, ਕਾਮ ਅਤੇ ਅਮੋੜਪੁਨਾ—ਇਹਨਾਂ ਵਿਕਾਰਾਂ ਦੇ ਅਧੀਨ ਰਹਿੰਦਾ ਸੀ । ਪਰ, ਜਦੋਂ ਅੰਦਰ ਰਸ ਆਇਆ ਹੈ, ਤਾਂ ਪ੍ਰੇਮ ਵਿਚ ਭਿੱਜ ਕੇ ਮਨ ਇਸ ਨਵੇਂ ਵਿਆਹ ਵਿਚ ਉੱਦਮ ਕਰ ਕੇ ਸਹਾਈ ਬਣਦਾ ਹੈ ।੧।

**ਪਦ ਅਰਥ** :—ਬੈਠਿ ਘਰਿ—ਅੰਦਰ ਟਿਕ ਕੇ । ਸਿੰਘੁ—ਹਿੰਸਾ ਵਾਲਾ ਸੁਭਾਉ ਨਿਰਦਇਤਾ । ਪਾਨ ਲਗਾਵੈ—(ਜਾਂਞੀਆਂ ਲਈ) ਪਾਨ ਤਿਆਰ ਕਰਦਾ ਹੈ (ਭਾਵ, ਸਭ ਦੀ ਸੇਵਾ ਕਰਨ ਦਾ ਉੱਦਮ ਕਰਦਾ ਹੈ) । ਘੀਸ—ਛਛੂੰਦਰ, ਮਨ ਦਾ ਘੀਸ ਵਾਲਾ ਸੁਭਾਉ, ਤ੍ਰਿਸ਼ਨਾ । ਗਲਉਰੇ—ਪਾਨਾਂ ਦੇ ਬੀੜੇ । "ਘੀਸ.....ਲਿਆਵੈ—ਭਾਵ, ਪਹਿਲਾਂ ਮਨ ਇਤਨਾ ਤ੍ਰਿਸ਼ਨਾ ਦੇ ਅਧੀਨ ਸੀ ਕਿ ਆਪ ਹੀ ਨਹੀਂ ਸੀ ਰੱਜਦਾ, ਪਰ ਹੁਣ ਹੋਰਨਾਂ ਦੀ ਸੇਵਾ ਕਰਦਾ ਹੈ । ਘਰਿ ਘਰਿ—ਹਰੇਕ ਘਰ ਵਿਚ, ਹਰੇਕ ਗੋਲਕ-ਅਸਥਾਨ ਵਿਚ । ਮੁਸਰੀ—ਚੂਹੀਆਂ, ਇੰਦ੍ਰੀਆਂ । ਨੋਟ—ਸ਼ਬਦ 'ਮੁਸਰ' ਵਿਆਕਰਣ ਅਨੁਸਾਰ ਬਹੁ-ਵਚਨ ਹੈ, ਕਿਉਂਕਿ ਇਸ ਦੀ ਕ੍ਰਿਆ "ਗਾਵਹਿ" ਬਹੁ-ਵਚਨ ਹੈ । ਕਛੂਆ—ਮਨ ਦਾ ਕੱਛੂ ਵਾਲਾ ਸੁਭਾਉ, ਮਨੁੱਖਾਂ ਤੋਂ ਸੰਕੋਚ, ਕਾਇਰਤਾ, ਮਨ ਦਾ ਸਤਸੰਗ ਤੋਂ ਡਰਨਾ । ਸੰਖੁ ਬਜਾਵੈ—ਭਾਵ, ਉਹ ਮਨ ਜੋ ਪਹਿਲਾਂ ਆਪ ਸਤਸੰਗ ਤੋਂ ਡਰਦਾ ਸੀ, ਹੁਣ ਹੋਰਨਾਂ ਨੂੰ ਉਪਦੇਸ਼ ਕਰਦਾ ਹੈ ।੨।

**ਅਰਥ** :—(ਮਨ-) ਸਿੰਘ ਆਪਣੇ ਸ੍ਵੈ-ਸਰੂਪ ਵਿਚ ਟਿਕ ਕੇ (ਭਾਵ, ਮਨ ਦਾ ਨਿਰਦਇਤਾ ਵਾਲਾ ਸੁਭਾਉ ਹਟ ਕੇ ਹੁਣ ਇਹ) ਸੇਵਾ ਦਾ ਆਹਰ ਕਰਦਾ ਹੈ ਤੇ (ਮਨ-) ਘੀਸ ਪਾਨਾਂ ਦੇ ਬੀੜੇ ਵੰਡ ਰਹੀ ਹੈ, (ਭਾਵ, ਮਨ ਤ੍ਰਿਸ਼ਨਾ ਛੱਡ ਕੇ ਹੋਰਨਾਂ ਦੀ ਸੇਵਾ ਕਰਦਾ ਹੈ) । ਸਾਰੀਆਂ ਇੰਦ੍ਰੀਆਂ ਆਪੋ ਆਪਣੇ ਗੋਲਕ-ਅਸਥਾਨ ਵਿਚ ਰਹਿ ਕੇ ਹਰੀ-ਜਸ ਰੂਪ ਮੰਗਲ ਗਾ ਰਹੀਆਂ ਹਨ ਤੇ (ਉਹੀ) ਮਨ (ਜੋ ਪਹਿਲਾਂ) ਕੱਛੂ-ਕੁੰਮਾ (ਸੀ, ਭਾਵ, ਜੋ ਪਹਿਲਾਂ ਸਤਸੰਗ ਤੋਂ ਦੂਰ ਭੱਜਦਾ ਸੀ, ਹੁਣ) ਹੋਰਨਾਂ ਨੂੰ ਉਪਦੇਸ਼ ਕਰ ਰਿਹਾ ਹੈ ।੨।

**ਪਦ ਅਰਥ** :—ਬੰਸ ਕੋ ਪੂਤੁ—ਬਾਂਝ ਇਸਤ੍ਰੀ ਦਾ ਪੁੱਤਰ, ਮਾਇਆ ਦਾ ਪੁੱਤਰ, ਮਾਇਆ-ਵੇੜ੍ਹਿਆ ਮਨ ।

**ਨੋਟ** :—'ਮਾਇਆ' ਨੂੰ ਬਾਂਝ ਇਸਤ੍ਰੀ ਇਸ ਵਾਸਤੇ ਖ਼ਿਆਲ ਕੀਤਾ ਗਿਆ ਹੈ ਕਿ ਕੁਦਰਤ ਦੇ ਨਿਯਮ ਅਨੁਸਾਰ ਮਾਇਆ ਪੁੱਤਰ ਨਹੀਂ ਜੰਮਦੀ, ਜੁਗਤੀ ਨਾਲ ਜੰਮਦੀ ਹੈ ।

ਪੰਜ ਪੂਤ ਜਣੇ ਇਕ ਮਾਇ ॥ ਉਤਭੁਜ ਖੇਲੁ ਕਰਿ ਜਗਤ ਵਿਆਇ ॥
ਤੀਨਿ ਗੁਣਾਂ ਕੈ ਸੰਗਿ ਰਚਿ ਰਸੇ ॥ ਇਨ ਕਉ ਛੋਡਿ ਊਪਰਿ ਜਨ ਬਸੇ ॥੯॥੧੨॥ {ਗੋਂਡ ਮ: ੫

ਬੀਆਹਨ ਚਲਿਆ—ਵਿਆਹੁਣ ਟੁਰ ਪਿਆ ।

**ਨੋਟ** :—ਆਮ ਤੌਰ ਤੇ ਗੁਰ-ਬਾਣੀ ਵਿਚ ਜੀਵ ਨੂੰ ਇਸਤ੍ਰੀ-ਭਾਵ ਵਿਚ ਦੱਸਿਆ ਗਿਆ ਹੈ । ਇਕ ਤੁਕ ਵਿਚ 'ਮਨ' ਵਿਆਹੁਣ ਤੁਰਿਆ ਲਿਖਿਆ ਹੈ । ਪ੍ਰਸ਼ਨ ਉੱਠਦਾ ਹੈ—ਕਿਸ ਨੂੰ ਵਿਆਹੁਣ ਚੱਲਿਆ ? ਕਬੀਰ ਜੀ ਦਾ ਹੀ ਇਕ ਸ਼ਬਦ ਇਸ ਅਰਥ ਨੂੰ ਸਮਝਣ ਵਿਚ ਸਹਾਇਤਾ ਦੇਂਦਾ ਹੈ :—

ਪਹਿਲੀ ਕਰੂਪਿ ਕੁਜਾਤਿ ਕੁਲਖਨੀ, ਸਾਹੁਰੈ ਪੇਈਐ ਬੁਰੀ ॥ ਅਬ ਕੀ ਸਰੂਪਿ ਸੁਜਾਨਿ ਸੁਲਖਨੀ, ਸਹਜੇ ਉਦਰਿ ਧਰੀ ॥੧॥ ਭਲੀ ਸਰੀ, ਮੁਈ ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥੧॥ਰਹਾਉ॥ ਕਹੁ ਕਬੀਰ ਜਬ ਲਹੁਰੀ ਆਈ, ਬਡੀ ਕਾ ਸੁਹਾਗੁ ਟਰਿਓ ॥ ਲਹੁਰੀ ਸੰਗਿ ਭਈ ਅਬ ਮੇਰੈ, ਜੇਠੀ ਅਉਰੁ ਧਰਿਓ ॥੨॥੨॥੩੨॥ {ਆਸਾ ਕਬੀਰ ਜੀ

ਅਗਲੀ ਤੁਕ ਦਾ ਪਹਿਲਾ ਹਿੱਸਾ 'ਰੂਪ ਕੰਨਿਆ ਸੁੰਦਰਿ ਬੇਧੀ' ਇਸ ਖ਼ਿਆਲ ਨੂੰ ਹੋਰ ਭੀ ਵਧੀਕ ਖੋਲ੍ਹ ਦੇਂਦਾ ਹੈ ।

ਸੁਇਨੇ ਮੰਡਪ ਛਾਏ—ਸੋਨੇ ਦੇ ਸ਼ਾਮੀਆਨੇ ਤਾਣੇ ਗਏ, ਦਸਮ-ਦੁਆਰ ਵਿਚ ਚਾਨਣ ਹੀ ਚਾਨਣ ਹੋ ਗਿਆ, ਅੰਦਰ ਖਿੜਾਉ ਹੀ ਖਿੜਾਉ ਹੋ ਗਿਆ । ਰੂਪ ਕੰਨਿਆ ਸੁੰਦਰਿ—ਉਹ ਸੁੰਦਰੀ ਜੋ ਕੰਨਿਆ-ਰੂਪ ਹੈ, ਜੋ ਕੁਆਰੀ ਹੈ, ਵਿਕਾਰਾਂ ਦੇ ਸੰਗ ਤੋਂ ਬਚੀ ਹੋਈ ਹੈ, ਭਾਵ, ਵਿਕਾਰ-ਰਹਿਤ ਬ੍ਰਿਤੀ । ਬੇਧੀ—ਵਿੰਨ੍ਹ ਲਈ, ਵੱਸ ਵਿਚ ਕਰ ਲਈ, ਵਿਆਹ ਲਈ । ਸਸੈ—ਸਹੇ ਨੇ, ਵਿਕਾਰਾਂ ਵਿਚ ਪੈ ਕੇ ਪਹਿਲਾਂ ਕਮਜ਼ੋਰ ਹੋ ਗਏ ਹੋਏ ਮਨ ਨੇ । ਸਿੰਘ ਗੁਨ—ਹਰੀ ਦੇ ਗੁਣ ।੩।

**ਅਰਥ** :—(ਜੋ ਪਹਿਲਾਂ) ਮਾਇਆ ਵਿਚ ਵੇੜ੍ਹਿਆ ਹੋਇਆ (ਸੀ, ਉਹ) ਮਨ (ਸੁਅੱਛ ਬ੍ਰਿਤੀ) ਵਿਆਹੁਣ ਤੁਰ ਪਿਆ ਹੈ, (ਹੁਣ) ਅੰਦਰ ਖਿੜਾਉ ਹੀ ਖਿੜਾਉ ਬਣ ਗਿਆ ਹੈ । ਉਸ ਮਨ ਨੇ (ਹਰੀ ਨਾਲ ਜੁੜੀ ਉਹ ਬ੍ਰਿਤੀ-ਰੂਪ) ਸੁੰਦਰੀ ਵਿਆਹ ਲਈ ਹੈ ਜੋ ਵਿਕਾਰਾਂ ਵਲੋਂ ਕੁਆਰੀ ਹੈ (ਅਤੇ ਹੁਣ ਉਹ ਮਨ ਜੋ ਪਹਿਲਾਂ ਵਿਕਾਰਾਂ ਵਿਚ ਪੈਣ ਦੇ ਕਾਰਨ) ਸਹਿਆ (ਸੀ, ਭਾਵ, ਸਹਮਿਆ ਰਹਿੰਦਾ ਸੀ) ਨਿਰਭਉ ਹਰੀ ਦੇ ਗੁਣ ਗਾਉਂਦਾ ਹੈ ।੩।

**ਪਦ ਅਰਥ** :—ਕੀਟੀ—ਕੀੜੀ, ਨਿੰਮ੍ਰਤਾ ।

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥੨੩੮॥

ਪਰਬਤ—(ਮਨ ਦਾ) ਅਹੰਕਾਰ । ਕਛੂਆ—ਸਰਦ-ਮੇਹਰੀ, ਕੋਰਾਪਨ ।

**ਨੋਟ** :—ਕੱਛੂ ਦੇ ਆਮ ਤੌਰ ਤੇ ਦੋ ਸੁਭਾਉ ਪ੍ਰਤੱਖ ਦਿੱਸਦੇ ਹਨ : ਇਕ, ਮਨੁੱਖ ਤੋਂ ਡਰਨਾ, ਦੂਜਾ, ਵਧੀਕ ਤੌਰ ਤੇ ਪਾਣੀ ਵਿਚ ਰਹਿਣਾ । ਇੱਥੇ ਇਸ ਦੇ 'ਪਾਣੀ ਦੇ ਪਿਆਰ' ਨੂੰ ਠੰਡ, ਸਰਦ-ਮੇਹਰੀ, ਕੋਰਾਪਨ ਦੇ ਭਾਵ ਵਿਚ ਲੈਣਾ ਹੈ ।

ਅੰਗਾਰੁ—ਸੇਕ, ਨਿੱਘ, ਪਿਆਰ, ਹਮਦਰਦੀ । ਲੋਰਉ—ਚਾਹੁੰਦਾ ਹਾਂ, ਲੋੜਦਾ ਹਾਂ । ਲੂਕੀ—ਗੱਤੀ, ਜੋ ਹਨੇਰੇ ਵਿਚ ਰਹਿੰਦੀ ਹੈ ਤੇ ਡੰਗ ਮਾਰਦੀ ਹੈ, ਭਾਵ, (ਮਨ ਦੀ) ਅਗਿਆਨਤਾ ਜੋ ਜੀਵ ਨੂੰ ਹਨੇਰੇ ਵਿਚ ਰੱਖਦੀ ਹੈ ਤੇ ਦੁੱਖੀ ਕਰਦੀ ਹੈ । ਲੂਕੀ ਸਬਦੁ ਸੁਣਾਇਆ—ਅਗਿਆਨਤਾ ਉਲਟ ਕੇ ਗਿਆਨ ਹੋ ਗਿਆ ਹੈ, ਤੇ ਮਨ ਹੁਣ ਹੋਰਨਾਂ ਨੂੰ ਭੀ ਉਪਦੇਸ਼ ਦੇਣ ਲੱਗ ਪਿਆ ਹੈ ।

**ਅਰਥ** :—ਕਬੀਰ ਆਖਦਾ ਹੈ—ਹੇ ਸੰਤ ਜਨੋਂ ! ਸੁਣਹੁ (ਹੁਣ ਮਨ ਦੀ) ਨਿੰਮ੍ਰਤਾ ਨੇ ਅਹੰਕਾਰ ਨੂੰ ਮੁਕਾ ਦਿੱਤਾ ਹੈ । (ਮਨ ਦਾ) ਕੋਰਾਪਨ (ਹਟ ਗਿਆ ਹੈ, ਤੇ ਮਨ) ਕਹਿੰਦਾ ਹੈ, ਮੈਨੂੰ ਨਿੱਘ ਚਾਹੀਦਾ ਹੈ, (ਭਾਵ, ਹੁਣ ਮਨ ਇਨਸਾਨੀ ਹਮਦਰਦੀ ਦੇ ਗੁਣ ਦਾ ਚਾਹਵਾਨ ਹੈ) । (ਮਨ ਦੀ) ਅਗਿਆਨਤਾ ਉਲਟ ਕੇ ਗਿਆਨ ਬਣ ਗਿਆ ਹੈ, ਤੇ (ਹੁਣ ਮਨ ਹੋਰਨਾਂ ਨੂੰ) ਗੁਰੂ ਦਾ ਸ਼ਬਦ ਸੁਣਾ ਰਿਹਾ ਹੈ ।੪।੬।

**ਆਸਾ ॥ ਬਟੂਆ ਏਕੁ, ਬਹਤਰਿ ਆਧਾਰੀ, ਏਕੋ ਜਿਸਹਿ ਦੁਆਰਾ ॥ ਨਵੈ ਖੰਡ ਕੀ ਪ੍ਰਿਥਮੀ ਮਾਗੈ, ਸੋ ਜੋਗੀ ਜਗਿ ਸਾਰਾ ॥੧॥ ਐਸਾ ਜੋਗੀ, ਨਉ ਨਿਧਿ ਪਾਵੈ ॥ ਤਲ ਕਾ ਬ੍ਰਹਮੁ ਲੇ, ਗਗਨਿ ਚਰਾਵੈ ॥੧॥ ਰਹਾਉ ॥ ਖਿੰਥਾ ਗਿਆਨ, ਧਿਆਨ ਕਰਿ ਸੂਈ, ਸਬਦੁ ਤਾਗਾ ਮਥਿ ਘਾਲੈ ॥ ਪੰਚ ਤਤੁ ਕੀ ਕਰਿ ਮਿਰਗਾਣੀ, ਗੁਰ ਕੈ ਮਾਰਗਿ ਚਾਲੈ ॥੨॥ ਦਇਆ ਫਾਹੁਰੀ, ਕਾਇਆ ਕਰਿ ਧੂਈ, ਦ੍ਰਿਸਟਿ ਕੀ ਅਗਨਿ ਜਲਾਵੈ ॥ ਤਿਸ ਕਾ ਭਾਉ ਲਏ ਰਿਦ ਅੰਤਰਿ, ਚਹੁ ਜੁਗ ਤਾੜੀ ਲਾਵੈ ॥੩॥ ਸਭ ਜੋਗਤਣ ਰਾਮ ਨਾਮੁ ਹੈ, ਜਿਸ ਕਾ ਪਿੰਡੁ ਪਰਾਨਾ ॥ ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ ॥੪॥੭॥ {ਪੰਨਾ ੪੭੭}**

**ਪਦ ਅਰਥ** :—ਬਟੂਆ—{ਸ਼ਕਟ. ਵਤੁ਼ਲਲ ਫਕਟ. ਬ ਲ ਫਲੁਰਓਲ ਬਟੂਆ} ਉਹ ਥੈਲਾ ਜਿਸ ਵਿਚ ਜੋਗੀ ਬਿਭੂਤ ਪਾ ਕੇ ਰੱਖਦਾ ਹੈ । ਏਕੁ—ਇੱਕ ਪ੍ਰਭੂ-ਨਾਮੁ । ਬਹਤਰਿ—ਬਹੱਤਰ ਵੱਡੀਆਂ ਨਾੜੀਆਂ ਵਾਲਾ ਸਰੀਰ । ਆਧਾਰੀ—ਝੋਲੀ । ਜਿਸਹਿ—ਜਿਸ ਸਰੀਰ-ਰੂਪ ਝੋਲੀ ਨੂੰ । ਏਕੋ ਦੁਆਰਾ—(ਪ੍ਰਭੂ ਨਾਲ ਮਿਲਣ ਲਈ) ਇੱਕੋ (ਦਸਮ-ਦੁਆਰ ਰੂਪ) ਬੂਹਾ ਹੈ । ਨਵੈ ਖੰਡ ਕੀ—ਨੌ ਖੰਡਾਂ ਵਾਲੀ, ਨੌ ਗੋਲਕਾਂ ਵਾਲੀ (ਦੇਹੀ) । ਪ੍ਰਿਥਮੀ—ਸਰੀਰ-ਰੂਪ ਧਰਤੀ । ਜਗਿ—ਜਗਤ ਵਿਚ । ਸਾਰਾ—ਸ੍ਰੇਸ਼ਟ ।੧।

ਨਉ ਨਿਧਿ—ਨੌ ਖ਼ਜ਼ਾਨੇ । ਬ੍ਰਹਮੁ—ਪਰਮਾਤਮਾ । ਤਲ ਕਾ ਬ੍ਰਹਮੁ—ਪਰਮਾਤਮਾ ਦੀ ਉਹ ਅੰਸ ਜੋ ਹੇਠਾਂ ਹੀ ਟਿਕੀ ਰਹਿੰਦੀ ਹੈ, ਮਾਇਆ ਵਿਚ ਫਸਿਆ ਆਤਮਾ । {ਨੋਟ—'ਬ੍ਰਹਮ' ਸੰਸਕ੍ਰਿਤ ਦਾ ਲਫ਼ਜ਼ ਹੈ, ਇਸ ਦਾ ਅਰਥ 'ਪ੍ਰਾਣ' ਨਹੀਂ ਹੈ; ਜੋਗ-ਮਤ ਦੇ ਸਾਰੇ ਲਫ਼ਜ਼ ਵੇਖ ਕੇ ਹਰੇਕ ਲਫ਼ਜ਼ ਦੇ ਅਰਥ ਬਦੋ-ਬਦੀ ਜੋਗ-ਮਤ ਨਾਲ ਮੇਲ ਖਾਣ ਵਾਲੇ ਕਰੀ ਜਾਣਾ ਠੀਕ ਨਹੀਂ ਹੈ । ਕਬੀਰ ਜੀ ਤਾਂ ਹਠ-ਜੋਗ ਦੇ ਥਾਂ ਇੱਥੇ ਨਾਮ ਸਿਮਰਨ ਦੀ ਵਡਿਆਈ ਦੱਸ ਰਹੇ ਹਨ । ਚੌਥੇ ਬੰਦ ਵਿਚ ਸਾਫ਼ ਦੱਸਦੇ ਹਨ ਕਿ ਨਾਮ ਦਾ ਸਿਮਰਨ ਸਭ ਤੋਂ ਸ੍ਰੇਸ਼ਟ 'ਜੋਗ' ਹੈ । ਪਹਿਲੇ ਬੰਦ ਵਿਚ ਭੀ ਇਹੀ ਦੱਸਦੇ ਹਨ ਕਿ ਸਾਡੀਆਂ ਨਜ਼ਰਾਂ ਵਿਚ ਉਹ ਜੋਗੀ ਸ੍ਰੇਸ਼ਟ ਹੈ, ਜਿਸ ਨੇ 'ਨਾਮ' ਨੂੰ ਬਟੂਆ ਬਣਾਇਆ ਹੈ} । ਗਗਨਿ—ਅਕਾਸ਼ ਵਿਚ, ਉਤਾਂਹ ਮਾਇਆ ਦੇ ਪ੍ਰਭਾਵ ਤੋਂ ਉੱਚਾ ।੧।ਰਹਾਉ।

ਖਿੰਥਾ—ਗੋਦੜੀ । ਮਥਿ—ਵੱਟ ਕੇ । ਘਾਲੈ—ਪਾਂਦਾ ਹੈ । ਪੰਚ ਤਤੁ—ਸਰੀਰ ਜੋ ਪੰਜ ਤੱਤਾਂ ਦਾ ਬਣਿਆ ਹੈ । ਮਿਰਗਾਣੀ—ਮ੍ਰਿਗਛਾਲਾ, ਆਸਣ । ਪੰਜ...ਮਿਰਗਾਣੀ—ਸਰੀਰ ਨੂੰ ਆਸਣ ਬਣਾ ਕੇ, ਸਰੀਰ ਦੇ ਮੋਹ ਨੂੰ ਪੈਰਾਂ ਹੇਠ ਰੱਖ ਕੇ, ਦੇਹ-ਅੱਧਿਆਸ ਨੂੰ ਮੁਕਾ ਕੇ । ਮਾਰਗਿ—ਰਸਤੇ ਉੱਤੇ । ਚਾਲੈ—ਤੁਰਦਾ ਹੈ ।੨।

ਫਾਹੁਰੀ—ਧੂਏਂ ਦੀ ਸੁਆਹ ਇਕੱਠੀ ਕਰਨ ਵਾਲੀ ਪਹੌੜੀ । ਧੂਈ—ਧੂਆਂ, ਧੂਣੀ । ਦ੍ਰਿਸਟਿ—(ਹਰ ਥਾਂ ਪ੍ਰਭੂ ਨੂੰਵੇਖਣ ਵਾਲੀ) ਨਜ਼ਰ । ਤਿਸ ਕਾ—ਉਸ ਪ੍ਰਭੂ ਦਾ । ਭਾਉ—ਪਿਆਰ । ਚਹੁ ਜੁਗ—ਸਦਾ ਹੀ, ਅਟੱਲ । ਤਾੜੀ ਲਾਵੈ—ਸੁਰਤ ਜੋੜੀ ਰੱਖਦਾ ਹੈ ।੩।

ਜੋਗਤਣ—ਜੋਗ ਕਮਾਉਣ ਦਾ ਉੱਦਮ । ਪਿੰਡੁ—ਸਰੀਰ । ਦੇਇ—ਦੇਂਦਾ ਹੈ । ਸਚਾ—ਸਦਾ ਟਿਕਿਆ ਰਹਿਣ ਵਾਲਾ । ਨੀਸਾਨਾ—ਨਿਸ਼ਾਨ, ਮੱਥੇ ਉੱਤੇ ਨੂਰ ।੪।

**ਅਰਥ** :—ਜੋ ਮਨੁੱਖ ਮਾਇਆ-ਗ੍ਰਸੇ ਆਤਮਾ ਨੂੰ ਚੁੱਕ ਕੇ ਮਾਇਆ ਦੇ ਪ੍ਰਭਾਵ ਤੋਂ ਉੱਚਾ ਲੈ ਜਾਂਦਾ ਹੈ, ਉਹ ਹੈ ਅਸਲ ਜੋਗੀ, ਜਿਸ ਨੂੰ (ਮਾਨੋ) ਨੌ ਖ਼ਜ਼ਾਨੇ ਮਿਲ ਜਾਂਦੇ ਹਨ ।੧।ਰਹਾਉ।

ਉਹ ਜੋਗੀ ਇਕ ਪ੍ਰਭੂ-ਨਾਮ ਨੂੰ ਆਪਣਾ ਬਟੂਆ ਬਣਾਉਂਦਾ ਹੈ, ਬਹੱਤਰ ਵੱਡੀਆਂ ਨਾੜੀਆਂ ਵਾਲੇ ਸਰੀਰ ਨੂੰ ਝੋਲੀ ਬਣਾਉਂਦਾ ਹੈ, ਜਿਸ ਸਰੀਰ ਵਿਚ ਪ੍ਰਭੂ ਨੂੰ ਮਿਲਣ ਲਈ (ਦਿਮਾਗ਼ ਰੂਪ) ਇੱਕੋ ਹੀ ਬੂਹਾ ਹੈ । ਉਹ ਜੋਗੀ ਇਸ ਸਰੀਰ ਦੇ ਅੰਦਰ ਹੀ ਟਿਕ ਕੇ (ਪ੍ਰਭੂ ਦੇ ਦਰ ਤੋਂ ਨਾਮ ਦੀ) ਭਿੱਖਿਆ ਮੰਗਦਾ ਹੈ (ਸਾਡੀਆਂ ਨਜ਼ਰਾਂ ਵਿਚ ਤਾਂ) ਉਹ ਜੋਗੀ ਜਗਤ ਵਿਚ ਸਭ ਤੋਂ ਸ੍ਰੇਸ਼ਟ ਹੈ ।੧।

ਅਸਲ ਜੋਗੀ ਗਿਆਨ ਦੀ ਗੋਦੜੀ ਬਣਾਉਂਦਾ ਹੈ, ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਸੁਰਤਿ ਦੀ ਸੂਈ ਤਿਆਰ ਕਰਦਾ ਹੈ, ਗੁਰੂ ਦਾ ਸ਼ਬਦ-ਰੂਪ ਧਾਗਾ ਵੱਟ ਕੇ (ਭਾਵ, ਮੁੜ ਮੁੜ ਸ਼ਬਦ ਦੀ ਕਮਾਈ ਕਰ ਕੇ) ਉਸ ਸੂਈ ਵਿਚ ਪਾਂਦਾ ਹੈ; ਸਰੀਰ ਦੇ ਮੋਹ ਨੂੰ ਪੈਰਾਂ ਹੇਠ ਦੇ ਕੇ ਸਤਿਗੁਰੂ ਦੇ ਦੱਸੇ ਹੋਏ ਰਾਹ ਉੱਤੇ ਤੁਰਦਾ ਹੈ ।੨।

ਅਸਲ ਜੋਗੀ ਆਪਣੇ ਸਰੀਰ ਦੀ ਧੂਣੀ ਬਣਾ ਕੇ ਉਸ ਵਿਚ (ਪ੍ਰਭੂ ਨੂੰ ਹਰ ਥਾਂ ਵੇਖਣ ਵਾਲੀ) ਨਜ਼ਰ ਦੀ ਅੱਗ ਬਾਲਦਾ ਹੈ (ਤੇ ਇਸ ਸਰੀਰ-ਰੂਪ ਧੂਏਂ ਵਿਚ ਭਲੇ ਗੁਣ ਇਕੱਠੇ ਕਰਨ ਲਈ) ਦਇਆ ਨੂੰ ਪਹੌੜੀ ਬਣਾਉਂਦਾ ਹੈ, ਉਸ ਪਰਮਾਤਮਾ ਦਾ ਪਿਆਰ ਆਪਣੇ ਹਿਰਦੇ ਵਿਚ ਵਸਾਉਂਦਾ ਹੈ ਤੇ ਇਸ ਤਰ੍ਹਾਂ ਸਦਾ ਲਈ ਆਪਣੀ ਸੁਰਤ ਪ੍ਰਭੂ-ਚਰਨਾਂ ਵਿਚ ਜੋੜੀ ਰੱਖਦਾ ਹੈ ।੩।

ਹੇ ਕਬੀਰ ! ਆਖ—ਜਿਸ ਪ੍ਰਭੂ ਦਾ ਦਿੱਤਾ ਹੋਇਆ ਇਹ ਸਰੀਰ ਤੇ ਜਿੰਦ ਹਨ, ਉਸ ਦਾ ਨਾਮ ਸਿਮਰਨਾ ਸਭ ਤੋਂ ਚੰਗਾ ਜੋਗ ਦਾ ਆਹਰ ਹੈ । ਜੇ ਪ੍ਰਭੂ ਆਪ ਮਿਹਰ ਕਰੇ ਤਾਂ ਉਹ ਇਹ ਸਦਾ-ਥਿਰ ਰਹਿਣ ਵਾਲਾ ਨੂਰ ਬਖ਼ਸ਼ਦਾ ਹੈ ।੪।੭।

**ਆਸਾ ॥ ਹਿੰਦੂ ਤੁਰਕ ਕਹਾ ਤੇ ਆਏ, ਕਿਨਿ ਏਹ ਰਾਹ ਚਲਾਈ ॥ ਦਿਲ ਮਹਿ ਸੋਚਿ ਬਿਚਾਰਿ ਕਵਾਦੇ, ਭਿਸਤ ਦੋਜਕ ਕਿਨਿ ਪਾਈ ॥੧॥ ਕਾਜੀ, ਤੈ ਕਵਨ ਕਤੇਬ ਬਖਾਨੀ ॥ ਪੜ੍ਹਤ ਗੁਨਤ ਐਸੇ ਸਭ ਮਾਰੇ, ਕਿਨਹੂੰ ਖਬਰਿ ਨ ਜਾਨੀ ॥੧॥ ਰਹਾਉ ॥ ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਈ ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ॥ ਅਰਧਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ ॥੩॥ ਛਾਡਿ ਕਤੇਬ ਰਾਮੁ ਭਜੁ ਬਉਰੇ, ਜੁਲਮ ਕਰਤ ਹੈ ਭਾਰੀ ॥ ਕਬੀਰੈ ਪਕਰੀ ਟੇਕ ਰਾਮ ਕੀ, ਤੁਰਕ ਰਹੇ ਪਚਿਹਾਰੀ ॥੪॥੮॥ {ਪੰਨਾ ੪੭੭}**

**ਨੋਟ** :—ਕਈ ਵਿਦਵਾਨ ਸੱਜਣ ਇਸ ਸ਼ਬਦ ਦੀ ਉਥਾਨਕਾ ਵਿਚ ਕਬੀਰ ਜੀ ਨੂੰ ਹਿੰਦੂ ਲਿਖਦੇ ਹਨ; ਪਰ ਜਿੱਥੇ ਸ਼ੁਰੂ ਵਿਚ ਸਾਰੇ ਭਗਤਾਂ ਦਾ ਵੇਰਵਾ ਲਿਖਦੇ ਹਨ, ਉੱਥੇ ਕਬੀਰ ਜੀ ਨੂੰ ਮੁਸਲਮਾਨ ਕਹਿ ਰਹੇ ਹਨ । ਇਹ ਭੁਲੇਖਾ ਉਹਨਾਂ ਨੂੰ ਰਵਿਦਾਸ ਜੀ ਦੇ ਰਾਗ ਮਲਾਰ ਵਿਚ ਲਿਖੇ ਦੂਜੇ ਸ਼ਬਦ ਤੋਂ ਪੈ ਰਿਹਾ ਜਾਪਦਾ ਹੈ । ਇਸ ਭਰਮ ਨੂੰ ਸਾਫ਼ ਕਰਨ ਲਈ ਪੜ੍ਹੋ ਮੇਰਾ ਲਿਖਿਆ ਨੋਟ ਭਗਤ ਰਵਿਦਾਸ ਜੀ ਦੇ ਉਸ ਸ਼ਬਦ ਨਾਲ ।

**ਪਦ ਅਰਥ** :—ਕਹਾ ਤੇ—ਕਿਥੋਂ ? ਕਿਨਿ—ਕਿਸ ਨੇ ? ਏਹ ਰਾਹ—ਹਿੰਦੂ ਤੇ ਮੁਸਲਮਾਨ ਦੀ ਮਰਯਾਦਾ ਦੇ ਇਹ ਰਸਤੇ । ਕਵਾਦੇ—ਹੇ ਕੋਝੇ ਝਗੜਾਲੂ ! ।੧।

ਤੈ—ਤੂੰ । ਬਖਾਨੀ—ਦੱਸ ਰਿਹਾ ਹੈਂ । ਗੁਨਤ—ਵਿਚਾਰਦੇ ।੧।ਰਹਾਉ।

ਸਕਤਿ—ਇਸਤ੍ਰੀ । ਸਨੇਹੁ—ਪਿਆਰ । ਸੁੰਨਤਿ—ਮੁਸਲਮਾਨਾਂ ਦੀ ਮਜ਼ਹਬੀ ਰਸਮ; ਛੋਟੀ ਉਮਰੇ ਮੁੰਡੇ ਦੀ ਇੰਦ੍ਰੀ ਦਾ ਸਿਰੇ ਦਾ ਮਾਸ ਕੱਟ ਦੇਂਦੇ ਹਨ । ਬਦਉਗਾ—ਮੰਨਾਂਗਾ । ਭਾਈ—ਹੇ ਭਾਈ ! ਜਉ—ਜੇ । ਰੇ—ਹੇ ਭਾਈ ! ਮੋਹਿ—ਮੈਨੂੰ ।੨।

ਕੀਏ—ਕੀਤਿਆਂ । ਕਿਆ ਕਰੀਐ—ਕੀਹ ਕੀਤਾ ਜਾਏ ? ਅਰਧਸਰੀਰੀ—ਅੱਧੇ ਸਰੀਰ ਵਾਲੀ, ਅੱਧੇ ਸਰੀਰ ਦੀ ਮਾਲਕ, ਮਨੁੱਖ ਦੇ ਅੱਧ ਦੀ ਮਾਲਕ, ਸਦਾ ਦੀ ਸਾਥਣ । ਨਾਰਿ—ਵਹੁਟੀ । ਤਾ ਤੇ—ਇਸ ਵਾਸਤੇ ।੩।

ਬਉਰੇ—ਹੇ ਕਮਲੇ ! ਪਚਿ ਹਾਰੀ—ਖਪਦੇ ਰਹੇ, ਖ਼ੁਆਰ ਹੋਏ ।੪।

**ਅਰਥ** :—ਕੋਝੇ ਝਗੜਾਲੂ (ਆਪਣੇ ਮਤ ਨੂੰ ਸੱਚਾ ਸਾਬਤ ਕਰਨ ਲਈ ਬਹਿਸਾਂ ਕਰਨ ਦੇ ਥਾਂ, ਅਸਲੀਅਤ ਲੱਭਣ ਲਈ) ਆਪਣੇ ਦਿਲ ਵਿਚ ਸੋਚ ਤੇ ਵਿਚਾਰ ਕਰ ਕਿ ਹਿੰਦੂ ਤੇ ਮੁਸਲਮਾਨ (ਇਕ ਪਰਮਾਤਮਾ ਤੋਂ ਬਿਨਾ ਹੋਰ) ਕਿਥੋਂ ਪੈਦਾ ਹੋਏ ਹਨ, (ਪ੍ਰਭੂ ਤੋਂ ਬਿਨਾ ਹੋਰ) ਕਿਸ ਨੇ ਇਹ ਰਸਤੇ ਤੋਰੇ; (ਜਦੋਂ ਦੋਹਾਂ ਮਤਾਂ ਦੇ ਬੰਦੇ ਰੱਬ ਨੇ ਹੀ ਪੈਦਾ ਕੀਤੇ ਹਨ, ਤਾਂ ਉਹ ਕਿਸ ਨਾਲ ਵਿਤਕਰਾ ਕਰ ਸਕਦਾ ਹੈ ? ਸਿਰਫ਼ ਮੁਸਲਮਾਨ ਜਾਂ ਹਿੰਦੂ ਹੋਣ ਕਰਕੇ ਹੀ) ਕਿਸ ਨੇ ਬਹਿਸ਼ਤ ਲੱਭਾ ਤੇ ਕਿਸ ਨੇ ਦੋਜ਼ਕ ? (ਭਾਵ, ਸਿਰਫ਼ ਮੁਸਲਮਾਨ ਅਖਵਾਉਣ ਨਾਲ ਬਹਿਸ਼ਤ ਨਹੀਂ ਮਿਲ ਜਾਂਦਾ, ਤੇ ਹਿੰਦੂ ਰਿਹਾਂ ਦੋਜ਼ਕ ਵਿਚ ਨਹੀਂ ਪਈਦਾ) ।੧।

ਹੇ ਕਾਜ਼ੀ ! ਤੂੰ ਕਿਹੜੀਆਂ ਕਿਤਾਬਾਂ ਵਿਚੋਂ ਦੱਸ ਰਿਹਾ ਹੈਂ (ਕਿ ਮੁਸਲਮਾਨ ਨੂੰ ਬਹਿਸ਼ਤ ਤੇ ਹਿੰਦੂ ਨੂੰ ਦੋਜ਼ਕ ਮਿਲੇਗਾ) ? (ਹੇ ਕਾਜ਼ੀ !) ਤੇਰੇ ਵਰਗੇ ਪੜ੍ਹਨ ਤੇ ਵਿਚਾਰਨ ਵਾਲੇ (ਭਾਵ, ਜੋ ਮਨੁੱਖ ਤੇਰੇ ਵਾਂਗ ਤਅੱਸਬ ਦੀ ਪੱਟੀ ਅੱਖਾਂ ਅੱਗੇ ਬੰਨ੍ਹ ਕੇ ਮਜ਼ਹਬੀ ਕਿਤਾਬਾਂ ਪੜ੍ਹਦੇ ਹਨ) ਸਭ ਖ਼ੁਆਰ ਹੁੰਦੇ ਹਨ । ਕਿਸੇ ਨੂੰ ਅਸਲੀਅਤ ਦੀ ਸਮਝ ਨਹੀਂ ਪਈ ।੧।ਰਹਾਉ।

(ਇਹ) ਸੁੰਨਤ (ਤਾਂ) ਔਰਤ ਦੇ ਪਿਆਰ ਦੀ ਖ਼ਾਤਰ ਕੀਤੀ ਜਾਂਦੀ ਹੈ । ਹੇ ਭਾਈ ! ਮੈਂ ਨਹੀਂ ਮੰਨ ਸਕਦਾ (ਕਿ ਇਸ ਦਾ ਰੱਬ ਦੇ ਮਿਲਣ ਨਾਲ ਕੋਈ ਸੰਬੰਧ ਹੈ) । ਜੇ ਰੱਬ ਨੇ ਮੈਨੂੰ ਮੁਸਲਮਾਨ ਬਣਾਉਣਾ ਹੋਇਆ, ਤਾਂ ਮੇਰੀ ਸੁੰਨਤ ਆਪਣੇ ਆਪ ਹੀ ਹੋ ਜਾਇਗੀ ।੨।

ਪਰ, ਜੇ ਸਿਰਫ਼ ਸੁੰਨਤ ਕੀਤਿਆਂ ਹੀ ਮੁਸਲਮਾਨ ਬਣ ਸਕੀਦਾ ਹੈ, ਤਾਂ ਔਰਤ ਦੀ ਸੁੰਨਤ ਤਾਂ ਹੋ ਹੀ ਨਹੀਂ ਸਕਦੀ । ਵਹੁਟੀ ਮਨੁੱਖ ਦੇ ਜੀਵਨ ਦੀ ਹਰ ਵੇਲੇ ਦੀ ਸਾਂਝੀਵਾਲ ਹੈ, ਇਹ ਤਾਂ ਕਿਸੇ ਵੇਲੇ ਸਾਥ ਛੱਡਦੀ ਨਹੀਂ । ਸੋ, (ਅਧਵਾਟੇ ਰਹਿਣ ਨਾਲੋਂ) ਹਿੰਦੂ ਟਿਕੇ ਰਹਿਣਾ ਹੀ ਚੰਗਾ ਹੈ ।੩।

ਹੇ ਭਾਈ ! ਮਜ਼ਹਬੀ ਕਿਤਾਬਾਂ ਦੀਆਂ ਬਹਿਸਾਂ ਛੱਡ ਕੇ ਪਰਮਾਤਮਾ ਦਾ ਭਜਨ ਕਰ, (ਬੰਦਗੀ ਛੱਡ ਕੇ, ਤੇ ਬਹਿਸਾਂ ਵਿਚ ਪੈ ਕੇ) ਤੂੰ ਆਪਣੇ ਆਪ ਉੱਤੇ ਬੜਾ ਜ਼ੁਲਮ ਕਰ ਰਿਹਾ ਹੈਂ । ਕਬੀਰ ਨੇ ਤਾਂ ਇਕ ਪਰਮਾਤਮਾ (ਦੇ ਸਿਮਰਨ) ਦਾ ਆਸਰਾ ਲਿਆ ਹੈ, (ਝਗੜਾਲੂ) ਮੁਸਲਮਾਨ (ਬਹਿਸਾਂ ਵਿਚ ਹੀ) ਖ਼ੁਆਰ ਹੋ ਰਹੇ ਹਨ ।੪।੮।

**ਆਸਾ ॥ ਜਬ ਲਗੁ ਤੇਲੁ ਦੀਵੇ ਮੁਖਿ ਬਾਤੀ, ਤਬ ਸੂਝੈ ਸਭੁ ਕੋਈ ॥ ਤੇਲ ਜਲੇ ਬਾਤੀ ਠਹਰਾਨੀ, ਸੂੰਨਾ ਮੰਦਰੁ ਹੋਈ ॥੧॥ ਰੇ ਬਉਰੇ, ਤੁਹਿ ਘਰੀ ਨ ਰਾਖੈ ਕੋਈ ॥ ਤੂੰ ਰਾਮ ਨਾਮੁ ਜਪਿ ਸੋਈ ॥੧॥ ਰਹਾਉ ॥ ਕਾ ਕੀ ਮਾਤ ਪਿਤਾ ਕਹੁ ਕਾ ਕੋ, ਕਵਨ ਪੁਰਖ ਕੀ ਜੋਈ ॥ ਘਟ ਫੂਟੇ ਕੋਊ ਬਾਤ ਨ ਪੂਛੈ, ਕਾਢਹੁ ਕਾਢਹੁ ਹੋਈ ॥੨॥ ਦੇਹੁਰੀ ਬੈਠੀ ਮਾਤਾ ਰੋਵੈ, ਖਟੀਆ ਲੇ ਗਏ ਭਾਈ ॥ ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥੩॥ ਕਹਤ ਕਬੀਰ ਸੁਨਹੁ ਰੇ ਸੰਤਹੁ, ਭੈ ਸਾਗਰ ਕੈ ਤਾਈ ॥ ਇਸੁ ਬੰਦੇ ਸਿਰਿ ਜੁਲਮੁ ਹੋਤ ਹੈ, ਜਮੁ ਨਹੀ ਹਟੈ ਗੁਸਾਈ ॥੪॥੯॥ ਦੁਤੁਕੇ {ਪੰਨਾ ੪੭੮}**

**ਪਦ ਅਰਥ** :—ਮੁਖਿ—ਮੂੰਹ ਵਿਚ । ਬਾਤੀ—ਵੱਟੀ । ਸੂਝੈ—ਨਜ਼ਰੀਂ ਆਉਂਦਾ ਹੈ । ਸਭੁ ਕੋਈ—ਹਰੇਕ ਚੀਜ਼ । ਠਹਰਾਨੀ—ਖਲੋ ਗਈ, ਸੁੱਕ ਗਈ, ਬੁੱਝ ਗਈ । ਸੂੰਨਾ—ਸੁੰਞਾ, ਖ਼ਾਲੀ । ਮੰਦਰੁ—ਘਰ ।੧।

ਰੇ ਬਉਰੇ—ਹੇ ਕਮਲੇ ਜੀਵ ! ਤੁਹਿ—ਤੈਨੂੰ । ਸੋਈ—ਸਾਰ ਲੈਣ ਵਾਲਾ, ਸੱਚਾ ਸਾਥੀ ।੧।ਰਹਾਉ।

ਕਾ ਕੀ—ਕਿਸ ਦੀ ? ਜੋਈ—ਜੋਰੂ, ਇਸਤ੍ਰੀ, ਵਹੁਟੀ । ਘਟ—ਸਰੀਰ । ਫੂਟੇ—ਟੁੱਟ ਜਾਣ ਤੇ ।੨।

ਦੇਹੁਰੀ—ਦਲੀਜ਼ । ਖਟੀਆ—ਮੰਜੀ । ਲਟ ਛਿਟਕਾਏ—ਕੇਸ ਖੋਲ੍ਹ ਕੇ । ਤਿਰੀਆ—ਵਹੁਟੀ । ਹੰਸੁ—ਜੀਵਾਤਮਾ ।੩।

ਭੈ ਸਾਗਰੁ—ਤੌਖ਼ਲਿਆਂ ਦਾ ਸਮੁੰਦਰ, ਤੌਖ਼ਲਿਆਂ ਨਾਲ ਭਰਿਆ ਸੰਸਾਰ-ਸਮੁੰਦਰ । ਕੈ ਤਾਈ—ਦੀ ਬਾਬਤ, ਦੇ ਬਾਰੇ । ਗੁਸਾਈ—ਹੇ ਸੰਤ ਜੀ ! ।੪।

**ਅਰਥ** :—(ਜਿਵੇਂ) ਜਦ ਤਕ ਦੀਵੇ ਵਿਚ ਤੇਲ ਹੈ, ਤੇ ਦੀਵੇ ਦੇ ਮੂੰਹ ਵਿਚ ਵੱਟੀ ਹੈ, ਤਦ ਤਕ (ਘਰ ਵਿਚ) ਹਰੇਕ ਚੀਜ਼ ਨਜ਼ਰੀਂ ਆਉਂਦੀ ਹੈ । ਤੇਲ ਸੜ ਜਾਏ, ਵੱਟੀ ਬੁੱਝ ਜਾਏ, ਤਾਂ ਘਰ ਸੁੰਞਾ ਹੋ ਜਾਂਦਾ ਹੈ (ਤਿਵੇਂ, ਸਰੀਰ ਵਿਚ ਜਦ ਤਕ ਸੁਆਸ ਹਨ ਤੇ ਜ਼ਿੰਦਗੀ ਕਾਇਮ ਹੈ, ਤਦ ਤਕ ਹਰੇਕ ਚੀਜ਼ 'ਆਪਣੀ' ਜਾਪਦੀ ਹੈ, ਪਰ ਸੁਆਸ ਮੁੱਕ ਜਾਣ ਅਤੇ ਜ਼ਿੰਦਗੀ ਦੀ ਜੋਤ ਬੁੱਝ ਜਾਣ ਤੇ ਇਹ ਸਰੀਰ ਇਕੱਲਾ ਰਹਿ ਜਾਂਦਾ ਹੈ) ।੧।

(ਉਸ ਵੇਲੇ) ਹੇ ਕਮਲੇ ! ਤੈਨੂੰ ਕਿਸੇ ਨੇ ਇਕ ਘੜੀ ਭੀ ਘਰ ਵਿਚ ਰਹਿਣ ਨਹੀਂ ਦੇਣਾ । ਸੋ, ਰੱਬ ਦਾ ਨਾਮ ਜਪ, ਉਹੀ ਸਾਥ ਨਿਭਾਉਣ ਵਾਲਾ ਹੈ ।੧।ਰਹਾਉ।

ਇੱਥੇ ਦੱਸੋ, ਕਿਸ ਦੀ ਮਾਂ ? ਕਿਸ ਦਾ ਪਿਉ ? ਤੇ ਕਿਸ ਦੀ ਵਹੁਟੀ ? ਜਦੋਂ ਸਰੀਰ-ਰੂਪ ਭਾਂਡਾ ਭੱਜਦਾ ਹੈ, ਕੋਈ (ਇਸ ਦੀ) ਵਾਤ ਨਹੀਂ ਪੁੱਛਦਾ, (ਤਦੋਂ) ਇਹੀ ਪਿਆ ਹੁੰਦਾ ਹੈ (ਭਾਵ, ਹਰ ਪਾਸਿਓਂ ਇਹੀ ਆਵਾਜ਼ ਆਉਂਦੀ ਹੈ) ਕਿ ਇਸ ਨੂੰ ਛੇਤੀ ਬਾਹਰ ਕੱਢੋ ।੨।

ਘਰ ਦੀ ਦਲੀਜ਼ ਤੇ ਬੈਠੀ ਮਾਂ ਰੋਂਦੀ ਹੈ, (ਤੇ) ਭਰਾ ਮੰਜਾ ਚੁੱਕ ਕੇ (ਮਸਾਣਾਂ ਨੂੰ) ਲੈ ਜਾਂਦੇ ਹਨ । ਕੇਸ ਖਿਲਾਰ ਕੇ ਵਹੁਟੀ ਪਈ ਰੋਂਦੀ ਹੈ, (ਪਰ) ਜੀਵਾਤਮਾ ਇਕੱਲਾ (ਹੀ) ਜਾਂਦਾ ਹੈ ।੩।

ਕਬੀਰ ਕਹਿੰਦਾ ਹੈ—ਹੇ ਸੰਤ ਜਨੋ ! ਇਸ ਡਰਾਉਣੇ ਸਮੁੰਦਰ ਦੀ ਬਾਬਤ ਸੁਣੋ (ਭਾਵ, ਆਖ਼ਰ ਸਿੱਟਾ ਇਹ ਨਿਕਲਦਾ ਹੈ) (ਕਿ ਜਿਨ੍ਹਾਂ ਨੂੰ 'ਆਪਣਾ' ਸਮਝਦਾ ਰਿਹਾ ਸੀ, ਉਹਨਾਂ ਨਾਲੋਂ ਸਾਥ ਟੁੱਟ ਜਾਣ ਤੇ, ਇਕੱਲੇ) ਇਸ ਜੀਵ ਉੱਤੇ (ਇਸ ਦੇ ਕੀਤੇ ਵਿਕਰਮਾਂ ਅਨੁਸਾਰ) ਮੁਸੀਬਤ ਆਉਂਦੀ ਹੈ, ਜਮ (ਦਾ ਡਰ) ਸਿਰੋਂ ਟਲਦਾ ਨਹੀਂ ਹੈ ।੪।੯।

**ਨੋਟ** :—ਦੋ ਦੋ ਤੁਕਾਂ ਦੇ 'ਬੰਦ' ਵਾਲੇ ਇਹ ੯ ਸ਼ਬਦ ਹਨ ।

**ੴ ਸਤਿਗੁਰ ਪ੍ਰਸਾਦਿ ॥**

**ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕ ਤੁਕੇ ॥ ਸਨਕ ਸਨੰਦ ਅੰਤੁ ਨਹੀ ਪਾਇਆ ॥ ਬੇਦ ਪੜੇ ਪੜਿ ਬ੍ਰਹਮੇ, ਜਨਮੁ ਗਵਾਇਆ ॥੧॥ ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ ਰਹਾਉ ॥ ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥ ਇਸੁ ਮਟੁਕੀ ਮਹਿ ਸਬਦੁ ਸੰਜੋਈ ॥੨॥ ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥ ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥੩॥ ਕਹੁ ਕਬੀਰ ਨਦਰਿ ਕਰੇ ਜੇ ਮੀਂਰਾ ॥ ਰਾਮ ਨਾਮ ਲਗਿ ਉਤਰੇ ਤੀਰਾ ॥੪॥੧॥੧੦॥ {ਪੰਨਾ ੪੭੮}**

**ਪਦ ਅਰਥ** :—ਸਨਕ ਸਨੰਦ—ਬ੍ਰਹਮਾ ਦੇ ਪੁੱਤਰਾਂ ਦੇ ਨਾਮ ਹਨ । ਬ੍ਰਹਮੇ ਬੇਦ—ਬ੍ਰਹਮਾ ਦੇ ਰਚੇ ਹੋਏ ਵੇਦ । ਪੜੇ ਪੜਿ—ਪੜ੍ਹ ਪੜ੍ਹ ਕੇ ।੧।

ਬਿਲੋਵਨਾ—ਰਿੜਕਣਾ । ਹਰਿ ਕਾ ਬਿਲੋਵਨਾ—ਜਿਵੇਂ ਦੁੱਧ ਨੂੰ ਮੁੜ ਮੁੜ ਚੋਖਾ ਚਿਰ ਰਿੜਕੀਦਾ ਹੈ, ਇਸੇ ਤਰ੍ਹਾਂ ਪਰਮਾਤਮਾ ਦੀ ਮੁੜ ਮੁੜ ਯਾਦ । ਸਹਜਿ—ਸਹਿਜ ਅਵਸਥਾ ਵਿਚ (ਟਿਕ ਕੇ); ਜਿਵੇਂ ਦੁੱਧ ਨੂੰ ਸਹਿਜੇ ਸਹਿਜੇ ਰਿੜਕੀਦਾ ਹੈ, ਕਾਹਲੀ ਵਿਚ ਰਿੜਕਿਆਂ ਮੱਖਣ ਵਿੱਚੇ ਹੀ ਘੁਲ ਜਾਂਦਾ ਹੈ, ਤਿਵੇਂ ਮਨ ਨੂੰ ਸਹਿਜ ਅਵਸਥਾ ਵਿਚ ਰੱਖ ਕੇ ਪ੍ਰਭੂ ਦਾ ਸਿਮਰਨ ਕਰਨਾ ਹੈ (ਨੋਟ—ਇਥੇ ਲਫ਼ਜ਼ "ਸਹਜਿ" ਨੂੰ 'ਦੁੱਧ ਰਿੜਕਣ' ਅਤੇ 'ਸਿਮਰਨ' ਦੇ ਨਾਲ ਦੋ ਤਰੀਕਿਆਂ ਵਿਚ ਵਰਤਣਾ ਹੈ—ਸਹਿਜੇ ਸਹਿਜੇ ਰਿੜਕਣਾ; ਸਹਿਜ ਅਵਸਥਾ ਵਿਚ ਟਿਕ ਕੇ ਸਿਮਰਨ ਕਰਨਾ) । ਤਤੁ—ਦੁੱਧ ਦਾ ਤੱਤ=ਮੱਖਣ । ਸਿਮਰਨ ਦਾ ਤੱਤ=ਪ੍ਰਭੂ ਦਾ ਮਿਲਾਪ ।੧।ਰਹਾਉ।

ਮਟੁਕੀ—ਚਾਟੀ । ਬਿਲੋਈ—ਮਧਾਣੀ । ਮਨ ਮਾਹਿ—ਮਨ ਦੇ ਅੰਦਰ ਹੀ, (ਭਾਵ, ਮਨ ਨੂੰ ਅੰਦਰ ਹੀ ਰਖਣਾ, ਮਨ ਨੂੰ ਭਟਕਣਾ ਤੋਂ ਬਚਾਈ ਰੱਖਣਾ—ਇਹ ਮਧਾਣੀ ਹੋਵੇ) । ਸੰਜੋਈ—ਜਾਗ, ਜੋ ਦੁੱਧ ਦਹੀਂ ਬਣਾਉਣ ਵਾਸਤੇ ਲਾਈਦੀ ਹੈ ।੨।

ਅੰਮ੍ਰਿਤ ਧਾਰਾ—ਅੰਮ੍ਰਿਤ ਦਾ ਸੋਮਾ ।੩।

ਮੀਂਰਾ—ਪਾਤਸ਼ਾਹ । ਲਗਿ—ਲੱਗ ਕੇ, ਜੁੜ ਕੇ । ਤੀਰਾ—ਕੰਢਾ । ਕਹੁ—ਆਖ, (ਭਾਵ, ਅਸਲ ਗੱਲ ਇਹ ਹੈ) ।੪।

ਅਰਥ :— ਸਨਕ ਸਨੰਦ (ਆਦਿਕ ਬ੍ਰਹਮਾ ਦੇ ਪੁੱਤਰਾਂ) ਨੇ ਭੀ (ਪਰਮਾਤਮਾ ਦੇ ਗੁਣਾਂ ਦਾ) ਅੰਤ ਨਹੀਂ ਲੱਭਾ, ਉਹਨਾਂ ਨੇ ਬ੍ਰਹਮਾ ਦੇ ਰਚੇ ਵੇਦ ਪੜ੍ਹ ਪੜ੍ਹ ਕੇ ਹੀ ਉਮਰ (ਵਿਅਰਥ) ਗਵਾ ਲਈ ।੧।

ਹੇ ਮੇਰੇ ਵੀਰ ! ਮੁੜ ਮੁੜ ਪਰਮਾਤਮਾ ਦਾ ਸਿਮਰਨ ਕਰੋ, ਸਹਿਜ ਅਵਸਥਾ ਵਿਚ ਟਿਕ ਕੇ ਸਿਮਰਨ ਕਰੋ ਤਾਂ ਜੁ (ਇਸ ਉੱਦਮ ਦਾ) ਤੱਤ ਹੱਥੋਂ ਜਾਂਦਾ ਨਾਹ ਰਹੇ (ਭਾਵ, ਪ੍ਰਭੂ ਨਾਲ ਮਿਲਾਪ ਬਣ ਸਕੇ) ।੧।ਰਹਾਉ।

ਹੇ ਭਾਈ ! ਆਪਣੇ ਸਰੀਰ ਨੂੰ ਚਾਟੀ ਬਣਾਓ (ਭਾਵ, ਸਰੀਰ ਦੇ ਅੰਦਰੋਂ ਹੀ ਜੋਤ ਲੱਭਣੀ ਹੈ); ਮਨ ਨੂੰ ਭਟਕਣ ਤੋਂ ਬਚਾਈ ਰੱਖੋ—ਇਹ ਮਧਾਣੀ ਬਣਾਓ; ਇਸ (ਸਰੀਰ-ਰੂਪ) ਚਾਟੀ ਵਿਚ (ਸਤਿਗੁਰੂ ਦਾ) ਸ਼ਬਦ-ਰੂਪ ਜਾਗ ਲਾਓ (ਜੋ ਸਿਮਰਨ-ਰੂਪ ਦੁੱਧ ਵਿਚੋਂ ਪ੍ਰਭੂ-ਮਿਲਾਪ ਦਾ ਤੱਤ ਕੱਢਣ ਵਿਚ ਸਹਾਇਤਾ ਕਰੇ) ।੨।

ਜੋ ਮਨੁੱਖ ਆਪਣੇ ਮਨ ਵਿਚ ਪ੍ਰਭੂ ਦੀ ਯਾਦ-ਰੂਪ ਰਿੜਕਣ ਦਾ ਆਹਰ ਕਰਦਾ ਹੈ, ਉਸ ਨੂੰ ਸਤਿਗੁਰੂ ਦੀ ਕਿਰਪਾ ਨਾਲ (ਹਰਿ-ਨਾਮ ਰੂਪ) ਅੰਮ੍ਰਿਤ ਦਾ ਸੋਮਾ ਪ੍ਰਾਪਤ ਹੋ ਜਾਂਦਾ ਹੈ ।੩।

ਹੇ ਕਬੀਰ ! ਅਸਲ ਗੱਲ ਇਹ ਹੈ ਕਿ ਜਿਸ ਮਨੁੱਖ ਉੱਤੇ ਪਾਤਸ਼ਾਹ ਮਿਹਰ ਕਰਦਾ ਹੈ ਉਹ ਪਰਮਾਤਮਾ ਦਾ ਨਾਮ ਸਿਮਰ ਕੇ (ਸੰਸਾਰ-ਸਮੁੰਦਰ ਦੇ) ਪਾਰਲੇ ਕੰਢੇ ਜਾ ਲੱਗਦਾ ਹੈ ।੪।੧।੧੦।

**ਆਸਾ ॥ ਬਾਤੀ ਸੂਕੀ, ਤੇਲੁ ਨਿਖੂਟਾ ॥ ਮੰਦਲੁ ਨ ਬਾਜੈ, ਨਟੁ ਪੈ ਸੂਤਾ ॥੧॥ ਬੁਝਿ ਗਈ ਅਗਨਿ, ਨ ਨਿਕਸਿਓ ਧੂੰਆ ॥ ਰਵਿ ਰਹਿਆ ਏਕੁ, ਅਵਰੁ ਨਹੀ ਦੂਆ ॥੧॥ ਰਹਾਉ ॥ ਟੂਟੀ ਤੰਤੁ ਨ ਬਜੈ ਰਬਾਬੁ ॥ ਭੂਲਿ ਬਿਗਾਰਿਓ ਅਪਨਾ ਕਾਜੁ ॥੨॥ ਕਥਨੀ ਬਦਨੀ ਕਹਨੁ ਕਹਾਵਨੁ ॥ ਸਮਝਿ ਪਰੀ, ਤਉ ਬਿਸਰਿਓ ਗਾਵਨੁ ॥੩॥ ਕਹਤ ਕਬੀਰ ਪੰਚ ਜੋ ਚੂਰੇ ॥ ਤਿਨ ਤੇ ਨਾਹਿ ਪਰਮ ਪਦੁ ਦੂਰੇ ॥੪॥੨॥੧੧॥ {ਪੰਨਾ ੪੭੮}**

**ਨੋਟ** :—ਇਸ ਸ਼ਬਦ ਦੀ 'ਰਹਾਉ' ਦੀ ਤੁਕ ਅਤੇ ਅਖ਼ੀਰਲੇ ਬੰਦ ਨੂੰ ਰਤਾ ਗਹੁ ਨਾਲ ਪੜ੍ਹਿਆਂ ਸਾਫ਼ ਦਿੱਸ ਪੈਂਦਾ ਹੈ ਕਿ ਇਸ ਸਾਰੇ ਸ਼ਬਦ ਵਿਚ ਉਸ ਅਵਸਥਾ ਦਾ ਜ਼ਿਕਰ ਹੈ ਜਦੋਂ ਜੀਵ ਨੂੰ ਹਰ ਥਾਂ ਪ੍ਰਭੂ ਹੀ ਪ੍ਰਭੂ ਵਿਆਪਕ ਦਿੱਸਦਾ ਹੈ । ਉਸ ਹਾਲਤ ਵਿਚ ਅੱਪੜੇ ਹੋਏ ਜੀਵ ਉੱਤੇ ਕਾਮਾਦਿਕ ਬਲੀਆਂ ਦਾ ਜ਼ੋਰ ਨਹੀਂ ਪੈ ਸਕਦਾ, ਉਸ ਮਨੁੱਖ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ । ਤ੍ਰਿਸ਼ਨਾ ਦੀ ਅੱਗ ਬੁੱਝਣ ਤੋਂ ਪਹਿਲਾਂ ਜੀਵ-ਨਟ ਮਾਇਆ ਦੀ ਰਾਸ ਪਾ ਰਿਹਾ ਸੀ, ਮਾਇਆ ਦਾ ਨਚਾਇਆ ਨੱਚ ਰਿਹਾ ਸੀ । ਪਰ ਜਦੋਂ ਮਾਇਆ ਦੇ ਮੋਹ ਦੀਆਂ ਤਾਰਾਂ ਟੁੱਟ ਗਈਆਂ, ਰਬਾਬ ਵੱਜਣੀ ਬੰਦ ਹੋ ਗਈ, ਸਰੀਰ ਦੀਆਂ ਨਿੱਤ ਦੀਆਂ ਵਾਸ਼ਨਾਂ ਦਾ ਰਾਗ ਹੋਣਾ ਮੁੱਕ ਗਿਆ ।

**ਪਦ ਅਰਥ** :—ਅਗਨਿ—ਤ੍ਰਿਸ਼ਨਾ ਦੀ ਅੱਗ । ਨ...ਧੂੰਆ—ਉਸ ਅੱਗ ਦਾ ਧੂੰ ਭੀ ਮੁੱਕ ਗਿਆ, ਉਸ ਤ੍ਰਿਸ਼ਨਾ ਵਿਚੋਂ ਉੱਠਣ ਵਾਲੀਆਂ ਵਾਸ਼ਨਾਂ ਖ਼ਤਮ ਹੋ ਗਈਆਂ । ਰਵਿ ਰਹਿਆ ਏਕੁ—ਹਰ ਥਾਂ ਇੱਕ ਪ੍ਰਭੂ ਹੀ ਦਿੱਸ ਰਿਹਾ ਹੈ ।੧।ਰਹਾਉ।

ਨਟੁ—ਜੀਵ-ਨਟ ਜੋ ਮਾਇਆ ਦਾ ਨਚਾਇਆ ਨੱਚ ਰਿਹਾ ਸੀ । ਪੈ—ਬੇਪਰਵਾਹ ਹੋ ਕੇ, ਮਾਇਆ ਵਲੋਂ ਬੇਫ਼ਿਕਰ ਹੋ ਕੇ । ਸੂਤਾ—ਸੌਂ ਗਿਆ ਹੈ, ਸ਼ਾਂਤ-ਚਿੱਤ ਹੋ ਗਿਆ ਹੈ, ਡੋਲਣੋਂ ਹਟ ਗਿਆ ਹੈ । ਮੰਦਲੁ—ਢੋਲ, ਮਾਇਆ ਦਾ ਪ੍ਰਭਾਵ-ਰੂਪ ਢੋਲ । ਤੇਲੁ—ਮਾਇਆ ਦਾ ਮੋਹ-ਰੂਪ ਤੇਲ । ਬਾਤੀ—ਵੱਟੀ ਜਿਸ ਦੇ ਆਸਰੇ ਤੇਲ ਬਲਦਾ ਹੈ ਤੇ ਦੀਵਾ ਜਗਦਾ ਰਹਿੰਦਾ ਹੈ; ਮਨ ਦੀ ਸੁਰਤਿ ਜੋ ਮੋਹ ਵਿਚ ਫਸਾਈ ਰੱਖਦੀ ਹੈ ।੧।

ਨ ਬਜੈ ਰਬਾਬੁ—ਰਬਾਬ ਵੱਜਣੋਂ ਹਟ ਗਿਆ ਹੈ, ਸਰੀਰ ਨਾਲ ਪਿਆਰ ਮੁੱਕ ਗਿਆ ਹੈ ਦੇਹ-ਅਧਿਆਸ ਖ਼ਤਮ ਹੋ ਗਿਆ ਹੈ । ਤੰਤੁ—ਤਾਰ ਜਿਸ ਨਾਲ ਰਬਾਬ ਵੱਜਦਾ ਹੈ, ਮਾਇਆ ਦੀ ਲਗਨ ।

ਚੂਰੇ—ਨਾਸ ਕਰੇ । ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ ।੪।

**ਅਰਥ** :—ਜਿਸ ਮਨੁੱਖ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ ਤੇ ਤ੍ਰਿਸ਼ਨਾ ਵਿਚੋਂ ਉੱਠਣ ਵਾਲੀਆਂ ਵਾਸ਼ਨਾ ਮੁੱਕ ਜਾਂਦੀਆ ਹਨ, ਉਸ ਨੂੰ ਹਰ ਥਾਂ ਇੱਕ ਪ੍ਰਭੂ ਹੀ ਵਿਆਪਕ ਦਿੱਸਦਾ ਹੈ, ਪ੍ਰਭੂ ਤੋਂ ਬਿਨਾ ਕੋਈ ਹੋਰ ਨਹੀਂ ਜਾਪਦਾ ।੧।ਰਹਾਉ।

ਉਹ ਜੀਵ-ਨਟ (ਜੋ ਪਹਿਲਾਂ ਮਾਇਆ ਦਾ ਨਚਾਇਆ ਨੱਚ ਰਿਹਾ ਸੀ) ਹੁਣ (ਮਾਇਆ ਵਲੋਂ) ਬੇ-ਪਰਵਾਹ ਹੋ ਕੇ ਭਟਕਣੋਂ ਰਹਿ ਜਾਂਦਾ ਹੈ, ਉਸ ਦੇ ਅੰਦਰ ਮਾਇਆ ਦਾ ਸ਼ੋਰ-ਰੂਪ ਢੋਲ ਨਹੀਂ ਵੱਜਦਾ । ਮਾਇਆ ਦੇ ਮੋਹ ਦਾ ਤੇਲ (ਉਸ ਦੇ ਅੰਦਰੋਂ) ਮੁੱਕ ਜਾਂਦਾ ਹੈ, ਉਸ ਦੀ ਸੁਰਤ (ਮਾਇਆ ਵਾਲੇ ਪਾਸੇ ਤੋਂ) ਹਟ ਜਾਂਦੀ ਹੈ ।੧।

(ਜਿਸ ਸਰੀਰਕ ਮੋਹ ਵਿਚ) ਫਸ ਕੇ ਪਹਿਲਾਂ ਮਨੁੱਖ ਆਪਣਾ (ਅਸਲ ਕਰਨ ਵਾਲਾ) ਕੰਮ ਖ਼ਰਾਬ ਕਰੀ ਜਾ ਰਿਹਾ ਸੀ, ਹੁਣ ਉਹ ਸਰੀਰਕ ਮੋਹ-ਰੂਪ ਰਬਾਬ ਵੱਜਦਾ ਹੀ ਨਹੀਂ ਕਿਉਂਕਿ (ਤ੍ਰਿਸ਼ਨਾ ਮੁੱਕਣ ਤੇ) ਮੋਹ ਦੀ ਤਾਰ ਟੁੱਟ ਜਾਂਦੀ ਹੈ ।੨।

ਹੁਣ ਜਦੋਂ (ਜੀਵਨ ਦੀ) ਸਹੀ ਸਮਝ ਆ ਗਈ ਤਾਂ ਸਰੀਰ ਦੀ ਖ਼ਾਤਰ ਹੀ ਉਹ ਪਹਿਲੀਆਂ ਗੱਲਾਂ, ਉਹ ਤਰਲੇ, ਉਹ ਕੀਰਨੇ, ਸਭ ਭੁੱਲ ਗਏ ।੩।

ਕਬੀਰ ਆਖਦਾ ਹੈ—ਜੋ ਮਨੁੱਖ ਪੰਜੇ ਕਾਮਾਦਿਕਾਂ ਨੂੰ ਮਾਰ ਲੈਂਦੇ ਹਨ, ਉਹਨਾਂ ਮਨੁੱਖਾਂ ਤੋਂ ਉੱਚੀ ਆਤਮਕ ਅਵਸਥਾ ਦੂਰ ਨਹੀਂ ਰਹਿ ਜਾਂਦੀ ।੪।੨।੧੧।

**ਆਸਾ ॥ ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥੧॥ ਰਾਮਈਆ, ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥ ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥ ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥ ਚਿੰਤ ਭਵਨਿ ਮਨੁ ਪਰਿਓ ਹਮਾਰਾ ॥ ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥ ਦੇਹਿ ਬਿਮਲ ਮਤਿ ਸਦਾ ਸਰੀਰਾ ॥ ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥੩॥੧੨॥ {ਪੰਨਾ ੪੭੮}**

**ਪਦ ਅਰਥ** :—ਸੁਤੁ—ਪੁੱਤਰ । ਅਪਰਾਧ—ਭੁੱਲਾਂ, ਗ਼ਲਤੀਆਂ । ਜੇਤੇ—ਜਿਤਨੇ ਭੀ, ਭਾਵੇਂ ਕਿਤਨੇ ਹੀ । ਜਨਨੀ—ਮਾਂ । ਚੀਤਿ—ਚਿੱਤ ਵਿਚ । ਤੇਤੇ—ਉਹ ਸਾਰੇ ਹੀ ।੧।

ਰਾਮਈਆ—ਹੇ ਸੁਹਣੇ ਰਾਮ ! ਹਉ—ਮੈਂ । ਬਾਰਿਕੁ—ਬਾਲਕ, ਅੰਞਾਣ ਬੱਚਾ । ਨ ਖੰਡਸਿ—ਤੂੰ ਨਹੀਂ ਨਾਸ ਕਰਦਾ ।੧।ਰਹਾਉ।

ਅਤਿ—ਬਹੁਤ । ਕ੍ਰੋਪ—ਕ੍ਰੋਧ, ਗੁੱਸਾ । ਕਰੇ ਕਰਿ—ਕਰਿ ਕਰਿ, ਮੁੜ ਮੁੜ ਕਰ ਕੇ । ਧਾਇਆ—ਦੌੜੇ । ਮਾਇਆ—ਮਾਂ ।੨।

ਚਿੰਤ ਭਵਨਿ—ਚਿੰਤਾ ਦੇ ਭਵਨ ਵਿਚ, ਚਿੰਤਾ ਦੀ ਘੁੰਮਣ-ਘੇਰੀ ਵਿਚ ।੩।

ਬਿਮਲ ਮਤਿ—ਨਿਰਮਲ ਬੁੱਧ, ਸੁਹਣੀ ਅਕਲ । ਸਹਜਿ—ਸਹਿਜ ਅਵਸਥਾ ਵਿਚ ਟਿਕ ਕੇ । ਰਵੈ—ਚੇਤੇ ਕਰੇ ।੪।

**ਅਰਥ** :—ਹੇ (ਮੇਰੇ) ਸੁਹਣੇ ਰਾਮ ! ਮੈਂ ਤੇਰਾ ਅੰਞਾਣ ਬੱਚਾ ਹਾਂ, ਤੂੰ (ਮੇਰੇ ਅੰਦਰੋਂ) ਮੇਰੀਆਂ ਭੁੱਲਾਂ ਕਿਉਂ ਦੂਰ ਨਹੀਂ ਕਰਦਾ ? ।੧।ਰਹਾਉ।

ਪੁੱਤਰ ਭਾਵੇਂ ਕਿਤਨੀਆਂ ਹੀ ਗ਼ਲਤੀਆਂ ਕਰੇ, ਉਸ ਦੀ ਮਾਂ ਉਹ ਸਾਰੀਆਂ ਦੀਆਂ ਸਾਰੀਆਂ ਭੁਲਾ ਦੇਂਦੀ ਹੈ ।੧।

ਜੇ (ਮੂਰਖ ਬੱਚਾ) ਬੜਾ ਕ੍ਰੋਧ ਕਰ ਕਰ ਕੇ ਮਾਂ ਨੂੰ ਮਾਰਨ ਭੀ ਪਏ, ਤਾਂ ਭੀ ਮਾਂ (ਉਸ ਦੇ ਮੂਰਖ-ਪੁਣੇ) ਚੇਤੇ ਨਹੀਂ ਰੱਖਦੀ ।੨।

ਹੇ ਮੇਰੇ ਰਾਮ ! ਮੇਰਾ ਮਨ ਚਿੰਤਾ ਦੇ ਖੂਹ ਵਿਚ ਪਿਆ ਹੋਇਆ ਹੈ (ਮੈਂ ਸਦਾ ਭੁੱਲਾਂ ਹੀ ਕਰਦਾ ਰਿਹਾ ਹਾਂ) ਤੇਰਾ ਨਾਮ ਸਿਮਰਨ ਤੋਂ ਬਿਨਾ ਕਿਵੇਂ ਇਸ ਚਿੰਤਾ ਵਿਚੋਂ ਪਾਰ ਲੰਘੇ ? ।੩।

ਹੇ ਪ੍ਰਭੂ ! ਮੇਰੇ ਇਸ ਸਰੀਰ ਨੂੰ (ਭਾਵ, ਮੈਨੂੰ) ਸਦਾ ਕੋਈ ਸੁਹਣੀ ਮੱਤ ਦੇਹ, ਜਿਸ ਕਰਕੇ (ਤੇਰਾ ਬੱਚਾ) ਕਬੀਰ ਅਡੋਲ ਅਵਸਥਾ ਵਿਚ ਰਹਿ ਕੇ ਤੇਰੇ ਗੁਣ ਗਾਂਦਾ ਰਹੇ ।੪।੩।੧੨।

**ਆਸਾ ॥ ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥੧॥ ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥ ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥੧॥ ਰਹਾਉ ॥ ਨਾਰਦ ਸਾਰਦ ਕਰਹਿ ਖਵਾਸੀ ॥ ਪਾਸਿ ਬੈਠੀ ਬੀਬੀ**

**ਕਵਲਾ ਦਾਸੀ ॥੨॥ ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥ ਕਹਤ ਕਬੀਰ ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥੪॥੪॥੧੩॥ {ਪੰਨਾ ੪੭੮-੪੭੯}**

ਹਰੇਕ ਸ਼ਬਦ ਦਾ ਠੀਕ ਅਰਥ ਸਮਝਣ ਵਾਸਤੇ ਇਹ ਜ਼ਰੂਰੀ ਹੈ ਕਿ ਪਹਿਲਾਂ 'ਰਹਾਉ' ਦੀ ਤੁਕ ਨੂੰ ਚੰਗੀ ਤਰ੍ਹਾਂ ਸਮਝਿਆ ਜਾਏ । 'ਰਹਾਉ' ਦੀ ਤੁਕ, ਮਾਨੋ, ਸ਼ਬਦ ਦਾ ਧੁਰਾ ਹੈ, ਜਿਸ ਦੇ ਦੁਆਲੇ ਸ਼ਬਦ ਦੇ ਸਾਰੇ ਬੰਦ ਭੌਂਦੇ ਹਨ ।

ਇਸ ਸ਼ਬਦ ਦੇ ਠੀਕ ਅਰਥ ਕਰਨ ਲਈ ਉਪਰ-ਲਿਖੇ ਗੁਰ ਤੋਂ ਛੁਟ ਸ਼ਬਦ ਦੀ ਆਖ਼ਰੀ ਤੁਕ ਵਲ ਧਿਆਨ ਦੇਣਾ ਭੀ ਜ਼ਰੂਰੀ ਹੈ ਇਸ ਤੁਕ ਤੋਂ ਸਾਫ਼ ਦਿੱਸਦਾ ਹੈ ਕਿ ਕਬੀਰ ਜੀ ਨਿਰਾ ਮੁਸਲਮਾਨਾਂ ਦੇ 'ਹੱਜ' ਦਾ ਹੀ ਜ਼ਿਕਰ ਨਹੀਂ ਕਰ ਰਹੇ, ਹਿੰਦੂਆਂ ਦੇ ਤੀਰਥਾਂ ਵਲ ਭੀ ਇਸ਼ਾਰਾ ਕਰਦੇ ਹਨ, ਕਿਉਂਕਿ ਕੇਵਲ 'ਹੱਜ' ਦਾ ਜ਼ਿਕਰ ਕੀਤਿਆਂ 'ਹਿੰਦੂ ਤੁਰਕ ਦੋਊ' ਨੂੰ ਉਪਦੇਸ਼ ਨਹੀਂ ਹੋ ਸਕਦਾ ।

'ਗੋਮਤੀ' ਨਦੀ ਹਿੰਦੂਆਂ ਦਾ ਤੀਰਥ ਹੈ । ਭਾਈ ਗੁਰਦਾਸ ਜੀ ਜਿੱਥੇ 'ਗੁਰ ਚਰਣ ਹਜ' ਨੂੰ ਸਾਰੇ ਤੀਰਥਾਂ ਨਾਲੋਂ ਸ੍ਰੇਸ਼ਟ ਦੱਸਦੇ ਹਨ ਉੱਥੇ ਹੋਰ ਤੀਰਥਾਂ ਦੇ ਨਾਲ 'ਗੋਮਤੀ' ਦਾ ਭੀ ਜ਼ਿਕਰ ਕਰਦੇ ਹਨ । ਨਾਮਦੇਵ ਜੀ ਭੀ ਰਾਮਕਲੀ ਰਾਗ ਵਿਚ 'ਗੋਮਤੀ' ਨੂੰ ਹਿੰਦੂ-ਤੀਰਥ ਦੱਸਦੇ ਹਨ ।

ਗੰਗਾ ਜਉ ਗੋਦਾਵਰੀ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ, ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ, ਰਾਮ ਰਾਮ ਸਰਿ ਤਊ ਨ ਪੂਜੈ ॥੨॥੪॥ {ਰਾਮਕਲੀ ਨਾਮਦੇਉ ਜੀ

ਤਾਂ ਤੇ ਕਬੀਰ ਜੀ ਭੀ ਇਸ ਸ਼ਬਦ ਵਿਚ 'ਹੱਜ' ਦੇ ਟਾਕਰੇ ਤੇ 'ਗੋਮਤੀ ਤੀਰ' ਨੂੰ ਪ੍ਰਵਾਨਗੀ ਨਹੀਂ ਦੇ ਰਹੇ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਹਰੇਕ ਸ਼ਬਦ (ਭਾਵੇਂ ਕਿਸੇ ਭਗਤ ਜੀ ਦਾ ਉਚਾਰਿਆ ਹੈ, ਭਾਵੇਂ ਸਤਿਗੁਰੂ ਜੀ ਦਾ ਆਪਣਾ) ਇਕੋ ਹੀ ਗੁਰਮਤਿ ਦੀ ਲੜੀ ਵਿਚ ਹੈ ।

ਸ਼ਬਦ 'ਗੋਮਤੀ' ਨੂੰ ਤ੍ਰੋੜ-ਮ੍ਰੋੜ ਕੇ ਇਸ ਦੇ ਕੋਈ ਹੋਰ ਅਰਥ ਗੁਰਮਤਿ ਅਨੁਸਾਰ ਬਣਾਉਣ ਦੇ ਜਤਨ ਭੀ ਨਿਸਫਲ ਹਨ, ਕਿਉਂਕਿ ਉਪਰਲੇ ਪ੍ਰਮਾਣ ਵਿਚ ਇਹ 'ਗੋਮਤੀ' ਸਾਫ਼ ਤੌਰ ਤੇ ਹਿੰਦੂ-ਤੀਰਥ ਦਾ ਨਾਮ ਹੈ ।

ਸ਼ਬਦ ਦੇ ਅਰਥ ਕਰਨ ਤੋਂ ਪਹਿਲਾਂ ਖੋਜੀ ਸੱਜਣਾਂ ਦੀ ਦ੍ਰਿਸ਼ਟੀ-ਗੋਚਰ ਇਕ ਹੋਰ ਸ਼ਬਦ ਦਿੱਤਾ ਜਾਂਦਾ ਹੈ, ਜੋ ਉਪਰਲੀ ਵਿਚਾਰ ਵਿਚ ਬਹੁਤ ਸਹਾਇਤਾ ਕਰਦਾ ਹੈ ।

ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥
ਏਕ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ਰਹਾਉ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰ ਨ ਦੂਜਾ ॥੨॥
ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥
ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡ ਪਰਾਨ ॥੪॥
ਕਹੁ ਕਬੀਰ ਇਹੁ ਕੀਆ ਬਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥ {ਭੈਰਉ ਮਹਲਾ ੫ ਘਰੁ ੧

ਜਿਉਂ ਜਿਉਂ ਇਸ ਸ਼ਬਦ ਦੀ ਹਰੇਕ ਤੁਕ ਨੂੰ ਗਹੁ ਨਾਲ ਪੜ੍ਹੀਏ ਤੇ ਵਿਚਾਰੀਏ ਤਾਂ ਉਪਰਲੇ ਸ਼ਬਦ ਦੇ ਅਰਥ ਸਾਫ਼ ਹੁੰਦੇ ਜਾਂਦੇ ਹਨ । ਹੱਜ ਅਤੇ ਤੀਰਥ, ਦੋਹਾਂ ਦਾ ਜ਼ਿਕਰ ਕਰ ਕੇ ਮੁਸਲਮਾਨਾਂ ਤੇ ਹਿੰਦੂਆਂ ਦੋਹਾਂ ਨੂੰ ਉਪਦੇਸ਼ ਕੀਤਾ ਹੈ ।

**ਪਦ ਅਰਥ** :—ਵਾਹੁ ਵਾਹੁ—ਸਿਫ਼ਤਿ-ਸਾਲਾਹ । ਖੂਬੁ—ਸੁਹਣਾ । ਖੂਬੁ ਵਾਹੁ ਵਾਹੁ—ਸੁਹਣੀ ਸਿਫ਼ਤਿ-ਸਾਲਾਹ । ਮੇਰੈ ਮਨਿ—ਮੇਰੇ ਮਨ ਵਿਚ ।੧।ਰਹਾਉ।

**ਨੋਟ** :—ਇਹ 'ਰਹਾਉ' ਦੀ ਤੁਕ ਸਾਰੇ ਸ਼ਬਦ ਦਾ, ਮਾਨੋ, ਧੁਰਾ ਹੈ । ਇੱਥੇ ਪ੍ਰਸ਼ਨ ਉਠਦਾ ਹੈ—ਕੌਣ "ਖੂਬੁ ਵਾਹੁ ਵਾਹੁ" ਗਾਵਤਾ ਹੈ ? 'ਰਹਾਉ' ਦੀ ਤੁਕ ਦੇ ਦੂਜੇ ਹਿੱਸੇ ਨੂੰ ਗਹੁ ਨਾਲ ਪੜ੍ਹਿਆਂ ਕ੍ਰਿਆ (ਡੲਰਬ) "ਗਾਵਤਾ ਹੈ" ਦਾ ਕਰਤਾ (ਸ਼ੁਬਜੲਚਟ) ਲੱਭ ਪੈਂਦਾ ਹੈ ।

ਅਰਥ ਕਰਨ ਲੱਗਿਆਂ ਤੁਕ ਦਾ ਸਾਧਾਰਨ ਪਾਠ (ਫਰੋਸੲ ੌਰਦੲਰ) ਇਉਂ ਬਣੇਗਾ—(ਮੇਰਾ ਮਨੁ) ਕਿਆ ਖੂਬੁ ਵਾਹੁ ਵਾਹੁ ਗਾਵਤਾ ਹੈ, (ਅਤੇ) ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ।

**ਅਰਥ** :—(ਮੇਰਾ ਮਨ) ਕਿਆ ਸੁਹਣੀ ਸਿਫ਼ਤਿ-ਸਾਲਾਹ ਕਰ ਰਿਹਾ ਹੈ (ਅਤੇ) ਹਰੀ ਦਾ ਨਾਮ ਮੇਰੇ ਮਨ ਵਿਚ ਪਿਆਰਾ ਲੱਗ ਰਿਹਾ ਹੈ (ਤਾਂ ਤੇ ਇਹੀ ਮਨ ਮੇਰਾ ਤੀਰਥ ਤੇ ਇਹੀ ਮੇਰਾ ਹੱਜ ਹੈ) ।੧।ਰਹਾਉ।

**ਪਦ ਅਰਥ** :—ਗੋਮਤੀ ਤੀਰ—ਗੋਮਤੀ ਦੇ ਕੰਢੇ । ਜਹਾ—ਜਿੱਥੇ । ਬਸਹਿ—ਵੱਸ ਰਹੇ ਹਨ । ਪੀਤੰਬਰ ਪੀਰ—ਪ੍ਰਭੂ ਜੀ ।੧।

**ਨੋਟ** :—ਇਹ ਵਿਚਾਰ ਪਹਿਲਾਂ ਕੀਤੀ ਜਾ ਚੁਕੀ ਹੈ ਕਿ ਕਬੀਰ ਜੀ 'ਹੱਜ' ਦੇ ਟਾਕਰੇ ਤੇ 'ਗੋਮਤੀ ਤੀਰ' ਨੂੰ ਆਪਣਾ ਇਸ਼ਟ ਨਹੀਂ ਕਹਿ ਰਹੇ ।

'ਪੀਤੰਬਰ ਪੀਰ' ਸ਼ਬਦ 'ਕ੍ਰਿਸ਼ਨ' ਜੀ ਵਾਸਤੇ ਨਹੀਂ ਹੈ, ਕਿਉਂਕਿ ਕ੍ਰਿਸ਼ਨ ਜੀ ਦਾ 'ਗੋਮਤੀ' ਨਦੀ ਨਾਲ ਕੋਈ ਸੰਬੰਧ ਨਹੀਂ ਹੈ ।

ਪਹਿਲੀ ਤੁਕ ਵਿਚ ਕਿਸੇ ਅਜੇਹੇ ਟਿਕਾਣੇ ਵਲ ਇਸ਼ਾਰਾ ਹੈ ਜਿਸ ਦੀ ਬਾਬਤ ਸ਼ਬਦ 'ਜਹ' (=ਜਿਥੇ) ਵਰਤ ਕੇ ਕਿਹਾ ਗਿਆ ਹੈ ਕਿ 'ਪੀਤੰਬਰ ਪੀਰ' ਉੱਥੇ 'ਬਸਹਿ' ਵੱਸ ਰਹੇ ਹਨ ।

ਅਕਾਲ ਪੁਰਖ ਵਾਸਤੇ ਸ਼ਬਦ 'ਪੀਤੰਬਰ ਪੀਰ' ਵਰਤ ਕੇ ਕ੍ਰਿਆ (ਡੲਰਬ) ਬਹੁ-ਵਚਨ (ਫਲੁਰੳਲ_ਮਬੲਰ) ਵਿਚ ਕੇਵਲ ਆਦਰ ਵਾਸਤੇ ਵਰਤੀ ਗਈ ਹੈ, ਜਿਵੇਂ :—

ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥<br>
ਨਾਨਕ ਜਨ ਕਾ ਦਾਸਨਿ ਦਸਨਾ ॥ {ਸੁਖਮਨੀ ਸਾਹਿਬ

'ਰਹਾਉ' ਦੀ ਤੁਕ ਨਾਲ ਸਬੰਧ ਮੇਲਿਆਂ ਪਹਿਲੀ ਤੁਕ ਦਾ ਸਾਧਾਰਨ ਪਾਠ ਇਉਂ ਹੈ :—

(ਹਮਾਰੇ) ਹਜ (ਤੇ) ਹਮਾਰੀ ਗੋਮਤੀ ਤੀਰ (ਇਹ ਮਨ ਹੀ ਹੈ), ਜਹਾਂ ਪੀਤੰਬਰ ਪੀਰ ਬਸਹਿ ।

**ਅਰਥ** :—ਸਾਡਾ ਹੱਜ ਤੇ ਸਾਡਾ ਗੋਮਤੀ ਦਾ ਕੰਢਾ (ਇਹ ਮਨ ਹੀ ਹੈ) ਜਿਥੇ ਸ੍ਰੀ ਪ੍ਰਭੂ ਜੀ ਵੱਸ ਰਹੇ ਹਨ ।੧।

**ਪਦ ਅਰਥ** :—ਖਵਾਸੀ—ਟਹਿਲ, ਚੋਬਦਾਰੀ । ਬੀਬੀ ਕਵਲਾ—ਲੱਛਮੀ । ਦਾਸੀ—ਸੇਵਕਾ, ਟਹਿਲਣ ।੨।

**ਅਰਥ** :—ਨਾਰਦੁ ਭਗਤ ਤੇ ਸਾਰਦਾ ਦੇਵੀ ਭੀ ਉਸ ਸ੍ਰੀ ਪ੍ਰਭੂ ਜੀ ਦੀ ਟਹਿਲ ਕਰ ਰਹੇ ਹਨ (ਜੋ ਮੇਰੇ ਮਨ-ਤੀਰਥ ਤੇ ਵੱਸ ਰਿਹਾ ਹੈ) ਅਤੇ ਲੱਛਮੀ ਉਸ ਦੇ ਕੋਲ ਟਹਿਲਣ ਬਣ ਕੇ ਬੈਠੀ ਹੋਈ ਹੈ ।੨।

**ਪਦ ਅਰਥ** :—ਕੰਠੇ—ਗਲ ਵਿਚ । ਸਹੰਸ—ਹਜ਼ਾਰਾਂ ।੩।

**ਅਰਥ** :—ਜੀਭ ਉੱਤੇ ਰਾਮ ਦਾ ਸਿਮਰਨ ਹੀ ਮੇਰੇ ਗਲ ਵਿਚ ਮਾਲਾ (ਸਿਮਰਨੀ) ਹੈ, ਉਸ ਰਾਮ ਨੂੰ (ਜੋ ਮੇਰੇ ਮਨ-ਤੀਰਥ ਅਤੇ ਜੀਭ ਉੱਤੇ ਵੱਸ ਰਿਹਾ ਹੈ) ਮੈਂ ਹਜ਼ਾਰ ਨਾਮ ਲੈ ਲੈ ਕੇ ਪ੍ਰਣਾਮ ਕਰਦਾ ਹਾਂ ।੩।

ਕਬੀਰ ਆਖਦਾ ਹੈ ਕਿ ਮੈਂ ਹਰੀ ਦੇ ਗੁਣ ਗਾਂਦਾ ਹਾਂ ਅਤੇ ਹਿੰਦੂ ਤੇ ਮੁਸਲਮਾਨ ਦੋਹਾਂ ਨੂੰ ਸਮਝਾਂਦਾ ਹਾਂ (ਕਿ ਮਨ ਹੀ ਤੀਰਥ ਤੇ ਹੱਜ ਹੈ, ਜਿੱਥੇ ਰੱਬ ਵੱਸਦਾ ਹੈ ਅਤੇ ਉਸ ਦੇ ਅਨੇਕਾਂ ਨਾਮ ਹਨ) ।੪।੪।੧੩।

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਇਸ ਸ਼ਬਦ ਬਾਰੇ ਇਉਂ ਲਿਖਦੇ ਹਨ—"ਭਗਤ ਜੀ ਆਪਣੇ ਸੁਆਮੀ ਗੁਰੂ ਰਾਮਾ ਨੰਦ ਦੀ ਉਪਮਾ ਕਰਦੇ ਹਨ । ਓਦੋਂ ਆਪ ਪੀਰ-ਪੀਤਾਂਬਰ ਵੈਸ਼ਨੋ ਸਨ । ਗੋਮਤੀ ਨਦੀ ਦੇ ਕਿਨਾਰੇ ਸੁਆਮੀ ਰਾਮਾਨੰਦ ਦੇ ਤੀਰਥਾਂ ਦਾ ਹੱਜ ਕਰਨਾ ਉੱਤਮ ਫ਼ਰਮਾਂਦੇ ਹਨ । ਉੱਥੇ ਰਹਿ ਕੇ ਜੋਗ-ਅਭਿਆਸ ਕਰਦੇ ਸਨ ।

ਪਰ, ਪਾਠਕ ਸੱਜਣ ਇਸ ਸ਼ਬਦ ਦੇ ਅਰਥਾਂ ਵਿਚ ਵੇਖ ਆਏ ਹਨ ਕਿ ਇੱਥੇ ਨਾਹ ਕਿਤੇ ਰਾਮਾਨੰਦ ਜੀ ਦਾ ਜ਼ਿਕਰ ਹੈ, ਅਤੇ ਨਾਹ ਹੀ ਕਿਸੇ ਜੋਗ-ਅਭਿਆਸ ਦਾ ।

**ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ॥ ਦੁਤੁਕੇ ੫ ॥**

**ੴ ਸਤਿਗੁਰ ਪ੍ਰਸਾਦਿ ॥ ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ ॥ ਜਿਸੁ ਪਾਹਨ ਕਉ ਪਾਤੀ ਤੋਰੈ, ਸੋ ਪਾਹਨ ਨਿਰਜੀਉ ॥੧॥ ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥ ਬ੍ਰਹਮੁ ਪਾਤੀ, ਬਿਸਨੁ ਡਾਰੀ, ਫੂਲ ਸੰਕਰਦੇਉ ॥ ਤੀਨਿ ਦੇਵ ਪ੍ਰਤਖਿ ਤੋਰਹਿ, ਕਰਹਿ ਕਿਸ ਕੀ ਸੇਉ ॥੨॥ ਪਾਖਾਨ ਗਢਿ ਕੈ ਮੂਰਤਿ ਕੀਨ੍ਹੀ, ਦੇ ਕੈ ਛਾਤੀ ਪਾਉ ॥ ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥੩॥ ਭਾਤੁ ਪਹਿਤਿ ਅਰੁ ਲਾਪਸੀ, ਕਰਕਰਾ ਕਾਸਾਰੁ ॥ ਭੋਗਨਹਾਰੇ ਭੋਗਿਆ, ਇਸੁ ਮੂਰਤਿ ਕੇ ਮੁਖ ਛਾਰੁ ॥੪॥ ਮਾਲਿਨਿ ਭੂਲੀ ਜਗੁ ਭੁਲਾਨਾ, ਹਮ ਭੁਲਾਨੇ ਨਾਹਿ ॥ ਕਹੁ ਕਬੀਰ ਹਮ ਰਾਮ ਰਾਖੇ, ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥ {ਪੰਨਾ ੪੭੯}**

**ਪਦ ਅਰਥ** :—ਪਾਤੀ—ਪੱਤਰ । ਪਾਤੀ ਪਾਤੀ—ਹਰੇਕ ਪੱਤਰ ਵਿਚ । ਜੀਉ—ਜਿੰਦ । ਪਾਹਨ—ਪੱਥਰ । ਨਿਰਜੀਉ—ਨਿਰਜਿੰਦ ।੧।

ਏਉ—ਇਉਂ, ਇਸ ਤਰ੍ਹਾਂ ।੧।ਰਹਾਉ।

ਬ੍ਰਹਮੁ—ਬ੍ਰਹਮਾ । ਡਾਰੀ—ਡਾਲੀ, ਟਹਿਣੀ । ਸੰਕਰ—ਸ਼ਿਵ । ਪ੍ਰਤਖਿ—ਸਾਹਮਣੇ ।

ਤੋਰਹਿ—ਤੋੜ ਰਹੀ ਹੈਂ । ਸੇਉ—ਸੇਵਾ ।੨।

ਪਾਖਾਨ—ਪੱਥਰ । ਗਢਿ ਕੈ—ਘੜ ਕੇ । ਪਾਉ—ਪਾਉਂ, ਪੈਰ ।੩।

ਭਾਤੁ—ਭੱਤ, ਚੌਲ । ਪਹਿਤਿ—ਦਾਲ । ਲਾਪਸੀ—ਲੱਪੀ, ਪਤਲਾ ਕੜਾਹ । ਕਰਕਰਾ ਕਾਸਾਰੁ—ਖ਼ਸਤਾ ਪੰਜੀਰੀ । ਛਾਰੁ—ਸੁਆਹ । ਮੁਖਿ ਛਾਰੁ—ਮੂੰਹ ਵਿਚ ਸੁਆਹ; (ਭਾਵ,) ਕੁਝ ਨਾ ਮਿਲਿਆ ।੪।

ਕ੍ਰਿਪਾ ਕਰਿ—ਕਿਰਪਾ ਕਰ ਕੇ । ਰਾਖੇ—ਰੱਖ ਲਿਆ ਹੈ, ਭੁਲੇਖੇ ਤੋਂ ਬਚਾ ਲਿਆ ਹੈ ।੫।

**ਅਰਥ** :—(ਮੂਰਤੀ ਅੱਗੇ ਭੇਟ ਧਰਨ ਲਈ) ਮਾਲਣ ਪੱਤਰ ਤੋੜਦੀ ਹੈ, (ਪਰ ਇਹ ਨਹੀਂ ਜਾਣਦੀ ਕਿ) ਹਰੇਕ ਪੱਤਰ ਵਿਚ ਜਿੰਦ ਹੈ । ਜਿਸ ਪੱਥਰ (ਦੀ ਮੂਰਤੀ) ਦੇ ਖ਼ਾਤਰ (ਮਾਲਣ) ਪੱਤਰ ਤੋੜਦੀ ਹੈ, ਉਹ ਪੱਥਰ (ਦੀ ਮੂਰਤੀ) ਨਿਰਜਿੰਦ ਹੈ ।੧।

(ਇਕ ਨਿਰਜਿੰਦ ਮੂਰਤੀ ਦੀ ਸੇਵਾ ਕਰ ਕੇ) ਇਸ ਤਰ੍ਹਾਂ (ਇਹ) ਮਾਲਣ ਭੁੱਲ ਰਹੀ ਹੈ, (ਅਸਲੀ ਇਸ਼ਟ) ਸਤਿਗੁਰੂ ਤਾਂ (ਜੀਉਂਦਾ) ਜਾਗਦਾ ਦੇਵਤਾ ਹੈ ।੧।ਰਹਾਉ।

(ਹੇ ਮਾਲਣ !) ਪੱਤਰ ਬ੍ਰਹਮਾ-ਰੂਪ ਹਨ, ਡਾਲੀ ਵਿਸ਼ਨੂ-ਰੂਪ ਅਤੇ ਫੁੱਲ ਸ਼ਿਵ-ਰੂਪ । ਇਹਨਾਂ ਤਿੰਨ ਦੇਵਤਿਆਂ ਨੂੰ ਤਾਂ ਤੂੰ ਆਪਣੇ ਸਾਹਮਣੇ ਨਾਸ ਕਰ ਰਹੀ ਹੈਂ, (ਫਿਰ) ਸੇਵਾ ਕਿਸ ਦੀ ਕਰਦੀ ਹੈਂ ? ।੨।

(ਮੂਰਤੀ ਘੜਨ ਵਾਲੇ ਨੇ) ਪੱਥਰ ਘੜ ਕੇ, ਤੇ (ਘੜਨ ਵੇਲੇ ਮੂਰਤੀ ਦੀ) ਛਾਤੀ ਉੱਤੇ ਪੈਰ ਰੱਖ ਕੇ ਮੂਰਤੀ ਤਿਆਰ ਕੀਤੀ ਹੈ । ਜੇ ਇਹ ਮੂਰਤੀ ਹੀ ਅਸਲੀ ਦੇਵਤਾ ਹੈ ਤਾਂ (ਇਸ ਨਿਰਾਦਰੀ ਦੇ ਕਾਰਨ) ਘੜਨ ਵਾਲੇ ਨੂੰ ਹੀ ਖਾ ਜਾਂਦੀ ।੩।

ਭੱਤ, ਦਾਲ, ਲੱਪੀ ਅਤੇ ਮੁਰਕਣੀ ਪੰਜੀਰੀ ਤਾਂ ਛਕਣ ਵਾਲਾ (ਪੁਜਾਰੀ ਹੀ) ਛਕ ਜਾਂਦਾ ਹੈ, ਇਸ ਮੂਰਤੀ ਦੇ ਮੂੰਹ ਵਿਚ ਕੁਝ ਭੀ ਨਹੀਂ ਪੈਂਦਾ (ਕਿਉਂਕਿ ਇਹ ਤਾਂ ਨਿਰਜਿੰਦ ਹੈ, ਖਾਵੇ ਕਿਵੇਂ ?) ।੪।

ਹੇ ਕਬੀਰ ! ਆਖ—ਮਾਲਣ (ਮੂਰਤੀ ਪੂਜਣ ਦੇ) ਭੁਲੇਖੇ ਵਿਚ ਪਈ ਹੈ, ਜਗਤ ਭੀ ਇਹੀ ਟਪਲਾ ਖਾ ਰਿਹਾ ਹੈ, ਪਰ ਅਸਾਂ ਇਹ ਗ਼ਲਤੀ ਨਹੀਂ ਖਾਧੀ, ਕਿਉਂਕਿ ਪਰਮਾਤਮਾ ਨੇ ਆਪਣੀ ਮਿਹਰ ਕਰ ਕੇ ਸਾਨੂੰ ਇਸ ਭੁਲੇਖੇ ਤੋਂ ਬਚਾ ਲਿਆ ਹੈ ।੫।੧।੧੪।

**ਨੋਟ** :—ਕੁਝ ਸੱਜਣ ਅੱਜ-ਕਲ੍ਹ ਇਹ ਨਵੀਂ ਰੀਤ ਚਲਾ ਰਹੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰੋਟੀ ਦਾ ਥਾਲ ਲਿਆ ਕੇ ਰੱਖਦੇ ਹਨ, ਤੇ ਭੋਗ ਲਵਾਉਂਦੇ ਹਨ । ਕੀ ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੂਰਤੀ ਦਾ ਦਰਜਾ ਦੇ ਕੇ ਨਿਰਾਦਰੀ ਨਹੀਂ ਕੀਤੀ ਜਾ ਰਹੀ ? ਪੰਥ ਨੂੰ ਸੁਚੇਤ ਰਹਿਣ ਦੀ ਲੋੜ ਹੈ ।

**ਆਸਾ ॥ ਬਾਰਹ ਬਰਸ ਬਾਲਪਨ ਬੀਤੇ, ਬੀਸ ਬਰਸ ਕਛੁ ਤਪੁ ਨ ਕੀਓ ॥ ਤੀਸ ਬਰਸ ਕਛੁ ਦੇਵ ਨ ਪੂਜਾ, ਫਿਰਿ ਪਛੁਤਾਨਾ ਬਿਰਧਿ ਭਇਓ ॥੧॥ ਮੇਰੀ ਮੇਰੀ ਕਰਤੇ ਜਨਮੁ ਗਇਓ ॥ ਸਾਇਰੁ ਸੋਖਿ ਭੁਜੰ ਬਲਇਓ ॥੧॥ ਰਹਾਉ ॥ ਸੂਕੇ ਸਰਵਰਿ ਪਾਲਿ ਬੰਧਾਵੈ, ਲੂਣੈ ਖੇਤਿ ਹਥ ਵਾਰਿ ਕਰੈ ॥ ਆਇਓ ਚੋਰੁ ਤੁਰੰਤਹ ਲੇ ਗਇਓ, ਮੇਰੀ ਰਾਖਤ ਮੁਗਧੁ ਫਿਰੈ ॥੨॥ ਚਰਨ ਸੀਸੁ ਕਰ ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ ॥ ਜਿਹਵਾ ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ ॥੩॥ ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ, ਲਾਹਾ ਹਰਿ ਹਰਿ ਨਾਮੁ ਲੀਓ ॥ ਗੁਰ ਪਰਸਾਦੀ ਹਰਿ ਧਨੁ ਪਾਇਓ, ਅੰਤੇ ਚਲਦਿਆ ਨਾਲਿ ਚਲਿਓ ॥੪॥ ਕਹਤ ਕਬੀਰ ਸੁਨਹੁ, ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥ ਆਈ ਤਲਬ ਗੋਪਾਲਰਾਇ ਕੀ, ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥ {ਪੰਨਾ ੪੭੯}**

**ਪਦ ਅਰਥ** :—ਬਾਲਪਨ—ਅੰਞਾਣ-ਪੁਣਾ ।੧।

ਮੇਰੀ ਮੇਰੀ ਕਰਤੇ—ਇਹਨਾਂ ਖ਼ਿਆਲਾਂ ਵਿਚ ਹੀ ਕਿ ਇਹ ਚੀਜ਼ ਮੇਰੀ ਹੈ ਇਹ ਧਨ ਮੇਰਾ ਹੈ, ਮਮਤਾ ਵਿਚ ਹੀ । ਸਾਇਰੁ—ਸਮੁੰਦਰ, ਸਾਗਰ । ਸੋਖਿ—ਸੁੱਕ ਕੇ, ਸੁੱਕ ਜਾਣ ਤੇ । ਭੁਜੰ ਬਲਇਓ—ਭੁਜਾਂ ਦਾ ਬਲ, ਬਾਹਾਂ ਦੀ ਤਾਕਤ ।੧।ਰਹਾਉ।

ਸਰਵਰਿ—ਤਲਾ ਵਿਚ । ਪਾਲਿ—ਕੰਧ । ਲੂਣੈ ਖੇਤਿ—ਕੱਟੇ ਹੋਏ ਖੇਤ ਵਿਚ । ਹਥ—ਹੱਥਾਂ ਨਾਲ । ਵਾਰਿ—ਵਾੜ । ਮੁਗਧੁ—ਮੂਰਖ ।੨।

ਕਰ—ਹੱਥ । ਕੰਪਨ—ਕੰਬਣ । ਅਸਾਰ—ਆਪ-ਮੁਹਾਰਾ, ਬਿਨਾ ਰੁਕਣ ਦੇ । ਰੇ—ਹੇ ਭਾਈ ! ।੩।

ਲਾਹਾ—ਲਾਭ । ਪਰਸਾਦੀ—ਕਿਰਪਾ ਨਾਲ ।੪।

ਤਲਬ—ਸੱਦਾ । ਮੰਦਰ—ਘਰ । ਅਨੁ ਧਨੁ—ਕੋਈ ਹੋਰ ਧਨ ।੫।

**ਅਰਥ** :—(ਉਮਰ ਦੇ ਪਹਿਲੇ) ਬਾਰ੍ਹਾਂ ਸਾਲ ਅੰਞਾਣਪੁਣੇ ਵਿਚ ਲੰਘ ਗਏ, (ਹੋਰ) ਵੀਹ ਵਰ੍ਹੇ (ਲੰਘ ਗਏ, ਭਾਵ, ਤੀਹ ਸਾਲਾਂ ਤੋਂ ਟੱਪ ਗਿਆ, ਤਦ ਤਕ ਭੀ) ਕੋਈ ਤਪ ਨਾ ਕੀਤਾ; ਤੀਹ ਸਾਲ (ਹੋਰ ਬੀਤ ਗਏ, ਉਮਰ ਸੱਠ ਤੋਂ ਟੱਪ ਗਈ, ਤਾਂ ਭੀ) ਕੋਈ ਭਜਨ-ਬੰਦਗੀ ਨਾਹ ਕੀਤੀ, ਹੁਣ ਹੱਥ ਮਲਣ ਲੱਗਾ (ਕਿਉਂਕਿ) ਬੁੱਢਾ ਹੋ ਗਿਆ ।੧।

'ਮਮਤਾ' ਵਿਚ ਹੀ (ਜੁਆਨੀ ਦੀ) ਉਮਰ ਬੀਤ ਗਈ, ਸਰੀਰ-ਰੂਪ ਸਮੁੰਦਰ ਸੁੱਕ ਗਿਆ, ਤੇ ਬਾਹਾਂ ਦੀ ਤਾਕਤ (ਭੀ ਮੁੱਕ ਗਈ) ।੧।ਰਹਾਉ।

(ਹੁਣ ਬੁਢੇਪਾ ਆਉਣ ਤੇ ਭੀ ਮੌਤ ਤੋਂ ਬਚਣ ਲਈ ਆਹਰ ਕਰਦਾ ਹੈ, ਪਰ ਇਸ ਦੇ ਉੱਦਮ ਇਉਂ ਹਨ ਜਿਵੇਂ) ਸੁੱਕੇ ਹੋਏ ਤਲਾ ਵਿਚ ਵੱਟ ਬੰਨ੍ਹ ਰਿਹਾ ਹੈ (ਤਾਂ ਕਿ ਪਾਣੀ ਤਲਾ ਵਿਚੋਂ ਬਾਹਰ ਨਾ ਨਿਕਲ ਜਾਏ), ਅਤੇ ਕੱਟੇ ਹੋਏ ਖੇਤ ਦੇ ਦੁਆਲੇ ਵਾੜ ਦੇ ਰਿਹਾ ਹੈ । ਮੂਰਖ ਮਨੁੱਖ ਜਿਸ ਸਰੀਰ ਨੂੰ ਆਪਣਾ ਬਣਾਈ ਰੱਖਣ ਦੇ ਜਤਨ ਕਰਦਾ ਫਿਰਦਾ ਹੈ, ਪਰ (ਜਦੋਂ ਜਮ ਰੂਪ) ਚੋਰ (ਭਾਵ, ਚੁਪ ਕੀਤੇ ਹੀ ਜਮ) ਆਉਂਦਾ ਹੈ ਤੇ (ਜਿੰਦ ਨੂੰ) ਲੈ ਤੁਰਦਾ ਹੈ ।੨।

ਪੈਰ, ਸਿਰ, ਹੱਥ ਕੰਬਣ ਲੱਗ ਜਾਂਦੇ ਹਨ, ਅੱਖਾਂ ਵਿਚੋਂ ਆਪ-ਮੁਹਾਰੇ ਪਾਣੀ ਵਗੀ ਜਾਂਦਾ ਹੈ, ਜੀਭ ਵਿਚੋਂ ਕੋਈ ਸਾਫ਼ ਲਫ਼ਜ਼ ਨਹੀਂ ਨਿਕਲਦਾ । ਹੇ ਮੂਰਖ ! (ਕੀ) ਉਸ ਵੇਲੇ ਤੂੰ ਧਰਮ ਕਮਾਣ ਦੀ ਆਸ ਕਰਦਾ ਹੈਂ ? ।੩।

ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਕਰਦਾ ਹੈ, ਉਸ ਦੀ ਸੁਰਤਿ (ਆਪਣੇ ਚਰਨਾਂ ਵਿਚ) ਜੋੜਦਾ ਹੈ, ਉਹ ਮਨੁੱਖ ਪਰਮਾਤਮਾ ਦਾ ਨਾਮ-ਰੂਪ ਲਾਭ ਖੱਟਦਾ ਹੈ । ਜਗਤ ਤੋਂ ਤੁਰਨ ਵੇਲੇ ਭੀ ਇਹੀ ਨਾਮ-ਧਨ (ਮਨੁੱਖ ਦੇ) ਨਾਲ ਜਾਂਦਾ ਹੈ (ਪਰ) ਇਹ ਧਨ ਮਿਲਦਾ ਹੈ ਸਤਿਗੁਰੂ ਦੀ ਕਿਰਪਾ ਨਾਲ ।੪।

ਕਬੀਰ ਕਹਿੰਦਾ ਹੈ—ਹੇ ਸੰਤ ਜਨੋ ! ਸੁਣੋ, (ਕੋਈ ਜੀਵ ਭੀ ਮਰਨ ਵੇਲੇ) ਕੋਈ ਹੋਰ ਧਨ-ਪਦਾਰਥ ਆਪਣੇ ਨਾਲ ਨਹੀਂ ਲੈ ਜਾਂਦਾ, ਕਿਉਂਕਿ ਜਦੋਂ ਪਰਮਾਤਮਾ ਵਲੋਂ ਸੱਦਾ ਆਉਂਦਾ ਹੈ ਤਾਂ ਮਨੁੱਖ ਦੌਲਤ ਤੇ ਘਰ (ਸਭ ਕੁਝ ਇਥੇ ਹੀ) ਛੱਡ ਕੇ ਤੁਰ ਪੈਂਦਾ ਹੈ ।੫।੨।੧੫।

**ਆਸਾ ॥ ਕਾਹੂ ਦੀਨ੍ਹੇ ਪਾਟ ਪਟੰਬਰ, ਕਾਹੂ ਪਲਘ ਨਿਵਾਰਾ ॥ ਕਾਹੂ ਗਰੀ ਗੋਦਰੀ ਨਾਹੀ, ਕਾਹੂ ਖਾਨ ਪਰਾਰਾ ॥੧॥ ਅਹਿਰਖ ਵਾਦੁ ਨ ਕੀਜੈ, ਰੇ ਮਨ ॥ ਸੁਕ੍ਰਿਤੁ ਕਰਿ ਕਰਿ ਲੀਜੈ, ਰੇ ਮਨ ॥੧॥ ਰਹਾਉ ॥ ਕੁਮ੍ਹਾਰੈ ਏਕ ਜੁ ਮਾਟੀ ਗੂੰਧੀ, ਬਹੁ ਬਿਧਿ ਬਾਨੀ ਲਾਈ ॥ ਕਾਹੂ ਮਹਿ ਮੋਤੀ ਮੁਕਤਾਹਲ, ਕਾਹੂ ਬਿਆਧਿ ਲਗਾਈ ॥੨॥ ਸੂਮਹਿ ਧਨੁ ਰਾਖਨ ਕਉ ਦੀਆ, ਮੁਗਧੁ ਕਹੈ ਧਨੁ ਮੇਰਾ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ, ਖਿਨ ਮਹਿ ਕਰੈ ਨਿਬੇਰਾ ॥੩॥ ਹਰਿ ਜਨੁ ਊਤਮੁ ਭਗਤੁ ਸਦਾਵੈ, ਆਗਿਆ ਮਨਿ ਸੁਖੁ ਪਾਈ ॥ ਜੋ ਤਿਸੁ ਭਾਵੈ ਸਤਿ ਕਰਿ ਮਾਨੈ, ਭਾਣਾ ਮੰਨਿ ਵਸਾਈ ॥੪॥ ਕਹੈ ਕਬੀਰੁ ਸੁਨਹੁ ਰੇ ਸੰਤਹੁ, ਮੇਰੀ ਮੇਰੀ ਝੂਠੀ ॥ ਚਿਰਗਟ ਫਾਰਿ ਚਟਾਰਾ ਲੈ ਗਇਓ, ਤਰੀ ਤਾਗਰੀ ਛੂਟੀ ॥੫॥੩॥੧੬॥ {ਪੰਨਾ ੪੭੯-੪੮੦}**

**ਪਦ ਅਰਥ** :—ਪਟੰਬਰ—ਪਟ ਦੇ ਅੰਬਰ, ਪਟ ਦੇ ਕੱਪੜੇ । ਗਰੀ ਗੋਦਰੀ—ਗਲੀ ਹੋਈ ਗੋਦੜੀ, ਜੁੱਲੀ । ਪਰਾਰਾ—ਪਰਾਲੀ । ਖਾਨ—ਘਰਾਂ ਵਿਚ ।੧।

ਅਹਿਰਖ—ਹਿਰਖ, ਈਰਖਾ, ਗਿਲਾ । ਵਾਦੁ—ਝਗੜਾ । ਸੁਕ੍ਰਿਤੁ—ਨੇਕ ਕਮਾਈ ।੧।ਰਹਾਉ।

ਬਹੁ ਬਿਧਿ—ਕਈ ਕਿਸਮਾਂ ਦੀ । ਬਾਨੀ—ਰੰਗਤ, ਵੰਨੀ । ਮੁਕਤਾਹਲ—ਮੋਤੀਆਂ ਦੀਆਂ ਮਾਲਾਂ । ਬਿਆਧਿ—ਮਧ, ਸ਼ਰਾਬ ਆਦਿਕ ਰੋਗ ਲਾਣ ਵਾਲੀਆਂ ਚੀਜ਼ਾਂ ।੨।

ਮੂੰਡ—ਸਿਰ ।੩।

ਮਨਿ—ਮੰਨ ਕੇ, ਮੰਨਿ । ਸਤਿ—ਅਟੱਲ । ਮੰਨਿ—ਮਨਿ, ਮਨ ਵਿਚ ।੪।

ਚਿਰਗਟ—ਪਿੰਜਰਾ । ਚਟਾਰਾ—ਚਿੜਾ । ਤਰੀ ਤਾਗਰੀ—ਕੁੱਜੀ ਤੇ ਠੂਠੀ । ਛੂਟੀ—ਛੁੱਟ ਜਾਂਦੀ ਹੈ, ਧਰੀ ਹੀ ਰਹਿ ਜਾਂਦੀ ਹੈ ।੫।

**ਪਦ ਅਰਥ** :—(ਪਰਮਾਤਮਾ ਨੇ) ਕਈ ਬੰਦਿਆਂ ਨੂੰ ਰੇਸ਼ਮ ਦੇ ਕੱਪੜੇ (ਪਾਣ ਨੂੰ) ਦਿੱਤੇ ਹਨ ਤੇ ਨਿਵਾਰੀ ਪਲੰਘ (ਸੌਣ ਨੂੰ); ਪਰ ਕਈ (ਵਿਚਾਰਿਆਂ) ਨੂੰ ਗਲੀ ਹੋਈ ਜੁੱਲੀ ਭੀ ਨਹੀਂ ਮਿਲਦੀ, ਤੇ ਕਈ ਘਰਾਂ ਵਿਚ (ਬਿਸਤਰੇ ਦੇ ਥਾਂ) ਪਰਾਲੀ ਹੀ ਹੈ ।੧।

(ਪਰ) ਹੇ ਮਨ ! ਈਰਖਾ ਤੇ ਝਗੜਾ ਕਿਉਂ ਕਰਦਾ ਹੈਂ ? ਨੇਕ ਕਮਾਈ ਕਰੀ ਜਾਹ ਤੇ ਤੂੰ ਭੀ (ਇਹ ਸੁਖ) ਹਾਸਲ ਕਰ ਲੈ ।੧।ਰਹਾਉ।

ਘੁਮਿਆਰ ਨੇ ਇਕੋ ਹੀ ਮਿੱਟੀ ਗੁੰਨ੍ਹੀ ਤੇ ਉਸ ਨੂੰ ਕਈ ਕਿਸਮ ਦੇ ਰੰਗ ਲਾ ਦਿੱਤੇ (ਭਾਵ, ਕਈ ਵੰਨਗੀਆਂ ਦੇ ਭਾਂਡੇ ਬਣਾ ਦਿੱਤੇ) । ਕਿਸੇ ਭਾਂਡੇ ਵਿਚ ਮੋਤੀ ਤੇ ਮੋਤੀਆਂ ਦੀਆਂ ਮਾਲਾਂ (ਮਨੁੱਖ ਨੇ) ਪਾ ਦਿੱਤੀਆਂ ਤੇ ਕਿਸੇ ਵਿਚ (ਸ਼ਰਾਬ ਆਦਿਕ) ਰੋਗ ਲਾਣ ਵਾਲੀਆਂ ਚੀਜ਼ਾਂ ।੨।

ਸ਼ੂਮ ਨੂੰ ਧਨ ਜੋੜ ਕੇ ਰੱਖਣ ਲਈ ਜੁੜਿਆ ਹੈ, (ਅਤੇ) ਮੂਰਖ (ਸ਼ੂਮ) ਆਖਦਾ ਹੈ—ਇਹ ਧਨ ਮੇਰਾ ਹੈ । (ਪਰ ਜਿਸ ਵੇਲੇ) ਜਮ ਦਾ ਡੰਡਾ ਸਿਰ ਤੇ ਆ ਵੱਜਦਾ ਹੈ ਤਦੋਂ ਇਕ ਪਲਕ ਵਿਚ ਫ਼ੈਸਲਾ ਕਰ ਦੇਂਦਾ ਹੈ (ਕਿ ਅਸਲ ਵਿਚ ਇਹ ਧਨ ਕਿਸੇ ਦਾ ਭੀ ਨਹੀਂ) ।੩।

ਜੋ ਮਨੁੱਖ ਪਰਮਾਤਮਾ ਦਾ ਸੇਵਕ (ਬਣ ਕੇ ਰਹਿੰਦਾ) ਹੈ, ਉਹ ਪਰਮਾਤਮਾ ਦਾ ਹੁਕਮ ਮੰਨ ਕੇ ਸੁਖ ਮਾਣਦਾ ਹੈ ਤੇ ਜਗਤ ਵਿਚ ਨੇਕ ਭਗਤ ਸਦਾਂਦਾ ਹੈ (ਭਾਵ, ਸੋਭਾ ਪਾਂਦਾ ਹੈ), ਪ੍ਰਭੂ ਦੀ ਰਜ਼ਾ ਮਨ ਵਿਚ ਵਸਾਂਦਾ ਹੈ, ਜੋ ਪ੍ਰਭੂ ਨੂੰ ਭਾਂਦਾ ਹੈ ਉਸੇ ਨੂੰ ਹੀ ਠੀਕ ਸਮਝਦਾ ਹੈ ।੪।

ਕਬੀਰ ਕਹਿੰਦਾ ਹੈ—ਹੇ ਸੰਤ ਜਨੋ ! ਸੁਣੋ, "ਇਹ ਧਨ ਪਦਾਰਥ ਆਦਿਕ ਮੇਰਾ ਹੈ"—ਇਹ ਖ਼ਿਆਲ ਕੂੜਾ ਹੈ (ਭਾਵ, ਦੁਨੀਆ ਦੇ ਪਦਾਰਥਾਂ ਵਾਲੀ ਅਪਣੱਤ ਸਦਾ ਨਹੀਂ ਰਹਿ ਸਕਦੀ); (ਜਿਵੇਂ, ਜੇ) ਪਿੰਜਰੇ ਨੂੰ ਪਾੜ ਕੇ (ਕੋਈ ਬਿੱਲਾ) ਚਿੜੇ ਨੂੰ ਫੜ ਕੇ ਲੈ ਜਾਏ ਤਾਂ (ਉਸ ਪਿੰਜਰੇ-ਪਏ ਪੰਛੀ ਦੀ) ਕੁੱਜੀ ਤੇ ਠੂਠੀ ਧਰੀ ਹੀ ਰਹਿ ਜਾਂਦੀ ਹੈ (ਤਿਵੇਂ, ਮੌਤ ਆਇਆਂ ਬੰਦੇ ਦੇ ਖਾਣ-ਪੀਣ ਵਾਲੇ ਪਦਾਰਥ ਇਥੇ ਹੀ ਧਰੇ ਰਹਿ ਜਾਂਦੇ ਹਨ) ।੫।੩।੧੬।

**ਆਸਾ ॥ ਹਮ ਮਸਕੀਨ ਖੁਦਾਈ ਬੰਦੇ, ਤੁਮ ਰਾਜਸੁ ਮਨਿ ਭਾਵੈ ॥ ਅਲਹ ਅਵਲਿ ਦੀਨ ਕੋ ਸਾਹਿਬੁ, ਜੋਰੁ ਨਹੀ ਫੁਰਮਾਵੈ ॥੧॥ ਕਾਜੀ, ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥ ਰੋਜਾ ਧਰੈ ਨਿਵਾਜ ਗੁਜਾਰੈ, ਕਲਮਾ ਭਿਸਤਿ ਨ ਹੋਈ ॥ ਸਤਰਿ ਕਾਬਾ ਘਟ ਹੀ ਭੀਤਰਿ, ਜੇ ਕਰਿ ਜਾਨੈ ਕੋਈ ॥੨॥ ਨਿਵਾਜ ਸੋਈ ਜੋ ਨਿਆਉ ਬਿਚਾਰੈ, ਕਲਮਾ ਅਕਲਹਿ ਜਾਨੈ ॥ ਪਾਚਹੁ ਮੁਸਿ ਮੁਸਲਾ ਬਿਛਾਵੈ, ਤਬ ਤਉ ਦੀਨੁ ਪਛਾਨੈ ॥੩॥ ਖਸਮੁ ਪਛਾਨਿ, ਤਰਸ ਕਰਿ ਜੀਅ ਮਹਿ, ਮਾਰਿ ਮਣੀ ਕਰਿ ਫੀਕੀ ॥ ਆਪੁ ਜਨਾਇ ਅਵਰ ਕਉ ਜਾਨੈ, ਤਬ ਹੋਇ**

**ਭਿਸਤ ਸਰੀਕੀ ॥੪॥ ਮਾਟੀ ਏਕ, ਭੇਖ ਧਰਿ ਨਾਨਾ, ਤਾ ਮਹਿ ਬ੍ਰਹਮੁ ਪਛਾਨਾ ॥ ਕਹੈ ਕਬੀਰਾ ਭਿਸਤ ਛੋਡਿ ਕਰਿ, ਦੋਜਕ ਸਿਉ ਮਨੁ ਮਾਨਾ ॥੫॥੪॥੧੭॥ {ਪੰਨਾ ੪੮੦}**

**ਪਦ ਅਰਥ** :—ਮਸਕੀਨ—ਆਜਜ਼, ਨਿਮਾਣੇ । ਖੁਦਾਈ ਬੰਦੇ—ਰੱਬ ਦੇ ਪੈਦਾ ਕੀਤੇ ਬੰਦੇ । ਰਾਜਸੁ—ਹਕੂਮਤ । ਤੁਮ—ਤੁਹਾਨੂੰ । ਅਲਹ—ਰੱਬ । ਅਵਲਿ—ਪਹਿਲਾ, (ਭਾਵ, ਸਭ ਤੋਂ ਵੱਡਾ) । ਦੀਨ—ਧਰਮ, ਮਜ਼ਹਬ । (ਨੋਟ—ਸਾਰੇ ਮੁਸਲਮਾਨੀ ਲਫ਼ਜ਼ ਹਨ) ਜੋਰੁ—ਧੱਕਾ ।੧।

ਕਾਜੀ—ਹੇ ਕਾਜ਼ੀ ! ।੧।ਰਹਾਉ।

ਰੋਜਾ ਧਰੈ—ਰੋਜ਼ਾ ਰੱਖਦਾ ਹੈ । ਸਤਰਿ—ਗੁਪਤ । ਕਾਬਾ—ਰੱਬ ਦਾ ਘਰ । ਘਟ ਹੀ ਭੀਤਰਿ—ਦਿਲ ਦੇ ਅੰਦਰ ਹੀ ।੨।

ਅਕਲਹਿ—ਅਕਲ ਨਾਲ । ਮੁਸਿ—ਠੱਗ ਕੇ, ਵੱਸ ਵਿਚ ਕਰ ਕੇ । ਪਾਚਹੁ—ਕਾਮਾਦਿਕ ਪੰਜਾਂ ਨੂੰ ।੩।

ਜੀਅ ਮਹਿ—ਆਪਣੇ ਹਿਰਦੇ ਵਿਚ । ਮਣੀ—ਅਹੰਕਾਰ । ਆਪੁ—ਆਪਣੇ ਆਪ ਨੂੰ । ਜਨਾਇ—ਸਮਝਾ ਕੇ । ਸਰੀਕੀ—ਭਾਈਵਾਲ, ਸਾਂਝੀਵਾਲ ।੪।

ਪਛਾਨਾ—ਪਛਾਣਦਾ ਹੈ । ਨਾਨਾ—ਅਨੇਕ । ਤਾ ਮਹਿ—ਇਹਨਾਂ (ਵੇਸਾਂ) ਵਿਚ ।੫।

**ਅਰਥ** :—(ਹੇ ਕਾਜ਼ੀ !) ਅਸੀ ਤਾਂ ਆਜਜ਼ ਲੋਕ ਹਾਂ, ਪਰ ਹਾਂ (ਅਸੀ ਭੀ) ਰੱਬ ਦੇ ਪੈਦਾ ਕੀਤੇ ਹੋਏ । ਤੁਹਾਨੂੰ ਆਪਣੇ ਮਨ ਵਿਚ ਹਕੂਮਤ ਚੰਗੀ ਲੱਗਦੀ ਹੈ (ਭਾਵ, ਤੁਹਾਨੂੰ ਹਕੂਮਤ ਦਾ ਮਾਣ ਹੈ) । ਮਜ਼ਹਬ ਦਾ ਸਭ ਤੋਂ ਵੱਡਾ ਮਾਲਕ ਤਾਂ ਰੱਬ ਹੈ, ਉਹ (ਕਿਸੇ ਉਤੇ) ਧੱਕਾ ਕਰਨ ਦੀ ਆਗਿਆ ਨਹੀਂ ਦੇਂਦਾ ।੧।

ਹੇ ਕਾਜ਼ੀ ! ਤੇਰੀਆਂ (ਜ਼ਬਾਨੀ) ਗੱਲਾਂ ਫਬਦੀਆਂ ਨਹੀਂ ।੧।ਰਹਾਉ।

(ਨਿਰਾ) ਰੋਜ਼ਾ ਰੱਖਿਆਂ, ਨਿਮਾਜ਼ ਪੜ੍ਹਿਆਂ ਤੇ ਕਲਮਾ ਆਖਿਆਂ ਭਿਸ਼ਤ ਨਹੀਂ ਮਿਲ ਜਾਂਦਾ । ਰੱਬ ਦਾ ਗੁਪਤ ਘਰ ਤਾਂ ਮਨੁੱਖ ਦੇ ਦਿਲ ਵਿਚ ਹੀ ਹੈ, (ਪਰ ਲੱਭਦਾ ਤਾਂ ਹੀ ਹੈ) ਜੇ ਕੋਈ ਸਮਝ ਲਏ ।੨।

ਜੋ ਮਨੁੱਖ ਨਿਆਂ ਕਰਦਾ ਹੈ ਉਹ (ਮਾਨੋ) ਨਿਮਾਜ਼ ਪੜ੍ਹ ਰਿਹਾ ਹੈ, ਤੇ ਜੇ ਰੱਬ ਨੂੰ ਅਕਲ ਨਾਲ ਪਛਾਣਦਾ ਹੈ ਤਾਂ ਕਲਮਾ ਆਖ ਰਿਹਾ ਹੈ; ਕਾਮਾਦਿਕ ਪੰਜ (ਬਲੀ ਵਿਕਾਰਾਂ) ਨੂੰ ਜੇ ਆਪਣੇ ਵੱਸ ਵਿਚ ਕਰਦਾ ਹੈ ਤਾਂ (ਮਾਨੋ) ਮੁਸੱਲਾ ਵਿਛਾਂਦਾ ਹੈ, ਤੇ ਮਜ਼ਹਬ ਨੂੰ ਪਛਾਣਦਾ ਹੈ ।੩।

ਹੇ ਕਾਜ਼ੀ ! ਮਾਲਕ ਪ੍ਰਭੂ ਨੂੰ ਪਛਾਣ, ਆਪਣੇ ਹਿਰਦੇ ਵਿਚ ਪਿਆਰ ਵਸਾ, ਮਣੀ ਨੂੰ ਫਿੱਕੀ ਜਾਣ ਕੇ ਮਾਰ ਦੇਹ (ਭਾਵ, ਹੰਕਾਰ ਨੂੰ ਮਾੜਾ ਜਾਣ ਕੇ ਦੂਰ ਕਰ) । ਜਦੋਂ ਮਨੁੱਖ ਆਪਣੇ ਆਪ ਨੂੰ ਸਮਝਾ ਕੇ ਦੂਜਿਆਂ ਨੂੰ (ਆਪਣੇ ਵਰਗਾ) ਸਮਝਦਾ ਹੈ, ਤਦ ਭਿਸ਼ਤ ਦਾ ਭਾਈਵਾਲ ਬਣਦਾ ਹੈ ।੪।

ਮਿੱਟੀ ਇਕੋ ਹੀ ਹੈ, (ਪ੍ਰਭੂ ਨੇ ਇਸ ਦੇ) ਅਨੇਕਾਂ ਵੇਸ ਧਾਰੇ ਹੋਏ ਹਨ । (ਅਸਲ ਮੋਮਨ ਨੇ) ਇਹਨਾਂ (ਵੇਸਾਂ) ਵਿਚ ਰੱਬ ਨੂੰ ਪਛਾਣਿਆ ਹੈ (ਤੇ ਇਹੀ ਹੈ ਭਿਸ਼ਤ ਦਾ ਰਾਹ); ਪਰ, ਕਬੀਰ ਆਖਦਾ ਹੈ, (ਹੇ ਕਾਜ਼ੀ !) ਤੁਸੀ ਤਾਂ (ਦੂਜਿਆਂ ਉੱਤੇ ਜੋਰ-ਧੱਕਾ ਕਰ ਕੇ) ਭਿਸ਼ਤ (ਦਾ ਰਸਤਾ) ਛੱਡ ਕੇ ਦੋਜ਼ਕ ਨਾਲ ਮਨ ਜੋੜੀ ਬੈਠੇ ਹੋ ।੫।੪।੧੭।

**ਆਸਾ ॥ ਗਗਨ ਨਗਰਿ ਇਕ ਬੂੰਦ ਨ ਬਰਖੈ, ਨਾਦੁ ਕਹਾ ਜੁ ਸਮਾਨਾ ॥ ਪਾਰਬ੍ਰਹਮ ਪਰਮੇਸੁਰ ਮਾਧੋ, ਪਰਮ ਹੰਸੁ ਲੇ ਸਿਧਾਨਾ ॥੧॥ ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥ ਸੁਰਤਿ ਮਾਹਿ ਜੋ ਨਿਰਤੇ ਕਰਤੇ,**

**ਕਥਾ ਬਾਰਤਾ ਕਹਤੇ ॥੧॥ ਰਹਾਉ ॥ ਬਜਾਵਨਹਾਰੋ ਕਹਾ ਗਇਓ, ਜਿਨਿ ਇਹੁ ਮੰਦਰੁ ਕੀਨ੍ਹਾ ॥ ਸਾਖੀ ਸਬਦੁ ਸੁਰਤਿ ਨਹੀ ਉਪਜੈ, ਖਿੰਚਿ ਤੇਜੁ ਸਭੁ ਲੀਨ੍ਹਾ ॥੨॥ ਸ੍ਰਵਨਨ ਬਿਕਲ ਭਏ ਸੰਗਿ ਤੇਰੇ, ਇੰਦ੍ਰੀ ਕਾ ਬਲੁ ਥਾਕਾ ॥ ਚਰਨ ਰਹੇ ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ ॥੩॥ ਥਾਕੇ ਪੰਚ ਦੂਤ ਸਭ ਤਸਕਰ, ਆਪ ਆਪਣੈ ਭ੍ਰਮਤੇ ॥ ਥਾਕਾ ਮਨੁ ਕੁੰਚਰ, ਉਰੁ ਥਾਕਾ, ਤੇਜੁ ਸੂਤੁ ਧਰਿ ਰਮਤੇ ॥੪॥ ਮਿਰਤਕ ਭਏ ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ ॥ ਕਹਤ ਕਬੀਰਾ ਜੋ ਹਰਿ ਧਿਆਵੈ, ਜੀਵਤ ਬੰਧਨ ਤੋਰੇ ॥੫॥੫॥੧੮॥ {ਪੰਨਾ ੪੮੦}**

ਨੋਟ :—ਇਸ ਸ਼ਬਦ ਦਾ ਅਰਥ ਕਰਨ ਲੱਗਿਆਂ ਕਈ ਟੀਕਾਕਾਰ ਸੱਜਣ ਲਿਖਦੇ ਹਨ ਕਿ ਕਬੀਰ ਜੀ ਆਪਣੇ ਇਕ ਮਿੱਤਰ ਪਰਮ ਹੰਸ ਜੋਗੀ ਨੂੰ ਮਿਲਣ ਗਏ । ਅੱਗੇ ਉਸ ਨੂੰ ਕਾਲ-ਵੱਸ ਹੋਇਆ ਵੇਖ ਕੇ ਇਹ ਸ਼ਬਦ ਉਚਾਰਿਆ । ਪਿੱਛੇ ਗਉੜੀ ਰਾਗ ਵਿਚ ਭੀ ਅਸੀ ਕਬੀਰ ਜੀ ਦਾ ਸ਼ਬਦ ਨੰ: ੫੨ ਵੇਖ ਆਏ ਹਾਂ । ਉਸ ਸੰਬੰਧੀ ਭੀ ਕਈ ਟੀਕਾਕਾਰਾਂ ਨੇ ਇਉਂ ਹੀ ਲਿਖਿਆ ਹੈ ਕਿ ਆਪਣੇ ਅਕਸਰ ਮਿਲਣ-ਹਾਰੇ ਇਕ ਗੂੜ੍ਹੇ ਮਿੱਤਰ ਜੋਗੀ ਦੇ ਕੁਝ ਅਧਿਕ ਚਿਰ ਮਿਲਣੋਂ ਖੁੰਝਣ ਤੇ ਆਪ ਹੀ ਭਗਤ ਜੀ ਉਸ ਦੇ ਆਸ਼੍ਰਮ ਤੇ ਗਏ । ਪਰ ਉਥੇ ਪਹੁੰਚ ਕੇ ਅਚਨਚੇਤ ਹੀ ਆਪ ਨੂੰ ਪਤਾ ਲੱਗਾ ਕਿ ਜੋਗੀ ਜੀ ਤਾਂ ਚਲਾਣਾ ਕਰ ਗਏ ਹਨ । ਤਾਂ ਉਸ ਸਮੇ ਪਿਆਰੇ ਮਿੱਤਰ ਦੇ ਵਿਛੋੜੇ ਅੰਦਰ ਦ੍ਰਵੇ, ਤੇ ਇਹ ਸ਼ਬਦ ਆਪ ਨੇ ਉਚਾਰਿਆ ਸੀ ।

ਪਰ ਗਉੜੀ ਰਾਗ ਦੇ ਸ਼ਬਦਾਂ ਦੇ ਅਰਥ ਕਰਨ ਵੇਲੇ ਅਸੀ ਵੇਖ ਆਏ ਹਾਂ ਕਿ ਉਸ ਸ਼ਬਦ ਨੰ: ੫੨ ਦੇ ਨਾਲ ਕਿਸੇ ਜੋਗੀ ਦੇ ਮਰਨ ਦੀ ਕਹਾਣੀ ਜੋੜਨ ਦੀ ਲੋੜ ਨਹੀਂ ਪੈਂਦੀ । ਨਾਹ ਹੀ ਅਜਿਹੀ ਕੋਈ ਕਹਾਣੀ ਸ਼ਬਦ ਦੇ ਨਾਲ ਢੁਕਦੀ ਹੀ ਹੈ । ਜੇ ਗਉੜੀ ਰਾਗ ਵਾਲਾ ਸ਼ਬਦ ਕਿਸੇ ਜੋਗੀ ਦੇ ਮਰਨ ਸਮੇ ਹੀ ਉਚਾਰਿਆ ਹੁੰਦਾ, ਅਤੇ ਉਸ ਸਮੇ ਕਬੀਰ ਜੀ ਨੂੰ ਇਹ ਖ਼ਿਆਲ ਪੈਦਾ ਹੋਇਆ ਹੁੰਦਾ ਕਿ ਉਸ ਸਰੀਰ ਵਿਚ ਬੋਲਣ ਵਾਲਾ ਜੀਵਾਤਮਾ ਕਿੱਥੇ ਚਲਾ ਗਿਆ, ਤਾਂ ਇਹ ਨਹੀਂ ਸੀ ਹੋ ਸਕਦਾ ਕਿ ਇਹ 'ਸੰਸਾ' ਕਬੀਰ ਜੀ ਨੂੰ ਹਰ ਰੋਜ਼ ਹੀ ਲਗਾ ਰਹਿੰਦਾ । ਜਿਨ੍ਹਾਂ ਦੇ ਆਪਣੇ ਪਰਮ-ਸਨੇਹੀ ਸੱਕੇ-ਸੋਦਰੇ ਮਰ ਜਾਂਦੇ ਹਨ; ਉਹ ਭੀ ਸਮਾ ਪੈਣ ਤੇ ਭੁੱਲ ਜਾਂਦੇ ਹਨ, ਪਰ ਇਤਨੇ ਉੱਚੇ ਬ੍ਰਹਮ-ਗਿਆਨੀ ਕਬੀਰ ਜੀ ਨੂੰ ਉਸ ਜੋਗੀ ਦੇ ਮਰਨ ਤੇ ਹਰ ਰੋਜ਼ ਕਿਉਂ 'ਸੰਸਾ' ਰਹਿਣਾ ਸੀ ? ਉਸ ਸ਼ਬਦ ਦੇ 'ਰਹਾਉ' ਵਿਚ ਕਬੀਰ ਜੀ ਲਿਖਦੇ ਹਨ :—

ਤਾਗਾ ਤੂਟਾ, ਗਗਨੁ ਬਿਨਸਿ ਗਇਆ, ਤੇਰਾ ਬੋਲਤ ਕਹਾ ਸਮਾਈ ॥
ਏਹ ਸੰਸਾ ਮੋ ਕਉ ਅਨਦਿਨੁ ਬਿਆਪੈ, ਮੋ ਕਉ ਕੋ ਨ ਕਹੈ ਸਮਝਾਈ ॥

ਉਸ ਸ਼ਬਦ ਵਿਚ ਅਸੀ ਲਿਖ ਆਏ ਹਾਂ ਕਿ ਉੱਥੇ ਮਨ ਦੀ ਉਸ ਤਬਦੀਲੀ ਦਾ ਜ਼ਿਕਰ ਕੀਤਾ ਗਿਆ ਹੈ ਜੋ "ਲਿਵ ਲਾਗਿ ਰਹੀ ਹੈ" ਦੀ ਬਰਕਤ ਨਾਲ ਪੈਦਾ ਹੁੰਦੀ ਹੈ ।

ਹੁਣ ਉਸ 'ਰਹਾਉ' ਦੀਆਂ ਤੁਕਾਂ ਨੂੰ ਇਸ ਆਸਾ ਰਾਗ ਵਾਲੇ ਸ਼ਬਦ ਦੇ 'ਰਹਾਉ' ਨਾਲ ਟਾਕਰਾ ਕਰ ਕੇ ਵੇਖੋ; ਲਿਖਦੇ ਹਨ :—

ਬਾਬਾ ਬੋਲਤੇ ਤੇ ਕਹਾ ਗਏ ॥ ਦੇਹੀ ਕੇ ਸੰਗਿ ਰਹਤੇ ॥
ਸੁਰਤਿ ਮਾਹਿ ਜੋ ਨਿਰਤੇ ਕਰਤੇ, ਕਥਾ ਬਾਰਤਾ ਕਹਤੇ ॥ਰਹਾਉ॥

"ਤੇਰਾ ਬੋਲਤ ਕਹਾ ਸਮਾਈ" ਅਤੇ "ਬੋਲਤੇ ਤੇ ਕਹਾ ਗਏ ॥ ਦੇਹੀ ਕੇ ਸੰਗਿ ਰਹਤੇ ॥" ਦੋਹਾਂ ਵਿਚ ਇੱਕੋ ਹੀ ਖ਼ਿਆਲ ਸਾਫ਼ ਦਿੱਸ ਰਿਹਾ ਹੈ । ਪਹਿਲੇ ਵਿਚ ਆਖਦੇ ਹਨ ਕਿ 'ਮੇਰ-ਤੇਰ' ਬੋਲਣ ਵਾਲਾ ਮਨ ਮੁੱਕ ਗਿਆ ਹੈ । ਦੂਜੇ ਵਿਚ ਆਖਦੇ ਹਨ ਕਿ ਜੋ ਸਦਾ ਸਰੀਰ ਦੀਆਂ ਹੀ ਗੱਲਾਂ ਕਰਦਾ ਸੀ ਉਹ ਕਿਤੇ ਤੁਰ ਗਿਆ ਹੈ ।

ਹੁਣ ਲਵੋ ਇਸ ਸ਼ਬਦ ਦਾ ਬੰਦ ਨੰ: ੨ :—

"ਬਜਾਵਨਹਾਰੋ ਕਹਾ ਗਇਓ, ਜਿਨਿ ਇਹੁ ਮੰਦਰੁ ਕੀਨਾ ॥"

ਜਿਨ੍ਹਾਂ ਟੀਕਾਕਾਰਾਂ ਨੇ ਸ਼ਬਦ ਨਾਲ ਕਿਸੇ ਜੋਗੀ ਦੇ ਮਰਨ ਦੀ ਕਹਾਣੀ ਜੋੜ ਦਿੱਤੀ ਹੈ, ਉਹਨਾਂ ਲਫ਼ਜ਼ "ਮੰਦਰੁ" ਦਾ ਅਰਥ ਸਹਿਜੇ ਹੀ "ਸਰੀਰ" ਕਰ ਦਿੱਤਾ ਹੈ ਕਿ ਜਿਸ ਆਤਮਾ ਨੇ ਇਹ ਸਰੀਰ ਬਣਾ ਰੱਖਿਆ ਸੀ ਉਹ ਇਸ ਵਿਚੋਂ ਚਲਾ ਗਿਆ ਹੈ । ਪਰ ਇਸੇ ਆਸਾ ਰਾਗ ਵਿਚ ਕਬੀਰ ਜੀ ਦਾ ਸ਼ਬਦ ਨੰ: ੨੮ ਪੜ੍ਹ ਕੇ ਵੇਖੀਏ । ਲਿਖਦੇ ਹਨ :

ਜਉ ਮੈ ਰੂਪ ਕੀਏ ਬਹੁਤੇਰੇ, ਅਬ ਫੁਨਿ ਰੂਪੁ ਨ ਹੋਈ ॥ ਤਾਗਾ ਤੰਤੁ ਸਾਜੁ ਸਭ ਥਾਕਾ, ਰਾਮ ਨਾਮ ਬਸਿ ਹੋਈ ॥੧॥ ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ, ਮੰਦਰੀਆ ਨ ਬਜਾਵੈ ॥੧॥ਰਹਾਉ॥ ਕਾਮ ਕ੍ਰੋਧ ਮਾਇਆ ਲੈ ਜਾਰੀ, ਤ੍ਰਿਸਨਾ ਗਾਗਰਿ ਫੂਟੀ ॥ ਕਾਮ ਚੋਲਨਾ ਭਇਆ ਹੈ ਪੁਰਾਨਾ, ਗਇਆ ਭਰਮੁ, ਸਭੁ ਛੂਟੀ ॥੨॥ ਸਰਬ ਭੂਤ ਏਕੈ ਕਰਿ ਜਾਨਿਆ, ਚੂਕੈ ਬਾਦ ਬਿਬਾਦਾ ॥ ਕਹਿ ਕਬੀਰ ਮੈ ਪੂਰਾ ਪਾਇਆ, ਭਏ ਰਾਮ ਪਰਸਾਦਾ ॥੩॥੬॥੨੮॥

ਇਸ ਸ਼ਬਦ ਨੰ: ੨੮ ਦੀ 'ਰਹਾਉ' ਵਾਲੀ ਤੁਕ ਨੂੰ ਧਿਆਨ ਨਾਲ ਪੜ੍ਹੋ :—

"ਮੇਰਾ ਮਨੁ ਮੰਦਰੀਆ ਨ ਬਜਾਵੈ ॥"

ਇੱਥੇ "ਮੰਦਰੀਆ" ਉਹੀ ਚੀਜ਼ ਹੈ ਜਿਸ ਨੂੰ ਸ਼ਬਦ ਨੰ: ੧੮ ਦੇ ਬੰਦ ਨੰ: ੨ ਵਿਚ "ਮੰਦਰੁ" ਆਖਿਆ ਹੈ । ਲਫ਼ਜ਼ "ਮੰਦਰੀਆ" ਦੇ ਨਾਲ ਇਹ ਭੀ ਸਾਫ਼ ਆਖਿਆ ਹੈ ਕਿ "ਅਬ ਮੋਹਿ ਨਾਚਨੋ ਨ ਆਵੈ ।" ਨੱਚਣ ਦੇ ਨਾਲ ਕਿਸੇ ਢੋਲਕੀ ਦਾ ਜ਼ਿਕਰ ਹੈ । ਮਾਇਆ ਦੇ ਹੱਥਾਂ ਉੱਤੇ ਨੱਚਣਾ ਮੁੱਕ ਗਿਆ ਹੈ, ਮੋਹ ਦੀ ਢੋਲਕੀ ਵੱਜਣੀ ਬੰਦ ਹੋ ਗਈ । ਲਫ਼ਜ਼ 'ਮਾਂਦਲ', 'ਮੰਦਰ', 'ਮੰਦਰੀਆ'—ਇਹ ਸਾਰੇ ਇਕੋ ਹੀ ਲਫ਼ਜ਼ ਦੇ ਵਖੋ-ਵੱਖ ਸਰੂਪ ਹਨ । 'ਮਾਂਦਲ' ਦਾ ਅਰਥ ਹੈ 'ਢੋਲ' ।

ਬੰਦ ਨੰ: ੨ ਵਿਚ ਭੀ "ਬਜਾਵਨਹਾਰੋ" ਅਤੇ "ਮੰਦਰੁ" ਦਾ ਜ਼ਿਕਰ ਹੈ । ਦੋਹਾਂ ਸ਼ਬਦਾਂ ਵਿਚ ਸਾਂਝਾ ਖ਼ਿਆਲ ਹੈ ਕਿ ਮਨ ਨੇ ਮਾਇਆ ਦੇ ਹੱਥਾਂ ਉੱਤੇ ਨੱਚਣਾ ਛੱਡ ਕੇ ਮੋਹ ਦੀ ਢੋਲਕੀ ਵਜਾਣੀ ਬੰਦ ਕਰ ਦਿੱਤੀ ਹੈ ।

ਇਹ ਸਾਰੀ ਵਿਚਾਰ ਤੋਂ ਇਹੀ ਨਤੀਜਾ ਨਿਕਲਦਾ ਹੈ ਕਿ ਇਸ ਸ਼ਬਦ ਵਿਚ ਜੋਗੀ ਦੇ ਮਰਨ ਤੇ ਕੋਈ ਅਫਸੋਸ ਆਦਿਕ ਨਹੀਂ ਕੀਤਾ ਗਿਆ । ਗਉੜੀ ਰਾਗ ਦੇ ਸ਼ਬਦ ਨੰ: ੫੨ ਅਤੇ ਆਸਾ ਰਾਗ ਦੇ ਸ਼ਬਦ ਨੰ: ੨੮ ਵਾਂਗ, ਇੱਥੇ ਭੀ ਮਨ ਦੀ ਸੁਧਰੀ ਹੋਈ ਹਾਲਤ ਦਾ ਜ਼ਿਕਰ ਹੈ ।

**ਪਦ ਅਰਥ** :—ਗਗਨ—ਅਕਾਸ਼, ਚਿਦਾਕਾਸ਼, ਚਿੱਤ-ਰੂਪ ਅਕਾਸ਼; ਦਿਮਾਗ਼, ਦਸਵਾਂ-ਦੁਆਰ । ਗਗਨ ਨਗਰਿ-ਗਗਨ-ਰੂਪ ਨਗਰ ਵਿਚ, ਦਸਵੇਂ ਦੁਆਰ-ਰੂਪ ਨਗਰ ਵਿਚ, ਦਿਮਾਗ਼ ਵਿਚ । ਇਕ ਬੂੰਦ—ਰਤਾ ਭੀ । ਨਾਦੁ—ਆਵਾਜ਼, ਰੌਲਾ, ਜ਼ੋਰ, ਮਾਇਆ ਦਾ ਰੌਲਾ, ਲੋਭ ਦਾ ਰੌਲਾ । ਨਾਦੁ ਜੁ—ਜੋ (ਚਿੱਤ ਵਿਚ) ਲੋਭਾਦਿਕ ਮਾਇਆ ਦਾ ਰੌਲਾ ਸੀ । ਕਹਾ ਸਮਾਨਾ—ਪਤਾ ਨਹੀਂ ਕਿੱਥੇ ਲੀਨ ਹੋ ਗਿਆ ਹੈ, ਕਿਤੇ ਮੁੱਕ ਹੀ ਗਿਆ ਹੈ । ਪਰਮ ਹੰਸੁ—ਸਭ ਤੋਂ ਉੱਚਾ ਹੰਸ, ਸਭ ਤੋਂ ਉੱਚਾ ਪਵਿੱਤਰ ਆਤਮਾ, ਪਰਮਾਤਮਾ । ਲੇ ਸਿਧਾਨਾ—ਲੈ ਕੇ ਚਲਾ ਗਿਆ ਹੈ, (ਉਸ 'ਨਾਦ' ਨੂੰ) ਲੈ ਗਿਆ ਹੈ (ਕਿਉਂਕਿ ਹੁਣ ਉਸ 'ਨਾਦ' ਦੀ ਇਕ ਬੂੰਦ ਭੀ 'ਗਗਨ ਨਗਰ' ਵਿਚ ਵਰ੍ਹਦੀ ਨਹੀਂ) ।੧।

ਬਾਬਾ—ਹੇ ਬਾਬਾ ! ਹੇ ਭਾਈ ! ਤੇ ਬੋਲਤੇ—('ਨਾਦ' ਦੇ) ਉਹ ਬੋਲ, ਲੋਭਾਦਿਕ ਮਾਇਆ ਦੇ ਰੌਲੇ ਦੇ ਉਹ ਬੋਲ-ਬੁਲਾਰੇ । ਦੇਹੀ—ਸਰੀਰ । ਦੇਹੀ ਕੇ ਸੰਗਿ ਰਹਤੇ—ਜੋ 'ਬੋਲਤੇ' ਦੇਹੀ ਕੇ ਸੰਗਿ ਰਹਤੇ, ਜੋ ਬੋਲ-ਬੁਲਾਰੇ

ਸਰੀਰ ਦੇ ਨਾਲ ਹੀ ਰਹਿੰਦੇ ਸਨ, ਜੋ ਖ਼ਿਆਲ ਸਰੀਰ ਸੰਬੰਧੀ ਹੀ ਬਣੇ ਰਹਿੰਦੇ ਸਨ । ਕਹਾ ਗਏ—ਪਤਾ ਨਹੀਂ ਕਿੱਥੇ ਚਲੇ ਗਏ ਹਨ, ਕਿਤੇ ਗੁੰਮ ਹੀ ਹੋ ਗਏ ਹਨ । ਜੋ—ਜੋ 'ਬੋਲਤੇ', ਜੋ ਬੋਲ-ਬਲਾਰੇ, ਜੋ ਫੁਰਨੇ । ਨਿਰਤੇ—ਨਾਚ । ਜੋ ਨਿਰਤੇ ਕਰਤੇ—ਮਾਇਆ ਦੇ ਜੋ ਫੁਰਨੇ ਸਦਾ ਨਾਚ ਕਰਦੇ ਰਹਿੰਦੇ ਸਨ । ਕਥਾ ਬਾਰਤਾ—ਗੱਲ-ਬਾਤ । ਕਥਾ ਬਾਰਤਾ ਕਹਤੇ—ਜੋ ਨਿਰੇ ਮਾਇਆ ਦੇ ਹੀ ਬੋਲ-ਬੁਲਾਰੇ ਸਨ, ਜੋ ਨਿਰੀਆਂ ਮਾਇਆ ਦੀਆਂ ਹੀ ਗੱਲਾਂ ਸਨ ।੧।ਰਹਾਉ।

ਜਿਨਿ—ਜਿਸ (ਮਨ) ਨੇ । ਮੰਦਰੁ—ਮਾਂਦਲ, ਢੋਲ, ਸਰੀਰ ਦੇ ਮੋਹ ਦਾ ਢੋਲ, ਦੇਹ-ਅਧਿਆਸ ਦਾ ਢੋਲ । ਜਿਨਿ ਮੰਦਰੁ ਕੀਨ੍ਹਾ—ਜਿਸ ਮਨ ਨੇ ਦੇਹ-ਅਧਿਆਸ ਦਾ ਢੋਲ ਬਣਾਇਆ ਹੋਇਆ ਸੀ । ਬਜਾਵਨਹਾਰੋ—ਵਜਾਣ ਵਾਲਾ, ਢੋਲ ਨੂੰ ਵਜਾਣ ਵਾਲਾ, ਦੇਹ-ਅਧਿਆਸ ਦੇ ਢੋਲ ਨੂੰ ਵਜਾਣ ਵਾਲਾ, ਜੋ ਮਨ ਸਰੀਰ-ਦਾ-ਮੋਹ-ਰੂਪ ਢੋਲ ਵਜਾ ਰਿਹਾ ਸੀ । ਸਾਖੀ ਸਬਦੁ ਸੁਰਤਿ—(ਸਰੀਰਕ ਮੋਹ ਦੀ) ਕੋਈ ਗੱਲ ਕੋਈ ਬੋਲ ਕੋਈ ਫੁਰਨਾ । ਤੇਜੁ—(ਉਸ ਬਜਾਵਨਹਾਰ ਮਨ ਦਾ) ਤੇਜ-ਪ੍ਰਤਾਪ । ਖਿੰਚਿ ਲੀਨ੍ਹਾ—(ਪਾਰ-ਬ੍ਰਹਮ ਪਰਮੇਸ਼ਰ ਮਾਧੋ ਪਰਮਹੰਸ ਨੇ) ਖਿੱਚ ਲਿਆ ਹੈ ।੨।

ਸੰਗਿ—(ਦੇਹੀ ਕੇ) ਸੰਗਿ, ਦੇਹ-ਅਧਿਆਸ ਦੇ ਨਾਲ, ਸਰੀਰਕ ਮੋਹ ਵਿਚ । ਬਿਕਲ—ਵਿਆਕੁਲ । ਤੇਰੇ ਸ੍ਰਵਨਨ—ਤੇਰੇ ਕੰਨਾਂ ਦਾ । ਇੰਦ੍ਰੀ—(ਭਾਵ,) ਕਾਮ-ਚੇਸ਼ਟਾ । ਚਰਨ—ਪੈਰ (ਜੋ ਪਹਿਲਾਂ "ਦੇਹੀ ਕੇ ਸੰਗਿ ਰਹਤੇ") । ਕਰ—ਹਥ (ਜੋ ਪਹਿਲਾਂ "ਦੇਹੀ ਕੇ ਸੰਗਿ ਰਹਤੇ") । ਬਾਤਾ—ਗੱਲ (ਸਰੀਰਕ ਮੋਹ ਦੀ) ।੩।

ਪੰਜ ਦੂਤ—ਕਾਮ ਆਦਿ ਪੰਜੇ ਵੈਰੀ । ਤਸਕਰ—ਚੋਰ (ਜੋ ਭਲੇ ਗੁਣਾਂ ਨੂੰ ਚੁਰਾਈ ਜਾ ਰਹੇ ਸਨ) । ਭ੍ਰਮ—ਭਟਕਣਾ । ਤੇ—ਤੋਂ । ਆਪ ਆਪਨੈ—ਆਪੋ ਆਪਣੀ । ਕੁੰਚਰ—ਹਾਥੀ । ਉਰੁ—ਹਿਰਦਾ, ਮਨ (ਜੋ ਪਹਿਲਾਂ "ਦੇਹੀ ਕੇ ਸੰਗਿ ਰਹਤੇ") । ਤੇਜੁ ਸੂਤੁ ਧਰਿ—(ਜਿਸ 'ਮਨ' ਅਤੇ 'ਉਰ' ਦਾ) ਤੇਜ ਸੂਤ ਧਾਰਨ ਕਰ ਕੇ । ਸੂਤੁ—ਧਾਗਾ, ਸੂਤਰ (ਨੋਟ—ਮਾਲਾ ਦੇ ਮਣਕਿਆਂ ਲਈ ਧਾਗਾ, ਮਾਨੋ, ਆਸਰਾ ਹੈ, ਜਿਸ ਦੀ ਰਾਹੀਂ ਮਣਕੇ ਮਾਲਾ ਵਿਚ ਟਿਕੇ ਰਹਿੰਦੇ ਹਨ), ਆਸਰਾ । ਰਮਤੇ—("ਪੰਚ ਦੂਤ") ਰਮਤੇ, (ਪੰਜੇ ਕਾਮਾਦਿਕ) ਦੌੜ-ਭੱਜ ਕਰਦੇ ਸਨ ।੪।

ਮਿਰਤਕ—ਮੋਏ ਹੋਏ, ਦੇਹ-ਅਧਿਆਸ ਵਲੋਂ ਮੋਏ ਹੋਏ, ਸਰੀਰਕ ਮੋਹ ਵਲੋਂ ਮੋਏ ਹੋਏ । ਦਸੈ ਬੰਦ—ਦਸ ਇੰਦ੍ਰੇ । ਛੂਟੇ—ਢਿੱਲੇ ਹੋ ਗਏ, 'ਦੇਹੀ ਕੇ ਸੰਗ' ਤੋਂ ਛੁੱਟ ਗਏ, ਸਰੀਰਕ ਮੋਹ ਤੋਂ ਆਜ਼ਾਦ ਹੋ ਗਏ । ਮਿਤ੍ਰ ਭਾਈ—ਇੰਦ੍ਰਿਆਂ ਦੇ ਮਿੱਤਰ ਭਰਾ (ਆਸਾ ਤ੍ਰਿਸ਼ਨਾ ਆਦਿਕ ਵਿਕਾਰ) । ਜੀਵਤ—ਜੀਊਂਦਾ ਹੀ, ਇਸੇ ਸਰੀਰ ਵਿਚ । ਬੰਧਨ—ਦੇਹ-ਅਧਿਆਸ ਵਾਲੇ ਬੰਧਨ, ਸਰੀਰਕ ਮੋਹ ਦੇ ਜੰਜਾਲ ।੫।

**ਨੋਟ** :—ਜਿਸ ਅਵਸਥਾ ਦਾ ਜ਼ਿਕਰ ਸਾਰੇ ਸ਼ਬਦ ਵਿਚ ਕੀਤਾ ਗਿਆ ਹੈ, ਉਸ ਨੂੰ ਸਮੁੱਚੇ ਤੌਰ ਤੇ ਅਖ਼ੀਰਲੀ ਤੁਕ ਵਿਚ ਇਉਂ ਬਿਆਨ ਕੀਤਾ ਹੈ "ਜੀਵਤ ਬੰਧਨ ਤੋਰੇ" ।

**ਅਰਥ** :—ਹੇ ਭਾਈ ! (ਹਰਿ-ਸਿਮਰਨ ਦੀ ਬਰਕਤ ਨਾਲ ਤੇਰੇ ਅੰਦਰ ਅਚਰਜ ਤਬਦੀਲੀ ਪੈਦਾ ਹੋ ਗਈ ਹੈ) ਤੇਰੇ ਉਹ ਬੋਲ-ਬੁਲਾਰੇ ਕਿੱਥੇ ਗਏ ਜੋ ਸਦਾ ਸਰੀਰ ਸੰਬੰਧੀ ਹੀ ਰਹਿੰਦੇ ਸਨ ? ਕਦੇ (ਉਹ ਸਮਾ ਸੀ ਜਦੋਂ) ਤੇਰੀਆਂ ਸਾਰੀਆਂ ਗੱਲਾਂ-ਬਾਤਾਂ ਸਰੀਰਕ ਮੋਹ ਬਾਰੇ ਹੀ ਸਨ, ਤੇਰੇ ਮਨ ਵਿਚ ਮਾਇਕ ਫੁਰਨੇ ਹੀ ਨਾਚ ਕਰਦੇ ਸਨ—ਉਹ ਸਭ ਕਿਤੇ ਲੋਪ ਹੀ ਹੋ ਗਏ ਹਨ ।੧।ਰਹਾਉ।

ਹੇ ਬਾਬਾ ! ਸਰੀਰਕ ਮੋਹ ਆਦਿਕ ਦਾ ਉਹ ਰੌਲਾ ਕਿੱਥੇ ਗਿਆ (ਜੋ ਹਰ ਵੇਲੇ ਤੇਰੇ ਮਨ ਵਿਚ ਟਿਕਿਆ ਰਹਿੰਦਾ ਸੀ) ? ਹੁਣ ਤਾਂ ਤੇਰੇ ਮਨ ਵਿਚ ਕੋਈ ਇੱਕ ਫੁਰਨਾ ਭੀ ਨਹੀਂ ਉਠਦਾ । (ਇਹ ਸਭ ਮਿਹਰ) ਉਸ

ਪਾਰਬ੍ਰਹਮ ਪਰਮੇਸ਼ਰ ਮਾਧੋ ਪਰਮ ਹੰਸ (ਦੀ ਹੈ ਜਿਸ) ਨੇ ਮਨ ਦੇ ਇਹ ਸਾਰੇ ਮਾਇਕ ਸ਼ੋਰ ਨਾਸ ਕਰ ਦਿੱਤੇ ਹਨ ।੧।

(ਸਰੀਰਕ ਮੋਹ ਦੇ ਉਹ ਫੁਰਨੇ ਕਿੱਥੇ ਰਹਿ ਸਕਦੇ ਹਨ ? ਹੁਣ ਤਾਂ ਉਹ ਮਨ ਹੀ ਨਹੀਂ ਰਿਹਾ ਜਿਸ ਮਨ ਨੇ ਸਰੀਰਕ ਮੋਹ ਦੀ ਇਹ ਢੋਲਕੀ ਬਣਾਈ ਹੋਈ ਸੀ । ਮਾਇਕ ਮੋਹ ਦੀ ਢੋਲਕੀ ਨੂੰ) ਵਜਾਣ ਵਾਲਾ ਉਹ ਮਨ ਹੀ ਕਿਤੇ ਲੋਪ ਹੋ ਗਿਆ ਹੈ । (ਪਾਰਬ੍ਰਹਮ ਪਰਮੇਸਰ ਨੇ ਮਨ ਦਾ ਉਹ ਪਹਿਲਾ) ਤੇਜ-ਪ੍ਰਤਾਪ ਹੀ ਖਿੱਚ ਲਿਆ ਹੈ, ਮਨ ਵਿਚ ਹੁਣ ਉਹ ਪਹਿਲੀ ਗੱਲ ਪਹਿਲਾ ਬੋਲ ਪਹਿਲਾ ਫੁਰਨਾ ਕਿਤੇ ਪੈਦਾ ਹੀ ਨਹੀਂ ਹੁੰਦਾ ।੨।

ਹੇ ਭਾਈ ! ਤੇਰੇ ਉਹ ਕੰਨ ਕਿੱਥੇ ਗਏ ਜੋ ਪਹਿਲਾਂ ਸਰੀਰਕ ਮੋਹ ਵਿਚ ਫਸੇ ਹੋਏ ਸਦਾ ਵਿਆਕੁਲ ਰਹਿੰਦੇ ਸਨ ? ਤੇਰੀ ਕਾਮ-ਚੇਸ਼ਟਾ ਦਾ ਜ਼ੋਰ ਭੀ ਰੁਕ ਗਿਆ ਹੈ । ਤੇਰੇ ਨਾਹ ਉਹ ਪੈਰ ਹਨ, ਨਾਹ ਉਹ ਹੱਥ ਹਨ ਜੋ ਦੇਹ-ਅੱਧਿਆਸ ਦੀ ਦੌੜ-ਭੱਜ ਵਿਚ ਰਹਿੰਦੇ ਸਨ । ਤੇਰੇ ਮੂੰਹ ਤੋਂ ਭੀ ਹੁਣ ਸਰੀਰਕ ਮੋਹ ਦੀਆਂ ਗੱਲਾਂ ਨਹੀਂ ਨਿਕਲਦੀਆਂ ਹਨ ।੩।

ਕਾਮਾਦਿਕ ਤੇਰੇ ਪੰਜੇ ਵੈਰੀ ਹਾਰ ਚੁਕੇ ਹਨ, ਉਹ ਸਾਰੇ ਚੋਰ ਆਪੋ ਆਪਣੀ ਭਟਕਣਾ ਤੋਂ ਹਟ ਗਏ ਹਨ (ਕਿਉਂਕਿ ਜਿਸ ਮਨ ਦਾ) ਤੇਜ ਤੇ ਆਸਰਾ ਲੈ ਕੇ (ਇਹ ਪੰਜੇ ਕਾਮਾਦਿਕ) ਦੌੜ-ਭੱਜ ਕਰਦੇ ਸਨ ਉਹ ਮਨ-ਹਾਥੀ ਹੀ ਨਹੀਂ ਰਿਹਾ, ਉਹ ਹਿਰਦਾ ਹੀ ਨਹੀਂ ਰਿਹਾ ।੪।

(ਹੇ ਭਾਈ ! ਹਰਿ ਸਿਮਰਨ ਦੀ ਬਰਕਤ ਨਾਲ) ਤੇਰੇ ਦਸੇ ਹੀ ਇੰਦ੍ਰੇ ਸਰੀਰਕ ਮੋਹ ਵਲੋਂ ਮਰ ਚੁਕੇ ਹਨ, ਸਰੀਰਕ ਮੋਹ ਵਲੋਂ ਅਜ਼ਾਦ ਹੋ ਗਏ ਹਨ, ਇਹਨਾਂ ਨੇ ਆਸਾ ਤ੍ਰਿਸ਼ਨਾ ਆਦਿਕ ਆਪਣੇ ਸਾਰੇ ਸੱਜਣ-ਮਿੱਤਰ ਭੀ ਛੱਡ ਦਿੱਤੇ ਹਨ ।

ਕਬੀਰ ਆਖਦਾ ਹੈ—ਜੋ ਜੋ ਭੀ ਮਨੁੱਖ ਪਰਮਾਤਮਾ ਨੂੰ ਸਿਮਰਦਾ ਹੈ ਉਹ ਜੀਊਂਦਾ ਹੀ (ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ, ਇਸ ਤਰ੍ਹਾਂ) ਸਰੀਰਕ ਮੋਹ ਦੇ ਬੰਧਨ ਤੋੜ ਲੈਂਦਾ ਹੈ ।੫।੫।੧੮।

**ਆਸਾ ਇਕ ਤੁਕੇ ੪ ॥ ਸਰਪਨੀ ਤੇ ਊਪਰਿ ਨਹੀ ਬਲੀਆ ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥ ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥ ਜਿਨਿ ਤ੍ਰਿਭਵਣੁ ਡਸੀਅਲੇ, ਗੁਰ ਪ੍ਰਸਾਦਿ ਡੀਠੀ ॥੧॥ ਰਹਾਉ ॥ ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥ ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥੨॥ ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥ ਸ੍ਰਪਨੀ ਜੀਤੀ, ਕਹਾ ਕਰੈ ਜਮਰਾ ॥੩॥ ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥ ਬਲੁ ਅਬਲੁ ਕਿਆ ਇਸ ਤੇ ਹੋਈ ॥੪॥ ਇਹ ਬਸਤੀ ਤਾ ਬਸਤ ਸਰੀਰਾ ॥ ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ ॥੫॥੬॥੧੯॥ {ਪੰਨਾ ੪੮੦}**

**ਪਦ ਅਰਥ** :—ਸਰਪਨੀ—ਸੱਪਣੀ, ਮੋਹ ਦਾ ਡੰਗ ਮਾਰਨ ਵਾਲੀ ਮਾਇਆ । ਤੇ ਉਪਰਿ—ਤੋਂ ਵਧੀਕ । ਜਿਨਿ—ਜਿਸ ਸੱਪਣੀ ਨੇ । ਮਹਾਦੇਉ—ਸ਼ਿਵ ।੧।

ਮਾਰੁ ਮਾਰੁ—ਮਾਰੋ-ਮਾਰ ਕਰਦੀ, ਬੜੇ ਜ਼ੋਰਾਂ ਵਿਚ ਆਈ ਹੋਈ । ਜਲਿ—ਜਲ ਵਿਚ । ਨਿਰਮਲ ਜਲਿ—ਪਵਿੱਤਰ ਜਲ ਵਿਚ, ਸ਼ਾਂਤ ਸਰ ਵਿਚ, ਸਤ-ਸੰਗ ਵਿਚ । ਪੈਠੀ—ਆ ਟਿਕਦੀ ਹੈ, ਸ਼ਾਂਤ ਹੋ ਜਾਂਦੀ ਹੈ । ਤ੍ਰਿਭਵਣੁ—ਸਾਰਾ ਸੰਸਾਰ । ਡੀਠੀ—ਦਿੱਸ ਪਈ ਹੈ ।੧।ਰਹਾਉ।

ਸ੍ਰਪਨੀ...ਭਾਈ—ਹੇ ਭਾਈ ! ਸੱਪਣੀ ਤੋਂ ਇਤਨਾ ਕਿਉਂ ਡਰਦੇ ਹੋ ? ਤਿਨਿ—ਉਸ ਮਨੁੱਖ ਨੇ । ਖਾਈ—ਖਾ ਲਈ, ਵੱਸ ਵਿਚ ਕਰ ਲਈ ।੨।

ਆਨ ਅਵਰਾ—ਕੋਈ ਹੋਰ, ਸੱਚ ਪਛਾਨਣ ਵਾਲੇ ਤੋਂ ਬਿਨਾ ਕੋਈ ਹੋਰ । ਛੂਛ—ਖ਼ਾਲੀ, ਸੱਖਣਾ, ਬਚਿਆ ਹੋਇਆ । ਸ੍ਰਪਨੀ ਤੇ ਛੂਛ—ਸੱਪਣੀ ਦੇ ਅਸਰ ਤੋਂ ਬਚਿਆ ਹੋਇਆ । ਜਮਰਾ—ਵਿਚਾਰਾ ਜਮ । ਕਹਾ ਕਰੈ—ਕੁਝ ਵਿਗਾੜ ਨਹੀਂ ਸਕਦਾ ।੩।

ਤਾ ਕੀ—ਉਸ (ਪਰਮਾਤਮਾ) ਦੀ । ਬਲੁ—ਜ਼ੋਰ, ਜਿੱਤ । ਅਬਲੁ—ਕਮਜ਼ੋਰੀ, ਹਾਰ ।੪।

ਇਹ ਬਸਤੀ—(ਜਿਤਨਾ ਚਿਰ) ਇਹ (ਸੱਪਣੀ ਮਨੁੱਖ ਦੇ ਮਨ ਵਿਚ) ਵੱਸਦੀ ਹੈ । ਸਰੀਰਾ—ਸਰੀਰਾਂ ਵਿਚ । ਸਹਜਿ—ਸਹਿਜ ਵਿਚ, ਸੱਪਣੀ ਦੇ ਪ੍ਰਭਾਵ ਤੋਂ ਅਡੋਲ ਰਹਿ ਕੇ ।੫।

**ਅਰਥ** :—ਜਿਸ ਮਾਇਆ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ (ਵਰਗੇ ਵੱਡੇ ਦੇਵਤੇ) ਛਲ ਲਏ ਹਨ, ਉਸ (ਮਾਇਆ) ਤੋਂ ਵਧੀਕ ਬਲ ਵਾਲਾ (ਜਗਤ ਵਿਚ ਹੋਰ ਕੋਈ) ਨਹੀਂ ਹੈ ।੧।

ਪਰ ਇਹ ਬੜੇ ਜ਼ੋਰਾਂ ਵਿਚ ਆਈ ਮਾਇਆ ਸਤਸੰਗ ਵਿਚ ਸ਼ਾਂਤ ਹੋ ਜਾਂਦੀ ਹੈ, (ਭਾਵ, ਇਸ ਮਾਰੋ-ਮਾਰ ਕਰਨ ਵਾਲੀ ਮਾਇਆ ਦਾ ਪ੍ਰਭਾਵ ਸਤਸੰਗ ਵਿਚ ਅੱਪੜਿਆਂ ਠੰਡਾ ਪੈ ਜਾਂਦਾ ਹੈ), ਕਿਉਂਕਿ ਜਿਸ ਮਾਇਆ ਨੇ ਸਾਰੇ ਜਗਤ ਨੂੰ (ਮੋਹ ਦਾ) ਡੰਗ ਮਾਰਿਆ ਹੈ (ਸੰਗਤਿ ਵਿਚ) ਗੁਰੂ ਦੀ ਕਿਰਪਾ ਨਾਲ (ਉਸ ਦੀ ਅਸਲੀਅਤ) ਦਿੱਸ ਪੈਂਦੀ ਹੈ ।੧।ਰਹਾਉ।

ਸੋ, ਹੇ ਭਾਈ ! ਇਸ ਮਾਇਆ ਤੋਂ ਇਤਨਾ ਡਰਨ ਦੀ ਲੋੜ ਨਹੀਂ । ਜਿਸ ਮਨੁੱਖ ਨੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨਾਲ ਜਾਣ-ਪਛਾਣ ਪਾ ਲਈ ਹੈ, ਉਸ ਨੇ ਇਸ ਮਾਇਆ ਨੂੰ ਆਪਣੇ ਵੱਸ ਵਿੱਚ ਕਰ ਲਿਆ ।੨।

(ਪ੍ਰਭੂ ਨਾਲ ਜਾਣ-ਪਛਾਣ ਕਰਨ ਵਾਲਿਆਂ ਤੋਂ ਬਿਨਾ) ਹੋਰ ਕੋਈ ਜੀਵ ਇਸ ਸੱਪਣੀ ਦੇ ਅਸਰ ਤੋਂ ਬਚਿਆ ਹੋਇਆ ਨਹੀਂ ਹੈ । ਜਿਸ ਨੇ (ਗੁਰੂ ਦੀ ਕਿਰਪਾ ਨਾਲ) ਇਸ ਸੱਪਣੀ ਮਾਇਆ ਨੂੰ ਜਿੱਤ ਲਿਆ ਹੈ, ਜਮ ਵਿਚਾਰਾ ਭੀ ਉਸ ਦਾ ਕੁਝ ਵਿਗਾੜ ਨਹੀਂ ਸਕਦਾ ।੩।

ਇਹ ਮਾਇਆ ਉਸ ਪਰਮਾਤਮਾ ਦੀ ਬਣਾਈ ਹੋਈ ਹੈ, (ਜਿਸ ਨੇ ਸਾਰਾ ਜਗਤ ਰਚਿਆ ਹੈ; ਸੋ ਪ੍ਰਭੂ ਦੇ ਹੁਕਮ ਤੋਂ ਬਿਨਾ) ਇਸ ਦੇ ਆਪਣੇ ਵੱਸ ਦੀ ਗੱਲ ਨਹੀਂ ਕਿ ਕਿਸੇ ਉੱਤੇ ਜ਼ੋਰ ਪਾ ਸਕੇ ਜਾਂ ਕਿਸੇ ਤੋਂ ਹਾਰ ਖਾ ਜਾਏ ।੪।

ਜਿਤਨਾ ਚਿਰ ਇਹ ਮਾਇਆ ਮਨੁੱਖ ਦੇ ਮਨ ਵਿਚ ਵੱਸਦੀ ਹੈ, ਤਦ ਤਕ ਜੀਵ ਸਰੀਰਾਂ ਵਿਚ (ਭਾਵ, ਜਨਮ-ਮਰਨ ਦੇ ਚੱਕਰ ਵਿਚ) ਪਿਆ ਰਹਿੰਦਾ ਹੈ । ਕਬੀਰ ਆਪਣੇ ਗੁਰੂ ਦੀ ਕਿਰਪਾ ਨਾਲ ਅਡੋਲ ਰਹਿ ਕੇ (ਜਨਮ-ਮਰਨ ਦੀ ਘੁੰਮਣ-ਘੇਰੀ ਵਿਚੋਂ) ਲੰਘ ਗਿਆ ਹੈ ।੫।੬।੧੯।

**ਆਸਾ ॥ ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥ ਕਹਾ ਸਾਕਤ ਪਹਿ ਹਰਿ ਗੁਨ ਗਾਏ ॥੧॥ ਰਾਮ ਰਾਮ ਰਾਮ ਰਮੇ ਰਮਿ ਰਹੀਐ ॥ ਸਾਕਤ ਸਿਉ ਭੂਲਿ ਨਹੀ ਕਹੀਐ ॥੧॥ ਰਹਾਉ ॥ ਕਊਆ ਕਹਾ ਕਪੂਰ ਚਰਾਏ ॥ ਕਹ ਬਿਸੀਅਰ ਕਉ ਦੂਧੁ ਪੀਆਏ ॥੨॥ ਸਤ ਸੰਗਤਿ ਮਿਲਿ ਬਿਬੇਕ ਬੁਧਿ ਹੋਈ ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥੩॥ ਸਾਕਤੁ ਸੁਆਨੁ ਸਭੁ ਕਰੇ ਕਰਾਇਆ ॥ ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥੪॥ ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥ ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥੫॥੭॥੨੦॥ {ਪੰਨਾ ੪੮੧}**

**ਪਦ ਅਰਥ** :—ਕਹਾ—ਕੀਹ ਲਾਭ ? ਕੋਈ ਲਾਭ ਨਹੀਂ ਹੁੰਦਾ । ਸੁਆਨ—ਕੁੱਤਾ । ਸਾਕਤ—ਰੱਬ ਤੋਂ ਟੁੱਟਾ ਹੋਇਆ ਜੀਵ । ਪਹਿ—ਪਾਸ, ਕੋਲ ।੧।

ਰਮੇ ਰਮਿ ਰਹੀਐ—ਸਦਾ ਸਿਮਰਦੇ ਰਹੀਏ । ਭੂਲਿ—ਭੁੱਲ ਕੇ, ਕਦੇ ਭੀ । ਕਹੀਐ—ਸਿਮਰਨ ਦਾ ਉਪਦੇਸ਼ ਕਰੀਏ ।੧।ਰਹਾਉ।

ਕਪੂਰ—ਮੁਸ਼ਕ-ਕਾਫ਼ੂਰ । ਚਰਾਏ—ਖੁਆਇਆਂ । ਕਹ—ਕੀਹ ਲਾਭ ? ਬਿਸੀਅਰ—ਸੱਪ ।੨।

ਬਿਬੇਕ ਬੁਧਿ—ਚੰਗਾ-ਮੰਦਾ ਪਰਖਣ ਦੀ ਅਕਲ । ਪਰਸਿ—ਛੋਹ ਕੇ । ਕੰਚਨੁ—ਸੋਨਾ । ਸੋਈ—ਉਹੀ ਲੋਹਾ ।੩।

ਧੁਰਿ—ਧੁਰ ਤੋਂ, ਮੁੱਢ ਤੋਂ, ਜੀਵ ਦੇ ਕੀਤੇ ਕਰਮਾਂ ਅਨੁਸਾਰ ।੪।

ਨੀਮੁ—ਨਿੰਮ ਦਾ ਬੂਟਾ । ਸਿੰਚਾਈ—ਪਾਣੀ ਦੇਈਏ । ਉਆ ਕੋ—ਉਸ ਨਿੰਮ ਦੇ ਬੂਟੇ ਦਾ । ਸਹਜੁ—ਜਮਾਂਦਰੂ ਸੁਭਾਉ ।੫।

**ਅਰਥ** :—(ਜਿਵੇਂ) ਕੁੱਤੇ ਨੂੰ ਸਿੰਮ੍ਰਿਤੀਆਂ ਸੁਣਾਉਣ ਦਾ ਕੋਈ ਲਾਭ ਨਹੀਂ ਹੁੰਦਾ, ਤਿਵੇਂ ਸਾਕਤ ਦੇ ਕੋਲ ਪਰਮਾਤਮਾ ਦੇ ਗੁਣ ਗਾਵਿਆਂ ਸਾਕਤ ਉੱਤੇ ਅਸਰ ਨਹੀਂ ਪੈਂਦਾ ।੧।

(ਹੇ ਭਾਈ ! ਆਪ ਹੀ) ਸਦਾ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ, ਕਦੇ ਭੀ ਕਿਸੇ ਸਾਕਤ ਨੂੰ ਸਿਮਰਨ ਕਰਨ ਦੀ ਸਿੱਖਿਆ ਨਹੀਂ ਦੇਣੀ ਚਾਹੀਦੀ ।੧।ਰਹਾਉ।

ਕਾਂ ਨੂੰ ਮੁਸ਼ਕ-ਕਾਫ਼ੂਰ ਖੁਆਉਣ ਤੋਂ ਕੋਈ ਗੁਣ ਨਹੀਂ ਨਿਕਲਦਾ (ਕਿਉਂਕਿ ਕਾਂ ਦੀ ਗੰਦ ਖਾਣ ਦੀ ਆਦਤ ਨਹੀਂ ਜਾ ਸਕਦੀ, ਇਸੇ ਤਰ੍ਹਾਂ) ਸੱਪ ਨੂੰ ਦੁੱਧ ਪਿਲਾਉਣ ਨਾਲ ਭੀ ਕੋਈ ਫ਼ਾਇਦਾ ਨਹੀਂ ਹੋ ਸਕਦਾ (ਉਹ ਡੰਗ ਮਾਰਨੋਂ ਫਿਰ ਭੀ ਨਹੀਂ ਟਲੇਗਾ) ।੨।

ਇਹ ਚੰਗੇ-ਮੰਦੇ ਕੰਮ ਦੀ ਪਰਖ ਕਰਨ ਵਾਲੀ ਅਕਲ ਸਾਧ-ਸੰਗਤ ਵਿਚ ਬੈਠਿਆਂ ਹੀ ਆਉਂਦੀ ਹੈ, ਜਿਵੇਂ ਪਾਰਸ ਨੂੰ ਛੋਹ ਕੇ ਉਹ ਲੋਹਾ ਭੀ ਸੋਨਾ ਹੋ ਜਾਂਦਾ ਹੈ ।੩।

ਕੁੱਤਾ ਤੇ ਸਾਕਤ ਜੋ ਕੁਝ ਕਰਦਾ ਹੈ, ਪ੍ਰੇਰਿਆ ਹੋਇਆ ਹੀ ਕਰਦਾ ਹੈ, ਪਿਛਲੇ ਕੀਤੇ ਕਰਮਾਂ-ਅਨੁਸਾਰ ਜੋ ਕੁਝ ਮੁੱਢ ਤੋਂ ਇਸ ਦੇ ਮੱਥੇ ਉੱਤੇ ਲਿਖਿਆ ਹੈ (ਭਾਵ, ਜੋ ਸੰਸਕਾਰ ਇਸ ਦੇ ਮਨ ਵਿਚ ਬਣ ਚੁਕੇ ਹਨ) ਉਸੇ ਤਰ੍ਹਾਂ ਹੀ ਹੁਣ ਕਰੀ ਜਾਂਦਾ ਹੈ ।੪।

ਕਬੀਰ ਆਖਦਾ ਹੈ—ਜੇ ਅੰਮ੍ਰਿਤ (ਭਾਵ, ਮਿਠਾਸ ਵਾਲਾ ਜਲ) ਲੈ ਕੇ ਨਿੰਮ ਦੇ ਬੂਟੇ ਨੂੰ ਮੁੜ ਮੁੜ ਸਿੰਜਦੇ ਰਹੀਏ, ਤਾਂ ਭੀ ਉਸ ਬੂਟੇ ਦਾ ਜਮਾਂਦਰੂ (ਕੁੜਿੱਤਣ ਵਾਲਾ) ਸੁਭਾਉ ਦੂਰ ਨਹੀਂ ਹੋ ਸਕਦਾ ।੫।੭।੨੦।

ਸ਼ਬਦ ਦਾ ਭਾਵ—ਹਰੇਕ ਮਨੁੱਖ ਆਪਣੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਪ੍ਰੇਰਿਆ ਹੋਇਆ ਪੁਰਾਣੀਆਂ ਲੀਹਾਂ ਵਿਚ ਤੁਰਿਆ ਜਾ ਰਿਹਾ ਹੈ । ਸੋ, ਕਿਸੇ ਨੂੰ ਦਿੱਤੀ ਹੋਈ ਸਿੱਖਿਆ ਕੋਈ ਕਾਟ ਨਹੀਂ ਕਰਦੀ । ਪਰ, ਜੇ ਵਿਕਾਰੀ ਬੰਦਾ ਕਿਸੇ ਸਬੱਬ ਸਾਧ-ਸੰਗਤ ਵਿਚ ਆ ਜਾਏ, ਉੱਥੇ ਸਹਿਜੇ ਸਹਿਜੇ ਨਵੀਂ ਘਸਰ ਲੱਗਣ ਨਾਲ ਪੁਰਾਣੇ ਮੰਦੇ ਸੰਸਕਾਰ ਮਿਟਣੇ ਸ਼ੁਰੂ ਹੋ ਜਾਂਦੇ ਹਨ, ਤੇ ਆਖ਼ਰ ਮਨੁੱਖ ਸੁੱਧ ਸੋਨਾ ਬਣ ਜਾਂਦਾ ਹੈ ।੨੦।

**ਆਸਾ ॥ ਲੰਕਾ ਸਾ ਕੋਟੁ, ਸਮੁੰਦ ਸੀ ਖਾਈ ॥ ਤਿਹ ਰਾਵਨ ਘਰ ਖਬਰਿ ਨ ਪਾਈ ॥੧॥ ਕਿਆ ਮਾਗਉ, ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥੧॥ ਰਹਾਉ ॥ ਇਕੁ ਲਖੁ ਪੂਤ, ਸਵਾ ਲਖੁ ਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥੨॥ ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥੩॥ ਗੁਰਮਤਿ ਰਾਮੈ ਨਾਮਿ ਬਸਾਈ ॥ ਅਸਥਿਰੁ ਰਹੈ ਨ ਕਤਹੂੰ ਜਾਈ ॥੪॥ ਕਹਤ ਕਬੀਰ, ਸੁਨਹੁ ਰੇ ਲੋਈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ॥੫॥੮॥੨੧॥** {ਪੰਨਾ ੪੮੧}

**ਪਦ ਅਰਥ** :—ਸਾ—ਵਰਗਾ । ਸੀ—ਵਰਗੀ । ਕੋਟੁ—ਕਿਲ੍ਹਾ । ਖਾਈ—ਖ਼ਾਲੀ ਜੋ ਚੌੜੀ ਤੇ ਡੂੰਘੀ ਪੁੱਟ ਕੇ ਕਿਲ੍ਹਿਆਂ ਦੇ ਦੁਆਲੇ ਬਣਾਈ ਜਾਂਦੀ ਹੈ ਤੇ ਕਿਲ੍ਹੇ ਦੀ ਹਿਫ਼ਾਜ਼ਤ ਲਈ ਪਾਣੀ ਨਾਲ ਭਰੀ ਰੱਖੀਦੀ ਹੈ । ਘਰ ਖਬਰਿ—ਘਰ ਦੀ ਖ਼ਬਰ, ਘਰ ਦਾ ਨਾਮ-ਨਿਸ਼ਾਨ । ਨ ਪਾਈ—ਨਹੀਂ ਲੱਭਦਾ ।੧।

ਮਾਗਉ—ਮੈਂ ਮੰਗਾਂ । ਦੇਖਤ ਨੈਨ—ਅੱਖੀ ਵੇਖਦਿਆਂ, ਸਾਡੇ ਸਾਹਮਣੇ । ਜਾਈ—ਜਾ ਰਿਹਾ ਹੈ, ਨਾਸ ਹੋ ਰਿਹਾ ਹੈ ।੧।ਰਹਾਉ।

ਨਾਤੀ—ਪੋਤਰੇ । ਦੀਆ—ਦੀਵਾ । ਬਾਤੀ—ਵੱਟੀ ।੨।

ਜਾ ਕੇ—ਜਿਸ ਦੇ ਘਰ । ਤਪਤ ਰਸੋਈ—ਰਸੋਈ ਤਪਾਉਂਦੇ ਹਨ, ਰੋਟੀ ਤਿਆਰ ਕਰਦੇ ਹਨ । ਬੈਸੰਤਰੁ—ਅੱਗ । ਧੋਈ—ਧੋਂਦਾ ਹੈ ।੩।

ਨਾਮਿ—ਨਾਮ ਵਿਚ । ਨ ਕਤਹੂੰ—ਕਿਤੇ ਹੋਰਥੈ ਨਹੀਂ ।੪।

ਰੇ ਲੋਈ—ਹੇ ਲੋਕ ! ਹੇ ਜਗਤ ! {ਨੋਟ—ਲਫ਼ਜ਼ 'ਰੇ' ਪੁਲਿੰਗ ਹੈ, ਇਸ ਵਾਸਤੇ ਲਫ਼ਜ਼ 'ਲੋਈ' ਭੀ ਪੁਲਿੰਗ ਹੀ ਹੈ । ਵੇਖੋ ਇਸੇ ਹੀ ਰਾਗ ਵਿਚ ਕਬੀਰ ਜੀ ਦਾ ਸ਼ਬਦ ਨੰ: ੩੫} । ਮੁਕਤਿ—ਜਗਤ ਦੀ ਮਾਇਆ ਦੇ ਮੋਹ ਤੋਂ ਖ਼ਲਾਸੀ ।੫।

**ਅਰਥ** :—ਮੈਂ (ਪਰਮਾਤਮਾ ਪਾਸੋਂ ਦੁਨੀਆ ਦੀ) ਕਿਹੜੀ ਸ਼ੈ ਮੰਗਾਂ ? ਕੋਈ ਸ਼ੈ ਸਦਾ ਰਹਿਣ ਵਾਲੀ ਨਹੀਂ ਹੈ; ਮੇਰੇ ਅੱਖੀਂ ਵੇਂਹਦਿਆਂ ਸਾਰਾ ਜਗਤ ਤੁਰਿਆ ਜਾ ਰਿਹਾ ਹੈ ।੧।ਰਹਾਉ।

ਜਿਸ ਰਾਵਣ ਦਾ ਲੰਕਾ ਵਰਗਾ ਕਿਲ੍ਹਾ ਸੀ, ਤੇ ਸਮੁੰਦਰ ਵਰਗੀ (ਉਸ ਕਿਲ੍ਹੇ ਦੀ ਰਾਖੀ ਲਈ) ਖਾਈ ਸੀ, ਉਸ ਰਾਵਣ ਦੇ ਘਰ ਦਾ ਅੱਜ ਨਿਸ਼ਾਨ ਨਹੀਂ ਮਿਲਦਾ ।੧।

ਜਿਸ ਰਾਵਣ ਦੇ ਇੱਕ ਲੱਖ ਪੁੱਤਰ ਤੇ ਸਵਾ ਲੱਖ ਪੋਤਰੇ (ਦੱਸੇ ਜਾਂਦੇ ਹਨ), ਉਸ ਦੇ ਮਹਿਲਾਂ ਵਿਚ ਕਿਤੇ ਦੀਵਾ-ਵੱਟੀ ਜਗਦਾ ਨਾਹ ਰਿਹਾ ।੨।

(ਇਹ ਉਸ ਰਾਵਣ ਦਾ ਜ਼ਿਕਰ ਹੈ) ਜਿਸ ਦੀ ਰਸੋਈ ਚੰਦ੍ਰਮਾ ਤੇ ਸੂਰਜ ਤਿਆਰ ਕਰਦੇ ਸਨ, ਜਿਸ ਦੇ ਕੱਪੜੇ ਬੈਸੰਤਰ ਦੇਵਤਾ ਧੋਂਦਾ ਸੀ (ਭਾਵ, ਜਿਸ ਰਾਵਣ ਦੇ ਪੁੱਤਰ ਪੋਤਰਿਆਂ ਦੀ ਰੋਟੀ ਤਿਆਰ ਕਰਨ ਲਈ ਦਿਨੇ ਰਾਤ ਰਸੋਈ ਤਪਦੀ ਰਹਿੰਦੀ ਸੀ ਤੇ ਉਹਨਾਂ ਦੇ ਕੱਪੜੇ ਸਾਫ਼ ਕਰਨ ਲਈ ਹਰ ਵੇਲੇ ਅੱਗ ਦੀਆਂ ਭੱਠੀਆਂ ਚੜ੍ਹੀਆਂ ਰਹਿੰਦੀਆਂ ਸਨ) ।੩।

(ਸੋ) ਜੋ ਮਨੁੱਖ (ਇਸ ਨਾਸਵੰਤ ਜਗਤ ਵਲੋਂ ਹਟਾ ਕੇ ਆਪਣੇ ਮਨ ਨੂੰ) ਸਤਿਗੁਰੂ ਦੀ ਮੱਤ ਲੈ ਕੇ ਪ੍ਰਭੂ ਦੇ ਨਾਮ ਵਿਚ ਟਿਕਾਉਂਦਾ ਹੈ, ਉਹ ਸਦਾ ਅਡੋਲ ਰਹਿੰਦਾ ਹੈ, ਇਸ ਜਗਤ-ਮਾਇਆ ਦੀ ਖ਼ਾਤਰ) ਭਟਕਦਾ ਨਹੀਂ ਹੈ ।੪।

ਕਬੀਰ ਆਖਦਾ ਹੈ—ਸੁਣੋ, ਹੇ ਜਗਤ ਦੇ ਲੋਕੋ ! ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ (ਜਗਤ ਦੇ ਇਸ ਮੋਹ ਤੋਂ ਖ਼ਲਾਸੀ ਨਹੀਂ ਹੋ ਸਕਦੀ) ।੫।੮।੨੧।

**ਨੋਟ** :—ਲੋਕਾਂ ਦੇ ਜੋ ਆਮ ਖ਼ਿਆਲ ਰਾਵਣ ਦੇ ਵਡੱਪਣ ਬਾਬਤ ਬਣੇ ਹੋਏ ਸਨ, ਉਹਨਾਂ ਦਾ ਹਵਾਲਾ ਦੇ ਕੇ ਕਬੀਰ ਜੀ ਆਖਦੇ ਹਨ ਕਿ ਜੋ ਰਾਵਣ ਤੁਹਾਡੇ ਖ਼ਿਆਲ ਅਨੁਸਾਰ ਇਤਨਾ ਬਲੀ, ਧਨੀ ਤੇ ਪਰਵਾਰ ਵਾਲਾ

ਸੀ, ਉਸ ਦਾ ਭੀ ਹੁਣ ਕਿਤੇ ਨਾਮ-ਨਿਸ਼ਾਨ ਨਹੀਂ ਰਹਿ ਗਿਆ । ਰਾਵਣ ਦੇ ਇਕ ਲੱਖ ਪੁੱਤਰ ਅਤੇ ਸਵਾ ਲੱਖ ਪੋਤਰੇ ਸਚਮੁਚ ਹੈਸਨ ਜਾਂ ਨਹੀਂ, ਕਬੀਰ ਜੀ ਨੂੰ ਇਸ ਨਾਲ ਕੋਈ ਗ਼ਰਜ਼ ਨਹੀਂ ਹੈ ।

**ਆਸਾ ॥ ਪਹਿਲਾ ਪੂਤੁ, ਪਿਛੈ ਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥੧॥ ਏਕੁ ਅਚੰਭਉ ਸੁਨਹੁ ਤੁਮ੍ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥੧॥ ਰਹਾਉ ॥ ਜਲ ਕੀ ਮਛੁਲੀ, ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥੨॥ ਤਲੈ ਰੇ ਬੈਸਾ ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥੩॥ ਘੋਰੈ ਚਰਿ, ਭੈਸ ਚਰਾਵਨ ਜਾਈ ॥ ਬਾਹਰਿ ਬੈਲੁ, ਗੋਨਿ ਘਰਿ ਆਈ ॥੪॥ ਕਹਤ ਕਬੀਰ, ਜੁ ਇਸ ਪਦ ਬੂਝੈ ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥ {ਪੰਨਾ ੪੭੧} ਬਾਈਸ ਚਉਪਦੇ ॥ ਤਥਾ ਪੰਚਪਦੇ ॥**

**ਪਦ ਅਰਥ** :—ਪਹਿਲਾ—ਪਹਿਲਾਂ । ਪੂਤੁ—ਪਵਿੱਤਰ (ਪ੍ਰਭੂ ਦੀ ਅੰਸ) ਸੀ । ਮਾਈ—ਮਾਇਆ ਵੀ, ਮਾਇਆ ਦੇ ਅਸਰ ਵਾਲਾ । ਗੁਰੁ—ਜੀਵ (ਜੋ ਵੱਡੇ ਅਸਲੇ ਵਾਲਾ ਸੀ) । ਚੇਲੇ ਕੀ ਪਾਈ—ਮਨ-ਰੂਪ ਚੇਲੇ ਦੀ ਪੈਰੀਂ ।੧।

ਸਿੰਘੁ—ਸ਼ੇਰ, ਨਿਡਰ ਅਸਲੇ ਵਾਲਾ ਜੀਵ । ਗਾਈ—ਗਾਈਆਂ, ਇੰਦ੍ਰੀਆਂ । ਚਰਾਵਤ—ਚਾਰ ਰਿਹਾ ਹੈ, ਸੰਤੁਸ਼ਟ ਕਰ ਰਿਹਾ ਹੈ ।੧।ਰਹਾਉ।

ਜਲ ਕੀ ਮਛੁਲੀ—ਪਾਣੀ ਦੇ ਆਸਰੇ ਜੀਊਣ ਵਾਲੀ ਮੱਛੀ, ਸਤਸੰਗ ਦੇ ਆਸਰੇ ਜੀਊਣ ਵਾਲੀ ਜਿੰਦ । ਤਰਵਰਿ—ਰੁੱਖ ਉੱਤੇ, ਇਸ ਸੰਸਾਰ ਵਿਚ ਜਿੱਥੇ ਵਸੇਬਾ ਇਉਂ ਹੀ ਹੈ ਜਿਵੇਂ ਪੰਛੀਆਂ ਦਾ ਰੁੱਖ ਉੱਤੇ । ਬਿਆਈ—ਸੂ ਪਈ, ਰੁੱਝ ਗਈ । ਕੁਤਰਾ—ਕਤੂਰੇ ਨੂੰ, ਸੰਤੋਖ ਨੂੰ {ਨੋਟ :—ਕੁੱਤੇ ਦਾ ਸੰਤੋਖ ਵਾਲਾ ਸੁਭਾਵ ਪ੍ਰਸਿੱਧ ਹੈ} । ਬਿਲਾਈ—ਬਿੱਲੀ, ਤ੍ਰਿਸ਼ਨਾ ।੨।

ਰੇ—ਹੇ ਭਾਈ ! ਤਲੈ—ਹੇਠਲੇ ਪਾਸੇ । ਬੈਸਾ—ਟਹਿਣੀਆਂ, ਸ਼ਾਖਾਂ (ਰਾਜਪੁਰੇ ਅੰਬਾਲੇ ਵਲ ਦੀ ਬੋਲੀ) । ਬੈਸਾ ਤਲੈ—ਟਹਿਣੀਆਂ (ਆਪਣੇ ਪੈਰਾਂ ਦੇ) ਹੇਠ ਕਰ ਲਈਆਂ, ਸੰਸਾਰਕ ਪਸਾਰੇ ਨੂੰ ਆਸਰਾ ਬਣਾ ਲਿਆ । ਸੂਲਾ—ਸੂਲ, ਮੁੱਢ, ਅਸਲੀ ਮੂਲ-ਪ੍ਰਭੂ । ਊਪਰਿ—ਉਤਾਂਹ, ਬਾਹਰ ਕੱਢ ਦਿੱਤਾ । ਪੇਡਿ—ਤਨ ਉੱਤੇ ।੩।

ਚਰਿ—ਚੜ੍ਹ ਕੇ । ਘੋਰੈ—ਮਨ-ਘੋੜੇ ਉੱਤੇ । ਭੈਸ—ਮੱਝਾਂ, ਵਾਸ਼ਨਾ । ਬੈਲੁ—ਬਲਦ (ਦਾ ਧੀਰਜ ਵਾਲਾ ਸੁਭਾਉ) । ਗੋਨਿ—(ਤ੍ਰਿਸ਼ਨਾ ਦੀ) ਛੱਟ । ਘਰਿ—ਹਿਰਦੇ-ਘਰ ਵਿਚ ।੪।

ਪਦ—ਅਵਸਥਾ । ਬੂਝੈ—ਸਮਝ ਲਏ ।੪।

**ਅਰਥ** :—ਹੇ ਭਾਈ ! ਸੁਣੋ ਇਕ ਅਚਰਜ ਖੇਡ (ਜੋ ਜਗਤ ਵਿਚ ਵਰਤ ਰਹੀ ਹੈ) ਸਾਡੇ ਵੇਖਦਿਆਂ ਇਹ ਨਿਡਰ ਅਸਲੇ ਵਾਲਾ ਜੀਵ ਇੰਦ੍ਰਿਆਂ ਨੂੰ ਪ੍ਰਸੰਨ ਕਰਦਾ ਫਿਰਦਾ ਹੈ, ਮਾਨੋ, ਸ਼ੇਰ ਗਾਈਆਂ ਚਾਰਦਾ ਫਿਰਦਾ ਹੈ ।੧।ਰਹਾਉ।

ਇਹ ਜੀਵਾਤਮਾ ਤਾਂ ਪਵਿੱਤਰ (ਪਰਮਾਤਮਾ ਦੀ ਅੰਸ) ਸੀ, ਪਰ ਇਸ ਉੱਤੇ ਮਾਇਆ ਦਾ ਪ੍ਰਭਾਵ ਪੈ ਗਿਆ, ਤੇ ਵੱਡੇ ਅਸਲੇ ਵਾਲਾ ਜੀਵ (ਆਪਣੇ ਹੀ ਬਣਾਏ ਹੋਏ) ਮਨ ਚੇਲੇ ਦੀ ਪੈਰੀਂ ਲੱਗਣ ਲੱਗ ਪਿਆ (ਭਾਵ, ਮਨ ਦੇ ਪਿੱਛੇ ਤੁਰਨ ਲੱਗ ਪਿਆ) ।੧।

ਸਤਸੰਗ ਦੇ ਆਸਰੇ ਜੀਊਣ ਵਾਲੀ ਜਿੰਦ ਸੰਸਾਰਕ ਕੰਮਾਂ ਵਿਚ ਰੁੱਝ ਗਈ ਹੈ, ਤ੍ਰਿਸ਼ਨਾ-ਬਿੱਲੀ ਇਸ ਦੇ ਸੰਤੋਖ ਨੂੰ ਸਾਡੇ ਵੇਖਦਿਆਂ ਹੀ ਫੜ ਲੈ ਗਈ ਹੈ ।੨।

ਹੇ ਭਾਈ ! ਇਸ ਜੀਵ ਨੇ ਸੰਸਾਰਕ ਪਸਾਰੇ ਨੂੰ ਆਪਣਾ ਬਣਾ ਲਿਆ ਹੈ ਤੇ ਅਸਲੀ ਮੂਲ-ਪ੍ਰਭੂ ਨੂੰ ਆਪਣੇ ਅੰਦਰੋਂ ਬਾਹਰ ਕੱਢ ਦਿੱਤਾ ਹੈ । ਹੁਣ ਇਹੋ ਜਿਹੇ (ਜੀਵ-ਰੁੱਖ) ਦੇ ਪੇੜ ਨੂੰ ਫੁੱਲ ਫਲ ਭੀ ਅਜਿਹੇ ਹੀ ਵਾਸਨਾ ਦੇ ਹੀ ਲੱਗ ਰਹੇ ਹਨ ।੩।

(ਜੀਵਾਤਮਾ ਦੇ ਕਮਜ਼ੋਰ ਪੈਣ ਕਰਕੇ) ਵਾਸ਼ਨਾ-ਭੈਂਸ ਮਨ-ਘੋੜੇ ਉੱਤੇ ਸਵਾਰ ਹੋ ਕੇ ਇਸ ਨੂੰ ਵਿਸ਼ੇ ਭੋਗਣ ਲਈ ਭਜਾਈ ਫਿਰਦੀ ਹੈ । (ਹੁਣ ਹਾਲਤ ਇਹ ਬਣ ਗਈ ਹੈ ਕਿ) ਧੀਰਜ-ਰੂਪ ਬਲਦ ਬਾਹਰ ਨਿਕਲ ਗਿਆ ਹੈ (ਭਾਵ, ਧੀਰਜ ਨਹੀਂ ਰਹਿ ਗਈ), ਤੇ ਤ੍ਰਿਸ਼ਨਾ ਦੀ ਛੱਟ ਜੀਵ ਉੱਤੇ ਆ ਪਈ ਹੈ ।੪।

ਕਬੀਰ ਆਖਦਾ ਹੈ—ਜੋ ਮਨੁੱਖ ਇਸ (ਵਾਪਰਨ ਵਾਲੀ) ਹਾਲਤ ਨੂੰ ਸਮਝ ਲੈਂਦਾ ਹੈ, ਪਰਮਾਤਮਾ ਦਾ ਸਿਮਰਨ ਕਰ ਕੇ ਉਸ ਨੂੰ ਜੀਵਨ ਦੇ ਸਹੀ ਰਸਤੇ ਦੀ ਸਾਰੀ ਸੂਝ ਪੈ ਜਾਂਦੀ ਹੈ (ਤੇ, ਉਹ ਇਸ ਤ੍ਰਿਸ਼ਨਾ-ਜਾਲ ਵਿਚ ਨਹੀਂ ਫਸਦਾ) ।੫।੯।੨੨।

ੴ ਸਤਿਗੁਰ ਪ੍ਰਸਾਦਿ ॥

**ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕਤੁਕਾ ੧ ॥ ਬਿੰਦੁ ਤੇ ਜਿਨਿ ਪਿੰਡੁ ਕੀਆ, ਅਗਨਿ ਕੁੰਡ ਰਹਾਇਆ ॥ ਦਸ ਮਾਸ ਮਾਤਾ ਉਦਰਿ ਰਾਖਿਆ, ਬਹੁਰਿ ਲਾਗੀ ਮਾਇਆ ॥੧॥ ਪ੍ਰਾਨੀ, ਕਾਹੇ ਕਉ ਲੋਭਿ ਲਾਗੇ, ਰਤਨ ਜਨਮੁ ਖੋਇਆ ॥ ਪੂਰਬ ਜਨਮਿ ਕਰਮ ਭੂਮਿ, ਬੀਜੁ ਨਾਹੀ ਬੋਇਆ ॥੧॥ ਰਹਾਉ ॥ ਬਾਰਿਕ ਤੇ ਬਿਰਧਿ ਭਇਆ, ਹੋਨਾ ਸੋ ਹੋਇਆ ॥ ਜਾ ਜਮੁ ਆਇ ਝੋਟ ਪਕਰੈ, ਤਬਹਿ ਕਾਹੇ ਰੋਇਆ ॥੨॥ ਜੀਵਨੈ ਕੀ ਆਸ ਕਰਹਿ, ਜਮੁ ਨਿਹਾਰੈ ਸਾਸਾ ॥ ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ ॥੩॥੧॥੨੩॥ {ਪੰਨਾ ੪੮੧}**

**ਪਦ ਅਰਥ** :—ਬਿੰਦੁ ਤੇ—ਬਿੰਦ ਤੋਂ, ਇਕ ਬੂੰਦ ਤੋਂ । ਜਿਨਿ—ਜਿਸ (ਪ੍ਰਭੂ) ਨੇ । ਪਿੰਡੁ—ਸਰੀਰ । ਅਗਨਿ ਕੁੰਡ—ਅੱਗ ਦੇ ਕੁੰਡ ਵਿਚ । ਰਹਾਇਆ—ਰੱਖਿਆ; ਬਚਾ ਰੱਖਿਆ । ਮਾਸ—ਮਹੀਨੇ । ਮਾਤਾ ਉਦਰਿ—ਮਾਂ ਦੇ ਪੇਟ ਵਿਚ । ਬਹੁਰਿ—ਮੁੜ, ਉਸ ਤੋਂ ਪਿੱਛੋਂ (ਭਾਵ, ਜਨਮ ਲੈਣ ਤੇ) । ਲਾਗੀ—ਆ ਦਬਾਇਆ ।੧।

ਕਾਹੇ ਕਉ—ਕਿਸ ਵਾਸਤੇ, ਕਿਉਂ ? ਲੋਭਿ—ਲੋਭ ਵਿਚ । ਖੋਇਆ—ਗਵਾ ਲਿਆ ਹੈ । ਪੂਰਬ—ਪਿਛਲਾ । ਭੂਮਿ—ਧਰਤੀ (ਸਰੀਰ-ਰੂਪ) । ਜਨਮਿ—ਜਨਮ ਵਿਚ ।੧।ਰਹਾਉ।

ਬਿਰਧਿ—ਬੁੱਢਾ । ਹੋਨਾ ਸੋ ਹੋਇਆ—ਬੀਤਿਆ ਸਮਾ ਮੁੜ ਹੱਥ ਨਹੀਂ ਆਉਂਦਾ । ਝੋਟ—ਜੂੜਾ, ਕੇਸ । ਤਬਹਿ—ਤਦੋਂ ।੨।

ਨਿਹਾਰੈ—ਤੱਕਦਾ ਹੈ । ਸਾਸਾ—ਸਾਹ । ਬਾਜੀਗਰੀ—ਨਟ ਦੀ ਖੇਡ । ਚੇਤਿ—ਯਾਦ ਕਰ, ਪ੍ਰਭੂ ਦੀ ਬੰਦਗੀ ਕਰ । ਢਾਲਿ ਪਾਸਾ—ਪਾਸਾ ਸੁੱਟ ।੩।

**ਅਰਥ** :—ਜਿਸ ਪ੍ਰਭੂ ਨੇ (ਪਿਤਾ ਦੀ) ਇਕ ਬੂੰਦ ਤੋਂ (ਤੇਰਾ) ਸਰੀਰ ਬਣਾ ਦਿੱਤਾ, ਤੇ (ਮਾਂ ਦੇ ਪੇਟ ਦੀ) ਅੱਗ ਦੇ ਕੁੰਡ ਵਿਚ ਤੈਨੂੰ ਬਚਾਈ ਰੱਖਿਆ, ਦਸ ਮਹੀਨੇ ਮਾਂ ਦੇ ਪੇਟ ਵਿਚ ਤੇਰੀ ਰਾਖੀ ਕੀਤੀ, (ਉਸ ਨੂੰ ਵਿਸਾਰਨ ਕਰ ਕੇ) ਜਗਤ ਵਿਚ ਜਨਮ ਲੈਣ ਤੇ ਤੈਨੂੰ ਮਾਇਆ ਨੇ ਆ ਦਬਾਇਆ ਹੈ ।੧।

ਹੇ ਬੰਦੇ ! ਕਿਉਂ ਲੋਭ ਵਿਚ ਫਸ ਰਿਹਾ ਹੈਂ ਤੇ ਹੀਰਾ-ਜਨਮ ਗਵਾ ਰਿਹਾ ਹੈਂ ? ਪਿਛਲੇ ਜਨਮ ਵਿਚ (ਕੀਤੇ) ਕਰਮਾਂ-ਅਨੁਸਾਰ (ਮਿਲੇ ਇਸ ਮਨੁੱਖਾ-) ਸਰੀਰ ਵਿਚ ਕਿਉਂ ਤੂੰ ਪ੍ਰਭੂ ਦਾ ਨਾਮ-ਰੂਪ ਬੀਜ ਨਹੀਂ ਬੀਜਦਾ ? ।੧।ਰਹਾਉ।

ਹੁਣ ਤੂੰ ਬਾਲਕ ਤੋਂ ਬੁੱਢਾ ਹੋ ਗਿਆ ਹੈਂ, ਪਿਛਲਾ ਬੀਤਿਆ ਸਮਾ ਹੱਥ ਨਹੀਂ ਆਉਣਾ । ਜਿਸ ਵੇਲੇ ਜਮ ਸਿਰੋਂ ਆ ਫੜੇਗਾ, ਤਦੋਂ ਰੋਣ ਦਾ ਕੀਹ ਲਾਭ ਹੋਵੇਗਾ ? ।੨।

(ਬੁੱਢਾ ਹੋ ਕੇ ਅਜੇ ਭੀ) ਤੂੰ (ਹੋਰ) ਜੀਊਣ ਦੀਆਂ ਆਸਾਂ ਬਣਾ ਰਿਹਾ ਹੈਂ, (ਤੇ ਉਧਰ) ਜਮ ਤੇਰੇ ਸਾਹ ਤੱਕ ਰਿਹਾ ਹੈ (ਭਾਵ, ਗਿਣ) ਰਿਹਾ ਹੈ ਕਿ ਕਦੋਂ ਮੁੱਕਣ ਤੇ ਆਉਂਦੇ ਹਨ । ਹੇ ਕਬੀਰ ! ਜਗਤ ਨਟ ਦੀ ਖੇਡ ਹੀ ਹੈ, (ਇਸ ਖੇਡ ਵਿਚ ਜਿੱਤਣ ਲਈ) ਪ੍ਰਭੂ ਦੀ ਯਾਦ ਦਾ ਪਾਸਾ ਸੁੱਟ (ਪ੍ਰਭੂ ਦੀ ਯਾਦ ਦੀ ਖੇਡ ਖੇਡੋ) ।੩।੧।੨੩।

**ਆਸਾ ॥ ਤਨੁ ਰੈਨੀ, ਮਨੁ ਪੁਨ ਰਪਿ ਕਰਿ ਹਉ, ਪਾਚਉ ਤਤ ਬਰਾਤੀ ॥ ਰਾਮਰਾਇ ਸਿਉ ਭਾਵਰਿ ਲੈ ਹਉ, ਆਤਮ ਤਿਹ ਰੰਗਿ ਰਾਤੀ ॥੧॥ ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥ ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ ਰਹਾਉ ॥ ਨਾਭਿ ਕਮਲ ਮਹਿ ਬੇਦੀ ਰਚਿ ਲੇ, ਬ੍ਰਹਮ ਗਿਆਨ ਉਚਾਰਾ ॥ ਰਾਮ ਰਾਇ ਸੋ ਦੂਲਹੁ ਪਾਇਓ, ਅਸ ਬਡ ਭਾਗ ਹਮਾਰਾ ॥੨॥ ਸੁਰਿ ਨਰ ਮੁਨਿ ਜਨ ਕਉਤਕ ਆਏ, ਕੋਟਿ ਤੇਤੀਸ ਉਜਾਨਾਂ ॥ ਕਹਿ ਕਬੀਰ ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ ॥੩॥੨॥੨੪॥ {ਪੰਨਾ ੪੮੨}**

**ਪਦ ਅਰਥ** :—ਰੈਨੀ—ਕੱਪੜੇ ਰੰਗਣ ਵਾਲੀ ਮੱਟੀ । ਪੁਨ—ਭਲੇ ਗੁਣਾਂ ਨਾਲ, ਪੁੰਨਾਂ ਨਾਲ {ਨੋਟ :—ਲਫ਼ਜ਼ 'ਪੁਨਰਪਿ' ਇਕੱਠਾ ਇਕ ਲਫ਼ਜ਼ ਦੀ ਸ਼ਕਲ ਵਿਚ ਕਈ ਵਾਰੀ ਆਇਆ ਹੈ, ਇਹ ਸੰਸਕ੍ਰਿਤ ਦੇ ਦੋ ਲਫ਼ਜ਼ਾਂ ਦਾ ਜੋੜ ਹੈ—"ਪੁਨ:+ਅਪਿ" । ਪੁਨ: (ਪੁਨਹ)—ਮੁੜ, ਫਿਰ । ਅਪਿ—ਭੀ । ਪਰ ਇੱਥੇ ਇਸ ਸ਼ਬਦ ਵਿਚ ਇਹ ਇੱਕੋ ਲਫ਼ਜ਼ ਨਹੀਂ ਹੈ । ਇੱਥੇ ਮਨ ਨੂੰ ਰੰਗਣ ਦਾ ਜ਼ਿਕਰ ਹੈ, ਅਤੇ ਰੰਗਣ ਵਾਸਤੇ ਲਫ਼ਜ਼ ਹੈ "ਰਪਿ" । 'ਪੁਨ' ਦਾ ਅਰਥ 'ਫਿਰ' ਮੁੜ' ਨਹੀਂ ਹੋ ਸਕਦਾ । ਇਸ ਅਰਥ ਵਿਚ ਲਫ਼ਜ਼ ਦਾ ਜੋੜ 'ਪੁਨਿ' ਹੀ ਸਦਾ ਆਵੇਗਾ, ਵੇਖੋ 'ਰਾਗ ਮਾਲਾ' । ਗੁਰਬਾਣੀ ਵਿਚ ਲਫ਼ਜ਼ 'ਪੁਨਹ' ਹੈ ਜਾਂ 'ਫੁਨਿ' । ਸੋ, ਲਫ਼ਜ਼ 'ਪੁਨ' ਇਹਨਾਂ ਤੋਂ ਵੱਖਰਾ ਲਫ਼ਜ਼ ਹੈ—"ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ"; ਇਥੇ ਲਫ਼ਜ਼ 'ਪੁਨੁ' ਇਕ-ਵਚਨ ਹੈ, ਇਸ ਦਾ ਬਹੁ-ਵਚਨ ਹੈ 'ਪੁਨ'} । ਰਪਿ ਕਰਿ ਹਉ—ਮੈਂ ਰੰਗ ਲਵਾਂਗੀ । ਪਾਚਉ ਤਤ—ਪੰਜਾਂ ਤੱਤਾਂ ਦੇ ਦੈਵੀ ਗੁਣ ("ਜਿਤੁ ਕਾਰਜਿ ਸਤੁ ਸੰਤੋਖ ਦਇਆ ਧਰਮੁ ਹੈ"—ਆਸਾ ਮਹਲਾ ੧), ਦਇਆ ਧਰਮ ਆਦਿਕ ਗੁਣ । ਬਰਾਤੀ—ਮੇਲੀ । ਸਿਉ—ਨਾਲ । ਭਾਵਰਿ—ਫੇਰੇ, ਲਾਵਾਂ । ਲੈ ਹਉ—ਮੈਂ ਲਵਾਂਗੀ । ਤਿਹ ਰੰਗਿ ਰਾਤੀ—ਉਸ ਪਤੀ ਦੇ ਪਿਆਰ ਨਾਲ ਰੰਗੀ ਹੋਈ ।੧।

ਦੁਲਹਨੀ—ਹੇ ਨਵੀਓਂ ਵਹੁਟੀਓ ! ਮੰਗਲਚਾਰਾ—ਸ਼ਗਨਾਂ ਦੇ ਗੀਤ, ਸੁਹਾਗ । ਰੀ—ਹੇ ! ਲਫ਼ਜ਼ 'ਦੁਲਹਨੀ' ਇਸਤ੍ਰੀ-ਲਿੰਗ ਹੈ, ਇਸ ਵਾਸਤੇ 'ਰੀ' ਵਰਤਿਆ ਹੈ, ਵੇਖੋ ਸ਼ਬਦ "ਕਰਵਤੁ ਭਲਾ......" ਵਿਚ 'ਰੇ ਲੋਈ !' ।੧।ਰਹਾਉ।

ਨਾਭਿ—ਧੁੰਨੀ, ਜਿਥੋਂ ਤਕ ਸਾਹ ਲੈਣ ਲੱਗਿਆਂ ਪ੍ਰਾਣ (ਹਵਾ) ਅੱਪੜਦੇ ਮੰਨੇ ਗਏ ਹਨ । ਬੇਦੀ—ਵੇਦੀ, ਚਾਰ ਡੰਡੇ ਚੌਰਸ ਥਾਂ ਦੀਆਂ ਨੁੱਕਰਾਂ ਵਿਚ ਗੱਡ ਕੇ ਇਸ ਵਿਚ ਦੋ ਟੋਕਰੇ (ਖਾਰੇ) ਮੂਧੇ ਰੱਖ ਕੇ ਉਹਨਾਂ ਉੱਤੇ ਵਿਆਹ ਵੇਲੇ ਕੁੜੀ ਮੁੰਡੇ ਨੂੰ ਬਿਠਾਉਂਦੇ ਹਨ । ਨਾਭਿ...ਲੇ—ਮੈਂ ਆਪਣੀ ਧੁੰਨੀ-ਰੂਪ ਕੌਲ ਫੁੱਲ ਵਿਚ ਵੇਦੀ ਗੱਡ ਲਈ ਹੈ; ਮੈਂ ਸੁਆਸ ਸੁਆਸ ਦੀ ਰਾਹੀਂ ਆਪਣੀ ਸੁਰਤਿ ਪ੍ਰਭੂ-ਚਰਨਾਂ ਵਿਚ ਜੋੜ ਲਈ ਹੈ—ਇਹ ਮੇਰੇ ਵਿਆਹ ਦੀ ਵੇਦੀ ਬਣੀ ਹੈ । ਬ੍ਰਹਮ ਗਿਆਨ—ਪਰਮਾਤਮਾ ਦੀ ਜਾਣ-ਪਛਾਣ ਗੁਰੂ ਦਾ ਸ਼ਬਦ ਜੋ ਪਰਮਾਤਮਾ ਦੀ ਜਾਣ-

ਪਛਾਣ ਕਰਾਉਂਦਾ ਹੈ । ਉਚਾਰਾ—(ਇਹ ਵਿਆਹ ਦਾ ਮੰਤ੍ਰ) ਉਚਾਰਿਆ ਜਾ ਰਿਹਾ ਹੈ । ਸੋ—ਵਰਗਾ । ਦੂਲਹੁ—ਲਾੜਾ । ਅਸ ਬਡ—ਅਜਿਹੇ ਵੱਡੇ । ਭਾਗ—ਕਿਸਮਤ ।੨।

ਕੋਟਿ ਤੇਤੀਸ—ਤੇਤੀ ਕ੍ਰੋੜ । ਉਜਾਨਾਂ—{ਸ਼ਕਟ. ਉਦ+ਯਾਨ} ਬਿਬਾਣ । ਸੁਰਿ ਨਰ—ਦੈਵੀ ਗੁਣਾਂ ਵਾਲੇ ਬੰਦੇ । ਆਏ ਉਜਾਨਾਂ—ਬਿਬਾਣਾਂ ਵਿਚ ਚੜ੍ਹ ਕੇ ਆਏ ਹਨ, ਉੱਚੀਆਂ ਉਡਾਰੀਆਂ ਲਾਉਣ ਵਾਲੇ ਆਏ ਹਨ, ਪ੍ਰਭੂ ਚਰਨਾਂ ਵਿਚ ਜੁੜਨ ਵਾਲੇ ਆਏ ਹਨ । ਸੁਰਿ ਨਰ, ਮੁਨਿ ਜਨ, ਕੋਟਿ ਤੇਤੀਸ—ਸਤਸੰਗੀ । ਪੁਰਖ—ਖਸਮ । ਕਉਤਕ—ਕਾਰਜ, ਵਿਆਹ ਦੀ ਰਸਮ ।੩।

**ਅਰਥ** :—ਹੇ ਨਵੀਓਂ ਵਹੁਟੀਓ ! (ਪ੍ਰਭੂ-ਪ੍ਰੀਤ ਵਿਚ ਰੰਗੇ ਹੋਏ ਗਿਆਨ-ਇੰਦ੍ਰਿਓ !) ਤੁਸੀ ਮੁੜ ਮੁੜ ਸੁਹਾਗ ਦੇ ਗੀਤ ਗਾਓ, (ਕਿਉਂਕਿ) ਮੇਰੇ (ਹਿਰਦੇ-) ਘਰ ਵਿਚ ਮੇਰਾ ਪਤੀ (ਜਗਤ ਦਾ) ਮਾਲਕ-ਪਰਮਾਤਮਾ ਆਇਆ ਹੈ ।੧।ਰਹਾਉ।

ਮੈਂ ਆਪਣੇ ਸਰੀਰ ਨੂੰ (ਆਪਣਾ ਮਨ ਰੰਗਣ ਲਈ) ਰੰਗਣ ਵਾਲਾ ਭਾਂਡਾ ਬਣਾਇਆ ਹੈ, (ਭਾਵ, ਮੈਂ ਆਪਣੇ ਮਨ ਨੂੰ ਬਾਹਰ ਭਟਕਣ ਤੋਂ ਵਰਜ ਕੇ ਸਰੀਰ ਦੇ ਅੰਦਰ ਹੀ ਰੱਖ ਰਹੀ ਹਾਂ) । ਮਨ ਨੂੰ ਮੈਂ ਭਲੇ ਗੁਣਾਂ (ਦੇ ਰੰਗ) ਨਾਲ ਰੰਗਿਆ ਹੈ, (ਇਸ ਕੰਮ ਵਿਚ ਸਹਾਇਤਾ ਕਰਨ ਲਈ) ਦਇਆ ਧਰਮ ਆਦਿਕ ਦੈਵੀ ਗੁਣਾਂ ਨੂੰ ਮੈਂ ਮੇਲੀ (ਜਾਂਞੀ) ਬਣਾਇਆ ਹੈ । ਹੁਣ ਮੈਂ ਜਗਤ-ਪਤੀ ਪਰਮਾਤਮਾ ਨਾਲ ਲਾਵਾਂ ਲੈ ਰਹੀ ਹਾਂ, ਤੇ ਮੇਰਾ ਆਤਮਾ ਉਸ ਪਤੀ ਦੇ ਪਿਆਰ ਵਿਚ ਰੰਗਿਆ ਗਿਆ ਹੈ ।੧।

ਸੁਆਸ ਸੁਆਸ ਉਸ ਦੀ ਯਾਦ ਵਿਚ ਗੁਜ਼ਾਰਨ ਨੂੰ ਮੈਂ (ਵਿਆਹ ਲਈ) ਵੇਦੀ ਬਣਾ ਲਿਆ ਹੈ, ਸਤਿਗੁਰੂ ਦਾ ਸ਼ਬਦ ਜੋ ਪ੍ਰਭੂ-ਪਤੀ ਨਾਲ ਜਾਣ-ਪਛਾਣ ਕਰਾਉਂਦਾ ਹੈ (ਵਿਆਹ ਦਾ ਮੰਤ੍ਰ) ਉਚਾਰਿਆ ਜਾ ਰਿਹਾ ਹੈ । ਮੇਰੇ ਅਜੇਹੇ ਭਾਗ ਜਾਗੇ ਹਨ ਕਿ ਮੈਨੂੰ ਜਗਤ ਦੇ ਮਾਲਕ-ਪਰਮਾਤਮਾ ਵਰਗਾ ਲਾੜਾ ਮਿਲ ਗਿਆ ਹੈ ।੨।

ਪ੍ਰਭੂ-ਚਰਨਾਂ ਵਿਚ ਉਡਾਰੀਆਂ ਲਾਣ ਵਾਲੇ ਮੇਰੇ ਸਤਸੰਗੀ ਮੇਰੇ ਵਿਆਹ ਦੀ ਮਰਯਾਦਾ ਕਰਨ ਆਏ ਹਨ । ਕਬੀਰ ਆਖਦਾ ਹੈ—ਮੈਨੂੰ ਹੁਣ ਇਕ ਪਰਮਾਤਮਾ ਪਤੀ ਵਿਆਹ ਕੇ ਲੈ ਚੱਲਿਆ ਹੈ ।੩।੨।੨੪।

**ਨੋਟ** :—ਇਸ ਸ਼ਬਦ ਵਿਚ ਕਬੀਰ ਜੀ ਨੇ ਕਈ ਗੱਲਾਂ ਇਸ਼ਾਰੇ-ਮਾਤ੍ਰ ਆਖੀਆਂ ਹਨ; ਜਿਵੇਂ, ਪ੍ਰਭੂ-ਪਤੀ ਦੀ ਮਿਹਰ, ਤੇ ਸਤਿਗੁਰੂ ਦੇ ਸ਼ਬਦ ਦੀ ਬਰਕਤਿ । ਸਤਿਗੁਰੂ ਨਾਨਕ ਦੇਵ ਜੀ ਨੇ ਇਹਨਾਂ ਗੂੜ ਖ਼ਿਆਲਾਂ ਨੂੰ ਸਪੱਸ਼ਟ ਲਫ਼ਜ਼ਾਂ ਵਿਚ ਦੱਸ ਦਿੱਤਾ ਹੈ । "ਪਾਚਉ ਤਤ ਬਰਾਤੀ" ਵਿਚ ਭੀ ਸਿਰਫ਼ ਰਮਜ਼ ਹੀ ਦਿੱਤੀ ਹੈ । ਗੁਰੂ ਨਾਨਕ ਸਾਹਿਬ ਨੇ ਸਾਫ਼ ਕਹਿ ਦਿੱਤਾ ਹੈ—"ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ" ਇਸ ਵਿਆਹ-ਕਾਜ ਲਈ ਸਤ ਸੰਤੋਖ ਦਇਆ ਧਰਮ ਦੀ ਲੋੜ ਪੈਂਦੀ ਹੈ) । ਉਹ ਸ਼ਬਦ ਇਸੇ ਹੀ ਰਾਗ ਵਿਚ ਇਉਂ ਹੈ :—

**ਆਸਾ ਮਹਲਾ ੧ ॥**

**ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ ॥ ਖੇਲੁ ਦੇਖਿ ਮਨਿ ਅਨਦੁ ਭਇਆ, ਸਹੁ ਵੀਆਹਣ ਆਇਆ ॥੧॥ ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ਰਹਾਉ॥ ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ, ਜਾਂ ਸਹੁ ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ ਰਵਿਆ ਹੈ, ਆਪੁ ਗਇਆ ਮਨੁ ਮਾਨਿਆ ॥੨॥ ਆਪਣਾ ਕਾਰਜੁ ਆਪਿ ਸਵਾਰੇ, ਹੋਰਨਿ ਕਾਰਜੁ ਨ ਹੋਈ ॥ ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ, ਗੁਰਮੁਖਿ ਬੂਝੈ ਕੋਈ ॥੩॥ ਭਨਤਿ ਨਾਨਕੁ, ਸਭਨਾ ਕਾ ਪਿਰੁ ਏਕੋ ਸੋਇ ॥ ਜਿਸ ਨੋ ਨਦਰਿ ਕਰੇ, ਸਾ ਸੋਹਾਗਣਿ ਹੋਇ ॥੪॥੧੦॥**

ਦੋਹਾਂ ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ ਪੜ੍ਹ ਕੇ ਵੇਖੋ । ਸਾਫ਼ ਜਾਪਦਾ ਹੈ ਕਿ ਇਹ ਸ਼ਬਦ ਉਚਾਰਨ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਪਾਸ ਭਗਤ ਕਬੀਰ ਜੀ ਦਾ ਇਹ ਸ਼ਬਦ ਮੌਜੂਦ ਹੈ । ਤੇ, ਜੋ ਜੋ ਰੱਬੀ ਰਾਹ ਦੀਆਂ ਗੱਲਾਂ ਉਹਨਾਂ ਇਸ਼ਾਰੇ ਨਾਲ ਆਖੀਆਂ ਹਨ, ਸਤਿਗੁਰੂ ਜੀ ਨੇ ਵਿਸਥਾਰ ਨਾਲ ਦੱਸ ਦਿੱਤੀਆਂ ਹਨ ।

ਦੋਵੇਂ ਸ਼ਬਦ ਇਕੋ ਹੀ ਰਾਗ ਵਿਚ ਹਨ । ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਸਤਿਗੁਰੂ ਜੀ ਕਬੀਰ ਜੀ ਦੇ ਇਸ ਸ਼ਬਦ ਨੂੰ ਆਪਣੀ ਬਾਣੀ ਦੇ ਨਾਲ ਸਾਂਭ ਕੇ ਰੱਖਣਾ ਚਾਹੁੰਦੇ ਸਨ ।

**ਆਸਾ ॥ ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ, ਜੇਠ ਕੇ ਨਾਮਿ ਡਰਉ ਰੇ ॥ ਸਖੀ ਸਹੇਲੀ ਨਨਦ ਗਹੇਲੀ, ਦੇਵਰ ਕੈ ਬਿਰਹਿ ਜਰਉ ਰੇ ॥੧॥ ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ, ਕਿਨ ਬਿਧਿ ਰਹਨਿ ਰਹਉ ਰੇ ॥ ਸੇਜੈ ਰਮਤੁ ਨੈਨ ਨਹੀ ਪੇਖਉ, ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥ ਬਾਪੁ ਸਾਵਕਾ ਕਰੈ ਲਰਾਈ, ਮਾਇਆ ਸਦ ਮਤਵਾਰੀ ॥ ਬਡੇ ਭਾਈ ਕੈ ਜਬ ਸੰਗਿ ਹੋਤੀ, ਤਬ ਹਉ ਨਾਹ ਪਿਆਰੀ ॥੨॥ ਕਹਤ ਕਬੀਰ ਪੰਚ ਕੋ ਝਗਰਾ, ਝਗਰਤ ਜਨਮੁ ਗਵਾਇਆ ॥ ਝੂਠੀ ਮਾਇਆ ਸਭੁ ਜਗੁ ਬਾਧਿਆ, ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥ {ਪੰਨਾ ੪੮੨}**

**ਪਦ ਅਰਥ** :—ਸਾਸੁ—ਸੱਸ, ਅਵਿੱਦਿਆ, ਮਾਇਆ । ਸਸੁਰ—ਸਹੁਰਾ, ਦੇਹ-ਅੱਧਿਆਸ, ਸਰੀਰ ਦਾ ਮੋਹ । ਜੇਠ—(ਭਾਵ,) ਮੌਤ । ਜੇਠ ਕੇ ਨਾਮਿ—ਮੌਤ ਦੇ ਨਾਮ ਤੋਂ, ਮੌਤ ਦਾ ਨਾਮ ਸੁਣ ਕੇ ਹੀ । ਰੇ—ਹੇ ਵੀਰ ! ਡਰਉ—ਮੈਂ ਡਰਦੀ ਹਾਂ । ਨਨਦ—ਨਿਨਾਣਾਂ ਨੇ, ਇੰਦ੍ਰੀਆਂ ਨੇ । ਗਹੇਲੀ—ਗਹਿ ਲਈ ਹਾਂ, ਮੈਨੂੰ ਫੜ ਲਿਆ ਹੈ । ਬਿਰਹਿ—ਵਿਛੋੜੇ ਵਿਚ । ਜਰਉ—ਜਰਉਂ, ਮੈਂ ਸੜ ਰਹੀ ਹਾਂ ।੧।

ਬਉਰੀ—ਕਮਲੀ । ਰਹਨਿ ਰਹਉ—ਜ਼ਿੰਦਗੀ ਗੁਜ਼ਾਰਾਂ । ਰਮਤੁ—ਖੇਡਦਾ ਹੈ, ਵੱਸਦਾ ਹੈ । ਨੈਨ—ਅੱਖਾਂ ਨਾਲ । ਨਹੀ ਪੇਖਉ—ਮੈਂ ਨਹੀਂ ਵੇਖ ਸਕਦੀ । ਕਾ ਸਿਉ—ਕਿਸ ਨੂੰ ? ।੧।ਰਹਾਉ।

ਬਾਪੁ—{ਸ਼ਕਟ. ਵਪੁਸੱ—ਬੋਦੇ} ਸਰੀਰ । ਸਾਵਕਾ—{ਸ਼ਕਟ. ਸ—ਟੋ ਬਣ ਬੋਰਨ} ਨਾਲ ਜੰਮਿਆ ਹੋਇਆ । ਮਤਵਾਰੀ—ਮਤਵਾਲੀ, ਝੱਲੀ । ਸਦ—ਸਦਾ । ਸੰਗਿ—ਨਾਲ । ਬਡੇ ਭਾਈ ਕੈ ਸੰਗਿ—ਵੱਡੇ ਭਰਾ (ਗਿਆਨ) ਨਾਲ । ਜਬ ਹੋਤੀ—ਜਦੋਂ ਮੈਂ ਹੁੰਦੀ ਸਾਂ, ਮਾਂ ਦੇ ਪੇਟ ਵਿਚ ਜਦੋਂ ਵੱਡੇ ਭਰਾ ਨਾਲ ਸਾਂ । ਤਬ—ਤਦੋਂ । ਹਉ—ਮੈਂ । ਨਾਹ—ਖਸਮ ।੨।

ਪੰਚ ਕੋ—ਪੰਜ ਕਾਮਾਦਿਕਾਂ ਦਾ । ਬਾਧਿਆ—ਬੱਝਾ ਹੋਇਆ ।੩।

**ਅਰਥ** :—ਮੇਰੀ ਅਕਲ ਮਾਰੀ ਗਈ ਹੈ, ਮੈਂ ਪਰਮਾਤਮਾ ਨੂੰ ਭੁਲਾ ਦਿੱਤਾ ਹੈ । ਹੇ ਵੀਰ ! ਹੁਣ (ਇਸ ਹਾਲਤ ਵਿਚ) ਕਿਵੇਂ ਉਮਰ ਗੁਜ਼ਾਰਾਂ ? ਹੇ ਵੀਰ ! ਇਹ ਦੁੱਖ ਮੈਂ ਕਿਸ ਨੂੰ ਸੁਣਾਵਾਂ ਕਿ ਉਹ ਪ੍ਰਭੂ ਮੇਰੀ ਹਿਰਦੇ-ਸੇਜ ਉੱਤੇ ਵੱਸਦਾ ਹੈ, ਪਰ ਮੈਨੂੰ ਅੱਖੀਂ ਨਹੀਂ ਦਿੱਸਦਾ ।੧।ਰਹਾਉ।

ਹੇ ਵੀਰ ! ਮੈਂ ਮਾਇਆ ਦੇ ਹੱਥੋਂ ਦੁੱਖੀ ਹਾਂ, ਫਿਰ ਭੀ ਸਰੀਰ ਨਾਲ ਪਿਆਰ (ਦੇਹ-ਅੱਧਿਆਸ) ਹੋਣ ਕਰਕੇ, ਮੈਨੂੰ ਜੇਠ ਦੇ ਨਾਮ ਤੋਂ ਹੀ ਡਰ ਲੱਗਦਾ ਹੈ (ਭਾਵ, ਮੇਰਾ ਮਰਨ ਨੂੰ ਚਿੱਤ ਨਹੀਂ ਕਰਦਾ) । ਹੇ ਸਖੀ ਸਹੇਲੀਓ ! ਮੈਨੂੰ ਇੰਦ੍ਰੀਆਂ ਨੇ ਆਪਣੇ ਵੱਸ ਵਿਚ ਕਰ ਰੱਖਿਆ ਹੈ, ਮੈਂ ਦਿਉਰ ਦੇ ਵਿਛੋੜੇ ਵਿਚ (ਭਾਵ, ਵਿਚਾਰ ਤੋਂ ਸੱਖਣੀ ਹੋਣ ਕਰਕੇ ਅੰਦਰੇ-ਅੰਦਰ) ਸੜ ਰਹੀ ਹਾਂ ।੧।

ਮੇਰੇ ਨਾਲ ਜੰਮਿਆ ਇਹ ਸਰੀਰ ਸਦਾ ਮੇਰੇ ਨਾਲ ਲੜਾਈ ਕਰਦਾ ਹੈ (ਭਾਵ, ਸਦਾ ਖਾਣ ਨੂੰ ਮੰਗਦਾ ਹੈ), ਮਾਇਆ ਨੇ ਮੈਨੂੰ ਝੱਲੀ ਕਰ ਰੱਖਿਆ ਹੈ । ਜਦੋਂ (ਮਾਂ ਦੇ ਪੇਟ ਵਿਚ) ਮੈਂ ਵੱਡੇ ਵੀਰ (ਗਿਆਨ) ਦੇ ਨਾਲ ਸਾਂ ਤਦੋਂ (ਸਿਮਰਨ ਕਰਦੀ ਸਾਂ ਤੇ) ਪਤੀ ਨੂੰ ਪਿਆਰੀ ਸਾਂ ।੨।

ਕਬੀਰ ਆਖਦਾ ਹੈ—(ਬੱਸ ! ਇਸੇ ਤਰ੍ਹਾਂ) ਸਭ ਜੀਵਾਂ ਨੂੰ ਪੰਜ ਕਾਮਾਦਿਕਾਂ ਨਾਲ ਵਾਸਤਾ ਪਿਆ ਹੋਇਆ ਹੈ । ਸਾਰਾ ਜਗਤ ਇਹਨਾਂ ਨਾਲ ਖਹਿੰਦਿਆਂ ਹੀ ਉਮਰ ਅਜਾਈਂ ਗਵਾ ਰਿਹਾ ਹੈ; ਠਗਣੀ ਮਾਇਆ ਨਾਲ ਬੱਝਾ ਪਿਆ ਹੈ । ਪਰ ਮੈਂ ਪ੍ਰਭੂ ਨੂੰ ਸਿਮਰ ਕੇ ਸੁਖ ਪਾ ਲਿਆ ਹੈ ।੩।

**ਨੋਟ** :—ਕਵਿਤਾ ਦੇ ਦ੍ਰਿਸ਼ਟੀਕੋਣ ਤੋਂ, ਇਹ ਸ਼ਬਦ ਪੜ੍ਹਨ ਵਾਲੇ ਦੇ ਦਿਲ ਨੂੰ ਡੂੰਘੀ ਧ੍ਰੂਹ ਪਾਂਦਾ ਹੈ । ਮਾਇਆ-ਵੇੜ੍ਹੀ ਜਿੰਦ ਦੀ ਇਹ ਇਕ ਬੜੀ ਦਰਦਨਾਕ ਕਹਾਣੀ ਹੈ । ਦਰਦਾਂ ਦੇ ਮਹਿਰਮ ਸਤਿਗੁਰੂ ਨਾਨਕ ਦੇਵ ਜੀ ਦੀਆਂ ਅੱਖਾਂ ਤੋਂ ਇਹ ਸ਼ਬਦ ਭਲਾ ਕਿਵੇਂ ਖੁੰਝ ਸਕਦਾ ਸੀ ? ਸਾਰੀ ਦਰਦਨਾਕ ਕਹਾਣੀ ਦੇ ਅਖ਼ੀਰ ਤੇ ਅੱਪੜ ਕੇ ਹੀ ਅੱਧੀ ਤੁਕ ਵਿਚ "ਸੁਖ" ਦਾ ਸਾਹ ਆਉਂਦਾ ਹੈ । ਇਤਨੀ ਵੱਡੀ ਦਰਦਨਾਕ ਕਹਾਣੀ ਦਾ ਇਲਾਜ ਕਬੀਰ ਜੀ ਨੇ ਤਾਂ ਇਕ ਰਮਜ਼ ਜਿਹੀ ਵਿਚ ਹੀ ਦੱਸ ਕੇ ('ਰਾਮ ਰਮਤ' ਆਖ ਕੇ) ਬੱਸ ਕਰ ਦਿੱਤੀ; ਪਰ ਸਤਿਗੁਰੂ ਨਾਨਕ ਦੇਵ ਜੀ ਨੇ ਉਸ ਇਲਾਜ ਨੂੰ ਪਰਹੇਜ਼ ਸਮੇਤ ਵਿਸਥਾਰ ਨਾਲ ਇਉਂ ਬਿਆਨ ਕਰ ਦਿੱਤਾ ਹੈ :—

ਆਸਾ ਮਹਲਾ ੧ ॥ ਕਾਚੀ ਗਾਗਰਿ ਦੇਹ ਦੁਹੇਲੀ, ਉਪਜੈ ਬਿਨਸੈ ਦੁਖੁ ਪਾਈ ॥ ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ, ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ, ਤੁਝ ਬਿਨੁ ਅਵਰੁ ਨ ਕੋਇ ਹਰੇ ॥ ਸਰਬੀ ਰੰਗੀ ਰੂਪੀ ਤੂੰਹੈ, ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ਰਹਾਉ॥ ਸਾਸੁ ਬੁਰੀ ਘਰਿ ਵਾਸੁ ਨ ਦੇਵੈ, ਪਿਰ ਸਿਉ ਮਿਲਣ ਨ ਦੇਇ ਬੁਰੀ ॥ ਸਖੀ ਸਾਜਨੀ ਕੇ ਹਉ ਚਰਨ ਸਰੇਵਉ, ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥ ਆਪੁ ਬੀਚਾਰਿ ਮਾਰਿ ਮਨੁ ਦੇਖਿਆ, ਤੁਮ ਸਾ ਮੀਤੁ ਨ ਅਵਰੁ ਕੋਈ ॥ ਜਿਉ ਤੂੰ ਰਾਖਹਿ ਤਿਵ ਹੀ ਰਹਣਾ, ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥ ਆਸਾ ਮਨਸਾ ਦੋਊ ਬਿਨਾਸਤ, ਤ੍ਰਿਹੁ ਗੁਣ ਆਸ ਨਿਰਾਸ ਭਈ ॥ ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ ॥੪॥ ਗਿਆਨ ਧਿਆਨ ਸਗਲੇ ਸਭਿ ਜਪ ਤਪ, ਜਿਸੁ ਹਰਿ ਹਿਰਦੈ ਅਲਖ ਅਭੇਦਾ ॥ ਨਾਨਕ ਰਾਮ ਨਾਮਿ ਮਨੁ ਰਾਤਾ, ਗੁਰਮਤਿ ਪਾਏ ਸਹਜ ਸੇਵਾ ॥੫॥੨੨॥

ਕਬੀਰ ਜੀ ਦੇ ਸ਼ਬਦ ਵਿਚ 'ਸਖੀ ਸਹੇਲੀ' ਕਿਸ ਨੂੰ ਆਖਿਆ ਹੈ ? ਇਸ ਦਾ ਹੱਲ ਗੁਰੂ ਨਾਨਕ ਸਾਹਿਬ ਦੇ ਸ਼ਬਦ ਦੇ ਦੂਜੇ ਬੰਦ ਵਿਚ ਹੈ—

'ਸਖੀ ਸਾਜਨੀ ਕੇ ਹਉ ਚਰਨ ਸਰੇਵਉ' (ਭਾਵ, ਸਤਸੰਗੀ) ।

ਕਬੀਰ ਜੀ ਨੇ ਤਾਂ 'ਸਾਸੁ' ਦੇ ਸਾਰੇ ਹੀ ਪਰਵਾਰ ਦਾ ਹਾਲ ਦੱਸ ਕੇ ਦੁੱਖਾਂ ਦੀ ਲੰਮੀ ਕਹਾਣੀ ਬਿਆਨ ਕੀਤੀ ਹੈ, ਪਰ ਸਤਿਗੁਰੂ ਜੀ ਨੇ ਉਸ 'ਸਾਸੁ ਬੁਰੀ' ਦਾ ਥੋੜਾ ਜਿਹਾ ਜ਼ਿਕਰ ਕਰ ਕੇ ਉਸ ਦੇ ਤੇ ਉਸ ਦੇ ਪਰਵਾਰ ਦੇ ਪੰਜੇ ਵਿਚੋਂ ਨਿਕਲਣ ਦਾ ਰਸਤਾ ਵਿਖਾਣ ਤੇ ਜ਼ੋਰ ਦਿੱਤਾ ਹੈ ।

**ਆਸਾ ॥ ਹਮ ਘਰਿ ਸੂਤੁ ਤਨਹਿ ਨਿਤ ਤਾਨਾ, ਕੰਠਿ ਜਨੇਊ ਤੁਮਾਰੇ ॥ ਤੁਮ੍ ਤਉ ਬੇਦ ਪੜਹੁ ਗਾਇਤ੍ਰੀ, ਗੋਬਿੰਦੁ ਰਿਦੈ ਹਮਾਰੇ ॥੧॥ ਮੇਰੀ ਜਿਹਬਾ ਬਿਸਨੁ, ਨੈਨ ਨਾਰਾਇਨ, ਹਿਰਦੈ ਬਸਹਿ ਗੋਬਿੰਦਾ ॥ ਜਮ ਦੁਆਰ ਜਬ ਪੂਛਸਿ ਬਵਰੇ, ਤਬ ਕਿਆ ਕਹਸਿ ਮੁਕੰਦਾ ॥੧॥ ਰਹਾਉ ॥ ਹਮ ਗੋਰੂ, ਤੁਮ ਗੁਆਰ ਗੁਸਾਈ, ਜਨਮ ਜਨਮ ਰਖਵਾਰੇ ॥ ਕਬਹੂੰ ਨ ਪਾਰਿ ਉਤਾਰਿ ਚਰਾਇਹੁ, ਕੈਸੇ ਖਸਮ ਹਮਾਰੇ ॥੨॥ ਤੂੰ ਬਾਮ੍ਨੁ, ਮੈ ਕਾਸੀਕ ਜੁਲਹਾ, ਬੂਝਹੁ ਮੋਰ ਗਿਆਨਾ ॥ ਤੁਮ੍ ਤਉ ਜਾਚੇ ਭੂਪਤਿ ਰਾਜੇ, ਹਰਿ ਸਉ ਮੋਰ ਧਿਆਨਾ ॥੩॥੪॥੨੬॥ {ਪੰਨਾ ੪੮੨}**

**ਪਦ ਅਰਥ** :—ਹਮ ਘਰਿ—ਅਸਾਡੇ ਘਰ ਵਿਚ । ਤਨਹਿ—ਅਸੀ ਤਣਦੇ ਹਾਂ । ਕੰਠਿ—ਗਲ ਵਿਚ । ਤਉ—ਤਾਂ । ਪੜਹੁ—(ਜੀਭ ਨਾਲ ਹੀ) ਉਚਾਰਦੇ ਹੋ । ਰਿਦੈ—ਹਿਰਦੇ ਵਿਚ ।੧।

ਬਿਸਨੁ ਨਾਰਾਇਨ, ਗੋਬਿੰਦਾ—ਪਰਮਾਤਮਾ । ਬਸਹਿ—ਵੱਸ ਰਹੇ ਹਨ । ਜਮ ਦੁਆਰ—ਜਮਾਂ ਦੇ ਦਰ ਤੇ, ਧਰਮਰਾਜ ਦੇ ਬੂਹੇ ਤੇ, ਪ੍ਰਭੂ ਦੀ ਹਜ਼ੂਰੀ ਵਿਚ । ਮੁਕੰਦਾ ਪੂਛਸਿ—ਜਦੋਂ ਮੁਕੰਦ ਪੁੱਛਸੀ, ਜਦੋਂ ਪ੍ਰਭੂ ਪੁੱਛੇਗਾ । ਬਵਰੇ—ਹੇ ਕਮਲੇ ! ਕਹਸਿ—ਕਹਿਸੇਂ ਉੱਤਰ ਦੇਵੇਂਗਾ ।੧।ਰਹਾਉ।

ਗੋਰੂ—ਗਾਈਆਂ । ਗੁਆਰ—ਗੁਪਾਲ, ਗੁਆਲੇ, ਗਾਈਆਂ ਦੇ ਰਾਖੇ । ਜਨਮ ਜਨਮ—ਕਈ ਜਨਮਾਂ ਤੋਂ । ਪਾਰਿ ਉਤਾਰਿ—ਪਾਰ ਲੰਘਾ ਕੇ । ਚਰਾਇਹੁ—ਤੁਸਾਂ ਸਾਨੂੰ ਚਾਰਿਆ, ਤੁਸਾਂ ਸਾਨੂੰ (ਆਤਮਕ) ਖ਼ੁਰਾਕ ਦਿੱਤੀ । ਕੈਸੇ—ਕਿਹੋ ਜਿਹੇ ? ਨਕਾਰੇ ਹੀ ।੨।

ਨੋਟ :—ਜੇ ਕਬੀਰ ਜੀ ਮੁਸਲਮਾਨ ਹੁੰਦੇ, ਤਾਂ ਬ੍ਰਾਹਮਣਾਂ ਨੂੰ ਇਹ ਨਾਹ ਆਖਦੇ ਕਿ ਤੁਸੀ ਸਾਡੇ ਰਾਖੇ ਬਣੇ ਆ ਰਹੇ ਹੋ । ਮੁਸਲਮਾਨ ਦਾ ਕਿਸੇ ਬ੍ਰਾਹਮਣ ਨਾਲ ਕੋਈ ਧਾਰਮਿਕ ਸੰਬੰਧ ਨਹੀਂ ਸੀ ਹੋ ਸਕਦਾ । ਪੱਕੀ ਗੱਲ ਇਹੀ ਹੈ ਕਿ ਕਬੀਰ ਜੀ ਹਿੰਦੂ ਜੁਲਾਹੇ ਦੇ ਘਰ ਵਿਚ ਜੰਮੇ-ਪਲੇ ਸਨ ।

ਕਾਸੀਕ—ਕਾਂਸ਼ੀ ਦਾ । ਜੁਲਹਾ—ਜੁਲਾਹ । ਮੋਰ—ਮੇਰੀ । ਗਿਆਨਾ—ਵਿਚਾਰ ਦੀ ਗੱਲ । ਜਾਚੇ—ਮੰਗਦੇ ਹੋ । ਭੂਪਤਿ—ਰਾਜੇ ।੩।

**ਅਰਥ** :—(ਹੇ ਝੱਲੇ ਬ੍ਰਾਹਮਣ ! ਜੇ ਤੈਨੂੰ ਇਸ ਕਰਕੇ ਆਪਣੀ ਉੱਚੀ ਜਾਤ ਦਾ ਮਾਣ ਹੈ ਕਿ) ਤੇਰੇ ਗਲ ਵਿਚ ਜਨੇਊ ਹੈ (ਜੋ ਸਾਡੇ ਗਲ ਨਹੀਂ ਹੈ, ਤਾਂ ਵੇਖ, ਉਹੋ ਜਿਹਾ ਹੀ) ਸਾਡੇ ਘਰ (ਬਥੇਰਾ) ਸੂਤਰ ਹੈ (ਜਿਸ ਨਾਲ) ਅਸੀ ਨਿੱਤ ਤਾਣਾ ਤਣਦੇ ਹਾਂ । (ਤੇਰਾ ਵੇਦ ਆਦਿਕ ਪੜ੍ਹਨ ਦਾ ਮਾਣ ਭੀ ਕੂੜਾ, ਕਿਉਂਕਿ) ਤੁਸੀ ਤਾਂ ਵੇਦ ਤੇ ਗਾਇਤ੍ਰੀ-ਮੰਤ੍ਰ ਨਿਰੇ ਜੀਭ ਨਾਲ ਹੀ ਉਚਾਰਦੇ ਹੋ, ਪਰ ਪਰਮਾਤਮਾ ਮੇਰੇ ਹਿਰਦੇ ਵਿਚ ਵੱਸਦਾ ਹੈ ।੧।

ਹੇ ਕਮਲੇ ਬ੍ਰਾਹਮਣ ! ਪ੍ਰਭੂ ਜੀ ਮੇਰੀ ਤਾਂ ਜੀਭ ਉੱਤੇ, ਮੇਰੀਆਂ ਅੱਖਾਂ ਵਿਚ ਤੇ ਮੇਰੇ ਦਿਲ ਵਿਚ ਵੱਸਦੇ ਹਨ । ਪਰ ਤੈਨੂੰ ਜਦੋਂ ਧਰਮਰਾਜ ਦੀ ਹਜ਼ੂਰੀ ਵਿਚ ਪ੍ਰਭੂ ਵਲੋਂ ਪੁੱਛ ਹੋਵੇਗੀ ਤਾਂ ਕੀਹ ਉੱਤਰ ਦੇਵੇਂਗਾ (ਕਿ ਕੀਹ ਕਰਦਾ ਰਿਹਾ ਇੱਥੇ ਸਾਰੀ ਉਮਰ) ? ।੧।ਰਹਾਉ।

ਕਈ ਜਨਮਾਂ ਤੋਂ ਤੁਸੀ ਲੋਕ ਸਾਡੇ ਰਾਖੇ ਬਣੇ ਆ ਰਹੇ ਹੋ, ਅਸੀ ਤੁਹਾਡੀਆਂ ਗਾਈਆਂ ਬਣੇ ਰਹੇ, ਤੁਸੀ ਸਾਡੇ ਖਸਮ ਗੁਆਲੇ ਬਣੇ ਰਹੇ । ਪਰ ਤੁਸੀ ਹੁਣ ਤਕ ਨਕਾਰੇ ਹੀ ਸਾਬਤ ਹੋਏ, ਤੁਸਾਂ ਕਦੇ ਭੀ ਸਾਨੂੰ (ਨਦੀਓਂ) ਪਾਰ ਲੰਘਾ ਕੇ ਨਾਹ ਚਾਰਿਆ (ਭਾਵ, ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਵਾਲੀ ਕੋਈ ਮੱਤ ਨਾਹ ਦਿੱਤੀ) ।੨।

(ਇਹ ਠੀਕ ਹੈ ਕਿ) ਤੂੰ ਕਾਂਸ਼ੀ ਦਾ ਬ੍ਰਾਹਮਣ ਹੈਂ (ਭਾਵ, ਤੈਨੂੰ ਮਾਣ ਹੈ ਆਪਣੀ ਵਿੱਦਿਆ ਦਾ, ਜੋ ਤੂੰ ਕਾਂਸ਼ੀ ਵਿਚ ਹਾਸਲ ਕੀਤੀ), ਤੇ ਮੈਂ (ਜਾਤ ਦਾ) ਜੁਲਾਹ ਹਾਂ (ਜਿਸ ਨੂੰ ਤੁਹਾਡੀ ਵਿੱਦਿਆ ਪੜ੍ਹਨ ਦਾ ਹੱਕ ਨਹੀਂ ਹੈ) । ਪਰ, ਮੇਰੀ ਵਿਚਾਰ ਦੀ ਇਕ ਗੱਲ ਸੋਚ (ਕਿ ਵਿੱਦਿਆ ਪੜ੍ਹ ਕੇ ਤੁਸੀ ਆਖ਼ਰ ਕਰਦੇ ਕੀਹ ਹੋ), ਤੁਸੀ ਤਾਂ ਰਾਜੇ ਰਾਣਿਆਂ ਦੇ ਦਰ ਤੇ ਮੰਗਦੇ ਫਿਰਦੇ ਹੋ, ਤੇ ਮੇਰੀ ਸੁਰਤਿ ਪ੍ਰਭੂ ਨਾਲ ਜੁੜੀ ਹੋਈ ਹੈ ।੩।੪।੨੬।

**ਆਸਾ ॥ ਜਗਿ, ਜੀਵਨੁ ਐਸਾ, ਸੁਪਨੇ ਜੈਸਾ, ਜੀਵਨੁ ਸੁਪਨ ਸਮਾਨੰ ॥ ਸਾਚੁ ਕਰਿ ਹਮ ਗਾਠਿ ਦੀਨੀ, ਛੋਡਿ ਪਰਮ ਨਿਧਾਨੰ ॥੧॥ ਬਾਬਾ, ਮਾਇਆ ਮੋਹ ਹਿਤੁ ਕੀਨੑ ॥ ਜਿਨਿ ਗਿਆਨੁ ਰਤਨੁ ਹਿਰਿ ਲੀਨੑ ॥੧॥ ਰਹਾਉ ॥ ਨੈਨ ਦੇਖਿ ਪਤੰਗੁ ਉਰਝੈ, ਪਸੁ ਨ ਦੇਖੈ ਆਗਿ ॥ ਕਾਲ ਫਾਸ ਨ ਮੁਗਧੁ ਚੇਤੈ, ਕਨਿਕ ਕਾਮਿਨਿ ਲਾਗਿ ॥੨॥ ਕਰਿ ਬਿਚਾਰੁ, ਬਿਕਾਰ ਪਰਹਰਿ, ਤਰਨ ਤਾਰਨ ਸੋਇ ॥ ਕਹਿ ਕਬੀਰ ਜਗਜੀਵਨੁ ਐਸਾ, ਦੁਤੀਅ ਨਾਹੀ ਕੋਇ ॥੩॥੫॥੨੭॥ {ਪੰਨਾ ੪੮੨}**

**ਪਦ ਅਰਥ** :—ਜਗਿ—ਜਗਤ ਵਿਚ । ਜੀਵਨੁ—ਜ਼ਿੰਦਗੀ, ਉਮਰ । ਸਮਾਨੰ—ਵਰਗਾ, ਬਰਾਬਰ । ਸਾਚੁ—ਸਦਾ-ਥਿਰ ਰਹਿਣ ਵਾਲਾ । ਗਾਠਿ—ਗੰਢ । ਨਿਧਾਨੰ—ਖ਼ਜ਼ਾਨਾ ।੧।

ਹਿਤੁ—ਪਿਆਰ । ਜਿਨਿ—ਜਿਸ (ਮੋਹ-ਪਿਆਰ) ਨੇ । ਹਿਰਿ ਲੀਨ੍—ਚੁਰਾ ਲਿਆ ਹੈ ।੧।ਰਹਾਉ।

ਨੈਨ—ਅੱਖਾਂ ਨਾਲ । ਉਰਝੈ—ਫਸਦਾ ਹੈ । ਪਸੁ—ਮੂਰਖ । ਕਾਲ ਫਾਸ—ਮੌਤ ਦੀ ਫਾਹੀ । ਨ ਚੇਤੈ—ਚੇਤੇ ਨਹੀਂ ਰੱਖਦਾ । ਕਨਿਕ—ਸੋਨਾ । ਕਾਮਿਨਿ—ਇਸਤ੍ਰੀ ।੨।

ਪਰਹਰਿ—ਛੱਡ । ਤਰਨ—(ਸ਼ਕਟ. ਤਰਣਿ) ਬੇੜੀ, ਜਹਾਜ਼ । ਸੋਇ—ਉਹ ਪ੍ਰਭੂ । ਜਗਜੀਵਨੁ—ਜਗਤ ਦਾ ਜੀਵਨ, ਜਗਤ ਦਾ ਆਸਰਾ-ਪ੍ਰਭੂ । ਦੁਤੀਅ—ਦੂਜਾ, ਬਰਾਬਰ ਦਾ ।੩।

**ਨੋਟ**—ਪਹਿਲੀ ਤੁਕ ਦੇ ਲਫ਼ਜ਼ 'ਜਗਿ ਜੀਵਨੁ' ਅਤੇ ਅਖ਼ੀਰਲੀ ਤੁਕ ਦੇ 'ਜਗਜੀਵਨੁ' ਦਾ ਫ਼ਰਕ ਗਹੁ ਨਾਲ ਵੇਖਣ ਦੀ ਲੋੜ ਹੈ ।

**ਅਰਥ** :—ਜਗਤ ਵਿਚ (ਮਨੁੱਖ ਦੀ) ਜ਼ਿੰਦਗੀ ਅਜਿਹੀ ਹੀ ਹੈ ਜਿਹਾ ਸੁਪਨਾ ਹੈ, ਜ਼ਿੰਦਗੀ ਸੁਪਨੇ ਵਰਗੀ ਹੀ ਹੈ । ਪਰ ਅਸਾਂ ਸਭ ਤੋਂ ਉੱਚੇ (ਸੁਖਾਂ ਦੇ) ਖ਼ਜ਼ਾਨੇ-ਪ੍ਰਭੂ ਨੂੰ ਛੱਡ ਕੇ, (ਇਸ ਸੁਪਨ-ਸਮਾਨ ਜੀਵਨ ਨੂੰ) ਸਦਾ ਕਾਇਮ ਰਹਿਣ ਵਾਲਾ ਜਾਣ ਕੇ ਇਸ ਨੂੰ ਗੰਢ ਦੇ ਰੱਖੀ ਹੈ ।੧।

ਹੇ ਬਾਬਾ ! ਅਸਾਂ ਮਾਇਆ ਨਾਲ ਮੋਹ-ਪਿਆਰ ਪਾਇਆ ਹੋਇਆ ਹੈ, ਜਿਸ ਨੇ ਸਾਡਾ ਗਿਆਨ-ਰੂਪ ਹੀਰਾ ਚੁਰਾ ਲਿਆ ਹੈ ।੧।ਰਹਾਉ।

ਭੰਬਟ ਅੱਖਾਂ ਨਾਲ (ਦੀਵੇ ਦੀ ਲਾਟ ਦਾ ਰੂਪ) ਵੇਖ ਕੇ ਭੁੱਲ ਜਾਂਦਾ ਹੈ, ਮੂਰਖ ਅੱਗ ਨੂੰ ਨਹੀਂ ਵੇਖਦਾ । (ਤਿਵੇਂ ਹੀ) ਮੂਰਖ ਜੀਵ ਸੋਨੇ ਤੇ ਇਸਤ੍ਰੀ (ਦੇ ਮੋਹ) ਵਿਚ ਫਸ ਕੇ ਮੌਤ ਦੀ ਫਾਹੀ ਨੂੰ ਚੇਤੇ ਨਹੀਂ ਰੱਖਦਾ ।੨।

ਕਬੀਰ ਆਖਦਾ ਹੈ—(ਹੇ ਭਾਈ ! ਤੂੰ ਵਿਕਾਰ ਛੱਡ ਦੇਹ ਅਤੇ ਪ੍ਰਭੂ ਨੂੰ ਚੇਤੇ ਕਰ, ਉਹੀ (ਇਸ ਸੰਸਾਰ-ਸਮੁੰਦਰ ਵਿਚੋਂ) ਤਾਰਨ ਲਈ ਜਹਾਜ਼ ਹੈ, ਅਤੇ ਉਹ (ਸਾਡੇ) ਜੀਵਨ ਦਾ ਆਸਰਾ-ਪ੍ਰਭੂ ਐਸਾ ਹੈ ਕਿ ਕੋਈ ਹੋਰ ਉਸ ਵਰਗਾ ਨਹੀਂ ਹੈ ।੩।੫।੨੭।

**ਆਸਾ ॥ ਜਉ ਮੈ ਰੂਪ ਕੀਏ ਬਹੁਤੇਰੇ, ਅਬ ਫੁਨਿ ਰੂਪੁ ਨ ਹੋਈ ॥ ਤਾਗਾ ਤੰਤੁ ਸਾਜੁ ਸਭੁ ਥਾਕਾ, ਰਾਮ ਨਾਮ ਬਸਿ ਹੋਈ ॥੧॥ ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ, ਮੰਦਰੀਆ ਨ ਬਜਾਵੈ ॥੧॥ ਰਹਾਉ ॥ ਕਾਮੁ ਕ੍ਰੋਧੁ ਮਾਇਆ ਲੈ ਜਾਰੀ, ਤ੍ਰਿਸਨਾ ਗਾਗਰਿ ਫੂਟੀ ॥ ਕਾਮ ਚੋਲਨਾ ਭਇਆ ਹੈ ਪੁਰਾਨਾ, ਗਇਆ ਭਰਮੁ, ਸਭੁ ਛੂਟੀ ॥੨॥ ਸਰਬ ਭੂਤ ਏਕੈ ਕਰਿ ਜਾਨਿਆ, ਚੂਕੇ ਬਾਦ ਬਿਬਾਦਾ ॥ ਕਹਿ ਕਬੀਰ ਮੈ ਪੂਰਾ ਪਾਇਆ, ਭਏ ਰਾਮ ਪਰਸਾਦਾ ॥੩॥੬॥੨੮॥ {ਪੰਨਾ ੪੮੩}**

**ਪਦ ਅਰਥ** :—ਬਹੁਤੇਰੇ ਰੂਪ—ਕਈ ਜੂਨਾਂ । ਤਾਗਾ—(ਮੋਹ ਦਾ) ਧਾਗਾ । ਤੰਤੁ—(ਮੋਹ ਦੀ) ਤਾਰ । ਸਾਜੁ—(ਮੋਹ ਦਾ ਸਾਰਾ) ਅਡੰਬਰ । ਬਸਿ—ਵੱਸ ਵਿਚ ।੧।

ਮੋਹਿ—ਮੈਨੂੰ । ਨਾਚਨੋ—ਮਾਇਆ ਦੇ ਹੱਥਾਂ ਉੱਤੇ ਨੱਚਣਾ । ਮੰਦਰੀਆ—ਢੋਲਕੀ ।੧।ਰਹਾਉ।

ਫੂਟੀ—ਟੁੱਟ ਗਈ ਹੈ ।੨।

ਸਰਬ ਭੂਤ—ਸਾਰੇ ਜੀਵਾਂ ਵਿਚ । ਬਾਦ ਬਿਬਾਦਾ—ਝਗੜੇ, ਵੈਰ-ਵਿਰੋਧ । ਪਰਸਾਦਾ—ਕਿਰਪਾ, ਦਇਆ ।੩।

**ਅਰਥ** :—(ਪਰਮਾਤਮਾ ਦੀ ਕਿਰਪਾ ਨਾਲ) ਹੁਣ ਮੈਂ (ਮਾਇਆ ਦੇ ਹੱਥਾਂ ਤੇ) ਨੱਚਣੋਂ ਹਟ ਗਿਆ ਹਾਂ, ਹੁਣ ਮੇਰਾ ਮਨ ਇਹ (ਮਾਇਆ ਦੇ ਮੋਹ ਦੀ) ਢੋਲਕੀ ਨਹੀਂ ਵਜਾਉਂਦਾ ।੧।ਰਹਾਉ।

(ਮਾਇਆ ਦੇ ਮੋਹ ਵਿਚ ਫਸ ਕੇ) ਮੈਂ ਜਿਹੜੇ ਕਈ ਜਨਮਾਂ ਵਿਚ ਫਿਰਦਾ ਰਿਹਾ, ਹੁਣ ਉਹ ਜਨਮ-ਮਰਨ ਦਾ ਗੇੜ ਮੁੱਕ ਗਿਆ ਹੈ, ਮੇਰੇ ਮਨ ਦਾ ਮੋਹ ਦਾ ਧਾਗਾ, ਮੋਹ ਦੀ ਤਾਰ ਅਤੇ ਮੋਹ ਦੇ ਸਾਰੇ ਅਡੰਬਰ ਸਭ ਮੁੱਕ ਗਏ ਹਨ; ਹੁਣ ਮੇਰਾ ਮਨ ਪਰਮਾਤਮਾ ਦੇ ਨਾਮ ਦੇ ਵੱਸ ਵਿਚ ਹੋ ਗਿਆ ਹੈ ।੧।

(ਪ੍ਰਭੂ ਦੀ ਕਿਰਪਾ ਨਾਲ) ਮੈਂ ਕਾਮ ਕ੍ਰੋਧ ਤੇ ਮਾਇਆ ਦੇ ਪ੍ਰਭਾਵ ਨੂੰ ਸਾੜ ਦਿੱਤਾ ਹੈ, (ਮੇਰੇ ਅੰਦਰੋਂ) ਤ੍ਰਿਸ਼ਨਾ ਦੀ ਮਟਕੀ ਟੁੱਟ ਗਈ ਹੈ, ਮੇਰਾ ਕਾਮ ਦਾ ਕੋਝਾ ਚੋਲਾ ਹੁਣ ਪੁਰਾਣਾ ਹੋ ਗਿਆ ਹੈ, ਭਟਕਣਾ ਮੁੱਕ ਗਈ ਹੈ । (ਮੁੱਕਦੀ ਗੱਲ), ਸਾਰੀ (ਮਾਇਆ ਦੀ ਖੇਡ ਹੀ) ਖ਼ਤਮ ਹੋ ਗਈ ਹੈ ।੨।

ਕਬੀਰ ਆਖਦਾ ਹੈ—ਮੇਰੇ ਉੱਤੇ ਪਰਮਾਤਮਾ ਦੀ ਕਿਰਪਾ ਹੋ ਗਈ ਹੈ, ਮੈਨੂੰ ਪੂਰਾ ਪ੍ਰਭੂ ਮਿਲ ਪਿਆ ਹੈ, ਮੈਂ ਸਾਰੇ ਜੀਵਾਂ ਵਿਚ ਹੁਣ ਇੱਕ ਪਰਮਾਤਮਾ ਨੂੰ ਵੱਸਦਾ ਸਮਝ ਲਿਆ ਹੈ, ਇਸ ਵਾਸਤੇ ਮੇਰੇ ਸਾਰੇ ਵੈਰ-ਵਿਰੋਧ ਮੁੱਕ ਗਏ ਹਨ ।੩।੬।੨੮।

**ਨੋਟ** :—ਇਸ ਸ਼ਬਦ ਨੂੰ ਕਬੀਰ ਜੀ ਦੇ ਇਸੇ ਰਾਗ ਵਿਚ ਦਿੱਤੇ ਸ਼ਬਦ ਨੰ: ੧੮ ਨਾਲ ਰਲਾ ਕੇ ਪੜ੍ਹੋ । ਸ਼ਬਦ ਨੰ: ੧੮ ਨੂੰ ਸਮਝਣ ਵਿਚ ਬੜੀ ਸਹਾਇਤਾ ਦੇਵੇਗਾ ।

**ਆਸਾ ॥ ਰੋਜਾ ਧਰੈ, ਮਨਾਵੈ ਅਲਹੁ, ਸੁਆਦਤਿ ਜੀਅ ਸੰਘਾਰੈ ॥ ਆਪਾ ਦੇਖਿ ਅਵਰ ਨਹੀ ਦੇਖੈ, ਕਾਹੇ ਕਉ ਝਖ ਮਾਰੈ ॥੧॥ ਕਾਜੀ, ਸਾਹਿਬੁ ਏਕੁ, ਤੋਹੀ ਮਹਿ ਤੇਰਾ, ਸੋਚਿ ਬਿਚਾਰਿ ਨ ਦੇਖੈ ॥ ਖਬਰਿ ਨ ਕਰਹਿ ਦੀਨ ਕੇ ਬਉਰੇ, ਤਾ ਤੇ ਜਨਮੁ ਅਲੇਖੈ ॥੧॥ ਰਹਾਉ ॥ ਸਾਚੁ, ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥ ਪਢੇ ਗੁਨੇ ਨਾਹੀ ਕਛੁ ਬਉਰੇ, ਜਉ ਦਿਲ ਮਹਿ ਖਬਰਿ ਨ ਹੋਈ ॥੨॥ ਅਲਹੁ ਗੈਬੁ, ਸਗਲ ਘਟ ਭੀਤਰਿ, ਹਿਰਦੈ ਲੇਹੁ ਬਿਚਾਰੀ ॥ ਹਿੰਦੂ ਤੁਰਕ ਦੁਹੂੰ ਮਹਿ ਏਕੈ, ਕਹੈ ਕਬੀਰ ਪੁਕਾਰੀ ॥੩॥੭॥੨੯॥ {ਪੰਨਾ ੪੮੩}**

**ਪਦ ਅਰਥ** :—ਧਰੈ—ਰੱਖਦਾ ਹੈ । ਮਨਾਵੈ—ਮੰਨਤ ਮੰਨਦਾ ਹੈ । ਮਨਾਵੈ ਅਲਹੁ—ਅੱਲਾ ਦੇ ਨਾਮ ਤੇ ਕੁਰਬਾਨੀ ਦੇਂਦਾ ਹੈ । ਸੁਆਦਤਿ—ਸੁਆਦ ਦੀ ਖ਼ਾਤਰ । ਸੰਘਾਰੈ—ਮਾਰਦਾ ਹੈ । ਆਪਾ ਦੇਖਿ—ਆਪਣੇ ਸੁਆਰਥ ਨੂੰ ਅੱਖਾਂ ਅੱਗੇ ਰੱਖ ਕੇ । ਅਵਰ ਨਹੀ ਦੇਖੈ—ਹੋਰਨਾਂ ਦੇ ਸੁਆਰਥ ਨੂੰ ਨਹੀਂ ਵੇਖਦਾ ।੧।

ਕਾਜੀ—ਹੇ ਕਾਜ਼ੀ ! ਤੋਹੀ ਮਹਿ—ਤੇਰੇ ਵਿਚ ਭੀ । ਤੇਰਾ—ਤੇਰਾ ਸਾਹਿਬ । ਖਬਰਿ ਨ ਕਰਹਿ—ਤੂੰ ਸਮਝਦਾ ਨਹੀਂ । ਦੀਨ ਕੇ ਬਉਰੇ—ਮਜ਼ਹਬ (ਦੀ ਸ਼ਰਹ) ਵਿਚ ਕਮਲੇ ਹੋਏ, ਹੇ ਕਾਜ਼ੀ ! ਅਲੇਖੈ—ਅ-ਲੇਖੈ, ਕਿਸੇ ਲੇਖੇ ਵਿਚ ਨਹੀਂ ਆਇਆ, ਕੋਈ ਲਾਭ ਨਹੀਂ ਹੋਇਆ ।੧।ਰਹਾਉ।

ਸਾਚੁ—ਸਦਾ ਕਾਇਮ ਰਹਿਣ ਵਾਲਾ । ਕਤੇਬ—ਪੱਛਮੀ ਮਤਾਂ ਦੀਆਂ ਕਿਤਾਬਾਂ (ਕੁਰਾਨ, ਤੌਰੇਤ, ਅੰਜੀਲ, ਜ਼ੰਬੂਰ) । ਨਹੀ ਕੋਈ—(ਉਸ ਪ੍ਰਭੂ ਦੀ ਜੋਤਿ ਤੋਂ ਬਿਨਾ) ਕੋਈ ਨਹੀਂ ਜੀ ਸਕਦਾ । ਨਾਹੀ ਕਛੁ—ਕੋਈ (ਆਤਮਕ) ਲਾਭ ਨਹੀਂ । ਖਬਰਿ—ਸੂਝ, ਗਿਆਨ ।੨।

ਗੈਬੁ—ਲੁਕਿਆ ਹੋਇਆ । ਪੁਕਾਰੀ—ਪੁਕਾਰਿ, ਉੱਚੀ ਕੂਕ ਕੇ ।੩।

**ਅਰਥ** :—ਹੇ ਕਾਜ਼ੀ ! (ਸਾਰੇ ਜਗਤ ਦਾ) ਮਾਲਕ ਇੱਕ ਰੱਬ ਹੈ, ਉਹ ਤੇਰਾ ਭੀ ਰੱਬ ਹੈ ਤੇ ਤੇਰੇ ਅੰਦਰ ਭੀ ਮੌਜੂਦ ਹੈ, ਪਰ ਤੂੰ ਸੋਚ-ਵਿਚਾਰ ਕੇ ਤੱਕਦਾ ਨਹੀਂ । ਹੇ ਸ਼ਰਹ ਵਿਚ ਕਮਲੇ ਹੋਏ ਕਾਜ਼ੀ ! ਤੂੰ (ਇਸ ਭੇਤ ਨੂੰ) ਸਮਝਦਾ ਨਹੀਂ, ਇਸ ਵਾਸਤੇ ਤੇਰੀ ਉਮਰ ਤੇਰਾ ਜੀਵਨ ਅਜਾਈਂ ਜਾ ਰਿਹਾ ਹੈ ।੧।ਰਹਾਉ।

(ਹੇ ਭਾਈ ! ਕਾਜ਼ੀ) ਰੋਜ਼ਾ ਰੱਖਦਾ ਹੈ (ਰੋਜ਼ਿਆਂ ਦੇ ਅਖ਼ੀਰ ਤੇ ਈਦ ਵਾਲੇ ਦਿਨ) ਅੱਲਾ ਦੇ ਨਾਮ ਤੇ ਕੁਰਬਾਨੀ ਦੇਂਦਾ ਹੈ, ਪਰ ਆਪਣੇ ਸੁਆਦ ਦੀ ਖ਼ਾਤਰ (ਇਹ) ਜੀਵ ਮਾਰਦਾ ਹੈ । ਆਪਣੇ ਹੀ ਸੁਆਰਥ ਨੂੰ ਅੱਖਾਂ ਅੱਗੇ ਰੱਖ ਕੇ ਹੋਰਨਾਂ ਦੀ ਪਰਵਾਹ ਨਹੀਂ ਕਰਦਾ; ਤਾਂ ਤੇ ਇਹ ਸਭ ਉੱਦਮ ਵਿਅਰਥ ਝਖਾਂ ਮਾਰਨ ਵਾਲੀ ਗੱਲ ਹੀ ਹੈ ।੧।

ਹੇ ਕਾਜ਼ੀ ! ਤੁਹਾਡੀਆਂ ਆਪਣੀਆਂ ਮਜ਼ਹਬੀ ਕਿਤਾਬਾਂ ਭੀ ਇਹੀ ਆਖਦੀਆਂ ਹਨ ਕਿ ਅੱਲਾਹ ਸਦਾ ਕਾਇਮ ਰਹਿਣ ਵਾਲਾ ਹੈ (ਸਾਰੀ ਦੁਨੀਆ ਅੱਲਾਹ ਦੀ ਪੈਦਾ ਕੀਤੀ ਹੋਈ ਹੈ, ਉਸ ਅੱਲਾਹ ਦੇ (ਨੂਰ ਤੋਂ ਬਿਨਾ) ਕੋਈ ਜ਼ਨਾਨੀ ਮਰਦ ਜੀਊਂਦਾ ਨਹੀਂ ਰਹਿ ਸਕਦਾ, ਪਰ ਹੇ ਕਮਲੇ ਕਾਜ਼ੀ ! ਜੇ ਤੇਰੇ ਦਿਲ ਵਿਚ ਇਹ ਸੂਝ ਨਹੀਂ ਪਈ ਤਾਂ (ਮਜ਼ਹਬੀ ਕਿਤਾਬਾਂ ਨੂੰ ਨਿਰਾ) ਪੜ੍ਹਨ ਤੇ ਵਿਚਾਰਨ ਦਾ ਕੋਈ ਲਾਭ ਨਹੀਂ ।੨।

ਹੇ ਕਾਜ਼ੀ ! ਕਬੀਰ ਉੱਚੀ ਕੂਕ ਕੇ ਆਖਦਾ ਹੈ (ਭਾਵ, ਪੂਰੇ ਯਕੀਨ ਨਾਲ ਆਖਦਾ ਹੈ), ਤੂੰ ਭੀ ਆਪਣੇ ਦਿਲ ਵਿਚ ਵਿਚਾਰ ਕਰ ਕੇ ਵੇਖ ਲੈ, ਰੱਬ ਸਾਰੇ ਸਰੀਰਾਂ ਵਿਚ ਲੁਕਿਆ ਬੈਠਾ ਹੈ, ਹਿੰਦੂ ਤੇ ਮੁਸਲਮਾਨ ਵਿਚ ਭੀ ਇੱਕ ਉਹੀ ਵੱਸਦਾ ਹੈ ।੩।੭।੨੯।

**ਆਸਾ ॥ ਤਿਪਦਾ ॥ ਇਕਤੁਕਾ ॥ ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨ ਗੁਸਾਈ ॥੧॥ ਹਰਿ ਮੇਰੋ ਪਿਰੁ, ਹਉ ਹਰਿ ਕੀ ਬਹੁਰੀਆ ॥ ਰਾਮ ਬਡੇ, ਮੈ ਤਨਕ ਲਹੁਰੀਆ ॥੧॥ ਰਹਾਉ ॥ ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ, ਪੈ ਮਿਲਨੁ ਦੁਹੇਰਾ ॥੨॥ ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥੮॥੩੦॥ {ਪੰਨਾ ੪੮੩}**

**ਪਦ ਅਰਥ** :—ਕੇ ਤਾਈ—ਦੀ ਖ਼ਾਤਰ । ਗੁਸਾਈ—ਧਰਤੀ ਦਾ ਖਸਮ ।੧।

ਮੇਰੋ—ਮੇਰਾ । ਪਿਰੁ—ਪਤੀ । ਹਉ—ਮੈਂ । ਬਹੁਰੀਆ—ਸ਼ਕਟ.੧. ਾਡਿਏ. ੨. ਓ ਬਰਦਿਏ, ੩. ਓ ਦਉਗਹਟਏਰ-ਨਿ-ਲਓ. ਵਧੁਟੀ—੧. ਓ੍ਨਗ ੋਮਓਨ, ੨. ਓ ਦਉਗਹਟਏਰ-ਨਿ-ਲਓ. ਇਸ ਤੋਂ ਪੰਜਾਬੀ ਲ਼ਫਜ਼ ਹੈ ਵਹੁਟੀ} ਲ਼ਫਜ਼ 'ਬਹੂ' ਸੰਸਕ੍ਰਿਤ ਦਾ ਲ਼ਫਜ਼ 'ਵਧੂ' ਹੈ ਇਸ ਦੇ ਅਰਥ—(੧) ਵਹੁਟੀ, (੨) ਨੂੰਹ । ਪਰ ਇਸ ਸ਼ਬਦ ਵਿਚ ਇਸ ਦਾ ਸਾਫ਼ ਅਰਥ 'ਵਹੁਟੀ' ਹੀ ਹੈ} । ਬਹੁਰੀਆ—ਅੰਞਾਣ ਜਿਹੀ ਵਹੁਟੀ, ਅੰਞਾਣ ਇਸਤ੍ਰੀ । ਤਨਕ—ਛੋਟੀ ਜਿਹੀ । ਲਹੁਰੀਆ—ਅੰਞਾਣੀ ਬਾਲੜੀ ।੧।ਰਹਾਉ।

ਧਨ—ਇਸਤ੍ਰੀ । ਪਿਰ—ਖਸਮ ਦਾ । ਬਸੇਰਾ—ਵਸੇਬਾ । ਸੇਜ—ਹਿਰਦਾ-ਰੂਪ ਸੇਜ । ਦੁਹੇਰਾ—ਮੁਸ਼ਕਲ, ਔਖਾ । ਪੈ—ਪਰੰਤੂ ।੨।

ਧੰਨਿ—ਭਾਗਾਂ ਵਾਲੀ । ਸੁਹਾਗਨਿ—ਸੁਹਾਗ ਵਾਲੀ, ਚੰਗੇ ਭਾਗਾਂ ਵਾਲੀ । ਪੀਅ—ਖਸਮ ਨੂੰ । ਕਹਿ—ਕਹੇ, ਆਖਦਾ ਹੈ ।੩।

**ਨੋਟ** :—ਕਬੀਰ ਜੀ ਨੇ ਇਸ ਸ਼ਬਦ ਵਿਚ ਕਈ ਗੱਲਾਂ ਇਸ਼ਾਰੇ-ਮਾਤ੍ਰ ਹੀ ਦੱਸੀਆਂ ਹਨ—(੧) 'ਮੈ ਤਨਕ ਲਹੁਰੀਆ' ਵਿਚ ਸਿਰਫ਼ ਇਸ਼ਾਰਾ ਹੀ ਕੀਤਾ ਹੈ; ਪਰ ਉਹ ਅੰਞਾਣਪੁਣਾ ਕਿਹੜਾ ਹੈ, ਉਹ ਵਿਸਥਾਰ ਨਾਲ ਨਹੀਂ ਦੱਸਿਆ । (੨) 'ਮਿਲਨੁ ਦੁਹੇਰਾ' ਕਿਉਂ ਹੈ—ਇਹ ਗੱਲ ਭੀ ਲਫ਼ਜ਼ 'ਤਨਕ ਲਹੁਰੀਆ' ਵਿਚ ਹੀ

ਗੁਪਤ ਰੱਖੀ ਹੈ । (੩) 'ਪੀਅ ਭਾਵੈ'—ਪਰ ਕਿਵੇਂ ਪਤੀ ਨੂੰ ਭਾਵੇ, ਇਹ ਖ਼ਿਆਲ ਭੀ ਖੋਹਲਿਆ ਨਹੀਂ ਹੈ । ਇਹ ਸਾਰੀਆਂ ਗੁਝ ਗੱਲਾਂ ਸਮਝਣ ਲਈ ਗੁਰੂ ਨਾਨਕ ਦੇਵ ਜੀ ਦੇ ਆਸਾ ਰਾਗ ਵਿਚ ਹੀ ਦਿੱਤੇ ਹੋਏ ਹੇਠ-ਲਿਖੇ ਦੋ ਸ਼ਬਦ ਗਹੁ ਨਾਲ ਪੜ੍ਹੋ :—

ਆਸਾ ਮਹਲਾ ੧ ॥
ਏਕ ਨ ਭਰੀਆ, ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ, ਹਉ ਨਿਸਿ ਭਰਿ ਸੋਵਾ ॥੧॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ, ਹਉ ਨਿਸਿ ਭਰਿ ਸੋਵਾ ॥੧॥ਰਹਾਉ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ, ਕਿ ਨ ਭਾਵਾ ॥੨॥ ਕਿਆ ਜਾਨਾ, ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ, ਰਹਨੁ ਨ ਜਾਈ ॥੧॥ਰਹਾਉ॥ ਪ੍ਰੇਮ ਨ ਚਾਖਿਆ, ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ, ਧਨ ਪਛੁਤਾਨੀ ॥੩॥ ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ, ਰਹਉ ਨਿਰਾਸੀ ॥੧॥ਰਹਾਉ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥੧॥ਰਹਾਉ॥੨੬॥

ਆਸਾ ਮਹਲਾ ੧ ॥
ਪੇਵਕੜੈ ਧਨ ਖਰੀ ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥ ਸਹੁ ਮੇਰਾ ਏਕੁ, ਦੂਜਾ ਨਹੀ ਕੋਈ ॥ ਨਦਰਿ ਕਰੇ ਮੇਲਾਵਾ ਹੋਈ ॥੧॥ਰਹਾਉ॥ ਸਾਹੁਰੜੈ ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥ ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ ॥੩॥ ਕਹਤੁ ਨਾਨਕੁ, ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥

ਇਹਨਾਂ ਤਿੰਨਾਂ ਹੀ ਸ਼ਬਦਾਂ ਨੂੰ ਇਕੱਠਿਆਂ ਦੋ-ਚਾਰ ਵਾਰੀ ਗਹੁ ਨਾਲ ਪੜ੍ਹੋ । ਕਿਤਨੇ ਹੀ ਸਾਂਝੇ ਲਫ਼ਜ਼ ਹਨ, ਕਿਆ ਸੁੰਦਰ ਮਿਲਵੇਂ ਖ਼ਿਆਲ ਹਨ । ਜਿਹੜੀਆਂ ਗੱਲਾਂ ਕਬੀਰ ਜੀ ਨੇ ਇੱਕ ਲਫ਼ਜ਼ 'ਲਹੁਰੀਆ' ਵਿਚ ਗੁਪਤ ਰੱਖ ਦਿੱਤੀਆਂ ਹਨ, ਉਹ ਗੁਰੂ ਨਾਨਕ ਦੇਵ ਜੀ ਨੇ ਇਹਨਾਂ ਦੋ ਸ਼ਬਦਾਂ ਵਿਚ ਸਮਝਾ ਦਿੱਤੀਆਂ ਹਨ । ਇਉਂ ਪਿਆ ਜਾਪਦਾ ਹੈ ਜਿਵੇਂ ਦੋਵੇਂ ਰੱਬੀ ਆਸ਼ਿਕ ਪਿਆਰ ਤੇ ਬਿਰਹੋਂ ਦੇ ਵਲਵਲੇ ਵਿਚ ਇੱਕ ਦੂਜੇ ਅੱਗੇ ਆਪੋ-ਆਪਣਾ ਦਿਲ ਖੋਲ੍ਹ ਕੇ ਰੱਖ ਰਹੇ ਹਨ ।

ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਭਗਤ ਕਬੀਰ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਇਕੱਠੀ ਕੀਤੀ ਸੀ ਤੇ ਆਪਣੇ ਸ਼ਬਦਾਂ ਨਾਲ ਆਪਣੇ ਸਿੱਖਾਂ ਲਈ ਸਾਂਭ ਰੱਖਣ ਵਾਸਤੇ ਲਿਆਂਦੀ ਸੀ ।

**ਅਰਥ** :—ਪਰਮਾਤਮਾ ਮੇਰਾ ਖਸਮ ਹੈ, ਮੈਂ ਉਸ ਦੀ ਅੰਞਾਣ ਜਿਹੀ ਵਹੁਟੀ ਹਾਂ (ਮੇਰਾ ਉਸ ਨਾਲ ਮੇਲ ਨਹੀਂ ਹੁੰਦਾ, ਕਿਉਂਕਿ) ਮੇਰਾ ਖਸਮ-ਪ੍ਰਭੂ ਬਹੁਤ ਵੱਡਾ ਹੈ ਤੇ ਮੈਂ ਨਿੱਕੀ ਜਿਹੀ ਬਾਲੜੀ ਹਾਂ ।੧।ਰਹਾਉ।

ਮੈਂ ਪਤੀ-ਪ੍ਰਭੂ ਨੂੰ ਮਿਲਣ ਲਈ ਹਾਰ-ਸਿੰਗਾਰ ਲਾਇਆ, ਪਰ ਜਗਤ-ਦੀ-ਜਿੰਦ ਜਗਤ-ਦੇ-ਮਾਲਕ ਪ੍ਰਭੂ-ਪਤੀ ਜੀ ਮੈਨੂੰ ਮਿਲੇ ਨਹੀਂ ।੧।

(ਮੈਂ ਜੀਵ-) ਵਹੁਟੀ ਤੇ ਖਸਮ (-ਪ੍ਰਭੂ) ਦਾ ਵਸੇਬਾ ਇੱਕੋ ਥਾਂ ਹੀ ਹੈ, ਸਾਡੀ ਦੋਹਾਂ ਦੀ ਸੇਜ ਇੱਕੋ ਹੀ ਹੈ, ਪਰ (ਫਿਰ ਭੀ) ਉਸ ਨੂੰ ਮਿਲਣਾ ਬਹੁਤ ਔਖਾ ਹੈ ।੨।

ਕਬੀਰ ਆਖਦਾ ਹੈ—ਮੁਬਾਰਿਕ ਹੈ ਉਹ ਭਾਗਾਂ ਵਾਲੀ ਇਸਤ੍ਰੀ ਜੋ ਖਸਮ ਨੂੰ ਪਿਆਰੀ ਲੱਗਦੀ ਹੈ, ਉਹ (ਜੀਵ-) ਇਸਤ੍ਰੀ ਫਿਰ ਜਨਮ (ਮਰਨ) ਵਿਚ ਨਹੀਂ ਆਉਂਦੀ ।੩।੮।੩੦।

## ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ ॥

**ੴ ਸਤਿਗੁਰ ਪ੍ਰਸਾਦਿ ॥ ਹੀਰੈ ਹੀਰਾ ਬੇਧਿ, ਪਵਨ ਮਨੁ ਸਹਜੇ ਰਹਿਆ ਸਮਾਈ ॥ ਸਗਲ ਜੋਤਿ ਇਨਿ ਹੀਰੈ ਬੇਧੀ, ਸਤਿਗੁਰ ਬਚਨੀ, ਮੈ ਪਾਈ ॥੧॥ ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ ਰਹਾਉ ॥ ਕਹਿ ਕਬੀਰ ਹੀਰਾ ਅਸ ਦੇਖਿਓ, ਜਗ ਮਹ ਰਹਾ ਸਮਾਈ ॥ ਗੁਪਤਾ ਹੀਰਾ ਪ੍ਰਗਟ ਭਇਓ, ਜਬ ਗੁਰ ਗਮ ਦੀਆ ਦਿਖਾਈ ॥੨॥੧॥੩੧॥ {ਪੰਨਾ ੪੮੩}**

**ਪਦ ਅਰਥ** :—ਹੀਰੈ—(ਜੀਵ-ਆਤਮਾ ਰੂਪ) ਹੀਰੇ ਨੇ । ਹੀਰਾ—ਪਰਮਾਤਮਾ-ਹੀਰਾ । ਬੇਧਿ—ਵਿੰਨ੍ਹ ਕੇ । ਪਵਨ ਮਨੁ—ਪਵਨ ਵਰਗਾ ਚੰਚਲ ਮਨ (ਵੇਖੋ ਕਬੀਰ ਜੀ ਦਾ ਸ਼ਬਦ ਨੰ: ੧੦ ਰਾਗ ਸੋਰਠਿ ਵਿਚ: 'ਸੰਤਹੁ ਮਨ ਪਵਨੈ ਸੁਖੁ ਬਨਿਆ । ਕਿਛੁ ਜੋਗੁ ਪਰਾਪਤਿ ਗਨਿਆ) । ਸਹਜੇ—ਸਹਜ ਅਵਸਥਾ ਵਿਚ ਜਿੱਥੇ ਮਨ ਡੋਲਦਾ ਨਹੀਂ । ਸਗਲ ਜੋਤਿ—ਸਾਰੀਆਂ ਜੋਤਾਂ, ਸਾਰੇ ਜੀਅ-ਜੰਤ । ਇਨਿ ਹੀਰੈ—ਇਸ ਪ੍ਰਭੂ-ਲਾਲ ਨੇ । ਮੈ ਪਾਈ—ਇਹ ਗੱਲ ਮੈਂ ਲੱਭੀ ਹੈ । ਬੇਧੀ—ਵਿੰਨ੍ਹ ਲਈਆਂ ਹਨ ।੧।

ਹੰਸੁ ਹੁਇ—ਜੋ ਜੀਵ ਹੰਸ ਬਣ ਜਾਂਦਾ ਹੈ । ਲੇਇ ਪਛਾਨੀ—ਪਛਾਣ ਲੈਂਦਾ ਹੈ । ਅਨਾਹਦ—ਇੱਕ-ਰਸ, ਸਦਾ ।ਰਹਾਉ।

ਅਸ—ਐਸਾ, ਉਹ । ਗੁਰ ਗਮ—ਪਹੁਚ ਵਾਲੇ ਗੁਰੂ ਨੇ ।੨।

**ਅਰਥ** :—ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਤੇ ਇੱਕ-ਰਸ ਗੁਰੂ ਦੀ ਬਾਣੀ ਵਿਚ ਜੁੜ ਕੇ ਜੋ ਜੀਵ ਹੰਸ ਬਣ ਜਾਂਦਾ ਹੈ ਉਹ (ਪ੍ਰਭੂ-) ਹੀਰੇ ਨੂੰ ਪਛਾਣ ਲੈਂਦਾ ਹੈ (ਜਿਵੇਂ ਹੰਸ ਮੋਤੀ ਪਛਾਣ ਲੈਂਦਾ ਹੈ) ।੧।ਰਹਾਉ।

ਜਦੋਂ (ਜੀਵ-) ਹੀਰਾ (ਪ੍ਰਭੂ-) ਹੀਰੇ ਨੂੰ ਵਿੰਨ੍ਹ ਲੈਂਦਾ ਹੈ (ਭਾਵ, ਜਦੋਂ ਜੀਵ ਪਰਮਾਤਮਾ ਦੇ ਚਰਨਾਂ ਵਿਚ ਸੁਰਤ ਜੋੜ ਲੈਂਦਾ ਹੈ) ਤਾਂ ਇਸ ਦਾ ਚੰਚਲ ਮਨ ਅਡੋਲ ਅਵਸਥਾ ਵਿਚ ਸਦਾ ਟਿਕਿਆ ਰਹਿੰਦਾ ਹੈ । ਇਹ ਪ੍ਰਭੂ-ਹੀਰਾ ਐਸਾ ਹੈ ਜੋ ਸਾਰੇ ਜੀਆ-ਜੰਤਾਂ ਵਿਚ ਮੌਜੂਦ ਹੈ—ਇਹ ਗੱਲ ਮੈਂ ਸਤਿਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਸਮਝੀ ਹੈ ।੧।

ਕਬੀਰ ਆਖਦਾ ਹੈ—ਜੋ ਪ੍ਰਭੂ-ਹੀਰਾ ਸਾਰੇ ਜਗਤ ਵਿਚ ਵਿਆਪਕ ਹੈ, ਜਦੋਂ ਉਸ ਤਕ ਪਹੁੰਚ ਵਾਲੇ ਸਤਿਗੁਰੂ ਨੇ ਮੈਨੂੰ ਉਸ ਦਾ ਦੀਦਾਰ ਕਰਾਇਆ, ਤਾਂ ਮੈਂ ਉਹ ਹੀਰਾ (ਆਪਣੇ ਅੰਦਰ ਹੀ) ਵੇਖ ਲਿਆ, ਉਹ ਲੁਕਿਆ ਹੋਇਆ ਹੀਰਾ (ਮੇਰੇ ਅੰਦਰ ਹੀ) ਪ੍ਰਤੱਖ ਹੋ ਗਿਆ ।੨।੧।੩੧।

**ਆਸਾ ॥ ਪਹਿਲੀ, ਕਰੂਪਿ ਕੁਜਾਤਿ ਕੁਲਖਨੀ, ਸਾਹੁਰੈ ਪੇਈਐ ਬੁਰੀ ॥ ਅਬ ਕੀ, ਸਰੂਪਿ ਸੁਜਾਨਿ ਸੁਲਖਨੀ, ਸਹਜੇ ਉਦਰਿ ਧਰੀ ॥੧॥ ਭਲੀ ਸਰੀ, ਮੁਈ ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ, ਮੇਰੀ ਅਬ ਕੀ ਧਰੀ ॥੧॥ ਰਹਾਉ ॥ ਕਹੁ ਕਬੀਰ ਜਬ ਲਹੁਰੀ ਆਈ, ਬਡੀ ਕਾ ਸੁਹਾਗੁ ਟਰਿਓ ॥ ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥੨॥੨॥੩੨॥ {ਪੰਨਾ ੪੮੩}**

**ਪਦ ਅਰਥ** :—ਪਹਿਲੀ—ਮੇਰੇ ਮਨ ਦੀ ਪਹਿਲੀ ਬਿਰਤੀ । ਕਰੂਪਿ—ਭੈੜੇ ਰੂਪ ਵਾਲੀ । ਕੁਜਾਤਿ—ਭੈੜੇ ਅਸਲੇ ਵਾਲੀ, ਚੰਦਰੇ ਘਰ ਦੀ ਜੰਮੀ ਹੋਈ । ਕੁਲਖਨੀ—ਭੈੜੇ ਲੱਛਣਾਂ ਵਾਲੀ । ਪੇਈਐ—ਪੱਕੇ ਘਰ ਵਿਚ, ਇਸ ਲੋਕ ਵਿਚ । ਬੁਰੀ—ਭੈੜੀ, ਭੈੜੀਆਂ ਵਾਦੀਆਂ ਵਾਲੀ । ਅਬ ਕੀ—ਹੁਣ ਵਾਲੀ ਬਿਰਤੀ । ਸਰੂਪਿ—ਸੁਹਣੇ ਰੂਪ ਵਾਲੀ । ਸੁਜਾਨਿ—ਸੁਹਣੀ ਅਕਲ ਵਾਲੀ, ਸਿਆਣੀ । ਸੁਲਖਨੀ—ਸੁਹਣੇ ਲੱਛਣਾਂ ਵਾਲੀ । ਉਦਰਿ—ਉਦਰ ਵਿਚ, ਪੇਟ ਵਿਚ, ਆਪਣੇ ਅੰਦਰ । ਧਰੀ—ਮੈਂ ਟਿਕਾ ਲਈ ਹੈ ।੧।

ਭਲੀ ਸਰੀ—ਭਲਾ ਹੋਇਆ, ਚੰਗੀ ਗੱਲ ਹੋਈ । ਬਰੀ—ਵਰੀ ਹੋਈ, ਵਿਆਹੀ ਹੋਈ, ਸ੍ਵੀਕਾਰ ਕੀਤੀ ਹੋਈ, ਚੁਣੀ ਹੋਈ, ਪਸੰਦ ਕੀਤੀ ਹੋਈ । ਜੁਗੁ ਜੁਗੁ—ਸਦਾ ਹੀ । ਜੀਵਉ—ਜੀਉਂਦੀ ਰਹੇ, ਰੱਬ ਕਰ ਕੇ ਜੀਉਂਦੀ ਰਹੇ {ਨੋਟ :—ਵਿਆਕਰਣ ਅਨੁਸਾਰ ਲਫ਼ਜ਼ 'ਜੀਵਉ' ਹੁਕਮੀ ਭਵਿੱਖਤ, ਅੱਨ-ਪੁਰਖ ਹੈ, ਇਕ-ਵਚਨ ਹੈ, ਜਿਵੇਂ—'ਭਿਜਉ ਸਿਜਉ ਕੰਮਲੀ ਅਲਹ ਵਰਸਉ ਮੇਹੁ' ਵਿਚ ਲਫ਼ਜ਼ 'ਭਿਜਉ, ਸਿਜਉ' ਅਤੇ 'ਵਰਸਉ' ਹਨ} । ਧਰੀ—ਸਾਂਭੀ ਹੋਈ ।੧।ਰਹਾਉ।

ਕਹੁ—ਆਖ । ਲਹੁਰੀ—ਛੋਟੀ, ਗਰੀਬਣੀ, ਗਰੀਬੜੇ ਸੁਭਾਵ ਵਾਲੀ ਬਿਰਤੀ । ਬਡੀ—ਅਹੰਕਾਰ ਵਾਲੀ ਬਿਰਤੀ । ਸੁਹਾਗੁ—ਚੰਗੀ ਕਿਸਮਤ, ਜ਼ੋਰ, ਦਬਾਉ, ਜਬਾ । ਟਰਿਓ—ਟਲ ਗਿਆ ਹੈ, ਮੁੱਕ ਗਿਆ ਹੈ । ਜੇਠੀ—ਬਡੀ, ਅਹੰਕਾਰਨ ਬਿਰਤੀ । ਅਉਰੁ ਧਰਿਓ—ਕੋਈ ਹੋਰ ਲੱਭ ਲਿਆ ਹੈ ।੨।

**ਅਰਥ** :—ਚੰਗਾ ਹੀ ਹੋਇਆ ਹੈ ਕਿ ਮੇਰੀ ਉਹ ਮਾਨੋ-ਬਿਰਤੀ ਖ਼ਤਮ ਹੋ ਗਈ ਹੈ ਜੋ ਮੈਨੂੰ ਪਹਿਲਾਂ ਚੰਗੀ ਲੱਗਿਆ ਕਰਦੀ ਸੀ । ਜਿਹੜੀ ਮੈਨੂੰ ਹੁਣ ਮਿਲੀ ਹੈ, ਰੱਬ ਕਰੇ ਉਹ ਸਦਾ ਜੀਂਦੀ ਰਹੇ ।੧।ਰਹਾਉ।

ਮੇਰੇ ਮਨ ਦੀ ਪਹਿਲੀ ਬਿਰਤੀ ਭੈੜੇ ਰੂਪ ਵਾਲੀ, ਚੰਦਰੇ ਘਰ ਦੀ ਜੰਮੀ ਹੋਈ ਤੇ ਚੰਦਰੇ ਲੱਛਣਾਂ ਵਾਲੀ ਸੀ । ਉਸ ਨੇ ਮੇਰੇ ਇਸ ਜੀਵਨ ਵਿਚ ਭੀ ਚੰਦਰੀ ਹੀ ਰਹਿਣਾ ਸੀ ਤੇ ਮੇਰੇ ਪਰਲੋਕ ਵਿਚ ਗਿਆਂ ਭੀ ਭੈੜੀ ਹੀ ਰਹਿਣਾ ਸੀ । ਜਿਹੜੀ ਬਿਰਤੀ ਮੈਂ ਹੁਣ ਆਤਮਕ ਅਡੋਲਤਾ ਦੀ ਰਾਹੀਂ ਆਪਣੇ ਅੰਦਰ ਵਸਾਈ ਹੈ ਉਹ ਸੁਹਣੇ ਰੂਪ ਵਾਲੀ, ਸੁਚੱਜੀ ਤੇ ਚੰਗੇ ਲੱਛਣਾਂ ਵਾਲੀ ਹੈ ।੧।

ਹੇ ਕਬੀਰ ! ਆਖ—ਜਦੋਂ ਦੀ ਇਹ ਗਰੀਬੜੇ ਸੁਭਾਵ ਵਾਲੀ ਬਿਰਤੀ ਮੈਨੂੰ ਮਿਲੀ ਹੈ, ਅਹੰਕਾਰਨ ਬਿਰਤੀ ਦਾ ਜ਼ੋਰ ਮੇਰੇ ਉੱਤੋਂ ਟਲ ਗਿਆ ਹੈ । ਇਹ ਨਿਮ੍ਰਤਾ ਵਾਲੀ ਮੱਤ ਹੁਣ ਸਦਾ ਮੇਰੇ ਨਾਲ ਰਹਿੰਦੀ ਹੈ, ਤੇ ਉਸ ਅਹੰਕਾਰ-ਬੁੱਧੀ ਨੇ ਕਿਤੇ ਕੋਈ ਹੋਰ ਥਾਂ ਜਾ ਲੱਭਾ ਹੋਵੇਗਾ ।੨।੨।੩੨।

**ਆਸਾ ॥ ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ ਰਾਮ ਜਨੀਆ ਨਾਉ ॥੧॥ ਇਨ੍ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ ਬਿਟਵਹਿ ਰਾਮ ਰਮਊਆ ਲਾਵਾ ॥੧॥ ਰਹਾਉ ॥ ਕਹਤੁ ਕਬੀਰ ਸੁਨਹੁ ਮੇਰੀ ਮਾਈ ॥ ਇਨ੍ ਮੁੰਡੀਅਨ ਮੇਰੀ ਜਾਤਿ ਗਵਾਈ ॥੨॥੩॥੩੩॥ {ਪੰਨਾ ੪੮੪}**

**ਨੋਟ** :—ਇਸ ਸ਼ਬਦ ਦੇ ਅਰਥ ਕਰਨ ਦੇ ਸੰਬੰਧ ਵਿਚ ਕਈ ਵਿਦਵਾਨ ਸੱਜਣ ਇਉਂ ਲਿਖਦੇ ਹਨ :—

(੧) ਇਸ ਸ਼ਬਦ ਦੀਆਂ ਪਹਿਲੀਆਂ ਚਾਰ ਤੁਕਾਂ ਕਬੀਰ ਜੀ ਦੀ ਮਾਂ ਵੱਲੋਂ ਹਨ ਪਿਛਲੀਆਂ ਦੋ ਕਬੀਰ ਜੀ ਵਲੋਂ ਉੱਤਰ ਹੈ । ਪੂਰਬ ਵਿਚ ਠਾਕਰਾਂ ਨਾਲ ਵਿਆਹੀਆਂ ਹੋਈਆਂ ਮੰਦਰਾਂ ਵਿਚ ਰਹਿੰਦੀਆਂ ਇਸਤ੍ਰੀਆਂ ਨੂੰ ਰਾਮ-ਜਨੀਆਂ ਕਹਿੰਦੇ ਹਨ; ਇਹ ਇਸਤ੍ਰੀਆਂ ਵੇਸਵਾ ਦਾ ਹੀ ਕੰਮ ਕਰਦੀਆਂ ਹਨ । ਸਾਧੂ ਤਾਂ ਕਬੀਰ ਜੀ ਦੀ ਵਹੁਟੀ ਨੂੰ 'ਰਾਮ-ਜਨੀਆ' ਅਰਥਾਤ ਭਗਤਣੀ ਕਹਿ ਕੇ ਬੁਲਾਂਦੇ ਸਨ, ਪਰ ਕਬੀਰ ਜੀ ਦੀ ਮਾਂ 'ਰਾਮ ਜਨੀਆ' ਦਾ ਦੂਜਾ ਅਰਥ ਸਮਝ ਕੇ ਦੁੱਖੀ ਹੁੰਦੀ ਸੀ ।

(੨) ਜੋ ਤਬਦੀਲੀ ਘਰ ਵਿਚ ਆ ਗਈ, ਉਹ ਕਬੀਰ ਜੀ ਦੀ ਮਾਤਾ ਨੂੰ ਪਸੰਦ ਨਹੀਂ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਰਦਾ ਰੂਹਾਂ ਨੂੰ ਮੁੜ ਜਿਵਾਉਣ ਲਈ ਸਮਰੱਥ ਹੈ । ਜੀਉਂਦੇ ਲੋਕ ਹੀ ਹੋਰਨਾਂ ਨੂੰ ਜਿਵਾਲ ਸਕਦੇ ਹਨ ਤੇ "ਜੀਵਤੇ ਕਉ ਜੀਵਤਾ ਮਿਲੈ" ਦੇ ਹੁਕਮ-ਅਨੁਸਾਰ ਜੀਉਂਦਿਆਂ ਦੀ ਬਾਣੀ ਵਿਚ ਜੀਉਂਦਿਆਂ ਦੀ ਹੀ ਬਾਣੀ ਰਲ ਸਕਦੀ ਹੈ । ਕਬੀਰ ਜੀ ਦੀ ਮਾਂ ਦੀ ਉਚਾਰੀ ਹੋਈ ਕਿਸੇ ਕਵਿਤਾ ਨੂੰ

ਇਹਨਾਂ ਹੰਸ-ਉਡਾਰੀਆਂ ਵਿਚ ਕਿਤੇ ਥਾਂ ਨਹੀਂ ਸੀ ਮਿਲ ਸਕਦੀ । ਭਲਾ ਕੱਚੀਆਂ ਗੱਲਾਂ ਦਾ ਇੱਥੇ ਕੀਹ ਕੰਮ ? ਸੋ, ਇਸ ਸ਼ਬਦ ਵਿਚ ਕਬੀਰ ਜੀ ਤੋਂ ਬਿਨਾ ਕਿਸੇ ਹੋਰ ਦੇ ਬੋਲ ਨਹੀਂ ਹੋ ਸਕਦੇ ।

ਇੱਕ ਗੱਲ ਹੋਰ ਭੀ ਸੋਚਣ ਵਾਲੀ ਹੈ । ਕਬੀਰ ਜੀ ਦੀ ਵਹੁਟੀ ਦਾ ਨਾਮ 'ਲੋਈ' ਸੀ । ਪਰ ਇਹ 'ਧਨੀਆ' ਕੌਣ ਆ ਗਈ ? ਕੀ ਕਬੀਰ ਜੀ ਦੀਆਂ ਦੋ ਵਹੁਟੀਆਂ ਸਨ ? ਜਦੋਂ ਇਸ ਧੁਰੋਂ ਆਈ ਬਾਣੀ ਨੂੰ ਸਾਖੀਆਂ ਦੇ ਆਸਰੇ ਸਮਝਣ ਤੇ ਆ ਟਿਕੀਏ, ਤਾਂ ਫਿਰ ਕਈ ਕਹਾਣੀਆਂ ਬਣਨ ਲੱਗ ਪੈਂਦੀਆਂ ਹਨ । ਸੰਨ ੧੯੨੪ ਦਾ ਜ਼ਿਕਰ ਹੈ । ਮੈਂ ਤਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਮੀਤ ਸਕੱਤ੍ਰ ਸਾਂ । ਅੰਮ੍ਰਿਤਸਰ ਸ਼ਹਿਰ ਵਿਚ ਵੱਸਦੇ ਇਕ ਪੁਰਾਣੇ ਗੁਰਸਿੱਖ ਪ੍ਰਚਾਰਕ ਨਾਲ ਮੇਰੀ ਸਾਂਝ ਬਣ ਗਈ । ਉਹ ਚੰਗੇ ਵਿਦਵਾਨ ਸੱਜਣ ਸਨ । ਇਕ ਦਿਨ ਮੈਨੂੰ ਉਹ ਕਹਿਣ ਲਗੇ ਕਿ ਕਬੀਰ ਜੀ ਨੇ ਦੋ ਵਿਆਹ ਕੀਤੇ ਸਨ, ਪਹਿਲੀ ਬਦਸ਼ਕਲ ਤੇ ਕੁਲੱਛਣੀ ਸੀ, ਉਸ ਨੂੰ ਉਹਨਾਂ ਤਲਾਕ ਦੇ ਦਿੱਤਾ ਸੀ । ਮੈਂ ਇਸ ਵਿਦਵਾਨ ਸੱਜਣ ਜੀ ਦੇ ਮੂੰਹ ਵਲ ਤੱਕਣ ਲਗ ਪਿਆ; ਉਹਨਾਂ ਝੱਟ ਇਹ ਸ਼ਬਦ ਸੁਣਾਇਆ :—

ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥......
ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥੩੨॥

ਇਸ ਸ਼ਬਦ ਨੰ: ੩੩ ਵਿਚ ਵਰਤੇ ਹੋਏ ਲਫ਼ਜ਼ 'ਮਾਈ, ਬਿਟਵਹਿ, ਬਹੁਰੀਆ' ਨੂੰ ਪੜ੍ਹ ਕੇ ਖਿਆਲ ਬਣ ਗਿਆ ਹੈ ਕਿ ਕਬੀਰ ਦੀ ਮਾਂ ਲਫ਼ਜ਼ 'ਰਾਮ ਜਨੀਆ' ਤੋਂ ਗੁੱਸੇ ਹੋ ਰਹੀ ਹੈ । ਪਰ ਲਫ਼ਜ਼ 'ਮਾਈ' ਤਾਂ ਗੁਰੂ ਗ੍ਰੰਥ ਸਾਹਿਬ ਦੇ ਕਈ ਸ਼ਬਦਾਂ ਵਿਚ ਆਇਆ ਹੈ ਅਤੇ ਪਿਆਰ ਤੇ ਬਿਰਹੋਂ ਦੇ ਵਲਵਲੇ ਦੀ ਟੋਹ ਦੱਸਦਾ ਹੈ । ਹੁਣੇ ਹੀ ਸ਼ਬਦ ਨੰ: ੩੧ ਵਿਚ ਅਸੀ ਕਬੀਰ ਜੀ ਦਾ ਆਪਣੇ ਵਾਸਤੇ ਵਰਤਿਆ ਹੋਇਆ ਲਫ਼ਜ਼ 'ਬਹੁਰੀਆ' ਪੜ੍ਹ ਆਏ ਹਾਂ ।

'ਹਰਿ ਮੇਰੋ ਪਿਰੁ, ਹਉ ਹਰਿ ਕੀ ਬਹੁਰੀਆ ।'

ਕਬੀਰ ਜੀ ਦੀ ਇਸ ਆਪਣੇ ਮੂੰਹੋਂ ਉਚਾਰੀ ਹੋਈ ਗਵਾਹੀ ਦੇ ਹੁੰਦਿਆਂ ਕਿਸੇ ਹੋਰ ਕਹਾਣੀ ਦੀ ਲੋੜ ਨਹੀਂ ਪੈਂਦੀ; ਕਬੀਰ ਜੀ ਦੀ ਮਾਂ ਦੇ ਇਹ ਬੋਲ ਉਚਾਰੇ ਫ਼ਰਜ਼ ਕਰ ਕੇ ਲਫ਼ਜ਼ 'ਬਹੁਰੀਆ' ਦਾ ਅਰਥ 'ਨੂੰਹ' ਕਰਨ ਦੀ ਭੀ ਜ਼ਰੂਰਤ ਨਹੀਂ, ਕਿਉਂਕਿ ਉਸ ਦਾ ਨਾਮ 'ਲੋਈ' ਸੀ, ਧਨੀਆ ਨਹੀਂ ।

**ਪਦ ਅਰਥ** :—ਬਹੁਰੀਆ—ਅੰਞਾਣ ਵਹੁਟੀ, ਮੇਰੀ ਅੰਞਾਣ ਜਿੰਦ-ਰੂਪ ਵਹੁਟੀ । ਕੋ—ਦਾ । ਧਨੀਆ—ਧਨ ਵਾਲੀ, ਧਨ ਨਾਲ ਪਿਆਰ ਕਰਨ ਵਾਲੀ, ਮਾਇਆ ਨਾਲ ਮੋਹ ਕਰਨ ਵਾਲੀ । ਲੇ—ਲੈ ਕੇ, ਆਪਣੇ ਅਸਰ ਹੇਠ ਲਿਆ ਕੇ । ਰਾਮ ਜਨੀਆ—ਰਾਮ ਦੀ ਦਾਸੀ, ਪਰਮਾਤਮਾ ਦੀ ਭਗਤਣੀ ।੧।

ਇਨ੍ਹ—(ਲਫ਼ਜ਼ 'ਨ' ਦੇ ਹੇਠ ਅੱਧਾ 'ਹ' ਹੈ) । ਮੁੰਡੀਅਨ—ਸਾਧੂਆਂ ਨੇ, ਸਤ-ਸੰਗੀਆਂ ਨੇ । ਮੇਰਾ ਘਰੁ—ਉਹ ਘਰ ਜਿਸ ਵਿਚ ਮੇਰੀ 'ਧਨੀਆ' ਰਹਿੰਦੀ ਸੀ, ਉਹ ਹਿਰਦਾ ਰੂਪ ਘਰ ਜਿਸ ਵਿਚ ਮਾਇਆ ਨਾਲ ਮੋਹ ਕਰਨ ਵਾਲੀ ਜਿੰਦ ਰਹਿੰਦੀ ਸੀ । ਧੁੰਧਰਾਵਾ—ਧੁੰਧ ਵਾਲਾ ਕਰ ਦਿੱਤਾ ਹੈ, ਉਜਾੜ ਦਿੱਤਾ ਹੈ, ਮਿੱਟੀ ਵਿਚ ਮਿਲਾ ਦਿੱਤਾ ਹੈ, ਨਾਸ ਕਰ ਦਿੱਤਾ ਹੈ । (ਬਿਟਵਹਿ—ਮੇਰੇ ਅੰਞਾਣ ਬੇਟੇ ਨੂੰ, ਮੇਰੇ ਅੰਞਾਣ ਬਾਲ ਨੂੰ, ਮੇਰੇ ਅੰਞਾਣੇ ਮਨ ਨੂੰ । {ਨੋਟ :—ਲਫ਼ਜ਼ 'ਬੇਟਾ' ਅਤੇ 'ਬਿਟਵਾ' ਵਿਚ ਫ਼ਰਕ ਹੈ । 'ਬਿਟਵਾ' ਦਾ ਅਰਥ ਹੈ 'ਅੰਞਾਣ ਬੇਟਾ'} । ਗੁਰੂ ਨਾਨਕ ਸਾਹਿਬ ਨੇ ਭੀ 'ਮਨ' ਨੂੰ 'ਬਾਲਕ' ਆਖਿਆ ਹੈ; ਜਿਵੇਂ :—

'ਰਾਜਾ ਬਾਲਕੁ, ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ ।' {ਬਸੰਤ ਮ: ੧

ਬਾਲਕੁ—ਮਨ-ਬਾਲਕ । ਰਮਊਆ—ਰਾਮ ਸਿਮਰਨ ਦੀ ਬਾਣ । ਲਾਵਾ—ਲਾਇਆ, ਲਾ ਦਿੱਤਾ ।੧।ਰਹਾਉ।

ਜਾਤਿ—ਨੀਵੀਂ ਜਾਤ । ਗਵਾਈ—ਮੁਕਾ ਦਿੱਤੀ ਹੈ ।੨।

**ਅਰਥ** :—ਮੇਰੀ ਜਿੰਦੜੀ-ਰੂਪ ਵਹੁਟੀ ਪਹਿਲਾਂ ਧਨ ਦੀ ਪਿਆਰੀ ਅਖਵਾਂਦੀ ਸੀ, (ਭਾਵ, ਮੇਰੀ ਜਿੰਦ ਪਹਿਲਾਂ ਮਾਇਆ ਨਾਲ ਪਿਆਰ ਕਰਿਆ ਕਰਦੀ ਸੀ) । (ਮੇਰੇ ਸਤ-ਸੰਗੀਆਂ ਨੇ ਇਸ ਜਿੰਦ ਨੂੰ) ਆਪਣੇ ਅਸਰ ਹੇਠ ਲਿਆ ਕੇ ਇਸ ਦਾ ਨਾਮ ਰਾਮਦਾਸੀ ਰੱਖ ਦਿੱਤਾ (ਭਾਵ, ਇਸ ਜਿੰਦ ਨੂੰ ਪਰਮਾਤਮਾ ਦੀ ਦਾਸੀ ਅਖਵਾਉਣ-ਜੋਗ ਬਣਾ ਦਿੱਤਾ) ।੧।

ਇਹਨਾਂ ਸਤ-ਸੰਗੀਆਂ ਨੇ ਮੇਰਾ (ਉਹ) ਘਰ ਉਜਾੜ ਦਿੱਤਾ ਹੈ (ਜਿਸ ਵਿਚ ਮਾਇਆ ਨਾਲ ਮੋਹ ਕਰਨ ਵਾਲੀ ਜਿੰਦ ਰਹਿੰਦੀ ਸੀ), (ਕਿਉਂਕਿ ਹੁਣ ਇਹਨਾਂ) ਮੇਰੇ ਅੰਞਾਣੇ ਮਨ ਨੂੰ ਪਰਮਾਤਮਾ ਦੇ ਸਿਮਰਨ ਦੀ ਚੇਟਕ ਲਾ ਦਿੱਤੀ ਹੈ ।੧।ਰਹਾਉ।

ਕਬੀਰ ਆਖਦਾ ਹੈ—ਹੇ ਮੇਰੀ ਮਾਂ ! ਸੁਣ, ਇਹਨਾਂ ਸਤ-ਸੰਗੀਆਂ ਨੇ ਮੇਰੀ (ਨੀਵੀਂ) ਜਾਤ (ਭੀ) ਮੁਕਾ ਦਿੱਤੀ ਹੈ (ਹੁਣ ਲੋਕ ਮੈਨੂੰ ਸ਼ੂਦਰ ਜਾਣ ਕੇ ਉਹ ਸ਼ੂਦਰਾਂ ਵਾਲਾ ਸਲੂਕ ਨਹੀਂ ਕਰਦੇ) ।੨।੩।੩੩।

**ਆਸਾ ॥ ਰਹੁ ਰਹੁ ਰੀ ਬਹੁਰੀਆ, ਘੂੰਘਟੁ ਜਿਨਿ ਕਾਢੈ ॥ ਅੰਤ ਕੀ ਬਾਰ ਲਹੈਗੀ ਨ ਆਢੈ ॥੧॥ ਰਹਾਉ ॥ ਘੂੰਘਟੁ ਕਾਢਿ ਗਈ ਤੇਰੀ ਆਗੈ ॥ ਉਨ ਕੀ ਗੈਲਿ, ਤੋਹਿ ਜਿਨਿ ਲਾਗੈ ॥੧॥ ਘੂੰਘਟ ਕਾਢੇ ਕੀ ਇਹੈ ਬਡਾਈ ॥ ਦਿਨ ਦਸ ਪਾਂਚ, ਬਹੂ ਭਲੇ ਆਈ ॥੨॥ ਘੂੰਘਟੁ ਤੇਰੋ ਤਉ ਪਰਿ ਸਾਚੈ ॥ ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥੩॥ ਕਹਤ ਕਬੀਰ ਬਹੂ ਤਬ ਜੀਤੈ ॥ ਹਰਿ ਗੁਨ ਗਾਵਤ ਜਨਮੁ ਬਿਤੀਤੈ ॥੪॥੧॥੩੪॥ {ਪੰਨਾ ੪੮੪}**

**ਨੋਟ** :—ਜਿਵੇਂ ਪਿਛਲੇ ਸ਼ਬਦ ਵਿਚ ਸਾਡੇ ਕਈ ਵਿਦਵਾਨ ਕਬੀਰ ਜੀ ਦੀ ਮਾਂ ਨੂੰ ਆਪਣੀ ਨੂੰਹ ਵਾਸਤੇ ਕਲਪਦੀ ਦੱਸ ਰਹੇ ਹਨ, ਤਿਵੇਂ ਇੱਥੇ ਕਬੀਰ ਜੀ ਆਪ ਆਪਣੀ ਨੂੰਹ ਦੇ ਘੁੰਡ ਕੱਢਣ ਤੇ ਨਾਰਾਜ਼ ਹੁੰਦੇ ਦੱਸੇ ਜਾ ਰਹੇ ਹਨ । ਅਸੀ ਲਫ਼ਜ਼ 'ਬਹੁਰੀਆ' ਦਾ ਅਰਥ ਕਰਨ ਲਈ ਕਬੀਰ ਜੀ ਦੇ ਆਪਣੇ ਹੀ ਸ਼ਬਦ ਨੰ: ੩੧ ਦਾ ਆਸਰਾ ਲਵਾਂਗੇ ।

**ਪਦ ਅਰਥ** :—ਰਹੁ—ਬੱਸ ਕਰ, ਠਹਿਰ । ਰੀ ਬਹੁਰੀਆ—ਹੇ ਮੇਰੀ ਜਿੰਦ-ਰੂਪ ਵਹੁਟੀ ! ਜਿਨਿ—ਮਤਾਂ, ਨਾਹ । ਜਿਨਿ ਕਾਢੈ—ਮਤਾਂ ਕੱਢੇ, ਨਾਹ ਕੱਢ । ਘੂੰਘਟੁ—ਘੁੰਡ, ਖਸਮ ਕੋਲੋਂ ਘੁੰਡ, ਖਸਮ-ਪ੍ਰਭੂ ਵਲੋਂ ਪਰਦਾ । ਅੰਤ ਕੀ ਬਾਰ—ਅੰਤ ਵੇਲੇ, ਇਹ ਜੀਵਨ ਖ਼ਤਮ ਹੋਇਆਂ । ਲਹੈਗੀ ਨ ਆਢੈ—ਅੱਧੀ ਦਮੜੀ ਭੀ ਤੈਨੂੰ ਨਹੀਂ ਮਿਲਣੀ, ਤੇਰਾ ਮੁੱਲ ਅੱਧੀ ਦਮੜੀ ਭੀ ਨਹੀਂ ਪੈਣਾ, ਤੇਰਾ ਸਾਰਾ ਜੀਵਨ ਅਜਾਈਂ ਚਲਿਆ ਜਾਇਗਾ ।੧।ਰਹਾਉ।

ਉਨ ਕੀ—ਉਹਨਾਂ ਦੀ {ਨੋਟ :—ਲਫ਼ਜ਼ 'ਉਨ' ਦੱਸਦਾ ਹੈ ਕਿ ਇਸ ਤੋਂ ਪਹਿਲੀ ਤੁਕ ਵਿਚ ਕਿਸੇ ਇੱਕ ਦਾ ਜ਼ਿਕਰ ਨਹੀਂ ਹੈ, ਬਹੁਤੀਆਂ ਦਾ ਜ਼ਿਕਰ ਹੈ । ਇਸ ਤੁਕ ਵਿਚੋਂ ਕਬੀਰ ਜੀ ਦੇ ਪੁੱਤਰ ਦੀ ਕਿਸੇ ਦੂਜੀ ਵਹੁਟੀ ਦਾ ਖ਼ਿਆਲ ਬਣਾਉਣਾ ਉੱਕਾ ਹੀ ਗ਼ਲਤ ਹੈ} । ਗੈਲਿ—ਵਾਦੀ, ਆਦਤ । ਤੋਹਿ—ਤੈਨੂੰ । ਜਿਨਿ ਲਾਗੈ—ਮਤਾਂ ਲੱਗ ਜਾਏ, ਕਿਤੇ ਪੈ ਨਾਹ ਜਾਏ । ਆਗੈ—ਤੈਥੋਂ ਪਹਿਲਾਂ । ਤੇਰੀ—ਤੇਰੀ ਮੱਤ ਵਾਲੀਆਂ ਕਈ ਜਿੰਦਾਂ । ਘੂੰਘਟ ਕਾਢਿ—ਖਸਮ-ਪ੍ਰਭੂ ਵਲੋਂ ਘੁੰਡ ਕੱਢ ਕੇ, ਖਸਮ-ਪ੍ਰਭੂ ਨੂੰ ਵਿਸਾਰ ਵਿਸਾਰ ਕੇ ।੧।

ਬਡਾਈ—ਵਡਿਆਈ, ਮਾਣ, ਫ਼ਖ਼ਰ, ਇੱਜ਼ਤ, ਲੋਕਾਂ ਵਿਚ ਇੱਜ਼ਤ । ਦਿਨ ਦਸ ਪਾਂਚ—ਪੰਜ ਦਸ ਦਿਨਾਂ ਲਈ ਹੀ । ਬਹੂ—ਇਹ ਜਿੰਦ-ਵਹੁਟੀ, ਇਹ ਜੀਵ-ਇਸਤ੍ਰੀ, ਇਹ ਜੀਵ ।੨।

ਤਉ ਪਰਿ—ਤਦੋਂ ਹੀ । ਕੂਦਹਿ ਨਾਚੈ—(ਹੇ ਜਿੰਦੇ)—ਜੇ ਤੂੰ ਕੁੱਦੇਂ ਤੇ ਨੱਚੇਂ, ਜੇ ਤੇਰੇ ਅੰਦਰ ਉਤਸ਼ਾਹ ਪੈਦਾ ਹੋਵੇ, ਜੇ ਤੇਰੇ ਅੰਦਰ ਖਿੜਾਉ ਪੈਦਾ ਹੋਵੇ ।੩।

ਬਹੂ—ਜਿੰਦ ਵਹੁਟੀ ।੪।

**ਅਰਥ** :—ਹੇ ਮੇਰੀ ਅੰਞਾਣ ਜਿੰਦੇ ! ਹੁਣ ਬੱਸ ਕਰ, ਪ੍ਰਭੂ-ਪਤੀ ਵਲੋਂ ਘੁੰਡ ਕੱਢਣਾ ਛੱਡ ਦੇਹ, (ਜੇ ਸਾਰੀ ਉਮਰ ਪ੍ਰਭੂ ਨਾਲੋਂ ਤੇਰੀ ਵਿੱਥ ਹੀ ਰਹੀ, ਤਾਂ) ਤੇਰਾ ਸਾਰਾ ਜੀਵਨ ਅਜਾਈਂ ਚਲਿਆ ਜਾਇਗਾ (ਇਸ ਜੀਵਨ ਦਾ ਆਖ਼ਰ ਅੱਧੀ ਦਮੜੀ ਭੀ ਮੁੱਲ ਨਹੀਂ ਪੈਣਾ) ।੧।ਰਹਾਉ।

ਤੈਥੋਂ ਪਹਿਲਾਂ (ਇਸ ਜਗਤ ਵਿਚ ਕਈ ਜਿੰਦ-ਵਹੁਟੀਆਂ ਪ੍ਰਭੂ ਵਲੋਂ) ਘੁੰਡ ਕੱਢ ਕੇ ਤੁਰ ਗਈਆਂ, (ਵੇਖੀਂ !) ਕਿਤੇ ਉਹਨਾਂ ਵਾਲੀ ਵਾਦੀ ਤੈਨੂੰ ਨਾਹ ਪੈ ਜਾਏ ।੧।

(ਪ੍ਰਭੂ-ਪਤੀ ਵਲੋਂ) ਘੁੰਡ ਕੱਢਿਆਂ (ਤੇ ਮਾਇਆ ਨਾਲ ਪ੍ਰੀਤ ਜੋੜਿਆਂ, ਇਸ ਜਗਤ ਵਿਚ ਲੋਕਾਂ ਵਲੋਂ) ਪੰਜ ਦਸ ਦਿਨ ਲਈ ਇਤਨੀ ਕੁ ਸ਼ੁਹਰਤ ਹੀ ਮਿਲਦੀ ਹੈ ਕਿ ਇਹ ਜਿੰਦ-ਵਹੁਟੀ ਚੰਗੀ ਆਈ (ਭਾਵ, ਲੋਕ ਇਤਨਾ ਕੁ ਹੀ ਆਖਦੇ ਹਨ ਕਿ ਫਲਾਣਾ ਬੰਦਾ ਚੰਗਾ ਕਮਾਊ ਜੰਮਿਆ; ਬੱਸ ! ਮਰ ਗਿਆ ਤੇ ਗੱਲ ਭੁੱਲ ਗਈ) ।੨।

(ਪਰ, ਹੇ ਜਿੰਦੇ ! ਇਹ ਤਾਂ ਸੀ ਝੂਠਾ ਘੁੰਡ ਜੋ ਤੂੰ ਪ੍ਰਭੂ-ਪਤੀ ਵਲੋਂ ਕੱਢੀ ਰੱਖਿਆ, ਤੇ ਚਾਰ ਦਿਨ ਜਗਤ ਵਿਚ ਮਾਇਆ ਕਮਾਣ ਦੀ ਸ਼ੁਹਰਤ ਖੱਟੀ), ਤੇਰਾ ਸੱਚਾ ਘੁੰਡ ਤਦੋਂ ਹੀ ਹੋ ਸਕਦਾ ਹੈ ਜੇ (ਮਾਇਆ ਦੇ ਮੋਹ ਵਲੋਂ ਮੂੰਹ ਲੁਕਾ ਕੇ) ਪ੍ਰਭੂ ਦੇ ਗੁਣ ਗਾਵੇਂ, ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਹੁਲਾਰਾ ਤੇਰੇ ਅੰਦਰ ਉੱਠੇ ।੩।

ਕਬੀਰ ਆਖਦਾ ਹੈ—ਜਿੰਦ-ਵਹੁਟੀ ਤਦੋਂ ਹੀ ਮਨੁੱਖ-ਜਨਮ ਦੀ ਬਾਜ਼ੀ ਜਿੱਤਦੀ ਹੈ ਜੇ ਇਸ ਦੀ ਸਾਰੀ ਉਮਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ ਗੁਜ਼ਰੇ ।੪।੧।੩੪।

**ਆਸਾ ॥ ਕਰਵਤੁ ਭਲਾ, ਨ ਕਰਵਟ ਤੇਰੀ ॥ ਲਾਗੁ ਗਲੇ, ਸੁਨੁ ਬਿਨਤੀ ਮੇਰੀ ॥੧॥ ਹਉ ਵਾਰੀ, ਮੁਖੁ ਫੇਰਿ ਪਿਆਰੇ ॥ ਕਰਵਟੁ ਦੇ, ਮੋ ਕਉ ਕਾਹੇ ਕਉ ਮਾਰੇ ॥੧॥ ਰਹਾਉ ॥ ਜਉ ਤਨੁ ਚੀਰਹਿ, ਅੰਗੁ ਨ ਮੋਰਉ ॥ ਪਿੰਡੁ ਪਰੈ, ਤਉ ਪ੍ਰੀਤਿ ਨ ਤੋਰਉ ॥੨॥ ਹਮ ਤੁਮ ਬੀਚੁ, ਭਇਓ ਨਹੀ ਕੋਈ ॥ ਤੁਮਹਿ ਸੁ ਕੰਤ, ਨਾਰਿ ਹਮ ਸੋਈ ॥੩॥ ਕਹਤੁ ਕਬੀਰੁ, ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥ {ਪੰਨਾ ੪੮੪}**

**ਨੋਟ** :—ਇਸ ਸ਼ਬਦ ਦਾ ਅਰਥ ਕਰਨ ਲੱਗਿਆਂ ਵਿਦਵਾਨ ਸੱਜਣ ਆਮ ਤੌਰ ਤੇ ਇਕ ਅਜੀਬ ਜਿਹੀ ਕਹਾਣੀ ਇਉਂ ਲਿਖ ਰਹੇ ਹਨ :—

(੧) ਕਬੀਰ ਜੀ ਦੇ ਘਰੋਂ ਮਾਈ ਲੋਈ ਪਹਿਲਾਂ ਤਾਂ ਇਹਨਾਂ ਤਬਦੀਲੀਆਂ ਦੇ ਵਿਰੁਧ ਅੜੀ ਰਹੀ, ਫਿਰ ਖਿਮਾ ਮੰਗਦੀ ਹੈ, ਪਰ ਕਬੀਰ ਜੀ ਨਰਾਜ਼ ਹੀ ਰਹਿੰਦੇ ਹਨ ਤੇ ਕਹਿੰਦੇ ਹਨ ਕਿ ਹੁਣ ਤੇਰੇ ਉੱਤੇ ਇਤਬਾਰ ਨਹੀਂ ਰਿਹਾ ।

(੨) ਲੋਈ ਦੇ ਕਿਸੇ ਸੰਤ ਦੀ ਪ੍ਰਸ਼ਾਦ ਨਾਲ ਸੇਵਾ ਨ ਕਰਨ ਤੇ ਕਬੀਰ ਜੀ ਰੰਜ ਹੋ ਕੇ ਬਹਿ ਗਏ । ਲੋਈ ਨੇ ਇਹ ਬੇਨਤੀ ਕੀਤੀ; ਪਿਛਲੀਆਂ ਦੋ ਤੁਕਾਂ ਕਬੀਰ ਜੀ ਦੀਆਂ ਹਨ, ਬਾਕੀ ਲੋਈ ਜੀ ਦੀਆਂ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਿੱਖ ਦੇ ਜੀਵਨ ਦੀ ਥੰਮ੍ਹੀ ਹੈ । ਇਹ ਐਸੇ ਆਤਮਕ ਵਲਵਲੇ ਹਨ, ਜੋ ਹਰੇਕ ਸਿੱਖ ਦੇ ਅੰਦਰ ਉੱਠਣੇ ਜ਼ਰੂਰੀ ਹਨ । ਇੱਥੇ ਕਿਸੇ ਐਸੀਆਂ ਹੋ ਬੀਤੀਆਂ ਗੱਲਾਂ ਦਾ ਜ਼ਿਕਰ ਨਹੀਂ, ਜੋ ਹੁਣ ਸਾਡੇ ਜੀਵਨ ਵਿਚ ਨਹੀਂ ਵਾਪਰ ਸਕਦੀਆਂ ਜਾਂ ਨਹੀਂ ਵਾਪਰਨੀਆਂ ਚਾਹੀਦੀਆਂ । ਬਾਣੀ ਵਿਚ ਜੀਵਨ ਦੇ ਉਹ ਤਰੰਗ ਤੇ ਉਹ ਨਿਯਮ ਦਿੱਤੇ ਹਨ, ਜੋ, ਜਦ ਤਕ ਜਗਤ ਬਣਿਆ ਰਹੇਗਾ ਇਨਸਾਨੀ ਜੀਵਨ ਉਤੇ ਢੁਕਦੇ ਰਹਿਣਗੇ, ਤੇ ਹਨੇਰੇ ਵਿਚ ਤੁਰਦੇ ਜੀਵਾਂ ਨੂੰ ਸਹੀ ਰਾਹ ਦੱਸਦੇ ਰਹਿਣਗੇ । ਜੇ ਕੋਈ ਸ਼ਬਦ ਐਸ ਵੇਲੇ ਮਨੁੱਖਾ-ਜੀਵਨ ਵਿਚ ਠੀਕ ਫਬਵਾਂ ਨਹੀਂ ਜਾਪਦਾ, ਤਾਂ ਉਸ ਦੇ ਅਰਥ ਕਰਨ ਵੇਲੇ ਕੋਈ ਬੀਤੀ ਕਹਾਣੀ ਜੋੜ ਕੇ ਘਰ ਪੂਰਾ ਨਹੀਂ ਕੀਤਾ ਜਾ ਸਕੇਗਾ । ਪੂਰਨ ਸ਼ਰਧਾ ਵਾਲੇ ਸਿੱਖ ਦੇ ਅੰਦਰ ਇਹ ਖ਼ਿਆਲ ਉੱਠਣਾ ਕੁਦਰਤੀ ਹੈ ਕਿ ਐਸ ਵੇਲੇ ਇਹ ਸ਼ਬਦ ਮੈਨੂੰ ਕੀਹ ਚਾਨਣ ਦੇ ਰਿਹਾ ਹੈ ।

ਇਸ ਉੱਪਰ-ਦਿੱਤੀ ਕਹਾਣੀ ਵਿਚੋਂ ਇੱਕੋ ਗੱਲ ਪਰਤੱਖ ਦਿੱਸਦੀ ਹੈ ਕਿ ਲੋਈ ਉੱਤੇ ਉਹਨਾਂ ਦੇ ਪਤੀ ਭਗਤ ਕਬੀਰ ਜੀ ਗੁੱਸੇ ਹੋ ਗਏ, ਮਾਈ ਲੋਈ ਨੇ ਮਨਾਣ ਲਈ ਬੜੇ ਤਰਲੇ ਲਏ, ਪਰ ਕਬੀਰ ਜੀ ਨਾਹ ਹੀ ਮੰਨੇ । ਘਰਾਂ ਵਿਚ, ਕਹਿੰਦੇ ਹਨ, ਭਾਂਡੇ ਭੀ ਠਹਿਕ ਪੈਂਦੇ ਹਨ; ਕੋਈ ਵਿਰਲਾ ਹੀ ਘਰ ਹੋਵੇਗਾ ਜਿੱਥੇ ਵਹੁਟੀ ਖਸਮ ਕਦੇ ਭੀ ਆਪੋ ਵਿਚ ਨਰਾਜ਼ ਨਾਹ ਹੁੰਦੇ ਹੋਣ । ਤਾਂ, ਕੀ ਇਸ ਸ਼ਬਦ ਨੇ ਇਹੀ ਸਾਡੀ ਅਗਵਾਈ ਕਰਨੀ ਹੈ, ਕਿ ਜੇ, ਇਕ ਵਾਰੀ ਵਹੁਟੀ ਉੱਤੇ ਗੁੱਸੇ ਹੋ ਪਏ, ਉਹ ਵਿਚਾਰੀ ਪਈ ਤਰਲੇ ਕਰੇ ਅਸਾਂ ਉਸ ਉੱਤੇ ਮੁੜ ਇਤਬਾਰ ਕਰਨਾ ਹੀ ਨਹੀਂ ? ਤਾਂ ਫਿਰ, ਅਜਿਹੇ ਘਰਾਂ ਦੀ ਵੱਸੋਂ ਕਿਹੋ ਜਿਹੀ ਬਣ ਜਾਇਗੀ ?

ਸਿੱਖ ਧਰਮ ਦੇ ਇਤਿਹਾਸ ਵਿਚ ਅਜੇ ਤਕ ਕਿਤੇ ਇਹ ਗੱਲ ਲਿਖੀ ਨਹੀਂ ਮਿਲਦੀ ਕਿ ਸਤਿਗੁਰੂ ਜੀ ਨੇ ਮਾਈ ਲੋਈ ਨੂੰ ਭਗਤਾਂ ਦੀ ਸ਼੍ਰੇਣੀ ਵਿਚ ਸ਼ਾਮਲ ਕਰ ਲਿਆ ਸੀ । ਤਾਂ ਫਿਰ, ਮਾਈ ਲੋਈ ਦੀ ਕੋਈ ਕਵਿਤਾ ਬਾਣੀ ਦਾ ਦਰਜਾ ਨਹੀਂ ਰੱਖ ਸਕਦੀ ਸੀ । ਜਿਸ ਇਸਤ੍ਰੀ ਉੱਤੇ ਉਸ ਦਾ ਆਪਣਾ ਹੀ ਪਤੀ ਬੇਪ੍ਰਤੀਤੀ ਜ਼ਾਹਰ ਕਰ ਰਿਹਾ ਦੱਸਿਆ ਜਾਂਦਾ ਹੈ, ਉਸ ਦੇ ਲਫ਼ਜ਼ ਰੱਬੀ-ਜੋਤ ਦੇ ਖ਼ਜ਼ਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਸਨ ਹੋ ਸਕਦੇ ।

ਕਿਸੇ ਭੀ ਸ਼ਬਦ ਨੂੰ ਸਮਝਣ ਲਈ ਸਾਖੀਆਂ ਦਾ ਆਸਰਾ ਲੈਣਾ ਕਈ ਵਾਰੀ ਕੁਰਾਹੇ ਪਾ ਸਕਦਾ ਹੈ, ਜਿਵੇਂ ਕਿ ਇਸ ਸ਼ਬਦ ਬਾਰੇ ਪਰਤੱਖ ਦਿੱਸ ਰਿਹਾ ਹੈ । ਅਸਲ ਵਿਚ ਇੱਥੇ ਕੋਈ ਭੀ ਝਗੜਾ ਕਬੀਰ ਜੀ ਦਾ ਮਾਈ ਲੋਈ ਨਾਲ ਨਹੀਂ ਹੋ ਰਿਹਾ । ਕਬੀਰ ਜੀ ਨੇ ਲਫ਼ਜ਼ 'ਲੋਈ' ਹੋਰ ਭੀ ਕਈ ਸ਼ਬਦਾਂ ਵਿਚ ਵਰਤਿਆ ਹੈ, ਪਰ ਹਰ ਥਾਂ ਉਸ ਨੂੰ 'ਮਾਈ ਲੋਈ' ਸਮਝਣਾ ਭਾਰੀ ਭੁੱਲ ਹੈ । ਇਸ ਸ਼ਬਦ ਵਿਚ ਵਰਤਿਆ ਲਫ਼ਜ਼ 'ਲੋਈ' ਕਿਸੇ ਜ਼ਨਾਨੀ ਵਾਸਤੇ ਹੈ ਜਾਂ ਕਿਸੇ 'ਪੁਲਿੰਗ ਪਦਾਰਥ' ਬਾਰੇ, ਇਹ ਨਿਰਨਾ ਲਫ਼ਜ਼ 'ਰੇ' ਤੋਂ ਹੋ ਰਿਹਾ ਹੈ । 'ਰੇ' ਸਦਾ ਹੀ ਪੁਲਿੰਗ ਵਾਸਤੇ ਹੁੰਦਾ ਹੈ, ਤੇ, 'ਰੀ' ਇਸਤ੍ਰੀ-ਲਿੰਗ ਵਾਸਤੇ । ਜਿਵੇਂ :—

ਰੇ—ਪੁਲਿੰਗ ਵਾਸਤੇ :—

(੧) "ਰੇ ਨਰ ਗਰਭ ਕੁੰਡਲ ਜਬ ਆਛਤ......। "

(੨) "ਕਾਹੇ ਰੇ ਨਰ ਗਰਬੁ ਕਰਤੁ ਹਹੁ......।"

(੩) "ਰੇ ਨਰ ਕਾਹੇ ਪਪੋਰਹੁ ਦੇਹੀ......।"

(੪) "ਕਹਤ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ । ਕਿਆ ਕਾਂਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ।" {ਧਨਾਸਰੀ ਕਬੀਰ ਜੀ

(੫) "ਲੰਕਾ ਸਾ ਕੋਟੁ ਸਮੁੰਦ ਸੀ ਖਾਈ.......। ਕਹਤ ਕਬੀਰ ਸੁਨਹੁ ਰੇ ਲੋਈ । ਰਾਮ ਨਾਮ ਬਿਨੁ ਮੁਕਤਿ ਨ ਹੋਈ ।੫।੮।" {ਆਸਾ

'ਰੀ'—ਇਸਤ੍ਰੀ-ਵਾਸਤੇ :—

(੧) ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ......।੩੪। {ਆਸਾ ਕਬੀਰ ਜੀ

(੨) ਗਾਉ ਗਾਉ ਰੀ ਦੁਲਹਨੀ ਮੰਗਲਚਾਰਾ......।੨।੪। {ਆਸਾ ਕਬੀਰ ਜੀ

(੩) ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ......।੨। {ਗੂਜਰੀ ਤ੍ਰਿਲੋਚਨ ਜੀ

(੪) ਰੀ ਬਾਈ ਬੇਢੀ ਦੇਨੁ ਨਾ ਜਾਈ......। {ਸੋਰਠਿ ਨਾਮਦੇਵ ਜੀ

ਸਤਿਗੁਰੂ ਨਾਨਕ ਦੇਵ ਜੀ ਨੇ ਭੀ ਲਫ਼ਜ਼ 'ਲੋਈ' ਆਪਣੀ ਬਾਣੀ ਵਿਚ ਵਰਤਿਆ ਹੈ, ਤੇ ਇਸ ਦਾ ਅਰਥ ਹੈ 'ਜਗਤ';

ਜੋ ਦੀਸੈ ਸੋ ਆਪੇ ਆਪਿ ॥ ਆਪਿ ਉਪਾਇ ਆਪੇ ਘਟ ਥਾਪਿ ॥ ਆਪਿ ਅਗੋਚਰੁ ਧੰਧੈ "ਲੋਈ" ॥ ਜੋਗ ਜੁਗਤਿ ਜਗਜੀਵਨੁ ਸੋਈ ॥੧੫॥

ਲੋਈ—ਜਗਤ । {ਰਾਮਕਲੀ ਮਹਲਾ ੧ ਦੱਖਣੀ, ਓਅੰਕਾਰ

**ਪਦ ਅਰਥ** :—ਕਰਵਤੁ—{ਸ਼ਕਟ. ਕਵ.ਲ} ਆਰਾ । ਕਰਵਟ—ਪਿੱਠ ।੧।

ਹਉ ਵਾਰੀ—ਮੈਂ ਤੈਥੋਂ ਸਦਕੇ । ਪਿਆਰੇ—ਹੇ ਪਿਆਰੇ ਪ੍ਰਭੂ ।੧।ਰਹਾਉ।

ਅੰਗੁ—ਸਰੀਰ । ਨ ਮੋਰਉ—ਮੈਂ ਪਿਛਾਂਹ ਨਾਹ ਹਟਾਵਾਂਗਾ, ਮੈਂ ਨਹੀਂ ਮੋੜਾਂਗਾ । ਪਿੰਡੁ ਪਰੈ—ਜੇ ਮੇਰਾ ਸਰੀਰ ਢਹਿ ਭੀ ਪਏਗਾ, ਜੇ ਸਰੀਰ ਨਾਸ ਭੀ ਹੋ ਜਾਇਗਾ ।੨।

ਬੀਚੁ—ਵਿੱਥ । ਤੁਮਹਿ—ਤੂੰ ਹੀ । ਸੋਈ—ਉਹੀ ।੩।

ਰੇ ਲੋਈ—ਹੇ ਲੋਕ ! ਹੇ ਜਗਤ ! ਹੇ ਦੁਨੀਆ ਦੇ ਮੋਹ ! ।੪।

**ਅਰਥ** :—ਹੇ ਪਿਆਰੇ ਪ੍ਰਭੂ ! ਮੈਂ ਤੈਥੋਂ ਕੁਰਬਾਨ ! ਮੇਰੇ ਵੱਲ ਤੱਕ; ਮੈਨੂੰ ਪਿੱਠ ਦੇ ਕੇ ਕਿਉਂ ਮਾਰ ਰਿਹਾ ਹੈਂ ? (ਭਾਵ, ਜੇ ਤੂੰ ਮੇਰੇ ਉੱਤੇ ਮਿਹਰ ਦੀ ਨਜ਼ਰ ਨਾਹ ਕਰੇਂ, ਤਾਂ ਮੈਂ ਜੀਊ ਨਹੀਂ ਸਕਦਾ) ।੧।ਰਹਾਉ।

ਦਾਤਾ ! ਤੇਰੇ ਪਿੱਠ ਦੇਣ ਨਾਲੋਂ ਮੈਨੂੰ (ਸਰੀਰ ਉੱਤੇ) ਆਰਾ ਸਹਾਰ ਲੈਣਾ ਚੰਗਾ ਹੈ (ਭਾਵ, ਆਰੇ ਨਾਲ ਸਰੀਰ ਚਿਰਾਣ ਵਿਚ ਇਤਨੀ ਪੀੜ ਨਹੀਂ, ਜਿਤਨੀ ਤੇਰੀ ਮਿਹਰ ਦੀ ਨਿਗਾਹ ਤੋਂ ਵਾਂਜੇ ਰਹਿਣ ਵਿਚ ਹੈ); (ਹੇ ਸੱਜਣ ਪ੍ਰਭੂ !) ਮੇਰੀ ਅਰਜੋਈ ਸੁਣ, ਤੇ ਮੇਰੇ ਗਲ ਲੱਗ (ਭਾਵ, ਤੇਰੀ ਯਾਦ ਮੇਰੇ ਗਲ ਦਾ ਹਾਰ ਬਣੀ ਰਹੇ) ।੧।

ਹੇ ਪ੍ਰਭੂ ! ਜੇ ਮੇਰਾ ਸਰੀਰ ਚੀਰ ਦੇਵੇਂ ਤਾਂ ਭੀ ਮੈਂ (ਇਸ ਨੂੰ ਬਚਾਣ ਦੀ ਖ਼ਾਤਰ) ਪਿਛਾਂਹ ਨਹੀਂ ਹਟਾਵਾਂਗਾ; ਇਹ ਸਰੀਰ ਨਾਸ ਹੋ ਜਾਣ ਤੇ ਭੀ ਮੈਂ ਤੇਰੇ ਨਾਲੋਂ ਪਿਆਰ ਨਹੀਂ ਤੋੜਨਾ ।੨।

ਹੇ ਪਿਆਰੇ ! ਮੇਰੇ ਤੇਰੇ ਵਿਚ ਕੋਈ ਵਿੱਥ ਨਹੀਂ ਹੈ, ਤੂੰ ਉਹੀ ਪ੍ਰਭੂ-ਖਸਮ ਹੈਂ ਤੇ ਮੈਂ ਜੀਵ-ਇਸਤ੍ਰੀ ਤੇਰੀ ਨਾਰ ਹਾਂ ।੩।

(ਇਹ ਵਿੱਥ ਪੁਆਉਣ ਵਾਲਾ ਚੰਦਰਾ ਜਗਤ ਦਾ ਮੋਹ ਸੀ, ਸੋ,) ਕਬੀਰ ਆਖਦਾ ਹੈ—ਸੁਣ, ਹੇ ਜਗਤ ! (ਹੇ ਜਗਤ ਦੇ ਮੋਹ !) ਹੁਣ ਕਦੇ ਮੈਂ ਤੇਰਾ ਇਤਬਾਰ ਨਹੀਂ ਕਰਾਂਗਾ (ਹੇ ਮੋਹ ! ਹੁਣ ਮੈਂ ਤੇਰੇ ਜਾਲ ਵਿਚ ਨਹੀਂ ਫਸਾਂਗਾ, ਤੂੰ ਹੀ ਮੈਨੂੰ ਮੇਰੇ ਪਤੀ-ਪ੍ਰਭੂ ਤੋਂ ਵਿਛੋੜਦਾ ਹੈਂ) ।੪।੨।੩੫।

ਸ਼ਬਦ ਦਾ ਭਾਵ :—ਜਗਤ ਦਾ ਮੋਹ ਜੀਵ ਨੂੰ ਪ੍ਰਭੂ ਨਾਲੋਂ ਵਿਛੋੜਦਾ ਹੈ, ਇਸ ਤੋਂ ਬਚਣ ਲਈ ਸਦਾ ਪ੍ਰਭੂ ਦੇ ਦਰ ਤੇ ਅਰਦਾਸ ਕਰਨੀ ਜ਼ਰੂਰੀ ਹੈ ।੩੫।

**ਆਸਾ ॥ ਕੋਰੀ ਕੋ, ਕਾਹੂ ਮਰਮੁ ਨ ਜਾਨਾਂ ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥ ਰਹਾਉ ॥ ਜਬ ਤੁਮ ਸੁਨਿ ਲੇ ਬੇਦ ਪੁਰਾਨਾਂ ॥ ਤਬ ਹਮ ਇਤਨ ਕੁ ਪਸਰਿਓ ਤਾਨਾਂ ॥੧॥ ਧਰਨਿ ਅਕਾਸ ਕੀ ਕਰਗਹ ਬਨਾਈ ॥ ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥ ਪਾਈ ਜੋਰਿ ਬਾਤ ਇਕ ਕੀਨੀ, ਤਹ ਤਾਂਤੀ ਮਨੁ ਮਾਨਾਂ ॥ ਜੋਲਾਹੇ ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ ॥੩॥ ਕਹਤੁ ਕਬੀਰੁ ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥੪॥੩॥੩੬॥ {ਪੰਨਾ ੪੮੪}**

**ਨੋਟ** :—ਕਬੀਰ ਜੀ ਬਨਾਰਸ ਦੇ ਰਹਿਣ ਵਾਲੇ ਸਨ, ਜਾਤ ਦੇ ਜੁਲਾਹ । ਬ੍ਰਾਹਮਣ ਦੀ ਨਜ਼ਰ ਵਿਚ ਉਹ ਇਕ ਸ਼ੂਦਰ ਸਨ, ਜਿਸ ਨੂੰ ਸ਼ਾਸਤ੍ਰ ਭਜਨ ਕਰਨ ਦੀ ਆਗਿਆ ਨਹੀਂ ਦੇਂਦੇ । ਫਿਰ, ਉਹ ਲੋਕ ਤਾਂ ਡੁੱਬੇ ਪਏ ਮੂਰਤੀ ਪੂਜਾ-ਵਿਚ, ਤੇ ਕਬੀਰ ਜੀ ਹਰਿ-ਸਿਮਰਨ ਦੀ ਮੌਜ ਵਿਚ ਮਗਨ । ਉਹਨਾਂ ਨੂੰ ਇਹ ਗੱਲ ਕਿਵੇਂ ਭਾਵੇ ? ਉਹਨਾਂ ਲਈ ਇਹ ਕੁਦਰਤੀ ਸੀ ਕਿ ਕਬੀਰ ਜੀ ਨੂੰ 'ਜੁਲਾਹ, ਜੁਲਾਹ' ਆਖ ਆਖ ਕੇ ਆਪਣੇ ਦਿਲ ਦਾ ਸਾੜ ਕੱਢਣ । ਕਬੀਰ ਜੀ ਇਹਨਾਂ ਦੀ ਇਸ ਨਫ਼ਰਤ ਨੂੰ ਮਖ਼ੌਲ ਕਰਦੇ ਹਨ ਕਿ ਇਕੱਲਾ ਮੈਂ ਹੀ ਜੁਲਾਹ ਨਹੀਂ, ਪਰਮਾਤਮਾ ਭੀ ਜੁਲਾਹ ਹੀ ਹੈ । ਵੇਖੋ ਰਵਿਦਾਸ ਜੀ ਦਾ ਸ਼ਬਦ ਸੋਰਠਿ ਰਾਗ ਵਿਚ—"ਚਮਰਟਾ ਗਾਠਿ ਨ ਜਨਈ" ।

**ਪਦ ਅਰਥ** :—ਕੋਰੀ—ਜੁਲਾਹ । ਕੋ—ਦਾ । ਮਰਮੁ—ਭੇਤ । ਕਾਹੂ—ਕਿਸੇ ਨੇ । ਆਨਿ—ਲਿਆ ਕੇ, ਪੈਦਾ ਕਰ ਕੇ ।੧।ਰਹਾਉ।

ਜਬ—ਜਿਤਨਾ ਚਿਰ । ਸੁਨਿ ਲੇ—ਸੁਣ ਲਏ । ਤਬ—ਉਨਾ ਚਿਰ । ਪਸਰਿਓ—ਤਣ ਲਿਆ ।੧।

ਧਰਨਿ—ਧਰਤੀ । ਕਰਗਹ—ਕੰਘੀ, ਕੱਪੜਾ ਉਣਨ ਵੇਲੇ ਜੋ ਅਗਾਂਹ ਪਿਛਾਂਹ ਕਰਦੀ ਹੈ, ਇਸ ਨੂੰ ਜੁਲਾਹ ਵਾਰੀ ਵਾਰੀ ਹਰੇਕ ਹੱਥ ਵਿਚ ਰੱਖਦਾ ਹੈ । ਸਾਥ—ਜੁਲਾਹੇ ਦੀਆਂ ਨਾਲਾਂ ।੨।

ਪਾਈ ਜੋਰਿ—ਪਉਇਆਂ ਦੀ ਜੋੜੀ ਜਿਨ੍ਹਾਂ ਉੱਤੇ ਦੋਵੇਂ ਪੈਰ ਰੱਖ ਕੇ ਜੁਲਾਹ ਵਾਰੋ-ਵਾਰੀ ਹਰੇਕ ਪੈਰ ਨੂੰ ਦੱਬ ਕੇ ਕੱਪੜਾ ਉਣਦਾ ਹੈ । ਬਾਤ ਇਕ—ਇਹ ਜਗਤ-ਖੇਡ । ਤਹ—ਉਸ ਜੁਲਾਹੇ ਵਿਚ । ਤਾਂਤੀ—ਜੁਲਾਹ । ਤਾਂਤੀ ਮਨੁ—(ਮੈਂ) ਜੁਲਾਹੇ ਦਾ ਮਨ । ਘਰੁ—ਸਰੂਪ । ਚੀਨ੍ਹਾ—ਪਛਾਣ ਲਿਆ ਹੈ । ਘਟ ਹੀ—ਘਟਿ ਹੀ, ਹਿਰਦੇ ਵਿਚ ਹੀ ।੩।

ਕਾਰਗਹ—(ਜਗਤ-ਰੂਪ) ਕੰਘੀ । ਤੋਰੀ—ਤੋੜ ਦਿੱਤੀ, ਤੋੜ ਦੇਂਦਾ ਹੈ । ਸੂਤੈ—ਸੂਤਰ ਵਿਚ ।੪।

**ਅਰਥ** :—(ਹੇ ਪੰਡਿਤ ਜੀ !) ਜਿਤਨਾ ਚਿਰ ਤੁਸੀ ਵੇਦ ਪੁਰਾਣ ਸੁਣਦੇ ਰਹੇ, ਮੈਂ ਉਤਨਾ ਚਿਰ ਥੋੜ੍ਹਾ ਜਿਹਾ ਤਾਣਾ ਤਣ ਲਿਆ (ਭਾਵ, ਤੁਸੀ ਵੇਦ ਪੁਰਾਨਾਂ ਦੇ ਪਾਠੀ ਹੋਣ ਦਾ ਮਾਣ ਕਰਦੇ ਹੋ, ਪਰ ਤੁਸਾਂ ਇਸ ਵਿੱਦਿਆ ਨੂੰ ਉਸੇ ਤਰ੍ਹਾਂ ਰੋਜ਼ੀ ਲਈ ਵਰਤਿਆ ਹੈ ਜਿਵੇਂ ਮੈਂ ਤਾਣਾ ਤਣਨ ਤੇ ਕੰਮ ਨੂੰ ਵਰਤਦਾ ਹਾਂ, ਦੋਹਾਂ ਵਿਚ ਕੋਈ ਫ਼ਰਕ ਨਾਹ ਪਿਆ ਪਰ ਫਿਰ ਵਿਦਵਾਨ ਹੋਣ ਦਾ ਅਤੇ ਬ੍ਰਾਹਮਣ ਹੋਣ ਦਾ ਮਾਣ ਕੂੜਾ ਹੀ ਹੈ) ।੧।

(ਤੁਸੀ ਸਾਰੇ ਮੈਨੂੰ 'ਜੁਲਾਹ ਜੁਲਾਹ' ਆਖ ਕੇ ਛੁਟਿਆਉਣ ਦੇ ਜਤਨ ਕਰਦੇ ਹੋ, ਪਰ ਤੁਹਾਨੂੰ ਪਤਾ ਨਹੀਂ ਕਿ ਪਰਮਾਤਮਾ ਭੀ ਜੁਲਾਹ ਹੀ ਹੈ) ਤੁਸਾਂ ਕਿਸੇ ਨੇ ਉਸ ਜੁਲਾਹ ਦਾ ਭੇਤ ਨਹੀਂ ਪਾਇਆ, ਜਿਸ ਨੇ ਇਹ ਸਾਰਾ ਜਗਤ ਪੈਦਾ ਕਰ ਕੇ (ਮਾਨੋ) ਤਾਣਾ ਤਣ ਦਿੱਤਾ ਹੈ ।੧।ਰਹਾਉ।

(ਉਸ ਪ੍ਰਭੂ-ਜੁਲਾਹ ਨੇ) ਧਰਤੀ ਤੇ ਅਕਾਸ਼ ਦੀ ਕੰਘੀ ਬਣਾ ਦਿੱਤੀ ਹੈ, ਚੰਦ ਅਤੇ ਸੂਰਜ ਨੂੰ ਉਹ (ਉਸ ਕੰਘੀ ਦੇ ਨਾਲ) ਨਾਲਾਂ ਬਣਾ ਕੇ ਵਰਤ ਰਿਹਾ ਹੈ ।੨।

ਜੁਲਾਹੇ ਦੇ ਪਊਇਆਂ ਦੀ ਜੋੜੀ ਉਸ ਜੁਲਾਹ-ਪ੍ਰਭੂ ਨੇ (ਜਗਤ ਦੀ ਜਨਮ-ਮਰਨ ਦੀ) ਖੇਡ ਰਚ ਦਿੱਤੀ ਹੈ, ਮੈਂ ਜੁਲਾਹੇ ਦਾ ਮਨ ਉਸ ਜੁਲਾਹ-ਪ੍ਰਭੂ ਵਿਚ ਟਿਕ ਗਿਆ ਹੈ, ਜਿਸ ਨੇ ਇਹ ਖੇਡ ਰਚੀ ਹੈ । ਮੈਂ ਜੁਲਾਹ ਨੇ (ਉਸ ਜੁਲਾਹ-ਪ੍ਰਭੂ ਦੇ ਚਰਨਾਂ ਵਿਚ ਜੁੜ ਕੇ) ਆਪਣਾ ਹੀ ਘਰ ਲੱਭ ਲਿਆ ਹੈ, ਤੇ ਮੈਂ ਆਪਣੇ ਹਿਰਦੇ ਵਿਚ ਹੀ ਉਸ ਪਰਮਾਤਮਾ ਨੂੰ (ਬੈਠਾ) ਪਛਾਣ ਲਿਆ ਹੈ ।੩।

ਕਬੀਰ ਆਖਦਾ ਹੈ—ਜਦੋਂ ਉਹ ਜੁਲਾਹ (ਇਸ ਜਗਤ-) ਕੰਘੀ ਨੂੰ ਤੋੜ ਦੇਂਦਾ ਹੈ ਤਾਂ ਸੂਤਰ ਵਿਚ ਸੂਤਰ ਰਲਾ ਦੇਂਦਾ ਹੈ (ਭਾਵ, ਸਾਰੇ ਜਗਤ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ) ।੪।੩।੩੬।

**ਆਸਾ ॥ ਅੰਤਰਿ ਮੈਲੁ ਜੇ ਤੀਰਥ ਨਾਵੈ, ਤਿਸੁ ਬੈਕੁੰਠ ਨ ਜਾਨਾਂ ॥ ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮੁ ਅਯਾਨਾ ॥੧॥ ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ, ਗੁਰ ਕੀ ਸੇਵਾ ॥੧॥ ਰਹਾਉ ॥ ਜਲ ਕੈ ਮਜਨਿ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ ॥ ਜੈਸੇ ਮੇਂਡੁਕ ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ ॥੨॥ ਮਨਹੁ ਕਠੋਰੁ ਮਰੈ ਬਾਨਾਰਸਿ, ਨਰਕੁ ਨ ਬਾਂਚਿਆ ਜਾਈ ॥ ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥ ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ, ਤਹਾ ਬਸੈ ਨਿਰੰਕਾਰਾ ॥ ਕਹਿ ਕਬੀਰ ਨਰ ਤਿਸਹਿ ਧਿਆਵਹੁ, ਬਾਵਰਿਆ ਸੰਸਾਰਾ ॥੪॥੪॥੩੭॥ {ਪੰਨਾ ੪੮੪}**

**ਪਦ ਅਰਥ** :—ਅੰਤਰਿ—ਮਨ ਵਿਚ । ਮੈਲੁ—ਵਿਕਾਰਾਂ ਦੀ ਮੈਲ । ਪਤੀਣੇ—ਪਤੀਜਣ ਨਾਲ ।੧।

ਦੇਵਾ—ਪ੍ਰਕਾਸ਼-ਰੂਪ । ਨਾਵਣੁ—ਇਸ਼ਨਾਨ ।੧।ਰਹਾਉ।

ਮਜਨਿ—ਇਸ਼ਨਾਨ ਨਾਲ, ਚੁੱਭੀ ਨਾਲ । ਗਤਿ—ਮੁਕਤੀ । ਨਾਵਹਿ—ਨ੍ਹਾਉਂਦੇ ਹਨ ।੨।

ਕਠੋਰੁ—ਕਰੜਾ, ਕੋਰਾ । ਨ ਬਾਂਚਿਆ ਜਾਈ—ਬਚਿਆ ਨਹੀਂ ਜਾ ਸਕਦਾ । ਹਾੜੰਬੈ—ਮਗਹਰ ਦੀ ਕਲਰਾਠੀ ਧਰਤੀ ਵਿਚ । ਸੈਨ—ਸੈਨਾ, ਪਰਜਾ, ਲੁਕਾਈ ।੩।

ਰੈਨਿ—ਰਾਤ । ਤਹਾ—ਉਸ ਆਤਮਕ ਅਵਸਥਾ ਵਿਚ । ਬਸੈ—ਵੱਸਦਾ ਹੈ, ਜੀਵ ਨੂੰ ਮਿਲਦਾ ਹੈ । ਕਹਿ—ਕਹੇ, ਆਖਦਾ ਹੈ । ਨਰ—ਹੇ ਮਨੁੱਖ ! ।੪।

**ਅਰਥ** :—ਜੇ ਮਨ ਵਿਚ ਵਿਕਾਰਾਂ ਦੀ ਮੈਲ (ਭੀ ਟਿਕੀ ਰਹੇ, ਤੇ) ਕੋਈ ਮਨੁੱਖ ਤੀਰਥਾਂ ਉੱਤੇ ਨ੍ਹਾਉਂਦਾ ਫਿਰੇ, ਤਾਂ ਇਸ ਤਰ੍ਹਾਂ ਉਸ ਨੇ ਸੁਰਗ ਵਿਚ ਨਹੀਂ ਜਾ ਅੱਪੜਨਾ; (ਤੀਰਥਾਂ ਉੱਤੇ ਨ੍ਹਾਤਿਆਂ ਲੋਕ ਤਾਂ ਕਹਿਣ ਲੱਗ ਪੈਣਗੇ ਕਿ ਇਹ ਭਗਤ ਹੈ, ਪਰ) ਲੋਕਾਂ ਦੇ ਪਤੀਜਿਆਂ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਪਰਮਾਤਮਾ (ਜੋ ਹਰੇਕ ਦੇ ਦਿਲ ਦੀ ਜਾਣਦਾ ਹੈ) ਅੰਞਾਣਾ ਨਹੀਂ ਹੈ ।੧।

ਗੁਰੂ ਦੇ ਦੱਸੇ ਰਾਹ ਉੱਤੇ ਤੁਰਨਾ ਹੀ ਅਸਲ (ਤੀਰਥ-) ਇਸ਼ਨਾਨ ਹੈ । ਸੋ, ਇਕ ਪਰਮਾਤਮਾ ਦੇਵ ਦਾ ਭਜਨ ਕਰੋ ।੧।ਰਹਾਉ।

ਪਾਣੀ ਵਿਚ ਚੁੱਭੀ ਲਾਇਆਂ ਜੇ ਮੁਕਤੀ ਮਿਲ ਸਕਦੀ ਹੋਵੇ ਤਾਂ ਡੱਡੂ ਸਦਾ ਹੀ ਨ੍ਹਾਉਂਦੇ ਹਨ । ਜਿਵੇਂ ਉਹ ਡੱਡੂ ਹਨ ਤਿਵੇਂ ਉਹ ਮਨੁੱਖ ਸਮਝੋ; (ਪਰ ਨਾਮ ਤੋਂ ਬਿਨਾ ਉਹ) ਸਦਾ ਜੂਨਾਂ ਵਿਚ ਪਏ ਰਹਿੰਦੇ ਹਨ ।੨।

ਜੇ ਮਨੁੱਖ ਕਾਂਸ਼ੀ ਵਿਚ ਸਰੀਰ ਤਿਆਗੇ, ਪਰ ਮਨੋਂ ਰਹੇ ਕਠੋਰ, ਇਸ ਤਰ੍ਹਾਂ ਉਸ ਦਾ ਨਰਕ (ਵਿਚ ਪੈਣਾ) ਛੁੱਟ ਨਹੀਂ ਸਕਦਾ । (ਦੂਜੇ ਪਾਸੇ) ਪਰਮਾਤਮਾ ਦਾ ਭਗਤ ਮਗਹਰ ਦੀ ਸ੍ਰਾਪੀ ਹੋਈ ਧਰਤੀ ਵਿਚ ਭੀ ਜੇ ਜਾ ਮਰੇ, ਤਾਂ ਉਹ ਸਗੋਂ ਹੋਰ ਸਾਰੇ ਲੋਕਾਂ ਨੂੰ ਭੀ ਤਾਰ ਲੈਂਦਾ ਹੈ ।੩।

ਕਬੀਰ ਆਖਦਾ ਹੈ—ਹੇ ਮਨੁੱਖੋ ! ਹੇ ਕਮਲੇ ਲੋਕੋ ! ਉਸ ਪਰਮਾਤਮਾ ਨੂੰ ਹੀ ਸਿਮਰੋ । ਉਹ ਉੱਥੇ ਵੱਸਦਾ ਹੈ ਜਿੱਥੇ ਦਿਨ ਤੇ ਰਾਤ ਨਹੀਂ, ਜਿੱਥੇ ਵੇਦ ਨਹੀਂ, ਜਿੱਥੇ ਸ਼ਾਸਤ੍ਰ ਨਹੀਂ (ਭਾਵ, ਉਹ ਪ੍ਰਭੂ ਉਸ ਆਤਮਕ ਅਵਸਥਾ ਵਿਚ ਅੱਪੜਿਆਂ ਮਿਲਦਾ ਹੈ, ਜੋ ਆਤਮਕ ਅਵਸਥਾ ਕਿਸੇ ਖ਼ਾਸ ਸਮੇ ਦੀ ਮੁਥਾਜ ਨਹੀਂ, ਜੋ ਕਿਸੇ ਖ਼ਾਸ ਧਰਮ-ਪੁਸਤਕ ਦੀ ਮੁਥਾਜ ਨਹੀਂ) ।੪।੪।੩੭।

### ੴ ਸਤਿਗੁਰ ਪ੍ਰਸਾਦਿ ॥

### ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ

**ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ ॥ ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ ॥੧॥ ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥ ਸੂਤੁ ਏਕੁ ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥ ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨ ਹੋਈ ॥ ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ, ਬਿਚਰਤ ਆਨ ਨ ਹੋਈ ॥੨॥ ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥ ਸੁਕ੍ਰਿਤ ਮਨਸਾ ਗੁਰ ਉਪਦੇਸੀ, ਜਾਗਤ ਹੀ ਮਨੁ ਮਾਨਿਆ ॥੩॥ ਕਹਤ ਨਾਮਦੇਉ ਹਰਿ ਕੀ ਰਚਨਾ, ਦੇਖਹੁ ਰਿਦੈ ਬੀਚਾਰੀ ॥ ਘਟ ਘਟ ਅੰਤਰਿ ਸਰਬ ਨਿਰੰਤਰਿ, ਕੇਵਲ ਏਕ ਮੁਰਾਰੀ ॥੪॥੧॥ {ਪੰਨਾ ੪੮੫}**

**ਪਦ ਅਰਥ** :—ਪੂਰਕ—ਭਰਪੂਰ । ਜਤ—ਜਿੱਧਰ । ਦੇਖਉ—ਮੈਂ ਵੇਖਦਾ ਹਾਂ । ਤਤ—ਉੱਧਰ । ਸੋਈ—ਉਹ ਪ੍ਰਭੂ ਹੀ । ਚਿਤ੍ਰ—ਮੂਰਤਾਂ, ਤਸਵੀਰਾਂ । ਬਚਿਤ੍ਰ—ਰੰਗਾ ਰੰਗ ਦੀਆਂ । ਬਿਮੋਹਿਤ—ਚੰਗੀ ਤਰ੍ਹਾਂ ਮੋਹੇ ਜਾਂਦੇ ਹਨ ।੧।

ਸਭੁ—ਹਰ ਥਾਂ । ਸੂਤੁ—ਧਾਗਾ । ਮਣਿ—ਮਣਕੇ । ਸਤ—ਸ਼ਤ, ਸੈਂਕੜੇ । ਸਹੰਸ—ਹਜ਼ਾਰਾਂ । ਓਤਿ ਪੋਤਿ—{ਸ਼ਕਟ. ਔਤ ਪ੍ਰੋਤ—ਉਣਿਆ ਹੋਇਆ, ਪ੍ਰੋਤਾ ਹੋਇਆ} ਉਣੇ ਹੋਏ ਵਿਚ, ਪ੍ਰੋਤੇ ਹੋਏ ਵਿਚ, ਤਾਣੇ ਪੇਟੇ ਵਿਚ ।੧।ਰਹਾਉ।

ਤਰੰਗ—ਲਹਿਰਾਂ, ਠਿੱਲ੍ਹਾਂ । ਫੇਨ—ਝੱਗ । ਬੁਦਬੁਦਾ—ਬੁਲਬੁਲਾ । ਭਿੰਨ—ਵੱਖਰਾ । ਪਰਪੰਚੁ—{ਸ਼ਕਟ. ਪ੍ਰਪਞ੍ਚ}—ਇਹ ਦਿੱਸਦਾ ਤਮਾਸ਼ਾ-ਰੂਪ ਸੰਸਾਰ । ਲੀਲਾ—ਖੇਡ । ਬਿਚਰਤ—ਵਿਚਾਰਿਆਂ । ਆਨ—ਵੱਖਰਾ, ਓਪਰਾ ।੨।

ਮਿਥਿਆ—ਝੂਠਾ । ਭਰਮੁ—ਵਹਿਮ, ਗ਼ਲਤ ਖ਼ਿਆਲ । ਮਨੋਰਥ—ਉਹ ਚੀਜ਼ਾਂ ਜਿਨ੍ਹਾਂ ਦੀ ਖ਼ਾਤਰ ਮਨ ਦੌੜਦਾ ਫਿਰਦਾ ਹੈ । ਸਤਿ—ਸਦਾ ਕਾਇਮ ਰਹਿਣ ਵਾਲੇ । ਸੁਕ੍ਰਿਤ—ਨੇਕੀ । ਮਨਸਾ—ਸਮਝ । ਮਾਨਿਆ—ਪਤੀਜ ਗਿਆ, ਤਸੱਲੀ ਹੋ ਗਈ ।੩।

ਰਚਨਾ—ਸ੍ਰਿਸ਼ਟੀ । ਬੀਚਾਰੀ—ਵਿਚਾਰ ਕੇ । ਅੰਤਰਿ—ਅੰਦਰ । ਨਿਰੰਤਰਿ—ਇਕ-ਰਸ ਸਭ ਵਿਚ ।੪।

**ਅਰਥ** :—ਇੱਕ ਪਰਮਾਤਮਾ ਅਨੇਕ ਰੂਪ ਧਾਰ ਕੇ ਹਰ ਥਾਂ ਮੌਜੂਦ ਹੈ ਤੇ ਭਰਪੂਰ ਹੈ; ਮੈਂ ਜਿੱਧਰ ਤੱਕਦਾ ਹਾਂ, ਉਹ ਪਰਮਾਤਮਾ ਹੀ ਮੌਜੂਦ ਹੈ । ਪਰ (ਇਸ ਭੇਤ ਨੂੰ) ਕੋਈ ਵਿਰਲਾ ਬੰਦਾ ਸਮਝਦਾ ਹੈ, ਕਿਉਂਕਿ ਜੀਵ ਆਮ ਤੌਰ ਤੇ ਮਾਇਆ ਦੇ ਰੰਗਾ-ਰੰਗ ਦੇ ਰੂਪਾਂ ਵਿਚ ਚੰਗੀ ਤਰ੍ਹਾਂ ਮੋਹੇ ਪਏ ਹਨ ।੧।

ਹਰ ਥਾਂ ਪਰਮਾਤਮਾ ਹੈ, ਹਰ ਥਾਂ ਪਰਮਾਤਮਾ ਹੈ, ਪਰਮਾਤਮਾ ਤੋਂ ਸੱਖਣੀ ਕੋਈ ਥਾਂ ਨਹੀਂ; ਜਿਵੇਂ ਇੱਕ ਧਾਗਾ ਹੋਵੇ ਤੇ (ਉਸ ਵਿਚ) ਸੈਂਕੜੇ ਹਜ਼ਾਰਾਂ ਮਣਕੇ (ਪ੍ਰੋਤੇ ਹੋਏ ਹੋਣ) (ਇਸੇ ਤਰ੍ਹਾਂ ਸਭ ਜੀਵਾਂ ਵਿਚ ਪਰਮਾਤਮਾ ਦੀ ਹੀ ਜੀਵਨ-ਸੱਤਾ ਮਿਲੀ ਹੋਈ ਹੈ, ਜਿਵੇਂ) ਤਾਣੇ-ਪੇਟੇ ਵਿਚ (ਧਾਗੇ ਮਿਲੇ ਹੋਏ ਹਨ, ਤਿਵੇਂ) ਉਹੀ ਪਰਮਾਤਮਾ (ਸਭ ਵਿਚ ਮਿਲਿਆ ਹੋਇਆ) ਹੈ ।੧।ਰਹਾਉ।

ਪਾਣੀ ਦੀਆਂ ਠਿੱਲ੍ਹਾਂ, ਝੱਗ ਅਤੇ ਬੁਲਬੁਲੇ—ਇਹ ਸਾਰੇ ਪਾਣੀ ਤੋਂ ਵੱਖਰੇ ਨਹੀਂ ਹੁੰਦੇ, ਤਿਵੇਂ ਹੀ ਇਹ ਦਿੱਸਦਾ ਤਮਾਸ਼ਾ-ਰੂਪ ਜਗਤ ਪਰਮਾਤਮਾ ਦੀ ਰਚੀ ਹੋਈ ਖੇਡ ਹੈ, ਗਹੁ ਨਾਲ ਸੋਚਿਆਂ (ਇਹ ਸਮਝ ਆ ਜਾਂਦੀ ਹੈ ਕਿ ਇਹ ਉਸ ਤੋਂ) ਵੱਖਰਾ ਨਹੀਂ ਹੈ ।੨।

(ਇਹ ਪਰਪੰਚ ਵੇਖ ਕੇ ਜੀਵਾਂ ਨੂੰ) ਗ਼ਲਤ ਖ਼ਿਆਲ ਬਣ ਗਿਆ ਹੈ (ਕਿ ਇਸ ਦਾ ਅਸਾਡਾ ਸਾਥ ਪੱਕਾ ਨਿਭਣ ਵਾਲਾ ਹੈ); ਇਹ ਪਦਾਰਥ ਇਉਂ ਹੀ ਹਨ ਜਿਵੇਂ ਸੁਪਨੇ ਵਿਚ ਵੇਖੇ ਹੋਏ ਪਦਾਰਥ; ਪਰ ਜੀਵਾਂ ਨੇ ਇਹਨਾਂ ਨੂੰ ਸਦਾ (ਆਪਣੇ ਨਾਲ) ਟਿਕੇ ਰਹਿਣ ਵਾਲੇ ਸਮਝ ਲਿਆ ਹੈ । ਜਿਸ ਮਨੁੱਖ ਨੂੰ ਸਤਿਗੁਰੂ ਭਲੀ ਸਮਝ ਬਖ਼ਸ਼ਦਾ ਹੈ ਉਹ ਇਸ ਵਹਿਮ ਵਿਚੋਂ ਜਾਗ ਪੈਂਦਾ ਹੈ ਤੇ ਉਸ ਦੇ ਮਨ ਨੂੰ ਤਸੱਲੀ ਆ ਜਾਂਦੀ ਹੈ (ਕਿ ਆਸਾਡਾ ਤੇ ਇਹਨਾਂ ਪਦਾਰਥਾਂ ਦਾ ਸਾਥ ਸਦਾ ਲਈ ਨਹੀਂ ਹੈ) ।੩।

ਨਾਮਦੇਵ ਆਖਦਾ ਹੈ—(ਹੇ ਭਾਈ !) ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖ ਲਵੋ ਕਿ ਇਹ ਪਰਮਾਤਮਾ ਦੀ ਰਚੀ ਹੋਈ ਖੇਡ ਹੈ, ਇਸ ਵਿਚ ਹਰੇਕ ਘਟ ਅੰਦਰ ਹਰ ਥਾਂ ਸਿਰਫ਼ ਇੱਕ ਪਰਮਾਤਮਾ ਹੀ ਵੱਸਦਾ ਹੈ ।੪।੧।

**ਭਾਵ** :—ਪਰਮਾਤਮਾ ਆਪਣੀ ਇਸ ਰਚੀ ਸ੍ਰਿਸ਼ਟੀ ਵਿਚ ਹਰ ਥਾਂ ਮੌਜੂਦ ਹੈ । ਗੁਰੂ ਦੀ ਕਿਰਪਾ ਨਾਲ ਮਨੁੱਖ ਨੂੰ ਇਹ ਸੂਝ ਪੈਂਦੀ ਹੈ ।

**ਨੋਟ** :—ਪਰ ਭਗਤ-ਬਾਣੀ ਦੇ ਵਿਰੋਧੀ ਸੱਜਣ ਨੂੰ ਇਸ ਵਿਚ 'ਵੇਦਾਂਤ ਮਤ ਦੀ ਲਿਸ਼ਕ' ਦਿੱਸ ਰਹੀ ਹੈ । ਹਰ ਹਾਲਤ ਵਿਚ ਵਿਰੋਧਤਾ ਜੁ ਕਰਨੀ ਹੋਈ ।

**ਆਸਾ ॥ ਆਨੀਲੇ ਕੁੰਭ, ਭਰਾਈਲੇ ਊਦਕ, ਠਾਕੁਰ ਕਉ ਇਸਨਾਨੁ ਕਰਉ ॥ ਬਇਆਲੀਸ ਲਖ ਜੀ ਜਲ ਮਹਿ ਹੋਤੇ, ਬੀਠਲੁ ਭੈਲਾ ਕਾਇ ਕਰਉ ॥੧॥ ਜਤ੍ਰ ਜਾਉ, ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ ਰਹਾਉ ॥ ਆਨੀਲੇ ਫੂਲ, ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ ॥ ਪਹਿਲੇ ਬਾਸੁ ਲਈ ਹੈ ਭਵਰਹ, ਬੀਠਲੁ ਭੈਲਾ ਕਾਇ ਕਰਉ ॥੨॥ ਆਨੀਲੇ ਦੂਧੁ ਰੀਧਾਈਲੇ ਖੀਰੰ, ਠਾਕੁਰ ਕਉ ਨੈਵੇਦੁ ਕਰਉ ॥ ਪਹਿਲੇ ਦੂਧੁ ਬਿਟਾਰਿਓ ਬਛਰੈ, ਬੀਠਲੁ ਭੈਲਾ ਕਾਇ ਕਰਉ ॥੩॥ ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ ॥ ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥ {ਪੰਨਾ ੪੮੫}**

**ਪਦ ਅਰਥ** :—ਆਨੀਲੇ—ਲਿਆਂਦਾ । ਕੁੰਭ—ਘੜਾ । ਭਰਾਈਲੇ—ਭਰਾਇਆ । ਉਦਕ—ਪਾਣੀ । ਠਾਕੁਰ—{ਸ਼ਕਟ. ਠਾਕੁਰ—ਓਨ ਦਿੋਲ, ਦਏਟਿ} ਮੂਰਤੀ, ਬੁੱਤ । ਕਉ—ਨੂੰ । ਕਰਉ—ਮੈਂ ਕਰਾਵਾਂ । ਜੀ—ਜੀਵ । ਬੀਠਲੁ—{ਵਿ ਠਲ—ੋਨਏ ਾਹੋ ਸਿ ਓਟ ੳ ਦਸਿਟਓਨਚਏ} ਮਾਇਆ ਦੇ ਪ੍ਰਭਾਵ ਤੋਂ ਪਰੇ ਹਰੀ । ਭੈਲਾ—ਭਇਲਾ {ਸ਼ਕਟ. ਭੁ—ਟੋ ਲਵਿਇ, ੲਣਸਿਟ, ਸਟਓ, ੳਬਦਿਇ. ਮਰਾਠੀ ਬੋਲੀ 'ਭੂਤ ਕਾਲ' ਬਣਾਉਣ ਵਾਸਤੇ ਕ੍ਰਿਆ-ਧਾਤੂ ਦੇ ਅਖ਼ੀਰ ਤੇ 'ਲਾ' ਲਗਾਈਦਾ ਹੈ, ਜਿਵੇਂ 'ਆ' ਤੋਂ 'ਆਇਲਾ', 'ਕੁਪ' ਤੋਂ

'ਕੋਪਿਲਾ' ਆਦਿਕ; ਤਿਵੇਂ ਹੀ 'ਭੂ' ਤੋਂ 'ਭਇਲਾ' ਜਾਂ 'ਭੈਲਾ'} ਵੱਸਦਾ ਸੀ, ਮੌਜੂਦ ਸੀ । ਕਾਇ—ਕਾਹਦੇ ਲਈ ? ਕਿਉਂ ? ।੧।

ਜਤ੍ਰ—ਜਿੱਥੇ । ਜਾਉ—ਮੈਂ ਜਾਂਦਾ ਹਾਂ । ਕੇਲਾ—ਅਨੰਦ, ਚੋਜ ਤਮਾਸ਼ੇ ।੧।ਰਹਾਉ।

ਪਰੋਈਲੇ—ਪਰੋ ਲਈ । ਹਉ—ਮੈਂ । ਬਾਸੁ—ਸੁਗੰਧੀ, ਵਾਸ਼ਨਾ । ਭਵਰਹ—ਭੌਰੇ ਨੇ ।੨।

ਰੀਧਾਈਲੇ—ਰਿੰਨ੍ਹਾ ਲਈ । ਨੈਵੇਦੁ—{ਸ਼ਕਟ. ਨੈਵੇ —ਓਨ ੋਡਡੲਰਨਿਗ ੋਡ ੲਓਟੳਬਲੲਸ ਪਰੲਸੲਨਟੲਦ ਟੋ ੳ ਦੲਟਿੋਰ ਦਿੋਲ} ਮੂਰਤੀ ਅੱਗੇ ਖਾਣ ਵਾਲੇ ਪਦਾਰਥ ਦੀ ਭੇਟ । ਬਿਟਾਰਿਓ—ਜੂਠਾ ਕੀਤਾ । ਬਛਰੈ—ਵੱਛੇ ਨੇ ।੩।

ਊਭੈ—ਉਤਾਂਹ । ਈਭੈ—ਹੇਠਾਂ । ਥਨੰਤਰਿ—ਥਾਨ+ਅੰਤਰਿ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰ ਥਾਂ ਵਿਚ । ਪ੍ਰਣਵੈ—ਬੇਨਤੀ ਕਰਦਾ ਹੈ । ਮਹੀ—ਧਰਤੀ । ਸਰਬ ਮਹੀ—ਸਾਰੀ ਸ੍ਰਿਸ਼ਟੀ ਵਿਚ ।੪।

**ਅਰਥ** :—ਘੜਾ ਲਿਆ ਕੇ (ਉਸ ਵਿਚ) ਪਾਣੀ ਭਰਾ ਕੇ (ਜੇ) ਮੈਂ ਮੂਰਤੀ ਨੂੰ ਇਸ਼ਨਾਨ ਕਰਾਵਾਂ (ਤਾਂ ਉਹ ਇਸ਼ਨਾਨ ਪਰਵਾਨ ਨਹੀਂ, ਪਾਣੀ ਜੂਠਾ ਹੈ, ਕਿਉਂਕਿ) ਪਾਣੀ ਵਿਚ ਬਿਤਾਲੀ ਲੱਖ (ਜੂਨਾਂ ਦੇ) ਜੀਵ ਰਹਿੰਦੇ ਹਨ । (ਪਰ ਮੇਰਾ) ਨਿਰਲੇਪ ਪ੍ਰਭੂ ਤਾਂ ਪਹਿਲਾਂ ਹੀ (ਉਹਨਾਂ ਜੀਵਾਂ ਵਿਚ) ਵੱਸਦਾ ਸੀ (ਤੇ ਇਸ਼ਨਾਨ ਕਰ ਰਿਹਾ ਸੀ; ਤਾਂ ਫਿਰ ਮੂਰਤੀ ਨੂੰ) ਮੈਂ ਕਾਹਦੇ ਲਈ ਇਸ਼ਨਾਨ ਕਰਾਵਾਂ ? ।੧।

ਮੈਂ ਜਿੱਧਰ ਜਾਂਦਾ ਹਾਂ, ਉੱਧਰ ਹੀ ਨਿਰਲੇਪ ਪ੍ਰਭੂ ਮੌਜੂਦ ਹੈ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਬੜੇ ਅਨੰਦ ਚੋਜ ਤਮਾਸ਼ੇ ਕਰ ਰਿਹਾ ਹੈ ।੧।ਰਹਾਉ।

ਫੁੱਲ ਲਿਆ ਕੇ ਤੇ ਮਾਲਾ ਪ੍ਰੋ ਕੇ ਜੇ ਮੈਂ ਮੂਰਤੀ ਦੀ ਪੂਜਾ ਕਰਾਂ (ਤਾਂ ਉਹ ਫੁੱਲ ਜੂਠੇ ਹੋਣ ਕਰ ਕੇ ਉਹ ਪੂਜਾ ਪਰਵਾਨ ਨਹੀਂ, ਕਿਉਂਕਿ ਉਹਨਾਂ ਫੁੱਲਾਂ ਦੀ) ਸੁਗੰਧੀ ਪਹਿਲਾਂ ਭੌਰੇ ਨੇ ਲੈ ਲਈ; (ਪਰ ਮੇਰਾ) ਬੀਠਲ ਤਾਂ ਪਹਿਲਾਂ ਹੀ (ਉਸ ਭੌਰੇ ਵਿਚ) ਵੱਸਦਾ ਸੀ (ਤੇ ਸੁਗੰਧੀ ਲੈ ਰਿਹਾ ਸੀ, ਤਾਂ ਫਿਰ ਇਹਨਾਂ ਫੁੱਲਾਂ ਨਾਲ) ਮੂਰਤੀ ਦੀ ਪੂਜਾ ਮੈਂ ਕਾਹਦੇ ਲਈ ਕਰਾਂ ? ।੨।

ਦੁੱਧ ਲਿਆ ਕੇ ਖੀਰ ਰਿੰਨ੍ਹਾ ਕੇ ਜੇ ਮੈਂ ਇਹ ਖਾਣ ਵਾਲਾ ਉੱਤਮ ਪਦਾਰਥ ਮੂਰਤੀ ਅੱਗੇ ਭੇਟ ਰੱਖਾਂ (ਤਾਂ ਦੁੱਧ ਜੂਠਾ ਹੋਣ ਕਰ ਕੇ ਭੋਜਨ ਪਰਵਾਨ ਨਹੀਂ, ਕਿਉਂਕਿ ਚੋਣ ਵੇਲੇ) ਪਹਿਲਾਂ ਵੱਛੇ ਨੇ ਦੁੱਧ ਜੂਠਾ ਕਰ ਦਿੱਤਾ ਸੀ; (ਪਰ ਮੇਰਾ) ਬੀਠਲ ਤਾਂ ਪਹਿਲਾਂ ਹੀ (ਉਸ ਵੱਛੇ ਵਿਚ) ਵੱਸਦਾ ਸੀ (ਤੇ ਦੁੱਧ ਪੀ ਰਿਹਾ ਸੀ, ਤਾਂ ਇਸ ਮੂਰਤੀ ਅੱਗੇ) ਮੈਂ ਕਿਉਂ ਨੈਵੇਦ ਭੇਟ ਧਰਾਂ ? ।੩।

(ਜਗਤ ਵਿਚ) ਹੇਠਾਂ ਉਤਾਂਹ (ਹਰ ਥਾਂ) ਬੀਠਲ ਹੀ ਬੀਠਲ ਹੈ, ਬੀਠਲ ਤੋਂ ਸੱਖਣਾ ਜਗਤ ਰਹਿ ਹੀ ਨਹੀਂ ਸਕਦਾ । ਨਾਮਦੇਵ ਉਸ ਬੀਠਲ ਅੱਗੇ ਬੇਨਤੀ ਕਰਦਾ ਹੈ—(ਹੇ ਬੀਠਲ !) ਤੂੰ ਸਾਰੀ ਸ੍ਰਿਸ਼ਟੀ ਵਿਚ ਹਰ ਥਾਂ ਵਿਚ ਭਰਪੂਰ ਹੈਂ ।੪।੨।

ਨੋਟ :—ਕਿਸੇ ਸਿਆਣੇ ਲਿਖਾਰੀ ਤੇ ਕਵੀ ਦੇ ਖ਼ਿਆਲ ਦੀ ਡੂੰਘਾਈ ਨੂੰ ਸਹੀ ਤਰ੍ਹਾਂ ਸਮਝਣ ਲਈ ਇਹ ਜ਼ਰੂਰੀ ਹੋਇਆ ਕਰਦਾ ਹੈ ਕਿ ਉਸ ਦੇ ਵਰਤੇ ਲਫ਼ਜ਼ਾਂ ਦੇ ਭਾਵ ਨੂੰ ਉਸ ਦੇ ਆਪਣੇ ਰਚਨਾ-ਭੰਡਾਰ ਵਿਚੋਂ ਗਹੁ ਨਾਲ ਵੇਖਿਆ ਜਾਏ । ਕਈ ਵਾਰੀ ਉਸ ਦੇ ਆਪਣੇ ਵਰਤੇ ਲਫ਼ਜ਼ਾਂ ਦੀ ਚੋਣ ਵਿਚ ਖ਼ਾਸ ਭੇਦ ਹੋਇਆ ਕਰਦਾ ਹੈ, ਇਹ ਗੱਲ ਸੁੱਟ ਪਾਣ ਵਾਲੀ ਨਹੀਂ ਹੋਇਆ ਕਰਦੀ । ਇਸ ਸ਼ਬਦ ਵਿਚ ਵੇਖੋ ਲਫ਼ਜ਼ 'ਠਾਕੁਰ' ਤੇ 'ਬੀਠਲ' ਦੀ ਵਰਤੋਂ । ਜਿੱਥੇ 'ਇਸ਼ਨਾਨ ਪੂਜਾ ਨੈਵੇਦ' ਦਾ ਜ਼ਿਕਰ ਹੈ, ਉੱਥੇ ਲਫ਼ਜ਼ 'ਠਾਕੁਰ' ਵਰਤਿਆ ਹੈ, ਪਰ ਜਿੱਥੇ

ਸਰਬ-ਵਿਆਪਕਤਾ ਦੱਸੀ ਹੈ ਉੱਥੇ 'ਬੀਠਲ' ਲਿਖਿਆ ਹੈ । ਮੂਰਤੀ ਦਾ ਜ਼ਿਕਰ ਤਿੰਨ ਵਾਰੀ ਕੀਤਾ ਹੈ, ਤਿੰਨੇ ਹੀ ਵਾਰੀ ਉਸ ਨੂੰ 'ਠਾਕੁਰ' ਹੀ ਆਖਿਆ ਹੈ ਤੇ 'ਬੀਠਲ' ਦਾ ਨਾਮ ਸਰਬ-ਵਿਆਪਕ ਪਰੀਪੂਰਨ ਪਰਮਾਤਮਾ ਨੂੰ ਦਿੱਤਾ ਹੈ । ਲੋਕਾਂ ਦੀਆਂ ਘੜੀਆਂ ਹੋਈਆਂ ਕਹਾਣੀਆਂ ਤੋਂ ਅਸਾਂ ਇਹ ਯਕੀਨ ਨਹੀਂ ਬਣਾਉਣਾ ਕਿ ਨਾਮਦੇਵ ਜੀ ਕਿਸੇ ਬੀਠੁਲ-ਮੂਰਤੀ ਦੇ ਪੁਜਾਰੀ ਸਨ; ਨਾਮਦੇਵ ਜੀ ਦਾ ਬੀਠਲੁ ਅਸਾਂ ਨਾਮਦੇਵ ਜੀ ਦੀ ਆਪਣੀ ਬਾਣੀ ਵਿਚੋਂ ਵੇਖਣਾ ਹੈ ਕਿ ਕਿਹੋ ਜਿਹਾ ਹੈ; ਉਹ ਬੀਠਲ ਹੈ 'ਥਾਨ ਥਨੰਤਰਿ' ।

**ਭਾਵ** :—ਮੂਰਤੀ-ਪੂਜਾ ਦਾ ਖੰਡਨ; ਸਰਬ-ਵਿਆਪਕ ਪ੍ਰਭੂ ਦੀ ਭਗਤੀ ਦਾ ਉਪਦੇਸ਼ ।

**ਆਸਾ ॥ ਮਨੁ ਮੇਰੋ ਗਜੁ, ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥ ਕਹਾ ਕਰਉ ਜਾਤੀ, ਕਹ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨੁ ਰਾਤੀ ॥੧॥ ਰਹਾਉ ॥ ਰਾਂਗਨਿ ਰਾਂਗਉ, ਸੀਵਨਿ ਸੀਵਉ ॥ ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥ ਭਗਤਿ ਕਰਉ ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ ਧਿਆਵਉ ॥੩॥ ਸੁਇਨੇ ਕੀ ਸੂਈ, ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥ {ਪੰਨਾ ੪੮੫}**

**ਪਦ ਅਰਥ** :—ਗਜੁ—(ਕੱਪੜਾ ਮਿਣਨ ਵਾਲਾ) ਗਜ਼ । ਕਾਤੀ—ਕੈਂਚੀ । ਮਪਿ ਮਪਿ—ਮਿਣ ਮਿਣ ਕੇ, ਮਾਪ ਮਾਪ ਕੇ, ਕੱਛ ਕੱਛ ਕੇ । ਕਾਟਉ—ਮੈਂ ਕੱਟ ਰਿਹਾ ਹਾਂ । ਫਾਸੀ—ਫਾਹੀ ।੧।

ਕਹਾ ਕਰਉ—ਮੈਂ ਕੀਹ (ਪਰਵਾਹ) ਕਰਦਾ ਹਾਂ ? ਮੈਨੂੰ ਪਰਵਾਹ ਨਹੀਂ । ਪਾਤੀ—ਗੋਤ । ਜਾਤੀ—(ਆਪਣੀ ਨੀਵੀਂ) ਜ਼ਾਤ ।੧।ਰਹਾਉ।

ਰਾਂਗਨਿ—ਉਹ ਭਾਂਡਾ ਜਿਸ ਵਿਚ ਨੀਲਾਰੀ ਕੱਪੜੇ ਰੰਗਦਾ ਹੈ, ਮੱਟੀ । ਰਾਂਗਉ—ਮੈਂ ਰੰਗਦਾ ਹਾਂ । ਸੀਵਨਿ—ਸੀਊਣ, ਨਾਮ ਦੀ ਸੀਊਣ । ਸੀਵਉ—ਮੈਂ ਸੀਊਂਦਾ ਹਾਂ । ਘਰੀਅ—ਇਕ ਘੜੀ ਭੀ । ਨ ਜੀਵਉ—ਮੈਂ ਜੀਊ ਨਹੀਂ ਸਕਦਾ ।੨।

ਕਰਉ—ਮੈਂ ਕਰਦਾ ਹਾਂ । ਗਾਵਉ—ਮੈਂ ਗਾਉਂਦਾ ਹਾਂ । ਧਿਆਵਉ—ਮੈਂ ਧਿਆਉਂਦਾ ਹਾਂ ।੩।

ਸੁਇਨੇ ਕੀ ਸੂਈ—ਗੁਰੂ ਦਾ ਸ਼ਬਦ-ਰੂਪ ਕੀਮਤੀ ਸੂਈ । ਰੁਪਾ—ਚਾਂਦੀ । ਰੁਪੇ ਕਾ ਧਾਗਾ—(ਗੁਰ-ਸ਼ਬਦ ਦੀ ਬਰਕਤਿ ਨਾਲ) ਸ਼ੁੱਧ ਨਿਰਮਲ ਹੋਈ ਬ੍ਰਿਤੀ-ਰੂਪ ਧਾਗਾ ।੪।

**ਨੋਟ** :—ਭਗਤ ਰਵਿਦਾਸ ਨੂੰ ਉੱਚੀ ਜ਼ਾਤ ਵਾਲਿਆਂ ਬੋਲੀ ਮਾਰੀ ਕਿ ਤੂੰ ਹੈਂ ਤਾਂ ਚਮਿਆਰ ਹੀ, ਤਾਂ ਭਗਤ ਜੀ ਨੇ ਦੱਸਿਆ ਕਿ ਦੇਹ-ਅੱਧਿਆਸ ਕਰ ਕੇ ਸਾਰੇ ਜੀਵ ਚਮਿਆਰ ਬਣੇ ਪਏ ਹਨ—ਵੇਖੋ, 'ਚਮਰਟਾ ਗਾਠਿ ਨ ਜਨਈ' ।

ਭਗਤ ਕਬੀਰ ਨੂੰ ਜੁਲਾਹ ਹੋਣ ਦਾ ਮੇਹਣਾ ਦਿੱਤਾ ਤਾਂ ਕਬੀਰ ਜੀ ਨੇ ਕਿਹਾ ਕਿ ਪਰਮਾਤਮਾ ਭੀ ਜੁਲਾਹ ਹੀ ਹੈ, ਇਹ ਕੋਈ ਮੇਹਣੇ ਦੀ ਗੱਲ ਨਹੀਂ—ਵੇਖੋ, 'ਕੋਰੀ ਕੋ ਕਾਹੂ ਮਰਮੁ ਨ ਜਾਨਾ' ।

ਇਸ ਸ਼ਬਦ ਵਿਚ ਨਾਮਦੇਵ ਜੀ ਉੱਚੀ ਜ਼ਾਤ ਦਾ ਮਾਣ ਕਰਨ ਵਾਲਿਆਂ ਨੂੰ ਕਹਿ ਰਹੇ ਹਨ ਕਿ ਤੁਹਾਡੇ ਭਾਣੇ ਮੈਂ ਨੀਵੀਂ ਜ਼ਾਤ ਦਾ ਛੀਂਬਾ ਹਾਂ, ਪਰ ਮੈਨੂੰ ਹੁਣ ਇਹ ਡਰ-ਖ਼ਤਰਾ ਜਾਂ ਨਮੋਸ਼ੀ ਨਹੀਂ ਰਹੀ ।

**ਅਰਥ** :—ਮੈਨੂੰ ਹੁਣ ਕਿਸੇ (ਉੱਚੀ-ਨੀਵੀਂ) ਜ਼ਾਤ-ਗੋਤ ਦੀ ਪਰਵਾਹ ਨਹੀਂ ਰਹੀ, ਕਿਉਂਕਿ ਮੈਂ ਦਿਨ ਰਾਤ ਪਰਮਾਤਮਾ ਦਾ ਨਾਮ ਸਿਮਰਦਾ ਹਾਂ ।ਰਹਾਉ।

ਮੇਰਾ ਮਨ ਗਜ਼ (ਬਣ ਗਿਆ ਹੈ), ਮੇਰੀ ਜੀਭ ਕੈਂਚੀ (ਬਣ ਗਈ ਹੈ), (ਪ੍ਰਭੂ ਦੇ ਨਾਮ ਨੂੰ ਮਨ ਵਿਚ ਵਸਾ ਕੇ ਤੇ ਜੀਭ ਨਾਲ ਜਪ ਕੇ) ਮੈਂ (ਆਪਣੇ ਮਨ-ਰੂਪ ਗਜ਼ ਨਾਲ) ਕੱਛ ਕੱਛ ਕੇ (ਜੀਭ-ਕੈਂਚੀ ਨਾਲ) ਮੌਤ ਦੇ ਡਰ ਦੀ ਫਾਹੀ ਕੱਟੀ ਜਾ ਰਿਹਾ ਹਾਂ ।੧।

(ਇਸ ਸਰੀਰ) ਮੱਟੀ ਵਿਚ ਮੈਂ (ਆਪਣੇ ਆਪ ਨੂੰ ਨਾਮ ਨਾਲ) ਰੰਗ ਰਿਹਾ ਹਾਂ ਤੇ ਪ੍ਰਭੂ ਦੇ ਨਾਮ ਦੀ ਸੀਊਣ ਸੀਊਂ ਰਿਹਾ ਹਾਂ, ਪਰਮਾਤਮਾ ਦੇ ਨਾਮ ਤੋਂ ਬਿਨਾ ਮੈਂ ਇਕ ਘੜੀ ਭਰ ਭੀ ਨਹੀਂ ਜੀਉ ਸਕਦਾ ।੨।

ਮੈਂ ਪ੍ਰਭੂ ਦੀ ਭਗਤੀ ਕਰ ਰਿਹਾ ਹਾਂ, ਹਰੀ ਦੇ ਗੁਣ ਗਾ ਰਿਹਾ ਹਾਂ, ਅੱਠੇ ਪਹਿਰ ਆਪਣੇ ਖਸਮ-ਪ੍ਰਭੂ ਨੂੰ ਯਾਦ ਕਰ ਰਿਹਾ ਹਾਂ ।੩।

ਮੈਨੂੰ (ਗੁਰੂ ਦਾ ਸ਼ਬਦ) ਸੋਨੇ ਦੀ ਸੂਈ ਮਿਲ ਗਈ ਹੈ, (ਉਸ ਦੀ ਬਰਕਤ ਨਾਲ ਮੇਰੀ ਸੁਰਤ ਸ਼ੁੱਧ ਨਿਰਮਲ ਹੋ ਗਈ ਹੈ, ਇਹ, ਮਾਨੋ, ਮੇਰੇ ਪਾਸ) ਚਾਂਦੀ ਦਾ ਧਾਗਾ ਹੈ; (ਇਹ ਸੂਈ ਧਾਗੇ ਨਾਲ) ਮੈਂ ਨਾਮੇ ਦਾ ਮਨ ਪ੍ਰਭੂ ਦੇ ਨਾਲ ਸੀਤਾ ਗਿਆ ਹੈ ।੪।੩।

**ਭਾਵ** :—ਸਿਮਰਨ ਦੀ ਵਡਿਆਈ—ਨੀਵੀਂ ਜ਼ਾਤ ਵਾਲਾ ਭੀ ਜੇ ਨਾਮ ਜਪੇ, ਤਾਂ ਉਸ ਨੂੰ ਦੁਨੀਆ ਦੇ ਡਰ ਤਾਂ ਕਿਤੇ ਰਹੇ, ਮੌਤ ਦਾ ਡਰ ਭੀ ਨਹੀਂ ਰਹਿੰਦਾ । ਉਸ ਦੀ ਚਿੱਤ-ਬ੍ਰਿਤੀ ਨਿਰਮਲ ਹੋ ਜਾਂਦੀ ਹੈ, ਤੇ ਉਹ ਸਦਾ ਪ੍ਰਭੂ ਦੀ ਯਾਦ ਵਿਚ ਮਸਤ ਰਹਿੰਦਾ ਹੈ ।

**ਆਸਾ ॥ ਸਾਪੁ ਕੁੰਚ ਛੋਡੈ, ਬਿਖੁ ਨਹੀ ਛਾਡੈ ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥ ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ ॥ ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗ ਦੇਉ ਬਖਾਨੈ ॥੨॥ ਨਾਮੇ ਕੇ ਸੁਆਮੀ ਲਾਹਿਲੇ ਝਗਰਾ ॥ ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥ {ਪੰਨਾ ੪੮੫}**

**ਪਦ ਅਰਥ** :—ਕੁੰਚ—ਕੁੰਜ, ਉਪਰਲੀ ਪਤਲੀ ਖਲੜੀ । ਬਿਖੁ—ਜ਼ਹਿਰ । ਉਦਕ—ਪਾਣੀ । ਮਾਹਿ—ਵਿਚ । ਬਗੁ—ਬਗਲਾ । ਧਿਆਨੁ ਮਾਡੈ—ਧਿਆਨ ਜੋੜਦਾ ਹੈ ।੧।

ਜਪੰਨਾ ਕੀਜੈ—ਜਾਪ ਕਰੀਦਾ ਹੈ । ਜਬ ਤੇ—ਜਦ ਤਕ । ਸੁਧੁ—ਪਵਿੱਤਰ ।ਰਹਾਉ।

ਸਿੰਘਚ—{ਸਿੰਘ-ਚ} ਸ਼ੇਰ ਦਾ, ਸ਼ੇਰ ਵਾਲਾ, ਨਿਰਦਇਤਾ ਵਾਲਾ । ਐਸੇ—ਅਜਿਹੇ (ਬੰਦੇ) ਨੂੰ । ਠਗ ਦੇਉ—ਠੱਗਾਂ ਦਾ ਦੇਵ, ਠੱਗਾਂ ਦਾ ਗੁਰੂ, ਵੱਡਾ ਠੱਗ । ਬਖਾਨੈ—(ਜਗਤ) ਆਖਦਾ ਹੈ ।੨।

ਨਾਮੇ ਕੇ ਸੁਆਮੀ—ਨਾਮਦੇਵ ਦੇ ਮਾਲਕ ਪ੍ਰਭੂ ਨੇ; ਹੇ ਨਾਮਦੇਵ ! ਤੇਰੇ ਪਰਮਾਤਮਾ ਨੇ । ਲਾਹਿਲੇ—ਲਾਹ ਦਿੱਤਾ ਹੈ, ਮੁਕਾ ਦਿੱਤਾ ਹੈ । ਰੇ—ਹੇ ਭਾਈ ! ਦਗਰਾ—ਪੱਥਰ {ਮਰਾਠੀ} । ਰੇ ਦਗਰਾ—ਹੇ ਪੱਥਰ-ਚਿੱਤ ! ।੩।

**ਅਰਥ** :—ਸੱਪ ਕੁੰਜ ਲਾਹ ਦੇਂਦਾ ਹੈ ਪਰ (ਅੰਦਰੋਂ) ਜ਼ਹਿਰ ਨਹੀਂ ਛੱਡਦਾ; ਪਾਣੀ ਵਿਚ (ਖਲੋ ਕੇ) ਜਿਵੇਂ ਬਗਲਾ ਸਮਾਧੀ ਲਾਂਦਾ ਹੈ (ਇਸ ਤਰ੍ਹਾਂ ਜੇ ਅੰਦਰ ਤ੍ਰਿਸ਼ਨਾ ਹੈ ਤਾਂ ਬਾਹਰੋਂ ਭੇਖ ਬਣਾਉਣ ਨਾਲ ਜਾਂ ਅੱਖਾਂ ਮੀਟਣ ਨਾਲ ਕੋਈ ਆਤਮਕ ਲਾਭ ਨਹੀਂ ਹੈ) ।੧।

ਹੇ ਭਾਈ ! ਜਦ ਤਕ (ਅੰਦਰੋਂ) ਆਪਣਾ ਮਨ ਪਵਿੱਤਰ ਨਹੀਂ ਹੈ, ਤਦ ਤਕ ਸਮਾਧੀ ਲਾਣ ਜਾਂ ਜਾਪ ਕਰਨ ਦਾ ਕੀਹ ਲਾਭ ਹੈ ? ।ਰਹਾਉ।

ਜੋ ਮਨੁੱਖ ਜ਼ੁਲਮ ਵਾਲੀ ਰੋਜ਼ੀ ਹੀ ਕਮਾਉਣੀ ਜਾਣਦਾ ਹੈ, (ਤੇ ਬਾਹਰੋਂ ਅੱਖਾਂ ਮੀਟਦਾ ਹੈ, ਜਿਵੇਂ ਸਮਾਧੀ ਲਾਈ ਬੈਠਾ ਹੈ) ਜਗਤ ਐਸੇ ਬੰਦੇ ਨੂੰ ਵੱਡੇ ਠੱਗ ਆਖਦਾ ਹੈ ।੨।

ਹੇ ਨਾਮਦੇਵ ! ਤੇਰੇ ਮਾਲਕ ਪ੍ਰਭੂ ਨੇ (ਤੇਰੇ ਅੰਦਰੋਂ ਇਹ ਪਖੰਡ ਵਾਲਾ) ਝਗੜਾ ਮੁਕਾ ਦਿੱਤਾ ਹੈ । ਹੇ ਕਠੋਰ-ਚਿੱਤ ਮਨੁੱਖ ! ਪਰਮਾਤਮਾ ਦਾ ਨਾਮ-ਅੰਮ੍ਰਿਤ ਪੀ (ਅਤੇ ਪਖੰਡ ਛੱਡ) ।੩।੪।

ਸ਼ਬਦ ਦਾ ਭਾਵ :—ਉਸੇ ਮਨੁੱਖ ਦੀ ਬੰਦਗੀ ਥਾਂਇ ਪੈ ਸਕਦੀ ਹੈ, ਜੋ ਰੋਜ਼ੀ ਕਮਾਣ ਵਿਚ ਭੀ ਕੋਈ ਵਲ-ਛਲ ਨਹੀਂ ਕਰਦਾ ਅਤੇ ਕਿਸੇ ਦਾ ਹੱਕ ਨਹੀਂ ਮਾਰਦਾ ।

ਨੋਟ :—ਇੱਥੇ ਧਾਰਮਿਕ ਪਖੰਡ (ਵਿਖਾਵੇ) ਦੀ ਨਿਖੇਧੀ ਕੀਤੀ ਗਈ ਹੈ ।

ਵੇਖੋ ਬੇਣੀ ਜੀ—'ਤਨਿ ਚੰਦਨੁ ਮਸਤਕਿ ਪਾਤੀ' ।

**ਆਸਾ ॥ ਪਾਰਬ੍ਰਹਮੁ ਜਿ ਚੀਨ੍ਹਸੀ, ਆਸਾ ਤੇ ਨ ਭਾਵਸੀ ॥ ਰਾਮਾ ਭਗਤਹ ਚੇਤੀਅਲੇ, ਅਚਿੰਤ ਮਨੁ ਰਾਖਸੀ ॥੧॥ ਕੈਸੇ ਮਨ ਤਰਹਿਗਾ ਰੇ, ਸੰਸਾਰੁ ਸਾਗਰੁ ਬਿਖੈ ਕੋ ਬਨਾ ॥ ਝੂਠੀ ਮਾਇਆ ਦੇਖਿ ਕੈ, ਭੂਲਾ ਰੇ ਮਨਾ ॥੧॥ ਰਹਾਉ ॥ ਛੀਪੇ ਕੇ ਘਰਿ ਜਨਮੁ ਦੈਲਾ, ਗੁਰ ਉਪਦੇਸੁ ਭੈਲਾ ॥ ਸੰਤਹ ਕੈ ਪਰਸਾਦਿ, ਨਾਮਾ ਹਰਿ ਭੇਟੁਲਾ ॥੨॥੫॥ {ਪੰਨਾ ੪੮੬}**

**ਪਦ ਅਰਥ** :—ਜਿ—ਜੋ ਮਨੁੱਖ । ਚੀਨ੍ਹਸੀ—ਪਛਾਣਦੇ ਹਨ, ਜਾਣ-ਪਛਾਣ ਪਾਂਦੇ ਹਨ । ਨ ਭਾਵਸੀ—ਚੰਗੀ ਨਹੀਂ ਲੱਗਦੀ । ਭਗਤਹ—(ਜਿਨ੍ਹਾਂ) ਭਗਤਾਂ ਨੇ । ਅਚਿੰਤ—ਚਿੰਤਾ-ਰਹਿਤ ।੧।

ਬਨ—ਪਾਣੀ । ਬਿਖੈ ਕੋ ਬਨਾ—ਵਿਸ਼ੇ ਵਿਕਾਰਾਂ ਦਾ ਪਾਣੀ ।੧।ਰਹਾਉ।

ਦੈਲਾ—ਦਿੱਤਾ (ਪ੍ਰਭੂ ਨੇ) । ਭੈਲਾ—ਮਿਲ ਗਿਆ । ਪਰਸਾਦਿ—ਕਿਰਪਾ ਨਾਲ । ਭੇਟੁਲਾ—ਮਿਲ ਪਿਆ ।੨।

**ਅਰਥ** :—ਹੇ (ਮੇਰੇ) ਮਨ ! ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਲੰਘੇਂਗਾ ? ਇਸ (ਸੰਸਾਰ-ਸਮੁੰਦਰ) ਵਿਚ ਵਿਕਾਰਾਂ ਦਾ ਪਾਣੀ (ਭਰਿਆ ਪਿਆ) ਹੈ । ਹੇ ਮਨ ! ਇਹ ਨਾਸਵੰਤ ਮਾਇਕ ਪਦਾਰਥ ਵੇਖ ਕੇ ਤੂੰ (ਪਰਮਾਤਮਾ ਵਲੋਂ) ਖੁੰਝ ਗਿਆ ਹੈਂ ।੧।ਰਹਾਉ।

ਜੋ ਮਨੁੱਖ ਪਰਮਾਤਮਾ ਨਾਲ ਜਾਣ-ਪਛਾਣ ਪਾ ਲੈਂਦੇ ਹਨ, ਜਿਨ੍ਹਾਂ ਸੰਤ ਜਨਾਂ ਨੇ ਪ੍ਰਭੂ ਨੂੰ ਸਿਮਰਿਆ ਹੈ, ਉਹਨਾਂ ਨੂੰ ਹੋਰ ਹੋਰ ਆਸਾਂ ਚੰਗੀਆਂ ਨਹੀਂ ਲੱਗਦੀਆਂ । ਪ੍ਰਭੂ ਉਹਨਾਂ ਦੇ ਮਨ ਨੂੰ ਚਿੰਤਾ ਤੋਂ ਬਚਾਈ ਰੱਖਦਾ ਹੈ ।੧।

ਮੈਨੂੰ ਨਾਮੇ ਨੂੰ (ਭਾਵੇਂ ਜੀਕਰ) ਛੀਂਬੇ ਦੇ ਘਰ ਜਨਮ ਦਿੱਤਾ, ਪਰ (ਉਸ ਦੀ ਮਿਹਰ ਨਾਲ) ਮੈਨੂੰ ਸਤਿਗੁਰੂ ਦਾ ਉਪਦੇਸ਼ ਮਿਲ ਗਿਆ; ਹੁਣ ਸੰਤ ਜਨਾਂ ਦੀ ਕਿਰਪਾ ਨਾਲ ਮੈਨੂੰ (ਨਾਮੇ) ਨੂੰ ਰੱਬ ਮਿਲ ਪਿਆ ਹੈ ।੨।੫।

**ਨੋਟ** :—ਸੁਆਰਥੀ ਲੋਕਾਂ ਦੀਆਂ ਘੜੀਆਂ ਹੋਈਆਂ ਕਹਾਣੀਆਂ ਵਲ ਜਾਈਏ ਕਿ ਭਗਤ ਨਾਮਦੇਵ ਜੀ ਦੇ ਆਪਣੇ ਬਚਨਾਂ ਉੱਤੇ ਇਤਬਾਰ ਕਰੀਏ ? ਘਾੜਤ ਆਖਦੀ ਹੈ ਕਿ ਪਿਉ ਕਿਤੇ ਕੰਮ ਗਿਆ, ਪਿਛੋਂ ਨਾਮਦੇਵ ਨੇ ਠਾਕੁਰਾਂ ਨੂੰ ਦੁੱਧ ਪਿਲਾ ਲਿਆ, ਤਾਂ ਇਸ ਤਰ੍ਹਾਂ ਨਾਮਦੇਵ ਨੂੰ ਰੱਬ ਮਿਲ ਪਿਆ । ਪਰ ਨਾਮਦੇਵ ਜੀ ਆਪ ਇਹ ਆਖਦੇ ਹਨ ਕਿ ਮੈਨੂੰ ਨਾਮੇ ਨੂੰ "ਸੰਤਹ ਕੈ ਪਰਸਾਦਿ ਹਰਿ ਭੇਟੁਲਾ", ਕਿਉਂਕਿ ਮੈਨੂੰ "ਗੁਰ ਉਪਦੇਸੁ ਭੈਲਾ" । ਅਸਾਡੀ ਲਾ-ਪਰਵਾਹੀ ਦਾ ਕੋਈ ਤਾਂ ਹੱਦ-ਬੰਨਾ ਹੋਣਾ ਚਾਹੀਦਾ ਹੈ । ਅਸਾਡੇ ਸ਼ਹਿਨਸ਼ਾਹ ਗੁਰੂ ਰਾਮ ਦਾਸ ਜੀ ਭੀ ਹਾਮੀ ਭਰਦੇ ਹਨ ਕਿ "ਹਰਿ ਜਪਤਿਆ ਉੱਤਮ ਪਦਵੀ ਪਾਇ" । ਕੌਣ ਕੌਣ ? "ਰਵਿਦਾਸ ਚਮਾਰ ਉਸਤਤਿ ਕਰੈ, ਹਰਿ ਕੀਰਤਿ ਨਿਮਖ ਇਕ ਗਾਇ" ਅਤੇ

"ਨਾਮਦੇਇ ਪ੍ਰਿਤਿ ਲਗੀ ਹਰਿ ਸੇਤੀ" {ਸੂਹੀ ਮਹਲਾ ੪

ਕੀ ਇਹ ਸਭ ਕੁਝ ਨਿਰਾ ਪੜ੍ਹਨ ਲਈ ਹੀ ਹੈ ? ਕੀ ਇਸ ਉੱਤੇ ਅਸਾਂ ਇਤਬਾਰ ਨਹੀਂ ਕਰਨਾ ? ਸੰਭਲ ਕੇ ਵਿਚਾਰੋ ਕਿ ਜਿਸ ਦੇ ਸਦੀਆਂ ਦੇ ਬਣੇ ਧਾਰਮਿਕ ਰਸੂਖ਼ ਅਤੇ ਮੁਫ਼ਤ ਦੀ ਰੋਟੀ ਦੇ ਵਸੀਲੇ ਉੱਤੇ ਨਾਮਦੇਵ ਕਬੀਰ, ਰਵਿਦਾਸ ਵਰਗੇ ਸੂਰਮੇ ਮਰਦਾਂ ਨੇ ਕਾਰੀ ਚੋਟ ਮਾਰੀ, ਉਸ ਨੇ ਇਹ ਚੋਟ ਲੰਮੇ ਪੈ ਕੇ ਹੀ ਨਹੀਂ ਸਹਾਰਨੀ ਸੀ, ਉਸ ਨੇ ਭੀ ਆਪਣਾ ਵਾਰ ਕਰਨਾ ਸੀ ਤੇ ਆਪਣਾ ਰਸੂਖ਼ ਮੁੜ ਬਨਾਣਾ ਸੀ । ਤਾਹੀਏਂ ਇਹ ਸਾਰੇ ਭਗਤ ਠਾਕੁਰਾਂ ਦੇ ਪੁਜਾਰੀ ਤੇ ਬ੍ਰਾਹਮਣ ਦੇਵਤਿਆਂ ਦੇ ਚੇਲੇ ਬਣਾ ਦਿੱਤੇ ਗਏ ।

**ਭਾਵ** :—ਵਿਕਾਰਾਂ ਤੋਂ ਬਚਣ ਲਈ ਸਿਮਰਨ ਹੀ ਇਕੋ ਇਕ ਤਰੀਕਾ ਹੈ । ਇਹ ਸਿਮਰਨ ਮਿਲਦਾ ਹੈ ਗੁਰੂ ਦੀ ਰਾਹੀਂ ਸਾਧ ਸੰਗਤ ਵਿਚ ।

ੴ ਸਤਿਗੁਰ ਪ੍ਰਸਾਦਿ ॥

## ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ ॥ ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ ॥੧॥ ਮਾਧੋ, ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ ਰਹਾਉ ॥ ਤ੍ਰਿਗਦ ਜੋਨਿ ਅਚੇਤ, ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ, ਤਿਹੀ ਸੰਗਤਿ ਪੋਚ ॥੨॥ ਜੀਅ ਜੰਤ ਜਹਾ ਜਹਾ ਲਗੁ, ਕਰਮ ਕੇ ਬਸਿ ਜਾਇ ॥ ਕਾਲ ਫਾਸ ਅਬਧ ਲਾਗੇ, ਕਛੁ ਨ ਚਲੈ ਉਪਾਇ ॥੩॥ ਰਵਿਦਾਸ ਦਾਸ, ਉਦਾਸ, ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥ ਭਗਤ ਜਨ ਭੈ ਹਰਨ, ਪਰਮਾਨੰਦ ਕਰਹੁ ਨਿਦਾਨ ॥੪॥੧॥ {ਪੰਨਾ ੪੮੬}**

**ਪਦ ਅਰਥ** :—ਮ੍ਰਿਗ—ਹਰਨ । ਮੀਨ—ਮੱਛੀ । ਭ੍ਰਿੰਗ—ਭੌਰਾ । ਪਤੰਗ—ਭੰਬਟ । ਕੁੰਚਰ—ਹਾਥੀ । ਦੋਖ—ਐਬ (ਹਰਨ ਨੂੰ ਘੰਡੇਹੇੜੇ ਦਾ ਨਾਦ ਸੁਣਨ ਦਾ ਰਸ; ਮੀਨ ਨੂੰ ਜੀਭ ਦਾ ਚਸਕਾ; ਭੌਰੇ ਨੂੰ ਫੁੱਲ ਸੁੰਘਣ ਦੀ ਬਾਣ; ਭੰਬਟ ਦਾ ਦੀਵੇ ਉੱਤੇ ਸੜ ਮਰਨਾ, ਅੱਖਾਂ ਨਾਲ ਵੇਖਣ ਦਾ ਚਸਕਾ; ਹਾਥੀ ਨੂੰ ਕਾਮ ਵਾਸ਼ਨਾ) । ਅਸਾਧ—ਜੋ ਵੱਸ ਵਿਚ ਨਾ ਆ ਸਕਣ । ਜਾ ਮਹਿ—ਜਿਸ (ਮਨੁੱਖ) ਵਿਚ ।੧।

ਮਾਧੋ—{ਮਾਧਵ} ਹੇ ਮਾਇਆ ਦੇ ਪਤੀ ਪ੍ਰਭੂ ! ਅਬਿਦਿਆ—ਅਗਿਆਨਤਾ । ਹਿਤ—ਮੋਹ, ਪਿਆਰ । ਮਲੀਨ—ਮੈਲਾ, ਧੁੰਧਲਾ ।੧।ਰਹਾਉ।

ਤ੍ਰਿਗਦ ਜੋਨਿ—ਉਹਨਾਂ ਜੂਨਾਂ ਦੇ ਜੀਵ ਜੋ ਵਿੰਗੇ ਹੋ ਕੇ ਤੁਰਦੇ ਹਨ, ਪਸ਼ੂ ਆਦਿਕ । ਅਚੇਤ—ਗ਼ਾਫ਼ਲ; ਰੱਬ ਵਲੋਂ ਗ਼ਾਫ਼ਲ, ਵਿਚਾਰ-ਹੀਣ । ਅਸੋਚ—ਸੋਚ-ਰਹਿਤ, ਬੇ-ਪਰਵਾਹ । ਸੰਭਵ—ਮੁਮਕਿਨ, ਕੁਦਰਤੀ । ਅਵਤਾਰ—ਜਨਮ । ਪੋਚ—ਨੀਚ । ਤਿਹੀ—ਇਸ ਦੀ ਭੀ ।੨।

ਜਾਇ—ਜਨਮ ਲੈ ਕੇ, ਜੰਮ ਕੇ । ਅਬਧ—ਅ+ਬਧ, ਜੋ ਨਾਹ ਨਾਸ ਹੋ ਸਕੇ । ਉਪਾਇ—ਹੀਲਾ ।੩।

ਨਿਦਾਨ—ਆਖ਼ਰ । ਉਦਾਸ—ਵਿਕਾਰਾਂ ਤੋਂ ਉਪਰਾਮ ।੪।

**ਅਰਥ** :—ਹੇ ਪ੍ਰਭੂ ! ਜੀਵ ਅਗਿਆਨਤਾ ਨਾਲ ਪਿਆਰ ਕਰ ਰਹੇ ਹਨ; ਇਸ ਵਾਸਤੇ ਇਹਨਾਂ ਦੇ ਬਿਬੇਕ ਦਾ ਦੀਵਾ ਧੁੰਧਲਾ ਹੋ ਗਿਆ ਹੈ (ਭਾਵ, ਪਰਖ-ਹੀਣ ਹੋ ਰਹੇ ਹਨ, ਭਲੇ ਬੁਰੇ ਦੀ ਪਛਾਣ ਨਹੀਂ ਕਰਦੇ) ।੧।ਰਹਾਉ।

ਹਰਨ, ਮੱਛੀ, ਭੌਰਾ, ਭੰਬਟ, ਹਾਥੀ—ਇਕ ਇਕ ਐਬ ਦੇ ਕਾਰਨ ਇਹਨਾਂ ਦਾ ਨਾਸ ਹੋ ਜਾਂਦਾ ਹੈ, ਪਰ ਇਸ ਮਨੁੱਖ ਵਿਚ ਇਹ ਪੰਜੇ ਅਸਾਧ ਰੋਗ ਹਨ, ਇਸ ਦੇ ਬਚਣ ਦੀ ਕਦ ਤਕ ਆਸ ਹੋ ਸਕਦੀ ਹੈ ? ।੧।

ਪਸ਼ੂ ਆਦਿਕ ਟੇਢੀਆਂ ਜੂਨਾਂ ਦੇ ਜੀਵ ਵਿਚਾਰ-ਹੀਨ ਹਨ, ਉਹਨਾਂ ਦਾ ਪਾਪ ਪੁੰਨ ਵਲੋਂ ਬੇ-ਪਰਵਾਹ ਰਹਿਣਾ ਕੁਦਰਤੀ ਹੈ; ਪਰ ਮਨੁੱਖ ਨੂੰ ਇਹ ਜਨਮ ਮੁਸ਼ਕਲ ਨਾਲ ਮਿਲਿਆ ਹੈ, ਇਸ ਦੀ ਸੰਗਤਿ ਭੀ ਨੀਚ ਵਿਕਾਰਾਂ ਨਾਲ ਹੀ ਹੈ (ਇਸ ਨੂੰ ਤਾਂ ਸੋਚ ਕਰਨੀ ਚਾਹੀਦੀ ਸੀ) ।੨।

ਕੀਤੇ ਕਰਮਾਂ ਦੇ ਅਧੀਨ ਜਨਮ ਲੈ ਕੇ ਜੀਵ ਜਿਥੇ ਜਿਥੇ ਭੀ ਹਨ, ਸਾਰੇ ਜੀਅ ਜੰਤਾਂ ਨੂੰ ਕਾਲ ਦੀ (ਆਤਮਕ ਮੌਤ ਦੀ) ਐਸੀ ਫਾਹੀ ਪਈ ਹੋਈ ਹੈ ਜੋ ਕੱਟੀ ਨਹੀਂ ਜਾ ਸਕਦੀ, ਇਹਨਾਂ ਦੀ ਕੁਝ ਪੇਸ਼ ਨਹੀਂ ਜਾਂਦੀ ।੩।

ਹੇ ਰਵਿਦਾਸ ! ਹੇ ਪ੍ਰਭੂ ਦੇ ਦਾਸ ਰਵਿਦਾਸ ! ਤੂੰ ਤਾਂ ਵਿਕਾਰਾਂ ਦੇ ਮੋਹ ਵਿਚੋਂ ਨਿਕਲ; ਇਹ ਭਟਕਣਾ ਛੱਡ ਦੇਹ, ਸਤਿਗੁਰੂ ਦਾ ਗਿਆਨ ਕਮਾ, ਇਹੀ ਤਪਾਂ ਦਾ ਤਪ ਹੈ । ਭਗਤ ਜਨਾਂ ਦੇ ਭੈ ਦੂਰ ਕਰਨ ਵਾਲੇ ਹੇ ਪ੍ਰਭੂ ! ਆਖ਼ਰ ਮੈਨੂੰ ਰਵਿਦਾਸ ਨੂੰ ਭੀ (ਆਪਣੇ ਪਿਆਰ ਦਾ) ਪਰਮ ਅਨੰਦ ਬਖ਼ਸ਼ੋ (ਮੈਂ ਤੇਰੀ ਸਰਨ ਆਇਆ ਹਾਂ) ।੪।੧।

**ਭਾਵ** :—ਇੱਕ ਵਿਕਾਰ ਨਹੀਂ ਮਾਣ; ਮਨੁੱਖ ਨੂੰ ਤਾਂ ਪੰਜੇ ਹੀ ਚੰਬੜੇ ਹੋਏ ਹਨ । ਆਪਣੇ ਉੱਦਮ ਨਾਲ ਮਨੁੱਖ ਆਪਣੀ ਸਮਝ ਦਾ ਦੀਵਾ ਸਾਫ਼ ਨਹੀਂ ਰੱਖ ਸਕਦਾ । ਪ੍ਰਭੂ ਦੀ ਸਰਨ ਪਿਆਂ ਹੀ ਵਿਕਾਰਾਂ ਤੋਂ ਬੱਚ ਸਕਦਾ ਹੈ ।

**ਆਸਾ ॥ ਸੰਤ ਤੁਝੀ ਤਨੁ, ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥ ਸੰਤ ਚੀ ਸੰਗਤਿ, ਸੰਤ ਕਥਾ ਰਸੁ ॥ ਸੰਤ ਪ੍ਰੇਮ, ਮਾਝੈ ਦੀਜੈ, ਦੇਵਾ ਦੇਵ ॥੧॥ ਰਹਾਉ ॥ ਸੰਤ ਆਚਰਣ, ਸੰਤ ਚੋ ਮਾਰਗੁ, ਸੰਤ ਚ ਓਲ੍ਹਗ ਓਲ੍ਹਗਣੀ ॥੨॥ ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥ ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥ ਰਵਿਦਾਸੁ ਭਣੈ, ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥ {ਪੰਨਾ ੪੮੬}**

**ਪਦ ਅਰਥ** :—ਤੁਝੀ—ਤੇਰਾ ਹੀ । ਤਨੁ—ਸਰੀਰ, ਸਰੂਪ । ਪ੍ਰਾਨ—ਜਿੰਦ-ਜਾਨ । ਜਾਨੈ—ਪਛਾਣ ਲੈਂਦਾ ਹੈ । ਦੇਵਾਦੇਵ—ਹੇ ਦੇਵਤਿਆਂ ਦੇ ਦੇਵਤੇ ! ।੧।

ਚੀ—ਦੀ । ਰਸੁ—ਆਨੰਦ । ਮਾਝੈ—ਮੁਝੇ, ਮੈਨੂੰ । ਦੀਜੈ—ਦੇਹ ।੧।ਰਹਾਉ।

ਆਚਰਣ—ਕਰਣੀ, ਕਰਤੱਬ । ਚੋ—ਦਾ । ਮਾਰਗੁ—ਰਸਤਾ । ਚ—ਦੇ । ਓਲ੍ਹਗ ਓਲ੍ਹਗਣੀ—ਦਾਸਾਂ ਦੀ ਸੇਵਾ । ਓਲ੍ਹਗ—ਦਾਸ, ਲਾਗੀ । ਓਲ੍ਹਗਣੀ—ਸੇਵਾ ।੨।

ਚਿੰਤਾਮਣਿ—ਮਨ-ਚਿੰਦੇ ਫਲ ਦੇਣ ਵਾਲੀ ਮਣੀ । ਜਣੀ—ਨਾਹ । ਜਣੀ ਲਖਾਵਹੁ—ਨਾਹ ਦਿਖਾਵੀਂ । ਸਣਿ—ਸਣੇ, ਅਤੇ ।੩।

ਭਣੈ—ਆਖਦਾ ਹੈ । ਜਾਣੁ—ਸਿਆਣਾ । ਅੰਤਰੁ—ਵਿੱਥ ।੪।

**ਅਰਥ** :—ਹੇ ਦੇਵਤਿਆਂ ਦੇ ਦੇਵਤੇ ਪ੍ਰਭੂ ! ਮੈਨੂੰ ਸੰਤਾਂ ਦੀ ਸੰਗਤਿ ਬਖ਼ਸ਼, ਮਿਹਰ ਕਰ, ਮੈਂ ਸੰਤਾਂ ਦੀ ਪ੍ਰਭੂ-ਕਥਾ ਦਾ ਰਸ ਲੈ ਸਕਾਂ; ਮੈਨੂੰ ਸੰਤਾਂ ਦਾ (ਭਾਵ, ਸੰਤਾਂ ਨਾਲ) ਪ੍ਰੇਮ (ਕਰਨ ਦੀ ਦਾਤਿ) ਦੇਹ ।੧।ਰਹਾਉ।

ਹੇ ਦੇਵਾਂ ਦੇ ਦੇਵ ਪ੍ਰਭੂ ! ਸਤਿਗੁਰੂ ਦੀ ਮੱਤ ਲੈ ਕੇ ਸੰਤਾਂ (ਦੀ ਵਡਿਆਈ) ਨੂੰ (ਮਨੁੱਖ) ਸਮਝ ਲੈਂਦਾ ਹੈ ਕਿ ਸੰਤ ਤੇਰਾ ਹੀ ਰੂਪ ਹਨ, ਸੰਤਾਂ ਦੀ ਸੰਗਤਿ ਤੇਰੀ ਜਿੰਦ-ਜਾਨ ਹੈ ।੧।

ਹੇ ਪ੍ਰਭੂ ! ਮੈਨੂੰ ਸੰਤਾਂ ਵਾਲੀ ਕਰਣੀ, ਸੰਤਾਂ ਦਾ ਰਸਤਾ, ਸੰਤਾਂ ਦੇ ਦਾਸਾਂ ਦੀ ਸੇਵਾ ਬਖ਼ਸ਼ ।੨।

ਮੈਂ ਤੈਥੋਂ ਇਕ ਹੋਰ (ਦਾਤਿ ਭੀ) ਮੰਗਦਾ ਹਾਂ, ਮੈਨੂੰ ਆਪਣੀ ਭਗਤੀ ਦੇਹ, ਜੋ ਮਨ-ਚਿੰਦੇ ਫਲ ਦੇਣ ਵਾਲੀ ਮਣੀ ਹੈ; ਮੈਨੂੰ ਵਿਕਾਰੀਆਂ ਤੇ ਪਾਪੀਆਂ ਦਾ ਦਰਸ਼ਨ ਨਾਹ ਕਰਾਈਂ ।੩।

ਰਵਿਦਾਸ ਆਖਦਾ ਹੈ—ਅਸਲ ਸਿਆਣਾ ਉਹ ਮਨੁੱਖ ਹੈ ਜੋ ਇਹ ਜਾਣਦਾ ਹੈ ਕਿ ਸੰਤਾਂ ਤੇ ਬੇਅੰਤ ਪ੍ਰਭੂ ਵਿਚ ਕੋਈ ਵਿੱਥ ਨਹੀਂ ਹੈ ।੪।੨।

**ਭਾਵ** :—ਪ੍ਰਭੂ-ਦਰ ਤੋਂ ਅਰਦਾਸਿ—ਹੇ ਪ੍ਰਭੂ ! ਸਾਧ ਸੰਗਤਿ ਦਾ ਮਿਲਾਪ ਬਖ਼ਸ਼ ।੧।

**ਆਸਾ ॥ ਤੁਮ ਚੰਦਨ ਹਮ ਇਰੰਡ ਬਾਪੁਰੇ, ਸੰਗਿ ਤੁਮਾਰੇ ਬਾਸਾ ॥ ਨੀਚ ਰੂਖ ਤੇ ਊਚ ਭਏ ਹੈ, ਗੰਧ ਸੁਗੰਧ ਨਿਵਾਸਾ ॥੧॥ ਮਾਧਉ, ਸਤ ਸੰਗਤਿ ਸਰਨਿ ਤੁਮ੍ਾਰੀ ॥ ਹਮ ਅਉਗਨ ਤੁਮ੍ ਉਪਕਾਰੀ ॥੧॥ ਰਹਾਉ ॥ ਤੁਮ ਮਖਤੂਲ ਸੁਪੇਦ ਸਪੀਅਲ, ਹਮ ਬਪੁਰੇ ਜਸ ਕੀਰਾ ॥ ਸਤ ਸੰਗਤਿ ਮਿਲਿ ਰਹੀਐ ਮਾਧਉ, ਜੈਸੇ ਮਧੁਪ ਮਖੀਰਾ ॥੨॥ ਜਾਤੀ ਓਛਾ, ਪਾਤੀ ਓਛਾ, ਓਛਾ ਜਨਮੁ ਹਮਾਰਾ ॥ ਰਾਜਾ ਰਾਮ ਕੀ ਸੇਵ ਨ ਕੀਨੀ੍ ਕਹਿ ਰਵਿਦਾਸ ਚਮਾਰਾ ॥੩॥੩॥ {ਪੰਨਾ ੪੮੬}**

**ਪਦ ਅਰਥ** :—ਬਾਪੁਰੇ—ਵਿਚਾਰੇ, ਨਿਮਾਣੇ । ਸੰਗਿ ਤੁਮਾਰੇ—ਤੇਰੇ ਨਾਲ । ਬਾਸਾ—ਵਾਸ । ਰੂਖ—ਰੁੱਖ । ਸੁਗੰਧ—ਮਿੱਠੀ ਵਾਸ਼ਨਾ । ਨਿਵਾਸਾ—ਵੱਸ ਪਈ ਹੈ ।੧।

ਮਾਧਉ—{ਸ਼ਕਟ. ਮਾਧਵ-ਮਾਯਾ ਲ ਯਾਧਵ:} । ਮਾ—ਮਾਇਆ, ਲੱਛਮੀ । ਧਵ—ਖਸਮ । ਲੱਛਮੀ ਦਾ ਪਤੀ, ਕ੍ਰਿਸ਼ਨ ਜੀ ਦਾ ਨਾਮ} ਹੇ ਮਾਧੋ ! ਹੇ ਪ੍ਰਭੂ ! ਅਉਗਨ—ਔਗਿਣਆਰ, ਮੰਦ-ਕਰਮੀ । ਉਪਕਾਰੀ—ਭਲਾਈ ਕਰਨ ਵਾਲਾ, ਮਿਹਰ ਕਰਨ ਵਾਲਾ ।੧।ਰਹਾਉ।

ਮਖਤੂਲ—ਰੇਸ਼ਮ । ਸੁਪੇਦ—ਚਿੱਟਾ । ਸਪੀਅਲ—ਪੀਲਾ । ਜਸ—ਜੈਸੇ, ਜਿਵੇਂ । ਕੀਰਾ—ਕੀੜੇ । ਮਿਲਿ—ਮਿਲ ਕੇ । ਰਹੀਐ—ਟਿਕੇ ਰਹੀਏ, ਟਿਕੇ ਰਹਿਣ ਦੀ ਤਾਂਘ ਹੈ । ਮਧੁਪ—ਸ਼ਹਿਦ ਦੀ ਮੱਖੀ । ਮਖੀਰ—ਸ਼ਹਿਦ ਦਾ ਛੱਤਾ ।੨।

ਓਛਾ—ਨੀਵਾਂ, ਹੌਲਾ । ਪਾਤੀ—ਪਾਤ, ਕੁਲ । ਰਾਜਾ—ਮਾਲਕ, ਖਸਮ । ਕੀਨੀ੍—{ਅੱਖਰ 'ਨ' ਦੇ ਹੇਠ ਅੱਧਾ 'ਹ' ਹੈ} ਮੈਂ ਕੀਤੀ । ਕਹਿ—ਕਹੇ, ਆਖਦਾ ਹੈ ।੩।

**ਅਰਥ** :—ਹੇ ਮਾਧੋ ! ਮੈਂ ਤੇਰੀ ਸਾਧ ਸੰਗਤਿ ਦੀ ਓਟ ਫੜੀ ਹੈ (ਮੈਨੂੰ ਇਥੋਂ ਵਿਛੁੜਨ ਨਾਹ ਦੇਈਂ), ਮੈਂ ਮੰਦ-ਕਰਮੀ ਹਾਂ (ਤੇਰਾ ਸਤ-ਸੰਗ ਛੱਡ ਕੇ ਮੁੜ ਮੰਦੇ ਪਾਸੇ ਤੁਰ ਪੈਂਦਾ ਹਾਂ, ਪਰ) ਤੂੰ ਮਿਹਰ ਕਰਨ ਵਾਲਾ ਹੈਂ (ਤੂੰ ਫਿਰ ਜੋੜ ਲੈਂਦਾ ਹੈਂ) ।੧।ਰਹਾਉ।

ਹੇ ਮਾਧੋ ! ਤੂੰ ਚੰਦਨ ਦਾ ਬੂਟਾ ਹੈਂ, ਮੈਂ ਨਿਮਾਣਾ ਹਰਿੰਡ ਹਾਂ (ਪਰ ਤੇਰੀ ਮਿਹਰ ਨਾਲ) ਮੈਨੂੰ ਤੇਰੇ (ਚਰਨਾਂ) ਵਿਚ ਰਹਿਣ ਲਈ ਥਾਂ ਮਿਲ ਗਈ ਹੈ, ਤੇਰੀ ਸੋਹਣੀ ਮਿੱਠੀ ਵਾਸ਼ਨਾ ਮੇਰੇ ਅੰਦਰ ਵੱਸ ਪਈ ਹੈ, ਹੁਣ ਮੈਂ ਨੀਵੇਂ ਰੁੱਖ ਤੋਂ ਉੱਚਾ ਬਣ ਗਿਆ ਹਾਂ ।੧।

ਹੇ ਮਾਧੋ ! ਤੂੰ ਚਿੱਟਾ ਪੀਲਾ (ਸੋਹਣਾ) ਰੇਸ਼ਮ ਹੈਂ, ਮੈਂ ਨਿਮਾਣਾ (ਉਸ) ਕੀੜੇ ਵਾਂਗ ਹਾਂ (ਜੋ ਰੇਸ਼ਮ ਨੂੰ ਛੱਡ ਕੇ ਬਾਹਰ ਨਿਕਲ ਜਾਂਦਾ ਹੈ ਤੇ ਮਰ ਜਾਂਦਾ ਹੈ), ਮਾਧੋ ! (ਮਿਹਰ ਕਰ) ਮੈਂ ਤੇਰੀ ਸਾਧ ਸੰਗਤ ਵਿਚ ਜੁੜਿਆ ਰਹਾਂ, ਜਿਵੇਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਦੇ ਛੱਤੇ ਵਿਚ (ਟਿਕੀਆਂ ਰਹਿੰਦੀਆਂ ਹਨ) ।੨।

ਰਵਿਦਾਸ ਚਮਿਆਰ ਆਖਦਾ ਹੈ—(ਲੋਕਾਂ ਦੀਆਂ ਨਜ਼ਰਾਂ ਵਿਚ) ਮੇਰੀ ਜਾਤਿ ਨੀਵੀਂ, ਮੇਰੀ ਕੁਲ ਨੀਵੀਂ, ਮੇਰਾ ਜਨਮ ਨੀਵਾਂ (ਪਰ, ਹੇ ਮਾਧੋ ! ਮੇਰੀ ਜਾਤਿ, ਕੁਲ ਤੇ ਜਨਮ ਸੱਚ-ਮੁਚ ਨੀਵੇਂ ਰਹਿ ਜਾਣਗੇ) ਜੇ ਮੈਂ, ਹੇ ਮੇਰੇ ਮਾਲਕ ਪ੍ਰਭੂ ! ਤੇਰੀ ਭਗਤੀ ਨਾਹ ਕੀਤੀ ।੩।੩।

**ਨੋਟ** :—ਇਸ ਸ਼ਬਦ ਵਿਚ ਵਰਤੇ ਲਫ਼ਜ਼ 'ਰਾਜਾ ਰਾਮ' ਤੋਂ ਇਹ ਅੰਦਾਜ਼ਾ ਲਾਣਾ ਗ਼ਲਤ ਹੈ ਕਿ ਰਵਿਦਾਸ ਜੀ ਸ੍ਰੀ ਰਾਮ-ਅਵਤਾਰ ਦੇ ਪੁਜਾਰੀ ਸਨ । ਜਿਸ ਸਰਬ-ਵਿਆਪਕ ਮਾਲਕ ਨੂੰ ਉਹ ਅਖ਼ੀਰਲੀ ਤੁਕ ਵਿਚ 'ਰਾਜਾ ਰਾਮ' ਆਖਦੇ ਹਨ, ਉਸੇ ਨੂੰ ਉਹ 'ਰਹਾਉ' ਦੀ ਤੁਕ ਵਿਚ 'ਮਾਧਉ' ਆਖਦੇ ਹਨ । ਜੇ ਅਵਤਾਰ-ਪੂਜਾ ਦੀ ਤੰਗ-ਦਿਲੀ ਵਲ ਜਾਈਏ ਤਾਂ ਲਫ਼ਜ਼ 'ਮਾਧਉ' ਕ੍ਰਿਸ਼ਨ ਜੀ ਦਾ ਨਾਮ ਹੈ । ਸ੍ਰੀ ਰਾਮ ਚੰਦਰ ਜੀ ਦਾ ਪੁਜਾਰੀ ਆਪਣੇ ਪੂਜਯ-ਅਵਤਾਰ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਕਿਸੇ ਨਾਮ ਨਾਲ ਨਹੀਂ ਬੁਲਾ ਸਕਦਾ । ਰਵਿਦਾਸ ਜੀ ਦੀਆਂ ਨਜ਼ਰਾਂ ਵਿਚ 'ਰਾਮ' ਤੇ 'ਮਾਧਉ' ਉਸ ਪ੍ਰਭੂ ਦੇ ਹੀ ਨਾਮ ਹਨ, ਜੋ ਮਾਇਆ ਵਿਚ ਵਿਆਪਕ ('ਰਾਮ') ਹੈ ਤੇ ਮਾਇਆ ਦਾ ਖਸਮ ('ਮਾਧਉ') ਹੈ ।

**ਭਾਵ** :—ਪ੍ਰਭੂ-ਦਰ ਤੇ ਅਰਦਾਸ—ਹੇ ਪ੍ਰਭੂ ! ਸਾਧ ਸੰਗਤਿ ਦੀ ਸ਼ਰਨ ਵਿਚ ਰੱਖ ।

**ਆਸਾ ॥ ਕਹਾ ਭਇਓ, ਜਉ ਤਨੁ ਭਇਓ ਛਿਨੁ ਛਿਨੁ ॥ ਪ੍ਰੇਮੁ ਜਾਇ, ਤਉ ਡਰਪੈ ਤੇਰੋ ਜਨੁ ॥੧॥ ਤੁਝਹਿ ਚਰਨ ਅਰਬਿੰਦ ਭਵਨ ਮਨੁ ॥ ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ ਰਹਾਉ ॥ ਸੰਪਤਿ ਬਿਪਤਿ ਪਟਲ ਮਾਇਆ ਧਨੁ ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥੨॥ ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥੪॥ {ਪੰਨਾ ੪੮੬-੪੮੭}**

**ਪਦ ਅਰਥ** :—ਕਹਾ ਭਇਓ—ਕੀਹ ਹੋਇਆ ? ਕੋਈ ਪਰਵਾਹ ਨਹੀਂ । ਜਉ—ਜੇ । ਤਨੁ—ਸਰੀਰ । ਛਿਨੁ ਛਿਨੁ—ਰਤਾ ਰਤਾ, ਟੋਟੇ ਟੋਟੇ । ਤਉ—ਤਦੋਂ, ਤਾਂ ਹੀ । ਡਰਪੈ—ਡਰਦਾ ਹੈ । ਜਨੁ—ਦਾਸ ।੧।

ਤੁਝਹਿ—ਤੇਰੇ । ਅਰਬਿੰਦ—{ਸ਼ਕਟ. ਅਵਿ.ਲੰਦ} ਕਉਲ ਫੁੱਲ । ਚਰਨ ਅਰਬਿੰਦ—ਚਰਨ ਕਮਲ, ਕਉਲ ਫੁੱਲਾਂ ਵਰਗੇ ਸੋਹਣੇ ਚਰਨ । ਭਵਨ—ਟਿਕਾਣਾ । ਪਾਨ ਕਰਤ—ਪੀਂਦਿਆਂ । ਪਾਇਓ ਪਾਇਓ—ਮੈਂ ਲੱਭ ਲਿਆ ਹੈ, ਮੈਂ ਲੱਭ ਲਿਆ ਹੈ । ਰਾਮਈਆ ਧਨੁ—ਸੋਹਣੇ ਰਾਮ ਦਾ (ਨਾਮ-ਰੂਪ) ਧਨ ।੧।ਰਹਾਉ।

ਸੰਪਤਿ—{ਸ਼ਕਟ. ਸਜ਼ਪਂਿ —ਪਰੋਸਪਇਰਟਿ, ਨਿਚਰਣਓਸਏ`ਡ ਾਇਓਲਟਹ} ਧਨ ਦੀ ਬਹੁਲਤਾ । ਬਿਪਤਿ—{ਸ਼ਕਟ. ਵਿਪਂਿ —ਅ ਚਓਲਓਮਟਿ, ਮਸਿਡੋਰਟੁਨਏ} ਬਿਪਤਾ, ਮੁਸੀਬਤ । ਪਟਲ—ਪਰਦੇ । ਤਾ ਮਹਿ—ਇਹਨਾਂ ਵਿਚ ।੨।

ਜੇਵਰੀ—ਰੱਸੀ (ਨਾਲ) । ਕਹਿ—ਕਹੇ, ਆਖਦਾ ਹੈ । ਛੂਟਿਬੋ—ਖ਼ਲਾਸੀ ਪਾਣ ਦਾ । ਕਵਨ ਗੁਨ—ਕੀਹ ਲਾਭ ? ਕੀਹ ਲੋੜ ? ਮੈਨੂੰ ਲੋੜ ਨਹੀਂ, ਮੇਰਾ ਜੀ ਨਹੀਂ ਕਰਦਾ ।੩।

**ਅਰਥ** :—(ਹੇ ਸੋਹਣੇ ਰਾਮ !) ਮੇਰਾ ਮਨ ਕਉਲ ਫੁੱਲ ਵਰਗੇ ਸੋਹਣੇ ਤੇਰੇ ਚਰਨਾਂ ਨੂੰ ਆਪਣੇ ਰਹਿਣ ਦੀ ਥਾਂ ਬਣਾ ਚੁਕਿਆ ਹੈ; (ਤੇਰੇ ਚਰਨ-ਕਮਲਾਂ ਵਿਚੋਂ ਨਾਮ-ਰਸ) ਪੀਂਦਿਆਂ ਪੀਂਦਿਆਂ ਮੈਂ ਲੱਭ ਲਿਆ ਹੈ, ਮੈਂ ਲੱਭ ਲਿਆ ਹੈ ਤੇਰਾ ਨਾਮ-ਧਨ ।੧।ਰਹਾਉ।

(ਇਹ ਨਾਮ-ਧਨ ਲੱਭ ਕੇ ਹੁਣ) ਜੇ ਮੇਰਾ ਸਰੀਰ ਨਾਸ ਭੀ ਹੋ ਜਾਏ ਤਾਂ ਭੀ ਮੈਨੂੰ ਕੋਈ ਪਰਵਾਹ ਨਹੀਂ । ਹੇ ਰਾਮ ! ਤੇਰਾ ਸੇਵਕ ਤਦੋਂ ਹੀ ਘਬਰਾਏਗਾ ਜੇ (ਇਸ ਦੇ ਮਨ ਵਿਚੋਂ ਤੇਰੇ ਚਰਨਾਂ ਦਾ) ਪਿਆਰ ਦੂਰ ਹੋਵੇਗਾ ।੧।

ਸੌਖ, ਬਿਪਤਾ, ਧਨ—ਇਹ ਮਾਇਆ ਦੇ ਪਰਦੇ ਹਨ (ਜੋ ਮਨੁੱਖ ਦੀ ਮੱਤ ਉਤੇ ਪਏ ਰਹਿੰਦੇ ਹਨ); ਹੇ ਪ੍ਰਭੂ ! ਤੇਰਾ ਸੇਵਕ (ਮਾਇਆ ਦੇ) ਇਹਨਾਂ (ਪਰਦਿਆਂ) ਵਿਚ (ਹੁਣ) ਨਹੀਂ ਫਸਦਾ ।੨।

ਰਵਿਦਾਸ ਆਖਦਾ ਹੈ—ਹੇ ਪ੍ਰਭੂ ! (ਮੈਂ) ਤੇਰਾ ਦਾਸ ਤੇਰੇ ਪਿਆਰ ਦੀ ਰੱਸੀ ਨਾਲ ਬੱਝਾ ਹੋਇਆ ਹਾਂ । ਇਸ ਵਿਚੋਂ ਨਿਕਲਣ ਨੂੰ ਮੇਰਾ ਜੀ ਨਹੀਂ ਕਰਦਾ ।੩।੪।

ਸ਼ਬਦ ਦਾ ਭਾਵ :—ਜਿਸ ਮਨੁੱਖ ਨੂੰ ਪ੍ਰਭੂ-ਚਰਨਾਂ ਦਾ ਪਿਆਰ ਪ੍ਰਾਪਤ ਹੋ ਜਾਏ, ਉਸ ਨੂੰ ਦੁਨੀਆ ਦੇ ਹਰਖ ਸੋਗ ਪੋਹ ਨਹੀਂ ਸਕਦੇ ।੪।

**ਆਸਾ ॥ ਹਰਿ ਹਰਿ, ਹਰਿ ਹਰਿ, ਹਰਿ ਹਰਿ ਹਰੇ ॥ ਹਰਿ ਸਿਮਰਤ, ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥ ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥ ਨਿਮਤ, ਨਾਮਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥੨॥ ਜਨ ਰਵਿਦਾਸ ਰਾਮ ਰੰਗਿ ਰਾਤਾ ॥ ਇਉ, ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥ {ਪੰਨਾ ੪੮੭}**

**ਪਦ ਅਰਥ** :—ਹਰਿ......ਹਰੇ ਹਰਿ ਸਿਮਰਤ—ਮੁੜ ਮੁੜ ਸੁਆਸ ਸੁਆਸ ਹਰਿਨਾਮ ਸਿਮਰਦਿਆਂ । ਜਨ—(ਹਰੀ ਦੇ) ਦਾਸ । ਗਏ ਤਰੇ—ਤਰੇ ਗਏ, ਤਰ ਗਏ, ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ । ਨਿਸਤਰਿ—ਚੰਗੀ ਤਰ੍ਹਾਂ ਤਰ ਕੇ ।੧।ਰਹਾਉ।

ਹਰਿ ਕੇ ਨਾਮ—ਹਰਿ-ਨਾਮ ਦੀ ਬਰਕਤਿ ਨਾਲ । ਉਜਾਗਰ—ਉੱਘਾ, ਮਸ਼ਹੂਰ । ਕਾਗਰ—ਕਾਗ਼ਜ਼ । ਜਨਮ ਕੇ ਕਾਗਰ—ਕਈ ਜਨਮਾਂ ਦੇ ਕੀਤੇ ਕਰਮਾਂ ਦੇ ਲੇਖੇ ।੧।

ਨਿਮਤ—{ਸ਼ਕਟ. ਨਿਮਿ ਠਹਏ ਨਿਸਟਰੁਮਏਨਟਓਲ ੋਰ ਏਡਡਚਿਇਨਟ ਚਉਸਏ. ਇਹ ਲਫ਼ਜ਼ ਕਿਸੇ 'ਸਮਾਸ' ਦੇ ਅਖ਼ੀਰ ਤੇ ਵਰਤਿਆ ਜਾਂਦਾ ਹੈ ਤੇ ਇਸ ਦਾ ਅਰਥ ਹੁੰਦਾ ਹੈ 'ਇਸ ਕਾਰਨ ਕਰਕੇ'; ਜਿਵੇਂ ਕਿੰਨਿਮਿੋਯਮਾਤਜ਼ਕ: ਭਾਵ, ਇਸ ਰੋਗ ਦਾ ਕੀਹ ਕਾਰਨ ਹੈ} ਦੇ ਕਾਰਨ, ਦੀ ਬਰਕਤਿ ਨਾਲ । (ਹਰਿ ਕੇ ਨਾਮ) ਨਿਮਤ—ਹਰਿ-ਨਾਮ ਦੀ ਬਰਕਤਿ ਨਾਲ । ਤਉ—ਤਦੋਂ, ਹਰਿ-ਨਾਮ ਸਿਮਰਨ ਨਾਲ । ਸੰਕਟ—ਕਸ਼ਟ ।੨।

ਰਾਮ ਰੰਗਿ—ਪ੍ਰਭੂ ਦੇ ਪਿਆਰ ਵਿਚ । ਰਾਤਾ—ਰੰਗਿਆ ਹੋਇਆ । ਇਉ—ਇਸ ਤਰ੍ਹਾਂ, ਪ੍ਰਭੂ ਦੇ ਰੰਗ ਵਿਚ ਰੰਗੇ ਜਾਣ ਨਾਲ । ਪਰਸਾਦਿ—ਕਿਰਪਾ ਨਾਲ ।੩।

**ਅਰਥ** :—ਸੁਆਸ ਸੁਆਸ ਹਰਿ-ਨਾਮ ਸਿਮਰਨ ਨਾਲ ਹਰੀ ਦੇ ਦਾਸ (ਸੰਸਾਰ-ਸਮੁੰਦਰ ਤੋਂ) ਪੂਰਨ ਤੌਰ ਤੇ ਪਾਰ ਲੰਘ ਜਾਂਦੇ ਹਨ ।੧।ਰਹਾਉ।

ਹਰਿ-ਨਾਮ ਸਿਮਰਨ ਦੀ ਬਰਕਤਿ ਨਾਲ ਕਬੀਰ (ਭਗਤ ਜਗਤ ਵਿਚ) ਮਸ਼ਹੂਰ ਹੋਇਆ, ਤੇ ਉਸ ਦੇ ਜਨਮਾਂ ਜਨਮਾਂ ਦੇ ਕੀਤੇ ਕਰਮਾਂ ਦੇ ਲੇਖੇ ਮੁੱਕ ਗਏ ।੧।

ਹਰਿ-ਨਾਮ ਸਿਮਰਨ ਦੇ ਕਾਰਨ ਹੀ ਨਾਮਦੇਵ ਨੇ ('ਗੋਬਿੰਦ ਰਾਇ') ਨੂੰ ਦੁੱਧ ਪਿਆਇਆ ਸੀ, ਤੇ, ਨਾਮ ਜਪਿਆਂ ਹੀ ਉਹ ਜਗਤ ਦੇ ਜਨਮਾਂ ਦੇ ਕਸ਼ਟਾਂ ਵਿਚ ਨਹੀਂ ਪਿਆ ।੨।

ਹਰੀ ਦਾ ਦਾਸ ਰਵਿਦਾਸ (ਭੀ) ਪ੍ਰਭੂ ਦੇ ਪਿਆਰ ਵਿਚ ਰੰਗਿਆ ਗਿਆ ਹੈ । ਇਸ ਰੰਗ ਦੀ ਬਰਕਤਿ ਨਾਲ ਸਤਿਗੁਰੂ ਦੀ ਮਿਹਰ ਦਾ ਸਦਕਾ, ਰਵਿਦਾਸ ਨਰਕਾਂ ਵਿਚ ਨਹੀਂ ਪਏਗਾ ।੩।੫।

**ਨੋਟ** :—ਹਰੇਕ ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਇਥੇ ਹਰਿ-ਸਿਮਰਨ ਦੀ ਵਡਿਆਈ ਦੱਸੀ ਹੈ ਕਿ ਜਿਨ੍ਹਾਂ ਬੰਦਿਆਂ ਨੇ ਸੁਆਸ ਸੁਆਸ ਪ੍ਰਭੂ ਨੂੰ ਯਾਦ ਰੱਖਿਆ, ਉਹਨਾਂ ਨੂੰ ਜਗਤ ਦੀ ਮਾਇਆ ਵਿਆਪ ਨਹੀਂ ਸਕੀ । ਇਹ ਅਸੂਲ ਦੱਸ ਕੇ ਦੋ ਭਗਤਾਂ ਦੀ ਮਿਸਾਲ ਦੇਂਦੇ ਹਨ । ਕਬੀਰ ਨੇ ਭਗਤੀ ਕੀਤੀ, ਉਹ ਜਗਤ ਵਿਚ ਪ੍ਰਸਿੱਧ ਹੋਇਆ; ਨਾਮਦੇਵ ਨੇ ਭਗਤੀ ਕੀਤੀ, ਤੇ ਉਸ ਨੇ ਪ੍ਰਭੂ ਨੂੰ ਵੱਸ ਵਿਚ ਕਰ ਲਿਆ ।

ਇਸ ਵਿਚਾਰ ਵਿਚ ਦੋ ਗੱਲਾਂ ਬਿਲਕੁਲ ਸਾਫ਼ ਹਨ । ਇੱਕ ਇਹ, ਕਿ ਨਾਮਦੇਵ ਨੇ ਕਿਸੇ ਠਾਕੁਰ-ਮੂਰਤੀ ਨੂੰ ਦੁੱਧ ਨਹੀਂ ਪਿਆਇਆ; ਦੂਜੀ, ਦੁੱਧ ਪਿਲਾਉਣ ਤੋਂ ਪਿਛੋਂ ਨਾਮਦੇਵ ਨੂੰ ਭਗਤੀ ਦੀ ਲਾਗ ਨਹੀਂ ਲੱਗੀ, ਪਹਿਲਾਂ ਹੀ ਉਹ ਪ੍ਰਵਾਨ ਭਗਤ ਸੀ । ਕਿਸੇ ਮੂਰਤੀ ਨੂੰ ਦੁੱਧ ਪਿਆ ਕੇ, ਕਿਸੇ ਮੂਰਤੀ ਦੀ ਪੂਜਾ ਕਰ ਕੇ, ਨਾਮਦੇਵ ਭਗਤ ਨਹੀਂ ਬਣਿਆ, ਸਗੋਂ ਸੁਆਸ ਸੁਆਸ ਹਰਿ-ਸਿਮਰਨ ਦੀ ਹੀ ਇਹ ਬਰਕਤਿ ਸੀ, ਕਿ ਪ੍ਰਭੂ ਨੇ ਕਈ ਕੌਤਕ ਵਿਖਾ ਕੇ ਨਾਮਦੇਵ ਦੇ ਕਈ ਕੰਮ ਸਵਾਰੇ ਤੇ ਉਸ ਨੂੰ ਜਗਤ ਵਿਚ ਉੱਘਾ ਕੀਤਾ ।

**ਭਾਵ** :—ਨਾਮ ਸਿਮਰਨ ਦੀ ਬਰਕਤਿ ਨਾਲ ਨੀਵੀਂ ਜਾਤਿ ਵਾਲੇ ਬੰਦੇ ਭੀ ਸੰਸਾਰ-ਸਮੁੰਦਰ ਤੋਂ ਤਰ ਜਾਂਦੇ ਹਨ ।

**ਮਾਟੀ ਕੋ ਪੁਤਰਾ, ਕੈਸੇ ਨਚਤੁ ਹੈ ॥ ਦੇਖੈ ਦੇਖੈ ਸੁਨੈ ਬੋਲੈ, ਦਉਰਿਓ ਫਿਰਤੁ ਹੈ ॥੧॥ ਰਹਾਉ ॥ ਜਬ ਕਛੁ ਪਾਵੈ, ਤਬ ਗਰਬੁ ਕਰਤੁ ਹੈ ॥ ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥ ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥ ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥ ਕਹਿ ਰਵਿਦਾਸ ਬਾਜੀ ਜਗੁ ਭਾਈ ॥ ਬਾਜੀਗਰ ਸਉ ਮੁੋਹਿ ਪ੍ਰੀਤਿ ਬਨਿ ਆਈ ॥੩॥੬॥ {ਪੰਨਾ ੪੮੭}**

**ਪਦ ਅਰਥ** :—ਕੋ—ਦਾ । ਪੁਤਰਾ—ਪੁਤਲਾ । ਕੈਸੇ—ਕਿਵੇਂ, ਅਚਰਜ ਤਰ੍ਹਾਂ, ਹਾਸੋ-ਹੀਣਾ ਹੋ ਕੇ ।੧।ਰਹਾਉ।

ਕਛੁ—ਕੁਝ ਮਾਇਆ । ਪਾਵੈ—ਹਾਸਲ ਕਰਦਾ ਹੈ । ਗਰਬੁ—ਅਹੰਕਾਰ । ਗਈ—ਗੁਆਚ ਜਾਣ ਤੇ । ਰੋਵਨੁ ਲਗਤੁ—ਰੋਂਦਾ ਹੈ, ਦੁੱਖੀ ਹੁੰਦਾ ਹੈ ।੧।

ਬਚ—ਬਚਨ, ਗੱਲਾਂ । ਕ੍ਰਮ—ਕਰਮ, ਕਰਤੂਤ । ਰਸ ਕਸਹਿ—ਰਸਾਂ ਕਸਾਂ ਵਿਚ, ਸੁਆਦਾਂ ਵਿਚ, ਚਸਕਿਆਂ ਵਿਚ । ਲੁਭਾਨਾ—ਮਸਤ । ਬਿਨਸਿ ਗਇਆ—ਜਦੋਂ ਇਹ ਪੁਤਲਾ ਨਾਸ ਹੋ ਗਿਆ । ਜਾਇ—ਜੀਵ ਇਥੋਂ ਜਾ ਕੇ । ਕਹੂੰ—(ਪ੍ਰਭੂ-ਚਰਨਾਂ ਦੇ ਥਾਂ) ਕਿਸੇ ਹੋਰ ਥਾਂ ।੨।

ਕਹਿ—ਕਹੇ, ਆਖਦਾ ਹੈ । ਭਾਈ—ਹੇ ਭਾਈ ! ਸਉ—ਸਿਉ, ਨਾਲ । ਮੁੋਹਿ—ਮੈਨੂੰ {ਅੱਖਰ 'ਮ' ਦੇ ਨਾਲ ਦੋ ਲਗਾਂ ਹਨ ( ੋ) ਅਤੇ ( ੁ ) । ਅਸਲ ਲਫ਼ਜ਼ ਹੈ 'ਮੋਹਿ', ਪਰ ਇਥੇ ਪੜ੍ਹਨਾ ਹੈ 'ਮੁਹਿ'} ।੩।

**ਅਰਥ** :—(ਮਾਇਆ ਦੇ ਮੋਹ ਵਿਚ ਫਸ ਕੇ) ਇਹ ਮਿੱਟੀ ਦਾ ਪੁਤਲਾ ਕੇਹਾ ਹਾਸੋ-ਹੀਣਾ ਹੋ ਕੇ ਨੱਚ ਰਿਹਾ ਹੈ (ਭਟਕ ਰਿਹਾ ਹੈ); (ਮਾਇਆ ਨੂੰ ਹੀ) ਚਾਰ-ਚੁਫੇਰੇ ਢੂੰਢਦਾ ਹੈ; (ਮਾਇਆ ਦੀਆਂ ਹੀ ਗੱਲਾਂ) ਸੁਣਦਾ ਹੈ (ਭਾਵ, ਮਾਇਆ ਦੀਆਂ ਗੱਲਾਂ ਹੀ ਸੁਣਨੀਆਂ ਇਸ ਨੂੰ ਚੰਗੀਆਂ ਲੱਗਦੀਆਂ ਹਨ), (ਮਾਇਆ ਕਮਾਣ ਦੀਆਂ ਹੀ) ਗੱਲਾਂ ਕਰਦਾ ਹੈ, (ਹਰ ਵੇਲੇ ਮਾਇਆ ਦੀ ਖ਼ਾਤਰ ਹੀ) ਦੌੜਿਆ ਫਿਰਦਾ ਹੈ ।੧।ਰਹਾਉ।

ਜਦੋਂ (ਇਸ ਨੂੰ) ਕੁਝ ਧਨ ਮਿਲ ਜਾਂਦਾ ਹੈ ਤਾਂ (ਇਹ) ਅਹੰਕਾਰ ਕਰਨ ਲੱਗ ਪੈਂਦਾ ਹੈ; ਪਰ ਜੇ ਗੁਆਚ ਜਾਏ ਤਾਂ ਰੋਂਦਾ ਹੈ, ਦੁੱਖੀ ਹੁੰਦਾ ਹੈ ।੧।

ਆਪਣੇ ਮਨ ਦੀ ਰਾਹੀਂ, ਬਚਨਾਂ ਦੀ ਰਾਹੀਂ, ਕਰਤੂਤਾਂ ਦੀ ਰਾਹੀਂ, ਚਸਕਿਆਂ ਵਿਚ ਫਸਿਆ ਹੋਇਆ ਹੈ, (ਆਖ਼ਰ ਮੌਤ ਆਉਣ ਤੇ) ਜਦੋਂ ਇਹ ਸਰੀਰ ਢਹਿ ਪੈਂਦਾ ਹੈ ਤਾਂ ਜੀਵ (ਸਰੀਰ ਵਿਚੋਂ) ਜਾ ਕੇ (ਪ੍ਰਭੂ-ਚਰਨਾਂ ਵਿਚ ਅਪੜਨ ਦੇ ਥਾਂ) ਕਿਤੇ ਕੁਥਾਂ ਹੀ ਟਿਕਦਾ ਹੈ ।੨।

ਰਵਿਦਾਸ ਆਖਦਾ ਹੈ—ਹੇ ਭਾਈ ! ਇਹ ਜਗਤ ਇਕ ਖੇਡ ਹੀ ਹੈ, ਮੇਰੀ ਪ੍ਰੀਤ ਤਾਂ (ਜਗਤ ਦੀ ਮਾਇਆ ਦੇ ਥਾਂ) ਇਸ ਖੇਡ ਦੇ ਬਣਾਉਣ ਵਾਲੇ ਨਾਲ ਲੱਗ ਗਈ ਹੈ (ਸੋ, ਮੈਂ ਇਸ ਹਾਸੋ-ਹੀਣੇ ਨਾਚ ਤੋਂ ਬਚ ਗਿਆ ਹਾਂ) ।੩।੬।

ਸ਼ਬਦ ਦਾ ਭਾਵ :—ਮਾਇਆ ਵਿਚ ਫਸਿਆ ਜੀਵ ਭਟਕਦਾ ਹੈ ਤੇ ਹਾਸੋ-ਹੀਣਾ ਹੁੰਦਾ ਹੈ; ਇਸ ਖ਼ੁਆਰੀ ਤੋਂ ਸਿਰਫ਼ ਉਹੀ ਬਚਦਾ ਹੈ ਜੋ ਮਾਇਆ ਦੇ ਰਚਨਹਾਰ ਪਰਮਾਤਮਾ ਨਾਲ ਪਿਆਰ ਪਾਂਦਾ ਹੈ ।੬।

### ਆਸਾ ਬਾਣੀ ਭਗਤ ਧੰਨੇ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਭ੍ਰਮਤ ਫਿਰਤ ਬਹੁ ਜਨਮ ਬਿਲਾਨੇ, ਤਨੁ ਮਨੁ ਧਨੁ ਨਹੀ ਧੀਰੇ ॥ ਲਾਲਚ ਬਿਖੁ ਕਾਮ ਲੁਬਧ ਰਾਤਾ, ਮਨਿ ਬਿਸਰੇ ਪ੍ਰਭ ਹੀਰੇ ॥੧॥ ਰਹਾਉ ॥ ਬਿਖੁ ਫਲ ਮੀਠ ਲਗੇ, ਮਨ ਬਉਰੇ, ਚਾਰ ਬਿਚਾਰ ਨ ਜਾਨਿਆ ॥ ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ, ਜਨਮ ਮਰਨ ਫਿਰਿ ਤਾਨਿਆ ॥੧॥ ਜੁਗਤਿ ਜਾਨਿ ਨਹੀ ਰਿਦੈ ਨਿਵਾਸੀ, ਜਲਤ ਜਾਲ ਜਮ ਫੰਧ ਪਰੇ ॥ ਬਿਖੁ ਫਲ ਸੰਚਿ ਭਰੇ ਮਨ ਐਸੇ, ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥ ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ ॥ ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥ ਜੋਤਿ ਸਮਾਇ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ ॥ ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ ॥ ੪॥੧॥ {ਪੰਨਾ ੪੮੭}**

**ਪਦ ਅਰਥ** :—ਭ੍ਰਮਤ—ਭਟਕਦਿਆਂ । ਬਿਲਾਨੇ—ਗੁਜ਼ਰ ਗਏ । ਨਹੀ ਧੀਰੇ—ਨਹੀਂ ਟਿਕਦਾ । ਬਿਖੁ—ਜ਼ਹਰ । ਲੁਬਧ—ਲੋਭੀ । ਰਾਤਾ—ਰੱਤਾ ਹੋਇਆ, ਰੰਗਿਆ ਹੋਇਆ । ਮਨਿ—ਮਨ ਵਿਚੋਂ ।੧।ਰਹਾਉ।

ਚਾਰ—ਸੁੰਦਰ । ਤੇ—ਤੋਂ, ਵਲੋਂ ਹਟ ਕੇ । ਅਨ ਭਾਂਤੀ—ਹੋਰ ਹੋਰ ਕਿਸਮ ਦੀ ।੧।

ਜੁਗਤਿ—ਜੀਵਨ-ਜੁਗਤ । ਨਿਵਾਸੀ—ਟਿਕਾਈ । ਜਲਤ—(ਤ੍ਰਿਸ਼ਨਾ ਵਿਚ) ਸੜਦੇ । ਸੰਚਿ—ਇਕੱਠੇ ਕਰ ਕੇ ।੨।

ਗੁਰਹਿ—ਗੁਰੂ ਨੇ । ਮਨੁ—ਯਕੀਨ, ਸ਼ਰਧਾ । ਅਘਾਨੇ—ਰੱਜ ਗਿਆ ।੩।

ਜਾ ਕੈ—ਜਿਸ ਮਨੁੱਖ ਦੇ ਵਿਚ । ਅਛਲੀ—ਨਾਹ ਛਲਿਆ ਜਾਣ ਵਾਲਾ । ਧੰਨੈ—ਧੰਨੇ ਨੇ । ਮਿਲਿ ਜਨ—ਸੰਤ ਜਨਾਂ ਨੂੰ ਮਿਲ ਕੇ ।੪।

**ਅਰਥ** :—(ਮਾਇਆ ਦੇ ਮੋਹ ਵਿਚ) ਭਟਕਦਿਆਂ ਕਈ ਜਨਮ ਗੁਜ਼ਰ ਜਾਂਦੇ ਹਨ, ਇਹ ਸਰੀਰ ਨਾਸ ਹੋ ਜਾਂਦਾ ਹੈ, ਮਨ ਭਟਕਦਾ ਰਹਿੰਦਾ ਹੈ ਤੇ ਧਨ ਭੀ ਟਿਕਿਆ ਨਹੀਂ ਰਹਿੰਦਾ । ਲੋਭੀ ਜੀਵ ਜ਼ਹਿਰ-ਰੂਪ ਪਦਾਰਥਾਂ ਦੇ ਲਾਲਚ ਵਿਚ, ਕਾਮ-ਵਾਸ਼ਨਾਂ ਵਿਚ, ਰੰਗਿਆ ਰਹਿੰਦਾ ਹੈ, ਇਸ ਦੇ ਮਨ ਵਿਚੋਂ ਅਮੋਲਕ ਪ੍ਰਭੂ ਵਿਸਰ ਜਾਂਦਾ ਹੈ ।੧।ਰਹਾਉ।

ਹੇ ਕਮਲੇ ਮਨ ! ਇਹ ਜ਼ਹਿਰ-ਰੂਪ ਫਲ ਤੈਨੂੰ ਮਿੱਠੇ ਲੱਗਦੇ ਹਨ, ਤੈਨੂੰ ਸੋਹਣੀ ਵਿਚਾਰ ਨਹੀਂ ਫੁਰਦੀ; ਗੁਣਾਂ ਵਲੋਂ ਹੱਟ ਕੇ ਹੋਰ ਹੋਰ ਕਿਸਮ ਦੀ ਪ੍ਰੀਤ ਤੇਰੇ ਅੰਦਰ ਵਧ ਰਹੀ ਹੈ, ਤੇ ਤੇਰਾ ਜਨਮ ਮਰਨ ਦਾ ਤਾਣਾ ਤਣਿਆ ਜਾ ਰਿਹਾ ਹੈ ।੧।

ਹੇ ਮਨ ! ਤੂੰ ਜੀਵਨ ਦੀ ਜੁਗਤ ਸਮਝ ਕੇ ਇਹ ਜੁਗਤਿ ਆਪਣੇ ਅੰਦਰ ਪੱਕੀ ਨਾਹ ਕੀਤੀ; ਤ੍ਰਿਸ਼ਨਾ ਵਿਚ ਸੜਦੇ ਤੈਨੂੰ ਜਮਾਂ ਦਾ ਜਾਲ, ਜਮਾਂ ਦੇ ਫਾਹੇ ਪੈ ਗਏ ਹਨ । ਹੇ ਮਨ ! ਤੂੰ ਵਿਸ਼ੇ-ਰੂਪ ਜ਼ਹਿਰ ਦੇ ਫਲ ਹੀ ਇਕੱਠੇ ਕਰ ਕੇ ਸਾਂਭਦਾ ਰਿਹਾ, ਤੇ ਅਜਿਹਾ ਸਾਂਭਦਾ ਰਿਹਾ ਕਿ ਤੈਨੂੰ ਪਰਮ ਪੁਰਖ ਪ੍ਰਭੂ ਭੁੱਲ ਗਿਆ ।੨।

ਜਿਸ ਮਨੁੱਖ ਨੂੰ ਗੁਰੂ ਨੇ ਗਿਆਨ ਦਾ ਪ੍ਰਵੇਸ਼-ਰੂਪ ਧਨ ਦਿੱਤਾ, ਉਸ ਦੀ ਸੁਰਤਿ ਪ੍ਰਭੂ ਵਿਚ ਜੁੜ ਗਈ, ਉਸ ਦੇ ਅੰਦਰ ਸ਼ਰਧਾ ਬਣ ਗਈ, ਉਸ ਦਾ ਮਨ ਪ੍ਰਭੂ ਨਾਲ ਇੱਕ-ਮਿੱਕ ਹੋ ਗਿਆ; ਉਸ ਨੂੰ ਪ੍ਰਭੂ ਦਾ ਪਿਆਰ, ਪ੍ਰਭੂ ਦੀ ਭਗਤੀ ਚੰਗੀ ਲੱਗੀ, ਉਸ ਦੀ ਸੁਖ ਨਾਲ ਸਾਂਝ ਬਣ ਗਈ, ਉਹ ਮਾਇਆ ਵਲੋਂ ਚੰਗੀ ਤਰ੍ਹਾਂ ਰੱਜ ਗਿਆ, ਤੇ ਬੰਧਨਾਂ ਤੋਂ ਮੁਕਤ ਹੋ ਗਿਆ ।੩।

ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਸਰਬ-ਵਿਆਪਕ ਜੋਤਿ ਟਿਕ ਗਈ, ਉਸ ਨੇ ਮਾਇਆ ਵਿਚ ਨਾਹ ਛਲੇ ਜਾਣ ਵਾਲੇ ਪ੍ਰਭੂ ਨੂੰ ਪਛਾਣ ਲਿਆ ।

ਮੈਂ ਧੰਨੇ ਨੇ ਭੀ ਉਸ ਪ੍ਰਭੂ ਦਾ ਨਾਮ-ਰੂਪ ਧਨ ਲੱਭ ਲਿਆ ਹੈ ਜੋ ਸਾਰੀ ਧਰਤੀ ਦਾ ਆਸਰਾ ਹੈ; ਮੈਂ ਧੰਨਾ ਭੀ ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਵਿਚ ਲੀਨ ਹੋ ਗਿਆ ਹਾਂ ।੪।੧।

ਨੋਟ :—ਭਗਤ ਧੰਨਾ ਜੀ ਆਪਣੀ ਜ਼ਬਾਨੋਂ ਆਖਦੇ ਹਨ ਕਿ ਮੈਨੂੰ ਗੁਰੂ ਨੇ ਨਾਮ-ਧਨ ਦਿੱਤਾ ਹੈ, ਸੰਤਾਂ ਦੀ ਸੰਗਤਿ ਵਿਚ ਮੈਨੂੰ ਧਰਣੀਧਰ ਪ੍ਰਭੂ ਲੱਭਾ ਹੈ । ਪਰ, ਸੁਆਰਥੀ ਲੋਕਾਂ ਨੇ ਆਪਣਾ ਧਾਰਮਿਕ ਜੂਲਾ ਅੰਞਾਣ ਲੋਕਾਂ ਦੇ ਮੋਢੇ ਉੱਤੇ ਪਾਈ ਰੱਖਣ ਵਾਸਤੇ ਇਹ ਕਹਾਣੀ ਚਲਾ ਦਿੱਤੀ ਕਿ ਧੰਨੇ ਨੇ ਇਕ ਬ੍ਰਾਹਮਣ ਤੋਂ ਇਕ ਠਾਕੁਰ ਲੈ ਕੇ ਉਸ ਦੀ ਪੂਜਾ ਕੀਤੀ, ਤੇ ਉਸ ਠਾਕੁਰ-ਪੂਜਾ ਤੋਂ ਉਸ ਨੂੰ ਪਰਮਾਤਮਾ ਮਿਲਿਆ ।

ਇਸ ਭੁਲੇਖੇ ਨੂੰ ਦੂਰ ਕਰਨ ਲਈ ਅਤੇ ਭਗਤ ਧੰਨਾ ਜੀ ਦੇ ਸ਼ਬਦ ਦੀ ਅਖ਼ੀਰਲੀ ਤੁਕ ਨੂੰ ਚੰਗੀ ਤਰ੍ਹਾਂ ਸਿੱਖਾਂ ਦੇ ਸਾਹਮਣੇ ਸਪਸ਼ਟ ਕਰਨ ਲਈ ਗੁਰੂ ਅਰਜਨ ਸਾਹਿਬ ਜੀ ਨੇ ਅਗਲਾ ਸ਼ਬਦ ਆਪਣੇ ਵਲੋਂ ਉਚਾਰ ਕੇ ਦਰਜ ਕੀਤਾ ਹੈ ।

ਭਗਤ-ਬਾਣੀ ਦੇ ਵਿਰੋਧੀ ਧੰਨਾ ਜੀ ਦੇ ਆਸਾ ਰਾਗ ਵਿਚ ਦਰਜ ਸ਼ਬਦ ਬਾਰੇ ਇਉਂ ਲਿਖਦੇ ਹਨ :—ਤਿੰਨ ਸ਼ਬਦ ਰਾਗ ਆਸਾ ਅੰਦਰ ਆਏ ਹਨ, ਜਿਨ੍ਹਾਂ ਦੀ ਵੰਨਗੀ ਹੇਠਾਂ ਦਿੱਤੀ ਜਾਂਦੀ ਹੈ ।

ਪਹਿਲਾ ਸ਼ਬਦ 'ਭ੍ਰਮਤ ਫਿਰਤ ਬਹੁ ਜਨਮ ਬਿਲਾਨੇ, ਤਨੁ ਮਨੁ ਧਨੁ ਨਹੀ ਧੀਰੇ' ਤੋਂ ਅਰੰਭ ਹੁੰਦਾ ਹੈ । ਦੂਜਾ, ਜਿਸ ਵਿਚ ਭਗਤ ਜੀ ਆਪਣੇ ਗੁਰੂ ਰਾਮਾਨੰਦ ਜੀ ਅੱਗੇ ਜੋਦੜੀ ਕਰਦੇ ਹਨ । ਅੰਤ ਵਿਚ ਗੋਸਾਈ ਰਾਮਾਨੰਦ ਜੀ ਦੇ ਮੇਲ ਹੋਣ ਪਰ, 'ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ' ਦੀ ਖ਼ੁਸ਼ੀ ਪਰਗਟ ਕਰਦੇ ਹਨ ।

'ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ' ਵਾਲੇ ਸ਼ਬਦ ਦਾ ਸਿਰਲੇਖ ਮ: ੫ ਤੋਂ ਅਰੰਭ ਹੁੰਦਾ ਹੈ, ਜਿਸ ਵਿਚ ਕਈ ਭਗਤਾਂ ਦਾ ਨਾਮ ਲੈ ਕੇ ਦੱਸਿਆ ਹੈ ਕਿ ਅਮਕੇ ਅਮਕੇ ਨਾਮ ਜਪਣ ਕਰ ਕੇ ਤਰ ਗਏ । ਪਰ ਓਨ੍ਹਾਂ ਭਗਤਾਂ ਨੂੰ ਜਾਤ ਪਾਤ ਦੇ ਧੁਰਵਿਆਂ ਨਾਲ ਯਾਦ ਕੀਤਾ ਹੈ । ਸਾਰੇ ਭਗਤਾਂ ਨੂੰ ਗਿਣ ਕੇ ਅਖ਼ੀਰ ਸਿੱਟਾ ਹੈ 'ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡ ਭਾਗਾ ॥੪॥' ਜਾਟਰੋ ਲਈ 'ਪ੍ਰਤਖਿ ਗੁਸਾਈਆ' ਸ੍ਵਾਮੀ ਰਾਮਾਨੰਦ ਸੀ । ਪਰ ਇਹ ਸ਼ਬਦ ਭਗਤ ਜੀ ਦੇ ਮੁਖੋਂ ਫਬਦਾ ਨਹੀਂ ਸੀ । ਇਸੇ ਕਰਕੇ ਮ: ੫ ਲਿਖਿਆ ਹੈ । ਭਗਤਾਂ ਦੀ ਪ੍ਰਸਿੱਧੀ ਲਈ ਪਿੱਛੋਂ ਭੀ ਉਹਨਾਂ ਦੇ ਨਾਮਾਂ ਪਰ ਉਹਨਾਂ ਦੇ ਸ਼ਰਧਾਲੂ ਰਚਨਾ ਕਰਦੇ ਰਹਿੰਦੇ ਸਨ ।

"ਭਗਤ ਧੰਨਾ ਜੀ ਦੇ ਕਈ ਸਿਧਾਂਤ ਗੁਰਮਤਿ ਵਿਰੁੱਧ ਹਨ ।"

ਇਸ ਸ਼ਬਦ ਵਿਚ ਧੰਨਾ ਜੀ ਸਾਫ਼ ਲਫ਼ਜ਼ਾਂ ਵਿਚ ਕਹਿ ਰਹੇ ਹਨ ਕਿ ਮੈਨੂੰ ਗੁਰੂ ਨੇ ਨਾਮ-ਧਨ ਦਿੱਤਾ ਹੈ । ਪਰ ਪਾਠਕਾਂ ਦੀਆਂ ਨਜ਼ਰਾਂ ਵਿਚ ਭਗਤ ਜੀ ਦੇ ਵਰਤੇ ਗੁਰੂ-ਪਦ ਦੀ ਕਦਰ ਘਟਾਣ ਦੀ ਖ਼ਾਤਰ ਵਿਰੋਧੀ ਸੱਜਣ ਜਾਣ-ਬੁੱਝ ਕੇ ਲਫ਼ਜ਼ 'ਗੁਰੂ ਰਾਮਾਨੰਦ' 'ਗੁਸਾਈ ਰਾਮਾਨੰਦ' ਵਰਤ ਰਿਹਾ ਹੈ । ਨਹੀਂ ਤਾਂ, ਇਸ ਸ਼ਬਦ ਦਾ ਕੋਈ ਭੀ ਸਿਧਾਂਤ ਗੁਰਮਤਿ ਦੇ ਵਿਰੁੱਧ ਨਹੀਂ ਹੈ । ਪਤਾ ਨਹੀਂ, ਇਸ ਸੱਜਣ ਜੀ ਨੂੰ ਕਿਹੜੇ "ਕਈ ਸਿਧਾਂਤ ਗੁਰਮਤਿ ਵਿਰੁੱਧ" ਦਿੱਸ ਰਹੇ ਹਨ ।

ਅਗਲੇ ਸ਼ਬਦ ਨੂੰ ਗੁਰੂ ਅਰਜਨ ਸਾਹਿਬ ਦਾ ਸ਼ਬਦ ਮੰਨਣ ਤੋਂ ਸਾਫ਼ ਇਨਕਾਰ ਕੀਤਾ ਗਿਆ ਹੈ, ਭਾਵੇਂ ਇਸ ਦਾ ਸਿਰ-ਲੇਖ ਹੈ "ਮ: ੫" । ਦਲੀਲ ਬੜੀ ਅਸਚਰਜ ਦਿੱਤੀ ਹੈ ਕਿ "ਜਾਤ ਪਾਤ ਦੇ ਧ੍ਰੁਵਿਆਂ ਨਾਲ" ਭਗਤਾਂ ਨੂੰ ਯਾਦ ਕੀਤਾ ਗਿਆ ਹੈ । ਕੀ ਜਿੱਥੇ ਵੀ ਕਿਤੇ ਗੁਰੂ ਸਾਹਿਬ ਨੇ ਕਿਸੇ ਭਗਤਿ ਦੀ ਜਾਤਿ ਲਿਖ ਕੇ ਜ਼ਿਕਰ ਕੀਤਾ ਹੈ, ਸਾਡਾ ਇਹ ਵਿਰੋਧੀ ਸੱਜਣ ਉਸ ਸ਼ਬਦ ਤੋਂ ਇਨਕਾਰੀ ਹੋ ਜਾਇਗਾ ? ਵੇਖੋ :—

ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ ॥ ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥

ਰਵਿਦਾਸ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ ॥ ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ ॥੨॥੧॥੮॥ {ਸੂਹੀ ਮਹਲਾ ੪, ਘਰੁ ੬

ਨਾਮਾ ਛੀਬਾ ਕਬੀਰੁ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥੩॥੫॥੨੨॥

{ਸਿਰੀ ਰਾਗੁ ਮਹਲਾ ੩, ਅਸਟਪਦੀਆ

ਅਖ਼ੀਰਲੀ ਤੁਕ 'ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡ ਭਾਗਾ', ਲਿਖ ਕੇ ਵਿਰੋਧੀ ਸੱਜਣ ਜੀ ਨੇ ਝੱਟ ਪਟ ਨਾਲ ਹੀ ਲਿਖ ਦਿੱਤਾ ਹੈ "ਜਾਟਰੋ ਲਈ 'ਪ੍ਰਤਖਿ ਗੁਸਾਈਆ' ਸ੍ਵਾਮੀ ਰਾਮਾਨੰਦ ਸੀ ।" ਸੱਜਣ ਜੀ ! ਗੁਰਮਤਿ ਦੇ ਵਿਰੁੱਧ ਮਨ-ਘੜਤ ਕਹਾਣੀਆਂ ਤੋਂ ਬੇ-ਸ਼ੱਕ ਮੂੰਹ ਮੋੜੋ, ਪਰ ਇਹ ਦਲੀਲ-ਬਾਜ਼ੀ ਕੋਝੀ ਤੇ ਖੋਟੀ ਹੈ । ਕੀ ਗੁਰੂ ਸਾਹਿਬ ਦੇ ਸ਼ਬਦਾਂ ਵਿਚ ਆਏ ਲਫ਼ਜ਼ 'ਗੋਸਾਈ' ਦਾ ਅਰਥ ਭੀ 'ਗੋਸਾਈ ਰਾਮਾਨੰਦ' ਹੀ ਕਰੋਗੇ ?

ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥ ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ ॥੧੭॥ {ਸਿਰੀਰਾਗੁ ਮਹਲਾ ੫

ਪਹਿਲਾਂ ਤਾਂ 'ਮ: ੫' ਸਿਰਲੇਖ ਹੁੰਦਿਆਂ ਭੀ ਇਸ ਸ਼ਬਦ ਨੂੰ ਗੁਰੂ ਅਰਜਨ ਸਾਹਿਬ ਦਾ ਸ਼ਬਦ ਮੰਨਣ ਤੋਂ ਇਨਕਾਰ ਕੀਤਾ ਹੈ, ਫਿਰ ਇਸ ਨੂੰ ਭਗਤ ਧੰਨਾ ਜੀ ਦਾ ਭੀ ਨਹੀਂ ਮੰਨਿਆ, ਤੇ ਇਹ ਆਖ ਦਿੱਤਾ ਹੈ ਕਿ 'ਇਹ ਸ਼ਬਦ ਭਗਤ ਜੀ ਦੇ ਮੁਖੋਂ ਫਬਦਾ ਨਹੀਂ ਸੀ । ਇਸੇ ਕਰਕੇ ਮ: ੫ ਲਿਖਿਆ ਹੈ । ਭਗਤਾਂ ਦੀ ਪ੍ਰਸਿੱਧੀ ਲਈ ਪਿੱਛੋਂ ਭੀ ਉਹਨਾਂ ਦੇ ਨਾਮਾਂ ਪਰ ਉਹਨਾਂ ਦੇ ਸ਼ਰਧਾਲੂ ਰਚਨਾ ਕਰਦੇ ਰਹਿੰਦੇ ਸਨ ।

ਇਥੇ ਵਿਰੋਧੀ ਸੱਜਣ ਕਹਾਣੀ-ਘਾੜਿਆਂ ਦੀ ਕਹਾਣੀ ਦਾ ਹੀ ਆਸਰਾ ਲੈ ਕੇ ਕਹਿ ਰਿਹਾ ਹੈ ਕਿ ਭਗਤ ਤਾਂ ਕਿਤੇ ਰਹੇ, ਹੌਲੇ ਮੇਲ ਦੇ ਬੰਦਿਆਂ ਦੀ ਰਚਨਾ ਭੀ ਕਿਸੇ ਢੰਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਲਈ ਗਈ ਸੀ ।

ਪਾਠਕ ਸੱਜਣ ਅਗਲੇ ਸ਼ਬਦ ਦੇ ਅਰਥ ਤੇ ਉਸ ਦੀ ਵਿਆਖਿਆ ਧਿਆਨ ਨਾਲ ਪੜ੍ਹਨ ।

**ਮਹਲਾ ੫ ॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ॥ ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥੧॥ ਰਹਾਉ ॥ ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ ॥ ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ ॥ ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ॥੨॥ ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ ॥੩॥ ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡ ਭਾਗਾ ॥੪॥੨॥ {ਪੰਨਾ ੪੮੭}**

**ਪਦ ਅਰਥ** :—ਗੋਬਿੰਦ ਗੋਬਿੰਦ ਗੋਬਿੰਦ ਸੰਗਿ—ਹਰ ਵੇਲੇ ਗੋਬਿੰਦ ਨਾਲ, ਮੁੜ ਮੁੜ ਗੋਬਿੰਦ ਨਾਲ । ਲੀਣਾ—ਲੀਨ ਹੋਇਆ, ਜੁੜਿਆ । ਆਢ—ਅੱਧੀ । ਦਾਮ—ਕੌਡੀ । ਕੋ—ਦਾ । ਛੀਪਰੋ—ਗਰੀਬ ਛੀਂਬਾ ।੧।ਰਹਾਉ।

ਜੋਲਾਹਰਾ—ਗ਼ਰੀਬ ਜੁਲਾਹਾ । ਗਹੀਰਾ—ਗੰਭੀਰ, ਡੂੰਘਾ (ਸਮੁੰਦਰ ਵਤ) । ਗੁਨੀਯ ਗਹੀਰਾ—ਗੁਣਾਂ ਦਾ ਸਮੁੰਦਰ ।੧।

ਤਿਨਿ—ਉਸ ਨੇ । {ਅੱਖਰ 'ਨ' ਦੇ ਹੇਠ ਅੱਧਾ 'ਹ' ਹੈ} । ਸਾਧ ਸੰਗਿ—ਸਤ ਸੰਗ ਵਿਚ ।੨।

ਬੁਤਕਾਰੀਆ—ਬੁੱਤੀਆਂ ਕੱਢਣ ਵਾਲਾ, ਦੂਰ ਨੇੜੇ ਦੇ ਨਿੱਕੇ-ਮੋਟੇ ਕੰਮ ਕਰਨ ਵਾਲਾ । ਘਰਿ ਘਰਿ—ਘਰ ਘਰ ਵਿਚ, ਹਰੇਕ ਘਰ ਵਿਚ । ਸੁਨਿਆ—ਸੁਣਿਆ ਗਿਆ, ਸੋਭਾ ਹੋਈ ।੩।

ਇਹ ਬਿਧਿ—ਇਸ ਤਰ੍ਹਾਂ (ਦੀ ਗੱਲ) । ਜਾਟਰੋ—ਗਰੀਬ ਜੱਟ । ਪ੍ਰਤਖਿ—ਸਾਖਿਆਤ ਤੌਰ ਤੇ ।੪।

**ਅਰਥ** :—(ਭਗਤ) ਨਾਮਦੇਵ ਜੀ ਦਾ ਮਨ ਸਦਾ ਪਰਮਾਤਮਾ ਨਾਲ ਜੁੜਿਆ ਰਹਿੰਦਾ ਸੀ (ਉਸ ਹਰ ਵੇਲੇ ਦੀ ਯਾਦ ਦੀ ਬਰਕਤਿ ਨਾਲ) ਅੱਧੀ ਕੌਡੀ ਦਾ ਗਰੀਬ ਛੀਂਬਾ, (ਮਾਨੋ) ਲਖਪਤੀ ਬਣ ਗਿਆ (ਕਿਉਂਕਿ ਉਸ ਨੂੰ ਕਿਸੇ ਦੀ ਮੁਥਾਜੀ ਨਾਹ ਰਹੀ) ।੧।ਰਹਾਉ।

(ਕੱਪੜਾ) ਉਣਨ (ਤਾਣਾ) ਤਣਨ (ਦੀ ਲਗਨ) ਛੱਡ ਕੇ ਕਬੀਰ ਨੇ ਪ੍ਰਭੂ-ਚਰਨਾਂ ਨਾਲ ਲਗਨ ਲਾ ਲਈ; ਨੀਵੀਂ ਜਾਤਿ ਦਾ ਗਰੀਬ ਜੁਲਾਹਾ ਸੀ, ਗੁਣਾਂ ਦਾ ਸਮੁੰਦਰ ਬਣ ਗਿਆ ।੧।

ਰਵਿਦਾਸ (ਪਹਿਲਾਂ) ਨਿੱਤ ਮੋਏ ਹੋਏ ਪਸ਼ੂ ਢੋਂਦਾ ਸੀ, (ਪਰ ਜਦੋਂ) ਉਸ ਨੇ ਮਾਇਆ (ਦਾ ਮੋਹ) ਛੱਡ ਦਿੱਤਾ, ਸਾਧ ਸੰਗਤਿ ਵਿਚ ਰਹਿ ਕੇ ਉੱਘਾ ਹੋ ਗਿਆ, ਉਸ ਨੂੰ ਪਰਮਾਤਮਾ ਦਾ ਦਰਸ਼ਨ ਹੋ ਗਿਆ ।੨।

ਸੈਣ (ਜਾਤਿ ਦਾ) ਨਾਈ ਲੋਕਾਂ ਦੀਆਂ ਬੁੱਤੀਆਂ ਕੱਢਣ ਵਾਲਾ ਸੀ, ਉਸ ਦੀ ਘਰ ਘਰ ਸੋਭਾ ਹੋ ਤੁਰੀ, ਉਸ ਦੇ ਹਿਰਦੇ ਵਿਚ ਪਰਮਾਤਮਾ ਵੱਸ ਪਿਆ ਤੇ ਉਹ ਭਗਤਾਂ ਵਿਚ ਗਿਣਿਆ ਜਾਣ ਲੱਗ ਪਿਆ ।੩।

ਇਸ ਤਰ੍ਹਾਂ (ਦੀ ਗੱਲ) ਸੁਣ ਕੇ ਗਰੀਬ ਧੰਨਾ ਜੱਟ ਭੀ ਉੱਠ ਕੇ ਭਗਤੀ ਕਰਨ ਲੱਗਾ, ਉਸ ਨੂੰ ਪਰਮਾਤਮਾ ਦਾ ਸਾਖਿਆਤ ਦੀਦਾਰ ਹੋਇਆ ਤੇ ਉਹ ਵੱਡੇ ਭਾਗਾਂ ਵਾਲਾ ਬਣ ਗਿਆ ।੪।੨।

**ਨੋਟ** :—ਇਸ ਸ਼ਬਦ ਤੋਂ ਪਹਿਲੇ ਸ਼ਬਦ ਦਾ ਸਿਰ-ਲੇਖ ਹੈ "ਆਸਾ ਬਾਣੀ ਭਗਤ ਧੰਨੇ ਕੀ" । ਇਸ ਸਿਰ-ਲੇਖ ਹੇਠ ੩ ਸ਼ਬਦ ਹਨ; ਪਰ ਇਸ ਦੂਜੇ ਸ਼ਬਦ ਦਾ ਇਕ ਹੋਰ ਨਵਾਂ ਸਿਰ-ਲੇਖ ਹੈ "ਮਹਲਾ ੫" । ਇਸ ਦਾ ਭਾਵ ਇਹ ਹੈ ਕਿ ਇਹਨਾਂ ਤਿੰਨਾਂ ਸ਼ਬਦਾਂ ਵਿਚੋਂ ਇਹ ਦੂਜਾ ਸ਼ਬਦ ਗੁਰੂ ਅਰਜਨ ਸਾਹਿਬ ਦਾ ਆਪਣਾ ਉਚਾਰਿਆ ਹੋਇਆ ਹੈ । ਇਸ ਵਿਚ ਉਹਨਾਂ ਨੇ ਲਫ਼ਜ਼ 'ਨਾਨਕ' ਅਖ਼ੀਰ ਤੇ ਨਹੀਂ ਵਰਤਿਆ । ਭਗਤਾਂ ਦੇ

ਸ਼ਬਦਾਂ ਸ਼ਲੋਕਾਂ ਦੇ ਸੰਬੰਧ ਵਿਚ ਉਚਾਰੇ ਹੋਏ ਹੋਰ ਭੀ ਐਸੇ ਵਾਕ ਮਿਲਦੇ ਹਨ, ਜਿਥੇ ਉਹਨਾਂ 'ਨਾਨਕ' ਲਫ਼ਜ਼ ਨਹੀਂ ਵਰਤਿਆ;

(ਵੇਖੋ, ਸਲੋਕ ਫ਼ਰੀਦ ਜੀ ਨੰ: ੭੫, ੮੨, ੮੩, ੧੦੫, ੧੦੮, ੧੦੯, ੧੧੦, ੧੧੧)

ਸਿਰ-ਲੇਖ "ਮਹਲਾ ੫" ਇਸ ਖ਼ਿਆਲ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦੇਂਦਾ ਕਿ ਇਸ ਦੇ ਉਚਾਰਨ ਵਾਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਹਨ । ਆਸਾ ਰਾਗ ਵਿਚ ਗੁਰੂ ਅਰਜਨ ਸਾਹਿਬ ਦੇ ਆਪਣੇ ਸਿਰਫ਼ ਸ਼ਬਦ ਹੀ ੧੬੩ ਹਨ ।

(ਵੇਖੋ ੧੪੩੦ ਸਫ਼ੇ ਵਾਲੀ ਬੀੜ ਪੰਨਾ ੩੦੦ ਤੋਂ ੪੧੧)

ਫਿਰ ਇਹ ਸ਼ਬਦ ਧੰਨੇ ਭਗਤ ਦੇ ਸ਼ਬਦਾਂ ਵਿਚ ਕਿਉਂ ਦਰਜ ਕੀਤਾ ਗਿਆ ? ਸ਼ਬਦ ਦੀ ਅਖ਼ੀਰਲੀ ਤੁਕ ਵਿਚ ਲਫ਼ਜ਼ 'ਨਾਨਕ' ਦੇ ਥਾਂ 'ਧੰਨਾ' ਕਿਉਂ ਵਰਤਿਆ ਹੈ ? ਇਸ ਦਾ ਉੱਤਰ ਸਾਫ਼ ਹੈ; ਫ਼ਰੀਦ ਜੀ ਦੇ ਸ਼ਲੋਕਾਂ ਵਿਚ ਗੁਰੂ ਅਰਜਨ ਸਾਹਿਬ ਨੇ ਕੁਝ ਸ਼ਲੋਕ 'ਫਰੀਦ' ਦੇ ਨਾਮ ਹੇਠ ਉਚਾਰੇ ਹਨ, ਉਹਨਾਂ ਦੀ ਪਛਾਣ ਸਿਰਫ਼ ਇਹੀ ਹੈ ਕਿ ਉਹਨਾਂ ਉੱਤੇ ਸਿਰ-ਲੇਖ "ਮਹਲਾ ੫" ਲਿਖਿਆ ਹੈ; ਉਹ ਸ਼ਲੋਕ ਫ਼ਰੀਦ ਜੀ ਦੇ ਉਚਾਰੇ ਸ਼ਲੋਕਾਂ ਨਾਲ ਸੰਬੰਧ ਰੱਖਦੇ ਹਨ । ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਇਹ ਸ਼ਬਦ ਧੰਨੇ ਭਗਤ ਨਾਲ ਸੰਬੰਧ ਰੱਖਦਾ ਹੈ ।

ਉਹ ਸੰਬੰਧ ਕੀਹ ਹੈ ? ਇਹ ਲੱਭਣ ਵਾਸਤੇ ਸ਼ਬਦ ਦੇ ਚੌਥੇ ਬੰਦ ਦੀ ਪਹਿਲੀ ਤੁਕ ਗਹੁ ਨਾਲ ਪੜ੍ਹੋ :" ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ" । ਕੀਹ ਸੁਣ ਕੇ ? ਇਸ ਪ੍ਰਸ਼ਨ ਦਾ ਉੱਤਰ ਪਾਠਕ ਨੂੰ ਹਰੇਕ ਬੰਦ ਪੜ੍ਹਨ ਤੇ ਮਿਲੇਗਾ । ਸੋ ਹਰੇਕ ਬੰਦ ਪੜ੍ਹ ਕੇ "ਇਹ ਬਿਧਿ" ਵਾਲੀ ਤੁਕ ਨਾਲ ਰਲਾਓ । ਧੰਨੇ ਨੇ ਨਾਮਦੇਵ ਦੀ ਸੋਭਾ ਸੁਣੀ, ਕਬੀਰ ਦਾ ਹਾਲ ਸੁਣਿਆ, ਰਵਿਦਾਸ ਦੀ ਚਰਚਾ ਸੁਣੀ ਤੇ ਸੈਣ ਨਾਈ ਦਾ ਉੱਚਾ ਮਰਾਤਬਾ ਸੁਣਿਆ; ਇਹ ਸੁਣ ਕੇ ਉਸ ਨੂੰ ਭੀ ਚਾਉ ਪੈਦਾ ਹੋਇਆ ਭਗਤੀ ਕਰਨ ਦਾ । ਇਸ ਸ਼ਬਦ ਨੂੰ ਜਾਣ-ਬੁੱਝ ਕੇ ਧੰਨੇ ਭਗਤ ਦੀ ਬਾਣੀ ਵਿਚ ਦਰਜ ਕਰਨ ਤੋਂ ਸਾਫ਼ ਸਾਬਤ ਹੁੰਦਾ ਹੈ ਕਿ ਉਸ ਵੇਲੇ ਧੰਨਾ ਜੀ ਦੇ ਭਗਤੀ ਵਿਚ ਲੱਗਣ ਬਾਰੇ ਅੰਞਾਣ ਲੋਕਾਂ ਵਿਚ ਸੁਆਰਥੀ ਮੂਰਤੀ-ਪੂਜਕ ਪੰਡਿਤ ਲੋਕਾਂ ਨੇ ਮਨ-ਘੜਤ ਕਹਾਣੀਆਂ ਉਡਾਈਆਂ ਹੋਈਆਂ ਸਨ; ਉਹਨਾਂ ਕਹਾਣੀਆਂ ਦੀ ਜ਼ੋਰ-ਦਾਰ ਤਰਦੀਦ ਇਸ ਸ਼ਬਦ ਵਿਚ ਕੀਤੀ ਗਈ ਹੈ; ਲਿਖਿਆ ਹੈ ਕਿ ਧੰਨੇ ਦੇ ਪ੍ਰਭੂ ਭਗਤੀ ਵਿਚ ਲੱਗਣ ਦਾ ਅਸਲ ਕਾਰਨ ਸੀ ਨਾਮਦੇਵ, ਕਬੀਰ, ਰਵਿਦਾਸ ਤੇ ਸੈਣ ਦੀ ਸੁਣੀ ਹੋਈ ਸੋਭਾ ।

ਜੇ ਅਸਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਸਹੀ ਰਾਹ ਲੱਭਣਾ ਹੈ, ਤਾਂ ਲੋਕਾਂ ਦੀਆਂ ਲਿਖੀਆਂ ਸਾਖੀਆਂ ਨੂੰ ਰਲਾ ਕੇ ਸ਼ਬਦ ਦੇ ਅਰਥ ਕਰਨ ਦੇ ਥਾਂ ਸਿੱਧਾ ਸ਼ਬਦ ਦਾ ਹੀ ਆਸਰਾ ਲਿਆ ਕਰੀਏ; ਨਹੀਂ ਤਾਂ ਬਹੁਤ ਵਾਰੀ ਟਪਲਾ ਲੱਗ ਸਕਦਾ ਹੈ ।

ਜੇ ਧੰਨੇ ਭਗਤ ਨੇ ਪੱਥਰ ਪੂਜ ਕੇ ਰੱਬ ਲੱਭਾ ਹੁੰਦਾ, ਤਾਂ ਇਸ ਦਾ ਭਾਵ ਇਹ ਨਿਕਲਦਾ ਕਿ ਪੱਥਰ ਪੂਜ ਕੇ ਰੱਬ ਨੂੰ ਮਿਲਣ ਵਾਲੇ ਦੀ ਬਾਣੀ ਦਰਜ ਕਰ ਕੇ ਗੁਰੂ ਅਰਜਨ ਸਾਹਿਬ ਇਸ ਅਸੂਲ ਨੂੰ ਪ੍ਰਵਾਨ ਕਰ ਬੈਠੇ ਹਨ ਕਿ ਪੱਥਰ ਪੂਜਿਆਂ ਭੀ ਰੱਬ ਮਿਲ ਸਕਦਾ ਹੈ; ਪਰ ਉਹਨਾਂ ਦਾ ਆਪਣਾ ਹੁਕਮ ਇਉਂ ਹੈ :—

"ਜਿਸੁ ਪਾਹਨ ਕਉ ਠਾਕੁਰੁ ਕਹਤਾ ॥ ਉਹੁ ਪਾਹਨੁ ਲੈ ਉਸ ਕਉ ਡੁਬਤਾ ॥੨॥
ਗੁਨਹਗਾਰੁ ਲੂਣ ਹਰਾਮੀ ॥ ਪਾਹਨ ਨਾਵ ਨ ਪਾਰਗਰਾਮੀ ॥੩॥ {ਸੂਹੀ ਮਹਲਾ ੫

**ਰੇ ਚਿਤ, ਚੇਤਸਿ ਕੀ ਨ ਦਯਾਲ ਦਮੋਦਰ, ਬਿਬਹਿ ਨ ਜਾਨਸਿ ਕੋਈ ॥ ਜੇ ਧਾਵਹਿ ਬ੍ਰਹਮੰਡ ਖੰਡ ਕਉ, ਕਰਤਾ ਕਰੈ ਸੁ ਹੋਈ ॥੧॥ ਰਹਾਉ ॥ ਜਨਨੀ ਕੇਰੇ ਉਦਰ ਉਦਕ ਮਹਿ, ਪਿੰਡੁ ਕੀਆ ਦਸ ਦੁਆਰਾ ॥ ਦੇਇ ਅਹਾਰੁ ਅਗਨਿ ਮਹਿ ਰਾਖੈ, ਐਸਾ ਖਸਮੁ ਹਮਾਰਾ ॥੧॥ ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ੍ ਨਾਹੀ ॥ ਪੂਰਨ ਪਰਮਾਨੰਦ ਮਨੋਹਰ, ਸਮਝਿ ਦੇਖੁ ਮਨ ਮਾਹੀ ॥੨॥ ਪਾਖਣਿ ਕੀਟੁ, ਗੁਪਤੁ ਹੋਇ ਰਹਤਾ, ਤਾ ਚੋ ਮਾਰਗੁ ਨਾਹੀ ॥ ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ ॥੩॥੩॥ {ਪੰਨਾ ੪੮੮}**

**ਪਦ ਅਰਥ** :—ਚੇਤਸਿ ਕੀ ਨ—ਤੂੰ ਕਿਉਂ ਚੇਤੇ ਨਹੀਂ ਕਰਦਾ ? ਦਮੋਦਰ—{ਸ਼ਕਟ. ਦਾਮੋਦਰ : ਓਸ ਏਪਟਿਹੲਟੱਡ ਖਰਸਿਹਨਓ} ਪਰਮਾਤਮਾ । ਬਿਬਹਿ—ਹੋਰ । ਨ ਜਾਨਸਿ—ਤੂ ਨਾਹ ਜਾਣੀਂ । ਧਾਵਹਿ—ਤੂੰ ਦੌੜੇਂਗਾ । ਬ੍ਰਹਮੰਡ ਖੰਡ ਕਉ—ਸਾਰੀ ਸ੍ਰਿਸ਼ਟੀ ਦੇ ਵੱਖ ਵੱਖ ਦੇਸ਼ਾਂ ਵਿਚ ।੧।ਰਹਾਉ।

ਜਨਨੀ—ਮਾਂ । ਕੇਰੇ—ਦੇ । ਉਦਰ—ਪੇਟ । ਉਦਕ—ਪਾਣੀ । ਪਿੰਡੁ—ਸਰੀਰ । ਦਸ ਦੁਆਰਾ—ਦਸ ਦਰਵਾਜ਼ਿਆਂ ਵਾਲਾ {੨ ਕੰਨ, ੨ ਅੱਖਾਂ, ੨ ਨਾਸਾਂ, ੧ ਮੂੰਹ, ੧ ਗੁਦਾ, ੧ ਲਿੰਗ, ੧ ਤਾਲੂ} । ਦੇਇ—ਦੇ ਕੇ । ਅਹਾਰੁ—ਖ਼ੁਰਾਕ ।੧।

ਕੁੰਮੀ—ਕੱਛੂ ਕੁੰਮੀ । ਮਾਹਿ—ਵਿਚ । ਤਿਸੁ ਤਨ—ਉਸ ਦੇ ਬੱਚੇ । ਪੰਖ—ਖੰਭ । ਖੀਰੁ—ਦੁੱਧ (ਵਾਲੇ ਥਣ) । ਤਿਨ੍—ਉਹਨਾਂ ਨੂੰ । ਮਨੋਹਰ—ਸੁੰਦਰ । ਸਮਝਿ—ਸਮਝ ਕੇ ।੨।

ਪਾਖਣਿ—ਪੱਥਰ ਵਿਚ, ਪਾਖਣ ਵਿਚ । ਕੀਟੁ—ਕੀੜਾ । ਗੁਪਤੁ—ਲੁਕਿਆ । ਤਾ ਚੋ—ਉਸ ਦਾ । ਮਾਰਗੁ—(ਨਿਕਲਣ ਦਾ) ਰਾਹ । ਤਾਹੂ ਕੋ—ਉਸ ਕੀੜੇ ਦਾ ਭੀ । ਰੇ ਜੀਅ—ਹੇ ਜਿੰਦੇ ! ।੩।

ਅਰਥ :—ਹੇ (ਮੇਰੇ) ਮਨ ! ਦਇਆ ਦੇ ਘਰ ਪਰਮਾਤਮਾ ਨੂੰ ਤੂੰ ਕਿਉਂ ਨਹੀਂ ਸਿਮਰਦਾ ? (ਵੇਖੀਂ) ਤੂੰ ਕਿਸੇ ਹੋਰ ਤੇ ਆਸ ਨਾਹ ਲਾਈ ਰੱਖੀਂ । ਜੇ ਤੂੰ ਸਾਰੀ ਸ੍ਰਿਸ਼ਟੀ ਦੇ ਦੇਸਾਂ ਪਰਦੇਸਾਂ ਵਿਚ ਭੀ ਭਟਕਦਾ ਫਿਰੇਂਗਾ, ਤਾਂ ਭੀ ਉਹੀ ਕੁਝ ਹੋਵੇਗਾ ਜੋ ਕਰਤਾਰ ਕਰੇਗਾ ।੧।ਰਹਾਉ।

ਮਾਂ ਦੇ ਪੇਟ ਦੇ ਜਲ ਵਿਚ ਉਸ ਪ੍ਰਭੂ ਨੇ ਸਾਡਾ ਦਸ ਸੋਤਾਂ ਵਾਲਾ ਸਰੀਰ ਬਣਾ ਦਿੱਤਾ; ਖ਼ੁਰਾਕ ਦੇ ਕੇ ਮਾਂ ਦੇ ਪੇਟ ਦੀ ਅੱਗ ਵਿਚ ਉਹ ਸਾਡੀ ਰੱਖਿਆ ਕਰਦਾ ਹੈ (ਵੇਖ, ਹੇ ਮਨ !) ਉਹ ਸਾਡਾ ਮਾਲਕ ਇਹੋ ਜਿਹਾ (ਦਿਆਲ) ਹੈ ।੧।

ਕਛੂ-ਕੁੰਮੀ ਪਾਣੀ ਵਿਚ (ਰਹਿੰਦੀ ਹੈ), ਉਸ ਦੇ ਬੱਚੇ ਬਾਹਰ (ਰੇਤੇ ਉਤੇ ਰਹਿੰਦੇ ਹਨ), ਨਾਹ (ਬੱਚਿਆਂ ਨੂੰ) ਖੰਭ ਹਨ (ਕਿ ਉੱਡ ਕੇ ਕੁਝ ਖਾ ਲੈਣ), ਨਾਹ (ਕਛੂ-ਕੁੰਮੀ ਨੂੰ) ਥਣ (ਹਨ ਕਿ ਬੱਚਿਆਂ ਨੂੰ ਦੁੱਧ ਪਿਆਵੇ); (ਪਰ ਹੇ ਜਿੰਦੇ !) ਮਨ ਵਿਚ ਵਿਚਾਰ ਕੇ ਵੇਖ, ਉਹ ਸੁੰਦਰ ਪਰਮਾਨੰਦ ਪੂਰਨ ਪ੍ਰਭੂ (ਉਹਨਾਂ ਦੀ ਪਾਲਣਾ ਕਰਦਾ ਹੈ) ।

ਪੱਥਰ ਵਿਚ ਕੀੜਾ ਲੁਕਿਆ ਹੋਇਆ ਰਹਿੰਦਾ ਹੈ (ਪੱਥਰ ਵਿਚੋਂ ਬਾਹਰ ਜਾਣ ਲਈ) ਉਸ ਦਾ ਕੋਈ ਰਾਹ ਨਹੀਂ;ਪਰ ਉਸ ਦਾ (ਪਾਲਣ ਵਾਲਾ) ਭੀ ਪੂਰਨ ਪਰਮਾਤਮਾ ਹੈ; ਧੰਨਾ ਆਖਦਾ ਹੈ—ਹੇ ਜਿੰਦੇ ! ਤੂੰ ਭੀ ਨਾਹ ਡਰ ।੩।੩।

**ਨੋਟ** :—ਇਹ ਤਿੰਨੇ ਸ਼ਬਦ ਰਾਗ ਆਸਾ ਵਿਚ ਹਨ । ਪਹਿਲਾ ਤੇ ਤੀਜਾ ਸ਼ਬਦ ਧੰਨਾ ਜੀ ਦੇ ਹਨ । ਇਥੇ ਕੋਈ ਭੀ ਸਿਧਾਂਤ ਗੁਰਮਤਿ ਦੇ ਵਿਰੁੱਧ ਨਹੀਂ ਦਿੱਸ ਰਹੇ ।

## ਆਸਾ ਸੇਖ ਫਰੀਦ ਜੀਉ ਕੀ ਬਾਣੀ

**ੴ ਸਤਿਗੁਰ ਪ੍ਰਸਾਦਿ ॥ ਦਿਲਹੁ ਮੁਹਬਤਿ ਜਿੰਨ੍, ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ ॥੧॥ ਰਤੇ ਇਸਕ ਖੁਦਾਇ, ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ, ਤੇ ਭੁਇ ਭਾਰੁ ਥੀਏ ॥੧॥ ਰਹਾਉ ॥ ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥ ਤਿਨ੍ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥ ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥ ਜਿਨਾ੍ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥ ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥ {ਪੰਨਾ ੪੮੮}**

**ਪਦ ਅਰਥ** :—ਜਿਨ੍ ਮੁਹਬਤਿ—ਜਿਨ੍ਹਾਂ ਦੀ ਮੁਹੱਬਤਿ । ਸਚਿਆ—ਸੱਚੇ ਆਸ਼ਕ, ਸੱਚੀ ਮੁਹੱਬਤਿ ਕਰਨ ਵਾਲੇ । ਸੇਈ—ਉਹੀ ਬੰਦੇ । ਜਿਨ੍ ਮਨਿ—ਜਿਨ੍ਹਾਂ ਦੇ ਮਨ ਵਿਚ । ਮੁਖਿ—ਮੂੰਹ ਵਿਚ । ਕਾਂਢੇ—ਕਹੇ ਜਾਂਦੇ ਹਨ । ਕਚਿਆ—ਕੱਚੀ ਪ੍ਰੀਤ ਵਾਲੇ ।੧।

ਰਤੇ—ਰੱਤੇ, ਰੰਗੇ ਹੋਏ । ਇਸਕ—ਮੁਹੱਬਤਿ, ਪਿਆਰ । ਰੰਗਿ—ਰੰਗ ਵਿਚ । ਭੁਇ—ਧਰਤੀ ਉੱਤੇ । ਥੀਏ—ਹੋ ਗਏ ਹਨ ।੧।ਰਹਾਉ।

ਲੜਿ—ਲੜ ਨਾਲ, ਪੱਲੇ ਨਾਲ । ਦਰਿ—(ਪ੍ਰਭੂ ਦੇ) ਦਰ ਤੇ । ਸੇ—ਉਹੀ ਬੰਦੇ । ਜਣੇਦੀ—ਜੰਮਣ ਵਾਲੀ । ਧੰਨੁ—ਭਾਗਾਂ ਵਾਲੀ । ਮਾਉ—ਮਾਂ ।੨।

ਪਰਵਦਗਾਰ—ਹੇ ਪਾਲਣਹਾਰ ! ਅਗਮ—ਹੇ ਅਪਹੁੰਚ ! ਤੂ—ਤੈਨੂੰ । ਸਚੁ—ਸਦਾ-ਥਿਰ ਰਹਿਣ ਵਾਲੇ ਨੂੰ । ਮੂੰ—ਮੈਂ ।੩।

ਪਨਹ—ਓਟ, ਪਨਾਹ । ਖੁਦਾਇ—ਹੇ ਖ਼ੁਦਾ ! ਹੇ ਪ੍ਰਭੂ ! ਬਖਸੰਦਗੀ—ਬਖ਼ਸ਼ਣ ਵਾਲਾ । ਫਰੀਦੈ—ਫ਼ਰੀਦ ਨੂੰ ।੪।

**ਅਰਥ** :—ਜੋ ਮਨੁੱਖ ਰੱਬ ਦੇ ਪਿਆਰ ਵਿਚ ਰੱਤੇ ਹੋਏ ਹਨ, ਜੋ ਮਨੁੱਖ ਰੱਬ ਦੇ ਦੀਦਾਰ ਵਿਚ ਰੰਗੇ ਹੋਏ ਹਨ, (ਉਹੀ ਅਸਲ ਮਨੁੱਖ ਹਨ); ਪਰ ਜਿਨ੍ਹਾਂ ਨੂੰ ਰੱਬ ਦਾ ਨਾਮ ਭੁੱਲ ਗਿਆ ਹੈ ਉਹ ਮਨੁੱਖ ਧਰਤੀ ਉੱਤੇ ਨਿਰਾ ਭਾਰ ਹੀ ਹਨ ।੧।ਰਹਾਉ।

ਜਿਨ੍ਹਾਂ ਮਨੁੱਖਾਂ ਦਾ ਰੱਬ ਨਾਲ ਦਿਲੋਂ ਪਿਆਰ ਹੈ, ਉਹੀ ਸੱਚੇ ਆਸ਼ਕ ਹਨ; ਪਰ ਜਿਨ੍ਹਾਂ ਦੇ ਮਨ ਵਿਚ ਹੋਰ ਹੈ ਤੇ ਮੂੰਹੋਂ ਕੁਝ ਹੋਰ ਆਖਦੇ ਹਨ ਉਹ ਕੱਚੇ (ਆਸ਼ਕ) ਆਖੇ ਜਾਂਦੇ ਹਨ ।੧।

ਉਹੀ ਮਨੁੱਖ (ਰੱਬ ਦੇ) ਦਰਵਾਜ਼ੇ ਹਨ (ਉਹੀ ਮਨੁੱਖ ਰੱਬ ਦੇ ਦਰ ਤੋਂ ਇਸ਼ਕ ਦਾ ਖੈਰ ਮੰਗ ਸਕਦੇ ਹਨ) ਜਿਨ੍ਹਾਂ ਨੂੰ ਰੱਬ ਨੇ ਆਪ ਆਪਣੇ ਲੜ ਲਾਇਆ ਹੈ, ਉਹਨਾਂ ਦੀ ਜੰਮਣ ਵਾਲੀ ਮਾਂ ਭਾਗਾਂ ਵਾਲੀ ਹੈ, ਉਹਨਾਂ ਦਾ (ਜਗਤ ਵਿਚ) ਆਉਣਾ ਮੁਬਾਰਕ ਹੈ ।੨।

ਹੇ ਪਾਲਣਹਾਰ ! ਹੇ ਬੇਅੰਤ ! ਹੇ ਅਪਹੁੰਚ ! ਜਿਨ੍ਹਾਂ ਨੇ ਇਹ ਸਮਝ ਲਿਆ ਹੈ ਕਿ ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਮੈਂ ਉਹਨਾਂ ਦੇ ਪੈਰ ਚੁੰਮਦਾ ਹਾਂ ।੩।

ਹੇ ਖ਼ੁਦਾ ! ਮੈਨੂੰ ਤੇਰਾ ਹੀ ਆਸਰਾ ਹੈ, ਤੂੰ ਬਖ਼ਸ਼ਣ ਵਾਲਾ ਹੈਂ; ਮੈਨੂੰ ਸੇਖ਼ ਫ਼ਰੀਦ ਨੂੰ ਆਪਣੀ ਬੰਦਗੀ ਦਾ ਖ਼ੈਰ ਪਾ ।੪।੧।

**ਆਸਾ ॥ ਬੋਲੈ ਸੇਖ ਫਰੀਦੁ, ਪਿਆਰੇ ਅਲਹ ਲਗੇ ॥ ਇਹੁ ਤਨੁ ਹੋਸੀ ਖਾਕ, ਨਿਮਾਣੀ ਗੋਰ ਘਰੇ ॥੧॥ ਆਜੁ ਮਿਲਾਵਾ ਸੇਖ ਫਰੀਦ, ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ ਰਹਾਉ ॥ ਜੇ ਜਾਣਾ ਮਰਿ ਜਾਈਐ, ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ, ਨ ਆਪੁ ਵਞਾਈਐ ॥੨॥ ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥**

**ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥੩॥ ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ ਕੰਚਨ ਵੰਨੇ ਪਾਸੇ, ਕਲਵਤਿ ਚੀਰਿਆ ॥੪॥ ਸੇਖ, ਹੈਯਾਤੀ ਜਗਿ, ਨ ਕੋਈ ਥਿਰੁ ਰਹਿਆ ॥ ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ ॥੫॥ ਕਤਿਕ ਕੂੰਜਾਂ, ਚੇਤਿ ਡਉ, ਸਾਵਣਿ ਬਿਜੁਲੀਆਂ ॥ ਸੀਆਲੇ ਸੋਹੰਦੀਆਂ, ਪਿਰ ਗਲਿ ਬਾਹੜੀਆਂ ॥੬॥ ਚਲੇ ਚਲਣਹਾਰ, ਵਿਚਾਰਾ ਲੇਇ ਮਨੋ ॥ ਗੰਢੇਦਿਆਂ ਛਿਅ ਮਾਹ, ਤੁੜੰਦਿਆ ਹਿਕੁ ਖਿਨੋ ॥੭॥ ਜਿਮੀ ਪੁਛੈ ਅਸਮਾਨ, ਫਰੀਦਾ ਖੇਵਟ ਕਿੰਨਿ ਗਏ ॥ ਜਾਲਣ ਗੋਰਾਂ ਨਾਲਿ, ਉਲਾਮੇ ਜੀਅ ਸਹੇ ॥੮॥੨॥ {ਪੰਨਾ ੪੮੮}**

**ਪਦ ਅਰਥ** :—ਬੋਲੈ—ਆਖਦਾ ਹੈ । ਪਿਆਰੇ—ਹੇ ਪਿਆਰੇ ! ਅਲਹ ਲਗੇ—ਅੱਲਹ ਨਾਲ ਲੱਗ, ਰੱਬ ਦੇ ਚਰਨਾਂ ਵਿਚ ਜੁੜ । ਹੋਸੀ—ਹੋ ਜਾਇਗਾ । ਗੋਰ—ਕਬਰ ।੧।

ਆਜੁ—ਅੱਜ, ਇਸ ਮਨੁੱਖਾ ਜਨਮ ਵਿਚ ਹੀ । ਫਰੀਦ—ਹੇ ਫ਼ਰੀਦ ! ਟਾਕਿਮ—ਰੋਕ, ਕਾਬੂ ਕਰ । ਕੂੰਜੜੀਆ—(ਭਾਵ) ਇੰਦ੍ਰੀਆਂ ਨੂੰ । ਮਨਹੁ—ਮਚਿੰਦੜੀਆ—ਮਨ ਨੂੰ ਮਚਾਉਣ ਵਾਲੀਆਂ ਨੂੰ ।ਰਹਾਉ।

ਜੇ ਜਾਣਾ—ਜਦੋਂ ਇਹ ਪਤਾ ਹੈ । ਘੁਮਿ—ਮੁੜ ਕੇ, ਫਿਰ । ਲਗਿ—ਲੱਗ ਕੇ । ਆਪੁ—ਆਪਣੇ ਆਪ ਨੂੰ । ਨ ਵਞਾਈਐ—ਖ਼ੁਆਰ ਨਹੀਂ ਕਰਨਾ ਚਾਹੀਦਾ ।੨।

ਵਾਟ—ਰਸਤਾ । ਮੁਰੀਦਾ—ਮੁਰੀਦ ਬਣ ਕੇ, ਸਿੱਖ ਬਣ ਕੇ । ਜੋਲੀਐ—ਤੁਰਨਾ ਚਾਹੀਦਾ ਹੈ ।੩।

ਛੈਲ—ਬਾਂਕੇ ਜੁਆਨ, ਸੰਤ ਜਨ । ਗੋਰੀ ਮਨੁ—(ਕਮਜ਼ੋਰ) ਇਸਤ੍ਰੀ ਦਾ ਮਨ । ਧੀਰਿਆ—ਹੌਸਲਾ ਫੜਦਾ ਹੈ । ਕੰਚਨ ਵੰਨੇ ਪਾਸੇ—ਜੋ ਧਨ ਪਦਾਰਥ ਵਲ ਲੱਗ ਪਏ । ਕਲਵਤਿ—ਕਲਵੱਤ੍ਰ ਨਾਲ, ਆਰੇ ਨਾਲ ।੪।

ਸੇਖ—ਹੇ ਸ਼ੇਖ਼ ਫ਼ਰੀਦ ! ਹੈਯਾਤੀ—ਉਮਰ । ਜਗਿ—ਜਗਤ ਵਿਚ । ਥਿਰੁ—ਸਦਾ ਕਾਇਮ । ਆਸਣਿ—ਥਾਂ ਤੇ । ਕੇਤੇ—ਕਈ । ਬੈਸਿ ਗਇਆ—ਬਹਿ ਕੇ ਚਲੇ ਗਏ ਹਨ ।੫।

ਚੇਤਿ—ਚੇਤਰ (ਦੇ ਮਹੀਨੇ) ਵਿਚ । ਡਉ—ਜੰਗਲ ਦੀ ਅੱਗ । ਸਾਵਣਿ—ਸਾਵਣ ਦੇ ਮਹੀਨੇ ਵਿਚ । ਸੋਹੰਦੀਆਂ-ਸੋਹਣੀਆਂ ਲੱਗਦੀਆਂ ਹਨ । ਪਿਰ ਗਲਿ—ਪਤੀ ਦੇ ਗਲ ਵਿਚ । ਬਾਹੜੀਆਂ—ਸੋਹਣੀਆਂ ਬਾਹਾਂ ।੬।

ਚਲੇ—ਤੁਰੇ ਜਾ ਰਹੇ ਹਨ । ਚਲਣਹਾਰ—ਨਾਸਵੰਤ ਜੀਵ । ਛਿਅ ਮਾਹ—ਛੇ ਮਹੀਨੇ । ਹਿਕੁ ਖਿਨੋ—ਇਕ ਪਲ ।੭।

ਖੇਵਟ—ਮੱਲਾਹ, ਵੱਡੇ ਵੱਡੇ ਆਗੂ । ਕਿੰਨਿ—ਕਿੰਨੇ, ਕਿਤਨੇ ਕੁ । ਗਏ—ਲੰਘ ਗਏ ਹਨ । ਜਾਲਣ—ਦੁੱਖ ਸਹਾਰਨੇ । ਗੋਰਾਂ ਨਾਲਿ—ਕਬਰਾਂ ਨਾਲ । ਜੀਅ—ਜਿੰਦ, ਜੀਵ ।੮।

**ਅਰਥ** :—ਹੇ ਸ਼ੇਖ਼ ਫ਼ਰੀਦ ! ਇਸ ਮਨੁੱਖਾ ਜਨਮ ਵਿਚ ਹੀ (ਰੱਬ ਨਾਲ) ਮੇਲ ਹੋ ਸਕਦਾ ਹੈ (ਇਸ ਵਾਸਤੇ ਇਹਨਾਂ) ਮਨ ਨੂੰ ਮਚਾਉਣ ਵਾਲੀਆਂ ਇੰਦ੍ਰੀਆਂ ਨੂੰ ਕਾਬੂ ਵਿਚ ਰੱਖ ।੧।ਰਹਾਉ।

ਸ਼ੇਖ਼ ਫ਼ਰੀਦ ਆਖਦਾ ਹੈ—ਹੇ ਪਿਆਰੇ ! ਰੱਬ (ਦੇ ਚਰਨਾਂ) ਵਿਚ ਜੁੜ; (ਤੇਰਾ) ਇਹ ਜਿਸਮ ਨੀਵੀਂ ਕਬਰ ਦੇ ਵਿਚ ਪੈ ਕੇ ਮਿੱਟੀ ਹੋ ਜਾਇਗਾ ।੧।

(ਹੇ ਪਿਆਰੇ ਮਨ !) ਜਦੋਂ ਤੈਨੂੰ ਪਤਾ ਹੈ ਕਿ ਆਖ਼ਰ ਮਰਨਾ ਹੈ ਤੇ ਮੁੜ (ਇਥੇ) ਨਹੀਂ ਆਉਣਾ, ਤਾਂ ਇਸ ਨਾਸਵੰਤ ਦੁਨੀਆ ਨਾਲ ਪ੍ਰੀਤ ਲਾ ਕੇ ਆਪਣਾ ਆਪ ਗਵਾਉਣਾ ਨਹੀਂ ਚਾਹੀਦਾ; ਸੱਚ ਤੇ ਧਰਮ ਹੀ ਬੋਲਣਾ

ਚਾਹੀਦਾ ਹੈ, ਝੂਠ ਨਹੀਂ ਬੋਲਣਾ ਚਾਹੀਦਾ, ਜੋ ਰਸਤਾ ਗੁਰੂ ਦੱਸੇ ਉਸ ਰਸਤੇ ਤੇ ਮੁਰੀਦਾਂ ਵਾਂਗ ਤੁਰਨਾ ਚਾਹੀਦਾ ਹੈ ।੨,੩।

(ਕਿਸੇ ਦਰੀਆ ਤੋਂ) ਜੁਆਨਾਂ ਨੂੰ ਪਾਰ ਲੰਘਦਿਆਂ ਵੇਖ ਕੇ (ਕਮਜ਼ੋਰ) ਇਸਤ੍ਰੀ ਦਾ ਮਨ ਭੀ (ਹੌਸਲਾ ਫੜ ਲੈਂਦਾ ਹੈ (ਤੇ ਲੰਘਣ ਦਾ ਹੀਆ ਕਰਦੀ ਹੈ; ਇਸੇ ਤਰ੍ਹਾਂ ਸੰਤ ਜਨਾਂ ਨੂੰ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਦਿਆਂ ਵੇਖ ਕੇ ਕਮਜ਼ੋਰ-ਦਿਲ ਮਨੁੱਖ ਨੂੰ ਭੀ ਹੌਸਲਾ ਪੈ ਜਾਂਦਾ ਹੈ, ਤਾਂ ਤੇ ਹੇ ਮਨ ! ਤੂੰ ਸੰਤ ਜਨਾਂ ਦੀ ਸੰਗਤਿ ਕਰ ! ਵੇਖ) ਜੋ ਮਨੁੱਖ ਨਿਰੇ ਸੋਨੇ ਵਾਲੇ ਪਾਸੇ (ਭਾਵ, ਮਾਇਆ ਜੋੜਨ ਵਲ ਲੱਗ) ਪੈਂਦੇ ਹਨ ਉਹ ਆਰੇ ਨਾਲ ਚੀਰੇ ਜਾਂਦੇ ਹਨ (ਭਾਵ, ਬਹੁਤ ਦੁੱਖੀ ਜੀਵਨ ਬਿਤੀਤ ਕਰਦੇ ਹਨ) ।੪।

ਹੇ ਸ਼ੇਖ਼ ਫ਼ਰੀਦ ! ਜਗਤ ਵਿਚ ਕੋਈ ਸਦਾ ਲਈ ਉਮਰ ਨਹੀਂ ਭੋਗ ਸਕਿਆ (ਵੇਖ) ਜਿਸ (ਧਰਤੀ ਦੇ ਇਸ) ਥਾਂ ਤੇ ਅਸੀ (ਹੁਣ) ਬੈਠੇ ਹਾਂ (ਇਸ ਧਰਤੀ ਉੱਤੇ) ਕਈ ਬਹਿ ਕੇ ਚਲੇ ਗਏ ।੫।

ਕੱਤਕ ਦੇ ਮਹੀਨੇ ਕੂੰਜਾਂ (ਆਉਂਦੀਆਂ ਹਨ); ਚੇਤਰ ਵਿਚ ਜੰਗਲਾਂ ਨੂੰ ਅੱਗ (ਲੱਗ ਪੈਂਦੀ ਹੈ), ਸਾਉਣ ਵਿਚ ਬਿਜਲੀਆਂ (ਚਮਕਦੀਆਂ ਹਨ), ਸਿਆਲ ਵਿਚ (ਇਸਤ੍ਰੀਆਂ ਦੀਆਂ) ਸੁਹਣੀਆਂ ਬਾਹਾਂ (ਆਪਣੇ) ਖਸਮਾਂ ਦੇ ਗਲ ਵਿਚ ਸੋਭਦੀਆਂ ਹਨ (ਇਸੇ ਤਰ੍ਹਾਂ ਜਗਤ ਦੀ ਸਾਰੀ ਕਾਰ ਆਪੋ ਆਪਣੇ ਸਮੇ ਸਿਰ ਹੋ ਕੇ ਤੁਰੀ ਜਾ ਰਹੀ ਹੈ; ਜਗਤ ਤੋਂ) ਤੁਰ ਜਾਣ ਵਾਲੇ ਜੀਵ (ਆਪੋ ਆਪਣਾ ਸਮਾ ਲੰਘਾ ਕੇ) ਤੁਰੇ ਜਾ ਰਹੇ ਹਨ; ਹੇ ਮਨ ! ਵਿਚਾਰ ਕੇ ਵੇਖ, ਜਿਸ ਸਰੀਰ ਦੇ ਬਣਨ ਵਿਚ ਛੇ ਮਹੀਨੇ ਲੱਗਦੇ ਹਨ ਉਸ ਦੇ ਨਾਸ ਹੁੰਦਿਆਂ ਇਕ ਪਲ ਹੀ ਲੱਗਦਾ ਹੈ ।੬।੭।

ਹੇ ਫ਼ਰੀਦ ! ਇਸ ਗੱਲ ਦੇ ਜ਼ਿਮੀਂ ਅਸਮਾਨ ਗਵਾਹ ਹਨ ਕਿ ਬੇਅੰਤ ਉਹ ਬੰਦੇ ਇਥੋਂ ਚਲੇ ਗਏ ਜਿਹੜੇ ਆਪਣੇ ਆਪ ਨੂੰ ਵੱਡੇ ਆਗੂ ਅਖਵਾਉਂਦੇ ਸਨ । ਸਰੀਰ ਤਾਂ ਕਬਰਾਂ ਵਿਚ ਗਲ ਜਾਂਦੇ ਹਨ, (ਪਰ ਕੀਤੇ ਕਰਮਾਂ ਦੇ) ਔਖ-ਸੌਖ ਜਿੰਦ ਸਹਾਰਦੀ ਹੈ ।੮।੨।

*****************************************

## ਦੁ-ਬੇੜੀ ਲੱਤਾਂ

ਇੰਗਲਿਸਤਾਨ ਦੇ ਜਗਤ-ਪ੍ਰਸਿੱਧ ਨਾਟਕ-ਕਾਰ ਸ਼ੈਕਿਸਪੀਅਰ ਨੇ ਇਕ ਨਾਟਕ 'ਵੈਰੋਨਾ ਦੇ ਦੋ ਸਾਊ' ਵਿਚ ਇਕ ਅਮੀਰ ਮਨੁੱਖ, ਇਕ ਹੋਰ ਅਮੀਰ ਮਨੁੱਖ ਦੇ ਨੌਕਰ ਨਾਲ ਗੱਲਾਂ ਕਰਦਾ ਵਿਖਾਇਆ ਹੈ । ਅਮੀਰ ਉਸ ਨੌਕਰ ਨੂੰ ਕੋਈ ਗੱਲ ਸਮਝਾ ਰਿਹਾ ਸੀ, ਪਰ ਤਿੰਨ ਚਾਰ ਵਾਰੀ ਸਮਝਾਇਆਂ ਭੀ, ਨੌਕਰ ਨੂੰ ਸਮਝ ਨਾ ਪੈ ਸਕੀ । ਅਮੀਰ ਕੁਝ ਛਿੱਥਾ ਪੈ ਕੇ ਉਸ ਨੂੰ ਆਖਣ ਲੱਗਾ—'ਤੂੰ ਬਹੁਤਾ ਹੀ ਮੂਰਖ ਹੈਂ ਕਿ ਇਸ ਸਾਦਾ ਜਿਹੀ ਗੱਲ ਨੂੰ ਭੀ ਸਮਝ ਨਹੀਂ ਸਕਿਆ । ਵੇਖ, ਇਸ ਗੱਲ ਨੂੰ ਤਾਂ ਮੇਰੇ ਹੱਥ ਵਿਚ ਫੜਿਆ ਇਹ ਨਿਰਜਿੰਦ ਸੋਟਾ ਭੀ ਸਮਝ ਗਿਆ ਹੈ ।' ਅੱਗੋਂ ਨੌਕਰ ਨੇ ਰਤਾ ਕੁ ਮੁਸਕਰਾ ਕੇ ਆਖਿਆ—'ਹਜ਼ੂਰ, ਗੁੱਸੇ ਨਾ ਹੋਵੇ; ਮੇਰੇ ਵਿਚ ਤੇ ਤੁਹਾਡੇ ਸੋਟੇ ਵਿਚ ਬੜਾ ਫ਼ਰਕ ਹੈ । ਇਹ ਸੋਟਾ ਤੁਹਾਡੇ ਵੱਸ ਵਿਚ ਹੈ, ਪਰ ਮੈਂ ਤੁਹਾਡੇ ਅਧੀਨ ਨਹੀਂ ਹਾਂ, ਮੇਰਾ ਮਨ ਆਜ਼ਾਦ ਹੈ ।'

ਚਾਹੇ ਕੋਈ ਸਾਧਾਰਨ ਤੋਂ ਸਾਧਾਰਨ ਦੁਨੀਆਵੀ ਕਸਬ ਹੋਵੇ ਤੇ ਚਾਹੇ ਬ੍ਰਹਮ-ਗਿਆਨ ਦੀ ਕੋਈ ਉੱਚੀ ਤੋਂ ਉੱਚੀ ਆਤਮ-ਉਡਾਰੀ ਦੀ ਗੁੰਝਲ ਹੋਵੇ, ਜਦੋਂ ਭੀ ਅਸਾਂ ਕਿਸੇ ਸਿਆਣੇ ਤੋਂ ਕੁਝ ਸਿੱਖਣਾ ਹੋਵੇ, ਹਰ ਸਮੇ ਇਕੋ ਹੀ

ਸੁਨਹਿਰੀ ਨੇਮ ਮੰਨਣਾ ਪੈਂਦਾ ਹੈ ਕਿ ਸਿੱਖਿਆ-ਦਾਤੇ ਉਤੇ ਪੂਰਾ ਇਤਬਾਰ ਹੋਵੇ । ਜਦੋਂ ਭੀ ਸਿੱਖਣ ਵਾਲੇ ਨੂੰ ਆਪਣੇ ਉਸਤਾਦ ਦੀ ਅਕਲ-ਸਿਆਣਪ ਉੱਤੇ ਸ਼ੱਕ ਪੈਣਾ ਸ਼ੁਰੂ ਹੋ ਜਾਏ ਤਾਂ ਉਸਤਾਦ-ਸ਼ਗਿਰਦ ਵਾਲਾ ਤੇ ਗੁਰ-ਸਿੱਖ ਵਾਲਾ ਨਾਤਾ ਡੋਲਣ ਲੱਗ ਪੈਂਦਾ ਹੈ । ਕਹਿੰਦੇ ਹਨ, ਰਾਜਾ ਜਨਕ ਨੇ ਆਪਣੇ ਰਾਜ ਵਿਚ ਇਹ ਢੰਡੋਰਾ ਦਿਵਾ ਦਿੱਤਾ ਕਿ 'ਮੈਨੂੰ ਕਿਸੇ ਐਸੇ ਗੁਰੂ ਦੀ ਲੋੜ ਹੈ, ਜੋ ਮੈਨੂੰ ਇਤਨੇ ਚਿਰ ਵਿਚ ਗਿਆਨ ਦੇਵੇ, ਜਿਤਨੇ ਚਿਰ ਵਿਚ ਇੱਕ ਮਨੁੱਖ ਕੱਸੇ ਹੋਏ ਘੋੜੇ ਦੀ ਇਕ ਰਕਾਬ ਵਿਚ ਪੈਰ ਰੱਖ ਕੇ, ਪਲਾਕੀ ਮਾਰ ਕੇ ਘੋੜੇ ਤੇ ਸਵਾਰ ਹੋ ਜਾਂਦਾ ਹੈ ।' ਰਿਸ਼ੀ ਅਸ਼ਟਾਵੱਕਰ ਆਇਆ । ਰਾਜੇ ਨੇ ਕਸਾਏ ਹੋਏ ਘੋੜੇ ਦੀ ਰਕਾਬ ਵਿਚ ਪੈਰ ਰੱਖਿਆ, ਪਲਾਕੀ ਮਾਰਨ ਹੀ ਲੱਗਾ ਸੀ, ਰਿਸ਼ੀ ਨੇ ਆਖਿਆ—'ਰਾਜਨ ! ਮਨ ਮੇਰੇ ਹਵਾਲੇ ਕਰ ਦੇਹ ।'

ਇਨਸਾਨੀ ਜੀਵਨ ਦਾ ਇਹ ਨੇਮ ਸਦਾ ਲਈ ਅਟੱਲ ਹੈ । ਜੀਵਨ-ਪੰਧ ਵਿਚ ਕਈ ਗੁੰਝਲਾਂ ਹਨ, ਕਈ ਠੇਡੇ ਲੱਗਦੇ ਹਨ, ਕਦਮ ਕਦਮ ਤੇ ਸਾਨੂੰ ਅਗਵਾਈ ਦੀ ਲੋੜ ਪੈਂਦੀ ਹੈ ਤੇ ਉਸ ਅਗਵਾਈ ਤੋਂ ਅਸੀ ਤਦੋਂ ਹੀ ਸਹੀ ਰਸਤਾ ਲੱਭ ਸਕਦੇ ਹਾਂ ਜੇ ਸਾਨੂੰ ਆਪਣੇ ਆਗੂ ਉੱਤੇ ਪੂਰਾ ਯਕੀਨ ਹੋਵੇ ।

ਗੁਰਦੁਆਰਿਆਂ ਵਿਚ ਹਰ ਰੋਜ਼ ਸਤਸੰਗ ਪਿੱਛੋਂ ਹੇਠ-ਲਿਖਿਆ ਦੋਹਰਾ ਪੜ੍ਹਨ ਦਾ ਆਮ ਰਿਵਾਜ ਹੈ :—

ਗੁਰੂ ਗ੍ਰੰਥ ਕਉ ਮਾਨੀਯੌ, ਪਰਗਟ ਗੁਰਾਂ ਕੀ ਦੇਹ ॥<br>ਜੋ ਪ੍ਰਭ ਕਉ ਮਿਲਿਬੋ ਚਹੈ, ਖੋਜ ਸ਼ਬਦ ਮਹਿ ਲੇਹ ॥

ਹੈ ਭੀ ਠੀਕ । ਸਰੀਰਕ ਤੌਰ ਤੇ ਸਾਥ ਸਦਾ ਨਹੀਂ ਨਿਭ ਸਕਦੇ । ਬਾਣੀ ਹੀ ਹੈ ਜੋ ਸਦਾ ਸਾਂਭ ਕੇ ਰੱਖੀ ਜਾ ਸਕਦੀ ਹੈ ਤੇ ਸਦਾ ਲਈ ਜੀਵਨ-ਰਾਹ ਵਿਚ ਚਾਨਣ ਦੇਂਦੀ ਹੈ । ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿੱਖ ਨੇ, ਜੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਰਾਹ ਤੇ ਤੁਰਨਾ ਹੈ ਤਾਂ ਉਸ ਦੇ ਪਾਸ ਸਤਿਗੁਰੂ ਦੀ ਬਾਣੀ ਹੈ, ਜੋ ਜੀਵਨ-ਪੰਧ ਦੇ ਹਨੇਰਿਆਂ ਵਿਚ ਚਾਨਣ ਦੇ ਸਕਦੀ ਹੈ, ਜੋ ਰਾਹ ਦੇ ਠੇਡਿਆਂ ਤੋਂ ਬਚਾ ਸਕਦੀ ਹੈ । ਤਾਈਏਂ ਕਲਗੀਧਰ ਪਾਤਿਸ਼ਾਹ ਸਰੀਰਕ ਗੁਰੂ ਦੀ ਅਗਵਾਈ ਵਾਲਾ ਸਿਲਸਿਲਾ ਬੰਦ ਕਰਨ ਵੇਲੇ ਖ਼ਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਵਿਚ ਤੁਰਨ ਦਾ ਹੁਕਮ ਦੇ ਗਏ ਸਨ ।

ਅਸਾਂ ਗੁਰੂ ਗ੍ਰੰਥ ਸਾਹਿਬ ਉੱਤੇ ਪੂਰਨ ਸ਼ਰਧਾ ਰੱਖਣੀ ਹੈ । ਸ਼ਰਧਾਵਾਨ ਸਿੱਖ ਨੂੰ ਆਪਣੇ ਗੁਰੂ ਵਿਚ ਕਿਸੇ ਉਕਾਈ ਦਾ ਸ਼ੱਕ ਨਹੀਂ ਪੈ ਸਕਦਾ, ਗੁਰੂ ਵਿਚ ਕੋਈ ਕੋਝ ਨਹੀਂ ਦਿੱਸ ਸਕਦਾ । ਗੁਰੂ ਚਾਹੇ ਸਰੀਰਕ ਰੂਪ ਵਿਚ ਹੈ, ਚਾਹੇ ਬਾਣੀ-ਰੂਪ ਵਿਚ ਹੈ, ਗੁਰੂ ਸਦਾ ਪੂਰਨ ਹੈ, ਅਭੁੱਲ ਹੈ; ਜੀਵਨ-ਪੰਧ ਦੇ ਜੋ ਨੇਮ ਗੁਰੂ ਦੱਸਦਾ ਹੈ, ਉਹ ਸਦਾ ਲਈ ਅਟੱਲ ਹੁੰਦੇ ਹਨ ।

ਅਸੀ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਸਿਰ ਨਿਵਾਂਦੇ ਹਾਂ ਤਾਂ ਇਸੇ ਸ਼ਰਧਾ ਨਾਲ ਨਿਵਾਂਦੇ ਹਾਂ ਕਿ ਸਾਡਾ ਗੁਰੂ, ਬਾਣੀ-ਸਰੂਪ ਸਾਡਾ ਗੁਰੂ ਪੂਰਨ ਹੈ, ਅਭੁੱਲ ਹੈ । ਇਸ ਗੁਰੂ ਵਿਚ ਕਿਤੇ ਭੀ ਕੋਈ ਨਿੱਕਾ ਜਿਹਾ ਭੀ ਐਸਾ ਅੰਗ ਨਹੀਂ ਹੈ, ਜਿਸ ਨੂੰ ਕੋਝਾ ਕਿਹਾ ਜਾ ਸਕੇ, ਜਿਸ ਨੂੰ ਊਣਾ ਕਿਹਾ ਜਾ ਸਕੇ, ਜਿਸ ਨੂੰ ਉਕਾਈ ਕਿਹਾ ਜਾ ਸਕੇ । ਗੁਰੂ ਅਰਜਨ ਸਾਹਿਬ ਨੇ ਸਾਰੀ ਬਾਣੀ ਇਕ ਬੀੜ ਵਿਚ ਲਿਆ ਕੇ ਕਿਤੇ ਅਜਿਹਾ ਨੋਟ ਨਹੀਂ ਲਿਖਿਆ ਕਿ ਇਸ ਬੀੜ-ਗੁਰੂ ਵਿਚ, ਕਿਤੇ ਕੋਈ ਵਿਰੋਧਤਾ ਹੈ । ਕਲਗੀਧਰ ਪਾਤਿਸ਼ਾਹ ਜੀ ਨੇ ਭੀ ਕੋਈ ਐਸਾ ਹੁਕਮ ਨਹੀਂ ਸੀ ਕੀਤਾ ।

ਪਰ ਅੱਜ ਅਸੀ ਗੁਰੂ ਗ੍ਰੰਥ ਸਾਹਿਬ ਬਾਰੇ ਅਜਬ ਅਸ਼ਰਧਾ-ਜਨਕ ਖ਼ਿਆਲ ਸੁਣ ਰਹੇ ਹਾਂ । ਕਿਤੇ ਕੋਈ ਵਿਦਵਾਨ ਕਿਸੇ ਸ਼ਬਦ ਦੇ ਨਾਲ ਕੋਈ ਐਸੀ ਸਾਖੀ ਜੋੜ ਕੇ ਸੁਣਾਂਦਾ ਹੈ, ਜੋ ਸਾਡੇ ਹੁਣ ਦੇ ਜੀਵਨ ਨੂੰ ਕੋਈ ਰਾਹ ਨਹੀਂ ਵਿਖਾ ਸਕਦੀ । ਗੁਰੂ ਨਾਨਕ ਪਾਤਿਸ਼ਾਹ ਦਾ ਨਾਮ-ਲੇਵਾ ਸਿੱਖ ਅੱਗੋਂ ਹੈਰਾਨ ਹੁੰਦਾ ਹੈ ਕਿ ਕੀ ਫਿਰ

ਇਹ ਸ਼ਬਦ, ਸਾਡੇ ਹੁਣ ਦੇ ਜੀਵਨ ਵਾਸਤੇ ਨਹੀਂ ਰਿਹਾ ? ਕੀ ਸਹਿਜੇ ਸਹਿਜੇ ਕਈ ਐਸੇ ਹੋਰ ਸ਼ਬਦ ਭੀ ਨਿਕਲਦੇ ਆਉਣਗੇ, ਜਿਨ੍ਹਾਂ ਨਾਲ ਜੁੜੀਆਂ ਸਾਖੀਆਂ ਉਹਨਾਂ ਨੂੰ ਮਨੁੱਖਾ ਜੀਵਨ ਨਾਲ ਅਢੁਕਵਾਂ ਬਣਾ ਦੇਣਗੀਆਂ ? ਕਿਤੇ ਕੋਈ ਵਿਦਵਾਨ ਆਖਦਾ ਹੈ ਕਿ ਕਈ ਥਾਈਂ ਭਗਤਾਂ ਦੇ ਦਿੱਤੇ ਖ਼ਿਆਲ ਗੁਰਮਤਿ ਦੇ ਨਾਲ ਨਹੀਂ ਮਿਲਦੇ ਸਨ, ਤਾਂ ਸਤਿਗੁਰੂ ਜੀ ਨੇ ਉਹਨਾਂ ਨਾਲ ਆਪਣਾ ਖ਼ਿਆਲ ਭੀ ਦੇ ਦਿੱਤਾ ਹੈ ।

ਇਹ ਐਸੀਆਂ ਖ਼ਤਰ-ਨਾਕ ਉਖੇੜਾਂ ਹਨ, ਜੋ ਸਾਧਾਰਨ ਜਾਪਦੀਆਂ ਹਨ; ਪਰ ਅਸਲ ਵਿਚ ਬੇ-ਮਲੂਮੇ ਜਿਹੇ ਸਿੱਖ ਦੀ ਸ਼ਰਧਾ ਦੇ ਪੱਤਰੇ ਉੱਤੇ ਨਿੱਕਾ ਜਿਹਾ ਚੀਰ ਪਾ ਦੇਂਦੀਆਂ ਹਨ । ਕਈ ਹੋਰ ਹੋਰ ਸ਼ੱਕ ਰਲਣੇ ਸ਼ੁਰੂ ਹੋ ਜਾਂਦੇ ਹਨ ਤੇ ਵਧਦੇ ਵਧਦੇ ਸ਼ਰਧਾ ਤੋਂ ਦੂਰ ਪਰੇਡੇ ਲੈ ਜਾਂਦੇ ਹਨ ।

ਗੁਰੂ ਉਹ ਹੈ ਜਿਸ ਵਿਚ ਕਿਤੇ ਕਦੇ ਉਕਾਈ ਨਹੀਂ । ਗੁਰੂ ਉਹ ਹੈ ਜੋ ਸਾਡੇ ਰੋਜ਼ਾਨਾ ਜੀਵਨ ਵਿਚ ਹਰ ਵੇਲੇ ਅਗਵਾਈ ਕਰਨ ਦੇ ਸਮਰਥ ਹੈ । ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਵਾਸਤੇ ਗੁਰੂ ਗ੍ਰੰਥ ਸਾਹਿਬ ਗੁਰੂ ਨਾਨਕ ਜੀ ਦਾ ਸਰੂਪ ਹੈ, ਅਭੁੱਲ ਸਰੂਪ ਹੈ, ਉਕਾਈ-ਰਹਿਤ ਸਰੂਪ ਹੈ । ਇਸ ਦਾ ਕੋਈ ਇੱਕ ਭੀ ਐਸਾ ਅੰਗ ਨਹੀਂ, ਇੱਕ ਭੀ ਐਸਾ ਸ਼ਬਦ ਨਹੀਂ ਜੋ ਰਹਿੰਦੀ ਦੁਨੀਆ ਤਕ ਸਿੱਖ ਦੇ ਜੀਵਨ ਵਿਚ ਵਰਤਣ-ਜੋਗ ਨ ਰਹੇ । ਜੇ ਸਿੱਖ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਹੈ, ਤਾਂ ਇਸੇ ਸ਼ਕਲ ਵਿਚ ਮੰਨਣਾ ਹੈ, ਸਿਰਫ਼ ਇਸੇ ਸ਼ਕਲ ਵਿਚ ਮੰਨਣਾ ਹੈ । ਇਹ ਨਹੀਂ ਹੋ ਸਕਦਾ ਕਿ ਮੱਥਾ ਭੀ ਟੇਕੇ ਤੇ ਇਹ ਭੀ ਆਖਦਾ ਜਾਏ ਕਿ ਇਸ ਵਿਚ ਕਈ ਥਾਂ ਵਿਰੋਧੀ ਖ਼ਿਆਲ ਭੀ ਮਿਲਦੇ ਹਨ, ਤੇ ਕਈ ਸ਼ਬਦ ਐਸੇ ਹਨ ਜੋ ਹੁਣ ਦੇ ਜੀਵਨ ਨਾਲ ਮੇਲ ਨਹੀਂ ਖਾ ਸਕਦੇ । ਇਸ ਨੂੰ ਸ਼ਰਧਾ ਨਹੀਂ ਕਿਹਾ ਜਾ ਸਕਦਾ, ਇਹ ਤਾਂ—

'ਸਲਾਮੁ ਜਬਾਬੁ ਦੋਵੈ ਕਰੇ, ਮੁਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ, ਥਾਇ ਨ ਕਾਈ ਪਾਇ ॥'

ਮੋਟੀ ਗੱਲ, ਗੁਰੂ ਗ੍ਰੰਥ ਸਾਹਿਬ ਵਿਚ ਚਾਹੇ ਕੋਈ ਸ਼ਬਦ ਕਿਸੇ ਭਗਤ ਜੀ ਦਾ ਹੈ ਤੇ ਚਾਹੇ ਗੁਰ-ਵਿਅਕਤੀ ਦਾ, ਹਰੇਕ ਸ਼ਬਦ ਰਹਿੰਦੀ ਦੁਨੀਆ ਤਕ ਇਨਸਾਨੀ ਜੀਵਨ ਲਈ ਚਾਨਣ ਦੇਣ ਦੇ ਸਮਰੱਥ ਰਹੇਗਾ, ਤੇ ਕਿਤੇ ਭੀ ਕੋਈ ਵਿਰੋਧੀ ਖ਼ਿਆਲ ਨਹੀਂ ਹਨ ।

ਜੋ ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਭੀ ਮੰਨਦਾ ਹੈ ਤੇ ਉਪਰ ਲਿਖੇ ਦੋਵੇਂ ਟਪਲੇ ਭੀ ਖਾ ਜਾਂਦਾ ਹੈ, ਉਹ ਅਸਲ ਵਿਚ ਦੋ ਬੇੜੀਆਂ ਵਿਚ ਸਵਾਰ ਹੋ ਕੇ ਜੀਵਨ-ਨਦੀ ਵਿਚੋਂ ਦੀ ਤਰਨ ਦਾ ਜਤਨ ਕਰਦਾ ਹੈ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ-ਬਾਣੀ ਕਿਵੇਂ ਦਰਜ ਹੋਈ ?

**ਅਸ਼ਰਧਾ-ਜਨਕ ਖ਼ਿਆਲ—**

ਗੁਰਬਾਣੀ ਦੇ ਕਈ ਟੀਕਾਕਾਰ ਵਿਦਵਾਨਾਂ ਨੇ ਭਗਤ-ਬਾਣੀ ਬਾਰੇ ਐਸੇ ਅਜੀਬ ਅਜੀਬ ਖ਼ਿਆਲ ਦੇਣੇ ਸ਼ੁਰੂ ਕੀਤੇ ਹੋਏ ਸਨ, ਜਿਨ੍ਹਾਂ ਨੂੰ ਮੰਨਣ ਲਈ ਸੋਚ-ਅਕਲ ਉਤੇ ਤਕੜਾ ਦਬਾਉ ਪਾਣਾ ਪੈਂਦਾ ਸੀ । ਸਾਰੇ ਹੀ ਸ਼ਰਧਾਲੂ ਅਜਿਹੇ ਨਹੀਂ ਹੋ ਸਕਦੇ ਜੋ ਹਰ ਗੱਲੇ ਸਤਿ-ਬਚਨ ਆਖੀ ਜਾਣ । ਸ਼ਰਧਾ ਵਾਲਿਆਂ ਦੀ ਇਹ ਸ਼ਰਧਾ ਭੀ ਹੈ ਕਿ ਗੁਰੂ ਗ੍ਰੰਥ ਸਾਹਿਬ ਸਾਡਾ ਗੁਰੂ ਹੈ, ਦੀਨ ਤੇ ਦੁਨੀਆ ਵਿਚ ਸਾਨੂੰ ਰਾਹ ਦੱਸਣ ਵਾਲਾ ਹੈ, ਇਸ ਵਿੱਚ ਹਰੇਕ ਸ਼ਬਦ ਐਸਾ ਹੈ ਜੋ ਸਾਡੇ ਰੋਜ਼ਾਨਾ ਜੀਵਨ ਵਿਚ ਢੁਕਵਾਂ-ਫਬਵਾਂ ਹੈ । ਪਰ ਜਦੋਂ ਇਹਨਾਂ ਵਿਦਵਾਨ ਟੀਕਾਕਾਰਾਂ ਦੇ ਖ਼ਿਆਲ ਪੜ੍ਹੀਦੇ ਹਨ, ਤਾਂ ਅਕਲ ਚੱਕਰ ਜਿਹਾ ਖਾ ਜਾਂਦੀ ਹੈ । ਪੰਡਿਤ ਤਾਰਾ ਸਿੰਘ ਜੀ ਕੌਮ ਵਿਚ ਬੜੇ ਪ੍ਰਸਿੱਧ ਵਿਦਵਾਨ ਮੰਨੇ ਜਾਂਦੇ ਹਨ । ਉਹ ਲਿਖ ਗਏ ਹਨ ਕਿ ਭਗਤਾਂ ਦੀ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਨੇ ਭਗਤਾਂ ਦੇ ਨਾਮ ਹੇਠ ਆਪ ਹੀ ਉਚਾਰੀ ਹੋਈ ਹੈ । ਭੋਲੇ-ਪਨ ਵਿਚ ਕਿਤਨਾ ਭਾਰਾ ਦੂਸ਼ਣ

ਲਾਇਆ ਗਿਆ ਹੈ, ਗੁਰੂ ਪਾਤਿਸ਼ਾਹ ਉਤੇ ! ਅੰਞਾਣ ਲਿਖਾਰੀ ਭੀ ਜਾਣਦਾ ਹੈ ਕਿ ਇਹ ਇਖ਼ਲਾਕੀ ਜੁਰਮ ਹੈ । ਪਰ ਸ਼ੁਕਰ ਹੈ ਕਿ ਪੰਡਿਤ ਜੀ ਦੀ ਇਸ ਮਨੌਤ ਨੂੰ ਬਾਣੀ ਦੀ ਅੰਦਰਲੀ ਗਵਾਹੀ ਨੇ ਹੀ ਝੁਠਲਾ ਦਿੱਤਾ ਹੈ । ਕਬੀਰ ਅਤੇ ਫ਼ਰੀਦ ਜੀ ਦੇ ਕਈ ਸ਼ਲੋਕ ਐਸੇ ਹਨ ਜੋ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ, ਅਤੇ ਜਿਨ੍ਹਾਂ ਦੇ ਨਾਲ ਤੀਜੇ ਪਾਤਿਸ਼ਾਹ ਜੀ ਨੇ ਆਪਣੇ ਵਲੋਂ ਕੁਝ ਢੁਕਵੇਂ ਖ਼ਿਆਲ ਪੇਸ਼ ਕੀਤੇ ਸਨ । ਪੰਡਿਤ ਤਾਰਾ ਸਿੰਘ ਜੀ ਤੋਂ ਪਿੱਛੋਂ ਕਈ ਹੋਰ ਵਿਦਵਾਨਾਂ ਨੇ ਭੀ ਆਪੋ ਆਪਣੀ ਵਾਰੀ ਭਗਤਾਂ ਦੇ ਕਈ ਸ਼ਬਦਾਂ ਬਾਰੇ ਖ਼ਿਆਲ ਲਿੱਖ ਦਿੱਤੇ ਹਨ, ਜੋ ਸ਼ਰਧਾਵਾਨ ਦੀ ਸ਼ਰਧਾ ਨੂੰ ਬੜੀ ਭਾਰੀ ਸੱਟ ਮਾਰਦੇ ਹਨ । ਨਾਮਦੇਵ ਜੀ ਦੇ ਕਈ ਸ਼ਬਦ ਮੂਰਤੀ-ਪੂਜਾ ਦੇ ਹੱਕ ਵਿਚ ਹਨ, ਕਬੀਰ ਜੀ ਦੇ ਕਈ ਸ਼ਬਦ ਪ੍ਰਾਣਾਯਾਮ ਤੇ ਜੋਗ-ਅੱਭਿਆਸ ਦੇ ਹੱਕ ਵਿਚ ਹਨ, ਫ਼ਰੀਦ ਜੀ ਦੇ ਕਈ ਸ਼ਲੋਕ ਦੱਸਦੇ ਹਨ ਕਿ ਬਾਬਾ ਜੀ ਪੁੱਠੇ ਲਟਕ ਕੇ ਤਪ ਕਰਦੇ ਸਨ ਅਤੇ ਉਹਨਾਂ ਆਪਣੇ ਪੱਲੇ ਕਾਠ ਦੀ ਰੋਟੀ ਬੱਧੀ ਹੋਈ ਸੀ—ਇਹਨਾਂ ਵਿਦਵਾਨਾਂ ਦਾ ਅਜਿਹੀਆਂ ਗੱਲਾਂ ਲਿਖ ਦੇਣਾ ਕੋਈ ਛੋਟੀ-ਮੋਟੀ ਗੱਲ ਨਹੀਂ ਹੈ । ਗੁਰੂ ਗ੍ਰੰਥ ਸਾਹਿਬ ਪੂਰਨ ਅਭੁੱਲ ਤੇ ਉਕਾਈ-ਰਹਿਤ ਗੁਰੂ ਮੰਨਣ ਵਾਲੇ ਸਿੱਖਾਂ ਦੀ ਸ਼ਰਧਾ ਨੂੰ ਇਹਨਾਂ ਵਿਦਵਾਨਾਂ ਨੇ ਤੋੜ ਕੇ ਰੱਖ ਦਿੱਤਾ । ਇੱਥੇ ਹੀ ਬੱਸ ਨਹੀਂ ਕੀਤੀ ਗਈ । ਭਗਤਾਂ ਦੇ ਕਈ ਸ਼ਬਦਾਂ ਦੇ ਨਾਲ ਐਸੀਆਂ ਐਸੀਆਂ ਸਾਖੀਆਂ ਜੋੜੀਆਂ ਗਈਆਂ ਹਨ, ਜੋ ਮਨੁੱਖਾ ਜੀਵਨ ਦੇ ਪੰਧ ਵਿਚ ਕੋਈ ਸੁਚੱਜਾ ਰਾਹ ਨਹੀਂ ਵਿਖਾ ਸਕਦੀਆਂ । ਇਹਨਾਂ ਵਿਦਵਾਨਾਂ ਨੇ ਐਸੀ ਲੀਹ ਪਾ ਦਿੱਤੀ ਹੈ ਕਿ ਇਹਨਾਂ ਸਾਖੀਆਂ ਤੋਂ ਸੁਤੰਤਰ ਹੋ ਕੇ ਪਾਠਕ ਸੱਜਣ ਇਹਨਾਂ ਸ਼ਬਦਾਂ ਨੂੰ ਪੜ੍ਹਨਾ-ਵਿਚਾਰਨਾ ਭੁਲਾ ਹੀ ਬੈਠੇ ਹਨ । ਸੋ, ਪੜ੍ਹਦੇ ਭੀ ਹਨ ਤੇ ਡੋਲਦੇ ਭੀ ਹਨ । ਕਬੀਰ ਜੀ ਦਾ ਆਪਣੀ ਵਹੁਟੀ ਨਾਲ ਗੁੱਸੇ ਹੋ ਜਾਣਾ, ਨਾਮਦੇਵ ਜੀ ਦਾ ਵਿਗਾਰੇ ਫੜਿਆ ਜਾਣਾ—ਇਹ ਦੋ ਉਹਨਾਂ ਵਿਚੋਂ ਪ੍ਰਸਿੱਧ ਸਾਖੀਆਂ ਹਨ ।

### ਇਹਨਾਂ ਦਾ ਅਸਰ :—

ਇਹ ਅਸ਼ਰਧਾ-ਜਨਕ ਖ਼ਿਆਲ ਤੇ ਜੀਵਨ ਨਾਲ ਅਢੁਕਵੀਆਂ ਇਹ ਸਾਖੀਆਂ ਆਖ਼ਰ ਆਪਣਾ ਫਲ ਦੇਣ ਲੱਗ ਪਈਆਂ । ਪਹਿਲਾਂ ਭਗਤ-ਬਾਣੀ ਦੇ ਵਿਰੁੱਧ ਅੰਦਰੋ-ਅੰਦਰ ਘੁਸਰ-ਮੁਸਰ ਹੁੰਦੀ ਰਹੀ, ਤੇ ਹੁਣ ਖੁੱਲ੍ਹਮ-ਖੁੱਲ੍ਹਾ ਇਸ ਦੇ ਵਿਰੁੱਧ ਅਵਾਜ਼ ਉਠਾਈ ਜਾ ਰਹੀ ਹੈ ਤੇ ਆਖਿਆ ਜਾ ਰਿਹਾ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿੱਛੋਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਸੀ । ਅਜਿਹੇ ਸੱਜਣਾਂ ਦੀ ਨੀਅਤ ਉਤੇ ਸ਼ੱਕ ਨਹੀਂ ਕੀਤਾ ਜਾ ਸਕਦਾ । ਗੁਰੂ ਨਾਨਕ ਪਾਤਿਸ਼ਾਹ ਦੇ ਜੋ ਨਾਮ-ਲੇਵਾ ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਸੱਚ-ਮੁੱਚ ਆਪਣਾ ਗੁਰੂ ਮੰਨਦੇ ਹਨ, ਉਹਨਾਂ ਦੀ ਇਹ ਸ਼ਰਧਾ ਹੈ, ਤੇ, ਹੋਣੀ ਭੀ ਚਾਹੀਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਹਰੇਕ ਸ਼ਬਦ ਸਾਡੇ ਜੀਵਨ-ਪੰਧ ਵਿਚ ਚਾਨਣ ਦਾ ਕੰਮ ਦੇਂਦਾ ਹੈ । ਗੁਰੂ ਨਾਨਕ ਸਾਹਿਬ ਨੇ ਆਪ ਭੀ ਫ਼ੁਰਮਾਇਆ ਹੈ :—

'ਗੁਰ ਵਾਕੁ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥ ਮਜਨਾ ॥' {ਧਨਾਸਰੀ ਛੰਤ ਮ: ੧

ਪਰ ਜੇ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਐਸਾ ਸ਼ਬਦ ਭੀ ਮੌਜੂਦ ਹੈ ਜੋ ਮੂਰਤੀ-ਪੂਜਾ, ਪ੍ਰਾਣਾਯਾਮ, ਜੋਗ-ਅੱਭਿਆਸ ਦੀ ਪਰਸੰਸਾ ਕਰਦਾ ਹੈ, ਤਾਂ ਕੀ ਅਸਾਂ ਭੀ ਇਹ ਸਾਰੇ ਕੰਮ ਕਰਨੇ ਹਨ ? ਜੇ ਨਹੀਂ ਕਰਨੇ, ਤਾਂ ਇਹ ਸ਼ਬਦ ਇਥੇ ਦਰਜ ਕਿਉਂ ਹੋਏ ? ਪਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਜੇ ਇਹ ਸ਼ਬਦ ਮੂਰਤੀ-ਪੂਜਾ ਆਦਿਕ ਦੇ ਹੱਕ ਵਿਚ ਹਨ, ਤੇ ਜੇ ਇਹਨਾਂ ਨੂੰ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤਾ ਸੀ, ਤਾਂ ਦਰਜ ਕਰਨ ਵੇਲੇ ਉਹਨਾਂ ਸਿੱਖਾਂ ਨੂੰ ਸੁਚੇਤ ਕਰਨ ਵਾਸਤੇ ਇਹ ਕਿਉਂ ਨਾ ਲਿਖ ਦਿੱਤਾ ਕਿ ਇਹ ਸ਼ਬਦ ਸਿੱਖਾਂ ਵਾਸਤੇ ਨਹੀਂ ਹਨ । ਅਢੁਕਵੀਆਂ ਸਾਖੀਆਂ ਬਾਰੇ ਭੀ ਉਹੀ ਔਕੜ ਹੈ । ਘਰ ਵਿਚ ਕਿਸੇ ਗੱਲੋਂ ਕਬੀਰ ਜੀ

ਆਪਣੀ ਵਹੁਟੀ ਤੇ ਗੁੱਸੇ ਹੋ ਗਏ, ਵਹੁਟੀ ਨੇ ਮਨਾਣ ਲਈ ਬੜੇ ਤਰਲੇ ਲਏ । ਕਬੀਰ ਜੀ ਨੇ ਫਿਰ ਭੀ ਇਹੀ ਉੱਤਰ ਦਿੱਤਾ :—

'ਕਹਤ ਕਬੀਰ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤ ਨ ਹੋਈ ॥' {ਆਸਾ

ਕਿਹੜਾ ਘਰ ਹੈ ਜਿਥੇ ਕਦੇ ਨ ਕਦੇ ਵਹੁਟੀ ਖਸਮ ਵਿਚ ਮਾੜੀ-ਮੋਟੀ ਫਿੱਕ ਤੇ ਨਰਾਜ਼ਗੀ ਨਹੀਂ ਬਣ ਜਾਂਦੀ ? ਪੰਜਾਬੀ ਅਖਾਣ ਹੈ ਕਿ ਘਰ ਵਿਚ ਭਾਂਡੇ ਭੀ ਠਹਿਕ ਪੈਂਦੇ ਹਨ । ਪਰ ਕੀ ਕਬੀਰ ਜੀ ਦੇ ਸ਼ਬਦ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਜੇ ਕਦੇ ਵਹੁਟੀ ਨਾਲ ਕਿਸੇ ਗੱਲੋਂ ਮਾੜੀ ਜਿਹੀ ਅਣ-ਬਣ ਹੋ ਜਾਏ, ਤਾਂ ਉਸ ਨੂੰ ਇਹੀ ਆਖਣਾ ਹੈ, 'ਅਬ ਤੁਮਰੀ ਪਰਤੀਤ ਨ ਹੋਈ' ? ਜੇ ਨਹੀਂ, ਤਾਂ ਕੀ ਇਹ ਸ਼ਬਦ ਨਿਰਾ ਪੜ੍ਹਨ ਵਾਸਤੇ ਹੀ ਹੈ ?

**ਨਵਾਂ ਧ੍ਰੁਵਾ :—**

ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਵਿਚ ਪੂਰੀ ਸ਼ਰਧਾ ਰੱਖਣ ਦੇ ਚਾਹਵਾਨ ਸਿੱਖਾਂ ਦੇ ਸਾਹਮਣੇ ਅਜਿਹੀਆਂ ਕਈ ਔਕੜਾਂ ਖੜੀਆਂ ਹੁੰਦੀਆਂ ਗਈਆਂ । ਠੇਡੇ ਵੱਜਣ ਲੱਗ ਪਏ । ਤੇ, ਆਖ਼ਰ ਕਈ ਸੱਜਣ ਇਸ ਟਿਕਾਣੇ ਉਤੇ ਆ ਅੱਪੜੇ ਕਿ ਭਗਤ-ਬਾਣੀ ਗੁਰੂ ਅਰਜਨ ਸਾਹਿਬ ਤੋਂ ਪਿੱਛੋਂ ਦਰਜ ਹੋਈ ਸੀ । ਇਸ ਟੇਕ ਨਾਲ ਉਹਨਾਂ ਸੱਜਣਾਂ ਨੂੰ ਇਹ ਢਾਰਸ ਤਾਂ ਹੋ ਗਈ ਕਿ ਹੁਣ ਉਹ ਜਿਸ ਬਾਣੀ ਨੂੰ ਗੁਰੂ ਮੰਨ ਰਹੇ ਹਨ ਉਹ ਅਭੁੱਲ ਹੈ, ਉਸ ਵਿਚ ਕੋਈ ਉਕਾਈ ਨਹੀਂ, ਉਸ ਵਿਚ ਕਿਤੇ ਕੋਈ ਵਿਰੋਧਤਾ ਨਹੀਂ, ਉਸ ਦਾ ਹਰੇਕ ਸ਼ਬਦ ਮਨੁੱਖਾ ਜੀਵਨ ਲਈ ਚਾਨਣ-ਮੁਨਾਰੇ ਦਾ ਕੰਮ ਕਰਦਾ ਹੈ ਤੇ ਕਰ ਸਕਦਾ ਹੈ ।

**ਨਵੀਂ ਸਾਖੀ :—**

ਪਰ ਇਸ ਟੇਕ ਉਤੇ ਟਿਕਾਣਾ ਭੀ ਕੋਈ ਸੌਖੀ ਖੇਡ ਨਹੀਂ ਸੀ । ਇਕ ਹੋਰ ਔਕੜ ਸਾਹਮਣੇ ਆ ਖਲੋਤੀ । ਗੁਰੂ ਅਰਜਨ ਸਾਹਿਬ ਤੋਂ ਪਿਛੋਂ ਭਗਤ-ਬਾਣੀ ਕਿਸ ਨੇ ਦਰਜ ਕਰ ਲਈ ? ਕਿਵੇਂ ਦਰਜ ਕਰ ਲਈ ? ਗੁਰੂ ਗ੍ਰੰਥ ਸਾਹਿਬ ਦੀ ਬੀੜ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਕਿਵੇਂ ਲਾਂਭੇ ਕੀਤੀ ਗਈ ? ਕਿਸੇ ਇਤਿਹਾਸਕ ਸਾਖੀ ਦੀ ਲੋੜ ਸੀ । ਤੇ, ਇਉਂ ਜਾਪਦਾ ਹੈ ਕਿ ਇਹ ਘਾਟ ਭੀ ਇਕ ਨਵੀਂ ਘੜੀ ਸਾਖੀ ਦੀ ਰਾਹੀਂ ਪੂਰੀ ਕਰ ਲਈ ਗਈ ਹੈ । ਭਗਤ ਬਾਣੀ ਦੇ ਵਿਰੋਧੀ ਇਕ ਸੱਜਣ ਲਿਖਦੇ ਹਨ :—

"ਪੰਚਮ ਗੁਰੂ ਜੀ ਸ਼ਹਾਦਤ ਪਾ ਗਏ ਅਤੇ 'ਪੋਥੀ ਸਾਹਿਬ' ਨੂੰ ਸ਼ਾਹੀ ਹੁਕਮ-ਅਨੁਸਾਰ ਜ਼ਬਤ (ਕਾਨੂੰਨ ਵਿਰੁੱਧ) ਕਰਾਰ ਦਿੱਤਾ ਗਿਆ, ਪੋਥੀ ਸਾਹਿਬ ਦਾ ਪੜ੍ਹਨਾ (ਪਾਠ) ਅਤੇ ਪਰਚਾਰ ਕਰਨਾ ਮਮਨੂਹ ਠਹਿਰਾ ਦਿੱਤਾ । ਪ੍ਰਿਥੀ ਚੰਦ ਅਤੇ ਇਸ ਦੇ ਸਾਥੀ ਅਥਵਾ ਗੁਰੂ-ਘਰ ਤੋਂ ਛੇਕੇ ਹੋਏ ਚਾਹੁੰਦੇ ਭੀ ਇਹੋ ਸਨ । ਚੁਨਾਂਚਿ ਉਹ ਮੌਕਾ ਚੰਗਾ ਜਾਣ ਕੇ ਬਾਦਸ਼ਾਹ ਜਗਾਂਗੀਰ ਪਾਸ ਕਸ਼ਮੀਰ ਗਏ, ਜਾ ਕੇ ਸਾਰੀ ਪੋਜ਼ੀਸ਼ਨ ਜ਼ਾਹਰ ਕਰ ਦਿੱਤੀ ਕਿ ਗੁਰੂ ਅਰਜਨ ਸਾਹਿਬ ਦਾ ਸਾਹਿਬਜ਼ਾਦਾ ਸ੍ਰੀ ਹਰਿਗੋਬਿੰਦ ਆਪਣੇ ਬਾਪ ਦੇ ਕਤਲ ਦਾ ਬਦਲਾ ਲੈਣ ਦਾ ਜ਼ਰੂਰ ਯਤਨ ਕਰੇਗਾ । ਇਹ ਭੀ ਦੱਸਿਆ ਕਿ ਉਹ ਬੜਾ ਜੋਧਾ ਹੈ । ਆਪਣੇ ਪਿਉ ਦੀ ਤਰ੍ਹਾਂ ਸ਼ਾਂਤੀ ਦਾ ਉਪਾਸ਼ਕ ਨਹੀਂ, ਸਗੋਂ ਮੁਕਾਬਲਾ ਕਰਨ ਵਾਲਾ ਹੈ । ਗੁਰੂ ਦੇ ਸਿੱਖਾਂ ਅੰਦਰ ਬੜਾ ਜੋਸ਼ ਹੈ, ਉਹ ਬਗ਼ਾਵਤ ਕਰ ਕੇ ਤੇਰੇ ਤਖ਼ਤ ਤੇ ਹਮਲਾ ਕਰਨ ਤਕ ਕੋਸ਼ਸ਼ ਕਰਨਗੇ । ਅਸੀ ਤੇਰੇ ਪਾਸ ਇਸ ਵਾਸਤੇ ਆਏ ਹਾਂ ਕਿ ਤੂੰ ਉਹ ਪੋਥੀ ਸਾਨੂੰ ਦੇ ਦੇ, ਅਸੀ ਉਸ ਵਿਚ ਇਸਲਾਮੀ ਸ਼ਰਾ ਅਤੇ ਹਿੰਦੂ-ਮਤ-ਮੰਡਣ ਦੇ ਸ਼ਬਦ ਪਾ ਦਿੰਦੇ ਹਾਂ, ਤੇ ਸਿੱਖਾਂ ਵਿਚ ਇਹ ਪ੍ਰਾਪੇਗੰਡਾ ਕਰਦੇ ਹਾਂ ਕਿ ਬਾਦਸ਼ਾਹ ਨੇ 'ਪੋਥੀ ਸਾਹਿਬ' ਤੋਂ ਪਾਬੰਦੀ ਹਟਾ ਦਿੱਤੀ ਹੈ, ਅਤੇ ਸ਼ਹਾਦਤ ਦਾ ਕਾਰਨ ਚੰਦੂ ਵਾਲੇ ਘੜੇ ਕਿੱਸੇ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਵੇਗੀ ।

“ਉਕਤ ਪੈਕਟ ਜਹਾਂਗੀਰ ਅਤੇ ਪ੍ਰਿਥੀਏ ਦੀ ਪਾਰਟੀ ਨਾਲ ਹੋਇਆ । ਇਹ ਸਮਾਂ ਖ਼ਾਲਸੇ ਵਾਸਤੇ ਜ਼ਿੰਦਗੀ ਮੌਤ ਦਾ ਸੀ । ਜਦ ਨਿਰੋਲ ਬਾਣੀ ਅੰਦਰ ਹਿੰਦੂ ਮੁਸਲਮਾਨ ਭਗਤਾਂ, ਭੱਟਾਂ ਅਤੇ ਡੂਮਾਂ ਦੀ ਰਚਨਾ ਮਿਲਾ ਕੇ ‘ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ’ ਦੀ ਉਲੰਘਣਾ ਕਰ ਕੇ ਹਮੇਸ਼ਾ ਵਾਸਤੇ ਗੁਰਬਾਣੀ ਨੂੰ ਮਿਲਗੋਭਾ ਬਾਣੀ ਬਣਾ ਦਿੱਤਾ ।

“ਇਹ ਕੌਤਕ ੧੬੬੨-੬੪ ਬਿ: ਅੰਦਰ ਵਰਤਿਆ । ਇਹ ਸਭ ਕੁਝ ਪ੍ਰਿਥੀਏ ਨੇ ਆਪਣੀ ਦੁਕਾਨ-ਰੂਪੀ ਸਿੱਖੀ ਨੂੰ ਚਮਕਾਉਣ ਵਾਸਤੇ ਅਤੇ ਖ਼ਾਲਸੇ ਦੇ ਪਰਚਾਰ ਨੂੰ ਹਮੇਸ਼ਾ ਵਾਸਤੇ ਖ਼ਤਮ ਕਰਨ ਦੀ ਖ਼ਾਤਰ ਕੀਤਾ ਤੇ ਹੋਇਆ ਬਾਦਸ਼ਾਹ ਦੇ ਸਾਲਾਹ-ਮਸ਼ਵਰੇ ਨਾਲ । ਇਹੀ ਕਾਰਨ ਸੀ ਕਿ ਪ੍ਰਿਥੀਏ ਦੀ ਪਾਰਟੀ ਨੂੰ ਹਕੂਮਤ ਵਲੋਂ ਕੋਈ ਤਕਲੀਫ਼ ਨਹੀਂ ਦਿੱਤੀ ਗਈ, ਸਭ ਕਸਟ ਗੁਰੂ ਕੇ ਸਿੱਖ ਹੀ ਭੁਗਤਦੇ ਰਹੇ । ਪ੍ਰਿਥੀ ਚੰਦ ਵਲੋਂ ਪਾਈ ਗਈ ਗੜਬੜ ਨੂੰ ਦੂਰ ਕਰਨ ਲਈ ਹੀ ਸ੍ਰੀ ਗੁਰੂ ਦਸਮੇਸ਼ ਜੀ ਨੂੰ ਭਾਈ ਮਨੀ ਸਿੰਘ ਜੀ ਪਾਸੋਂ ਦੋਬਾਰਾ ਨਿਰੋਲ ਗੁਰਬਾਣੀ ਪੂਰਤ ਬੀੜ ਲਿਖਵਾਣੀ ਪਈ ਸੀ ।”

**ਨਵੀਂ ਵਾਕਫ਼ੀਅਤ :—**

ਇਸ ਉਪਰ-ਲਿਖੀ ਨਵੀਂ ਸਾਖੀ ਵਿਚ ਸਾਨੂੰ ਹੇਠ-ਲਿਖੀਆਂ ਗੱਲਾਂ ਦੱਸੀਆਂ ਗਈਆਂ ਹਨ :—

(੧) ਗੁਰੂ ਗ੍ਰੰਥ ਸਾਹਿਬ ਦੀ ਬੀੜ ਜਹਾਂਗੀਰ ਨੇ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਚੁਕਵਾ ਕੇ ਆਪਣੇ ਕਬਜ਼ੇ ਵਿਚ ਕਰ ਲਈ ਸੀ ।

(੨) ਬਾਬਾ ਪ੍ਰਿਥੀ ਚੰਦ ਜੀ ਨੇ ਇਹ ਬੀੜ ਜਹਾਂਗੀਰ ਤੋਂ ਵਾਪਸ ਲੈ ਕੇ ਇਸ ਵਿਚ ਭਗਤਾਂ ਦੀ ਬਾਣੀ ਦਰਜ ਕਰ ਦਿੱਤੀ ਸੀ ।

(੩) ਪ੍ਰਿਥੀ ਚੰਦ ਜੀ ਨੇ ਫਿਰ ਸਿੱਖ ਕੌਮ ਵਿਚ ਪ੍ਰਾਪੇਗੰਡਾ ਕੀਤਾ ਕਿ ਬਾਦਸ਼ਾਹ ਨੇ ‘ਪੋਥੀ ਸਾਹਿਬ’ ਤੋਂ ਪਾਬੰਦੀ ਹਟਾ ਦਿੱਤੀ ਹੈ ।

**ਸਾਖੀ ਅਧੂਰੀ :—**

ਪਰ ਇਹ ਨਵੀਂ ਸਾਖੀ ਤੋੜ ਤਕ ਨਿਭ ਨਹੀਂ ਸਕੀ । ਆਓ, ਵਿਚਾਰੀਏ । ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਸ੍ਰੀ ਹਰਿਮੰਦਰ ਸਾਹਿਬ ਵਿਚ ਅਸਥਾਪਨ ਕਰਾ ਦਿੱਤੀ ਸੀ । ਬਾਬਾ ਬੁੱਢਾ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥ ਨੀਅਤ ਹੋਏ ਸਨ । ਇਸ ਨਵੀਂ ਸਾਖੀ ਅਨੁਸਾਰ ਸਤਿਗੁਰੂ ਪਾਤਿਸ਼ਾਹ ਜੀ ਦੀ ਸ਼ਹੀਦੀ ਪਿਛੋਂ ‘ਬੀੜ’ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਚੁਕਾ ਲਈ ਗਈ ਸੀ । ਬਾਬਾ ਪ੍ਰਿਥੀ ਚੰਦ ਨੂੰ ਸਿੱਖ ਧਰਮ ਦੇ ਕਮਜ਼ੋਰ ਕਰਨ ਦਾ ਮੌਕਾ ਮਿਲਿਆ । ਜਹਾਂਗੀਰ ਪਾਸੋਂ ‘ਬੀੜ’ ਲੈ ਕੇ ਉਹਨਾਂ ਇਸ ਵਿਚ ਹਿੰਦੂ ਮਤ ਤੇ ਇਸਲਾਮ ਦੇ ਖ਼ਿਆਲਾਂ ਦੇ ਸ਼ਬਦ ਦਰਜ ਕਰਾ ਦਿੱਤੇ, ਅਤੇ ਸਿੱਖ ਕੌਮ ਵਿਚ ਪ੍ਰਾਪੇਗੰਡਾ ਕੀਤਾ ਕਿ ‘ਪੋਥੀ ਸਾਹਿਬ’ ਤੋਂ ਬਾਦਸ਼ਾਹ ਨੇ ਪਾਬੰਦੀ ਹਟਾ ਲਈ । ਪਰ ਇਸ ਪ੍ਰਾਪੇਗੰਡਾ ਦਾ ਸਭ ਤੋਂ ਛੇਤੀ ਤੇ ਵਧੀਆ ਅਸਰ ਪੈਦਾ ਕਰਨ ਦਾ ਇਹੀ ਤਰੀਕਾ ਹੋ ਸਕਦਾ ਸੀ ਕਿ ‘ਬੀੜ’ ਜਿਥੋਂ ਉਠਾਈ ਗਈ ਸੀ, ਮੁੜ ਉਥੇ ਹੀ ਲਿਆ ਕੇ ਰੱਖ ਦਿੱਤੀ ਜਾਏ । ਸੋ, ਇਸ ਸਾਖੀ ਅਨੁਸਾਰ ਇਹ ਅੰਦਾਜ਼ਾ ਪਾਠਕ ਨੂੰ ਆਪ ਹੀ ਲਾਣਾ ਪਏਗਾ ਕਿ ‘ਬੀੜ’ ਮੁੜ ਸ੍ਰੀ ਹਰਿਮੰਦਰ ਸਾਹਿਬ ਵਿਚ ਰੱਖ ਦਿੱਤੀ ਗਈ ਸੀ । ਜੇ ਨਹੀਂ, ਤਾਂ ਜ਼ਬਾਨੀ ਪ੍ਰਾਪੇਗੰਡੇ ਦਾ ਕੀਹ ਲਾਭ ? ਬਾਬਾ ਬੁੱਢਾ ਜੀ ਗ੍ਰੰਥੀ ਤਾਂ ਮੌਜੂਦ ਹੀ ਸਨ, ਮੁੜ ਪਹਿਲੇ ਵਾਂਗ ਹੀ ਇਸ ‘ਬੀੜ’ ਤੋਂ (ਜੋ ਇਸ ਨਵੀਂ ਸਾਖੀ ਅਨੁਸਾਰ ਮਿਲਗੋਭਾ ਹੋ ਚੁਕੀ ਸੀ) ਬਾਣੀ ਦਾ ਪਰਚਾਰ ਸ਼ੁਰੂ ਹੋ ਗਿਆ । ਇਹ ਅਜਬ ਖੇਡ ਹੈ ਕਿ ਹਰ ਰੋਜ਼ ਇਸ ‘ਬੀੜ’ ਦਾ ਆਪ ਦਰਸ਼ਨ ਕਰਨ ਅਤੇ ਹੋਰਨਾਂ ਨੂੰ ਕਰਾਣ ਵਾਲੇ ਬਾਬਾ ਬੁੱਢਾ ਜੀ ਨੂੰ ਇਹ ਪਤਾ ਨਾ ਲੱਗ

ਸਕਿਆ ਕਿ 'ਬੀੜ' ਵਿਚ ਵਾਧੂ ਲਿਖਤ ਪਾ ਦਿੱਤੀ ਗਈ ਹੈ । ਇਸ 'ਬੀੜ' ਨੂੰ ਲਿਖਣ ਵਾਲੇ ਭਾਈ ਗੁਰਦਾਸ ਜੀ ਭੀ ਅਜੇ ਜੀਊਂਦੇ ਸਨ, ਤੇ, ਇਥੇ ਅੰਮ੍ਰਿਤਸਰ ਵਿਚ ਹੀ ਰਹਿੰਦੇ ਸਨ, ਇਹਨਾਂ ਨੂੰ ਭੀ ਪਤਾ ਨਾ ਲੱਗ ਸਕਿਆ । ਦੱਸੋ, ਇਹ ਗੱਲ ਕਿਵੇਂ ਮੰਨੀ ਜਾ ਸਕੇ ?

ਜੇ ਇਸ ਨਵੀਂ ਸਾਖੀ ਦੇ ਘੜਨਹਾਰ ਸੱਜਣ ਜੀ ਇਹ ਆਖਣ ਕਿ 'ਬੀੜ' ਨੂੰ ਮੁੜ ਸ੍ਰੀ ਹਰਿਮੰਦਰ ਸਾਹਿਬ ਵਿਚ ਨਹੀਂ ਲਿਆਂਦਾ ਗਿਆ, ਤਾਂ ਬਾਬਾ ਪ੍ਰਿਥੀ ਚੰਦ ਨੇ ਹੋਰ ਕਿਹੜਾ ਪ੍ਰਾਪੇਗੰਡਾ ਕੀਤਾ ? ਕੀ ਸ੍ਰੀ ਹਰਿਮੰਦਰ ਸਾਹਿਬ ਵਿਚ ਫਿਰ ਹੋਰ ਕੋਈ 'ਬੀੜ' ਨਹੀਂ ਲਿਆਂਦੀ ਗਈ ? ਕਦੇ ਸਿੱਖ-ਇਤਿਹਾਸ ਨੇ ਕਿਤੇ ਐਸਾ ਜ਼ਿਕਰ ਨਹੀਂ ਕੀਤਾ । ਜਹਾਂਗੀਰ ਨੇ ਤੋਜ਼ਕ-ਜਹਾਂਗੀਰੀ ਵਿਚ ਗੁਰੂ ਅਰਜਨ ਸਾਹਿਬ ਨੂੰ ਤਸੀਹੇ ਦੇ ਕੇ ਮਰਵਾਣ ਦਾ ਜ਼ਿਕਰ ਤਾਂ ਕਰ ਦਿੱਤਾ ਹੈ, ਪਰ ਗੁਰੂ ਗ੍ਰੰਥ ਸਾਹਿਬ ਨੂੰ ਜ਼ਬਤ ਕਰਨ ਦੀ ਉਸ ਨੇ ਕੋਈ ਗੱਲ ਨਹੀਂ ਲਿਖੀ ।

ਇਸ ਨਵੀਂ ਸਾਖੀ ਦੇ ਲਿਖਾਰੀ ਜੀ ਇਕ ਹੋਰ ਉਕਾਈ ਖਾ ਗਏ ਹਨ । ਬਾਬਾ ਪ੍ਰਿਥੀ ਚੰਦ ਜੀ ਗੁਰੂ ਅਰਜਨ ਸਾਹਿਬ ਦੇ ਸ਼ਹੀਦ ਹੋਣ ਤੋਂ ਇਕ ਸਾਲ ਪਹਿਲਾਂ ਹੀ ਚੜ੍ਹਾਈ ਕਰ ਚੁਕੇ ਸਨ ।

### ਇਕ ਹੋਰ ਔਕੜ :—

ਇਸ ਸਾਖੀ ਉਤੇ ਸ਼ਰਧਾ ਬਣਾਣ ਦੇ ਰਾਹ ਵਿਚ ਅਜੇ ਇਕ ਹੋਰ ਔਕੜ ਹੈ । ਗੁਰੂ ਅਰਜਨ ਸਾਹਿਬ ਦੀ ਸਰੀਰਕ ਮੌਜੂਦਗੀ ਵਿਚ ਹੀ 'ਬੀੜ' ਦੇ ਕਈ ਉਤਾਰੇ ਹੋ ਚੁਕੇ ਸਨ । ਇਹ ਗੱਲ ਸਾਡੇ ਇਹ ਨਵੇਂ ਇਤਿਹਾਸਕਾਰ ਵੀਰ ਭੀ ਮੰਨਦੇ ਹਨ ਤੇ ਲਿਖਦੇ ਹਨ—'ਜਹਾਂਗੀਰ ਕੱਟਰ ਮੁਤਅੱਸਬ ਮੁਸਲਮਾਨ ਸੀ । ਉਹ ਚਾਹੁੰਦਾ ਸੀ ਕਿ ਅਕਬਰ ਵਾਲਾ 'ਦੀਨ ਇਲਾਹੀ' ਦਾ ਢੌਂਗ ਛੱਡ ਕੇ ਤਲਵਾਰ ਨਾਲ ਇਸਲਾਮ ਫੈਲਾਇਆ ਜਾਏ । ਗੁਰੂ ਅਰਜਨ ਸਾਹਿਬ ਜੀ ਤ੍ਰਿਲੋਕੀ ਦੇ ਸਿਆਸਤਦਾਨ ਅਤੇ ਹਰ ਤਰ੍ਹਾਂ ਨਾਲ ਜਾਣੀ-ਜਾਣ ਸਨ । ਉਹਨਾਂ ਨੇ ਜਾਣਿਆ ਕਿ ਅਗੋਂ ਸਮਾਂ ਬੜਾ ਭਿਆਨਕ ਜੰਗਾਂ ਜੁੱਧਾਂ ਦਾ ਆ ਰਿਹਾ ਹੈ, ਖ਼ਾਲਸਾ ਧਰਮ ਵਿਸਥਾਰਨ ਵਾਸਤੇ ਬੜੇ ਜੰਗ ਲੜਨੇ ਪੈਣਗੇ, ਉਸ ਵੇਲੇ ਬਾਣੀ ਦੀ ਸੰਭਾਲ ਮੁਸ਼ਕਲ ਹੋ ਜਾਵੇਗੀ । ਇਸ ਖ਼ਿਆਲ ਨੂੰ ਮੁਖ ਰੱਖ ਕੇ ਮਹਾਰਾਜ ਨੇ ਪਹਿਲੇ ਹੀ ਚਾਰ ਗੁਰੂ ਸਾਹਿਬਾਨ ਅਤੇ ਆਪਣੀ ਬਾਣੀ ਨੂੰ ਇਕ ਥਾਂ 'ਕੱਠਾ ਕਰ ਕੇ ਪੋਥੀ ਸਾਹਿਬ ਤਿਆਰ ਕੀਤੀ । ਇਸੇ ਪੋਥੀ ਦਾ ਪਰਚਾਰ ਕਰਨ ਵਾਸਤੇ ਦੂਰ ਦੁਰਾਡੇ ਉਤਾਰੇ ਕਰ ਕੇ ਭੇਜੇ ਗਏ ਸਨ ।

ਇਥੇ ਇਹ ਸ਼ੱਕ ਉਠਦਾ ਹੈ ਕਿ ਜਹਾਂਗੀਰ ਨੇ ਸ੍ਰੀ ਹਰਿਮੰਦਰ ਸਾਹਿਬ ਵਾਲੀ 'ਬੀੜ' ਹੀ ਜ਼ਬਤ ਕੀਤੀ ਸੀ, ਜਾਂ ਸਾਰੇ ਉਤਾਰੇ ਭੀ ਜ਼ਬਤ ਕਰ ਲਏ ਸਨ । ਸਿੱਖ-ਧਰਮ ਦੇ ਪਰਚਾਰ ਨੂੰ ਮੁਕਾਣ ਲਈ ਅਸਲੀ ਕਾਰੀ ਸੱਟ ਇਹੀ ਹੋ ਸਕਦੀ ਸੀ ਕਿ ਸਾਰੀਆਂ 'ਬੀੜਾਂ' ਨੂੰ ਜ਼ਬਤ ਕੀਤਾ ਹੋਵੇ । ਸਿਰਫ਼ ਇਕੱਲੀ 'ਬੀੜ' ਦੇ ਜ਼ਬਤ ਹੋਇਆਂ ਬਾਕੀ ਹੋਰ ਥਾਵਾਂ ਤੋਂ ਪਰਚਾਰ ਕਿਵੇਂ ਬੰਦ ਹੋ ਸਕਦਾ ਸੀ ? ਤੇ, ਸਾਰੀਆਂ 'ਬੀੜਾਂ' ਦਾ ਜ਼ਬਤ ਹੋਣਾ ਸਿੱਖ-ਕੌਮ ਵਾਸਤੇ ਤਾਂ ਮਹਾਨ ਪਰਲੌ ਦੇ ਸਮਾਨ ਸੀ । ਸਾਡਾ ਇਤਿਹਾਸ ਇਤਨੇ ਵੱਡੇ ਭਿਆਨਕ ਭਾਣੇ ਦਾ ਕਿਤੇ ਜ਼ਿਕਰ ਕਿਉਂ ਨਾ ਕਰ ਸਕਿਆ ?

### ਵਿਚਾਰ ਦਾ ਦੂਜਾ ਪੱਖ :—

ਹੱਛਾ, ਹੁਣ ਇਸ ਵਿਚਾਰ ਦਾ ਦੂਜਾ ਪੱਖ ਲਈਏ । ਫ਼ਰਜ਼ ਕਰ ਲਉ ਕਿ ਬਾਬਾ ਪ੍ਰਿਥੀ ਚੰਦ ਜੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੇ ਪਿਛੋਂ ਭੀ ਅਜੇ ਜੀਊਂਦੇ ਸਨ । ਤੇ, ਇਹ ਭੀ ਮੰਨ ਲਉ ਕਿ ਜਹਾਂਗੀਰ ਨੇ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਜ਼ਬਤ ਕਰ ਲਈ ਸੀ । ਇਹ ਭੀ ਮੰਨ ਲਈਏ ਕਿ ਬਾਬਾ ਪ੍ਰਿਥੀ ਚੰਦ ਨੇ ਜਗਾਂਗੀਰ ਪਾਸੋਂ ਬੀੜ ਵਾਪਸ ਲੈ ਕੇ ਇਸ ਵਿਚ ਭਗਤਾਂ ਆਦਿਕ ਦੀ ਬਾਣੀ ਦਰਜ ਕਰ ਦਿੱਤੀ ਸੀ । ਪਰ, ਜੇ ਸਿਰਫ਼ ਸ੍ਰੀ

ਹਰਿਮੰਦਰ ਸਾਹਿਬ ਵਾਲੀ 'ਬੀੜ' ਹੀ ਜ਼ਬਤ ਹੋਈ ਸੀ ਤਾਂ ਬਾਬਾ ਪ੍ਰਿਥੀ ਚੰਦ ਭਗਤਾਂ ਦੀ ਬਾਣੀ ਸਿਰਫ਼ ਇਸੇ 'ਬੀੜ' ਵਿਚ ਦਰਜ ਕਰ ਸਕੇ ਹੋਣਗੇ । ਬਾਕੀ ਉਤਾਰਿਆਂ ਵਿਚ ਭਗਤ-ਬਾਣੀ ਆਦਿਕ ਕਿਵੇਂ ਜਾ ਪਹੁੰਚੀ ? ਚਲੋ, ਨਵੀਂ ਸਾਖੀ ਵਾਲੇ ਵੀਰ ਨੂੰ ਇਸ ਔਕੜ ਵਿਚੋਂ ਕੱਢਣ ਲਈ ਇਹ ਭੀ ਮੰਨ ਲਈਏ ਕਿ ਸਾਰੀਆਂ 'ਬੀੜਾਂ' ਹੀ ਜ਼ਬਤ ਹੋ ਗਈਆਂ ਸਨ, ਪ੍ਰਿਥੀ ਚੰਦ ਨੇ ਸਭਨਾਂ ਵਿਚ ਹੀ ਭਗਤ ਬਾਣੀ ਦਰਜ ਕਰ ਦਿੱਤੀ ਸੀ । ਜਹਾਂਗੀਰ ਦੇ ਹੱਕ ਵਿਚ ਪ੍ਰਾਪੇਗੰਡਾ ਕਰਨ ਵਾਸਤੇ ਪ੍ਰਿਥੀ ਚੰਦ ਜੀ ਨੇ ਇਹ ਸਭ 'ਬੀੜਾਂ' ਅਸਲ ਟਿਕਾਣਿਆਂ ਤੇ ਵਾਪਸ ਭੀ ਕਰ ਦਿੱਤੀਆਂ ਹੋਣਗੀਆਂ, ਕਿਉਂਕਿ ਇਕ ਪਾਸੇ ਸਿੱਖਾਂ ਦਾ ਜੋਸ਼ ਮੱਠਾ ਕਰਨਾ ਸੀ, ਦੂਜੇ ਪਾਸੇ, ਸਿੱਖ-ਕੌਮ ਵਿਚ ਹਿੰਦੂ-ਮਤ ਤੇ ਇਸਲਾਮ ਫੈਲਾਣਾ ਸੀ । ਕੇਹਾ ਅਜਬ ਕੌਤਕ ਹੈ ਕਿ ਕਿਸੇ ਸਿੱਖ ਨੂੰ ਪਤਾ ਨਾ ਲੱਗ ਸਕਿਆ ਕਿ ਗੁਰਬਾਣੀ ਵਿਚ ਮਿਲਾਵਟ ਕਰ ਦਿੱਤੀ ਗਈ ਹੈ । ਸ਼ਾਇਦ ਬਾਦਸ਼ਾਹ ਵਲੋਂ ਸਿਰਫ਼ ਮੱਥੇ ਟੇਕਣ ਦੀ ਹੀ ਆਗਿਆ ਮਿਲੀ ਹੋਵੇ, ਪਾਠ ਕਰਨ ਵਲੋਂ ਅਜੇ ਭੀ ਵਰਜਿਆ ਹੋਇਆ ਹੀ ਹੋਵੇ ।

ਸੁਖ ! ਇਹ ਮੰਨ ਲਈਏ ਕਿ ਬਾਬਾ ਪ੍ਰਿਥੀ ਚੰਦ ਜੀ ਸ੍ਰੀ ਹਰਿਮੰਦਰ ਸਾਹਿਬ ਵਾਲੀ 'ਬੀੜ' ਵਿਚ ਅਤੇ ਸਾਰੇ ਉਤਾਰਿਆਂ ਵਿਚ ਕਾਮਯਾਬੀ ਨਾਲ ਭਗਤ-ਬਾਣੀ ਆਦਿਕ ਦਰਜ ਕਰਾ ਸਕੇ । ਫਿਰ ਇਨ੍ਹਾਂ ਨੂੰ ਉਹ ਅਸਲ ਟਿਕਾਣਿਆਂ ਤੇ ਭੀ ਭੇਜ ਸਕੇ । ਕਿਸੇ ਨੂੰ ਇਹ ਪਤਾ ਭੀ ਨਾਹ ਲੱਗ ਸਕਿਆ ਕਿ ਬਾਣੀ ਵਿਚ ਕੋਈ ਮਿਲਾਵਟ ਹੋ ਗਈ ਹੈ ।

### ਮਿਲਾਵਟ ਕਿਵੇਂ ਕੀਤੀ ਗਈ ?—

ਹੁਣ ਅਖ਼ੀਰ ਤੇ ਇਕ ਗੱਲ ਵਿਚਾਰਨ ਵਾਲੀ ਰਹਿ ਗਈ ਹੈ ਕਿ ਪ੍ਰਿਥੀ ਚੰਦ ਜੀ ਨੇ ਭਗਤ-ਬਾਣੀ ਕਿਸ ਤਰੀਕੇ ਨਾਲ ਕਿੱਥੇ ਦਰਜ ਕੀਤੀ । ਇਸ ਬਾਰੇ ਸਾਖੀ-ਕਾਰ ਜੀ ਆਪ ਹੀ ਲਿਖਦੇ ਹਨ—"ਛਾਪੇ ਦੀਆਂ ਬੀੜਾਂ ਵਿਚ ਭਗਤ ਬਾਣੀ ਗੁਰੂ ਮਹਾਰਾਜ ਦੀ ਬਾਣੀ ਤੋਂ ਬਾਅਦ ਵਿਚ ਦਰਜ ਹੈ । ਉਸ ਦੇ ਅੰਗਾਂ ਦੀ ਗਿਣਤੀ ਭੀ ਵੱਖਰੀ ਹੈ । ਕਿਸੇ ਗੁਰੂ ਸਾਹਿਬ ਵਲੋਂ 'ਸੁਧ ਕੀਚੇ' ਦੀ ਸੰਗਿਆ ਨਹੀਂ ਦਿੱਤੀ ਹੈ ।"

ਸੋ ਸਾਡੇ ਵੀਰ ਦੀ ਖੋਜ ਅਨੁਸਾਰ ਸਾਰੀ ਭਗਤ-ਬਾਣੀ ਸਤਿਗੁਰੂ ਜੀ ਦੀ ਬਾਣੀ ਤੋਂ ਪਿਛੋਂ ਦਰਜ ਕੀਤੀ ਗਈ ਹੈ । ਠੀਕ ਹੈ, ਅਖ਼ੀਰ ਤੇ ਹੀ ਹੋ ਸਕਦੀ ਸੀ । ਕਈ ਪਾਠਕਾਂ ਨੂੰ ਸ਼ਾਇਦ ਲਫ਼ਜ਼ 'ਸੁਧ ਕੀਚੇ' ਦੀ ਵਿਆਖਿਆ ਦੀ ਲੋੜ ਹੋਵੇ । ਉਹਨਾਂ ਦੀ ਸਹੂਲਤ ਵਾਸਤੇ ਇਸ ਬਾਰੇ ਥੋੜ੍ਹੀ ਕੁ ਵਿਚਾਰ ਪੇਸ਼ ਕਰਨੀ ਜ਼ਰੂਰੀ ਜਾਪਦੀ ਹੈ । ਸਾਰੀ ਬਾਣੀ ਰਾਗਾਂ ਅਨੁਸਾਰ ਵੰਡੀ ਹੋਈ ਹੈ । ਹਰੇਕ ਰਾਗ ਵਿਚ ਪਹਿਲਾਂ 'ਸ਼ਬਦ', ਫਿਰ 'ਅਸ਼ਟਪਦੀਆਂ' ਫਿਰ 'ਛੰਤ' ਅਤੇ ਫਿਰ 'ਵਾਰ' ਹੈ । 'ਸ਼ਬਦ', 'ਅਸ਼ਟਪਦੀਆਂ' ਆਦਿਕ ਦੀ ਤਰਤੀਬ ਭੀ ਨੇਮ-ਅਨੁਸਾਰ ਹੈ, ਪਹਿਲਾਂ ਮਹਲਾ ਪਹਿਲਾ, ਫਿਰ ਤੀਜਾ, ਚੌਥਾ ਅਤੇ ਪੰਜਵਾਂ ਹੈ । ਕਈ 'ਵਾਰਾਂ' ਦੇ ਖ਼ਤਮ ਹੋਣ ਤੇ ਲਫ਼ਜ਼ 'ਸੁਧੁ' ਜਾਂ 'ਸੁਧ ਕੀਚੇ' ਆਉਂਦਾ ਹੈ । ਸਾਖੀ-ਕਾਰ ਜੀ ਦਾ ਭਾਵ ਇਹ ਹੈ ਕਿ ਭਗਤ-ਬਾਣੀ 'ਵਾਰਾਂ' ਦੇ ਅਖ਼ੀਰ ਤੇ ਦਰਜ ਕੀਤੀ ਗਈ ਹੈ । ਆਖਦੇ ਭੀ ਠੀਕ ਹਨ । ਸਤਿਗੁਰੂ ਜੀ ਦੇ ਸ਼ਬਦਾਂ ਦੇ ਵਿਚਕਾਰ ਤਾਂ ਭਗਤਾਂ ਦੇ ਸ਼ਬਦ ਦਰਜ ਹੋ ਹੀ ਨਹੀਂ ਸਕਦੇ ਸਨ, ਕਿਉਂਕਿ ਗੁਰੂ ਸਾਹਿਬ ਨੇ ਸਭ ਸ਼ਬਦਾਂ ਦੀ ਗਿਣਤੀ ਭੀ ਨਾਲੋ ਨਾਲ ਲਿਖੀ ਹੋਈ ਹੈ । ਗਿਣਤੀ ਵਿਚ ਫ਼ਰਕ ਪਿਆਂ, ਜਾਂ, ਹਿੰਦਸੇ ਕੱਟਿਆਂ ਪ੍ਰਿਥੀ ਚੰਦ ਜੀ ਦਾ ਸਾਰਾ ਪਾਜ ਉੱਘੜ ਜਾਣਾ ਸੀ । ਇਸੇ ਤਰ੍ਹਾਂ 'ਵਾਰਾਂ' ਦੇ ਅੰਦਰ ਭੀ ਭਗਤਾਂ ਦੇ ਸ਼ਬਦ ਲੁਕਾਏ ਨਹੀਂ ਜਾ ਸਕਦੇ ਸਨ, ਕਿਉਂਕਿ 'ਵਾਰਾਂ' ਤਾਂ ਹਨ ਹੀ ਨਿਰੇ ਸਲੋਕ ਅਤੇ ਪਉੜੀਆਂ । ਸੋ, ਪ੍ਰਿਥੀ ਚੰਦ ਜੀ ਨੇ ਸਿਆਣਪ ਤੋਂ ਕੰਮ ਲਿਆ ਕਿ ਭਗਤਾਂ ਦੇ ਸਾਰੇ ਸ਼ਬਦ ਤੇ ਸ਼ਲੋਕ ਗੁਰੂ ਮਹਾਰਾਜ ਜੀ ਦੀ ਬਾਣੀ ਦੇ ਅਖ਼ੀਰ ਤੇ ਦਰਜ ਕੀਤੇ । ਕੋਈ ਅਜਬ ਗੱਲ ਨਹੀਂ ਕਿ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਹੋਰ ਸੱਜਣਾਂ ਨੇ, ਜਿਨ੍ਹਾਂ ਪਾਸ ਬੀੜ ਦੇ

ਉਤਾਰੇ ਸਨ, 'ਵਾਰਾਂ' ਤੋਂ ਅਗਾਂਹ ਬਾਕੀ ਦੇ ਪੱਤਰੇ ਫੋਲ ਕੇ ਹੀ ਨਾਹ ਵੇਖੇ ਹੋਣ, ਤੇ ਇਸ ਵਾਸਤੇ ਇਹ ਮਿਲਾਵਟ ਲੁਕੀ ਰਹੀ ।

**ਨਵੀਆਂ ਉਲਝਣਾਂ :—**

ਪਰ ਇਤਨਾ ਕੁਝ ਮੰਨ ਲਿਆਂ ਭੀ ਸਾਡੇ ਵੀਰ ਦੀ ਸਾਖੀ ਸਿਰੇ ਨਹੀਂ ਚੜ੍ਹ ਸਕਦੀ । ਕਈ ਉਲਝਣਾਂ ਪੈ ਗਈਆਂ ਹਨ । ਆਓ, ਇਕ ਇਕ ਕਰ ਕੇ ਦੇਖੀਏ ।

ਸਾਖੀ-ਕਾਰ ਸੱਜਣ ਜੀ ਲਿਖਦੇ ਹਨ—"ਇਤਿਹਾਸ ਦੇ ਜਾਣੂ ਚੰਗੀ ਤਰ੍ਹਾਂ ਜਾਣਦੇ ਹਨ ਕਿ ਭਾਈ ਗੁਰਦਾਸ ਜੀ ਦੇ ਕਾਂਸ਼ੀ ਆਉਣ ਤੋਂ ਪਹਿਲਾਂ ਭਗਤ-ਰਚਨਾ ਪੰਜਾਬ ਅੰਦਰ ਆ ਗਈ ਸੀ, ਤੀਜੇ ਪਾਤਿਸ਼ਾਹ ਦੇ ਨੋਟ ਜ਼ਾਹਰ ਕਰਦੇ ਹਨ ਕਿ ਭਗਤ-ਰਚਨਾ ਉਤੇ ਤੀਜੇ ਗੁਰੂ ਜੀ ਨੇ ਟੀਕਾ-ਟਿਪਣੀ ਕਰ ਕੇ ਨੋਟ ਦਿੱਤੇ ।......ਇਹ ਨੋਟ ਹੁਣ ਭੀ ਮ: ੩ ਦੇ ਸਿਰਲੇਖ ਹੇਠਾਂ ਮਿਲਦੇ ਹਨ ।" ਫ਼ਰੀਦ ਜੀ ਦੇ ਸ਼ਲੋਕਾਂ ਦਾ ਜ਼ਿਕਰ ਕਰਦਿਆਂ ਇਹ ਵੀਰ ਲਿਖਦਾ ਹੈ—"ਮੌਜੂਦਾ ਬੀੜ ਵਿਚ ਆਪ ਜੀ ਦੇ ਚਾਰ ਸ਼ਬਦ ਅਤੇ ੧੩੦ ਸ਼ਲੋਕ ਹਨ । ਕਈਆਂ ਸ਼ਲੋਕਾਂ ਪਰ ਤੀਜੇ ਅਤੇ ਪੰਜਵੇਂ ਗੁਰੂ ਜੀ ਵਲੋਂ ਨੋਟ ਭੀ ਦਿੱਤੇ ਗਏ ਹਨ ।"

"ਅਤੇ, ਕਈ ਥਾਂ ਗੁਰੂ ਸਾਹਿਬਾਨ ਵਲੋਂ ਨੋਟ ਹੋਏ ਹਨ, ਜਿਸ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਭਗਤਾਂ ਦਾ ਸਿੱਧਾਂਤ ਕਮਜ਼ੋਰ ਤੇ ਊਣਾ ਸਮਝਿਆ ਹੈ ।"

ਲਉ, ਹੁਣ ਇਸ ਉਪਰਲੀ ਲਿਖਤ ਨੂੰ ਕਸਵੱਟੀ ਤੇ ਪਰਖ ਵੇਖੀਏ । ਸਤਿਗੁਰੂ ਜੀ ਦੇ ਜਿਨ੍ਹਾਂ ਸ਼ਲੋਕਾਂ ਬਾਰੇ ਸਾਡਾ ਵੀਰ ਜ਼ਿਕਰ ਕਰਦਾ ਹੈ, ਉਹ ਤਿੰਨ ਕਿਸਮ ਦੇ ਹਨ—ਇਕ ਉਹ ਜਿਨ੍ਹਾਂ ਵਿਚ ਲਫ਼ਜ਼ 'ਨਾਨਕ' ਆਉਂਦਾ ਹੈ, ਦੂਜੇ ਉਹ ਜਿਨ੍ਹਾਂ ਵਿਚ ਲਫ਼ਜ਼ 'ਫ਼ਰੀਦ' ਮਿਲਦਾ ਹੈ, ਤੇ, ਤੀਜੇ ਉਹ ਜਿਨ੍ਹਾਂ ਵਿਚ ਕੋਈ ਭੀ ਨਾਮ ਨਹੀਂ, ਜਿਵੇਂ ਕਿ "ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥" ਇਹ ਤੀਜੀ ਕਿਸਮ ਦੇ ਸ਼ਲੋਕ 'ਵਾਰਾਂ' ਵਿਚ ਭੀ ਦਰਜ ਹਨ, ਉੱਥੇ ਸਿਰ-ਲੇਖ ਵਿਚ ਇਹਨਾਂ ਦੇ 'ਮਹਲੇ' ਦਾ ਅੰਕ ਭੀ ਦਿੱਤਾ ਹੋਇਆ ਹੈ । ਅਸਾਂ ਪਹਿਲੀਆਂ ਦੋ ਕਿਸਮਾਂ ਦੇ ਸ਼ਲੋਕਾਂ ਉੱਤੇ ਹੀ ਵਿਚਾਰ ਕਰਨੀ ਹੈ । ਇਹ ਸ਼ਲੋਕ ਸਿਰਫ਼ ਕਬੀਰ ਜੀ ਅਤੇ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਹੀ ਦਰਜ ਹਨ, ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਨਹੀਂ ਹਨ । ਇਹਨਾਂ ਵਿਚੋਂ ਦੂਜੀ ਕਿਸਮ ਦੇ ਸ਼ਲੋਕਾਂ ਵਿਚੋਂ ਨਮੂਨੇ ਵਜੋਂ ਪੜ੍ਹੋ ਹੇਠ ਲਿਖਿਆ ਸ਼ਲੋਕ :—

(੧) ਕਾਇ ਪਟੋਲਾ ਪਾੜਤੀ, ਕੰਮਲੜੀ ਪਹਿਰੇਇ ॥<br>
. . ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥

(ੳ) ਹੁਣ ਸਾਖੀ-ਕਾਰ ਵੀਰ ਦੀ ਸਾਖੀ ਮੰਨਣ ਦੇ ਰਾਹ ਵਿਚ ਔਕੜ ਆ ਪਈ ਹੈ ਕਿ ਇਹ ਸ਼ਲੋਕ ਸਿਰਫ਼ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਹੀ ਦਰਜ ਹੈ, ਹੋਰ ਕਿਤੇ ਨਹੀਂ । ਤੇ, ਇਹ ਹੈ ਭੀ ਫ਼ਰੀਦ ਜੀ ਦੇ ਸ਼ਲੋਕਾਂ ਦੇ ਸੰਬੰਧ ਵਿਚ ਹੀ । ਜਦੋਂ ਬਾਬਾ ਪ੍ਰਿਥੀ ਚੰਦ ਨੇ ਭਗਤ ਬਾਣੀ 'ਬੀੜਾਂ' ਦੇ ਅਖ਼ੀਰ ਤੇ ਦਰਜ ਕਰਾਈ, ਤਾਂ ਇਹ ਸ਼ਲੋਕ ਉਹਨਾਂ 'ਬੀੜਾਂ' ਦੇ ਕਿਸੇ ਹਿੱਸੇ ਵਿਚੋਂ ਲਿਆ ? ਉਸ ਥਾਂ ਤੋਂ ਮਿਟਾ ਕੇ ਭਗਤਾਂ ਦੇ ਸ਼ਲੋਕਾਂ ਵਿਚ ਕਿਵੇਂ ਲਿਆਂਦਾ ਗਿਆ ? ਜਿਥੋਂ ਮਿਟਾਇਆ ਗਿਆ ਹੈ, ਕੀ ਉਥੇ ਹੜਤਾਲ ਫਿਰੀ ਹੋਈ ਹੈ ਜਾਂ ਸਿਆਹੀ ਨਾਲ ਮੁੰਦਿਆ ਗਿਆ ਹੈ ? ਪਰ ਉਸ ਅਸਲ ਥਾਂ ਤੋਂ ਮਿਟਾਣ ਦੀ ਕੀਹ ਲੋੜ ਪਈ ? ਜੇ ਇਹ ਸ਼ਲੋਕ ਫ਼ਰੀਦ ਜੀ ਦੇ ਕਿਸੇ ਖ਼ਿਆਲ ਦੇ ਖੰਡਣ ਵਾਸਤੇ ਹੈ, ਤਾਂ ਬਾਬਾ ਪ੍ਰਿਥੀ ਚੰਦ ਨੇ ਖੰਡਣ ਕਿਉਂ ਕਰਨਾ ਸੀ ? ਉਸ ਨੇ ਤਾਂ ਸਗੋਂ ਭੁਲੇਖੇ ਵਧਾਣੇ ਸਨ, ਕਿਉਂਕਿ ਭੁਲੇਖੇ ਵਧਾਣ ਵਾਸਤੇ ਹੀ ਇਹ ਸਾਰਾ ਉੱਦਮ ਕੀਤਾ ਗਿਆ ਸੀ । ਅਜੇ ਤਕ

ਕੋਈ ਭੀ ਐਸੀ ਲਿਖਤੀ ਬੀੜ ਵੇਖਣ ਵਿਚ ਨਹੀਂ ਆਈ, ਜਿਸ ਵਿਚ ਇਹ ਸ਼ਲੋਕ ਸਤਿਗੁਰੂ ਜੀ ਦੀ ਆਪਣੀ ਬਾਣੀ ਵਿਚ ਭੀ ਦਰਜ ਹੋਵੇ ।

ਇਹੀ ਹਾਲ ਪਹਿਲੀ ਕਿਸਮ ਦੇ ਸ਼ਲੋਕਾਂ ਬਾਰੇ ਹੈ । ਇਹ ਸ਼ਲੋਕ ਤਾਂ ਸਗੋਂ ਇਹ ਸਾਬਤ ਕਰ ਰਹੇ ਹਨ ਕਿ ਭਗਤਾਂ ਦੀ ਬਾਣੀ ਗੁਰੂ ਅਮਰ ਦਾਸ ਜੀ ਪਾਸ ਮੌਜੂਦ ਸੀ, ਕਿਉਂਕਿ ਉਹ ਪ੍ਰਤੱਖ ਤੌਰ ਤੇ ਫ਼ਰੀਦ ਜੀ ਦਾ ਨਾਮ ਵਰਤ ਰਹੇ ਹਨ ।

(ਅ) ਹੁਣ ਪਾਠਕਾਂ ਦੇ ਸਾਹਮਣੇ ਭੈਰਉ ਰਾਗ ਦੇ ਸ਼ਬਦਾਂ ਦੀ ਗਿਣਤੀ ਤੇ ਤਰਤੀਬ ਰੱਖਣ ਦੀ ਲੋੜ ਪਈ ਹੈ । ਇਸ ਗਿਣਤੀ ਤੋਂ ਪਾਠਕ ਆਪੇ ਵੇਖ ਲੈਣਗੇ ਕਿ ਸਾਡਾ ਵੀਰ ਇਸ ਨਵੀਂ ਸਾਖੀ ਦੇ ਘੜਨ ਵਿਚ ਰਤਾ ਭੀ ਕਾਮਯਾਬ ਨਹੀਂ ਹੋ ਸਕਿਆ । ੧੪੩੦ ਪੰਨੇ ਵਾਲੀ 'ਬੀੜ' ਦੇ ਪੰਨਾ ੧੧੨੫ ਤੋਂ ਸ਼ੁਰੂ ਕਰੋ । ਪੰਨਾ ਨੰ: ੧੧੨੭ ਦੇ ਅਖ਼ੀਰ ਵਿਚ ਅਖ਼ੀਰਲਾ ਅੰਕ ਹੈ ੮ । ਭੈਰਉ ਰਾਗ ਵਿਚ ੮ ਸ਼ਬਦ ਗੁਰੂ ਨਾਨਕ ਸਾਹਿਬ ਦੇ ਹਨ । ਪੰਨਾ ੧੧੩੩ ਦੇ ਅਖ਼ੀਰ ਵਿਚ ਹੈ ਅੰਕ ੨੧ । ਇਹ ੨੧ ਸ਼ਬਦ ਗੁਰੂ ਅਮਰ ਦਾਸ ਜੀ ਦੇ ਹਨ । ਪਾਠਕ ਆਪਣੀ ਤਸੱਲੀ ਕਰ ਲੈਣ । ਪੰਨਾ ੧੧੩੬ ਦੀ ਤੀਜੀ ਪੰਕਤੀ ਦੇ ਅਖ਼ੀਰ ਵਿਚ ੭ ਹੈ । ਇਹ ਸ਼ਬਦ ਗੁਰੂ ਰਾਮਦਾਸ ਜੀ ਦੇ ਹਨ । ਪੰਨਾ ੧੧੫੩ ਦੀ ਅਠਵੀਂ ਪੰਕਤੀ ਵਿਚ ਅੰਕ ਹੈ ੫੭ । ਇਹ ੫੭ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ, ਜਿਨ੍ਹਾਂ ਦੀ ਵੰਡ ਇਉਂ ਹੈ: ਘਰੁ ੧—੧੩ । ਘਰੁ ੨—੪੩ । ਘਰੁ ੩—੧ । ਜੋੜ—੫੭ । ਇਸ ਅੰਕ ਨੰ: ੫੭ ਤੋਂ ਅਗਾਂਹ ਸਾਰੇ ਗੁਰ-ਵਿਅਕਤੀਆਂ ਦੇ ਸ਼ਬਦਾਂ ਦਾ ਜੋੜ ਫਿਰ ਦੁਹਰਾਇਆ ਗਿਆ ਹੈ :—

ਮਹਲਾ ੧ —— ੮<br>
ਮਹਲਾ ੩ — ੨੧<br>
ਮਹਲਾ ੪ —  ੭<br>
ਮਹਲਾ ੫ — ੫੭<br>
 . . . . ———<br>
ਕੁੱਲ ਜੋੜ — ੯੩

ਹੁਣ ਪੰਨਾ ੧੧੩੬ ਉੱਤੇ ਸਿਰ-ਲੇਖ 'ਮਹਲਾ ੫ ਘਰੁ ੧' ਦੇ ਹੇਠ ਤੀਜਾ ਸ਼ਬਦ ਗਹੁ ਨਾਲ ਵੇਖੋ । ਇਸ ਦਾ ਭੀ ਸਿਰ-ਲੇਖ ਇਹੀ 'ਮਹਲਾ ੫' ਹੈ । ਪਰ ਇਸ ਦੀਆਂ ਅਖ਼ੀਰਲੀਆਂ ਤੁਕਾਂ ਇਉਂ ਹਨ :—

"ਕਉ ਕਬੀਰ ਇਹੁ ਕੀਆ ਵਖਾਨਾ ॥<br>
ਗੁਰ ਪੀਰ ਮਿਲਿ ਖੁਦਿ ਖਸਮੁ ਪਛਾਣਾ ॥"

ਸਾਡੇ ਵਾਸਤੇ ਤਾਂ ਸ਼ਰਧਾ ਦਾ ਪੱਧਰਾ ਰਸਤਾ ਹੈ ਕਿ ਚੂੰਕਿ ਇਸ ਸ਼ਬਦ ਦਾ ਸਿਰ-ਲੇਖ ਹੈ, 'ਭੈਰਉ ਮਹਲਾ ੫', ਇਸ ਵਾਸਤੇ ਇਹ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ । ਅਗਾਂਹ ਇਹ ਵੱਖਰਾ ਸਵਾਲ ਹੈ ਕਿ ਗੁਰੂ ਅਰਜਨ ਸਾਹਿਬ ਨੇ ਲਫ਼ਜ਼ 'ਨਾਨਕ' ਦੇ ਥਾਂ 'ਕਬੀਰ' ਕਿਉਂ ਵਰਤਿਆ ? ਇਸ ਦਾ ਉੱਤਰ ਅਸਾਂ ਭਗਤ ਕਬੀਰ ਜੀ ਦੀ ਬਾਣੀ ਦੇ ਟੀਕੇ ਵਿਚ ਦਿੱਤਾ ਹੈ । ਇਥੇ ਅਸਾਂ ਸਿਰਫ਼ ਇਹ ਦੱਸਣਾ ਹੈ ਕਿ ਸਾਖੀਕਾਰ ਵੀਰ ਵਾਸਤੇ ਉਸ ਦੀ ਨਵੀਂ ਸਾਖੀ ਦੇ ਰਾਹ ਵਿਚ ਭਾਰੀ ਔਕੜ ਆ ਪਈ ਹੈ । ਕੀ ਤੁਸੀ ਇਸ ਸ਼ਬਦ ਨੂੰ ਗੁਰੂ ਅਰਜਨ ਸਾਹਿਬ ਦਾ ਨਹੀਂ ਮੰਨਦੇ ? ਇਸ ਦਾ ਸਿਰ-ਲੇਖ ਭੀ ਹੈ "ਮਹਲਾ ੫", ਤੇ, ਇਹ ਦਰਜ ਭੀ ਹੈ "ਮਹਲਾ ੫" ਦੇ ਸ਼ਬਦਾਂ ਵਿਚ । ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਕਬੀਰ' ਵਰਤਿਆ ਜਾਣਾ ਦੱਸਦਾ ਹੈ ਕਿ ਗੁਰੂ ਅਰਜਨ

ਸਾਹਿਬ ਕਬੀਰ ਜੀ ਦੇ ਸੰਬੰਧ ਵਿਚ ਕੁਝ ਆਖ ਰਹੇ ਹਨ, ਤੇ, ਇਹ ਗੱਲ ਤਦੋਂ ਹੀ ਹੋ ਸਕਦੀ ਹੈ ਜੇ ਉਹਨਾਂ ਕਬੀਰ ਜੀ ਦੀ ਬਾਣੀ ਸ੍ਵੀਕਾਰ ਕੀਤੀ ਹੋਈ ਹੋਵੇ । ਪਰ ਜੇ ਤੁਸੀ ਅਜੇ ਭੀ ਇਸ ਸ਼ਬਦ ਨੂੰ ਕਬੀਰ ਦੀ ਹੀ ਰਚਨਾ ਮੰਨਦੇ ਹੋ, ਤੇ ਇਹ ਭੀ ਆਖਦੇ ਹੋ ਕਿ ਭਗਤ-ਬਾਣੀ ਬਾਬਾ ਪ੍ਰਿਥੀ ਚੰਦ ਨੇ ਦਰਜ ਕੀਤੀ ਸੀ, ਤਾਂ ਦੱਸੋ, ਕਬੀਰ ਜੀ ਦਾ ਇਹ ਸ਼ਬਦ ਇਥੇ ਗੁਰੂ ਸਾਹਿਬ ਦੇ ਸ਼ਬਦਾਂ ਵਿਚ ਕਿਵੇਂ ਦਰਜ ਹੋ ਸਕਿਆ ? ਗਿਣਤੀ ਦਾ ਅਖ਼ੀਰਲਾ ਅੰਕ ੯੩ ਕਿਵੇਂ ਭੰਨੋਗੇ ? ਨਿਰਾ ਇਹ ਇਕੱਲਾ ਅੰਕ ਨਹੀਂ, ਇਸ ਸ਼ਬਦ ਤੋਂ ਲੈ ਕੇ ਅਖ਼ੀਰ ਤਕ ਸਾਰੇ ਅੰਕ ਹੀ ਤੋੜਨੇ ਪੈਣਗੇ । ਤੇ, ਸਾਰੀਆਂ ਪੁਰਾਣੀਆਂ "ਬੀੜਾਂ" ਵੇਖੋ, ਜੇ ਬਾਬਾ ਪ੍ਰਿਥੀ ਚੰਦ ਨੇ ਦਰਜ ਕੀਤਾ ਹੁੰਦਾ, ਤਾਂ ਅੰਕ ੯੩ ਦੇ ਥਾਂ ਪਹਿਲਾ ਅੰਕ ੯੨ ਹੁੰਦਾ, ਇਸੇ ਤਰ੍ਹਾਂ ਇਸ ਤੋਂ ਪਹਿਲੇ ਸਾਰੇ ਅੰਕ ਭੀ ਭੰਨੇ ਹੋਏ ਹੁੰਦੇ । ਪਰ ਕਿਸੇ ਭੀ 'ਬੀੜ' ਵਿਚ ਇਹ ਗੱਲ ਨਹੀਂ ਮਿਲਦੀ । ਸਿੱਧੀ ਗੱਲ ਹੈ ਕਿ ਭਗਤ-ਬਾਣੀ ਬਾਬਾ ਆਦਿਕ ਪ੍ਰਿਥੀ ਚੰਦ ਨੇ ਜਾਂ ਕਿਸੇ ਹੋਰ ਨੇ ਗੁਰੂ ਅਰਜਨ ਸਾਹਿਬ ਤੋਂ ਪਿਛੋਂ ਦਰਜ ਨਹੀਂ ਕੀਤੀ । ਸਤਿਗੁਰੂ ਜੀ ਆਪ ਹੀ ਦਰਜ ਕਰ ਗਏ ਸਨ ।

(ੲ) ਅਸਾਂ ਪਾਠਕਾਂ ਦੇ ਸਾਹਮਣੇ ਅਜੇ ਇਕ ਹੋਰ ਪ੍ਰਮਾਣ ਪੇਸ਼ ਕਰਨਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ੨੨ 'ਵਾਰਾਂ' ਹਨ, ਜਿਨ੍ਹਾਂ ਵਿਚੋਂ ਦੋ ਐਸੀਆਂ ਹਨ ਜਿਨ੍ਹਾਂ ਦੀਆਂ ਪਉੜੀਆਂ ਦੇ ਨਾਲ ਕੋਈ ਭੀ ਸ਼ਲੋਕ ਨਹੀਂ : ਸੱਤੇ ਬਲਵੰਡ ਦੀ ਵਾਰ ਅਤੇ ਬਸੰਤ ਦੀ ਵਾਰ ਮ: ੫ । ਬਾਕੀ ੨੦ 'ਵਾਰਾਂ' ਦੀ ਹਰੇਕ ਪਉੜੀ ਦੇ ਨਾਲ ਘਟ ਤੋਂ ਘਟ ਦੋ ਸ਼ਲੋਕ ਦਰਜ ਹਨ । ਕਿਤੇ ਇਕ ਥਾਂ ਭੀ ਇਸ ਨੇਮ ਦਾ ਉਲੰਘਣ ਨਹੀਂ ਹੈ । ਹੁਣ ਪਾਠਕ ਸੱਜਣ ਹੇਠ-ਲਿਖੀਆਂ ਤਿੰਨ 'ਵਾਰਾਂ' ਨੂੰ ਗਹੁ ਨਾਲ ਪੜ੍ਹਨ—ਗੂਜਰੀ ਕੀ ਵਾਰ ਮ: ੩, ਬਿਹਾਗੜੇ ਕੀ ਵਾਰ ਮ: ੪ ਅਤੇ ਰਾਮਕਲੀ ਕੀ ਵਾਰ ਮ: ੩ । ਇਹਨਾਂ 'ਵਾਰਾਂ' ਦੇ ਅਖ਼ੀਰ ਤੇ ਲਫ਼ਜ਼ 'ਸੁਧੁ' ਦਰਜ ਹੈ, ਜਿਸ ਤੋਂ ਸਾਡਾ ਸਾਖੀ-ਕਾਰ ਵੀਰ ਭੀ ਇਹ ਨਤੀਜਾ ਕੱਢਦਾ ਹੈ ਕਿ ਇਥੋਂ ਤਕ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕਰਾਈ ਹੈ । ਹੁਣ ਲਉ ਗੂਜਰੀ ਕੀ ਵਾਰ ਮ: ੩ । ਇਸ ਦੀਆਂ ੨੨ ਪਉੜੀਆਂ ਹਨ; ਹਰੇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ, ਤੇ ਸਭ ਤੁਕਾਂ ਦਾ ਆਕਾਰ ਭੀ ਇਕੋ ਜਿਹਾ ਹੈ । ਸਾਰੀ 'ਵਾਰ' ਵਿਚ ਬੜੀ ਸੁੰਦਰ ਸਮਾਨਤਾ ਹੈ । ਹਰੇਕ ਪਉੜੀ ਦੇ ਨਾਲ ਦੋ ਦੋ ਸ਼ਲੋਕ ਹਨ, ਤੇ ਸ਼ਲੋਕ ਭੀ ਸਾਰੇ ਹੀ ਮ: ੩ ਦੇ ਹਨ । ਪਰ ਹੁਣ ਵੇਖੋ ਪਉੜੀ ਨੰ: ੪ । ਇਸ ਦੇ ਨਾਲ ਪਹਿਲਾ ਸ਼ਲੋਕ ਕਬੀਰ ਜੀ ਦਾ ਹੈ, ਤੇ ਦੂਜਾ ਗੁਰੂ ਅਮਰਦਾਸ ਜੀ ਦਾ । 'ਵਾਰ' ਦੀ ਇਕ-ਸੁਰਤਾ ਨੂੰ ਮੁਖ ਰੱਖਦਿਆਂ ਇਹ ਨਹੀਂ ਸੀ ਹੋ ਸਕਦਾ ਕਿ ਸਤਿਗੁਰੂ ਜੀ ਇਸ ਪਉੜੀ ਦੇ ਨਾਲ ਸਿਰਫ਼ ਇਕ ਸ਼ਲੋਕ ਦਰਜ ਕਰਦੇ । ਕਿਸੇ ਭੀ 'ਵਾਰ' ਵਿਚ ਐਸੀ ਗੱਲ ਨਹੀਂ ਮਿਲਦੀ । ਤੇ, ਦੂਜੀ ਗੱਲ ਇਹ ਹੈ ਕਿ ਜੇ ਨਵੀਂ ਸਾਖੀ ਅਨੁਸਾਰ ਭਗਤਾਂ ਦੀ ਬਾਣੀ ਬਾਬਾ ਪ੍ਰਿਥੀ ਚੰਦ ਨੇ ਦਰਜ ਕੀਤੀ, ਤਾਂ ਇਹ ਸਲੋਕ ਇਥੇ ਕਿਵੇਂ ਦਰਜ ਕਰ ਲਿਆ ? ਖ਼ਾਲੀ ਥਾਂ ਕੋਈ ਨਹੀਂ, ਜਿਥੇ ਦਰਜ ਕੀਤਾ ਜਾ ਸਕਦਾ । ਬਾਹਰ ਹਾਸ਼ੀਏ ਉੱਤੇ ਭੀ ਦਰਜ ਨਹੀਂ ਹੈ, ਜੇ ਹਾਸ਼ੀਏ ਉੱਤੇ ਦਰਜ ਕਰਦੇ ਤਾਂ ਮਿਲਾਵਟ ਦਾ ਭੇਤ ਖੁਲ੍ਹ ਜਾਣਾ ਸੀ । ਬਾਕੀ ਸ਼ਲੋਕਾਂ ਵਾਂਗ, ਪਹਿਲਾਂ ਹੀ ਥਾਂ-ਸਿਰ ਦਰਜ ਹੈ । ਇਥੋਂ ਇਹ ਗੱਲ ਸਾਫ਼ ਸਿੱਧ ਹੋ ਗਈ ਹੈ ਕਿ ਇਹ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤਾ ਸੀ । ਇਸੇ ਤਰ੍ਹਾਂ ਵੇਖੋ ਬਿਹਾਗੜੇ ਕੀ ਵਾਰ ਮ: ੪ ਦੀ ਪਉੜੀ ਨੰ: ੧੭ ਦੇ ਨਾਲ ਪਹਿਲਾ ਸਲੋਕ ਕਬੀਰ ਜੀ ਦਾ ਹੈ । ਤੇ, ਇਹ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤਾ ਹੈ । ਰਾਮਕਾਲੀ ਕੀ ਵਾਰ ਮ: ੩ ਦੀ ਪਉੜੀ ਨੰ: ੨ ਭੀ ਇਸੇ ਨਤੀਜੇ ਤੇ ਅਪੜਾਂਦੀ ਹੈ । ਇਸ ਦੇ ਨਾਲ ਦਾ ਪਹਿਲਾ ਸ਼ਲੋਕ ਭੀ ਕਬੀਰ ਜੀ ਦਾ ਹੀ ਹੈ ।

**ਸਾਰੀ ਵਿਚਾਰ ਦਾ ਸਿੱਟਾ—**

ਹੁਣ ਤਕ ਦੀ ਇਸ ਲੰਮੀ ਵਿਚਾਰ ਵਿਚ ਅਸੀ ਦੋ ਗੱਲਾਂ ਵੇਖ ਚੁਕੇ ਹਾਂ :—

(੧) ਇਹ ਸਾਖੀ ਮਨ-ਘੜਤ ਤੇ ਗ਼ਲਤ ਹੈ ਕਿ ਭਗਤਾਂ ਦੀ ਬਾਣੀ ਭੱਟਾਂ ਦੇ ਸਵਈਏ ਤੇ ਸੱਤੇ ਬਲਵੰਡ ਦੀ ਵਾਰ ਬਾਬਾ ਪ੍ਰਿਥੀ ਚੰਦ ਨੇ ਜਾਂ ਕਿਸੇ ਹੋਰ ਨੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਦਰਜ ਕੀਤੀ ਸੀ ।

(੨) ਭੈਰਉ ਰਾਗ ਵਿਚ "ਮਹਲਾ ੫ ਘਰੁ ੧" ਦਾ ਤੀਜਾ ਸ਼ਬਦ ਜਿਸ ਵਿਚ ਲਫ਼ਜ਼ 'ਨਾਨਕ' ਦੇ ਥਾਂ 'ਕਬੀਰ' ਆਖਿਆ ਹੈ, ਗੁਰੂ ਅਰਜਨ ਸਾਹਿਬ ਨੇ ਆਪ ਹੀ ਲਿਖਿਆ ਤੇ ਦਰਜ ਕੀਤਾ ਹੈ । ਗੂਜਰੀ ਕੀ ਵਾਰ ਮ: ੩, ਬਿਹਾਗੜੇ ਕੀ ਵਾਰ ਮ: ੪ ਅਤੇ ਰਾਮਕਲੀ ਕੀ ਵਾਰ ਮ: ੩ ਵਿਚ ਕਬੀਰ ਜੀ ਦੇ ਤਿੰਨ ਸਲੋਕ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤੇ ਹਨ ।

ਫਿਰ, ਸਾਰੀ ਭਗਤ-ਬਾਣੀ ਨੂੰ ਗੁਰੂ ਅਰਜਨ ਸਾਹਿਬ ਦੇ ਆਪਣੇ ਹੱਥੀਂ ਦਰਜ ਕੀਤੀ ਕਿਉਂ ਨਾਹ ਮੰਨਿਆ ਜਾਏ !

ਇਥੇ ਪਾਠਕਾਂ ਨੂੰ ਮੁੜ ਚੇਤਾ ਕਰਾ ਦੇਣਾ ਜ਼ਰੂਰੀ ਹੈ ਕਿ—

(ੳ) ਭਗਤ-ਬਾਣੀ ਤੇ ਗੁਰਬਾਣੀ ਦਾ ਆਸ਼ਾ ਪੂਰਨ ਤੌਰ ਤੇ ਮਿਲਦਾ ਹੈ;

(ਅ) ਵਿਦਵਾਨ ਟੀਕਾਕਾਰਾਂ ਦੀਆਂ ਦੱਸੀਆਂ ਅਢੁਕਵੀਆਂ ਸਾਖੀਆਂ ਮਨਘੜਤ ਹਨ;

(ੲ) ਭਗਤਾਂ ਦਾ ਕੋਈ ਭੀ ਸ਼ਬਦ ਮੂਰਤੀ-ਪੂਜਾ, ਅਵਤਾਰ-ਪੂਜਾ, ਪ੍ਰਾਣਾਯਾਮ, ਜੋਗ-ਅਭਿਆਸ ਦੇ ਹੱਕ ਵਿਚ ਨਹੀਂ ਹੈ;

(ਸ) ਕਿਸੇ ਭੀ ਭਗਤ ਨੇ ਇਹ ਨਹੀਂ ਲਿਖਿਆ ਕਿ ਉਸ ਨੇ ਠਾਕੁਰ-ਪੂਜਾ ਬੀਠੁਲ-ਪੂਜਾ ਆਦਿਕ ਤੋਂ ਪਰਮਾਤਮਾ ਦੀ ਪ੍ਰਾਪਤੀ ਕੀਤੀ ।

ਜਿਨ੍ਹਾਂ ਸ਼ਬਦਾਂ ਬਾਰੇ ਵਿਦਵਾਨ ਟੀਕਾਕਾਰਾਂ ਨੇ ਭੁਲੇਖੇ ਪਾਏ ਹੋਏ ਹਨ, ਅਸਾਂ ਭਗਤ-ਬਾਣੀ ਦੇ ਟੀਕੇ ਵਿਚ ਉਹਨਾਂ ਸ਼ਬਦਾਂ ਦੀ ਵਿਆਖਿਆ ਖੋਹਲ ਕੇ ਕਰ ਦਿੱਤੀ ਹੋਈ ਹੈ ।

## ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਆਪ ਇਕੱਠੀ ਕੀਤੀ ਸੀ

### ਤਵਾਰੀਖ਼ ਗੁਰੂ ਖ਼ਾਲਸਾ ਦੀ ਗਵਾਹੀ :—

ਗਿਆਨੀ ਗਿਆਨ ਸਿੰਘ ਜੀ ਆਪਣੀ ਪੁਸਤਕ "ਤਵਾਰੀਖ਼ ਗੁਰੂ ਖ਼ਾਲਸਾ" ਦੇ ਪਹਿਲੇ ਹਿੱਸੇ ਦੇ ਦੂਜੇ ਨੰਬਰ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਜੀਵਨ-ਬ੍ਰਿਤਾਂਤ ਲਿਖਦੇ ਹੋਏ ਲਿਖਦੇ ਹਨ, "ਗੁਰੂ ਅਰਜਨ ਸਾਹਿਬ ਜੀ ਨੇ ਵਿਚਾਰ ਕੀਤੀ ਕਿ...........ਮਜ਼ਹਬ ਕੌਮ ਧਰਮ-ਪੁਸਤਕ ਦੇ ਆਸਰੇ ਫੈਲਦਾ...ਸਿੱਖ ਕੌਮ ਦੀ ਸਦਾ ਇਸਥਿਤੀ ਵਾਸਤੇ.....ਈਸ਼੍ਵਰੀ ਬਾਣੀ ਸੰਗ੍ਰਹਿ ਕਰ ਕੇ ਇਕ ਧਰਮ-ਪੁਸਤਕ ਗ੍ਰੰਥ ਸਾਹਿਬ ਨਾਮ ਕਰੀਏ । ਇਹ ਵਿਚਾਰ ਕੇ ਗੁਰੂ ਸਾਹਿਬ ਨੇ ਸਭ ਦੇਸ ਦੇਸਾਂਤਰ ਦੇ ਸਿੱਖਾਂ ਨੂੰ ਹੁਕਮਨਾਮੇ ਲਿਖੇ ਕਿ ਜਿਸ ਕਿਸੇ ਪਾਸ ਕੋਈ ਗੁਰੂ ਕਾ ਸ਼ਬਦ ਹੈ ਸੋ ਸਭ ਲੈ ਆਵੇ । ਹੁਕਮ ਸੁਣ ਕੇ ਜੋ ਗੁਰੂ ਨਾਨਕ ਦੇਵ ਜੀ ਦੇ ਸਮੇ ਦੇ ਸ਼ਬਦ ਸਿੱਖਾਂ ਨੇ ਕੰਠ ਕਰ ਰੱਖੇ ਸੇ ਯਾ ਲਿਖ ਰੱਖੇ ਸੇ, ਉਹ ਸਭ ਲੈ ਆਏ ਤੇ ਗੁਰੂ ਜੀ ਪਾਸ ਲਿਖਾ ਦਿੱਤੇ । ਇਸ ਪ੍ਰਕਾਰ ਬਹੁਤ ਬਾਣੀ ਗੁਰੂ ਜੀ ਦੀ 'ਕੱਠੀ ਹੋ ਗਈ । ਬਾਕੀ ਕੁਝ ਥੋੜੀ ਜਿਹੀ ਬਾਣੀ ਦੀਆਂ ਦੋ ਪੋਥੀਆਂ ਮੋਹਨ ਜੀ ਪਾਸ ਗੋਇੰਦਵਾਲ ਸਨ, ਉਹ ਗੁਰੂ ਜੀ ਆਪ ਜਾ ਕੇ ਲੈ ਆਏ.......ਜਦ ਇਸ ਤਰ੍ਹਾਂ ਕਈ ਬਰਸ ਵਿਚ ਚੌਹਾਂ ਗੁਰੂਆਂ ਦੀ ਤੇ ਆਪਣੀ ਬਾਣੀ ਸਿਲਸਿਲੇ-ਵਾਰ ਕਾਇਮ ਕਰ ਲਈ ਤਾਂ..........।

"ਪ੍ਰਤੇਕ ਰਾਗ ਦੇ ਅੰਤ ਵਿਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ, ਇਸ ਦੇ ਦੋ ਮਤ ਹਨ : ਕੋਈ ਆਖਦੇ ਹਨ, ਭਗਤ ਆਪ ਬੈਕੁੰਠ ਵਿਚੋਂ ਆ ਕੇ ਲਿਖਾਉਂਦੇ ਸੇ ਤੇ ਉਹਨਾਂ ਦਾ ਦਰਸ਼ਨ ਭੀ ਭਾਈ ਗੁਰਦਾਸ ਨੂੰ

ਉਸ ਦੇ ਸੰਸੇ ਦੂਰ ਕਰਨ ਵਾਸਤੇ ਕਰਾਇਆ ਗਿਆ ਸੀ । ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜਿਹੜੀ ਜਿਹੜੀ ਗੁਰੂ ਜੀ ਨੂੰ ਪਸੰਦ ਆਈ, ਉਹਨਾਂ ਦੀਆਂ ਪੋਥੀਆਂ ਉੱਤੋਂ ਲਿਖਾਈ ਹੈ । ਸੋ, ਇਹ ਬਾਤ ਉਨ੍ਹਾਂ ਪੋਥੀਆਂ ਤੋਂ ਭੀ ਸਾਬਤ ਹੈ ਜੋ ਗੁਰੂ ਜੀ ਮੋਹਨ ਪਾਸੋਂ ਲਿਆਏ ਸੇ ਕਿਉਂਕਿ ਉਨ੍ਹਾਂ ਵਿਚ ਭੀ ਭਗਤ-ਬਾਣੀ ਹੈ ।"

ਜਦੋਂ ਗੁਰੂ ਅਰਜਨ ਸਾਹਿਬ ਜੀ ਨੇ ਸਿੱਖਾਂ ਨੂੰ ਹੁਕਮਨਾਮੇ ਘੱਲੇ ਸਨ ਤਾਂ, ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ "ਭਾਈ ਬਖ਼ਤਾ ਅਰੋੜਾ ਗੁਰੂ ਕਾ ਸਿੱਖ ਜਲਾਲਪੁਰੀ ਪਰਗਨੇ ਹਸਨ-ਅਬਦਾਲ ਵਾਲਾ ਇਕ ਵੱਡਾ ਸਾਰਾ ਪੁਸਤਕ, ਜੋ ਉਸਨੇ ਆਦਿ ਗੁਰੂ ਥੀਂ ਲੈ ਕੇ ਚੌਹਾਂ ਗੁਰੂਆਂ ਪਾਸ ਰਹਿ ਕੇ ਲਿਖਿਆ ਸੀ, ਸੋ ਹੁਣ ਪੰਜਵੇਂ ਗੁਰੂ ਜੀ ਪਾਸ ਲੈ ਆਇਆ । ਉਸ ਵਿਚੋਂ ਜੋ ਬਾਣੀ ਗੁਰੂ ਜੀ ਦੀ ਇੱਛਿਆ ਹੋਈ, ਉਹ ਲਿਖ ਲਈ ਤੇ ਪੁਸਤਕ ਉਸ ਨੂੰ ਮੋੜ ਦਿੱਤਾ । ਹੁਣ ਉਹ ਪੁਸਤਕ ਉਸ ਦੀ ਔਲਾਦ ਵਿਚ ਬੂਟਾ ਸਿੰਘ ਪਸਾਰੀ ਪਾਸ ਰਾਵਲਪਿੰਡੀ ਹੈ.....।"

### ਇਸ ਤੋਂ ਨਤੀਜੇ :—

ਇਸ ਉੱਪਰ-ਲਿਖੀ ਵਾਰਤਾ ਨੂੰ ਗਹੁ ਨਾਲ ਪੜ੍ਹਿਆਂ ਹੇਠ ਲਿਖੇ ਨਤੀਜੇ ਨਿਕਲਦੇ ਹਨ :—

੧. ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਕਿਸੇ ਸਤਿਗੁਰੂ ਜੀ ਨੂੰ ਗੁਰਬਾਣੀ ਇਕੱਠੀ ਕਰਨ ਦਾ ਖ਼ਿਆਲ ਨਹੀਂ ਆਇਆ ਸੀ, ਨਾ ਹੀ ਉਨ੍ਹਾਂ ਆਪਣੀ ਬਾਣੀ ਆਪ ਲਿਖ ਕੇ ਰੱਖੀ ।

੨. ਗੁਰੂ ਅਰਜਨ ਸਾਹਿਬ ਜੀ ਪਾਸ ਆਪਣੇ ਤੋਂ ਪਹਿਲੇ ਸਤਿਗੁਰੂ ਸਾਹਿਬਾਨ ਦੀ ਬਾਣੀ ਮੌਜੂਦ ਨਹੀਂ ਸੀ ।

੩. ਜਿਸ ਜਿਸ ਥਾਂ ਜਿਹੜਾ ਜਿਹੜਾ ਸ਼ਬਦ ਕਿਸੇ ਸਤਿਗੁਰੂ ਜੀ ਨੇ ਉਚਾਰਿਆ ਸੀ, ਉਸ ਉਸ ਥਾਂ ਦੇ ਕਿਸੇ ਪ੍ਰੇਮੀ ਸਿੱਖ ਨੇ ਲਿਖ ਰੱਖਿਆ ਸੀ; ਤੇ ਜਦੋਂ ਗੁਰੂ ਅਰਜਨ ਸਾਹਿਬ ਜੀ ਨੇ ਹੁਕਮਨਾਮੇ ਭੇਜੇ, ਤਦੋਂ ਇਹ ਸਿੱਖ ਉਨ੍ਹਾਂ ਨੂੰ ਇਹ ਸ਼ਬਦ ਲਿਖਾ ਆਏ ।

੪. ਭਗਤਾਂ ਦੀ ਬਾਣੀ ਬਾਰੇ ਦੱਸੇ ਹੋਏ ਦੋ ਮਤਾਂ ਵਿਚੋਂ ਜਿਸ ਮਤ ਨਾਲ ਗਿਆਨੀ ਗਿਆਨ ਸਿੰਘ ਜੀ ਆਪ ਸਹਿਮਤ ਹਨ, ਉਸ ਨੂੰ ਚੰਗੀ ਤਰ੍ਹਾਂ ਨਿਤਾਰ ਕੇ ਉਨ੍ਹਾਂ ਨਹੀਂ ਲਿਖਿਆ ਕਿ ਗੁਰੂ ਅਰਜਨ ਸਾਹਿਬ ਜੀ ਨੇ ਕਿਹੜੀਆਂ ਪੋਥੀਆਂ ਉੱਤੋਂ ਪਸੰਦ ਕਰ ਕੇ ਭਾਈ ਗੁਰਦਾਸ ਜੀ ਨੂੰ ਲਿਖਾਈ ਸੀ ।

ਪਰ, ਇਸ ਸੰਬੰਧੀ ਇੱਕ ਗੱਲ ਸਾਫ਼ ਹੈ ਕਿ ਜਿਨ੍ਹਾਂ ਸਤਿਗੁਰੂ ਸਾਹਿਬਾਨ ਨੇ ਆਪਣੀ ਹੀ ਉਚਾਰੀ ਹੋਈ ਬਾਣੀ ਨੂੰ ਆਪ ਲਿਖ ਕੇ ਸਾਂਭ ਰੱਖਣ ਦੀ ਲੋੜ ਨਹੀਂ ਸੀ ਸਮਝੀ, ਉਨ੍ਹਾਂ ਨੇ ਕਿਸੇ ਭਗਤ ਦੀ ਬਾਣੀ ਆਪਣੇ ਪਾਸ ਲਿਖ ਕੇ ਨਹੀਂ ਸੀ ਰੱਖੀ ਹੋਈ ।

### ਅਨੇਕਾਂ ਸ਼ੰਕੇ :—

ਗਿਆਨੀ ਗਿਆਨ ਸਿੰਘ ਜੀ ਦੇ ਇਸ ਦਿੱਤੇ ਖ਼ਿਆਲ ਨੂੰ ਜਿਉਂ ਜਿਉਂ ਗਹੁ ਨਾਲ ਵਿਚਾਰੀਏ, ਇਕ ਕਾਂਬਾ ਜਿਹਾ ਆ ਜਾਂਦਾ ਹੈ । ਮਹਾਨ ਮਹਾਨ ਸ਼ੁਕਰ ਹੈ ਸਤਿਗੁਰੂ ਅਰਜਨ ਦੇਵ ਜੀ ਦਾ, ਜਿਨ੍ਹਾਂ ਨੇ ਸਾਨੂੰ ਸਦਾ ਜੀਵਨ ਦਾ ਸਹੀ ਰਾਹ ਦੱਸਣ ਲਈ ਇਹ ਰੱਬੀ ਬਾਣੀ ਇਕੱਠੀ ਕਰ ਕੇ ਵੇਲੇ-ਸਿਰ ਸਾਂਭ ਲਈ । ਪਰ ਜੇ ਕੋਈ ਭੀ ਸਿੱਖ ਸਤਿਗੁਰੂ ਜੀ ਦੇ ਉਚਾਰੇ ਹੋਏ ਸ਼ਬਦਾਂ ਨੂੰ ਤੁਰਤ ਉਸੇ ਵੇਲੇ ਨਾਹ ਲਿਖ ਲੈਂਦਾ, ਤਾਂ ਕੀਹ ਬਣਦਾ ? ਗੁਰੂ ਕੇ ਪ੍ਰੇਮੀ ਸਿੱਖ ਕਿਵੇਂ ਲਿਖਦੇ ਹੋਣਗੇ ? ਕੀ ਜਦੋਂ ਸਤਿਗੁਰੂ ਜੀ ਕੋਈ ਨਵਾਂ ਸ਼ਬਦ ਗਾਉਂਦੇ ਸਨ ਤਾਂ ਕੋਈ ਪ੍ਰੇਮੀ ਸਿੱਖ ਉਸੇ ਵੇਲੇ ਛੇਤੀ-ਛੇਤੀ ਲਿਖ ਲੈਂਦਾ ਸੀ ? ਜੇ ਭਲਾ ਉਸ ਕਾਹਲੀ ਵਿਚ ਸ਼ਬਦ ਵਿਚੋਂ ਕੋਈ ਲਫ਼ਜ਼ ਜਾਂ

ਕੋਈ ਤੁਕ ਰਹਿ ਜਾਂਦੀ ਸੀ ਤਾਂ ਕੀ ਉਹ ਸਿੱਖ ਸਤਿਗੁਰੂ ਜੀ ਪਾਸੋਂ ਕੀਰਤਨ ਸਮਾਪਤ ਹੋਣ ਤੇ ਪੁੱਛ ਕੇ ਠੀਕ ਕਰ ਲੈਂਦਾ ਸੀ ? ਕੀ ਸਤਿਗੁਰੂ ਜੀ ਸਦਾ ਗਾ ਕੇ ਹੀ ਸ਼ਬਦ ਉਚਾਰਦੇ ਸਨ ? ਜੇ ਸਾਧਾਰਨ ਤੌਰ ਤੇ ਭੀ ਉਚਾਰਦੇ ਸਨ ਤਾਂ ਇਤਨੀ ਛੇਤੀ ਕੋਈ ਪ੍ਰੇਮੀ ਸਿੱਖ ਕਿਵੇਂ ਨਾਲੋ-ਨਾਲ ਲਿਖੀ ਜਾਂਦਾ ਹੋਵੇਗਾ ? ਕੀ ਗੁਰੂ ਅਮਰਦਾਸ ਜੀ ਭੀ ਸਦਾ ਗਾਉਂ ਕੇ ਹੀ ਸ਼ਬਦ ਤੇ ਅਸ਼ਟਪਦੀਆਂ ਉਚਾਰਦੇ ਸਨ ? ਤੇ ਕੋਈ ਨਾ ਕੋਈ ਪ੍ਰੇਮੀ ਸਿੱਖ ਨਾਲੋ-ਨਾਲ ਲਿਖੀ ਜਾਂਦਾ ਸੀ ? ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀਆਂ ਕਾਫ਼ੀ ਲੰਮੀਆਂ ਲੰਮੀਆਂ ਬਾਣੀਆਂ ਭੀ ਹਨ, ਕੀ ਇਹ ਭੀ ਗਾਉਂ ਕੇ ਤੇ ਕਾਫ਼ੀ ਸਮਾਂ ਲੈ ਕੇ ਉਚਾਈਆਂ ਗਈਆਂ ਸਨ ? ਜੇ ਨਹੀਂ, ਤਾਂ ਕਿਸੇ ਪ੍ਰੇਮੀ ਸਿੱਖ ਨੇ ਇਹ ਕਿਵੇਂ ਛੇਤੀ ਛੇਤੀ ਲਿਖੀਆਂ ਹੋਣਗੀਆਂ ? ਕੀ ਸਤਿਗੁਰੂ ਜੀ ਨੇ ਆਪ ਹੀ ਇਹ ਬਾਣੀਆਂ ਕਿਸੇ ਪ੍ਰੇਮੀ ਸਿੱਖ ਨੂੰ ਲਿਖਾ ਦਿੱਤੀਆਂ ਹੋਣਗੀਆਂ ? 'ਪਟੀ' ਰਾਗ ਆਸਾ ਵਿਚ, 'ਓਅੰਕਾਰ' ਅਤੇ 'ਸਿਧ ਗੋਸਟਿ' ਰਾਗ ਰਾਮਕਲੀ ਵਿਚ, 'ਬਾਰਾ ਮਾਹ' ਰਾਗ ਤੁਖਾਰੀ ਵਿਚ, ਤੇ ਸ਼ੁਰੂ ਵਿਚ ਹੀ 'ਜਪੁਜੀ'—ਇਹ ਬਾਣੀਆਂ ਖ਼ਾਸ ਉਚੇਚ ਨਾਲ ਹੀ ਕਿਸੇ ਪ੍ਰੇਮੀ ਨੇ ਲਿਖੀਆਂ ਹੋਣਗੀਆਂ । ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਦੀ 'ਪਟੀ' ਤੇ 'ਅਨੰਦ' ਲੰਮੀਆਂ ਬਾਣੀਆਂ ਹਨ । ਇਕ ਗੱਲ ਹੋਰ ਭੀ ਹੈਰਾਨੀ ਵਾਲੀ ਹੈ । ਕੀ ਕੋਈ ਇੱਕੋ ਹੀ ਪ੍ਰੇਮੀ ਸਿੱਖ ਸਤਿਗੁਰੂ ਜੀ ਦੇ ਸਦਾ ਨਾਲ ਰਹਿੰਦਾ ਸੀ, ਜੋ ਉਚਾਰਿਆ ਹੋਇਆ ਸ਼ਬਦ ਉਸੇ ਵੇਲੇ ਲਿਖ ਲੈਂਦਾ ਸੀ ਜਾਂ ਜਿੱਥੇ ਸਤਿਗੁਰੂ ਜੀ ਜਾਂਦੇ ਸਨ ਓਥੋਂ ਦਾ ਕੋਈ ਪ੍ਰੇਮੀ ਸਿੱਖ ਲਿਖਦਾ ਸੀ ? ਕੀ ਹਰ ਵੇਲੇ ਸਿੱਖ ਕਲਮ ਦਵਾਤ ਆਪਣੇ ਨਾਲ ਹੀ ਰੱਖਦੇ ਸਨ ਕਿ ਜਦੋਂ ਸਤਿਗੁਰੂ ਜੀ ਸ਼ਬਦ ਉਚਾਰਨ ਉਸੇ ਵੇਲੇ ਲਿਖਿਆ ਜਾ ਸਕੇ ? ਜੇ ਕੋਈ ਇੱਕੋ ਸਿੱਖ ਲਿਖਣ ਵਾਲਾ ਹੁੰਦਾ ਤਾਂ ਓਹ ਸਿੱਖ-ਇਤਿਹਾਸ ਵਿਚ ਉੱਘਾ ਹੋ ਗਿਆ ਹੁੰਦਾ; ਤੇ ਇਹ ਗੱਲ ਭੀ ਅਨੋਖੀ ਹੀ ਲੱਗਦੀ ਹੈ ਕਿ ਹਰ ਥਾਂ ਪ੍ਰੇਮੀ ਸਿੱਖ ਕਲਮ ਦਵਾਤ ਸਦਾ ਨਾਲ ਹੀ ਰੱਖਦੇ ਹੋਣ ।

**ਭਾਈ ਬਖ਼ਤੇ ਵਾਲੀ ਬੀੜ ਬਾਰੇ ਸ਼ੰਕੇ :—**

ਇਹ ਭਾਈ ਬਖ਼ਤੇ ਵਾਲੀ ਸਾਖੀ ਹੋਰ ਭੀ ਵਧੀਕ ਹੈਰਾਨ ਕਰਨ ਵਾਲੀ ਹੈ । ਗੁਰੂ ਨਾਨਕ ਦੇਵ ਜੀ ਪਾਸ ਬਖ਼ਤਾ ਕਦੋਂ ਕੁ ਆਇਆ ਹੋਵੇਗਾ ? ਜੇ 'ਉਦਾਸੀਆਂ' ਵੇਲੇ ਭਾਈ ਬਖ਼ਤਾ ਸਤਿਗੁਰੂ ਜੀ ਦੇ ਨਾਲ ਹੁੰਦਾ ਤਾਂ ਕਿਤੇ ਨਾ ਕਿਤੇ ਉਸ ਦਾ ਜ਼ਿਕਰ ਆ ਹੀ ਜਾਂਦਾ । ਸ਼ਾਇਦ ਇਹ ਤਦੋਂ ਆਇਆ ਹੋਵੇ ਜਦੋਂ ਸਤਿਗੁਰੂ ਜੀ ਕਰਤਾਰਪੁਰ ਆ ਕੇ ਟਿਕ ਗਏ ਹੋਣ । ਇਹ ਸੰਨ ੧੫੨੧ ਈਸਵੀ ਬਣਦਾ ਹੈ, ਜਦੋਂ 'ਤੀਸਰੀ ਉਦਾਸੀ' ਖ਼ਤਮ ਹੋਈ । ਜਿਹੜੇ ਸ਼ਬਦ ਸਤਿਗੁਰੂ ਜੀ ਆਪਣੀਆਂ ਉਦਾਸੀਆਂ ਸਮੇ ਉਚਾਰ ਆਏ ਸਨ, ਭਾਈ ਬਖ਼ਤੇ ਨੇ ਓਹ ਕਿੱਥੋਂ ਲਿਖੇ ਹੋਣਗੇ ? ਕੀ ਸਤਿਗੁਰੂ ਜੀ ਨੇ ਓਹ ਸਾਰੇ ਜ਼ਬਾਨੀ ਯਾਦ ਰੱਖੇ ਹੋਏ ਸਨ ?

ਇਤਿਹਾਸਕਾਰ ਲਿਖਦੇ ਹਨ ਕਿ ਬਾਣੀ 'ਓਅੰਕਾਰ' ਪਹਿਲੀ ਉਦਾਸੀ ਸਮੇ ਉਚਾਰੀ ਸੀ । ਕੀ ਸਤਿਗੁਰੂ ਜੀ ਨੇ ਭਾਈ ਬਖ਼ਤੇ ਨੂੰ ਇਹ ਬਾਣੀ ਭੀ ਜ਼ਬਾਨੀ ਹੀ ਲਿਖਾਈ ਹੋਵੇਗੀ ?

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਭਾਈ ਬਖ਼ਤਾ ਚੌਹਾਂ ਗੁਰੂ ਸਾਹਿਬਾਨ ਪਾਸ ਰਹਿ ਕੇ ਬਾਣੀ ਲਿਖਦਾ ਰਿਹਾ । ਸਾਰੇ ਕਿਤਨੇ ਸਾਲ ਬਣੇ ? ਗੁਰੂ ਰਾਮਦਾਸ ਜੀ ੧੫੮੧ ਵਿਚ ਜੋਤੀ ਜੋਤ ਸਮਾਏ । ਸੋ ੧੫੨੧ ਤੋਂ ਲੈ ਕੇ ੧੫੮੧ ਤਕ ੬੦ ਸਾਲ ਭਾਈ ਬਖ਼ਤਾ ਗੁਰੂ-ਚਰਨਾਂ ਵਿਚ ਰਿਹਾ । ਕਿਤਨਾ ਹੀ ਭਾਗਾਂ ਵਾਲਾ ਬੰਦਾ ਸੀ ! ਪਤਾ ਨਹੀਂ ਇਤਿਹਾਸਕਾਰਾਂ ਨੂੰ ਇਸ ਗੁਰਸਿੱਖ ਤੇ ਇਸ ਦੀ ਮਿਹਨਤ ਦਾ ਕਿਉਂ ਪਤਾ ਨਾ ਲਗ ਸਕਿਆ । ਪਰ ਅਚਰਜ ਗੱਲ ਇਹ ਹੈ ਕਿ ਚਾਰ ਗੁਰ-ਵਿਅਕਤੀਆਂ ਪਾਸ ਰਹਿ ਕੇ ਬਾਣੀ ਇਕੱਠੀ ਕਰ ਕੇ ਭਾਈ ਬਖ਼ਤਾ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਆਪਣੇ ਵਤਨ ਕਿਉਂ ਤੁਰ ਗਿਆ । ਹਰੇਕ ਸਤਿਗੁਰੂ ਪਾਸੋਂ ਭਾਈ ਬਖ਼ਤਾ ਦਸਖ਼ਤ ਕਿਉਂ ਕਰਾਉਂਦਾ ਰਿਹਾ ? ਕੀ ਇਸ ਸਬੂਤ ਵਾਸਤੇ ਕਿ ਜੋ ਇਕੱਠਾ ਕੀਤਾ ਹੈ,

ਇਹ ਗੁਰਬਾਣੀ ਹੈ ? ਪਰ ਗਿਆਨੀ ਜੀ ਲਿਖਦੇ ਹਨ ਕਿ ਭਾਈ ਬਖ਼ਤੇ ਵਾਲੀ ਬੀੜ ਵਿਚ 'ਬਾਣੀ ਐਤਨੀ ਹੈ ਜਾਣੋ ਇਸ ਗੁਰੂ ਗ੍ਰੰਥ ਸਾਹਿਬ ਜੀ ਦਾ ਖ਼ਜ਼ਾਨਾ ਹੈ' । ਅਜਬ ਹੀ ਗੱਲ ਹੈ ! ਜੇ ਭਾਈ ਬਖ਼ਤਾ ਹਰੇਕ ਗੁਰੂ ਜੀ ਪਾਸ ਰਹਿ ਕੇ ਲਿਖਦਾ ਰਿਹਾ ਤੇ ਫਿਰ ਗੁਰੂ ਜੀ ਦੇ ਦਸਖ਼ਤ ਭੀ ਕਰਾ ਲੈਂਦਾ ਰਿਹਾ, ਤਾਂ ਇਤਨਾ ਵੱਡਾ ਖ਼ਜ਼ਾਨਾ ਕਿਵੇਂ ਬਣ ਗਿਆ ? ਕੀ ਇਹ ਸਾਰੀ ਬਾਣੀ 'ਗੁਰ-ਬਾਣੀ' ਨਹੀਂ ਹੈ ? ਜੇ ਨਹੀਂ, ਤਾਂ ਭਾਈ ਬਖ਼ਤਾ ਗੁਰੂ-ਦਰ ਤੇ ਰਹਿ ਕੇ ਹੋਰ ਕਿਥੋਂ ਲਿਖਦਾ ਰਿਹਾ ? ਜੇ ਇਹ ਗੁਰਬਾਣੀ ਹੀ ਹੈ ਤਾਂ ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਇਹ ਸਾਰੀ ਦੀ ਸਾਰੀ ਕਿਉਂ ਨਾ ਲਿਖੀ ? ਵਿੱਚੋਂ ਕੁਝ ਛੱਡ ਕਿਉਂ ਦਿੱਤੀ ? ਫਿਰ ਇਸ ਭਾਈ ਬਖ਼ਤੇ ਦੇ ਪੁੱਤਰ-ਪੋਤਰੇ ਹਸਨ-ਅਬਦਾਲ ਵਲੋਂ ਉਚੇਚੇ ਤੁਰ ਕੇ ਅੰਮ੍ਰਿਤਸਰ, ਕੀਰਤਪੁਰ ਤੇ ਆਨੰਦਪੁਰ ਸਿਰਫ਼ ਦਸਖ਼ਤ ਕਰਾਉਣ ਲਈ ਇਸ ਇਤਨੀ ਵੱਡੀ ਬੀੜ ਨੂੰ ਕਿਉਂ ਲਿਆਉਂਦੇ ਰਹੇ, ਜਿਸ ਨੂੰ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਅਨੁਸਾਰ 'ਇਕ ਆਦਮੀ ਮਸਾਂ ਚੁੱਕ ਸਕਦਾ ਹੈ' ?

### ਇਸ ਬੀੜ ਬਾਰੇ ਨਵੇਂ ਸ਼ੰਕੇ :—

ਅੱਜ-ਕਲ੍ਹ ਇਸ ਬੀੜ ਬਾਰੇ ਜੋ ਲੇਖ ਨਿਕਲੇ ਹਨ, ਉਹ ਗਿਆਨੀ ਜੀ ਦੀ ਲਿਖਤ ਨਾਲੋਂ ਰਤਾ ਫ਼ਰਕ ਰੱਖਦੇ ਹਨ । ਹੁਣ ਭਾਈ ਬਖ਼ਤਾ ਤੀਜੇ ਪਾਤਿਸ਼ਾਹ ਜੀ ਦਾ ਸਿੱਖ ਦੱਸਿਆ ਜਾ ਰਿਹਾ ਹੈ, ਤੇ ਇਹ ਬੀੜ ਭਾਈ ਪੈਂਧਾ ਸਾਹਿਬ ਵਾਲੀ ਦੱਸੀ ਜਾ ਰਹੀ ਹੈ । ਸੱਤੇ ਬਲਵੰਡ ਦੀ ਵਾਰ ਵਿਚ ਇਸ ਬੀੜ ਦੇ ਅੰਦਰ ਦਸ ਪਉੜੀਆਂ ਦਰਜ ਹਨ । ਅਖ਼ੀਰੀਲੀਆਂ ਦੋ ਪਉੜੀਆਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਸਤਤ ਵਿਚ ਹਨ । ਪਰ ਇੱਥੇ ਇਕ ਹੋਰ ਉਲਝਣ ਆ ਪਈ । ਗੁਰੂ ਅਰਜਨ ਸਾਹਿਬ ਜੀ ਤੋਂ ਪਿੱਛੋਂ ਬੀੜ ਵਿਚ ਨਵੀਂ ਬਾਣੀ ਦਰਜ ਹੋਣੀ ਬੰਦ ਤਾਂ ਹੋਈ ਹੀ ਨਹੀਂ ਸੀ, ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕੀਤੀ ਗਈ । ਸੱਤੇ ਬਲਵੰਡ ਵਾਲੀਆਂ ਦੋ ਪਉੜੀਆਂ ਕਿਉਂ ਦਰਜ ਨਾ ਹੋਈਆਂ ? ਜੇ ਗੁਰੂ ਕਾ ਸਿੱਖ ਭਾਈ ਬਖ਼ਤਾ ਕੀਰਤਪੁਰ ਜਾ ਕੇ ਗੁਰੂ ਹਰਿ ਰਾਇ ਸਾਹਿਬ ਜੀ ਪਾਸੋਂ ਇਹ ਦੋ ਪਉੜੀਆਂ ਲਿਆ ਸਕਦਾ ਸੀ ਤਾਂ ਗੁਰੂ ਤੇਗ ਬਹਾਦਰ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਭੀ ਮਿਲ ਸਕਦੀਆਂ ਸਨ । ਜੇ ਪਹਿਲੇ ਪੰਜ ਗੁਰੂ-ਵਿਅਕਤੀਆਂ ਦੀ ਵਡਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣੀ ਗੁਰ-ਆਸ਼ੇ ਅਨੁਸਾਰ ਹੈ ਤਾਂ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਪਮਾ ਭੀ ਗੁਰ-ਆਸ਼ੇ ਅਨੁਸਾਰ ਹੀ ਸੀ ।

### ਸਭ ਤੋਂ ਵਧੀਕ ਕਦਰ ਕਿਸ ਨੂੰ :—

ਭਾਈ ਬਖ਼ਤੇ ਨੇ ਇਹ ਸਾਰੀ ਮਿਹਨਤ ਕਿਉਂ ਕੀਤੀ ? ਇਸ ਦਾ ਉੱਤਰ ਸਾਫ਼ ਹੈ ਕਿ ਬਾਣੀ ਨਾਲ ਪ੍ਰੇਮ ਸੀ ਤੇ ਗੁਰਸਿੱਖਾਂ ਦੇ ਭਲੇ ਵਾਸਤੇ ਇਹ ਘਾਲ ਘਾਲੀ ਗਈ । ਪਰ, ਜੋ ਪਾਤਿਸ਼ਾਹ ਆਪਣੇ ਸੁਖ ਵਾਰ ਕੇ, ਤੜਪਦੇ ਜੀਵਾਂ ਨੂੰ ਢਾਰਸ ਦੇਣ ਵਾਸਤੇ ਪਰਦੇਸਾਂ ਵਿਚ ਲੰਮੇ ਸਫ਼ਰ ਝਾਗਦਾ ਰਿਹਾ, ਕੀ ਉਸ ਸੁਹਣੇ ਪ੍ਰੀਤਮ ਨੂੰ ਕਦੇ ਖ਼ਿਆਲ ਨਹੀਂ ਸੀ ਆਇਆ ਕਿ ਧਰਤੀ ਉੱਤੇ ਮਾਇਆ ਵਿਚ ਜੀਵ ਸਦਾ ਵਿਲਕਦੇ ਹੀ ਰਹਿਣੇ ਹਨ, ਇਹਨਾਂ ਲਈ 'ਖੁਨਕੁ ਨਾਮੁ ਖੁਦਾਇਆ' ਦਾ ਕੋਈ ਚਸ਼ਮਾ ਹਮੇਸ਼ਾ ਲਈ ਜਾਰੀ ਕਰ ਜਾਣ ਦੀ ਲੋੜ ਹੈ ? ਹਰੇਕ ਪਿਤਾ ਆਪਣੇ ਪੁੱਤਰਾਂ ਵਾਸਤੇ ਆਜੀਵਕਾ ਲਈ, ਆਪਣੇ ਵਿੱਤ ਅਨੁਸਾਰ ਕੁਝ ਨਾ ਕੁਝ ਜਮ੍ਹਾ ਕਰ ਕੇ ਦੇ ਜਾਂਦਾ ਹੈ । ਕੀ ਅਸਾਡੇ ਦੀਨ-ਦੁਨੀਆ ਦੇ ਮਾਲਕ ਗੁਰੂ ਨਾਨਕ ਪਿਤਾ ਜੀ ਅਸਾਡੇ ਵਾਸਤੇ ਆਪਣੀ ਹੱਥੀਂ ਕੋਈ ਜਾਇਦਾਦ ਨਹੀਂ ਸਨ ਰੱਖ ਗਏ ? ਆਪਣੇ ਵੱਲ ਤੇ ਆਪਣੇ ਆਂਢ-ਗੁਆਂਢ ਧਿਆਨ ਨਾਲ ਵੇਖੀਏ, ਸਾਧਾਰਨ ਲਿਖਾਰੀ ਜਾਂ ਕਵੀ ਭੀ ਆਪਣੇ ਲਿਖੇ ਲੇਖ ਜਾਂ ਕਵਿਤਾ ਬੜਾ ਸਾਂਭ ਸਾਂਭ ਕੇ ਰੱਖਦਾ ਹੈ । ਕੀ ਸਾਡੇ ਦੀਨ-ਦੁਨੀਆ ਦੇ ਵਾਲੀ ਨੇ ਇਹ ਅਰਸ਼ੀ-ਦਾਤ, ਇਹ ਸੁੱਚੇ ਹੀਰੇ ਮੋਤੀ, ਸਾਰੀ ਧਰਤੀ ਉੱਤੇ ਏਵੇਂ ਹੀ ਖਿਲਾਰ ਦਿੱਤੇ ਸਨ ? ਬਨਾਰਸ, ਗਇਆ, ਜਗੰਨਾਥ ਪੁਰੀ, ਸੰਗਲਾਦੀਪ, ਮਥਰਾ, ਕੁਰਛੇਤ੍ਰ, ਪਾਕਪਟਨ, ਐਮਨਾਬਾਦ, ਲਾਹੌਰ, ਹੋਰ ਅਨੇਕਾਂ

ਸ਼ਹਿਰ ਤੇ ਪਿੰਡ, ਵਸਤੀਆਂ ਤੇ ਉਜਾੜ ? ਜੀ ਮੰਨਦਾ ਨਹੀਂ । ਇਸ ਅਰਸ਼ੀ-ਦਾਤ ਦੀ ਕਦਰ ਸਭ ਤੋਂ ਵਧੀਕ ਸੁਹਣੇ ਪਾਤਿਸ਼ਾਹ ਗੁਰੂ ਨਾਨਕ ਸਾਹਿਬ ਨੂੰ ਹੀ ਹੋ ਸਕਦੀ ਸੀ ।

(੨)

## ਸਾਖੀਆਂ ਦੀ ਪੜਚੋਲ

### ਕੋਹੜੀ ਫ਼ਕੀਰ ਦੀ ਸਾਖੀ :—

ਪੁਸਤਕ "ਪੁਰਾਤਨ ਜਨਮ ਸਾਖੀ" ਦੀ ਪਹਿਲੀ ਐਡੀਸ਼ਨ ਦੇ ਪੰਨਾ ੯੫ ਉਤੇ ਗੁਰੂ ਨਾਨਕ ਸਾਹਿਬ ਜੀ ਦੀ ਇਕ ਸਾਖੀ ਲਿਖੀ ਹੋਈ ਹੈ ਕਿ "ਦਿਪਾਲਪੁਰ ਪਾਸ ਦੋ, ਕੰਙਣਪੁਰ ਵਿਚ ਦੋ, ਕਸੂਰ ਵਿਚ ਦੋ, ਪਟੀ ਵਿਚ ਦੋ, ਗੋਇੰਦਵਾਲ ਆਇ ਰਹਿਣ ਲੱਗਾ, ਤਾਂ ਕੋਈ ਰਹਿਣ ਦੇਵੈ ਨਾਹੀ । ਤਬ ਇਕ ਫ਼ਕੀਰ ਥਾ, ਤਿਸ ਕੀ ਝੁੱਗੀ ਵਿਚ ਜਾਇ ਰਹਿਆ, ਉਹ ਫ਼ਕੀਰ ਕੋਹੜੀ ਥਾ । ਤਾਂ ਬਾਬਾ ਜਾਇ ਖੜਾ ਹੋਆ । ਆਖਿਓਸੁ, 'ਏ ਫ਼ਕੀਰ, ਰਾਤ ਰਹਿਣ ਦੇ' ਤਬ ਫ਼ਕੀਰ ਅਰਜ਼ ਕੀਤਾ, ਆਖਿਓਸੁ, 'ਜੀ ਮੇਰਅਹੁ ਪਾਸਹੁ ਜਾਨਵਰ ਨੱਸਦੇ ਹਨ, ਪਰ ਖ਼ੁਦਾਇ ਕਾ ਕਰਮ ਹੋਆ ਹੈ ਜੋ ਆਦਮੀ ਦੀ ਸੂਰਤ ਨਦਰਿ ਆਈ ਹੈ' । ਤਾਂ ਓਥੇ ਰਹਿਆ........ਫ਼ਕੀਰ ਲਗਾ ਵਿਰਲਾਪ ਕਰਨ, ਤਬ ਬਾਬਾ ਬੋਲਿਆ; ਸ਼ਬਦ ਰਾਗ ਧਨਾਸਰੀ ਵਿਚ ਮ: ੧ :—

ਜੀਉ ਤਪਤ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥ ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥ ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥ਰਹਾਉ॥...........ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥ ਜੇ ਕੋ ਡੂਬੇ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰੁ ॥੪॥੩॥੫॥

"ਤਬ ਦਰਸਨ ਕਾ ਸਦਕਾ ਕੋਹੜ ਦੂਰ ਹੋਇ ਗਇਆ, ਦੇਹੀ ਹੱਛੀ ਹੋ ਗਈ, ਆਇ ਪੈਰੀਂ ਪਇਆ, ਨਾਉ-ਧਾਰੀਕ ਹੋਆ, ਗੁਰੂ ਗੁਰੂ ਲੱਗਾ ਜਪਣ । ਤਬ ਬਾਬਾ ਓਥਹੁ ਰਵਦਾ ਰਹਿਆ ।"

ਇਸ ਝੁੱਗੀ ਵਿਚ ਸਿਰਫ਼ ਤਿੰਨ ਜਣੇ ਸਨ—ਸਤਿਗੁਰ ਨਾਨਕ ਸਾਹਿਬ ਜੀ, ਭਾਈ ਮਰਦਾਨਾ ਅਤੇ ਕੋਹੜੀ ਫ਼ਕੀਰ । ਕੀ ਜਦੋਂ ਸਤਿਗੁਰੂ ਜੀ ਸ਼ਬਦ ਗਾਉਂ ਰਹੇ ਸਨ, ਤਾਂ ਕੋਹੜੀ ਫ਼ਕੀਰ ਲਿਖੀ ਜਾ ਰਿਹਾ ਸੀ ? ਉਹ ਤਾਂ ਪੀੜ ਨਾਲ ਵਿਲਕ ਰਿਹਾ ਸੀ । ਪਰ ਕੀ ਉਹ ਫ਼ਕੀਰ ਲਿਖਿਆ-ਪੜ੍ਹਿਆ ਆਦਮੀ ਸੀ, ਕਿ ਸ਼ਬਦ ਭੀ ਲਿਖ ਸਕਦਾ ? ਗੱਲ ਮੰਨਣ ਵਿਚ ਨਹੀਂ ਆ ਸਕਦੀ । ਕੀ ਭਾਈ ਮਰਦਾਨਾ ਇਸ ਸ਼ਬਦ ਨੂੰ ਲਿਖੀ ਜਾਂਦਾ ਸੀ ? ਪਰ, ਉਹ ਤਾਂ ਰਬਾਬ ਵਜਾਉਂਦਾ ਸੀ । ਫਿਰ ਹੋਰ ਕਿਸ ਨੇ ਲਿਖਿਆ ?

### ਕਲਿਜੁਗ ਵਾਲੀ ਸਾਖੀ—

ਕਲਿਜੁਗ ਵਾਲੀ ਸਾਖੀ ਵਿਚ 'ਪੁਰਾਤਨ ਜਨਮ ਸਾਖੀ' ਵਾਲਾ ਲਿਖਦਾ ਹੈ ਕਿ—"ਪਰਮੇਸ਼ਰ ਦੀ ਆਗਿਆ ਨਾਲ ਕਲਿਜੁਗ ਛਲਣ ਕਉ ਆਇਆ । ਉਸ ਨੇ ਪਹਿਲਾਂ ਕਈ ਭਿਆਨਕ ਰੂਪ ਧਾਰੇ । ਭਾਈ ਮਰਦਾਨਾ ਵੇਖ ਕੇ ਡਰ ਗਿਆ । ਕਲਿਜੁਗ ਨੇ ਫਿਰ ਲਾਲਚ ਦੇਣੇ ਸ਼ੁਰੂ ਕੀਤੇ ਤੇ ਆਖਿਆ, 'ਮੇਰੇ ਪਾਸ ਸਭ ਕੁਛ ਹੈ, ਜੇ ਆਖਹੁ ਤਾਂ ਮੋਤੀਆਂ ਦੇ ਮੰਦਰ ਉਸਾਰਹਿ...... ।' ਤਾਂ ਸਤਿਗੁਰੂ ਜੀ ਨੇ ਸਿਰੀ ਰਾਗ ਦਾ ਸ਼ਬਦ ਉਚਾਰਿਆ—

ਮੋਤੀ ਤ ਮੰਦਰ ਊਸਰਹਿ, ਰਤਨੀ ਤਾਂ ਹੋਹਿ ਜੜਾਉ ॥ ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ ॥ ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੧॥

... ... ... ... ... ... ... ... ... ...

ਸੁਲਤਾਨੁ ਹੋਵਾ ਮੇਲਿ ਲਸਕਰੁ, ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ, ਨਾਨਕ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੪॥੧॥

ਇੱਥੇ ਫਿਰ ਉਹੀ ਸਵਾਲ ਉੱਠਦਾ ਹੈ । ਕੀ ਇਹ ਸ਼ਬਦ ਕਲਿਜੁਗ ਨੇ ਲਿਖ ਲਿਆ ਸੀ ? ਭਾਈ ਮਰਦਾਨਾ ਤਾਂ ਡਰ ਨਾਲ ਸਹਿਮਿਆ ਪਿਆ ਸੀ । ਫਿਰ, ਹੋਰ ਕੌਣ ਲਿਖਣ ਵਾਲਾ ਸੀ ?

**ਸਾਖੀ ਵੇਈਂ ਨਦੀ—**

ਵੇਈਂ ਨਦੀ ਵਾਲੀ ਸਾਖੀ ਵਿਚ ਤਾਂ ਕੋਈ ਭੁਲੇਖਾ ਰਹਿ ਹੀ ਨਹੀਂ ਜਾਂਦਾ । ਸਾਖੀ ਵਾਲਾ ਲਿਖਦਾ ਹੈ ਕਿ ਗੁਰੂ ਨਾਨਕ ਜੀ ਪਰਮੇਸ਼ਰ ਦੀ ਹਜ਼ੂਰੀ ਵਿਚ ਅੱਪੜੇ, ਤੇ ਉਸ ਦੀ ਆਗਿਆ ਪਾ ਕੇ ਉਸ ਦੇ ਨਾਮ ਦੀ ਮਹਿਮਾ ਇਉਂ ਉਚਾਰਨ ਲਗੇ :—

ਸਿਰੀ ਰਾਗ ਮਹਲਾ ੧ ॥

ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੋਇ ਗੁਫੈ ਨਾ ਦੇਖਾ, ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨ ਪਵੈ, ਹਉ ਕੇਵਡੁ ਆਖਾ ਨਾਉ ॥੧॥

... ... ... ... ... ... ... ... ... ...

ਨਾਨਕ ਕਾਗਦ ਲਖ ਮਣਾ, ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੪॥੨॥

ਇਕ ਪਰਮੇਸ਼ਰ ਤੇ ਦੂਜੇ ਉਸ ਦੀ ਹਜ਼ੂਰੀ ਵਿਚ ਸਤਿਗੁਰੂ ਨਾਨਕ ਦੇਵ ਜੀ । ਇਹਨਾਂ ਵਿਚੋਂ ਕਿਸ ਨੇ ਇਹ ਸ਼ਬਦ ਲਿਖ ਕੇ ਸਾਂਭਿਆ ਹੋਵੇਗਾ ?

**ਇੱਕੋ ਹੀ ਨਤੀਜਾ—**

ਸਤਿਗੁਰੂ ਜੀ ਸਾਰੇ ਭਾਰਤ ਵਿਚ ਅਰਬ, ਈਰਾਨ ਤੇ ਅਫ਼ਗਾਨਿਸਤਾਨ ਵਿਚ ਭੀ ਗਏ; ਅਨ-ਮਤੀ ਮਨੁੱਖਾਂ ਨੂੰ ਉਪਦੇਸ਼ ਕਰਨ ਵੇਲੇ ਭੀ ਉਹਨਾਂ ਕਈ ਸ਼ਬਦ ਉਚਾਰੇ । ਓਥੇ ਨਾਲ ਤਾਂ ਕੇਵਲ ਭਾਈ ਮਰਦਾਨਾ ਹੀ ਸੀ । ਇੱਕੋ ਹੀ ਨਤੀਜਾ ਨਿਕਲ ਸਕਦਾ ਹੈ ਕਿ ਜਾਂ ਤਾਂ ਸਤਿਗੁਰੂ ਜੀ ਆਪ ਲਿਖਦੇ ਹੋਣਗੇ ਜਾਂ ਉਹਨਾਂ ਦੀ ਆਗਿਆ ਅਨੁਸਾਰ ਭਾਈ ਮਰਦਾਨਾ । ਪਰ, ਭਾਈ ਮਰਦਾਨਾ ਕਿਤੇ ਪੜ੍ਹਿਆ-ਲਿਖਿਆ ਨਹੀਂ ਦੱਸਿਆ ਗਿਆ ।

**ਅੱਚਲ ਵਟਾਲੇ—**

ਜਦੋਂ ਸਤਿਗੁਰੂ ਜੀ 'ਉਦਾਸੀਆਂ' ਤੋਂ ਪਿਛੋਂ ਕਰਤਾਰਪੁਰ ਆ ਰਹੇ ਤਾਂ ਉਮਰ ਦੇ ਅਖ਼ੀਰਲੇ ਸਾਲ ਸੰਨ ੧੫੩੯ ਦੇ ਸ਼ੁਰੂ ਵਿਚ ਜੋਗੀਆਂ ਦੇ ਮੇਲੇ ਤੇ ਅੱਚਲ ਆਏ । ਇਹ ਥਾਂ ਵਟਾਲੇ ਤੋਂ ੩ ਮੀਲ ਦੱਖਣ ਵਲ ਹੈ । ਜੋਗੀਆਂ ਸਿੱਧਾਂ ਨਾਲ ਬੜੀ ਬਹਿਸ ਹੋਈ, ਜਿਸ ਵਿਚ ਜੋਗੀਆਂ ਦਾ ਪੱਖ ਹੌਲਾ ਰਹਿ ਗਿਆ । ਇਸ ਬਹਿਸ ਨੂੰ ਸੁਣਨ ਲਈ ਮੇਲੇ ਵਿਚ ਆਏ ਹੋਏ ਹਜ਼ਾਰਾਂ ਬੰਦੇ ਇਕੱਠੇ ਹੋਏ ਸਨ । ਲੋਕਾਂ ਦੇ ਦਿਲਾਂ ਵਿਚ ਜੋਗੀਆਂ ਦਾ ਦਬੱਾ ਮੁੱਕ ਗਿਆ । ਮੇਲਾ ਖ਼ਤਮ ਹੋਇਆ, ਲੋਕ ਘਰੋ-ਘਰੀ ਚਲੇ ਗਏ, ਗੱਲ ਮੁੱਕ ਗਈ । ਸਤਿਗੁਰ ਜੀ ਇਥੋਂ ਅਗਾਂਹ ਮੁਲਤਾਨ ਨੂੰ ਚਲੇ ਗਏ । ਪਰ, ਇਸ ਸਾਰੀ ਬਹਿਸ ਨੂੰ ਕਵਿਤਾ ਦੇ ਰੂਪ ਵਿਚ ਪਿਛੋਂ ਕਿਸ ਨੇ ਲਿਖ ਦਿੱਤਾ ਤੇ ਕਿਉਂ ਲਿਖ ਦਿੱਤਾ ? ਬਾਣੀ ਵਿਚ ਲਫ਼ਜ਼ 'ਨਾਨਕ' ਤੇ ਸਿਰਲੇਖ 'ਮਹਲਾ ੧' ਦੱਸਦਾ ਹੈ ਕਿ ਇਹ ਬਾਣੀ ਗੁਰੂ ਨਾਨਕ ਸਾਹਿਬ ਨੇ ਲਿਖੀ ਸੀ । ਪਰ ਬਹਿਸ ਤਾਂ ਮੁੱਕ ਗਈ ਸੀ, ਉਸ ਤੋਂ ਪਿਛੋਂ ਇਹ ਇਤਨੀ ਲੰਮੀ ਤੇ ਔਖੀ ਬਾਣੀ ਕਿਉਂ ਲਿਖੀ ? ਇਸ ਦਾ ਉੱਤਰ ਬੜਾ ਸਾਫ਼ ਹੈ । ਉਨ੍ਹਾਂ ਲਿਖੀ ਸਿੱਖਾਂ ਵਾਸਤੇ, ਆਉਣ ਵਾਲੀਆਂ

ਨਸਲਾਂ ਵਾਸਤੇ । ਜੇ ਇਹ ਬਾਣੀ ਗੁਰੂ ਜੀ ਨੇ ਆਪਣੇ ਸਿੱਖਾਂ ਤੇ ਆਉਣ ਵਾਲੀਆਂ ਹੋਰ ਸਿੱਖ-ਸੰਗਤਾਂ ਵਾਸਤੇ ਲਿਖੀ, ਤਾਂ ਇਹ ਭੀ ਇਕ ਸਿੱਧੀ ਗੱਲ ਹੈ ਕਿ ਉਹ ਆਪਣੀ ਸਾਰੀ ਹੀ ਬਾਣੀ ਸਾਂਭ ਕੇ ਲਿਖਦੇ ਗਏ ਸਨ । ਨਹੀਂ ਤਾਂ ਜੇ ਉਹਨਾਂ ਦੀ ਹੋਰ ਸਾਰੀ ਬਾਣੀ ਥਾਂ ਥਾਂ ਤੇ ਖਿਲਰੀ ਪਈ ਸੀ, ਉਹਨਾਂ ਆਪ ਸਾਂਭ ਨਹੀਂ ਰੱਖੀ, ਤਾਂ ਅਖ਼ੀਰਲੀ ਉਮਰੇ ਇਸ ਇਕ ਬਾਣੀ ਨੂੰ ਲਿਖਣ ਦਾ ਕੀਹ ਲਾਭ ਹੋ ਸਕਦਾ ਸੀ ?

**ਅਸਲ ਗੱਲ—**

ਅਸਲ ਗੱਲ ਇਹ ਹੈ ਕਿ ਇਹੀ ਬਸਤਾ ਸੀ, ਇਹੀ ਕਿਤਾਬ ਸੀ, ਜੋ ਹਰ ਵੇਲੇ ਉਹਨਾਂ ਦੇ ਗਾਤਰੇ ਵਿਚ ਸੀ । ਅਸਾਂ ਇਹ ਗੱਲ ਵੇਲੇ-ਸਿਰ ਨਾਹ ਸਮਝੀ, ਅਸਾਡੇ ਗੁਆਂਢੀ ਭਰਾ ਆਖਣ ਗੱਲ ਪਏ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਬਸਤੇ ਵਿਚ ਕੁਰਾਨ-ਸ਼ਰੀਫ਼ ਰੱਖਿਆ ਹੋਇਆ ਸੀ । 'ਪੋਥੀ ਸਾਹਿਬ' ਦੇ ਦਰਸ਼ਨ ਭੀ ਕਰਾਏ ਜਾਣ ਲੱਗ ਪਏ, ਜਿਸ ਵਿਚੋਂ ਮੁਸਲਮਾਨ ਨੂੰ ਕੁਰਾਨ-ਸ਼ਰੀਫ਼ ਦਿੱਸਿਆ ਤੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਨਜ਼ਰੀ ਆਇਆ; ਜਿਵੇਂ ਕਿ ਸ: ਜੀ. ਬੀ. ਸਿੰਘ ਨੇ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਲਿਖਿਆ ਹੈ । ਪਰ ਉਹ ਬਸਤਾ ਕੀਹ ਸੀ ? ਕੁਦਰਤੀ ਤੌਰ ਤੇ ਕੀਹ ਹੋ ਸਕਦਾ ਸੀ ? ਸਤਿਗੁਰੂ ਨਾਨਕ ਦੇਵ ਜੀ ਦੀ ਆਪਣੀ ਰਚੀ ਹੋਈ ਬਾਣੀ, ਜੋ ਉਹ ਸਮੇ ਸਮੇ ਉਚਾਰਦੇ ਰਹੇ ਤੇ ਨਾਲੋ-ਨਾਲ ਲਿਖਦੇ ਗਏ ।

ਜਦੋਂ ਹਜ਼ੂਰ ਮੱਕੇ ਗਏ ਤਦੋਂ ਭੀ ਉਹਨਾਂ ਦੇ ਪਾਸ ਇਹੀ ਬਸਤਾ ਸੀ, ਇਹੀ ਕਿਤਾਬ ਸੀ; ਤਾਹੀਏਂ ਹਾਜੀਆਂ ਨੇ ਪੁੱਛਿਆ ਸੀ 'ਆਪਣੀ ਕਿਤਾਬ ਨੂੰ ਖੋਹਲ ਕੇ ਦੱਸ, ਹੇ ਨਾਨਕ ! ਤੇਰੇ ਮਤ ਅਨੁਸਾਰ ਹਿੰਦੂ ਅਤੇ ਮੁਸਲਮਾਨ ਵਿਚੋਂ ਕੌਣ ਵਡਾ ਹੈ ।'

ਪੁੱਛਨਿ ਗੱਲ ਈਮਾਨ ਦੀ ਕਾਜ਼ੀ ਮੁੱਲਾਂ ਇਕੱਠੇ ਹੋਈ ॥ ਵਡਾ ਸਾਂਗੁ ਵਰਤਾ ਇਹੀ, ਲਖਿ ਨ ਸੱਕੈ ਕੁਦਰਤਿ ਕੋਈ । ਪੁਛਨਿ, ਖੋਲ੍ਹ ਕਿਤਾਬ ਨੂੰ, ਹਿੰਦੂ ਵਡਾ ਕਿ ਮੁਸਲਮਾਨੋਈ । ਬਾਬਾ ਆਖੈ ਹਾਜੀਆਂ, ਸੁਭ ਅਮਲਾਂ ਬਾਝੋਂ ਦੋਵੈ ਰੋਈ।੩੩।੧।

ਹੁਣ ਤਕ ਦੀ ਵਿਚਾਰ ਵਿਚ ਇਹ ਗੱਲ ਪਰਤੱਖ ਹੋ ਗਈ ਹੈ ਕਿ ਆਪਣੇ ਸਿੱਖਾਂ ਵਾਸਤੇ ਗੁਰੂ ਨਾਨਕ ਸਾਹਿਬ ਜੀ ਆਪਣੀ ਬਾਣੀ ਆਪ ਹੀ ਲਿਖ ਕੇ ਸਾਂਭਦੇ ਗਏ ਸਨ । ਸਾਰੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਇਕੱਠਾ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਲਿਆਉਣਾ—ਇਹ ਖ਼ਿਆਲ ਸਤਿਗੁਰੂ ਨਾਨਕ ਦੇਵ ਜੀ ਦੇ ਮਨ ਵਿਚੋਂ ਹੀ ਪੈਦਾ ਹੋਇਆ ਸੀ ।

## ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਕਿਸ ਨੂੰ ਦਿੱਤੀ ?

**ਅੰਦਾਜ਼**

ਪਿਛਲੇ ਲੇਖ ਵਿਚ ਇਹ ਗੱਲ ਸਾਫ਼ ਹੋ ਚੁਕੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਆਪਣੀ ਉਚਾਰੀ ਹੋਈ ਬਾਣੀ ਸਦਾ ਆਪ ਹੀ ਲਿਖ ਕੇ ਸਾਂਭਦੇ ਰਹੇ । ਕੁਦਰਤੀ ਤੌਰ ਤੇ ਮਨ ਵਿਚ ਸਵਾਲ ਉੱਠਦਾ ਹੈ ਕਿ ਇਸ ਬਾਣੀ ਦਾ ਸੰਗ੍ਰਹਿ ਕਿਸ ਨੂੰ ਦਿੱਤਾ ਹੋਵੇਗਾ ? ਇਸ ਦਾ ਉੱਤਰ ਭੀ ਸਾਦਾ ਜਿਹਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੀ ਰਚੀ ਹੋਈ ਸਾਰੀ ਬਾਣੀ ਉਸੇ ਮਹਾਂ ਪੁਰਖ ਨੂੰ ਦਿੱਤੀ ਹੋਵੇਗੀ, ਜਿਸ ਵਿਚ ਉਹਨਾਂ ਆਪਣੇ ਵਾਲੀ ਜੋਤ ਜਗਾਈ ਸੀ; ਭਾਵ, ਉਹਨਾਂ ਨੇ ਆਪਣੀ ਬਾਣੀ ਗੁਰੂ ਅੰਗਦ ਸਾਹਿਬ ਨੂੰ ਦਿੱਤੀ ਹੋਵੇਗੀ, ਗੁਰੂ ਅੰਗਦ ਸਾਹਿਬ ਨੇ ਆਪਣੀ ਵਾਰੀ ਉਚਾਰੀ ਹੋਈ ਬਾਣੀ ਸਮੇਤ ਇਹ ਸਾਰਾ ਸੰਗ੍ਰਹਿ ਗੁਰੂ ਅਮਰਦਾਸ ਜੀ ਨੂੰ ਦਿੱਤਾ ਹੋਵੇਗਾ ।

ਬਾਣੀ ਦੀ ਅੰਦਰਲੀ ਪੜਤਾਲ :—

ਪਰ ਜੋ ਸੱਜਣ ਹੁਣ ਤਕ ਇਹ ਸੁਣਦੇ ਪੜ੍ਹਦੇ ਚਲੇ ਆ ਰਹੇ ਹਨ ਕਿ ਗੁਰੂ ਅਰਜਨ ਸਾਹਿਬ ਨੇ 'ਬੀੜ' ਤਿਆਰ ਕਰਨ ਵੇਲੇ ਹੁਕਮਨਾਮੇ ਭੇਜ ਕੇ ਸਿੱਖਾਂ ਪਾਸੋਂ ਬਾਣੀ ਇਕੱਠੀ ਕੀਤੀ ਸੀ, ਉਨ੍ਹਾਂ ਦੀ ਤਸੱਲੀ ਇਸ ਨਵੀਂ ਮਿਥੀ ਹੋਈ ਗੱਲ ਨਾਲ ਨਹੀਂ ਹੋ ਸਕਦੀ । ਸੋ, ਗੁਰਬਾਣੀ ਦੀ ਅੰਦਰਲੀ ਪੜਤਾਲ ਹੀ ਕਿਸੇ ਨਿਰਨੇ ਤੇ ਅਪੜਾ ਸਕੇਗੀ ।

ਗੁਰੂ ਅੰਗਦ ਸਾਹਿਬ ਦੀ ਉਚਾਰੀ ਹੋਈ ਬਾਣੀ ਬਹੁਤ ਹੀ ਥੋੜੀ ਹੈ, ਉਹ ਭੀ 'ਸਲੋਕ' ਹੀ ਹਨ, ਸ਼ਬਦ ਜਾਂ ਅਸ਼ਟਪਦੀਆਂ ਕੋਈ ਨਹੀਂ ਹਨ । ਇਸ ਵਾਸਤੇ ਇਹ ਵੇਖਣ ਲਈ ਕਿ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਤਕ ਅੱਪੜ ਗਈ ਸੀ, ਸਾਨੂੰ ਗੁਰੂ ਅਮਰਦਾਸ ਜੀ ਦੀ ਬਾਣੀ ਬੜੇ ਗਹੁ ਨਾਲ ਵੇਖਣੀ ਪਏਗੀ ।

**ਗੁਰੂ ਅੰਗਦ ਦੇਵ ਜੀ ਦੀ ਬਾਣੀ :—**

ਗੁਰੂ ਅੰਗਦ ਸਾਹਿਬ ਦੇ ਉਚਾਰੇ ਹੋਏ ਸ਼ਲੋਕ ਗੁਰੂ ਅਰਜਨ ਸਾਹਿਬ ਨੇ 'ਵਾਰਾਂ' ਦੀਆਂ ਪਉੜੀਆਂ ਦੇ ਨਾਲ ਦਰਜ ਕਰ ਦਿੱਤੇ ਹੋਏ ਹਨ । ਜੇ ਇਹਨਾਂ ਸ਼ਲੋਕਾਂ ਨੂੰ 'ਬੋਲੀ' ਦੇ ਦ੍ਰਿਸ਼ਟੀਕੋਣ ਤੋਂ ਗਹੁ ਨਾਲ ਪੜ੍ਹ ਕੇ ਵੇਖੀਏ, ਤਾਂ ਕਈ ਐਸੇ ਸ਼ਲੋਕ ਮਿਲਦੇ ਹਨ ਜਿਨ੍ਹਾਂ ਤੋਂ ਪਰਤੱਖ ਜਾਪਦਾ ਹੈ ਕਿ ਇਹ ਸ਼ਲੋਕ ਸਤਿਗੁਰ ਨਾਨਕ ਦੇਵ ਜੀ ਦੀ ਬਾਣੀ ਨੂੰ ਸਾਹਮਣੇ ਰੱਖ ਕੇ ਉਚਾਰੇ ਹੋਏ ਹਨ ।

ਨਮੂਨੇ ਮਾਤਰ ਕੁਝ ਪਰਮਾਣ ਹੇਠਾਂ ਦਿੱਤੇ ਜਾਂਦੇ ਹਨ :—

(੧) ੳ. ਮਹਲਾ ੧, ਆਸਾ ਦੀ ਵਾਰ, ਪਉੜੀ ॥
ਚਾਕਰੁ ਲਗੈ ਚਾਕਰੀ, ਜੇ ਚਲੈ ਖਸਮੈ ਭਾਇ ॥
ਹੁਰਮਤਿ ਤਿਸ ਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਇ ॥
ਖਸਮੈ ਕਰੇ ਬਰਾਬਰੀ, ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ, ਮੁਹੇ ਮੁਹਿ ਪਾਣਾ ਖਾਇ ॥
ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ ॥੨੨॥
ਅ. ਸਲੋਕੁ ਮਹਲਾ ੨ ॥

ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਨੇਰੀਆ, ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ ॥੧॥੨੨॥
... ... ... ... ... ... ... ..
ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥੩॥੨੨॥

ਨੋਟ :—ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਪਉੜੀ ਨੰ: ੨੨ ਅਤੇ ਗੁਰੂ ਅੰਗਦ ਸਾਹਿਬ ਦੇ ਉਚਾਰੇ ਹੋਏ ਇਹਨਾਂ ਸ਼ਲੋਕਾਂ ਵਿਚ ਨਿਰੇ ਖ਼ਿਆਲ ਦੀ ਹੀ ਸਾਂਝ ਨਹੀਂ ਹੈ, ਲਫ਼ਜ਼ ਭੀ ਸਾਂਝੇ ਹਨ । ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਇਹ ਸ਼ਲੋਕ ਉਚਾਰਨ ਵੇਲੇ ਗੁਰੂ ਅੰਗਦ ਸਾਹਿਬ ਦੇ ਪਾਸ ਗੁਰੂ ਨਾਨਕ ਦੇਵ ਜੀ ਦੀ ਇਹ ਪਉੜੀ ਮੌਜੂਦ ਸੀ ।

(੨) ੳ. ਸਲੋਕ ਮਹਲਾ ੧, ਮਾਝ ਕੀ ਵਾਰ

ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ, ਵਖਤੈ ਉਪਰਿ ਲੜਿ ਮੁਏ ॥ ਦੂਜੈ ਬਹੁਤੇ ਰਾਹ, ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ ਅਸਗਾਹ, ਗੋਤੇ ਖਾਹਿ ਨ ਨਿਕਲਹਿ ॥ ਤੀਜੈ ਮੁਹੀ ਗਿਰਾਹ, ਭੁਖ ਤਿਖਾ ਦੁਇ ਭਉਕੀਆ ॥ ਖਾਧਾ ਹੋਇ ਸੁਆਹ, ਭੀ ਖਾਣੇ ਸਿਉ ਦੋਸਤੀ ॥ ਚਉਥੈ ਆਈ ਊਂਘ, ਅਖੀ ਮੀਟਿ ਪਵਾਰਿ ਗਾਇਆ ॥ ਭੀ ਉਠਿ ਰਚਿਓਨੁ ਵਾਦੁ, ਸੈ ਵਰ੍ਹਿਆ ਕੀ ਪਿੜ ਬਧੀ ॥ ਸਭੇ ਵੇਲਾ ਵਖਤ ਸਭਿ, ਜੇ ਅਠੀ ਭਉ ਹੋਇ ॥ ਨਾਨਕ ਸਾਹਿਬੁ ਮਨਿ ਵਸੈ, ਸਚਾ ਨਾਵਣੁ ਹੋਇ ॥੧॥੧੭॥

ਅ. ਮਹਲਾ ੨, ਮਾਝ ਕੀ ਵਾਰ

ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥ ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥ ਕਰਮਿ ਪੂਰੈ ਪੂਰਾ ਗੁਰੁ, ਪੂਰਾ ਜਾ ਕਾ ਬੋਲੁ ॥ ਨਾਨਕ ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥੨॥੧੭॥

ਸਲੋਕੁ ਮ: ੨, ਮਾਝ ਕੀ ਵਾਰ

ਅਠੀ ਪਹਿਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥ ਤਿਸੁ ਵਿਚਿ ਨਉਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ ॥ ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥

ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥ ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥੧॥੧੮॥

ਨੋਟ :—ਇਨ੍ਹਾਂ ਸ਼ਲੋਕਾਂ ਨੂੰ ਚੰਗੀ ਤਰ੍ਹਾਂ ਗਹੁ ਨਾਲ ਪੜ੍ਹ ਕੇ; ਕਈ ਲਫ਼ਜ਼, ਤੁਕਾਂ ਤੇ ਖ਼ਿਆਲ ਸਾਂਝੇ ਹਨ । ਲਫ਼ਜ਼ਾਂ ਤੇ ਤੁਕਾਂ ਦੀ ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਪਰਤੱਖ ਗੱਲ ਹੈ ਕਿ ਗੁਰੂ ਅੰਗਦ ਸਾਹਿਬ ਦੇ ਪਾਸ ਗੁਰੂ ਨਾਨਕ ਦੇਵ ਜੀ ਦਾ ਉੱਪਰਲਾ ਸ਼ਲੋਕ ਮੌਜੂਦ ਸੀ ਜਦੋਂ ਉਨ੍ਹਾਂ ਆਪਣੇ ਇਹ ਸ਼ਲੋਕ ਉਚਾਰੇ ।

**ਗੁਰੂ ਅਮਰਦਾਸ ਜੀ ਦੀ ਬਾਣੀ :—**

(੧) ਰਾਗਾਂ ਦੀ ਸਾਂਝ :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁੱਲ ੩੧ ਰਾਗ ਵਰਤੇ ਗਏ ਹਨ । ਇਹਨਾਂ ਵਿਚੋਂ ਸਿਰਫ਼ ੧੯ ਰਾਗ ਐਸੇ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਨੇ ਬਾਣੀ ਉਚਾਰੀ ਹੈ । ਉਹ ਰਾਗ ਇਹ ਹਨ :—

ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ, ਪ੍ਰਭਾਤੀ ।

ਗੁਰੂ ਅਮਰਦਾਸ ਜੀ ਨੇ ਸਿਰਫ਼ ੧੭ ਰਾਗਾਂ ਵਿਚ ਬਾਣੀ ਉਚਾਰੀ ਹੈ । ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਗੁਰੂ ਅਮਰਦਾਸ ਜੀ ਨੇ ਕੋਈ ਇੱਕ ਭੀ ਐਸਾ ਰਾਗ ਨਹੀਂ ਵਰਤਿਆ, ਜੋ ਗੁਰੂ ਨਾਨਕ ਦੇਵ ਜੀ ਨੇ ਨਾਹ ਵਰਤਿਆ ਹੋਵੇ । ਉੱਪਰ ਦਿੱਤੇ ਹੋਏ ੧੯ ਰਾਗਾਂ ਵਿਚੋਂ ਰਾਗ ਤਿਲੰਗ ਤੇ ਤੁਖਾਰੀ ਛੱਡ ਦਿਉ, ਬਾਕੀ ੧੭ ਰਾਗਾਂ ਵਿਚ ਗੁਰੂ ਅਮਰਦਾਸ ਜੀ ਦੀ ਬਾਣੀ ਮਿਲਦੀ ਹੈ ।

ਪਾਠਕ ਸੱਜਣ ਪੁਰਾਣੇ ਬਣੇ ਖ਼ਿਆਲਾਂ ਨੂੰ ਰਤਾ ਲਾਂਭੇ ਰੱਖ ਕੇ ਗਹੁ ਨਾਲ ਵਿਚਾਰਨ । ਗੁਰੂ ਅਮਰਦਾਸ ਜੀ ਦਾ ਸਿਰਫ਼ ਉਹੀ ਰਾਗ ਵਰਤਣਾ ਜੋ ਗੁਰੂ ਨਾਨਕ ਸਾਹਿਬ ਨੇ ਵਰਤੇ ਹਨ, ਕੋਈ ਸਬੱਬ ਜਿਹਾ ਨਹੀਂ ਬਣ ਗਿਆ,

ਇਹੀ ਗੱਲ ਕੋਈ ਸਹਿਜ-ਸੁਭਾਇ ਨਹੀਂ ਹੋ ਗਈ । ਇਸ ਦਾ ਸਪੱਸ਼ਟ ਕਾਰਨ ਸਿਰਫ਼ ਇਹੀ ਹੈ ਕਿ ਉਹਨਾਂ ਦੇ ਸਾਹਮਣੇ ਸਿਰਫ਼ ੧੯ ਰਾਗ ਪਏ ਹਨ ਜਿਨ੍ਹਾਂ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਲਿਖ ਗਏ ਹਨ । ਇਹ ਬਾਣੀ ਸਾਰੀ ਦੀ ਸਾਰੀ ਉਹਨਾਂ ਪਾਸ ਮੌਜੂਦ ਹੈ, ਤੇ ਗੁਰੂ ਅਮਰਦਾਸ ਜੀ ਭੀ ਸਿਰਫ਼ ਇਹਨਾਂ ੧੯ ਰਾਗਾਂ ਵਿਚੋਂ ੧੭ ਆਪਣੀ ਬਾਣੀ ਲਈ ਵਰਤਦੇ ਹਨ ।

**ਹੋਰ ਨੇੜੇ ਦੀ ਸਾਂਝ :—**

ਇਸ ਤੋਂ ਭੀ ਨੇੜੇ ਦੀ ਸਾਂਝ ਵਾਸਤੇ ਹੋਰ ਵਧੀਕ ਸੁਆਦਲੇ ਸਬੂਤ ਮਿਲ ਰਹੇ ਹਨ :—

**ਰਾਗ ਆਸਾ ਬਾਣੀ 'ਪਟੀ' :—**

ਆਸਾ ਰਾਗ ਵਿਚ ਗੁਰੂ ਨਾਨਕ ਸਾਹਿਬ ਦੀ ਉਚਾਰੀ ਹੋਈ ਇਕ ਬਾਣੀ ਹੈ, ਜਿਸ ਦਾ ਨਾਮ ਹੈ 'ਪਟੀ' । ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਦੀ ਉਚਾਰੀ ਹੋਈ 'ਪਟੀ' ਭੀ ਹੈ । ਇਹ ਗੱਲ ਸਹਿਜ-ਸੁਭਾਇ ਨਹੀਂ ਹੋ ਗਈ ਕਿ ਇਕੋ ਹੀ ਰਾਗ ਵਿਚ ਦੋਹਾਂ ਸਤਿਗੁਰੂ ਸਹਿਬਾਨ ਦੀ ਇੱਕੋ ਹੀ ਨਾਮ ਦੀ ਬਾਣੀ ਮਿਲਦੀ ਹੈ । ਗੁਰੂ ਅਮਰਦਾਸ ਜੀ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦੀ ਲਿਖੀ ਹੋਈ ਬਾਣੀ 'ਪਟੀ' ਮੌਜੂਦ ਹੈ । ਇਸ ਬਾਣੀ ਤੋਂ ਪ੍ਰੇਰਿਤ ਹੋ ਕੇ ਉਨ੍ਹਾਂ ਭੀ ਇਸੇ ਨਾਮ ਦੀ ਬਾਣੀ ਲਿਖੀ ਹੈ ।

ਇਹਨਾਂ ਦੋਹਾਂ 'ਪੱਟੀਆਂ' ਦੀਆਂ ਉਹ ਤੁਕਾਂ ਗਹੁ ਨਾਲ ਪੜ੍ਹੋ, ਜਿਨ੍ਹਾਂ ਦੇ ਅਖ਼ੀਰ ਤੇ ਲਫ਼ਜ਼ 'ਰਹਾਉ' ਲਿਖਿਆ ਪਿਆ ਹੈ :—

ਆਸਾ ਮਹਲਾ ੧, ਪਟੀ :—

ਮਨ ਕਾਹੇ ਭੂਲੇ ਮੂੜ ਮਨਾ ॥<br>ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ਰਹਾਉ॥

ਆਸਾ ਮਹਲਾ ੩, ਪਟੀ :—

ਮਨ ਐਸਾ ਲੇਖਾ ਤੂੰ ਕੀ ਪੜਿਆ ॥<br>ਲੇਖਾ ਦੇਣਾ ਤੇਰੈ ਸਿਰਿ ਰਹਿਆ ॥੧॥ਰਹਾਉ॥

ਦੋਹਾਂ ਵਿਚ 'ਮਨ' ਨੂੰ ਸੰਬੋਧਨ ਕੀਤਾ ਗਿਆ ਹੈ, ਲਫ਼ਜ਼ 'ਪੜਿਆ', 'ਲੇਖਾ ਦੇਵਹਿ' ਗੁਰੂ ਨਾਨਕ ਦੇਵ ਜੀ ਦੀ 'ਪਟੀ' ਵਿਚ ਮਿਲਦੇ ਹਨ । ਲ਼ਫ਼ਜ਼ 'ਪੜਿਆ', 'ਲੇਖਾ ਦੇਣਾ' ਗੁਰੂ ਅਮਰਦਾਸ ਜੀ ਦੀ 'ਪਟੀ' ਵਿਚ ਲਿਖੇ ਹਨ । ਦੋਹਾਂ ਵਿਚ ਕਾਫ਼ੀ ਡੂੰਘੀ ਸਾਂਝ ਹੈ, ਤੇ ਇਹ ਸਾਂਝ ਸਬੱਬ ਨਾਲ ਨਹੀਂ ਬਣ ਗਈ ।

**(੩) ਅਲਾਹਣੀਆ ਰਾਗ ਵਡਹੰਸ :—**

ਰਾਗ ਵਡਹੰਸ ਵਿਚ ਗੁਰੂ ਨਾਨਕ ਸਾਹਿਬ ਨੇ 'ਅਲਾਹਣੀਆ' ਦੇ ਪੰਜ ਸ਼ਬਦ ਲਿਖੇ ਹਨ । ਇਸੇ ਹੀ ਰਾਗ ਵਿਚ ਇਸੇ ਹੀ ਮਜ਼ਮੂਨ ਤੇ ਇਸੇ ਹੀ ਸਿਰ-ਲੇਖ ਹੇਠ ਗੁਰੂ ਅਮਰਦਾਸ ਜੀ ਨੇ ਚਾਰ ਸ਼ਬਦ ਲਿਖੇ ਹਨ । ਸਾਫ਼ ਸਿੱਧ ਹੈ ਕਿ ਗੁਰੂ ਨਾਨਕ ਦੇਵ ਜੀ ਦੀ 'ਆਲਾਹਣੀਆ' ਦੀ ਬਾਣੀ ਵੇਖ ਕੇ ਗੁਰੂ ਅਮਰਦਾਸ ਜੀ ਨੇ ਭੀ ਉਹੀ ਬਾਣੀ ਲਿਖੀ ਹੈ ।

**(੪) ਮਾਰੂ ਸੋਲਹੇ—**

ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਇਕ ਬਾਣੀ ਹੈ, ਜਿਸ ਦਾ ਸਿਰ-ਲੇਖ ਹੈ, 'ਸੋਲਹੇ' । ਇਸ ਨਾਮ ਦੀ ਬਾਣੀ ਕਿਸੇ ਭੀ ਹੋਰ ਰਾਗ ਵਿਚ ਨਹੀਂ । ਇਸ ਸਿਰ-ਲੇਖ ਹੇਠ ਗੁਰੂ ਨਾਨਕ ਦੇਵ ਜੀ ਦੇ ੨੨ ਸ਼ਬਦ ਹਨ । ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਦੇ ਭੀ ੨੪ 'ਸੋਲਹੇ' ਹਨ । ਇਹ ਕੋਈ ਸਬੱਬ ਦੀ ਗੱਲ ਨਹੀਂ ਹੈ ।

### (੫) ਰਾਮਕਲੀ ਵਿਚ ਲੰਮੀਆਂ ਬਾਣੀਆਂ—

ਰਾਗ ਰਾਮਕਲੀ ਵਿਚ ਸ਼ਬਦਾਂ ਤੇ ਅਸਟਪਦੀਆਂ ਤੋਂ ਇਲਾਵਾ ਗੁਰੂ ਨਾਨਕ ਸਾਹਿਬ ਦੀਆਂ ਦੋ ਵੱਡੀਆਂ ਤੇ ਲੰਮੀਆਂ ਬਾਣੀਆਂ ਹਨ—'ਓਅੰਕਾਰ' ਤੇ 'ਸਿਧ ਗੋਸਟਿ' । ਇਸੇ ਤਰ੍ਹਾਂ ਸ਼ਬਦ ਤੇ ਅਸ਼ਟਪਦੀਆਂ ਤੋਂ ਛੁਟ ਗੁਰੂ ਅਮਰਦਾਸ ਜੀ ਦੀ ਭੀ ਇਕ ਵੱਡੀ ਬਾਣੀ ਹੈ, ਜਿਸ ਦਾ ਨਾਮ ਹੈ 'ਅਨੰਦ' ।

### (੬) ਥਿੱਤਾਂ ਤੇ ਵਾਰ ਬਿਲਾਵਲ—

ਬਿਲਾਵਲ ਰਾਗ ਵਿਚ ਸ਼ਬਦਾਂ ਤੇ ਅਸ਼ਟਪਦੀਆਂ ਤੋਂ ਇਲਾਵਾ ਗੁਰੂ ਨਾਨਕ ਸਾਹਿਬ ਨੇ 'ਥਿੱਤਾਂ' ਉੱਤੇ ਇਕ ਬਾਣੀ ਲਿਖੀ ਹੈ, ਜਿਸ ਦਾ ਸਿਰ-ਲੇਖ ਹੈ, 'ਥਿੱਤੀ ਮ: ੧' । ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਨੇ 'ਥਿੱਤਾਂ' ਦੇ ਟਾਕਰੇ ਤੇ 'ਸੱਤ ਵਾਰਾਂ' ਤੇ ਬਾਣੀ ਲਿਖੀ ਹੈ ਇਸ ਦਾ ਸਿਰ-ਲੇਖ ਹੈ 'ਵਾਰ ਸੱਤ ਮ: ੩' ।

### (੭) ਸਲੋਕ ਵਾਰਾਂ ਤੇ ਵਧੀਕ—

ਹਰੇਕ ਸਤਿਗੁਰੂ ਜੀ ਨੇ ਸ਼ਬਦਾਂ, ਅਸ਼ਟਪਦੀਆਂ ਆਦਿਕ ਤੋਂ ਇਲਾਵਾ 'ਸਲੋਕ' ਭੀ ਬਹੁਤ ਸਾਰੇ ਉਚਾਰੇ ਹਨ । ਗੁਰੂ ਅਰਜਨ ਸਾਹਿਬ ਨੇ ਇਹਨਾਂ ਵਿਚੋਂ ਕੁਝ ਸਲੋਕ 'ਵਾਰਾਂ' ਦੀਆਂ ਪਉੜੀਆਂ ਨਾਲ ਰਲਾ ਦਿੱਤੇ । ਜੋ ਸ਼ਲੋਕ ਬਾਕੀ ਵਧ ਗਏ ਸਨ, ਉਹ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਤੇ ਹਰੇਕ ਗੁਰੂ ਦੇ ਵੱਖਰੇ ਲਿਖ ਦਿੱਤੇ । ਪਰ, ਗੁਰੂ ਨਾਨਕ ਸਾਹਿਬ ਦੇ ਸ਼ਲੋਕ ਨੰ: ੨੭ ਦੇ ਨਾਲ ਅਗਲਾ ਸ਼ਲੋਕ ਨੰ: ੨੮ ਗੁਰੂ ਅਮਰਦਾਸ ਜੀ ਦਾ ਲਿਖ ਦਿੱਤਾ ਗਿਆ । ਇਹ ਸ਼ਲੋਕ ਗੁਰੂ ਅਮਰਦਾਸ ਜੀ ਦੇ ਸ਼ਲੋਕਾਂ ਨਾਲ ਕਿਉਂ ਦਰਜ ਨਹੀਂ ਕੀਤਾ ?

ਦੋਹਾਂ ਨੂੰ ਪੜ੍ਹ ਕੇ ਵੇਖੋ, ਗੁੰਝਲ ਹੱਲ ਹੋ ਜਾਇਗੀ—

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥
ਮਹਲਾ ੩ ॥ ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥੨੮॥

ਇਹ ਸ਼ਲੋਕ ਦੋਵੇਂ ਇਕੱਠੇ ਇਸ ਵਾਸਤੇ ਲਿਖੇ ਗਏ ਹਨ ਕਿ ਗੁਰੂ ਅਮਰਦਾਸ ਜੀ ਦਾ ਸ਼ਲੋਕ ਹੈ ਹੀ ਗੁਰੂ ਨਾਨਕ ਸਾਹਿਬ ਦੇ ਸ਼ਲੋਕ ਦੇ ਪਰਥਾਇ । ਜੇ ਗੁਰੂ ਨਾਨਕ ਸਾਹਿਬ ਲਾਹੌਰ ਸ਼ਹਿਰ ਦੀ ਇਹ ਹਾਲਤ ਨਾ ਦੱਸਦੇ, ਗੁਰੂ ਅਮਰਦਾਸ ਜੀ ਨੂੰ ਆਪਣਾ ਸ਼ਲੋਕ ਉਚਾਰਨ ਦੀ ਲੋੜ ਹੀ ਨਾਹ ਪੈਂਦੀ ।

ਇਹ ਦੋਵੇਂ ਸਲੋਕ ਇਸ ਗੱਲ ਦਾ ਪੱਕਾ ਸਬੂਤ ਹਨ ਕਿ ਗੁਰੂ ਅਮਰਦਾਸ ਜੀ ਪਾਸ ਬਾਣੀ ਮੌਜੂਦ ਸੀ, ਅਤੇ ਉਨ੍ਹਾਂ ਬੜੇ ਗਹੁ ਨਾਲ ਇਸ ਦਾ ਇਕ ਇਕ ਲਫ਼ਜ਼ ਆਪਣੇ ਹਿਰਦੇ ਵਿਚ ਵਸਾਇਆ ਹੋਇਆ ਸੀ, ਇਥੋਂ ਤਕ ਕਿ ਇਹ ਛੇ ਲਫ਼ਜ਼ ਵਾਲੀ ਨਿੱਕੀ ਜਿਹੀ ਤੁਕ ਭੀ ਉਨ੍ਹਾਂ ਦੀਆਂ ਨਜ਼ਰਾਂ ਤੋਂ ਓਹਲੇ ਨਹੀਂ ਹੋ ਸਕੀ ।

### (੮) ਪ੍ਰਸ਼ਨ ਦਾ ਉੱਤਰ—

ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਸਮੇ ਲੋਕਾਂ ਦਾ ਨੀਵਾਂ ਧਾਰਮਿਕ ਜੀਵਨ ਇਸ ਸ਼ਲੋਕ ਵਿਚ ਬਿਆਨ ਕੀਤਾ, ਜੋ ਇਉਂ ਹੈ :—

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥

ਇਸ ਸਲੋਕ ਨੂੰ ਗਹੁ ਨਾਲ ਪੜ੍ਹ ਕੇ ਵੇਖੋ । ਅਖ਼ੀਰ ਤੇ ਸਤਿਗੁਰੂ ਜੀ ਨੇ ਸਿਰਫ਼ ਪ੍ਰਸ਼ਨ ਹੀ ਕਰ ਦਿੱਤਾ ਹੈ ਕਿ ਹਨੇਰੇ ਵਿਚੋਂ ਚਾਨਣ ਕਿਵੇਂ ਮਿਲੇ । ਉਹਨਾਂ ਨੇ ਆਪ ਇਸ ਦਾ ਕੋਈ ਇਲਾਜ ਖੋਲ੍ਹ ਕੇ ਨਹੀਂ ਦੱਸਿਆ, ਇਸ਼ਾਰੇ-ਮਾਤ੍ਰ ਕਹਿ ਦਿੱਤਾ ਹੈ 'ਸਚੁ ਚੰਦ੍ਰਮਾ' ।

ਇਸ ਇਸ਼ਾਰੇ-ਮਾਤ੍ਰ ਦੱਸੇ ਇਲਾਜ ਨੂੰ ਗੁਰੂ ਅਮਰਦਾਸ ਜੀ ਨੇ ਇਉਂ ਸਮਝਾਇਆ ਹੈ—

ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥ ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥ {ਮ: ੩

ਗੁਰੂ ਅਰਜਨ ਸਾਹਿਬ ਨੇ ਇਹ ਦੋਵੇਂ ਸ਼ਲੋਕ ਇਕੱਠੇ ਮਾਝ ਰਾਗ ਦੀ ਵਾਰ ਦੀ ੧੬ਵੀਂ ਪਉੜੀ ਨਾਲ ਦਰਜ ਕਰ ਦਿੱਤੇ ਹਨ । ਦੋਹਾਂ ਸ਼ਲੋਕਾਂ ਉੱਤੇ ਗਹੁ ਨਾਲ ਥੋੜ੍ਹਾ ਜਿਹਾ ਦਿੱਤਾ ਹੋਇਆ ਭੀ ਧਿਆਨ ਇਹ ਗੱਲ ਸਾਫ਼ ਕਰ ਦੇਂਦਾ ਹੈ ਕਿ ਗੁਰੂ ਅਮਰਦਾਸ ਜੀ ਆਪਣੇ ਸ਼ਲੋਕ ਦੀ ਰਾਹੀਂ ਗੁਰੂ ਨਾਨਕ ਦੇਵ ਜੀ ਦੇ ਸ਼ਲੋਕ ਵਿਚ ਕੀਤੇ ਹੋਏ ਪ੍ਰਸ਼ਨ ਨੂੰ ਖੋਲ੍ਹ ਕੇ ਬਿਆਨ ਕਰ ਰਹੇ ਹਨ । ਇਹ ਗੱਲ ਤਾਂ ਹੀ ਹੋ ਸਕੀ ਜੋ ਗੁਰੂ ਅਮਰਦਾਸ ਜੀ ਪਾਸ ਗੁਰੂ ਨਾਨਕ ਸਾਹਿਬ ਦੀ ਬਾਣੀ ਮੌਜੂਦ ਸੀ ।

**(੯) ਬਸੰਤ ਰਾਗ ਵਿਚ ਸ਼ਬਦਾਂ ਦੀ ਤਰਤੀਬ—**

ਹਰੇਕ ਰਾਗ ਵਿਚ ਸ਼ਬਦਾਂ ਦੀ ਤਰਤੀਬ ਗੁਰ-ਵਿਅਕਤੀ ਅਨੁਸਾਰ ਹੈ । ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ ਦੇ, ਫਿਰ ਗੁਰੂ ਰਾਮਦਾਸ ਜੀ ਅਤੇ ਫਿਰ ਗੁਰੂ ਅਰਜਨ ਸਾਹਿਬ ਜੀ ਦੇ । ਰਾਗ ਬਸੰਤ ਵਿਚ ਇਕ ਹੋਰ ਅਨੋਖੀ ਗੱਲ ਵੇਖਣ ਵਿਚ ਆ ਰਹੀ ਹੈ । ਗੁਰੂ ਨਾਨਕ ਸਾਹਿਬ ਦੇ ਸ਼ਬਦ ਨੰ: ੩ ਨਾਲ ਅਗਲਾ ਸ਼ਬਦ ਗੁਰੂ ਅਮਰਦਾਸ ਜੀ ਦਾ ਹੈ, ਅਤੇ ਫਿਰ ਸ਼ਬਦ ਨੰ: ੭ ਦੇ ਨਾਲ ਅਗਲਾ ਸ਼ਬਦ ਗੁਰੂ ਅਮਰਦਾਸ ਜੀ ਦਾ ਹੈ ।

ਕਿਉਂ ?

ਗਹੁ ਨਾਲ ਇਹ ਚਾਰੇ ਸ਼ਬਦ ਪੜ੍ਹ ਕੇ ਵੇਖੋ । ਦੋਹਾਂ ਜੋੜੀਆਂ ਦੇ ਭਾਵ ਮਿਲਦੇ ਹਨ । ਮਲੂਮ ਇਉਂ ਹੁੰਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦੇ ਪਰਥਾਇ ਉਚਾਰੇ ਹਨ, ਅਤੇ ਆਪ ਹੀ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦੇ ਨਾਲ ਹੀ ਲਿਖ ਦਿੱਤੇ ਹਨ । 'ਬੀੜ' ਤਿਆਰ ਕਰਨ ਵੇਲੇ ਗੁਰੂ ਅਰਜਨ ਸਾਹਿਬ ਜੀ ਨੇ ਭੀ ਉੱਥੋਂ ਵੱਖ ਨਹੀਂ ਕੀਤੇ, ਹਾਲਾਂ ਕਿ ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦੇ ਆਪਣੇ ਹੋਰ ੧੮ ਸ਼ਬਦ ਮੌਜੂਦ ਹਨ । ਉਹ ਸ਼ਬਦ ਇਹ ਹਨ :—

ੳ. ਬਸੰਤੁ ਮਹਲਾ ੧
ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥ ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥ ...ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥ ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥

ਇਸ ਸ਼ਬਦ ਦੇ ਨਾਲ ਦਰਜ ਹੈ—ਬਸੰਤੁ ਮ: ੩ ਤੀਜਾ :

ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥ ਜਟਾ ਧਾਰਿ ਕਿਆ ਕਮਾਵੈ ਜੋਗੁ ॥ ਮਨੁ ਨਿਰਮਲੁ ਨਹੀ ਦਸਵੈ ਦੁਆਰ ॥ ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ ॥੧॥

... ... ... ... ... ... ... ... ...

ਜਿਸੁ ਜੀਉ ਅੰਤਰੁ ਮੈਲਾ ਹੋਇ ॥ ਤੀਰਥ ਭਵੈ ਦਿਸੰਤਰ ਲੋਇ ॥ ਨਾਨਕ ਮਿਲੀਐ ਸਤਿਗੁਰ ਸੰਗ ॥ ਤਉ ਭਵਜਲ ਕੇ ਤੂਟਸਿ ਬੰਧ ॥੫॥੪॥

ਅ. ਬਸੰਤੁ ਮਹਲਾ ੧
ਆਪੇ ਕੁਦਰਤਿ ਕਰੇ ਸਾਜਿ ॥ ਸਚੁ ਆਪਿ ਨਿਬੇੜੇ ਰਾਜੁ ਰਾਜਿ ॥ ਗੁਰਮਤਿ ਊਤਮ ਸੰਗਿ ਸਾਥਿ ॥ ਹਰਿ ਨਾਮੁ ਰਸਾਇਣੁ ਸਹਜਿ ਆਥਿ ॥੧॥ ਮਤ ਬਿਸਰਸਿ ਰੇ ਮਨ ਰਾਮ ਬੋਲਿ ॥ ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ ॥੧॥ਰਹਾਉ॥

ਬਸੰਤੁ ਮ: ੩
ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥ ਤਉ ਸਰਣਾਗਤਿ ਰਹਉ ਪਇਆ ॥੩॥ ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ ॥ ਗੁਰਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥੪॥੮॥

**(੧੦) ਬੋਲੀ ਦੀ ਸਾਂਝ—**

ਜੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦੇ ਲਫ਼ਜ਼ਾਂ ਨੂੰ ਆਪੋ ਵਿਚ ਟਾਕਰਾ ਕਰ ਕੇ ਵੇਖੀਏ, ਤਾਂ ਕਈ ਥਾਈਂ ਲਫ਼ਜ਼ਾਂ ਤੇ ਪਦਾਂ ਦੀ ਐਸੀ ਸਾਂਝ ਮਿਲੇਗੀ, ਜਿਸ ਤੋਂ ਇਹੀ ਸਿੱਟਾ ਨਿਕਲੇਗਾ ਕਿ ਗੁਰੂ ਅਮਰਦਾਸ ਜੀ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਮੌਜੂਦ ਸੀ; ਜਿਵੇਂ :—

ਆਸਾ ਮ: ੧ ਛੰਤ
ਆਪਣਾ ਮਨੁ ਦੀਆ, ਹਰਿ ਵਰੁ ਲੀਆ, ਜਿਉ ਭਾਵੈ ਤਿਉ ਰਾਵਏ ॥ ਤਨੁ ਮਨੁ ਪਿਰ ਆਗੈ ਸਬਦਿ ਸਭਾਗੈ, ਘਰਿ ਅੰਮ੍ਰਿਤ ਫਲੁ ਪਾਵਏ ॥

ਇੱਥੇ ਗੁਰੂ ਨਾਨਕ ਦੇਵ ਜੀ ਲਫ਼ਜ਼ 'ਸਭਾਗੈ ਘਰਿ' ਵਰਤਦੇ ਹਨ, ਗੁਰੂ ਅਮਰਦਾਸ ਜੀ ਦੀ ਬਾਣੀ 'ਅਨੰਦ' ਵਿਚ ਇਹੀ ਲਫ਼ਜ਼ ਲਿਖਦੇ ਹਨ :—

'ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥'

ਅਜਿਹੇ ਸੈਂਕੜੇ ਪ੍ਰਮਾਣ ਹੋਰ ਮਿਲ ਸਕਦੇ ਹਨ, ਜਿੱਥੇ 'ਬੋਲੀ' ਦੀ ਸਾਂਝ ਦਿੱਸਦੀ ਹੈ, ਇਹ ਸਾਂਝ ਕਿਸੇ ਸਬੱਬ ਨਾਲ ਨਹੀਂ ਬਣ ਗਈ ।

ਡੂੰਘੀ ਸਾਂਝ ਦੀਆਂ ਇਹ ਵੰਨਗੀ-ਮਾਤ੍ਰ ਮਿਸਾਲਾਂ ਵੇਖ ਕੇ ਸੁਤੰਤਰ ਰਾਇ ਰੱਖਣ ਵਾਲੇ ਖੋਜੀ ਸੱਜਣ ਨੂੰ ਕੋਈ ਸ਼ੱਕ ਨਹੀਂ ਰਹਿ ਜਾਣਾ ਚਾਹੀਦਾ ਕਿ ਗੁਰੂ ਅਮਰਦਾਸ ਜੀ ਦੇ ਪਾਸ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਮੌਜੂਦ ਸੀ । ਇਸ ਦੇ ਮਿਲਣ ਦਾ ਇੱਕੋ ਹੀ ਵਸੀਲਾ ਸੀ, ਉਹ ਸੀ ਗੁਰੂ ਅੰਗਦ ਸਾਹਿਬ ਜੀ, ਜਿਨ੍ਹਾਂ ਨੂੰ ਇਹ ਸਾਰੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਜ਼ਰੂਰ ਦਿੱਤੀ ਹੋਵੇਗੀ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਵੇਲੇ ਗੁਰੂ ਅਰਜਨ ਸਾਹਿਬ ਨੇ ਬਾਣੀ ਕਿਥੋਂ ਲਈ ਸੀ ?

**ਪਿਛਲੇ ਲੇਖ ਦਾ ਨਚੋੜ—**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕਈ ਪ੍ਰਮਾਣ ਲੈ ਕੇ ਹੁਣ ਤੀਕ ਅਸੀ ਇਸ ਨਤੀਜੇ ਤੇ ਅੱਪੜ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਆਪਣੀ ਸਾਰੀ ਬਾਣੀ ਆਪ ਹੀ ਨਾਲ ਲਿਖ ਕੇ ਸਾਂਭਦੇ ਰਹੇ । ਜਦੋਂ ਉਨ੍ਹਾਂ ਨੇ ਗੁਰਿਆਈ ਦੀ ਜ਼ਿੰਮੇਵਾਰੀ ਗੁਰੂ ਅੰਗਦ ਸਾਹਿਬ ਨੂੰ ਸੌਂਪੀ, ਤਾਂ ਇਹ ਸਾਰੀ 'ਬਾਣੀ' ਭੀ ਉਨ੍ਹਾਂ ਦੇ ਹਵਾਲੇ ਕੀਤੀ । ਜਦੋਂ ਗੁਰੂ ਅੰਗਦ ਸਾਹਿਬ ਨੇ ਆਪਣੇ ਥਾਂ ਗੁਰੂ ਅਮਰਦਾਸ ਜੀ ਨੂੰ ਥਾਪਿਆ, ਤਾਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਤੇ ਆਪਣੀ ਬਾਣੀ ਵੀ ਸਤਿਗੁਰੂ ਅਮਰਦਾਸ ਜੀ ਦੇ ਸਪੁਰਦ ਕੀਤੀ ।

**ਇਸ ਤੋਂ ਸੁਭਾਵਕ ਸਿੱਟਾ—**

ਹੁਣ ਇਹ ਗੱਲ ਸਮਝਣੀ ਬਹੁਤੀ ਔਖੀ ਨਹੀਂ ਹੈ ਕਿ ਗੁਰੂ ਅਮਰਦਾਸ ਜੀ ਨੇ ਇਹ ਰੱਬੀ ਖ਼ਜ਼ਾਨਾ, ਜੋ ਉਨ੍ਹਾਂ ਨੂੰ ਜਗਤ ਦੀ ਭਲਾਈ ਵਾਸਤੇ ਮਿਲਿਆ ਸੀ, ਗੁਰੂ ਰਾਮਦਾਸ ਜੀ ਨੂੰ ਸੌਂਪਿਆ ਤੇ ਗੁਰੂ ਰਾਮਦਾਸ ਜੀ ਨੇ ਆਪਣੀ ਵਾਰੀ ਗੁਰੂ ਅਰਜਨ ਸਾਹਿਬ ਜੀ ਨੂੰ ਦੇ ਦਿੱਤਾ । ਅੱਗੇ ਤਾਂ ਹਰੇਕ ਗੁਰ-ਵਿਅਕਤੀ ਦੀ ਬਾਣੀ ਵੱਖੋ-ਵੱਖਰੀ ਪਈ ਸੀ, ਗੁਰੂ ਅਰਜਨ ਸਾਹਿਬ ਨੇ ਇਸ ਸਾਰੀ ਨੂੰ ਰਾਗ-ਤਰਤੀਬ ਦੇ ਕੇ ਇਕੱਠਾ ਕਰ ਦਿੱਤਾ ਤੇ ਇਕ ਬੀੜ ਵਿਚ ਲੈ ਆਂਦਾ ।

**ਸਿਰੀ ਰਾਗ ਵਿਚੋਂ ਪ੍ਰਮਾਣ (ਸ਼ਬਦ) :—**

ਹਰੇਕ ਸਤਿਗੁਰੂ ਪਾਸ ਆਪਣੇ ਤੋਂ ਪਹਿਲੇ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਮੌਜੂਦ ਸੀ ਤੇ ਉਨ੍ਹਾਂ ਨੇ ਗਹੁ ਨਾਲ ਹਿਰਦੇ ਵਿਚ ਵਸਾਈ ਸੀ—ਇਸ ਖ਼ਿਆਲ ਨੂੰ ਹੋਰ ਵਧੀਕ ਸਪੱਸ਼ਟ ਕਰਨ ਲਈ ਮਿਸਾਲ ਦੇ ਤੌਰ ਤੇ ਸਿਰਫ਼ 'ਸਿਰੀ ਰਾਗੁ' ਪੇਸ਼ ਕੀਤਾ ਜਾਂਦਾ ਹੈ । ਗਹੁ ਨਾਲ ਚਹੁੰਆਂ ਹੀ ਗੁਰ-ਵਿਅੱਕਤੀਆਂ ਦੇ 'ਸ਼ਬਦ' ਪੜ੍ਹ ਕੇ ਵੇਖੋ ।

**ਗੁਰੂ ਨਾਨਕ ਦੇਵ ਜੀ :—**

ਇਸ 'ਰਾਗ' ਵਿਚ ਗੁਰੂ ਨਾਨਕ ਦੇਵ ਜੀ ਦੇ ੩੩ 'ਸ਼ਬਦ' ਹਨ । ਜਿਨ੍ਹਾਂ ਵਿਚੋਂ ੬ 'ਸ਼ਬਦ' ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਵਿਚ ਸਤਿਗੁਰੂ ਜੀ 'ਮਨ' ਨੂੰ ਸੰਬੋਧਨ ਕਰਦੇ ਹਨ । 'ਮਨ ਰੇ'......' ਅਤੇ 'ਮੇਰੇ ਮਨ......' ਲਫ਼ਜ਼ ਵਰਤਦੇ ਹਨ । ੩ ਸ਼ਬਦ ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਵਿਚ 'ਭਾਈ ਰੇ........' ਲਫ਼ਜ਼ ਵਰਤਦੇ ਹਨ । ੧ 'ਸ਼ਬਦ' ਐਸਾ ਹੈ ਜਿੱਥੇ 'ਰਹਾਉ' ਵਿਚ ਲਫ਼ਜ਼ 'ਮੁੰਧੇ' ਵਰਤਿਆ ਹੈ ਜਿਵੇਂ—ਮਨ ਰੇ.........ਮੇਰੇ ਮਨ......

(੧) ਮਨ ਰੇ ਸਚੁ ਮਿਲੈ ਭਉ ਜਾਇ । ਸ਼ਬਦ ਨੰ: ੧੧ ।

(੨) ਮਨ ਰੇ ਸਬਦਿ ਤਰਹੁ ਚਿਤੁ ਲਾਇ । ਸ਼ਬਦ ਨੰ: ੧੫ ।

(੩) ਮੇਰੇ ਮਨ ਲੈ ਲਾਹਾ ਘਰਿ ਜਾਹਿ । ਸ਼ਬਦ ਨੰ: ੧੭ ।

(੪) ਮਨ ਰੇ ਹਉਮੈ ਛੋਡਿ ਗੁਮਾਨੁ । ਸ਼ਬਦ ਨੰ: ੧੯ ।

(੫) ਮਨ ਰੇ ਅਹਿਨਿਸਿ ਹਰਿ ਗੁਣ ਸਾਰਿ । ਸ਼ਬਦ ਨੰ: ੨੦ ।

(੬) ਮਨ ਰੇ ਗੁਰਮੁਖਿ ਅਗਨਿ ਨਿਵਾਰਿ । ਸ਼ਬਦ ਨੰ: ੨੨ ।

**ਭਾਈ ਰੇ......**

(੧) ਭਾਈ ਰੇ ਸੰਤ ਜਨਾ ਕੀ ਰੇਣੁ । ਸ਼ਬਦ ਨੰ ੧੨ ।

(੨) ਭਾਈ ਰੇ ਹਰਿ ਹੀਰਾ ਗੁਰ ਮਾਹਿ । ਸ਼ਬਦ ਨੰ: ੨੧ ।

(੩) ਭਾਈ ਰੇ ਰਾਮੁ ਕਹਹੁ ਚਿਤੁ ਲਾਇ । ਸ਼ਬਦ ਨੰ: ੨੩ ।

**ਮੁੰਧੇ.........**

(੧) ਮੁੰਧੇ ਪਿਰ ਬਿਨੁ ਕਿਆ ਸੀਗਾਰੁ । ਸ਼ਬਦ ਨੰ: ੧੩ ।

**ਗੁਰੂ ਅਮਰਦਾਸ ਜੀ :**

ਗੁਰੂ ਅਮਰਦਾਸ ਜੀ ਦੇ ਇਸ 'ਰਾਗ' ਵਿਚ ੩੧ ਸ਼ਬਦ ਹਨ । ਇਨ੍ਹਾਂ ਵਿਚੋਂ ੧੭ 'ਸ਼ਬਦ' ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਵਿਚ 'ਮਨ ਰੇ........' ਜਾਂ 'ਮੇਰੇ ਮਨ...' ਲਫ਼ਜ਼ ਵਰਤਦੇ ਹਨ । ੮ ਸ਼ਬਦਾਂ ਵਿਚ ਲਫ਼ਜ਼ 'ਭਾਈ ਰੇ......' ਵਰਤੇ ਗਏ ਹਨ । ੨ 'ਸ਼ਬਦ' ਐਸੇ ਹਨ ਜਿਥੇ 'ਰਹਾਉ' ਦੀ ਤੁਕ ਨੂੰ ਲਫ਼ਜ਼ 'ਮੁੰਧੇ' ਨਾਲ ਸ਼ੁਰੂ ਕੀਤਾ ਗਿਆ ਹੈ; ਜਿਵੇਂ—

**ਮਨ......ਮੇਰੇ ਮਨ......**

(੧) ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ । ਸ਼ਬਦ ਨੰ: ੧ ।

(੨) ਮਨ ਰੇ ਗ੍ਰਿਹਿ ਹੀ ਮਾਹਿ ਉਦਾਸ । ਸ਼ਬਦ ਨੰ: ੨ ।

(੩) ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ । ਸ਼ਬਦ ਨੰ: ੮ ।

(੪) ਮਨ ਰੇ ਸਦਾ ਭਜਹੁ ਹਰਿ ਸਰਣਾਈ । ਸ਼ਬਦ ਨੰ: ੧੨ ।

(੫) ਮਨ ਰੇ ਦੂਜਾ ਭਾਉ ਚੁਕਾਇ । ਸ਼ਬਦ ਨੰ: ੧੯ ।

**ਨੋਟ** :—ਬਾਕੀ ਪ੍ਰਮਾਣ ਪਾਠਕ ਸੱਜਣ ਆਪ ਵੇਖ ਲੈਣ ।

**ਭਾਈ ਰੇ.......**

(੧) ਭਾਈ ਰੇ ਗੁਰਮੁਖਿ ਸਦਾ ਪਤਿ ਹੋਇ । ਸ਼ਬਦ ਨੰ: ੫ ।

(੨) ਭਾਈ ਰੇ ਇਸੁ ਮਨ ਕਉ ਸਮਝਾਇ । ਸ਼ਬਦ ਨੰ: ੬ ।

(੩) ਭਾਈ ਰੇ ਜਗੁ ਦੁਖੀਆ ਦੂਜੈ ਭਾਇ । ਸ਼ਬਦ ਨੰ: ੭ ।

(੪) ਭਾਈ ਰੇ ਗੁਰਮਤਿ ਹਰਿ ਨਾਮੁ ਧਿਆਇ । ਸ਼ਬਦ ਨੰ: ੧੦ ।

(੫) ਭਾਈ ਰੇ ਗੁਰਮਤਿ ਸਾਚਿ ਰਹਾਉ । ਸ਼ਬਦ ਨੰ: ੧੧ ।

**ਨੋਟ** :—ਇਸੇ ਤਰ੍ਹਾਂ ਹੋਰ ਪ੍ਰਮਾਣ ਵੇਖੇ ਜਾ ਸਕਦੇ ਹਨ ।

**ਮੁੰਧੇ.......**

(੧) ਮੁੰਧੇ ਕੂੜਿ ਮੁਠੀ ਕੂੜਿਆਰਿ । ਸ਼ਬਦ ਨੰ: ੨੮ ।

(੨) ਮੁੰਧੇ ਤੂ ਚਲੁ ਗੁਰ ਕੈ ਭਾਇ । ਸ਼ਬਦ ਨੰ: ੨੯ ।

**ਗੁਰੂ ਰਾਮਦਾਸ ਜੀ :—**

'ਸਿਰੀ ਰਾਗ' ਵਿਚ ਗੁਰੂ ਰਾਮਦਾਸ ਜੀ ਦੇ ੬ 'ਸ਼ਬਦ' ਹਨ । ਇਨ੍ਹਾਂ ਸ਼ਬਦਾਂ ਨੂੰ ਇਹੀ ਭੀ 'ਭਾਈ ਰੇ' ਨਾਲ ਸ਼ੁਰੂ ਕਰਦੇ ਹਨ; ਜਿਵੇਂ :—

(੧) ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ । ਸ਼ਬਦ ਨੰ: ੫ ।

(੨) ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ । ਸ਼ਬਦ ਨੰ: ੬ ।

**ਗੁਰੂ ਅਰਜਨ ਸਾਹਿਬ :—**

ਗੁਰੂ ਅਰਜਨ ਸਾਹਿਬ ਜੀ ਦੇ ੩੦ ਸ਼ਬਦ ਹਨ । 'ਰਹਾਉ' ਦੀਆਂ ਤੁਕਾਂ ਨੂੰ ਇਹ ਭੀ ਲਫ਼ਜ਼ 'ਮਨ ਰੇ' ਜਾਂ 'ਮੇਰੇ ਮਨ' ਅਤੇ ਲਫ਼ਜ਼ 'ਭਾਈ ਰੇ' ਨਾਲ ਹੀ ਸ਼ੁਰੂ ਕਰਦੇ ਹਨ; ਵੇਖੋ—

**ਮਨ ਰੇ......ਮੇਰੇ ਮਨ.......**

(੧) ਮੇਰੇ ਮਨ ਸੁਖ ਦਾਤਾ ਹਰਿ ਸੋਇ । ਸ਼ਬਦ ਨੰ: ੧ ।

(੨) ਮਨ ਮੇਰੇ ਕਰਤੇ ਨੋ ਸਾਲਾਹਿ । ਸ਼ਬਦ ਨੰ: ੫ ।

(੩) ਮੇਰੇ ਮਨ ਏਕਸ ਸਿਉ ਚਿਤੁ ਲਾਇ । ਸ਼ਬਦ ਨੰ: ੬ ।

ਭਾਈ ਰੇ.......

(੧) ਭਾਈ ਰੇ ਸੁਖੁ ਸਾਧ ਸੰਗਿ ਪਾਇਆ । ਸ਼ਬਦ ਨੰ: ੨ ।

(੨) ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ । ਸ਼ਬਦ ਨੰ: ੧੩ ।

(੩) ਭਾਈ ਰੇ ਸਾਚੀ ਸਤਿਗੁਰ ਸੇਵ । ਸ਼ਬਦ ਨੰ: ੩੦ ।

**ਅਸ਼ਟਪਦੀਆਂ :—**

ਇਸ 'ਰਾਗ' ਦੀਆਂ 'ਅਸ਼ਟਪਦੀਆਂ' ਭੀ ਵੇਖੋ । ਉਨ੍ਹਾਂ ਵਿਚ ਭੀ ਲਫ਼ਜ਼ 'ਭਾਈ ਰੇ' ਮਿਲਦਾ ਹੈ । ੧੭ ਅਸ਼ਟਪਦੀਆਂ ਵਿਚ ਗੁਰੂ ਨਾਨਕ ਦੇਵ ਜੀ ਨੇ ੬ ਵਾਰੀ ਇਹ ਪਦ ਵਰਤਿਆ ਹੈ ਤੇ ਦੋ ਵਾਰੀ 'ਮੁੰਧੇ' ਗੁਰੂ ਅਮਰਦਾਸ ਜੀ ਦੀਆਂ ੮ ਅਸ਼ਟਪਦੀਆਂ ਹਨ, ਇਨ੍ਹਾਂ ਵਿਚ ਤਿੰਨ ਵਾਰੀ 'ਭਾਈ ਰੇ' ਵਰਤਦੇ ਹਨ ।

**ਇਕ ਅਨੋਖੀ ਸਾਂਝ :—**

ਇਕ ਵੱਡੀ ਸੁਆਦਲੀ ਗੱਲ ਇਹ ਹੈ ਕਿ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ੨੯ ਸ਼ਬਦ (ਅਸ਼ਟਪਦੀਆਂ ਸਮੇਤ) ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਦੇ ਸ਼ੁਰੂ ਵਿਚ ਲਫ਼ਜ਼ 'ਭਾਈ ਰੇ' ਹਨ; ਇਨ੍ਹਾਂ ਵਿਚੋਂ ੨੫ 'ਸਿਰੀ ਰਾਗ' ਵਿਚ ਹੀ ਦਰਜ ਹਨ । ਬਾਕੀ ਚਾਰ ਸ਼ਬਦਾਂ ਵਿਚੋਂ ਭੀ ੨ ਗੁਰੂ ਨਾਨਕ ਦੇਵ ਜੀ ਦੇ ਹਨ, ੧ ਗੁਰੂ ਅਮਰਦਾਸ ਜੀ ਦਾ, ਅਤੇ ੧ ਗੁਰੂ ਰਾਮਦਾਸ ਜੀ ਦਾ ।

**ਬੋਲੀ ਦੇ ਦ੍ਰਿਸ਼ਟੀ-ਕੋਣ ਤੋਂ :—**

ਜੋ ਸੱਜਣ 'ਬੋਲੀ' ਦੇ ਦ੍ਰਿਸ਼ਟੀ-ਕੋਣ ਤੋਂ ਇਸ ਗੱਲ ਨੂੰ ਵਿਚਾਰਨਗੇ ਉਨ੍ਹਾਂ ਨੂੰ ਸਾਫ਼ ਸਮਝ ਪੈ ਜਾਇਗੀ ਕਿ ਲਫ਼ਜ਼ 'ਭਾਈ ਰੇ...' ਦੀ ਸਾਂਝ ਸਬੱਬ ਨਾਲ ਨਹੀਂ ਹੋ ਗਈ । ਜਿਉਂ ਜਿਉਂ 'ਸਿਰੀ ਰਾਗ' ਦੇ ਇਨ੍ਹਾਂ ੧੦੦ ਸ਼ਬਦਾਂ ਨੂੰ ਗਹੁ ਨਾਲ ਪੜ੍ਹੋਗੇ, ਇਨ੍ਹਾਂ ਵਿਚ ਹੋਰ ਹੋਰ ਵਧੀਕ ਡੂੰਘੀ ਸਾਂਝ ਦਿੱਸੇਗੀ, ਤੇ ਇਹ ਗੱਲ ਮੰਨਣੋਂ ਬਿਨਾ

ਰਿਹਾ ਨਹੀਂ ਜਾ ਸਕੇਗਾ ਕਿ ਹਰੇਕ ਗੁਰ-ਵਿਅੱਕਤੀ ਪਾਸ ਆਪਣੇ ਤੋਂ ਪਹਿਲੇ ਸਾਰੇ ਗੁਰ-ਵਿਅੱਕਤੀਆਂ ਦੀ ਸਾਰੀ ਬਾਣੀ ਮੌਜੂਦ ਸੀ ।

**ਪੀਊ ਦਾਦੇ ਦਾ ਖ਼ਜ਼ਾਨਾ :—**

ਗਉੜੀ ਰਾਗ ਵਿਚ ਗੁਰੂ ਅਰਜਨ ਸਾਹਿਬ ਲਿਖਦੇ ਹਨ :—

ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥ ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥੨॥੩੧॥੧੦੦॥

ਇਹ ਸ਼ਬਦ ਉਸੇ ਬਖ਼ਸ਼ਸ਼ ਦੇ ਜ਼ਿਕਰ ਵਿਚ ਜਾਪਦਾ ਹੈ ਜਦੋਂ ਗੁਰੂ ਅਰਜਨ ਸਾਹਿਬ ਨੂੰ ਗੁਰੂ ਰਾਮਦਾਸ ਜੀ ਤੋਂ ਪਿਛਲੀ ਸਾਰੀ ਹੀ ਬਾਣੀ ਦਾ ਸੰਗ੍ਰਹਿ ਮਿਲਿਆ ਸੀ ।

**ਬਾਬਾ ਮੋਹਨ ਜੀ ਵਾਲੀ ਸਾਖੀ :—**

ਗੁਰਬਾਣੀ ਦੀ ਅੰਦਰਲੀ ਇਸ ਵੰਨਗੀ-ਮਾਤ੍ਰ ਗਵਾਹੀ ਨੇ ਇਹ ਗੱਲ ਰੌਸ਼ਨ ਕਰ ਦਿੱਤੀ ਹੈ ਕਿ ਜਦੋਂ ਸਤਿਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਲੱਗੇ ਸਨ, ਤਾਂ ਉਨ੍ਹਾਂ ਪਾਸ ਸਾਰੀ ਹੀ ਬਾਣੀ ਮੌਜੂਦ ਸੀ । ਬਾਣੀ ਇਕੱਠੀ ਕਰਨ ਲਈ ਉਨ੍ਹਾਂ ਨੂੰ ਕਿਤੇ ਭੀ ਕੋਈ ਹੁਕਮਨਾਮੇ ਭੇਜਣ ਦੀ ਲੋੜ ਨਹੀਂ ਸੀ ਪੈ ਸਕਦੀ । ਇਸ ਸੰਬੰਧ ਵਿਚ ਬਾਬਾ ਮੋਹਨ ਜੀ ਵਾਲੀ ਸਾਖੀ ਬੜੀ ਪ੍ਰਸਿੱਧ ਹੈ, ਤੇ ਪ੍ਰਸਿੱਧ ਹੈ ਭੀ ਅਜੀਬ ਰੰਗ ਵਿਚ । ਲਿਖਦੇ ਹਨ ਕਿ ਬਾਬਾ ਮੋਹਨ ਜੀ ਆਪਣੇ ਚੌਬਾਰੇ ਵਿਚ ਸਮਾਧੀ ਲਗਾਈ ਬੈਠੇ ਸਨ, ਸਤਿਗੁਰੂ ਜੀ ਉਸ ਗਲੀ ਵਿਚ ਜਾ ਕੇ ਚੌਬਾਰੇ ਹੇਠ ਬੈਠ ਗਏ ਤੇ ਬਾਬਾ ਜੀ ਦੀ ਉਸਤਤਿ ਵਿਚ ਇਕ ਸ਼ਬਦ ਗਾਂਵਿਓਂ ਨੇ । ਕਾਹਦੇ ਲਈ ? ਬਾਬਾ ਜੀ ਪਾਸੋਂ ਗੁਰਬਾਣੀ ਦੀਆਂ ਸੰਚੀਆਂ ਲੈਣ ਲਈ ।

ਪਾਠਕ ਸੱਜਣ ! ਰਤਾ ਸਿਦਕ ਵਿਚ ਆ ਕੇ ਗਹੁ ਨਾਲ ਵਿਚਾਰੋ ! ਕੀ ਸਾਡੇ ਦੀਨ ਦੁਨੀਆ ਦੇ ਰਾਹਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਮਨੁੱਖ ਦੀ ਵਡਿਆਈ ਭੀ ਦਰਜ ਹੋ ਸਕਦੀ ਸੀ ? ਇਸ ਵਿਚ ਕੋਈ ਸ਼ੱਕ ਨਹੀਂ ਕਿ ਬਾਬਾ ਮੋਹਨ ਜੀ ਪਾਤਿਸ਼ਾਹਾਂ ਦੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਸ਼ਾਹਿਬਜ਼ਾਦੇ ਸਨ ਤੇ ਮੇਰੇ ਵਰਗੇ ਨਾਚੀਜ਼ ਨਿਮਾਣੇ ਨੂੰ ਬਾਬਾ ਜੀ ਦੇ ਕੂਚੇ ਦੀ ਧੂੜ ਮੱਥੇ ਉੱਤੇ ਲਾਉਣ ਲਈ ਮਿਲਣੀ ਭੀ ਇਕ ਵੱਡੀ ਬਰਕਤਿ ਹੈ । ਪਰ, ਪਾਤਿਸ਼ਾਹ ਪਾਤਿਸ਼ਾਹ ਹੀ ਹੈ, ਉਹ ਬੜੀ ਉੱਚੀ ਸ਼ਾਨ ਵਾਲਾ ਹੈ, ਉਹ ਆਪ ਹੀ ਬਾਣੀ ਦਾ ਸਮੁੰਦਰ ਸੀ, ਉਹ ਤਾਂ 'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਓ' ।

**ਸਿਰਫ਼ ਗੁਰੂ ਅਕਾਲ ਪੁਰਖ ਦੀ ਉਸਤਤਿ :—**

ਗੁਰੂ ਗ੍ਰੰਥ ਸਾਹਿਬ ਜੀ ਦਾ ਇੱਕ ਇੱਕ ਸ਼ਬਦ, ਇੱਕ ਇੱਕ ਤੁਕ, ਗੁਰੂ-ਰੂਪ ਹੈ; ਇਸ ਵਿਚ ਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਵਿਚ ਰਤਾ ਭੀ ਫ਼ਰਕ ਨਹੀਂ ਹੈ । ਕੀ ਬਾਬਾ ਮੋਹਨ ਜੀ ਦੀ ਉਸਤਤਿ ਤੇ ਗੁਰੂ ਨਾਨਕ ਪਾਤਿਸ਼ਾਹ ਦੀ ਉਸਤਤਿ ਗੁਰਸਿੱਖ ਵਾਸਤੇ ਇੱਕੋ ਦਰਜਾ ਰੱਖ ਸਕਦੀ ਹੈ ? ਪਤਿਬ੍ਰਤਾ ਇਸਤ੍ਰੀ ਦੇ ਹਿਰਦੇ ਵਿਚ ਆਪਣੇ ਪਤੀ ਦਾ ਪਿਆਰ ਹੀ ਟਿਕ ਸਕਦਾ ਹੈ, ਪਤੀ ਦੇ ਕਿਸੇ ਅਜ਼ੀਜ਼ ਤੋਂ ਅਜ਼ੀਜ਼ ਸਨਬੰਧੀ ਨੂੰ ਭੀ ਉਹੋ ਪਿਆਰ ਨਹੀਂ ਮਿਲ ਸਕਦਾ । ਗੁਰੂ ਗ੍ਰੰਥ ਸਾਹਿਬ ਜੀ ਦਾ ਹਰੇਕ ਅੰਗ ਸੋਹਣਾ ਹੈ, ਤੇ ਸਿੱਖ ਦੇ ਜੀਵਨ ਲਈ ਸਦਾ ਕਾਇਮ ਰਹਿਣ ਵਾਲਾ ਚਾਨਣ-ਮੁਨਾਰਾ ਹੈ । ਇਸ ਵਿਚ ਉਸਤਤਿ ਸਿਰਫ਼ ਅਕਾਲ ਪੁਰਖ ਦੀ ਹੀ ਹੋ ਸਕਦੀ ਹੈ ।

## ਗੁਰਬਾਣੀ ਵਿਚ ਲਫ਼ਜ਼ ਮੋਹਨ :—

ਗਉੜੀ, ਗੂਜਰੀ, ਬਿਲਾਵਲ, ਬਸੰਤ, ਮਾਰੂ, ਤੁਖਾਰੀ ਆਦਿਕ ਰਾਗਾਂ ਵਿਚ ਕਈ ਸ਼ਬਦ ਐਸੇ ਮਿਲਦੇ ਹਨ ਜੋ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਰਜਨ ਸਾਹਿਬ ਦੇ ਉਚਾਰੇ ਹੋਏ ਹਨ ਤੇ ਜਿਨ੍ਹਾਂ ਵਿਚ ਅਕਾਲ ਪੁਰਖ ਨੂੰ 'ਮੋਹਨ' ਆਖ ਕੇ ਯਾਦ ਕੀਤਾ ਹੈ । ਮਜ਼ਮੂਨ ਦੇ ਬਹੁਤ ਲੰਮਾ ਹੋ ਜਾਣ ਦੇ ਡਰ ਤੋਂ ਉਹ ਸ਼ਬਦ ਏਥੇ ਦਿੱਤੇ ਨਹੀਂ ਜਾ ਸਕਦੇ । ਪਾਠਕ ਸੱਜਣ ਇਨ੍ਹਾਂ ਰਾਗਾਂ ਵਿਚੋਂ ਆਪ ਉਹ ਸ਼ਬਦ ਵੇਖ ਲੈਣ । ਅਸਾਂ ਹੁਣ ਉਸ ਸ਼ਬਦ ਤੇ ਵਿਚਾਰ ਕਰਨੀ ਹੈ ਜਿਸ ਵਿਚ ਸਾਖੀ-ਅਨੁਸਾਰ ਬਾਬਾ ਮੋਹਨ ਜੀ ਦੀ ਉਸਤਤਿ ਦੱਸੀ ਜਾ ਰਹੀ ਹੈ । ਗਉੜੀ ਰਾਗ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਇਹ ਦੂਜਾ 'ਛੰਤ' ਹੈ ।

## ਸੁਆਦਲੀ ਸਾਂਝ :—

ਇਸ ਛੰਤ ਲਿਖਣ ਤੋਂ ਪਹਿਲਾਂ ਪਾਠਕ ਸੱਜਣਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਇਸ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ 'ਛੰਤ' ਗੁਰੂ ਅਮਰਦਾਸ ਜੀ ਦੇ 'ਛੰਤ' ਅਤੇ ਗੁਰੂ ਅਰਜਨ ਸਾਹਿਬ ਜੀ ਦੇ 'ਛੰਤ' ਰਤਾ ਖ਼ਾਸ ਧਿਆਨ ਦੇ ਕੇ ਪੜ੍ਹੋ—ਸਾਂਝੇ ਲਫ਼ਜ਼, ਕਈ ਸਾਂਝੀਆਂ ਤੁਕਾਂ, ਕਈ ਸਾਂਝੇ ਖ਼ਿਆਲ ਤੇ ਇੱਕੋ ਹੀ ਵਲਵਲਾ, ਇਉਂ ਜਾਪਦਾ ਹੈ ਜਿਵੇਂ 'ਛੰਤ' ਇੱਕੋ ਹੀ ਸਾਂਚੇ ਵਿਚ ਢਲੇ ਹੋਏ ਹਨ । ਜਿਸ ਵਲਵਲੇ, ਜਿਸ ਬਿਰਹੋਂ ਦੀ ਨੈਂ ਗੁਰੂ ਨਾਨਕ ਸਾਹਿਬ ਨੇ ਵਗਾਈ ਹੈ ਉਸੇ ਵਿਚ ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਜੀ ਤਾਰੀਆਂ ਲਾਈ ਜਾ ਰਹੇ ਹਨ । ਇੱਥੋਂ ਸਾਫ਼ ਦਿੱਸਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਇਹ 'ਛੰਤ' ਗੁਰੂ ਅਮਰਦਾਸ ਜੀ ਪਾਸ ਮੌਜੂਦ ਸਨ ਤੇ ਉਨ੍ਹਾਂ ਵਾਲੇ ਰੰਗ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਭੀ ਆਪਣੇ 'ਛੰਤ' ਉਚਾਰੇ ਸਨ । ਹਾਂ, ਆਵੀਏ ਆਪਣੇ ਮਜ਼ਮੂਨ ਵਲ ।

ਗਉੜੀ ਮਹਲਾ ੫ ਛੰਤ ॥
ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ ਠਾਕੁਰ, ਸਦਾ ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ, ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ, ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥ ਮੋਹਨ, ਤੇਰੇ ਬਚਨ ਅਨੂਪ, ਚਾਲ ਨਿਰਾਲੀ ॥ ਮੋਹਨ, ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ ॥ ਮਾਨਹਿ ਤ ਏਕੁ, ਅਲੇਖੁ ਠਾਕੁਰੁ, ਜਿਨਹਿ ਸਭ ਕਲ ਧਾਰੀਆ ॥ ਤੁਧੁ ਬਚਨਿ ਗੁਰ ਕੈ ਵਸਿ ਕੀਆ, ਆਦਿ ਪੁਰਖੁ ਬਨਵਾਰੀਆ ॥ ਤੂੰ ਆਪਿ ਚਲਿਆ, ਆਪਿ ਰਹਿਆ, ਆਪਿ ਸਭ ਕਲ ਧਾਰੀਆ ॥ ਬਿਨਵੰਤਿ ਨਾਨਕ ਪੈਜ ਰਾਖਹੁ, ਸਭ ਸੇਵਕ ਸਰਨਿ ਤੁਮਾਰੀਆ ॥੨॥ ਮੋਹਨ, ਤੁਧੁ ਸਤਸੰਗਤਿ ਧਿਆਵੈ, ਦਰਸ ਧਿਆਨਾ ॥ ਮੋਹਨ, ਜਮੁ ਨੇੜਿ ਨ ਆਵੈ, ਤੁਧੁ ਜਪਹਿ ਨਿਦਾਨਾ ॥ ਜਮਕਾਲੁ ਤਿਨ ਕਉ ਲਗੈ ਨਾਹੀ, ਜੋ ਇਕ ਮਨਿ ਧਿਆਵਹੇ ॥ ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥ ਮਲ ਮੂਤ ਮੂੜ ਜਿ ਮੁਗਧ ਹੋਤੇ, ਸਿ ਦੇਖਿ ਦਰਸੁ ਸੁਗਿਆਨਾ ॥ ਬਿਨਵੰਤਿ ਨਾਨਕ ਰਾਜੁ ਨਿਹਚਲੁ, ਪੂਰਨ ਪੁਰਖ ਭਗਵਾਨਾ ॥੩॥ ਮੋਹਨ, ਤੂੰ ਸੁਫਲੁ ਫਲਿਆ, ਸਣੁ ਪਰਵਾਰੇ ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥ ਤਾਰਿਆ ਜਹਾਨੁ ਲਹਿਆ, ਅਭਿਮਾਨੁ, ਜਿਨੀ ਦਰਸਨੁ ਪਾਇਆ ॥ ਜਿਨੀ ਤੁਧ ਨੋ ਧੰਨ ਕਹਿਆ, ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ, ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ ਟੇਕ ਰਾਖੀ, ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਲਿਖੀ ਹੋਈ ਸਾਖੀ ਭਾਵੇਂ ਪਾਠਕ-ਸੱਜਣਾਂ ਦੇ ਮਨ ਦੀ ਵਾਗ ਨੂੰ ਬਾਬਾ ਮੋਹਨ ਜੀ ਵਲ ਪਰਤਾਈ ਰੱਖੇ, ਨਹੀਂ ਤਾਂ ਉਂਵ ਬਾਬਾ ਜੀ ਦੀ ਉਸਤਤਿ ਵਾਸਤੇ ਇੱਥੇ ਗੁੰਜਾਇਸ਼ ਨਹੀਂ ਦਿੱਸਦੀ । ਪਹਿਲੇ ਅੰਕ ਦੀ ਚੌਥੀ ਤੁਕ ਗਹੁ ਨਾਲ

ਪੜ੍ਹੋ । ਕੀ ਸਾਧ ਸੰਤ ਧਰਮਸਾਲਾ ਵਿਚ ਇਕੱਠੇ ਹੋ ਕੇ ਬਾਬਾ ਮੋਹਨ ਜੀ ਨੂੰ ਧਿਆਉਂਦੇ ਹਨ ਜਾਂ ਮੋਹਨ-ਪ੍ਰਭੂ ਨੂੰ ? ਤੀਜੇ ਬੰਦ ਨੂੰ ਭੀ ਗਹੁ ਨਾਲ ਪੜ੍ਹ ਕੇ ਵੇਖੋ ! ਕਿਤੇ ਕੋਈ ਤੁਕ ਬਾਬਾ ਮੋਹਨ ਜੀ ਨਾਲ ਮੇਲ ਨਹੀਂ ਖਾਂਦੀ । ਹੁਣ ਚੌਥਾ ਬੰਦ ਪੜ੍ਹੋ, ਤੀਜੀ ਤੁਕ 'ਤਾਰਿਆ ਜਹਾਨੁ, ਲਹਿਆ ਅਭਿਮਾਨ, ਜਿਨੀ ਦਰਸਨੁ ਪਾਇਆ' ਕੀ ਇਹ ਸਿਫ਼ਤ ਗੁਰੂ ਪਰਮੇਸ਼ਰ ਦੀ ਹੋ ਸਕਦੀ ਹੈ ਜਾਂ ਕਿਸੇ ਮਨੁੱਖ ਦੀ ? ਦੇਖੋ ਪੰਜਵੀਂ ਤੁਕ ਵਿਚ, ਜਿਸ ਦਾ ਦਰਸ਼ਨ ਜਹਾਨ ਨੂੰ ਤਾਰਨ ਦੇ ਸਮਰੱਥ ਹੈ ਉਸ ਨੂੰ ਕਿਵੇਂ ਬੁਲਾਉਂਦੇ ਹਨ ? ਆਖਦੇ ਹਨ, ਹੇ 'ਸਤਿਗੁਰ ਪੁਰਖ ਮੁਰਾਰੇ ! ਬੇਅੰਤ ਗੁਣ ਤੇਰੇ ਕਥੇ ਨ ਜਾਹੀ' ।

**ਦੂਜੇ ਬੰਦ ਨੂੰ ਸਮਝਣ ਵਿਚ ਉਕਾਈ :—**

ਹੁਣ ਗਹੁ ਨਾਲ ਪੜ੍ਹੋ ਦੂਜਾ ਬੰਦ । ਇਸ ਦੀ ਭੀ ਪੰਜਵੀਂ ਤੁਕ ਕੋਈ ਸ਼ੱਕ ਤੇ ਕੋਈ ਭੁਲੇਖਾ ਨਹੀਂ ਰਹਿਣ ਦੇਂਦੀ, 'ਤੂੰ ਆਪਿ ਚਲਿਆ ਆਪਿ ਰਹਿਆ, ਆਪਿ ਸਭ ਕਲ ਧਾਰੀਆ' । ਇਹ 'ਆਪਿ ਸਭ ਕਲ ਧਾਰੀਆ' ਵਾਲਾ ਅਕਾਲ ਪੁਰਖ ਤੋਂ ਬਿਨਾ ਹੋਰ ਕੌਣ ਹੋ ਸਕਦਾ ਹੈ ? ਹਾਂ, ਇਸ ਬੰਦ ਦੀ ਦੂਜੀ ਤੁਕ ਵਿਚ ਬੇਪਰਵਾਹੀ ਨਾਲ ਕੁਝ ਰਲਾ ਜਿਹਾ ਪੈਂਦਾ ਰਿਹਾ ਹੈ । ਕਿਵੇਂ ? ਲਫ਼ਜ਼ 'ਤੂੰ' ਦੇ ਅਰਥ ਨੂੰ ਗ਼ਲਤ ਸਮਝ ਕੇ । ਇਹ ਤੁਕ ਹੈ 'ਮੋਹਨ ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ' ।

**ਲਫ਼ਜ਼ 'ਤੂੰ' ਦੇ ਅਰਥ ਦਾ ਨਿਰਨਾ—**

ਜਦੋਂ ਕਿਸੇ ਸ਼ਬਦ ਦੇ ਕਿਸੇ ਲਫ਼ਜ਼ ਆਦਿਕ ਬਾਰੇ ਕੋਈ ਸ਼ੱਕ ਪਏ, ਤਾਂ ਉਸ ਨੂੰ ਹੱਲ ਕਰਨ ਦਾ ਇੱਕੋ ਹੀ ਰਸਤਾ ਹੈ ਕਿ ਉਸ ਲਫ਼ਜ਼ ਆਦਿਕ ਦੀ ਵਰਤੋਂ ਗੁਰਬਾਣੀ ਵਿਚ ਕਿਸੇ ਹੋਰ ਥਾਂ ਵੇਖੀਏ । ਸੋ ਲਫ਼ਜ਼ 'ਤੂੰ' ਦਾ ਅਰਥ ਵੇਖਣ ਲਈ ਹੋਰ ਪ੍ਰਮਾਣ ਪਾਠਕਾਂ ਦੇ ਸਾਹਮਣੇ ਪੇਸ਼ ਕੀਤੇ ਜਾਂਦੇ ਹਨ :—

੧. ਸੰਚਿ ਹਰਿ ਧਨੁ, ਪੂਜਿ ਸਤਿਗੁਰੁ, ਛੋਡਿ ਸਗਲ ਵਿਕਾਰ ॥
ਜਿਨਿ 'ਤੂੰ' ਸਾਜਿ ਸਵਾਰਿਆ, ਹਰਿ ਸਿਮਰਿ ਹੋਇ ਉਧਾਰ ॥੧॥੨੫॥੯੫॥ {ਸਿਰੀਰਾਗੁ ਮ: ੫

ਤੂੰ=ਤੈਨੂੰ ।

੨. ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥

ਜਿਨ 'ਤੂੰ' ਜਾਤਾ ਜੋ ਤੁਧੁ ਮਨਿ ਭਾਨੇ ॥੪॥੧੩॥੨੦॥ {ਮਾਝ ਮ: ੫

ਤੂੰ=ਤੈਨੂੰ ।

੩. ਤਿਸੁ ਕੁਰਬਾਣੀ ਜਿਨਿ 'ਤੂੰ' ਸੁਣਿਆ ॥

ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥੧॥੨੦॥੨੭॥ {ਮਾਝ ਮ: ੫

ਤੂੰ=ਤੈਨੂੰ ।

੪. ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਲਾਹੀ ਪ੍ਰੀਤਮ ਮੇਰੇ ॥

ਤੁਧੁ ਬਿਨੁ ਅਵਰੁ ਨ ਕੋਈ ਜਾਚਾ, ਗੁਰ ਪਰਸਾਦੀ 'ਤੂੰ' ਪਾਵਣਿਆ ॥੪॥੧॥੩੪॥ {ਮਾਝ ਮ: ੫

ਤੂੰ=ਤੈਨੂੰ ।

੫. ਜਿਨਿ 'ਤੂੰ' ਸਾਜਿ ਸਵਾਰਿ ਸੀਗਾਰਿਆ ॥

ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥੧॥੪॥ {ਗਉੜੀ ਸੁਖਮਨੀ ਮ: ੫

ਤੂੰ=ਤੈਨੂੰ ।

ਹੋਰ ਗੁਰ-ਵਿਅੱਕਤੀਆਂ ਦੀ ਬਾਣੀ ਵਿਚੋਂ ਭੀ ਪ੍ਰਮਾਣ ਦਿੱਤੇ ਜਾ ਸਕਦੇ ਹਨ । ਪਰ ਇੱਥੇ ਜਿਸ ਸ਼ਬਦ ਤੇ ਵਿਚਾਰ ਹੋ ਰਹੀ ਹੈ ਉਹ ਗੁਰੂ ਅਰਜਨ ਸਾਹਿਬ ਦਾ ਹੈ, ਇਸ ਲਈ ਪ੍ਰਮਾਣ ਸਿਰਫ਼ ਉਨ੍ਹਾਂ ਦੀ ਬਾਣੀ ਵਿਚੋਂ ਹੀ ਲਏ ਹਨ ।

**ਹੁਣ ਅਰਥ ਕਰੋ—**

ਹੇ ਮੋਹਨ ! ਤੈਨੂੰ ਇੱਕ ਨੂੰ (ਲੋਕ ਅਸਥਿਰ) ਮੰਨਦੇ ਹਨ, ਹੇ ਮੋਹਨ ਜੀ ! ਬਾਕੀ ਸਾਰੀ ਸ੍ਰਿਸ਼ਟੀ ਨਾਸਵੰਤ ਹੈ । ਹੇ ਮੋਹਨ ! ਤੈਨੂੰ ਇੱਕ ਅਲੇਖ ਠਾਕੁਰ ਨੂੰ (ਲੋਕ ਅਸਥਿਰ) ਮੰਨਦੇ ਹਨ, ਜਿਸ ਨੇ (ਜਗਤ ਵਿਚ) ਸਾਰੀ ਸੱਤਿਆ ਪਾਈ ਹੋਈ ਹੈ । (ਤੇਰੇ ਸੇਵਕਾਂ ਨੇ) ਤੈਨੂੰ (ਤੁਧੁ) ਆਦਿ ਪੁਰਖ ਬਨਵਾਰੀ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਵੱਸ ਕੀਤਾ ਹੈ ।

**ਸਾਰੀ ਵਿਚਾਰ ਦਾ ਸਿੱਟਾ—**

ਹੁਣ ਤਕ ਦੀ ਵਿਚਾਰ ਨਾਲ ਅਸੀ ਇਸ ਨਤੀਜੇ ਤੇ ਅੱਪੜੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਲਈ ਗੁਰੂ ਅਰਜਨ ਸਾਹਿਬ ਪਾਸ ਪਹਿਲੇ ਚਹੁੰਆਂ ਹੀ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਮੌਜੂਦ ਸੀ । ਉਨ੍ਹਾਂ ਨੂੰ ਕਿਤੇ ਭੀ ਹੁਕਮਨਾਮੇ ਭੇਜਣ ਦੀ ਲੋੜ ਨਹੀਂ ਸੀ ਪੈ ਸਕਦੀ । ਬਾਹਰੋਂ ਕਿਸੇ ਹੋਰ ਸੰਚੀ ਜਾਂ ਸੰਚੀਆਂ ਦੀ ਭੀ ਲੋੜ ਨਹੀਂ ਸੀ । ਜਿਸ ਸ਼ਬਦ ਵਿਚ ਬਾਬਾ ਮੋਹਨ ਜੀ ਦੀ ਉਸਤਤਿ ਸਮਝੀ ਜਾ ਰਹੀ ਹੈ, ਉਹ ਸ਼ਬਦ ਨਿਰੋਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਹੈ ।

{ਵਧੀਕ ਵਾਕਫ਼ੀਅਤ ਵਾਸਤੇ ਪੜ੍ਹੋ ਮੇਰੇ ਲਿਖੇ ਪੁਸਤਕ—'ਗੁਰਬਾਣੀ ਤੇ ਇਤਿਹਾਸ ਬਾਰੇ', 'ਸਿੱਖ ਸਿਦਕੁ ਨ ਹਾਰੇ', 'ਧਰਮ ਤੇ ਸਦਾਚਾਰ', 'ਸਰਬੱਤ ਦਾ ਭਲਾ', 'ਬੁਰਾਈ ਦਾ ਟਾਕਰਾ'—'ਸਿੰਘ ਬ੍ਰਦਰਜ਼', ਮਾਈ ਸੇਵਾਂ, ਅੰਮ੍ਰਿਤਸਰ ਤੋਂ ਮਿਲਦੇ ਹਨ}

## ਗੁਰਬਾਣੀ ਅਤੇ ਇਸ ਦਾ ਵਿਆਕਰਣ

**ਅਨੋਖਾ ਸੁਭਾਗ ਅਵਸਰ—**

ਅਪ੍ਰੈਲ, ੧੯੦੯ ਵਿਚ ਮੈਟਰਿਕ ਪਾਸ ਕਰ ਕੇ ਮੈਂ ਸਤੰਬਰ ੧੯੦੯ ਵਿਚ ਖਾਲਸਾ ਮਿਡਲ ਸਕੂਲ, ਸਾਂਗਲੇ ਸੈਕੰਡ ਮਾਸਟਰ ਬਣ ਕੇ ਚਲਾ ਗਿਆ । ਗੁਰੂ ਨਾਨਕ ਸਾਹਿਬ ਦਾ ਜਨਮ-ਪੁਰਬ ਉਥੇ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਸੀ । (ਜ਼ਿਲਾ ਸਿਆਲਕੋਟ) ਦੇ ਭਾਈ ਗਿਆਨ ਸਿੰਘ ਜੀ ਨਾਮਧਾਰੀ ਉਸ ਪੁਰਬ ਸਮੇ ਸਾਂਗਲੇ ਆਏ । ਨਗਰ-ਕੀਰਤਨ ਵਿਚ ਉਨ੍ਹਾਂ ਸ਼ਬਦ ਪੜ੍ਹੇ, ਹੱਲੇ ਦੀਆਂ ਧਾਰਨਾਂ ਤੇ । ਸ਼ਬਦ ਪੜ੍ਹਨ ਦਾ ਤਾਂ ਮੈਨੂੰ ਭੀ ਸ਼ੌਕ ਸੀ, ਪਰ ਮੈਂ ਜੋਟੀਆਂ ਦੀਆਂ ਧਾਰਨਾਂ ਹੀ ਸਿੱਖੀਆਂ ਹੋਈਆਂ ਸਨ । ਇਹ ਪਹਿਲਾ ਮੌਕਾ ਸੀ ਜਦੋਂ ਮੈਂ ਹੱਲੇ ਦੀਆਂ ਧਾਰਨਾਂ ਦੇ ਸ਼ਬਦ ਸੁਣੇ । ਤੇ ਮੈਂ ਨਾਮਧਾਰੀ ਵੀਰਾਂ ਦੇ ਇਸ ਪ੍ਰਚਾਰ-ਢੰਗ ਉਤੇ ਮੋਹਿਤ ਹੋ ਗਿਆ । ਭਾਈ ਗਿਆਨ ਸਿੰਘ ਜੀ ਬਹੁਤੇ ਸ਼ਬਦ ਭਗਤਾਂ ਦੀ ਬਾਣੀ ਵਿਚੋਂ ਹੀ ਪੜ੍ਹਦੇ ਰਹੇ । ਧਾਰਨ ਹੱਲੇ ਦੀ, ਉਸ ਨਾਲੋਂ ਢੋਲਕੀ ਛੈਣਿਆਂ ਦੀ ਮਿਲਵੀਂ ਸੁਰ, ਸਿੰਘਾਂ ਦਾ ਰਲ ਕੇ ਉਤਸ਼ਾਹ ਨਾਲ ਉਸ ਧਾਰਨ ਨੂੰ ਗਾਉਣਾ ਸ੍ਰੋਤਿਆਂ ਉਤੇ ਵਜਦ ਦੀ ਹਾਲਤ ਪੈਦਾ ਕਰ ਰਿਹਾ ਸੀ । ਵਿਚ ਵਿਚ ਭਾਈ ਗਿਆਨ ਸਿੰਘ ਜੀ ਆਪਣੇ ਸੁਰੀਲੇ ਗਲੇ ਨਾਲ ਸ਼ਬਦ ਦੀ ਵਿਆਖਿਆ ਕਰਦੇ ਸਨ । ਤੁਕਾਂ ਦੇ ਅਰਥ ਕਰਨ ਵੇਲੇ ਉਹ ਤੁਕਾਂ ਦੇ ਤਿੰਨ ਤਿੰਨ ਚਾਰ

ਚਾਰ ਅਰਥ ਕਰਦੇ ਸਨ । ਇਹ ਵਿਦਵਤਾ-ਭਰੀ ਵਿਆਖਿਆ ਸੁਣਨ ਦਾ ਭੀ ਮੇਰੇ ਵਾਸਤੇ ਪਹਿਲਾ ਮੌਕਾ ਸੀ । ਮੈਂ ਭਾਈ ਗਿਆਨ ਸਿੰਘ ਜੀ ਤੋਂ ਸਦਕੇ ਹੁੰਦਾ ਜਾ ਰਿਹਾ ਸਾਂ । ਉਨ੍ਹਾਂ ਦਾ ਸਰੂਰ-ਭਰਿਆ ਚਿਹਰਾ ਅੱਜ ਤਕ ਕਈ ਵੇਰੀ ਮੇਰੀਆਂ ਅੱਖਾਂ ਦੇ ਸਾਹਮਣੇ ਆ ਜਾਂਦਾ ਰਿਹਾ ਹੈ ।

**ਲਗਨ—**

ਗੁਰਪੁਰਬ ਲੰਘ ਗਿਆ । ਭਾਈ ਗਿਆਨ ਸਿੰਘ ਜੀ ਸਾਂਘਲੇ ਪੰਜ ਸੱਤ ਦਿਨ ਹੋਰ ਠਹਿਰੇ । ਦੀਵਾਨ ਸਜਦੇ ਰਹੇ, ਜਿੱਥੇ ਉਹ ਹੱਲੇ ਦੀਆਂ ਧਾਰਨਾਂ ਤੇ ਸ਼ਬਦ ਸੁਣਾਂਦੇ ਰਹੇ । ਸ਼ਬਦ ਆਮ ਤੌਰ ਤੇ ਭਗਤ-ਬਾਣੀ ਵਿਚੋਂ ਹੀ ਸਨ । ਉਨ੍ਹਾਂ ਨਾਲ ਪੰਜ ਸੱਤ ਦਿਨਾਂ ਦੀ ਸੰਗਤ ਦਾ ਸਦਕਾ ਮੈਨੂੰ ਭੀ ਇਹ ਲਗਨ ਲੱਗ ਗਈ । ਮੈਂ ਪੰਡਿਤ ਤਾਰਾ ਸਿੰਘ ਜੀ ਅਤੇ ਭਾਈ ਭਗਵਾਨ ਸਿੰਘ ਜੀ ਦੇ ਭਗਤ-ਬਾਣੀ ਦੇ ਟੀਕੇ ਮੰਗਵਾ ਲਏ । ਸ਼ਬਦ ਜ਼ਬਾਨੀ ਯਾਦ ਕਰਨੇ ਸ਼ੁਰੂ ਕਰ ਦਿੱਤੇ, ਤੇ ਹੱਲੇ ਦੀਆਂ ਧਾਰਨਾਂ ਤੇ ਦੀਵਾਨਾਂ ਵਿਚ ਗਾਣੇ ਭੀ ਸ਼ੁਰੂ ਕਰ ਦਿੱਤੇ । ਸ਼ਬਦ ਯਾਦ ਭੀ ਆਮ ਤੌਰ ਤੇ ਉਹੀ ਕਰਨੇ ਜੋ ਬਹੁ-ਅਰਥਕ ਹੋਣ । ਸਾਂਗਲਾ ਤਾਂ ਮੈਂ ੧੯੧੦ ਵਿਚ ਹੀ ਛੱਡ ਆਇਆ, ਪਰ ਭਾਈ ਗਿਆਨ ਸਿੰਘ ਜੀ ਦੀ ਛੁਹ ਤੋਂ ਹਾਸਲ ਕੀਤੀ ਲਗਨ ਮੇਰਾ ਪੱਕਾ ਸਾਥੀ ਬਣ ਗਈ । ੧੯੧੧ ਵਿਚ ਮੈਂ ਦਿਆਲ ਸਿੰਘ ਕਾਲਜ ਲਾਹੌਰ ਵਿਚ ਪੜ੍ਹਨ ਲਈ ਜਾ ਦਾਖ਼ਲ ਹੋਇਆ । ਉਥੇ ਭੀ ਗੁਰਪੁਰਬਾਂ ਸਮੇ ਸਿੰਘ-ਸਭਾ ਵਲੋਂ ਹੁੰਦੇ ਨਗਰ-ਕੀਰਤਨਾਂ ਵਿਚ ਮੈਂ ਕਿਸੇ ਨਾ ਕਿਸੇ ਜੱਥੇ ਦੇ ਨਾਲ ਸ਼ਾਮਲ ਹੋ ਕੇ ਹੱਲੇ ਦੇ ਸ਼ਬਦ ਪੜ੍ਹਨ ਅਤੇ ਉਨ੍ਹਾਂ ਦੀ ਬਹੁ-ਅਰਥਕ ਵਿਆਖਿਆ ਕਰਨ ਦਾ ਸ਼ੌਕ ਪੂਰਾ ਕਰ ਹੀ ਲੈਂਦਾ ਸਾਂ ।

**ਜਾਗ—**

ਸੰਨ ੧੯੧੩ ਦੀਆਂ ਗਰਮੀਆਂ ਦੇ ਦਿਨ ਸਨ । ਐਫ. ਏ. ਦਾ ਇਮਤਿਹਾਨ ਦੇ ਕੇ ਮੈਂ ਆਪਣੇ ਪਿੰਡ (ਥਰਪਾਲ) ਗਿਆ ਹੋਇਆ ਸਾਂ ਸਾਡੇ ਪਿੰਡ ਤੋਂ ਅੱਧ ਕੁ ਮੀਲ ਤੇ ਸੀ (ਰਈਆ ਤਸੀਲ ਜ਼ਿਲਾ ਸਿਆਲ ਕੋਟ) । ਉਥੇ ਇਕ ਗੁਰਦੁਆਰਾ ਸੀ । ਆਮ ਤੌਰ ਤੇ ਰੋਜ਼ਾਨਾ ਕੁਝ ਸਮਾਂ ਮੈਂ ਉਥੇ ਗੁਜ਼ਾਰਿਆ ਕਰਦਾ ਸਾਂ । ਇਕ ਦਿਨ ਇਕ ਜੰਞ ਦੁਪਹਿਰ ਕੱਟਣ ਵਾਸਤੇ ਗੁਰਦੁਆਰੇ ਵਿਚ ਆ ਟਿਕੀ । ਇਹ ਜੰਞ ਸੀ ਆਰੀਆ ਸਮਾਜੀ ਵੀਰਾਂ ਦੀ । ਇਕ ਪ੍ਰਚਾਰਕ ਭੀ ਉਨ੍ਹਾਂ ਦੇ ਨਾਲ ਸੀ । ਉਹ ਸੱਜਣ ਮੇਰੇ ਪਾਸ ਆ ਬੈਠਾ । ਗੱਲਾਂ-ਬਾਤਾਂ ਛੇੜ ਕੇ ਮੈਨੂੰ ਕਹਿਣ ਲੱਗਾ—ਜੇ ਕਿਸੇ ਮਨੁੱਖ ਪਾਸੋਂ ਉਸ ਦੇ ਪਿਉ ਦਾ ਨਾਮ ਪੁੱਛੀਏ, ਉਹ ਅੱਗੋਂ ਉੱਤਰ ਦੇਵੇ, ਕਿ ਮੇਰੇ ਪਿਉ ਦਾ ਨਾਮ ਅਹਿ ਸੀ, ਜਾਂ ਅਹਿ ਸੀ, ਜਾਂ ਅਹਿ ਸੀ । ਇਸੇ ਤਰ੍ਹਾਂ 'ਜਾਂ, ਜਾਂ' ਵਿਚ ਉਹ ਅੱਠ ਨੌਂ ਨਾਮ ਦੱਸ ਦੇਵੇ । ਉਸ ਦਾ ਇਹ ਉੱਤਰ ਸੁਣ ਕੇ ਇਹੀ ਅੰਦਾਜ਼ਾ ਲਾਣਾ ਪਏਗਾ ਕਿ ਉਸ ਮਨੁੱਖ ਨੂੰ ਜਾਂ ਤਾਂ ਆਪਣੇ ਪਿਉ ਦਾ ਨਾਮ ਹੀ ਨਹੀਂ ਆਉਂਦਾ, ਜਾਂ ਇਹ ਆਪ ਹੀ ਪਾਗਲ ਹੈ ।

ਗੱਲ ਬਾਤ ਦਾ ਇਹ ਪੈਂਤੜਾ ਬੰਨ੍ਹ ਕੇ ਉਹ ਪ੍ਰਚਾਰਕ ਸੱਜਣ ਫਿਰ ਮੈਨੂੰ ਕਹਿਣ ਲੱਗਾ—ਤੁਸੀਂ ਸਿੱਖ ਲੋਕ ਫ਼ਖ਼ਰ ਨਾਲ ਇਹ ਆਖਦੇ ਹੋ ਕਿ ਸਿਰਫ਼ ਤੁਹਾਡਾ ਹੀ ਧਾਰਮਿਕ ਗ੍ਰੰਥ ਐਸਾ ਹੈ ਜੋ ਤੁਹਾਡੀ ਆਪਣੀ ਬੋਲੀ ਵਿਚ ਹੈ । ਪਰ ਹਾਲ ਤੁਹਾਡਾ ਇਹ ਹੈ ਕਿ ਇਕ ਇਕ ਤੁਕ ਦੇ ਦਸ ਦਸ ਅਰਥ ਕਰਨ ਨੂੰ ਤੁਸੀਂ ਵਿਦਵਤਾ ਸਮਝਦੇ ਹੋ । ਕੀ ਇਹ ਵਿਦਵਤਾ ਹੈ ਜਾਂ ਨਾ-ਵਾਕਫ਼ੀਅਤ ?

ਬੱਸ ! ਉਹ ਸੱਜਣ ਦੀ ਇਹ ਟੋਕ ਮੇਰੇ ਅੰਦਰ ਕਾਟ ਕਰ ਗਈ । ਮੈਂ ਬਹੁ-ਅਰਥਕ ਵਿਦਵਤਾ ਦੀ ਨੀਂਦਰ ਵਿਚੋਂ ਜਾਗ ਪਿਆ । ਮੈਨੂੰ ਸਮਝ ਆ ਗਈ ਕਿ ਪੰਜ ਸੌ ਸਾਲਾਂ ਤੋਂ ਪਹਿਲਾਂ ਦੀ ਪੁਰਾਣੀ ਬੋਲੀ ਨੂੰ ਨ ਸਮਝਣ ਕਰਕੇ 'ਜਾਂ, ਜਾਂ' ਵਾਲੇ ਅੰਦਾਜ਼ੇ ਵਿਦਵਤਾ ਦੀ ਨਿਸ਼ਾਨੀ ਨਹੀਂ ਹਨ । ਉਸ ਦਿਨ ਤੋਂ ਮੈਨੂੰ ਉਸ ਬਹੁ-ਅਰਥਕਤਾ ਦੀ ਵਿੱਦਿਆ ਦਾ ਹੁਲਾਰਾ ਆਉਣਾ ਮੁੱਕ ਗਿਆ ।

**ਬੋਲੀ ਬਦਲਦੀ ਰਹਿੰਦੀ ਹੈ—**

ਇਹ ਇੱਕ ਸਿੱਧੀ-ਪਧਰੀ ਗੱਲ ਕਿ ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਇਸ ਧਰਤੀ ਉਤੇ ਬਹੁਤ ਥੋੜ੍ਹੀ ਵੱਸੋਂ ਸੀ । ਇਹ ਵਸੋਂ ਹੁੰਦੀ ਭੀ ਧਰਤੀ ਦੇ ਉਨ੍ਹਾਂ ਹਿੱਸਿਆਂ ਵਿਚ ਹੀ ਸੀ, ਜਿਹੜੇ ਕੁਦਰਤੀ ਤੌਰ ਤੇ ਅੰਨ-ਉਪਜਾਊ ਹੁੰਦੇ ਸਨ । ਕਿਸੇ ਇੱਕੋ ਇਲਾਕੇ ਵਿਚ ਵੱਸਦੇ ਲੋਕਾਂ ਦੀ ਬੋਲੀ ਭੀ, ਕੁਝ ਕੁਝ ਫ਼ਰਕ ਨਾਲ, ਤਕਰੀਬਨ ਇਕੋ ਜਿਹੀ ਹੋਣੀ ਭੀ ਕੁਦਰਤੀ ਗੱਲ ਹੈ ।

ਪਰ ਮੁੱਢ-ਕਦੀਮਾਂ ਤੋਂ ਹੀ ਅਜਿਹੀਆਂ ਘਟਨਾਵਾਂ ਭੀ ਹੁੰਦੀਆਂ ਚਲੀਆਂ ਆਈਆਂ ਹਨ, ਜਿਨ੍ਹਾਂ ਦੇ ਕਾਰਨ ਵੱਸਦੇ ਦੇਸ਼ ਉਜੜਦੇ ਰਹੇ, ਤੇ ਉਜੜੇ ਦੇਸ਼ ਵੱਸਦੇ ਰਹੇ ਹਨ । ਟਿੱਡੀ-ਦਲ ਨੇ ਪੁਰਾਣੇ ਸਮੇ ਵਿਚ ਅਨੇਕਾਂ ਵੱਸਦੇ ਦੇਸ ਉਜਾੜੇ । ਲੰਮੀ ਔੜ ਭੀ ਵੱਸਦਿਆਂ ਨੂੰ ਉਜਾੜਦੀ ਰਹੀ ਹੈ । ਇਹੋ ਜਿਹੀਆਂ ਘਟਨਾਵਾਂ ਦੇ ਕਾਰਨ ਸੈਂਕੜੇ ਹਜ਼ਾਰਾਂ ਇਕੱਠੇ-ਵੱਸਦੇ ਘਰਾਣੇ ਸਦਾ ਲਈ ਵਿਛੜ ਜਾਂਦੇ ਹਨ । ਨਵੇਂ ਵਾਯੂ-ਮੰਡਲ ਵਿਚ ਜਾ ਕੇ ਸਦੀਆਂ ਪਿਛੋਂ ਉਨ੍ਹਾਂ ਦੀ ਬੋਲੀ ਬਦਲ ਜਾਂਦੀ ਹੈ ਇਉਂ ਜਾਪਦਾ ਹੈ ਕਿ ਉਨ੍ਹਾਂ ਬੋਲੀਆਂ ਵਿਚ ਕਿਤੇ ਕੋਈ ਸੰਬੰਧ ਹੀ ਨਹੀਂ ਸੀ । ਖ਼ਾਸ ਖੋਜ ਕੀਤਿਆਂ ਹੀ ਕੋਈ ਕੋਈ ਸਾਂਝੇ ਲਫ਼ਜ਼ ਲੱਭਦੇ ਹਨ, ਜਿਹੜੇ ਸਦੀਆਂ ਪਹਿਲਾਂ ਦੀ ਕੋਈ ਪੁਰਾਣੀ ਸਾਂਝ ਦਰਸਾਂਦੇ ਹਨ ।

ਵੰਨਗੀ ਵਜੋਂ ਰੂਸੀ ਬੋਲੀ ਅਤੇ ਸੰਸਕ੍ਰਿਤ ਵਿਚੋਂ ਕੁਝ ਲਫ਼ਜ਼ ਹੇਠਾਂ ਦਿੱਤੇ ਜਾਂਦੇ ਹਨ :—

(੧) ਕੁੱਤਾ ਮਨੁੱਖ ਦਾ ਬੜਾ ਪੁਰਾਣਾ ਸਾਥੀ ਤੁਰਿਆ ਆ ਰਿਹਾ ਜਾਪਦਾ ਹੈ । ਕੁੱਤੇ ਵਾਸਤੇ ਰੂਸੀ ਲਫ਼ਜ਼ 'ਸੁਬਾਹਕਾ' ਅਤੇ ਸੰਸਕ੍ਰਿਤ ਦਾ ਲਫ਼ਜ਼ ਹੈ 'ਸ੍ਵਕ' (ਵਕ:) । ਕੈਸੀ ਅਜਬ ਸਾਂਝ ਦਿੱਸਦੀ ਹੈ ! ਪਰ ਰੂਸ ਵਿਚ ਤਾਂ ਇਹ ਲਫ਼ਜ਼ ਕਾਇਮ ਹੈ । ਸਾਡੇ ਦੇਸ ਵਿਚ ਸਿਰਫ਼ ਕਿਤਾਬਾਂ ਵਿਚ ਹੀ ਰਹਿ ਗਿਆ ।

(੨) 'ਰੁੱਖ' ਵਾਸਤੇ ਰੂਸੀ ਲਫ਼ਜ਼ 'ਦੇਰ੍ਵ' (ਦੇਹਰਵ) ਹੈ । ਸੰਸਕ੍ਰਿਤ ਵਿਚ 'ਦ੍ਰੁਮ' (ਦ੍ਰੁਮ) ।

(੩) ਬਹੁਤ ਠੰਢੇ ਦੇਸ਼ਾਂ ਵਿਚ ਸਿਰ ਨੂੰ ਸਰਦੀ ਤੋਂ ਬਚਾਣ ਦੀ ਆਮ ਤੌਰ ਤੇ ਲੋੜ ਪੈਂਦੀ ਆਈ ਹੈ । ਸੰਸਕ੍ਰਿਤ ਲਫ਼ਜ਼ ਹੈ 'ਸ਼ਿਰਸਪ' (f_ਰਪ)—ਭਾਵ ਸਿਰ ਦੀ ਹਿਫ਼ਾਜ਼ਤ ਕਰਨ ਵਾਲਾ (ਟੋਪ ਆਦਿਕ) । ਰੂਸੀ ਲਫ਼ਜ਼ ਹੈ 'ਸ਼ਲਾਹਪਾ' 'ਸ਼ਲਾਪਾ' । ਸੰਸਕ੍ਰਿਤ ਦਾ ਲਫ਼ਜ਼ ਆਮ ਬੋਲੀ ਵਿਚੋਂ ਮੁੱਕ ਗਿਆ ।

(੪) ਘਰ ਬਣਾਣਾ ਤੇ ਘਰਾਂ ਨੂੰ ਦਰਵਾਜ਼ੇ ਲਾਣ ਦੀ ਲੋੜ ਮਨੁੱਖ ਨੂੰ ਹਜ਼ਾਰਾਂ ਸਾਲ ਪਹਿਲਾਂ ਤੋਂ ਪੈਂਦੀ ਆ ਰਹੀ ਹੈ । ਸੰਸਕ੍ਰਿਤ ਲਫ਼ਜ਼ 'ਦ੍ਵਾਰ' (ਾਰ), ਰੂਸੀ ਲਫ਼ਜ਼ 'ਦ੍ਵ' ।

(੫) 'ਹਥ' ਵਾਸਤੇ ਸੰਸਕ੍ਰਿਤ ਦਾ ਲਫ਼ਜ਼ ਹੈ 'ਕਰ' (ਕਰ) ਰੂਸੀ ਲਫ਼ਜ਼ ਹੈ 'ਰੁਕਾ'='ਰੁਕਾਹ' । ਦੋਵੇਂ ਅੱਖਰ ਉਲਟ ਗਏ ਹਨ ।

(੬) ਗਿਣਤੀ ਦੇ ਹਿੰਦਸੇ ਵੇਖੋ :—

ਦੋ—ਸੰਸਕ੍ਰਿਤ 'ਦ੍ਵਿ' (f), ਰੂਸੀ 'ਦ੍ਵ' ।
ਤਿੰਨ—ਸੰਸਕ੍ਰਿਤ 'ਤ੍ਰਿ' (f ), ਰੂਸੀ 'ਤ੍ਰਿ' ।
ਚਾਰ—ਸੰਸਕ੍ਰਿਤ 'ਚਤੁਰ' (ਚਤੁਰ), ਰੂਸੀ 'ਚਿਤਿਰ' ।
ਦੋਵੇਂ—ਸੰਸਕ੍ਰਿਤ ਉਭਯ (ਓਭਯ), ਰੂਸੀ 'ਓਬਾ' ।

(੭) ਪੜਨਾਂਵ

ਸਾਨੂੰ—ਸੰਸਕ੍ਰਿਤ 'ਨਹ' (ਨ:) ਰੂਸੀ 'ਨਸ' ।
ਤੁਹਾਨੂੰ—ਸੰਸਕ੍ਰਿਤ 'ਵਹ' (ਵ:), ਰੂਸੀ 'ਵਸ' ।

ਨੋਟ : ਸੰਸਕ੍ਰਿਤ ਦਾ ':' (ਸੱ) ਹੈ ।

(੮) ਸ੍ਰੀ ਰਾਮ ਚੰਦਰ ਜੀ ਦੀ ਜੀਵਨ-ਕਥਾ ਜਿਸ ਸਭ ਤੋਂ ਪੁਰਾਣੀ ਪੁਸਤਕ ਵਿਚ ਲਿਖੀ ਹੋਈ ਹੈ, ਉਸ ਦਾ ਆਮ ਪਰਸਿੱਧ ਨਾਮ 'ਰਾਮਾਇਣ' ਹੈ । ਪਰ ਹੈਰਾਨੀ ਦੀ ਗੱਲ ਹੈ ਕਿ ਰੂਸੀ ਬੋਲੀ ਵਿਚ 'ਕਹਾਣੀ, ਕਥਾ' ਵਾਸਤੇ ਲਫ਼ਜ਼ ਹੈ 'ਰਮਾਹਣ' ।

(੯) ਕ੍ਰਿਆ ਵਿਸ਼ੇਸ਼ਣ

ਤਦੋਂ—ਸੰਸਕ੍ਰਿਤ 'ਤਦਾ' (ਤਦਾ), ਰੂਸੀ 'ਤਗਦਾ' ।
ਕਦੋਂ—ਸੰਸਕ੍ਰਿਤ 'ਕਦਾ' (ਕਦਾ), 'ਕਗਦਾ' ।
'ਨ ਕਦਾ' (ਨ ਕਦਾ)=ਰੂਸੀ 'ਨਿ-ਕਗਦਾ' ।
ਸਦਾ—ਸੰਸਕ੍ਰਿਤ 'ਸਦਾ' (ਸਦਾ), ਰੂਸੀ 'ਵਸਿਗਦਾ' ।

(੧੦) ਸੰਸਕ੍ਰਿਤ ਵਿਚ ਕਿਸੇ ਵਿਸ਼ੇਸ਼ਣ ਤੋਂ 'ਭਾਵ-ਵਾਚਕ ਨਾਮ' ਬਣਾਣ ਲਈ 'ਵਿਸ਼ੇਸ਼ਣ' ਦੇ ਅੰਤ ਵਿਚ 'ਤਾ' (ਤਾ) ਲਾਈਦਾ ਹੈ, ਰੂਸੀ ਵਿਚ 'ਦਾ' ।

ਸੰਸਕ੍ਰਿਤ 'ਪ੍ਰਭੂ' (ਪ੍ਰਭੁ), ਰੂਸੀ 'ਪ੍ਰਵ' ਇਨ੍ਹਾਂ ਤੋਂ ਭਾਵ-ਵਾਚਕ ਨਾਮ' ।
ਸੰਸਕ੍ਰਿਤ 'ਪ੍ਰਭੂਤਾ' (ਪ੍ਰਭੁਤਾ) ਰੂਸੀ 'ਪ੍ਰਵਦਾ'

(੧੧) ਕ੍ਰਿਆ

ਦੇਣਾ—ਸੰਸਕ੍ਰਿਤ 'ਦਾ' (ਦਾ), ਰੂਸੀ 'ਦਤ' ।
ਡਿੱਗਣਾ—ਸੰਸਕ੍ਰਿਤ (ਪਤੱ), ਰੂਸੀ 'ਪੋਦਤ' ।
ਵੇਚਣਾ—ਸੰਸਕ੍ਰਿਤ 'ਪ੍ਰਦਾ' (ਪ੍ਰਦਾ) ਰੂਸੀ 'ਪ੍ਰਦਤ' ।

(੧੨) ਕੁਝ ਕੁ ਹੋਰ ਲਫ਼ਜ਼—

ਪਾਣੀ—ਸੰ: 'ਉਦਕ' (ਓਦਕ) ਰੂਸੀ 'ਵਦਾ' ।
ਹਵਾ—ਸੰ: 'ਵਾਤ' (ਵਾਤ) ਰੂਸੀ 'ਵੇਤਰ' ।
ਸੱਕਰ—ਸੰ: 'ਸ਼ਰਕਰਾ' (_ਕ.ਲਰਾ), ਰੂਸੀ 'ਸਾਖਰ' ।
ਆਕਾਸ—ਸੰ: 'ਨਭਸ' (ਪ੍ਰਭਸੱ), ਰੂਸੀ 'ਨੇਬੋ' ।

ਅਨੇਕਾਂ ਹੀ ਅਜੇਹੇ ਲਫ਼ਜ਼ ਮਿਲਦੇ ਹਨ, ਜੋ ਸਾਡੇ ਦੇਸ਼ ਵਿਚ ਤਾਂ ਸੰਸਕ੍ਰਿਤ ਦੀਆਂ ਕਿਤਾਬਾਂ ਵਿਚ ਹੀ ਰਹਿ ਗਏ ਹਨ, ਪਰ ਰੂਸ ਵਿਚ ਅਜੇ ਤਕ ਬੋਲੇ ਜਾ ਰਹੇ ਹਨ ।

ਇਉਂ ਜਾਪਦਾ ਹੈ ਕਿ ਕਿਸੇ ਲੰਮੀ ਔੜ, ਭਿਆਨਕ ਮਰੀ ਜਾਂ ਟਿੱਡੀਦਲ ਆਦਿਕ ਦੀ ਬਿਪਤਾ ਨੇ ਇਕੱਠੇ ਵੱਸਦਿਆਂ ਵਿਚੋਂ ਸੈਂਕੜੇ ਹਜ਼ਾਰਾਂ ਘਰਾਣਿਆਂ ਨੂੰ ਉਥੋਂ ਦੱਖਣ ਵਲ ਆਉਣ ਤੇ ਮਜਬੂਰ ਕੀਤਾ । ਇਥੇ, ਕੁਝ ਤਾਂ ਬਦਲੇ ਹੋਏ ਹਵਾ-ਪਾਣੀ ਦਾ ਅਸਰ ਪਿਆ, ਕੁਝ ਇਥੋਂ ਦੇ ਪਹਿਲੇ ਵਸਨੀਕਾਂ ਨਾਲ ਮੇਲ-ਜੋਲ ਦਾ ਅਸਰ ਹੋਇਆ ।

## ਬੋਲੀ ਕਿਉਂ ਬਦਲਦੀ ਹੈ ?

ਸੰਨ ੧੯੩੫ ਦਾ ਜ਼ਿਕਰ ਹੈ । ਮੇਰਾ ਛੋਟਾ ਕਾਕਾ ਜਦੋਂ ਗੱਲਾਂ ਸਿੱਖਣ-ਜੋਗਾ ਹੋਇਆ, ਅਸੀ ਉਸ ਨੂੰ ਸਿਖਾਂਦੇ ਸਾਂ, ਕਾਕਾ ! ਆਖ—'ਭਾਪਾ ਜੀ' । ਅਗੋਂ ਉਹ ਆਖਦਾ ਸੀ—'ਭਾਪਾ ਗਾ' । ਅਸੀ ਆਖੀਏ, ਆਖ—'ਭਾਬੋ ਜੀ' । ਉਹ ਆਖੇ—'ਭਬਕਾ' । ਉਸ ਦੀ ਇਸ ਅਸਚਰਜ ਬੋਲੀ ਉਤੇ ਅਸੀ ਸਾਰੇ ਬੜੇ ਹੀ ਹੈਰਾਨ ਸਾਂ । ਕੁਝ ਚਿਰ ਅਸੀ ਇਹ ਸਮਝਦੇ ਰਹੇ, ਕਿ ਇਹ ਜਾਣ-ਬੁੱਝ ਕੇ 'ਭਾਪਾ ਗਾ' ਅਤੇ 'ਭਬਕਾ' ਹੀ ਆਖਦਾ ਹੈ । ਪਰ ਉਹ ਤਾਂ ਕਈ ਮਹੀਨੇ ਹੀ 'ਭਾਪਾ ਗਾ' ਅਤੇ 'ਭਬਕਾ' ਹੀ ਆਖਦਾ ਰਿਹਾ ।

ਉਸ ਦੀ ਇਸ ਅਸਚਰਜ ਬੋਲੀ ਦਾ ਕਾਰਨ ਆਖ਼ਰ ਸਾਡੀ ਸਮਝ ਵਿਚ ਆ ਹੀ ਗਿਆ । ਜਦੋਂ ਉਹ ਅਜੇ ਛੋਟਾ ਜਿਹਾ ਸੀ, ਉਹ ਆਪਣੀ ਜੀਭ ਬੁੱਲ੍ਹਾਂ ਤੋਂ ਬਾਹਰ ਨਹੀਂ ਕੱਢ ਸਕਦਾ ਸੀ । ਦੁੱਧ ਭੀ ਚੰਗੀ ਤਰ੍ਹਾਂ ਨਹੀਂ ਚੁੰਘ ਸਕਦਾ ਸੀ । ਡਾਕਟਰ ਨੂੰ ਵਿਖਾਇਆ । ਉਸ ਨੇ ਦੱਸਿਆ ਕਿ ਜੀਭ-ਹੇਠਲਾ ਤੰਦੂਆ ਬਹੁਤ ਵਧਿਆ ਹੋਇਆ ਹੈ, ਇਹ ਕੱਟਣਾ ਪਏਗਾ । ਪਰ, ਉਹ ਵਧੀਕ ਕੱਟਿਆ ਗਿਆ । ਇਹ ਤੰਦੂਆ ਜੀਭ ਦੇ ਹੇਠ ਥੰਮ੍ਹੀ ਦਾ ਕੰਮ ਕਰਦਾ ਹੈ । ਜੀਭ ਨੂੰ ਚੁੱਕ ਕੇ ਤਾਲੂ ਨਾਲ ਇਹੀ ਜੋੜਦਾ ਹੈ । ਬੱਚੇ ਦਾ ਤੰਦੂਆ, ਵਧੀਕ ਕੱਟਿਆ ਜਾਣ ਕਰਕੇ, ਕਮਜ਼ੋਰ ਹੋ ਚੁਕਾ ਸੀ । ਉਹ ਉਸ ਦੀ ਜੀਭ ਨੂੰ ਚੁੱਕ ਕੇ ਤਾਲੂ ਨਾਲ ਜੋੜ ਨਹੀਂ ਸੀ ਸਕਦਾ । ਤੇ ਜਿਹੜੇ (ਚ, ਛ, ਜ, ਝ, ਞ, ੲ, ਯ, ਸ਼) ਅੱਖਰ ਜੀਭ ਦੇ ਤਾਲੂ ਨਾਲ ਜੁੜਿਆਂ ਹੀ ਉਚਾਰੇ ਜਾ ਸਕਦੇ ਸਨ, ਉਸ ਪਾਸੋਂ ਉਚਾਰੇ ਨਹੀਂ ਸਨ ਜਾਂਦੇ । ਉਸ ਦਾ ਸੰਘ ਖੁਲ੍ਹਾ ਰਹਿਣ ਕਰਕੇ ਅੱਖਰ 'ਜ' ਦੇ ਥਾਂ ਉਸ ਦੇ ਸੰਘ ਵਿਚੋਂ ਵਿਚੋਂ ਅੱਖਰ 'ਗ' ਨਿਕਲਦਾ ਸੀ । 'ਜ' ਦੀ ' ੀ ' ਦੇ ਥਾਂ ਉਸ ਦੇ ਮੂੰਹੋਂ 'ਆ' ਨਿਕਲਦਾ ਸੀ । ਸੋ, ਲਫ਼ਜ਼ 'ਜੀ' ਦੇ ਥਾਂ ਉਹ 'ਗਾ' ਆਖਦਾ ਸੀ । ਲਫ਼ਜ਼ 'ਭਾਬੋ ਜੀ' ਉਚਾਰਨ ਦੇ ਰਾਹ ਵਿਚ ਉਸ ਨੂੰ ਇਕ ਹੋਰ ਔਖਿਆਈ ਆ ਪੈਂਦੀ ਸੀ । ਅੱਖਰ 'ਬ' ਅਤੇ ਅੱਖਰ 'ਜ' ਦੋਵੇਂ ਹੀ ਆਪੋ ਆਪਣੇ ਵਰਗ ਦਾ ਤੀਜਾ ਅੱਖਰ ਹਨ । ਇਹ ਦੋਵੇਂ ਇਕੱਠੇ ਭੀ ਉਸ ਜੀਭ ਦਾ ਕਮਜ਼ੋਰ ਤੰਦੂਆ ਉਸ ਪਾਸੋਂ ਉਚਾਰਨ ਕਰਾਣ ਲਈ ਅਸਮਰਥ ਸੀ । ਇਸ ਵਾਸਤੇ 'ਭਾਪਾ ਜੀ' ਦੀ ਥਾਂ 'ਭਾਪਾ ਗਾ' ਆਖ ਸਕਣ ਵਾਲਾ ਬੱਚਾ 'ਭਾਬੋ ਜੀ' ਦੇ ਲਫ਼ਜ਼ 'ਜੀ' ਦੇ ਥਾਂ 'ਕਾ' ਹੀ ਆਖ ਸਕਦਾ ਸੀ ।

### ਅੱਖਰਾਂ ਦੇ ਉਚਾਰਣ-ਅਸਥਾਨ—

ਅੱਖਰਾਂ ਦੇ ਉਚਾਰਨ-ਸਥਾਨਾਂ ਦਾ ਜਾਣਨਾ ਪਾਠਕਾਂ ਵਾਸਤੇ ਦਿਲਚਸਪ ਹੋਵੇਗਾ—

(੧) ਅਕੁਹ ਵਿਸਰਜਨੀਯਾਨਾਂ ਕੰਠ :—ਭਾਵ ਮਨੁੱਖ ਆਪਣੇ ਸੰਘ (ਗਲੇ) ਤੋਂ ਹੇਠ-ਲਿਖੇ ਅੱਖਰ ਉਚਾਰਦਾ ਹੈ—ਅ, ਹ, ਕ, ਖ, ਗ, ਘ, ਙ ।

(੨) ਇਚੁ ਯਸ਼ਾਨਾਂ ਤਾਲੂ :—ਜਦੋਂ ਜੀਭ ਤਾਲੂ ਨਾਲ ਜੁੜੇ, ਤਾਂ ਹੇਠ-ਲਿਖੇ ਅੱਖਰ ਉਚਾਰੇ ਜਾ ਸਕਦੇ ਹਨ—ਈ, ਯ, ਸ਼, ਚ, ਛ, ਜ, ਝ, ਞ ।

(੩) ਲ੍ਰਿਤੂ ਲਸਾਨਾਂ ਦੰਤਾ :—ਜੀਭ ਦਾ ਅਗਲਾ ਸਿਰਾ ਦੰਦਾਂ ਨਾਲ ਜੋੜਿਆਂ ਹੇਠ ਲਿਖੇ ਅੱਖਰ ਉਚਾਰ ਸਕੀਦੇ ਹਨ—ਲ੍ਰਿ, ਲ; ਸ, ਤ; ਦ, ਧ, ਨ ।

(੪) ਰਿਟੂ ਰਸ਼ਾਣਾਂ ਮੂਰਧਾ :—ਜਦੋਂ ਜੀਭ ਦਾ ਅਗਲਾ ਸਿਰਾ ਤਾਲੂ ਨਾਲ ਜੋੜਿਆ ਜਾਏ, ਤਦੋਂ ਹੇਠ-ਲਿਖੇ ਅੱਖਰ ਉਚਾਰੇ ਜਾ ਸਕਦੇ ਹਨ—ਰਿ (¢) ਰ, ਖ, ਟ, ਠ, ਡ, ਢ, ਣ ।

(੫) ਉਪ੍ਰਪਦਮਾਨੀਯਾਨਾਂ ਓਸ਼ਠਉ—ਦੋਹਾਂ ਬੁਲ੍ਹਾਂ ਨੂੰ ਮੀਟਿਆਂ ਹੇਠ-ਲਿਖੇ ਅੱਖਰ ਉਚਾਰ ਸਕੀਦੇ ਹਨ—ੳ, ਵ, ਪ, ਫ, ਬ, ਭ, ਮ ।

ਕਿਸੇ ਇਕ ਵਾਯੂ-ਮੰਡਲ ਵਿਚੋਂ ਰਿਹਾਇਸ਼ ਛੱਡ ਕੇ ਜੇ ਮਨੁੱਖ ਹਜ਼ਾਰਾਂ ਮੀਲਾਂ ਦੀ ਵਿੱਥ ਤੇ ਕਿਸੇ ਨਵੇਂ ਵਾਯੂ-ਮੰਡਲ ਵਿਚ ਜਾ ਵੱਸੇ, ਤਾਂ ਸਹਜੇ ਸਹਜੇ ਉਸ ਦੇ ਗਲੇ ਦੀਆਂ ਆਵਾਜ਼ ਪੈਦਾ ਕਰਨ ਵਾਲੀਆਂ ਨਾੜੀਆਂ ਉਤੇ ਅਸਰ ਪੈਂਦਾ ਜਾਂਦਾ ਹੈ । ਛੱਡ-ਚੁਕੇ ਵਾਯੂ ਮੰਡਲ ਦੀ ਬੋਲੀ ਦੇ ਕਈ ਅੱਖਰ ਉਚਾਰਨੇ ਉਸ ਵਾਸਤੇ ਔਖੇ ਹੁੰਦੇ ਜਾਂਦੇ ਹਨ, ਤੇ ਨਵੇਂ ਵਾਯੂ-ਮੰਡਲ ਦੀ ਬੋਲੀ ਦੇ ਕਈ ਨਵੇਂ ਅੱਖਰ ਉਸ ਲਈ ਉਚਾਰਨੇ ਸੌਖੇ ਹੁੰਦੇ ਜਾਂਦੇ ਹਨ । ਨਵੀਂ ਬੋਲੀ ਵਾਲੇ ਲੋਕਾਂ ਨਾਲ ਮੇਲ-ਮਿਲਾਪ ਭੀ ਇਸ ਤਬਦੀਲੀ ਵਿਚ ਬਹੁਤ ਸਹਾਈ ਹੋ ਜਾਂਦਾ ਹੈ ।

ਪੜ੍ਹੇ ਹੋਏ ਅਤੇ ਅਨਪੜ੍ਹ ਮਨੁੱਖ ਦੀ ਬੋਲੀ ਵਿਚ ਭੀ ਬੜਾ ਫ਼ਰਕ ਪੈ ਜਾਂਦਾ ਹੈ । ਪੜ੍ਹੇ ਹੋਏ ਬੰਦੇ ਦੀਆਂ ਨਾਦ-ਤੰਤੀਆਂ ਨੂੰ ਜਿਹੜਾ ਰੋਜ਼ਾਨਾ ਅਭਿਆਸ ਮਿਲਦਾ ਹੈ, ਅਨਪੜ੍ਹ ਉਸ ਅਭਿਆਸ ਤੋਂ ਖ਼ਾਲੀ ਰਹਿ ਜਾਂਦਾ ਹੈ । ਤਾਂਹੀਏਂ ਅਨਪੜ੍ਹ ਮਨੁੱਖ ਕਈ ਐਸੇ ਅੱਖਰ ਆਸਾਨੀ ਨਾਲ ਨਹੀਂ ਉਚਾਰ ਸਕਦੇ, ਜਿਨ੍ਹਾਂ ਦੇ ਵਾਸਤੇ ਪੜ੍ਹੇ ਹੋਏ ਮਨੁੱਖ ਨੂੰ ਕੋਈ ਔਖਿਆਈ ਨਹੀਂ ਹੁੰਦੀ ।

ਬੋਲੀ ਦੀ ਇਸ ਤਰ੍ਹਾਂ ਪੈਦਾ ਹੋ ਰਹੀ ਤਬਦੀਲੀ ਦਾ ਅਸਰ ਬੋਲੀ ਦੇ ਵਿਆਕਰਣ ਉਤੇ ਭੀ ਪੈ ਜਾਂਦਾ ਹੈ, ਕਿਉਂਕਿ 'ਵਿਆਕਰਣ' ਕੀਹ ਹੈ ? ਵਿਆਕਰਣ ਹੈ ਕਿਸੇ ਬੋਲੀ ਦੇ ਪਰਸਪਰ ਸੰਬੰਧ ਦੇ ਨਿਯਮਾਂ ਦਾ ਸੰਗ੍ਰਹਿ । ਜਦੋਂ ਲਫ਼ਜ਼ਾਂ ਦੀ ਸ਼ਕਲ ਬਦਲਦੀ ਹੈ, ਤਾਂ ਉਨ੍ਹਾਂ ਦਾ ਆਪੋ ਵਿਚ ਸੰਬੰਧ ਪੈਦਾ ਕਰਨ ਵਾਲੇ ਲਫ਼ਜ਼ਾਂ ਦੀ ਸ਼ਕਲ ਵਿਚ ਭੀ ਫ਼ਰਕ ਪੈਦਾ ਹੁੰਦਾ ਜਾਂਦਾ ਹੈ । ਇਸ ਤਰ੍ਹਾਂ ਤਬਦੀਲ ਹੋਈ ਬੋਲੀ ਦੇ ਵਿਆਕਰਣ ਦੀ ਸ਼ਕਲ ਭੀ ਬਦਲ ਕੇ ਹੋਰ ਹੋ ਜਾਂਦੀ ਹੈ ।

### ਗੁਰਬਾਣੀ ਦੇ ਵਿਆਕਰਣ ਸੰਬੰਧੀ ਇਤਰਾਜ਼—

ਜਦੋਂ ੧੯੩੨ ਤੋਂ ਪਿਛੋਂ ਕੁਝ ਕੁ ਪੰਜਾਬੀ ਮਾਸਕ ਪੱਤਰਾਂ ਵਿਚ ਮੈਂ ਗੁਰਬਾਣੀ ਵਿਆਕਰਣ ਬਾਰੇ ਮਜ਼ਮੂਨ ਲਿਖਣੇ ਸ਼ੁਰੂ ਕੀਤੇ, ਤਾਂ ਕਈ ਸੱਜਣਾਂ ਨੇ ਬੜੀ ਵਿਰੋਧਤਾ ਕੀਤੀ । ਮੇਰੇ ਉਤੇ ਇਹ ਦੂਸ਼ਣ ਲੱਗਣ ਪਏ, ਕਿ ਇਹ ਸਮੁੰਦਰ ਨੂੰ ਕੁੱਜੇ ਵਿਚ ਬੰਦ ਕਰਨ ਦੇ ਜਤਨ ਕਰ ਰਿਹਾ ਹੈ ।

ਸਾਨੂੰ ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ, ਉਹ ਇਹ ਕਿ ਕਿਸੇ ਬੋਲੀ ਨੂੰ ਕਿਸੇ ਖ਼ਾਸ ਵਿਆਕਰਣ ਦੇ ਪਿਛੇ ਤੋਰਿਆ ਨਹੀਂ ਜਾ ਸਕਦਾ । ਵਿਆਕਰਣ ਤਾਂ ਬੋਲੀ ਵਿਚੋਂ ਲੱਭੀਦਾ ਹੈ । ਮੁੱਢਲੀ ਚੀਜ਼ ਹੈ ਬੋਲੀ । ਉਸ ਬੋਲੀ ਦੇ ਲਫ਼ਜ਼ਾਂ ਦੇ ਪਰਸਪਰ ਮੇਲ ਦੇ ਨਿਯਮਾਂ ਨੂੰ ਲੱਭ ਕੇ ਵਿਆਕਰਣ ਬਣਾਈਦਾ ਹੈ ।

### ਬੋਲੀ ਸੁਤੇ ਹੀ ਵਿਆਕਰਣ ਅਨੁਸਾਰ—

ਕੋਈ ਮਨੁੱਖ ਪੜ੍ਹਿਆ ਹੋਇਆ ਹੋਵੇ, ਚਾਹੇ ਅਨਪੜ੍ਹ ਹੋਵੇ, ਉਮਰੋਂ ਕੋਈ ਸਿਆਣਾ ਹੋਵੇ ਚਾਹੇ ਅੰਞਾਣਾ, ਸੁਤੇ ਹੀ ਹਰੇਕ ਪ੍ਰਾਣੀ ਜੋ ਕੁਝ ਬੋਲਦਾ ਹੈ, ਉਹ ਉਸ ਦੇ ਦੇਸ ਦੀ ਬੋਲੀ ਦੇ ਵਿਆਕਰਣ ਅਨੁਸਾਰ ਹੀ ਹੁੰਦਾ ਹੈ । ਮੁੰਡਾ ਜਾਂਦੀ ਹੈ, ਕੁੜੀ ਜਾਂਦਾ ਹੈ—ਅਜੇਹੇ ਵਾਕ ਕੋਈ ਭੀ ਨਹੀਂ ਬੋਲੇਗਾ ।

੧੯੨੯ ਦਾ ਜ਼ਿਕਰ ਹੈ । ਮੈਂ ਗੁਰੂ ਨਾਨਕ ਖ਼ਾਲਸਾ ਕਾਲਜ, ਗੁਜਰਾਂਵਾਲੇ ਵਿਚ ਪੜ੍ਹਾਂਦਾ ਸਾਂ । ਮੇਰਾ ਘਰ ਕਾਲਜ ਦੇ ਸਾਹਮਣੇ ਹੀ ਕੋਈ ਅੱਧੇ ਫ਼ਰਲਾਂਗ ਦੀ ਵਿੱਥ ਤੇ ਸੀ । ਸਵੇਰੇ ਕਾਲਜ ਜਾਣ ਲੱਗਾ । ਉਸ ਵੇਲੇ ਮੇਰਾ ਇਕ ਛੋਟਾ ਲੜਕਾ ਅਤੇ ਉਸ ਦੀ ਭੈਣ ਘਰ ਦੇ ਬੂਹੇ ਤੋਂ ਬਾਹਰ ਬੈਠੇ ਖੇਡ ਰਹੇ ਸਨ । ਕੋਲੋਂ ਲੰਘਦਿਆਂ ਸੁਭਾਵਕ ਹੀ ਮੈਂ ਉਹਨਾਂ ਨੂੰ ਪੁੱਛਿਆ ਕਿ ਉਹ ਕੀ ਕਰ ਰਹੇ ਹਨ । ਪਰ ਪੁੱਛਣ ਵੇਲੇ ਮੇਰੇ ਮੂੰਹ ਲਫ਼ਜ਼ ਨਿਕਲੇ

'ਕੀਹ ਕਰ ਰਹੀਆਂ ਹੋ ?' ਲੜਕੇ ਦੀ ਉਮਰ ਉਸ ਵੇਲੇ ਢਾਈ ਸਾਲਾਂ ਦੀ ਸੀ, ਅਤੇ ਲੜਕੀ ਦੀ ਉਮਰ ਅੱਠ ਸਾਲਾਂ ਦੀ । ਮੇਰੇ ਇਹ ਲਫ਼ਜ਼ ਸੁਣ ਕੇ ਮੇਰਾ ਲੜਕਾ ਖਿੜ ਖਿੜ ਹੱਸ ਪਿਆ । ਆਪਣੀ ਗ਼ਲਤੀ ਦਾ ਤਾਂ ਮੈਨੂੰ ਉਸੇ ਵੇਲੇ ਪਤਾ ਲੱਗ ਗਿਆ ਸੀ, ਜਦੋਂ ਉਹ ਲਫ਼ਜ਼ ਮੇਰੇ ਮੂੰਹੋਂ ਨਿਕਲੇ ਸਨ । ਪਰ ਮੈਂ ਹੁਣ ਵੇਖਣਾ ਚਾਹੁੰਦਾ ਸਾਂ ਕਿ ਕੀ ਇਹ ਛੋਟਾ ਜਿਹਾ ਬੱਚਾ ਭੀ ਮੇਰੀ ਗ਼ਲਤੀ ਨੂੰ ਤਾੜ ਗਿਆ ਹੈ ? ਮੈਂ ਉਸ ਨੂੰ ਪੁੱਛਿਆ—ਕੁਲਵੰਤ ! ਕਿਉਂ ਹੱਸਿਆ ਹੈਂ ? ਅੱਗੋਂ ਉਸ ਨੇ ਉੱਤਰ ਦਿੱਤਾ—ਅਸੀਂ ਦੋਵੇਂ ਕੁੜੀਆਂ ਤਾਂ ਨਹੀਂ । ਮੈਂ ਆਖਿਆ ਕੀਹ ਆਖਣਾ ਚਾਹੀਦਾ ਸੀ ? ਉਸ ਨੇ ਜਵਾਬ ਦਿੱਤਾ—ਤੁਸਾਂ ਆਖਣਾ ਸੀ—'ਕੀਹ ਕਰ ਰਹੇ ਹੋ ?' ਢਾਈ ਸਾਲਾਂ ਦੇ ਬੱਚੇ ਨੂੰ ਅਜੇ ਵਿਆਕਰਣ ਨਹੀਂ ਪੜ੍ਹਾਇਆ ਜਾ ਸਕਦਾ ਸੀ । ਪਰ ਜਿਤਨਾ ਕੁਝ ਉਸ ਨੇ ਬੋਲਣ ਦੀ ਜਾਚ ਸੁਤੇ ਹੀ ਸਿੱਖੀ ਸੀ ਉਹ ਵਿਆਕਰਣ ਅਨੁਸਾਰ ਹੀ ਸੀ । ਸੋ, ਬੋਲੀ ਨੂੰ ਵਿਆਕਰਣ ਅਨੁਸਾਰ ਘੜਨ ਦੇ ਜਤਨ ਨਹੀਂ ਹੋ ਸਕਦੇ । ਬੋਲੀ ਕੁਦਰਤੀ ਤੌਰ ਤੇ ਹੀ ਵਧਦੀ-ਫੁਲਦੀ ਹੈ । ਬੋਲੀ ਵਿਚੋਂ ਮਿਹਨਤ ਨਾਲ ਨਿਯਮ ਲੱਭ ਕੇ ਵਿਆਕਰਣ ਤਿਆਰ ਕਰਨਾ ਪੈਂਦਾ ਹੈ ।

ਬੋਲੀ ਨੇ ਤਾਂ ਬਦਲਦੇ ਰਹਿਣਾ ਹੈ । ਜਿਸ ਬੋਲੀ ਦਾ ਵਿਆਕਰਣ ਤੇ ਕੋਸ਼ ਕਲਮ-ਬੰਦ ਨਹੀਂ ਹੋ ਜਾਂਦੇ, ਉਸ ਬੋਲੀ ਦਾ ਉਹ ਪੁਰਾਤਨ ਸਰੂਪ ਸਮਝ-ਗੋਚਰਾ ਨਹੀਂ ਰਹਿ ਜਾਂਦਾ । ਵੇਦਾਂ ਵਾਲੀ ਸੰਸਕ੍ਰਿਤ ਅੱਜ ਕਿਤੇ ਭੀ ਬੋਲੀ ਨਹੀਂ ਜਾ ਰਹੀ । ਪਰ ਉਸ ਦੇ ਉਸ ਵੇਲੇ ਦੇ ਬਣੇ ਹੋਏ ਵਿਆਕਰਣ ਅਤੇ ਕੋਸ਼ ਦੀ ਸਹਾਇਤਾ ਨਾਲ ਵੇਦਾਂ ਨੂੰ ਵਿਦਵਾਨ ਲੋਕ ਹੁਣ ਭੀ ਬਹੁਤ ਹੱਦ ਤਕ ਸਮਝ ਲੈਂਦੇ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਦਾ ਵਿਆਕਰਣ ਭੀ ਇਸੇ ਭਾਵਨਾ ਨਾਲ ਹੀ ਤਿਆਰ ਕੀਤਾ ਗਿਆ । ਇਸ ਦੀ ਸਹਾਇਤਾ ਨਾਲ ਬਹੁ-ਅਰਥਕਤਾ ਤਕਰੀਬਨ ਖ਼ਤਮ ਹੋ ਸਕਦੀ ਹੈ । ਬਹੁ-ਅਰਥਕਤਾ ਦਾ ਮੂਲ-ਕਾਰਨ ਹੀ ਇਹ ਸੀ, ਕਿ ਬਾਣੀ ਵਿਚ ਦੇ ਲਫ਼ਜ਼ ਦੇ ਅਰਥਾਂ ਅਤੇ ਉਨ੍ਹਾਂ ਲਫ਼ਜ਼ਾਂ ਦੇ ਵਿਆਕਰਣ ਦੇ ਸੰਬੰਧ ਬਾਰੇ ਪੂਰੀ ਦ੍ਰਿੜਤਾ ਨਹੀਂ ਸੀ । ਹੋ ਸਕਦੀ ਭੀ ਨਹੀਂ ਸੀ । ਬੋਲੀ ਪੰਜ ਸੌ ਸਾਲ ਪਹਿਲਾਂ ਦੀ ਹੈ ।

### ਗੁਰਬਾਣੀ ਦੇ ਵਿਆਕਰਣ ਦੀ ਪਹਿਲੀ ਝਲਕ—

ਗੁਰੂ ਨਾਨਕ ਖ਼ਾਲਸਾ ਕਾਲਜ, ਗੁਜਰਾਂਵਾਲਾ ਮਈ ੧੯੧੭ ਵਿਚ ਖੁਲ੍ਹਾ ਸੀ । ਸੰਸਕ੍ਰਿਤ ਅਤੇ ਗੁਰਬਾਣੀ ਪੜ੍ਹਾਣ ਵਾਸਤੇ ਤਦੋਂ ਹੀ ਮੈਨੂੰ ਭੀ ਉਥੇ ਮੁਲਾਜ਼ਮਤ ਮਿਲ ਗਈ । ਫ਼ਰਵਰੀ ੧੯੨੦ ਵਿਚ ਸ: ਜੋਧ ਸਿੰਘ ਜੀ ਉਥੋਂ ਦੇ ਪ੍ਰਿਸੀਪਲ ਬਣ ਕੇ ਆਏ । ਉਨ੍ਹਾਂ ਦੀ ਅਗਵਾਈ ਅਤੇ ਪ੍ਰੇਰਨਾ ਸਦਕਾ ਮੈਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਖ਼ਾਸ ਗਹੁ ਨਾਲ ਪੜ੍ਹਨਾ ਵਿਚਾਰਨਾ ਸ਼ੁਰੂ ਕੀਤਾ । ਪਰ ਲਫ਼ਜ਼ਾਂ ਦੀ ਵਿਆਕਰਣਿਕ ਬਨਾਵਟ ਵਲੋਂ ਅਜੇ ਮੁਕੰਮਲ ਹਨੇਰਾ ਸੀ ।

ਦਸੰਬਰ ਦੇ ਮਹੀਨੇ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਦਿਨ ਆਉਂਦਾ ਹੈ । ਉਥੋਂ ਦੇ ਖ਼ਾਲਸਾ ਹਾਈ ਸਕੂਲ ਦੇ ਆਲੀਸ਼ਾਨ ਗੁਰਦੁਆਰੇ ਵਿਚ ਹਰ ਸਾਲ ਅਖੰਡ ਪਾਠ ਰੱਖਿਆ ਜਾਂਦਾ ਸੀ । ਸੰਨ ੧੯੨੦ ਵਿਚ ਭੀ ਅਖੰਡ ਪਾਠ ਰੱਖਿਆ ਗਿਆ । ਮੇਰੇ ਚੰਗੇ ਭਾਗਾਂ ਨੂੰ ਮੈਨੂੰ ਭੀ ਉਸ ਪਾਠ ਵਿਚ ਸ਼ਾਮਲ ਹੋਣ ਲਈ ਆਗਿਆ ਹੋਈ । ਸ਼ਾਮ ਵੇਲੇ ਮੈ ਇਕੱਲਾ ਬੈਠਾ ਪਾਠ ਕਰ ਰਿਹਾ ਸਾਂ । ਸਕੂਲ ਦੇ ਵਿਦਿਆਰਥੀ ਸਭ ਲੰਗਰ ਵਿਚ ਗਏ ਹੋਏ ਸਨ । ਸਿਰਫ਼ ਇੱਕ ਵਿਦਿਆਰਥੀ ਚੌਰ ਫੜੀ ਖਲੋਤਾ ਸੀ । ਉਂਝ ਤਾਂ ਕਈ ਵਾਰ ਪਾਠ ਕੀਤਾ ਹੋਇਆ ਸੀ, ਪਰ ਭਾਗ ਜੁ ਜਾਗਣੇ ਸਨ । ਦੋ ਨਾਲ ਨਾਲ ਦੀਆਂ ਤੁਕਾਂ ਵਿਚ ਲਫ਼ਜ਼ 'ਸ਼ਬਦ' ਤਿੰਨ ਵਾਰੀ ਆ ਗਿਆ । ਸ਼ਕਲਾਂ ਤਿੰਨੇ ਹੀ ਵੱਖ ਵੱਖ—'ਸਬਦੁ, ਸਬਦ, ਸਬਦਿ' । ਧਿਆਨ ਇਸ ਪਾਸੇ ਜਾ ਪਿਆ ਕਿ ਇਕੋ ਲਫ਼ਜ਼ ਦੀਆਂ ਤਿੰਨੇ ਸ਼ਕਲਾਂ ਕਿਉਂ ? ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਵਿਆਕਰਣ ਦਾ ਪਿਛੋਕੜ ਕਾਫ਼ੀ ਪ੍ਰਬਲ ਸੀ । ਗੁਰੂ ਪਾਤਿਸ਼ਾਹ ਦੀ ਮਿਹਰ ਹੋਈ । ਡੇਢ ਘੰਟੇ ਦੇ ਉਸ ਸਮੇ ਇਉਂ ਜਾਪਿਆ, ਕਿ ਰਤਾ ਕੁ ਝਲਕ ਪਈ ਹੈ । ਕੋਈ

ਇੱਕ ਨਿੱਕਾ ਜਿਹਾ ਨਿਯਮ ਲੱਭ ਪਿਆ ਹੈ । ਪਾਠ ਤੋਂ ਵਿਹਲੇ ਹੋ ਕੇ ਘਰ ਜਾ ਕੇ ਉਸ ਨਵੀਂ ਝਲਕ ਦੀ ਪੜਚੋਲ ਸ਼ੁਰੂ ਕਰ ਦਿੱਤੀ । ਉਸ ਲੱਭੇ ਨਿਯਮ ਨੂੰ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਨਿਯਮਾਂ ਨਾਲ ਟਕਰਾਇਆ । ਗੱਲ ਬਣ ਗਈ । ਰਾਹ ਖੁਲ੍ਹ ਪਿਆ ।

### ਉਤਾਵਲਾ-ਪਨ, ਸਫਲਤਾ—

ਹੁਣ ਜੀ ਕਾਹਲਾ ਪਏ, ਕਿ ਕੋਈ ਵਿਦਵਾਨ ਮਿਲੇ, ਜੋ ਛੇਤੀ ਛੇਤੀ ਉਨ੍ਹਾਂ ਲੁਕੇ ਹੋਏ ਨਿਯਮਾਂ ਦੀ ਸੂਝ ਪਾ ਦੇਵੇ । ਪਰ ਕਿਤੋਂ ਭੀ ਆਸ ਪੂਰੀ ਹੁੰਦੀ ਨਾਹ ਦਿੱਸੀ ।

ਸੰਨ ੧੯੨੧ ਵਿਚ ਉਹ ਕਾਲਜ ਬੰਦ ਹੋ ਗਿਆ । ਜੁਲਾਈ ੧੯੨੧ ਵਿਚ ਮੈਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਿਚ ਮੀਤ-ਸਕੱਤਰ ਦੀ ਡਿਊਟੀ ਤੇ ਆ ਲੱਗਾ । ਝਬਦੇ ਹੀ ਸਰਕਾਰ ਨਾਲ ਟੱਕਰ ਹੋ ਗਈ । ਮੋਰਚੇ ਲੱਗ ਗਏ । ਮੈਨੂੰ ਭੀ ਵੱਡੇ ਘਰ ਜਾਣਾ ਪਿਆ, ਜੋ ਇਕ ਲੁਕਵੀਂ ਰਹਿਮਤ ਸਾਬਤ ਹੋਈ । ਉਥੇ ਨਿਰੀ ਵਿਹਲ ਹੀ ਵਿਹਲ, ਤੇ ਉਸ ਵਿਹਲ ਨੂੰ ਮੈਂ ਵਰਤਿਆ ਗੁਰਬਾਣੀ ਦੇ ਵਿਆਕਰਣ ਦੀ ਭਾਲ ਵਾਸਤੇ । ਖ਼ਜ਼ਾਨੇ ਹੀ ਲੱਭਦੇ ਗਏ ।

੧੯੨੭ ਵਿਚ ਮੈਂ ਮੁੜ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਆਪਣੀ ਪਹਿਲੀ ਨੌਕਰੀ ਤੇ ਚਲਾ ਗਿਆ । ਇਕ ਹੋਰ ਢੋ ਢੁਕ ਪਿਆ । ਸਾਡੇ ਗੁਆਂਢ ਹੀ ਸੀ, 'ਖਾਲਸਾ ਯਤੀਮ ਖਾਨਾ' ਉਥੇ ਇਕ ਨਿੱਕਾ ਜਿਹਾ ਸਤਸੰਗ ਜਾਰੀ ਹੋ ਗਿਆ, ਜਿਸ ਦਾ ਮਨੋਰਥ ਇਹ ਸੀ, ਕਿ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥ ਵਿਚਾਰੇ ਜਾਣ । ਉਸ ਵਕਤ ਤਕ ਦੇ ਲੱਭੇ ਹੋਏ ਵਿਆਕਰਣਿਕ ਨਿਯਮਾਂ ਨੂੰ ਉਸ ਸਤਸੰਗ ਵਿਚ ਵਰਤਣ ਦਾ ਤਕਰੀਬਨ ਦੋ ਸਾਲ ਤਕ ਮੌਕਾ ਮਿਲਦਾ ਰਿਹਾ, ਜਿਸ ਦੀ ਬਰਕਤਿ ਨਾਲ ਉਹ ਵਿਆਕਰਣ ਪੱਲਰ ਪੱਲਰ ਕੇ ਚੰਗਾ ਗੱਭਰੂ ਹੋ ਗਿਆ ।

ਨਵੰਬਰ ੧੯੨੯ ਵਿਚ ਮੈਂ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਆ ਗਿਆ । ੧੯੩੧ ਵਿਚ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਨੇ ਮੰਗ ਕੀਤੀ, ਕਿ ਕੋਈ ਧਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਆਕਰਣ ਤਿਆਰ ਕਰੇ । ਵਧੀਆ ਮਿਹਨਤ ਨੂੰ ਇਕ ਹਜ਼ਾਰ ਰੁਪਏ ਦੇ ਇਨਾਮ ਦਾ ਬਚਨ ਕੀਤੋ ਨੇ । ਇਕ ਸਾਲ ਦੀ ਮਿਆਦ ਮਿਲੀ ਤੇ ੧੯੩੨ ਤੇ ਅਖ਼ੀਰ ਤਕ ਮੈਂ ਉਨ੍ਹਾਂ ਇਕੱਠੇ ਕੀਤੇ ਨਿਯਮਾਂ ਨੂੰ ਇਕ ਪੁਸਤਕ ਦੀ ਸ਼ਕਲ ਵਿਚ ਤਿਆਰ ਕਰ ਲਿਆ । ੧੯੩੮-੩੯ ਵਿਚ ਉਹ ਪੁਸਤਕ ਛਪਵਾ ਦਿੱਤੀ ਗਈ । ਸਤੰਬਰ ੧੯੩੯ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣਾ ਬਚਨ ਪੂਰਾ ਕਰ ਦਿੱਤਾ ।

### ਗੁਰਬਾਣੀ ਵਿਚੋਂ ਕੁਝ ਕੁ ਵਿਆਕਰਣਿਕ ਵੰਨਗੀਆਂ—

ਨੋਟ :—ਪਾਠਕ ਸੱਜਣ ਵੇਖ ਲੈਣਗੇ, ਕਿ ਇਕੋ ਲਫ਼ਜ਼ ਦੀ ਵਿਆਕਰਣਿਕ ਸ਼ਕਲ ਬਦਲ ਜਾਣ ਤੇ ਉਸ ਲਫ਼ਜ਼ ਦਾ ਦੂਜੇ ਲਫ਼ਜ਼ਾਂ ਨਾਲ ਸੰਬੰਧ ਭੀ ਬਦਲ ਜਾਂਦਾ ਹੈ ।

### (੧) ਸਬਦੁ, ਸਬਦ, ਸਬਦਿ

ਗੁਰ ਕਾ 'ਸਬਦੁ' ਰਤੰਨ ਹੈ, ਹੀਰੇ ਜਿਤੁ ਜੜਾਉ ॥
. . . . . . * * *
'ਸਬਦ' ਸੇਤੀ ਮਨ ਮਿਲਿਆ, ਸਚੈ ਲਾਇਆ ਭਾਉ ॥੨੫॥ ਪੰਨਾ ੯੨੦
ਗੁਰਮੁਖਿ ਚੋਰੁ ਨ ਲਾਗਿ, ਹਰਿ ਨਾਮਿ ਜਗਾਈਐ ॥

'ਸਬਦਿ' ਨਿਵਾਰੀ ਆਗਿ ਜੋਤਿ ਦੀਪਾਈਐ ॥੬॥ ਪੰਨਾ ੭੫੨ ॥

## (੨) ਗੁਰ, ਗੁਰੁ, ਗੁਰਿ

'ਗੁਰ' ਬਿਨੁ ਅਵਰੁ ਨਾਹੀ ਮੈ ਥਾਉ ॥
ਅਨਦਿਨੁ ਜਪਉ ਗੁਰੂ 'ਗੁਰ' ਨਾਉ ॥੧॥ਰਹਾਉ॥
'ਗੁਰੁ' ਮੇਰਾ ਗਿਆਨੁ, 'ਗੁਰੁ' ਰਿਦੈ ਧਿਆਨੁ ॥
. . . . . . . * * *
'ਗੁਰੁ' ਬੋਹਿਥੁ, ਤਾਰੇ ਭਵ ਪਾਰਿ ॥੩॥੭॥੯॥ ਪੰਨਾ ੮੬੪
ਭੂਲੇ ਕਉ 'ਗੁਰਿ' ਮਾਰਗਿ ਪਾਇਆ ॥
ਅਵਰ ਤਿਆਗਿ ਹਰਿ ਭਗਤੀ ਲਾਇਆ ॥੨॥੫॥੭॥ ਪੰਨਾ ੮੬੪

## (੩) ਨਾਨਕ, ਨਾਨਕੁ, ਨਾਨਕਿ

ਕ੍ਰਿਪਾਨਿਧਾਨਿ 'ਨਾਨਕ' ਕਉ ਕਰਹੁ ਦਾਤਿ ॥
ਨਾਮ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥ ਪੰਨਾ ੭੪੦
ਅਗਮ ਅਗੋਚਰੁ ਅਲਖ ਅਪਾਰੇ ।
'ਨਾਨਕੁ' ਸਿਮਰੈ ਦਿਨੁ ਰੈਨਾ ਰੇ ॥੩॥੯॥੧੫॥ ਪੰਨਾ ੭੪੦
. . . . . . . * * *
'ਨਾਨਕਿ' ਰਾਜੁ ਚਲਾਇਆ, ਸਚੁ ਕੋਟੁ, ਸਤਾਣੀ ਨੀਵ ਦੈ ॥੧॥ (ਸਤੇ ਬਲਵੰਡ ਦੀ ਵਾਰ, ਪੰਨਾ ੯੬੬)

## (੪) ਧਨ, ਧਨੁ, ਧਨਿ

'ਧਨਿ' ਗਇਐ ਗਹਿ ਝੂਰੀਐ, 'ਧਨ' ਮਹਿ ਚੀਤੁ ਗਵਾਰ ॥...
'ਧਨੁ' ਗਇਆ ਤਾ ਜਾਣਿ ਦੇਹਿ, ਜੇ ਰਾਚਹਿ ਰੰਗਿ ਏਕ ॥੩੬॥ ਪੰਨਾ ੯੩੪

## (੫) ਤਰਵਰੁ, ਤਰਵਰਿ

'ਤਰਵਰੁ' ਕਾਇਆ, ਪੰਖਿ ਮਨੁ, 'ਤਰਵਰਿ' ਪੰਖੀ ਪੰਚ ॥
ਤਤੁ ਚੁਗਹਿ ਮਿਲਿ ਏਕਸੇ, ਤਿਨ ਕਉ ਫਾਸ ਨਾ ਰੰਚ ॥੩੩॥ ਪੰਨਾ ੯੩੪

## (੬) ਆਪਿ, ਆਪੁ

ਗੁਰ ਪਰਸਾਦੀ ਛੂਟੀਐ, ਕਿਰਪਾ 'ਆਪਿ' ਕਰੇਇ ॥
ਅਪਣੈ ਹਾਥਿ ਵਡਾਈਆ, ਜੈ ਭਾਵੈ ਤੈ ਦੇਇ ॥੩੩॥ ਪੰਨਾ ੯੩੪
ਪਰਹਰਿ ਪਾਪੁ ਪਛਾਣੈ 'ਆਪੁ' ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥੩੮॥ ਪੰਨਾ ੯੩੫

## (੭) ਨਾਮ, ਨਾਮੁ, ਨਾਮਿ

ਜਿ 'ਨਾਮਿ' ਲਾਗੈ ਸੋ ਮੁਕਤਿ ਹੋਵੈ,
ਗੁਰ ਬਿਨੁ 'ਨਾਮੁ' ਨ ਪਾਵੈ ਕੋਈ ॥੧॥ਰਹਾਉ॥ ਪੰਨਾ ੮੯੦
'ਨਾਮ' ਬਿਨਾ ਨਾਹੀ ਦਰਿ ਢੋਈ,
ਝੂਠਾ ਆਵਣ ਜਾਣੁ ॥੩॥੧੦॥ ਪੰਨਾ ੯੯੨

## ਅਨੇਕਾਂ ਉਲਝਣਾਂ ਸੁਲਝ ਗਈਆਂ ਹਨ

ਦਸੰਬਰ ੧੯੨੦ ਤੋਂ ਪਹਿਲਾਂ ਜਦੋਂ ਕਦੇ ਭੀ ਮੈਂ ਕੋਈ ਸ਼ਬਦ ਆਪਣੀ ਕਾਪੀ ਵਿਚ ਉਤਾਰਦਾ ਸਾਂ, ਉਸ ਦੇ ਜੋੜਾਂ ਦਾ ਕਦੇ ਕੋਈ ਧਿਆਨ ਨਹੀਂ ਸੀ ਰੱਖਿਆ । ਅੱਖਰਾਂ ਦੀਆਂ ਲਗਾਂ-ਮਾਤ੍ਰਾਂ, ਮੈਨੂੰ ਬੇ-ਲੋੜਵੀਆਂ ਜਾਪਿਆ ਕਰਦੀਆਂ ਸਨ । ਪਰ ਜਦੋਂ ਉਹ ਪਹਿਲੀ ਝਲਕ ਵੱਜੀ, ਮੇਰੀਆਂ ਅੱਖਾਂ ਉਘੜ ਆਈਆਂ । ਮੈਨੂੰ ਇਉਂ ਦਿੱਸਿਆ, ਕਿ ਹੁਣ ਤਕ ਹਨੇਰੇ ਵਿਚ ਹੀ ਟਟੋਲੇ ਮਾਰਦਾ ਰਿਹਾ ਹਾਂ । (ਨੋਟ :—ਮੈਂ ਬਾਣੀ ਦੀ ਬੋਲੀ ਦੇ ਲਫ਼ਜ਼ਾਂ ਦੀ ਬਣਤਰ ਦੀ ਗੱਲ ਕਰ ਰਿਹਾ ਹਾਂ) । ਜਦੋਂ ਅਸੀ ਕਿਸੇ ਡੂੰਘੇ ਭਾਵ ਨੂੰ ਪਰਗਟ ਕਰਨ ਵਾਲੇ ਸ਼ਬਦ ਦੇ ਬਾਹਰਲੇ ਰੂਪ ਨੂੰ ਸਹੀ ਤੌਰ ਤੇ ਨਹੀਂ ਸਮਝਦੇ, ਤਾਂ ਇਹ ਨਹੀਂ ਹੋ ਸਕਦਾ, ਕਿ ਅਸੀ ਉਸ ਸ਼ਬਦ ਦੀ ਡੂੰਘੀ ਆਤਮਕ ਰਮਜ਼ ਨੂੰ ਸਮਝ ਸਕੀਏ ।

ਮੈਂ ਥੋੜੀਆਂ ਕੁ ਮਿਸਾਲਾਂ ਦੇ ਕੇ ਹੀ ਇਹ ਲੇਖ ਮੁਕਾਂਦਾ ਹਾਂ ।

(ੳ) ੧੯੩੯ ਤੋਂ ਪਹਿਲਾਂ ਦੀ ਗੱਲ ਹੈ । ਅਜੇ ਮੇਰਾ 'ਗੁਰਬਾਣੀ ਵਿਆਕਰਣ' ਛਪਿਆ ਨਹੀਂ ਸੀ । ਪੰਜਾਬ ਤੋਂ ਬਾਹਰ ਰਹਿਣ ਵਾਲੇ ਇਕ ਉੱਘੇ ਵਿਦਵਾਨ ਸੰਤ ਜੀ ਮੈਨੂੰ ਖਾਲਸਾ ਕਾਲਜ ਵਿਚ ਮਿਲੇ । ਮੇਰਾ ਇਕ ਮਿੱਤਰ ਉਨ੍ਹਾਂ ਦੇ ਨਾਲ ਸੀ । ਮੇਰੇ ਮਿੱਤਰ ਜੀ ਨੇ ਸੰਤ ਜੀ ਨੂੰ ਆਖਿਆ ਕਿ ਸਾਹਿਬ ਸਿੰਘ ਨੇ ਗੁਰਬਾਣੀ ਦਾ ਵਿਆਕਰਣ ਲਿਖਿਆ ਹੈ । ਸੰਤ ਜੀ ਇਹ ਸੁਣ ਕੇ ਖ਼ੂਬ ਹੱਸੇ । ਬਹੁਤ ਮਖ਼ੌਲ ਉਡਾਇਓ ਨੇ—

ਮੈਂ ਉਨ੍ਹਾਂ ਅੱਗੇ ਭੱਟਾਂ ਦੇ ਸਵੱਈਆਂ ਵਿਚੋਂ ਹੇਠ-ਲਿਖੀਆਂ ਪੰਕਤੀਆਂ ਅਰਥ ਕਰਨ ਵਾਸਤੇ ਰੱਖੀਆਂ—

'ਇਕੁ ਬਿੰਨਿ੍ ਦੁਗਣ ਜੁ ਤਉ ਰਹੈ, ਜਾ ਸੁਮੰਤ੍ਰਿ ਮਾਨਵਹਿ ਲਹਿ ॥
ਜਾਲਪਾ ਪਦਾਰਥ ਇਤੜੇ, ਗੁਰ ਅਮਰਦਾਸਿ ਡਿਠੈ ਮਿਲਹਿ ॥ {ਪੰਨਾ ੧੩੯੫

ਸੰਤ ਜੀ ਨੇ 'ਇਕੁ ਬਿੰਨਿ੍' ਦਾ ਅਰਥ 'ਇਕ ਤੋਂ ਬਿਨਾ' ਕਰ ਦਿੱਤਾ । ਆਮ ਤੌਰ ਤੇ ਇਹੀ ਅਰਥ ਕੀਤਾ ਚਲਿਆ ਆ ਰਿਹਾ ਸੀ । ਪਰ ਇਹ ਉੱਕਾ ਹੀ ਗ਼ਲਤ ਸੀ । ਸੰਬੰਧਕ ਲਫ਼ਜ਼ 'ਬਿਨੁ' ਸਦਾ ਹੀ ਅਖ਼ੀਰ ਤੇ ਔਂਕੜ ( ੁ ) ਵਾਲਾ ਹੁੰਦਾ ਹੈ । ਫਿਰ, ਜਿਸ ਲਫ਼ਜ਼ ਨਾਲ ਸੰਬੰਧਕ ਦਾ ਸੰਬੰਧ ਪਏ ਉਸ ਦੇ ਅਖ਼ੀਰ ਤੇ ਔਂਕੜ ਨਹੀਂ ਰਹਿ ਜਾਂਦਾ (ਪਰ ਲਫ਼ਜ਼ ਪੁਲਿੰਗ ਇਕ-ਵਚਨ ਹੋਵੇ), ਜਿਵੇਂ 'ਗੁਰ ਬਿਨੁ ਘੋਰੁ ਅੰਧਾਰੁ' ਵਿਚ ਲਫ਼ਜ਼ 'ਗੁਰ' ।

ਇਹ ਲਫ਼ਜ਼ 'ਬਿੰਨਿ੍' ਕ੍ਰਿਆ 'ਬੀਨਣਾ' ਤੋਂ ਹੈ । 'ਇਕੁ ਬਿੰਨਿ੍' ਦਾ ਅਰਥ ਹੈ 'ਇੱਕ (ਪ੍ਰਭੂ) ਨੂੰ ਪਛਾਣ ਕੇ' । ਮੈਂ ਸੰਤ ਜੀ ਨੂੰ ਹੋਰ ਭੀ ਕਈ ਵੰਨਗੀਆਂ ਵਿਖਾਈਆਂ । ਉਨ੍ਹਾਂ ਦੀ ਕਾਫ਼ੀ ਹੱਦ ਤਕ ਤਸੱਲੀ ਹੋ ਗਈ । ਪਰ ਜਾਂਦਿਆਂ ਪਰਸੰਸਾ-ਪੱਤਰ ਦੇ ਗਏ ਕਿ ਇਸ ਕਾਢ ਵਿਚ ਕਿਸੇ ਅਕਲ-ਲਿਆਕਤ ਦੀ ਕੋਈ ਲੋੜ ਨਹੀਂ ।

(ਅ) ਭੈਰਉ ਰਾਗ ਵਿਚ ਕਬੀਰ ਜੀ ਲਿਖਦੇ ਹਨ :—

ਦਾਸੁ ਕਬੀਰੁ ਤੇਰੀ ਪਨਹ ਸਮਾਨਾਂ ॥
ਭਿਸਤੁ ਨਜੀਕਿ ਰਾਖੁ ਰਹਮਾਨਾ ॥੪॥੭॥੧੫॥ {ਪੰਨਾ ੧੧੬੧

ਲਫ਼ਜ਼ 'ਭਿਸਤੁ' ਦੇ ਅੱਖਰ 'ਤ' ਦੇ ਹੇਠ ਔਂਕੜ ਹੈ । ਜੇ ਇਹ ਨਾਹ ਹੁੰਦਾ, ਤਾਂ ਸੰਬੰਧਕ 'ਨਜੀਕਿ' ਦਾ ਸਿੱਧਾ ਸੰਬੰਧ ਲਫ਼ਜ਼ 'ਭਿਸਤ' ਨਾਲ ਬਣ ਜਾਂਦਾ ਹੈ । ਤੇ ਇਸ ਤੁਕ ਦਾ ਅਰਥ ਇਉਂ ਬਣ ਜਾਂਦਾ 'ਹੇ ਰਹਮਾਨ ! ਮੈਨੂੰ ਭਿਸਤ ਦੇ ਨੇੜੇ ਰੱਖ ।'

ਪਰ ਇਹ ਤਾਂ ਇਸਲਾਮੀ ਖ਼ਿਆਲ ਬਣ ਗਿਆ । ਸਿੱਖ ਧਰਮ ਅਗਲੇ ਜਹਾਨ ਦੇ ਕਿਸੇ 'ਬਹਿਸ਼ਤ' ਦਾ ਇਕਰਾਰ ਨਹੀਂ ਕਰਦਾ ।

ਲਫ਼ਜ਼ 'ਭਿਸਤੁ' ਦਾ ਅਖ਼ੀਰਲਾ ਔਂਕੜ ਦੱਸਦਾ ਹੈ, ਕਿ ਇਹ ਲਫ਼ਜ਼ ਸੰਬੰਧਕ 'ਨਜੀਕਿ' ਦੇ ਅਧੀਨ ਨਹੀਂ ਹੈ । ਸੋ, ਪਾਠ ਕਰਨ ਵੇਲੇ ਸਾਨੂੰ ਲਫ਼ਜ਼ 'ਭਿਸਤੁ' ਤੇ ਅਟਕਣਾ ਪਵੇਗਾ, ਜਿਵੇਂ ਕਿ ਇਸ ਦੇ ਅਗਾਂਹ ਵਿਸ੍ਰਾਮ-ਚਿੰਨ੍ਹ ਹੈ ।

'ਭਿਸਤੁ, ਨਜੀਕਿ ਰਾਖੁ ਰਹਮਾਨਾ' ॥

ਹੇ ਰਹਮਾਨ ! (ਮੈਨੂੰ ਆਪਣੇ) ਨੇੜੇ ਰੱਖ, (ਇਹੀ ਮੇਰੇ ਵਾਸਤੇ) ਭਿਸ਼ਤ ਹੈ । ਤੇ, ਇਹੀ ਹੈ ਸਹੀ ਗੁਰਮਤਿ ।

(ੲ) ਇਸੇ ਤਰ੍ਹਾਂ, ਵੇਖੋ ਮਾਰੂ ਮਹਲਾ ੧, ਪੰਨਾ ੯੯੦

'ਕਾਇਆ ਆਰਣੁ ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ, ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥'

ਇਸੇ ਸੰਬੰਧਕ 'ਵਿਚਿ' ਦਾ ਲਫ਼ਜ਼ 'ਮਨੁ' ਨਾਲ ਕੋਈ ਸੰਬੰਧ ਨਹੀਂ ਹੋ ਸਕਦਾ, ਕਿਉਂਕਿ ਲਫ਼ਜ਼ 'ਮਨੁ' ਦੇ ਅਖ਼ੀਰ ਤੇ ਔਂਕੜ ਹੈ । ਇਸ ਦਾ ਅਰਥ ਇਉਂ ਹੋਵੇਗਾ :—

ਸਰੀਰ ਆਰਣ ਹੈ, ਅਤੇ ਇਸ ਸਰੀਰ-ਆਰਣ ਵਿਚ ਮਨ ਲੋਹਾ ਹੈ ।

(ਸ) ਰਾਮਕਲੀ ਰਾਗ ਦੀ ਬਾਣੀ 'ਸਦੁ' ਨੂੰ ਵਿਆਕਰਣ ਦੇ ਚਾਣਨ ਵਿਚ ਨਾ ਪੜ੍ਹ ਸਕਣ ਕਰ ਕੇ ਸਦਾ ਹੀ ਇਹ ਘਬਰਾਹਟ ਬਣੀ ਰਹੀ, ਕਿ ਗੁਰੂ ਅਮਰਦਾਸ ਜੀ ਨੇ ਅੰਤ ਵੇਲੇ ਆਪਣੀ 'ਕਿਰਿਆ' ਕਰਾਣ ਦੀ ਕਿਉਂ ਹਿਦਾਇਤ ਕੀਤੀ ।

ਪਰ, ਪੜ੍ਹੋ ਮੇਰਾ 'ਸਦੁ ਸਟੀਕ' ।

(ਹ) ਗੁਰਬਾਣੀ ਦੇ ਵਿਆਕਰਣ ਤੋਂ ਨਾਵਾਕਿਫ਼ ਹੋਣ ਕਰ ਕੇ ਹੀ ਹੁਣ ਤਕ ਅਨੇਕਾਂ ਸਿੱਖ ਸੱਜਣ ਇਹ ਖ਼ਿਆਲ ਬਣਾਈ ਬੈਠੇ ਹਨ, ਕਿ ਭਗਤਾਂ ਦੇ ਕਈ ਸ਼ਬਦਾਂ ਦਾ ਆਸ਼ਾ ਗੁਰਮਤਿ ਨਾਲ ਨਹੀਂ ਮਿਲਦਾ । ਕੈਸੀ ਅਨੋਖੀ ਮਿਥ ਹੈ । ਪਰ, ਪੜ੍ਹੋ ਮੇਰਾ 'ਭਗਤ-ਬਾਣੀ ਸਟੀਕ' ਤੇ ਇਹ ਭਰਮ ਆਪੇ ਦੂਰ ਹੋ ਜਾਣਗੇ ।

ਹੁਣ ਤਕ ਇਸ ਵਿਆਕਰਣ ਦੇ ਆਧਾਰ ਤੇ ਮੈਂ ਕਈ ਬਾਣੀਆਂ ਦੇ ਟੀਕੇ ਛਾਪ ਚੁਕਾ ਹਾਂ । ਇਸ ਵੇਲੇ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਵਿਆਕਰਣ ਦੇ ਆਧਾਰ ਤੇ ਲਿਖਿਆ ਜਾ ਚੁੱਕਾ ਹੈ । ਤਿੰਨ ਪੋਥੀਆਂ ਛਪ ਭੀ ਚੁਕੀਆਂ ਹਨ । ਜਿਵੇਂ ਮੇਰੇ ਰਾਹ ਵਿਚੋਂ ਉਲਝਣਾਂ ਸੁਲਝ ਰਹੀਆਂ ਹਨ । ਮੈਨੂੰ ਯਕੀਨ ਹੈ ਕਿ ਇਹ ਵਿਆਕਰਣ ਅਤੇ ਇਹ ਟੀਕੇ ਹੋਰ ਸੱਜਣਾਂ ਦੀ ਭੀ ਸਹਾਇਤਾ ਕਰਨਗੇ ।

**ਸ੍ਰੀ ਗੁਰੂ ਅਰਜਨ ਸਾਹਿਬ ਨੇ ਭਗਤਾਂ ਦੀ ਬਾਣੀ ਕਿਥੋਂ ਹਾਸਲ ਕੀਤੀ ?**

**'ਤਵਾਰੀਖ ਗੁਰੂ ਖਾਲਸਾ' ਦੀ ਗਵਾਹੀ :—**

'ਤਵਾਰੀਖ ਗੁਰੂ ਖਾਲਸਾ' ਦੇ ਕਰਤਾ ਗਿਆਨ ਸਿੰਘ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਲਿਖਦੇ ਹੋਏ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਤਿਆਰ ਹੋਣ ਦਾ ਭੀ ਜ਼ਿਕਰ ਕਰਦੇ ਹਨ, ਤੇ ਭਗਤਾਂ ਦੀ ਬਾਣੀ ਬਾਰੇ ਇਉਂ ਲਿਖਦੇ ਹਨ :—

'ਪ੍ਰਤੇਕ ਰਾਗ ਦੇ ਅੰਤ ਵਿਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ, ਇਸ ਵਿਚ ਦੋ ਮਤ ਹਨ; ਕੋਈ ਆਖਦੇ ਹਨ ਕਿ ਭਗਤ ਆਪ ਬੈਕੁੰਠ ਵਿਚੋਂ ਆ ਕੇ ਲਿਖਾਉਂਦੇ ਸੇ, ਤੇ ਉਹਨਾਂ ਦਾ ਦਰਸ਼ਨ ਭੀ ਭਾਈ ਗੁਰਦਾਸ ਨੂੰ ਉਸ ਦੇ ਸੰਸੇ ਦੂਰ ਕਰਨ ਵਾਸਤੇ ਕਰਾਇਆ ਗਿਆ ਸੀ । ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜੇਹੜੀ ਗੁਰੂ ਜੀ ਨੂੰ ਪਸੰਦ ਆਈ ਉਹਨਾਂ ਦੀਆਂ ਪੋਥੀਆਂ ਤੋਂ ਲਿਖਾਈ ਹੈ । ਸੋ ਇਹ ਬਾਤ ਉਹਨਾਂ ਪੋਥੀਆਂ ਤੋਂ ਭੀ ਸਾਬਤ ਹੈ ਜੋ ਗੁਰੂ ਜੀ ਮੋਹਨ ਪਾਸੋਂ ਲਿਆਏ ਸੇ, ਕਿਉਂਕਿ ਉਹਨਾਂ ਵਿਚ ਭੀ ਭਗਤ ਬਾਣੀ ਹੈ ।'

**ਮੈਕਾਲਿਫ਼ ਦੀ ਰਾਇ—**

ਮੈਕਾਲਿਫ਼ ਦੀ ਇਸ ਬਾਰੇ ਹੋਰ ਰਾਇ ਹੈ । ਉਸ ਦੀ ਲਿਖੀ ਪੁਸਤਕ 'ਸਿੱਖ ਰਿਲਿਜਨ' ਦੇ ਪੰਜਾਬੀ ਤਰਜਮੇ 'ਸਿਖ ਇਤਿਹਾਸ' ਵਿਚ ਇਉਂ ਲਿਖਿਆ ਮਿਲਦਾ ਹੈ :—

ਗੁਰੂ (ਅਰਜਨ ਸਾਹਿਬ) ਜੀ ਨੇ ਭਗਤ ਜੈ ਦੇਵ ਜੀ ਦੇ ਸਮੇ ਤੋਂ ਲੈ ਕੇ ਹਿੰਦੁਸਤਾਨ ਦੇ ਵੱਡੇ ਵੱਡੇ ਸੰਤਾਂ ਭਗਤਾਂ ਦੇ ਉਪਾਸ਼ਕਾਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਬੁਲਾਇਆ ਕਿ ਉਹ ਆ ਕੇ ਪਵਿਤ੍ਰ ਬੀੜ ਵਿਚ ਚੜ੍ਹਾਉਣ ਲਈ ਯੋਗ ਬਾਣੀ ਦੱਸਣ । ਉਹਨਾਂ ਨੇ ਆਪੋ ਆਪਣੇ ਮਤ ਦੀ ਬਾਣੀ ਨੂੰ ਪੜ੍ਹਿਆ ਅਤੇ ਅਜੇਹੀ ਬਾਣੀ, ਜਿਹੜੀ ਉਸ ਸਮੇ ਦੇ ਪ੍ਰਚਲਤ ਸੁਧਾਰ ਦੇ ਆਸ਼ੇ ਦੇ ਅਨੁਕੂਲ ਸੀ ਯਾ ਜੋ ਗੁਰੂ ਜੀ ਦੀ ਸਿੱਖਿਆ ਦੇ ਉੱਕੀ ਉਲਟ ਨਹੀਂ ਸੀ, ਪ੍ਰਵਾਣ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਈ ।

ਇਹ ਇਥੇ ਮੰਨਣਾ ਪੈਂਦਾ ਹੈ ਕਿ ਉਸ ਬਾਣੀ ਵਿਚ ਭਗਤਾਂ ਕੋਲੋਂ ਉਹਨਾਂ ਦੇ ਉਪਾਸ਼ਕਾਂ ਪਾਸ ਆਉਣ ਦੇ ਅਮਲ ਕਰ ਕੇ (ਜੇਹੜੇ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ) ਕੁਝ ਅਦਲਾ-ਬਦਲੀ ਭੀ ਆ ਗਈ ਅਤੇ ਇਹ ਗੱਲ ਦੱਸਦੀ ਹੈ ਕਿ ਭਗਤ-ਬਾਣੀ ਵਿਚ ਇਤਨੇ ਕਿਉਂ ਪੰਜਾਬੀ ਪਦ ਮਿਲਦੇ ਹਨ, ਅਤੇ ਇਸ ਬਾਣੀ ਤੇ ਭਗਤਾਂ ਦੀਆਂ ਹੋਰ ਰਚਨਾ ਵਿਚ, ਜੇਹੜੀਆਂ ਭਾਰਤ ਦੇ ਹੋਰ ਹਿੱਸਿਆਂ ਵਿਚ ਸੰਭਾਲ ਕੇ ਰੱਖੀਆਂ ਹੋਈਆਂ ਹਨ, ਕਿਉਂ ਫ਼ਰਕ ਹੈ ।

**ਇਹਨਾਂ ਦੋਹਾਂ ਅਨੁਸਾਰ ਹੇਠ-ਲਿਖੇ ਨਤੀਜੇ—**

ਗਿਆਨੀ ਗਿਆਨ ਸਿੰਘ ਜੀ ਅਤੇ ਮੈਕਾਲਿਫ਼ ਸਾਹਿਬ ਦੇ ਉੱਤਰ-ਦਿੱਤੇ ਹਵਾਲੇ ਤੋਂ ਹੇਠ-ਲਿਖੇ ਨਤੀਜੇ ਨਿਕਲ ਸਕਦੇ ਹਨ :—

(੧) ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ । ਇਹ ਬਾਣੀ ਭਗਤਾਂ ਦੇ ਉਹਨਾਂ ਸ਼ਰਧਾਲੂਆਂ ਪਾਸੋਂ ਲਈ ਗਈ ਸੀ ਜੋ ਗੁਰੂ ਅਰਜਨ ਸਾਹਿਬ ਦੇ ਵੇਲੇ ਪੰਜਾਬ ਵਿਚ ਮੌਜੂਦ ਸਨ ।

(੨) ਇਹਨਾਂ ਸੇਵਕਾਂ ਸ਼ਰਧਾਲੂਆਂ ਤੋਂ ਕਈ ਸ਼ਬਦਾਂ ਵਿਚ ਸੁਤੇ ਹੀ ਅਦਲਾ-ਬਦਲੀ ਭੀ ਹੋ ਗਈ ਸੀ, ਤਾਹੀਏਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਨਾਲੋਂ ਭਾਰਤ ਦੇ ਹੋਰ ਹਿੱਸਿਆਂ ਵਿਚ ਭਗਤਾਂ ਦੇ ਸੰਭਾਲੇ ਸ਼ਬਦਾਂ ਦਾ ਕੁਝ ਕੁਝ ਫ਼ਰਕ ਹੈ, ਤੇ ਇਹਨਾਂ ਵਿਚ ਕਈ ਪੰਜਾਬੀ ਪਦ ਮਿਲਦੇ ਹਨ । ਭਾਰਤ ਦੇ ਹੋਰ ਹਿੱਸਿਆਂ ਵਿਚ ਇਹ ਬਾਣੀਆਂ ਸਾਂਭ ਕੇ ਰੱਖੀਆਂ ਹੋਈਆਂ ਸਨ, ਪੰਜਾਬ ਵਿਚ ਸ਼ਰਧਾਲੂਆਂ ਨੇ ਬੇ-ਪਰਵਾਹੀ ਜਿਹੀ ਕੀਤੀ ਹੋਈ ਸੀ ।

(੩) ਗੁਰੂ ਅਰਜਨ ਸਾਹਿਬ ਤੋਂ ਗੁਰ-ਵਿਅਕਤੀਆਂ ਨੂੰ ਭਗਤਾਂ ਦੀ ਬਾਣੀ ਨਾਲ ਵਾਹ ਨਹੀਂ ਪਿਆ, ਜਾਂ ਉਹਨਾਂ ਨੂੰ ਭਗਤਾਂ ਦੀ ਬਾਣੀ ਦੇ ਪੜ੍ਹਨ ਵਿਚਾਰਨ ਦੀ ਲੋੜ ਨਹੀਂ ਪਈ ।

**ਖ਼ਤਰਨਾਕ ਟਪਲਾ—**

ਮੈਕਾਲਿਫ਼ ਸਾਹਿਬ ਦੇ ਸਲਾਹਕਾਰਾਂ ਨੇ ਉਸ ਨੂੰ ਇਕ ਅਜੀਬ ਕੁਰਾਹੇ ਪਾਇਆ ਜਾਪਦਾ ਹੈ । ਕੀ ਇਹ ਠੀਕ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਭਗਤਾਂ ਦੀ ਬਾਣੀ ਵਿਚ ਬਹੁਤੇ ਸ਼ਬਦ ਐਸੇ ਹਨ ਜੋ ਬਦਲਾਏ ਹੋਏ ਹਨ ? ਕੀ ਇਸ ਤਰ੍ਹਾਂ ਅਵੇਸਲੇਪਨ ਵਿਚ ਗੁਰੂ ਅਰਜਨ ਸਾਹਿਬ ਉਤੇ ਇਹ ਦੋਸ ਨਹੀਂ ਲਾਇਆ ਗਿਆ ਕਿ ਉਹਨਾਂ ਭਗਤਾਂ ਦੀ ਅਸਲੀ ਬਾਣੀ ਦਰਜ ਨਹੀਂ ਕੀਤੀ ? ਕੀ ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉੱਚਤਾ ਤੇ ਪਵਿਤ੍ਰਤਾ ਉਤੇ ਹਰਫ਼ ਨਹੀਂ ਲਿਆਂਦਾ ਗਿਆ ? ਕੀ ਅੱਜ ਤੋਂ ਕੁਝ ਸਾਲ ਪਹਿਲਾਂ ਜਿਨ੍ਹਾਂ ਪ੍ਰੇਮੀਆਂ ਨੇ ਭਗਤਾਂ ਦੀ ਬਾਣੀ ਦੇ ਗੁਰ-ਬਾਣੀ ਨਾਹ ਹੋਣ ਦੀ ਆਵਾਜ਼ ਉਠਾਈ ਸੀ, ਉਹਨਾਂ ਨੂੰ ਇਹੀ ਚੋਭ ਦੁਖਦਾਈ ਹੋ ਰਹੀ ਸੀ ?

### ਇਹ ਮਨੌਤ ਕਿਉਂ ?

ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਮੈਕਾਲਿਫ਼ ਦੇ ਸਾਲਾਹਕਾਰ ਸੱਜਣਾਂ ਨੇ ਇਹ ਕਿਵੇਂ ਮੰਨ ਲਿਆ ਕਿ ਪੰਜਾਬ ਤੋਂ ਬਾਹਰ ਤਾਂ ਭਗਤਾਂ ਦੀ ਬਾਣੀ ਠੀਕ ਰੂਪ ਵਿਚ ਸਾਂਭ ਕੇ ਰੱਖੀ ਹੋਈ ਸੀ ਤੇ ਪੰਜਾਬ ਵਿਚ ਦੇ ਸ਼ਰਧਾਲੂਆਂ ਤੋਂ ਇਸ ਵਿਚ ਅਦਲਾ-ਬਦਲੀ ਹੋ ਗਈ । ਕੀ ਭਗਤਾਂ ਤੋਂ ਦੂਰ ਪਹਿਲਾਂ ਦੀਆਂ ਲਿਖੀਆਂ ਹੋਈਆਂ ਰਾਮਾਇਣ ਮਹਾਭਾਰਤ ਆਦਿਕ ਪੁਸਤਕਾਂ ਵਿਚ ਪੰਜਾਬ ਦੇ ਸ਼ਰਧਾਲੂ ਹਿੰਦੂ ਸੱਜਣਾਂ ਨੇ ਅਦਲਾ-ਬਦਲੀ ਕਰ ਲਈ ਹੋਈ ਹੈ, ਤੇ ਪੰਜਾਬੋਂ ਬਾਹਰ ਉਹ ਚੀਜ਼ਾਂ ਅਸਲੀ ਰੂਪ ਵਿਚ ਹਨ ? ਕੀ ਰਾਮਾਇਣ ਵਿਚ ਕੋਈ ਲਫ਼ਜ਼ ਐਸੇ ਨਹੀਂ ਮਿਲਦੇ ਜੋ ਪੰਜਾਬ ਵਿਚ ਭੀ ਵਰਤੇ ਜਾਂਦੇ ਹੋਣ ? ਕੀ ਹਿੰਦੀ ਅਤੇ ਪੰਜਾਬੀ ਬੋਲੀ ਵਿਚ ਕੋਈ ਲਫ਼ਜ਼ ਜਾਂ ਪਦ ਸਾਂਝੇ ਨਹੀਂ ਹਨ ? ਜੇ ਪੰਜਾਬ ਵਿਚ ਆ ਕੇ ਹਿੰਦੀ ਬੋਲੀ ਦੀ ਰਾਮਾਇਣ ਠੀਕ ਆਪਣੇ ਰੂਪ ਵਿਚ ਰਹਿ ਸਕਦੀ ਹੈ, ਜੇ ਰਾਮਾਇਣ ਵਿਚ ਕਈ ਪੰਜਾਬੀ ਲਫ਼ਜ਼ ਹੁੰਦਿਆਂ ਭੀ ਰਾਮਾਇਣ ਵਿਚ ਕਿਸੇ ਅਦਲਾ-ਬਦਲੀ ਦਾ ਸ਼ੱਕ ਨਹੀਂ ਪੈ ਸਕਿਆ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਭਗਤਾਂ ਦੇ ਸ਼ਬਦਾਂ ਬਾਰੇ ਇਹ ਸ਼ੱਕ ਕਿਉਂ ਪਿਆ ਹੈ ਕਿ ਅਸਲ ਚੀਜ਼ ਤਾਂ ਬਨਾਰਸ ਆਦਿਕ ਵਿਚ ਹੈ ਤੇ ਪੰਜਾਬ ਵਿਚ ਵਟਾਈ ਹੋਈ ਚੀਜ਼ ਆ ਗਈ ਹੈ ? ਕੀ ਇਹ ਕਿਤੇ ਉਹਨਾਂ ਸੱਜਣਾਂ ਦੀ ਕ੍ਰਿਪਾ ਤਾਂ ਨਹੀਂ ਹੈ ਜਿਨ੍ਹਾਂ ਵਰਗਿਆਂ ਨੇ ਗੁਰੂ ਨਾਨਕ ਸਾਹਿਬ ਦੇ ਗਲ ਵਿਚ ਜਨੇਊ ਪੁਆ ਦਿੱਤਾ, ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਦੇਵੀ ਦਾ ਉਪਾਸ਼ਕ ਲਿਖ ਦਿੱਤਾ ?

ਇਹ ਗੱਲ ਮੰਨੀ-ਪ੍ਰਮੰਨੀ ਹੈ ਕਿ ਭਗਤ ਕਬੀਰ ਜੀ ਤੋਂ ਪਿੱਛੋਂ ਕਬੀਰ-ਪੰਥੀਆਂ ਵਿਚ ਇਕ ਸਾਧੂ 'ਕਬੀਰ ਦਾਸ' ਹੋਇਆ, ਇਸ ਨੇ ਭੀ ਬਹੁਤ ਕਵਿਤਾ ਲਿਖੀ ਹੈ । ਇਥੋਂ ਤਾਂ ਸਗੋਂ ਇਹ ਸਿੱਧ ਹੁੰਦਾ ਹੈ ਕਿ ਕਬੀਰ ਜੀ ਦੇ ਆਪਣੇ ਵਤਨ ਵਿਚ ਉਹਨਾਂ ਦੀ ਬਾਣੀ ਵਿਚ ਰਲਾ ਪਾਣ ਦੇ ਯਤਨ ਕੀਤੇ ਗਏ ਸਨ; ਪੰਜਾਬੀ ਸ਼ਰਧਾਲੂਆਂ ਦੀ ਕੋਈ ਖ਼ਾਸ ਵੱਖਰੀ ਉਕਾਈ ਨਹੀਂ ਸੀ ।

### ਅਦਲਾ-ਬਦਲੀ ਪੰਜਾਬ ਵਿਚ ਨਹੀਂ ਹੋ ਸਕੀ—

ਅਦਲਾ-ਬਦਲੀ ਹੋਣ ਦਾ ਸਭ ਤੋਂ ਵੱਡਾ ਕਾਰਨ ਇਹੀ ਹੋ ਸਕਦਾ ਹੈ ਕਿ ਸੇਵਕਾਂ ਸ਼ਰਧਾਲੂਆਂ ਨੇ ਕਬੀਰ ਜੀ ਦੀ ਬਾਣੀ ਜ਼ਬਾਨੀ ਯਾਦ ਕਰ ਰੱਖੀ ਹੋਵੇ, ਲਿਖ ਕੇ ਰੱਖਣ ਦਾ ਕੋਈ ਪ੍ਰਬੰਧ ਨਾ ਹੋ ਸਕਿਆ ਹੋਵੇ । ਪਰ, ਇਹ ਉਹ ਜ਼ਮਾਨਾ ਨਹੀਂ ਸੀ ਜਦੋਂ ਕਾਗ਼ਜ਼ ਕਲਮ ਦਵਾਤ ਨਾਹ ਮਿਲ ਸਕਦੇ ਹੋਣ; ਇਹ ਅਣਹੋਂਦ ਵੇਦਾਂ ਦੇ ਜ਼ਮਾਨੇ ਵਿਚ ਸੀ, ਜਦੋਂ ਕਵੀ-ਰਿਸ਼ੀ ਆਪਣੀ ਤੇ ਆਪਣੇ ਬਜ਼ੁਰਗਾਂ ਦੀ ਰਚੀ ਹੋਈ ਕਵਿਤਾ ਜ਼ਬਾਨੀ ਯਾਦ ਰੱਖਦੇ ਸਨ । ਮੁਸਲਮਾਨਾਂ ਦੇ ਰਾਜ ਵਿਚ ਤਾਂ ਕਾਗ਼ਜ਼ ਕਲਮ ਦਵਾਤ ਦੀ ਕੋਈ ਥੁੜ ਨਹੀਂ ਸੀ । ਸੋ, ਪੰਜਾਬ-ਵਾਸੀ ਜਿਸ ਸੇਵਕ ਸ਼ਰਧਾਲੂ ਨੇ ਕਿਸੇ ਭਗਤ ਦੀ ਬਾਣੀ ਲਿਆਂਦੀ ਹੋਵੇਗੀ, ਲਿਖ ਕੇ ਲਿਆਂਦੀ ਹੋਵੇਗੀ, ਤੇ ਨੀਅਤ ਸਾਫ਼ ਹੁੰਦਿਆਂ ਲਿਖ ਕੇ ਰੱਖੀ ਹੋਈ ਕਿਸੇ ਬਾਣੀ ਵਿਚ ਆਪਣੇ-ਆਪ ਅਦਲਾ-ਬਦਲੀ ਨਹੀਂ ਹੋ ਸਕਦੀ ।

### ਅਦਲਾ-ਬਦਲੀ ਦੀ ਸੰਭਾਵਨਾ ਕਿੱਥੇ ?

ਰਤਾ ਹੋਰ ਗਹੁ ਨਾਲ ਵਿਚਾਰੋ । ਭਗਤਾਂ ਦੀ ਬਾਣੀ ਵਿਚ ਰਲਾ ਪਾਣ ਵਾਲੇ ਜਾਂ ਅਦਲਾ-ਬਦਲੀ ਕਰਨ ਵਾਲੇ ਕਿਥੋਂ ਦੇ ਲੋਕ ਹੋ ਸਕਦੇ ਸਨ ? ਉੱਤਰ ਬਿਲਕੁਲ ਸਪਸ਼ਟ ਹੈ । ਸਿਰਫ਼ ਉਥੋਂ ਦੇ ਲੋਕ ਜਿੱਥੇ ਕਿਸੇ ਭਗਤ ਦੀ ਬਹੁਤ ਮਸ਼ਹੂਰੀ ਹੋ ਚੁੱਕੀ ਹੋਵੇ, ਜਿੱਥੇ ਉਸ ਦੇ ਖ਼ਿਆਲਾਂ ਦਾ ਆਮ ਪ੍ਰਚਾਰ ਹੋ ਗਿਆ ਹੋਵੇ । ਫਿਰ, ਕੌਣ ਲੋਕ ਰਲਾ ਪਾਂਦੇ ਹਨ, ਜਾਂ ਅਦਲਾ-ਬਦਲੀ ਕਰਦੇ ਹਨ ? ਅਜੇਹੇ ਆਦਮੀ ਦੋ ਕਿਸਮ ਦੇ ਹੋ ਸਕਦੇ ਹਨ; ਇੱਕ, ਉਹ ਜੋ ਇਹ ਚਾਹੁੰਦੇ ਹੋਣ ਕਿ ਪ੍ਰਸਿੱਧ ਹੋ ਚੁਕੇ ਭਗਤ ਦੀ ਬਾਣੀ ਦੇ ਨਾਲ ਲੋਕ ਅਸਾਡੀ ਕਵਿਤਾ ਭੀ ਆਦਰ ਸਨਮਾਨ ਨਾਲ ਪੜ੍ਹਨ; ਐਸੇ ਆਦਮੀ ਉਸ ਭਗਤ ਦਾ ਨਾਮ ਵਰਤ ਕੇ ਕਵਿਤਾ ਲਿਖਣ ਲੱਗ ਪੈਂਦੇ ਹਨ । ਦੂਜੇ, ਉਹ ਲੋਕ ਜੋ ਭਗਤ ਦੇ ਪਰਚਾਰ ਵਿਚ ਗੜ-ਬੜ ਚਾਹੁੰਦੇ ਹੋਣ । ਅਜੇਹੇ ਦੋਹਾਂ ਹੀ ਕਿਸਮਾਂ ਦੇ ਲੋਕ ਗੁਆਂਢੀ ਜਾਂ ਸ਼ਰੀਕ ਹੀ ਹੋ ਸਕਦੇ ਹਨ । ਗੁਰੂ ਸਾਹਿਬਾਨ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਦਾ ਨਾਮ ਵਰਤ ਕੇ ਕਿਨ੍ਹਾਂ ਲੋਕਾਂ ਨੇ ਕਵਿਤਾ ਰਚਣੀ ਸ਼ੁਰੂ ਕੀਤੀ ? ਸਤਿਗੁਰੂ ਜੀ ਦੇ ਵਤਨੀਆਂ ਗੁਆਂਢੀਆਂ ਤੇ ਸ਼ਰੀਕਾਂ । ਸੋ, ਭਗਤਾਂ ਦੀ ਬਾਣੀ ਬਦਲਣ ਦਾ ਦੂਸ਼ਨ ਪੰਜਾਬ ਉਤੇ ਨਹੀਂ ਆ ਸਕਦਾ । ਜੇ ਕੋਈ ਅਦਲਾ-ਬਦਲੀ ਹੋਈ ਹੈ, ਤਾਂ ਉਹ ਭਗਤਾਂ ਦੇ ਆਪਣੇ ਹੀ ਵਤਨ ਵਿਚ ਹੈ; ਜੋ ਚੀਜ਼ ਭਗਤ ਜੀ ਦੇ ਵੇਲੇ ਦੀ ਜਾਂ ਨੇੜੇ ਦੇ ਸਮੇ ਦੀ ਪੰਜਾਬ ਵਿਚ ਲਿਖਤੀ ਸ਼ਕਲ ਵਿਚ ਅੱਪੜ ਚੁਕੀ ਹੈ ਉਹ ਸਹੀ ਰੂਪ ਵਿਚ ਹੀ ਰਹੀ ਹੈ ।

### ਭਗਤ-ਬਾਣੀ ਦੀ ਬੋਲੀ—

ਜਦੋਂ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਭਗਤ-ਬਾਣੀ ਗਹੁ ਨਾਲ ਪੜ੍ਹਦੇ ਹਾਂ, ਤਾਂ ਇੱਕ ਗੱਲ ਸਪੱਸ਼ਟ ਦਿੱਸ ਰਹੀ ਹੈ । ਤਕਰੀਬਨ ਸਾਰੇ ਹੀ ਭਗਤਾਂ ਨੇ ਤਕਰੀਬਨ ਉਹੀ 'ਬੋਲੀ' ਵਰਤੀ ਹੈ ਜੋ ਲਗ-ਪਗ ਸਾਰੇ ਭਾਰਤ ਵਿਚ ਸਮਝੀ ਜਾ ਸਕੇ । ਕਿਉਂ ? ਇਸ ਦਾ ਕਾਰਨ ਇਹੀ ਹੋ ਸਕਦਾ ਹੈ ਕਿ ਉਹ ਆਪਣੇ ਖ਼ਿਆਲਾਂ ਦਾ ਪ੍ਰਚਾਰ ਸਾਰੇ ਭਾਰਤ ਵਿਚ ਕਰਨਾ ਚਾਹੁੰਦੇ ਸਨ । ਭਗਤ ਨਾਮਦੇਵ ਜੀ ਮਹਾਰਾਸ਼ਟਰ ਦੇ ਰਹਿਣ ਵਾਲੇ ਸਨ, ਪਰ ਉਹਨਾਂ ਭੀ ਆਪਣੀ ਬਾਣੀ ਭਾਰਤ ਦੀ ਸਾਂਝੀ ਜਿਹੀ ਬੋਲੀ ਵਿਚ ਲਿਖੀ ਹੈ । ਭਲਾ, ਗੁਰੂ ਸਾਹਿਬਾਨ ਦੀ ਆਪਣੀ ਬਾਣੀ ਰਤਾ ਗਹੁ ਨਾਲ ਪੜ੍ਹ ਕੇ ਵੇਖੋ ਖਾਂ ! ਇਹ ਜ਼ਿਆਦਾਤਰ ਕਿਸ ਬੋਲੀ ਵਿਚ ਹੈ ? ਪੰਜਾਬੀ ਬੋਲੀ ਨਹੀਂ ਹੈ । ਬਹੁਤੀ ਤਕਰੀਬਨ ਹਿੰਦੀ ਹੀ ਹੈ । ਕਿਉਂ ? ਇਸ ਵਾਸਤੇ ਕਿ ਉਹ ਆਪਣੇ ਖ਼ਿਆਲਾਂ ਨੂੰ ਸਾਰੇ ਭਾਰਤ ਵਿਚ ਅਪੜਾਉਣਾ ਚਾਹੁੰਦੇ ਸਨ ।

### ਅਸਲ ਭਗਤ-ਬਾਣੀ ਗੁਰੂ ਗ੍ਰੰਥ ਸਾਹਿਬ ਵਿਚ—

ਅਸੀ ਹੁਣ ਤਕ ਵਿਚਾਰ ਚੁਕੇ ਹਾਂ ਕਿ ਜੋ ਭਗਤ-ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਭਗਤਾਂ ਦੀ ਉਚਾਰੀ ਹੋਈ ਅਸਲੀ ਬਾਣੀ ਉਹੀ ਹੈ । ਭਗਤਾਂ ਦੇ ਆਪਣੇ ਵਤਨ ਵਿਚ ਅਦਲਾ-ਬਦਲੀ ਹੋਣੀ ਸੰਭਵ ਹੋ ਸਕਦੀ ਸੀ ਤੇ ਸ਼ਾਇਦ ਹੋਈ ਹੋਵੇਗੀ । ਹੁਣ ਅਸਾਂ ਇਹ ਵੇਖਣਾ ਹੈ ਕਿ ਸਤਿਗੁਰੂ ਜੀ ਨੇ ਕਿਨ੍ਹਾਂ ਹਾਲਾਤ ਵਿਚ ਇਹ ਬਾਣੀ ਇਕੱਠੀ ਕੀਤੀ ਸੀ । 'ਤਵਾਰੀਖ ਗੁਰੂ ਖਾਲਸਾ' ਤੇ ਮੈਕਾਲਿਫ਼ ਨੇ ਤਾਂ ਇਹੀ ਲਿਖਿਆ ਹੈ ਕਿ ਇਹ ਕੰਮ ਗੁਰੂ ਅਰਜਨ ਸਾਹਿਬ ਨੇ ਕੀਤਾ ਸੀ; ਪਰ ਗੁਰਬਾਣੀ ਦੀ ਅੰਦਰਲੀ ਗਵਾਹੀ ਇਸ ਖ਼ਿਆਲ ਨਾਲ ਮੇਲ ਨਹੀਂ ਖਾਂਦੀ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੋਇਆ ਕਰਦਾ ਹੈ ਤੇ ਇਤਿਹਾਸ-ਕਾਰਾਂ ਦੀ ਮੇਹਨਤ ਸਦਾ ਆਦਰ-ਸਤਕਾਰ ਦੀ ਹੱਕਦਾਰ ਹੁੰਦੀ ਹੈ । ਪਰ, ਇਹ ਗੱਲ ਭੀ ਅੱਖਾਂ ਤੋਂ ਉਹਲੇ ਨਹੀਂ ਕੀਤੀ ਜਾ ਸਕਦੀ ਕਿ ਸਿੱਖ ਧਰਮ ਦਾ ਅਸਲ ਕੇਂਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ; ਇਤਿਹਾਸ ਦੇ ਜਿਹੜੇ ਵਰਕੇ ਇਸ ਦੇ ਨਾਲ ਮੇਲ ਨਹੀਂ ਖਾਂਦੇ, ਉਹਨਾਂ ਨੂੰ ਗੁਰਬਾਣੀ ਦੀ ਗਵਾਹੀ ਦੇ ਟਾਕਰੇ ਤੇ

ਬਰਾਬਰ ਦੀ ਥਾਂ ਨਹੀਂ ਦਿੱਤੀ ਜਾ ਸਕੇਗੀ । ਪਰ, ਇਸ ਦਾ ਇਹ ਭਾਵ ਨਹੀਂ ਕਿ ਇਤਿਹਾਸ ਜਾਂ ਇਤਿਹਾਸ-ਕਾਰ ਦੀ ਕੋਈ ਨਿਰਾਦਰੀ ਕੀਤੀ ਗਈ ਹੈ ।

## ਬਾਬਾ ਫ਼ਰੀਦ ਜੀ ਅਤੇ ਗੁਰੂ ਨਾਨਕ ਦੇਵ ਜੀ

### ਸਾਖੀ ਅਨੁਸਾਰ ਪਾਕਪਟਨ :—

ਭਗਤ-ਬਾਣੀ ਦਾ ਸੰਬੰਧ ਗੁਰ-ਬਾਣੀ ਨਾਲ ਕਦੋਂ ਤੋਂ ਬਣਿਆ ਹੈ—ਇਹ ਗੱਲ ਲੱਭਣ ਲਈ ਹਰੇਕ ਭਗਤ ਦੀ ਬਾਣੀ ਤੇ ਵੱਖੋ ਵੱਖ ਵਿਚਾਰ ਕਰਨੀ ਪਏਗੀ । ਸੋ, ਸਭ ਤੋਂ ਪਹਿਲਾਂ ਅਸੀ ਸਤਿਗੁਰੂ ਜੀ ਦੀ ਬਾਣੀ ਆਪਣੀ ਹੀ ਜੰਮਣ-ਭੁਇਂ ਦੇ ਵਸਨੀਕ ਬਾਬਾ ਫ਼ਰੀਦ ਜੀ ਦੀ ਬਾਣੀ ਵੇਖੀਏ । ਜੇ ਸਾਖੀ ਵਲ ਭੀ ਜਾਈਏ, ਤਾਂ 'ਪੁਰਾਤਨ ਜਨਮ-ਸਾਖੀ' ਵਾਲੇ ਨੇ ਸਾਫ਼ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਪਾਕਪਟਨ ਗਏ, ਬਾਬਾ ਫ਼ਰੀਦ ਜੀ ਦੀ ਗੱਦੀ ਉੱਤੇ ਗਿਆਰਵੇਂ ਥਾਂ ਬੈਠੇ ਸੇਖ਼ ਬਿਰਾਹਮ ਨੂੰ ਮਿਲੇ ਤੇ ਉਸ ਪਾਸੋਂ ਸੇਖ਼ ਫ਼ਰੀਦ ਜੀ ਦੀ ਬਾਣੀ ਸੁਣੀ । ਨਿਰੀ ਸੁਣੀ ਹੀ ਨਹੀਂ, ਫ਼ਰੀਦ ਜੀ ਦੇ ਕਈ ਬਚਨਾਂ ਬਾਰੇ ਆਪਣੇ ਖ਼ਿਆਲ ਭੀ ਪਰਗਟ ਕੀਤੇ । ਪਹਿਲੇ ਲੇਖ ਵਿਚ ਅਸੀ ਦੱਸ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਆਪਣੀ ਉਚਾਰੀ ਹੋਈ ਬਾਣੀ ਸਦਾ ਆਪ ਹੀ ਲਿਖ ਕੇ ਆਪਣੇ ਪਾਸ ਸਾਂਭ ਕੇ ਰੱਖਦੇ ਰਹੇ ਸਨ । ਪਾਕਪਟਨ ਵਿਚ ਉਚਾਰੀ ਬਾਣੀ ਵਾਸਤੇ ਇਸ ਨਿਯਮ ਦੇ ਉਲੰਘਣ ਦੀ ਕੋਈ ਲੋੜ ਨਹੀਂ ਸੀ ਹੋ ਸਕਦੀ; ਭਾਵ, ਪਾਕਪਟਨ ਵਿਚ ਉਚਾਰੀ ਹੋਈ ਬਾਣੀ ਭੀ ਸਤਿਗੁਰੂ ਜੀ ਨੇ ਆਪ ਹੀ ਲਿਖ ਕੇ ਆਪਣੇ ਪਾਸ ਰੱਖੀ ਹੋਵੇਗੀ । ਪਰ, ਜੋ ਬਾਣੀ ਗੁਰੂ ਨਾਨਕ ਦੇਵ ਜੀ ਨੇ ਪਾਕਪਟਨ ਵਿਚ ਉਚਾਰੀ, ਉਸ ਵਿਚ ਤੇ ਬਾਬਾ ਫ਼ਰੀਦ ਜੀ ਦੀ ਕੁਝ ਬਾਣੀ ਵਿਚ ਬੜੀ ਡੂੰਘੀ ਤੇ ਨੇੜੇ ਦੀ ਸਾਂਝ ਹੈ । ਇਹ ਮੰਨਣਾ ਹੀ ਪਏਗਾ ਕਿ ਬਾਬਾ ਫ਼ਰੀਦ ਜੀ ਦੇ ਜਿਨ੍ਹਾਂ ਬਚਨਾਂ ਦੇ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਉਚਾਰੀ ਸੀ ਤੇ ਲਿਖ ਕੇ ਆਪਣੇ ਪਾਸ ਰੱਖ ਲਈ ਸੀ, ਉਹ ਬਚਨ ਭੀ ਸਤਿਗੁਰੂ ਜੀ ਨੇ ਜ਼ਰੂਰ ਲਿਖ ਕੇ ਰੱਖ ਲਏ ਹੋਣਗੇ, ਕਿਉਂਕਿ ਜੋ ਸੁੰਦਰਤਾ ਦਾ ਝਲਕਾਰਾ ਉਹਨਾਂ ਨੂੰ ਇਕੱਠੇ ਰਲਾ ਕੇ ਪੜ੍ਹਿਆਂ ਵੱਜਦਾ ਹੈ, ਉਹ ਵਖੋ-ਵਖ ਪੜ੍ਹਿਆਂ ਨਹੀਂ ਵੱਜਦਾ ।

### ਸ਼ਲੋਕਾਂ ਦਾ ਪਰਸਪਰ ਟਾਕਰਾ

ਇਸ ਗੱਲ ਨੂੰ ਪ੍ਰਤੱਖ ਵੇਖਣ ਅਤੇ ਸਮਝਣ ਲਈ ਦੋਹਾਂ ਮਹਾਂ ਉੱਤਮ ਵਿਅਕਤੀਆਂ ਦੇ ਸ਼ਲੋਕ ਰਲਾ ਕੇ ਪੜ੍ਹ ਵੇਖੀਏ :—

(੧) ਫ਼ਰੀਦ ਜੀ :—

ਪਹਿਲੈ ਪਹਿਰੈ ਫੁਲੜਾ, ਫਲੁ ਭੀ ਪਛਾ ਰਾਤਿ ॥ ਜੋ ਜਾਗੰਨ੍ਹਿ ਲਹੰਨਿ ਸੇ, ਸਾਈ ਕੰਨੋ ਦਾਤਿ ॥੧੧੨॥

ਇਥੇ ਫ਼ਰੀਦ ਜੀ ਨੇ ਲਫ਼ਜ਼ 'ਦਾਤਿ' ਵਰਤ ਕੇ ਸਿਰਫ਼ ਇਸ਼ਾਰੇ ਮਾਤਰ ਦੱਸਿਆ ਹੈ ਕਿ ਜੋ ਮਨੁੱਖ ਅੰਮ੍ਰਿਤ ਵੇਲੇ ਜਾਗ ਕੇ ਬੰਦਗੀ ਕਰਦੇ ਹਨ ਉਹਨਾਂ ਉਤੇ ਰੱਬ ਮੇਹਰ ਕਰਦਾ ਹੈ ਤੇ ਆਪਣਾ ਨਾਮ ਬਖ਼ਸ਼ਦਾ ਹੈ । ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਕਰ ਕੇ ਇਹ ਕਹਿ ਦਿੱਤਾ ਹੈ ਕਿ ਇਹ ਤਾਂ 'ਦਾਤਿ' ਹੈ 'ਦਾਤਿ', ਕੋਈ 'ਹੱਕ' ਨਹੀਂ ਬਣ ਜਾਂਦਾ, ਮਤਾਂ ਕੋਈ ਮਨੁੱਖ ਅੰਮ੍ਰਿਤ ਵੇਲੇ ਉੱਠਣ ਦਾ ਮਾਣ ਹੀ ਕਰਨ ਲੱਗ ਪਏ । ਸੋ, ਬਾਬਾ ਫ਼ਰੀਦ ਜੀ ਦੇ ਉੱਪਰ-ਲਿਖੇ ਸ਼ਲੋਕ ਦੀ ਵਿਆਖਿਆ ਵਿਚ ਗੁਰੂ ਨਾਨਕ ਦੇਵ ਜੀ ਨੇ ਲਿਖਿਆ :—

ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਾਹਨਿ੍, ਇਕਨਾ ਸੁਤਿਆ ਦੇਇ ਉਠਾਲਿ ॥੧੧੩॥

(੨) ਸਲੋਕ ਫ਼ਰੀਦ ਜੀ :—

ਸਰਵਰ ਪੰਖੀ ਹੇਕੜੋ, ਫਾਹੀ ਵਾਲ ਪਚਾਸ ॥ ਇਹੁ ਤਨੁ ਲਹਰੀ ਗਡਿ ਥਿਆ, ਸਚੇ ਤੇਰੀ ਆਸ ॥੧੨੫॥

ਇਸ ਸ਼ਲੋਕ ਵਿਚ ਫ਼ਰੀਦ ਜੀ ਨੇ ਦੱਸਿਆ ਹੈ ਕਿ ਜਗਤ ਦੇ ਵਿਕਾਰਾਂ ਤੋਂ ਬਚਣ ਦਾ ਇੱਕੋ ਹੀ ਉਪਾਉ ਹੈ— ਪਰਮਾਤਮਾ ਦੀ ਓਟ । ਇਹ ਓਟ ਕਿਸੇ ਭੀ ਭਾਅ ਮਿਲੇ ਤਾਂ ਭੀ ਸੌਦਾ ਸਸਤਾ ਹੈ, ਇਸ ਖ਼ਿਆਲ ਨੂੰ ਆਪ ਇਉਂ ਬਿਆਨ ਕਰਦੇ ਹਨ :—

ਤਨੁ ਤਪੈ ਤਨੂਰ ਜਿਉ ਬਾਲਣੁ, ਹਡ ਬਲੰਨ੍ਹਿ ॥ ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨ੍ਹਿ ॥੧੧੯॥

ਪਰ, ਮਤਾਂ ਕੋਈ ਮਨੁੱਖ ਅੰਞਾਣ-ਪੁਣੇ ਵਿਚ ਇਹ ਸਮਝ ਲਏ ਕਿ ਫ਼ਰੀਦ ਜੀ ਧੂਣੀਆਂ ਤਪਾਣ ਦੀ ਹਿਦੈਤ ਕਰਦੇ ਹਨ, ਇਸ ਭੁਲੇਖੇ ਤੋਂ ਬਚਾਉਣ ਲਈ ਸਤਿਗੁਰੂ ਨਾਨਕ ਦੇਵ ਜੀ ਫ਼ਰੀਦ ਜੀ ਦੇ ਇਸ ਸਲੋਕ ਦੇ ਨਾਲ ਆਪਣਾ ਸਲੋਕ ਲਿਖ ਕੇ ਦੱਸਦੇ ਹਨ ਕਿ ਫ਼ਰੀਦ ਜੀ ਧੂਣੀਆਂ ਤਪਾਣ ਦੇ ਹੱਕ ਵਿਚ ਨਹੀਂ ਹਨ :—

ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ ॥੧੨੦॥

(੩) ਫ਼ਰੀਦ ਜੀ :—

ਸਾਹੁਰੈ ਢੋਈ ਨਾ ਲਹੈ, ਪੇਈਐ ਨਾਹੀ ਥਾਉ ॥ ਪਿਰੁ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ ॥੩੧॥

ਫ਼ਰੀਦ ਜੀ ਨੇ ਇੱਥੇ ਦੱਸਿਆ ਹੈ ਕਿ ਜੇ 'ਖਸਮ' ਕਦੇ ਖ਼ਬਰ ਹੀ ਨਾ ਪੁੱਛੇ ਤਾਂ ਨਿਰਾ ਨਾਮ ਹੀ 'ਸੋਹਾਗਣਿ' ਰੱਖ ਲੈਣਾ ਕਿਸੇ ਕੰਮ ਨਹੀਂ । ਸਤਿਗੁਰੂ ਨਾਨਕ ਦੇਵ ਜੀ ਨੇ ਅਗਲੇ ਸ਼ਲੋਕ ਵਿਚ 'ਸੋਹਾਗਣਿ' ਦੇ ਅਸਲ ਲੱਛਣ ਭੀ ਦੱਸ ਕੇ ਬਾਬਾ ਫ਼ਰੀਦ ਜੀ ਦੇ ਖ਼ਿਆਲ ਦੀ ਹੋਰ ਵਿਆਖਿਆ ਕਰ ਦਿੱਤੀ ਹੈ :—

ਸਾਹੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥ ਨਾਨਕ ਸੋ ਸੋਹਾਗਣੀ, ਜੁ ਭਾਵੈ ਬੇਪਰਵਾਹ ॥੩੨॥

ਬਾਬਾ ਫ਼ਰੀਦ ਜੀ ਦੇ ਉੱਪਰ ਦਿੱਤੇ ਜਿਨ੍ਹਾਂ ਸਲੋਕਾਂ ਦੀ ਵਿਆਖਿਆ ਸਤਿਗੁਰੂ ਨਾਨਕ ਸਾਹਿਬ ਨੇ ਆਪਣੇ ਸ਼ਲੋਕਾਂ ਵਿਚ ਕੀਤੀ ਹੈ, ਇਹ ਨਹੀਂ ਹੋ ਸਕਦਾ ਕਿ ਉਹਨਾਂ ਨੂੰ ਸਤਿਗੁਰੂ ਜੀ ਨੇ ਆਪਣੇ ਸ਼ਲੋਕਾਂ ਦੇ ਨਾਲ ਲਿਖ ਕੇ ਨਾਹ ਰੱਖਿਆ ਹੋਵੇ । ਇਥੋਂ ਇਹ ਨਤੀਜਾ ਭੀ ਸਾਫ਼ ਨਿਕਲਦਾ ਹੈ ਕਿ ਬਾਬਾ ਫ਼ਰੀਦ ਜੀ ਦੇ ਬਾਕੀ ਦੇ ਸ਼ਲੋਕ ਭੀ ਸਤਿਗੁਰੂ ਜੀ ਨੇ ਜ਼ਰੂਰ ਲਿਖ ਲਏ ਹੋਣਗੇ; ਨਹੀਂ ਤਾਂ, ਬਾਬਾ ਫ਼ਰੀਦ ਜੀ ਦੇ ਕਿਸੇ ਇੱਕ ਦੋ ਬਚਨਾਂ ਬਾਰੇ ਪੈਂਦੇ ਕਿਸੇ ਭੁਲੇਖੇ ਦੀ ਵਿਆਖਿਆ ਕਰਨ ਦੀ ਲੋੜ ਹੀ ਪੈਦਾ ਨਹੀਂ ਸੀ ਹੁੰਦੀ ।

**ਗੁਰੂ ਅਮਰਦਾਸ ਜੀ ਅਤੇ ਫ਼ਰੀਦ ਜੀ—**

ਅਸੀ ਸਾਬਤ ਕਰ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਹੀ ਬਾਣੀ ਉਹਨਾਂ ਦੇ ਆਪਣੇ ਹੀ ਹੱਥਾਂ ਦੀ ਲਿਖੀ ਹੋਈ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਨੂੰ ਪਹੁੰਚੀ ਸੀ । ਫ਼ਰੀਦ ਜੀ ਦੇ ਇਹ ਸਾਰੇ ਸ਼ਲੋਕ ਭੀ ਇਸ ਖ਼ਜ਼ਾਨੇ ਵਿਚ ਉਹਨਾਂ ਨੂੰ ਮਿਲੇ ਸਨ, ਤਾਹੀਏਂ ਗੁਰੂ ਅਮਰਦਾਸ ਜੀ ਨੇ ਭੀ ਬਾਬਾ ਫ਼ਰੀਦ ਜੀ ਦੇ ਕੁਝ ਖ਼ਿਆਲਾਂ ਦੀ ਵਿਆਖਿਆ ਵਿਚ ਆਪਣੇ ਸ਼ਲੋਕ ਲਿਖੇ :—

(੧) ਬਾਬਾ ਫ਼ਰੀਦ ਜੀ :—

ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥੫੧॥

ਫ਼ਰੀਦ ਜੀ ਨੇ ਜਿਸ 'ਰਤੁ' ਦਾ ਜ਼ਿਕਰ ਇਸ ਸ਼ਲੋਕ ਵਿਚ ਕੀਤਾ ਹੈ, ਉਸ ਨੂੰ ਆਪਣੇ ਪਹਿਲੇ ਸ਼ਲੋਕ ਨੰ: ੫੦ ਵਿਚ ਸਮਝਾ ਤਾਂ ਦਿੱਤਾ ਹੈ, ਪਰ ਇਸ਼ਾਰੇ-ਮਾਤ੍ਰ ਹੀ ਲਫ਼ਜ਼ 'ਦਿਲਿ ਕਾਤੀ' ਦੀ ਰਾਹੀਂ ਆਪ ਲਿਖਦੇ ਹਨ :—

ਫਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥ ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥੫੦॥

ਗੁਰੂ ਅਮਰਦਾਸ ਜੀ ਨੇ ਇਹ ਖ਼ਿਆਲ ਵਧੀਕ ਖੁਲ੍ਹਾ ਕਰ ਕੇ ਆਪਣੇ ਸ਼ਲੋਕ ਵਿਚ ਬਿਆਨ ਕਰ ਦਿੱਤਾ ਹੈ ।

ਮ: ੩ ॥ ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ, ਜਿ ਰਤੇ ਹਰਿ ਰੰਗੁ ਲਾਇ ॥੫੨॥

(੨) ਫ਼ਰੀਦ ਜੀ—

ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥ ਜਿਨ੍ਹੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥੧੩੦॥

ਫ਼ਰੀਦ ਜੀ ਦਾ ਇੱਥੇ ਭਾਵ ਉਹੀ ਹੈ ਜੋ ਉਹਨਾਂ ਨੇ ਸ਼ਲੋਕ ਨੰ: ੧੧੯ ਵਿਚ ਦੱਸਿਆ ਹੈ । ਪਰ, ਮਤਾਂ ਕੋਈ ਮਨੁੱਖ ਇਹ ਸਮਝ ਲਏ ਕਿ ਫ਼ਰੀਦ ਜੀ ਰੱਬ ਦੇ ਮਿਲਣ ਲਈ ਫ਼ਕੀਰੀ ਪਹਿਰਾਵਾ ਜ਼ਰੂਰੀ ਖ਼ਿਆਲ ਕਰਦੇ ਹਨ, ਗੁਰੂ ਅਮਰਦਾਸ ਜੀ ਨੇ ਇਹ ਭੁਲੇਖਾ ਦੂਰ ਕਰਨ ਲਈ ਇਸ ਦੇ ਨਾਲ ਆਪਣਾ ਸ਼ਲੋਕ ਦਰਜ ਕਰ ਦਿੱਤਾ ਹੈ :—

ਮ: ੩: ॥ ਕਾਇ ਪਟੋਲਾ ਪਾਤੜੀ, ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥

(੩) ਫ਼ਰੀਦ ਜੀ :—

ਫਰੀਦਾ ਕਾਲੀਂ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥ ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥੧੨॥

ਇੱਥੇ ਫ਼ਰੀਦ ਜੀ ਇਕ ਕੁਦਰਤੀ ਨਿਯਮ ਦੱਸਦੇ ਹਨ ਕਿ ਜੁਆਨੀ ਵਿਚ ਮਾਇਕ ਆਦਤਾਂ ਪੱਕ ਜਾਣ ਕਰਕੇ ਬੁਢੇਪੇ ਵਿਚ ਬੰਦਗੀ ਵਲ ਪਰਤਣਾ ਆਮ ਤੌਰ ਤੇ ਔਖਾ ਹੋ ਜਾਂਦਾ ਹੈ ।

ਗੁਰੂ ਅਮਰਦਾਸ ਜੀ ਇਸ ਖ਼ਿਆਲ ਦੇ ਨਾਲ-ਲਗਵੀਂ ਇਕ ਹੋਰ ਗੱਲ ਦੱਸਦੇ ਹਨ ਕਿ ਜੁਆਨੀ ਹੋਵੇ ਚਾਹੇ ਬੁਢੇਪਾ, 'ਬੰਦਗੀ' ਸਦਾ ਹੈ ਹੀ ਰੱਬੀ ਬਖ਼ਸ਼ਸ਼—

ਮ: ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ ॥ ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੧੩॥

ਜੇ ਭਗਤਾਂ ਦੀ ਬਾਣੀ ਤੇ ਉਸ ਵਿਚ ਫ਼ਰੀਦ ਜੀ ਦੇ ਸ਼ਲੋਕ ਗੁਰੂ ਅਰਜਨ ਸਾਹਿਬ ਦੇ ਇਕੱਠੇ ਕੀਤੇ ਹੁੰਦੇ, ਤਾਂ ਗੁਰੂ ਅਮਰਦਾਸ ਜੀ ਦੇ ਉੱਪਰ-ਲਿਖੇ ਸ਼ਲੋਕਾਂ ਦੇ ਉਚਾਰੇ ਜਾਣ ਦੀ ਕੋਈ ਗੁੰਜੈਸ਼ ਨਾਹ ਹੁੰਦੀ । ਸ਼ਲੋਕ ਨੰ: ੧੩ ਵਾਸਤੇ ਤਾਂ ਹੋਰ ਕੋਈ ਵੀ ਦਲੀਲ ਘੜੀ ਨਹੀਂ ਜਾ ਸਕਦੀ, ਕਿਉਂਕਿ ਇਸ ਵਿਚ ਤਾਂ ਗੁਰੂ ਅਮਰਦਾਸ ਜੀ ਬਾਬਾ ਫ਼ਰੀਦ ਜੀ ਦਾ ਨਾਮ ਭੀ ਵਰਤਦੇ ਹਨ । ਬੜੀ ਸਾਫ਼ ਤੇ ਪ੍ਰਤੱਖ ਗੱਲ ਹੈ ਕਿ ਇਹ ਇਹ ਸਾਰੇ ਸ਼ਲੋਕ ਗੁਰੂ ਨਾਨਕ ਦੇਵ ਜੀ ਨੇ ਪਾਕਪਟਨ ਜਾ ਕੇ ਸ਼ੇਖ ਬਿਰਾਹਮ ਪਾਸੋਂ ਲਏ, ਆਪਣੇ ਪਾਸ ਲਿਖ ਕੇ ਰੱਖ ਲਏ, ਇਹਨਾਂ

ਨੂੰ ਚੰਗੀ ਤਰ੍ਹਾਂ ਪੜ੍ਹਿਆ-ਵਿਚਾਰਿਆ, ਜਿਥੇ ਲੋੜ ਜਾਪੀ, ਫ਼ਰੀਦ ਜੀ ਦੇ ਖਿਆਲ ਦੀ ਹੋਰ ਵਿਆਖਿਆ ਕਰ ਦਿੱਤੀ; ਆਪਣੀ ਬਾਣੀ ਦੇ ਨਾਲ ਹੀ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਤੱਕ ਅਪੜਾਏ; ਗੁਰੂ ਅਮਰਦਾਸ ਜੀ ਨੇ ਭੀ ਫ਼ਰੀਦ ਜੀ ਦੇ ਕਈ ਇਸ਼ਾਰੇ ਮਾਤ੍ਰ ਦੱਸੇ ਖ਼ਿਆਲਾਂ ਨੂੰ ਹੋਰ ਸਾਫ਼ ਕਰ ਦਿੱਤਾ । ਸੋ ਜਿੱਥੋਂ ਤਕ ਫ਼ਰੀਦ ਜੀ ਦੀ ਬਾਣੀ ਦਾ ਸੰਬੰਧ ਹੈ, ਇਹ ਗੁਰੂ ਅਰਜਨ ਸਾਹਿਬ ਨੇ ਇਕੱਠੀ ਨਹੀਂ ਕਰਾਈ, ਇਹ ਸਾਰੀ ਦੀ ਸਾਰੀ ਉਹਨਾਂ ਨੂੰ ਗੁਰੂ ਨਾਨਕ ਸਾਹਿਬ ਤੋਂ ਹੀ ਵਿਰਸੇ ਵਿਚ ਮਿਲੀ ਸੀ । ਜਦੋਂ ਅਸੀ ਇਹ ਵੇਖਦੇ ਹਾਂ ਕਿ ੧੩੦ ਸਲੋਕਾਂ ਵਿਚ ਸਲੋਕ ਨੰ: ੧੩, ੩੨, ੫੨, ੧੦੪, ੧੧੩, ੧੨੦, ੧੨੨, ੧੨੩ ਅਤੇ ੧੨੪ ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ ਜੀ ਦੇ ਹਨ, ਤਾਂ ਕੁਦਰਤੀ ਨਤੀਜਾ ਇਹੀ ਕੱਢ ਸਕੀਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਕੋਈ ਪੰਜ-ਸੱਤ ਟਾਂਵੇਂ ਟਾਂਵੇਂ ਸ਼ਲੋਕ ਫ਼ਰੀਦ ਜੀ ਦੇ ਨਹੀਂ ਲਿਆਂਦੇ ਸਨ ਸਗੋਂ ਸਾਰੇ ਹੀ ਲਿਖ ਲਏ ਸਨ ।

### ਸੂਹੀ ਰਾਗ ਦੇ ਦੋਵੇਂ ਸ਼ਬਦ

ਇਸ ਨਤੀਜੇ ਨੂੰ ਹੋਰ ਪੱਕਾ ਕਰਨ ਲਈ ਪਾਠਕਾਂ ਦੀ ਸੇਵਾ ਵਿਚ ਸੂਹੀ ਰਾਗ ਦੇ ਦੋ ਸ਼ਬਦ ਪੇਸ਼ ਕੀਤੇ ਜਾਂਦੇ ਹਨ, ਇਕ ਫ਼ਰੀਦ ਜੀ ਦਾ ਅਤੇ ਦੂਜਾ ਗੁਰੂ ਨਾਨਕ ਦੇਵ ਜੀ ਦਾ । ਫ਼ਰੀਦ ਜੀ ਹਿਦਾਇਤ ਕਰਦੇ ਹਨ ਕਿ ਮਾਇਆ ਵਿਚ ਮਨ ਨਾਹ ਫਸਾਓ, ਜੋ ਮਨੁੱਖ ਮਾਇਆ ਦੇ ਮੋਹ ਵਿਚ ਫਸਦੇ ਹਨ, ਇਸ ਸ਼ਬਦ ਦੀ ਰਾਹੀਂ ਫ਼ਰੀਦ ਜੀ ਉਹਨਾਂ ਦੀ ਮੰਦੀ ਹੋ ਚੁੱਕੀ ਹਾਲਤ ਬਿਆਨ ਕਰਦੇ ਹਨ । ਸਤਿਗੁਰੂ ਨਾਨਕ ਦੇਵ ਜੀ ਉਪਦੇਸ਼ ਕਰਦੇ ਹਨ ਕਿ ਪ੍ਰਭੂ ਦੇ ਨਾਮ ਵਿਚ ਮਨ ਨੂੰ ਰੰਗੋ, ਜਿਨ੍ਹਾਂ ਦਾ ਮਨ ਨਾਮ-ਰੰਗ ਵਿਚ ਰੰਗਿਆ ਜਾਂਦਾ ਹੈ, ਉਹਨਾਂ ਦੀ ਚੰਗੀ ਆਤਮਕ ਹਾਲਤ ਸਤਿਗੁਰੂ ਜੀ ਨੇ ਸ਼ਬਦ ਵਿਚ ਦੱਸੀ ਹੈ । ਫ਼ਰੀਦ ਜੀ ਨੇ ਮਾਇਆ-ਵੇੜ੍ਹੀ ਮਨੁੱਖੀ ਤਸਵੀਰ ਖਿੱਚੀ ਹੈ । ਗੁਰੂ ਨਾਨਕ ਦੇਵ ਜੀ ਨੇ ਨਾਮ-ਰੰਗ ਵਿਚ ਰੰਗੀ ਹੋਈ ਤਸਵੀਰ । ਦੋਹਾਂ ਸ਼ਬਦਾਂ ਦੀਆਂ ਪਹਿਲਾਂ 'ਰਹਾਉ' ਦੀਆਂ ਤੁਕਾਂ ਰਲਾ ਕੇ ਪੜ੍ਹੋ ਫਿਰ ਸਾਰੇ 'ਬੰਦਾਂ' ਨੂੰ ਇਕ ਦੂਜੇ ਸ਼ਬਦ ਵਿਚੋਂ ਲੈ ਕੇ । ਕਿਤਨੇ ਹੀ ਲਫ਼ਜ਼ ਸਾਂਝੇ ਹਨ ! ਇਹਨਾਂ ਦੋਹਾਂ ਸ਼ਬਦਾਂ ਨੂੰ ਪੜ੍ਹ ਕੇ ਕੋਈ ਸ਼ੱਕ ਨਹੀਂ ਰਹਿ ਜਾਂਦਾ । ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੀ ਇਕ-ਪਾਸੀ ਤਸਵੀਰ ਦਾ ਦੂਜਾ ਪਾਸਾ ਤਿਆਰ ਕਰ ਕੇ ਤਸਵੀਰ ਨੂੰ ਮੁਕੰਮਲ ਕਰ ਦਿੱਤਾ ਹੈ । ਜੇ ਫ਼ਰੀਦ ਜੀ ਦਾ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਆਪਣੇ ਸ਼ਬਦ ਨਾਲ ਸਾਂਭ ਕੇ ਨਾਹ ਰੱਖਦੇ, ਤਾਂ ਇਹ ਜ਼ਰੂਰੀ ਨਹੀਂ ਸੀ ਕਿ ਇਹ ਦੋਵੇਂ ਸ਼ਬਦ ਮੁੜ ਆਪੋ ਵਿਚ ਮਿਲ ਸਕਦੇ । ਦੋਵੇਂ ਸ਼ਬਦ ਇਉਂ ਹਨ :—

ਸੂਹੀ ਫ਼ਰੀਦ ਜੀ :—

ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੧॥ ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ਰਹਾਉ॥ ਇਕ ਆਪੀਨ੍ਹੈ ਪਤਲੀ, ਸਹ ਕਰੇ ਬੋਲਾ ॥ ਦੁਧਾਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥੨॥ ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥ ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥੩॥੨॥

ਸੂਹੀ ਮਹਲਾ ੧ :—

ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥ ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥੧॥ ਤੇਰਾ ਏਕੋ ਨਾਮੁ ਮੰਜੀਠੜਾ, ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥ਰਹਾਉ॥ ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਢੜੀਐ, ਮੇਲੇਗਾ ਸੋਈ ॥੨॥ ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ ॥

ਆਵਾਗਉਣੁ ਨਿਵਾਰਿਆ, ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ ॥੪॥ ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ । ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥੫॥੨॥੪॥

### ਇਤਰਾਜ਼ਾਂ ਬਾਰੇ ਵਿਚਾਰ—

ਭਗਤ ਬਾਣੀ ਦੇ ਵਿਰੋਧੀ ਸੱਜਣ ਜੀ ਬਾਬਾ ਫ਼ਰੀਦ ਜੀ ਦੇ ਸੰਬੰਧ ਵਿਚ ਇਉਂ ਲਿਖਦੇ ਹਨ—'ਸੇਖ ਫ਼ਰੀਦ ਜੀ ਦੇ ਪਰਚਾਰ ਨੇ ਬਹੁਤ ਸੇ ਹਿੰਦੂ ਜੱਟਾਂ ਰਾਜਪੂਤਾਂ ਨੂੰ ਮੁਸਲਮਾਨ ਬਣਾਇਆ, ਕਈ ਜੋਗੀ ਸਿੱਧ ਹਿੰਦੂ-ਰਾਜਵਾੜੇ ਇਸਲਾਮ ਵਿਚ ਸ਼ਾਮਲ ਕੀਤੇ ।'

ਪਤਾ ਨਹੀਂ ਵਿਰੋਧੀ ਸੱਜਣ ਜੀ ਨੇ ਇਹ ਜਜ਼ਬਾਤੀ ਪ੍ਰੇਰਨਾ ਕਰ ਕੇ ਕਿਉਂ ਫ਼ਰੀਦ ਜੀ ਦੇ ਵਿਰੁੱਧ ਇਹ ਭੜਕਾਹਟ ਪੈਦਾ ਕਰਨ ਦਾ ਜਤਨ ਕੀਤਾ । ਜੇ ਕਿਸੇ ਮਹਾਂ ਪੁਰਖ ਦੇ ਉੱਚੇ ਆਚਰਨ ਅਤੇ ਮਿੱਠੇ ਬੋਲਾਂ ਦੀ ਤਾਕਤ ਨੇ ਵਿਤਕਰੇ-ਭਰੇ ਭਾਈਚਾਰੇ ਵਿਚ ਦਲੀਦੇ ਲੋਕਾਂ ਨੂੰ ਉਥੋਂ ਖਿੱਚ ਲਿਆ, ਤਾਂ ਇਸ ਵਿਚ ਬਾਬਾ ਫ਼ਰੀਦ ਜੀ ਦਾ ਕੀਹ ਦੋਸ਼ !

### ਫ਼ਰੀਦ ਜੀ ਦੇ ਸ਼ਲੋਕ ਗੁਰੂ ਅਮਰਦਾਸ ਜੀ ਦੇ ਪਾਸ—

ਵਿਰੋਧੀ ਸੱਜਣ ਜੀ ਲਿਖਦੇ ਹਨ—'ਮੌਜੂਦਾ ਬੀੜ ਵਿਚ ਚਾਰ ਸ਼ਬਦ ਅਤੇ ੧੩੦ ਸ਼ਲੋਕ ਹਨ । ਕਈਆਂ ਸ਼ਲੋਕਾਂ ਪਰ ਤੀਜੇ ਅਤੇ ਪੰਜਵੇਂ ਗੁਰੂ ਜੀ ਵਲੋਂ ਨੋਟ ਭੀ ਦਿੱਤੇ ਗਏ ਹਨ ।

ਸਤਿਗੁਰੂ ਜੀ ਦੇ ਦਿੱਤੇ ਨੋਟ ਹੀ ਇਹ ਸਾਬਤ ਕਰ ਰਹੇ ਹਨ ਕਿ ਫ਼ਰੀਦ ਜੀ ਦੀ ਬਾਣੀ ਨੂੰ ਗੁਰੂ ਸਾਹਿਬ ਨੇ ਆਪ ਹੀ 'ਮੌਜੂਦਾ ਬੀੜ' ਵਿਚ ਦਰਜ ਕੀਤਾ ਸੀ ।

### ਇਸਲਾਮੀ ਸ਼ਰਹ—

ਵਿਰੋਧੀ ਸੱਜਣ ਲਿਖਦਾ ਹੈ—ਨਿਹਾਇਤ ਖ਼ੂਬੀ ਦੀ ਗੱਲ ਇਹ ਹੈ ਕਿ ਫ਼ਰੀਦ ਜੀ ਦੀ ਰਚਨਾ ਵਿਚ ਕਿਤੇ ਭੀ ਰਾਮ ਕ੍ਰਿਸ਼ਨ ਭਗਵਾਨ ਦਾ ਨਾਮ ਤਕ ਨਹੀਂ ਆਇਆ । ਇਸਲਾਮੀ ਤਰਜ਼ ਦੇ ਨਾਮਾਂ ਤੋਂ ਇਲਾਵਾ ਸਾਰੀ ਰਚਨਾ ਵਿਚ ਇਸਲਾਮੀ ਸ਼ਰਹ ਨੂੰ ਕੁੱਟ ਕੁੱਟ ਕੇ ਭਰਿਆ ਹੋਇਆ ਹੈ; ਜਿਵੇਂ ਕਿ ਕਬਰ ਦਾ ਦੁੱਖ, ਕਿਆਮਤ, ਪੁਰਸਲਾਤ, ਨਿਮਾਜ਼ਾਂ, ਰੋਜ਼ੇ, ਵੁਜ਼ੂ ਆਦਿ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ ।

ਗੱਲ ਤਾਂ ਸਿੱਧੀ ਸਾਫ਼ ਹੈ । ਬਾਬਾ ਫ਼ਰੀਦ ਜੀ ਮੁਸਲਮਾਨ-ਘਰ ਦੇ ਜੰਮ-ਪਲ ਸਨ । ਉਹਨਾਂ ਦੇ ਮਾਪੇ ਪੰਜਾਬੀ ਨਹੀਂ ਸਨ । ਹਿੰਦੂ ਭੀ ਨਹੀਂ ਸਨ । ਕੁਦਰਤੀ ਤੌਰ ਤੇ ਉਹਨਾਂ ਦੀ ਬੋਲੀ ਵਿਚ ਇਸਲਾਮੀ ਲਫ਼ਜ਼ ਹੀ ਆਉਣੇ ਸਨ । ਪਰ

'ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ ॥'

ਚਾਲਾਕ ਭਾਈ—

ਵਿਰੋਧੀ ਸੱਜਣ ਜੀ ਲਿਖਦੇ ਹਨ—'ਕਈ ਚਾਲਾਕ ਭਾਈ ਨਿਮਾਜ਼ ਦਾ ਅਰਥ 'ਅਰਜ਼, ਬੰਦਗੀ' ਆਦਿਕ ਕੱਢ ਕੇ ਪਰਚਾਣਾ ਚਾਹੁੰਦੇ ਹਨ । ਪਰ ਜਿਥੇ ਸ਼ੇਖ਼ ਸਾਹਿਬ ਫ਼ੁਰਮਾਂਦੇ ਹਨ ਕਿ 'ਉਠੁ ਫ਼ਰੀਦਾ ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ', ਇਸ ਦਾ ਭਾਵ ਇਹ ਕਦੇ ਨਹੀਂ ਹੋ ਸਕਦਾ ਕਿ ਫ਼ਰੀਦ ਜੀ ਕਹਿੰਦੇ ਹਨ ਕਿ ਸਿੱਖਾ ! ਉੱਠ, ਅਸ਼ਨਾਨ ਕਰ ਕੇ ਜਪ, ਜਾਪ ਸਵਈਏ ਪੜ੍ਹ । ਅਰਥ ਸਾਫ਼ ਇਸਲਾਮੀ ਨਿਮਾਜ਼ ਹੈ ਜੋ ਸਿੱਖਾਂ ਨੇ ਕਦੇ ਨਹੀਂ ਪੜ੍ਹੀ ।

ਗੱਲ ਸਿੱਧੀ ਸਾਫ਼ ਹੈ । ਬਾਬਾ ਫ਼ਰੀਦ ਜੀ ਦਾ ਦੇਹਾਂਤ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਪੂਰੇ ੨੦੩ ਸਾਲ ਪਹਿਲਾਂ ਹੋ ਚੁਕਾ ਸੀ । ਜਪ, ਜਾਪ ਆਦਿਕ ਬਾਣੀਆਂ ਅਜੇ ਉਸ ਵੇਲੇ ਬਾਣੀ-ਰੂਪ ਵਿਚ ਆਈਆਂ ਹੀ ਨਹੀਂ ਸਨ ।

ਲਫ਼ਜ਼ 'ਮਹਲਾ' ਦੀ ਸੁਰਖੀ (ਸਿਰਲੇਖ)—

ਅਗਾਂਹ ਵਿਰੋਧੀ ਸੱਜਣ ਜੀ ਕਿਸੇ ਵਿਦਵਾਨ ਦਾ ਹਵਾਲਾ ਦੇ ਕੇ ਇਉਂ ਲਿਖਦੇ ਹਨ—੧੯੨੭ ਈ: ਵਿਚ ਪੀਰ ਮੁਹੰਮਦ ਹੁਸੈਨ ਨੇ 'ਅਰਸ਼ਾਦਾਤਿ ਫ਼ਰੀਦੀ' ਨਾਮ ਦੀ ਪੁਸਤਕ ਲਿਖੀ, ਜੋ ਕੇਵਲ ਸ਼ੇਖ਼ ਫ਼ਰੀਦ ਜੀ ਦੇ ਸ਼ਲੋਕਾਂ ਦਾ ਟੀਕਾ ਸੀ । ਉਸ ਅੰਦਰ ਆਪ ਜੀ ਨੇ 'ਮਹਲਾ' ਦੀ ਸੁਰਖੀ ਨੂੰ ਬਿਲਕੁਲ ਹੀ ਉਡਾ ਦਿੱਤਾ ਸੀ । ਉਹਨਾਂ ਦਾ ਖ਼ਿਆਲ ਸੀ ਕਿ 'ਮਹਲਾ' ਲਿਖਣਾ ਸ਼ੇਖ ਸਾਹਿਬ ਦੇ ਮਤ ਨੂੰ ਕਮਜ਼ੋਰ ਸਾਬਤ ਕਰਨਾ ਹੈ । ਪੀਰ ਜੀ ਦਾ ਖ਼ਿਆਲ ਹੈ ਕਿ ਫ਼ਰੀਦ ਜੀ ਦੀ ਰਚਨਾ ਮੁਕੰਮਲ ਇਸਲਾਮੀ ਕਲਾਮ ਹੈ ।

ਵਿਰੋਧੀ ਸੱਜਣ ਜੀ ਨੇ ਗੱਲ ਗੁੰਝਲੀ ਹੀ ਰੱਖੀ ਹੈ । ਕੀ ਪੀਰ ਜੀ ਨੇ ਸਿਰਫ਼ ਲਫ਼ਜ਼ 'ਮਹਲਾ' ਹੀ ਉਡਾਇਆ, ਜਾਂ, ਲਫ਼ਜ਼ 'ਮਹਲਾ' ਨਾਲ ਸੰਬੰਧ ਰੱਖਣ ਵਾਲੇ ਸ਼ਲੋਕ ਭੀ ਉਡਾ ਦਿੱਤੇ ?

ਜੇ ਸਿਰਫ਼ ਲਫ਼ਜ਼ 'ਮਹਲਾ' ਹੀ ਉਡਾਇਆ ਤੇ ਸ਼ਲੋਕ ਦਰਜ ਰਹਿਣ ਦਿੱਤੇ ਤਾਂ ਪੀਰ ਜੀ ਦੀ ਨਿਗਾਹ ਵਿਚ ਫ਼ਰੀਦ ਜੀ ਅਤੇ ਗੁਰੂ ਸਾਹਿਬ ਹਮ-ਖ਼ਿਆਲ ਸਨ । ਅਸੀ ਭੀ ਇਹੀ ਆਖਦੇ ਹਾਂ ।

ਜੇ ਪੀਰ ਜੀ ਨੇ ਗੁਰੂ ਸਾਹਿਬ ਵਾਲੇ ਸ਼ਲੋਕ ਭੀ ਉਡਾ ਦਿੱਤੇ ਤੇ, ਨਿਰੋਲ ਫ਼ਰੀਦ ਜੀ ਦੇ ਸ਼ਲੋਕਾਂ ਨੂੰ ਹੀ ਉਹ 'ਮੁਕੰਮਲ ਇਸਲਾਮੀ ਕਲਾਮ' ਸਮਝਦੇ ਸਨ, ਤਾਂ ਭੀ ਇਥੇ ਕੋਈ ਭਰਮ-ਭੁਲੇਖਾ ਨਹੀਂ ਪੈ ਸਕਦਾ । 'ਲਫ਼ਜ਼' ਇਸਲਾਮੀ ਹੀ ਹਨ, ਹੇਂਦਕੇ ਨਹੀਂ । ਹਾਂ, ਇਹਨਾਂ ਦਾ 'ਆਸ਼ਾ' ਉਹੀ ਹੈ ਜੋ ਗੁਰੂ ਸਾਹਿਬ ਦਾ ਹੈ । ਜਿਥੇ ਜਿਥੇ ਫ਼ਰੀਦ ਜੀ ਦੇ 'ਆਸ਼ੇ' ਬਾਰੇ ਸ਼ੱਕ ਪੈ ਸਕਦਾ ਸੀ, ਉਥੇ ਉਥੇ ਸਤਿਗੁਰੂ ਜੀ ਨੇ ਵਿਆਖਿਆ ਕਰ ਦਿੱਤੀ ਹੋਈ ਹੈ ।

ਕਰਾਮਾਤ—

ਇਸ ਸਿਰ-ਲੇਖ ਹੇਠ ਵਿਰੋਧੀ ਸੱਜਣ ਨੇ ਲਿਖਿਆ ਹੈ—ਸ਼ੇਖ਼ ਸਾਹਿਬ ਜੀ ਕਰਾਮਾਤਾਂ ਦੇ ਬਹੁਤ ਸ਼ਰਧਾਲੂ ਸਨ; ਜੈਸਾ ਕਿ (੧) ਅੱਗ ਲੈਣ ਜਾਣਾ, ਅੱਗ ਨ ਮਿਲਣੀ । ਅਖ਼ੀਰ ਇਕ ਵੇਸਵਾ ਨੇ ਅੱਖ ਦੇ ਆਨੇ ਦੇ ਵੱਟੇ ਅੱਗ ਦੇਣੀ । ਫ਼ਰੀਦ ਜੀ ਨੇ ਅੱਖ ਬੰਨ੍ਹ ਲੈਣੀ ਕਿ ਅੱਖ ਆਈ ਹੋਈ (ਦੁੱਖਦੀ) ਹੈ, ਪਰ ਖੋਲ੍ਹੀ ਤਾਂ ਚੰਗੀ ਭਲੀ । (੨) ਬਾਰਾਂ ਸਾਲ ਕਾਠ ਦੀ ਰੋਟੀ ਰੱਖਣੀ, ਤੇ ਉਸ ਦੇ ਆਸਰੇ ਹੀ ਗੁਜ਼ਾਰਾ ਕਰਨਾ । (੩) ਫ਼ਰੀਦ ਜੀ ਤਪ ਕਰਦੇ ਕਰਦੇ ਸਿਉਂਕ ਦੀ ਵਰਮੀ ਬਣ ਗਏ । ਲੁਹਾਰ ਨੇ ਸੁੱਕੀ ਲੱਕੜ ਸਮਝ ਕੇ ਕੁਹਾੜਾ ਮਾਰਿਆ । (੪) ਅਟਕ ਦਰਿਆ ਪਾਰ ਕਰਨ ਵੇਲੇ ਪਾਣੀ ਪਰ ਮੁਸੱਲਾ ਵਿਛਾ ਕੇ ਲੇਟ ਜਾਣਾ ਆਦਿਕ...... ।

ਆਪ ਜੀ ਦੀ ਰਚਨਾ ਤੋਂ ਭੀ ਸਾਬਤ ਹੁੰਦਾ ਹੈ; ਜੈਸਾ ਕਿ

(ੳ) 'ਫਰੀਦਾ ਜਿਨ ਲੋਇਣ...... ।੧੪।

ਵੇਸਵਾ ਦੇ ਸੁਰਮੇ ਵਲ ਇਸ਼ਾਰਾ ।

(ਅ) ਫਰੀਦਾ ਰੋਟੀ ਮੇਰੀ...... ।੨੯।

ਇਸ ਸ਼ਲੋਕ ਵਿਚ ਕਾਠ ਦੀ ਰੋਟੀ ਦਾ ਜ਼ਿਕਰ ਹੈ, ਜਿਸ ਦੇ ਸਹਾਰੇ ਬਾਰਾਂ ਸਾਲ ਕੱਟੇ ।

(ੲ) 'ਫਰੀਦਾ ਤਨੁ ਸੁਕਾ...... ।੯੦।

ਇਸ ਸ਼ਲੋਕ ਵਿਚ ਫਰੀਦ ਜੀ ਦੇ ਤਪ ਦਾ ਜ਼ਿਕਰ ਹੈ, ਕਾਂ ਤਲੀਆਂ ਨੂੰ ਚੂੰਡਦੇ ਹਨ ।

(ਸ) 'ਕੰਧਿ ਕੁਹਾੜਾ......' ।੪੩।

ਇਹ ਲੁਹਾਰ ਵਲ ਇਸ਼ਾਰਾ ਹੈ, ਜਿਸ ਨੇ ਕੁਹਾੜਾ ਮਾਰਿਆ ਸੀ ।

ਨੋਟ :—ਸਿੱਖ ਵਿਦਵਾਨ ਟੀਕਾਕਾਰਾਂ ਨੇ ਲਗ ਪਗ ਉਕਤ ਆਸ਼ੇ ਅਨੁਸਾਰ ਅਰਥ ਕੀਤੇ ਹਨ ।

(ਹ) 'ਫਰੀਦਾ ਰਤੀ ਰਤੁ.......' ।੫੨।

ਫ਼ਰੀਦ ਜੀ ਦਾ ਹਠ-ਜੋਗ ਨਜ਼ਰ ਆਉਂਦਾ ਹੈ ।

ਵਿਰੋਧੀ ਸੱਜਣ ਜੀ ਅਰਥਾਂ ਵਲੋਂ ਟਪਲਾ ਖਾ ਗਏ ਹਨ । ਪਾਠਕ ਸੱਜਣ ਮੇਰਾ ਟੀਕਾ ਗਹੁ ਨਾਲ ਪੜ੍ਹਨ । ਜੇ ਲੋਕ ਫ਼ਰੀਦ ਜੀ ਬਾਰੇ ਬੇ-ਥਵੀਆਂ ਕਰਾਮਾਤਾਂ ਘੜ ਲੈਣ, ਤਾਂ ਉਸ ਵਿਚ ਫ਼ਰੀਦ ਜੀ ਦਾ ਕੀਹ ਦੋਸ ਹੈ ? ਇਹ ਕਰਾਮਾਤਾਂ ਨਾ ਮੰਨੋ । ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਸ ਬਾਣੀ ਵਲੋਂ ਕਿਉਂ ਮੂੰਹ ਮੁੜੇ ?

**ਇਸਤ੍ਰੀ ਨਿੰਦਿਆ—**

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—ਫ਼ਰੀਦ ਜੀ ਨੇ ਆਪਣੀ ਰਚਨਾ ਅੰਦਰ ਇਸਤ੍ਰੀ-ਨਿੰਦਿਆ ਵਲ ਕਦਮ ਚੁੱਕਿਆ । ਆਪ ਫ਼ੁਰਮਾਂਦੇ ਹਨ :—

ਫਰੀਦਾ ਇਹ ਵਿਸ ਗੰਦਲਾ...... ।੩੭।

ਉਕਤ ਸ਼ਲੋਕ ਅੰਦਰ ਇਸਤ੍ਰੀ ਨੂੰ ਵਿਸ ਦੀਆਂ ਗੰਦਲਾਂ ਨਾਲ ਤ੍ਰਿਸਕਾਰਿਆ ਹੈ ।

ਇਥੇ ਭੀ ਵਿਰੋਧੀ ਸੱਜਣ ਨੇ ਅਰਥਾਂ ਵਿਚ ਟਪਲਾ ਖਾਧਾ ਹੈ । ਪੜ੍ਹੋ ਮੇਰਾ ਟੀਕਾ ।

**ਕਬਰੀਂ ਵਾਸਾ—**

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਨੇ ਸ਼ਲੋਕ ਨੰ: ੧੭, ੬੭, ੯੩ ਅਤੇ ੯੭ ਦਾ ਹਵਾਲਾ ਦੇ ਕੇ ਲਿਖਿਆ ਹੈ—'ਉਕਤ ਸ਼ਲੋਕਾਂ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਸ਼ੇਖ਼ ਫ਼ਰੀਦ ਜੀ ਕਬਰ ਦੇ ਦੁੱਖ, ਕਬਰ ਦੀ ਮਰਯਾਦਾ, ਆਖ਼ਰ ਕਬਰ ਅੰਦਰ ਨਿਵਾਸ ਕਰਨ ਨੂੰ ਇਸਲਾਮੀ ਨੁਕਤੇ ਅਨੁਸਾਰ ਪਰਚਾਰਦੇ ਹਨ । ਪਰ ਗੁਰਮਤਿ ਦਾ ਸਿੱਧਾਂਤ ਇਸ ਤੋਂ ਉਲਟ ਹੈ ।'

ਪਾਠਕ ਸੱਜਣ ਟੀਕਾ ਪੜ੍ਹ ਕੇ ਵੇਖਣ । ਮੁੜ ਮੁੜ ਬੰਦਗੀ ਦੀ ਪ੍ਰੇਰਨਾ ਕੀਤੀ ਹੈ, ਜਗਤ ਦੀ ਅਸਾਰਤਾ ਦੱਸ ਕੇ । ਜਿਵੇਂ ਕਬੀਰ ਜੀ ਇਸ ਅਸਾਰਤਾ ਦਾ ਜ਼ਿਕਰ ਕਰਦੇ ਹੋਏ ਮਸਾਣਾਂ ਦਾ ਜ਼ਿਕਰ ਕਰਦੇ ਹਨ, ਤਿਵੇਂ ਫ਼ਰੀਦ ਜੀ ਗੋਰਾਂ ਦਾ (ਕਬਰਾਂ ਦਾ) । ਫ਼ਰੀਦ ਜੀ ਮੁਸਲਮਾਨ ਸਨ, ਕਬੀਰ ਜੀ ਹਿੰਦੂ । ਆਪੋ ਆਪਣੇ ਭਾਈਚਾਰਕ ਰਿਵਾਜ ਦਾ ਹੀ ਹਵਾਲਾ ਦਿੱਤਾ ਜਾ ਸਕਦਾ ਸੀ । ਇਥੇ ਕਿਤੇ ਭੀ ਗੁਰਮਤਿ ਦੇ ਕਿਸੇ ਸਿੱਧਾਂਤ ਦਾ ਉਲੰਘਣ ਨਹੀਂ ਹੈ ।

**ਪੁਰਸਲਾਤ—**

ਇਥੇ ਫ਼ਰੀਦ ਜੀ ਦੇ ਪਹਿਲੇ ਸ਼ਲੋਕ ਦੀਆਂ ਅਖ਼ੀਰਲੀਆਂ ਦੋ ਤੁਕਾਂ ਦੇ ਕੇ ਵਿਰੋਧੀ ਸੱਜਣ ਲਿਖਦਾ ਹੈ—ਇਹ ਭੀ ਇਸਲਾਮੀ ਖ਼ਿਆਲ ਹੈ ਕਿ ਮਰਨ ਤੋਂ ਪਿੱਛੋਂ 'ਪੁਰਸਲਾਤ' ਨਾਮੀ ਰਸਤੇ ਤੋਂ ਲੰਘਣਾ ਪੈਂਦਾ ਹੈ ਜੋ ਬਹੁਤ ਕਠਨ ਹੈ । ਪਰ ਗੁਰਮਤਿ ਦਾ ਸਿੱਧਾਂਤ ਇਸ ਨਾਲ ਮੇਲ ਨਹੀਂ ਖਾਂਦਾ ।

ਫ਼ਰੀਦ ਜੀ ਮੁਸਲਮਾਨ-ਘਰ ਦੇ ਜੰਮ-ਪਲ ਸਨ । ਉਹਨਾਂ ਲਫ਼ਜ਼ ਭੀ ਮੁਸਲਮਾਨੀ ਤੇ ਜ਼ਿੰਦਗੀ ਬਾਰੇ ਮੁਹਾਵਰੇ ਭੀ ਮੁਸਲਮਾਨੀ ਵਰਤਣੇ ਸਨ । ਇਹ ਗੱਲ ਕੁਦਰਤੀ ਹੈ । ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :—

'ਗਲਿ ਸੰਗਲੁ ਘਤਿ ਚਲਾਇਆ' ॥
ਵਖ-ਵਖ ਭਾਈਚਾਰੇ ਦੇ ਕਾਰਨ ਲਫ਼ਜ਼ ਵਖ-ਵਖ ਹਨ । ਸਿੱਧਾਂਤ ਵਿਚ ਕੋਈ ਫ਼ਰਕ ਨਹੀਂ—

'ਖੜਾ ਨ ਆਪੁ ਮੁਹਾਇ ॥ ਖੜਾ ਨ ਆਪੁ ਮੁਹਾਇ ॥'

**ਵੁਜ਼ੂ ਅਤੇ ਨਮਾਜ਼—**

ਇਥੇ ਵਿਰੋਧੀ ਸੱਜਣ ਸ਼ਲੋਕ ਨੰ: ੭੦, ੭੧, ੭੨ ਦਾ ਹਵਾਲਾ ਦੇ ਕੇ ਲਿਖਦੇ ਹਨ—ਉਕਤ ਸ਼ਲੋਕਾਂ ਵਿਚ ਫ਼ਰੀਦ ਜੀ ਇਸਲਾਮੀ ਨਮਾਜ਼ਾਂ ਪੜ੍ਹਨ ਦਾ ਉਪਦੇਸ਼ ਦੇਂਦੇ ਹਨ । ਬੇ-ਨਮਾਜ਼ਾਂ ਨੂੰ ਕੁੱਤੇ ਦੇ ਬਰਾਬਰ ਦੱਸਿਆ ਹੈ ।......

ਗੁਰੂ ਸਾਹਿਬ ਨੇ ਇਸਲਾਮੀ ਨਮਾਜ਼ਾਂ ਦਾ ਖੰਡਣ ਕਰ ਕੇ ਅਸਲ ਨਮਾਜ਼ਾਂ ਦਾ ਉਪਦੇਸ਼ ਦੇ ਕੇ ਆਪਣੇ ਖ਼ਾਲਸੇ ਵਾਸਤੇ ਇਹ ਪ੍ਰੋਗ੍ਰਾਮ ਬਣਾਇਆ ਹੈ—

'ਗੁਰ ਸਤਿਗੁਰ ਕਾ ਜੋ ਸਿਖੁ...... ॥' ਮ: ੪ ।

ਤਾਂ ਤੇ ਸਾਬਤ ਹੋਇਆ ਕਿ ਗੁਰਮਤਿ ਫ਼ਰੀਦ ਜੀ ਦੀਆਂ ਇਸਲਾਮੀ ਨਮਾਜ਼ਾਂ ਦਾ ਖੰਡਨ ਕਰ ਕੇ ਸਿੱਖ ਵਾਸਤੇ ਨਵਾਂ ਪ੍ਰੋਗ੍ਰਾਮ ਪੇਸ਼ ਕਰ ਕੇ ਉਸ ਪਰ ਅਮਲ ਕਰਨ ਦਾ ਉਪਦੇਸ਼ ਦੇਂਦੀ ਹੈ ।

ਬੱਸ ! ਅਸਲ ਗੱਲ ਇਹੀ ਹੈ ਜੋ ਵਿਰੋਧੀ ਸੱਜਣ ਜੀ ਨੇ ਅਖ਼ੀਰ ਤੇ ਲਿਖੀ ਹੈ 'ਅਮਲ ਕਰਨ ਦਾ ਉਪਦੇਸ਼' । ਫ਼ਰੀਦ ਜੀ ਦੇ ਲਫ਼ਜ਼ ਮੁਸਲਮਾਨੀ ਹਨ, ਗੁਰੂ ਸਾਹਿਬ ਦੇ ਲਫ਼ਜ਼ ਮੁਸਲਮਾਨੀ ਨਹੀਂ । ਪ੍ਰੋਗ੍ਰਾਮ ਦੋਹਾਂ ਦਾ ਇੱਕੋ ਹੀ ਹੈ । ਖੰਡਣ 'ਨਮਾਜ਼ਾਂ' ਦਾ ਨਹੀਂ, ਖੰਡਣ 'ਨਿਰੀਆਂ ਨਮਾਜ਼ਾਂ' ਦਾ ਹੈ, 'ਅਮਲ-ਵਿਹੂਣੀਆਂ ਨਮਾਜ਼ਾਂ' ਦਾ ਹੈ । ਫ਼ਰੀਦ ਜੀ ਨੇ ਭੀ ਇਹੀ ਆਖਿਆ—

'ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਸੇ ਦਰਗਹ ਆਏ ਕੰਮਿ ॥'

ਦੋਜ਼ਖ਼—

ਇਸ ਸਿਰ-ਲੇਖ ਹੇਠ ਵਿਰੋਧੀ ਸੱਜਣ ਨੇ ਫ਼ਰੀਦ ਜੀ ਦੇ ਸ਼ਲੋਕ ਨੰ: ੭੪ ਅਤੇ ੯੮ ਦਾ ਹਵਾਲਾ ਦੇ ਕੇ ਲਿਖਿਆ ਹੈ—ਉਕਤ ਸ਼ਲੋਕਾਂ ਅੰਦਰ ਫ਼ਰੀਦ ਜੀ ਨੇ ਬੰਦੇ ਨੂੰ ਇਸਲਾਮੀ ਸ਼ਰਹ ਦੇ ਦੋਜ਼ਖ਼ ਦਾ ਭੈ ਦਿਖਾਇਆ ਹੈ । ਇਸਲਾਮ ਜੰਨਤ ਦੋਜ਼ਖ਼ ਦਾ ਕਾਇਲ ਹੈ, ਪਰ ਗੁਰਮਤਿ ਜੰਨਤ ਦੋਜ਼ਖ਼ ਦਾ ਖੰਡਣ ਕਰ ਕੇ ਆਵਾਗਵਨ ਦੀ ਥੀਊਰੀ ਦਾ ਉਪਦੇਸ਼ ਦੇਂਦੀ ਹੈ ।

ਭਗਤ-ਬਾਣੀ ਦੀ ਵਿਰੋਧਤਾ ਦੀ ਖ਼ਾਤਰ ਐਵੇਂ ਲਫ਼ਜ਼ੀ ਹੜੋਟੇ ਭਿੜੇ ਜਾ ਰਹੇ ਹਨ, ਨਹੀਂ ਤਾਂ ਲਫ਼ਜ਼ 'ਦੋਜ਼ਖ਼' ਸਤਿਗੁਰੂ ਜੀ ਨੇ ਭੀ ਵਰਤਿਆ ਹੈ :—

'ਨੰਗਾ ਦੋਜਕਿ ਚਾਲਿਆ, ਤਾ ਦਿਸੈ ਖਰਾ ਡਰਾਵਣਾ ॥' {ਆਸਾ ਦੀ ਵਾਰ ਮ: ੧

'ਦੋਜਿਕ ਪਉਦਾ ਕਿਉ ਰਹੈ, ਜਾ ਚਿਤਿ ਨਾ ਹੋਇ ਰਸੂਲਿ ॥' {ਗਉੜੀ ਕੀ ਵਾਰ ਮ: ੫

'ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥' {ਮਾਰੂ ਅੰਜੁਲੀਆ ਮ: ੫

### ਇਸਲਾਮੀ ਲਿਬਾਸ—

ਇਸ ਸਿਰਲੇਖ ਹੇਠ ਫ਼ਰੀਦ ਜੀ ਦੇ ਸ਼ਲੋਕ ਨੰ: ੫੦, ਅਤੇ ੧੦੩ ਦਾ ਹਵਾਲਾ ਦੇ ਕੇ ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਲਿਖਦੇ ਹਨ—ਇਹਨਾਂ ਸ਼ਲੋਕਾਂ ਅੰਦਰ ਸ਼ੇਖ਼ ਸਾਹਿਬ ਇਸਲਾਮੀ ਲਿਬਾਸ ਮੁਸੱਲਾ (ਜਿਸ ਤੇ ਬੈਠ ਕੇ ਨਮਾਜ਼ ਪੜ੍ਹਦੇ ਹਨ) ਸੂਫ (ਫਤੂਹੀ) ਆਦਿ ਦਾ ਜ਼ਿਕਰ ਕਰਦੇ ਹਨ । ਪਰ ਸਿੱਖੀ ਮੰਡਲ ਅੰਦਰ ਇਸ ਲਿਬਾਸ ਦਾ ਖੰਡਣ ਹੈ । ਖਾਲਸੇ ਦਾ ਲਿਬਾਸ ਦਸਤਾਰ, ਕਛਹਰਾ, ਗਾਤਰੇ ਕਿਰਪਾਨ ਆਦਿ ਦਾ ਬੰਧਾਨ ਹੈ । ਇਸ ਕਰਕੇ ਫ਼ਰੀਦ ਜੀ ਦਾ ਲਿਬਾਸ ਉਸ ਪਦਵੀ ਤੇ ਨਹੀਂ ਪਹੁੰਚ ਸਕਦਾ, ਜਿੱਥੇ ਖਾਲਸਾ ਯੂਨੀਫ਼ਾਰਮ (ਰਹਿਤ) ਅਪੜੀ ਹੋਈ ਹੈ ।

ਵਿਰੋਧੀ ਸੱਜਣ ਜੀ ਅਜੀਬ ਰਾਹੇ ਪੈ ਗਏ ਹਨ । ਸਵਾਲ ਤਾਂ ਇਹ ਹੈ ਕਿ ਕੀ ਇਹ ਸ਼ਲੋਕ ਨੰ: ੧੦੩ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਾਂ ਨਹੀਂ । ਜੇ ਨਹੀਂ, ਤਾਂ ਇਸ ਦੇ ਨਾਲ ਦਾ ਗੁਰੂ ਅਮਰਦਾਸ ਜੀ ਦਾ ਸ਼ਲੋਕ ਨੰ: ੧੦੪ ਇਸ ਦੇ ਪਰਥਾਇ ਕਿਵੇਂ ਆ ਗਿਆ ? ਅਤੇ, ਗੁਰੂ ਗ੍ਰੰਥ ਸਾਹਿਬ ਵਿਚ ਕਿੱਥੇ ਦਰਜ ਹੈ ?

ਵਿਰੋਧੀ ਸੱਜਣ ਜੀ 'ਯੂਨੀਫ਼ਾਰਮ' ਦਾ ਮਾਮਲਾ ਲੈ ਬੈਠੇ ਹਨ । ਸ਼ਲੋਕ ਦੇ ਭਾਵ ਨੂੰ ਸਮਝਣ ਦਾ ਜਤਨ ਨਹੀਂ ਕਰਦੇ । ਉਂਝ 'ਖਾਲਸਾ ਯੂਨੀਫ਼ਾਰਮ' ਦਾ ਜ਼ਿਕਰ ਭੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ, ਗੁਰੂ ਨਾਨਕ ਦੇਵ ਜੀ ਦੇ ਵੇਲੇ ਇਹ 'ਯੂਨੀਫ਼ਾਰਮ' ਨਹੀਂ ਸੀ । ਪਤਾ ਨਹੀਂ, ਵਿਰੋਧੀ ਸੱਜਣ ਜੀ ਇਸ ਦਾ ਕੀਹ ਭਾਵ ਲੈਣਗੇ ।

### ਦਲੀਲ-ਬਾਜ਼ੀ—

ਵਿਰੋਧੀ ਸੱਜਣ ਜੀ ਨੇ ਭਗਤ-ਬਾਣੀ ਤੋਂ ਸਿਰ ਫੇਰਦਿਆਂ ਇਸ ਦੇ ਵਿਰੁੱਧ ਕਈ ਦਲੀਲਾਂ ਦਿੱਤੀਆਂ ਹਨ । 'ਭਗਤ-ਬਾਣੀ ਸਟੀਕ' ਵਿਚ ਉਹਨਾਂ ਦਲੀਲਾਂ ਨੂੰ ਗ਼ਲਤ ਸਾਬਤ ਕਰਨ ਦੇ ਜਤਨ ਕੀਤੇ ਗਏ ਹਨ । ਪਰ ਦਲੀਲ-ਬਾਜ਼ੀ ਦਾ ਇਹ ਸਿਲਸਲਾ ਤਾਂ ਅਮੁੱਕ ਹੋ ਸਕਦਾ ਹੈ । ਅਸਲ ਵਿਚਾਰ-ਜੋਗ ਗੱਲ ਇਹ ਹੈ ਕਿ ਜਿਨ੍ਹਾਂ ਬਾਣੀਆਂ ਦੇ ਵਿਰੁੱਧ ਇਹ ਸੱਜਣ ਪਰਚਾਰ ਕਰ ਰਹੇ ਹਨ, ਉਹਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਨੇ ਆਪ ਦਰਜ ਕੀਤਾ ਸੀ ਜਾਂ ਨਹੀਂ । ਇਸ ਬਾਰੇ ਵਿਚਾਰ ਉਪਰ ਦਿੱਤੇ ਜਾ ਚੁਕੇ ਹਨ ।

### ਕਾਠ ਦੀ ਰੋਟੀ

ਹਾਸੋ-ਹੀਣੀ ਸਰਧਾ :—ਜੇ ਬਾਬਾ ਫ਼ਰੀਦ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾ ਹੁੰਦੀ, ਤਾਂ ਅਸਾਨੂੰ ਇਸ ਗੱਲ ਦੀ ਪੜਚੋਲ ਕਰਨ ਦੀ ਲੋੜ ਨਹੀਂ ਸੀ । ਹਰੇਕ ਮਨੁੱਖ ਨੂੰ ਹੱਕ ਹੈ ਕਿ ਉਹ ਆਪਣੇ ਇਸ਼ਟ ਨੂੰ ਜਿਸ ਰੂਪ ਵਿਚ ਚਾਹੇ ਵੇਖੇ । ਪਰ ਇਸ ਸਾਖੀ ਦੀ ਪ੍ਰੋੜ੍ਹਤਾ ਲਈ ਚੂੰਕਿ ਉਸ ਬਾਣੀ ਵਿਚੋਂ ਪ੍ਰਮਾਣ ਦਿੱਤੇ ਜਾਂਦੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਇਸ ਲਈ ਹਰੇਕ ਸਿੱਖ ਦਾ ਫ਼ਰਜ਼ ਹੈ ਕਿ ਇਹਨਾਂ ਨੂੰ ਰਤਾ ਗੰਭੀਰਤਾ ਨਾਲ ਵਿਚਾਰੇ । ਜਿਸ 'ਬੀੜ' ਨੂੰ ਅਸੀ 'ਗੁਰੂ' ਵਾਂਗ ਸਨਮਾਨਦੇ ਹਾਂ, ਉਸ ਦਾ ਹਰੇਕ ਸ਼ਬਦ ਗੁਰੂ-ਰੂਪ ਹੈ । ਜੇ ਅਸੀ ਕਿਸੇ ਭੱਟ ਜਾਂ ਭਗਤ ਦਾ ਕੋਈ ਸ਼ਬਦ ਗੁਰ-ਆਸ਼ੇ ਦੇ ਉਲਟ ਸਮਝਦੇ ਹਾਂ, ਤਾਂ ਉਹ ਬੀੜ ਜਿਸ ਵਿਚ ਗੁਰੂ-ਆਸ਼ੇ ਤੋਂ ਵੱਖਰੇ ਭਾਵ ਵਾਲੇ ਸ਼ਬਦ ਦਰਜ ਹਨ ਸਮੁਚੇ ਤੌਰ ਤੇ 'ਗੁਰੂ' ਦਾ ਦਰਜਾ ਨਹੀਂ ਰੱਖ ਸਕਦੀ । ਇਹ ਇਕ ਹਾਸੋ-ਹੀਣਾ ਨਿਸ਼ਚਾ ਹੈ ਕਿ ਭਗਤਾਂ ਦੇ ਕਈ ਸ਼ਬਦਾਂ ਨੂੰ ਅਸੀ ਗੁਰਮਤਿ ਅਨੁਸਾਰ

ਮੰਨੀਏ ਤੇ ਕਈ ਸ਼ਬਦਾਂ ਨੂੰ ਗੁਰ-ਆਸ਼ੇ ਦੇ ਵਿਰੁੱਧ । ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿਚ ਇਹ ਕਿਤੇ ਨਹੀਂ ਲਿਖਿਆ ਕਿ ਫਲਾਣੇ ਫਲਾਣੇ ਸ਼ਬਦ ਗੁਰਮਤਿ ਅਨੁਸਾਰ ਨਹੀਂ ਹਨ ।

**ਰੋਟੀ ਖਾਣੀ ਮਾੜਾ ਕੰਮ ਨਹੀਂ—**

ਇਹ 'ਬੀੜ' ਸਿੱਖ ਦਾ 'ਗੁਰੂ' ਹੈ, ਇਸ ਦੇ ਕਿਸੇ ਭੀ ਅੰਗ ਵਿਚ ਉਕਾਈ ਨਹੀਂ ਹੈ ਇਸੇ ਹੀ ਨਿਸ਼ਚੇ ਨਾਲ ਅਸਾਂ ਬਾਬਾ ਫ਼ਰੀਦ ਜੀ ਦੇ ਸ਼ਲੋਕ ਪੜ੍ਹਨੇ ਹਨ । ਪਰ ਇਹ ਨਿਰੇ ਪੜ੍ਹਨ ਲਈ ਨਹੀਂ । ਹੋਰ ਬਾਣੀ ਵਾਂਗ ਇਹ ਭੀ ਜੀਊਣ ਦੀ ਜਾਚ ਸਿਖਾਂਦੇ ਹਨ । ਜੀਵਨ ਦਾ ਆਸਰਾ ਹਨ । ਇਸ ਧੁਰੇ ਤੋਂ 'ਫਰੀਦਾ ਰੋਟੀ ਮੇਰੀ ਕਾਠ ਕੀ' ਵਾਲੇ ਸ਼ਲੋਕ ਪੜ੍ਹ ਕੇ ਸਾਧਾਰਨ ਤੌਰ ਤੇ ਕਈ ਪ੍ਰਸ਼ਨ ਉੱਠਦੇ ਹਨ—ਕੀ ਰੋਟੀ ਖਾਣੀ ਮਾੜਾ ਕੰਮ ਹੈ ? ਜੇ ਇਹ ਮਾੜਾ ਕੰਮ ਹੈ, ਤਾਂ ਕਾਠ ਦੀ ਰੋਟੀ ਨਾਲ ਮਨ ਪਰਚਾਣਾ ਕਿਵੇਂ ਚੰਗਾ ਕੰਮ ਹੋ ਸਕਦਾ ਹੈ ? ਪਰ, ਕੀ ਕਾਠ ਦੀ ਰੋਟੀ ਨਾਲ ਮਨ ਪਰਚ ਭੀ ਸਕਦਾ ਹੈ ? ਕੀ ਇਹ ਸ਼ਲੋਕ ਹਰੇਕ ਪ੍ਰਾਣੀ ਮਾਤਰ ਵਾਸਤੇ ਸਾਂਝਾ ਉਪਦੇਸ਼ ਹੈ ? ਤਾਂ ਫਿਰ, ਕੀ ਕਦੇ ਕੋਈ ਐਸੀ ਅਵਸਥਾ ਭੀ ਆਉਣੀ ਚਾਹੀਦੀ ਹੈ ਜਦੋਂ ਇਸ ਬਾਣੀ ਦੇ ਪੜ੍ਹਨ ਵਾਲੇ ਕਾਠ ਦੀ ਰੋਟੀ ਪੱਲੇ ਬੰਨ੍ਹ ਫਿਰਨ ? ਜੇ ਇਹ ਸਮਾ ਨਹੀਂ ਆਉਣਾ ਚਾਹੀਦਾ, ਤਾਂ ਇਸ ਦੇ ਪੜ੍ਹਨ ਤੋਂ ਕੀਹ ਲਾਭ ?

ਭੁੱਖਾਂ ਕੱਟਣੀਆਂ, ਧੂਣੀਆਂ ਤਪਾਣੀਆਂ ਤੇ ਪੁੱਠੇ ਲਟਕਣਾ ਆਦਿਕ ਕਰਮ ਗੁਰਮਤਿ ਅਨੁਸਾਰ ਬੇ-ਲੋੜਵੇਂ ਹਨ, ਤੇ ਨਾ ਹੀ ਫਰੀਦ ਜੀ ਦੀ ਬਾਣੀ ਵਿਚ ਕਿਤੇ ਭੀ ਇਹਨਾਂ ਨੂੰ ਜ਼ਰੂਰੀ ਦੱਸਿਆ ਗਿਆ ਹੈ ।

**ਕੋਈ ਨ ਕੋਈ ਜ਼ਿੰਮੇਵਾਰੀ—**

ਜਗਤ ਵਿਚ ਜੋ ਭੀ ਪੈਗ਼ੰਬਰ ਅਵਤਾਰ ਗੁਰੂ ਜਾਂ ਕੋਈ ਹੋਰ ਮਹਾਂ ਪੁਰਖ ਆਉਂਦਾ ਹੈ, ਉਹ ਕੋਈ ਨਾ ਕੋਈ ਖ਼ਾਸ ਜ਼ਿੰਮੇਵਾਰੀ ਲੈ ਕੇ ਆਉਂਦਾ ਹੈ । ਆਮ ਤੌਰ ਤੇ ਉਹ ਜ਼ਿੰਮੇਵਾਰੀ ਕੀਹ ਹੁੰਦੀ ਹੈ ? ਇਸ ਦਾ ਉੱਤਰ ਗੁਰੂ ਸਾਹਿਬ ਦੀ ਬਾਣੀ ਵਿਚੋਂ ਇਉਂ ਮਿਲਦਾ ਹੈ :—

ਜਨਮ ਮਰਨ ਦੋਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥ {ਸੂਹੀ ਮਹਲਾ ੫

**ਭਾਵ** :—ਪਰਮਾਤਮਾ ਦੇ ਪਿਆਰੇ ਜਗਤ ਵਿਚ ਆਮ ਬੰਦਿਆਂ ਦੀ ਭਲਾਈ ਦੀ ਖ਼ਾਤਰ ਆਉਂਦੇ ਹਨ । ਦੁਨੀਆ ਦੇ ਵਿਕਾਰਾਂ ਵਿਚ ਪੈ ਕੇ ਜਿਨ੍ਹਾਂ ਦੇ ਅੰਦਰੋਂ ਰੂਹਾਨੀ ਜ਼ਿੰਦਗੀ ਮੁੱਕ ਜਾਂਦੀ ਹੈ ਉਹਨਾਂ ਨੂੰ ਮੁੜ ਰੱਬੀ ਜੀਵਨ ਦੇਂਦੇ ਹਨ ਤੇ ਰੱਬ ਨਾਲ ਜੋੜ ਦੇਂਦੇ ਹਨ ।

ਭਗਵਤ ਗੀਤਾ ਵਿਚ ਭੀ ਮਹਾਂ ਪੁਰਖਾਂ ਦੇ ਜਗਤ ਵਿਚ ਆਉਣ ਦਾ ਮਨੋਰਥ ਇਉਂ ਲਿਖਿਆ ਹੈ :—

ਯਦਾ ਯਦਾ ਹਿ ਧਰਮਸਜ ਗਲਾਨਿਰ ਰਵਤਿ, ਭਾਰਤ ! ਅਭਜੁੱਥਾਨ ਮਧਰਮਸਜ, ਤਦਾਤਮਾਨੰ ਸ੍ਰਿਜਾਮਜਹੰ ॥

**ਭਾਵ** :—ਹੇ ਅਰਜਨ ! ਜਦੋਂ ਜਦੋਂ ਲੋਕਾਂ ਨੂੰ 'ਧਰਮ' ਵਲੋਂ ਨਫ਼ਰਤ ਹੋ ਜਾਂਦੀ ਹੈ, ਮੈਂ 'ਅਧਰਮ' ਨੂੰ ਮੁਕਾਉਣ ਲਈ ਆਪਣੇ ਆਪ ਨੂੰ ਪਰਗਟ ਕਰਦਾ ਹਾਂ ।

ਕੁਰਾਨ ਸ਼ਰੀਫ਼ ਵਿਚ ਭੀ ਜ਼ਿਕਰ ਆਉਂਦਾ ਹੈ :—

ਵ ਮਾ ਅਰਸਲਨਾ ਮਿੱਰਰਸੂਲਿਨ, ਇੱਲਾ ਬਿਲਿਸਾਨਿ ਕੌਮਿ ਹੀ ਲਿਯੁ ਬੁੱਯਿਨਾ ਲ-ਹੁਮ ।

**ਭਾਵ** :—ਮੈਂ ਆਪਣੇ ਪੈਗ਼ੰਬਰ ਨੂੰ ਭੇਜਦਾ ਹਾਂ, ਉਹ ਉਹਨਾਂ ਲੋਕਾਂ ਦੀ ਆਪਣੀ ਜ਼ਬਾਨ ਵਿਚ ਉਹਨਾਂ ਨੂੰ ਸਮਝਾਉਂਦਾ ਹੈ (ਕਿ ਜ਼ਿੰਦਗੀ ਦਾ ਸਹੀ ਰਸਤਾ ਕੇਹੜਾ ਹੈ) ।

ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ ਕਿ ਅਕਾਲ ਪੁਰਖ ਨੇ ਮੈਨੂੰ ਹੁਕਮ ਦਿੱਤਾ ਹੈ ਕਿ ਜਗਤ ਵਿਚ ਜਾਓ ਤੇ ਜਾ ਕੇ ਲੋਕਾਂ ਨੂੰ ਮੰਦੇ ਕੰਮ ਕਰਨ ਤੋਂ ਹਟਾਓ । ਆਪ ਲਿਖਦੇ ਹਨ, ਪ੍ਰਭੂ ਨੇ ਹੁਕਮ ਦਿੱਤਾ :—

ਜਾਹਿ ਤਹਾਂ ਤੈਂ ਧਰਮੁ ਚਲਾਇ ॥ ਕੁਬੁਧਿ ਕਰਨ ਤੇ ਲੋਕ ਹਟਾਇ ॥

ਸੋ, ਮਹਾਂ ਪੁਰਖ ਜਗਤ ਵਿਚ ਆ ਕੇ ਉਹ ਪੂਰਨੇ ਪਾਂਦੇ ਹਨ, ਜਿਨ੍ਹਾਂ ਉੱਤੇ ਤੁਰ ਕੇ ਦੁਨੀਆ ਦੇ ਲੋਕ ਜੀਵਨ ਦੀ ਸਹੀ ਜਾਚ ਸਿੱਖਦੇ ਹਨ । 'ਧਰਮ' ਕੀਹ ਹੈ ? ਜੀਵਨ ਦੀ ਸਹੀ ਜਾਚ । ਮਹਾਂ ਪੁਰਖਾਂ ਦਾ ਹਰੇਕ ਕਰਤੱਬ ਇਕ ਐਸਾ ਪੂਰਨਾ ਹੁੰਦਾ ਹੈ ਜੋ 'ਸਹੀ ਜੀਵਨ' ਲਈ ਚਾਨਣ-ਮੁਨਾਰਾ ਹੁੰਦਾ ਹੈ ।

ਭੁੱਖ ਇਕ ਕੁਦਰਤੀ ਲੋੜ—

ਬਾਬਾ ਫ਼ਰੀਦ ਜੀ ਇਕ ਮੰਨੇ-ਪ੍ਰਮੰਨੇ ਮਹਾਂ ਪੁਰਖ ਸਨ । ਉਹਨਾਂ ਦਾ ਹਰੇਕ ਕੰਮ ਤੇ ਬਚਨ ਇਨਸਾਨੀ ਜੀਵਨ ਲਈ ਰੋਸ਼ਨੀ ਦੇਣ ਵਾਲਾ ਸੀ । ਮਨੁੱਖ ਨਾ ਨਿਰਾ ਜਿਸਮ ਹੈ ਤੇ ਨਾ ਨਿਰੀ ਰੂਹ, ਦੋਹਾਂ ਦਾ ਮੇਲ ਹੈ । ਜੀਵਨ ਦਾ ਸਹੀ ਰਾਹ ਉਹੀ ਹੋ ਸਕਦਾ ਹੈ ਜੋ ਜਿਸਮ ਤੇ ਰੂਹ ਦੋਹਾਂ ਨੂੰ ਠੀਕ ਟਿਕਾਣੇ ਤੇ ਰੱਖੇ । ਭੁੱਖ ਇਨਸਾਨੀ ਜਿਸਮ ਦਾ ਇਕ ਕੁਦਰਤੀ ਕੰਮ ਹੈ, ਜੇ ਭੁੱਖ ਨਾ ਲੱਗੇ, ਤਾਂ ਸਿਆਣੇ ਲੋਕ ਅੰਦਾਜ਼ਾ ਲਾਉਂਦੇ ਹਨ ਕਿ ਇਸ ਜਿਸਮ ਵਿਚ ਕੋਈ ਨੁਕਸ ਹੈ, ਕੋਈ ਰੋਗ ਹੈ । ਇਹ ਕੁਦਰਤੀ ਲੋੜ ਪੂਰੀ ਕਰਨਾ ਹਰੇਕ ਮਨੁੱਖ ਦਾ ਫ਼ਰਜ਼ ਹੈ । ਹਾਂ ਪੇਟੂ ਨਹੀਂ ਬਣਨਾ, ਨਿਰੇ ਸਰੀਰਕ ਭੋਗਾਂ ਨੂੰ ਜੀਵਨ ਦਾ ਨਿਸ਼ਾਨਾ ਨਹੀਂ ਬਣਾਉਣਾ । ਗੁਰੂ ਨਾਨਕ ਦੇਵ ਜੀ ਰੋਟੀ ਖਾਣ ਬਾਰੇ ਇਉਂ ਹਿਦਾਇਤ ਕਰਦੇ ਹਨ :—

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥ {ਸਿਰੀ ਰਾਗ ਮਹਲਾ ੧

**ਭਾਵ** :—ਉਹ ਖਾਣਾ ਖ਼ੁਆਰੀ ਪੈਦਾ ਕਰਦਾ ਹੈ ਜਿਸ ਦੇ ਖਾਧਿਆਂ ਸਰੀਰ ਦੁੱਖੀ ਹੋਵੇ; ਸਰੀਰ ਵਿਚ ਕੋਈ ਰੋਗ ਪੈਦਾ ਹੋਵੇ, ਜਾਂ ਮਨ ਵਿਚ ਮੰਦੇ ਖ਼ਿਆਲ ਪੈਦਾ ਹੋਣ ।

**ਕਾਠ ਦੀ ਰੋਟੀ ਗ਼ੈਰ-ਕੁਦਰਤੀ—**

ਬਾਬਾ ਫ਼ਰੀਦ ਜੀ ਗ੍ਰਿਹਸਤੀ ਸਨ, ਸੁਚੱਜੇ ਗ੍ਰਿਹਸਤੀ ਸਨ, ਦਰਵੇਸ਼-ਗ੍ਰਿਹਸਤੀ ਸਨ, ਗ੍ਰਿਹਸਤ ਵਿਚ ਰਹਿੰਦੇ ਹੋਏ ਦਰਵੇਸ਼ ਸਨ, ਰਾਜ-ਜੋਗੀ ਸਨ, ਜੋਗੀ-ਰਾਜ ਸਨ । ਉਹਨਾਂ ਦੇ ਬਚਨ ਤੇ ਕੰਮ ਦੁਨੀਆ-ਦਾਰਾਂ ਨੂੰ ਸਹੀ ਰਾਹ ਤੇ ਪਾਣ ਵਾਲੇ ਸਨ । ਜਗਤ ਦੇ ਕਿਸੇ ਭੀ ਰਾਹਬਰ ਨੇ ਰੋਟੀ ਛੱਡਣ ਦਾ ਉਪਦੇਸ਼ ਨਹੀਂ ਕੀਤਾ । ਕੁਝ ਚਿਰ ਲਈ ਰੋਜ਼ੇ ਵਰਤ ਰੱਖਣੇ, ਭੁਖ ਰੱਖ ਕੇ ਰੋਟੀ ਖਾਣੀ ਅਜੇਹੀ ਹਿਦਾਇਤ ਤਾਂ ਸ਼ਾਇਦ ਹਰੇਕ ਮਜ਼ਹਬ ਵਿਚ ਮਿਲਦੀ ਹੈ; ਪਰ ਅੰਨ ਛੱਡ ਕੇ ਲੱਕੜ ਦੀ ਰੋਟੀ ਬੰਨ੍ਹ ਲੈਣੀ ਇਕ ਗ਼ੈਰ-ਕੁਦਰਤੀ ਗੱਲ ਹੈ ਜਿਸ ਬਾਰੇ ਕਿਸੇ ਮਹਾਂ ਪੁਰਖ ਨੇ ਕਦੇ ਕੋਈ ਆਗਿਆ ਨਹੀਂ ਕੀਤੀ । ਇਕ ਗੱਲ ਹੋਰ ਹੈਰਾਨੀ ਪੈਦਾ ਕਰਨ ਵਾਲੀ ਹੈ—ਬਾਬਾ ਫ਼ਰੀਦ ਦੇ ਜੀਵਨ-ਉਪਦੇਸ਼ ਵਿਚ ਸਿਦਕ-ਸਰਧਾ ਰੱਖਣ ਵਾਲੇ ਹਜ਼ਾਰਾਂ ਦੀ ਗਿਣਤੀ ਵਿਚ ਹਨ, ਜੇ ਦਰਵੇਸ਼-ਗ੍ਰਿਹਸਤੀ ਬਾਬਾ ਜੀ ਨੇ ਕਦੇ ਆਪਣੇ ਪੱਲੇ ਲੱਕੜ ਦੀ ਰੋਟੀ ਬੱਧੀ ਹੁੰਦੀ ਤੇ ਇਸ ਵਿਚ ਕੋਈ ਸਵਾਬ ਹੁੰਦਾ, ਤਾਂ ਬਾਬਾ ਜੀ ਦੇ ਇਹਨਾਂ ਪੂਰਨਿਆਂ ਉੱਤੇ ਤੁਰਨਾ ਹੋਰਨਾਂ ਦੀ ਭਲਾਈ ਦਾ ਸਬੱਬ ਬਣਦਾ । ਪਰ ਕਦੇ ਕੋਈ ਐਸਾ

ਮਨੁੱਖ ਸੁਣਿਆ ਵੇਖਿਆ ਨਹੀਂ ਗਿਆ, ਜੋ ਕੁਦਰਤੀ ਭੁੱਖ ਲਗਣ ਤੇ ਕਿਸੇ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਆਪਣੇ ਆਪ ਨੂੰ ਤਸੱਲੀ ਦੇ ਲੈਂਦਾ ਹੋਵੇ ।

ਸਮਝਣ ਵਿਚ ਉਕਾਈ—

ਅਸਲ ਗੱਲ ਇਹ ਹੈ ਕਿ ਬਾਬਾ ਜੀ ਦੀ ਬਾਣੀ ਨੂੰ ਗ਼ਲਤ ਸਮਝ ਕੇ ਇਹ ਕਹਾਣੀ ਚੱਲ ਪਈ ਹੈ ਕਿ ਸ਼ੇਖ਼ ਫ਼ਰੀਦ ਜੀ ਨੇ ਕੋਈ ਲੱਕੜ ਦੀ ਰੋਟੀ ਆਪਣੇ ਪੱਲੇ ਬੱਧੀ ਹੋਈ ਸੀ । ਜਿਨ੍ਹਾਂ ਸ਼ਲੋਕਾਂ (ਨੰਬਰ ੨੮, ੨੯) ਵਿਚ ਕਾਠ ਦੀ ਰੋਟੀ ਦਾ ਜ਼ਿਕਰ ਆਉਂਦਾ ਹੈ, ਉਹ ਬਾਬਾ ਜੀ ਦੇ ਸ਼ਲੋਕਾਂ ਦੀ ਲੜੀ ਨੰ: ੨ ਵਿਚ ਹਨ, ਇਹ ਲੜੀ ਸ਼ਲੋਕ ਨੰ: ੧੬ ਤੋਂ ਚੱਲ ਕੇ ਸ਼ਲੋਕ ਨੰ: ੩੬ ਤਕ ਅੱਪੜਦੀ ਹੈ । ਇਸ ਵਿਚ ਦਰਵੇਸ਼ ਗ੍ਰਿਹਸਤੀ ਦੇ ਲੱਛਣ ਦਿੱਤੇ ਗਏ ਹਨ ਜੋ ਇਉਂ ਹਨ—ਸਹਨਸ਼ੀਲਤਾ, ਦੁਨਿਆਵੀ ਲਾਲਚ ਤੋਂ ਨਜਾਤ; ਇਕ ਰੱਬ ਦੀ ਆਸ, ਖ਼ਲਕਤਿ ਦੀ ਸੇਵਾ, ਹੱਕ ਦੀ ਕਮਾਈ; ਤੇ ਰੱਬ ਦੀ ਯਾਦ । ਉਹ ਦੋਵੇਂ ਸ਼ਲੋਕ ਇਉਂ ਹਨ :—

ਫਰੀਦਾ ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ ॥ ਜਿਨਾ ਖਾਧੀ ਚੋਪੜੀ, ਘਣੇ ਸਹਿਨਗੇ ਦੁਖ ॥੨੮॥

ਰੁਖੀ ਸੁਖੀ ਖਾਇ ਕੈ, ਠੰਡਾ ਪਾਣੀ ਪੀਉ ॥ ਫਰੀਦਾ ਦੇਖਿ ਪਰਾਈ ਚੋਪੜੀ, ਨ ਤਰਸਾਏ ਜੀਉ ॥੨੯॥

ਇਹਨਾਂ ਦੋਹਾਂ ਸ਼ਲੋਕਾਂ ਦੇ ਲਫ਼ਜ਼ਾਂ ਨੂੰ ਗਹੁ ਨਾਲ ਵੇਖੋ । 'ਮੇਰੀ ਕਾਠ ਕੀ ਰੋਟੀ' 'ਮੇਰੀ ਭੁਖ ਲਾਵਣੁ' 'ਰੁਖੀ ਸੁਖੀ' ਅਤੇ 'ਪਰਾਈ ਚੋਪੜੀ' । ਜਿਸ ਰੋਟੀ ਨੂੰ ਨੰ: ੨੮ ਵਿਚ 'ਕਾਠ ਕੀ' ਕਿਹਾ ਹੈ, ਉਸ ਨੂੰ ਨੰ: ੨੯ ਵਿਚ 'ਰੁਖੀ ਸੁਖੀ' ਆਖਦੇ ਹਨ, ਇਸ ਰੋਟੀ ਨੂੰ 'ਪਰਾਈ ਚੋਪੜੀ' ਨਾਲੋਂ ਚੰਗਾ ਦੱਸ ਰਹੇ ਹਨ । ਚੋਪੜੀ ਪਰਾਈ ਨਾਲੋਂ ਆਪਣੀ ਕਮਾਈ ਹੋਈ ਰੁਖੀ-ਸੁਖੀ ਚੰਗੀ ਕਹਿੰਦੇ ਹਨ । ਮਸਾਲੇ ਆਦਿਕ ਵਰਤ ਕੇ 'ਭੁਖ' ਤਿੱਖੀ ਕਰਨ ਨਾਲੋਂ ਕਿਰਤ-ਕਾਰ ਕਰਨ ਪਿਛੋਂ ਪੈਦਾ ਹੋਈ ਕੁਦਰਤੀ ਭੁੱਖ ਲੱਗੇ ਤੇ ਇਸ ਭੁੱਖ ਨਾਲ ਆਪਣੀ ਹੱਕ ਦੀ ਕਮਾਈ ਹੋਈ 'ਕਾਠ ਕੀ ਰੋਟੀ' ਕਾਠ ਵਾਂਗ, ਸੁੱਖੀ ਹੋਈ 'ਰੁਖੀ ਸੁਖੀ' ਰੋਟੀ ਭੀ ਸੁਆਦਲੀ ਲੱਗਦੀ ਹੈ ।

### ਪੁੱਠੇ ਲਟਕ ਕੇ ਤਪ

ਲੋਕਾਂ ਦੀਆਂ ਕਹਾਣੀਆਂ ਤੇ ਨਾਹ ਵਿਛੋ

ਇਕ ਪਾਸੇ ਸ਼ੇਖ਼ ਫ਼ਰੀਦ ਜੀ ਬਾਰੇ ਲੋਕਾਂ ਦੀਆਂ ਲਿਖੀਆਂ ਹੋਈਆਂ ਕਹਾਣੀਆਂ ਹਨ, ਤੇ ਦੂਜੇ ਪਾਸੇ ਫ਼ਰੀਦ ਜੀ ਦੇ ਆਪਣੇ ਬਚਨ । ਜੇ ਕਿਤੇ ਇਹਨਾਂ ਦੋਹਾਂ ਵਿਚ ਵਿਰੋਧਤਾ ਦਿੱਸੇ, ਤਾਂ ਸਿੱਧੀ ਸਾਫ਼ ਗੱਲ ਹੈ ਕਿ ਬਾਬਾ ਜੀ ਦੇ ਆਪਣੇ ਬਚਨਾਂ ਉਤੇ ਯਕੀਨ ਲਿਆਉਣਾ ਠੀਕ ਰਸਤਾ ਹੈ ।

ਪੁੱਠੇ ਲਟਕਣਾ ਤਾਂ ਕਿਤੇ ਰਿਹਾ; ਸਾਧਾਰਨ ਤੌਰ ਤੇ ਹੀ ਜੰਗਲ ਵਿਚ ਜਾ ਕੇ ਰੱਬ ਦੀ ਤਲਾਸ਼ ਕਰਨ ਬਾਰੇ ਫ਼ਰੀਦ ਜੀ ਇਉਂ ਫ਼ੁਰਮਾਉਂਦੇ ਹਨ :—

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥੧੯॥

ਇਸ ਬਚਨ ਦੀ ਮੌਜਦੂਗੀ ਵਿਚ, ਇਹ ਆਖੀ ਜਾਣਾ ਕਿ ਫ਼ਰੀਦ ਜੀ ਜੰਗਲ ਵਿਚ ਕਿਤੇ ਪੁੱਠੇ ਲਟਕ ਕੇ ਬੰਦਗੀ ਕਰਦੇ ਸਨ, ਜਾਣ-ਬੁੱਝ ਕੇ ਉਹਨਾਂ ਦੇ ਖ਼ਿਆਲਾਂ ਨੂੰ ਉਲਟਾ ਸਮਝਣ ਵਾਲੀ ਗੱਲ ਹੈ । ਉਹ ਤਾਂ ਆਖਦੇ ਹਨ ਕਿ ਰੱਬ ਮਨੁੱਖ ਦੇ ਹਿਰਦੇ ਵਿਚ ਵੱਸਦਾ ਹੈ, ਉਸ ਨੂੰ ਜੰਗਲ ਵਿਚ ਕਿਉਂ ਲੱਭਦੇ ਫਿਰਦੇ ਹੋ ।

ਰੱਬ ਨੂੰ ਮਿਲਣ ਦਾ ਰਸਤਾ—

ਫਿਰ, ਹਿਰਦੇ-ਵਿਚ-ਵੱਸਦੇ ਰੱਬ ਨੂੰ ਕਿਵੇਂ ਮਿਲਣਾ ਹੈ ? ਬੱਸ ! ਫ਼ਰੀਦ ਜੀ ਦੇ ਸਾਰੇ ਹੀ ਸ਼ਲੋਕਾਂ ਵਿਚ ਇਸੇ ਗੱਲ ਦਾ ਨਿਰਨਾ ਹੈ—ਕਿਸੇ ਦੀ ਨਿੰਦਾ ਨਾਹ ਕਰੋ; ਕਿਸੇ ਨਾਲ ਵੈਰ ਨਾਹ ਕਮਾਓ; ਪਰਾਈ ਆਸ ਨਾਹ ਰੱਖੋ; ਪਰਦੇਸੀ ਦੀ ਸੇਵਾ ਤੋਂ ਚਿੱਤ ਨਾਹ ਚਰਾਓ; ਦੁਨੀਆ ਦਾ ਕੋਈ ਲਾਲਚ ਬੰਦਗੀ ਦੇ ਰਾਹ ਤੋਂ ਲਾਂਭੇ ਨਾਹ ਲੈ ਜਾਏ; ਸਰੀਰ ਦੇ ਨਿਰਬਾਹ ਲਈ ਪਰਾਈ ਚੋਪੜੀ ਨਾਲੋਂ ਆਪਣੀ ਕਮਾਈ ਹੋਈ ਰੁੱਖੀ-ਮਿੱਸੀ ਚੰਗੀ ਹੈ; ਇਕ ਪਲ-ਭਰ ਭੀ ਰੱਬ ਦੀ ਯਾਦ ਨਾ ਭੁਲਾਓ, ਕਿਉਂਕਿ ਦੁਨੀਆ ਦੀਆਂ 'ਵਿਸ-ਗੰਦਲਾਂ' ਦੇ ਲਾਲਚ ਤੋਂ ਇਹ ਯਾਦ ਹੀ ਬਚਾ ਸਕਦੀ ਹੈ; ਅੰਮ੍ਰਿਤ-ਵੇਲੇ ਉਠ ਕੇ ਮਾਲਕ ਨੂੰ ਯਾਦ ਕਰੋ; ਨਿਮ੍ਰਤਾ-ਸੁੱਭਾ ਬਣਾਓ; ਮਿੱਠਾ ਬੋਲੋ; ਕਿਸੇ ਦਾ ਦਿਲ ਨਾਹ ਦੁਖਾਓ ।

### ਇਹ ਰਸਤਾ ਸੌਖਾ ਨਹੀਂ—

ਰੱਬ ਨੂੰ ਮਿਲਣ ਦਾ ਜੋ ਇਹ ਰਸਤਾ ਫ਼ਰੀਦ ਜੀ ਨੇ ਦੱਸਿਆ ਹੈ, ਕਿ ਇਹ ਕੋਈ ਸੌਖਾ ਰਸਤਾ ਹੈ ? ਕੀ ਪੁੱਠੇ ਲਟਕੇ ਰਹਿਣਾ ਇਸ ਨਾਲੋਂ ਔਖਾ ਹੈ ?

### ਫ਼ਰੀਦ ਜੀ ਦਾ ਜੀਵਨ-ਉੱਦੇਸ਼—

ਫਿਰ ਜੋ ਮਹਾਂ ਪੁਰਖ ਆਪ ਕਿਤੇ ਜੰਗਲ ਵਿਚ ਪੁੱਠਾ ਲਟਕਿਆ ਪਿਆ ਹੋਵੇ ਤੇ ਆਪਣੀ ਹੀ ਰੋਟੀ ਵੱਲੋਂ ਪਰ-ਅਧੀਨ ਹੋ ਗਿਆ ਹੋਵੇ, ਉਸ ਦੇ ਪਾਸ ਕਿਸੇ ਪਰਦੇਸੀ ਨੇ ਕਿਉਂ ਜਾਣਾ ਹੈ ? ਤੇ ਉਸ ਨੇ ਪਰਦੇਸੀ ਦੀ ਕੀਹ ਸੇਵਾ ਕਰਨੀ ਹੈ ? ਪਰ, ਫ਼ਰੀਦ ਜੀ ਦਾ ਜੀਵਨ-ਉਦੇਸ਼ ਤਾਂ ਇਉਂ ਹੈ :—

ਫਰੀਦਾ ਜੇ ਮੈ ਹੋਦਾ ਵਾਰਿਆ, ਮਿਤਾ ਆਇਅੜਿਆ ॥ ਹੇੜਾ ਜਲੈ ਮਜੀਠ ਜਿਉ, ਉਪਰਿ ਅੰਗਾਰਾ ॥੨੨॥

ਇਹ ਨਹੀਂ ਹੋ ਸਕਦਾ ਕਿ ਫ਼ਰੀਦ ਜੀ ਅਸਾਨੂੰ ਗ੍ਰਿਹਸਤੀਆਂ ਨੂੰ, ਹੱਕ ਦੀ ਕਮਾਈ, ਰੱਬ ਦੀ ਯਾਦ ਤੇ ਖ਼ਲਕਤਿ ਦੀ ਸੇਵਾ ਦਾ ਉਪਦੇਸ਼ ਕਰਨ; ਤੇ ਆਪ ਗ੍ਰਿਹਸਤੀ ਹੁੰਦਿਆਂ ਕਿਰਤ-ਕਾਰ ਛੱਡ ਕੇ ਜੰਗਲ ਵਿਚ ਕਈ ਵਰ੍ਹੇ ਪੁੱਠੇ ਲਟਕ ਕੇ ਗੁਜ਼ਾਰ ਦੇਣ ।

### ਪੁੱਠੇ ਲਟਕਣ ਦੀ ਗੱਲ ਚੱਲੀ ਕਿਵੇਂ ?

ਪਰ, ਇਹ ਪੁੱਠੇ ਲਟਕਣ ਦੀ ਵਾਰਤਾ ਚੱਲ ਕਿਵੇਂ ਪਈ ?

ਇਹਨਾਂ ਸਾਰੇ ਸਲੋਕਾਂ ਵਿਚ ਫ਼ਰੀਦ ਜੀ ਦੇ ਤਿੰਨ ਸ਼ਲੋਕ ਐਸੇ ਹਨ, ਜਿਨ੍ਹਾਂ ਤੋਂ ਸ਼ਾਇਦ ਇਹ ਨਤੀਜਾ ਕੱਢਿਆ ਗਿਆ ਹੈ ਕਿ ਬਾਬਾ ਜੀ ਕਿਤੇ ਪੁੱਠੇ ਲਟਕ ਕੇ ਇਤਨਾ ਤਪ ਕਰਦੇ ਰਹੇ ਕਿ ਸਰੀਰ ਸੁੱਕ ਗਿਆ, ਕਾਵਾਂ ਨੇ ਆ ਕੇ ਪੈਰਾਂ ਦੀਆਂ ਤਲੀਆਂ ਵਿਚ ਚੁੰਝਾਂ ਮਾਰੀਆਂ ਤਾਂ ਫ਼ਰੀਦ ਜੀ ਨੇ ਉਹਨਾਂ ਕਾਵਾਂ ਨੂੰ ਵਰਜਿਆ । ਉਹ ਸ਼ਲੋਕ ਇਹ ਹਨ :—

ਫਰੀਦਾ ਤਨੁ ਸੁਕਾ, ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥ ਅਜੈ ਸੁ ਰਬੁ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥੯੦॥ ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ ॥ ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ॥੯੧॥ ਕਾਗਾ ਚੂੰਡਿ ਨ ਪਿੰਜਰਾ, ਬਸੈ ਤ ਉਡਰਿ ਜਾਹਿ ॥ ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੁ ਖਾਹਿ ॥੯੨॥

### ਗ਼ਲਤ ਅੰਦਾਜ਼ੇ—

ਇਹਨਾਂ ਸ਼ਲੋਕਾਂ ਵਿਚ ਸਰੀਰ ਦੇ ਲਿੱਸੇ ਪੈ ਜਾਣ ਦਾ ਜ਼ਿਕਰ ਹੈ, ਕਾਵਾਂ ਦਾ ਭੀ ਜ਼ਿਕਰ ਹੈ ਕਿ ਚੁੰਝਾਂ ਮਾਰਦੇ ਹਨ, ਪਰ ਕਿਤੇ ਪੁੱਠੇ ਲਟਕਣ ਦਾ ਤਾਂ ਕੋਈ ਜ਼ਿਕਰ ਨਹੀਂ ਹੈ । ਲਫ਼ਜ਼ 'ਤਲੀਆਂ' ਲਿਖਿਆ ਹੈ ਪਰ ਇਹ

ਅੰਦਾਜ਼ਾ ਕਿਵੇਂ ਲਗ ਗਿਆ ਹੈ ਕਿ ਇੱਥੇ ਪੈਰਾਂ ਦੀਆਂ ਤਲੀਆਂ ਵਲ ਇਸ਼ਾਰਾ ਹੈ ? ਹੱਥਾਂ ਦੀਆਂ ਕਿਉਂ ਨਹੀਂ ? ਭਲਾ, ਜੇ ਪੈਰਾਂ ਦੀਆਂ ਹਨ ਤਾਂ ਇਹ ਕਿਵੇਂ ਅਨੁਮਾਨ ਲੱਗ ਗਿਆ ਕਿ ਪੁੱਠੇ ਲਟਕਣ ਦੀ ਹਾਲਤ ਬਿਆਨ ਕੀਤੀ ਗਈ ਹੈ ? ਸਾਧਾਰਨ ਤੌਰ ਤੇ ਲੰਮੇ ਪਏ ਲਿੱਸੇ ਬੰਦੇ ਦੀਆਂ ਤਲੀਆਂ ਵਿਚ ਵੀ ਕਾਂ ਠੂੰਗੇ ਮਾਰ ਸਕਦੇ ਹਨ ।

### ਖੰਭਾਂ ਵਾਲੇ ਕਾਵਾਂ ਦਾ ਜ਼ਿਕਰ ਨਹੀਂ—

ਪਰ ਇੱਥੇ ਤਾਂ ਇਹਨਾਂ ਖੰਭਾਂ ਵਾਲੇ ਕਾਵਾਂ ਦਾ ਜ਼ਿਕਰ ਹੈ ਹੀ ਨਹੀਂ । ਸ਼ਲੋਕ ਨੰ: ੮੮ ਤੋਂ ੯੨ ਤੱਕ ਗਹੁ ਨਾਲ ਪੜ੍ਹੋ, ਦੁਨੀਆ ਦੇ ਵਿਸ਼ੇ-ਵਿਕਾਰਾਂ ਨੂੰ 'ਕਾਂ' ਆਖਿਆ ਗਿਆ ਹੈ । ਇਹਨਾਂ ਸਾਰੇ ਹੀ ਸ਼ਲੋਕਾਂ ਵਿਚ ਮਿਲਵਾਂ ਸਾਂਝਾ ਖ਼ਿਆਲ ਹੈ—ਜਗਤ ਵਿਚ ਚਾਰ-ਚੁਫੇਰੇ ਸੁਆਦਲੇ ਤੇ ਮਨ-ਮੋਹਣੇ ਪਦਾਰਥ ਮਨੁੱਖ ਦੇ ਮਨ ਨੂੰ ਖਿੱਚ ਪਾਂਦੇ ਹਨ, ਇਹਨਾਂ ਦੇ ਚਸਕਿਆਂ ਵਿਚ ਪੈ ਕੇ ਸਰੀਰ ਦਾ ਸੱਤਿਆਨਾਸ ਹੋ ਜਾਂਦਾ ਹੈ, ਫਿਰ ਭੀ ਇਹਨਾਂ ਦੀ ਝਾਕ ਨਹੀਂ ਮਿਟਦੀ । ਹਾਂ, ਜਿਸ ਹਿਰਦੇ ਵਿਚ ਖਸਮ-ਪ੍ਰਭੂ ਦਾ ਪਿਆਰ ਵੱਸਦਾ ਹੈ, ਉਸ ਨੂੰ ਕੋਈ ਵਿਕਾਰ ਵਿਸ਼ੇ-ਭੋਗਾਂ ਵਲ ਪ੍ਰੇਰ ਨਹੀਂ ਸਕਦਾ ।

### ਵਿਕਾਰੀ ਮਨ ਕਊਆ ਹੈ—

ਸਤਿਗੁਰੂ ਜੀ ਆਪ ਭੀ 'ਵਿਕਾਰੀ ਮਨ' ਵਾਸਤੇ ਲਫ਼ਜ਼ 'ਕਊਆ' ਵਰਤਦੇ ਹਨ :—

ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨ੍ਹਾਤੈ ਕਊਆ ਹੰਸੁ ਹੋਵੈ ॥ {ਗੂਜਰੀ ਮ: ੪

## ਭਗਤ ਰਵਿਦਾਸ ਜੀ ਅਤੇ ਗੁਰੂ ਨਾਨਕ ਸਾਹਿਬ

### ਭਾਈਚਾਰਕ ਜਾਣ-ਪਛਾਣ (ਉਹਨਾਂ ਦੀ ਬਾਣੀ ਵਿਚੋਂ)

ਰਵਿਦਾਸ ਜੀ ਦੇ ਜੀਵਨ ਬਾਰੇ ਕੋਈ ਇਤਿਹਾਸਕ ਲਿਖਤਾਂ ਨਹੀਂ ਮਿਲਦੀਆਂ । ਪਰ ਉਹਨਾਂ ਦੀ ਆਪਣੀ ਬਾਣੀ ਵਿਚੋਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਕੁਝ ਕੁ ਥਹੁ-ਪਤਾ ਮਿਲ ਹੀ ਜਾਂਦਾ ਹੈ । ਭਗਤ ਜੀ ਬਨਾਰਸ ਦੇ ਰਹਿਣ ਵਾਲੇ ਸਨ ਤੇ ਜਾਤੀ ਦੇ ਚਮਾਰ ਸਨ । ਇਹ ਗੱਲ ਉਹ ਆਪ ਹੀ ਮਲਾਰ ਰਾਗ ਦੇ ਸ਼ਬਦਾਂ ਵਿਚ ਇਉਂ ਲਿਖਦੇ ਹਨ :

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ, ਅਜਹੁ ਬੰਨਾਰਸੀ ਆਸ ਪਾਸਾ ॥ ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ, ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥

ਰਵਿਦਾਸ ਜੀ ਨੇ ਆਪਣੇ ਨਾਮ ਦੇ ਨਾਲ ਲਫ਼ਜ਼ 'ਚਮਾਰ' ਪਰਤੱਖ ਭੀ ਕਈ ਥਾਈਂ ਵਰਤਿਆ ਹੈ; ਜਿਵੇਂ : 'ਕਹਿ ਰਵਿਦਾਸ ਚਮਾਰਾ' ।

### ਕਿਸ ਸਮੇਂ ਹੋਏ ?

ਭਗਤ ਰਵਿਦਾਸ ਜੀ ਕਿਸ ਸਮੇਂ ਹੋਏ ਹਨ, ਇਹ ਗੱਲ ਭੀ ਉਹਨਾਂ ਦੀ ਆਪਣੀ ਹੀ ਬਾਣੀ ਵਿਚੋਂ ਸਿੱਧ ਹੋ ਜਾਂਦੀ ਹੈ । ਮਾਰੂ ਰਾਗ ਦੇ ਇਕ ਸ਼ਬਦ ਵਿਚ ਰਵਿਦਾਸ ਜੀ ਭਗਤ ਨਾਮਦੇਵ, ਤ੍ਰਿਲੋਚਨ, ਕਬੀਰ, ਸਧਨਾ ਅਤੇ ਸੈਨ ਜੀ ਦਾ ਜ਼ਿਕਰ ਕਰਦੇ ਹਨ :

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥੧॥ਰਹਾਉ॥...

ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ॥੨॥

(੨) ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥੫॥ {ਆਸਾ ਰਵਿਦਾਸ ਜੀ

ਰਵਿਦਾਸ ਜੀ ਦੇ ਭਗਤ ਕਬੀਰ ਜੀ ਦਾ ਜ਼ਿਕਰ ਕਰਨ ਤੋਂ ਇਹ ਅੰਦਾਜ਼ਾ ਲੱਗ ਸਕਦਾ ਹੈ ਕਿ ਕਬੀਰ ਜੀ ਰਵਿਦਾਸ ਤੋਂ ਪਹਿਲਾਂ ਹੋਏ ਹਨ । ਪਰ ਕਬੀਰ ਜੀ ਭੀ ਸ਼ਲੋਕ ਨੰ: ੨੪੨ ਵਿਚ ਭਗਤ ਰਵਿਦਾਸ ਜੀ ਦਾ ਜ਼ਿਕਰ ਕਰਦੇ ਹਨ :—

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥ ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥੨੪੨॥

### ਕਬੀਰ ਤੇ ਰਵਿਦਾਸ ਸਮਕਾਲੀ

ਸੋ, ਦੋਹਾਂ ਪ੍ਰਮਾਣਾਂ ਨੂੰ ਸਾਹਮਣੇ ਰੱਖਿਆਂ ਸਹਜ-ਸੁਭਇ ਇਸ ਨਤੀਜੇ ਤੇ ਅੱਪੜ ਜਾਈਦਾ ਹੈ ਕਿ ਭਗਤ ਰਵਿਦਾਸ ਅਤੇ ਕਬੀਰ ਜੀ ਸਮ-ਕਾਲੀ ਸਨ, ਤੇ ਦੋਵੇਂ ਹੀ ਬਨਾਰਸ ਦੇ ਰਹਿਣ ਵਾਲੇ ਸਨ, ਕਿਉਂਕਿ ਕਬੀਰ ਜੀ ਭੀ ਆਪਣੇ ਬਨਾਰਸ ਦੇ ਵਸਨੀਕ ਹੋਣ ਦਾ ਜ਼ਿਕਰ ਕਰਦੇ ਹਨ :—

**ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ਰਹਾਉ॥ {ਰਾਗ ਗਉੜੀ**

### ਗੁਰੂ ਨਾਨਕ ਦੇਵ ਜੀ ਰਵਿਦਾਸ ਜੀ ਦੇ ਵਤਨ—

ਸਾਹਿਬ ਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਵਿਚ ਹਿੰਦੂ ਤੀਰਥਾਂ ਤੇ ਗਏ । ਇਹ 'ਉਦਾਸੀ' ਨਵੰਬਰ ਸੰ: ੧੫੦੭ ਵਿਚ ਸ਼ੁਰੂ ਹੋਈ । ਬੜਾ ਚਿਰ ਲੱਗਾ ਹੋਵੇ ਤਾਂ ਭੀ ਆਸਾਨੀ ਨਾਲ ਇਹ ਮੰਨਿਆ ਜਾ ਸਕਦਾ ਹੈ ਕਿ ਸੰ: ੧੫੦੮ ਦੇ ਅਖ਼ੀਰ ਵਿਚ ਸਤਿਗੁਰੂ ਜੀ ਬਨਾਰਸ ਅੱਪੜ ਗਏ ਹੋਣਗੇ ।

ਜਿਸ ਦਲੇਰੀ ਤੇ ਨਿਰਭੈਤਾ ਨਾਲ ਨੀਵੀਂ ਜਾਤਿ ਤੋਂ ਪੈਦਾ ਹੋਏ ਭਗਤ ਰਵਿਦਾਸ ਤੇ ਕਬੀਰ ਜੀ ਨੇ ਮਾਣ-ਮੱਤੇ ਉੱਚੀ ਜਾਤਿ ਵਾਲੇ ਬ੍ਰਾਹਮਣਾਂ ਦਾ ਟਾਕਰਾ ਕੀਤਾ ਹੈ, ਉਹ ਉਹਨਾਂ ਦੀ ਬਾਣੀ ਵਿਚੋਂ ਪਰਤੱਖ ਦਿੱਸਦਾ ਹੈ । ਉਧਰੋਂ ਭੀ

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ....." {ਸਿਰੀ ਰਾਗੁ ਮ: ੧

ਇਹ ਕਿਵੇਂ ਹੋ ਸਕਦਾ ਸੀ ਕਿ ਆਪਣੇ ਹਮ-ਖ਼ਿਆਲ ਇਹ ਮਹਾਂਪੁਰਖ ਸਤਿਗੁਰੂ ਨਾਨਕ ਦੇਵ ਜੀ ਨੂੰ ਪਿਆਰੇ ਨਾਹ ਲੱਗੇ ਹੋਣ ? ਸੋ, ਸਤਿਗੁਰੂ ਜੀ ਨੇ ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ ਆਪ ਹੀ ਲੈ ਕੇ ਆਪਣੀ ਬਾਣੀ ਦੇ ਨਾਲ ਸਾਂਭ ਕੇ ਰੱਖ ਲਏ; ਕਿਉਂਕਿ ਭਗਤ ਰਵਿਦਾਸ ਜੀ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਕਈ ਸ਼ਬਦਾਂ ਵਿਚ ਕਈ ਤਰ੍ਹਾਂ ਦੀ ਐਸੀ ਸਾਂਝ ਮਿਲਦੀ ਹੈ ਜੋ ਅਸਾਨੂੰ ਇਸੇ ਹੀ ਨਤੀਜੇ ਤੇ ਅਪੜਾਂਦੀ ਹੈ ।

### ਧਨਾਸਰੀ ਵਿਚ 'ਆਰਤੀ' ਵਾਲਾ ਸ਼ਬਦ—

ਸ਼ੇਖ ਫ਼ਰੀਦ ਜੀ ਦੀ ਬਾਣੀ ਤੇ ਵਿਚਾਰ ਕਰਨ ਵੇਲੇ ਅਸੀ ਵੇਖ ਆਏ ਹਾਂ ਕਿ ਫ਼ਰੀਦ ਜੀ ਦੇ ਜਿਸ ਸ਼ਬਦ ਨਾਲ ਰਲਵਾਂ ਸ਼ਬਦ ਗੁਰੂ ਨਾਨਕ ਸਾਹਿਬ ਨੇ ਉਚਾਰਿਆ, ਉਹ ਉਸੇ ਹੀ ਰਾਗ ਵਿਚ ਹੈ ਜਿਸ ਵਿਚ ਫ਼ਰੀਦ ਜੀ ਦਾ । ਇਸੇ ਤਰ੍ਹਾਂ ਦੀ ਸਾਂਝ, ਭਗਤ ਰਵਿਦਾਸ ਅਤੇ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਭੀ ਮਿਲਦੀ ਹੈ ।

'ਆਰਤੀ' ਦੇ ਸੰਬੰਧ ਵਿਚ ਸਤਿਗੁਰੂ ਜੀ ਦਾ ਇਕ ਪ੍ਰਸਿੱਧ ਧਨਾਸਰੀ ਰਾਗ ਵਿਚ ਦਰਜ ਹੈ । ਭਗਤ ਰਵਿਦਾਸ ਜੀ ਦਾ ਭੀ 'ਆਰਤੀ' ਬਾਰੇ ਇਕ ਸ਼ਬਦ ਹੈ, ਅਤੇ ਇਹ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਹੀ ਦਰਜ ਹੈ । ਇਹ ਸਾਂਝ ਕਿਸੇ ਸਬੱਬ ਨਾਲ ਹੀ ਨਹੀਂ ਬਣ ਗਈ । ਇਹ ਠੀਕ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ 'ਆਰਤੀ' ਵਾਲਾ ਸ਼ਬਦ ਜਗਨ ਨਾਥ ਪੁਰੀ ਜਾ ਕੇ ਉਚਾਰਿਆ; ਪਰ ਪਹਿਲੀ 'ਉਦਾਸੀ' ਵਿਚ ਬਨਾਰਸ ਤੋਂ ਲੰਘਦਿਆਂ ਰਵਿਦਾਸ ਜੀ ਦਾ 'ਆਰਤੀ' ਵਾਲਾ ਸ਼ਬਦ ਸਤਿਗੁਰੂ ਜੀ ਨੂੰ ਮਿਲ ਜ਼ਰੂਰ ਗਿਆ ਹੈ । ਰਵਿਦਾਸ ਜੀ ਲਿਖਦੇ ਹਨ :—

'ਨਾਮ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ' ॥

ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :—

'ਸਭਿ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ' ॥

ਰਵਿਦਾਸ ਜੀ 'ਜੋਤਿ' ਦਾ 'ਉਜਿਆਰਾ' ਸਾਰੇ ਭਵਨਾਂ ਵਿਚ ਦੱਸ ਰਹੇ ਹਨ, ਗੁਰੂ ਨਾਨਕ ਦੇਵ ਜੀ, 'ਜੋਤਿ' ਦਾ 'ਚਾਨਣ ਸਭ ਵਿਚ' ਕਹਿ ਰਹੇ ਹਨ ।

ਰਵਿਦਾਸ ਜੀ ਆਖਦੇ ਹਨ—ਹੇ ਪ੍ਰਭੂ !

'ਤੇਰੋ ਕੀਆ ਤੁਝਹਿ ਕਿਆ ਅਰਪਉ ? ਨਾਮ ਤੇਰਾ ਤੁਹੀ ਚਵਰ ਢੋਲਾਰੇ ॥੩॥

... ... ... ... ... ...

ਕਹੈ ਰਵਿਦਾਸੁ ਨਾਮੁ ਤੇਰੋ ਆਰਤੀ, ਸਤਿ ਨਾਮੁ ਹੈ ਹਰਿ ਭੋਗ ਤੁਹਾਰੇ' ॥੪॥

ਗੁਰੂ ਨਾਨਕ ਦੇਵ ਜੀ ਭੀ ਸ਼ਬਦ ਦੇ ਅਖ਼ੀਰ ਤੇ ਇਹੀ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਨਾਮ ਵਿਚ ਹੀ ਟਿਕਿਆ ਰਹਾਂ :

'ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ ॥ ਕਿਰਪਾ ਜਲੁ ਦੇਹਿ ਨਾਨਕ ਸਾਰਿੰਗ ਕਉ, ਹੋਇ ਜਾ ਤੇ ਤੇਰੈ ਨਾਇ ਵਾਸਾ' ॥

ਇਹ ਦੋਵੇਂ ਸ਼ਬਦ ਇਕੋ ਹੀ ਰਾਗ ਵਿਚ ਹੋਣੇ, ਅਤੇ ਖ਼ਿਆਲ ਦੀ ਸਾਂਝ—ਇਹ ਗੱਲਾਂ ਇਸੇ ਅਨੁਮਾਨ ਵਲ ਲੈ ਜਾਂਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਬਨਾਰਸ ਤੋਂ ਅਗਾਂਹ ਲੰਘਦਿਆਂ ਭਗਤ ਰਵਿਦਾਸ ਜੀ ਦਾ ਇਹ ਸ਼ਬਦ ਲੈ ਕੇ ਆਪਣੇ ਪਾਸ ਲਿਖ ਰੱਖਿਆ ਸੀ ।

### ਮੂਰਤੀ ਦੀ ਪੂਜਾ ਵਰਜਿਆ—

ਮੂਰਤੀ ਦੀ ਪੂਜਨ ਕਰਨ ਵਾਲੇ ਲੋਕ-ਮੂਰਤੀ ਅਗੇ ਦੁੱਧ, ਫੁੱਲ, ਜਲ, ਚੰਦਨ, ਧੂਪ ਆਦਿਕ ਭੇਟ ਕਰਦੇ ਹਨ, ਪਰ ਰਵਿਦਾਸ ਜੀ ਆਖਦੇ ਹਨ ਕਿ ਇਹਨਾਂ ਸਾਰੀਆਂ ਚੀਜ਼ਾਂ ਨੂੰ ਭੇਟ ਕਰਨ ਤੋਂ ਪਹਿਲਾਂ ਹੀ ਵੱਛਾ, ਭੌਰਾ, ਮੱਛੀ, ਸੱਪ ਆਦਿਕ ਜੂਠਾ ਕਰ ਦੇਂਦੇ ਹਨ । ਜੂਠੀਆਂ ਸ਼ੈਆਂ ਦੀ ਭੇਟ ਨਾਲ ਠਾਕੁਰ ਕਿਵੇਂ ਪ੍ਰਸੰਨ ਹੋਵੇ ? ਗੂਜਰੀ ਰਾਗ ਵਿਚ ਭਗਤ ਜੀ ਇਉਂ ਲਿਖਦੇ ਹਨ :—

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ, ਅਨੂਪੁ ਨ ਪਾਵਉ ॥੧॥ਰਹਾਉ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥ ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥ ਤਨੁ ਮਨੁ

ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥

ਰਵਿਦਾਸ ਜੀ ਆਖਦੇ ਹਨ ਕਿ ਆਪਣੀ ਹੱਥੀਂ ਘੜੀ ਮੂਰਤੀ ਦੇ ਅੱਗੇ ਇਹ ਦੁੱਧ ਆਦਿਕ ਭੇਟ ਧਰਨ ਦੇ ਥਾਂ ਮਾਇਆ ਤੋਂ ਰਹਿਤ (ਨਿਰੰਜਨ) ਗੋਬਿੰਦ ਦੇ ਅੱਗੇ 'ਆਪਾ' ਭੇਟ ਕਰਨਾ ਅਸਲ ਪੂਜਾ ਹੈ । ਇਸੇ ਹੀ ਰਾਗ ਦੇ ਸ਼ੁਰੂ ਵਿਚ ਸਤਿਗੁਰੂ ਨਾਨਕ ਦੇਵ ਜੀ ਭੀ ਮੂਰਤੀ-ਪੂਜਾ ਦੇ ਥਾਂ, ਮੂਰਤੀ ਨੂੰ ਇਸ਼ਨਾਨ ਕਰਾਣ ਦੇ ਥਾਂ ਨਾਮ ਸਿਮਰਨ ਦੀ ਹਿਦਾਇਤ ਕਰਦੇ ਹਨ, ਮਨ ਨੂੰ ਧੋਣ ਦੀ ਸਲਾਹ ਦੇਂਦੇ ਹਨ; ਫ਼ੁਰਮਾਉਂਦੇ ਹਨ :—

ਤੇਰਾ ਨਾਮੁ ਕਰੀ ਚਨਣਾਠੀਆ, ਜੇ ਮਨੁ ਉਰਸਾ ਹੋਇ ॥ ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ ॥੧॥ ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ ॥੧॥ਰਹਾਉ॥ ਬਾਹਰਿ ਦੇਵ ਪਖਾਲੀਅਹਿ, ਜੇ ਮਨੁ ਧੋਵੈ ਕੋਇ ॥ ਜੂਠਿ ਲਹੈ ਜੀਉ ਮਾਜੀਐ, ਮੋਖ ਪਇਆਣਾ ਹੋਇ ॥੨॥ ਪਸੂ ਮਿਲਹਿ ਚੰਗਿਆਈਆ; ਖੜੁ ਖਾਵਹਿ ਅੰਮ੍ਰਿਤੁ ਦੇਹਿ ॥ ਨਾਮੁ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥ ਨੇੜਾ ਹੈ ਦੂਰਿ ਨ ਜਾਣਿਅਹੁ, ਨਿਤ ਸਾਰੇ ਸੰਮ੍ਹਾਲੇ ॥ ਜੋ ਦੇਵੇ ਸੋ ਖਾਵਣਾ, ਕਹੁ ਨਾਨਕ ਸਾਚਾ ਹੇ ॥੪॥੧॥

### ਇਹਨਾਂ ਦੋਹਾਂ ਸ਼ਬਦਾਂ ਵਿਚ ਸਾਂਝ—

ਦੋਹਾਂ ਸ਼ਬਦਾਂ ਦਾ ਮਜ਼ਮੂਨ ਇਕੋ ਹੀ ਹੈ, ਇੱਕੋ ਹੀ ਰਾਗ ਵਿੱਚ ਹਨ, ਖ਼ਿਆਲਾਂ ਦੀ ਭੀ ਕਾਫ਼ੀ ਸਾਂਝ ਹੈ । ਫਿਰ, ਇਕ ਹੋਰ ਭੀ ਸੁਆਦਲੀ ਗੱਲ ਹੈ । ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਫ਼ਜ਼ 'ਉਰਸਾ' ਦੋ ਵਾਰੀ ਵਰਤਿਆ ਮਿਲਦਾ ਹੈ । ਇੱਕ ਵਾਰੀ ਰਵਿਦਾਸ ਜੀ ਨੇ ਵਰਤਿਆ ਹੈ, ਤੇ ਇੱਕ ਵਾਰੀ ਸਤਿਗੁਰੂ ਨਾਨਕ ਦੇਵ ਜੀ ਨੇ । ਧਨਾਧਰੀ ਰਾਗ ਵਿਚ ਰਵਿਦਾਸ ਜੀ ਦਾ ਜੋ ਸ਼ਬਦ 'ਆਰਤੀ' ਦੇ ਸੰਬੰਧ ਵਿਚ ਹੈ, ਉਥੇ ਭਗਤ ਜੀ ਕਹਿੰਦੇ ਹਨ :—

ਨਾਮੁ ਤੇਰੋ ਆਸਨੋ, ਨਾਮੁ ਤੇਰੋ ਉਰਸਾ, ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ, ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥

ਇਸ ਉਪਰ-ਲਿਖੇ ਸ਼ਬਦ ਵਿੱਚ ਗੁਰੂ ਨਾਨਕ ਸਾਹਿਬ ਨੇ ਭੀ ਲਫ਼ਜ਼ 'ਉਰਸਾ' ਵਰਤਿਆ ਹੈ । 'ਉਰਸਾ' ਪੰਜਾਬੀ ਬੋਲੀ ਦਾ ਲਫ਼ਜ਼ ਨਹੀਂ ਹੈ; ਪੰਜਾਬ ਵਿਚ ਕਵੀ ਲੋਕਾਂ ਦੀ ਆਮ ਵਰਤੋਂ ਵਿਚ ਆਇਆ ਇਹ ਲਫ਼ਜ਼ ਨਹੀਂ ਮਿਲਦਾ । ਇਸੇ ਨਤੀਜੇ ਤੇ ਹੀ ਅੱਪੜ ਸਕੀਦਾ ਹੈ ਕਿ ਇਹ ਲਫ਼ਜ਼ ਸਤਿਗੁਰੂ ਜੀ ਨੇ ਰਵਿਦਾਸ ਜੀ ਦੀ ਬਾਣੀ ਵਿਚੋਂ ਲਿਆ ਹੈ । ਰਵਿਦਾਸ ਜੀ ਦੇ ਰਾਗ ਧਨਾਸਰੀ ਅਤੇ ਰਾਗ ਗੂਜਰੀ ਵਾਲੇ ਦੋਵੇਂ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸਨ, ਜਦੋਂ ਉਹਨਾਂ ਦੋਹਾਂ ਹੀ ਰਾਗਾਂ ਵਿਚ ਆਪਣੇ ਦੋਵੇਂ ਸ਼ਬਦ 'ਆਰਤੀ' ਅਤੇ 'ਮੂਰਤੀ-ਪੂਜਾ' ਬਾਰੇ ਉਚਾਰੇ ਸਨ ।

### ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ—

ਭਗਤ ਰਵਿਦਾਸ ਜੀ ਦੇ ਕੁੱਲ ੪੦ ਸ਼ਬਦ ਹਨ । ਅਸਾਂ ਵੇਖ ਲਿਆ ਹੈ ਕਿ 'ਆਰਤੀ' ਅਤੇ 'ਦੇਵ-ਪੂਜਾ' ਬਾਰੇ ਭਗਤ ਜੀ ਦੇ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸਨ । ਇਹ ਨਹੀਂ ਹੋ ਸਕਦਾ ਕਿ ਸਤਿਗੁਰੂ ਜੀ ਨੇ ਰਵਿਦਾਸ ਜੀ ਦੇ ਸਿਰਫ਼ ਦੋਵੇਂ ਸ਼ਬਦ ਲਿਆਂਦੇ ਹੋਣ, ਤੇ ਬਾਕੀ ਦੇ ਸ਼ਬਦ ਛੱਡ ਆਏ ਹੋਣ, ਭਾਵੇਂ ਉਹਨਾਂ ਦੇ ਆਪਣੇ ਹੀ ਖ਼ਿਆਲਾਂ ਨਾਲ ਮਿਲਦੇ ਹੋਣ । ਇਹ ਯਕੀਨੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਭਗਤ ਰਵਿਦਾਸ ਜੀ ਦੀ ਸਾਰੀ ਹੀ ਬਾਣੀ ਲਿਆਏ ਤੇ ਆਪਣੀ ਬਾਣੀ ਨਾਲ ਸਾਂਭ ਕੇ ਉਹਨਾਂ ਰੱਖ ਲਈ ।

### ਭਗਤ ਰਵਿਦਾਸ ਅਤੇ ਗੁਰੂ ਅਮਰਦਾਸ ਜੀ—

ਸਤਿਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਆਪੋ ਵਿਚ ਟਾਕਰਾ ਕਰ ਕੇ ਅਸੀ ਨਿਰ-ਸੰਦੇਹ ਸਾਬਤ ਕਰ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਹੀ ਬਾਣੀ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸੀ । ਰਵਿਦਾਸ ਜੀ ਦੇ ਸ਼ਬਦਾਂ ਨਾਲ ਮਿਲਵੇਂ ਖ਼ਿਆਲਾਂ ਵਾਲੇ ਸ਼ਬਦ ਉਚਾਰਨ ਤੋਂ ਸਾਫ਼ ਜ਼ਾਹਰ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਦੇ ਨਾਲ ਰਵਿਦਾਸ ਜੀ ਬਾਣੀ ਭੀ ਸਾਂਭੀ ਹੋਈ ਸੀ; ਇਹ ਭੀ ਗੁਰੂ ਅੰਗਦ ਸਾਹਿਬ ਦੇ ਹਵਾਲੇ ਕੀਤੀ ਗਈ ਤੇ ਉਹਨਾਂ ਤੋਂ ਗੁਰੂ ਅਮਰਦਾਸ ਜੀ ਤਕ ਅੱਪੜੀ । ਇਸ ਗੱਲ ਦਾ ਪ੍ਰਤੱਖ ਸਬੂਤ ਰਵਿਦਾਸ ਜੀ ਦੇ ਇਕ ਸ਼ਬਦ ਤੋਂ ਮਿਲਦਾ ਹੈ । ਭੈਰਉ ਰਾਗ ਵਿਚ ਭਗਤ ਜੀ ਦਾ ਇਕ ਸ਼ਬਦ ਇਉਂ ਹੈ :

ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥ ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥ ਪਰਚੈ, ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ਰਹਾਉ॥ ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥ ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥ ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥ ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥ ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥

ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਦਾ ਹੇਠ-ਲਿਖਿਆ ਸ਼ਬਦ ਧਿਆਨ ਨਾਲ ਪੜ੍ਹ ਕੇ ਵੇਖੋ । ਭਗਤ ਰਵਿਦਾਸ ਜੀ ਦੇ ਉੱਪਰ-ਦਿੱਤੇ ਸ਼ਬਦ ਨਾਲ ਕਾਫ਼ੀ ਸਾਂਝ ਮਿਲੇਗੀ, ਅਤੇ ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ ।

ਭੈਰਉ ਮ: ੩ ॥ ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥ ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉਨਿਧਿ ਪਾਈ ॥੧॥ਰਹਾਉ॥ ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥ ਮਮਤਾ ਲਾਇ ਭਰਮਿ ਭੋੁਲਾਇਆ ॥੨॥ ਇਸੁ ਮਨ ਤੇ ਸਭ ਪਿੰਡ ਪਰਾਣਾ ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥ ਕਰਮੁ ਹੋਵੈ ਗੁਰ ਕਿਰਪਾ ਕਰੈ ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥ ਮਨ ਕਾ ਸੁਭਾਉ ਸਦਾ ਬੈਰਾਗੀ ॥ ਸਭ ਮਹਿ ਵਸੈ ਅਤੀਤੁ ਅਨਰਾਗੀ ॥੫॥ ਕਹਤ ਨਾਨਕ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥੬॥੫॥

### ਦੋਹਾਂ ਸਬਦਾਂ ਦਾ ਟਾਕਰਾ—

ਰਵਿਦਾਸ ਜੀ ਦੇ ਸ਼ਬਦ ਦੀ 'ਰਹਾਉ' ਦੀ ਤੁਕ ਗਹੁ ਨਾਲ ਪੜ੍ਹੋ । ਕਹਿੰਦੇ ਹਨ—ਜੋ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ ਉਸ ਦਾ ਮਨ ਭਟਕਣੋਂ ਹਟ ਜਾਂਦਾ ਹੈ; ਉਸ ਦੀ ਮੇਰ-ਤੇਰ ਮਿਟ ਜਾਂਦੀ ਹੈ । ਸ਼ਬਦ ਦੇ ਚਾਰ 'ਬੰਦਾਂ' ਵਿਚ ਇਸ ਖ਼ਿਆਲ ਦੀ ਵਿਆਖਿਆ ਕੀਤੀ ਗਈ ਹੈ । ਆਖਦੇ ਹਨ—ਜਿਸ ਦਾ ਮਨ ਪਰਚ ਗਿਆ ਉਹ ਅਸਲ ਜੋਗੀ ਹੈ; ਜਿਸ ਦੀ ਦੁਬਿਧਾ ਮਿਟ ਗਈ ਉਹ ਅਸਲ ਮੁਨੀ ਹੈ; ਦੁਨੀਆ ਦੇ ਧੰਧਿਆਂ ਦਾ ਉਸ ਨੂੰ ਮੋਹ ਨਹੀਂ ਰਹਿੰਦਾ, ਉਹ ਕਾਰ-ਵਿਹਾਰ ਕਰਦਾ ਹੋਇਆ ਭੀ ਕਾਰ-ਵਿਹਾਰ ਦੇ ਮੋਹ ਤੋਂ ਮੁਕਤ ਹੈ । ਇਹ ਸਾਰੀ ਬਰਕਤਿ 'ਨਾਮ' ਦੀ ਹੈ, ਜੋ ਨਾਮ ਨਹੀਂ ਜਪਦਾ ਹੈ, ਉਹ ਅਭਾਗਾ ਹੈ ।

ਪਰ ਭਗਤ ਜੀ ਨੇ ਇਹ ਗੱਲ ਇੱਥੇ ਨਹੀਂ ਦੱਸੀ ਕਿ ਇਹ 'ਨਾਮ' ਮਿਲਦਾ ਕਿਥੋਂ ਹੈ । ਹੁਣ ਪੜ੍ਹੋ ਗੁਰੂ ਅਮਰਦਾਸ ਜੀ ਦਾ ਸ਼ਬਦ । ਇਹ ਭੀ ਉਸੇ ਤਬਦੀਲੀ ਦਾ ਜ਼ਿਕਰ ਕਰਦੇ ਹਨ ਜੋ ਪ੍ਰਭੂ ਦਾ ਨਾਮ ਸਿਮਰਿਆਂ ਮਨੁੱਖ ਦੇ ਮਨ ਵਿਚ ਪੈਦਾ ਹੁੰਦੀ ਹੈ । ਕਹਿੰਦੇ ਹਨ—ਜਿਸ ਮਨੁੱਖ ਨੂੰ 'ਨਉਨਿਧਿ ਨਾਮ' ਦੀ ਪ੍ਰਾਪਤੀ ਹੋ ਜਾਏ ਉਹੀ ਅਸਲ ਮੁਨੀ ਹੈ, ਉਸ ਦੀ ਮੇਰ-ਤੇਰ ਮਿਟ ਜਾਂਦੀ ਹੈ; ਪ੍ਰਭੂ ਦੀ ਰਜ਼ਾ ਨੂੰ ਸਮਝ ਕੇ ਉਹ ਪ੍ਰਭੂ-ਚਰਨਾਂ ਵਿਚ ਲੀਨ ਰਹਿੰਦਾ ਹੈ । ਪਰ, ਮਨੁੱਖ ਦਾ ਮਨ ਮੋਹ ਵਿਚੋਂ, ਮਮਤਾ ਵਿਚੋਂ ਕਦੋਂ ਜਾਗਦਾ ਹੈ ? ਜਦੋਂ ਪ੍ਰਭੂ ਦੀ ਮੇਹਰ ਹੋਵੇ ਤੇ ਗੁਰੂ ਮਿਲੇ ।

### ਸਾਂਝ ਦਾ ਵੇਰਵਾ—

ਦੋਹਾ ਸ਼ਬਦਾਂ ਦਾ ਨਿਰਾ ਮਜ਼ਮੂਨ ਹੀ ਇੱਕ ਨਹੀ; ਤੁਕਾਂ ਤੇ ਪਦ ਭੀ ਸਾਂਝੇ ਹਨ ।

ਰਵਿਦਾਸ ਜੀ ਲਿਖਦੇ ਹਨ :—

'ਸੋ ਮੁਨਿ ਮਨ ਕੀ ਦੁਬਿਧਾ ਖਾਇ' ॥

ਸ੍ਰੀ ਗੁਰੂ ਅਮਰਦਾਸ ਜੀ ਲਿਖਦੇ ਹਨ :—

'ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ' ॥

ਇਸ 'ਦੁਬਿਧਾ' ਦੇ ਮਾਰਨ ਜਾਂ ਖਾਣ ਦਾ ਤਰੀਕਾ ਦੋਹਾਂ ਮਹਾਂਪੁਰਖਾਂ ਨੇ 'ਰਹਾਉ' ਦੀ ਤੁਕ ਵਿਚ ਇੱਕੋ ਹੀ ਦੱਸਿਆ ਹੈ—

'ਰਾਮੁ ਰਵੈ ਜਉ ਕੋਈ' ਅਤੇ 'ਪਾਰਸੁ ਪਰਸੈ'—ਰਵਿਦਾਸ ਜੀ

'ਨਾਮੁ ਨਉਨਿਧਿ ਪਾਈ'—ਗੁਰੂ ਅਰਮਦਾਸ ਜੀ

ਰਵਿਦਾਸ ਜੀ ਆਖਦੇ ਹਨ ਕਿ 'ਸੋ ਮੁਨਿ' ਦੁਬਿਧਾ ਨੂੰ ਖਾ ਕੇ 'ਤ੍ਰੈਲੋਕ ਸਮਾਇ' ਗੁਰੂ ਅਮਰਦਾਸ ਜੀ ਲਿਖਦੇ ਹਨ ਕਿ 'ਸੋ ਮਨੁ' ਦੁਬਿਧਾ ਨੂੰ ਮਾਰ ਕੇ 'ਬ੍ਰਹਮੁ ਬੀਚਾਰੈ' ਅਤੇ 'ਹੁਕਮਿ ਬੁਝਿ ਸਮਾਣਾ ।'

### ਇਸ ਤੋਂ ਕੁਦਰਤੀ ਸਿੱਟਾ—

ਜਿਉਂ ਜਿਉਂ ਵਧੀਕ ਗਹੁ ਨਾਲ ਇਹਨਾਂ ਦੋਹਾਂ ਸ਼ਬਦਾਂ ਨੂੰ ਇਕੱਠਿਆਂ ਸਾਹਮਣੇ ਰੱਖ ਕੇ ਟਾਕਰਾ ਕਰੋਗੇ, ਇਹਨਾਂ ਵਿਚ ਹੋਰ ਹੋਰ ਸਾਂਝ ਪ੍ਰਤੱਖ ਦਿੱਸਣ ਲੱਗ ਪਏਗੀ । ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਕੇਵਲ ਇੱਕੋ ਨਤੀਜਾ ਨਿਕਲ ਸਕਦਾ ਹੈ ਕਿ ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ ਗੁਰੂ ਨਾਨਕ ਸਾਹਿਬ ਨੇ ਬਨਾਰਸ ਤੋਂ ਲਿਖ ਲਏ ਸਨ । ਆਪਣੀ ਸਾਰੀ ਬਾਣੀ ਸਮੇਤ ਭਗਤ ਜੀ ਦੀ ਬਾਣੀ ਭੀ ਸਤਿਗੁਰੂ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਦਿੱਤੀ, ਗੁਰੂ ਅੰਗਦ ਸਾਹਿਬ ਤੋਂ ਗੁਰੂ ਅਮਰਦਾਸ ਜੀ ਨੂੰ ਮਿਲੀ । ਸੋ ਜਿਸ ਵੇਲੇ ਗੁਰੂ ਅਮਰਦਾਸ ਜੀ ਨੇ ਭੈਰਉ ਰਾਗ ਵਾਲਾ ਉੱਪਰ-ਦਿੱਤਾ ਸ਼ਬਦ ਲਿਖਿਆ ਸੀ, ਉਹਨਾਂ ਪਾਸ ਭਗਤ ਰਵਿਦਾਸ ਜੀ ਦਾ ਸ਼ਬਦ ਮੌਜੂਦ ਸੀ ।

### ਸਹਜੇ ਹੋਇ ਸੁ ਹੋਈ—

ਸੋਰਠਿ ਰਾਗ ਦੇ ਇਕ ਸ਼ਬਦ ਵਿਚ ਰਵਿਦਾਸ ਜੀ ਇਉਂ ਲਿਖਦੇ ਹਨ :—

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ, ਸਹਜੇ ਹੋਇ ਸੁ ਹੋਈ ॥੪॥੧॥

ਰਾਗ ਆਸਾ ਦੇ ਇਕ ਛੰਤ ਵਿਚ ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਹਨ :

ਆਦਿ ਪੁਰਖਿ ਇਕੁ ਚਲਤੁ ਦਿਖਾਇਆ, ਜਹ ਦੇਖਾ ਤਹ ਸੋਈ ॥ ਨਾਨਕ ਹਰਿ ਕੀ ਭਗਤਿ ਨ ਛੋਡਉ, ਸਹਜੇ ਹੋਇ ਸੁ ਹੋਈ ॥੨॥੩॥

ਇਥੇ ਰਵਿਦਾਸ ਜੀ ਦੀ ਪਹਿਲੀ ਤੁਕ ਦੇ ਖ਼ਿਆਲ ਨੂੰ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਤੁਕ ਦੇ ਖ਼ਿਆਲ ਨਾਲ ਰਲਾ ਕੇ ਵੇਖਣਾ । ਭਲਾ, ਖ਼ਿਆਲ ਤਾਂ ਸਾਂਝੇ ਹੋਣੇ ਜ਼ਰੂਰੀ ਹੀ ਸਨ । ਜੇ ਖ਼ਿਆਲਾਂ ਦੀ ਪੂਰੀ ਸਾਂਝ ਸੀ, ਤਾਂ ਹੀ ਭਗਤਾਂ ਦੀ ਬਾਣੀ ਸਤਿਗੁਰੂ ਨਾਨਕ ਦੇਵ ਜੀ ਨੂੰ ਪਿਆਰੀ ਲੱਗੀ ਤੇ ਉਹਨਾਂ ਇਕੱਠੀ ਭੀ ਕਰ ਲਈ । ਪਰ, ਰਤਾ ਲਫ਼ਜ਼ਾਂ ਦੀ ਸਾਂਝ ਵੇਖੋ, ਦੂਜੀ ਤੁਕ ਦਾ ਅਖ਼ੀਰਲਾ ਅੱਧਾ ਹਿੱਸਾ । ਦੋਵੇਂ ਮਹਾਂਪੁਰਖ ਲਿਖਦੇ ਹਨ :—

**'...ਸਹਜੇ ਹੋਇ ਸੁ ਹੋਈ'** ॥

ਇਹ ਨਹੀਂ ਹੋ ਸਕਦਾ ਕਿ ਬਨਾਰਸ ਬੈਠੇ ਮਹਾਂ ਪੁਰਖ ਅਤੇ ਪੰਜਾਬ ਵਿਚ ਰਹਿੰਦੇ ਸਤਿਗੁਰੂ ਜੀ ਦੀ ਬਾਣੀ ਦੀਆਂ ਤੁਕਾਂ ਭੀ ਇਉਂ ਹੂ-ਬ-ਹੂ ਰਲ ਜਾਂਦੀਆਂ । ਇਸ ਸਾਂਝ ਦਾ ਕਾਰਨ ਸਿਰਫ਼ ਇਹੀ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਦੇ ਪਾਸ ਸੀ, ਸਤਿਗੁਰੂ ਜੀ ਉਸ ਬਾਣੀ ਨੂੰ ਪਿਆਰ ਨਾਲ ਪੜ੍ਹਦੇ ਭੀ ਸਨ, ਇਸ ਤਰ੍ਹਾਂ ਸਹਜ-ਸੁਭਾਇ ਦੋਹਾਂ ਮਹਾਂਪੁਰਖਾਂ ਦੀ ਬਾਣੀ ਵਿਚ ਲਫ਼ਜ਼ ਸਾਂਝੇ ਹੋ ਗਏ ।

## ਭਗਤ ਜੈਦੇਵ ਜੀ ਅਤੇ ਸਤਿਗੁਰੂ ਨਾਨਕ ਸਾਹਿਬ

**ਮੈਕਾਲਿਫ਼ ਅਨੁਸਾਰ**

ਬੰਗਾਲ ਦੇ ਜ਼ਿਲਾ ਬੀਰਭੂਮ ਵਿਚ ਇਕ ਨਗਰ 'ਸੂਰੀ' ਨਾਮ ਦਾ ਹੈ, ਇਹ ਰੇਲਵੇ ਸਟੇਸ਼ਨ ਭੀ ਹੈ, ਇਸ ਤੋਂ ਤਕਰੀਬਨ ਵੀਹ ਮੀਲ ਦੀ ਵਿੱਥ ਤੇ ਇਕ ਪਿੰਡ ਕੇਂਦੂਲੀ ਨਾਮ ਦਾ ਹੈ । ਮੈਕਾਲਿਫ਼ ਲਿਖਦਾ ਹੈ ਕਿ ਜੈਦੇਵ ਜੀ ਇਸ ਪਿੰਡ ਵਿਚ ਜਨਮੇ ਸਨ । ਜਾਤਿ ਦੇ ਬ੍ਰਾਹਮਣ ਸਨ । ਇਹਨਾਂ ਦਾ ਪਿਤਾ ਭੋਇਦੇਵ ਪਹਿਲਾਂ ਕਨੌਜ ਦਾ ਰਹਿਣ ਵਾਲਾ ਸੀ ।

ਜੈਦੇਵ ਜੀ ਦੇ ਜੀਵਨ ਬਾਰੇ ਕਿਸੇ ਇਤਿਹਾਸ ਵਿਚੋਂ ਕੋਈ ਖ਼ਾਸ ਵਾਕਫ਼ੀ ਨਹੀਂ ਮਿਲ ਸਕੀ । ਇਤਨਾ ਪਤਾ ਚੱਲਦਾ ਹੈ ਕਿ ਇਹ ਸੰਸਕ੍ਰਿਤ ਦੇ ਬਹੁਤ ਉੱਘੇ ਵਿਦਵਾਨ ਸਨ; ਬੰਗਾਲ ਦੇ ਰਾਜਾ ਲਛਮਨ ਸੇਨ ਦੇ ਦਰਬਾਰ ਵਿਚ ਪੰਜ ਆਦਮੀਆਂ ਨੂੰ ਆਪਣੀ ਵਿਦਵਤਾ ਦੇ ਕਾਰਨ ਖ਼ਾਸ ਆਦਰ-ਮਾਨ ਮਿਲਿਆ ਹੋਇਆ ਸੀ, ਰਾਜੇ ਦੇ 'ਪੰਜ ਰਤਨ' ਮੰਨੇ ਜਾਂਦੇ ਸਨ, ਉਹਨਾਂ ਵਿਚੋਂ ਇਕ ਜੈਦੇਵ ਸੀ । ਇਹ ਰਾਜਾ ਲਛਮਨ ਸੇਨ ਈਸਵੀ ਸੰਨ ੧੧੭੦ ਵਿਚ ਬੰਗਾਲ ਵਿਚ ਰਾਜ ਕਰਦਾ ਸੀ ।

'ਭਗਤ ਮਾਲ' ਅਨੁਸਾਰ

ਪੁਸਤਕ 'ਭਗਤ ਮਾਲ' ਦਾ ਕਰਤਾ ਲਿਖਦਾ ਹੈ ਕਿ ਜੈਦੇਵ ਪਹਿਲਾਂ ਤਿਆਗੀ ਹੋ ਕੇ ਦੇਸਾਂ ਦਾ ਰਟਨ ਕਰਦਾ ਰਿਹਾ, ਤਿਆਗੀ ਇਤਨਾ ਸੀ ਕਿ ਇੱਕ ਰੁੱਖ ਹੇਠ ਕਦੇ ਦੋ ਰਾਤਾਂ ਨਹੀਂ ਸੀ ਗੁਜ਼ਾਰਦਾ, ਜੁ ਮਤਾਂ ਕਿਤੇ ਮੋਹ ਨਾਹ ਬਣ ਜਾਏ । ਪਰ ਕੁਝ ਸਮਾਂ ਪਾ ਕੇ ਜਗਨ ਨਾਥ ਦੇ ਇਕ ਬ੍ਰਾਹਮਣ ਨੇ ਆਪਣੀ ਲੜਕੀ ਪਦਮਾਵਤੀ ਨਾਲ ਸ਼ਾਦੀ ਕਰਨ ਲਈ ਜੈਦੇਵ ਨੂੰ ਮਜਬੂਰ ਕੀਤਾ ।

ਪੁਸਤਕ 'ਗੀਤ ਗੋਵਿੰਦ'—

ਸ਼ਾਦੀ ਕਰਨ ਤੋਂ ਪਹਿਲਾਂ ਜੈਦੇਵ ਨੇ ਸੰਸਕ੍ਰਿਤ ਕਵਿਤਾ ਵਿਚ ਇਕ ਕਿਤਾਬ ਲਿਖੀ ਜਿਸ ਦਾ ਨਾਮ 'ਗੀਤ ਗੋਵਿੰਦ' ਹੈ । ਪ੍ਰੇਮ-ਮਾਰਗ ਵਿਚ ਇਹ ਇਤਨੀ ਦਿਲ-ਖਿਚਵੀਂ ਪੁਸਤਕ ਹੈ ਕਿ ਇਸ ਨੇ ਜੈਦੇਵ ਨੂੰ ਬੜਾ ਨਾਮਣਾ ਖੱਟ ਦਿੱਤਾ । ਕਰਨਾਟਕ ਅਤੇ ਭਾਰਤ ਦੇ ਹੋਰ ਕਈ ਹਿੱਸਿਆਂ ਵਿਚ ਜੈਦੇਵ ਦੇ ਇਹਨਾਂ ਪ੍ਰੀਤ ਦੇ ਗੀਤਾਂ ਨੂੰ ਲੋਕ ਬੜੇ ਪਿਆਰ ਨਾਲ ਜ਼ਬਾਨੀ ਯਾਦ ਕਰਦੇ ਅਤੇ ਗਾਉਂਦੇ ਹਨ । ਅੰਗਰੇਜ਼ੀ ਜ਼ਬਾਨ ਵਿਚ ਇਸ ਦਾ ਉਲਥਾ ਹੋ ਚੁਕਾ ਹੈ, ਕਵਿਤਾ ਅਤੇ ਵਾਰਤਕ ਦੋਹਾਂ ਵਿਚ ਹੀ । ਇਹ ਪੁਸਤਕ ਇਤਨੀ ਪਿਆਰ ਤੇ ਸਤਕਾਰ ਨਾਲ ਪੜ੍ਹੀ ਗਈ ਹੈ ਕਿ ਕਈ ਕਰਾਮਾਤੀ ਕਹਾਣੀਆਂ ਇਸ ਨਾਲ ਹੁਣ ਤਕ ਜੁੜ ਚੁਕੀਆਂ ਹਨ । ਵੇਖਣ ਨੂੰ ਤਾਂ ਇਹ ਕਿਤਾਬ ਰਾਧਕਾਂ ਤੇ ਕ੍ਰਿਸ਼ਨ ਜੀ ਦੀ ਪ੍ਰੇਮ-ਕਹਾਣੀ ਹੈ, ਪਰ ਜੈਦੇਵ ਜੀ ਨੇ ਅਸਲ ਵਿਚ ਜੀਵ-ਇਸਤ੍ਰੀ ਤੇ ਪ੍ਰਭੂ-ਪਤੀ ਦੇ ਪ੍ਰੇਮ ਨੂੰ ਇਸ ਕਹਾਣੀ ਦੀ ਸ਼ਕਲ ਵਿਚ ਬਿਆਨ ਕੀਤਾ ਹੈ । ਰਾਧਕਾਂ 'ਸੂੱਛ-ਬੁੱਧੀ' ਹੈ, ਗੋਪੀਆਂ ਗਿਆਨ-ਇੰਦ੍ਰੀਆਂ ਹਨ ਤੇ ਕ੍ਰਿਸ਼ਨ ਜੀਵਾਤਮਾ ਹੈ ।

**ਦੇਸ-ਰਟਨ—**

ਇਹ ਪੁਸਤਕ ਮੁਕੰਮਲ ਕਰ ਕੇ ਜੈਦੇਵ ਜੀ ਬਿੰਦ੍ਰਾਬਨ ਤੇ ਜੈਪੁਰ ਵਲ ਗਏ । ਜੈਪੁਰ ਦੇ ਰਾਜ-ਦਰਬਾਰ ਵਿਚ ਇਹਨਾਂ ਨੂੰ ਬੜਾ ਆਦਰ ਮਿਲਿਆ । ਕੁਝ ਚਿਰ ਉਥੇ ਠਹਿਰ ਕੇ ਮੁੜ ਆਪਣੇ ਪਿੰਡ ਕੇਂਦੂਲੀ ਆ ਗਏ । ਜੈਦੇਵ ਜੀ ਦੇ ਜਨਮ-ਦਿਨ ਤੇ ਹਰ ਸਾਲ ਇਥੇ ਮੇਲਾ ਲਗਦਾ ਹੈ, ਹਜ਼ਾਰਾਂ ਵੈਸ਼ਨਵ ਸਾਧੂ ਇਕੱਠੇ ਹੁੰਦੇ ਹਨ ।

**ਦੋ ਸ਼ਬਦ—**

ਜੇਦੇਵ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ । ਇਹਨਾਂ ਦੀ ਬੋਲੀ ਸੰਸਕ੍ਰਿਤ ਤਾਂ ਨਹੀਂ ਹੈ, ਪਰ ਸੰਸਕ੍ਰਿਤ ਦੇ ਲਫ਼ਜ਼ ਬਥੇਰੇ ਮਿਲਦੇ ਹਨ; ਕੁਝ ਅਜੇਹੀ ਬੋਲੀ ਵਰਤਣ ਦਾ ਜਤਨ ਜਾਪਦਾ ਹੈ ਜੋ ਤਕਰੀਬਨ ਸਾਰੇ ਭਾਰਤ ਵਿਚ ਸਮਝੀ ਜਾ ਸਕੇ ।

ਇਕ ਸ਼ਬਦ ਗੂਜਰੀ ਰਾਗ ਵਿਚ ਹੈ ਤੇ ਦੂਜਾ ਮਾਰੂ ਵਿਚ । ਜੈਦੇਵ ਜੀ ਇਹਨਾਂ ਸ਼ਬਦਾਂ ਵਿਚ ਹਿੰਦੂ ਕਰਮ ਕਾਂਡ ਤੇ ਜੋਗ-ਅੱਭਿਆਸ ਨੂੰ ਨਿਸਫਲ ਉੱਦਮ ਦੱਸਦੇ ਹੋਏ ਪਰਮਾਤਮਾ ਦੇ ਸਿਮਰਨ ਨੂੰ ਵਡਿਆਉਂਦੇ ਹਨ ।

**ਸੁਆਦਲੀ ਸਾਂਝ—**

ਜੈ ਦੇਵ ਜੀ ਦੇ ਇਹਨਾਂ ਸ਼ਬਦਾਂ ਵਿਚੋਂ ਇਕ ਅਜੀਬ ਸੁਆਦਲੀ ਇਤਿਹਾਸਕ ਗਵਾਹੀ ਮਿਲਦੀ ਹੈ । ਸਿੱਖ ਇਤਿਹਾਸ ਵਿਚ ਤਾਂ ਇਹ ਖ਼ਿਆਲ ਦਿੱਤਾ ਹੋਇਆ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਹੈ; ਪਰ ਗੂਜਰੀ ਰਾਗ ਅਤੇ ਮਾਰੂ ਰਾਗ ਵਿਚ ਸਤਿਗੁਰੂ ਨਾਨਕ ਦੇਵ ਜੀ ਦੇ ਭੀ ਦੋ ਸ਼ਬਦ ਹਨ ਇਹਨਾਂ ਨੂੰ ਜੈ ਦੇਵ ਜੀ ਦੇ ਸ਼ਬਦਾਂ ਦੇ ਸਾਹਮਣੇ ਰੱਖ ਕੇ ਪੜ੍ਹੋ, ਐਸੀ ਸੋਹਣੀ ਸੁਆਦਲੀ ਸਾਂਝ ਮਿਲਦੀ ਹੈ ਜਿਸ ਤੋਂ ਇਹੀ ਨਤੀਜਾ ਨਿਕਲ ਸਕਦਾ ਹੈ ਕਿ ਜੈ ਦੇਵ ਜੀ ਦੇ ਇਹ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਨੇ ਆਪ ਹੀ ਪਹਿਲੀ 'ਉਦਾਸੀ' ਸਮੇ ਜੈ ਦੇਵ ਦੀ ਜਨਮ-ਭੂਮੀ ਤੋਂ ਲਿਆਂਦੇ ਸਨ । ਉਹ ਚਾਰੇ ਹੀ ਸ਼ਬਦ ਹੇਠ ਦਿੱਤੇ ਜਾਂਦੇ ਹਨ, ਤਾਂ ਕਿ ਪਾਠਕ ਸੱਜਣ ਆਪ ਪੜ੍ਹ ਵਿਚਾਰ ਕੇ ਫ਼ੈਸਲਾ ਕਰ ਸਕਣ ।

**ਰਾਗ ਗੂਜਰੀ ਦੇ ਸ਼ਬਦ—**

ਗੂਜਰੀ ਜੈ ਦੇਵ ਜੀ, ਘਰੁ ੪ ।

ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ ॥ ਪਰਮਦ ਭੁਤੰ ਪਰ ਕ੍ਰਿਤਿ ਪਰੰ, ਜਦਿ ਚਿੰਤਿ ਸਰਬ ਗਤੰ ॥੧॥ ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥ ਨ ਦਨੋਤਿ ਜਸਮਰਣੇਨ, ਜਨਮ ਜਰਾਧਿ

ਮਰਣ ਭਇਅੰ ॥੧॥ਰਹਾਉ॥ ਇਛਸਿ ਜਮਾਦਿ ਪਰਾਭਯੰ, ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥ ਭਵ ਭੂਤ ਸਮਬ੍ਰਿਅੰ, ਪਰਮੰ ਪ੍ਰਸੰਨਮਿਦੰ ॥੨॥ ਲੋਭਾਇ ਦ੍ਰਿਸਟਿ ਪਰ ਗ੍ਰਿਹੰ, ਜਦਿਬਿਧਿ ਆਚਰਣੰ ॥ ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥ ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥ ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪॥ ਗੋਬਿੰਦ ਗੋਬਿੰਦੇਤਿ ਜਪਿ, ਨਰ ਸਕਲ ਸਿਧਿ ਪਦੰ ॥ ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥੧॥

ਗੂਜਰੀ ਮਹਲਾ ੧ ਘਰੁ ੪ ॥

ਭਗਤਿ ਪ੍ਰੇਮ ਆਰਾਧਿਤੰ, ਸਚੁ ਪਿਆਸ ਪਰਮ ਹਿਤੰ ॥ ਬਿਲਲਾਪ ਬਿਲਲ ਬਿਨੰਤੀਆ, ਸੁਖ ਭਾਇ ਚਿਤ ਹਿਤੰ ॥੧॥ ਜਪਿ ਮਨ ਨਾਮੁ ਹਰਿ ਸਰਣੀ ॥ ਸੰਸਾਰ ਸਾਗਰ ਤਾਰਿ ਤਾਰਣ, ਰਮ ਨਾਮ ਕਰਿ ਕਰਣੀ ॥੧॥ਰਹਾਉ॥ ਏ ਮਨ ਮਿਰਤ ਸੁਭ ਚਿੰਤੰ, ਗੁਰ ਸਬਦਿ ਹਰਿ ਰਮਣੰ ॥ ਮਤਿ ਤਤੁ ਗਿਆਨੰ, ਕਲਿਆਣ ਨਿਧਾਨੰ, ਹਰਿ ਨਾਮ ਮਨਿ ਰਮਣੰ ॥੨॥ ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥ ਥਿਰੁ ਨਾਮੁ ਭਗਤ ਦ੍ਰਿੜੰ ਮਤੀ, ਗੁਰ ਵਾਕ ਸਬਦ ਰਤੰ ॥੪॥ ਭਰਮਾਤਿ ਭਗਮੁ ਨਾ ਚੂਕਈ, ਜਗੁ ਜਨਮਿ ਬਿਆਧਿ ਖਪੰ ॥ ਅਸਥਾਨੁ ਹਰਿ ਨਿਰਕੇਵਲੰ, ਸਤਿ ਮਤੀ ਨਾਮ ਤਪੰ ॥੪॥ ਇਹੁ ਜਗੁ ਮੋਹ ਹੇਤ ਬਿਆਪਤਿੰ, ਦੁਖੁ ਅਧਿਕ ਜਨਮ ਮਰਣੰ ॥ ਭਜੁ ਸਰਣਿ ਸਤਿਗੁਰ ਊਬਰਹਿ, ਹਰਿ ਨਾਮੁ ਰਿਦ ਰਮਣੰ ॥੫॥...

ਭੈ ਭਾਇ ਭਗਤਿ ਤਰੁ ਭਵਜਲੁ ਮਨਾ, ਚਿਤੁ ਲਾਇ ਹਰਿ ਚਰਣੀ ॥...੭॥

ਲਬ ਲੋਭ ਲਹਰਿ ਨਿਵਾਰਣੰ, ਹਰਿ ਨਾਮ ਰਾਸਿ ਮਨੰ ॥ ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥੮॥੧॥੫॥

**ਕਈ ਗੱਲਾਂ ਮਿਲਦੀਆਂ—**

ਕਈ ਗੱਲਾਂ ਵਿਚ ਇਹ ਦੋਵੇਂ ਸ਼ਬਦ ਆਪੋ ਵਿਚ ਮਿਲਦੇ ਹਨ :—

(੧) ਦੋਵੇਂ ਸ਼ਬਦ 'ਘਰੁ ੪' ਵਿਚ ਹਨ;

(੨) ਸੁਰ ਨਾਲ ਦੋਹਾਂ ਨੂੰ ਪੜ੍ਹ ਕੇ ਵੇਖੋ, ਛੰਦ ਦੀ ਚਾਲ ਇੱਕੋ ਜਿਹੀ ਹੈ;

(੩) ਦੋਹਾਂ ਦੀ ਬੋਲੀ ਤਕਰੀਬਨ ਇਕੋ ਜਿਹੀ ਹੈ;

(੪) ਕਈ ਲਫ਼ਜ਼ ਦੋਹਾਂ ਵਿਚ ਸਾਂਝੇ ਹਨ;

(੫) ਦੋਹਾਂ ਦਾ ਮਜ਼ਮੂਨ ਇੱਕੋ ਹੀ ਹੈ, ਪਰਮਾਤਮਾ ਦਾ ਨਾਮ ਸਿਮਰਨ ਲਈ ਪ੍ਰੇਰਨਾ ਕੀਤੀ ਗਈ ਹੈ ।

ਦੋਹਾਂ ਸ਼ਬਦਾਂ ਦੀ ਇਸ ਡੂੰਘੀ ਸਾਂਝ ਤੋਂ ਇਹੀ ਨਤੀਜਾ ਨਿਕਲਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ 'ਉਦਾਸੀ' ਸਮੇ (੧੫੦੭ ਤੋਂ ੧੫੧੫) ਸਾਰੇ ਹਿੰਦੂ ਤੀਰਥਾਂ ਤੇ ਗਏ ਤਾਂ ਬੰਗਾਲ ਵਿਚ ਭਗਤ ਜੈ ਦੇਵ ਜੀ ਦੇ ਜਨਮ-ਨਗਰ ਭੀ ਪਹੁੰਚੇ, ਉਥੋਂ ਭਗਤ ਜੀ ਦਾ ਇਹ ਸ਼ਬਦ ਮਿਲਿਆ । ਇਸ ਨੂੰ ਆਪਣੇ ਆਸ਼ੇ-ਅਨੁਸਾਰ ਵੇਖ ਕੇ ਇਸ ਦਾ ਉਤਾਰਾ ਆਪਣੇ ਪਾਸ ਰੱਖ ਲਿਆ, ਤੇ ਇਸੇ ਹੀ ਰੰਗ-ਢੰਗ ਦਾ ਸ਼ਬਦ ਆਪਣੇ ਵਲੋਂ ਉਚਾਰ ਕੇ ਇਸ ਸ਼ਬਦ ਨਾਲ ਪੱਕੀ ਡੂੰਘੀ ਸਾਂਝ ਪਾ ਲਈ ।

**ਮਾਰੂ ਰਾਗ ਦੇ ਸ਼ਬਦ :—**

ਮਾਰੂ ਜੈ ਦੇਵ ਜੀ :—

ਚੰਦ ਸਤ ਭੇਦਿਆ, ਨਾਦ ਸਤ ਪੂਰਿਆ, ਸੂਰ ਸਤ ਖੋੜਸਾ ਦਤੁ ਕੀਆ ॥ ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ, ਅਘੜੁ ਘੜਿਆ ਤਹਾ ਅਪਿਉ ਪੀਆ ॥੧॥ ਮਨ ਆਦਿ ਗੁਣ ਆਦਿ ਵਖਾਣਿਆ ॥ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥ ਅਰਧਿ ਕਉ ਅਰਧਿਆ, ਸਰਧਿ ਕਉ ਸਰਧਿਆ, ਸਲਲ ਕਉ ਸਲਿਲ ਸੰਮਾਨਿ ਆਇਆ ॥ ਬਦਤਿ ਜੈਦੇਉ ਜੈਦੇਵ ਕਉ ਰੰਮਿਆ, ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥੨॥੧॥

ਹੇਠ-ਲਿਖਿਆ ਗੁਰੂ ਨਾਨਕ ਸਾਹਿਬ ਦਾ ਸ਼ਬਦ ਇਸ ਸ਼ਬਦ ਨਾਲ ਰਲਾ ਕੇ ਪੜ੍ਹੋ, ਉਹ ਭੀ ਮਾਰੂ ਰਾਗ ਵਿਚ ਹੀ ਹੈ :—

ਮਾਰੂ ਮਹਲਾ ੧ :—

ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ, ਜੁਗਤਿ ਕਰਿ ਮਰਤੁ, ਸੁ ਸਨਬੰਧੁ ਕੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥ ਮੂੜੇ ਕਾਇਚੇ ਭਰਮਿ ਭੁਲਾ ॥ ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ਰਹਾਉ॥ ਅਜਰੁ ਗਹੁ ਜਾਰਿ ਲੈ, ਅਮਰੁ ਗਹੁ ਮਾਰਿ ਲੈ, ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥ ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ, ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ ਨਹ ਕੰਧੁ ਛੀਜੈ ॥੩॥੯॥

ਦੋਵੇਂ ਸ਼ਬਦ ਮਾਰੂ ਰਾਗ ਵਿਚ ਹਨ; ਦੋਹਾਂ ਦੇ ਛੰਦ ਦੀ ਚਾਲ ਇਕੋ ਜਿਹੀ ਹੈ, ਤੇ ਕਈ ਲਫ਼ਜ਼ ਸਾਂਝੇ ਹਨ । ਜੈਦੇਵ ਜੀ ਦੇ ਸ਼ਬਦ ਵਿਚ ਸਿਫ਼ਤਿ-ਸਾਲਾਹ ਕਰਨ ਦੇ ਲਾਭ ਦੱਸੇ ਹਨ, ਗੁਰੂ ਨਾਨਕ ਦੇਵ ਜੀ ਨੇ ਸਿਫ਼ਤਿ-ਸਾਲਾਹ ਕਰਨ ਦੀ 'ਜੁਗਤਿ' ਭੀ ਦੱਸੀ ਹੈ । ਜੈਦੇਵ ਜੀ ਮਨ ਨੂੰ ਸੰਬੋਧਨ ਕਰ ਕੇ ਆਖਦੇ ਹਨ ਕਿ ਜੇ ਤੂੰ ਸਿਫ਼ਤਿ-ਸਾਲਾਹ ਕਰੇਂ ਤਾਂ ਤੇਰੀ ਚੰਚਲਤਾ ਦੂਰ ਹੋ ਜਾਏਗੀ; ਸਤਿਗੁਰੂ ਜੀ ਜੀਵ ਨੂੰ ਉਪਦੇਸ਼ ਕਰਦੇ ਹਨ ਕਿ ਸਿਫ਼ਤਿ-ਸਾਲਾਹ ਦੀ ਜੁਗਤਿ ਵਰਤਿਆਂ ਮਨ ਦੀ ਚੰਚਲਤਾ ਮਿਟ ਜਾਂਦੀ ਹੈ ।

ਜਿਉਂ ਜਿਉਂ ਇਹਨਾਂ ਦੋਹਾਂ ਸ਼ਬਦਾਂ ਨੂੰ ਗਹੁ ਨਾਲ ਰਲਾ ਕੇ ਪੜ੍ਹੀਏ, ਡੂੰਘੀ ਸਾਂਝ ਦਿੱਸਦੀ ਹੈ; ਤੇ ਇਸ ਨਤੀਜੇ ਉਤੇ ਅਪੜਨੋਂ ਰਹਿ ਨਹੀਂ ਸਕੀਦਾ ਕਿ ਗੁਰੂ ਨਾਨਕ ਦੇਵ ਜੀ ਦੇ ਪਾਸੋਂ ਭਗਤ ਜੈਦੇਵ ਜੀ ਦਾ ਇਹ ਸ਼ਬਦ ਮੌਜੂਦ ਸੀ । ਇਹ ਇਤਨੀ ਡੂੰਘੀ ਸਾਂਝ ਸਬੱਬ ਨਾਲ ਨਹੀਂ ਹੋ ਗਈ । ਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਵਿਚ ਹਿੰਦੂ ਤੀਰਥਾਂ ਤੇ ਹੁੰਦੇ ਹੋਏ ਬੰਗਾਲ ਵਿਚ ਭੀ ਅੱਪੜੇ ਸਨ, ਜੈਦੇਵ ਜੀ ਬੰਗਾਲ ਦੇ ਰਹਿਣ ਵਾਲੇ ਸਨ, ਸਤਿਗੁਰੂ ਜੀ ਨੇ ਇਹ ਸ਼ਬਦ ਉਸ ਦੀ ਸੰਤਾਨ ਪਾਸੋਂ ਜਾਂ ਸ਼ਰਧਾਲੂਆਂ ਪਾਸੋਂ ਲਏ ਹੋਣਗੇ ।

## ਭਗਤ ਰਵਿਦਾਸ ਜੀ ਦਾ ਇਸ਼ਟ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਵਿਦਾਸ ਜੀ ਦੇ ੪੦ ਸ਼ਬਦ ਹਨ । ਇਹਨਾਂ ਨੂੰ ਰਤਾ ਧਿਆਨ ਨਾਲ ਪੜ੍ਹਿਆ ਇਨਸਾਨੀ ਜੀਵਨ ਬਾਰੇ ਭਗਤ ਜੀ ਦੇ ਖ਼ਿਆਲ ਸਮਝਣ ਵਿਚ ਕੋਈ ਔਖਿਆਈ ਨਹੀਂ ਪੈਂਦੀ, ਬੜਾ ਪ੍ਰਤੱਖ ਦਿੱਸਦਾ ਹੈ ਕਿ ਰਵਿਦਾਸ ਜੀ ਦੇ ਧਾਰਮਿਕ ਖ਼ਿਆਲ ਨਿਰੋਲ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਨੁਸਾਰ ਹਨ । ਪਰ ਪੁਸਤਕ 'ਗੁਰ ਭਗਤ-ਮਾਲ' ਅਤੇ 'ਸਿੱਖ ਰਿਲਿਜਨ' ਵਿਚ ਭਗਤ ਰਵਿਦਾਸ ਜੀ ਦੇ ਜੀਵਨ ਬਾਰੇ ਕੁਝ ਐਸੀਆਂ ਗੱਲਾਂ ਮਿਲਦੀਆਂ ਹਨ ਜੋ ਭਗਤ ਜੀ ਦੀ ਆਪਣੀ ਬਾਣੀ ਦੇ ਆਸ਼ੇ ਨਾਲ ਮੇਲ ਨਹੀਂ ਖਾਂਦੀਆਂ। 'ਗੁਰ ਭਗਤ ਮਾਲ' ਇਕ ਨਿਰਮਲੇ ਸੰਤ ਜੀ ਦੀ ਲਿਖੀ ਹੋਈ ਹੈ, ਅਤੇ ਸੰਪ੍ਰਦਾਈ ਸਿੱਖ ਸੰਗਤਾਂ ਵਿਚ ਆਦਰ-ਮਾਣ ਨਾਲ ਪੜ੍ਹੀ ਜਾਂਦੀ ਹੈ । ਪੁਸਤਕ 'ਸਿੱਖ ਰਿਲਿਜਨ' ਮਿਸਟਰ ਮੈਕਾਲਿਫ਼ ਨੇ ਅੰਗਰੇਜ਼ੀ ਵਿਚ ਲਿਖੀ ਹੈ, ਇਸ ਕਿਤਾਬ ਨੂੰ ਅੰਗਰੇਜ਼ੀ ਪੜ੍ਹੇ-ਲਿਖੇ ਸਿੱਖ ਤਕਰੀਬਨ ਸ਼ਰਧਾ ਨਾਲ ਪੜ੍ਹਦੇ ਹਨ । ਇਸ ਵਾਸਤੇ ਜ਼ਰੂਰੀ ਜਾਪਿਆ

ਹੈ ਕਿ ਭਗਤ ਰਵਿਦਾਸ ਜੀ ਬਾਰੇ ਇਹਨਾਂ ਕਿਤਾਬਾਂ ਵਿਚ ਲਿਖੇ ਖ਼ਿਆਲਾਂ ਉੱਤੇ ਉਚੇਚੀ ਵਿਚਾਰ ਕੀਤੀ ਜਾਏ ।

**ਮੈਕਾਲਿਫ਼ ਅਨੁਸਾਰ :—**

ਮੈਕਾਲਿਫ਼ ਨੇ ਰਵਿਦਾਸ ਜੀ ਦਾ ਜੀਵਨ-ਇਤਿਹਾਸ ਲਿਖਦਿਆਂ ਜ਼ਿਕਰ ਕੀਤਾ ਹੈ ਕਿ—

(੧) ਰਵਿਦਾਸ ਜੀ ਨੇ ਚਮੜੇ ਦੀ ਇਕ ਮੂਰਤੀ ਬਣਾ ਕੇ ਆਪਣੇ ਘਰ ਰੱਖੀ ਹੋਈ ਸੀ । ਇਸ ਮੂਰਤੀ ਦੀ ਇਹ ਪੂਜਾ ਕਰਿਆ ਕਰਦੇ ਸਨ । ਮੈਕਾਲਿਫ਼ ਨੇ ਇਹ ਨਿਰਨਾ ਨਹੀਂ ਕੀਤਾ ਕਿ ਇਹ ਮੂਰਤੀ ਕਿਸ ਅਵਤਾਰ ਆਦਿਕ ਦੀ ਸੀ ।

(੨) ਉਸ ਮੂਰਤੀ ਦੀ ਪੂਜਾ ਵਿਚ ਮਸਤ ਹੋ ਕੇ ਰਵਿਦਾਸ ਨੇ ਕਿਰਤ-ਕਾਰ ਛੱਡ ਦਿੱਤੀ, ਇਸ ਵਾਸਤੇ ਉਸ ਦੀ ਮਾਲੀ ਹਾਲਤ ਬਹੁਤ ਹੀ ਪਤਲੀ ਪੈ ਗਈ । ਇਸ ਤੰਗੀ ਦੇ ਦਿਨੀਂ ਹੀ ਇਕ ਮਹਾਤਮਾ ਨੇ ਆ ਕੇ ਭਗਤ ਜੀ ਦੀ ਮਾਇਕ ਸਹਾਇਤਾ ਕਰਨ ਲਈ ਇਹਨਾਂ ਨੂੰ ਪਾਰਸ ਦਿੱਤਾ । ਪਹਿਲਾਂ ਤਾਂ ਰਵਿਦਾਸ ਜੀ ਲੈਣ ਤੋਂ ਇਨਕਾਰੀ ਰਹੇ, ਪਰ ਉਸ ਦੇ ਹਠ ਕਰਨ ਤੇ ਉਸੇ ਨੂੰ ਹੀ ਕਹਿ ਦਿੱਤਾ ਕਿ ਵਿਹੜੇ ਦੀ ਇਕ ਗੁੱਠੇ ਨੱਪ ਦਿਉ । ੧੩ ਮਹੀਨੇ ਬੀਤ ਗਏ, ਉਹ ਸਾਧੂ ਮੁੜ ਦੂਜੀ ਵਾਰੀ ਆਇਆ, ਆਪਣਾ ਪਾਰਸ ਅਣ-ਵਰਤਿਆ ਹੀ ਵੇਖ ਕੇ ਲੈ ਗਿਆ ।

(੩) ਜਿਸ ਟੋਕਰੀ ਵਿਚ ਰਵਿਦਾਸ ਜੀ ਨੇ ਮੂਰਤੀ-ਪੂਜਾ ਦਾ ਸਾਮਾਨ ਰੱਖਿਆ ਹੋਇਆ ਸੀ, ਉਸ ਵਿਚੋਂ ਇਕ ਦਿਨ ਪੰਜ ਮੋਹਰਾਂ ਨਿਕਲ ਪਈਆਂ । ਰਵਿਦਾਸ ਨੇ ਉਹ ਮੋਹਰਾਂ ਉਥੇ ਹੀ ਰਹਿਣ ਦਿੱਤੀਆਂ, ਤੇ, ਅਗਾਂਹ ਨੂੰ ਉਸ ਟੋਕਰੀ ਨੂੰ ਹੱਥ ਲਾਣਾ ਹੀ ਬੰਦ ਕਰ ਦਿੱਤਾ । ਤਾਂ ਪਰਮਾਤਮਾ ਨੇ ਰਵਿਦਾਸ ਨੂੰ ਅਕਾਸ਼-ਬਾਣੀ ਦੀ ਰਾਹੀਂ ਆਖਿਆ ਰਵਿਦਾਸ ! ਤੈਨੂੰ ਤਾਂ ਮਾਇਆ ਦੀ ਚਾਹ ਨਹੀਂ, ਪਰ ਹੁਣ ਮੈਂ ਜੋ ਕੁਝ ਭੀ ਤੈਨੂੰ ਭੇਜਾਂ ਉਹ ਮੋੜਨਾ ਨਹੀਂ । ਰਵਿਦਾਸ ਨੇ ਇਹ ਬਚਨ ਮੰਨ ਲਿਆ ।

(੪) ਇਕ ਸ਼ਰਧਾਲੂ ਧਨੀ ਨੇ ਰਵਿਦਾਸ ਨੂੰ ਬਹੁਤ ਸਾਰਾ ਧਨ ਦਿੱਤਾ, ਜਿਸ ਨਾਲ ਭਗਤ ਨੇ ਇਕ ਸਰਾਂ ਬਣਵਾਈ, ਮੁਸਾਫ਼ਰ-ਖ਼ਾਨਾ ਬਣਵਾਇਆ, ਆਏ-ਗਏ ਸੰਤ ਸਾਧ ਦੀ ਸੇਵਾ ਹੋਣ ਲੱਗ ਪਈ । ਆਪਣੇ ਇਸ਼ਟ-ਦੇਵ ਲਈ ਇਕ ਬੜਾ ਸੁੰਦਰ ਮੰਦਰ ਤਿਆਰ ਕਰਾਇਆ, ਤੇ, ਆਪਣੇ ਰਹਿਣ ਲਈ ਭੀ ਦੁ-ਛੱਤਾ ਮਕਾਨ ਬਣਵਾਇਆ ।

(੫) ਰਵਿਦਾਸ ਦੀ ਇਸ ਸੌਖੀ ਮਾਇਕ ਹਾਲਤ ਨੂੰ ਵੇਖ ਕੇ ਬ੍ਰਾਹਮਣ ਦੁੱਖੀ ਹੋਏ । ਉਹਨਾਂ ਬਨਾਰਸ ਦੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ ਸ਼ਾਸ਼ਤ੍ਰ ਆਗਿਆ ਨਹੀਂ ਦੇਂਦੇ ਜੁ ਇਕ ਨੀਚ ਜਾਤੀ ਦਾ ਮਨੁੱਖ ਪਰਮਾਤਮਾ ਦੀ ਮੂਰਤੀ ਬਣਾ ਕੇ ਉਸ ਦੀ ਪੂਜਾ ਕਰੇ ।

(੬) ਰਵਿਦਾਸ ਵੇਦ-ਸ਼ਾਸ਼ਤ੍ਰਾਂ ਦੇ ਦੱਸੇ ਹੋਏ ਸਭ ਪੁੰਨ-ਕਰਮ ਕਰਦਾ ਸੀ ।

ਗੁਰ ਭਗਤ ਮਾਲ ਅਨੁਸਾਰ—

ਪੁਸਤਕ 'ਗੁਰ ਭਗਤ ਮਾਲ' ਵਿਚ ਰਵਿਦਾਸ ਜੀ ਦੇ ਜੀਵਨ ਬਾਰੇ ੬ ਸਾਖੀਆਂ ਲਿਖੀਆਂ ਹੋਈਆਂ ਹਨ, ਉਹਨਾਂ ਅਨੁਸਾਰ—

(੧) 'ਏਕ ਬ੍ਰਹਮਚਾਰੀ ਰਾਮਾਨੰਦ ਜੀ ਕਾ ਸਿੱਖ ਹੁਆ । ਸੋ ਕਾਂਸੀ ਮੇਂ ਭਿਖਿਆ ਮਾਂਗ ਕਰ ਰਸੋਈ ਸਿੱਧ ਕਰ ਕੇ ਰਾਮਾਨੰਦ ਜੀ ਕਉ ਖਵਾਇਆ ਕਰੇ । ਉਸੀ ਸ਼ਿਵਪੁਰੀ ਮੈਂ ਏਕ ਬਾਣੀਆ ਭੀ ਨਿੱਤ ਹੀ ਬ੍ਰਹਮਚਾਰੀ ਕਉ

ਕਹੇ ਕਿ ਮੇਰੇ ਸੇ ਸੀਧਾ ਲੇ ਕਰ ਏਕ ਦਿਨ ਰਾਮਾਨੰਦ ਜੀ ਕਉ ਮੇਰਾ ਭੀ ਭੋਗ ਲਗਾਵੋ ।....ਏਕ ਦਿਨ....ਬ੍ਰਹਮਚਾਰੀ ਤਿਸ ਤੇ ਸੀਧਾ ਲਿਆਇਆ, ਰਸੋਈ ਰਾਮਾਨੰਦ ਜੀ ਕੀ ਰਸਨਾ ਗ੍ਰਹਣ ਕਰਵਾਈ । ਜਬ ਰਾਮਾਨੰਦ ਜੀ ਰਾਤ੍ਰ ਕਉ ਭਗਵੰਤ ਕੇ ਚਰਨੋਂ ਮੈਂ ਬ੍ਰਿਤੀ ਇਸਥਿਤ ਕਰੈ, ਕਿਸੀ ਪ੍ਰਕਾਰ ਭੀ ਨਾਹ ਹੋਵੇ ।...ਬ੍ਰਹਮਚਾਰੀ ਕਉ ਬਲਾਇ ਕਰ ਪੂਛਤ ਭਏ ਕਿ, ਤੂੰ ਸੀਧਾ ਕਿਸ ਕੇ ਘਰ ਕਾ ਲਿਆਇਆ ਸੀ ।....ਬ੍ਰਹਮਚਾਰੀ ਵਾਰਤਾ ਪ੍ਰਗਟ ਕਰਤਾ ਭਇਆ ।....ਰਾਮਾਨੰਦ ਜੀ ਕੀ ਆਗਿਆ ਪਾ ਕਰ ਬ੍ਰਹਮਚਾਰੀ ਤਿਸ (ਬਾਣੀਏ) ਕੇ ਪਾਸ ਜਾਇ ਕਰ ਪੂਛਤ ਭਇਆ । ਬਾਣੀਏ ਨੇ ਕਹਾ—ਮੇਰਾ ਸ਼ਾਹ ਤਉ ਚਮਾਰ ਹੈ, ਤਿਸ ਹੀ ਕਾ ਪੈਸਾ ਲੇ ਕਰ ਵਰਤਤਾ ਹੌਂ, ਅਰ ਵੋਹ ਸਦਾ ਹੀ ਦੁਸ਼ਟ ਕਰਮ ਕਰਤਾ ਹੈ ।

'ਜਬ ਰਾਮਾਨੰਦ ਜੀ ਨੇ ਐਸਾ ਸੁਣਾ, ਤਬ ਕੋਪ ਹੋਇ ਕਰ (ਬ੍ਰਹਮਚਾਰੀ ਕਉ) ਕਹਾ—ਅਰੇ ਦੁਸ਼ਟ ! ਤੁਮ ਨੀਚ ਕੇ ਗ੍ਰਹ ਮੈ ਜਨਮ ਧਾਰਨ ਕਰੋ ।'

ਰਾਮਾਨੰਦ ਜੀ ਦੇ ਇਸ ਸ੍ਰਾਪ ਦੇ ਕਾਰਨ ਉਹ ਬ੍ਰਾਹਮਣ ਬ੍ਰਹਮਚਾਰੀ ਇਕ ਚਮਾਰ ਦੇ ਘਰ ਜਨਮਿਆ ਤੇ ਉਸ ਦਾ ਨਾਮ ਰਵਿਦਾਸ ਰੱਖਿਆ ਗਿਆ ।

(੨) ਕੁਝ ਸੰਤ ਸਾਧ ਹਰਿਦੁਆਰ ਗੰਗਾ ਦੇ ਦਰਸ਼ਨ ਨੂੰ ਚਲੇ । ਇਕ ਬ੍ਰਾਹਮਣ ਰਵਿਦਾਸ ਤੋਂ ਜੁੱਤੀ ਗੰਢਾ ਕੇ ਇਕ ਦਮੜੀ ਦੇ ਕੇ ਉਹਨਾਂ ਸੰਤਾਂ ਦੇ ਨਾਲ ਗੰਗਾ ਦੇ ਦਰਸ਼ਨ ਨੂੰ ਚਲਿਆ ਸੀ । ਰਵਿਦਾਸ ਨੇ ਉਹੋ ਦਮੜੀ ਉਸ ਬ੍ਰਾਹਮਣ ਨੂੰ ਦੇ ਕੇ ਆਖਿਆ ਕਿ ਗੰਗਾ ਮਾਈ ਨੂੰ ਮੇਰੇ ਵਲੋਂ ਭੇਟ ਦੇ ਦੇਣੀ, ਪਰ ਆਖਣਾ ਹੱਥ ਕੱਢ ਕੇ ਦਮੜੀ ਫੜੇ । ਉਹੀ ਗੱਲ ਹੋਈ ।

(੩) ਪਰਮਾਤਮਾ ਇਕ ਸਾਧ ਦਾ ਵੇਸ ਧਾਰ ਕੇ ਰਵਿਦਾਸ ਦੇ ਘਰ ਆਇਆ । ਭਗਤ ਨੇ ਬੜੀ ਸੇਵਾ ਕੀਤੀ । ਸਾਧ-ਰੂਪ ਪ੍ਰਭੂ ਨੇ ਤੁਰਨ ਵੇਲੇ ਇਕ ਪਾਰਸ ਰਵਿਦਾਸ ਨੂੰ ਦੇ ਦਿੱਤਾ ਤੇ ਆਖਿਆ ਕਿ ਅਸੀ ਤੀਰਥਾਂ ਤੋਂ ਇਕ ਸਾਲ ਪਿੱਛੋਂ ਆ ਕੇ ਲੈ ਲਵਾਂਗੇ । ਭਗਤ ਦੀ ਰੰਬੀ ਨੂੰ ਪਾਰਸ ਛੁਹਾ ਕੇ ਭੀ ਸੋਨਾ ਕਰ ਵਿਖਾਇਆ । ਰਵਿਦਾਸ ਨੂੰ ਫਿਰ ਭੀ ਉਸ ਪਾਰਸ ਦਾ ਲਾਲਚ ਨਾਹ ਫੁਰਿਆ । ਸਾਧੂ ਦੇ ਹਠ ਕਰਨ ਤੇ ਆਪਣੇ ਘਰ ਦੀ ਇਕ ਗੁੱਠੇ ਰਖਾ ਲਿਆ, ਪਰ ਵਰਤਿਆ ਨਾਹ । ਸਾਲ ਪਿਛੋਂ ਉਹ ਸਾਧੂ ਆਇਆ ਤੇ ਜਿਥੇ ਰਖ ਗਿਆ ਸੀ, ਉਥੋਂ ਅਣ-ਵਰਤਿਆ ਪਾਰਸ ਮੋੜ ਕੇ ਲੈ ਗਿਆ ।

(੪) 'ਜਿਸ ਜਗਾ ਠਾਕਰ ਜੀ ਕੀ ਪੂਜਾ ਭਗਤ ਜੀ ਕਰਤੇ ਸੇ, ਤਹਾਂ ਠਾਕਰ ਜੀ ਕੇ ਆਸਨ ਨੇ ਨੀਚੇ ਪਾਂਚ ਅਸ਼ਰਫੀ ਗੁਪਤ ਹੀ ਵਾਸਦੇਵ ਜੀ ਧਰ ਗਏ ।.......ਜਬ...ਪਾਂਚ ਅਸ਼ਰਫੀ ਪੜੀ ਹੂਈ ਦੇਖੀ ਤਬ ਮਨ ਮੈਂ ਵੀਚਾਰ ਕੀਆ ਕਿ ਅਬ ਠਾਕੁਰ ਜੀ ਕੀ ਸੇਵਾ ਭੀ ਤਜੋ...ਇਹ ਭੀ ਮਨ ਕਉ ਲਾਲਚ ਦੇ ਕਰ ਭਗਤੀ ਮੈਂ ਵਿਵਧਾਨ ਡਾਲਤੀ ਹੈ ।'

ਰਾਤ ਨੂੰ ਸੁਪਨੇ ਵਿਚ 'ਪ੍ਰਭੂ ਜਗਤ ਬੰਦਨ ਨੇ ਭਗਤ ਜੀ ਕਉ ਕਹਿਆ—ਜਬ ਮੈਂ ਪਾਰਸ ਲੇ ਕਰ ਆਇਆ ਤਬ ਤੈ ਨੇ ਪਾਰਸ ਭੀ ਨ ਲੀਆ । ਅਬ ਮੈਂ ਪਾਂਚ ਅਸ਼ਰਫ਼ੀ ਰਾਖੀ, ਤਬ ਤੈ ਨੇ ਧਨ ਕੇ ਦੁਖ ਕਰ ਮੇਰੀ ਸੇਵਾ ਕਾ ਹੀ ਤਿਆਗ ਕਰ ਦੀਆ....(ਤੂ) ਮੁਝ ਕਉ ਲਜਾ ਲਵਾਵਤਾ ਹੈ.......ਤਾਂ ਤੇ ਤੁਮ ਧਨ ਕੋਉ ਗ੍ਰਹਣ ਕਰੋ ।......ਸੋ ਤਿਸੀ ਦਿਨ ਤੇ ਲੇ ਕਰ ਪਾਂਚ ਅਸ਼ਰਫ਼ੀ ਰੋਜ਼ ਹੀ ਹਰੀ ਭਗਵਾਨ ਠਾਕਰੋਂ ਕੇ ਆਸਣ ਕੇ ਨੀਚੇ ਧਰ ਜਾਵੈਂ, ਤਦ ਹੀ ਤੇ ਰਵਿਦਾਸ ਜੀ ਲਾਗੇ ਭੰਡਾਰੇ ਕਰਨੇ ।'

(੫) ਰਵਿਦਾਸ ਜੀ ਦੀ ਚੜ੍ਹਦੀ ਕਲਾ ਵੇਖ ਕੇ ਕਾਂਸ਼ੀ ਦੇ ਬ੍ਰਾਹਮਣਾਂ ਨੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ 'ਜਾਤੀ ਕਾ ਨੀਚ...ਚਮਾਰ...ਨਿਸਦਿਨ ਹੀ ਠਾਕੁਰ ਕੀ ਪੂਜਾ ਕੀਆ ਕਰਤਾ ਹੈ । ਇਹ ਪੂਜਾ ਤਿਸ ਕਾ ਅਧਿਕਾਰ ਨਹੀਂ । ਠਾਕੁਰ ਦੀ ਪੂਜਾ ਹਮਾਰਾ ਅਧਿਕਾਰ ਹੈ ।

ਰਾਜੇ ਨੇ ਕ੍ਰੋਧ ਵਿਚ ਆ ਕੇ ਰਵਿਦਾਸ ਨੂੰ ਸੱਦ ਭੇਜਿਆ, ਉਸ ਨੂੰ ਪੁੱਛਿਆ—'ਇਹ ਸਾਲਗ੍ਰਾਮ ਕੇ ਪੂਜਾ ਕੀ ਦੀਖਿਆ ਤੁਝ ਕਉ ਕਿਸ ਨੇ ਦਈ ? ਰਵਿਦਾਸ ਨੇ ਉੱਤਰ ਦਿੱਤਾ ਕਿ 'ਊਚ ਨੀਚ ਸਰਬ ਮੇ ਏਕ ਹਰੀ ਭਗਵਾਨ ਹੀ ਵਿਆਪਕ ਹੈ । ਤਾਂ ਤੇ ਸਰਬ ਜਨ ਪੂਜਾ ਕੇ ਅਧਿਕਾਰੀ ਹੈਂ ।'

ਕੋਲੋਂ ਮੰਤ੍ਰੀ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਇਹਨਾਂ ਸਰਿਆਂ ਨੂੰ ਆਖੋ ਕਿ ਆਪਣੇ ਠਾਕੁਰਾਂ ਨੂੰ ਇਥੇ ਲਿਆ ਕੇ ਨਦੀ ਵਿਚ ਸੁੱਟਣ ਤੇ ਫਿਰ ਬੁਲਾਉਣ, ਜਿਨ੍ਹਾਂ ਦੇ ਠਾਕੁਰ ਨਾਹ ਤਰਨ ਉਹ ਜਾਣੋ ਪੱਥਰ ਹੀ ਹਨ, ਦੇਵ ਨਹੀਂ ਹਨ । ਇਹ ਪਰਖ ਹੋਣ ਤੇ 'ਰਵਿਦਾਸ ਜੀ ਦੇ ਠਾਕੁਰ ਜਲ ਕੇ ਊਪਰ ਐਸੇ ਤਰੈਂ ਜੈਸੇ ਮੁਰਗਾਈ... । ਦੋ ਘੜੀ ਪ੍ਰਯੰਤ ਠਾਕੁਰ ਜੀ ਜਲ ਕੇ ਊਪਰ ਕ੍ਰੀੜਾ ਕਰਤੇ ਰਹੇ' । ਜਦੋਂ ਰਵਿਦਾਸ ਜੀ ਨੇ ਸੱਦਿਆ ਕਿ ਆਓ ਘਰ ਚੱਲੀਏ, ਤਾਂ 'ਐਸੇ ਸੁਣਤੇ ਹੀ ਠਾਕੁਰ ਜੀ ਦਉਰ ਕਰ ਨਦੀ ਕੇ ਕਨਾਰੇ ਆਇ ਲਾਗੇ । ਤਬ ਭਗਤ ਜੀ ਨੇ ਤੁਲਸੀਦਲ ਧੂਪ ਦੀਪਾਦਿ ਲੇ ਕਰ ਠਾਕੁਰ ਜੀ ਕਾ ਪੂਜਨ ਕਰਾ' ।

(੬) ਰਵਿਦਾਸ ਜੀ ਦੀ ਇਹ ਸੋਭਾ ਸੁਣ ਕੇ ਚਿਤੌਰ ਦੀ ਰਾਣੀ ਝਾਲੀ ਭਗਤ ਜੀ ਦੀ ਸ਼ਰਧਾਲੂ ਬਣੀ । ਚਿਤੌਰ ਦੇ ਰਾਜੇ ਨੇ ਇਹਨਾਂ ਨੂੰ ਆਪਣੇ ਸ਼ਹਿਰ ਸਦਵਾਇਆ । ਉਥੋਂ ਦੇ ਬ੍ਰਾਹਮਣਾਂ ਦੀ ਚੁੱਕ ਤੇ ਉਥੇ ਭੀ ਪਰਖ ਕੀਤੀ ਗਈ । ਰਾਜੇ ਨੇ ਆਖਿਆ ਕਿ ਅਸਾਂ ਇਕ ਆਸਣ ਤਿਆਰ ਕਰਾਇਆ ਹੈ 'ਜੈਸੇ ਨਦੀ ਤੇ ਨਿਕਸ ਕਰ ਪ੍ਰਭੂ ਤੁਮਾਰੇ ਹਾਥ ਪਰ ਆਦਿ ਇਸਥਿਤ ਭਏ ਹੈਂ, ਤੈਸੇ ਯਹਾਂ ਸਿੰਘਾਸਨ ਪਰ ਮੰਦਰ ਤੇ ਨਿਕਸ ਕਰ ਠਾਕੁਰ ਜੂ ਆਇ ਬਿਰਾਜਮਾਨ ਹੋਵੈਂ' । ਬ੍ਰਾਹਮਣਾਂ ਨੂੰ ਭੀ ਇਹੀ ਗੱਲ ਆਖੀ ਗਈ । ਬ੍ਰਾਹਮਣਾਂ ਦੇ ਆਖੇ ਤਾਂ ਠਾਕੁਰ ਨਾਹ ਆਏ, ਪਰ ਜਦੋਂ ਰਵਿਦਾਸ ਉੱਚੀ ਸੁਰ ਵਿਚ ਪ੍ਰੇਮ ਨਾਲ ਸ਼ਬਦ ਅਲਾਪਿਆ, ਤਾਂ ਠਾਕੁਰ ਜੀ ਰਾਜੇ ਦੇ ਮਹਲਾਂ ਵਿਚੋਂ ਦੌੜ ਕੇ ਭਗਤ ਜੀ ਦੀ ਗੋਦ ਵਿਚ ਆ ਬੈਠੇ ।

ਇਸੇ ਤਰ੍ਹਾਂ ਰਵਿਦਾਸ ਦੀ ਇਕ ਹੋਰ ਪਰਖ ਭੀ ਕੀਤੀ ਗਈ, ਤਾਂ ਉਹਨਾਂ ਵਿਪ੍ਰਾਂ ਨੇ ਪ੍ਰਾਰਥਨਾ ਕੀਤੀ ਕਿ 'ਹੇ ਭਗਵਾਨ, ਆਪ ਨੇ ਯਗਿਓਪਵੀਤ ਕਿਉਂ ਨਹੀਂ ਧਾਰਨ ਕਰਾ ਹੂਆ ।' ਰਵਿਦਾਸ ਜੀ ਆਪਣੇ ਨਹੁਆਂ ਨਾਲ ਆਪਣੇ ਪਿੰਡੇ ਦਾ ਮਾਸ ਉਚੇੜ ਕੇ 'ਭੀਤਰ ਤੇ ਸੁਅਰਨ ਕਾ ਯਗਿਓਪਵੀਤ ਪਰਾ ਹੂਆ ਤਿਨ ਕਉਂ ਦਿਖਾਵਤੇ ਭਏ ।'

**ਨੋਟ** :—ਪਹਿਲੀ ਸਾਖੀ ਵਿਚ ਇਹ ਭੀ ਜ਼ਿਕਰ ਹੈ ਜਦੋਂ ਬ੍ਰਹਮਚਾਰੀ ਚਮਾਰ ਦੇ ਘਰ ਜਾ ਜਨਮਿਆ, ਉਸ ਬਾਲਕ ਨੂੰ ਆਪਣੇ ਪਹਿਲੇ ਜਨਮ ਦੀ ਸੁਰਤਿ ਸੀ, ਅਫਸੋਸ ਵਿਚ ਉਹ ਮਾਂ ਦੇ ਥਣਾਂ ਦਾ ਦੁੱਧ ਨਹੀਂ ਸੀ ਪੀਂਦਾ । ਰਾਮਾਨੰਦ ਜੀ ਨੂੰ ਸੁਪਨੇ ਵਿਚ ਪਰਮਾਤਮਾ ਨੇ ਪ੍ਰੇਰਨਾ ਕੀਤੀ । ਐਸੇ ਸੁਣ ਕਰ ਰਾਮਾਨੰਦ ਜੀ ਆਪਣਾ ਚਰਨ ਧੋਇ ਕਰ ਤਿਸ ਕੇ ਮੁਖ ਵਿਖੇ ਪਾਵਤ ਭਏ । ਬਹੁੜੋ ਤਾਰਕ ਮੰਤ੍ਰ ਦੇ ਕਰ ਤਿਸ ਕੇ ਕਾਨ ਮੈ ਆਪਣਾ ਸਿੱਖ ਕਰਤੋ ਭਏ । ਔਰ ਐਸੋ ਵਚਨ ਕੀਆ—'ਹੇ ਪੁਤ੍ਰ ! ਦੂਧ ਕਉ ਪਾਨ ਕਰੋ, ਅਬ ਸਰਬ ਪਾਪ ਤੇਰੇ ਭਾਗ ਗਏ ਹੈਂ । ਅਬ ਤੂੰ ਨਿਰਮਲ ਹੂਆ ਹੈਂ, ਔਰ ਆਜ ਤੇਰਾ ਨਾਮ ਸੰਸਾਰ ਮੈ ਰਵਿਦਾਸ ਕਰਕੇ ਪ੍ਰਸਿੱਧ ਹੂਆ' ।

**ਇਹਨਾਂ ਦੋਹਾਂ ਲਿਖਾਰੀਆਂ ਦੀਆਂ ਕਹਾਣੀਆਂ ਅਨੁਸਾਰ—**

(੧) ਰਵਿਦਾਸ ਆਪਣੇ ਪਹਿਲੇ ਜਨਮ ਵਿਚ ਇਕ ਬ੍ਰਹਮਚਾਰੀ ਬ੍ਰਾਹਮਣ ਸੀ; ਭਗਤ ਰਾਮਾਨੰਦ ਜੀ (ਬ੍ਰਾਹਮਣ) ਦੇ ਸ੍ਰਾਪ ਕਰਕੇ ਇਸ ਨੂੰ ਇਕ ਚਮਾਰ ਦੇ ਘਰ ਜਨਮ ਲੈਣਾ ਪਿਆ ।

(੨) ਚਮਾਰ ਦੇ ਘਰ ਜੰਮਦੇ ਹੀ ਰਾਮਾਨੰਦ ਜੀ (ਬ੍ਰਾਹਮਣ) ਰਵਿਦਾਸ ਦੇ ਗੁਰੂ ਬਣੇ ।

(੩) ਆਪਣੇ ਘਰ ਵਿਚ ਚੰਮ ਦੀ ਮੂਰਤੀ ਬਣਾ ਕੇ ਰਵਿਦਾਸ ਜੀ ਇਸ ਦੀ ਪੂਜਾ ਕਰਦਾ ਸੀ । ਪੂਜਾ ਵਿਚ ਮਸਤ ਹੋ ਕੇ ਭਗਤ ਨੇ ਕਿਰਤ-ਕਾਰ ਛੱਡ ਦਿੱਤੀ ਤੇ ਮਾਇਆ ਵਲੋਂ ਬਹੁਤ ਤੰਗੀ ਹੋ ਗਈ ।

(੪) ਪਰਮਾਤਮਾ ਨੇ ਇਕ ਸਾਧੂ ਦੇ ਵੇਸ ਵਿਚ ਆ ਕੇ ਰਵਿਦਾਸ ਨੂੰ ਇਕ ਪਾਰਸ ਦਿੱਤਾ, ਪਰ ਇਸ ਨੇ ਉਸ ਨੂੰ ਨਾਹ ਵਰਤਿਆ । ਤਾਂ ਫਿਰ, ਜਿਸ ਟੋਕਰੀ ਵਿਚ ਠਾਕੁਰ ਜੀ ਦੀ ਪੂਜਾ ਦਾ ਸਾਮਾਨ ਸੀ ਉਸ ਵਿਚੋਂ, ਜਾਂ ਠਾਕੁਰ ਜੀ ਦੇ ਆਸਣ ਹੇਠੋਂ ਪੰਜ ਮੋਹਰਾਂ ਮਿਲੀਆਂ, ਉਹ ਭੀ ਨਾਹ ਲਈਆਂ । ਮਾਇਆ ਤੋਂ ਡਰਦੇ ਨੇ ਠਾਕੁਰ ਜੀ ਦੀ ਪੂਜਾ ਭੀ ਛੱਡ ਦਿੱਤੀ ।

(੫) ਪਰਮਾਤਮਾ ਨੇ ਸੁਪਨੇ ਵਿਚ ਆਖਿਆ ਕਿ ਮੇਰੀ ਪੂਜਾ ਨਾਹ ਛੱਡ, ਤੇ, ਮਾਇਆ ਲੈਣੋਂ ਇਨਕਾਰ ਨਾਹ ਕਰ । ਤਾਂ ਫਿਰ, ਪ੍ਰਭੂ ਦੀ ਭੇਜੀ ਉਸ ਮਾਇਆ ਨਾਲ ਰਵਿਦਾਸ ਨੇ ਇਕ ਮੰਦਰ ਬਣਾਇਆ, ਆਪਣੇ ਦੁਛੱਤੇ ਘਰ ਭੀ ਬਣਾਏ, ਭੰਡਾਰੇ ਭੀ ਚਲਣ ਲੱਗ ਪਏ । ਬ੍ਰਾਹਮਣ ਨੇ ਈਰਖਾ ਵਿਚ ਆ ਕੇ ਕਾਂਸ਼ੀ ਦੇ ਰਾਜੇ ਪਾਸ ਸ਼ਿਕਾਇਤ ਕੀਤੀ । ਪਰਖ ਹੋਣ ਤੇ ਰਵਿਦਾਸ ਜੀ ਦੇ ਠਾਕੁਰ ਜੀ ਨਦੀ ਉਤੇ ਤਰੇ । ਰਵਿਦਾਸ ਨੇ ਤੁਲਸੀਦਲ ਧੂਪ ਦੀਪਾਦਿ ਨਾਲ ਪੂਜਾ ਕੀਤੀ ।

(੬) ਰਵਿਦਾਸ ਵੇਦ-ਸ਼ਾਸਤ੍ਰਾਂ ਦੇ ਦੱਸੇ ਹੋਏ ਸਭ ਪੁੰਨ-ਕਰਮ ਕਰਦਾ ਸੀ ।

(੭) ਰਵਿਦਾਸ ਨੇ ਜਨੇਊ ਭੀ ਪਾਇਆ ਹੋਇਆ ਸੀ; ਪਰ ਇਹ ਜਨੇਊ ਸੋਨੇ ਦਾ ਸੀ ਅਤੇ ਪਿੰਡੇ ਦੇ ਅੰਦਰਲੇ ਪਾਸੇ ਸੀ ।

### ਠਾਕੁਰ-ਪੂਜਾ—

ਜੇ ਭਗਤ ਰਵਿਦਾਸ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾਹ ਹੁੰਦੀ ਤਾਂ ਅਸਾਨੂੰ ਇਹਨਾਂ ਉਪਰ-ਲਿਖੀਆਂ ਕਹਾਣੀਆਂ ਦੀ ਪੜਚੋਲ ਕਰਨ ਦੀ ਲੋੜ ਨਾਹ ਪੈਂਦੀ । ਸਿੱਖ-ਧਰਮ ਦੇ ਨਿਸ਼ਚੇ ਅਨੁਸਾਰ ਠਾਕੁਰ-ਪੂਜਾ ਜਾਂ ਮੂਰਤੀ-ਪੂਜਾ ਇਕ ਗ਼ਲਤ ਰਸਤਾ ਹੈ, ਗੁਰੂ ਅਰਜਨ ਸਾਹਿਬ ਨੇ ਸਾਫ਼ ਫ਼ੁਰਮਾਇਆ ਹੈ :—

'ਘਰਿ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥ ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ਰਹਾਉ॥ ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ ਗੁਨਹਗਾਰੁ ਲੂਣਹਰਾਮੀ ॥ ਪਾਹਨ ਨਾਵ ਨ ਪਾਰ ਗਰਾਮੀ ॥੩॥ ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥ {ਸੂਹੀ ਮਹਲਾ ੫

ਮਲੂਮ ਹੁੰਦਾ ਹੈ ਕਿ ਰਵਿਦਾਸ ਜੀ ਬਾਰੇ ਠਾਕੁਰ-ਪੂਜਾ ਦੀਆਂ ਇਹ ਕਹਾਣੀਆਂ ਗੁਰੂ ਅਰਜਨ ਸਾਹਿਬ ਤੋਂ ਪਿਛੋਂ ਘੜੀਆਂ ਗਈਆਂ; ਨਹੀਂ ਤਾਂ, ਜਿਵੇਂ ਉਹਨਾਂ ਧੰਨਾ ਜੀ ਬਾਰੇ ਬਣੀ ਕਹਾਣੀ ਦੀ ਤਰਦੀਦ ਕੀਤੀ ਸੀ ਤਿਵੇਂ ਰਵਿਦਾਸ ਜੀ ਦੀ ਠਾਕੁਰ-ਪੂਜਾ ਦੀ ਨਿਖੇਧੀ ਕਰ ਜਾਂਦੇ ।

ਸੋ, ਹੁਣ ਅਸਾਂ ਇਸ ਵਿਚਾਰ ਵਿਚ ਸਿਰਫ਼ ਰਵਿਦਾਸ ਜੀ ਦੀ ਬਾਣੀ ਦਾ ਹੀ ਆਸਰਾ ਲੈਣਾ ਹੈ ।

### ਰਾਮਾਨੰਦ ਜੀ ਦਾ ਸ੍ਰਾਪ—

ਜੇ ਰਾਮਾਨੰਦ ਜੀ ਦੇ ਸ੍ਰਾਪ ਨਾਲ ਕੋਈ ਬ੍ਰਹਮਚਾਰੀ ਬ੍ਰਾਹਮਣ ਕਿਸੇ ਚਮਾਰ ਦੇ ਘਰ ਜੰਮ ਕੇ ਰਵਿਦਾਸ ਅਖਵਾਇਆ ਸੀ, ਤੇ, ਫਿਰ ਰਾਮਾਨੰਦ ਜੀ ਇਸ ਰਵਿਦਾਸ ਦੇ ਗੁਰੂ ਭੀ ਬਣੇ ਸਨ, ਤਾਂ ਜਦੋਂ ਰਵਿਦਾਸ ਰਤਾ

ਸਿਆਣੀ ਉਮਰ ਦਾ ਹੋਇਆ ਹੋਵੇਗਾ, ਇਸ ਨੂੰ ਭੀ ਉਹਨਾਂ ਉਹ ਸਾਰੀ ਵਾਰਤਾ ਜ਼ਰੂਰ ਸੁਣਾਈ ਹੋਵੇਗੀ । ਪਰ ਇਹ ਅਚਰਜ ਗੱਲ ਹੈ ਕਿ ਰਵਿਦਾਸ ਜੀ ਸਾਰੀ ਉਮਰ ਆਪਣੇ ਆਪ ਨੂੰ ਚਮਾਰ ਹੀ ਸਮਝਦੇ ਰਹੇ, ਆਪਣੀ ਬਾਣੀ ਵਿਚ ਆਪਣੇ ਆਪ ਨੂੰ ਚਮਾਰ ਹੀ ਆਖਦੇ ਰਹੇ । ਕਈ ਸ਼ਬਦਾਂ ਵਿਚ ਪਰਮਾਤਮਾ ਦੇ ਦਰ ਤੇ ਰਵਿਦਾਸ ਜੀ ਅਰਦਾਸ ਕਰਦੇ ਹਨ, ਤੇ, ਆਖਦੇ ਹਨ ਕਿ ਹੇ ਪ੍ਰਭੂ ! ਮੇਰੇ ਮਨ ਦੇ ਵਿਕਾਰ ਦੂਰ ਕਰ, ਪਰ ਕਿਤੇ ਭੀ ਉਹਨਾਂ ਆਪਣੀ ਇਸ ਪਿਛਲੇ ਜਨਮ ਦੀ ਹੱਡ-ਬੀਤੀ ਦਾ ਹਵਾਲਾ ਦੇ ਕੇ ਨਹੀਂ ਆਖਿਆ ਕਿ ਭੁੱਲਾਂ ਦੇ ਕਾਰਨ ਹੀ ਮੈਂ ਬ੍ਰਾਹਮਣ-ਜਨਮ ਤੋਂ ਡਿੱਗ ਕੇ ਚਮਾਰ-ਜਾਤੀ ਵਿਚ ਆ ਅੱਪੜਿਆ । ਸ੍ਰਾਪ ਦੀ ਖ਼ਬਰ ਸਿਰਫ਼ ਦੋ ਜਣਿਆਂ ਨੂੰ ਹੀ ਸੀ, ਰਾਮਾਨੰਦ ਨੂੰ ਅਤੇ ਉਸ ਬ੍ਰਹਮਚਾਰੀ ਨੂੰ । ਚਮਾਰ ਦੇ ਘਰ ਜੰਮ ਕੇ ਪਹਿਲਾਂ ਪਹਿਲਾਂ ਅਜੇ ਉਸ ਬਾਲ ਨੂੰ ਚੇਤਾ ਭੀ ਸੀ ਕਿ ਮੈਂ ਬ੍ਰਾਹਮਣ ਤੋਂ ਚਮਾਰ ਬਣਿਆ ਹਾਂ । ਜੇ ਰਾਮਾਨੰਦ ਜੀ ਨੇ ਸ੍ਰਾਪ ਵਾਲੀ ਵਾਰਤਾ ਕਿਸੇ ਨੂੰ ਭੀ ਨਹੀਂ ਸੁਣਾਈ, ਤਾਂ "ਗੁਰ ਭਗਤ ਮਾਲ" ਦੇ ਲਿਖਾਰੀ ਨੂੰ ਕਿਥੋਂ ਸੂਹ ਲੱਗ ਗਈ ? ਇਹ ਗੱਲ ਐਸੀ ਅਨੋਖੀ ਸੀ ਕਿ ਕਿਸੇ ਇਕ ਧਿਰ ਨੂੰ ਭੀ ਜੇ ਰਾਮਾਨੰਦ ਜੀ ਦੱਸ ਦੇਂਦੇ ਤਾਂ ਸਾਰੇ ਸ਼ਹਿਰ ਵਿਚ ਕਾਂਵਾਂ-ਰੌਲੀ ਪੈ ਜਾਂਦੀ, ਤੇ, ਲੋਕ ਹੁੰਮ-ਹੁਮਾ ਕੇ ਉਸ ਅਨੋਖੇ ਬਾਲ ਨੂੰ ਵੇਖਣ ਤੁਰ ਪੈਂਦੇ, ਤੇ, ਰਵਿਦਾਸ ਨੂੰ ਸਾਰੀ ਉਮਰ ਲੋਕ ਉਸ ਦੀ ਇਹ ਹੱਡ-ਬੀਤੀ ਚੇਤੇ ਕਰਾਂਦੇ ਰਹਿੰਦੇ । ਪਰ ਰਵਿਦਾਸ ਜੀ ਸਦਾ ਇਹੀ ਆਖਦੇ ਰਹੇ :—

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥...

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ ਪਰਧਾਨ ਤਿਹ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥ {ਮਲਾਰ

ਇਕ ਹੋਰ ਗੱਲ ਭੀ ਬੜੀ ਅਣ-ਹੋਣੀ ਜਿਹੀ ਹੈ । "ਗੁਰ ਭਗਤ ਮਾਲ" ਦੇ ਲਿਖਾਰੀ ਦਾ ਪਰਮਾਤਮਾ ਭੀ ਕੋਈ ਅਨੋਖੀ ਹਸਤੀ ਹੈ । ਲਿਖਾਰੀ ਲਿਖਦਾ ਹੈ ਕਿ ਜਦੋਂ ਬ੍ਰਹਮਚਾਰੀ ਚਮਾਰਾਂ ਦੇ ਘਰ ਜੰਮ ਪਿਆ, ਤਾਂ ਉਹ ਆਪਣੇ ਪਿਛਲੇ ਉੱਤਮ ਜਨਮ ਦਾ ਚੇਤਾ ਕਰ ਕੇ ਆਪਣੀ ਚਮਾਰ-ਮਾਂ ਦੇ ਥਣਾਂ ਤੋਂ ਦੁੱਧ ਨਹੀਂ ਸੀ ਪੀਂਦਾ । ਪਰਮਾਤਮਾ ਨੇ ਰਾਮਾਨੰਦ ਨੂੰ ਸੁਪਨੇ ਵਿਚ ਝਾੜ ਪਾਈ ਕਿ ਇਕ ਨਿੱਕੀ ਜਿਹੀ ਗੱਲ ਪਿੱਛੇ ਤੂੰ ਉਸ ਗ਼ਰੀਬ ਬ੍ਰਹਮਚਾਰੀ ਨੂੰ ਸ੍ਰਾਪ ਦੇ ਕੇ ਕਿਉਂ ਇਹ ਕਸ਼ਟ ਦਿੱਤਾ । ਕੀ ਲਿਖਾਰੀ ਦੇ ਪਰਮਾਤਮਾ ਦੀ ਮਰਜ਼ੀ ਤੋਂ ਬਿਨਾ ਬਦੋ-ਬਦੀ ਰਾਮਾਨੰਦ ਨੇ ਬ੍ਰਾਹਮਣ ਨੂੰ ਚਮਾਰ ਦੇ ਘਰ ਜਾ ਜਨਮ ਦਿੱਤਾ ? ਕੀ ਭਗਤੀ ਦਾ ਨਤੀਜਾ ਇਹੀ ਨਿਕਲਣਾ ਚਾਹੀਦਾ ਹੈ ਕਿ ਭਗਤ ਆਪ-ਹੁਦਰੀਆਂ ਭੀ ਕਰਨ ਲੱਗ ਪੈਣ ? ਤੇ, ਕੀ ਜੋ ਜੋ ਅਨਰਥ ਅਜਿਹੇ ਭਗਤ ਜਗਤ ਵਿਚ ਕਰਨਾ ਕਰਾਣਾ ਚਾਹਣ, ਰੱਬ ਨੂੰ ਜ਼ਰੂਰ ਕਰਨੇ ਪੈਂਦੇ ਹਨ ? ਇਹ ਤਾਂ ਠੀਕ ਹੈ ਕਿ

"ਭਗਤ ਜਨਾ ਕਾ ਕਰੇ ਕਰਾਇਆ"

ਪਰ ਭਗਤ ਭੀ ਉਹੀ ਹੋ ਸਕਦਾ ਹੈ ਜੋ ਪਰਮਾਤਮਾ ਦੀ ਪੂਰਨ ਰਜ਼ਾ ਵਿਚ ਰਹਿੰਦਾ ਹੈ । ਭਗਤ ਕੋਈ ਐਸੀ ਗੱਲ ਚਿਤਵਦਾ ਹੀ ਨਹੀਂ ਜੋ ਪਰਮਾਤਮਾ ਦੀ ਮਰਜ਼ੀ ਅਨੁਸਾਰ ਨਾਹ ਹੋਵੇ ।

ਇਸ ਕਹਾਣੀ ਵਿਚੋਂ ਇਕ ਗੱਲ ਸਾਫ਼ ਦਿੱਸ ਰਹੀ ਹੈ ਕਿ ਇਸ ਦੇ ਘੜਨ ਵਾਲੇ ਨੂੰ ਚਮਾਰ ਆਦਿਕ ਨੀਵੀਂ ਜਾਤਿ ਵਾਲਿਆਂ ਤੋਂ ਨਫ਼ਰਤ ਹੈ, ਤੇ ਪਰਮਾਤਮਾ ਦੀ ਭਗਤੀ ਉਸ ਨੂੰ ਸਿਰਫ਼ ਬ੍ਰਾਹਮਣ ਦਾ ਹੀ ਹੱਕ ਦਿੱਸਦਾ ਹੈ ।

**ਲੁਕਵੇਂ ਢੰਗ ਨਾਲ ਬ੍ਰਾਹਮਣ ਦੀ ਪੂਜਾ—**

ਰਵਿਦਾਸ ਜੀ ਦੇ ਠਾਕੁਰਾਂ ਦਾ ਜ਼ਿਕਰ ਕਰਨ ਵੇਲੇ ਤਾਂ "ਗੁਰ ਭਗਤ ਮਾਲ" ਵਾਲੇ ਨੇ ਰੱਜ ਕੇ ਰੀਝ ਲਾਹ ਲਈ ਹੈ । ਠਾਕੁਰ ਜੀ ਨਦੀ ਵਿਚ ਤਾਰੀਆਂ ਲਾਂਦੇ ਰਹੇ, ਠਾਕੁਰ ਜੀ ਚਿਤੌਰ ਦੇ ਰਾਜੇ ਦੇ ਮਹਲਾਂ ਵਿਚੋਂ ਤੁਰ ਕੇ ਰਾਜ-ਦਰਬਾਰ ਵਿਚ ਅੱਪੜ ਕੇ ਰਵਿਦਾਸ ਜੀ ਦੀ ਗੋਦ ਵਿਚ ਆ ਬੈਠੇ । ਜਦੋਂ ਕਾਂਸ਼ੀ ਦੀ ਨਦੀ ਵਿਚੋਂ ਤਾਰੀਆਂ ਲਾ ਕੇ ਠਾਕੁਰ ਜੀ ਆਪਣੇ ਭਗਤ ਰਵਿਦਾਸ ਦੇ ਕਹੇ ਬਾਹਰ ਆਏ ਤਾਂ ਰਵਿਦਾਸ ਜੀ ਨੇ ਤੁਲਸੀਦਲ ਤੇ ਧੂਪ ਦੀਪਾਦਿ ਨਾਲ ਠਾਕੁਰ ਜੀ ਦੀ ਪੂਜਾ ਕੀਤੀ । ਜਦੋਂ ਚਿਤੌਰ ਦੇ ਰਾਜ-ਦਰਬਾਰ ਵਿਚ ਰਵਿਦਾਸ ਦੇ ਠਾਕੁਰ ਜੀ ਰਵਿਦਾਸ ਦੀ ਗੋਦ ਵਿਚ ਆ ਬਿਰਾਜੇ ਤਾਂ ਬ੍ਰਾਹਮਣਾਂ ਨੂੰ ਭੰਡਾਰਿਆਂ ਲਈ ਰਸਦਾਂ ਭੇਜੀਆਂ ਗਈਆਂ; ਬ੍ਰਾਹਮਣਾਂ ਨੇ ਰਸਦ ਲੈਣ ਤੋਂ ਇਨਕਾਰ ਕੀਤਾ ਤਾਂ ਪਰਮਾਤਮਾ ਆਪ ਸੇਵਕ-ਰੂਪ ਧਾਰ ਕੇ ਆਇਆ ਤੇ ਬ੍ਰਾਹਮਣਾਂ ਦੇ ਘਰੀਂ ਰਸਦਾਂ ਅਪੜਾਣ ਗਿਆ । ਇਕ ਖੇਡ ਅਜਬ ਵਰਤਦੀ ਰਹੀ । ਬ੍ਰਾਹਮਣਾਂ ਦੇ ਠਾਕੁਰ ਜੀ ਨਦੀ ਵਿਚ ਭੀ ਡੁੱਬੇ ਹੀ ਰਹੇ, ਤੇ, ਚਿਤੌਰ ਦੇ ਰਾਜ-ਦਰਬਾਰ ਵਿਚ ਤੁਰ ਕੇ ਭੀ ਨਾਹ ਅੱਪੜ ਸਕੇ; ਪਰ ਜਦੋਂ ਵੇਲਾ ਆਇਆ ਖਾਣ ਪੀਣ ਦਾ, ਤਦੋਂ ਉਚੇਚੇ ਸੇਵਕ-ਰੂਪ ਧਾਰ ਕੇ ਬ੍ਰਾਹਮਣਾਂ ਦੇ ਘਰੀਂ ਰਸਦਾਂ ਅਪੜਾ ਆਏ । ਵੇਖ ਲਉ, ਇਸ ਨੂੰ ਆਖੀਦਾ ਹੈ "ਭਰਾ ਭਰਾਵਾਂ ਦੇ, ਤੇ ਕਾਂ ਕਾਂਵਾਂ ਦੇ" । ਕੋਈ ਭੀ ਗੱਲ ਹੋਵੇ, ਤੇ, ਕਿਤੇ ਭੀ ਪਈ ਹੋਵੇ, ਮੁੜ-ਘਿੜ ਬ੍ਰਾਹਮਣਾਂ ਦੀ ਪੂਜਾ ਤੇ ਬ੍ਰਾਹਮਣਾਂ ਨੂੰ ਭੰਡਾਰੇ । ਜਿਸ ਖਾਤੇ ਵਿਚ ਡਿੱਗਿਆਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਕੱਢਿਆ ਸੀ, ਪਤਾ ਨਹੀਂ 'ਗੁਰ ਭਗਤ ਮਾਲ' ਦੇ ਲਿਖਾਰੀ ਜੀ ਭੋਲੀ ਭਾਲੀ ਸਿੱਖ ਜਨਤਾ ਨੂੰ ਕਿਉਂ ਮੁੜ ਉਥੇ ਡੇਗਣ ਦੀ ਕੋਸ਼ਸ਼ ਕਰ ਗਏ ਹਨ ।

ਗੁਰਮਤਿ ਅਤੇ ਠਾਕੁਰ ਪੂਜਾ—

'ਸਿੱਖ ਰਿਲਿਜਨ' ਅਤੇ 'ਗੁਰ ਭਗਤ ਮਾਲ' ਦੇ ਲਿਖਾਰੀਆਂ ਨੇ ਇਹਨਾਂ ਕਹਾਣੀਆਂ ਦੀ ਰਾਹੀਂ ਇਹ ਪਰਤੱਖ ਕਰ ਵਿਖਾਇਆ ਹੈ ਕਿ ਰਵਿਦਾਸ ਦੀ ਠਾਕੁਰ-ਮੂਰਤੀ ਅਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਸੀ । ਜਦੋਂ ਰਵਿਦਾਸ ਦੀ ਗ਼ਰੀਬੀ ਵੇਖ ਕੇ ਪਰਮਾਤਮਾ ਨੇ ਠਾਕੁਰ ਜੀ ਦੇ (ਭਾਵ, ਆਪਣੇ) ਆਸਣ ਹੇਠ ਪੰਜ ਮੋਹਰਾਂ ਰੱਖ ਦਿੱਤੀਆਂ ਤੇ ਰਵਿਦਾਸ ਨੇ ਠਾਕੁਰ-ਪੂਜਾ ਛੱਡ ਦਿੱਤੀ, ਤਾਂ ਰਾਤ ਨੂੰ ਸੁਪਨੇ ਵਿਚ ਪਰਮਾਤਮਾ ਨੇ ਰਵਿਦਾਸ ਨੂੰ ਆਖਿਆ ਕਿ ਤੂੰ ਮੇਰੀ ਪੂਜਾ ਕਿਉਂ ਤਰਕ ਕਰ ਦਿੱਤੀ ਹੈ । ਕੀ ਇਹੀ ਹੈ ਸਿੱਖ ਧਰਮ ਜਿਸ ਦਾ ਪਰਚਾਰ ਇਹਨਾਂ ਪੁਸਤਕਾਂ ਨੇ ਕੀਤਾ ਹੈ ? ਪਰ ਗੁਰੂ ਅਰਜਨ ਸਾਹਿਬ ਦਾ ਠਾਕੁਰ ਤਾਂ ਉਹ ਹੈ ਜੋ ਹਰੇਕ ਹਿਰਦੇ-ਰੂਪ ਡੱਬੇ ਵਿਚ ਟਿਕਿਆ ਹੋਇਆ ਹੈ, ਤੇ, ਜੋ ਹਰ ਵੇਲੇ ਹੀ ਉਦਕ-ਇਸ਼ਨਾਨੀ ਹੈ; ਆਪ ਫ਼ੁਰਮਾਂਦੇ ਹਨ :—

ਆਸਾ ਮਹਲਾ ੫ ॥ ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁ ਗਿਆਨੀ ॥ ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥੧॥ ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥੧॥ਰਹਾਉ॥ ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥ ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥੨॥ ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥ ਆਰਤੀ ਕੀਰਤਨੁ ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥੩॥ ਜਿਸਹਿ ਪਰਾਪਤਿ ਤਿਸ ਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥ ਹਾਥ ਚੜਿਓ ਹਰਿ ਸਾਲਗਿਰਾਮੁ ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥੪॥੩੬॥੯੦॥

ਗੁਰੂ ਨਾਨਕ ਪਾਤਿਸ਼ਾਹ ਨਾਲ ਪਿਆਰ ਕਰਨ ਵਾਲੇ ਗੁਰਸਿੱਖ ਜਦੋਂ ਅਜਿਹੀਆਂ ਸਾਖੀਆਂ ਪੜ੍ਹਦੇ ਹਨ ਤਾਂ ਉਹਨਾਂ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਕਿ ਚਮੜੇ ਜਾਂ ਪੱਥਰ ਆਦਿਕ ਦੇ ਬਣੇ ਹੋਏ ਠਾਕੁਰ ਨੂੰ ਪੂਜਣ ਵਾਲੇ ਕਿਸੇ ਭੀ ਬੰਦੇ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਂ ਪਵਿਤ੍ਰ ਬੀੜ ਵਿਚ ਥਾਂ ਨਹੀਂ ਸੀ ਮਿਲ ਸਕਦੀ ।

ਦੋਵੇਂ ਹੀ ਲਿਖਾਰੀ ਇਹ ਲਿਖਦੇ ਹਨ ਕਿ ਰਾਮਾਨੰਦ ਜੀ ਰਵਿਦਾਸ ਜੀ ਦੇ ਗੁਰੂ ਸਨ । ਤਾਂ ਫਿਰ, ਜੇ ਰਵਿਦਾਸ ਜੀ ਠਾਕੁਰ-ਪੂਜ ਸਨ, ਇਹ ਠਾਕੁਰ-ਪੂਜਾ ਉਹਨਾਂ ਨੂੰ ਉਹਨਾਂ ਦੇ ਗੁਰੂ ਰਾਮਾਨੰਦ ਜੀ ਨੇ ਹੀ ਸਿਖਾਈ ਹੋਵੇਗੀ । ਪਰ ਰਾਮਾਨੰਦ ਜੀ ਤਾਂ ਪੱਥਰ ਆਦਿਕ ਦੇ ਬਣੇ ਹੋਏ ਠਾਕੁਰ ਦੀ ਪੂਜਾ ਕਰਨ ਦੇ ਵਿਰੁੱਧ ਸਨ । ਉਹ ਲਿਖਦੇ ਹਨ—

ਬਸੰਤੁ ਰਾਮਾਨੰਦ ਜੀ ॥ ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥ ਏਕ ਦਿਵਸ ਮਨਿ ਭਈ ਉਮੰਗ ॥ ਘਸਿ ਚੋਆ ਚੰਦਨ ਬਹੁ ਸੁਗੰਧ ॥ ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰਿ ਮਨ ਹੀ ਮਾਹਿ ॥੧॥ ਜਹ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥ ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥

ਜੋ ਰਾਮਾਨੰਦ ਜੀ ਆਪ ਅਜਿਹੀ ਠਾਕੁਰ-ਪੂਜਾ ਦੇ ਬਰਖ਼ਿਲਾਫ਼ ਸਨ, ਉਹ ਕਦੇ ਰਵਿਦਾਸ ਜੀ ਨੂੰ ਠਾਕੁਰ-ਪੂਜਾ ਦੀ ਸਿੱਖਿਆ ਨਹੀਂ ਦੇ ਸਕਦੇ ਸਨ । ਜਿਸ ਰਾਮਾਨੰਦ ਨੂੰ ਆਪਣਾ ਸੁਆਮੀ ਬ੍ਰਹਮ ਸਭ ਜੀਵਾਂ ਵਿਚ ਦਿੱਸ ਰਿਹਾ ਸੀ, ਉਹ ਕਿਸੇ ਉਤੇ ਗੁੱਸੇ ਹੋ ਕੇ ਕੋਈ ਸ੍ਰਾਪ ਭੀ ਨਹੀਂ ਦੇ ਸਕਦਾ ਸੀ । ਸੋ, ਇਹ ਬ੍ਰਹਮਚਾਰੀ ਚੇਲੇ ਵਾਲੀ ਕਹਾਣੀ ਮਨ-ਘੜਤ ਹੈ ।

ਹੁਣ, ਆਉ, ਵੇਖੀਏ ਕਿ ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਕਿਸ ਰੂਪ ਵਿਚ ਦਿਖਾਈ ਦੇਂਦੇ ਹਨ ।

**ਭਗਤ ਰਵਿਦਾਸ ਜੀ ਅਤੇ ਠਾਕੁਰ ਪੂਜਾ—**

'ਗੁਰ ਭਗਤ ਮਾਲ' ਵਾਲਾ ਲਿਖਦਾ ਹੈ ਕਿ ਜਦੋਂ ਠਾਕੁਰ ਜੀ ਨਦੀ ਵਿਚ ਤਾਰੀਆਂ ਲਾ ਕੇ ਕਿਨਾਰੇ ਤੇ ਆਏ ਤਾਂ ਰਵਿਦਾਸ ਜੀ ਨੇ ਤੁਲਸੀਦਲ ਧੂਪ ਦੀਪਾਦਿ ਨਾਲ ਠਾਕੁਰ ਜੀ ਦੀ ਪੂਜਾ ਕੀਤੀ । ਕੀ ਰਵਿਦਾਸ ਜੀ ਦੀ ਆਪਣੀ ਬਾਣੀ ਵਿਚੋਂ ਕੋਈ ਅਜਿਹੀ ਗਵਾਹੀ ਮਿਲਦੀ ਹੈ ? ਉਹ ਤਾਂ ਸਗੋਂ ਇਸ ਦੇ ਉਲਟ ਲਿਖਦੇ ਹਨ :—

ਗੂਜਰੀ ਰਵਿਦਾਸ ਜੀ ॥ ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ਰਹਾਉ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥ ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥ ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥

ਅਤੇ

ਧਨਾਸਰੀ ਰਵਿਦਾਸ ਜੀ ॥ ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ਰਹਾਉ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ, ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ, ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ, ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥ ਨਾਮੁ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ ॥੨॥ ਨਾਮੁ ਤੇਰਾ ਤਾਗਾ ਨਾਮੁ ਫੂਲ ਮਾਲਾ, ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ, ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥ ਦਸਅਠਾ, ਅਠਸਠੇ, ਚਾਰੇ ਖਾਣੀ, ਇਹੈ ਵਰਤਨਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ, ਸਤਿ ਨਾਮੁ ਹੈ ਹਰਿ ਭੋਗ ਤੁਹਾਰੈ ॥੪॥੩॥

ਰਵਿਦਾਸ ਜੀ ਕਰਮ-ਕਾਂਡੀ—

ਮੈਕਾਲਿਫ਼ ਨੇ ਪੁਸਤਕ 'ਸਿੱਖ ਰਿਲਿਜਨ' ਵਿਚ ਲਿਖਿਆ ਹੈ ਕਿ ਰਵਿਦਾਸ ਵੇਦ-ਸ਼ਾਸਤ੍ਰਾਂ ਦੇ ਦੱਸੇ ਹੋਏ ਸਭ ਪੁੰਨ-ਕਰਮ ਕਰਦਾ ਸੀ; ਪਰ ਵੇਦਾਂ ਸ਼ਾਸਤ੍ਰਾਂ ਦੇ ਦੱਸੇ ਕਰਮ ਕਾਂਡ ਬਾਰੇ ਰਵਿਦਾਸ ਜੀ ਆਪ ਇਉਂ ਲਿਖਦੇ ਹਨ —

ਕੇਦਾਰਾ ਰਵਿਦਾਸ ਜੀ ॥ ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥ ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ ॥੧॥ ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥ ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ, ਰਾਮ ਭਗਤਿ ਬਿਸੇਖ ॥੧॥ਰਹਾਉ॥ ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥ ਲੋਗੁ ਬਪੁਰਾ ਕਿਆ ਸਰਾਹੈ, ਤੀਨਿ ਲੋਕ ਪ੍ਰਵੇਸ ॥੨॥ ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥ ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥

ਇੱਥੇ ਇਕ ਹੋਰ ਗੱਲ ਭੀ ਵਿਚਾਰਨ ਵਾਲੀ ਹੈ । ਰਵਿਦਾਸ ਜੀ ਕਿਹੜੇ ਕਿਸੇ ਉੱਚੀ ਕੁਲ ਦੇ ਬ੍ਰਾਹਮਣ ਸਨ ਕਿ ਉਹ ਕਿਸੇ ਕਰਮ-ਕਾਂਡ ਨਾਲ ਚੰਬੜੇ ਰਹਿੰਦੇ । ਨਾ ਜਨੇਊ ਪਾਣ ਦਾ ਹੱਕ, ਨਾਹ ਮੰਦਰ ਵਿਚ ਵੜਨ ਦੀ ਆਗਿਆ, ਨਾਹ ਕਿਸੇ ਸਰਾਧ ਸਮੇਂ ਬ੍ਰਾਹਮਣ ਨੇ ਉਹਨਾਂ ਦੇ ਘਰ ਦਾ ਖਾਣਾ, ਨਾਹ ਸੰਧਿਆ ਤਰਪਣ ਗਾਇਤ੍ਰੀ ਆਦਿਕ ਦਾ ਉਹਨਾਂ ਨੂੰ ਅਧਿਕਾਰ । ਫਿਰ, ਉਹ ਕੇਹੜਾ ਕਰਮ-ਕਾਂਡ ਸੀ ਜਿਸ ਦਾ ਸ਼ੌਕ ਰਵਿਦਾਸ ਜੀ ਨੂੰ ਹੋ ਸਕਦਾ ਸੀ ?

ਹਾਂ, ਭੈਰਉ ਰਾਗੁ ਵਿਚ ਰਵਿਦਾਸ ਜੀ ਨੇ ਇਕ ਸ਼ਬਦ ਲਿਖਿਆ ਹੈ ਜਿਸ ਨੂੰ ਗ਼ਲਤ ਸਮਝ ਕੇ ਕਿਸੇ ਨੇ ਇਹ ਘਾੜਤ ਘੜ ਲਈ ਹੋਵੇਗੀ ਕਿ ਭਗਤ ਜੀ ਵੇਦ-ਸ਼ਾਸਤ੍ਰਾਂ ਦੇ ਦੱਸੇ ਪੁੰਨ-ਕਰਮ ਕਰਦੇ ਸਨ । ਉਹ ਸ਼ਬਦ ਇਉਂ ਹੈ:

ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥ ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥ ਪਰਚੈ, ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ਰਹਾਉ॥ ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥ ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥ ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ਗਿਆਨੈ ਕਾਰਨ ਕਰਮ ਅਭਿਆਸ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥ ਘ੍ਰਿਤ ਕਾਰਨ ਦਸਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥ ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥

ਹਰੇਕ ਸ਼ਬਦ ਦਾ ਮੁਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਬਾਕੀ ਦੇ 'ਬੰਦਾਂ' ਵਿਚ ਉਸ ਦੀ ਵਿਆਖਿਆ ਹੁੰਦੀ ਹੈ । ਇਸ ਸ਼ਬਦ ਦਾ ਮੁੱਖ-ਭਾਵ ਇਹ ਹੈ—'ਜੋ ਮਨੁੱਖ ਨਾਮ ਸਿਮਰਦਾ ਹੈ ਉਸ ਦਾ ਮਨ ਪ੍ਰਭੂ ਵਿਚ ਪਰਚ ਜਾਂਦਾ ਹੈ; ਪਾਰਸ-ਪ੍ਰਭੂ ਨੂੰ ਛੋਹ ਕੇ ਉਹ ਮਨੁੱਖ, ਮਾਨੋ, ਸੋਨਾ ਹੋ ਜਾਂਦਾ ਹੈ ।' ਬਾਕੀ ਦੇ ਸ਼ਬਦ ਵਿਚ ਉਸ ਸੋਨਾ ਬਣ ਗਏ ਮਨੁੱਖ ਦੇ ਜੀਵਨ ਦੀ ਤਸਵੀਰ ਇਉਂ ਦਿੱਤੀ ਹੈ—(੧) ਉਹ ਮਨੁੱਖ ਨਿਹਕਾਮ ਵਾਸ਼ਨਾ-ਰਹਿਤ ਹੋ ਜਾਂਦਾ ਹੈ, (੨) ਉਸ ਮਨੁੱਖ ਦੀ ਦੁਬਿਧਾ ਮਿਟ ਜਾਂਦੀ ਹੈ ਤੇ ਉਹ ਨਿਰਭਉ ਹੋ ਜਾਂਦਾ ਹੈ, (੩) ਉਸ ਦਾ ਕਿਰਤ-ਕਾਰ ਦਾ ਮੋਹ ਮਿਟ ਜਾਂਦਾ ਹੈ, (੪) ਮੁੱਕਦੀ ਗੱਲ ਇਹ ਹੈ ਕਿ ਉਹ ਮਨੁੱਖ ਜੀਉਂਦਾ ਹੀ ਮੁਕਤ ਹੋ ਜਾਂਦਾ ਹੈ । {ਇਸ ਸ਼ਬਦ ਦੇ ਅਰਥ ਪੜ੍ਹੋ ਟੀਕੇ ਵਿਚ}

'ਗੁਰ ਭਗਤ ਮਾਲ' ਵਾਲੇ ਦੀ ਇਹ ਲਿਖਤ ਭੀ ਹਾਸੋ-ਹੀਣੀ ਹੈ ਕਿ ਚਿਤੌਰ ਦੇ ਰਾਜੇ ਦੇ ਸਾਹਮਣੇ ਰਵਿਦਾਸ ਜੀ ਦੇ ਪਰਖ ਸਮੇ ਪੂਰਾ ਉਤਰਨ ਤੇ ਬ੍ਰਾਹਮਣਾਂ ਨੇ ਭਗਤ ਜੀ ਨੂੰ ਪੁੱਛਿਆ ਕਿ ਤੁਸੀ ਜਨੇਊ ਨਹੀਂ ਪਾਂਦੇ । ਧਰਮ-ਸ਼ਾਸਤ੍ਰ ਤਾਂ ਸ਼ੂਦਰ ਨੂੰ ਜਨੇਊ ਦੀ ਆਗਿਆ ਹੀ ਨਹੀਂ ਦੇਂਦਾ, ਬ੍ਰਾਹਮਣ ਇਹ ਪ੍ਰਸ਼ਨ ਪੁੱਛ ਹੀ ਨਹੀਂ ਸਕਦੇ ਸਨ । ਇਹ ਗੱਲਾਂ ਲਿਖਣ ਵਿਚ ਤਾਂ ਸਿਰਫ਼ ਇਹ ਜਤਨ ਜਾਪਦਾ ਹੈ ਕਿ ਰਵਿਦਾਸ ਨੂੰ ਪਿਛਲੇ ਜਨਮ ਦਾ ਬ੍ਰਾਹਮਣ ਸਾਬਤ ਕੀਤਾ ਜਾਏ । ਮੌਜੂਦਾ ਜੀਵਨ ਦੇ ਹੱਲ ਲੱਭਣ ਵੇਲੇ ਅਗਲੇ ਪਿਛਲੇ ਜਨਮਾਂ ਦਾ ਆਸਰਾ ਲੈਂਦੇ ਫਿਰਨਾ ਕੋਈ ਸਿਆਣਪ ਦੀ ਗੱਲ ਨਹੀਂ ਹੈ । ਅਸੀ ਮੌਜੂਦਾ ਜ਼ਿੰਦਗੀ ਦਾ ਸਹੀ ਰਸਤਾ ਭਾਲ ਰਹੇ ਹਾਂ, ਅਸਾਂ ਭਗਤ ਰਵਿਦਾਸ ਜੀ ਦੇ ਉਸੇ ਜੀਵਨ ਨੂੰ ਪੜ੍ਹਨਾ ਵਿਚਾਰਨਾ ਹੈ ਜੋ ਉਹਨਾਂ ਰਵਿਦਾਸ ਦੇ ਨਾਮ ਹੇਠ ਜੀਵਿਆ । ਉਸ ਨਾਮ ਹੇਠ ਰਵਿਦਾਸ ਜੀ ਜਾਤੀ ਦੇ ਚਮਾਰ ਹੀ ਸਨ, ਹਿੰਦੂ ਧਰਮ-ਸ਼ਾਸਤ੍ਰ ਉਹਨਾਂ ਨੂੰ ਜਨੇਊ ਆਦਿਕ ਕਿਸੇ ਭੀ ਕਰਮ-ਕਾਂਡ ਦੀ ਆਗਿਆ ਨਹੀਂ ਦੇ ਸਕਦਾ ਸੀ । ਨਾਹ ਹੀ ਰਵਿਦਾਸ ਜੀ ਨੂੰ ਕਿਸੇ ਕਰਮ-ਕਾਂਡ ਦੀ ਲੋੜ ਸੀ । ਉਹ ਤਾਂ ਇਕ ਪਰਮਾਤਮਾ ਦੀ ਓਟ ਰੱਖਣ ਵਾਲੇ ਸਨ, ਪਰਮਾਤਮਾ ਦੀ ਬੰਦਗੀ ਕਰਨ ਵਾਲੇ ਸਨ, ਪਰਮਾਤਮਾ ਪਾਸੋਂ ਉਸ ਦਾ ਨਾਮ ਅਤੇ ਉਸ ਦੀ ਸੰਗਤਿ ਦੀ ਬਖ਼ਸ਼ੀਸ਼ ਹੀ ਮੰਗਦੇ ਸਨ । ਆਪ ਲਿਖਦੇ ਹਨ—

ਆਸਾ ਰਵਿਦਾਸ ਜੀ ॥ ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥ ਸੰਤ ਚੀ ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ਰਹਾਉ॥ ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥ ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥ ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥ ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ।੪।੨।

ਕਿਰਤ-ਕਾਰ ਦਾ ਤਿਆਗ—

ਮੈਕਾਲਿਫ਼ ਲਿਖਦਾ ਹੈ ਕਿ ਰਵਿਦਾਸ ਨੇ ਆਪਣੇ ਠਾਕੁਰ ਜੀ ਦੀ ਪੂਜਾ ਵਿਚ ਮਸਤ ਹੋ ਕੇ ਕਿਰਤ-ਕਾਰ ਛੱਡ ਦਿੱਤੀ, ਤੇ ਹੱਥ ਬਹੁਤ ਤੰਗ ਹੋ ਗਿਆ । ਸਾਡੇ ਦੇਸ ਦੇ ਧਰਮੀਆਂ ਨੇ ਇਹ ਭੀ ਇਕ ਅਜੀਬ ਖੇਡ ਰਚ ਰੱਖੀ ਹੈ । ਭਲਾ, ਭਗਤੀ ਕਰਨ ਵਾਲੇ ਨੂੰ ਆਪਣੀ ਰੋਟੀ ਕਮਾਣੀ ਕਿਉਂ ਔਖੀ ਹੋ ਜਾਂਦੀ ਹੈ ? ਕੀ ਕਿਰਤ ਕਰਨੀ ਕੋਈ ਪਾਪ ਹੈ ? ਜੇ ਇਹ ਪਾਪ ਹੈ, ਤਾਂ ਪਰਮਾਤਮਾ ਨੇ ਬੰਦਿਆਂ ਲਈ ਭੀ ਰੋਜ਼ੀ ਦਾ ਉਹੀ ਪ੍ਰਬੰਧ ਕਿਉਂ ਨਹੀਂ ਕਰ ਦਿੱਤਾ ਜੋ ਪੰਛੀ ਆਦਿਕਾਂ ਵਾਸਤੇ ਹੈ ? ਪਰ ਅਸਲ ਗੱਲ ਇਹ ਹੈ ਕਿ ਅਸਾਡੇ ਦੇਸ ਵਿਚ ਸੰਨਿਆਸੀ ਆਦਿਕ ਜਮਾਤਾਂ ਦਾ ਇਤਨਾ ਅਸਰ ਬਣਿਆ ਹੋਇਆ ਹੈ ਕਿ ਲੋਕ ਇਹ ਸਮਝਣ ਲੱਗ ਪਏ ਹਨ ਜੁ ਅਸਲ ਭਗਤ ਉਹੀ ਹੈ ਜੋ ਸਾਰਾ ਦਿਨ ਮਾਲਾ ਫੇਰਦਾ ਰਹੇ, ਆਪਣੀ ਰੋਟੀ ਦਾ ਭਾਰ ਦੂਜਿਆਂ ਦੇ ਮੋਢੇ ਉਤੇ ਪਾਈ ਰੱਖੇ । ਅਜਿਹੇ ਖ਼ਿਆਲਾਂ ਦੇ ਅਸਰ ਹੇਠ ਜੋ ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਤੇ ਕਿਸੇ ਸ਼ਬਦ ਵਿਚ ਕੋਈ ਰਤਾ ਮਾਤ੍ਰ ਇਸ਼ਾਰਾ ਭੀ ਪੜ੍ਹਦੇ ਹਨ ਤਾਂ ਤੁਰਤ ਨਤੀਜੇ ਕੱਢ ਲੈਂਦੇ ਹਨ ਕਿ ਬੰਦਗੀ ਅਤੇ ਕਿਰਤ-ਕਾਰ ਦਾ ਆਪੋ ਵਿਚ ਮੇਲ ਨਹੀਂ ਹੈ । ਸੋਰਠਿ ਰਾਗ ਵਾਲਾ ਗੁਰੂ ਨਾਨਕ ਦੇਵ ਜੀ ਦਾ ਸ਼ਬਦ ('ਮਨੁ ਹਾਲੀ ਕਿਰਸਾਣੀ ਕਰਣੀ') ਪੜ੍ਹ ਕੇ ਕਈ ਲਿਖਾਰੀਆਂ ਨੇ ਕਹਾਣੀ ਜੋੜ ਲਈ ਕਿ ਸਤਿਗੁਰੂ ਨਾਨਕ ਦੇਵ ਜੀ ਨਾਮ ਵਿਚ ਇਤਨੇ ਮਸਤ ਰਹਿੰਦੇ ਸਨ ਕਿ ਉਹਨਾਂ ਕੰਮ-ਕਾਰ ਕਰਨਾ ਭੀ ਛੱਡ ਦਿੱਤਾ । ਬਾਬਾ ਫ਼ਰੀਦ ਜੀ ਦਾ ਸ਼ਲੋਕ ('ਫ਼ਰੀਦਾ ਰੋਟੀ ਮੇਰੀ ਕਾਠ ਕੀ') ਪੜ੍ਹ ਕੇ ਲੋਕਾਂ ਇਹ ਖ਼ਿਆਲ ਬਣਾ ਲਿਆ ਕਿ ਫ਼ਰੀਦ ਜੀ ਨੇ ਰੋਟੀ ਖਾਣੀ ਛੱਡ ਦਿੱਤੀ ਸੀ, ਤੇ, ਜਦੋਂ ਭੁੱਖ ਬਹੁਤ ਸਤਾਂਦੀ ਸੀ ਤਾਂ ਪੱਲੇ ਬੱਧੀ ਹੋਈ ਇਕ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਝੱਟ ਲੰਘਾ ਲੈਂਦੇ ਸਨ । ਇਸੇ ਤਰ੍ਹਾਂ, ਮਲੂਮ ਹੁੰਦਾ ਹੈ ਕਿ, ਭਗਤ ਰਵਿਦਾਸ ਜੀ ਦੇ ਹੇਠ-ਲਿਖੇ ਸ਼ਬਦ ਨੂੰ ਨਾਹ ਸਮਝ ਕੇ ਇਹ ਕਹਾਣੀ ਬਣ ਗਈ ਕਿ ਰਵਿਦਾਸ ਜੀ ਠਾਕੁਰ ਜੀ ਦੀ ਪੂਜਾ ਵਿਚ ਮਸਤ ਹੋ ਕੇ ਕਿਰਤ-ਕਾਰ ਛੱਡ ਬੈਠੇ—

ਸੋਰਠਿ ਰਵਿਦਾਸ ਜੀ ॥ ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ਰਹਾਉ॥ ਅਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥ ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥ ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥

ਰਵਿਦਾਸ ਜੀ ਬਨਾਰਸ ਦੇ ਵਸਨੀਕ ਸਨ, ਤੇ, ਇਹ ਸ਼ਹਿਰ ਵਿਦਵਾਨ ਬ੍ਰਾਹਮਣਾਂ ਦਾ ਭਾਰਾ ਕੇਂਦਰ ਚਲਿਆ ਆ ਰਿਹਾ ਹੈ । ਬ੍ਰਾਹਮਣਾਂ ਦੀ ਅਗਵਾਈ ਵਿਚ ਇਥੇ ਮੂਰਤੀ-ਪੂਜਾ ਦਾ ਜ਼ੋਰ ਹੋਣਾ ਭੀ ਕੁਦਰਤੀ ਗੱਲ ਹੈ । ਇੱਕ ਪਾਸੇ, ਉੱਚੀ ਜਾਤਿ ਦੇ ਵਿਦਵਾਨ ਲੋਕ ਮੰਦਰਾਂ ਵਿਚ ਜਾ ਜਾ ਕੇ ਮੂਰਤੀਆਂ ਪੂਜਣ; ਦੂਜੇ ਪਾਸੇ, ਇਕ ਬੜੀ ਨੀਵੀਂ ਜਾਤਿ ਦਾ ਕੰਗਾਲ ਤੇ ਗ਼ਰੀਬ ਰਵਿਦਾਸ ਇੱਕ ਪਰਮਾਤਮਾ ਦੇ ਸਿਮਰਨ ਦਾ ਹੋਕਾ ਦੇਵੇ—ਇਹ ਇਕ ਅਜੀਬ ਜਿਹੀ ਖੇਡ ਬਨਾਰਸ ਵਿਚ ਹੋ ਰਹੀ ਸੀ । ਬ੍ਰਾਹਮਣਾਂ ਦਾ ਚਮਾਰ ਰਵਿਦਾਸ ਨੂੰ ਉਸ ਦੀ ਨੀਵੀਂ ਜਾਤਿ ਦਾ ਚੇਤਾ ਕਰਾ ਕਰਾ ਕੇ ਉਸ ਨੂੰ ਮਖ਼ੌਲ ਕਰਨੇ ਭੀ ਸੁਭਾਵਿਕ ਜਿਹੀ ਗੱਲ ਸੀ । ਅਜਿਹੀ ਦਸ਼ਾ ਹਰ ਥਾਂ ਰੋਜ਼ਾਨਾ ਜੀਵਨ ਵਿਚ ਵੇਖੀ ਜਾ ਰਹੀ ਹੈ ।

ਇਸ ਉੱਪਰ-ਦਿੱਤੇ ਸ਼ਬਦ ਵਿਚ ਰਵਿਦਾਸ ਜੀ ਲੋਕਾਂ ਦੇ ਇਸ ਮਖ਼ੌਲ ਦਾ ਉੱਤਰ ਦੇਂਦੇ ਹਨ, ਤੇ ਕਹਿੰਦੇ ਹਨ ਕਿ ਮੈਂ ਤਾਂ ਭਲਾ ਜਾਤਿ ਦਾ ਹੀ ਚਮਾਰ ਹਾਂ, ਪਰ ਲੋਕ ਉੱਚੀਆਂ ਕੁਲਾਂ ਦੇ ਹੋ ਕੇ ਭੀ ਚਮਾਰ ਬਣੇ ਪਏ ਹਨ । ਇਸ ਸਰੀਰ, ਮਾਨੋ, ਇਕ ਜੁੱਤੀ ਹੈ । ਗ਼ਰੀਬ ਮਨੁੱਖ ਮੁੜ ਮੁੜ ਆਪਣੀ ਜੁੱਤੀ ਗੰਢਾਂਦਾ ਹੈ ਕਿ ਬਹੁਤਾ ਚਿਰ ਕੰਮ ਦੇ ਜਾਏ । ਇਸੇ ਤਰ੍ਹਾਂ ਮਾਇਆ ਦੇ ਮੋਹ ਵਿਚ ਫਸੇ ਹੋਏ ਬੰਦੇ (ਚਾਹੇ ਉਹ ਉੱਚੀ ਕੁਲ ਦੇ ਭੀ ਹੋਣ) ਇਸ ਸਰੀਰ ਨੂੰ ਗਾਂਢੇ ਲਾਣ ਲਈ ਦਿਨ ਰਾਤ ਇਸੇ ਦੀ ਪਾਲਣਾ ਵਿਚ ਲਗੇ ਰਹਿੰਦੇ ਹਨ, ਤੇ, ਪ੍ਰਭੂ ਨੂੰ ਵਿਸਾਰ ਕੇ ਖ਼ੁਆਰ ਹੁੰਦੇ ਹਨ । ਜਿਵੇਂ ਚਮਾਰ ਜੁੱਤੀ ਗੰਢਦਾ ਹੈ, ਤਿਵੇਂ ਮਾਇਆ-ਗ੍ਰਸਿਆ ਜੀਵ ਸਰੀਰ ਨੂੰ ਸਦਾ ਚੰਗੀਆਂ ਖ਼ੁਰਾਕਾਂ, ਪੁਸ਼ਾਕਾਂ ਅਤੇ ਦਵਾਈ ਆਦਿਕ ਦੇ ਕੇ ਗਾਂਢੇ-ਤੋਪੇ ਲਾਉਂਦਾ ਰਹਿੰਦਾ ਹੈ । ਸੋ, ਸਾਰਾ ਜਗਤ ਹੀ ਚਮਾਰ ਬਣਿਆ ਪਿਆ ਹੈ । ਪਰ, ਰਵਿਦਾਸ ਜੀ ਆਖਦੇ ਹਨ, ਮੈਂ ਮੋਹ ਮੁਕਾ ਕੇ ਸਰੀਰ ਨੂੰ ਗਾਂਢੇ ਤੋਪੇ ਲਾਣੇ ਛੱਡ ਬੈਠਾ ਹਾਂ । ਮੈਂ ਲੋਕਾਂ ਵਾਂਗ ਦਿਨ ਰਾਤ ਸਰੀਰ ਦੇ ਆਹਰ ਵਿਚ ਹੀ ਨਹੀਂ ਰਹਿੰਦਾ; ਮੈਂ ਪ੍ਰਭੂ ਦਾ ਨਾਮ ਸਿਮਰਨਾ ਆਪਣਾ ਮੁੱਖ ਧਰਮ ਬਣਾਇਆ ਹੈ । ਤਾਹੀਏਂ ਮੈਨੂੰ ਮੌਤ ਦਾ, ਸਰੀਰ ਦੇ ਨਾਸ ਹੋਣ ਦਾ, ਡਰ ਨਹੀਂ ਰਿਹਾ ।

### ਭਗਤ ਜੀ ਦੀ ਅਵਤਾਰ-ਪੂਜਾ—

ਭਗਤਾਂ ਦੀ ਬਾਣੀ ਵਿਚ ਕਿਸੇ ਅਵਤਾਰ ਆਦਿਕ ਦਾ ਨਾਮ ਵਰਤਿਆ ਵੇਖ ਕੇ ਇਹ ਨਤੀਜਾ ਕੱਢਣਾ ਭਾਰੀ ਭੁੱਲ ਹੋਵੇਗੀ ਕਿ ਫਲਾਣਾ ਭਗਤ ਫਲਾਣੇ ਅਵਤਾਰ ਦਾ ਉਪਾਸ਼ਕ ਸੀ । ਜੇ ਇਹੀ ਕਸਵੱਟੀ ਠੀਕ ਸਮਝੀ ਜਾਣੀ ਹੈ ਤਾਂ ਇਹੀ ਨਾਮ ਕਈ ਵਾਰੀ ਗੁਰੂ ਸਾਹਿਬਾਨ ਨੇ ਭੀ ਬਾਣੀ ਵਿਚ ਵਰਤੇ ਹਨ । ਆਸਾ ਦੀ ਵਾਰ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਸ਼ਲੋਕ ਅਸੀ ਹਰ ਰੋਜ਼ ਪੜ੍ਹਦੇ ਸੁਣਦੇ ਹਾਂ, ਜਿੱਥੇ ਸਤਿਗੁਰੂ ਜੀ ਨੇ ਲਫ਼ਜ਼ 'ਕ੍ਰਿਸਨ' ਵਰਤਿਆ ਹੈ :—

ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥ ਆਤਮਾ ਬਾਸੁਦੇਵਸਿ੍ ਜੇ ਕੋ ਜਾਣੈ ਭੇਉ ॥ ਨਾਨਕੁ ਤਾ ਕਾ ਸਾਦੁ ਹੈ ਦਾਸੁ ਨਿਰੰਜਨ ਦੇਉ ॥ {ਪਉੜੀ ੧੧

ਅਸਲ ਗੱਲ ਇਹ ਹੈ ਕਿ ਇਹ ਲਫ਼ਜ਼ ਰਾਮ, ਕ੍ਰਿਸ਼ਨ, ਮਾਧੋ, ਗੋਬਿੰਦ, ਹਰਿ, ਰਾਮਈਆ, ਦਮੋਦਰ, ਮੁਰਾਰਿ ਆਦਿਕ ਸਾਰੇ ਹੀ ਪਰਮਾਤਮਾ ਅਕਾਲ ਪੁਰਖ ਵਾਸਤੇ ਵਰਤੇ ਗਏ ਹਨ ।

ਭਗਤ ਰਵਿਦਾਸ ਜੀ ਦੇ ਕੁੱਲ ੪੦ ਸ਼ਬਦ ਹਨ, ਹੇਠ-ਲਿਖਿਆ ਸਿਰਫ਼ ਇੱਕ ਸ਼ਬਦ ਹੀ ਐਸਾ ਹੈ ਜਿਥੇ ਭਗਤ ਜੀ ਲਫ਼ਜ਼ 'ਰਾਜਾ ਰਾਮਚੰਦ' ਵਰਤਦੇ ਹਨ—

ਸੋਰਠਿ ॥ ਜਲ ਕੀ ਭੀਤਿ ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥੧॥ ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥੧॥ਰਹਾਉ॥ ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥ ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥ ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥ ਮੇਰੀ ਜਾਤਿ ਕਮੀਨੀ, ਪਾਂਤਿ ਕਮੀਨੀ, ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ, ਕਹਿ ਰਵਿਦਾਸ ਚਮਾਰਾ ॥੫॥੬॥

ਇਸ ਸ਼ਬਦ ਵਿਚ ਸਾਧਾਰਨ ਤੌਰ ਤੇ ਜਗਤ ਦੀ ਅਸਾਰਤਾ ਦਾ ਜ਼ਿਕਰ ਹੈ ਕਿ ਇਹਨਾਂ ਨਾਸਵੰਤ ਪਦਾਰਥਾਂ ਵਿਚ ਮਮਤਾ ਬਣਾਣ ਦਾ ਕੋਈ ਲਾਭ ਨਹੀਂ । ਸਿਰਫ਼ ਅਖ਼ੀਰਲੀ ਤੁਕ ਵਿਚ ਅਰਦਾਸ ਹੈ ਕਿ ਇਸ ਮਮਤਾ ਤੋਂ ਬਚਣ ਲਈ, ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਜੇ ਰਵਿਦਾਸ ਜੀ ਅਵਤਾਰ ਸ੍ਰੀ ਰਾਮ ਚੰਦਰ ਦੇ ਉਪਾਸ਼ਕ ਹੁੰਦੇ, ਤਾਂ ਉਹ ਆਪਣੇ ਇਸ ਇਸ਼ਟ ਦਾ ਜ਼ਿਕਰ ਉਹਨਾਂ ਸ਼ਬਦਾਂ ਵਿਚ ਖ਼ਾਸ ਤੌਰ ਤੇ ਕਰਦੇ; ਜਿਨ੍ਹਾਂ ਵਿਚ ਉਹ ਨਿਰੋਲ ਅਰਦਾਸ ਹੀ ਕਰ ਰਹੇ ਹਨ, ਜਾਂ, ਜਿਨ੍ਹਾਂ ਵਿਚ ਆਪਣੇ ਇਸ਼ਟ ਦੇ ਗੁਣ ਗਾਏ ਹੋਏ ਹਨ । ਕਿਤੇ ਨਾ ਕਿਤੇ ਤਾਂ ਆਪਣੇ ਇਸ ਇਸ਼ਟ ਦੇ ਕਿਸੇ ਕਾਰਨਾਮੇ ਦਾ ਜ਼ਿਕਰ ਕਰਦੇ । ਪਰ, ਐਸਾ ਕੋਈ ਇੱਕ ਸ਼ਬਦ ਭੀ ਨਹੀਂ ਮਿਲਦਾ । ਭਗਤ ਰਵਿਦਾਸ ਜੀ ਨੇ ਇਥੇ ਲਫ਼ਜ਼ 'ਚੰਦ' ਉਸੇ ਤਰ੍ਹਾਂ ਵਰਤਿਆ ਹੈ ਜਿਵੇਂ ਭੱਟ ਨਲ੍ਹ ਨੇ ਗੁਰੂ ਰਾਮਦਾਸ ਸਾਹਿਬ ਦੀ ਵਡਿਆਈ ਵਿਚ ਸਵਈਏ ਉਚਾਰਨ ਵੇਲੇ । ਵੇਖੋ ਭੱਟ ਨਲ੍ਹ ਦਾ ਸਵਈਆ ਨੰ: ੪—

'ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ ਜਨ ਕੀਅਉ ਪ੍ਰਗਾਸ' ॥

{ਇਸ ਦੀ ਵਿਆਖਿਆ ਵਾਸਤੇ ਪੜ੍ਹੋ ਭੱਟਾਂ ਦੇ ਸਵਈਆਂ ਦਾ ਟੀਕਾ । ਲਫ਼ਜ਼ 'ਚੰਦ' ਤੋਂ ਭਾਵ ਹੈ 'ਚੰਦ ਵਰਗਾ ਸੋਹਣਾ' ਚੰਦ ਵਾਂਗ ਠੰਡ ਦੇਣ ਵਾਲਾ, ਸੋਹਣਾ, ਸ਼ਾਂਤੀ ਦਾ ਪੁੰਜ} ।

ਕਿਸੇ ਇੱਕ ਅਵਤਾਰ ਦਾ ਉਪਾਸ਼ਕ ਦੂਜੇ ਅਵਤਾਰ ਦੀ ਪੂਜਾ ਨਹੀਂ ਕਰ ਸਕਦਾ । ਪਰ ਰਵਿਦਾਸ ਜੀ ਨੇ ਤਾਂ ਲਫ਼ਜ਼ ਹਰਿ, ਰਾਜਾ ਰਾਮ, ਮਾਧੋ, ਮੁਰਾਰਿ ਆਦਿਕ ਵਰਤਣ ਵਿਚ ਕਿਸੇ ਤਰ੍ਹਾਂ ਦਾ ਕੋਈ ਵਿਤਕਰਾ ਨਹੀਂ ਕੀਤਾ । ਮਾਧੋ, ਮੁਰਾਰਿ ਸ੍ਰੀ ਕ੍ਰਿਸ਼ਨ ਜੀ ਦੇ ਨਾਮ ਹਨ । ਪ੍ਰਮਾਣ ਵਜੋਂ—

ਸੋਰਠਿ ੧ ॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥<br>
. . . . . . ਜੈਸਾ ਮਾਨੀਐ ਹੋਇ ਨ ਤੈਸਾ ॥੧॥ਰਹਾਉ॥

ਸੋਰਠਿ ੨ ॥ ਮਾਧਵੇ ਜਾਨਤ ਹਹੁ ਜੈਸੀ ਤੈਸੀ ॥<br>
. . . . . . ਅਬ ਕਹਾ ਕਰਹੁਗੇ ਐਸੀ ॥੧॥ਰਹਾਉ॥

. . . .. ... ... ...

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥

.. ... ... ...

ਸੋਰਠਿ ੩ ॥...ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥

. . . . . . ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥

. . . . . . ਜਿਹ ਰਸ ਅਨਰਸ ਬੀਸਰਿ ਜਾਹੀ ॥੧॥ਰਹਾਉ॥

ਸੋਰਠਿ ੪ ॥ ਹਰਿ ਹਰਿ ਹਰਿ ਨ ਜਪਹਿ ਰਸਨਾ ॥

. . . . . ਅਵਰ ਸਭ ਤਿਆਗਿ ਬਚਨ ਰਚਨਾ ॥੧॥ਰਹਾਉ॥

ਆਸਾ ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥

. . . . . ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥

ਧਨਾਸਰੀ ੩ ॥ ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥

. . . . . . ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ ॥੧॥ਰਹਾਉ॥

ਮਲਾਰ ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥

. . . . . . ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ਰਹਾਉ॥

ਮੁੱਕਦੀ ਗੱਲ, ਭਗਤ ਰਵਿਦਾਸ ਜੀ ਉਸ ਪ੍ਰਭੂ ਦੇ ਉਪਾਸ਼ਕ ਸਨ ਜਿਸ ਦੀ ਬਾਬਤ ਉਹ ਆਪ ਲਿਖਦੇ ਹਨ—

ਸੁਖ ਸਾਗਰੁ ਸੁਰ ਤਰ ਚਿੰਤਾ ਮਨਿ, ਕਾਮਧੇਨੁ ਬਸਿ ਜਾ ਕੇ ॥ ਚਾਰਿ ਪਦਾਰਥ ਅਸਟ ਦਸਾ ਸਿਧਿ, ਨਵਨਿਧਿ ਕਰ ਤਲ ਤਾ ਕੇ ॥੧॥ ਹਰਿ ਹਰਿ ਹਰਿ ਨਾ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ ਰਚਨਾ ॥੧॥ਰਹਾਉ॥ {ਸੋਰਠਿ ੪

**ਭਗਤ ਰਵਿਦਾਸ ਜੀ ਦੀ ਬਾਣੀ ਉਤੇ ਕੀਤੇ ਇਤਰਾਜ਼ਾਂ ਬਾਰੇ ਵਿਚਾਰ**

**(੧) ਜਾਤਿ-ਪਾਤਿ ਦੇ ਪੱਕੇ ਸ਼ਰਧਾਲੂ—**

ਭਗਤ-ਬਾਣੀ ਦੇ ਵਿਰੋਧੀ ਸੱਜਣ ਲਿਖਦੇ ਹਨ :—"ਭਗਤ ਜੀ ਚਮਾਰ ਜਾਤੀ ਦੇ ਸਨ । ਭਗਤ ਜੀ ਦੀ ਬਾਣੀ ਤੋਂ ਭੀ ਇਹ ਸਾਬਤ ਹੁੰਦਾ ਹੈ । ਆਪ ਜੀ ਨੇ ਕਈ ਜਾਤਿ-ਅਭਿਮਾਨੀ ਪੰਡਿਤਾਂ ਨੂੰ ਨੀਚਾ ਦਿਖਾਇਆ, ਪਰ ਆਪ ਜ਼ਾਤ-ਪਾਤ ਤੋਂ ਅੱਡ ਨਾਹ ਹੋ ਸਕੇ । ਥਾਂ ਥਾਂ ਆਪਣੇ ਆਪ ਨੂੰ ਚਮਾਰ ਸੰਗਿਆ ਸੇ ਲਿਖਦੇ ਹਨ ।

"ਆਪ ਜੀ ਦੀ ਰਚਨਾ ਦੇ ੪੦ ਸ਼ਬਦ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਛਾਪੇ ਵਾਲੀ ਬੀੜ ਅੰਦਰ ਦੇਖੇ ਜਾਂਦੇ ਹਨ ਜਿਨ੍ਹਾਂ ਵਿਚੋਂ ਕਈਆਂ ਦਾ ਆਸ਼ਾ ਗੁਰਮਤਿ ਤੋਂ ਕਾਫ਼ੀ ਦੂਰ ਹੈ । ਸਿੱਧਾਂਤ ਦੀ ਪੁਸ਼ਟੀ ਵਾਸਤੇ ਕੁਝ-ਕੁ ਪ੍ਰਮਾਣ ਵਜੋਂ ਹਵਾਲੇ ਦਿੱਤੇ ਜਾਂਦੇ ਹਨ ।

"ਭਗਤ ਜੀ ਜ਼ਾਤ-ਪਾਤ ਦੇ ਪੱਕੇ ਸ਼ਰਧਾਲੂ ਸਨ । ਥਾਂ ਥਾਂ ਆਪਣੇ ਆਪ ਨੂੰ ਚਮਾਰ ਸੰਗਿਆ ਦੁਆਰਾ ਲਿਖਦੇ ਹਨ ਅਤੇ ਆਪਣੀ ਜ਼ਾਤ ਨੂੰ ਬਹੁਤ ਨੀਵੀਂ (ਘਟੀਆ) ਕਰ ਕੇ ਪੁਕਾਰਦੇ ਹਨ । ਆਪ ਫ਼ੁਰਮਾਉਂਦੇ ਹਨ :—

(ੳ) ਮੇਰੀ ਜਾਤਿ ਕਮੀਨੀ, ਪਾਂਤਿ ਕਮੀਨੀ, ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ, ਕਹਿ ਰਵਿਦਾਸ ਚਮਾਰਾ ॥ {ਸੋਰਠਿ

(ਅ) ਮੇਰਾ ਕਰਮੁ ਕੁਟਿਲਤਾ, ਜਨਮੁ ਕੁਭਾਂਤੀ ॥ {ਗਉੜੀ

(ਏ) ਪ੍ਰੇਮ ਭਗਤਿ ਕੇ ਕਾਰਣੈ ਕਹੁ ਰਵਿਦਾਸ ਚਮਾਰ ॥ {ਗਉੜੀ

(ਸ) ਮੇਰੀ ਜਾਤਿ ਕੁਟਬਾਂਡਲਾ ਢੋਰ ਢੋਵੰਤਾ ॥ {ਮਲਾਰ

"ਉਪ੍ਰੋਕਤ ਪ੍ਰਮਾਣਾਂ ਤੋਂ ਸਾਬਤ ਹੋਇਆ ਕਿ ਭਗਤ ਜੀ ਜਾਤ-ਪਾਤ ਦੇ ਪੂਰਨ ਕਾਇਲ ਸਨ । ਆਪਣੇ ਕਿੱਤੇ ਨੂੰ ਬਹੁਤ ਘਟੀਆ ਖ਼ਿਆਲ ਕਰਦੇ ਸਨ । ਪਰ ਗੁਰਮਤਿ ਅੰਦਰ ਜਾਤ-ਪਾਤ ਦਾ ਬਹੁਤ ਖੰਡਨ ਕੀਤਾ ਗਿਆ ਹੈ । ਕੁਝ ਪਰਮਾਣ ਦੇ ਕੇ ਸਿਧਾਂਤ ਦੀ ਸਿੱਧੀ ਕੀਤੀ ਜਾਂਦੀ ਹੈ ।

(ੳ) ਅਗੈ ਜਾਤਿ ਨ ਪੁਛੀਐ, ਕਰਣੀ ਸਬਦੁ ਹੈ ਸਾਰੁ ॥

(ਅ) ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥ {ਆਸਾ ਮਹਲਾ ੧

(ੲ) ਬਿਨੁ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥ {ਆਸਾ ਮਹਲਾ ੩

ਸਾਫ਼ ਜ਼ਾਹਰ ਹੋਇਆ ਕਿ ਭਗਤ ਜੀ ਦੇ ਅਤੇ ਗੁਰੂ ਜੀ ਦੇ ਸਿੱਧਾਂਤ ਵਿਚ ਭਾਰੀ ਵਿਰੋਧ ਹੈ ।

ਵਿਰੋਧੀ ਸੱਜਣ ਜੀ ਨੇ ਇਹੀ ਦੂਸ਼ਣ ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਉੱਤੇ ਲਾਇਆ ਹੈ ਕਿ ਕਬੀਰ ਜੀ ਆਪਣੇ ਆਪ ਨੂੰ ਥਾਂ ਥਾਂ ਜੁਲਾਹਾ ਆਦਿ ਕਰ ਕੇ ਲਿਖਦੇ ਹਨ; ਅਤੇ ਨਾਮਦੇਵ ਜੀ ਆਪਣੀ ਜ਼ਾਤ ਨੂੰ ਨੀਵੀਂ ਜ਼ਾਤੀ ਸਮਝਦੇ ਸਨ ।

ਵਾਹ ! ਪੰਜਾਬੀ ਅਖਾਣ ਹੈ 'ਜਿਸ ਤਨ ਲੱਗੇ, ਸੋਈ ਜਾਣੇ' । ਜਿਹੜੇ ਬੰਦੇ ਸਦੀਆਂ ਤੋਂ ਜਾਤਿ-ਵਿਤਕਰੇ ਦੇ ਜ਼ੁਲਮ ਹੇਠ ਦੁੱਖ ਸਹਾਰਦੇ ਚਲੇ ਆ ਰਹੇ ਹਨ, ਉਹਨਾਂ ਨੂੰ ਪੁੱਛ ਕੇ ਵੇਖੋ ਜੁਲਾਹਾ ਛੀਂਬਾ ਚਮਾਰ ਆਦਿਕ ਅਖਵਾਣ ਵਿਚ ਜਾਂ ਆਪਣੇ ਆਪ ਨੂੰ ਆਖਣ ਵਿਚ ਉਹਨਾਂ ਨੂੰ ਕਿਤਨਾ ਕੁ ਹੁਲਾਰਾ ਆਉਂਦਾ ਹੈ । ਉੱਚੀ ਜਾਤਿ ਦਾ ਜ਼ਿਕਰ ਤਾਂ ਫ਼ਖ਼ਰ ਨਾਲ ਹੋ ਸਕਦਾ ਹੈ, ਨੀਚ ਜਾਤਿ ਦੇ ਜ਼ਿਕਰ ਵਿਚ ਕਾਹਦਾ ਮਾਣ ? ਇਹ ਜ਼ਿਕਰ ਤਾਂ ਉੱਚੀ ਜਾਤਿ ਨੂੰ ਵੰਗਾਰਣ ਵਾਸਤੇ ਸੀ । ਵਿਰੋਧੀ ਸੱਜਣ ਜੀ ਨੇ ਮਲਾਰ ਰਾਗ ਵਿਚੋਂ ਜਿਹੜਾ ਪ੍ਰਮਾਣ (ਸ) ਦਿੱਤਾ ਹੈ, ਜੇ ਉਹ ਸਾਰਾ ਹੀ ਲਿਖ ਦੇਂਦੇ ਜਾਂ ਆਪ ਪੜ੍ਹ ਲੈਂਦੇ ਤਾਂ ਗੱਲ ਆਪੇ ਹੀ ਸਾਫ਼ ਹੋ ਜਾਂਦੀ ।

ਅਗਾਂਹ ਚੱਲ ਕੇ ਵਿਰੋਧੀ ਸੱਜਣ ਜੀ ਜਾਤ-ਪਾਤ ਬਾਰੇ ਇਉਂ ਲਿਖਦੇ ਹਨ—

"ਅੰਮ੍ਰਿਤਧਾਰੀ ਖ਼ਾਲਸਾ ਜੋ ਜਾਤ-ਪਾਤ ਥੀਂ ਬਿਲਕੁਲ ਰਹਿਤ ਹੈ, ਉਹ ਤਾਂ ਖ਼ਾਲਸਾ ਦੀਵਾਨਾਂ ਵਿਚ ਕੀਰਤਨ ਦੁਆਰੇ ਪ੍ਰਚਾਰ ਕਰ ਕੇ ਨਸ਼ਰ ਹੋਵੇ ਕਿ—

'ਹੀਨੜੀ ਜਾਤਿ ਮੇਰੀ ਜਾਦਮਰਾਇਆ'

'ਕਹਿ ਰਵਿਦਾਸ ਚਮਾਰਾ'

'ਮੇਰੀ ਜਾਤਿ ਕਮੀਨੀ ਪਾਤਿ ਕਮੀਨੀ'

'ਮੈਂ ਕਾਸਿਕ ਜੁਲਹਾ'

ਕੀ ਅੰਮ੍ਰਿਤਧਾਰੀ ਜੁਲਾਹੇ ਚਮਾਰ ਹਨ ?

ਵਿਰੋਧੀ ਸੱਜਣ ਜੀ ਦੇ ਅੰਦਰ ਜਾਤ-ਪਾਤ ਦੇ ਵਿਰੁੱਧ ਜੋ ਜਜ਼ਬਾ ਹੈ ਉਸ ਦੀ ਵਡਿਆਈ ਕੀਤੇ ਬਿਨਾ ਨਹੀਂ ਰਿਹਾ ਜਾ ਸਕਦਾ । ਪਰ ਇਹ ਜਜ਼ਬਾ ਇਕ-ਪਾਸੜ ਹੀ ਹੈ । ਨੀਵੀਂ ਜ਼ਾਤ ਤੋਂ ਹੀ ਨਫ਼ਰਤ ਹੈ ਤੇ ਇਸੇ

ਨਫ਼ਰਤ ਦੇ ਵਿਰੁੱਧ ਕਬੀਰ ਜੀ, ਨਾਮਦੇਵ ਜੀ ਤੇ ਰਵਿਦਾਸ ਜੀ ਪੁਕਾਰ ਪੁਕਾਰ ਕੇ ਜਾਤਿ-ਅਭਿਮਾਨੀਆਂ ਨੂੰ ਵੰਗਾਰਦੇ ਗਏ ਹਨ ।

ਸੱਜਣ ਜੀ ! ਖ਼ਾਲਸੇ ਨੇ ਜੁਲਾਹ ਚਮਾਰ ਨਹੀਂ ਬਣਨਾ, ਪਰ ਦੇਸ ਵਿਚੋਂ ਇਹ ਜਾਤੀ-ਵਿਤਕਰਾ ਦੂਰ ਕਰਨਾ ਹੈ । ਭਗਤਾਂ ਦੀ ਰਾਹੀਂ ਖ਼ਾਲਸੇ ਅੱਗੇ ਇਹ ਕ੍ਰੋੜਾਂ ਬੰਦਿਆਂ ਦੀ ਅਪੀਲ ਹੈ, ਇਸ ਨੂੰ ਮੁੜ ਮੁੜ ਪੜ੍ਹੋ, ਉਹਨਾਂ ਦੇ ਦੁੱਖ ਦੇ ਭਾਈਵਾਲ ਬਣੋ, ਤੇ, ਭਾਈਚਾਰਕ ਜੀਵਨ ਵਿਚ ਉਹਨਾਂ ਨੂੰ ਉੱਚਾ ਕਰੋ । ਸਿੱਧਾਂ ਵਾਂਗ ਖ਼ਾਲਸਾ ਆਪ ਪਰਬਤਾਂ ਉਤੇ ਨਾਹ ਜਾ ਚੜ੍ਹੇ, ਉਹਨਾਂ ਦੁੱਖੀਆਂ ਦੀ ਭੀ ਸਾਰ ਰੱਖੇ ।

### (੨) ਅਵਤਾਰ-ਭਗਤੀ—

ਵਿਰੋਧੀ ਸੱਜਣ ਜੀ ਲਿਖਦੇ ਹਨ—"ਭਗਤ ਜੀ ਇਕ ਅਕਾਲ ਪੁਰਖ ਨੂੰ ਛੱਡ ਕੇ ਰਾਜਾ ਰਾਮ ਚੰਦ ਆਦਿ ਦੇਹ-ਧਾਰੀ ਬੰਦਿਆਂ ਦੇ ਪੁਜਾਰੀ ਸਨ ਤੇ ਉਹਨਾਂ ਨੂੰ ਰੱਬ-ਰੂਪ ਸਮਝ ਕੇ ਪੂਜਦੇ ਸਨ । ਮਿਸਾਲ ਦੇ ਤੌਰ ਤੇ ਕੁਝ ਹਵਾਲੇ ਦਿੱਤੇ ਜਾਂਦੇ ਹਨ :—

(ੳ) ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ {ਆਸਾ

(ਅ) ਬਿਨੁ ਰਘੁਨਾਥ (ਰਾਜਾ ਰਾਮਚੰਦਰ) ਸਰਨ ਕਾ ਕੀ ਲੀਜੈ ॥ {ਜੈਤਸਰੀ

(ੲ) ਤੁਮ ਸਰਨਾਗਤਿ ਰਾਜਾ ਰਾਮ ਚੰਦ, ਕਹਿ ਰਵਿਦਾਸ ਚਮਾਰਾ ॥ {ਸੋਰਠਿ

"ਉਤੇ ਆ ਚੁਕੇ ਸ਼ਬਦਾਂ ਤੋਂ ਸਾਬਤ ਹੈ ਕਿ ਭਗਤ ਜੀ ਅਕਾਲ ਪੁਰਖ ਦੇ ਅਸਲ ਰੂਪ ਨੂੰ ਛੱਡ ਕੇ ਰਾਜਾ ਰਾਮ ਚੰਦ ਦੇ ਪੁਜਾਰੀ ਸਨ । ਪਰ ਗੁਰਮਤਿ ਦੇ ਅੰਦਰ ਅਵਤਾਰ-ਪੂਜਾ ਦਾ ਸਖ਼ਤ ਖੰਡਨ ਹੈ ।

"ਸਾਬਤ ਹੋਇਆ ਕਿ ਜਿੱਥੇ ਭਗਤ ਜੀ ਰਾਜਾ ਰਾਮ ਚੰਦਰ ਜੀ ਦੇ ਪੁਜਾਰੀ ਹਨ, ਓਥੇ ਗੁਰੂ ਸਾਹਿਬਾਨ ਅਵਤਾਰ-ਪ੍ਰਸਤੀ ਦੇ ਸਖ਼ਤ ਵਿਰੋਧੀ ਹਨ । ਭਾਵ, ਭਗਤ ਜੀ ਦਾ ਮਤ ਗੁਰਮਤਿ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ ।"

ਇਸ ਮਜ਼ਮੂਨ ਉੱਤੇ ਪਿਛਲੇ "ਭਗਤ ਰਵਿਦਾਸ ਜੀ ਦਾ ਇਸ਼ਟ" ਵਿਚ ਭੀ ਖੁਲ੍ਹੀ ਵਿਚਾਰ ਕੀਤੀ ਜਾ ਚੁਕੀ ਹੈ ।

ਰਵਿਦਾਸ ਜੀ ਨੇ ਆਪਣੇ ੪੦ ਸ਼ਬਦਾਂ ਵਿਚ ਅਵਤਾਰੀ ਨਾਮ ਹੇਠ-ਲਿਖੇ ਅਨੁਸਾਰ ਵਰਤੇ ਹਨ :—

(੧) ਰਾਮ, ਰਾਜਾ ਰਾਮ — — — — —੨੧ ਵਾਰੀ
. . ਰਾਜਾ ਰਾਮ ਚੰਦ — — — — — ੧ ਵਾਰੀ
. . ਰਘੁਨਾਥ — — — — — — —੧ ਵਾਰੀ

(੨) ਹਰਿ — — — — — — — ੨੪ ਵਾਰੀ

(ਨੋਟ :—ਲਫ਼ਜ਼ 'ਹਰਿ' ਸੰਸਕ੍ਰਿਤ ਕੋਸ਼ਾਂ ਵਿਚ ਵਿਸ਼ਨੂੰ, ਇੰਦਰ, ਸ਼ਿਵ, ਬ੍ਰਹਮਾ ਅਤੇ ਜਮਰਾਜ ਵਾਸਤੇ ਵਰਤਿਆ ਹੋਇਆ ਹੈ) ।

(੩) ਮਾਧਵ — — — — — ੮ ਵਾਰੀ
. . ਮੁਰਾਰਿ — — — — — ੨ ਵਾਰੀ

. . ਮੁਕੰਦ — — — — — — — ੧੪ ਵਾਰੀ
. . ਗੋਬਿੰਦ — — — — — — — ੪ ਵਾਰੀ

. . ਜੋੜ — — — — — — — ੨੮

**ਨੋਟ :—**ਇਹ ਚਾਰੇ ਕ੍ਰਿਸ਼ਨ ਜੀ ਦੇ ਨਾਮ ਹਨ ।

(੪) ਦੇਵ — — — — — — — — ੩ ਵਾਰੀ
. . ਅਨੰਤ — — — — — — — — ੧ ਵਾਰੀ
. . ਕਰਤਾ — — — — — — — — —੧ ਵਾਰੀ
. . ਨਿਰੰਜਨ — — — — — — — — ੧ ਵਾਰੀ . . ਜੋੜ ੧੦
. . ਸਤਿਨਾਮੁ — — — — — — — —੧ ਵਾਰੀ
. . ਪ੍ਰਭ — — — — — — — — — ੨ ਵਾਰੀ
. . ਨਾਰਾਇਨ — — — — — — — — ੧ ਵਾਰੀ

ਪਰ ਇਹ ਸਾਰੇ ਹੀ ਨਾਮ ਸਤਿਗੁਰੂ ਜੀ ਦੀ ਆਪਣੀ ਬਾਣੀ ਵਿਚ ਸੈਂਕੜੇ ਵਾਰੀ ਵਰਤੇ ਮਿਲਦੇ ਹਨ । ਲਫ਼ਜ਼ 'ਰਾਜਾ ਰਾਮ' ਤਾਂ ਬੜੇ ਅਨੋਖੇ ਢੰਗ ਵਿਚ ਲਿਖਿਆ ਮਿਲਦਾ ਹੈ । ਵੇਖੋ :—

ਸੂਹੀ ਛੰਤ ਮਹਲਾ ੪ ॥ ਸਾਧਨ ਆਸਾ ਚਿਤਿ ਕਰੇ ਰਾਮ ਰਾਜਿਆ, ਹਰਿ ਪ੍ਰਭ ਸੇਜੜੀਐ ਆਈ ॥ ਮੇਰਾ ਠਾਕੁਰੁ ਅਗਮ ਦਇਆਲੁ ਹੈ ਰਾਮ ਰਾਜਿਆ, ਕਰਿ ਕਿਰਪਾ ਲੇਹੁ ਮਿਲਾਈ ॥ ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ, ਹਰਿ ਸਰਧਾ ਸੇਜ ਵਿਛਾਈ ॥ ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ, ਮਿਲਿਆ ਸਹਜਿ ਸੁਭਾਈ ॥੩॥ {ਪੰਨਾ ੭੭੬}

ਅਗਲਾ ਬੰਦ ਭੀ ਪੜ੍ਹੋ ।

ਸਾਰੇ ਹੀ ਅਵਤਾਰੀ ਨਾਮ ਪਰਮਾਤਮਾ ਦੇ ਅਰਥ ਵਿਚ ਵਰਤੇ ਹੋਏ ਹਨ ।

ਵਿਰੋਧੀ ਸੱਜਣ ਜੀ ਤਾਂ ਲਿਖਦੇ ਹਨ :—'ਭਗਤ ਜੀ ਦਾ ਮਤ ਗੁਰਮਤਿ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ' ।

ਪਰ ਵੇਖੋ, ਸਤਿਗੁਰੂ ਜੀ ਦੀ ਆਪਣੀ ਰਾਇ ਕੀਹ ਹੈ :—

ਸੂਹੀ ਮਹਲਾ ੪ ਘਰੁ ੬॥ ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ ॥ ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥ ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ, ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥ ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥ ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ ॥੨॥ {ਪੰਨਾ ੭੩੩}

ਗੁਰੂ ਰਾਮਦਾਸ ਸਾਹਿਬ ਦੀਆਂ ਨਜ਼ਰਾਂ ਵਿਚ ਤਾਂ ਭਗਤ ਰਵਿਦਾਸ ਪਰਮਾਤਮਾ ਦਾ ਭਗਤ ਸੀ ।

ਪਰ ਇਥੇ ਤਾਂ ਸਤਿਗੁਰੂ ਜੀ ਨੇ ਭੀ ਲਫ਼ਜ਼ 'ਚਮਾਰ' ਵਰਤਿਆ ਹੈ । ਕੀ ਵਿਰੋਧੀ ਸੱਜਣ ਜੀ ਸਤਿਗੁਰੂ ਜੀ ਨੂੰ ਭੀ 'ਜਾਤਿ ਪਾਤਿ ਦੇ ਸ਼ਰਧਾਲੂ' ਸਮਝ ਲੈਣਗੇ ? ਹੋਰ ਵੇਖੋ—

ਸਿਰੀ ਰਾਗੁ ਮ: ੩ ਅਸਟਪਦੀਆ ॥ ਨਾਮਾ ਛੀਬਾ, ਕਬੀਰੁ ਜੋੁਲਾਹਾ, ਪੂਰੇ ਗੁਰ ਤੇ ਗਤਿ ਪਾਈ । ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥੩॥੫॥੨੨॥ {ਪੰਨਾ ੬੭}

ਪਰ, ਵਿਰੋਧੀ ਸੱਜਣ ਜੀ ਤਾਂ ਇਹਨਾਂ ਭਗਤਾਂ ਦੀ ਬਾਣੀ ਨੂੰ ਗੁਰਮਤਿ ਦੇ ਵਿਰੁੱਧ ਕਹਿ ਰਹੇ ਹਨ ।

(੩) (ੳ) "ਹੋਰ ਸਿੱਧਾਂਤਕ ਮਤ-ਭੇਦ" ਦੇ ਸਿਰ-ਲੇਖ ਹੇਠ ਵਿਰੋਧੀ ਸੱਜਣ ਜੀ ਭਗਤ ਰਵਿਦਾਸ ਜੀ ਦਾ ਆਸਾ ਰਾਗ ਦਾ ਪੰਜਵਾਂ ਸ਼ਬਦ ("ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ...") ਦੇ ਕੇ ਲਿਖਦੇ ਹਨ—"ਪੱਥਰ-ਪੂਜਾ ਦੀ ਪੁਸ਼ਟੀ ਕਰਨਾ ਗੁਰਮਤਿ ਵਿਰੁੱਧ ਹੈ ।"

ਇਹ ਤਾਂ ਬਿਲਕੁਲ ਠੀਕ ਹੈ । ਪਰ ਸੱਜਣ ਜੀ ! ਇਸ ਸ਼ਬਦ ਵਿਚ ਤੁਹਾਨੂੰ 'ਪੱਥਰ-ਪੂਜਾ ਦੀ ਪੁਸ਼ਟੀ' ਕਿੱਥੋਂ ਦਿੱਸ ਰਹੀ ਹੈ ? 'ਰਹਾਉ' ਦੀਆਂ ਤੁਕਾਂ ਨੂੰ ਰਤਾ ਗਹੁ ਨਾਲ ਪੜ੍ਹੋ !

ਪਾਠਕ ਸੱਜਣ ਇਸ ਸ਼ਬਦ ਦੇ ਅਰਥ ਟੀਕੇ ਵਿਚ ਪੜ੍ਹਨ ।

(ਅ) ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥ {ਸੋਰਠਿ ਰਵਿਦਾਸ ਜੀ

ਇਹ ਤੁਕਾਂ ਦੇ ਕੇ ਵਿਰੋਧੀ ਸੱਜਣ ਜੀ ਲਿਖਦੇ ਹਨ—"ਇਸ ਤੋਂ ਕਬਰ ਦਾ ਸਿੱਧਾਂਤ ਸਾਬਤ ਹੁੰਦਾ ਹੈ । ਪਰ ਗੁਰਮਤਿ ਅੰਦਰ ਕਬਰਾਂ ਦਾ ਖੰਡਨ ਹੈ । ਗੁਰਮਤਿ ਵਿਖੇ ਦਬਾਉਣ ਜਾਂ ਸਾੜਨ ਦੇ ਵਹਿਮ ਹੀ ਨਹੀਂ ਹਨ ।"

ਸੱਜਣ ਜੀ ! ਜੇ ਗੁਰਮਤਿ ਵਿਚ ਸਾੜਨ ਦੱਬਣ ਵਾਲਾ ਵਹਿਮ ਹੀ ਨਹੀਂ ਹੈ, ਤਾਂ 'ਕਬਰਾਂ ਦਾ ਖੰਡਨ' ਕਿਵੇਂ ਹੋ ਗਿਆ ? ਤੇ, ਉਪਰਲੀਆਂ ਤੁਕਾਂ ਵਿਚੋਂ 'ਕਬਰ ਦਾ ਸਿਧਾਂਤ' ਕਿਵੇਂ ਸਾਬਤ ਕਰ ਲਿਆ ਜੇ ? ਅਗਲਾ ਬੰਦ ਭੀ ਰਤਾ ਪੜ੍ਹ ਵੇਖਣਾ ਸੀ—

ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥

ਰਵਿਦਾਸ ਜੀ ਤਾਂ ਸਾਧਾਰਨ ਜਿਹੀ ਗੱਲ ਕਹਿ ਰਹੇ ਹਨ ਕਿ ਵੱਡੀਆਂ ਵੱਡੀਆਂ ਮਹਲ-ਮਾੜੀਆਂ ਵਾਲੇ ਭੀ ਹਰ ਰੋਜ਼ ਆਪਣੇ ਸਰੀਰ ਵਾਸਤੇ (ਸੌਣ ਵੇਲੇ) ਵੱਧ ਤੋਂ ਵੱਧ ਸਾਢੇ ਤਿੰਨ ਹੱਥ ਥਾਂ ਹੀ ਵਰਤਦੇ ਹਨ ।

ਵਿਰੋਧੀ ਸੱਜਣ ਜੀ ਫੁਟ-ਨੋਟ ਵਿਚ ਲਿਖਦੇ ਹਨ—'ਚਮਾਰ ਮੁਸਲਮਾਨਾਂ ਦੀ ਤਰ੍ਹਾਂ ਤਰ੍ਹਾਂ ਆਪਣੇ ਮੁਰਦੇ ਧਰਤੀ ਵਿਚ ਦਬਾਉਂਦੇ ਹਨ' । ਇਹ ਉਹਨਾਂ ਨੂੰ ਗ਼ਲਤ ਖ਼ਬਰ ਮਿਲੀ ਹੈ । ਨਿਯਮਕ ਤੌਰ ਤੇ ਤਾਂ ਉਹ ਮੁਰਦੇ ਸਾੜਦੇ ਹੀ ਹਨ । ਪਰ ਜਿਹੜੇ ਗ਼ਰੀਬ ਰੋਟੀਓਂ ਭੀ ਆਤੁਰ ਹੋ ਜਾਣ, ਉਹ ਸਸਤਾ ਰਾਹ ਹੀ ਫੜਨਗੇ । ਤੇ, ਇਸ ਵਿਚ ਕੋਈ ਭੈੜ ਭੀ ਨਹੀਂ ।

ਨੋਟ —ਪਾਠਕ ਸੱਜਣ ਇਸ ਸਾਰੇ ਸ਼ਬਦ ਦਾ ਅਰਥ ਟੀਕੇ ਵਿਚ ਪੜ੍ਹਨ । ਅਰਥ ਵਿਚ ਮਤ-ਭੇਦ ਹੋ ਸਕਦਾ ਹੈ । ਜੇ ਬੰਦ ਨੰ: ੨ ਵਿਚ ਕਬਰ ਵਲ ਹੀ ਇਸ਼ਾਰਾ ਹੈ, ਤਾਂ ਬੰਦ ਨੰ: ੩ ਵਿਚ ਮਸਾਣਾਂ ਵਲ ਹੈ, ਸੋ, ਹਿੰਦੂ ਮੁਸਲਮਾਨ ਦੋਹਾਂ ਨੂੰ ਹੀ ਉਪਦੇਸ਼ ਸਮਝ ਲਵੋ ।

(ੲ) ਪੁਰਸਲਾਤ ਕਾ ਪੰਥੁ ਦੁਹੇਲਾ । {ਸੂਹੀ ਰਵਿਦਾਸ ਜੀ

ਇਹ ਤੁਕ ਦੇ ਕੇ ਵਿਰੋਧੀ ਸੱਜਣ ਜੀ ਲਿਖਦੇ ਹਨ—'ਇਹ ਇਸਲਾਮੀ ਖ਼ਿਆਲ ਹੈ । ਮੁਸਲਮਾਨ ਮੰਨਦੇ ਹਨ ਕਿ ਪੁਰਸਲਾਤ ਇਕ ਸੜਕ ਹੈ, ਜਿਸ ਨੂੰ ਅਬੂਰ ਕਰਨਾ ਪੈਂਦਾ ਹੈ । ਪਰ ਗੁਰਮਤਿ ਅਨੁਸਾਰ ਆਵਾਗਵਨ ਦਾ

ਮਸਲਾ ਪਰਵਾਨ ਹੈ । ਇਥੇ ਭੀ ਭਗਤ ਜੀ ਦਾ ਮਤ ਅਤੇ ਸਤਿਗੁਰੂ ਸਾਹਿਬਾਨ ਦਾ ਸਿਧਾਂਤ ਟੱਕਰ ਖਾਂਦਾ ਹੈ । ਇਸ ਤਰ੍ਹਾਂ ਰਵਿਦਾਸ-ਮਤ ਗੁਰਮਤਿ-ਕਸੌਟੀ ਲਾਉਣ ਪਰ ਪੂਰਨ ਨਹੀਂ ਉਤਰਦਾ ।'

ਨਿਰੇ ਇਕ ਲਫ਼ਜ਼ ਨੂੰ ਲੈ ਕੇ ਨਤੀਜਾ ਕੱਢ ਲੈਣਾ ਗ਼ਲਤ ਰਸਤਾ ਹੈ । ਇਸ ਸਾਰੇ ਸ਼ਬਦ ਵਿਚ ਉਘੜਵਾਂ ਮੁਸਲਮਾਨੀ ਲਫ਼ਜ਼ ਸਿਰਫ਼ 'ਪੁਰਸਲਾਤ' ਹੀ ਹੈ । ਲਫ਼ਜ਼ 'ਜਬਾਬੁ' ਅਤੇ 'ਦਰਦਵੰਦੁ' ਸਾਧਾਰਨ ਜਿਹੇ ਹੀ ਹਨ । ਸ਼ਬਦ ਦੇ ਬਾਕੀ ਸਾਰੇ ਲਫ਼ਜ਼ ਹੇਂਦਕੇ ਹਨ । ਹੇਂਦਕੇ ਲਫ਼ਜ਼ਾਂ ਦੀ ਰਾਹੀਂ ਕਿਸੇ ਇਸਲਾਮੀ ਖ਼ਿਆਲ ਦਾ ਪਰਚਾਰ ਇਕ ਹਾਸੋ-ਹੀਣੀ ਮਿਥ ਹੈ । ਗਹੁ ਨਾਲ ਪੜ੍ਹ ਕੇ ਵੇਖੋ । ਇਸ ਸ਼ਬਦ ਵਿਚ 'ਸੁਹਾਗਣਿ' ਅਤੇ 'ਦੁਹਾਗਣਿ' ਦੇ ਜੀਵਨ ਦਾ ਟਾਕਰਾ ਕੀਤਾ ਹੋਇਆ ਹੈ । 'ਦੁਹਾਗਣਿ' ਦੇ ਜੀਵਨ-ਸਫ਼ਰ ਦਾ ਜ਼ਿਕਰ ਕਰਦਿਆਂ ਭਗਤ ਜੀ ਕਹਿੰਦੇ ਹਨ ਕਿ ਪ੍ਰਭੂ ਤੋਂ ਵਿਛੁੜੀ ਜੀਵ-ਇਸਤ੍ਰੀ ਦਾ ਜੀਵਨ ਪੰਧ ਇਉਂ ਹੀ 'ਦੁਹੇਲਾ' ਤੇ ਔਖਾ ਹੈ ਜਿਵੇਂ ਮੁਸਲਮਾਨ 'ਪੁਰਸਲਾਤ' ਦੇ ਰਸਤੇ ਨੂੰ ਔਖਾ ਮੰਨਦੇ ਹਨ । ਬੱਸ ! ਨਿਰੇ ਲਫ਼ਜ਼ਾਂ ਵਲ ਨਾਹ ਜਾਓ, ਭਾਰੀ ਗ਼ਲਤੀ ਲੱਗਣ ਦਾ ਡਰ ਹੈ । ਵੇਖੋ—

ਮਾਰੂ ਮਹਲਾ ੫ ਘਰੁ ੮ ਅੰਜੁਲੀਆ ॥ ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥੨॥੨॥੮॥ {ਪੰਨਾ ੧੦੧੯-੨੦}

## ਭਗਤ ਧੰਨਾ ਜੀ ਅਤੇ ਠਾਕੁਰ-ਪੂਜਾ

### ਮੈਕਾਲਿਫ਼ ਅਨੁਸਾਰ :—

ਮੈਕਾਲਿਫ਼ ਨੇ ਭਗਤ ਧੰਨਾ ਜੀ ਦੇ ਜੀਵਨ ਬਾਰੇ ਇਉਂ ਲਿਖਿਆ ਹੈ—ਰਾਜਪੂਤਾਨੇ ਵਿਚ ਦਿਉਲੀ ਛਾਵਣੀ ਤੋਂ ੨੦ ਮੀਲ ਦੀ ਵਿੱਥ ਤੇ ਟਾਂਕ ਦੇ ਇਲਾਕੇ ਵਿਚ ਇਕ ਪਿੰਡ ਹੈ ਜਿਸ ਦਾ ਨਾਮ ਧੁਆਨ ਹੈ । ਇਥੇ ਇਕ ਜੱਟ ਘਰਾਣੇ ਵਿਚ ਧੰਨਾ ਜੀ ਸੰਨ ੧੪੧੫ ਵਿਚ ਪੈਦਾ ਹੋਏ । ਛੋਟੀ ਉਮਰ ਤੋਂ ਹੀ ਧੰਨਾ ਧਾਰਮਿਕ ਲਗਨ ਵਾਲਾ ਸੀ । ਇਕ ਦਿਨ ਧੰਨੇ ਦੇ ਘਰ ਦਾ ਪ੍ਰੋਹਿਤ ਪੂਜਾ ਕਰਨ ਲਈ ਇਹਨਾਂ ਦੇ ਘਰ ਆਇਆ । ਪੂਜਾ ਦੀ ਸਾਰੀ ਰਸਮ ਧੰਨੇ ਨੇ ਭੀ ਵੇਖੀ, ਤੇ ਆਖ਼ਰ ਪੰਡਿਤ ਪਾਸੋਂ ਉਸ ਨੇ ਇਕ ਠਾਕੁਰ ਮੰਗਿਆ । ਪਹਿਲਾਂ ਤਾਂ ਪੰਡਿਤ ਟਾਲਦਾ ਰਿਹਾ, ਪਰ ਧੰਨੇ ਦਾ ਹਠ ਵੇਖ ਕੇ ਉਸ ਨੇ ਅੰਤ ਇਕ ਛੋਟਾ ਜਿਹਾ ਕਾਲੇ ਰੰਗ ਦਾ ਪੱਥਰ ਉਸ ਨੂੰ ਪੂਜਣ ਲਈ ਦੇ ਦਿੱਤਾ । ਧੰਨੇ ਨੇ ਬੜੀ ਸਰਧਾ ਨਾਲ ਉਸ ਠਾਕੁਰ ਦੀ ਪੂਜਾ ਸ਼ੁਰੂ ਕੀਤੀ, ਉਸ ਦੀ ਦ੍ਰਿੜਤਾ ਸੁਣ ਕੇ ਪੰਡਿਤ ਕਦੇ ਕਦੇ ਆ ਕੇ ਪੂਜਾ ਭਗਤੀ ਦਾ ਰਾਹ ਦੱਸਦਾ ਰਿਹਾ, ਤੇ ਆਖ਼ਰ ਇਸ ਠਾਕੁਰ-ਪੂਜਾ ਵਿਚੋਂ ਧੰਨੇ ਨੂੰ ਰੱਬ ਲੱਭ ਪਿਆ । ਧੰਨੇ ਦੀ ਰਾਹੀਂ, ਫਿਰ ਉਸ ਪੰਡਿਤ ਦਾ ਭੀ ਲੋਕ ਪਰਲੋਕ ਸੰਵਰ ਗਿਆ ।

ਕੁਝ ਚਿਰ ਪਿਛੋਂ ਧੰਨੇ ਨੂੰ ਅੰਦਰੋਂ ਆਕਾਸ਼-ਬਾਣੀ ਹੋਈ ਜਿਸ ਦੇ ਅਨੁਸਾਰ ਉਸ ਨੇ ਬਨਾਰਸ ਜਾ ਕੇ ਰਾਮਾਨੰਦ ਜੀ ਨੂੰ ਗੁਰੂ ਧਾਰਿਆ ।

ਕਿਤਨੀ ਉਮਰ ਤੇ ਅੱਪੜ ਕੇ ਭਗਤ ਜੀ ਦਾ ਦੇਹਾਂਤ ਹੋਇਆ—ਇਸ ਸੰਬੰਧੀ ਕੋਈ ਜ਼ਿਕਰ ਨਹੀਂ ਮਿਲਦਾ । ਸਿਰਫ਼ ਇਕ ਦੋ ਕਰਾਮਾਤਾਂ ਦਾ ਹੀ ਹਾਲ ਦਿੱਤਾ ਗਿਆ ਹੈ ।

### ਭਗਤ ਜੀ ਦੇ ਤਿੰਨ ਸ਼ਬਦ

ਭਗਤ ਧੰਨਾ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ—

ਰਾਗ ਆਸਾ ਵਿਚ—ਦੋ ਸ਼ਬਦ, ਨੰ: ੧ ਅਤੇ ੩ ।

ਧਨਾਸਰੀ ਵਿਚ—ਇਕ ਸ਼ਬਦ ।

## ਪ੍ਰਚਲਤ ਹੋ ਚੁਕੀ ਕਹਾਣੀ ਅਨੁਸਾਰ

ਭਗਤ ਧੰਨਾ ਜੀ ਦੀ ਠਾਕੁਰ-ਪੂਜਾ ਬਾਰੇ ਉਸ ਵਕਤ ਤਕ ਪ੍ਰਚਲਤ ਹੋ ਚੁਕੀ ਕਹਾਣੀ ਅਨੁਸਾਰ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਇਉਂ ਲਿਖਿਆ ਹੈ :—

ਬਾਮ੍ਹਣੁ ਪੂਜੇ ਦੇਵਤੇ, ਧੰਨਾ ਗਊ ਚਰਾਵਣਿ ਆਵੈ ॥ ਧੰਨੈ ਡਿਠਾ ਚਲਿਤੁ ਏਹੁ, ਪੂਛੈ, ਬਾਮ੍ਹਣੁ ਆਖਿ ਸੁਣਾਵੈ ॥ ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ ॥ ਧੰਨਾ ਕਰਦਾ ਜੋਦੜੀ, ਮੈਂ ਭਿ ਦੇਹ ਇਕੁ, ਜੇ ਤੁਧੁ ਭਾਵੈ ॥ ਪਥਰੁ ਇਕੁ ਲਪੇਟਿ ਕਰਿ, ਦੇ ਧੰਨੈ ਨੋ ਗੈਲ ਛੁਡਾਵੈ ॥ ਠਾਕੁਰ ਨੋ ਨ੍ਹਾਵਾਲਿ ਕੈ, ਛਾਹ ਰੋਟੀ ਲੈ ਭੋਗੁ ਚੜ੍ਹਾਵੈ ॥ ਹੱਥ ਜੋੜਿ ਮਿੰਨਤਿ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ ॥ ਹਉਂ ਭੀ ਮੁਹੁ ਨ ਜੁਠਾਲਸਾਂ, ਤੂੰ ਰੁਠਾ ਮੈਂ ਕਿਹੁ ਨਾ ਸੁਖਾਵੈ ॥ ਗੋਸਾਈਂ ਪਰਤੱਖਿ ਹੋਇ, ਰੋਟੀ ਖਾਇ ਛਾਹ ਮੁਹਿ ਲਾਵੈ ॥ ਭੋਲਾ ਭਾਉ ਗੋਬਿੰਦੁ ਮਿਲਾਵੈ ॥

## ਇਸ ਤੋਂ ਗ਼ਲਤ ਨਤੀਜਾ :—

ਇਸ ਤੋਂ ਇਹ ਨਤੀਜਾ ਕੱਢਿਆ ਜਾ ਰਿਹਾ ਹੈ ਕਿ ਧੰਨੇ 'ਭੋਲਾ ਭਾਉ' ਵਰਤ ਕੇ ਪੂਜਾ ਕੀਤੀ, ਤੇ ਇਸ ਠਾਕੁਰ ਪੂਜਾ ਦੀ ਬਰਕਤਿ ਨਾਲ ਭਗਤ ਜੀ ਨੂੰ ਸਾਖਿਆਤ ਗੋਸਾਈਂ ਗੋਬਿੰਦ ਮਿਲ ਪਿਆ ।

ਕੁਦਰਤਿ ਦਾ ਜੋ ਨਿਯਮ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਠੀਕ ਸੀ, ਉਹ ਅੱਜ ਭੀ ਠੀਕ ਹੀ ਹੈ, ਤੇ ਜਦ ਤਕ ਦੁਨੀਆ ਕਾਇਮ ਹੈ ਇਹ ਨਿਯਮ ਸਦਾ ਠੀਕ ਰਹੇਗਾ । ਜਿਨ੍ਹਾਂ ਲੋਕਾਂ ਨੂੰ ਠਾਕੁਰ-ਪੂਜਾ ਵਿਚੋਂ ਨਹੀਂ ਮਿਲਿਆ, ਉਹਨਾਂ ਦਾ ਆਪਣਾ ਹੀ ਕਸੂਰ ਹੋਵੇਗਾ ਉਹਨਾਂ ਸ਼ਾਇਦ 'ਭੋਲਾ ਭਾਉ' ਪੂਰਨ ਮਰਯਾਦਾ ਨਾਲ ਨਹੀਂ ਵਰਤਿਆ ਹੋਵੇਗਾ । ਖ਼ਬਰੇ ਤਾਹੀਏਂ ਇਕ ਉੱਘੇ ਵਿਦਵਾਨ ਸਿੱਖ ਨੇ ਇਉਂ ਲਿਖਿਆ ਹੈ :

'ਮੂਰਤੀਆਂ ਦਵਾਰਾ ਧਿਆਨ ਪਕਾ ਕੇ ਫਿਰ ਨਿਰਾਕਾਰ ਵਿਚ ਜਾਣਾ ਇਹ ਗ਼ਲਤ ਤਰੀਕੇ ਨਹੀਂ ।'

ਬਾਣੀ ਵਿਚ ਨਿਖੇਧੀ—

ਪਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸਤਿਗੁਰੂ ਜੀ ਵਲੋਂ ਕਿਤੇ ਭੀ ਅਜੇਹੀ ਹਿਦਾਇਤ ਨਹੀਂ ਮਿਲਦੀ, ਜਿਥੋਂ ਇਹ ਅੰਦਾਜ਼ਾ ਲਾਇਆ ਜਾ ਸਕੇ ਕਿ ਮੂਰਤੀ-ਪੂਜਾ ਨੂੰ ਸਤਿਗੁਰੂ ਜੀ ਠੀਕ ਰਸਤਾ ਮੰਨਦੇ ਹਨ, ਜਾਂ, ਘੱਟ ਤੋਂ ਘਟ 'ਗ਼ਲਤ ਤਰੀਕਾ' ਨਹੀਂ ਆਖਦੇ ਹਨ । ਪਾਹਨ-ਪੂਜ ਨੂੰ ਤਾਂ ਉਹ ਸਗੋਂ 'ਲੂਣ ਹਰਾਮੀ' ਤੇ 'ਗੁਨਹਗਾਰ' ਆਖਦੇ ਹਨ :

ਗੁਨਹਗਾਰ ਲੂਣ ਹਰਾਮੀ ॥ ਪਾਹਨ ਨਾਵ ਨਾ ਪਾਰ ਗਿਰਾਮੀ ॥ {ਸੂਹੀ ਮ: ੫

## ਸੁਭਾਵਿਕ ਉੱਠਦੇ ਸ਼ੰਕੇ—

ਪਰ, ਇੱਥੇ ਕੁਦਰਤੀ ਤੌਰ ਤੇ ਪ੍ਰਸ਼ਨ ਉੱਠਦੇ ਹਨ :—(੧) ਧੰਨਾ ਜੀ ਨੇ ਆਪ ਆਪਣੀ ਬਾਣੀ ਵਿਚ ਕਿਤੇ ਜ਼ਿਕਰ ਕੀਤਾ ਹੈ ਜਾਂ ਨਹੀਂ ਕਿ ਉਹਨਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਕਿੱਥੋਂ ਤੇ ਕਿਵੇਂ ਹੋਈ ਸੀ; (੨) ਧੰਨਾ ਜੀ ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਹੋ ਚੁਕੇ ਸਨ । ਕੀ ਗੁਰੂ ਅਰਜਨ ਸਾਹਿਬ ਦੇ ਵੇਲੇ ਲੋਕਾਂ ਵਿਚ ਇਹ ਖ਼ਿਆਲ ਪ੍ਰਚਲਤ ਸੀ ਕਿ ਧੰਨੇ ਨੂੰ ਠਾਕੁਰ-ਪੂਜਾ ਤੋਂ ਰੱਬ ਦੀ ਪ੍ਰਾਪਤੀ ਹੋਈ ਸੀ ? (੩) ਕੀ ਗੁਰੂ ਅਰਜਨ ਸਾਹਿਬ ਭੀ ਆਮ ਲੋਕਾਂ ਨਾਲ ਇਸ ਖ਼ਿਆਲ ਵਿਚ ਸਹਿਮਤ ਸਨ ? (੪) ਜੇ ਸਤਿਗੁਰੂ ਜੀ ਭੀ ਧੰਨੇ ਭਗਤ ਸੰਬੰਧੀ ਠਾਕੁਰ-ਪੂਜਾ ਦੀ ਇਸ ਕਹਾਣੀ ਨੂੰ ਠੀਕ ਮੰਨਦੇ ਸਨ, ਤਾਂ ਠਾਕੁਰ-ਪੂਜ ਲੋਕਾਂ ਨੂੰ ਉਹਨਾਂ ਨੇ 'ਗੁਨਹਗਾਰ' ਤੇ 'ਲੂਣ ਹਰਾਮੀ' ਕਿਉਂ ਆਖਿਆ ਹੈ ?

ਇਹਨਾਂ ਪ੍ਰਸ਼ਨਾਂ ਨੂੰ ਇੱਕ ਇੱਕ ਕਰ ਕੇ ਵਿਚਾਰੀਏ ।

(੧) ਭਗਤ ਧੰਨਾ ਜੀ ਰਾਗ ਆਸਾ ਦੇ ਸ਼ਬਦ ਨੰ: ੧ ਵਿਚ ਲਿਖਦੇ ਹਨ :

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ ॥ ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥ ਜੋਤਿ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ ॥ ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ ॥੪॥੧॥

**ਭਾਵ :—**ਜਿਸ ਮਨੁੱਖ ਨੂੰ ਗੁਰੂ ਨੇ 'ਗਿਆਨ ਦਾ ਪ੍ਰਵੇਸ਼'-ਰੂਪ ਧਨ ਦਿੱਤਾ, ਉਸ ਦੀ ਸੁਰਤਿ ਪ੍ਰਭੂ ਵਿਚ ਜੁੜ ਗਈ, ਉਸ ਦੇ ਅੰਦਰ ਸਰਧਾ ਬਣ ਗਈ, ਉਸ ਦਾ ਮਨ ਪ੍ਰਭੂ ਨਾਲ ਇੱਕ-ਮਿੱਕ ਹੋ ਗਿਆ, ਉਸ ਨੂੰ ਪ੍ਰਭੂ ਦਾ ਪਿਆਰ ਪ੍ਰਭੂ ਦੀ ਭਗਤੀ ਚੰਗੀ ਲੱਗੀ, ਉਸ ਦੀ 'ਸੁਖ' ਨਾਲ ਸਾਂਝ ਬਣ ਗਈ, ਉਹ ਮਾਇਆ ਵਲੋਂ ਚੰਗੀ ਤਰ੍ਹਾਂ ਰੱਜ ਗਿਆ ਤੇ ਬੰਧਨਾਂ ਤੋਂ ਮੁਕਤ ਹੋ ਗਿਆ ।੩।

ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਸਰਬ-ਵਿਆਪਕ ਜੋਤਿ ਟਿਕ ਗਈ, ਉਸ ਨੇ ਮਾਇਆ ਵਿਚ ਨਾ ਛਲੇ ਜਾਣ ਵਾਲੇ ਪ੍ਰਭੂ ਨੂੰ ਪਛਾਣ ਲਿਆ ।

ਮੈਂ ਧੰਨੇ ਨੇ ਭੀ ਧਰਤੀ ਦੇ ਆਸਰੇ ਪ੍ਰਭੂ ਦਾ ਨਾਮ-ਧਨ ਲੱਭ ਲਿਆ ਹੈ । ਮੈਂ ਧੰਨਾ ਭੀ ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਵਿਚ ਲੀਨ ਹੋ ਗਿਆ ਹਾਂ ।੪।

ਇਥੇ ਧੰਨਾ ਜੀ ਪਹਿਲਾਂ ਤਾਂ ਇਕ ਸਰਬ-ਵਿਆਪਕ ਨਿਯਮ ਦੱਸਦੇ ਹਨ ਕਿ ਪਰਮਾਤਮਾ ਦੀ ਪ੍ਰਾਪਤੀ ਗੁਰੂ ਦੀ ਰਾਹੀਂ ਹੀ ਹੁੰਦੀ ਹੈ । ਫਿਰ, ਆਪਣੀ ਹੱਡ-ਬੀਤੀ ਸੁਣਾਂਦੇ ਹਨ ਕਿ ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਵਿਚ ਲੀਨ ਹੋਇਆ ਹਾਂ ।

**ਸੁਆਰਥੀਆਂ ਦੀ ਘੜੀ ਕਹਾਣੀ—**

(੨) ਆਸਾ ਰਾਗ ਵਿਚ ਜੋ ਤਿੰਨ ਸ਼ਬਦ ਭਗਤ ਧੰਨਾ ਜੀ ਦੇ ਨਾਮ ਹੇਠ ਦਿੱਤੇ ਹੋਏ ਹਨ, ਜੇ ਇਹਨਾਂ ਨੂੰ ਅਤੇ ਇਹਨਾਂ ਦੇ ਸਿਰ-ਲੇਖ ਨੂੰ ਗਹੁ ਨਾਲ ਪੜ੍ਹੀਏ, ਤਾਂ ਇਹ ਗੱਲ ਸਾਫ਼ ਦਿੱਸ ਰਹੀ ਹੈ ਕਿ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਸੁਆਰਥੀ ਲੋਕਾਂ ਵਲੋਂ ਇਹ ਮਸ਼ਹੂਰ ਕੀਤਾ ਜਾ ਚੁਕਾ ਸੀ ਕਿ ਧੰਨੇ ਨੇ ਇਕ ਬ੍ਰਾਹਮਣ ਤੋਂ ਦੀਖਿਆ ਲੈ ਕੇ ਠਾਕੁਰ-ਪੂਜਾ ਕੀਤੀ ਤੇ ਠਾਕੁਰ-ਪੂਜਾ ਤੋਂ ਉਸ ਨੂੰ ਪਰਮਾਤਮਾ ਦੀ ਪ੍ਰਾਪਤੀ ਹੋਈ ਸੀ । ਪਰ ਗੁਰੂ ਅਰਜਨ ਦੇਵ ਜੀ ਇਸ ਕਹਾਣੀ ਨੂੰ ਝੂਠ ਸਮਝਦੇ ਸਨ, ਉਹਨਾਂ ਨੇ ਧੰਨਾ ਜੀ ਦੇ ਆਪਣੇ ਲਫ਼ਜ਼ਾਂ ਨੂੰ ਠੀਕ ਮੰਨਿਆ, ਤੇ ਭਗਤ ਜੀ ਦੀ ਤਾਈਦ ਕਰ ਕੇ ਘੜੀ ਹੋਈ ਕਹਾਣੀ ਦਾ ਪਾਜ ਖੋਹਲਿਆ ।

ਵਿਚਕਾਰਲਾ ਸ਼ਬਦ ਮ: ੫ ਦਾ—

ਸ਼ਬਦ ਨੰ: ੧ ਦੇ ਨਾਲ ਦੂਜਾ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ, ਕਿਉਂਕਿ ਉਸ ਦਾ ਸਿਰਲੇਖ ਹੈ 'ਮਹਲਾ ੫' । ਇਹ ਸ਼ਬਦ ਧੰਨਾ ਜੀ ਦੇ ਸ਼ਬਦ ਦੀ ਆਖ਼ਰੀ ਅੱਧੀ ਤੁਕ 'ਮਿਲਿ ਜਨ ਸੰਤ ਸਮਾਨਿਆ' ਦੀ ਵਿਆਖਿਆ ਵਿਚ ਹੈ ।

**ਸਿਰਲੇਖ ਮ: ੫ ਉਤੇ ਬੇ-ਇਤਬਾਰੀ—**

ਪਰ, ਇਸ ਸਿਰ-ਲੇਖ 'ਮਹਲਾ ੫' ਬਾਰੇ ਅਸਾਡੇ ਵਿਦਵਾਨ ਇਕ ਅਜਬ ਅਸਰਧਾ-ਭਰੀ ਵਿਚਾਰ ਪੇਸ਼ ਕਰ ਰਹੇ ਹਨ । ਮੈਕਾਲਿਫ਼ ਨੇ ਆਪਣੇ ਸਲਾਹਕਾਰਾਂ ਦੀ ਰਾਇ ਨਾਲ ਲਿਖਿਆ ਹੈ—ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਦਾ ਸਿਰ-ਲੇਖ ਤਾਂ 'ਮਹਲਾ ੫' ਹੈ; ਆਮ ਤੌਰ ਤੇ ਜਿੱਥੇ ਲਫ਼ਜ਼ 'ਮਹਲਾ ੫' ਗੁਰੂ ਗ੍ਰੰਥ ਸਾਹਿਬ ਵਿਚ

ਦਰਜ ਹਨ ਉਹਨਾਂ ਦਾ ਭਾਵ ਇਹੀ ਹੁੰਦਾ ਹੈ ਕਿ ਇਸ ਸਿਰ-ਲੇਖ ਦੇ ਹੇਠ ਲਿਖੇ ਹੋਏ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ; ਪਰ ਇਥੇ ਇਹ ਸ਼ਬਦ ਧੰਨੇ ਭਗਤ ਦਾ ਹੀ ਹੈ, ਇਸ ਵਿਚ ਕੋਈ ਸ਼ੱਕ ਨਹੀਂ ।

ਪਤਾ ਨਹੀਂ, ਮੈਕਾਲਿਫ਼ ਦੇ ਸਿੱਖ ਸਾਲਾਹ-ਕਾਰਾਂ ਨੇ ਇਥੇ ਲਿਖੇ ਸਿਰ-ਲੇਖ 'ਮਹਲਾ ੫' ਉੱਤੇ ਇਤਬਾਰ ਕਰਨੋਂ ਕਿਉਂ ਨਾਹ ਕਰ ਦਿੱਤੀ ਹੈ । ਇਸ ਸ਼ੱਕ ਦਾ ਇੱਕੋ ਹੀ ਕਾਰਨ ਹੋ ਸਕਦਾ ਹੈ; ਉਹ ਇਹ ਹੈ ਕਿ ਇਸ ਸ਼ਬਦ ਦੇ ਅਖ਼ੀਰ ਵਿਚ ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਧੰਨਾ' ਲਿਖਿਆ ਹੋਇਆ ਹੈ ।

ਸਿੱਖ ਕੌਮ ਦੇ ਇਕ ਹੋਰ ਉੱਘੇ ਵਿਦਵਾਨ ਨੇ ਇਸ ਸਿਰ-ਲੇਖ 'ਮਹਲਾ ੫' ਬਾਰੇ ਆਪਣੇ ਖ਼ਿਆਲ ਇਉਂ ਦੱਸੇ ਹਨ—ਇਹ ਸ਼ਬਦ ਹੈ ਤਾਂ ਧੰਨੇ ਭਗਤ ਦਾ, ਪਰ ਕਿਸੇ ਅਧੂਰੀ ਜਿਹੀ ਹਾਲਤ ਵਿਚ ਗੁਰੂ ਅਰਜਨ ਸਾਹਿਬ ਨੂੰ ਮਿਲਿਆ, ਕਈ ਤੁਕਾਂ ਸ਼ਬਦ ਵਿਚੋਂ ਗੁੰਮ ਸਨ । ਸਤਿਗੁਰੂ ਜੀ ਨੇ ਗੁੰਮ ਤੁਕਾਂ ਆਪ ਲਿਖ ਦਿੱਤੀਆਂ, ਤੇ ਇਸ ਦਾ ਸਿਰ-ਲੇਖ 'ਮਹਲਾ ੫' ਲਿਖ ਦਿੱਤਾ ।

**ਅਜਬ ਸਰਧਾ—**

ਇਸ ਤੋਂ ਸਾਫ਼ ਪਰਗਟ ਹੈ ਕਿ ਅਸਾਡੇ ਇਹ ਵਿਦਵਾਨ ਸੱਜਣ ਇਸ ਸ਼ਬਦ ਉੱਤੇ ਲਿਖੇ ਸਿਰ-ਲੇਖ 'ਮਹਲਾ ੫' ਉੱਤੇ ਇਤਬਾਰ ਕਰਨ ਨੂੰ ਤਿਆਰ ਨਹੀਂ ਹਨ, ਇਸ ਸ਼ਬਦ ਨੂੰ ਭਗਤ ਧੰਨਾ ਜੀ ਦਾ ਹੀ ਉਚਾਰਿਆ ਮੰਨਦੇ ਹਨ । ਕਿਆ ਅਜਬ ਤਮਾਸ਼ਾ ਹੈ ! ਗੁਰੂ ਆਖਦਾ ਹੈ ਕਿ ਇਸ ਸ਼ਬਦ ਦਾ ਉਚਾਰਨ ਵਾਲਾ 'ਮਹਲਾ ੫' ਹੈ, ਸਿੱਖ ਆਖਦੇ ਹਨ, ਅਸੀਂ ਨਹੀਂ ਮੰਨਦੇ ।

**'ਸ਼ਬਦਾਰਥ' ਦੇ ਲਿਖਾਰੀ—**

'ਸ਼ਬਦਾਰਥ' ਦੇ ਲਿਖਾਰੀਆਂ ਦੀ ਨਜ਼ਰੋਂ ਇਹ ਸਿਰ-ਲੇਖ ਖੁੰਝ ਗਿਆ ਜਾਪਦਾ ਹੈ ਕਿਉਂਕਿ ਉਹਨਾਂ ਇਸ ਸਿਰ-ਲੇਖ ਸੰਬੰਧੀ ਕੋਈ ਰਾਇ ਨਹੀਂ ਲਿਖੀ । ਹਾਂ, ਸਾਰੰਗ ਦੀ ਭਗਤ ਬਾਣੀ ਵਿਚ ਭੀ ਇਹੀ ਸਿਰਲੇਖ ਇਉਂ ਆਇਆ ਹੈ :—

ਸਾਰੰਗ ਮ: ੫ ਸੂਰਦਾਸ ॥ ਹਰਿ ਕੇ ਸੰਗਿ ਬਸੇ ਹਰਿ ਲੋਕ ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ, ਅਨਦ ਸਹਜ ਧੁਨਿ ਝੋਕ ॥੧॥ਰਹਾਉ॥......
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ ॥੨॥

ਇਸ ਸੂਰਦਾਸ ਸੰਬੰਧੀ 'ਸ਼ਬਦਾਰਥ' ਵਾਲੇ ਲਿਖਦੇ ਹਨ—ਇਹ ਉਹ ਮਸ਼ਹੂਰ ਨੇਤ੍ਰ-ਹੀਨ ਸੂਰਦਾਸ ਨਹੀਂ ਜੋ ਵੈਸ਼ਨਵਾਂ ਦਾ ਮਹਾਤਮਾ ਭਗਤ ਮਦਨ ਮੋਹਨ ਨਾਮ ਦਾ ਬ੍ਰਾਹਮਣ ਹੋਇਆ ਹੈ ਜੋ ਸੰਮਤ ੧੫੮੬ ਵਿਚ ਪੈਦਾ ਹੋਇਆ । ਇਹ ਸੰਸਕ੍ਰਿਤ, ਹਿੰਦੀ, ਫ਼ਾਰਸੀ ਦਾ ਪੂਰਨ ਵਿਦਵਾਨ ਅਤੇ ਅਕਬਰ ਦੇ ਵੇਲੇ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ । ਪਰ ਪਿਛੋਂ ਵੈਰਾਗਵਾਨ ਹੋ ਕੇ ਤਿਆਗੀ ਹੋ ਗਿਆ । ਇਸ ਦੀ ਸਮਾਧੀ ਕਾਂਸ਼ੀ ਵਿਚ ਹੈ ।

ਇਸ ਨੋਟ ਤੋਂ ਇਕ ਗੱਲ ਪ੍ਰਤੱਖ ਹੈ ਕਿ 'ਸ਼ਬਦਾਰਥ' ਦੇ ਲਿਖਾਰੀਆਂ ਨੇ ਇਸ ਸ਼ਬਦ ਦੇ ਸਿਰ-ਲੇਖ 'ਮਹਲਾ ੫' ਉੱਤੇ ਇਤਬਾਰ ਨਹੀਂ ਕੀਤਾ, ਕਿਉਂਕਿ ਉਹ ਇਸ ਸ਼ਬਦ ਦਾ ਕਰਤਾ ਸੂਰਦਾਸ ਉਹਨਾਂ ਦੇ ਖ਼ਿਆਲ ਅਨੁਸਾਰ ਕੋਈ ਹੋਰ ਹੈ ਜੋ ਨੇਤ੍ਰ-ਹੀਣ ਨਹੀਂ ਸੀ ।

**ਇਕ ਹੋਰ ਸੱਜਣ—**

ਇਕ ਹੋਰ ਸੱਜਣ ਇਹ ਵਿਚਾਰ ਪੇਸ਼ ਕਰ ਰਹੇ ਹਨ ਕਿ ਇਹ ਲਫ਼ਜ਼ 'ਮਹਲਾ ੫' ਕਿਸੇ ਨੇ ਆਪਣੇ ਵਲੋਂ ਲਿਖ ਦਿੱਤੇ ਹਨ ।

**ਸਿਰਲੇਖ ਮਹਲਾ ੫ ਬਾਰੇ ਰਾਵਾਂ—**

ਸੋ, ਜਿਥੋਂ ਤਕ ਭਗਤ ਧੰਨਾ ਜੀ ਅਤੇ ਸੂਰਦਾਸ ਜੀ ਦੇ ਸ਼ਬਦਾਂ ਦਾ ਸੰਬੰਧ ਹੈ, ਲਫ਼ਜ਼ 'ਮਹਲਾ ੫' ਬਾਰੇ ਹੇਠ-ਲਿਖੀਆਂ ਰਾਵਾਂ ਅਸਾਡੇ ਸਾਹਮਣੇ ਹਨ :—

(੧) ਇਹ ਲਫ਼ਜ਼ 'ਮਹਲਾ ੫' ਕਿਸੇ ਨੇ ਪਿਛੋਂ ਲਿਖ ਦਿੱਤੇ ਹਨ ।

(੨) ਇਸ ਸਿਰ-ਲੇਖ ਦੇ ਹੁੰਦਿਆਂ ਭੀ ਇਹ ਨਹੀਂ ਮੰਨਿਆ ਜਾ ਸਕਦਾ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ ।

(੩) ਧੰਨੇ ਭਗਤ ਦਾ ਸ਼ਬਦ ਗੁਰੂ ਅਰਜਨ ਸਾਹਿਬ ਨੂੰ ਅਧੂਰੀ ਸ਼ਕਲ ਵਿਚ ਮਿਲਿਆ, ਉਹਨਾਂ ਆਪਣੇ ਪਾਸੋਂ ਰਲਾ ਕੇ ਤੁਕਾਂ ਪੂਰੀਆਂ ਕਰ ਦਿੱਤੀਆਂ, ਇਸ ਵਾਸਤੇ ਲਫ਼ਜ਼ 'ਮਹਲਾ ੫' ਲਿਖ ਦਿੱਤਾ ।

**ਇਹ ਸ਼ੱਕ ਕਿਉਂ ?**

ਹੁਣ ਅਸਾਂ ਵੇਖਣਾ ਹੈ ਕਿ ਇਸ ਸਿਰ-ਲੇਖ 'ਮਹਲਾ ੫' ਦਾ ਕੀਹ ਭਾਵ ਹੋ ਸਕਦਾ ਹੈ । ਸਾਧਾਰਨ ਤੌਰ ਤੇ ਤਾਂ ਇਹ ਸਿਰ-ਲੇਖ ਗੁਰੂ ਗ੍ਰੰਥ ਸਾਹਿਬ ਵਿਚ ਸੈਂਕੜੇ ਹਜ਼ਾਰਾਂ ਵਾਰੀ ਆਇਆ ਹੈ । ਕਦੇ ਕਿਸੇ ਨੂੰ ਸ਼ੱਕ ਨਹੀਂ ਪਿਆ । ਇਹਨਾਂ ਉਪਰ-ਲਿਖੇ ਦੋ ਸ਼ਬਦਾਂ ਦੇ ਸਿਰ-ਲੇਖ 'ਮਹਲਾ ੫' ਬਾਰੇ ਸ਼ੱਕ ਪੈਣ ਦੇ ਦੋ ਕਾਰਨ ਹਨ—(੧) ਇਹ ਸਿਰ-ਲੇਖ ਭਗਤਾਂ ਦੀ ਬਾਣੀ ਵਿਚ ਆਇਆ ਹੈ, (੨) ਜਿਸ ਸ਼ਬਦ ਦੇ ਨਾਲ ਇਹ ਵਰਤਿਆ ਗਿਆ ਹੈ, ਉਸ ਵਿਚ ਲਫ਼ਜ਼ 'ਨਾਨਕ' ਦੇ ਥਾਂ ਭਗਤ (ਧੰਨਾ, ਜਾਂ, ਸੂਰਦਾਸ) ਦਾ ਨਾਮ ਦਰਜ ਹੈ ।

**ਅਜਿਹਾ ਸਿਰਲੇਖ ਮਹਲਾ ੫ ਹੋਰ ਥਾਵਾਂ ਤੇ ਭੀ ਹੈ—**

ਪਰ ਜੇ ਤੁਸੀ ਗਹੁ ਨਾਲ ਵੇਖੋਗੇ, ਤਾਂ ਅਜਿਹੀ ਉਲਝਣ (ਜੇ ਇਸ ਸਾਦਾ ਜਿਹੀ ਗੱਲ ਨੂੰ ਭੀ ਉਲਝਣ ਸਮਝਿਆ ਜਾ ਸਕਦਾ ਹੈ) ਹੋਰ ਭੀ ਕਈ ਵਾਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਮਿਲਦੀ ਹੈ । ਜਿਵੇਂ—

(੧) ਰਾਮਕਲੀ ਕੀ ਵਾਰ ਮ: ੫, ਪਉੜੀ ਨੰ: ੧੯ ॥

ਮਹਲਾ ੫ ॥ ਕਬੀਰਾ ਹਮਰਾ ਕੋ ਨਹੀ, ਹਮ ਕਿਸਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ, ਤਿਸ ਹੀ ਮਾਹਿ ਸਮਾਹਿ ॥੨॥

(੨) ਰਾਮਕਲੀ ਕੀ ਵਾਰ ਮ: ੫, ਪਉੜੀ ਨੰ: ੨੦ ॥

ਸਲੋਕ ਮਹਲਾ ੫ ॥ ਕਬੀਰ ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ ॥ ਧਰਤੀ ਭਾਰਿ ਨ ਬਿਆਪਈ, ਉਨ ਕਉ ਲਾਹੂ ਲਾਹਿ ॥੧।

ਮਹਲਾ ੫ ॥ ਕਬੀਰ ਚਾਵਲ ਕਾਰਣੇ, ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ, ਤਬ ਪੂਛੇ ਧਰਮ ਰਾਇ ॥੨॥

**ਨੋਟ**—ਕਬੀਰ ਦੇ ਸ਼ਲੋਕਾਂ ਵਿਚ ਭੀ ਵੇਖੋ, ਸ਼ਲੋਕ ਨੰ: ੨੧੦, ੨੧੧ ਅਤੇ ੨੧੪ ।

(੩) ਰਾਮਕਲੀ ਕੀ ਵਾਰ ਮ: ੫, ਪਉੜੀ ਨੰ: ੨੧ ॥

ਸਲੋਕ ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗੁ ॥ ਜੋ ਨਰ ਪੀਰਿ ਨਿਵਾਜਿਆ, ਤਿਨ੍ਾ ਅੰਚ ਨ ਲਾਗ ॥੧॥

ਮਹਲਾ ੫ ॥ ਫਰੀਦਾ ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ ॥ ਵਿਰਲੇ ਕੇਈ ਪਾਈਅਨ੍ਿ ਜਿਨ੍ਾ ਪਿਆਰੇ ਨੇਹ ॥੨॥

**ਨੋਟ—ਫ਼ਰੀਦ ਜੀ ਦੇ ਸ਼ਲੋਕਾਂ ਵਿਚ ਭੀ ਵੇਖੋ, ਸਲੋਕ ਨੰ: ੯੨ ਅਤੇ ੯੩ ।**

(੪) ਭੈਰਉ ਕਬੀਰ ਜੀ—ਸ਼ਬਦ ਨੰ: ੧੧ ਤੋਂ ਅਗਾਂਹ ।

ਮਹਲਾ ੫ ॥ ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥...

ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥

(੫) ਸਲੋਕ ਕਬੀਰ ਜੀ—

ਮਹਲਾ ੫ ॥ ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ ॥ ਕਰਮੀ ਸਤਿਗੁਰੁ ਪਾਇਆ, ਜਿਨਿ ਹਉ ਲੀਆ ਛਡਾਇ ॥੨੦੯॥

ਮ: ੫ ॥ ਕਬੀਰ ਰਾਮੁ ਨ ਚੇਤਿਓ, ਫਿਰਿਆ ਲਾਲਚ ਮਾਹਿ ॥ ਪਾਪ ਕਰੰਤਾ ਮਰਿ ਗਇਆ, ਅਉਧ ਪੁੰਨੀ ਖਿਨ ਮਾਹਿ ॥੨੨੧॥

(੬) ਸਲੋਕ ਫ਼ਰੀਦ ਜੀ—

ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥

ਮ: ੫ ॥ ਫਰੀਦਾ ਗਰਬੁ ਜਿਨ੍ਾ ਵਡਿਆਈਆ, ਧਨਿ ਜੋਬਨਿ ਆਗਾਹ ॥ ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਹਾਹੁ ॥੧੦੫॥

ਮ: ੫ ॥ ਫਰੀਦਾ ਕੰਤੁ ਰੰਗਾਵਲਾ, ਵਡਾ ਵੇ ਮੁਹਤਾਜੁ ॥ ਅਲਹ ਸੇਤੀ ਰਤਿਆ, ਏਹੁ ਸਚਾਵਾਂ ਸਾਜੁ ॥੧੦੮॥

ਮ: ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ ॥ ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ ॥੧੦੯॥

ਮ: ੫ ॥ ਫਰੀਦਾ ਦੁਨੀ ਵਜਾਈ ਵਜਦੀ, ਤੂੰ ਭੀ ਵਜਹਿ ਨਾਲਿ ॥ ਸੋਈ ਜੀਉ ਨ ਵਜਦਾ, ਜਿਸੁ ਅਲਹੁ ਕਰਦਾ ਸਾਰ ॥੧੧੦॥

ਮ: ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ, ਦੁਨੀ ਨ ਕਿਤੈ ਕੰਮਿ ॥ ਮਿਸਲ ਫਕੀਰਾਂ ਗਾਖੜੀ, ਸੁ ਪਾਈਐ ਪੂਰ ਕਰੰਮਿ ॥੧੧੧॥

**ਸਿਰਲੇਖ ਮਹਲਾ ੩ ਭੀ—**

ਇਹ ਅਜਬ ਉਲਝਣ ਨਿਰੀ 'ਮਹਲਾ ੫' ਬਾਰੇ ਹੀ ਨਹੀਂ ਹੈ; ਇਕ ਥਾਂ ਸਿਰ-ਲੇਖ ਵਜੋਂ ਲਫ਼ਜ਼ 'ਮਹਲਾ ੩' ਭੀ ਮਿਲਦਾ ਹੈ ।

(੭) ਸਲੋਕ ਫਰੀਦ ਜੀ :—

ਮ: ੩ ॥ ਫਰੀਦਾ ਕਾਲੀ, ਧਉਲੀ, ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇਇ ॥ ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੧੩॥

ਵਖੋ-ਵਖ ਗਿਣਿਆਂ ਇਹ ਸਾਰੇ ੧੫ ਪ੍ਰਮਾਣ ਐਸੇ ਹਨ ਜਿੱਥੇ ਸਿਰ-ਲੇਖ 'ਮਹਲਾ ੫' ਅਤੇ 'ਮ: ੩' ਹਨ, ਪਰ ਮੂਲ-ਬਾਣੀ ਵਿਚ ਨਾਮ ਭਗਤ ਦਾ ਹੀ ਹੈ ।

ਉਪਰ-ਦਿੱਤੀਆਂ ਰਾਵਾਂ ਅਨੁਸਾਰ :

(੧) ਕੀ ਇੱਥੇ ਹਰ ਥਾਂ ਸਿਰ-ਲੇਖ 'ਮਹਲਾ ੫' ਕਿਸੇ ਨੇ ਪਿਛੋਂ ਲਿਖ ਦਿੱਤਾ ਹੈ ?

(੨) ਕੀ ਗੁਰੂ ਅਰਜਨ ਸਾਹਿਬ ਤੇ ਗੁਰੂ ਅਮਰਦਾਸ ਜੀ ਨੂੰ ਇਹ ਸ਼ਬਦ ਤੇ ਸ਼ਲੋਕ ਅਧੂਰੇ ਮਿਲੇ ਸਨ, ਤੇ ਸਤਿਗੁਰੂ ਜੀ ਨੇ ਆਪਣੇ ਵੱਲੋਂ ਤੁਕਾਂ ਜਾਂ ਲਫ਼ਜ਼ ਰਲਾ ਕੇ ਮੁਕੰਮਲ ਕੀਤੇ ?

(੩) ਕੀ ਇਹਨਾਂ ੧੫ ਹੀ ਥਾਵਾਂ ਤੇ ਇਸ ਸਿਰ-ਲੇਖ ਉਤੇ ਅਸਾਂ ਇਤਬਾਰ ਨਹੀਂ ਕਰਨਾ ?

**ਇਹਨਾਂ ਵਾਸਤੇ ਇਕ ਹੋਰ ਉਲਝਣ—**

ਇਹਨਾਂ ਵਿਦਵਾਨ ਸੱਜਣਾਂ ਨੂੰ ਅਜੇ ਇਕ ਹੋਰ ਵਧੀਕ ਤਕੜੀ ਉਲਝਣ ਦਾ ਸਾਹਮਣਾ ਕਰਨਾ ਪਏਗਾ । ਵੇਖੋ, ਰਾਗ ਭੈਰਉ, ਮਹਲਾ ੫, ਘਰੁ ੧ । ਇੱਥੇ ਸ਼ਬਦ ਨੰ: ੩ ਦਾ ਸਿਰ-ਲੇਖ ਤੇ ਸਾਰਾ ਸ਼ਬਦ ਧਿਆਨ ਨਾਲ ਪੜ੍ਹਨ ਦੀ ਲੋੜ ਹੈ :

ਭੈਰਉ ਮਹਲਾ ੫ ॥ ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਰਖੈ ਨਿਦਾਨਾ ॥੧॥...
ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥

ਇੱਥੇ ਸਾਰੇ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ, ਭਗਤਾਂ ਦੀ ਬਾਣੀ ਦੂਰ ਅਗਾਂਹ ਚੱਲ ਕੇ ਆਵੇਗੀ । ਇਸ ਦਾ ਸਿਰ-ਲੇਖ ਭੀ ਸਾਫ਼ ਦਰਜ ਹੈ 'ਭੈਰਉ ਮਹਲਾ ੫' ।

(੧) ਕੀ ਇਹ ਸਿਰ-ਲੇਖ ਕਿਸੇ ਨੇ ਪਿਛੋਂ ਲਿਖ ਦਿੱਤਾ ? ਪਰ ਭਗਤ-ਬਾਣੀ ਵਿਚੋਂ ਨਿਕਲ ਕੇ ਇਹ ਸ਼ਬਦ 'ਮਹਲਾ ੫' ਦੇ ਸ਼ਬਦਾਂ ਵਿਚ ਕਿਵੇਂ ਆ ਅੱਪੜਿਆ ? ਕੀ ਇਹ ਤਬਦੀਲੀ ਭੀ ਕਿਸੇ ਨੇ ਪਿੱਛੋਂ ਹੀ ਕਰ ਦਿੱਤੀ ? ਭਲਾ ਜੇ ਕਿਸੇ ਨੇ ਸਤਿਗੁਰੂ ਜੀ ਤੋਂ ਪਿੱਛੋਂ ਹੀ ਕਬੀਰ ਦਾ ਇਹ ਸ਼ਬਦ 'ਮਹਲਾ ੫' ਦੇ ਸ਼ਬਦਾਂ ਵਿਚ ਲਿਆ ਲਿਖਿਆ ਤਾਂ ਪਹਿਲੀ ਗਿਣਤੀ ਨਾਲੋਂ ਇਕ ਸ਼ਬਦ ਵਧ ਗਿਆ । ਭੈਰਉ ਵਿਚ 'ਮਹਲਾ ੫' ਦੇ ਸ਼ਬਦਾਂ ਦਾ ਹੁਣ ਦਾ ਜੋੜ ੫੭ ਹੈ । ਕੀ ਪਹਿਲਾਂ ਇਹ ਸ਼ਬਦ ੫੬ ਸਨ ? ਜਿਸ ਸੱਜਣ ਨੇ ਇਹ ਤਬਦੀਲੀ ਕੀਤੀ ਹੋਵੇਗੀ, ਉਸ ਨੂੰ ਕਾਫ਼ੀ ਔਖਿਆਈ ਕਰਨੀ ਪਈ ਹੋਵੇਗੀ, ਕਿਉਂਕਿ ਉਸ ਨੂੰ ਇੱਕ ਥਾਂ ਨਹੀਂ, ੫੬ ਥਾਂ ਤੇ ਹੀ ਗਿਣਤੀ ਬਦਲਾਣੀ ਪਈ ਹੋਵੇਗੀ । ਸਿਰ-ਲੇਖ 'ਮਹਲਾ ੫' ਪਿੱਛੋਂ ਲਿਖੇ ਜਾਣ ਦੀ ਰਾਇ ਦੇਣ ਵਾਲੇ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਸਰਧਾ ਘਟਾਣ ਦਾ ਉੱਦਮ ਕਰਨ ਵਾਲੇ ਸੱਜਣ ਜੀ ਨੇ ਕੀ ਕੋਈ ਐਸੀ 'ਬੀੜ' ਭੀ ਵੇਖੀ ਹੈ ਜਿੱਥੇ ਸ਼ੁਰੂ ਤੋਂ ਅਖ਼ੀਰ ਤਕ ਸ਼ਬਦਾਂ ਦੀ ਗਿਣਤੀ ਦਿੱਤੀ ਹੋਵੇ ਤੇ ਹੋਵੇ ਭੀ ੫੬ ? ਤੇ ਇਹ ਉਪਰਲਾ ਸ਼ਬਦ ਕਬੀਰ ਜੀ ਦੀ ਬਾਣੀ ਵਿਚ ਦਰਜ ਹੋਵੇ ? ਭਲਾ, ਉੱਥੇ ਉਹ ਕਿਸ ਨੰਬਰ ਤੇ ਦਰਜ ਹੈ ?

(੨) ਕੀ ਇਹ ਸ਼ਬਦ ਭੀ ਗੁਰੂ ਅਰਜਨ ਸਾਹਿਬ ਨੂੰ ਅਧੂਰਾ ਹੀ ਮਿਲਿਆ ਸੀ, ਜਿਵੇਂ ਧੰਨੇ ਭਗਤ ਦਾ ? ਪਰ ਉਹਨਾਂ ਇਸ ਨੂੰ ਮੁਕੰਮਲ ਕਰ ਕੇ ਭਗਤ ਬਾਣੀ ਦੇ ਥਾਂ ਆਪਣੇ ਸ਼ਬਦਾਂ ਵਿਚ ਕਿਉਂ ਦਰਜ ਕਰ ਦਿੱਤਾ ?

(੩) ਕੀ ਮੈਕਾਲਿਫ਼ ਤੇ ਮੈਕਾਲਿਫ਼ ਦੇ ਸਲਾਹਕਾਰ ਸਿੱਖ ਵਿਦਵਾਨਾਂ ਵਾਂਗ ਅਸਾਂ ਇੱਥੇ ਭੀ ਅੜੇ ਰਹਿਣਾ ਹੈ ਕਿ ਸਿਰ-ਲੇਖ ਭਾਵੇਂ ਪਰਤੱਖ 'ਮਹਲਾ ੫' ਹੈ, ਪਰ ਅਸਾਂ ਨਹੀਂ ਮੰਨਣਾ ? ਪਰ ਫਿਰ, ਕਬੀਰ ਜੀ ਦਾ ਇਹ ਸ਼ਬਦ ਇੱਥੇ ਕਿਵੇਂ ਆ ਗਿਆ ?

**ਗੱਲ ਸਾਦਾ ਜਿਹੀ ਹੀ ਹੈ—**

ਇਹ ਸਾਰੀਆਂ ਉਲਝਣਾਂ ਉਹਨਾਂ ਵਿਦਵਾਨਾਂ ਵਾਸਤੇ ਹਨ, ਜਿਨ੍ਹਾਂ ਨੇ ਆਪਣੇ ਸਤਿਗੁਰੂ ਦੇ ਸਿੱਧੇ ਸਾਦਾ ਲਫ਼ਜ਼ਾਂ ਉੱਤੇ ਇਤਬਾਰ ਕਰਨੋਂ ਨਾਂਹ ਕਰ ਦਿੱਤੀ ਹੈ । ਜਦੋਂ ਗੁਰੂ ਅਰਜਨ ਸਾਹਿਬ ਨੇ ਇਹ ਸਿਰ-ਲੇਖ ਇੱਕ ਥਾਂ ਨਹੀਂ ੧੬ ਥਾਂ ਲਿਖ ਦਿੱਤਾ ਤਾਂ ਅਸਾਨੂੰ ਹੁੱਜਤਿ ਕਰਨ ਦੀ ਲੋੜ ਹੀ ਕਿਉਂ ਪਈ ? ਸੋ, ਇਸ ਵਿਚ ਕੋਈ ਸ਼ੱਕ ਹੀ ਨਹੀਂ ਕਿ ਇਹ ਬਾਣੀ ਗੁਰੂ ਅਰਜਨ ਸਾਹਿਬ ਦੀ ਉਚਾਰੀ ਹੋਈ ਹੈ । ਭਗਤ ਧੰਨਾ ਜੀ ਦੇ ਆਸਾ ਰਾਗ ਦੇ ਸ਼ਬਦ ਨੰ: ੧ ਤੋਂ ਅਗਲਾ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ, ਕਿਉਂਕਿ ਇਸ ਦਾ ਸਿਰ-ਲੇਖ ਹੈ 'ਮਹਲਾ ੫' । ਹਾਂ, ਅਸਾਂ ਇਹ ਜ਼ਰੂਰ ਲੱਭਣਾ ਹੈ ਕਿ 'ਮਹਲਾ ੫' ਦੇ ਸਿਰਲੇਖ ਵਾਲੇ ਇਹ ਸ਼ਬਦ ਸਤਿਗੁਰੂ ਜੀ ਨੇ ਧੰਨੇ, ਸੂਰਦਾਸ, ਕਬੀਰ ਅਤੇ ਫ਼ਰੀਦ ਜੀ ਦੇ ਨਾਮ ਹੇਠ ਕਿਉਂ ਉਚਾਰੇ ।

ਐਸ ਵੇਲੇ ਅਸੀ ਧੰਨੇ ਭਗਤ ਦੀ ਠਾਕੁਰ-ਪੂਜਾ ਤੇ ਵਿਚਾਰ ਕਰ ਰਹੇ ਹਾਂ, ਤੇ ਪਹਿਲਾਂ ਉਸ ਸ਼ਬਦ ਨੂੰ ਲਵਾਂਗੇ ਜਿਸ ਦਾ ਸਿਰ-ਲੇਖ ਹੈ 'ਮਹਲਾ ੫', ਪਰ ਅਖ਼ੀਰ ਵਿਚ ਨਾਮ ਧੰਨੇ ਦਾ ਹੈ ।

ਮਹਲਾ ੫ ॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥ ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥੧॥ਰਹਾਉ॥ ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ ॥ ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ ॥ ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ॥੨॥ ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ ॥੩॥ ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ॥੪॥੨॥

**ਇਹ ਸ਼ਬਦ ਇਥੇ ਕਿਉਂ ?**

ਇਸ ਤੋਂ ਪਹਿਲੇ ਸ਼ਬਦ ਵਿਚ ਭਗਤ ਧੰਨਾ ਜੀ ਆਪਣੀ ਜ਼ਬਾਨੋਂ ਆਖਦੇ ਹਨ ਕਿ ਮੈਨੂੰ ਗੁਰੂ ਨੇ ਨਾਮ-ਧਨ ਦਿੱਤਾ ਹੈ, ਸੰਤਾਂ ਦੀ ਸੰਗਤਿ ਵਿਚ ਮੈਨੂੰ ਧਰਣੀਧਰ ਪ੍ਰਭੂ ਲੱਭਾ ਹੈ । ਪਰ ਸੁਆਰਥੀ ਲੋਕਾਂ ਨੇ ਆਪਣਾ ਧਾਰਮਿਕ ਜੂਲਾ ਅੰਞਾਣ ਲੋਕਾਂ ਦੇ ਮੋਢੇ ਤੇ ਪਾਈ ਰੱਖਣ ਵਾਸਤੇ ਇਹ ਕਹਾਣੀ ਚਲਾ ਦਿੱਤਾ ਕਿ ਧੰਨੇ ਨੇ ਇਕ ਬ੍ਰਾਹਮਣ ਤੋਂ ਇਕ ਠਾਕੁਰ ਲੈ ਕੇ ਉਸ ਦੀ ਪੂਜਾ ਕੀਤੀ; ਤਾਂ ਹੀ ਉਸ ਨੂੰ ਪਰਮਾਤਮਾ ਮਿਲਿਆ । ਇਸ ਭੁਲੇਖੇ ਨੂੰ ਦੂਰ ਕਰਨ ਲਈ ਤੇ ਧੰਨਾ ਜੀ ਦੇ ਸ਼ਬਦ ਦੀ ਅਖ਼ੀਰਲੀ ਤੁਕ ਨੂੰ ਚੰਗੀ ਤਰ੍ਹਾਂ ਸਿੱਖਾਂ ਦੇ ਸਾਹਮਣੇ ਸਪਸ਼ਟ ਕਰਨ ਲਈ ਗੁਰੂ ਅਰਜਨ ਸਾਹਿਬ ਨੇ ਅਗਲਾ ਸ਼ਬਦ ਉਚਾਰ ਕੇ ਦਰਜ ਕੀਤਾ । ਇਹ ਸ਼ਬਦ ਧੰਨੇ ਭਗਤ ਨਾਲ ਸੰਬੰਧ ਰੱਖਦਾ ਹੈ । ਸੋ, ਨਾਮ ਭੀ ਧੰਨੇ ਦਾ ਹੀ ਰੱਖਿਆ ਹੈ, ਜਿਵੇਂ ਅਸੀ ਪਿਛਲੇ ੧੫ ਪ੍ਰਮਾਣਾਂ ਵਿਚ ਵੇਖ ਆਏ ਹਾਂ ।

**ਧੰਨਾ ਜੀ ਨਾਲ ਕੀਹ ਸੰਬੰਧ ਹੈ—**

ਉਹ ਸੰਬੰਧ ਕੀਹ ਹੈ ?—ਇਹ ਲੱਭਣ ਵਾਸਤੇ ਸ਼ਬਦ ਦੇ ਚੌਥੇ ਬੰਦ ਦੀ ਪਹਿਲੀ ਤੁਕ ਗਹੁ ਨਾਲ ਪੜ੍ਹੋ, 'ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ' । ਕੀਹ ਸੁਣ ਕੇ ? ਇਸ ਪ੍ਰਸ਼ਨ ਦਾ ਉੱਤਰ ਪਾਠਕਾਂ ਨੂੰ ਸ਼ਬਦ ਦਾ ਹਰੇਕ ਬੰਦ ਪੜ੍ਹਨ ਤੇ ਮਿਲੇਗਾ । ਸੋ, ਹਰੇਕ ਬੰਦ ਪੜ੍ਹ ਕੇ 'ਇਹ ਬਿਧਿ' ਵਾਲੀ ਤੁਕ ਨਾਲ ਰਲਾਓ । ਧੰਨੇ ਨੇ ਨਾਮਦੇਵ ਦੀ ਸੋਭਾ ਸੁਣੀ, ਕਬੀਰ ਦਾ ਹਾਲ ਸੁਣਿਆ, ਰਵਿਦਾਸ ਦੀ ਚਰਚਾ ਸੁਣੀ, ਤੇ ਸੈਣ ਨਾਈ ਦਾ ਉੱਚਾ ਮਰਾਤਬਾ ਸੁਣਿਆ । ਇਹ ਸੁਣ ਕੇ ਉਸ ਦੇ ਮਨ ਵਿਚ ਭੀ ਭਗਤੀ ਕਰਨ ਦਾ ਚਾਉ ਪੈਦਾ ਹੋਇਆ । ਇਸ ਸ਼ਬਦ ਨੂੰ ਜਾਣ-ਬੁਝ ਕੇ ਧੰਨੇ ਭਗਤ ਦੀ ਬਾਣੀ ਵਿਚ ਦਰਜ ਕਰਨ ਤੋਂ ਸਾਫ਼ ਸਾਬਤ ਹੁੰਦਾ ਹੈ ਕਿ ਉਸ ਵੇਲੇ ਤਕ ਧੰਨੇ ਭਗਤ ਦੀ ਭਗਤੀ ਬਾਰੇ ਅੰਞਾਣ ਲੋਕਾਂ ਵਿਚ ਸੁਆਰਥੀ ਮੂਰਤੀ-ਪੂਜ ਪੰਡਿਤ ਲੋਕਾਂ ਨੇ ਮਨ-ਘੜਤ ਕਹਾਣੀਆਂ ਉਡਾਈਆਂ ਹੋਈਆਂ ਸਨ, ਤੇ ਸਤਿਗੁਰੂ ਜੀ ਨੇ ਇਸ ਸ਼ਬਦ ਦੀ ਰਾਹੀਂ ਜ਼ੋਰਦਾਰ ਤਰਦੀਦ ਕੀਤੀ ਹੈ ।

### ਸੁਖੱਲਾ ਰਸਤਾ—

ਜੇ ਅਸਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਸਹੀ ਰਾਹ ਲੱਭਣਾ ਹੈ, ਤਾਂ ਲੋਕਾਂ ਦੀਆਂ ਲਿਖੀਆਂ ਸਾਖੀਆਂ ਨੂੰ ਰਲਾ ਕੇ ਸ਼ਬਦ ਦੇ ਅਰਥ ਕਰਨ ਦੇ ਥਾਂ ਸਿੱਧਾ ਸ਼ਬਦ ਦਾ ਹੀ ਆਸਰਾ ਲਿਆ ਕਰੀਏ, ਨਹੀਂ ਤਾਂ ਬਹੁਤ ਵਾਰੀ ਟਪਲਾ ਲੱਗ ਸਕਦਾ ਹੈ । ਜੇ ਧੰਨੇ ਭਗਤ ਨੇ ਪੱਥਰ ਪੂਜ ਕੇ ਰੱਬ ਲੱਭਾ ਹੁੰਦਾ, ਤਾਂ ਇਸ ਦਾ ਭਾਵ ਇਹ ਨਿਕਲਦਾ ਕਿ ਪੱਥਰ ਪੂਜ ਕੇ ਰੱਬ ਨੂੰ ਮਿਲਣ ਵਾਲੇ ਦੀ ਬਾਣੀ ਦਰਜ ਕਰ ਕੇ ਗੁਰੂ ਅਰਜਨ ਸਾਹਿਬ ਇਸ ਅਸੂਲ ਨੂੰ ਪਰਵਾਨ ਕਰ ਬੈਠੇ ਹਨ ਕਿ ਪੱਥਰ ਪੂਜਿਆਂ ਰੱਬ ਮਿਲ ਸਕਦਾ ਹੈ । ਪਰ, ਉਹਨਾਂ ਦਾ ਆਪਣਾ ਹੁਕਮ ਇਉਂ ਹੈ :—

ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥ ਗੁਨਹਗਾਰ ਲੂਣਹਰਾਮੀ ॥ ਪਾਹਣ ਨਾਵ ਨ ਪਾਰਗਿਰਾਮੀ ॥੩॥੩॥੯॥   ਸੂਹੀ ਮਹਲਾ ੫ ॥

### ਉੱਦਮ ਦੀ ਸਾਂਝ—

ਭਗਤ ਰਵਿਦਾਸ, ਜੈ ਦੇਵ, ਬੇਣੀ ਅਤੇ ਫ਼ਰੀਦ ਜੀ ਦੀ ਬਾਣੀ ਦਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਨਾਲ ਟਾਕਰਾ ਕਰ ਕੇ ਅਸੀ ਵੇਖ ਚੁਕੇ ਹਾਂ ਕਿ ਇਹਨਾਂ ਭਗਤਾਂ ਦੀ ਸਾਰੀ ਬਾਣੀ ਗੁਰੂ ਨਾਨਕ ਦੇਵ ਜੀ ਆਪ 'ਉਦਾਸੀਆਂ' ਸਮੇ ਲੈ ਕੇ ਆਏ ਸਨ । ਭਾਰਤ ਦੇ ਵੱਖੋ-ਵੱਖਰੇ ਇਲਾਕਿਆਂ ਵਿਚ ਇਹ ਭਗਤ ਉਸ ਧਾਰਮਿਕ ਗ਼ੁਲਾਮੀ ਦਾ ਜੂਲਾ ਉਤਾਰਨ ਦੀ ਕੋਸ਼ਸ਼ ਕਰ ਰਹੇ ਸਨ ਜੋ ਸਦੀਆਂ ਤੋਂ ਬ੍ਰਾਹਮਣ ਨੇ ਸ਼ੂਦਰਾਂ ਦੇ ਮੋਢੇ ਉੱਤੇ ਪਾਇਆ ਹੋਇਆ ਸੀ । ਇਉਂ ਜਾਪਦਾ ਹੈ ਜਿਵੇਂ ਸਤਿਗੁਰੂ ਨਾਨਕ ਦੇਵ ਜੀ, ਇੱਕ ਤਾਂ, ਆਪਣੇ ਖ਼ਿਆਲਾਂ ਦਾ ਸਾਰੇ ਭਾਰਤ ਵਿਚ ਪਰਚਾਰ ਕਰਨ ਲਈ ਲੰਮੇ ਪੈਂਡੇ ਝਾਗਦੇ ਰਹੇ, ਦੂਜੇ, ਇਹਨਾਂ ਭਗਤਾਂ ਦੇ ਸ਼ਰਧਾਲੂਆਂ ਨਾਲ ਮਿਲ ਕੇ ਤੇ ਇਹਨਾਂ ਦੀ ਬਾਣੀ ਇਕੱਠੀ ਕਰ ਕੇ ਇਸ ਧਾਰਮਿਕ ਅੱਤਿਆਚਾਰ ਦੇ ਟਾਕਰੇ ਤੇ ਇਕ ਤਕੜਾ ਸਾਂਝਾ ਮੋਰਚਾ ਕਾਇਮ ਕਰਨ ਦੀ ਤਿਆਰੀ ਕਰ ਰਹੇ ਸਨ ।

### ਰਾਜਸਥਾਨ ਵਿੱਚੋਂ ਦੀ—

ਇਸ ਵਿਚ ਕੋਈ ਸ਼ੱਕ ਨਹੀਂ ਕਿ ਪਹਿਲੀ 'ਉਦਾਸੀ' ਤੋਂ ਮੁੜਦੀ ਵਾਰੀ ਸਤਿਗੁਰੂ ਜੀ ਧੁਰ ਦੱਖਣ ਤੋਂ ਪੱਛਮੀ ਸਮੁੰਦਰੀ ਕੰਢੇ ਦੇ ਨਾਲ ਨਾਲ ਸੋਮਨਾਥ ਦੁਆਰਕਾ ਤੋਂ ਹੁੰਦੇ ਹੋਏ ਰਾਜਪੂਤਾਨੇ ਦੇ ਵਿੱਚੋਂ ਦੀ ਲੰਘ ਕੇ ਮਥੁਰਾ ਕੁਰੂਛੇਤ੍ਰ ਵਲ ਆਏ ਸਨ । ਭਗਤ ਧੰਨਾ ਜੀ ਸੰਨ ੧੪੧੫ ਵਿਚ ਇਸੇ ਇਲਾਕੇ ਵਿਚ ਜੰਮੇ । ਸਤਿਗੁਰੂ ਜੀ ਇੱਥੋਂ ੧੫੧੩ ਦੇ ਕਰੀਬ ਲੰਘੇ । ਕੋਈ ਅਜਬ ਗੱਲ ਨਹੀਂ ਕਿ ਧੰਨਾ ਜੀ ਤਦੋਂ ਜਿਊਂਦੇ ਹੀ ਹੋਣ, ਤਦੋਂ ਉਹਨਾਂ ਦੀ ਉਮਰ ੯੮ ਸਾਲ ਦੀ ਹੋ ਸਕਦੀ ਸੀ । ਜੇ ਸਰੀਰਕ ਤੌਰ ਤੇ ਮੇਲ ਨਾਹ ਭੀ ਹੋਇਆ ਹੋਵੇ, ਤਾਂ ਭੀ ਇਸ

ਵਿਚ ਕੋਈ ਸ਼ੱਕ ਨਹੀਂ ਕਿ ਭਗਤ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਹੀ ਲਿਆਂਦੀ, ਕਿਉਂਕਿ ਇਹ ਕੰਮ ਉਹੀ ਕਰ ਰਹੇ ਸਨ ।

### ਧਾਰਮਿਕ ਉੱਚਤਾ ਕਾਇਮ ਰਖਣ ਦੇ ਜਤਨ—

ਇਹ ਇਕ ਅਜੀਬ ਸੁਆਦਲੀ ਗੱਲ ਹੈ ਕਿ ਭਗਤ ਜੀ ਬਾਰੇ ਠਾਕੁਰ-ਪੂਜਾ ਦੀ ਘੜੀ ਹੋਈ ਕਹਾਣੀ ਦੀ ਤਰਦੀਦ ਗੁਰੂ ਅਰਜਨ ਸਾਹਿਬ ਨੇ ਕੀਤੀ ਹੈ, ਗੁਰੂ ਨਾਨਕ ਸਾਹਿਬ ਨੇ ਆਪਣੇ ਕਿਸੇ ਸ਼ਬਦ ਵਿਚ ਇਸ ਗੱਲ ਨੂੰ ਨਹੀਂ ਛੇੜਿਆ । ਪਰ ਇਹ ਕੋਈ ਗੁੰਝਲ ਦੀ ਗੱਲ ਨਹੀਂ ਹੈ । ਧੰਨੇ ਭਗਤ ਦੇ ਜੀਉਂਦਿਆਂ ਇਹ ਕਹਾਣੀ ਮਸ਼ਹੂਰ ਨਹੀਂ ਕੀਤੀ ਜਾ ਸਕਦੀ ਸੀ, ਇਸ ਦੀ ਤਰਦੀਦ ਕਰਨ ਲਈ ਭਗਤ ਆਪ ਮੌਜੂਦ ਸੀ, ਉਸ ਦੇ ਦੇਹਾਂਤ ਤੋਂ ਪਿਛੋਂ ਕਾਫ਼ੀ ਸਾਲ ਉਡੀਕਣ ਦੀ ਲੋੜ ਸੀ । ਸਾਰੇ ਭਾਰਤ ਵਿਚ ਬ੍ਰਾਹਮਣ ਦੇ ਧਾਰਮਿਕ ਅੱਤਿਆਚਾਰ ਦੇ ਵਿਰੁੱਧ ਆਵਾਜ਼ ਉਠਾਈ ਜਾ ਰਹੀ ਸੀ, ਸਦੀਆਂ ਤੋਂ ਪੈਰਾਂ ਹੇਠ ਲਤਾੜੀਆਂ ਜਾਤੀਆਂ ਵਿਚੋਂ ਹੀ ਦਲੇਰ ਮਰਦ ਪੈਦਾ ਹੋ ਰਹੇ ਸਨ, ਕਿਤੇ ਕਿਤੇ ਸੱਚ ਦੇ ਆਸ਼ਿਕ ਬ੍ਰਾਹਮਣ ਭੀ ਇਹਨਾਂ ਦੀ ਹਾਮੀ ਭਰਨ ਲੱਗ ਪਏ ਸਨ । ਜਿਨ੍ਹਾਂ ਦਾ ਰਸੂਖ ਖ਼ਤਰੇ ਵਿਚ ਪੈ ਰਿਹਾ ਸੀ, ਉਹ ਅਵੇਸਲੇ ਨਹੀਂ ਸਨ; ਉਹ ਆਪਣਾ ਮੌਕਾ ਤਾੜ ਰਹੇ ਸਨ । ਸੋ, ਇਹਨਾਂ ਮਰਦ ਸੂਰਮਿਆਂ ਦੇ ਦੇਹਾਂਤ ਤੋਂ ਪਿੱਛੋਂ ਹਰੇਕ ਨੂੰ ਕਿਸੇ ਨਾ ਕਿਸੇ ਬ੍ਰਾਹਮਣ ਦਾ ਚੇਲਾ ਪਰਗਟ ਕੀਤਾ ਗਿਆ, ਤੇ ਕਿਸੇ ਨ ਕਿਸੇ ਮੂਰਤੀ ਦਾ ਪੁਜਾਰੀ ਦੱਸਿਆ ਗਿਆ । ਇਉਂ ਜਾਪਦਾ ਹੈ ਕਿ ਧੰਨੇ ਭਗਤ ਦੇ ਠਾਕੁਰ-ਪੂਜ ਹੋਣ ਦੀ ਕਹਾਣੀ ਗੁਰੂ ਅਰਜਨ ਸਾਹਿਬ ਦੇ ਸਮੇ ਮਸ਼ਹੂਰ ਕੀਤੀ ਗਈ, ਜਿਸ ਦੀ ਪੁਰਜ਼ੋਰ ਤਰਦੀਦ ਉਹਨਾਂ ਧੰਨੇ ਦੇ ਆਪਣੇ ਬਚਨਾਂ ਦੇ ਹਵਾਲਾ ਦੇ ਕੇ ਕਰ ਦਿੱਤੀ । ਪਰ ਅਜਬ ਰੰਗ ਹਨ ਕਰਤਾਰ ਦੇ ! ਗੁਰੂ ਅਰਜਨ ਸਾਹਿਬ ਦੇ ਆਪਣੇ ਨਾਮ-ਲੇਵਾ ਸਿੱਖ ਉਹਨਾਂ ਦੇ ਸ਼ਬਦ ਤੋਂ ਇਨਕਾਰੀ ਹੋ ਰਹੇ ਹਨ, ਹਾਲਾਂ ਕਿ ਲਫ਼ਜ਼ 'ਮਹਲਾ ੫' ਸਾਫ਼ ਲਿਖੇ ਪਏ ਹਨ । ਸਿੱਖ ਨੂੰ ਇਹ ਗੱਲ ਕਦੇ ਭੁੱਲਣੀ ਨਹੀਂ ਚਾਹੀਦੀ ਕਿ ਗੁਆਚਦੇ ਰਸੂਖ਼ ਨੂੰ ਮੁੜ ਕਾਇਮ ਕਰਨ ਦਾ ਜਤਨ ਕਰਨ ਵਾਲੇ ਦੀ ਹੀ ਇਹ ਚਾਲ ਸੀ ਕਿ ਜਿਸ ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪੁਆਇਆ, ਜਿਸ ਨੇ ਸਤਿਗੁਰੂ ਜੀ ਦੀ ਮਾਪਿਆਂ ਦਾ ਸਰਾਧ ਕਰਾਇਆ, ਜਿਸ ਨੇ ਕੇਸ਼ੋ ਪੰਡਿਤ ਨੂੰ ਗੁਰੂ ਅਮਰਦਾਸ ਜੀ ਦਾ ਪਰੋਹਤ ਬਣਾ ਦਿੱਤਾ ਤੇ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ-ਪੂਜ ਲਿਖਵਾ ਦਿੱਤਾ । ਸਿੱਖ-ਇਤਿਹਾਸ ਵਿਚ ਹੋਰ ਭੀ ਗੁੱਝੀਆਂ ਚੋਟਾਂ ਲਵਾ ਦਿੱਤੀਆਂ, ਜਿਨ੍ਹਾਂ ਨੂੰ ਵਿਚਾਰਨ ਲਈ ਅਜੇ ਤਕ ਸਿੱਖ ਵਿਦਵਾਨਾਂ ਨੂੰ ਵੇਹਲ ਨਹੀਂ ਮਿਲੀ ਜਾਂ ਲੋੜ ਨਹੀਂ ਜਾਪੀ ।

### ਅਧੂਰਾ-ਪਨ ਦੀ ਦਲੀਲ ਬਾਰੇ—

ਜੋ ਸੱਜਣ ਇਹ ਆਖ ਰਹੇ ਹਨ ਕਿ ਧੰਨੇ ਭਗਤ ਵਾਲਾ ਸ਼ਬਦ ਗੁਰੂ ਅਰਜਨ ਸਾਹਿਬ ਨੂੰ ਅਧੂਰਾ ਮਿਲਿਆ ਸੀ, ਉਹਨਾਂ ਗੁੰਮ ਹੋਈਆਂ ਤੁਕਾਂ ਆਪ ਲਿਖ ਕੇ ਸਿਰ-ਲੇਖ ਵਜੋਂ 'ਮਹਲਾ ੫' ਲਿਖ ਦਿੱਤਾ, ਉਹਨਾਂ ਲਈ ਕਬੀਰ ਜੀ ਦੇ ਗਉੜੀ ਰਾਗ ਦੇ ਸ਼ਬਦ ਨੰ: ੧੪ ਦਾ ਸਿਰ-ਲੇਖ ਕਾਫੀ ਸਹਾਇਕ ਹੋਵੇਗਾ : "ਗਉੜੀ ਕਬੀਰ ਜੀ ਕੀ, ਨਾਲ ਰਲਾਇ ਲਿਖਿਆ ਮਹਲਾ ੫" । ਇਸੇ ਤਰ੍ਹਾਂ ਜੇ ਧੰਨੇ ਭਗਤ ਦੇ ਸ਼ਬਦ ਵਿਚ ਭੀ ਕੋਈ ਤੁਕਾਂ ਗੁਰੂ ਅਰਜਨ ਸਾਹਿਬ ਦੀਆਂ ਹੁੰਦੀਆਂ, ਤਾਂ ਸਿਰ-ਲੇਖ ਨਿਰਾ 'ਮਹਲਾ ੫' ਨਾਹ ਹੁੰਦਾ । ਸੋ, ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਨਿਰੋਲ ਗੁਰੂ ਅਰਜਨ ਸਾਹਿਬ ਦਾ ਹੈ ।

### ਨਾਲਿ ਰਲਾਇ ਲਿਖਿਆ 'ਮ: ੫' ਦਾ ਨਵਾਂ ਭਾਵ—

ਜੋ ਸੱਜਣ ਇਸ ਖ਼ਿਆਲ ਦੇ ਹਨ ਕਿ ਧੰਨੇ ਜੀ ਦਾ ਇਹ ਸ਼ਬਦ ਅਧੂਰੀ ਸ਼ਕਲ ਵਿਚ ਸਤਿਗੁਰੂ ਅਰਜਨ ਦੇਵ ਜੀ ਨੂੰ ਮਿਲਿਆ ਸੀ, ਉਹ ਇਹ ਦਲੀਲ ਭੀ ਦੇਂਦੇ ਹਨ ਕਿ ਇੱਥੇ ਸਿਰ-ਲੇਖ 'ਮਹਲਾ ੫' ਦਾ ਭਾਵ ਹੈ 'ਨਾਲਿ

ਰਲਾਇ ਲਿਖਿਆ ਮਹਲਾ ੫' । ਉਹ ਕਹਿੰਦੇ ਹਨ ਕਿ ਭਗਤਾਂ ਦੇ ਸ਼ਬਦਾਂ ਜਾਂ ਸ਼ਲੋਕਾਂ ਵਿਚ ਜਿੱਥੇ ਕਿਥੇ ਭੀ ਸਿਰ-ਲੇਖ 'ਮਹਲਾ ੫' ਹੈ, ਉਥੇ ਹਰ ਥਾਂ ਇਹੀ ਭਾਵ ਲੈਣਾ ਹੈ 'ਨਾਲਿ ਰਲਾਇ ਲਿਖਿਆ ਮਹਲਾ ੫' ।

### ਇਹ ਨਵਾਂ ਭਾਵ ਸਿਰੇ ਨਹੀਂ ਚੜ੍ਹ ਸਕਦਾ—

ਪਰ ਇੱਥੇ ਇਕ ਹੋਰ ਪ੍ਰਸ਼ਨ ਉਠਦਾ ਹੈ—ਕਬੀਰ ਜੀ ਦੇ ਗਉੜੀ ਰਾਗ ਵਾਲੇ ਜਿਸ ਸ਼ਬਦ ਨਾਲ 'ਨਾਲਿ ਰਲਾਇ ਲਿਖਿਆ ਮਹਲਾ ੫' ਦਾ ਸਿਰਲੇਖ ਹੈ, ਕੀ ਉਹ ਸ਼ਬਦ ਅਧੂਰਾ ਸੀ ? ਜੇ ਅਧੂਰਾ ਸੀ, ਤਾਂ ਕਿਸ ਥਾਂ ਤੋਂ ਅਧੂਰਾ ਸੀ ? ਕੀ ਉਸ ਸ਼ਬਦ ਵਿਚੋਂ ਕੋਈ ਲਫ਼ਜ਼ ਰਹਿ ਗਏ ਹੋਏ ਸਨ, ਜਾਂ ਕੋਈ ਤੁਕਾਂ ਰਹਿ ਗਈਆਂ ਹੋਈਆਂ ਸਨ ? ਉਹ ਕੇਹੜੇ ਲਫ਼ਜ਼ ਸਨ, ਉਹ ਕੇਹੜੀਆਂ ਤੁਕਾਂ ਸਨ ਜੋ ਗੁਰੂ ਅਰਜਨ ਸਾਹਿਬ ਨੇ ਆਪਣੇ ਵੱਲੋਂ ਦਰਜ ਕਰ ਦਿੱਤੇ ਸਨ ? ਜੇਹੜੇ ੧੫ ਸ਼ਲੋਕਾਂ ਦੇ ਪ੍ਰਮਾਣ ਉੱਪਰ ਦਿੱਤੇ ਗਏ ਹਨ, ਕੀ ਇਹਨਾਂ ਵਿਚੋਂ ਕੋਈ ਲਫ਼ਜ਼ਾਂ ਰਹਿ ਗਏ ਸਨ ਜੋ ਗੁਰੂ ਅਰਜਨ ਸਾਹਿਬ ਨੇ ਆਪਣੇ ਪਾਸੋਂ ਪਾ ਕੇ ਇਹਨਾਂ ਦਾ ਸਿਰ-ਲੇਖ 'ਮਹਲਾ ੫' ਲਿਖ ਦਿੱਤਾ ਸੀ ? ਉਹ ਕੇਹੜੇ ਕੇਹੜੇ ਲਫ਼ਜ਼ ਹਨ ਜੋ ਸਤਿਗੁਰੂ ਜੀ ਨੇ ਆਪਣੇ ਵੱਲੋਂ ਪਾਏ ਹਨ ?

### ਅਸਲ ਸ਼ਬਦ ਨੂੰ ਪੜ੍ਹੋ—

ਇਸ ਗੁੰਝਲ ਦਾ ਹੱਲ ਲਭਣ ਵਾਸਤੇ ਗਉੜੀ ਰਾਗ ਵਾਲੇ ਉਸ ਅਸਲ ਸ਼ਬਦ ਨੂੰ ਗਹੁ ਨਾਲ ਪੜ੍ਹੀਏ ਤੇ ਵਿਚਾਰੀਏ—

ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥

ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥ ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥ ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥ ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥ ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥

### ਸਿਰਲੇਖ ਕੀਹ ਦੱਸਦਾ ਹੈ ?

ਇਸ ਸ਼ਬਦ ਦਾ ਸਿਰ-ਲੇਖ ਦੱਸਦਾ ਹੈ ਕਿ ਇਹ ਇਕੱਲੇ ਕਬੀਰ ਜੀ ਦਾ ਨਹੀਂ ਹੈ । ਇਸ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਭੀ ਹਿੱਸਾ ਹੈ । ਹੁਣ ਅਸਾਂ ਵੇਖਣਾ ਹੈ ਕਿ ਸਤਿਗੁਰੂ ਜੀ ਦਾ ਹਿੱਸਾ ਕੇਹੜਾ ਹੈ ।

### ਕਬੀਰ ਜੀ ਦਾ ਹਿੱਸਾ—

ਤੀਜੇ ਬੰਦ ਵਿਚ ('ਕਹੁ ਕਬੀਰ ਪਰਗਟ ਭਈ ਖੇਡ') ਕਬੀਰ ਜੀ ਦਾ ਨਾਮ ਆਉਂਦਾ ਹੈ, ਤੇ ਇੱਥੇ ਉਹ ਆਪਣਾ ਮਜ਼ਮੂਨ ਮੁਕਾ ਦੇਂਦੇ ਹਨ । ਸ਼ੁਰੂ ਵਿਚ ਲਿਖਦੇ ਹਨ ਕਿ ਜਗਤ ਵਿਚ ਇਕ ਅਜੀਬ ਤਮਾਸ਼ਾ ਹੋ ਰਿਹਾ ਹੈ—ਜੀਵ ਦਹੀਂ ਦੇ ਭੁਲੇਖੇ ਪਾਣੀ ਰਿੜਕ ਰਿਹਾ ਹੈ, ਭਾਵ, ਵਿਅਰਥ ਤੇ ਉਲਟ ਕੰਮ ਕਰ ਰਿਹਾ ਹੈ ਜਿਸ ਵਿਚੋਂ ਕੋਈ ਲਾਭ ਨਹੀਂ ਹੋਣਾ । ਲਾਭ ਵਾਲਾ ਕੰਮ ਤਾਂ ਇਹ ਹੈ, ਜਿਵੇਂ ਸਿੱਖ ਰੋਜ਼ ਅਰਦਾਸ ਕਰਦਾ ਹੈ 'ਮਨ ਨੀਵਾਂ, ਮਤਿ ਉੱਚੀ, ਮਤਿ ਕਾ ਰਾਖਾ ਵਾਹਿਗੁਰੂ', ਭਾਵ, ਵਾਹਿਗੁਰੂ ਦੇ ਸਿਮਰਨ ਵਿਚ ਜੁੜੀ ਰਹੇ ਬੁਧੀ, ਤੇ ਇਹੋ ਜਿਹੀ ਬੁੱਧੀ ਦੇ ਅਧੀਨ ਰਹੇ ਮਨ । ਪਰ ਕਬੀਰ ਜੀ ਕਹਿੰਦੇ ਹਨ ਕਿ ਜਗਤ ਵਿਚ ਉਲਟੀ ਖੇਡ ਹੋ ਰਹੀ ਹੈ, ਬੁੱਧੀ ਮਨ ਨੂੰ ਚੁੰਘਦੀ ਫਿਰਦੀ ਹੈ, ਬੁੱਧੀ ਵਿਚਾਰੀ ਮਨ ਦੇ ਪਿਛੇ ਲਗੀ ਫਿਰਦੀ ਹੈ । ਲੋਕਾਂ ਨੂੰ ਇਸ ਤਮਾਸ਼ੇ ਦੀ ਸਮਝ ਹੀ ਨਹੀਂ ਆ ਰਹੀ । ਕਬੀਰ ਜੀ ਨੇ ਇਹ ਤਮਾਸ਼ਾ ਸਮਝ ਲਿਆ ਹੈ ।

### ਗੁਰੂ ਅਰਜਨ ਸਾਹਿਬ ਦਾ ਹਿੱਸਾ—

ਪਰ, ਕਬੀਰ ਜੀ ਨੇ ਇਹ ਜਿਕਰ ਨਹੀਂ ਕੀਤਾ ਕਿ ਇਸ ਤਮਾਸ਼ੇ ਦੀ ਸਮਝ ਉਹਨਾਂ ਨੂੰ ਕਿਵੇਂ ਆਈ ਹੈ, ਤੇ ਹੋਰ ਲੋਕਾਂ ਨੂੰ ਭੀ ਕਿਵੇਂ ਆ ਸਕਦੀ ਹੈ । ਇਸ ਘੁੰਡੀ ਨੂੰ ਖੋਲ੍ਹਣ ਲਈ ਗੁਰੂ ਅਰਜਨ ਸਾਹਿਬ ਨੇ ਅਖ਼ੀਰਲਾ ਬੰਦ ਨੰ: ੪ ਆਪਣੇ ਵਲੋਂ ਲਿਖ ਕੇ ਨਾਲ ਰਲਾ ਦਿੱਤਾ ਹੈ ।

### ਵਾਧੂ ਅੰਕ ਕਿਉਂ ?

ਅੰਕ ਨੰ: ੪ ਦੇ ਅੱਗੇ ਅੰਕ ਨੰ: ੧ ਭੀ ਇਸ ਸ਼ਬਦ ਦਾ ਇਹ ਅਨੋਖਾਪਨ ਦੱਸਣ ਵਾਸਤੇ ਹੀ ਹੈ । ਕਬੀਰ ਜੀ ਦੇ ਇਹ ਸਾਰੇ ੩੫ ਸ਼ਬਦ ਹਨ । ਹਰੇਕ ਦੀ ਅਖ਼ੀਰਲੀ ਗਿਣਤੀ ਗਹੁ ਨਾਲ ਵੇਖੋ । ਇਹਨਾਂ ੩੫ ਸ਼ਬਦਾਂ ਵਿਚ ਇਹੀ ਸ਼ਬਦ ਹੈ ਜਿਸ ਵਿਚ ਇਹ ਵਾਧੂ ਅੰਕ ਆਇਆ ਹੈ ।

### ਰਲਾਇ ਲਿਖਣ ਦੀ ਲੋੜ—

ਅਸਾਂ ਵੇਖਿਆ ਹੈ ਕਿ ਗਉੜੀ ਰਾਗ ਵਾਲੇ ਕਬੀਰ ਦੇ ਸ਼ਬਦ ਵਿਚੋਂ ਕੋਈ ਲਫ਼ਜ਼ ਮਿਟੇ ਹੋਏ ਨਹੀਂ ਸਨ, ਜੇਹੜੇ ਗੁਰੂ ਅਰਜਨ ਸਾਹਿਬ ਨੂੰ ਆਪਣੇ ਵਲੋਂ ਰਲਾਣ ਦੀ ਲੋੜ ਪਈ । ਇਥੇ ਤਾਂ ਇਕ ਖ਼ਾਸ ਖ਼ਿਆਲ ਨੂੰ ਸਪਸ਼ਟ ਕਰਨਾ ਸੀ ਜੋ ਕਬੀਰ ਜੀ ਨੇ ਨਹੀਂ ਕੀਤਾ ਸੀ ।

### ਰਲਾਈ ਤੁਕ ਵਿਚ ਭੀ 'ਕਬੀਰ'

ਸਤਿਗੁਰੂ ਜੀ ਨੇ ਆਪਣੀ ਰਲਾਈ ਤੁਕ ਵਿਚ ਭੀ ਲਫ਼ਜ਼ 'ਕਬੀਰ' ਹੀ ਵਰਤਿਆ ਹੈ ਕਿਉਂਕਿ ਉਹ ਕਬੀਰ ਜੀ ਦੇ ਸ਼ਬਦ ਦੇ ਪਰਥਾਇ ਲਿਖ ਰਹੇ ਹਨ ।

### ਇਹੀ ਕਸਵੱਟੀ ਵਰਤੋ—

ਹੁਣ ਦਲੀਲ ਦੀ ਇਹੀ ਕਸਵੱਟੀ ਵਰਤੀਏ ਉਸ ਸ਼ਬਦ ਬਾਰੇ ਜਿਸ ਦਾ ਜ਼ਿਕਰ ਇਸ ਮਜ਼ਮੂਨ ਵਿਚ ਚੱਲ ਰਿਹਾ ਹੈ ਤੇ ਜਿਸ ਦੀ ਪਹਿਲੀ ਤੁਕ ਹੈ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ।

ਇਹ ਸ਼ਬਦ ਵਿਚ ਉਹ ਕਿਹੜਾ ਖ਼ਿਆਲ ਹੈ ਜੋ ਧੰਨੇ ਜੀ ਨੇ ਗੁਪਤ ਰਹਿਣ ਦਿੱਤਾ ਸੀ, ਖੋਹਲ ਕੇ ਨਹੀਂ ਸਮਝਾਇਆ ਸੀ ਤੇ ਗੁਰੂ ਅਰਜਨ ਸਾਹਿਬ ਨੇ ਸਮਝਾ ਦਿੱਤਾ ਹੈ ? ਕਬੀਰ ਜੀ ਵਾਲੇ ਸ਼ਬਦ ਵਿਚ ਵੇਖ ਆਏ ਹਾਂ ਕਿ ਸਤਿਗੁਰੂ ਅਰਜਨ ਦੇਵ ਜੀ ਦੀ ਰਲਾਈ ਹੋਈ ਤੁਕ ਕਬੀਰ ਜੀ ਦੇ ਸ਼ਬਦ ਦੇ ਅਖ਼ੀਰ ਤੇ ਹੈ । ਕੁਦਰਤੀ ਤੌਰ ਤੇ ਭੀ ਅਖ਼ੀਰ ਤੇ ਹੀ ਲਿਖ ਸਕਦੇ ਹਨ । ਹੁਣ ਦੱਸੋ ਕਿ ਧੰਨੇ ਜੀ ਦੇ ਸ਼ਬਦ ਦੀ ਕੇਹੜੀ ਅਖ਼ੀਰਲੀ ਤੁਕ ਸਤਿਗੁਰ ਜੀ ਦੀ ਹੈ ਤੇ ਉਹ ਕੇਹੜੇ ਗੁਪਤ ਰੱਖੇ ਗਏ ਖ਼ਿਆਲ ਦੀ ਵਿਆਖਿਆ ਵਿਚ ਹੈ । ਜੇਹੜੇ ੧੫ ਸਲੋਕਾਂ ਦਾ ਹਵਾਲਾ ਇਸ ਮਜ਼ਮੂਨ ਵਿਚ ਅਸਾਂ ਦਿੱਤਾ ਹੈ, ਉਹਨਾਂ ਵਿਚ ਭੀ ਦੱਸੋ, ਕੇਹੜੀ ਅਖ਼ੀਰਲੀ ਤੁਕ ਗੁਰੂ ਅਰਜਨ ਸਾਹਿਬ ਦੀ ਹੈ, ਤੇ ਭਗਤ ਜੀ ਦੇ ਕਿਸ ਰਹੇ-ਖ਼ਿਆਲ ਦੀ ਵਿਆਖਿਆ ਵਿਚ ਹੈ । ਇਸ ਦਾ ਉੱਤਰ ਕੋਈ ਨਹੀਂ ਹੈ । ਤਾਂ ਤੇ ਇਹ ਖ਼ਿਆਲ ਗ਼ਲਤ ਹੈ ਕਿ ਧੰਨੇ ਜੀ ਦੇ ਇਸ ਸ਼ਬਦ ਵਿਚ ਗੁਰੂ ਅਰਜਨ ਸਾਹਿਬ ਨੇ ਆਪਣੇ ਵਲੋਂ ਕੋਈ ਤੁਕਾਂ ਪਾਈਆਂ ਹਨ ।

### ਸਿਰਲੇਖ ਦਾ ਭਾਵ ਸਾਫ਼ ਹੈ

ਉਹਨਾਂ ਦਾ ਸਿਰਲੇਖ 'ਮਹਲਾ ੫' ਸਾਫ਼ ਤੇ ਸਾਦਾ ਹੈ । ਜਿਸ ਦਾ ਭਾਵ ਭੀ ਸਾਫ਼ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਦਾ ਆਪਣਾ ਹੈ । ਕਿਉਂ ਲਿਖਿਆ ? ਧੰਨੇ ਜੀ ਦੇ ਪਹਿਲੇ ਲਿਖੇ ਸ਼ਬਦ ਦੀ ਅਖ਼ੀਰਲੀ ਤੁਕ ਦੀ ਵਿਆਖਿਆ ਵਿਚ ਕਿ—

ਧੰਨੈ ਧਨੁ ਪਾਇਆ ਧਰਣੀ ਧਰੁ ਮਿਲਿ ਜਨ ਸੰਤ ਸਮਾਨਿਆ ॥

### ਰਾਗ ਭੈਰਉ ਵਾਲਾ ਸ਼ਬਦ—

ਹੁਣ ਅਸੀ ਗੁਰੂ ਅਰਜਨ ਸਾਹਿਬ ਜੀ ਦਾ ਉਹ ਸ਼ਬਦ ਲੈਂਦੇ ਹਾਂ ਜੋ ਉਹਨਾਂ ਰਾਗ ਭੈਰਉ ਵਿਚ ਲਿਖਿਆ ਹੈ ਤੇ ਆਪਣੇ ਹੀ ਸ਼ਬਦ ਦੇ ਸੰਗ੍ਰਹ ਵਿਚ ਦਰਜ ਕੀਤਾ ਹੈ, ਪਰ ਉਸ ਦੇ ਅਖ਼ੀਰ ਤੇ ਲਫ਼ਜ਼ 'ਨਾਨਕ' ਦੇ ਥਾਂ 'ਕਬੀਰ' ਵਰਤਿਆ ਹੈ ।

ਭੈਰਉ ਮਹਲਾ ੫ ॥

ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥ ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ਰਹਾਉ॥ ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥ ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥ ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥ ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥

### ਅਨੋਖੀ ਗੱਲ

੧੪੩੦ ਸਫ਼ੇ ਵਾਲੀ 'ਬੀੜ' ਦੇ ਸਫ਼ਾ ਨੰ: ੧੧੩੬ ਤੋਂ ਲੈ ਕੇ ਸਫ਼ਾ ੧੧੫੩ ਤਕ ਕੁੱਲ ੫੭ ਸ਼ਬਦ ਹਨ, ਜਿਨ੍ਹਾਂ ਵਿਚੋਂ ਹਰੇਕ ਦੇ ਸ਼ੁਰੂ ਵਿਚ ਸਿਰ-ਲੇਖ 'ਭੈਰਉ ਮਹਲਾ ੫' ਹੈ । ਜਿਸ ਉੱਪਰ-ਲਿਖੇ ਸ਼ਬਦ ਉਤੇ ਅਸੀ ਵਿਚਾਰ ਕਰਨ ਲੱਗੇ ਹਾਂ ਇਹ ਇਸ 'ਸੰਗ੍ਰਹ' ਦਾ ਤੀਜਾ ਸ਼ਬਦ ਹੈ । ਹੋਰ ਸਭ ਸ਼ਬਦਾਂ ਦੇ ਅਖ਼ੀਰ ਵਿਚ ਕਰਤੇ ਦਾ ਨਾਮ 'ਨਾਨਕ' ਲਿਖਿਆ ਹੋਇਆ ਹੈ, ਪਰ ਇਹ ਤੀਜੇ ਸ਼ਬਦ ਵਿਚ ਨਾਮ 'ਕਬੀਰ' ਹੈ ।

### ਗੱਲ ਭੁਲੇਖੇ ਵਾਲੀ ਨਹੀਂ—

ਚੂੰਕਿ ਬਾਕੀ ਦੇ ੫੬ ਸ਼ਬਦਾਂ ਵਾਂਗ ਇਸ ਤੀਜੇ ਸ਼ਬਦ ਦਾ ਸਿਰ-ਲੇਖ ਭੀ 'ਭੈਰਉ ਮਹਲਾ ੫' ਹੈ, ਇਸ ਦਾ ਸਿੱਧਾ ਪੱਧਰਾ ਭਾਵ ਇਹੀ ਹੈ ਕਿ ਇਹ ਸ਼ਬਦ ਗੁਰੂ ਅਰਜਨ ਜੀ ਦਾ ਆਪਣਾ ਹੀ ਹੈ ।

ਜੇ ਇਸ ਸਿਰ-ਲੇਖ ਦਾ ਭਾਵ ਇਹ ਮੰਨੀਏ ਕਿ ਅਸਲ ਵਿਚ ਇਹ ਹੈ 'ਨਾਲਿ ਰਲਾਇ ਲਿਖਿਆ ਮਹਲਾ ੫', ਤਾਂ ਸਵਾਲ ਉੱਠਦਾ ਹੈ ਕਿ ਉਹ ਕੇਹੜੀਆਂ ਤੁਕਾਂ ਹਨ ਜੋ ਗੁਰੂ ਅਰਜਨ ਸਾਹਿਬ ਨੇ ਕਬੀਰ ਦੇ ਸ਼ਬਦ ਨਾਲ ਰਲਾਇ ਕੇ ਲਿਖੀਆਂ ਹਨ । ਫਿਰ, ਜੇ ਇਹ ਭਗਤ ਕਬੀਰ ਜੀ ਦਾ ਹੀ ਸ਼ਬਦ ਤੇ ਗੁਰੂ ਅਰਜਨ ਸਾਹਿਬ ਜੀ ਦੀਆਂ ਇਸ ਵਿਚ ਕੋਈ ਇਕ ਦੋ ਤੁਕਾਂ ਹੀ ਸਨ, ਤਾਂ ਇਹ ਸ਼ਬਦ ਭਗਤ ਜੀ ਦੀ ਬਾਣੀ ਵਿਚ ਆਉਂਦਾ ਤੇ ਇਸ ਦਾ ਸਿਰ-ਲੇਖ ਭੀ ਸਪਸ਼ਟ ਹੁੰਦਾ ਜਿਸ ਤੋਂ ਕਿਸੇ ਭੁਲੇਖੇ ਦੀ ਸੰਭਾਵਨਾ ਨਾਹ ਬਣਦੀ । ਕਬੀਰ ਜੀ ਦੇ ਗਉੜੀ ਰਾਗ ਵਾਲੇ ਸ਼ਬਦ ਨੰ: ੧੪ ਵਿਚ ਤਾਂ ਅਸੀ ਵੇਖ ਆਏ ਹਾਂ ਕਿ ਸਿਰਫ਼ ਅਖ਼ੀਰਲਾ ਬੰਦ ਨੰ: ੪ ਗੁਰੂ ਅਰਜਨ ਸਾਹਿਬ ਦਾ ਹੈ, ਅਸੀ ਇਹ ਭੀ ਸਮਝ ਚੁਕੇ ਹਾਂ ਕਿ ਇਹ ਬੰਦ ਸਤਿਗੁਰੂ ਜੀ ਨੇ ਕਿਉਂ ਆਪਣੇ ਵਲੋਂ ਲਿਖਿਆ ਪਰ ਭੈਰਉ ਰਾਗ ਦੇ ਮੌਜੂਦਾ ਤੀਜੇ ਸ਼ਬਦ ਵਿਚ ਇਹ ਨਿਰਣਾ ਅਸੰਭਵ ਹੈ । ਅਸੀ ਕੋਈ ਐਸੀ ਹੱਦ-ਬੰਦੀ ਨਹੀਂ ਕਰ ਸਕਦੇ, ਜਿੱਥੇ ਇਹ ਕਹਿ ਸਕੀਏ ਕਿ ਇੱਥੋਂ ਤਕ ਸ਼ਬਦ ਕਬੀਰ ਜੀ ਦਾ ਹੈ ਤੇ ਇਸ ਤੋਂ ਅਗਾਂਹ ਸਤਿਗੁਰੂ ਜੀ ਦਾ ।

### ਅਖ਼ੀਰ ਤੇ ਲਫ਼ਜ਼ 'ਕਬੀਰ' ਕਿਉਂ ?—

ਪਰ ਫਿਰ ਇਸ ਦੇ ਅਖ਼ੀਰ ਤੇ ਲਫ਼ਜ਼ 'ਕਬੀਰ' ਕਿਉਂ ਹੈ ? ਇਸ ਦਾ ਉੱਤਰ ਬਿਲਕੁਲ ਸਾਫ਼ ਤੇ ਸਾਦਾ ਹੀ ਹੈ ਕਿ ਗੁਰੂ ਅਰਜਨ ਸਾਹਿਬ ਨੇ ਇਹ ਸ਼ਬਦ ਕਬੀਰ ਜੀ ਦੇ ਕਿਸੇ ਸ਼ਬਦ ਦੇ ਪਰਥਾਇ ਲਿਖਿਆ ਹੈ, ਕਬੀਰ ਦੇ ਕਿਸੇ ਕੁਝ ਗੁੱਝੇ ਰਹੇ ਖ਼ਿਆਲ ਦੀ ਇਸ ਵਿਚ ਵਿਆਖਿਆ ਕੀਤੀ ਹੈ ।

### ਕਿਸ ਸ਼ਬਦ ਪਰਥਾਇ ?

ਪਰ ਫਿਰ ਕਬੀਰ ਜੀ ਦਾ ਉਹ ਕਿਹੜਾ ਸ਼ਬਦ ਹੈ ? ਤੇ ਉਸ ਸ਼ਬਦ ਦੇ ਨਾਲ ਹੀ ਇਸ ਸ਼ਬਦ ਨੂੰ ਕਿਉਂ ਦਰਜ ਨਾ ਕੀਤਾ ਗਿਆ ?

ਇਸੇ ਹੀ ਭੈਰਉ ਰਾਗ ਵਿਚ ਕਬੀਰ ਜੀ ਦੀ ਬਾਣੀ ਪੜ੍ਹ ਕੇ ਵੇਖੋ, ਸ਼ਬਦ ਨੰ: ੭—

ਉਲਟਿ ਜਾਤਿ ਕੁਲ ਦੋਊ ਬਿਸਾਰੀ ॥ ਸੁੰਨ ਸਹਜ ਮਹਿ ਬੁਨਤ ਹਮਾਰੀ ॥੧॥ ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥ਰਹਾਉ॥ ਬੁਨਿ ਬੁਨਿ ਆਪ ਆਪੁ ਪਹਿਰਾਵਉ ॥ ਜਹ ਨਹੀ ਆਪੁ ਤਹਾ ਹੋਇ ਗਾਵਉ ॥੨॥ ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥ ਰਿਦੈ ਇਖਲਾਸੁ ਨਿਰਖ ਲੇ ਮੀਰਾ ॥ ਆਪੁ ਖੋਜਿ ਖੋਜਿ ਮਿਲੇ ਕਬੀਰਾ ॥੪॥੭॥

### ਇਸ ਸ਼ਬਦ ਦੀ ਵਿਆਖਿਆ ਵਿਚ—

ਇਸ ਸ਼ਬਦ ਦੀ 'ਰਹਾਉ' ਦੀ ਤੁਕ ਪੜ੍ਹਨ ਵੇਲੇ ਪਾਠਕ ਨੂੰ ਪਹਿਲਾਂ ਇਹ ਖ਼ਿਆਲ ਪੈਦਾ ਹੁੰਦਾ ਹੈ ਕਿ 'ਪੰਡਿਤ ਮੁਲਾਂ' ਛੱਡਣ ਦਾ ਭਾਵ ਚੰਗੀ ਤਰ੍ਹਾਂ ਸਾਫ਼ ਨਹੀਂ ਹੋਇਆ । ਬੰਦ ਨੰ: ੧ ਅਤੇ ਬੰਦ ਨੰ: ੨ ਭੀ ਪਹਿਲਾਂ ਬਹੁਤੀ ਸਹੈਤਾ ਨਹੀਂ ਕਰਦੇ । ਪਰ ਬੰਦ ਨੰ: ੩ ਵਿਚ ਜਾ ਕੇ ਇਹ ਗੁੰਝਲ ਕੁਝ ਕੁ ਹੱਲ ਹੋ ਜਾਂਦੀ ਹੈ ਕਿ ਪੰਡਿਤਾਂ ਦੇ ਦੱਸੇ ਕਰਮ ਕਾਂਡ ਅਤੇ ਮੌਲਵੀਆਂ ਦੀ ਦੱਸੀ ਸ਼ਰਹ ਦਾ ਕਬੀਰ ਜੀ ਜ਼ਿਕਰ ਕਰ ਰਹੇ ਹਨ । ਉਂਞ ਕੋਈ ਐਸੀ ਰਮਜ਼ ਦੀ ਗੱਲ ਇੱਥੇ ਨਹੀਂ, ਜਿਸ ਨੂੰ ਸਮਝਣ ਲੱਗਿਆਂ ਕੋਈ ਭੁਲੇਖਾ ਪੈ ਜਾਏ ਤੇ ਕੋਈ ਉਲਟ-ਪੁਲਟ ਗੱਲ ਸਮਝੀ ਜਾਏ । ਸੋ, ਇਸ ਦੀ ਵਿਆਖਿਆ ਵਾਸਤੇ ਗੁਰੂ ਅਰਜਨ ਸਾਹਿਬ ਨੇ ਇੱਥੇ ਇਸ ਸ਼ਬਦ ਦੇ ਨਾਲ ਹੀ ਕੋਈ ਆਪਣਾ ਸ਼ਬਦ ਦਰਜ ਕਰਨਾ ਜ਼ਰੂਰੀ ਨਹੀਂ ਸਮਝਿਆ । ਪਰ ਇਸ ਸ਼ਬਦ ਦੀ ਖੁਲ੍ਹੀ ਵਿਆਖਿਆ ਸਤਿਗੁਰੂ ਜੀ ਨੇ ਕਰ ਜ਼ਰੂਰ ਦਿੱਤੀ ਹੈ, ਅਤੇ ਉਹ ਸ਼ਬਦ ਭੈਰਉ ਰਾਗ ਵਿਚ ਹੀ ਆਪਣੇ ਸ਼ਬਦਾਂ ਦੇ ਸੰਗ੍ਰਹ ਵਿਚ ਨੰਬਰ ੩ ਉਤੇ ਦਰਜ ਕਰ ਦਿੱਤਾ ਹੈ—'ਵਰਤ ਨ ਰਹਉ ਨ ਮਹ ਰਮਦਾਨਾ' । ਚੂੰਕਿ ਉਹ ਸ਼ਬਦ ਨਿਰੋਲ ਕਬੀਰ ਜੀ ਦੇ ਸ਼ਬਦ ਦੀ ਵਿਆਖਿਆ ਵਾਸਤੇ ਹੈ, ਇਸ ਲਈ ਉਸ ਵਿਚ ਅਖ਼ੀਰ ਤੇ ਕਬੀਰ ਜੀ ਦਾ ਹੀ ਨਾਮ ਉਹਨਾਂ ਦਿੱਤਾ ਹੈ । ਪਾਠਕ ਸੱਜਣ ਇਹਨਾਂ ਦੋਹਾਂ ਸ਼ਬਦਾਂ ਨੂੰ ਰਲਾ ਕੇ ਪੜ੍ਹ ਵੇਖਣ ।

### ਭੈਰਉ ਵਿਚ ਹੀ ਇਕ ਹੋਰ ਸ਼ਬਦ—

ਇਸੇ ਹੀ ਰਾਗ ਭੈਰਉ ਵਿਚ ਕਬੀਰ ਦੇ ਸ਼ਬਦਾਂ ਦੇ ਸੰਗ੍ਰਹ ਦੇ ਨੰਬਰ ੧੨ ਤੇ ਜੇਹੜਾ ਸ਼ਬਦ ਸਤਿਗੁਰੂ ਅਰਜਨ ਸਾਹਿਬ ਨੇ ਆਪਣੇ ਵੱਲੋਂ ਦਰਜ ਕੀਤਾ ਹੈ, ਉਹ ਤਾਂ ਅਸਾਡੇ ਖ਼ਿਆਲ ਨੂੰ ਬਿਲਕੁਲ ਸਾਫ਼ ਤੌਰ ਤੇ ਪੱਕਾ ਕਰ ਦੇਂਦਾ ਹੈ । ਇਹ ਸ਼ਬਦ ਹੂ-ਬ-ਹੂ ਉਸੇ ਤਰੀਕੇ ਨਾਲ ਦਰਜ ਕੀਤਾ ਗਿਆ ਹੈ, ਜਿਵੇਂ ਆਸਾ ਰਾਗ ਵਿਚ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਹੈ । ਇਹ ਸ਼ਬਦ ਇਉਂ ਹੈ :—

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥......

ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥

ਇੱਥੇ ਭੀ ਸਿਰ-ਲੇਖ 'ਮਹਲਾ ੫' ਦੱਸਦਾ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਨਿਰੋਲ ਆਪਣਾ ਉਚਾਰਿਆ ਹੋਇਆ ਹੈ ।

**ਇਸ ਸ਼ਬਦ ਦੀ ਇਥੇ ਕੀ ਲੋੜ ਪਈ—**

ਇਹ ਗੱਲ ਸਮਝਣ ਵਾਸਤੇ ਇਸ ਤੋਂ ਪਹਿਲਾਂ ਕਬੀਰ ਜੀ ਦਾ ਸ਼ਬਦ ਨੰ: ੧੧ ਗਹੁ ਨਾਲ ਪੜ੍ਹ ਕੇ ਵੇਖੋ । ਆਪ ਲਿਖਦੇ ਹਨ :—

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥ ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧॥ ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ਰਹਾਉ॥ ਕਾਜੀ ਸੋ ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ ਸੁਪਨੈ ਬਿੰਦ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥ ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥ ਗਗਨ ਮੰਡਲ ਮਹਿ ਲਸਕਰੁ ਕਰੈ ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥ ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੧੧॥

**ਭੁਲੇਖੇ ਦੀ ਗੁੰਜੈਸ਼ ਦੂਰ ਕਰਨ ਲਈ—**

ਇਸ ਸਾਰੇ ਸ਼ਬਦ ਵਿਚ ਮੁੱਲਾਂ ਕਾਜੀ ਆਦਿਕ ਦਾ ਜ਼ਿਕਰ ਹੈ । ਜਿਹੋ ਜਿਹਾ ਅਸਲ ਮੁੱਲਾਂ ਤੇ ਕਾਜ਼ੀ ਹੋਣਾ ਚਾਹੀਦਾ ਹੈ; ਉਸ ਦਾ ਧਿਆਨ ਆਪਣੇ ਖ਼ਿਆਲ ਅਨੁਸਾਰ ਕਰ ਰਹੇ ਹਨ । ਅਖ਼ੀਰਲੇ ਬੰਦ ਨੰ: ੪ ਵਿਚ ਹਿੰਦੂ ਦਾ ਇਸ਼ਾਰੇ-ਮਾਤ੍ਰ ਜ਼ਿਕਰ ਹੈ, ਲਿਖਿਆ ਹੈ 'ਹਿੰਦੂ ਰਾਮ ਨਾਮੁ ਉਚਰੈ' । ਖ਼ਿਆਲ ਨੂੰ ਚੰਗੀ ਤਰ੍ਹਾਂ ਖੋਹਲਿਆ ਨਹੀਂ ਹੈ । ਭਾਵੇਂ ਕਬੀਰ ਜੀ ਨੇ ਅਖ਼ੀਰਲੀ ਤੁਕ ਵਿਚ ਆਪਣਾ ਆਸ਼ਾ ਪਰਗਟ ਕਰ ਦਿੱਤਾ ਹੈ 'ਕਬੀਰ ਕਾ ਸੁਆਮੀ, ਰਹਿਆ ਸਮਾਇ', ਪਰ ਅੰਞਾਣ ਪਾਠਕ ਨੂੰ ਭੁਲੇਖਾ ਪੈ ਸਕਦਾ ਹੈ । ਇਸ ਭੁਲੇਖੇ ਦੀ ਗੁੰਜੈਸ਼ ਨੂੰ ਦੂਰ ਕਰਨ ਲਈ ਸਤਿਗੁਰੂ ਅਰਜਨ ਦੇਵ ਜੀ ਨੇ ਅਗਲੇ ਆਪਣੇ ਸ਼ਬਦ ਵਿਚ ਸਾਫ਼ ਲਿਖ ਦਿੱਤਾ ਹੈ ਕਿ ਉਸ ਤੁਕ 'ਹਿੰਦੂ ਰਾਮ ਨਾਮੁ ਉਚਰੈ' ਵਿਚ ਕਬੀਰ ਜੀ ਦਾ ਭਾਵ 'ਰਾਮ ਚੰਦਰ ਜੀ ਦੀ ਮੂਰਤੀ' ਤੋਂ ਹੈ, ਤੇ ਕਿਸੇ ਇਕ ਮੂਰਤੀ ਵਿਚ ਰੱਬ ਨੂੰ ਬੈਠਾ ਮਿਥ ਲੈਣਾ ਭੁੱਲ ਹੈ ।

ਗੁਰੂ ਅਰਜਨ ਸਾਹਿਬ ਨੇ ਭੀ ਆਪਣੇ ਸ਼ਬਦ ਦੇ ਅਖ਼ੀਰਲੇ ਬੰਦ ਵਿਚ ਲਫ਼ਜ਼ 'ਰਾਮ' ਹੀ ਵਰਤਿਆ ਹੈ 'ਰਾਮ ਭਗਤ ਹੈ ਸਦਾ ਸੁਖਾਲੇ' । ਕਬੀਰ ਜੀ ਨੇ ਭੀ 'ਹਿੰਦੂ ਰਾਮ ਨਾਮੁ ਉਚਰੈ' ਵਿਚ ਲਫ਼ਜ਼ ਰਾਮ ਹੀ ਵਰਤਿਆ ਹੈ । ਪਰ ਸਤਿਗੁਰੂ ਜੀ ਨੇ 'ਕਬੀਰ ਕਾ ਸੁਆਮੀ ਰਹਿਆ ਸਮਾਇ' ਵਿਚ ਇਸ਼ਾਰੇ-ਮਾਤ੍ਰ ਦੱਸੀ ਗੱਲ ਨੂੰ ਆਪਣੇ ਸ਼ਬਦ ਨੰ: ੧੨ ਵਿਚ ਵਿਸਥਾਰ ਨਾਲ ਸਮਝਾ ਦਿੱਤਾ ਹੈ । ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਅਖ਼ੀਰਲੇ ਬੰਦ ਦਾ ਅਰਥ ਹੈ—ਜੋਗੀ (ਪ੍ਰਭੂ ਨੂੰ ਵਿਸਾਰ ਕੇ) ਗੋਰਖ ਗੋਰਖ ਆਖਦਾ ਹੈ । ਹਿੰਦੂ (ਸ੍ਰੀ ਰਾਮ ਚੰਦ੍ਰ ਜੀ ਦੀ ਮੂਰਤੀ ਵਿਚ ਹੀ ਮਿਥੇ ਹੋਏ) ਰਾਮ ਦਾ ਨਾਮ ਉਚਾਰਦਾ ਹੈ । ਮੁਸਲਮਾਨ ਨੇ (ਸਤਵੇਂ ਆਸਮਾਨ ਵਿਚ ਬੈਠਾ ਹੋਇਆ) ਨਿਰਾ ਆਪਣਾ (ਮੁਸਲਮਾਨਾਂ ਦਾ ਹੀ) ਰੱਬ ਮੰਨ ਲਿਆ ਹੈ । ਪਰ ਮੇਰਾ ਕਬੀਰ ਦਾ ਪ੍ਰਭੂ ਓਹ ਹੈ ਜੋ ਸਭ ਵਿਚ ਵਿਆਪਕ ਹੈ (ਤੇ ਸਭ ਦਾ ਸਾਂਝਾ ਹੈ) ।

ਹੁਣ ਗੁਰੂ ਅਰਜਨ ਸਾਹਿਬ ਦੇ ਸ਼ਬਦ ਨੂੰ ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਸਾਹਮਣੇ ਰੱਖ ਕੇ ਪੜ੍ਹ ਵੇਖੋ । ਸਤਿਗੁਰੂ ਜੀ ਨੇ ਆਪਣੇ ਸ਼ਬਦ ਵਿਚ ਲਫ਼ਜ਼ 'ਕਬੀਰ' ਵਰਤਿਆ ਹੈ, ਕਿਉਂਕਿ ਇਹ ਸ਼ਬਦ ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਪਰਥਾਇ ਹੈ ।

**ਲਫ਼ਜ਼ 'ਨਾਨਕ' ਦੇ ਥਾਂ 'ਧੰਨਾ'**

ਇਸੇ ਤਰ੍ਹਾਂ ਆਸਾ ਰਾਗ ਦਾ ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਸਤਿਗੁਰੂ ਅਰਜਨ ਸਾਹਿਬ ਦਾ ਨਿਰੋਲ ਆਪਣਾ ਹੈ । ਚੂੰਕਿ ਇਹ ਧੰਨਾ ਭਗਤ ਜੀ ਦੇ ਪਹਿਲੇ ਸ਼ਬਦ ਦੇ ਪਰਥਾਇ ਹੈ, 'ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ' ਦੀ ਵਿਆਖਿਆ ਵਿਚ ਹੈ, ਇਸ ਲਈ ਸਤਿਗੁਰੂ ਜੀ ਆਪਣੇ ਸ਼ਬਦ ਵਿਚ ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਧੰਨਾ' ਵਰਤਦੇ ਹਨ ।

*******************************************

*

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥**

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥ ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥੧॥ ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥੧॥ ਰਹਾਉ ॥ ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥ ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥੨॥ ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥ ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥ ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ ॥ ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥੪॥੧॥ {ਪੰਨਾ ੪੮੯}

**ਪਦ ਅਰਥ** :—ਚਨਣਾਠੀਆ—{ਚੰਦਨ ਕਾਠ} ਚੰਦਨ ਦੀ ਲੱਕੜੀ । ਕਰੀ—ਮੈਂ ਕਰਾਂ । ਉਰਸਾ—ਸਿਲ, ਚੰਦਨ ਘਸਾਣ ਵਾਲਾ ਵੱਟਾ । ਕਰਣੀ—ਉੱਚਾ ਆਚਰਨ । ਕੁੰਗੂ—ਕੁੰਕੁਮ, ਕੇਸਰ । ਘਟ—ਹਿਰਦਾ ।੧।

ਕੀਚੈ—ਕਰਨੀ ਚਾਹੀਦੀ ਹੈ । ਪੂਜ—ਪੂਜਾ ।੧।ਰਹਾਉ।

ਦੇਵ—ਦੇਵਤੇ, ਮੂਰਤੀਆਂ । ਪਖਾਲੀਅਹਿ—ਧੋਤੇ ਜਾਂਦੇ ਹਨ । ਜੂਠਿ—ਵਿਕਾਰਾਂ ਦੀ ਮੈਲ । ਮਾਜੀਐ—ਮਾਂਜਿਆ ਜਾਂਦਾ ਹੈ, ਸਾਫ਼ ਪਵਿਤ੍ਰ ਹੋ ਜਾਂਦਾ ਹੈ । ਮੋਖ—ਵਿਕਾਰਾਂ ਤੋਂ ਆਜ਼ਾਦ, ਖੁਲ੍ਹਾ । ਪਇਆਣਾ—{ਪ੍ਰਯਾਣ} ਸਫ਼ਰ ।੨।

ਖੜੁ—ਘਾਹ । ਅੰਮ੍ਰਿਤੁ—(ਦੁੱਧ ਵਰਗਾ) ਉੱਤਮ ਪਦਾਰਥ । ਵਿਹੂਣੇ—ਸੱਖਣੇ । ਧ੍ਰਿਗੁ—ਫਿਟਕਾਰ-ਜੋਗ । ਕਰੇਹਿ—ਕਰਹਿ, ਕਰਦੇ ਹਨ ।੩।

ਨੇੜਾ—ਨੇੜਤਾ, ਨੇੜੇ ਦੀ ਸਾਂਝ, ਡੂੰਘੀ ਸਾਂਝ । ਸਾਰੇ—ਸਾਰ ਲੈਂਦਾ ਹੈ । ਸੰਮ੍ਹਾਲੇ—ਸੰਭਾਲ ਕਰਦਾ ਹੈ । ਸਾਚਾ—ਸਦਾ-ਥਿਰ ਰਹਿਣ ਵਾਲਾ । ਹੇ—ਹੈ ।੪।

**ਅਰਥ** :—(ਹੇ ਪ੍ਰਭੂ !) ਜੇ ਮੈਂ ਤੇਰੇ ਨਾਮ (ਦੀ ਯਾਦ) ਨੂੰ ਚੰਨਣ ਦੀ ਲੱਕੜੀ ਬਣਾ ਲਵਾਂ, ਜੇ ਮੇਰਾ ਮਨ (ਉਸ ਚੰਦਨ ਦੀ ਲੱਕੜੀ ਨੂੰ ਘਸਾਣ ਵਾਸਤੇ) ਸਿਲ ਬਣ ਜਾਏ, ਜੇ ਮੇਰਾ ਉੱਚਾ ਆਚਰਨ (ਇਹਨਾਂ ਦੇ ਨਾਲ) ਕੇਸਰ (ਬਣ ਕੇ) ਰਲ ਜਾਏ, ਤਾਂ ਤੇਰੀ ਪੂਜਾ ਮੇਰੇ ਹਿਰਦੇ ਦੇ ਅੰਦਰ ਹੀ ਪਈ ਹੋਵੇਗੀ ।੧।

(ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਇਹੀ ਪੂਜਾ ਕਰਨੀ ਚਾਹੀਦੀ ਹੈ । ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਹੋਰ ਕੋਈ ਪੂਜਾ (ਐਸੀ) ਨਹੀਂ (ਜੋ ਪਰਵਾਨ ਹੋ ਸਕੇ) ।੧।ਰਹਾਉ।

ਜਿਵੇਂ ਬਾਹਰ ਦੇਵ-ਮੂਰਤੀਆਂ ਦੇ ਇਸ਼ਨਾਨ ਕਰਾਈਦੇ ਹਨ, ਤਿਵੇਂ ਜੇ ਕੋਈ ਮਨੁੱਖ ਆਪਣੇ ਮਨ ਨੂੰ (ਨਾਮ-ਸਿਮਰਨ ਨਾਲ) ਧੋਵੇ, ਤਾਂ ਉਸ ਦੇ ਮਨ ਦੀ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ, ਉਸ ਦੀ ਜਿੰਦ ਸੁੱਧ-ਪਵਿਤ੍ਰ ਹੋ ਜਾਂਦੀ ਹੈ, ਉਸ ਦਾ ਜੀਵਨ-ਸਫ਼ਰ ਵਿਕਾਰਾਂ ਤੋਂ ਆਜ਼ਾਦ ਹੋ ਜਾਂਦਾ ਹੈ ।੨।

(ਇਸ ਧਰਤੀ ਉਤੇ ਮਨੁੱਖ, ਪਸ਼ੂ ਪੰਛੀ ਆਦਿਕ ਸਭ ਦਾ ਸਿਰਦਾਰ ਮੰਨਿਆ ਜਾਂਦਾ ਹੈ, ਪਰ) ਪਸ਼ੂਆਂ ਨੂੰ ਸ਼ਾਬਾਸ਼ੇ ਮਿਲਦੀਆਂ ਹਨ, ਉਹ ਘਾਹ ਖਾਂਦੇ ਹਨ ਤੇ (ਦੁੱਧ ਵਰਗਾ) ਉੱਤਮ ਪਦਾਰਥ ਦੇਂਦੇ ਹਨ । ਨਾਮ ਤੋਂ ਸੱਖਣੇ ਮਨੁੱਖਾਂ ਦਾ ਜੀਵਨ ਫਿਟਕਾਰ-ਜੋਗ ਹੈ ਕਿਉਂਕਿ ਉਹ (ਨਾਮ ਵਿਸਾਰ ਕੇ ਹੋਰ ਹੋਰ) ਕੰਮ ਹੀ ਕਰਦੇ ਹਨ ।੩।

ਹੇ ਨਾਨਕ ! (ਆਖ—ਹੇ ਭਾਈ !) ਸਾਡੀ ਤੇ ਪ੍ਰਭੂ ਦੀ ਬੜੀ ਨੇੜੇ ਦੀ ਸਾਂਝ ਹੈ (ਇਤਨੀ ਨੇੜੇ ਦੀ ਕਿ) ਜੋ ਕੁਝ ਉਹ ਸਾਨੂੰ ਦੇਂਦਾ ਹੈ ਉਹੀ ਅਸੀ ਖਾਂਦੇ ਹਾਂ (ਖਾ ਕੇ ਜੀਵਨ-ਨਿਰਬਾਹ ਕਰਦੇ ਹਾਂ), ਉਹ (ਦਾਤਾ) ਹੈ ਭੀ ਸਦਾ (ਸਾਡੇ ਸਿਰ ਉਤੇ) ਕਾਇਮ । ਉਸ ਨੂੰ ਆਪਣੇ ਤੋਂ ਦੂਰ ਨਾਹ ਸਮਝੋ, ਉਹ ਸਦਾ ਸਾਡੀ ਸਾਰ ਲੈਂਦਾ ਹੈ ਸੰਭਾਲ ਕਰਦਾ ਹੈ (ਮੂਰਤੀਆਂ ਦੀ ਪੂਜਾ ਕਰਨ ਦੇ ਥਾਂ ਉਸ ਹਾਜ਼ਰ-ਨਾਜ਼ਰ ਪ੍ਰਭੂ ਦਾ ਨਾਮ ਧਿਆਵੋ) ।੪।੧।

**ਗੂਜਰੀ ਮਹਲਾ ੧ ॥ ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥ ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥੧॥ ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥ ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ ਰਹਾਉ ॥ ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥ ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥੨॥ ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥ ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥੩॥ ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥ ਨਾਨਕ ਸਹਜਿ ਮਿਲੇ ਜਗ ਜੀਵਨ ਨਦਰਿ ਕਰਹੁ ਨਿਸਤਾਰਾ ॥੪॥੨॥ {ਪੰਨਾ ੪੮੯}**

**ਪਦ ਅਰਥ** :—ਨਾਭਿ—ਧੁੰਨੀ, ਵਿਸ਼ਨੂੰ ਦੀ ਧੁੰਨੀ । ਤੇ—ਤੋਂ । ਉਪਜੇ—ਜੰਮਿਆ । ਬੇਦ—(ਜਿਸ ਬ੍ਰਹਮਾ ਦੇ ਰਚੇ ਹੋਏ) ਵੇਦ । ਪੜਹਿ—(ਪੰਡਿਤ ਲੋਕ) ਪੜ੍ਹਦੇ ਹਨ । ਮੁਖਿ—ਮੂੰਹ ਨਾਲ । ਕੰਠਿ—ਗਲੇ ਤੋਂ । ਸਵਾਰਿ—ਸਵਾਰ ਕੇ, ਮਿੱਠੀ ਸੁਰ ਨਾਲ । ਤਾ ਕੋ—ਉਸ ਪਰਮਾਤਮਾ ਦਾ । ਗੁਬਾਰਿ—ਹਨੇਰੇ ਵਿਚ ।੧।

ਕਿਉ ਬਿਸਰਹਿ—ਨਾਹ ਵਿੱਸਰ । ਪ੍ਰਾਣ ਅਧਾਰ—ਪ੍ਰਾਣਾਂ ਦੇ ਆਸਰੇ । ਜਾ ਕੀ—ਜਿਸ ਦੀ । ਗੁਰ ਵੀਚਾਰਿ—ਗੁਰੂ ਦੀ ਦੱਸੀ ਮਤਿ ਦੇ ਆਸਰੇ । ਸੇਵਹਿ—ਸੇਵਦੇ ਹਨ, ਸਿਮਰਦੇ ਹਨ ।੧।ਰਹਾਉ।

ਰਵਿ—ਸੂਰਜ । ਸਸਿ—ਚੰਦ੍ਰਮਾ । ਦੀਪਕ—ਦੀਵੇ । ਜਾ ਕੇ—ਜਿਸ ਪ੍ਰਭੂ ਦੇ । ਤ੍ਰਿਭਵਣਿ—ਤਿੰਨ ਭਵਨਾਂ ਵਾਲੇ ਜਗਤ ਵਿਚ । ਏਕਾ ਜੋਤਿ—ਉਸੇ ਦੀ ਹੀ ਜੋਤਿ । ਮੁਰਾਰਿ—{ਮੁਰ ਅਰਿ} ਪਰਮਾਤਮਾ । ਗੁਰਮੁਖਿ—

ਗੁਰੂ ਦੇ ਸਨਮੁਖ, ਜਿਸ ਦਾ ਮੂੰਹ ਗੁਰੂ ਵਲ ਹੈ, ਜੋ ਗੁਰੂ ਦੇ ਦੱਸੇ ਰਸਤੇ ਤੇ ਤੁਰਦਾ ਹੈ । ਅਹਿ—ਦਿਨ । ਨਿਸਿ—ਰਾਤ । ਮਨਮੁਖਿ—ਜੋ ਆਪਣੇ ਮਨ ਦੇ ਪਿੱਛੇ ਤੁਰਦਾ ਹੈ । ਰੈਣਿ—ਰਾਤ, ਜ਼ਿੰਦਗੀ । ਅੰਧਾਰਿ—ਹਨੇਰੇ ਵਿਚ ।੨।

ਸਿਧ—ਵੱਡੇ ਵੱਡੇ ਪ੍ਰਸਿੱਧ ਜੋਗੀ । ਝਗਰਾ—ਮਨ ਨਾਲ ਝਗੜਾ, ਮਨ ਨੂੰ ਜਿੱਤਣ ਦੇ ਜਤਨ । ਹੇਰੈ—ਵੇਖਦਾ ਹੈ, ਵੇਖ ਸਕਦਾ ਹੈ । ਕਿਆ ਹੇਰੈ—ਕੀਹ ਵੇਖ ਸਕਦਾ ਹੈ ? ਕੁਝ ਨਹੀਂ ਵੇਖ ਸਕਦਾ । ਨਿਬੇਰੈ—ਮੁਕਾ ਦੇਵੇ ।੩।

ਸੁਰਿ—ਦੇਵਤੇ । ਨਰ—ਮਨੁੱਖ । ਸਾਚੈ ਮਹਲਿ—ਸਦਾ-ਥਿਰ ਰਹਿਣ ਵਾਲੇ ਮਹਲ ਵਿਚ । ਅਪਾਰਾ—ਹੇ ਅਪਾਰ ! ਸਹਜਿ—ਅਡੋਲਤਾ ਵਿਚ । ਜਗ ਜੀਵਨ—ਹੇ ਜਗਤ ਦੇ ਜੀਵਨ ! ।੪।

**ਅਰਥ** :—ਹੇ ਮੇਰੀ ਜ਼ਿੰਦਗੀ ਦੇ ਆਸਰੇ ਪ੍ਰੀਤਮ ! ਮੈਨੂੰ ਨਾਹ ਭੁੱਲ । ਤੂੰ ਉਹ ਹੈਂ ਜਿਸ ਦੀ ਭਗਤੀ ਪੂਰਨ ਪੁਰਖ ਸਦਾ ਕਰਦੇ ਰਹਿੰਦੇ ਹਨ, ਜਿਸ ਨੂੰ ਰਿਸ਼ੀ ਮੁਨੀ ਗੁਰੂ ਦੀ ਦੱਸੀ ਸੂਝ ਦੇ ਆਸਰੇ ਸਦਾ ਸਿਮਰਦੇ ਹਨ ।੧।ਰਹਾਉ।

(ਪੁਰਾਣਾਂ ਵਿਚ ਕਥਾ ਆਉਂਦੀ ਹੈ ਕਿ ਜਿਸ ਬ੍ਰਹਮਾ ਦੇ ਰਚੇ ਹੋਏ) ਵੇਦ (ਪੰਡਿਤ ਲੋਕ) ਮੂੰਹੋਂ ਗਲੇ ਨਾਲ ਮਿੱਠੀ ਸੁਰ ਵਿਚ ਨਿੱਤ ਪੜ੍ਹਦੇ ਹਨ, ਉਹ ਬ੍ਰਹਮਾ ਵਿਸ਼ਨੂੰ ਦੀ ਧੁੰਨੀ ਵਿਚੋਂ ਉੱਗੇ ਹੋਏ ਕੌਲ ਦੀ ਨਾਲ ਤੋਂ ਜੰਮਿਆ (ਤੇ ਆਪਣੇ ਜਨਮ-ਦਾਤੇ ਦੀ ਕੁਦਰਤਿ ਦਾ ਅੰਤ ਲੱਭਣ ਲਈ ਉਸ ਨਾਲ ਵਿਚ ਚੱਲ ਪਿਆ, ਕਈ ਜੁਗ ਉਸ ਨਾਲ ਦੇ) ਹਨੇਰੇ ਵਿਚ ਹੀ ਆਉਂਦਾ ਜਾਂਦਾ ਰਿਹਾ, ਪਰ ਉਸ ਦਾ ਅੰਤ ਨਾਹ ਲੱਭ ਸਕਿਆ ।੧।

ਉਹ ਪ੍ਰਭੂ ਇਤਨਾ ਵੱਡਾ ਹੈ ਕਿ ਸੂਰਜ ਤੇ ਚੰਦ੍ਰਮਾ ਉਸ ਦੇ ਤ੍ਰਿਭਵਣੀ ਜਗਤ ਵਿਚ (ਮਾਨੋ ਨਿਕੇ ਜਿਹੇ) ਦੀਵੇ (ਹੀ) ਹਨ, ਸਾਰੇ ਜਗਤ ਵਿਚ ਉਸੇ ਦੀ ਜੋਤਿ ਵਿਆਪਕ ਹੈ । ਜੇਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਉਸ ਨੂੰ ਦਿਨ ਰਾਤ ਮਿਲਦਾ ਹੈ ਉਹ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ । ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਸ ਦੀ ਜ਼ਿੰਦਗੀ ਦੀ ਰਾਤ (ਅਗਿਆਨਤਾ ਦੇ) ਹਨੇਰੇ ਵਿਚ ਬੀਤਦੀ ਹੈ ।੨।

ਵੱਡੇ ਵੱਡੇ ਜੋਗੀ (ਆਪਣੇ ਹੀ ਉੱਦਮ ਦੀ ਟੇਕ ਰੱਖ ਕੇ) ਸਮਾਧੀਆਂ ਲਾਂਦੇ ਹਨ ਤੇ ਮਨ ਨੂੰ ਜਿੱਤਣ ਦੇ ਜਤਨ ਕਰਦੇ ਹਨ (ਪਰ ਜੇਹੜਾ ਮਨੁੱਖ ਆਪਣੇ ਉੱਦਮ ਉਤੇ ਹੀ ਟੇਕ ਰੱਖੇ, ਉਸ ਨੂੰ) ਉਹ ਅੰਦਰ-ਵੱਸਦੀ ਜੋਤਿ ਇਹਨਾਂ ਅੱਖਾਂ ਨਾਲ ਨਹੀਂ ਦਿੱਸਦੀ । (ਜੋ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ) ਉਸ ਦਾ ਮਨ ਵਾਲਾ ਝਗੜਾ ਗੁਰੂ ਮੁਕਾ ਦੇਂਦਾ ਹੈ, ਉਸ ਦੇ ਅੰਦਰ ਗੁਰੂ ਦਾ ਸ਼ਬਦ-ਰੂਪ ਮਿੱਠੀ ਲਗਨ ਲੱਗ ਪੈਂਦੀ ਹੈ, ਉਸ ਦੇ ਅੰਦਰ ਪਰਮਾਤਮਾ ਦੀ ਜੋਤਿ ਜਗ ਪੈਂਦੀ ਹੈ ।੩।

ਹੇ ਨਾਨਕ ! (ਅਰਦਾਸ ਕਰ—) ਹੇ ਦੇਵਤਿਆਂ ਤੇ ਮਨੁੱਖਾਂ ਦੇ ਖਸਮ ! ਹੇ ਬੇਅੰਤ ! ਹੇ ਜੂਨ-ਰਹਿਤ ! ਤੇ ਅਟੱਲ ਮਹਲ ਵਿਚ ਟਿਕੇ ਰਹਿਣ ਵਾਲੇ ਅਪਾਰ ਪ੍ਰਭੂ ! ਹੇ ਜਗਤ ਦੇ ਜੀਵਨ ! (ਮੇਹਰ ਕਰ ਮੈਨੂੰ) ਅਡੋਲਤਾ ਵਿਚ ਨਿਵਾਸ ਮਿਲੇ । ਮੇਹਰ ਦੀ ਨਿਗਾਹ ਕਰ ਕੇ ਮੇਰਾ ਬੇੜਾ ਪਾਰ ਕਰ ।੪।੨।

**ਰਾਗੁ ਗੂਜਰੀ ਮਹਲਾ ੩ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥ ਜਿਤੁ ਕੰਮਿ ਹਰਿ ਵੀਸਰੈ ਦੂਜੈ ਲਗੈ ਜਾਇ ॥੧॥ ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ ਅਵਰ ਵਿਸਰਿ ਸਭ ਜਾਇ**

**॥ ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ ॥੧॥ ਰਹਾਉ ॥ ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ ॥ ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਈ ॥੨॥ ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ ॥ ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥੩॥ ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ ॥ ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ ॥੪॥੧॥੩॥ {ਪੰਨਾ ੪੯੦}**

**ਪਦ ਅਰਥ** :—ਧ੍ਰਿਗੁ—ਫਿਟਕਾਰ-ਜੋਗ । ਜਿਤੁ—ਜਿਸ (ਜੀਊਣ) ਵਿਚ । ਜਿਤੁ ਕੰਮਿ—ਜਿਸ ਕੰਮ ਵਿਚ । ਦੂਜੈ—ਮਾਇਆ (ਦੇ ਮੋਹ) ਵਿਚ ।੧।

ਮਨਾ—ਹੇ ਮਨ ! ਜਿਤੁ ਸੇਵਿਐ—ਜਿਸ ਦੀ ਸੇਵਾ ਕੀਤਿਆਂ । ਅਵਰ—ਹੋਰ ਦੀ (ਪ੍ਰੀਤਿ) । ਸੇਤੀ—ਨਾਲ । ਗਹਿ ਰਹੈ—ਜੁੜਿਆ ਰਹੇ । ਜਰਾ—ਬੁਢੇਪਾ । ਪਦਵੀ—ਦਰਜਾ ।੧।ਰਹਾਉ।

ਸਿਉ—ਨਾਲ । ਸਹਜੁ—ਆਤਮਕ ਅਡੋਲਤਾ । ਜੈਸੀ—ਅਸਚਰਜ ਜਿਹੀ । ਸੇਤੀ—ਨਾਲ । ਆਪ ਸੇਤੀ—ਮਨ ਦੀ ਰਾਹੀਂ । ਆਪੁ—ਆਪਾ-ਭਾਵ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਜੋਤਿ—ਸੁਰਤਿ । ਸਮਈ—ਸਮਾਈ, ਲੀਨ ਹੋ ਗਈ ।੨।

ਸਭੁ ਕੋਇ—ਹਰੇਕ ਜੀਵ । ਕੂੜ—ਝੂਠ, ਮਾਇਆ ਦਾ ਮੋਹ । ਪਾਲਿ—ਕੰਧ ।੩।

ਜੀਉ—ਜਿੰਦ, ਆਪਣਾ ਆਪ । ਧਰੇਇ—ਧਰ ਦੇਂਦਾ ਹੈ । ਚਿਤਿ—ਚਿੱਤ ਵਿਚ ।੪।

**ਅਰਥ** :—ਹੇ ਮੇਰੇ ਮਨ ! ਇਹੋ ਜਿਹੇ ਗੁਰੂ ਦੀ ਸਰਨ ਪੈਣਾ ਚਾਹੀਦਾ ਹੈ ਜਿਸ ਦੀ ਸਰਨ ਪਿਆਂ ਪਰਮਾਤਮਾ ਨਾਲ ਪਿਆਰ ਪੈਦਾ ਹੋ ਜਾਏ, ਅਤੇ ਹੋਰ (ਮਾਇਆ ਆਦਿਕ) ਦਾ ਪਿਆਰ ਸਾਰਾ ਭੁਲ ਜਾਏ, (ਜਿਸ ਦੀ ਸਰਨ ਪਿਆਂ) ਪਰਮਾਤਮਾ ਨਾਲ ਚਿੱਤ ਸਦਾ ਜੁੜਿਆ ਰਹੇ, ਅਤੇ ਇਹੋ ਜਿਹਾ ਆਤਮਕ ਜੀਵਨ ਦਾ ਦਰਜਾ ਮਿਲ ਜਾਏ ਜਿਸ ਨੂੰ ਕਦੇ ਬੁਢੇਪੇ ਦਾ ਡਰ ਨਾਹ ਹੋ ਸਕੇ (ਜੋ ਆਤਮਕ ਦਰਜਾ ਕਦੇ ਕਮਜ਼ੋਰ ਨਾਹ ਹੋ ਸਕੇ) ।੧।ਰਹਾਉ।

(ਹੇ ਮੇਰੇ ਮਨ !) ਇਹੋ ਜਿਹਾ ਜੀਵਨ ਫਿਟਕਾਰ-ਜੋਗ ਹੈ ਜਿਸ ਜੀਊਣ ਵਿਚ ਪਰਮਾਤਮਾ ਨਾਲ ਪਿਆਰ ਨਾਹ ਬਣੇ, (ਐਸਾ ਭੀ ਕੰਮ ਫਿਟਕਾਰ-ਜੋਗ ਹੈ) ਜਿਸ ਕੰਮ ਵਿਚ ਲੱਗਿਆਂ ਪਰਮਾਤਮਾ ਭੁੱਲ ਜਾਏ, ਅਤੇ ਮਨੁੱਖ ਮਾਇਆ ਦੇ ਮੋਹ ਵਿਚ ਜਾ ਫਸੇ ।੧।

ਹੇ ਭਾਈ ! ਪਰਮਾਤਮਾ ਨਾਲ ਪਿਆਰ ਪਾਇਆਂ (ਮਨੁੱਖ ਦੇ ਅੰਦਰ) ਇਕ (ਅਚਰਜ) ਆਤਮਕ ਅਡੋਲਤਾ ਪੈਦਾ ਹੁੰਦੀ ਹੈ, ਹੈਰਾਨ ਕਰਨ ਵਾਲੀ ਭਗਤੀ (ਦਾ ਰੰਗ) ਬਣਦਾ ਹੈ । ਅੰਦਰੇ ਅੰਦਰ ਹੀ (ਮਨੁੱਖ ਦੇ ਅੰਦਰੋਂ) ਆਪਾ-ਭਾਵ (ਅਹੰਕਾਰ) ਮੁੱਕ ਜਾਂਦਾ ਹੈ, (ਜਦੋਂ ਆਪਾ-ਭਾਵ ਮੁੱਕਦਾ ਹੈ) ਤਦੋਂ ਮਨ ਪਵਿਤ੍ਰ ਹੋ ਜਾਂਦਾ ਹੈ, ਤਦੋ ਮਨੁੱਖ ਦੀ ਸੁਰਤਿ ਰੱਬੀ ਨੂਰ ਵਿਚ ਲੀਨ ਰਹਿੰਦੀ ਹੈ ।੨।

(ਪਰ, ਹੇ ਭਾਈ !) ਚਾਹੇ ਹਰੇਕ ਮਨੁੱਖ ਪਿਆ ਤਾਂਘ ਕਰੇ, ਕਿਸਮਤ ਤੋਂ ਬਿਨਾ ਅਜੇਹਾ ਗੁਰੂ ਨਹੀਂ ਮਿਲਦਾ (ਜਿਸ ਦੇ ਮਿਲਿਆਂ ਮਨੁੱਖ ਦੇ) ਅੰਦਰੋਂ ਮਾਇਆ ਦੇ ਮੋਹ ਵਾਲੀ ਕੰਧ ਦੂਰ ਹੋ ਜਾਏ । (ਜਦੋਂ ਇਹ ਕੰਧ ਨਿਕਲ ਜਾਂਦੀ ਹੈ ਤੇ ਹਰੀ ਨਾਲ ਮਿਲਾਪ ਹੋ ਜਾਂਦਾ ਹੈ) ਤਦੋਂ ਮਨੁੱਖ ਨੂੰ ਸਦਾ ਲਈ ਆਨੰਦ ਪ੍ਰਾਪਤ ਹੋ ਜਾਂਦਾ ਹੈ ।੩।

ਹੇ ਨਾਨਕ ! (ਜਿਸ ਸੇਵਕ ਨੂੰ ਇਹੋ ਜਿਹਾ ਗੁਰੂ ਮਿਲ ਪੈਂਦਾ ਹੈ) ਉਹ ਸੇਵਕ ਅਜੇਹੇ ਗੁਰੂ ਦੀ ਕੀਹ ਸੇਵਾ ਕਰਦਾ ਹੈ ? (ਬੱਸ, ਇਹੀ ਸੇਵਾ ਕਰਦਾ ਹੈ ਕਿ) ਗੁਰੂ ਦੇ ਅੱਗੇ ਆਪਣੀ ਜਿੰਦ ਭੇਟਾ ਕਰ ਦੇਂਦਾ ਹੈ (ਭਾਵ, ਉਹ

ਸੇਵਕ) ਗੁਰੂ ਦੀ ਮਰਜ਼ੀ ਨੂੰ ਆਪਣੇ ਚਿੱਤ ਵਿਚ ਟਿਕਾ ਲੈਂਦਾ ਹੈ (ਗੁਰੂ ਦੇ ਹੁਕਮ ਵਿਚ ਤੁਰਦਾ ਹੈ । ਪਰ ਭਾਣਾ ਮੰਨਾਣਾ ਭੀ ਕੋਈ ਸੌਖੀ ਖੇਡ ਨਹੀਂ, ਜਿਸ ਮਨੁੱਖ ਉਤੇ) ਗੁਰੂ ਆਪ ਹੀ ਕਿਰਪਾ ਕਰਦਾ ਹੈ (ਉਹ ਮਨੁੱਖ ਗੁਰੂ ਦੇ ਹੁਕਮ ਨੂੰ ਸਦਾ ਮੰਨਦਾ ਹੈ) ।੪।੧।੩।

**ਗੂਜਰੀ ਮਹਲਾ ੩ ॥ ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥ ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥ ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥ ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥੧॥ ਰਹਾਉ ॥ ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ॥ ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ॥੨॥ ਹਰਿ ਬਿਨੁ ਹੋਰ ਰਾਸਿ ਕੂੜੀ ਹੈ ਚਲਦਿਆ ਨਾਲਿ ਨ ਜਾਈ ॥ ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ ਜਹਾ ਹਉ ਜਾਉ ਤਹ ਜਾਈ ॥੩॥ ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ॥ ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ ॥੪॥੨॥੪॥ {ਪੰਨਾ ੪੯੦}**

**ਪਦ ਅਰਥ** :—ਜੀ—ਹੇ ਭਾਈ ! ਤੇ—ਤੋਂ, ਨਾਲ । ਮਨਹੁ ਚਿੰਦਿਆ—ਮਨ ਤੋਂ ਚਿਤਵਿਆ ਹੋਇਆ । ਬਿਰਥਾ—ਵਿਅਰਥ ।੧।

ਰੀਤਿ—ਜੀਵਨ-ਜੁਗਤਿ । ਕਥਾ ਕਹਾਨੀ—ਮਨ ਪਰਚਾਵੇ ਦੀਆਂ ਗੱਲਾਂ । ਪ੍ਰਸਾਦਿ—ਕਿਰਪਾ ਨਾਲ । ਭੀਜੈ—ਭਿੱਜ ਜਾਏ, ਗਿੱਝ ਜਾਏ । ਬਨੀ—ਫੱਬੀ ।੧।ਰਹਾਉ।

ਬੰਧਪੁ—ਰਿਸ਼ਤੇਦਾਰ । ਭਾਈ—ਭਰਾ । ਨਾਮਿ—ਨਾਮ ਨਾਲ । ਤ੍ਰਿਪਤੈ—ਰੱਜਦਾ ਹੈ । ਸਖਾਈ—ਸਾਥੀ ।੨।

ਰਾਸਿ—ਸਰਮਾਇਆ । ਕੂੜੀ—ਨਾਸਵੰਤ । ਹਉ—ਮੈਂ । ਜਾਉ—ਜਾਉਂ, ਮੈਂ ਜਾਂਦਾ ਹਾਂ ।੩।

ਝੂਠੇ—ਨਾਸਵੰਤ ਪਦਾਰਥਾਂ ਵਿਚ । ਲਾਗੈ—ਪਿਆਰ ਪਾਂਦਾ ਹੈ । ਕਮਾਈ—ਕਮਾਂਦਾ ਹੈ । ਭਾਣਾ—ਰਜ਼ਾ ।੪।

**ਅਰਥ** :—ਹੇ ਭਾਈ ! ਪਰਮਾਤਮਾ ਨਾਲ ਪਿਆਰ ਮੇਰੀ ਜੀਵਨ-ਜੁਗਤਿ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਮੇਰੇ ਵਾਸਤੇ ਮਨ-ਪਰਚਾਵੇ ਦੀਆਂ ਗੱਲਾਂ ਹਨ । ਬੱਸ ! ਮੈਨੂੰ ਇਹੀ ਸੇਵਾ-ਭਗਤੀ ਚੰਗੀ ਲੱਗਦੀ ਹੈ ਕਿ ਗੁਰੂ ਦੀ ਕਿਰਪਾ ਨਾਲ ਮੇਰਾ ਮਨ ਪਰਮਾਤਮਾ ਦੀ ਯਾਦ ਵਿਚ ਗਿੱਝ ਜਾਏ ।੧।ਰਹਾਉ।

ਹੇ ਭਾਈ ! ਸਿਰਫ਼ ਪਰਮਾਤਮਾ ਦੀ ਸੇਵਾ-ਭਗਤੀ ਕਰੋ ਕਿਸੇ ਹੋਰ (ਦੇਵੀ ਦੇਵਤੇ ਆਦਿਕ) ਦੀ ਸੇਵਾ-ਪੂਜਾ ਨਾਹ ਕਰੋ । ਪਰਮਾਤਮਾ ਦੀ ਸੇਵਾ ਭਗਤੀ ਕੀਤਿਆਂ ਮਨ-ਇੱਛਤ ਫਲ ਪਾ ਲਈਦਾ ਹੈ, ਕਿਸੇ ਹੋਰ (ਦੇਵੀ ਦੇਵਤੇ ਆਦਿਕ) ਦੀ ਪੂਜਾ ਨਾਲ ਆਪਣੀ ਜ਼ਿੰਦਗੀ ਹੀ ਵਿਅਰਥ ਚਲੀ ਜਾਂਦੀ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਹੀ ਮੇਰੇ ਵਾਸਤੇ ਸਿਮ੍ਰਿਤੀਆਂ ਦੀ ਮਰਯਾਦਾ ਹੈ ਤੇ ਸ਼ਾਸਤ੍ਰਾਂ ਦੀ ਵਿਚਾਰ ਹੈ, ਪਰਮਾਤਮਾ ਹੀ ਮੇਰਾ ਰਿਸ਼ਤੇਦਾਰ ਹੈ, ਪਰਮਾਤਮਾ ਹੀ ਮੇਰਾ ਭਰਾ-ਭਾਈ ਹੈ । ਪਰਮਾਤਮਾ ਦੇ ਸਿਮਰਨ ਦੀ ਮੈਨੂੰ ਭੁੱਖ ਲੱਗਦੀ ਹੈ (ਮੇਰੀ ਆਤਮਕ ਜ਼ਿੰਦਗੀ ਦੇ ਕਾਇਮ ਰਹਿਣ ਵਾਸਤੇ ਮੈਨੂੰ ਸਿਮਰਨ ਦੀ ਖ਼ੁਰਾਕ ਦੀ ਲੋੜ ਪੈਂਦੀ ਹੈ), ਪਰਮਾਤਮਾ ਦੇ ਨਾਮ ਵਿਚ ਜੁੜਿਆਂ ਮੇਰਾ ਮਨ (ਮਾਇਆ ਵਲੋਂ) ਰੱਜ ਜਾਂਦਾ ਹੈ । ਪਰਮਾਤਮਾ ਮੇਰਾ ਸੰਬੰਧੀ ਹੈ, ਪਰਮਾਤਮਾ ਹੀ ਮੇਰਾ ਅੰਤ ਵੇਲੇ ਦਾ ਸਾਥੀ ਹੈ ।੧।

(ਹੇ ਭਾਈ ! ਦੁਨੀਆ ਦੇ ਧਨ ਪਦਾਰਥ ਦਾ ਕੀਹ ਮਾਣ ? ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਸਰਮਾਇਆ ਝੂਠਾ ਹੈ, (ਜਗਤ ਤੋਂ) ਤੁਰਨ ਵੇਲੇ (ਮਨੁੱਖ ਦੇ) ਨਾਲ ਨਹੀਂ ਜਾਂਦਾ । (ਸੋ,) ਪਰਮਾਤਮਾ ਦਾ ਨਾਮ ਹੀ ਮੇਰਾ ਧਨ ਹੈ, ਇਹ ਧਨ ਮੇਰੇ ਨਾਲ ਸਾਥ ਕਰਦਾ ਹੈ, ਮੈਂ ਜਿਥੇ ਭੀ ਜਾਂਦਾ ਹਾਂ ਇਹ ਧਨ ਮੇਰੇ ਨਾਲ ਜਾਂਦਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਨਾਲ ਨਾਹ ਨਿਭਣ ਵਾਲੇ ਪਦਾਰਥਾਂ ਵਿਚ ਪ੍ਰੀਤਿ ਪਾਈ ਰੱਖਦਾ ਹੈ, ਉਸ ਦਾ ਜੀਵਨ ਹੀ ਉਹਨਾਂ ਪਦਾਰਥਾਂ ਨਾਲ ਇਕ-ਮਿਕ ਹੋ ਜਾਂਦਾ ਹੈ, ਉਹ ਨਿਤ ਉਹਨਾਂ ਨਾਸਵੰਤ ਪਦਾਰਥਾਂ ਦੀ ਖ਼ਾਤਰ ਹੀ ਦੌੜ-ਭੱਜ ਕਰਦਾ ਰਹਿੰਦਾ ਹੈ ।

(ਪਰ) ਨਾਨਕ ਆਖਦਾ ਹੈ—ਇਹ ਪਰਮਾਤਮਾ ਦੀ ਰਜ਼ਾ ਹੀ ਹੈ (ਕਿ ਕੋਈ ਹਰਿ-ਨਾਮ ਵਿਚ ਮਸਤ ਹੈ ਤੇ ਕੋਈ ਝੂਠੇ ਪਦਾਰਥਾਂ ਵਿਚ ਲੱਗਾ ਪਿਆ ਹੈ), ਇਸ ਰਜ਼ਾ ਨੂੰ ਚੰਗਾ ਜਾਂ ਮੰਦਾ ਨਹੀਂ ਆਖਿਆ ਜਾ ਸਕਦਾ ।੪।੨।੪।

**ਗੂਜਰੀ ਮਹਲਾ ੩ ॥ ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥ ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥੧॥ ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥ ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ ਰਹੈ ਸਮਾਇ ॥੧॥ ਰਹਾਉ ॥ ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥ ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੨॥ ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ ॥ ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ ॥੩॥ ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥ ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥੪॥੩॥੫॥ {ਪੰਨਾ ੪੯੦}**

**ਪਦ ਅਰਥ** :—ਜੁਗ ਮਹਿ—ਜਗਤ ਵਿਚ, ਜ਼ਮਾਨੇ ਵਿਚ । ਦੁਲੰਭੁ—ਦੁਰਲੱਭ, ਬੜੀ ਔਖਿਆਈ ਨਾਲ ਮਿਲਣ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਹੋਵਈ—ਹੋਵਏ, ਹੋਵੈ, ਹੁੰਦੀ । ਕੋ—ਕੋਈ ਧਿਰ ਭੀ । ਵਿਉਪਾਇ—ਨਿਰਨਾ ਕਰ ਕੇ ।੧।

ਸਦ—ਸਦਾ । ਮਨਿ—ਮਨ ਵਿਚ । ਸਹਜੇ—ਆਤਮਕ ਅਡੋਲਤਾ ਵਿਚ ।੧।ਰਹਾਉ।

ਜਾਂ—ਜਦੋਂ । ਭਉ—ਡਰ-ਅਦਬ । ਬੈਰਾਗੁ—ਮਾਇਆ ਵਲੋਂ ਉਪਰਾਮਤਾ । ਤੇ—ਤੋਂ । ਸਿਉ—ਨਾਲ ।੨।

ਸੇਇ—ਉਹ ਬੰਦੇ {ਬਹੁ-ਵਚਨ} । ਮੁਕਤ—ਵਿਕਾਰਾਂ ਤੋਂ ਆਜ਼ਾਦ । ਜਿ—ਜੇਹੜੇ । ਜਿਣਹਿ—ਜਿੱਤਦੇ ਹਨ । ਧਾਤੁ—ਮਾਇਆ । ਲਾਗੈ—ਚੰਬੜਦੀ । ਦੁਆਰਿ—ਦੁਆਰ ਵਿਚ । ਰਹਤ—ਰਿਹਾਇਸ਼ । ਤ੍ਰਿਭਵਣ—ਤਿੰਨਾਂ ਭਵਨਾਂ ਵਿਚ ਵਿਆਪਕ ਪ੍ਰਭੂ ।੩।

ਗੁਰ ਤੇ—ਗੁਰੂ ਤੋਂ । ਤਿਸ ਕੀ—{ਲਫ਼ਜ਼ 'ਤਿਸੁ' ਦਾ _ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਰਜਾਇ—ਮਰਜ਼ੀ । ਕਰਤਾ—ਕਰਤਾਰ ।੪।

**ਅਰਥ** :—ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ । ਜੇ ਗੁਰੂ ਮਿਲ ਪਏ ਤਾਂ ਪ੍ਰਭੂ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ, ਤੇ, ਮਨੁੱਖ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਗਤ ਵਿਚ (ਹੋਰ ਪਦਾਰਥ ਤਾਂ ਸੁਖੈਨ ਮਿਲ ਜਾਂਦੇ ਹਨ, ਪਰ) ਪਰਮਾਤਮਾ ਦਾ ਨਾਮ ਬੜੀ ਮੁਸ਼ਕਿਲ ਨਾਲ ਮਿਲਦਾ ਹੈ, ਇਹ ਨਾਮ ਗੁਰੂ ਦੀ ਸਰਨ ਪਿਆਂ ਹੀ ਮਿਲਦਾ ਹੈ । ਤੇ, ਜਿਤਨਾ ਚਿਰ ਹਰਿ-

ਨਾਮ ਨਾਹ ਮਿਲੇ ਉਤਨਾ ਚਿਰ ਵਿਕਾਰਾਂ ਤੋਂ ਖ਼ਲਾਸੀ ਨਹੀਂ ਹੁੰਦੀ, ਬੇ-ਸ਼ੱਕ ਕੋਈ ਭੀ ਧਿਰ ਕੋਈ ਹੋਰ ਉਪਾਉ ਕਰ ਕੇ (ਨਿਰਨਾ ਕਰ ਕੇ) ਵੇਖ ਲਵੋ ।੧।

ਜਦੋਂ ਪਰਮਾਤਮਾ (ਕਿਸੇ ਮਨੁੱਖ ਦੇ ਹਿਰਦੇ ਵਿਚ) ਆਪਣਾ ਡਰ-ਅਦਬ ਪਾਂਦਾ ਹੈ ਉਸ ਦੇ ਮਨ ਵਿਚ ਮਾਇਆ ਵਲੋਂ ਉਪਰਾਮਤਾ ਪੈਦਾ ਹੋ ਜਾਂਦੀ ਹੈ । ਇਸ ਉਪਰਾਮਤਾ ਦੀ ਹੀ ਬਰਕਤਿ ਨਾਲ ਪਰਮਾਤਮਾ ਮਿਲ ਪੈਂਦਾ ਹੈ, ਤੇ, ਮਨੁੱਖ ਪਰਮਾਤਮਾ (ਦੇ ਚਰਨਾਂ) ਨਾਲ ਸੁਰਤਿ ਜੋੜੀ ਰੱਖਦਾ ਹੈ ।੨।

ਹੇ ਭਾਈ ! ਜੇਹੜੇ ਮਨੁੱਖ ਆਪਣਾ ਮਨ ਜਿੱਤ ਲੈਂਦੇ ਹਨ, ਉਹ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ, ਉਹਨਾਂ ਉੱਤੇ ਮੁੜ ਮਾਇਆ ਆਪਣਾ ਜ਼ੋਰ ਨਹੀਂ ਪਾ ਸਕਦੀ । ਜੇਹੜਾ ਭੀ ਮਨੁੱਖ (ਇੰਦ੍ਰਿਆਂ ਦੀ ਪਹੁੰਚ ਤੋਂ ਉਤਾਂਹ) ਚਿੱਤ-ਆਕਾਸ਼ ਵਿਚ (ਉੱਚੇ ਆਤਮਕ ਮੰਡਲ ਵਿਚ) ਆਪਣੀ ਰਿਹਾਇਸ਼ ਬਣਾ ਲੈਂਦਾ ਹੈ, ਉਸ ਨੂੰ ਤਿੰਨ ਭਵਨਾਂ ਵਿਚ ਵਿਆਪਕ ਪ੍ਰਭੂ ਦੀ ਸਮਝ ਪੈ ਜਾਂਦੀ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਵੇਖੋ, ਪਰਮਾਤਮਾ ਦੀ ਅਚਰਜ ਮਰਜ਼ੀ ! (ਜੇਹੜਾ ਭੀ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ) ਗੁਰੂ ਦੀ ਸਰਨ ਪੈਣ ਨਾਲ ਗੁਰੂ ਦਾ ਰੂਪ ਬਣ ਜਾਂਦਾ ਹੈ । ਪਰਮਾਤਮਾ ਆਪ ਹੀ ਇਹ ਸਬੱਬ ਬਣਾਂਦਾ ਹੈ, (ਗੁਰੂ ਦੀ ਸਰਨ ਪਏ ਮਨੁੱਖ ਦੀ) ਆਤਮਾ ਪਰਮਾਤਮਾ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ ।੪।੩।੫।

**ਗੂਜਰੀ ਮਹਲਾ ੩ ॥ ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥ ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥ ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ ॥ ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ ਰਹਾਉ ॥ ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥ ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥੨॥ ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥ ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮਰਾਇ ਤਿਸੁ ਦੇਇ ਸਜਾਇ ॥੩॥ ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ ਬੂਝੈ ਕੋਈ ॥ ਨਾਨਕ ਵਿਚਹੁ ਹਉਮੈ ਮਾਰੇ ਤਾਂ ਹਰਿ ਭੇਟੈ ਸੋਈ ॥੪॥੪॥੬॥ {ਪੰਨਾ ੪੯੧}**

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਕਹੈ—(ਜੀਭ ਨਾਲ) ਆਖਦਾ ਹੈ । ਨ ਹੋਈ—(ਸਫਲਤਾ) ਨਹੀਂ ਹੁੰਦੀ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮਨਿ—ਮਨ ਵਿਚ । ਕੋਇ—ਕੋਈ ਮਨੁੱਖ ।੧।

ਅੰਤਰਿ—ਹਿਰਦੇ ਵਿਚ । ਜਿਸੁ ਅੰਤਰਿ—ਜਿਸ ਮਨੁੱਖ ਦੇ ਅੰਦਰ । ਤਿਸੁ—ਉਸ ਮਨੁੱਖ ਨੂੰ । ਕਰਹਿ—(ਉਹ ਮਨੁੱਖ) ਕਰਦੇ ਹਨ {ਬਹੁ-ਵਚਨ} । ਮਨਿ—ਮਨ ਵਿਚ । ਚੀਤਿ—ਚਿੱਤ ਵਿਚ ।੧।ਰਹਾਉ।

ਹਿਰਦੈ—ਹਿਰਦੇ ਵਿਚ । ਕਪਟੁ—ਧੋਖਾ । ਕਹਾਹਿ—ਅਖਵਾਂਦੇ ਹਨ । ਨ ਚੁਕਈ—ਨਾ ਚੁਕੈ, ਨਹੀਂ ਮੁੱਕਦੀ । ਅੰਤਿ—ਅੰਤ ਵੇਲੇ । ਗਏ—ਜਦੋਂ ਚੱਲ ਪਏ । ਪਛੁਤਾਹਿ—(ਤਦੋਂ) ਪਛੁਤਾਂਦੇ ਹਨ ।੨।

ਅੰਤਰ ਕੀ—ਅੰਦਰ ਦੀ {ਲਫ਼ਜ਼ 'ਅੰਤਰਿ' ਅਤੇ 'ਅੰਤਰ' ਦਾ ਫ਼ਰਕ ਚੇਤੇ ਰੱਖੋ । ਵੇਖੋ 'ਗੁਰਬਾਣੀ ਵਿਆਕਰਣ'} ।

ਦੁਬਿਧਾ—ਦੁ-ਚਿੱਤਾ-ਪਨ; ਮਨ ਦਾ ਖਿੰਡਾਉ । ਦੇਇ—ਦੇਂਦਾ ਹੈ ।੩।

ਕਰਮੁ—ਬਖ਼ਸ਼ਸ਼ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਭੇਟੈ—ਮਿਲ ਪੈਂਦਾ ਹੈ ।੪।

**ਅਰਥ** :—(ਹੇ ਭਾਈ !) ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਲਈ ਪਿਆਰ ਬਣਦਾ ਹੈ, ਪਰਮਾਤਮਾ ਉਸ ਮਨੁੱਖ ਨੂੰ ਕਦੇ ਭੁੱਲਦਾ ਨਹੀਂ । (ਜਿਨ੍ਹਾਂ ਮਨੁੱਖਾਂ ਦੇ ਅੰਦਰ ਪਿਆਰ ਬਣਦਾ ਹੈ) ਉਹ ਸਦਾ ਆਪਣੇ ਮਨ ਵਿਚ ਚਿੱਤ ਵਿਚ ਪਰਮਾਤਮਾ ਨੂੰ ਯਾਦ ਕਰਦੇ ਰਹਿੰਦੇ ਹਨ ।੧।ਰਹਾਉ।

(ਜੇ) ਹਰੇਕ ਮਨੁੱਖ (ਨਿਰੀ ਜੀਭ ਨਾਲ ਹੀ) ਪਰਮਾਤਮਾ ਦਾ ਨਾਮ ਆਖਦਾ ਰਹੇ, (ਤਾਂ ਨਿਰਾ ਜੀਭ ਨਾਲ) ਪਰਮਾਤਮਾ ਦਾ ਨਾਮ ਆਖਿਆਂ (ਸਫਲਤਾ) ਨਹੀਂ ਹੁੰਦੀ । ਜਦੋਂ ਕਿਸੇ ਮਨੁੱਖ ਦੇ ਮਨ ਵਿਚ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਆ ਵੱਸੇ, ਤਦੋਂ ਉਸ ਨੂੰ ਉਸ ਸਿਮਰਨ ਦਾ ਫਲ ਮਿਲਦਾ ਹੈ ।੧।

(ਹੇ ਭਾਈ !) ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਠੱਗੀ ਵੱਸਦੀ ਹੈ, ਪਰ ਬਾਹਰਲੇ ਭੇਖ ਨਾਲ (ਆਪਣੇ ਆਪ ਨੂੰ ਉਹ) ਸੰਤ ਅਖਵਾਂਦੇ ਹਨ ਉਹਨਾਂ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਕਦੇ ਭੀ ਨਹੀਂ ਮੁੱਕਦੀ; ਆਖ਼ਰ ਜਦੋਂ ਉਹ ਜਗਤ ਤੋਂ ਤੁਰ ਪੈਂਦੇ ਹਨ ਤਦੋਂ ਹੱਥ ਮਲਦੇ ਹਨ ।੨।

(ਹੇ ਭਾਈ !) ਜੇ ਕੋਈ ਮਨੁੱਖ ਅਨੇਕਾਂ ਤੀਰਥਾਂ ਦੇ ਇਸ਼ਨਾਨ ਦਾ ਜਤਨ ਕਰਦਾ ਰਹੇ, ਤਾਂ ਭੀ ਉਸ ਦੇ ਅੰਦਰ ਦੀ ਹਉਮੇ ਦੀ ਮੈਲ ਨਹੀਂ ਲਹਿੰਦੀ, ਤੇ, ਜਿਸ ਮਨੁੱਖ ਦੇ ਮਨ ਦਾ ਖਿੰਡਾਉ ਦੂਰ ਨਹੀਂ ਹੁੰਦਾ (ਉਹ ਮਾਇਆ ਦੇ ਮੋਹ ਵਿਚ ਭਟਕਦਾ ਰਹਿੰਦਾ ਹੈ) ਉਸ ਨੂੰ ਧਰਮ ਰਾਜ ਸਜ਼ਾ ਦੇਂਦਾ ਹੈ ।੩।

(ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਦੀ) ਬਖ਼ਸ਼ਸ਼ ਹੋਵੇ ਉਹੀ ਮਨੁੱਖ ਪਰਮਾਤਮਾ ਨੂੰ ਮਿਲਦਾ ਹੈ । (ਪਰ ਉਂਵ) ਕੋਈ ਵਿਰਲਾ ਮਨੁੱਖ ਹੀ ਗੁਰੂ ਦੀ ਸਰਨ ਪੈ ਕੇ (ਇਹ ਭੇਤ) ਸਮਝਦਾ ਹੈ । ਹੇ ਨਾਨਕ ! (ਆਖ—) ਜਦੋਂ ਜੇਹੜਾ ਮਨੁੱਖ ਆਪਣੇ ਮਨ ਵਿਚੋਂ ਹਉਮੈ ਨੂੰ ਮਾਰ ਮੁਕਾਂਦਾ ਹੈ ਤਦੋਂ ਉਹੀ ਮਨੁੱਖ ਪਰਮਾਤਮਾ ਨੂੰ ਮਿਲਦਾ ਹੈ ।੪।੪।੬।

**ਗੂਜਰੀ ਮਹਲਾ ੩ ॥ ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ ਜਿਸ ਕਾ ਅਭਿਮਾਨੁ ਗਵਾਏ ॥ ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ ਹਰਿ ਚਰਣੀ ਚਿਤੁ ਲਾਏ ॥੧॥ ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥ ਗੁਰ ਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥੧॥ ਰਹਾਉ ॥ ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥ ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥੨॥ ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥ ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥੩॥ ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ ॥੪॥੫॥੭॥ {ਪੰਨਾ ੪੯੧}**

**ਪਦ ਅਰਥ** :— ਨਿਹਚਲ—ਅਡੋਲ । ਜਿਸ ਕਾ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਨਿਰਮਲੁ—ਪਵਿਤ੍ਰ । ਜਿ—ਜਿਹੜਾ । ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ ।੧।

ਚੇਤਿ—ਚੇਤੇ ਕਰ, ਸਿਮਰ । ਅਚੇਤ—ਹੇ ਗ਼ਾਫ਼ਲ ! ਇਛਹਿ—ਤੂੰ ਚਾਹੇਂਗਾ । ਪਾਵਹਿ—ਤੂੰ ਪ੍ਰਾਪਤ ਕਰੇਂਗਾ । ਪੀਵਤ ਰਹਹਿ—(ਜੇ) ਤੂੰ ਪੀਂਦਾ ਰਹੇਂਗਾ ।੧।ਰਹਾਉ।

ਭੇਟੇ—ਮਿਲ ਪਏ । ਪਾਰਸੁ—ਲੋਹੇ ਨੂੰ ਸੋਨਾ ਬਣਾ ਦੇਣ ਵਾਲੀ ਪੱਥਰੀ । ਪੂਜ—ਆਦਰ-ਮਾਣ । ਦੀਖਿਆ—ਸਿੱਖਿਆ । ਸਾਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ ।੨।

ਹੋਵਈ—ਹੋਵਏ, ਹੋਵੈ, ਹੁੰਦੀ । ਮਾਰਗਿ—(ਸਹੀ) ਰਸਤੇ ਉਤੇ ।੩।

ਨਦਰੀ—ਮੇਹਰ ਦੀ ਨਜ਼ਰ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ । ਵਰਤਾਏ—ਵੰਡਦਾ ਹੈ, ਵਸਾਂਦਾ ਹੈ ।੪।

**ਅਰਥ** :—ਹੇ (ਮੇਰੇ ਗਾਫ਼ਲ ਮਨ ! ਪਰਮਾਤਮਾ ਨੂੰ ਚੇਤੇ ਕਰਦਾ ਰਹੁ, ਤੈਨੂੰ ਉਹੀ ਫਲ ਮਿਲ ਜਾਏਗਾ ਜੇਹੜਾ ਤੂੰ ਮੰਗੇਂਗਾ । (ਗੁਰੂ ਦੀ ਸਰਨ ਪਉ) ਗੁਰੂ ਦੀ ਕਿਰਪਾ ਨਾਲ ਤੂੰ ਪਰਮਾਤਮਾ ਦੇ ਨਾਮ ਦਾ ਰਸ ਹਾਸਲ ਕਰ ਲਏਂਗਾ, ਤੇ, ਜੇ ਤੂੰ ਉਸ ਰਸ ਨੂੰ ਪੀਂਦਾ ਰਹੇਂਗਾ, ਤਾਂ ਤੈਨੂੰ ਸਦਾ ਆਨੰਦ ਮਿਲਿਆ ਰਹੇਗਾ ।੧।ਰਹਾਉ।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਦਾ ਅਹੰਕਾਰ ਦੂਰ ਕਰ ਦੇਂਦਾ ਹੈ, ਉਸ ਮਨੁੱਖ ਨੂੰ ਆਤਮਕ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਅਕਲ (ਮਾਇਆ-ਮੋਹ ਵਿਚ) ਡੋਲਣੋਂ ਹਟ ਜਾਂਦੀ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਇਹ ਭੇਤ) ਸਮਝ ਲੈਂਦਾ ਹੈ, ਤੇ, ਪਰਮਾਤਮਾ ਦੇ ਚਰਨਾਂ ਵਿਚ ਆਪਣਾ ਚਿੱਤ ਜੋੜਦਾ ਹੈ, ਉਹ ਮਨੁੱਖ ਪਵਿਤ੍ਰ ਜੀਵਨ ਵਾਲਾ ਬਣ ਜਾਂਦਾ ਹੈ ।੧।

ਹੇ ਭਾਈ ! ਜਦੋਂ ਕਿਸੇ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਤਦੋਂ ਉਹ ਪਾਰਸ ਬਣ ਜਾਂਦਾ ਹੈ (ਉਹ ਹੋਰ ਮਨੁੱਖਾਂ ਨੂੰ ਭੀ ਉੱਚੇ ਜੀਵਨ ਵਾਲਾ ਬਣਾਣ-ਜੋਗਾ ਹੋ ਜਾਂਦਾ ਹੈ), ਜਦੋਂ ਉਹ ਪਾਰਸ ਬਣਦਾ ਹੈ ਤਦੋਂ ਲੋਕਾਂ ਪਾਸੋਂ ਆਦਰ-ਮਾਣ ਹਾਸਲ ਕਰਦਾ ਹੈ । ਜੇਹੜਾ ਭੀ ਮਨੁੱਖ ਉਸ ਦਾ ਆਦਰ ਕਰਦਾ ਹੈ ਉਹ (ਉੱਚਾ ਆਤਮਕ ਜੀਵਨ-ਰੂਪ) ਫਲ ਪ੍ਰਾਪਤ ਕਰਦਾ ਹੈ । (ਪਾਰਸ ਬਣਿਆ ਹੋਇਆ ਮਨੁੱਖ ਹੋਰਨਾਂ ਨੂੰ ਉੱਚੇ ਜੀਵਨ ਦੀ) ਸਿੱਖਿਆ ਦੇਂਦਾ ਹੈ, ਤੇ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਸਿਮਰਨ ਦੀ ਅਕਲ ਦੇਂਦਾ ਹੈ ।੨।

(ਪਰ, ਹੇ ਭਾਈ !) ਪਾਰਸ ਬਣਨ ਤੋਂ ਬਿਨਾ (ਦੁਨੀਆ ਪਾਸੋਂ) ਆਦਰ-ਮਾਣ ਨਹੀਂ ਮਿਲਦਾ, (ਕਿਉਂਕਿ) ਆਪਣਾ ਮਨ ਸਿਮਰਨ ਵਿਚ ਪਤੀਜਣ ਤੋਂ ਬਿਨਾ ਹੀ ਉਹ ਮਨੁੱਖ ਹੋਰਨਾਂ ਨੂੰ (ਸਿਮਰਨ ਦੀ) ਸਿੱਖਿਆ ਦੇਂਦਾ ਹੈ । ਜੇਹੜਾ ਮਨੁੱਖ ਆਪ ਤਾਂ ਗਿਆਨ ਤੋਂ ਸੱਖਣਾ ਹੈ, ਆਪ ਤਾਂ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਪਿਆ ਹੈ, ਪਰ ਆਪਣੇ ਆਪ ਨੂੰ ਗੁਰੂ ਅਖਵਾਂਦਾ ਹੈ ਉਹ ਕਿਸੇ ਹੋਰ ਨੂੰ (ਸਹੀ ਜੀਵਨ ਦੇ) ਰਸਤੇ ਉਤੇ ਨਹੀਂ ਪਾ ਸਕਦਾ ।੩।

ਹੇ ਨਾਨਕ ! (ਕਿਸੇ ਦੇ ਵੱਸ ਦੀ ਗੱਲ ਨਹੀਂ) ਪਰਮਾਤਮਾ ਦੀ ਮੇਹਰ ਦੀ ਨਿਗਾਹ ਤੋਂ ਬਿਨਾ ਕੁਝ ਭੀ ਪ੍ਰਾਪਤ ਨਹੀਂ ਹੁੰਦਾ (ਆਤਮਕ ਜੀਵਨ ਦੀ ਦਾਤਿ ਨਹੀਂ ਮਿਲਦੀ) । ਜਿਸ ਮਨੁੱਖ ਉਤੇ ਮੇਹਰ ਦੀ ਨਜ਼ਰ ਕਰਦਾ ਹੈ ਉਹ ਮਨੁੱਖ ਇਹ ਦਾਤਿ ਹਾਸਲ ਕਰ ਲੈਂਦਾ ਹੈ । ਗੁਰੂ ਦੀ ਕਿਰਪਾ ਦੀ ਬਰਕਤਿ ਨਾਲ ਪਰਮਾਤਮਾ (ਜਿਸ ਮਨੁੱਖ ਨੂੰ) ਵਡਿਆਈ ਬਖ਼ਸ਼ਦਾ ਹੈ ਉਸ ਦੇ ਹਿਰਦੇ ਵਿਚ ਆਪਣੀ ਸਿਫ਼ਤਿ-ਸਾਲਾਹ ਦੀ ਬਾਣੀ ਵਸਾਂਦਾ ਹੈ ।੪।੫।੭।

**ਗੂਜਰੀ ਮਹਲਾ ੩ ਪੰਚਪਦੇ ॥ ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥ ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥੧॥ ਹਰਿ ਕਥਾ ਤੂੰ ਸੁਣਿ ਰੇ ਮਨ ਸਬਦੁ ਮੰਨਿ ਵਸਾਇ ॥ ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ ਵਿਚਹੁ ਜਾਇ ॥੧॥ ਰਹਾਉ ॥ ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ ॥ ਪੰਚਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ ॥੨॥ ਮਨਮੁਖਿ ਇਹੁ ਮਨੁ ਮੁਗਧੁ ਹੈ ਸੋਝੀ ਕਿਛੂ ਨ ਪਾਇ ॥ ਹਰਿ ਕਾ ਨਾਮੁ ਨ ਬੁਝਈ ਅੰਤਿ ਗਇਆ ਪਛੁਤਾਇ ॥੩॥ ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ ਸਤਿਗੁਰ ਦੀਆ ਬੁਝਾਇ ॥ ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ ਹਿਰਦੈ ਰਹਿਆ ਸਮਾਇ ॥੪॥ ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ ॥ ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ॥੫॥੬॥੮॥ {ਪੰਨਾ ੪੯੧}**

**ਪਦ ਅਰਥ** :—ਊਪਜੈ—ਪੈਦਾ ਹੁੰਦੀ ਹੈ । ਜਾਇ—ਚਲੀ ਜਾਂਦੀ ਹੈ । ਸਤਿਗੁਰ ਮਿਲਿਐ—ਜੇ ਗੁਰੂ ਨੂੰ ਮਿਲ ਪਈਏ । ਸੋਝੀ—ਸਮਝ ।੧।

ਮੰਨਿ—ਮਨ ਵਿਚ । ਥਿਰੁ—ਅਡੋਲ । ਭਰਮੁ—ਭਟਕਣਾ ।੧।ਰਹਾਉ।

ਕਿਲਵਿਖ—ਪਾਪ । ਪੰਚਭੂ—(ਕਾਮਾਦਿਕ) ਪੰਜਾਂ ਦੇ ਵੱਸ ਵਿਚ ਆਏ ਹੋਏ ਨੂੰ । ਵਸਿ—ਵੱਸ ਵਿਚ ।੨।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਮੁਗਧੁ—ਮੂਰਖ । ਬੁਝਈ—ਬੁਝਏ, ਬੁਝੈ, ਸਮਝਦਾ ।੩।

ਸਭਿ—ਸਾਰੇ । ਸਤਿਗੁਰਿ—ਗੁਰੂ ਨੇ । ਅਠਸਠਿ—{ਅੱਠ ਅਤੇ ਸੱਠ} ਅਠਾਹਠ । ਸੰਗਿ—ਨਾਲ । ਜਿਨ ਹਿਰਦੈ—ਜਿਨ੍ਹਾਂ ਦੇ ਹਿਰਦੇ ਵਿਚ ।੪।

ਹੁਕਮੁ—ਰਜ਼ਾ । ਏਕੁ—ਇਕ ਪਰਮਾਤਮਾ ਹੀ । ਮਨਿ—ਮਨ ਵਿਚ । ਸਚੁ—ਅਟੱਲ । ਸਚੇ—ਸਦਾ-ਥਿਰ ਹਰੀ ਵਿਚ ।੫।

**ਅਰਥ** :—ਹੇ ਮੇਰੇ ਮਨ ! ਤੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਿਆ ਕਰ । ਹੇ ਭਾਈ ! ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਵਸਾਈ ਰੱਖ । ਜਦੋਂ (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ, ਗੁਰ-ਸ਼ਬਦ ਦੀ ਬਰਕਤਿ ਨਾਲ) ਤੇਰੀ ਇਹ ਅਕਲ ਮਾਇਆ ਦੇ ਮੋਹ ਵਿਚ ਡੋਲਣੋਂ ਬਚੀ ਰਹੇਗੀ, ਤਦੋਂ ਤੇਰੇ ਅੰਦਰੋਂ ਭਟਕਣਾ ਦੂਰ ਹੋ ਜਾਇਗੀ ।੧।ਰਹਾਉ।

ਹੇ ਭਾਈ ! ਨਾਹ ਹੀ ਕਾਂਸ਼ੀ (ਆਦਿਕ ਤੀਰਥਾਂ ਤੇ ਗਿਆਂ) ਸੁਚੱਜੀ ਅਕਲ ਪੈਦਾ ਹੁੰਦੀ ਹੈ, ਨਾਹ ਹੀ ਕਾਂਸ਼ੀ (ਆਦਿਕ ਤੀਰਥਾਂ ਤੇ ਨਾਹ ਗਿਆਂ) ਚੰਗੀ ਅਕਲ ਦੂਰ ਹੋ ਜਾਂਦੀ ਹੈ ਗੁਰੂ ਨੂੰ ਮਿਲਿਆਂ (ਮਨੁੱਖ ਦੇ ਅੰਦਰ) ਚੰਗੀ ਅਕਲ ਪੈਦਾ ਹੁੰਦੀ ਹੈ, ਤਦੋਂ ਮਨੁੱਖ ਨੂੰ ਇਹ ਸਮਝ ਆਉਂਦੀ ਹੈ ।੧।

ਹੇ ਭਾਈ ! ਤੂੰ ਪਰਮਾਤਮਾ ਦੇ ਚਰਨ ਆਪਣੇ ਹਿਰਦੇ ਵਿਚ ਸੰਭਾਲ, ਤੇਰੇ ਸਾਰੇ ਪਾਪ ਨਾਸ ਹੋ ਜਾਣਗੇ । ਜੇ ਤੂੰ (ਪ੍ਰਭੂ-ਚਰਨਾਂ ਦੀ ਬਰਕਤਿ ਨਾਲ) ਕਾਮਾਦਿਕ ਪੰਜਾਂ ਦੇ ਵੱਸ ਵਿਚ ਆਏ ਹੋਏ ਮਨ ਨੂੰ ਆਪਣੇ ਵੱਸ ਵਿਚ ਕਰ ਲਏਂ, ਤਾਂ ਤੂੰ ਤੀਰਥਾਂ ਉਤੇ ਹੀ ਨਿਵਾਸ ਕਰ ਰਿਹਾ ਹੈਂ ।੨।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਇਹ ਮਨ (ਸਦਾ) ਮੂਰਖ (ਹੀ ਟਿਕਿਆ ਰਹਿੰਦਾ) ਹੈ, ਉਸ ਨੂੰ (ਉੱਚੇ ਆਤਮਕ ਜੀਵਨ ਦੀ) ਰਤਾ ਭੀ ਸਮਝ ਨਹੀਂ ਪੈਂਦੀ । ਉਹ ਪਰਮਾਤਮਾ ਦੇ ਨਾਮ (ਦੀ ਕਦਰ) ਨੂੰ ਨਹੀਂ ਸਮਝਦਾ, ਆਖ਼ਰ ਉਹ ਹੱਥ ਮਲਦਾ ਹੀ (ਜਗਤ ਤੋਂ) ਤੁਰ ਜਾਂਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਨੂੰ ਸਤਿਗੁਰੂ ਨੇ (ਆਤਮਕ ਜੀਵਨ ਦੀ) ਸੂਝ ਬਖ਼ਸ਼ ਦਿੱਤੀ (ਉਸ ਦੇ ਵਾਸਤੇ) ਇਹ ਮਨ ਹੀ ਕਾਂਸ਼ੀ ਹੈ, ਇਹ ਮਨ ਹੀ ਸਾਰੇ ਤੀਰਥ ਹੈ ਇਹ ਮਨ ਹੀ ਸਾਰੀਆਂ ਸਿਮ੍ਰਿਤੀਆਂ ਹੈ, ਉਸ ਮਨੁੱਖ ਦੇ ਨਾਲ ਅਠਾਹਠ ਹੀ ਤੀਰਥ ਵੱਸਦੇ ਹਨ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਸਦਾ ਪਰਮਾਤਮਾ ਵੱਸਿਆ ਰਹਿੰਦਾ ਹੈ (ਉਹਨਾਂ ਵਾਸਤੇ ਇਹ ਮਨ ਹੀ ਕਾਂਸ਼ੀ ਹੈ) ।੪।

ਹੇ ਨਾਨਕ ! ਜੇ ਮਨੁੱਖ ਗੁਰੂ ਨੂੰ ਮਿਲ ਪਏ ਤਾਂ ਉਹ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ, ਤਾਂ ਇਕ ਪਰਮਾਤਮਾ ਉਸ ਦੇ ਮਨ ਵਿਚ ਆ ਵੱਸਦਾ ਹੈ । (ਉਹ ਮਨੁੱਖ ਸਦਾ ਇਉਂ ਯਕੀਨ ਰੱਖਦਾ ਹੈ ਤੇ ਆਖਦਾ ਹੈ—

ਹੇ ਪ੍ਰਭੂ !) ਜੋ ਕੁਝ ਤੈਨੂੰ ਚੰਗਾ ਲੱਗਦਾ ਹੈ ਉਹ ਸਦਾ ਅਟੱਲ ਨਿਯਮ ਹੈ । (ਹੇ ਭਾਈ ! ਜੇ ਮਨੁੱਖ ਨੂੰ ਗੁਰੂ ਮਿਲ ਪਏ ਤਾਂ ਉਹ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੫।੬।੮।

**ਨੋਟ** :—ਇਹ ਸ਼ਬਦ ਅਤੇ ਅਗਲਾ ਸ਼ਬਦ ਦੋਵੇਂ ਪੰਜ ਪੰਜ ਬੰਦਾਂ ਵਾਲੇ ਹਨ ।

**ਗੂਜਰੀ ਮਹਲਾ ੩ ਤੀਜਾ ॥ ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ ॥ ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ ॥੧॥ ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥ ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ॥੧॥ ਰਹਾਉ ॥ ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥ ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ॥੨॥ ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਹੋਇ ॥ ਗੁਰਮਤੀ ਘਟਿ ਚਾਨਣਾ ਹਰਿਨਾਮੁ ਪਾਵੈ ਸੋਇ ॥੩॥ ਸੁਣਿ ਸਾਸਤ੍ਰ ਤੂੰ ਨ ਬੁਝਹੀ ਤਾ ਫਿਰਹਿ ਬਾਰੋ ਬਾਰ ॥ ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ ॥੪॥ ਸਚੈ ਜਗਤੁ ਡਹਕਾਇਆ ਕਹਣਾ ਕਛੂ ਨ ਜਾਇ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ ॥੫॥੭॥੯॥ {ਪੰਨਾ ੪੯੨}**

ਨੋਟ :—ਸਿਰਲੇਖ ਦਾ ਅੰਕ "੩ ਤੀਜਾ" ਧਿਆਨ ਨਾਲ ਵੇਖੋ । ਇਹ ਇਸ਼ਾਰੇ ਮਾਤ੍ਰ ਹਿਦਾਇਤ ਹੈ ਕਿ 'ਮਹਲਾ ੧, ੨, ੩, ੪, ਆਦਿਕ ਦੇ ਅੰਕ ਨੂੰ ਪਹਿਲਾ, ਦੂਜਾ, ਤੀਜਾ, ਚੌਥਾ, ਆਦਿਕ ਪੜ੍ਹਨਾ ਹੈ । {ਪੰਨਾ ੪੯੨}

**ਪਦ ਅਰਥ** :—ਨਿਧਾਨੁ—ਖ਼ਜ਼ਾਨਾ । ਪੰਡਿਤ—ਹੇ ਪੰਡਿਤ ! ਸਿਖੁ—(ਇਸ ਨਾਮ ਨੂੰ) ਸਮਝ । ਸਚੁ—ਸਦਾ-ਥਿਰ ਰਹਿਣ ਵਾਲਾ । ਸੋਈ—ਉਹ (ਪਰਮਾਤਮਾ) ਹੀ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਪੜਹਿ—ਤੂੰ ਪੜ੍ਹਦਾ ਹੈਂ ।੧।

ਸਬਦਿ—ਸ਼ਬਦ ਦੀ ਰਾਹੀਂ । ਰਸਨਾ—ਜੀਭ (ਨਾਲ) । ਨਿਰਮਲੁ—ਪਵਿਤ੍ਰ ।੧।ਰਹਾਉ।

ਸੰਤੋਖੀਐ—ਸੰਤੋਖ ਹਾਸਲ ਕਰਦਾ ਹੈ । ਪਰ ਘਰਿ—ਪਰਾਏ ਘਰ ਵਿਚ, ਕਿਸੇ ਹੋਰ ਆਸਰੇ ਦੀ ਭਾਲ ਵਿਚ ।੨।

ਬਦਨੀ—ਮੂੰਹ ਨਾਲ {ਵਦਨ—ਮੂੰਹ} । ਕਥਨੀ ਬਦਨੀ—ਮੂੰਹ ਨਾਲ ਹੀ ਕੀਤੀਆਂ ਗੱਲਾਂ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਘਟਿ—ਹਿਰਦੇ ਵਿਚ ।੩।

ਸੁਣਿ—ਸੁਣ ਕੇ । ਨ ਬੁਝਈ—ਨ ਬੁਝਹਿ, ਤੂੰ ਨਹੀਂ ਸਮਝਦਾ । ਬਾਰੋ ਬਾਰ—ਮੁੜ ਮੁੜ । ਆਪੁ—ਆਪਣੇ ਆਪ ਨੂੰ । ਪਛਾਣਈ—ਪਛਾਣਏ, ਪਛਾਣਦਾ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਡਹਕਾਇਆ—ਭਟਕਣਾ ਵਿਚ ਪਾਇਆ । ਤਿਸੁ ਭਾਵੈ—ਉਸ ਪ੍ਰਭੂ ਨੂੰ ਭਾਉਂਦਾ ਹੈ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} ।੫।

**ਅਰਥ** :—ਹੇ ਪੰਡਿਤ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਤੂੰ ਪਰਮਾਤਮਾ ਦੇ ਚਰਨਾਂ ਵਿਚ ਟਿਕਿਆ ਰਹੁ, ਤਾਂ ਤੈਨੂੰ (ਸੁਚੱਜੇ ਆਤਮਕ ਜੀਵਨ ਦੀ) ਸਮਝ ਪਵੇਗੀ । ਹੇ ਪੰਡਿਤ ! ਪਰਮਾਤਮਾ ਦੇ ਨਾਮ ਦਾ ਰਸ ਆਪਣੀ ਜੀਭ ਨਾਲ ਚੱਖਦਾ ਰਹੁ, ਤਾਂ ਤੇਰਾ ਮਨ ਪਵਿਤ੍ਰ ਹੋ ਜਾਇਗਾ ।੧।ਰਹਾਉ।

ਹੇ ਪੰਡਿਤ ! ਇਕ ਹਰਿ-ਨਾਮ ਹੀ (ਸਾਰੇ ਗੁਣਾਂ ਦਾ, ਸਾਰੇ ਪਦਾਰਥਾਂ ਦਾ) ਖ਼ਜ਼ਾਨਾ ਹੈ, ਇਸ ਹਰਿ-ਨਾਮ ਨੂੰ ਸੁਣਿਆ ਕਰ, ਇਸ ਹਰਿ-ਨਾਮ ਨੂੰ ਜਪਣ ਦੀ ਜਾਚ ਸਿੱਖ । ਹੇ ਪੰਡਿਤ ! ਉਹ ਹਰੀ ਹੀ ਸਦਾ ਕਾਇਮ

ਰਹਿਣ ਵਾਲਾ ਹੈ । ਤੂੰ ਮਾਇਆ ਦੇ ਪਿਆਰ ਵਿਚ (ਫਸਿਆ ਰਹਿ ਕੇ) ਜਿਤਨਾ ਕੁਝ (ਜਿਤਨੇ ਭੀ ਧਾਰਮਿਕ ਪੁਸਤਕ) ਪੜ੍ਹਦਾ ਹੈਂ, ਉਹਨਾਂ ਨੂੰ ਪੜ੍ਹਦਿਆਂ ਤੇ ਵਿਚਾਰਦਿਆਂ ਤੈਨੂੰ ਸਦਾ ਦੁੱਖ ਹੀ ਲੱਗਾ ਰਹਿੰਦਾ ਹੈ ।੧।

ਹੇ ਪੰਡਿਤ ! ਗੁਰੂ ਨੂੰ ਮਿਲਿਆਂ ਮਨ ਸੰਤੋਖ ਪ੍ਰਾਪਤ ਕਰ ਲੈਂਦਾ ਹੈ, ਫਿਰ ਮਨੁੱਖ ਨੂੰ ਮਾਇਆ ਦੀ ਤ੍ਰੇਹ, ਮਾਇਆ ਦੀ ਭੁੱਖ ਨਹੀਂ ਵਿਆਪਦੀ । (ਜਿਸ ਮਨੁੱਖ ਨੂੰ ਗੁਰੂ ਪਾਸੋਂ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਮਿਲ ਜਾਂਦਾ ਹੈ ਉਹ (ਆਸਰੇ ਵਾਸਤੇ) ਕਿਸੇ ਹੋਰ ਘਰ ਵਿਚ ਨਹੀਂ ਜਾਂਦਾ (ਉਹ ਕਿਸੇ ਹੋਰ ਦੇਵੀ ਦੇਵਤੇ ਆਦਿਕ ਦਾ ਆਸਰਾ ਨਹੀਂ ਭਾਲਦਾ) ।੨।

ਪਰ ਜੇ ਕੋਈ ਮਨੁੱਖ ਨਿਰੀਆਂ ਮੂੰਹ ਦੀਆਂ ਗੱਲਾਂ ਹੀ ਕਰਦਾ ਰਹੇ, ਤੇ ਉਂਵ ਆਪਣੇ ਹੀ ਮਨ ਦੇ ਪਿੱਛੇ ਤੁਰਦਾ ਰਹੇ ਉਸ ਨੂੰ ਆਤਮਕ ਜੀਵਨ ਦੀ ਸਮਝ ਨਹੀਂ ਪੈਂਦੀ । ਹੇ ਪੰਡਿਤ ! ਗੁਰੂ ਦੀ ਮਤਿ ਤੇ ਤੁਰਿਆਂ ਹੀ ਹਿਰਦੇ ਵਿਚ (ਸੁਚੱਜੇ ਜੀਵਨ ਦਾ) ਚਾਨਣ ਪੈਦਾ ਹੁੰਦਾ ਹੈ, ਗੁਰਮਤਿ ਲੈਣ ਵਾਲਾ ਮਨੁੱਖ ਪਰਮਾਤਮਾ ਦਾ ਨਾਮ ਹਾਸਲ ਕਰ ਲੈਂਦਾ ਹੈ ।੩।

ਹੇ ਪੰਡਿਤ ! ਸ਼ਾਸਤ੍ਰਾਂ ਨੂੰ ਸੁਣ ਸੁਣ ਕੇ ਭੀ ਤੂੰ (ਆਤਮਕ ਜੀਵਨ ਨੂੰ) ਨਹੀਂ ਸਮਝਦਾ, ਤਾਹੀਏਂ ਤੂੰ ਮੁੜ ਮੁੜ ਭਟਕਦਾ ਫਿਰਦਾ ਹੈਂ । ਹੇ ਪੰਡਿਤ ! ਜੇਹੜਾ ਮਨੁੱਖ ਆਪਣੇ ਆਤਮਕ ਜੀਵਨ ਨੂੰ ਨਹੀਂ ਪੜਤਾਲਦਾ ਉਹ (ਸਿਮ੍ਰਿਤੀਆਂ ਸ਼ਾਸਤ੍ਰ ਪੜ੍ਹ ਕੇ ਭੀ) ਮੂਰਖ (ਹੀ) ਹੈ । ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ (ਕਦੇ ਪਿਆਰ ਨਹੀਂ ਪਾ ਸਕਦਾ ।੪।

(ਪਰ, ਹੇ ਪੰਡਿਤ ! ਪਰਮਾਤਮਾ ਦੀ ਰਜ਼ਾ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ, ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੇ ਆਪ ਹੀ ਜਗਤ ਨੂੰ ਮਾਇਆ ਦੀ ਭਟਕਣਾ ਵਿਚ ਪਾਇਆ ਹੋਇਆ ਹੈ । ਹੇ ਨਾਨਕ ! ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਹ ਉਹੀ ਕੁਝ ਕਰਦਾ ਹੈ । ਜਿਵੇਂ ਪਰਮਾਤਮਾ ਦੀ ਰਜ਼ਾ ਹੈ (ਤਿਵੇਂ ਜਗਤ ਰੁੱਝਾ ਪਿਆ ਹੈ) ।੫।੭।੯।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥**

**ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥ ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥ ਮੇਰੇ ਮੀਤ ਗੁਰਦੇਵ ਮੋ ਕਉ ਰਾਮਨਾਮੁ ਪਰਗਾਸਿ ॥ ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥ ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥ ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥ ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥ ਜਿਨ ਹਰਿਜਨ ਸਤਿਗੁਰ ਸੰਗਤਿ ਪਾਈ ਤਿਨ੍ ਧੁਰਿ ਮਸਤਕਿ ਲਿਖਿਆ ਲਿਖਾਸਿ ॥ ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥ {ਪੰਨਾ ੪੯੩}**

**ਪਦ ਅਰਥ** :—ਹਰਿ ਕੇ ਜਨ—ਹੇ ਹਰੀ ਦੇ ਸੇਵਕ ! ਸਤਪੁਰਖਾ—ਹੇ ਮਹਾ ਪੁਰਖ ! ਹਉ—ਮੈਂ । ਬਿਨਉ—{ਵਿਨਯ} ਬੇਨਤੀ । ਕਰਉ—ਕਰਉਂ, ਮੈਂ ਕਰਦਾ ਹਾਂ । ਕੀਰੇ—ਕੀੜੇ । ਕਿਰਮ—ਨਿੱਕੇ ਜਿਹੇ ਕੀੜੇ ।੧।

ਮੋ ਕਉ—ਮੈਨੂੰ । ਪ੍ਰਾਨ ਸਖਾਈ—ਜਿੰਦ ਦਾ ਸਾਥੀ । ਕੀਰਤਿ—ਸਿਫ਼ਤਿ-ਸਾਲਾਹ । ਰਹਰਾਸਿ—ਰਾਹ ਦੀ ਪੂੰਜੀ ।੧।ਰਹਾਉ।

ਜਿਨ—ਜਿਨ੍ਹਾਂ ਨੂੰ {ਬਹੁ-ਵਚਨ} । ਤ੍ਰਿਪਤਾਸਹਿ—ਰੱਜ ਜਾਂਦੇ ਹਨ {ਬਹੁ-ਵਚਨ} ।੨।

ਜਮ ਪਾਸਿ—ਜਮ ਦੇ ਕੋਲ, ਜਮ ਦੇ ਵੱਸ ਵਿਚ । ਧ੍ਰਿਗੁ—ਫਿਟਕਾਰ-ਜੋਗ । ਜੀਵਾਸਿ—ਅਗਾਂਹ ਦਾ ਜੀਊਣ ।੩।

ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉਤੇ । ਲਿਖਾਸਿ—ਲੇਖ । ਜਿਤੁ—ਜਿਸ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਮਿੱਤਰ ਸਤਿਗੁਰੂ ! ਮੈਨੂੰ ਪਰਮਾਤਮਾ ਦਾ ਨਾਮ (-ਰੂਪ) ਚਾਨਣ ਬਖ਼ਸ਼ । (ਮੇਹਰ ਕਰ) ਗੁਰਮਤਿ ਰਾਹੀਂ ਮਿਲਿਆ ਹਰਿ-ਨਾਮ ਮੇਰੀ ਜਿੰਦ ਦਾ ਸਾਥੀ ਬਣਿਆ ਰਹੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਮੇਰੇ ਵਾਸਤੇ ਮੇਰੇ ਜੀਵਨ-ਰਾਹ ਦੀ ਪੂੰਜੀ ਬਣੀ ਰਹੇ ।੧।ਰਹਾਉ।

ਹੇ ਸਤਿਗੁਰੂ ! ਹੇ ਪਰਮਾਤਮਾ ਦੇ ਭਗਤ ! ਹੇ ਮਹਾ ਪੁਰਖ ਗੁਰੂ ! ਮੈਂ ਤੇਰੇ ਪਾਸ ਬੇਨਤੀ ਕਰਦਾ ਹਾਂ । ਹੇ ਸਤਿਗੁਰੂ ! ਮੈਂ ਇਕ ਕੀੜਾ ਹਾਂ, ਨਿੱਕਾ ਜਿਹਾ ਕੀੜਾ ਹਾਂ । ਤੇਰੀ ਸਰਨ ਆਇਆ ਹਾਂ । ਮੇਹਰ ਕਰ, ਮੈਨੂੰ ਪਰਮਾਤਮਾ ਦਾ ਨਾਮ-ਚਾਨਣ ਦੇਹ ।੧।

ਹੇ ਭਾਈ ! ਜਿਨ੍ਹਾਂ ਹਰਿ-ਭਗਤਾਂ ਦੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦੀ ਸਰਧਾ ਹੈ ਨਾਮ ਜਪਣ ਦੀ ਖਿੱਚ ਹੈ, ਉਹ ਵੱਡੇ ਭਾਗਾਂ ਵਾਲੇ ਹਨ । ਜਦੋਂ ਉਹਨਾਂ ਨੂੰ ਪ੍ਰਭੂ ਦਾ ਨਾਮ ਪ੍ਰਾਪਤ ਹੁੰਦਾ ਹੈ ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ । ਸਾਧ ਸੰਗਤਿ ਵਿਚ ਮਿਲ ਕੇ ਉਹਨਾਂ ਦੇ ਅੰਦਰ ਗੁਣ ਪਰਗਟ ਹੋ ਜਾਂਦੇ ਹਨ ।੨।

ਪਰ ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ-ਰਸ ਹਾਸਲ ਨਹੀਂ ਕੀਤਾ, ਉਹ ਬਦ-ਕਿਸਮਤ ਹਨ, ਉਹ ਆਤਮਕ ਮੌਤ ਦੇ ਕਾਬੂ ਆਏ ਰਹਿੰਦੇ ਹਨ । ਜੇਹੜੇ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦੇ, ਸਾਧ ਸੰਗਤਿ ਵਿਚ ਨਹੀਂ ਆਉਂਦੇ, ਉਹਨਾਂ ਦਾ ਹੁਣ ਤਕ ਦਾ ਜੀਵਨ ਤੇ ਅਗਾਂਹ ਦਾ ਜੀਵਨ ਫਿਟਕਾਰ-ਜੋਗ ਹੈ ।੩।

ਹੇ ਭਾਈ ! ਜਿਨ੍ਹਾਂ ਹਰਿ-ਭਗਤਾਂ ਨੇ ਗੁਰੂ ਦੀ ਸੰਗਤਿ ਪ੍ਰਾਪਤ ਕਰ ਲਈ, ਉਹਨਾਂ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਲਿਖਿਆ ਲੇਖ ਉੱਘੜ ਪਿਆ । ਹੇ ਨਾਨਕ ! (ਆਖ—) ਸਾਧ ਸੰਗਤਿ ਧੰਨ ਹੈ ਜਿਸ ਦੀ ਰਾਹੀਂ ਮਨੁੱਖ ਪਰਮਾਤਮਾ ਦਾ ਨਾਮ-ਰਸ ਹਾਸਲ ਕਰਦਾ ਹੈ, ਜਿਸ ਵਿਚ ਮਿਲਿਆਂ ਮਨੁੱਖ ਦੇ ਅੰਦਰ ਪਰਮਾਤਮਾ ਦਾ ਨਾਮ ਰੌਸ਼ਨ ਹੋ ਜਾਂਦਾ ਹੈ ।੪।੧।

**ਗੂਜਰੀ ਮਹਲਾ ੪ ॥ ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥ ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥੧॥ ਮੇਰੇ ਭਾਈ ਜਨਾ ਮੋਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥ ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧ ਸੰਗਤਿ ਜਨੁ ਸੋਹੈ ॥੧॥ ਰਹਾਉ ॥ ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ॥ ਜਨ ਕਉ ਰਾਮ ਨਾਮੁ ਆਧਾਰਾ ਹਰਿਨਾਮੁ ਜਪਤ ਹਰਿਨਾਮੇ ਸੋਹੈ ॥੨॥ ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ॥ ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥ ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥ ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥੪॥੨॥ {ਪੰਨਾ ੪੯੨-੪੯੩}**

**ਪਦ ਅਰਥ** :—ਗੋਵਿੰਦੁ—ਪ੍ਰਿਥਵੀ ਦਾ ਰਾਖਾ । ਮਨਿ—ਮਨ ਵਿਚ । ਮਿਲਿ—ਮਿਲ ਕੇ । ਸਬਦਿ—ਸ਼ਬਦ ਵਿਚ । ਮੋਹੈ—ਮੋਹ ਰਿਹਾ ਹੈ । ਦੇਇ—ਦੇਂਦਾ ਹੈ । ਓਹੈ—ਉਹੀ ।੧।

ਗਾਵਾ—ਗਾਵਾਂ, ਮੈਂ ਗਾਂਦਾ ਹਾਂ । ਸੋਹੈ—ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧।ਰਹਾਉ।

ਸਾਗਰ—ਸਮੁੰਦਰ । ਕਉਲਾ—ਲੱਛਮੀ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਲਾਗੈ—ਲੱਗਦੀ ਹੈ । ਪਗਿ ਓਹੈ—ਉਸ ਦੇ ਪੈਰ ਵਿਚ । ਆਧਾਰਾ—ਆਸਰਾ । ਨਾਮੇ—ਨਾਮਿ, ਨਾਮ ਵਿਚ (ਜੁੜ ਕੇ) ।੨।

ਦੁਰਮਤਿ—ਭੈੜੀ ਮਤਿ ਵਾਲੇ । ਰੋਹੈ—ਰੋਹ, ਕ੍ਰੋਧ । ਕਾਗ—ਕਾਂ । ਤ੍ਰਿਪਤੈ—ਰੱਜਦਾ ਹੈ । ਖਾਇ—ਖਾ ਕੇ । ਮੁਖਿ—ਮੂੰਹ ਵਿਚ ।੩।

ਅੰਮ੍ਰਿਤਸਰੁ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ ਸਰੋਵਰ । ਸਤਿਵਾਦੀ—ਸਦਾ-ਥਿਰ ਹਰੀ ਦਾ ਨਾਮ ਉਚਾਰਨ ਵਾਲਾ । ਜਿਤੁ—ਜਿਸ ਵਿਚ । ਨਾਤੈ—ਇਸ਼ਨਾਨ ਕੀਤਿਆਂ । ਹੋਹੈ—ਹੋ ਜਾਂਦਾ ਹੈ । ਧੋਹੈ—ਧੋਂਦਾ ਹੈ ।੪।

**ਅਰਥ** :—ਹੇ ਮੇਰੇ ਭਰਾਵੋ ! ਮੈਨੂੰ ਪ੍ਰਿਥਵੀ ਦਾ ਪਾਲਕ-ਪ੍ਰਭੂ ਮਿਲ ਪਿਆ ਹੈ, ਗੋਵਿੰਦ ਮੇਰੇ ਮਨ ਨੂੰ ਖਿੱਚ ਪਾ ਰਿਹਾ ਹੈ । ਮੈਂ ਹੁਣ ਹਰ ਵੇਲੇ ਗੋਵਿੰਦ ਦੇ ਗੁਣ ਗਾ ਰਿਹਾ ਹਾਂ । (ਹੇ ਭਾਈ !) ਗੁਰੂ ਨੂੰ ਮਿਲ ਕੇ ਸਾਧ ਸੰਗਤਿ ਵਿਚ ਮਿਲ ਕੇ (ਤੇ, ਗੋਵਿੰਦ ਦੇ ਗੁਣ ਗਾ ਕੇ) ਮਨੁੱਖ ਸੋਹਣੇ ਆਤਮਕ ਜੀਵਨ ਵਾਲਾ ਬਣ ਜਾਂਦਾ ਹੈ ।੧।ਰਹਾਉ।

ਹੇ ਮੇਰੇ ਭਰਾਵੋ ! ਸਾਧ ਸੰਗਤਿ ਵਿਚ ਮਿਲ ਕੇ, ਗੁਰੂ ਦੇ ਸ਼ਬਦ ਵਿਚ ਜੁੜਨ ਕਰ ਕੇ ਪ੍ਰੀਤਮ ਗੋਵਿੰਦ (ਮੇਰੇ) ਮਨ ਵਿਚ (ਆ ਵੱਸਿਆ ਹੈ, ਤੇ, ਮੇਰੇ) ਮਨ ਨੂੰ ਖਿੱਚ ਪਾ ਰਿਹਾ ਹੈ । ਹੇ ਭਾਈ ! ਗੋਵਿੰਦ ਦਾ ਭਜਨ ਕਰੋ, ਹੇ ਭਾਈ ! ਗੋਵਿੰਦ ਦਾ ਧਿਆਨ ਧਰਨਾ ਚਾਹੀਦਾ ਹੈ । ਉਹੀ ਗੋਵਿੰਦ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ ।੧।

ਹੇ ਭਰਾਵੋ ! ਜਿਸ ਮਨੁੱਖ ਨੂੰ ਗੁਰੂ ਦੀ ਮਤਿ ਦੀ ਬਰਕਤਿ ਨਾਲ ਸੁਖਾਂ ਦੇ ਸਮੁੰਦਰ ਪਰਮਾਤਮਾ ਦੀ ਭਗਤੀ ਪ੍ਰਾਪਤ ਹੋ ਜਾਂਦੀ ਹੈ, ਲੱਛਮੀ ਉਸ ਦੇ ਚਰਨੀਂ ਆ ਲੱਗਦੀ ਹੈ, ਹਰੇਕ ਰਿਧੀ ਹਰੇਕ ਸਿਧੀ ਉਸ ਦੇ ਪੈਰੀਂ ਆ ਪੈਂਦੀ ਹੈ । ਹੇ ਭਾਈ ! ਹਰੀ ਦੇ ਭਗਤ ਨੂੰ ਹਰੀ ਦੇ ਨਾਮ ਦਾ ਸਹਾਰਾ ਬਣਿਆ ਰਹਿੰਦਾ ਹੈ । ਪਰਮਾਤਮਾ ਦਾ ਨਾਮ ਜਪਦਿਆਂ, ਪਰਮਾਤਮਾ ਦੇ ਨਾਮ ਵਿਚ ਜੁੜ ਕੇ ਉਸ ਦਾ ਆਤਮਕ ਜੀਵਨ ਸੋਹਣਾ ਬਣ ਜਾਂਦਾ ਹੈ ।੨।

ਹੇ ਭਰਾਵੋ ! ਭੈੜੀ ਮਤਿ ਤੇ ਤੁਰਨ ਵਾਲੇ ਬਦ-ਕਿਸਮਤਿ ਹੁੰਦੇ ਹਨ, ਉਹਨਾਂ ਦੀ ਆਪਣੀ ਅਕਲ ਭੀ ਹੌਲੀ ਹੀ ਰਹਿੰਦੀ ਹੈ, ਪਰਮਾਤਮਾ ਦਾ ਨਾਮ ਸੁਣਦਿਆਂ ਉਹਨਾਂ ਦੇ ਮਨ ਵਿਚ (ਸਗੋਂ) ਕ੍ਰੋਧ ਆਉਂਦਾ ਹੈ । ਕਾਂ ਅੱਗੇ ਕੋਈ ਸੁਆਦਲਾ ਭੋਜਨ ਰੱਖੀਏ (ਤਾਂ ਉਸ ਨੂੰ ਖਾਣ ਦੇ ਥਾਂ) ਉਹ ਵਿਸ਼ਟਾ ਖਾ ਕੇ, ਵਿਸ਼ਟਾ ਮੂੰਹ ਵਿਚ ਪਾ ਕੇ ਖ਼ੁਸ਼ ਹੁੰਦਾ ਹੈ ।੩।

ਹੇ ਭਰਾਵੋ ! ਸਦਾ-ਥਿਰ ਹਰੀ ਦਾ ਨਾਮ ਜਪਣ ਵਾਲਾ ਸਤਿਗੁਰੂ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ ਸਰੋਵਰ ਹੈ, ਉਸ ਗੁਰੂ-ਸਰੋਵਰ ਵਿਚ ਨ੍ਹਾਤਿਆਂ (ਆਤਮਕ ਚੁੱਭੀ ਲਾਇਆਂ) ਕਾਂ ਭੀ (ਸਦਾ ਵਿਕਾਰਾਂ ਦੇ ਗੰਦ ਵਿਚ ਖ਼ੁਸ਼-ਰਹਿਣਾ ਮਨੁੱਖ ਭੀ) ਹੰਸ ਬਣ ਜਾਂਦਾ ਹੈ (ਹਰਿ-ਨਾਮ-ਜੋਤੀ ਦਾ ਪ੍ਰੇਮੀ ਬਣ ਜਾਂਦਾ ਹੈ) । ਹੇ ਨਾਨਕ ! ਉਹ ਮਨੁੱਖ ਧੰਨ ਹਨ ਵੱਡੇ ਭਾਗਾਂ ਵਾਲੇ ਹਨ, ਗੁਰਮਤਿ ਰਾਹੀਂ ਮਿਲਿਆ ਹਰਿ-ਨਾਮ ਜਿਨ੍ਹਾਂ ਦੇ ਹਿਰਦੇ ਦੀ ਮੈਲ ਧੋਂਦਾ ਹੈ ।੪।੨।

**ਗੂਜਰੀ ਮਹਲਾ ੪ ॥ ਹਰਿਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ ॥ ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ ॥੧॥ ਰਾਮ ਮੋ ਕਉ ਹਰਿਜਨ ਮੇਲਿ ਪਿਆਰੇ ॥ ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ ॥੧॥ ਰਹਾਉ ॥ ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ**

**ਅਧਾਰੇ ॥ ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ॥੨॥ ਜਿਨ ਦਰਸਨੁ ਸਤਿਗੁਰ ਸਤਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ ॥ ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ॥੩॥ ਦੀਨ ਦਇਆਲ ਹੋਹੁ ਜਨ ਊਪਰਿ ਕਰਿ ਕਿਰਪਾ ਲੇਹੁ ਉਬਾਰੇ ॥ ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ ॥੪॥੩॥ {ਪੰਨਾ ੪੯੩}**

**ਪਦ ਅਰਥ** :—ਹਰਿ ਜਨ—ਪਰਮਾਤਮਾ ਦੇ ਭਗਤ । ਮੁਖਿ—ਮੂੰਹੋਂ । ਬੋਲਹਿ—ਬੋਲਦੇ ਹਨ । ਪਰ ਉਪਕਾਰੇ—ਦੂਜਿਆਂ ਦੀ ਭਲਾਈ ਕਰਨ ਲਈ । ਸੇਤੀ—ਨਾਲ । ਨਿਸਤਾਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।

ਰਾਮ—ਹੇ ਰਾਮ ! ਮੇਲਿ—ਮਿਲਾਅ । ਗੁਰਿ—ਗੁਰੂ ਨੇ ।੧।ਰਹਾਉ।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਅਧਾਰੇ—ਆਸਰਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਭੰਡਾਰੇ—ਖ਼ਜ਼ਾਨੇ ।੨।

ਤੇ—ਉਹ ਬੰਦੇ । ਜਮਿ—ਜਮ ਨੇ, ਆਤਮਕ ਮੌਤ ਨੇ । ਸੇ—ਉਹ ਬੰਦੇ । ਕੂਕਰ—ਕੁੱਤੇ । ਸੂਕਰ—ਸੂਅਰ । ਗਰਧਭ—ਖੋਤੇ । ਪਵਹਿ—ਪੈਂਦੇ ਹਨ । ਦਯਿ—ਪਿਆਰੇ ਪ੍ਰਭੂ ਨੇ । ਮਾਰੇ—ਆਤਮਕ ਮੌਤੇ ਮਾਰੇ ਹੋਏ ਹਨ । ਹਤਿਆਰੇ—ਨਿਰਦਈ ।੩।

ਲੇਹੁ ਉਬਾਰੇ—ਬਚਾ ਲੈ । ਭਾਵੈ—ਪਸੰਦ ਆਉਂਦਾ ਹੈ ।੪।

**ਅਰਥ** :—ਹੇ ਪਿਆਰੇ ਰਾਮ ! ਮੈਨੂੰ ਆਪਣੇ ਸੰਤ ਜਨ ਮਿਲਾ । ਹੇ ਭਾਈ ! ਪੂਰਾ ਸਤਿਗੁਰੂ ਮੈਨੂੰ ਜਿੰਦ-ਜਾਨ ਵਰਗਾ ਪਿਆਰਾ ਹੈ । ਮੈਨੂੰ ਪਾਪੀ ਨੂੰ ਗੁਰੂ ਨੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਿਆ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਸੰਤ ਜਨ ਉੱਚੇ ਜੀਵਨ ਵਾਲੇ ਹੁੰਦੇ ਹਨ; ਉਹਨਾਂ ਦੇ ਬਚਨ ਸ੍ਰੇਸ਼ਟ ਹੁੰਦੇ ਹਨ, ਇਹ ਸ੍ਰੇਸ਼ਟ ਬਚਨ ਉਹ ਆਪਣੇ ਮੂੰਹੋਂ ਲੋਕਾਂ ਦੀ ਭਲਾਈ ਵਾਸਤੇ ਬੋਲਦੇ ਹਨ । ਜੇਹੜਾ ਮਨੁੱਖ ਸੰਤ ਜਨਾਂ ਦੇ ਉੱਤਮ ਬਚਨ ਸਰਧਾ ਨਾਲ ਸੁਣਦਾ ਹੈ ਪਿਆਰ ਨਾਲ ਸੁਣਦਾ ਹੈ, ਪਰਮਾਤਮਾ ਕਿਰਪਾ ਕਰ ਕੇ ਉਸ ਨੂੰ (ਭਵ-ਸਾਗਰ ਤੋਂ) ਪਾਰ ਲੰਘਾ ਦੇਂਦਾ ਹੈ ।੧।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਵੱਡੇ ਭਾਗਾਂ ਵਾਲੇ ਬਣ ਜਾਂਦੇ ਹਨ ਕਿਉਂਕਿ ਪਰਮਾਤਮਾ ਦਾ ਨਾਮ ਉਹਨਾਂ (ਦੀ ਜ਼ਿੰਦਗੀ) ਦਾ ਆਸਰਾ ਬਣ ਜਾਂਦਾ ਹੈ, ਉਹ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਰਸ ਪ੍ਰਾਪਤ ਕਰ ਲੈਂਦਾ ਹਨ, ਗੁਰੂ ਦੀ ਮਤਿ ਉਤੇ ਤੁਰਿਆਂ (ਉਹਨਾਂ ਦੇ ਅੰਦਰ) ਪ੍ਰਭੂ-ਭਗਤੀ ਦੇ ਖ਼ਜ਼ਾਨੇ ਭਰ ਜਾਂਦੇ ਹਨ ।੨।

ਪਰ ਜਿਨ੍ਹਾਂ ਮਨੁੱਖਾਂ ਨੇ ਮਹਾ ਪੁਰਖ ਸਤਿਗੁਰੂ ਦਾ ਦਰਸ਼ਨ ਨਹੀਂ ਕੀਤਾ ਉਹ ਆਪਣੀ ਕਿਸਮਤ ਹਾਰ ਬੈਠਦੇ ਹਨ, ਆਤਮਕ ਮੌਤ ਨੇ ਉਹਨਾਂ ਨੂੰ ਮਾਰ ਲਿਆ ਹੁੰਦਾ ਹੈ । ਉਹ ਮਨੁੱਖ ਕੁੱਤੇ, ਸੂਅਰ, ਖੋਤੇ ਆਦਿਕ ਦੀਆਂ ਜੂਨਾਂ ਵਿਚ ਪੈਂਦੇ ਰਹਿੰਦੇ ਹਨ, ਉਹਨਾਂ ਨਿਰਦਈ ਮਨੁੱਖਾਂ ਨੂੰ ਪਰਮਾਤਮਾ ਨੇ ਆਤਮਕ ਮੌਤੇ ਮਾਰ ਦਿੱਤਾ ਹੁੰਦਾ ਹੈ ।੩।

ਹੇ ਨਾਨਕ ! (ਆਖ—) ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ ! ਆਪਣੇ ਦਾਸ ਉੱਤੇ ਮੇਹਰ ਕਰ, ਤੇ, ਦਾਸ ਨੂੰ (ਸੰਸਾਰ-ਸਮੁੰਦਰ ਤੋਂ) ਬਚਾ ਲੈ । ਹੇ ਭਾਈ ! ਪਰਮਾਤਮਾ ਦੇ ਸੇਵਕ ਪਰਮਾਤਮਾ ਦੀ ਸਰਨ ਪਏ

ਰਹਿੰਦੇ ਹਨ, ਜਦੋਂ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਹ ਉਹਨਾਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੪।੩।

**ਗੂਜਰੀ ਮਹਲਾ ੪ ॥ ਹੋਹੁ ਦਇਆਲ ਮੇਰਾ ਮਨੁ ਲਾਵਹੁ ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ॥ ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ ॥੧॥ ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ ॥ ਗੁਰਮਤਿ ਰਾਮਨਾਮੁ ਜਸੁ ਗਾਵਾ ਅੰਤਿ ਬੇਲੀ ਦਰਗਹ ਲਏ ਛਡਾਈ ॥੧॥ ਰਹਾਉ ॥ ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥ ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥੨॥ ਮਾਣਸ ਜਨਮੁ ਪੁੰਨਿ ਕਰਿ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥ ਨਾਮ ਬਿਨਾ ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ॥੩॥ ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥ ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥ {ਪੰਨਾ ੪੯੩}**

**ਪਦ ਅਰਥ** :—ਲਾਵਹੁ—ਜੋੜੋ । ਹਉ—ਮੈਂ । ਅਨਦਿਨੁ—ਹਰ ਰੋਜ਼, ਹਰ ਵੇਲੇ । ਧਿਆਈ—ਮੈਂ ਸਿਮਰਦਾ ਰਹਾਂ । ਸਭਿ—ਸਾਰੇ । ਨਿਧਾਨ—ਖ਼ਜ਼ਾਨੇ । ਜਿਤੁ ਜਪੀਐ—ਜਿਸ ਦਾ ਨਾਮ ਜਪਿਆਂ । ਲਹਿ ਜਾਈ—ਲਹਿ ਜਾਂਦੀ ਹੈ ।੧।

ਮਨ—ਹੇ ਮਨ ! ਸਖਾ—ਮਿੱਤਰ । ਭਾਈ—ਭਰਾ । ਗਾਵਾ—ਗਾਵਾਂ, ਮੈਂ ਗਾਂਦਾ ਹਾਂ । ਅੰਤਿ—ਆਖ਼ਰ ਵੇਲੇ ।੧।ਰਹਾਉ।

ਪ੍ਰਭੂ—ਮਾਲਕ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਲੋਚ—ਤਾਂਘ । ਮਨਿ—ਮਨ ਵਿਚ । ਮੈ ਤਨਿ—ਮੇਰੇ ਹਿਰਦੇ ਵਿਚ । ਸੇਤੀ—ਨਾਲ । ਪ੍ਰਭਿ—ਪ੍ਰਭੂ ਨੇ ।੨।

ਪੁੰਨਿ—{ਪੁੰਯ} ਭਲੇ ਕਰਮ, ਚੰਗੀ ਕਿਸਮਤਿ । ਧ੍ਰਿਗੁ—ਫਿਟਕਾਰ-ਜੋਗ । ਬਿਰਥਾ—ਵਿਅਰਥ । ਰਸ ਕਸ—ਕਈ ਕਿਸਮ ਦੇ ਪਦਾਰਥ । ਮੁਖਿ—ਮੂੰਹ ਉੱਤੇ । ਥੁਕ ਪਾਈ—ਥੁਕਦੀ ਹੈ, ਫਿਟਕਾਰ ਪਾਂਦੀ ਹੈ ।੩।

ਤਿਨ—ਉਹਨਾਂ ਨੂੰ । ਦੇ—ਦੇਂਦਾ ਹੈ । ਕਉ—ਨੂੰ । ਗਲਿ—ਗਲ ਨਾਲ । ਲਾਈ—ਲਾਇ, ਲਾ ਕੇ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਮੇਰਾ ਮਿੱਤਰ ਹੈ ਮੇਰਾ ਭਰਾ ਹੈ । ਮੈਂ ਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹਾਂ । ਆਖ਼ਰ ਵੇਲੇ ਪਰਮਾਤਮਾ ਦਾ ਨਾਮ ਹੀ ਮਦਦਗਾਰ ਬਣਦਾ ਹੈ, ਪ੍ਰਭੂ ਦੀ ਹਜ਼ੂਰੀ ਵਿਚ ਨਾਮ ਹੀ ਸੁਰਖ਼ਰੂ ਕਰਾਂਦਾ ਹੈ ।੧।ਰਹਾਉ।

ਹੇ ਪ੍ਰਭੂ ! ਮੇਰੇ ਉੱਤੇ ਦਇਆਵਾਨ ਹੋਹੁ, ਮੇਰਾ ਮਨ (ਆਪਣੇ ਚਰਨਾਂ ਵਿਚ) ਜੋੜੀ ਰੱਖ, ਮੈਂ ਹਰ ਵੇਲੇ ਸਦਾ ਤੇਰਾ ਨਾਮ ਸਿਮਰਦਾ ਹਰਾਂ । ਹੇ ਮੇਰੇ ਮਨ ! ਸਾਰੇ ਸੁਖ ਸਾਰੇ ਖ਼ਜ਼ਾਨੇ ਉਸ ਪਰਮਾਤਮਾ ਦੇ ਹੀ ਪਾਸ ਹਨ, ਜਿਸ ਦਾ ਨਾਮ ਜਪਿਆਂ ਸਾਰੇ ਦੁੱਖ (ਦੂਰ ਹੋ ਜਾਂਦੇ ਹਨ), (ਮਾਇਆ ਦੀ) ਸਾਰੀ ਭੁੱਖ ਲਹਿ ਜਾਂਦੀ ਹੈ ।੧।

ਹੇ ਹਰੀ ! ਤੂੰ ਆਪ ਹੀ ਸਭ ਦਾਤਾਂ ਦੇਣ ਵਾਲਾ ਹੈਂ, ਤੂੰ ਆਪ ਹੀ (ਸਭਨਾਂ ਦਾ) ਮਾਲਕ ਹੈਂ, ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ । ਤੂੰ ਆਪ ਹੀ ਮੇਹਰ ਕਰ ਕੇ ਮੇਰੇ ਮਨ ਵਿਚ ਆਪਣੀ ਭਗਤੀ ਦੀ ਤਾਂਘ ਪੈਦਾ ਕੀਤੀ ਹੋਈ ਹੈ । ਹੇ ਭਾਈ ! ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਪਰਮਾਤਮਾ ਦੇ ਨਾਲ ਮਿਲਾਪ ਦੀ ਤਾਂਘ ਪੈਦਾ ਹੋਈ ਹੋਈ ਹੈ । ਪਰਮਾਤਮਾ ਨੇ ਮੈਨੂੰ ਸਤਿਗੁਰੂ ਦੀ ਸਰਨ ਪਾ ਕੇ ਮੇਰੀ ਤਾਂਘ ਪੂਰੀ ਕਰ ਦਿੱਤੀ ਹੈ ।੨।

ਹੇ ਭਾਈ ! ਮਨੁੱਖਾ ਜਨਮ ਬੜੀ ਕਿਸਮਤ ਨਾਲ ਮਿਲਦਾ ਹੈ, ਪਰ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਫਿਟਕਾਰ-ਜੋਗ ਹੋ ਜਾਂਦਾ ਹੈ; ਨਾਮ ਤੋਂ ਬਿਨਾ ਵਿਅਰਥ ਚਲਾ ਜਾਂਦਾ ਹੈ । ਮਨੁੱਖ ਪ੍ਰਭੂ ਦਾ ਨਾਮ ਭੁਲਾ ਕੇ ਦੁਨੀਆ ਦੇ ਅਨੇਕਾਂ ਕਿਸਮ ਦੇ ਪਦਾਰਥ ਖਾਂਦਾ ਰਹਿੰਦਾ ਹੈ, ਦੁੱਖ ਹੀ ਸਹੇੜਦਾ ਹੈ, ਮੂੰਹੋਂ ਫਿੱਕੇ ਬੋਲ ਬੋਲਦਾ ਰਹਿੰਦਾ ਹੈ, ਲੁਕਾਈ ਉਸ ਨੂੰ ਫਿਟਕਾਰਾਂ ਹੀ ਪਾਂਦੀ ਹੈ ।੩।

ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ, ਉਹਨਾਂ ਨੂੰ ਪਰਮਾਤਮਾ ਆਪਣੀ ਹਜ਼ੂਰੀ ਵਿਚ ਆਦਰ-ਮਾਣ ਦੇਂਦਾ ਹੈ । ਹੇ ਨਾਨਕ ! ਪਰਮਾਤਮਾ ਆਪਣੇ ਸੇਵਕ ਨੂੰ 'ਧੰਨ ਧੰਨ' ਆਖਦਾ ਹੈ, 'ਸਾਬਾਸ਼' ਆਖਦਾ ਹੈ, ਆਪਣੇ ਸੇਵਕ ਨੂੰ ਆਪਣੇ ਗਲ ਨਾਲ ਲਾ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੪।੪।

**ਗੂਜਰੀ ਮਹਲਾ ੪ ॥ ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ ॥ ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥੧॥ ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ ॥ ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥੧॥ ਰਹਾਉ ॥ ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ਜਿਨ੍ ਵਚਨ ਗੁਰੂ ਸਤਿਗੁਰ ਮਨਿ ਭਾਇਆ ॥ ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥੨॥ ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥ ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ ॥੩॥ ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥ ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥ {ਪੰਨਾ ੪੯੩-੪੯੪}**

**ਪਦ ਅਰਥ** :—ਗੁਰਮਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਸਖੀ ਸਹੇਲੀ ਮੇਰੀ—ਹੇ ਮੇਰੀ ਸਖੀਹੋ ਸਹੇਲੀਹੋ ! ਮੋ ਕਉ—ਮੈਨੂੰ । ਪ੍ਰਾਨ ਜੀਵਾਇਆ—ਜਿਵਾਲਣ ਵਾਲਾ, ਆਤਮਕ ਜੀਵਨ ਦੇਣ ਵਾਲਾ ! ਹਮ ਹੋਵਹ—ਅਸੀ ਹੋਵਾਂਗੇ, ਮੈਂ ਹੁੰਦਾ ਹਾਂ । ਲਾਲੇ—ਦਾਸ । ਗੋਲੇ—ਗ਼ੁਲਾਮ । ਅਨਦਿਨੁ—ਹਰ ਰੋਜ਼, ਹਰ ਵੇਲੇ ।੧।

ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਬਿਰਹੁ—ਪ੍ਰੇਮ, ਲਗਨ । ਪਗ—ਪੈਰ । ਸਖਾ—ਮਿੱਤਰ ।੧।ਰਹਾਉ।

ਵਚਨ ਗੁਰੂ—ਗੁਰੂ ਦੇ ਬਚਨ । ਭਾਇਆ—ਚੰਗੇ ਲੱਗਦੇ । ਨਿਰਬਾਣੀ—ਨਿਰਲੇਪ । ਨਿਰਬਾਣ ਪਦੁ—ਵਾਸਨਾ-ਰਹਿਤ ਆਤਮਕ ਦਰਜਾ ।੨।

ਸੰਗੁ—ਮੇਲ, ਸਾਥ । ਜਮਿ—ਜਮ ਨੇ, ਆਤਮਕ ਮੌਤ ਨੇ ।੩।

ਜਨੁ ਨਾਨਕੁ ਬੋਲੇ—ਦਾਸ ਨਾਨਕ ਬੋਲਦਾ ਹੈ । ਗੁਣ ਬਾਣੀ—ਪਰਮਾਤਮਾ ਦੇ ਗੁਣਾਂ ਨਾਲ ਭਰੀ ਬਾਣੀ । ਨਾਮਿ—ਨਾਮ ਵਿਚ ।੪।

**ਅਰਥ** :—ਹੇ ਗੁਰੂ ਦੇ ਸਨਮੁਖ ਰਹਿਣ ਵਾਲੇ ਸਿੱਖੋ ! ਹੇ ਮੇਰੀ ਸਖੀ ਸਹੇਲੀਹੋ ! ਮੈਨੂੰ ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਦੀ ਦਾਤਿ ਦਿਉ । ਮੈਂ ਉਹਨਾਂ ਗੁਰਸਿੱਖਾਂ ਦਾ ਦਾਸ ਹਾਂ, ਗ਼ੁਲਾਮ ਹਾਂ, ਜੇਹੜੇ ਹਰ ਵੇਲੇ ਸਰਬ-ਵਿਆਪਕ ਪਰਮਾਤਮਾ ਨੂੰ ਸਿਮਰਦੇ ਰਹਿੰਦੇ ਹਨ ।੧।

ਹੇ ਮੇਰੀ ਜਿੰਦ ਦੇ ਸਾਥੀ ਗੁਰ-ਸਿੱਖੋ ! ਹੇ ਭਰਾਵੋ ! (ਮੇਰੇ ਚੰਗੇ ਭਾਗਾਂ ਨੂੰ ਪਰਮਾਤਮਾ ਨੇ) ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਗੁਰਸਿੱਖਾਂ ਦੇ ਚਰਨਾਂ ਦਾ ਪ੍ਰੇਮ ਪੈਦਾ ਕਰ ਦਿੱਤਾ ਹੈ । ਤੁਸੀ ਮੈਨੂੰ ਇਹੋ ਜਿਹਾ ਉਪਦੇਸ਼ ਕਰੋ, (ਜਿਸ ਦੀ ਬਰਕਤਿ ਨਾਲ) ਤੁਹਾਡਾ ਮਿਲਾਇਆ ਪਰਮਾਤਮਾ ਮੈਨੂੰ ਮਿਲ ਪਏ ।੧।ਰਹਾਉ।

ਹੇ ਭਰਾਵੋ ! ਜਦੋਂ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਤਦੋਂ ਉਹਨਾਂ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦਾ ਮਿਲਾਪ ਕਰਾਂਦਾ ਹੈ ਜਿਨ੍ਹਾਂ ਨੂੰ ਗੁਰੂ ਦੇ ਬਚਨ ਆਪਣੇ ਮਨ ਵਿਚ ਪਿਆਰੇ ਲੱਗਦੇ ਹਨ । ਗੁਰੂ ਦੇ ਉਹ ਪਿਆਰੇ ਸਿੱਖ ਵੱਡੇ ਭਾਗਾਂ ਵਾਲੇ ਹਨ ਜੇਹੜੇ ਨਿਰਲੇਪ ਪਰਮਾਤਮਾ ਨੂੰ ਮਿਲ ਕੇ ਵਾਸ਼ਨਾ-ਰਹਿਤ ਆਤਮਕ ਦਰਜਾ ਹਾਸਲ ਕਰ ਲੈਂਦੇ ਹਨ ।੨।

ਹੇ ਭਰਾਵੋ ! ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦਾ ਮਿੱਠਾ ਨਾਮ ਆਪਣੇ ਮਨ ਵਿਚ ਪਿਆਰਾ ਲੱਗਦਾ ਹੈ ਉਹਨਾਂ ਨੂੰ ਸਤਿਗੁਰੂ ਦੀ ਸਾਧ ਸੰਗਤਿ ਭੀ ਪਿਆਰੀ ਲੱਗਦੀ ਹੈ ।

ਪਰ ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਦੀ ਸੰਗਤਿ ਦਾ ਸਾਥ ਪਸੰਦ ਨਹੀਂ ਆਉਂਦਾ, ਉਹ ਬਦ-ਕਿਸਮਤ ਰਹਿ ਜਾਂਦੇ ਹਨ, ਉਹਨਾਂ ਪਾਪੀਆਂ ਨੂੰ ਆਤਮਕ ਮੌਤ ਨੇ ਸਮੂਲਚਾ ਖਾ ਲਿਆ ਹੁੰਦਾ ਹੈ ।੩।

ਹੇ ਭਰਾਵੋ ! ਜਦੋਂ ਦਇਆਵਾਨ ਪਰਮਾਤਮਾ ਆਪ ਕਿਸੇ ਮਨੁੱਖ ਉਤੇ ਦਇਆ ਕਰਦਾ ਹੈ, ਤਦੋਂ ਉਹ ਆਪ ਹੀ ਉਸ ਮਨੁੱਖ ਨੂੰ ਗੁਰੂ ਦੀ ਰਾਹੀਂ ਮਿਲਾਇਆ ਹੋਇਆ ਮਿਲ ਪੈਂਦਾ ਹੈ । ਦਾਸ ਨਾਨਕ ਭੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਗੁਰਬਾਣੀ ਹੀ (ਨਿੱਤ) ਉਚਾਰਦਾ ਹੈ । ਗੁਰਬਾਣੀ ਦੀ ਬਰਕਤਿ ਨਾਲ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ ।੪।੫।

**ਗੂਜਰੀ ਮਹਲਾ ੪ ॥ ਜਿਨ੍ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ ਮੋ ਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥ ਮਨੁ ਤਨੁ ਸੀਤਲੁ ਸਭ ਹਰਿਆ ਹੋਆ ਵਡਭਾਗੀ ਹਰਿਨਾਮੁ ਧਿਆਵੈ ॥੧॥ ਭਾਈ ਰੇ ਮੋ ਕਉ ਕੋਈ ਆਇ ਮਿਲੈ ਹਰਿਨਾਮੁ ਦ੍ਰਿੜਾਵੈ ॥ ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿਪ੍ਰਭ ਕੀ ਹਰਿ ਕਥਾ ਸੁਨਾਵੈ ॥੧॥ ਰਹਾਉ ॥ ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿਨਾਮੈ ਹਰਿ ਸਿਉ ਚਿਤੁ ਲਾਵੈ ॥ ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥ ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ ਲਾਵੈ ॥ ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ ॥੩॥ ਆਨਦ ਮੂਲੁ ਜਗ ਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥ ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥੪॥੬॥ {ਪੰਨਾ ੪੯੪}**

**ਪਦ ਅਰਥ** :—ਜਿਨ੍—ਜਿਨ੍ਹਾਂ ਮਨੁੱਖਾਂ ਨੇ । ਜਿਨਿ—ਜਿਸ ਮਨੁੱਖ ਨੇ । ਮੋ ਕਉ—ਮੈਨੂੰ । ਕਰਿ—ਕਰ ਕੇ । ਸੀਤਲੁ—ਠੰਢਾ, ਸ਼ਾਂਤ । ਹਰਿਆ—ਹਰਾ, ਆਤਮਕ ਜੀਵਨ ਵਾਲਾ ।੧।

ਦ੍ਰਿੜਾਵੈ—ਹਿਰਦੇ ਵਿਚ ਪੱਕਾ ਕਰ ਦੇਵੇ । ਦੇਵਾ—ਦੇਵਾਂ, ਮੈਂ ਦੇ ਦਿਆਂ ।੧।ਰਹਾਉ।

ਧੀਰਜੁ—ਹੌਸਲਾ । ਹਰਿ ਨਾਮੈ—ਹਰਿ-ਨਾਮ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਮੁਖਿ—ਮੂੰਹ ਵਿਚ ।੨।

ਜਿਤੁ—ਜਿਸ ਦੀ ਰਾਹੀਂ । ਜਿਨ—ਜਿਨ੍ਹਾਂ ਨੇ । ਮੁਏ—ਆਤਮਕ ਮੌਤੇ ਮਰ ਗਏ । ਮਰਿ ਜਾਵੈ—ਆਤਮਕ ਮੌਤੇ ਮਰ ਜਾਂਦਾ ਹੈ ।੩।

ਆਨਦ ਮੂਲੁ—ਆਨੰਦ ਦਾ ਮੂਲ, ਆਨੰਦ ਦਾ ਸੋਮਾ । ਜਗ ਜੀਵਨ—ਹੇ ਜਗਤ ਦੇ ਜੀਵਨ ਹਰੀ ! ਧਿਆਵੈ—ਧਿਆਨ ਧਰਦਾ ਹੈ । ਜੀਅ ਸਭਿ—ਸਾਰੇ ਜੀਵ । ਗੁਰਮੁਖਿ—ਗੁਰੂ ਦੀ ਰਾਹੀਂ । ਬਖਸਿ—ਬਖ਼ਸ਼ ਕੇ ।੪।

**ਅਰਥ** :—ਹੇ ਭਰਾ ! (ਮੇਰਾ ਮਨ ਲੋਚਦਾ ਹੈ ਕਿ) ਮੈਨੂੰ ਕੋਈ (ਅਜੇਹਾ ਸੱਜਣ) ਆ ਕੇ ਮਿਲੇ ਜੇਹੜਾ ਮੇਰੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕਾ ਕਰ ਦੇਵੇ, ਜੇਹੜਾ ਮੈਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਗੱਲ ਸੁਣਾਂਦਾ ਰਹੇ, ਮੈਂ ਉਸ ਸੱਜਣ ਨੂੰ ਆਪਣੀ ਜਿੰਦ ਆਪਣਾ ਮਨ ਆਪਣਾ ਤਨ ਸਭ ਕੁਝ ਦੇ ਦਿਆਂਗਾ ।

(ਹੇ ਭਰਾ ! ਮੇਰਾ ਜੀ ਕਰਦਾ ਹੈ ਮੈਨੂੰ ਉਹ ਸੱਜਣ ਮਿਲ ਪੈਣ) ਜਿਨ੍ਹਾਂ ਨੇ ਗੁਰੂ ਮਹਾ ਪੁਰਖ ਦਾ ਦਰਸਨ ਕਰ ਲਿਆ ਹੈ । (ਮੇਰਾ ਮਨ ਲੋਚਦਾ ਹੈ ਕਿ) ਜਿਸ ਸੱਜਣ ਨੇ ਪਰਮਾਤਮਾ ਦੀ ਪ੍ਰਾਪਤੀ ਕਰ ਲਈ ਹੈ ਉਹ ਮੈਨੂੰ ਭੀ ਸਿੱਖਿਆ ਦੇ ਕੇ ਪਰਮਾਤਮਾ ਨਾਲ ਮੇਰਾ ਪਿਆਰ ਬਣਾ ਦੇਵੇ । (ਹੇ ਭਾਈ !) ਜੇਹੜਾ ਭਾਗਾਂ ਵਾਲਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਦਾ ਮਨ ਉਸ ਦਾ ਹਿਰਦਾ ਠੰਢਾ-ਠਾਰ ਹੋ ਜਾਂਦਾ ਹੈ, ਉਹ ਆਤਮਕ ਜੀਵਨ ਨਾਲ ਸਰਸ਼ਾਰ (ਭਰਪੂਰ) ਹੋ ਜਾਂਦਾ ਹੈ ।੧।

ਹੇ ਭਾਈ ! ਜੇਹੜਾ ਮਨੁੱਖ ਸਦਾ ਹਰਿ-ਨਾਮ ਵਿਚ ਲੀਨ ਰਹਿੰਦਾ ਹੈ ਪਰਮਾਤਮਾ ਨਾਲ ਚਿੱਤ ਜੋੜੀ ਰੱਖਦਾ ਹੈ, ਉਹ ਧੀਰਜ ਹਾਸਲ ਕਰ ਲੈਂਦਾ ਹੈ, ਉਹ ਧਰਮ ਕਮਾਣ ਲੱਗ ਪੈਂਦਾ ਹੈ, ਉਹ ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਨੂੰ ਮਿਲ ਪੈਂਦਾ ਹੈ । ਹੇ ਭਾਈ ! ਸਤਿਗੁਰੂ ਦੀ ਬਾਣੀ ਆਤਮਕ ਜੀਵਨ ਦੇਣ ਵਾਲੇ ਬਚਨ ਹਨ, ਜੇਹੜਾ ਮਨੁੱਖ ਇਹ ਬਾਣੀ ਉਚਾਰਦਾ ਹੈ, ਉਹ ਮਨੁੱਖ ਆਪਣੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਜਲ ਪਾਂਦਾ ਹੈ ।੨।

ਹੇ ਭਰਾ ! ਪਰਮਾਤਮਾ ਦਾ ਨਾਮ ਪਵਿੱਤ੍ਰ ਕਰਨ ਵਾਲਾ ਹੈ, ਇਸ ਨਾਮ ਵਿਚ ਜੁੜਿਆਂ (ਮਨ ਨੂੰ ਵਿਕਾਰਾਂ ਦੀ) ਮੈਲ ਨਹੀਂ ਲੱਗਦੀ । ਜੇਹੜਾ ਮਨੁੱਖ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਹਰਿ-ਨਾਮ ਜਪਦਾ ਹੈ ਉਹ ਪ੍ਰਭੂ-ਚਰਨਾਂ ਵਿਚ ਪ੍ਰੀਤਿ ਪਾ ਲੈਂਦਾ ਹੈ । ਪਰਮਾਤਮਾ ਦਾ ਨਾਮ ਕੀਮਤੀ ਸ਼ੈ ਹੈ, ਜਿਨ੍ਹਾਂ ਮਨੁੱਖਾਂ ਨੇ ਇਹ ਨਾਮ ਹਾਸਲ ਨਹੀਂ ਕੀਤਾ, ਉਹ ਮੰਦ-ਭਾਗੀ ਹਨ, ਉਹ ਆਤਮਕ ਮੌਤ ਸਹੇੜ ਲੈਂਦੇ ਹਨ । (ਜੇਹੜਾ ਭੀ ਮਨੁੱਖ ਨਾਮ ਤੋਂ ਵਾਂਜਿਆ ਰਹਿੰਦਾ ਹੈ ਉਹ) ਆਤਮਕ ਮੌਤੇ ਮਰ ਜਾਂਦਾ ਹੈ ।੩।

ਹੇ ਜਗਤ ਦੇ ਜੀਵਨ ਪ੍ਰਭੂ ! ਤੂੰ ਆਨੰਦ ਦਾ ਸੋਮਾ ਹੈਂ, ਤੂੰ ਸਭ ਦਾਤਾਂ ਦੇਣ ਵਾਲਾ ਹੈਂ, ਤੂੰ ਸਭ ਸੇਵਕਾਂ ਨੂੰ (ਆਤਮਕ) ਆਨੰਦ ਦੇਂਦਾ ਹੈਂ । (ਜੇਹੜਾ ਭੀ ਮਨੁੱਖ ਤੇਰਾ) ਨਾਮ ਸਿਮਰਦਾ ਹੈ (ਉਸ ਨੂੰ ਤੂੰ ਆਨੰਦ ਦੀ ਦਾਤਿ ਦੇਂਦਾ ਹੈਂ) ਹੇ ਪ੍ਰਭੂ ! ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ, ਤੂੰ ਸਭਨਾਂ ਨੂੰ ਦਾਤਾਂ ਦੇਂਦਾ ਹੈਂ ।

ਹੇ ਨਾਨਕ ! ਪਰਮਾਤਮਾ ਗੁਰੂ ਦੀ ਸਰਨ ਪਾ ਕੇ (ਵਡ-ਭਾਗੀ ਮਨੁੱਖ ਨੂੰ) ਆਪਣੀ ਮੇਹਰ ਨਾਲ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੪।੬।

**ੴ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥ ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥ ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ॥ ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥੧॥ ਰਹਾਉ ॥ ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ ॥ ਵਿਚੇ ਗ੍ਰਿਸਤ ਉਦਾਸ ਰਹਾਈ ॥੨॥ ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ ॥ ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ ॥੩॥ ਜਿਤੁ ਕਾਰੈ ਕੰਮਿ ਹਮ ਹਰਿ ਲਾਏ ॥ ਸੋ ਹਮ ਕਰਹ ਜੁ ਆਪਿ ਕਰਾਏ ॥੪॥ ਜਿਨ ਕੀ ਭਗਤਿ ਮੇਰੇ ਪ੍ਰਭ ਭਾਈ ॥ ਤੇ ਜਨ ਨਾਨਕ ਰਾਮਨਾਮ ਲਿਵ ਲਾਈ ॥੫॥੧॥੭॥੧੬॥ {ਪੰਨਾ ੪੯੪}**

**ਪਦ ਅਰਥ** :—ਸਭਿ—ਸਾਰੇ । ਕੀਏ—ਪੈਦਾ ਕੀਤੇ ਹੋਏ । ਕਉ—ਵਾਸਤੇ, ਨੂੰ । ਸਨਬੰਧੁ—(ਆਪੋ ਵਿਚ ਦਾ) ਜੋੜ, ਰਿਸ਼ਤਾ ।੧।

ਸਭੁ—ਸਾਰਾ । ਰਹਿਓ—ਕੰਮ ਨਹੀਂ ਕਰਦਾ, ਨਹੀਂ ਚੱਲਦਾ । ਬੀਰ—ਹੇ ਵੀਰ ! ਵਸਿ—ਵੱਸ ਵਿਚ ।੧।ਰਹਾਉ।

ਸਰਧਾ—ਪ੍ਰੀਤਿ । ਵਿਚੇ—ਵਿਚ ਹੀ । ਉਦਾਸ—ਨਿਰਲੇਪ । ਰਹਾਈ—ਰੱਖਦਾ ਹੈ ।੨।

ਸਿਉ—ਨਾਲ । ਭਾਈ—ਚੰਗਾ ਲੱਗਦਾ ਹੈ ।੩।

ਜਿਤੁ ਕਾਰੈ—ਜਿਸ ਕਾਰ ਵਿਚ । ਕੰਮਿ—ਕੰਮ ਵਿਚ । ਹਮ—ਸਾਨੂੰ । ਕਰਹ—ਅਸੀ ਕਰਦੇ ਹਾਂ ।੪।

ਪ੍ਰਭ ਭਾਈ—ਪ੍ਰਭੂ ਨੂੰ ਪਸੰਦ ਆਉਂਦੀ ਹੈ । ਤੇ ਜਨ—ਉਹ ਬੰਦੇ । ਲਿਵ—ਲਗਨ ।੫।

**ਅਰਥ** :—ਹੇ ਮੇਰੇ ਵੀਰ ! (ਪਰਮਾਤਮਾ ਦੇ ਟਾਕਰੇ ਤੇ) ਸਾਡਾ ਕੋਈ ਜ਼ੋਰ ਚੱਲ ਨਹੀਂ ਸਕਦਾ । ਸਾਡਾ ਇਹ ਸਰੀਰ ਸਾਡਾ ਇਹ ਮਨ ਸਭ ਕੁਝ ਪਰਮਾਤਮਾ ਦਾ ਬਣਾਇਆ ਹੋਇਆ ਹੈ, ਸਾਡਾ ਸਰੀਰ ਪਰਮਾਤਮਾ ਦੇ ਵੱਸ ਵਿਚ ਹੈ ।੧।ਰਹਾਉ।

ਹੇ ਭਾਈ ! ਮਾਂ, ਪਿਉ, ਪੁੱਤਰ—ਇਹ ਸਾਰੇ ਪਰਮਾਤਮਾ ਦੇ ਬਣਾਏ ਹੋਏ ਹਨ । ਇਹਨਾਂ ਸਭਨਾਂ ਵਾਸਤੇ ਆਪੋ ਵਿਚ ਦਾ ਰਿਸ਼ਤਾ ਪਰਮਾਤਮਾ ਨੇ ਆਪ ਹੀ ਬਣਾਇਆ ਹੋਇਆ ਹੈ (ਸੋ, ਇਹ ਸਹੀ ਜੀਵਨ-ਰਾਹ ਵਿਚ ਰੁਕਾਵਟ ਨਹੀਂ ਹਨ) ।੧।

ਹੇ ਭਾਈ ! ਪਰਮਾਤਮਾ ਆਪ ਹੀ ਆਪਣੇ ਭਗਤਾਂ ਨੂੰ ਆਪਣੇ ਚਰਨਾਂ ਦੀ ਪ੍ਰੀਤਿ ਬਖ਼ਸ਼ਦਾ ਹੈ, ਉਹਨਾਂ ਭਗਤ ਜਨਾਂ ਨੂੰ ਗ੍ਰਿਹਸਤ ਵਿਚ ਹੀ (ਮਾਂ ਪਿਉ ਪੁੱਤਰ ਇਸਤ੍ਰੀ ਆਦਿਕ ਸਨਬੰਧੀਆਂ ਦੇ ਵਿਚ ਹੀ ਰਹਿੰਦਿਆਂ ਨੂੰ ਹੀ) ਮਾਇਆ ਵਿਚ ਨਿਰਲੇਪ ਰੱਖਦਾ ਹੈ ।੨।

ਹੇ ਭਾਈ ! ਜਦੋਂ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਨਾਲ ਪਿਆਰ ਬਣ ਜਾਂਦਾ ਹੈ, ਤਦੋਂ ਮਨੁੱਖ ਜੋ ਕੁਝ ਕਰਦਾ ਹੈ (ਰਜ਼ਾ ਵਿਚ ਹੀ ਕਰਦਾ ਹੈ, ਤੇ) ਉਹ ਮੇਰੇ ਪਰਮਾਤਮਾ ਨੂੰ ਚੰਗਾ ਲੱਗਦਾ ਹੈ ।੩।

ਹੇ ਭਾਈ ! ਜਿਸ ਕਾਰ ਵਿਚ ਜਿਸ ਕੰਮ ਵਿਚ, ਪਰਮਾਤਮਾ ਸਾਨੂੰ ਲਾਂਦਾ ਹੈ, ਜੇਹੜਾ ਕੰਮ-ਕਾਰ ਪਰਮਾਤਮਾ ਸਾਥੋਂ ਕਰਾਂਦਾ ਹੈ, ਅਸੀ ਉਹੀ ਕੰਮ-ਕਾਰ ਕਰਦੇ ਹਾਂ ।੪।

ਹੇ ਨਾਨਕ ! (ਆਖ—ਹੇ ਭਾਈ !) ਜਿਨ੍ਹਾਂ ਮਨੁੱਖਾਂ ਦੀ ਭਗਤੀ ਪਰਮਾਤਮਾ ਨੂੰ ਪਸੰਦ ਆਉਂਦੀ ਹੈ, ਉਹ ਮਨੁੱਖ ਪਰਮਾਤਮਾ ਦੇ ਨਾਮ ਨਾਲ ਪਿਆਰ ਪਾ ਲੈਂਦੇ ਹਨ ।੫।੧।੭।੧੬।

ਨੋਟ :— ਮ: ੪ ਦਾ 'ਘਰੁ ੩' ਵਿਚ ਇਕ ਸ਼ਬਦ ਹੈ—ਅੰਕ ੧ ।
ਮ: ੪ ਦੇ ਗੂਜਰੀ ਰਾਗ ਵਿਚ ਸੱਤ ਸ਼ਬਦ ਹਨ—ਅੰਕ ੭ ।
ਮ: ੧ ਦੇ — ੨
ਮ: ੩ ਦੇ — ੭
ਮ: ੪ ਦੇ — ੭
. . . . . . . ——
. . ਜੋੜ . . ੧੬

**ਗੂਜਰੀ ਮਹਲਾ ੫ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥ ਊਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥ ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥ ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੧॥ {ਪੰਨਾ ੪੯੫}**

**ਪਦ ਅਰਥ** :—ਕਾਹੇ—ਕਿਉਂ ? ਚਿਤਵਹਿ—ਤੂੰ ਚਿਤਵਦਾ ਹੈਂ । ਚਿਤਵਹਿ ਉਦਮੁ—ਤੂੰ ਉੱਦਮ ਚਿਤਵਦਾ ਹੈਂ, ਤੂੰ ਚਿੰਤਾ-ਫ਼ਿਕਰ ਕਰਦਾ ਹੈਂ । ਜਾ ਆਹਰਿ—ਜਿਸ (ਰਿਜ਼ਕ) ਦੇ ਆਹਰ ਵਿਚ । ਪਰਿਆ—ਪਿਆ ਹੋਇਆ ਹੈਂ । ਸੈਲ—ਪਹਾੜ । ਤਾ ਕਾ—ਉਹਨਾਂ ਦਾ । ਆਗੈ—ਪਹਿਲਾਂ ਹੀ । ਕਰਿ—ਬਣਾ ਕੇ ।੧।

ਮਾਧਉ—{ਮਾ—ਮਾਇਆ । ਧਉ—ਧਵ, ਪਤੀ । ਮਾਇਆ ਦਾ ਪਤੀ} ਹੇ ਪਰਮਾਤਮਾ ! ਸਿ—ਉਹ ਬੰਦੇ । ਪਰਸਾਦਿ—ਕਿਰਪਾ ਨਾਲ । ਪਰਮ ਪਦੁ—ਉੱਚਾ ਆਤਮਕ ਦਰਜਾ । ਕਾਸਟ—ਕਾਠ । ਹਰਿਆ—ਹਰੇ ।੧।ਰਹਾਉ।

ਜਨਨਿ—ਮਾਂ । ਸੁਤ—ਪੁੱਤਰ । ਬਨਿਤਾ—ਇਸਤ੍ਰੀ । ਧਰਿਆ—ਆਸਰਾ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ । ਸੰਬਾਹੇ—{ਸਜ਼ੑਹਾਯ} ਅਪੜਾਂਦਾ ਹੈ । ਮਨ—ਹੇ ਮਨ ! ।੨।

ਊਡੈ—ਉੱਡਦੀ ਹੈ । ਊਡਿ—ਉੱਡ ਕੇ । ਸੈ ਕੋਸਾ—ਸੈਂਕੜੇ ਕੋਹ । ਛਰਿਆ—ਛੱਡੇ ਹੋਏ । ਉਨ—ਉਹਨਾਂ ਨੂੰ । ਸਿਮਰਨੁ—ਯਾਦ, ਚੇਤਾ ।੩।

ਨਿਧਾਨ—ਖ਼ਜ਼ਾਨੇ । ਦਸ ਅਸਟ—ਦਸ ਤੇ ਅੱਠ, ਅਠਾਰਾਂ । ਸਿਧਾਨ—ਸਿੱਧਿਆਂ । ਕਰ ਤਲ—ਹੱਥਾਂ ਦੀਆਂ ਤਲੀਆਂ ਉੱਤੇ । ਸਦ—ਸਦਾ । ਬਲਿ—ਸਦਕੇ । ਜਾਈਐ—ਜਾਣਾ ਚਾਹੀਦਾ ਹੈ । ਪਾਰਾਵਰਿਆ—ਪਾਰ ਅਵਾਰ, ਪਾਰਲਾ ਤੇ ਉਰਲਾ ਬੰਨਾ ।੪।

**ਅਰਥ** :—ਹੇ ਮੇਰੇ ਪ੍ਰਭੂ ਜੀ ! ਜੇਹੜੇ ਮਨੁੱਖ ਤੇਰੀ ਸਾਧ ਸੰਗਤਿ ਵਿਚ ਮਿਲਦੇ ਹਨ ਉਹ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਗੁਰੂ ਦੀ ਕਿਰਪਾ ਨਾਲ ਉਹ ਮਨੁੱਖ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦੇ ਹਨ, ਉਹ ਇਉਂ ਹਰੇ (ਆਤਮਕ ਜੀਵਨ ਵਾਲੇ) ਹੋ ਜਾਂਦੇ ਹਨ ਜਿਵੇਂ ਕੋਈ ਸੁੱਕੇ ਰੁੱਖ ਹਰੇ ਹੋ ਜਾਣ ।੧।ਰਹਾਉ।

ਹੇ ਮੇਰੇ ਮਨ ! ਤੂੰ (ਉਸ ਰਿਜ਼ਕ ਦੀ ਖ਼ਾਤਰ) ਕਿਉਂ ਸੋਚਾਂ ਸੋਚਦਾ ਰਹਿੰਦਾ ਹੈਂ ਜੇਹੜਾ (ਰਿਜ਼ਕ ਅਪੜਾਣ ਦੇ) ਆਹਰ ਵਿਚ ਪਰਮਾਤਮਾ ਆਪ ਲੱਗਾ ਪਿਆ ਹੈ । (ਵੇਖ,) ਪਹਾੜਾਂ ਦੇ ਪੱਥਰਾਂ ਵਿਚ (ਪਰਮਾਤਮਾ ਨੇ) ਜੀਵ ਪੈਦਾ ਕੀਤੇ ਹੋਏ ਹਨ ਉਹਨਾਂ ਦਾ ਰਿਜ਼ਕ ਉਸ ਨੇ ਪਹਿਲਾਂ ਹੀ ਤਿਆਰ ਕਰ ਕੇ ਰੱਖ ਦਿੱਤਾ ਹੁੰਦਾ ਹੈ ।੧।

ਹੇ ਮਨ ! ਮਾਂ, ਪਿਉ, ਹੋਰ ਲੋਕ, ਪੁੱਤਰ, ਇਸਤ੍ਰੀ—ਇਹਨਾਂ ਵਿਚੋਂ ਕੋਈ ਭੀ ਕਿਸੇ ਦਾ ਆਸਰਾ ਨਹੀਂ ਹੈ । ਪਰਮਾਤਮਾ ਆਪ ਹਰੇਕ ਜੀਵ ਵਾਸਤੇ ਰਿਜ਼ਕ ਅਪੜਾਂਦਾ ਹੈ । ਹੇ ਮਨ ! ਤੂੰ (ਰਿਜ਼ਕ ਵਾਸਤੇ) ਕਿਉਂ ਸਹਮ ਕਰਦਾ ਹੈਂ ? ।੨।

(ਹੇ ਮਨ ! ਵੇਖ, ਕੂੰਜ) ਉੱਡਦੀ ਹੈ, ਤੇ ਉੱਡ ਕੇ (ਆਪਣੇ ਆਲ੍ਹਣੇ ਤੋਂ) ਸੈਂਕੜੇ ਕੋਹ (ਦੂਰ) ਆ ਜਾਂਦੀ ਹੈ, ਉਸ ਦੇ ਬੱਚੇ ਉਸ ਦੇ ਪਿੱਛੇ ਇਕੱਲੇ ਪਏ ਰਹਿੰਦੇ ਹਨ ।(ਦੱਸ,) ਉਹਨਾਂ ਬੱਚਿਆਂ ਨੂੰ ਕੌਣ (ਚੋਗਾ) ਖਵਾਂਦਾ ਹੈ ? ਕੌਣ ਚੋਗਾ ਚੁਗਾਂਦਾ ਹੈ ? (ਕੂੰਜ) ਆਪਣੇ ਮਨ ਵਿਚ ਉਹਨਾਂ ਨੂੰ ਯਾਦ ਕਰਦੀ ਰਹਿੰਦੀ ਹੈ (ਪਰਮਾਤਮਾ ਦੀ ਕੁਦਰਤਿ ! ਇਸ ਯਾਦ ਨਾਲ ਹੀ ਉਹ ਬੱਚੇ ਪਲਦੇ ਰਹਿੰਦੇ ਹਨ) ।੩।

(ਹੇ ਮਨ ! ਦੁਨੀਆ ਦੇ) ਸਾਰੇ ਖ਼ਜ਼ਾਨੇ, ਅਠਾਰਾਂ ਸਿੱਧੀਆਂ (ਕਰਾਮਾਤੀ ਤਾਕਤਾਂ)—ਇਹ ਸਭ ਪਰਮਾਤਮਾ ਦੇ ਹੱਥਾਂ ਦੀਆਂ ਤਲੀਆਂ ਉਤੇ ਟਿਕੇ ਰਹਿੰਦੇ ਹਨ, ਹੇ ਨਾਨਕ ! ਉਸ ਪਰਮਾਤਮਾ ਤੋਂ ਸਦਕੇ ਸਦਾ ਕੁਰਬਾਨ ਹੁੰਦੇ ਰਹਿਣਾ ਚਾਹੀਦਾ ਹੈ (ਤੇ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਪ੍ਰਭੂ !) ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਤੇਰਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੪।੧।

**ਗੂਜਰੀ ਮਹਲਾ ੫ ਚਉਪਦੇ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥ ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥ ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥ ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ ਰਹਾਉ ॥ ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥ ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥੨॥ ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥ ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥੩॥ ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ ॥ ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ ॥੪॥੧॥੨॥ {ਪੰਨਾ ੪੯੫}**

**ਪਦ ਅਰਥ** :—ਕਿਰਿਆਚਾਰ—ਕਿਰਿਆ ਆਦਾਰ, ਧਾਰਮਿਕ ਰਸਮਾਂ ਦਾ ਕਰਨਾ, ਕਰਮ ਕਾਂਡ । ਕਰਹਿ—ਕਰਦੇ ਹਨ । ਖਟੁ—ਛੇ । ਖਟੁ ਕਰਮਾ—ਛੇ ਧਾਰਮਿਕ ਕੰਮ (ਇਸ਼ਨਾਨ, ਸੰਧਿਆ, ਜਪ, ਹੋਮ, ਅਤਿਥੀ-ਪੂਜਾ, ਦੇਵ-ਪੂਜਾ) । ਇਤੁ—ਇਸ ਆਹਰ ਵਿਚ । ਸੰਸਾਰੀ—ਦੁਨੀਆਦਾਰ ।੧।

ਠਾਕੁਰ—ਹੇ ਠਾਕੁਰ ! ਧਾਰੀ—ਧਾਰਿ, ਧਾਰ ਕੇ । ਕੋਟਿ—ਕ੍ਰੋੜਾਂ । ਮਧੇ—ਵਿਚ । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਬਿਉਹਾਰੀ—ਵਪਾਰੀ, ਸੌਦੇ-ਬਾਜ਼, ਮਤਲਬੀ ।੧।ਰਹਾਉ।

ਸਭਿ—ਸਾਰੇ । ਸੋਧੇ—ਵਿਚਾਰੇ । ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਕੋਊ—ਕੋਈ ਭੀ । ਕਰਿ ਬੀਚਾਰੀ—ਵਿਚਾਰ ਕਰ ਕੇ ।੨।

ਅਠਸਠਿ—ਅਠਾਹਠ । ਮਜਨੁ—ਇਸ਼ਨਾਨ, ਚੁੱਭੀ । ਭ੍ਰਮਿ—ਭੌਂ ਭੌਂ ਕੇ । ਧਰ—ਧਰਤੀ । ਸੋਚ—ਸੁਚ, ਸਰੀਰਕ ਪਵਿਤ੍ਰਤਾ । ਕਰਹਿ—ਕਰਦੇ ਹਨ । ਅੰਧਿਆਰੀ—ਹਨੇਰਾ ।੩।

ਧਾਵਤ—ਭੌਂਦਿਆਂ । ਧਾਇਓ—ਭੌਂ ਲਿਆ । ਅਬ—ਹੁਣ । ਹਰਿਦੁਆਰੀ—ਹਰਿ ਦੁਆਰਿ, ਹਰੀ ਦੇ ਦਰ ਤੇ । ਮੇਟਿ—ਮਿਟਾ ਕੇ । ਬੁਧਿ—(ਸੁਚੱਜੀ) ਅਕਲ । ਪਰਗਾਸੀ—ਰੌਸ਼ਨ ਕਰ ਦਿੱਤੀ । ਗੁਰਮੁਖਿ—ਗੁਰੂ ਦੀ ਸਰਨ ਪਾ ਕੇ । ਤਾਰੀ—ਪਾਰ ਲੰਘਾ ਲੈਂਦਾ ਹੈ ।੪।

**ਅਰਥ** :—ਹੇ ਮੇਰੇ ਮਾਲਕ-ਪ੍ਰਭੂ ! ਕਿਰਪਾ ਕਰ ਕੇ ਮੈਨੂੰ (ਦੁਰਮਤਿ ਤੋਂ) ਬਚਾਈ ਰੱਖ । (ਮੈਂ ਵੇਖਦਾ ਹਾਂ ਕਿ) ਕ੍ਰੋੜਾਂ ਮਨੁੱਖਾਂ ਵਿਚੋਂ ਕੋਈ ਵਿਰਲਾ ਮਨੁੱਖ (ਤੇਰਾ ਸੱਚਾ) ਭਗਤ ਹੈ (ਦੁਰਮਤਿ ਦੇ ਕਾਰਨ) ਹੋਰ ਸਾਰੇ ਮਤਲਬੀ ਹੀ ਹਨ (ਆਪਣੇ ਮਤਲਬ ਦੀ ਖ਼ਾਤਰ ਵੇਖਣ ਨੂੰ ਹੀ ਧਾਰਮਿਕ ਕੰਮ ਕਰ ਰਹੇ ਹਨ) ।੧।ਰਹਾਉ।

ਹੇ ਭਾਈ ! ਦੁਨੀਆਦਾਰ ਮਨੁੱਖ ਕਰਮ-ਕਾਂਡ ਕਰਦੇ ਹਨ, (ਇਸ਼ਨਾਨ, ਸੰਧਿਆ ਆਦਿਕ) ਛੇ (ਪ੍ਰਸਿੱਧ ਮਿਥੇ ਹੋਏ ਧਾਰਮਿਕ) ਕਰਮ ਕਮਾਂਦੇ ਹਨ, ਇਹਨਾਂ ਕੰਮਾਂ ਵਿਚ ਹੀ ਇਹ ਲੋਕ ਪਰਚੇ ਰਹਿੰਦੇ ਹਨ । ਪਰ ਇਹਨਾਂ ਦੇ ਮਨ ਵਿਚ ਟਿਕੀ ਹੋਈ ਹਉਮੈ ਦੀ ਮੈਲ (ਇਹਨਾਂ ਕੰਮਾਂ ਨਾਲ) ਨਹੀਂ ਉਤਰਦੀ । ਗੁਰੂ ਦੀ ਸਰਨ ਪੈਣ ਤੋਂ ਬਿਨਾ ਉਹ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਂਦੇ ਹਨ ।੧।

ਹੇ ਭਾਈ ! ਸਾਰੇ ਸ਼ਾਸਤ੍ਰ, ਸਾਰੇ ਵੇਦ, ਸਾਰੀਆਂ ਸਿਮ੍ਰਿਤੀਆਂ ਇਹ ਸਾਰੇ ਅਸਾਂ ਪੜਤਾਲ ਕਰ ਕੇ ਵੇਖ ਲਏ ਹਨ, ਇਹ ਸਾਰੇ ਭੀ ਇਹੀ ਇਕੋ ਗੱਲ ਪੁਕਾਰ ਪੁਕਾਰ ਕੇ ਕਹਿ ਰਹੇ ਹਨ, ਕਿ ਗੁਰੂ ਦੀ ਸਰਨ ਆਉਣ ਤੋਂ ਬਿਨਾ ਕੋਈ ਮਨੁੱਖ (ਮਾਇਆ ਦੇ ਮੋਹ ਆਦਿਕ ਤੋਂ) ਖ਼ਲਾਸੀ ਨਹੀਂ ਪਾ ਸਕਦਾ । ਹੇ ਭਾਈ ! ਤੁਸੀ ਭੀ ਬੇ-ਸ਼ੱਕ ਮਨ ਵਿਚ ਵਿਚਾਰ ਕਰ ਕੇ ਵੇਖ ਲਵੋ (ਇਹੀ ਗੱਲ ਠੀਕ ਹੈ) ।੨।

ਹੇ ਭਾਈ ! ਲੋਕ ਅਠਾਹਠ ਤੀਰਥਾਂ ਦੇ ਇਸ਼ਨਾਨ ਕਰ ਕੇ, ਤੇ, ਸਾਰੀ ਧਰਤੀ ਤੇ ਭੌਂ ਕੇ ਆ ਜਾਂਦੇ ਹਨ, ਦਿਨ ਰਾਤ ਹੋਰ ਭੀ ਅਨੇਕਾਂ ਸਰੀਰਕ ਪਵਿਤ੍ਰਤਾ ਦੇ ਸਾਧਨ ਕਰਦੇ ਹਨ । ਪਰ, ਗੁਰੂ ਤੋਂ ਬਿਨਾ ਉਹਨਾਂ ਦੇ ਅੰਦਰ ਮਾਇਆ ਦੇ ਮੋਹ ਦਾ ਹਨੇਰਾ ਟਿਕਿਆ ਰਹਿੰਦਾ ਹੈ ।੩।

ਹੇ ਨਾਨਕ ! (ਆਖ—) ਭੌਂ ਭੌਂ ਕੇ ਸਾਰੇ ਜਗਤ ਵਿਚ ਭੌਂ ਕੇ ਜੇਹੜੇ ਮਨੁੱਖ ਆਖ਼ਰ ਪਰਮਾਤਮਾ ਦੇ ਦਰ ਤੇ ਆ ਡਿੱਗਦੇ ਹਨ, ਪਰਮਾਤਮਾ ਉਹਨਾਂ ਦੇ ਅੰਦਰੋਂ ਦੁਰਮਤਿ ਮਿਟਾ ਕੇ ਉਹਨਾਂ ਦੇ ਮਨ ਵਿਚ ਸੁਚੱਜੀ ਅਕਲ ਦਾ ਪਰਕਾਸ਼ ਕਰ ਦੇਂਦਾ ਹੈ, ਗੁਰੂ ਦੀ ਸਰਨ ਪਾ ਕੇ ਉਹਨਾਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ ।੪।੧।੨।

**ਗੂਜਰੀ ਮਹਲਾ ੫ ॥ ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ ॥ ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ ॥੧॥ ਮਾਈ ਖਾਟਿ ਆਇਓ ਘਰਿ ਪੂਤਾ ॥ ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥੧॥ ਰਹਾਉ ॥ ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ॥ ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ ॥੨॥ ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ ॥ ਹਰਿ ਧਨ ਤੇ ਮੈ ਨਵਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ ॥੩॥ ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥ ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ ॥੪॥੨॥੩॥ {ਪੰਨਾ ੪੯੫-੪੯੬}**

**ਪਦ ਅਰਥ** :—ਜਾਪ—ਦੇਵ-ਪੂਜਾ ਲਈ ਖ਼ਾਸ ਮੰਤ੍ਰਾਂ ਦੇ ਜਾਪ । ਤਾਪ—ਧੂਣੀਆਂ ਤਪਾਣੀਆਂ । ਭਾਇਆ—ਚੰਗਾ ਲੱਗਾ ਹੈ । ਨਿਮਖ—ਅੱਖ ਝਮਕਣ ਜਿਤਨਾ ਸਮਾ । ਨ ਬਿਸਰਉ—ਮੈਂ ਨਹੀਂ ਭੁਲਾਂਦਾ, ਬਿਸਰਉਂ । ਤੇ—ਤੋਂ ।੧।

ਮਾਈ—ਹੇ ਮਾਂ ! ਖਾਟਿ—ਖੱਟ ਕੇ । ਚਲਤੇ—ਤੁਰਦਿਆਂ । ਬੈਸੇ—ਬੈਠਿਆਂ । ਸੂਤਾ—ਸੁੱਤਿਆਂ ।੧।ਰਹਾਉ।

ਸੰਗਿ—ਨਾਲ । ਲਾਇ ਧਿਆਨਾ—ਸੁਰਤਿ ਜੋੜਦਾ ਹੈ । ਤੁਲਹਾ—ਲੱਕੜਾਂ ਬੰਨ੍ਹ ਕੇ ਨਦੀ ਪਾਰ ਕਰਨ ਲਈ ਬਣਾਇਆ ਹੋਇਆ ਗੱਠਾ । ਤਾਰਿ—ਤਾਰੇ, ਪਾਰ ਲੰਘਾ ਦੇਂਦਾ ਹੈ । ਪਰਾਨਾ—ਪਾਰਲੇ ਪਾਸੇ ।੨।

ਵਿਸਾਰੀ—ਭੁਲਾ ਦਿੱਤੀ । ਧਨਿ—ਧਨ ਨੇ । ਧੋਖਾ—ਫ਼ਿਕਰ । ਲਾਹਿਆ—ਦੂਰ ਕਰ ਦਿੱਤਾ । ਤੇ—ਤੋਂ । ਨਵਨਿਧਿ—ਧਰਤੀ ਦੇ ਸਾਰੇ ਨੌ ਖ਼ਜ਼ਾਨੇ । ਨਿਧਿ—ਖ਼ਜ਼ਾਨਾ । ਨਵ—ਨੌ । ਹਾਥਿ ਚਰਿਓ—ਹੱਥ ਆ ਗਿਆ, ਮਿਲ ਗਿਆ । ਥੋਕ—ਪਦਾਰਥ ।੩।

ਤੋਟਿ—ਕਮੀ । ਹਲਤ—ਇਹ ਲੋਕ । ਪਲਤ—ਪਰਲੋਕ । ਲਾਦਿ—ਲੱਦ ਕੇ । ਗੁਰਿ—ਗੁਰੂ ਨੇ । ਰੰਗੇ—ਰੰਗਿ, ਰੰਗ ਲਵੋ ।੪।

**ਅਰਥ** :—ਹੇ ਮਾਂ ! (ਕਿਸੇ ਮਾਂ ਦਾ ਉਹ) ਪੁੱਤਰ ਖੱਟ ਕੇ ਘਰ ਆਇਆ ਸਮਝ, ਜੇਹੜਾ ਤੁਰਦਿਆਂ ਬੈਠਿਆਂ ਜਾਗਦਿਆਂ ਸੁੱਤਿਆਂ ਹਰ ਵੇਲੇ ਹਰਿ-ਨਾਮ-ਧਨ ਦਾ ਹੀ ਵਪਾਰ ਕਰਦਾ ਹੈ ।੧।ਰਹਾਉ।

ਹੇ ਮਾਂ ! ਪਰਮਾਤਮਾ ਦਾ ਨਾਮ-ਧਨ ਹੀ (ਮੇਰੇ ਵਾਸਤੇ ਦੇਵ-ਪੂਜਾ ਲਈ ਖ਼ਾਸ ਮੰਤ੍ਰਾਂ ਦਾ) ਜਾਪ ਹੈ, ਹਰਿ-ਨਾਮ ਧਨ ਹੀ (ਮੇਰੇ ਵਾਸਤੇ) ਧੂਣੀਆਂ ਦਾ ਤਪਾਣਾ ਹੈ; ਪਰਮਾਤਮਾ ਦਾ ਨਾਮ-ਧਨ ਹੀ (ਮੇਰੇ ਆਤਮਕ ਜੀਵਨ ਲਈ) ਖ਼ੁਰਾਕ ਹੈ, ਤੇ, ਇਹ ਖ਼ੁਰਾਕ ਮੈਨੂੰ ਚੰਗੀ ਲੱਗੀ ਹੈ । ਹੇ ਮਾਂ ! ਅੱਖ ਝਮਕਣ ਜਿਤਨੇ ਸਮੇ ਲਈ ਭੀ ਮੈਂ ਆਪਣੇ ਮਨ ਤੋਂ ਨਹੀਂ ਭੁਲਾਂਦਾ, ਮੈਂ ਇਹ ਧਨ ਸਾਧ ਸੰਗਤਿ ਵਿਚ (ਰਹਿ ਕੇ) ਲੱਭਾ ਹੈ ।੧।

ਹੇ ਮਾਂ ! ਜਿਸ ਮਨੁੱਖ ਨੇ ਪਰਮਾਤਮਾ ਦੇ ਨਾਮ-ਧਨ ਨੂੰ ਹੀ ਤੀਰਥ-ਇਸ਼ਨਾਨ ਸਮਝਿਆ ਹੈ ਨਾਮ-ਧਨ ਨੂੰ ਹੀ ਸ਼ਾਸਤ੍ਰ ਆਦਿਕਾਂ ਦੀ ਵਿਚਾਰ ਮਿਥਿਆ ਹੈ, ਜੇਹੜਾ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਹੀ ਸੁਰਤਿ ਜੋੜਦਾ ਹੈ (ਇਸੇ ਨੂੰ ਸਮਾਧੀ ਲਾਣੀ ਸਮਝਦਾ ਹੈ,) ਜਿਸ ਮਨੁੱਖ ਨੇ ਸੰਸਾਰ-ਨਦੀ ਤੋਂ ਪਾਰ ਲੰਘਣ ਲਈ ਹਰਿ-ਨਾਮ-ਧਨ ਨੂੰ ਤੁਲਹਾ ਬਣਾ ਲਿਆ ਹੈ, ਬੇੜੀ ਬਣਾ ਲਿਆ ਹੈ, ਪਰਮਾਤਮਾ ਉਸ ਨੂੰ ਸੰਸਾਰ-ਸਮੁੰਦਰ ਤੋਂ ਤਾਰ ਕੇ ਪਾਰਲੇ ਪਾਸੇ ਅਪੜਾ ਦੇਂਦਾ ਹੈ ।੨।

ਹੇ ਮਾਂ ! ਪਰਮਾਤਮਾ ਦੇ ਨਾਮ-ਧਨ ਨੇ ਮੇਰੀ ਹਰੇਕ ਕਿਸਮ ਦੀ ਚਿੰਤਾ ਭੁਲਾ ਦਿੱਤੀ ਹੈ, ਮੇਰਾ ਹਰੇਕ ਫ਼ਿਕਰ ਦੂਰ ਕਰ ਦਿੱਤਾ ਹੈ । ਹੇ ਮਾਂ ! ਪਰਮਾਤਮਾ ਦੇ ਨਾਮ-ਧਨ ਤੋਂ (ਮੈਂ ਇਉਂ ਸਮਝਦਾ ਹਾਂ ਕਿ) ਮੈਂ ਦੁਨੀਆ ਦੇ ਸਾਰੇ ਨੌ ਹੀ ਖ਼ਜ਼ਾਨੇ ਹਾਸਲ ਕਰ ਲਏ ਹਨ, (ਸਾਧ ਸੰਗਤਿ ਦੀ ਕਿਰਪਾ ਨਾਲ) ਇਹ ਸਭ ਤੋਂ ਕੀਮਤੀ ਨਾਮ-ਧਨ ਮੈਨੂੰ ਲੱਭ ਪਿਆ ਹੈ ।੩।

ਹੇ ਮਾਂ ! ਗੁਰੂ ਨੇ (ਮੈਨੂੰ) ਨਾਨਕ ਨੂੰ ਨਾਮ-ਧਨ ਦਾ ਖ਼ਜ਼ਾਨਾ ਲੱਦ ਕੇ ਦੇ ਦਿੱਤਾ ਹੈ, (ਤੇ ਆਖਿਆ ਹੈ—) ਇਹ ਧਨ ਆਪ ਵਰਤੋ, ਦੂਜਿਆਂ ਨੂੰ ਭੀ ਵਰਤਾਵੋ; ਇਹ ਧਨ ਕਦੇ ਘਟਦਾ ਨਹੀਂ; ਇਸ ਲੋਕ ਤੇ ਪਰਲੋਕ ਵਿਚ ਸਦਾ ਨਾਲ ਰਹਿੰਦਾ ਹੈ, ਆਪਣੇ ਮਨ ਨੂੰ ਹਰਿ-ਨਾਮ ਦੇ ਰੰਗ ਵਿਚ ਰੰਗ ਲਵੋ ।੪।੨।੩।

**ਗੂਜਰੀ ਮਹਲਾ ੫ ॥ ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥ ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥੧॥ ਪੂਤਾ ਮਾਤਾ ਕੀ ਆਸੀਸ ॥ ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ ਰਹਾਉ ॥ ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤਿ ॥ ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥ ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥ ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥੩॥ ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥ ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥ {ਪੰਨਾ ੪੯੬}**

**ਪਦ ਅਰਥ** :—ਸਭਿ—ਸਾਰੇ । ਕਿਲਵਿਖ—ਪਾਪ । ਨਾਸਹਿ—ਨਾਸ ਹੋ ਜਾਂਦੇ ਹਨ {ਨਸ੍ਯਤਿ} । ਉਧਾਰੋ—ਉਧਾਰ, ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ । ਸਦ—ਸਦਾ । ਪਾਰੋ—ਪਾਰਲਾ ਬੰਨਾ ।੧।

ਪੂਤਾ—ਹੇ ਪੁੱਤਰ ! ਨਿਮਖ—ਅੱਖ ਝਮਕਣ ਜਿਤਨਾ ਸਮਾ । ਬਿਸਰਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ । ਇਸ ਨੂੰ 'ਬਿਸਰਉਂ ਨਹੀਂ ਪੜ੍ਹਨਾ} । ਨ ਬਿਸਰਉ—ਕਿਤੇ ਵਿਸਰ ਨਾਹ ਜਾਏ । ਜਗਦੀਸ—ਜਗਤ ਦਾ ਮਾਲਕ ।੧।ਰਹਾਉ।

ਸੰਗਿ—ਨਾਲ । ਕਾਪੜੁ—ਕੱਪੜਾ । ਪਤਿ—ਇੱਜ਼ਤ । ਨੀਤਿ—ਸਦਾ, ਨਿੱਤ ।੨।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਜੀਵਹੁ—ਉੱਚਾ ਜੀਵਨ ਪ੍ਰਾਪਤ ਕਰੀ ਰੱਖੋ । ਅਨੰਤਾ—ਬੇਅੰਤ । ਨ ਬਿਆਪੈ—ਜ਼ੋਰ ਨਾਹ ਪਾ ਸਕੇ ।੩।

ਹੋਵਉ—{ਲਫ਼ਜ਼ 'ਬਿਸਰਉ' ਵਾਂਗ ਹੀ} ਹੋ ਜਾਏ । ਹੋਹੁ—{ਹੁਕਮੀ ਭਵਿੱਖਤ, ਅੱਨ ਪੁਰਖ, ਬਹੁ-ਵਚਨ} ਹੋ ਜਾਣ । ਚਾਤ੍ਰਿਕ—ਪਪੀਹਾ । ਬੂੰਦਹਿ ਮਉਲਾ—ਵਰਖਾ ਦੀ ਕਣੀ ਨਾਲ ਖਿੜਦਾ ਹੈ ।੪।

**ਅਰਥ** :—ਹੇ ਪੁੱਤਰ ! (ਤੈਨੂੰ) ਮਾਂ ਦੀ ਇਹ ਅਸੀਸ ਹੈ—ਤੈਨੂੰ ਪਰਮਾਤਮਾ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਾਹ ਭੁੱਲੇ, ਤੂੰ ਸਦਾ ਜਗਤ ਦੇ ਮਾਲਕ ਪ੍ਰਭੂ ਦਾ ਨਾਮ ਜਪਦਾ ਰਹੁ ।੧।ਰਹਾਉ।

ਹੇ ਪੁੱਤਰ ! ਜਿਸ ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ, (ਸਿਮਰਨ ਵਾਲੇ ਦੇ) ਪਿਤਰਾਂ ਦਾ ਭੀ (ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ, ਜਿਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਤੂੰ ਸਦਾ ਹੀ ਉਸ ਦਾ ਨਾਮ ਜਪਦਾ ਰਹੁ ।੧।

ਹੇ ਪੁੱਤਰ ! ਸਤਿਗੁਰੂ ਤੇਰੇ ਉਤੇ ਦਇਆਵਾਨ ਰਹੇ, ਗੁਰੂ ਨਾਲ ਤੇਰਾ ਪਿਆਰ ਬਣਿਆ ਰਹੇ, (ਜਿਵੇਂ) ਕੱਪੜਾ (ਮਨੁੱਖ ਦਾ ਪਰਦਾ ਢੱਕਦਾ ਹੈ, ਤਿਵੇਂ) ਪਰਮਾਤਮਾ ਤੇਰੀ ਇੱਜ਼ਤ ਰੱਖੇ, ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੇਰੇ ਆਤਮਾ ਦੀ ਖ਼ੁਰਾਕ ਬਣੀ ਰਹੇ ।੨।

ਹੇ ਪੁੱਤਰ ! ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਸਦਾ ਪੀਂਦਾ ਰਹੁ, ਸਦਾ ਲਈ ਤੇਰਾ ਉੱਚਾ ਆਤਮਕ ਜੀਵਨ ਬਣਿਆ ਰਹੇ । ਹੇ ਪੁੱਤਰ ! ਪਰਮਾਤਮਾ ਦਾ ਸਿਮਰਨ ਕੀਤਿਆਂ ਅਮੁੱਕ ਆਨੰਦ ਬਣਿਆ ਰਹਿੰਦਾ ਹੈ, ਆਤਮਕ ਖ਼ੁਸ਼ੀਆਂ ਪ੍ਰਾਪਤ ਰਹਿੰਦੀਆਂ ਹਨ, ਸਭ ਆਸਾਂ ਪੂਰੀਆਂ ਹੋਈਆਂ ਰਹਿੰਦੀਆਂ ਹਨ, ਚਿੰਤਾ ਕਦੇ ਆਪਣਾ ਜ਼ੋਰ ਨਹੀਂ ਪਾ ਸਕਦੀ ।੩।

ਹੇ ਪੁੱਤਰ ! ਤੇਰਾ ਇਹ ਮਨ ਭੌਰਾ ਬਣਿਆ ਰਹੇ, ਪਰਮਾਤਮਾ ਦੇ ਚਰਨ (ਤੇਰੇ ਮਨ-ਭੌਰੇ ਵਾਸਤੇ) ਕੌਲ-ਫੁੱਲ ਬਣੇ ਰਹਿਣ । ਹੇ ਨਾਨਕ ! (ਆਖ—) ਪਰਮਾਤਮਾ ਦਾ ਸੇਵਕ ਉਹਨਾਂ ਚਰਨਾਂ ਨਾਲ ਇਉਂ ਲਪਟਿਆ ਰਹਿੰਦਾ ਹੈ; ਜਿਵੇਂ ਪਪੀਹਾ ਵਰਖਾ ਦੀ ਬੂੰਦ ਪੀ ਕੇ ਖਿੜਦਾ ਹੈ ।੪।੩।੪।

**ਗੂਜਰੀ ਮਹਲਾ ੫ ॥ ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥ ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥੧॥ ਸਿਆਨਪ ਕਾਹੂ ਕਾਮਿ ਨ ਆਤ ॥ ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ ਰਹਾਉ ॥ ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥ ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ ॥੨॥ ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥ ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ ॥੩॥ ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ ॥ ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ ॥੪॥੪॥੫॥** {ਪੰਨਾ ੪੯੬}

**ਪਦ ਅਰਥ** :—ਮਤਾ—ਸਲਾਹ । ਪਛਮ ਕੈ ਤਾਈ—ਪੱਛਮ ਵਲ ਜਾਣ ਵਾਸਤੇ । ਕੈ ਤਾਈ—ਦੇ ਵਾਸਤੇ । ਥਾਪਿ—ਸਾਜ ਕੇ । ਉਥਾਪਨਹਾਰਾ—ਨਾਸ ਕਰਨ ਦੀ ਤਾਕਤ ਰੱਖਣ ਵਾਲਾ । ਹਾਥਿ—ਹੱਥ ਵਿਚ । ਮਤਾਤ—ਮਤਾਂਤ, ਸਲਾਹਾਂ ਦਾ ਅੰਤ, ਫ਼ੈਸਲਾ ।੧।

ਕਾਹੂ ਕਾਮਿ—ਕਿਸੇ ਕੰਮ ਵਿਚ । ਅਨਰੂਪਿਓ—ਮਿਥ ਲਈ, ਠਾਠ ਲਈ । ਠਾਕੁਰਿ ਮੇਰੈ—ਮੇਰੇ ਠਾਕੁਰ ਨੇ । ਹੋਇ ਰਹੀ—ਹੋ ਕੇ ਰਹਿੰਦੀ ਹੈ, ਜ਼ਰੂਰ ਹੁੰਦੀ ਹੈ ।੧।ਰਹਾਉ।

ਮਨਸਾ—ਕਾਮਨਾ, ਇੱਛਾ । ਬੀਚੇ—ਵਿੱਚੇ ਹੀ । ਨਿਕਸੇ—ਨਿਕਲ ਜਾਂਦੇ ਹਨ । ਸਾਸ—ਸਾਹ । ਲਸਕਰ—ਫ਼ੌਜਾਂ । ਨੇਬ—ਨਾਇਬ, ਅਹਿਲਕਾਰ । ਖਵਾਸ—ਚੋਬ-ਦਾਰ । ਤਿਆਗੇ—ਤਿਆਗਿ, ਛੱਡ ਕੇ । ਜਮ ਪੁਰਿ—ਪਰਲੋਕ ਵਿਚ ।੨।

ਅਨੰਨਿ—{ਅਨੰਯ}—ਜਿਸ ਨੇ ਹੋਰ ਪਾਸੇ ਛੱਡ ਦਿੱਤੇ ਹਨ । (ਮਾਇਆ ਵਾਲਾ ਪਾਸਾ ਛੱਡ ਕੇ=ਹੋਇ ਅਨੰਨਿ) । ਦ੍ਰਿੜਤਾ—ਪਕਿਆਈ । ਆਪਸ ਕਉ—ਆਪਣੇ ਆਪ ਨੂੰ । ਜਾਨਾਤ—(ਵੱਡਾ) ਜਣਾਉਂਦਾ ਹੈ । ਅਨਿੰਦੁ—ਨਾਹ ਨਿੰਦਣ-ਜੋਗ ।੩।

ਸਹਜ—{ਸਹ ਜਾਯਤੇ ਇਤਿ ਸਹਜ} ਆਪਣਾ ਨਿੱਜੀ । ਸੁਭਾਇ—ਪ੍ਰੇਮ ਅਨੁਸਾਰ । ਸਹਜ ਸੁਭਾਇ—ਆਪਣੇ ਨਿੱਜੀ ਪ੍ਰੇਮ ਅਨੁਸਾਰ, ਆਪਣੇ ਸੁਭਾਵਿਕ ਪ੍ਰੇਮ ਨਾਲ । ਭੇਟਿਆ—ਮਿਲਿਆ ।੪।

**ਅਰਥ** :—(ਹੇ ਭਾਈ ! ਮਨੁੱਖ ਦੀ ਆਪਣੀ) ਚਤੁਰਾਈ ਕਿਸੇ ਕੰਮ ਨਹੀਂ ਆਉਂਦੀ । ਜੋ ਗੱਲ ਮੇਰੇ ਠਾਕੁਰ ਨੇ ਮਿਥੀ ਹੁੰਦੀ ਹੈ ਉਹੀ ਹੋ ਕੇ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਮਨੁੱਖ ਪੱਛਮ ਵਲ ਜਾਣ ਦੀ ਸਲਾਹ ਬਣਾਂਦਾ ਹੈ, ਪਰਮਾਤਮਾ ਉਸ ਨੂੰ ਚੜ੍ਹਦੇ ਪਾਸੇ ਲੈ ਤੁਰਦਾ ਹੈ । ਹੇ ਭਾਈ ! ਪਰਮਾਤਮਾ ਇਕ ਖਿਨ ਵਿਚ ਪੈਦਾ ਕਰ ਕੇ ਨਾਸ ਕਰਨ ਦੀ ਤਾਕਤ ਰੱਖਣ ਵਾਲਾ ਹੈ । ਹਰੇਕ ਫ਼ੈਸਲਾ ਉਸ ਨੇ ਆਪਣੇ ਹੱਥ ਵਿਚ ਰੱਖਿਆ ਹੁੰਦਾ ਹੈ ।੧।

(ਵੇਖ, ਹੇ ਭਾਈ !) ਹੋਰ ਦੇਸ ਮੱਲਣ ਤੇ ਧਨ ਇਕੱਠਾ ਕਰਨ ਦੀ ਲਾਲਸਾ ਦੇ ਵਿੱਚ ਹੀ ਮਨੁੱਖ ਦੇ ਪ੍ਰਾਣ ਨਿਕਲ ਜਾਂਦੇ ਹਨ, ਫ਼ੌਜਾਂ ਅਹਿਲਕਾਰ ਚੋਬਦਾਰ ਆਦਿਕ ਸਭ ਨੂੰ ਛੱਡ ਕੇ ਉਹ ਪਰਲੋਕ ਵਲ ਤੁਰ ਪੈਂਦਾ ਹੈ । (ਉਸ ਦੀ ਆਪਣੀ ਸਿਆਣਪ ਧਰੀ ਦੀ ਧਰੀ ਰਹਿ ਜਾਂਦੀ ਹੈ) ।੨।

(ਦੂਜੇ ਪਾਸੇ ਵੇਖੋ ਉਸ ਦਾ ਹਾਲ ਜੋ ਆਪਣੇ ਵੱਲੋਂ ਦੁਨੀਆ ਛੱਡ ਚੁਕਾ ਹੈ) ਆਪਣੇ ਮਨ ਦੇ ਹਠ ਦੀ ਪਕਿਆਈ ਦੇ ਆਸਰੇ ਮਾਇਆ ਵਾਲਾ ਪਾਸਾ ਛੱਡ ਕੇ (ਗ੍ਰਿਹਸਤ ਤਿਆਗ ਕੇ, ਇਸ ਨੂੰ ਬੜਾ ਸ੍ਰੇਸ਼ਟ ਕੰਮ ਸਮਝ ਕੇ ਤਿਆਗੀ ਬਣਿਆ ਹੋਇਆ ਉਹ ਮਨੁੱਖ) ਆਪਣੇ ਆਪ ਨੂੰ ਵੱਡਾ ਜਤਾਂਦਾ ਹੈ ਇਹ ਗ੍ਰਿਹਸਤ ਨਿੰਦਣ-ਜੋਗ ਨਹੀਂ ਸੀ ਪਰ ਇਸ ਨੂੰ ਨਿੰਦਣ-ਜੋਗ ਮਿਥ ਕੇ ਇਸ ਨੂੰ ਛੱਡ ਦੇਂਦਾ ਹੈ (ਛੱਡ ਕੇ ਭੀ) ਮੁੜ ਮੁੜ (ਗ੍ਰਿਹਸਤੀਆਂ ਪਾਸੋਂ ਹੀ ਲੈ ਲੈ ਕੇ) ਖਾਂਦਾ ਹੈ ।੩।

(ਸੋ, ਨਾਹ ਧਨ-ਪਦਾਰਥ ਇਕੱਠਾ ਕਰਨ ਵਾਲੀ ਚਤੁਰਾਈ ਕਿਸੇ ਕੰਮ ਹੈ ਤੇ ਨਾਹ ਹੀ ਤਿਆਗ ਦਾ ਮਾਣ ਕੋਈ ਲਾਭ ਪੁਚਾਂਦਾ ਹੈ) ਉਹ ਪਰਮਾਤਮਾ ਆਪਣੇ ਸੁਭਾਵਿਕ ਪਿਆਰ ਦੀ ਪ੍ਰੇਰਨਾ ਨਾਲ ਜਿਸ ਮਨੁੱਖ ਉਤੇ ਦਇਆਵਾਨ ਹੁੰਦਾ ਹੈ ਉਸ ਮਨੁੱਖ ਦੀ (ਮਾਇਆ ਦੇ ਮੋਹ ਦੀ) ਫਾਹੀ ਕੱਟ ਦੇਂਦਾ ਹੈ । ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਮਾਇਆ ਵਲੋਂ ਨਿਰਮੋਹ ਹੋ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ ।੪।੪।੫।

**ਗੂਜਰੀ ਮਹਲਾ ੫ ॥ ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨ੍ ਕੇ ਬੰਧਨ ਕਾਟੇ ॥ ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ ॥੧॥ ਹਰਿ ਜਸੁ ਸਾਧ ਸੰਗਿ ਮਿਲਿ ਗਾਇਓ ॥ ਗੁਰ ਪਰਸਾਦਿ ਭਇਓ ਮਨੁ ਨਿਰਮਲੁ ਸਰਬ ਸੁਖਾ ਸੁਖ ਪਾਇਅਉ ॥੧॥ ਰਹਾਉ ॥ ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥ ਮਿਤ੍ਰ ਸਤ੍ਰੁ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥੨॥ ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ ॥ ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ ॥੩॥ ਭਏ ਕ੍ਰਿਪਾਲ ਦਇਆਲ ਗੁਪਾਲਾ ਤਾ ਨਿਰਭੈ ਕੈ ਘਰਿ ਆਇਆ ॥ ਕਲਿ ਕਲੇਸ ਮਿਟੇ ਖਿਨ ਭੀਤਰਿ ਨਾਨਕ ਸਹਜਿ ਸਮਾਇਆ ॥੪॥੫॥੬॥ {ਪੰਨਾ ੪੯੬}**

**ਪਦ ਅਰਥ** :—ਨਿਧਾਨੁ—ਖ਼ਜ਼ਾਨਾ । ਜਿਨਿ—ਜਿਸ ਨੇ । ਜਨਿ—ਜਨ ਨੇ । ਜਿਨਿ ਜਨਿ—ਜਿਸ ਜਨ ਮਨੁੱਖ ਨੇ । ਤਿਨ੍ ਕੇ—ਉਹਨਾਂ ਮਨੁੱਖਾਂ ਦੇ । ਬਿਖੁ—ਜ਼ਹਿਰ । ਮਾਇਆ ਬਿਖੁ—ਆਤਮਕ ਮੌਤ ਲਿਆਉਣ ਵਾਲੀ ਮਾਇਆ । ਬਿਆਧਿ—ਰੋਗ । ਤੇ—ਤੋਂ ।੧।

ਮਿਲਿ—ਮਿਲ ਕੇ । ਸੰਗਿ—ਸੰਗਤਿ ਵਿਚ । ਪਰਸਾਦਿ—ਕਿਰਪਾ ਨਾਲ । ਸਰਬ—ਸਾਰੇ ।੧।ਰਹਾਉ।

ਕੀਓ—(ਪਰਮਾਤਮਾ ਨੇ) ਕੀਤਾ । ਭਲ—ਭਲਾ । ਮਾਨੈ—ਮੰਨਦਾ ਹੈ । ਕਮਾਨੀ—ਕਮਾਂਦਾ ਹੈ । ਸਤ੍ਰੁ—ਵੈਰੀ । ਏਕ ਸਮਾਨੇ—ਇਕੋ ਜਿਹੇ । ਜੋਗ—ਮਿਲਾਪ । ਜੁਗਤਿ—ਢੰਗ ।੨।

ਪੂਰਨ—ਸਰਬ-ਵਿਆਪਕ । ਸ੍ਰਬ ਥਾਈ—ਸਰਬ ਥਾਈਂ, ਸਭ ਥਾਵਾਂ ਵਿਚ । ਆਨ—(ਪਰਮਾਤਮਾ ਤੋਂ ਬਿਨਾ) ਕੋਈ ਹੋਰ । ਕਤਹੂੰ—ਕਿਤੇ ਭੀ । ਜਾਤਾ—ਪਛਾਣਿਆ, ਸਮਝਿਆ । ਅੰਤਰਿ—ਅੰਦਰ । ਨਿਰੰਤਰਿ—ਬਿਨਾ ਵਿੱਥ ਦੇ {ਨਿਰ ਅੰਤਰਿ} । ਰੰਗਿ—ਪ੍ਰੇਮ ਵਿਚ । ਰਾਤਾ—ਮਸਤ ।

ਗੁਪਾਲਾ—ਸ੍ਰਿਸ਼ਟੀ ਦਾ ਰਾਖਾ ਪ੍ਰਭੂ । ਘਰਿ—ਘਰ ਵਿਚ । ਨਿਰਭੈ ਕੈ ਘਰਿ—ਨਿਡਰ ਪ੍ਰਭੂ ਦੇ ਚਰਨਾਂ ਵਿਚ । ਕਲਿ ਕਲੇਸ—ਝਗੜੇ ਦੁੱਖ । ਭੀਤਰਿ—ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੪।

**ਅਰਥ** :—ਹੇ ਭਾਈ ! ਜਿਸ ਜਿਸ ਮਨੁੱਖ ਨੇ ਸਾਰੇ ਸੁਖਾਂ ਦਾ ਖ਼ਜ਼ਾਨਾ ਹਰਿ-ਨਾਮ ਸਿਮਰਿਆ, ਉਹਨਾਂ ਸਭਨਾਂ ਦੇ ਮਾਇਆ ਦੇ ਬੰਧਨ ਕੱਟੇ ਗਏ । ਕਾਮ, ਕ੍ਰੋਧ, ਆਤਮਕ ਮੌਤ ਲਿਆਉਣ ਵਾਲੀ ਮਾਇਆ ਦੀ ਮਮਤਾ—ਇਹਨਾਂ ਸਾਰੇ ਰੋਗਾਂ ਤੋਂ ਉਹ ਬਚ ਜਾਂਦੇ ਹਨ ।੧।

ਹੇ ਭਾਈ ! ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ, ਗੁਰੂ ਦੀ ਕਿਰਪਾ ਨਾਲ ਉਸ ਦਾ ਮਨ ਪਵਿਤ੍ਰ ਹੋ ਗਿਆ, ਉਸ ਨੇ ਸਾਰੇ ਸੁਖ ਪ੍ਰਾਪਤ ਕਰ ਲਏ ।੧।ਰਹਾਉ।

ਹੇ ਭਾਈ ! ਉਹ ਮਨੁੱਖ ਅਜੇਹੀ ਭਗਤੀ ਦੀ ਕਾਰ ਕਰਦਾ ਹੈ ਕਿ ਜੋ ਕੁਝ ਪਰਮਾਤਮਾ ਕਰਦਾ ਹੈ ਉਹ ਉਸ ਨੂੰ (ਸਭ ਜੀਵਾਂ ਵਾਸਤੇ) ਭਲਾ ਮੰਨਦਾ ਹੈ, ਉਸ ਨੂੰ ਮਿੱਤਰ ਤੇ ਵੈਰੀ ਸਾਰੇ ਇਕੋ ਜਿਹੇ (ਮਿੱਤਰ ਹੀ) ਦਿੱਸਦੇ ਹਨ । ਹੇ ਭਾਈ ! ਇਹੀ ਹੈ ਪਰਮਾਤਮਾ ਦੇ ਮਿਲਾਪ ਦਾ ਤਰੀਕਾ, ਤੇ ਇਹੀ ਹੈ ਪ੍ਰਭੂ-ਮਿਲਾਪ ਦੀ ਨਿਸ਼ਾਨੀ ।੨।

(ਹੇ ਭਾਈ ! ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ, ਉਸ ਨੇ) ਪਛਾਣ ਲਿਆ ਕਿ ਸਰਬ-ਵਿਆਪਕ ਪ੍ਰਭੂ ਸਭਨਾਂ ਥਾਵਾਂ ਵਿਚ ਮੌਜੂਦ ਹੈ, ਉਸ ਮਨੁੱਖ ਨੇ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨੂੰ (ਸਭ ਥਾਵਾਂ ਵਿਚ ਵੱਸਦਾ) ਨਹੀਂ ਸਮਝਿਆ । ਉਸ ਨੂੰ ਉਹ ਪ੍ਰਭੂ ਹਰੇਕ ਸਰੀਰ ਵਿਚ, ਇਕ-ਰਸ ਸਭਨਾਂ ਵਿਚ ਵੱਸਦਾ ਦਿੱਸਦਾ ਹੈ । ਉਹ ਮਨੁੱਖ ਉਸ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਆਨੰਦ ਮਾਣਦਾ ਹੈ ਉਸ ਦੇ ਪ੍ਰੇਮ ਵਿਚ ਮਸਤ ਰਹਿੰਦਾ ਹੈ ।੩।

ਹੇ ਨਾਨਕ ! (ਆਖ—ਜਦੋਂ ਕਿਸੇ ਮਨੁੱਖ ਉੱਤੇ) ਗੋਪਾਲ-ਪ੍ਰਭੂ ਕਿਰਪਾਲ ਹੁੰਦਾ ਹੈ ਦਇਆਵਾਨ ਹੁੰਦਾ ਹੈ, ਤਦੋਂ ਉਹ ਮਨੁੱਖ ਉਸ ਨਿਰਭੈ-ਪ੍ਰਭੂ ਦੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ, ਇਕ ਖਿਨ ਵਿਚ ਉਸ ਦੇ ਅੰਦਰੋਂ ਦੁੱਖ-ਕਲੇਸ਼ ਮਿਟ ਜਾਂਦੇ ਹਨ, ਉਹ ਮਨੁੱਖ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੪।੫।੬।

**ਗੂਜਰੀ ਮਹਲਾ ੫ ॥ ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥ ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥੧॥ ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ ॥ ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ ਰਹਾਉ ॥ ਮਾਇਆ ਕੇ ਸਨਬੰਧ ਸੈਨ ਸਾਕ ਕਿਤ ਹੀ ਕਾਮਿ ਨ ਆਇਆ ॥ ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥ ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ॥ ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥੩॥ ਫਿਰਤ ਫਿਰਤ ਤੁਮ੍ਹ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥ ਸਾਧ ਕੇ ਚਰਨ ਧੂਰਿ ਜਨੁ ਬਾਛੈ ਸੁਖੁ ਨਾਨਕ ਇਹੁ ਪਾਇਆ ॥੪॥੬॥੭॥ {ਪੰਨਾ ੪੯੭}**

**ਪਦ ਅਰਥ** :—ਪਹਿ—ਪਾਸ, ਕੋਲ । ਕਰਉ—ਕਰਉਂ, ਮੈਂ ਕਰਦਾ ਹਾਂ । ਦੁਖਿ—ਦੁੱਖ ਨਾਲ । ਜਿਨਿ—ਜਿਸ (ਮਨੁੱਖ) ਨੇ । ਰਿਦੈ—ਹਿਰਦੇ ਵਿਚ । ਤਿਨਿ—ਉਸ ਨੇ । ਭਉ—ਡਰ । ਸਾਗਰੁ—ਸਮੁੰਦਰ ।੧।

ਕੋ ਨ—ਕੋਈ ਨਹੀਂ । ਬ੍ਰਿਥਾ—{॥ਯਥਾ} ਪੀੜਾ । ਤਜਿ—ਛੱਡ ਕੇ । ਅਵਰ ਸੇਵਕੁ—ਕਿਸੇ ਹੋਰ ਦਾ ਸੇਵਕ । ਹੋਈ ਹੈ—ਬਣ ਜਾਈਏ । ਤਿਤੁ—ਉਸ (ਕੰਮ) ਵਿਚ । ਮਹਤੁ—ਵਡਿਆਈ । ਜਸੁ—ਸੋਭਾ । ਘਾਟੈ—ਘਟਦੀ ਹੈ ।੧।ਰਹਾਉ।

ਕਿਤ ਹੀ ਕਾਮਿ—ਕਿਤੁ ਹੀ ਕਾਮਿ, ਕਿਸੇ ਵੀ ਕੰਮ ਵਿਚ {ਲਫ਼ਜ਼ 'ਕਿਤੁ' ਦਾ _ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} । ਸੰਗਿ—ਨਾਲ । ਬਾਂਛਤ—ਇੱਜ਼ਤ ।੨।

ਬਿਖਿਆ—ਮਾਇਆ । ਬਿੰਜਨ—{॥ਯਜ਼ਜਨ} ਸੁਆਦਲੇ ਖਾਣੇ । ਤਾ ਮਹਿ—ਉਹਨਾਂ ਵਿਚ । ਤ੍ਰਿਸਨ—ਤ੍ਰੇਹ । ਕੋਟਿ ਉਜੀਆਰਾ—ਕ੍ਰੋੜਾਂ (ਸੂਰਜਾਂ ਦਾ) ਚਾਨਣ । ਬਸਤੁ—ਸ਼ੈ । ਅਗੋਚਰ—{ਅ-ਗੋ-ਚਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਸੂਝੀ—ਦਿੱਸ ਪੈਂਦੀ ਹੈ ।੩।

ਦੁਆਰਿ—ਦਰ ਤੇ । ਭੈ ਭੰਜਨ—ਹੇ ਸਾਰੇ ਡਰ ਦੂਰ ਕਰਨ ਵਾਲੇ ! ਹਰਿ ਰਾਇਆ—ਹੇ ਪ੍ਰਭੂ ਪਾਤਸ਼ਾਹਿ ! ਚਰਨ ਧੂਰਿ—ਚਰਨਾਂ ਦੀ ਧੂੜ । ਬਾਛੈ—ਲੋਚਦਾ ਹੈ, ਮੰਗਦਾ ਹੈ । ਜਨੁ—ਦਾਸ, ਮਨੁੱਖ ।੪।

**ਅਰਥ** :—ਹੇ ਭਾਈ ! ਗੁਰੂ ਤੋਂ ਬਿਨਾ ਪਰਮਾਤਮਾ ਤੋਂ ਬਿਨਾ ਕੋਈ ਹੋਰ ਧਿਰ (ਕਿਸੇ ਦਾ) ਦੁੱਖ ਪੀੜ ਕੱਟ ਨਹੀਂ ਸਕਦਾ । ਪਰਮਾਤਮਾ (ਦਾ ਆਦਰਾ) ਛੱਡ ਕੇ ਜੇ ਕਿਸੇ ਹੋਰ ਦਾ ਸੇਵਕ ਬਣੀਏ ਤਾਂ ਇਸ ਕੰਮ ਵਿਚ ਇੱਜ਼ਤ ਵਡਿਆਈ ਸੋਭਾ ਘਟ ਜਾਂਦੀ ਹੈ ।੧।ਰਹਾਉ।

ਹੇ ਭਾਈ ! ਮੈਂ ਜਿਸ ਭੀ ਮਨੁੱਖ ਕੋਲ (ਆਪਣੇ ਦੁੱਖ ਦੀ) ਗੱਲ ਕਰਦਾ ਹਾਂ, ਉਹ ਆਪਣੇ ਦੁੱਖ ਨਾਲ ਭਰਿਆ ਹੋਇਆ ਦਿੱਸਦਾ ਹੈ (ਉਹ ਮੇਰਾ ਦੁੱਖ ਕੀਹ ਨਿਵਿਰਤ ਕਰੇ ?) । ਹੇ ਭਾਈ ! ਜਿਸ ਮਨੁੱਖ ਨੇ ਆਪਣੇ ਹਿਰਦੇ ਵਿਚ ਪਰਮਾਤਮਾ ਨੂੰ ਆਰਾਧਿਆ ਹੈ, ਉਸ ਨੇ ਹੀ ਇਹ ਡਰ (-ਭਰਿਆ ਸੰਸਾਰ-) ਸਮੁੰਦਰ ਪਾਰ ਕੀਤਾ ਹੈ ।੧।

ਹੇ ਭਾਈ ! ਮਾਇਆ ਦੇ ਕਾਰਨ ਬਣੇ ਹੋਏ ਇਹ ਸਾਕ ਸਜਣ ਰਿਸ਼ਤੇਦਾਰ (ਦੁੱਖਾਂ ਦੀ ਨਿਵਿਰਤੀ ਵਾਸਤੇ) ਕਿਸੇ ਭੀ ਕੰਮ ਨਹੀਂ ਆ ਸਕਦੇ । ਪਰਮਾਤਮਾ ਦਾ ਭਗਤ ਜੇ ਨੀਵੀਂ ਕੁਲ ਦਾ ਭੀ ਹੋਵੇ, ਉਸ ਨੂੰ ਸ੍ਰੇਸ਼ਟ (ਜਾਣੋ), ਉਸ ਦੀ ਸੰਗਤਿ ਵਿਚ ਰਿਹਾਂ ਮਨ-ਇੱਛਤ ਫਲ ਹਾਸਲ ਕਰ ਲਈਦੇ ਹਨ ।੨।

ਹੇ ਭਾਈ ! ਜੇ ਮਾਇਆ ਦੇ ਲੱਖਾਂ ਕ੍ਰੋੜਾਂ ਸੁਆਦਲੇ ਖਾਣੇ ਹੋਣ, ਉਹਨਾਂ ਵਿਚ ਲੱਗਿਆਂ (ਖਾਣ ਦੀ) ਤ੍ਰਿਸ਼ਨਾ ਨਹੀਂ ਮੁੱਕਦੀ । ਪਰਮਾਤਮਾ ਦਾ ਨਾਮ ਸਿਮਰਦਿਆਂ (ਅੰਦਰ, ਮਾਨੋ) ਕ੍ਰੋੜਾਂ (ਸੂਰਜਾਂ ਦਾ) ਚਾਨਣ ਹੋ ਜਾਂਦਾ ਹੈ, ਤੇ ਅੰਦਰ ਉਹ ਕੀਮਤੀ ਨਾਮ-ਪਦਾਰਥ ਦਿੱਸ ਪੈਂਦਾ ਹੈ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ ।੩।

ਹੇ ਨਾਨਕ ! (ਆਖ—) ਹੇ ਪ੍ਰਭੂ ਪਾਤਿਸ਼ਾਹ ! ਹੇ ਜੀਵਾਂ ਦੇ ਸਾਰੇ ਡਰ ਨਾਸ ਕਰਨ ਵਾਲੇ ਹਰੀ ! ਜੇਹੜਾ ਮਨੁੱਖ ਭਟਕਦਾ ਭਟਕਦਾ (ਆਖ਼ਰ) ਤੇਰੇ ਦਰ ਤੇ ਆ ਪਹੁੰਚਦਾ ਹੈ ਉਹ (ਤੇਰੇ ਦਰ ਤੋਂ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ, (ਤੇ ਤੇਰੇ ਦਰ ਤੋਂ) ਇਹ ਸੁਖ ਪ੍ਰਾਪਤ ਕਰਦਾ ਹੈ ।੪।੬।੭।

**ਗੂਜਰੀ ਮਹਲਾ ੫ ਪੰਚਪਦਾ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ ॥ ਚਿਤ੍ਰਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ ॥੧॥ ਅਵਰ ਸਭ ਮਿਥਿਆ ਲੋਭ ਲਬੀ ॥ ਗੁਰਿ ਪੂਰੈ ਦੀਓ ਹਰਿਨਾਮਾ ਜੀਅ ਕਉ ਏਹਾ ਵਸਤੁ ਫਬੀ ॥੧॥ ਰਹਾਉ ॥ ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ ॥ ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ ਪੇਖਤ ਹੀ ਕਾਲਿ ਗ੍ਰਸਿਆ ॥੨॥ ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ॥ ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ ॥੩॥ ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥ ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥੪॥ ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ॥ ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ॥੫॥੧॥੮॥ {ਪੰਨਾ ੪੯੭}**

ਪੰਚਪਦਾ—ਪੰਜ ਬੰਦਾਂ ਵਾਲਾ ਸ਼ਬਦ ।

**ਪਦ ਅਰਥ** :—ਪ੍ਰਥਮੇ—ਪਹਿਲਾਂ । ਊਹਾ—ਉਹ ਥਾਂ । ਧਰਨਿ—ਧਰਤੀ । ਚਿਤ੍ਰ—ਤਸਵੀਰਾਂ । ਚਿਤ੍ਰਸਾਲ—ਤਸਵੀਰਾਂ ਨਾਲ ਸਜੇ ਹੋਏ ਮਹਲ । ਸੰਗਿ—ਨਾਲ । ਕਛਹੂ—ਕੁਝ ਭੀ ।੧।

ਮਿਥਿਆ—ਝੂਠਾ । ਗੁਰਿ ਪੂਰੈ—ਪੂਰੇ ਗੁਰੂ ਨੇ । ਜੀਅ ਕਉ—ਜਿੰਦ ਵਾਸਤੇ । ਫਬੀ—ਸੁਖਾਵੀਂ ।੧।ਰਹਾਉ।

ਇਸਟ—ਪਿਆਰੇ । ਬੰਧਪ—ਰਿਸ਼ਤੇਦਾਰ । ਸੁਤ—ਪੁੱਤਰ । ਬਨਿਤਾ—ਇਸਤ੍ਰੀ । ਰਚਿ—ਰਚ-ਮਿਚ ਕੇ, ਗੂੜਾ ਪਿਆਰ ਪਾ ਕੇ । ਅੰਤੀ ਅਉਸਰੁ—ਅਖ਼ੀਰਲਾ ਸਮਾਂ, ਮੌਤ ਦੀ ਘੜੀ । ਕਾਲਿ—ਮੌਤ ਨੇ । ਗ੍ਰਸਿਆ—ਆ ਫੜਿਆ ।੨।

ਅਨਰਥ—ਧੱਕੇ, ਪਾਪ । ਸੰਪੈ—ਦੌਲਤ । ਰੂਪਾ—ਚਾਂਦੀ । ਦਾਮਾ—ਦਮੜੇ । ਭਾੜੀ—ਮਜ਼ਦੂਰ ।੩।

ਹੈਵਰ—ਸੋਹਣੇ ਘੋੜੇ {ਹਯ ਵਰ} । ਗੈਵਰ—ਸੋਹਣੇ ਹਾਥੀ {ਗਜ ਵਰ} । ਸੰਬਾਹੇ—ਇਕੱਠੇ ਕੀਤੇ । ਗਹੁ ਕਰਿ—ਧਿਆਨ ਨਾਲ । ਕੀਨੇ ਮੇਰੇ—ਆਪਣੇ ਬਣਾਏ । ਲਾਂਮੀ ਧਾਈ—ਲੰਮਾ ਕੂਚ ।੪।

ਸੁਖ ਰਾਜਾ—ਸੁਖਾਂ ਦਾ ਰਾਜਾ, ਸੁਖਦਾਤਾ । ਕੁਟੰਬ—ਪਰਵਾਰ । ਸਹਾਈ—ਸਾਥੀ । ਸੰਪਤਿ—ਦੌਲਤ । ਗੁਰਿ—ਗੁਰੂ ਨੇ । ਕਉ—ਨੂੰ ।੫।

**ਅਰਥ** :—ਹੇ ਭਾਈ ! ਹੋਰ ਸਾਰੇ ਲੋਭ ਲਾਲਚ ਝੂਠੇ ਹਨ । (ਜੇ ਕਿਸੇ ਮਨੁੱਖ ਨੂੰ ਪੂਰੇ ਗੁਰੂ ਨੇ ਪਰਮਾਤਮਾ ਦਾ ਨਾਮ ਦੇ ਦਿੱਤਾ, ਤਾਂ ਇਹ ਨਾਮ ਹੀ (ਉਸ ਦੀ) ਜਿੰਦ ਵਾਸਤੇ ਸੁਖਾਵੀਂ ਚੀਜ਼ ਹੈ ।੧।ਰਹਾਉ।

ਹੇ ਭਾਈ ! ਜੀਵ ਪਹਿਲਾਂ ਮਾਂ ਦੇ ਪੇਟ ਵਿਚ ਆ ਨਿਵਾਸ ਕਰਦਾ ਹੈ, (ਫਿਰ) ਉਹ ਥਾਂ ਛੱਡ ਕੇ ਧਰਤੀ ਤੇ ਆਉਂਦਾ ਹੈ । (ਇਥੇ) ਚਿੜ੍ਹੇ ਹੋਏ ਮਹਲ-ਮਾੜੀਆਂ ਤੇ ਸੋਹਣੇ ਬਾਗ (ਵੇਖ ਵੇਖ ਕੇ ਖ਼ੁਸ਼ ਹੁੰਦਾ ਹੈ, ਪਰ ਇਹਨਾਂ ਵਿਚੋਂ) ਕੋਈ ਭੀ ਚੀਜ਼ (ਅਖ਼ੀਰ ਵੇਲੇ ਜੀਵ ਦੇ) ਨਾਲ ਨਹੀਂ ਜਾਂਦੀ ।੧।

ਹੇ ਭਾਈ ! ਪਿਆਰੇ ਮਿੱਤਰ, ਰਿਸ਼ਤੇਦਾਰ, ਪੁੱਤਰ, ਭਰਾ, ਇਸਤ੍ਰੀ—ਇਹਨਾਂ ਨਾਲ ਗੂੜਾ ਪਿਆਰ ਪਾ ਕੇ ਜੀਵ ਹੱਸਦਾ-ਖੇਡਦਾ ਰਹਿੰਦਾ ਹੈ, ਪਰ ਜਿਸ ਵੇਲੇ ਅੰਤਲਾ ਸਮਾ ਆ ਪੁੱਜਦਾ ਹੈ, ਉਹਨਾਂ ਸਭਨਾਂ ਦੇ ਵੇਂਹਦਿਆਂ ਵੇਂਹਦਿਆਂ ਮੌਤ ਨੇ ਆ ਫੜਨਾ ਹੁੰਦਾ ਹੈ ।੨।

(ਹੇ ਭਾਈ ! ਸਾਰੀ ਉਮਰ) ਧੱਕੇ ਜ਼ੁਲਮ ਕਰ ਕਰ ਕੇ ਮਨੁੱਖ ਦੌਲਤ ਸੋਨਾ ਚਾਂਦੀ ਰੁਪਏ ਇਕੱਠੇ ਕਰਦਾ ਰਹਿੰਦਾ ਹੈ (ਜਿਵੇਂ ਕਿਸੇ) ਮਜ਼ਦੂਰ ਨੂੰ ਮਜ਼ਦੂਰੀ (ਮਿਲ ਜਾਂਦੀ ਹੈ ਤਿਵੇਂ, ਦੌਲਤ ਇਕੱਠੀ ਕਰਨ ਵਾਲੇ ਨੂੰ) ਉਹ (ਹਰ ਰੋਜ਼ ਦਾ ਖਾਣ-ਪੀਣ) ਮਜ਼ਦੂਰੀ ਮਿਲਦੀ ਰਹੀ, ਬਾਕੀ ਸਾਰਾ ਧਨ (ਮਰਨ ਵੇਲੇ) ਬਿਗਾਨਾ ਹੋ ਜਾਂਦਾ ਹੈ ।੩।

ਹੇ ਭਾਈ ! ਮਨੁੱਖ ਸੋਹਣੇ ਘੋੜੇ ਵਧੀਆ ਹਾਥੀ ਰਥ (ਆਦਿਕ) ਇਕੱਠੇ ਕਰਦਾ ਰਹਿੰਦਾ ਹੈ, ਪੂਰੇ ਧਿਆਨ ਨਾਲ ਇਹਨਾਂ ਨੂੰ ਆਪਣੀ ਮਲਕੀਅਤ ਬਣਾਂਦਾ ਰਹਿੰਦਾ ਹੈ, ਪਰ ਜਦੋਂ ਲੰਮਾ ਕੂਚ ਹੁੰਦਾ ਹੈ (ਇਹ ਘੋੜੇ ਆਦਿਕ) ਇਕ ਪੈਰ ਭੀ (ਮਨੁੱਖ ਦੇ ਨਾਲ) ਨਹੀਂ ਤੁਰਦੇ ।੪।

ਹੇ ਭਾਈ ! ਪਰਮਾਤਮਾ ਦਾ ਨਾਮ ਹੀ ਮਨੁੱਖ ਦਾ ਅਸਲ ਧਨ ਹੈ, ਨਾਮ ਹੀ ਸੁਖਦਾਤਾ ਹੈ, ਨਾਮ ਹੀ ਪਰਵਾਰ ਹੈ, ਨਾਮ ਹੀ ਸਾਥੀ ਹੈ । ਗੁਰੂ ਨੇ (ਮੈਨੂੰ) ਨਾਨਕ ਨੂੰ ਇਹ ਹਰਿ-ਨਾਮ-ਦੌਲਤ ਹੀ ਦਿੱਤੀ ਹੈ । ਇਹ ਦੌਲਤ ਕਦੇ ਮੁੱਕਦੀ ਨਹੀਂ, ਕਦੇ ਗੁਆਚਦੀ ਨਹੀਂ ।੫।੧।੮।

**ਨੋਟ** :—ਪੰਚਪਦਾ—੧ (ਅੰਕ ੧)

ਮ: ੫ ਦੇ ਕੁਲ ਸ਼ਬਦ—੮ (ਅੰਕ ੮)

**ਗੂਜਰੀ ਮਹਲਾ ੫ ਤਿਪਦੇ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਦੁਖ ਬਿਨਸੇ ਸੁਖ ਕੀਆ ਨਿਵਾਸਾ ਤ੍ਰਿਸਨਾ ਜਲਨਿ ਬੁਝਾਈ ॥ ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ ਬਿਨਸਿ ਨ ਆਵੈ ਜਾਈ ॥੧॥ ਹਰਿ ਜਪਿ ਮਾਇਆ ਬੰਧਨ ਤੂਟੇ ॥ ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ ਸਾਧ ਸੰਗਤਿ ਮਿਲਿ ਛੂਟੇ ॥੧॥ ਰਹਾਉ ॥ ਆਠ ਪਹਰ ਹਰਿ ਕੇ ਗੁਨ ਗਾਵੈ ਭਗਤਿ ਪ੍ਰੇਮ ਰਸਿ ਮਾਤਾ ॥ ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥੨॥ ਜਿਸ ਕਾ ਸਾ ਤਿਨ ਹੀ ਰਖਿ ਲੀਆ ਸਗਲ ਜੁਗਤਿ ਬਣਿ ਆਈ ॥ ਕਹੁ ਨਾਨਕ ਪ੍ਰਭ ਪੁਰਖ ਦਇਆਲਾ ਕੀਮਤਿ ਕਹਣੁ ਨ ਜਾਈ ॥੩॥੧॥੯॥ {ਪੰਨਾ ੪੯੭-੪੯੮}**

ਪਦ ਅਰਥ :—ਜਲਨਿ—ਸੜਨ । ਨਿਧਾਨੁ—ਖ਼ਜ਼ਾਨਾ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਬਿਨਸਿ—ਨਾਸ ਹੋ ਕੇ, ਆਤਮਕ ਮੌਤੇ ਮਰ ਕੇ । ਆਵੈ—ਜੰਮਦਾ । ਜਾਈ—ਮਰਦਾ ।੧।

ਜਪਿ—ਜਪ ਕੇ । ਮਿਲਿ—ਮਿਲ ਕੇ । ਛੂਟੇ—ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ।੧।ਰਹਾਉ।

ਗਾਵੈ—ਗਾਂਦਾ ਹੈ । ਰਸਿ—ਸੁਆਦ ਵਿਚ । ਮਾਤਾ—ਮਸਤ । ਹਰਖ—ਖ਼ੁਸ਼ੀ । ਸੋਗ—ਗ਼ਮੀ । ਦੁਹੁ ਮਾਹਿ—ਦੋਹਾਂ ਵਿਚ । ਨਿਰਾਲਾ—{ਨਿਰ-ਆਲਯ । ਆਲਯ—ਘਰ} ਵੱਖਰਾ, ਨਿਰਲੇਪ ।੨।

ਜਿਸ ਕਾ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਸਾ—ਸੀ । ਤਿਨ ਹੀ—ਤਿਨਿ ਹੀ, ਉਸੇ (ਪ੍ਰਭੂ) ਨੇ ਹੀ {ਲਫ਼ਜ਼ 'ਤਿਨਿ' ਦੀ ਿ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਜੁਗਤਿ—ਜੀਵਨ-ਮਰਯਾਦਾ ।੩।

**ਅਰਥ** :—ਹੇ ਭਾਈ ! ਮੇਰੇ ਪ੍ਰਭੂ ਜੀ ਜਿਸ ਮਨੁੱਖ ਉੱਤੇ ਕਿਰਪਾਲ ਹੁੰਦੇ ਹਨ, ਉਹ ਮਨੁੱਖ ਸਾਧ ਸੰਗਤਿ ਵਿਚ ਮਿਲ ਕੇ ਮਾਇਆ ਦੇ ਬੰਧਨਾਂ ਤੋਂ ਅਜ਼ਾਦ ਹੋ ਜਾਂਦਾ ਹੈ, ਪਰਮਾਤਮਾ ਦਾ ਨਾਮ ਜਪ ਕੇ ਉਸ ਦੇ ਮਾਇਆ ਦੇ ਬੰਧਨ ਟੁੱਟ ਜਾਂਦੇ ਹਨ ।੧।ਰਹਾਉ।

ਹੇ ਭਾਈ ! ਗੁਰੂ ਨੇ ਜਿਸ ਮਨੁੱਖ ਦੇ ਹਿਰਦੇ ਵਿਚ (ਸਾਰੇ ਸੁਖਾਂ ਦਾ) ਖ਼ਜ਼ਾਨਾ ਹਰਿ-ਨਾਮ ਪੱਕਾ ਕਰ ਦਿੱਤਾ, ਉਹ ਆਤਮਕ ਮੌਤ ਨਹੀਂ ਸਹੇੜਦਾ, ਉਹ ਨਾਹ (ਮੁੜ ਮੁੜ) ਜੰਮਦਾ ਹੈ ਨਾਹ ਮਰਦਾ ਹੈ, ਉਸ ਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ, ਉਸ ਦੇ ਅੰਦਰ ਸੁਖ ਆ ਨਿਵਾਸ ਕਰਦੇ ਹਨ, ਪਰਮਾਤਮਾ ਦਾ ਨਾਮ ਉਸ ਦੀ ਤ੍ਰਿਸ਼ਨਾ ਦੀ ਸੜਨ ਬੁਝਾ ਦੇਂਦਾ ਹੈ ।੧।

(ਹੇ ਭਾਈ ! ਜਿਸ ਮਨੁੱਖ ਉੱਤੇ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਹ) ਪਰਮਾਤਮਾ ਦੀ ਭਗਤੀ ਤੇ ਪਿਆਰ ਦੇ ਸੁਆਦ ਵਿਚ ਮਸਤ ਹੋ ਕੇ ਅੱਠੇ ਪਹਰ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, (ਇਸ ਤਰ੍ਹਾਂ) ਉਹ ਖ਼ੁਸ਼ੀ ਤੇ ਗ਼ਮੀ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ, ਉਹ ਸਦਾ ਸਿਰਜਣਹਾਰ-ਪ੍ਰਭੂ ਨਾਲ ਸਾਂਝ ਪਾਈ ਰੱਖਦਾ ਹੈ ।੧।

(ਹੇ ਭਾਈ ! ਪ੍ਰਭੂ ! ਦੀ ਦਇਆ ਨਾਲ) ਜਿਹੜਾ ਮਨੁੱਖ ਉਸ ਪ੍ਰਭੂ ਦਾ ਹੀ ਸੇਵਕ ਬਣ ਜਾਂਦਾ ਹੈ, ਉਹ ਪ੍ਰਭੂ ਹੀ ਉਸ ਨੂੰ ਮਾਇਆ ਦੇ ਬੰਧਨਾਂ ਤੋਂ ਬਚਾ ਲੈਂਦਾ ਹੈ, ਉਸ ਮਨੁੱਖ ਦੀ ਸਾਰੀ ਜੀਵਨ-ਮਰਯਾਦਾ ਸੁਚੱਜੀ ਬਣ ਜਾਂਦੀ ਹੈ ।

ਹੇ ਨਾਨਕ ! ਆਖ—ਸਰਬ-ਵਿਆਪਕ ਪ੍ਰਭੂ ਜੀ (ਆਪਣੇ ਸੇਵਕ ਉਤੇ ਸਦਾ) ਦਇਆਵਾਨ ਰਹਿੰਦੇ ਹਨ । ਪ੍ਰਭੂ ਦੀ ਦਇਆਲਤਾ ਦਾ ਮੁੱਲ ਦੱਸਿਆ ਨਹੀਂ ਜਾ ਸਕਦਾ ।੩।੧।੯।

**ਨੋਟ** :—ਸਿਰਲੇਖ ਵਿਚ ਲਿਖਿਆ ਹੈ 'ਤਿਪਦੇ' (ਤਿੰਨਾਂ ਬੰਦਾਂ ਵਾਲੇ ਸ਼ਬਦ—ਬਹੁ-ਵਚਨ) । ਪਰ ਇਥੇ ਸਿਰਫ਼ ਇਹੋ ਹੀ 'ਤਿਪਤਾ' ਦਰਜ ਹੈ ।

### ਗੂਜਰੀ ਮਹਲਾ ੫ ਦੁਪਦੇ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥ ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ॥੧॥ ਠਾਕੁਰ ਐਸੋ ਨਾਮੁ ਤੁਮ੍ਾਰੋ ॥ ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥੧॥ ਰਹਾਉ ॥ ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥ ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥੨॥੧॥੧੦॥ {ਪੰਨਾ ੪੯੮}**

**ਪਦ ਅਰਥ** :—ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ ਬੰਦੇ । ਲੀਏ ਕਰਿ—ਬਣਾ ਲਏ । ਬਰਨੁ—(ਬ੍ਰਾਹਮਣ ਖੱਤ੍ਰੀ ਆਦਿਕ) ਵਰਨ । ਕੋਊ—ਕੋਈ ਭੀ । ਬਾਛਹਿ—ਚਾਹੁੰਦੇ ਹਨ, ਮੰਗਦੇ ਹਨ । ਰਵਾਰੋ—ਧੂੜ ।੧।

ਠਾਕੁਰ—ਹੇ ਠਾਕੁਰ ! ਐਸੋ—ਅਜੇਹੀ ਸਮਰਥਾ ਵਾਲਾ । ਧਣੀ—ਮਾਲਕ । ਕਹੀਜੈ—ਅਖਵਾਂਦਾ ਹੈ । ਜਨ ਕੋ—ਦਾਸ ਦਾ । ਅੰਗੁ—ਪੱਖ । ਨਿਰਾਰੋ—ਨਿਰਾਲਾ, ਅਨੋਖਾ ।੧।ਰਹਾਉ।

ਬੁਧਿ—ਸੁਚੱਜੀ ਅਕਲ । ਆਧਾਰੋ—ਆਸਰਾ । ਦਾਸਰੋ—ਨਿਮਾਣਾ ਜਿਹਾ ਦਾਸ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਚੰਮਿਆਰੋ—ਰਵਿਦਾਸ ਚਮਿਆਰ ।੨।

**ਅਰਥ** :—ਹੇ ਮਾਲਕ-ਪ੍ਰਭੂ ! ਤੂੰ ਆਪਣੇ ਸੇਵਕ ਦਾ ਅਨੋਖਾ ਹੀ ਪੱਖ ਕਰਦਾ ਹੈਂ, ਤੇਰਾ ਨਾਮ ਅਸਚਰਜ ਸ਼ਕਤੀ ਵਾਲਾ ਹੈ (ਤੇਰੇ ਨਾਮ ਦੀ ਬਰਕਤਿ ਨਾਲ ਤੇਰਾ ਸੇਵਕ) ਸਾਰੀ ਦੁਨੀਆ ਦਾ ਮਾਲਕ ਅਖਵਾਣ ਲੱਗ ਪੈਂਦਾ ਹੈ ।੧।ਰਹਾਉ।

ਹੇ ਭਾਈ ! ਵਿਕਾਰਾਂ ਵਿਚ ਡਿੱਗੇ ਹੋਏ ਜਿਨ੍ਹਾਂ ਬੰਦਿਆਂ ਨੂੰ ਪਵਿਤ੍ਰ ਕਰ ਕੇ ਪਰਮਾਤਮਾ ਆਪਣੇ (ਦਾਸ) ਬਣਾ ਲੈਂਦਾ ਹੈ, ਸਾਰੀ ਲੁਕਾਈ ਉਹਨਾਂ ਅੱਗੇ ਸਿਰ ਨਿਵਾਂਦੀ ਹੈ । ਕੋਈ ਨਹੀਂ ਪੁੱਛਦਾ ਉਹਨਾਂ ਦਾ ਵਰਨ ਕੇਹੜਾ ਹੈ ਉਹਨਾਂ ਦੀ ਜਾਤਿ ਕੇਹੜੀ ਹੈ । ਸਭ ਲੋਕ ਉਹਨਾਂ ਦੇ ਚਰਨਾਂ ਦੀ ਧੂੜ ਮੰਗਦੇ ਹਨ ।੧।

ਹੇ ਨਾਨਕ ! ਜੇਹੜਾ ਮਨੁੱਖ ਸਾਧ ਸੰਗਤਿ ਵਿਚ ਆ ਕੇ (ਸੁਚੱਜੀ) ਅਕਲ ਪ੍ਰਾਪਤ ਕਰ ਲੈਂਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਸ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ । (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਹੀ) ਨਾਮਦੇਵ, ਤ੍ਰਿਲੋਚਨ, ਕਬੀਰ, ਰਵਿਦਾਸ ਚਮਾਰ—ਹਰੇਕ (ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਪ੍ਰਾਪਤ ਕਰ ਗਿਆ ।੨।੧।੧੦।

**ਗੂਜਰੀ ਮਹਲਾ ੫ ॥ ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ ॥ ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ ॥੧॥ ਪ੍ਰਭ ਕੀ ਅਗਮ ਅਗਾਧਿ ਕਥਾ ॥ ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥੧॥ ਰਹਾਉ ॥ ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥ ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥੨॥੨॥੧੧॥ {ਪੰਨਾ ੪੯੮}**

**ਪਦ ਅਰਥ** :—ਕੋਊ—ਕੋਈ ਭੀ । ਬੂਝਨਹਾਰੋ—ਸਮਝਣ ਦੀ ਸਮਰਥਾ ਵਾਲਾ । ਕਵਨੁ—ਕੌਣ ? ਭਤਾ—ਭਾਤਿ, ਕਿਸਮ । ਬਿਰੰਚਿ—ਬ੍ਰਹਮਾ । ਅਰੁ—ਅਤੇ । ਗਹਿ ਨ ਸਕਾਹਿ—ਫੜ ਨਹੀਂ ਸਕਦੇ । ਗਤਾ—ਗਤਿ, ਹਾਲਤ ।੧।

ਅਗਮ—ਅਪਹੁੰਚ । ਅਗਾਧਿ—ਡੂੰਘੀ । ਸੁਨੀਐ—ਸੁਣਿਆ ਜਾਂਦਾ ਹੈ । ਅਵਰ ਬਿਧਿ—ਹੋਰ ਹੀ ਤਰ੍ਹਾਂ । ਬੁਝੀਐ—ਸਮਝਿਆ ਜਾਂਦਾ ਹੈ । ਰਹਤਾ—ਪਰੇ, ਬਿਨਾ ।੧।ਰਹਾਉ।

ਆਪੇ—ਆਪ ਹੀ । ਸੰਗਿ—ਨਾਲ । ਰਤਾ—ਮਸਤ । ਕੋ—ਦਾ । ਜਤ੍ਰ ਕਤਾ—ਜਿਥੇ ਕਿਥੇ, ਹਰ ਥਾਂ ।੨।

**ਅਰਥ** :—ਹੇ ਭਾਈ ! ਪਰਮਾਤਮਾ ਕਿਹੋ ਜਿਹਾ ਹੈ—ਇਸ ਗੱਲ ਦੀ ਸਮਝ ਮਨੁੱਖ ਦੀ ਪਹੁੰਚ ਤੋਂ ਪਰੇ ਹੈ (ਮਨੁੱਖੀ ਸਮਝ ਵਾਸਤੇ) ਬਹੁਤ ਹੀ ਡੂੰਘੀ ਹੈ । (ਉਸ ਦੇ ਸਰੂਪ ਬਾਰੇ ਲੋਕਾਂ ਪਾਸੋਂ) ਸੁਣੀਦਾ ਕੁਝ ਹੋਰ ਹੈ, ਤੇ ਸਮਝੀਦਾ ਕਿਸੇ ਹੋਰ ਤਰ੍ਹਾਂ ਹੈ, ਕਿਉਂਕਿ (ਉਸ ਦਾ ਸਰੂਪ) ਦੱਸਣ ਤੋਂ ਬਿਆਨ ਕਰਨ ਤੋਂ ਬਾਹਰ ਹੈ ।੧।

ਹੇ ਭਾਈ ! ਕੋਈ ਭੀ ਐਸਾ ਮਨੁੱਖ ਨਹੀਂ ਹੈ ਜੇਹੜਾ ਪਰਮਾਤਮਾ ਦੇ ਸਹੀ ਸਰੂਪ ਨੂੰ ਸਮਝਣ ਦੀ ਤਾਕਤ ਰੱਖਦਾ ਹੋਵੇ । ਕੌਣ ਜਾਣ ਸਕਦਾ ਹੈ ਕਿ ਉਹ ਕਿਹੋ ਜਿਹਾ ਹੈ ? ਸ਼ਿਵ, ਬ੍ਰਹਮਾ ਅਤੇ ਹੋਰ ਸਾਰੇ ਰਿਸ਼ੀ ਮੁਨੀ ਭੀ ਉਸ ਪਰਮਾਤਮਾ ਦੇ ਸਰੂਪ ਨੂੰ ਸਮਝ ਨਹੀਂ ਸਕਦੇ ।੧।

ਹੇ ਭਾਈ ! ਪਰਮਾਤਮਾ ਆਪ ਹੀ (ਆਪਣਾ) ਭਗਤ ਹੈ, ਆਪ ਹੀ ਮਾਲਕ ਹੈ, ਆਪ ਹੀ ਆਪਣੇ ਨਾਲ ਮਸਤ ਹੈ (ਕਿਉਂਕਿ, ਹੇ ਭਾਈ !) ਨਾਨਕ ਦਾ ਪਰਮਾਤਮਾ ਸਾਰੇ ਹੀ ਸੰਸਾਰ ਵਿਚ ਵਿਆਪਕ ਹੈ, (ਨਾਨਕ ਨੇ) ਉਸ ਨੂੰ ਹਰ ਥਾਂ ਵੱਸਦਾ ਵੇਖਿਆ ਹੈ ।੨।੨।੧੧।

**ਗੂਜਰੀ ਮਹਲਾ ੫ ॥ ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ॥ ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ ॥੧॥ ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥ ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ ॥੧॥ ਰਹਾਉ ॥ ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥ ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ ॥੨॥੩॥੧੨॥ {ਪੰਨਾ ੪੯੮}**

**ਪਦ ਅਰਥ** :—ਮਤਾ—ਸਲਾਹ । ਮਸੂਰਤਿ—ਮਸ਼ਵਰਾ । ਅਵਰ—ਹੋਰ । ਜਨ—ਦਾਸ, ਸੇਵਕ । ਜਹ ਜਹ—ਜਿੱਥੇ ਜਿੱਥੇ । ਅਉਸਰੁ—ਸਮਾ, ਮੌਕਾ ।੧।

ਪ੍ਰਭ ਕੋ ਬਿਰਦਾਇਓ—ਪਰਮਾਤਮਾ ਦਾ ਮੁੱਢ-ਕਦੀਮਾਂ ਦਾ ਸੁਭਾਉ । ਭਗਤਿ ਵਛਲੁ—ਭਗਤੀ (ਕਰਨ ਵਾਲਿਆਂ) ਦਾ ਪਿਆਰਾ । ਪ੍ਰਤਿਪਾਲ—ਪਾਲਣਾ, ਰਾਖੀ । ਬਾਰਿਕ—ਬਾਲਕ, ਬੱਚਾ । ਨਿਆਈ—ਵਾਂਗ । ਕਉ—ਨੂੰ ।੧।ਰਹਾਉ।

ਸੰਜਮ—ਇੰਦ੍ਰਿਆਂ ਨੂੰ ਵੱਸ ਕਰਨ ਦੇ ਜਤਨ । ਜਪ—(ਦੇਵਤਿਆਂ ਨੂੰ ਪ੍ਰਸੰਨ ਕਰਨ ਵਾਸਤੇ ਖ਼ਾਸ ਮੰਤ੍ਰਾਂ ਦੇ) ਜਾਪ । ਤਪ—ਧੂਣੀਆਂ ਤਪਾਣੀਆਂ । ਕਰਮ ਧਰਮ—(ਸ਼ਾਸਤ੍ਰਾਂ ਅਨੁਸਾਰ ਮਿਥੇ ਹੋਏ) ਧਾਰਮਿਕ ਕੰਮ । ਜਨਿ—ਜਨ ਨੇ, ਸੇਵਕ ਨੇ । ਅਭੈ ਦਾਨੁ—ਨਿਰਭੈਤਾ ਦੀ ਦਾਤਿ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਮੁੱਢ-ਕਦੀਮਾਂ ਦਾ ਸੁਭਾਉ ਹੈ ਕਿ ਉਹ ਭਗਤੀ (ਕਰਨ ਵਾਲਿਆਂ) ਦਾ ਪਿਆਰਾ ਹੈ । ਉਹ (ਸਭਨਾਂ ਦੀ) ਬੱਚਿਆਂ ਵਾਂਗ ਪਾਲਣਾ ਕਰਦਾ ਹੈ, ਤੇ ਆਪਣੇ ਸੇਵਕ ਨੂੰ ਲਾਡ ਲਡਾਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਸੇਵਕ ਨੂੰ ਕੋਈ ਸਲਾਹ ਮਸ਼ਵਰਾ, ਕੋਈ ਹੋਰ ਸਿਆਣਪ ਦੀ ਗੱਲ—ਇਹ ਕੁਝ ਭੀ ਨਹੀਂ ਅਹੁੜਦਾ । ਜਿੱਥੇ ਜਿੱਥੇ (ਕੋਈ ਔਖਿਆਈ ਦਾ) ਮੌਕਾ ਆ ਬਣਦਾ ਹੈ, ਉੱਥੇ ਉੱਥੇ (ਪਰਮਾਤਮਾ ਦਾ ਸੇਵਕ) ਪਰਮਾਤਮਾ ਦਾ ਹੀ ਧਿਆਨ ਧਰਦਾ ਹੈ ।੧।

ਹੇ ਭਾਈ ! ਪਰਮਾਤਮਾ ਦੇ ਸੇਵਕ ਨੇ (ਸਦਾ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਹੀ ਗੀਤ ਗਾਇਆ ਹੈ, (ਸੇਵਕ ਵਾਸਤੇ ਇਹ ਸਿਫ਼ਤ-ਸਾਲਾਹ ਹੀ) ਜਪ ਤਪ ਹੈ, ਸੰਜਮ ਹੈ, ਤੇ (ਮਿਥੇ ਹੋਏ) ਧਾਰਮਿਕ ਕਰਮ ਹੈ । ਹੇ ਨਾਨਕ ! ਪਰਮਾਤਮਾ ਦਾ ਸੇਵਕ ਪਰਮਾਤਮਾ ਦੀ ਹੀ ਸਰਨ ਪਿਆ ਰਹਿੰਦਾ ਹੈ, (ਪ੍ਰਭੂ ਦੇ ਦਰ ਤੋਂ ਹੀ ਉਹ) ਨਿਡਰਤਾ ਦੀ ਦਾਤਿ ਪ੍ਰਾਪਤ ਕਰਦਾ ਹੈ, ਆਤਮਕ ਆਨੰਦ ਹਾਸਲ ਕਰਦਾ ਹੈ ।੨।੩।੧੨।

**ਗੂਜਰੀ ਮਹਲਾ ੫ ॥ ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥ ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥ ਮੋਹਨੁ ਪ੍ਰਾਨ ਮਾਨ ਰਾਗੀਲਾ ॥ ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥੧॥ ਰਹਾਉ ॥ ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੪॥੧੩॥ {ਪੰਨਾ ੪੯੮}**

**ਪਦ ਅਰਥ** :—ਪਿਆਰੋ—ਪਿਆਰੇ (ਹਰੀ) ਨੂੰ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਢੀਲਾ—ਢਿੱਲ । ਸੰਤ—ਗੁਰੂ । ਕਰਿ—ਕਰ ਕੇ । ਭਾਵਨੀ—ਸਰਧਾ । ਲਾਈਐ—ਬਣਾਣੀ ਚਾਹੀਦੀ ਹੈ । ਤਿਆਗਿ—ਤਿਆਗ ਕੇ । ਹਾਠੀਲਾ—ਹਠ ।੧।

ਮੋਹਨੁ—ਸੁੰਦਰ ਪ੍ਰਭੂ । ਪ੍ਰਾਨ ਮਾਨ—ਜਿੰਦ ਦਾ ਫ਼ਖ਼ਰ । ਰਾਗੀਲਾ—ਰੰਗੀਲਾ, ਸਦਾ ਖਿੜੇ ਸੁਭਾਵ ਵਾਲਾ । ਹੀਅਰੇ ਕੈ ਸੰਗੇ—(ਮੇਰੇ) ਹਿਰਦੇ ਦੇ ਨਾਲ । ਹੀਅਰਾ—ਹਿਰਦਾ । ਪੇਖਿ—ਵੇਖ ਕੇ । ਲੀਲਾ—ਕੌਤਕ ।੧।ਰਹਾਉ।

ਮਨਿ—ਮਨ ਵਿਚ {ਲਫ਼ਜ਼ 'ਮਨੁ' ਅਤੇ 'ਮਨਿ' ਦਾ ਫ਼ਰਕ ਵੇਖੋ} । ਮਨਹੁ—ਮਨ ਤੋਂ । ਜੰਗੀਲਾ—ਜੰਗਾਲ, ਮੈਲ । ਮਿਲਬੇ ਕੀ—(ਉਸ ਪਰਮਾਤਮਾ ਨੂੰ) ਮਿਲਣ ਦੀ । ਮਹਿਮਾ—ਵਡਿਆਈ । ਸਾਕਉ—ਸਾਕਉਂ ।੨।

**ਅਰਥ** :—ਹੇ ਭਾਈ ! ਸੁੰਦਰ ਹਰੀ ਸਦਾ ਖਿੜੇ ਸੁਭਾਵ ਵਾਲਾ ਹੈ, ਮੇਰੀ ਜਿੰਦ ਦਾ ਮਾਣ ਹੈ । ਉਹ ਸੁੰਦਰ ਹਰੀ (ਸਦਾ) ਮੇਰੇ ਹਿਰਦੇ ਨਾਲ ਵੱਸ ਰਿਹਾ ਹੈ, ਮੇਰਾ ਮਨ ਉਸ ਦੇ ਕੌਤਕ ਵੇਖ ਵੇਖ ਕੇ ਮਸਤ ਹੋ ਰਿਹਾ ਹੈ ।੧।ਰਹਾਉ।

ਹੇ ਭਾਈ ! ਉਸ ਪਿਆਰੇ ਹਰੀ ਨੂੰ ਦਿਨ ਰਾਤ ਹਰ ਵੇਲੇ ਸਿਮਰਦੇ ਰਿਹਾ ਕਰੋ, ਅੱਖ ਦੇ ਝਮਕਣ ਜਿਤਨੇ ਸਮੇ ਲਈ ਭੀ (ਇਸ ਕੰਮ ਤੋਂ) ਢਿੱਲ ਨਹੀਂ ਕਰਨੀ ਚਾਹੀਦੀ । (ਹੇ ਭਾਈ ! ਆਪਣੇ ਮਨ ਵਿਚੋਂ) ਅਹੰਕਾਰ ਤੇ ਹਠ ਤਿਆਗ ਕੇ, ਗੁਰੂ ਦੀ ਦੱਸੀ ਸੇਵਾ ਕਰ ਕੇ, (ਪਰਮਾਤਮਾ ਦੇ ਚਰਨਾਂ ਵਿਚ) ਸਰਧਾ ਬਣਾਣੀ ਚਾਹੀਦੀ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਜਿਸ ਪਰਮਾਤਮਾ ਦਾ ਸਿਮਰਨ ਕਰਦਿਆਂ ਮਨ ਵਿਚ ਆਨੰਦ ਪੈਦਾ ਹੁੰਦਾ ਹੈ, ਤੇ ਮਨ ਵਿਚੋਂ (ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ, ਉਸ ਦੇ ਚਰਨਾਂ ਵਿਚ ਜੁੜਨ ਦੀ ਵਡਿਆਈ ਮੈਂ ਬਿਆਨ ਨਹੀਂ ਕਰ ਸਕਦਾ, ਵਡਿਆਈ ਪਰੇ ਤੋਂ ਪਰੇ ਹੈ (ਪਾਰਲਾ ਬੰਨਾ ਨਹੀਂ ਲੱਭ ਸਕਦਾ) ।੨।੪।੧੩।

**ਗੂਜਰੀ ਮਹਲਾ ੫ ॥ ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ ॥ ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ ॥੧॥ ਬਲਵੰਤਿ ਬਿਆਪਿ ਰਹੀ ਸਭ ਮਹੀ ॥ ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥੧॥ ਰਹਾਉ ॥ ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ ॥ ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ ॥੨॥੫॥੧੪॥ {ਪੰਨਾ ੪੯੮-੪੯੯}**

**ਪਦ ਅਰਥ** :—ਮੁਨਿ—ਸਮਾਧੀ ਲਾ ਕੇ ਚੁੱਪ ਟਿਕੇ ਰਹਿਣ ਵਾਲੇ । ਜੋਗੀ—ਜੋਗ-ਅੱਭਿਆਸ ਕਰਨ ਵਾਲੇ । ਸਾਸਤ੍ਰਗਿ—{_ਾ[illegible]੧ੳ} ਸ਼ਾਸਤਰਾਂ ਦੇ ਜਾਣਨ ਵਾਲੇ । ਕਹਾਵਤ—ਅਖਵਾਂਦੇ ਹਨ । ਬਸਿ—ਵੱਸ ਵਿਚ । ਕੀਨ੍ਹੇ—ਕੀਤੇ ਹਨ । ਤੀਨਿ ਦੇਵ—ਬ੍ਰਹਮਾ, ਵਿਸ਼ਨੂੰ, ਸ਼ਿਵ । ਅਰੁ—ਅਤੇ । ਕੋੜਿ—ਕ੍ਰੋੜ । ਹੈਰਤਿ—ਹੈਰਾਨਗੀ ।੧।

ਬਲਵੰਤਿ—ਬਲਵਤੀ ਮਾਇਆ, ਪ੍ਰਬਲ ਮਾਇਆ । ਬਿਆਪਿ ਰਹੀ—ਆਪਣਾ ਜ਼ੋਰ ਪਾ ਰਹੀ ਹੈ । ਮਹੀ—ਧਰਤੀ । ਮਰਮਾ—ਭੇਤ । ਅਵਰੁ—ਹੋਰ । ਤੇ—ਤੋਂ । ਲਹੀ—ਲੱਭਿਆ ।੧।ਰਹਾਉ।

ਜੀਤਿ ਜੀਤਿ ਜੀਤੇ—ਸਦਾ ਤੋਂ ਜਿੱਤਦੀ ਆ ਰਹੀ ਹੈ {ਵੇਖੋ 'ਗੁਰਬਾਣੀ ਵਿਆਕਰਣ'} ਸਭਿ—ਸਾਰੇ । ਲਪਟਹੀ—ਚੰਬੜੀ ਹੋਈ ਹੈ । ਸਾਧ ਤੇ—ਗੁਰੂ ਪਾਸੋਂ । ਹੋਇ ਚੇਰੀ—ਦਾਸੀ ਬਣ ਕੇ । ਗਹੀ—ਫੜਦੀ ਹੈ ।੨।

**ਅਰਥ** :—ਹੇ ਭਾਈ ! ਪ੍ਰਬਲ ਮਾਇਆ ਸਾਰੀ ਧਰਤੀ ਉੱਤੇ ਆਪਣਾ ਜ਼ੋਰ ਪਾ ਰਹੀ ਹੈ, ਕੋਈ ਹੋਰ ਮਨੁੱਖ (ਇਸ ਤੋਂ ਬਚਣ ਦਾ) ਭੇਤ ਨਹੀਂ ਜਾਣਦਾ । (ਇਹ ਭੇਤ) ਗੁਰੂ ਦੀ ਕਿਰਪਾ ਨਾਲ ਲੱਭਦਾ ਹੈ ।੧।ਰਹਾਉ।

ਕੋਈ ਆਪਣੇ ਆਪ ਨੂੰ ਮੁਨੀ ਅਖਵਾਂਦੇ ਹਨ, ਕੋਈ ਜੋਗੀ ਅਖਵਾਂਦੇ ਹਨ, ਕੋਈ ਸ਼ਾਸਤ੍ਰ-ਵੇਤਾ ਅਖਵਾਂਦੇ ਹਨ—ਇਹਨਾਂ ਸਭਨਾਂ ਨੂੰ (ਪ੍ਰਬਲ ਮਾਇਆ ਨੇ) ਆਪਣੇ ਵੱਸ ਵਿਚ ਕੀਤਾ ਹੋਇਆ ਹੈ । (ਬ੍ਰਹਮਾ, ਵਿਸ਼ਨੂੰ, ਸ਼ਿਵ

ਇਹ ਵੱਡੇ) ਤਿੰਨ ਦੇਵਤੇ ਅਤੇ (ਬਾਕੀ ਦੇ) ਤੇਤੀ ਕ੍ਰੋੜ ਦੇਵਤੇ—(ਮਾਇਆ ਦਾ ਇਤਨਾ ਬਲ ਵੇਖ ਕੇ) ਇਹਨਾਂ ਸਭਨਾਂ ਦੀ ਹੈਰਾਨਗੀ ਦੀ ਕੋਈ ਹੱਦ ਨਾਹ ਰਹਿ ਗਈ ।੧।

ਹੇ ਭਾਈ ! ਇਹ ਪ੍ਰਬਲ ਮਾਇਆ ਸਦਾ ਤੋਂ ਸਾਰੇ ਥਾਂ ਜਿੱਤਦੀ ਆ ਰਹੀ ਹੈ, ਇਹ ਸਾਰੇ ਭਵਨਾਂ (ਦੇ ਜੀਵਾਂ) ਨੂੰ ਚੰਬੜੀ ਹੋਈ ਹੈ । ਹੇ ਨਾਨਕ ! ਆਖ—ਇਹ ਪ੍ਰਬਲ ਮਾਇਆ ਗੁਰੂ ਪਾਸੋਂ ਪਰੇ ਭੱਜੀ ਹੈ, (ਗੁਰੂ ਦੀ) ਦਾਸੀ ਬਣ ਕੇ (ਗੁਰੂ ਦੇ) ਚਰਨ ਫੜਦੀ ਹੈ ।੨।੫।੧੪।

**ਗੂਜਰੀ ਮਹਲਾ ੫ ॥ ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥ ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥੧॥ ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ ॥੧॥ ਰਹਾਉ ॥ ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ ॥੨॥੬॥੧੫॥ {ਪੰਨਾ ੪੯੯}**

**ਪਦ ਅਰਥ** :—ਕਰ—ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਕਰੀ—ਕਰੀਂ, ਮੈਂ ਕਰਦਾ ਹਾਂ । ਦੇਇ—ਦੇ ਕੇ । ਪਰਮੇਸਰਿ—ਪਰਮੇਸ਼ਰ ਨੇ । ਰਾਖੇ—ਰੱਖ ਲਿਆ ਹੈ । ਦੁਰਤੁ—ਪਾਪ ।੧।

ਠਾਕੁਰ—ਮਾਲਕ-ਪ੍ਰਭੂ ਜੀ । ਕਲਿਆਣ—ਸੁਖ । ਆਨੰਦ ਰੂਪ—ਆਨੰਦ-ਭਰਪੂਰ । ਹੁਈ ਹੈ—ਹੋ ਜਾਈਦਾ ਹੈ । ਉਬਰੇ—(ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ) ਬਚ ਗਏ । ਬਾਲ ਗੁਪਾਲ—ਗੁਪਾਲ-ਪ੍ਰਭੂ ਦੇ (ਦਰ ਤੇ ਆਏ ਹੋਏ ਜੀਵ-) ਬੱਚੇ ।੧।ਰਹਾਉ।

ਮਿਲਿ—ਮਿਲ ਕੇ । ਮਿਲਿ ਵਰ—ਵਰ (ਪ੍ਰਭੂ-ਪਤੀ) ਨੂੰ ਮਿਲ ਕੇ । ਨਾਰੀ—ਨਾਰੀਆਂ ਨੇ (ਗਿਆਨ-ਇੰਦ੍ਰਿਆਂ ਨੇ) । ਜੈਕਾਰੁ—ਸਿਫ਼ਤਿ-ਸਾਲਾਹ । ਕਹੁ—ਆਖ । ਗੁਰ ਬਲਿਹਾਰੀ—ਗੁਰੂ ਤੋਂ ਸਦਕੇ । ਉਧਾਰੁ—ਪਾਰ-ਉਤਾਰਾ ।੨।

**ਅਰਥ** :—ਹੇ ਭਾਈ ! ਮੈਂ (ਆਪਣੇ ਮਾਲਕ-ਪ੍ਰਭੂ ਦੇ ਅੱਗੇ) ਦੋਵੇਂ ਹਥ ਜੋੜ ਕੇ ਅਰਜ਼ੋਈ ਕਰਦਾ ਰਹਿੰਦਾ ਹਾਂ । ਉਸ ਮਾਲਕ ਪਰਮੇਸਰ ਪ੍ਰਭੂ ਨੇ ਸਾਡੀ ਹੱਥ ਦੇ ਕੇ ਰਾਖੀ ਕੀਤੀ ਹੈ ਤੇ ਸਾਰੇ ਕਸ਼ਟ ਤੇ ਪਾਪ ਨਵਿਰਤ ਕਰ ਦਿਤੇ ਹਨ ।

ਹੇ ਭਾਈ ! ਜਿਨ੍ਹਾਂ ਜੀਵਾਂ ਉਤੇ ਪ੍ਰਭੂ ਜੀ ਆਪ ਦਇਆਵਾਨ ਹੁੰਦੇ ਹਨ ਉਹਨਾਂ ਦੇ ਅੰਦਰ ਆਤਮਕ ਆਨੰਦ ਪੈਦਾ ਹੋ ਜਾਂਦਾ ਹੈ, ਗੋਪਾਲ-ਪ੍ਰਭੂ ਦੇ (ਦਰ ਤੇ ਆਏ ਹੋਏ ਉਹ ਜੀਵ-) ਬੱਚੇ (ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ) ਬਚ ਗਏ (ਪ੍ਰਭੂ ਦੇ ਦਇਆਲ ਹੋਇਆਂ) ਆਨੰਦ-ਭਰਪੂਰ ਹੋ ਜਾਈਦਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ-ਪਤੀ ਨੂੰ ਮਿਲ ਕੇ ਮੇਰੇ ਗਿਆਨ-ਇੰਦ੍ਰਿਆਂ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ ਹੈ, ਮਾਲਕ-ਪ੍ਰਭੂ ਦਾ ਜੈ-ਜੈਕਾਰ ਕਰਨਾ ਸ਼ੁਰੂ ਕਰ ਦਿੱਤਾ ਹੈ । ਹੇ ਨਾਨਕ ! ਆਖ—ਇਹ ਸਾਰੀ ਬਰਕਤਿ ਗੁਰੂ ਦੀ ਹੀ ਹੈ) ਮੈਂ ਉਸ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ (ਸਰਨ ਆਏ) ਸਭ ਜੀਵਾਂ ਦਾ ਪਾਰ-ਉਤਾਰਾ ਕਰ ਦਿੱਤਾ ਹੈ ।੨।੬।੧੫।

**ਗੂਜਰੀ ਮਹਲਾ ੫ ॥ ਮਾਤ ਪਿਤਾ ਭਾਈ ਸੁਤ ਬੰਧਪ ਤਿਨ੍ ਕਾ ਬਲੁ ਹੈ ਥੋਰਾ ॥ ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ ॥੧॥ ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥ ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਰਾ ਧੋਰਾ ॥੧॥ ਰਹਾਉ ॥ ਬਲਿ ਬਲਿ ਬਲਿ ਬਲਿ ਚਰਣ ਤੁਮ੍ਾਰੇ ਈਹਾ ਊਹਾ ਤੁਮ੍ਾਰਾ ਜੋਰਾ ॥ ਸਾਧਸੰਗਿ ਨਾਨਕ ਦਰਸੁ ਪਾਇਓ ਬਿਨਸਿਓ ਸਗਲ ਨਿਹੋਰਾ ॥੨॥੭॥੧੬॥ {ਪੰਨਾ ੪੯੯}**

**ਪਦ ਅਰਥ** :—ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਥੋਰਾ—ਥੋੜ੍ਹਾ, ਹੋਛਾ ਜਿਹਾ, ਕਮਜ਼ੋਰ । ਪੇਖੇ—ਮੈਂ ਵੇਖੇ ਹਨ । ਭੋਰਾ—ਰਤਾ ਭੀ ।੨।

ਠਾਕੁਰ—ਹੇ ਠਾਕੁਰ ! ਆਹਿ—ਹੈ । ਮੋਹਿ—ਮੈਨੂੰ, ਮੇਰੇ ਵਿਚ । ਨਿਰਗੁਨ—ਗੁਣਹੀਨ । ਆਹਿਓ—ਤੱਕਿਆ ਹੈ, ਚਾਹਿਆ ਹੈ, ਲੋੜਿਆ ਹੈ । ਧੋਰਾ—ਆਸਰਾ, ਸਮੀਪਤਾ ।੧।ਰਹਾਉ।

ਬਲਿ—ਕੁਰਬਾਨ । ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਜੋਰਾ—ਜੋਰ, ਸਹਾਰਾ । ਬਿਨਸਿਓ—ਨਾਸ ਹੋ ਗਿਆ । ਨਿਹੋਰਾ—ਮੁਥਾਜੀ ।੨।

**ਅਰਥ** :—ਹੇ ਮਾਲਕ ਪ੍ਰਭੂ ! ਤੈਥੋਂ ਬਿਨਾ ਮੇਰਾ (ਹੋਰ ਕੋਈ ਆਸਰਾ) ਨਹੀਂ ਹੈ । ਮੈਂ ਨਿਆਸਰੇ ਗੁਣ-ਹੀਨ ਵਿਚ ਕੋਈ ਗੁਣ ਨਹੀਂ ਹੈ । ਮੈਂ ਤੇਰਾ ਹੀ ਆਸਰਾ ਤੱਕਿਆ ਹੈ ।੧।ਰਹਾਉ।

ਹੇ ਭਾਈ ! ਮਾਂ, ਪਿਉ, ਭਰਾ, ਪੁੱਤਰ, ਰਿਸ਼ਤੇਦਾਰ—ਇਹਨਾਂ ਦਾ ਆਸਰਾ ਕਮਜ਼ੋਰ ਆਸਰਾ ਹੈ । ਮੈਂ ਮਾਇਆ ਦੇ ਭੀ ਅਨੇਕਾਂ ਰੰਗ-ਤਮਾਸ਼ੇ ਵੇਖ ਲਏ ਹਨ (ਇਹਨਾਂ ਵਿਚੋਂ ਭੀ) ਕੁਝ ਰਤਾ ਭਰ ਭੀ (ਜੀਵ ਦੇ) ਨਾਲ ਨਹੀਂ ਜਾਂਦਾ ।੧।

ਹੇ ਪ੍ਰਭੂ ! ਮੈਂ ਤੇਰੇ ਚਰਨਾਂ ਤੋਂ ਕੁਰਬਾਨ ਕੁਰਬਾਨ ਕੁਰਬਾਨ ਜਾਂਦਾ ਹਾਂ । ਇਸ ਲੋਕ ਤੇ ਪਰਲੋਕ ਵਿਚ ਮੈਨੂੰ ਤੇਰਾ ਹੀ ਸਹਾਰਾ ਹੈ । ਹੇ ਨਾਨਕ ! (ਆਖ—ਜਿਸ ਮਨੁੱਖ ਨੇ) ਸਾਧ ਸੰਗਤਿ ਵਿਚ ਟਿਕ ਕੇ ਪ੍ਰਭੂ ਦਾ ਦਰਸ਼ਨ ਕਰ ਲਿਆ, ਉਸ ਦੀ ਮੁਥਾਜੀ ਖ਼ਤਮ ਹੋ ਗਈ ।੨।੭।੧੬।

**ਗੂਜਰੀ ਮਹਲਾ ੫ ॥ ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ ॥ ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ ॥੧॥ ਸਾਜਨ ਐਸੋ ਸੰਤੁ ਸਹਾਈ ॥ ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬ ਹੂੰ ਜਾਈ ॥੧॥ ਰਹਾਉ ॥ ਕਰਤ ਕਰਤ ਅਨਿਕ ਬਹੁ ਭਾਤੀ ਨੀਕੀ ਇਹ ਠਹਰਾਈ ॥ ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ ਭਵਜਲੁ ਪਾਰਿ ਪਰਾਈ ॥੨॥੮॥੧੭॥ {ਪੰਨਾ ੪੯੯}**

**ਪਦ ਅਰਥ** :—ਆਲ—ਅਲਯ, ਘਰ । ਜਾਲ—ਜੰਜਾਲ । ਆਲ ਜਾਲ—ਘਰ ਦੇ ਜੰਜਾਲ । ਭ੍ਰਮ—ਭਟਕਣਾ । ਤਜਾਵੈ—ਦੂਰ ਕਰਾ ਦੇਂਦਾ ਹੈ । ਸੇਤੀ—ਨਾਲ । ਰੰਗੁ—ਪ੍ਰੇਮ । ਲਾਈ—ਲਾਏ, ਬਣਾ ਦੇਂਦਾ ਹੈ । ਦ੍ਰਿੜਾਵੈ—ਪੱਕਾ ਕਰਾਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਗਾਈ—ਗਾਇ, ਗਾ ।੧।

ਸਾਜਨ—ਹੇ ਮਿੱਤਰ ! ਸੰਤੁ—ਗੁਰੂ । ਸਹਾਈ—ਮਦਦਗਾਰ । ਭੇਟੇ—ਮਿਲਦਾ ਹੈ । ਬੰਧ—ਬੰਧਨ । ਕਬ ਹੂੰ—ਕਦੇ ਭੀ ।੧।ਰਹਾਉ।

ਕਰਤ ਕਰਤ—ਕਰਦਿਆਂ ਕਰਦਿਆਂ । ਨੀਕੀ—ਚੰਗੀ (ਸਲਾਹ) । ਮਿਲਿ—ਮਿਲ ਕੇ । ਸਾਧੂ—ਗੁਰੂ । ਭਵਜਲੁ—ਸੰਸਾਰ-ਸਮੁੰਦਰ । ਪਰਾਈ—ਪਰਾਇ, ਪਰੈ, ਪੈ ਜਾਂਦਾ ਹੈ ।੨।

**ਅਰਥ** :—ਹੇ ਮਿੱਤਰ ! ਗੁਰੂ ਇਹੋ ਜਿਹਾ ਮਦਦਗਾਰ ਹੈ ਕਿ ਜਿਸ ਮਨੁੱਖ ਨੂੰ (ਗੁਰੂ) ਮਿਲ ਪੈਂਦਾ ਹੈ, ਉਸ ਦੇ ਮਾਇਆ ਦੇ ਬੰਧਨ ਟੁੱਟ ਜਾਂਦੇ ਹਨ, ਉਸ ਨੂੰ ਪਰਮਾਤਮਾ ਕਦੇ ਭੁੱਲਦਾ ਨਹੀਂ ।੧।ਰਹਾਉ।

ਹੇ ਮਿੱਤਰ ! (ਗੁਰੂ ਸਰਨ ਆਏ ਮਨੁੱਖ ਪਾਸੋਂ) ਘਰ ਦੇ ਜੰਜਾਲ, ਭਟਕਣਾ, ਮੋਹ ਛਡਾ ਦੇਂਦਾ ਹੈ, ਤੇ ਪਰਮਾਤਮਾ ਨਾਲ ਉਸ ਦਾ ਪਿਆਰ ਬਣਾ ਦੇਂਦਾ ਹੈ, (ਸਰਨ ਆਏ ਮਨੁੱਖ ਦੇ) ਮਨ ਨੂੰ ਇਹ ਸਿੱਖਿਆ ਪੱਕੀ ਕਰ ਕੇ ਦੇਂਦਾ ਹੈ ਕਿ ਸਦਾ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਗੁਣ ਗਾਂਦਾ ਰਹੁ ।੧।

ਹੇ ਨਾਨਕ ! (ਆਖ—) ਅਨੇਕਾਂ, ਤੇ ਕਈ ਕਿਸਮ ਦੀਆਂ ਸੋਚਾਂ ਵਿਚਾਰਾਂ ਕਰਦਿਆਂ ਕਰਦਿਆਂ ਆਖ਼ਰ ਮੈਂ ਚੰਗਾ ਨਿਸ਼ਚਾ ਦਿਲ ਵਿਚ ਟਿਕਾ ਲਿਆ ਹੈ ਕਿ ਜੇਹੜਾ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੨।੮।੧੭।

**ਗੂਜਰੀ ਮਹਲਾ ੫ ॥ ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ ॥ ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ ॥੧॥ ਧਿਆਈਐ ਅਪਨੋ ਸਦਾ ਹਰੀ ॥ ਸੋਚ ਅੰਦੇਸਾ ਤਾ ਕਾ ਕਹਾ ਕਰੀਐ ਜਾ ਮਹਿ ਏਕ ਘਰੀ ॥੧॥ ਰਹਾਉ ॥ ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮ੍ਾਰੈ ਪਰੀ ॥ ਅਚੇਤ ਇਆਨੇ ਬਾਰਿਕ ਨਾਨਕ ਹਮ, ਤੁਮ ਰਾਖਹੁ ਧਾਰਿ ਕਰੀ ॥੨॥੯॥੧੮॥ {ਪੰਨਾ ੪੯੯}**

**ਪਦ ਅਰਥ** :—ਥਾਪਿ—ਪੈਦਾ ਕਰ ਕੇ । ਉਥਾਪਨਹਾਰਾ—ਨਾਸ ਕਰਨ ਦੀ ਤਾਕਤ ਰੱਖਣ ਵਾਲਾ । ਕੀਮਤਿ—ਬਰਾਬਰ ਦੀ ਕਦਰ । ਰੰਕੁ—ਕੰਗਾਲ । ਜੋਤਿ ਧਰੀ—ਆਪਣੀ ਜੋਤਿ ਦਾ ਪ੍ਰਕਾਸ਼ ਕਰ ਦੇਂਦਾ ਹੈ ।੧।

ਸੋਚ ਅੰਦੇਸਾ—ਚਿੰਤਾ-ਫ਼ਿਕਰ । ਤਾ ਕਾ—ਉਸ ਚੀਜ਼ ਦਾ । ਜਾ ਮਹਿ ਏਕ ਘਰੀ—ਜਿਸ ਦੇ ਟਿਕੇ ਰਹਿਣ ਵਿਚ ਇਕ ਘੜੀ ਹੀ ਲੱਗਦੀ ਹੈ, ਜੋ ਛਿਨ-ਭੰਗਰ ਹੈ, ਜੋ ਛੇਤੀ ਨਾਸ ਹੋ ਜਾਣ ਵਾਲੀ ਹੈ ।੧।ਰਹਾਉ।

ਮੇਰੇ ਸਤਿਗੁਰ—ਹੇ ਮੇਰੇ ਗੁਰੂ-ਪਰਮਾਤਮਾ ! ਅਚੇਤ—ਗ਼ਾਫਲ, ਬੇ-ਸਮਝ । ਕਰੀ—ਕਰ, ਹੱਥ ।੨।

**ਅਰਥ** :—ਹੇ ਭਾਈ ! ਆਪਣੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਹੀ ਧਿਆਨ ਧਰੀ ਰੱਖਣਾ ਚਾਹੀਦਾ ਹੈ । (ਸੰਸਾਰ ਦੀ) ਉਸ ਚੀਜ਼ ਦਾ ਕੀਹ ਚਿੰਤਾ-ਫ਼ਿਕਰ ਕਰਨਾ ਹੋਇਆ, ਜੇਹੜੀ ਛੇਤੀ ਹੀ ਨਾਸ ਹੋ ਜਾਣ ਵਾਲੀ ਹੈ ? ।੧।ਰਹਾਉ।

ਹੇ ਭਾਈ ! ਪਰਮਾਤਮਾ (ਸੰਸਾਰਕ ਪਦਾਰਥਾਂ ਨੂੰ) ਖਿਨ ਵਿਚ ਪੈਦਾ ਕਰ ਕੇ ਖਿਨ ਵਿਚ ਹੀ ਨਾਸ ਕਰਨ ਦੀ ਸਮਰੱਥਾ ਰੱਖਣ ਵਾਲਾ ਹੈ, ਉਸ ਪਰਮਾਤਮਾ ਦੇ ਬਰਾਬਰ ਦੀ ਕਦਰ ਵਾਲਾ ਹੋਰ ਕੋਈ ਦੱਸਿਆ ਨਹੀਂ ਜਾ ਸਕਦਾ । ਪਰਮਾਤਮਾ ਰਾਜੇ ਨੂੰ ਇਕ ਖਿਨ ਵਿਚ ਕੰਗਾਲ ਬਣਾ ਦੇਂਦਾ ਹੈ ਅਤੇ ਨੀਵਾਂ ਅਖਵਾਣ ਵਾਲੇ ਦੇ ਅੰਦਰ ਆਪਣੀ ਜੋਤਿ ਦਾ ਪ੍ਰਕਾਸ਼ ਕਰ ਦੇਂਦਾ ਹੈ (ਜਿਸ ਕਰਕੇ ਉਹ ਰਾਜਿਆਂ ਵਾਲਾ ਆਦਰ-ਮਾਣ ਪ੍ਰਾਪਤ ਕਰ ਲੈਂਦਾ ਹੈ) ।੧।

ਹੇ ਨਾਨਕ ! (ਆਖ—) ਹੇ ਮੇਰੇ ਸਤਿਗੁਰੂ-ਪ੍ਰਭੂ ! ਮੈਨੂੰ ਤੇਰਾ ਹੀ ਆਸਰਾ ਹੈ, ਮੇਰਾ ਮਨ ਤੇਰੀ ਸਰਨ ਆ ਪਿਆ ਹੈ । ਹੇ ਪ੍ਰਭੂ ! ਅਸੀ ਤੇਰੇ ਬੇ-ਸਮਝ ਅੰਞਾਣ ਬੱਚੇ ਹਾਂ, ਤੂੰ ਆਪਣਾ ਹੱਥ (ਸਾਡੇ ਸਿਰ ਉੱਤੇ) ਧਰ ਕੇ (ਸਾਨੂੰ ਸੰਸਾਰਕ ਪਦਾਰਥਾਂ ਦੇ ਮੋਹ ਤੋਂ) ਬਚਾ ਲੈ ।੨।੯।੧੮।

**ਗੂਜਰੀ ਮਹਲਾ ੫ ॥ ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥ ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥੧॥ ਠਾਕੁਰ ਜਾ ਸਿਮਰਾ ਤੂੰ ਤਾਹੀ ॥ ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥੧॥ ਰਹਾਉ ॥ ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥ ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥੨॥੧੦॥੧੯॥ {ਪੰਨਾ ੪੯੯}**

**ਪਦ ਅਰਥ** :—ਮਾਹੀ—ਮਾਹਿ, ਵਿਚ । ਰਿਦ—ਹਿਰਦਾ । ਤਹ—ਉਸ ਹਿਰਦੇ ਵਿਚ । ਭਰਮੁ—ਭਟਕਣਾ । ਅੰਧੇਰਾ—ਹਨੇਰਾ ।੧।

ਜਾ—ਜਦੋਂ । ਸਿਮਰਾ—ਸਿਮਰਾਂ, ਮੈਂ ਚੇਤੇ ਕਰਦਾ ਹਾਂ । ਤਾਹੀ—ਉਥੇ ਹੀ । ਪ੍ਰਤਿਪਾਲਕ—ਹੇ ਪਾਲਣਹਾਰ ! ਸਲਾਹੀ—ਸਲਾਹੀਂ, ਮੈਂ ਸਿਫ਼ਤਿ-ਸਾਲਾਹ ਕਰਦਾ ਰਹਾਂ ।੧।ਰਹਾਉ।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਮਾਰਉ—ਸਮਾਰਉਂ, ਮੈਂ ਸੰਭਾਲਦਾ ਰਹਾਂ । ਪ੍ਰਭ—ਹੇ ਪ੍ਰਭੂ ! ਆਹੀ—ਆਹੀਂ, ਮੈਂ ਲੋਚਦਾ ਹਾਂ । ਟੇਕ—ਸਹਾਰਾ । ਬਿਡਾਣੀ—ਬਿਗਾਨੀ ।੨।

**ਅਰਥ** :—ਹੇ ਮੇਰੇ ਮਾਲਕ ! ਮੈਂ ਜਦੋਂ (ਜਿੱਥੇ) ਤੈਨੂੰ ਯਾਦ ਕਰਦਾ ਹਾਂ ਤੂੰ ਉੱਥੇ ਹੀ (ਆ ਪਹੁੰਚਦਾ ਹੈਂ) । ਹੇ ਸਭ ਜੀਵਾਂ ਦੀ ਪਾਲਣਾ ਕਰਨ ਵਾਲੇ ! (ਮੇਰੇ ਉਤੇ) ਮੇਹਰ ਕਰ, ਮੈਂ ਸਦਾ ਤੇਰੀ ਹੀ ਸਿਫ਼ਤਿ-ਸਾਲਾਹ ਕਰਦਾ ਰਹਾਂ ।੧।ਰਹਾਉ।

ਹੇ ਪ੍ਰਭੂ ! ਤੂੰ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ (ਮੇਹਰ ਕਰ) ਮੇਰੇ ਮਨ ਵਿਚ (ਸਦਾ) ਵੱਸਿਆ ਰਹੁ । (ਹੇ ਪ੍ਰਭੂ !) ਤੇਰੇ ਸੋਹਣੇ ਕੋਮਲ ਚਰਨ ਜਿਸ ਹਿਰਦੇ ਵਿਚ ਟਿਕੇ ਰਹਿੰਦੇ ਹਨ, ਉਸ ਵਿਚ ਭਟਕਣਾ ਨਹੀਂ ਰਹਿੰਦੀ, ਉਸ ਵਿਚ ਮਾਇਆ ਦੇ ਮੋਹ ਦਾ ਹਨੇਰਾ ਨਹੀਂ ਰਹਿੰਦਾ ।੧।

ਹੇ ਪ੍ਰਭੂ ! (ਮੇਹਰ ਕਰ) ਮੈਂ ਹਰੇਕ ਸਾਹ ਦੇ ਨਾਲ ਤੇਰਾ ਨਾਮ (ਆਪਣੇ ਹਿਰਦੇ ਵਿਚ) ਸਾਂਭ ਰੱਖਾਂ, ਮੈਂ ਸਦਾ ਤੇਰੇ ਹੀ ਮਿਲਾਪ ਦੀ ਤਾਂਘ ਕਰਦਾ ਰਹਾਂ । ਹੇ ਨਾਨਕ ! (ਆਖ—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ) ਕਰਤਾਰ ਦਾ ਸਹਾਰਾ ਬਣ ਗਿਆ, ਉਸ ਨੇ ਹੋਰ ਬਿਗਾਨੀ ਆਸ ਦੂਰ ਕਰ ਦਿੱਤੀ ।੨।੧੦।੧੯।

**ਗੂਜਰੀ ਮਹਲਾ ੫ ॥ ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥ ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥੧॥ ਠਾਕੁਰ ਤੁਝ ਬਿਨੁ ਬੀਆ ਨ ਹੋਰ ॥ ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥੧॥ ਰਹਾਉ ॥ ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ ॥ ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ ॥੨॥੧੧॥੨੦॥ {ਪੰਨਾ ੫੦੦}**

**ਪਦ ਅਰਥ** :—ਦੀਜੈ—ਦੇਹ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਗਾਵਉ—ਗਾਵਉਂ, ਮੈਂ ਗਾਵਾਂ । ਨਿਸਿ—ਰਾਤ । ਅਰੁ—ਅਤੇ । ਭੋਰ—ਸਵੇਰੇ । ਸੰਗਿ—ਨਾਲ । ਪਗ—ਪੈਰ । ਝਾਰਉ—ਮੈਂ ਝਾੜਾਂ । ਇਹੈ—ਇਹ ਹੀ । ਮੋਰ—ਮੇਰਾ ।੧।

ਠਾਕੁਰ—ਹੇ ਠਾਕੁਰ ! ਬੀਆ—ਦੂਜਾ । ਚਿਤਿ—ਚਿਤ ਵਿਚ । ਚਿਤਵਉ—ਚਿਤਵਉਂ, ਮੈਂ ਯਾਦ ਕਰਦਾ ਹਾਂ । ਰਸਨ—ਜੀਭ (ਨਾਲ) । ਨਿਰਖਉ—ਨਿਰਖਉਂ, ਮੈਂ ਵੇਖਦਾ ਹਾਂ । ਓਰ—ਤਰਫ਼, ਪਾਸਾ ।੧।ਰਹਾਉ।

ਬਿਨਉ—ਬੇਨਤੀ । ਕਰਉ—ਕਰਉਂ, ਮੈਂ ਕਰਦਾ ਹਾਂ । ਕਰ ਜੋਰਿ—(ਦੋਵੇਂ) ਹੱਥ ਜੋੜ ਕੇ । ਉਧਰਸਿ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਏਗਾ । ਫੋਰ—ਅੱਖ ਝਮਕਣ ਜਿਤਨਾ ਸਮਾ ।੨।

**ਅਰਥ** :—ਹੇ ਮੇਰੇ ਮਾਲਕ ! ਤੈਥੋਂ ਬਿਨਾ ਮੇਰਾ ਕੋਈ ਹੋਰ ਆਸਰਾ ਨਹੀਂ ਹੈ । ਹੇ ਹਰੀ ! ਮੈਂ ਆਪਣੇ ਚਿੱਤ ਵਿਚ ਤੈਨੂੰ ਹੀ ਯਾਦ ਕਰਦਾ ਹਾਂ, ਜੀਭ ਨਾਲ ਤੇਰੀ ਹੀ ਆਰਾਧਨਾ ਕਰਦਾ ਹਾਂ, (ਤੇ ਸਦਾ ਸਹਾਇਤਾ ਲਈ) ਤੇਰੇ ਵਲ ਹੀ ਤੱਕਦਾ ਰਹਿੰਦਾ ਹਾਂ ।੧।ਰਹਾਉ।

ਹੇ ਮੇਰੇ ਮਾਲਕ ! ਮੇਹਰ ਕਰ, ਮੈਨੂੰ ਆਪਣਾ ਦਰਸਨ ਦੇਹ, ਮੈਂ ਦਿਨ ਰਾਤ ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਾਂ, ਆਪਣੇ ਕੇਸਾਂ ਨਾਲ ਮੈਂ ਤੇਰੇ ਸੇਵਕਾਂ ਦੇ ਪੈਰ ਝਾੜਦਾ ਰਹਾਂ—ਬੱਸ ! ਇਹ ਹੀ ਮੇਰੇ ਮਨ ਦੀ ਤਾਂਘ ਹੈ ।੧।

ਹੇ ਦਇਆ ਦੇ ਘਰ ! ਹੇ ਸਰਬ-ਵਿਆਪਕ ! ਹੇ ਸਭਨਾਂ ਦੇ ਮਾਲਕ ! ਮੈਂ ਦੋਵੇਂ ਹੱਥ ਜੋੜ ਕੇ ਤੇਰੇ ਅੱਗੇ ਬੇਨਤੀ ਕਰਦਾ ਹਾਂ (ਮੇਹਰ ਕਰ) ਤੇਰਾ ਦਾਸ ਨਾਨਕ (ਸਦਾ ਤੇਰਾ) ਨਾਮ ਜਪਦਾ ਰਹੇ । (ਜੇਹੜਾ) ਮਨੁੱਖ ਤੇਰਾ ਨਾਮ

ਜਪਦਾ ਰਹੇਗਾ ਉਹ (ਸੰਸਾਰ-ਸਮੁੰਦਰ ਵਿਚੋਂ) ਅੱਖ ਝਮਕਣ ਜਿਤਨੇ ਸਮੇ ਵਿਚ ਬਚ ਨਿਕਲੇਗਾ ।੨।੧੧।੨੦।

**ਗੂਜਰੀ ਮਹਲਾ ੫ ॥ ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ ॥ ਸਾਧ ਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥੧॥ ਅਬ ਮੋਹਿ ਆਇ ਪਰਿਓ ਸਰਨਾਇ ॥ ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋ ਕਉ ਸਤਿਗੁਰਿ ਦੀਓ ਹੈ ਬਤਾਇ ॥੧॥ ਰਹਾਉ ॥ ਸਿਧ ਸਾਧਿਕ ਅਰੁ ਜਖ੍ਯ ਕਿੰਨਰ ਨਰ ਰਹੀ ਕੰਠਿ ਉਰਝਾਇ ॥ ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾ ਕੈ ਕੋਟਿ ਐਸੀ ਦਾਸਾਇ ॥੨॥੧੨॥੨੧॥ {ਪੰਨਾ ੫੦੦}**

**ਪਦ ਅਰਥ** :—ਬ੍ਰਹਮ ਲੋਕ—ਬ੍ਰਹਮਾ ਦੀ ਪੁਰੀ । ਅਰੁ—ਅਤੇ । ਰੁਦ੍ਰ—ਸ਼ਿਵ । ਤੇ—ਤੋਂ । ਧਾਇ—ਦੌੜ ਕੇ, ਹੱਲਾ ਕਰ ਕੇ । ਕਉ—ਨੂੰ । ਜੋਹਿ ਨ ਸਾਕੈ—ਤੱਕ ਨਹੀਂ ਸਕਦੀ । ਮਲਿ—ਮਲ ਕੇ । ਪਾਇ—ਪੈਰ ।੧।

ਮੋਹਿ—ਮੈਂ । ਸਰਨਾਇ—(ਗੁਰੂ ਦੀ) ਸਰਨ ਵਿਚ । ਗੁਹਜ—ਗੁੱਝੀ, ਲੁਕਵੀਂ । ਪਾਵਕੋ—ਪਾਵਕੁ, ਅੱਗ । ਪ੍ਰਜਾਰੈ—ਚੰਗੀ ਤਰ੍ਹਾਂ ਸਾੜਦੀ ਹੈ । ਮੋ ਕਉ—ਮੈਨੂੰ । ਸਤਿਗੁਰਿ—ਗੁਰੂ ਨੇ ।੧।ਰਹਾਉ।

ਸਿਧ—ਜੋਗ-ਸਾਧਨਾ ਵਿਚ ਉੱਘੇ ਹੋ ਚੁਕੇ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਜਖ੍ਯ—ਦੇਵਤਿਆਂ ਦੀ ਇਕ ਕਿਸਮ । ਕਿੰਨਰ—ਦੇਵਤਿਆਂ ਦੀ ਇਕ ਕਿਸਮ । ਨਰ—ਮਨੁੱਖ । ਕੰਠਿ—ਗਲ ਨਾਲ । ਉਰਝਾਇ—ਚੰਬੜੀ ਹੋਈ । ਅੰਗੁ—ਪੱਖ । ਜਨ ਅੰਗੁ—ਦਾਸਾਂ ਦਾ ਪੱਖ । ਪ੍ਰਭਿ—ਪ੍ਰਭੂ ਨੇ । ਕਰਤੈ—ਕਰਤਾਰ ਨੇ । ਕੋਟਿ—ਕ੍ਰੋੜਾਂ । ਦਾਸਾਇ—ਦਾਸੀਆਂ ।੨।

**ਅਰਥ** :—(ਹੇ ਭਾਈ ! ਸੰਸਾਰ ਨੂੰ ਮਾਇਆ ਦੀ ਤ੍ਰਿਸ਼ਨਾ ਦੀ ਅੱਗ ਵਿਚ ਸੜਦਿਆਂ ਵੇਖ ਕੇ) ਹੁਣ ਮੈਂ (ਆਪਣੇ ਸਤਿਗੁਰੂ ਦੀ) ਸਰਨ ਆ ਪਿਆ ਹਾਂ । (ਤ੍ਰਿਸ਼ਨਾ ਦੀ) ਗੁੱਝੀ ਅੱਗ (ਸੰਸਾਰ ਨੂੰ) ਬਹੁਤ ਬੁਰੀ ਤਰ੍ਹਾਂ ਸਾੜ ਰਹੀ ਹੈ (ਇਸ ਤੋਂ ਬਚਣ ਲਈ) ਗੁਰੂ ਨੇ ਮੈਨੂੰ (ਤਰੀਕਾ) ਦੱਸ ਦਿੱਤਾ ਹੈ ।੧।ਰਹਾਉ।

(ਹੇ ਭਾਈ ! ਮਾਇਆ ਬ੍ਰਹਮਾ ਸ਼ਿਵ ਇੰਦ੍ਰ ਆਦਿਕ ਦੇਵਤਿਆਂ ਉਤੇ ਭੀ ਆਪਣਾ (ਪ੍ਰਭਾਵ ਪਾ ਕੇ) ਬ੍ਰਹਮ-ਪੁਰੀ, ਸ਼ਿਵ-ਪੁਰੀ ਅਤੇ ਇੰਦ੍ਰ-ਪੁਰੀ ਤੋਂ ਹੱਲਾ ਕਰ ਕੇ (ਸੰਸਾਰਕ ਜੀਵਾਂ ਵਲ) ਆਈ ਹੈ । (ਪਰ) ਸਾਧ ਸੰਗਤਿ ਵਲ (ਤਾਂ ਇਹ ਮਾਇਆ) ਤੱਕ ਭੀ ਨਹੀਂ ਸਕਦੀ, (ਇਹ ਮਾਇਆ ਸਤਸੰਗੀਆਂ ਦੇ) ਪੈਰ ਮਲ ਮਲ ਕੇ ਧੋਂਦੀ ਹੈ ।੧।

ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਜੋਗ-ਸਾਧਨ ਕਰਨ ਵਾਲੇ ਸਾਧੂ, ਜਖ੍ਯ, ਕਿੰਨਰ, ਮਨੁੱਖ—ਇਹਨਾਂ ਸਭਨਾਂ ਦੇ ਗਲ ਨਾਲ ਮਾਇਆ ਚੰਬੜੀ ਰਹਿੰਦੀ ਹੈ । ਪਰ, ਹੇ ਨਾਨਕ ! ਆਪਣੇ ਦਾਸਾਂ ਦਾ ਪੱਖ ਉਸ ਪ੍ਰਭੂ ਨੇ ਉਸ ਕਰਤਾਰ ਨੇ ਕੀਤਾ ਹੋਇਆ ਹੈ ਜਿਸ ਦੇ ਦਰ ਤੇ ਇਹੋ ਜਿਹੀਆਂ (ਇਸ ਮਾਇਆ ਜਿਹੀਆਂ) ਕ੍ਰੋੜਾਂ ਹੀ ਦਾਸੀਆਂ ਹਨ ।੨।੧੨।੨੧।

**ਗੂਜਰੀ ਮਹਲਾ ੫ ॥ ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ॥ ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰਿ ਜਾਈਐ ॥੧॥ ਜਾ ਤੇ ਘਾਲ ਨ ਬਿਰਥੀ ਜਾਈਐ ॥ ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ ॥੧॥ ਰਹਾਉ ॥ ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ ॥ ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥ {ਪੰਨਾ ੫੦੦}**

**ਪਦ ਅਰਥ** :—ਅਪਜਸੁ—ਬਦਨਾਮੀ । ਜਗਿ—ਜਗਤ ਵਿਚ । ਕੀਰਤਿ—ਸੋਭਾ । ਬੈਸਣੁ—ਬੈਠਣ ਲਈ ਥਾਂ । ਤ੍ਰਾਸ—ਸਹਮ । ਸੇਤੀ—ਨਾਲ । ਘਰਿ—ਪ੍ਰਭੂ-ਚਰਨਾਂ ਵਿਚ ।੧।

ਜਾ ਤੇ—ਜਿਸ ਦੀ ਬਰਕਤਿ ਨਾਲ । ਘਾਲ—ਮੇਹਨਤ । ਬਿਰਥੀ—ਵਿਅਰਥ । ਮਨਿ—ਮਨ ਵਿਚ । ਤਨਿ—ਹਿਰਦੇ ਵਿਚ ।੧।ਰਹਾਉ।

ਮੋਹਿ—ਮੈਂ । ਪ੍ਰਭ—ਹੇ ਪ੍ਰਭੂ ! ਰੰਗਿ—ਪ੍ਰੇਮ-ਰੰਗ ਵਿਚ । ਦਾਸਹ—ਦਾਸਾਂ ਦੀ । ਪੈਜ—ਇੱਜ਼ਤ ।੨।

**ਅਰਥ** :—ਹੇ ਭਾਈ ! ਅੱਠੇ ਪਹਰ ਆਪਣੇ ਪ੍ਰਭੂ ਦਾ ਸਿਮਰਨ ਕਰਦੇ ਰਹੋ । ਹੇ ਭਾਈ ! ਮਨ ਵਿਚ ਹਿਰਦੇ ਵਿਚ ਸਦਾ ਪ੍ਰਭੂ ਦਾ ਧਿਆਨ ਧਰਨਾ ਚਾਹੀਦਾ ਹੈ ।੧।ਰਹਾਉ।

(ਹੇ ਭਾਈ ! ਸਿਮਰਨ ਦੀ ਬਰਕਤਿ ਨਾਲ ਮਨੁੱਖ ਦੀ ਪਹਿਲੀ) ਬਦਨਾਮੀ ਮਿਟ ਜਾਂਦੀ ਹੈ, ਜਗਤ ਵਿਚ ਸੋਭਾ ਹੋਣ ਲੱਗ ਪੈਂਦੀ ਹੈ, ਤੇ ਪਰਮਾਤਮਾ ਦੀ ਦਰਗਾਹ ਵਿਚ ਬੈਠਣ ਲਈ ਥਾਂ ਮਿਲ ਜਾਂਦਾ ਹੈ । (ਹੇ ਭਾਈ ! ਸਿਮਰਨ ਦੀ ਸਹਾਇਤਾ ਨਾਲ) ਮੌਤ ਦਾ ਸਹਮ ਇਕ ਖਿਨ ਵਿਚ ਮੁੱਕ ਜਾਂਦਾ ਹੈ, ਸੁਖ ਅਨੰਦ ਨਾਲ ਪ੍ਰਭੂ-ਚਰਨਾਂ ਵਿਚ ਪਹੁੰਚ ਜਾਈਦਾ ਹੈ ।੧।

ਹੇ ਨਾਨਕ ! (ਆਖ—) ਹੇ ਦੀਨਾਂ ਦੇ ਦੁੱਖ ਨਾਸ ਕਰਨ ਵਾਲੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਜੋ ਕੁਝ ਤੂੰ ਆਪ ਦੇਂਦਾ ਹੈਂ ਜੀਵਾਂ ਨੂੰ ਉਹੀ ਕੁਝ ਮਿਲ ਸਕਦਾ ਹੈ । ਤੇਰੇ ਦਾਸ ਤੇਰੇ ਸੋਹਣੇ ਕੋਮਲ ਚਰਨਾਂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਤੂੰ ਆਪਣੇ ਦਾਸਾਂ ਦੀ ਇੱਜ਼ਤ ਆਪ ਰੱਖਦਾ ਹੈਂ ।੨।੧੩।੨੨।

**ਗੂਜਰੀ ਮਹਲਾ ੫ ॥ ਬਿਸ੍ੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ ॥ ਜਾ ਕੀ ਸੇਵਾ ਨਿਫਲ ਨ ਹੋਵਤ ਖਿਨ ਮਹਿ ਕਰੇ ਉਧਾਰ ॥੧॥ ਮਨ ਮੇਰੇ ਚਰਨ ਕਮਲ ਸੰਗਿ ਰਾਚੁ ॥ ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ ਜਾਚੁ ॥੧॥ ਰਹਾਉ ॥ ਨਾਨਕ ਸਰਣਿ ਤੁਮ੍ਾਰੀ ਕਰਤੇ ਤੂੰ ਪ੍ਰਭ ਪ੍ਰਾਨ ਅਧਾਰ ॥ ਹੋਇ ਸਹਾਈ ਜਿਸੁ ਤੂੰ ਰਾਖਹਿ ਤਿਸੁ ਕਹਾ ਕਰੇ ਸੰਸਾਰੁ ॥੨॥੧੪॥੨੩॥ {ਪੰਨਾ ੫੦੦}**

**ਪਦ ਅਰਥ** :—ਬਿਸ੍ੰਭਰ—{ਵਿਸ੍ਵ—ਜਗਤ । ਭਰ—ਪਾਲਣ ਵਾਲਾ} ਸਾਰੇ ਸੰਸਾਰ ਨੂੰ ਪਾਲਣ ਵਾਲਾ । ਕੋ—ਨਾ । ਭੰਡਾਰ—ਖ਼ਜ਼ਾਨੇ । ਜਾ ਕੀ—ਜਿਸ (ਪਰਮਾਤਮਾ) ਦੀ । ਨਿਫਲ—ਵਿਅਰਥ । ਉਧਾਰ—ਪਾਰ-ਉਤਾਰਾ ।

ਮਨ—ਹੇ ਮਨ ! ਸੰਗਿ—ਨਾਲ । ਰਾਚੁ—ਮਸਤ ਰਹੁ । ਜਾ ਕਉ—ਜਿਸ (ਪਰਮਾਤਮਾ) ਨੂੰ । ਤਾਹੂ ਕਉ—ਉਸ ਨੂੰ ਹੀ । ਜਾਚੁ—ਮੰਗ ।੧।ਰਹਾਉ।

ਕਰਤੇ—ਹੇ ਕਰਤਾਰ ! ਪ੍ਰਾਨ ਅਧਾਰ—ਜਿੰਦ ਦਾ ਆਸਰਾ । ਸਹਾਈ—ਮਦਦਗਾਰ । ਕਹਾ ਕਰੇ—ਕੀਹ ਵਿਗਾੜ ਸਕਦਾ ਹੈ ? ।੨।

**ਅਰਥ** :—ਹੇ ਮੇਰੇ ਮਨ ! ਜਿਸ ਨੂੰ (ਸੰਸਾਰ ਦੇ) ਸਾਰੇ ਜੀਵ ਆਰਾਧਦੇ ਹਨ, ਤੂੰ ਉਸ ਦੇ ਸੋਹਣੇ ਕੋਮਲ ਚਰਨਾਂ ਨਾਲ ਪਿਆਰ ਕਰਿਆ ਕਰ, ਤੂੰ ਉਸ ਦੇ ਹੀ ਦਰ ਤੋਂ ਮੰਗਿਆ ਕਰ ।੧।ਰਹਾਉ।

ਹੇ ਮਨ ! ਉਹ ਪਰਮਾਤਮਾ ਸਾਰੇ ਜਗਤ ਨੂੰ ਪਾਲਣ ਵਾਲਾ ਹੈ, ਉਹ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਉਸ ਦੇ ਖ਼ਜ਼ਾਨੇ ਭਗਤੀ (ਦੇ ਧਨ) ਨਾਲ ਭਰੇ ਪਏ ਹਨ । ਉਸ ਪਰਮਾਤਮਾ ਦੀ ਕੀਤੀ ਹੋਈ ਸੇਵਾ ਭਗਤੀ ਵਿਅਰਥ ਨਹੀਂ ਜਾਂਦੀ, (ਸੇਵਾ-ਭਗਤੀ ਕਰਨ ਵਾਲੇ ਦਾ) ਉਹ ਇਕ ਖਿਨ ਵਿਚ (ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਕਰ ਦੇਂਦਾ ਹੈ ।

ਹੇ ਨਾਨਕ ! (ਆਖ—) ਹੇ ਕਰਤਾਰ ! ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਤੂੰ ਹੀ ਮੇਰੀ ਜਿੰਦ ਦਾ ਆਸਰਾ ਹੈਂ । ਮਦਦਗਾਰ ਬਣ ਕੇ ਜਿਸ ਮਨੁੱਖ ਦੀ ਤੂੰ ਰਾਖੀ ਕਰਦਾ ਹੈਂ, ਸਾਰਾ ਜਗਤ (ਭੀ ਜੇ ਉਸ ਦਾ ਵੈਰੀ ਬਣ ਜਾਏ ਤਾਂ) ਉਸ ਦਾ ਕੁਝ ਭੀ ਵਿਗਾੜ ਨਹੀਂ ਸਕਦਾ ।੨।੧੪।੨੩।

**ਗੂਜਰੀ ਮਹਲਾ ੫ ॥ ਜਨ ਕੀ ਪੈਜ ਸਵਾਰੀ ਆਪ ॥ ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪੁ ॥੧॥ ਰਹਾਉ ॥ ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ ॥ ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥੧॥ ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥ ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥੨॥੧੫॥੨੪॥ {ਪੰਨਾ ੫੦੦}**

**ਪਦ ਅਰਥ** :—ਪੈਜ—ਇੱਜ਼ਤ । ਸਵਾਰੀ—ਕਾਇਮ ਰੱਖੀ, ਵਧਾਈ । ਗੁਰਿ—ਗੁਰੂ ਨੇ । ਅਵਖਧੁ—ਦਵਾਈ । ਸਭੁ—ਸਾਰਾ ।੧।ਰਹਾਉ।

ਪਰਮੇਸਰਿ—ਪਰਮੇਸਰ ਨੇ । ਧਾਰਿ—ਧਾਰ ਕੇ । ਬਿਆਧਿ—ਰੋਗ, ਬੀਮਾਰੀ । ਬੀਚਾਰਿ—ਵਿਚਾਰੇ, ਸੋਚ-ਮੰਡਲ ਵਿਚ ਟਿਕਾਏ ।੧।

ਅੰਗੀਕਾਰੁ ਕੀਓ—ਆਪਣੇ ਨਾਲ ਮਿਲਾਇਆ, ਆਪਣੇ ਚਰਨਾਂ ਵਿਚ ਜੋੜਿਆ । ਕਰਤੈ—ਕਰਤਾਰ ਨੇ । ਅਬਿਚਲ—ਕਦੇ ਨਾਹ ਹਿੱਲਣ ਵਾਲੀ । ਨੀਵ—ਨੀਂਹ । ਗੁਰ ਧਰੀ ਨੀਵ—ਗੁਰੂ ਦੀ ਰੱਖੀ ਹੋਈ ਨੀਂਹ । ਚੜੈ ਸਵਾਈ—ਵਧਦੀ ਹੈ ।੨।

**ਅਰਥ** :—ਹੇ ਭਾਈ ! ਪਰਮਾਤਮਾ ਆਪਣੇ ਸੇਵਕ ਦੀ ਇੱਜ਼ਤ ਆਪ ਵਧਾਂਦਾ ਹੈ । (ਪਰਮਾਤਮਾ ਦਾ ਨਾਮ ਦਵਾਈ ਹੈ) ਗੁਰੂ ਨੇ ਜਿਸ ਮਨੁੱਖ ਨੂੰ ਹਰਿ-ਨਾਮ ਦੀ ਦਵਾਈ ਦੇ ਦਿੱਤੀ, ਉਸ ਦਾ ਹਰੇਕ ਕਿਸਮ ਦਾ ਤਾਪ (ਦੁੱਖ-ਕਲੇਸ਼) ਦੂਰ ਹੋ ਗਿਆ ।੧।ਰਹਾਉ।

(ਕਮਜ਼ੋਰ-ਦਿਲ ਲੋਕ ਦੇਵੀ ਦੀ ਪੂਜਾ ਨੂੰ ਤੁਰ ਪੈਂਦੇ ਹਨ, ਪਰ ਵੇਖੋ ! (ਪਰਮਾਤਮਾ ਨੇ ਮੇਹਰ ਕਰ ਕੇ ਹਰਿ ਗੋਬਿੰਦ (ਜੀ) ਨੂੰ ਆਪ (ਚੇਚਕ ਦੇ ਤਾਪ ਤੋਂ) ਬਚਾ ਲਿਆ । ਪਰਮਾਤਮਾ ਦੇ ਗੁਣਾਂ ਨੂੰ ਮਨ ਵਿਚ ਟਿਕਾ ਕੇ ਹਰੇਕ ਰੋਗ ਦੂਰ ਹੋ ਜਾਂਦਾ ਹੈ, ਸਾਰੇ ਸੁਖ ਹੀ ਸੁਖ ਪ੍ਰਾਪਤ ਹੋ ਜਾਂਦੇ ਹਨ ।੧।

ਹੇ ਨਾਨਕ ! (ਆਖ—) ਮੇਰੇ ਕਰਤਾਰ ਨੇ (ਡੋਲਣ ਤੋਂ ਬਚਾ ਕੇ ਮੈਨੂੰ) ਆਪਣੇ ਚਰਨਾਂ ਵਿਚ ਜੋੜੀ ਰੱਖਿਆ—ਇਹ ਸਾਰੀ ਪੂਰੇ ਗੁਰੂ ਦੀ ਵਡਿਆਈ (ਦਾ ਸਦਕਾ) ਸੀ । ਗੁਰੂ ਦੀ ਰੱਖੀ ਹੋਈ ਹਰਿ-ਨਾਮ ਸਿਮਰਨ ਦੀ ਨੀਂਹ ਕਦੇ ਡੋਲਣ ਵਾਲੀ ਨਹੀਂ ਹੈ । (ਇਹ ਨੀਂਹ ਜਿਸ ਹਿਰਦੇ-ਧਰਤੀ ਵਿਚ ਰੱਖੀ ਜਾਂਦੀ ਹੈ, ਉਥੇ) ਸਦਾ ਹੀ ਵਧਦੀ ਜਾਂਦੀ ਹੈ ।੨।੧੫।੨੪।

**ਨੋਟ** :—ਸ਼ਬਦ ਦਾ ਕੇਂਦਰੀ ਭਾਵ 'ਰਹਾਉ' ਵਾਲੀ ਤੁਕ ਵਿਚ ਹੈ ਕਿ ਪ੍ਰਭੂ ਦਾ ਨਾਮ ਸਾਰੇ ਰੋਗਾਂ ਦਾ ਦੂਰ ਕਰਨ ਵਾਲਾ ਹੈ । ਇਸ ਅਸੂਲ ਦੀ ਪ੍ਰੋੜਤਾ ਕਰਨ ਲਈ ਮਿਸਾਲ ਵਜੋਂ ਗੁਰੂ ਹਰਿ ਗੋਬਿੰਦ ਸਾਹਿਬ ਦੇ ਅਰੋਗ ਹੋ ਜਾਣ ਦਾ ਜ਼ਿਕਰ ਕੀਤਾ ਹੈ । ਚੇਚਕ (ਮਾਤਾ ਦੀ ਬੀਮਾਰੀ) ਤੋਂ ਬਚਣ ਲਈ ਆਂਢ ਗੁਆਂਢ ਤੋਂ ਦੇਵੀ ਪੂਜਣ ਦੀ ਪ੍ਰੇਰਨਾ ਹੋ ਰਹੀ ਸੀ, ਜੋ ਗੁਰੂ ਅਰਜਨ ਸਾਹਿਬ ਨੂੰ ਪੋਹ ਨ ਸਕੀ । ਇਹ ਸ਼ਬਦ ਅਜੇਹੀ ਬਿਪਤਾ ਸਮੇ ਰਾਹਬਰੀ ਵਜੋਂ ਹੈ ।

**ਗੂਜਰੀ ਮਹਲਾ ੫ ॥ ਕਬਹੂ ਹਰਿ ਸਿਉ ਚੀਤੁ ਨ ਲਾਇਓ ॥ ਧੰਧਾ ਕਰਤ ਬਿਹਾਨੀ ਅਉਧਹਿ ਗੁਣਨਿਧਿ ਨਾਮੁ ਨ ਗਾਇਓ ॥੧॥ ਰਹਾਉ ॥ ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ ॥ ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ ਮਹਾ ਮੋਹਨੀ ਖਾਇਓ ॥੧॥ ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ ॥ ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ ॥੨॥੧੬॥੨੫॥ {ਪੰਨਾ ੫੦੧}**

**ਨੋਟ** :—ਲਫ਼ਜ਼ 'ਲਾਇਓ, ਗਾਇਓ' ਆਦਿਕ ਭੂਤਕਾਲ ਨੂੰ ਵਰਤਮਾਨ ਕਾਲ ਵਿਚ ਸਮਝਣਾ ਹੈ ।

**ਪਦ ਅਰਥ** :—ਕਬ ਹੂ—ਕਦੇ ਭੀ । ਸਿਉ—ਨਾਲ । ਨ ਲਾਇਓ—ਨਹੀਂ ਜੋੜਿਆ । ਬਿਹਾਨੀ—ਬੀਤ ਗਈ । ਅਉਧਹਿ—ਉਮਰ । ਗੁਣਿ ਨਿਧਿ ਨਾਮੁ—ਸਾਰੇ ਗੁਣਾਂ ਦੇ ਖ਼ਜ਼ਾਨੇ ਹਰੀ ਦਾ ਨਾਮ ।੧।ਰਹਾਉ।

ਜੋਰਤ—ਜੋੜਦਿਆਂ, ਇਕੱਠੀ ਕਰਦਿਆਂ । ਕਪਟੇ—ਧੋਖੇ ਨਾਲ । ਜੁਗਤਿ—ਢੰਗ । ਧਾਇਓ—ਭਟਕਦਾ ਫਿਰਿਆ । ਕੇਤੇ—ਕਿਤਨੇ ਕੁ ? ਗਨੀਅਹਿ—ਗਿਣੇ ਜਾ ਸਕਦੇ ਹਨ । ਮਹਾ ਮੋਹਨੀ—ਮਨ ਨੂੰ ਠੱਗਣ ਵਾਲੀ ਸਭ ਤੋਂ ਵੱਡੀ (ਮਾਇਆ) । ਖਾਇਓ—ਆਤਮਕ ਜੀਵਨ ਨੂੰ ਖਾ ਗਈ ।੧।

ਅਨੁਗ੍ਰਹੁ—ਕਿਰਪਾ । ਸੁਆਮੀ—ਹੇ ਸੁਆਮੀ ! ਗਨਹੁ ਨ—ਨਾਹ ਵਿਚਾਰੋ, ਨਾਹ ਗਿਣੋ । ਮੋਹਿ ਕਮਾਇਓ—ਮੇਰੇ ਕੀਤੇ ਕਰਮਾਂ ਨੂੰ ।੨।

**ਅਰਥ** :—(ਹੇ ਭਾਈ ! ਮਾਇਆ-ਮੋਹਿਆ ਜੀਵ) ਕਦੇ ਆਪਣਾ ਮਨ ਪਰਮਾਤਮਾ (ਦੇ ਚਰਨਾਂ) ਨਾਲ ਨਹੀਂ ਜੋੜਦਾ । (ਮਾਇਆ ਦੀ ਖ਼ਾਤਰ) ਦੌੜ-ਭੱਜ ਕਰਦਿਆਂ (ਇਸ ਦੀ) ਉਮਰ ਗੁਜ਼ਰ ਜਾਂਦੀ ਹੈ ਸਾਰੇ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਨਾਮ ਨਹੀਂ ਜਪਦਾ ।੧।ਰਹਾਉ।

ਠੱਗੀ ਨਾਲ ਇਕ ਇਕ ਕੌਡੀ ਕਰ ਕੇ ਮਾਇਆ ਇਕੱਠੀ ਕਰਦਾ ਰਹਿੰਦਾ ਹੈ ਅਨੇਕਾਂ ਢੰਗ ਵਰਤ ਕੇ ਮਾਇਆ ਦੀ ਖ਼ਾਤਰ ਦੌੜਿਆ ਫਿਰਦਾ ਹੈ । ਪਰਮਾਤਮਾ ਦਾ ਨਾਮ ਭੁਲਾਣ ਦੇ ਕਾਰਨ ਇਸ ਨੂੰ ਅਨੇਕਾਂ ਹੀ ਦੁੱਖ ਆ ਵਾਪਰਦੇ ਹਨ । ਮਨ ਨੂੰ ਮੋਹ ਲੈਣ ਵਾਲੀ ਪ੍ਰਬਲ ਮਾਇਆ ਇਸ ਦੇ ਆਤਮਕ ਜੀਵਨ ਨੂੰ ਖਾ ਜਾਂਦੀ ਹੈ ।੧।

ਹੇ ਨਾਨਕ ! (ਆਖ—) ਹੇ ਗੋਬਿੰਦ ! ਹੇ ਦਇਆਲ ! ਹੇ ਕ੍ਰਿਪਾਲ ! ਹੇ ਸੁਖਾਂ ਦੇ ਸਮੁੰਦਰ ! ਹੇ ਹਰੀ ! ਮੈਂ ਤੇਰੀ ਸਰਨ ਆਇਆ ਹਾਂ । ਹੇ ਮੇਰੇ ਮਾਲਕ ! ਮੇਰੇ ਉਤੇ ਮੇਹਰ ਕਰ, ਮੇਰੇ ਕੀਤੇ ਕਰਮਾਂ ਵਲ ਧਿਆਨ ਨਾਹ ਕਰੀਂ ।੨।੧੬।੨੫।

**ਗੂਜਰੀ ਮਹਲਾ ੫ ॥ ਰਸਨਾ ਰਾਮ ਰਾਮ ਰਵੰਤ ॥ ਛੋਡਿ ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ ॥੧॥ ਰਹਾਉ ॥ ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ ॥ ਕਰਿ ਕ੍ਰਿਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ ॥੧॥ ਕਰਣ ਕਾਰਣ ਸੰਮ੍ਰਥ ਸ੍ਰੀਧਰ ਸਰਣਿ ਤਾ ਕੀ ਗਹੀ ॥ ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ ॥੨॥੧੭॥੨੬॥ {ਪੰਨਾ ੫੦੧}**

**ਪਦ ਅਰਥ** :—ਰਸਨਾ—ਜੀਭ (ਨਾਲ) । ਰਵੰਤ—ਜਪਦਾ ਰਹੁ । ਛੋਡਿ—ਛੱਡ ਕੇ । ਮਿਥਿਆ—ਝੂਠੇ, ਨਾਸਵੰਤ । ਆਨ—ਹੋਰ । ਭਗਵੰਤ—ਭਗਵਾਨ ।੧।ਰਹਾਉ।

ਆਧਾਰੁ—ਆਸਰਾ । ਈਤ—ਇਸ ਲੋਕ ਵਿਚ । ਆਗੈ—ਪਰਲੋਕ ਵਿਚ । ਟੇਕ—ਸਹਾਰਾ । ਗੋਬਿੰਦ—ਹੇ ਗੋਬਿੰਦ ! ਗਿਆਨੁ—ਆਤਮਕ ਜੀਵਨ ਦੀ ਸੂਝ । ਬਿਬੇਕ ਬੁਧਿ—ਚੰਗੇ ਮੰਦੇ ਕਰਮ ਦੀ ਪਰਖ ਕਰ ਸਕਣ ਵਾਲੀ ।੧।

ਕਰਣ—ਜਗਤ । ਕਾਰਣੁ—ਮੂਲ । ਸਮ੍ਰਥ—ਸਾਰੀਆਂ ਤਾਕਤਾਂ ਵਾਲਾ । ਸ੍ਰੀਧਰ—ਲੱਛਮੀ-ਪਤੀ । ਤਾ ਕੀ—ਉਸ (ਹਰੀ) ਦੀ । ਗਹੀ—ਫੜੀ । ਮੁਕਤਿ ਜੁਗਤਿ—ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਵਸੀਲਾ । ਰਵਾਲ ਸਾਧੂ—ਗੁਰੂ ਦੀ ਚਰਨ-ਧੂੜ । ਨਿਧਿ—ਖ਼ਜ਼ਾਨਾ । ਲਹੀ—ਲੱਭਾ ।੨।

**ਅਰਥ** :—ਹੇ ਭਾਈ ! ਆਪਣੀ ਜੀਭ ਨਾਲ ਸਦਾ ਪਰਮਾਤਮਾ ਦਾ ਸਿਮਰਨ ਕਰਦਾ ਰਹੁ । ਹੋਰ ਝੂਠੇ ਵਿਹਾਰਾਂ (ਦੇ ਮੋਹ) ਨੂੰ ਛੱਡ ਕੇ ਸਦਾ ਭਗਵਾਨ ਦਾ ਭਜਨ ਕਰਿਆ ਕਰ ।੧।ਰਹਾਉ।

ਹੇ ਗੋਬਿੰਦ ! ਜਿਨ੍ਹਾਂ ਆਪਣੇ ਭਗਤਾਂ ਨੂੰ ਤੂੰ ਕਿਰਪਾ ਕਰ ਕੇ ਗੁਰੂ ਦਾ ਗਿਆਨ ਬਖ਼ਸ਼ਿਆ ਹੈ, ਤੇ ਚੰਗੇ ਮੰਦੇ ਦੀ ਪਰਖ ਕਰ ਸਕਣ ਵਾਲੀ ਅਕਲ ਦਿੱਤੀ ਹੈ, ਤੇਰਾ ਨਾਮ ਹੀ ਉਹਨਾਂ ਦੀ ਜ਼ਿੰਦਗੀ ਦਾ ਆਸਰਾ ਬਣ ਗਿਆ ਹੈ, ਇਸ ਲੋਕ ਤੇ ਪਰਲੋਕ ਵਿਚ ਉਹਨਾਂ ਨੂੰ ਤੇਰਾ ਹੀ ਸਹਾਰਾ ਹੈ ।੧।

ਹੇ ਨਾਨਕ ! (ਆਖ—) ਮਾਇਕ ਬੰਧਨਾਂ ਤੋਂ ਖ਼ਲਾਸੀ ਪਾਣ ਦਾ ਵਸੀਲਾ (ਸਿਰਫ਼) ਗੁਰੂ ਦੀ ਚਰਨ-ਧੂੜ ਹੈ, ਗੁਰੂ ਦੀ ਸਰਨ ਪੈਣ ਵਾਲੇ ਨੇ ਹੀ ਪਰਮਾਤਮਾ ਦਾ ਨਾਮ-ਖ਼ਜ਼ਾਨਾ ਹਾਸਲ ਕੀਤਾ ਹੈ, ਤੇ, ਉਸ ਪਰਮਾਤਮਾ ਦੀ ਸਰਨ ਲਈ ਹੈ ਜੋ ਸਾਰੇ ਜਗਤ ਦਾ ਮੂਲ ਹੈ ਜੋ ਸਭ ਤਾਕਤਾਂ ਦਾ ਮਾਲਕ ਹੈ, ਜੋ ਲਖਮੀ ਦਾ ਪਤੀ ਹੈ ।੨।੧੭।੨੧।

**ਗੂਜਰੀ ਮਹਲਾ ੫ ਘਰੁ ੪ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਛਾਡਿ ਸਗਲ ਸਿਆਣਪਾ ਸਾਧ ਸਰਣੀ ਆਉ ॥ ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ ॥੧॥ ਰੇ ਚਿਤ ਚਰਣ ਕਮਲ ਅਰਾਧਿ ॥ ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ ॥੧॥ ਰਹਾਉ ॥ ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ॥ ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥੨॥ ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ॥ ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥੩॥ ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ॥ ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥੪॥੧॥੨੨॥ {ਪੰਨਾ ੫੦੧}**

ਚਉਪਦੇ—ਚਾਰ ਬੰਦਾਂ ਵਾਲੇ ਸ਼ਬਦ ।

**ਪਦ ਅਰਥ** :—ਸਗਲ—ਸਾਰੀਆਂ । ਸਾਧ—ਗੁਰੂ ।੧।

ਚਰਣ ਕਮਲ—ਸੋਹਣੇ ਕੋਮਲ ਚਰਨ (ਕੌਲ ਫੁੱਲ ਵਰਗੇ) । ਉਪਾਧਿ—ਰੋਗ ।੧।ਰਹਾਉ।

ਸੁਤ—ਪੁੱਤਰ । ਈਤ ਊਤ—ਇਸ ਲੋਕ ਤੇ ਪਰਲੋਕ ਵਿਚ । ਜੀਅ ਨਾਲਿ ਜਿੰਦ ਦੇ ਨਾਲ । ਰਵਿਆ—ਵਿਆਪਕ ।੨।

ਕੋਟਿ—ਕ੍ਰੋੜਾਂ । ਮਿਥਿਆ—ਵਿਅਰਥ । ਕਾਮਿ—ਕੰਮ ਵਿਚ । ਨਿਰਮਲਾ—ਪਵਿਤ੍ਰ । ਗਤਿ—ਉੱਚੀ ਆਤਮਕ ਅਵਸਥਾ । ਨਾਮਿ—ਨਾਮ ਵਿਚ ਜੁੜਿਆਂ ।੩।

ਅਗਮ—ਅਪਹੁੰਚ । ਸਰਣਿ ਸਾਧੂ ਜੋਗੁ—ਗੁਰਮੁਖਾਂ ਨੂੰ ਆਪਣੀ ਸਰਨ ਵਿਚ ਰੱਖਣ ਦੀ ਸਮਰਥਾ ਵਾਲਾ । ਜਿਸੁ ਲਿਖਿਆ—ਜਿਸ ਦੇ ਮੱਥੇ ਉਤੇ ਲਿਖਿਆ । ਧੁਰਿ—ਧੁਰ ਦਰਗਾਹ ਤੋਂ । ਸੰਜੋਗੁ—ਮਿਲਾਪ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਸੋਹਣੇ ਕੋਮਲ ਚਰਨਾਂ ਦੀ ਆਰਾਧਨਾ ਕਰਿਆ ਕਰ, ਸਾਰੇ ਸੁਖ ਆਨੰਦ ਹਾਸਲ ਕਰ ਲਏਂਗਾ, (ਸਿਮਰਨ ਦੀ ਬਰਕਤਿ ਨਾਲ) ਹਰੇਕ ਰੋਗ ਮਿਟ ਜਾਂਦਾ ਹੈ ।੧।ਰਹਾਉ।

(ਹੇ ਮਨ ! ਜੀਵਨ-ਜੁਗਤਿ ਪ੍ਰਾਪਤ ਕਰਨ ਵਾਸਤੇ ਆਪਣੀਆਂ) ਸਾਰੀਆਂ ਸਿਆਣਪਾਂ ਛੱਡ ਦੇਹ, ਗੁਰੂ ਦਾ ਆਸਰਾ ਲੈ (ਗੁਰੂ ਦੀ ਸਿੱਖਿਆ ਉੱਤੇ ਤੁਰ ਕੇ) ਪਰਮੇਸਰ ਪਾਰਬ੍ਰਹਮ ਪ੍ਰਭੂ ਦੇ ਗੁਣ ਗਾਂਦਾ ਰਿਹਾ ਕਰ ।੧।

ਹੇ ਮਨ ! ਮਾਂ, ਪਿਉ, ਪੁੱਤਰ, ਮਿੱਤਰ, ਭਰਾ—ਪਰਮਾਤਮਾ ਤੋਂ ਬਿਨਾ ਕੋਈ ਭੀ (ਨਾਲ ਨਿਭਣ ਵਾਲਾ ਸਾਥੀ) ਨਹੀਂ ਹੈ । ਜੇਹੜਾ ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ ਉਹੀ ਇਸ ਲੋਕ ਤੇ ਪਰਲੋਕ ਵਿਚ ਜਿੰਦ ਦੇ ਨਾਲ ਰਹਿਣ ਵਾਲਾ ਸਾਥੀ ਹੈ ।੨।

(ਹੇ ਮਨ ! ਆਤਮਕ ਪਵਿਤ੍ਰਤਾ ਵਾਸਤੇ ਗੁਰੂ ਦੀ ਸਰਨ ਤੋਂ ਬਿਨਾ ਹੋਰ) ਕ੍ਰੋੜਾਂ ਹੀ ਜਤਨ ਤੇ ਉਪਾਵ ਵਿਅਰਥ ਹਨ, (ਪਵਿਤ੍ਰਤਾ ਵਾਸਤੇ ਇਹਨਾਂ ਵਿਚੋਂ) ਕੋਈ ਭੀ ਕੰਮ ਨਹੀਂ ਆ ਸਕਦਾ । ਗੁਰੂ ਦੀ ਸਰਨ ਪਿਆਂ ਹੀ ਮਨੁੱਖ ਪਵਿਤ੍ਰ ਜੀਵਨ ਵਾਲਾ ਹੋ ਸਕਦਾ ਹੈ, ਪਰਮਾਤਮਾ ਦੇ ਨਾਮ ਵਿਚ ਜੁੜਿਆਂ ਹੀ ਉੱਚੀ ਆਤਮਕ ਅਵਸਥਾ ਬਣ ਸਕਦੀ ਹੈ ।੩।

ਹੇ ਨਾਨਕ ! (ਆਖ—) ਅਪਹੁੰਚ ਦਇਆਵਾਨ ਪਰਮਾਤਮਾ ਸਭ (ਵਿਅਕਤੀਆਂ) ਤੋਂ ਉੱਚਾ ਹੈ, ਗੁਰਮੁਖਾਂ ਨੂੰ ਆਪਣੀ ਸਰਨ ਵਿਚ ਰੱਖਣ (ਤੇ ਉਪਾਧੀਆਂ ਤੋਂ ਬਚਾਣ) ਦੀ ਸਮਰਥਾ ਵਾਲਾ ਹੈ । ਪਰ ਉਹ ਪਰਮਾਤਮਾ ਉਸੇ ਮਨੁੱਖ ਨੂੰ ਮਿਲ ਸਕਦਾ ਹੈ ਜਿਸ ਦੇ ਮੱਥੇ ਉੱਤੇ ਧੁਰ ਦਰਗਾਹ ਤੋਂ ਮਿਲਾਪ ਦਾ ਸੰਜੋਗ ਲਿਖਿਆ ਹੁੰਦਾ ਹੈ ।੪।੧।੨੭।

**ਗੂਜਰੀ ਮਹਲਾ ੫ ॥ ਆਪਨਾ ਗੁਰੁ ਸੇਵਿ ਸਦ ਹੀ ਰਮਹੁ ਗੁਣ ਗੋਬਿੰਦ ॥ ਸਾਸਿ ਸਾਸਿ ਅਰਾਧਿ ਹਰਿ ਹਰਿ ਲਹਿ ਜਾਇ ਮਨ ਕੀ ਚਿੰਦ ॥੧॥ ਮੇਰੇ ਮਨ ਜਾਪਿ ਪ੍ਰਭ ਕਾ ਨਾਉ ॥ ਸੂਖ ਸਹਜ ਅਨੰਦ ਪਾਵਹਿ ਮਿਲੀ ਨਿਰਮਲ ਥਾਉ ॥੧॥ ਰਹਾਉ ॥ ਸਾਧ ਸੰਗਿ ਉਧਾਰਿ ਇਹੁ ਮਨੁ ਆਠ ਪਹਰ ਆਰਾਧਿ ॥ ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ ॥੨॥ ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ ॥ ਚਰਣ ਕਮਲ ਅਰਾਧਿ ਹਿਰਦੈ ਏਕ ਸਿਉ ਲਿਵ ਲਾਉ ॥੩॥ ਪਾਰਬ੍ਰਹਮਿ ਪ੍ਰਭਿ ਦਇਆ ਧਾਰੀ ਬਖਸਿ ਲੀਨੇ੍ ਆਪਿ ॥ ਸਰਬ ਸੁਖ ਹਰਿ ਨਾਮੁ ਦੀਆ ਨਾਨਕ ਸੋ ਪ੍ਰਭੂ ਜਾਪਿ ॥੪॥੨॥੨੮॥ {ਪੰਨਾ ੫੦੧}**

**ਪਦ ਅਰਥ** :—ਗੁਰੁ ਸੇਵਿ—ਗੁਰੂ ਦੀ ਸਰਨ ਪੈ ਕੇ । ਸਦ—ਸਦਾ । ਰਮਹੁ—ਚੇਤੇ ਕਰਦਾ ਰਹੁ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਚਿੰਦ—ਚਿੰਤਾ ।੧।

ਸਹਜ—ਆਤਮਕ ਅਡੋਲਤਾ । ਮਿਲੀ—ਮਿਲਿਆ ਰਹੇਗਾ । ਨਿਰਮਲ—ਪਵਿਤ੍ਰ ਰੱਖਣ ਵਾਲਾ ।੧।ਰਹਾਉ।

ਸੰਗਿ—ਸੰਗਤਿ ਵਿਚ । ਉਧਾਰਿ—(ਵਿਕਾਰਾਂ ਤੋਂ) ਬਚਾ ਲੈ । ਉਪਾਧਿ—ਰੋਗ ।੨।

ਅਛੇਦ—ਅਵਿਨਾਸੀ । ਅਭੇਦ—ਡੂੰਘਾ, ਜਿਸ ਦਾ ਭੇਤ ਨਾ ਪਾਇਆ ਜਾ ਸਕੇ । ਲਿਵ—ਲਗਨ ।੩।

ਪਾਰਬ੍ਰਹਮਿ—ਪਾਰਬ੍ਰਹਮ ਨੇ । ਪ੍ਰਭਿ—ਪ੍ਰਭੂ ਨੇ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪਦਾ ਰਹੁ (ਸਿਮਰਨ ਦੀ ਬਰਕਤਿ ਨਾਲ) ਸੁਖ, ਆਤਮਕ ਅਡੋਲਤਾ, ਅਨੰਦ ਪ੍ਰਾਪਤ ਕਰੇਂਗਾ, ਤੈਨੂੰ ਉਹ ਥਾਂ ਮਿਲਿਆ ਰਹੇਗਾ ਜੇਹੜਾ ਤੈਨੂੰ ਸਦਾ ਸੁੱਚਾ ਰੱਖ ਸਕੇ ।੧।ਰਹਾਉ।

ਹੇ ਭਾਈ ! ਆਪਣੇ ਗੁਰੂ ਦੀ ਸਰਨ ਪੈ ਕੇ ਸਦਾ ਹੀ ਗੋਵਿੰਦ ਦੇ ਗੁਣ ਯਾਦ ਕਰਦਾ ਰਹੁ, ਆਪਣੇ ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਆਰਾਧਨ ਕਰਦਾ ਰਹੁ, ਤੇਰੇ ਮਨ ਦੀ ਹਰੇਕ ਚਿੰਤਾ ਦੂਰ ਹੋ ਜਾਇਗੀ ।੧।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਟਿਕ ਕੇ ਆਪਣੇ ਇਸ ਮਨ ਨੂੰ (ਵਿਕਾਰਾਂ ਤੋਂ) ਬਚਾਈ ਰੱਖ, ਅੱਠੇ ਪਹਰ ਪਰਮਾਤਮਾ ਦਾ ਆਰਾਧਨ ਕਰਦਾ ਰਹੁ, (ਤੇਰੇ ਅੰਦਰੋਂ) ਕਾਮ ਕ੍ਰੋਧ ਅਹੰਕਾਰ ਨਾਸ ਹੋ ਜਾਇਗਾ, ਤੇਰਾ ਹਰੇਕ ਰੋਗ ਦੂਰ ਹੋ ਜਾਇਗਾ ।੨।

ਹੇ ਭਾਈ ! ਉਸ ਮਾਲਕ-ਪ੍ਰਭੂ ਦੀ ਸਰਨ ਵਿਚ ਟਿਕਿਆ ਰਹੁ ਜੋ ਸਦਾ ਕਾਇਮ ਰਹਿਣ ਵਾਲਾ ਹੈ ਜੋ ਨਾਸ-ਰਹਿਤ ਹੈ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਹੇ ਭਾਈ ! ਆਪਣੇ ਹਿਰਦੇ ਵਿਚ ਪ੍ਰਭੂ ਦੇ ਸੋਹਣੇ ਕੋਮਲ ਚਰਨਾਂ ਦਾ ਆਰਾਧਨ ਕਰਿਆ ਕਰ, ਪਰਮਾਤਮਾ ਦੇ ਚਰਨਾਂ ਨਾਲ ਪਿਆਰ ਪਾਈ ਰੱਖ ।੩।

ਹੇ ਭਾਈ ! ਪਾਰਬ੍ਰਹਮ ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਉਤੇ ਮੇਹਰ ਕੀਤੀ ਉਹਨਾਂ ਨੂੰ ਉਸ ਨੇ ਆਪ ਬਖ਼ਸ਼ ਲਿਆ (ਉਹਨਾਂ ਦੇ ਪਿਛਲੇ ਪਾਪ ਖਿਮਾ ਕਰ ਦਿੱਤੇ) ਉਹਨਾਂ ਨੂੰ ਉਸਨੇ ਸਾਰੇ ਸੁਖਾਂ ਦਾ ਖ਼ਜ਼ਾਨਾ ਆਪਣਾ ਹਰਿ-ਨਾਮ ਦੇ ਦਿੱਤਾ । ਹੇ ਨਾਨਕ ! (ਆਖ—ਹੇ ਭਾਈ !) ਤੂੰ ਭੀ ਉਸ ਪ੍ਰਭੂ ਦਾ ਨਾਮ ਜਪਿਆ ਕਰ ।੪।੨।੨੮।

**ਗੂਜਰੀ ਮਹਲਾ ੫ ॥ ਗੁਰ ਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ ॥ ਦੁਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ ॥੧॥ ਹਰਿ ਹਰਿ ਨਾਮ ਕੀ ਮਨਿ ਪ੍ਰੀਤਿ ॥ ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ ॥੧॥ ਰਹਾਉ ॥ ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ॥ ਕਰਿ ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ॥੨॥ ਸਾਸਿ ਸਾਸਿ ਨ ਬਿਸਰੁ ਕਬਹੂੰ ਬ੍ਰਹਮ ਪ੍ਰਭ ਸਮਰਥ ॥ ਗੁਣ ਅਨਿਕ ਰਸਨਾ ਕਿਆ ਬਖਾਨੈ ਅਗਨਤ ਸਦਾ ਅਕਥ ॥੩॥ ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ ॥ ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ ॥੪॥੩॥੨੯॥ {ਪੰਨਾ ੫੦੨}**

**ਪਦ ਅਰਥ** :—ਪ੍ਰਸਾਦੀ—ਪ੍ਰਸਾਦਿ, ਕਿਰਪਾ ਨਾਲ । ਸੰਕਾ—ਸ਼ੱਕ, ਭਟਕਣਾ । ਨਿਖੂਟਿ ਗਏ—ਮੁੱਕ ਗਏ ।੧।

ਮਨਿ—ਮਨ ਵਿਚ । ਸਾਧ—ਗੁਰੂ । ਰੀਤਿ—ਜੀਵਨ-ਜੁਗਤਿ । ਨਿਰਮਲ—ਪਵਿਤ੍ਰ ।੧।ਰਹਾਉ।

ਅਨੁਗ੍ਰਹੁ—ਦਇਆ । ਕਰਿ—ਕਰ ਕੇ ।੨।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਰਸਨਾ—ਜੀਭ । ਬਖਾਨੈ—ਦੱਸੇ ।੩।

ਨਿਵਾਰਿ—ਦੂਰ ਕਰ ਕੇ । ਪਦਵੀ—ਦਰਜਾ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦੇ ਨਾਮ ਦਾ ਪਿਆਰ ਪੈਦਾ ਹੋ ਜਾਂਦਾ ਹੈ, ਜੇਹੜਾ ਮਨੁੱਖ ਗੁਰੂ ਨੂੰ ਮਿਲ ਕੇ ਗੁਰੂ ਦੀ ਬਾਣੀ ਦੀ ਰਾਹੀਂ ਗੋਬਿੰਦ ਦਾ ਧਿਆਨ ਧਰਦਾ ਹੈ, ਉਸ ਦੀ ਜੀਵਨ-ਜੁਗਤਿ ਬਹੁਤ ਪਵਿਤ੍ਰ ਹੋ ਜਾਂਦੀ ਹੈ ।੧।ਰਹਾਉ।

(ਹੇ ਭਾਈ !) ਜਿਸ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਧਿਆਨ ਧਰਿਆ (ਉਸ ਦੇ ਅੰਦਰੋਂ) ਡੱਕੇ-ਡੋਲੇ ਖ਼ਤਮ ਹੋ ਗਏ, ਉਸ ਦੇ ਸਾਰੇ ਦੁੱਖ, ਉਸ ਦਾ ਮਾਇਆ ਦੇ ਮੋਹ ਦਾ ਹਨੇਰਾ, ਉਸ ਦੇ ਸਾਰੇ ਡਰ ਦੂਰ ਹੋ ਗਏ, ਉਸ ਦੇ ਸਾਰੇ ਪਾਪ ਮੁੱਕ ਗਏ ।੧।

(ਹੇ ਭਾਈ ! ਜੀਵਨ ਵਿਚ ਸਫਲਤਾ ਦੇਣ ਵਾਲਾ ਹਰਿ-ਨਾਮ ਹੀ ਹੈ) ਜੀਵਨ-ਸਫਲਤਾ ਦੇਣ ਵਾਲਾ ਪ੍ਰਭੂ-ਨਾਮ ਸਿਮਰਦਿਆਂ ਸਾਰੇ ਜਪ ਤਪ ਤੇ ਅਨੇਕਾਂ ਹੀ ਮਿਥੇ ਹੋਏ ਧਾਰਮਿਕ ਕੰਮ ਵਿਚੇ ਹੀ ਆ ਗਏ (ਇਹਨਾਂ ਦੀ ਲੋੜ

ਨਹੀਂ ਪੈਂਦੀ । ਸਭਨਾਂ ਤੋਂ ਸ੍ਰੇਸ਼ਟ ਨਾਮ-ਸਿਮਰਨ ਹੀ ਹੈ) । ਹੇ ਭਾਈ ! ਪਰਮਾਤਮਾ ਮੇਹਰ ਕਰ ਕੇ ਜਿਨ੍ਹਾਂ ਮਨੁੱਖਾਂ ਨੂੰ (ਆਪਣੇ ਚਰਨਾਂ ਵਿਚ ਟਿਕਾਈ) ਰੱਖਦਾ ਹੈ ਉਹਨਾਂ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੨।

ਹੇ ਭਾਈ ! ਆਪਣੇ ਹਰੇਕ ਸਾਹ ਦੇ ਨਾਲ ਸਮਰੱਥ ਬ੍ਰਹਮ ਪਰਮਾਤਮਾ ਨੂੰ ਯਾਦ ਕਰਦਾ ਰਹੁ, ਉਸ ਨੂੰ ਕਦੇ ਨਾਹ ਵਿਸਾਰ । ਉਸ ਪਰਮਾਤਮਾ ਦੇ ਬੇਅੰਤ ਗੁਣ ਹਨ, ਗਿਣੇ ਨਹੀਂ ਜਾ ਸਕਦੇ, ਮਨੁੱਖ ਦੀ ਜੀਭ ਉਹਨਾਂ ਨੂੰ ਬਿਆਨ ਨਹੀਂ ਕਰ ਸਕਦੀ । ਉਸ ਪਰਮਾਤਮਾ ਦਾ ਸਰੂਪ ਸਦਾ ਹੀ ਬਿਆਨ ਤੋਂ ਪਰੇ ਹੈ ।੩।

ਹੇ ਭਾਈ ! ਪਰਮਾਤਮਾ ਗ਼ਰੀਬਾਂ ਦੇ ਦੁੱਖ ਦੂਰ ਕਰ ਕੇ ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੇ ਸਮਰੱਥ ਹੈ, ਦਇਆ ਦਾ ਘਰ ਹੈ, ਉਹ ਹਰੇਕ ਉੱਤੇ ਕਿਰਪਾ ਕਰਨ ਵਾਲਾ ਹੈ, ਉਸ ਦਾ ਨਾਮ ਸਿਮਰਿਆਂ ਅਟੱਲ ਆਤਮਕ ਜੀਵਨ ਦਾ ਦਰਜਾ ਮਿਲ ਜਾਂਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਪੱਕਾ ਟਿਕਾਈ ਰੱਖ, ਪਰਮਾਤਮਾ ਦੀ ਸਰਨ ਪਿਆ ਰਹੁ ।੪।੩।੨੯।

**ਗੂਜਰੀ ਮਹਲਾ ੫ ॥ ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥ ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ ॥੧॥ ਮਨਿ ਤਨਿ ਬਾਛੀਐ ਜਨ ਧੂਰਿ ॥ ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ ॥੧॥ ਰਹਾਉ ॥ ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ॥ ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ ਜਮ ਜਾਲ ॥੨॥ ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾਗਵਣ ॥ ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ ॥੩॥ ਮਿਤ੍ਰ ਪੁਤ੍ਰ ਕਲਤ੍ਰ ਸੁਰਰਿਦ ਤੀਨਿ ਤਾਪ ਜਲੰਤ ॥ ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ ॥੪॥ ਸਰਬ ਬਿਧਿ ਭ੍ਰਮਤੇ ਪੁਕਾਰਹਿ ਕਤਹਿ ਨਾਹੀ ਛੋਟਿ ॥ ਹਰਿ ਚਰਣ ਸਰਣ ਅਪਾਰ ਪ੍ਰਭ ਕੇ ਦ੍ਰਿੜੁ ਗਹੀ ਨਾਨਕ ਓਟ ॥੫॥੪॥੩੦॥ {ਪੰਨਾ ੫੦੨}**

**ਪਦ ਅਰਥ** :—ਅਹੰਬੁਧਿ—{ਅਹਜ਼ਬੂ੍ਿ} 'ਮੈਂ ਮੈਂ' ਕਰਨ ਵਾਲੀ ਅਕਲ, ਅਹੰਕਾਰ । ਸਘਨ—ਸੰਘਣੀ । ਦੀਰਘ—ਲੰਮਾ । ਅਉਖਧੁ—ਦਵਾਈ । ਗੁਰਿ—ਗੁਰੂ ਨੇ । ਕਰਣ ਕਾਰਣ ਜੋਗੁ—ਜਗਤ ਦੇ ਮੂਲ ਪ੍ਰਭੂ ਨਾਲ ਮਿਲਾ ਸਕਣ ਵਾਲਾ ।੧।

ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਬਾਛੀਐ—ਤਾਂਘ ਕਰਨੀ ਚਾਹੀਦੀ ਹੈ । ਲਹਹਿ—ਲਹਿ ਜਾਂਦੇ ਹਨ । ਪਾਤਿਕ—ਪਾਪ । ਗੋਬਿੰਦ—ਹੇ ਗੋਬਿੰਦ ! ਲੋਚਾ—ਤਾਂਘ । ਪੂਰਿ—ਪੂਰੀ ਕਰ ।੧।ਰਹਾਉ।

ਆਦਿ ਅੰਤੇ ਮਧਿ—ਸਦਾ ਹੀ, ਹਰ ਵੇਲੇ । ਕੂਕਰੀ—ਕੁੱਤੀ । ਬਿਕਰਾਲ—ਡਰਾਉਣੀ । ਕਾਟੀਐ—ਕੱਟ ਲਈਦਾ ਹੈ । ਜਮ ਜਾਲ—ਮੌਤ ਦਾ ਜਾਲ, ਆਤਮਕ ਮੌਤ ਦਾ ਜਾਲ ।੨।

ਮੂਠੇ—ਠੱਗੇ ਹੋਏ, ਲੁੱਟੇ ਹੋਏ । ਆਵਾਗਵਣ—ਜਨਮ ਮਰਣ ਦਾ ਗੇੜ । ਭਵਣ—ਭੌਣਾ ।੩।

ਕਲਤ੍ਰ—ਇਸਤ੍ਰੀ । ਸੁਰਰਿਦ—{ਸੁ੍ਰ ਦ} ਮਿੱਤਰ, ਹਾਰਦਿਕ ਸਾਂਝ ਵਾਲੇ । ਤੀਨਿ ਤਾਪ—(ਆਦਿ, ਵਿਆਧਿ, ਉਪਾਧਿ—ਇਹ) ਤਿੰਨ ਤਾਪ ।੪।

ਸਰਬ ਬਿਧਿ—ਅਨੇਕਾਂ ਤਰੀਕਿਆਂ ਨਾਲ । ਕਤਹਿ—ਕਿਤੇ ਭੀ । ਛੋਟਿ—ਖ਼ਲਾਸੀ । ਦ੍ਰਿੜੁ—ਪੱਕੀ ਤਰ੍ਹਾਂ । ਗਹੀ—ਫੜੀ ।੫।

**ਅਰਥ** :—ਹੇ ਭਾਈ ! ਆਪਣੇ ਮਨ ਵਿਚ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਸੇਵਕਾਂ ਦੀ ਚਰਨ-ਧੂੜ (ਦੀ ਪ੍ਰਾਪਤੀ) ਦੀ ਤਾਂਘ ਕਰਦੇ ਰਹਿਣਾ ਚਾਹੀਦਾ ਹੈ (ਤੇ, ਪ੍ਰਭੂ ਚਰਨਾਂ ਵਿਚ ਅਰਦਾਸ ਕਰਨੀ ਚਾਹੀਦੀ ਹੈ—) ਹੇ

ਗੋਬਿੰਦ ! (ਮੇਰੀ ਇਹ) ਤਾਂਘ ਪੂਰੀ ਕਰ (ਕਿਉਂਕਿ 'ਜਨ-ਧੂਰਿ' ਦੀ ਬਰਕਤਿ ਨਾਲ) ਕ੍ਰੋੜਾਂ ਜਨਮਾਂ ਦੇ ਪਾਪ ਲਹਿ ਜਾਂਦੇ ਹਨ ।੧।ਰਹਾਉ।

ਹੇ ਭਾਈ ! ਅਹੰਕਾਰ ਇਕ ਬੜਾ ਲੰਮਾ ਰੋਗ ਹੈ, ਮਾਇਆ ਨਾਲ ਡੂੰਘਾ ਪਿਆਰ ਬੜਾ ਪੁਰਾਣਾ ਰੋਗ ਹੈ (ਇਸ ਰੋਗ ਤੋਂ ਉਸ ਵਡ-ਭਾਗੀ ਮਨੁੱਖ ਦੀ ਖ਼ਲਾਸੀ ਹੁੰਦੀ ਹੈ ਜਿਸ ਨੂੰ) ਗੁਰੂ ਨੇ ਪਰਮਾਤਮਾ ਦਾ ਨਾਮ-ਦਾਰੂ ਦੇ ਦਿੱਤਾ । (ਹੇ ਭਾਈ !) ਪ੍ਰਭੂ ਦਾ ਨਾਮ ਜਗਤ ਦੇ ਮੂਲ-ਪ੍ਰਭੂ ਨਾਲ ਮਿਲਾਣ ਦੀ ਸਮਰੱਥਾ ਰੱਖਦਾ ਹੈ ।੧।

ਹੇ ਭਾਈ ! (ਮਾਇਕ ਪਦਾਰਥਾਂ ਦੀ) ਆਸਾ (ਇਕ) ਡਰਾਉਣੀ ਕੁੱਤੀ ਹੈ ਜੋ ਹਰ ਵੇਲੇ (ਜੀਵਾਂ ਦੇ ਮਨ ਵਿਚ ਹੋਰ ਹੋਰ ਪਦਾਰਥਾਂ ਲਈ ਭੌਂਕਦੀ ਰਹਿੰਦੀ ਹੈ, ਤੇ, ਜੀਵਾਂ ਵਾਸਤੇ ਆਤਮਕ ਮੌਤ ਦਾ ਜਾਲ ਖਿਲਾਰੀ ਰੱਖਦੀ ਹੈ) । ਆਤਮਕ ਮੌਤ ਦਾ (ਇਹ) ਜਾਲ ਗੁਰੂ ਦੇ ਦਿੱਤੇ ਗਿਆਨ (ਆਤਮਕ ਜੀਵਨ ਬਾਰੇ ਸਹੀ ਸੂਝ) ਅਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣ ਨਾਲ ਕੱਟਿਆ ਜਾਂਦਾ ਹੈ ।੨।

ਹੇ ਭਾਈ ! ਜੇਹੜੇ ਮਨੁੱਖ ਕਾਮ ਕ੍ਰੋਧ ਲੋਭ (ਆਦਿਕ ਚੋਰਾਂ) ਪਾਸੋਂ (ਆਪਣਾ ਆਤਮਕ ਜੀਵਨ) ਲੁਟਾਂਦੇ ਰਹਿੰਦੇ ਹਨ, ਉਹਨਾਂ ਵਾਸਤੇ ਜਨਮ ਮਰਨ ਦਾ ਗੇੜ ਸਦਾ ਬਣਿਆ ਰਹਿੰਦਾ ਹੈ । ਹੇ ਭਾਈ ! ਪਰਮਾਤਮਾ ਨਾਲ ਪਿਆਰ ਪਾਇਆਂ, ਗੋਪਾਲ ਦੀ ਭਗਤੀ ਕੀਤਿਆਂ, ਹਰਿ-ਨਾਮ ਦਾ ਸਿਮਰਨ ਕੀਤਿਆਂ ਅਨੇਕਾਂ ਜੂਨਾਂ ਵਿਚ ਭਟਕਣਾ ਮੁੱਕ ਜਾਂਦਾ ਹੈ ।੩।

ਹੇ ਭਾਈ ! ਮਿੱਤਰ, ਪੁੱਤਰ, ਇਸਤ੍ਰੀ ਰਿਸ਼ਤੇਦਾਰ (ਆਦਿਕਾਂ ਦੇ ਮੋਹ ਵਿਚ ਫਸਿਆਂ ਆਧਿ, ਵਿਆਧਿ, ਉਪਾਧਿ) ਤਿੰਨੇ ਤਾਪ ਮਨੁੱਖ (ਦੇ ਆਤਮਕ ਜੀਵਨ) ਨੂੰ ਸਾੜਦੇ ਰਹਿੰਦੇ ਹਨ । ਜੇਹੜਾ ਮਨੁੱਖ ਪਰਮਾਤਮਾ ਦੇ ਸੇਵਕਾਂ ਨੂੰ ਸੰਤ ਜਨਾਂ ਨੂੰ ਮਿਲ ਪੈਂਦਾ ਹੈ ਉਹ ਪਰਮਾਤਮਾ ਦਾ ਨਾਮ ਸਦਾ ਜਪ ਕੇ (ਆਪਣੇ ਸਾਰੇ) ਦੁੱਖ ਦੂਰ ਕਰ ਲੈਂਦਾ ਹੈ ।੪।

(ਹੇ ਭਾਈ ! "ਬਿਕਰਾਲ ਆਸਾ ਕੂਕਰੀ" ਦੇ ਪੰਜੇ ਵਿਚ ਫਸ ਕੇ ਜੀਵ) ਅਨੇਕਾਂ ਤਰੀਕਿਆਂ ਨਾਲ ਭਟਕਦੇ ਫਿਰਦੇ ਹਨ (ਤੇ, ਦੁੱਖੀ ਹੋ ਕੇ) ਪੁਕਾਰਦੇ ਹਨ, ਕਿਸੇ ਭੀ ਤਰੀਕੇ ਨਾਲ ਉਹਨਾਂ ਦੀ (ਇਸ "ਬਿਕਰਾਲ ਆਸਾ ਕੂਕਰੀ" ਪਾਸੋਂ) ਖ਼ਲਾਸੀ ਨਹੀਂ ਹੁੰਦੀ ।

ਹੇ ਨਾਨਕ ! (ਆਖ—ਮੈਂ ਇਸ ਤੋਂ ਬਚਣ ਲਈ) ਬੇਅੰਤ ਪ੍ਰਭੂ ਦੇ ਚਰਨਾਂ ਦੀ ਸਰਨ ਚਰਨਾਂ ਦੀ ਓਟ ਪੱਕੀ ਤਰ੍ਹਾਂ ਫੜ ਲਈ ਹੈ ।੫।੪।੩੦।

**ਗੂਜਰੀ ਮਹਲਾ ੫ ਘਰੁ ੪ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ ॥ ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ ॥੧॥ ਮਨ ਚਰਣਾਰਬਿੰਦ ਉਪਾਸ ॥ ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ॥੧॥ ਰਹਾਉ ॥ ਸਤ੍ਰੁ ਦਹਨ ਹਰਿ ਨਾਮ ਕਹਨ ਅਵਰ ਕਛੁ ਨ ਉਪਾਉ ॥ ਕਰਿ ਅਨੁਗ੍ਰਹੁ ਪ੍ਰਭੂ ਮੇਰੇ ਨਾਨਕ ਨਾਮ ਸੁਆਉ ॥੨॥੧॥੩੧॥ {ਪੰਨਾ ੫੦੨}**

**ਪਦ ਅਰਥ** :—ਸ੍ਰੀਧਰ—ਲੱਛਮੀ ਦਾ ਸਹਾਰਾ, ਪਰਮਾਤਮਾ । ਸਫਲ ਮੂਰਤਿ—ਜਿਸ ਦੇ ਸਰੂਪ ਦਾ ਦਰਸਨ ਜੀਵਨ ਨੂੰ ਕਾਮਯਾਬ ਕਰਦਾ ਹੈ । ਕਰਣ—ਸ੍ਰਿਸ਼ਟੀ । ਕਾਰਣ—ਸਬੱਬ, ਮੂਲ । ਜੋਗੁ—ਸਮਰੱਥ । ਕਰਣ ਕਾਰਣ ਜੋਗੁ—ਜਗਤ ਦਾ ਸਮਰੱਥ ਮੂਲ । ਬਿਓਗੁ—ਵਿਛੋੜਾ ।੧।

ਮਨ—ਹੇ ਮਨ ! ਚਰਣਾਰਬਿੰਦ—ਚਰਣ-ਅਰਬਿੰਦ {ਅਰਬਿੰਦ—ਕਮਲ}, ਚਰਣ ਕਮਲ । ਉਪਾਸ—ਉਪਾਸਨਾ ਕਰ । ਕਲਿ—ਝਗੜੇ । ਸਿਮਰਣਿ—ਸਿਮਰਨ ਨਾਲ । ਫਾਸ—ਫਾਹੀ ।੧।ਰਹਾਉ।

ਸਤ੍ਰੁ—ਵੈਰੀ । ਉਪਾਉ—ਇਲਾਜ । ਅਨੁਗ੍ਰਹੁ—ਦਇਆ । ਸੁਆਉ—ਸਆਰਥ, ਜੀਵਨ-ਮਨੋਰਥ ।੨।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਸੋਹਣੇ ਕੋਮਲ ਚਰਨਾਂ ਦੀ ਉਪਾਸਨਾ ਕਰਦਾ ਰਿਹਾ ਕਰ । (ਹਰਿ-ਨਾਮ-) ਸਿਮਰਨ ਦੀ ਬਰਕਤਿ ਨਾਲ ਸਾਰੇ ਦੁੱਖ-ਕਲੇਸ਼ ਮਿਟ ਜਾਂਦੇ ਹਨ (ਸਿਮਰਨ ਨਾਲ) ਤੂੰ ਜਮਦੂਤਾਂ ਦੀਆਂ ਮੋਹ ਦੀਆਂ ਉਹ ਫਾਹੀਆਂ ਕੱਟ ਲੈ (ਜੋ ਆਤਮਕ ਮੌਤ ਲਿਆਉਂਦੀਆਂ ਹਨ) ।੧।ਰਹਾਉ।

ਹੇ ਮਨ ! ਉਸ ਲੱਛਮੀ-ਪਤੀ ਪ੍ਰਭੂ ਦੀ ਆਰਾਧਨਾ ਕਰਿਆ ਕਰ, ਜਿਸ ਦੇ ਸਰੂਪ ਦਾ ਦਰਸਨ ਜੀਵਨ ਨੂੰ ਕਾਮਯਾਬ ਕਰ ਦੇਂਦਾ ਹੈ, ਤੇ, ਜੋ ਜਗਤ ਦਾ ਸਮਰੱਥ ਮੂਲ ਹੈ । ਉਸ ਬੇਅੰਤ ਪਰਮਾਤਮਾ ਦੀ ਵਡਿਆਈ ਤੇ ਗੁਣ ਗਾਵਿਆਂ ਤੇ ਸੁਣਿਆਂ ਮੁੜ ਕਦੇ ਉਸ ਦੇ ਚਰਨਾਂ ਨਾਲੋਂ ਵਿਛੋੜਾ ਨਹੀਂ ਹੁੰਦਾ ।੧।

ਹੇ ਮਨ ! ਪਰਮਾਤਮਾ ਦਾ ਨਾਮ ਸਿਮਰਨਾ ਹੀ ਕਾਮਾਦਿਕ ਵੈਰੀਆਂ ਨੂੰ ਸਾੜਨ ਲਈ ਵਸੀਲਾ ਹੈ, (ਇਸ ਤੋਂ ਬਿਨਾ ਇਹਨਾਂ ਤੋਂ ਬਚਣ ਲਈ) ਹੋਰ ਕੋਈ ਤਰੀਕਾ ਨਹੀਂ ਹੈ ।

ਹੇ ਨਾਨਕ ! (ਆਖ—) ਹੇ ਮੇਰੇ ਪ੍ਰਭੂ ! ਮੇਹਰ ਕਰ, ਤੇਰਾ ਨਾਮ ਸਿਮਰਨਾ ਹੀ ਮੇਰੇ ਜੀਵਨ ਦਾ ਮਨੋਰਥ ਬਣਿਆ ਰਹੇ ।੨।੩੧।

**ਗੂਜਰੀ ਮਹਲਾ ੫ ॥ ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ ਸੁਖ ਰਾਇ ॥ ਜਾਹਿ ਕਲੇਸ ਮਿਟੇ ਭੈ ਭਰਮਾ ਨਿਰਮਲ ਗੁਣ ਪ੍ਰਭ ਗਾਇ ॥੧॥ ਗੋਵਿੰਦ ਤੁਝ ਬਿਨੁ ਅਵਰੁ ਨ ਠਾਉ ॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ ਜਪੀ ਤੁਮਾਰਾ ਨਾਉ ॥ ਰਹਾਉ ॥ ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ ॥ ਕਵਲ ਪ੍ਰਗਾਸ ਭਏ ਸਾਧ ਸੰਗੇ ਦੁਰਮਤਿ ਬੁਧਿ ਤਿਆਗੀ ॥੨॥ ਆਠ ਪਹਰ ਹਰਿ ਕੇ ਗੁਣ ਗਾਵੈ ਸਿਮਰੈ ਦੀਨ ਦੈਆਲਾ ॥ ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ ॥੩॥ ਚਰਣ ਅਧਾਰੁ ਤੇਰਾ ਪ੍ਰਭ ਸੁਆਮੀ ਓਤਿ ਪੋਤਿ ਪ੍ਰਭੁ ਸਾਥਿ ॥ ਸਰਨਿ ਪਰਿਓ ਨਾਨਕ ਪ੍ਰਭ ਤੁਮਰੀ ਦੇ ਰਾਖਿਓ ਹਰਿ ਹਾਥ ॥੪॥੨॥੩੨॥ {ਪੰਨਾ ੫੦੨-੫੦੩}**

ਪਦ ਅਰਥ :—ਕੋ—ਦਾ । ਸਰਨਿ ਕੋ ਦਾਤਾ—ਆਸਰਾ ਦੇਣ ਵਾਲਾ । ਸੁਖਰਾਇ—ਸੁਖਾਂ ਦਾ ਰਾਜਾ, ਸੁਖ ਦੇਣ ਵਾਲਾ । ਜਾਹਿ—ਦੂਰ ਹੋ ਜਾਂਦੇ ਹਨ । ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ} । ਪ੍ਰਭ—ਹੇ ਪ੍ਰਭੂ ! ਗਾਇ—ਗਾ ਕੇ ।੧।

ਗੋਵਿੰਦ—ਹੇ ਗੋਵਿੰਦ ! ਠਾਉ—ਥਾਂ, ਆਸਰਾ । ਪਾਰਬ੍ਰਹਮ—ਹੇ ਪਾਰਬ੍ਰਹਮ ! ਜਪੀ—ਜਪੀਂ, ਮੈਂ ਜਪਾਂ ।੧।ਰਹਾਉ।

ਸੇਵਿ—ਸੇਵਾ ਕਰ ਕੇ, ਸਰਨ ਪੈ ਕੇ । ਭਾਗਿ—ਕਿਸਮਤ ਨਾਲ । ਲਿਵ—ਲਗਨ । ਕਵਲ—ਹਿਰਦਾ-ਕੌਲ । ਸੰਗੇ—ਸੰਗਤਿ ਵਿਚ । ਦੁਰਮਤਿ—ਖੋਟੀ ਮਤਿ ਵਾਲੀ ।੨।

ਗਾਵੈ—ਗਾਂਦਾ ਹੈ । ਦੈਆਲਾ—ਦਇਆ ਦਾ ਘਰ । ਉਧਰੈ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੀ ਹੈ । ਜੰਜਾਲਾ—ਬੰਧਨ ।੩।

ਅਧਾਰੁ—ਆਸਰਾ । ਓਤਿ—ਉਣੇ ਹੋਏ ਵਿਚ । ਪੋਤਿ—ਪ੍ਰੋਤੇ ਹੋਏ ਵਿਚ । ਓਤਿ ਪੋਤਿ—ਜਿਵੇਂ ਤਾਣੇ ਪੇਟੇ ਦੇ ਧਾਗੇ ਆਪੋ ਵਿਚ ਮਿਲੇ ਹੁੰਦੇ ਹਨ । ਪ੍ਰਭੁ—ਮਾਲਕ । ਦੇ—ਦੇ ਕੇ । ਹਰਿ—ਹੇ ਹਰੀ ! ।੪।

**ਅਰਥ** :—ਹੇ ਮੇਰੇ ਗੋਵਿੰਦ ! ਤੈਥੋਂ ਬਿਨਾ ਮੇਰਾ ਹੋਰ ਕੋਈ ਆਸਰਾ ਨਹੀਂ । ਹੇ ਪਾਰਬ੍ਰਹਮ ! ਹੇ ਸੁਆਮੀ ! (ਮੇਰੇ ਉਤੇ) ਮੇਹਰ ਕਰ, ਮੈਂ (ਸਦਾ) ਤੇਰਾ ਨਾਮ ਜਪਦਾ ਰਹਾਂ ।੧।ਰਹਾਉ।

ਹੇ ਪ੍ਰਭੂ ! ਤੂੰ ਸਾਰੀਆਂ ਤਾਕਤਾਂ ਦਾ ਮਾਲਕ ਹੈਂ, ਤੂੰ ਸਰਨ ਆਏ ਨੂੰ ਸਹਾਰਾ ਦੇਣ ਵਾਲਾ ਹੈਂ, ਤੂੰ (ਜੀਵਾਂ ਦੇ) ਦੁੱਖ ਦੂਰ ਕਰਨ ਵਾਲਾ ਹੈਂ, ਤੇ ਸੁਖ ਦੇਣ ਵਾਲਾ ਹੈਂ । ਤੇਰੇ ਪਵਿਤ੍ਰ ਗੁਣ ਗਾ ਗਾ ਕੇ ਜੀਵਾਂ ਦੇ ਦੁੱਖ ਦੂਰ ਹੋ ਜਾਂਦੇ ਹਨ, ਸਾਰੇ ਡਰ ਭਰਮ ਮਿਟ ਜਾਂਦੇ ਹਨ ।੧।

ਹੇ ਭਾਈ ! ਜੇਹੜੇ ਮਨੁੱਖ ਵੱਡੀ ਕਿਸਮਤਿ ਨਾਲ ਗੁਰੂ ਦੀ ਸਰਨ ਪੈ ਕੇ ਪ੍ਰਭੂ-ਚਰਨਾਂ ਵਿਚ ਜੁੜਦੇ ਹਨ, ਉਹਨਾਂ ਦੀ ਲਗਨ (ਪਰਮਾਤਮਾ ਨਾਲ) ਲੱਗ ਜਾਂਦੀ ਹੈ, ਗੁਰੂ ਦੀ ਸੰਗਤਿ ਵਿਚ ਰਹਿ ਕੇ ਉਹਨਾਂ ਦੇ ਹਿਰਦੇ-ਕੌਲ ਖਿੜ ਜਾਂਦੇ ਹਨ, ਉਹ ਖੋਟੀ ਮਤਿ ਵਾਲੀ ਬੁੱਧੀ ਤਿਆਗ ਦੇਂਦੇ ਹਨ ।੨।

ਹੇ ਭਾਈ ! ਜੇਹੜਾ ਮਨੁੱਖ ਅੱਠੇ ਪਹਰ ਪਰਮਾਤਮਾ ਦੇ ਗੁਣ ਗਾਂਦਾ ਹੈ, ਦੀਨਾਂ ਉਤੇ ਦਇਆ ਕਰਨ ਵਾਲੇ ਦਾ ਨਾਮ ਸਿਮਰਦਾ ਹੈ, ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ, ਉਸ ਦੇ ਨਾਲ ਮੇਲ ਰੱਖਣ ਵਾਲਾ ਸਾਥ ਭੀ ਪਾਰ ਲੰਘ ਜਾਂਦਾ ਹੈ, ਉਸ ਦੇ ਸਾਰੇ ਮਾਇਕ-ਬੰਧਨ ਨਾਸ ਹੋ ਜਾਂਦੇ ਹਨ ।੩।

ਹੇ ਪ੍ਰਭੂ ! ਹੇ ਸੁਆਮੀ ! ਜਿਸ ਮਨੁੱਖ ਨੇ ਤੇਰੇ ਚਰਨਾਂ ਨੂੰ ਆਪਣੀ ਜ਼ਿੰਦਗੀ ਦਾ ਸਹਾਰਾ ਬਣਾ ਲਿਆ, ਤੂੰ ਮਾਲਕ ਤਾਣੇ ਪੇਟੇ ਵਾਂਗ ਸਦਾ ਉਸ ਦੇ ਨਾਲ ਰਹਿੰਦਾ ਹੈਂ । ਹੇ ਨਾਨਕ ! (ਆਖ—) ਹੇ ਪ੍ਰਭੂ ! ਜੇਹੜਾ ਮਨੁੱਖ ਤੇਰੀ ਸਰਨ ਆ ਪਿਆ, ਹੇ ਹਰੀ ! ਤੂੰ ਉਸ ਨੂੰ ਆਪਣੇ ਹੱਥ ਦੇ ਕੇ (ਸੰਸਾਰ-ਸਮੁੰਦਰ ਤੋਂ) ਬਚਾਂਦਾ ਹੈਂ ।੪।੩੨।

ਨੋਟ :—ਇਹ ੩੨ ਸ਼ਬਦ ਸਿਰਫ਼ ਮ: ੫ ਦੇ ਹਨ ।

ਮ: ੧ — ੨
ਮ: ੩ — ੭
ਮ: ੪ — ੭
ਮ: ੫ — ੩੨
. . . . ——
ਕੁੱਲ ਜੋੜ ੪੮ ਬਣਦਾ ਹੈ ।

## ਗੂਜਰੀ ਅਸਟਪਦੀਆ ਮਹਲਾ ੧ ਘਰੁ ੧

੧ੴ ਸਤਿਗੁਰ ਪ੍ਰਸਾਦਿ ॥ ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥ ਤ੍ਰਿਹ ਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥੧॥ ਚੇਤਹੁ ਬਾਸੁਦੇਉ ਬਨਵਾਲੀ ॥ ਰਾਮੁ ਰਿਦੈ ਜਪਮਾਲੀ ॥੧॥ ਰਹਾਉ ॥ ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥ ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥ ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥ ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥ ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥ ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥੪॥ ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ॥ ਤਿਸੁ ਕਾਰਣਿ ਕੰਮੁ ਨ ਧੰਧਾ, ਨਾਹੀ ਧੰਧੈ ਗਿਰਹੀ ਜੋਗੀ ॥ ੫॥ ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ ॥ ਮਨਿ ਤਤੁ

**ਅਵਿਗਤੁ ਧਿਆਇਆ ਗੁਰ ਪਰਸਾਦੀ ਪਾਇਆ ॥੬॥ ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥ ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥੭॥ ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁਆਇਆ ॥ ਉਪਦੇਸ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥ {ਪੰਨਾ ੫੦੩}**

**ਪਦ ਅਰਥ** :—ਏਕ ਨਗਰੀ—ਇਕੋ ਹੀ (ਸਰੀਰ-) ਸ਼ਹਰ ਵਿਚ । ਪੰਚ—ਪੰਜ । ਬਸੀਅਲੇ—ਵੱਸੇ ਹੋਏ ਹਨ । ਬਰਜਤ—ਰੋਕਦਿਆਂ ਰੋਕਦਿਆਂ, ਵਰਜਦਿਆਂ ਭੀ । ਧਾਵੈ—(ਹਰੇਕ ਚੋਰ ਚੋਰੀ ਕਰਨ ਲਈ) ਦੌੜ ਪੈਂਦਾ ਹੈ । ਤ੍ਰਿਹ—ਮਾਇਆ ਦੇ ਤਿੰਨ ਗੁਣ । ਦਸ—ਇੰਦ੍ਰੇ । ਮਾਲ—ਸਰਮਾਇਆ । ਨਾਨਕ—ਹੇ ਨਾਨਕ ! ਸੋ—ਉਹ ਮਨੁੱਖ ।੧।

ਬਾਸੁਦੇਉ—ਸਰਬ-ਵਿਆਪਕ ਪ੍ਰਭੂ ! ਬਨਮਾਲੀ—ਸਾਰੀ ਬਨਸਪਤੀ ਜਿਸ ਦੀ ਮਾਲਾ ਹੈ, ਪਰਮਾਤਮਾ । ਰਿਦੈ—ਹਿਰਦੇ ਵਿਚ । ਜਪ ਮਾਲੀ—ਮਾਲਾ ।੧।ਰਹਾਉ।

ਉਰਧ ਮੂਲ—(ਜੋ) ਉੱਚੀ ਜੜ੍ਹ ਵਾਲੀ (ਹੈ) ਉਹ ਮਾਇਆ ਜਿਸ ਦਾ ਮੂਲ-ਪ੍ਰਭੂ ਮਾਇਆ ਦੇ ਪ੍ਰਭਾਵ ਤੋਂ ਉੱਚਾ ਹੈ । ਜਿਸੁ—ਜਿਸ ਮਾਇਆ ਦੀਆਂ । ਸਾਖ—ਟਹਿਣੀਆਂ, ਪਸਾਰਾ । ਤਲਾਹਾ—ਹੇਠਾਂ ਵਲ, ਮਾਇਆ ਦੇ ਅਸਰ ਹੇਠ । ਜਿਤੁ—ਜਿਸ (ਮਾਇਆ) ਵਿਚ, ਜਿਸ (ਮਾਇਆ ਦੇ ਬਲ ਦੇ ਜ਼ਿਕਰ) ਵਿਚ । ਸਹਜ ਭਾਇ—ਸਹਜੇ ਹੀ, ਸੁਖੈਨ ਹੀ । ਜਾਇ—ਚਲੀ ਜਾਂਦੀ ਹੈ, ਪਰੇ ਹਟ ਜਾਂਦੀ ਹੈ । ਤੇ—(ਕਿਉਂਕਿ) ਉਹ ਬੰਦੇ । ਜਾਗੇ—ਜਾਗਦੇ ਰਹਿੰਦੇ ਹਨ, ਸੁਚੇਤ ਰਹਿੰਦੇ ਹਨ ।੨।

ਪਾਰਜਾਤੁ—ਸੁਰਗ ਦਾ ਇਕ ਰੁੱਖ ਜੋ ਸਾਰੀਆਂ ਕਾਮਨਾਂ ਪੂਰੀਆਂ ਕਰਨ ਦੇ ਸਮਰਥ ਮਿਥਿਆ ਗਿਆ ਹੈ, ਸਰਬ-ਇੱਛਾ-ਪੂਰਕ ਪ੍ਰਭੂ । ਘਰਿ—ਘਰ ਵਿਚ, ਹਿਰਦੇ ਵਿਚ । ਆਗਨਿ—ਵੇਹੜੇ ਵਿਚ । ਪੁਹਪ—ਫੁੱਲ । ਤਤੁ—ਸਾਰੇ ਜਗਤ ਦਾ ਮੂਲ । ਸੰਭੂ—{❦ਵਯਜ਼ਭੁ} ਆਪਣੇ ਆਪ ਤੋਂ ਜਨਮਿਆ ਹੋਇਆ ।੩।

ਸਿਖਵੰਤੇ—ਹੇ ਸਿੱਖਿਆ ਲੈਣ ਵਾਲੇ ! ਮਨਿ—ਮਨ ਵਿਚ । ਬੀਚਾਰਿ—ਵਿਚਾਰ ਵਿਚ । ਪੁਨਰਪਿ {ਪੁਨ: ਅਪਿ} ਮੁੜ ਮੁੜ । ਕਾਲਾ—ਕਾਲ, ਮੌਤ ।੪।

ਕਥੀਅਲੇ—ਕਿਹਾ ਜਾਂਦਾ ਹੈ । ਵੈਦੁ—ਹਕੀਮ । ਤਿਸੁ ਕਾਰਣਿ—ਉਸ (ਪ੍ਰਭੂ ਦੇ ਸਿਮਰਨ) ਦੀ ਬਰਕਤਿ ਨਾਲ । ਧੰਧੈ—ਧੰਧੇ ਵਿਚ, ਜੰਜਾਲ ਵਿਚ । ਗਿਰਹੀ—ਗ੍ਰਿਹਸਤੀ ।੫।

ਤਜੀਅਲੇ—ਤਿਆਗਿਆ । ਤਿਸ—ਤ੍ਰਿਸ਼ਨਾ । ਅਵਿਗਤੁ—{ਅ॥ਯ#ਤ} ਅਦ੍ਰਿਸ਼ਟ ਪ੍ਰਭੂ ।੬।

ਕਥੀਅਲੇ—ਕਹੀ ਜਾਂਦੀ ਹੈ । ਸੇਤ—ਚਿੱਟਾ, ਫਿੱਕਾ । ਬਰਨ—ਰੰਗ । ਸੇਤ ਬਰਨ—ਜਿਨ੍ਹਾਂ ਦੇ ਰੰਗ ਫੱਕ ਹੋ ਜਾਂਦੇ ਹਨ । ਦੂਤਾ—ਕਾਮਾਦਿਕ ਵੈਰੀ । ਮਧੁ—ਸ਼ਹਿਦ । ਤਾਸੁ—{ਤ❦ਯ} ਉਸ (ਸ਼ਹਿਦ) ਦਾ । ਰਸਾਦੰ—{ਅੱ —ਖਾਣਾ, ਰੱਖਣਾ} ਰਸ ਚੱਖਣ ਵਾਲਾ ।੭।

ਜੁਆਇਆ—ਜੁੜਿਆ ਹੋਇਆ, ਵਿਆਪਕ । ਮਮ—ਮੇਰਾ । ਪੁਨਹਿ—{ਪੁਨ:} ਮੁੜ ਫਿਰ । ਗਰਭੰ—ਗਰਭ-ਵਾਸ, ਜਨਮ । ਬਿਖੁ—(ਮਾਇਆ-) ਜ਼ਹਰ । ਤਜਿ—ਛੱਡ ਕੇ ।੮।

**ਅਰਥ** :—ਹੇ ਭਾਈ । ਸਰਬ-ਵਿਆਪਕ ਜਗਤ-ਮਾਲਕ ਪਰਮਾਤਮਾ ਨੂੰ ਸਦਾ ਚੇਤੇ ਰੱਖੋ । ਪ੍ਰਭੂ ਨੂੰ ਆਪਣੇ ਹਿਰਦੇ ਵਿਚ ਟਿਕਾਓ—(ਇਸ ਨੂੰ ਆਪਣੀ) ਮਾਲਾ (ਬਣਾਉ) ।੧।ਰਹਾਉ।

ਇਸ ਇਕੋ ਹੀ (ਸਰੀਰ-) ਨਗਰ ਵਿਚ (ਕਾਮਾਦਿਕ) ਪੰਜ ਚੋਰ ਵੱਸੇ ਹੋਏ ਹਨ, ਵਰਜਦਿਆਂ ਭੀ (ਇਹਨਾਂ ਵਿਚੋਂ ਹਰੇਕ ਇਸ ਨਗਰ ਵਿਚਲੇ ਆਤਮਕ ਗੁਣਾਂ ਨੂੰ) ਚੁਰਾਣ ਲਈ ਉੱਠ ਦੌੜਦਾ ਹੈ । (ਪਰਮਾਤਮਾ ਨੂੰ

ਆਪਣੇ ਹਿਰਦੇ ਵਿਚ ਵਸਾ ਕੇ) ਜੇਹੜਾ ਮਨੁੱਖ (ਇਹਨਾਂ ਪੰਜਾਂ ਤੋਂ) ਮਾਇਆ ਦੇ ਤਿੰਨ ਗੁਣਾਂ ਤੋਂ ਅਤੇ ਦਸ ਇੰਦ੍ਰਿਆਂ ਤੋਂ (ਆਪਣਾ ਆਤਮਕ ਗੁਣਾਂ ਦਾ) ਸਰਮਾਇਆ ਬਚਾ ਰੱਖਦਾ ਹੈ, ਹੇ ਨਾਨਕ ! ਉਹ (ਇਹਨਾਂ ਤੋਂ) ਸਦਾ ਲਈ ਖ਼ਲਾਸੀ ਪ੍ਰਾਪਤ ਕਰ ਲੈਂਦਾ ਹੈ ।੧।

ਜਿਸ ਮਾਇਆ ਦਾ ਮੂਲ-ਪ੍ਰਭੂ, ਮਾਇਆ ਦੇ ਪ੍ਰਭਾਵ ਤੋਂ ਉੱਚਾ ਹੈ, ਜਗਤ ਪਸਾਰਾ ਜਿਸ ਮਾਇਆ ਦੇ ਪ੍ਰਭਾਵ ਹੇਠ ਹੈ, ਚਾਰੇ ਵੇਦ ਜਿਸ (ਮਾਇਆ ਦੇ ਬਲ ਦੇ ਜ਼ਿਕਰ) ਵਿਚ ਲੱਗੇ ਰਹੇ ਹਨ, ਉਹ ਮਾਇਆ ਸਹਜੇ ਹੀ (ਉਹਨਾਂ ਬੰਦਿਆਂ ਤੋਂ) ਪਰੇ ਹਟ ਜਾਂਦੀ ਹੈ (ਜੋ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਂਦੇ ਹਨ, ਕਿਉਂਕਿ) ਉਹ ਬੰਦੇ, ਹੇ ਨਾਨਕ ! ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ ।੨।

(ਇਹ ਸਾਰਾ ਜਗਤ ਜਿਸ ਪਾਰਜਾਤ-ਪ੍ਰਭੂ ਦਾ) ਫੁੱਲ ਪੱਤਰ ਡਾਲੀਆਂ ਆਦਿਕ ਪਸਾਰਾ ਹੈ, ਜੋ ਪ੍ਰਭੂ ਸਾਰੇ ਜਗਤ ਦਾ ਮੂਲ ਹੈ, ਜਿਸ ਦੀ ਜੋਤਿ ਸਭ ਜੀਵਾਂ ਵਿਚ ਪਸਰ ਰਹੀ ਹੈ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ, ਉਹ (ਸਰਬ-ਇੱਛਾ-ਪੂਰਕ) ਪਾਰਜਾਤ (-ਪ੍ਰਭੂ) ਮੇਰੇ ਹਿਰਦੇ-ਆਂਗਨ ਵਿਚ ਪਰਗਟ ਹੋ ਗਿਆ ਹੈ (ਤੇ ਮੇਰੇ ਅੰਦਰੋਂ ਮਾਇਆ ਵਾਲੇ ਜੰਜਾਲ ਮੁੱਕ ਗਏ ਹਨ) । (ਹੇ ਭਾਈ ! ਤੁਸੀ ਭੀ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਉ, ਇਸ ਤਰ੍ਹਾਂ) ਮਾਇਆ ਦੇ ਬਹੁਤੇ ਜੰਜਾਲ ਛੱਡ ਸਕੋਗੇ ।੩।

ਹੇ (ਮੇਰੀ) ਸਿੱਖਿਆ ਸੁਣਨ ਵਾਲੇ ਭਾਈ ! ਜੋ ਬੇਨਤੀ ਨਾਨਕ ਕਰਦਾ ਹੈ ਉਹ ਸੁਣ-(ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਧਾਰਨ ਕਰ, ਇਸ ਤਰ੍ਹਾਂ ਤੂੰ) ਮਾਇਆ ਦੇ ਬੰਧਨ ਤਿਆਗ ਸਕੇਂਗਾ । ਜਿਸ ਮਨੁੱਖ ਦੇ ਮਨ ਵਿਚ ਸੋਚ-ਮੰਡਲ ਵਿਚ ਇਕ ਪਰਮਾਤਮਾ ਦੀ ਲਿਵ ਲੱਗ ਜਾਂਦੀ ਹੈ ਉਸ ਨੂੰ ਮੁੜ ਮੁੜ ਜਨਮ ਮਰਨ (ਦਾ ਗੇੜ) ਨਹੀਂ ਹੁੰਦਾ ।੪।

(ਜਿਸ ਮਨੁੱਖ ਨੇ ਪਰਮਾਤਮਾ ਨੂੰ ਹਿਰਦੇ ਵਿਚ ਵਸਾ ਲਿਆ ਹੈ) ਉਹ ਗੁਰੂ ਕਿਹਾ ਜਾ ਸਕਦਾ ਹੈ, ਉਹ (ਅਸਲ) ਸਿੱਖ ਕਿਹਾ ਜਾ ਸਕਦਾ ਹੈ, ਉਹ (ਅਸਲ) ਵੈਦ ਕਿਹਾ ਜਾ ਸਕਦਾ ਹੈ ਕਿਉਂਕਿ ਉਹ ਹੋਰ (ਆਤਮਕ) ਰੋਗੀਆਂ ਦੇ ਰੋਗ ਸਮਝ ਲੈਂਦਾ ਹੈ । ਪਰਮਾਤਮਾ ਦੇ ਸਿਮਰਨ ਦੀ ਬਰਕਤਿ ਨਾਲ ਦੁਨੀਆ ਦਾ ਕੰਮ-ਧੰਧਾ ਉਸ ਨੂੰ ਵਿਆਪ ਨਹੀਂ ਸਕਦਾ । (ਪ੍ਰਭੂ ਦੇ ਸਿਮਰਨ ਸਦਕਾ) ਉਹ ਮਾਇਆ ਦੇ ਬੰਧਨ ਵਿਚ ਨਹੀਂ (ਫਸਦਾ), ਉਹ ਗ੍ਰਿਹਸਤੀ (ਹੁੰਦਾ ਭੀ) ਜੋਗੀ ਹੈ ।੫।

ਜਿਸ ਮਨੁੱਖ ਨੇ ਗੁਰੂ ਦੀ ਮੇਹਰ ਨਾਲ ਆਪਣੇ ਮਨ ਵਿਚ ਜਗਤ-ਮੂਲ ਅਦ੍ਰਿਸ਼ਟ ਪ੍ਰਭੂ ਨੂੰ ਸਿਮਰਿਆ ਹੈ ਤੇ ਉਸ ਨਾਲ ਮਿਲਾਪ ਹਾਸਲ ਕਰ ਲਿਆ ਹੈ ਉਸ ਨੇ ਕਾਮ ਕ੍ਰੋਧ ਤੇ ਅਹੰਕਾਰ ਤਿਆਗ ਦਿੱਤਾ ਹੈ, ਉਸ ਨੇ ਲੋਭ ਮੋਹ ਤੇ ਮਾਇਆ ਦੀ ਤ੍ਰਿਸ਼ਨਾ ਛੱਡ ਦਿੱਤੀ ਹੈ ।੬।

ਪਰਮਾਤਮਾ ਨਾਲ ਡੂੰਘੀ ਸਾਂਝ ਬਣਨੀ, ਪ੍ਰਭੂ-ਚਰਨਾਂ ਵਿਚ ਸੁਰਤਿ ਜੁੜਨੀ—ਇਹ ਸਭ ਪ੍ਰਭੂ ਦੀ ਦਾਤਿ ਹੀ ਕਹੀ ਜਾ ਸਕਦੀ ਹੈ, (ਜਿਸ ਨੂੰ ਇਹ ਦਾਤਿ ਮਿਲਦੀ ਹੈ ਉਸ ਨੂੰ ਤੱਕ ਕੇ) ਕਾਮਾਦਿਕ ਵੈਰੀਆਂ ਦਾ ਰੰਗ ਫੱਕ ਹੋ ਜਾਂਦਾ ਹੈ, ਕਿਉਂਕਿ ਸਿਮਰਨ ਦੀ ਬਰਕਤਿ ਨਾਲ ਉਸ ਦੇ ਹਿਰਦੇ ਵਿਚ, ਮਾਨੋ) ਬ੍ਰਹਮ-ਰੂਪ ਕਮਲ ਦਾ ਸ਼ਹਿਦ (ਚੋਣ ਲੱਗ ਪੈਂਦਾ ਹੈ) ਉਸ (ਨਾਮ-ਅੰਮ੍ਰਿਤ ਸ਼ਹਿਦ ਦਾ) ਰਸ ਉਹ ਮਨੁੱਖ ਚੱਖਦਾ ਹੈ (ਇਸ ਕਰਕੇ ਉਹ ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ, (ਮਾਇਆ-ਮੋਹ ਦੀ ਨੀਂਦ ਵਿਚ) ਗ਼ਾਫ਼ਿਲ ਨਹੀਂ ਹੁੰਦਾ ।੭।

ਹੇ ਨਾਨਕ ! ਜੋ ਪ੍ਰਭੂ ਵੱਡੇ ਜਿਗਰੇ ਵਾਲਾ ਹੈ, ਸਾਰੇ ਪਾਤਾਲ (ਸਾਰਾ ਸੰਸਾਰ ਜਿਸ ਪਾਰਜਾਤ-ਪ੍ਰਭੂ) ਦੇ ਪੱਤਰ (ਪਸਾਰਾ) ਹਨ, ਜੋ ਸਭ ਜੀਵਾਂ ਵਿਚ ਵਿਆਪਕ ਹੈ, ਗੁਰੂ ਦੇ ਉਪਦੇਸ ਦੀ ਬਰਕਤਿ ਨਾਲ ਮੈਂ ਉਸ ਦਾ ਨਾਮ-

ਅੰਮ੍ਰਿਤ ਪੀਤਾ ਹੈ ਤੇ ਮਾਇਆ ਦਾ ਜ਼ਹਰ ਤਿਆਗਿਆ ਹੈ, ਹੁਣ ਮੇਰਾ ਮੁੜ ਮੁੜ ਗਰਭ-ਵਾਸ (ਜਨਮ ਮਰਨ) ਨਹੀਂ ਹੋਵੇਗਾ ।੮।੧।

ਗੂਜਰੀ ਮਹਲਾ ੧ ॥ ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ ॥ ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ ॥੧॥ ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ ॥ ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥੧॥ ਰਹਾਉ ॥ ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰ ॥ ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥੨॥ ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦ ਨ ਜੋਤਿ ਅਪਾਰ ॥ ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥ ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ॥ ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥੪॥ ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇ ਦੇ ਤੋਟਿ ਨਾਹੀ ਭੰਡਾਰ ॥ ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥ ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥ ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ॥੬॥ ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ॥ ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥੭॥ ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ ॥ ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥ {ਪੰਨਾ ੫੦੩-੫੦੪}

**ਪਦ ਅਰਥ** :—ਕਵਨ ਕਵਨ—ਕੇਹੜੇ ਕੇਹੜੇ ? ਜਾਚਹਿ—ਮੰਗਦੇ ਹਨ । ਪ੍ਰਭ ਦਾਤੇ—ਹੇ ਦਾਤਾਰ ਪ੍ਰਭੂ ! ਤਾ ਕੇ— ਉਹਨਾਂ ਜੀਵਾਂ ਦੇ । ਸੁਮਾਰ—ਗਿਣਤੀ, ਲੇਖੇ । ਅਭ ਅੰਤਰਿ—{ਅ ਯੰਤਰਿ} ਧੁਰ ਅੰਦਰ, ਮਨ ਵਿਚ । ਸਚੁ—ਸਦਾ-ਥਿਰ ਰਹਿਣ ਵਾਲਾ ।੧।

ਐ ਜੀ—ਹੇ ਪ੍ਰਭੂ ਜੀ ! ਸਚੁ ਅਧਾਰੁ—ਸਦਾ-ਥਿਰ ਰਹਿਣ ਵਾਲਾ ਆਸਰਾ । ਭੰਡਾਰ—ਖ਼ਜ਼ਾਨੇ ।੧।ਰਹਾਉ।

ਸੁੰਨ—{[illegible]ਾਂਯ} ਸੁੰਞ, ਉਹ ਅਵਸਥਾ ਜਿਥੇ ਕੋਈ ਫੁਰਨਾ ਨਾਹ ਉਠੇ । ਰਹਹਿ—ਤੂੰ ਰਹਿੰਦਾ ਹੈਂ । ਏਕਾ ਏਕੀ—ਤੂੰ ਇਕੱਲਾ ਹੀ । ਸਬਦੁ—ਬਚਨ, ਹੁਕਮ, ਇਰਾਦਾ । ਧਰਣਿ—ਧਰਤੀ । ਗਗਨੁ—ਆਕਾਸ਼ । ਤਹ—ਤਦੋਂ । ਆਪੁ—ਆਪਣੇ ਆਪ ਨੂੰ । ਕਰਤਾਰ—ਹੇ ਕਰਤਾਰ ! ।੨।

ਤਦਿ—ਤਦੋਂ । ਮਗਨੁ—ਮਸਤ (ਜੀਵ) । ਛਾਇਆ—ਮਾਇਆ ਦੇ ਪ੍ਰਭਾਵ (ਵਿਚ) । ਅਪਾਰ—ਅਪਰ, ਅਵਰ, ਕੋਈ ਹੋਰ । ਸਰਬ ਦ੍ਰਿਸਟਿ ਲੋਚਨ—ਸਾਰੇ ਜੀਵਾਂ ਨੂੰ ਵੇਖ ਸਕਣ ਵਾਲੀ ਅੱਖ । ਅਭ ਅੰਤਰਿ—{ਅਯੰਤਰ} (ਤੇਰੇ ਆਪਣੇ ਹੀ) ਧੁਰ ਅੰਦਰ । ਸਾਰ —ਸੰਭਾਲ ।੩।

ਤਿਨਿ—ਉਸ (ਪਰਮਾਤਮਾ) ਨੇ । ਕੀਆ—(ਜਦੋਂ) ਪੈਦਾ ਕੀਤਾ । ਮਹੇਸ—ਸ਼ਿਵ । ਅਕਾਰ—ਸਰੂਪ, ਵਜੂਦ, ਹਸਤੀ । ਜਾਚਿਕ—ਮੰਗਤੇ । ਕਰੇ—ਕਰਦਾ ਹੈ । ਅਪੁਨੈ ਬੀਚਾਰ—ਆਪਣੇ ਵਿਚਾਰ ਅਨੁਸਾਰ ।੪।

ਕੋਟਿ ਤੇਤੀਸ—ਤੇਤੀ ਕ੍ਰੋੜ (ਦੇਵਤੇ) । ਨਾਇਕ—(ਸਭ ਦੀ) ਅਗਵਾਈ ਕਰਨ ਵਾਲਾ । ਤੋਟਿ—ਕਮੀ । ਊਂਧੈ ਭਾਂਡੈ—ਪੁੱਠੇ ਪਏ ਭਾਂਡੇ ਵਿਚ । ਸੀਧੈ—ਸਿੱਧੇ ਭਾਂਡੇ ਵਿਚ । ਨਿਹਾਰ—(ਉਸ ਪ੍ਰਭੂ ਦੇ) ਤੱਕਣ ਨਾਲ, ਮੇਹਰ ਦੀ ਨਿਗਾਹ ਨਾਲ ।੫।

ਸਿਧ—ਪੁੱਗੇ ਹੋਏ ਜੋਗੀ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਜਾਚਿ—ਮੰਗ ਕੇ । ਤੈਸੋ ਪਰਕਾਰ—ਉਸੇ ਕਿਸਮ ਦਾ । ਦੇਵਹਿ—ਤੂੰ ਦੇਂਦਾ ਹੈਂ ।੬।

ਸੇਵਹਿ—ਜੋ ਸੇਂਵਦੇ ਹਨ । ਭੇਦੁ—ਫ਼ਰਕ । ਮੁਰਾਰ—ਪਰਮਾਤਮਾ । ਤਾ ਕਉ—ਉਹਨਾਂ (ਬੰਦਿਆਂ) ਨੂੰ । ਨਾਹੀ ਜੋਹੈ—ਨਹੀਂ ਤੱਕਦਾ । ਕਾਲੁ ਜਮੁ—ਮੌਤ, ਮੌਤ ਦਾ ਸਹਮ, ਆਤਮਕ ਮੌਤ । ਅੰਤਰਿ ਬੀਚਾਰ—ਸੋਚ-ਮੰਡਲ ਵਿਚ । ਬੂਝਹਿ—(ਜੇਹੜੇ ਬੰਦੇ) ਸਮਝਦੇ ਹਨ ।੭।

ਅਬ ਤਬ—ਕਦੇ ਭੀ । ਨ ਮਾਗਉ—ਮੈਂ ਨਹੀਂ ਮੰਗਦਾ । ਪਹਿ—ਪਾਸੋਂ । ਪਿਆਰਿ—ਪਿਆਰ ਨਾਲ, ਪਿਆਰ ਦੀ ਨਿਗਾਹ ਨਾਲ । ਚਾਤ੍ਰਿਕ—ਪਪੀਹਾ । ਜਸੁ—ਸਿਫ਼ਤਿ-ਸਾਲਾਹ ।੮।

**ਅਰਥ** :—ਹੇ ਪ੍ਰਭੂ ਜੀ ! (ਸਾਨੂੰ ਜੀਵਾਂ ਨੂੰ) ਆਪਣਾ ਨਾਮ ਦੇਹ (ਤੇਰੇ ਨਾਮ ਦੀ ਬਰਕਤਿ ਨਾਲ ਹੀ) ਆਤਮਕ ਆਨੰਦ ਮਿਲਦਾ ਹੈ (ਇਸ ਪਦਾਰਥ ਦੀ ਤੇਰੇ ਘਰ ਵਿਚ ਕੋਈ ਕਮੀ ਨਹੀਂ ਹੈ) ਤੇਰੀ ਭਗਤੀ ਦੇ (ਤੇਰੇ ਪਾਸ) ਖ਼ਜ਼ਾਨੇ ਭਰੇ ਪਏ ਹਨ । ਤੇਰਾ ਨਾਮ ਹੀ (ਸਾਡੇ ਵਾਸਤੇ) ਜਪ ਹੈ ਤਪ ਹੈ ਸੰਜਮ ਹੈ, ਤੇਰਾ ਨਾਮ ਹੀ (ਸਾਡੇ ਵਾਸਤੇ) ਸਦਾ-ਥਿਰ ਰਹਿਣ ਵਾਲਾ ਆਸਰਾ ਹੈ ।੧।ਰਹਾਉ।

ਹੇ ਦਾਤਾਰ ਪ੍ਰਭੂ ! ਬੇਅੰਤ ਜੀਵ (ਤੇਰੇ ਦਰ ਤੋਂ ਦਾਤਾਂ) ਮੰਗਦੇ ਹਨ ਉਹਨਾਂ ਦੀ ਗਿਣਤੀ ਦੇ ਅੰਤ ਨਹੀਂ ਪੈ ਸਕਦੇ । ਜਿਹੋ ਜਿਹੀ (ਕਿਸੇ ਦੇ) ਧੁਰ ਅੰਦਰ (ਮੰਗਣ ਦੀ) ਭੁੱਖ ਹੁੰਦੀ ਹੈ, ਹੇ ਦੇਣਹਾਰ ਪ੍ਰਭੂ ! ਤੂੰ (ਪੂਰੀ ਕਰਦਾ ਹੈਂ), ਤੂੰ ਸਦਾ-ਥਿਰ ਹੈਂ ਤੇ ਦਾਤਾਂ ਦੇਣ ਜੋਗਾ ਹੈਂ ।੧।

ਹੇ ਕਰਤਾਰ ! ਜਦੋਂ ਤੂੰ ਆਪਣੇ ਆਪ ਨੂੰ ਆਪ ਹੀ ਪਰਗਟ ਕੀਤਾ ਸੀ, ਤਦੋਂ ਨਾਹ ਪਾਣੀ ਸੀ, ਨਾਹ ਸੁੱਕ ਸੀ ਨਾਹ ਧਰਤੀ ਸੀ, ਨਾਹ ਆਕਾਸ਼ ਸੀ, ਤਦੋਂ ਤੂੰ ਆਪ ਹੀ ਅਫੁਰ ਅਵਸਥਾ ਵਿਚ (ਆਪਣੇ ਅੰਦਰ) ਸੁਰਤਿ ਜੋੜ ਕੇ ਸਮਾਧੀ ਲਾਈ ਬੈਠਾ ਸੀ, ਤੂੰ ਇਕੱਲਾ ਆਪ ਹੀ ਆਪਣੇ ਇਰਾਦੇ ਨੂੰ ਸਮਝਦਾ ਸੀ ।੨।

ਤਦੋਂ ਨਾਹ ਇਹ ਮਾਇਆ ਸੀ, ਨਾਹ ਇਸ ਮਾਇਆ ਦੇ ਪ੍ਰਭਾਵ ਵਿਚ ਮਸਤ ਕੋਈ ਜੀਵ ਸੀ, ਨਾਹ ਤਦੋਂ ਸੂਰਜ ਸੀ, ਨਾਹ ਚੰਦ੍ਰਮਾ ਸੀ, ਨਾਹ ਹੀ ਕੋਈ ਹੋਰ ਜੋਤਿ ਸੀ । ਹੇ ਪ੍ਰਭੂ ! ਸਾਰੇ ਜੀਵਾਂ ਨੂੰ ਵੇਖ ਸਕਣ ਵਾਲੀ ਤੇਰੀ ਅੱਖ, ਤਿੰਨਾਂ ਭਵਨਾਂ ਦੀ ਸਾਰ ਲੈ ਸਕਣ ਵਾਲੀ ਤੇਰੀ ਆਪਣੀ ਹੀ ਨਜ਼ਰ ਤੇਰੇ ਆਪਣੇ ਹੀ ਅੰਦਰ ਟਿਕੀ ਹੋਈ ਸੀ ।੩।

ਜਦੋਂ ਉਸ ਪਰਮਾਤਮਾ ਨੇ ਹਵਾ ਪਾਣੀ ਅੱਗ (ਆਦਿਕ ਤੱਤ) ਰਚੇ, ਤਾਂ ਬ੍ਰਹਮਾ ਵਿਸ਼ਨੂੰ ਸ਼ਿਵ ਆਦਿਕ ਦੇ ਵਜੂਦ ਰਚੇ । ਹੇ ਪ੍ਰਭੂ ! (ਇਹ ਬ੍ਰਹਮਾ ਵਿਸ਼ਨੂੰ ਸ਼ਿਵ ਆਦਿਕ) ਸਾਰੇ ਹੀ (ਤੇਰੇ ਪੈਦਾ ਕੀਤੇ ਜੀਵ ਤੇਰੇ ਦਰ ਦੇ) ਮੰਗਤੇ ਹਨ ਤੂੰ ਸਭ ਨੂੰ ਦਾਤਾਂ ਦੇਣ ਵਾਲਾ ਹੈਂ । (ਸਮਰੱਥ ਪ੍ਰਭੂ) ਆਪਣੀ ਵਿਚਾਰ ਅਨੁਸਾਰ (ਸਭ ਨੂੰ) ਦਾਤਾਂ ਦੇਂਦਾ ਹੈਂ ।੪।

ਹੇ ਸਭ ਦੀ ਅਗਵਾਈ ਕਰਨ ਵਾਲੇ ਪ੍ਰਭੂ ! ਤੇਤੀ ਕ੍ਰੋੜ ਦੇਵਤੇ (ਭੀ ਤੇਰੇ ਦਰ ਤੋਂ) ਮੰਗਦੇ ਹਨ । (ਉਹਨਾਂ ਨੂੰ ਦਾਤਾਂ) ਦੇ ਦੇ ਕੇ ਤੇਰੇ ਖ਼ਜ਼ਾਨਿਆਂ ਵਿਚ ਘਾਟਾ ਨਹੀਂ ਪੈਂਦਾ । (ਮਾਇਕ ਪਦਾਰਥ ਤਾਂ ਸਭ ਨੂੰ ਮਿਲਦੇ ਹਨ, ਪਰ) ਸਰਧਾ-ਹੀਨ ਹਿਰਦੇ ਵਿਚ (ਤੇਰੇ ਨਾਮ-ਅੰਮ੍ਰਿਤ ਦੀ ਦਾਤਿ ਵਿਚੋਂ) ਕੁਝ ਭੀ ਨਹੀਂ ਟਿਕਦਾ, ਤੇ ਸਰਧਾ-ਭਰਪੂਰ ਹਿਰਦੇ ਵਿਚ ਤੇਰੀ ਮੇਹਰ ਦੀ ਨਿਗਾਹ ਨਾਲ ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ ਟਿਕਦਾ ਹੈ ।੫।

ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ ਭੀ ਸਮਾਧੀ ਵਿਚ ਟਿਕ ਕੇ ਤੈਥੋਂ ਹੀ ਮੰਗਦੇ ਹਨ, ਕਰਾਮਾਤੀ ਤਾਕਤਾਂ ਮੰਗ ਮੰਗ ਕੇ ਤੇਰੀ ਜੈ-ਜੈ ਕਾਰ ਕਰਦੇ ਹਨ । (ਇਹੀ ਆਖਦੇ ਹਨ—ਤੇਰੀ ਜੈ ਹੋਵੇ, ਤੇਰੀ ਜੈ ਹੋਵੇ) ਜਿਹੋ ਜਿਹੀ ਕਿਸੇ ਦੇ ਮਨ ਵਿਚ (ਮੰਗਣ ਦੀ) ਪਿਆਸ ਹੁੰਦੀ ਹੈ, ਤੂੰ, ਹੇ ਪ੍ਰਭੂ ! ਉਸੇ ਕਿਸਮ ਦਾ ਜਲ ਦੇ ਦੇਂਦਾ ਹੈਂ ।੬।

ਪਰ ਅਸਲੀ ਵੱਡੇ ਭਾਗ ਉਹਨਾਂ ਬੰਦਿਆਂ ਦੇ ਹਨ ਜੋ ਆਪਣੇ ਗੁਰੂ ਦੀ ਦੱਸੀ ਸੇਵਾ ਕਰਦੇ ਹਨ । ਗੁਰੂ ਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਹੁੰਦਾ । ਜੇਹੜੇ ਬੰਦੇ ਆਪਣੇ ਸੋਚ-ਮੰਡਲ ਵਿਚ (ਮਾਇਕ ਪਦਾਰਥਾਂ ਦੀ ਮੰਗ ਦੇ ਥਾਂ) ਗੁਰੂ ਦੇ ਸ਼ਬਦ ਨੂੰ ਸਮਝਦੇ ਹਨ, ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਢੁਕ ਸਕਦੀ ।੭।

(ਇਸ ਵਾਸਤੇ) ਮੈਂ ਕਦੇ ਭੀ ਪਰਮਾਤਮਾ ਪਾਸੋਂ ਹੋਰ ਕੁਝ ਨਹੀਂ ਮੰਗਦਾ । (ਮੈਂ ਇਹ ਅਰਦਾਸ ਕਰਦਾ ਹਾਂ—) ਹੇ ਨਿਰੰਜਨ ਪ੍ਰਭੂ ! ਪਿਆਰ ਦੀ ਨਿਗਾਹ ਨਾਲ ਮੈਨੂੰ ਆਪਣਾ ਨਾਮ ਬਖ਼ਸ਼ । ਨਾਨਕ ਪਪੀਹਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਮੰਗਦਾ ਹੈ । ਹੇ ਹਰੀ ! ਕਿਰਪਾ ਕਰ ਕੇ ਆਪਣੀ ਸਿਫ਼ਤਿ-ਸਾਲਾਹ ਦੇਹ ।੮।੨।

**ਗੂਜਰੀ ਮਹਲਾ ੧ ॥ ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ ॥ ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ ॥੧॥ ਭਾਈ ਰੇ ਰਾਮ ਨਾਮਿ ਚਿਤੁ ਲਾਈ ॥ ਗੁਰ ਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ ॥੧॥ ਰਹਾਉ ॥ ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ ॥ ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ ॥੨॥ ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ॥ ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ ॥੩॥ ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ ॥ ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ ॥੪॥ ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ ਟਿਕਾਈ ॥ ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ ॥੫॥ ਐ ਜੀ ਭਾਗਿ ਪਰੇ ਗੁਰ ਸਰਣਿ ਤੁਮ੍ਹਾਰੀ ਮੈ ਅਵਰ ਨ ਦੂਜੀ ਭਾਈ ॥ ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ ॥੬॥ ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ ॥ ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ ॥੭॥ ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ ॥ ਨਾਨਕ ਨਾਮੁ ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ ॥੮॥੩॥ {ਪੰਨਾ ੫੦੪}**

**ਪਦ ਅਰਥ** :—ਐ ਜੀ—ਹੇ ਭਾਈ ! ਜਨਮਿ—ਜਨਮ ਕੇ । ਜਨਮਿ ਮਰੈ—(ਮੁੜ ਮੁੜ) ਜੰਮਦਾ ਮਰਦਾ ਹੈ । ਫੁਨਿ—{ਪੁਨ:} ਮੁੜ ਮੁੜ । ਗਤਿ—ਉੱਚੀ ਆਤਮਕ ਅਵਸਥਾ । ਕਾਈ—{ਕਾਅਪਿ} ਕੋਈ ਭੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮੇ—ਨਾਮਿ ਹੀ, ਨਾਮ ਵਿਚ ਹੀ । ਪਤਿ—ਇੱਜ਼ਤ ।੧।

ਨਾਮਿ—ਨਾਮਿ ਵਿਚ । ਲਾਈ—ਲਾਇ, ਜੋੜ । ਜਾਚੇ—ਜਾਚਿ, ਮੰਗੀ । ਬਡਾਈ—ਵਡਿਆਈ ।੧।ਰਹਾਉ।

ਕਰਹਿ—ਤੂੰ ਕਰਦਾ ਹੈਂ । ਭਿਖਿਆ ਕਉ—ਭਿੱਛਿਆ ਵਾਸਤੇ । ਕੇਤੇ—ਅਨੇਕਾਂ । ਉਦਰੁ—ਪੇਟ । ਕੈ ਤਾਈ—ਦੀ ਖ਼ਾਤਰ । ਪ੍ਰਾਨੀ—ਹੇ ਪ੍ਰਾਣੀ ! ਗਰਬੁ—ਅਹੰਕਾਰ । ਨ ਜਾਈ—ਨਹੀਂ ਜਾਂਦਾ ।੨।

ਕਾਲੁ—ਮੌਤ, ਮੌਤ ਦਾ ਸਹਮ, ਆਤਮਕ ਮੌਤ । ਠਾਢੇ—ਖਲੋਤਾ ਹੋਇਆ । ਜਨਮਿ ਜਨਮਿ—ਹਰੇਕ ਜਨਮ ਵਿਚ । ਵੈਰਾਈ—ਵੈਰੀ । ਸਾਚੈ—ਸਦਾ-ਥਿਰ ਰਹਿਣ ਵਾਲੇ ਵਿਚ । ਸੇ—ਉਹ ਬੰਦੇ । ਬਾਚੇ—ਬਚੇ ਹਨ । ਬੂਝ—ਸਮਝ ।੩।

ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਦੂਤ—ਵੈਰੀ । ਅਵਿਗਤ—{ਅਿਯ#ਤ} ਅਦ੍ਰਿਸ਼ਟ । ਨਿਰੰਜਨਿ- ਨਿਰੰਜਨ (ਦੇ ਪਿਆਰ-ਰੰਗ) ਵਿਚ । ਰਾਤੇ—ਰੰਗੇ ਹੋਏ । ਸਿਉ—ਨਾਲ ।੪।

ਐ ਜੀਉ—(ਮੇਰੀ) ਜਿੰਦੇ ! ਟੇਕ ਟਿਕਾਈ—ਟੇਕ ਟਿਕਾਇ, ਆਸਰਾ ਲੈ ਕੇ । ਅਬ ਤਬ—ਹੁਣ ਭੀ ਤੇ ਤਦੋਂ ਭੀ, ਸਦਾ । ਪੁਕਾਰਉ—ਮੈਂ ਪੁਕਾਰਦਾ ਹਾਂ ।੬।

ਐ ਜੀ—ਹੇ ਪ੍ਰਭੂ ਜੀ ! ਪੈਜ—ਲਾਜ । ਗੁਰ ਦਰਸੁ—ਗੁਰੂ ਦਾ ਦਰਸਨ । ਜਲਾਈ—ਜਲਾਏ, ਸਾੜਦਾ ਹੈ ।੭।

ਮਾਗਉ—ਮੈਂ ਮੰਗਾਂ । ਰਹੈ ਨ ਦੀਸੈ—ਸਦਾ ਰਹਿਣ ਵਾਲਾ ਨਹੀਂ ਦਿੱਸਦਾ । ਕੰਠਿ—ਕੰਠੀ, ਮਾਲਾ । ਬਣਾਈ—ਮੈਂ ਬਣਾ ਲਵਾਂ ।੮।

**ਅਰਥ** :—ਹੇ ਭਾਈ ! (ਜੇਹੜਾ ਮਨੁੱਖ ਗੁਰੂ ਦੀ ਸਰਨ ਨਹੀਂ ਪੈਂਦਾ, ਉਹ) ਜੰਮਦਾ ਹੈ ਮਰਦਾ ਹੈ ਫਿਰ ਜੰਮਦਾ ਹੈ ਮਰਦਾ ਹੈ । ਉਸ ਦਾ ਇਹ ਗੇੜ ਬਣਿਆ ਰਹਿੰਦਾ ਹੈ, (ਕਿਉਂਕਿ) ਗੁਰੂ (ਦੀ ਸਰਨ) ਤੋਂ ਬਿਨਾ ਉੱਚੀ ਆਤਮਕ ਅਵਸਥਾ ਨਹੀਂ ਬਣਦੀ । ਜੇਹੜੇ ਪ੍ਰਾਣੀ ਗੁਰੂ ਦੀ ਸਰਨ ਪੈਂਦੇ ਹਨ ਉਹ (ਪਰਮਾਤਮਾ ਦੇ) ਨਾਮ ਵਿਚ ਹੀ ਰੰਗੇ ਰਹਿੰਦੇ ਹਨ, ਤੇ ਨਾਮ ਵਿਚ ਰੰਗੇ ਰਹਿਣ ਕਰਕੇ ਉਹ ਉੱਚੀ ਆਤਮਕ ਅਵਸਥਾ ਤੇ ਇੱਜ਼ਤ ਪ੍ਰਾਪਤ ਕਰ ਲੈਂਦੇ ਹਨ ।੧।

ਪਰਮਾਤਮਾ ਦਾ ਨਾਮ ਜਪਣ ਦੀ ਇਹੋ ਜਿਹੀ ਬਰਕਤਿ ਹੁੰਦੀ ਹੈ (ਕਿ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ) । ਹੇ ਭਾਈ ! ਤੂੰ ਭੀ ਪਰਮਾਤਮਾ ਦੇ ਨਾਮ ਵਿਚ ਚਿੱਤ ਜੋੜ, (ਗੁਰੂ ਦੀ ਸਰਨ ਪੈ ਕੇ) ਗੁਰੂ ਦੀ ਮੇਹਰ ਨਾਲ (ਭਾਵ, ਗੁਰੂ ਦੀ ਮੇਹਰ ਦਾ ਪਾਤਰ ਬਣ ਕੇ) ਤੂੰ ਹਰੀ ਪ੍ਰਭੂ ਪਾਸੋਂ (ਨਾਮ ਦੀ ਦਾਤਿ ਹੀ) ਮੰਗ ।੧।ਰਹਾਉ।

ਹੇ ਭਾਈ ! ਤੂੰ ਪ੍ਰਭੂ ਦਾ ਨਾਮ ਵਿਸਰ ਕੇ) ਪੇਟ ਭਰਨ ਦੀ ਖ਼ਾਤਰ (ਦਰ ਦਰ ਤੋਂ) ਭਿੱਛਿਆ ਲੈਣ ਵਾਸਤੇ ਕਈ ਤਰ੍ਹਾਂ ਦੇ (ਧਾਰਮਿਕ) ਭੇਖ ਬਣਾ ਰਿਹਾ ਹੈਂ । ਪਰ, ਹੇ ਪ੍ਰਾਣੀ ! ਪਰਮਾਤਮਾ ਦੀ ਭਗਤੀ ਤੋਂ ਬਿਨਾ ਆਤਮਕ ਆਨੰਦ ਨਹੀਂ ਮਿਲਦਾ, ਗੁਰੂ ਦੀ ਸਰਨ ਤੋਂ ਬਿਨਾ ਅਹੰਕਾਰ ਦੂਰ ਨਹੀਂ ਹੁੰਦਾ ।੨।

ਹੇ ਭਾਈ ! (ਸਿਮਰਨ ਤੋਂ ਬਿਨਾ) ਆਤਮਕ ਮੌਤ ਸਦਾ ਤੇਰੇ ਸਿਰ ਉੱਤੇ ਖਲੋਤੀ ਹੋਈ ਹੈ । ਇਹੀ ਹਰੇਕ ਜਨਮ ਵਿਚ ਤੇਰੀ ਵੈਰਨ ਤੁਰੀ ਆ ਰਹੀ ਹੈ । ਜੇਹੜੇ ਮਨੁੱਖ ਗੁਰੂ ਦੇ ਸੱਚੇ ਸ਼ਬਦ ਵਿਚ ਰੰਗੇ ਰਹਿੰਦੇ ਹਨ ਉਹ (ਇਸ ਆਤਮਕ ਮੌਤ ਤੋਂ) ਬਚ ਜਾਂਦੇ ਹਨ, (ਕਿਉਂਕਿ) ਗੁਰੂ (ਉਹਨਾਂ ਨੂੰ) (ਆਤਮਕ ਜੀਵਨ ਦੀ) ਸਮਝ ਦੇ ਦੇਂਦਾ ਹੈ ।੩।

ਗੁਰੂ ਦੀ ਸਰਨ ਪਏ ਬੰਦਿਆਂ ਨੂੰ ਆਤਮਕ ਮੌਤ ਤੱਕ ਭੀ ਨਹੀਂ ਸਕਦੀ, ਉਹਨਾਂ ਨੂੰ ਸਤਾ ਨਹੀਂ ਸਕਦੀ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਉਹ ਅਦ੍ਰਿਸ਼ਟ ਜਗਤ ਨਾਥ ਨਿਰੰਜਨ ਪ੍ਰਭੂ ਵਿਚ ਰੱਤੇ ਰਹਿੰਦੇ ਹਨ, ਉਹ ਨਿਰਭਉ ਪਰਮਾਤਮਾ (ਦੇ ਚਰਨਾਂ) ਨਾਲ ਆਪਣੀ ਸੁਰਤਿ ਜੋੜੀ ਰੱਖਦੇ ਹਨ ।੪।

ਹੇ (ਮੇਰੀ) ਜਿੰਦੇ ! (ਇਹ ਚੇਤੇ ਰੱਖ) ਪਰਮਾਤਮਾ ਨੂੰ ਇਹੀ ਚੰਗਾ ਲੱਗਦਾ ਹੈ ਕਿ (ਜੀਵਾਂ ਦੇ) ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਮਨ ਵਿਚੋਂ ਸਿਮਰਨ ਤੋਂ ਬਿਨਾ) ਮਿਟਾਇਆ ਨਹੀਂ ਜਾ ਸਕਦਾ; (ਇਸ ਵਾਸਤੇ) ਗੁਰੂ ਦਾ ਆਸਰਾ ਲੈ ਕੇ ਤੂੰ ਪਰਮਾਤਮਾ ਦੇ ਨਾਮ ਨੂੰ ਆਪਣੇ ਅੰਦਰ ਪੱਕੀ ਤਰ੍ਹਾਂ ਟਿਕਾ, ਪਰਮਾਤਮਾ ਦੇ ਨਾਮ ਵਿਚ ਹੀ ਆਪਣੀ ਸੁਰਤਿ ਜੋੜੀ ਰੱਖ ।੫।

ਹੇ ਸਤਿਗੁਰੂ ! ਮੈਂ ਭੱਜ ਕੇ ਤੇਰੀ ਸਰਨ ਆਇਆ ਹਾਂ, ਮੈਨੂੰ ਕੋਈ ਹੋਰ ਆਸਰਾ ਚੰਗਾ ਨਹੀਂ ਲੱਗਦਾ । ਮੈਂ ਸਦਾ ਇਕੋ ਇਕ ਪਰਮਾਤਮਾ ਦਾ ਨਾਮ ਹੀ ਕੂਕਦਾ ਹਾਂ । ਉਹੀ ਮੁੱਢ ਤੋਂ ਜੁਗਾਂ ਦੇ ਮੁੱਢ ਤੋਂ (ਜੀਵਾਂ ਦਾ) ਸਾਥੀ-ਮਿੱਤਰ ਚਲਿਆ ਆ ਰਿਹਾ ਹੈ ।੬।

ਹੇ ਪ੍ਰਭੂ ਜੀ ! (ਤੈਨੂੰ ਲੋਕ ਸਰਨ-ਪਾਲ ਆਖਦੇ ਹਨ, ਮੈਂ ਤੇਰੀ ਸਰਨ ਆਇਆ ਹਾਂ) ਆਪਣੇ (ਸਰਨ-ਪਾਲ) ਨਾਮ ਦੀ ਲਾਜ ਪਾਲ, ਮੇਰੀ ਪ੍ਰੀਤ ਸਦਾ ਤੇਰੇ ਨਾਲ ਬਣੀ ਰਹੇ । ਮੇਹਰ ਕਰ ਮੈਨੂੰ ਗੁਰੂ ਦਾ ਦਰਸਨ ਕਰਾ ਤਾਂ ਕਿ ਗੁਰੂ ਆਪਣੇ ਸ਼ਬਦ ਦੀ ਰਾਹੀਂ (ਮੇਰੇ ਅੰਦਰੋਂ) ਹਉਮੈ ਸਾੜ ਦੇਵੇ ।੭।

ਹੇ ਪ੍ਰਭੂ ਜੀ ! (ਤੇਰੇ ਨਾਮ ਤੋਂ ਬਿਨਾ) ਮੈਂ (ਤੇਰੇ ਪਾਸੋਂ) ਹੋਰ ਕੀਹ ਮੰਗਾਂ ? ਮੈਨੂੰ ਕੋਈ ਚੀਜ਼ ਐਸੀ ਨਹੀਂ ਦਿੱਸਦੀ ਜੋ ਸਦਾ ਟਿਕੀ ਰਹਿ ਸਕੇ । ਇਸ ਜਗਤ ਵਿਚ ਜੇਹੜਾ ਭੀ ਆਇਆ ਹੈ, ਉਹ ਨਾਸਵੰਤ ਹੀ ਹੈ । ਮੈਨੂੰ ਨਾਨਕ ਨੂੰ ਆਪਣਾ ਨਾਮ-ਪਦਾਰਥ ਹੀ ਦੇਹ, ਮੈਂ (ਇਸ ਨਾਮ ਨੂੰ) ਆਪਣੇ ਹਿਰਦੇ ਦੀ ਮਾਲਾ ਬਣਾ ਲਵਾਂ ।੮।੩।

ਗੂਜਰੀ ਮਹਲਾ ੧ ॥ ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥ ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ॥੧॥ ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ॥ ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ ॥੧॥ ਰਹਾਉ ॥ ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ ਜੋ ਤਿਸੁ ਭਾਵੈ ਸਹਜਿ ਹਰੀ ॥ ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ ਘਰੀ ॥੨॥ ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ ॥ ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ॥੩॥ ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ ॥ ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ਹ ਗੁਰ ਕੀ ਦਾਤਿ ਨ ਭਾਈ ॥੪॥ ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ ਅਧੂਆ ਰਾਈ ॥ ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ॥੫॥ ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ ॥ ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥੬॥ ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ॥ ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ॥੭॥ ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ॥ ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ ॥੮॥੪॥ {ਪੰਨਾ ੫੦੪-੫੦੫}

**ਪਦ ਅਰਥ** :—ਐ ਜੀ—ਹੇ ਭਾਈ ! ਉਤਮ—ਉੱਚੀ ਜਾਤਿ ਦੇ । ਨੀਚ—ਨੀਵੀਂ ਜਾਤਿ ਦੇ । ਮਧਿਮ—ਵਿਚਕਾਰਲੀ ਜਾਤਿ ਦੇ । ਹਰਿ ਸਰਣਾਗਤਿ—ਹਰੀ ਦੀ ਸਰਨ ਆਏ ਹੋਏ । ਹਰਿ ਕੇ ਲੋਗ—ਪਰਮਾਤਮਾ ਦੇ ਭਗਤ । ਰਤੇ—ਰੰਗੇ ਹੋਏ । ਬੈਰਾਗੀ—ਨਿਰਮੋਹ । ਸੋਗ—ਚਿੰਤਾ । ਬਿਜੋਗ—ਵਿਛੋੜਾ । ਬਿਸਰਜਿਤ—ਵਿਸਾਰੇ ਹੋਏ ।੧।

ਤੇ—ਤੋਂ, ਨਾਲ । ਵਾਕਿ—ਵਾਕ ਦੀ ਰਾਹੀਂ, ਸ਼ਬਦ ਦੀ ਰਾਹੀਂ । ਕਾਣਿ—ਮੁਥਾਜੀ । ਜਮ ਕੀ ਬਾਕੀ—ਅਜੇਹਾ ਬਾਕੀ ਲੇਖਾ ਜਿਸ ਕਰਕੇ ਜਮਰਾਜ ਦਾ ਜ਼ੋਰ ਪੈ ਸਕੇ ।੧।ਰਹਾਉ।

ਰਸਨ—ਜੀਭ (ਨਾਲ) । ਰਵਹਿ—ਜਪਦੇ ਹਨ । ਪ੍ਰਭ ਸੰਗੇ—ਪ੍ਰਭੂ ਦੀ ਸੰਗਤਿ ਵਿਚ । ਸਹਜਿ—ਸੁਤੇ ਹੀ । ਜਗਿ—ਜਗਤ ਵਿਚ । ਮੇਕ—ਇੱਕ ਭੀ ।੨।

ਘਰਿ—ਘਰ ਵਿਚ । ਗਤਿ—ਉੱਚੀ ਆਤਮਕ ਅਵਸਥਾ । ਰੋਸੁ—ਗੁੱਸਾ । ਬਖਸ—ਬਖ਼ਸ਼ਸ਼ । ਸਵਾਈ—ਹੋਰ ਵਧੀਕ ।੩।

ਠਾਕੁਰਿ—ਠਾਕੁਰ ਨੇ । ਕਾਲੇ ਮੁਖ—ਕਾਲੇ ਮੂੰਹ ਵਾਲੇ । ਨ ਭਾਈ—ਚੰਗੀ ਨਾਹ ਲੱਗੀ ।੪।

ਬਖਸਿ—ਬਖ਼ਸ਼ ਕੇ, ਮੇਹਰ ਕਰ ਕੇ । ਬਿਲਮ—ਦੇਰ, ਢਿੱਲ । ਅਧੁਆ ਰਾਈ—ਅੱਧੀ ਰਾਈ, ਰਤਾ ਭਰ ਭੀ । ਆਨਦ ਮੂਲੁ—ਸੁਖਾਂ ਦਾ ਸੋਮਾ । ਸਿਰਿ ਨਾਥਾ—ਨਾਥਾਂ ਦੇ ਸਿਰ ਤੇ । ਮੇਲਿ—ਮੇਲ ਵਿਚ ।੫।

ਰਵਿਆ—ਸਿਮਰਿਆ । ਭ੍ਰਮਨਿ—ਭਟਕਣਾ । ਚੁਕਾਈ—ਮੁਕਾ ਦਿੱਤੀ । ਭੇਟਿ—ਛੁਹ ਕੇ, ਮਿਲ ਕੇ । ਵਡਿਆਈ—ਬਰਕਤਿ, ਅਜ਼ਮਤ ।੬।

ਮਜਨੁ—ਚੁੱਭੀ, ਇਸ਼ਨਾਨ । ਭਾਈ—ਚੰਗਾ ਲੱਗਾ । ਪੁਨਰਪਿ—{ਪੁਨ:ਅਪਿ} ਮੁੜ ਮੁੜ ।੭।

ਅਗੰਮ—ਅਪਹੁੰਚ । ਤਰੋਵਰੁ—ਸ੍ਰੇਸ਼ਟ ਰੁੱਖ । ਜੁਗਿ ਜੁਗਿ—ਸਦਾ ਹੀ । ਸਲਾਹੀ—ਮੈਂ ਸਿਫ਼ਤਿ-ਸਾਲਾਹ ਕਰਾਂ ।੮।

**ਅਰਥ** :—ਹੇ ਭਾਈ ! ਪਰਮਾਤਮਾ ਦੀ ਭਗਤੀ ਗੁਰੂ ਦੀ ਮੇਹਰ ਨਾਲ ਹੀ ਹੋ ਸਕਦੀ ਹੈ । ਜਿਸ ਮਨੁੱਖ ਨੇ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਪਵਿਤ੍ਰ ਨਾਮ ਵਸਾ ਲਿਆ ਹੈ, ਉਸ ਨੂੰ ਜਮ ਦੀ ਮੁਥਾਜੀ ਨਹੀਂ ਰਹਿੰਦੀ, ਉਸ ਦੇ ਜ਼ਿੰਮੇ ਪਿਛਲੇ ਕੀਤੇ ਕਰਮਾਂ ਦਾ ਕੋਈ ਅਜੇਹਾ ਬਾਕੀ ਲੇਖਾ ਨਹੀਂ ਰਹਿ ਜਾਂਦਾ ਜਿਸ ਕਰਕੇ ਜਮਰਾਜ ਦਾ ਉਸ ਉਤੇ ਜ਼ੋਰ ਪੈ ਸਕੇ ।੧।ਰਹਾਉ।

ਹੇ ਭਾਈ ! ਜੇਹੜੇ ਬੰਦੇ ਪਰਮਾਤਮਾ ਦੀ ਭਗਤੀ ਕਰਦੇ ਹਨ ਜੋ ਪਰਮਾਤਮਾ ਦੀ ਸਰਨ ਆਉਂਦੇ ਹਨ ਉਹਨਾਂ ਨੂੰ ਨਾਹ ਇਹ ਮਾਣ ਹੁੰਦਾ ਹੈ ਕਿ ਅਸੀ ਸਭ ਤੋਂ ਉੱਚੀ ਜਾਂ ਵਿਚਕਾਰਲੀ ਜਾਤਿ ਦੇ ਹਾਂ, ਨਾਹ ਇਹ ਸਹਮ ਹੁੰਦਾ ਹੈ ਕਿ ਅਸੀ ਨੀਵੀਂ ਜਾਤਿ ਦੇ ਹਾਂ । ਸਿਰਫ਼ ਪ੍ਰਭੂ-ਨਾਮ ਵਿਚ ਰੰਗੇ ਰਹਿਣ ਕਰਕੇ ਉਹ (ਇਸ ਊਚਤਾ ਨੀਚਤਾ ਆਦਿਕ ਵਲੋਂ) ਨਿਰਮੋਹ ਰਹਿੰਦੇ ਹਨ । ਚਿੰਤਾ, ਵਿਛੋੜਾ, ਰੋਗ ਆਦਿਕ ਉਹ ਸਭ ਭੁਲਾ ਚੁਕੇ ਹੁੰਦੇ ਹਨ ।੧।

(ਪਰਮਾਤਮਾ ਦੇ ਭਗਤ) ਪਰਮਾਤਮਾ ਦੀ ਸੰਗਤਿ ਵਿਚ ਟਿਕ ਕੇ ਆਪਣੀ ਜੀਭ ਨਾਲ ਪਰਮਾਤਮਾ ਦੇ ਗੁਣ ਗਾਂਦੇ ਹਨ (ਉਹ ਇਹੀ ਸਮਝਦੇ ਹਨ ਕਿ) ਸੁਤੇ ਹੀ (ਜਗਤ ਵਿਚ ਉਹੀ ਵਰਤਦਾ ਹੈ) ਜੋ ਉਸ ਪਰਮਾਤਮਾ ਨੂੰ ਭਾਉਂਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਜਗਤ ਵਿਚ ਜਿਊਣਾ ਉਹਨਾਂ ਨੂੰ ਵਿਅਰਥ ਦਿੱਸਦਾ ਹੈ, ਪਰਮਾਤਮਾ ਦੀ ਭਗਤੀ ਤੋਂ ਬਿਨਾ ਉਹਨਾਂ ਨੂੰ ਇੱਕ ਭੀ ਘੜੀ ਨਿਸਫਲ ਜਾਪਦੀ ਹੈ ।੨।

ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੇ ਭਗਤਾਂ ਵਾਸਤੇ ਆਪਣੇ ਮਨ ਵਿਚ ਖੋਟ ਰੱਖਦਾ ਹੈ ਤੇ ਉਹਨਾਂ ਦੀ ਨਿੰਦਾ ਕਰਦਾ ਹੈ ਉਸ ਨੂੰ ਨਾਹ ਘਰ ਵਿਚ ਨਾਹ ਬਾਹਰ ਕਿਤੇ ਭੀ ਆਤਮਕ ਸ਼ਾਂਤੀ ਦੀ ਥਾਂ ਨਹੀਂ ਮਿਲਦੀ ਕਿਉਂਕਿ ਉਸ ਦੀ ਆਪਣੀ ਆਤਮਕ ਅਵਸਥਾ ਠੀਕ ਨਹੀਂ ਹੈ । (ਪਰਮਾਤਮਾ ਆਪਣੇ ਭਗਤਾਂ ਉਤੇ ਸਦਾ ਬਖ਼ਸ਼ਸ਼ਾਂ ਕਰਦਾ ਹੈ) ਜੇ ਨਿੰਦਕ (ਇਹ ਬਖ਼ਸ਼ਸ਼ਾਂ ਵੇਖ ਕੇ) ਖਿੱਝੇ, ਤਾਂ ਭੀ ਪਰਮਾਤਮਾ ਆਪਣੀ ਬਖ਼ਸ਼ਸ਼ ਬੰਦ ਨਹੀਂ ਕਰਦਾ, ਉਹ ਸਗੋਂ ਸਦਾ ਹੀ ਵਧਦੀ ਹੈ ।੩।

ਹੇ ਭਾਈ ! (ਪ੍ਰਭੂ ਦੀ ਸਿਫ਼ਤਿ-ਸਾਲਾਹ) ਗੁਰੂ ਦੀ ਦਿੱਤੀ ਹੋਈ ਦਾਤਿ ਹੈ, ਇਸ ਨੂੰ ਕੋਈ ਮਿਟਾ ਨਹੀਂ ਸਕਦਾ; ਠਾਕੁਰ-ਪ੍ਰਭੂ ਨੇ ਆਪ ਹੀ ਇਹ (ਨਾਮ ਦੀ) ਦਾਤਿ ਦਿਵਾਈ ਹੁੰਦੀ ਹੈ । ਜਿਨ੍ਹਾਂ ਨਿੰਦਕਾਂ ਨੂੰ (ਭਗਤ ਜਨਾਂ ਨੂੰ ਦਿੱਤੀ ਹੋਈ) ਗੁਰੂ ਦੀ ਦਾਤਿ ਪਸੰਦ ਨਹੀਂ ਆਉਂਦੀ (ਤੇ ਉਹ ਭਗਤਾਂ ਦੀ ਨਿੰਦਾ ਕਰਦੇ ਹਨ) ਨਿੰਦਾ ਦੇ ਕਾਰਨ ਉਹਨਾਂ ਨਿੰਦਕਾਂ ਦੇ ਮੂੰਹ ਕਾਲੇ (ਦਿੱਸਦੇ ਹਨ) ।੪।

ਹੇ ਭਾਈ ! ਜੇਹੜੇ ਮਨੁੱਖ (ਪ੍ਰਭੂ ਦੀ) ਸਰਨ ਪੈਂਦੇ ਹਨ, ਪ੍ਰਭੂ ਮੇਹਰ ਕਰ ਕੇ ਉਹਨਾਂ ਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ, ਰਤਾ ਭਰ ਭੀ ਢਿੱਲ ਨਹੀਂ ਕਰਦਾ । ਉਹ ਪ੍ਰਭੂ ਆਤਮਕ ਆਨੰਦ ਦਾ ਸੋਮਾ ਹੈ, ਸਭ ਤੋਂ ਵੱਡਾ ਨਾਥ ਹੈ, ਗੁਰੂ (ਸਰਨ ਪਏ ਮਨੁੱਖ ਨੂੰ) ਪਰਮਾਤਮਾ ਦੇ ਮੇਲ ਵਿਚ ਮਿਲਾ ਦੇਂਦਾ ਹੈ ।੫।

ਹੇ ਭਾਈ ! ਪਰਮਾਤਮਾ ਦਇਆ ਦਾ ਸੋਮਾ ਹੈ (ਸਭ ਜੀਵਾਂ ਉਤੇ) ਸਦਾ ਦਇਆ ਕਰਦਾ ਹੈ । ਜੇਹੜਾ ਮਨੁੱਖ ਗੁਰੂ ਦੀ ਮਤਿ ਲੈ ਕੇ ਉਸ ਨੂੰ ਸਿਮਰਦਾ ਹੈ, ਪ੍ਰਭੂ ਉਸ ਦੀ ਭਟਕਣਾ ਮਿਟਾ ਦੇਂਦਾ ਹੈ, । ਜਿਵੇਂ (ਲੋਹਾ ਆਦਿਕ) ਧਾਤ ਪਾਰਸ ਨੂੰ ਛੁਹ ਕੇ ਸੋਨਾ ਬਣ ਜਾਂਦੀ ਹੈ ਤਿਵੇਂ ਸਾਧ ਸੰਗਤਿ ਵਿਚ ਭੀ ਇਹੀ ਬਰਕਤਿ ਹੈ ।੬।

ਪਰਮਾਤਮਾ (ਮਾਨੋ) ਪਵਿਤ੍ਰ ਜਲ ਹੈ (ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦਾ) ਮਨ (ਇਸ ਪਵਿਤ੍ਰ ਜਲ ਵਿਚ) ਇਸ਼ਨਾਨ ਕਰਨ ਜੋਗਾ ਬਣ ਜਾਂਦਾ ਹੈ । ਜਿਸ ਮਨੁੱਖ ਨੂੰ ਆਪਣੇ ਮਨ ਵਿਚ ਸਤਿਗੁਰੂ ਪਿਆਰਾ ਲੱਗਦਾ ਹੈ ਉਸ ਦਾ ਮਨ (ਇਸ ਪਵਿਤ੍ਰ ਜਲ ਵਿਚ) ਚੁੱਭੀ ਲਾਂਦਾ ਹੈ । ਸਾਧ ਸੰਗਤਿ ਵਿਚ ਰਹਿ ਕੇ ਉਸ ਨੂੰ ਮੁੜ ਮੁੜ ਜਨਮ ਨਹੀਂ ਹੁੰਦਾ, (ਕਿਉਂਕਿ ਗੁਰੂ) ਉਸ ਦੀ ਜੋਤਿ ਪ੍ਰਭੂ ਦੀ ਜੋਤਿ ਵਿਚ ਮਿਲਾ ਦੇਂਦਾ ਹੈ ।੭।

ਹੇ ਪ੍ਰਭੂ ! ਤੂੰ ਸਭ ਤੋਂ ਵੱਡਾ ਹੈਂ, ਤੂੰ ਸਰਬ-ਵਿਆਪਕ ਹੈਂ, ਤੂੰ ਅਪਹੁੰਚ ਹੈਂ । ਤੂੰ (ਮਾਨੋ) ਇਕ ਸ੍ਰੇਸ਼ਟ ਰੁੱਖ ਹੈਂ ਜਿਸ ਦੇ ਆਸਰੇ ਰਹਿਣ ਵਾਲੇ ਅਸੀ ਸਾਰੇ ਜੀਵ ਪੰਛੀ ਹਾਂ । ਹੇ ਨਿਰੰਜਨ ਪ੍ਰਭੂ ! ਮੈਨੂੰ ਨਾਨਕ ਨੂੰ ਆਪਣਾ ਨਾਮ ਬਖ਼ਸ਼, ਤਾ ਕਿ ਮੈਂ ਸਦਾ ਹੀ ਗੁਰੂ ਦੇ ਸ਼ਬਦ ਵਿਚ (ਜੁੜ ਕੇ) ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ ।੮।੪।

## ਗੂਜਰੀ ਮਹਲਾ ੧ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥ ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥੧॥ ਜਪਿ ਮਨ ਨਾਮੁ ਹਰਿ ਸਰਣੀ ॥ ਸੰਸਾਰ ਸਾਗਰ ਤਾਰਿ ਤਾਰਣ ਰਮ ਨਾਮ ਕਰਿ ਕਰਣੀ ॥੧॥ ਰਹਾਉ ॥ ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ॥ ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿਨਾਮ ਮਨਿ ਰਮਣੰ ॥੨॥ ਚਲ ਚਿਤ ਵਿਤ ਭ੍ਰਮਾਭ੍ਰਮੰ ਜਗੁ ਮੋਹ ਮਗਨ ਹਿਤੰ ॥ ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ ॥੩॥ ਭਰਮਾਤਿ ਭਰਮੁ ਨ ਚੁਕਈ ਜਗੁ ਜਨਮਿ ਬਿਆਧਿ ਖਪੰ ॥ ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ ॥੪॥ ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ॥ ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ॥੫॥ ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ॥ ਸੋ ਮਨੁ ਨਿਰਮਲੁ ਜਿਤੁ ਸਾਚੁ, ਅੰਤਰਿ ਗਿਆਨ ਰਤਨੁ ਸਾਰੰ ॥੬॥ ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ॥ ਹਰਿ ਨਾਮੁ ਹਿਰਦੈ ਪਵਿਤ੍ਰੁ ਪਾਵਨੁ ਇਹੁ ਸਰੀਰੁ ਤਉ ਸਰਣੀ ॥੭॥ ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨੰ ॥ ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥੮॥੧॥੫॥ {ਪੰਨਾ ੫੦੫}**

**ਪਦ ਅਰਥ** :—ਆਰਾਧਿਤੰ—ਆਰਾਧਿਆ (ਜਿਨ੍ਹਾਂ ਨੇ) । ਸਚੁ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ । ਪਿਆਸ—ਤਾਂਘ । ਪਰਮ—ਸਭ ਤੋਂ ਉੱਚੀ, ਬਹੁਤ ਉੱਚੀ । ਹਿਤੰ—ਪ੍ਰੇਮ । ਭਾਇ ਹਿਤੰ—ਪ੍ਰੇਮ-ਭਾਵ ਵਿਚ ।੧।

ਮਨ—ਹੇ ਮਨ ! ਤਾਰਿ—ਬੇੜੀ, ਜਹਾਜ਼ । ਰਮ ਨਾਮ—ਰਾਮ ਦਾ ਨਾਮ । ਕਰਣੀ—{ਕਰਣੋਯ} ਕਰਤੱਬ, ਜੀਵਨ ਦਾ ਨਿਸ਼ਾਨਾ ।੧।ਰਹਾਉ।

ਏ—ਹੇ ! ਮਿਰਤ—ਮੌਤ, ਵਿਕਾਰਾਂ ਵਲੋਂ ਉਪਰਾਮਤਾ । ਸੁਭ ਚਿੰਤੰ—ਸ਼ੁਭਚਿੰਤਕ, ਸੁਖਦਾਈ । ਰਮਣੰ—ਸਿਮਰਨ । ਤਤੁ—ਜਗਤ ਦਾ ਮੂਲ-ਪ੍ਰਭੂ । ਗਿਆਨੰ—ਜਾਣ-ਪਛਾਣ, ਡੂੰਘੀ ਸਾਂਝ । ਕਲਿਆਣ—ਸੁਖ, ਆਨੰਦ ।੨।

ਚਲ ਚਿਤ—ਚਿੱਤ ਨੂੰ ਚੰਚਲ ਕਰਨ ਵਾਲਾ । ਵਿਤ—ਧਨ । ਭ੍ਰਮਾਭ੍ਰਮੰ—ਭਟਕਣਾ । ਮਗਨ—ਮਸਤ । ਗੁਰ ਵਾਕਿ—ਗੁਰੂ ਦੇ ਸ਼ਬਦ ਦੀ ਰਾਹੀਂ । ਦਿੜੰ—ਪੱਕੀ (ਕਰ ਲਈ ਹੈ) । ਮਤੀ—ਅਕਲ, ਸਮਝ ।੩।

ਭਰਮਾਤਿ—ਭਟਕਦਾ ਹੈ । ਭਰਮੁ—ਭਟਕਣ । ਜਨਮਿ—ਜਨਮ (-ਮਰਨ) ਵਿਚ । ਬਿਆਧਿ—ਰੋਗ । ਖਪੰ—ਖ਼ੁਆਰ ਹੁੰਦਾ ਹੈ । ਨਿਹਕੇਵਲੰ—ਵਾਸਨਾ-ਰਹਿਤ । ਸਤਿ—ਸਦਾ-ਥਿਰ ।੪।

ਬਿਆਪਿਤੰ—ਦਬਾਇਆ ਹੋਇਆ, ਦਬਾ ਹੇਠ । ਅਧਿਕ—ਬਹੁਤ । ਊਬਰਹਿ—ਤੂੰ ਬਚੇਂਗਾ ।੫।

ਨਿਹਚਲ—ਅਟੱਲ । ਮਨਿ—ਮਨ ਵਿਚ (ਧਾਰਨ ਕਰ) । ਮਨੰ—ਮੰਨ ਜਾਇਗਾ, ਗਿੱਝ ਜਾਇਗਾ । ਸਹਜ—ਅਡੋਲ ਆਤਮਕ ਅਵਸਥਾ । ਜਿਤੁ—ਜਿਸ ਵਿਚ । ਸਾਰੰ—ਸ੍ਰੇਸ਼ਟ ।੬।

ਭੈ—(ਪਰਮਾਤਮਾ ਦੇ) ਡਰ ਵਿਚ । ਭਾਇ—(ਪਰਮਾਤਮਾ ਦੇ) ਪ੍ਰੇਮ ਵਿਚ । ਤਰੁ—ਪਾਰ ਲੰਘ । ਭਵਜਲੁ—ਸੰਸਾਰ-ਸਮੁੰਦਰ । ਲਾਇ—ਜੋੜ । ਪਾਵਨੁ—ਪਵਿਤ੍ਰ । ਤਉ—ਤੇਰੀ ।੭।

ਨਿਵਾਰਣੰ—ਦੂਰ ਕਰਨ ਦੇ ਸਮਰੱਥ । ਰਾਸਿ—ਸਰਮਾਇਆ । ਮਨੰ—ਮਨ ਵਿਚ । ਨਿਰੰਜਨਾ—ਹੇ ਨਿਰੰਜਨ ! ਹੇ ਮਾਇਆ-ਰਹਿਤ ਪ੍ਰਭੂ ! ।੮।

**ਅਰਥ** :—ਹੇ ਮਨ ! ਪਰਮਾਤਮਾ ਦਾ ਨਾਮ ਜਪ, ਪਰਮਾਤਮਾ ਦੀ ਓਟ ਫੜ । ਪਰਮਾਤਮਾ ਦੇ ਨਾਮ ਨੂੰ ਜੀਵਨ ਦਾ ਮਨੋਰਥ ਬਣਾ । ਇਹ ਨਾਮ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਲਈ ਜਹਾਜ਼ ਹੈ ।੧।ਰਹਾਉ।

ਜੇਹੜੇ ਮਨੁੱਖ ਪਰਮਾਤਮਾ ਦੀ ਭਗਤੀ ਕਰਦੇ ਹਨ, ਸਦਾ-ਥਿਰ ਪ੍ਰਭੂ ਨੂੰ ਪ੍ਰੇਮ ਨਾਲ ਆਰਾਧਦੇ ਹਨ, ਉਹਨਾਂ ਦੇ ਅੰਦਰ ਪ੍ਰਭੂ-ਪ੍ਰੇਮ ਦੀ ਤੀਬਰ ਖਿੱਚ ਬਣੀ ਰਹਿੰਦੀ ਹੈ, ਉਹ (ਪ੍ਰਭੂ ਦੇ ਦਰ ਤੇ ਹੀ) ਹਾੜ੍ਹੇ-ਤਰਲੇ ਕਰਦੇ ਹਨ ਬੇਨਤੀਆਂ ਕਰਦੇ ਹਨ, ਉਹਨਾਂ ਦੇ ਚਿੱਤ ਪ੍ਰਭੂ ਦੇ ਪ੍ਰੇਮ ਪਿਆਰ ਵਿਚ (ਮਗਨ ਰਹਿੰਦੇ ਹਨ) ਤੇ ਉਹ ਆਤਮਕ ਆਨੰਦ ਮਾਣਦੇ ਹਨ ।੧।

ਹੇ ਮਨ ! ਗੁਰੂ ਦੇ ਸ਼ਬਦ ਵਿਚ (ਟਿਕ ਕੇ) ਪਰਮਾਤਮਾ ਦਾ ਸਿਮਰਨ ਕਰ, ਤੇ (ਵਿਕਾਰਾਂ ਵਲੋਂ ਉਪਰਾਮ ਹੋ), ਵਿਕਾਰਾਂ ਵਲੋਂ ਮੌਤ (ਜੀਵਨ ਵਾਸਤੇ) ਸੁਖਦਾਈ ਹੈ । ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਮਨ ਵਿਚ ਸਿਮਰਦੇ ਹਨ ਉਹਨਾਂ ਦੀ ਮਤਿ ਜਗਤ-ਮੂਲ ਪ੍ਰਭੂ ਨਾਲ ਡੂੰਘੀ ਸਾਂਝ ਪਾ ਲੈਂਦੀ ਹੈ, ਉਹਨਾਂ ਨੂੰ ਸੁਖਾਂ ਦਾ ਖ਼ਜ਼ਾਨਾ ਪ੍ਰਭੂ ਮਿਲ ਪੈਂਦਾ ਹੈ ।੨।

(ਦੁਨੀਆ ਦਾ) ਧਨ (ਮਨੁੱਖ ਦੇ) ਮਨ ਨੂੰ ਚੰਚਲ ਬਣਾਂਦਾ ਹੈ ਤੇ ਭਟਕਣਾ ਪੈਦਾ ਕਰਦਾ ਹੈ, (ਪਰ) ਜਗਤ (ਇਸ ਧਨ ਦੇ) ਮੋਹ ਵਿਚ ਪ੍ਰੇਮ ਵਿਚ ਮਸਤ ਰਹਿੰਦਾ ਹੈ । ਪਰਮਾਤਮਾ ਦੇ ਭਗਤ (ਆਪਣੀ) ਸਮਝ ਵਿਚ (ਇਹ ਨਿਸਚਾ) ਪੱਕਾ ਕਰ ਲੈਂਦੇ ਹਨ ਕਿ ਪਰਮਾਤਮਾ ਦਾ ਨਾਮ (ਹੀ) ਸਦਾ ਕਾਇਮ ਰਹਿਣ ਵਾਲਾ ਹੈ । ਉਹ ਗੁਰੂ ਦੇ ਸ਼ਬਦ ਵਿਚ ਟਿਕ ਕੇ ਸਿਫ਼ਤਿ-ਸਾਲਾਹ ਵਿਚ ਰੱਤੇ ਰਹਿੰਦੇ ਹਨ ।੩।

ਜਗਤ (ਮਾਇਆ ਦੇ ਮੋਹ ਦੇ ਕਾਰਨ) ਜਨਮ ਮਰਨ ਦੇ ਰੋਗ ਵਿਚ ਖ਼ੁਆਰ ਹੁੰਦਾ ਰਹਿੰਦਾ ਹੈ, ਭਟਕਦਾ ਰਹਿੰਦਾ ਹੈ, (ਇਸ ਦੀ ਮਾਇਆ ਵਾਲੀ) ਭਟਕਣਾ ਮੁੱਕਦੀ ਨਹੀਂ । ਹੇ ਮਨ ! ਪਰਮਾਤਮਾ ਦੀ ਸਰਨ ਹੀ ਐਸਾ ਥਾਂ ਹੈ ਜੋ ਮਾਇਆ ਦੇ ਮੋਹ ਤੋਂ ਉਪਰਾਮ ਕਰਦਾ ਹੈ, ਪਰਮਾਤਮਾ ਦੇ ਨਾਮ ਦਾ ਤਪ ਹੀ ਸਹੀ ਸਮਝ ਹੈ ।੪।

ਇਹ ਜਗਤ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ, ਇਸ ਵਾਸਤੇ ਇਸ ਨੂੰ ਜਨਮ ਮਰਨ ਦਾ ਬਹੁਤ ਦੁੱਖ ਲੱਗਾ ਰਹਿੰਦਾ ਹੈ । (ਹੇ ਭਾਈ !) ਤੂੰ ਪਰਮਾਤਮਾ ਦਾ ਨਾਮ ਹਿਰਦੇ ਵਿਚ ਸਿਮਰ, ਸਤਿਗੁਰੂ ਦੀ ਸਰਨ ਪਉ, (ਤਦੋਂ ਹੀ) ਤੂੰ (ਜਨਮ ਮਰਨ ਦੇ ਗੇੜ ਤੋਂ) ਬਚ ਸਕੇਂਗਾ ।੫।

ਜੋ ਮਨੁੱਖ ਆਪਣੇ ਮਨ ਵਿਚ ਗੁਰੂ ਦੀ ਸਿੱਖਿਆ ਪੱਕੇ ਤੌਰ ਤੇ ਧਾਰਨ ਕਰ ਲੈਂਦਾ ਹੈ, ਉਸ ਦਾ ਮਨ ਅਡੋਲ ਆਤਮਕ ਅਵਸਥਾ ਦੀ ਵਿਚਾਰ ਵਿਚ ਗਿੱਝ ਜਾਂਦਾ ਹੈ (ਭਾਵ, ਉਹ ਸਦਾ ਇਹ ਖ਼ਿਆਲ ਰੱਖਦਾ ਹੈ ਕਿ ਮਨ ਮਾਇਆ ਦੀ ਭਟਕਣਾ ਵਲੋਂ ਹਟ ਕੇ ਪ੍ਰਭੂ ਦੇ ਨਾਮ ਦੀ ਇਕਾਗ੍ਰਤਾ ਵਿਚ ਟਿਕਿਆ ਰਹੇ) । ਜਿਸ ਮਨ ਵਿਚ ਸਦਾ-ਥਿਰ ਪ੍ਰਭੂ ਟਿਕ ਜਾਏ ਉਹ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦੇ ਅੰਦਰ ਪ੍ਰਭੂ-ਗਿਆਨ ਦਾ ਸ੍ਰੇਸ਼ਟ ਰਤਨ ਮੌਜੂਦ ਰਹਿੰਦਾ ਹੈ ।੬।

ਹੇ (ਮੇਰੇ) ਮਨ ! ਪਰਮਾਤਮਾ ਦੇ ਡਰ-ਅਦਬ ਵਿਚ ਰਹੁ, ਪ੍ਰਭੂ ਦੇ ਪਿਆਰ ਵਿਚ ਰਹੁ, ਪ੍ਰਭੂ ਦੀ ਭਗਤੀ ਕਰ, ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜ, ਇਸ ਤਰ੍ਹਾਂ ਸੰਸਾਰ-ਸਮੁੰਦਰ ਤੋਂ ਪਾਰ ਲੰਘ । (ਹੇ ਭਾਈ !) ਪਰਮਾਤਮਾ ਦਾ ਪਵਿਤ੍ਰ ਨਾਮ ਆਪਣੇ ਹਿਰਦੇ ਵਿਚ (ਰੱਖ ਤੇ ਪ੍ਰਭੂ ਅੱਗੇ ਇਉਂ ਅਰਦਾਸ ਕਰ—ਹੇ ਪ੍ਰਭੂ !) ਮੇਰਾ ਇਹ ਸਰੀਰ ਤੇਰੀ ਸਰਨ ਹੈ (ਭਾਵ, ਮੈਂ ਤੇਰੀ ਸਰਨ ਆਇਆ ਹਾਂ) ।੭।

ਹੇ ਨਾਨਕ ! ਪਰਮਾਤਮਾ ਦਾ ਨਾਮ (ਆਤਮਕ ਜੀਵਨ ਦਾ ਸਰਮਾਇਆ ਹੈ, ਇਸ) ਸਰਮਾਏ ਨੂੰ ਆਪਣੇ ਮਨ ਵਿਚ ਸਾਂਭ ਕੇ ਰੱਖ, ਇਹ ਲੱਬ ਤੇ ਲੋਭ ਦੀਆਂ ਲਹਿਰਾਂ ਨੂੰ ਦੂਰ ਕਰਨ ਦੇ ਸਮਰੱਥ ਹੈ । ਆਪਣੇ ਮਨ ਨੂੰ (ਲਬ ਲੋਭ ਵਲੋਂ) ਕਾਬੂ ਕਰ ਕੇ ਰੱਖ, ਤੇ ਆਖ—ਹੇ ਨਿਰੰਜਨ ! ਮੈਂ ਤੇਰੀ ਸਰਨ ਆਇਆ ਹਾਂ ।੮।੧।੫।

**ਨੋਟ** :—ਪਹਿਲੀਆਂ ੪ ਅਸ਼ਟਪਦੀਆਂ "ਘਰੁ ੧" ਦੀਆਂ ਸਨ । ਇਹ ਅਸ਼ਟਪਦੀ "ਘਰੁ ੪" ਦੀ ਹੈ । ਅਖ਼ੀਰਲੇ ਅੰਕ ੧ ਦਾ ਇਹੀ ਭਾਵ ਹੈ । ਅੰਕ ੫ ਦੱਸਦਾ ਹੈ ਕਿ ਗੁਰੂ ਨਾਨਕ ਸਾਹਿਬ ਦੀਆਂ ਕੁੱਲ ਪੰਜ ਅਸ਼ਟਪਦੀਆਂ ਹਨ ।

### ਗੂਜਰੀ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਨਿਰਤਿ ਕਰੀ ਇਹੁ ਮਨੁ ਨਚਾਈ ॥ ਗੁਰ ਪਰਸਾਦੀ ਆਪੁ ਗਵਾਈ ॥ ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ॥੧॥ ਨਾਚੁ ਰੇ ਮਨ ਗੁਰ ਕੈ ਆਗੈ ॥ ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥ ਰਹਾਉ ॥ ਆਪਿ ਨਚਾਏ ਸੋ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ ॥ ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ ਪਾਏ ॥੨॥ ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥ ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥੩॥ ਸੁਰਿਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ ॥ ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਵੀਚਾਰੀ ॥੪॥ ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ ॥ ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ ॥੫॥ ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ ॥ ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ॥੬॥ ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ ॥ ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ ॥੭॥ ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ ॥ ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ ॥੮॥ ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ॥ ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ॥੯॥ ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ ॥ ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ ॥੧੦॥੧॥੬॥ {੫੦੬}

**ਪਦ ਅਰਥ** :—ਨਿਰਤਿ—ਨਾਚ । ਕਰੀ—ਕਰੀਂ, ਮੈਂ ਕਰਦਾ ਹਾਂ । ਨਚਾਈ—ਮੈਂ ਨਚਾਂਦਾ ਹਾਂ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਆਪੁ—ਆਪਾ-ਭਾਵ । ਗਵਾਈ—ਗਵਾਈਂ, ਮੈਂ ਗਵਾਂਦਾ ਹਾਂ । ਥਿਰ—ਅਡੋਲ

। ਰਾਖੈ—ਰੱਖਦਾ ਹੈ । ਮੁਕਤਿ—(ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ (ਦਾ ਆਸਵੰਦ) । ਇਛੀ—ਇੱਛੀਂ, ਮੈਂ ਇੱਛਾ ਕਰਦਾ ਹਾਂ । ਪਾਈ—ਮੈਂ ਪਾਂਦਾ ਹਾਂ ।੧।

ਗੁਰ ਕੈ ਆਗੈ—ਗੁਰੂ ਦੇ ਸਾਹਮਣੇ, ਗੁਰੂ ਦੇ ਸਨਮੁਖ ਰਹਿ ਕੇ । ਭਾਣੈ ਨਾਚਹਿ—ਜੇ ਤੂੰ ਹੁਕਮ ਵਿਚ ਨੱਚੇਂ, ਹੁਕਮ ਵਿਚ ਤੁਰੇਂ, ਜਿਵੇਂ ਨਚਾਏ ਤਿਵੇਂ ਨੱਚੇਂ । ਅੰਤੇ—ਅਖ਼ੀਰ ਵੇਲੇ । ਜਮ ਭਉ—ਮੌਤ ਦਾ ਡਰ ।ਰਹਾਉ।

ਨਚਾਏ—ਮਰਜ਼ੀ ਵਿਚ ਤੋਰੇ, ਇਸ਼ਾਰਿਆਂ ਤੇ ਚਲਾਏ । ਕਹੀਐ—ਆਖਿਆ ਜਾਂਦਾ ਹੈ । ਆਪੇ—ਆਪ ਹੀ । ਮਾਰਗਿ—(ਸਹੀ) ਰਸਤੇ ਉਤੇ ।੨।

ਅਨਦਿਨੁ—ਹਰ ਰੋਜ਼, ਹਰ ਵੇਲੇ । ਨਾਚੈ—ਨੱਚਦਾ ਹੈ, (ਪਰਮਾਤਮਾ ਦੇ ਇਸ਼ਾਰਿਆਂ ਤੇ) ਨੱਚਦਾ ਹੈ, ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ । ਸਕਤਿ—ਮਾਇਆ (ਦਾ ਪ੍ਰਭਾਵ) । ਨਿਵਾਰੈ—ਦੂਰ ਕਰਦਾ ਹੈ । ਸਿਵ—ਕਲਿਆਣ-ਸਰੂਪ ਪਰਮਾਤਮਾ । ਸਿਵ ਘਰਿ—ਪ੍ਰਭੂ ਦੇ ਚਰਨਾਂ ਵਿਚ । ਨੀਦ—ਗ਼ਫ਼ਲਤ ਦੀ ਨੀਂਦ । ਅਵਰੋ—ਮਾਇਆ ਦਾ ਹੀ ਗੀਤ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ।੩।

ਸੁਰਿਨਰ—ਦੇਵਤਾ-ਸੁਭਾਵ ਮਨੁੱਖ । ਵਿਰਤਿ—ਪ੍ਰਵਿਰਤੀ । ਵਿਰਤਿ ਪਖਿ—ਪ੍ਰਵਿਰਤੀ ਦੇ ਪੱਖ ਵਿਚ, ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਭੀ । ਕਰਮੀ—ਕਰਮਿ, (ਪਰਮਾਤਮਾ ਦੀ) ਕਿਰਪਾ ਨਾਲ । ਨਾਚੇ—(ਪ੍ਰਭੂ ਦੇ ਇਸ਼ਾਰਿਆਂ ਤੇ) ਨੱਚਦੇ ਆ ਰਹੇ ਹਨ, ਰਜ਼ਾ ਵਿਚ ਤੁਰਦੇ ਹਨ । ਮੁਨਿਜਨ—ਰਿਸ਼ੀ-ਮੁਨੀ ਲੋਕ । ਬੀਚਾਰੀ—ਵਿਚਾਰਵਾਨ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੪।

ਤ੍ਰੈਗੁਣ—ਮਾਇਆ ਦੇ ਤਿੰਨ ਗੁਣ । ਖਾਣੀ ਚਾਰੀ—ਚਾਰ ਖਾਣੀਆਂ ਦੇ ਜੀਵ (ਅੰਡਜ, ਜੇਰਜ, ਸੇਤਜ, ਉਤਭੁਜ) ।੫।

ਤੁਧੁ ਭਾਵਹਿ—ਤੈਨੂੰ ਚੰਗੇ ਲੱਗਦੇ ਹਨ । ਸੇਈ—ਉਹੀ ਬੰਦੇ । ਸਬਦਿ—ਸ਼ਬਦ ਦੀ ਰਾਹੀਂ । ਤਤੁ—ਜਗਤ ਦਾ ਮੂਲ-ਪ੍ਰਭੂ । ਗਿਆਨੀ—ਡੂੰਘੀ ਸਾਂਝ ਪਾਣ ਵਾਲੇ । ਕਉ—ਨੂੰ ।੬।

ਸਚੇ ਸਿਉ—ਸਦਾ ਕਾਇਮ ਰਹਿਣ ਵਾਲੇ ਹਰੀ ਨਾਲ । ਲਿਵ—ਲਗਨ । ਜੀਵਤੁ ਮਰੈ—ਜੀਊਂਦਾ ਮਰਦਾ ਹੈ, ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਮਾਇਆ ਦੇ ਮੋਹ ਵਲੋਂ ਅਛੋਹ ਹੋ ਜਾਂਦਾ ਹੈ ।੭।

ਕੈ ਅਰਥਿ—ਦੇ ਵਾਸਤੇ ।੮।

ਦਮੁ—ਸਾਹ । ਬਿਰਥਾ—ਵਿਅਰਥ । ਸਾਹਿ ਸਾਹਿ—ਹਰੇਕ ਸਾਹ ਦੇ ਨਾਲ । ਰਜਾਇ—ਹੁਕਮ ।੯।

ਸਹਜ—ਆਤਮਕ ਅਡੋਲਤਾ ।੧੦।

**ਅਰਥ** :—ਹੇ ਮਨ ! ਗੁਰੂ ਦੀ ਹਜ਼ੂਰੀ ਵਿਚ ਨੱਚ (ਗੁਰੂ ਦੇ ਹੁਕਮ ਵਿਚ ਤੁਰ) । ਹੇ ਮਨ ! ਜੇ ਤੂੰ ਉਵੇਂ ਨੱਚੇਂਗਾ ਜਿਵੇਂ ਗੁਰੂ ਨਚਾਏਗਾ (ਜੇ ਤੂੰ ਗੁਰੂ ਦੇ ਹੁਕਮ ਵਿਚ ਤੁਰੇਂਗਾ) ਤਾਂ ਆਨੰਦ ਮਾਣੇਂਗਾ, ਅਖ਼ੀਰ ਵੇਲੇ ਮੌਤ ਦਾ ਡਰ (ਭੀ ਤੈਥੋਂ ਦੂਰ) ਭੱਜ ਜਾਇਗਾ ।੧।ਰਹਾਉ।

(ਹੇ ਭਾਈ ! ਰਾਸਧਾਰੀਏ ਰਾਸਾਂ ਪਾ ਪਾ ਕੇ ਨੱਚਦੇ ਹਨ ਤੇ ਭਗਤ ਅਖਵਾਂਦੇ ਹਨ) ਮੈਂ ਭੀ ਨੱਚਦਾ ਹਾਂ (ਪਰ ਸਰੀਰ ਨੂੰ ਨਚਾਣ ਦੇ ਥਾਂ) ਮੈਂ (ਆਪਣੇ) ਇਸ ਮਨ ਨੂੰ ਨਚਾਂਦਾ ਹਾਂ (ਭਾਵ,) ਗੁਰੂ ਦੀ ਕਿਰਪਾ ਨਾਲ (ਆਪਣੇ ਅੰਦਰੋਂ) ਮੈਂ ਆਪਾ-ਭਾਵ ਦੂਰ ਕਰਦਾ ਹਾਂ, (ਤੇ ਇਸ ਤਰ੍ਹਾਂ) ਮੈਂ ਜੇਹੜੀ ਇੱਛਾ ਕਰਦਾ ਹਾਂ (ਪਰਮਾਤਮਾ ਦੇ ਦਰ ਤੋਂ) ਉਹੀ ਫਲ ਪਾ ਲੈਂਦਾ ਹਾਂ । (ਹੇ ਭਾਈ ! ਰਾਸਾਂ ਵਿਚ ਨੱਚਿਆਂ ਟੱਪਿਆਂ ਮੁਕਤੀ ਨਹੀਂ ਮਿਲਦੀ, ਨਾਹ ਹੀ

ਭਗਤ ਬਣ ਸਕੀਦਾ ਹੈ) ਜੇਹੜਾ ਮਨੁੱਖ ਆਪਣੇ ਚਿੱਤ ਨੂੰ (ਪ੍ਰਭੂ-ਚਰਨਾਂ ਵਿਚ) ਅਡੋਲ ਰੱਖਦਾ ਹੈ ਉਹ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ (ਦਾ ਆਸਵੰਦ) ਹੋ ਜਾਂਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਆਪਣੇ ਇਸ਼ਾਰਿਆਂ ਤੇ ਤੋਰਦਾ ਹੈ ਜਿਸ ਮਨੁੱਖ ਨੂੰ ਆਪਣੇ ਚਰਨਾਂ ਦਾ ਪਿਆਰ ਬਖ਼ਸ਼ਦਾ ਹੈ ਉਹ ਮਨੁੱਖ (ਅਸਲ) ਭਗਤ ਕਿਹਾ ਜਾ ਸਕਦਾ ਹੈ । ਪਰਮਾਤਮਾ ਆਪ ਹੀ (ਉਸ ਮਨੁੱਖ ਵਾਸਤੇ, ਰਜ਼ਾ ਵਿਚ ਤੁਰਨ ਦਾ ਗੀਤ) ਗਾਂਦਾ ਹੈ ਆਪ ਹੀ (ਇਹ ਗੀਤ ਉਸ ਮਨੁੱਖ ਨੂੰ) ਸੁਣਾਂਦਾ ਹੈ, ਤੇ, ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਇਸ ਮਨ ਨੂੰ ਸਹੀ ਜੀਵਨ-ਰਾਹ ਉਤੇ ਲਿਆਉਂਦਾ ਹੈ ।੨।

ਹੇ ਭਾਈ ! ਜੇਹੜਾ ਮਨੁੱਖ ਹਰ ਵੇਲੇ ਪਰਮਾਤਮਾ ਦੀ ਰਜ਼ਾ ਵਿਚ ਤੁਰਦਾ ਹੈ ਉਹ (ਆਪਣੇ ਅੰਦਰੋਂ) ਮਾਇਆ (ਦਾ ਪ੍ਰਭਾਵ) ਦੂਰ ਕਰ ਲੈਂਦਾ ਹੈ । (ਹੇ ਭਾਈ !) ਕਲਿਆਣ-ਸਰੂਪ ਪ੍ਰਭੂ ਦੇ ਚਰਨਾਂ ਵਿਚ ਜੁੜਿਆਂ ਮਾਇਆ ਦੇ ਮੋਹ ਦੀ ਨੀਂਦ ਜ਼ੋਰ ਨਹੀਂ ਪਾ ਸਕਦੀ । ਜਗਤ ਮਾਇਆ ਦੇ ਮੋਹ ਵਿਚ ਸੁੱਤਾ ਹੋਇਆ (ਮਾਇਆ ਦੇ ਹੱਥਾਂ ਉੱਤੇ) ਨੱਚਦਾ ਟੱਪਦਾ ਰਹਿੰਦਾ ਹੈ (ਦੁਨੀਆ ਵਾਲੀ ਦੌੜ-ਭੱਜ ਕਰਦਾ ਰਹਿੰਦਾ ਹੈ) । (ਹੇ ਭਾਈ !) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਪਾਸੋਂ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ ।੩।

ਹੇ ਭਾਈ ! ਦੈਵੀ ਸੁਭਾਵ ਵਾਲੇ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਭੀ, ਰਿਸ਼ੀ-ਮੁਨੀ ਲੋਕ ਆਤਮਕ ਜੀਵਨ ਦੀ ਸੂਝ ਨਾਲ ਵਿਚਾਰਵਾਨ ਹੋ ਕੇ, ਪਰਮਾਤਮਾ ਦੀ ਕਿਰਪਾ ਨਾਲ (ਪਰਮਾਤਮਾ ਦੀ ਰਜ਼ਾ ਵਿਚ ਤੁਰਨ ਵਾਲਾ) ਨਾਚ ਨੱਚਦੇ ਹਨ । ਆਤਮਕ ਜੀਵਨ ਦੀ ਭਾਲ ਵਾਸਤੇ ਸਾਧਨ ਕਰਨ ਵਾਲੇ ਜੇਹੜੇ ਮਨੁੱਖ ਗੁਰੂ ਦੀ ਰਾਹੀਂ ਸ੍ਰੇਸ਼ਟ ਬੁੱਧੀ ਪ੍ਰਾਪਤ ਕਰ ਕੇ ਵਿਚਾਰਵਾਨ ਹੋ ਜਾਂਦੇ ਹਨ ਉਹਨਾਂ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਜੁੜੀ ਰਹਿੰਦੀ ਹੈ, ਉਹ (ਭੀ ਰਜ਼ਾ ਵਿਚ ਤੁਰਨ ਵਾਲਾ) ਨਾਚ ਨੱਚਦੇ ਹਨ ।੪।

ਹੇ ਪ੍ਰਭੂ ! ਸਾਰੇ ਜੀਵ ਜੰਤ (ਮਾਇਆ ਦੇ ਹੱਥਾਂ ਤੇ) ਨੱਚ ਰਹੇ ਹਨ, ਚੌਹਾਂ ਖਾਣੀਆਂ ਦੇ ਜੀਵ ਨੱਚ ਰਹੇ ਹਨ, ਖੰਡਾਂ ਬ੍ਰਹਮੰਡਾਂ ਦੇ ਸਾਰੇ ਜੀਵ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਵਿਚ ਨੱਚ ਰਹੇ ਹਨ; ਪਰ, ਹੇ ਪ੍ਰਭੂ ! ਜਿਨ੍ਹਾਂ ਨੂੰ ਤੇਰੇ ਚਰਨਾਂ ਦੀ ਲਗਨ ਲੱਗੀ ਹੈ ਉਹ ਤੇਰੀ ਰਜ਼ਾ ਵਿਚ ਤੁਰਨ ਦਾ ਨਾਚ ਨੱਚਦੇ ਹਨ ।੫।

ਹੇ ਪ੍ਰਭੂ ! ਜੇਹੜੇ ਮਨੁੱਖ ਤੈਨੂੰ ਪਿਆਰੇ ਲੱਗਦੇ ਹਨ ਉਹੀ ਤੇਰੇ ਇਸ਼ਾਰਿਆਂ ਤੇ ਤੁਰਦੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦੇ ਸਨਮੁਖ ਕਰ ਕੇ ਗੁਰੂ ਦੇ ਸ਼ਬਦ ਵਿਚ ਜੋੜ ਕੇ ਆਪਣੇ ਚਰਨਾਂ ਦੀ ਪ੍ਰੀਤਿ ਬਖ਼ਸ਼ਦਾ ਹੈਂ, ਜਿਨ੍ਹਾਂ ਨੂੰ ਆਪਣਾ ਭਾਣਾ ਮਿੱਠਾ ਕਰ ਕੇ ਮਨਾਂਦਾ ਹੈ ਉਹੀ ਮਨੁੱਖ ਅਸਲ ਭਗਤ ਹਨ (ਰਾਸਾਂ ਵਿਚ ਨੱਚਣ ਵਾਲੇ ਭਗਤ ਨਹੀਂ ਹਨ), ਉਹੀ ਮਨੁੱਖ ਸਾਰੇ ਜਗਤ ਦੇ ਮੂਲ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦੇ ਹਨ ।੬।

ਹੇ ਭਾਈ ! ਉਹੀ ਉੱਤਮ ਭਗਤੀ ਅਖਵਾ ਸਕਦੀ ਹੈ ਜਿਸ ਦੀ ਰਾਹੀਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਪਿਆਰ ਬਣਿਆ ਰਹੇ । ਅਜੇਹੀ ਭਗਤੀ (ਗੁਰੂ ਦੀ ਦੱਸੀ) ਸੇਵਾ ਕਰਨ ਤੋਂ ਬਿਨਾ ਨਹੀਂ ਹੋ ਸਕਦੀ । ਜਦੋਂ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਵਲੋਂ ਅਛੋਹ ਹੋ ਜਾਂਦਾ ਹੈ ਤਦੋਂ ਉਹ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਈ ਰੱਖਦਾ ਹੈ, ਤਦੋਂ ਹੀ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਮਿਲਾਪ ਹਾਸਲ ਕਰਦਾ ਹੈ ।੭।

ਹੇ ਭਾਈ ! ਮਾਇਆ ਕਮਾਣ ਦੀ ਖ਼ਾਤਰ ਤਾਂ ਬਹੁਤ ਲੁਕਾਈ (ਮਾਇਆ ਦੇ ਹੱਥਾਂ ਉਤੇ) ਨੱਚ ਰਹੀ ਹੈ, ਕੋਈ ਵਿਰਲਾ ਮਨੁੱਖ ਹੈ ਜੇਹੜਾ ਅਸਲ ਆਤਮਕ ਜੀਵਨ ਨੂੰ ਪਛਾਣਦਾ ਹੈ ।

ਹੇ ਪ੍ਰਭੂ ! ਉਹੀ ਉਹੀ ਮਨੁੱਖ ਗੁਰੂ ਦੀ ਕਿਰਪਾ ਨਾਲ ਤੇਰਾ ਮਿਲਾਪ ਹਾਸਲ ਕਰਦਾ ਹੈ ਜਿਨ੍ਹਾਂ ਉਤੇ ਤੇਰੀ ਮੇਹਰ ਹੁੰਦੀ ਹੈ ।੮।

ਹੇ ਭਾਈ ! ਜੇਹੜਾ ਭੀ ਇਕ ਸਾਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਭੁੱਲਿਆ ਰਹੇ ਉਹ ਸਮਾ ਵਿਅਰਥ ਚਲਾ ਜਾਂਦਾ ਹੈ । ਹਰੇਕ ਸਾਹ ਦੇ ਨਾਲ ਸਦਾ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਰੱਖਣਾ ਚਾਹੀਦਾ ਹੈ । (ਪਰ ਇਹ ਉੱਦਮ ਉਹੀ ਮਨੁੱਖ ਕਰ ਸਕਦਾ ਹੈ ਜਿਸ ਉਤੇ) ਪਰਮਾਤਮਾ ਆਪ ਹੀ ਮੇਹਰ ਕਰ ਕੇ ਬਖ਼ਸ਼ਸ਼ ਕਰੇ ।੯।

ਹੇ ਪ੍ਰਭੂ ! ਜੇਹੜੇ ਮਨੁੱਖ ਤੈਨੂੰ ਚੰਗੇ ਲੱਗਦੇ ਹਨ ਉਹੀ ਤੇਰੀ ਰਜ਼ਾ ਵਿਚ ਤੁਰਦੇ ਹਨ ਕਿਉਂਕਿ ਉਹ ਗੁਰੂ ਦੀ ਸਰਨ ਪੈ ਕੇ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾ ਲੈਂਦੇ ਹਨ । ਹੇ ਨਾਨਕ ! ਆਖ—(ਹੇ ਪ੍ਰਭੂ !) ਜਿਨ੍ਹਾਂ ਉੱਤੇ ਤੇਰੀ ਮੇਹਰ ਦੀ ਨਜ਼ਰ ਪੈਂਦੀ ਹੈ ਉਹ ਮਨੁੱਖ ਆਤਮਕ ਅਡੋਲਤਾ ਦਾ ਆਨੰਦ ਮਾਣਦੇ ਹਨ ।੧੦।੧।੬।

ਅਸ਼ਟਪਦੀ ਮ: ੩ — — ੧
ਅਸ਼ਟਪਦੀਆ ਮ: ੧ — ੫
. . . . . . . . . . . ——
. . . . . . ਜੋੜ . . . ੬

ਗੂਜਰੀ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਹਰਿ ਬਿਨੁ ਜੀਅਰਾ ਰਹਿ ਨ ਸਕੈ ਜਿਉ ਬਾਲਕੁ ਖੀਰ ਅਧਾਰੀ ॥ ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ ॥੧॥ ਮਨ ਰੇ ਹਰਿ ਕੀਰਤਿ ਤਰੁ ਤਾਰੀ ॥ ਗੁਰਮੁਖਿ ਨਾਮੁ ਅੰਮ੍ਰਿਤਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥ ਸਨਕ ਸਨੰਦਨ ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ ॥ ਸਰਣਾਗਤਿ ਪ੍ਰਹਲਾਦ ਜਨ ਆਏ ਤਿਨ ਕੀ ਪੈਜ ਸਵਾਰੀ ॥੨॥ ਅਲਖ ਨਿਰੰਜਨੁ ਏਕੋ ਵਰਤੈ ਏਕਾ ਜੋਤਿ ਮੁਰਾਰੀ ॥ ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥੩॥ ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ ॥ ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ ॥੪॥ ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ ॥ ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ ॥੫॥ ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ ॥ ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ ॥੬॥ ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ ॥ ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ ॥੭॥ ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ ॥ ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ ॥੮॥੧॥੭॥ {ਪੰਨਾ ੫੦੬-੫੦੭}

**ਪਦ ਅਰਥ** :—ਜੀਅਰਾ—ਕਮਜ਼ੋਰ ਜਿੰਦ । ਖੀਰ—ਦੁੱਧ । ਅਧਾਰ—ਆਸਰਾ । ਖੀਰ ਅਧਾਰੀ—ਖੀਰ ਅਧਾਰਿ, ਦੁੱਧ ਦੇ ਸਹਾਰੇ ਤੇ । ਅਗਮ—ਅਪਹੁੰਚ । ਅਗੋਚਰ—{ਅ-ਗੋ-ਚ-ਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਗੁਰਮੁਖਿ—ਗੁਰੂ ਵਲ ਮੂੰਹ ਕੀਤਿਆਂ, ਗੁਰੂ ਦੀ ਸਰਨ ਪਿਆਂ । ਕੈ—ਤੋਂ ।੧।

ਕੀਰਤਿ—ਸਿਫ਼ਤਿ-ਸਾਲਾਹ । ਤਰੁ ਤਾਰੀ—ਤਾਰੀ ਤਰ, ਪਾਰ ਲੰਘਣ ਦਾ ਉੱਦਮ ਕਰ । ਅੰਮ੍ਰਿਤ ਜਲੁ—ਆਤਮਕ ਜੀਵਨ ਦੇਣ ਵਾਲਾ ਜਲ ।ਰਹਾਉ।

ਸੇਵਹਿ—ਸੇਵਾ-ਭਗਤੀ ਕਰਦੇ ਹਨ । ਅਨਦਿਨੁ—ਹਰ ਰੋਜ਼ । ਬਨਵਾਰੀ—ਜਗਤ ਦਾ ਮਾਲਕ ਪ੍ਰਭੂ । ਪੈਜ—ਇੱਜ਼ਤ । ਸਵਾਰੀ—ਬਣਾਈ ਰੱਖੀ ।੨।

ਅਲਖ—ਅਦ੍ਰਿਸ਼ਟ । ਨਿਰੰਜਨੁ—{ਨਿਰ-ਅੰਜਨ} ਮਾਇਆ-ਕਾਲਖ ਤੋਂ ਰਹਿਤ, ਨਿਰਲੇਪ । ਜਾਚਿਕ—ਮੰਗਤੇ । ਪਸਾਰੀ—ਪਸਾਰਿ, ਪਸਾਰ ਕੇ, ਖਿਲਾਰ ਕੇ ।੩।

ਅਕਥ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਨਿਆਰੀ—ਅਨੋਖੀ । ਕੇਰਾ—ਦਾ । ਤਾਰੀ—ਤਾਰ ਲਈ ।੪।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਦੁਬਿਧਾ—ਡਾਵਾਂਡੋਲ ਹਾਲਤ । ਬਿਆਪੇ—ਫਸੇ ਰਹਿੰਦੇ ਹਨ । ਗੁਬਾਰੀ—ਹਨੇਰਾ । ਨ ਭਾਵੈ—ਚੰਗੀ ਨਹੀਂ ਲੱਗਦੀ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਸਣੁ—ਸਮੇਤ ।੫।

ਕਰਿ—ਕਰ ਕੇ । ਧੋਵੈ—ਧੋਂਦਾ ਹੈ । ਮਲਭਖੁ—ਮੈਲ ਖਾਣ ਵਾਲਾ ।੬।

ਪਰਪੰਚ—ਜਗਤ-ਖਿਲਾਰਾ । ਕਰਤੈ—ਕਰਤਾਰ ਨੇ । ਕਲ—ਸੱਤਾ, ਤਾਕਤ । ਜੁਗ ਅੰਤਰਿ—ਜਗਤ ਵਿਚ । {ਨੋਟ :—ਪਾਠਕ ਧਿਆਨ ਰੱਖੇ । ਲਫ਼ਜ਼ 'ਜੁਗ' ਕਲਿਜੁਗ ਆਦਿਕ ਕਿਸੇ 'ਜੁਗ' ਵਾਸਤੇ ਨਹੀਂ ਫਬ ਸਕਦਾ} । ਖਿੰਚੈ—ਖਿੱਚ ਲੈਂਦਾ ਹੈ ।੭।

ਰਸਨਿ ਰਸਨਿ ਰਸਿ—ਪ੍ਰੇਮ ਨਾਲ, ਪ੍ਰੇਮ ਨਾਲ, ਪ੍ਰੇਮ ਨਾਲ । ਰਸਨਾ—ਜੀਭ । ਮਾਗਉ—ਮਾਗਉਂ, ਮੈਂ ਮੰਗਦਾ ਹਾਂ ।੮।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਰਾਹੀਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਦਾ ਜਤਨ ਕਰਿਆ ਕਰ । ਹੇ ਮਨ ! ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਜਲ ਗੁਰੂ ਦੀ ਸਰਨ ਪਿਆਂ ਮਿਲਦਾ ਹੈ । (ਪਰ, ਹੇ ਪ੍ਰਭੂ ! ਤੇਰਾ ਨਾਮ-ਜਲ ਉਹਨਾਂ ਨੂੰ ਹੀ ਮਿਲਦਾ ਹੈ) ਜਿਨ੍ਹਾਂ ਉਤੇ ਤੇਰੀ ਕਿਰਪਾ ਹੋਵੇ ।ਰਹਾਉ।

ਹੇ ਭਾਈ ! ਮੇਰੀ ਕਮਜ਼ੋਰ ਜਿੰਦ ਪਰਮਾਤਮਾ (ਦੇ ਮਿਲਾਪ) ਤੋਂ ਬਿਨਾ ਧੀਰਜ ਨਹੀਂ ਫੜ ਸਕਦੀ, ਜਿਵੇਂ ਛੋਟਾ ਬਾਲ ਦੁੱਧ ਦੇ ਸਹਾਰੇ ਹੀ ਰਹਿ ਸਕਦਾ ਹੈ । ਹੇ ਭਾਈ ! ਉਹ ਪ੍ਰਭੂ, ਜੋ ਅਪਹੁੰਚ ਹੈ (ਜਿਸ ਤਕ ਜੀਵ ਆਪਣੀ ਸਿਆਣਪ ਦੇ ਬਲ ਨਾਲ ਨਹੀਂ ਪਹੁੰਚ ਸਕਦਾ), ਜਿਸ ਤਕ ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਗੁਰੂ ਦੀ ਸਰਨ ਪਿਆਂ ਹੀ ਮਿਲਦਾ ਹੈ, (ਇਸ ਵਾਸਤੇ) ਮੈਂ ਆਪਣੇ ਗੁਰੂ ਤੋਂ (ਸਦਾ) ਸਦਕੇ ਜਾਂਦਾ ਹਾਂ ।੧।

(ਹੇ ਭਾਈ ! ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਵਾਸਤੇ) ਸਨਕ ਸਨੰਦਨ (ਆਦਿਕ ਰਿਸ਼ੀ) ਨਾਰਦ (ਆਦਿਕ) ਮੁਨੀ ਜਗਤ ਦੇ ਮਾਲਕ-ਪ੍ਰਭੂ ਦੀ ਹੀ ਸੇਵਾ-ਭਗਤੀ ਕਰਦੇ (ਰਹੇ) ਹਨ, ਹਰ ਵੇਲੇ (ਪ੍ਰਭੂ ਦਾ ਨਾਮ ਹੀ) ਜਪਦੇ (ਰਹੇ) ਹਨ । ਪ੍ਰਹਲਾਦ (ਆਦਿਕ ਜੇਹੜੇ ਜੇਹੜੇ) ਭਗਤ ਪਰਮਾਤਮਾ ਦੀ ਸਰਨ ਆਏ, ਪਰਮਾਤਮਾ ਉਹਨਾਂ ਦੀ ਇੱਜ਼ਤ ਬਚਾਂਦਾ ਰਿਹਾ ।੨।

ਹੇ ਭਾਈ ! ਸਾਰੇ ਜਗਤ ਵਿਚ ਇਕ ਅਦ੍ਰਿਸ਼ਟ ਤੇ ਨਿਰਲੇਪ ਪਰਮਾਤਮਾ ਹੀ ਵੱਸ ਰਿਹਾ ਹੈ, ਸਾਰੇ ਸੰਸਾਰ ਵਿਚ ਪਰਮਾਤਮਾ ਦਾ ਹੀ ਨੂਰ ਪ੍ਰਕਾਸ਼ ਕਰ ਰਿਹਾ ਹੈ ।

ਹੇ ਪ੍ਰਭੂ ! ਇਕ ਤੂੰ ਹੀ (ਸਭ ਜੀਵਾਂ ਨੂੰ) ਦਾਤਾਂ ਦੇਣ ਵਾਲਾ ਹੈਂ, ਸਾਰੇ ਜੀਵ (ਤੇਰੇ ਦਰ ਤੇ) ਮੰਗਤੇ ਹਨ (ਤੇਰੇ ਅੱਗੇ) ਹੱਥ ਖਿਲਾਰ ਕੇ ਮੰਗ ਰਹੇ ਹਨ ।੩।

ਹੇ ਭਾਈ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦਿਆਂ ਦੇ ਬਚਨ ਅਮੋਲਕ ਹੋ ਜਾਂਦੇ ਹਨ, ਉਹ ਸਦਾ ਉਸ ਪਰਮਾਤਮਾ ਦੀ ਅਨੋਖੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਉਹਨਾਂ ਦਾ ਮਨੁੱਖਾ ਜਨਮ ਕਾਮਯਾਬ ਹੋ ਜਾਂਦਾ ਹੈ, ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ, ਆਪਣੀਆਂ ਕੁਲਾਂ ਨੂੰ ਭੀ ਲੰਘਾ ਲੈਂਦੇ ਹਨ ।੪।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੁਚਿੱਤਾ-ਪਨ ਵਿਚ ਤੇ ਭੈੜੀ ਮਤਿ (ਦੇ ਪ੍ਰਭਾਵ) ਵਿਚ ਫਸੇ ਰਹਿੰਦੇ ਹਨ, ਕਿਉਂਕਿ ਉਹਨਾਂ ਦੇ ਹਿਰਦੇ ਵਿਚ (ਮਾਇਆ ਦੇ) ਮੋਹ ਦਾ ਹਨੇਰਾ ਪਿਆ ਰਹਿੰਦਾ ਹੈ । (ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਨੂੰ) ਸੰਤ ਜਨਾਂ ਦੀ (ਕੀਤੀ ਹੋਈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ) ਗੱਲ ਨਹੀਂ ਸੁਖਾਂਦੀ (ਇਸ ਵਾਸਤੇ) ਉਹ ਆਪਣੇ ਪਰਵਾਰ ਸਮੇਤ (ਵਿਕਾਰ-ਭਰੇ ਸੰਸਾਰ-ਸਮੁੰਦਰ ਵਿਚ) ਡੁੱਬ ਜਾਂਦੇ ਹਨ ।੫।

ਹੇ ਭਾਈ ! ਨਿੰਦਾ ਕਰਨ ਵਾਲਾ ਮਨੁੱਖ (ਦੂਜਿਆਂ ਦੀ) ਨਿੰਦਾ ਕਰ ਕਰ ਕੇ (ਉਹਨਾਂ ਦੇ ਕੀਤੇ ਮੰਦ-ਕਰਮਾਂ ਦੀ) ਮੈਲ ਤਾਂ ਧੋ ਦੇਂਦਾ ਹੈ, ਪਰ ਉਹ ਆਪ ਮਾਇਆ-ਵੇੜ੍ਹਿਆ ਮਨੁੱਖ ਪਰਾਈ ਮੈਲ ਖਾਣ ਦਾ ਆਦੀ ਬਣ ਜਾਂਦਾ ਹੈ । ਹੇ ਭਾਈ ! ਜੇਹੜੇ ਮਨੁੱਖ ਸੰਤ ਜਨਾਂ ਦੀ ਨਿੰਦਾ ਕਰਨ ਵਿਚ ਫਸੇ ਰਹਿੰਦੇ ਹਨ ਉਹ (ਇਸ ਨਿੰਦਾ ਦੇ ਸਮੁੰਦਰ ਵਿਚੋਂ) ਨਾਹ ਉਰਲੇ ਪਾਸੇ ਆ ਸਕਦੇ ਹਨ, ਨਾਹ ਪਰਲੇ ਪਾਸੇ ਲੰਘ ਸਕਦੇ ਹਨ ।੬।

(ਪਰ, ਹੇ ਭਾਈ ! ਜੀਵਾਂ ਦੇ ਭੀ ਕੀਹ ਵੱਸ) ? ਇਹ ਸਾਰਾ ਜਗਤ-ਤਮਾਸ਼ਾ ਕਰਤਾਰ ਨੇ ਆਪ ਬਣਾਇਆ ਹੈ, ਕਰਤਾਰ ਨੇ ਹੀ ਇਸ ਵਿਚ ਆਪਣੀ ਸੱਤਾ ਟਿਕਾਈ ਹੋਈ ਹੈ । ਸਾਰੇ ਜਗਤ ਵਿਚ ਸਿਰਫ਼ ਪਰਮਾਤਮਾ ਦੀ ਸੱਤਾ ਦਾ ਧਾਗਾ ਪਸਰਿਆ ਹੋਇਆ ਹੈ, ਜਦੋਂ ਉਹ ਇਸ ਧਾਗੇ ਨੂੰ ਖਿੱਚ ਲੈਂਦਾ ਹੈ (ਤਾਂ ਜਗਤ-ਤਮਾਸ਼ਾ ਅਲੋਪ ਹੋ ਜਾਂਦਾ ਹੈ, ਤੇ) ਪਰਮਾਤਮਾ ਆਪ ਹੀ ਆਪ ਰਹਿ ਜਾਂਦਾ ਹੈ ।੭।

(ਹੇ ਭਾਈ ! ਜੇਹੜੇ ਮਨੁੱਖ ਇਸ ਸੰਸਾਰ-ਸਮੁੰਦਰ ਤੋਂ ਸਹੀ ਸਲਾਮਤਿ ਪਾਰ ਲੰਘਣਾ ਚਾਹੁੰਦੇ ਹਨ ਉਹ) ਸਦਾ ਹੀ ਬੜੇ ਪ੍ਰੇਮ ਪਿਆਰ ਨਾਲ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹਨਾਂ ਦੀ ਜੀਭ ਪਰਮਾਤਮਾ ਦੇ ਨਾਮ-ਰਸ ਨੂੰ ਚੱਖਦੀ ਰਹਿੰਦੀ ਹੈ ।

ਹੇ ਨਾਨਕ ! (ਆਖ—) ਮੈਂ ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੁਝ ਨਹੀਂ ਮੰਗਦਾ (ਮੈਂ ਇਹੀ ਚਾਹੁੰਦਾ ਹਾਂ ਕਿ) ਪਰਮਾਤਮਾ ਦੇ ਨਾਮ ਰਸ ਦੀ ਪ੍ਰੀਤਿ ਪਿਆਰੀ ਲੱਗਦੀ ਰਹੇ ।੮।੧।੭।

### ਗੂਜਰੀ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥ ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥ ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ ਰਹਾਉ ॥ ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥ ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨॥ ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥ ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥ ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥ ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥ ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥ ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫॥ ਨਾਮਨ ਮਹਿ ਤੇਰੋ ਪ੍ਰਭ ਨਾਮਾ

**ਗਿਆਨਨ ਮਹਿ ਗਿਆਨੀ ॥ ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥੬॥ ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥ ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥੭॥ ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥ ਸਾਧ ਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥੮॥ {ਪੰਨਾ ੫੦੭}**

**ਪਦ ਅਰਥ** :—ਕਹੀਅਹਿ—ਤੂੰ ਕਿਹਾ ਜਾਂਦਾ ਹੈਂ । ਭੂਮਾ—ਭੂਮੀ ਦਾ ਮਾਲਕ । ਠਾਕੁਰ—ਮਾਲਕ, ਸਰਦਾਰ । ਠਕੁਰਾਈ—ਸਰਦਾਰੀ । ਕੋਮਾ—(ਉੱਚੀ) ਕੁਲ ਵਾਲਾ । ਸਿਰਿ—ਸਿਰ ਉੱਤੇ, ਸ੍ਰੇਸ਼ਟ । ਕੋਮਨ ਸਿਰਿ—ਉੱਚੀ ਕੁਲ ਵਾਲਿਆਂ ਦੇ ਸਿਰ ਉੱਤੇ ।੧।

ਧਨੀ—ਮਾਲਕ । ਅਗਮਾ—ਅਪਹੁੰਚ । ਉਸਤਤਿ—ਵਡਿਆਈ । ਕਰਤੇ—ਹੇ ਕਰਤਾਰ ! ਪੇਖਿ—ਵੇਖ ਕੇ । ਬਿਸਮਾ—ਹੈਰਾਨ ।੧।ਰਹਾਉ।

ਦਾਤਨ ਸਿਰਿ—ਦਾਤਿਆਂ ਦੇ ਸਿਰ ਉਤੇ, ਦਾਤਿਆਂ ਵਿਚ ਸ਼ਿਰੋਮਣੀ । ਤੇਜਨ ਮਹਿ—ਤੇਜ ਪ੍ਰਤਾਪ ਵਾਲਿਆਂ ਵਿਚ । ਰਸੀਅਨ ਮਹਿ—ਰਸ ਲੈਣ ਵਾਲਿਆਂ ਵਿਚ । ਰਾਤਾ—ਰੱਤਾ ਹੋਇਆ, ਰਸ ਵਿਚ ਮਸਤ ।੨।

ਸੂਰਾ—ਸੂਰਮਾ । ਭੋਗਨ ਮਹਿ—ਭੋਗਣ ਵਾਲਿਆਂ ਵਿਚ । ਜੋਗਨ ਮਹਿ—ਵਿਰਕਤਾਂ ਵਿਚ ।੩।

ਕਰਤਨ ਮਹਿ—ਨਵੇਂ ਕੰਮ ਕਰਨ ਵਾਲਿਆਂ ਵਿਚ । ਆਚਾਰਨ ਮਹਿ—ਧਾਰਮਿਕ ਰਸਮਾਂ ਕਰਨ ਵਾਲਿਆਂ ਵਿਚ ।੪।

ਸਰਨ ਪਾਲਨ ਟੀਕਾ—ਸਰਨ ਪਿਆਂ ਦੀ ਲਾਜ ਰੱਖਣ ਵਾਲਿਆਂ ਦਾ ਤੂੰ ਟਿੱਕਾ (ਸ਼ਿਰੋਮਣੀ) ਹੈਂ । ਕੇਤਕ—ਕਿਤਨੀ ਕੁ ? ਬੇਅੰਤ । ਗਨਿ ਨ ਸਕਉ—ਮੈਂ ਗਿਣ ਨਹੀਂ ਸਕਦਾ । ਸੀਕਾ—ਸਿੱਕੇ, ਰੁਪਏ, ਖ਼ਜ਼ਾਨੇ ।੫।

ਨਾਮਨ ਮਨਿ—ਨਾਮਣੇ ਵਾਲਿਆਂ ਵਿਚ । ਨਾਮਾ—ਨਾਮਣਾ । ਜੁਗਤਨ ਮਹਿ—ਚੰਗੀ ਜੀਵਨ-ਜੁਗਤਿ ਵਾਲਿਆਂ ਵਿਚ ।੬।

ਸਿਧਨ ਮਹਿ—ਕਰਾਮਾਤੀ ਤਾਕਤਾਂ ਵਾਲਿਆਂ ਵਿਚ । ਸਿਧਾ—ਕਰਾਮਾਤੀ ਤਾਕਤ । ਕਰਮਨ ਸਿਰਿ—ਕਰਮ ਕਰਨ ਵਾਲਿਆਂ ਵਿਚ ਸ਼ਿਰੋਮਣੀ । ਆਗਿਆ—ਹੁਕਮ । ਹੁਕਮਨ ਸਿਰਿ—ਹੁਕਮ ਕਰਨ ਵਾਲਿਆਂ ਵਿਚ ਸ਼ਿਰੋਮਣੀ ।੭।

ਬੋਲਾਵਹਿ—ਤੂੰ ਬੁਲਾਂਦਾ ਹੈਂ । ਬੋਲਹ—ਅਸੀ ਬੋਲਦੇ ਹਾਂ । ਸੁਆਮੀ—ਹੇ ਸੁਆਮੀ ! ਕੁਦਰਤਿ—ਤਾਕਤ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਗਾਇਓ—ਗਾਇਆ ।੮।

**ਅਰਥ** :—ਹੇ ਕਰਤਾਰ ! ਤੂੰ ਮੇਰਾ ਪਿਤਾ ਹੈਂ, ਤੂੰ ਸਾਡੀ ਸਿਆਣਪ ਦੀ ਪਹੁੰਚ ਤੋਂ ਪਰੇ ਹੈਂ । ਹੇ ਕਰਤਾਰ ! ਤੇਰੀ ਕੇਹੜੀ ਕੇਹੜੀ ਵਡਿਆਈ ਅਸੀ ਕਰੀਏ ? (ਤੇਰੀ ਲੀਲਾ) ਵੇਖ ਵੇਖ ਕੇ ਅਸੀ ਹੈਰਾਨ ਹੋ ਰਹੇ ਹਾਂ ।੧।ਰਹਾਉ।

ਹੇ ਕਰਤਾਰ ! (ਦੁਨੀਆ ਦੇ) ਰਾਜਿਆਂ ਵਿਚ ਤੂੰ (ਸ਼ਿਰੋਮਣੀ) ਰਾਜਾ ਅਖਵਾਂਦਾ ਹੈਂ, ਭੁਇਂ ਦੇ ਮਾਲਕਾਂ ਵਿਚ ਤੂੰ (ਸਭ ਤੋਂ ਵੱਡਾ) ਭੁਇਂ ਦਾ ਮਾਲਕ ਹੈਂ । ਹੇ ਕਰਤਾਰ ! (ਦੁਨੀਆ ਦੇ) ਸਰਦਾਰਾਂ ਵਿਚ ਤੇਰੀ ਸਰਦਾਰੀ (ਸਭ ਤੋਂ ਵੱਡੀ) ਹੈ, ਉੱਚੀ ਕੁਲ ਵਾਲਿਆਂ ਵਿਚ ਤੂੰ ਸ਼ਿਰੋਮਣੀ ਕੁਲ ਵਾਲਾ ਹੈਂ ।੧।

ਹੇ ਕਰਤਾਰ ! (ਦੁਨੀਆ ਦੇ) ਸੁਖੀ ਲੋਕਾਂ ਵਿਚ ਤੂੰ (ਸ਼ਿਰੋਮਣੀ) ਸੁਖੀ ਕਿਹਾ ਜਾ ਸਕਦਾ ਹੈਂ, ਦਾਨੀਆਂ ਵਿਚ ਤੂੰ ਹੀ (ਸ਼ਿਰੋਮਣੀ) ਤੇਜਸ੍ਵੀ ਕਹਾ ਸਕਦਾ ਹੈਂ (ਦੁਨੀਆ ਦੇ) ਰਸ ਮਾਣਨ ਵਾਲਿਆਂ ਵਿਚ ਤੂੰ ਸ਼ਿਰੋਮਣੀ ਰਸੀਆ ਹੈਂ ।੨।

ਹੇ ਕਰਤਾਰ ! ਸੂਰਮਿਆਂ ਵਿਚ ਤੂੰ ਸ਼ਿਰੋਮਣੀ ਸੂਰਮਾ ਅਖਵਾਣ ਦਾ ਹੱਕਦਾਰ ਹੈਂ, (ਦੁਨੀਆ ਦੇ ਸਭ ਜੀਵਾਂ ਵਿਚ ਵਿਆਪਕ ਹੋਣ ਕਰ ਕੇ) ਭੋਗੀਆਂ ਵਿਚ ਤੂੰ ਹੀ ਭੋਗੀ ਹੈਂ । ਗ੍ਰਿਹਸਤੀਆਂ ਵਿਚ ਤੂੰ ਸਭ ਤੋਂ ਵੱਡਾ ਗ੍ਰਿਹਸਤੀ ਹੈਂ (ਜਿਸ ਦਾ ਇਤਨਾ ਵੱਡਾ ਸੰਸਾਰ-ਟੱਬਰ ਹੈ), ਜੋਗੀਆਂ ਵਿਚ ਤੂੰ ਸ਼ਿਰੋਮਣੀ ਜੋਗੀ ਹੈਂ (ਇਤਨੇ ਵੱਡੇ ਪਰਵਾਰ ਵਾਲਾ ਹੁੰਦਿਆਂ ਭੀ ਨਿਰਲੇਪ ਹੈਂ) ।੩।

ਹੇ ਕਰਤਾਰ ! ਨਵੇਂ ਕੰਮ ਕਰਨ ਵਾਲੇ ਸਿਆਣਿਆਂ ਵਿਚ ਤੂੰ ਸ਼ਿਰੋਮਣੀ ਰਚਨਹਾਰ ਹੈ; ਧਾਰਮਿਕ ਰਸਮਾਂ ਕਰਨ ਵਾਲਿਆਂ ਵਿਚ ਭੀ ਤੂੰ ਹੀ ਸ਼ਿਰੋਮਣੀ ਹੈਂ । ਹੇ ਕਰਤਾਰ ! (ਦੁਨੀਆ ਦੇ) ਸਾਹੂਕਾਰਾਂ ਵਿਚ ਤੂੰ ਸਦਾ ਕਾਇਮ ਰਹਿਣ ਵਾਲਾ (ਸ਼ਿਰੋਮਣੀ) ਸਾਹੂਕਾਰ ਹੈਂ, ਤੇ ਵਾਪਾਰੀਆਂ ਵਿਚ ਤੂੰ ਵੱਡਾ ਵਾਪਾਰੀ ਹੈਂ (ਜਿਸ ਨੇ ਇਤਨਾ ਵੱਡਾ ਜਗਤ-ਪਸਾਰਾ ਪਸਾਰਿਆ ਹੋਇਆ ਹੈ) ।੪।

ਹੇ ਕਰਤਾਰ ! (ਦੁਨੀਆ ਦੇ) ਦਰਬਾਰ ਲਾਣ ਵਾਲਿਆਂ ਵਿਚ ਤੇਰਾ ਦਰਬਾਰ ਸ਼ਿਰੋਮਣੀ ਹੈ, ਸਰਨ ਪਿਆਂ ਦੀ ਲਾਜ ਰੱਖਣ ਵਾਲਿਆਂ ਦਾ ਤੂੰ ਸ਼ਿਰੋਮਣੀ ਟਿੱਕਾ ਹੈਂ । ਹੇ ਕਰਤਾਰ ! ਤੇਰੇ ਘਰ ਵਿਚ ਕਿਤਨੀ ਕੁ ਮਾਇਆ ਹੈ—ਇਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ । ਮੈਂ ਤੇਰੇ ਖ਼ਜ਼ਾਨੇ ਗਿਣ ਨਹੀਂ ਸਕਦਾ ।੫।

ਹੇ ਪ੍ਰਭੂ ! (ਦੁਨੀਆ ਦੇ) ਵਡਿਆਈ-ਨਾਮਣੇ ਵਾਲਿਆਂ ਵਿਚੋਂ ਤੇਰਾ ਨਾਮਣਾ ਸ਼ਿਰੋਮਣੀ ਹੈ, ਤੇ ਗਿਆਨਵਾਨਾਂ ਵਿਚ ਤੂੰ ਹੀ ਸ਼ਿਰੋਮਣੀ ਗਿਆਨੀ ਹੈਂ । ਹੇ ਪ੍ਰਭੂ ! ਚੰਗੀ ਜੀਵਨ-ਜੁਗਤਿ ਵਾਲਿਆਂ ਵਿਚ ਤੇਰੀ ਜੁਗਤਿ ਸ੍ਰੇਸ਼ਟ ਹੈ, (ਦੁਨੀਆ ਦੇ ਤੀਰਥ-) ਇਸ਼ਨਾਨੀਆਂ ਵਿਚ ਤੂੰ ਸ਼ਿਰੋਮਣੀ ਇਸ਼ਨਾਨੀ ਹੈਂ (ਕਿਉਂਕਿ ਸਾਰੇ ਜਲਾਂ ਵਿਚ ਤੂੰ ਸਦਾ ਆਪ ਹੀ ਵੱਸ ਰਿਹਾ ਹੈਂ) ।੬।

ਹੇ ਪ੍ਰਭੂ ! ਕਰਾਮਾਤੀ ਤਾਕਤਾਂ ਰੱਖਣ ਵਾਲਿਆਂ ਵਿਚ ਤੇਰੀ ਕਰਾਮਾਤੀ ਤਾਕਤ ਸ਼ਿਰੋਮਣੀ ਹੈ, ਕੰਮ ਕਰਨ ਵਾਲਿਆਂ ਵਿਚ ਤੂੰ ਸ਼ਿਰੋਮਣੀ ਉੱਦਮੀ ਹੈਂ । ਹੇ ਪ੍ਰਭੂ ! (ਦੁਨੀਆ ਦੇ) ਇਖ਼ਤਿਆਰ ਵਾਲਿਆਂ ਵਿਚ ਤੇਰਾ ਇਖ਼ਤਿਆਰ ਸਭ ਤੋਂ ਵੱਡਾ ਹੈ, (ਦੁਨੀਆ ਦੇ) ਹੁਕਮ ਚਲਾਣ ਵਾਲਿਆਂ ਵਿਚ ਤੂੰ ਸ਼ਿਰੋਮਣੀ ਹਾਕਮ ਹੈਂ ।੭।

ਹੇ ਕਰਤਾਰ ! ਹੇ ਸੁਆਮੀ ! ਸਾਡੀ (ਤੇਰੇ ਪੈਦਾ ਕੀਤੇ ਹੋਏ ਜੀਵਾਂ ਦੀ) ਕੀਹ ਪਾਇਆਂ ਹੈ ? ਜਿਵੇਂ ਤੂੰ ਸਾਨੂੰ ਬੁਲਾਂਦਾ ਹੈਂ ਉਸੇ ਤਰ੍ਹਾਂ ਅਸੀ ਬੋਲਦੇ ਹਾਂ ।

ਹੇ ਨਾਨਕ ! (ਆਖ—ਕਰਤਾਰ ਦੀ ਪ੍ਰੇਰਨਾ ਨਾਲ ਹੀ ਮਨੁੱਖ ਨੇ) ਸਾਧ ਸੰਗਤਿ ਵਿਚ ਟਿਕ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਹੈ, ਇਹ ਸਿਫ਼ਤਿ-ਸਾਲਾਹ ਪ੍ਰਭੂ ਨੂੰ ਬੜੀ ਪਿਆਰੀ ਲੱਗਦੀ ਹੈ ।੮।੧।੮।

**ਗੂਜਰੀ ਮਹਲਾ ੫ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਨਾਥ ਨਰਹਰ ਦੀਨ ਬੰਧਵ ਪਤਿਤ ਪਾਵਨ ਦੇਵ ॥ ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ ਸਫਲ ਸੁਆਮੀ ਸੇਵ ॥੧॥ ਹਰਿ ਗੋਪਾਲ ਗੁਰ ਗੋਬਿੰਦ ॥ ਚਰਣ ਸਰਣ ਦਇਆਲ ਕੇਸਵ ਤਾਰਿ ਜਗ ਭਵ ਸਿੰਧ ॥੧॥ ਰਹਾਉ ॥ ਕਾਮ ਕ੍ਰੋਧ ਹਰਨ ਮਦ ਮੋਹ ਦਹਨ ਮੁਰਾਰਿ ਮਨ ਮਕਰੰਦ ॥ ਜਨਮ ਮਰਣ ਨਿਵਾਰਿ ਧਰਣੀਧਰ ਪਤਿ ਰਾਖੁ ਪਰਮਾਨੰਦ ॥੨॥ ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ ॥ ਛੇਦਿ ਅਹੰਬੁਧਿ ਕਰੁਣਾ ਮੈ ਚਿੰਤ ਮੇਟਿ ਪੁਰਖ ਅਨੰਤ ॥੩॥ ਸਿਮਰਿ ਸਮਰਥ ਪਲ ਮਹੂਰਤ ਪ੍ਰਭ ਧਿਆਨੁ ਸਹਜ**

**ਸਮਾਧਿ ॥ ਦੀਨ ਦਇਆਲ ਪ੍ਰਸੰਨ ਪੂਰਨ ਜਾਚੀਐ ਰਜ ਸਾਧ ॥੪॥ ਮੋਹ ਮਿਥਨ ਦੁਰੰਤ ਆਸਾ ਬਾਸਨਾ ਬਿਕਾਰ ॥ ਰਖੁ ਧਰਮ ਭਰਮ ਬਿਦਾਰਿ ਮਨ ਤੇ ਉਧਰੁ ਹਰਿ ਨਿਰੰਕਾਰ ॥੫॥ ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥ ਖਲ ਮੁਗਧ ਮੂੜ ਕਟਾਖੵ ਸ੍ਰੀਧਰ ਭਏ ਗੁਣ ਮਤਿ ਧੀਰ ॥੬॥ ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ॥ ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ॥੭॥ ਦੇਤ ਦਰਸਨੁ ਸ੍ਰਵਨ ਹਰਿ ਜਸੁ ਰਸਨ ਨਾਮ ਉਚਾਰ ॥ ਅੰਗ ਸੰਗ ਭਗਵਾਨ ਪਰਸਨ ਪ੍ਰਭ ਨਾਨਕ ਪਤਿਤ ਉਧਾਰ ॥੮॥੧॥੨॥੫॥੧॥੧॥੨॥੫੭॥ {ਪੰਨਾ ੫੦੮}**

**ਪਦ ਅਰਥ** :—ਨਾਥ—ਹੇ ਜਗਤ ਦੇ ਮਾਲਕ ! ਨਰਹਰ—{ਨਰਹਰਿ ਨਰਸਿੰਘ} ਹੇ ਪਰਮਾਤਮਾ ! ਦੇਵ—ਹੇ ਪ੍ਰਕਾਸ਼-ਰੂਪ ! ਤ੍ਰਾਸ—ਡਰ, ਸਹਮ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਗੁਣ ਨਿਧਿ—ਹੇ ਗੁਣਾਂ ਦੇ ਖ਼ਜ਼ਾਨੇ । ਸਫਲ ਸੇਵ—ਜਿਸ ਦੀ ਸੇਵਾ ਭਗਤੀ ਫਲ ਦੇਣ ਵਾਲੀ ਹੈ ।੧।

ਗੁਰ—ਹੇ (ਸਭ ਤੋਂ) ਵੱਡੇ ! ਕੇਸਵ—ਹੇ ਸੋਹਣੇ ਲੰਮੇ ਕੇਸਾਂ ਵਾਲੇ ਪਰਮਾਤਮਾ ! ਭਵ ਸਿੰਧ—ਸੰਸਾਰ-ਸਮੁੰਦਰ । ਤਾਰਿ—ਪਾਰ ਲੰਘਾ ।੧।ਰਹਾਉ।

ਹਰਨ—ਦੂਰ ਕਰਨ ਵਾਲਾ । ਮਦ ਮੋਹ ਦਹਨ—ਹੇ ਮੋਹ ਦੀ ਮਸਤੀ ਸਾੜਨ ਵਾਲੇ ! ਮਨ ਮਕਰੰਦ—ਹੇ ਮਨ ਨੂੰ ਸੁਗੰਧੀ ਦੇਣ ਵਾਲੇ ! ਧਰਣੀ ਧਰ—ਹੇ ਧਰਤੀ ਦੇ ਸਹਾਰੇ ! ਪਤਿ—ਇੱਜ਼ਤ । ਪਰਮਾਨੰਦ—ਹੇ ਸਭ ਤੋਂ ਉੱਚੇ ਆਨੰਦ ਦੇ ਮਾਲਕ ! ।੨।

ਜਲਤ—ਸੜ ਰਿਹਾਂ ਨੂੰ । ਤਰੰਗ—ਲਹਿਰਾਂ । ਹਰਿ—ਹੇ ਹਰੀ ! ਰਿਦ—ਹਿਰਦੇ ਵਿਚ । ਛੇਦਿ—ਨਾਸ ਕਰ । ਅਹੰਬੁਧਿ—ਹਉਮੇ । ਕਰੁਣਾ—ਤਰਸ ! ਕਰੁਣਾ ਮੈ—ਹੇ ਤਰਸ-ਸਰੂਪ ਪ੍ਰਭੂ ! ਪੁਰਖ ਅਨੰਤ—ਹੇ ਸਰਬ-ਵਿਆਪਕ ਬੇਅੰਤ ਪ੍ਰਭੂ ! ।੩।

ਪਲ ਮਹੂਰਤ—ਹਰ ਪਲ, ਹਰ ਘੜੀ । ਸਹਜ—ਆਤਮਕ ਅਡੋਲਤਾ । ਜਾਚੀਐ—ਮੰਗਣੀ ਚਾਹੀਦੀ ਹੈ । ਰਜ—ਚਰਨ-ਧੂੜ । ਸਾਧ—ਸੰਤ-ਜਨ ।੪।

ਮਿਥਨ—ਝੂਠਾ । ਦੁਰੰਤ—ਭੈੜੇ ਅੰਤ ਵਾਲੀ । ਬਿਦਾਰਿ—ਨਾਸ ਕਰ । ਤੇ—ਤੋਂ । ਨਿਰੰਕਾਰ—ਹੇ ਨਿਰੰਕਾਰ ! ।੫।

ਆਢਿ—{ਆਢਯ} ਧਨਾਢ, ਧਨੀ । ਨਿਧਿ—ਖ਼ਜ਼ਾਨਾ । ਚੀਰ—ਕੱਪੜਾ । ਖਲ—ਮੂਰਖ । ਮੁਗਧ—ਮੂਰਖ । ਕਟਾਖੵ—ਨਿਗਾਹ । ਸ੍ਰੀਧਰ—ਲੱਛਮੀ-ਪਤੀ ।੬।

ਜੀਵਨ ਮੁਕਤ—ਦੁਨੀਆ ਦੇ ਕਾਰ-ਵਿਹਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਤੋਂ ਸੁਤੰਤਰ । ਮਨ—ਹੇ ਮਨ ! ਪਰਤੀਤਿ—ਸਰਧਾ । ਮਇਆ—ਤਰਸ । ਸਰਬਤ੍ਰ ਰਮਣੰ—ਸਰਬ-ਵਿਆਪਕ । ਪਰਮ ਹੰਸਹ ਰੀਤਿ—ਸਭ ਤੋਂ ਉੱਚੇ ਹੰਸਾਂ ਦੀ ਜੀਵਨ-ਜੁਗਤਿ । ਹੰਸ—ਚੰਗੇ ਮੰਦੇ ਕੰਮ ਦਾ ਨਿਰਨਾ ਕਰ ਸਕਣ ਵਾਲਾ (ਜਿਵੇਂ ਹੰਸ ਦੁੱਧ ਤੇ ਪਾਣੀ ਨੂੰ ਵਖ ਵਖ ਕਰ ਲੈਂਦਾ ਹੈ) ।੭।

ਦੇਤ—ਦੇਂਦਾ ਹੈ । ਸ੍ਰਵਨ—ਕੰਨ । ਜਸੁ—ਸਿਫ਼ਤਿ-ਸਾਲਾਹ । ਰਸਨ—ਜੀਭ । ਪਰਸਨ—ਛੁਹ ।੮।

**ਅਰਥ** :—ਹੇ ਹਰੀ ! ਹੇ ਗੋਪਾਲ ! ਹੇ ਗੁਰ ਗੋਬਿੰਦ ! ਹੇ ਦਇਆਲ ! ਹੇ ਕੇਸ਼ਵ । ਆਪਣੇ ਚਰਨਾਂ ਦੀ ਸਰਨ ਵਿਚ ਰੱਖ ਕੇ ਮੈਨੂੰ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ ।੧।ਰਹਾਉ।

ਹੇ ਜਗਤ ਦੇ ਮਾਲਕ ! ਹੇ ਨਰਹਰ ! ਹੇ ਦੀਨਾਂ ਦੇ ਸਹਾਈ ! ਹੇ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲੇ ! ਹੇ ਚਾਨਣ-ਸਰੂਪ ! ਹੇ ਸਾਰੇ ਡਰਾਂ ਸਹਮਾਂ ਦੇ ਨਾਸ ਕਰਨ ਵਾਲੇ ! ਹੇ ਕ੍ਰਿਪਾਲ ! ਹੇ ਗੁਣਾਂ ਦੇ ਖ਼ਜ਼ਾਨੇ ! ਹੇ ਸੁਆਮੀ ! ਤੇਰੀ ਸੇਵਾ-ਭਗਤੀ ਜੀਵਨ ਨੂੰ ਕਾਮਯਾਬ ਬਣਾ ਦੇਂਦੀ ਹੈ ।੧।

ਹੇ ਕਾਮ ਕ੍ਰੋਧ ਨੂੰ ਦੂਰ ਕਰਨ ਵਾਲੇ ! ਹੇ ਮੋਹ ਦੇ ਨਸ਼ੇ ਨੂੰ ਸਾੜਨ ਵਾਲੇ ! ਹੇ ਮਨ ਨੂੰ (ਜੀਵਨ-) ਸੁਗੰਧੀ ਦੇਣ ਵਾਲੇ ਮੁਰਾਰੀ-ਪ੍ਰਭੂ ! ਹੇ ਧਰਤੀ ਦੇ ਆਸਰੇ ! ਹੇ ਸਭ ਤੋਂ ਸ੍ਰੇਸ਼ਟ-ਆਨੰਦ ਦੇ ਮਾਲਕ ! (ਜਗਤ ਦੇ ਵਿਕਾਰਾਂ ਵਿਚੋਂ ਮੇਰੀ) ਲਾਜ ਰੱਖ, ਮੇਰਾ ਜਨਮ ਮਰਨ ਦਾ ਗੇੜ ਮੁਕਾ ।੨।

ਹੇ ਹਰੀ ! ਮਾਇਆ-ਅੱਗ ਦੀਆਂ ਬੇਅੰਤ ਲਹਿਰਾਂ ਵਿਚ ਸੜ ਰਹੇ ਜੀਵਾਂ ਦੇ ਹਿਰਦੇ ਵਿਚ ਗੁਰੂ ਦੇ ਗਿਆਨ ਦਾ ਮੰਤ੍ਰ ਟਿਕਾ । ਹੇ ਤਰਸ-ਸਰੂਪ ਹਰੀ ! ਹੇ ਸਰਬ-ਵਿਆਪਕ ਬੇਅੰਤ ਪ੍ਰਭੂ ! (ਸਾਡੀ) ਹਉਮੈ ਦੂਰ ਕਰ (ਸਾਡੇ ਹਿਰਦਿਆਂ ਵਿਚੋਂ) ਚਿੰਤਾ ਮਿਟਾ ਦੇ ।੩।

ਹੇ ਸਮਰਥ ਪ੍ਰਭੂ ! ਹਰ ਪਲ ਹਰ ਘੜੀ (ਤੇਰਾ ਨਾਮ) ਸਿਮਰ ਕੇ ਮੈਂ ਆਪਣੀ ਸੁਰਤਿ ਆਤਮਕ ਅਡੋਲਤਾ ਦੀ ਸਮਾਧੀ ਵਿਚ ਜੋੜੀ ਰੱਖਾਂ । ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਸਦਾ ਖਿੜੇ ਰਹਿਣ ਵਾਲੇ ! ਸਰਬ-ਵਿਆਪਕ ! (ਤੇਰੇ ਦਰ ਤੋਂ ਤੇਰੇ) ਸੰਤ ਜਨਾਂ ਦੀ ਚਰਨ-ਧੂੜ (ਹੀ ਸਦਾ) ਮੰਗਣੀ ਚਾਹੀਦੀ ਹੈ ।੪।

ਹੇ ਹਰੀ ! ਹੇ ਨਿਰੰਕਾਰ ! ਮੈਨੂੰ (ਸੰਸਾਰ-ਸਮੁੰਦਰ ਤੋਂ) ਬਚਾ ਲੈ, ਮੇਰੇ ਮਨ ਤੋਂ ਭਟਕਣਾ ਦੂਰ ਕਰ ਦੇ । ਹੇ ਹਰੀ ! ਝੂਠੇ ਮੋਹ ਤੋਂ, ਭੈੜੇ ਅੰਤ ਵਾਲੀ ਆਸਾ ਤੋਂ, ਵਿਕਾਰਾਂ ਦੀਆਂ ਵਾਸ਼ਨਾ ਤੋਂ, ਮੇਰੀ ਲਾਜ ਰੱਖ ।੫।

ਹੇ ਹਰੀ ! ਜਿਨ੍ਹਾਂ ਪਾਸ (ਤਨ ਢੱਕਣ ਲਈ) ਕੱਪੜੇ ਦੀ ਲੀਰ ਭੀ ਨਹੀਂ ਹੁੰਦੀ, ਉਹ ਤੇਰੇ ਗੁਣਾਂ ਦੇ ਖ਼ਜ਼ਾਨੇ ਪ੍ਰਾਪਤ ਕਰ ਕੇ (ਮਾਨੋ) ਧਨੀਆਂ ਦੇ ਧਨੀ ਬਣ ਜਾਂਦੇ ਹਨ । ਹੇ ਲੱਛਮੀ-ਪਤੀ ! ਮਹਾਂ ਮੂਰਖ ਤੇ ਦੁਸ਼ਟ ਤੇਰੀ ਮੇਹਰ ਦੀ ਨਿਗਾਹ ਨਾਲ ਗੁਣਾਂ ਵਾਲੇ, ਉੱਚੀ ਮਤਿ ਵਾਲੇ, ਧੀਰਜ ਵਾਲੇ ਬਣ ਜਾਂਦੇ ਹਨ ।੬।

ਹੇ ਮਨ ! ਜੀਵਨ-ਮੁਕਤ ਕਰਨ ਵਾਲੇ ਜਗਦੀਸ਼ ਦਾ ਨਾਮ ਜਪ । ਹੇ ਭਾਈ ! ਹਿਰਦੇ ਵਿਚ ਉਸ ਵਾਸਤੇ ਸਰਧਾ ਟਿਕਾ, ਸਭ ਜੀਵਾਂ ਨਾਲ ਦਇਆ ਪਿਆਰ ਵਾਲਾ ਸਲੂਕ ਰੱਖ, ਪਰਮਾਤਮਾ ਨੂੰ ਸਰਬ-ਵਿਆਪਕ ਜਾਣ—ਉੱਚੇ ਜੀਵਨ ਵਾਲੇ ਹੰਸ (-ਮਨੁੱਖਾਂ) ਦੀ ਇਹ ਜੀਵਨ-ਜੁਗਤਿ ਹੈ ।੭।

ਹੇ ਭਾਈ ! ਪਰਮਾਤਮਾ ਆਪ ਹੀ ਆਪਣਾ ਦਰਸਨ ਬਖ਼ਸ਼ਦਾ ਹੈ, ਕੰਨਾਂ ਵਿਚ ਆਪਣੀ ਸਿਫ਼ਤਿ-ਸਾਲਾਹ ਦੇਂਦਾ ਹੈ, ਜੀਭ ਨੂੰ ਆਪਣੇ ਨਾਮ ਦਾ ਉਚਾਰਨ ਦੇਂਦਾ ਹੈ, ਸਦਾ ਅੰਗ-ਸੰਗ ਵੱਸਦਾ ਹੈ ।

ਹੇ ਨਾਨਕ ! (ਆਖ—) ਹੇ ਹਰੀ ! ਹੇ ਭਗਵਾਨ ! ਤੇਰੀ ਛੁਹ ਵਿਕਾਰੀਆਂ ਦਾ ਭੀ ਪਾਰ-ਉਤਾਰਾ ਕਰਨ ਵਾਲੀ ਹੈ ।੮।੧।੨।੫।੧।੧।੨।੫੭।

## ਗੂਜਰੀ ਕੀ ਵਾਰ ਮ: ੩ ॥

### ਭਾਵ

### ਪਉੜੀ ਵਾਰ :—

(੧) ਇਕ ਉਹ ਭੀ ਵਕਤ ਸੀ ਜਦੋਂ ਪ੍ਰਭੂ ਆਪ ਹੀ ਆਪ ਸੀ; ਸ੍ਰਿਸ਼ਟੀ ਦਾ ਵਜੂਦ ਨਹੀਂ ਸੀ ।

(੨) ਜੰਮਣ ਤੇ ਮਰਨ ਦਾ ਨਿਯਮ ਬਣਾ ਕੇ ਪ੍ਰਭੂ ਨੇ ਆਪਣੇ ਹੁਕਮ ਵਿਚ ਸ੍ਰਿਸ਼ਟੀ ਰਚੀ, ਆਪਣੀ ਜੋਤਿ ਇਸ ਵਿਚ ਟਿਕਾ ਦਿੱਤੀ; ਤ੍ਰਿਗੁਣੀ ਮਾਇਆ ਰਚ ਕੇ ਜੀਵਾਂ ਨੂੰ ਧੰਧੇ ਵਿਚ ਲਾ ਦਿੱਤਾ ।

(੩) ਇਸ ਤ੍ਰਿਗੁਣੀ ਮਾਇਆ ਦਾ ਮੋਹ ਬਹੁਤ ਡਾਢਾ ਹੈ ਤੇ ਪਾਪਾਂ ਦਾ ਮੂਲ ਹੈ । ਜੋ ਮਨੁੱਖ ਗੁਰ-ਸ਼ਬਦ ਦੀ ਰਾਹੀਂ ਭਗਤੀ ਕਰਦਾ ਹੈ ਉਹ ਨਿਰਮਲ ਰਹਿੰਦਾ ਹੈ ।

(੪) ਇਹ ਮੋਹ ਤੋਂ ਚਤੁਰਾਈ ਨਾਲ ਬਚਾਉ ਨਹੀਂ ਹੈ । ਜੋ ਗੁਰ-ਸ਼ਬਦ ਦੀ ਰਾਹੀਂ 'ਹਉਮੈ' ਗਵਾਂਦਾ ਹੈ ਉਹ ਪ੍ਰਭੂ ਵਿਚ ਮਿਲ ਜਾਂਦਾ ਹੈ ।

(੫) ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਸਿਫ਼ਤਿ-ਸਾਲਾਹ ਕਰਦਾ ਹੈ, ਉਹ ਪ੍ਰਭੂ-ਚਰਨਾਂ ਵਿਚ ਅੱਪੜਦਾ ਹੈ ।

(੬) ਢੰਗਾਂ ਨਾਲ ਰੱਬ ਨਹੀਂ ਮਿਲਦਾ । ਗੁਰ-ਸ਼ਬਦ ਦੀ ਰਾਹੀਂ ਜੋ ਮਨੁੱਖ ਪ੍ਰਭੂ ਦੇ 'ਨਾਮ' ਰੂਪ 'ਅੰਮ੍ਰਿਤਸਰ' ਵਿਚ ਨ੍ਹਾਉਂਦਾ ਹੈ ਉਸ ਦੀ ਤ੍ਰਿਸ਼ਨਾ ਬੁੱਝ ਜਾਂਦੀ ਹੈ ।

(੭) ਜਿਸ ਉਤੇ ਮਿਹਰ ਕਰੇ ਉਸ ਨੂੰ ਗੁਰੂ ਮਿਲਦਾ ਹੈ; ਗੁਰੂ ਦੀ ਕਿਰਪਾ ਨਾਲ 'ਨਿਹਚਲੁ ਨਾਮੁ ਧਨੁ' ਮਿਲਦਾ ਹੈ ।

(੮) ਪ੍ਰਭੂ ਦੀ ਕਿਰਪਾ ਨਾਲ ਜੇ ਗੁਰੂ ਮਿਲ ਪਏ ਤਾਂ 'ਹਉਮੈ' ਦੂਰ ਹੁੰਦੀ ਹੈ, 'ਤ੍ਰਿਸ਼ਨਾ' ਮਿਟ ਕੇ ਮਨ ਸੁਖੀ ਹੁੰਦਾ ਹੈ ।

(੯) ਗੁਰੂ ਦੇ ਸਨਮੁਖ ਹੋਇਆਂ 'ਕਪਟ ਵਿਕਾਰ ਅਗਿਆਨ' ਦੂਰ ਹੋ ਜਾਂਦਾ ਹੈ; ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਅੰਦਰ ਜੋਤਿ ਦਾ ਪ੍ਰਕਾਸ ਹੋ ਕੇ 'ਆਨੰਦ' ਪ੍ਰਾਪਤ ਹੁੰਦਾ ਹੈ ।

(੧੦) ਗੁਰੂ ਦੇ ਸਨਮੁਖ ਹੋਇਆਂ 'ਹਉਮੈ' ਮਿਟ ਜਾਂਦੀ ਹੈ, ਰਜ਼ਾ ਵਿਚ ਤੁਰੀਦਾ ਹੈ; ਇਸ ਤਰ੍ਹਾਂ 'ਨਾਮ' ਜਪਿਆਂ 'ਹਰਿ ਕਾ ਮਹਲੁ' ਮਿਲ ਜਾਂਦਾ ਹੈ ।

(੧੧) ਜੋ ਮਨੁੱਖ ਗੁਰੂ ਦਾ ਹੋ ਰਹਿੰਦਾ ਹੈ; ਉਸ ਦੇ ਅੰਦਰ ਪਰਮਾਤਮਾ ਦਾ ਪਿਆਰ ਪੈਦਾ ਹੁੰਦਾ ਹੈ; ਉਹ ਸਦਾ ਰੱਬੀ ਪਿਆਰ ਦੀ ਮੌਜ ਵਿਚ ਤੇ ਯਾਦ ਵਿਚ ਮਸਤ ਰਹਿੰਦਾ ਹੈ ।

(੧੨) ਦੂਜੇ ਪਾਸੇ, ਆਪਣੇ ਮਨ ਦੇ ਪਿਛੇ ਤੁਰ ਕੇ ਮਨੁੱਖ ਕਾਮਾਦਿਕ ਵਿਕਾਰਾਂ ਵਿਚ ਫਸਦੇ ਹਨ । ਇਹ ਵਿਕਾਰ ਮਾਨੋ, ਜਮਾਂ ਦਾ ਮਾਰਗ ਹੈ, ਇਸ ਰਾਹ ਪੈ ਕੇ ਦੁੱਖੀ ਹੁੰਦੇ ਹਨ ।

(੧੩) ਪਰਮਾਤਮਾ ਮਨੁੱਖ ਦੇ ਸਰੀਰ ਵਿਚ ਹੀ ਵੱਸਦਾ ਹੈ, ਪਰ ਜੀਵ ਰਸਾਂ ਦੇ ਭੋਗਣ ਵਿਚ ਲੱਗਾ ਰਹਿੰਦਾ ਹੈ ਤੇ ਪਰਮਾਤਮਾ ਭੋਗਾਂ ਤੋਂ ਨਿਰਲੇਪ ਹੈ; ਇਸ ਵਾਸਤੇ ਇਕੋ ਥਾਂ ਵਸਦਿਆਂ ਭੀ ਜੀਵ ਤੇ ਪ੍ਰਭੂ ਦਾ ਵਿਛੋੜਾ ਬਣਿਆ ਰਹਿੰਦਾ ਹੈ ।

(੧੪) ਕੂੜ ਕੁਸੱਤ ਅਭਿਮਾਨ ਆਦਿਕ, ਮਾਨੋ, ਕਾਇਆ-ਰੂਪ ਕਿਲ੍ਹੇ ਨੂੰ ਕਰੜੇ ਕਵਾੜ ਲੱਗੇ ਹੋਏ ਹਨ, ਮਨ ਦੇ ਪਿਛੇ ਤੁਰਨ ਵਾਲੇ ਨੂੰ ਇਹ ਕਵਾੜ ਦਿੱਸਦੇ ਨਹੀਂ; ਇਹਨਾਂ ਨੇ ਇਸ ਦੀ ਪ੍ਰਭੂ ਨਾਲੋਂ ਵਿੱਥ ਪਾਈ ਹੋਈ ਹੈ ।

(੧੫) ਲੋਭੀ ਮਨ ਲੋਭ ਵਿਚ ਫਸਿਆ ਹੋਇਆ ਮਾਇਆ ਲਈ ਭਟਕਦਾ ਫਿਰਦਾ ਹੈ । ਦੁਨੀਆ ਵਾਲੀ ਇੱਜ਼ਤ ਜਾਂ ਉੱਚੀ ਜਾਤਿ ਤਾਂ ਪਰਲੋਕ ਵਿਚ ਸਹੈਤਾ ਨਹੀਂ ਕਰਦੀ; ਸੋ, ਮਨਮੁਖ ਦੋਹੀਂ ਜਹਾਨੀਂ ਦੁੱਖੀ ਹੁੰਦਾ ਹੈ ।

(੧੬) ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੋਵੇ ਉਹਨਾਂ ਨੂੰ ਗੁਰੂ ਮਿਲਦਾ ਹੈ, ਉਹ ਬੰਦਗੀ ਕਰਦੇ ਹਨ, ਪ੍ਰਭੂ ਉਹਨਾਂ ਦੇ ਮਨ ਵਿਚ ਪ੍ਰਗਟ ਹੁੰਦਾ ਹੈ ਉਹਨਾਂ ਨੂੰ ਸੁਖ-ਰੂਪ 'ਲਾਹਾ' ਮਿਲਦਾ ਹੈ ।

(੧੭) ਜੋ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ ਉਹ ਗ਼ਫ਼ਲਿਤ ਦੀ ਨੀਂਦ ਵਿਚ ਨਹੀਂ ਸੌਂਦੇ, ਪਰਮਾਤਮਾ ਦੇ 'ਨਾਮ' ਦਾ ਰਸ ਚੱਖਦੇ ਹਨ ਤੇ 'ਸਹਜ' ਅਵਸਥਾ ਵਿਚ ਟਿਕੇ ਰਹਿੰਦੇ ਹਨ ।

(੧੮) ਗੁਰ-ਸ਼ਬਦ ਦੀ ਰਾਹੀਂ ਜੋ ਮਨੁੱਖ ਮਾਇਆ ਵਲੋਂ ਸੁਚੇਤ ਰਹਿ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਹ ਪ੍ਰਭੂ ਦੀ ਹਜ਼ੂਰੀ ਵਿਚ ਟਿਕਿਆ ਰਹਿੰਦਾ ਹੈ ।

(੧੯) 'ਦੂਜਾ ਭਾਵ' ਮਾਇਆ ਦਾ ਮੋਹ ਭੀ ਪ੍ਰਭੂ ਨੇ ਆਪ ਹੀ ਕੀਤਾ ਹੈ: ਵੱਡੇ ਵੱਡੇ ਕਹਾਣ ਵਾਲੇ ਇਸ ਦੂਜੇ ਭਾਵ ਵਿਚ ਹੀ ਫਸੇ ਰਹੇ । ਗੁਰਮੁਖ ਨੂੰ ਸੂਝ ਪੈਂਦੀ ਹੈ ਤੇ ਉਸ ਨੂੰ 'ਸੋਗ ਵਿਜੋਗ' ਨਹੀਂ ਵਿਆਪਦਾ ।

(੨੦) ਜਿਸ ਨੇ ਮਾਇਆ ਦਾ ਮੋਹ ਪੈਦਾ ਕੀਤਾ ਹੈ ਜੇ ਉਸੇ ਦੇ ਦਰ ਤੇ ਅਰਦਾਸਿ ਕਰਦੇ ਰਹੀਏ ਤਾਂ ਇਸ ਮੋਹ ਦਾ ਜ਼ੋਰ ਨਹੀਂ ਪੈਂਦਾ ਤੇ ਇਸ ਤੋਂ ਉਪਜਿਆ ਦੁੱਖ ਮਿੱਟ ਜਾਂਦਾ ਹੈ ।

(੨੧) ਮਾਇਆ ਦੇ ਮੋਹ ਤੋਂ ਰਾਖੀ ਕਰਨ ਵਾਲਾ ਪ੍ਰਭੂ ਆਪ ਹੀ ਹੈ, ਜੋ ਮਨੁੱਖ ਉਸ ਨੂੰ ਧਿਆਉਂਦੇ ਹਨ ਉਹ ਮਾਇਆ ਵਾਲੀ ਚਿੰਤਾ ਛੱਡ 'ਅਚਿੰਤ' ਰਹਿੰਦੇ ਹਨ ।

(੨੨) ਸੰਸਾਰ-ਸਮੁੰਦਰ ਭੀ ਪ੍ਰਭੂ ਹੈ, ਇਸ ਵਿਚੋਂ ਤਾਰਨ ਵਾਲਾ ਜਹਾਜ਼ ਤੇ ਮੱਲਾਹ ਭੀ ਆਪ ਹੀ ਹੈ, ਆਪ ਹੀ ਰਾਹ ਦੱਸਣ ਵਾਲਾ ਹੈ । ਉਸ ਦਾ 'ਨਾਮ' ਸਿਮਰਿਆਂ ਸਾਰੇ ਪਾਪ ਵਿਕਾਰ ਕੱਟੇ ਜਾਂਦੇ ਹਨ ।

**ਸਮੁੱਚਾ ਭਾਵ :—**

੧. ਇਹ ਜਗਤ-ਰਚਨਾ ਪ੍ਰਭੂ ਨੇ ਆਪ ਕੀਤੀ ਹੈ, ਇਸ ਵਿਚ ਉਸ ਨੇ ਆਪਣੀ ਜੋਤਿ ਟਿਕਾ ਰੱਖੀ ਹੈ । ਤ੍ਰਿਗੁਣੀ ਮਾਇਆ ਭੀ ਆਪ ਹੀ ਬਨਾਣ ਵਾਲਾ ਹੈ; ਇਸ ਦੇ ਪ੍ਰਭਾਵ ਹੇਠ ਜੀਵਾਂ ਨੂੰ ਧੰਧੇ ਵਿਚ ਉਸੇ ਨੇ ਜੋੜ ਰੱਖਿਆ ਹੈ । ਕਿਸੇ ਤਰ੍ਹਾਂ ਦੀ ਚਤੁਰਾਈ ਇਸ ਮੋਹ ਤੋਂ ਬਚਾ ਨਹੀਂ ਸਕਦੀ । (ਪਉੜੀ ਨੰ: ੧ ਤੋਂ ੪)

੨. ਜਿਸ ਉਤੇ ਮਿਹਰ ਹੋਵੇ ਉਸ ਨੂੰ ਗੁਰੂ ਮਿਲਦਾ ਹੈ; ਗੁਰੂ ਦੇ ਸਨਮੁਖ ਹੋ ਕੇ ਸਿਫ਼ਤਿ-ਸਾਲਾਹ ਕਰੀਏ, ਨਾਮ-'ਅੰਮ੍ਰਿਤਸਰ' ਵਿਚ ਨ੍ਹਾਈਏ ਤਾਂ ਤ੍ਰਿਸਨਾ-ਅੱਗ ਬੁੱਝ ਜਾਂਦੀ ਹੈ, ਹਉਮੈ ਮਿਟਦੀ ਹੈ, ਕਪਟ ਵਿਕਾਰ ਦੂਰ ਹੁੰਦਾ ਹੈ, ਰਜ਼ਾ ਵਿਚ ਤੁਰਨ ਦੀ ਜਾਚ ਆਉਂਦੀ ਹੈ ਤੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਪੈਦਾ ਹੁੰਦਾ ਹੈ । (ਪਉੜੀ ਨੰ: ੫ ਤੋਂ ੧੧)

੩. ਪ੍ਰਭੂ-ਕਾਇਆ-ਕਿਲ੍ਹੇ ਦੇ ਅੰਦਰ ਹੀ ਵੱਸਦਾ ਹੈ; ਪਰ ਮਨਮੁਖ ਕਾਮਾਦਿਕ ਵਿਕਾਰਾਂ ਵਿਚ ਫਸੇ ਰਹਿੰਦੇ ਹਨ ਤੇ ਪ੍ਰਭੂ ਤੋਂ ਵਿਛੁੜੇ ਰਹਿੰਦੇ ਹਨ । ਕੂੜ ਕੁਸੱਤ ਦੇ ਕਰੜੇ ਕਵਾੜ ਪ੍ਰਭੂ ਨਾਲੋਂ ਉਹਨਾਂ ਦੀ ਵਿੱਥ ਪਾਈ ਰੱਖਦੇ ਹਨ । ਲੋਭ-ਗ੍ਰਸਿਆ ਸਾਰੀ ਉਮਰ ਨੱਕ-ਨਮੂਜ ਦੀ ਖ਼ਾਤਰ ਭਟਕਦਾ ਹੈ, ਇਹ ਨੱਕ-ਨਮੂਜ ਏਥੇ ਹੀ ਰਹਿ ਜਾਂਦਾ ਹੈ, ਸੋ, ਦੋਹੀਂ ਜਹਾਨੀਂ ਦੁੱਖ ਪਾਂਦਾ ਹੈ । (ਪਉੜੀ ੧੨ ਤੋਂ ੧੫)

੪. ਜਿਨ੍ਹਾਂ ਉਤੇ ਮਿਹਰ ਹੋਵੇ ਗੁਰੂ-ਸਰਨ ਪੈ ਕੇ ਬੰਦਗੀ ਕਰਦੇ ਹਨ; ਗ਼ਫ਼ਲਿਤ ਦੀ ਨੀਂਦ ਵਿਚ ਨਹੀਂ ਸੌਂਦੇ, ਮਾਇਆ ਵਲੋਂ ਸੁਚੇਤ ਰਹਿ ਕੇ ਸਿਫ਼ਤਿ-ਸਾਲਾਹ ਕਰਦੇ ਹਨ ਤੇ ਪ੍ਰਭੂ ਦੀ ਹਜ਼ੂਰੀ ਵਿਚ ਰਹਿੰਦੇ ਹਨ । (ਪਉੜੀ ੧੬ ਤੋਂ ੧੮)

੫. ਮਾਇਆ ਦਾ ਮੋਹ ਪ੍ਰਭੂ ਨੇ ਆਪ ਹੀ ਪੈਦਾ ਕੀਤਾ ਹੈ; ਵੱਡੇ ਵੱਡੇ ਕਹਾਣ ਵਾਲੇ ਭੀ ਇਸ ਵਿਚ ਫਸ ਜਾਂਦੇ ਹਨ । ਸੰਸਾਰ-ਸਮੁੰਦਰ ਭੀ ਆਪ ਹੈ ਤੇ ਜਹਾਜ਼ ਤੇ ਮੱਲਾਹ ਭੀ ਆਪ ਹੀ ਹੈ, ਆਪ ਹੀ ਰਾਹ ਦੱਸਣ ਵਾਲਾ ਹੈ । ਜੇ ਉਸ ਦੇ ਦਰ ਤੇ ਅਰਦਾਸਿ ਕਰਦੇ ਰਹੀਏ ਤਾਂ ਇਸ ਤੋਂ ਬਚਾ ਲੈਂਦਾ ਹੈ । (ਪਉੜੀ ੧੯ ਤੋਂ ੨੨)

**ਮੁੱਖ ਭਾਵ :—**

ਪ੍ਰਭੂ ਦੀ ਰਚੀ ਹੋਈ ਇਸ ਜਗਤ-ਮਾਇਆ ਦੇ ਮੋਹ ਤੋਂ ਸਿਰਫ਼ ਉਹੀ ਮਨੁੱਖ ਬਚਦਾ ਹੈ ਜਿਸ ਨੂੰ ਪ੍ਰਭੂ ਦੀ ਆਪਣੀ ਮੇਹਰ ਨਾਲ ਗੁਰੂ ਮਿਲੇ, ਤੇ ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰ ਕੇ ਉਹ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹੇ ।

**ਵਾਰ ਦੀ ਬਣਤਰ :—**

ਇਹ 'ਵਾਰ' ਗੁਰੂ ਅਮਰਦਾਸ ਜੀ ਦੀ ਰਚਨਾ ਹੈ, ਇਸ ਵਿਚ ੨੨ ਪਉੜੀਆਂ ਹਨ, ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ । ਹਰੇਕ ਪਉੜੀ ਦੇ ਨਾਲ ਦੋ ਦੋ ਸ਼ਲੋਕ ਹਨ; ਪਉੜੀ ਨੰ: ੪ ਦੇ ਨਾਲ ਪਹਿਲਾ ਸ਼ਲੋਕ ਕਬੀਰ ਜੀ ਦਾ ਹੈ, ਬਾਕੀ ਦੇ ਸਾਰੇ ਸ਼ਲੋਕ ਗੁਰੂ ਅਮਰਦਾਸ ਜੀ ਦੇ ਹਨ ।

ਕਬੀਰ ਜੀ ਦਾ ਇੱਕ ਸ਼ਲੋਕ ਹੋਣਾ ਭੀ ਦੱਸਦਾ ਹੈ ਕਿ 'ਵਾਰ' ਤੇ 'ਸ਼ਲੋਕ' ਇੱਕੋ ਵਕਤ ਨਹੀਂ ਲਿਖੇ ਗਏ ਕਿਉਂਕਿ 'ਵਾਰ' ਦੇ ਸ਼ਲੋਕਾਂ ਦੀ ਬਣਤਰ ਵਿਚ ਇਕ-ਸੁਰਤਾ ਨਹੀਂ ਰਹਿ ਗਈ । ਜੇ ਇਹਨਾਂ ਦੇ ਲਿਖਣ ਦਾ ਵਕਤ ਇੱਕ ਹੀ ਹੁੰਦਾ ਤਾਂ ਪਉੜੀ ਨੰ: ੪ ਦੇ ਨਾਲ ਸਿਰਫ਼ ਇੱਕੋ ਸਲੋਕ ਨਾਹ ਲਿਖਦੇ । ਇਸ ਪਉੜੀ ਦੇ ਸ਼ਲੋਕਾਂ ਨੂੰ ਪੜ੍ਹ ਕੇ ਵੇਖੋ; ਗੁਰੂ ਅਮਰਦਾਸ ਜੀ ਨੇ ਇਹ ਸ਼ਲੋਕ ਉਚਾਰਿਆ ਭੀ ਕਬੀਰ ਜੀ ਦੇ ਸ਼ਲੋਕ ਦੇ ਪਰਥਾਇ ਹੀ ਹੈ (ਵੇਖੋ, ਸਲੋਕ ਕਬੀਰ ਜੀ ਨੰ: ੫੯) । ਸੋ, ਇਹ ਦੋਵੇਂ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਇਸ ਪਉੜੀ ਦੇ ਭਾਵ ਨਾਲ ਮਿਲਦੇ ਵੇਖ ਕੇ ਦਰਜ ਕੀਤੇ ਹਨ ਪਰ ਇਹ ਨਹੀਂ ਸੀ ਹੋ ਸਕਦਾ ਕਿ ਜੇ ਗੁਰੂ ਅਮਰਦਾਸ ਜੀ ਸਾਰੇ ਸ਼ਲੋਕ ਭੀ ਨਾਲ ਹੀ ਉਚਾਰਦੇ ਤਾਂ ਇਸ ਪਉੜੀ ਨੰ: ੪ ਨੂੰ ਖ਼ਾਲੀ ਛੱਡ ਦੇਂਦੇ, ਸੋ, ਸਾਰੇ ਹੀ ਸ਼ਲੋਕ ਬੀੜ ਤਿਆਰ ਕਰਨ ਵੇਲੇ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

## ਗੂਜਰੀ ਕੀ ਵਾਰ ਮਹਲਾ ੩

ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ ॥ {੫੦੯}

ਸਿਕੰਦਰ ਤੇ ਇਬਰਾਹੀਮ ਇਕੋ ਕੁਲ ਵਿਚੋਂ ਸਨ ਤੇ ਤੁਰਨੇ-ਸਿਰ ਸਨ । ਇਬਰਾਹੀਮ ਮੰਦ-ਕਰਮੀ ਸੀ । ਇਸ ਨੇ ਇਕ ਵਾਰੀ ਇਕ ਨੌ-ਜਵਾਨ ਬ੍ਰਾਹਮਣ ਦੀ ਨਵੀਂ ਵਿਆਹੀ ਵਹੁਟੀ ਤੇ ਮਾੜੀ ਨਜ਼ਰ ਕਰਨੀ ਸ਼ੁਰੂ ਕੀਤੀ, ਬ੍ਰਾਹਮਣ ਨੇ ਸਿਕੰਦਰ ਪਾਸ ਫ਼ਰਿਆਦ ਕੀਤੀ । ਸਿਕੰਦਰ ਤੇ ਇਬਰਾਹੀਮ ਦੋਹਾਂ ਵਿਚ ਟਾਕਰਾ ਹੋਇਆ, ਇਬਰਾਹੀਮ ਫੜਿਆ ਗਿਆ, ਪਰ ਜਦੋਂ ਉਹ ਆਪਣੇ ਕੀਤੇ ਤੇ ਪਛਤਾਇਆ ਤਾਂ ਸਿਕੰਦਰ ਨੇ ਉਸ ਨੂੰ ਛੱਡ ਦਿੱਤਾ । ਇਹ ਸਾਕਾ ਢਾਢੀਆਂ ਨੇ 'ਵਾਰ' ਵਿਚ ਗਾਂਵਿਆ । ਉਸੇ ਹੀ ਸੁਰ ਤੇ ਗੁਰੂ ਅਮਰਦਾਸ ਜੀ ਦੀ ਇਹ ਵਾਰ ਗਾਉਣ ਲਈ ਆਗਿਆ ਹੈ ।

**ਉਸ ਵਾਰ ਦਾ ਨਮੂਨਾ—**

ਪਾਪੀ ਖਾਨ ਬਿਰਾਹਮ ਪਰ ਚੜਿਆ ਸੇਕੰਦਰ ।
ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ ।

**ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਧੁਨੀ ਗਾਉਣੀ**

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ਮਃ ੩ ॥ ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ ॥ ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ ॥ ਓਇ ਸਦਾ ਸਦਾ ਜਨ ਜੀਵਤੇ ਜੋ ਹਰਿ ਚਰਣੀ ਚਿਤੁ ਲਾਹਿ ॥ ਨਾਨਕ ਨਦਰੀ ਮਨਿ ਵਸੈ ਗੁਰਮੁਖਿ ਸਹਜਿ ਸਮਾਹਿ ॥੧॥ {ਪੰਨਾ ੫੦੯}**

**ਪਦ ਅਰਥ** :—ਮਮ—ਮੇਰਾ । ਮਮਤਾ—(ਹਰੇਕ ਚੀਜ਼ ਨੂੰ) 'ਮੇਰੀ' ਬਨਾਣ ਦਾ ਖ਼ਿਆਲ । ਬਿਧਿ—ਜਾਚ । ਪਦਵੀ—ਦਰਜਾ । ਸਹਜਿ—ਸਹਜ ਅਵਸਥਾ ਵਿਚ, ਅਡੋਲਤਾ ਵਿਚ, ਉਹ ਅਵਸਥਾ ਜਿਥੇ ਦੁਨੀਆ ਦੇ

ਲਾਲਚ ਵਿਚ ਹਰੇਕ ਪਦਾਰਥ ਨੂੰ ਆਪਣਾ ਬਨਾਣ ਦੀ ਚਾਹ ਨਾਹ ਕੁੱਦੇ । ਨਦਰੀ—ਮਿਹਰ ਕਰਨ ਵਾਲਾ ਪ੍ਰਭੂ ।

**ਅਰਥ** :—ਇਹ ਜਗਤ (ਭਾਵ, ਹਰੇਕ ਜੀਵ) (ਇਹ ਚੀਜ਼ 'ਮੇਰੀ' ਬਣ ਜਾਏ, ਇਹ ਚੀਜ਼ 'ਮੇਰੀ' ਹੋ ਜਾਏ—ਇਸ) ਅਣਪੱਤ ਵਿਚ ਇਤਨਾ ਫਸਿਆ ਪਿਆ ਹੈ ਕਿ ਇਸ ਨੂੰ ਜੀਉਣ ਦੀ ਜਾਚ ਨਹੀਂ ਰਹੀ । ਜੋ ਜੋ ਮਨੁੱਖ ਸਤਿਗੁਰੂ ਦੇ ਕਹੇ ਤੇ ਤੁਰਦਾ ਹੈ ਉਹ ਜੀਵਨ-ਜੁਗਤਿ ਸਿੱਖ ਲੈਂਦੇ ਹਨ, ਜੋ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਚਿੱਤ ਜੋੜਦੇ ਹਨ, ਉਹ ਸਮਝੋ, ਸਦਾ ਹੀ ਜੀਉਂਦੇ ਹਨ, (ਕਿਉਂਕਿ) ਹੇ ਨਾਨਕ ! ਗੁਰੂ ਦੇ ਸਨਮੁਖ ਹੋਇਆਂ ਮਿਹਰ ਦਾ ਮਾਲਕ ਪ੍ਰਭੂ ਮਨ ਵਿਚ ਆ ਵੱਸਦਾ ਹੈ ਤੇ ਗੁਰਮੁਖਿ ਉਸ ਅਵਸਥਾ ਵਿਚ ਜਾ ਅੱਪੜਦੇ ਹਨ ਜਿਥੇ ਪਦਾਰਥਾਂ ਵਲ ਮਨ ਡੋਲਦਾ ਨਹੀਂ ।੧।

**ਮਃ ੩ ॥ ਅੰਦਰਿ ਸਹਸਾ ਦੁਖੁ ਹੈ, ਆਪੈ ਸਿਰਿ ਧੰਧੈ ਮਾਰ ॥ ਦੂਜੈ ਭਾਇ ਸੁਤੇ ਕਬਹਿ ਨ ਜਾਗਹਿ ਮਾਇਆ ਮੋਹ ਪਿਆਰ ॥ ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ ॥ ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥੨॥ {ਪੰਨਾ ੫੦੮}**

**ਪਦ ਅਰਥ** :—ਸਹਸਾ—ਤੌਖਲਾ । ਆਪੈ—ਆਪ ਹੀ । ਧੰਧੈ ਮਾਰ—ਧੰਧਿਆਂ ਦੀ ਮਾਰ । ਆਚਾਰੁ—ਰਹਣੀ, ਵਰਤੋਂ ।

**ਅਰਥ** :—ਜਿਨ੍ਹਾਂ ਮਨੁੱਖਾਂ ਦਾ ਮਾਇਆ ਨਾਲ ਮੋਹ ਪਿਆਰ ਹੈ ਜੋ ਮਾਇਆ ਦੇ ਪਿਆਰ ਵਿਚ ਮਸਤ ਹੋ ਰਹੇ ਹਨ (ਇਸ ਗ਼ਫ਼ਲਿਤ ਵਿਚੋਂ) ਕਦੇ ਜਾਗਦੇ ਨਹੀਂ, ਉਹਨਾਂ ਦੇ ਮਨ ਵਿਚ ਤੌਖਲਾ ਤੇ ਕਲੇਸ਼ ਟਿਕਿਆ ਰਹਿੰਦਾ ਹੈ, ਉਹਨਾਂ ਨੇ ਦੁਨੀਆ ਦੇ ਝੰਬੇਲਿਆਂ ਦਾ ਇਹ ਖਪਾਣਾ ਆਪਣੇ ਸਿਰ ਉਤੇ ਆਪ ਸਹੇੜਿਆ ਹੋਇਆ ਹੈ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਦੀ ਰਹਿਣੀ ਇਹ ਹੈ ਕਿ ਉਹ ਕਦੇ ਗੁਰ-ਸ਼ਬਦ ਨਹੀਂ ਵੀਚਾਰਦੇ । ਹੇ ਨਾਨਕ ! ਉਹਨਾਂ ਨੂੰ ਪਰਮਾਤਮਾ ਦਾ ਨਾਮ ਨਸੀਬ ਨਹੀਂ ਹੋਇਆ, ਉਹ ਜਨਮ ਅਜਾਈਂ ਗਵਾਂਦੇ ਹਨ ਤੇ ਜਮ ਉਹਨਾਂ ਨੂੰ ਮਾਰ ਕੇ ਖ਼ੁਆਰ ਕਰਦਾ ਹੈ (ਭਾਵ, ਮੌਤ ਹੱਥੋਂ ਸਦਾ ਸਹਮੇ ਰਹਿੰਦੇ ਹਨ) ।੨।

**ਪਉੜੀ ॥ ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥ ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥ ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥ ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥ ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥੧॥ {ਪੰਨਾ ੫੦੯}**

**ਪਦ ਅਰਥ** :—ਉਪਾਇਓਨੁ—ਉਪਾਇਆ ਉਨਿ, ਪੈਦਾ ਕੀਤਾ ਉਸ ਨੇ । ਮਤਾ ਮਸੂਰਤਿ—ਸਾਲਾਹ ਮਸ਼ਵਰਾ । ਤ੍ਰੈ ਲੋਈ—ਤ੍ਰੈ ਲੋਕ । ਓਪਤਿ—ਉਤਪੱਤੀ, ਸ੍ਰਿਸ਼ਟੀ ।

**ਅਰਥ** :—ਜਦੋਂ ਪ੍ਰਭੂ ਨੇ ਆਪਣਾ ਆਪ (ਹੀ) ਪੈਦਾ ਕੀਤਾ ਹੋਇਆ ਸੀ ਤਦੋਂ ਕੋਈ ਹੋਰ ਦੂਜਾ ਨਹੀਂ ਸੀ, ਸਲਾਹ ਮਸ਼ਵਰਾ ਭੀ ਆਪ ਹੀ ਕਰਦਾ ਸੀ, ਜੋ ਕਰਦਾ ਸੀ ਸੋ ਹੁੰਦਾ ਸੀ । ਉਸ ਵੇਲੇ ਨਾਹ ਆਕਾਸ਼ ਨਾਹ ਪਾਤਾਲ ਤੇ ਨਾਹ ਇਹ ਤ੍ਰੈਵੇ ਲੋਕ ਸਨ, ਕੋਈ ਉਤਪੱਤੀ ਅਜੇ ਨਹੀਂ ਸੀ ਹੋਈ, ਆਕਾਰ-ਰਹਿਤ ਪਰਮਾਤਮਾ ਅਜੇ ਆਪ ਹੀ ਆਪ ਸੀ ।

ਜੋ ਪ੍ਰਭੂ ਨੂੰ ਭਾਉਂਦਾ ਹੈ ਉਹੀ ਕਰਦਾ ਹੈ ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ ।੧।

**ਸਲੋਕੁ ਮਃ ੩ ॥ ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥ ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ॥ ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥ ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥ ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ ਅਵਰੀ ਕਉ ਚਿਤੁ ਲਾਇ ॥ ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ ॥੧॥ {ਪੰਨਾ ੫੦੯}**

**ਪਦ ਅਰਥ** :—ਅਉਹਾਣੀ—ਨਾਸ ਹੋਣ ਵਾਲਾ । ਨਿਹਫਲੁ—ਵਿਅਰਥ । ਚਿਤੁ ਲਾਇ—ਚਿੱਤ ਲਾ ਕੇ । ਏਵ—ਇਸ ਤਰ੍ਹਾਂ (ਅੰਦਾਜ਼ੇ ਲਾਇਆਂ) । ਕੇਤੀ—ਕਿਤਨੀ ।

**ਅਰਥ** :—ਮੇਰਾ ਪ੍ਰਭੂ ਸਦਾ ਮੌਜੂਦ ਹੈ, ਪਰ 'ਸ਼ਬਦ' ਕਮਾਇਆਂ (ਅੱਖੀਂ) ਦਿੱਸਦਾ ਹੈ, ਉਹ ਕਦੇ ਨਾਸ ਹੋਣ ਵਾਲਾ ਨਹੀਂ, ਨਾਹ ਜੰਮਦਾ ਹੈ, ਨਾਹ ਮਰਦਾ ਹੈ । ਉਹ ਪ੍ਰਭੂ ਸਭ (ਜੀਵਾਂ) ਵਿਚ ਮੌਜੂਦ ਹੈ ਉਸ ਨੂੰ ਸਦਾ ਸਿਮਰਨਾ ਚਾਹੀਦਾ ਹੈ ।

(ਭਲਾ) ਉਸ ਦੂਜੇ ਦੀ ਭਗਤੀ ਕਿਉਂ ਕਰੀਏ ਜੋ ਜੰਮਦਾ ਹੈ ਤੇ ਮਰ ਜਾਂਦਾ ਹੈ, ਉਹਨਾਂ ਬੰਦਿਆਂ ਦਾ ਜੀਊਣਾ ਵਿਅਰਥ ਹੈ ਜੋ (ਪ੍ਰਭੂ ਨੂੰ ਛੱਡ ਕੇ) ਕਿਸੇ ਹੋਰ ਵਿਚ ਚਿੱਤ ਲਾ ਕੇ ਆਪਣੇ ਖਸਮ-ਪ੍ਰਭੂ ਨੂੰ ਨਹੀਂ ਪਛਾਣਦੇ । ਅਜੇਹੇ ਬੰਦਿਆਂ ਨੂੰ, ਹੇ ਨਾਨਕ ! ਕਰਤਾਰ ਕਿਤਨੀ ਕੁ ਸਜ਼ਾ ਦੇਂਦਾ ਹੈ, ਇਹ ਗੱਲ ਇਸ ਤਰ੍ਹਾਂ (ਅੰਦਾਜ਼ੇ ਲਾਇਆਂ) ਨਹੀਂ ਪਤਾ ਲਗਦੀ ।੧।

**ਮਃ ੩ ॥ ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ ॥ ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ ॥ ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ ॥੨॥ {ਪੰਨਾ ੫੦੯}**

**ਪਦ ਅਰਥ** :—ਸਭੋ—ਹਰ ਥਾਂ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਕਥਨੀ—ਗੱਲਾਂ । ਬਦਨੀ—ਬਦਨ (ਮੂੰਹ) ਨਾਲ । ਕਥਨੀ ਬਦਨੀ—ਮੂੰਹ ਦੀਆਂ ਗੱਲਾਂ । ਕਚੁ ਨਿਕਚੁ—ਨਿਰੋਲ ਕੱਚਾ, ਨਿਰੋਲ ਕੱਚੀਆਂ ਗੱਲਾਂ ਕਰਨ ਵਾਲੇ ।

**ਅਰਥ** :—ਜੋ ਸਦਾ-ਥਿਰ ਪ੍ਰਭੂ ਹਰ ਥਾਂ ਵੱਸਦਾ ਹੈ ਉਸ ਦਾ ਨਾਮ ਸਿਮਰਨਾ ਚਾਹੀਦਾ ਹੈ, ਹੇ ਨਾਨਕ ! ਜੇ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਸਮਝੇ ਤਾਂ ਉਸ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ ਤੇ (ਇਹ ਪ੍ਰਭੂ-ਦਰ ਤੇ ਪ੍ਰਵਾਨਗੀ-ਰੂਪ) ਸਦਾ ਟਿਕੇ ਰਹਿਣ ਵਾਲਾ ਫਲ ਪ੍ਰਾਪਤ ਕਰਦਾ ਹੈ ।

ਪਰ ਜੋ ਮਨੁੱਖ ਨਿਰੀਆਂ ਮੂੰਹ ਦੀਆਂ ਗੱਲਾਂ ਕਰਦਾ ਫਿਰਦਾ ਹੈ, ਪ੍ਰਭੂ ਦੀ ਰਜ਼ਾ ਨੂੰ ਉੱਕਾ ਨਹੀਂ ਸਮਝਦਾ, ਉਹ ਅੰਨ੍ਹਾ ਹੈ ਤੇ ਨਿਰੀਆਂ ਕੱਚੀਆਂ ਗੱਲਾਂ ਕਰਨ ਵਾਲਾ ਹੈ ।੨।

**ਪਉੜੀ ॥ ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ ॥ ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ ॥ ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ ॥ ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ ॥੨॥ {ਪੰਨਾ ੫੦੯}**

ਪਦ ਅਰਥ :—ਸੰਜੋਗੁ—ਮੇਲ । ਵਿਜੋਗੁ—ਵਿਛੋੜਾ । ਉਪਾਇਓਨੁ—ਉਪਾਇਆ ਉਸ ਨੇ । ਮੂਲੁ—ਮੁੱਢ । ਸਾਜੀਅਨੁ—ਸਾਜੀ ਉਸ ਨੇ । ਜੋਤੀ ਜੋਤਿ—ਜੀਵਾਂ ਦੀ ਆਤਮਾ ਵਿਚ ਆਪਣੀ ਆਤਮਾ । ਜੋਤੀ ਹੂੰ—ਜੋਤਿ ਤੋਂ ਹੀ । ਚਾਨਣਾ—ਪ੍ਰਕਾਸ਼ । ਸਿਰਿ—ਸਿਰਜ ਕੇ, ਪੈਦਾ ਕਰ ਕੇ । ਰਚਾਇਓਨੁ—ਰਚਾਇਆ ਉਸ ਨੇ । ਤੁਰੀਆ—ਚੌਥੇ ਪਦ ਵਿਚ ।

**ਅਰਥ** :—ਪਰਮਾਤਮਾ ਨੇ ਸੰਜੋਗ ਤੇ ਵਿਜੋਗ-ਰੂਪ ਨੇਮ ਬਣਾਇਆ ਤੇ ਜਗਤ (ਰਚਨਾ) ਦਾ ਮੁੱਢ ਬੰਨ੍ਹ ਦਿੱਤਾ । ਉਸ ਨੇ ਆਪਣੇ ਹੁਕਮ ਵਿਚ ਸ੍ਰਿਸ਼ਟੀ ਸਾਜੀ ਤੇ (ਜੀਵਾਂ ਦੀ) ਆਤਮਾ ਵਿਚ (ਆਪਣੀ) ਜੋਤਿ ਰਲਾਈ । ਇਹ ਸਾਰਾ ਪ੍ਰਕਾਸ਼ ਪ੍ਰਭੂ ਦੀ ਜੋਤਿ ਤੋਂ ਹੀ ਹੋਇਆ ਹੈ—ਇਹ ਬਚਨ ਸਤਿਗੁਰੂ ਨੇ ਸੁਣਾਇਆ ਹੈ । ਬ੍ਰਹਮਾ, ਵਿਸ਼ਨੂ ਤੇ ਸ਼ਿਵ ਪੈਦਾ ਕਰ ਕੇ ਉਹਨਾਂ ਨੂੰ ਤਿੰਨਾਂ ਗੁਣਾਂ ਦੇ ਧੰਧੇ ਵਿਚ ਉਸ ਨੇ ਪਾ ਦਿੱਤਾ ।

ਪਰਮਾਤਮਾ ਨੇ (ਸੰਜੋਗ ਵਿਜੋਗ-ਰੂਪ) ਮਾਇਆ ਦਾ ਮੁੱਢ ਰਚ ਦਿੱਤਾ, (ਇਸ ਮਾਇਆ ਵਿਚ ਰਹਿ ਕੇ) ਸੁਖ ਉਸ ਨੇ ਲੱਭਾ ਜੋ ਤੁਰੀਆ ਅਵਸਥਾ ਵਿਚ ਅੱਪੜਿਆ ।੨।

**ਸਲੋਕੁ ਮਃ ੩ ॥ ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ ॥ ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥ ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥੧॥ {ਪੰਨਾ ੫੦੯}**

**ਪਦ ਅਰਥ** :—ਆਪੁ—ਆਪਾ-ਭਾਵ, ਹਉਮੈ । ਜਿ ਸਤਿਗੁਰ ਭਾਵੈ—ਜੋ ਗੁਰੂ ਨੂੰ ਚੰਗਾ ਲੱਗਦਾ ਹੈ ।

**ਅਰਥ** :—ਸਤਿਗੁਰੂ ਨੂੰ ਭਾ ਜਾਣਾ (ਚੰਗਾ ਲੱਗ ਪੈਣਾ)—ਇਹੀ ਜਪ ਹੈ ਇਹੀ ਤਪ ਹੈ; ਮਨੁੱਖ ਸਤਿਗੁਰੂ ਦੀ ਰਜ਼ਾ ਵਿਚ ਰਹਿ ਕੇ ਹੀ ਆਦਰ ਮਾਣ ਹਾਸਲ ਕਰਦਾ ਹੈ । ਹੇ ਨਾਨਕ ! ਆਪਾ-ਭਾਵ ਤਿਆਗ ਕੇ ਹੀ (ਮਨੁੱਖ) ਸਤਿਗੁਰੂ ਵਿਚ ਲੀਨ ਹੋ ਜਾਂਦਾ ਹੈ ।੧।

**ਮਃ ੩ ॥ ਗੁਰ ਕੀ ਸਿਖ ਕੋ ਵਿਰਲਾ ਲੇਵੈ ॥ ਨਾਨਕ ਜਿਸੁ ਆਪਿ ਵਡਿਆਈ ਦੇਵੈ ॥੨॥ {ਪੰਨਾ ੫੦੯}**

**ਅਰਥ** :—ਕੋਈ ਵਿਰਲਾ ਬੰਦਾ ਸਤਿਗੁਰੂ ਦੀ ਸਿੱਖਿਆ ਲੈਂਦਾ ਹੈ (ਭਾਵ, ਸਿੱਖਿਆ ਤੇ ਤੁਰਦਾ ਹੈ) ਹੇ ਨਾਨਕ ! (ਗੁਰ-ਸਿੱਖਿਆ ਤੇ ਤੁਰਨ ਦੀ) ਵਡਿਆਈ ਉਸੇ ਨੂੰ ਮਿਲਦੀ ਹੈ ਜਿਸ ਨੂੰ ਪ੍ਰਭੂ ਆਪ ਦੇਂਦਾ ਹੈ ।੨।

**ਪਉੜੀ ॥ ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ ॥ ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ ॥ ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ ॥ ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ ॥ ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ ॥੩॥ {ਪੰਨਾ ੫੦੯}**

**ਪਦ ਅਰਥ** :—ਬਿਖਮ—ਔਖਾ । ਤਰੀਐ ਤਾਰੀ—ਤਾਰੀ ਤਰੀ ਜਾਏ, ਪਾਰ ਲੰਘਿਆ ਜਾਏ । ਅਨਦਿਨੁ—ਹਰ ਰੋਜ਼ । ਰਤਿਆ—ਜੇ ਰੰਗੇ ਜਾਈਏ ।

**ਅਰਥ** :—(ਪ੍ਰਭੂ ਦੀ ਰਚੀ ਹੋਈ) ਮਾਇਆ ਦਾ ਮੋਹ ਤੇ ਅਗਿਆਨ (ਰੂਪ ਸਮੁੰਦਰ) ਬੜਾ ਭਾਰਾ ਔਖਾ ਹੈ; ਜੇ ਬੜੇ ਪਾਪਾਂ (ਰੂਪ) ਪੱਥਰਾਂ ਨਾਲ ਲੱਦੇ ਹੋਵੀਏ (ਤਾਂ ਇਸ ਸਮੁੰਦਰ ਵਿਚੋਂ) ਕਿਵੇਂ ਤਰ ਕੇ ਲੰਘ ਸਕੀਦਾ ਹੈ ? (ਭਾਵ, ਇਸ ਮੋਹ-ਸਮੁੰਦਰ ਵਿਚੋਂ ਸੁੱਕਾ ਬਚ ਕੇ ਲੰਘ ਨਹੀਂ ਸਕੀਦਾ) ।

ਪ੍ਰਭੂ ਉਹਨਾਂ ਮਨੁੱਖਾਂ ਨੂੰ ਪਾਰ ਲੰਘਾਂਦਾ ਹੈ ਜੋ ਹਰ ਰੋਜ਼ (ਭਾਵ, ਹਰ ਵੇਲੇ) ਉਸ ਦੀ ਭਗਤੀ ਵਿਚ ਰੰਗੇ ਹੋਏ ਹਨ, ਜਿਨ੍ਹਾਂ ਦਾ ਮਨ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਉਮੈ ਵਿਕਾਰ ਨੂੰ ਛੱਡ ਕੇ ਪਵਿੱਤ੍ਰ ਹੋ ਜਾਂਦਾ ਹੈ । (ਸੋ) ਪ੍ਰਭੂ ਦਾ ਹੀ ਨਾਮ ਸਿਮਰਨਾ ਚਾਹੀਦਾ ਹੈ, ਪ੍ਰਭੂ ਹੀ (ਇਸ 'ਮਾਇਆ-ਮੋਹ' ਰੂਪ ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।੩।

**ਸਲੋਕੁ ॥ ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥ ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ ॥ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥ {ਪੰਨਾ ੫੦੯}**

**ਪਦ ਅਰਥ** :—ਮੁਕਿਤ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਸੰਕੁੜਾ—ਸੁੰਗੜਿਆ ਹੋਇਆ । ਦਸਵੈ ਭਾਇ—ਦਸਵਾਂ ਹਿੱਸਾ । ਮੈਗਲੁ—(ਸੰ: ਮਦਕਲ) ਮਸਤ ਹਾਥੀ । ਕਿਉਕਰਿ—ਕਿਵੇਂ । ਤੁਠਾ—ਪ੍ਰਸੰਨ । ਪਸਾਉ—ਪ੍ਰਸਾਦ, ਕਿਰਪਾ । ਸਹਜੇ—ਸਹਜ ਅਵਸਥਾ ਵਿਚ, ਸੌਖੇ ਹੀ । ਤਉ—ਤਾਂ, ਪਰ ।

**ਅਰਥ** :—ਹੇ ਕਬੀਰ ! (ਮਾਇਆ ਦੇ ਮੋਹ ਤੋਂ) ਖ਼ਲਾਸੀ (ਪਾਣ) ਦਾ ਦਰਵਾਜ਼ਾ ਇਤਨਾ ਸੁੰਗੜਿਆ ਹੋਇਆ ਹੈ ਕਿ ਰਾਈ ਦੇ ਦਾਣੇ ਤੋਂ ਭੀ ਦਸਵਾਂ ਹਿੱਸਾ ਹੈ; ਪਰ (ਅਸਾਡਾ) ਮਨ (ਹਉਮੈ ਨਾਲ) ਮਸਤ ਹਾਥੀ ਬਣਿਆ ਪਿਆ ਹੈ (ਇਸ ਵਿਚੋਂ) ਕਿਵੇਂ ਲੰਘਿਆ ਜਾ ਸਕੇ ? ਜੇ ਕੋਈ ਅਜੇਹਾ ਗੁਰੂ ਮਿਲ ਪਏ ਜੋ ਪ੍ਰਸੰਨ ਹੋ ਕੇ (ਅਸਾਡੇ ਉਤੇ ਕਿਰਪਾ ਕਰੇ, ਤਾਂ ਮੁਕਤੀ ਦਾ ਰਾਹ ਬੜਾ ਖੁਲ੍ਹਾ ਹੋ ਜਾਂਦਾ ਹੈ, ਉਸ ਵਿਚੋਂ ਸੌਖੇ ਹੀ ਆ ਜਾ ਸਕੀਦਾ ਹੈ ।੧।

**ਮਃ ੩ ॥ ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ ॥ ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ ॥ ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ॥ ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ ॥੨॥ {ਪੰਨਾ ੫੦੯}**

**ਪਦ ਅਰਥ** :—ਨੀਕਾ—ਨਿੱਕਾ ਜਿਹਾ । ਨਾਨ੍ਹਾ—ਨੰਨ੍ਹਾ, ਬਹੁਤ ਛੋਟਾ । ਸੁ—ਉਹ ਮਨੁੱਖ । ਅਸਥੂਲੁ—ਮੋਟਾ । ਵਿਚੁ ਦੇ—ਵਿਚੋਂ ਦੀ । ਜੋਤਿ—ਪ੍ਰਕਾਸ਼, ਚਾਨਣ । ਮੁਕਤੁ—ਆਜ਼ਾਦ ।

**ਨੋਟ** :—ਕਬੀਰ ਜੀ ਨੇ ਲਿਖਿਆ "ਮਨ ਤਉ ਮੈਗਲੁ ਹੋਇ ਰਹਾ" । ਗੁਰੂ ਅਮਰਦਾਸ ਜੀ ਨੇ ਇਸ ਦੀ ਵਿਆਖਿਆ ਕੀਤੀ ਹੈ ਕਿ "ਹਉਮੈ ਮਨੁ ਅਸਥੂਲੁ ਹੈ"; 'ਮੈਗਲੁ' ਬਣਨ ਦਾ ਕਾਰਣ ਹੈ 'ਹਉਮੈ' ।

**ਅਰਥ** :—ਹੇ ਨਾਨਕ ! ਮਾਇਆ ਦੇ ਮੋਹ ਤੋਂ ਬਚ ਕੇ ਲੰਘਣ ਦਾ ਰਸਤਾ ਬਹੁਤ ਨਿੱਕਾ ਜਿਹਾ ਹੈ, ਉਹੀ ਇਸ ਵਿਚੋਂ ਲੰਘ ਸਕਦਾ ਹੈ ਜੋ ਬਹੁਤ ਨਿੱਕਾ ਹੋ ਜਾਏ । ਪਰ ਜੇ ਮਨ ਹਉਮੈ ਨਾਲ ਮੋਟਾ ਹੋ ਗਿਆ, ਤਾਂ ਇਸ (ਨਿੱਕੇ ਜਿਹੇ ਦਰਵਾਜ਼ੇ) ਵਿਚੋਂ ਦੀ ਕਿਵੇਂ ਲੰਘਿਆ ਜਾ ਸਕੇ ?

ਜਦੋਂ ਗੁਰੂ ਮਿਲਿਆਂ ਹਉਮੈ ਦੂਰ ਹੋ ਜਾਏ ਤਾਂ ਅੰਦਰ ਪ੍ਰਕਾਸ਼ ਹੋ ਜਾਂਦਾ ਹੈ, ਫਿਰ ਇਹ ਆਤਮਾ ਸਦਾ (ਮਾਇਆ-ਮੋਹ ਤੋਂ) ਆਜ਼ਾਦ ਰਹਿੰਦਾ ਹੈ ਤੇ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।੨।

**ਪਉੜੀ ॥ ਪ੍ਰਭਿ ਸੰਸਾਰੁ ਉਪਾਇ ਕੈ ਵਸਿ ਆਪਣੈ ਕੀਤਾ ॥ ਗਣਤੈ ਪ੍ਰਭੂ ਨ ਪਾਈਐ ਦੂਜੈ ਭਰਮੀਤਾ ॥ ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ ॥ ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ ॥ ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ ॥੪॥ {ਪੰਨਾ ੫੧੦}**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਗਣਤੈ—ਗਣਤ ਨਾਲ, ਵਿਚਾਰਾਂ ਨਾਲ । ਜੀਵਤੁ ਮਰੈ—ਜੀਊਂਦਾ ਮਰੇ, ਵਿਕਾਰਾਂ ਵਲੋਂ ਮਰੇ । ਵਿਗਸੀਤਾ—ਵਿਗਸਦਾ ਹੈ, ਖਿੜਦਾ ਹੈ ।

**ਅਰਥ** :—ਪ੍ਰਭੂ ਨੇ ਜਗਤ ਪੈਦਾ ਕਰ ਕੇ ਆਪਣੇ ਵੱਸ ਵਿਚ ਰੱਖਿਆ ਹੋਇਆ ਹੈ (ਪਰ ਇਹ ਗੱਲ ਭੁਲਾ ਕੇ ਕਿ ਜਗਤ ਪ੍ਰਭੂ ਦੇ ਵੱਸ ਵਿਚ ਹੈ, ਤੇ ਮਾਇਆ ਦੀਆਂ ਹੀ) ਵਿਚਾਰਾਂ ਕੀਤਿਆਂ ਪ੍ਰਭੂ ਨਹੀਂ ਮਿਲਦਾ, ਮਾਇਆ ਵਿਚ ਹੀ ਭਟਕੀਦਾ ਹੈ ।

ਗੁਰੂ ਮਿਲਿਆਂ ਜੇ ਮਨੁੱਖ ਜੀਊਂਦਾ (ਮਾਇਆ ਵਲੋਂ) ਮਰੇ ਤਾਂ (ਇਹ ਅਸਲੀਅਤ ਕਿ ਸੰਸਾਰ ਪ੍ਰਭੂ ਦੇ ਵੱਸ ਵਿਚ ਹੈ) ਸਮਝ ਕੇ ਸੱਚੇ ਪ੍ਰਭੂ ਦੇ ਮੇਲ ਵਿਚ ਮਿਲ ਜਾਂਦਾ ਹੈ । (ਇਹ ਸਮਝ ਆ ਜਾਂਦੀ ਕਿ) ਪ੍ਰਭੂ ਆਪ ਹੀ ਸਭ ਕੁਝ ਜਾਣਦਾ ਹੈ, ਆਪ ਹੀ ਕਰਦਾ ਹੈ ਤੇ ਆਪ ਹੀ (ਵੇਖ ਕੇ) ਖ਼ੁਸ਼ ਹੁੰਦਾ ਹੈ ।

**ਸਲੋਕੁ ਮਃ ੩ ॥ ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥ ਧ੍ਰਿਗੁ ਇਵੇਹਾ ਜੀਵਿਆ, ਕਿਆ ਜੁਗ ਮਹਿ ਪਾਇਆ ਆਇ ॥ ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ ॥ ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ ॥ ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ੍ਹ ਸੁਖੁ ਵਸਿਆ ਮਨਿ ਆਇ ॥ ਹਰਿ ਨਾਮੁ ਧਿਆਵਹਿ ਰੰਗ ਸਿਉ ਹਰਿ ਨਾਮਿ ਰਹੇ ਲਿਵ ਲਾਇ ॥ ਨਾਨਕ ਸਤਿਗੁਰ ਸੋ ਧਨੁ ਸਉਪਿਆ ਜਿ ਜੀਅ ਮਹਿ ਰਹਿਆ ਸਮਾਇ ॥ ਰੰਗੁ ਤਿਸੈ ਕਉ ਅਗਲਾ ਵੰਨੀ ਚੜੈ ਚੜਾਇ ॥੧॥ {ਪੰਨਾ ੫੧੦}**

**ਪਦ ਅਰਥ** :—ਮਨਿ—ਮਨ ਵਿਚ । ਧ੍ਰਿਗੁ—ਫਿਟਕਾਰ-ਜੋਗ । ਜੁਗ—ਜਨਮ, ਮਨੁੱਖਾ ਜਨਮ । ਰਾਸਿ—ਪੂੰਜੀ । ਚਸਾ—ਪਹਰ ਦਾ ਵੀਹਵਾਂ ਹਿੱਸਾ । ਪਾਜੁ—ਵਿਖਾਵਾ । ਹਥਹੁ ਛੁੜਕੀ—ਹਥੋਂ ਗੁਆਚੀ ਹੋਈ, ਜੇ ਗੁਆਚ ਜਾਏ । ਨੋਟ :—'ਹਥਹੁ ਛੁੜਕੀ' ਵਿਚ 'ਮਾਇਆ ਖੋਟੀ ਰਾਸਿ' ਦਾ ਜ਼ਿਕਰ ਹੈ । ਸੋ, 'ਜੇ ਮਰ ਜਾਏ'—ਇਹ ਅਰਥ ਗ਼ਲਤ ਹੈ) । ਬਦਨੁ—(ਸੰ: ਵਦਨ) ਮੂੰਹ । ਰੰਗ—ਪਿਆਰ । ਸਤਿਗੁਰ ਸਉਪਿਆ—ਗੁਰੂ ਨੂੰ ਸੌਂਪਿਆ (ਵੇਖੋ, ਸੰਪ੍ਰਦਾਨ ਕਾਰਕ, 'ਗੁਰਬਾਣੀ ਵਿਆਕਰਣ' ਪੰਨਾ ੭੭ ਤੇ ੩੯੫) । ਜੀਅ ਮਹਿ—ਜਿੰਦ ਵਿਚ । ਅਗਲਾ—ਬਹੁਤਾ । ਵੰਨੀ—ਰੰਗ ।

**ਅਰਥ** :—ਜੇ ਗੁਰੂ ਨਾਲ ਚਿੱਤ ਨਾਹ ਲਾਇਆ ਤੇ ਪ੍ਰਭੂ ਦਾ ਨਾਮ ਮਨ ਵਿਚ ਨਾਹ ਵੱਸਿਆ, ਤਾਂ ਫਿਟੇ-ਮੂੰਹ ਇਸ ਜੀਊਣ ਨੂੰ ! ਮਨੁੱਖਾ-ਜਨਮ ਵਿਚ ਆ ਕੇ ਕੀਹ ਖੱਟਿਆ ? ਮਾਇਆ ਤਾਂ ਖੋਟੀ ਪੂੰਜੀ ਹੈ, ਇਸ ਦਾ ਪਾਜ ਤਾਂ ਇਕ ਪਲਕ ਵਿਚ ਲਹਿ ਜਾਂਦਾ ਹੈ, ਜੇ ਇਹ ਗੁਆਚ ਜਾਏ (ਇਸ ਦੇ ਗ਼ਮ ਨਾਲ) ਸਰੀਰ ਕਾਲਾ ਹੋ ਜਾਂਦਾ ਹੈ ਤੇ ਮੂੰਹ ਕੁਮਲਾ ਜਾਂਦਾ ਹੈ ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਨਾਲ ਚਿੱਤ ਜੋੜਿਆ ਉਹਨਾਂ ਦੇ ਮਨ ਵਿਚ ਸ਼ਾਂਤੀ ਆ ਵੱਸਦੀ ਹੈ; ਉਹ ਪਿਆਰ ਨਾਲ ਪ੍ਰਭੂ ਦਾ ਨਾਮ ਸਿਮਰਦੇ ਹਨ, ਪ੍ਰਭੂ-ਨਾਮ ਵਿਚ ਸੁਰਤਿ ਜੋੜੀ ਰੱਖਦੇ ਹਨ ।

ਹੇ ਨਾਨਕ ! ਇਹ ਨਾਮ-ਧਨ ਪ੍ਰਭੂ ਨੇ ਸਤਿਗੁਰੂ ਨੂੰ ਸੌਂਪਿਆ ਹੈ, ਇਹ ਧਨ ਗੁਰੂ ਦੇ ਆਤਮਾ ਵਿਚ ਰਚਿਆ ਹੋਇਆ ਹੈ; (ਜੋ ਮਨੁੱਖ ਗੁਰੂ ਤੋਂ ਨਾਮ ਧਨ ਲੈਂਦਾ ਹੈ) ਉਸੇ ਨੂੰ ਨਾਮ-ਰੰਗ ਬਹੁਤ ਚੜ੍ਹਦਾ ਹੈ, ਤੇ ਇਹ ਰੰਗ ਨਿੱਤ ਚਮਕਦਾ ਹੈ (ਦੂਣਾ ਚਉਣਾ ਹੁੰਦਾ ਹੈ) ।੧।

**ਮਃ ੩ ॥ ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥ ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥ ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥ ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ॥੨॥ {ਪੰਨਾ ੫੧੦}**

**ਪਦ ਅਰਥ** :—ਨਾਗਨੀ—ਸੱਪਣੀ । ਲਪਟਾਇਆ ਰਹੀ—ਚੰਬੜ ਰਹੀ ਹੈ । ਇਸ, ਤਿਸ—ਇਹਨਾਂ ਪੜਨਾਵਾਂ ਦਾ ( ੁ ) ਕਿਉਂ ਉੱਡ ਗਿਆ ਹੈ, ਇਸ ਗੱਲ ਨੂੰ ਸਮਝਣ ਲਈ ਵੇਖੋ 'ਗੁਰਬਾਣੀ ਵਿਆਕਰਣ' ਪੰਨਾ ੪੪੧ । ਗਾਰੜੂ—ਗਾਰੁੜ-ਮੰਤ੍ਰ ਜਾਣਨ ਵਾਲਾ; ਸੱਪ ਦਾ ਜ਼ਹਰ ਹਟਾਣ ਵਾਲਾ ਮੰਤਰ ਜਾਣਨ ਵਾਲਾ । ਮਲਿ—ਮਲ ਕੇ । ਦਲਿ—ਦਲ ਕੇ । ਮਲਿ ਦਲਿ—ਚੰਗੀ ਤਰ੍ਹਾਂ ਮਲ ਕੇ । ਤਿਨਿ—ਤਿਸ ਨੇ, ਉਸ ਨੇ ।

**ਅਰਥ** :—ਮਾਇਆ ਸੱਪਣੀ ਬਣੀ ਹੋਈ ਹੈ ਜਗਤ ਵਿਚ (ਹਰੇਕ ਜੀਵ ਨੂੰ) ਚੰਬੜੀ ਹੋਈ ਹੈ, ਜੋ ਇਸ ਦਾ ਗ਼ੁਲਾਮ ਬਣਦਾ ਹੈ ਉਸੇ ਨੂੰ ਇਹ ਮਾਰ ਮੁਕਾਂਦੀ ਹੈ ।

ਕੋਈ ਵਿਰਲਾ ਗੁਰਮੁਖ ਹੁੰਦਾ ਹੈ ਜੋ ਇਸ ਮਾਇਆ-ਸੱਪਣੀ ਦੇ ਜ਼ਹਿਰ ਦਾ ਮੰਤ੍ਰ ਜਾਣਦਾ ਹੈ, ਉਸ ਨੇ ਇਸ ਨੂੰ ਚੰਗੀ ਤਰ੍ਹਾਂ ਮਲ ਕੇ ਪੈਰਾਂ ਹੇਠ ਸੁੱਟ ਲਿਆ ਹੈ । ਹੇ ਨਾਨਕ ! ਇਸ ਮਾਇਆ ਸੱਪਣੀ ਤੋਂ ਉਹੀ ਬਚੇ ਹਨ ਜੋ ਸੱਚੇ ਪ੍ਰਭੂ ਵਿਚ ਸੁਰਤਿ ਜੋੜਦੇ ਹਨ ।੨।

**ਪਉੜੀ ॥ ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ ॥ ਅੰਦਰਿ ਧੀਰਕ ਹੋਇ ਪੂਰਾ ਪਾਇਸੀ ॥ ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ ॥ ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ ॥ ਸੋ ਪ੍ਰਭੁ ਮੇਰਾ ਅਤਿ ਵਡਾ ਗੁਰਮੁਖਿ ਮੇਲਾਇਸੀ ॥੫॥ {ਪੰਨਾ ੫੧੦}**

**ਪਦ ਅਰਥ** :—ਢਾਢੀ—ਸਿਫ਼ਤਿ-ਸਾਲਾਹ ਕਰਨ ਵਾਲਾ । ਧੀਰਕ—ਧੀਰਜ । ਪਾਇਸੀ—ਪਾ ਲਏਗਾ, ਲੱਭ ਲਏਗਾ । ਧੁਰਿ—ਧੁਰੋਂ ਪ੍ਰਭੂ ਦੇ ਹੁਕਮ ਅਨੁਸਾਰ ।

**ਅਰਥ** :—ਜਦੋਂ ਮਨੁੱਖ ਢਾਢੀ ਬਣ ਕੇ ਅਰਦਾਸ ਕਰਦਾ ਹੈ ਤੇ ਪ੍ਰਭੂ ਨੂੰ ਸੁਣਾਂਦਾ ਹੈ ਤਾਂ ਇਸ ਦੇ ਅੰਦਰ ਧੀਰਜ ਆਉਂਦੀ ਹੈ (ਮਾਇਆ-ਮੋਹ ਤੇ ਹਉਮੈ ਦੂਰ ਹੁੰਦੇ ਹਨ) ਤੇ ਪੂਰਾ ਪ੍ਰਭੂ ਇਸ ਨੂੰ ਮਿਲਦਾ ਹੈ । ਧੁਰੋਂ (ਪਿਛਲੀ ਕੀਤੀ ਸਿਫ਼ਤਿ-ਸਾਲਾਹ ਅਨੁਸਾਰ) ਜੋ (ਭਗਤੀ ਦਾ) ਲੇਖ ਮੱਥੇ ਤੇ ਉੱਘੜਦਾ ਹੈ ਤੇ ਉਹੋ ਜਿਹੇ (ਭਾਵ, ਸਿਫ਼ਤਿ-ਸਾਲਾਹ ਵਾਲੇ) ਕੰਮ ਕਰਦਾ ਹੈ । (ਇਸ ਤਰ੍ਹਾਂ) ਜਦੋਂ ਖਸਮ ਦਿਆਲ ਹੁੰਦਾ ਹੈ ਤਾਂ ਇਸ ਨੂੰ ਪ੍ਰਭੂ ਦਾ ਮਹਿਲ-ਰੂਪ ਅਸਲ ਘਰ ਲੱਭ ਪੈਂਦਾ ਹੈ ।

ਪਰ ਮੇਰਾ ਉਹ ਪ੍ਰਭੂ ਹੈ ਬਹੁਤ ਵੱਡਾ, ਗੁਰੂ ਦੀ ਰਾਹੀਂ ਹੀ ਮਿਲਦਾ ਹੈ ।੫।

**ਸਲੋਕ ਮਃ ੩ ॥ ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ ॥ ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ ॥ ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥ ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥੧॥ {ਪੰਨਾ ੫੧੦}**

**ਪਦ ਅਰਥ** :—ਹਜੂਰਿ—ਅੰਗ-ਸੰਗ । ਨਦਰਿ—ਮਿਹਰ ਦੀ ਨਜ਼ਰ {ਨੋਟ :—ਅਰਬੀ ਦੇ 'ਜ਼' ਨੂੰ 'ਦ' ਭੀ ਪੜ੍ਹਿਆ ਜਾਂਦਾ ਹੈ; ਏਸੇ ਤਰ੍ਹਾਂ 'ਕਾਜ਼ੀ' ਤੇ 'ਕਾਦੀ', 'ਕਾਗਜ਼' ਤੇ 'ਕਾਗਦ') । ਸੁਹਾਗਣਿ—ਸੁ-ਭਾਗਣਿ, ਚੰਗੇ ਭਾਗਾਂ ਵਾਲੀ ।

**ਅਰਥ** :—ਸਭ (ਜੀਵ-ਇਸਤ੍ਰੀਆਂ) ਦਾ ਖਸਮ ਇਕ ਪਰਮਾਤਮਾ ਹੈ ਜੋ ਸਦਾ ਹੀ ਇਹਨਾਂ ਦੇ ਅੰਗ-ਸੰਗ ਰਹਿੰਦਾ ਹੈ, ਪਰ, ਹੇ ਨਾਨਕ ! ਜੋ (ਜੀਵ-ਇਸਤ੍ਰੀ) ਉਸ ਦਾ ਹੁਕਮ ਨਹੀਂ ਮੰਨਦੀ (ਉਸ ਦੀ ਰਜ਼ਾ ਵਿਚ ਨਹੀਂ ਤੁਰਦੀ) ਉਸ ਨੂੰ ਉਹ ਖਸਮ ਹਿਰਦੇ-ਘਰ ਵਿਚ ਵੱਸਦਾ ਹੋਇਆ ਭੀ ਕਿਤੇ ਦੂਰ ਵੱਸਦਾ ਜਾਪਦਾ ਹੈ ।

ਹੁਕਮ ਭੀ ਉਹਨਾਂ ਹੀ (ਜੀਵ-ਇਸਤ੍ਰੀਆਂ) ਤੋਂ ਮਨਾਂਦਾ ਹੈ ਜਿਨ੍ਹਾਂ ਉੱਤੇ ਮਿਹਰ ਦੀ ਨਜ਼ਰ ਕਰਦਾ ਹੈ; ਜਿਸ ਨੇ ਹੁਕਮ ਮੰਨ ਕੇ ਸੁਖ ਹਾਸਲ ਕੀਤਾ ਹੈ, ਉਹ ਪ੍ਰੇਮ ਵਾਲੀ ਚੰਗੇ ਭਾਗਾਂ ਵਾਲੀ ਹੋ ਜਾਂਦੀ ਹੈ ।੧।

**ਮਃ ੩ ॥ ਰੈਣਿ ਸਬਾਈ ਜਲਿ ਮੁਈ, ਕੰਤ ਨ ਲਾਇਓ ਭਾਉ ॥ ਨਾਨਕ ਸੁਖਿ ਵਸਨਿ ਸੋੁਹਾਗਣੀ, ਜਿਨ੍ ਪਿਆਰਾ ਪੁਰਖੁ ਹਰਿ ਰਾਉ ॥੨॥ {ਪੰਨਾ ੫੧੦}**

**ਪਦ ਅਰਥ** :—ਰੈਣਿ ਸਬਾਈ—(ਜ਼ਿੰਦਗੀ ਰੂਪ) ਸਾਰੀ ਰਾਤਿ । ਭਾਉ—ਪਿਆਰ । ਸੁਖਿ—ਸੁਖ ਨਾਲ । ਸੋੁਹਾਗਣੀ—ਅੱਖਰ 'ਸ' ਦੀਆਂ ਦੋ ਲਗਾਂ ( ੋ ) ਤੇ ( ੁ ) ਵਿਚੋਂ ਏਥੇ ( ੁ ) ਪੜ੍ਹਨਾ ਹੈ ।

**ਅਰਥ** :—ਜਿਸ ਜੀਵ-ਇਸਤ੍ਰੀ ਨੇ ਕੰਤ ਪ੍ਰਭੂ ਨਾਲ ਪਿਆਰ ਨਾਹ ਕੀਤਾ, ਉਹ (ਜ਼ਿੰਦਗੀ ਰੂਪ) ਸਾਰੀ ਰਾਤ ਸੜ ਮੁਈ (ਉਸ ਦੀ ਸਾਰੀ ਉਮਰ ਦੁੱਖਾਂ ਵਿਚ ਲੰਘੀ) । ਪਰ, ਹੇ ਨਾਨਕ ! ਜਿਨ੍ਹਾਂ ਦਾ ਪਿਆਰਾ ਅਕਾਲ ਪੁਰਖ (ਖਸਮ) ਹੈ ਉਹ ਭਾਗਾਂ ਵਾਲੀਆਂ ਸੁਖ ਨਾਲ ਸੌਂਦੀਆਂ ਹਨ (ਜ਼ਿੰਦਗੀ ਦੀ ਰਾਤ ਸੁਖ ਨਾਲ ਗੁਜ਼ਾਰਦੀਆਂ ਹਨ) ।੨।

**ਪਉੜੀ ॥ ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥ ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥ ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥ ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤਸਰਿ ਨਾਤਾ ॥ ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥੬॥ {ਪੰਨਾ ੫੧੦}**

ਪਦ ਅਰਥ :—ਫਿਰਿ—ਭਉਂ ਕੇ । ਉਪਾਇ ਕਿਤੈ—ਕਿਸੇ ਢੰਗ ਨਾਲ । ਕਰਮ ਵਿਧਾਤਾ—ਕਰਮਾਂ ਦੀ ਬਿਧ ਬਨਾਣ ਵਾਲਾ, ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਜੀਵਾਂ ਨੂੰ ਪੈਦਾ ਕਰਨ ਵਾਲਾ । ਮਨਿ—ਮਨ ਵਿਚ । ਅੰਮ੍ਰਿਤਸਰਿ—ਅੰਮ੍ਰਿਤ ਦੇ ਸਰ ਵਿਚ । ਹਰਿ ਅੰਮ੍ਰਿਤਸਰਿ—ਹਰੀ ਦੇ ਨਾਮ ਅੰਮ੍ਰਿਤ ਦੇ ਸਰੋਵਰ ਵਿਚ । ਬੋਲਾਤਾ—ਬੁਲਾਂਦਾ ਹੈ, ਆਪਣੀ ਸਿਫ਼ਤਿ ਕਰਾਂਦਾ ਹੈ ।

**ਅਰਥ** :—ਮੈਂ ਸਾਰਾ ਸੰਸਾਰ ਟੋਲ ਕੇ ਵੇਖ ਲਿਆ ਹੈ, ਇਕ ਪਰਮਾਤਮਾ ਹੀ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ; ਜੀਵਾਂ ਦੇ ਕਰਮਾਂ ਦੀ ਬਿਧ ਬਨਾਣ ਵਾਲਾ ਉਹ ਪ੍ਰਭੂ ਕਿਸੇ ਚਤੁਰਾਈ ਸਿਆਣਪ ਨਾਲ ਨਹੀਂ ਲੱਭਦਾ; ਸਿਰਫ਼ ਗੁਰੂ ਦੇ ਸ਼ਬਦ ਦੁਆਰਾ ਹਿਰਦੇ ਵਿਚ ਵੱਸਦਾ ਹੈ ਤੇ ਸੌਖਾ ਹੀ ਪਛਾਣਿਆ ਜਾ ਸਕਦਾ ਹੈ ।

ਜੋ ਮਨੁੱਖ ਪ੍ਰਭੂ ਦੇ ਨਾਮ-ਅੰਮ੍ਰਿਤ ਦੇ ਸਰੋਵਰ ਵਿਚ ਨ੍ਹਾਉਂਦਾ ਹੈ ਉਸ ਦੇ ਅੰਦਰੋਂ ਤ੍ਰਿਸਨਾ ਦੀ ਅੱਗ ਬੁਝ ਜਾਂਦੀ ਹੈ; ਇਹ ਉਸ ਵੱਡੇ ਦੀ ਵਡਿਆਈ ਹੈ ਕਿ (ਜੀਵ ਪਾਸੋਂ) ਗੁਰੂ ਦੀ ਰਾਹੀਂ ਆਪਣੀ ਸਿਫ਼ਤਿ-ਸਾਲਾਹ ਕਰਾਂਦਾ ਹੈ ।੬।

**ਸਲੋਕੁ ਮਃ ੩ ॥ ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ ॥ ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ ॥ ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ ॥ ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ ॥ ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ ॥੧॥ {ਪੰਨਾ ੫੧੦-੫੧੧}**

**ਪਦ ਅਰਥ** :—ਹੰਸ—ਜੀਵ-ਆਤਮਾ । ਕਿਆ ਪ੍ਰੀਤਿ—ਕਾਹਦੀ ਪ੍ਰੀਤ (ਕੱਚੀ ਪ੍ਰੀਤ) । ਪਇਆ ਹੀ—ਪਈ ਨੂੰ ਹੀ । ਕਿ—ਕੀਹ । ਅੰਧੁ—ਗਿਆਨ-ਹੀਣ । ਪਉਣੈ—ਪਉਣ ਨੂੰ, ਜੀਵਾਤਮਾ ਨੂੰ । ਫਿਰਿ ਫਿਰਿ—ਮੁੜ ਮੁੜ । ਆਵਾ ਜਾਇ—ਆਉਂਦਾ ਜਾਂਦਾ ਹਾਂ । ਜਿ—ਜਿਸ ਕਰਕੇ । ਰਹਾ—ਮੈਂ ਰਹਾਂ ।

**ਅਰਥ** :—ਸਰੀਰ ਤੇ ਆਤਮਾ ਦਾ ਕੱਚਾ ਜਿਹਾ ਪਿਆਰ ਹੈ, (ਅੰਤ ਵੇਲੇ, ਇਹ ਆਤਮਾ ਸਰੀਰ ਨੂੰ) ਡਿੱਗੇ ਨੂੰ ਹੀ ਛੱਡ ਕੇ ਤੁਰ ਜਾਂਦਾ ਹੈ; ਜਦੋਂ (ਆਖ਼ਰ) ਤੁਰਨ ਵੇਲੇ ਇਹ ਸਰੀਰ ਨਾਲ ਨਹੀਂ ਜਾਂਦਾ ਤਾਂ ਇਸ ਨੂੰ ਝੂਠ ਬੋਲ ਬੋਲ ਕੇ ਪਾਲਣ ਦਾ ਕੀਹ ਲਾਭ ? (ਸਰੀਰ ਤਾਂ ਮਿੱਟੀ ਸਮਝੋ) ਗਜਾਨਹੀਣ ਹੈ (ਝੂਠ ਬੋਲ ਬੋਲ ਕੇ ਇਸ ਨੂੰ ਪਾਲਿਆਂ ਆਖ਼ਰ ਲੇਖਾ ਜੀਵਾਤਮਾ ਤੋਂ ਹੀ ਮੰਗਿਆ ਜਾਂਦਾ ਹੈ) । ਜੀਵਾਤਮਾ ਨੂੰ ਜੇ ਪੁੱਛੋ (ਕਿ ਇਹ ਸਰੀਰ ਪਾਲਣ ਵਿਚ ਹੀ ਕਿਉਂ ਲੱਗਾ ਰਿਹਾ, ਤਾਂ ਇਸ ਦਾ ਉੱਤਰ ਇਹ ਹੈ ਕਿ) ਮੈਂ ਮਾਇਆ ਦੇ ਮੋਹ ਵਿਚ ਫਸਿਆ ਮੁੜ ਮੁੜ ਜਨਮ ਮਰਨ ਵਿਚ ਪਿਆ ਰਿਹਾ; ਹੇ ਨਾਨਕ ! ਮੈਂ ਖਸਮ ਦਾ ਹੁਕਮ ਨਾਹ ਪਛਾਣਿਆ ਜਿਸ ਦੀ ਬਰਕਤਿ ਨਾਲ ਮੈਂ ਸੱਚੇ ਪ੍ਰਭੂ ਵਿਚ ਟਿਕਿਆ ਰਹਿੰਦਾ ।੧।

**ਮਃ ੩ ॥ ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥ ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ॥ ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥ ਪੂਰੇ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ ॥ ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮ ਧਨੁ ਖਟਿਆ ਆਇ ॥੨॥ {ਪੰਨਾ ੫੧੧}**

**ਪਦ ਅਰਥ** :—ਤਸਕਰੁ—ਚੋਰ । ਜੋਹਿ ਨ ਸਕਈ—ਤੱਕ ਨਹੀਂ ਸਕਦਾ । ਓਚਕਾ—ਗੰਢ-ਕੱਪ । ਜੀਐ ਸੇਤੀ—ਜਿੰਦ ਦੇ ਨਾਲ ਹੀ । ਪਲੇ ਨ ਪਾਇ—ਨਹੀਂ ਮਿਲਦਾ । ਧਨੁ—ਮੁਬਾਰਕ, ਭਾਗਾਂ ਵਾਲੇ । ਆਇ—ਏਥੇ ਆ ਕੇ, ਜਗਤ ਵਿਚ ਆ ਕੇ ।

**ਅਰਥ** :—ਪਰਮਾਤਮਾ ਦਾ ਨਾਮ ਹੀ ਇਕ ਐਸਾ ਧਨ ਹੈ ਜੋ ਸਦਾ ਕਾਇਮ ਰਹਿੰਦਾ ਹੈ, ਹੋਰ ਧਨ ਕਦੇ ਮਿਲਿਆ ਤੇ ਕਦੇ ਨਾਸ ਹੋ ਗਿਆ; ਇਸ ਧਨ ਵਲ ਕੋਈ ਚੋਰ ਅੱਖ ਚੁੱਕ ਕੇ ਨਹੀਂ ਵੇਖ ਸਕਦਾ, ਕੋਈ ਗੰਢ-ਕੱਪ ਇਸ ਨੂੰ ਖੋਹ ਨਹੀਂ ਸਕਦਾ । ਪਰਮਾਤਮਾ ਦਾ ਨਾਮ-ਰੂਪ ਇਹ ਧਨ ਜਿੰਦ ਦੇ ਨਾਲ ਹੀ ਰਹਿੰਦਾ ਹੈ ਜਿੰਦ ਦੇ ਨਾਲ ਹੀ ਜਾਂਦਾ ਹੈ, ਇਹ ਧਨ ਪੂਰੇ ਗੁਰੂ ਤੋਂ ਮਿਲਦਾ ਹੈ, ਪਰ ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਸ ਨੂੰ ਨਹੀਂ ਲੱਭਦਾ ।

ਹੇ ਨਾਨਕ ! ਭਾਗਾਂ ਵਾਲੇ ਹਨ ਉਹ ਵਣਜਾਰੇ, ਜਿਨ੍ਹਾਂ ਜਗਤ ਵਿਚ ਆ ਕੇ ਪਰਮਾਤਮਾ ਦਾ ਨਾਮ ਰੂਪ ਧਨ ਖੱਟਿਆ ਹੈ ।੨।

**ਪਉੜੀ ॥ ਮੇਰਾ ਸਾਹਿਬੁ ਅਤਿ ਵਡਾ ਸਚੁ ਗਹਿਰ ਗੰਭੀਰਾ ॥ ਸਭੁ ਜਗੁ ਤਿਸ ਕੈ ਵਸਿ ਹੈ ਸਭੁ ਤਿਸ ਕਾ ਚੀਰਾ ॥ ਗੁਰ ਪਰਸਾਦੀ ਪਾਈਐ ਨਿਹਚਲੁ ਧਨੁ ਧੀਰਾ ॥ ਕਿਰਪਾ ਤੇ ਹਰਿ ਮਨਿ ਵਸੈ ਭੇਟੈ ਗੁਰੁ ਸੂਰਾ ॥ ਗੁਣਵੰਤੀ ਸਾਲਾਹਿਆ ਸਦਾ ਥਿਰੁ ਨਿਹਚਲੁ ਹਰਿ ਪੂਰਾ ॥੭॥ {ਪੰਨਾ ੫੧੧}**

**ਪਦ ਅਰਥ** :—ਗਹਿਰ—ਡੂੰਘਾ । ਗੰਭੀਰ—ਧੀਰਜ ਵਾਲਾ । ਚੀਰਾ—ਪੱਲਾ, ਆਸਰਾ । ਧਨੁ ਧੀਰਾ—ਸਦਾ-ਥਿਰ ਰਹਿਣ ਵਾਲਾ ਧਨ । ਭੇਟੈ—ਮਿਲਦਾ ਹੈ । (ਭੇਟੈ ਗੁਰੂ—ਗੁਰੂ ਮਿਲਦਾ ਹੈ । ਭੇਟੈ ਗੁਰੁ—ਗੁਰੂ ਨੂੰ ਮਿਲਦਾ ਹੈ । ਵਿਆਕਰਣ ਅਨੁਸਾਰ ਇਸ ਲਫ਼ਜ਼ 'ਭੇਟੈ' ਦੀ ਵਰਤੋਂ ਗਹੁ ਨਾਲ ਸਮਝਣ-ਜੋਗ ਹੈ । ਸੋ, ਏਥੇ 'ਜੋ ਸੂਰਮੇ ਗੁਰੂ ਨੂੰ ਮਿਲਦਾ ਹੈ' ਅਰਥ ਕਰਨਾ ਗ਼ਲਤ ਹੈ) ।

**ਅਰਥ :**—ਮੇਰਾ ਮਾਲਕ ਪ੍ਰਭੂ ਬਹੁਤ ਹੀ ਵੱਡਾ ਹੈ, ਸਦਾ ਕਾਇਮ ਰਹਿਣ ਵਾਲਾ ਹੈ, ਡੂੰਘਾ ਹੈ ਤੇ ਧੀਰਜ ਵਾਲਾ ਹੈ, ਸਾਰਾ ਸੰਸਾਰ ਉਸ ਦੇ ਵੱਸ ਵਿਚ ਹੈ, ਸਾਰਾ ਜਗਤ ਉਸੇ ਦੇ ਆਸਰੇ ਹੈ । ਉਸ ਪ੍ਰਭੂ ਦਾ ਨਾਮ-ਧਨ ਸਦਾ ਕਾਇਮ ਰਹਿਣ ਵਾਲਾ ਹੈ, ਅਟੱਲ ਹੈ, ਤੇ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ । ਪ੍ਰਭੂ ਦੀ ਮਿਹਰ ਨਾਲ ਸੂਰਮਾ ਗੁਰੂ ਮਿਲਦਾ ਹੈ ਤੇ ਹਰਿ-ਨਾਮ ਮਨ ਵਿਚ ਵੱਸਦਾ ਹੈ, ਉਸ ਸਦਾ-ਥਿਰ ਅਡੋਲ ਤੇ ਪੂਰੇ ਪ੍ਰਭੂ ਨੂੰ ਗੁਣ ਵਾਲਿਆਂ ਨੇ ਸਾਲਾਹਿਆ ਹੈ ।੭।

**ਸਲੋਕੁ ਮਃ ੩ ॥ ਧ੍ਰਿਗੁ ਤਿਨ੍ਹਾ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ ਤਿਆਗਦੇ ਦੁਖੁ ਹਉਮੈ ਪਾਪ ਕਮਾਇ ॥ ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ ਤਿਨ੍ ਬੂਝ ਨ ਕਾਈ ਪਾਇ ॥ ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ ॥ ਗੁਰ ਪਰਸਾਦੀ ਕੋ ਨਾਮੁ ਧਿਆਏ ਤਿਸੁ ਹਉਮੈ ਵਿਚਹੁ ਜਾਇ ॥ ਨਾਨਕ ਜਿਸੁ ਪੂਰਬਿ ਹੋਵੈ ਲਿਖਿਆ ਸੋ ਗੁਰ ਚਰਣੀ ਆਇ ਪਾਇ ॥੧॥ {ਪੰਨਾ ੫੧੧}**

**ਪਦ ਅਰਥ** :—ਪਰਹਰਿ—ਛੱਡ ਕੇ । ਵਿਆਪੇ—ਫਸੇ ਹੋਏ । ਬੂਝ—ਸਮਝ, ਮੱਤ । ਹਲਤਿ—ਇਸ ਲੋਕ ਵਿਚ । ਪਲਤਿ—ਪਰ-ਲੋਕ ਵਿਚ । ਪੂਰਬਿ—ਸ਼ੁਰੂ ਤੋਂ ।

ਅਰਥ :—ਫਿਟੇ-ਮੂੰਹ ਉਹਨਾਂ ਦੇ ਜੀਊਣ ਨੂੰ, ਜੋ ਪਰਮਾਤਮਾ ਦੇ ਨਾਮ ਦਾ ਆਨੰਦ ਉੱਕਾ ਹੀ ਤਿਆਗ ਦੇਂਦੇ ਹਨ ਤੇ ਹਉਮੈ ਵਿਚ ਪਾਪ ਕਰ ਕੇ ਦੁਖ ਸਹੇੜਦੇ ਹਨ, ਅਜੇਹੇ ਜਾਹਲ ਮਨ ਦੇ ਪਿਛੇ ਤੁਰਦੇ ਹਨ, ਤੇ ਮਾਇਆ ਦੇ ਮੋਹ ਵਿਚ ਜਕੜੇ ਰਹਿੰਦੇ ਹਨ, ਉਹਨਾਂ ਨੂੰ ਕੋਈ ਮੱਤ ਨਹੀਂ ਹੁੰਦੀ । ਉਹਨਾਂ ਨੂੰ ਨਾਹ ਇਸ ਲੋਕ ਵਿਚ ਨਾਹ ਪਰਲੋਕ ਵਿਚ ਕੋਈ ਸੁਖ ਮਿਲਦਾ ਹੈ, ਮਰਨ ਵੇਲੇ ਭੀ ਹੱਥ ਮਲਦੇ ਹੀ ਜਾਂਦੇ ਹਨ ।

ਜੋ ਮਨੁੱਖ ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ ਨਾਮ ਸਿਮਰਦਾ ਹੈ ਉਸ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ । ਹੇ ਨਾਨਕ ! ਜਿਸ ਦੇ ਮੱਥੇ ਤੇ ਧੁਰੋਂ ਭਾਗ ਹੋਵੇ ਉਹ ਮਨੁੱਖ ਸਤਿਗੁਰੂ ਦੀ ਚਰਨੀਂ ਆ ਪੈਂਦਾ ਹੈ ।੧।

**ਮਃ ੩ ॥ ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥ ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥ ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ॥ ਓਇ ਧਰਮਿ ਰਲਾਏ ਨਾ ਰਲਨਿ੍ ਓਨ੍ਾ ਅੰਦਰਿ ਕੂੜੁ ਸੁਆਉ ॥ ਨਾਨਕ ਕਰਤੈ ਬਣਤ ਬਣਾਈ, ਮਨਮੁਖ ਕੂੜੁ ਬੋਲਿ ਬੋਲਿ ਡੁਬੇ, ਗੁਰਮੁਖਿ ਤਰੇ ਜਪਿ ਹਰਿ ਨਾਉ ॥੨॥ {ਪੰਨਾ ੫੧੧}**

**ਪਦ ਅਰਥ** :—ਊਧਾ—ਉਲਟਾ । ਸਕਤੀ—ਮਾਇਆ । ਉਪਾਉ—ਉੱਦਮ । ਮੁਖਿ—ਮੂੰਹੋਂ । ਆਲਾਉ—ਆਲਾਪ, ਬੋਲ । ਧਰਮਿ—ਧਰਮ ਵਿਚ । ਰਲਾਏ—ਜੋੜੇ ਹੋਏ । ਸੁਆਉ—ਸੁਆਰਥ, ਖ਼ੁਦ-ਗ਼ਰਜ਼ੀ ।

(ਨੋਟ :—ਲਫ਼ਜ਼ 'ਅੰਦਰੁ' ਤੇ 'ਅੰਦਰਿ' ਦਾ ਫ਼ਰਕ ਚੇਤੇ ਰੱਖਣ-ਯੋਗ ਹੈ) ।

**ਅਰਥ** :—ਆਪ-ਹੁਦਰਾ ਮਨੁੱਖ (ਮਾਨੋ) ਉਲਟਾ ਕਉਲ-ਫੁੱਲ ਹੈ, ਇਸ ਵਿਚ ਨਾਹ ਭਗਤੀ ਹੈ ਨਾਹ ਸਿਮਰਨ, ਇਹ ਮਾਇਆ ਦੇ ਅਸਰ ਹੇਠ ਹੀ ਕਾਰ ਵਿਹਾਰ ਕਰਦਾ ਹੈ, ਕੂੜ (ਮਾਇਆ) ਹੀ ਇਸ ਦਾ ਪ੍ਰਯੋਜਨ (ਜ਼ਿੰਦਗੀ ਦਾ ਨਿਸ਼ਾਨਾ) ਹੈ, ਆਪ-ਹੁਦਰੇ ਮਨੁੱਖ ਦਾ ਅੰਦਰਲਾ ਭਿੱਜਦਾ ਨਹੀਂ, ਚਿੱਤ ਰੱਜਦਾ ਨਹੀਂ, ਮੂੰਹੋਂ ਭੀ ਫਿੱਕਾ ਬੋਲ ਹੀ ਬੋਲਦਾ ਹੈ ।

ਐਸੇ ਬੰਦੇ ਧਰਮ ਵਿਚ ਜੋੜੇ ਜੁੜਦੇ ਨਹੀਂ ਕਿਉਂਕਿ ਉਹਨਾਂ ਦੇ ਅੰਦਰ ਕੂੜ ਤੇ ਖ਼ੁਦਗ਼ਰਜ਼ੀ ਹੈ । ਹੇ ਨਾਨਕ ! ਕਰਤਾਰ ਨੇ ਐਸੀ ਖੇਡ ਰਚੀ ਹੈ ਕਿ ਮਨ ਦੇ ਪਿਛੇ ਤੁਰਨ ਵਾਲੇ ਬੰਦੇ ਤਾਂ ਝੂਠ ਬੋਲ ਬੋਲ ਕੇ ਗ਼ਰਕ ਹੁੰਦੇ ਹਨ ਤੇ ਗੁਰੂ ਦੇ ਸਨਮੁਖ ਰਹਿਣ ਵਾਲੇ ਨਾਮ ਜਪ ਕੇ (ਸ਼ਕਤੀ ਦੇ ਹੜ੍ਹ ਵਿਚੋਂ) ਤਰ ਜਾਂਦੇ ਹਨ ।੨।

**ਪਉੜੀ ॥ ਬਿਨੁ ਬੂਝੇ ਵਡਾ ਫੇਰੁ ਪਇਆ ਫਿਰਿ ਆਵੈ ਜਾਈ ॥ ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ ॥ ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ ਗਵਾਈ ॥ ਤ੍ਰਿਸਨਾ ਭੁਖ ਵਿਚਹੁ ਉਤਰੈ ਸੁਖੁ ਵਸੈ ਮਨਿ ਆਈ ॥ ਸਦਾ ਸਦਾ ਸਾਲਾਹੀਐ ਹਿਰਦੈ ਲਿਵ ਲਾਈ ॥੮॥ {ਪੰਨਾ ੫੧੧}**

**ਪਦ ਅਰਥ** :—ਬਿਨੁ ਬੂਝੇ—(ਇਹ ਗੱਲ) ਸਮਝਣ ਤੋਂ ਬਿਨਾ (ਕਿ 'ਗੁਰ ਪਰਸਾਦੀ ਪਾਈਐ'—ਵੇਖੋ ਪਉੜੀ ਨੰ: ੭) । ਫੇਰੁ—ਗੇੜ, ਜਨਮ ਮਰਨ ਦਾ ਲੰਮਾ ਚੱਕਰ ।

**ਅਰਥ** :—(ਇਹ ਗੱਲ) ਸਮਝਣ ਤੋਂ ਬਿਨਾ (ਕਿ 'ਗੁਰ ਪਰਸਾਦੀ ਪਾਈਐ', ਮਨੁੱਖ ਨੂੰ) ਜਨਮ ਮਰਨ ਦਾ ਲੰਮਾ ਚੱਕਰ ਲਾਣਾ ਪੈਂਦਾ ਹੈ, ਮਨੁੱਖ ਮੁੜ ਮੁੜ ਜੰਮਦਾ ਮਰਦਾ ਹੈ, ਗੁਰੂ ਦੀ ਸੇਵਾ (ਸਾਰੀ ਉਮਰ ਹੀ) ਨਹੀਂ ਕਰਦਾ (ਭਾਵ, ਸਾਰੀ ਉਮਰ ਗੁਰੂ ਦੇ ਕਹੇ ਤੇ ਨਹੀਂ ਤੁਰਦਾ) ਆਖ਼ਰ (ਮਰਨ ਵੇਲੇ) ਹੱਥ ਮਲਦਾ ਜਾਂਦਾ ਹੈ ।

ਜਦੋਂ ਪ੍ਰਭੂ ਆਪਣੀ ਮਿਹਰ ਕਰਦਾ ਹੈ ਤਾਂ ਗੁਰੂ ਮਿਲਦਾ ਹੈ, ਅੰਦਰੋਂ ਆਪਾ-ਭਾਵ ਦੂਰ ਹੁੰਦਾ ਹੈ, ਮਾਇਆ ਦੀ ਤ੍ਰਿਸਨਾ ਭੁੱਖ ਵਿਚੋਂ ਉਤਰਦੀ ਹੈ, ਮਨ ਵਿਚ ਸੁਖ ਆ ਵੱਸਦਾ ਹੈ, ਤੇ ਸੁਰਤਿ ਜੋੜ ਕੇ ਸਦਾ ਹਿਰਦੇ ਵਿਚ ਪ੍ਰਭੂ ਸਿਮਰਿਆ ਜਾ ਸਕਦਾ ਹੈ ।੮।

**ਸਲੋਕੁ ਮਃ ੩ ॥ ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ ॥ ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥ ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ ॥ ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨ੍ਣਾ ਨਾਨਕ ਨਾਮੁ ਵਡਾਈ ਹੋਇ ॥੧॥ {ਪੰਨਾ ੫੧੧}**

**ਪਦ ਅਰਥ** :—ਜਿ—ਜੋ ਮਨੁੱਖ । ਸਭੁ ਕੋਇ—ਹਰੇਕ ਪ੍ਰਾਣੀ । ਸੀਤਲ—ਸੀਤਲਤਾ, ਠੰਢ । ਸਾਤਿ—ਸ਼ਾਂਤੀ । ਅੰਮ੍ਰਿਤੁ—'ਨਾਮ' ।

**ਅਰਥ** :—ਜੋ ਮਨੁੱਖ ਆਪਣੇ ਗੁਰੂ ਦੇ ਕਹੇ ਤੇ ਤੁਰਦਾ ਹੈ, ਹਰੇਕ ਬੰਦਾ ਉਸ ਦਾ ਆਦਰ ਕਰਦਾ ਹੈ, ਸੋ, (ਜਗਤ ਵਿਚ ਭੀ ਮਾਣ ਹਾਸਲ ਕਰਨ ਲਈ) ਸਾਰੇ ਉਪਾਵਾਂ ਤੋਂ ਵੱਡਾ ਉਪਾਉ ਇਹੀ ਹੈ ਕਿ ਪ੍ਰਭੂ ਦਾ ਨਾਮ ਮਿਲ ਜਾਏ, 'ਨਾਮ' ਜਪਿਆਂ ਸਦਾ ਹਿਰਦੇ ਵਿਚ ਸੁਖ ਹੁੰਦਾ ਹੈ, ਮਨ ਵਿਚ ਠੰਢ ਤੇ ਸ਼ਾਂਤੀ ਆ ਵੱਸਦੀ ਹੈ । (ਗੁਰੂ ਦੀ ਆਗਿਆ ਵਿਚ ਤੁਰ ਕੇ 'ਨਾਮ' ਜਪਣ ਵਾਲੇ ਬੰਦੇ ਦੀ) ਖ਼ੁਰਾਕ ਤੇ ਪੁਸ਼ਾਕ ਅੰਮ੍ਰਿਤ (-ਨਾਮ) ਹੀ ਹੋ ਜਾਂਦੀ ਹੈ (ਭਾਵ, ਪ੍ਰਭੂ ਦਾ ਨਾਮ ਹੀ ਉਸਦੀ ਜ਼ਿੰਦਗੀ ਦਾ ਆਸਰਾ ਹੋ ਜਾਂਦਾ ਹੈ) ਹੇ ਨਾਨਕ ! ਨਾਮ ਹੀ ਉਸ ਲਈ ਆਦਰ ਮਾਣ ਹੈ ।੧।

{ਨੋਟ :—ਅਗਲੇ ਸਲੋਕ ਤੇ ਪਉੜੀ ਵਿਚ 'ਅਨਦਿਨੁ ਲਾਗੈ ਧਿਆਨੁ' 'ਅਨਦਿਨੁ ਹਰਿ ਕੇ ਗੁਣ ਰਵੈ' ਤੁਕਾਂ ਦੇ ਨਾਲ ਇਹੀ ਭਾਵ ਰਲਦਾ ਹੈ ਕਿ 'ਨਾਮ' ਉਸ ਮਨੁੱਖ ਦਾ ਜੀਵਨ-ਆਧਾਰ ਬਣ ਜਾਂਦਾ ਹੈ । ਸੋ ਏਥੇ ਲਫ਼ਜ਼ 'ਅੰਮ੍ਰਿਤ' ਦਾ ਅਰਥ 'ਪਵਿਤ੍ਰ' ਢੁਕਦਾ ਨਹੀਂ ਹੈ ।}

**ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ॥ ਹਰਿ ਸੁਖਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ ॥ ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ ॥੨॥ {ਪੰਨਾ ੫੧੨}**

**ਅਰਥ** :—ਹੇ ਮੇਰੇ ਮਨ ! ਸਤਿਗੁਰੂ ਦੀ ਸਿੱਖਿਆ ਸੁਣ (ਭਾਵ, ਸਿੱਖਿਆ ਤੇ ਤੁਰ) ਤੈਨੂੰ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਮਿਲ ਪਏਗਾ; ਸੁਖਾਂ ਦਾ ਦਾਤਾ ਪਰਮਾਤਮਾ ਮਨ ਵਿਚ ਆ ਵੱਸੇਗਾ, ਹਉਮੈ ਅਹੰਕਾਰ ਨਾਸ ਹੋ ਜਾਇਗਾ ।

ਹੇ ਨਾਨਕ ! ਜਦੋਂ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਨਾਲ ਮਿਲਦਾ ਹੈ ਤਾਂ ਹਰ ਵੇਲੇ ਸੁਰਤਿ ਉਸ ਵਿਚ ਜੁੜੀ ਰਹਿੰਦੀ ਹੈ ।੨।

**ਪਉੜੀ ॥ ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ ॥ ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ ॥ ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ ॥ ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ ॥ ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ॥੯॥ {ਪੰਨਾ ੫੧੨}**

**ਪਦ ਅਰਥ** :—ਸਭੁ—ਹਰ ਥਾਂ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੈ । ਸਹਿਜੇ—ਸੌਖਾ ਹੀ । ਤਹ—ਓਥੇ, ਉਸ ਅਵਸਥਾ ਵਿਚ । ਅਨੰਦ ਰਸੁ—ਆਤਮਕ ਅਨੰਦ ਦੀ ਚਾਟ ।

**ਅਰਥ** :—ਜੋ ਮਨੁੱਖ ਗੁਰੂ ਦਾ ਹੋ ਕੇ ਰਹਿੰਦਾ ਹੈ ਉਹ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ, ਉਸ ਨੂੰ ਸਤ ਸੰਤੋਖ ਪ੍ਰਾਪਤ ਹੁੰਦਾ ਹੈ, ਹਰ ਥਾਂ ਪ੍ਰਭੂ ਦਿੱਸਦਾ ਹੈ; ਉਸ ਦੇ ਮਨ ਵਿਚੋਂ ਖੋਟ ਤੇ ਵਿਕਾਰ ਦੂਰ ਹੋ ਜਾਂਦਾ ਹੈ, ਉਹ ਸੌਖੇ ਹੀ ਮਨ ਨੂੰ ਵੱਸ ਕਰ ਲੈਂਦਾ ਹੈ; ਇਸ ਅਵਸਥਾ ਵਿਚ (ਅੱਪੜ ਕੇ ਉਸ ਦੇ ਅੰਦਰ ਪਰਮਾਤਮਾ ਦੀ) ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ, ਆਤਮਕ ਆਨੰਦ ਦੀ ਉਸ ਨੂੰ ਚਾਟ ਲੱਗ ਜਾਂਦੀ ਹੈ ਤੇ ਅਗਿਆਨ ਦੂਰ ਹੋ ਜਾਂਦਾ ਹੈ,

(ਫਿਰ) ਉਹ ਹਰ ਵੇਲੇ ਪਰਮਾਤਮਾ ਦੇ ਗੁਣ ਗਾਉਂਦਾ ਹੈ, (ਰੱਬੀ) ਗੁਣ ਉਸ ਦੇ ਅੰਦਰ ਪਰਗਟ ਹੋ ਜਾਂਦੇ ਹਨ; (ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ) ਇਕ ਪ੍ਰਭੂ ਸਾਰੇ ਜੀਵਾਂ ਦਾ ਦਾਤਾ ਹੈ ਤੇ ਮਿੱਤਰ ਹੈ ।੬।

**ਸਲੋਕੁ ਮਃ ੩ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ ॥ ਸਤਿਗੁਰ ਪੁਛੈ ਸਚੁ ਸੰਜਮੁ ਕਮਾਵੈ ਹਉਮੈ ਰੋਗੁ ਤਿਸੁ ਜਾਏ ॥ ਹਰਿ ਗੁਣ ਗਾਵੈ ਗੁਣ ਸੰਗ੍ਰਹੈ ਜੋਤੀ ਜੋਤਿ ਮਿਲਾਏ ॥ ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮਗਿਆਨੀ ਜਿ ਹਉਮੈ ਮੇਟਿ ਸਮਾਏ ॥ ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ ਜਿ ਅਨਦਿਨੁ ਹਰਿ ਨਾਮੁ ਧਿਆਏ ॥੧॥ {ਪੰਨਾ ੫੧੨}**

**ਪਦ ਅਰਥ** :—ਬ੍ਰਹਮੁ—ਪਰਮਾਤਮਾ । ਬਿੰਦੇ—ਜਾਣੇ । ਜਿ—ਜੋ । ਸਤਿਗੁਰ ਪੁਛੈ—ਸਤਿਗੁਰੂ ਨੂੰ ਪੁੱਛੇ । ਸੰਜਮੁ—ਬੰਦਸ਼, ਪਾਬੰਦੀ, ਮਰਯਾਦਾ । ਸੰਗ੍ਰਹੈ—ਇਕੱਠੇ ਕਰੇ । ਜੁਗ—ਭਾਵ, ਮਨੁੱਖਾ ਜਨਮ {ਨੋਟ :—ਕਿਸੇ ਖ਼ਾਸ 'ਜੁਗ' ਦਾ ਜ਼ਿਕਰ ਨਹੀਂ ਚੱਲ ਰਿਹਾ} ।

**ਅਰਥ** :—ਜੋ ਮਨੁੱਖ ਬ੍ਰਹਮ ਨੂੰ ਬਿੰਦਦਾ ਹੈ (ਪਰਮਾਤਮਾ ਨੂੰ ਪਛਾਣਦਾ ਹੈ) ਜੋ ਹਰ ਵੇਲੇ ਪਰਮਾਤਮਾ ਵਿਚ ਸੁਰਤਿ ਜੋੜਦਾ ਹੈ ਉਸ ਨੂੰ ਬ੍ਰਾਹਮਣ ਕਹਿਣਾ ਚਾਹੀਦਾ ਹੈ, (ਉਹ ਬ੍ਰਾਹਮਣ) ਸਤਿਗੁਰੂ ਦੇ ਕਹੇ ਤੇ ਤੁਰਦਾ ਹੈ 'ਸੱਚ' ਰੂਪ ਸੰਜਮ ਰੱਖਦਾ ਹੈ, (ਤੇ ਇਸ ਤਰ੍ਹਾਂ) ਉਸ ਦਾ ਹਉਮੈ-ਰੋਗ ਦੂਰ ਹੁੰਦਾ ਹੈ; ਉਹ ਹਰੀ ਦੇ ਗੁਣ ਗਾਉਂਦਾ ਹੈ, (ਰੱਬੀ) ਗੁਣ ਇਕੱਤ੍ਰ ਕਰਦਾ ਹੈ ਤੇ ਪਰਮ-ਜੋਤਿ ਵਿਚ ਆਪਣੀ ਆਤਮਾ ਮਿਲਾਈ ਰੱਖਦਾ ਹੈ ।

ਮਨੁੱਖ ਜਨਮ ਵਿਚ ਕੋਈ ਵਿਰਲਾ ਬ੍ਰਹਮ ਨੂੰ ਜਾਣਨ ਵਾਲਾ ਹੈ ਜੋ ਹਉਮੈ ਦੂਰ ਕਰ ਕੇ ਬ੍ਰਹਮ ਵਿਚ ਜੁੜਿਆ ਰਹਿੰਦਾ ਹੈ । ਹੇ ਨਾਨਕ ! ਜੋ (ਬ੍ਰਹਮਗਿਆਨੀ ਬ੍ਰਾਹਮਣ) ਹਰ ਵੇਲੇ ਨਾਮ ਸਿਮਰਦਾ ਹੈ ਉਸ ਨੂੰ ਮਿਲਿਆਂ ਸਦਾ ਸੁਖ ਮਿਲਦਾ ਹੈ ।੧।

**ਮਃ ੩ ॥ ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ ॥ ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ ॥ ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ ॥ ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ ॥ ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ ॥ ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ ॥ ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ ॥੨॥ {ਪੰਨਾ ੫੧੨}**

**ਪਦ ਅਰਥ** :—ਰਸਨਾ—ਜੀਭ ਨਾਲ । ਕਪਟਿ ਕੀਤੈ—ਕਪਟ ਕੀਤਿਆਂ {ਨੋਟ :—ਲਫ਼ਜ਼ 'ਕਪਟਿ' ਵਿਆਕਰਣ ਅਨੁਸਾਰ 'ਅਧਿਕਰਣ ਕਾਰਕ' ਹੈ, ਲਫ਼ਜ਼ 'ਕੀਤੈ' ਭੀ ਏਸੇ 'ਕਾਰਕ' ਵਿਚ ਹੈ । ਅੰਗਰੇਜ਼ੀ ਵਿਚ ਇਸ ਬਨਾਵਟ ਨੂੰ ਲ਼ੋਚਓਟਵਿਏ ਅਬਸੋਲੁਟਏ ਕਹੀਦਾ ਹੈ; ਸੰਸਕ੍ਰਿਤ ਵਿਚ ਇਹ ਵਿਆਕਰਣਿਕ ਬਣਤਰ ਬਹੁਤ ਮਿਲਦੀ ਹੈ, ਓਥੋਂ ਹੀ ਇਹ ਪੁਰਾਣੀ ਪੰਜਾਬੀ ਵਿਚ ਆਈ । ਸੋ ਏਥੇ 'ਕਪਟਿ' ਦਾ ਅਰਥ 'ਕਪਟ ਨਾਲ' ਕਰਨਾ ਗ਼ਲਤ ਹੈ} । ਸੁਭਾਇ—ਸੁਤੇ ਹੀ । ਪਰਬੋਧੈ—ਜਗਾਂਦਾ ਹੈ, ਉਪਦੇਸ਼ ਕਰਦਾ ਹੈ । ਸੁਆਇ—ਸੁਆਰਥ ਨਾਲ । ਇਤੁ ਕਮਾਣੈ—ਇਹ ਕਮਾਇਆਂ {ਨੋਟ :—'ਇਤੁ' ਪੜਨਾਂਵ 'ਇਸੁ' ਤੋਂ ਅਧਿਕਰਣ ਕਾਰਕ, ਇਕ-ਵਚਨ ਹੈ, ਜਿਵੇਂ ਉਪਰ ਲਫ਼ਜ਼ 'ਕਪਟਿ' ਹੈ । 'ਕਮਾਣੈ' ਭੀ ਏਸੇ ਕਾਰਕ ਵਿਚ ਹੈ} । ਸਹਸਾ—ਤੌਖਲਾ । ਨਾਮੋ—ਨਾਮ ਹੀ ।

**ਅਰਥ** :—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਜਾਹਲ ਹੈ, ਉਸ ਦੇ ਅੰਦਰ ਖੋਟ ਹੈ ਤੇ ਜੀਭ ਨਾਲ ਝੂਠ (ਭਾਵ, ਅੰਦਰਲੇ ਖੋਟ ਦੇ ਉਲਟ) ਬੋਲਦਾ ਹੈ (ਭਾਵ, ਅੰਦਰੋਂ ਹੋਰ ਤੇ ਬਾਹਰੋਂ ਹੋਰ); (ਇਸ ਤਰ੍ਹਾਂ) ਠੱਗੀ ਕੀਤਿਆਂ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ, (ਕਿਉਂਕਿ) ਉਹ ਸੁਤੇ ਹੀ (ਅਸਾਡਾ ਹਰੇਕ ਲੁਕਵਾਂ ਕੰਮ ਭੀ) ਵੇਖਦਾ

ਹੈ ਤੇ (ਲੁਕਵਾਂ ਬੋਲ ਤੇ ਖ਼ਿਆਲ ਭੀ) ਸੁਣਦਾ ਹੈ । ਮਨਮੁਖ (ਆਪ) ਮਾਇਆ ਦੇ ਮੋਹ ਵਿਚ ਹੈ ਪਰ ਜਾ ਕੇ ਲੋਕਾਂ ਨੂੰ ਉਪਦੇਸ਼ ਕਰਦਾ ਹੈ, ਇਹ ਕਰਤੂਤ ਕੀਤਿਆਂ ਉਹ ਸਦਾ ਦੁੱਖ ਪਾਂਦਾ ਹੈ, ਜੰਮਦਾ ਹੈ, ਮਰਦਾ ਹੈ, ਮੁੜ ਜੰਮਦਾ ਹੈ ਮਰਦਾ ਹੈ, ਉਸ ਦਾ ਅੰਦਰਲਾ ਤੌਖਲਾ ਕਦੇ ਮਿਟਦਾ ਹੀ ਨਹੀਂ, ਉਹ ਮਾਨੋ, ਮੈਲੇ ਵਿਚ ਪਿਆ ਸੜਦਾ ਰਹਿੰਦਾ ਹੈ ।

ਪਰ, ਜਿਸ ਮਨੁੱਖ ਉਤੇ ਮੇਰਾ ਮਾਲਕ ਮਿਹਰ ਕਰਦਾ ਹੈ ਉਸ ਨੂੰ ਗੁਰੂ ਦਾ ਉਪਦੇਸ਼ ਸੁਣਾਂਦਾ ਹੈ; ਉਹ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ, ਨਾਮ ਹੀ ਗਾਉਂਦਾ ਹੈ, ਨਾਮ ਹੀ ਉਸ ਨੂੰ ਆਖ਼ਰ (ਇਸ ਸਹਸੇ ਤੋਂ) ਛੁਡਾਂਦਾ ਹੈ ।੨।

**ਪਉੜੀ ॥ ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ ॥ ਸਾਹਿਬੁ ਸੇਵਨ੍ਹਿ ਆਪਣਾ ਪੂਰੈ ਸਬਦਿ ਵੀਚਾਰਿ ॥ ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ ॥ ਹਰਿ ਕਾ ਮਹਲੁ ਤਿਨ੍ਹੀ ਪਾਇਆ ਜਿਨ੍ਹ ਹਉਮੈ ਵਿਚਹੁ ਮਾਰਿ ॥ ਨਾਨਕ ਗੁਰਮੁਖਿ ਮਿਲਿ ਰਹੇ ਜਪਿ ਹਰਿ ਨਾਮਾ ਉਰ ਧਾਰਿ ॥੧੦॥ {ਪੰਨਾ ੫੧੨}**

**ਪਦ ਅਰਥ** :—ਮਨਾਇਓਨੁ—ਮਨਾਇਆ ਉਸ ਨੇ । ਪੂਰੇ—ਸਰਬ ਗੁਣ-ਸੰਪੂਰਣ । ਸਬਦਿ—ਸਬਦ ਵਿਚ । ਵੀਚਾਰਿ—ਵਿਚਾਰ ਕਰਨ ਨਾਲ । ਚਾਕਰ—ਸੇਵਾ । ਮਹਲੁ—ਘਰ, ਹਜ਼ੂਰੀ । ਉਰ—ਹਿਰਦਾ ।

**ਅਰਥ** :—ਉਹ ਮਨੁੱਖ ਜਗਤ ਵਿਚ ਪੂਰੇ ਭਾਂਡੇ ਹਨ ਜਿਨ੍ਹਾਂ ਤੋਂ ਪਰਮਾਤਮਾ (ਆਪਣਾ) ਹੁਕਮ ਮਨਾਂਦਾ ਹੈ, ਉਹ ਬੰਦੇ ਪੂਰੇ ਗੁਰੂ ਦੇ ਸ਼ਬਦ ਵਿਚ ਚਿੱਤ ਜੋੜ ਕੇ ਆਪਣੇ ਮਾਲਕ ਦੀ ਬੰਦਗੀ ਕਰਦੇ ਹਨ, ਪ੍ਰਭੂ ਦੀ ਬੰਦਗੀ ਹੋ ਹੀ ਤਾਂ ਸਕਦੀ ਹੈ ਜੇ ਸੱਚੇ ਸ਼ਬਦ ਵਿਚ ਪਿਆਰ ਪਾਈਏ, (ਲਫ਼ਜ਼ੀ—ਸੱਚੇ ਸ਼ਬਦ ਵਿਚ ਪਿਆਰ ਦੀ ਰਾਹੀਂ) । ਜੋ ਮਨੁੱਖ ਅੰਦਰੋਂ ਹਉਮੈ ਨੂੰ ਮਾਰਦੇ ਹਨ ਉਹਨਾਂ ਨੂੰ ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਹੁੰਦੀ ਹੈ ।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਪਰੋ ਕੇ ਤੇ ਨਾਮ ਜਪ ਕੇ ਪਰਮਾਤਮਾ ਵਿਚ ਜੁੜੇ ਰਹਿੰਦੇ ਹਨ ।੧੦।

**ਸਲੋਕੁ ਮਃ ੩ ॥ ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥ ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ ॥ ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ ਸਹਜਿ ਰੰਗੁ ਲਾਇਆ ॥ ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ ॥ ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ ॥੧॥ {ਪੰਨਾ ੫੧੨}**

**ਪਦ ਅਰਥ** :—ਧੁਨਿ—ਸੁਰ, ਰੌ । ਧਿਆਨੁ—ਜੁੜੀ ਹੋਈ ਸੁਰਤਿ । ਸਹਜ ਧੁਨਿ—ਸਹਜ ਦੀ ਧੁਨਿ, ਅਡੋਲਤਾ ਦੀ ਰੌ । ਧਿਆਨ ਧੁਨਿ—ਜੁੜੀ ਸੁਰਤਿ ਦੀ ਰੌ । ਸਹਜਿ—ਸਹਜ ਵਿਚ, ਅਡੋਲਤਾ ਵਿਚ । ਰੰਗੁ—ਪਿਆਰ । ਤਿਮਰੁ—ਹਨੇਰਾ । ਕਰਮੁ—ਬਖ਼ਸ਼ਸ਼ । ਧੁਰਿ—ਧੁਰੋਂ, ਰੱਬ ਵਲੋਂ । ਤਿਨਿ—ਉਸ ਨੇ । ਤਿਨਿ ਗੁਰਮੁਖਿ—ਉਸ ਗੁਰਮੁਖ ਨੇ ।

**ਅਰਥ** :—ਜੋ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਸ ਦੇ ਅੰਦਰ ਜੁੜੀ-ਸੁਰਤਿ ਤੇ ਅਡੋਲਤਾ ਦੀ ਰੌ ਚੱਲ ਪੈਂਦੀ ਹੈ, ਉਹ ਸੱਚੇ ਨਾਮ ਵਿਚ ਚਿੱਤ ਜੋੜੀ ਰੱਖਦਾ ਹੈ, ਹਰ ਵੇਲੇ ਪ੍ਰਭੂ ਦਾ ਨਾਮ ਉਸ ਨੂੰ ਮਨ ਵਿਚ ਮਿੱਠਾ ਲੱਗਦਾ ਹੈ ।

ਗੁਰਮੁਖ ਬੰਦੇ ਰੱਬ ਨੂੰ ਹੀ (ਹਰ ਥਾਂ) ਵੇਖਦੇ ਹਨ, ਰੱਬ ਦੀ ਸਿਫ਼ਤਿ ਹੀ (ਹਰ ਵੇਲੇ) ਉਚਾਰਦੇ ਹਨ, ਤੇ ਰੱਬੀ ਮੇਲ ਵਾਲੀ ਅਡੋਲਤਾ ਵਿਚ ਪਿਆਰ ਪਾਂਦੇ ਹਨ ।

ਹੇ ਨਾਨਕ ! ਗੁਰਮੁਖ ਨੂੰ ਉੱਚੀ ਸਮਝ ਪ੍ਰਾਪਤ ਹੁੰਦੀ ਹੈ, ਉਸ ਦਾ ਅਗਿਆਨ-ਰੂਪ ਘੁੱਪ ਹਨੇਰਾ ਦੂਰ ਹੋ ਜਾਂਦਾ ਹੈ; ਉਸੇ ਗੁਰਮੁਖ ਨੇ ਨਾਮ ਜਪਿਆ ਹੈ ਜਿਸ ਉਤੇ ਧੁਰੋਂ (ਕਰਤਾਰ ਵਲੋਂ) ਪੂਰੀ ਮਿਹਰ ਹੋਈ ਹੈ ।੧।

**ਮਃ ੩ ॥ ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ ॥ ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ ॥ ਫਿਰਿ ਫਿਰਿ ਜੂਨੀ ਪਾਈਐ ਵਿਸਟਾ ਸਦਾ ਖੁਆਰੁ ॥ ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ ॥ ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ ॥੨॥ {ਪੰਨਾ ੫੧੨}**

**ਪਦ ਅਰਥ** :—ਕਿਤੁ—ਕਿਸ ਲਈ (ਨੋਟ :—'ਕਿਤੁ' ਵਿਆਕਰਣ ਅਨੁਸਾਰ ਲਫ਼ਜ਼ 'ਕਿਸੁ' ਤੋਂ 'ਕਰਣ ਕਾਰਕ' ਹੈ, 'ਅਧਿਕਰਣ' ਵਿਚ ਭੀ ਇਹੀ ਰੂਪ ਹੁੰਦਾ ਹੈ, ਜਿਵੇਂ, 'ਇਸੁ' ਤੋਂ 'ਇਤੁ') । ਉਰਵਾਰੁ—ਉਰਲਾ ਬੰਨਾ । ਪਾਰੁ—ਪਾਰਲਾ ਪਾਸਾ । ਜਿ—ਜੋ । ਕਰਤਾਰਿ—ਕਰਤਾਰ ਨੇ ।

**ਅਰਥ** :—ਜਿਨ੍ਹਾਂ ਮਨੁੱਖਾਂ ਨੇ ਗੁਰੂ ਦਾ ਹੁਕਮ ਨਹੀਂ ਮੰਨਿਆ, ਜਿਨ੍ਹਾਂ ਦਾ ਗੁਰ-ਸ਼ਬਦ ਵਿਚ ਪਿਆਰ ਨਹੀਂ ਬਣਿਆ, ਜਿਨ੍ਹਾਂ ਸ਼ਾਂਤ-ਚਿੱਤ ਹੋ ਕੇ ਨਾਮ ਨਹੀਂ ਸਿਮਰਿਆ, ਉਹ ਜਗਤ ਵਿਚ ਕਾਹਦੇ ਲਈ ਆਏ ? ਅਜੇਹਾ ਬੰਦਾ ਮੁੜ ਮੁੜ ਜੂਨ ਵਿਚ ਪੈਂਦਾ ਹੈ, ਉਹ ਮਾਨੋ, ਮੈਲੇ ਵਿਚ ਪੈ ਕੇ ਦੁਖੀ ਹੋ ਰਿਹਾ ਹੈ ।

(ਗੁਰੂ ਤੇ ਪਰਮਾਤਮਾ ਨੂੰ ਵਿਸਾਰ ਕੇ) ਝੂਠੇ-ਲਾਲਚ ਵਿਚ ਫਸਿਆਂ (ਫਸੇ ਹੀ ਰਹੀਦਾ ਹੈ, ਕਿਉਂਕਿ ਇਸ ਲਾਲਚ ਦਾ) ਨਾਹ ਉਰਲਾ ਬੰਨਾ ਲੱਭਦਾ ਹੈ ਨਾਹ ਪਰਲਾ ਬੰਨਾ । ਹੇ ਨਾਨਕ ! ਜਿਨ੍ਹਾਂ ਗੁਰਮੁਖਾਂ ਨੂੰ ਕਰਤਾਰ ਨੇ ਆਪ (ਆਪਣੇ ਨਾਲ) ਜੋੜਿਆ ਹੈ ਉਹੀ ਇਸ (ਲਾਲਚ-ਰੂਪ ਸਮੁੰਦਰ) ਵਿਚੋਂ ਬਚ ਕੇ ਨਿਕਲਦੇ ਹਨ ।੨।

**ਪਉੜੀ ॥ ਭਗਤ ਸਚੈ ਦਰਿ ਸੋਹਦੇ ਸਚੈ ਸਬਦਿ ਰਹਾਏ ॥ ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ ॥ ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਰਸਨਾ ਹਰਿ ਰਸੁ ਪਿਆਏ ॥ ਸਫਲੁ ਜਨਮੁ ਜਿਨ੍ਹੀ ਗੁਰਮੁਖਿ ਜਾਤਾ ਹਰਿ ਜੀਉ ਰਿਦੈ ਵਸਾਏ ॥ ਬਾਝੁ ਗੁਰੂ ਫਿਰੈ ਬਿਲਲਾਦੀ ਦੂਜੈ ਭਾਇ ਖੁਆਏ ॥੧੧॥ {ਪੰਨਾ ੫੧੩}**

**ਪਦ ਅਰਥ** :—ਰਹਾਏ—ਟਿਕਾਏ ਹੋਏ । ਪ੍ਰੇਮ ਕਸਾਏ—ਪ੍ਰੇਮ ਦੇ ਖਿੱਚੇ ਹੋਏ । ਦੂਜੈ ਭਾਇ—(ਰੱਬ ਤੋਂ ਬਿਨਾ) ਹੋਰ ਦੇ ਪਿਆਰ ਵਿਚ । ਖੁਆਏ—ਖੁੰਝੀ ਹੋਈ । ਦਰਿ—ਦਰ ਤੇ ।

**ਅਰਥ** :—ਬੰਦਗੀ ਕਰਨ ਵਾਲੇ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਸੋਭਦੇ ਹਨ, (ਪ੍ਰਭੂ ਦੀ ਹਜ਼ੂਰੀ ਵਿਚ ਉਹ) ਸੱਚੇ ਸ਼ਬਦ ਦੀ ਰਾਹੀਂ ਟਿਕੇ ਰਹਿੰਦੇ ਹਨ, ਉਹਨਾਂ ਦੇ ਅੰਦਰ ਪ੍ਰਭੂ ਦਾ ਪਿਆਰ ਪੈਦਾ ਹੁੰਦਾ ਹੈ, (ਉਹ) ਪ੍ਰਭੂ ਦੇ ਪਿਆਰ ਦੇ ਖਿੱਚੇ ਹੋਏ (ਹਨ), ਉਹ ਸਦਾ ਪ੍ਰਭੂ ਦੇ ਪਿਆਰ ਵਿਚ ਰਹਿੰਦੇ ਹਨ, ਪ੍ਰਭੂ ਦੇ ਰੰਗ ਵਿਚ ਰੱਤੇ ਰਹਿੰਦੇ ਹਨ ਤੇ ਜੀਭ ਨਾਲ ਪ੍ਰਭੂ ਦਾ ਨਾਮ-ਰਸ ਪੀਂਦੇ ਹਨ । ਜਿਨ੍ਹਾਂ ਨੇ ਗੁਰੂ ਦੇ ਸਨਮੁਖ ਹੋ ਕੇ ਰੱਬ ਨੂੰ ਪਛਾਣਿਆ ਹੈ ਤੇ ਹਿਰਦੇ ਵਿਚ ਵਸਾਇਆ ਹੈ ਉਹਨਾਂ ਦਾ ਜੰਮਣਾ ਮੁਬਾਰਿਕ ਹੈ ।

ਗੁਰੂ ਤੋਂ ਬਿਨਾ ਸ੍ਰਿਸ਼ਟੀ ਹੋਰ ਹੋਰ ਪਿਆਰ ਵਿਚ ਖੁੰਝੀ ਹੋਈ ਵਿਲਕਦੀ ਫਿਰਦੀ ਹੈ ।੧੧।

**ਸਲੋਕੁ ਮਃ ੩ ॥ ਕਲਿਜੁਗ ਮਹਿ ਨਾਮੁ ਨਿਧਾਨੁ, ਭਗਤੀ ਖਟਿਆ, ਹਰਿ ਉਤਮ ਪਦੁ ਪਾਇਆ ॥ ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ ॥ ਵਿਚੇ ਗ੍ਰਿਹ ਗੁਰਬਚਨਿ ਉਦਾਸੀ ਹਉਮੈ ਮੋਹੁ ਜਲਾਇਆ ॥ ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁ ਜਣੇਦੀ ਮਾਇਆ ॥ ਐਸਾ ਸਤਿਗੁਰੁ ਸੋਈ ਪਾਏ ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥ ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ, ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥੧॥ {ਪੰਨਾ ੫੧੩}**

**ਪਦ ਅਰਥ** :—ਕਲਿ—ਝਗੜੇ, ਕਲੇਸ਼ । ਜੁਗ—ਸੰਸਾਰ, ਜੀਵਨ (ਵੇਖੋ, ਸਲੋਕ ੧ ਪਉੜੀ ੧੦ 'ਇਸ ਜੁਗ ਮਹਿ') । ਭਗਤੀ—ਭਗਤੀ ਦੀ ਰਾਹੀਂ (ਨੋਟ : 'ਭਗਤਾਂ ਨੇ, ਅਰਥ ਫਬਦਾ ਨਹੀਂ, ਪਹਿਲੀਆਂ ਚਹੁੰਆਂ ਤੁਕਾਂ ਵਿਚ ਕਿਸੇ ਇਕ ਬੰਦੇ ਦਾ ਜ਼ਿਕਰ ਹੈ, ਬਹੁਤਿਆਂ ਦਾ ਨਹੀਂ) । ਕੁਲ—ਸਾਰਾ । ਜਣੇਦੀ—ਜੰਮਣ ਵਾਲੀ । ਮਸਤਕਿ—ਮੱਥੇ ਤੇ । ਵਿਟਹੁ—ਤੋਂ । ਭ੍ਰਮਿ—ਭੁਲੇਖੇ ਵਿਚ । ਮਾਰਗਿ—ਰਸਤੇ ਤੇ ।

**ਅਰਥ** :—ਇਸ ਝੰਬੇਲਿਆਂ-ਭਰੇ ਜਗਤ ਵਿਚ ਪਰਮਾਤਮਾ ਦਾ ਨਾਮ (ਹੀ) ਖ਼ਜ਼ਾਨਾ ਹੈ, ਜਿਸ ਨੇ ਬੰਦਗੀ ਕਰ ਕੇ (ਇਹ ਖ਼ਜ਼ਾਨਾ) ਖੱਟ ਲਿਆ ਹੈ ਉਸ ਨੇ ਪ੍ਰਭੂ (ਦਾ ਮੇਲ-ਰੂਪ) ਉੱਚਾ ਦਰਜਾ ਪਾ ਲਿਆ ਹੈ, ਗੁਰੂ ਦੇ ਹੁਕਮ ਵਿਚ ਤੁਰ ਕੇ ਉਸ ਨੇ ਪ੍ਰਭੂ ਦਾ ਨਾਮ ਆਪਣੇ ਮਨ ਵਿਚ ਵਸਾਇਆ ਹੈ ਤੇ ਹਰ ਵੇਲੇ ਨਾਮ ਸਿਮਰਿਆ ਹੈ, ਸਤਿਗੁਰੂ ਦੇ ਬਚਨ ਵਿਚ (ਤੁਰ ਕੇ) ਉਹ ਗ੍ਰਿਹਸਤ ਵਿਚ ਹੀ ਉਦਾਸੀ ਹੈ (ਕਿਉਂਕਿ) ਉਸ ਨੇ ਹਉਮੈ ਤੇ ਮੋਹ ਸਾੜ ਦਿੱਤਾ ਹੈ, ਉਹ (ਇਸ ਝੰਬੇਲਿਆਂ-ਭਰੇ ਸੰਸਾਰ-ਸਮੁੰਦਰ ਤੋਂ) ਆਪ ਲੰਘ ਗਿਆ ਹੈ, ਸਾਰੇ ਜਗਤ ਨੂੰ ਭੀ ਲੰਘਾਂਦਾ ਹੈ, ਧੰਨ ਹੈ ਉਸ ਦੀ ਜੰਮਣ ਵਾਲੀ ਮਾਂ !

ਇਹੋ ਜਿਹਾ ਗੁਰੂ (ਜਿਸ ਨੂੰ ਮਿਲ ਕੇ ਮਨੁੱਖ 'ਆਪਿ ਤਰਿਆ ਕੁਲ ਜਗਤੁ ਤਰਾਇਆ') ਉਸੇ ਬੰਦੇ ਨੂੰ ਮਿਲਦਾ ਹੈ ਜਿਸ ਦੇ ਮੱਥੇ ਤੇ ਧੁਰੋਂ ਕਰਤਾਰ ਨੇ (ਬੰਦਗੀ ਕਰਨ ਦਾ ਲੇਖ) ਲਿਖ ਕੇ ਰੱਖ ਦਿੱਤਾ ਹੈ । ਹੇ ਦਾਸ ਨਾਨਕ ! (ਆਖ—) ਮੈਂ ਆਪਣੇ ਗੁਰੂ ਤੋਂ ਸਦਕੇ ਹਾਂ ਜਿਸ ਨੇ ਮੈਨੂੰ ਭੁਲੇਖੇ ਵਿਚ ਭੁੱਲੇ ਨੂੰ ਰਾਹੇ ਪਾਇਆ ਹੈ ।੧।

**ਮਃ ੩ ॥ ਤ੍ਰੈਗੁਣ ਮਾਇਆ ਵੇਖਿ ਭੁਲੇ, ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥ ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ ॥ ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ ॥ ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ ॥ ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨ ਹਠਿ ਜਨਮੁ ਗਵਾਇਆ ॥ ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ ॥ ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ ॥੨॥ {ਪੰਨਾ ੫੧੩}**

**ਪਦ ਅਰਥ** :—ਦੀਪਕ—ਦੀਵੇ ਉਤੇ । ਪਤੰਗ—ਭੰਬਟ । ਦਿਖਾ—ਦੇਖੀਏ । ਕਿਹੁ—ਕੁਝ । ਆਣਿ—ਲਿਆ ਕੇ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਬਿਖਿਆ—ਮਾਇਆ । ਦਯਿ—ਪਰਮਾਤਮਾ ਨੇ ('ਦਯ' ਨੇ) । ਜੰਗਮ—ਸ਼ਿਵ ਦੇ ਉਪਾਸ਼ਕ ਜੋ ਸਿਰ ਤੇ ਮੋਰਾਂ ਦੇ ਖੰਭ ਰੱਖਦੇ ਹਨ ਤੇ ਟੱਲੀਆਂ ਵਜਾਂਦੇ ਮੰਗਦੇ ਫਿਰਦੇ ਹਨ । ਗਰਬੁ—ਅਹੰਕਾਰ । ਛਾਦਨੁ—ਕੱਪੜਾ । ਸਤ ਭਿਖਿਆ—ਸਰਧਾ ਨਾਲ ਦਿੱਤੀ ਭਿੱਛਿਆ । ਨ ਲੈਹੀ—ਨਹੀਂ ਲੈਂਦੇ । ਸਮਧਾ—ਸਮਾਧੀ ਵਾਲਾ, ਟਿਕੇ ਹੋਏ ਮਨ ਵਾਲਾ, ਪੂਰਨ ਅਵਸਥਾ ਵਾਲਾ ।

**ਅਰਥ** :—(ਸਾਰੇ ਜੀਵ, ਕੀਹ ਵਿਦਵਾਨ ਤੇ ਕੀਹ ਤਿਆਗੀ) ਤ੍ਰੈਗੁਣੀ ਮਾਇਆ ਨੂੰ ਵੇਖ ਕੇ (ਜੀਵਨ ਦੇ ਸਹੀ ਰਸਤੇ ਤੋਂ) ਖੁੰਝ ਰਹੇ ਹਨ (ਤੇ ਦੁਖੀ ਹੋ ਰਹੇ ਹਨ) ਜਿਵੇਂ ਭੰਬਟ (ਦੀਵੇ ਨੂੰ) ਵੇਖ ਕੇ ਦੀਵੇ ਉਤੇ ਸੜਦੇ ਹਨ; ਪੰਡਿਤ (ਉਂਞ ਤਾਂ ਹੋਰਨਾਂ ਨੂੰ ਕਥਾ ਸੁਣਾਂਦੇ ਹਨ, ਪਰ) ਮੁੜ ਮੁੜ ਖੁੰਝ ਕੇ ਮਾਇਆ ਵਲ ਹੀ ਤੱਕਦੇ ਹਨ ਕਿ ਵੇਖੀਏ ਕਿਸੇ ਨੇ ਕੁਝ ਲਿਆ ਕੇ ਭੇਟਾ ਰੱਖੀ ਹੈ (ਜਾਂ ਨਹੀਂ), ਸੋ ਮਾਇਆ ਦੇ ਪਿਆਰ ਵਿਚ ਉਹ (ਅਸਲ ਵਿਚ) ਸਦਾ ਮਾਇਆ (ਦੀ ਸੰਥਾ ਹੀ) ਪੜ੍ਹਦੇ ਹਨ, ਪਰਮਾਤਮਾ ਨੇ ਉਹਨਾਂ ਨੂੰ (ਆਪਣੇ) ਨਾਮ ਵਲੋਂ ਖੁੰਝਾ ਦਿੱਤਾ ਹੈ ।

ਜੋਗੀ ਜੰਗਮ ਤੇ ਸੰਨਿਆਸੀ (ਆਪਣੇ ਵਲੋਂ ਤਿਆਗੀ ਬਣੇ ਹੋਏ ਹਨ, ਪਰ ਇਹ ਭੀ ਜੀਵਨ ਦੇ ਰਾਹ ਤੋਂ) ਖੁੰਝੇ ਹੋਏ ਹਨ (ਕਿਉਂਕਿ ਇਕ ਤਾਂ ਆਪਣੇ 'ਤਿਆਗ' ਦਾ ਹੀ) ਇਹਨਾਂ ਦੇ ਮਾਣ ਨੇ ਅਹੰਕਾਰ ਨੂੰ ਵਧਾਇਆ ਹੋਇਆ ਹੈ, (ਦੂਜੇ, ਗ੍ਰਿਹਸਤੀਆਂ ਪਾਸੋਂ ਆਦਰ ਸਰਧਾ ਨਾਲ ਮਿਲਿਆ ਕੱਪੜਾ ਤੇ ਭੋਜਨ-ਰੂਪ ਭਿੱਛਿਆ ਨਹੀਂ

ਲੈਂਦੇ (ਭਾਵ, ਥੋੜੀ ਚੀਜ਼ ਮਿਲਣ ਤੇ ਉਹਨਾਂ ਨੂੰ ਘੂਰਦੇ ਹਨ; ਸੋ, ਇਹਨਾਂ ਭੀ) ਮਨ ਦੇ ਹਠ ਨਾਲ (ਇਸ ਧਾਰੇ ਹੋਏ 'ਤਿਆਗ' ਦੇ ਕਾਰਣ) ਆਪਣੀ ਜ਼ਿੰਦਗੀ ਅਜਾਈਂ ਗਵਾਈ ਹੈ ।

ਇਹਨਾਂ ਸਾਰਿਆਂ ਵਿਚੋਂ ਉਹ ਮਨੁੱਖ ਪੂਰਨ ਅਵਸਥਾ ਵਾਲਾ ਹੈ ਜਿਸ ਨੇ ਸਨਮੁਖ ਹੋ ਕੇ ਨਾਮ ਸਿਮਰਿਆ ਹੈ । ਪਰ, ਹੇ ਦਾਸ ! (ਇਸ ਤ੍ਰੈਗੁਣੀ ਮਾਇਆ ਦੇ ਹੱਥੋਂ) ਹੋਰ ਕਿਸ ਅੱਗੇ ਪੁਕਾਰ ਕਰੀਏ ? ਸਾਰੇ ਪ੍ਰਭੂ ਦੇ ਪ੍ਰੇਰੇ ਹੋਏ ਹੀ ਕਾਰ ਕਰ ਰਹੇ ਹਨ, (ਸੋ, ਇਸ ਮਾਇਆ ਤੋਂ ਬਚਣ ਲਈ ਪ੍ਰਭੂ ਅੱਗੇ ਹੀ ਕੀਤੀ ਅਰਦਾਸ ਸਹੈਤਾ ਕਰਦੀ ਹੈ) ।੨।

**ਪਉੜੀ ॥ ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥ ਏਹ ਜਮ ਕੀ ਸਿਰਕਾਰ ਹੈ ਏਨ੍ਾ ਉਪਰਿ ਜਮ ਕਾ ਡੰਡੁ ਕਰਾਰਾ ॥ ਮਨਮੁਖ ਜਮ ਮਗਿ ਪਾਈਅਨ੍ਿ ਜਿਨ੍ ਦੂਜਾ ਭਾਉ ਪਿਆਰਾ ॥ ਜਮਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ, ਗੁਰਮੁਖਿ ਨਿਸਤਾਰਾ ॥੧੨॥ {ਪੰਨਾ ੫੧੩}**

**ਪਦ ਅਰਥ** :—ਪਰੇਤੁ—ਭੂਤ । ਏਹ—ਇਹ ਮੋਹ ਕਾਮ ਕ੍ਰੋਧ ਆਦਿਕ ਸਾਰੇ । ਡੰਡੁ—ਡੰਡਾ । ਕਰਾਰਾ—ਕਰੜਾ । ਮਗਿ—ਰਸਤੇ ਤੇ । ਸਿਰਕਾਰ—ਰਈਅਤ । ਪਾਈਅਨ੍ਿ—ਪਾਏ ਜਾਂਦੇ ਹਨ । ਜਮਪੁਰਿ—ਜਮ ਦੇ ਸ਼ਹਿਰ ਵਿਚ । ਮਾਰੀਅਨਿ—ਮਾਰੀਦੇ ਹਨ ।

**ਅਰਥ** :—ਮਾਇਆ ਦਾ ਮੋਹ, ਕਾਮ, ਕ੍ਰੋਧ ਤੇ ਅਹੰਕਾਰ (ਇਹ, ਮਾਨੋ) ਭੂਤ ਹਨ; ਇਹ ਸਾਰੇ ਜਮਰਾਜ ਦੀ ਰਈਅਤ ਹਨ, ਇਹਨਾਂ ਉੱਤੇ ਜਮਰਾਜ ਦਾ ਜ਼ੋਰ ਚੱਲਦਾ ਹੈ । ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ ਜਿਨ੍ਹਾਂ ਨੂੰ ਮਾਇਆ ਦਾ ਪਿਆਰ ਮਿੱਠਾ ਲੱਗਦਾ ਹੈ ਜਮਰਾਜ ਦੇ ਰਾਹ ਤੇ ਪਾਏ ਜਾਂਦੇ ਹਨ (ਭਾਵ, ਉਹ ਜਮ ਦੀ ਰਈਅਤ ਕਾਮਾਦਿਕਾਂ ਦੇ ਵੱਸ ਪੈ ਜਾਂਦੇ ਹਨ), ਉਹ ਮਨਮੁਖ ਜਮ-ਪੁਰੀ ਵਿਚ ਬੱਝੇ ਹੋਏ (ਭਾਵ, ਜਮ ਦੀ ਰਈਅਤ ਕਾਮਾਦਿਕਾਂ ਦੇ ਵੱਸ ਵਿਚ ਪਏ ਹੋਏ) ਮਾਰੀਦੇ ਹਨ (ਦੁਖੀ ਹੁੰਦੇ ਹਨ), ਕੋਈ ਉਹਨਾਂ ਦੀ ਪੁਕਾਰ ਨਹੀਂ ਸੁਣਦਾ (ਭਾਵ, ਇਹਨਾਂ ਕਾਮਾਦਿਕਾਂ ਦੇ ਪੰਜੇ ਤੋਂ ਕੋਈ ਉਹਨਾਂ ਨੂੰ ਛੁਡਾ ਨਹੀਂ ਸਕਦਾ) ।

ਜਿਸ ਮਨੁੱਖ ਤੇ ਪ੍ਰਭੂ ਆਪ ਮਿਹਰ ਕਰੇ ਉਸ ਨੂੰ ਗੁਰੂ ਮਿਲਦਾ ਹੈ, ਗੁਰੂ ਦੀ ਰਾਹੀਂ (ਇਹਨਾਂ ਭੂਤਾਂ ਤੋਂ) ਛੁਟਕਾਰਾ ਹੁੰਦਾ ਹੈ ।੧੨।

**ਸਲੋਕੁ ਮਃ ੩ ॥ ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ ॥ ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨ੍ਾ ਵਿਆਪਿ ਰਹੀ ਲਪਟਾਇ ॥ ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥ ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ, ਗੁਰਮੁਖਿ ਪਾਇਆ ਜਾਇ ॥੧॥ {ਪੰਨਾ ੫੧੩}**

**ਪਦ ਅਰਥ** :—ਮਮਤਾ—(ਮਮ—ਮੇਰੀ । ਮਮਤਾ—ਇਹ ਖ਼ਿਆਲ ਕਿ ਫਲਾਣੀ ਚੀਜ਼ ਮੇਰੀ ਬਣ ਜਾਏ ਜਾਂ ਮੇਰੀ ਹੈ) ਅਪਣੱਤ । ਮੋਹਣੀ—ਮੋਹ ਲੈਣ ਵਾਲੀ, ਠਗਣੀ, ਚੁੜੇਲ । ਲਪਟਾਇ—ਚੰਬੜ ਕੇ । ਪਰਜਾਲੀਐ—ਚੰਗੀ ਤਰ੍ਹਾਂ ਸਾੜੀਦੀ ਹੈ । ਮਾਰਣੁ—(ਸੰਖੀਏ ਆਦਿਕ ਜ਼ਹਿਰ ਨੂੰ) ਕੁਸ਼ਤਾ ਕਰਨ ਵਾਲੀ ਬੂਟੀ ।

**ਅਰਥ** :—ਹਉਮੈ ਤੇ ਅਪਣੱਤ (ਸਰੂਪ ਵਾਲੀ ਮਾਇਆ, ਮਾਨੋ) ਚੁੜੇਲ ਹੈ ਜੋ ਆਪ-ਹੁਦਰਿਆਂ ਨੂੰ ਹੜੱਪ ਕਰ ਜਾਂਦੀ ਹੈ, ਜੋ ਮਨੁੱਖ (ਰੱਬ ਨੂੰ ਛੱਡ ਕਿਸੇ) ਹੋਰ ਦੇ ਮੋਹ ਵਿਚ ਚਿੱਤ ਜੋੜਦੇ ਹਨ ਉਹਨਾਂ ਨੂੰ ਚੰਬੜ ਕੇ ਆਪਣੇ ਵੱਸ ਵਿਚ ਕਰ ਲੈਂਦੀ ਹੈ । ਜੇ ਗੁਰੂ ਦੇ ਸ਼ਬਦ ਨਾਲ ਇਸ ਨੂੰ ਚੰਗੀ ਤਰ੍ਹਾਂ ਸਾੜੀਏ (ਜਿਵੇਂ, ਚੰਬੜੇ ਹੋਏ ਭੂਤਾਂ ਚੁੜੇਲਾਂ ਨੂੰ ਮਾਂਦਰੀ ਲੋਕ ਅੱਗ ਨਾਲ ਸਾੜਨ ਦਾ ਡਰਾਵਾ ਦੇਂਦੇ ਸੁਣੀਦੇ ਹਨ) ਤਾਂ ਇਹ ਅੰਦਰੋਂ ਨਿਕਲਦੀ ਹੈ; ਸਰੀਰ ਤੇ ਮਨ ਸੁਅੱਛ ਹੋ ਜਾਂਦਾ ਹੈ; ਪ੍ਰਭੂ ਦਾ ਨਾਮ ਮਨ ਵਿਚ ਆ ਵੱਸਦਾ ਹੈ ।

ਹੇ ਨਾਨਕ ! ਇਸ ਮਾਇਆ (ਸੰਖੀਏ ਨੂੰ ਕੁਸ਼ਤਾ ਕਰਨ) ਦੀ ਬੂਟੀ ਇੱਕ ਹਰਿ-ਨਾਮ ਹੀ ਹੈ ਜੋ ਗੁਰੂ ਤੋਂ ਹੀ ਮਿਲ ਸਕਦਾ ਹੈ ।੧।

**ਮਃ ੩ ॥ ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ ॥ ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ ਉਪਾਇ ॥ ਜਾ ਹਰਿ ਬਖਸੇ ਤਾ ਗੁਰੁ ਮਿਲੈ ਅਸਥਿਰੁ ਰਹੈ ਸਮਾਇ ॥ ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ ॥੨॥ {ਪੰਨਾ ੫੧੩}**

**ਪਦ ਅਰਥ** :—ਕੇਤੜਿਆ ਜੁਗ—ਕਈ ਜੁਗ, ਬਹੁਤ ਲੰਮਾ ਅਰਸਾ । ਹਰਿ ਭਾਣਾ—ਪ੍ਰਭੂ ਦੀ ਰਜ਼ਾ ਵਿਚ । ਭਰਮਾਇਅਨੁ—ਭਰਮਾਇਆ ਉਸ (ਪ੍ਰਭੂ) ਨੇ । ਪਰਪੰਚੁ—ਠੱਗਣ ਵਾਲਾ (ਸੰ: ਪ੍ਰਪੰਚ, ਇਹ ਦਿੱਸਦਾ ਜਗਤ ਜੋ ਕਈ ਰੰਗਾਂ ਵਾਲਾ ਹੈ ਤੇ ਭੁਲੇਖੇ ਵਿਚ ਪਾਂਦਾ ਹੈ) । ਜਾਇ—ਜੰਮਦਾ ਹੈ ।

**ਅਰਥ** :—(ਮਨੁੱਖ ਦਾ) ਇਹ ਮਨ ਕਈ ਜੁਗ ਭਟਕਦਾ ਰਹਿੰਦਾ ਹੈ (ਪਰਮਾਤਮਾ ਵਿਚ) ਟਿਕਦਾ ਨਹੀਂ ਤੇ ਜੰਮਦਾ ਮਰਦਾ ਰਹਿੰਦਾ ਹੈ; ਪਰ ਇਹ ਗੱਲ ਪ੍ਰਭੂ ਨੂੰ (ਏਸੇ ਤਰ੍ਹਾਂ) ਭਾਉਂਦੀ ਹੈ ਕਿ ਉਸ ਨੇ ਇਹ ਠੱਗਣ ਵਾਲੀ (ਜਗਤ-ਖੇਡ ਬਣਾ ਕੇ (ਜੀਵਾਂ ਨੂੰ ਇਸ ਵਿਚ) ਭਰਮਾਇਆ ਹੋਇਆ ਹੈ ।

ਜਦੋਂ ਪ੍ਰਭੂ (ਆਪ) ਮਿਹਰ ਕਰਦਾ ਹੈ ਤਾਂ (ਜੀਵ ਨੂੰ) ਗੁਰੂ ਮਿਲਦਾ ਹੈ, (ਫਿਰ) ਇਹ (ਪ੍ਰਭੂ ਵਿਚ) ਜੁੜ ਕੇ ਟਿਕਿਆ ਰਹਿੰਦਾ ਹੈ; (ਇਸ ਤਰ੍ਹਾਂ) ਹੇ ਨਾਨਕ ! ਮਨ ਅੰਦਰੋਂ ਹੀ (ਪ੍ਰਭੂ-ਨਾਮ ਵਿਚ) ਪਤੀਜ ਜਾਂਦਾ ਹੈ, ਫਿਰ ਇਸ ਦਾ ਨਾਹ ਕੁਝ ਮਰਦਾ ਹੈ ਨਾਹ ਜੰਮਦਾ ਹੈ ।੨।

**ਪਉੜੀ ॥ ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ ॥ ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ ॥ ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ ॥ ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ॥ ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ॥੧੩॥ {ਪੰਨਾ ੫੧੪}**

**ਪਦ ਅਰਥ** :—ਕਾਇਆ—ਮਨੁੱਖਾ ਸਰੀਰ । ਅਤੀਤੁ—ਵਿਰਕਤ । ਅਲਿਪਤੁ—ਜਿਸ ਉਤੇ (ਮਾਇਆ ਦਾ) ਅਸਰ ਨਾ ਹੋ ਸਕੇ । ਨਿਰਜੋਗੁ—ਨਿਰਬੰਧ, ਮੁਕਤ, ਅਨ-ਜੁੜਿਆ । ਵਿਜੋਗੀ—ਵਿਛੋੜੇ, ਵਿਜੋਗ ।

**ਅਰਥ** :—ਮਨੁੱਖਾ-ਸਰੀਰ (ਮਾਨੋ,) ਇਕ ਵੱਡਾ ਕਿਲ੍ਹਾ ਹੈ ਜੋ ਮਨੁੱਖ ਨੂੰ ਭਾਗਾਂ ਨਾਲ ਮਿਲਦਾ ਹੈ, ਇਸ ਸਰੀਰ ਵਿਚ ਪ੍ਰਭੂ ਆਪ ਵੱਸ ਰਿਹਾ ਹੈ ਤੇ (ਕਿਤੇ ਤਾਂ) ਰਸ ਭੋਗ ਰਿਹਾ ਹੈ, (ਕਿਤੇ) ਆਪ ਜੋਗੀ ਪ੍ਰਭੂ ਵਿਰਕਤ ਹੈ, ਮਾਇਆ ਦੇ ਅਸਰ ਤੋਂ ਪਰੇ ਹੈ ਤੇ ਅਨ-ਜੁੜਿਆ ਹੈ । ਜੋ ਉਸ ਨੂੰ ਚੰਗਾ ਲੱਗਦਾ ਹੈ ਉਹੀ ਕਰਦਾ ਹੈ, ਜੋ ਕੁਝ ਪ੍ਰਭੂ ਕਰਦਾ ਹੈ ਉਹੀ ਹੁੰਦਾ ਹੈ (ਜੀਵਾਂ ਨੂੰ 'ਰਸ ਭੋਗੀ' ਬਨਾਣ ਵਾਲਾ ਭੀ ਆਪ ਹੈ ਤੇ 'ਅਤੀਤੁ ਅਲਿਪਤੁ' ਬਨਾਣ ਵਾਲਾ ਭੀ ਆਪ) ।

ਜੇ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦਾ ਨਾਮ ਸਿਮਰੀਏ ਤਾਂ (ਮਾਇਕ ਰਸ-ਰੂਪ) ਸਾਰੇ ਵਿਛੋੜੇ (ਭਾਵ, ਪ੍ਰਭੂ ਤੋਂ ਵਿਛੋੜੇ ਦਾ ਮੂਲ) ਦੂਰ ਹੋ ਜਾਂਦੇ ਹਨ ।੧੩।

**ਸਲੋਕੁ ਮਃ ੩ ॥ ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ॥ ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥ ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥ ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥੧॥ {ਪੰਨਾ ੫੧੪}**

**ਪਦ ਅਰਥ** :—ਵਾਹੁ ਵਾਹੁ—{ਜਦੋਂ ਅਸੀ ਕਦੇ ਕੋਈ ਬਹੁਤ ਅਚਰਜ ਨਜ਼ਾਰਾ ਵੇਖਦੇ ਹਾਂ, ਕੋਈ ਬੜਾ ਹੀ ਸੁੰਦਰ ਖ਼ਿਆਲ ਸੁਣਦੇ ਹਾਂ ਤਾਂ ਮਸਤ ਜਿਹੇ ਹੋ ਕੇ 'ਵਾਹੁ ਵਾਹੁ' ਆਖਦੇ ਹਾਂ; ਮਾਨੋ, ਅਸੀ ਉਸ ਨਜ਼ਾਰੇ ਜਾਂ ਖ਼ਿਆਲ ਦੀ 'ਸਿਫ਼ਤਿ' ਕਰਦੇ ਹਾਂ । ਸੋ 'ਵਾਹੁ ਵਾਹੁ' ਆਖਣਾ ਇਕ ਤਰ੍ਹਾਂ 'ਸਿਫ਼ਤਿ-ਸਾਲਾਹ' ਕਰਨਾ ਹੈ, ਪਰ ਨਾਲ ਹੀ ਇਹ ਭਾਵ ਭੀ ਹੁੰਦਾ ਹੈ ਕਿ ਇਸ ਦੀ ਸਿਫ਼ਤਿ ਲਈ ਅਸਾਡੇ ਪਾਸ ਢੁਕਵੇਂ ਲਫ਼ਜ਼ ਨਹੀਂ ਹਨ । ਲਫ਼ਜ਼ 'ਵਾਹੁ' ਨੂੰ ਲਫ਼ਜ਼ 'ਵਾਹਿਗੁਰੂ' ਦਾ ਸੰਖੇਪ ਆਖਣਾ ਗ਼ਲਤ ਹੈ, ਇਹ ਖ਼ਿਆਲ ਲਫ਼ਜ਼ 'ਵਾਹਿਗੁਰੂ' ਦੇ ਥਾਂ 'ਵਾਹੁਗੁਰ' ਬਨਾਣ ਲਈ ਟਪਲਾ ਲਾਣ ਵਾਸਤੇ ਸਹਾਈ ਹੁੰਦਾ ਹੈ । ਲਫ਼ਜ਼ 'ਗੁਰੂ' ਤੇ 'ਵਾਹਿ' ਦੇ ਵਖੋ ਵਖਰੇ ਅਰਥ ਹਨ} ਸਿਫ਼ਤਿ-ਸਾਲਾਹ । ਵਾਹੁ ਵਾਹੁ ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ । ਸਚੁ ਹੈ—ਪ੍ਰਭੂ ਦਾ ਰੂਪ ।

**ਅਰਥ** :—ਕੋਈ (ਵਿਰਲਾ) ਗੁਰਮੁਖ ਸਮਝਦਾ ਹੈ ਕਿ 'ਵਾਹ ਵਾਹ' ਆਖਣਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਹੈ, ਉਹ ਸੱਚਾ ਪ੍ਰਭੂ ਆਪ ਹੀ ਸਤਿਗੁਰੂ ਦੇ ਸ਼ਬਦ ਦੀ ਰਾਹੀਂ (ਮਨੁੱਖ ਪਾਸੋਂ) 'ਵਾਹੁ ਵਾਹੁ' ਅਖਵਾਂਦਾ ਹੈ (ਭਾਵ, ਸਿਫ਼ਤਿ-ਸਾਲਾਹ ਕਰਾਂਦਾ ਹੈ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਪਰਮਾਤਮਾ ਦਾ ਰੂਪ ਹੈ, (ਇਸ ਨਾਲ) ਪਰਮਾਤਮਾ ਵਿਚ ਮੇਲ ਹੁੰਦਾ ਹੈ ।

ਹੇ ਨਾਨਕ ! (ਪ੍ਰਭੂ ਦੀ) ਸਿਫ਼ਤਿ-ਸਾਲਾਹ ਕਰਦਿਆਂ ਪ੍ਰਭੂ ਮਿਲ ਪੈਂਦਾ ਹੈ; (ਪਰ, ਇਹ ਸਿਫ਼ਤਿ-ਸਾਲਾਹ) ਪ੍ਰਭੂ ਦੀ ਮਿਹਰ ਨਾਲ ਮਿਲਦੀ ਹੈ ।੧।

**ਮਃ ੩ ॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ ॥ ਪੂਰੈ ਸਬਦਿ ਪ੍ਰਭੁ ਮਿਲਿਆ ਆਈ ॥ ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ ॥ ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥ ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥੨॥**

**ਅਰਥ** :—ਗੁਰੂ ਦੇ ਸ਼ਬਦ ਦੁਆਰਾ 'ਵਾਹੁ ਵਾਹੁ' ਆਖਦੀ ਜੀਭ ਸੋਹਣੀ ਲੱਗਦੀ ਹੈ, ਪ੍ਰਭੂ ਮਿਲਦਾ ਹੀ ਗੁਰੂ ਦੇ ਪੂਰਨ ਸ਼ਬਦ ਦੀ ਰਾਹੀਂ ਹੈ । ਵੱਡੇ ਭਾਗਾਂ ਵਾਲਿਆਂ ਦੇ ਮੂੰਹ ਵਿਚੋਂ ਪ੍ਰਭੂ 'ਵਾਹੁ ਵਾਹੁ' ਅਖਵਾਉਂਦਾ ਹੈ, ਜੋ ਮਨੁੱਖ 'ਵਾਹੁ ਵਾਹੁ' ਕਰਦੇ ਹਨ, ਉਹ ਸੋਹਣੇ ਲੱਗਦੇ ਹਨ ਤੇ ਸਾਰੀ ਦੁਨੀਆ ਉਹਨਾਂ ਦੇ ਚਰਨ ਪਰਸਣ ਆਉਂਦੀ ਹੈ ।

ਹੇ ਨਾਨਕ ! ਪ੍ਰਭੂ ਦੀ ਮੇਹਰ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਹੁੰਦੀ ਹੈ ਤੇ ਸੱਚੇ ਦਰ ਤੇ ਸੋਭਾ ਮਿਲਦੀ ਹੈ ।੨।

**ਪਉੜੀ ॥ ਬਜਰ ਕਪਾਟ ਕਾਇਆ ਗੜ੍ ਭੀਤਰਿ ਕੂੜੁ ਕੁਸਤੁ ਅਭਿਮਾਨੀ ॥ ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ ॥ ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ ॥ ਗੁਰਸਬਦੀ ਖੋਲਾਈਅਨ੍ਹਿ ਹਰਿ ਨਾਮੁ ਜਪਾਨੀ ॥ ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ ॥੧੪॥ {ਪੰਨਾ ੫੧੪}**

**ਅਰਥ** :—ਅਹੰਕਾਰੀ ਮਨੁੱਖਾਂ ਦੇ ਸਰੀਰ-ਰੂਪ ਕਿਲ੍ਹੇ ਵਿਚ ਕੂੜ ਤੇ ਕੁਸੱਤ-ਰੂਪ ਕਰੜੇ ਫਾਟਕ ਲੱਗੇ ਹੋਏ ਹਨ, ਪਰ ਅੰਨ੍ਹੇ ਤੇ ਅਗਿਆਨੀ ਮਨਮੁਖਾਂ ਨੂੰ ਭਰਮ ਵਿਚ ਭੁੱਲੇ ਹੋਣ ਕਰ ਕੇ ਦਿੱਸਦੇ ਨਹੀਂ ਹਨ । ਭੇਖ ਕਰਨ ਵਾਲੇ ਲੋਕ ਭੇਖ ਕਰ ਕਰ ਕੇ ਥੱਕ ਗਏ ਹਨ, ਪਰ ਉਹਨਾਂ ਨੂੰ ਭੀ ਕਿਸੇ ਉਪਾਉ ਕਰਨ ਨਾਲ (ਇਹ ਫਾਟਕ) ਨਹੀਂ ਦਿੱਸੇ, (ਹਾਂ) ਜੋ ਮਨੁੱਖ ਹਰੀ ਦਾ ਨਾਮ ਜਪਦੇ ਹਨ, ਉਹਨਾਂ ਦੇ ਕਪਾਟ ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਖੁਲ੍ਹਦੇ ਹਨ । ਪ੍ਰਭੂ (ਦਾ ਨਾਮ) ਅੰਮ੍ਰਿਤ ਦਾ ਰੁੱਖ ਹੈ, ਜਿਨ੍ਹਾਂ ਨੇ (ਇਸ ਦਾ ਰਸ) ਪੀਤਾ ਹੈ ਉਹ ਰੱਜ ਗਏ ਹਨ ।੧੪।

**ਸਲੋਕੁ ਮਃ ੩ ॥ ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ ॥ ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ ॥ ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ ॥ ਵਾਹੁ ਵਾਹੁ ਕਰਮੀ ਬੋਲੈ ਬੋਲਾਇ ॥ ਵਾਹੁ ਵਾਹੁ ਕਰਤਿਆ ਸੋਭਾ ਪਾਇ ॥ ਨਾਨਕ ਵਾਹੁ ਵਾਹੁ ਸਤਿ ਰਜਾਇ ॥੧॥**

**ਅਰਥ** :—ਹੇ ਮੇਰੀ ਮਾਂ ! ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ (ਮਨੁੱਖਾ ਜਨਮ-ਰੂਪ) ਰਾਤ ਸੁਖੀ ਗੁਜ਼ਰਦੀ ਹੈ ਤੇ ਸਦਾ ਮੌਜ ਬਣੀ ਰਹਿੰਦੀ ਹੈ । ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ ਪ੍ਰਭੂ ਨਾਲ ਸੁਰਤਿ ਜੁੜਦੀ ਹੈ, ਪਰ, ਕੋਈ ਵਿਰਲਾ ਮਨੁੱਖ ਪ੍ਰਭੂ ਦੀ ਮਿਹਰ ਨਾਲ ਪ੍ਰਭੂ ਦਾ ਪ੍ਰੇਰਿਆ ਹੋਇਆ 'ਵਾਹੁ ਵਾਹੁ' ਦੀ ਬਾਣੀ ਉਚਾਰਦਾ ਹੈ । ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ ਸੋਭਾ ਮਿਲਦੀ ਹੈ, ਤੇ, ਹੇ ਨਾਨਕ ! ਇਹ ਸਿਫ਼ਤਿ-ਸਾਲਾਹ (ਮਨੁੱਖ ਨੂੰ) ਪ੍ਰਭੂ ਦੀ ਰਜ਼ਾ ਵਿਚ ਜੋੜੀ ਰੱਖਦੀ ਹੈ ।੧।

**ਮਃ ੩ ॥ ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥ ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ ॥ ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ ॥ ਸੇ ਵਡਭਾਗੀ ਨਾਨਕਾ ਹਰਿ ਹਰਿ ਰਿਦੈ ਸਮਾਲਿ ॥੨॥ {ਪੰਨਾ ੫੧੪}**

**ਅਰਥ** :—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਪ੍ਰਭੂ (ਦਾ ਰੂਪ ਹੀ) ਹੈ, ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੈ ਉਸ ਨੇ ਭਾਲ ਕੇ ਲੱਭ ਲਈ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ 'ਵਾਹੁ ਵਾਹੁ' ਆਖਦਾ ਹੈ ਤੇ ਹਿਰਦੇ ਨਾਲ (ਪਰੋ ਕੇ ਰੱਖਦਾ ਹੈ) । ਗੁਰਮੁਖਾਂ ਨੇ ਸੁਤੇ ਹੀ ਭਾਲ ਕਰ ਕੇ, ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ ਪ੍ਰਭੂ ਨੂੰ ਲੱਭ ਲਿਆ ਹੈ । ਹੇ ਨਾਨਕ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਹਨ ਜੋ ਪ੍ਰਭੂ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਸੰਭਾਲਦੇ ਹਨ ।੨।

**ਪਉੜੀ ॥ ਏ ਮਨਾ ਅਤਿ ਲੋਭੀਆ ਨਿਤ ਲੋਭੇ ਰਾਤਾ ॥ ਮਾਇਆ ਮਨਸਾ ਮੋਹਣੀ ਦਹਦਿਸ ਫਿਰਾਤਾ ॥ ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ ॥ ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ ॥ ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ ॥੧੫॥ {ਪੰਨਾ ੫੧੪}**

**ਅਰਥ** :—ਹੇ ਮਨਮੁਖਿ (ਮਨ !) ਦਰਗਾਹ ਵਿਚ ਵੱਡਾ ਨਾਮ ਤੇ ਉੱਚੀ ਜਾਤਿ, ਨਾਲ ਨਹੀਂ ਜਾਗਦੇ, (ਇਹਨਾਂ ਵਿਚ ਭੁੱਲਾ ਹੋਇਆ) ਦੁੱਖ ਭੋਗੇਂਗਾ; ਜੀਭ ਨਾਲ ਤੂੰ ਪ੍ਰਭੂ ਦੇ ਨਾਮ ਦਾ ਸੁਆਦ ਨਹੀਂ ਚੱਖਿਆ ਤੇ ਫਿੱਕਾ (ਭਾਵ, ਮਾਇਆ ਸੰਬੰਧੀ ਬਚਨ ਹੀ) ਬੋਲਦਾ ਹੈਂ ।

ਹੇ ਸਦਾ ਲੋਭ ਵਿਚ ਰੱਤੇ ਹੋਏ ਵੱਡੇ ਲੋਭੀ ਮਨ ! ਮੋਹਣੀ ਮਾਇਆ ਦੀ ਚਾਹ ਦੇ ਕਾਰਨ ਤੂੰ ਦਸੀਂ ਪਾਸੀਂ ਭਉਂਦਾ ਫਿਰਦਾ ਹੈਂ । ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਸਨਮੁਖ ਹੋ ਕੇ (ਨਾਮ-ਰੂਪ) ਅੰਮ੍ਰਿਤ ਚਖਿਆ ਹੈ ਉਹ ਰੱਜ ਗਏ ਹਨ ।੧੫।

**ਸਲੋਕੁ ਮਃ ੩ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਸਚਾ ਗਹਿਰ ਗੰਭੀਰੁ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ ॥ ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ, ਜਿ ਸਤਿਗੁਰ ਦੀਆ ਦਿਖਾਇ ॥੧॥ {ਪੰਨਾ ੫੧੪-੫੧੫}**

**ਪਦ ਅਰਥ** :—ਧੀਰੁ—ਟਿਕਵੇਂ ਸੁਭਾਉ ਵਾਲਾ । ਸਬਾਹਿ—ਇਕੱਠਾ ਕਰ ਕੇ । ਜਿ—ਜੋ । ਇਕੋ ਕਰਿ—ਇਹ ਜਾਣ ਕੇ ਕਿ ਉਸ ਵਰਗਾ ਉਹ ਇਕ ਆਪ ਹੀ ਹੈ ।

**ਅਰਥ** :—ਜੋ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ ਤੇ ਵੱਡੇ ਜਿਗਰੇ ਵਾਲਾ ਹੈ, (ਜੋ ਆਪਣੇ ਭਗਤਾਂ ਨੂੰ) ਗੁਣ ਬਖ਼ਸ਼ਣ ਵਾਲਾ ਹੈ ਤੇ ਅਡੋਲ ਮੱਤ ਵਾਲਾ ਹੈ, ਜੋ ਸਾਰੇ ਜੀਵਾਂ ਵਿਚ ਵਿਆਪਕ ਹੈ ਤੇ ਜੋ ਸਭ ਨੂੰ ਰਿਜ਼ਕ ਅਪੜਾਉਂਦਾ ਹੈ, ਉਸ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਹੇ ਨਾਨਕ ! ਉਸ ਨੂੰ ਲਾ-ਸ਼ਰੀਕ ਜਾਣ ਕੇ ਉਸ ਦੀ ਵਡਿਆਈ ਕਰੀਏ; ਉਸ ਦਾ ਦਰਸਨ ਸਤਿਗੁਰੂ ਹੀ ਕਰਾਉਂਦਾ ਹੈ ।੧।

**ਮः ੩ ॥ ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ॥ ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ॥ ਗੁਰਮੁਖਿ ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ ॥ ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ ॥੨॥ {ਪੰਨਾ ੫੧੫}**

**ਪਦ ਅਰਥ** :—ਬਿਖੁ—ਮਾਇਆ-ਰੂਪ ਜ਼ਹਿਰ । ਦੁਖੇ ਦੁਖਿ—ਨਿਰੋਲ ਦੁਖ ਵਿਚ ਹੀ, ਸਾਰੀ ਉਮਰ ਦੁੱਖ ਵਿਚ ਹੀ । ਪੀਵਣਾ—ਜਲ-ਪਾਨ, ਜੀਵਨ ਆਧਾਰ (ਜਿਵੇਂ ਪਾਣੀ ਸਭ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ਹੈ) ।

**ਅਰਥ** :—ਜੋ ਮਨੁੱਖ ਗੁਰੂ ਦੇ ਸਨਮੁਖ ਹਨ, ਉਹ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ; ਪਰ, ਆਪ-ਹੁਦਰੇ ਮਨੁੱਖ ਮਾਇਆ-ਰੂਪ ਜ਼ਹਿਰ ਖਾ ਕੇ ਮਰਦੇ ਹਨ । ਉਹਨਾਂ ਨੂੰ ਸਿਫ਼ਤਿ-ਸਾਲਾਹ ਚੰਗੀ ਨਹੀਂ ਲੱਗਦੀ, ਇਸ ਵਾਸਤੇ ਉਹਨਾਂ ਦੀ ਸਾਰੀ ਉਮਰ ਦੁੱਖ ਵਿਚ ਹੀ ਬੀਤਦੀ ਹੈ । ਗੁਰਮੁਖਾਂ ਦਾ ਜਲ-ਪਾਨ ਹੀ ਨਾਮ-ਅੰਮ੍ਰਿਤ ਹੈ (ਭਾਵ, ਗੁਰਮੁਖਾਂ ਲਈ ਨਾਮ-ਅੰਮ੍ਰਿਤ ਜੀਵਨ ਦਾ ਆਸਰਾ ਹੈ), ਉਹ ਸੁਰਤਿ ਜੋੜ ਕੇ ਸਿਫ਼ਤਿ ਕਰਦੇ ਹਨ । ਹੇ ਨਾਨਕ ! ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ ਉਹ ਪਵਿਤ੍ਰ ਹੋ ਜਾਂਦੇ ਹਨ, ਉਹਨਾਂ ਨੂੰ ਤਿੰਨਾਂ ਭਵਨਾਂ (ਵਿਚ ਵਿਆਪਕ ਪ੍ਰਭੂ ਦੀ) ਸੂਝ ਪੈ ਜਾਂਦੀ ਹੈ ।੨।

**ਪਉੜੀ ॥ ਹਰਿ ਕੈ ਭਾਣੈ ਗੁਰੁ ਮਿਲੈ ਸੇਵਾ ਭਗਤਿ ਬਨੀਜੈ ॥ ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ ਪੀਜੈ ॥ ਹਰਿ ਕੈ ਭਾਣੈ ਸੁਖੁ ਪਾਈਐ ਹਰਿ ਲਾਹਾ ਨਿਤ ਲੀਜੈ ॥ ਹਰਿ ਕੈ ਤਖਤਿ ਬਹਾਲੀਐ ਨਿਜ ਘਰਿ ਸਦਾ ਵਸੀਜੈ ॥ ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ ॥੧੬॥ {ਪੰਨਾ ੫੧੫}**

**ਅਰਥ** :—ਜੇ ਪ੍ਰਭੂ ਦੀ ਰਜ਼ਾ ਹੋਵੇ ਤਾਂ (ਮਨੁੱਖ ਨੂੰ) ਗੁਰੂ ਮਿਲਦਾ ਹੈ ਤੇ (ਉਸ ਵਾਸਤੇ) ਪ੍ਰਭੂ ਦੇ ਸਿਮਰਨ ਤੇ ਭਗਤੀ (ਦੀ ਜੁਗਤਿ) ਬਣਦੀ ਹੈ, ਪ੍ਰਭੂ ਮਨ ਵਿਚ ਆ ਕੇ ਵੱਸਦਾ ਹੈ ਤੇ ਅਡੋਲ ਅਵਸਥਾ ਵਿਚ (ਟਿਕਿਆਂ) ਨਾਮ-ਰਸ ਪੀਵੀਦਾ ਹੈ, (ਆਤਮਾ ਨੂੰ) ਸੁਖ ਮਿਲਦਾ ਹੈ ਤੇ (ਜੀਵ-ਵਪਾਰੀ ਨੂੰ) ਸਦਾ ਨਾਮ-ਰੂਪ ਨਫ਼ਾ ਮਿਲਦਾ ਹੈ । ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਹ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ (ਮਿੱਠਾ ਕਰ ਕੇ) ਮੰਨਦੇ ਹਨ ।੧੬।

**ਸਲੋਕੁ ਮः ੩ ॥ ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ੍ ਕਉ ਆਪੇ ਦੇਇ ਬੁਝਾਇ ॥ ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ ॥ ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ, ਸੋ ਮਨ ਚਿੰਦਿਆ ਫਲੁ ਪਾਇ ॥ ਵਾਹੁ ਵਾਹੁ ਕਰਹਿ ਸੇ ਜਨ ਸੋਹਣੇ, ਹਰਿ ਤਿਨ੍ ਕੈ ਸੰਗਿ ਮਿਲਾਇ ॥ ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ ॥ ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ੍ ਕਉ ਦੇਉ ॥੧॥ {ਪੰਨਾ ੫੧੫}**

**ਅਰਥ** :—ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਆਪ ਹੀ ਸੁਮੱਤ ਬਖ਼ਸ਼ਦਾ ਹੈ ਉਹ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਮਨ ਪਵਿਤ੍ਰ ਹੁੰਦਾ ਹੈ ਤੇ ਮਨ ਵਿਚੋਂ ਹਉਮੈ ਦੂਰ ਹੁੰਦੀ ਹੈ । ਜੋ ਭੀ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਨੂੰ ਮਨ-ਇੱਛਤ ਫਲ ਮਿਲਦਾ ਹੈ । ਜੋ ਮਨੁੱਖ ਸਿਫ਼ਤਿ-ਸਾਲਾਹ ਕਰਦੇ ਹਨ ਉਹ (ਵੇਖਣ ਨੂੰ ਭੀ) ਸੋਹਣੇ ਲੱਗਦੇ ਹਨ । ਹੇ ਪ੍ਰਭੂ ! ਮੈਨੂੰ ਉਹਨਾਂ ਦੀ ਸੰਗਤਿ ਵਿਚ ਰੱਖ, ਤਾਂ ਜੋ ਮੈਂ ਆਪਣੇ ਹਿਰਦੇ ਵਿਚ ਤੇਰੀ ਸਿਫ਼ਤਿ ਕਰਾਂ ਤੇ ਮੂੰਹੋਂ ਭੀ ਤੇਰੇ ਗੁਣ ਗਾਵਾਂ । ਹੇ

ਨਾਨਕ ! ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਮੈਂ ਆਪਣਾ ਤਨ ਮਨ ਉਹਨਾਂ ਅੱਗੇ ਭੇਟ ਕਰ ਦਿਆਂ ।੧।

**ਮਃ ੩ ॥ ਵਾਹੁ ਵਾਹੁ ਸਾਹਿਬੁ ਸਚੁ ਹੈ ਅੰਮ੍ਰਿਤੁ ਜਾ ਕਾ ਨਾਉ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ ਹਉ ਤਿਨ੍ ਬਲਿਹਾਰੈ ਜਾਉ ॥ ਵਾਹੁ ਵਾਹੁ ਗੁਣੀ ਨਿਧਾਨੁ ਹੈ ਜਿਸ ਨੋ ਦੇਇ ਸੁ ਖਾਇ ॥ ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ ॥ ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ॥ ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮ ਕੰਕਰੁ ਨੇੜਿ ਨ ਆਵੈ ॥੨॥ {ਪੰਨਾ ੫੧੫}**

**ਅਰਥ** :—ਜਿਸ ਮਾਲਕ ਪ੍ਰਭੂ ਦਾ ਨਾਮ (ਜੀਵਾਂ ਨੂੰ) ਆਤਮਕ ਬਲ ਦੇਣ ਵਾਲਾ ਹੈ ਉਸ ਦੀ ਸਿਫ਼ਤਿ-ਸਾਲਾਹ ਉਸੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਸਰੂਪ ਹੈ । ਜਿਸ ਜਿਸ ਮਨੁੱਖ ਨੇ ਪ੍ਰਭੂ ਨੂੰ ਸਿਮਰਿਆ ਹੈ ਉਸ ਉਸ ਨੇ (ਨਾਮ-ਅੰਮ੍ਰਿਤ) ਫਲ ਪ੍ਰਾਪਤ ਕਰ ਲਿਆ ਹੈ, ਮੈਂ ਅਜੇਹੇ ਗੁਰਮੁਖਾਂ ਤੋਂ ਸਦਕੇ ਹਾਂ । ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਸਿਫ਼ਤਿ ਉਸ ਦਾ ਹੀ ਰੂਪ ਹੈ, ਪ੍ਰਭੂ ਜਿਸ ਨੂੰ ਇਹ ਖ਼ਜ਼ਾਨਾ ਬਖ਼ਸ਼ਦਾ ਹੈ ਉਹ ਇਸ ਨੂੰ ਵਰਤਦਾ ਹੈ । ਸਿਫ਼ਤਿ ਦਾ ਮਾਲਕ ਪ੍ਰਭੂ ਪਾਣੀ ਵਿਚ ਧਰਤੀ ਉਤੇ ਹਰ ਥਾਂ ਵਿਆਪਕ ਹੈ, ਗੁਰੂ ਦੇ ਰਾਹ ਤੇ ਤੁਰਦਿਆਂ ਉਹ ਪ੍ਰਭੂ ਮਿਲਦਾ ਹੈ । ਹੇ ਗੁਰ-ਸਿੱਖੋ ! ਸਾਰੇ ਸਦਾ ਪ੍ਰਭੂ ਦੇ ਗੁਣ ਗਾਵੋ, ਪੂਰੇ ਗੁਰੂ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਮਿੱਠੀ ਲੱਗਦੀ ਹੈ । ਹੇ ਨਾਨਕ ! ਜੋ ਮਨੁੱਖ ਇਕ-ਮਨ ਹੋ ਕੇ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਨੂੰ ਮੌਤ ਦਾ ਡਰ ਪੋਹ ਨਹੀਂ ਸਕਦਾ ।੨।

**ਪਉੜੀ ॥ ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ॥ ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ ॥ ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ ॥ ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ ॥ ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ॥੧੭॥ {ਪੰਨਾ ੫੧੫}**

**ਅਰਥ** :—ਪ੍ਰਭੂ ਸਦਾ-ਥਿਰ ਰਹਿਣ ਵਾਲਾ ਹੈ, ਗੁਰੂ ਦੀ ਬਾਣੀ ਉਸ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਹੈ, ਗੁਰੂ ਦੀ ਰਾਹੀਂ ਉਸ ਪ੍ਰਭੂ ਨਾਲ ਜਾਣ-ਪਛਾਣ ਬਣਦੀ ਹੈ ਤੇ ਸਦਾ-ਥਿਰ ਅਡੋਲ ਅਵਸਥਾ ਵਿਚ ਟਿਕ ਸਕੀਦਾ ਹੈ । ਉਹ ਮਨੁੱਖ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਗੁਰੂ ਦੇ ਰਾਹ ਤੇ ਤੁਰ ਕੇ ਪ੍ਰਭੂ ਦੇ ਨਾਮ ਦਾ ਰਸ ਚੱਖਿਆ ਹੈ, ਉਹ ਹਰ ਵੇਲੇ ਸੁਚੇਤ ਰਹਿੰਦੇ ਹਨ, (ਮਾਇਆ ਦੇ ਮੋਹ ਵਿਚ) ਨਹੀਂ ਸਉਂਦੇ, ਉਹਨਾਂ ਦੀ ਜ਼ਿੰਦਗੀ-ਰੂਪ ਸਾਰੀ ਰਾਤ ਸੁਚੇਤ ਰਹਿ ਕੇ ਗੁਜ਼ਰਦੀ ਹੈ । ਪਰ, ਗੁਰੂ ਦੀ ਸਰਨ ਆਉਣ ਤੋਂ ਬਿਨਾ ਕਿਸੇ ਨੂੰ ਪ੍ਰਭੂ ਨਹੀਂ ਮਿਲਿਆ, ਅੰਞਾਣ ਲੋਕ (ਮਾਇਆ ਦੇ ਮੋਹ ਵਿਚ) ਖਪ ਖਪ ਕੇ ਦੁਖੀ ਹੁੰਦੇ ਹਨ ।੧੭।

**ਸਲੋਕੁ ਮਃ ੩ ॥ ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥ ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥ ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ ॥ ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥ ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ ॥ ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ ॥੧॥ {ਪੰਨਾ ੫੧੫}**

**ਅਰਥ** :—ਜੋ ਪ੍ਰਭੂ ਆਕਾਰ-ਰਹਿਤ ਹੈ; ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ; ਜੋ ਅਪਹੁੰਚ ਹੈ, ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ, ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ ਹੈ, ਜਿਸ ਦਾ ਕੀਤਾ ਹੋਇਆ ਹੀ ਸਭ ਕੁਝ ਹੋ ਰਿਹਾ ਹੈ, ਉਸ ਦੀ ਸਿਫ਼ਤਿ-ਸਾਲਾਹ ਉਸੇ ਦਾ ਰੂਪ ਹੈ । ਉਸ ਦਾ ਨਾਮ ਜੀਵਾਂ ਨੂੰ ਆਤਮਕ ਜੀਵਨ ਦੇਣ ਵਾਲਾ ਹੈ, ਪਰ ਉਸ ਦੀ ਪ੍ਰਾਪਤੀ ਕਿਸੇ ਗੁਰਮੁਖ ਨੂੰ ਹੀ ਹੁੰਦੀ ਹੈ । ਸਿਫ਼ਤਿ-ਸਾਲਾਹ ਦੀ ਦਾਤਿ ਭਾਗਾਂ ਨਾਲ ਹੀ ਮਿਲਦੀ ਹੈ, ਜਿਸ ਨੂੰ ਮੇਹਰ ਕਰ ਕੇ ਆਪ ਪ੍ਰਭੂ ਦੇਂਦਾ ਹੈ, ਹੇ ਨਾਨਕ ! ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਸ ਨੂੰ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ ਹੈ, ਉਹ ਹਰ ਵੇਲੇ ਪ੍ਰਭੂ ਦਾ ਨਾਮ ਜਪਦਾ ਹੈ ।੧।

ਮਃ ੩ ॥ ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ ॥ ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ ॥ ਜਿਨ੍ਾ ਅੰਤਰਿ ਲੋਭ ਵਿਕਾਰੁ ਹੈ ਦੂਜੈ ਭਾਇ ਖੁਆਇ ॥ ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ॥ ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ॥ ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥ ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੨॥ {ਪੰਨਾ ੫੧੬}

**ਅਰਥ** :—ਸਤਿਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾ ਸ਼ਾਂਤੀ ਨਹੀਂ ਆਉਂਦੀ ਤੇ (ਸਤਿਗੁਰੂ ਤੋਂ ਬਿਨਾ) ਹੋਰ ਕੋਈ ਥਾਂ ਨਹੀਂ (ਜਿਥੇ ਇਹ ਮਿਲ ਸਕੇ) ਭਾਵੇਂ ਕਿਤਨੀ ਹੀ ਤਾਂਘ ਕਰੀਏ, ਮੇਹਰ ਤੋਂ ਬਿਨਾ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ । ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਲੋਭ ਦਾ ਔਗੁਣ ਹੈ, ਉਹ ਮਾਇਆ ਦੇ ਪਿਆਰ ਵਿਚ ਭੁੱਲੇ ਹੋਏ ਹਨ, ਉਹਨਾਂ ਦਾ ਜੰਮਣਾ ਮਰਣਾ ਮੁੱਕਦਾ ਨਹੀਂ ਤੇ ਉਹ ਅਹੰਕਾਰ ਵਿਚ ਕਲੇਸ਼ ਉਠਾਉਂਦੇ ਹਨ । ਜਿਨ੍ਹਾਂ ਮਨੁੱਖਾਂ ਨੇ ਆਪਣੇ ਸਤਿਗੁਰੂ ਨਾਲ ਚਿੱਤ ਜੋੜਿਆ ਹੈ ਉਹਨਾਂ ਵਿਚੋਂ (ਪ੍ਰਭੂ ਦੇ ਮਿਲਾਪ ਤੋਂ) ਵਾਂਜਿਆਂ ਕੋਈ ਨਹੀਂ ਰਿਹਾ, ਨਾਹ ਤਾਂ ਉਹਨਾਂ ਨੂੰ ਜਮ ਦਾ ਸੱਦਾ ਪੈਂਦਾ ਹੈ ਤੇ ਨਾਹ ਉਹ ਦੁੱਖ ਸਹਿੰਦੇ ਹਨ (ਭਾਵ, ਉਹਨਾਂ ਨੂੰ ਮੌਤ ਦਾ ਸਹਮ ਪੋਹ ਨਹੀਂ ਸਕਦਾ) ।

ਹੇ ਨਾਨਕ ! ਜੋ ਮਨੁੱਖ ਗੁਰੂ ਦੇ ਸਨਮੁਖ ਹੋਏ ਹਨ, ਉਹ (ਦੁੱਖਾਂ ਤੋਂ) ਬਚ ਗਏ ਹਨ ਤੇ ਸੱਚੇ ਸ਼ਬਦ ਵਿਚ ਲੀਨ ਰਹਿੰਦੇ ਹਨ ।੨।

ਪਉੜੀ ॥ ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ ॥ ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥ ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰਧਾਰਿ ॥ ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥ ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥੧੮॥ {ਪੰਨਾ ੫੧੬}

**ਪਦ ਅਰਥ** :—ਮਹਲੁ—ਨਿਵਾਸ-ਅਸਥਾਨ, ਆਤਮਕ ਅਵਸਥਾ । ਅਗਲਾ—ਉੱਚਾ ।

**ਅਰਥ** :—ਜੋ ਮਨੁੱਖ ਆਪਣੇ ਮਾਲਕ-ਪ੍ਰਭੂ ਨਾਲ ਪਿਆਰ ਪਾਉਂਦਾ ਹੈ, ਉਹੀ ਪ੍ਰਭੂ ਦਾ ਢਾਢੀ ਅਖਵਾ ਸਕਦਾ ਹੈ (ਭਾਵ, ਪ੍ਰਭੂ ਦੀ ਸਿਫ਼ਤਿ-ਸਾਲਾਹ ਉਹੀ ਬੰਦਾ ਕਰ ਸਕਦਾ ਹੈ), ਉਹ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਟਿਕ ਕੇ ਉਸ ਦਾ ਸਿਮਰਨ ਕਰਦਾ ਹੈ ਤੇ ਗੁਰੂ ਦੇ ਸ਼ਬਦ ਰਾਹੀਂ ਉਸ ਦੇ ਗੁਣਾਂ ਦੀ ਵਿਚਾਰ ਕਰਦਾ ਹੈ । ਜਿਉਂ ਜਿਉਂ ਉਹ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ, ਉਹ ਪ੍ਰਭੂ ਦੇ ਚਰਨਾਂ ਵਿਚ ਜੁੜਦਾ ਹੈ (ਪ੍ਰਭੂ ਦੀ ਹਜ਼ੂਰੀ ਉਸ ਨੂੰ ਪ੍ਰਾਪਤ ਹੁੰਦੀ ਹੈ), ਪ੍ਰਭੂ ਦੇ ਨਾਮ ਵਿਚ ਪਿਆਰ ਕਰਨ ਨਾਲ ਉਸ ਦੇ ਮਨ ਦੀ ਅਵਸਥਾ ਬਹੁਤ ਉੱਚੀ ਹੋ ਜਾਂਦੀ ਹੈ, ਬੱਸ, ਉਹ ਢਾਢੀ ਇਹੀ ਸੇਵਾ ਕਰਦਾ ਹੈ, ਇਹੀ ਚਾਕਰੀ ਕਰਦਾ ਹੈ ਕਿ ਉਹ ਪ੍ਰਭੂ ਦਾ ਨਾਮ ਜਪਦਾ ਹੈ, ਤੇ ਪ੍ਰਭੂ ਉਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧੮।

ਸਲੋਕੁ ਮਃ ੩ ॥ ਗੂਜਰੀ, ਜਾਤਿ ਗਵਾਰਿ ਜਾ ਸਹੁ ਪਾਏ ਆਪਣਾ ॥ ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ ॥ ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ, ਸਾ ਕੁਲਵੰਤੀ ਨਾਰਿ ॥ ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥ ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ ॥ ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ ॥ ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ ॥ ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ॥ ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ ॥ ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥ ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ ॥੧॥ {ਪੰਨਾ ੫੧੬}

**ਪਦ ਅਰਥ** :—ਗੂਜਰੀ ਜਾਤਿ ਗਵਾਰਿ—{ਕਈ ਟੀਕਾਕਾਰ ਇਸ ਦਾ ਅਰਥ ਕਰਦੇ ਹਨ—ਹੇ ਗਵਾਰ ! ਉਮਰਾ ਗੁਜ਼ਰਦੀ ਜਾਂਦੀ ਹੈ । ਇਹ ਅਰਥ ਗ਼ਲਤ ਹੈ, ਲਫ਼ਜ਼ 'ਜਾਤਿ' ਦਾ ਅਰਥ 'ਜਾਂਦੀ' ਨਹੀਂ ਹੋ ਸਕਦਾ, ਉਹ ਲਫ਼ਜ਼ 'ਜਾਤ' ਹੈ, ਜਿਵੇਂ 'ਬਹਤੀ ਜਾਤ ਕਦੇ ਦ੍ਰਿਸਟਿ ਨਾ ਧਾਰਤ' ॥੧॥੨੬॥੩੨॥ (ਸੂਹੀ ਮ: ੫) ਗਵਾਰ ਜਾਤਿ ਵਾਲੀ ਗੁਜਰੀ, ਮੋਟੀ ਜਾਤਿ ਗੁਜਰੀ (ਏਥੇ ਇਸ਼ਾਰਾ ਸ੍ਰੀ ਕ੍ਰਿਸ਼ਨ ਜੀ ਤੇ ਚੰਦ੍ਰਾਵਲਿ ਹੈ} । ਅਨਦਿਨੁ—ਹਰ ਰੋਜ਼ । ਭਉ—ਰੱਬ ਦਾ ਡਰ । ਕੁਲਵੰਤੀ—ਚੰਗੀ ਕੁਲ ਵਾਲੀ । ਕਰਤਾਰਿ—ਕਰਤਾਰ ਨੇ । ਕੁਲਖਣੀ—ਭੈੜੇ ਲੱਛਣਾਂ ਵਾਲੀ । ਪਰਹਰਿ ਛੋਡੀ—ਤਿਆਗ ਦਿੱਤੀ । ਭਤਾਰਿ—ਭਤਾਰ ਨੇ । ਭੈ ਪਇਐ—(ਇਹ ਦੋਵੇਂ ਲਫ਼ਜ਼ ਵਿਆਕਰਣ ਅਨੁਸਾਰ 'ਅਧਿਕਰਣ ਕਾਰਕ, ਇਕ- ਵਚਨ' ਵਿਚ ਹਨ) । ਇਸ 'ਵਾਕਾਂਸ਼' (ਫਹਰਓਸਏ) ਨੂੰ ਅੰਗਰੇਜ਼ੀ ਵਿਚ ਲ਼ੋਚਓਟਵਿਏ ਅਬਸੋਲੁਟਏ ਆਖਦੇ ਹਨ ਤੇ ਪੰਜਾਬੀ ਵਿਚ 'ਪੂਰਬ ਪੂਰਣ ਕਾਰਦੰਤਕ' (ਹਿਰਦੇ ਵਿਚ) ਰੱਬ ਦਾ ਡਰ ਪਿਆਂ । ਗੁਣੀ ਗਹੀਰੁ—ਗੁਣਾਂ ਦਾ ਖ਼ਜ਼ਾਨਾ । ਬੈਸੈ—ਬੈਠਦਾ ਹੈ । ਕਰਤਾਰੁ—(ਲਫ਼ਜ਼ 'ਕਰਤਾਰਿ' ਤੇ 'ਕਰਤਾਰੁ' ਦਾ ਵਿਆਕਰਣਿਕ ਫ਼ਰਕ ਚੇਤੇ ਰੱਖਣ-ਜੋਗ ਹੈ) ।

**ਅਰਥ** :—ਮੋਟੀ ਜਾਤਿ ਦੀ ਗੁਜਰੀ ਕੁਲਵੰਤੀ ਇਸਤ੍ਰੀ ਬਣ ਗਈ (ਉੱਚੀ ਜਾਤਿ ਵਾਲੀ ਹੋ ਗਈ) ਜਦੋਂ ਉਸ ਨੇ ਆਪਣਾ ਖਸਮ ਲੱਭ ਲਿਆ; (ਤਿਵੇਂ ਹੀ) ਉਹ (ਜੀਵ-) ਇਸਤ੍ਰੀ ਕੁਲਵੰਤੀ ਹੋ ਜਾਂਦੀ ਹੈ ਜੋ ਸਤਿਗੁਰੂ ਦੇ ਸ਼ਬਦ ਦੁਆਰਾ ਵਿਚਾਰ ਕਰ ਕੇ ਹਰ ਰੋਜ਼ ਪ੍ਰਭੂ ਦਾ ਸਿਮਰਨ ਕਰਦੀ ਹੈ (ਕਿਉਂਕਿ) ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਸ ਦੇ ਅੰਦਰ ਪਰਮਾਤਮਾ ਦਾ ਡਰ ਪੈਦਾ ਹੁੰਦਾ ਹੈ, ਉਹ ਖਸਮ-ਪ੍ਰਭੂ ਦਾ ਹੁਕਮ ਸਮਝ ਲੈਂਦੀ ਹੈ (ਪਰ ਇਹ ਉਹੀ ਜੀਵ-ਇਸਤ੍ਰੀ ਕਰਦੀ ਹੈ) ਜਿਸ ਤੇ ਕਰਤਾਰ ਨੇ ਆਪ ਮਿਹਰ ਕੀਤੀ ਹੋਵੇ ।

(ਦੂਜੇ ਪਾਸੇ) ਜਿਸ ਨੂੰ ਖਸਮ ਨੇ ਛੁੱਟੜ ਛੱਡ ਦਿੱਤਾ ਹੋਵੇ, ਉਹ ਇਸਤ੍ਰੀ ਕੁਚੱਜੀ ਤੇ ਖੋਟੇ ਲੱਛਣਾਂ ਵਾਲੀ ਹੁੰਦੀ ਹੈ ।

ਜੇ ਹਿਰਦੇ ਵਿਚ ਪ੍ਰਭੂ ਦਾ ਡਰ ਆ ਵੱਸੇ, ਤਾਂ ਮਨ ਦੀ ਮੈਲ ਕੱਟੀ ਜਾਂਦੀ ਹੈ, ਸਰੀਰ ਭੀ ਪਵਿੱਤ੍ਰ ਹੋ ਜਾਂਦਾ ਹੈ; ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਸਿਮਰਨ ਕਰ ਕੇ ਅੰਦਰ ਚਾਨਣ ਹੋ ਜਾਂਦਾ ਹੈ, ਮਤਿ ਉੱਜਲੀ ਹੋ ਜਾਂਦੀ ਹੈ । (ਅਜੇਹੀ ਜੀਵ-ਇਸਤ੍ਰੀ) ਪਰਮਾਤਮਾ ਦੇ ਡਰ ਵਿਚ ਬੈਠਦੀ ਹੈ, ਡਰ ਵਿਚ ਰਹਿੰਦੀ ਹੈ, ਡਰ ਵਿਚ ਕਿਰਤਕਾਰ ਕਰਦੀ ਹੈ, (ਫਿਰ) ਉਸ ਨੂੰ ਇਸ ਜੀਵਨ ਵਿਚ ਆਦਰ ਤੇ ਸੁਖ ਮਿਲਦਾ ਹੈ ਤੇ ਪ੍ਰਭੂ ਦੀ ਹਜ਼ੂਰੀ ਦਾ ਦਰਵਾਜ਼ਾ ਉਸ ਲਈ ਖੁਲ੍ਹ ਜਾਂਦਾ ਹੈ । ਬੇਅੰਤ ਪ੍ਰਭੂ ਦੀ ਜੋਤਿ ਵਿਚ ਆਤਮਾ ਜੋੜਨ ਨਾਲ ਤੇ ਉਸ ਦੇ ਡਰ ਵਿਚ ਰਹਿਣ ਨਾਲ ਉਹ ਨਿਰਭਉ ਪ੍ਰਭੂ ਮਿਲ ਪੈਂਦਾ ਹੈ; ਪਰ, ਹੇ ਨਾਨਕ ! ਜਿਸ ਨੂੰ ਕਰਤਾਰ ਆਪ ਬਖ਼ਸ਼ਸ਼ ਕਰੇ ਉਹੀ ਜੀਵ-ਇਸਤ੍ਰੀ ਖਸਮ-ਪ੍ਰਭੂ ਨੂੰ ਪਿਆਰੀ ਲੱਗਦੀ ਹੈ, ਉਹ ਚੰਗੀ ਹੈ ।੧।

**ਮਃ ੩ ॥ ਸਦਾ ਸਦਾ ਸਾਲਾਹੀਐ ਸਚੇ ਕਉ ਬਲਿ ਜਾਉ ॥ ਨਾਨਕ ਏਕੁ ਛੋਡਿ ਦੂਜੈ ਲਗੈ ਸਾ ਜਿਹਵਾ ਜਲਿ ਜਾਉ ॥੨॥ {ਪੰਨਾ ੫੧੬}**

**ਅਰਥ** :—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹੀ ਸਦਾ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਮੈਂ ਪ੍ਰਭੂ ਤੋਂ ਸਦਕੇ ਹਾਂ । ਪਰ, ਹੇ ਨਾਨਕ ! ਉਹ ਜੀਭ ਸੜ ਜਾਏ ਜੋ ਇਕ ਪ੍ਰਭੂ ਨੂੰ ਛੱਡ ਕੇ ਕਿਸੇ ਹੋਰ (ਦੀ ਯਾਦ) ਵਿਚ ਲੱਗੇ ।੨।

**ਪਉੜੀ ॥ ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥ ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥ ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨ੍ਹੀ ਨ ਲਹੀਆ ॥ ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥ ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ ॥੧੯॥**

**ਪਦ ਅਰਥ** :—ਅੰਸ—(ਸੰ: ਅੰਸ, ਅੰਸ਼) ਹਿੱਸਾ । ਅੰਸਾ ਅਉਤਾਰ—(ਪਰਮਾਤਮਾ ਦੇ) ਅੰਸਾਂ ਦਾ (ਜਗਤ ਵਿਚ) ਆਉਣਾ, ਦੇਵਤੇ ਆਦਿਕਾਂ ਦਾ ਜਨਮ । ਉਪਾਇਓਨੁ—ਉਸ (ਪ੍ਰਭੂ) ਨੇ ਉਪਾਇਆ । ਦੂਜਾ ਭਾਉ—ਮਾਇਆ ਦਾ ਮੋਹ । ਜਿਉ ਰਾਜੇ—ਰਾਜਿਆਂ ਵਾਂਗ । ਈਸਰ—ਸ਼ਿਵ । ਤਿਨ੍ਹੀ—ਉਹਨਾਂ ਨੇ ਭੀ । ਤਿਥੈ—(ਗੁਰਮੁਖ ਵਾਲੀ) ਅਵਸਥਾ ਵਿਚ । ਸੋਗੁ—ਚਿੰਤਾ । ਵਿਜੋਗੁ—ਵਿਛੋੜਾ । ਜਗਿ—ਜਗਤ ਵਿਚ ।

**ਅਰਥ** :—ਦੇਵਤੇ ਆਦਿਕਾਂ ਦਾ (ਭੀ) ਜਨਮ ਪ੍ਰਭੂ ਨੇ ਆਪ ਹੀ ਕੀਤਾ ਤੇ ਮਾਇਆ ਦਾ ਮੋਹ ਭੀ ਆਪ ਹੀ ਬਣਾਇਆ । (ਉਹ ਦੇਵਤੇ ਭੀ) ਰਾਜਿਆਂ ਵਾਂਗ ਰਾਜ ਕਰਦੇ ਰਹੇ ਤੇ ਦੁੱਖਾਂ ਸੁਖਾਂ ਦੀ ਖ਼ਾਤਰ ਲੜਦੇ ਰਹੇ । ਬ੍ਰਹਮਾ ਤੇ ਸ਼ਿਵ (ਵਰਗੇ ਵੱਡੇ ਦੇਵਤੇ ਪ੍ਰਭੂ ਨੂੰ) ਸਿਮਰਦੇ ਰਹੇ ਪਰ ਉਹਨਾਂ ਭੀ (ਉਸ ਦੀ ਅਜਬ ਖੇਡ ਦਾ) ਭੇਦ ਨਾਹ ਲੱਭਾ ।

ਪਰਮਾਤਮਾ ਨਿ-ਡਰ ਹੈ, ਆਕਾਰ-ਰਹਿਤ ਹੈ ਤੇ ਲਖਿਆ ਨਹੀਂ ਜਾ ਸਕਦਾ, ਗੁਰਮੁਖ ਦੇ ਅੰਦਰ ਪਰਗਟ ਹੁੰਦਾ ਹੈ, ਗੁਰਮੁਖ ਅਵਸਥਾ ਵਿਚ ਚਿੰਤਾ ਤੇ (ਪ੍ਰਭੂ ਨਾਲੋਂ) ਵਿਛੋੜਾ ਦਬਾ ਨਹੀਂ ਪਾ ਸਕਦੇ, ਗੁਰਮੁਖ ਜਗਤ ਵਿਚ (ਮਾਇਆ ਦੇ ਮੋਹ ਵਲੋਂ) ਅਡੋਲ ਰਹਿੰਦਾ ਹੈ ।੧੯।

**ਸਲੋਕੁ ਮਃ ੩ ॥ ਏਹੁ ਸਭੁ ਕਿਛੁ ਆਵਣ ਜਾਣੁ ਹੈ ਜੇਤਾ ਹੈ ਆਕਾਰੁ ॥ ਜਿਨਿ ਏਹੁ ਲੇਖਾ ਲਿਖਿਆ ਸੋ ਹੋਆ ਪਰਵਾਣੁ ॥ ਨਾਨਕ ਜੇ ਕੋ ਆਪੁ ਗਣਾਇਦਾ ਸੋ ਮੂਰਖੁ ਗਾਵਾਰੁ ॥੧॥ {ਪੰਨਾ ੫੧੬}**

**ਪਦ ਅਰਥ** :—ਜਿਨਿ—ਜਿਸ ਮਨੁੱਖ ਨੇ । ਏਹੁ ਲੇਖਾ ਲਿਖਿਆ—ਇਹ ਗੱਲ ਸਮਝ ਲਈ । ਆਪੁ—ਆਪਣੇ ਆਪ ਨੂੰ । ਗਣਾਇਦਾ—ਵੱਡਾ ਅਖਵਾਂਦਾ ।

**ਅਰਥ** :—ਜਿਤਨਾ ਇਹ ਜਗਤ ਦਿੱਸ ਰਿਹਾ ਹੈ ਇਹ ਸਾਰਾ ਆਉਣ ਜਾਣ ਵਾਲਾ ਹੈ (ਭਾਵ, ਕਦੇ ਇਕੋ ਹਾਲਤ ਵਿਚ ਨਹੀਂ ਰਹਿੰਦਾ, ਸੋ, ਕਿਸੇ ਰਾਜ ਧਨ ਮਿਲਖ ਆਦਿਕ ਤੇ ਮਾਣ ਕਰਨਾ ਮੂਰਖਤਾ ਹੈ) ਜਿਸ ਮਨੁੱਖ ਨੇ ਇਹ ਗੱਲ ਸਮਝ ਲਈ ਉਹ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੁੰਦਾ ਹੈ; ਪਰ, ਹੇ ਨਾਨਕ ! ਜੋ (ਇਸ 'ਆਕਾਰ' ਦੇ ਆਸਰੇ) ਆਪਣੇ ਆਪ ਨੂੰ ਵੱਡਾ ਅਖਵਾਂਦਾ ਹੈ (ਭਾਵ, ਮਾਣ ਕਰਦਾ ਹੈ) ਉਹ ਮੂਰਖ ਹੈ ਉਹ ਗਵਾਰ ਹੈ ।੧।

**ਮਃ ੩ ॥ ਮਨੁ ਕੁੰਚਰੁ, ਪੀਲਕੁ ਗੁਰੂ, ਗਿਆਨੁ ਕੁੰਡਾ, ਜਹ ਖਿੰਚੇ ਤਹ ਜਾਇ ॥ ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥੨॥**

**ਪਦ ਅਰਥ** :—ਕੁੰਚਰੁ—ਹਾਥੀ । ਪੀਲਕੁ—ਹਾਥੀ ਨੂੰ ਚਲਾਣ ਵਾਲਾ, ਮਹਾਵਤ । ਗਿਆਨ—ਗੁਰੂ ਦੀ ਦਿੱਤੀ ਮਤਿ । ਜਹ—ਜਿਧਰ । ਹਸਤੀ—ਹਾਥੀ । ਉਝੜਿ—ਕੁਰਾਹੇ, ਔਝੜੇ । ਪਾਇ—ਪੈਂਦਾ ਹੈ ।

**ਅਰਥ** :—ਮਨ (ਮਾਨੋ) ਹਾਥੀ ਹੈ; (ਜੇ) ਸਤਿਗੁਰੂ (ਇਸ ਦਾ) ਮਹਾਵਤ (ਬਣੇ, ਤੇ) ਗੁਰੂ ਦੀ ਦਿੱਤੀ ਮਤਿ (ਇਸ ਦੇ ਸਿਰ ਤੇ) ਕੁੰਡਾ ਹੋਵੇ, ਤਾਂ ਇਹ ਮਨ ਓਧਰ ਜਾਂਦਾ ਹੈ ਜਿਧਰ ਗੁਰੂ ਤੋਰਦਾ ਹੈ । ਪਰ, ਹੇ ਨਾਨਕ ! ਕੁੰਡੇ ਤੋਂ ਬਿਨਾ ਹਾਥੀ ਮੁੜ ਮੁੜ ਕੁਰਾਹੇ ਪੈਂਦਾ ਹੈ ।੨।

**ਪਉੜੀ ॥ ਤਿਸੁ ਆਗੈ ਅਰਦਾਸਿ ਜਿਨਿ ਉਪਾਇਆ ॥ ਸਤਿਗੁਰੁ ਅਪਣਾ ਸੇਵਿ ਸਭ ਫਲ ਪਾਇਆ ॥ ਅੰਮ੍ਰਿਤ ਹਰਿ ਕਾ ਨਾਉ ਸਦਾ ਧਿਆਇਆ ॥ ਸੰਤ ਜਨਾ ਕੈ ਸੰਗਿ ਦੁਖੁ ਮਿਟਾਇਆ ॥ ਨਾਨਕ ਭਏ ਅਚਿੰਤੁ ਹਰਿ ਧਨੁ ਨਿਹਚਲਾਇਆ॥੨੦॥ {ਪੰਨਾ ੫੧੭}**

**ਪਦ ਅਰਥ** :—ਜਿਨਿ—ਜਿਸ ਪ੍ਰਭੂ ਨੇ । ਸੇਵਿ—ਸੇਵਾ ਕਰ ਕੇ, ਹੁਕਮ ਕਰ ਕੇ । ਅਚਿੰਤੁ—ਬੇ-ਫ਼ਿਕਰ ।

ਅਰਥ :—ਜਿਸ ਪ੍ਰਭੂ ਨੇ 'ਭਾਉ ਦੂਜਾ' ਪੈਦਾ ਕੀਤਾ ਹੈ ਜੇ ਉਸ ਦੀ ਹਜ਼ੂਰੀ ਵਿਚ ਅਰਦਾਸ ਕਰੀਏ, ਜੇ ਸਤਿਗੁਰੂ ਦੇ ਹੁਕਮ ਵਿਚ ਤੁਰੀਏ ਤਾਂ (ਮਾਨੋ) ਸਾਰੇ ਫਲ ਮਿਲ ਜਾਂਦੇ ਹਨ, ਪ੍ਰਭੂ ਦਾ ਅੰਮ੍ਰਿਤ-ਨਾਮ ਸਦਾ ਸਿਮਰ ਸਕੀਦਾ ਹੈ, ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ (ਦੂਜੇ ਭਾਉ ਦਾ) ਦੁਖ ਮਿਟਾ ਸਕੀਦਾ ਹੈ, ਤੇ, ਹੇ ਨਾਨਕ ! ਕਦੇ ਨਾਹ ਨਾਸ ਹੋਣ ਵਾਲਾ ਨਾਮ-ਧਨ ਖੱਟ ਕੇ ਬੇ-ਫ਼ਿਕਰ ਹੋ ਜਾਈਦਾ ਹੈ ।੨੦।

**ਸਲੋਕੁ ਮਃ ੩ ॥ ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ ॥ ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ ॥ ਬਰਸਨਾ ਤ ਬਰਸੁ ਘਨਾ ਬਹੁੜਿ ਬਰਸਹਿ ਕਾਹਿ ॥ ਨਾਨਕ ਤਿਨ੍ ਬਲਿਹਾਰਣੈ ਜਿਨ੍ ਗੁਰਮੁਖਿ ਪਾਇਆ ਮਨ ਮਾਹਿ ॥੧॥ {ਪੰਨਾ ੫੧੭}**

**ਪਦ ਅਰਥ** :—ਖੇਤਿ—ਪੈਲੀ ਵਿਚ । ਮਿਆਲਾ—ਵੱਟਾਂ । ਘਰੁ ਉਚਾ—ਬੱਦਲ । ਨਿਰਣਉ—ਤੱਕ ਕੇ । ਮਹਲ ਘਰਿ—(ਜਿਸ ਜੀਵ-) ਇਸਤ੍ਰੀ ਦੇ ਘਰ ਵਿਚ । ਸਰੈ—ਬਣੀ ਹੋਈ ਹੈ, ਫਬੀ ਹੈ । ਸਜਣ—ਪ੍ਰਭੂ ਜੀ । ਘਨਾ—ਹੇ ਘਨ ! ਹੇ ਬੱਦਲ ! ਹੇ ਸਤਿਗੁਰੂ ! ਬਹੁੜਿ—ਫੇਰ । ਕਾਹਿ—ਕਾਹਦੇ ਲਈ ?

**ਅਰਥ** :—ਬੱਦਲ ਵੇਖ ਕੇ (ਜੱਟ) ਪੈਲੀ ਵਿਚ ਵੱਟਾਂ ਉੱਚੀਆਂ ਕਰ ਦੇਂਦਾ ਹੈ (ਤੇ ਵਰਖਾ ਦਾ ਪਾਣੀ ਉਸ ਪੈਲੀ ਵਿਚ ਆ ਖਲੋਂਦਾ ਹੈ), (ਤਿਵੇਂ ਹੀ, ਜਿਸ ਜੀਵ-) ਇਸਤ੍ਰੀ ਦੇ ਹਿਰਦੇ ਵਿਚ ਭਗਤੀ (ਦਾ ਉਛਾਲਾ) ਆਉਂਦਾ ਹੈ ਉਥੇ ਪ੍ਰਭੂ ਪ੍ਰਾਹੁਣਾ ਬਣ ਕੇ (ਭਾਵ, ਰਹਿਣ ਲਈ) ਆਉਂਦਾ ਹੈ ।

ਹੇ ਮੇਘ ! (ਹੇ ਸਤਿਗੁਰੂ !) ਜੇ (ਨਾਮ ਦੀ) ਵਰਖਾ ਕਰਨੀ ਹੈ ਤਾਂ ਵਰਖਾ (ਹੁਣ) ਕਰ, (ਮੇਰੀ ਉਮਰ ਵਿਹਾ ਜਾਣ ਤੇ) ਫੇਰ ਕਾਹਦੇ ਲਈ ਵਰਖਾ ਕਰੇਂਗਾ ?

ਹੇ ਨਾਨਕ ! ਮੈਂ ਸਦਕੇ ਹਾਂ ਉਹਨਾਂ ਤੋਂ ਜਿਨ੍ਹਾਂ ਨੇ ਗੁਰੂ ਦੀ ਰਾਹੀਂ ਪ੍ਰਭੂ ਨੂੰ ਹਿਰਦੇ ਵਿਚ ਲੱਭ ਲਿਆ ਹੈ ।੧।

**ਮਃ ੩ ॥ ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ ॥ ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੨॥ {ਪੰਨਾ ੫੧੭}**

**ਪਦ ਅਰਥ** :—ਮਿਠਾ—ਪਿਆਰਾ । ਭਾਵਦਾ—ਸਦਾ ਚੰਗਾ ਲੱਗਦਾ ਹੈ । ਜਿ—ਜੋ । ਰਾਸਿ—ਮੁਆਫ਼ਿਕ । ਜਿ ਰਾਸਿ—ਜੋ ਸਦਾ ਮੁਆਫ਼ਿਕ ਆਵੇ, ਜਿਸ ਨਾਲ ਸਦਾ ਬਣੀ ਰਹੇ ।

**ਅਰਥ** :—(ਅਸਲ) ਪਿਆਰਾ ਪਦਾਰਥ ਉਹ ਹੈ ਜੋ ਸਦਾ ਚੰਗਾ ਲੱਗਦਾ ਰਹੇ, (ਅਸਲ) ਮਿੱਤ੍ਰ ਉਹ ਹੈ ਜਿਸ ਨਾਲ ਸਦਾ ਬਣੀ ਰਹੇ (ਪਰ 'ਦੂਜਾ ਭਾਵ' ਨਾਹ ਸਦਾ ਚੰਗਾ ਲੱਗਦਾ ਹੈ ਨਾਹ ਸਦਾ ਨਾਲ ਨਿਭਦਾ ਹੈ), ਹੇ ਨਾਨਕ ! ਜਿਸ ਦੇ ਅੰਦਰ ਪ੍ਰਭੂ ਆਪ ਚਾਨਣ ਕਰੇ ਉਸ ਨੂੰ ਗੁਰੂ ਦੀ ਰਾਹੀਂ ਇਹ ਸਮਝ ਪੈਂਦੀ ਹੈ ।੨।

**ਪਉੜੀ ॥ ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥ ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥ ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥ ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ ॥ ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥੨੧॥ {ਪੰਨਾ ੫੧੭}**

**ਪਦ ਅਰਥ** :—ਜਨ—ਪ੍ਰਭੂ ਦਾ ਸੇਵਕ । ਹਉ—ਮੈਂ । ਪਾਈ—ਪੈਰੀਂ ।

**ਅਰਥ** :—ਪ੍ਰਭੂ ਦੇ ਸੇਵਕ ਦੀ ਅਰਦਾਸਿ ਪ੍ਰਭੂ ਦੀ ਹਜ਼ੂਰੀ ਵਿਚ (ਇਉਂ ਹੁੰਦੀ) ਹੈ—(ਹੇ ਪ੍ਰਭੂ !) ਤੂੰ ਸਦਾ ਰਹਿਣ ਵਾਲਾ ਮਾਲਕ ਹੈਂ, ਤੂੰ ਸਦਾ ਹੀ ਰਾਖਾ ਹੈਂ, ਮੈਂ ਤੈਨੂੰ ਸਿਮਰਦਾ ਹਾਂ, ਸਾਰੇ ਜੀਆ ਜੰਤ ਤੇਰੇ ਹੀ ਹਨ, ਤੂੰ ਇਹਨਾਂ ਵਿਚ ਮੌਜੂਦ ਹੈਂ । ਜੋ ਮਨੁੱਖ ਤੇਰੀ ਬੰਦਗੀ ਕਰਨ ਵਾਲੇ ਦੀ ਨਿੰਦਿਆ ਕਰਦਾ ਹੈ ਤੂੰ ਉਸ ਨੂੰ (ਆਤਮਕ ਮੌਤੇ) ਮਾਰ ਕੇ ਖ਼ੁਆਰ ਕਰਦਾ ਹੈਂ ।

ਹੇ ਨਾਨਕ ! ਤੂੰ ਭੀ ਪ੍ਰਭੂ ਦੀ ਚਰਨੀਂ ਲੱਗ ਤੇ (ਦੁਨੀਆ ਵਾਲੀ) ਚਿੰਤਾ ਛੱਡ ਕੇ ਬੇ-ਫ਼ਿਕਰ ਹੋ ਰਹੁ ।੨੧।

**ਸਲੋਕੁ ਮਃ ੩ ॥ ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥ ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥੧॥ {ਪੰਨਾ ੫੧੭}**

**ਅਰਥ** :—ਜਗਤ (ਦੁਨੀਆ ਦੀਆਂ) ਆਸਾਂ ਬਣਾ ਬਣਾ ਕੇ ਮਰ ਜਾਂਦਾ ਹੈ, ਪਰ ਇਹ ਆਸ ਕਦੇ ਮਰਦੀ ਨਹੀਂ; ਕਦੇ ਮੁੱਕਦੀ ਨਹੀਂ (ਭਾਵ, ਕਦੇ ਤ੍ਰਿਸ਼ਨਾ ਮੁੱਕਦੀ ਨਹੀਂ, ਕਦੇ ਸੰਤੋਖ ਨਹੀਂ ਆਉਂਦਾ) । ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ ਪ੍ਰਭੂ ਨਾਲ ਚਿੱਤ ਜੋੜਿਆਂ ਮਨੁੱਖ ਦੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ (ਭਾਵ, ਤ੍ਰਿਸ਼ਨਾ ਮੁੱਕ ਜਾਂਦੀ ਹੈ) ।੧।

**ਮਃ ੩ ॥ ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ ॥ ਨਾਨਕ ਨਿਹਚਲੁ ਕੋ ਨਹੀ ਬਾਝਹੁ ਹਰਿ ਕੈ ਨਾਇ ॥੨॥ {ਪੰਨਾ ੫੧੭}**

**ਪਦ ਅਰਥ** :—ਮਨਸਾ—ਮਨ ਦਾ ਫੁਰਨਾ । ਜਿਨਿ—ਜਿਸ ਪ੍ਰਭੂ ਨੇ । ਕੀਤੀ—(ਆਸਾ ਮਨਸਾ) ਪੈਦਾ ਕੀਤੀ । ਸੋ—ਉਹੀ ਪ੍ਰਭੂ । ਲੈ ਜਾਇ—ਨਾਸ ਕਰੇ ।

**ਅਰਥ** :—ਇਹ ਦੁਨੀਆ ਦੀ ਆਸ, ਇਹ ਮਾਇਆ ਦਾ ਫੁਰਨਾ ਤਦੋਂ ਹੀ ਮੁੱਕਣਗੇ ਜਦੋਂ ਉਹ ਪ੍ਰਭੂ ਆਪ ਮੁਕਾਏਗਾ ਜਿਸ ਨੇ ਇਹ (ਆਸਾ ਮਨਸਾ) ਪੈਦਾ ਕੀਤੇ, (ਕਿਉਂਕਿ) ਹੇ ਨਾਨਕ ! (ਤਦੋਂ ਹੀ ਯਕੀਨ ਬਣੇਗਾ ਕਿ) ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਸਦਾ-ਥਿਰ ਰਹਿਣ ਵਾਲਾ ਨਹੀਂ (ਫਿਰ ਕਿਸ ਦੀ ਆਸ ਬੰਨ੍ਹੀਏ ?)।੨।

**ਪਉੜੀ ॥ ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ ॥ ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ॥ ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ॥ ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ ॥ ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੁ ॥੨੨॥੧॥ ਸੁਧੁ {ਪੰਨਾ ੫੧੭}**

**ਪਦ ਅਰਥ** :—ਉਪਾਇਓਨੁ—ਉਪਾਇਆ ਉਸ (ਪ੍ਰਭੂ) ਨੇ । ਥਾਟੁ—ਬਨਾਵਟ, ਬਣਤਰ । ਪੂਰਾ—ਮੁਕੰਮਲ, ਜਿਸ ਵਿਚ ਕੋਈ ਊਣਤਾ ਨਾਹ ਹੋਵੇ । ਵਣਜਾਰਾ—ਵਾਪਾਰੀ । ਹਾਟੁ—ਹੱਟ (ਜਿਥੇ ਸੌਦਾ ਹੋ ਰਿਹਾ ਹੈ) । ਬੋਹਿਥਾ—ਜਹਾਜ਼ । ਖੇਵਾਟੁ—ਮਲਾਹ । ਘਾਟੁ—ਪੱਤਣ । ਕਿਲਵਿਖ—ਪਾਪ ।

**ਅਰਥ** :—ਮੁਕੰਮਲ ਬਣਤਰ ਬਣਾ ਕੇ ਪ੍ਰਭੂ ਨੇ ਆਪ ਹੀ ਜਗਤ ਪੈਦਾ ਕੀਤਾ, ਏਥੇ ਪ੍ਰਭੂ ਆਪ ਹੀ ਸਮੁੰਦਰ ਹੈ, ਆਪ ਹੀ ਜਹਾਜ਼ ਹੈ, ਤੇ ਆਪ ਹੀ ਮੱਲਾਹ ਹੈ, ਏਥੇ ਆਪ ਹੀ ਗੁਰੂ ਹੈ, ਆਪ ਹੀ ਸਿੱਖ ਹੈ, ਤੇ ਆਪ ਹੀ (ਪਾਰਲਾ) ਪੱਤਣ ਵਿਖਾਂਦਾ ਹੈ ।

ਹੇ ਦਾਸ ਨਾਨਕ ! ਤੂੰ ਉਸ ਪ੍ਰਭੂ ਦਾ ਨਾਮ ਸਿਮਰ ਤੇ ਆਪਣੇ ਸਾਰੇ ਪਾਪ ਦੂਰ ਕਰ ਲੈ ।੨੨।੧।ਸੁਧੁ।

ਨੋਟ :—ਸ੍ਰੀ ਕਰਤਾਰਪੁਰ ਵਾਲੀ 'ਬੀੜ' ਵਿਚ ਇਸ 'ਵਾਰ' ਦੀ 'ਬਾਣੀ' ਦੀ ਲਿਖਤ ਨਾਲੋਂ 'ਸਲੋਕ ਮ: ੩' ਆਦਿਕ ਸਾਰੇ ਸਿਰ-ਲੇਖ ਬਰੀਕ, ਲਿਖਤ ਦੇ ਹਨ । ਇਸ ਤੋਂ ਅੰਦਾਜ਼ਾ ਇਹ ਲੱਗ ਸਕਦਾ ਹੈ ਕਿ ਸਿਰ-ਲੇਖਾਂ ਵਾਸਤੇ ਪਹਿਲਾਂ ਥਾਂ ਖ਼ਾਲੀ ਰਖੀ ਗਈ ਹੈ, ਫਿਰ ਚੰਗੀ ਤਰ੍ਹਾਂ ਸੋਧ ਕੇ (ਕਿ ਸਲੋਕ ਠੀਕ ਉਸੇ ਹੀ ਗੁਰ-ਵਿਅਕਤੀ ਦੇ ਹਨ) 'ਸਿਰ-ਲੇਖ' ਬਾਰੀਕ ਕਲਮ ਨਾਲ ਦਰਜ ਕੀਤੇ ਹਨ । ਤਾਹੀਏਂ 'ਵਾਰ' ਦੇ ਮੁੱਕਣ ਤੇ ਹਾਸ਼ੀਏ ਤੋਂ ਬਾਹਰ ਲਫ਼ਜ਼ 'ਸੁਧੁ' ਲਿਖਿਆ ਹੈ, ਭਾਵ ਇਹ ਕਿ, ਸ਼ਲੋਕ ਠੀਕ ਸਿਰ-ਲੇਖ ਵਾਲੇ ਗੁਰ-ਵਿਅਕਤੀ ਦੇ ਹੀ ਹਨ; ਇਹ ਗੱਲ ਸੋਧ ਕੇ ਵੇਖ ਲਈ ਹੈ ।

## ਰਾਗ ਗੂਜਰੀ ਵਾਰ ਮਹਲਾ ੫

### ਵਾਰ ਦਾ ਭਾਵ

### ਪਉੜੀ ਵਾਰ—

(੧) ਸ੍ਰਿਸ਼ਟੀ ਰਚ ਕੇ ਇਸ ਵਿਚ ਹਰ ਥਾਂ ਪ੍ਰਭੂ ਆਪ ਮੌਜੂਦ ਹੈ, ਸਭ ਦੀ ਪਾਲਣਾ ਆਪ ਹੀ ਕਰਦਾ ਹੈ, ਸਭ ਜੀਵ ਉਸ ਨੇ, ਮਾਨੋ, ਇਕ ਧਾਗੇ ਵਿਚ ਪ੍ਰੋਤੇ ਹੋਏ ਹਨ, ਉਸ ਦੀ ਰਜ਼ਾ ਅਨੁਸਾਰ ਹੀ ਕਈ ਜੀਵ ਜਗਤ ਦੇ ਵਿਕਾਰਾਂ ਵਿਚ ਖ਼ੁਆਰ ਹੋ ਰਹੇ ਹਨ ਤੇ ਜਿਨ੍ਹਾਂ ਉਤੇ ਮੇਹਰ ਕਰਦਾ ਹੈ ਉਹ ਉਸ ਦਾ ਸਿਮਰਨ ਕਰ ਕੇ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਬਚ ਨਿਕਲਦੇ ਹਨ ।

(੨) ਵੱਡੇ ਵੱਡੇ ਦੇਵਤਿਆਂ ਤੋਂ ਲੈ ਕੇ ਸਾਰੇ ਜੀਅ ਜੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਤਾਣੇ ਪੇਟੇ ਵਾਂਗ ਪਰਮਾਤਮਾ ਸਭ ਜੀਵਾਂ ਵਿਚ ਮਿਲਿਆ ਹੋਇਆ ਹੈ, ਜਿਧਰ ਜਿਧਰ ਲਾਂਦਾ ਹੈ ਓਧਰ ਓਧਰ ਜੀਵ ਲੱਗਦੇ ਹਨ, ਜਿਨ੍ਹਾਂ ਉਤੇ ਪ੍ਰਭੂ ਆਪ ਤ੍ਰੁੱਠਦਾ ਹੈ ਉਹੀ ਉਸ ਦੀ ਬੰਦਗੀ ਕਰਦੇ ਹਨ ।

(੩) ਮਨੁੱਖ ਦੀ ਆਪਣੀ ਚਤੁਰਾਈ ਸਿਆਣਪ ਕੰਮ ਨਹੀਂ ਦੇਂਦੀ, ਮਨੁੱਖ ਆਪ ਤਾਂ ਸਗੋਂ ਭਲੇ ਕੰਮਾਂ ਵਲੋਂ ਆਲਸ ਹੀ ਕਰਦਾ ਹੈ, ਜਿਸ ਉੱਤੇ ਪ੍ਰਭੂ ਦੀ ਮੇਹਰ ਦੀ ਨਜ਼ਰ ਹੋਵੇ, ਉਸ ਨੂੰ ਗੁਰਮੁਖਾਂ ਦੀ ਸੰਗਤਿ ਵਿਚ ਮੇਲਦਾ ਹੈ, ਜਿਥੇ ਉਹ ਸੇਵਾ ਕਰਦਾ ਹੈ ਤੇ ਸਿਫ਼ਤਿ-ਸਾਲਾਹ ਸੁਣਦਾ ਹੈ ।

(੪) ਜੋ ਪ੍ਰਭੂ ਇਕ ਛਿਨ ਵਿਚ ਕੁਦਰਤਿ ਦੇ ਅਨੇਕਾਂ ਕੌਤਕ ਰਚ ਦੇਂਦਾ ਹੈ, ਜੋ ਸਭ ਜੀਵਾਂ ਦੇ ਦਿਲ ਦੀ ਹਰ ਵੇਲੇ ਜਾਣਦਾ ਹੈ, ਉਹ ਜਿਸ ਮਨੁੱਖ ਤੇ ਰਹਿਮ ਕਰਦਾ ਹੈ ਉਸ ਨੂੰ ਆਪਣੀ ਯਾਦ ਵਿਚ ਜੋੜਦਾ ਹੈ ਤੇ ਵਿਕਾਰਾਂ ਤੋਂ ਬਚਾਂਦਾ ਹੈ ਉਹ ਮਨੁੱਖ ਇਹਨਾਂ ਵਿਕਾਰਾਂ ਅਗੇ ਮਨੁੱਖਾ-ਜਨਮ ਦੀ ਬਾਜ਼ੀ ਹਾਰ ਕੇ ਨਹੀਂ ਜਾਂਦਾ ।

(੫) ਜਗਤ ਵਿਚ ਕਾਮਾਦਿਕ ਕਈ ਵਿਕਾਰ ਤੇ ਬਲਾਵਾਂ ਹਨ ਜੋ ਮਨੁੱਖ ਨੂੰ ਹਰ ਵੇਲੇ ਚੰਬੜੇ ਰਹਿੰਦੇ ਹਨ, ਕਈ ਕਿਸਮ ਦੇ ਫ਼ਿਕਰ ਅੰਦੇਸੇ ਇਸ ਨੂੰ ਲੱਗੇ ਰਹਿੰਦੇ ਹਨ, ਪਰ ਜਿਸ ਨੂੰ ਸਤਿਗੁਰੂ ਉਪਦੇਸ਼ ਦੇਂਦਾ ਹੈ ਉਹ ਮਨੁੱਖ ਨਾਮ ਸਿਮਰ ਕੇ ਇਹਨਾਂ ਵਿਕਾਰਾਂ ਤੇ ਅੰਦੇਸਿਆਂ ਤੋਂ ਬਚ ਜਾਂਦਾ ਹੈ, ਕਿਉਂਕਿ ਉਹ ਸੰਤੋਖੀ ਜੀਵਨ ਵਾਲਾ ਹੋ ਜਾਂਦਾ ਹੈ, ਪਰ ਐਸੇ ਭਾਗਾਂ ਵਾਲੇ ਹੁੰਦੇ ਕੋਈ ਵਿਰਲੇ ਹੀ ਹਨ ।

(੬) ਜੋ ਮਨੁੱਖ ਆਪਣੀ ਸਿਆਣਪ ਛੱਡ ਕੇ ਆਪਣਾ ਮਨ ਗੁਰੂ ਦੇ ਹਵਾਲੇ ਕਰ ਦੇਂਦਾ ਹੈ, ਉਸ ਦੀ ਦੁਰਮਤਿ ਨਾਸ ਹੋ ਜਾਂਦੀ ਹੈ, ਉਹ ਜਗਤ ਦੇ ਵਿਕਾਰਾਂ ਵਿਚ ਨਹੀਂ ਫਸਦਾ, ਕੋਈ ਮੰਦਾ ਕੰਮ ਨਹੀਂ ਕਰਦਾ, ਜਿਸ ਦੇ ਕਾਰਨ ਉਸ ਨੂੰ ਪਰਲੋਕ ਵਿਚ ਕੋਈ ਡਰ ਖ਼ਤਰਾ ਹੋਵੇ, 'ਨਾਮ' ਦੀ ਬਰਕਤਿ ਨਾਲ ਉਸ ਦੇ ਮਨ ਨੂੰ ਸੰਤੋਖ ਪ੍ਰਾਪਤ ਹੁੰਦਾ ਹੈ, ਪਰ ਗੁਰੂ ਦੀ ਸਰਨ ਉਹੀ ਮਨੁੱਖ ਆਉਂਦਾ ਹੈ ਜਿਸ ਤੇ ਧੁਰੋਂ ਮੇਹਰ ਹੋਵੇ ।

(੭) ਗੁਰੂ ਪਾਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਖ਼ਜ਼ਾਨਾ ਹੈ ਜੋ ਪ੍ਰਭੂ ਦੀ ਮੇਹਰ ਨਾਲ ਮਿਲਦਾ ਹੈ, ਸਤਿਗੁਰੂ ਜਿਸ ਮਨੁੱਖ ਤੇ ਮੇਹਰ ਦੀ ਨਜ਼ਰ ਕਰਦਾ ਹੈ ਉਸ ਦੀ ਭਟਕਣਾ ਮੁੱਕ ਜਾਂਦੀ ਹੈ ਕਿਉਂਕਿ ਪ੍ਰਭੂ-ਚਰਨਾਂ ਦਾ ਪਿਆਰ ਉਸ ਨੂੰ ਜਗਤ ਦੇ ਸਾਰੇ ਖ਼ਜ਼ਾਨਿਆਂ ਨਾਲੋਂ ਵਧੀਕ ਕੀਮਤੀ ਦਿੱਸਦਾ ਹੈ, ਕੋਈ ਮਨੁੱਖ ਉਸ ਦੀ ਬਰਾਬਰੀ ਨਹੀਂ ਕਰ ਸਕਦਾ ।

(੮) ਜੋ ਮਨੁੱਖ ਸਤਿਗੁਰੂ ਦੀ ਮਤਿ ਲੈਂਦਾ ਹੈ ਉਸ ਨੂੰ ਪ੍ਰਭੂ ਦਾ ਗਿਆਨ ਪ੍ਰਾਪਤ ਹੁੰਦਾ ਹੈ, ਜਿਉਂ ਜਿਉਂ ਉਹ ਨਾਮ ਸਿਮਰਦਾ ਹੈ ਉਸ ਦੇ ਸਾਰੇ ਆਤਮਕ ਰੋਗ ਦੂਰ ਹੋ ਜਾਂਦੇ ਹਨ, ਉਸ ਦੇ ਮਨ ਵਿਚ ਠੰਢ ਪੈ ਜਾਂਦੀ ਹੈ; ਹਉਮੈ ਦੂਰ ਕਰਨ ਕਰਕੇ ਕੋਈ ਰੁਕਾਵਟ ਉਸ ਦੇ ਜੀਵਨ ਦੇ ਰਾਹ ਵਿਚ ਨਹੀਂ ਆਉਂਦੀ ।

(੯) ਜੋ ਮਨੁੱਖ ਸਾਧ ਸੰਗਤਿ ਵਿਚ ਅੱਪੜਦਾ ਹੈ, ਗੁਰਮੁਖਾਂ ਦਾ ਦਰਸ਼ਨ ਕਰਦਾ ਹੈ ਉਸ ਦੇ ਮਨ ਦੀ ਮੈਲ ਕੱਟੀ ਜਾਂਦੀ ਹੈ, ਉਸ ਦੇ ਮਨ ਵਿਚ ਪ੍ਰਭੂ-ਸਿਮਰਨ ਦਾ ਉਤਸ਼ਾਹ ਪੈਦਾ ਹੁੰਦਾ ਹੈ, ਉਹ ਵਿਕਾਰਾਂ ਵਲ ਨਹੀਂ ਪਰਤਦਾ ਕਿਉਂਕਿ ਉਹ ਸੁਆਸ ਸੁਆਸ ਨਾਮ ਸਿਮਰਦਾ ਹੈ, ਪਰ, ਸਾਧ ਸੰਗਤਿ ਭੀ ਪ੍ਰਭੂ ਦੀ ਮੇਹਰ ਨਾਲ ਹੀ ਮਿਲਦੀ ਹੈ ।

(੧੦) ਜਿਸ ਮਨੁੱਖ ਨੂੰ ਗੁਰੂ ਮਿਲ ਪਏ, ਉਹ ਦੁੱਖਾਂ ਦੀ ਮਾਰ ਤੋਂ ਬਚ ਜਾਂਦਾ ਹੈ, ਜੂਨਾਂ ਵਿਚ ਨਹੀਂ ਪੈਂਦਾ, ਹਰ ਥਾਂ ਉਸ ਨੂੰ ਪਰਮਾਤਮਾ ਹੀ ਦਿੱਸਦਾ ਹੈ, ਵਿਕਾਰਾਂ ਵਲੋਂ ਉਹ ਆਪਣੀ ਰੁਚੀ ਸਮੇਟ ਲੈਂਦਾ ਹੈ, ਇਕ ਵਾਰੀ ਪ੍ਰਭੂ ਦੀ ਹਜ਼ੂਰੀ ਵਿਚ ਪ੍ਰਵਾਨ ਹੋ ਕੇ ਉਹ ਮੁੜ ਖੋਟੇ ਪਾਸੇ ਨਹੀਂ ਜਾਂਦਾ ।

(੧੧) ਜਗਤ ਦੀ ਸਾਰੀ ਖੇਡ ਪਰਮਾਤਮਾ ਦੇ ਆਪਣੇ ਹੱਥ ਵਿਚ ਹੈ । ਉਸ ਦੇ 'ਨਾਮ' ਦਾ ਖ਼ਜ਼ਾਨਾ ਭੀ ਉਸ ਦੇ ਆਪਣੇ ਹੀ ਵੱਸ ਵਿਚ ਹੈ; ਜਿਸ ਉੱਤੇ ਤ੍ਰੁੱਠਦਾ ਹੈ ਤੇ ਨਾਮ ਦੀ ਦਾਤਿ ਦੇਂਦਾ ਹੈ, ਉਹੀ ਨਾਮ ਸਿਮਰਦਾ ਹੈ ।

(੧੨) ਪ੍ਰਭੂ ਦੀ ਇਹ ਆਪਣੀ ਰਜ਼ਾ ਹੈ ਕਿ ਕੋਈ ਜੀਵ ਵਿਕਾਰਾਂ ਵਿਚ ਪ੍ਰਵਿਰਤ ਹਨ ਤੇ ਕੋਈ ਸਿਮਰਨ ਵਿਚ; ਮਨੁੱਖ ਦੀ ਆਪਣੀ ਕੋਈ ਚਤੁਰਾਈ ਜਾਂ ਹੀਲਾ ਕਾਰਗਰ ਨਹੀਂ ਹੋ ਸਕਦਾ, ਜੋ ਮਨੁੱਖ ਪਰਮਾਤਮਾ ਦਾ ਆਸਰਾ ਤੱਕਦਾ ਹੈ, ਪ੍ਰਭੂ ਦੀ ਸ਼ਰਨ ਪੈਂਦਾ ਹੈ ਉਸ ਤੇ ਦਿਆਲ ਹੋ ਕੇ ਪ੍ਰਭੂ ਨਾਮ ਦੀ ਦਾਤਿ ਦੇਂਦਾ ਹੈ ।

(੧੩) ਦਿਆਲ ਹੋ ਕੇ ਪ੍ਰਭੂ ਜਿਸ ਦੇ ਹਿਰਦੇ ਵਿਚ ਸਿਮਰਨ ਦੀ ਦਾਤਿ ਦੇ ਕੇ ਠੰਢ ਵਰਤਾਂਦਾ ਹੈ, ਉਸ ਦੇ ਸਾਰੇ ਰੋਣੇ ਮੁੱਕ ਜਾਂਦੇ ਹਨ, ਗੁਰੂ ਦੇ ਪ੍ਰਤਾਪ ਨਾਲ ਉਸ ਦੇ ਸਾਰੇ ਰੋਗ ਦੂਰ ਹੋ ਜਾਂਦੇ ਹਨ, ਮਾਇਆ ਵਾਲੇ ਬੰਧਨ ਕੱਟੇ ਜਾਂਦੇ ਹਨ ਤੇ ਉਸ ਦਾ ਜੀਵਨ ਸੰਤੋਖ ਵਾਲਾ ਹੋ ਜਾਂਦਾ ਹੈ ।

(੧੪) ਪ੍ਰਭੂ ਦੀ ਮੇਹਰ ਨਾਲ ਜੋ ਜੋ ਮਨੁੱਖ 'ਨਾਮ' ਸਿਮਰਦੇ ਹਨ, 'ਨਾਮ' ਉਹਨਾਂ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ, ਦਿਨ ਰਾਤ 'ਨਾਮ' ਅੰਮ੍ਰਿਤ ਨਾਲ ਹੀ ਉਹ ਮਾਇਆ ਵਲੋਂ ਰੱਜੇ ਰਹਿੰਦੇ ਹਨ, ਇਸ ਵਾਸਤੇ ਕੋਈ ਦੁੱਖ ਦਰਦ ਰੋਗ ਉਹਨਾਂ ਨੂੰ ਪੋਹ ਨਹੀਂ ਸਕਦਾ ।

(੧੫) ਕਾਮਾਦਿਕ ਵਿਕਾਰ ਬੜੇ ਸੂਰਮੇ ਬਲੀ ਜੋਧੇ ਹਨ, ਸਾਧਾਰਨ ਤ੍ਰੈਗੁਣੀ ਜੀਵ ਤਾਂ ਕਿਤੇ ਰਹੇ, ਇਹ ਵੱਡੇ ਵੱਡੇ 'ਤਿਆਗੀਆਂ' ਨੂੰ ਭੀ ਜ਼ੇਰ ਕਰ ਲੈਂਦੇ ਹਨ, ਸਭ ਨੂੰ ਜਿੱਤ ਜਿੱਤ ਕੇ ਆਪਣੀ ਰਈਅਤਿ ਬਣਾ ਲੈਂਦੇ ਹਨ; ਮਾਇਆ ਦੀ ਖ਼ਾਤਰ ਭਟਕਣ ਤੇ ਮਾਇਆ ਦਾ ਮੋਹ ਇਹਨਾਂ ਸੂਰਮਿਆਂ ਦਾ, ਮਾਨੋ, ਕਿਲ੍ਹਾ ਤੇ ਕਿਲ੍ਹੇ ਦੇ ਚੁਗਿਰਦੇ ਡੂੰਘੀ ਖਾਈ ਹਨ । ਇਹਨਾਂ ਤੋਂ ਬਚਣ ਦਾ ਇੱਕੋ ਹੀ ਤਰੀਕਾ ਹੈ—ਸਤਿਗੁਰੂ ਦੀ ਓਟ ।

(੧੬) 'ਭਰਮਗੜ੍ਹ' ਵਿਚ ਕੈਦ ਹੋਏ ਜੀਵ ਨੂੰ ਕਾਮਾਦਿਕਾਂ ਪਾਸੋਂ ਸਤਿਗੁਰੂ ਹੀ ਛੁਡਾਂਦਾ ਹੈ, ਗੁਰੂ ਮਨੁੱਖ ਨੂੰ ਪ੍ਰਭੂ ਦੇ ਨਾਮ ਦਾ ਖ਼ਜ਼ਾਨਾ ਦੇਂਦਾ ਹੈ; 'ਨਾਮ' ਐਸੀ ਦਵਾਈ ਹੈ ਜਿਸ ਨਾਲ ਵੱਡੇ ਤੋਂ ਵੱਡਾ ਭਿਆਨਕ ਰੋਗ ਨਾਸ ਹੋ ਜਾਂਦਾ ਹੈ ।

(੧੭) ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਵੱਸ ਪੈਂਦਾ ਹੈ ਉਸ ਦਾ ਮਨ ਹਰ ਵੇਲੇ ਖਿੜਿਆ ਰਹਿੰਦਾ ਹੈ, ਉਸ ਨੂੰ ਕਿਸੇ ਵਿਕਾਰ ਆਦਿਕ ਤੋਂ ਡਰ ਖ਼ਤਰਾ ਨਹੀਂ ਹੁੰਦਾ ਕਿਉਂਕਿ ਉਸ ਨੂੰ ਯਕੀਨ ਆ ਜਾਂਦਾ ਹੈ ਕਿ ਜੋ ਕੁਝ ਹੋ ਰਿਹਾ ਹੈ ਪਰਮਾਤਮਾ ਦੀ ਰਜ਼ਾ ਵਿਚ ਹੋ ਰਿਹਾ ਹੈ ਤੇ ਪਰਮਾਤਮਾ ਬੰਦਗੀ ਕਰਨ ਵਾਲੇ ਨੂੰ ਆਪ ਹੱਥ ਦੇ ਕੇ ਬਚਾਂਦਾ ਹੈ ।

(੧੮) ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਆਪਣੇ 'ਨਾਮ' ਦੀ ਦਾਤਿ ਦੇਂਦਾ ਹੈ, ਉਹਨਾਂ ਦੀ ਦੁਰਮਤਿ ਤੇ ਭਰਮ ਭਉ ਦੂਰ ਹੋ ਜਾਂਦੇ ਹਨ; ਨਾਹ ਹੀ ਉਹ ਜਨਮ ਮਰਨ ਦੇ ਗੇੜ ਵਿਚ ਪੈਂਦੇ ਹਨ, ਨਾਹ ਹੀ ਕੋਈ ਐਸਾ ਕੰਮ ਕਰਦੇ ਹਨ ਜਿਸ ਕਰ ਕੇ ਪਛੁਤਾਣਾ ਪਏ; ਉਹ ਹਰ ਵੇਲੇ ਪ੍ਰਭੂ ਦੇ ਨਾਮ ਨੂੰ ਹਿਰਦੇ ਵਿਚ ਪ੍ਰੋ ਰੱਖਦੇ ਹਨ ।

(੧੯) ਸਰਬ-ਨਿਵਾਸੀ ਪ੍ਰਭੂ ਜਿਸ ਮਨੁੱਖ ਤੇ ਤ੍ਰੁੱਠਦਾ ਹੈ, ਉਸ ਪਾਸੋਂ ਸਿਮਰਨ ਦੀ ਕਮਾਈ ਆਪ ਹੀ ਕਰਾਂਦਾ ਹੈ, ਜਿਸ ਦੇ ਹਿਰਦੇ ਵਿਚ ਵੱਸਦਾ ਹੈ ਉਸ ਦਾ ਜੀਵਨ ਸੁਖੀ ਹੋ ਜਾਂਦਾ ਹੈ, ਪਰ, ਉਹੀ ਮਨੁੱਖ ਸਿਮਰਨ ਕਰਦਾ ਹੈ, ਜੋ ਸਤਿਗੁਰੂ ਦਾ ਆਸਰਾ ਲੈਂਦਾ ਹੈ ।

(੨੦) ਜੋ ਮਨੁੱਖ ਪਰਮਾਤਮਾ ਦੇ ਹੋ ਕੇ ਰਹਿੰਦੇ ਹਨ ਉਹਨਾਂ ਨੂੰ ਪ੍ਰਭੂ ਵਿਕਾਰਾਂ ਦੁੱਖਾਂ ਤੋਂ ਇਉਂ ਬਚਾ ਲੈਂਦਾ ਹੈ, ਮਾਨੋ, ਉਹਨਾਂ ਨੂੰ ਗਲ ਲਾ ਲੈਂਦਾ ਹੈ, ਕੋਈ ਵਿਕਾਰ ਦੁੱਖ ਉਹਨਾਂ ਤੇ ਦਬਾਉ ਨਹੀਂ ਪਾ ਸਕਦਾ । ਪਰ, ਜੋ ਬੰਦੇ ਗੁਰਮੁਖਾਂ ਦੀ ਨਿੰਦਾ ਕਰਦੇ ਹਨ, ਉਹਨਾਂ ਦੇ ਅੰਦਰ ਸ਼ਾਂਤੀ ਨਹੀਂ ਹੁੰਦੀ, ਉਹ, ਮਾਨੋ, ਘੋਰ ਨਰਕ ਵਿਚ ਸੜ ਰਹੇ ਹਨ ।

(੨੧) ਪਰਮਾਤਮਾ ਦਾ ਸਿਮਰਨ ਕਰਨ ਨਾਲ ਦੁਨੀਆ ਵਾਲੇ ਝੋਰੇ ਮਿਟ ਜਾਂਦੇ ਹਨ, ਮਨੁੱਖ ਦੀ ਆਤਮਾ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ, ਉਸ ਦੇ ਹਿਰਦੇ ਵਿਚ ਸੁਖ, ਅਡੋਲਤਾ ਤੇ ਖ਼ੁਸ਼ੀ ਆ ਵੱਸਦੀ ਹੈ, ਭਗਤ ਤੇ ਪ੍ਰਭੂ ਇਕ-ਰੂਪ ਹੋ ਜਾਂਦੇ ਹਨ ।

**ਸਮੁੱਚਾ ਭਾਵ—**

(੧) (੧ ਤੋਂ ੪ ਤਕ) ਵੱਡੇ ਵੱਡੇ ਬੰਦਿਆਂ ਤੋਂ ਲੈ ਕੇ ਸਾਰੇ ਜੀਵ ਇਸ ਰੰਗਾ ਰੰਗ ਜਗਤ ਦੇ ਰਚਨਹਾਰ ਕਰਤਾਰ ਨੇ ਆਪਣੇ ਹੁਕਮ ਰੂਪ ਧਾਗੇ ਵਿਚ ਪ੍ਰੋਤੇ ਹੋਏ ਹਨ, ਤਾਣੇ ਪੇਟੇ ਵਾਂਗ ਉਹ ਸਭ ਵਿਚ ਮਿਲਿਆ ਹੋਇਆ ਹੈ, ਸਭਨਾਂ ਦੇ ਦਿਲਾਂ ਦੀ ਉਹ ਹਰ ਵੇਲੇ ਜਾਣਦਾ ਹੈ, ਇਹ ਉਸ ਦੀ ਆਪਣੀ ਰਜ਼ਾ ਹੀ ਹੈ ਕਿ ਕਈ ਜੀਵ ਵਿਕਾਰਾਂ ਵਿਚ ਖ਼ੁਆਰ ਹੋ ਰਹੇ ਹਨ, ਮਨੁੱਖ ਦੀ ਕੋਈ ਚਤੁਰਾਈ ਸਿਆਣਪ ਇਸ ਨੂੰ ਬਚਾ ਨਹੀਂ ਸਕਦੀ, ਜਿਸ ਮਨੁੱਖ ਤੇ ਮੇਹਰ ਕਰਦਾ ਹੈ ਉਸ ਨੂੰ ਆਪਣੀ ਯਾਦ ਤੇ ਸਿਫ਼ਤਿ-ਸਾਲਾਹ ਵਿਚ ਜੋੜਦਾ ਹੈ ।

(੨) (੫ ਤੋਂ ੧੦ ਤਕ) ਜਿਸ ਮਨੁੱਖ ਤੇ ਪਰਮਾਤਮਾ ਦੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ ਉਸ ਭਾਗਾਂ ਵਾਲੇ ਨੂੰ ਸਤਿਗੁਰੂ ਦੀ ਸੰਗਤਿ ਨਸੀਬ ਹੁੰਦੀ ਹੈ, ਗੁਰੂ ਪਾਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ, ਮਾਨੋ, ਖ਼ਜ਼ਾਨਾ ਹੈ, ਜਿਉਂ ਜਿਉਂ ਮਨੁੱਖ ਆਪਣਾ ਮਨ ਗੁਰੂ ਦੇ ਹਵਾਲੇ ਕਰਦਾ ਹੈ, ਉਸ ਦੀ ਦੁਰਮਤਿ ਨਾਸ ਹੁੰਦੀ ਹੈ, ਪ੍ਰਭੂ-ਚਰਨਾਂ ਦਾ ਪਿਆਰ ਉਸ ਨੂੰ ਜਗਤ ਦੇ ਸਾਰੇ ਖ਼ਜ਼ਾਨਿਆਂ ਨਾਲੋਂ ਵਧੀਕ ਪਿਆਰਾ ਲੱਗਦਾ ਹੈ, ਨਾਮ ਸਿਮਰਨ ਨਾਲ ਉਸ ਦੇ ਮਨ ਵਿਚ ਠੰਢ ਪੈਂਦੀ ਹੈ, ਸੰਤੋਖ ਆਉਂਦਾ ਹੈ, ਵਿਕਾਰਾਂ ਵਲੋਂ ਉਹ ਆਪਣੀ ਰੁਚੀ ਸਮੇਟ ਲੈਂਦਾ ਹੈ, ਇਸ ਤਰ੍ਹਾਂ ਇਕ ਵਾਰੀ ਪ੍ਰਭੂ ਦੀ ਹਜ਼ੂਰੀ ਵਿਚ ਪ੍ਰਵਾਨ ਹੋ ਕੇ ਉਹ ਮੁੜ ਖੋਟੇ ਪਾਸੇ ਨਹੀਂ ਜਾਂਦਾ ।

(੩) (੧੧ ਤੋਂ ੧੬ ਤਕ) ਜਗਤ ਦੀ ਸਾਰੀ ਖੇਡ ਪਰਮਾਤਮਾ ਦੇ ਆਪਣੇ ਹੱਥ ਵਿਚ ਹੈ, ਜੀਵਾਂ ਦਾ ਵਿਕਾਰਾਂ ਵਿਚ ਪ੍ਰਵਿਰਤ ਹੋਣਾ ਭੀ ਪ੍ਰਭੂ ਦੀ ਹੀ ਰਜ਼ਾ ਹੈ, ਜੀਵ ਦੀ ਚਤੁਰਾਈ ਕਾਰਗਰ ਨਹੀਂ ਹੋ ਸਕਦੀ, ਇਹ ਕਾਮਾਦਿਕ ਵਿਕਾਰ ਇਤਨੇ ਬਲੀ ਹਨ ਕਿ ਵੱਡੇ ਵੱਡੇ ਤਿਆਗੀ ਭੀ ਇਹਨਾਂ ਦੇ ਜ਼ੇਰ ਹੋ ਜਾਂਦੇ ਹਨ, ਇਕੋ ਹੀ ਬਚਾਉ ਹੈ—ਪ੍ਰਭੂ ਦੀ ਮੇਹਰ ਨਾਲ ਸਤਿਗੁਰੂ ਦੀ ਓਟ । ਗੁਰੂ ਮਨੁੱਖ ਨੂੰ 'ਨਾਮ' ਦਾ ਖ਼ਜ਼ਾਨਾ ਦੇਂਦਾ ਹੈ; 'ਨਾਮ' ਐਸੀ ਦਵਾਈ ਹੈ ਜਿਸ ਨਾਲ ਵੱਡੇ ਤੋਂ ਵੱਡੇ ਅਸਾਧ ਆਤਮਕ ਰੋਗ ਨਾਸ ਹੋ ਜਾਂਦੇ ਹਨ ।

(੪) (੧੭ ਤੋਂ ੨੧ ਤਕ) 'ਨਾਮ' ਦੀ ਬਰਕਤਿ ਨਾਲ ਮਨੁੱਖ ਦਾ ਮਨ ਖਿੜਿਆ ਰਹਿੰਦਾ ਹੈ, ਜੀਵਨ ਸੁਖੀ ਹੋ ਜਾਂਦਾ ਹੈ, ਕੋਈ ਵਿਕਾਰ ਦੁੱਖ ਆਦਿਕ ਉਸ ਤੇ ਦਬਾਉ ਨਹੀਂ ਪਾ ਸਕਦਾ, 'ਨਾਮ' ਵਿਚ ਮਨ ਹਰ ਵੇਲੇ ਪ੍ਰੋਤਾ ਰਹਿਣ ਕਰਕੇ ਬੰਦਗੀ ਵਾਲਾ ਮਨੁੱਖ ਤੇ ਪਰਮਾਤਮਾ ਇਕ-ਰੂਪ ਹੋ ਜਾਂਦੇ ਹਨ ।

**ਮੁੱਖ ਭਾਵ—**

ਇਹ ਸਾਰਾ ਬਹੁ-ਰੰਗੀ ਜਗਤ ਕਰਤਾਰ ਨੇ ਆਪ ਰਚਿਆ ਹੈ, ਵਿਕਾਰਾਂ ਦੀ ਹੋਂਦ ਭੀ ਉਸੇ ਦੀ ਰਜ਼ਾ ਅਨੁਸਾਰ ਹੈ, ਪਰ, ਇਹ ਵਿਕਾਰ ਇਤਨੇ ਬਲੀ ਹਨ ਕਿ ਮਨੁੱਖ ਆਪਣੀ ਚਤੁਰਾਈ ਨਾਲ ਇਹਨਾਂ ਤੋਂ ਬਚ ਨਹੀਂ ਸਕਦਾ । ਜਿਸ ਮਨੁੱਖ ਤੇ ਪ੍ਰਭੂ ਮੇਹਰ ਕਰਦਾ ਹੈ ਉਹ ਗੁਰੂ ਦੀ ਸਰਨ ਪੈ ਕੇ 'ਨਾਮ' ਸਿਮਰਦਾ ਹੈ, 'ਨਾਮ' ਦੀ ਬਰਕਤਿ ਨਾਲ ਕੋਈ ਵਿਕਾਰ ਦਬਾਉ ਨਹੀਂ ਪਾ ਸਕਦਾ, ਜੀਵਨ ਸੁਖੀ ਹੋ ਜਾਂਦਾ ਹੈ ਤੇ ਮਨੁੱਖ ਪ੍ਰਭੂ ਦਾ ਰੂਪ ਹੋ ਜਾਂਦਾ ਹੈ ।

**ਵਾਰ ਦੀ ਬਣਤਰ**

ਇਹ 'ਵਾਰ' ਗੁਰੂ ਅਰਜਨ ਸਾਹਿਬ ਦੀ ਰਚੀ ਹੋਈ ਹੈ, ਇਸ ਵਿਚ ੨੧ 'ਪਉੜੀਆਂ' ਹਨ, ਹਰੇਕ ਪਉੜੀ ਦੇ ਨਾਲ ਦੋ ਦੋ ਸ਼ਲੋਕ ਹਨ, ਸਾਰੇ ਸ਼ਲੋਕਾਂ ਦੀ ਗਿਣਤੀ ੪੨ ਹੈ, ਤੇ ਇਹ ਸਾਰੇ ਸ਼ਲੋਕ ਭੀ ਗੁਰੂ ਅਰਜਨ ਸਾਹਿਬ ਦੇ ਹੀ ਹਨ ।

ਹਰੇਕ 'ਪਉੜੀ' ਵਿਚ ਅੱਠ ਅੱਠ ਤੁਕਾਂ ਹਨ, ਸਿਰਫ਼ ਪਉੜੀ ਨੰ: ੨੦ ਵਿਚ ਪੰਜ ਤੁਕਾਂ ਹਨ । ਪਹਿਲੀ ਤੇ ਵੀਹਵੀਂ ਪਉੜੀ ਛੱਡ ਕੇ ਬਾਕੀ ਸਾਰੀਆਂ ਪਉੜੀਆਂ ਦੇ ਨਾਲ ਵਰਤੇ ਹੋਏ ਸ਼ਲੋਕ ਦੋ ਦੋ ਤੁਕਾਂ ਦੇ ਹਨ (ਦੂਜੀ ਪਉੜੀ ਦਾ ਪਹਿਲਾ ਸ਼ਲੋਕ ਭੀ ਚਾਰ ਤੁਕਾਂ ਦਾ ਹੈ), ਇਹਨਾਂ ੩੭ ਸ਼ਲੋਕਾਂ ਵਿਚ ਲਹਿੰਦੀ ਬੋਲੀ ਦੇ ਲਫ਼ਜ਼ ਜ਼ਿਆਦਾ ਮਿਲਦੇ ਹਨ । ਸ਼ਲੋਕਾਂ ਦੀ ਸਾਂਵੀ ਵੰਡ, ਇਕੋ ਜਿਹੀ 'ਦੋ-ਤੁਕੀ' ਬਨਾਵਟ, ਇਕੋ ਜਿਹਾ ਮਜ਼ਮੂਨ, ਸਾਰੇ ਹੀ ਸ਼ਲੋਕ ਤੇ ਪਉੜੀਆਂ ਇਕੋ ਹੀ ਗੁਰ-ਵਿਅਕਤੀ ਦੀਆਂ—ਇਹਨਾਂ ਗੱਲਾਂ ਤੋਂ ਸੁਤੇ ਹੀ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਹ 'ਵਾਰ' ਤੇ ਇਸ ਦੇ ਨਾਲ ਵਰਤੇ ਹੋਏ 'ਸ਼ਲੋਕ' ਇਕੋ ਹੀ ਵਕਤ ਦੇ ਉਚਾਰੇ ਹੋਏ ਹਨ । 'ਆਸਾ ਦੀ ਵਾਰ' ਵਿਚ ਇਹ ਗੱਲ ਨਹੀਂ ਹੈ, ਇਕ ਤਾਂ ਓਥੇ ਸ਼ਲੋਕਾਂ ਦੇ ਮਜ਼ਮੂਨ ਵੱਖੋ-ਵੱਖਰੇ ਹਨ, ਦੂਜੇ, ਪਉੜੀਆਂ ਨਾਲ ਵਰਤੇ ਸ਼ਲੋਕਾਂ ਦੀ ਵੰਡ ਸਾਂਵੀ ਨਹੀਂ ਹੈ, ਤੀਜੇ, ਕਈ ਪਉੜੀਆਂ ਨਾਲ ਗੁਰੂ ਨਾਨਕ ਸਾਹਿਬ ਦਾ ਆਪਣਾ ਉਚਾਰਿਆ ਹੋਇਆ ਕੋਈ ਸ਼ਲੋਕ ਭੀ ਨਹੀਂ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਗੂਜਰੀ ਵਾਰ ਮਹਲਾ ੫**

**ਸਲੋਕੁ ਮ: ੫ ॥ ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥ ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥ ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥ ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥ ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥ {ਪੰਨਾ ੫੧੭}**

**ਪਦ ਅਰਥ** :—ਅੰਤਰਿ—ਮਨ ਵਿਚ । ਆਰਾਧਣਾ—ਯਾਦ ਕਰਨਾ । ਗੁਰ ਨਾਉ—ਗੁਰੂ ਦਾ ਨਾਮ । ਸ੍ਰਵਣੀ—ਕੰਨਾਂ ਨਾਲ । ਸੇਤੀ—ਨਾਲ । ਰਤਿਆ—ਰੰਗੀਜ ਕੇ, ਪਿਆਰ ਕੀਤਿਆਂ । ਵਥੁ—ਚੀਜ਼ । ਕਾਢੀਅਹਿ—ਅਖਵਾਂਦੇ ਹਨ ।

**ਅਰਥ** :—ਜੇ ਆਪਣੇ ਗੁਰੂ (ਦੇ ਪਿਆਰ) ਵਿਚ ਰੰਗੇ ਜਾਈਏ ਤਾਂ (ਪ੍ਰਭੂ ਦੀ) ਹਜ਼ੂਰੀ ਵਿਚ ਥਾਂ ਮਿਲਦਾ ਹੈ । ਮਨ ਵਿਚ ਗੁਰੂ ਨੂੰ ਯਾਦ ਕਰਨਾ, ਜੀਭ ਨਾਲ ਗੁਰੂ ਦਾ ਨਾਮ ਜਪਣਾ, ਅੱਖਾਂ ਨਾਲ ਗੁਰੂ ਨੂੰ ਵੇਖਣਾ, ਕੰਨਾਂ ਨਾਲ

ਗੁਰੂ ਦਾ ਨਾਮ ਸੁਣਨਾ—ਇਹ ਦਾਤਿ, ਆਖ, ਹੇ ਨਾਨਕ ! ਉਸ ਮਨੁੱਖ ਨੂੰ ਪ੍ਰਭੂ ਦੇਂਦਾ ਹੈ ਜਿਸ ਉਤੇ ਮੇਹਰ ਕਰਦਾ ਹੈ, ਅਜੇਹੇ ਬੰਦੇ ਜਗਤ ਵਿਚ ਸ੍ਰੇਸ਼ਟ ਅਖਵਾਉਂਦੇ ਹਨ, (ਪਰ ਅਜੇਹੇ ਹੁੰਦੇ) ਕੋਈ ਵਿਰਲੇ ਵਿਰਲੇ ਹਨ ।੧।

**ਮਃ ੫ ॥ ਰਖੇ ਰਖਣਹਾਰਿ ਆਪਿ ਉਬਾਰਿਅਨੁ ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥ ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ ॥ ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ ॥ ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥ ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥ {ਪੰਨਾ ੫੧੭}**

**ਪਦ ਅਰਥ** :—ਰਖਣਹਾਰਿ—ਰੱਖਣਹਾਰ ਨੇ, ਰੱਖਿਆ ਕਰਨ ਵਾਲੇ (ਪ੍ਰਭੂ) ਨੇ । ਉਬਾਰਿਅਨੁ—ਬਚਾ ਲਏ ਉਸ (ਪ੍ਰਭੂ) ਨੇ । ਸਵਾਰਿਅਨੁ—ਸਵਾਰ ਦਿੱਤੇ ਉਸ ਨੇ । ਮਨਹੁ—ਮਨ ਤੋਂ । ਵਿਸਾਰਿਅਨੁ—ਵਿਸਾਰ ਦਿੱਤੇ ਉਸ ਨੇ । ਭਵਜਲੁ—ਸੰਸਾਰ-ਸਮੁੰਦਰ । ਤਾਰਿਅਨੁ—ਤਾਰੇ ਉਸ ਨੇ । ਸਾਕਤੁ—ਟੁਟੇ ਹੋਏ, ਵਿਛੁੜੇ ਹੋਏ । ਬਿਦਾਰਿਅਨੁ—ਨਾਸ ਕਰ ਦਿੱਤੇ ਉਸ ਨੇ ।

**ਅਰਥ** :—ਰੱਖਿਆ ਕਰਨ ਵਾਲੇ ਪਰਮਾਤਮਾ ਨੇ ਜਿਨ੍ਹਾਂ ਬੰਦਿਆਂ ਦੀ ਮਦਦ ਕੀਤੀ, ਉਹਨਾਂ ਨੂੰ ਉਸ ਨੇ ਆਪ (ਵਿਕਾਰਾਂ ਤੋਂ) ਬਚਾ ਲਿਆ ਹੈ, ਉਹਨਾਂ ਨੂੰ ਗੁਰੂ ਦੀ ਪੈਰੀਂ ਪਾ ਕੇ ਉਹਨਾਂ ਦੇ ਸਾਰੇ ਕੰਮ ਉਸ ਨੇ ਸਵਾਰ ਦਿੱਤੇ ਹਨ, ਜਿਨ੍ਹਾਂ ਉਤੇ ਪ੍ਰਭੂ ਆਪ ਦਿਆਲ ਹੋਇਆ ਹੈ, ਉਹਨਾਂ ਨੂੰ ਉਸ ਨੇ (ਆਪਣੇ) ਮਨੋਂ ਵਿਸਾਰਿਆ ਨਹੀਂ, ਉਹਨਾਂ ਨੂੰ ਗੁਰਮੁਖਾਂ ਦੀ ਸੰਗਤਿ ਵਿਚ (ਰੱਖ ਕੇ) ਸੰਸਾਰ-ਸਮੁੰਦਰ ਤਰਾ ਦਿੱਤਾ ।

ਜੋ ਉਸ ਦੇ ਚਰਨਾਂ ਤੋਂ ਟੁੱਟੇ ਹੋਏ ਹਨ, ਜੋ ਨਿੰਦਾ ਕਰਦੇ ਰਹਿੰਦੇ ਹਨ, ਜੋ ਗੰਦੇ ਆਚਰਨ ਵਾਲੇ ਹਨ, ਉਹਨਾਂ ਨੂੰ ਇਕ ਪਲ ਵਿਚ ਉਸ ਨੇ ਮਾਰ ਮੁਕਾਇਆ ਹੈ ।

ਨਾਨਕ ਦੇ ਮਨ ਵਿਚ ਭੀ ਉਸ ਮਾਲਕ ਦਾ ਆਸਰਾ ਹੈ ਜਿਸ ਨੂੰ ਸਿਮਰਿਆਂ ਸੁਖ ਮਿਲਦਾ ਹੈ ਤੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ।੨।

**ਪਉੜੀ ॥ ਅਕੁਲ ਨਿਰੰਜਨ ਪੁਰਖੁ, ਅਗਮੁ ਅਪਾਰੀਐ ॥ ਸਚੋ ਸਚਾ ਸਚੁ ਸਚੁ ਨਿਹਾਰੀਐ ॥ ਕੂੜੁ ਨ ਜਾਪੈ ਕਿਛੁ ਤੇਰੀ ਧਾਰੀਐ ॥ ਸਭਸੈ ਦੇ ਦਾਤਾਰੁ ਜੇਤ ਉਪਾਰੀਐ ॥ ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ ॥ ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ ॥ ਪ੍ਰਭ ਜੀਉ, ਤੁਧੁ ਧਿਆਏ ਸੋਇ ਜਿਸੁ ਭਾਗੁ ਮਥਾਰੀਐ ॥ ਤੇਰੀ ਗਤਿ ਮਿਤਿ ਲਖੀ ਨ ਜਾਇ, ਹਉ ਤੁਧੁ ਬਲਿਹਾਰੀਐ ॥੧॥ {ਪੰਨਾ ੫੧੮}**

**ਪਦ ਅਰਥ** :—ਅਕੁਲ—ਅ+ਕੁਲ, ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਨਿਰੰਜਨ—ਨਿਰ+ਅੰਜਨ, ਜਿਸ ਨੂੰ ਮਾਇਆ ਦੀ ਕਾਲਖ ਨਹੀਂ ਲੱਗ ਸਕਦੀ । ਪੁਰਖੁ—ਜੋ ਸਭ ਵਿਚ ਮੌਜੂਦ ਹੈ । ਅਗਮੁ—ਜਿਸ ਤਕ ਪਹੁੰਚ ਨਾ ਹੋ ਸਕੇ, ਅਪਹੁੰਚ । ਅਪਾਰੀਐ—ਅ+ਪਾਰ, ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਸਚਾ—ਸਦਾ-ਥਿਰ ਰਹਿਣ ਵਾਲਾ । ਨਿਹਾਰੀਐ—ਵੇਖਦਾ ਹੈ । ਨ ਜਾਪੈ—ਨਹੀਂ ਜਾਪਦੀ, ਮਲੂਮ ਨਹੀਂ ਹੁੰਦੀ । ਧਾਰੀਐ—ਬਣਾਈ ਹੋਈ ਹੈ । ਦੇ—ਦੇਂਦਾ ਹੈ । ਜੇਤ—ਜਿਤਨੀ (ਸ੍ਰਿਸ਼ਟੀ) । ਇਕਤੁ ਸੂਤਿ—ਇਕੋ ਧਾਗੇ ਵਿਚ । ਸੰਜਾਰੀਐ—ਮਿਲਾ ਦਿਤੀ ਹੈ । ਮਥਾਰੀਐ—ਮੱਥੇ ਤੇ । ਗਤਿ—ਹਾਲਤ । ਮਿਤਿ—ਮਿਣਤੀ, ਅੰਦਾਜ਼ਾ ।

**ਅਰਥ** :—ਹੇ ਪਰਮਾਤਮਾ ! ਤੇਰੀ ਕੋਈ ਖ਼ਾਸ ਕੁਲ ਨਹੀਂ, ਮਾਇਆ ਦੀ ਕਾਲਖ਼ ਤੈਨੂੰ ਨਹੀਂ ਲੱਗ ਸਕਦੀ, ਸਭ ਵਿਚ ਮੌਜੂਦ ਹੈਂ, ਅਪਹੁੰਚ ਤੇ ਬੇਅੰਤ ਹੈਂ, ਤੂੰ ਸਦਾ ਹੀ ਕਾਇਮ ਰਹਿਣ ਵਾਲਾ ਤੇ ਸੱਚ-ਮੁਚ ਹਸਤੀ ਵਾਲਾ

ਵੇਖਣ ਵਿਚ ਆਉਂਦਾ ਹੈਂ, ਸਾਰੀ ਸ੍ਰਿਸ਼ਟੀ ਤੇਰੀ ਹੀ ਰਚੀ ਹੋਈ ਹੈ (ਇਸ ਵਿਚ ਭੀ) ਕੋਈ ਚੀਜ਼ ਫ਼ਰਜ਼ੀ (ਭਾਵ, ਮਨਘੜਤ) ਨਹੀਂ ਜਾਪਦੀ ।

(ਜਿਤਨੀ ਭੀ) ਸ੍ਰਿਸ਼ਟੀ ਪ੍ਰਭੂ ਨੇ ਪੈਦਾ ਕੀਤੀ ਹੈ (ਇਸ ਵਿਚ) ਸਭ ਜੀਵਾਂ ਨੂੰ ਦਾਤਾਰ ਪ੍ਰਭੂ (ਦਾਤਾਂ) ਦੇਂਦਾ ਹੈ; ਸਭ ਨੂੰ ਇੱਕੋ ਹੀ (ਹੁਕਮ-ਰੂਪ) ਧਾਗੇ ਵਿਚ ਪ੍ਰੋ ਕੇ (ਸਭ ਵਿਚ ਉਸ ਨੇ ਆਪਣੀ) ਜੋਤਿ ਮਿਲਾਈ ਹੋਈ ਹੈ; ਆਪਣੇ ਹੁਕਮ ਅੰਦਰ ਹੀ (ਉਸ ਨੇ ਜੀਵਾਂ ਨੂੰ) ਸੰਸਾਰ-ਸਮੁੰਦਰ ਵਿਚ (ਫਸਾਇਆ ਹੋਇਆ ਹੈ ਤੇ) ਹੁਕਮ ਅੰਦਰ ਹੀ (ਇਸ ਵਿਚੋਂ) ਤਾਰਦਾ ਹੈ ।

ਹੇ ਪ੍ਰਭੂ ਜੀ ! ਤੈਨੂੰ ਉਹੀ ਮਨੁੱਖ ਸਿਮਰਦਾ ਹੈ ਜਿਸ ਦੇ ਮੱਥੇ ਤੇ ਭਾਗ ਹੋਵੇ; ਇਹ ਗੱਲ ਬਿਆਨ ਨਹੀਂ ਕੀਤੀ ਜਾ ਸਕਦੀ ਕਿ ਤੂੰ ਕਿਹੋ ਜਿਹਾ ਹੈਂ ਤੇ ਕੇਡਾ ਵੱਡਾ ਹੈਂ, ਮੈਂ ਤੈਥੋਂ ਸਦਕੇ ਹਾਂ ।੧।

**ਸਲੋਕੁ ਮਃ ੫ ॥ ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ ॥ ਜਾ ਤੂੰ ਤੁਸਹਿ ਮਿਹਰਵਾਨ ਨਉ ਨਿਧਿ ਘਰ ਮਹਿ ਪਾਹਿ ॥ ਜਾ ਤੂੰ ਤੁਸਹਿ ਮਿਹਰਵਾਨ ਤਾ ਗੁਰ ਕਾ ਮੰਤ੍ਰੁ ਕਮਾਹਿ ॥ ਜਾ ਤੂੰ ਤੁਸਹਿ ਮਿਹਰਵਾਨ ਤਾ ਨਾਨਕ ਸਚਿ ਸਮਾਹਿ ॥੧॥ {ਪੰਨਾ ੫੧੮}**

**ਪਦ ਅਰਥ** :—ਤੁਸਹਿ—ਤ੍ਰੁੱਠਦਾ ਹੈਂ । ਅਚਿੰਤੁ—ਅਚਨਚੇਤ ਹੀ, ਸੋਚ ਤੇ ਜਤਨ ਤੋਂ ਬਿਨਾ ਹੀ । ਵਸਹਿ—ਤੂੰ ਆ ਵੱਸਦਾ ਹੈਂ । ਨਿਧਿ—ਖ਼ਜ਼ਾਨੇ । ਮੰਤ੍ਰੁ—ਉਪਦੇਸ਼ । ਸਚਿ—ਸੱਚ ਵਿਚ ।

**ਅਰਥ** :—ਹੇ ਮਿਹਰਵਾਨ ਪ੍ਰਭੂ ! ਜੇ ਤੂੰ ਤ੍ਰੁੱਠ ਪਏਂ ਤਾਂ ਤੂੰ ਸਹਿਜ ਸੁਭਾਇ ਹੀ (ਜੀਵਾਂ ਦੇ) ਮਨ ਵਿਚ ਆ ਵੱਸਦਾ ਹੈਂ, ਜੀਵ, ਮਾਨੋ, ਨੌ ਖ਼ਜ਼ਾਨੇ (ਹਿਰਦੇ) ਘਰ ਵਿਚ ਹੀ ਲੱਭ ਲੈਂਦੇ ਹਨ; ਸਤਿਗੁਰੂ ਦਾ ਸ਼ਬਦ ਕਮਾਉਣ ਲੱਗ ਪੈਂਦੇ ਹਨ, ਅਤੇ, ਹੇ ਨਾਨਕ ! ਜੀਵ ਸੱਚ ਵਿਚ ਲੀਨ ਹੋ ਜਾਂਦੇ ਹਨ ।੧।

**ਮਃ ੫ ॥ ਕਿਤੀ ਬੈਹਨ੍ਹਿ ਬੈਹਣੇ ਮੁਚੁ ਵਜਾਇਨਿ ਵਜ ॥ ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ ॥੨॥ {ਪੰਨਾ ੫੧੮}**

**ਪਦ ਅਰਥ** :—ਕਿਤੀ—ਕਈ ਜੀਵ । ਬੈਹਨ੍ਹਿ—ਬੈਠਦੇ ਹਨ (ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) । ਬੈਹਣ—ਬੈਠਣ ਦੀ ਥਾਂ । ਬੈਹਣੇ—ਥਾਂ ਤੇ । ਮੁਚੁ—ਬਹੁਤ । ਵਜ—ਵਾਜੇ । ਲਜ—ਇੱਜ਼ਤ ।

ਅਰਥ :—ਹੇ ਨਾਨਕ ! (ਇਸ ਜਗਤ ਵਿਚ) ਬੇਅੰਤ ਜੀਵ ਇਹਨਾਂ ਥਾਵਾਂ ਤੇ ਬੈਠ ਗਏ ਹਨ ਤੇ ਬਹੁਤ ਵਾਜੇ ਵਜਾ ਗਏ ਹਨ, ਪਰ ਸੱਚੇ ਨਾਮ ਤੋਂ ਵਾਂਜੇ ਰਹਿ ਕੇ ਕਿਸੇ ਦੀ ਭੀ ਇੱਜ਼ਤ ਨਹੀਂ ਰਹੀ ।੨।

**ਪਉੜੀ ॥ ਤੁਧੁ ਧਿਆਇਨ੍ਹਿ ਬੇਦ ਕਤੇਬਾ ਸਣੁ ਖੜੇ ॥ ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥ ਬ੍ਰਹਮੇ ਤੁਧੁ ਧਿਆਇਨ੍ਹਿ ਇੰਦ੍ਰ ਇੰਦ੍ਰਾਸਣਾ ॥ ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥ ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥ ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ॥ ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ ॥੨॥ {ਪੰਨਾ ੫੧੮}**

**ਪਦ ਅਰਥ** :—ਕਤੇਬਾ—ਤੌਰੇਤ, ਜ਼ਬੂਰ, ਅੰਜੀਲ, ਕੁਰਾਨ । ਸਣੁ—ਸਮੇਤ । ਇੰਦ੍ਰਾਸਣਾ—ਇੰਦ੍ਰ ਦੇ ਆਸਣ ਵਾਲੇ । ਸੰਕਰ—ਸ਼ਿਵ । ਮੁਖਿ—ਮੂੰਹ ਨਾਲ । ਭਣਾ—ਉਚਾਰਦੇ ਹਨ । ਪਿਕਾਬਰ—ਪੈਗ਼ੰਬਰ । ਮਸਾਇਕ—ਕਈ ਸ਼ੇਖ਼ । ਅਉਲੀਏ—ਵਲੀ । ਓਤ—ਉਣਿਆ ਹੋਇਆ । ਪੋਤ—ਪ੍ਰੋਤਾ ਹੋਇਆ । ਓਤਿ ਪੋਤਿ—ਜਿਵੇਂ ਤਾਣਾ ਤੇ ਪੇਟਾ ਆਪੋ ਵਿਚ ਮਿਲੇ ਹੋਏ ਹਨ । ਮਉਲੀਏ—ਮੌਲ ਰਿਹਾ ਹੈ, ਪ੍ਰਫੁਲਤ ਹੈ । ਤਗੀਐ—ਤੋੜ ਨਿਭੀਦਾ ਹੈ ।

**ਅਰਥ** :—ਹੇ ਪ੍ਰਭੂ ! (ਤੌਰੇਤ, ਜ਼ਬੂਰ, ਅੰਜੀਲ, ਕੁਰਾਨ) ਕਤੇਬਾਂ ਸਮੇਤ ਵੇਦ (ਭਾਵ, ਹਿੰਦੂ ਮੁਸਲਮਾਨ ਆਦਿਕ ਸਾਰੇ ਮਤਾਂ ਦੇ ਧਰਮ-ਪੁਸਤਕ) ਤੈਨੂੰ ਖੜੇ ਸਿਮਰ ਰਹੇ ਹਨ, ਇਤਨੇ ਜੀਵ ਤੇਰੇ ਦਰ ਤੇ ਡਿੱਗੇ ਹੋਏ ਹਨ ਕਿ ਉਹਨਾਂ ਦੀ ਗਿਣਤੀ ਨਹੀਂ ਗਿਣੀ ਜਾ ਸਕਦੀ, ਕਈ ਬ੍ਰਹਮੇ ਤੇ ਸਿੰਘਾਸਨਾਂ ਵਾਲੇ ਕਈ ਇੰਦਰ ਤੈਨੂੰ ਧਿਆਉਂਦੇ ਹਨ, ਹੇ ਹਰੀ ! ਕਈ ਸ਼ਿਵ ਤੇ ਵਿਸ਼ਨੂੰ ਦੇ ਅਵਤਾਰ ਤੇਰਾ ਜਸ ਮੂੰਹੋਂ ਉਚਾਰ ਰਹੇ ਹਨ, ਕਈ ਪੀਰ, ਪੈਗੰਬਰ, ਬੇਅੰਤ ਸ਼ੇਖ਼ ਤੇ ਵਲੀ (ਤੇਰੇ ਗੁਣ ਗਾ ਰਹੇ ਹਨ), ਹੇ ਨਿਰੰਕਾਰ ! ਤਾਣੇ ਪੇਟੇ ਵਾਂਗ ਹਰੇਕ ਸਰੀਰ ਵਿਚ ਤੂੰ ਹੀ ਮੌਲ ਰਿਹਾ ਹੈਂ ।

(ਹੇ ਪ੍ਰਭੂ !) ਝੂਠ ਦੇ ਕਾਰਨ (ਜੀਵ ਆਪਣੇ ਆਪ ਦਾ) ਨਾਸ ਕਰ ਲੈਂਦਾ ਹੈ, ਧਰਮ ਦੀ ਰਾਹੀਂ (ਤੇਰੇ ਨਾਲ ਜੀਵਾਂ ਦੀ) ਤੋੜ ਨਿਭ ਜਾਂਦੀ ਹੈ, ਪਰ ਜਿਧਰ ਜਿਧਰ ਤੂੰ ਆਪ ਲਾਉਂਦਾ ਹੈਂ, ਓਧਰ ਓਧਰ ਹੀ ਲੱਗ ਸਕੀਦਾ ਹੈ (ਜੀਵਾਂ ਦੇ ਵੱਸ ਦੀ ਗੱਲ ਨਹੀਂ ਹੈ) ।੨।

**ਸਲੋਕੁ ਮਃ ੫ ॥ ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰੁ ॥ ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥੧॥ {ਪੰਨਾ ੫੧੮}**

**ਪਦ ਅਰਥ** :—ਆਲਕੁ—ਆਲਸ । ਸੇਰੁ—ਭਾਵ, ਦਲੇਰ । ਅਜੁ ਕਲਿ—ਛੇਤੀ ਹੀ । ਆਵਸੀ—ਆ ਜਾਇਗਾ । ਗਾਫਲ ਪੇਰੁ—ਗ਼ਾਫ਼ਲ ਮਨੁੱਖ ਦਾ ਪੈਰ । ਫਾਹੀ—ਮੌਤ ਦੀ ਫਾਹੀ ਵਿਚ ।

**ਅਰਥ** :—(ਗ਼ਾਫ਼ਲ ਮਨੁੱਖ) ਚੰਗੇ ਕੰਮਾਂ ਵਿਚ ਆਲਸ ਕਰਦਾ ਹੈ ਤੇ ਭੈੜੇ ਕੰਮਾਂ ਵਿਚ ਸ਼ੇਰ ਹੁੰਦਾ ਹੈ; ਪਰ, ਹੇ ਨਾਨਕ ! ਗ਼ਾਫ਼ਲ ਦਾ ਪੈਰ ਛੇਤੀ ਹੀ ਮੌਤ ਦੀ ਫਾਹੀ ਵਿਚ ਆ ਜਾਂਦਾ ਹੈ (ਭਾਵ, ਮੌਤ ਆ ਦਬੋਚਦੀ ਹੈ) ।੧।

**ਮਃ ੫ ॥ ਕਿਤੀਆ ਕੁਢੰਗ, ਗੁਝਾ ਥੀਐ ਨ ਹਿਤੁ ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥੨॥ {ਪੰਨਾ ੫੧੮}**

**ਪਦ ਅਰਥ** :—ਕਿਤੀਆ—ਕਈ, ਕਿਤਨੇ ਹੀ । ਕੁਢੰਗ—ਭੈੜੇ ਢੰਗ, ਖੋਟੇ ਕਰਮ । ਗੁਝਾ—ਲੁਕਿਆ ਛਿਪਿਆ । ਤੈ ਸਹਿ—ਤੂੰ ਖਸਮ ਨੇ । ਸਹਿ—ਸ਼ਹੁ ਨੇ ।

**ਅਰਥ** :—ਹੇ ਨਾਨਕ ਦੇ ਪ੍ਰਭੂ ! ਅਸਾਡੇ ਕਈ ਖੋਟੇ ਕਰਮ ਤੇ ਖੋਟੇ ਕਰਮਾਂ ਦਾ ਮੋਹ ਤੈਥੋਂ ਲੁਕਿਆ ਹੋਇਆ ਨਹੀਂ; ਤੂੰ ਹੀ ਅਸਾਡੇ ਮਨ ਵਿਚ ਸੱਚਾ ਮਿੱਤਰ ਹੈਂ (ਭਾਵ, ਤੂੰ ਹੀ ਅਸਾਨੂੰ ਸੱਚਾ ਮਿੱਤਰ ਦਿੱਸਦਾ ਹੈਂ), ਤੂੰ ਅਸਾਡੇ ਉਹਨਾਂ ਖੋਟੇ ਕਰਮਾਂ ਤੇ ਪਰਦਾ ਪਾ ਰੱਖਿਆ ਹੈ (ਭਾਵ, ਅਸਾਨੂੰ ਜਗਤ ਵਿਚ ਨਸ਼ਰ ਨਹੀਂ ਹੋਣ ਦੇਂਦਾ) ।੨।

**ਪਉੜੀ ॥ ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥ ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ॥ ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥ ਤਿਨ੍ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥ ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥ ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥ ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥ ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥੩॥ {ਪੰਨਾ ੫੧੮}**

**ਪਦ ਅਰਥ** :—ਨਿਧਿ—ਖ਼ਜ਼ਾਨਾ । ਬੋਲਿਆ—(ਤੇਰਾ ਨਾਮ) ਉਚਾਰਿਆਂ । ਘਣਾ—ਬਹੁਤ । ਸ੍ਰਵਣੀ—ਕੰਨਾਂ ਨਾਲ । ਪੀਸਿ—(ਚੱਕੀ) ਪੀਹ ਕੇ । ਬਿਗਸਾ—ਮੈਂ ਖ਼ੁਸ਼ ਹੁੰਦਾ ਹਾਂ । ਆਪਹੁ—ਮੇਰੇ ਆਪਣੇ ਪਾਸੋਂ । ਨਿਹਾਲੀਐ—ਤੱਕ, ਵੇਖ । ਮੋਹਿ—ਮੈਨੂੰ । ਧਰਮਸਾਲੀਐ—ਧਰਮ-ਅਸਥਾਨ ਵਿਚ, ਸਤ ਸੰਗ ਵਿਚ ।

**ਅਰਥ** :—ਹੇ ਦਇਆ ਦੇ ਘਰ ਪ੍ਰਭੂ ! ਮੈਂ ਤੈਥੋਂ (ਇਹ) ਮੰਗਦਾ ਹਾਂ (ਕਿ ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲੈ; ਤੇਰਾ ਨਾਮ ਉਚਾਰਿਆਂ ਹੀ ਮੈਂ ਜੀਊਂਦਾ ਹਾਂ, (ਤੇ, ਮਾਨੋ,) ਨੌ ਖ਼ਜ਼ਾਨੇ ਤੇ (ਧਰਤੀ ਦਾ) ਰਾਜ ਪਾ ਲੈਂਦਾ ਹਾਂ, ਇਹ ਅੰਮ੍ਰਿਤ-ਨਾਮ ਰੂਪ ਖ਼ਜ਼ਾਨਾ ਤੇਰੇ ਸੇਵਕਾਂ ਦੇ ਘਰ ਵਿਚ ਬਹੁਤ ਹੈ; ਜਦੋਂ ਮੈਂ ਉਹਨਾਂ ਦੀ ਸੰਗਤਿ ਵਿਚ (ਬੈਠ ਕੇ, ਆਪਣੇ) ਕੰਨਾਂ ਨਾਲ (ਤੇਰਾ) ਜਸ ਸੁਣਦਾ ਹਾਂ, ਮੈਂ ਨਿਹਾਲ ਹੋ ਜਾਂਦਾ ਹਾਂ । (ਜਿਉਂ ਜਿਉਂ) ਮੈਂ ਉਹਨਾਂ ਦੀ ਸੇਵਾ ਕਰਦਾ ਹਾਂ, (ਮੇਰਾ) ਸਰੀਰ ਪਵਿਤ੍ਰ ਹੁੰਦਾ ਹੈ, (ਉਹਨਾਂ ਨੂੰ) ਪੱਖਾ ਝੱਲ ਕੇ, (ਉਹਨਾਂ ਲਈ) ਪਾਣੀ ਢੋ ਕੇ, (ਚੱਕੀ) ਪੀਹ ਕੇ, (ਤੇ ਉਹਨਾਂ ਦੇ) ਪੈਰ ਧੋ ਕੇ ਮੈਂ ਖ਼ੁਸ਼ ਹੁੰਦਾ ਹਾਂ ।

ਪਰ, ਹੇ ਪ੍ਰਭੂ ! ਮੈਥੋਂ ਆਪਣੇ ਆਪ ਤੋਂ ਕੁਝ ਨਹੀਂ ਹੋ ਸਕਦਾ, ਤੂੰ ਹੀ ਮੇਰੇ ਵਲ ਮੇਹਰ ਦੀ ਨਜ਼ਰ ਨਾਲ ਤੱਕ, ਤੇ ਮੈਨੂੰ ਗੁਣ-ਹੀਨ ਨੂੰ ਸੰਤਾਂ ਦੀ ਸੰਗਤਿ ਵਿਚ ਥਾਂ ਦੇਹ ।੩।

**ਸਲੋਕੁ ਮਃ ੫ ॥ ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥ ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥੧॥ {ਪੰਨਾ ੫੧੮}**

**ਪਦ ਅਰਥ** :—ਧੂਰਿ—ਧੂੜ, ਖ਼ਾਕ । ਪੇਖਉ—ਵੇਖਾਂ । ਹਜੂਰਿ—ਅੰਗ ਸੰਗ, ਆਪਣੇ ਨਾਲ ।

**ਅਰਥ** :—ਹੇ ਨਾਨਕ ! (ਇਉਂ ਆਖ, ਕਿ) ਹੇ ਸੱਜਣ ! ਮੈਂ ਸਦਾ ਤੇਰੇ ਪੈਰਾਂ ਦੀ ਖ਼ਾਕ ਹੋਇਆ ਰਹਾਂ, ਮੈਂ ਤੇਰੀ ਸਰਨ ਪਿਆ ਰਹਾਂ ਅਤੇ ਤੈਨੂੰ ਹੀ ਆਪਣੇ ਅੰਗ-ਸੰਗ ਵੇਖਾਂ ।੧।

**ਮਃ ੫ ॥ ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ ॥ ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ ॥੨॥ {ਪੰਨਾ ੫੧੮}**

**ਪਦ ਅਰਥ** :—ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਪੁਨੀਤ—ਪਵਿਤ੍ਰ । ਅਸੰਖ—ਬੇਅੰਤ (ਜੀਵ) । ਅਠਸਠਿ—ਅਠਾਹਠ । ਮਸਤਕਿ—ਮੱਥੇ ਤੇ ।

**ਅਰਥ** :—(ਵਿਕਾਰਾਂ ਵਿਚ) ਡਿੱਗੇ ਹੋਏ ਭੀ ਬੇਅੰਤ ਜੀਵ ਪਵਿਤ੍ਰ ਹੋ ਜਾਂਦੇ ਹਨ ਜੇ ਉਹਨਾਂ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਲੱਗ ਜਾਏ, ਪ੍ਰਭੂ ਦਾ ਨਾਮ ਹੀ ਅਠਾਹਠ ਤੀਰਥ ਹੈ, ਪਰ, ਹੇ ਨਾਨਕ ! (ਇਹ ਨਾਮ ਉਸ ਮਨੁੱਖ ਨੂੰ ਮਿਲਦਾ ਹੈ) ਜਿਸ ਦੇ ਮੱਥੇ ਤੇ ਭਾਗ (ਲਿਖੇ) ਹਨ ।੨।

**ਪਉੜੀ ॥ ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ ॥ ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ ॥ ਆਪਿ ਉਪਾਵਣਹਾਰੁ ਆਪੇ ਹੀ ਮਾਰਦਾ ॥ ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ ॥ ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥ {ਪੰਨਾ ੫੧੮-੫੧੯}**

**ਪਦ ਅਰਥ** :—ਸਾਸਿ—ਸਾਹ ਨਾਲ । ਗਿਰਾਸਿ—ਗਿਰਾਹੀ ਨਾਲ । ਸਾਸਿ ਗਿਰਾਸਿ—ਸਾਹ ਲੈਂਦਿਆਂ ਤੇ ਖਾਂਦਿਆਂ । ਪਰਵਦਿਗਾਰ—ਪਾਲਣ ਵਾਲਾ । ਰਹੰਮ—ਰਹਿਮ, ਤਰਸ । ਜਾਣੁ—ਅੰਤਰਜਾਮੀ । ਬੁਝਿ—ਬੁੱਝ ਕੇ, ਸਮਝ ਕੇ । ਸਚਿ—ਸੱਚ ਵਿਚ । ਅਭਗੁ—ਅ+ਭਗੁ, ਨਾਹ ਨਾਸ ਹੋਣ ਵਾਲਾ । ਦੀਬਾਣੁ—ਦਰਬਾਰ ।

**ਅਰਥ** :—(ਹੇ ਭਾਈ !) ਪਾਲਣਹਾਰ ਪ੍ਰਭੂ ਦਾ ਨਾਮ ਸਾਹ ਲੈਂਦਿਆਂ ਖਾਂਦਿਆਂ ਹਰ ਵੇਲੇ ਜਪਣਾ ਚਾਹੀਦਾ ਹੈ, ਉਹ ਪ੍ਰਭੂ ਜਿਸ ਬੰਦੇ ਉੱਤੇ ਮਿਹਰ ਕਰਦਾ ਹੈ ਉਸ ਨੂੰ (ਆਪਣੇ ਮਨੋਂ) ਭੁਲਾਂਦਾ ਨਹੀਂ, ਉਹ ਆਪ ਜੀਵਾਂ ਨੂੰ ਪੈਦਾ ਕਰਨ ਵਾਲਾ ਹੈ ਤੇ ਆਪ ਹੀ ਮਾਰਦਾ ਹੈ, ਉਹ ਅੰਤਰਜਾਮੀ (ਜੀਵਾਂ ਦੇ ਦਿਲ ਦੀ) ਹਰੇਕ ਗੱਲ ਜਾਣਦਾ

ਹੈ ਤੇ ਉਸ ਨੂੰ ਸਮਝ ਕੇ (ਉਸ ਤੇ) ਵਿਚਾਰ ਭੀ ਕਰਦਾ ਹੈ, ਇਕ ਪਲਕ ਵਿਚ ਕੁਦਰਤਿ ਦੇ ਅਨੇਕਾਂ ਰੂਪ ਬਣਾ ਦੇਂਦਾ ਹੈ, ਜਿਸ ਮਨੁੱਖ ਨੂੰ ਉਹ ਸੱਚ ਵਿਚ ਜੋੜਦਾ ਹੈ ਉਸ ਨੂੰ (ਵਿਕਾਰਾਂ ਤੋਂ) ਬਚਾ ਲੈਂਦਾ ਹੈ ।

ਪ੍ਰਭੂ ਜਿਸ ਜੀਵ ਦੇ ਪੱਖ ਵਿਚ ਹੋ ਜਾਂਦਾ ਹੈ ਉਹ ਜੀਵ (ਵਿਕਾਰਾਂ ਦੇ ਟਾਕਰੇ ਤੇ ਮਨੁੱਖਾ ਜਨਮ ਦੀ ਬਾਜ਼ੀ) ਕਦੇ ਹਾਰਦਾ ਨਹੀਂ, ਉਸ ਪ੍ਰਭੂ ਦਾ ਦਰਬਾਰ ਸਦਾ ਅਟੱਲ ਹੈ, ਮੈਂ ਉਸ ਨੂੰ ਨਮਸਕਾਰ ਕਰਦਾ ਹਾਂ ।੪।

**ਸਲੋਕੁ ਮਃ ੫ ॥ ਕਾਮੁ ਕ੍ਰੋਧੁ ਲੋਭੁ ਛੋਡੀਐ ਦੀਜੈ ਅਗਨਿ ਜਲਾਇ ॥ ਜੀਵਦਿਆ ਨਿਤ ਜਾਪੀਐ ਨਾਨਕ ਸਾਚਾ ਨਾਉ ॥੧॥ {ਪੰਨਾ ੫੧੯}**

**ਅਰਥ** :—ਹੇ ਨਾਨਕ ! ਕਾਮ ਕ੍ਰੋਧ ਤੇ ਲੋਭ (ਆਦਿਕ ਵਿਕਾਰ) ਛੱਡ ਦੇਣੇ ਚਾਹੀਦੇ ਹਨ, (ਇਹਨਾਂ ਨੂੰ) ਅੱਗ ਵਿਚ ਸਾੜ ਦੇਈਏ, ਜਦ ਤਕ ਜੀਊਂਦੇ ਹਾਂ (ਪ੍ਰਭੂ ਦਾ) ਸੱਚਾ ਨਾਮ ਸਦਾ ਸਿਮਰਦੇ ਰਹੀਏ ।੧।

**ਮਃ ੫ ॥ ਸਿਮਰਤ ਸਿਮਰਤ ਪ੍ਰਭੁ ਆਪਣਾ ਸਭ ਫਲ ਪਾਏ ਆਹਿ ॥ ਨਾਨਕ ਨਾਮੁ ਅਰਾਧਿਆ ਗੁਰ ਪੂਰੈ ਦੀਆ ਮਿਲਾਇ ॥੨॥ {ਪੰਨਾ ੫੧੯}**

**ਪਦ ਅਰਥ** :—ਆਹਿ—ਹਨ । ਗੁਰਿ—ਗੁਰੂ ਨੇ ।

**ਅਰਥ** :—ਹੇ ਨਾਨਕ ! ਜਿਸ ਮਨੁੱਖ ਨੇ ਪੂਰੇ ਗੁਰੂ ਦੀ ਰਾਹੀਂ ਪ੍ਰਭੂ ਦਾ ਨਾਮ ਸਿਮਰਿਆ ਹੈ, ਗੁਰੂ ਨੇ ਉਸ ਨੂੰ ਪ੍ਰਭੂ ਨਾਲ ਮਿਲਾ ਦਿੱਤਾ ਹੈ, ਤੇ ਪਿਆਰਾ ਪ੍ਰਭੂ ਸਿਮਰ ਸਿਮਰ ਕੇ ਉਸ ਨੇ ਸਾਰੇ ਫਲ ਹਾਸਲ ਕਰ ਲਏ ਹਨ (ਭਾਵ, ਜਗਤ ਵਾਲੀਆਂ ਸਾਰੀਆਂ ਵਾਸ਼ਨਾ ਉਸ ਦੀਆਂ ਮੁੱਕ ਗਈਆਂ ਹਨ) ।੨।

**ਪਉੜੀ ॥ ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥ ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ ॥ ਤਿਸ ਕਾ ਦਰਸਨੁ ਦੇਖਿ ਜਗਤੁ ਨਿਹਾਲੁ ਹੋਇ ॥ ਜਨ ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ ॥ ਅੰਮ੍ਰਿਤੁ ਸਾਚਾ ਨਾਉ ਓਥੈ ਜਾਪੀਐ ॥ ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ ॥ ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ ॥ ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ ॥੫॥ {ਪੰਨਾ ੫੧੯}**

**ਪਦ ਅਰਥ** :—ਸੰਸਾਰਿ—ਸੰਸਾਰ ਵਿਚ । ਜਿ—ਜਿਸ ਨੂੰ । ਗੁਰਿ—ਗੁਰੂ ਨੇ । ਬਲਾਇ—ਬਿਪਤਾ । ਓਥੈ—'ਜਨ' ਦੀ ਸੰਗਤਿ ਵਿਚ । ਧ੍ਰਾਪੀਐ—ਰੱਜ ਜਾਂਦਾ ਹੈ । ਜਿਸੁ ਘਟਿ—ਜਿਸ ਦੇ ਹਿਰਦੇ ਵਿਚ । ਭੁਖਾ—ਤ੍ਰਿਸ਼ਨਾ ਦਾ ਮਾਰਿਆ ਹੋਇਆ ।

**ਅਰਥ** :—ਜਿਸ ਮਨੁੱਖ ਨੂੰ ਸਤਿਗੁਰੂ ਨੇ ਉਪਦੇਸ਼ ਦਿੱਤਾ ਹੈ ਉਹ ਜਗਤ ਵਿਚ (ਰਹਿੰਦਾ ਹੋਇਆ ਹੀ ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੈ; ਉਸ ਦੀ ਬਿਪਤਾ ਦੂਰ ਹੋ ਜਾਂਦੀ ਹੈ, ਉਸ ਦੇ ਫ਼ਿਕਰ ਮਿਟ ਜਾਂਦੇ ਹਨ; ਉਸ ਦਾ ਦਰਸ਼ਨ ਕਰ ਕੇ (ਸਾਰਾ) ਜਗਤ ਨਿਹਾਲ ਹੋ ਜਾਂਦਾ ਹੈ, ਉਸ ਜਨ ਦੀ ਸੰਗਤਿ ਵਿਚ ਜੀਵ ਪਾਪਾਂ ਦੀ ਮੈਲ ਧੋ ਕੇ ਨਿਹਾਲ ਹੁੰਦਾ ਹੈ; ਉਸ ਦੀ ਸੰਗਤਿ ਵਿਚ ਅਮਰ ਕਰਨ ਵਾਲਾ ਸੱਚਾ ਨਾਮ ਸਿਮਰੀਦਾ ਹੈ, ਤ੍ਰਿਸ਼ਨਾ ਦਾ ਮਾਰਿਆ ਬੰਦਾ ਭੀ ਓਥੇ ਰੱਜ ਜਾਂਦਾ ਹੈ, ਉਸ ਦੇ ਮਨ ਨੂੰ ਸੰਤੋਖ ਆ ਜਾਂਦਾ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ ਉਸ ਦੇ (ਮਾਇਆ ਵਾਲੇ) ਬੰਧਨ ਕੱਟੇ ਜਾਂਦੇ ਹਨ, ਪਰ, ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ ਨਾਮ-ਧਨ ਖੱਟਿਆ ਹੈ ।੫।

**ਸਲੋਕੁ ਮਃ ੫ ॥ ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥ ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥੧॥ {ਪੰਨਾ ੫੧੯}**

**ਪਦ ਅਰਥ** :—ਚਿਤਵਉ—ਮੈਂ ਸੋਚਦਾ ਹਾਂ । ਚਿਤਵਨੀ—ਸੋਚ । ਕਰਉ—ਕਰਾਂ । ਉਠਿ—ਉੱਠ ਕੇ ।

**ਅਰਥ** :—ਮੈਂ ਆਪਣੇ ਮਨ ਵਿਚ (ਇਹ) ਸੋਚਦਾ ਹਾਂ ਕਿ ਨਿੱਤ (ਸਵੇਰੇ) ਉੱਠ ਕੇ ਉੱਦਮ ਕਰਾਂ । ਹੇ ਨਾਨਕ ਦੇ ਮਿਤ੍ਰ ! ਮੈਨੂੰ ਆਪਣੀ ਸਿਫ਼ਤਿ-ਸਾਲਾਹ ਦਾ ਆਹਰ ਬਖ਼ਸ਼ ।੧।

**ਮਃ ੫ ॥ ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ ॥ ਨਾਨਕ ਜੋ ਪ੍ਰਭ ਭਾਣੀਆ ਮਰਉ ਵਿਚਾਰੀ ਸੂਲਿ ॥੨॥ {ਪੰਨਾ ੫੧੯}**

**ਪਦ ਅਰਥ** :—ਦ੍ਰਿਸਟਿ—(ਮੇਹਰ ਦੀ) ਨਜ਼ਰ । ਪ੍ਰਭਿ—ਪ੍ਰਭੂ ਨੇ । ਮੂਲਿ—ਮੂਲ ਵਿਚ, ਕਰਤਾਰ ਵਿਚ । ਪ੍ਰਭ ਭਾਣੀਆ—ਪ੍ਰਭੂ ਨੂੰ ਚੰਗੀਆਂ ਲੱਗਦੀਆਂ ਹਨ । ਮਰਉ—ਮੈਂ ਕਰ ਰਹੀ ਹਾਂ । ਸੂਲਿ—ਦੁਖ ਵਿਚ ।

**ਅਰਥ** :—ਹੇ ਨਾਨਕ ! ਜੋ (ਜੀਵ-ਇਸਤ੍ਰੀਆਂ) ਪ੍ਰਭੂ ਨੂੰ ਭਾ ਗਈਆਂ ਹਨ, ਜਿਨ੍ਹਾਂ ਨੂੰ ਪ੍ਰਭੂ ਨੇ ਮੇਹਰ ਦੀ ਨਜ਼ਰ ਕਰ ਕੇ ਰੱਖ ਲਿਆ ਹੈ ਉਹਨਾਂ ਦਾ ਮਨ ਤੇ ਤਨ ਪ੍ਰਭੂ ਵਿਚ ਰੱਤਾ ਰਹਿੰਦਾ ਹੈ, ਪਰ ਮੈਂ ਅਭਾਗਣ ਦੁਖ ਵਿਚ ਮਰ ਰਹੀ ਹਾਂ (ਹੇ ਪ੍ਰਭੂ ! ਮੇਰੇ ਤੇ ਕਿਰਪਾ ਕਰ) ।੨।

**ਪਉੜੀ ॥ ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥ ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥ ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ ॥ ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ ॥ ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ॥ ਖਿਨ ਮਹਿ ਕਰੇ ਨਿਹਾਲੁ ਊਨੇ ਸੁਭਰ ਭਰਿ ॥ ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ॥ ਸੋ ਲਗਾ ਸਤਿਗੁਰ ਸੇਵ ਜਾ ਕਉ ਕਰਮੁ ਧੁਰਿ ॥੬॥ {ਪੰਨਾ ੫੧੯}**

**ਪਦ ਅਰਥ** :—ਬਿਰਥਾ—(ਸੰ: ਵ੍ਯਥਾ) ਪੀੜ, ਦੁੱਖ । ਅਰਪਿ ਧਰਿ—ਹਵਾਲੇ ਕਰ ਦੇ । ਦੁਰਮਤਿ—ਭੈੜੀ ਮੱਤ । ਜਰਿ ਜਾਇ—ਸੜ ਜਾਂਦੀ ਹੈ । ਬਿਖਮੁ—ਔਖਾ । ਅਗੈ—ਪਰਲੋਕ ਵਿਚ । ਊਨੇ—ਸੱਖਣੇ, ਖ਼ਾਲੀ । ਸੁਭਰ—ਨਕਾ ਨਕ । ਕਰਮੁ—ਬਖ਼ਸ਼ਸ । ਧੁਰਿ—ਧੁਰੋਂ, ਪ੍ਰਭੂ ਦੀ ਦਰਗਾਹ ਵਿਚੋਂ ।

**ਅਰਥ** :—(ਹੇ ਭਾਈ !) ਦਿਲ ਦਾ ਜੋ ਦੁੱਖ ਹੋਵੇ ਉਹ ਆਪਣੇ ਸਤਿਗੁਰੂ ਅਗੇ ਬੇਨਤੀ ਕਰ, ਆਪਣੀ ਸਾਰੀ ਚਤੁਰਾਈ ਛੱਡ ਦੇਹ ਤੇ ਮਨ ਤਨ ਗੁਰੂ ਦੇ ਹਵਾਲੇ ਕਰ ਦੇਹ, ਸਤਿਗੁਰੂ ਦੇ ਪੈਰ ਪੂਜ (ਭਾਵ, ਗੁਰੂ ਦਾ ਆਸਰਾ ਲੈ, ਇਸ ਤਰ੍ਹਾਂ) ਭੈੜੀ ਮੱਤ (ਰੂਪ 'ਬਿਰਥਾ') ਸੜ ਜਾਂਦੀ ਹੈ, ਗੁਰਮੁਖਾਂ ਦੀ ਸੰਗਤਿ ਵਿਚ ਇਹ ਔਖਾ ਸੰਸਾਰ-ਸਮੁੰਦਰ ਤਰ ਜਾਈਦਾ ਹੈ ।

(ਹੇ ਭਾਈ !) ਗੁਰੂ ਦੇ ਦੱਸੇ ਰਾਹ ਤੇ ਤੁਰੋ, ਪਰਲੋਕ ਵਿਚ ਡਰ ਡਰ ਨਹੀਂ ਮਰੋਗੇ, ਗੁਰੂ (ਗੁਣਾਂ ਤੋਂ) ਸੱਖਣੇ ਬੰਦਿਆਂ ਨੂੰ (ਗੁਣਾਂ ਨਾਲ) ਨਕਾ-ਨਕ ਭਰ ਕੇ ਇਕ ਪਲਕ ਵਿਚ ਨਿਹਾਲ ਕਰ ਦੇਂਦਾ ਹੈ, (ਗੁਰੂ ਦੀ ਰਾਹੀਂ ਜੇ) ਸਦਾ ਪ੍ਰਭੂ ਨੂੰ ਸਿਮਰੀਏ ਤਾਂ ਮਨ ਨੂੰ ਸੰਤੋਖ ਆਉਂਦਾ ਹੈ, ਪਰ, ਗੁਰੂ ਦੀ ਦੱਸੀ ਸੇਵਾ ਵਿਚ ਉਹੀ ਮਨੁੱਖ ਲੱਗਦਾ ਹੈ ਜਿਸ ਉਤੇ ਧੁਰੋਂ ਬਖ਼ਸ਼ਸ਼ ਹੋਵੇ ।੬।

**ਸਲੋਕ ਮਃ ੫ ॥ ਲਗੜੀ ਸੁਥਾਨਿ ਜੋੜਣਹਾਰੈ ਜੋੜੀਆ ॥ ਨਾਨਕ ਲਹਰੀ ਲਖ ਸੈ ਆਨ, ਡੁਬਣ ਦੇਇ ਨ ਮਾ ਪਿਰੀ ॥੧॥ {ਪੰਨਾ ੫੧੯}**

**ਪਦ ਅਰਥ** :—ਸੁਥਾਨਿ—ਚੰਗੇ ਟਿਕਾਣੇ ਤੇ । ਲਹਰੀ—ਲਹਰਾਂ । ਸੈ—ਸੈਂਕੜੇ । ਆਨ—ਹੋਰ ਹੋਰ, ਭਾਵ, ਵਿਕਾਰਾਂ ਦੀਆਂ । ਮਾ ਪਿਰੀ—ਮੇਰਾ ਪਿਆਰਾ ।

**ਅਰਥ** :—(ਮੇਰੀ ਪ੍ਰੀਤ) ਚੰਗੇ ਟਿਕਾਣੇ ਤੇ (ਭਾਵ, ਪਿਆਰੇ ਪ੍ਰਭੂ ਦੇ ਚਰਨਾਂ ਵਿਚ) ਚੰਗੀ ਤਰ੍ਹਾਂ ਲੱਗ ਗਈ ਹੈ ਜੋੜਨਹਾਰ ਪ੍ਰਭੂ ਨੇ ਆਪ ਜੋੜੀ ਹੈ, (ਜਗਤ ਵਿਚ) ਸੈਂਕੜੇ ਤੇ ਲੱਖਾਂ ਹੋਰ ਹੋਰ (ਭਾਵ, ਵਿਕਾਰਾਂ ਦੀਆਂ) ਲਹਿਰਾਂ

(ਚੱਲ ਰਹੀਆਂ) ਹਨ, ਪਰ, ਹੇ ਨਾਨਕ ! ਮੇਰਾ ਪਿਆਰਾ (ਮੈਨੂੰ ਇਹਨਾਂ ਲਹਿਰਾਂ ਵਿਚ) ਡੁੱਬਣ ਨਹੀਂ ਦੇਂਦਾ ।੧।

**ਮਃ ੫ ॥ ਬਨਿ ਭੀਹਾਵਲੈ ਹਿਕੁ ਸਾਥੀ ਲਧਮੁ ਦੁਖ ਹਰਤਾ ਹਰਿ ਨਾਮਾ ॥ ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾਂ ॥੨॥ {ਪੰਨਾ ੫੧੯}**

**ਪਦ ਅਰਥ** :—ਭੀਹਾਵਲੈ ਬਨਿ—ਡਰਾਉਣੇ ਜੰਗਲ ਵਿਚ । ਹਿਕੁ—ਇੱਕ । ਲਧਮੁ—ਮੈਂ ਲੱਭਾ ਹੈ । ਹਰਤਾ—ਨਾਸ ਕਰਨ ਵਾਲਾ । ਪੂਰਨ ਕਾਮਾਂ—ਕੰਮ ਪੂਰਾ ਹੋ ਗਿਆ ਹੈ ।

**ਅਰਥ** :—(ਸੰਸਾਰ ਰੂਪ ਇਸ) ਡਰਾਉਣੇ ਜੰਗਲ ਵਿਚ ਮੈਨੂੰ ਹਰਿ-ਨਾਮ ਰੂਪ ਇਕੋ ਸਾਥੀ ਲੱਭਾ ਹੈ ਜੋ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਹੇ ਨਾਨਕ ! ਮੈਂ ਪਿਆਰੇ ਗੁਰੂ ਤੋਂ ਸਦਕੇ ਹਾਂ (ਜਿਸ ਦੀ ਮਿਹਰ ਨਾਲ ਮੇਰਾ ਇਹ) ਕੰਮ ਸਿਰੇ ਚੜ੍ਹਿਆ ਹੈ ।੨।

**ਪਉੜੀ ॥ ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ॥ ਨ ਹੋਵੀ ਪਛੋਤਾਉ ਤੁਧ ਨੋ ਜਪਤਿਆ ॥ ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ ॥ ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ ॥ ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ॥ ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ ॥ ਰਖੈ ਆਪਿ ਦਇਆਲੁ ਕਰਿ ਦਾਸਾ ਆਪਣੇ ॥ ਹਰਿ ਹਰਿ ਹਰਿ ਹਰਿ ਨਾਮੁ ਜੀਵਾ ਸੁਣਿ ਸੁਣੇ ॥੭॥ {ਪੰਨਾ ੫੧੯}**

**ਪਦ ਅਰਥ** :—ਪਾਈਅਨਿ—ਪਾਏ ਜਾਂਦੇ ਹਨ {ਵਿਆਕਰਣ ਅਨੁਸਾਰ ਇਹ ਲਫ਼ਜ਼ 'ਪਾਇਨਿ' ਤੋਂ 'ਕਰਮ ਵਾਚ' ਫਓਸਸਚਿਏ ਙੋਚਿਏ ਹੈ} । ਵਾਹੁ ਵਾਹੁ—ਸ਼ਾਬਾਸ਼ । ਪਹਿ—ਪਾਸ । ਕਰਮੀ—(ਪ੍ਰਭੂ ਦੀ) ਮੇਹਰ ਨਾਲ । ਬਹੁੜਿ—ਫਿਰ, ਮੁੜ । ਧਾਈਐ—ਭਟਕੀਦਾ ਹੈ । ਸੁਣਿ ਸੁਣੇ—ਸੁਣਿ ਸੁਣਿ ।

**ਅਰਥ** :—(ਹੇ ਪ੍ਰਭੂ !) ਜੇ ਤੇਰੇ (ਪਿਆਰ ਦੇ) ਰੰਗ ਵਿਚ ਰੰਗੇ ਜਾਈਏ ਤਾਂ, ਮਾਨੋ, ਸਾਰੇ ਖ਼ਜ਼ਾਨੇ ਮਿਲ ਜਾਂਦੇ ਹਨ; ਤੈਨੂੰ ਸਿਮਰਦਿਆਂ (ਕਿਸੇ ਗੱਲੇ) ਪਛੁਤਾਉਣਾ ਨਹੀਂ ਪੈਂਦਾ (ਭਾਵ, ਕੋਈ ਐਸਾ ਮੰਦਾ ਕੰਮ ਨਹੀਂ ਕਰ ਸਕੀਦਾ ਜਿਸ ਕਰਕੇ ਪਛਤਾਉਣਾ ਪਏ) ਜਿਨ੍ਹਾਂ ਸੇਵਕਾਂ ਨੂੰ ਤੇਰਾ ਆਸਰਾ ਹੁੰਦਾ ਹੈ ਉਹਨਾਂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ, ਪਰ, ਹੇ ਮਨ ! ਪੂਰੇ ਗੁਰੂ ਨੂੰ ਸ਼ਾਬਾਸ਼ੇ (ਆਖ, ਜਿਸ ਦੀ ਰਾਹੀਂ 'ਨਾਮ') ਚਿਤਾਰ ਕੇ ਸੁਖ ਮਿਲਦਾ ਹੈ, ਸਿਫ਼ਤਿ-ਸਾਲਾਹ ਦਾ ਖ਼ਜ਼ਾਨਾ ਸਤਿਗੁਰੂ ਦੇ ਪਾਸ ਹੀ ਹੈ, ਮਿਲਦਾ ਹੈ ਪਰਮਾਤਮਾ ਦੀ ਕਿਰਪਾ ਨਾਲ; ਜੇ ਸਤਿਗੁਰੂ ਮੇਹਰ ਦੀ ਨਜ਼ਰ ਨਾਲ ਤੱਕੇ ਤਾਂ ਮੁੜ ਮੁੜ ਨਹੀਂ ਭਟਕੀਦਾ ।

ਦਇਆ ਦਾ ਘਰ ਪ੍ਰਭੂ ਆਪ ਆਪਣੇ ਸੇਵਕ ਬਣਾ ਕੇ (ਇਸ ਭਟਕਣਾ ਤੋਂ) ਬਚਾਂਦਾ ਹੈ; ਮੈਂ ਭੀ ਉਸੇ ਪ੍ਰਭੂ ਦਾ ਨਾਮ ਸੁਣ ਸੁਣ ਕੇ ਜੀਊ ਰਿਹਾ ਹਾਂ ।੭।

**ਸਲੋਕੁ ਮਃ ੫ ॥ ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥ ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥੧॥ {ਪੰਨਾ ੫੨੦}**

**ਪਦ ਅਰਥ** :—ਪਟੋਲਾ—ਪੱਟ ਦਾ ਕੱਪੜਾ । ਪ੍ਰੇਮ ਪਟੋਲਾ—'ਪ੍ਰੇਮ' ਦਾ ਰੇਸ਼ਮੀ ਕੱਪੜਾ । ਤੈ ਸਹਿ—ਤੂੰ ਖਸਮ ਨੇ । ਮੈਡਾ—ਮੇਰਾ । ਸਾਰ—ਕਦਰ ।

**ਅਰਥ** :—ਮੇਰੀ ਨਾਨਕ ਦੀ ਇੱਜ਼ਤ ਢਕ ਰੱਖਣ ਲਈ (ਹੇ ਪ੍ਰਭੂ !) ਤੈਂ ਖਸਮ ਨੇ ਮੈਨੂੰ ਆਪਣਾ 'ਪਿਆਰ'-ਰੂਪ ਰੇਸ਼ਮੀ ਕੱਪੜਾ ਦਿੱਤਾ ਹੈ, ਤੂੰ ਮੇਰਾ ਖਸਮ (ਮੇਰੇ ਦਿਲ ਦੀ) ਜਾਣਨ ਵਾਲਾ ਹੈਂ, ਮੈਂ ਤੇਰੀ ਕਦਰ ਨਹੀਂ ਜਾਤੀ ।੧।

**ਮਃ ੫ ॥ ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ ॥ ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ ॥੨॥ {ਪੰਨਾ ੫੨੦}**

ਪਦ ਅਰਥ :—ਤੈਡੈ ਸਿਮਰਣਿ—ਤੇਰੇ ਸਿਮਰਨ ਨਾਲ । ਹਭੁ ਕਿਛੁ—ਸਭ ਕੁਝ, ਹਰੇਕ ਚੀਜ਼ । ਕੋਈ ਬਿਖਮੁ—ਕੋਈ ਔਖ । ਜਿਸੁ—ਜਿਸ ਦੀ ।

**ਅਰਥ** :—(ਹੇ ਪ੍ਰਭੂ !) ਤੇਰੇ ਸਿਮਰਨ (ਦੀ ਬਰਕਤਿ) ਨਾਲ ਮੈਂ (ਮਾਨੋ) ਹਰੇਕ ਪਦਾਰਥ ਲੱਭ ਲਿਆ ਹੈ, (ਤੇ ਜ਼ਿੰਦਗੀ ਵਿਚ) ਕੋਈ ਔਖਿਆਈ ਨਹੀਂ ਵੇਖੀ । ਹੇ ਨਾਨਕ ! ਜਿਸ ਮਨੁੱਖ ਦੀ ਇੱਜ਼ਤ ਮਾਲਕ ਆਪ ਰੱਖੇ, (ਉਸ ਦੀ ਇੱਜ਼ਤ ਨੂੰ ਹੋਰ) ਕੋਈ ਨਹੀਂ ਮਿਟਾ ਸਕਦਾ ।੨।

**ਪਉੜੀ ॥ ਹੋਵੈ ਸੁਖੁ ਘਣਾ ਦਯਿ ਧਿਆਇਐ ॥ ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ ॥ ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ ॥ ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ ॥ ਕੋਇ ਨ ਲਗੈ ਬਿਘਨੁ ਆਪੁ ਗਵਾਇਐ ॥ ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ ॥ ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ ॥ ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ ॥੮॥ {ਪੰਨਾ ੫੨੦}**

**ਪਦ ਅਰਥ** :—ਦਯੁ—ਪਿਆਰਾ (ਪ੍ਰਭੂ) । ਦਯਿ ਧਿਆਇਐ—{ਵਿਆਕਰਣ ਅਨੁਸਾਰ ਇਹ ਦੋਵੇਂ ਲਫ਼ਜ਼ 'ਅਧਿਕਰਣ ਕਾਰਕ' ਇਕ-ਵਚਨ, ਹਨ; 'ਵਾਕੰਸ਼' (ਫਹਰਉਸਇ) ਨੂੰ ਅੰਗਰੇਜ਼ੀ ਵਿਚ ਲ਼ੋਚਉਟਵਿਏ ਅਬਸੋਲੁਟਏ ਆਖਦੇ ਹਨ, ਤੇ ਪੰਜਾਬੀ ਵਿਚ 'ਪੂਰਬ ਪੂਰਨ ਕਾਰਦੰਤਕ'} ਜੇ ਪਿਆਰਾ ਪ੍ਰਭੂ ਸਿਮਰਿਆ ਜਾਏ ।

{ਨੋਟ :—ਇਸ ਪਉੜੀ ਵਿਚ ਹੇਠ-ਲਿਖੇ ਸਾਰੇ 'ਵਾਕੰਸ਼' 'ਪੂਰਬ ਪੂਰਨ ਕਾਰਦੰਤਕ' ਵਿਚ ਹੀ ਹਨ :—ਗੁਣ ਗਾਇਐ, ਪ੍ਰਭਿ ਆਇਐ ਨਾਇ ਵਸਾਇਐ, ਆਪੁ ਗਵਾਇਐ, ਗੁਰ ਤੇ ਪਾਇਐ । ਹੇਠ-ਲਿਖੇ ਲਫ਼ਜ਼ਾਂ ਦਾ ਪਰਸਪਰ ਫ਼ਰਕ ਚੇਤੇ ਰਹਿਣਾ ਚਾਹੀਦਾ ਹੈ :—ਧਿਆਇਐ, ਧਿਆਈਐ; ਗਾਇਐ, ਗਾਈਐ; ਆਇਐ, ਆਈਐ; ਵਸਾਇਐ, ਵਸਾਈਐ; ਗਵਾਇਐ, ਗਵਾਈਐ; ਪਾਇਐ, ਪਾਈਐ । ਧਿਆਇਐ—ਜੇ ਸਿਮਰੀਏ । ਧਿਆਈਐ—ਸਿਮਰਨਾ ਚਾਹੀਦਾ ਹੈ । ਗਾਇਐ—ਜੇ ਗਾਵੀਏ । ਗਾਈਐ—ਗਾਉਣਾ ਚਾਹੀਦਾ ਹੈ} । ਵੰਞੈ—ਨਾਸ ਹੋ ਜਾਂਦਾ ਹੈ । ਠਾਢਿ—ਠੰਢ, ਸ਼ਾਂਤੀ । ਚਿਤਿ—ਚਿਤ ਵਿਚ । ਮੰਨਿ—ਮਨ ਵਿਚ । ਨਾਇ—{ਇਹ ਲਫ਼ਜ਼ 'ਨਾਉ' ਤੋਂ 'ਅਧਿਕਰਣ ਕਾਰਕ, ਇਕ-ਵਚਨ' ਹੈ} ਆਪੁ—ਆਪਾ ਭਾਵ । ਤਿਨਿ—ਉਸ ਮਨੁੱਖ ਨੇ । ਛਾਇਐ—ਛਾਂ ਹੇਠ, ਸਾਏ ਵਿਚ ।

**ਅਰਥ** :—ਜੇ ਪਿਆਰੇ ਪ੍ਰਭੂ ਨੂੰ ਸਿਮਰੀਏ ਤਾਂ ਬਹੁਤ ਹੀ ਸੁਖ ਹੁੰਦਾ ਹੈ, ਜੇ ਹਰੀ ਦੇ ਗੁਣ ਗਾਵੀਏ ਤਾਂ ਰੋਗਾਂ ਦੇ ਘਾਣ (ਭਾਵ, ਸਾਰੇ ਹੀ ਰੋਗ) ਨਾਸ ਹੋ ਜਾਂਦੇ ਹਨ, ਜੇ ਪ੍ਰਭੂ ਚਿਤ ਵਿਚ ਆ ਵੱਸੇ ਤਾਂ ਚਿਤ ਵਿਚ ਠੰਢ ਪੈ ਜਾਂਦੀ ਹੈ, ਜੇ ਪ੍ਰਭੂ ਦਾ ਨਾਮ ਮਨ ਵਿਚ ਵੱਸ ਪਏ, ਤਾਂ ਆਸ ਪੂਰੀ ਹੋ ਜਾਂਦੀ ਹੈ (ਭਾਵ, ਆਸਾ ਤ੍ਰਿਸਨਾ ਆਦਿਕ ਮਿਟ ਜਾਂਦੀ ਹੈ), ਜੇ ਆਪਾ ਭਾਵ ਗਵਾ ਦੇਈਏ ਤਾਂ (ਜ਼ਿੰਦਗੀ ਦੇ ਰਾਹ ਵਿਚ) ਕੋਈ ਔਕੜ ਨਹੀਂ ਆਉਂਦੀ; ਜੇ ਸਤਿਗੁਰੂ ਤੋਂ ਮੱਤ ਹਾਸਲ ਕਰੀਏ ਤਾਂ (ਪ੍ਰਭੂ ਦੇ) ਗਿਆਨ ਦਾ ਖ਼ਜ਼ਾਨਾ (ਮਿਲ ਜਾਂਦਾ ਹੈ), ਪਰ, ਇਹ ਸਾਰੇ ਪਦਾਰਥ ਉਸ ਮਨੁੱਖ ਨੇ ਪਰਾਪਤ ਕੀਤੇ ਜਿਸ ਨੂੰ ਪ੍ਰਭੂ ਨੇ ਆਪ (ਗੁਰੂ ਦੀ ਰਾਹੀਂ) ਦਿਵਾਏ ਹਨ ।

(ਹੇ ਪ੍ਰਭੂ !) ਤੂੰ ਸਭ ਜੀਵਾਂ ਦਾ ਖਸਮ ਹੈਂ, ਸਾਰੀ ਸ੍ਰਿਸ਼ਟੀ ਤੇਰੇ ਸਾਏ ਹੇਠ ਹੈ ।੮।

**ਸਲੋਕੁ ਮਃ ੫ ॥ ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥ ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ॥੧॥ {ਪੰਨਾ ੫੨੦}**

**ਪਦ ਅਰਥ** :—ਖੋਜੁ—ਪੈਰ । ਖੁੰਭੈ—ਖੁੱਭਦਾ । ਮੰਝਿ—ਮੇਰੇ ਅੰਦਰ । ਸਹ—ਹੇ ਪਤੀ (ਪ੍ਰਭੂ) ! ਤਉ ਚਰਣੀ—ਤੇਰੇ ਚਰਨਾਂ ਵਿਚ । ਹੀਅੜਾ—ਨਿਮਾਣਾ ਜਿਹਾ ਦਿਲ । ਸੀਤਮੁ—ਮੈਂ ਸਿਊਂ ਲਿਆ ਹੈ । ਤੁਲਹਾ—ਤੁਲ੍ਹਾ, ਲੱਕੜਾਂ ਦਾ ਬੱਧਾ ਹੋਇਆ ਗੱਠਾ ਜੋ ਦਰਿਆ ਦੇ ਕੰਢੇ ਤੇ ਵੱਸਣ ਵਾਲੇ ਮਨੁੱਖ ਦਰਿਆ ਪਾਰ ਕਰਨ ਲਈ ਵਰਤਦੇ ਹਨ ।

**ਅਰਥ** :—(ਸੰਸਾਰ-) ਨਦੀ ਵਿਚ ਤਰਦੀ ਦਾ ਮੇਰਾ ਪੈਰ (ਮੋਹ ਦੇ ਚਿੱਕੜ ਵਿਚ) ਨਹੀਂ ਖੁੱਭਦਾ, ਕਿਉਂਕਿ ਮੇਰੇ ਹਿਰਦੇ ਵਿਚ ਤੇਰੀ ਪ੍ਰੀਤਿ ਹੈ । ਹੇ ਪਤੀ (ਪ੍ਰਭੂ) ! ਮੈਂ ਆਪਣਾ ਇਹ ਨਿਮਾਣਾ ਜਿਹਾ ਦਿਲ ਤੇਰੇ ਚਰਨਾਂ ਵਿਚ ਪ੍ਰੋ ਲਿਆ ਹੈ, ਹੇ ਹਰੀ ! (ਸੰਸਾਰ-ਸਮੁੰਦਰ ਵਿਚੋਂ ਤਰਨ ਲਈ, ਤੂੰ ਹੀ) ਨਾਨਕ ਦਾ ਤੁਲ੍ਹਾ ਹੈਂ ਤੇ ਬੇੜੀ ਹੈਂ ।੧।

**ਮਃ ੫ ॥ ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥ ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥**

**ਅਰਥ** :—ਸਾਡੇ (ਅਸਲ) ਮਿੱਤਰ ਉਹੀ ਮਨੁੱਖ ਹਨ ਜਿਨ੍ਹਾਂ ਦਾ ਦੀਦਾਰ ਹੋਇਆਂ ਭੈੜੀ ਮੱਤ ਦੂਰ ਹੋ ਜਾਂਦੀ ਹੈ, ਪਰ, ਹੇ ਦਾਸ ਨਾਨਕ ! ਮੈਂ ਸਾਰਾ ਜਗਤ ਭਾਲ ਵੇਖਿਆ ਹੈ, ਕੋਈ ਵਿਰਲੇ (ਅਜੇਹੇ ਮਨੁੱਖ ਮਿਲਦੇ ਹਨ) ।੨।

**ਪਉੜੀ ॥ ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ॥ ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ ॥ ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ ॥ ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ ॥ ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ ॥ ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ॥ ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ ॥ ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ ॥੯॥ {ਪੰਨਾ ੫੨੦}**

**ਪਦ ਅਰਥ** :—ਚਿਤਿ—ਚਿਤ ਵਿਚ । ਵੁਠਿਆ—ਅੱਪੜਿਆਂ । ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ । ਖੋਲਨਿ੍, ਲਾਇਨਿ੍—(ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) । ਸਭ—ਸਾਰੀ ਸ੍ਰਿਸ਼ਟੀ । ਧਾਰੀਆ—ਟਿਕਾ ਕੇ ਰੱਖੀ ਹੋਈ ਹੈ । ਅਗਮ—ਅਪਹੁੰਚ । ਰੈਣਿ—ਰਾਤ । ਕਰ—ਹੱਥ । ਧਿਆਈਐ—ਸਿਮਰਨਾ ਚਾਹੀਦਾ ਹੈ (ਨੋਟ :—ਪਿਛਲੀ ਪਉੜੀ ਦੀ ਪਹਿਲੀ ਤੁਕ ਵਿਚ ਵੇਖੋ ਲਫ਼ਜ਼ 'ਧਿਆਇਐ') ।

**ਅਰਥ** :—(ਹੇ ਪ੍ਰਭੂ !) ਤੇਰੇ ਭਗਤਾਂ ਦਾ ਦਰਸ਼ਨ ਕੀਤਿਆਂ ਤੂੰ ਮਾਲਕ ਅਸਾਡੇ ਮਨ ਵਿਚ ਆ ਵੱਸਦਾ ਹੈਂ, ਸਾਧ ਸੰਗਤਿ ਵਿਚ ਅੱਪੜਿਆਂ ਮਨ ਦੀ ਮੈਲ ਕੱਟੀ ਜਾਂਦੀ ਹੈ, (ਸਾਧ ਸੰਗਤਿ ਵਿਚ ਰਹਿ ਕੇ) ਸਿਫ਼ਤਿ-ਸਾਲਾਹ ਦੀ ਬਾਣੀ ਪੜ੍ਹਿਆਂ ਸੇਵਕ ਦਾ ਜਨਮ ਮਰਨ ਦਾ (ਭਾਵ, ਸਾਰੀ ਉਮਰ ਦਾ) ਡਰ ਕੱਟਿਆ ਜਾਂਦਾ ਹੈ, ਕਿਉਂਕਿ ਸੰਤ (ਜਿਸ ਮਨੁੱਖ ਦੇ ਮਾਇਆ ਵਾਲੇ) ਬੰਧਨ ਖੋਲ੍ਹਦੇ ਹਨ (ਉਸ ਦੇ ਵਿਕਾਰ ਰੂਪ) ਸਾਰੇ ਜਿੰਨ ਭੂਤ ਲੁਕ ਜਾਂਦੇ ਹਨ ।

ਇਹ ਸਾਰੀ ਸ੍ਰਿਸ਼ਟੀ ਜਿਸ ਪ੍ਰਭੂ ਦੀ ਟਿਕਾਈ ਹੋਈ ਹੈ, ਜਿਸ ਦਾ ਅਸਥਾਨ ਸਭ ਤੋਂ ਉੱਚਾ ਹੈ, ਜੋ ਅਪਹੁੰਚ ਤੇ ਬੇਅੰਤ ਹੈ, ਸੰਤ ਉਸ ਪਰਮਾਤਮਾ ਨਾਲ (ਅਸਾਡਾ) ਪਿਆਰ ਜੋੜ ਦੇਂਦੇ ਹਨ ।

(ਹੇ ਭਾਈ !) ਦਿਨ ਰਾਤਿ ਸੁਆਸ ਸੁਆਸ ਹੱਥ ਜੋੜ ਕੇ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ, ਜਦੋਂ ਪ੍ਰਭੂ ਆਪ ਹੀ ਦਿਆਲ ਹੁੰਦਾ ਹੈ ਤਾਂ ਉਸ ਦੇ ਭਗਤਾਂ ਦੀ ਸੰਗਤਿ ਪ੍ਰਾਪਤ ਹੁੰਦੀ ਹੈ ।੯।

**ਸਲੋਕ ਮਃ ੫ ॥ ਬਾਰਿ ਵਿਡਾਨੜੈ ਹੁੰਮਸ ਧੁੰਮਸ, ਕੂਕਾ ਪਈਆ ਰਾਹੀ ॥ ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ ॥੧॥ {ਪੰਨਾ ੫੨੦}**

**ਪਦ ਅਰਥ** :—ਬਾਰਿ ਵਿਡਾਨੜੈ—ਬਿਗਾਨੀ ਜੂਹ ਵਿਚ, ਸੰਸਾਰ-ਰੂਪ ਬਿਗਾਨੀ ਜੂਹ ਵਿਚ ਜਿਥੇ ਹਰੇਕ ਜੀਵ ਥੋੜ੍ਹੇ ਜਿਹੇ ਸਮੇ ਲਈ ਮੁਸਾਫ਼ਿਰ ਬਣ ਕੇ ਆਇਆ ਹੈ । ਹੁੰਮਸ—{ਸੰ: 'ਹੁਤ-ਵਹ'—ਅੱਗ, ਪ੍ਰ: 'ਹੁਅ-ਵਹ', 'ਹੁੱਵਹ'; ਪੰ: 'ਹੁੰਮ੍'} ਅੱਗ ਦਾ ਸੇਕ । ਕੂਕਾ—ਵਾਹਰਾਂ, ਦੁਹਾਈ । ਸਹ—ਹੇ ਸ਼ਹੁ ! ਤਉ ਸੇਤੀ—ਤੇਰੇ ਨਾਲ । ਬਨੁ ਗਾਹੀ—ਮੈਂ (ਸੰਸਾਰ) ਜੰਗਲ ਗਾਹ ਰਿਹਾ ਹਾਂ ।

**ਅਰਥ** :—(ਜਗਤ-ਰੂਪ ਇਸ) ਬਿਗਾਨੀ ਜੂਹ ਵਿਚ (ਫਸ ਜਾਣ ਕਰਕੇ, ਤੇ ਤ੍ਰਿਸ਼ਨਾ ਦੀ) ਅੱਗ ਦੇ ਬੜੇ ਸੇਕ ਦੇ ਕਾਰਨ ਰਾਹਾਂ ਵਿਚ ਵਾਹਰਾਂ ਪੈ ਰਹੀਆਂ ਹਨ (ਭਾਵ, ਜੀਵ ਘਬਰਾਏ ਹੋਏ ਹਨ) ਪਰ, ਹੇ ਪਤੀ (ਪ੍ਰਭੂ) ! ਮੈਂ ਨਾਨਕ (ਦੇ ਚਿੱਤ) ਦੀ ਡੋਰ ਤੇਰੇ (ਚਰਨਾਂ) ਨਾਲ ਲੱਗੀ ਹੋਈ ਹੈ, (ਇਸ ਵਾਸਤੇ) ਮੈਂ ਆਨੰਦ ਨਾਲ (ਇਸ ਸੰਸਾਰ) ਜੰਗਲ ਵਿਚੋਂ ਦੀ ਲੰਘ ਰਿਹਾ ਹਾਂ ।੧।

**ਮਃ ੫ ॥ ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ ॥ ਤਿਨ੍ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ॥੨॥ {ਪੰਨਾ ੫੨੦}**

**ਪਦ ਅਰਥ** :—ਸਚੀ—ਸਦਾ ਕਾਇਮ ਰਹਿਣ ਵਾਲੀ, ਤੋੜ ਨਿਭਣ ਵਾਲੀ । ਬੈਸਕ—ਬੈਠਕ । ਸੰਗਿ—ਨਾਲ । ਸੰਗੁ—ਸਾਥ । ਸੁਆਉ—ਸੁਆਰਥ, ਗ਼ਰਜ਼ ।

**ਅਰਥ** :—ਉਹਨਾਂ ਮਨੁੱਖਾਂ ਨਾਲ ਤੋੜ ਨਿਭਣ ਵਾਲੀ ਮੁਹੱਬਤ (ਕਰਨੀ ਚਾਹੀਦੀ ਹੈ) ਜਿਨ੍ਹਾਂ ਨਾਲ (ਬੈਠਿਆਂ ਪਰਮਾਤਮਾ ਦਾ) ਨਾਮ ਸਿਮਰਿਆ ਜਾ ਸਕੇ; ਹੇ ਨਾਨਕ ! ਜਿਨ੍ਹਾਂ ਨੂੰ (ਹਰ ਵੇਲੇ) ਆਪਣੀ ਹੀ ਗ਼ਰਜ਼ ਹੋਵੇ, ਉਹਨਾਂ ਨਾਲ ਸਾਥ ਨਹੀਂ ਕਰਨਾ ਚਾਹੀਦਾ ।੨।

**ਪਉੜੀ ॥ ਸਾ ਵੇਲਾ ਪਰਵਾਣੁ ਜਿਤੁ ਸਤਿਗੁਰੁ ਭੇਟਿਆ ॥ ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ ॥ ਪਾਇਆ ਨਿਹਚਲੁ ਥਾਨੁ ਫਿਰਿ ਗਰਭਿ ਨ ਲੇਟਿਆ ॥ ਨਦਰੀ ਆਇਆ ਇਕੁ ਸਗਲ ਬ੍ਰਹਮੇਟਿਆ ॥ ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥ ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥ ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥ ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ॥੧੦॥ {ਪੰਨਾ ੫੨੦}**

**ਪਦ ਅਰਥ** :—ਪਰਵਾਣੁ—ਕਬੂਲ, ਥਾਂਇ ਪੈਂਦੀ ਹੈ । ਜਿਤੁ—ਜਿਸ ਵੇਲੇ । ਭੇਟਿਆ—ਮਿਲਿਆ । ਤੇਟਿਆ—ਤੇਟ ਵਿਚ, ਜ਼ਦ ਵਿਚ, ਤ੍ਰੱਟੇ । ਗਰਭਿ—ਗਰਭ ਵਿਚ, ਜੂਨ ਵਿਚ । ਸਗਲ—ਹਰ ਥਾਂ । ਤਤੁ—ਨਿਚੋੜ । ਜਿ—ਜੋ ਕੁਝ । ਸੁਖਿ ਸੁਖੇਟਿਆ—ਸੁਖੀ ਹੀ ਸੁਖੀ ।

**ਅਰਥ** :—ਉਹ ਘੜੀ ਥਾਂ ਪਈ ਜਾਣੋ ਜਿਸ ਘੜੀ ਮਨੁੱਖ ਨੂੰ ਸਤਿਗੁਰੂ ਮਿਲ ਪਿਆ; ਜਿਸ ਮਨੁੱਖ ਨੂੰ ਗੁਰੂ ਦਾ ਮੇਲ ਹੋ ਗਿਆ, ਉਹ ਮੁੜ ਦੁੱਖਾਂ ਦੀ ਜ਼ਦ ਵਿਚ ਨਹੀਂ ਆਉਂਦਾ, (ਗੁਰੂ ਮਿਲਿਆਂ) ਜਿਸ ਨੂੰ ਪੱਕਾ ਟਿਕਾਣਾ ਲੱਭ ਪਿਆ, ਉਹ ਫਿਰ (ਹੋਰ ਹੋਰ) ਜੂਨਾਂ ਵਿਚ ਨਹੀਂ ਪੈਂਦਾ, ਉਸ ਨੂੰ ਹਰ ਥਾਂ ਇਕ ਬ੍ਰਹਮ ਹੀ ਦਿੱਸਦਾ ਹੈ; (ਬਾਹਰ ਵਲੋਂ ਆਪਣੀ) ਨਜ਼ਰ ਨੂੰ ਸਮੇਟ ਕੇ, (ਪ੍ਰਭੂ ਵਿਚ) ਧਿਆਨ ਲਾ ਕੇ ਉਹ ਅਸਲ ਉੱਚੀ ਸਮਝ ਹਾਸਲ ਕਰ ਲੈਂਦਾ ਹੈ; ਉਹ ਜੋ ਕੁਝ ਮੂੰਹੋਂ ਬੋਲਦਾ ਹੈ (ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਜਾਪ ਹੀ ਬੋਲਦਾ ਹੈ, ਪ੍ਰਭੂ ਦੀ ਰਜ਼ਾ ਨੂੰ ਸਮਝ ਕੇ ਉਹ ਖਿੜੇ-ਮੱਥੇ ਰਹਿੰਦਾ ਹੈ ਤੇ ਸੁਖੀ ਹੀ ਸੁਖੀ ਰਹਿੰਦਾ ਹੈ ।

(ਗੁਰੂ ਦੀ ਸਰਨ ਪਏ ਜਿਨ੍ਹਾਂ ਮਨੁੱਖਾਂ ਨੂੰ) ਪਰਖ ਕੇ (ਪ੍ਰਭੂ ਨੇ ਆਪਣੇ) ਖ਼ਜ਼ਾਨੇ ਵਿਚ ਪਾਇਆ ਹੈ ਉਹ ਮੁੜ ਖੋਟੇ ਨਹੀਂ ਹੁੰਦੇ ।੧੦।

**ਸਲੋਕੁ ਮਃ ੫ ॥ ਵਿਛੋਹੇ ਜੰਬੂਰ, ਖਵੇ ਨ ਵੰਞਨਿ ਗਾਖੜੇ ॥ ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ ॥੧॥ {ਪੰਨਾ ੫੨੦}**

**ਪਦ ਅਰਥ** :—ਵਿਛੋਹੇ—ਵਿਛੋੜੇ (ਦੇ ਦੁੱਖ) । ਜੰਬੂਰ—ਚਿਮਟੇ ਵਰਗਾ ਇਕ ਹਥਿਆਰ ਜਿਸ ਨਾਲ ਆਪਣੇ ਵੱਸ ਪਏ ਵੈਰੀਆਂ ਨੂੰ ਲੋਕ ਤਸੀਹੇ ਦਿਆ ਕਰਦੇ ਸਨ, ਜੰਬੂਰ ਨਾਲ ਬੋਟੀ ਬੋਟੀ ਕਰ ਕੇ ਪਿੰਡੇ ਦਾ ਮਾਸ ਤੋੜਿਆ ਜਾਂਦਾ ਸੀ । ਖਵੇ ਨ ਵੰਞਨਿ—ਸਹਾਰੇ ਨਹੀਂ ਜਾ ਸਕਦੇ । ਗਾਖੜੇ—ਔਖੇ । ਸੰਬੂਹ—ਸਾਰੇ ।

**ਅਰਥ** :—ਹੇ ਨਾਨਕ ! (ਪ੍ਰਭੂ ਦੇ ਚਰਨਾਂ ਨਾਲੋਂ) ਵਿਛੋੜੇ (ਦੇ ਦੁੱਖ) ਜੰਬੂਰ (ਦੇ ਤਸੀਹਾਂ) ਵਾਂਗ ਔਖੇ ਹਨ, ਸਹਾਰੇ ਨਹੀਂ ਜਾ ਸਕਦੇ, ਜੇ ਉਹ ਪ੍ਰਭੂ ਮਾਲਕ ਜੀ ਮਿਲ ਪੈਣ ਤਾਂ ਯਕੀਨਨ ਸਾਰੇ ਸੁਖ ਹੀ ਸੁਖ ਹੋ ਜਾਂਦੇ ਹਨ ।੧।

**ਮਃ ੫ ॥ ਜਿਮੀ ਵਸੰਦੀ ਪਾਣੀਐ ਈਧਣੁ ਰਖੈ ਭਾਹਿ ॥ ਨਾਨਕ ਸੋ ਸਹੁ ਆਹਿ ਜਾ ਕੈ ਆਢਲਿ ਹਭੁ ਕੋ ॥੨॥ {ਪੰਨਾ ੫੨੧}**

**ਪਦ ਅਰਥ** :—ਪਾਣੀਐ—ਪਾਣੀ ਵਿਚ । ਈਧਣੁ—ਬਾਲਣ, ਲੱਕੜ । ਭਾਹਿ—ਅੱਗ । ਆਹਿ—ਹੈ । ਆਢਲਿ—ਆਸਰੇ ਵਿਚ । ਹਭੁ ਕੋ—ਹਰੇਕ ਜੀਵ ।

**ਅਰਥ** :—ਹੇ ਨਾਨਕ ! (ਜਿਵੇਂ) ਧਰਤੀ ਪਾਣੀ ਵਿਚ (ਅਡੋਲ) ਵੱਸਦੀ ਹੈ ਤੇ ਪਾਣੀ ਨੂੰ ਆਸਰਾ ਭੀ ਦੇਂਦੀ ਹੈ, (ਜਿਵੇਂ) ਲੱਕੜੀ (ਆਪਣੇ ਅੰਦਰ) ਅੱਗ (ਲੁਕਾ ਕੇ) ਰੱਖਦੀ ਹੈ, (ਤਿਵੇਂ) ਉਹ ਖਸਮ (ਪ੍ਰਭੂ) ਜਿਸ ਦੇ ਆਸਰੇ ਹਰੇਕ ਜੀਵ ਹੈ, (ਇਸ ਸਾਰੇ ਜਗਤ ਵਿਚ ਅਡੋਲ ਲੁਕਿਆ ਪਿਆ) ਹੈ ।੨।

**ਪਉੜੀ ॥ ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ ॥ ਸੋਈ ਵਰਤੈ ਜਗਿ ਜਿ ਕੀਆ ਤੁਧੁ ਧੁਰੇ ॥ ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ ॥ ਸਰਣਿ ਪਰੇ ਤੇਰੀ ਦਾਸ ਕਰਿ ਗਤਿ ਹੋਇ ਮੇਰੀਆ ॥ ਤੇਰੈ ਹਥਿ ਨਿਧਾਨੁ ਭਾਵੈ ਤਿਸੁ ਦੇਹਿ ॥ ਜਿਸ ਨੋ ਹੋਇ ਦਇਆਲੁ ਹਰਿ ਨਾਮੁ ਸੇਇ ਲੇਹਿ ॥ ਅਗਮ ਅਗੋਚਰ ਬੇਅੰਤ ਅੰਤੁ ਨ ਪਾਈਐ ॥ ਜਿਸ ਨੋ ਹੋਹਿ ਕ੍ਰਿਪਾਲੁ ਸੁ ਨਾਮੁ ਧਿਆਈਐ ॥੧੧॥ {ਪੰਨਾ ੫੨੧}**

ਪਦ ਅਰਥ :—ਗੋਚਰੇ—ਪਹੁੰਚ ਵਿਚ, ਅਧੀਨ । ਜਗਿ—ਜਗਤ ਵਿਚ । ਜਿ—ਜੋ । ਕੀਆ—ਕਰ ਦਿੱਤਾ, ਹੁਕਮ ਦੇ ਦਿੱਤਾ । ਧੁਰੇ—ਧੁਰ ਤੋਂ । ਬਿਸਮੁ—ਹੈਰਾਨ, ਅਸਚਰਜ । ਦੇਖਿ—ਵੇਖ ਕੇ । ਗਤਿ—ਹਾਲਤ, ਉੱਚੀ ਆਤਮਕ ਅਵਸਥਾ, ਮੁਕਤੀ । ਹਥਿ—ਹੱਥ ਵਿਚ । ਨਿਧਾਨੁ—(ਨਾਮ ਦਾ) ਖ਼ਜ਼ਾਨਾ । ਦੇਹਿ—ਤੂੰ ਦੇਂਦਾ ਹੈਂ । ਹੋਇ—ਹੋ ਕੇ । ਸੇਇ—ਸੇਈ, ਉਹੀ ਮਨੁੱਖ । ਹੋਹਿ—ਤੂੰ ਹੁੰਦਾ ਹੈਂ ।

**ਅਰਥ** :—(ਹੇ ਪ੍ਰਭੂ !) ਜੋ ਜੋ ਕੰਮ ਤੂੰ ਕੀਤੇ ਹਨ ਇਹ ਤੂੰ ਹੀ ਕਰ ਸਕਦਾ ਹੈਂ, ਜਗਤ ਵਿਚ ਉਹੀ ਕੁਝ ਹੋ ਰਿਹਾ ਹੈ ਜੋ ਕਰਨ ਵਾਸਤੇ ਤੂੰ ਧੁਰ ਤੋਂ ਹੁਕਮ ਕਰ ਦਿੱਤਾ ਹੈ, ਤੇਰੀ ਕੁਦਰਤਿ ਵੇਖ ਵੇਖ ਕੇ ਅਸੀਂ ਹੈਰਾਨ ਹੋ ਰਹੇ ਹਾਂ ।

(ਤੇਰੇ) ਦਾਸ ਤੇਰਾ ਆਸਰਾ ਲੈਂਦੇ ਹਨ (ਮੈਂ ਭੀ ਤੇਰੀ ਸਰਨ ਆਇਆ ਹਾਂ, ਹੇ ਪ੍ਰਭੂ ! ਮੇਹਰ) ਕਰ, ਮੇਰੀ ਭੀ ਆਤਮਕ ਅਵਸਥਾ ਉੱਚੀ ਹੋ ਜਾਏ, (ਤੇਰੇ ਨਾਮ ਦਾ) ਖ਼ਜ਼ਾਨਾ ਤੇਰੇ (ਆਪਣੇ) ਹੱਥ ਵਿਚ ਹੈ, ਜੋ ਤੈਨੂੰ ਚੰਗਾ

ਲਗੇ ਉਸ ਨੂੰ ਤੂੰ (ਇਹ ਖ਼ਜ਼ਾਨਾ) ਦੇਂਦਾ ਹੈਂ, ਜਿਸ ਜਿਸ ਨੂੰ ਦਿਆਲ ਹੋ ਕੇ ਹਰਿ-ਨਾਮ (ਦੇਂਦਾ ਹੈਂ) ਉਹੀ ਜੀਵ ਤੇਰਾ ਨਾਮ-ਖ਼ਜ਼ਾਨਾ ਪ੍ਰਾਪਤ ਕਰਦੇ ਹਨ ।

ਹੇ ਅਪਹੁੰਚ ! ਹੇ ਅਗੋਚਰ ! ਹੇ ਬੇਅੰਤ ਪ੍ਰਭੂ ! ਤੇਰਾ ਅੰਤ ਨਹੀਂ ਪਾਇਆ ਜਾ ਸਕਦਾ, ਤੂੰ ਜਿਸ ਮਨੁੱਖ ਉਤੇ ਤ੍ਰੁੱਠਦਾ ਹੈਂ ਉਹ ਤੇਰਾ ਨਾਮ ਸਿਮਰਦਾ ਹੈ ।੧੧।

**ਸਲੋਕ ਮਃ ੫ ॥ ਕੜਛੀਆ ਫਿਰੰਨ੍ਹਿ, ਸੁਆਉ ਨ ਜਾਣਨ੍ਹਿ ਸੁਞੀਆ ॥ ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ ॥੧॥ {ਪੰਨਾ ੫੨੧}**

**ਪਦ ਅਰਥ** :—ਫਿਰੰਨ੍ਹਿ, ਦਿਸੰਨ੍ਹਿ—(ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) । ਸੁਆਉ—ਸੁਆਦ । ਸੁਞੀਆ—ਖ਼ਾਲੀ । ਸੇਈ—ਉਹੀ । ਦਿਸੰਨ੍ਹਿ—ਦਿੱਸਦੇ ਹਨ । ਸੇਈ ਮੁਖ ਦਿਸੰਨ੍ਹਿ—ਉਹੀ ਮੂੰਹ ਸੋਹਣੇ ਦਿੱਸਦੇ ਹਨ, ਉਹੀ ਮੂੰਹ ਸੋਹਣੇ ਜਾਣੋ । ਪ੍ਰੇਮ ਰਸਿ—ਪ੍ਰਭੂ ਦੇ ਪਿਆਰ ਦੇ ਰਸ ਵਿਚ ।

**ਅਰਥ** :—ਹੇ ਨਾਨਕ ! ਕੜਛੀਆਂ (ਦਾਲ ਭਾਜੀ ਦੇ ਭਾਂਡੇ ਵਿਚ) ਫਿਰਦੀਆਂ ਹਨ (ਪਰ ਉਹ ਉਸ ਦਾਲ ਭਾਜੀ) ਦਾ ਸੁਆਦ ਨਹੀਂ ਜਾਣਦੀਆਂ (ਕਿਉਂਕਿ ਉਹ) ਖ਼ਾਲੀ (ਹੀ ਰਹਿੰਦੀਆਂ) ਹਨ, (ਇਸੇ ਤਰ੍ਹਾਂ) ਉਹ ਮੂੰਹ (ਸੋਹਣੇ) ਦਿੱਸਦੇ ਹਨ ਜੋ ਪ੍ਰੇਮ ਦੇ ਸੁਆਦ ਵਿਚ ਰੰਗੇ ਗਏ ਹਨ (ਨਿਰੀਆਂ ਗੱਲਾਂ ਕਰਨ ਵਾਲੇ ਮੂੰਹ ਕੜਛੀਆਂ ਵਾਂਗ ਹੀ ਹਨ) ।੧।

**ਮਃ ੫ ॥ ਖੋਜੀ ਲਧਮੁ ਖੋਜੁ ਛਡੀਆ ਉਜਾੜਿ ॥ ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ ॥੨॥ {ਪੰਨਾ ੫੨੧}**

**ਪਦ ਅਰਥ** :—ਖੋਜੀ—ਖੋਜ ਲੱਭਣ ਵਾਲੇ (ਗੁਰੂ) ਦੀ ਰਾਹੀਂ । ਸਹਿ—ਸ਼ਹੁ ਨੇ । ਨ ਛਿਜਈ—ਨਾਸ ਨਹੀਂ ਹੁੰਦਾ, ਨਹੀਂ ਉਜੜਦਾ ।

**ਅਰਥ** :—(ਜਿਨ੍ਹਾਂ ਕਾਮਾਦਿਕਾਂ ਨੇ ਮੇਰੀ ਖੇਤੀ) ਉਜਾੜ ਦਿੱਤੀ ਸੀ ਉਹਨਾਂ ਦਾ ਖੋਜ ਮੈਂ ਖੋਜ ਲੱਭਣ ਵਾਲੇ (ਗੁਰੂ) ਦੀ ਰਾਹੀਂ ਲੱਭ ਲਿਆ ਹੈ, ਤੈਂ ਖਸਮ ਨੇ ਮੇਰੀ ਪੈਲੀ ਨੂੰ (ਗੁਰੂ ਦੀ ਸਹੈਤਾ ਦੀ) ਵਾੜ ਦੇ ਦਿੱਤੀ ਹੈ, ਹੁਣ ਨਾਨਕ ਦੀ ਪੈਲੀ ਨਹੀਂ ਉਜੜਦੀ ।੨।

**ਪਉੜੀ ॥ ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ ॥ ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਸਿ ॥ ਤਿਆਗਹੁ ਸਗਲ ਉਪਾਵ ਤਿਸ ਕੀ ਓਟ ਗਹੁ ॥ ਪਉ ਸਰਣਾਈ ਭਜਿ ਸੁਖੀ ਹੂੰ ਸੁਖ ਲਹੁ ॥ ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ ॥ ਜਪੀਐ ਅੰਮ੍ਰਿਤ ਨਾਮੁ ਬਿਘਨੁ ਨ ਲਗੈ ਕੋਇ ॥ ਜਿਸ ਨੋ ਆਪਿ ਦਇਆਲੁ ਤਿਸੁ ਮਨਿ ਵੁਠਿਆ ॥ ਪਾਈਅਨ੍ਹਿ ਸਭਿ ਨਿਧਾਨ ਸਾਹਿਬਿ ਤੁਠਿਆ ॥੧੨॥ {ਪੰਨਾ ੫੨੧}**

**ਪਦ ਅਰਥ** :—ਦੁਹਾ ਸਿਰਿਆ—(ਕਾਮਾਦਿਕ ਵਿਕਾਰਾਂ ਦਾ ਚਸਕਾ ਤੇ ਪ੍ਰੇਮ-ਰਸ ਇਹਨਾਂ) ਦੋਹਾਂ ਪਾਸਿਆਂ ਦਾ । ਰਾਸਿ ਕਰੇ—ਸਿਰੇ ਚਾੜ੍ਹਦਾ ਹੈ, ਠੀਕ ਕਰ ਦੇਂਦਾ ਹੈ, ਨੇਪਰੇ ਚਾੜ੍ਹ ਦੇਂਦਾ ਹੈ । ਉਪਾਵ—ਹੀਲੇ । ਗਹੁ—ਫੜ । ਲਹੁ—ਲੈ । ਸਾਹਿਬਿ—(ਅਧਿਕਰਣ ਕਾਰਕ, ਇਕ-ਵਚਨ) । ਸਾਹਿਬਿ ਤੁਠਿਆ—(ਪੂਰਬ ਪੂਰਨ ਕਾਰਦੰਤਕ) ਜੇ ਸਾਹਿਬ ਤ੍ਰੁੱਠ ਪਏ ।

**ਅਰਥ** :—(ਹੇ ਭਾਈ !) ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਸਿਮਰੋ, ਜਿਸ ਦੇ ਵੱਸ ਵਿਚ ਹਰੇਕ ਪਦਾਰਥ ਹੈ ਜੋ (ਮਾਇਆ ਦੀ ਖਿੱਚ ਤੇ ਨਾਮ-ਰਸ) ਦੋਹਾਂ ਪਾਸਿਆਂ ਦਾ ਖਸਮ ਹੈ (ਭਾਵ, ਜੋ ਮਾਇਆ ਦੇ ਮੋਹ ਵਿਚ ਫਸਾਣ ਵਾਲਾ ਭੀ ਹੈ ਤੇ ਨਾਮ-ਰਸ ਦੀ ਦਾਤਿ ਭੀ ਦੇਣ ਵਾਲਾ ਹੈ), ਜੋ (ਜੀਵਾਂ ਦੇ ਕੰਮ) ਇਕ ਪਲਕ ਵਿਚ

ਸਿਰੇ ਚਾੜ੍ਹ ਦੇਂਦਾ ਹੈ । (ਹੇ ਭਾਈ !) ਹੋਰ ਸਾਰੇ ਹੀਲੇ ਛੱਡੋ ਤੇ ਉਸ ਪਰਮਾਤਮਾ ਦਾ ਆਸਰਾ ਲਵੋ, ਦੌੜ ਕੇ ਉਸ ਪ੍ਰਭੂ ਦੀ ਸਰਨ ਪਉ ਤੇ ਸਭ ਤੋਂ ਚੰਗਾ ਸੁਖ ਹਾਸਲ ਕਰੋ ।

ਜੇ ਸੰਤਾਂ ਦੀ ਸੰਗਤਿ ਮਿਲੇ ਤਾਂ ਉਹ ਉੱਚੀ ਸਮਝ (ਪ੍ਰਾਪਤ) ਹੁੰਦੀ ਹੈ ਜੋ (ਮਾਨੋ,) ਸਭ ਕਰਮਾਂ ਧਰਮਾਂ ਦਾ ਨਿਚੋੜ ਹੈ, ਜੇ ਪ੍ਰਭੂ ਦਾ ਅੰਮ੍ਰਿਤ-ਨਾਮ ਸਿਮਰੀਏ ਤਾਂ (ਜੀਵਨ ਦੇ ਰਾਹ ਵਿਚ) ਕੋਈ ਰੁਕਾਵਟ ਨਹੀਂ ਪੈਂਦੀ । ਜਿਸ ਮਨੁੱਖ ਤੇ ਪ੍ਰਭੂ ਆਪ ਮੇਹਰਬਾਨ ਹੋਵੇ ਉਸ ਦੇ ਮਨ ਵਿਚ ਆ ਵੱਸਦਾ ਹੈ, ਪ੍ਰਭੂ-ਮਾਲਕ ਦੇ ਪ੍ਰਸੰਨ ਹੋਇਆਂ (ਮਾਨੋ) ਸਾਰੇ ਖ਼ਜ਼ਾਨੇ ਪਾ ਲਈਦੇ ਹਨ ।੧੨।

**ਸਲੋਕੁ ਮਃ ੫ ॥ ਲਧਮੁ ਲਭਣਹਾਰੁ ਕਰਮੁ ਕਰੰਦੋ ਮਾ ਪਿਰੀ ॥ ਇਕੋ ਸਿਰਜਣਹਾਰੁ ਨਾਨਕ ਬਿਆ ਨ ਪਸੀਐ ॥੧॥ {ਪੰਨਾ ੫੨੧}**

ਪਦ ਅਰਥ :—ਲਭਣਹਾਰੁ—ਲੱਭਣ-ਜੋਗ ਪ੍ਰਭੂ । ਕਰਮੁ—ਬਖ਼ਸ਼ਸ਼ । ਮਾ ਪਿਰੀ—ਮੇਰੇ ਪਿਰ ਨੇ । ਪਸੀਐ—ਵੇਖੀਦਾ ਹੈ । ਬਿਆ—ਕੋਈ ਹੋਰ ।

**ਅਰਥ** :—ਜਦੋਂ ਮੇਰੇ ਪਿਆਰੇ ਖਸਮ ਨੇ (ਮੇਰੇ ਉੱਤੇ) ਬਖ਼ਸ਼ਸ਼ ਕੀਤੀ ਤਾਂ ਮੈਂ ਲੱਭਣ-ਜੋਗ ਪ੍ਰਭੂ ਨੂੰ ਲੱਭ ਲਿਆ, (ਹੁਣ) ਹੇ ਨਾਨਕ ! ਇਕ ਕਰਤਾਰ ਹੀ (ਹਰ ਥਾਂ) ਦਿੱਸ ਰਿਹਾ ਹੈ, ਕੋਈ ਹੋਰ ਨਹੀਂ ਦਿੱਸਦਾ ।੧।

**ਮਃ ੫ ॥ ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ ॥ ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥੨॥ {ਪੰਨਾ ੫੨੧}**

**ਪਦ ਅਰਥ** :—ਪਾਪੜਿਆ—ਚੰਦਰੇ ਪਾਪਾਂ ਨੂੰ । ਪਛਾੜਿ—ਨਸਾ ਦੇ, ਦੂਰ ਕਰ । ਸਚਾਵਾ—ਸੱਚ ਦਾ । ਸੰਨ੍ਹਿ ਕੈ—ਤਾਣ ਕੇ । ਮੰਤ੍ਰੜਾ—ਸੋਹਣਾ ਮੰਤ੍ਰ । ਚਿਤਾਰਿ—ਚੇਤੇ ਕਰ ।

**ਅਰਥ** :—ਹੇ ਨਾਨਕ ! ਸੱਚ (ਭਾਵ, ਸਿਮਰਨ) ਦਾ ਤੀਰ ਤਾਣ ਕੇ ਚੰਦਰੇ ਪਾਪਾਂ ਨੂੰ ਨਸਾ ਦੇ, ਸਤਿਗੁਰੂ ਦਾ ਸੋਹਣਾ ਮੰਤ੍ਰ ਚੇਤੇ ਕਰ, (ਇਸ ਤਰ੍ਹਾਂ) ਦੁੱਖ ਨਹੀਂ ਵਿਆਪਦਾ ।੨।

**ਪਉੜੀ ॥ ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ ਆਪਿ ॥ ਜੀਅ ਜੰਤ ਮਿਹਰਵਾਨੁ ਤਿਸ ਨੋ ਸਦਾ ਜਾਪਿ ॥ ਦਇਆ ਧਾਰੀ ਸਮਰਥਿ ਚੁਕੇ ਬਿਲ ਬਿਲਾਪ ॥ ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ ॥ ਕੀਤੀਅਨੁ ਆਪਣੀ ਰਖ ਗਰੀਬ ਨਿਵਾਜਿ ਥਾਪਿ ॥ ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ ॥ ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ ॥ ਵਡੀ ਹੂੰ ਵਡਾ ਅਪਾਰ ਖਸਮੁ, ਜਿਸੁ ਲੇਪੁ ਨ ਪੁੰਨਿ ਪਾਪਿ ॥੧੩॥ {ਪੰਨਾ ੫੨੧}**

**ਪਦ ਅਰਥ** :—ਵਾਹੁ ਵਾਹੁ—ਸ਼ਾਬਾਸ਼ੇ । ਵਾਹੁ ਵਾਹੁ ਸਿਰਜਣਹਾਰ—ਸਿਰਜਣਹਾਰ ਨੂੰ ਸ਼ਾਬਾਸ਼ੇ (ਆਖ) । ਪਾਇਅਨੁ—ਪਾਈ ਹੈ ਉਸ ਨੇ {ਪਉੜੀ ਨੰ: ੧੨ ਦੇ ਲਫ਼ਜ਼ 'ਪਾਇਅਨਿ' ਤੇ ਇਸ ਲਫ਼ਜ਼ 'ਪਾਈਅਨੁ' ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ; 'ਪਾਇਅਨਿ'—ਪਾਈਦੇ ਹਨ, ਵਰਤਮਾਨ ਕਾਲ, ਕਰਮ ਵਾਚ, ਬਹੁ-ਵਚਨ, ਅੱਨ ਪੁਰਖ} । ਠਾਢਿ—ਠੰਢਿ, ਸ਼ਾਂਤੀ । ਤਿਸੁ ਨੋ—ਉਸ ਪ੍ਰਭੂ ਨੂੰ । ਸਮਰਥਿ—ਸਮਰੱਥ ਨੇ । ਬਿਲ ਬਿਲਾਪ—ਤਰਲੇ, ਰੋਣੇ । ਪ੍ਰਤਾਪਿ—ਪ੍ਰਤਾਪ ਨਾਲ । ਕੀਤੀਅਨੁ—ਕੀਤੀ ਹੈ ਉਸ ਨੇ । ਰਖ—ਰੱਖਿਆ । ਨਿਵਾਜਿ—ਨਿਵਾਜ ਕੇ । ਥਾਪਿ—ਥਾਪ ਕੇ, ਥਾਪਣਾ ਦੇ ਕੇ । ਕਾਪਿ—ਕੱਟ ਕੇ । ਤਿਸਨ—ਤ੍ਰਿਸਨਾ । ਪੁੰਨੀ—ਪੂਰੀ ਹੋ ਗਈ । ਮਨ ਆਸ—ਮਨ ਦੀ ਆਸ । ਸੰਤੋਖਿ—ਸੰਤੋਖ ਨਾਲ । ਧ੍ਰਾਪਿ—ਰੱਜ ਕੇ । ਲੇਪੁ—ਲਾਗ, ਅਸਰ । ਪੁੰਨਿ—ਪੁੰਨ ਨਾਲ । ਪਾਪਿ—ਪਾਪ ਨਾਲ ।

**ਅਰਥ** :—(ਹੇ ਭਾਈ !) ਉਸ ਕਰਤਾਰ ਨੂੰ 'ਧੰਨ ਧੰਨ' ਆਖ ਜਿਸ ਨੇ (ਤੇਰੇ ਅੰਦਰ) ਆਪ ਠੰਢ ਪਾਈ ਹੈ, ਉਸ ਪ੍ਰਭੂ ਨੂੰ ਯਾਦ ਕਰ ਜੋ ਸਭ ਜੀਵਾਂ ਉੱਤੇ ਮਿਹਰਬਾਨ ਹੈ ।

ਸਮਰੱਥ ਪ੍ਰਭੂ ਨੇ (ਜਿਸ ਮਨੁੱਖ ਉੱਤੇ) ਮੇਹਰ ਕੀਤੀ ਹੈ ਉਸ ਦੇ ਸਾਰੇ ਰੋਣੇ ਮੁੱਕ ਗਏ, ਪੂਰੇ ਗੁਰੂ ਦੇ ਪ੍ਰਤਾਪ ਨਾਲ ਉਸ ਦੇ (ਸਾਰੇ) ਕਲੇਸ਼, ਦੁੱਖ ਤੇ ਰੋਗ ਦੂਰ ਹੋ ਗਏ ।

(ਜਿਨ੍ਹਾਂ) ਗ਼ਰੀਬਾਂ (ਭਾਵ, ਦਰ-ਢੱਠਿਆਂ) ਨੂੰ ਨਿਵਾਜ ਕੇ ਥਾਪਣਾ ਦੇ ਕੇ (ਉਹਨਾਂ ਦੀ) ਰੱਖਿਆ ਉਸ (ਪ੍ਰਭੂ) ਨੇ ਆਪ ਕੀਤੀ ਹੈ, ਉਹਨਾਂ ਦੇ ਸਾਰੇ ਬੰਧਨ ਕੱਟ ਕੇ ਉਹਨਾਂ ਨੂੰ (ਵਿਕਾਰਾਂ ਤੋਂ) ਉਸ ਨੇ ਆਪ ਛੁਡਾ ਲਿਆ ਹੈ, ਸੰਤੋਖ ਨਾਲ ਰੱਜ ਜਾਣ ਕਰ ਕੇ ਉਹਨਾਂ ਦੇ ਮਨ ਦੀ ਆਸ ਪੂਰੀ ਹੋ ਗਈ ਹੈ ਉਹਨਾਂ ਦੀ ਤ੍ਰਿਸ਼ਨਾ ਮਿਟ ਗਈ ਹੈ ।

(ਪਰ) ਬੇਅੰਤ (ਪ੍ਰਭੂ) ਖਸਮ ਸਭ ਤੋਂ ਵੱਡਾ ਹੈ ਉਸ ਨੂੰ (ਜੀਵਾਂ ਦੇ ਕੀਤੇ) ਪੁੰਨ ਜਾਂ ਪਾਪ ਨਾਲ (ਜ਼ਾਤੀ ਤੌਰ ਤੇ) ਕੋਈ-ਲੱਗ-ਲਬੇੜ ਨਹੀਂ ਹੁੰਦਾ ।੧੩।

**ਸਲੋਕੁ ਮਃ ੫ ॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥ ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਾਤ ॥੧॥ {ਪੰਨਾ ੫੨੧}**

**ਪਦ ਅਰਥ** :—ਭੇਟਤ—ਮਿਲਿਆਂ । ਤਿਨ—ਉਹਨਾਂ ਦੀ ।

**ਅਰਥ** :—ਹੇ ਨਾਨਕ ! ਜਿਨ੍ਹਾਂ ਮਨੁੱਖਾਂ ਤੇ ਪ੍ਰਭੂ ਜੀ ਕਿਰਪਾ ਕਰਦੇ ਹਨ ਉਹੀ ਹਰਿ-ਨਾਮ ਜਪਦੇ ਹਨ, ਸਾਧ ਸੰਗਤਿ ਵਿਚ ਮਿਲਣ ਕਰ ਕੇ ਪਰਮਾਤਮਾ ਨਾਲ ਉਹਨਾਂ ਦੀ ਪ੍ਰੀਤਿ ਬਣ ਜਾਂਦੀ ਹੈ ।੧।

**ਮਃ ੫ ॥ ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ ॥ ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥੨॥ {ਪੰਨਾ ੫੨੧}**

**ਪਦ ਅਰਥ** :—ਜਲਿ—ਪਾਣੀ ਵਿਚ । ਥਲਿ—ਧਰਤੀ ਦੇ ਅੰਦਰ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਤੇ, ਧਰਤੀ ਦੇ ਉੱਤੇ, ਭਾਵ, ਆਕਾਸ਼ ਵਿਚ । ਨਾਮਿ—{ਅਧਿਕਰਣ ਕਾਰਕ, ਇਕ-ਵਚਨ} । ਨਾਮਿ ਅਰਾਧਿਐ—(ਪੂਰਬ ਪੂਰਨ ਕਾਰਦੰਤਕ, ਲ਼ੋਚਓਟਵਿਏ ਅਬਸੋਲੁਟਏ) ਜੇ ਨਾਮ ਸਿਮਰੀਏ} ।

ਅਰਥ :—ਹੇ ਵੱਡੇ ਭਾਗਾਂ ਵਾਲਿਓ ! ਉਸ ਪਰਮਾਤਮਾ ਨੂੰ ਸਿਮਰੋ ਜੋ ਪਾਣੀ ਵਿਚ ਧਰਤੀ ਦੇ ਅੰਦਰ ਧਰਤੀ ਦੇ ਉਪਰ (ਹਰ ਥਾਂ) ਮੌਜੂਦ ਹੈ । ਹੇ ਨਾਨਕ ! ਜੇ ਪ੍ਰਭੂ ਦਾ ਨਾਮ ਸਿਮਰੀਏ ਤਾਂ (ਜੀਵਨ-ਰਾਹ ਵਿਚ) ਕੋਈ ਰੁਕਾਵਟ ਨਹੀਂ ਪੈਂਦੀ ।੨।

**ਪਉੜੀ ॥ ਭਗਤਾ ਕਾ ਬੋਲਿਆ ਪਰਵਾਣੁ ਹੈ, ਦਰਗਹ ਪਵੈ ਥਾਇ ॥ ਭਗਤਾ ਤੇਰੀ ਟੇਕ, ਰਤੇ ਸਚਿ ਨਾਇ ॥ ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ ॥ ਭਗਤ ਤੇਰੇ ਦਇਆਲ ਓਨ੍ਹਾ ਮਿਹਰ ਪਾਇ ॥ ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ ॥ ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ ॥ ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ ॥ ਪੀਵਤਿ ਅੰਮ੍ਰਿਤ ਨਾਮੁ, ਜਨ ਨਾਮੇ ਰਹੇ ਅਘਾਇ ॥੧੪॥ {ਪੰਨਾ ੫੨੧-੫੨੨}**

**ਪਦ ਅਰਥ** :—ਪਵੈ ਥਾਇ—ਕਬੂਲ ਹੁੰਦਾ ਹੈ । ਟੇਕ—ਆਸਰਾ । ਸਚਿ—ਸੱਚ ਵਿਚ । ਨਾਇ—ਨਾਮ ਵਿਚ । ਅਧਾਰੁ—ਆਸਰਾ । ਰੈਣਿ—ਰਾਤ । ਅਘਾਇ ਰਹੇ—ਰੱਜੇ ਰਹਿੰਦੇ ਹਨ । ਪਰਵਾਣੁ—ਮੰਨਣ-ਜੋਗ । ਮਾਇ—ਮਾਇਆ ।

**ਅਰਥ** :—ਬੰਦਗੀ ਕਰਨ ਵਾਲੇ ਮਨੁੱਖਾਂ ਦਾ ਬੋਲਿਆ ਬਚਨ ਮੰਨਣ-ਯੋਗ ਹੁੰਦਾ ਹੈ, ਪ੍ਰਭੂ ਦੀ ਦਰਗਾਹ ਵਿਚ (ਭੀ) ਕਬੂਲ ਹੁੰਦਾ ਹੈ । ਹੇ ਪ੍ਰਭੂ ! ਭਗਤਾਂ ਨੂੰ ਤੇਰਾ ਆਸਰਾ ਹੁੰਦਾ ਹੈ, ਉਹ ਸੱਚੇ ਨਾਮ ਵਿਚ ਰੰਗੇ ਰਹਿੰਦੇ ਹਨ । ਪ੍ਰਭੂ ਜਿਸ ਮਨੁੱਖ ਉਤੇ ਮਿਹਰਬਾਨ ਹੁੰਦਾ ਹੈ ਉਸ ਦਾ ਦੁੱਖ ਦੂਰ ਹੋ ਜਾਂਦਾ ਹੈ । ਹੇ ਦਇਆਲ ਪ੍ਰਭੂ ! ਬੰਦਗੀ ਕਰਨ ਵਾਲੇ ਬੰਦੇ ਤੇਰੇ ਹੋ ਕੇ ਰਹਿੰਦੇ ਹਨ, ਤੂੰ ਉਹਨਾਂ ਤੇ ਕਿਰਪਾ ਕਰਦਾ ਹੈਂ; (ਜਿਸ ਮਨੁੱਖ ਤੇ ਤੂੰ ਮਿਹਰ ਕਰਦਾ ਹੈਂ) ਉਸ ਨੂੰ ਮਾਇਆ ਪੋਹ ਨਹੀਂ ਸਕਦੀ, ਕੋਈ ਦੁਖ ਦਰਦ ਕੋਈ ਵੱਡੇ ਤੋਂ ਵੱਡਾ ਰੋਗ ਉਸ ਨੂੰ ਪੋਹ ਨਹੀਂ ਸਕਦਾ । ਗੋਵਿੰਦ ਦੇ ਗੁਣ ਗਾ ਗਾ ਕੇ ਇਹ (ਸਿਫ਼ਤਿ-ਸਾਲਾਹ) ਭਗਤਾਂ (ਦੀ ਜ਼ਿੰਦਗੀ) ਦਾ ਆਸਰਾ ਬਣ ਜਾਂਦੀ ਹੈ; ਦਿਨ ਰਾਤ ਸਦਾ ਹੀ ਇਕ ਪ੍ਰਭੂ ਨੂੰ ਸਿਮਰ ਸਿਮਰ ਕੇ, ਨਾਮ-ਰੂਪ ਅੰਮ੍ਰਿਤ ਪੀ ਪੀ ਕੇ ਸੇਵਕ ਨਾਮ ਵਿਚ ਹੀ ਰੱਜੇ ਰਹਿੰਦੇ ਹਨ ।੧੪।

**ਸਲੋਕ ਮਃ ੫ ॥ ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥ ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥੧॥ {ਪੰਨਾ ੫੨੨}**

ਪਦ ਅਰਥ :—ਕੋਟਿ—ਕ੍ਰੋੜਾਂ । ਅਨਦਿਨੁ—ਹਰ ਰੋਜ਼ । ਘਰਿ—ਘਰ ਵਿਚ ।

**ਅਰਥ** :—ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਵਿਸਰ ਜਾਂਦਾ ਹੈ ਉਸ ਨੂੰ ਕ੍ਰੋੜਾਂ ਵਿਘਨ ਆ ਘੇਰਦੇ ਹਨ; ਹੇ ਨਾਨਕ ! (ਅਜੇਹੇ ਬੰਦੇ) ਹਰ ਰੋਜ਼ ਇਉਂ ਵਿਲਕਦੇ ਹਨ ਜਿਵੇਂ ਸੁੰਞੇ ਘਰਾਂ ਵਿਚ ਕਾਂ ਲੌਂਦਾ ਹੈ (ਪਰ ਓਥੋਂ ਉਸ ਨੂੰ ਮਿਲਦਾ ਕੁਝ ਨਹੀਂ) ।

**ਮਃ ੫ ॥ ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ ॥ ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ ॥੨॥ {ਪੰਨਾ ੫੨੨}**

**ਪਦ ਅਰਥ** :—ਪਿਰੀ ਮਿਲਾਵਾ—ਪਿਆਰੇ ਪਤੀ ਦਾ ਮੇਲ । ਜਾ—ਜਦੋਂ । ਸੁਹਾਵੀ—ਸੋਹਣੀ । ਮੁਹਤੁ—ਮੁਹੂਰਤ, ਦੋ ਘੜੀ । ਰਵੀਐ—ਸਿਮਰੀਏ ।

**ਅਰਥ** :—ਉਹੀ ਰੁੱਤ ਸੋਹਣੀ ਹੈ ਜਦੋਂ ਪਿਆਰੇ ਪ੍ਰਭੂ-ਪਤੀ ਦਾ ਮੇਲ ਹੁੰਦਾ ਹੈ, ਸੋ, ਹੇ ਨਾਨਕ ! ਉਸ ਨੂੰ ਹਰ ਵੇਲੇ ਯਾਦ ਕਰੀਏ, ਕਦੇ ਘੜੀ ਦੋ ਘੜੀਆਂ ਭੀ ਉਹ ਪ੍ਰਭੂ ਨਾਹ ਭੁੱਲੇ ।੨।

**ਪਉੜੀ ॥ ਸੂਰ ਬੀਰ ਵਰੀਆਮ ਕਿਨੈ ਨ ਹੋੜੀਐ ॥ ਫਉਜ ਸਤਾਣੀ ਹਾਠ ਪੰਚਾ ਜੋੜੀਐ ॥ ਦਸ ਨਾਰੀ, ਅਉਧੂਤ ਦੇਨਿ ਚਮੋੜੀਐ ॥ ਜਿਣਿ ਜਿਣਿ ਲੈਨਿ੍ ਰਲਾਇ, ਏਹੋ ਏਨਾ ਲੋੜੀਐ ॥ ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ ॥ ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ ॥ ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥ ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ ॥੧੫॥ {ਪੰਨਾ ੫੨੨}**

**ਪਦ ਅਰਥ** :—ਵਰੀਆਮ—ਬਹਾਦਰ । ਹੋੜੀਐ—ਰੋਕਿਆ । ਸਤਾਣੀ—ਤਾਣ ਵਾਲੀ । ਹਠ—ਹਠੀਲੀ । ਪੰਚਾ—ਪੰਜ ਕਾਮਾਦਿਕਾਂ ਨੇ । ਨਾਰੀ—ਇੰਦ੍ਰੇ । ਅਉਧੂਤ—ਤਿਆਗੀ । ਜਿਣਿ—ਜਿੱਤ ਕੇ । ਤ੍ਰੈ ਗੁਣ—ਤਿੰਨਾਂ ਗੁਣਾਂ ਦੇ ਸਾਰੇ ਜੀਵ । ਭਰਮੁ—ਭਟਕਣਾ । ਕੋਟੁ—ਕਿਲ੍ਹਾ (ਇਸ ਪਉੜੀ ਦੇ ਪਹਿਲੇ ਸ਼ਲੋਕ ਵਿਚ ਦੇ ਲਫ਼ਜ਼ 'ਕੋਟਿ' ਤੇ ਇਸ ਲਫ਼ਜ਼ 'ਕੋਟੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ) । ਖਾਈ—ਖਾਲੀ, ਖਾਲ । ਕਿਤੁ ਬਿਧਿ—ਕਿਸ ਵਿਧੀ ਨਾਲ । ਦਲੁ—ਫ਼ੌਜ । ਕਰ—ਹੱਥ ।

**ਅਰਥ** :—(ਕਾਮਾਦਿਕ ਵਿਕਾਰ) ਬੜੇ ਸੂਰਮੇ ਤੇ ਬਹਾਦਰ (ਸਿਪਾਹੀ) ਹਨ, ਕਿਸੇ ਨੇ ਇਹਨਾਂ ਨੂੰ ਠੱਲ੍ਹਿਆ ਨਹੀਂ, ਇਹਨਾਂ ਪੰਜਾਂ ਨੇ ਬੜੀ ਬਲ ਵਾਲੀ ਤੇ ਹਠੀਲੀ ਫ਼ੌਜ ਇਕੱਠੀ ਕੀਤੀ ਹੋਈ ਹੈ, (ਦੁਨੀਆਦਾਰ ਤਾਂ ਕਿਤੇ ਰਹੇ) ਤਿਆਗੀਆਂ ਨੂੰ (ਭੀ) ਇਹ ਦਸ ਇੰਦ੍ਰੇ ਚਮੋੜ ਦੇਂਦੇ ਹਨ, ਸਭ ਨੂੰ ਜਿੱਤ ਜਿੱਤ ਕੇ ਆਪਣੇ ਅਨੁਸਾਰੀ

ਕਰੀ ਜਾਂਦੇ ਹਨ, ਬੱਸ ! ਇਹੀ ਗੱਲ ਇਹ ਲੋੜਦੇ ਹਨ, ਸਾਰੇ ਹੀ ਤ੍ਰੈਗੁਣੀ ਜੀਵ ਇਹਨਾਂ ਦੇ ਦਬਾਉ ਹੇਠ ਹਨ । ਕਿਸੇ ਨੇ ਇਹਨਾਂ ਨੂੰ ਮੋੜਾ ਨਹੀਂ ਪਾਇਆ, (ਮਾਇਆ ਦੀ ਖ਼ਾਤਰ ਜੀਵਾਂ ਦੀ) ਭਟਕਣਾ (ਇਹ, ਮਾਨੋ, ਇਹਨਾਂ ਪੰਜਾਂ ਦਾ) ਕਿਲ੍ਹਾ ਹੈ ਤੇ ਮਾਇਆ (ਦਾ ਮੋਹ, ਉਸ ਕਿਲ੍ਹੇ ਦੇ ਦੁਆਲੇ ਡੂੰਘੀ) ਖਾਈ (ਪੁੱਟੀ ਹੋਈ) ਹੈ, (ਇਹ ਕਿਲ੍ਹਾ) ਕਿਵੇਂ ਤੋੜਿਆ ਜਾਏ ?

ਪੂਰੇ ਸਤਿਗੁਰੂ ਨੂੰ ਯਾਦ ਕੀਤਿਆਂ ਇਹ ਕਰੜੀ ਫ਼ੌਜ ਸਰ ਕੀਤੀ ਜਾ ਸਕਦੀ ਹੈ, (ਜੇ ਪ੍ਰਭੂ ਦੀ ਮਿਹਰ ਹੋਵੇ ਤਾਂ) ਮੈਂ ਦਿਨ ਰਾਤ ਹੱਥ ਜੋੜ ਕੇ ਉਸ ਗੁਰੂ ਦੇ ਸਾਹਮਣੇ ਖਲੋਤਾ ਰਹਾਂ ।੧੫।

**ਸਲੋਕ ਮਃ ੫ ॥ ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ॥ ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥੧॥ {ਪੰਨਾ ੫੨੨}**

**ਪਦ ਅਰਥ** :—ਕਿਲਵਿਖ—ਪਾਪ । ਨੀਤ ਨੀਤ—ਨਿੱਤ ਨਿੱਤ, ਸਦਾ ਹੀ ।

**ਅਰਥ** :—ਹੇ ਨਾਨਕ ! ਸਦਾ ਹੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੋ, (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਸਾਰੇ ਪਾਪ ਉਤਰ ਜਾਂਦੇ ਹਨ, ਜੇ ਪ੍ਰਭੂ ਦਾ ਨਾਮ ਭੁੱਲ ਜਾਏ ਤਾਂ ਕ੍ਰੋੜਾਂ ਦੁੱਖ ਲੱਗ ਜਾਂਦੇ ਹਨ ।੧।

**ਮਃ ੫ ॥ ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥ {ਪੰਨਾ ੫੨੨}**

**ਪਦ ਅਰਥ** :—ਸਤਿਗੁਰਿ—(ਅਧਿਕਰਣ ਕਾਰਕ, ਇਕ-ਵਚਨ) । ਸਤਿਗੁਰਿ ਭੇਟਿਐ—(ਪੂਰਬ ਪੂਰਨ ਕਾਰਦੰਤਕ, ਕ਼ੋਚਓਟਵਿਏ ਅਬਸੋਲੁਟਏ) ਜੇ ਗੁਰੂ ਮਿਲ ਪਏ । ਜੁਗਤਿ—ਜੀਊਣ ਦੀ ਜਾਚ, ਜ਼ਿੰਦਗੀ ਗੁਜ਼ਾਰਨ ਦਾ ਤਰੀਕਾ । ਪੂਰੀ—ਮੁਕੰਮਲ, ਜਿਸ ਵਿਚ ਕੋਈ ਉਕਾਈ ਨਾਹ ਰਹਿ ਜਾਏ । ਵਿਚੇ—ਮਾਇਆ ਵਿਚ ਵਰਤਦਿਆਂ ਹੀ । ਮੁਕਤਿ—ਮਾਇਆ ਦੇ ਬੰਧਨਾਂ ਤੋਂ ਆਜ਼ਾਦੀ ।

**ਅਰਥ** :—ਹੇ ਨਾਨਕ ! ਜੇ ਸਤਿਗੁਰੂ ਮਿਲ ਪਏ ਤਾਂ ਜੀਊਣ ਦੀ ਠੀਕ ਜਾਚ ਆ ਜਾਂਦੀ ਤੇ ਹੱਸਦਿਆਂ ਖੇਡਦਿਆਂ ਖਾਂਦਿਆਂ ਪਹਿਨਦਿਆਂ (ਭਾਵ, ਦੁਨੀਆ ਦੇ ਸਾਰੇ ਕੰਮ ਕਾਰ ਕਰਦਿਆਂ) ਮਾਇਆ ਵਿਚ ਵਰਤਿਆਂ ਹੀ ਕਾਮਾਦਿਕ ਵਿਕਾਰਾਂ ਤੋਂ ਬਚੇ ਰਹੀਦਾ ਹੈ ।੨।

**ਪਉੜੀ ॥ ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥ ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥ ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥ ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥ ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ ॥ ਜਿਤਾ ਜਨਮੁ ਅਪਾਰੁ ਆਪੁ ਪਛਾਨਿਆ ॥ ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥ ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥੧੬॥ {ਪੰਨਾ ੫੨੨}**

**ਪਦ ਅਰਥ** :—ਭਰਮ ਗੜੁ—ਭਰਮ ਦਾ ਕਿਲ੍ਹਾ । ਜਿਨਿ—ਜਿਸ (ਗੁਰੂ) ਨੇ । ਵਾਹੁ ਵਾਹੁ—ਸੋਹਣਾ । ਦੇਇ—ਦੇਂਦਾ ਹੈ । ਤਿਨੈ—ਤਿਨਿ ਹੀ, ਉਸ (ਗੁਰੂ) ਨੇ ਹੀ । ਜਿਤਾ—ਜਿੱਤ ਲਿਆ । ਆਪੁ—ਆਪਣੇ ਆਪ ਨੂੰ । ਮਹਿਮਾ—ਵਡਿਆਈ । ਸਮਰਥ—ਤਾਕਤ ਵਾਲਾ, ਸੱਤਿਆ ਵਾਲਾ । ਅਪਰੰਪਰ—ਜਿਸ ਦਾ ਪਾਰਲਾ ਬੰਨਾ ਨਾ ਦਿੱਸੇ । ਅਲਖ—ਜੋ ਸਮਝ ਵਿਚ ਨਾਹ ਆ ਸਕੇ । ਅਭੇਦ—ਜਿਸ ਦਾ ਭੇਤ ਨਾਹ ਪਾਇਆ ਜਾ ਸਕੇ ।

**ਅਰਥ** :—ਧੰਨ ਹੈ ਉਹ ਸਤਿਗੁਰੂ ਜਿਸ ਨੇ (ਅਸਾਡਾ) ਭਰਮ ਦਾ ਕਿਲ੍ਹਾ ਤੋੜ ਦਿੱਤਾ ਹੈ, ਅਚਰਜ ਵਡਿਆਈ ਵਾਲਾ ਹੈ ਉਹ ਗੁਰੂ ਜਿਸ ਨੇ (ਅਸਾਨੂੰ) ਰੱਬ ਨਾਲ ਜੋੜ ਦਿੱਤਾ ਹੈ; ਗੁਰੂ ਅਮੁਕ ਨਾਮ-ਖ਼ਜ਼ਾਨਾ-ਰੂਪ ਦਵਾਈ

ਦੇਂਦਾ ਹੈ, (ਇਸ ਦਵਾਈ ਨਾਲ) ਉਸ ਗੁਰੂ ਨੇ ਹੀ (ਅਸਾਡਾ ਇਹ) ਵੱਡਾ ਭਿਆਨਕ ਰੋਗ ਨਾਸ ਕਰ ਦਿੱਤਾ ਹੈ ।

(ਜਿਸ ਮਨੁੱਖ ਨੇ ਗੁਰੂ ਪਾਸੋਂ) ਪ੍ਰਭੂ-ਨਾਮ ਰੂਪ ਵੱਡਾ ਖ਼ਜ਼ਾਨਾ ਹਾਸਲ ਕੀਤਾ ਹੈ ਉਸ ਨੇ ਆਪਣੇ ਆਪ ਨੂੰ ਪਛਾਣ ਲਿਆ ਹੈ ਤੇ ਮਨੁੱਖਾ-ਜਨਮ (ਦੀ) ਅਪਾਰ (ਬਾਜ਼ੀ) ਜਿੱਤ ਲਈ ਹੈ ।

ਸੱਤਿਆ ਵਾਲੇ ਗੁਰਦੇਵ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ, ਸਤਿਗੁਰੂ ਉਸ ਪਰਮੇਸਰ ਪਾਰਬ੍ਰਹਮ ਦਾ ਰੂਪ ਹੈ ਜੋ ਬੇਅੰਤ ਹੈ ਅਲੱਖ ਹੈ ਤੇ ਅਭੇਵ ਹੈ ।੧੬।

**ਸਲੋਕੁ ਮਃ ੫ ॥ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥ {ਪੰਨਾ ੫੨੨}**

**ਅਰਥ** :—ਹੇ ਨਾਨਕ ! (ਪ੍ਰਭੂ ਦੀ ਭਗਤੀ ਦਾ) ਉੱਦਮ ਕਰਦਿਆਂ ਆਤਮਕ ਜੀਵਨ ਮਿਲਦਾ ਹੈ, (ਇਹ ਨਾਮ ਦੀ) ਕਮਾਈ ਕੀਤਿਆਂ ਸੁਖ ਮਾਣੀਦਾ ਹੈ; ਨਾਮ ਸਿਮਰਿਆਂ ਪਰਮਾਤਮਾ ਨੂੰ ਮਿਲ ਪਈਦਾ ਹੈ ਤੇ ਚਿੰਤਾ ਮਿਟ ਜਾਂਦੀ ਹੈ ।੧।

**ਮਃ ੫ ॥ ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥ ਨਾਨਕ ਨਾਮੁ ਨ ਵਿਸਰਉ ਇਕ ਘੜੀ, ਕਰਿ ਕਿਰਪਾ ਭਗਵੰਤ ॥੨॥ {ਪੰਨਾ ੫੨੨}**

ਨੋਟ :—ਇਹੀ ਸ਼ਲੋਕ ਰਾਗ ਆਸਾ ਮਹਲਾ ੫ ਛੰਤ ਘਰੁ ੭ ਦੇ ਸਿਰ-ਲੇਖ ਹੇਠ ਭੀ ਆਇਆ ਹੈ ।

**ਪਦ ਅਰਥ** :—ਸੁਭ—ਭਲੀ । ਚਿੰਤਨ—ਸੋਚ । ਰਮਣ—ਸਿਮਰਨ । ਨਿਰਮਲੁ—ਪਵਿਤ੍ਰ । ਨ ਵਿਸਰਉ—ਨਾਹ ਭੁਲਾਵਾਂ ।

**ਅਰਥ** :—ਹੇ ਭਗਵਾਨ ! ਮੈਂ ਨਾਨਕ ਉਤੇ ਕਿਰਪਾ ਕਰ ਕਿ ਮੈਂ ਇਕ ਘੜੀ ਭਰ ਭੀ ਤੇਰਾ ਨਾਮ ਨਾਹ ਭੁਲਾਵਾਂ, ਪਵਿਤ੍ਰ ਸਤ-ਸੰਗ ਕਰਾਂ, ਗੋਬਿੰਦ ਦਾ ਸਿਮਰਨ ਕਰਾਂ ਤੇ ਭਲੀਆਂ ਸੋਚਾਂ ਸੋਚਾਂ ।੨।

**ਪਉੜੀ ॥ ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥ ਜਿਸੁ ਮਿਲਿ ਜਪੀਐ ਨਾਉ ਤਿਸੁ ਜੀਉ ਅਰਪੀਐ ॥ ਆਇਐ ਚਿਤਿ ਨਿਹਾਲੁ ਸਾਹਿਬ ਬੇਸੁਮਾਰ ॥ ਤਿਸ ਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ ॥ ਸਭੁ ਕਿਛੁ ਤਿਸ ਕੈ ਵਸਿ ਨ ਕੋਈ ਬਾਹਰਾ ॥ ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ ॥ ਤੇਰੇ ਦਾਸ ਧਿਆਇਨਿ ਤੁਧੁ, ਤੂੰ ਰਖਣ ਵਾਲਿਆ ॥ ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ ॥੧੭॥ {ਪੰਨਾ ੫੨੨}**

**ਪਦ ਅਰਥ** :—ਹੋਇ—ਹੁੰਦਾ ਹੈ, ਵਾਪਰਦਾ ਹੈ । ਕਾਹੇ—ਕਿਉਂ ? ਤਿਸੁ—ਉਸ ਨੂੰ । ਅਰਪੀਐ—ਭੇਟ ਕਰ ਦੇਈਏ । ਆਇਐ ਚਿਤਿ—(ਪੂਰਬ ਪੂਰਨ ਕਾਰਦੰਤਕ; ਲ਼ੋਚਓਟਵਿਏ ਅਬਸੋਲੁਟਏ) ਜੇ ਚਿੱਤ ਵਿਚ ਆ ਜਾਏ । ਬੇਸੁਮਾਰ—ਬੇਅੰਤ । ਪੋਹੇ—ਦਬਾ ਪਾਏ । ਬਾਹਰਾ—ਆਕੀ । ਵੁਠਾ—ਵੱਸਿਆ । ਸਚਿ—ਸੱਚ ਦੀ ਰਾਹੀਂ, (ਭਗਤਾਂ ਦੇ) ਸਿਮਰਨ ਦੀ ਰਾਹੀਂ । ਸਮਾਹਰਾ—ਸਮਾਇਆ ਹੋਇਆ । ਨਿਹਾਲਿਆ—ਨਿਹਾਲ ਕਰਨ ਵਾਲਾ ।

**ਅਰਥ** :—ਜੇ (ਹੇ ਪ੍ਰਭੂ !) ਜੋ ਕੁਝ ਵਾਪਰਦਾ ਹੈ ਤੇਰਾ ਹੀ ਕੀਤਾ ਹੁੰਦਾ ਹੈ ਤਾਂ (ਅਸੀ) ਕਿਉਂ (ਕਿਸੇ ਤੋਂ) ਡਰੀਏ ? ਜਿਸ ਨੂੰ ਮਿਲ ਕੇ ਪ੍ਰਭੂ ਦਾ ਨਾਮ ਜਪਿਆ ਜਾਏ, ਉਸ ਅਗੇ ਆਪਣਾ ਆਪ ਭੇਟਾ ਕਰ ਦੇਣਾ ਚਾਹੀਦਾ ਹੈ, ਕਿਉਂਕਿ ਜੇ ਬੇਅੰਤ ਸਾਹਿਬ ਚਿੱਤ ਵਿਚ ਆ ਵੱਸੇ ਤਾਂ ਨਿਹਾਲ ਹੋ ਜਾਈਦਾ ਹੈ, ਜਿਸ ਦੇ ਪੱਖ ਤੇ ਨਿਰੰਕਾਰ ਹੋ ਜਾਏ, ਉਸ ਤੇ ਕੋਈ ਦਬਾ ਨਹੀਂ ਪਾ ਸਕਦਾ, ਕਿਉਂਕਿ ਹਰੇਕ ਚੀਜ਼ ਉਸ ਪਰਮਾਤਮਾ ਦੇ ਵੱਸ

ਵਿਚ ਹੈ, ਉਸ ਦੇ ਹੁਕਮ ਤੋਂ ਪਰੇ ਨਹੀਂ ਜਾ ਸਕਦਾ, (ਭਗਤਾਂ ਦੇ) ਸਿਮਰਨ ਕਰ ਕੇ ਉਹ ਪ੍ਰਭੂ ਭਗਤਾਂ ਦੇ ਮਨ ਵਿਚ ਆ ਵੱਸਦਾ ਹੈ (ਉਹਨਾਂ ਦੇ ਅੰਦਰ) ਸਮਾ ਜਾਂਦਾ ਹੈ ।

ਹੇ ਪ੍ਰਭੂ ! ਤੇਰੇ ਦਾਸ ਤੈਨੂੰ ਯਾਦ ਕਰਦੇ ਹਨ, ਤੂੰ ਉਹਨਾਂ ਦੀ ਰੱਖਿਆ ਕਰਦਾ ਹੈਂ, ਤੂੰ ਸਭ ਜੀਵਾਂ ਦੇ ਸਿਰ ਤੇ ਹਾਕਮ ਹੈਂ, ਮੇਹਰ ਦੀ ਨਜ਼ਰ ਕਰ ਕੇ (ਜੀਵਾਂ ਨੂੰ) ਸੁਖ ਦੇਣ ਵਾਲਾ ਹੈਂ ।੧।

**ਸਲੋਕ ਮਃ ੫ ॥ ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ ॥ ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ ॥੧॥ {ਪੰਨਾ ੫੨੩}**

**ਪਦ ਅਰਥ** :—ਮਦ—ਅਹੰਕਾਰ ਦੀ ਮਸਤੀ । ਦੁਸਟ—ਭੈੜੀਆਂ । ਨਿਵਾਰਿ—ਦੂਰ ਕਰ ।

**ਅਰਥ** :—ਹੇ ਨਾਨਕ ! (ਪ੍ਰਭੂ ਤੋਂ) ਸਦਾ ਸਦਕੇ ਹੋ (ਤੇ ਇਉਂ ਬੇਨਤੀ ਕਰ—) ਹੇ ਮੇਰੇ ਪ੍ਰਭੂ ! ਰੱਖਿਆ ਕਰ ਤੇ (ਮੇਰੇ ਅੰਦਰੋਂ) ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਮਸਤੀ ਤੇ ਭੈੜੀਆਂ ਵਾਸ਼ਨਾ ਦੂਰ ਕਰ ।

**ਮਃ ੫ ॥ ਖਾਂਦਿਆ ਖਾਂਦਿਆ ਮੁਹੁ ਘਠਾ, ਪੈਨੰਦਿਆ ਸਭੁ ਅੰਗੁ ॥ ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥੨॥ {ਪੰਨਾ ੫੨੩}**

**ਪਦ ਅਰਥ** :—ਘਠਾ—ਘਸ ਗਿਆ । ਸਭੁ ਅੰਗੁ—ਸਾਰਾ ਸਰੀਰ । ਧ੍ਰਿਗੁ—ਫਿਟਕਾਰ-ਜੋਗ । ਸਚਿ—ਸੱਚ ਵਿਚ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਰੰਗੁ—ਪਿਆਰ ।

**ਅਰਥ** :—(ਮਿੱਠੇ ਪਦਾਰਥ) ਖਾਂਦਿਆਂ ਖਾਂਦਿਆਂ ਮੂੰਹ (ਭੀ) ਘਸ ਗਿਆ (ਤੇ ਸੋਹਣੇ ਕੱਪੜੇ) ਪਹਿਨਦਿਆਂ ਸਾਰਾ ਸਰੀਰ ਹੀ ਲਿੱਸਾ ਹੋ ਗਿਆ (ਭਾਵ, ਜੇ ਖਾਣ ਤੇ ਪਹਿਨਣ ਦੇ ਆਹਰਾਂ ਵਿਚ ਹੀ ਜਵਾਨੀ ਲੰਘ ਕੇ ਬੁਢੇਪਾ ਆ ਗਿਆ, ਤੇ ਫਿਰ ਭੀ), ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦਾ ਪਿਆਰ ਪਰਮਾਤਮਾ ਵਿਚ ਨਾਹ ਬਣਿਆ, ਉਹਨਾਂ ਦਾ ਜੀਊਣਾ ਫਿਟਕਾਰ-ਜੋਗ ਹੈ ।੨।

**ਪਉੜੀ ॥ ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥ ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥ ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ ॥ ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ॥ ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥ ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥ ਜਿਨ੍ਹੀ ਪਛਾਤਾ ਹੁਕਮੁ ਤਿਨ੍ਹ ਕਦੇ ਨ ਰੋਵਣਾ ॥ ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥੧੮॥ {ਪੰਨਾ ੫੨੩}**

**ਪਦ ਅਰਥ** :—ਤਿਵੈ—ਉਸੇ ਤਰ੍ਹਾਂ । ਰੰਗਿ—ਪਿਆਰ ਵਿਚ । ਦੁਰਮਤਿ—ਭੈੜੀ ਮੱਤ । ਨਿਰੰਕਾਰ—ਹੇ ਨਿਰੰਕਾਰ ! ਨ ਜੋਵਣਾ—ਜੋਏ ਨਹੀਂ ਜਾਂਦੇ, ਪਾਏ ਨਹੀਂ ਜਾਂਦੇ । ਨੈਣ—ਅੱਖਾਂ ਨਾਲ । ਅਲੋਵਣਾ—ਵੇਖਦੇ ਹਨ । ਨ ਰੋਵਣਾ—ਪਛੁਤਾਂਦੇ ਨਹੀਂ ।

**ਅਰਥ** :—(ਹੇ ਪ੍ਰਭੂ ! ਜਗਤ ਵਿਚ) ਉਸੇ ਤਰ੍ਹਾਂ ਵਰਤਾਰਾ ਵਰਤਦਾ ਹੈ ਜਿਵੇਂ ਤੇਰਾ ਹੁਕਮ ਹੁੰਦਾ ਹੈ, ਜਿਥੇ ਜਿਥੇ ਤੂੰ ਆਪ (ਜੀਵਾਂ ਨੂੰ) ਰੱਖਦਾ ਹੈਂ, ਓਥੇ ਹੀ (ਜੀਵ) ਜਾ ਖਲੋਂਦੇ ਹਨ; ਜੋ ਜੀਵ ਤੇਰੇ ਨਾਮ ਦੇ ਪਿਆਰ ਵਿਚ (ਰਹਿੰਦੇ) ਹਨ ਉਹ ਭੈੜੀ ਮੱਤ ਧੋ ਲੈਂਦੇ ਹਨ, ਹੇ ਨਿਰੰਕਾਰ ! ਤੈਨੂੰ ਸਿਮਰ ਸਿਮਰ ਕੇ ਭਟਕਣਾ ਤੇ ਡਰ ਦੂਰ ਕਰ ਲੈਂਦੇ ਹਨ । ਜੋ ਮਨੁੱਖ ਤੇਰੇ ਪਿਆਰ ਵਿਚ ਰੰਗੇ ਜਾਂਦੇ ਹਨ ਉਹ ਜੂਨਾਂ ਵਿਚ ਨਹੀਂ ਪਾਏ ਜਾਂਦੇ, ਅੰਦਰ ਬਾਹਰ (ਹਰ ਥਾਂ) ਉਹ ਇਕ (ਤੈਨੂੰ ਹੀ) ਅੱਖਾਂ ਨਾਲ ਵੇਖਦੇ ਹਨ ।

ਹੇ ਨਾਨਕ ! ਜਿਨ੍ਹਾਂ ਨੇ ਪ੍ਰਭੂ ਦਾ ਹੁਕਮ ਪਛਾਣਿਆ ਹੈ ਉਹ ਕਦੇ ਪਛੁਤਾਂਦੇ ਨਹੀਂ (ਕਿਉਂਕਿ ਉਹ ਕਿਸੇ ਵਿਕਾਰ ਵਿਚ ਫਸਦੇ ਹੀ ਨਹੀਂ, ਸਗੋਂ) ਪ੍ਰਭੂ ਦਾ ਨਾਮ-ਰੂਪ ਬਖ਼ਸ਼ੀਸ਼ (ਸਦਾ ਆਪਣੇ) ਮਨ ਵਿਚ ਪਰੋਈ ਰੱਖਦੇ ਹਨ ।੧੮।

**ਸਲੋਕ ਮਃ ੫ ॥ ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ ॥ ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥੧॥ {ਪੰਨਾ ੫੨੩}**

**ਪਦ ਅਰਥ** :—ਸਾਕਤ—ਰੱਬ ਨਾਲੋਂ ਟੁੱਟਾ ਹੋਇਆ ਮਨੁੱਖ । ਮੂੜ—ਮੂਰਖ । ਨਪਾਕ—ਗੰਦਾ ।

**ਅਰਥ** :—ਜਿਤਨਾ ਚਿਰ ਜੀਊਂਦਾ ਰਿਹਾ ਰੱਬ ਨੂੰ ਯਾਦ ਨਾਹ ਕੀਤਾ, ਮਰ ਗਿਆ ਤਾਂ ਮਿੱਟੀ ਵਿਚ ਰਲ ਗਿਆ; ਹੇ ਨਾਨਕ ! ਰੱਬ ਨਾਲੋਂ ਟੁੱਟੇ ਹੋਏ ਐਸੇ ਮੂਰਖ ਗੰਦੇ ਮਨੁੱਖ ਨੇ ਦੁਨੀਆ ਨਾਲ ਹੀ (ਜੀਵਨ ਅਜਾਈਂ) ਗੁਜ਼ਾਰ ਦਿੱਤਾ ।੧।

**ਮਃ ੫ ॥ ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ ॥ ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ ॥੨॥ {ਪੰਨਾ ੫੨੩}**

**ਪਦ ਅਰਥ** :—ਰੰਗਿ—ਪਿਆਰ ਵਿਚ । ਪਦਾਰਥੁ—ਕੀਮਤੀ ਚੀਜ਼, ਅਮੋਲਕ ਸ਼ੈ ।

ਅਰਥ :—ਹੇ ਨਾਨਕ ! ਜਿਸ ਮਨੁੱਖ ਨੇ ਸਤ ਸੰਗ ਵਿਚ (ਰਹਿ ਕੇ) ਜੀਊਂਦਿਆਂ (ਸਾਰੀ ਉਮਰ) ਪਰਮਾਤਮਾ ਨੂੰ ਯਾਦ ਰੱਖਿਆ, ਤੇ ਮਰਨ ਵੇਲੇ ਭੀ ਪ੍ਰਭੂ ਦੇ ਪਿਆਰ ਵਿਚ ਰਿਹਾ, ਉਸ ਨੇ ਇਹ ਮਨੁੱਖਾ ਜੀਵਨ-ਰੂਪ ਅਮੋਲਕ ਚੀਜ਼ (ਸੰਸਾਰ-ਸਮੁੰਦਰ ਵਿਚ ਰੁੜ੍ਹਨੋਂ) ਬਚਾ ਲਈ ਹੈ ।੨।

**ਪਉੜੀ ॥ ਆਦਿ ਜੁਗਾਦੀ ਆਪਿ ਰਖਣਵਾਲਿਆ ॥ ਸਚੁ ਨਾਮੁ ਕਰਤਾਰੁ ਸਚੁ ਪਸਾਰਿਆ ॥ ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ ॥ ਮਿਹਰਵਾਨ ਸਮਰਥ ਆਪੇ ਹੀ ਘਾਲਿਆ ॥ ਜਿਨ੍ ਮਨਿ ਵੁਠਾ ਆਪਿ ਸੇ ਸਦਾ ਸੁਖਾਲਿਆ ॥ ਆਪੇ ਰਚਨੁ ਰਚਾਇ ਆਪੇ ਹੀ ਪਾਲਿਆ ॥ ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ ॥ ਗੁਰ ਪੂਰੇ ਕੀ ਟੇਕ ਨਾਨਕ ਸੰਮ੍ਾਲਿਆ ॥੧੯॥ {ਪੰਨਾ ੫੨੩}**

ਪਦ ਅਰਥ :—ਆਦਿ—ਜਗਤ-ਰਚਨਾ ਦੇ ਸ਼ੁਰੂ ਤੋਂ । ਜੁਗਾਦੀ—ਜੁਗਾਂ ਦੇ ਸ਼ੁਰੂ ਤੋਂ । ਆਦਿ ਜੁਗਾਦੀ—ਭਾਵ, ਸਦਾ ਤੋਂ ਹੀ । ਸਚੁ—ਸਦਾ-ਥਿਰ ਰਹਿਣ ਵਾਲਾ । ਪਸਾਰਿਆ—ਪਸਰ ਰਿਹਾ ਹੈ, ਮੌਜੂਦ ਹੈ । ਊਣਾ—ਘੱਟ, ਖ਼ਾਲੀ । ਸਾਰਿਆ—ਸੰਭਾਲ ਕਰਦਾ ਹੈ । ਘਾਲਿਆ—(ਸਿਮਰਨ ਦੀ) ਘਾਲ ਕਮਾਈ ਕਰਾਂਦਾ ਹੈ । ਵੁਠਾ—ਆ ਵੱਸਿਆ । ਸੰਮ੍ਾਲਿਆ—ਯਾਦ ਕੀਤਾ ਹੈ ।

**ਅਰਥ** :—ਪਰਮਾਤਮਾ ਸਦਾ ਤੋਂ ਹੀ ਆਪ (ਸਭ ਦੀ) ਰੱਖਿਆ ਕਰਦਾ ਆਇਆ ਹੈ; ਉਸ ਕਰਤਾਰ ਦਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਉਹ ਹਰ ਥਾਂ ਮੌਜੂਦ ਹੈ; ਕੋਈ ਥਾਂ ਉਸ ਤੋਂ ਖ਼ਾਲੀ ਨਹੀਂ; ਹਰੇਕ ਘਟ ਵਿਚ (ਵਿਆਪਕ ਹੋ ਕੇ, ਹਰੇਕ ਦੀ) ਸੰਭਾਲ ਕਰਦਾ ਹੈ, ਸਭ ਜੀਵਾਂ ਤੇ ਮੇਹਰ ਕਰਦਾ ਹੈ, ਸਭ ਕੁਝ ਕਰਨ-ਜੋਗਾ ਹੈ, ਉਹ ਆਪ ਹੀ (ਜੀਵਾਂ ਪਾਸੋਂ ਸਿਮਰਨ ਦੀ) ਕਮਾਈ ਕਰਾਂਦਾ ਹੈ ।

ਜਿਨ੍ਹਾਂ ਬੰਦਿਆਂ ਦੇ ਮਨ ਵਿਚ ਆ ਵੱਸਦਾ ਹੈ ਉਹ ਸਦਾ ਸੁਖੀ ਰਹਿੰਦੇ ਹਨ, ਪ੍ਰਭੂ ਆਪ ਹੀ ਜਗਤ ਪੈਦਾ ਕਰ ਕੇ ਆਪ ਹੀ ਇਸ ਦੀ ਪਾਲਣਾ ਕਰ ਰਿਹਾ ਹੈ, ਉਹ ਬੇਅੰਤ ਹੈ, ਅਪਾਰ ਹੈ, ਸਭ ਕੁਝ ਆਪ ਹੀ ਆਪ ਹੈ ।

ਹੇ ਨਾਨਕ ! (ਜਿਸ ਮਨੁੱਖ ਨੇ) ਪੂਰੇ ਗੁਰੂ ਦਾ ਆਸਰਾ ਲਿਆ ਹੈ, ਉਹ ਉਸ ਪ੍ਰਭੂ ਨੂੰ ਯਾਦ ਕਰਦਾ ਹੈ ।੧੯।

**ਸਲੋਕ ਮਃ ੫ ॥ ਆਦਿ ਮਧਿ ਅਰੁ ਅੰਤਿ ਪਰਮੇਸਰਿ ਰਖਿਆ ॥ ਸਤਿਗੁਰਿ ਦਿਤਾ ਹਰਿ ਨਾਮੁ ਅੰਮ੍ਰਿਤੁ ਚਖਿਆ ॥ ਸਾਧਾ ਸੰਗੁ ਅਪਾਰੁ ਅਨਦਿਨੁ ਹਰਿ ਗੁਣ ਰਵੈ ॥ ਪਾਏ ਮਨੋਰਥ ਸਭਿ ਜੋਨੀ ਨਹ ਭਵੈ ॥ ਸਭੁ ਕਿਛੁ ਕਰਤੇ ਹਥਿ ਕਾਰਣੁ ਜੋ ਕਰੈ ॥ ਨਾਨਕੁ ਮੰਗੈ ਦਾਨੁ ਸੰਤਾ ਧੂਰਿ ਤਰੈ ॥੧॥ {ਪੰਨਾ ੫੨੩}**

**ਪਦ ਅਰਥ** :—ਆਦਿ—ਸ਼ੁਰੂ ਵਿਚ । ਮਧਿ—ਵਿਚਕਾਰਲੇ ਸਮੇ । ਅੰਤਿ—ਅਖ਼ੀਰ ਵਿਚ । ਆਦਿ ਮਧਿ ਅਰੁ ਅੰਤਿ—ਭਾਵ, ਸਦਾ ਹੀ । ਪਰਮੇਸਰਿ—ਪਰਮੇਸਰ ਨੇ । ਸਤਿਗੁਰਿ—ਸਤਿਗੁਰ ਨੇ । ਰਵੈ—ਯਾਦ ਕਰਦਾ ਹੈ । ਸਭਿ—ਸਾਰੇ । ਕਾਰਣੁ—ਸਬੱਬ, ਵਸੀਲਾ । ਤਰੈ—ਤਰ ਜਾਏ ।

**ਅਰਥ** :—(ਵਿਘਨਾਂ ਵਿਕਾਰਾਂ ਤੋਂ) ਪਰਮੇਸਰ ਨੇ ਆਪ (ਆਪਣੇ ਸੇਵਕ ਨੂੰ) ਸਦਾ ਹੀ ਬਚਾਇਆ ਹੈ, (ਜਿਸ ਸੇਵਕ ਦੀ ਪ੍ਰਭੂ ਨੇ ਰੱਖਿਆ ਕੀਤੀ ਹੈ, ਉਸ ਨੂੰ) ਸਤਿਗੁਰੂ ਨੇ ਪ੍ਰਭੂ ਨਾਮ ਦਿੱਤਾ ਹੈ, (ਉਸ ਸੇਵਕ ਨੇ) ਨਾਮ-ਅੰਮ੍ਰਿਤ ਚੱਖਿਆ ਹੈ, (ਉਸ ਨੂੰ) ਅਮੋਲਕ ਸਤ-ਸੰਗ (ਮਿਲਿਆ ਹੈ, ਜਿਥੇ) ਹਰ ਵੇਲੇ (ਉਹ ਸੇਵਕ) ਹਰੀ ਦੇ ਗੁਣ ਚੇਤੇ ਕਰਦਾ ਹੈ, ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ (ਭਾਵ, ਸਾਰੀਆਂ ਵਾਸ਼ਨਾਂ ਮਿਟ ਜਾਂਦੀਆਂ ਹਨ, ਤੇ) ਉਹ ਜੂਨਾਂ ਵਿਚ ਨਹੀਂ ਭਟਕਦਾ । ਪਰ ਇਹ ਸਾਰੀ ਮੇਹਰ ਕਰਤਾਰ ਦੇ ਹੱਥ ਵਿਚ ਹੈ, ਜੋ ਉਹੀ ਆਪ (ਆਪਣੇ ਲਈ ਸਿਮਰਨ ਦਾ) ਵਸੀਲਾ ਪੈਦਾ ਕਰਦਾ ਹੈ ।

ਨਾਨਕ (ਭੀ, ਉਸੇ ਦੇ ਦਰ ਤੋਂ) ਦਾਨ ਮੰਗਦਾ ਹੈ ਕਿ (ਨਾਨਕ ਭੀ) ਸੰਤਾਂ ਦੀ ਚਰਨ-ਧੂੜ ਲੈ ਕੇ (ਭਾਵ, ਸਾਧ ਸੰਗਤਿ ਵਿਚ ਰਹਿ ਕੇ, ਇਸ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਏ ।੧।

**ਮਃ ੫ ॥ ਤਿਸ ਨੋ ਮੰਨਿ ਵਸਾਇ ਜਿਨਿ ਉਪਾਇਆ ॥ ਜਿਨਿ ਜਨਿ ਧਿਆਇਆ ਖਸਮੁ ਤਿਨਿ ਸੁਖੁ ਪਾਇਆ ॥ ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ॥ ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥ ਜਿਸੁ ਹੋਆ ਆਪਿ ਕ੍ਰਿਪਾਲੁ ਸੁ ਨਹ ਭਰਮਾਇਆ ॥ ਜੋ ਜੋ ਦਿਤਾ ਖਸਮਿ ਸੋਈ ਸੁਖੁ ਪਾਇਆ ॥ ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥ ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ ॥੨॥ {ਪੰਨਾ ੫੨੩}**

**ਪਦ ਅਰਥ** :—ਮੰਨਿ—ਮਨ ਵਿਚ । ਜਿਨਿ—ਜਿਸ (ਪ੍ਰਭੂ) ਨੇ । ਜਨਿ—ਜਨ ਨੇ । ਜਿਨਿ ਜਨਿ—ਜਿਸ ਮਨੁੱਖ ਨੇ । ਤਿਨਿ—ਉਸ ਮਨੁੱਖ ਨੇ । ਸਫਲੁ—ਫਲ ਸਹਿਤ, ਕਾਮਯਾਬ । ਖਸਮਿ—ਖਸਮ ਨੇ । ਜਿਸਹਿ—ਜਿਸ ਜਿਸ ਨੂੰ । ਜਮਹਿ—ਜੰਮਦੇ ਹਨ ।

**ਅਰਥ** :—(ਹੇ ਭਾਈ !) ਉਸ (ਪ੍ਰਭੂ) ਨੂੰ (ਆਪਣੇ) ਮਨ ਵਿਚ ਵਸਾ ਜਿਸ ਨੇ (ਤੈਨੂੰ) ਪੈਦਾ ਕੀਤਾ ਹੈ, ਜਿਸ ਮਨੁੱਖ ਨੇ ਖਸਮ (-ਪ੍ਰਭੂ) ਨੂੰ ਸਿਮਰਿਆ ਹੈ ਉਸ ਨੇ ਸੁਖ ਪਾਇਆ ਹੈ, ਉਸ ਗੁਰਮੁਖਿ ਦਾ (ਜਗਤ ਵਿਚ) ਆਉਣਾ ਮੁਬਾਰਿਕ ਹੈ, ਉਸ ਦੀ ਜ਼ਿੰਦਗੀ ਕਾਮਯਾਬ ਹੋ ਗਈ ਹੈ, ਖਸਮ (ਪ੍ਰਭੂ ਨੇ) ਜੋ ਹੁਕਮ ਦਿੱਤਾ, ਉਸ ਹੁਕਮ ਨੂੰ ਸਮਝ ਕੇ ਉਹ (ਗੁਰਮੁਖਿ) ਸਦਾ ਖਿੜਿਆ ਰਹਿੰਦਾ ਹੈ ।

ਜਿਸ ਮਨੁੱਖ ਤੇ ਪ੍ਰਭੂ ਆਪ ਮੇਹਰਵਾਨ ਹੋਇਆ ਹੈ ਉਹ ਭਟਕਣਾ ਵਿਚ ਨਹੀਂ ਪੈਂਦਾ, ਖਸਮ (-ਪ੍ਰਭੂ) ਨੇ ਜੋ ਕੁਝ ਉਸ ਨੂੰ ਦਿੱਤਾ, ਉਹ ਉਸ ਨੂੰ ਸੁਖ ਹੀ ਪ੍ਰਤੀਤ ਹੋਇਆ ਹੈ ।

ਹੇ ਨਾਨਕ ! ਜਿਸ ਮਨੁੱਖ ਤੇ ਮਿੱਤਰ (ਪ੍ਰਭੂ) ਮੇਹਰਵਾਨ ਹੁੰਦਾ ਹੈ ਉਸ ਨੂੰ ਆਪਣੇ ਹੁਕਮ ਦੀ ਸੂਝ ਬਖ਼ਸ਼ਦਾ ਹੈ, ਪਰ, ਜਿਸ ਜਿਸ ਜੀਵ ਨੂੰ ਭੁੱਲ ਵਿਚ ਪਾਂਦਾ ਹੈ ਉਹ ਨਿੱਤ ਮੁੜ ਮੁੜ ਮਰਦੇ ਜੰਮਦੇ ਰਹਿੰਦੇ ਹਨ ।੨।

**ਪਉੜੀ ॥ ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥ ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥ ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥ ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥ ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥੨੦॥ {ਪੰਨਾ ੫੨੩-੫੨੪}**

**ਪਦ ਅਰਥ** :—ਤਤਕਾਲਿ—ਉਸੇ ਵੇਲੇ । ਨ ਖਵਿ ਸਕਹਿ—ਸਹਾਰ ਨਹੀਂ ਸਕਦੇ । ਜੁਤੇ—ਜੋ ਦਿੱਤੇ, ਪਾ ਦਿੱਤੇ । ਮਥੇ ਵਾਲਿ—ਮੱਥੇ ਦੇ ਵਾਲਾਂ ਤੋਂ (ਫੜ ਕੇ) । ਪਛਾੜਿਅਨੁ—ਪਛਾੜੇ ਹਨ ਉਸ ਪ੍ਰਭੂ ਨੇ, ਭੁੰਵੇ ਪਟਕਾ ਕੇ ਮਾਰੇ ਹਨ ਉਸ ਨੇ । ਜਮ ਮਾਰਗਿ—ਜਮ ਦੇ ਰਾਹ ਤੇ । ਮੁਤੇ—ਛੱਡ ਦਿੱਤੇ ਹਨ । ਦੁਖਿ—(ਅਧਿਕਰਣ ਕਾਰਕ, ਇਕ-ਵਚਨ) । ਦੁਖਿ ਲਗੈ—(ਪੂਰਬ ਪੂਰਨ ਕਾਰਦੰਤਕ, ਲ਼ੋਚਓਟਵਿਏ ਅਬਸੋਲੁਟਏ) ਦੁੱਖ ਲੱਗਣ ਕਰ ਕੇ । ਨਰਕਿ ਘੋਰਿ—ਘੋਰ ਨਰਕ ਵਿਚ, ਡਰਾਉਣੇ ਨਰਕ ਵਿਚ । ਸੁਤੇ—ਜਾ ਪਏ । ਰਖਿਅਨੁ—ਰੱਖ ਲਏ ਉਸ (ਪ੍ਰਭੂ) ਨੇ । ਸਤੇ—ਸਤਿ, ਸੱਚਾ ।

**ਅਰਥ** :—ਜੋ ਮਨੁੱਖ (ਗੁਰਮੁਖਾਂ ਦੀ) ਨਿੰਦਿਆ ਕਰਦੇ ਹਨ ਉਹ ਤਾਂ ਪ੍ਰਭੂ ਨੇ (ਮਾਨੋ) ਉਸੇ ਵੇਲੇ ਹੀ ਮਾਰ ਦਿੱਤੇ, (ਕਿਉਂਕਿ ਨਿੰਦਾ ਦੇ ਕਾਰਨ ਪ੍ਰਭੂ ਨੇ ਉਹਨਾਂ ਦੇ ਮਨ ਨੂੰ) ਇਕ ਪਲਕ ਭਰ ਭੀ ਸ਼ਾਂਤੀ ਨਹੀਂ ਕਰਨ ਦਿੱਤੀ, ਪ੍ਰਭੂ ਜੀ ਆਪਣੇ ਦਾਸਾਂ ਦਾ ਦੁੱਖ ਸਹਾਰ ਨਹੀਂ ਸਕਦੇ (ਭਾਵ) ਪ੍ਰਭੂ ਦੀ ਬੰਦਗੀ ਕਰਨ ਵਾਲਿਆਂ ਨੂੰ ਕੋਈ ਦੁੱਖ ਵਿਕਾਰ ਨਹੀਂ ਪੋਂਹਦਾ, ਪਰ ਨਿੰਦਕਾਂ ਨੂੰ ਪ੍ਰਭੂ ਨੇ ਜੂਨ ਵਿਚ ਪਾ ਦਿੱਤਾ ਹੈ, (ਨਿੰਦਕਾਂ ਨੂੰ, ਮਾਨੋ,) ਉਸ ਨੇ ਕੇਸਾਂ ਤੋਂ ਫੜ ਕੇ ਭੁੰਵੇ ਪਟਕਾ ਮਾਰਿਆ ਹੈ ਤੇ ਜਮ ਦੇ ਰਾਹ ਤੇ (ਨਿਖਸਮੇ) ਛੱਡ ਦਿੱਤਾ ਹੈ; ਇਸ ਤਰ੍ਹਾਂ ਦੁੱਖ ਲੱਗਣ ਕਰ ਕੇ ਉਹ ਵਿਲਕਦੇ ਹਨ, ਤੇ ਮਾਨੋ, ਘੋਰ ਨਰਕ ਵਿਚ ਜਾ ਪੈਂਦੇ ਹਨ ।

ਪਰ ਹੇ ਨਾਨਕ ! ਸੱਚੇ ਪ੍ਰਭੂ ਨੇ ਆਪਣੇ ਸੇਵਕਾਂ ਨੂੰ (ਵਿਕਾਰਾਂ ਦੁੱਖਾਂ ਤੋਂ, ਮਾਨੋ) ਗਲ ਲਾ ਕੇ ਬਚਾ ਲਿਆ ਹੈ ।੨੦।

**ਸਲੋਕ ਮਃ ੫ ॥ ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ॥ ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ ॥੧॥ {ਪੰਨਾ ੫੨੪}**

ਨੋਟ :—ਇਸੇ ਵਾਰ ਦੀ ੧੪ਵੀਂ ਪਉੜੀ ਦੇ ਦੂਜੇ ਸਲੋਕ ਅਤੇ ਇਸ ਸਲੋਕ ਵਿਚ ਬਹੁਤ ਹੀ ਥੋੜਾ ਜਿਤਨਾ ਫ਼ਰਕ ਹੈ ।

**ਪਦ ਅਰਥ** :—ਪੂਰਨੁ—ਵਿਆਪਕ । (ਨਾਮਿ—ਅਧਿਕਰਣ ਕਾਰਕ, ਇਕ-ਵਚਨ) । ਨਾਮਿ ਧਿਆਇਐ—ਜੇ ਨਾਮ ਸਿਮਰਿਆ ਜਾਏ ।

**ਅਰਥ** :—ਹੇ ਵੱਡੇ ਭਾਗਾਂ ਵਾਲਿਓ ! ਉਸ ਪ੍ਰਭੂ ਨੂੰ ਜਪੋ ਜੋ ਪਾਣੀ ਵਿਚ, ਧਰਤੀ ਉੱਤੇ (ਹਰ ਥਾਂ) ਮੌਜੂਦ ਹੈ; ਹੇ ਨਾਨਕ ! ਜੇ ਪ੍ਰਭੂ ਦਾ ਨਾਮ ਸਿਮਰੀਏ ਤਾਂ (ਜੀਵਨ ਦੇ ਰਾਹ ਵਿਚ) ਕੋਈ ਰੁਕਾਵਟ ਨਹੀਂ ਪੈਂਦੀ ।

**ਮਃ ੫ ॥ ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥ ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥੨॥ {ਪੰਨਾ ੫੨੪}**

ਨੋਟ :—ਇਸੇ 'ਵਾਰ' ਦੀ ਪਉੜੀ ਨੰ: ੧੫ ਦੇ ਨਾਲ ਪਹਿਲਾ ਸ਼ਲੋਕ ਇਹੀ ਹੈ ।

**ਅਰਥ** :—ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਵਿਸਰ ਜਾਂਦਾ ਹੈ ਉਸ ਨੂੰ ਕ੍ਰੋੜਾਂ ਵਿਘਨ ਆ ਘੇਰਦੇ ਹਨ; ਹੇ ਨਾਨਕ ! (ਅਜੇਹੇ ਬੰਦੇ) ਹਰ ਰੋਜ਼ ਇਉਂ ਵਿਲਕਦੇ ਹਨ ਜਿਵੇਂ ਸੁੰਞੇ ਘਰ ਵਿਚ ਕਾਂ ਲੌਂਦਾ ਹੈ ।੨।

**ਪਉੜੀ ॥ ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ ॥ ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ॥ ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ ॥ ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥ ਸੂਖ ਸਹਜ ਆਨੰਦ ਵੁਠੇ ਤਿਤੁ**

ਘਰਿ ॥ ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥ ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥ ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥੨੧॥੧॥੨॥ਸੁਧੁ॥ {ਪੰਨਾ ੫੨੪}

**ਪਦ ਅਰਥ** :—ਪੁੰਨੀ—ਪੂਰੀ ਹੋ ਗਈ । ਮਨਿ—ਮਨ ਵਿਚ । ਵਿਸੂਰਿਆ—ਵਿਸੂਰੇ, ਝੋਰੇ । ਰਹਿਆ—ਰਹਿ ਗਿਆ, ਹਟ ਗਿਆ । ਰਹਿਆ ਘਾਲਦਾ—ਮਿਹਨਤ ਦੀ ਲੋੜ ਨਾਹ ਰਹੀ । ਤਿਤੁ ਘਰਿ—ਉਸ (ਹਿਰਦੇ-ਰੂਪ) ਘਰ ਵਿਚ । ਮਰਿ—ਮਰੀ, ਮੌਤ । ਦ੍ਰਿਸਟਾਇਆ—ਨਜ਼ਰੀਂ ਆਇਆ । ਸਚਿ—ਸੱਚੇ ਹਰੀ ਵਿਚ ।

**ਅਰਥ** :—ਸਭ ਦਾਤਾਂ ਦੇਣ ਵਾਲੇ ਪਰਮਾਤਮਾ ਨੂੰ ਸਿਮਰ ਸਿਮਰ ਕੇ (ਮਨ ਦੇ) ਮਨੋਰਥ ਪੂਰੇ ਹੋ ਜਾਂਦੇ ਹਨ, ਮਨ ਵਿਚ (ਉਠਦੀਆਂ) ਆਸਾਂ ਤੇ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ, ਤੇ (ਦੁਨੀਆ ਵਾਲੇ) ਝੋਰੇ ਮਿਟ ਜਾਂਦੇ ਹਨ (ਕਿਉਂਕਿ ਸਿਮਰਨ ਦੀ ਬਰਕਤਿ ਨਾਲ 'ਮਾਇਆ' ਦੀ ਭਾਲ ਮਿਟ ਜਾਂਦੀ ਹੈ, ਆਸਾ ਤ੍ਰਿਸ਼ਨਾ ਮੁੱਕ ਜਾਂਦੀ ਹੈ, ਇਸ ਦੇ ਥਾਂ) ਜਿਸ 'ਨਾਮ'-ਖ਼ਜ਼ਾਨੇ ਦੀ ਭਾਲ ਵਿਚ ਲੱਗਦਾ ਹੈ ਉਹ ਇਸ ਨੂੰ ਪ੍ਰਾਪਤ ਹੋ ਜਾਂਦਾ ਹੈ, ਮਨੁੱਖ ਦੀ ਆਤਮਾ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ ਤੇ (ਮਾਇਆ ਦੀ ਖ਼ਾਤਰ) ਦੌੜ-ਭੱਜ ਭਟਕਣਾ ਰਹਿ ਜਾਂਦੀ ਹੈ ।

(ਜੋ ਮਨੁੱਖ ਸਿਮਰਨ ਦੀ ਕਮਾਈ ਕਰਦਾ ਹੈ) ਉਸ (ਦੇ) ਹਿਰਦੇ-ਘਰ ਵਿਚ ਸੁਖ, ਅਡੋਲਤਾ, ਖ਼ੁਸ਼ੀ ਆ ਵੱਸਦੇ ਹਨ, ਉਸ ਦੇ ਜਨਮ ਮਰਨ ਮੁੱਕ ਜਾਂਦੇ ਹਨ, ਓਥੇ ਜਨਮ ਤੇ ਮੌਤ ਰਹਿ ਨਹੀਂ ਜਾਂਦੇ, ਕਿਉਂਕਿ (ਇਸ ਅਵਸਥਾ ਵਿਚ ਅੱਪੜਿਆ ਹੋਇਆ) ਸੇਵਕ ਤੇ ਮਾਲਕ-ਪ੍ਰਭੂ ਇਕ-ਰੂਪ ਨਜ਼ਰੀਂ ਆਉਂਦੇ ਹਨ । ਹੇ ਨਾਨਕ ! (ਐਸਾ ਸੇਵਕ) ਸਤਿਗੁਰੂ ਦੀ ਕਿਰਪਾ ਨਾਲ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।੨੧।੧।੨।ਸੁਧੁ।

ਨੋਟ :—ਅੰਕ ਨੰ: ੨੧ ਦਾ ਭਾਵ ਇਹ ਹੈ ਕਿ ਇਸ 'ਵਾਰ' ਵਿਚ ੨੧ ਪਉੜੀਆਂ ਹਨ । ਅੰਕ ਨੰ: ੧ ਇਸ ਸਾਰੀ ਸਮੁੱਚੀ 'ਵਾਰ' ਦਾ ਨੰਬਰ ਹੈ । ਅੰਕ ਨੰ: ੨ ਇਸ ਰਾਗ ਦੀਆਂ ਦੋਹਾਂ ਵਾਰਾਂ ਦਾ ਜੋੜ ਦਿੱਤਾ ਗਿਆ ਹੈ । ਪਹਿਲੀ 'ਵਾਰ' ਗੁਰੂ ਅਮਰਦਾਸ ਜੀ ਦੀ ਅਤੇ ਇਹ ਦੂਜੀ ਵਾਰ ਗੁਰੂ ਅਰਜਨ ਸਾਹਿਬ ਦੀ ਹੈ ।

## ਰਾਗੁ ਗੂਜਰੀ ਭਗਤਾ ਕੀ ਬਾਣੀ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥

ਚਾਰਿ ਪਾਵ, ਦੁਇ ਸਿੰਗ, ਗੁੰਗ ਮੁਖ, ਤਬ ਕੈਸੇ ਗੁਨ ਗਈ ਹੈ ॥ ਊਠਤ ਬੈਠਤ ਠੇਗਾ ਪਰਿ ਹੈ, ਤਬ ਕਤ ਮੂਡ ਲੁਕਈ ਹੈ ॥੧॥ ਹਰਿ ਬਿਨੁ ਬੈਲ ਬਿਰਾਨੇ ਹੁਈ ਹੈ ॥ ਫਾਟੇ ਨਾਕਨ, ਟੂਟੇ ਕਾਧਨ, ਕੋਦਉ ਕੋ ਭੁਸੁ ਖਈ ਹੈ ॥੧॥ ਰਹਾਉ ॥ ਸਾਰੋ ਦਿਨੁ ਡੋਲਤ ਬਨ ਮਹੀਆ, ਅਜਹੁ ਨ ਪੇਟ ਅਘਈ ਹੈ ॥ ਜਨ ਭਗਤਨ ਕੋ ਕਹੋ ਨ ਮਾਨੋ, ਕੀਓ ਅਪਨੋ ਪਈ ਹੈ ॥੨॥ ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ, ਅਨਿਕ ਜੋਨਿ ਭਰਮਈ ਹੈ ॥ ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ, ਇਹੁ ਅਉਸਰੁ ਕਤ ਪਈ ਹੈ ॥੩॥ ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ, ਗਤਿ ਬਿਨੁ ਰੈਨਿ ਬਿਹਈ ਹੈ ॥ ਕਹਤ ਕਬੀਰ ਰਾਮ ਨਾਮ ਬਿਨੁ, ਮੂੰਡ ਧੁਨੇ ਪਛੁਤਈ ਹੈ ॥੪॥੧॥ {ਪੰਨਾ ੫੨੪}

ਨੋਟ :—ਘਰੁ ੨ ਦੂਜਾ—ਇੱਥੇ ਅੰਕ '੨' ਨੂੰ ਪੜ੍ਹਨਾ ਹੈ 'ਦੂਜਾ' । ਇਸੇ ਤਰ੍ਹਾਂ ਹੋਰ ਭੀ ਜਿਥੇ ਜਿਥੇ ਕਿਤੇ ਲਫ਼ਜ਼ 'ਘਰੁ' ਦੇ ਨਾਲ ਕੋਈ ਹਿੰਦਸਾ ੩, ੪, ੫ ਆਦਿਕ ਆਉਂਦਾ ਹੈ, ਉਸ ਨੂੰ ਤੀਜਾ, ਚੌਥਾ, ਪੰਜਵਾਂ ਪੜ੍ਹਨਾ ਹੈ । ਚਉਪਦਾ—{ਚਉ—ਚਾਰ । ਪਦ—ਬੰਦ} ਚਾਰ ਬੰਦਾਂ ਵਾਲਾ ਸ਼ਬਦ ।

**ਪਦ ਅਰਥ** :—ਪਾਵ—ਪੈਰ {ਲਫ਼ਜ਼ 'ਪਾਉ' ਤੋਂ ਬਹੁ-ਵਚਨ} । ਦੁਇ—ਦੋ । ਗਈ ਹੈ—ਗਾਵੇਂਗਾ । ਗੁਨ—ਪ੍ਰਭੂ ਦੇ ਗੁਣ । ਠੇਗਾ—ਸੋਟਾ । ਪਰਿ ਹੈ—ਪਏਗਾ । ਕਤ—ਕਿਥੇ ? ਮੂਡ—ਸਿਰ । ਲੁਕਈ ਹੈ—ਲੁਕਾਏਂਗਾ ।੧।

ਬਿਰਾਨੇ—ਬਿਗਾਨਾ, ਪਰ-ਅਧੀਨ । ਹੁਈ ਹੈ—ਹੋਵੇਂਗਾ । ਫਾਟੇ—ਪਾਟੇ ਹੋਏ, ਚੀਰੇ ਹੋਏ । ਕਾਧਨ—ਕੰਨ੍ਹ, ਮੋਢੇ । ਭੁਸੁ—ਭੋਹ । ਖਈ ਹੈ—ਖਾਏਂਗਾ ।੧।ਰਹਾਉ।

ਮਹੀਆ—ਵਿਚ । ਅਘਈ ਹੈ—ਰੱਜੇਂਗਾ । ਅਜਹੁ—ਫਿਰ ਭੀ । ਕਹੋ—ਆਖਿਆ, ਕਹਿਆ, ਸਿੱਖਿਆ । ਪਈ ਹੈ—ਪਏਂਗਾ ।੨।

ਦੁਖ ਸੁਖ ਕਰਤ—ਦੁਖ ਸੁਖ ਕਰਦਿਆਂ, ਭੈੜੇ ਹਾਲ ਵਿਚ ਦਿਨ ਗੁਜ਼ਾਰ ਕੇ । ਭ੍ਰਮਿ—ਭਰਮ ਵਿਚ । ਭਰਮਈ ਹੈ—ਭਟਕੇਂਗਾ । ਅਉਸਰੁ—ਮੌਕਾ, ਸਮਾਂ । ਕਤ ਪਈ ਹੈ—ਕਿਥੇ ਮਿਲੇਗਾ ? ਫਿਰ ਨਹੀਂ ਮਿਲੇਗਾ ।੩।

ਤੇਲਕ—ਤੇਲੀ । ਕਪਿ—ਬਾਂਦਰ । ਤੇਲਕ ਕੇ ਕਪਿ ਜਿਉ—ਤੇਲਕ ਕੇ (ਬਲਦ ਅਤੇ) ਕਪਿ ਜਿਉਂ, ਤੇਲੀ ਦੇ ਬਲਦ ਵਾਂਗ ਅਤੇ ਬਾਂਦਰ ਵਾਂਗ । ਤੇਲੀ ਦਾ ਬਲਦ ਸਾਰੀ ਰਾਤ ਕੋਹਲੂ ਦੇ ਦੁਆਲੇ ਹੀ ਭੌਂਦਾ ਹੈ, ਤੇ ਉਸ ਦਾ ਪੈਂਡਾ ਮੁੱਕਦਾ ਨਹੀਂ । ਬਾਂਦਰ ਛੋਲਿਆਂ ਦੀ ਭਰੀ ਮੁੱਠ ਦੇ ਲਾਲਚ ਵਿਚ ਪਕੜਿਆ ਜਾ ਕੇ ਸਾਰੀ ਉਮਰ ਦਰ ਦਰ ਤੇ ਨੱਚਦਾ ਹੈ ।

ਗਤਿ ਬਿਨੁ—ਖ਼ਲਾਸੀ ਤੋਂ ਬਿਨਾ । ਰੈਨਿ—ਰਾਤ, ਜ਼ਿੰਦਗੀ-ਰੂਪ ਰਾਤ । ਬਿਹਈ ਹੈ—ਵਿਹਾ ਜਾਇਗੀ, ਮੁੱਕ ਜਾਇਗੀ । ਮੂੰਡ ਧੁਨੇ—ਮੂੰਡ ਧੁਨਿ ਧੁਨਿ, ਸਿਰ ਮਾਰ ਮਾਰ ਕੇ । ਪਛੁਤਈ ਹੈ—ਪਛਤਾਏਂਗਾ ।੪।

**ਅਰਥ** :—(ਹੇ ਭਾਈ ! ਕਿਸੇ ਪਸ਼ੂ-ਜੂਨ ਵਿਚ ਪੈ ਕੇ ਜਦੋਂ ਤੇਰੇ) ਚਾਰ ਪੈਰ ਤੇ ਦੋ ਸਿੰਙ ਹੋਣਗੇ, ਤੇ ਮੂੰਹੋਂ ਗੂੰਗਾ ਹੋਵੇਂਗਾ, ਤਦੋਂ ਤੂੰ ਕਿਸ ਤਰ੍ਹਾਂ ਪ੍ਰਭੂ ਦੇ ਗੁਣ ਗਾ ਸਕੇਂਗਾ ? ਉਠਦਿਆਂ ਬੈਠਦਿਆਂ (ਤੇਰੇ ਸਿਰ ਉੱਤੇ) ਸੋਟਾ ਪਏਗਾ, ਤਦੋਂ ਤੂੰ ਕਿਥੇ ਸਿਰ ਲੁਕਾਏਂਗਾ ? ।੧।

(ਹੇ ਭਾਈ ! ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾ ਬਲਦ (ਆਦਿਕ ਪਸ਼ੂ ਬਣ ਕੇ) ਪਰ-ਅਧੀਨ ਹੋ ਜਾਏਂਗਾ, (ਨੱਥ ਨਾਲ) ਨੱਕ ਵਿੰਨ੍ਹਿਆ ਜਾਇਗਾ, ਕੰਨ (ਜੂਲੇ ਨਾਲ) ਫਿੱਸੇ ਹੋਏ ਹੋਣਗੇ ਤੇ ਕੋਧਰੇ ਦਾ ਭੋਹ ਖਾਏਂਗਾ ।੧।ਰਹਾਉ।

ਜੰਗਲ (ਜੂਹ) ਵਿਚ ਸਾਰਾ ਦਿਨ ਭਟਕਦਿਆਂ ਭੀ ਪੇਟ ਨਹੀਂ ਰੱਜੇਗਾ । ਹੁਣ ਐਸ ਵੇਲੇ ਤੂੰ ਭਗਤ ਜਨਾਂ ਦਾ ਬਚਨ ਨਹੀਂ ਮੰਨਦਾ, (ਉਮਰ ਵਿਹਾ ਜਾਣ ਤੇ) ਆਪਣਾ ਕੀਤਾ ਪਾਏਂਗਾ ।੨।

ਹੁਣ ਭੈੜੇ ਹਾਲ ਵਿਚ ਦਿਨ ਗੁਜ਼ਾਰ ਕੇ ਕੁਰਾਹੇ ਗ਼ਰਕ ਹੋਇਆ ਹੋਇਆ ਹੈਂ, (ਆਖ਼ਰ) ਅਨੇਕਾਂ ਜੂਨਾਂ ਵਿਚ ਭਟਕੇਂਗਾ । ਤੂੰ ਪ੍ਰਭੂ ਨੂੰ ਵਿਸਾਰ ਦਿੱਤਾ ਹੈ, ਤੇ ਸ੍ਰੇਸ਼ਟ ਮਨੁੱਖਾ ਜਨਮ ਗੰਵਾ ਲਿਆ ਹੈ, ਇਹ ਸਮਾ ਫੇਰ ਕਿਤੇ ਨਹੀਂ ਮਿਲੇਗਾ ।੩।

ਤੇਰੀ ਜ਼ਿੰਦਗੀ-ਰੂਪ ਸਾਰੀ ਰਾਤ ਤੇਲੀ ਦੇ ਬਲਦ ਅਤੇ ਬਾਂਦਰ ਵਾਂਗ ਭਟਕਦਿਆਂ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰਨ ਤੋਂ ਬਿਨਾ ਹੀ ਲੰਘ ਜਾਇਗੀ । ਕਬੀਰ ਆਖਦਾ ਹੈ ਕਿ ਪ੍ਰਭੂ ਦਾ ਨਾਮ ਭੁਲਾ ਕੇ ਆਖ਼ਰ ਸਿਰ ਮਾਰ ਮਾਰ ਕੇ ਪਛਤਾਵੇਂਗਾ ।੪।੧।

ਸ਼ਬਦ ਦਾ ਭਾਵ :—ਮਨੁੱਖਾ ਜਨਮ ਹੀ ਸਿਮਰਨ ਦਾ ਸਮਾ ਹੈ, ਖੁੰਝਿਆਂ ਜਨਮ-ਮਰਨ ਦੇ ਗੇੜ ਵਿਚ ਪੈਣਾ ਪੈਂਦਾ ਹੈ ।

**ਗੂਜਰੀ ਘਰੁ ੩ ॥ ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥ ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥ ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ ਰਹਾਉ ॥ ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥ ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥ ਕਹਤ ਕਬੀਰ ਸੁਨਹੁ ਮੇਰੀ ਮਾਈ ॥ ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ॥੪॥੨॥ {ਪੰਨਾ ੫੨੪}**

**ਪਦ ਅਰਥ** :—ਮੁਸਿ ਮੁਸਿ—ਡੁਸਕ ਡੁਸਕ ਕੇ । ਮਾਈ—ਮਾਂ । ਬਾਰਿਕ—ਅੰਞਾਣੇ ਬਾਲ । ਰਘੁਰਾਈ—ਹੇ ਪ੍ਰਭੂ ! ।੧।

ਤਜਿਓ ਹੈ—ਛੱਡ ਦਿੱਤਾ ਹੈ । ਲਿਖਿ ਲੀਓ ਸਰੀਰ—ਸਰੀਰ ਉੱਤੇ ਲਿਖ ਲਿਆ ਹੈ, ਜੀਭ ਤੇ ਪ੍ਰੋ ਲਿਆ ਹੈ, ਹਰ ਵੇਲੇ ਉਚਾਰਦਾ ਰਹਿੰਦਾ ਹੈ ।੧।ਰਹਾਉ।

ਬੇਹੀ—{ਸੰ: ਵੇਧ; ਪ੍ਰ: ਬੇਹ} ਛੇਕ, ਨਾਲ ਦਾ ਛੇਕ । ਬਹਾਉ—ਵਹਾਉਂਦਾ ਹਾਂ । ਸਨੇਹੀ—ਪਿਆਰਾ ।੨।

ਓਛੀ—ਹੋਛੀ, ਹੌਲੀ । ਲਾਹਾ—ਲਾਭ ।੩।

ਰਘੁਰਾਈ—ਪਰਮਾਤਮਾ ।੪।

**ਅਰਥ** :—ਕਬੀਰ ਦੀ ਮਾਂ (ਕਬੀਰ ਆਖਦਾ ਹੈ ਕਿ ਮੇਰੀ ਮਾਂ) ਡੁਸਕ ਡੁਸਕ ਕੇ ਰੋਂਦੀ ਹੈ (ਤੇ ਆਖਦੀ ਹੈ—) ਹੇ ਪਰਮਾਤਮਾ ! (ਕਬੀਰ ਦੇ) ਇਹ ਅੰਞਾਣੇ ਬਾਲ ਕਿਵੇਂ ਜੀਊਣਗੇ ? ।੧।

(ਕਿਉਂਕਿ ਮੇਰੇ) ਕਬੀਰ ਨੇ (ਤਾਣਾ) ਤਣਨਾ ਤੇ (ਕੱਪੜਾ) ਉਣਨਾ ਸਭ ਕੁੱਝ ਛੱਡ ਦਿੱਤਾ ਹੈ, ਹਰ ਵੇਲੇ ਹਰੀ ਦਾ ਨਾਮ ਜਪਦਾ ਰਹਿੰਦਾ ਹੈ ।੧।ਰਹਾਉ।

ਜਿਤਨਾ ਚਿਰ ਮੈਂ ਨਾਲ ਦੇ ਛੇਕ ਵਿਚ ਧਾਗਾ ਵਹਾਉਂਦਾ ਹਾਂ; ਉਤਨਾ ਚਿਰ ਮੈਨੂੰ ਮੇਰਾ ਪਿਆਰਾ ਪ੍ਰਭੂ ਵਿਸਰ ਜਾਂਦਾ ਹੈ (ਭਾਵ, ਮੈਨੂੰ ਇਤਨਾ ਚਿਰ ਭੀ ਪ੍ਰਭੂ ਵਿਸਾਰਨਾ ਨਹੀਂ ਭਾਉਂਦਾ) ।੨।

(ਕੀਹ ਹੋਇਆ ਜੇ ਲੋਕਾਂ ਦੇ ਭਾਣੇ) ਮੇਰੀ ਛੋਟੀ ਜਿਹੀ ਅਕਲ ਹੈ ਤੇ ਮੈਂ ਜਾਤ ਦਾ (ਨੀਵਾਂ ਗ਼ਰੀਬ) ਜੁਲਾਹਾ ਹਾਂ, ਪਰ ਮੈਂ ਪਰਮਾਤਮਾ ਦਾ ਨਾਮ-ਰੂਪ ਨਫ਼ਾ (ਇਸ ਮਨੁੱਖਾ-ਜਨਮ ਦੇ ਵਪਾਰ ਵਿਚ) ਖੱਟ ਲਿਆ ਹੈ (ਸੋ ਮੈਂ ਮੂਰਖ ਤੇ ਨੀਵੀਂ ਜਾਤ ਦਾ ਨਹੀਂ ਰਹਿ ਗਿਆ) ।੩।

ਕਬੀਰ ਆਖਦਾ ਹੈ—ਹੇ ਮੇਰੀ ਮਾਂ ! ਸੁਣ, ਸਾਡਾ ਤੇ ਸਾਡੇ ਇਹਨਾਂ ਬੱਚਿਆਂ ਦਾ ਰਿਜ਼ਕ ਦੇਣ ਵਾਲਾ ਇਕੋ ਹੀ ਪਰਮਾਤਮਾ ਹੈ (ਭਾਵ, ਜੇ ਉਸ ਨੇ ਮੈਨੂੰ ਪਾਲਿਆ ਹੈ, ਤਾਂ ਇਹਨਾਂ ਨੂੰ ਭੀ ਜ਼ਰੂਰ ਪਾਲੇਗਾ) ।੪।੨।

ਨੋਟ :—ਕਬੀਰ ਜੀ ਦੀ ਇਸ ਹੱਡ-ਬੀਤੀ ਤੋਂ ਭਾਵ ਇਹ ਨਿਕਲਦਾ ਹੈ ਕਿ 'ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ' । ਦੁਨੀਆਦਾਰ ਇਕ ਤਾਂ ਹਰ ਵੇਲੇ ਮਾਇਆ ਕਮਾਣ ਵਿਚ ਲੱਗੇ ਰਹਿਣਾ ਚਾਹੁੰਦਾ ਹੈ; ਦੂਜੇ, ਕਮਾਈ ਹੋਈ ਨੂੰ ਸਿਰਫ਼ ਆਪਣੇ ਹੀ ਲਈ ਖ਼ਰਚਣਾ ਚਾਹੁੰਦਾ ਹੈ । ਭਗਤ ਆਪਣੀ ਗੁਜ਼ਰਾਨ ਲਈ ਕਮਾਉਂਦਾ ਤਾਂ ਹੈ, ਪਰ ਮਾਇਆ ਜੋੜਨੀ ਹੀ ਉਸ ਦੇ ਜੀਵਨ ਦਾ ਨਿਸ਼ਾਨਾ ਨਹੀਂ ਹੁੰਦਾ, ਉਸ ਦਾ ਅਸਲ ਨਿਸ਼ਾਨਾ ਹੈ 'ਪ੍ਰਭੂ ਦੀ ਯਾਦ' ਫਿਰ, ਉਹ ਆਪਣੀ ਕਮਾਈ ਵਿਚੋਂ ਦੂਜਿਆਂ ਦੀ ਸੇਵਾ ਭੀ ਕਰਦਾ ਹੈ । ਭਗਤ ਦਾ ਇਹ ਰਵੱਈਆ ਉਸ ਦੇ ਮਾਂ ਪਿਉ ਵਹੁਟੀ ਤੇ ਹੋਰ ਸੰਬੰਧੀਆਂ ਨੂੰ ਨਹੀਂ ਭਾਉਂਦਾ । ਇਸ ਕਰ ਕੇ ਖੱਟਦਾ ਕਮਾਉਂਦਾ ਭੀ ਉਹ ਇਹਨਾਂ ਨੂੰ ਵੇਹਲੜ ਜਾਪਦਾ ਹੈ, ਪਰਮਾਤਮਾ ਦੇ ਰਾਹ ਵਲ ਦੀ ਉਸ ਦੀ ਹਰੇਕ ਹਰਕਤ ਉਹਨਾਂ ਨੂੰ

ਚੁੱਭਦੀ ਹੈ । ਬਿਲਾਵਲ ਤੇ ਗੋਂਡ ਰਾਗ ਵਿਚ ਭੀ ਕਬੀਰ ਜੀ ਦੇ ਦੋ ਸ਼ਬਦ ਹਨ, ਜਿਨ੍ਹਾਂ ਤੋਂ ਜ਼ਾਹਰ ਹੁੰਦਾ ਹੈ ਕਿ ਕਬੀਰ ਜੀ ਦੀ ਵਹੁਟੀ ਭੀ ਇਸ ਗੱਲੇ ਗਿਲੇ ਕਰਦੀ ਸੀ ।

ਨੋਟ :—ਆਪਣੀ ਮਾਂ ਦੇ ਗਿਲੇ-ਗੁਜ਼ਾਰੀਆਂ ਕਬੀਰ ਜੀ ਨੇ ਇਸ ਸ਼ਬਦ ਵਿਚ ਬਿਆਨ ਕੀਤੇ ਹਨ ਤੇ ਫਿਰ ਉਹਨਾਂ ਦਾ ਉੱਤਰ ਭੀ ਦਿੱਤਾ ਹੈ । ਇਹ ਖ਼ਿਆਲ ਗ਼ਲਤ ਹੈ ਕਿ ਇਸ ਸ਼ਬਦ ਵਿਚ ਕੋਈ ਤੁਕਾਂ ਕਬੀਰ ਜੀ ਦੀ ਮਾਂ ਦੀਆਂ ਉਚਾਰੀਆਂ ਹੋਈਆਂ ਹਨ । ਮਹਾਂ ਪੁਰਖਾਂ ਦੀ ਇਸ ਬਾਣੀ ਵਿਚ ਦੁਨੀਆਦਾਰਾਂ ਦੇ ਕੱਚੇ ਲਫ਼ਜ਼ ਸ਼ਾਮਲ ਨਹੀਂ ਹੋ ਸਕਦੇ ।

ਸ਼ਬਦ ਦਾ ਭਾਵ :—ਭਗਤ ਤੇ ਦੁਨੀਆਦਾਰ ਦੀ ਜ਼ਿੰਦਗੀ ਦਾ ਨਿਸ਼ਾਨਾ ਵੱਖ-ਵੱਖ ਹੈ । ਭਗਤ ਦਾ ਅਸਲ ਨਿਸ਼ਾਨਾ ਹੈ ਸਿਮਰਨ; ਕਮਾਂਦਾ ਹੈ ਉਹ ਗੁਜ਼ਰਾਨ ਲਈ । ਦੁਨੀਆਦਾਰ ਦਾ ਨਿਸ਼ਾਨਾ ਹੈ ਹਰ ਵੇਲੇ ਮਾਇਆ ਕਮਾਣੀ ਤੇ ਜੋੜੀ ਜਾਣੀ ।

## ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥ ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥ ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ ਰਹਾਉ ॥ ਸਭ ਤੈ ਉਪਾਈ ਭਰਮ ਭੁਲਾਈ ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥ ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥ ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥ ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥ {ਪੰਨਾ ੫੨੫}**

**ਪਦ ਅਰਥ** :—ਜੌ—ਜੇਕਰ । ਭੀਖ ਮੰਗਾਵਹਿ—ਮੈਥੋਂ ਭਿੱਖ ਮੰਗਾਏਂ, ਮੈਨੂੰ ਮੰਗਤਾ ਬਣਾ ਦੇਵੇਂ, ਮੈਨੂੰ ਕੰਗਾਲ ਕਰ ਦੇਵੇਂ ।੧।

ਪਦੁ—ਦਰਜਾ, ਮੁਕਾਮ । ਨਿਰਬਾਨੁ—ਵਾਸ਼ਨਾ ਰਹਿਤ, ਜਿੱਥੇ ਦੁਨੀਆ ਦੀ ਕੋਈ ਵਾਸ਼ਨਾ ਨ ਫੁਰੇ । ਬਹੁਰਿ—ਫਿਰ, ਮੁੜ ਕੇ ।੧।ਰਹਾਉ।

ਤੈ—(ਹੇ ਪ੍ਰਭੂ !) ਤੂੰ । ਉਪਾਈ—ਪੈਦਾ ਕੀਤੀ । ਬੁਝਾਈ—ਸਮਝ, ਸੂਝ ।੨।

ਸਹਸਾ—ਦਿਲ ਦੀ ਘਬਰਾਹਟ । ਜਾਈ—ਦੂਰ ਹੋ ਜਾਂਦੀ ਹੈ ।੩।

ਭਾਉ—ਪਿਆਰ । ਪਾਉ—ਪੈਰ । ਦੇਉ—ਦੇਵਤਾ ।੪।

**ਅਰਥ** :—(ਸੁਖ ਮੰਗਣ ਲਈ ਤੇ ਦੁੱਖਾਂ ਤੋਂ ਬਚਣ ਲਈ, ਅੰਞਾਣ ਲੋਕ ਆਪਣੀ ਹੀ ਹੱਥੀਂ ਪੱਥਰਾਂ ਤੋਂ ਘੜੇ ਹੋਏ ਦੇਵਤਿਆਂ ਅੱਗੇ ਨੱਕ ਰਗੜਦੇ ਹਨ; ਪਰ) ਹੇ ਮੇਰੇ ਮਨ ! ਤੂੰ ਇੱਕ ਪ੍ਰਭੂ ਨੂੰ ਸਿਮਰ; ਉਹੀ ਵਾਸ਼ਨਾ-ਰਹਿਤ ਅਵਸਥਾ (ਦੇਣ ਵਾਲਾ) ਹੈ, (ਉਸ ਦਾ ਸਿਮਰਨ ਕੀਤਿਆਂ) ਫਿਰ ਤੇਰਾ (ਜਗਤ ਵਿਚ) ਜੰਮਣਾ ਮਰਨਾ ਮਿਟ ਜਾਇਗਾ ।੧।ਰਹਾਉ।

(ਹੇ ਮਨ ! ਇੱਕ ਪ੍ਰਭੂ ਦੇ ਦਰ ਤੇ ਇਉਂ ਆਖ—ਹੇ ਪ੍ਰਭੂ !) ਜੇ ਤੂੰ ਮੈਨੂੰ ਰਾਜ (ਭੀ) ਦੇ ਦੇਵੇਂ, ਤਾਂ ਮੈਂ ਕਿਸੇ ਗੱਲੇ ਵੱਡਾ ਨਹੀਂ ਹੋ ਜਾਵਾਂਗਾ ਤੇ ਜੇ ਤੂੰ ਮੈਨੂੰ ਕੰਗਾਲ ਕਰ ਦੇਵੇਂ, ਤਾਂ ਮੇਰਾ ਕੁਝ ਘਟ ਨਹੀਂ ਜਾਣਾ । (ਹੇ ਪ੍ਰਭੂ !) ਸਾਰੀ ਸ੍ਰਿਸ਼ਟੀ ਤੂੰ ਆਪ ਹੀ ਪੈਦਾ ਕੀਤੀ ਹੈ ਤੇ ਭਰਮਾਂ ਵਿਚ ਕੁਰਾਹੇ ਪਾਈ ਹੋਈ ਹੈ, ਜਿਸ ਜੀਵ ਨੂੰ ਤੂੰ ਆਪ ਮੱਤ ਦੇਂਦਾ ਹੈਂ ਉਸੇ ਨੂੰ ਮੱਤ ਆਉਂਦੀ ਹੈ ।੧, ੨।

(ਜਿਸ ਭਾਗਾਂ ਵਾਲੇ ਨੂੰ) ਸਤਿਗੁਰੂ ਮਿਲ ਪਏ (ਦੁੱਖਾਂ ਸੁਖਾਂ ਬਾਰੇ) ਉਸ ਦੇ ਦਿਲ ਦੀ ਘਬਰਾਹਟ ਦੂਰ ਹੋ ਜਾਂਦੀ ਹੈ (ਤੇ ਉਹ ਆਪਣੇ ਹੀ ਘੜੇ ਹੋਏ ਦੇਵਤਿਆਂ ਅੱਗੇ ਨੱਕ ਨਹੀਂ ਰਗੜਦਾ ਫਿਰਦਾ) । (ਮੈਨੂੰ ਗੁਰੂ ਨੇ ਸੂਝ ਬਖ਼ਸ਼ੀ ਹੈ) ਪ੍ਰਭੂ ਤੋਂ ਬਿਨਾ ਕੋਈ ਹੋਰ (ਦੁੱਖ ਸੁਖ ਦੇਣ ਵਾਲਾ) ਮੈਨੂੰ ਦਿੱਸਦਾ ਹੀ ਨਹੀਂ, (ਇਸ ਵਾਸਤੇ) ਮੈਂ ਕਿਸੇ ਹੋਰ ਦੀ ਪੂਜਾ ਨਹੀਂ ਕਰਦਾ ।੩।

(ਕਿਆ ਅਜਬ ਗੱਲ ਹੈ ਕਿ) ਇਕ ਪੱਥਰ (ਨੂੰ ਦੇਵਤਾ ਬਣਾ ਕੇ ਉਸ) ਨਾਲ ਪਿਆਰ ਕੀਤਾ ਜਾਂਦਾ ਹੈ ਤੇ ਦੂਜੇ ਪੱਥਰਾਂ ਉੱਤੇ ਪੈਰ ਧਰਿਆ ਜਾਂਦਾ ਹੈ । ਜੇ ਉਹ ਪੱਥਰ (ਜਿਸ ਦੀ ਪੂਜਾ ਕੀਤੀ ਜਾਂਦੀ ਹੈ) ਦੇਵਤਾ ਹੈ ਤਾਂ ਦੂਜਾ ਪੱਥਰ ਭੀ ਦੇਵਤਾ ਹੈ (ਉਸ ਨੂੰ ਕਿਉਂ ਪੈਰਾਂ ਹੇਠ ਲਤਾੜੀਦਾ ਹੈ ? ਪਰ) ਨਾਮਦੇਉ ਆਖਦਾ ਹੈ (ਅਸੀ ਕਿਸੇ ਪੱਥਰ ਨੂੰ ਦੇਵਤਾ ਥਾਪ ਕੇ ਉਸ ਦੀ ਪੂਜਾ ਕਰਨ ਨੂੰ ਤਿਆਰ ਨਹੀਂ), ਅਸੀ ਤਾਂ ਪਰਮਾਤਮਾ ਦੀ ਬੰਦਗੀ ਕਰਦੇ ਹਾਂ ।੪।੧।

ਨੋਟ :—ਕੀ ਅਸਾਂ ਨਾਮਦੇਵ ਜੀ ਦੇ ਇਹਨਾਂ ਲਫ਼ਜ਼ਾਂ ਉੱਤੇ ਇਤਬਾਰ ਕਰਨਾ ਹੈ, ਜਾਂ, ਸੁਆਰਥੀ ਲੋਕਾਂ ਦੀਆਂ ਘੜੀਆਂ ਕਹਾਣੀਆਂ ਉੱਤੇ ?

**ਗੂਜਰੀ ਘਰੁ ੧ ॥ ਮਲੈ ਨ ਲਾਛੈ, ਪਾਰਮਲੋ, ਪਰਮਲੀਓ ਬੈਠੋ ਰੀ ਆਈ ॥ ਆਵਤ ਕਿਨੈ ਨ ਪੇਖਿਓ, ਕਵਨੈ ਜਾਣੈ, ਰੀ ਬਾਈ ॥੧॥ ਕਉਣੁ ਕਹੈ, ਕਿਣਿ ਬੂਝੀਐ, ਰਮਈਆ ਆਕੁਲੁ, ਰੀ ਬਾਈ ॥੧॥ ਰਹਾਉ ॥ ਜਿਉ ਆਕਾਸੈ ਪੰਖੀਅਲੋ, ਖੋਜੁ ਨਿਰਖਿਓ ਨ ਜਾਈ ॥ ਜਿਉ ਜਲ ਮਾਝੈ ਮਾਛਲੋ, ਮਾਰਗੁ ਪੇਖਣੋ ਨ ਜਾਈ ॥੨॥ ਜਿਉ ਆਕਾਸੈ ਘੜੂਅਲੋ, ਮ੍ਰਿਗ ਤ੍ਰਿਸਨਾ ਭਰਿਆ ॥ ਨਾਮੇ ਚੇ ਸੁਆਮੀ ਬੀਠਲੋ, ਜਿਨਿ ਤੀਨੈ ਜਰਿਆ ॥੩॥੨॥ {ਪੰਨਾ ੫੨੫}**

**ਪਦ ਅਰਥ** :—ਮਲੈ—ਮਲ ਦਾ, ਮੈਲ ਦਾ । ਲਾਛੈ—ਲਾਂਛਣ, ਦਾਗ਼, ਨਿਸ਼ਾਨ । ਪਾਰਮਲੋ—ਪਾਰ ਮਲ, ਮਲ-ਰਹਿਤ । ਪਰਮਲੀਓ—{ਸ਼ਕਟ. ਪਰਿਮਲ, ਪਰਿਮਲ} ਸੁਗੰਧੀ । ਰੀ—ਹੇ ਭੈਣ ! ਕਵਨੈ—ਕਵਨ, ਕੌਣ ? ਰੀ ਬਾਈ—ਹੇ ਭੈਣ ! ।੧।

ਕਹੈ—ਬਿਆਨ ਕਰ ਸਕਦਾ ਹੈ । ਕਿਣਿ—ਕਿਸ ਨੇ ? ਰਮਈਆ—ਸੋਹਣਾ ਰਾਮ । ਆਕੁਲੁ—{ਸ਼ਕਟ. ਅ:ਸਮੰਨਾਤੱ ਕੁਲਜ਼ ਯ ਯ; ਜਿਸ ਦੀ ਕੁਲ ਚਾਰ ਚੁਫੇਰੇ ਹੈ} ਜੋ ਹਰ ਥਾਂ ਮੌਜੂਦ ਹੈ, ਸਰਬ-ਵਿਆਪਕ ।੧।ਰਹਾਉ।

ਨਿਰਖਿਓ ਨ ਜਾਈ—ਵੇਖਿਆ ਨਹੀਂ ਜਾ ਸਕਦਾ । ਮਾਝੈ—ਵਿਚ । ਮਾਰਗੁ—ਰਸਤਾ ।੨।

ਆਕਾਸੈ—ਆਕਾਸ਼ ਵਿਚ, {ਸ਼ਕਟ. ਆਕਾ_—ਢਰਇ ਸਪਓਚਏ, ਪਲਓਚਏ ਨਿ ਗਏਨਏਰਓਲ} ਖੁਲ੍ਹੇ ਥਾਂ, ਮੈਦਾਨ ਵਿਚ । ਘੜੂਅਲੋ—ਪਾਣੀ ਦਾ ਘੜਾ, (ਭਾਵ, ਪਾਣੀ) । ਮ੍ਰਿਗ ਤ੍ਰਿਸਨਾ—ਠਗ-ਨੀਰਾ, ਉਹ ਪਾਣੀ ਜੋ ਤਿਹਾਏ ਹਰਨ ਨੂੰ ਰੇਤਲੇ ਥਾਂ ਜਾਪਦਾ ਹੈ {ਮ੍ਰਿਗ—ਹਰਨ । ਤ੍ਰਿਸਨਾ—ਪਿਆਸ} । ਮ੍ਰਿਗ ਤ੍ਰਿਸਨਾ ਘੜੂਅਲੋ—ਤਿਹਾਏ ਹਰਨ ਦਾ ਪਾਣੀ, ਮ੍ਰਿਗਤ੍ਰਿਸਨਾ ਦਾ ਜਲ । ਚੇ—ਦੇ । ਬੀਠਲੋ—{ਸ਼ਕਟ. ਵਿ ਠਲ—ਵਿ+ ਥਲ ਪਰੇ ਖਲੋਤਾ ਹੋਇਆ} ਮਾਇਆ ਤੋਂ ਨਿਰਾਲਾ, ਨਿਰਲੇਪ ਪ੍ਰਭੂ । ਜਿਨਿ—ਜਿਸ (ਬੀਠਲ) ਨੇ । ਤੀਨੈ—ਤਿੰਨੇ ਤਾਪ । ਜਰਿਆ—ਸਾੜ ਦਿੱਤੇ ਹਨ ।੩।

**ਅਰਥ** :—ਹੇ ਭੈਣ ! ਮੇਰਾ ਸੋਹਣਾ ਰਾਮ ਹਰ ਥਾਂ ਵਿਆਪਕ ਹੈ, ਪਰ ਕੋਈ ਜੀਵ ਭੀ (ਉਸ ਦਾ ਮੁਕੰਮਲ ਸਰੂਪ) ਬਿਆਨ ਨਹੀਂ ਕਰ ਸਕਦਾ, ਕਿਸੇ ਨੇ ਭੀ (ਉਸ ਦੇ ਮੁਕੰਮਲ ਸਰੂਪ ਨੂੰ) ਨਹੀਂ ਸਮਝਿਆ ।੧।ਰਹਾਉ।

ਹੇ ਭੈਣ ! ਉਸ ਸੋਹਣੇ ਰਾਮ ਨੂੰ ਮੈਲ ਦਾ ਦਾਗ਼ ਤੱਕ ਨਹੀਂ ਹੈ, ਉਹ ਮੈਲ ਤੋਂ ਪਰੇ ਹੈ, ਉਹ ਰਾਮ ਤਾਂ ਸੁਗੰਧੀ (ਵਾਂਗ) ਸਭ ਜੀਵਾਂ ਵਿਚ ਆ ਕੇ ਵੱਸਦਾ ਹੈ, (ਭਾਵ, ਜਿਵੇਂ ਸੁਗੰਧੀ ਫੁੱਲਾਂ ਵਿਚ ਹੈ) । ਹੇ ਭੈਣ ! ਉਸ ਸੋਹਣੇ ਰਾਮ ਨੂੰ ਕਦੇ ਕਿਸੇ ਨੇ ਜੰਮਦਾ ਨਹੀਂ ਵੇਖਿਆ, ਕੋਈ ਨਹੀਂ ਜਾਣਦਾ ਕਿ ਉਹ ਕਿਹੋ ਜਿਹਾ ਹੈ ।੧।

ਜਿਵੇਂ ਆਕਾਸ਼ ਵਿਚ ਪੰਛੀ ਉੱਡਦਾ ਹੈ, ਪਰ ਉਸ ਦੇ ਉੱਡਣ ਵਾਲੇ ਰਸਤੇ ਦਾ ਖੁਰਾ-ਖੋਜ ਵੇਖਿਆ ਨਹੀਂ ਜਾ ਸਕਦਾ; ਜਿਵੇਂ ਮੱਛੀ ਪਾਣੀ ਵਿਚ ਤਰਦੀ ਹੈ, ਪਰ (ਜਿਸ ਰਸਤੇ ਤਰਦੀ ਹੈ) ਉਹ ਰਾਹ ਵੇਖਿਆ ਨਹੀਂ ਜਾ ਸਕਦਾ (ਭਾਵ, ਅੱਖਾਂ ਅੱਗੇ ਕਾਇਮ ਨਹੀਂ ਕੀਤਾ ਜਾ ਸਕਦਾ, ਤਿਵੇਂ ਉਸ ਪ੍ਰਭੂ ਦਾ ਮੁਕੰਮਲ ਸਰੂਪ ਬਿਆਨ ਨਹੀਂ ਹੋ ਸਕਦਾ) ।੨।

ਜਿਵੇਂ ਖੁਲ੍ਹੇ ਥਾਂ ਮ੍ਰਿਗ ਤ੍ਰਿਸ਼ਨਾ ਦਾ ਜਲ ਦਿੱਸਦਾ ਹੈ (ਅਗਾਂਹ ਅਗਾਂਹ ਤੁਰੇ ਜਾਈਏ, ਪਰ ਉਸ ਦਾ ਟਿਕਾਣਾ ਲੱਭਦਾ ਨਹੀਂ, ਇਸੇ ਤਰ੍ਹਾਂ ਪ੍ਰਭੂ ਦਾ ਖ਼ਾਸ ਟਿਕਾਣਾ ਨਹੀਂ ਲੱਭਦਾ; ਉਂਵ) ਨਾਮਦੇਵ ਦੇ ਖਸਮ ਬੀਠਲ ਜੀ ਐਸੇ ਹਨ ਜਿਸ ਨੇ ਮੇਰੇ ਤਿੰਨੇ ਤਾਪ ਸਾੜ ਦਿੱਤੇ ਹਨ ।੩।੨।

ਨੋਟ :—ਨਾਮਦੇਵ ਜੀ ਦੀ ਬਾਣੀ ਵਿਚ ਨਿਰਾ 'ਬੀਠਲ' ਲਫ਼ਜ਼ ਵੇਖ ਕੇ ਇਹ ਫ਼ਰਜ਼ ਕਰ ਲੈਣਾ ਭਾਰੀ ਭੁੱਲ ਹੈ ਕਿ ਭਗਤ ਜੀ ਕਿਸੇ ਮੂਰਤੀ ਦੇ ਉਪਾਸ਼ਕ ਸਨ । ਉਹਨਾਂ ਨੇ ਆਪਣੇ 'ਬੀਠਲ' ਦਾ ਜੋ ਸਰੂਪ ਇੱਥੇ ਬਿਆਨ ਕੀਤਾ ਹੈ, ਕੀ ਉਹ ਕਿਸੇ ਮੂਰਤੀ ਦਾ ਹੈ ਜਾਂ ਸਰਬ-ਵਿਆਪਕ ਪਰਮਾਤਮਾ ਦਾ ? ਫਿਰ, ਲੋਕਾਂ ਦੀ ਘੜੀ ਹੋਈ ਕਹਾਣੀ ਕਿਉਂ ਇਸ ਬਾਣੀ ਨਾਲੋਂ ਵਧੀਕ ਇਤਬਾਰ-ਜੋਗ ਹੈ ?

ਸ਼ਬਦ ਦਾ ਭਾਗ :—ਪਰਮਾਤਮਾ ਸਰਬ-ਵਿਆਪਕ ਹੈ, ਅਕੱਥ ਹੈ । ਉਸ ਦਾ ਖ਼ਾਸ ਟਿਕਾਣਾ ਲੱਭ ਨਹੀਂ ਸਕਦਾ ।

### ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ, ਜਲੁ ਮੀਨਿ ਬਿਗਾਰਿਓ ॥੧॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ, ਅਨੂਪੁ ਨ ਪਾਵਉ ॥੧॥ ਰਹਾਉ ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥ ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥ ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥ {ਪੰਨਾ ੫੨੫}**

**ਪਦ ਅਰਥ** :—ਬਛਰੈ—ਵੱਛੇ ਨੇ । ਥਨਹੁ—ਥਣਾਂ ਤੋਂ (ਹੀ) । ਬਿਟਾਰਿਓ—ਜੂਠਾ ਕਰ ਦਿੱਤਾ । ਭਵਰਿ—ਭਵਰ ਨੇ । ਮੀਨਿ—ਮੀਨ ਨੇ, ਮੱਛੀ ਨੇ ।੧।

ਮਾਈ—ਹੇ ਮਾਂ ! ਕਹਾ—ਕਿਥੋਂ ? ਲੈ—ਲੈ ਕੇ । ਚਰਾਵਉ—ਮੈਂ ਭੇਟ ਕਰਾਂ । ਅਨੂਪੁ—{ਅਨ+ਊਪੁ} ਜਿਸ ਵਰਗਾ ਹੋਰ ਕੋਈ ਨਹੀਂ, ਸੁੰਦਰ । ਨ ਪਾਵਉ—ਮੈਂ ਹਾਸਲ ਨਹੀਂ ਕਰ ਸਕਾਂਗਾ ।੧।ਰਹਾਉ।

ਮੈਲਾਗਰ—{ਮਲਯ+ਅਗਰ} ਮਲਯ ਪਰਬਤ ਉੱਤੇ ਉੱਗੇ ਹੋਏ ਚੰਦਨ ਦੇ ਬੂਟੇ । ਬੇਰ੍ਹੇ—ਵੇੜ੍ਹੇ ਹੋਏ, ਲਪੇਟੇ ਹੋਏ । ਭੁਇਅੰਗਾ—ਸੱਪ । ਬਿਖੁ—ਜ਼ਹਿਰ । ਇਕ ਸੰਗਾ—ਇਕੱਠੇ ।੨।

ਦੀਪ—ਦੀਵਾ । ਨਈਬੇਦ—{ਸੰ: ਨੈਵੇ ਅਨ੍ਡਡਏਰਨਿਗ੍ਡ ਏਓਟਓਬਲਏਸ ਪਰਏਸਏਨਟਏਦ ਟੋ ਦਏਟਿ੍ਰ ਦਿੱਲ} ਕਿਸੇ ਬੁੱਤ ਜਾਂ ਦੇਵੀ ਦੇਵਤੇ ਅੱਗੇ ਖਾਣ ਵਾਲੀਆਂ ਚੀਜ਼ਾਂ ਦੀ ਭੇਟਾ । ਬਾਸਾ—ਬਾਸਨਾ, ਸੁਗੰਧੀ ।੩।

ਅਰਪਉ—ਅਰਪਉਂ, ਮੈਂ ਅਰਪ ਦਿਆਂ, ਮੈਂ ਭੇਟਾ ਕਰਾਂ । ਚਰਾਵਉ—ਭੇਟਾ ।੪।

ਅਰਚਾ—ਮੂਰਤੀ ਆਦਿਕ ਦੀ ਪੂਜਾ, ਮੂਰਤੀ ਆਦਿਕ ਅੱਗੇ ਸਿਰ ਨਿਵਾਉਣਾ, ਮੂਰਤੀ ਨੂੰ ਸਿੰਗਾਰਨਾ । ਆਹਿ ਨ—ਨਹੀਂ ਹੋ ਸਕੀ । ਕਹਿ—ਕਹੈ, ਆਖਦਾ ਹੈ । ਕਵਨ ਗਤਿ—ਕੀਹ ਹਾਲ ?।੫।

**ਅਰਥ** :—ਦੁੱਧ ਤਾਂ ਥਣਾਂ ਤੋਂ ਹੀ ਵੱਛੇ ਨੇ ਜੂਠਾ ਕਰ ਦਿੱਤਾ; ਫੁੱਲ ਭੌਰੇ ਨੇ (ਸੁੰਘ ਕੇ) ਤੇ ਪਾਣੀ ਮੱਛੀ ਨੇ ਖ਼ਰਾਬ ਕਰ ਦਿੱਤਾ (ਸੋ, ਦੁੱਧ ਫੁੱਲ ਪਾਣੀ ਇਹ ਤਿੰਨੇ ਹੀ ਜੂਠੇ ਹੋ ਜਾਣ ਕਰਕੇ ਪ੍ਰਭੂ ਅੱਗੇ ਭੇਟ ਕਰਨ ਜੋਗੇ ਨਾਹ ਰਹਿ ਗਏ) ।੧।

ਹੇ ਮਾਂ ! ਗੋਬਿੰਦ ਦੀ ਪੂਜਾ ਕਰਨ ਲਈ ਮੈਂ ਕਿਥੋਂ ਕੋਈ ਚੀਜ਼ ਲੈ ਕੇ ਭੇਟ ਕਰਾਂ ? ਕੋਈ ਹੋਰ (ਸੁੱਚਾ) ਫੁੱਲ (ਆਦਿਕ ਮਿਲ) ਨਹੀਂ (ਸਕਦਾ) । ਕੀ ਮੈਂ (ਇਸ ਘਾਟ ਕਰ ਕੇ) ਉਸ ਸੋਹਣੇ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕਾਂਗਾ ? ।੧।ਰਹਾਉ।

ਚੰਦਨ ਦੇ ਬੂਟਿਆਂ ਨੂੰ ਸੱਪ ਚੰਬੜੇ ਹੋਏ ਹਨ (ਤੇ ਉਹਨਾਂ ਨੇ ਚੰਦਨ ਨੂੰ ਜੂਠਾ ਕਰ ਦਿੱਤਾ ਹੈ), ਜ਼ਹਿਰ ਤੇ ਅੰਮ੍ਰਿਤ (ਭੀ ਸਮੁੰਦਰ ਵਿਚ) ਇਕੱਠੇ ਹੀ ਵੱਸਦੇ ਹਨ ।੨।

ਸੁਗੰਧੀ ਆ ਜਾਣ ਕਰ ਕੇ ਧੂਪ ਦੀਪ ਤੇ ਨੈਵੇਦ ਭੀ (ਜੂਠੇ ਹੋ ਜਾਂਦੇ ਹਨ), (ਫਿਰ ਹੇ ਪ੍ਰਭੂ ! ਜੇ ਤੇਰੀ ਪੂਜਾ ਇਹਨਾਂ ਚੀਜ਼ਾਂ ਨਾਲ ਹੀ ਹੋ ਸਕਦੀ ਹੋਵੇ, ਤਾਂ ਇਹ ਜੂਠੀਆਂ ਚੀਜ਼ਾਂ ਤੇਰੇ ਅੱਗੇ ਰੱਖ ਕੇ) ਤੇਰੇ ਭਗਤ ਕਿਸ ਤਰ੍ਹਾਂ ਤੇਰੀ ਪੂਜਾ ਕਰਨ ? ।੩।

(ਹੇ ਪ੍ਰਭੂ !) ਮੈਂ ਆਪਣਾ ਤਨ ਤੇ ਮਨ ਅਰਪਣ ਕਰਦਾ ਹਾਂ, ਤੇਰੀ ਪੂਜਾ ਵਜੋਂ ਭੇਟ ਕਰਦਾ ਹਾਂ; (ਇਸੇ ਭੇਟਾ ਨਾਲ ਹੀ) ਸਤਿਗੁਰ ਦੀ ਮਿਹਰ ਦੀ ਬਰਕਤਿ ਨਾਲ ਤੈਨੂੰ ਮਾਇਆ-ਰਹਿਤ ਨੂੰ ਲੱਭ ਸਕਦਾ ਹਾਂ ।੪।

ਰਵਿਦਾਸ ਆਖਦਾ ਹੈ—(ਹੇ ਪ੍ਰਭੂ ! ਜੇ ਸੁੱਚੇ ਦੁੱਧ, ਫੁੱਲ, ਧੂਪ, ਚੰਦਨ ਤੇ ਨੈਵੇਦ ਆਦਿਕ ਦੀ ਭੇਟਾ ਨਾਲ ਹੀ ਤੇਰੀ ਪੂਜਾ ਹੋ ਸਕਦੀ ਤਾਂ ਕਿਤੇ ਭੀ ਇਹ ਸ਼ੈਆਂ ਸੁੱਚੀਆਂ ਨਾਹ ਮਿਲਣ ਕਰ ਕੇ) ਮੈਥੋਂ ਤੇਰੀ ਪੂਜਾ ਤੇ ਤੇਰੀ ਭਗਤੀ ਹੋ ਹੀ ਨਾਹ ਸਕਦੀ, ਤਾਂ ਫਿਰ (ਹੇ ਪ੍ਰਭੂ !) ਮੇਰਾ ਕੀਹ ਹਾਲ ਹੁੰਦਾ ? ।੫।੧।

ਭਾਵ :—ਲੋਕ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨੂੰ ਆਪਣੇ ਵੱਲੋਂ ਸੁੱਚੇ ਜਲ, ਫੁੱਲ ਤੇ ਦੁੱਧ ਆਦਿਕ ਨਾਲ ਪ੍ਰਸੰਨ ਕਰਨ ਦੇ ਜਤਨ ਕਰਦੇ ਹਨ; ਪਰ ਇਹ ਚੀਜ਼ਾਂ ਤਾਂ ਪਹਿਲਾਂ ਹੀ ਜੂਠੀਆਂ ਹੋ ਜਾਂਦੀਆਂ ਹਨ । ਪਰਮਾਤਮਾ ਅਜਿਹੀਆਂ ਚੀਜ਼ਾਂ ਦੀ ਭੇਟਾ ਨਾਲ ਖ਼ੁਸ਼ ਨਹੀਂ ਹੁੰਦਾ । ਉਹ ਤਾਂ ਤਨ ਮਨ ਦੀ ਭੇਟ ਮੰਗਦਾ ਹੈ ।

### ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਅੰਤਰੁ ਮਲਿ, ਨਿਰਮਲੁ ਨਹੀ ਕੀਨਾ, ਬਾਹਰਿ ਭੇਖ ਉਦਾਸੀ ॥ ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ, ਕਾਹੇ ਭਇਆ ਸੰਨਿਆਸੀ ॥੧॥ ਭਰਮੇ ਭੂਲੀ ਰੇ ਜੈ ਚੰਦਾ ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ ਰਹਾਉ ॥ ਘਰਿ ਘਰਿ ਖਾਇਆ, ਪਿੰਡੁ ਬਧਾਇਆ, ਖਿੰਥਾ ਮੁੰਦਾ ਮਾਇਆ ॥ ਭੂਮਿ ਮਸਾਣ ਕੀ ਭਸਮ ਲਗਾਈ, ਗੁਰ ਬਿਨੁ ਤਤੁ ਨ ਪਾਇਆ ॥੨॥ ਕਾਇ ਜਪਹੁ ਰੇ, ਕਾਇ ਤਪਹੁ ਰੇ, ਕਾਇ ਬਿਲੋਵਹੁ ਪਾਣੀ ॥ ਲਖ ਚਉਰਾਸੀਹ ਜਿਨ੍ਹਿ ਉਪਾਈ, ਸੋ ਸਿਮਰਹੁ ਨਿਰਬਾਣੀ ॥੩॥ ਕਾਇ ਕਮੰਡਲੁ ਕਾਪੜੀਆ ਰੇ, ਅਠਸਠਿ ਕਾਇ ਫਿਰਾਹੀ ॥ ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ, ਕਣ ਬਿਨੁ ਗਾਹੁ ਕਿ ਪਾਹੀ ॥੪॥੧॥ {ਪੰਨਾ ੫੨੫-੫੨੬}

**ਪਦ ਅਰਥ** :—ਅੰਤਰੁ—ਅੰਦਰਲਾ (ਮਨ) {ਲਫ਼ਜ਼ 'ਅੰਤਰੁ' ਅਤੇ 'ਅੰਤਰਿ' ਦਾ ਫ਼ਰਕ ਸਮਝਣ ਲਈ ਵੇਖੋ 'ਗੁਰਬਾਣੀ ਵਿਆਕਰਣ'} । ਮਲਿ—ਮਲ ਵਾਲਾ, ਮਲੀਨ {ਨੋਟ :—ਲਫ਼ਜ਼ 'ਮਲੁ' ਵਿਆਕਰਣ ਅਨੁਸਾਰ 'ਨਾਂਵ' ਹੈ, ਇਸ ਤੋਂ ਲਫ਼ਜ਼ 'ਮਲਿ' ਵਿਸ਼ੇਸ਼ਣ} ਹੈ । ਕੀਨਾ—ਕੀਤਾ । ਭੇਖ—ਧਾਰਮਿਕ ਲਿਬਾਸ । ਉਦਾਸੀ—ਵਿਰਕਤ, ਜਗਤ ਵਲੋਂ ਉਪਰਾਮ । ਹਿਰਦੈ ਕਮਲੁ ਨ ਚੀਨ੍ਹਾ—ਹਿਰਦੇ ਦਾ ਕਉਲ-ਫੁੱਲ ਨਹੀਂ ਪਛਾਣਿਆ । ਘਟਿ—ਘਟ ਵਿਚ, ਹਿਰਦੇ ਵਿਚ ।੧।

ਰੇ—ਹੇ ਭਾਈ ! ਨਹੀ ਨਹੀ—ਬਿਲਕੁਲ ਨਹੀਂ । ਚੀਨ੍ਹਿਆ—ਪਛਾਣਿਆ । ਪਰਮਾਨੰਦ—ਸਭ ਤੋਂ ਸ੍ਰੇਸ਼ਟ ਆਨੰਦ ਦੇ ਮਾਲਕ ਪ੍ਰਭੂ ਨੂੰ ।੧।ਰਹਾਉ।

ਘਰਿ ਘਰਿ—ਹਰੇਕ ਘਰ ਵਿਚ, ਹਰੇਕ ਘਰ ਤੋਂ, ਘਰ ਘਰ ਤੋਂ । ਪਿੰਡੁ—ਸਰੀਰ । ਬਧਾਇਆ—ਮੋਟਾ ਕਰ ਲਿਆ । ਖਿੰਥਾ—ਗੋਦੜੀ । ਮਸਾਣ ਭੂਮਿ—ਉਹ ਧਰਤੀ ਜਿਥੇ ਮੁਰਦੇ ਸਾੜੀਦੇ ਹਨ । ਭਸਮ—ਸੁਆਹ । ਤਤੁ—ਅਸਲੀਅਤ ।੨।

ਕਾਇ—ਕਾਹਦੇ ਲਈ ? ਜਪਹੁ—ਜਪ ਕਰਦੇ ਹੋ । ਰੇ—ਹੇ ਭਾਈ ! ਬਿਲੋਵਹੁ—ਰਿੜਕਦੇ ਹੋ । ਜਿਨਿ—ਜਿਸ (ਪ੍ਰਭੂ) ਨੇ । ਨਿਰਬਾਣੀ—ਵਾਸ਼ਨਾ-ਰਹਿਤ ਪ੍ਰਭੂ ।੩।

ਕਮੰਡਲੁ—{ਸੰ: ਕਮਫ਼ਡਲ} ਮਿੱਟੀ ਜਾਂ ਲੱਕੜ ਦਾ ਪਿਆਲਾ ਆਦਿਕ ਜੋ ਸਾਧੂ ਲੋਕ ਪਾਣੀ ਪੀਣ ਲਈ ਪਾਸ ਰੱਖਦੇ ਹਨ, ਖੱਪਰ । ਕਾਪੜੀਆ—ਟਾਕੀਆਂ ਦੀ ਬਣੀ ਹੋਈ ਗੋਦੜੀ ਪਹਿਨਣ ਵਾਲਾ । ਕਣ—ਅੰਨ ਦੇ ਦਾਣੇ । ਰੇ—ਹੇ ਭਾਈ ! ਹੇ ਜੈ ਚੰਦ ! ਅਠਸਠਿ—ਅਠਾਹਠ ਤੀਰਥ । ਬਦਤਿ—ਆਖਦਾ ਹੈ । ਕਣ—ਦਾਣੇ । ਕਿ—ਕਾਹਦੇ ਲਈ ? ।੪।

**ਅਰਥ** :—ਜੇ (ਕਿਸੇ ਮਨੁੱਖ ਨੇ) ਅੰਦਰਲਾ ਮਲੀਨ (ਮਨ) ਸਾਫ਼ ਨਹੀਂ ਕੀਤਾ, ਪਰ ਬਾਹਰ (ਸਰੀਰ ਉਤੇ) ਸਾਧੂਆਂ ਵਾਲਾ ਬਾਣਾ ਪਾਇਆ ਹੋਇਆ ਹੈ, ਜੇ ਉਸ ਨੇ ਆਪਣੇ ਹਿਰਦੇ-ਰੂਪ ਕਉਲ ਨੂੰ ਨਹੀਂ ਪਰਖਿਆ, ਜੇ ਉਸ ਨੇ ਆਪਣੇ ਅੰਦਰ ਪਰਮਾਤਮਾ ਨਹੀਂ ਵੇਖਿਆ, ਤਾਂ ਸੰਨਿਆਸ ਧਾਰਨ ਕਰਨ ਦਾ ਕੋਈ ਲਾਭ ਨਹੀਂ ।੧।

ਹੇ ਜੈ ਚੰਦ ! ਸਾਰੀ ਲੋਕਾਈ (ਇਸੇ ਭੁਲੇਖੇ ਵਿਚ) ਭੁੱਲੀ ਪਈ ਹੈ (ਕਿ ਨਿਰਾ ਫ਼ਕੀਰੀ ਭੇਖ ਧਾਰਿਆਂ ਪਰਮਾਤਮਾ ਮਿਲ ਪੈਂਦਾ ਹੈ, ਪਰ ਇਹ ਗ਼ਲਤ ਹੈ, ਇਸ ਤਰ੍ਹਾਂ) ਪਰਮਾਨੰਦ ਪ੍ਰਭੂ ਦੀ ਸੋਝੀ ਕਦੇ ਭੀ ਨਹੀਂ ਪੈਂਦੀ ।੧।ਰਹਾਉ।

(ਜਿਸ ਮਨੁੱਖ ਨੇ) ਘਰ ਘਰ ਤੋਂ (ਮੰਗ ਕੇ ਟੁੱਕਰ) ਖਾ ਲਿਆ, (ਆਪਣੇ) ਸਰੀਰ ਨੂੰ ਚੰਗਾ ਪਾਲ ਲਿਆ, ਗੋਦੜੀ ਪਹਿਨ ਲਈ, ਮੁੰਦ੍ਰਾਂ ਭੀ ਪਾ ਲਈਆਂ, (ਪਰ ਸਭ ਕੁਝ) ਮਾਇਆ ਦੀ ਖ਼ਾਤਰ ਹੀ (ਕੀਤਾ), ਮਸਾਣਾਂ ਦੀ ਧਰਤੀ ਦੀ ਸੁਆਹ ਭੀ (ਪਿੰਡੇ) ਮਲ ਲਈ, ਪਰ ਜੇ ਉਹ ਗੁਰੂ ਦੇ ਰਾਹ ਤੇ ਨਹੀਂ ਤੁਰਿਆ ਤਾਂ ਇਸ ਤਰ੍ਹਾਂ ਤੱਤ ਦੀ ਪ੍ਰਾਪਤੀ ਨਹੀਂ ਹੁੰਦੀ ।੨।

(ਹੇ ਭਾਈ !) ਕਿਉਂ (ਗਿਣੇ ਮਿਥੇ) ਜਪ ਕਰਦੇ ਹੋ ? ਕਿਉਂ ਤਪ ਸਾਧਦੇ ਹੋ ? ਕਾਹਦੇ ਲਈ ਪਾਣੀ ਰਿੜਕਦੇ ਹੋ ? (ਹਠ ਨਾਲ ਕੀਤੇ ਹੋਏ ਇਹ ਸਾਧਨ ਤਾਂ ਪਾਣੀ ਰਿੜਕਣ ਸਮਾਨ ਹਨ); ਉਸ ਵਾਸ਼ਨਾ-ਰਹਿਤ ਪ੍ਰਭੂ ਨੂੰ (ਹਰ ਵੇਲੇ) ਯਾਦ ਕਰੋ, ਜਿਸ ਨੇ ਚੌਰਾਸੀ ਲੱਖ (ਜੋਨਿ ਵਾਲੀ ਸ੍ਰਿਸ਼ਟੀ) ਪੈਦਾ ਕੀਤੀ ਹੈ ।੩।

ਹੇ ਕਾਪੜੀਏ ! (ਹੱਥ ਵਿਚ) ਖੱਪਰ ਫੜਨ ਦਾ ਕੋਈ ਲਾਭ ਨਹੀਂ । ਅਠਾਹਠ ਤੀਰਥਾਂ ਤੇ ਭਟਕਣ ਦਾ ਭੀ ਕੋਈ ਲਾਭ ਨਹੀਂ । ਤ੍ਰਿਲੋਚਨ ਆਖਦਾ ਹੈ—ਹੇ ਬੰਦੇ ! ਸੁਣ; ਜੇ (ਭਰੀਆਂ ਵਿਚ) ਅੰਨ ਦੇ ਦਾਣੇ ਨਹੀਂ, ਤਾਂ ਗਾਹ ਪਾਣ ਦਾ ਕੋਈ ਲਾਭ ਨਹੀਂ ।੪।੧।

**ਗੂਜਰੀ ॥ ਅੰਤਿ ਕਾਲਿ ਜੋ ਲਛਮੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥੧॥ ਅਰੀ ਬਾਈ, ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥ ਅੰਤਿ ਕਾਲਿ ਜੋ ਇਸਤ੍ਰੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥ ਅੰਤਿ ਕਾਲਿ ਜੋ ਲੜਿਕੇ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥ ਅੰਤਿ ਕਾਲਿ ਜੋ ਮੰਦਰ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥ ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤਿਲੋਚਨੁ, ਤੇ ਨਰ ਮੁਕਤਾ, ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥ {ਪੰਨਾ ੫੨੬}**

**ਪਦ ਅਰਥ** :—ਅੰਤਿ ਕਾਲਿ—ਅੰਤ ਦੇ ਵੇਲੇ, ਮਰਨ ਸਮੇਂ । ਲਛਮੀ—ਮਾਇਆ, ਧਨ । ਸਿਮਰੈ—ਚੇਤੇ ਕਰਦਾ ਹੈ । ਵਲਿ ਵਲਿ—ਮੁੜ ਮੁੜ । ਅਉਤਰੈ—ਜੰਮਦਾ ਹੈ ।੧।

ਅਰੀ ਬਾਈ—ਹੇ ਭੈਣ ! ਮਤਿ—ਮਤਾਂ, ਨਾਹ ।ਰਹਾਉ।

ਸੂਕਰ—ਸੂਰ ।੩।

ਬਦਤਿ—ਆਖਦਾ ਹੈ । ਮੁਕਤਾ—ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਪੀਤੰਬਰੁ—(ਪੀਤ+ਅੰਬਰ) ਪੀਲੇ ਕੱਪੜਿਆਂ ਵਾਲਾ ਕ੍ਰਿਸ਼ਨ, ਪਰਮਾਤਮਾ । ਵਾ ਕੇ—ਉਸ ਦੇ ।੫।

**ਅਰਥ** :—ਹੇ ਭੈਣ ! (ਮੇਰੇ ਲਈ ਅਰਦਾਸ ਕਰ) ਮੈਨੂੰ ਕਦੇ ਪਰਮਾਤਮਾ ਦਾ ਨਾਮ ਨਾਹ ਭੁੱਲੇ (ਤਾਂ ਜੁ ਅੰਤ ਵੇਲੇ ਭੀ ਉਹ ਪਰਮਾਤਮਾ ਹੀ ਚੇਤੇ ਆਵੇ) ।ਰਹਾਉ।

ਜੋ ਮਨੁੱਖ ਮਰਨ ਵੇਲੇ ਧਨ-ਪਦਾਰਥ ਚੇਤੇ ਕਰਦਾ ਹੈ ਤੇ ਇਸੇ ਸੋਚ ਵਿਚ ਹੀ ਮਰ ਜਾਂਦਾ ਹੈ, ਉਹ ਮੁੜ ਮੁੜ ਸੱਪ ਦੀ ਜੂਨੇ ਪੈਂਦਾ ਹੈ ।੧।

ਜੋ ਮਨੁੱਖ ਮਰਨ ਸਮੇਂ (ਆਪਣੀ) ਇਸਤ੍ਰੀ ਨੂੰ ਹੀ ਯਾਦ ਕਰਦਾ ਹੈ ਤੇ ਇਸੇ ਯਾਦ ਵਿਚ ਪ੍ਰਾਣ ਤਿਆਗ ਦੇਂਦਾ ਹੈ, ਉਹ ਮੁੜ ਮੁੜ ਵੇਸਵਾ ਦਾ ਜਨਮ ਲੈਂਦਾ ਹੈ ।੨।

ਜੋ ਮਨੁੱਖ ਅੰਤ ਵੇਲੇ (ਆਪਣੇ) ਪੁੱਤ੍ਰਾਂ ਨੂੰ ਹੀ ਯਾਦ ਕਰਦਾ ਹੈ ਤੇ ਪੁੱਤ੍ਰਾਂ ਨੂੰ ਯਾਦ ਕਰਦਾ ਕਰਦਾ ਹੀ ਮਰ ਜਾਂਦਾ ਹੈ, ਉਹ ਸੂਰ ਦੀ ਜੂਨੇ ਮੁੜ ਮੁੜ ਜੰਮਦਾ ਹੈ ।੩।

ਜੋ ਮਨੁੱਖ ਅਖ਼ੀਰ ਵੇਲੇ (ਆਪਣੇ) ਘਰ ਮਹਲ-ਮਾੜੀਆਂ ਦੇ ਹਾਹੁਕੇ ਲੈਂਦਾ ਹੈ ਤੇ ਇਹਨਾਂ ਹਾਹੁਕਿਆਂ ਵਿਚ ਸਰੀਰ ਛੱਡ ਜਾਂਦਾ ਹੈ, ਉਹ ਮੁੜ ਮੁੜ ਪ੍ਰੇਤ ਬਣਦਾ ਹੈ ।੪।

ਤ੍ਰਿਲੋਚਨ ਆਖਦਾ ਹੈ—ਜੋ ਮਨੁੱਖ ਅੰਤ ਸਮੇਂ ਪਰਮਾਤਮਾ ਨੂੰ ਯਾਦ ਕਰਦਾ ਹੈ ਤੇ ਇਸ ਯਾਦ ਵਿਚ ਟਿਕਿਆ ਹੋਇਆ ਹੀ ਚੋਲਾ ਤਿਆਗਦਾ ਹੈ, ਉਹ ਮਨੁੱਖ (ਧਨ, ਇਸਤ੍ਰੀ, ਪੁੱਤਰ ਤੇ ਘਰ ਆਦਿਕ ਦੇ ਮੋਹ ਤੋਂ) ਆਜ਼ਾਦ ਹੋ ਜਾਂਦਾ ਹੈ, ਉਸ ਦੇ ਹਿਰਦੇ ਵਿਚ ਪਰਮਾਤਮਾ ਆਪ ਆ ਵੱਸਦਾ ਹੈ ।੫।੨।

ਭਗਤ-ਬਾਣੀ ਦੇ ਵਿਰੋਧੀ ਸੱਜਣ ਤ੍ਰਿਲੋਚਨ ਜੀ ਦੇ ਇਹਨਾਂ ਦੋਹਾਂ ਸ਼ਬਦਾਂ ਬਾਰੇ ਇਉਂ ਲਿਖਦੇ ਹਨ—"ਗੂਜਰੀ ਰਾਗ ਵਾਲਾ ਸ਼ਬਦ ਕਿਸੇ ਜੈਚੰਦ ਨਾਮੀ ਉਦਾਸੀ ਨਾਲ ਚਰਚਾ ਦਾ ਹੈ । ਰਾਗ ਗੂਜਰੀ ਦੇ ਦੋਵੇਂ ਸ਼ਬਦ ਪੁਰਾਣਕ ਮਤ ਦੇ ਲੇਖਾਂ ਅਨੁਸਾਰ ਕਰਮਾਂ ਪਰ ਵਿਚਾਰ ਹੈ; ਜਿਹਾ ਕਿ 'ਅੰਤ ਕਾਲਿ ਜੋ ਲਛਮੀ ਸਿਮਰੈ'। ਭਗਤ ਜੀ ਨੇ

ਪਤਾ ਨਹੀਂ ਕਿਵੇਂ ਕਿਆਫ਼ਾ ਲਾਇਆ ਕਿ ਇਸ ਤਰ੍ਹਾਂ ਕਰਨ ਵਾਲਾ ਇਸ ਜੂਨ ਅੰਦਰ ਜਾਵੇਗਾ । ਕਰਤੇ ਦੀਆਂ ਬਾਤਾਂ ਕਰਤਾ ਹੀ ਜਾਣ ਸਕਦਾ ਹੈ । ਇਸੇ ਰਾਗ ਦਾ ਦੂਜਾ ਸ਼ਬਦ 'ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ' ਵਾਲਾ ਹੈ ।"

ਇਉਂ ਜਾਪਦਾ ਹੈ ਕਿ ਸਾਡੇ ਵੀਰ ਨੇ ਭਗਤਾਂ ਦੀ ਬਾਣੀ ਦੇ ਵਿਰੁੱਧ ਕੁਝ ਨ ਕੁਝ ਲਿਖਣ ਦੀ ਸਹੁੰ ਖਾਧੀ ਹੋਈ ਹੈ । ਕਈ ਥਾਈਂ ਤਾਂ ਸਾਫ਼ ਪਿਆ ਦਿੱਸਦਾ ਹੈ ਕਿ ਵਿਰੋਧੀ ਸੱਜਣ ਨੇ ਸ਼ਬਦਾਂ ਨੂੰ ਗਹੁ ਨਾਲ ਪੜ੍ਹਨ ਦੀ ਖੇਚਲ ਭੀ ਨਹੀਂ ਕੀਤੀ । ਇਥੇ ਹੀ ਵੇਖੋ । ਗੂਜਰੀ ਰਾਗ ਵਿਚ ਤ੍ਰਿਲੋਚਨ ਜੀ ਦਾ "ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ" ਵਾਲਾ ਸ਼ਬਦ ਨਹੀਂ ਹੈ । ਤੇ, ਪਹਿਲਾਂ ਲਿਖਦੇ ਹਨ ਕਿ ਗੂਜਰੀ ਰਾਗ ਦੇ ਦੋਵੇਂ ਸ਼ਬਦ ਕਰਮਾਂ ਪਰ ਵਿਚਾਰ ਹੈ । ਤ੍ਰਿਲੋਚਨ ਜੀ ਦਾ ਪਹਿਲਾ ਸ਼ਬਦ "ਅੰਤਰ ਮਲਿ, ਨਿਰਮਲੁ ਨਹੀ ਕੀਨਾ" ਗਹੁ ਨਾਲ ਪੜ੍ਹ ਕੇ ਵੇਖੋ । ਇਥੇ ਕਰਮਾਂ ਬਾਰੇ ਕੋਈ ਜ਼ਿਕਰ ਨਹੀਂ ਹੈ । ਸਾਰੇ ਸ਼ਬਦ ਵਿਚ ਭੇਖ ਦਾ ਖੰਡਣ ਕੀਤਾ ਹੋਇਆ ਹੈ, ਤੇ ਪਰਮਾਤਮਾ ਨਾਲ ਜਾਣ-ਪਛਾਣ ਪਾਣ ਤੇ ਜ਼ੋਰ ਦਿੱਤਾ ਗਿਆ ਹੈ । ਇਹੀ ਆਸ਼ਾ ਗੁਰਮਤਿ ਦਾ ਹੈ । ਪਰ ਸਾਡੇ ਸੱਜਣ ਜੀ ਲਿਖਦੇ ਹਨ ਕਿ "ਭਗਤ ਜੀ ਦੇ ਪੰਜੇ ਸ਼ਬਦ ਗੁਰਮਤਿ ਦੇ ਕਿਸੇ ਭੀ ਆਸ਼ੇ ਦਾ ਪਰਚਾਰ ਨਹੀਂ ਕਰਦੇ ।"

ਹੁਣ ਰਹਿ ਗਿਆ ਗੂਜਰੀ ਰਾਗ ਵਿਚ ਭਗਤ ਜੀ ਦਾ ਦੂਜਾ ਸ਼ਬਦ । ਇਸ ਬਾਰੇ ਸਾਡਾ ਵੀਰ ਦੋ ਇਤਰਾਜ਼ ਕਰਦਾ ਹੈ—

(੧) ਇਥੇ ਪੁਰਾਣਕ ਮਤ ਦੇ ਲੇਖਾਂ ਅਨੁਸਾਰ ਕਰਮਾਂ ਤੇ ਵਿਚਾਰ ਹੈ ।

(੨) ਭਗਤ ਜੀ ਨੇ ਕਿਵੇਂ ਕਿਆਫ਼ਾ ਲਾਇਆ ਕਿ ਇਸ ਤਰ੍ਹਾਂ ਕਰਨ ਵਾਲਾ ਇਸ ਜੂਨ ਵਿਚ ਜਾਵੇਗਾ ।

ਇਹ ਗੱਲ ਬੜੀ ਸਾਦੀ ਜਿਹੀ ਹੈ । ਸ਼ਾਇਦ ਸਾਡੇ ਸੱਜਣ ਨੇ ਧਿਆਨ ਨਹੀਂ ਦਿੱਤਾ । ਭਗਤ ਤ੍ਰਿਲੋਚਨ ਜੀ ਆਪ ਬ੍ਰਾਹਮਣ ਜਾਤੀ ਦੇ ਸਨ । ਤੇ, ਇਸ ਸ਼ਬਦ ਦੀ ਰਾਹੀਂ ਹਿੰਦੂ ਜਾਤੀ ਦੇ ਭਰਾਵਾਂ ਨੂੰ ਸਿੱਖਿਆ ਦੇ ਰਹੇ ਹਨ । ਹਿੰਦੂਆਂ ਵਿਚ ਹਿੰਦੂ ਧਰਮ ਦੇ ਪੁਰਾਣਾਂ ਸ਼ਾਸਤ੍ਰਾਂ ਵਾਲੇ ਹੀ ਖ਼ਿਆਲ ਕੁਦਰਤੀ ਤੌਰ ਤੇ ਪ੍ਰਚਲਤ ਸਨ । ਜੂਨਾਂ ਵਿਚ ਪੈਣ ਬਾਰੇ ਜੋ ਖ਼ਿਆਲ ਆਮ ਹਿੰਦੂ ਜਨਤਾ ਵਿਚ ਚੱਲੇ ਹੋਏ ਸਨ ਉਹਨਾਂ ਦਾ ਹੀ ਹਵਾਲਾ ਦੇ ਕੇ ਤ੍ਰਿਲੋਚਨ ਜੀ ਸਮਝਾ ਰਹੇ ਹਨ ਕਿ ਸਾਰੀ ਉਮਰ ਧਨ ਇਸਤ੍ਰੀ ਪੁੱਤਰ ਤੇ ਮਹਲ-ਮਾੜੀਆਂ ਦੇ ਧੰਧਿਆਂ ਵਿਚ ਹੀ ਇਤਨਾ ਖਚਿਤ ਨਾਹ ਰਹੋ ਕਿ ਮਰਨ ਵੇਲੇ ਭੀ ਸੁਰਤਿ ਇਹਨਾਂ ਵਿਚ ਹੀ ਟਿਕੀ ਰਹੇ । ਗ੍ਰਿਹਸਤ-ਜੀਵਨ ਦੀਆਂ ਜ਼ਿੰਮੇਵਾਰੀਆਂ ਇਸ ਤਰੀਕੇ ਨਾਲ ਨਿਭਾਓ ਕਿ ਕਿਰਤ-ਕਾਰ ਕਰਦਿਆਂ ਭੀ "ਅਰੀ ਬਾਈ, ਗੋਬਿੰਦ ਨਾਮੁ ਮਤਿ ਬੀਸਰੈ"; ਤਾਕਿ ਅੰਤ ਵੇਲੇ ਧਨ ਇਸਤ੍ਰੀ ਪੁੱਤਰ ਮਹਲ-ਮਾੜੀਆਂ ਵਿਚ ਸੁਰਤਿ ਭਟਕਣ ਦੇ ਥਾਂ ਮਨ ਪ੍ਰਭੂ-ਚਰਨਾਂ ਵਿਚ ਜੁੜੇ । ਸੋ, ਭਗਤ ਜੀ ਨੇ ਕੋਈ ਕਿਆਫ਼ਾ ਨਹੀਂ ਲਾਇਆ, ਹਿੰਦੂ ਜਨਤਾ ਵਿਚ ਚੱਲੇ ਹੋਏ ਖ਼ਿਆਲਾਂ ਨੂੰ ਹੀ ਉਹਨਾਂ ਦੇ ਸਾਹਮਣੇ ਰੱਖ ਕੇ ਉਹਨਾਂ ਨੂੰ ਹੀ ਸਹੀ ਜੀਵਨ ਦਾ ਰਸਤਾ ਦੱਸ ਰਹੇ ਹਨ ।

ਸਾਡੇ ਵੀਰ ਨੇ ਬੜੀ ਕਾਹਲੀ ਵਿਚ ਇਹ ਟੋਕ ਕਰ ਦਿੱਤੀ ਹੈ । ਨਹੀਂ ਤਾਂ ਇਹ ਗੱਲ ਉਸੇ ਤਰ੍ਹਾਂ ਦੀ ਹੀ ਹੈ, ਜਿਵੇਂ ਮੁਸਲਮਾਨਾਂ ਨੂੰ ਸਮਝਾਣ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ ਹੇਠ ਲਿਖੇ ਸ਼ਲੋਕ ਦੀ ਰਾਹੀਂ ਉਹਨਾਂ ਵਿਚ ਚੱਲੇ ਹੋਏ ਖ਼ਿਆਲ ਦਾ ਹਵਾਲਾ ਦੇ ਕੇ ਰੱਬ ਦੀਆਂ ਵਹੀਆਂ ਦਾ ਜ਼ਿਕਰ ਕੀਤਾ ਹੈ :

"ਨਾਨਕ ਆਖੈ ਰੇ ਮਨਾ, ਸੁਣੀਐ ਸਿਖ ਸਹੀ ।
ਲੇਖਾ ਰਬੁ ਮੰਗੇਸੀਆ, ਬੈਠਾ ਕਢਿ ਵਹੀ ।" ।੨।੧੩। {ਸਲੋਕ ਮ: ੧, ਰਾਮਕਲੀ ਕੀ ਵਾਰ ਮ: ੩

**ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਪਰਮਾਦਿ ਪੁਰਖਮਨੋਪਿਮੰ, ਸਤਿ ਆਦਿ ਭਾਵ ਰਤੰ ॥ ਪਰਮਦਭੁਤੰ, ਪਰਕ੍ਰਿਤਿਪਰੰ, ਜਦਿਚਿੰਤਿ ਸਰਬ ਗਤੰ ॥੧॥ ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥ ਨ ਦਨੋਤਿ ਜਸਮਰਣੇਨ, ਜਨਮ ਜਰਾਧਿ ਮਰਣ ਭਇਅੰ ॥੧॥ ਰਹਾਉ ॥ ਇਛਸਿ ਜਮਾਦਿ ਪਰਾਭਯੰ, ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥ ਭਵ ਭੂਤ ਭਾਵ ਸਮਬ੍ਹਿਅੰ, ਪਰਮੰ ਪ੍ਰਸੰਨਮਿਦੰ ॥੨॥ ਲੋਭਾਦਿ ਦ੍ਰਿਸਟਿ ਪਰ ਗ੍ਰਿਹੰ, ਜਦਿਬਿਧਿ ਆਚਰਣੰ ॥ ਤਜਿ ਸਕਲ ਦੁਹਕ੍ਰਿਤ ਦੁਰਮਤੀ, ਭਜੁ ਚਕ੍ਰਧਰ ਸਰਣੰ ॥੩॥ ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥ ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ, ਤਪਸਾ ॥੪॥ ਗੋਬਿੰਦ ਗੋਬਿੰਦੇਤਿ ਜਪਿ, ਨਰ ਸਕਲ ਸਿਧਿ ਪਦੰ ॥ ਜੈਦੇਵ ਆਇਉ, ਤਸ ਸਫੁਟੰ, ਭਵ ਭੂਤ ਸਰਬ ਗਤੰ ॥੫॥੧॥ {ਪੰਨਾ ੫੨੬}**

ਨੋਟ :—ਭਗਤ ਜੈਦੇਵ ਜੀ ਦਾ ਇਹ ਸ਼ਬਦ ਗੂਜਰੀ ਰਾਗ ਵਿਚ ਹੈ । ਇਸੇ ਹੀ ਰਾਗ ਦੇ ਸ਼ੁਰੂ ਵਿਚ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਬਦ ਹੈ । ਦੋਹਾਂ ਨੂੰ ਆਮ੍ਹੋ ਸਾਹਮਣੇ ਰੱਖ ਕੇ ਪੜ੍ਹੀਏ ਤਾਂ ਪ੍ਰਤੱਖ ਪ੍ਰਤੀਤ ਹੁੰਦਾ ਹੈ ਕਿ ਸ਼ਬਦ ਉਚਾਰਨ ਵੇਲੇ ਗੁਰੂ ਨਾਨਕ ਸਾਹਿਬ ਜੀ ਦੇ ਸਾਹਮਣੇ ਜੈਦੇਵ ਜੀ ਦਾ ਇਹ ਸ਼ਬਦ ਮੌਜੂਦ ਸੀ । ਗੁਰੂ ਨਾਨਕ ਦੇਵ ਜੀ ਦਾ ਉਹ ਸ਼ਬਦ ਹੇਠ ਦਿੱਤਾ ਜਾਂਦਾ ਹੈ :—

ਗੂਜਰੀ ਮਹਲਾ ੧ ਘਰੁ ੪
ਭਗਤਿਪ੍ਰੇਮ ਆਰਾਧਿਤੰ, ਸਚੁ ਪਿਆਸ ਪਰਮ ਹਿਤੰ ॥ ਬਿਲਲਾਪ ਬਿਲਲ ਬਿਨੰਤੀਆ, ਸੁਖ ਭਾਇ ਚਿਤ ਹਿਤੰ ॥੧॥ ਜਪਿ ਮਨ ਨਾਮੁ ਹਰਿ ਸਰਣੀ ॥ ਸੰਸਾਰ ਸਾਗਰ ਤਾਰਿ ਤਾਰਣ, ਰਮ ਨਾਮ ਕਰਿ ਕਰਣੀ ॥੧॥ਰਹਾਉ॥ ਏ ਮਨ ਮਿਰਤ ਸੁਭ ਚਿੰਤੰ, ਗੁਰ ਸਬਦਿ ਹਰਿ ਰਮਣੰ ॥ ਮਤਿ ਤਤੁ ਗਿਆਨੰ, ਕਲਿਆਣ ਨਿਧਾਨੰ, ਹਰਿ ਨਾਮ ਮਨਿ ਰਮਣੰ ॥੨॥ ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥ ਥਿਰੁ ਨਾਮੁ ਭਗਤ ਦਿੜੰ ਮਤੀ, ਗੁਰ ਵਾਕਿ ਸਬਦ ਰਤੰ ॥੩॥ ਭਰਮਾਤਿ ਭਰਮੁ ਨ ਚੂਕਈ, ਜਗੁ ਜਨਮਿ ਬਿਆਧਿ ਖਪੰ ॥ ਅਸਥਾਨੁ ਹਰਿ ਨਿਹਕੇਵਲੰ, ਸਤਿ ਮਤੀ ਨਾਮ ਤਪੰ ॥੪॥ ਇਹੁ ਜਗੁ ਮੋਹ ਹੇਤ ਬਿਆਪਿਤੰ, ਦੁਖੁ ਅਧਿਕ ਜਨਮ ਮਰਣੰ ॥ ਭਜੁ ਸਰਣਿ ਸਤਿਗੁਰ ਊਬਰਹਿ, ਹਰਿ ਨਾਮੁ ਰਿਦ ਰਮਣੰ ॥੫॥ ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ॥ ਸੋ ਮਨੁ ਨਿਰਮਲੁ, ਜਿਤੁ ਸਾਚੁ ਅੰਤਰਿ, ਗਿਆਨ ਰਤਨੁ ਸਾਰੰ ॥੬॥ ਭੈ ਭਾਇ ਭਗਤਿ ਤਰੁ ਭਵਜਲੁ ਮਨਾ, ਚਿਤੁ ਲਾਇ ਹਰਿ ਚਰਣੀ ॥ ਹਰਿ ਨਾਮੁ ਹਿਰਦੈ ਪਵਿਤ੍ਰੁ ਪਾਵਨੁ, ਇਹੁ ਸਰੀਰੁ ਤਉ ਸਰਣੀ ॥੭॥ ਲਬ ਲੋਭ ਲਹਰਿ ਨਿਵਾਰਣੰ, ਹਰਿ ਨਾਮ ਰਾਸਿ ਮਨੰ ॥ ਮਨੁ ਮਾਰਿ ਤੁਹੀ ਨਿਰੰਜਨਾ, ਕਹੁ ਨਾਨਕ ਸਰਨੰ ॥੮॥੧॥੫॥

ਕਈ ਗੱਲਾਂ ਵਿਚ ਇਹ ਸ਼ਬਦ ਆਪੋ ਵਿਚ ਮਿਲਦੇ ਹਨ :—

(੧) ਦੋਵੇਂ ਸ਼ਬਦ 'ਘਰੁ ੪' ਵਿਚ ਹਨ ।

(੨) ਸੁਰ ਨਾਲ ਦੋਹਾਂ ਨੂੰ ਪੜ੍ਹ ਕੇ ਵੇਖੋ, ਛੰਦ ਦੀ ਚਾਲ ਇੱਕੋ ਜਿਹੀ ਹੈ ।

(੩) ਦੋਹਾਂ ਦੀ ਬੋਲੀ ਭੀ ਤਕਰੀਬਨ ਇਕੋ ਜਿਹੀ ਹੈ ।

(੪) ਕਈ ਲਫ਼ਜ਼ ਦੋਹਾਂ ਸ਼ਬਦਾਂ ਵਿਚ ਸਾਂਝੇ ਹਨ ।

ਦੋਹਾਂ ਸ਼ਬਦਾਂ ਦੀ ਇਸ ਡੂੰਘੀ ਸਾਂਝ ਤੋਂ ਅੰਦਾਜ਼ਾ ਇਹੀ ਲੱਗਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਵਿਚ (ਸੰਨ ੧੫੦੮ ਤੋਂ ਸੰਨ ੧੫੧੫ ਤਕ) ਸਾਰੇ ਹਿੰਦੂ ਤੀਰਥਾਂ ਤੇ ਗਏ ਤਾਂ ਭਗਤ ਜੈਦੇਵ ਜੀ ਦੇ ਜਨਮ-ਨਗਰ ਭੀ ਪਹੁੰਚੇ । ਉਥੋਂ ਭਗਤ ਜੀ ਦਾ ਇਹ ਸ਼ਬਦ ਮਿਲਿਆ; ਇਸ ਨੂੰ ਆਪਣੇ ਆਸ਼ੇ-ਅਨੁਸਾਰ ਵੇਖ ਕੇ ਇਸ ਦਾ ਉਤਾਰਾ ਆਪਣੇ ਪਾਸ ਰੱਖ ਲਿਆ ਤੇ ਇਸੇ ਹੀ ਰੰਗ ਢੰਗ ਦਾ ਸ਼ਬਦ ਆਪਣੇ ਵਲੋਂ ਉਚਾਰ ਕੇ ਇਸ ਸ਼ਬਦ ਨਾਲ ਪੱਕੀ ਡੂੰਘੀ ਸਾਂਝ ਪਾ ਲਈ ।

ਕਈ ਸੱਜਣ ਇਹ ਖ਼ਿਆਲ ਕਰਦੇ ਹਨ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ । ਪਰ ਜਿਥੋਂ ਤੱਕ ਇਸ ਸ਼ਬਦ ਦਾ ਸੰਬੰਧ ਹੈ, ਇਹ ਸ਼ਬਦ ਹਰ ਹਾਲਤ ਵਿਚ ਗੁਰੂ ਨਾਨਕ ਦੇਵ ਜੀ ਨੇ ਆਪ ਭਗਤ ਜੈਦੇਵ ਜੀ ਦੀ ਜਨਮ-ਭੂਮੀ ਵਲੋਂ ਲਿਆਂਦਾ ਹੈ; ਇਹੀ ਕਾਰਨ ਹੈ ਕਿ ਇਹਨਾਂ ਦੋਹਾਂ ਸ਼ਬਦਾਂ ਵਿਚ ਇਤਨੇ ਨੇੜੇ ਦੀ ਸਾਂਝ ਹੈ ।

**ਪਦ ਅਰਥ** :—ਪਰਮਾਦਿ—ਪਰਮ+ਆਦਿ । ਪਰਮ—ਸਭ ਤੋਂ ਉੱਚਾ । ਆਦਿ—(ਸਭ ਦਾ) ਮੁੱਢ । ਪੁਰਖਮਨੋਪਿਮੰ—ਪੁਰਖੰ+ਅਨੋਪਿਮੰ {ਪੁ}—ਜ਼+ਅਨੁਪਿਮਜ਼} । ਪੁਰਖ—ਸਭ ਵਿਆਪਕ । ਅਨੋਪਿਮ—{ਅਨ+ਉਪਮ} ਜਿਸ ਵਰਗਾ ਹੋਰ ਕੋਈ ਨਹੀਂ । ਸਤਿ—ਸਦਾ-ਥਿਰ ਰਹਿਣ ਵਾਲਾ । ਆਦਿ—ਆਦਿਕ । ਭਾਵ—ਗੁਣ । ਰਤੰ—ਰੱਤਾ ਹੋਇਆ, ਸੰਯੁਕਤ । ਸਤਿ ਆਦਿ ਭਾਵ ਰਤੰ—ਜਿਸ ਵਿਚ ਥਿਰਤਾ ਆਦਿਕ ਗੁਣ ਮੌਜੂਦ ਹਨ । ਪਰਮਦਭੁਤੰ—ਪਰੰ+ਅਦਭੁਤੰ । ਪਰੰ—ਬਹੁਤ ਹੀ । ਅਦਭੁਤ—ਅਸਚਰਜ । ਪਰਕ੍ਰਿਤਿ—ਪ੍ਰਕ੍ਰਿਤਿ, {ਪ੍ਰ ਤਿ}, ਮਾਇਆ । ਪਰਕ੍ਰਿਤਿ ਪਰੰ—ਮਾਇਆ ਤੋਂ ਪਾਰ । ਜਦਿਚਿੰਤਿ—ਜਦ+ਅਚਿੰਤਿ {ਯਤੱ+ਅਚਿੰ ਯ} । ਜਦ—ਜੋ । ਅਚਿੰਤਿ—{ਅਚਿੰ ਯ ਨਿਚੋਮਪਰਏਹਏਨਸਬਿਲਏ} ਜਿਸ ਦਾ ਮੁਕੰਮਲ ਸਰੂਪ ਸੋਚ-ਮੰਡਲ ਵਿਚ ਨਹੀਂ ਆ ਸਕਦਾ । ਸਰਬ ਗਤੰ—ਜੋ ਹਰ ਥਾਂ ਅੱਪੜਿਆ ਹੋਇਆ ਹੈ ।੧।

ਮਨੋਰਮੰ—{ਮਨੋਰਮਜ਼}, ਮਨ ਨੂੰ ਮੋਹਣ ਵਾਲਾ, ਸੁੰਦਰ । ਬਦਿ—{ਵ ੱ ਟੋ_ਟਟਇਰ} ਬੋਲ, ਉੱਚਾਰ । ਅੰਮ੍ਰਿਤ ਮਇਅੰ—ਅੰਮ੍ਰਿਤ ਨਾਲ ਭਰਪੂਰ; ਅੰਮ੍ਰਿਤ-ਰੂਪ । ਦਨੋਤਿ—{ਦੁ—ਟੋ ਓਡਡਲਚਿਟ, ਦੁੱਖ ਦੇਣਾ} ਦੁੱਖ ਦੇਂਦਾ ਹੈ । ਜਸਮਰਣੇਨ—ਜਸ+ਸਮਰਣੇਨ {ਯ[illegible]ਯ+[illegible]ਮਰਣੇਨ} ਜਸ—ਜੱਸ, ਜਿਸ ਦਾ । ਸਮਰਣੇਨ—ਸਿਮਰਨ ਕਰਨ ਨਾਲ । ਜਰਾਧਿ—ਜਰਾ+ਆਧਿ । ਜਰਾ—ਬੁਢੇਪਾ । ਆਧਿ—ਰੋਗ, ਮਾਨਸਕ ਰੋਗ । ਭਇਅੰ—ਭਯ, ਡਰ ।੧।ਰਹਾਉ।

ਇਛਸਿ—ਇੱਛਸਿ {ਇ ਛਸਿ}, ਜੋ ਤੂੰ ਚਾਹੁੰਦਾ ਹੈਂ । ਜਮਾਦਿ—ਜਮ+ਆਦਿ, ਜਮ ਆਦਿਕ । ਪਰਾਭਯੰ—{ਸ਼ਕਟ. ਪਰਾਭਵਜ਼, ਪਰਾਭਵੰ । ਭ—ਟੋ ਬਏਚੋਮਏ. ਪਰਾਭੁ—ਟੋ ਦਏਡਏਓਟ.} (ਕਿਸੇ ਨੂੰ) ਜਿੱਤਣਾ, (ਕਿਸੇ ਨੂੰ) ਸ਼ਿਕੱਸਤ ਦੇਣੀ । ਜਸੁ—ਸੋਭਾ, ਵਡਿਆਈ । ਸ੍ਵਸਤਿ {ਸ਼ਕਟ. [illegible]ਵ[illegible]ਤ} ਕਲਿਆਣ, ਸੁਖ । ਸੁਕ੍ਰਿਤ—ਭਲਾਈ, ਨੇਕ ਕੰਮ । ਸੁਕ੍ਰਿਤ ਕ੍ਰਿਤੰ—ਨੇਕ ਕੰਮ ਕਰਨਾ । ਭਵ—ਹੁਣ ਵਾਲਾ ਸਮਾ । ਭੂਤ—ਗੁਜ਼ਰ ਚੁੱਕਾ ਸਮਾ । ਭਾਵ—{ਭਾਵਜ} ਆਉਣ ਵਾਲਾ ਸਮਾ । ਸਮਬ੍ਹਿਅੰ—ਸੰ+ਅਬ੍ਹਿਅੰ {ਸਜ਼+ਅ॥ਯਵਜ਼; ਸੰ:+ਅਵਜਯੰ । ਵਜਯੰ=ਬ੍ਹਿਅ, ਨਾਸ । ਅਵਜਯ=ਅਬ੍ਹਿਅ, ਨਾਸ ਰਹਿਤ । ਸੰ—ਪੂਰਨ ਤੌਰ ਤੇ} ਪੂਰਨ ਤੌਰ ਤੇ ਨਾਸ-ਰਹਿਤ । ਪ੍ਰਸੰਨਮਿਦੰ—ਪ੍ਰਸੰਨੰ+ਇਦੰ, {ਪ੍ਰਸੰਨਜ਼+ਇਦਜ਼} । ਇਦੰ—ਇਹ (ਪਰਮਾਤਮਾ) ।੨। ਲੋਭਾਦਿ—ਲੋਭ+ਆਦਿ, ਲੋਭ ਆਦਿਕ । ਦ੍ਰਿਸਟਿ—ਨਜ਼ਰ । ਗ੍ਰਿਹ—ਘਰ । ਪਰ—ਪਰਾਇਆ । ਜਦਿਬਿਧਿ—ਜਦ+ਅਬਿਧਿ {ਯਤੱ+ਅਵਿਧਿ} । ਜਦ—{ਯਤੱ} ਜੋ । ਅਬਿਧਿ—ਅ+ਬਿਧਿ, ਵਿਧੀ ਦੇ ਉਲਟ, ਮਰਯਾਦਾ ਦੇ ਵਿਰੁੱਧ, ਮੰਦਾ । ਅਬਿਧਿ ਆਚਰਨ—ਮੰਦਾ ਆਚਰਨ । ਤਜਿ—ਛੱਡ ਦੇਹ । ਸਕਲ—ਸਾਰੇ । ਦੁਹਕ੍ਰਿਤ—ਦੁਹ+ਕ੍ਰਿਤ, ਭੈੜੇ ਕੰਮ । ਦੁਰਮਤੀ—ਭੈੜੀ ਮੱਤ । ਭਜੁ—ਜਾਓ, ਪਵੋ । ਚਕ੍ਰਧਰ—ਚੱਕ੍ਰਧਾਰੀ, ਸੁਦਰਸ਼ਨ ਚੱਕ੍ਰਧਾਰੀ, ਉਹ ਪ੍ਰਭੂ ਜਿਸ ਦੇ ਹੱਥ ਵਿਚ ਸੁਦਰਸ਼ਨ ਚੱਕ੍ਰ ਹੈ, ਉਹ ਪ੍ਰਭੂ ਜੋ ਸਭ ਨੂੰ ਨਾਸ ਭੀ ਕਰ ਸਕਦਾ ਹੈ ।੩।

ਹਰਿ ਭਗਤ ਨਿਜ—ਹਰੀ ਦੇ ਨਿਜ ਭਗਤ, ਪ੍ਰਭੂ ਦੇ ਆਪਣੇ ਭਗਤ, ਪ੍ਰਭੂ ਦੇ ਪਿਆਰੇ ਭਗਤ । ਨਿਹਕੇਵਲ {ਨਿਸੱ+ਕੈਵ ਯ} ਪੂਰਨ ਤੌਰ ਤੇ ਪਵਿਤ੍ਰ । ਕਰਮਣਾ—{ਕਮ.ਲਣਾ—ਨਿ ਓਚਟੌਨਿ । ਸੰਸਕ੍ਰਿਤ ਲਫ਼ਜ਼ 'ਕਰਮਨ' (ਕਮ.ਲਨੱ) ਤੋਂ 'ਕਰਮਣਾ' (ਕਮਣਾ.ਲ) ਕਰਣ ਕਾਰਕ ਂਿਨਸਟਰੁਮਏਨਟਓਲ ਚਓਸਏ ਇਕ-ਵਚਨ

ਹੈ} ਕੰਮ ਦੀ ਰਾਹੀਂ ਕਰਤੂਤ ਤੋਂ । ਬਚਸਾ—{ਬਚਸਾ । ਸੰਸਕ੍ਰਿਤ ਦੇ ਲਫ਼ਜ਼ 'ਵਚਸ' (ਵਚਸੱ) ਤੋਂ 'ਵਚਸਾ' ਕਰਣ ਕਾਰਕ ਇਕ-ਵਚਨ} ਬਚਨ ਦੀ ਰਾਹੀਂ, (ਨਿ ੋਰਦ) । ਕਿੰ—ਕੀਹ ਲਾਭ ਹੈ ? (ਨੋਟ :—ਜਦੋਂ ਸੰਸਕ੍ਰਿਤ ਲਫ਼ਜ਼ 'ਕਿੰ' ਦਾ ਅਰਥ ਹੋਵੇ 'ਇਸ ਦਾ ਕੀਹ ਲਾਭ ਹੈ ? ਕੋਈ ਲਾਭ ਨਹੀਂ' ਤਾਂ ਜਿਸ ਲਫ਼ਜ਼ ਨਾਲ ਇਹ ਵਰਤਿਆ ਜਾਂਦਾ ਹੈ ਉਸ ਨੂੰ ਕਰਣ ਕਾਰਕ ੀਨਸਟਰੁਮਏਨਟੳਲ ਚੳਸਏ ਵਿਚ ਲਿਖੀਦਾ ਹੈ । ਤਾਹੀਏਂ ਲਫ਼ਜ਼ ਜੋਗੇਨ, ਜਗੇਨ, ਦਾਨੇਨ ਅਤੇ 'ਤਪਸਾ' ਕਰਣ ਕਾਰਕ ਵਿਚ ਵਰਤੇ ਗਏ ਹਨ) । ਤਪਸਾ—{ਲਫ਼ਜ਼ 'ਵਚਸਾ' ਵਾਂਗ 'ਤਪਸਾ' ਭੀ ਕਰਣ ਕਾਰਕ ਇਕ-ਵਚਨ ਹੈ, ਅਸਲ ਲਫ਼ਜ਼ ਹੈ 'ਤਪਸ' (ਤਪਸੱ)} ਤਪ ਦੀ ਰਾਹੀਂ । ਤਪਸਾ ਕਿੰ—ਤਪ ਦੀ ਰਾਹੀਂ ਕੀਹ ਲਾਭ ? ਤਪ ਕਰਨ ਤੋਂ ਕੋਈ ਲਾਭ ਨਹੀਂ ।੪।

ਗੋਬਿੰਦੇਤਿ—ਗੋਬਿੰਦ+ਇਤਿ । ਇਤਿ—ਇਹ, ਇਉਂ । ਨਰ—ਹੇ ਨਰ ! ਸਕਲ ਸਿਧਿ ਪਦੰ—ਸਾਰੀਆਂ ਸਿੱਧੀਆਂ ਦਾ ਟਿਕਾਣਾ । ਤਸ—ਤੱਸਜ, ਉਸ ਦੀ (ਸਰਨ) । ਸਫੁਟੰ—ਪ੍ਰਤੱਖ ਤੌਰ ਤੇ, ਖੁਲ੍ਹਮ ਖੁਲ੍ਹਾ ।੫।੧।

**ਅਰਥ** :—(ਹੇ ਭਾਈ !) ਕੇਵਲ ਪਰਮਾਤਮਾ ਦਾ ਸੁੰਦਰ ਨਾਮ ਸਿਮਰ, ਜੋ ਅੰਮ੍ਰਿਤ-ਭਰਪੂਰ ਹੈ, ਜੋ ਅਸਲੀਅਤ-ਰੂਪ ਹੈ, ਅਤੇ ਜਿਸ ਦੇ ਸਿਮਰਨ ਨਾਲ ਜਨਮ ਮਰਨ, ਬੁਢੇਪਾ, ਚਿੰਤਾ, ਫ਼ਿਕਰ ਅਤੇ ਮੌਤ ਦਾ ਡਰ ਦੁੱਖ ਨਹੀਂ ਦੇਂਦਾ ।੧।ਰਹਾਉ।

ਉਹ ਪਰਮਾਤਮਾ ਸਭ ਤੋਂ ਉੱਚੀ ਹਸਤੀ ਹੈ, ਸਭ ਦਾ ਮੂਲ ਹੈ, ਸਭ ਵਿਚ ਵਿਆਪਕ ਹੈ, ਉਸ ਵਰਗਾ ਹੋਰ ਕੋਈ ਨਹੀਂ, ਉਸ ਵਿਚ ਥਿਰਤਾ ਆਦਿਕ (ਸਾਰੇ) ਗੁਣ ਮੌਜੂਦ ਹਨ; ਉਹ ਪ੍ਰਭੂ ਬਹੁਤ ਹੀ ਅਸਚਰਜ ਹੈ, ਮਾਇਆ ਤੋਂ ਪਰੇ ਹੈ, ਉਸ ਦਾ ਮੁਕੰਮਲ ਸਰੂਪ ਸੋਚ-ਮੰਡਲ ਵਿਚ ਨਹੀਂ ਆ ਸਕਦਾ, ਅਤੇ ਉਹ ਹਰ ਥਾਂ ਅੱਪੜਿਆ ਹੋਇਆ ਹੈ ।੧।

(ਹੇ ਭਾਈ !) ਜੇ ਤੂੰ ਜਮ ਆਦਿਕ ਨੂੰ ਜਿੱਤਣਾ ਚਾਹੁੰਦਾ ਹੈਂ, ਜੇ ਤੂੰ ਸੋਭਾ ਤੇ ਸੁਖ ਚਾਹੁੰਦਾ ਹੈਂ ਤਾਂ ਲੋਭ ਆਦਿਕ (ਵਿਕਾਰ) ਛੱਡ ਦੇਹ, ਪਰਾਏ ਘਰ ਵਲ ਤੱਕਣਾ ਛੱਡ ਦੇ, ਉਹ ਆਚਰਨ ਤਜ ਦੇਹ ਜੋ ਮਰਯਾਦਾ ਦੇ ਉਲਟ ਹੈ ਸਾਰੇ ਮੰਦੇ ਕੰਮ ਛੱਡ ਦੇਹ, ਹੁਰਮਤਿ ਤਿਆਗ ਦੇਹ, ਅਤੇ ਉਸ ਪ੍ਰਭੂ ਦੀ ਸਰਨ ਪਉ ਜੋ ਸਭ ਨੂੰ ਨਾਸ ਕਰਨ ਦੇ ਸਮਰੱਥ ਹੈ, ਜੋ ਹੁਣ ਪਿਛਲੇ ਸਮੇ ਤੇ ਅਗਾਂਹ ਲਈ ਸਦਾ ਹੀ ਪੂਰਨ ਤੌਰ ਤੇ ਨਾਸ-ਰਹਿਤ ਹੈ ਜੋ ਸਭ ਤੋਂ ਉੱਚੀ ਹਸਤੀ ਹੈ, ਤੇ ਜੋ ਸਦਾ ਖਿੜਿਆ ਰਹਿੰਦਾ ਹੈ ।੨, ੩।

ਪਰਮਾਤਮਾ ਦੇ ਪਿਆਰੇ ਭਗਤ ਮਨ ਬਚਨ ਅਤੇ ਕਰਮ ਤੋਂ ਪਵਿਤ੍ਰ ਹੁੰਦੇ ਹਨ । (ਭਾਵ, ਭਗਤਾਂ ਦਾ ਮਨ ਪਵਿਤ੍ਰ, ਬੋਲ ਪਵਿਤ੍ਰ ਅਤੇ ਕੰਮ ਵੀ ਪਵਿਤ੍ਰ ਹੁੰਦੇ ਹਨ); ਉਹਨਾਂ ਨੂੰ ਜੋਗ ਨਾਲ ਕੀਹ ਵਾਸਤਾ ? ਉਹਨਾਂ ਨੂੰ ਜੱਗ ਨਾਲ ਕੀਹ ਪ੍ਰਯੋਜਨ ? ਉਹਨਾਂ ਨੂੰ ਦਾਨ ਅਤੇ ਤਪ ਨਾਲ ਕੀਹ ? (ਭਾਵ, ਭਗਤ ਜਾਣਦੇ ਹਨ ਕਿ ਜੋਗ-ਸਾਧਨ, ਜੱਗ, ਦਾਨ ਅਤੇ ਤਪ ਕਰਨ ਤੋਂ ਕੋਈ ਆਤਮਕ ਲਾਭ ਨਹੀਂ ਹੋ ਸਕਦਾ, ਪ੍ਰਭੂ ਦੀ ਭਗਤੀ ਹੀ ਅਸਲੀ ਕਰਣੀ ਹੈ) ।੪।

ਹੇ ਭਾਈ ! ਗੋਬਿੰਦ ਦਾ ਭਜਨ ਕਰ, ਗੋਬਿੰਦ ਨੂੰ ਜਪ, ਉਹੀ ਸਾਰੀਆਂ ਸਿੱਧੀਆਂ ਦਾ ਖ਼ਜ਼ਾਨਾ ਹੈ । ਜੈਦੇਵ ਭੀ ਹੋਰ ਆਸਰੇ ਸਾਰੇ ਛੱਡ ਕੇ ਉਸੇ ਦੀ ਸਰਨ ਆਇਆ ਹੈ, ਉਹ ਹੁਣ ਭੀ, ਪਿਛਲੇ ਸਮੇ ਭੀ (ਅਗਾਂਹ ਨੂੰ ਭੀ) ਹਰ ਵੇਲੇ ਹਰ ਥਾਂ ਮੌਜੂਦ ਹੈ ।੫।੧।

ਨੋਟ :—ਭਗਤ-ਬਾਣੀ ਦਾ ਵਿਰੋਧੀ ਸੱਜਣ ਇਸ ਸ਼ਬਦ ਬਾਰੇ ਲਿਖਦਾ ਹੈ ਕਿ ਇਸ ਸ਼ਬਦ ਅੰਦਰ ਵਿਸ਼ਨੂੰ-ਭਗਤੀ ਦਾ ਉਪਦੇਸ਼ ਹੈ । ਇਹ ਅੰਦਾਜ਼ਾ ਲਫ਼ਜ਼ 'ਚਕ੍ਰਧਰ' ਤੋਂ ਲਾਇਆ ਗਿਆ ਜਾਪਦਾ ਹੈ । ਪਰ ਬਾਕੀ ਦੇ ਲਫ਼ਜ਼ ਪੜ੍ਹ ਕੇ ਵੇਖੋ । 'ਰਹਾਉ' ਵਾਲੀ ਤੁਕ ਵਿਚ ਹੀ ਭਗਤ ਜੀ ਆਖਦੇ ਹਨ 'ਕੇਵਲ ਰਾਮ ਨਾਮ ਮਨੋਰਮੰ ।

ਬਦਿ ਅੰਮ੍ਰਿਤ ਤਤ ਮਇਅੰ' । ਤੇ, 'ਰਹਾਉ' ਦੀਆਂ ਤੁਕਾਂ ਵਿਚ ਦਿੱਤੇ ਹੋਏ ਖ਼ਿਆਲ ਦੀ ਹੀ ਵਿਆਖਿਆ ਸਾਰੇ ਸ਼ਬਦ ਵਿਚ ਹੋਇਆ ਕਰਦੀ ਹੈ । ਇਸੇ 'ਰਾਮ ਨਾਮ' ਵਾਸਤੇ ਜੈਦੇਵ ਜੀ ਸ਼ਬਦ ਦੇ ਬਾਕੀ ਦੇ ਬੰਦਾਂ ਵਿਚ ਹੇਠ ਲਿਖੇ ਲਫ਼ਜ਼ ਵਰਤਦੇ ਹਨ—ਪਰਮਾਦਿ ਪੁਰਖ, ਅਨੋਪਿਮ, ਪਰਮ-ਅਦਭੁਤ, ਪਰਕ੍ਰਿਤਿ-ਪਰ, ਚਕ੍ਰਧਰ, ਹਰਿ, ਗੋਬਿੰਦ, ਸਰਬ-ਗਤ । ਸਾਫ਼ ਪਰਤੱਖ ਹੈ ਕਿ ਸਰਬ-ਵਿਆਪਕ ਅਕਾਲ ਪੁਰਖ ਦੀ ਭਗਤੀ ਦਾ ਉਪਦੇਸ਼ ਕਰ ਰਹੇ ਹਨ ।

ਇਸੇ ਸ਼ਬਦ ਨਾਲ ਗੁਰੂ ਅਰਜਨ ਸਾਹਿਬ ਦਾ ਹੇਠ ਲਿਖਿਆ ਸ਼ਬਦ ਭੀ ਰਲਾ ਕੇ ਪੜ੍ਹੋ, ਕੈਸੀ ਸੁਆਦਲੀ ਸਾਂਝ ਦਿੱਸਦੀ ਹੈ, ਤੇ ਭਗਤ ਜੀ ਦੇ ਸ਼ਬਦ ਤੋਂ ਤ੍ਰਭਕਣ ਵਾਲੀ ਕੋਈ ਗੁੰਜ਼ੈਸ਼ ਨਹੀਂ ਜਾਪਦੀ ।

ਗੂਜਰੀ ਮਹਲਾ ੫ ਘਰੁ ੪
ਨਾਥ ਨਰਹਰ ਦੀਨ ਬੰਧਵ, ਪਤਿਤ ਪਾਵਨ ਦੇਵ । ਭੈਤ੍ਰਾਸਨਾਸ ਕ੍ਰਿਪਾਲ ਗੁਣਨਿਧਿ, ਸਫਲ ਸੁਆਮੀ ਸੇਵ ।੧। ਹਰਿ ਗੋਪਾਲ ਗੁਰ ਗੋਬਿੰਦ । ਚਰਣ ਸਰਣ ਦਇਆਲ ਕੇਸਵ, ਮੁਰਾਰਿ ਮਨ ਮਕਰੰਦ । ਜਨਮ ਮਰਨ ਨਿਵਾਰਿ ਧਰਣੀਧਰ, ਪਤਿ ਰਾਖੁ ਪਰਮਾਨੰਦ ।੨। ਜਲਤ ਅਨਤ ਤਰੰਗ ਮਾਇਆ, ਗੁਰ ਗਿਆਨ ਹਰਿ ਰਿਦ ਮੰਤ । ਛੇਦਿ ਅਹੰਬੁਧਿ ਕਰੁਣਾਮੈ, ਚਿੰਤ ਮੇਟਿ ਪੁਰਖ ਅਨੰਤ ।੩।.....

ਧਨਾਢਿ ਆਢਿ ਭੰਡਾਰ ਹਰਿ ਨਿਧਿ, ਹੋਤ ਜਿਨਾ ਨ ਚੀਰ । ਮੁਗਧ ਮੂੜ ਕਟਾਖ੍ ਸ੍ਰੀਧਰ, ਭਏ ਗੁਣ ਮਤਿ ਧੀਰ ।੬।.....

ਦੇਤ ਦਰਸਨੁ ਸ੍ਰਵਨ ਹਰਿ ਜਸੁ, ਰਸਨ ਨਾਮ ਉਚਾਰ । ਅੰਗ ਸੰਗ ਭਗਵਾਨ ਪਰਸਨ ਪ੍ਰਭ ਨਾਨਕ ਪਤਿਤ ਉਧਾਰ ।੮।੧।੨।੫।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥**

**ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ॥ ਜੋ ਤੁਮਰਾ ਜਸੁ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ ॥੧॥ ਰਹਾਉ ॥ ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ॥ ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ ॥੧॥ ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥ ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ ॥੨॥੧॥ {ਪੰਨਾ ੫੨੭}**

**ਪਦ ਅਰਥ** :—ਲਿਵ—ਲਗਨ, ਪ੍ਰੇਮ । ਜਸੁ—ਸਿਫ਼ਤਿ-ਸਾਲਾਹ । ਗੁਰਮਤਿ—ਗੁਰੂ ਦੀ ਮਤਿ ਤੇ ਤੁਰ ਕੇ । ਸਭਾਗੇ—ਚੰਗੇ ਭਾਗਾਂ ਵਾਲੇ ।੧।ਰਹਾਉ।

ਮੋਹਨਿ—ਮੋਹਨ ਨੇ । ਬਿਸਮ—ਹੈਰਾਨ । ਮੁਖਿ ਲਾਗੇ—ਮੁਖਿ ਲਾਗਿ, ਮੂੰਹ ਲੱਗ ਕੇ, ਦਰਸਨ ਕਰ ਕੇ ।੧।

ਰੈਣਿ—(ਜ਼ਿੰਦਗੀ ਦੀ) ਰਾਤ । ਸੋਈ—ਸੁੱਤੀ ਰਹੀ । ਕਿੰਚਤ—ਥੋੜੀ ਜਿਹੀ ਹੀ । ਗੁਰ ਕਿਰਪਾ—ਗੁਰੂ ਦੀ ਕਿਰਪਾ ਨਾਲ । ਮੋਹਿ—ਮੈਨੂੰ । ਸਰਿ—ਵਰਗਾ, ਬਰਾਬਰ । ਅਵਰੁ—ਕੋਈ ਹੋਰ । ਲਾਗੇ—ਲੱਗਦਾ, ਦਿੱਸਦਾ ।੨।

**ਅਰਥ** :—(ਹੇ ਭਾਈ !) ਜਿਨ੍ਹਾਂ ਮਨੁੱਖ ਦੀ ਪ੍ਰੀਤਿ ਮਾਲਕ-ਪ੍ਰਭੂ (ਦੇ ਚਰਨਾਂ) ਨਾਲ ਲੱਗ ਜਾਂਦੀ ਹੈ ਉਹ ਮਾਲਕ ਦੇ (ਸੱਚੇ) ਸੇਵਕ, (ਸੱਚੇ) ਦਾਸ ਬਣ ਜਾਂਦੇ ਹਨ । (ਹੇ ਪ੍ਰਭੂ !) ਜੇਹੜੇ ਮਨੁੱਖ ਗੁਰੂ ਦੀ ਮਤਿ ਤੇ ਤੁਰ ਕੇ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ, ਉਹਨਾਂ ਦੇ ਮੂੰਹ ਸੋਹਣੇ ਭਾਗਾਂ ਵਾਲੇ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੇ ਨਾਮ ਨਾਲ ਜਿਨ੍ਹਾਂ ਮਨੁੱਖਾਂ ਦੀ ਲਗਨ ਲੱਗ ਜਾਂਦੀ ਹੈ, ਉਹਨਾਂ ਦੇ ਮਾਇਆ (ਦੇ ਮੋਹ) ਦੇ ਬੰਧਨ ਟੁੱਟ ਜਾਂਦੇ ਹਨ, ਫਾਹੀਆਂ ਟੁੱਟ ਜਾਂਦੀਆਂ ਹਨ । (ਹੇ ਸਖੀ ! ਮਨ ਨੂੰ) ਮੋਹ ਲੈਣ ਵਾਲੇ ਗੁਰੂ ਨੇ ਮੇਰਾ ਮਨ ਆਪਣੇ ਪਿਆਰ ਵਿਚ ਬੰਨ੍ਹ ਲਿਆ ਹੈ, ਉਸ ਸੋਹਣੇ ਗੁਰੂ ਦਾ ਦਰਸਨ ਕਰ ਕੇ ਮੈਂ ਮਸਤ ਹੋ ਗਈ ਹਾਂ । (ਇਸ ਵਾਸਤੇ ਮਾਇਆ ਦੇ ਮੋਹ ਦੀਆਂ ਫਾਹੀਆਂ ਮੇਰੇ ਨੇੜੇ ਨਹੀਂ ਢੁਕਦੀਆਂ) ।੧।

(ਹੇ ਸਖੀ !) ਮੈਂ (ਜ਼ਿੰਦਗੀ ਦੀ) ਸਾਰੀ ਰਾਤ ਮਾਇਆ ਦੇ ਮੋਹ ਦੇ ਹਨੇਰ ਵਿਚ ਸੁੱਤੀ ਰਹੀ (ਆਤਮਕ ਜੀਵਨ ਵੱਲੋਂ ਅਵੇਸਲੀ ਰਹੀ), ਹੁਣ ਗੁਰੂ ਦੀ ਥੋੜੀ ਕੁ ਕਿਰਪਾ ਨਾਲ ਮੈਂ ਜਾਗ ਪਈ ਹਾਂ ।

ਹੇ ਦਾਸ ਨਾਨਕ ਦੇ ਸੋਹਣੇ ਮਾਲਕ ਪ੍ਰਭੂ ! ਮੈਨੂੰ (ਹੁਣ) ਤੇਰੇ ਵਰਗਾ ਕੋਈ ਹੋਰ ਨਹੀਂ ਦਿੱਸਦਾ ।੨।੧।

**ਦੇਵਗੰਧਾਰੀ ॥ ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥ ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ ਰਹਾਉ ॥ ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥ ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ ॥੧॥ ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥ ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ ॥੨॥੨॥ {ਪੰਨਾ ੫੨੭}**

**ਪਦ ਅਰਥ** :—ਕਹਹੁ—ਦੱਸੋ । ਕਿਤੁ—ਕਿਸ ਵਿਚ ? ਕਿਤੁ ਗਲੀ—ਕਿਸ ਗਲੀ ਵਿਚ ? ਸੰਤ—ਹੇ ਸੰਤ ਜਨੋ ! ਮਾਰਗੁ—ਰਸਤਾ । ਪੀਛੈ—(ਤੁਹਾਡੇ) ਪਿੱਛੇ ਪਿੱਛੇ । ਚਲੀ—ਚਲੀਂ, ਮੈਂ ਤੁਰੀ ਚੱਲਾਂ ।੧।ਰਹਾਉ।

ਪ੍ਰਿਅ ਕੇ—ਪਿਆਰੇ ਦੇ । ਸੁਖਾਨੇ—ਮਿੱਠੇ ਲੱਗ ਰਹੇ ਹਨ । ਹੀਅਰੈ—ਹਿਰਦੇ ਵਿਚ । ਚਾਲੁ—(ਜੀਵਨ-) ਤੋਰ, ਜੁਗਤਿ । ਲਟੁਰੀ—ਲਟੋਰ, ਆਪ-ਹੁਦਰੀ । ਮਧੁਰੀ—ਛੋਟੀ, ਥੋੜ੍ਹ-ਵਿਤੀ । ਠਾਕੁਰ ਭਾਈ—ਠਾਕੁਰ ਨੂੰ ਚੰਗੀ ਲੱਗ ਗਈ । ਓਹ ਸੁੰਦਰਿ—ਉਹ ਸੋਹਣੀ ਜੀਵ-ਇਸਤ੍ਰੀ {ਲਫ਼ਜ਼ 'ਸੁੰਦਰ' ਪੁਲਿੰਗ ਹੈ, ਲਫ਼ਜ਼ 'ਸੁੰਦਰਿ' ਇਸਤ੍ਰੀ ਲਿੰਗ} । ਢੁਲਿ—ਵਹਿ ਕੇ, ਤਿਲਕ ਕੇ, ਨੀਵੀਂ ਹੋ ਕੇ, ਨਿਮ੍ਰਤਾ ਧਾਰ ਕੇ ।੧।

ਭਾਵੈ ਪਿਰ—ਪਿਰ ਨੂੰ ਪਸੰਦ ਆ ਜਾਏ । ਸਾ—ਉਹ ਜੀਵ-ਇਸਤ੍ਰੀ । ਤਿਤੁ—ਉਸ ਵਿਚ । ਤਿਤੁ ਰਾਹਿ—ਉਸ ਰਾਹ ਉੱਤੇ ।੨।

**ਅਰਥ** :—ਹੇ ਹਰੀ ਦੇ ਸੰਤ ਜਨੋ ! ਮੈਨੂੰ ਦੱਸੋ, ਮੇਰਾ ਸੋਹਣਾ (ਪ੍ਰੀਤਮ) ਕਿਸ ਗਲੀ ਵਿਚ ਮਿਲੇਗਾ ? ਮੈਨੂੰ (ਉਸ ਗਲੀ ਦਾ) ਰਸਤਾ ਦੱਸੋ (ਤਾਂ ਕਿ) ਮੈਂ ਭੀ ਤੁਹਾਡੇ ਪਿੱਛੇ ਪਿੱਛੇ ਤੁਰੀ ਚੱਲਾਂ ।੧।ਰਹਾਉ।

(ਹੇ ਜਿੱਗਿਆਸੂ ਜੀਵ-ਇਸਤ੍ਰੀ !) ਜਿਸ ਨੂੰ ਪਿਆਰੇ ਪ੍ਰਭੂ ਦੇ ਸਿਫ਼ਤਿ-ਸਾਲਾਹ ਦੇ ਬਚਨ ਹਿਰਦੇ ਵਿਚ ਸੁਖਾ ਜਾਂਦੇ ਹਨ, ਜਿਸ ਨੂੰ ਇਹ ਜੀਵਨ-ਤੋਰ ਚੰਗੀ ਲੱਗਣ ਲੱਗ ਪੈਂਦੀ ਹੈ, ਉਹ (ਪਹਿਲਾਂ ਭਾਵੇਂ) ਲਟੋਰ (ਸੀ) ਥੋੜ੍ਹ-ਵਿਤੀ (ਸੀ, ਉਹ) ਮਾਲਕ-ਪ੍ਰਭੂ ਨੂੰ ਪਿਆਰੀ ਲੱਗਣ ਲੱਗ ਪੈਂਦੀ ਹੈ, ਉਹ ਸੋਹਣੀ ਜੀਵ-ਇਸਤ੍ਰੀ ਨਿਮ੍ਰਤਾ ਧਾਰ ਕੇ ਪ੍ਰਭੂ-ਚਰਨਾਂ ਵਿਚ ਮਿਲ ਜਾਂਦੀ ਹੈ ।੧।

(ਹੇ ਸਖੀ !) ਇਕ ਪਰਮਾਤਮਾ ਹੀ ਸਭ ਦਾ ਖਸਮ ਹੈ, ਸਾਰੀਆਂ ਸਖੀਆਂ (ਜੀਵ-ਇਸਤ੍ਰੀਆਂ) ਉਸ ਪਿਆਰੇ ਦੀਆਂ ਹੀ ਹਨ; ਪਰ ਜੇਹੜੀ ਪਤੀ-ਪ੍ਰਭੂ ਨੂੰ ਪਸੰਦ ਆ ਜਾਂਦੀ ਹੈ ਉਹ ਚੰਗੀ ਬਣ ਜਾਂਦੀ ਹੈ ।

ਵਿਚਾਰਾ ਗਰੀਬ ਨਾਨਕ (ਉਸ ਦੇ ਰਸਤੇ ਉਤੇ ਤੁਰਨ ਲਈ) ਕੀਹ ਕਰ ਸਕਦਾ ਹੈ ? ਜੇਹੜੀ ਜੀਵ-ਇਸਤ੍ਰੀ ਹਰੀ-ਪ੍ਰਭੂ ਨੂੰ ਚੰਗੀ ਲੱਗ ਪਏ, ਉਹੀ ਉਸ ਰਸਤੇ ਉਤੇ ਤੁਰ ਸਕਦੀ ਹੈ ।੨।

**ਦੇਵਗੰਧਾਰੀ ॥ ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ ॥ ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥੧॥ ਰਹਾਉ ॥ ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ ॥ ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ ॥੧॥ ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ॥ ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥੨॥੩॥ {ਪੰਨਾ ੫੨੭}**

**ਪਦ ਅਰਥ** :—ਮਨ—ਹੇ ਮਨ ! ਮੁਖਿ—ਮੂੰਹ ਨਾਲ । ਬੋਲੀਐ—ਬੋਲਣਾ ਚਾਹੀਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਚਲੂਲੇ ਰੰਗਿ—ਗੂੜ੍ਹੇ ਰੰਗ ਵਿਚ । ਰਾਤੀ—ਰੰਗੀ ਜਾਂਦੀ ਹੈ । ਚੋਲੀਐ—ਚੋਲੀ, ਹਿਰਦਾ । ਭੀਨੀ—ਭਿੱਜ ਜਾਂਦੀ ਹੈ, ਤਰ ਹੋ ਜਾਂਦੀ ਹੈ ।੧।ਰਹਾਉ।

ਹਉ—ਮੈਂ । ਫਿਰਉ—ਫਿਰਉਂ, ਫਿਰਦੀ ਹਾਂ । ਦਿਵਾਨੀ—ਕਮਲੀ । ਆਵਲ ਬਾਵਲ—ਬਾਵਲੀ, ਝੱਲੀ । ਕਾਰਣਿ—(ਮਿਲਣ) ਵਾਸਤੇ । ਢੋਲੀਐ—ਢੋਲਾ, ਪਿਆਰਾ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਣ ਉੱਡ ਗਿਆ ਹੈ} । ਗੁਲ ਗੋਲੀਐ—ਗੋਲੀਆਂ ਦੀ ਗੋਲੀ ।੧।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਝੋਲੀਐ—ਝੋਲ ਕੇ, ਹਿਲਾ ਕੇ, ਪ੍ਰੇਮ ਨਾਲ । ਪ੍ਰਸਾਦਿ—ਕਿਰਪਾ ਨਾਲ । ਦੇਹਿ—ਸਰੀਰ, ਹਿਰਦਾ । ਟੋਲੀਐ—ਟੋਲ ਕੇ ।੨।

**ਅਰਥ** :—ਹੇ ਮੇਰੇ ਮਨ ! ਮੂੰਹੋਂ ਸਦਾ ਪਰਮਾਤਮਾ ਦਾ ਨਾਮ ਉਚਾਰਨਾ ਚਾਹੀਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜੇਹੜੀ ਜੀਵ-ਇਸਤ੍ਰੀ (ਪ੍ਰਭੂ-ਪ੍ਰੇਮ ਦੇ) ਗੂੜ੍ਹੇ ਰੰਗ ਵਿਚ ਰੰਗੀ ਜਾਂਦੀ ਹੈ ਉਸ ਦੀ ਹਿਰਦਾ-ਚੋਲੀ ਪ੍ਰਭੂ-ਪ੍ਰੇਮ ਨਾਲ ਤਰੋ-ਤਰ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਮੈਂ ਉਸ ਪਿਆਰੇ ਹਰੀ-ਪ੍ਰਭੂ ਨੂੰ ਮਿਲਣ ਵਾਸਤੇ ਕਮਲੀ ਹੋਈ ਫਿਰਦੀ ਹਾਂ, ਝੱਲੀ ਹੋਈ ਫਿਰਦੀ ਹਾਂ । ਜੇ ਕੋਈ ਮੈਨੂੰ ਮੇਰਾ ਪਿਆਰਾ ਪ੍ਰੀਤਮ ਮਿਲਾ ਦੇਵੇ, ਤਾਂ ਮੈਂ ਉਸ ਦੀਆਂ ਗੋਲੀਆਂ ਦੀ ਗੋਲੀ (ਬਣਨ ਨੂੰ ਤਿਆਰ ਹਾਂ) ।੧।

(ਹੇ ਜਿੰਗਿਆਸੂ ਜੀਵ-ਇਸਤ੍ਰੀ !) ਤੂੰ ਆਪਣੇ ਗੁਰੂ ਸਤਪੁਰਖ ਨੂੰ ਪ੍ਰਸੰਨ ਕਰ ਲੈ (ਗੁਰੂ ਦੇ ਦੱਸੇ ਰਸਤੇ ਉਤੇ ਤੁਰਨਾ ਸ਼ੁਰੂ ਕਰ, ਤੇ, ਉਸ ਦਾ ਦਿੱਤਾ ਹੋਇਆ) ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਜਲ ਪ੍ਰੇਮ ਨਾਲ ਪੀਂਦੀ ਰਹੁ (ਇਹੀ ਤਰੀਕਾ ਹੈ ਢੋਲੇ-ਹਰੀ ਨੂੰ ਮਿਲਣ ਦਾ) ।

ਹੇ ਦਾਸ ਨਾਨਕ ! ਗੁਰੂ ਦੀ ਕਿਰਪਾ ਨਾਲ ਹੀ ਪਰਮਾਤਮਾ ਮਿਲਦਾ ਹੈ, ਤੇ ਮਿਲਦਾ ਹੈ ਆਪਣੇ ਹਿਰਦੇ ਵਿਚ ਹੀ ਭਾਲ ਕੀਤਿਆਂ ।੨।੩।

**ਦੇਵਗੰਧਾਰੀ ॥ ਅਬ ਹਮ ਚਲੀ ਠਾਕੁਰ ਪਹਿ ਹਾਰਿ ॥ ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥੧॥ ਰਹਾਉ ॥ ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥ ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥ ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ॥ ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ ॥੨॥੪॥ {ਪੰਨਾ ੫੨੭-੫੨੮}**

**ਪਦ ਅਰਥ** :—ਅਬ—ਹੁਣ । ਪਹਿ—ਪਾਸ, ਕੋਲ । ਹਾਰਿ—ਹਾਰ ਕੇ, ਥੱਕ ਕੇ, ਹੋਰ ਸਾਰੇ ਆਸਰੇ ਛੱਡ ਕੇ । ਜਬ—ਹੁਣ ਜਦੋਂ । ਪ੍ਰਭੂ ਕੀ ਸਰਣਿ—ਹੇ ਪ੍ਰਭੂ ! ਤੇਰੀ ਸਰਨ । ਰਾਖੁ—ਬਚਾ ਲੈ ।੧।ਰਹਾਉ।

ਲੋਕਨ ਕੀ—ਲੋਕਾਂ ਵਾਲੀ । ਉਪਮਾ—ਵਡਿਆਈ । ਤੇ—ਉਹ ਸਾਰੀਆਂ । ਬੈਸੰਤਰਿ—ਅੱਗ ਵਿਚ । ਜਾਰਿ—ਜਾਰਿ ਦੀਈ, ਸਾੜ ਦਿੱਤੀ ਹੈ । ਕਹਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ । ਨੋਟ :— ਇਹ ਧਿਆਨ ਰੱਖਣਾ ਕਿ ਇਹ ਲਫ਼ਜ਼ ਇਥੇ 'ਵਰਤਮਾਨ ਕਾਲ, ਉੱਤਮ ਪੁਰਖ, ਇਕ-ਵਚਨ' ਨਹੀਂ ਹੈ} ਬੇਸ਼ੱਕ ਆਖੇ । ਢਾਰਿ ਦੀਓ—ਢਾਲ ਦਿੱਤਾ ਹੈ, ਭੇਟਾ ਕਰ ਦਿੱਤਾ ਹੈ, ਦੇਹ-ਅੱਧਿਆਸ ਦੂਰ ਕਰ ਦਿੱਤਾ ਹੈ, ਸਰੀਰਕ ਮੋਹ ਛੱਡ ਦਿੱਤਾ ਹੈ ।੧।

ਠਾਕੁਰ ਪ੍ਰਭ—ਹੇ ਠਾਕੁਰ ! ਹੇ ਪ੍ਰਭੂ ! ਰਾਖਹੁ—ਤੂੰ ਰੱਖਦਾ ਹੈਂ । ਧਾਰਿ—ਧਾਰ ਕੇ । ਮੁਰਾਰਿ—ਹੇ ਮੁਰਾਰੀ ! ।੨।

**ਅਰਥ** :—ਹੁਣ ਮੈਂ ਹੋਰ ਸਾਰੇ ਆਸਰੇ ਛੱਡ ਕੇ ਮਾਲਕ-ਪ੍ਰਭੂ ਦੀ ਸਰਨ ਆ ਗਈ ਹਾਂ । ਜਦੋਂ ਹੁਣ, ਹੇ ਪ੍ਰਭੂ ! ਮੈਂ ਤੇਰੀ ਸਰਨ ਆ ਗਈ ਹਾਂ, ਚਾਹੇ ਮੈਨੂੰ ਰੱਖ ਚਾਹੇ ਮਾਰ (ਜਿਵੇਂ ਤੇਰੀ ਰਜ਼ਾ ਹੈ ਮੈਨੂੰ ਉਸੇ ਹਾਲ ਰੱਖ) ।੧।ਰਹਾਉ।

ਦੁਨੀਆ ਵਾਲੀ ਸਿਆਣਪ, ਤੇ, ਦੁਨੀਆ ਵਾਲੀ ਵਡਿਆਈ—ਇਹਨਾਂ ਨੂੰ ਮੈਂ ਅੱਗ ਵਿਚ ਸਾੜ ਦਿੱਤਾ ਹੈ । ਚਾਹੇ ਕੋਈ ਮੈਨੂੰ ਚੰਗਾ ਆਖੇ ਚਾਹੇ ਕੋਈ ਮੰਦਾ ਆਖੇ, ਮੈਂ ਤਾਂ ਆਪਣਾ ਸਰੀਰ (ਠਾਕੁਰ ਦੇ ਚਰਨਾਂ ਵਿਚ) ਭੇਟ ਕਰ ਦਿੱਤਾ ਹੈ ।੧।

ਹੇ ਮਾਲਕ ! ਹੇ ਪ੍ਰਭੂ ! ਜੇਹੜਾ ਭੀ ਕੋਈ (ਵਡ-ਭਾਗੀ) ਤੇਰੀ ਸਰਨ ਆ ਪੈਂਦਾ ਹੈ, ਤੂੰ ਮੇਹਰ ਕਰ ਕੇ ਉਸ ਦੀ ਰੱਖਿਆ ਕਰਦਾ ਹੈਂ । ਹੇ ਦਾਸ ਨਾਨਕ ! (ਆਖ—) ਹੇ ਹਰੀ ਜੀ ! ਹੇ ਮੁਰਾਰੀ ! ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਇੱਜ਼ਤ ਰੱਖ ।੨।੪।

**ਦੇਵਗੰਧਾਰੀ ॥ ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥ ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥੧॥ ਰਹਾਉ ॥ ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ ॥ ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ ॥੧॥ ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮ੍ਾਰੀ ॥੨॥੫॥ {ਪੰਨਾ ੫੨੮}**

**ਪਦ ਅਰਥ** :—ਹਉ—ਮੈਂ । ਦੇਖਿ—ਵੇਖ ਕੇ । ਜੀਵਾ—ਜੀਵਾਂ, ਮੈਂ ਜੀਊਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । ਜਿਸੁ ਹਿਰਦੈ—ਜਿਸ ਦੇ ਹਿਰਦੇ ਵਿਚ । ਨਾਮੁ ਮੁਰਾਰੀ—ਮੁਰਾਰੀ ਦਾ ਨਾਮ {ਮੁਰ—ਅਰਿ, ਮੁਰ-ਦੈਂਤ ਦਾ ਵੈਰੀ, ਪਰਮਾਤਮਾ} ।੧।ਰਹਾਉ।

ਪਾਵਨ—ਪਵਿਤ੍ਰ । ਪੁਰਖ—ਸਰਬ-ਵਿਆਪਕ । ਕਿਉ ਕਰਿ—ਕਿਵੇਂ ? ਮਿਲਹ—ਅਸੀ ਮਿਲੀਏ । ਜੂਠਾਰੀ—ਮਲੀਨ । ਜੀਇ—ਜੀ ਵਿਚ {ਲਫ਼ਜ਼ 'ਜੀਉ' ਤੋਂ ਅਧਿਕਰਣ ਕਾਰਣ, ਇਕ-ਵਚਨ} । ਮੁਖਿ—ਮੂੰਹ ਵਿਚ । ਕਰਮਹੀਣ—ਬਦ-ਕਿਸਮਤ । ਕੂੜਿਆਰੀ—ਕੂੜ ਦੇ ਵਣਜਾਰੇ ।੧।

ਮੁਦ੍ਰ—ਮੁਹਰ, ਚਿੰਨ੍ਹ, ਨਿਸ਼ਾਨ, ਭੇਖ, ਵਿਖਾਵਾ । ਰਿਦ—ਹਿਰਦਾ । ਦੁਸਟ—ਭੈੜ, ਮੰਦੇ ਖ਼ਿਆਲ ।੨।

**ਅਰਥ** :—ਮੈਂ ਉਸ (ਗੁਰੂ, ਸਾਧ) ਤੋਂ ਕੁਰਬਾਨ ਜਾਂਦਾ ਹਾਂ ਜੇਹੜਾ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ । ਉਸ ਗੁਰੂ ਦਾ ਸਾਧੂ ਦਾ ਦਰਸਨ ਕਰ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ ਜਿਸ ਦੇ ਹਿਰਦੇ ਵਿਚ (ਸਦਾ) ਪਰਮਾਤਮਾ ਦਾ ਨਾਮ ਵੱਸਦਾ ਹੈ ।੧।ਰਹਾਉ।

ਹੇ ਸੁਆਮੀ ! ਹੇ ਸਰਬ-ਵਿਆਪਕ ਪ੍ਰਭੂ ! ਤੂੰ ਸਦਾ ਹੀ ਪਵਿਤ੍ਰ ਹੈਂ, ਪਰ ਅਸੀ ਮੈਲੇ ਜੀਵਨ ਵਾਲੇ ਹਾਂ, ਅਸੀ ਤੈਨੂੰ ਕਿਵੇਂ ਮਿਲ ਸਕਦੇ ਹਾਂ ? ਸਾਡੇ ਦਿਲ ਵਿਚ ਕੁਝ ਹੋਰ ਹੁੰਦਾ ਹੈ, ਸਾਡੇ ਮੂੰਹ ਵਿਚ ਕੁਝ ਹੋਰ ਹੁੰਦਾ ਹੈ (ਮੂੰਹੋਂ ਅਸੀ ਕੁਝ ਹੋਰ ਆਖਦੇ ਹਾਂ), ਅਸੀ ਮੰਦ-ਭਾਗੀ ਹਾਂ, ਅਸੀ ਸਦਾ ਕੂੜੀ ਮਾਇਆ ਦੇ ਗਾਹਕ ਬਣੇ ਰਹਿੰਦੇ ਹਾਂ ।੧।

ਹੇ ਹਰੀ ! ਹੇ ਸੁਆਮੀ ! ਤੇਰਾ ਨਾਮ ਸਾਡਾ ਵਿਖਾਵਾ ਹੈ (ਅਸੀ ਵਿਕਾਰੇ ਦੇ ਤੌਰ ਤੇ ਜਪਦੇ ਹਾਂ), ਪਰ ਸਾਡੇ ਹਿਰਦੇ ਵਿਚ ਸਦਾ ਮੰਦੇ ਖ਼ਿਆਲ ਭਰੇ ਰਹਿੰਦੇ ਹਨ । ਹੇ ਦਾਸ ਨਾਨਕ ! (ਆਖ—) ਹੇ ਸੁਆਮੀ ! ਮੈਂ ਤੇਰੀ ਸਰਨ ਆ ਪਿਆ ਹਾਂ, ਜਿਵੇਂ ਹੋ ਸਕੇ ਮੈਨੂੰ (ਇਸ ਪਖੰਡ ਤੋਂ) ਬਚਾ ਲੈ ।੨।੫।

**ਦੇਵਗੰਧਾਰੀ ॥ ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥ ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥੧॥ ਰਹਾਉ ॥ ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥ ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥੧॥ ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ ॥ ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ ॥੨॥੬॥ ਛਕਾ ੧ {ਪੰਨਾ ੫੨੮}**

**ਪਦ ਅਰਥ** :—ਸੁੰਦਰਿ—{ਇਸਤ੍ਰੀ ਲਿੰਗ ਲਫ਼ਜ਼} ਸੋਹਣੀ ਇਸਤ੍ਰੀ । ਨਕਟੀ—ਨਕ ਕੱਟੀ, ਨਕ ਵੱਢੀ, ਬਦ-ਸ਼ਕਲ । ਬੇਸੁਆ—ਕੰਜਰੀ । ਘਰਿ—ਘਰ ਵਿਚ । ਜਮਤੁ ਹੈ—ਜੰਮ ਪੈਂਦਾ ਹੈ । ਪਰਿਓ ਹੈ—ਪੈ ਜਾਂਦਾ ਹੈ । ਧ੍ਰਕਟੀ—ਧਰਕਟ ਇਸਤ੍ਰੀ ਦਾ ਪੁੱਤਰ, ਵਿਭਚਾਰਨ ਦਾ ਪੁਤ੍ਰ, ਹਰਾਮੀ ।੧।ਰਹਾਉ।

ਹਿਰਦੈ—ਹਿਰਦੇ ਵਿਚ । ਸੁਆਮੀ—ਮਾਲਕ ਪ੍ਰਭੂ । ਤੇ—ਉਹ ਬੰਦੇ । ਬਿਗੜ ਰੂਪ—ਬਿਗੜੀ ਹੋਈ ਸ਼ਕਲ ਵਾਲੇ, ਬਦ-ਸ਼ਕਲ । ਬੇਰਕਟੀ—{ਰਕਟ—ਰਕਤ, ਰੱਤ, ਲਹੂ} ਵਿਗੜੀ ਹੋਈ ਰੱਤ ਵਾਲੇ, ਕੋਹੜੀ । ਭ੍ਰਸਟੀ—ਵਿਕਾਰਾਂ ਵਿਚ ਡਿੱਗਾ ਹੋਇਆ, ਗੰਦੇ ਆਚਰਨ ਵਾਲਾ ।੧।

ਪਗ—ਪੈਰ । ਚਕਟੀ—ਚੱਟੇ {ਚਟਕੀ}, ਪਰਸੇ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਮਿਲਿ—ਮਿਲ ਕੇ । ਛੁਕਟੀ—{ਛੁਟਕੀ} ਵਿਕਾਰਾਂ ਤੋਂ ਬਚ ਜਾਂਦੇ ਹਨ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਇਹ ਸੋਹਣੀ (ਮਨੁੱਖੀ) ਕਾਂਇਆਂ ਬਦ-ਸ਼ਕਲ ਹੀ ਜਾਣੋ । ਜਿਵੇਂ ਜੇ ਕਿਸੇ ਕੰਜਰੀ ਦੇ ਘਰ ਪੁੱਤਰ ਜੰਮ ਪਏ, ਤਾਂ ਉਸ ਦਾ ਨਾਮ ਹਰਾਮੀ ਪੈ ਜਾਂਦਾ ਹੈ (ਭਾਵੇਂ ਉਹ ਸ਼ਕਲੋਂ ਸੋਹਣਾ ਭੀ ਪਿਆ ਹੋਵੇ) ।੧।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਮਾਲਕ-ਪ੍ਰਭੂ ਨਹੀਂ (ਚੇਤੇ) ਉਹ ਮਨੁੱਖ ਬਦ-ਸ਼ਕਲ ਹਨ; ਉਹ ਕੋਹੜੀ ਹਨ । ਜਿਵੇਂ ਕੋਈ ਗੁਰੂ ਤੋਂ ਬੇ-ਮੁਖ ਮਨੁੱਖ (ਭਾਵੇਂ ਚਤੁਰਾਈ ਦੀਆਂ) ਬਹੁਤ ਗੱਲਾਂ ਕਰਨੀਆਂ ਜਾਣਦਾ ਹੋਵੇ (ਲੋਕਾਂ ਨੂੰ ਭਾਵੇਂ ਪਤਿਆ ਲਏ, ਪਰ) ਪਰਮਾਤਮਾ ਦੀ ਦਰਗਾਹ ਵਿਚ ਉਹ ਭ੍ਰਸ਼ਟਿਆ ਹੋਇਆ ਹੀ (ਗਿਣਿਆ ਜਾਂਦਾ) ਹੈ ।੧।

ਹੇ ਨਾਨਕ ! (ਆਖ—) ਜਿਨ੍ਹਾਂ ਮਨੁੱਖਾਂ ਉਤੇ ਪਿਆਰਾ ਪ੍ਰਭੂ ਦਇਆਵਾਨ ਹੁੰਦਾ ਹੈ ਉਹ ਮਨੁੱਖ ਸੰਤ ਜਨਾਂ ਦੇ ਪੈਰ ਪਰਸਦੇ ਰਹਿੰਦੇ ਹਨ । ਗੁਰੂ ਦੀ ਸੰਗਤਿ ਵਿਚ ਮਿਲ ਕੇ ਵਿਕਾਰੀ ਮਨੁੱਖ ਭੀ ਚੰਗੇ ਆਚਰਨ ਵਾਲੇ ਬਣ ਜਾਂਦੇ ਹਨ, ਗੁਰੂ ਦੇ ਪਾਏ ਹੋਏ ਪੂਰਨਿਆਂ ਉੱਤੇ ਤੁਰ ਕੇ ਉਹ ਵਿਕਾਰਾਂ ਦੇ ਪੰਜੇ ਵਿਚੋਂ ਬਚ ਨਿਕਲਦੇ ਹਨ ।੨।੯।ਛਕਾ ੧।

ਛਕਾ—ਛੱਕਾ, ਛੇ ਸ਼ਬਦਾਂ ਦਾ ਸੰਗ੍ਰਹ ।

ਨੋਟ :—ਸਿਰਲੇਖ ਵਿਚ ਸਿਰਫ਼ ਪਹਿਲੇ ਸ਼ਬਦ ਦੇ ਨਾਲ ਹੀ ਲਫ਼ਜ਼ 'ਮਹਲਾ ੪' ਵਰਤਿਆ ਗਿਆ ਹੈ । ਫਿਰ ਕਿਤੇ ਨਹੀਂ, ਅਖ਼ੀਰਲੇ ਲਫ਼ਜ਼ 'ਛਕਾ ੧' ਨੇ ਹੀ ਕੰਮ ਸਾਰ ਦਿੱਤਾ ਹੈ ।

**ਦੇਵਗੰਧਾਰੀ ਮਹਲਾ ੫ ਘਰੁ ੨**
**ੴ ਸਤਿਗੁਰ ਪ੍ਰਸਾਦਿ ॥ ਮਾਈ ਗੁਰ ਚਰਣੀ ਚਿਤੁ ਲਾਈਐ ॥ ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥ ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ ॥ ਘਟਿ ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ ॥੧॥ ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥ ਸੁਖਦਾਤੇ ਦੁਖਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ ॥੨॥੧॥ {ਪੰਨਾ ੫੨੯}**

**ਪਦ ਅਰਥ** :—ਮਾਈ—ਹੇ ਮਾਂ ! ਲਾਈਐ—ਜੋੜਨਾ ਚਾਹੀਦਾ ਹੈ । ਕਮਲੁ—ਕੌਲ-ਫੁੱਲ । ਪਰਗਾਸੇ—ਖਿੜ ਪੈਂਦਾ ਹੈ ।੧।ਰਹਾਉ।

ਅੰਤਰਿ—(ਸਰੀਰਾਂ ਦੇ) ਅੰਦਰ । ਸਭ ਮਹਿ—ਸਾਰੀ ਸ੍ਰਿਸ਼ਟੀ ਵਿਚ । ਘਟਿ ਅਵਘਟਿ—ਹਰੇਕ ਸਰੀਰ ਵਿਚ । ਸਭ ਠਾਈ—ਸਭ ਥਾਵਾਂ ਵਿਚ । ਦਿਖਾਈਐ—ਦਿਖਾਈ ਦੇਂਦਾ ਹੈ ।੧।

ਉਸਤਤਿ—ਵਡਿਆਈ, ਸਿਫ਼ਤਿ-ਸਾਲਾਹ । ਮੁਨਿ ਕੇਤੇ—ਬੇਅੰਤ ਮੁਨੀ । ਕਤਹੂ—ਕਿਸੇ ਪਾਸੋਂ ਭੀ । ਸੁਖ ਦਾਤੇ—ਹੇ ਸੁਖ ਦੇਣ ਵਾਲੇ ! ਦੁਖ ਭੰਜਨ—ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਸਦ—ਸਦਾ ।੨।

**ਅਰਥ** :—ਹੇ ਮਾਂ ! ਗੁਰੂ ਦੇ ਚਰਨਾਂ ਵਿਚ ਚਿੱਤ ਜੋੜਨਾ ਚਾਹੀਦਾ ਹੈ । (ਗੁਰੂ ਦੀ ਰਾਹੀਂ ਜਦੋਂ) ਪਰਮਾਤਮਾ ਦਇਆਵਾਨ ਹੁੰਦਾ ਹੈ, ਤਾਂ (ਹਿਰਦੇ ਦਾ) ਕੌਲ-ਫੁੱਲ ਖਿੜ ਪੈਂਦਾ ਹੈ । ਹੇ ਮਾਂ ! ਸਦਾ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ ।੧।ਰਹਾਉ।

ਹੇ ਮਾਂ ! ਸਰੀਰਾਂ ਦੇ ਅੰਦਰ ਇਕ ਪਰਮਾਤਮਾ ਹੀ ਵੱਸ ਰਿਹਾ ਹੈ, ਬਾਹਰ ਸਾਰੇ ਜਗਤ-ਖਿਲਾਰੇ ਵਿਚ ਭੀ ਇਕ ਪਰਮਾਤਮਾ ਹੀ ਵੱਸ ਰਿਹਾ ਹੈ, ਸਾਰੀ ਸ੍ਰਿਸ਼ਟੀ ਵਿਚ ਉਹੀ ਇਕ ਵਿਆਪਕ ਹੈ । ਹਰੇਕ ਸਰੀਰ ਵਿਚ ਹਰ ਥਾਂ ਸਰਬ-ਵਿਆਪਕ ਪਰਮਾਤਮਾ ਹੀ (ਵੱਸਦਾ) ਦਿੱਸ ਰਿਹਾ ਹੈ ।੧।

ਹੇ ਪ੍ਰਭੂ ! ਬੇਅੰਤ ਰਿਸ਼ੀ ਮੁਨੀ, ਤੇ, ਬੇਅੰਤ (ਤੇਰੇ) ਸੇਵਕ ਤੇਰੀ ਵਡਿਆਈ ਕਰਦੇ ਆ ਰਹੇ ਹਨ, ਕਿਸੇ ਪਾਸੋਂ ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਿਆ । ਹੇ ਦਾਸ ਨਾਨਕ ! (ਆਖ—) ਹੇ ਸੁਖ ਦੇਣ ਵਾਲੇ ! ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਤੈਥੋਂ ਸਦਾ ਸਦਕੇ ਜਾਣਾ ਚਾਹੀਦਾ ਹੈ ।੨।੧।

**ਦੇਵਗੰਧਾਰੀ ॥ ਮਾਈ ਹੋਨਹਾਰ ਸੋ ਹੋਈਐ ॥ ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ ॥੧॥ ਰਹਾਉ ॥ ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ ॥ ਕਬਹੂ ਮੈਲੁ ਭਰੇ ਅਭਿਮਾਨੀ ਕਬ**

**ਸਾਧੂ ਸੰਗਿ ਧੋਈਐ ॥੧॥ ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ ॥੨॥੨॥ {ਪੰਨਾ ੫੨੮}**

**ਪਦ ਅਰਥ** :—ਮਾਈ—ਹੇ ਮਾਂ ! ਹੋਨਹਾਰ—ਜੋ (ਪ੍ਰਭੂ ਦੇ ਹੁਕਮ ਵਿਚ) ਜ਼ਰੂਰ ਵਾਪਰਨੀ ਹੈ । ਰਾਚਿ ਰਹਿਓ—ਰੁੱਝਾ ਹੋਇਆ ਹੈ । ਰਚਨਾ—ਖੇਡ । ਕਹਾ—ਕਿਤੇ । ਖੋਈਐ—ਖੋਹ ਰਿਹਾ ਹੈ ।੧।ਰਹਾਉ।

ਕਹ—ਕਿਤੇ । ਫੂਲਹਿ—ਵਧਦੇ ਫੁਲਦੇ ਹਨ । ਬਿਖੈ—ਵਿਸ਼ੇ-ਵਿਕਾਰ । ਸੋਗ—ਗ਼ਮ । ਹਸਨੋ—ਹਾਸਾ । ਕਬ—ਕਦੇ । ਰੋਈਐ—ਰੋਈਦਾ ਹੈ । ਭਰੇ—ਲਿਬੜੇ ਹੋਏ । ਅਭਿਮਾਨੀ—ਅਹੰਕਾਰੀ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ ।੧।

ਮੇਟੈ—ਮਿਟਾ ਸਕਦਾ । ਅਲੋਈਐ—ਵੇਖੀਦਾ ਹੈ । ਕਹੁ—ਆਖ । ਜਿਹ ਪ੍ਰਸਾਦਿ—ਜਿਸ ਦੀ ਕਿਰਪਾ ਨਾਲ । ਸੁਖਿ—ਆਤਮਕ ਆਨੰਦ ਵਿਚ । ਸੋਈਐ—ਲੀਨ ਰਹਿ ਸਕੀਦਾ ਹੈ ।੨।

**ਅਰਥ** :—ਹੇ ਮਾਂ ! (ਜਗਤ ਵਿਚ) ਉਹੀ ਕੁਝ ਵਰਤ ਰਿਹਾ ਹੈ ਜੋ (ਪਰਮਾਤਮਾ ਦੀ ਰਜ਼ਾ ਅਨੁਸਾਰ) ਜ਼ਰੂਰ ਵਾਪਰਨਾ ਹੈ । ਪਰਮਾਤਮਾ ਆਪ ਆਪਣੀ ਇਸ ਜਗਤ-ਖੇਡ ਵਿਚ ਰੁੱਝਾ ਪਿਆ ਹੈ, ਕਿਤੇ ਲਾਭ ਦੇ ਰਿਹਾ ਹੈ, ਕਿਤੇ ਕੁਝ ਖੋਹ ਰਿਹਾ ਹੈ ।੧।ਰਹਾਉ।

ਹੇ ਮਾਂ ! (ਜਗਤ ਵਿਚ) ਕਿਤੇ ਖ਼ੁਸ਼ੀਆਂ ਵਧ ਫੁਲ ਰਹੀਆਂ ਹਨ, ਕਿਤੇ ਵਿਸ਼ੇ-ਵਿਕਾਰਾਂ ਦੇ ਕਾਰਨ ਗ਼ਮ-ਚਿੰਤਾ ਵਧ ਰਹੇ ਹਨ । ਕਿਤੇ ਹਾਸਾ ਹੋ ਰਿਹਾ ਹੈ, ਕਿਤੇ ਰੋਣਾ ਪਿਆ ਹੋਇਆ ਹੈ । ਕਿਤੇ ਕੋਈ ਅਹੰਕਾਰੀ ਮਨੁੱਖ ਹਉਮੈ ਦੀ ਮੈਲ ਨਾਲ ਲਿਬੜੇ ਪਏ ਹਨ, ਕਿਤੇ ਗੁਰੂ ਦੀ ਸੰਗਤਿ ਵਿਚ ਬੈਠ ਕੇ (ਹਉਮੈ ਦੀ ਮੈਲ ਨੂੰ) ਧੋਤਾ ਜਾ ਰਿਹਾ ਹੈ ।੧।

(ਹੇ ਮਾਂ ! ਜਗਤ ਵਿਚ ਪਰਮਾਤਮਾ ਤੋਂ ਬਿਨਾ) ਕੋਈ ਦੂਜਾ ਨਹੀਂ ਦਿੱਸਦਾ, ਕੋਈ ਜੀਵ ਉਸ ਪਰਮਾਤਮਾ ਦਾ ਕੀਤਾ (ਹੁਕਮ) ਮਿਟਾ ਨਹੀਂ ਸਕਦਾ ।

ਹੇ ਨਾਨਕ ! ਆਖ—ਮੈਂ ਉਸ ਗੁਰੂ ਤੋਂ ਕੁਰਬਾਨ ਹਾਂ ਜਿਸ ਦੀ ਕਿਰਪਾ ਨਾਲ (ਪਰਮਾਤਮਾ ਦੀ ਰਜ਼ਾ ਵਿਚ ਰਹਿ ਕੇ) ਆਤਮਕ ਆਨੰਦ ਵਿਚ ਲੀਨ ਰਹਿ ਸਕੀਦਾ ਹੈ ।੨।੨।

**ਦੇਵਗੰਧਾਰੀ ॥ ਮਾਈ ਸੁਨਤ ਸੋਚ ਭੈ ਡਰਤ ॥ ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ ॥੧॥ ਰਹਾਉ ॥ ਜੋ ਜੋ ਕਹੈ ਸੋਈ ਭਲ ਮਾਨਉ ਨਾਹਿਨ ਕਾਬੋਲ ਕਰਤ ॥ ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ ॥੧॥ ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ ॥ ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ, ਅਨਦਰੂਪ ਸੁਆਮੀ ਭਰਤ ॥੨॥੩॥ {ਪੰਨਾ ੫੨੯}**

**ਪਦ ਅਰਥ** :—ਮਾਈ—ਹੇ ਮਾਂ ! ਸੋਚ—ਚਿੰਤਾ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਅਨੇਕਾਂ ਡਰ-ਸਹਮ । ਤਜਉ—ਤਜਉਂ, ਮੈਂ ਛੱਡ ਦਿਆਂ । ਪਰਤ—ਪਈ ਰਹਿ ਕੇ ।੧।ਰਹਾਉ।

ਭਲ—ਭਲਾ । ਮਾਨਉ—ਮਾਨਉਂ, ਮੰਨਦੀ ਹਾਂ । ਨਾਹਿਨ—ਨਾਹੀਂ । ਕਾਬੋਲ—ਕਬੋਲ, ਉਲਟਾ ਬੋਲ, ਖਰ੍ਹਵਾ ਬੋਲ । ਨਿਮਖ—ਅੱਖ ਝਮਕਣ ਜਿਤਨਾ ਸਮਾ । ਬਿਸਰਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਕਿਤੇ ਵਿਸਰ ਜਾਏ । ਹੀਏ ਮੋਰੇ ਤੇ—ਮੇਰੇ ਹਿਰਦੇ ਤੋਂ । ਹੀਆ—ਹਿਰਦਾ । ਜਾਈ—ਜਾਈਂ । ਹਉ—ਮੈਂ ।੧।

ਸੁਖਦਾਈ—ਸੁਖ ਦੇਣ ਵਾਲਾ । ਇਆਨਪ—ਅੰਞਾਣਪੁਣਾ । ਜਰਤ—ਜਰਦਾ, ਸਹਾਰਦਾ । ਨਿਰਗੁਨਿ—{ਇਸਤ੍ਰੀ ਲਿੰਗ} ਗੁਣ-ਹੀਨ । ਕਰੂਪਿ—ਭੈੜੇ ਰੂਪ ਵਾਲੀ । ਹਉ—ਮੈਂ । ਭਰਤ—ਭਰਤਾ, ਖਸਮ ।੨।

**ਅਰਥ** :—ਹੇ ਮਾਂ ! (ਖਸਮ-ਪ੍ਰਭੂ ਦੀ ਸਰਨ ਨਾਹ ਪੈਣ ਵਾਲੀਆਂ ਦੀ ਦਸ਼ਾ) ਸੁਣ ਕੇ ਮੈਨੂੰ ਸੋਚਾਂ ਫੁਰਦੀਆਂ ਹਨ, ਮੈਨੂੰ ਡਰ-ਸਹਮ ਵਾਪਰਦੇ ਹਨ, ਮੈਂ ਡਰਦੀ ਹਾਂ (ਕਿ ਕਿਤੇ ਮੇਰਾ ਭੀ ਇਹ ਹਾਲ ਨਾਹ ਹੋਵੇ । ਇਸ ਵਾਸਤੇ ਮੇਰੀ ਸਦਾ ਇਹ ਤਾਂਘ ਰਹਿੰਦੀ ਹੈ ਕਿ) ਮਾਲਕ-ਪ੍ਰਭੂ ਦੀ ਸਰਨ ਪਈ ਰਹਿ ਕੇ ਮੈਂ (ਆਪਣੇ ਅੰਦਰੋਂ) ਮੇਰ-ਤੇਰ ਗਵਾ ਦਿਆਂ, ਅਹੰਕਾਰ ਤਿਆਗ ਦਿਆਂ ।੧।ਰਹਾਉ।

ਹੇ ਮਾਂ ! ਪ੍ਰਭੂ-ਪਤੀ ਜੇਹੜਾ ਜੇਹੜਾ ਹੁਕਮ ਕਰਦਾ ਹੈ, ਮੈਂ ਉਸੇ ਨੂੰ ਭਲਾ ਮੰਨਦੀ ਹਾਂ, ਮੈਂ (ਉਸ ਦੀ ਰਜ਼ਾ ਬਾਰੇ) ਕੋਈ ਉਲਟਾ ਬੋਲ ਨਹੀਂ ਬੋਲਦੀ । (ਹੇ ਮਾਂ ! ਮੇਰੀ ਸਦਾ ਇਹ ਅਰਦਾਸਿ ਹੈ ਕਿ) ਅੱਖ ਝਮਕਣ ਦੇ ਸਮੇ ਲਈ ਭੀ ਉਹ ਪ੍ਰਭੂ-ਪਤੀ ਮੇਰੇ ਹਿਰਦੇ ਤੋਂ ਨਾਹ ਵਿਸਰੇ, (ਉਸ ਦੇ) ਭੁਲਾਇਆਂ ਮੈਨੂੰ ਆਤਮਕ ਮੌਤ ਆ ਜਾਂਦੀ ਹੈ ।੧।

ਹੇ ਮਾਂ ! ਉਹ ਸਰਬ-ਵਿਆਪਕ ਕਰਤਾਰ ਪ੍ਰਭੂ (ਮੈਨੂੰ) ਸਾਰੇ ਸੁਖ ਦੇਣ ਵਾਲਾ ਹੈ, ਮੇਰੇ ਅੰਞਾਣਪੁਣੇ ਨੂੰ ਉਹ ਬਹੁਤ ਸਹਾਰਦਾ ਰਹਿੰਦਾ ਹੈ । ਹੇ ਨਾਨਕ ! (ਆਖ—ਹੇ ਮਾਂ !) ਮੈਂ ਗੁਣ-ਹੀਨ ਹਾਂ, ਮੈਂ ਕੋਝੀ ਸ਼ਕਲ ਵਾਲੀ ਹਾਂ, ਮੇਰੀ ਉੱਚੀ ਕੁਲ ਭੀ ਨਹੀਂ ਹੈ; ਪਰ, ਮੇਰਾ ਖਸਮ-ਪ੍ਰਭੂ ਸਦਾ ਖਿੜੇ ਮੱਥੇ ਰਹਿਣ ਵਾਲਾ ਹੈ ।੨।੩।

**ਦੇਵਗੰਧਾਰੀ ॥ ਮਨ ਹਰਿ ਕੀਰਤਿ ਕਰਿ ਸਦ ਹੂੰ ॥ ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭ ਹੂੰ ॥੧॥ ਰਹਾਉ ॥ ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬ ਹੂੰ ॥ ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬ ਹੂੰ ॥੧॥ ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬ ਹੂ ॥ ਕਹੁ ਨਾਨਕ ਮੇਰੇ ਪੂਰੇ ਮਨੋਰਥ ਸਾਧ ਸੰਗਿ ਤਜਿ ਲਬ ਹੂੰ ॥੨॥੪॥ {ਪੰਨਾ ੫੨੯}**

**ਪਦ ਅਰਥ** :—ਮਨ—ਹੇ ਮਨ ! ਕੀਰਤਿ—ਸਿਫ਼ਤਿ-ਸਾਲਾਹ । ਸਦ ਹੂੰ—ਸਦਾ ਹੀ । ਉਧਾਰੈ—(ਸੰਸਾਰ-ਸਮੁੰਦਰ ਤੋਂ) ਬਚਾ ਲੈਂਦਾ ਹੈ । ਬਚਨ—ਉੱਚੀ ਜਾਤਿ ਵਾਲਿਆਂ ਨੂੰ । ਅਬਰਨਾ—ਨੀਵੀਂ ਜਾਤਿ ਵਾਲਿਆਂ ਨੂੰ । ਸਭ ਹੂੰ—ਸਭਨਾਂ ਨੂੰ ।੧।ਰਹਾਉ।

ਜਹ ਤੇ—ਜਿਥੋਂ, ਜਿਸ ਥਾਂ ਤੋਂ । ਤਹੀ—ਉਸ ਥਾਂ ਵਿਚ ਹੀ । ਬਿਧਿ—ਤਰੀਕਾ । ਤਬ ਹੂੰ—ਤਦੋਂ ਹੀ । ਜਹਾ ਜਹਾ—ਜਿੱਥੇ ਜਿੱਥੇ । ਦੇਹੀ—ਸਰੀਰ । ਕਬ ਹੂੰ—ਕਦੇ ਭੀ ।੧।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਸੰਗਿ—ਸੰਗਤਿ ਵਿਚ । ਤਜਿ—ਤਿਆਗ ਕੇ । ਲਬ—ਲਾਲਚ ।੨।

**ਅਰਥ** :—ਹੇ (ਮੇਰੇ) ਮਨ ! ਸਦਾ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੁ । (ਸਿਫ਼ਤਿ-ਸਾਲਾਹ ਦੇ ਗੀਤ) ਗਾਣ ਵਾਲਿਆਂ ਨੂੰ, ਸੁਣਨ ਵਾਲਿਆਂ ਨੂੰ, ਨਾਮ ਜਪਣ ਵਾਲਿਆਂ ਨੂੰ, ਸਭਨਾਂ ਨੂੰ (ਚਾਹੇ ਉਹ) ਉੱਚੀ ਜਾਤਿ ਵਾਲੇ (ਹੋਣ, ਚਾਹੇ) ਨੀਵੀਂ ਜਾਤਿ ਵਾਲੇ—ਸਭਨਾਂ ਨੂੰ ਪਰਮਾਤਮਾ ਸੰਸਾਰ-ਸਮੁੰਦਰ ਤੋਂ ਬਚਾ ਲੈਂਦਾ ਹੈ ।੧।ਰਹਾਉ।

(ਹੇ ਮੇਰੇ ਮਨ ! ਜਦੋਂ ਸਿਫ਼ਤਿ-ਸਾਲਾਹ ਕਰਦੇ ਰਹੀਏ) ਤਦੋਂ ਹੀ ਇਹ ਵਿਧੀ ਸਮਝ ਵਿਚ ਆਉਂਦੀ ਹੈ ਕਿ ਜਿਸ ਪ੍ਰਭੂ ਤੋਂ ਜੀਵ ਪੈਦਾ ਹੁੰਦਾ ਹੈ (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਉਸੇ ਵਿਚ ਲੀਨ ਹੋ ਜਾਂਦਾ ਹੈ । (ਹੇ ਮਨ !) ਜਿੱਥੇ ਜਿੱਥੇ ਭੀ ਪਰਮਾਤਮਾ ਨੇ ਸਰੀਰ-ਰਚਨਾ ਕੀਤੀ ਹੈ, ਕਦੇ ਭੀ ਕੋਈ ਸਦਾ ਇਥੇ ਟਿਕਿਆ ਨਹੀਂ ਰਹਿ ਸਕਦਾ ।੧।

(ਹੇ ਮੇਰੇ ਮਨ ! ਸਦਾ ਸਿਫ਼ਤਿ-ਸਾਲਾਹ ਕਰਦਾ ਰਹੁ) ਪਰਮਾਤਮਾ ਜਦੋਂ ਦਇਆਵਾਨ ਹੁੰਦਾ ਹੈ (ਉਸ ਦੀ ਮੇਹਰ ਨਾਲ) ਆਨੰਦ (ਹਿਰਦੇ ਵਿਚ) ਆ ਵੱਸਦਾ ਹੈ, ਤੇ, ਸਾਰੇ ਡਰ ਭਰਮ ਨਾਸ ਹੋ ਜਾਂਦੇ ਹਨ । ਹੇ ਨਾਨਕ ! ਆਖ—ਸਾਧ ਸੰਗਤਿ ਵਿਚ (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਲਾਲਚ ਤਿਆਗ ਕੇ ਮੇਰੇ ਸਾਰੇ ਮਨੋਰਥ ਪੂਰੇ ਹੋ ਗਏ ਹਨ ।੨।੪।

**ਦੇਵਗੰਧਾਰੀ ॥ ਮਨ ਜਿਉ ਅਪੁਨੇ ਪ੍ਰਭ ਭਾਵਉ ॥ ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ॥੧॥ ਰਹਾਉ ॥ ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ ॥ ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ ॥੧॥ ਦਾਸਨ ਦਾਸੁ ਰੇਣੁ ਦਾਸਨ ਕੀ ਜਨ ਕੀ ਟਹਲ ਕਮਾਵਉ ॥ ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ ॥੨॥੫॥ {ਪੰਨਾ ੫੨੯}**

**ਪਦ ਅਰਥ** :—ਮਨ—ਹੇ ਮਨ ! ਜਿਉ—ਜਿਵੇਂ ਹੋ ਸਕੇ । ਪ੍ਰਭ ਭਾਵਉ—ਪ੍ਰਭੂ ਨੂੰ ਚੰਗਾ ਲੱਗ ਪਵਾਂ । ਨਾਨ੍ਹਾ—ਨੰਨ੍ਹਾ, ਨਿੱਕਾ ਜਿਹਾ, ਨਿਮਾਣਾ । ਹੋਇ—ਹੋ ਕੇ । ਬੁਲਾਵਉ—ਬੁਲਾਵਉਂ, ਮੈਂ ਬੁਲਾਂਦਾ ਹਾਂ ।੧।ਰਹਾਉ।

ਅਡੰਬਰ—ਪਸਾਰੇ । ਬਿਰਥੇ—ਵਿਅਰਥ । ਤਾ ਸਿਉ—ਉਹਨਾਂ ਨਾਲ । ਘਟਾਵਉ—ਮੈਂ ਘਟਾਂਦਾ ਹਾਂ । ਮਾਨੈ—ਮੰਨਦਾ ਹੈ । ਪਾਵਉ—ਪਾਵਉਂ, ਮੈਂ ਪਾਂਦਾ ਹਾਂ, ਮੈਂ ਪ੍ਰਾਪਤ ਕਰਦਾ ਹਾਂ ।੧।

ਰੇਣੁ—ਚਰਨ-ਧੂੜ । ਕਮਾਵਉ—ਕਮਾਵਉਂ, ਮੈਂ ਕਮਾਂਦਾ ਹਾਂ । ਜੀਵਉ—ਜੀਵਉਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਮੁਖਹੁ—ਮੂੰਹ ਨਾਲ । ਬੁਲਾਵਉ—ਮੈਂ ਬੁਲਾਂਦਾ ਹਾਂ ।੨।

**ਅਰਥ** :—ਹੇ ਮੇਰੇ ਮਨ ! ਮੈਂ ਨੀਵਿਆਂ ਤੋਂ ਨੀਵਾਂ ਹੋ ਕੇ, ਬਹੁਤ ਨੀਵਾਂ ਹੋ ਕੇ, ਨਿਮਾਣਾ ਹੋ ਕੇ, ਗ਼ਰੀਬ ਬਣ ਕੇ, ਆਪਣੇ ਪ੍ਰਭੂ ਅੱਗੇ ਅਰਜ਼ੋਈ ਕਰਦਾ ਰਹਿੰਦਾ ਹਾਂ, (ਤਾ ਕਿ) ਜਿਵੇਂ ਭੀ ਹੋ ਸਕੇ ਮੈਂ ਆਪਣੇ ਉਸ ਪ੍ਰਭੂ ਨੂੰ ਚੰਗਾ ਲੱਗਣ ਲੱਗ ਪਵਾਂ ।੧।ਰਹਾਉ।

ਹੇ ਮੇਰੇ ਮਨ ! ਮਾਇਆ ਦੇ ਇਹ ਅਨੇਕਾਂ ਖਿਲਾਰੇ ਵਿਅਰਥ ਹਨ (ਕਿਉਂਕਿ ਇਹਨਾਂ ਨਾਲੋਂ ਸਾਥ ਟੁੱਟ ਜਾਣਾ ਹੈ), ਮੈਂ ਇਹਨਾਂ ਨਾਲੋਂ ਆਪਣਾ ਪਿਆਰ ਘਟਾਈ ਜਾ ਰਿਹਾ ਹਾਂ, (ਮੈਂ ਇਹੀ ਸਮਝਦਾ ਹਾਂ ਕਿ) ਜਿਵੇਂ ਮੇਰਾ ਆਪਣਾ-ਮਾਲਕ ਪ੍ਰਭੂ ਸੁਖ ਮੰਨਦਾ ਹੈ, ਮੈਂ ਭੀ ਉਸੇ ਵਿਚ (ਸੁਖ ਮੰਨ ਕੇ) ਇੱਜ਼ਤ ਪ੍ਰਾਪਤ ਕਰਦਾ ਹਾਂ ।੧।

ਹੇ ਨਾਨਕ ! (ਆਖ—) ਮੈਂ ਆਪਣੇ ਪ੍ਰਭੂ ਦੇ ਦਾਸਾਂ ਦੇ ਦਾਸਾਂ ਦੀ ਚਰਨ-ਧੂੜ ਮੰਗਦਾ ਹਾਂ, ਮੈਂ ਪ੍ਰਭੂ ਦੇ ਸੇਵਕਾਂ ਦੀ ਸੇਵਾ ਕਰਦਾ ਹਾਂ, ਸਾਰੇ ਸੁਖ ਸਾਰੀਆਂ ਵਡਿਆਈਆਂ ਮੈਂ ਇਸੇ ਵਿਚ ਹੀ ਸਮਝਦਾ ਹਾਂ । ਜਦੋਂ ਮੈਂ ਆਪਣੇ ਪ੍ਰਭੂ ਨੂੰ ਮੂੰਹ ਨਾਲ ਬੁਲਾਂਦਾ ਹਾਂ ਮੈਂ ਆਤਮਕ ਜੀਵਨ ਹਾਸਲ ਕਰ ਲੈਂਦਾ ਹਾਂ ।੨।੫।

**ਦੇਵਗੰਧਾਰੀ ॥ ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥ ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥੧॥ ਰਹਾਉ ॥ ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ ॥ ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ ॥੧॥ ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ ॥ ਮਾਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪਿ ਉਧਾਰਿਓ ॥੨॥੬॥ {ਪੰਨਾ ੫੨੯}**

**ਪਦ ਅਰਥ** :—ਤਉ ਪ੍ਰਸਾਦਿ—ਤਵ ਪ੍ਰਸਾਦਿ, ਤੇਰੀ ਕਿਰਪਾ ਨਾਲ । ਭ੍ਰਮੁ—ਭਟਕਣਾ । ਡਾਰਿਓ—ਦੂਰ ਕਰ ਦਿੱਤੀ ਹੈ । ਤੇ—ਤੋਂ, ਨਾਲ । ਸਭੁ ਕੋ—ਹਰੇਕ ਜੀਵ । ਇਹੈ—ਇਹ ਹੀ ।੧।ਰਹਾਉ।

ਕੋਟਿ—ਕ੍ਰੋੜਾਂ । ਪਰਾਧ—ਅਪਰਾਧ, ਪਾਪ । ਦਰਸਨਿ—ਦਰਸਨ ਨਾਲ । ਉਤਾਰਿਓ—ਲਾਹ ਲਿਆ ਹੈ । ਬਿਦਾਰਿਓ—ਨਾਸ ਕਰ ਲਿਆ ਹੈ ।੧।

ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਬਿਸਾਰਿਓ—ਭੁਲਾ ਲਿਆ ਹੈ । ਬੰਧ—ਬੰਧਨ । ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਉਧਾਰਿਓ—ਬਚਾ ਲਿਆ ਹੈ ।੨।

**ਅਰਥ** :—ਹੇ ਪ੍ਰਭੂ ਜੀ ! ਤੇਰੀ ਮੇਹਰ ਨਾਲ ਮੈਂ ਆਪਣੇ ਮਨ ਦੀ ਭਟਕਣਾ ਦੂਰ ਕਰ ਲਈ ਹੈ, ਤੇਰੀ ਹੀ ਕਿਰਪਾ ਨਾਲ ਮੈਂ ਆਪਣੇ ਮਨ ਵਿਚ ਇਹ ਨਿਸ਼ਚਾ ਬਣਾ ਲਿਆ ਹੈ ਕਿ (ਤੇਰਾ ਪੈਦਾ ਕੀਤਾ ਹੋਇਆ) ਹਰੇਕ ਪ੍ਰਾਣੀ ਮੇਰਾ ਆਪਣਾ ਹੀ ਹੈ ।੧।ਰਹਾਉ।

ਹੇ ਪ੍ਰਭੂ ! ਤੇਰੀ ਸੇਵਾ-ਭਗਤੀ ਕਰਨ ਨਾਲ ਮੇਰੇ (ਪਹਿਲੇ ਕੀਤੇ ਹੋਏ) ਕ੍ਰੋੜਾਂ ਹੀ ਪਾਪ ਮਿੱਟ ਗਏ ਹਨ, ਤੇਰੇ ਦਰਸਨ ਨਾਲ ਮੈਂ (ਆਪਣੇ ਅੰਦਰੋਂ ਹਰੇਕ) ਦੁੱਖ ਲਾਹ ਲਿਆ ਹੈ । ਤੇਰਾ ਨਾਮ ਜਪਦਿਆਂ ਮੈਂ ਬੜਾ ਆਨੰਦ ਮਾਣਿਆ ਹੈ, ਤੇ, ਚਿੰਤਾ ਰੋਗ (ਆਪਣੇ ਮਨ ਵਿਚੋਂ) ਦੂਰ ਕਰ ਲਿਆ ਹੈ ।੧।

ਹੇ ਪ੍ਰਭੂ ! ਗੁਰੂ ਦੀ ਸੰਗਤਿ ਵਿਚ ਟਿਕ ਕੇ ਮੈਂ ਕਾਮ ਕ੍ਰੋਧ ਲੋਭ ਝੂਠ ਨਿੰਦਾ (ਆਦਿਕ ਵਿਕਾਰਾਂ ਨੂੰ ਆਪਣੇ ਮਨ ਵਿਚੋਂ) ਭੁਲਾ ਹੀ ਲਿਆ ਹੈ । ਹੇ ਨਾਨਕ ! (ਆਖ—) ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਤੂੰ ਮੇਰੇ ਮਾਇਆ ਦੇ ਬੰਧਨ ਕੱਟ ਦਿੱਤੇ ਹਨ, ਤੂੰ ਆਪ ਹੀ ਮੈਨੂੰ (ਸੰਸਾਰ-ਸਮੁੰਦਰ ਵਿਚੋਂ) ਬਚਾ ਲਿਆ ਹੈ ।੨।੬।

**ਦੇਵਗੰਧਾਰੀ ॥ ਮਨ ਸਗਲ ਸਿਆਨਪ ਰਹੀ ॥ ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ ॥੧॥ ਰਹਾਉ ॥ ਆਪੁ ਮੇਟਿ ਪਏ ਸਰਣਾਈ ਇਹ ਮਤਿ ਸਾਧੂ ਕਹੀ ॥ ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ਭਰਮੁ ਅਧੇਰਾ ਲਹੀ ॥੧॥ ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ ॥ ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ ਨ ਪਹੀ ॥੨॥੭॥ {ਪੰਨਾ ੫੨੯}**

**ਪਦ ਅਰਥ** :—ਮਨ—ਹੇ ਮਨ ! ਸਿਆਨਪ—ਚਤੁਰਾਈ । ਰਹੀ—ਮੁੱਕ ਜਾਂਦੀ ਹੈ । ਕਰਨ ਕਰਾਵਨਹਾਰ—ਕਰਨਹਾਰ, ਕਰਾਵਨਹਾਰ, ਆਪ ਸਭ ਕੁਝ ਕਰਨ ਅਤੇ ਜੀਵਾਂ ਪਾਸੋਂ ਕਰਾਣ ਦੀ ਤਾਕਤ ਵਾਲਾ । ਓਟ—ਆਸਰਾ । ਗਹੀ—ਫੜੀ ।੧।ਰਹਾਉ।

ਆਪੁ—ਆਪਾ-ਭਾਵ । ਮੇਟਿ—ਮਿਟਾ ਕੇ । ਸਾਧੂ ਕਹੀ—ਸਾਧੂ ਦੀ ਦੱਸੀ ਹੋਈ । ਮਾਨਿ—ਮੰਨ ਕੇ । ਲਹੀ—ਦੂਰ ਹੋ ਜਾਂਦਾ ਹੈ ।੧।

ਜਾਨ—ਹੇ ਸੁਜਾਨ ! ਪ੍ਰਬੀਨ—ਹੇ ਸਿਆਣੇ ! ਅਹੀ—ਮੰਗੀ ਹੈ, ਆਇਆ ਹਾਂ । ਉਥਾਪਨਹਾਰੇ—ਹੇ ਨਾਸ ਕਰਨ ਦੀ ਤਾਕਤ ਵਾਲੇ ! ਕੁਦਰਤਿ—ਤਾਕਤ । ਕੀਮ—ਕੀਮਤ । ਪਹੀ—ਪੈਂਦੀ ।੨।

**ਅਰਥ** :—ਹੇ ਨਾਨਕ ! (ਆਖ—) ਹੇ ਮੇਰੇ ਮਨ ! ਜੇਹੜਾ ਮਨੁੱਖ ਸਭ ਕੁਝ ਕਰ ਸਕਣ ਤੇ ਸਭ ਕੁਝ (ਜੀਵਾਂ ਪਾਸੋਂ) ਕਰਾ ਸਕਣ ਵਾਲੇ ਪਰਮਾਤਮਾ ਮਾਲਕ ਦਾ ਆਸਰਾ ਲੈ ਲੈਂਦਾ ਹੈ ਉਸ ਦੀ (ਆਪਣੀ) ਸਾਰੀ ਚਤੁਰਾਈ ਮੁੱਕ ਜਾਂਦੀ ਹੈ ।੧।ਰਹਾਉ।

ਹੇ ਮੇਰੇ ਮਨ ! ਗੁਰੂ ਦੀ ਦੱਸੀ ਹੋਈ ਇਹ (ਆਪਣੀ ਸਿਆਣਪ-ਚਤੁਰਾਈ ਛੱਡ ਦੇਣ ਵਾਲੀ) ਸਿੱਖਿਆ ਜਿਨ੍ਹਾਂ ਮਨੁੱਖਾਂ ਨੇ ਗ੍ਰਹਣ ਕੀਤੀ, ਤੇ, ਜੋ ਆਪਾ-ਭਾਵ ਮਿਟਾ ਕੇ ਪ੍ਰਭੂ ਦੀ ਸਰਨ ਆ ਪਏ, ਉਹਨਾਂ ਪ੍ਰਭੂ ਦੀ ਰਜ਼ਾ ਮੰਨ ਕੇ ਆਤਮਕ ਆਨੰਦ ਮਾਣਿਆ, ਉਹਨਾਂ ਦੇ ਅੰਦਰੋਂ ਭਰਮ (-ਰੂਪ) ਹਨੇਰਾ ਦੂਰ ਹੋ ਗਿਆ ।੧।

ਹੇ ਸੁਜਾਨ ਤੇ ਸਿਆਣੇ ਮਾਲਕ ! ਹੇ ਮੇਰੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਹੇ ਇਕ ਖਿਨ ਵਿਚ ਪੈਦਾ ਕਰ ਕੇ ਨਾਸ ਕਰਨ ਦੀ ਤਾਕਤ ਰੱਖਣ ਵਾਲੇ ਪ੍ਰਭੂ ! (ਕਿਸੇ ਪਾਸੋਂ) ਤੇਰੀ ਤਾਕਤ ਦਾ ਮੁੱਲ ਨਹੀਂ ਪੈ ਸਕਦਾ ।੨।੭।

**ਦੇਵਗੰਧਾਰੀ ਮਹਲਾ ੫ ॥ ਹਰਿ ਪ੍ਰਾਨ ਪ੍ਰਭੂ ਸੁਖਦਾਤੇ ॥ ਗੁਰ ਪ੍ਰਸਾਦਿ ਕਾਹੂ ਜਾਤੇ ॥੧॥ ਰਹਾਉ ॥ ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥ ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥੧॥ ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥ ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰਚਰਨ ਪਰਾਤੇ ॥੨॥੮॥ {ਪੰਨਾ ੫੨੯-੫੩੦}**

**ਪਦ ਅਰਥ** :—ਪ੍ਰਾਨ ਦਾਤੇ—ਹੇ ਜਿੰਦ ਦੇਣ ਵਾਲੇ ! ਸੁਖਦਾਤੇ—ਹੇ ਸੁਖ ਦੇਣ ਵਾਲੇ ! ਪ੍ਰਸਾਦਿ—ਕਿਰਪਾ ਨਾਲ । ਕਾਹੂ—ਕਿਸੇ ਵਿਰਲੇ ਨੇ । ਜਾਤੇ—ਤੇਰੇ ਨਾਲ ਡੂੰਘੀ ਸਾਂਝ ਪਾਈ ।੧।ਰਹਾਉ।

ਪ੍ਰੀਤਮ—ਹੇ ਪ੍ਰੀਤਮ ! ਕਾਲ—ਆਤਮਕ ਮੌਤ । ਨਾ ਖਾਤੇ—ਨਹੀਂ ਖਾ ਜਾਂਦੀ । ਰੰਗਿ—ਪ੍ਰੇਮ-ਰੰਗ ਵਿਚ । ਲਾਲ—ਚਾ-ਭਰੇ । ਰਸਿ—ਰਸ ਵਿਚ । ਮਾਤੇ—ਮਸਤ ।੧।

ਕਿਲਬਿਖ—ਪਾਪ । ਕੋਟਿ—ਕ੍ਰੋੜਾਂ । ਦੋਖ—ਐਬ । ਪ੍ਰਭ—ਹੇ ਪ੍ਰਭੂ ! ਦ੍ਰਿਸਟਿ—ਨਿਗਾਹ । ਹਾਤੇ—ਨਾਸ ਹੋ ਜਾਂਦੇ ਹਨ, ਹਤੇ ਜਾਂਦੇ ਹਨ । ਪਰਾਤੇ—ਪੈਂਦੇ ਹਨ ।੨।

**ਅਰਥ** :—ਹੇ ਜਿੰਦ ਦੇਣ ਵਾਲੇ ਹਰੀ ! ਹੇ ਸੁਖ ਦੇਣ ਵਾਲੇ ਪ੍ਰਭੂ ! ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਕਿਰਪਾ ਦੀ ਰਾਹੀਂ ਤੇਰੇ ਨਾਲ ਡੂੰਘੀ ਸਾਂਝ ਪਾਈ ਹੈ ।੧।ਰਹਾਉ।

ਹੇ ਪ੍ਰੀਤਮ ਪ੍ਰਭੂ ! ਜੇਹੜੇ ਤੇਰੇ ਸੰਤ ਤੇਰੇ ਹੀ ਬਣੇ ਰਹਿੰਦੇ ਹਨ, ਆਤਮਕ ਮੌਤ ਉਹਨਾਂ ਦੇ ਸੁੱਚੇ ਜੀਵਨ ਨੂੰ ਮੁਕਾ ਨਹੀਂ ਸਕਦੀ । ਹੇ ਪ੍ਰਭੂ ! ਉਹ ਤੇਰੇ ਸੰਤ ਤੇਰੇ ਪ੍ਰੇਮ-ਰੰਗ ਵਿਚ ਲਾਲ ਹੋਏ ਰਹਿੰਦੇ ਹਨ, ਉਹ ਤੇਰੇ ਨਾਮ-ਰਸ ਵਿਚ ਮਸਤ ਰਹਿੰਦੇ ਹਨ ।੧।

ਹੇ ਪ੍ਰਭੂ ! (ਜੀਵਾਂ ਦੇ ਕੀਤੇ ਹੋਏ) ਵੱਡੇ ਵੱਡੇ ਪਾਪ, ਕ੍ਰੋੜਾਂ ਐਬ ਤੇ ਰੋਗ ਤੇਰੀ ਮੇਹਰ ਦੀ ਨਿਗਾਹ ਨਾਲ ਨਾਸ ਹੋ ਜਾਂਦੇ ਹਨ ।

ਹੇ ਨਾਨਕ ! (ਆਖ—) ਜੇਹੜੇ ਮਨੁੱਖ ਗੁਰੂ ਦੀ ਚਰਨੀਂ ਆ ਪੈਂਦੇ ਹਨ ਉਹ ਸੁੱਤਿਆਂ ਜਾਗਦਿਆਂ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹਿੰਦੇ ਹਨ ।੨।੮।

**ਦੇਵਗੰਧਾਰੀ ੫ ॥ ਸੋ ਪ੍ਰਭੁ ਜਤ ਕਤ ਪੇਖਿਓ ਨੈਣੀ ॥ ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾ ਕੀ ਬੈਣੀ ॥੧॥ ਰਹਾਉ ॥ ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ ॥ ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ ॥੧॥ ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ ਉਪਜੀ ਨਿਰਮਲ ਕਰਣੀ ॥ ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ ॥੨॥੯॥ {ਪੰਨਾ ੫੩੦}**

**ਪਦ ਅਰਥ** :—ਜਤ ਕਤ—ਜਿਥੇ ਕਿਥੇ, ਹਰ ਥਾਂ । ਦੇਖਿਓ—ਮੈਂ ਵੇਖ ਲਿਆ ਹੈ । ਨੈਣ—ਆਪਣੀਆਂ ਅੱਖਾਂ ਨਾਲ । ਕੋ—ਦਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਜਾ ਕੀ ਬੈਣੀ—ਜਿਸ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਬਚਨਾਂ ਵਿਚ ।੧।ਰਹਾਉ।

ਅਧੇਰਾ—ਹਨੇਰਾ । ਸੰਤੀ—ਸੰਤ ਜਨਾਂ ਨੇ । ਜੀਅ ਦਾਨੁ—ਆਤਮਕ ਜੀਵਨ ਦੀ ਦਾਤਿ । ਗੁਰ ਦੈਣੀ—ਦੇਣਹਾਰ ਗੁਰੂ ਨੇ । ਜਲਤੇ—ਸੜਦੇ । ਸੀਤਲ—ਠੰਢਾ-ਠਾਰ, ਸ਼ਾਂਤ-ਚਿੱਤ ।੧।

ਕਰਮੁ ਧਰਮੁ—(ਸ਼ਾਸਤ੍ਰਾਂ ਅਨੁਸਾਰ ਮਿਥਿਆ ਹੋਇਆ) ਧਾਰਮਿਕ ਕੰਮ । ਉਪਜਿ ਨ ਆਇਓ—ਮੈਥੋਂ ਹੋ ਨਹੀਂ ਸਕਿਆ । ਨਿਰਮਲ ਕਰਣੀ—(ਤੀਰਥ-ਇਸ਼ਨਾਨ ਆਦਿਕ ਦੀ ਰਾਹੀਂ) ਸੁੱਚਤਾ ਵਾਲਾ ਕੰਮ । ਛਾਡਿ—ਛੱਡ ਕੇ । ਸੰਜਮ—ਇੰਦ੍ਰਿਆਂ ਨੂੰ ਵੱਸ ਕਰਨ ਦੇ ਯਤਨ ।੨।

**ਅਰਥ** :—ਹੇ ਭਾਈ ! ਜੇਹੜਾ ਪਰਮਾਤਮਾ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ ਸਾਰੇ ਸੁਖ ਦੇਣ ਵਾਲਾ ਹੈ, ਜਿਸ ਪਰਮਾਤਮਾ ਦੀ ਸਿਫ਼ਤਿ ਸਾਲਾਹ-ਭਰੇ ਗੁਰ-ਸ਼ਬਦਾਂ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਹੈ, ਉਸ ਨੂੰ ਮੈਂ (ਗੁਰੂ ਦੀ ਕਿਰਪਾ ਨਾਲ) ਹਰ ਥਾਂ ਆਪਣੀ ਅੱਖੀਂ ਵੇਖ ਲਿਆ ਹੈ ।੧।ਰਹਾਉ।

ਹੇ ਭਾਈ ! ਸੰਤ ਜਨਾਂ ਨੇ (ਮੇਰੇ ਅੰਦਰੋਂ) ਅਗਿਆਨ-ਹਨੇਰਾ ਕੱਟ ਦਿੱਤਾ ਹੈ, ਦੇਣਹਾਰ ਗੁਰੂ ਨੇ ਮੈਨੂੰ ਆਤਮਕ ਜੀਵਨ ਦੀ ਦਾਤਿ ਬਖ਼ਸ਼ੀ ਹੈ । ਪ੍ਰਭੂ ਨੇ ਮੇਹਰ ਕਰ ਕੇ ਮੈਨੂੰ ਆਪਣਾ (ਸੇਵਕ) ਬਣਾ ਲਿਆ ਹੈ (ਤ੍ਰਿਸ਼ਨਾ-ਅੱਗ ਵਿਚ) ਸੜ ਰਿਹਾ (ਸਾਂ, ਹੁਣ) ਮੈਂ ਸ਼ਾਂਤ-ਚਿੱਤ ਹੋ ਗਿਆ ਹਾਂ ।੧।

ਹੇ ਨਾਨਕ ! (ਆਖ—ਹੇ ਭਾਈ ! ਸ਼ਾਸਤ੍ਰਾਂ ਅਨੁਸਾਰ ਮਿਥਿਆ ਹੋਇਆ ਕੋਈ) ਧਾਰਮਿਕ ਕੰਮ ਮੈਥੋਂ ਹੋ ਨਹੀਂ ਸਕਿਆ, (ਤੀਰਥ-ਇਸ਼ਨਾਨ ਆਦਿਕ ਦੀ ਰਾਹੀਂ) ਸਰੀਰਕ ਸੁੱਚਤਾ ਵਾਲਾ ਕੋਈ ਕੰਮ ਮੈਂ ਕਰ ਨਹੀਂ ਸਕਿਆ, ਆਪਣੀ ਚਤੁਰਾਈ ਛੱਡ ਕੇ ਮੈਂ ਗੁਰੂ ਦੀ ਚਰਨੀਂ ਆ ਪਿਆ ਹਾਂ ।੨।੯।

**ਦੇਵਗੰਧਾਰੀ ੫ ॥ ਹਰਿ ਰਾਮਨਾਮੁ ਜਪਿ ਲਾਹਾ ॥ ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ ॥੧॥ ਰਹਾਉ ॥ ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ ॥ ਤਿਨ੍ਹਾ ਪਰਾਪਤਿ ਏਹੁ ਨਿਧਾਨਾ ਜਿਨ੍ ਕੈ ਕਰਮਿ ਲਿਖਾਹਾ ॥੧॥ ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ ॥ ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ ਹਰਿ ਹਰਿ ਨਾਮੁ ਵਿਸਾਹਾ ॥੨॥੧੦॥ {ਪੰਨਾ ੫੩੦}**

**ਪਦ ਅਰਥ** :—ਜਪਿ—ਜਪ ਕੇ । ਲਾਹਾ—ਲਾਭ । ਗਤਿ—ਉੱਚੀ ਆਤਮਕ ਅਵਸਥਾ । ਸਹਜ—ਆਤਮਕ ਅਡੋਲਤਾ ।੧।ਰਹਾਉ।

ਖੋਜਤ ਖੋਜਤ—ਭਾਲ ਕਰਦਿਆਂ ਕਰਦਿਆਂ । ਪਹਿ—ਪਾਸ । ਆਹਾ—ਹੈ । ਨਿਧਾਨਾ—ਖ਼ਜ਼ਾਨਾ । ਕਰਮਿ—(ਪਰਮਾਤਮਾ ਦੀ) ਬਖ਼ਸ਼ਸ਼ ਨਾਲ ।੧।

ਸੇ ਪਤਿਵੰਤੇ—ਉਹ ਹਨ ਇੱਜ਼ਤ ਵਾਲੇ । ਸਾਹਾ—ਸਾਹੂਕਾਰ । ਸੁਘੜ—ਸੁਚੱਜੇ ਜੀਵਨ ਵਾਲੇ । ਵਿਸਾਹ—ਖ਼ਰੀਦਿਆ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਜਪ ਜਪ ਕੇ ਮਨੁੱਖਾ ਜਨਮ ਦਾ ਲਾਭ ਖੱਟ । (ਜੇ ਤੂੰ ਨਾਮ ਜਪੇਂਗਾ ਤਾਂ) ਉੱਚੀ ਆਤਮਕ ਅਵਸਥਾ ਹਾਸਲ ਕਰ ਲਏਂਗਾ, ਆਤਮਕ ਅਡੋਲਤਾ ਦੇ ਸੁਖ ਆਨੰਦ ਮਾਣੇਂਗਾ, ਤੇਰੀਆਂ (ਆਤਮਕ) ਮੌਤ ਦੀਆਂ ਫਾਹੀਆਂ ਕੱਟੀਆਂ ਜਾਣਗੀਆਂ ।੧।ਰਹਾਉ।

ਹੇ ਭਾਈ ! ਭਾਲ ਕਰਦਿਆਂ ਕਰਦਿਆਂ ਮੈਂ ਇਸ ਵਿਚਾਰ ਤੇ ਪਹੁੰਚਿਆ ਹਾਂ ਕਿ (ਇਹ ਲਾਭ) ਪ੍ਰਭੂ ਦੇ ਸੰਤ ਜਨਾਂ ਦੇ ਕੋਲ ਹੈ, ਤੇ, ਇਹ ਨਾਮ-ਖ਼ਜ਼ਾਨਾ ਉਹਨਾਂ ਮਨੁੱਖਾਂ ਨੂੰ ਮਿਲਦਾ ਹੈ, ਜਿਨ੍ਹਾਂ ਦੇ ਮੱਥੇ ਉੱਤੇ ਪਰਮਾਤਮਾ ਦੀ ਬਖ਼ਸ਼ਸ਼ ਨਾਲ (ਇਸ ਦਾ ਪ੍ਰਾਪਤ ਹੋਣਾ) ਲਿਖਿਆ ਹੋਇਆ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਉਹੀ ਮਨੁੱਖ ਵੱਡੇ ਭਾਗਾਂ ਵਾਲੇ ਹਨ ਉਹੀ ਇੱਜ਼ਤ ਵਾਲੇ ਹਨ, ਉਹੀ ਪੂਰੇ ਸ਼ਾਹ ਹਨ, ਉਹੀ ਸੋਹਣੇ ਹਨ, ਸੁਚੱਜੇ ਹਨ, ਸੋਹਣੇ ਰੂਪ ਵਾਲੇ ਹਨ, ਜਿਨ੍ਹਾਂ ਨੇ ਪਰਮਾਤਮਾ ਦਾ ਨਾਮ-ਵੱਖਰ ਖ਼ਰੀਦਿਆ ਹੈ ।੨।੧੦।

**ਦੇਵਗੰਧਾਰੀ ੫ ॥ ਮਨ ਕਹ ਅਹੰਕਾਰਿ ਅਫਾਰਾ ॥ ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥੧॥ ਰਹਾਉ ॥ ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ॥ ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ ॥੧॥ ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ ॥ ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ ॥੨॥੧੧॥ {ਪੰਨਾ ੫੩੦}**

**ਪਦ ਅਰਥ** :—ਮਨ—ਹੇ ਮਨ ! ਕਹ—ਕਾਹੇ ? ਕਿਉਂ ? ਅਹੰਕਾਰਿ—ਅਹੰਕਾਰ ਨਾਲ । ਅਫਾਰਾ—ਆਫਰਿਆ ਹੋਇਆ । ਦੁਰਗੰਧ—ਬਦ-ਬੋ । ਅਪਾਵਨ—ਗੰਦਾ । ਭੀਤਰਿ—(ਤੇਰੇ ਸਰੀਰ ਦੇ) ਅੰਦਰ । ਛਾਰਾ—ਨਾਸਵੰਤ ।੧।ਰਹਾਉ।

ਜਿਨ—ਜਿਸ (ਕਰਤਾਰ) ਨੇ । ਕੀਆ—ਪੈਦਾ ਕੀਤਾ ਹੈ । ਪਰਾਨੀ—ਹੇ ਪ੍ਰਾਣੀ ! ਜੀਉ—ਜਿੰਦ । ਧਾਰਾ—ਸਹਾਰਾ ਦਿੱਤਾ ਹੈ । ਤਿਸਹਿ—ਉਸ (ਕਰਤਾਰ) ਨੂੰ । ਤਿਆਗਿ—ਛੱਡ ਕੇ । ਮਰਿ—ਮਰ ਕੇ । ਮੁਗਧ—ਹੇ ਮੂਰਖ ! ਗਵਾਰਾ—ਹੇ ਗੰਵਾਰ ! ।੧।

ਅੰਧ—ਅੰਨ੍ਹਾ । ਪਿੰਗੁਲ—ਲੂਲ੍ਹਾ । ਮਤਿ ਹੀਨਾ—ਮੂਰਖ । ਪ੍ਰਭ—ਹੇ ਪ੍ਰਭੂ ! ।੨।

**ਅਰਥ** :—ਹੇ ਮਨ ! ਤੂੰ ਕਿਉਂ ਅਹੰਕਾਰ ਨਾਲ ਆਫਰਿਆ ਹੋਇਆ ਹੈਂ ? (ਤੇਰੇ ਸਰੀਰ ਦੇ) ਅੰਦਰ ਬਦ-ਬੋ ਹੈ ਤੇ ਗੰਦ ਹੈ, ਤੇ, ਜੇਹੜਾ ਇਹ ਤੇਰਾ ਸਰੀਰ ਦਿੱਸ ਰਿਹਾ ਹੈ ਇਹ ਭੀ ਨਾਸਵੰਤ ਹੈ ।੧।ਰਹਾਉ।

ਹੇ ਪ੍ਰਾਣੀ ! ਜਿਸ ਪਰਮਾਤਮਾ ਨੇ ਤੈਨੂੰ ਪੈਦਾ ਕੀਤਾ ਹੈ, ਜਿਸ ਨੇ ਤੇਰੀ ਜਿੰਦ ਤੇਰੇ ਪ੍ਰਾਣਾਂ ਨੂੰ (ਸਰੀਰ ਦਾ) ਆਸਰਾ ਦਿੱਤਾ ਹੋਇਆ ਹੈ, ਉਸ ਦਾ ਸਿਮਰਨ ਕਰਿਆ ਕਰ । ਹੇ ਮੂਰਖ ! ਹੇ ਗੰਵਾਰ ! ਤੂੰ ਉਸ ਪਰਮਾਤਮਾ ਨੂੰ ਭੁਲਾ ਕੇ ਹੋਰ ਪਦਾਰਥਾਂ ਨਾਲ ਚੰਬੜਿਆ ਰਹਿੰਦਾ ਹੈਂ, ਜਨਮ ਮਰਨ ਦੇ ਗੇੜ ਵਿਚ ਪਿਆ ਰਹੇਂਗਾ ।੧।

ਹੇ ਸਭ ਜੀਵਾਂ ਦੀ ਰਾਖੀ ਕਰਨ ਦੇ ਸਮਰੱਥ ਪ੍ਰਭੂ ! (ਜੀਵ ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਪਏ ਹਨ, ਤੇਰੇ ਭਜਨ ਵਲੋਂ ਗੁੰਗੇ ਹੋ ਰਹੇ ਹਨ, ਤੇਰੇ ਰਸਤੇ ਤੁਰਨੋਂ ਲੂਲ੍ਹੇ ਹੋ ਚੁਕੇ ਹਨ, ਮੂਰਖ ਹੋ ਗਏ ਹਨ, ਇਹਨਾਂ ਨੂੰ ਤੂੰ ਆਪ (ਇਸ ਮੋਹ ਵਿਚੋਂ) ਬਚਾ ਲੈ ।

ਹੇ ਨਾਨਕ ! (ਆਖ—) ਹੇ ਸਭ ਕੁਝ ਆਪ ਕਰ ਸਕਣ ਵਾਲੇ ਤੇ ਜੀਵਾਂ ਪਾਸੋਂ ਕਰਾਣ ਦੀ ਸਮਰੱਥਾ ਰੱਖਣ ਵਾਲੇ ਪ੍ਰਭੂ ! ਇਹਨਾਂ ਜੀਵਾਂ ਦੇ ਵੱਸ ਕੁਝ ਭੀ ਨਹੀਂ (ਤੂੰ ਆਪ ਇਹਨਾਂ ਦੀ ਸਹਾਇਤਾ ਕਰ) ।੨।੧੧।

**ਦੇਵਗੰਧਾਰੀ ੫ ॥ ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥ ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ ॥੧॥ ਰਹਾਉ ॥ ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ ॥ ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ ॥੧॥ ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ॥ ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥੨॥੧੨॥ ਛਕੇ ੨ ॥ {ਪੰਨਾ ੫੩੦}**

**ਪਦ ਅਰਥ** :—ਨੇਰੈ ਹੂ ਤੇ ਨੇਰੈ—ਨੇੜੇ ਤੋਂ ਨੇੜੇ, ਨਾਲ ਹੀ । ਰੈਨਿ—ਰਾਤ । ਸਾਝ—ਸ਼ਾਮ ।੧।ਰਹਾਉ।

ਉਧਰੁ ਦੇਹ—ਸਰੀਰ ਦਾ (ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਕਰ ਲੈ । ਦੁਲਭ ਦੇਹ—ਜੋ ਮਨੁੱਖਾ ਸਰੀਰ ਮੁਸ਼ਕਿਲ ਨਾਲ ਮਿਲਿਆ ਹੈ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਜਪੇਰੈ—ਜਪਦਾ ਰਹੁ । ਮੁਹਤੁ—ਅੱਧੀ ਘੜੀ । ਚਸਾ—ਨਿਮਖ-ਮਾਤ੍ਰ । ਨ ਬਿਲੰਬਹੁ—ਦੇਰ ਨਾਹ ਕਰ । ਕਾਲੁ—ਮੌਤ । ਹੇਰੈ—ਤੱਕ ਰਹੀ ਹੈ ।੧।

ਬਿਲਾ—ਬਿਲ, ਖੁੱਡ । ਅੰਧ—ਅੰਨ੍ਹੀ । ਤੇ—ਤੋਂ, ਵਿਚੋਂ । ਕਰਤੇ—ਹੇ ਕਰਤਾਰ ! ਘਰਿ ਤੇਰੈ—ਤੇਰੇ ਘਰ ਵਿਚ । ਅਧਾਰੁ—ਆਸਰਾ । ਕਉ—ਨੂੰ । ਘਨੇਰੈ—ਬਹੁਤ ।੨।

**ਅਰਥ** :—ਹੇ ਭਾਈ ! ਦਿਨ ਰਾਤ ਸ਼ਾਮ ਸਵੇਰੇ (ਹਰ ਵੇਲੇ) ਪਰਮਾਤਮਾ ਦੇ ਗੁਣ ਗਾਂਦਾ ਰਹੁ, ਪਰਮਾਤਮਾ ਦਾ ਨਾਮ ਸਿਮਰਦਾ ਰਹੁ, ਪਰਮਾਤਮਾ ਦਾ ਧਿਆਨ ਧਰਦਾ ਰਹੁ । ਉਹ ਪਰਮਾਤਮਾ ਤੇਰੇ ਨਾਲ ਹੀ ਵੱਸਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਜਪਿਆ ਕਰ, ਤੇ, ਆਪਣੇ ਇਸ ਮਨੁੱਖਾ ਸਰੀਰ ਨੂੰ (ਵਿਕਾਰਾਂ ਦੇ ਸਮੁੰਦਰ ਵਿਚ ਡੁੱਬਣੋਂ) ਬਚਾ ਲੈ ਜੋ ਬੜੀ ਮੁਸ਼ਕਿਲ ਨਾਲ ਤੈਨੂੰ ਮਿਲਿਆ ਹੈ । ਹੇ ਭਾਈ ! ਮੌਤ ਤੈਨੂੰ ਹਰ ਵੇਲੇ ਸਦਾ ਤੱਕ ਰਹੀ ਹੈ, ਤੂੰ (ਨਾਮ ਸਿਮਰਨ ਵਿਚ) ਇਕ ਘੜੀ ਢਿੱਲ ਨਾਹ ਕਰ, ਅੱਧੀ ਘੜੀ ਭੀ ਦੇਰ ਨਾਹ ਕਰ, ਰਤਾ ਭੀ ਢਿੱਲ ਨਾਹ ਕਰ ।੧।

ਹੇ ਕਰਤਾਰ ! ਤੇਰੇ ਘਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ (ਮੇਹਰ ਕਰ, ਤੂੰ ਆਪ ਜੀਵਾਂ ਨੂੰ ਮਾਇਆ ਦੇ ਮੋਹ ਦੀ) ਘੁੱਪ ਹਨੇਰੀ ਖੁੱਡ ਵਿਚੋਂ ਕੱਢ ਲੈ । ਹੇ ਕਰਤਾਰ ! ਨਾਨਕ ਨੂੰ ਆਪਣਾ ਨਾਮ-ਆਸਰਾ ਦੇਹ, ਤੇਰੇ ਨਾਮ ਵਿਚ ਬੇਅੰਤ ਸੁਖ ਆਨੰਦ ਹਨ ।੨।੧੨।ਛਕੇ ੨।

**ਦੇਵਗੰਧਾਰੀ ੫ ॥ ਮਨ ਗੁਰ ਮਿਲਿ ਨਾਮੁ ਅਰਾਧਿਓ ॥ ਸੂਖ ਸਹਜ ਆਨੰਦ ਮੰਗਲ ਰਸ ਜੀਵਨ ਕਾ ਮੂਲੁ ਬਾਧਿਓ ॥੧॥ ਰਹਾਉ ॥ ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ ॥ ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ ॥੧॥ ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ ॥ ਬਲਿਹਾਰੈ ਨਾਨਕ ਲਖ ਬੇਰਾ ਮੇਰੇ ਠਾਕੁਰ ਅਗਮ ਅਗਾਧਿਓ ॥੨॥੧੩॥ {ਪੰਨਾ ੫੩੦}**

**ਪਦ ਅਰਥ** :—ਗੁਰ ਮਿਲਿ—ਗੁਰੂ ਨੂੰ ਮਿਲ ਕੇ । ਸਹਜ—ਆਤਮਕ ਅਡੋਲਤਾ । ਮੰਗਲ—ਖ਼ੁਸ਼ੀ । ਮੂਲੁ—ਮੁੱਢ । ਬਾਧਿਓ—ਬੰਨ੍ਹ ਲਿਆ ।੧।ਰਹਾਉ।

ਕਰਿ—ਕਰ ਕੇ । ਕੀਨੋ—ਬਣਾ ਲਿਆ । ਫਾਧਿਓ—ਫਾਹੀਆਂ । ਭਾਉ—ਪਿਆਰ । ਗਾਇ—ਗਾ ਕੇ । ਮਾਰਗੁ—ਰਸਤਾ । ਸਾਧਿਓ—ਸਾਧ ਲਿਆ, ਵੱਸ ਵਿਚ ਕਰ ਲਿਆ ।੧।

ਅਨੁਗ੍ਰਹੁ—ਕਿਰਪਾ । ਮੋਰਚਾ—ਜੰਗਾਲ । ਅਮੋਲ—ਕੀਮਤੀ । ਨਾਨਕ—ਹੇ ਨਾਨਕ ! ਬੇਰਾ—ਵਾਰੀ । ਅਗਮ—ਅਪਹੁੰਚ । ਅਗਾਧਿਓ—ਅਥਾਹ ।੨।

**ਅਰਥ** :—ਹੇ (ਮੇਰੇ) ਮਨ ! ਜਿਸ ਮਨੁੱਖ ਨੇ ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਿਆ, ਉਸ ਨੇ ਆਤਮਕ ਅਡੋਲਤਾ ਦੇ ਸੁਖ ਆਨੰਦ ਤੇ ਖ਼ੁਸ਼ੀਆਂ ਵਾਲੀ ਜ਼ਿੰਦਗੀ ਦਾ ਮੁੱਢ ਬੰਨ੍ਹ ਲਿਆ ।੧।

ਹੇ ਮਨ ! ਪਰਮਾਤਮਾ ਨੇ ਕਿਰਪਾ ਕਰ ਕੇ ਜਿਸ ਮਨੁੱਖ ਨੂੰ ਆਪਣਾ ਦਾਸ ਬਣਾ ਲਿਆ, ਉਸ ਦੇ ਉਸ ਨੇ ਮਾਇਆ ਦੇ ਮੋਹ ਵਾਲੇ ਬੰਧਨ ਕੱਟ ਦਿੱਤੇ । ਉਸ ਮਨੁੱਖ ਨੇ (ਪ੍ਰਭੂ-ਚਰਨਾਂ ਵਿਚ) ਪ੍ਰੇਮ (ਕਰ ਕੇ, ਪ੍ਰਭੂ ਦੀ) ਭਗਤੀ (ਕਰ ਕੇ) ਗੋਬਿੰਦ ਦੇ ਗੁਣ ਗਾ ਕੇ (ਆਤਮਕ) ਮੌਤ ਦੇ ਰਸਤੇ ਨੂੰ ਆਪਣੇ ਵੱਸ ਵਿਚ ਕਰ ਲਿਆ ।੧।

ਹੇ ਮਨ ! ਜਿਸ ਮਨੁੱਖ ਉਤੇ ਪਰਮਾਤਮਾ ਦੀ ਮੇਹਰ ਹੋਈ, ਉਸ (ਦੇ ਮਨ ਤੋਂ ਮਾਇਆ ਦੇ ਮੋਹ) ਦਾ ਜੰਗਾਲ ਲਹਿ ਗਿਆ, ਉਸ ਨੇ ਪਰਮਾਤਮਾ ਦਾ ਕੀਮਤੀ ਨਾਮ-ਪਦਾਰਥ ਲੱਭ ਲਿਆ । ਹੇ ਨਾਨਕ ! (ਆਖ—) ਮੈਂ ਲਖ ਵਾਰੀ ਕੁਰਬਾਨ ਜਾਂਦਾ ਹਾਂ ਆਪਣੇ ਉਸ ਮਾਲਕ-ਪ੍ਰਭੂ ਤੋਂ ਜੋ (ਜੀਵਾਂ ਦੀ ਅਕਲ ਦੀ) ਪਹੁੰਚ ਤੋਂ ਪਰੇ ਹੈ, ਤੇ, ਜੋ ਅਥਾਹ (ਗੁਣਾਂ ਵਾਲਾ) ਹੈ ।੨।੧੩।

**ਦੇਵਗੰਧਾਰੀ ੫ ॥ ਮਾਈ ਜੋ ਪ੍ਰਭ ਕੇ ਗੁਨ ਗਾਵੈ ॥ ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ ਲਾਵੈ ॥੧॥ ਰਹਾਉ ॥ ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ ॥ ਨਾਮੁ ਉਚਾਰੁ ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ ॥੧॥ ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ ॥ ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ ॥੨॥੧੪॥ {ਪੰਨਾ ੫੩੧}**

**ਪਦ ਅਰਥ** :—ਮਾਈ—ਹੇ ਮਾਂ ! ਤਾ ਕੋ ਆਇਆ ਸਫਲ—ਜਗਤ ਵਿਚ ਉਸ ਦਾ ਆਉਣਾ ਕਾਮਯਾਬ ਹੋ ਜਾਂਦਾ ਹੈ । ਲਿਵ—ਲਗਨ ।੧।ਰਹਾਉ।

ਸੁਘੜੁ—ਸੁਚੱਜਾ । ਸੂਰੁ—ਸੂਰਮਾ । ਬੇਤਾ—ਗਿਆਨਵਾਨ । ਸਾਧੂ—ਗੁਰੂ । ਸੰਗੁ—ਸਾਥ । ਉਚਾਰੁ ਕਰੇ—ਉਚਾਰਨ ਕਰਦਾ ਹੈ । ਰਸਨਾ—ਜੀਭ (ਨਾਲ) । ਬਹੁੜਿ—ਮੁੜ । ਧਾਵੈ—ਭਟਕਦਾ ।੧।

ਰਵਿਆ—ਹਰ ਵੇਲੇ ਮੌਜੂਦ । ਆਨ—ਕੋਈ ਹੋਰ । ਜਨ ਸੰਗਿ—ਸੰਤ ਜਨਾਂ ਦੀ ਸੰਗਤਿ ਵਿਚ । ਜਿਸੁ ਲੜਿ—ਜਿਸ ਮਨੁੱਖ ਨੂੰ ਸੰਤ ਜਨਾਂ ਦੇ ਲੜ ਨਾਲ ।੨।

**ਅਰਥ** :—ਹੇ ਮਾਂ ! ਜੇਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਪਰਮਾਤਮਾ ਦੇ ਚਰਨਾਂ ਵਿਚ ਪ੍ਰੇਮ ਬਣਾਈ ਰੱਖਦਾ ਹੈ, ਉਸ ਦਾ ਜਗਤ ਵਿਚ ਆਉਣਾ ਕਾਮਯਾਬ ਹੋ ਜਾਂਦਾ ਹੈ, ਉਸ ਨੂੰ ਜ਼ਿੰਦਗੀ ਦਾ ਫਲ ਮਿਲ ਜਾਂਦਾ ਹੈ ।੧।ਰਹਾਉ।

ਹੇ ਮਾਂ ! ਜੇਹੜਾ ਮਨੁੱਖ ਗੁਰੂ ਦਾ ਸਾਥ ਪ੍ਰਾਪਤ ਕਰ ਲੈਂਦਾ ਹੈ, ਉਹ ਮਨੁੱਖ ਸੋਹਣੇ ਜੀਵਨ ਵਾਲਾ ਸੁਚੱਜਾ ਸੂਰਮਾ ਬਣ ਜਾਂਦਾ ਹੈ, ਉਹ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਉਚਾਰਦਾ ਰਹਿੰਦਾ ਹੈ, ਤੇ, ਮੁੜ ਮੁੜ ਜੂਨਾਂ ਵਿਚ ਨਹੀਂ ਭਟਕਦਾ ।੧।

ਹੇ ਨਾਨਕ ! (ਆਖ—) ਜਿਸ ਮਨੁੱਖ ਨੂੰ ਪਰਮਾਤਮਾ ਸੰਤ ਜਨਾਂ ਦੇ ਲੜ ਲਾ ਦੇਂਦਾ ਹੈ, ਉਸ ਨੂੰ ਸੰਤ ਜਨਾਂ ਦੀ ਸੰਗਤਿ ਵਿਚ ਨਰਕ ਤੇ ਰੋਗ ਨਹੀਂ ਵਿਆਪਦੇ, ਸਰਬ-ਵਿਆਪਕ ਪ੍ਰਭੂ ਹਰ ਵੇਲੇ ਉਸ ਦੇ ਮਨ ਵਿਚ ਉਸ ਦੇ ਹਿਰਦੇ ਵਿਚ ਵੱਸਿਆ ਰਹਿੰਦਾ ਹੈ, ਪ੍ਰਭੂ ਤੋਂ ਬਿਨਾ ਉਸ ਨੂੰ (ਕਿਤੇ ਭੀ) ਕੋਈ ਹੋਰ ਨਹੀਂ ਦਿੱਸਦਾ ।੨।੧੪।

**ਦੇਵਗੰਧਾਰੀ ੫ ॥ ਚੰਚਲੁ ਸੁਪਨੈ ਹੀ ਉਰਝਾਇਓ ॥ ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ ॥੧॥ ਰਹਾਉ ॥ ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ ॥ ਲੋਭ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ ॥੧॥ ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ ਸੰਤ ਦੁਆਰੈ ਆਇਓ ॥ ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ ॥੨॥੧੫॥ {ਪੰਨਾ ੫੩੧}**

**ਪਦ ਅਰਥ** :—ਚੰਚਲੁ—ਕਦੇ ਭੀ ਇਕ ਥਾਂ ਨਾਹ ਟਿਕਣ ਵਾਲਾ । ਸੁਪਨੈ—ਸੁਪਨੇ ਵਿਚ । ਉਰਝਾਇਓ—ਫਸ ਰਿਹਾ ਹੈ । ਕਬਹੂ—ਕਦੇ । ਬਿਕਲ—ਵਿਆਕੁਲ, ਬੁੱਧੂ । ਸੰਗਿ ਮਾਇਓ—ਮਾਇਆ ਨਾਲ ।੧।ਰਹਾਉ।

ਕੁਸਮ—ਫੁੱਲ । ਰਸਿ—ਰਸ ਵਿਚ; ਸੁਆਦ ਵਿਚ । ਰਚਿਆ—ਮਸਤ । ਬਿਖਿਆ—ਮਾਇਆ । ਉਪਾਇਓ—ਉਪਾਉ, ਦੌੜ-ਭੱਜ । ਸੁਨੈ—ਸੁਣਦਾ ਹੈ । ਮਨਿ—ਮਨ ਵਿਚ । ਬੇਗਿ—ਛੇਤੀ । ਤਹਾ—ਉਸ ਪਾਸੇ ।੧।

ਸ੍ਰਮੁ—ਥਕਾਵਟ । ਦੁਆਰੈ—ਦਰ ਤੇ । ਪਾਰਬ੍ਰਹਮਿ—ਪਰਮਾਤਮਾ ਨੇ ।੨।

**ਅਰਥ** :—ਹੇ ਭਾਈ ! ਕਿਤੇ ਭੀ ਕਦੇ ਨਾਹ ਟਿਕਣ ਵਾਲਾ ਮਨੁੱਖੀ ਮਨ ਸੁਪਨੇ (ਵਿਚ ਦਿੱਸਣ ਵਰਗੇ ਪਦਾਰਥਾਂ) ਵਿਚ ਫਸਿਆ ਰਹਿੰਦਾ ਹੈ । ਕਦੇ ਇਤਨੀ ਗੱਲ ਭੀ ਨਹੀਂ ਸਮਝਦਾ ਕਿ ਇਥੋਂ ਆਖ਼ਰ ਤੁਰ ਜਾਣਾ ਹੈ । ਮਾਇਆ ਦੇ ਮੋਹ ਵਿਚ ਬੁੱਧੂ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਮਨੁੱਖ ਫੁੱਲਾਂ (ਵਰਗੇ ਛਿਨ-ਭੰਗਰ ਪਦਾਰਥਾਂ) ਦੇ ਰੰਗ ਤੇ ਸਾਥ ਦੇ ਸੁਆਦ ਵਿਚ ਮਸਤ ਰਹਿੰਦਾ ਹੈ, ਸਦਾ ਇਕ ਮਾਇਆ (ਇਕੱਠੀ ਕਰਨ) ਦਾ ਹੀ ਉਪਾਉ ਕਰਦਾ ਫਿਰਦਾ ਹੈ । ਜਦੋਂ ਇਹ ਲੋਭ (ਦੀ ਗੱਲ) ਸੁਣਦਾ ਹੈ ਤਾਂ ਮਨ ਵਿਚ ਖ਼ੁਸ਼ੀ ਮਨਾਂਦਾ ਹੈ (ਜਿਸ ਪਾਸਿਓਂ ਕੁਝ ਪ੍ਰਾਪਤ ਹੋਣ ਦੀ ਆਸ ਹੁੰਦੀ ਹੈ) ਉਧਰ ਛੇਤੀ ਉੱਠ ਦੌੜਦਾ ਹੈ ।੧।

ਹੇ ਨਾਨਕ ! (ਆਖ—) ਭਟਕਦਾ ਭਟਕਦਾ ਜਦੋਂ ਮਨੁੱਖ ਬਹੁਤ ਥੱਕ ਗਿਆ ਤੇ ਗੁਰੂ ਦੇ ਦਰ ਤੇ ਆਇਆ, ਤਦੋਂ ਮਾਲਕ ਪਰਮਾਤਮਾ ਨੇ ਇਸ ਉਤੇ ਮੇਹਰ ਕੀਤੀ, ਤੇ, ਆਪਣੇ ਚਰਨਾਂ ਵਿਚ ਮਿਲਾ ਲਿਆ ।੨।੧੫।

**ਦੇਵਗੰਧਾਰੀ ੫ ॥ ਸਰਬ ਸੁਖਾ ਗੁਰ ਚਰਨਾ ॥ ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥੧॥ ਰਹਾਉ ॥ ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ ॥ ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ ॥੧॥ ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥ ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥੨॥੧੬॥ {ਪੰਨਾ ੫੩੧}**

**ਪਦ ਅਰਥ** :—ਸਰਬ—ਸਾਰੇ । ਕਲਿਮਲ—ਪਾਪ । ਡਾਰਨ—ਦੂਰ ਕਰਨ-ਜੋਗ । ਮਨਹਿ—ਮਨ ਨੂੰ । ਸਧਾਰਨ—ਆਸਰਾ ਦੇਣ ਵਾਲੇ । ਮੋਹਿ—ਮੈਂ ।੧।ਰਹਾਉ।

ਅਰਚਾ—ਦੇਵ-ਪੂਜਾ ਸਮੇ ਚੰਦਨ ਆਦਿਕ ਦੀ ਭੇਟਾ । ਬੰਦਨ—(ਦੇਵਤਿਆਂ ਨੂੰ) ਨਮਸਕਾਰ । ਮੋਹਿ—ਮੈਂ । ਬਿਗਸੈ—ਖਿੜ ਪੈਂਦਾ ਹੈ । ਪਰਗਾਸਾ—(ਆਤਮਕ ਜੀਵਨ ਦਾ) ਚਾਨਣ । ਗਰਭੈ—ਗਰਭ ਵਿਚ, ਕੁੱਖ ਵਿਚ, ਜੂਨਾਂ ਵਿਚ ।੧।

ਸਫਲ—ਫਲ ਦੇਣ ਵਾਲੀ । ਪਰਸਉ—ਮੈਂ ਪਰਸਦਾ ਹਾਂ । ਕਉ—ਨੂੰ । ਸਾਧ—ਗੁਰੂ ।੨।

**ਅਰਥ** :—ਹੇ ਭਾਈ ! ਗੁਰੂ ਚਰਨਾਂ ਵਿਚ ਪਿਆਂ ਸਾਰੇ ਸੁਖ ਮਿਲ ਜਾਂਦੇ ਹਨ । (ਗੁਰੂ ਦੇ ਚਰਨ ਸਾਰੇ) ਪਾਪ ਦੂਰ ਕਰ ਦੇਂਦੇ ਹਨ, ਮਨ ਨੂੰ ਸਹਾਰਾ ਦੇਂਦੇ ਹਨ । ਮੈਂ ਗੁਰੂ ਦੇ ਚਰਨਾਂ ਦਾ ਸਹਾਰਾ ਲੈ ਕੇ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਰਿਹਾ ਹਾਂ ।੧।ਰਹਾਉ।

ਹੇ ਭਾਈ ! ਮੈਂ ਗੁਰੂ ਦੇ ਚਰਨਾਂ ਦੀ ਹੀ ਟਹਿਲ-ਸੇਵਾ ਕਰਦਾ ਹਾਂ—ਇਹੀ ਮੇਰੇ ਵਾਸਤੇ ਦੇਵ-ਪੂਜਾ ਹੈ, ਇਹੀ ਦੇਵ-ਮੂਰਤੀ ਅੱਗੇ ਚੰਦਨ ਆਦਿਕ ਦੀ ਭੇਟ ਹੈ, ਇਹੀ ਦੇਵਤੇ ਦੀ ਸੇਵਾ ਹੈ, ਇਹੀ ਦੇਵ-ਮੂਰਤੀ ਅੱਗੇ ਨਮਸਕਾਰ ਹੈ । (ਹੇ ਭਾਈ ! ਗੁਰੂ ਦੀ ਚਰਨੀਂ ਪਿਆਂ) ਮਨ ਖਿੜ ਪੈਂਦਾ ਹੈ, ਆਤਮਕ ਜੀਵਨ ਦੀ ਸਮਝ ਪੈ ਜਾਂਦੀ ਹੈ, ਤੇ, ਮੁੜ ਮੁੜ ਜੂਨਾਂ ਦੇ ਗੇੜ ਵਿਚ ਨਹੀਂ ਪਈਦਾ ।੧।

ਹੇ ਭਾਈ ! ਮੈਂ ਸੰਤ ਜਨਾਂ ਦੇ ਚਰਨ ਪਰਸਦਾ ਹਾਂ, ਇਹੀ ਮੇਰੇ ਵਾਸਤੇ ਫਲ ਦੇਣ ਵਾਲੀ ਮੂਰਤੀ ਹੈ, ਇਹੀ ਮੇਰੇ ਵਾਸਤੇ ਮੂਰਤੀ ਦਾ ਧਿਆਨ ਧਰਨਾ ਹੈ । ਹੇ ਭਾਈ ! ਜਦੋਂ ਦਾ ਮਾਲਕ-ਪ੍ਰਭੂ ਮੈਂ ਨਾਨਕ ਉੱਤੇ ਦਇਆਵਾਨ ਹੋਇਆ ਹੈ, ਮੈਂ ਗੁਰੂ ਦੀ ਸਰਨ ਪਿਆ ਹੋਇਆ ਹਾਂ ।੨।੧੬।

**ਦੇਵਗੰਧਾਰੀ ਮਹਲਾ ੫ ॥ ਅਪੁਨੇ ਹਰਿ ਪਹਿ ਬਿਨਤੀ ਕਹੀਐ ॥ ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ ॥੧॥ ਰਹਾਉ ॥ ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ ॥ ਆਂਚ**

**ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ ॥੧॥ ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥ ਕਰੁਣਾਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ ॥੨॥੧੭॥ {ਪੰਨਾ ੫੩੧}**

**ਪਦ ਅਰਥ** :—ਪਹਿ—ਪਾਸ, ਕੋਲ । ਕਹੀਐ—ਕਹਣੀ ਚਾਹੀਦੀ ਹੈ । ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ । ਨਿਧਿ—ਖ਼ਜ਼ਾਨੇ । ਸਹਜ—ਆਤਮਕ ਅਡੋਲਤਾ । ਸਿਧਿ—ਕਰਾਮਾਤੀ ਤਾਕਤ ।੧।ਰਹਾਉ।

ਮਾਨੁ—ਅਹੰਕਾਰ । ਤਿਆਗਿ—ਛੱਡ ਕੇ । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਅੰਚਲੁ—ਪੱਲਾ । ਗਹੀਐ—ਫੜਨਾ ਚਾਹੀਦਾ ਹੈ । ਆਂਚ—ਸੇਕ । ਸਾਗਰ—ਸਮੁੰਦਰ । ਤੇ—ਤੋਂ । ਅਹੀਐ—ਤਾਂਘ ਕਰਨੀ ਚਾਹੀਦੀ ਹੈ ।੧।

ਕੋਟਿ—ਕ੍ਰੋੜਾਂ । ਅਕ੍ਰਿਤਘਨ—ਕੀਤੇ ਉਪਕਾਰ ਨੂੰ ਭੁਲਾ ਦੇਣ ਵਾਲੇ, ਨਾਸ਼ੁਕਰੇ { ਤ੍ਨਿ} । ਬਹੁਰਿ—ਮੁੜ, ਫਿਰ । ਸਹੀਐ—ਸਹਾਰਦਾ ਹੈ, ਜਰਦਾ ਹੈ । ਕਰੁਣਾਮੈ—ਤਰਸ-ਸਰੂਪ । ਕਰੁਣਾ—ਤਰਸ ।੨।

**ਅਰਥ** :—ਹੇ ਭਾਈ ! ਆਪਣੇ ਪਰਮਾਤਮਾ ਦੇ ਕੋਲ ਹੀ ਅਰਜ਼ੋਈ ਕਰਨੀ ਚਾਹੀਦੀ ਹੈ । (ਧਰਮ, ਅਰਥ, ਕਾਮ, ਮੋਖ) ਇਹ ਚਾਰੇ ਪਦਾਰਥ, ਅਨੰਦ ਖ਼ੁਸ਼ੀਆਂ ਦੇ ਖ਼ਜ਼ਾਨੇ, ਆਤਮਕ ਅਡੋਲਤਾ ਦੇ ਸੁਖ, ਕਰਾਮਾਤੀ ਤਾਕਤਾਂ—ਹਰੇਕ ਚੀਜ਼ ਪਰਮਾਤਮਾ ਪਾਸੋਂ ਮਿਲ ਜਾਂਦੀ ਹੈ ।੧।ਰਹਾਉ।

ਹੇ ਭਾਈ ! ਮੈਂ ਤਾਂ ਅਹੰਕਾਰ ਛੱਡ ਕੇ ਪਰਮਾਤਮਾ ਦੀ ਚਰਨੀਂ ਹੀ ਪਿਆ ਰਹਿੰਦਾ ਹਾਂ । ਭਾਈ ! ਉਸ ਪ੍ਰਭੂ ਦਾ ਹੀ ਪੱਲਾ ਫੜਨਾ ਚਾਹੀਦਾ ਹੈ । (ਇਸ ਤਰ੍ਹਾਂ ਵਿਕਾਰਾਂ ਦੀ) ਅੱਗ ਦੇ ਸਮੁੰਦਰ ਤੋਂ ਸੇਕ ਨਹੀਂ ਲੱਗਦਾ । ਮਾਲਕ-ਪ੍ਰਭੂ ਦੀ ਸਰਨ ਹੀ ਮੰਗਣੀ ਚਾਹੀਦੀ ਹੈ ।੧।

ਹੇ ਭਾਈ ! ਵੱਡੇ ਵੱਡੇ ਨਾ-ਸ਼ੁਕਰਿਆਂ ਦੇ ਕ੍ਰੋੜਾਂ ਪਾਪ ਪਰਮਾਤਮਾ ਮੁੜ ਮੁੜ ਸਹਾਰਦਾ ਹੈ । ਹੇ ਨਾਨਕ ! ਪਰਮਾਤਮਾ ਪੂਰਨ ਤੌਰ ਤੇ ਤਰਸ-ਸਰੂਪ ਹੈ ਉਸੇ ਦੀ ਹੀ ਸਰਨ ਪੈਣਾ ਚਾਹੀਦਾ ਹੈ ।੨।੧੭।

**ਦੇਵਗੰਧਾਰੀ ੫ ॥ ਗੁਰ ਕੇ ਚਰਨ ਰਿਦੈ ਪਰਵੇਸਾ ॥ ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ ॥੧॥ ਰਹਾਉ ॥ ਜਨਮ ਜਨਮ ਕੇ ਕਿਲਬਿਖ ਨਾਸਹਿ ਕੋਟਿ ਮਜਨ ਇਸਨਾਨਾ ॥ ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ ॥੧॥ ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ ਤੋਰਿ ਨਿਰਾਰੇ ॥ ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ॥੨॥੧੮॥ ਛਕੇ ੩ ॥ {ਪੰਨਾ ੫੩੧}**

**ਪਦ ਅਰਥ** :—ਰਿਦੈ—ਹਿਰਦੇ ਵਿਚ । ਸੋਗ—ਚਿੰਤਾ-ਫ਼ਿਕਰ, ਗ਼ਮ । ਸਭਿ—ਸਾਰੇ । ਕਲੇਸਾ—ਦੁੱਖ ।੧।ਰਹਾਉ।

ਕਿਲਵਿਖ—ਪਾਪ । ਨਾਸਹਿ—ਨਾਸ ਹੋ ਜਾਂਦੇ ਹਨ । ਕੋਟਿ—ਕ੍ਰੋੜਾਂ । ਮਜਨ—ਚੁੱਭੀ । ਨਿਧਾਨੁ—ਖ਼ਜ਼ਾਨਾ । ਸਹਜਿ—ਆਤਮਕ ਅਡੋਲਤਾ ਵਿਚ ।੧।

ਕੀਨੋ—ਬਣਾ ਲਿਆ । ਤੋਰਿ—ਤੋੜ ਕੇ । ਨਿਰਾਰੇ—(ਮਾਇਆ ਦੇ ਮੋਹ ਤੋਂ) ਵੱਖਰਾ (ਕਰ ਲਿਆ) । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ । ਬਲਿਹਾਰੇ—ਕੁਰਬਾਨ ।੨। ਛਕੇ ੩—ਛੇ ਛੇ ਸ਼ਬਦਾਂ ਦੇ ਤਿੰਨ ਸੰਗ੍ਰਹਿ ।

**ਅਰਥ** :—(ਹੇ ਭਾਈ ! ਜਿਸ ਮਨੁੱਖ ਦੇ) ਹਿਰਦੇ ਵਿਚ ਗੁਰੂ ਦੇ ਚਰਨ ਟਿਕ ਜਾਂਦੇ ਹਨ, ਉਸ ਮਨੁੱਖ ਦੇ ਸਾਰੇ ਰੋਗ ਸਾਰੇ ਗ਼ਮ ਸਾਰੇ ਦੁੱਖ ਨਾਸ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ ! ਗੁਰੂ ਦੇ ਚਰਨਾਂ ਦੀ ਬਰਕਤਿ ਨਾਲ) ਜਨਮਾਂ ਜਨਮਾਂਤਰਾਂ ਦੇ (ਕੀਤੇ) ਪਾਪ ਨਾਸ ਹੋ ਜਾਂਦੇ ਹਨ, (ਗੁਰੂ ਦੇ ਚਰਨ ਹਿਰਦੇ ਵਿਚ ਵਸਾਣਾ ਹੀ) ਕ੍ਰੋੜਾਂ ਤੀਰਥਾਂ ਦਾ ਇਸ਼ਨਾਨ ਹੈ, ਕ੍ਰੋੜਾਂ ਤੀਰਥਾਂ ਦੇ ਜਲ ਵਿਚ ਚੁੱਭੀ ਹੈ । (ਗੁਰੂ ਦੇ ਚਰਨਾਂ ਦੀ ਬਰਕਤਿ ਨਾਲ) ਗੋਬਿੰਦ ਦੇ ਗੁਣ ਗਾਂਦਿਆਂ ਗਾਂਦਿਆਂ ਨਾਮ-ਖ਼ਜ਼ਾਨਾ ਮਿਲ ਜਾਂਦਾ ਹੈ, ਆਤਮਕ ਅਡੋਲਤਾ ਵਿਚ ਸੁਰਤਿ ਜੁੜੀ ਰਹਿੰਦੀ ਹੈ ।੧।

ਹੇ ਭਾਈ ! ਪਰਮਾਤਮਾ ਮੇਹਰ ਕਰ ਕੇ ਜਿਸ ਮਨੁੱਖ ਨੂੰ ਆਪਣਾ ਦਾਸ ਬਣਾ ਲੈਂਦਾ ਹੈ, ਉਸ ਦੇ ਮਾਇਆ ਦੇ ਬੰਧਨ ਤੋੜ ਕੇ ਉਸ ਨੂੰ ਮਾਇਆ ਦੇ ਮੋਹ ਤੋਂ ਨਿਰਲੇਪ ਕਰ ਲੈਂਦਾ ਹੈ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੈਥੋਂ ਕੁਰਬਾਨ ਜਾਂਦਾ ਹਾਂ, ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰ ਕੇ ਤੇਰਾ ਨਾਮ ਜਪ ਜਪ ਕੇ ਮੈਂ ਆਤਮਕ ਜੀਵਨ ਪ੍ਰਾਪਤ ਕਰ ਰਿਹਾ ਹਾਂ ।੨।੧੮।ਛਕੇ ੩।

**ਦੇਵਗੰਧਾਰੀ ਮਹਲਾ ੫ ॥ ਮਾਈ ਪ੍ਰਭ ਕੇ ਚਰਨ ਨਿਹਾਰਉ ॥ ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ॥੧॥ ਰਹਾਉ ॥ ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥ ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥੧॥ ਗੁਨ ਗਾਵਹ ਠਾਕੁਰ ਅਬਿਨਾਸੀ ਕਲਮਲ ਸਗਲੇ ਝਾਰਉ ॥ ਨਾਮ ਨਿਧਾਨੁ ਨਾਨਕ ਦਾਨੁ ਪਾਵਉ ਕੰਠਿ ਲਾਇ ਉਰਿ ਧਾਰਉ ॥੨॥੧੯॥ {ਪੰਨਾ ੫੩੨}**

**ਪਦ ਅਰਥ** :—ਮਾਈ—ਹੇ ਮਾਂ ! ਨਿਹਾਰਉ—ਨਿਹਾਰਉਂ, ਮੈਂ ਤੱਕਦਾ ਹਾਂ । ਅਨੁਗ੍ਰਹੁ—ਦਇਆ । ਸੁਆਮੀ—ਹੇ ਸੁਆਮੀ ! ਤੇ—ਤੋਂ । ਕਬਹੁ—ਕਦੇ ਭੀ । ਡਾਰਉ—ਡਾਰਉਂ, ਦੂਰ ਕਰਾਂ ।੧।ਰਹਾਉ।

ਸਾਧੂ—ਗੁਰੂ । ਲਾਈ—ਲਾਈਂ, ਮੈਂ ਲਾਵਾਂ । ਮੁਖਿ—ਮੂੰਹ ਉਤੇ । ਮਸਤਕਿ—ਮੱਥੇ ਉਤੇ । ਬਿਖੁ—ਜ਼ਹਿਰ । ਜਾਰਉ—ਜਾਰਉਂ, ਮੈਂ ਸਾੜ ਦਿਆਂ । ਤੇ—ਤੋਂ । ਆਤਮ—ਆਪਣੇ ਆਪ ਨੂੰ । ਮਾਨਉ—ਮਾਨਉਂ, ਮੈਂ ਮੰਨਦਾ ਹਾਂ । ਧਾਰਉ—ਧਾਰਉਂ, ਮੈਂ ਟਿਕਾਂਦਾ ਹਾਂ ।੧।

ਗਾਵਹ—ਆਓ, ਅਸੀ ਗਾਵੀਏ । ਕਲਮਲ—ਪਾਪ । ਝਾਰਉ—ਝਾਰਉਂ, ਮੈਂ ਝਾੜਦਾ ਹਾਂ । ਪਾਵਉ—ਪਾਵਉਂ, ਮੈਂ ਪ੍ਰਾਪਤ ਕਰ ਲਵਾਂ । ਕੰਠਿ—ਗਲ ਨਾਲ । ਉਰਿ—ਹਿਰਦੇ ਵਿਚ ।੨।

**ਅਰਥ** :—ਹੇ (ਮੇਰੀ) ਮਾਂ ! ਮੈਂ (ਸਦਾ) ਪਰਮਾਤਮਾ ਦੇ (ਸੋਹਣੇ) ਚਰਨਾਂ ਵਲ ਤੱਕਦਾ ਰਹਿੰਦਾ ਹਾਂ (ਤੇ, ਅਰਦਾਸ ਕਰਦਾ ਰਹਿੰਦਾ ਹਾਂ ਕਿ) ਹੇ ਮੇਰੇ ਮਾਲਕ ! (ਮੇਰੇ ਉਤੇ) ਮੇਹਰ ਕਰ, ਮੈਂ (ਆਪਣੇ) ਮਨ ਤੋਂ (ਤੈਨੂੰ) ਕਦੇ ਭੀ ਨਾਹ ਭੁਲਾਵਾਂ ।੧।ਰਹਾਉ।

(ਹੇ ਮਾਂ ! ਮੈਂ ਪ੍ਰਭੂ ਅੱਗੇ ਅਰਦਾਸ ਕਰਦਾ ਰਹਿੰਦਾ ਹਾਂ ਕਿ) ਮੈਂ ਗੁਰੂ ਦੇ ਪੈਰਾਂ ਦੀ ਖ਼ਾਕ ਆਪਣੇ ਮੂੰਹ ਉੱਤੇ ਆਪਣੇ ਮੱਥੇ ਉੱਤੇ ਲਾਂਦਾ ਰਹਾਂ, (ਤੇ, ਆਪਣੇ ਅੰਦਰੋਂ ਆਤਮਕ ਜੀਵਨ ਨੂੰ ਮਾਰ ਦੇਣ ਵਾਲੀ) ਕਾਮ ਕ੍ਰੋਧ ਦੀ ਜ਼ਹਿਰ ਸਾੜਦਾ ਰਹਾਂ; ਮੈਂ ਆਪਣੇ ਆਪ ਨੂੰ ਸਭਨਾਂ ਤੋਂ ਨੀਵਾਂ ਸਮਝਦਾ ਰਹਾਂ, ਤੇ ਆਪਣੇ ਮਨ ਵਿਚ (ਗਰੀਬੀ ਸੁਭਾਵ ਦਾ) ਇਹ ਸੁਖ (ਸਦਾ) ਟਿਕਾਈ ਰੱਖਾਂ ।੧।

ਹੇ ਭਾਈ ! ਆਓ ਰਲ ਕੇ ਠਾਕੁਰ-ਪ੍ਰਭੂ ਦੇ ਗੁਣ ਗਾਵੀਏ, (ਗੁਣ ਗਾਣ ਦੀ ਬਰਕਤਿ ਨਾਲ) ਮੈਂ ਆਪਣੇ ਸਾਰੇ (ਪਿਛਲੇ) ਪਾਪ (ਮਨ ਤੋਂ) ਝਾੜ ਰਿਹਾ ਹਾਂ । ਹੇ ਨਾਨਕ ! (ਆਖ—ਹੇ ਪ੍ਰਭੂ ! ਮੈਂ ਤੇਰੇ ਪਾਸੋਂ ਇਹ) ਦਾਨ (ਮੰਗਦਾ ਹਾਂ ਕਿ) ਮੈਂ ਤੇਰਾ ਨਾਮ-ਖ਼ਜ਼ਾਨਾ ਹਾਸਲ ਕਰ ਲਵਾਂ, ਤੇ, ਇਸ ਨੂੰ ਆਪਣੇ ਗਲ ਨਾਲ ਲਾ ਕੇ ਆਪਣੇ ਹਿਰਦੇ ਵਿਚ ਟਿਕਾਈ ਰੱਖਾਂ ।੨।੧੯।

**ਦੇਵਗੰਧਾਰੀ ਮਹਲਾ ੫ ॥ ਪ੍ਰਭ ਜੀਉ ਪੇਖਉ ਦਰਸੁ ਤੁਮਾਰਾ ॥ ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ ॥੧॥ ਰਹਾਉ ॥ ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ ॥ ਦੀਨਾਨਾਥ ਪ੍ਰਾਨਪਤਿ ਪੂਰਨ ਭਵਜਲ ਉਧਰਨਹਾਰਾ ॥੧॥ ਆਦਿ ਜੁਗਾਦਿ ਭਗਤ ਜਨ ਸੇਵਕ ਤਾਕੀ ਬਿਖੈ ਅਧਾਰਾ ॥ ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕ ਪਰਮੇਸਰੁ ਦੇਵਨਹਾਰਾ ॥੨॥੨੦॥ {ਪੰਨਾ ੫੩੨}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਪੇਖਉ—ਪੇਖਉਂ, ਮੈਂ ਵੇਖਦਾ ਰਹਾਂ । ਧਾਰੁ—ਧਾਰਉਂ, ਮੈਂ ਧਰਾਂ । ਰੈਨੀ—ਰਾਤ । ਜੀਅ ਤੇ—ਜਿੰਦ ਨਾਲੋਂ ।੧।ਰਹਾਉ।

ਅਵਿਲੋਕੇ—ਮੈਂ ਵੇਖ ਲਏ ਹਨ । ਦੀਨਾਨਾਥ—ਹੇ ਦੀਨਾਂ ਦੇ ਨਾਥ ! ਪ੍ਰਾਨਪਤਿ—ਹੇ ਜਿੰਦ ਦੇ ਮਾਲਕ ! ਭਵਜਲ—ਸੰਸਾਰ-ਸਮੁੰਦਰ । ਉਧਰਨਹਾਰਾ—ਬਚਾਣ ਦੀ ਸਮਰਥਾ ਵਾਲਾ ।੧।

ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਤਾਕੀ—ਤੱਕੀ ਹੈ । ਬਿਖੈ—ਵਿਸ਼ਿਆਂ ਵਿਚ । ਅਧਾਰਾ—ਓਟ । ਬਾਛੈ—ਮੰਗਦਾ ਹੈ । ਦੇਵਨਹਾਰਾ—ਦੇਣ-ਜੋਗਾ ।੨।

**ਅਰਥ** :—ਹੇ ਪ੍ਰਭੂ ਜੀ ! (ਮੇਹਰ ਕਰ) ਮੈਂ (ਸਦਾ) ਤੇਰਾ ਦਰਸਨ ਕਰਦਾ ਰਹਾਂ । ਦਿਨ ਰਾਤ ਮੈਂ ਤੇਰੇ ਸੋਹਣੇ ਸਰੂਪ ਦਾ ਧਿਆਨ ਧਰਦਾ ਰਹਾਂ । ਤੇਰਾ ਦਰਸਨ ਮੈਨੂੰ ਆਪਣੀ ਜਿੰਦ ਨਾਲੋਂ ਪ੍ਰਾਣਾਂ ਨਾਲੋਂ ਪਿਆਰਾ ਲੱਗੇ ।੧।ਰਹਾਉ।

ਹੇ ਦੀਨਾਂ ਦੇ ਨਾਥ ! ਹੇ ਮੇਰੀ ਜਿੰਦ ਦੇ ਮਾਲਕ ! ਹੇ ਸਰਬ-ਵਿਆਪਕ ! ਮੈਂ ਸ਼ਾਸਤ੍ਰ ਵੇਦ ਪੁਰਾਣ ਵੇਖ ਚੁਕਾ ਹਾਂ, ਮੈਂ ਸਿਮ੍ਰਿਤੀਆਂ ਦਾ ਤੱਤ ਭੀ ਵਿਚਾਰ ਚੁਕਾ ਹਾਂ । ਸਿਰਫ਼ ਤੂੰ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੀ ਤਾਕਤ ਰੱਖਦਾ ਹੈਂ ।੧।

ਹੇ ਪ੍ਰਭੂ ਜੀ ! ਤੇਰੇ ਭਗਤ ਜਨ ਤੇਰੇ ਸੇਵਕ ਆਦਿ ਤੋਂ ਜੁਗਾਂ ਦੇ ਆਦਿ ਤੋਂ ਵਿਸ਼ੇ-ਵਿਕਾਰਾਂ ਤੋਂ ਬਚਣ ਲਈ ਤੇਰਾ ਹੀ ਆਸਰਾ ਤੱਕਦੇ ਆ ਰਹੇ ਹਨ । ਨਾਨਕ ਉਹਨਾਂ ਭਗਤ ਜਨਾਂ ਦੇ ਪੈਰਾਂ ਦੀ ਖ਼ਾਕ (ਤੈਥੋਂ) ਮੰਗਦਾ ਹੈ, ਤੂੰ ਪਰਮੇਸਰ (ਸਭ ਤੋਂ ਵੱਡਾ ਮਾਲਕ) ਹੀ ਇਹ ਦਾਤਿ ਦੇਣ ਦੀ ਸਮਰਥਾ ਰੱਖਣ ਵਾਲਾ ਹੈਂ ।੨।੨੦।

**ਦੇਵਗੰਧਾਰੀ ਮਹਲਾ ੫ ॥ ਤੇਰਾ ਜਨੁ ਰਾਮ ਰਸਾਇਣਿ ਮਾਤਾ ॥ ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ ॥੧॥ ਰਹਾਉ ॥ ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿਰਸੁ ਭੋਜਨੁ ਖਾਤਾ ॥ ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ ॥੧॥ ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥ ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥੨॥੨੧॥ {ਪੰਨਾ ੫੩੨}**

**ਪਦ ਅਰਥ** :—ਜਨੁ—ਸੇਵਕ, ਭਗਤ । ਰਸਾਇਣਿ—ਰਸਾਇਣ ਵਿਚ । ਰਸਾਇਣ—{ਰਸ-ਅਯਨ—ਰਸਾਂ ਦਾ ਘਰ} ਉਹ ਦਵਾਈ ਜੋ ਉਮਰ ਲੰਮੀ ਕਰੇ ਤੇ ਬੁਢੇਪਾ ਨਾਹ ਆਉਣ ਦੇਵੇ । ਮਾਤਾ—ਮਸਤ । ਨਿਧਿ—ਖ਼ਜ਼ਾਨਾ । ਜਾ ਕਉ—ਜਿਸ ਮਨੁੱਖ ਨੂੰ । ਕਤ ਹੂੰ—ਕਿਤੇ ਭੀ ।੧।ਰਹਾਉ।

ਅਠਸਠਿ—ਅਠਾਹਠ । ਮਜਨੁ—ਇਸ਼ਨਾਨ । ਸਾਧੂ ਧੂਰੀ—ਸੰਤ ਜਨਾਂ ਦੇ ਚਰਨਾਂ ਦੀ ਧੂੜ ਵਿਚ । ਨਾਤਾ—ਨ੍ਹਾਤਾ, ਇਸ਼ਨਾਨ ਕਰ ਲਿਆ ।੧।

ਸਫਲੁ—ਕਾਮਯਾਬ । ਉਪਜਿਆ—ਹੋ ਪਿਆ । ਜਿਨਿ—ਜਿਸ (ਹਰਿ-ਜਨ) ਨੇ । ਸਉਤੁ—{ਸ-ਪੁਤ੍ਰ} ਸਉਤ੍ਰਾ, ਪੁੱਤਰ ਵਾਲਾ {ਇਸ ਦੇ ਟਾਕਰੇ ਤੇ ਹੈ ਅਉਤ੍ਰਾ, ਅ-ਪੁਤ੍ਰ, ਪੁਤ੍ਰ ਹੀਨ} । ਸਗਲ ਸਮੂਹ—ਸਾਰੇ ਸਾਥਾਂ ਨੂੰ । ਲੈ—ਨਾਲ ਲੈ ਕੇ । ਉਧਰੇ—ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ । ਬਿਧਾਤਾ—ਕਰਤਾਰ ।੨।

**ਅਰਥ** :—ਹੇ ਪ੍ਰਭੂ ! ਤੇਰਾ ਭਗਤ ਤੇਰੇ ਨਾਮ ਦੀ ਰਸਾਇਣ ਵਿਚ ਮਸਤ ਰਹਿੰਦਾ ਹੈ । ਜਿਸ ਮਨੁੱਖ ਨੂੰ ਤੇਰੇ ਪ੍ਰੇਮ-ਰਸ ਦਾ ਖ਼ਜ਼ਾਨਾ ਮਿਲ ਜਾਏ, ਉਹ ਉਸ ਖ਼ਜ਼ਾਨੇ ਨੂੰ ਛੱਡ ਕੇ ਕਿਸੇ ਹੋਰ ਥਾਂ ਨਹੀਂ ਜਾਂਦਾ (ਭਟਕਦਾ) ।੧।ਰਹਾਉ।

(ਹੇ ਭਾਈ ! ਪ੍ਰਭੂ ਦੇ ਨਾਮ-ਰਸਾਇਣ ਵਿਚ ਮਸਤ ਮਨੁੱਖ) ਬੈਠਿਆਂ ਹਰਿ-ਨਾਮ ਉਚਾਰਦਾ ਹੈ, ਸੁੱਤਿਆਂ ਭੀ ਹਰਿ-ਨਾਮ ਵਿਚ ਸੁਰਤਿ ਰੱਖਦਾ ਹੈ, ਉਹ ਮਨੁੱਖ ਹਰਿ-ਨਾਮ-ਰਸ (ਨੂੰ ਆਤਮਕ ਜੀਵਨ ਦੀ) ਖ਼ੁਰਾਕ (ਬਣਾ ਕੇ) ਖਾਂਦਾ ਰਹਿੰਦਾ ਹੈ । ਉਹ ਮਨੁੱਖ ਸੰਤ ਜਨਾਂ ਦੀ ਚਰਨ-ਧੂੜ ਵਿਚ ਇਸ਼ਨਾਨ ਕਰਦਾ ਹੈ (ਮਾਨੋ,) ਉਹ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਰਿਹਾ ਹੈ ।੧।

ਹੇ ਭਾਈ ! ਪਰਮਾਤਮਾ ਦੇ ਭਗਤ ਦਾ ਜੀਵਨ ਕਾਮਯਾਬ ਹੋ ਪੈਂਦਾ ਹੈ, ਉਸ ਭਗਤ-ਜਨ ਨੇ (ਮਾਨੋ) ਪਰਮਾਤਮਾ ਨੂੰ ਸਪੁੱਤ੍ਰਾ ਬਣਾ ਦਿੱਤਾ । ਹੇ ਨਾਨਕ ! ਉਹ ਮਨੁੱਖ ਸਰਬ-ਵਿਆਪਕ ਪ੍ਰਭੂ ਨਾਲ ਡੂੰਘੀ ਸਾਂਝ ਬਣਾ ਲੈਂਦਾ ਹੈ, ਉਹ ਆਪਣੇ ਹੋਰ ਸਾਰੇ ਹੀ ਸਾਥੀਆਂ ਨੂੰ ਭੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੨।੨੧।

**ਦੇਵਗੰਧਾਰੀ ਮਹਲਾ ੫ ॥ ਮਾਈ ਗੁਰ ਬਿਨੁ ਗਿਆਨੁ ਨ ਪਾਈਐ ॥ ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ॥੧॥ ਰਹਾਉ ॥ ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ ॥ ਟਿਕਨੁ ਨ ਪਾਵੈ ਬਿਨੁ ਸਤਸੰਗਤਿ ਕਿਸੁ ਆਗੈ ਜਾਇ ਰੂਆਈਐ ॥੧॥ ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ॥ ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ॥੨॥੨੨॥ {ਪੰਨਾ ੫੩੨}**

**ਪਦ ਅਰਥ** :—ਮਾਈ—ਹੇ ਮਾਂ ! ਗਿਆਨੁ—ਆਤਮਕ ਜੀਵਨ ਦੀ ਸੂਝ, ਪਰਮਾਤਮਾ ਨਾਲ ਡੂੰਘੀ ਸਾਂਝ । ਅਨਿਕ ਪ੍ਰਕਾਰ—ਕਈ ਤਰ੍ਹਾਂ । ਬਿਲਲਾਤੇ—ਵਿਲਕਦੇ । ਗੋਸਾਈਐ—{ਗੋ-ਧਰਤੀ} ਸ੍ਰਿਸ਼ਟੀ ਦੇ ਮਾਲਕ ਪ੍ਰਭੂ ਨੂੰ ।੧।ਰਹਾਉ।

ਬਾਧਿਓ—ਬੱਝਾ ਰਹਿੰਦਾ ਹੈ, ਜਕੜਿਆ ਰਹਿੰਦਾ ਹੈ । ਭਰਮਾਈਐ—ਭਟਕਦੇ ਫਿਰੀਦਾ ਹੈ । ਜਾਇ—ਜਾ ਕੇ । ਰੂਆਈਐ—ਪੁਕਾਰ ਕੀਤੀ ਜਾਏ ।੧।

ਅਨੁਗ੍ਰਹੁ—ਕਿਰਪਾ । ਸਾਧ—ਗੁਰੂ । ਸੰਕਟ—ਦੁੱਖ । ਘੋਰ—ਭਿਆਨਕ । ਖਿਨ ਭੀਤਰਿ—ਖਿਨ ਵਿਚ । ਦਰਸਿ—ਦਰਸਨ ਵਿਚ । ਸਮਾਈਐ—ਲੀਨ ਹੋ ਜਾਈਦਾ ਹੈ ।੨।

**ਅਰਥ** :—ਹੇ (ਮੇਰੀ) ਮਾਂ ! ਗੁਰੂ (ਦੀ ਸਰਨ ਪੈਣ) ਤੋਂ ਬਿਨਾ ਪਰਮਾਤਮਾ ਨਾਲ ਡੂੰਘੀ ਸਾਂਝ ਨਹੀਂ ਪੈ ਸਕਦੀ । ਹੋਰ ਹੋਰ ਅਨੇਕਾਂ ਕਿਸਮਾਂ ਦੇ ਉੱਦਮ ਕਰਦੇ ਲੋਕ ਭਟਕਦੇ ਫਿਰਦੇ ਹਨ, ਪਰ (ਉਹਨਾਂ ਉੱਦਮਾਂ ਨਾਲ) ਉਹ ਪਰਮਾਤਮਾ ਨੂੰ ਨਹੀਂ ਮਿਲ ਸਕਦੇ ।੧।ਰਹਾਉ।

(ਹੇ ਮਾਂ ! ਗੁਰੂ ਦੀ ਸਰਨ ਤੋਂ ਬਿਨਾ ਮਨੁੱਖ ਦਾ) ਸਰੀਰ (ਮਾਇਆ ਦੇ) ਮੋਹ (ਸਰੀਰਕ) ਰੋਗਾਂ ਅਤੇ ਗ਼ਮਾਂ ਨਾਲ ਜਕੜਿਆ ਰਹਿੰਦਾ ਹੈ, ਅਨੇਕਾਂ ਜੂਨਾਂ ਵਿਚ ਭਟਕਦੇ ਫਿਰੀਦਾ ਹੈ । ਸਾਧ ਸੰਗਤਿ (ਦੀ ਸਰਨ) ਤੋਂ ਬਿਨਾ (ਜੂਨਾਂ ਦੇ ਗੇੜ ਤੋਂ) ਟਿਕਾਣਾ ਨਹੀਂ ਹਾਸਲ ਕਰ ਸਕਦਾ । (ਗੁਰੂ ਤੋਂ ਬਿਨਾ) ਕਿਸੇ ਹੋਰ ਪਾਸ (ਇਸ ਦੁੱਖ ਦੀ ਨਵਿਰਤੀ ਵਾਸਤੇ) ਫਰਿਆਦ ਭੀ ਨਹੀਂ ਕੀਤੀ ਜਾ ਸਕਦੀ ।੧।

ਹੇ ਮਾਂ ! ਜਦੋਂ ਮੇਰਾ ਮਾਲਕ-ਪ੍ਰਭੂ ਮੇਹਰ ਕਰਦਾ ਹੈ, ਤਦੋਂ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ਸਕੀਦਾ ਹੈ । ਹੇ ਨਾਨਕ ! (ਗੁਰੂ ਦੀ ਕਿਰਪਾ ਨਾਲ) ਭਿਆਨਕ ਦੁੱਖ ਇਕ ਖਿਨ ਵਿਚ ਕੱਟੇ ਜਾਂਦੇ ਹਨ, ਤੇ, ਪਰਮਾਤਮਾ ਦੇ ਦੀਦਾਰ ਵਿਚ ਲੀਨ ਹੋ ਜਾਈਦਾ ਹੈ ।੨।੨੨।

**ਦੇਵਗੰਧਾਰੀ ਮਹਲਾ ੫ ॥ ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ ਅਨੰਦ ਰੂਪ ਹੋਈ ਹੈ ਉਬਰੇ ਬਾਲ ਗੁਪਾਲ ॥ ਰਹਾਉ ॥ ਦੁਇ ਕਰ ਜੋੜਿ ਕਰੀ ਬੇਨੰਤੀ ਪਾਰਬ੍ਰਹਮੁ ਮਨਿ ਧਿਆਇਆ ॥ ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥੧॥ ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥ ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ ॥੨॥੨੩॥ {ਪੰਨਾ ੫੩੨}**

**ਪਦ ਅਰਥ** :—ਠਾਕੁਰ—ਮਾਲਕ-ਪ੍ਰਭੂ ਜੀ । ਦਇਆਲ—ਦਇਆਵਾਨ । ਕਲਿਆਣ—ਸੁਖ, ਸ਼ਾਂਤੀ । ਅਨੰਦ-ਰੂਪ—ਆਨੰਦ-ਭਰਪੂਰ । ਹੋਈ ਹੈ—ਹੋ ਜਾਈਦਾ ਹੈ । ਉਬਰੇ—(ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੇ ਹਨ । ਬਾਲ ਗੁਪਾਲ—ਸ੍ਰਿਸ਼ਟੀ ਦੇ ਪਾਲਣਹਾਰ-ਪਿਤਾ ਦਾ ਪੱਲਾ ਫੜਨ ਵਾਲੇ ਬੱਚੇ ।ਰਹਾਉ।

ਕਰ—{ਬਹੁ-ਵਚਨ} ਹੱਥ । ਜੋੜਿ—ਜੋੜ ਕੇ । ਮਨਿ—ਮਨ ਵਿਚ । ਪਰਮੇਸੁਰਿ—ਪਰਮੇਸਰ ਨੇ । ਦੁਰਤਿ—{ਦੁਰਿਤ} ਪਾਪ ।੧।

ਵਰ ਨਾਰੀ ਮਿਲਿ—ਨਾਰੀਆਂ ਵਰ ਨੂੰ ਮਿਲ ਕੇ, ਗਿਆਨ-ਇੰਦ੍ਰੇ ਪ੍ਰਭੂ-ਪਤੀ ਨੂੰ ਮਿਲ ਕੇ । ਮੰਗਲੁ—ਖ਼ੁਸ਼ੀ ਦਾ ਗੀਤ, ਸਿਫ਼ਤਿ-ਸਾਲਾਹ ਦਾ ਗੀਤ । ਜੈਕਾਰੁ—ਜੈ ਜੈ ਦਾ ਸੋਹਿਲਾ । ਜਨ ਕਉ—ਪ੍ਰਭੂ ਦੇ ਸੇਵਕ ਤੋਂ । ਉਧਾਰ—ਪਾਰ-ਉਤਾਰਾ ।੨।

**ਅਰਥ** :—ਹੇ ਭਾਈ ! ਆਪਣੇ ਜਿਸ ਸੇਵਕ ਉੱਤੇ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਸ ਦੇ ਅੰਦਰ ਪੂਰਨ ਸ਼ਾਂਤੀ ਪੈਦਾ ਹੋ ਜਾਂਦੀ ਹੈ । ਪ੍ਰਭੂ ਦੀ ਕਿਰਪਾ ਨਾਲ ਆਨੰਦ-ਭਰਪੂਰ ਹੋ ਜਾਈਦਾ ਹੈ । ਸ੍ਰਿਸ਼ਟੀ ਦੇ ਪਾਲਣਹਾਰ-ਪਿਤਾ ਦਾ ਪੱਲਾ ਫੜਨ ਵਾਲੇ ਬੱਚੇ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੇ ਹਨ ।ਰਹਾਉ।

ਹੇ ਭਾਈ ! ਜਿਨ੍ਹਾਂ ਵਡ-ਭਾਗੀਆਂ ਨੇ ਆਪਣੇ ਦੋਵੇਂ ਹੱਥ ਜੋੜ ਕੇ ਪਰਮਾਤਮਾ ਅੱਗੇ ਅਰਜ਼ੋਈ ਕੀਤੀ, ਪਰਮਾਤਮਾ ਨੂੰ ਆਪਣੇ ਮਨ ਵਿਚ ਆਰਾਧਿਆ, ਪਰਮਾਤਮਾ ਨੇ ਆਪਣਾ ਹੱਥ ਦੇ ਕੇ ਉਹਨਾਂ ਨੂੰ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚਾ ਲਿਆ, (ਉਹਨਾਂ ਦਾ ਪਿਛਲਾ ਕੀਤਾ) ਸਾਰਾ ਪਾਪ ਦੂਰ ਕਰ ਦਿੱਤਾ ।੩।

(ਹੇ ਭਾਈ ਜਿਸ ਸੇਵਕ ਉੱਤੇ ਪ੍ਰਭੂ ਜੀ ਦਇਆਵਾਨ ਹੋਏ, ਉਸ ਦੇ) ਗਿਆਨ-ਇੰਦ੍ਰਿਆਂ ਨੇ ਪ੍ਰਭੂ-ਪਤੀ ਨੂੰ ਮਿਲ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ । ਹੇ ਨਾਨਕ ! ਆਖ—ਪ੍ਰਭੂ ਦੇ ਉਸ ਭਗਤ ਤੋਂ ਕੁਰਬਾਨ ਹੋਣਾ ਚਾਹੀਦਾ ਹੈ ਜੇਹੜਾ ਹੋਰ ਸਭ ਜੀਵਾਂ ਦਾ ਭੀ ਪਾਰ-ਉਤਾਰਾ ਕਰ ਲੈਂਦਾ ਹੈ ।੨।੨੩।

**ੴ ਸਤਿਗੁਰ ਪ੍ਰਸਾਦਿ ॥ ਦੇਵਗੰਧਾਰੀ ਮਹਲਾ ੫ ॥ ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥ ਭਏ ਕ੍ਰਿਪਾਲ ਦਇਆਲ ਦੁਖਭੰਜਨ ਮੇਰਾ ਸਗਲ ਅੰਦੇਸਰਾ ਗਇਆ ॥ ਰਹਾਉ ॥ ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥ ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥੧॥ ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ ॥ ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ ॥੨॥੨੪॥ {ਪੰਨਾ ੫੩੩}**

**ਪਦ ਅਰਥ** :—ਪਹਿ—ਪਾਸ । ਬਿਨਉ—{ਵਿਨਯ} ਬੇਨਤੀ । ਦੁਖ ਭੰਜਨ—ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਜੀ ।ਰਹਾਉ।

ਸਭੁ—ਸਾਰਾ । ਸਹਿਆ—ਸਹਾਰਿਆ । ਕਰੁ—ਹੱਥ {ਇਕ-ਵਚਨ} । ਮਸਤਕਿ—ਮੱਥੇ ਉੱਤੇ । ਧਾਰਿ—ਰੱਖ ਕੇ । ਸਾਜਿ ਨਿਵਾਜੇ—ਪੈਦਾ ਕਰ ਕੇ ਸਵਾਰਦਾ ਹੈ । ਜੋ—ਜੇਹੜੇ । ਖਇਆ—ਨਾਸ ਕਰਨ ਵਾਲੇ ।੧।

ਸਰਬ ਸਧਾਰੀ—ਸਭ ਜੀਵਾਂ ਨੂੰ ਸਹਾਰਾ ਦੇਣ ਵਾਲਾ । ਸਹਜਇਆ—ਆਤਮਕ ਅਡੋਲਤਾ ਦੇਣ ਵਾਲਾ । ਉਰ—ਹਿਰਦਾ ।੨।

ਅਰਥ :—ਹੇ ਭਾਈ ! ਜਦੋਂ ਮੈਂ ਆਪਣੇ ਗੁਰੂ ਪਾਸ ਅਰਜ਼ੋਈ ਕਰਨੀ ਸ਼ੁਰੂ ਕੀਤੀ, ਤਾਂ ਦੁੱਖਾਂ ਦੇ ਨਾਸ ਕਰਨ ਵਾਲੇ ਪਿਆਰੇ ਪ੍ਰਭੂ ਜੀ ਮੇਰੇ ਉੱਤੇ ਦਇਆਵਾਨ ਹੋਏ (ਪ੍ਰਭੂ ਜੀ ਦੀ ਕਿਰਪਾ ਨਾਲ) ਮੇਰਾ ਸਾਰਾ ਚਿੰਤਾ-ਫ਼ਿਕਰ ਦੂਰ ਹੋ ਗਿਆ ।ਰਹਾਉ।

ਹੇ ਭਾਈ ! ਅਸੀ ਜੀਵ ਪਾਪੀ ਹਾਂ, ਪਖੰਡੀ ਹਾਂ, ਲੋਭੀ ਹਾਂ (ਪਰਮਾਤਮਾ ਇਤਨਾ ਦਇਆਵਾਨ ਹੈ ਕਿ ਉਹ) ਸਾਡਾ ਹਰੇਕ ਗੁਣ ਔਗੁਣ ਸਹਾਰਦਾ ਹੈ । ਜੀਵਾਂ ਨੂੰ ਪੈਦਾ ਕਰ ਕੇ ਉਹਨਾਂ ਦੇ ਮੱਥੇ ਉਤੇ ਹੱਥ ਰੱਖ ਕੇ ਉਹਨਾਂ ਦੇ ਜੀਵਨ ਸਵਾਰਦਾ ਹੈ (ਜਿਸ ਦੀ ਬਰਕਤਿ ਨਾਲ ਕਾਮਾਦਿਕ) ਵੈਰੀ, ਜੋ ਆਤਮਕ ਜੀਵਨ ਦਾ ਨਾਸ ਕਰਨ ਵਾਲੇ ਹਨ, ਮੁੱਕ ਜਾਂਦੇ ਹਨ ।੧।

ਹੇ ਭਾਈ ! ਪ੍ਰਭੂ ਜੀ ਪਰ-ਉਪਕਾਰੀ ਹਨ, ਸਾਰੇ ਜੀਵਾਂ ਨੂੰ ਆਸਰਾ ਦੇਣ ਵਾਲੇ ਹਨ, ਪ੍ਰਭੂ ਦਾ ਦੀਦਾਰ ਮਨੁੱਖਾ ਜੀਵਨ ਦਾ ਫਲ ਦੇਣ ਵਾਲਾ ਹੈ, ਆਤਮਕ ਅਡੋਲਤਾ ਦੀ ਦਾਤਿ ਕਰਨ ਵਾਲਾ ਹੈ ।

ਹੇ ਨਾਨਕ : ਆਖ—ਪ੍ਰਭੂ ਗੁਣ-ਹੀਨ ਜੀਵਾਂ ਨੂੰ ਭੀ ਦਾਤਾਂ ਦੇਣ ਵਾਲਾ ਹੈ । ਮੈਂ ਉਸ ਦੇ ਸੋਹਣੇ ਕੋਮਲ ਚਰਨ (ਗੁਰੂ ਦੀ ਕਿਰਪਾ ਨਾਲ ਆਪਣੇ) ਹਿਰਦੇ ਵਿਚ ਟਿਕਾ ਲਏ ਹਨ ।੨।੨੪।

**ਦੇਵਗੰਧਾਰੀ ਮਹਲਾ ੫ ॥ ਅਨਾਥ ਨਾਥ ਪ੍ਰਭ ਹਮਾਰੇ ॥ ਸਰਨਿ ਆਇਓ ਰਾਖਨਹਾਰੇ ॥ ਰਹਾਉ ॥ ਸਰਬ ਪਾਖ ਰਾਖੁ ਮੁਰਾਰੇ ॥ ਆਗੈ ਪਾਛੈ ਅੰਤੀ ਵਾਰੇ ॥੧॥ ਜਬ ਚਿਤਵਉ ਤਬ ਤੁਹਾਰੇ ॥ ਉਨ ਸੰਮ੍ਾਰਿ ਮੇਰਾ ਮਨੁ ਸਧਾਰੇ ॥੨॥ ਸੁਨਿ ਗਾਵਉ ਗੁਰ ਬਚਨਾਰੇ ॥ ਬਲਿ ਬਲਿ ਜਾਉ ਸਾਧ ਦਰਸਾਰੇ ॥੩॥ ਮਨ ਮਹਿ ਰਾਖਉ ਏਕ ਅਸਾਰੇ ॥ ਨਾਨਕ ਪ੍ਰਭ ਮੇਰੇ ਕਰਨੈਹਾਰੇ ॥੪॥੨੫॥ {ਪੰਨਾ ੫੩੩}**

**ਪਦ ਅਰਥ** :—ਅਨਾਥ ਨਾਥ—ਹੇ ਨਿਖਸਮਿਆਂ ਦੇ ਖਸਮ ! ਰਾਖਨਹਾਰੇ—ਹੇ ਸਹਾਇਤਾ ਕਰਨ ਦੇ ਸਮਰੱਥ ਪ੍ਰਭੂ ! ।ਰਹਾਉ।

ਸਰਬ ਪਾਖ—ਸਾਰੇ ਪੱਖ । ਮੁਰਾਰੇ—ਹੇ ਮੁਰਾਰੀ ! ਆਗੈ—ਪਰਲੋਕ ਵਿਚ । ਪਾਛੈ ਇਸ ਲੋਕ ਵਿਚ ।੧।

ਚਿਤਵਉ—ਚਿਤਵਉਂ, ਮੈਂ ਚੇਤੇ ਕਰਦਾ ਹਾਂ । ਉਨ ਸੰਮ੍ਾਰਿ—(ਤੇਰੇ) ਉਹਨਾਂ (ਗੁਣਾਂ) ਨੂੰ ਚੇਤੇ ਕਰ ਕੇ । ਸਧਾਰੇ—ਸਹਾਰਾ ਫੜਦਾ ਹੈ ।੨।

ਸੁਨਿ—ਸੁਣ ਕੇ । ਗਾਵਉ—ਗਾਵਉਂ, ਮੈਂ ਗਾਂਦਾ ਹਾਂ । ਜਾਉ—ਜਾਉਂ, ਮੈਂ ਜਾਂਦਾ ਹਾਂ । ਬਲਿ—ਕੁਰਬਾਨ । ਸਾਧ—ਗੁਰੂ ।੩।

ਰਾਖਉ—ਰਾਖਉਂ, ਮੈਂ ਰੱਖਦਾ ਹਾਂ । ਅਸਾਰੇ—ਆਸ । ਕਰਨੈਹਾਰੇ—ਹੇ ਕਰਤਾਰ ! ।੪।

**ਅਰਥ** :—ਹੇ ਅਨਾਥਾਂ ਦੇ ਨਾਥ ! ਹੇ ਮੇਰੇ ਰੱਖਣ ਹਾਰ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ ।ਰਹਾਉ।

ਹੇ ਮੁਰਾਰੀ ! ਪਰਲੋਕ ਵਿਚ, ਇਸ ਲੋਕ ਵਿਚ, ਅਖ਼ੀਰਲੇ ਵੇਲੇ—ਹਰ ਥਾਂ ਮੇਰੀ ਸਹਾਇਤਾ ਕਰ ।੧।

ਹੇ ਪ੍ਰਭੂ ! ਮੈਂ ਜਦੋਂ ਭੀ ਚੇਤੇ ਕਰਦਾ ਹਾਂ ਤਦੋਂ ਤੇਰੇ ਗੁਣ ਹੀ ਚੇਤੇ ਕਰਦਾ ਹਾਂ । (ਤੇਰੇ) ਉਹਨਾਂ (ਗੁਣਾਂ) ਨੂੰ ਚੇਤੇ ਕਰ ਕੇ ਮੇਰਾ ਮਨ ਧੀਰਜ ਫੜਦਾ ਹੈ ।੨।

ਹੇ ਪ੍ਰਭੂ ! ਮੈਂ ਗੁਰੂ ਦੇ ਦੀਦਾਰ ਤੋਂ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ । ਗੁਰੂ ਦੇ ਬਚਨ ਸੁਣ ਕੇ ਹੀ (ਹੇ ਪ੍ਰਭੂ !) ਮੈਂ (ਤੇਰੀ ਸਿਫ਼ਤਿ-ਸਾਲਾਹ ਦੇ ਗੀਤ) ਗਾਂਦਾ ਹਾਂ ।੩।

ਹੇ ਨਾਨਕ ! (ਆਖ—) ਹੇ ਪ੍ਰਭੂ ! ਹੇ ਮੇਰੇ ਕਰਤਾਰ ! ਮੈਂ ਆਪਣੇ ਮਨ ਵਿਚ ਸਿਰਫ਼ ਤੇਰੀ ਹੀ ਸਹਾਇਤਾ ਦੀ ਆਸ ਰੱਖਦਾ ਹਾਂ ।੪।੨੫।

**ਦੇਵਗੰਧਾਰੀ ਮਹਲਾ ੫ ॥ ਪ੍ਰਭ ਇਹੈ ਮਨੋਰਥੁ ਮੇਰਾ ॥ ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥ ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥ ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥੧॥ ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤ ਸੰਗਿ ਨਿਤ ਰਹੀਐ ॥ ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ ॥੨॥੨੬॥ {ਪੰਨਾ ੫੩੩}**

**ਪਦ ਅਰਥ** :—ਮਨੋਰਥੁ—ਮਨ ਦੀ ਤਾਂਘ । ਕ੍ਰਿਪਾ ਨਿਧਾਨ—ਹੇ ਕਿਰਪਾ ਦੇ ਖ਼ਜ਼ਾਨੇ ! ਮੋਹਿ—ਮੈਨੂੰ । ਦੀਜੈ—ਦੇਹ । ਚੇਰਾ—ਦਾਸ ।ਰਹਾਉ।

ਪ੍ਰਾਤਹਕਾਲ—ਸਵੇਰ-ਸਾਰ, ਸਵੇਰੇ ਹੀ । ਲਾਗਉ—ਲਾਗਉਂ, ਮੈਂ ਲੱਗਾਂ । ਨਿਸ—ਰਾਤ । ਬਾਸੁਰ—ਦਿਨ । ਪਾਵਉ—ਪਾਵਉਂ । ਅਰਪਿ—ਭੇਟਾ ਕਰ ਕੇ । ਕਰਉ—ਕਰਉਂ । ਰਸਨਾ—ਜੀਭ (ਨਾਲ) । ਗਾਵਉ—ਗਾਵਉਂ ।੧।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਿਮਰਉ—ਸਿਮਰਉਂ । ਸੰਗਿ—ਸੰਗਤਿ ਵਿਚ । ਰਹੀਐ—ਰਹਿਣਾ ਚਾਹੀਦਾ ਹੈ । ਅਧਾਰੁ—ਆਸਰਾ । ਮੋਰਾ—ਮੇਰਾ । ਲਹੀਐ—ਲੈਣਾ ਚਾਹੀਦਾ ਹੈ ।੨।

**ਅਰਥ** :—ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਹੇ ਦਇਆਲ ਪ੍ਰਭੂ ! ਮੇਰੇ ਮਨ ਦੀ ਇਹੀ ਤਾਂਘ ਹੈ ਕਿ ਮੈਨੂੰ ਇਹ ਦਾਨ ਦੇਹ ਜੁ ਮੈਨੂੰ ਆਪਣੇ ਸੰਤ ਜਨਾਂ ਦਾ ਸੇਵਕ ਬਣਾਈ ਰੱਖੋ ।ਰਹਾਉ।

ਹੇ ਪ੍ਰਭੂ ! ਸਵੇਰੇ (ਉੱਠ ਕੇ) ਮੈਂ ਤੇਰੇ ਸੰਤ ਜਨਾਂ ਦੀ ਚਰਨੀਂ ਲੱਗਾਂ, ਦਿਨ ਰਾਤ ਮੈਂ ਤੇਰੇ ਸੰਤ ਜਨਾਂ ਦਾ ਦਰਸ਼ਨ ਕਰਦਾ ਰਹਾਂ । ਆਪਣਾ ਸਰੀਰ ਆਪਣਾ ਮਨ ਭੇਟਾ ਕਰ ਕੇ ਮੈਂ (ਸਦਾ) ਸੰਤ ਜਨਾਂ ਦੀ ਸੇਵਾ ਕਰਦਾ ਰਹਾਂ, ਤੇ ਆਪਣੀ ਜੀਭ ਨਾਲ ਮੈਂ ਹਰੀ-ਗੁਣ ਗਾਂਦਾ ਰਹਾਂ ।੧।

(ਹੇ ਭਾਈ ! ਮੇਰੀ ਤਾਂਘ ਹੈ ਕਿ) ਮੈਂ ਹਰੇਕ ਸਾਹ ਦੇ ਨਾਲ ਆਪਣੇ ਪ੍ਰਭੂ ਦਾ ਸਿਮਰਨ ਕਰਦਾ ਰਹਾਂ । ਹੇ ਭਾਈ ! ਸਦਾ ਸੰਤਾਂ ਦੀ ਸੰਗਤਿ ਵਿਚ ਟਿਕੇ ਰਹਿਣਾ ਚਾਹੀਦਾ ਹੈ । ਹੇ ਨਾਨਕ ! (ਆਖ—ਮੇਰੀ ਤਾਂਘ ਹੈ ਕਿ) ਸਿਰਫ਼ ਪਰਮਾਤਮਾ ਦਾ ਨਾਮ-ਧਨ ਹੀ ਮੇਰਾ ਜੀਵਨ-ਆਸਰਾ ਬਣਿਆ ਰਹੇ । (ਹੇ ਭਾਈ ! ਨਾਮ-ਸਿਮਰਨ ਦਾ) ਇਹ ਆਨੰਦ (ਸਦਾ) ਮਾਣਦੇ ਰਹਿਣਾ ਚਾਹੀਦਾ ਹੈ ।੨।੨੬।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਮੀਤਾ ਐਸੇ ਹਰਿ ਜੀਉ ਪਾਏ ॥ ਛੋਡਿ ਨ ਜਾਈ ਸਦ ਹੀ ਸੰਗੇ ਅਨਦਿਨੁ ਗੁਰ ਮਿਲਿ ਗਾਏ ॥੧॥ ਰਹਾਉ ॥ ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ ॥ ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥੧॥ ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁਝੁਣੁ ਲਾਏ ॥ ਕਹੁ ਨਾਨਕ ਸਦਾ ਰੰਗੁ ਮਾਣੇ ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥੨॥੧॥੨੭॥ {ਪੰਨਾ ੫੩੩}**

**ਪਦ ਅਰਥ** :—ਐਸੇ ਮੀਤਾ—ਅਜੇਹੇ ਮਿੱਤਰ । ਪਾਏ—ਲੱਭ ਲਏ ਹਨ । ਛੋਡਿ—ਛੱਡ ਕੇ । ਸਦ—ਸਦਾ । ਸੰਗੇ—ਨਾਲ । ਅਨਦਿਨੁ—ਹਰ ਰੋਜ਼ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।੧।ਰਹਾਉ।

ਮਨੋਹਰੁ—ਮਨ ਨੂੰ ਮੋਹ ਲੈਣ ਵਾਲਾ ਹਰੀ । ਸੁਖੈਨਾ—{ਸੁਖ—ਅਯਨ । ਅਯਨ—ਘਰ} ਸੁਖਾਂ ਦਾ ਘਰ, ਸੁਖਦਾਤਾ । ਕਤਹੂ—ਕਿਤੇ ਭੀ । ਪੇਖੇ—ਮੈਂ ਵੇਖੇ ਹਨ । ਪ੍ਰਿਅ ਰੋਮ ਸਮਸਰਿ—ਪਿਆਰੇ ਦੇ ਇਕ ਵਾਲ ਦੇ ਬਰਾਬਰ ।੧।

ਮੰਦਰਿ—ਹਿਰਦੇ-ਮੰਦਰ ਵਿਚ । ਸੋਭ—ਸੋਭਾ । ਦੁਆਰੈ—(ਪ੍ਰਭੂ ਦੇ) ਦਰ ਤੇ । ਅਨਹਤ—ਇਕ-ਰਸ, ਲਗਾਤਾਰ । ਰੁਣੁਝੁਣੁ—ਮੱਧਮ ਮੱਧਮ ਹੋ ਰਿਹਾ ਖ਼ੁਸ਼ੀ ਦਾ ਗੀਤ । ਗ੍ਰਿਹ ਥਾਏ—ਗ੍ਰਿਹ ਥਾਇ, ਜਿਸ ਦੇ ਹਿਰਦੇ-ਘਰ ਵਿਚ । ਸਦ—ਸਦਾ । ਪ੍ਰਿਅ ਥੀਤੇ—ਪ੍ਰਭੂ ਜੀ ਟਿਕ ਗਏ ।੨।੧।੨੭।

**ਅਰਥ** :—ਹੇ ਭਾਈ ! ਮੈਂ ਅਜੇਹੇ ਮਿੱਤਰ ਪ੍ਰਭੂ ਜੀ ਲੱਭ ਲਏ ਹਨ, ਜੋ ਮੈਨੂੰ ਛੱਡ ਕੇ ਨਹੀਂ ਜਾਂਦਾ, ਸਦਾ ਮੇਰੇ ਨਾਲ ਰਹਿੰਦਾ ਹੈ, ਗੁਰੂ ਨੂੰ ਮਿਲ ਕੇ ਮੈਂ ਹਰ ਵੇਲੇ ਉਸ ਦੇ ਗੁਣ ਗਾਂਦਾ ਰਹਿੰਦਾ ਹਾਂ ।੧।ਰਹਾਉ।

ਹੇ ਭਾਈ ! ਮੇਰੇ ਮਨ ਨੂੰ ਮੋਹ ਲੈਣ ਵਾਲਾ, ਮੈਨੂੰ ਸਾਰੇ ਸੁਖ ਦੇਣ ਵਾਲਾ ਪ੍ਰਭੂ ਮਿਲ ਪਿਆ ਹੈ, ਮੈਨੂੰ ਛੱਡ ਕੇ ਉਹ ਹੋਰ ਕਿਤੇ ਭੀ ਨਹੀਂ ਜਾਂਦਾ, (ਸੁਖਾਂ ਦੇ ਇਕਰਾਰ ਕਰਨ ਵਾਲੇ) ਹੋਰ ਬਥੇਰੇ ਅਨੇਕਾਂ ਕਿਸਮਾਂ ਦੇ (ਵਿਅਕਤੀ) ਵੇਖ ਲਏ ਹਨ, ਪਰ ਕੋਈ ਭੀ ਪਿਆਰੇ ਪ੍ਰਭੂ ਦੇ ਇਕ ਵਾਲ ਦੀ ਭੀ ਬਰਾਬਰੀ ਨਹੀਂ ਕਰ ਸਕਦਾ ।੧।

ਹੇ ਨਾਨਕ ! ਆਖ—ਜਿਸ ਜੀਵ ਦੇ ਹਿਰਦੇ-ਘਰ ਵਿਚ ਪ੍ਰਭੂ ਜੀ ਸਦਾ ਲਈ ਆ ਟਿਕਦੇ ਹਨ, ਉਹ ਸਦਾ ਆਤਮਕ ਆਨੰਦ ਮਾਣਦਾ ਹੈ, ਉਸ ਦੇ ਹਿਰਦੇ-ਘਰ ਵਿਚ ਭਾਗ ਜਾਗ ਪੈਂਦਾ ਹੈ, ਉਸ ਦੇ ਹਿਰਦੇ ਵਿਚ ਇਕ ਰਸ ਧੀਮਾ ਧੀਮਾ ਖ਼ੁਸ਼ੀ ਦਾ ਗੀਤ ਹੁੰਦਾ ਰਹਿੰਦਾ ਹੈ, ਉਸ ਨੂੰ ਪ੍ਰਭੂ ਦੇ ਦਰ ਤੇ ਸੋਭਾ ਮਿਲਦੀ ਹੈ ।੨।੧।੨੭।

**ਨੋਟ** :—'ਘਰੁ ੩' ਦੇ ਸੰਗ੍ਰਹਿ ਦਾ ਇਹ ਪਹਿਲਾ ਸ਼ਬਦ ਹੈ । ਵੇਖੋ ਅੰਕ ਨੰ: ੧ । ਕੁੱਲ ਜੋੜ ੨੭ ਹੈ ।

**ਦੇਵਗੰਧਾਰੀ ੫ ॥ ਦਰਸਨ ਨਾਮ ਕਉ ਮਨੁ ਆਛੈ ॥ ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥੧॥ ਰਹਾਉ ॥ ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥ ਸਾਧ ਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ ॥੧॥ ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇ ਆਛੈ ॥ ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥ {ਪੰਨਾ ੫੩੩-੫੩੪}**

**ਪਦ ਅਰਥ** :—ਕਉ—ਵਾਸਤੇ । ਆਛੈ—ਤਾਂਘਦਾ ਹੈ । ਭ੍ਰਮਿ—ਭਟਕ ਭਟਕ ਕੇ । ਸਗਲ ਥਾਨ—ਸਭਨੀਂ ਥਾਈਂ । ਰੇ—ਹੇ ਭਾਈ ! ਆਹਿ—ਤਾਂਘ ਕਰ ਕੇ । ਸੰਤ ਪਾਛੈ—ਸੰਤਾਂ ਦੇ ਪਿੱਛੇ, ਸੰਤਾਂ ਦੀ ਸਰਨ ।੧।ਰਹਾਉ।

ਹਉ—ਮੈਂ । ਸੇਵੀ—ਸੇਵੀਂ, ਮੈਂ ਸੇਵਾ ਕਰਾਂ । ਆਰਾਧੀ—ਆਰਾਧੀਂ । ਦਿਸਟੈ—ਦਿਸਦਾ ਹੈ । ਗਾਛੈ—ਨਾਸਵੰਤ ਹੈ । ਪਰੀਐ—ਪੈਣਾ ਚਾਹੀਦਾ ਹੈ । ਰੇਨੁ—ਧੂੜ । ਬਾਛੈ—ਮੰਗਦਾ ਹੈ ।੧।

ਜਾਨਾ—ਜਾਨਾਂ, ਮੈਂ ਜਾਣਦਾ । ਦੁਤਰੁ—{ਦੁ[illegible]ਤਰ} ਜਿਸ ਨੂੰ ਤਰਨਾ ਔਖਾ ਹੈ । ਮਾਇ—ਮਾਇਆ । ਆਛੈ—{ਅ[illegible]ਤ} ਹੈ । ਤਉ—ਤਦੋਂ । ਦੁਰਾਛੈ—ਦੁਰ ਆਛੈ, ਮੰਦੀ ਵਾਸਨਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਦਰਸਨ ਕਰਨ ਵਾਸਤੇ, ਪਰਮਾਤਮਾ ਦਾ ਨਾਮ ਜਪਣ ਵਾਸਤੇ, ਮੇਰਾ ਮਨ ਤਾਂਘਦਾ ਹੈ । ਮੇਰਾ ਇਹ ਮਨ ਭਟਕ ਭਟਕ ਕੇ ਸਭਨੀਂ ਥਾਈਂ ਹੋ ਆਇਆ ਹੈ, ਹੁਣ ਤਾਂਘ ਕਰ ਕੇ ਸੰਤਾਂ ਦੀ ਚਰਨੀਂ ਆ ਪਿਆ ਹੈ ।੧।ਰਹਾਉ।

(ਹੇ ਭਾਈ ! ਸੰਸਾਰ ਵਿਚ) ਜੋ ਕੁਝ ਦਿੱਸ ਰਿਹਾ ਹੈ ਉਹ ਨਾਸਵੰਤ ਹੈ, (ਇਸ ਵਾਸਤੇ) ਮੈਂ ਕਿਸ ਦੀ ਸੇਵਾ ਕਰਾਂ ? ਮੈਂ ਕਿਸ ਦਾ ਆਰਾਧਨ ਕਰਾਂ ? ਹੇ ਭਾਈ ! ਸਾਧ ਸੰਗਤਿ ਦੀ ਸਰਨ ਪੈਣਾ ਚਾਹੀਦਾ ਹੈ । ਮੇਰਾ ਮਨ ਸਾਧ ਜਨਾਂ ਦੇ ਚਰਨਾਂ ਦੀ ਹੀ ਧੂੜ ਮੰਗਦਾ ਹੈ ।੧।

ਹੇ ਭਾਈ ! ਇਹ ਮਾਇਆ (ਇਕ ਐਸਾ ਸਮੁੰਦਰ ਹੈ ਜਿਸ ਤੋਂ) ਪਾਰ ਲੰਘਣਾ ਬਹੁਤ ਹੀ ਔਖਾ ਹੈ, ਮੈਨੂੰ (ਇਸ ਤੋਂ ਪਾਰ ਲੰਘਣ ਦਾ) ਕੋਈ ਢੰਗ ਨਹੀਂ ਆਉਂਦਾ, ਮੇਰੇ ਵਿਚ ਕੋਈ (ਐਸਾ) ਗੁਣ (ਭੀ) ਨਹੀਂ (ਜਿਸ ਦੀ ਸਹਾਇਤਾ ਨਾਲ ਮੈਂ ਇਸ ਮਾਇਆ-ਸਮੁੰਦਰ ਤੋਂ ਪਾਰ ਲੰਘ ਸਕਾਂ) । ਹੇ ਨਾਨਕ ! ਜਦੋਂ ਮਨੁੱਖ ਗੁਰੂ ਦੀ ਚਰਨੀਂ ਆ ਪੈਂਦਾ ਹੈ ਤਦੋਂ (ਇਸ ਦੇ ਅੰਦਰੋਂ) ਸਾਰੀ ਮੰਦੀ ਵਾਸਨਾ ਦੂਰ ਹੋ ਜਾਂਦੀ ਹੈ (ਤੇ, ਇਹ ਹਰੀ-ਨਾਮ ਜਪ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ) ।੨।੨।੨੮।

**ਦੇਵਗੰਧਾਰੀ ੫ ॥ ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥ ਅਤਿ ਸੁੰਦਰ ਮਨਮੋਹਨ ਪਿਆਰੇ ਸਭ ਹੂ ਮਧਿ ਨਿਰਾਰੇ ॥੧॥ ਰਹਾਉ ॥ ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥੧॥ ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ॥ ਕਹੁ ਨਾਨਕ ਪ੍ਰਭ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥੨॥੩॥੨੯॥ {ਪੰਨਾ ੫੩੪}**

**ਪਦ ਅਰਥ** :—ਅੰਮ੍ਰਿਤਾ—ਆਤਮਕ ਜੀਵਨ ਦੇਣ ਵਾਲੇ । ਪ੍ਰਿਅ—ਹੇ ਪਿਆਰੇ ! ਮਨਮੋਹਨ—ਹੇ ਮਨ ਨੂੰ ਮੋਹਣ ਵਾਲੇ ! ਮਧਿ—ਵਿਚ । ਨਿਰਾਰੇ—ਹੇ ਵੱਖਰੇ ਰਹਿਣ ਵਾਲੇ ! ।੧।

ਚਾਹਉ—ਚਾਹਉਂ, ਮੈਂ ਚਾਹੁੰਦਾ ਹਾਂ । ਮਨਿ—ਮਨ ਵਿਚ । ਚਰਨ ਕਮਲ—ਕੌਲ-ਫੁੱਲਾਂ ਵਰਗੇ ਚਰਨ । ਮਹੇਸ—ਸ਼ਿਵ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਕਰਾਮਾਤੀ ਜੋਗੀ । ਮੋਹਿ—ਮੈਨੂੰ ।੧।

ਦੁਆਰੈ ਦਰ ਤੇ । ਹਾਰੇ—ਹਾਰਿ, ਹਾਰ ਕੇ । ਮਨੋਹਰ—ਮਨ ਨੂੰ ਮੋਹਣ ਵਾਲੇ । ਬਿਗਸਾਰੇ—ਖਿੜ ਪੈਂਦਾ ਹੈ ।੨।

**ਅਰਥ** :—ਹੇ ਪਿਆਰੇ ! ਹੇ ਬੇਅੰਤ ਸੁੰਦਰ ! ਹੇ ਪਿਆਰੇ ਮਨ ਮੋਹਣ ! ਹੇ ਸਭ ਜੀਵਾਂ ਵਿਚ ਅਤੇ ਸਭ ਤੋਂ ਵੱਖਰੇ ਰਹਿਣ ਵਾਲੇ ਪ੍ਰਭੂ ! ਤੇਰੀ ਸਿਫ਼ਤਿ-ਸਾਲਾਹ ਦੇ ਬਚਨ ਆਤਮਕ ਜੀਵਨ ਦੇਣ ਵਾਲੇ ਹਨ ।੧।ਰਹਾਉ।

ਹੇ ਪਿਆਰੇ ਪ੍ਰਭੂ ! ਮੈਂ ਰਾਜ ਨਹੀਂ ਮੰਗਦਾ, ਮੈਂ ਮੁਕਤੀ ਨਹੀਂ ਮੰਗਦਾ, (ਮੇਹਰ ਕਰ, ਸਿਰਫ਼ ਤੇਰੇ) ਸੋਹਣੇ ਕੋਮਲ ਚਰਨਾਂ ਦਾ ਪਿਆਰ ਮੇਰੇ ਮਨ ਵਿਚ ਟਿਕਿਆ ਰਹੇ । (ਹੇ ਭਾਈ ! ਲੋਕ ਤਾਂ) ਬ੍ਰਹਮਾ, ਸ਼ਿਵ ਕਰਾਮਾਤੀ ਜੋਗੀ, ਰਿਸ਼ੀ, ਮੁਨੀ ਇੰਦ੍ਰ (ਆਦਿਕ ਦਾ ਦਰਸਨ ਚਾਹੁੰਦੇ ਹਨ, ਪਰ) ਮੈਨੂੰ ਮਾਲਕ-ਪ੍ਰਭੂ ਦਾ ਦਰਸਨ ਹੀ ਚਾਹੀਦਾ ਹੈ ।੧।

ਹੇ ਠਾਕੁਰ ! ਮੈਂ ਗਰੀਬ ਤੇਰੇ ਦਰ ਤੇ ਆਇਆ ਹਾਂ, ਮੈਂ ਹਾਰ ਕੇ ਤੇਰੇ ਸੰਤਾਂ ਦੀ ਸਰਨ ਆ ਪਿਆ ਹਾਂ । ਹੇ ਨਾਨਕ ! (ਆਖ—ਜਿਸ ਮਨੁੱਖ ਨੂੰ) ਮਨ ਮੋਹਣ ਵਾਲੇ ਪ੍ਰਭੂ ਜੀ ਮਿਲ ਪੈਂਦੇ ਹਨ ਉਸ ਦਾ ਮਨ ਸ਼ਾਂਤ ਹੋ ਜਾਂਦਾ ਹੈ, ਖਿੜ ਪੈਂਦਾ ਹੈ ।੨।੩।੨੯।

**ਦੇਵਗੰਧਾਰੀ ਮਹਲਾ ੫ ॥ ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥ ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ॥੧॥ ਰਹਾਉ ॥ ਸਾਧਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥ ਪ੍ਰਭ**

**ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ॥੧॥ ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥ ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ ॥੨॥੪॥੩੦॥ {ਪੰਨਾ ੫੩੪}**

**ਪਦ ਅਰਥ** :—ਜਪਿ—ਜਪ ਕੇ । ਪਾਰਿ ਉਤਾਰਿਓ—ਪਾਰ ਲੰਘਾ ਲਿਆ ਜਾਂਦਾ ਹੈ । ਬਹੁੜਿ—ਮੁੜ । ਜਨਮਿ—ਜਨਮ ਵਿਚ । ਨਹੀ ਮਾਰਿਓ—ਨਹੀਂ ਮਾਰਿਆ ਜਾਂਦਾ ।੧।ਰਹਾਉ।

ਸੰਗਮਿ—ਮਿਲਾਪ ਵਿਚ । ਗਾਵਹ—ਆਓ ਅਸੀ ਗਾਵੀਏ {ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} । ਗਾਇ—ਗਾ ਕੇ । ਬਿਖੈ ਬਨੁ—ਵਿਸ਼ਿਆਂ ਦੇ ਜ਼ਹਿਰ ਵਾਲਾ ਜਲ {ਵਨਜ਼ ਕਾਨਨੇ ਜਲੇ} । ਕੁਲਹ ਸਮੂਹ—ਸਾਰੀਆਂ ਕੁਲਾਂ ।੧।

ਰਿਦ—ਹਿਰਦਾ । ਸਾਸਿ ਗਿਰਾਸਿ—ਹਰੇਕ ਸਾਹ ਤੇ ਗਿਰਾਹੀ ਦੇ ਨਾਲ । ਓਟ—ਆਸਰਾ । ਗਹੀ—ਫੜੀ । ਜਗਦੀਸੁਰ—ਜਗਤ ਦੇ ਈਸ਼੍ਵਰ ਦਾ । ਪੁਨਹ ਪੁਨਹ—ਮੁੜ ਮੁੜ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਜਪ ਕੇ ਪਰਮਾਤਮਾ ਦਾ ਸੇਵਕ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਿਆ ਜਾਂਦਾ ਹੈ । ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ਉਸ ਸੇਵਕ ਦੇ ਆਪਣੇ ਬਣ ਜਾਂਦੇ ਹਨ, ਪ੍ਰਭੂ ਉਸ ਨੂੰ ਮੁੜ ਮੁੜ ਜਨਮ ਮਰਨ ਵਿਚ ਨਹੀਂ ਪਾਂਦਾ ।੧।ਰਹਾਉ।

ਹੇ ਭਾਈ ! ਆਓ ਅਸੀ ਗੁਰੂ ਦੀ ਸੰਗਤਿ ਵਿਚ ਬੈਠ ਕੇ ਪਰਮਾਤਮਾ ਦੇ ਗੁਣ ਗਾਵੀਏ । ਹੇ ਭਾਈ ! ਪ੍ਰਭੂ ਦਾ ਸੇਵਕ (ਗੁਣ ਗਾ ਕੇ) ਆਪਣਾ ਸ੍ਰੇਸ਼ਟ ਮਨੁੱਖਾ ਜਨਮ ਅਜਾਈਂ ਨਹੀਂ ਗਵਾਂਦਾ । ਪ੍ਰਭੂ ਦੇ ਗੁਣ ਗਾ ਕੇ ਸੇਵਕ ਵਿਸ਼ਿਆਂ ਦੇ ਜਲ ਨਾਲ ਭਰੇ ਸੰਸਾਰ-ਸਮੁੰਦਰ ਤੋਂ ਆਪ ਪਾਰ ਲੰਘ ਜਾਂਦਾ ਹੈ, ਆਪਣੀਆਂ ਸਾਰੀਆਂ ਕੁਲਾਂ ਨੂੰ ਭੀ (ਉਸ ਵਿਚ ਡੁੱਬਣੋਂ) ਬਚਾ ਲੈਂਦਾ ਹੈ ।੧।

ਹੇ ਭਾਈ ! ਸੇਵਕ ਦੇ ਹਿਰਦੇ ਵਿਚ ਪਰਮਾਤਮਾ ਦੇ ਸੋਹਣੇ ਚਰਨ ਸਦਾ ਵੱਸਦੇ ਰਹਿੰਦੇ ਹਨ, ਸੇਵਕ ਹਰੇਕ ਸਾਹ ਨਾਲ ਹਰੇਕ ਗਿਰਾਹੀ ਨਾਲ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ । ਹੇ ਨਾਨਕ ! ਸੇਵਕ ਨੇ ਜਗਤ ਦੇ ਮਾਲਕ ਪਰਮਾਤਮਾ ਦਾ ਆਸਰਾ ਲਿਆ ਹੁੰਦਾ ਹੈ, ਮੈਂ ਉਸ ਸੇਵਕ ਤੋਂ ਮੁੜ ਮੁੜ ਕੁਰਬਾਨ ਜਾਂਦਾ ਹਾਂ ।੨।੪।੩੦।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ॥੧॥ ਰਹਾਉ ॥ ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ ॥੧॥ ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ ॥੨॥ ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ॥੩॥ ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ ॥੪॥੧॥੩੧॥ {ਪੰਨਾ ੫੩੪}**

**ਪਦ ਅਰਥ** :—ਬਨ—ਜੰਗਲ । ਭੇਖ—ਸਾਧੂਆਂ ਵਾਲੇ ਪਹਿਰਾਵੇ । ਮੋਹਨ—ਸੋਹਣਾ ਪ੍ਰਭੂ । ਨਿਰਾਰ—ਵੱਖਰਾ ।੧।ਰਹਾਉ।

ਕਥਨ ਸੁਨਾਵਨ—(ਹੋਰਨਾਂ ਨੂੰ ਉਪਦੇਸ਼) ਕਹਿਣ ਸੁਣਾਣ ਵਾਲੇ । ਨੀਕੇ—ਸੋਹਣੇ । ਗਾਰ—(ਗਵ.ਲ) ਅਹੰਕਾਰ ।੧।

ਰਸਨਾ—ਜੀਭ । ਚਾਰ—ਸੋਹਣੀ (ਚਾ{) ।੨।

ਬਿਬਰਜਿਤ—ਬਚੇ ਰਹਿਣਾ । ਮਾਰਗੁ—ਰਸਤਾ । ਖੰਡੇ ਧਾਰ—ਖੰਡੇ ਦੀ ਧਾਰ ਵਰਗਾ ਬਾਰੀਕ ।੩।

ਨਾਨਕ—ਹੇ ਨਾਨਕ ! ਤਿਨਿ—ਉਸ (ਮਨੁੱਖ) ਨੇ । ਭਵਜਲੁ—ਸੰਸਾਰ-ਸਮੁੰਦਰ । ਸੰਗਾਰ—ਸੰਗਤਿ ।੪।

**ਅਰਥ** :—(ਹੇ ਭਾਈ ! ਜੇਹੜੇ ਮਨੁੱਖ ਤਿਆਗੀ ਸਾਧੂਆਂ ਵਾਲੇ) ਭੇਖ ਕਰ ਕੇ ਜੰਗਲ ਵਿਚ ਤੁਰੇ ਫਿਰਦੇ ਹਨ, ਸੋਹਣਾ ਪ੍ਰਭੂ ਉਹਨਾਂ ਤੋਂ ਵੱਖਰਾ ਹੀ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜੇਹੜੇ ਮਨੁੱਖ ਹੋਰਨਾਂ ਨੂੰ ਉਪਦੇਸ਼ ਕਹਿਣ ਸੁਣਾਣ ਵਾਲੇ ਹਨ, ਜੇਹੜੇ ਸੋਹਣੇ ਸੋਹਣੇ ਗੀਤ ਭੀ ਗਾਣ ਵਾਲੇ ਹਨ ਉਹ (ਆਪਣੇ ਇਸ ਗੁਣ ਦਾ) ਮਨ ਵਿਚ ਅਹੰਕਾਰ ਬਣਾਈ ਰੱਖਦੇ ਹਨ (ਮੋਹਨ ਪ੍ਰਭੂ ਉਹਨਾਂ ਤੋਂ ਭੀ ਵੱਖਰਾ ਰਹਿੰਦਾ ਹੈ) ।੧।

ਹੇ ਭਾਈ ! ਵਿੱਦਿਆ ਦੀ ਬਰਕਤਿ ਨਾਲ ਜਿਨ੍ਹਾਂ ਦੀ ਜੀਭ ਸੋਹਣੀ (ਬੋਲਣ ਵਾਲੀ ਬਣ ਜਾਂਦੀ) ਹੈ, ਜੋ ਵੇਖਣ ਨੂੰ ਬੜੇ ਸੋਹਣੇ ਹਨ, ਚਤੁਰ ਹਨ, ਸਿਆਣੇ ਹਨ (ਮੋਹਨ ਪ੍ਰਭੂ ਉਹਨਾਂ ਤੋਂ ਭੀ ਵੱਖਰਾ ਹੀ ਰਹਿੰਦਾ ਹੈ) ।੨।

(ਹੇ ਭਾਈ ! ਮੋਹਨ ਪ੍ਰਭੂ ਉਹਨਾਂ ਦੇ ਹਿਰਦੇ ਵਿਚ ਵੱਸਦਾ ਹੈ ਜੇਹੜੇ ਅਹੰਕਾਰ ਤੋਂ, ਮੋਹ ਤੋਂ, ਮੇਰ-ਤੇਰ ਤੋਂ ਬਚੇ ਰਹਿੰਦੇ ਹਨ, ਪਰ) ਅਹੰਕਾਰ ਤੋਂ, ਮੋਹ ਤੋਂ, ਮੇਰ-ਤੇਰ ਤੋਂ, ਬਚੇ ਰਹਿਣਾ—ਇਹ ਰਸਤਾ ਖੰਡੇ ਦੀ ਧਾਰ ਵਰਗਾ ਬਰੀਕ ਹੈ (ਇਸ ਉਤੇ ਤੁਰਨਾ ਸੌਖੀ ਖੇਡ ਨਹੀਂ) ।੩।

ਹੇ ਨਾਨਕ ! ਉਸ ਮਨੁੱਖ ਨੇ ਸੰਸਾਰ-ਸਮੁੰਦਰ ਤਰ ਲਿਆ ਹੈ ਜੋ ਪ੍ਰਭੂ ਦੀ ਕਿਰਪਾ ਨਾਲ ਸਾਧ ਸੰਗਤਿ ਵਿਚ ਨਿਵਾਸ ਰੱਖਦਾ ਹੈ ।੪।੧।੩੧।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥ ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥੧॥ ਰਹਾਉ ॥ ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ॥ ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ॥੧॥ ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ ॥ ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥ {ਪੰਨਾ ੫੩੪}**

**ਪਦ ਅਰਥ** :—ਰੀ—ਹੇ ਸਖੀ ! । ਪੇਖਿਓ—ਵੇਖਿਆ । ਤੇ—ਤੋਂ । ਆਨ—{ਅੰਯ} ਕੋਈ ਹੋਰ । ਸਮਸਰਿ—ਬਰਾਬਰ । ਮੂਚਾ—ਬਹੁਤ । ਢੂਢਿ ਰਹੇ—ਢੂੰਢ ਕੇ ਰਹਿ ਗਿਆ ਹਾਂ ।੧।ਰਹਾਉ।

ਗਾਹਰੋ—ਗਹਿਰਾ, ਡੂੰਘਾ । ਅਗਹੂਚਾ—ਅਗਹ-ਊਚਾ, ਇਤਨਾ ਉੱਚਾ ਕਿ ਉਸ ਤਕ ਅੱਪੜਿਆ ਨਹੀਂ ਜਾ ਸਕਦਾ । ਤੋਲਿ—ਕਿਸੇ ਤੋਲ ਨਾਲ । ਮੋਲਿ—ਕਿਸੇ ਕੀਮਤ ਨਾਲ । ਮੁਲੀਐ—ਖ਼ਰੀਦਿਆ ਜਾ ਸਕਦਾ । ਕਤ—ਕਿੱਥੇ ? ਮਨ ਰੂਚਾ—ਮਨ ਨੂੰ ਪਿਆਰਾ ਲੱਗਣ ਵਾਲਾ ।੧।

ਖੋਜ—ਭਾਲ । ਅਨਿਕਤ—ਅਨੇਕਾਂ । ਪੰਥਾ—ਰਸਤੇ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਭੂੰਚਾ—ਭੋਗਿਆ, ਮਾਣਿਆ ।੨।

**ਅਰਥ** :—ਹੇ ਭੈਣ ! ਮੈਂ ਵੇਖ ਲਿਆ ਹੈ ਕਿ ਉਹ ਸੋਹਣਾ ਪ੍ਰਭੂ ਬਹੁਤ ਉੱਚਾ ਹੈ ਸਭ ਨਾਲੋਂ ਉੱਚਾ ਹੈ । ਮੈਂ ਬਹੁਤ ਭਾਲ ਕਰ ਕੇ ਥੱਕ ਗਿਆ ਹਾਂ । ਕੋਈ ਹੋਰ ਉਸ ਦੀ ਬਰਾਬਰੀ ਨਹੀਂ ਕਰ ਸਕਦਾ ।੧।ਰਹਾਉ।

ਉਹ ਪਰਮਾਤਮਾ ਬਹੁਤ ਬੇਅੰਤ ਹੈ, ਉਹ ਬਹੁਤ ਹੀ ਗੰਭੀਰ ਹੈ ਉਸ ਦੀ ਡੂੰਘਾਈ ਨਹੀਂ ਲੱਭ ਸਕਦੀ, ਉਹ ਇਤਨਾ ਉੱਚਾ ਹੈ ਕਿ ਉਸ ਤਕ ਅੱਪੜਿਆ ਨਹੀਂ ਜਾ ਸਕਦਾ । ਕਿਸੇ ਵੱਟੇ ਨਾਲ ਉਸ ਨੂੰ ਤੋਲਿਆ ਨਹੀਂ ਜਾ ਸਕਦਾ, ਕਿਸੇ ਕੀਮਤਿ ਨਾਲ ਉਸ ਨੂੰ ਖਰੀਦਿਆ ਨਹੀਂ ਜਾ ਸਕਦਾ, ਪਤਾ ਨਹੀਂ ਲੱਗਦਾ ਕਿੱਥੇ ਉਸ ਸੋਹਣੇ ਪ੍ਰਭੂ ਨੂੰ ਲੱਭੀਏ ।੧।

ਅਨੇਕਾਂ ਭਾਲਾਂ ਕਰੀਏ, ਅਨੇਕਾਂ ਰਸਤੇ ਵੇਖੀਏ (ਕੁਝ ਨਹੀਂ ਬਣ ਸਕਦਾ), ਗੁਰੂ ਦੀ ਸਰਨ ਪੈਣ ਤੋਂ ਬਿਨਾ ਉਸ ਪ੍ਰਭੂ ਦੇ ਚਰਨਾਂ ਵਿਚ ਨਹੀਂ ਪਹੁੰਚ ਸਕੀਦਾ । ਹੇ ਨਾਨਕ ! ਆਖ—ਪ੍ਰਭੂ ਨੇ ਜਿਸ ਮਨੁੱਖ ਉੱਤੇ ਕਿਰਪਾ ਕੀਤੀ, ਉਹ ਗੁਰੂ ਨੂੰ ਮਿਲ ਕੇ ਉਸ ਦੇ ਨਾਮ ਦਾ ਰਸ ਮਾਣਦਾ ਹੈ ।੨।੧।੩੨।

**ਨੋਟ** :—'ਘਰੁ ੫' ਦਾ ਪਹਿਲਾ ਸ਼ਬਦ ਹੈ । ਅੰਕ ੧ ।

**ਦੇਵਗੰਧਾਰੀ ਮਹਲਾ ੫ ॥ ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ ॥ ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ॥੧॥ ਰਹਾਉ ॥ ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ ॥ ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ ॥੧॥ ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਦੁਤੀਅ ਗਏ ਸੁਖ ਹੋਊ ॥ ਕਹੁ ਨਾਨਕ ਭਵ ਸਾਗਰੁ ਤਰਿਆ ਹਰਿ ਨਿਧਿ ਪਾਈ ਸਹਜੋਊ ॥੨॥੨॥੩੩॥ {ਪੰਨਾ ੫੩੫}**

**ਪਦ ਅਰਥ** :—ਬਹੁ ਬਿਧਿ—ਬਹੁਤ ਤਰੀਕਿਆਂ ਨਾਲ । ਰੀ—ਹੇ ਭੈਣ ! ਖੰਡ—ਧਰਤੀ ਦੇ ਨੌ ਹਿੱਸੇ । ਦੀਪ—ਸੱਤ ਦੀਪ, ਸਾਰੇ ਦੇਸ । ਰਵਿਆ—ਮੌਜੂਦ । ਲੋਊ—ਲੋਕ, ਭਵਨ ।੧।ਰਹਾਉ।

ਅਗਮ—ਅਪਹੁੰਚ । ਅਗੰਮਾ—ਅਪਹੁੰਚ । ਮਹਿੰਮਾ—ਵਡਿਆਈ । ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਸੁਨਿ—ਸੁਣ ਕੇ । ਸੋਊ—ਸੋਭਾ । ਚਾਰਿ ਆਸਰਮ—{ਬ੍ਰਹਮ-ਚਰਜ, ਗ੍ਰਿਹਸਥ, ਵਾਨਪ੍ਰਸਤ, ਸੰਨਿਆਸ} । ਚਾਰਿ ਬਰੰਨਾ—{ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ} । ਸੇਵਤੋਊ—ਸੇਵਤ ਹੀ, ਸੇਵਾ-ਭਗਤੀ ਕਰਨ ਨਾਲ ।੧।

ਗੁਰਿ—ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਦੁਤੀਅ—ਮੇਰ-ਤੇਰ, ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦੀ ਹੋਂਦ ਦਾ ਖ਼ਿਆਲ । ਭਵ ਸਾਗਰੁ—ਸੰਸਾਰ-ਸਮੁੰਦਰ । ਨਿਧਿ— ਖ਼ਜ਼ਾਨਾ । ਸਹਜੋਊ—ਆਤਮਕ ਅਡੋਲਤਾ ।੨।

**ਅਰਥ** :—ਹੇ ਭੈਣ ! ਮੈਂ ਇਸ ਅਨੇਕਾਂ ਰੰਗਾਂ ਵਾਲੇ ਜਗਤ ਨੂੰ (ਗਹੁ ਨਾਲ) ਵੇਖਿਆ ਹੈ, ਮੈਨੂੰ ਇਸ ਵਿਚ ਪਰਮਾਤਮਾ ਤੋਂ ਬਿਨਾ ਕੋਈ ਹੋਰ ਨਹੀਂ ਦਿੱਸਦਾ । ਹੇ ਭੈਣ ! ਧਰਤੀ ਦੇ ਸਾਰੇ ਖੰਡਾਂ ਵਿਚ, ਦੇਸ਼ਾਂ ਵਿਚ ਸਭਨਾਂ ਵਿਚ ਪਰਮਾਤਮਾ ਹੀ ਮੌਜੂਦ ਹੈ, ਸਭ ਭਵਨਾਂ ਵਿਚ ਪਰਮਾਤਮਾ ਵਿਆਪਕ ਹੈ ।੧।ਰਹਾਉ।

ਹੇ ਭੈਣ ! ਪਰਮਾਤਮਾ ਅਪਹੁੰਚ ਹੈ, ਸਾਡੀ ਜੀਵਾਂ ਦੀ ਅਕਲ ਉਸ ਤਕ ਨਹੀਂ ਪਹੁੰਚ ਸਕਦੀ; ਉਸ ਦੀ ਵਡਿਆਈ ਕੋਈ ਭੀ ਬਿਆਨ ਨਹੀਂ ਕਰ ਸਕਦਾ । ਹੇ ਭੈਣ ! ਉਸ ਦੀ ਸੋਭਾ ਸੁਣ ਸੁਣ ਕੇ ਮੇਰੇ ਮਨ ਨੂੰ ਆਤਮਕ ਜੀਵਨ ਮਿਲ ਰਿਹਾ ਹੈ । ਚੌਹਾਂ ਆਸ਼੍ਰਮਾਂ, ਚੌਹਾਂ ਵਰਨਾਂ ਦੇ ਜੀਵ ਉਸ ਦੀ ਸੇਵਾ-ਭਗਤੀ ਕਰ ਕੇ (ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਜਾਂਦੇ ਹਨ ।੧।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਨੇ ਆਪਣਾ ਸ਼ਬਦ ਪੱਕਾ ਕਰ ਕੇ ਟਿਕਾ ਦਿੱਤਾ ਉਸ ਨੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਿਆ, ਉਸ ਦੇ ਅੰਦਰੋਂ ਮੇਰ-ਤੇਰ ਦੂਰ ਹੋ ਗਈ, ਉਸ ਨੂੰ ਆਤਮਕ ਅਨੰਦ ਮਿਲ ਗਿਆ, ਉਸ ਨੇ ਸੰਸਾਰ-ਸਮੁੰਦਰ ਤਰ ਲਿਆ, ਉਸ ਨੂੰ ਪਰਮਾਤਮਾ ਦਾ ਨਾਮ-ਖ਼ਜ਼ਾਨਾ ਲੱਭ ਪਿਆ, ਉਸ ਨੂੰ ਆਤਮਕ ਅਡੋਲਤਾ ਹਾਸਲ ਹੋ ਗਈ ।੨।੨।੩੩।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਏਕੈ ਰੇ ਹਰਿ ਏਕੈ ਜਾਨ ॥ ਏਕੈ ਰੇ ਗੁਰਮੁਖਿ ਜਾਨ ॥੧॥ ਰਹਾਉ ॥ ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥੧॥ ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ**

ਨਹੀ ਕਾਰਜ ਸਾਰਿ ॥ ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥ ਮਿਲਿ ਸੰਗਤਿ ਤਜਿ ਅਭਿਮਾਨ ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥੨॥੧॥੩੪॥ {ਪੰਨਾ ੫੩੫}

**ਪਦ ਅਰਥ** :—ਏਕੈ—ਇਕ (ਪਰਮਾਤਮਾ) ਹੀ । ਰੇ—ਹੇ ਭਾਈ ! ਜਾਨ—ਸਮਝ, ਨਿਸ਼ਚਾ ਕਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਕਾਹੇ—ਕਿਉਂ ? ਭ੍ਰਮਤ ਹਉ—ਤੂੰ ਭਟਕਦਾ ਹੈਂ । ਭਾਈ—ਹੇ ਭਾਈ ! ਸ੍ਰਬ ਥਾਨ—ਸਰਬ ਥਾਨ, ਸਭ ਥਾਈਂ ।੧।

ਬੈਸੰਤਰੁ—ਅੱਗ । ਕਾਸਟ ਮਝਾਰਿ—ਲੱਕੜ ਵਿਚ (ਕਾਸਟ—ਕਾਠ) । ਸੰਜਮ—ਜੁਗਤਿ, ਮਰਯਾਦਾ । ਸਾਰਿ—ਸਾਰੇ, ਸਿਰੇ ਚੜ੍ਹਦਾ । ਕੋ—ਦਾ । ਦੁਆਰ—ਦਰਵਾਜ਼ਾ । ਮਿਲਿ—ਮਿਲ ਕੇ । ਤਜਿ—ਤਜ ਕੇ । ਪਰਮ ਨਿਧਾਨ—ਸਭ ਤੋਂ ਸ੍ਰੇਸ਼ਟ (ਨਾਮ-) ਖ਼ਜ਼ਾਨਾ ।੨।

**ਅਰਥ** :—ਹੇ ਭਾਈ ! ਹਰ ਥਾਂ ਇਕ ਪਰਮਾਤਮਾ ਨੂੰ ਹੀ ਵੱਸਦਾ ਸਮਝ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਇਕ ਪਰਮਾਤਮਾ ਨੂੰ ਹੀ (ਹਰ ਥਾਂ ਵੱਸਦਾ) ਸਮਝ ।੧।ਰਹਾਉ।

ਹੇ ਭਾਈ ! ਤੁਸੀਂ ਕਿਉਂ ਭਟਕਦੇ ਹੋ ? ਭਟਕਣਾ ਛੱਡ ਦਿਉ । ਹੇ ਭਾਈ ! ਪਰਮਾਤਮਾ ਸਭ ਥਾਵਾਂ ਵਿਚ ਵਿਆਪ ਰਿਹਾ ਹੈ ।੧।

ਹੇ ਭਾਈ ! ਜਿਵੇਂ (ਹਰੇਕ) ਲੱਕੜ ਵਿਚ ਅੱਗ (ਵੱਸਦੀ ਹੈ, ਪਰ) ਜੁਗਤਿ ਤੋਂ ਬਿਨਾ (ਉਹ ਅੱਗ ਹਾਸਲ ਨਹੀਂ ਕੀਤੀ ਜਾ ਸਕਦੀ, ਤੇ, ਅੱਗ ਨਾਲ ਕੀਤੇ ਜਾਣ ਵਾਲੇ) ਕੰਮ ਸਿਰੇ ਨਹੀਂ ਚੜ੍ਹ ਸਕਦੇ । (ਇਸੇ ਤਰ੍ਹਾਂ, ਭਾਵੇਂ ਪਰਮਾਤਮਾ ਹਰ ਥਾਂ ਵੱਸ ਰਿਹਾ ਹੈ, ਪਰ) ਗੁਰੂ ਨੂੰ ਮਿਲਣ ਤੋਂ ਬਿਨਾ ਕੋਈ ਮਨੁੱਖ ਪਰਮਾਤਮਾ ਦਾ ਦਰ ਨਹੀਂ ਲੱਭ ਸਕੇਗਾ । ਹੇ ਨਾਨਕ ! ਆਖ—ਸਾਧ ਸੰਗਤਿ ਵਿਚ ਮਿਲ ਕੇ ਆਪਣਾ ਅਹੰਕਾਰ ਤਿਆਗ ਕੇ ਸਭ ਤੋਂ ਸ੍ਰੇਸ਼ਟ (ਨਾਮ-) ਖ਼ਜ਼ਾਨਾ ਮਿਲ ਜਾਂਦਾ ਹੈ ।੨।੧।੩੪।

ਦੇਵਗੰਧਾਰੀ ੫ ॥ ਜਾਨੀ ਨ ਜਾਈ ਤਾ ਕੀ ਗਾਤਿ ॥੧॥ ਰਹਾਉ ॥ ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥੧॥ ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿਨਰ ਦੇਵ ਬ੍ਰਹਮ ਬ੍ਰਹਮਾਦਿਕ ॥ ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥ ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥ {ਪੰਨਾ ੫੩੫}

**ਪਦ ਅਰਥ** :—ਤਾ ਕੀ—ਉਸ (ਪਰਮਾਤਮਾ) ਦੀ । ਗਾਤਿ—ਗਤਿ, ਅਵਸਥਾ, ਆਤਮਕ ਅਵਸਥਾ ।੧।ਰਹਾਉ।

ਕਹ—ਕਿਥੇ ? ਪੇਖਾਰਉ—ਮੈਂ ਵਿਖਾਵਾਂ । ਹਉ—ਮੈਂ । ਕਰਿ—ਕਰ ਕੇ । ਬਿਸਮਨ ਬਿਸਮੇ—ਹੈਰਾਨ ਤੋਂ ਹੈਰਾਨ, ਬਹੁਤ ਹੀ ਹੈਰਾਨ । ਕਹਨ—ਕਥਨ, ਬਿਆਨ । ਕਹਾਤਿ—ਕਹਿੰਦੇ, ਜੋ ਕਹਿੰਦੇ ਹਨ ।੧।

ਗਣ—ਸ਼ਿਵ ਜੀ ਦੇ ਸੇਵਕ । ਗੰਧਰਬ—ਦੇਵਤਿਆਂ ਦੇ ਰਾਗੀ । ਸਿਧ—ਕਰਾਮਾਤੀ ਜੋਗੀ । ਅਰੁ—ਅਤੇ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਸੁਰਿਨਰ—ਦੈਵੀ ਗੁਣਾਂ ਵਾਲੇ ਮਨੁੱਖ । ਬ੍ਰਹਮ—ਪਰਮਾਤਮਾ ਨੂੰ ਜਾਣਨ ਵਾਲੇ । ਬ੍ਰਹਮਾਦਿਕ—ਬ੍ਰਹਮਾ ਵਰਗੇ ਦੇਵਤੇ । ਚਤੁਰ—ਚਾਰ । ਅਗਮ—ਅਪਹੁੰਚ । ਆਗਾਧਿ—ਅਥਾਹ । ਭਨੁ—ਕਹੁ, ਆਖ । ਨਾਨਕ—ਹੇ ਨਾਨਕ ! ਪਰੈ ਪਰਾਤਿ—ਪਰੇ ਤੋਂ ਪਰੇ ।੨।

**ਅਰਥ** :—ਹੇ ਭਾਈ ! ਉਸ ਪਰਮਾਤਮਾ ਦੀ ਆਤਮਕ ਅਵਸਥਾ ਸਮਝੀ ਨਹੀਂ ਜਾ ਸਕਦੀ (ਪਰਮਾਤਮਾ ਕਿਹੋ ਜਿਹਾ ਹੈ—ਇਹ ਗੱਲ ਜਾਣੀ ਨਹੀਂ ਜਾ ਸਕਦੀ) ।੧।ਰਹਾਉ।

ਹੇ ਭਾਈ ! ਆਪਣੀ ਅਕਲ ਦਾ ਜ਼ੋਰ ਲਾ ਕੇ ਮੈਂ ਉਹ ਪਰਮਾਤਮਾ ਕਿਥੇ ਵਿਖਾਵਾਂ ? (ਨਹੀਂ ਵਿਖਾ ਸਕਦਾ) । ਜੇਹੜੇ ਮਨੁੱਖ ਉਸ ਨੂੰ ਬਿਆਨ ਕਰਨ ਦਾ ਜਤਨ ਕਰਦੇ ਹਨ ਉਹ ਭੀ ਹੈਰਾਨ ਹੀ ਰਹਿ ਜਾਂਦੇ ਹਨ (ਉਸ ਦਾ ਸਰੂਪ ਕਥਿਆ ਨਹੀਂ ਜਾ ਸਕਦਾ) ।੧।

ਹੇ ਭਾਈ ! ਸ਼ਿਵ ਜੀ ਦੇ ਗੁਣ, ਦੇਵਤਿਆਂ ਦੇ ਰਾਗੀ, ਕਰਾਮਾਤੀ ਜੋਗੀ, ਜੋਗ-ਸਾਧਨਾਂ ਕਰਨ ਵਾਲੇ, ਦੈਵੀ ਗੁਣਾਂ ਵਾਲੇ ਮਨੁੱਖ, ਦੇਵਤੇ, ਬ੍ਰਹਮ-ਗਿਆਨੀ, ਬ੍ਰਹਮਾ ਆਦਿਕ ਵੱਡੇ ਦੇਵਤੇ, ਚਾਰੇ ਵੇਦ (ਉਸ ਪਰਮਾਤਮਾ ਦੇ ਗੁਣਾਂ ਦਾ) ਦਿਨ ਰਾਤ ਉਚਾਰਨ ਕਰਦੇ ਹਨ । ਫਿਰ ਭੀ ਉਸ ਪਰਮਾਤਮਾ ਤਕ (ਆਪਣੀ ਅਕਲ ਦੇ ਜ਼ੋਰ) ਪਹੁੰਚ ਨਹੀਂ ਹੋ ਸਕਦੀ, ਉਹ ਅਪਹੁੰਚ ਹੈ ਉਹ ਅਥਾਹ ਹੈ ।

ਹੇ ਨਾਨਕ ! ਆਖ—ਪਰਾਮਤਮਾ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਹ ਬੇਅੰਤ ਹੈ, ਉਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਉਹ ਪਰੇ ਤੋਂ ਪਰੇ ਹੈ ।੨।੨।੩੫।

**ਦੇਵਗੰਧਾਰੀ ਮਹਲਾ ੫ ॥ ਧਿਆਏ ਗਾਏ ਕਰਨੈਹਾਰ ॥ ਭਉ ਨਾਹੀ ਸੁਖ ਸਹਜ ਅਨੰਦਾ ਅਨਿਕ ਓਹੀ ਰੇ ਏਕ ਸਮਾਰ ॥੧॥ ਰਹਾਉ ॥ ਸਫਲ ਮੂਰਤਿ ਗੁਰੁ ਮੇਰੈ ਮਾਥੈ ॥ ਜਤ ਕਤ ਪੇਖਉ ਤਤ ਤਤ ਸਾਥੈ ॥ ਚਰਨ ਕਮਲ ਮੇਰੇ ਪ੍ਰਾਨ ਅਧਾਰ ॥੧॥ ਸਮਰਥ ਅਥਾਹ ਬਡਾ ਪ੍ਰਭੁ ਮੇਰਾ ॥ ਘਟ ਘਟ ਅੰਤਰਿ ਸਾਹਿਬੁ ਨੇਰਾ ॥ ਤਾਕੀ ਸਰਨਿ ਆਸਰ ਪ੍ਰਭ ਨਾਨਕ ਜਾ ਕਾ ਅੰਤੁ ਨ ਪਾਰਾਵਾਰ ॥੨॥੩॥੩੬॥ {ਪੰਨਾ ੫੩੫}**

**ਪਦ ਅਰਥ** :—ਧਿਆਏ—ਧਿਆਨ ਕਰਦਾ ਹੈ । ਗਾਏ—ਗਾਂਦਾ ਹੈ । ਕਰਨੈਹਾਰ—ਸਿਰਜਣਹਾਰ ਕਰਤਾਰ ਨੂੰ । ਸਹਜ—ਆਤਮਕ ਅਡੋਲਤਾ । ਅਨਿਕ—ਅਨੇਕਾਂ ਰੂਪਾਂ ਵਾਲਾ । ਉਹੀ—ਉਹ (ਪਰਮਾਤਮਾ) ਹੀ । ਰੇ—ਹੇ ਭਾਈ ! ਸਮਾਰ—ਸੰਭਾਲ, ਹਿਰਦੇ ਵਿਚ ਸਾਂਭ ਰੱਖ ।੧।ਰਹਾਉ।

ਸਫਲ ਮੂਰਤਿ—ਜਿਸ ਦੇ ਸਰੂਪ ਦਾ ਦਰਸਨ ਫਲ ਦੇਂਦਾ ਹੈ । ਮੇਰੈ ਮਾਥੈ—ਮੇਰੇ ਮੱਥੇ ਉੱਤੇ । ਜਤ ਕਤ—ਜਿੱਥੇ ਕਿੱਥੇ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਤਤ ਤਤ—ਉੱਥੇ ਉੱਥੇ ਹੀ । ਪ੍ਰਾਨ ਅਧਾਰ—ਜਿੰਦ ਦਾ ਆਸਰਾ ।੧।

ਸਮਰਥ—ਹਰੇਕ ਤਾਕਤ ਦਾ ਮਾਲਕ । ਘਟ—ਸਰੀਰ । ਸਾਹਿਬੁ—ਮਾਲਕ । ਤਾਕੀ—ਤੱਕੀ ਹੈ । ਆਸਰ—ਆਸਰਾ । ਜਾ ਕਾ—ਜਿਸ (ਪਰਮਾਤਮਾ) ਦਾ । ਪਾਰਾਵਾਰ—ਪਾਰ ਅਵਾਰ, ਪਾਰਲਾ ਉਰਲਾ ਬੰਨਾ ।੨।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਸਿਰਜਣਹਾਰ ਕਰਤਾਰ ਦਾ ਧਿਆਨ ਧਰਦਾ ਹੈ ਕਰਤਾਰ ਦੇ ਗੁਣ ਗਾਂਦਾ ਹੈ, ਉਸ ਨੂੰ ਕੋਈ ਡਰ ਪੋਹ ਨਹੀਂ ਸਕਦਾ, ਉਸ ਨੂੰ ਆਤਮਕ ਅਡੋਲਤਾ ਦੇ ਸੁਖ ਆਨੰਦ ਮਿਲੇ ਰਹਿੰਦੇ ਹਨ । ਹੇ ਭਾਈ ! ਤੂੰ ਉਸ ਕਰਤਾਰ ਨੂੰ ਆਪਣੇ ਹਿਰਦੇ ਵਿਚ ਸਾਂਭ ਰੱਖ, ਉਹੀ ਇੱਕ ਹੈ ਤੇ ਉਹੀ ਅਨੇਕਾਂ ਰੂਪਾਂ ਵਾਲਾ ਹੈ ।੧।ਰਹਾਉ।

ਹੇ ਭਾਈ ! ਜਿਸ ਗੁਰੂ ਦਾ ਦਰਸਨ ਜੀਵਨ ਦਾ ਫਲ ਦੇਣ ਵਾਲਾ ਹੈ ਉਹ ਮੇਰੇ ਮੱਥੇ ਉੱਤੇ (ਆਪਣਾ ਹੱਥ ਰੱਖਦਾ ਹੈ, ਉਸ ਦੀ ਬਰਕਤਿ ਨਾਲ) ਮੈਂ ਜਿਧਰ ਵੇਖਦਾ ਹਾਂ ਉਧਰ ਹੀ ਪਰਮਾਤਮਾ ਮੈਨੂੰ ਆਪਣੇ ਨਾਲ ਵੱਸਦਾ ਪ੍ਰਤੀਤ ਹੁੰਦਾ ਹੈ, ਉਸ ਪਰਮਾਤਮਾ ਦੇ ਸੋਹਣੇ ਚਰਨ ਮੇਰੀ ਜਿੰਦ ਦਾ ਆਸਰਾ ਬਣ ਗਏ ਹਨ ।੧।

ਹੇ ਨਾਨਕ ! (ਆਖ—ਹੇ ਭਾਈ !) ਮੈਂ ਉਸ ਪਰਮਾਤਮਾ ਦੀ ਸਰਨ ਤੱਕੀ ਹੈ ਉਸ ਪ੍ਰਭੂ ਦਾ ਆਸਰਾ ਤੱਕਿਆ ਹੈ ਜਿਸ (ਦੇ ਗੁਣਾਂ) ਦਾ ਅੰਤ ਨਹੀਂ ਪੈ ਸਕਦਾ, ਜਿਸ (ਦੇ ਸਰੂਪ) ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੨।੩।੩੬।

**ਦੇਵਗੰਧਾਰੀ ਮਹਲਾ ੫ ॥ ਉਲਟੀ ਰੇ ਮਨ ਉਲਟੀ ਰੇ ॥ ਸਾਕਤ ਸਿਉ ਕਰਿ ਉਲਟੀ ਰੇ ॥ ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ ॥੧॥ ਰਹਾਉ ॥ ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥ ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥ ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥ ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥ {ਪੰਨਾ ੫੩੫}**

**ਪਦ ਅਰਥ** :—ਉਲਟੀ—ਉਲਟਾ ਲੈ, ਪਰਤਾਅ ਲੈ । ਸਿਉ—ਨਾਲ, ਨਾਲੋਂ । ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਰੇ—ਹੇ ਮਨ ! ਛੁਟਕੀ ਛੁਟਕੀ—ਜ਼ਰੂਰ ਟੁੱਟ ਜਾਂਦੀ ਹੈ । ਸਾਕਤ ਸੰਗਿ—ਸਾਕਤ ਦੀ ਸੰਗਤਿ ਵਿਚ । ਨ ਛੁਟਕੀ—ਵਿਕਾਰਾਂ ਵਲੋਂ ਖ਼ਲਾਸੀ ਨਹੀਂ ਹੁੰਦੀ ।੧।ਰਹਾਉ।

ਕਾਜਰ—ਕੱਜਲ, ਕਾਲਖ । ਭਰਿ—ਭਰ ਕੇ । ਮੰਦਰੁ—ਘਰ । ਜੋ ਪੈਸੇ—ਜੇਹੜਾ ਮਨੁੱਖ (ਉਸ ਵਿਚ) ਪਏਗਾ । ਕਾਲੂਖੀ—ਕਾਲਖ-ਭਰਿਆ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਜਿਸੁ ਤ੍ਰਿਕੁਟੀ—ਜਿਸ ਮਨੁੱਖ ਦੀ ਤ੍ਰਿਊੜੀ । ਤ੍ਰਿਕੁਟੀ—{ਤ੍ਰਿ—ਤਿੰਨ । ਕੁਟੀ—ਵਿੰਗੀ ਲਕੀਰ} ਮੱਥੇ ਦੀਆਂ ਤਿੰਨ ਵਿੰਗੀਆਂ ਲਕੀਰਾਂ; ਤ੍ਰਿਊੜੀ, ਅੰਦਰਲੀ ਖਿੱਝ ।੧।

ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਕ੍ਰਿਪਾਲ—ਹੇ ਕਿਰਪਾ ਦੇ ਘਰ ! ਕ੍ਰਿਪਾਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਨ ਜੁਟਸੀ—ਨਾਹ ਜੁੜੇ । ਕੋ—ਦਾ । ਮੂੰਡੁ—ਸਿਰ । ਪਗ—ਪੈਰ ।੨।

**ਅਰਥ** :—ਹੇ ਮੇਰੇ ਮਨ ! ਜੇਹੜੇ ਮਨੁੱਖ ਪਰਮਾਤਮਾ ਨਾਲੋਂ ਸਦਾ ਟੁੱਟੇ ਰਹਿੰਦੇ ਹਨ, ਉਹਨਾਂ ਨਾਲੋਂ ਆਪਣੇ ਆਪ ਨੂੰ ਸਦਾ ਪਰੇ ਰੱਖ, ਪਰੇ ਰੱਖ । ਹੇ ਮਨ ! ਸਾਕਤ ਝੂਠੇ ਮਨੁੱਖ ਦੀ ਪ੍ਰੀਤ ਨੂੰ ਭੀ ਝੂਠ ਹੀ ਸਮਝ, ਇਹ ਕਦੇ ਤੋੜ ਨਹੀਂ ਨਿਭਦੀ, ਇਹ ਜ਼ਰੂਰ ਟੁੱਟ ਜਾਂਦੀ ਹੈ । ਫਿਰ, ਸਾਕਤ ਦੀ ਸੰਗਤਿ ਵਿਚ ਰਿਹਾਂ ਵਿਕਾਰਾਂ ਤੋਂ ਕਦੇ ਖ਼ਲਾਸੀ ਨਹੀਂ ਹੋ ਸਕਦੀ ।੧।ਰਹਾਉ।

ਹੇ ਮਨ ! ਜਿਵੇਂ ਕੋਈ ਘਰ ਕੱਜਲ ਨਾਲ ਭਰ ਲਿਆ ਜਾਏ, ਉਸ ਵਿਚ ਜੇਹੜਾ ਭੀ ਮਨੁੱਖ ਵੜੇਗਾ ਉਹ ਕਾਲਖ ਨਾਲ ਭਰ ਜਾਏਗਾ (ਤਿਵੇਂ ਪਰਮਾਤਮਾ ਨਾਲੋਂ ਟੁੱਟੇ ਮਨੁੱਖ ਨਾਲ ਮੂੰਹ ਜੋੜਿਆਂ ਵਿਕਾਰਾਂ ਦੀ ਕਾਲਖ ਹੀ ਮਿਲੇਗੀ) । ਗੁਰੂ ਨੂੰ ਮਿਲ ਕੇ ਜਿਸ ਮਨੁੱਖ ਦੀ ਮੱਥੇ ਦੀ ਤ੍ਰਿਊੜੀ ਮਿਟ ਜਾਂਦੀ ਹੈ (ਜਿਸ ਦੇ ਅੰਦਰੋਂ ਵਿਕਾਰਾਂ ਦੀ ਖਿੱਚ ਦੂਰ ਹੋ ਜਾਂਦੀ ਹੈ) ਉਹ ਦੂਰ ਤੋਂ ਹੀ ਸਾਕਤ ਮਨੁੱਖ ਕੋਲੋਂ ਪਰੇ ਪਰੇ ਰਹਿੰਦਾ ਹੈ ।੧।

ਹੇ ਕਿਰਪਾ ਦੇ ਘਰ ਪ੍ਰਭੂ ! ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਮੈਂ ਤੇਰੇ ਪਾਸੋਂ ਇਕ ਦਾਨ ਮੰਗਦਾ ਹਾਂ (ਮੇਹਰ ਕਰ) ਮੈਨੂੰ ਕਿਸੇ ਸਾਕਤ ਨਾਲ ਵਾਹ ਨਾਹ ਪਏ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾ ਲੈ, ਮੇਰਾ ਸਿਰ ਤੇਰੇ ਸੰਤ ਜਨਾਂ ਦੇ ਪੈਰਾਂ ਹੇਠ ਪਿਆ ਰਹੇ ।੨।੪।੩੭।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥ ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥੧॥ ਰਹਾਉ ॥ ਜਾਸ ਨ ਬਾਸਨ ਸਹਜ ਕੇਲ ਕਰੁਣਾਮੈ ਏਕ ਅਨੰਤ ਅਨੂਪੈ ਠਾਉ**

॥੧॥ ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ ਸ੍ਰਬ ਨਾਥ ਅਨੇਕੈ ਨਾਉ ॥ ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ ਜੀਵਾਉ ॥੨॥੧॥੩੮॥੬॥੪੪॥ {ਪੰਨਾ ੫੩੬}

**ਪਦ ਅਰਥ** :—ਸਭ ਦਿਨ ਕੇ—ਸਦਾ ਹੀ । ਸਮਰਥ ਪੰਥ—ਜੀਵਨ-ਰਾਹ ਦੱਸਣ ਦੀ ਸਮਰਥਾ ਵਾਲੇ । ਬਿਠੁਲੇ—ਹੇ ਬੀਠੁਲ ! ਹੇ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲੇ ਪ੍ਰਭੂ ! {ਬਿਠੁਲ—ਵਿ-ਸਥਲ, ਵਿ ਠਲ । ਮਾਇਆ ਦੇ ਪ੍ਰਭਾਵ ਤੋਂ ਪਰੇ ਖਲੋਤਾ ਹੋਇਆ} । ਹਉ ਜਾਉ—ਮੈਂ ਜਾਂਦਾ ਹਾਂ, ਜਾਉਂ । ਬਲਿ ਬਲਿ—ਕੁਰਬਾਨ । ਉਵਾ ਕੇ ਚਰਨ ਪਾਉ—ਉਹਨਾਂ ਦੇ ਚਰਨਾਂ ਤੇ ਪਿਆ ਰਹਾਂ । ਪਾਉ—ਪਾਉਂ, ਮੈਂ ਪਿਆ ਰਿਹਾਂ ।੧।ਰਹਾਉ।

ਜਾਸ—ਜਿਨ੍ਹਾਂ ਨੂੰ । ਬਾਸਨ—ਵਾਸਨਾ । ਸਹਜ ਕੇਲ—ਆਤਮਕ ਅਡੋਲਤਾ ਦੇ ਆਨੰਦ । ਕਰੁਣਾ ਮੈ—ਹੇ ਤਰਸ-ਸਰੂਪ ! ਕਰੁਣਾ—ਤਰਸ । ਮੈ—ਮਯ, ਭਰਪੂਰ । ਅਨੂਪੈ—ਅਨੂਪ ਵਿਚ । ਠਾਉ—ਥਾਂ ।੧।

ਰਿਧਿ ਸਿਧਿ—ਕਰਾਮਾਤੀ ਤਾਕਤਾਂ । ਨਿਧਿ—ਖ਼ਜ਼ਾਨੇ । ਕਰ ਤਲ—ਹੱਥਾਂ ਦੀਆਂ ਤਲੀਆਂ ਉੱਤੇ । ਜਗ ਜੀਵਨ—ਹੇ ਜਗਤ ਦੇ ਜੀਵਨ ਪ੍ਰਭੂ ! ਸ੍ਰਬ ਨਾਥ—ਹੇ ਸਭਨਾਂ ਦੇ ਖਸਮ ! ਮਇਆ—ਕਿਰਪਾ । ਸੁਨਿ—ਸੁਣ ਕੇ । ਜੀਵਾਉ—ਜੀਵਉਂ ।੨।

**ਅਰਥ** :—ਹੇ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲੇ ਪ੍ਰਭੂ ! (ਮੇਹਰ ਕਰ) ਮੈਂ ਤੇਰੇ ਉਹਨਾਂ ਸੰਤਾਂ ਦੇ ਚਰਨਾਂ ਵਿਚ ਪਿਆ ਰਹਾਂ, ਤੇ ਉਹਨਾਂ ਸੰਤਾਂ ਤੋਂ ਸਦਕੇ ਜਾਂਦਾ ਰਹਾਂ, ਜੋ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ, ਜੋ ਤੈਨੂੰ ਚੰਗੇ ਲੱਗਦੇ ਹਨ, ਤੇ, ਜੋ ਸਦਾ ਹੀ ਜੀਵਨ-ਰਾਹ ਦੱਸਣ ਦੇ ਸਮਰੱਥ ਹਨ ।੧।ਰਹਾਉ।

ਹੇ ਤਰਸ-ਸਰੂਪ ਪ੍ਰਭੂ ! (ਮੇਹਰ ਕਰ, ਮੈਂ ਉਹਨਾਂ ਸੰਤਾਂ ਦੇ ਚਰਨਾਂ ਵਿਚ ਪਿਆ ਰਹਾਂ) ਜਿਨ੍ਹਾਂ ਨੂੰ ਹੋਰ ਕੋਈ ਵਾਸਨਾ ਨਹੀਂ, ਜੋ ਸਦਾ ਆਤਮਕ ਅਡੋਲਤਾ ਦੇ ਰੰਗ ਮਾਣਦੇ ਹਨ, ਜੋ ਸਦਾ ਤੇਰੇ ਬੇਅੰਤ ਤੇ ਸੋਹਣੇ ਸਰੂਪ ਵਿਚ ਟਿਕੇ ਰਹਿੰਦੇ ਹਨ ।੧।

ਹੇ ਜਗਤ ਦੇ ਜੀਵਨ ਪ੍ਰਭੂ ! ਹੇ ਸਭਨਾਂ ਦੇ ਖਸਮ ਪ੍ਰਭੂ ! ਹੇ ਅਨੇਕਾਂ ਨਾਮਾਂ ਵਾਲੇ ਪ੍ਰਭੂ ! ਰਿਧੀਆਂ ਸਿਧੀਆਂ ਤੇ ਨਿਧੀਆਂ ਤੇਰੇ ਹੱਥਾਂ ਦੀਆਂ ਤਲੀਆਂ ਉਤੇ (ਸਦਾ ਟਿਕੀਆਂ ਰਹਿੰਦੀਆਂ ਹਨ) । ਹੇ ਪ੍ਰਭੂ ! (ਆਪਣੇ) ਦਾਸ ਨਾਨਕ ਉੱਤੇ ਦਇਆ ਕਰ, ਮੇਹਰ ਕਰ, ਕਿਰਪਾ ਕਰ ਕਿ (ਤੇਰੇ ਸੰਤ ਜਨਾਂ ਤੋਂ ਤੇਰੀ) ਸਿਫ਼ਤਿ-ਸਾਲਾਹ ਸੁਣ ਸੁਣ ਕੇ ਮੈਂ ਨਾਨਕ ਆਤਮਕ ਜੀਵਨ ਹਾਸਲ ਕਰਦਾ ਰਹਾਂ ।੨।੧।੩੮।੬।੪੪।

ਨੋਟ :—ਅੰਕ ੧—'ਘਰੁ ੭' ਦਾ ਇਹ ਇਕ ਸ਼ਬਦ ਹੈ ।

ਸ਼ਬਦ ਮ: ੪ — ੬

ਸ਼ਬਦ ਮ: ੫ — ੩੮

. . . . . . . ——

. .ਜੋੜ . . . . ੪੪

ੴ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯ ॥ ਯਹ ਮਨੁ ਨੈਕ ਨ ਕਹਿਓ ਕਰੈ ॥ ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥੧॥ ਰਹਾਉ ॥ ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥ ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥੧॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥ ਕਹੁ ਨਾਨਕ ਭਜੁ ਰਾਮਨਾਮ ਨਿਤ ਜਾ ਤੇ ਕਾਜੁ ਸਰੈ ॥੨॥੧॥ {ਪੰਨਾ ੫੩੬}

ਪਦ ਅਰਥ :—ਯਹ ਮਨੁ—ਇਹ ਮਨ । ਨੈਕ—ਰਤਾ ਭਰ ਭੀ । ਕਹਿਓ—ਕਿਹਾ ਹੋਇਆ ਉਪਦੇਸ਼, ਦਿੱਤੀ ਹੋਈ ਸਿੱਖਿਆ । ਸੀਖ—ਸਿੱਖਿਆ । ਰਹਿਓ—ਮੈਂ ਥੱਕ ਗਿਆ ਹਾਂ । ਅਪਨੀ ਸੀ—ਆਪਣੇ ਵਲੋਂ । ਤੇ—ਤੋਂ । ਟਰੈ—ਟਲਦਾ, ਟਲੈ ।੧।ਰਹਾਉ।

ਮਦਿ—ਨਸ਼ੇ ਵਿਚ । ਬਾਵਰੇ—ਝੱਲਾ । ਜਸੁ—ਸਿਫ਼ਤਿ-ਸਾਲਾਹ । ਉਚਰੈ—ਉਚਾਰਦਾ । ਪਰਪੰਚੁ—ਵਿਖਾਵਾ, ਠੱਗੀ । ਕਉ—ਨੂੰ । ਡਹਕੈ—ਠੱਗਦਾ ਹੈ, ਛਲ ਰਿਹਾ ਹੈ । ਉਦਰੁ—ਪੇਟ ।੧।

ਸੁਆਨ—ਕੁੱਤਾ । ਜਿਉ—ਵਾਂਗ । ਸੂਧੋ—ਸਿੱਧਾ, ਸੁੱਚੇ ਜੀਵਨ ਵਾਲਾ । ਨ ਕਾਨ ਧਰੈ—ਕੰਨਾਂ ਵਿਚ ਨਹੀਂ ਧਰਦਾ, ਧਿਆਨ ਨਾਲ ਨਹੀਂ ਸੁਣਦਾ । ਭਜੁ—ਭਜਨ ਕਰ । ਜਾ ਤੇ—ਜਿਸ ਨਾਲ । ਕਾਜੁ—(ਮਨੁੱਖਾ ਜੀਵਨ ਦਾ ਜ਼ਰੂਰੀ) ਕੰਮ । ਸਰੈ—ਸਿਰੇ ਚੜ੍ਹ ਜਾਏ ।੨।

**ਅਰਥ** :—ਹੇ ਭਾਈ ! ਇਹ ਮਨ ਰਤਾ ਭਰ ਭੀ ਮੇਰਾ ਕਿਹਾ ਨਹੀਂ ਮੰਨਦਾ । ਮੈਂ ਆਪਣੇ ਵਲੋਂ ਇਸ ਨੂੰ ਸਿੱਖਿਆ ਦੇ ਦੇ ਕੇ ਥੱਕ ਗਿਆ ਹਾਂ, ਫਿਰ ਭੀ ਇਹ ਖੋਟੀ ਮਤਿ ਵਲੋਂ ਹਟਦਾ ਨਹੀਂ ।੧।ਰਹਾਉ।

ਹੇ ਭਾਈ ! ਮਾਇਆ ਦੇ ਨਸ਼ੇ ਵਿਚ ਇਹ ਮਨ ਝੱਲਾ ਹੋਇਆ ਪਿਆ ਹੈ, ਕਦੇ ਇਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਹੀਂ ਉਚਾਰਦਾ, ਵਿਖਾਵਾ ਕਰ ਕੇ ਦੁਨੀਆ ਨੂੰ ਠੱਗਦਾ ਰਹਿੰਦਾ ਹੈ, ਤੇ, (ਠੱਗੀ ਨਾਲ ਇਕੱਠੇ ਕੀਤੇ ਧਨ ਦੀ ਰਾਹੀਂ) ਆਪਣਾ ਪੇਟ ਭਰਦਾ ਰਹਿੰਦਾ ਹੈ ।੧।

ਹੇ ਭਾਈ ! ਕੁੱਤੇ ਦੀ ਪੂਛਲ ਵਾਂਗ ਇਹ ਮਨ ਕਦੇ ਭੀ ਸਿੱਧਾ ਨਹੀਂ ਹੁੰਦਾ, (ਕਿਸੇ ਦੀ ਭੀ) ਦਿੱਤੀ ਹੋਈ ਸਿੱਖਿਆ ਨੂੰ ਧਿਆਨ ਨਾਲ ਨਹੀਂ ਸੁਣਦਾ । ਹੇ ਨਾਨਕ ! (ਮੁੜ ਇਸ ਨੂੰ) ਆਖ—(ਹੇ ਮਨ !) ਪਰਮਾਤਮਾ ਦੇ ਨਾਮ ਦਾ ਭਜਨ ਕਰਿਆ ਕਰ ਜਿਸ ਦੀ ਬਰਕਤਿ ਨਾਲ ਤੇਰਾ ਜਨਮ-ਮਨੋਰਥ ਹੱਲ ਹੋ ਜਾਏ ।੨।੧।

**ਦੇਵਗੰਧਾਰੀ ਮਹਲਾ ੯ ॥ ਸਭ ਕਿਛੁ ਜੀਵਤ ਕੋ ਬਿਵਹਾਰ ॥ ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ ਰਹਾਉ ॥ ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥ ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ ॥੧॥ ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥ ਕਹੁ ਨਾਨਕ ਭਜੁ ਰਾਮਨਾਮ ਨਿਤ ਜਾ ਤੇ ਹੋਤ ਉਧਾਰੁ ॥੨॥੨॥ {ਪੰਨਾ ੫੩੬}**

**ਪਦ ਅਰਥ** :—ਬਿਵਹਾਰ—ਵਰਤਣ-ਵਿਹਾਰ । ਸਭ ਕਿਛੁ—ਸਾਰਾ । ਕੋ—ਦਾ । ਜੀਵਤ ਕੋ—ਜਿਊਂਦਿਆਂ ਦਾ । ਮਾਤ—ਮਾਂ । ਭਾਈ—ਭਰਾ । ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਅਰੁ—ਅਤੇ । ਫੁਨਿ—ਮੁੜ । ਗ੍ਰਿਹ ਕੀ ਨਾਰਿ—ਘਰ ਦੀ ਇਸਤ੍ਰੀ ।੧।ਰਹਾਉ।

ਤੇ—ਤੋਂ, ਨਾਲੋਂ । ਪ੍ਰਾਨ—ਜਿੰਦ । ਨਿਆਰੇ—ਵੱਖਰੇ । ਟੇਰਤ—ਆਖਦੇ ਹਨ । ਪ੍ਰੇਤ—ਗੁਜ਼ਰ ਚੁੱਕਾ, ਕਰ ਚੁੱਕਾ । ਪੁਕਾਰਿ—ਪੁਕਾਰ ਕੇ । ਕੋਊ—ਕੋਈ ਭੀ ਸਨਬੰਧੀ । ਘਰ ਤੇ—ਘਰ ਤੋਂ । ਨਿਕਾਰਿ—ਨਿਕਾਲ ।੧।

ਮ੍ਰਿਗਤ੍ਰਿਸਨਾ—ਠਗ-ਨੀਰਾ (ਚਮਕਦੀ ਰੇਤ ਤ੍ਰਿਹਾਏ ਹਰਨ ਨੂੰ ਪਾਣੀ ਜਾਪਦਾ ਹੈ, ਉਹ ਪਾਣੀ ਪੀਣ ਲਈ ਦੌੜਦਾ ਹੈ, ਚਮਕਦੀ ਰੇਤ ਅਗਾਂਹ ਅਗਾਂਹ ਜਾਂਦਾ ਪਾਣੀ ਹੀ ਜਾਪਦਾ ਹੈ । ਦੌੜ ਦੌੜ ਕੇ ਹਰਨ ਜਿੰਦ ਗਵਾ ਲੈਂਦਾ ਹੈ) । ਰਚਨਾ—ਖੇਡ, ਬਣਤਰ । ਯਹ—ਇਹ । ਰਿਦੈ—ਹਿਰਦੇ ਵਿਚ । ਬਿਚਾਰਿ—ਵਿਚਾਰ ਕੇ । ਜਾ ਤੇ—ਜਿਸ ਨਾਲ । ਉਧਾਰੁ—ਪਾਰ-ਉਤਾਰਾ ।੨।

ਅਰਥ :—ਹੇ ਭਾਈ ! ਮਾਂ, ਪਿਉ, ਭਰਾ, ਪੁੱਤਰ, ਰਿਸ਼ਤੇਦਾਰ ਅਤੇ ਘਰ ਦੀ ਵਹੁਟੀ ਭੀ—ਇਹ ਸਭ ਕੁਝ ਜਿਊਂਦਿਆਂ ਦਾ ਹੀ ਮੇਲ-ਜੋਲ ਹੈ ।੧।ਰਹਾਉ।

ਹੇ ਭਾਈ ! (ਮੌਤ ਆਉਣ ਤੇ) ਜਦੋਂ ਜਿੰਦ ਸਰੀਰ ਨਾਲੋਂ ਵੱਖਰੀ ਹੋ ਜਾਂਦੀ ਹੈ, ਤਾਂ (ਇਹ ਸਾਰੇ ਸਨਬੰਧੀ) ਉੱਚੀ ਉੱਚੀ ਆਖਦੇ ਹਨ ਕਿ ਇਹ ਗੁਜ਼ਰ ਚੁੱਕਾ ਹੈ ਗੁਜ਼ਰ ਚੁੱਕਾ ਹੈ । ਕੋਈ ਭੀ ਸਨਬੰਧੀ ਅੱਧੀ ਘੜੀ ਲਈ ਭੀ (ਉਸ ਨੂੰ) ਘਰ ਵਿਚ ਨਹੀਂ ਰੱਖਦਾ, ਘਰ ਤੋਂ ਕੱਢ ਦੇਂਦੇ ਹਨ ।੧।

ਹੇ ਭਾਈ ! ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖ ਲਵੋ, ਇਹ ਜਗਤ-ਖੇਡ ਠਗ-ਨੀਰੇ ਵਾਂਗ ਹੈ (ਤ੍ਰਿਹਾਏ ਹਰਨ ਦੇ ਪਾਣੀ ਪਿੱਛੇ ਦੌੜਨ ਵਾਂਗ ਮਨੁੱਖ ਮਾਇਆ ਪਿੱਛੇ ਦੌੜ ਦੌੜ ਕੇ ਆਤਮਕ ਮੌਤੇ ਮਰ ਜਾਂਦਾ ਹੈ) । ਹੇ ਨਾਨਕ ! ਆਖ—(ਹੇ ਭਾਈ !) ਸਦਾ ਪਰਮਾਤਮਾ ਦੇ ਨਾਮ ਦਾ ਭਜਨ ਕਰਿਆ ਕਰ ਜਿਸ ਦੀ ਬਰਕਤਿ ਨਾਲ (ਸੰਸਾਰ ਦੇ ਮੋਹ ਤੋਂ) ਪਾਰ-ਉਤਾਰਾ ਹੁੰਦਾ ਹੈ ।੨।੨।

**ਦੇਵਗੰਧਾਰੀ ਮਹਲਾ ੯ ॥ ਜਗਤ ਮਹਿ ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ ਰਹਾਉ ॥ ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥ ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥ ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥ ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥ {ਪੰਨਾ ੫੩੬}**

**ਪਦ ਅਰਥ** :—ਮਹਿ—ਵਿਚ । ਪ੍ਰੀਤਿ—ਪਿਆਰ । ਸਿਉ—ਨਾਲ, ਦੀ ਖ਼ਾਤਰ । ਸਭਿ—ਸਾਰੇ (ਸਨਬੰਧੀ) । ਕਿਆ—ਕੀਹ, ਚਾਹੇ, ਭਾਵੇਂ । ਦਾਰਾ—ਇਸਤ੍ਰੀ ।੧।ਰਹਾਉ।

ਮੇਰਉ—ਮੇਰਾ । ਹਿਤ—ਮੋਹ । ਸਿਉ—ਨਾਲ । ਬਾਧਿਓ—ਬੱਝਾ ਹੋਇਆ । ਅੰਤਿ ਕਾਲਿ—ਅਖ਼ੀਰਲੇ ਸਮੇ । ਸੰਗੀ—ਸਾਥੀ । ਕੋਊ—ਕੋਈ ਭੀ । ਰੀਤਿ—ਮਰਯਾਦਾ, ਜਗਤ-ਚਾਲ ।੧।

ਮਨ—ਹੇ ਮਨ ! ਅਜਹੂ—ਅਜੇ ਭੀ । ਸਿਖ—ਸਿੱਖਿਆ । ਦੈ—ਦੇ ਕੇ । ਨੀਤ—ਨਿੱਤ, ਸਦਾ । ਭਉਜਲੁ—ਸੰਸਾਰ-ਸਮੁੰਦਰ । ਜਉ—ਜਦੋਂ ।੨।

**ਅਰਥ** :—ਹੇ ਭਾਈ ! ਦੁਨੀਆ ਵਿਚ (ਸਨਬੰਧੀਆਂ ਦਾ) ਪਿਆਰ ਮੈਂ ਝੂਠਾ ਹੀ ਵੇਖਿਆ ਹੈ । ਚਾਹੇ ਇਸਤ੍ਰੀ ਹੈ ਚਾਹੇ ਮਿੱਤਰ ਹਨ—ਸਾਰੇ ਆਪੋ ਆਪਣੇ ਸੁਖ ਦੀ ਖ਼ਾਤਰ ਹੀ (ਮਨੁੱਖ ਦੇ) ਨਾਲ ਤੁਰੇ ਫਿਰਦੇ ਹਨ ।੧।ਰਹਾਉ।

ਹੇ ਭਾਈ ! (ਸਭਨਾਂ ਦਾ) ਚਿੱਤ ਮੋਹ ਨਾਲ ਬੱਝਾ ਹੁੰਦਾ ਹੈ (ਉਸ ਮੋਹ ਦੇ ਕਾਰਨ) ਹਰ ਕੋਈ ਇਹੀ ਆਖਦਾ ਹੈ 'ਇਹ ਮੇਰਾ ਹੈ, ਇਹ ਮੇਰਾ ਹੈ' । ਪਰ ਅਖ਼ੀਰਲੇ ਵੇਲੇ ਕੋਈ ਭੀ ਸਾਥੀ ਨਹੀਂ ਬਣਦਾ । (ਜਗਤ ਦੀ) ਇਹ ਅਚਰਜ ਮਰਯਾਦਾ ਚਲੀ ਆ ਰਹੀ ਹੈ ।੧।

ਹੇ ਮੂਰਖ ਮਨ ! ਤੈਨੂੰ ਮੈਂ ਸਦਾ ਸਿੱਖਿਆ ਦੇ ਦੇ ਕੇ ਥੱਕ ਗਿਆ ਹਾਂ, ਤੂੰ ਅਜੇ ਭੀ ਅਕਲ ਨਹੀਂ ਕਰਦਾ । ਹੇ ਨਾਨਕ ! (ਆਖ—ਹੇ ਭਾਈ !) ਜਦੋਂ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ, ਤਦੋਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੨।੩।੬।੩੮।੪੭।

ਸ਼ਬਦ ਮ: ੯ — ੩
ਸ਼ਬਦ ਮ: ੪ — ੬
ਸ਼ਬਦ ਮ: ੫ — ੩੮

ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ॥**

ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥੧॥ ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥੧॥ ਰਹਾਉ ॥ ਮਿਥਨ ਮੋਹਰੀਆ ॥ ਅਨ ਕਉ ਮੇਰੀਆ ॥ ਵਿਚਿ ਘੂਮਨ ਘਿਰੀਆ ॥੨॥ ਸਗਲ ਬਟਰੀਆ ॥ ਬਿਰਖ ਇਕਤਰੀਆ ॥ ਬਹੁ ਬੰਧਹਿ ਪਰੀਆ ॥੩॥ ਥਿਰੁ ਸਾਧ ਸਫਰੀਆ ॥ ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥੧॥ {ਪੰਨਾ ੫੩੭}

ਪਦ ਅਰਥ :—ਦੂਤਨ ਸੰਗਰੀਆ—ਕਾਮਾਦਿਕ ਵੈਰੀਆਂ ਦੀ ਸੰਗਤਿ । ਭੁਇਅੰਗ—ਸੱਪ । ਬਸਰੀਆ—ਵਾਸ । ਅਨਿਕ—ਅਨੇਕਾਂ ਨੂੰ । ਉਪਰੀਆ—ਉਪਾੜਿਆ, ਤਬਾਹ ਕੀਤਾ ਹੈ ।੧।

ਤਉ—ਤਦੋਂ । ਸੁਖ ਸਹਜਰੀਆ—ਆਤਮਕ ਅਡੋਲਤਾ ਦੇ ਸੁਖ ।੧।ਰਹਾਉ।

ਮਿਥਨ ਮੋਹਰੀਆ—ਮਿਥਨ ਮੋਹ, ਝੂਠਾ ਮੋਹ । ਅਨ ਕਉ—ਹੋਰਨਾਂ (ਪਦਾਰਥਾਂ) ਨੂੰ ।੨।

ਬਟਰੀਆ—(ਵਾਟ—ਰਸਤਾ) ਰਾਹੀ, ਮੁਸਾਫ਼ਿਰ । ਇਕਤਰੀਆ—ਇਕੱਤਰ ਹੋਏ ਹੋਏ । ਬੰਧਹਿ—ਬੰਧਨਾਂ ਵਿਚ । ਪਰੀਆ—ਪਏ ਹੋਏ ।੩।

ਸਫਰੀਆ—ਸਫ਼, ਸਭਾ, ਸੰਗਤਿ । ਜਹ—ਜਿੱਥੇ ।੪।

ਨੋਟ :—ਸਿਰਲੇਖ ਵਿਚ ਲਫ਼ਜ਼ 'ਚਉਪਦੇ' (ਬਹੁ-ਵਚਨ) ਲਿਖਿਆ ਹੈ, ਪਰ ਹੈ ਇਕੋ ਹੀ ਚਉਪਦਾ ।

**ਅਰਥ** :—ਹੇ ਭਾਈ ! ਕਾਮਾਦਿਕ ਵੈਰੀਆਂ ਦੀ ਸੰਗਤਿ ਸੱਪਾਂ ਨਾਲ ਵਾਸ (ਦੇ ਬਰਾਬਰ) ਹੈ, (ਇਹਨਾਂ ਦੂਤਾਂ ਨੇ) ਅਨੇਕਾਂ (ਦੇ ਜੀਵਨ) ਨੂੰ ਤਬਾਹ ਕੀਤਾ ਹੈ ।੧।

(ਹੇ ਭਾਈ !) ਤਾਹੀਏਂ ਮੈਂ ਸਦਾ ਪਰਮਾਤਮਾ ਦਾ ਨਾਮ ਜਪਦਾ ਹਾਂ (ਜਦੋਂ ਤੋਂ ਨਾਮ ਜਪ ਰਿਹਾ ਹਾਂ) ਤਦੋਂ (ਤੋਂ) ਮੈਨੂੰ ਆਤਮਕ ਅਡੋਲਤਾ ਦੇ ਸੁਖ ਆਨੰਦ ਪ੍ਰਾਪਤ ਹਨ ।੧।ਰਹਾਉ।

ਹੇ ਭਾਈ ! ਜੀਵ ਨੂੰ ਝੂਠਾ ਮੋਹ ਚੰਬੜਿਆ ਹੋਇਆ ਹੈ (ਪਰਮਾਤਮਾ ਤੋਂ ਬਿਨਾ) ਹੋਰ ਹੋਰ ਪਦਾਰਥਾਂ ਨੂੰ 'ਮੇਰੇ, ਮੇਰੇ' ਸਮਝਦਾ ਰਹਿੰਦਾ ਹੈ, (ਸਾਰੀ ਉਮਰ) ਮੋਹ ਦੀ ਘੁੰਮਣਘੇਰੀ ਵਿਚ ਫਸਿਆ ਰਹਿੰਦਾ ਹੈ ।੨।

ਹੇ ਭਾਈ ! ਸਾਰੇ ਜੀਵ (ਇਥੇ) ਰਾਹੀ ਹੀ ਹਨ, (ਸੰਸਾਰ-) ਰੁੱਖ ਦੇ ਹੇਠ ਇਕੱਠੇ ਹੋਏ ਹੋਏ ਹਨ, ਪਰ (ਮਾਇਆ ਦੇ) ਬਹੁਤ ਬੰਧਨਾਂ ਵਿਚ ਫਸੇ ਹੋਏ ਹਨ ।੩।

ਹੇ ਭਾਈ ! ਸਿਰਫ਼ ਗੁਰੂ ਦੀ ਸੰਗਤਿ ਹੀ ਸਦਾ-ਥਿਰ ਰਹਿਣ ਵਾਲਾ ਟਿਕਾਣਾ ਹੈ ਕਿਉਂਕਿ ਉਥੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਰਹਿੰਦੀ ਹੈ । ਹੇ ਨਾਨਕ ! (ਆਖ—ਮੈਂ ਸਾਧ ਸੰਗਤਿ ਦੀ) ਸਰਨ ਆਇਆ ਹਾਂ ।੪।੧।

**੧ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥ ਹਰਿ ਕੀ ਗਤਿ ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ ਰਹਾਉ ॥ ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥ ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥ ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੈ ਨਿਆਰਾ ॥੨॥ ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥ ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥ {ਪੰਨਾ ੫੩੭}**

**ਪਦ ਅਰਥ** :—ਗਤਿ—ਉੱਚੀ ਆਤਮਕ ਅਵਸਥਾ । ਕੋਊ—ਕੋਈ ਭੀ । ਪਚਿ—ਖਪ ਖਪ ਕੇ । ਹਾਰੇ—ਥੱਕ ਗਏ ਹਨ । ਅਰੁ—ਅਤੇ ।੧।ਰਹਾਉ।

ਰਾਉ—ਰਾਜਾ । ਰੰਕ ਕਉ—ਕੰਗਾਲ ਨੂੰ । ਕਰਈ—ਕਰਏ, ਕਰੈ, ਬਣਾ ਦੇਂਦਾ ਹੈ । ਯਹ—ਇਹ । ਬਿਵਹਾਰੇ—ਨਿੱਤ ਦਾ ਕੰਮ ।੧।

ਪਸਾਰੀ—ਖਿਲਾਰੀ ਹੋਈ । ਆਪਹਿ—ਆਪ ਹੀ । ਦੇਖਨਹਾਰਾ—ਸੰਭਾਲ ਕਰਨ ਵਾਲਾ । ਨਾਨਾ—ਕਈ ਤਰ੍ਹਾਂ ਦੇ । ਧਰੇ—ਬਣਾ ਲੈਂਦਾ ਹੈ, ਧਾਰ ਲੈਂਦਾ ਹੈ । ਬਹੁ ਰੰਗੀ—ਅਨੇਕਾਂ ਰੰਗਾਂ ਦਾ ਮਾਲਕ । ਤੇ—ਤੋਂ । ਨਿਆਰਾ—ਵੱਖਰਾ ਹੈ ।੨।

ਅਗਨਤ—ਜਿਸ ਦੇ ਗੁਣ ਗਿਣੇ ਨਾਹ ਜਾ ਸਕਣ । ਅਪਾਰੁ—ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਅਲਖ—ਜਿਸ ਦਾ ਸਰੂਪ ਸਮਝ ਵਿਚ ਨਾਹ ਆ ਸਕੇ । ਨਿਰੰਜਨ—ਮਾਇਆ ਦੇ ਪ੍ਰਭਾਵ ਤੋਂ ਪਰੇ । ਜਿਹ—ਜਿਸ (ਹਰੀ) ਨੇ । ਭਰਮਾਇਓ—ਭਟਕਣਾ ਵਿਚ ਪਾ ਰੱਖਿਆ ਹੈ । ਤਾਹਿ ਚਰਨਿ—ਉਸ ਦੇ ਚਰਨਾਂ ਵਿਚ । ਲਾਇਓ—ਲਾਇਆ ਹੈ ।੩।

**ਅਰਥ** :—ਹੇ ਭਾਈ ! ਅਨੇਕਾਂ ਜੋਗੀ, ਅਨੇਕਾਂ ਤਪੀ, ਅਤੇ ਹੋਰ ਬਥੇਰੇ ਸਿਆਣੇ ਮਨੁੱਖ ਖਪ ਖਪ ਕੇ ਹਾਰ ਗਏ ਹਨ, ਪਰ ਕੋਈ ਭੀ ਮਨੁੱਖ ਇਹ ਨਹੀਂ ਜਾਣ ਸਕਦਾ ਕਿ ਪਰਮਾਤਮਾ ਕਿਹੋ ਜਿਹਾ ਹੈ ।੧।ਰਹਾਉ।

ਹੇ ਭਾਈ ! ਉਹ ਪਰਮਾਤਮਾ ਇਕ ਛਿਨ ਵਿਚ ਕੰਗਾਲ ਨੂੰ ਰਾਜਾ ਬਣਾ ਦੇਂਦਾ ਹੈ, ਤੇ, ਰਾਜੇ ਨੂੰ ਕੰਗਾਲ ਕਰ ਦੇਂਦਾ ਹੈ, ਖ਼ਾਲੀ ਭਾਂਡਿਆਂ ਨੂੰ ਭਰ ਦੇਂਦਾ ਹੈ ਤੇ ਭਰਿਆਂ ਨੂੰ ਖ਼ਾਲੀ ਕਰ ਦੇਂਦਾ ਹੈ (ਗ਼ਰੀਬਾਂ ਨੂੰ ਅਮੀਰ ਤੇ ਅਮੀਰਾਂ ਨੂੰ ਗ਼ਰੀਬ ਬਣਾ ਦੇਂਦਾ ਹੈ)—ਇਹ ਉਸ ਦਾ ਨਿੱਤ ਦਾ ਕੰਮ ਹੈ ।੧।

(ਹੇ ਭਾਈ ! ਇਸ ਦਿੱਸਦੇ ਜਗਤ-ਰੂਪ ਤਮਾਸ਼ੇ ਵਿਚ) ਪਰਮਾਤਮਾ ਨੇ ਆਪਣੀ ਮਾਇਆ ਆਪ ਖਿਲਾਰੀ ਹੋਈ ਹੈ, ਉਹ ਆਪ ਹੀ ਇਸ ਦੀ ਸੰਭਾਲ ਕਰ ਰਿਹਾ ਹੈ । ਉਹ ਅਨੇਕਾਂ ਰੰਗਾਂ ਦਾ ਮਾਲਕ ਪ੍ਰਭੂ ਕਈ ਤਰ੍ਹਾਂ ਦੇ ਰੂਪ ਧਾਰ ਲੈਂਦਾ ਹੈ, ਤੇ ਸਾਰਿਆਂ ਰੂਪਾਂ ਤੋਂ ਵੱਖਰਾ ਭੀ ਰਹਿੰਦਾ ਹੈ ।੨।

ਹੇ ਭਾਈ ! ਉਸ ਪਰਮਾਤਮਾ ਦੇ ਗੁਣ ਗਿਣੇ ਨਹੀਂ ਜਾ ਸਕਦੇ, ਉਹ ਬੇਅੰਤ ਹੈ, ਉਹ ਅਦ੍ਰਿਸ਼ਟ ਹੈ, ਉਹ ਨਿਰਲੇਪ ਹੈ, ਉਸ ਪਰਮਾਤਮਾ ਨੇ ਹੀ ਸਾਰੇ ਜਗਤ ਨੂੰ (ਮਾਇਆ ਦੀ) ਭਟਕਣਾ ਵਿਚ ਪਾਇਆ ਹੋਇਆ ਹੈ । ਹੇ ਨਾਨਕ ! (ਆਖ—) ਜਿਸ ਮਨੁੱਖ ਨੇ ਉਸ ਦੇ ਚਰਨਾਂ ਵਿਚ ਮਨ ਜੋੜਿਆ ਹੈ, ਇਹ ਮਾਇਆ ਦੀਆਂ ਸਾਰੀਆਂ ਭਟਕਣਾਂ ਤਿਆਗ ਕੇ ਹੀ ਜੋੜਿਆ ਹੈ ।੩।੧।੨।

## ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ ॥ ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥ ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ ॥ ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ ॥੧॥ {ਪੰਨਾ ੫੩੭-੫੩੮}

**ਪਦ ਅਰਥ** :—ਧਿਆਈਐ—ਧਿਆਉਣਾ ਚਾਹੀਦਾ ਹੈ । ਜਿੰਦੁੜੀਏ—ਹੇ ਸੋਹਣੀ ਜਿੰਦੇ ! ਗੁਰਮੁਖਿ—ਗੁਰੂ ਦੀ ਸਰਨ ਪਿਆਂ । ਅਮੋਲੇ—ਜੇਹੜਾ ਕਿਸੇ ਮੁੱਲ ਤੋਂ ਨਾਹ ਮਿਲ ਸਕੇ । ਰਸਿ—ਰਸ ਵਿਚ, ਆਨੰਦ ਵਿਚ । ਬੀਧਾ—ਵਿੱਝਾ ਹੋਇਆ । ਨਾਮਿ—ਨਾਮ ਵਿਚ । ਝਕੋਲੇ—ਚੁੱਭੀ ਲਾਂਦਾ ਹੈ । ਠਹਰਾਈਐ—ਟਿਕਾਣਾ ਚਾਹੀਦਾ ਹੈ । ਅਨਤ—{ਅੰਯ੍ਯ} ਹੋਰ ਪਾਸੇ । ਕਾਹੂ ਅਨਤ—ਕਿਸੇ ਹੋਰ ਪਾਸੇ । ਚਿੰਦਿਅੜਾ—ਚਿਤਵਿਆ ।੧।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਸਦਾ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ ਪਰਮਾਤਮਾ ਦਾ ਅਮੋਲਕ ਨਾਮ ਗੁਰੂ ਦੀ ਰਾਹੀਂ (ਹੀ) ਮਿਲਦਾ ਹੈ । ਜੇਹੜਾ ਮਨ ਪਰਮਾਤਮਾ ਦੇ ਨਾਮ-ਰਸ ਵਿਚ ਵਿੱਝ ਜਾਂਦਾ ਹੈ, ਉਹ ਮਨ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ, ਉਹ ਮਨ ਆਨੰਦ ਨਾਲ ਪ੍ਰਭੂ ਦੇ ਨਾਮ ਵਿਚ ਚੁੱਭੀ ਲਾਈ ਰੱਖਦਾ ਹੈ ।

ਹੇ ਮੇਰੀ ਸੋਹਣੀ ਜਿੰਦੇ ! ਗੁਰੂ ਦੀ ਮਤਿ ਉਤੇ ਤੁਰ ਕੇ ਇਸ ਮਨ ਨੂੰ (ਪ੍ਰਭੂ-ਚਰਨਾਂ ਵਿਚ) ਟਿਕਾਣਾ ਚਾਹੀਦਾ ਹੈ (ਗੁਰੂ ਦੀ ਮਤਿ ਦੀ ਬਰਕਤਿ ਨਾਲ ਮਨ) ਕਿਸੇ ਹੋਰ ਪਾਸੇ ਨਹੀਂ ਡੋਲਦਾ । ਹੇ ਨਾਨਕ ! ਜੇਹੜਾ ਮਨੁੱਖ (ਗੁਰਮਤਿ ਤੇ ਤੁਰ ਕੇ) ਪ੍ਰਭੂ ਦੇ ਗੁਣਾਂ ਵਾਲੀ ਬਾਣੀ ਉਚਾਰਦਾ ਰਹਿੰਦਾ ਹੈ, ਉਹ ਮਨ-ਇੱਛਤ ਫਲ ਪਾ ਲੈਂਦਾ ਹੈ ।੧।

ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥ ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥ ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ ॥ ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ ਅਨਹਤ ਸਬਦ ਵਜਾਏ ਰਾਮ ॥੨॥ {ਪੰਨਾ ੫੩੮}

**ਪਦ ਅਰਥ** :—ਮਨਿ—ਮਨ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਵੁਠੜਾ—ਆ ਵੱਸਿਆ । ਮੁਖਿ—ਮੂੰਹ ਨਾਲ । ਬੈਣ—ਬਚਨ, ਸ਼ਬਦ । ਅਲਾਏ—ਉਚਾਰਦਾ ਹੈ । ਸੁਣੀਐ—ਸੁਣਨੀ ਚਾਹੀਦੀ ਹੈ । ਲਿਵ ਲਾਏ—ਲਿਵ ਲਾਇ, ਲਿਵ ਲਾ ਕੇ । ਗਲਿ—ਗਲ ਨਾਲ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ । ਸੁਭਾਏ—ਸੁਭਾਇ, ਡੂੰਘੇ ਪਿਆਰ ਦੇ ਕਾਰਨ । ਅਨਹਤ—{ਅਨਾਹਤ—ਬਿਨਾ ਸਾਜ ਵਜਾਏ} ਇਕ-ਰਸ, ਲਗਾਤਾਰ ।੨।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਗੁਰੂ ਦੀ ਮਤਿ ਦੀ ਬਰਕਤਿ ਨਾਲ ਜਿਸ ਮਨੁੱਖ ਦੇ ਮਨ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆ ਵੱਸਦਾ ਹੈ ਉਹ ਮਨੁੱਖ ਆਪਣੇ ਮੂੰਹ ਨਾਲ ਆਤਮਕ ਜੀਵਨ ਦੇਣ ਵਾਲੀ ਬਾਣੀ ਸਦਾ ਉਚਾਰਦਾ ਰਹਿੰਦਾ ਹੈ । ਹੇ ਜਿੰਦੇ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਮਨੁੱਖਾਂ ਦੀ ਬਾਣੀ ਆਤਮਕ ਜੀਵਨ ਦੇਣ ਵਾਲੀ ਹੈ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜ ਕੇ ਉਹ ਬਾਣੀ ਮਨ ਨਾਲ (ਧਿਆਨ ਨਾਲ) ਸੁਣਨੀ ਚਾਹੀਦੀ ਹੈ (ਜੇਹੜਾ ਮਨੁੱਖ ਸੁਣਦਾ ਹੈ ਉਸ ਨੂੰ) ਚਿਰ ਦਾ ਵਿਛੁੜਿਆ ਹੋਇਆ ਪਰਮਾਤਮਾ ਆ ਮਿਲਦਾ ਹੈ, ਆਤਮਕ ਅਡੋਲਤਾ ਤੇ ਪ੍ਰੇਮ ਦੇ ਕਾਰਨ ਉਸ ਦੇ ਗਲ ਆ ਲੱਗਦਾ ਹੈ । ਹੇ ਦਾਸ ਨਾਨਕ !

(ਆਖ—) ਹੇ ਮੇਰੀ ਸੋਹਣੀ ਜਿੰਦੇ ! ਉਸ ਮਨੁੱਖ ਦੇ ਮਨ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ, ਉਹ ਆਪਣੇ ਅੰਦਰ ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਦਾ (ਮਾਨੋ, ਵਾਜਾ) ਵਜਾਂਦਾ ਰਹਿੰਦਾ ਹੈ ।੨।

**ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥ ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ ॥ ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ ਮਨ ਚਿੰਦਿਅੜਾ ਫਲੁ ਪਾਵੈ ਰਾਮ ॥ ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ ਵਡਭਾਗੀ ਨਾਮੁ ਧਿਆਵੈ ਰਾਮ ॥੩॥**

**ਪਦ ਅਰਥ** :—ਆਣਿ—ਲਿਆ ਕੇ । ਹਉ—ਮੈਂ । ਦੇਵਉ—ਦੇਵਉਂ, ਮੈਂ ਦੇ ਦਿਆਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੩।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! (ਆਖ—) ਹੇ ਮੇਰੀ ਸਖੀ ਸਹੇਲੀਹੋ ! ਜੇ ਕੋਈ ਧਿਰ ਮੇਰਾ ਹਰਿ-ਪ੍ਰਭੂ ਲਿਆ ਕੇ ਮੈਨੂੰ ਮਿਲਾ ਦੇਵੇ, ਜੇ ਕੋਈ ਮੈਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਇਆ ਕਰੇ, ਤਾਂ ਮੈਂ ਆਪਣਾ ਮਨ ਉਸ ਦੇ ਹਵਾਲੇ ਕਰ ਦਿਆਂ । ਹੇ ਮੇਰੀ ਸੋਹਣੀ ਜਿੰਦੇ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਕਰ, (ਜੇਹੜਾ ਕੋਈ ਸਿਮਰਦਾ ਹੈ ਉਹ) ਮਨ-ਇੱਛਤ ਫਲ ਪ੍ਰਾਪਤ ਕਰ ਲੈਂਦਾ ਹੈ ।

ਹੇ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦੀ ਸਰਨ ਪਈ ਰਹੁ । ਵੱਡੇ ਭਾਗਾਂ ਵਾਲਾ ਮਨੁੱਖ ਹੀ ਪਰਮਾਤਮਾ ਦਾ ਨਾਮ ਸਿਮਰਦਾ ਹੈ ।੩।

**ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ ਗੁਰਮਤਿ ਨਾਮੁ ਪਰਗਾਸੇ ਰਾਮ ॥ ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥ ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥ ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥ {ਪੰਨਾ ੫੩੮}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਆਇ—ਆ ਕੇ {ਲਫ਼ਜ਼ 'ਆਣਿ' ਅਤੇ 'ਆਇ' ਦਾ ਫ਼ਰਕ ਚੇਤੇ ਰੱਖਣਾ} । ਪਰਗਾਸੇ—ਚਮਕਦਾ ਹੈ, ਉੱਘੜਦਾ ਹੈ । ਹਉ—ਮੈਂ । ਬਾਝੁ—ਬਿਨਾ । ਉਡੀਣੀਆ—ਉਦਾਸ । ਕਮਲ—ਕੌਲ-ਫੁੱਲ । ਗੁਰਿ—ਗੁਰੂ ਨੇ । ਪਾਸੇ—ਪਾਸ ਹੀ, ਕੋਲ ਹੀ, ਅੰਗ-ਸੰਗ । ਧਨੁ ਧਨੁ—ਸਲਾਹੁਣ-ਜੋਗ । ਨਾਮਿ—ਨਾਮ ਦੀ ਰਾਹੀਂ । ਬਿਗਾਸੇ—ਖਿੜ ਪੈਂਦਾ ਹੈ, ਟਹਿਕ ਪੈਂਦਾ ਹੈ ।੪।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! (ਆਖ—) ਹੇ ਪ੍ਰਭੂ ! ਕਿਰਪਾ ਕਰ ਕੇ ਮੈਨੂੰ ਆ ਮਿਲ । (ਹੇ ਜਿੰਦੇ !) ਗੁਰੂ ਦੀ ਮਤਿ ਉਤੇ ਤੁਰਿਆਂ ਹੀ ਹਰਿ-ਨਾਮ (ਹਿਰਦੇ ਵਿਚ) ਚਮਕਦਾ ਹੈ । ਹੇ ਮੇਰੀ ਸੋਹਣੀ ਜਿੰਦੇ ! (ਆਖ—) ਮੈਂ ਪਰਮਾਤਮਾ ਤੋਂ ਬਿਨਾ ਕੁਮਲਾਈ ਰਹਿੰਦੀ ਹਾਂ, ਜਿਵੇਂ ਪਾਣੀ ਤੋਂ ਬਿਨਾ ਕੌਲ-ਫੁੱਲ ਕੁਮਲਾਇਆ ਰਹਿੰਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਜਿਸ ਨੂੰ ਪੂਰੇ ਗੁਰੂ ਨੇ ਸੱਜਣ-ਹਰੀ ਮਿਲਾ ਦਿੱਤਾ, ਉਸ ਨੂੰ ਹਰੀ ਪ੍ਰਭੂ ਆਪਣੇ ਅੰਗ-ਸੰਗ ਵੱਸਦਾ ਦਿੱਸ ਪੈਂਦਾ ਹੈ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਗੁਰੂ ਸਲਾਹੁਣ-ਜੋਗ ਹੈ, ਸਦਾ ਸਲਾਹੁਣ-ਜੋਗ ਹੈ । ਗੁਰੂ ਨੇ ਜਿਸ ਨੂੰ (ਪਰਮਾਤਮਾ ਦੀ) ਦੱਸ ਪਾ ਦਿੱਤੀ (ਉਸ ਦਾ ਹਿਰਦਾ) ਨਾਮ ਦੀ ਬਰਕਤਿ ਨਾਲ ਖਿੜ ਪੈਂਦਾ ਹੈ ।੪।੧।

**ਰਾਗੁ ਬਿਹਾਗੜਾ ਮਹਲਾ ੪ ॥ ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥ ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥ ਮਨੁ ਸੁਕਾ ਹਰਿਆ ਹੋਇਆ**

**ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ ॥ ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ ॥੧॥ {ਪੰਨਾ ੫੩੮}**

**ਪਦ ਅਰਥ** :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਗੁਰਮਤਿ—ਗੁਰੂ ਦੀ ਮਤਿ ਉੱਤੇ ਤੁਰਿਆਂ । ਬਿਖੁ—ਜ਼ਹਿਰ । ਅੰਮ੍ਰਿਤਿ—ਅੰਮ੍ਰਿਤ (ਪੀਣ) ਨਾਲ । ਲਿਖਿ—ਲਿਖ ਕੇ, ਲਿਖੇ ਅਨੁਸਾਰ । ਨਾਮਿ—ਨਾਮ ਵਿਚ ।੧।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ, ਇਹ ਨਾਮ-ਜਲ ਗੁਰੂ ਦੀ ਮਤਿ ਉੱਤੇ ਤੁਰਿਆਂ ਹੀ ਮਿਲਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਹਉਮੈ ਜ਼ਹਿਰ ਹੈ ਮਾਇਆ (ਦਾ ਮੋਹ) ਜ਼ਹਿਰ ਹੈ (ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ), ਇਹ ਜ਼ਹਿਰ ਨਾਮ-ਜਲ (ਪੀਣ) ਨਾਲ ਲਹਿ ਜਾਂਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਜੇਹੜਾ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ਉਸ ਦਾ ਸੁੱਕਾ ਹੋਇਆ (ਥੋੜ੍ਹ-ਵਿਤਾ ਹੋ ਚੁੱਕਾ) ਮਨ ਹਰਾ ਹੋ ਜਾਂਦਾ ਹੈ (ਜਿਵੇਂ ਕੋਈ ਸੁੱਕਾ ਹੋਇਆ ਰੁੱਖ ਪਾਣੀ ਨਾਲ ਹਰਾ ਹੋ ਜਾਂਦਾ ਹੈ, ਤੇ, ਕਰੜਾ-ਪਨ ਛੱਡ ਕੇ ਨਰਮ ਹੋ ਜਾਂਦਾ ਹੈ) । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜਿਸ ਮਨੁੱਖ ਨੂੰ ਪੂਰਬਲੇ ਲਿਖੇ ਅਨੁਸਾਰ ਵੱਡੇ ਭਾਗਾਂ ਨਾਲ ਪਰਮਾਤਮਾ ਮਿਲ ਪੈਂਦਾ ਹੈ ਉਹ ਸਦਾ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧।

**ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ ਜਿਉ ਬਾਲਕ ਲਗਿ ਦੁਧ ਖੀਰੇ ਰਾਮ ॥ ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ ॥ ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥ ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇ ਰਾਮ ॥੨॥ {ਪੰਨਾ ੫੩੮}**

**ਪਦ ਅਰਥ** :—ਸੇਤੀ—ਨਾਲ । ਬੇਧਿਆ—ਵਿੱਝ ਗਿਆ, ਪ੍ਰੋਤਾ ਗਿਆ । ਲਗਿ—ਲਗੇ, ਲੱਗਦਾ, ਪਰਚਦਾ ਹੈ । ਖੀਰ—ਦੁੱਧ । ਚਾਤ੍ਰਿਕ—ਪਪੀਹਾ । ਟੇਰੇ—ਪੁਕਾਰਦਾ ਹੈ । ਜਾਇ—ਜਾ ਕੇ । ਕੇਰੇ—ਦੇ । ਘਰਿ—ਹਿਰਦੇ-ਘਰ ਵਿਚ । ਘਣੇਰੇ—ਅਨੇਕਾਂ ।੨।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਜਿਸ ਮਨੁੱਖ ਦਾ ਮਨ ਪਰਮਾਤਮਾ ਨਾਲ ਇਉਂ ਪ੍ਰੋਇਆ ਜਾਂਦਾ ਹੈ ਜਿਵੇਂ ਬੱਚੇ ਦਾ ਮਨ ਦੁੱਧ ਨਾਲ ਪਰਚ ਜਾਂਦਾ ਹੈ, ਉਸ ਮਨੁੱਖ ਨੂੰ, ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦੇ ਮਿਲਾਪ ਤੋਂ ਬਿਨਾ ਠੰਡ ਨਹੀਂ ਪੈਂਦੀ (ਉਹ ਸਦਾ ਵਿਆਕੁਲ ਹੋਇਆ ਰਹਿੰਦਾ ਹੈ) ਜਿਵੇਂ ਪਪੀਹਾ (ਸ੍ਵਾਂਤੀ ਬੂੰਦ ਦੇ) ਪਾਣੀ ਤੋਂ ਬਿਨਾ ਪੁਕਾਰਦਾ ਰਹਿੰਦਾ ਹੈ ।

ਹੇ ਮੇਰੀ ਸੋਹਣੀ ਜਿੰਦੇ ! ਜਾ ਕੇ ਗੁਰੂ ਦੀ ਸਰਨ ਪਈ ਰਹੁ, ਗੁਰੂ ਪਰਮਾਤਮਾ ਦੇ ਗੁਣਾਂ ਦੀ ਦੱਸ ਪਾਂਦਾ ਹੈ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜਿਸ ਮਨੁੱਖ ਨੂੰ ਗੁਰੂ ਨੇ ਪਰਮਾਤਮਾ ਮਿਲਾ ਦਿੱਤਾ ਉਸ ਦੇ ਹਿਰਦੇ-ਘਰ ਵਿਚ (ਮਾਨੋ) ਅਨੇਕਾਂ ਸੋਹਣੇ ਸਾਜ ਵੱਜਦੇ ਰਹਿੰਦੇ ਹਨ ।੨।

**ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ ॥ ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਮਨਮੁਖ ਮੂੜ ਬਿਤਾਲੇ ਰਾਮ ॥ ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ ॥੩॥ {ਪੰਨਾ ੫੩੮}**

**ਪਦ ਅਰਥ** :—ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਬਿਖੁ—ਜ਼ਹਿਰ । ਜਾਲੇ—ਜਾਲਿ, ਜਾਲ ਵਿਚ । ਕਪੋਤਿ—ਕਪੋਤ ਨੇ, ਕਬੂਤਰ ਨੇ । ਆਪੁ—ਆਪਣੇ ਆਪ ਨੂੰ । ਸਭਿ—ਸਾਰੇ । ਵਸਿ ਕਾਲੇ—ਕਾਲ ਦੇ ਵੱਸ ਵਿਚ । ਮੋਹਿ—ਮੋਹ ਵਿਚ । ਮੂੜ—ਮੂਰਖ । ਬਿਤਾਲੇ—ਤਾਲ ਤੋਂ ਖੁੰਝੇ ਹੋਏ, ਜੀਵਨ-ਚਾਲ ਤੋਂ ਥਿੜਕੇ ਹੋਏ । ਤ੍ਰਾਹਿ—ਬਚਾ ਲੈ । ਸਰਣਾਗਤੀ—ਸਰਨ ਆਉਂਦੇ ਹਨ । ਨਾਨਕ—ਹੇ ਨਾਨਕ ! ।੩।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਹਉਮੈ ਦੇ ਕਾਰਨ ਪਰਮਾਤਮਾ ਨਾਲੋਂ ਵਿਛੁੜ ਜਾਂਦੇ ਹਨ, (ਮਾਇਆ ਦੇ ਮੋਹ ਦਾ) ਜ਼ਹਿਰ (ਉਹਨਾਂ ਦੇ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ), ਉਹ ਹਉਮੈ ਦੇ ਜਾਲ ਵਿਚ ਬੱਝੇ ਰਹਿੰਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਜਿਵੇਂ (ਚੋਗੇ ਦੇ ਲਾਲਚ ਵਿਚ) ਕਬੂਤਰ ਆਦਿਕ ਪੰਛੀ ਆਪਣੇ ਆਪ ਨੂੰ ਜਾਲ ਵਿਚ ਬੰਨ੍ਹਾ ਲੈਂਦਾ ਹੈ, ਤਿਵੇਂ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਸਾਰੇ ਮਨੁੱਖ ਆਤਮਕ ਮੌਤ ਦੇ ਵੱਸ ਵਿਚ ਆਏ ਰਹਿੰਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਜੇਹੜੇ ਮਨੁੱਖ ਮਾਇਆ ਦੇ ਮੋਹ ਵਿਚ ਆਪਣਾ ਚਿੱਤ ਜੋੜੀ ਰੱਖਦੇ ਹਨ ਉਹ ਆਪ-ਹੁਦਰੇ ਮਨੁੱਖ ਮੂਰਖ ਹੁੰਦੇ ਹਨ, ਉਹ ਜੀਵਨ-ਚਾਲ ਤੋਂ ਖੁੰਝੇ ਰਹਿੰਦੇ ਹਨ ।

ਹੇ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦੇ ਸੇਵਕ ਪਰਮਾਤਮਾ ਦੀ ਸਰਨ ਆਉਂਦੇ ਹਨ (ਤੇ, ਅਰਜ਼ੋਈ ਕਰਦੇ ਹਨ—ਹੇ ਪ੍ਰਭੂ ! ਸਾਨੂੰ) ਬਚਾ ਲੈ, ਬਚਾ ਲੈ । ਗੁਰੂ ਪਰਮਾਤਮਾ ਉਹਨਾਂ ਦੇ ਰਾਖੇ ਬਣਦੇ ਹਨ ।੩।

**ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆ ਰਾਮ ॥ ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ॥ ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ ਗੁਰ ਸਤਿਗੁਰ ਮੀਠ ਲਗਾਇਆ ਰਾਮ ॥ ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ ਜਨ ਨਾਨਕ ਨਾਮੁ ਧਿਆਇਆ ਰਾਮ ॥੪॥੨॥ {ਪੰਨਾ ੫੩੯}**

**ਪਦ ਅਰਥ** :—ਹਰਿ ਜਨ—ਪਰਮਾਤਮਾ ਦੇ ਭਗਤ । ਲਿਵ—ਲਗਨ । ਉਬਰੇ—(ਸੰਸਾਰ-ਸਮੁੰਦਰ ਵਿਚੋਂ) ਬਚ ਨਿਕਲਦੇ ਹਨ । ਧੁਰਿ—ਧੁਰ ਦਰਗਾਹ ਤੋਂ । ਪੋਤੁ—ਜਹਾਜ਼ । ਖੇਵਟ—ਮਲਾਹ । ਸਬਦਿ—ਸ਼ਬਦ ਨੇ । ਦਇਆਲੁ—ਦਇਆ ਦਾ ਘਰ ।੪।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦੇ ਭਗਤ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜ ਕੇ (ਸੰਸਾਰ-ਸਮੁੰਦਰ ਵਿਚੋਂ) ਬਚ ਨਿਕਲਦੇ ਹਨ, ਧੁਰ ਦਰਗਾਹ ਤੋਂ ਲਿਖੇ ਅਨੁਸਾਰ ਵੱਡੇ ਭਾਗਾਂ ਨਾਲ ਉਹ ਪਰਮਾਤਮਾ ਨੂੰ ਮਿਲ ਪੈਂਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦਾ ਨਾਮ ਜਹਾਜ਼ ਹੈ, (ਹਰਿ ਜਨਾਂ ਨੂੰ) ਗੁਰੂ-ਮਲਾਹ ਦੇ ਸ਼ਬਦ ਨੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ । ਹੇ ਮੇਰੀ ਸੋਹਣੀ ਜਿੰਦੇ ! ਸਰਬ-ਵਿਆਪਕ ਪਰਮਾਤਮਾ ਸਦਾ ਹੀ ਦਇਆਵਾਨ ਹੈ, ਗੁਰੂ ਸਤਿਗੁਰੂ ਦੀ ਸਰਨ ਪਿਆਂ (ਹਰਿ-ਜਨਾਂ ਨੂੰ ਪਰਮਾਤਮਾ) ਪਿਆਰਾ ਲੱਗਣ ਲੱਗ ਪੈਂਦਾ ਹੈ ।

ਹੇ ਦਾਸ ਨਾਨਕ ! (ਆਖ—) ਹੇ ਹਰੀ ! ਮੇਹਰ ਕਰ, ਮੇਰੀ ਬੇਨਤੀ ਸੁਣ (ਮੈਂ ਤੇਰਾ ਨਾਮ ਸਿਮਰਦਾ ਰਹਾਂ । ਜਿਨ੍ਹਾਂ ਉੱਤੇ ਤੂੰ ਮੇਹਰ ਦੀ ਨਿਗਾਹ ਕੀਤੀ, ਉਹਨਾਂ) ਤੇਰਾ ਨਾਮ ਸਿਮਰਿਆ ।੪।੨।

**ਬਿਹਾਗੜਾ ਮਹਲਾ ੪ ॥ ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ ਕੀਰਤਿ ਹਰਿ ਮਨਿ ਧਾਰੇ ਰਾਮ ॥ ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਨਾਮੁ ਉਧਾਰੇ ਰਾਮ ॥ ਸਭ ਕਿਲਵਿਖ ਪਾਪ ਦੁਖ**

**ਕਟਿਆ ਮੇਰੀ ਜਿੰਦੁੜੀਏ ਮਲੁ ਗੁਰਮੁਖਿ ਨਾਮਿ ਉਤਾਰੇ ਰਾਮ ॥ ਵਡ ਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ ਨਿਸਤਾਰੇ ਰਾਮ ॥੧॥ {ਪੰਨਾ ੫੩੯}**

**ਪਦ ਅਰਥ** :—ਜਗਿ—ਜਗਤ ਵਿਚ । ਸੁਕ੍ਰਿਤੁ—ਸ੍ਰੇਸ਼ਟ ਕਰਮ । ਕੀਰਤਿ—ਸਿਫ਼ਤਿ-ਸਾਲਾਹ । ਮਨਿ—ਮਨ ਵਿਚ । ਧਾਰੇ—ਧਾਰਿ, ਟਿਕਾ ਲੈ । ਉਧਾਰੇ—ਬਚਾ ਲੈਂਦਾ ਹੈ । ਕਿਲਵਿਖ—ਪਾਪ । ਮਲੁ—ਮੈਲ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮਿ—ਨਾਮ ਨਾਲ । ਉਤਾਰੇ—ਦੂਰ ਕਰ ਲੈਂਦਾ ਹੈ । ਮੁਗਧ—ਮੂਰਖ । ਨਿਸਤਾਰੇ—ਪਾਰ ਲੰਘਾ ਲੈਂਦਾ ਹੈ ।੧।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ, ਪਰਮਾਤਮਾ ਦਾ ਨਾਮ ਜਪਣਾ, ਜਗਤ ਵਿਚ ਸਭ ਤੋਂ ਸ੍ਰੇਸ਼ਟ ਕਰਮ ਹੈ । ਤੂੰ ਭੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰ, ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਟਿਕਾਈ ਰੱਖ । ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦਾ ਨਾਮ (ਵਿਕਾਰੀਆਂ ਨੂੰ) ਪਵਿਤ੍ਰ ਕਰਨ ਵਾਲਾ ਹੈ, ਤੂੰ ਭੀ ਪਰਮਾਤਮਾ ਦਾ ਨਾਮ ਜਪਿਆ ਕਰ, ਨਾਮ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚਾ ਲੈਂਦਾ ਹੈ । ਹੇ ਮੇਰੀ ਸੋਹਣੀ ਜਿੰਦੇ ! (ਜਿਸ ਮਨੁੱਖ ਨੇ ਹਰਿ-ਨਾਮ ਸਿਮਰਿਆ, ਉਸ ਨੇ ਆਪਣੇ ਅੰਦਰੋਂ) ਸਾਰੇ ਵਿਕਾਰ ਸਾਰੇ ਪਾਪ ਸਾਰੇ ਦੁੱਖ ਦੂਰ ਕਰ ਲਏ, ਉਹ ਮਨੁੱਖ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਦੀ ਬਰਕਤਿ ਨਾਲ ਵਿਕਾਰਾਂ ਦੀ ਮੈਲ ਲਾਹ ਲੈਂਦਾ ਹੈ ।

ਹੇ ਦਾਸ ਨਾਨਕ ! (ਆਖ—) ਵੱਡੇ ਭਾਗਾਂ ਨਾਲ ਹੀ ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਹੈ । ਪਰਮਾਤਮਾ ਦਾ ਨਾਮ ਸਾਡੇ ਵਰਗੇ ਮੂਰਖਾਂ ਨੂੰ, ਮਹਾਂ ਮੂਰਖਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧।

**ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ ਤਿਨਾ ਪੰਚੇ ਵਸਗਤਿ ਆਏ ਰਾਮ ॥ ਅੰਤਰਿ ਨਵਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥ ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ ਹਰਿ ਮਿਲਿਆ ਭੁਖ ਸਭ ਜਾਏ ਰਾਮ ॥ ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ ਜਨ ਨਾਨਕ ਹਰਿ ਗੁਣ ਗਾਏ ਰਾਮ ॥੨॥ {ਪੰਨਾ ੫੩੯}**

**ਪਦ ਅਰਥ** :—ਤਿਨਾ ਵਸਗਤਿ—ਉਹਨਾਂ ਦੇ ਵੱਸ ਵਿਚ । ਪੰਚੇ—ਕਾਮਾਦਿਕ ਪੰਜੇ (ਵੈਰੀ) । ਨਵਨਿਧਿ—(ਦੁਨੀਆ ਦੇ) ਨੌ ਖ਼ਜ਼ਾਨੇ । ਅਲਖੁ—ਜਿਸ ਦਾ ਸਹੀ ਸਰੂਪ ਸਮਝ ਵਿਚ ਨਹੀਂ ਆ ਸਕਦਾ । ਲਖਾਏ—ਸਮਝਾ ਦੇਂਦਾ ਹੈ । ਗੁਰਿ—ਗੁਰੂ ਨੇ । ਜਾਏ—ਦੂਰ ਹੋ ਜਾਂਦੀ ਹੈ । ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉੱਤੇ । ਪ੍ਰਭਿ—ਪ੍ਰਭੂ ਨੇ ।੨।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਰਹਿੰਦੇ ਹਨ, ਕਾਮਾਦਿਕ ਪੰਜੇ ਵੈਰੀ ਉਹਨਾਂ ਦੇ ਵੱਸ ਵਿਚ ਆ ਜਾਂਦੇ ਹਨ, ਦੁਨੀਆ ਦੇ ਨੌ ਖ਼ਜ਼ਾਨਿਆਂ ਦੀ ਬਰਾਬਰੀ ਕਰਨ ਵਾਲਾ ਹਰਿ-ਨਾਮ ਉਹਨਾਂ ਦੇ ਮਨ ਵਿਚ ਆ ਵੱਸਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਗੁਰੂ ਉਹਨਾਂ ਨੂੰ ਉਸ ਪਰਮਾਤਮਾ ਦੀ ਸਮਝ ਬਖ਼ਸ਼ ਦੇਂਦਾ ਹੈ ਜਿਸ ਤਕ ਮਨੁੱਖ ਦੀ ਆਪਣੀ ਸਮਝ ਨਹੀਂ ਪਹੁੰਚ ਸਕਦੀ । ਹੇ ਮੇਰੀ ਸੋਹਣੀ ਜਿੰਦੇ ! ਗੁਰੂ ਨੇ ਜਿਨ੍ਹਾਂ ਮਨੁੱਖਾਂ ਦੀ ਆਸਾ ਤੇ ਮਨ ਦਾ ਫੁਰਨਾ ਪੂਰਾ ਕਰ ਦਿੱਤਾ, ਉਹਨਾਂ ਨੂੰ ਪਰਮਾਤਮਾ ਮਿਲ ਪਿਆ, ਉਹਨਾਂ ਦੀ ਮਾਇਆ ਦੀ ਸਾਰੀ ਭੁੱਖ ਲਹਿ ਜਾਂਦੀ ਹੈ । ਹੇ ਦਾਸ ਨਾਨਕ ! (ਆਖ—) ਧੁਰ ਦਰਗਾਹ ਤੋਂ ਪਰਮਾਤਮਾ ਨੇ ਜਿਸ ਮਨੁੱਖ ਦੇ ਮੱਥੇ ਉੱਤੇ (ਸਿਮਰਨ ਦਾ ਲੇਖ) ਲਿਖ ਦਿੱਤਾ, ਉਹ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੨।

**ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ ਪਰਦ੍ਰੋਹੀ ਠਗ ਮਾਇਆ ਰਾਮ ॥ ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥ ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥ ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ ਤਿਨ ਕੇ ਸਭ ਦੁਖ ਗਵਾਇਆ ਰਾਮ ॥੩॥ {ਪੰਨਾ ੫੩੯}**

**ਪਦ ਅਰਥ** :—ਬਲਵੰਚੀਆ—ਵਲ-ਛਲ ਕਰਨ ਵਾਲੇ । ਪਰਦ੍ਰੋਹੀ—ਦੂਜਿਆਂ ਨਾਲ ਦਗ਼ਾ ਕਰਨ ਵਾਲੇ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਗਤਿ ਮਿਤਿ—ਉੱਚੇ ਆਤਮਕ ਜੀਵਨ ਦੀ ਮਰਯਾਦਾ । ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਰਯਾਦਾ । ਗੁਰਿ—ਗੁਰੂ ਨੇ । ਮੁਖਿ—ਮੂੰਹ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਮਰਦਾ—ਆਤਮਕ ਮੌਤੇ ਮਰ ਰਹੇ ਨੂੰ । ਬਹੁੜਿ—ਮੁੜ । ਜੀਵਾਇਆ—ਆਤਮਕ ਜੀਵਨ ਦਿੱਤਾ । ਸਤਿਗੁਰ ਮਿਲੇ—ਗੁਰੂ ਨੂੰ (ਜੇਹੜੇ) ਮਿਲ ਪਏ ।੩।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਅਸੀ ਜੀਵ ਪਾਪੀ ਹਾਂ, ਵਲ-ਛਲ ਕਰਨ ਵਾਲੇ ਹਾਂ, ਦੂਜਿਆਂ ਨਾਲ ਦਗ਼ਾ-ਫ਼ਰੇਬ ਕਰਨ ਵਾਲੇ ਹਾਂ, ਮਾਇਆ ਦੀ ਖ਼ਾਤਰ ਠੱਗੀਆਂ ਕਰਨ ਵਾਲੇ ਹਾਂ । ਹੇ ਮੇਰੀ ਸੋਹਣੀ ਜਿੰਦੇ ! ਜਿਸ ਵੱਡੇ ਭਾਗਾਂ ਵਾਲੇ ਨੇ ਗੁਰੂ ਲੱਭ ਲਿਆ ਉਸਨੇ ਪੂਰੇ ਗੁਰੂ ਦੀ ਰਾਹੀਂ ਉੱਚੇ ਆਤਮਕ ਜੀਵਨ ਦੀ ਮਰਯਾਦਾ ਹਾਸਲ ਕਰ ਲਈ । ਹੇ ਮੇਰੀ ਸੋਹਣੀ ਜਿੰਦੇ ! ਜਿਸ ਮਨੁੱਖ ਦੇ ਮੂੰਹ ਵਿਚ ਗੁਰੂ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਚੋਅ ਦਿੱਤਾ, ਉਸ ਆਤਮਕ ਮੌਤੇ ਮਰ ਰਹੇ ਮਨੁੱਖ ਨੂੰ ਗੁਰੂ ਨੇ ਮੁੜ ਆਤਮਕ ਜੀਵਨ ਬਖ਼ਸ਼ ਦਿੱਤਾ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜੇਹੜੇ ਮਨੁੱਖ ਗੁਰੂ ਨੂੰ ਮਿਲ ਪਏ, ਗੁਰੂ ਨੇ ਉਹਨਾਂ ਦੇ ਸਾਰੇ ਦੁੱਖ ਦੂਰ ਕਰ ਦਿੱਤੇ ।੩।

**ਅਤਿ ਊਤਮੁ ਹਰਿਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ ਗਵਾਤੇ ਰਾਮ ॥ ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ॥ ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ ॥ ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ ਜਨ ਨਾਨਕ ਖਿਨੁ ਹਰਿ ਰਾਤੇ ਰਾਮ ॥੪॥੩॥ {ਪੰਨਾ ੫੩੯}**

**ਪਦ ਅਰਥ** :—ਜਿਤੁ—ਜਿਸ ਦੀ ਰਾਹੀਂ । ਜਿਤੁ ਜਪਿਐ—ਜਿਸ ਦੇ ਜਪਣ ਨਾਲ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਗੁਰਿ—ਗੁਰੂ ਨੇ । ਚਹੁ ਕੁੰਡੀ—ਚਹੁ ਕੂਟਾਂ ਵਿਚ, ਸਾਰੇ ਸੰਸਾਰ ਵਿਚ । ਚਹੁ ਜੁਗਿ—ਚਾਰ ਜੁਗੀ ਸਮੇ ਵਿਚ, ਸਦਾ ਲਈ ਹੀ । ਜਾਤੇ—ਪਰਗਟ ਹੋ ਗਏ, ਨਾਮਣੇ ਵਾਲੇ ਹੋ ਗਏ । ਅੰਮ੍ਰਿਤਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਵਿਚ । ਹਰਿ ਸਰਿ—ਹਰਿ-ਨਾਮ ਦੇ ਸਰੋਵਰ ਵਿਚ । ਉਧਰੇ—ਡੁੱਬਣੋਂ ਬਚ ਗਏ । ਰਾਤੇ—ਰੰਗੇ ਗਏ ।੪।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦਾ ਨਾਮ ਬੜਾ ਹੀ ਸ੍ਰੇਸ਼ਟ ਹੈ, ਇਸ ਨਾਮ ਦੇ ਜਪਣ ਨਾਲ ਸਾਰੇ (ਪਿਛਲੇ) ਪਾਪ ਦੂਰ ਹੋ ਜਾਂਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਗੁਰੂ ਨੇ ਹਰਿ-ਨਾਮ ਦੇ ਕੇ ਵਿਕਾਰਾਂ ਵਿਚ ਡਿੱਗਿਆਂ ਹੋਇਆਂ ਨੂੰ ਭੀ ਪਵਿਤ੍ਰ ਬਣਾ ਦਿੱਤਾ, ਉਹ ਸਾਰੇ ਸੰਸਾਰ ਵਿਚ ਸਦਾ ਲਈ ਹੀ ਨਾਮਣੇ ਵਾਲੇ ਹੋ ਗਏ । ਹੇ ਮੇਰੀ ਸੋਹਣੀ ਜਿੰਦੇ ! ਜਿਨ੍ਹਾਂ ਮਨੁੱਖਾਂ ਨੇ ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਜਲ ਵਿਚ, ਹਰਿ-ਨਾਮ ਸਰੋਵਰ ਵਿਚ ਇਸ਼ਨਾਨ ਕੀਤਾ, ਉਹਨਾਂ ਦੀ ਹਉਮੈ ਦੀ ਸਾਰੀ ਮੈਲ ਲਹਿ ਗਈ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜੇਹੜੇ ਵਿਕਾਰੀ ਤੇ ਪਾਪੀ ਭੀ ਇਕ ਖਿਨ ਵਾਸਤੇ ਹਰਿ-ਨਾਮ-ਰੰਗ ਵਿਚ ਰੰਗੇ ਗਏ, ਉਹ ਸੰਸਾਰ-ਸਮੁੰਦਰ ਵਿਚ ਡੁੱਬਣੋਂ ਬਚ ਗਏ ।੪।੩।

**ਬਿਹਾਗੜਾ ਮਹਲਾ ੪ ॥ ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ ਬਿਖੁ ਭਉਜਲੁ ਤਾਰਣਹਾਰੋ ਰਾਮ ॥ ਜਿਨ੍ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ ਤਿਨ੍ ਸੰਤ ਜਨਾ ਜੈਕਾਰੋ ਰਾਮ ॥ ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ ਸਭਿ ਦੂਖ ਨਿਵਾਰਣਹਾਰੋ ਰਾਮ ॥੧॥ {ਪੰਨਾ ੫੩੯}**

**ਪਦ ਅਰਥ** :—ਹਉ—ਮੈਂ, ਹਉਂ । ਬਲਿਹਾਰੀ—ਕੁਰਬਾਨ । ਅਧਾਰੋ—ਆਸਰਾ । ਗੁਰਿ—ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕੀਤਾ । ਬਿਖੁ—ਜ਼ਹਿਰ । ਭਉ ਜਲੁ—ਸੰਸਾਰ-ਸਮੁੰਦਰ । ਤਾਰਣਹਾਰੋ—ਤਾਰਨ ਦੀ ਸਮਰਥਾ ਵਾਲਾ । ਇਕ ਮਨਿ—ਇਕਾਗ੍ਰਤਾ ਨਾਲ, ਇਕ ਮਨ ਨਾਲ । ਜੈਕਾਰੋ—ਸੋਭਾ । ਜਪਿ—ਜਪ ਕੇ । ਸਭਿ—ਸਾਰੇ ।੧।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! (ਆਖ—) ਮੈਂ ਉਹਨਾਂ ਤੋਂ ਕੁਰਬਾਨ ਹਾਂ ਜਿਨ੍ਹਾਂ ਨੇ ਪਰਾਮਤਮਾ ਦੇ ਨਾਮ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾ ਲਿਆ ਹੈ । ਹੇ ਮੇਰੀ ਸੋਹਣੀ ਜਿੰਦੇ ! ਗੁਰੂ ਨੇ ਸਤਿਗੁਰੂ ਨੇ ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕੀ ਤਰ੍ਹਾਂ ਟਿਕਾ ਦਿੱਤਾ ਹੈ । ਗੁਰੂ (ਮਾਇਆ ਦੇ ਮੋਹ ਦੇ) ਜ਼ਹਿਰ (-ਭਰੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੀ ਸਮਰੱਥਾ ਰੱਖਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਜਿਨ੍ਹਾਂ ਸੰਤ ਜਨਾਂ ਨੇ ਇਕ-ਮਨ ਹੋ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹਨਾਂ ਦੀ (ਹਰ ਥਾਂ) ਸੋਭਾ-ਵਡਿਆਈ ਹੁੰਦੀ ਹੈ । ਹੇ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦਾ ਨਾਮ ਜਪ ਕੇ ਸੁਖ ਮਿਲ ਜਾਂਦਾ ਹੈ, ਹਰਿ-ਨਾਮ ਸਾਰੇ ਦੁੱਖ ਦੂਰ ਕਰਨ ਦੀ ਸਮਰੱਥਾ ਵਾਲਾ ਹੈ ।੧।

**ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥ ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥ ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥ {ਪੰਨਾ ੫੪੦}**

**ਪਦ ਅਰਥ** :—ਸਾ—{ਇਸਤ੍ਰੀ ਲਿੰਗ} ਉਹ । ਰਸਨਾ—ਜੀਭ । ਕੇਰੇ—ਦੇ । ਤੇ—{ਬਹੁ-ਵਚਨ} ਉਹ । ਸ੍ਰਵਨ—ਕੰਨ । ਹਹਿ—ਹਨ । ਸੁਣਹਿ—ਸੁਣਦੇ ਹਨ । ਸੀਸੁ—ਸਿਰ । ਪਾਵਨੁ—ਪਵਿਤ੍ਰ । ਜਾਇ—ਜਾ ਕੇ । ਵਿਟਹੁ—ਤੋਂ । ਵਾਰਿਆ—ਕੁਰਬਾਨ ਜਾਂਦਾ ਹੈ । ਚਿਤੇਰੇ—ਚੇਤੇ ਕਰਾਇਆ ਹੈ ।੨।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਉਹ ਜੀਭ ਭਾਗਾਂ ਵਾਲੀ ਹੈ ਮੁਬਾਰਿਕ ਹੈ, ਜੇਹੜੀ (ਸਦਾ) ਪਰਾਮਤਮਾ ਦੇ ਗੁਣ ਗਾਂਦੀ ਰਹਿੰਦੀ ਹੈ । ਹੇ ਮੇਰੀ ਸੋਹਣੀ ਜਿੰਦੇ ! (ਆਖ—) ਹੇ ਪ੍ਰਭੂ ! ਉਹ ਕੰਨ ਸੋਹਣੇ ਹਨ ਚੰਗੇ ਹਨ ਜੇਹੜੇ ਤੇਰੇ ਕੀਰਤਨ ਸੁਣਦੇ ਰਹਿੰਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਉਹ ਸਿਰ ਭਾਗਾਂ ਵਾਲਾ ਹੈ ਪਵਿਤ੍ਰ ਹੈ, ਜੇਹੜਾ ਗੁਰੂ ਦੇ ਚਰਨਾਂ ਵਿਚ ਜਾ ਲੱਗਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਨਾਨਕ (ਉਸ) ਗੁਰੂ ਤੋਂ ਕੁਰਬਾਨ ਜਾਂਦਾ ਹੈ ਜਿਸ ਨੇ (ਨਾਨਕ ਨੂੰ) ਪਰਮਾਤਮਾ ਦਾ ਨਾਮ ਚੇਤੇ ਕਰਾਇਆ ਹੈ ।੨।

**ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥ ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥ ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥ ਨਾਨਕ ਤਿਨ੍ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥ {ਪੰਨਾ ੫੪੦}**

**ਪਦ ਅਰਥ** :—ਤੇ ਨੇਤ੍ਰ—ਉਹ ਅੱਖਾਂ । ਪਰਵਾਣੁ—ਕਬੂਲ, ਸਫਲ । ਹਹਿ—ਹਨ {ਬਹੁ-ਵਚਨ} । ਸਾਧੂ—ਗੁਰੂ । ਦੇਖਹਿ—ਵੇਖਦੀਆਂ ਹਨ । ਹਸਤ—{ਹਸ੍ਤ} ਹੱਥ । ਪੁਨੀਤ—ਪਵਿਤ੍ਰ । ਜਸੁ—ਸਿਫ਼ਤਿ-ਸਾਲਾਹ । ਲੇਖਹਿ—ਲਿਖਦੇ ਹਨ । ਪਗ—ਪੈਰ । ਪੂਜੀਅਹਿ—ਪੂਜੇ ਜਾਂਦੇ ਹਨ । ਮਾਰਗਿ ਧਰਮ—ਧਰਮ ਦੇ ਰਸਤੇ ਉਤੇ । ਚਲੇਸਹਿ—ਚੱਲਣਗੇ, ਚੱਲਦੇ ਹਨ । ਸੁਣਿ—ਸੁਣ ਕੇ । ਮਨੇਸਹਿ—ਮੰਨਦੇ ਹਨ, ਮੰਨਣਗੇ ।੩।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਉਹ ਅੱਖਾਂ ਭਲੀਆਂ ਹਨ ਸਫਲ ਹਨ ਜੋ ਗੁਰੂ ਦਾ ਦਰਸਨ ਕਰਦੀਆਂ ਰਹਿੰਦੀਆਂ ਹਨ, ਉਹ ਹੱਥ ਪਵਿਤ੍ਰ ਹਨ ਜੇਹੜੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਲਿਖਦੇ ਰਹਿੰਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਉਸ ਮਨੁੱਖ ਦੇ (ਉਹ) ਪੈਰ ਸਦਾ ਪੂਜੇ ਜਾਂਦੇ ਹਨ ਜੇਹੜੇ (ਪੈਰ) ਧਰਮ ਦੇ ਰਾਹ ਉਤੇ ਤੁਰਦੇ ਰਹਿੰਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਨਾਨਕ ਉਹਨਾਂ (ਵਡ-ਭਾਗੀ) ਮਨੁੱਖਾਂ ਤੋਂ ਕੁਰਬਾਨ ਜਾਂਦਾ ਹੈ ਜੇਹੜੇ ਪਰਮਾਤਮਾ ਦਾ ਨਾਮ ਸੁਣ ਕੇ ਨਾਮ ਨੂੰ ਮੰਨਦੇ ਹਨ (ਜੀਵਨ-ਅਧਾਰ ਬਣਾ ਲੈਂਦੇ ਹਨ) ।੩।

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥ ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿਜਸੁ ਗਾਵੈ ਰਾਮ ॥ ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥ ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥੪॥੪॥ {ਪੰਨਾ ੫੪੦}**

**ਪਦ ਅਰਥ** :—ਪਉਣੁ—ਹਵਾ । ਬੈਸੰਤਰੋ—ਬੈਸੰਤਰੁ, ਅੱਗ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਵਣੁ—ਜੰਗਲ । ਤ੍ਰਿਣੁ—ਘਾਹ । ਸਭੁ—ਸਾਰਾ । ਆਕਾਰੁ—ਦਿੱਸਦਾ ਸੰਸਾਰ । ਮੁਖਿ—ਮੂੰਹ ਨਾਲ । ਨਾਨਕ—ਹੇ ਨਾਨਕ ! ਤੇ—(ਬਹੁ-ਵਚਨ) ਉਹ ਬੰਦੇ । ਦਰਿ—ਦਰ ਉਤੇ । ਪੈਨ੍ਹਾਇਆ—(ਸਿਰੋਪਾ) ਪਹਿਨਾਏ ਜਾਂਦੇ ਹਨ, ਸਤਕਾਰੇ ਜਾਂਦੇ ਹਨ । ਜੋ—ਜੋ ਜੋ, ਜੇਹੜਾ ਜੇਹੜਾ । ਭਗਤਿ ਮਨੁ ਲਾਵੈ—ਭਗਤੀ ਵਿਚ ਮਨ ਜੋੜਦਾ ਹੈ ।੪।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਧਰਤੀ, ਪਾਤਾਲ, ਆਕਾਸ਼—ਹਰੇਕ ਹੀ ਪਰਮਾਤਮਾ ਦਾ ਨਾਮ ਸਿਮਰ ਰਿਹਾ ਹੈ । ਹੇ ਮੇਰੀ ਸੋਹਣੀ ਜਿੰਦੇ ! ਹਵਾ ਪਾਣੀ, ਅੱਗ—ਹਰੇਕ ਤੱਤ ਭੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾ ਰਿਹਾ ਹੈ । ਹੇ ਮੇਰੀ ਸੋਹਣੀ ਜਿੰਦੇ ! ਜੰਗਲ, ਘਾਹ, ਇਹ ਸਾਰਾ ਦਿੱਸਦਾ ਸੰਸਾਰ—ਆਪਣੇ ਮੂੰਹ ਨਾਲ ਹਰੇਕ ਹੀ ਪਰਮਾਤਮਾ ਦਾ ਨਾਮ ਜਪ ਰਿਹਾ ਹੈ । ਹੇ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜੇਹੜਾ ਜੇਹੜਾ ਜੀਵ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਭਗਤੀ ਵਿਚ ਆਪਣਾ ਮਨ ਜੋੜਦਾ ਹੈ, ਉਹ ਸਾਰੇ ਪਰਾਮਤਮਾ ਦੇ ਦਰ ਤੇ ਸਤਕਾਰੇ ਜਾਂਦੇ ਹਨ ।੪।੪।

**ਬਿਹਾਗੜਾ ਮਹਲਾ ੪ ॥ ਜਿਨ੍ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ ਤੇ ਮਨਮੁਖ ਮੂੜ ਇਆਣੇ ਰਾਮ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਅੰਤਿ ਗਏ ਪਛੁਤਾਣੇ ਰਾਮ ॥ ਹਰਿ ਦਰਗਹ ਢੋਈ ਨਾ ਲਹਨਿ੍ ਮੇਰੀ ਜਿੰਦੁੜੀਏ ਜੋ ਮਨਮੁਖ ਪਾਪਿ ਲੁਭਾਣੇ ਰਾਮ ॥ ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥੧॥ {ਪੰਨਾ ੫੪੦}**

**ਪਦ ਅਰਥ** :—ਚੇਤਿਓ—ਸਿਮਰਿਆ, ਚੇਤੇ ਕੀਤਾ । ਤੇ—{ਬਹੁ-ਵਚਨ} ਉਹ ਬੰਦੇ । ਮਨਮੁਖ—ਆਪਣੇ ਮਨ ਵਲ ਹੀ ਮੂੰਹ ਰੱਖਣ ਵਾਲੇ । ਮੂੜ—ਮੂਰਖ । ਮੋਹਿ—ਮੋਹ ਵਿਚ । ਸੇ—{ਬਹੁ-ਵਚਨ} ਉਹ । ਅੰਤਿ—ਅਖ਼ੀਰ ਵੇਲੇ । ਢੋਈ—ਆਸਰਾ, ਥਾਂ । ਲਹਨਿ੍—ਲੈਂਦੇ {ਬਹੁ-ਵਚਨ} । ਪਾਪਿ—ਪਾਪ ਵਿਚ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਉਬਰੇ—(ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੇ ਹਨ । ਨਾਮਿ—ਨਾਮ ਵਿਚ ।੧।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਜਿਨ੍ਹਾਂ ਮਨੁੱਖਾਂ ਨੇ (ਕਦੇ) ਪਰਮਾਤਮਾ ਦਾ ਨਾਮ ਚੇਤੇ ਨਹੀਂ ਕੀਤਾ, ਉਹ ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮੂਰਖ ਹਨ ਅੰਞਾਣ ਹਨ । ਹੇ ਮੇਰੀ ਸੋਹਣੀ ਜਿੰਦੇ ! ਜੇਹੜੇ ਮਨੁੱਖ ਮਾਇਆ ਦੇ ਮੋਹ ਵਿਚ ਆਪਣਾ ਮਨ ਜੋੜੀ ਰੱਖਦੇ ਹਨ ਉਹ ਅਖ਼ੀਰ ਵੇਲੇ (ਇਥੋਂ) ਹੱਥ ਮਲਦੇ ਜਾਂਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲੇ ਜੇਹੜੇ ਮਨੁੱਖ (ਸਦਾ) ਪਾਪ-ਕਰਮ ਵਿਚ ਫਸੇ ਰਹਿੰਦੇ ਹਨ ਉਹ ਪਰਮਾਤਮਾ ਦੀ ਦਰਗਾਹ ਵਿਚ ਆਸਰਾ ਪ੍ਰਾਪਤ ਨਹੀਂ ਕਰ ਸਕਦੇ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਗੁਰੂ ਨੂੰ ਮਿਲ ਕੇ (ਵਡ-ਭਾਗੀ ਮਨੁੱਖ ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੇ ਹਨ (ਕਿਉਂਕਿ ਉਹ) ਪਰਮਾਤਮਾ ਦਾ ਨਾਮ ਜਪ ਕੇ ਪਰਮਾਤਮਾ ਦੇ ਨਾਮ ਵਿਚ ਮਗਨ ਰਹਿੰਦੇ ਹਨ ।੧।

**ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥ ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥ ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥ ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਜਮ ਕੰਕਰੁ ਨੇੜਿ ਨ ਆਵੈ ਰਾਮ ॥੨॥ {ਪੰਨਾ ੫੪੦}**

**ਪਦ ਅਰਥ** :—ਸਭਿ—ਸਾਰੇ । ਜਾਇ—ਜਾ ਕੇ । ਕਉ—ਨੂੰ । ਕੀਜਈ—ਕਰਨੀ ਚਾਹੀਦੀ । ਮਤੁ—ਮਤਾਂ, ਇਹ ਨਾਹ ਹੋਵੇ । ਕਿ ਜਾਪੈ—ਕੀਹ ਪਤਾ ਹੈ ? ਕਿ—ਜਾਂ । ਮੂਰਤੁ, ਮੁਹਤੁ—ਮਹੂਰਤ, ਸਮਾ । ਸਫਲੁ—ਫਲ ਦੇਣ ਵਾਲਾ, ਭਾਗਾਂ ਵਾਲਾ । ਜਿਤੁ—ਜਿਸ (ਸਮੇ) ਵਿਚ । ਚਿਤਿ—ਚਿੱਤ ਵਿਚ । ਕੰਕਰੁ—{ਕਿਂਕਰ} ਦਾਸ, ਸੇਵਕ । ਜਮ ਕੰਕਰੁ—ਜਮ ਦਾ ਦਾਸ, ਜਮਦੂਤ ।੨।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! (ਆਖ—) ਹੇ ਭਾਈ ! ਸਾਰੇ ਗੁਰੂ ਨੂੰ ਜਾ ਮਿਲੋ ਕਿਉਂਕਿ ਉਹ (ਗੁਰੂ) ਪਰਮਾਤਮਾ ਦਾ ਨਾਮ ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਦਾ ਨਾਮ ਜਪਦਿਆਂ ਰਤਾ ਭਰ ਭੀ ਦੇਰ ਨਹੀਂ ਕਰਨੀ ਚਾਹੀਦੀ । ਕੀਹ ਪਤਾ ਹੈ ! ਮਤਾਂ ਅਗਲਾ ਸਾਹ ਲਿਆ ਜਾਏ ਜਾਂ ਨਾਹ ਲਿਆ ਜਾਏ । ਹੇ ਮੇਰੀ ਸੋਹਣੀ ਜਿੰਦੇ ! ਉਹ ਵੇਲਾ ਭਾਗਾਂ ਵਾਲਾ ਹੈ, ਉਹ ਘੜੀ ਭਾਗਾਂ ਵਾਲੀ ਹੈ, ਉਹ ਸਮਾ ਭਾਗਾਂ ਵਾਲਾ ਹੈ, ਜਿਸ ਵੇਲੇ ਪਿਆਰਾ ਪਰਮਾਤਮਾ ਚਿੱਤ ਵਿਚ ਆ ਵੱਸਦਾ ਹੈ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ (ਹਰ ਵੇਲੇ) ਸਿਮਰਿਆ ਹੈ, ਜਮ ਦੂਤ ਉਸ ਦੇ ਨੇੜੇ ਨਹੀਂ ਢੁੱਕਦਾ (ਮੌਤ ਦਾ ਡਰ ਉਸ ਨੂੰ ਪੋਹ ਨਹੀਂ ਸਕਦਾ, ਉਸ ਨੂੰ ਆਤਮਕ ਮੌਤ ਨਹੀਂ ਆਉਂਦੀ) ।੨।

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ ਰਾਮ ॥ ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥ ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ ॥ ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥੩॥ {ਪੰਨਾ ੫੪੦-੫੪੧}**

**ਪਦ ਅਰਥ** :—ਵੇਖੈ—ਵੇਖਦਾ ਹੈ । ਸੁਣੈ—ਸੁਣਦਾ ਹੈ । ਜਿਨਿ—ਜਿਸ (ਮਨੁੱਖ) ਨੇ । ਕਮਤੇ—ਕਮਾਏ । ਅੰਤਰੁ ਹਿਰਦਾ—ਅੰਦਰਲਾ ਹਿਰਦਾ । ਤਿਨਿ—ਉਸ ਨੇ । ਜਨਿ—ਜਨ ਨੇ । ਤਿਨਿ ਜਨਿ—ਉਸ ਮਨੁੱਖ ਨੇ । ਸਭਿ—ਸਾਰੇ । ਨਾਮਿ—ਨਾਮ ਵਿਚ । ਪਤੀਜਿਆ—ਗਿੱਝ ਗਿਆ । ਮਾਰਨੁ—ਬੇਸ਼ਕ ਮਾਰਦੇ ਰਹਿਣ {ਹੁਕਮੀ ਭਵਿੱਖਤ, ਅੱਨ ਪੁਰਖ, ਬਹੁ-ਵਚਨ । ਲਫ਼ਜ਼ 'ਮਾਰਨਿ' ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ ਹੈ । ਇਸ ਦਾ ਅਰਥ ਹੈ 'ਮਾਰਦੇ ਹਨ'} । ਦੁਸਟ—(ਕਾਮਾਦਿਕ) ਵੈਰੀ । ਕੁਪਤੇ—ਕੁਪੱਤੇ, ਲੜਾਕੇ । ਨਾਨਕਿ—ਨਾਨਕ ਨੇ । ਜਿਨਿ—ਜਿਸ (ਗੁਰੂ) ਨੇ । ਆਣਿ—ਲਿਆ ਕੇ । ਸਭਿ—ਸਾਰੇ (ਦੁਸਟ ਕੁਪੱਤੇ) ।੩।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! (ਜੇਹੜੇ ਕੰਮ ਅਸੀ ਕਰਦੇ ਹਾਂ, ਜੇਹੜੇ ਬੋਲ ਅਸੀ ਬੋਲਦੇ ਹਾਂ) ਪਰਮਾਤਮਾ ਉਹ ਸਭ ਕੁਝ ਸਦਾ ਵੇਖਦਾ ਰਹਿੰਦਾ ਹੈ, ਤੇ, ਸੁਣਦਾ ਰਹਿੰਦਾ ਹੈ । ਜਿਸ ਮਨੁੱਖ ਨੇ (ਸਾਰੀ ਉਮਰ) ਪਾਪ ਕਮਾਏ ਹੁੰਦੇ ਹਨ, ਉਹ ਡਰਦਾ ਹੈ । (ਪਰ) ਹੇ ਮੇਰੀ ਸੋਹਣੀ ਜਿੰਦੇ ! ਜਿਸ (ਮਨੁੱਖ) ਦਾ ਅੰਦਰਲਾ ਹਿਰਦਾ ਪਵਿਤ੍ਰ ਹੈ, ਉਸ ਮਨੁੱਖ ਨੇ ਸਾਰੇ ਡਰ ਲਾਹ ਦਿੱਤੇ ਹੁੰਦੇ ਹਨ । ਜੇਹੜਾ ਮਨੁੱਖ ਨਿਰਭਉ ਪਰਮਾਤਮਾ ਦੇ ਨਾਮ ਵਿਚ ਗਿੱਝ ਜਾਂਦਾ ਹੈ, (ਕਾਮਾਦਿਕ) ਸਾਰੇ ਕੁਪੱਤੇ ਵੈਰੀ ਬੇਸ਼ਕ ਪਏ ਝਖਾਂ ਮਾਰਨ (ਉਸ ਮਨੁੱਖ ਦਾ ਕੁਝ ਵਿਗਾੜ ਨਹੀਂ ਸਕਦੇ) । ਹੇ ਮੇਰੀ ਸੋਹਣੀ ਜਿੰਦੇ ! ਨਾਨਕ ਨੇ ਉਸ ਪੂਰੇ ਗੁਰੂ ਦੀ ਸਰਨ ਲਈ ਹੈ ਜਿਸ ਨੇ ਸਾਰੇ (ਕੁਪੱਤੇ ਦੁਸ਼ਟ, ਸਰਨ ਆਏ ਮਨੁੱਖ ਦੇ) ਪੈਰਾਂ ਵਿਚ ਲਿਆ ਕੇ ਰੱਖ ਦਿੱਤੇ ਹਨ ।੩।

**ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ ਜੋ ਸਭ ਦੂ ਸਾਹਿਬੁ ਵਡਾ ਰਾਮ ॥ ਜਿਨੀ੍ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ ਤਿਨਾ੍ ਨਾਹੀ ਕਿਸੈ ਦੀ ਕਿਛੁ ਚਡਾ ਰਾਮ ॥ ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥ ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥੪॥੫॥ {ਪੰਨਾ ੫੪੧}**

**ਪਦ ਅਰਥ** :—ਸੇਵੀਐ—ਸੇਵਾ-ਭਗਤੀ ਕਰਨੀ ਚਾਹੀਦੀ ਹੈ । ਸਭ ਦੂ—ਸਭ ਤੋਂ । ਸਾਹਿਬੁ—ਮਾਲਕ । ਇਕ ਮਨਿ—ਇਕ ਮਨ ਨਾਲ, ਸੁਰਤਿ ਜੋੜ ਕੇ । ਚਡਾ—ਮੁਥਾਜੀ । ਗੁਰ ਸੇਵਿਐ—ਜੇ ਗੁਰੂ ਦੀ ਸੇਵਾ ਕੀਤੀ ਜਾਏ {ਲਫ਼ਜ਼ 'ਸੇਵੀਐ' ਅਤੇ 'ਸੇਵਿਐ' ਦਾ ਫ਼ਰਕ ਚੇਤੇ ਰੱਖੋ} । ਹਰਿ ਮਹਲੁ—ਪਰਮਾਤਮਾ ਦਾ ਘਰ, ਪਰਮਾਤਮਾ ਦੀ ਹਜ਼ੂਰੀ । ਸਭਿ—ਸਾਰੇ । ਘੰਡਾ—ਚਾਲਾਕ, ਕੁਪੱਤੇ । ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉਤੇ । ਲਿਖਿ ਛਡਾ—ਲਿਖ ਰੱਖਿਆ ਹੈ ।੪।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਸਦਾ ਉਸ ਪਰਮਾਤਮਾ ਦੀ ਸੇਵਾ-ਭਗਤੀ ਕਰਨੀ ਚਾਹੀਦੀ ਹੈ ਜੇਹੜਾ ਸਭ ਤੋਂ ਵੱਡਾ ਮਾਲਕ ਹੈ । ਜਿਨ੍ਹਾਂ ਮਨੁੱਖਾਂ ਨੇ ਸੁਰਤਿ ਜੋੜ ਕੇ ਇਕ ਪਰਮਾਤਮਾ ਦਾ ਸਿਮਰਨ ਕੀਤਾ ਉਹਨਾਂ ਨੂੰ ਕਿਸੇ ਦੀ ਕੋਈ ਮੁਥਾਜੀ ਨਹੀਂ ਰਹਿ ਜਾਂਦੀ । ਹੇ ਮੇਰੀ ਸੋਹਣੀ ਜਿੰਦੇ ! ਗੁਰੂ ਦੀ ਸਰਨ ਪਿਆਂ ਪਰਮਾਤਮਾ ਦਾ ਦਰ ਪ੍ਰਾਪਤ ਹੋ ਜਾਂਦਾ ਹੈ, (ਫਿਰ) ਸਾਰੇ ਹੀ ਚਾਲਾਕ ਨਿੰਦਕ ਪਏ ਜ਼ੋਰ ਲਾਣ (ਉਸ ਦਾ ਕੁਝ ਵਿਗਾੜ ਨਹੀਂ ਸਕਦੇ) । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! (ਉਹਨਾਂ ਮਨੁੱਖਾਂ ਨੇ ਹੀ) ਪਰਮਾਤਮਾ ਦਾ ਨਾਮ ਸਿਮਰਿਆ ਹੈ (ਜਿਨ੍ਹਾਂ ਦੇ) ਮੱਥੇ ਉੱਤੇ ਪਰਮਾਤਮਾ ਨੇ ਧੁਰ ਦਰਗਾਹ ਤੋਂ (ਸਿਮਰਨ ਦਾ) ਲੇਖ ਲਿਖ ਰੱਖਿਆ ਹੈ ।੪।੫।

**ਬਿਹਾਗੜਾ ਮਹਲਾ ੪ ॥ ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭ ਤੂੰ ਜਾਣਹਿ ਜੋ ਜੀਇ ਕਮਾਈਐ ਰਾਮ ॥ ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ ਸਭ ਵੇਖੈ ਮਨਿ ਮੁਕਰਾਈਐ ਰਾਮ ॥ ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ ਸਭ ਬਿਰਥੀ ਘਾਲ ਗਵਾਈਐ ਰਾਮ ॥ ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ ਹਰਿ ਹਾਜਰੁ ਨਦਰੀ ਆਈਐ ਰਾਮ ॥੧॥ {ਪੰਨਾ ੫੪੧}**

**ਪਦ ਅਰਥ** :—ਸਭਿ—ਸਾਰੇ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਪ੍ਰਭ—ਹੇ ਪ੍ਰਭੂ ! ਜੀਇ—ਜੀ ਵਿਚ, ਮਨ ਵਿਚ । ਕਮਾਈਐ—ਕਮਾਈਦਾ ਹੈ । ਮਨਿ—ਮਨ ਵਿਚ । ਮੁਕਰਾਈਐ—ਮੁੱਕਰ ਜਾਈਦਾ ਹੈ । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ । ਘਾਲ—ਮੇਹਨਤ । ਗਵਾਈਐ—ਗਵਾਚ ਜਾਂਦੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਹਾਜਰੁ—ਪਰਤੱਖ, ਹਰ ਥਾਂ ਵੱਸਦਾ । ਆਈਐ—ਆ ਜਾਂਦਾ ਹੈ ।੧।

**ਅਰਥ** :—ਹੇ ਮੇਰੇ ਹਰੀ ! ਹੇ ਮੇਰੇ ਪ੍ਰਭੂ (ਸ੍ਰਿਸ਼ਟੀ ਦੇ) ਸਾਰੇ ਜੀਵ ਤੇਰੇ (ਹੀ ਪੈਦਾ ਕੀਤੇ ਹੋਏ) ਹਨ, ਤੂੰ (ਸਭ ਜੀਵਾਂ ਵਿਚ) ਮੌਜੂਦ ਹੈਂ, ਜੋ ਕੁਝ (ਜੀਵਾਂ ਦੇ) ਜੀ ਵਿਚ ਚਿਤਾਰਿਆ ਜਾਂਦਾ ਹੈ ਤੂੰ (ਉਹ ਸਭ ਕੁਝ) ਜਾਣਦਾ ਹੈਂ । ਹੇ ਮੇਰੀ ਸੋਹਣੀ ਜਿੰਦੇ ! ਪਰਮਾਤਮਾ ਸਾਡੇ ਅੰਦਰ ਬਾਹਰ (ਹਰ ਥਾਂ ਸਾਡੇ) ਨਾਲ ਹੈ, ਜੋ ਕੁਝ ਸਾਡੇ ਮਨ ਵਿਚ ਹੁੰਦਾ ਹੈ ਉਹ ਸਭ ਵੇਖਦਾ ਹੈ, (ਪਰ ਫਿਰ ਭੀ) ਮੁਕਰ ਜਾਈਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਨੂੰ ਪਰਮਾਤਮਾ ਕਿਤੇ ਦੂਰ ਵੱਸਦਾ ਜਾਪਦਾ ਹੈ, ਉਹਨਾਂ ਦੀ ਕੀਤੀ ਹੋਈ ਮੇਹਨਤ ਵਿਅਰਥ ਚਲੀ ਜਾਂਦੀ ਹੈ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ ਉਹਨਾਂ ਨੂੰ ਪਰਮਾਤਮਾ ਹਰ ਥਾਂ ਵੱਸਦਾ ਦਿੱਸਦਾ ਹੈ ।੧।

**ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥ ਸੇ ਹਰਿ ਦਰਗਹ ਪੈਨ੍ਹਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ ॥ ਤਿਨ੍ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥ ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ ਰਾਮ ॥੨॥ {ਪੰਨਾ ੫੪੧}**

**ਪਦ ਅਰਥ** :—ਸੇ—{ਬਹੁ-ਵਚਨ} ਉਹ । ਮਨਿ—ਮਨ ਵਿਚ । ਭਾਣੈ—ਪਸੰਦ ਆ ਗਏ । ਪੈਨ੍ਹਾਇਆ—ਸਿਰੋਪਾ ਦਿੱਤਾ ਜਾਂਦਾ ਹੈ, ਸਤਕਾਰੇ ਜਾਂਦੇ ਹਨ । ਅਹਿ—ਦਿਨ । ਨਿਸਿ—ਰਾਤ । ਸਾਚਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੰਗੇ ਜਾਂਦੇ ਹਨ । ਨੀਸਾਣੇ—(ਮੱਥੇ ਉਤੇ) ਨਿਸ਼ਾਨ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਅਘਾਣੇ—ਤ੍ਰਿਸਨਾ ਵਲੋਂ ਰੱਜੇ ਰਹੀਦਾ ਹੈ ।੨।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਉਹ ਮਨੁੱਖ (ਅਸਲ) ਭਗਤ ਹਨ (ਅਸਲ) ਸੇਵਕ ਹਨ ਜੋ ਪਿਆਰੇ ਪਰਮਾਤਮਾ ਦੇ ਮਨ ਵਿਚ ਚੰਗੇ ਲੱਗਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਉਹ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਸਤਕਾਰੇ ਜਾਂਦੇ ਹਨ, ਉਹ ਦਿਨ ਰਾਤ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦੇ ਹਨ । ਹੇ ਮੇਰੀ ਸੋਹਣੀ ਜਿੰਦੇ ! ਉਹਨਾਂ ਦੀ ਸੰਗਤਿ ਵਿਚ ਰਿਹਾਂ (ਮਨ ਤੋਂ ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ ਉਹ ਸਦਾ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ । ਉਹਨਾਂ ਦੇ ਮੱਥੇ ਉੱਤੇ ਪ੍ਰਭੂ ਦੀ ਮੇਹਰ ਦੀ ਨਿਗਾਹ ਦਾ ਨਿਸ਼ਾਨ ਹੁੰਦਾ ਹੈ । ਹੇ ਮੇਰੀ ਸੋਹਣੀ ਜਿੰਦੇ ! (ਆਖ—) ਹੇ ਪ੍ਰਭੂ ! ਨਾਨਕ ਦੀ ਇਹ ਅਰਜ਼ੋਈ ਹੈ (ਕਿ ਨਾਨਕ ਗੁਰੂ ਦੀ ਸੰਗਤਿ ਵਿਚ ਟਿਕਿਆ ਰਹੇ) ਗੁਰੂ ਦੀ ਸੰਗਤਿ ਵਿਚ ਰਿਹਾਂ (ਮਾਇਆ ਦੀ ਤ੍ਰਿਸਨਾ ਵਲੋਂ) ਰੱਜੇ ਰਹੀਦਾ ਹੈ ।੨।

**ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥ ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ ਤਿਸੁ ਮਨਿ ਨਾਮੁ ਵਸਾਏ ਰਾਮ ॥ ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥ ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥੩॥ {ਪੰਨਾ ੫੪੧}**

**ਪਦ ਅਰਥ** :—ਰਸਨਾ—ਜੀਭ । ਗੋਬਿੰਦੋ—ਗੋਬਿੰਦੁ । ਤ੍ਰਿਸਨਾ—ਮਾਇਆ ਦੀ ਤ੍ਰੇਹ । ਮਨਿ—ਮਨ ਵਿਚ । ਭੇਟੇ—ਮਿਲਦਾ ਹੈ । ਨਿਧਿ—ਖ਼ਜ਼ਾਨਾ । ਪਏ—ਲੱਭ ਲੈਂਦਾ ਹੈ ।੩।

ਅਰਥ :— ਹੇ ਮੇਰੀ ਸੋਹਣੀ ਜਿੰਦੇ ! (ਆਖ—) ਹੇ ਮੇਰੀ ਜੀਭ ! ਪਰਮਾਤਮਾ ਦਾ ਨਾਮ ਜਪਿਆ ਕਰ, ਹਰਿ-ਨਾਮ ਜਪ ਜਪ ਕੇ ਮਾਇਆ ਦਾ ਲਾਲਚ ਦੂਰ ਹੋ ਜਾਂਦਾ ਹੈ । ਹੇ ਮੇਰੀ ਸੋਹਣੀ ਜਿੰਦੇ ! ਜਿਸ ਮਨੁੱਖ ਉਤੇ ਪਰਮਾਤਮਾ ਕਿਰਪਾ ਕਰਦਾ ਹੈ, ਉਸ ਦੇ ਮਨ ਵਿਚ ਆਪਣਾ ਨਾਮ ਵਸਾ ਦੇਂਦਾ ਹੈ, ਜਿਸ ਮਨੁੱਖ ਨੂੰ ਪੂਰਾ ਗੁਰੂ

ਮਿਲ ਪੈਂਦਾ ਹੈ, ਉਹ ਪ੍ਰਭੂ ਦਾ ਨਾਮ-ਧਨ ਨਾਮ-ਖ਼ਜ਼ਾਨਾ ਲੱਭ ਲੈਂਦਾ ਹੈ । ਹੇ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਜਿਸ ਮਨੁੱਖ ਨੂੰ ਵੱਡੇ ਭਾਗਾਂ ਨਾਲ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ ਉਹ (ਸਦਾ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ ।੩।

**ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ ॥ ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ ਰਾਮ ॥ ਸਰਬ ਜੀਆ ਪ੍ਰਤਿਪਾਲਦਾ ਮੇਰੀ ਜਿੰਦੁੜੀਏ ਜਿਉ ਬਾਲਕ ਪਿਤ ਮਾਤਾ ਰਾਮ ॥ ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ ॥੪॥ ੬॥ਛਕਾ ੧॥ {ਪੰਨਾ ੫੪੧}**

**ਪਦ ਅਰਥ** :—ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਬਿਧਾਤਾ—ਸਿਰਜਣਹਾਰ, ਪੈਦਾ ਕਰਨ ਵਾਲਾ । ਸਹਸ—ਹਜ਼ਾਰਾਂ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਜਾਤਾ—ਸਾਂਝ ਪੈਂਦੀ ਹੈ ।੪।

**ਅਰਥ** :—ਹੇ ਮੇਰੀ ਸੋਹਣੀ ਜਿੰਦੇ ! ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਪ੍ਰਭੂ ਪਰਮਾਤਮਾ ਹਰੇਕ ਥਾਂ ਵਿਚ ਵੱਸ ਰਿਹਾ ਹੈ, ਉਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਹ ਸਿਰਜਣਹਾਰ ਕਰਤਾਰ ਸਭ ਘਟਾਂ ਵਿਚ ਵਿਆਪਕ ਹੈ । ਜਿਵੇਂ ਮਾਪੇ ਆਪਣੇ ਬੱਚਿਆਂ ਨੂੰ ਪਾਲਦੇ ਹਨ, ਤਿਵੇਂ ਪਰਮਾਤਮਾ ਸਾਰੇ ਜੀਵਾਂ ਨੂੰ ਪਾਲਦਾ ਹੈ । ਹੇ ਦਾਸ ਨਾਨਕ ! (ਆਖ—) ਹੇ ਮੇਰੀ ਸੋਹਣੀ ਜਿੰਦੇ ! ਹਜ਼ਾਰਾਂ ਚਤੁਰਾਈਆਂ ਨਾਲ ਉਹ ਪਰਮਾਤਮਾ ਨਹੀਂ ਮਿਲ ਸਕਦਾ, ਗੁਰੂ ਦੀ ਸਰਨ ਪਿਆਂ ਉਸ ਨਾਲ ਡੂੰਘੀ ਸਾਂਝ ਪੈ ਜਾਂਦੀ ਹੈ ।੪।੬। ਛਕਾ ੧ ।

**ਬਿਹਾਗੜਾ ਮਹਲਾ ੫ ਛੰਤ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ ॥ ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥ ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ॥ ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥ ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ ॥ ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ ॥੧॥ {ਪੰਨਾ ੫੪੧-੫੪੨}**

**ਪਦ ਅਰਥ** :—ਅਚੰਭਉ—ਅਚਰਜ ਤਮਾਸ਼ਾ । ਲਾਲ—ਹੇ ਪਿਆਰੇ ! ਧਰਮ ਨਿਆਏ—ਧਰਮ ਨਿਆਇ, ਧਰਮ ਅਤੇ ਨਿਆਉ ਅਨੁਸਾਰ । ਰੰਗੁ—ਰੰਗ-ਭੂਮੀ ਜਿਥੇ ਨਟ ਆ ਕੇ ਆਪਣਾ ਖੇਲ ਵਿਖਾਂਦੇ ਹਨ । ਅਖਾੜਾ—ਪਿੜ । ਪਾਇਓਨੁ—ਉਸ ਨੇ ਬਣਾ ਦਿੱਤਾ ਹੈ । ਆਵਣੁ ਜਾਣੁ—ਜੰਮਣਾ ਤੇ ਮਰਨਾ । ਸਬਾਏ—ਸਾਰੇ ਜੀਵਾਂ ਨੂੰ । ਤਿਨਹਿ—ਉਸ (ਪਰਮਾਤਮਾ) ਨੇ ਹੀ । ਜਿਨਿ—ਜਿਸ ਨੇ । ਮੇਦਨਿ—ਧਰਤੀ, ਸ੍ਰਿਸ਼ਟੀ । ਸਿਰਜੀਆ—ਪੈਦਾ ਕੀਤੀ ਹੈ । ਮੇਲਿ—ਮਿਲਾ ਕੇ । ਮਹਲਿ—ਮਹਲ ਵਿਚ, ਹਜ਼ੂਰੀ ਵਿਚ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਭਰਮਿ—ਭਟਕਣਾ ਵਿਚ ਪੈ ਕੇ । ਤੂੰ ਹੈ—ਤੂੰ ਹੀ । ਸਚੁ—ਅਟੱਲ ਨਿਯਮ । ਵਰਤੈ—ਕਾਰ-ਵਿਹਾਰ ਚਲਾਂਦਾ ਹੈ ।੧।

**ਅਰਥ** :—ਹੇ ਮੇਰੇ ਪਿਆਰੇ ! ਮੈਂ ਪਰਮਾਤਮਾ ਦਾ ਇਕ ਅਚਰਜ ਤਮਾਸ਼ਾ ਵੇਖਿਆ ਹੈ ਕਿ ਉਹ ਜੋ ਕੁਝ ਕਰਦਾ ਹੈ ਧਰਮ ਅਨੁਸਾਰ ਕਰਦਾ ਹੈ, ਨਿਆਂ ਅਨੁਸਾਰ ਕਰਦਾ ਹੈ । ਹੇ ਮੇਰੇ ਪਿਆਰੇ ! (ਇਹ ਜਗਤ) ਉਸ ਪਰਮਾਤਮਾ ਨੇ ਇਕ ਪਿੜ ਬਣਾ ਦਿੱਤਾ ਹੈ ਇਕ ਰੰਗ-ਭੂਮੀ ਰਚ ਦਿੱਤੀ ਹੈ ਜਿਸ ਵਿਚ ਸਾਰੇ (ਨਟਾਂ ਲਈ, ਪਹਿਲਵਾਨਾਂ ਲਈ) ਜੰਮਣਾ ਮਰਨਾ (ਭੀ ਨਿਯਤ ਕਰ ਦਿੱਤਾ ਹੈ) । (ਜਗਤ ਵਿਚ ਜੀਵਾਂ ਦਾ) ਜੰਮਣਾ ਮਰਨਾ

ਉਸੇ ਪਰਮਾਤਮਾ ਨੇ ਬਣਾਇਆ ਹੈ ਜਿਸ ਨੇ ਇਹ ਜਗਤ ਪੈਦਾ ਕੀਤਾ ਹੈ । ਕਈ ਜੀਵਾਂ ਨੂੰ ਗੁਰੂ ਮਿਲਾ ਕੇ ਪ੍ਰਭੂ ਆਪਣੀ ਹਜ਼ੂਰੀ ਵਿਚ ਟਿਕਾ ਲੈਂਦਾ ਹੈ, ਤੇ, ਕਈ ਜੀਵ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਫਿਰਦੇ ਹਨ ।

ਹੇ ਪ੍ਰਭੂ ! ਆਪਣੇ (ਗੁਣਾਂ ਦਾ) ਅੰਤ ਤੂੰ ਆਪ ਹੀ ਜਾਣਦਾ ਹੈਂ, ਤੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈਂ । ਹੇ ਸੰਤ ਜਨੋ ! ਸੁਣੋ, ਨਾਨਕ ਇਕ ਅਟੱਲ ਨਿਯਮ ਦੱਸਦਾ ਹੈ (ਕਿ) ਪਰਮਾਤਮਾ ਧਰਮ ਅਨੁਸਾਰ ਨਿਆਂ ਅਨੁਸਾਰ ਦੁਨੀਆ ਦੀ ਕਾਰ ਚਲਾ ਰਿਹਾ ਹੈ ।੧।

**ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥ ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ ॥ ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥ ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਹਾ ਰੈਣਿ ਦਿਨੁ ਲਿਵ ਲਾਈਐ ॥ ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ ॥ ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥੨॥ {ਪੰਨਾ ੫੪੨}**

**ਪਦ ਅਰਥ** :—ਅਰਾਧੇ—ਆਰਾਧਦਾ ਹੈ । ਕਰਿ ਪੂਰਾ—ਅਭੁੱਲ ਮੰਨ ਕੇ । ਮਾਰਗੁ—ਰਸਤਾ । ਸਾਧੇ—ਸਾਧਦਾ ਹੈ, ਚੰਗਾ ਬਣਾ ਲੈਂਦਾ ਹੈ । ਬਿਖੜਾ—ਔਖਾ । ਸਾਧਿ—ਸਾਧ ਕੇ । ਗੁਰਮੁਖਿ—ਗੁਰੂ ਦੀ ਰਾਹੀਂ । ਪਾਈਐ—ਪ੍ਰਾਪਤ ਕਰ ਲਈਦੀ ਹੈ । ਬਿਧਾਤੈ—ਕਰਤਾਰ ਨੇ । ਧੁਰਹੁ—ਆਪਣੀ ਹਜ਼ੂਰੀ ਤੋਂ । ਰੈਣਿ—ਰਾਤ । ਲਿਵ—ਲਗਨ । ਸੰਗਿ ਸਾਧੇ—ਸਾਧੂ-ਗੁਰੂ ਦੀ ਸੰਗਤਿ ਵਿਚ । ਮੁਕਤੁ—ਵਿਕਾਰਾਂ ਤੋਂ ਆਜ਼ਾਦ । ਅਰਾਧੇ—ਅਰਾਧਿ, ਆਰਾਧ ਕੇ ।੨।

**ਅਰਥ** :—ਹੇ ਮੇਰੇ ਪਿਆਰੇ ! (ਆਖ—) ਹੇ ਸੰਤ-ਜਨ ਸਹੇਲੀਹੋ ! ਆਓ, ਰਲ ਕੇ ਸੰਤ-ਸੰਗ ਵਿਚ ਬੈਠੋ, (ਜੇਹੜਾ ਮਨੁੱਖ ਸਤਸੰਗੀਆਂ ਵਿਚ ਮਿਲ ਕੇ ਬੈਠਦਾ ਹੈ ਉਹ) ਪਰਮਾਤਮਾ ਦਾ ਨਾਮ ਸਦਾ ਸਿਮਰਦਾ ਹੈ । ਹੇ ਮੇਰੇ ਪਿਆਰੇ ! ਗੁਰੂ ਨੂੰ ਅਭੁੱਲ ਮੰਨ ਕੇ ਗੁਰੂ ਦੀ ਸਰਨ ਪਵੋ (ਜੇਹੜਾ ਇਸ ਤਰ੍ਹਾਂ ਗੁਰੂ ਦੀ ਸਰਨ ਪੈਂਦਾ ਹੈ ਉਹ) ਜਮ ਦੇ ਰਸਤੇ ਨੂੰ (ਆਤਮਕ ਮੌਤ ਲਿਆਉਣ ਵਾਲੇ ਜੀਵਨ-ਰਾਹ ਨੂੰ) ਚੰਗਾ ਬਣਾ ਲੈਂਦਾ ਹੈ । ਗੁਰੂ ਦੀ ਸਰਨ ਪੈ ਕੇ ਔਖੇ ਜੀਵਨ-ਰਾਹ ਨੂੰ ਸੋਹਣਾ ਬਣਾ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਸੋਭਾ ਖੱਟ ਸਕੀਦੀ ਹੈ । (ਪਰ) ਜਿਨ੍ਹਾਂ ਮਨੁੱਖਾਂ ਦੇ ਮੱਥੇ ਤੇ ਆਪਣੀ ਹਜ਼ੂਰੀ ਤੋਂ ਕਰਤਾਰ ਨੇ (ਭਗਤੀ ਦਾ ਲੇਖ) ਲਿਖ ਦਿੱਤਾ ਹੈ, ਉਹਨਾਂ ਮਨੁੱਖਾਂ ਦੀ ਸੁਰਤਿ ਦਿਨ ਰਾਤ (ਪ੍ਰਭੂ-ਚਰਨਾਂ ਵਿਚ) ਲਗੀ ਰਹਿੰਦੀ ਹੈ । ਜਦੋਂ ਮਨੁੱਖ ਗੁਰੂ ਦੀ ਸੰਗਤਿ ਵਿਚ ਮਿਲਦਾ ਹੈ ਤਦੋਂ ਉਸ ਦੇ ਅੰਦਰੋਂ ਹਉਮੈ ਮਮਤਾ (ਅਪਣੱਤ) ਦੂਰ ਹੋ ਜਾਂਦੀ ਹੈ, ਮੋਹ ਮੁੱਕ ਜਾਂਦਾ ਹੈ । ਦਾਸ ਨਾਨਕ ਆਖਦਾ ਹੈ ਕਿ ਸਦਾ ਪਰਮਾਤਮਾ ਦਾ ਨਾਮ ਸਿਮਰ ਕੇ ਮਨੁੱਖ (ਹਉਮੈ ਮਮਤਾ ਮੋਹ ਆਦਿਕ ਦੇ ਪ੍ਰਭਾਵ ਤੋਂ) ਸੁਤੰਤਰ ਹੋ ਜਾਂਦਾ ਹੈ ।੨।

**ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ॥ ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥ ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ ॥ ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ॥ ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ ॥ ਜਨੁ ਕਹੈ ਨਾਨਕੁ ਮਿਲਿ ਸਾਧ ਸੰਗਤਿ ਹਰਿ ਹਰਿ ਨਾਮੁ ਪੂਜੇਹਾ ॥੩॥ {ਪੰਨਾ ੫੪੨}**

**ਪਦ ਅਰਥ** :—ਕਰ—ਹੱਥ {ਬਹੁ-ਵਚਨ} । ਹੋਇ—ਹੋ ਕੇ । ਪੁਰਖੁ—ਸਰਬ-ਵਿਆਪਕ । ਬਹੁ ਬਿਧਿ—ਕਈ ਕਿਸਮਾਂ ਦੀਆਂ । ਖੋਜੀਆ—ਖੋਜੀਆਂ, ਮੈਂ ਭਾਲ ਵੇਖੀਆਂ ਹਨ । ਅਰਪੇਹਾ—ਭੇਟਾ ਕਰੀਏ । ਕੇਰਾ—ਦਾ । ਕੋ—ਕੋਈ ਮਨੁੱਖ । ਕਿਆ ਪੂਜ—ਕੇਹੜੀ ਸ਼ੈ ਭੇਟਾ ਵਜੋਂ । ਅੰਕਿ—ਅੰਕ ਵਿਚ, ਗੋਦ ਵਿਚ । ਸਮਾਏ—ਲੀਨ ਹੋ ਜਾਂਦਾ ਹੈ । ਮਸਤਕਿ—ਮੱਥੇ ਉੱਤੇ । ਸਨੇਹਾ—ਪਿਆਰ । ਮਿਲਿ—ਮਿਲ ਕੇ । ਪੂਜੇਹਾ—ਪੂਜੀਏ ।੩।

**ਅਰਥ** :—ਹੇ ਮੇਰੇ ਪਿਆਰੇ ! (ਆਖ—) ਹੇ ਸੰਤ ਜਨੋ ! (ਸਾਧ ਸੰਗਤਿ ਵਿਚ) ਇਕੱਠੇ ਹੋ ਕੇ ਪਰਮਾਤਮਾ ਅੱਗੇ ਦੋਵੇਂ ਹੱਥ ਜੋੜਿਆ ਕਰੋ, ਤੇ, ਉਸ ਨਾਸ-ਰਹਿਤ ਸਰਬ-ਵਿਆਪਕ ਪਰਮਾਤਮਾ ਦੀ ਭਗਤੀ ਕਰਿਆ ਕਰੋ । ਹੇ ਮੇਰੇ ਪਿਆਰੇ ! ਮੈਂ ਹੋਰ ਕਈ ਕਿਸਮਾਂ ਦੀ ਪੂਜਾ-ਭੇਟਾ ਭਾਲ ਵੇਖੀ ਹੈ (ਪਰ ਸਭ ਤੋਂ ਸ੍ਰੇਸ਼ਟ ਪੂਜਾ ਇਹ ਹੈ ਕਿ) ਆਪਣਾ ਇਹ ਮਨ ਇਹ ਸਰੀਰ ਸਭ ਭੇਟਾ ਕਰ ਦੇਣਾ ਚਾਹੀਦਾ ਹੈ । (ਫਿਰ ਭੀ, ਮਾਣ ਕਾਹਦਾ ?) ਇਹ ਮਨ, ਇਹ ਸਰੀਰ, ਇਹ ਧਨ ਸਭ ਪਰਮਾਤਮਾ ਦਾ ਦਿੱਤਾ ਹੋਇਆ ਹੈ, (ਸੋ,) ਕੋਈ ਮਨੁੱਖ (ਆਪਣੀ ਮਲਕੀਅਤ ਦੀ) ਕੇਹੜੀ ਚੀਜ਼ ਭੇਟਾ ਕਰ ਸਕਦਾ ਹੈ ? ਜਿਸ ਮਨੁੱਖ ਉੱਤੇ ਪ੍ਰਭੂ-ਮਾਲਕ ਕਿਰਪਾਲ ਹੁੰਦਾ ਹੈ ਦਇਆਵਾਨ ਹੁੰਦਾ ਹੈ ਉਹ ਉਸ ਪਰਮਾਤਮਾ ਦੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ (ਬੱਸ ! ਇਹੀ ਹੈ ਭੇਟਾ ਤੇ ਪੂਜਾ) । ਜਿਸ ਮਨੁੱਖ ਦੇ ਮੱਥੇ ਉੱਤੇ ਭਾਗ ਜਾਗ ਪੈਂਦਾ ਹੈ, ਉਸ ਦਾ ਆਪਣੇ ਗੁਰੂ ਨਾਲ ਪਿਆਰ ਬਣ ਜਾਂਦਾ ਹੈ । ਦਾਸ ਨਾਨਕ ਆਖਦਾ ਹੈ—(ਹੇ ਸੰਤ ਜਨੋ !) ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ ।੩।

**ਦਹਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ ॥ ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥ ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥ ਮਿਟਿਆ ਅਧੇ.ਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ॥ ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥ ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ ॥੪॥੧॥ {ਪੰਨਾ ੫੪੨}**

**ਪਦ ਅਰਥ** :—ਦਹਦਿਸ—ਦਸੀਂ ਪਾਸੀਂ । ਪਾਇਅੜਾ—ਲੱਭ ਲਿਆ । ਘਰਿ—ਹਿਰਦੇ-ਘਰ ਵਿਚ । ਆਏ—ਆਇ, ਆ ਕੇ । ਹਰਿ ਮੰਦਰੁ—ਹਰੀ ਨੇ ਆਪਣੇ ਰਹਿਣ ਲਈ ਘਰ । ਸਰਬੇ—ਸਭ ਜੀਵਾਂ ਵਿਚ । ਗੁਰਮੁਖਿ—ਗੁਰੂ ਦੀ ਰਾਹੀਂ । ਅਧੇਰਾ—ਹਨੇਰਾ । ਨਾਠਾ—ਨੱਠ ਗਿਆ । ਅਮਿਉ—ਅੰਮ੍ਰਿਤੁ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਠਾਏ—ਠਾਈਂ, ਥਾਈਂ । ਸਤਿਗੁਰਿ—ਗੁਰੂ ਨੇ ।੪।

**ਅਰਥ** :—ਹੇ ਮੇਰੇ ਪਿਆਰੇ ! (ਪਰਮਾਤਮਾ ਨੂੰ ਲੱਭਣ ਵਾਸਤੇ) ਅਸੀ ਦਸੀਂ ਪਾਸੀਂ ਭਾਲ ਕਰਦੇ ਫਿਰੇ, ਪਰ ਉਸ ਪਰਮਾਤਮਾ ਨੂੰ ਹੁਣ ਹਿਰਦੇ-ਘਰ ਵਿਚ ਹੀ ਆ ਕੇ ਲੱਭ ਲਿਆ ਹੈ । ਹੇ ਮੇਰੇ ਪਿਆਰੇ ! (ਇਸ ਮਨੁੱਖਾ ਸਰੀਰ ਨੂੰ) ਪਰਮਾਤਮਾ ਨੇ ਆਪਣੇ ਰਹਿਣ ਲਈ ਘਰ ਬਣਾਇਆ ਹੋਇਆ ਹੈ, ਪਰਮਾਤਮਾ ਇਸ (ਸਰੀਰ-ਘਰ) ਵਿਚ ਟਿਕਿਆ ਰਹਿੰਦਾ ਹੈ । ਮਾਲਕ-ਪ੍ਰਭੂ ਆਪ ਹੀ ਸਾਰੇ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ, ਪਰ ਉਸ ਦੀ ਇਸ ਹੋਂਦ ਦਾ ਪਰਕਾਸ਼ ਗੁਰੂ ਦੀ ਸਰਨ ਪਿਆਂ ਹੀ ਹੁੰਦਾ ਹੈ । (ਗੁਰੂ ਜਿਸ ਮਨੁੱਖ ਦੇ ਮੂੰਹ ਵਿਚ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਨਾਮ-ਰਸ ਚੋ ਦੇਂਦਾ ਹੈ, (ਉਸ ਦੇ ਅੰਦਰੋਂ ਮਾਇਆ ਦੇ ਮੋਹ ਦਾ) ਹਨੇਰਾ ਮਿਟ ਜਾਂਦਾ ਹੈ, ਉਸ ਦਾ ਸਾਰਾ ਦੁੱਖ ਦੂਰ ਹੋ ਜਾਂਦਾ ਹੈ । (ਗੁਰੂ ਦੀ ਕਿਰਪਾ ਨਾਲ ਹੁਣ) ਮੈਂ ਜਿੱਧਰ ਵੇਖਦਾ ਹਾਂ ਉਧਰ ਹੀ ਮੈਨੂੰ ਮਾਲਕ ਪਰਮਾਤਮਾ ਸਭ ਥਾਈਂ ਵੱਸਦਾ ਦਿੱਸਦਾ ਹੈ । ਦਾਸ ਨਾਨਕ ਆਖਦਾ ਹੈ—ਗੁਰੂ ਨੇ ਮੈਨੂੰ ਪਰਮਾਤਮਾ ਮਿਲਾ ਦਿੱਤਾ ਹੈ, ਮੈਂ ਪਰਮਾਤਮਾ ਨੂੰ ਆਪਣੇ ਹਿਰਦੇ-ਘਰ ਵਿਚ ਆ ਕੇ ਲੱਭ ਲਿਆ ਹੈ ।੪।੧।

**ਰਾਗੁ ਬਿਹਾਗੜਾ ਮਹਲਾ ੫ ॥ ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ ॥ ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ ॥ ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ ॥ ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ ॥ ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ ॥੧॥ {ਪੰਨਾ ੫੪੨}**

**ਪਦ ਅਰਥ** :—ਅਤਿ ਪ੍ਰੀਤਮ—ਬਹੁਤ ਪਿਆਰਾ ਲੱਗਣ ਵਾਲਾ । ਮੋਹਨਾ—ਮੋਹ ਲੈਣ ਵਾਲਾ । ਘਟ ਸੋਹਨਾ—ਹਰੇਕ ਘਟ ਵਿਚ ਸੋਭ ਰਿਹਾ । ਪ੍ਰਾਨ ਅਧਾਰਾ—ਜਿੰਦ ਦਾ ਆਸਰਾ । ਅਪਰ ਅਪਾਰਾ—ਪਰੇ ਤੋਂ ਪਰੇ, ਬੇਅੰਤ । ਲਾਲਨ—ਹੇ ਲਾਲ ! ਕੰਤ—ਹੇ ਕੰਤ ! ਨੈਨ—ਅੱਖਾਂ । ਦਰਸ ਪਰਸਨ—ਦਰਸਨ ਦੀ ਛੁਹ ਪ੍ਰਾਪਤ ਕਰਨ ਲਈ । ਰੈਣਿ—ਰਾਤ । ਵਿਹਾਣੀਆ—ਗੁਜ਼ਰ ਜਾਂਦੀ ਹੈ । ਅੰਜਨ—ਸੁਰਮਾ । ਬਿੰਜਨ—ਭੋਜਨ । ਸੀਗਾਰਾ—ਸਿੰਗਾਰ । ਪਇਅੰਪੈ—ਚਰਨੀਂ ਪੈਂਦਾ ਹੈ । ਜੰਪੈ—ਬੇਨਤੀ ਕਰਦਾ ਹੈ । ਕੰਤੁ—ਖਸਮ {ਲਫ਼ਜ਼ 'ਕੰਤ' ਅਤੇ 'ਕੰਤੁ' ਵਿਚ ਫ਼ਰਕ ਵੇਖੋ} ।੧।

**ਅਰਥ** :—(ਹੇ ਭਾਈ !) ਪਰਮਾਤਮਾ ਬਹੁਤ ਹੀ ਪਿਆਰਾ ਲੱਗਣ ਵਾਲਾ ਹੈ, ਸਭ ਦੇ ਮਨ ਨੂੰ ਮੋਹ ਲੈਣ ਵਾਲਾ ਹੈ, ਸਭ ਸਰੀਰਾਂ ਵਿਚ ਸੋਭ ਰਿਹਾ ਹੈ, ਸਭ ਦੇ ਜੀਵਨ ਦਾ ਸਹਾਰਾ ਹੈ । ਉਸ ਦਇਆ ਦੇ ਘਰ ਗੋਪਾਲ ਪਿਆਰੇ ਦੀ ਸੋਹਣੀ ਸੋਭਾ (ਪਸਰ ਰਹੀ) ਹੈ, ਬੜੀ ਬੇਅੰਤ ਸੋਭਾ ਹੈ ।

ਹੇ ਦਿਆਲ ਗੋਬਿੰਦ ! ਹੇ ਗੋਪਾਲ ਹੇ ਪਿਆਰੇ ਕੰਤ ! ਮੈਨੂੰ ਨਿਮਾਣੀ ਨੂੰ ਮਿਲ । ਮੇਰੀਆਂ ਅੱਖਾਂ ਤੇਰੇ ਦਰਸਨ ਦੀ ਛੁਹ ਹਾਸਲ ਕਰਨ ਲਈ ਤਰਸਦੀਆਂ ਰਹਿੰਦੀਆਂ ਹਨ । ਮੇਰੀ ਜ਼ਿੰਦਗੀ ਦੀ ਰਾਤ ਲੰਘਦੀ ਜਾ ਰਹੀ ਹੈ, (ਪਰ ਮੈਨੂੰ ਤੇਰੇ ਮਿਲਾਪ ਤੋਂ ਪੈਦਾ ਹੋਣ ਵਾਲੀ) ਸ਼ਾਂਤੀ ਨਹੀਂ ਮਿਲ ਰਹੀ ।

ਜਿਸ ਨੂੰ ਗੁਰੂ ਦੇ ਬਖ਼ਸ਼ੇ ਗਿਆਨ ਦਾ ਸੁਰਮਾ ਮਿਲ ਗਿਆ, ਜਿਸ ਨੂੰ (ਆਤਮਕ ਜੀਵਨ ਦਾ) ਭੋਜਨ ਹਰਿ-ਨਾਮ ਮਿਲ ਗਿਆ, ਉਸ ਦੇ ਸਾਰੇ (ਆਤਮਕ) ਸਿੰਗਾਰ ਸਫਲ ਹੋ ਗਏ । ਨਾਨਕ ਸੰਤ ਜਨਾਂ ਦੀ ਚਰਨੀਂ ਪੈਂਦਾ ਹੈ, ਸੰਤਾਂ ਜਨਾਂ ਅੱਗੇ ਅਰਜ਼ੋਈ ਕਰਦਾ ਹੈ, ਕਿ ਮੈਨੂੰ ਮੇਰਾ ਪ੍ਰਭੂ-ਪਤੀ ਮਿਲਾਵੋ ।੧।

**ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ ॥ ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ ॥ ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ॥ ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ ॥ ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ ॥ ਨਾਨਕੁ ਪਇਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥ {ਪੰਨਾ ੫੪੨-੫੪੩}**

ਪਦ ਅਰਥ :—ਉਲਾਹਨੇ—ਉਲਾਂਭੇ, ਗਿਲੇ । ਕਰਉ—ਕਰਉਂ, ਮੈਂ ਕਰਦੀ ਹਾਂ । ਉਪਾਵ—ਕਈ ਹੀਲੇ {ਲਫ਼ਜ਼ 'ਉਪਾਉ' ਓਪਾਯ ਤੋਂ ਬਹੁ-ਵਚਨ} । ਚਲ—ਚੰਚਲ । ਬਿਤ—ਧਨ । ਅਨਿਤ—ਨਿੱਤ ਨਾਹ ਰਹਿਣ ਵਾਲਾ । ਕਵਨ ਬਿਧਿ—ਕਿਸੇ ਤਰ੍ਹਾਂ ਭੀ । ਧੀਜੀਐ—ਧੀਰਜ ਆਉਂਦੀ । ਜੀਜੀਐ—ਜੀਵਿਆ ਜਾਏ । ਰੈਨਿ—ਰਾਤ । ਦਿਨੀਅਰੁ {ਦਿਨਕਰ—ਸੂਰਜ} ਸੂਰਜ, ਦਿਨ । ਇਕੁ ਤਿਲੈ—ਥੋੜਾ ਜਿਤਨਾ ਸਮਾ ਭੀ । ਸੰਤ—ਹੇ ਸੰਤ ! ਹੇ ਗੁਰੂ ! ਤਉ ਪ੍ਰਸਾਦਿ—ਤੇਰੀ ਕਿਰਪਾ ਨਾਲ ।੨।

**ਅਰਥ** :—ਜਦ ਤਕ ਪਰਮਾਤਮਾ ਨਹੀਂ ਮਿਲਦਾ, ਜਦ ਤਕ (ਮੇਰੀਆਂ ਭੁੱਲਾਂ ਦੇ) ਮੈਨੂੰ ਲੱਖਾਂ ਉਲਾਂਭੇ ਮਿਲਦੇ ਰਹਿੰਦੇ ਹਨ । ਮੈਂ ਪਰਮਾਤਮਾ ਨੂੰ ਮਿਲਣ ਵਾਸਤੇ ਅਨੇਕਾਂ ਹੀਲੇ ਕਰਦੀ ਹਾਂ, ਪਰ ਮੇਰੀ ਕੋਈ ਪੇਸ਼ ਨਹੀਂ ਜਾਂਦੀ । ਪਿਆਰੇ ਪ੍ਰਭੂ ਦੇ ਮਿਲਾਪ ਤੋਂ ਬਿਨਾ ਕਿਸੇ ਤਰ੍ਹਾਂ ਭੀ ਮਨ ਨੂੰ ਧੀਰਜ ਨਹੀਂ ਆਉਂਦੀ, ਚਿੱਤ (ਧਨ ਦੀ ਖ਼ਾਤਰ) ਹਰ ਵੇਲੇ ਨੱਠਾ ਫਿਰਦਾ ਹੈ; ਤੇ, ਧਨ ਭੀ ਸਦਾ ਨਾਲ ਨਹੀਂ ਨਿਭਦਾ । ਸਾਰੇ ਖਾਣ ਪੀਣ ਸਿੰਗਾਰ ਪ੍ਰਭੂ-ਪਤੀ ਤੋਂ ਬਿਨਾ ਵਿਅਰਥ ਹਨ, ਪ੍ਰਭੂ-ਪਤੀ ਤੋਂ ਬਿਨਾ ਜੀਵਨ ਦਾ ਕੋਈ ਕਜ ਨਹੀਂ । ਪ੍ਰਭੂ-ਪਤੀ ਤੋਂ ਬਿਨਾ (ਦੁਨੀਆ ਵਾਲੀਆਂ) ਆਸਾਂ (ਵਿਆਕੁਲ ਕਰੀ ਰੱਖਦੀਆਂ ਹਨ) ਮਾਇਆ ਦੀ ਤ੍ਰਿਸ਼ਨਾ ਦਿਨ ਰਾਤ ਲੱਗੀ ਰਹਿੰਦੀ ਹੈ । ਰਤਾ ਜਿਤਨੇ ਸਮੇ ਲਈ ਭੀ ਜਿੰਦ ਟਿਕਾਣੇ ਨਹੀਂ ਆਉਂਦੀ । ਨਾਨਕ ਬੇਨਤੀ ਕਰਦਾ ਹੈ—ਹੇ

ਗੁਰੂ ! ਮੈਂ (ਜੀਵ-ਇਸਤ੍ਰੀ) ਤੇਰੀ ਦਾਸੀ ਆ ਬਣੀ ਹਾਂ, ਤੇਰੀ ਕਿਰਪਾ ਨਾਲ (ਹੀ) ਮੇਰਾ ਪ੍ਰਭੂ ਪਤੀ (ਮੈਨੂੰ) ਮਿਲ ਸਕਦਾ ਹੈ ।੨।

**ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ ॥ ਅਵਗਨ ਮੋਹਿ ਅਨੇਕ ਕਤ ਮਹਲਿ ਬੁਲਾਈਐ ਰਾਮ ॥ ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ ॥ ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ ॥ ਗ੍ਰਿਹਿ ਲਾਲੁ ਆਵੈ ਮਹਲੁ ਪਾਵੈ ਮਿਲਿ ਸੰਗਿ ਮੰਗਲੁ ਗਾਈਐ ॥ ਨਾਨਕੁ ਪਇਅੰਪੈ ਸੰਤ ਸਰਣੀ ਮੋਹਿ ਦਰਸੁ ਦਿਖਾਈਐ ॥੩॥ {ਪੰਨਾ ੫੪੩}**

**ਪਦ ਅਰਥ** :—ਪ੍ਰਿਉ—ਪ੍ਰਭੂ-ਪਤੀ । ਸੰਗਿ—ਨਾਲ । ਦਰਸੁ—ਦਰਸਨ । ਮੋਹਿ—ਮੇਰੇ, ਮੇਰੇ ਵਿਚ । ਕਤ—ਕਿਵੇਂ ? ਮਹਲਿ—ਮਹਲ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਨਿਰਗੁਨਿ—ਗੁਣ ਹੀਨ {ਇਸਤ੍ਰੀ ਲਿੰਗ} । ਅਨਾਥਿ—ਨਿਆਸਰੀ {ਇਸਤ੍ਰੀ ਲਿੰਗ} । ਬਿਨਵੈ—ਬੇਨਤੀ ਕਰਦੀ ਹੈ । ਪ੍ਰਭ—ਹੇ ਪ੍ਰਭੂ ! ਕਿਰਪਾ ਨਿਧੇ—ਹੇ ਕਿਰਪਾ ਦੇ ਖ਼ਜ਼ਾਨੇ ! ਭੀਤਿ—ਕੰਧ । ਖੋਈਐ—ਦੂਰ ਹੋ ਜਾਂਦੀ ਹੈ । ਸਹਜਿ—ਆਤਮਕ ਅਡੋਲਤਾ ਵਿਚ । ਨਵ ਨਿਧੇ—ਹੇ ਨੌ ਖ਼ਜ਼ਾਨਿਆਂ ਦੇ ਮਾਲਕ ! ਗ੍ਰਿਹਿ—ਹਿਰਦੇ-ਘਰ ਵਿਚ । ਲਾਲੁ—ਪਿਆਰਾ ਸੁੰਦਰ ਪ੍ਰਭੂ । ਮਹਲੁ—ਪ੍ਰਭੂ ਦੀ ਹਜ਼ੂਰੀ । ਮਿਲਿ—ਮਿਲ ਕੇ । ਸੰਗਿ—ਨਾਲ । ਮੰਗਲੁ—ਖ਼ੁਸ਼ੀ ਦਾ ਗੀਤ । ਮੋਹਿ—ਮੈਨੂੰ ।੩।

**ਅਰਥ** :—(ਮੇਰੀ ਇਸ) ਇਕੋ ਹਿਰਦਾ-ਸੇਜ ਉਤੇ ਪ੍ਰਭੂ-ਪਤੀ (ਮੇਰੇ) ਨਾਲ (ਵੱਸਦਾ) ਹੈ, ਪਰ ਮੈਨੂੰ ਦਰਸਨ ਪ੍ਰਾਪਤ ਨਹੀਂ ਹੁੰਦਾ ! ਮੈਨੂੰ ਪ੍ਰਭੂ ਦੀ ਹਜ਼ੂਰੀ ਵਿਚ ਸੱਦਿਆ ਭੀ ਕਿਵੇਂ ਜਾਏ ? ਮੇਰੇ ਵਿਚ (ਤਾਂ) ਅਨੇਕਾਂ ਅਉਗਣ ਹਨ ।

ਗੁਣ-ਹੀਨ, ਨਿਮਾਣੀ, ਨਿਆਸਰੀ (ਜੀਵ-ਇਸਤ੍ਰੀ) ਬੇਨਤੀ ਕਰਦੀ ਹੈ—ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਮੈਨੂੰ ਮਿਲ । ਹੇ ਨੌ ਖ਼ਜ਼ਾਨਿਆਂ ਦੇ ਮਾਲਕ ਪ੍ਰਭੂ ! ਇਕ ਪਲਕ ਮਾਤ੍ਰ ਤੇਰਾ ਦਰਸਨ ਕੀਤਿਆਂ (ਤੈਥੋਂ ਵਿਛੋੜਨ ਵਾਲੀ) ਭਟਕਣਾ ਦੀ ਕੰਧ ਦੂਰ ਹੋ ਜਾਂਦੀ ਹੈ, ਆਤਮਕ ਅਡੋਲਤਾ ਵਿਚ ਲੀਨਤਾ ਹੋ ਜਾਂਦੀ ਹੈ ।

ਜਦੋਂ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਪਿਆਰਾ ਪ੍ਰਭੂ-ਪਤੀ ਆ ਵੱਸਦਾ ਹੈ ਜਦੋਂ ਜੀਵ-ਇਸਤ੍ਰੀ ਪ੍ਰਭੂ ਦੀ ਹਜ਼ੂਰੀ ਪ੍ਰਾਪਤ ਕਰ ਲੈਂਦੀ ਹੈ, ਤਦੋਂ ਪ੍ਰਭੂ ਦੇ ਨਾਲ ਮਿਲ ਕੇ ਖ਼ੁਸ਼ੀ ਦਾ ਗੀਤ ਗਾਇਆ ਜਾ ਸਕਦਾ ਹੈ । ਹੇ ਗੁਰੂ ! ਨਾਨਕ ਤੇਰੇ ਚਰਨਾਂ ਵਿਚ ਆ ਪਿਆ ਹੈ, ਤੇਰੀ ਸਰਨ ਆ ਗਿਆ ਹੈ (ਮੈਨੂੰ ਨਾਨਕ ਨੂੰ) ਪਰਮਾਤਮਾ-ਪਤੀ ਦਾ ਦਰਸਨ ਕਰਾ ਦੇ ।੩।

**ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ ॥ ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ ॥ ਸਫਲਾ ਸੁ ਦਿਨਸੁ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ ॥ ਭ੍ਰਮ ਲੋਭ ਮੋਹ ਬਿਕਾਰ ਥਾਕੇ ਮਿਲਿ ਸਖੀ ਮੰਗਲੁ ਗਾਇਆ ॥ ਨਾਨਕੁ ਪਇਅੰਪੈ ਸੰਤ ਜੰਪੈ ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥੪॥੨॥ {ਪੰਨਾ ੫੪੩}**

**ਪਦ ਅਰਥ** :—ਕੈ ਪਰਸਾਦਿ—ਦੀ ਕਿਰਪਾ ਨਾਲ । ਪੁੰਨੀ—ਪੂਰੀ ਹੋ ਗਈ ਹੈ । ਮਨਿ—ਮਨ ਵਿਚ । ਤਪਤਿ—ਤਪਸ਼, ਸੜਨ । ਸਫਲਾ—ਮੁਬਾਰਿਕ । ਸੁ—ਉਹ । ਰੈਣੇ—ਰਾਤ । ਸੁਹਾਵੀ—ਸੁਖਾਵੀਂ । ਘਨਾ—ਬਹੁਤ । ਰਸਨਾ—ਜੀਭ । ਕਵਨ ਗੁਣ—ਕੇਹੜੇ ਕੇਹੜੇ ਗੁਣ ! ਭਨਾ—ਭਨਾਂ, ਮੈਂ ਦੱਸਾਂ । ਥਾਕੇ—ਮੁੱਕ ਗਏ

ਹਨ । ਮਿਲਿ—ਮਿਲ ਕੇ । ਸਖੀ—ਸਖੀਆਂ, ਗਿਆਨ-ਇੰਦਰੇ । ਪਇਅੰਪੈ—ਚਰਨੀਂ ਪੈਂਦਾ ਹੈ । ਸੰਤ ਜੰਪੈ—ਗੁਰੂ ਅੱਗੇ ਅਰਜ਼ੋਈ ਕਰਦਾ ਹੈ । ਸੰਜੋਗਿ—ਸੰਜੋਗ ਦੀ ਰਾਹੀਂ, ਮਿਲਾਪ ਦੇ ਲੇਖ ਦੀ ਰਾਹੀਂ ।੪।

**ਅਰਥ** :—ਸਤਿਗੁਰੂ ਜੀ ਦੀ ਕਿਰਪਾ ਨਾਲ ਮੈਂ ਪਰਮਾਤਮਾ ਲੱਭ ਲਿਆ ਹੈ, ਮੇਰੀ (ਚਿਰਾਂ ਦੀ) ਤਾਂਘ ਪੂਰੀ ਹੋ ਗਈ ਹੈ, ਮੇਰੇ ਮਨ ਵਿਚ ਠੰਢ ਪੈ ਗਈ ਹੈ, (ਮੇਰੇ ਅੰਦਰੋਂ ਤ੍ਰਿਸ਼ਨਾ ਦੀ) ਤਪਸ਼ ਬੁੱਝ ਗਈ ਹੈ । ਉਹ ਦਿਨ (ਮੇਰੇ ਵਾਸਤੇ) ਭਾਗਾਂ ਵਾਲਾ ਹੈ ਉਹ ਰਾਤ ਸੋਹਣੀ ਹੈ (ਜਦੋਂ ਮੈਨੂੰ ਪਰਮਾਤਮਾ ਮਿਲਿਆ । ਮਿਲਾਪ ਦੀ ਬਰਕਤਿ ਨਾਲ ਮੇਰੇ ਅੰਦਰ) ਬਹੁਤ ਆਨੰਦ ਖ਼ੁਸ਼ੀਆਂ ਸਵਾਦ ਬਣੇ ਪਏ ਹਨ, (ਮੇਰੇ ਹਿਰਦੇ ਵਿਚ) ਪਿਆਰੇ ਗੋਪਾਲ ਗੋਬਿੰਦ ਜੀ ਪਰਗਟ ਹੋ ਗਏ ਹਨ, ਮੈਂ ਆਪਣੀ ਜੀਭ ਨਾਲ (ਉਸ ਮਿਲਾਪ ਦੇ) ਕੇਹੜੇ ਕੇਹੜੇ ਗੁਣ (ਲਾਭ) ਦੱਸਾਂ ? (ਮੇਰੇ ਅੰਦਰੋਂ) ਭਟਕਣਾ, ਲੋਭ, ਮੋਹ, ਆਦਿਕ ਸਾਰੇ ਵਿਕਾਰ ਦੂਰ ਹੋ ਗਏ ਹਨ, ਮੇਰੇ ਗਿਆਨ-ਇੰਦ੍ਰੇ ਮਿਲ ਕੇ ਸਿਫ਼ਤਿ-ਸਾਲਾਹ ਦਾ ਗੀਤ ਗਾ ਰਹੇ ਹਨ । ਹੁਣ ਨਾਨਕ ਗੁਰੂ ਦੇ ਚਰਨਾਂ ਵਿਚ ਢਹਿ ਪਿਆ ਹੈ, ਗੁਰੂ ਅੱਗੇ ਹੀ ਅਰਜ਼ੋਈ ਕਰਦਾ ਰਹਿੰਦਾ ਹੈ, ਕਿਉਂਕਿ ਉਸ ਗੁਰੂ ਨੇ ਮਿਲਾਪ ਦੇ ਲੇਖ ਦੀ ਰਾਹੀਂ (ਮਿਲਾਪ ਦੇ ਲੇਖ ਨੂੰ ਉਜਾਗਰ ਕਰ ਕੇ) ਮੈਨੂੰ ਪਰਮਾਤਮਾ ਮਿਲਾ ਦਿੱਤਾ ਹੈ ।੪।੨।

**ਬਿਹਾਗੜਾ ਮਹਲਾ ੫ ॥ ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ॥ ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ॥ ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥ ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ੍ ਮਨਾ ॥ ਮੂਰਖ ਮੁਗਧ ਅਨਾਥ ਚੰਚਲ ਬਲਹੀਨ ਨੀਚ ਅਜਾਣਾ ॥ ਬਿਨਵੰਤਿ ਨਾਨਕ ਸਰਣਿ ਤੇਰੀ ਰਖਿ ਲੇਹੁ ਆਵਣ ਜਾਣਾ ॥੧॥ {ਪੰਨਾ ੫੪੩}**

**ਪਦ ਅਰਥ** :—ਗੁਰ—ਹੇ ਸਭ ਤੋਂ ਵੱਡੇ ! ਅਨਦਿਨੁ—ਹਰ ਰੋਜ਼ । ਵਖਾਣਾ—ਵਖਾਣਾਂ, ਮੈਂ ਉਚਾਰਦਾ ਰਹਾਂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਉਚਰਾ—ਉੱਚਰਾਂ, ਮੈਂ ਉਚਾਰਦਾ ਰਹਾਂ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਮਇਆ—ਕਿਰਪਾ । ਗੋਪਾਲ—ਹੇ ਗੋਪਾਲ ! ਅਗਥ—ਅਕੱਥ, ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਜੀਉ—ਜਿੰਦ । ਤੁਮ੍—ਤੇਰਾ ਦਿੱਤਾ ਹੋਇਆ । ਮੁਗਧ—ਮੂਰਖ । ਅਨਾਥ—ਨਿਆਸਰਾ । ਆਵਣ ਜਾਣਾ—ਜੰਮਣ ਮਰਨਾ ।੧।

**ਅਰਥ** :—ਹੇ ਸਭ ਤੋਂ ਵੱਡੇ ! ਹੇ ਸਰਬ-ਗੁਣ-ਭਰਪੂਰ ਪ੍ਰਭੂ ! (ਮੇਰੇ ਉੱਤੇ) ਮੇਹਰ ਕਰ, ਮੈਂ ਹਰ ਵੇਲੇ ਤੇਰਾ ਨਾਮ ਸਿਮਰਦਾ ਰਹਾਂ, ਆਤਮਕ ਜੀਵਨ ਦੇਣ ਵਾਲੀ ਤੇਰੀ ਬਾਣੀ ਉਚਾਰਦਾ ਰਹਾਂ, ਮੈਂ ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਾਂ, ਮੈਨੂੰ ਤੇਰੀ ਰਜ਼ਾ ਮਿੱਠੀ ਲੱਗਦੀ ਰਹੇ । ਹੇ ਗੋਪਾਲ ! ਹੇ ਗੋਬਿੰਦ ! (ਮੇਰੇ ਉਤੇ) ਦਇਆ ਕਰ, ਤਰਸ ਕਰ, ਤੈਥੋਂ ਬਿਨਾ ਮੇਰਾ ਹੋਰ ਕੋਈ ਸਹਾਰਾ ਨਹੀਂ ਹੈ । ਹੇ ਸਭ ਤਾਕਤਾਂ ਦੇ ਮਾਲਕ ! ਹੇ ਅਕੱਥ ! ਹੇ ਬੇਅੰਤ ! ਮੇਰੀ ਇਹ ਜਿੰਦ, ਮੇਰਾ ਇਹ ਮਨ ਇਹ ਸਰੀਰ, ਇਹ ਧਨ—ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ ।

ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਮੈਂ ਮੂਰਖ ਹਾਂ ਬਹੁਤ ਮੂਰਖ ਹਾਂ, ਨਿਆਸਰਾ ਹਾਂ, ਚੰਚਲ, ਕਮਜ਼ੋਰ, ਨੀਚ ਤੇ ਅੰਞਾਣ ਹਾਂ । ਮੈਂ ਤੇਰੀ ਸਰਨ ਆਇਆ ਹਾਂ । ਮੈਨੂੰ ਜਨਮ ਮਰਨ ਦੇ ਗੇੜ ਤੋਂ ਬਚਾ ਲੈ ।੧।

**ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ ॥ ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ ॥ ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ੍ ਬਿਧਾਤਾ ਪਾਇਆ ॥ ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ ॥ ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ ॥ ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥੨॥ {ਪੰਨਾ ੫੪੩}**

ਪਦ ਅਰਥ :—ਸਾਧਹ ਸਰਣੀ—ਗੁਰਮੁਖਾਂ ਦੀ ਸਰਨ ਪਿਆਂ । ਗਾਵਹ—ਅਸੀ ਗਾਂਦੇ ਹਾਂ, ਗਾ ਸਕਦੇ ਹਾਂ । ਨੀਤਾ—ਨਿੱਤ । ਮਨਿ—ਮਨ ਵਿਚ । ਤਨਿ—ਸਰੀਰ ਉਤੇ । ਲਗਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਲੱਗੀ ਰਹੇ । ਪਤਿਤ—ਵਿਕਾਰੀ । ਸੰਗਿ—ਨਾਲ । ਬਿਧਾਤਾ—ਕਰਤਾਰ । ਰਾਤੇ—ਰੰਗੇ ਹੋਏ । ਜੀਅ ਦਾਤੇ—ਆਤਮਕ ਜੀਵਨ ਦੇਣ ਵਾਲੇ । ਦੇਹਿ—ਦੇਂਦੇ ਹਨ । ਚੜਹਿ ਸਵਾਇਆ—(ਉਹ ਦਾਤਾਂ) ਵਧਦੀਆਂ ਰਹਿੰਦੀਆਂ ਹਨ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਨਵ ਨਿਧਿ—ਨੌ ਖ਼ਜ਼ਾਨੇ । ਜਪਿ—ਜਪ ਕੇ । ਜਿਨ੍ਹੀ—ਜਿਨ੍ਹਾਂ (ਮਨੁੱਖਾਂ) ਨੇ । ਆਤਮੁ—ਆਪਣੇ ਆਪ ਨੂੰ । ਪਾਈਅਹਿ—ਮਿਲਦੇ ਹਨ ।੨।

**ਅਰਥ** :—(ਹੇ ਭਾਈ !) ਗੁਰਮੁਖਾਂ ਦੀ ਸਰਨ ਪਿਆਂ ਪਰਮਾਤਮਾ ਮਿਲ ਪੈਂਦਾ ਹੈ, ਤੇ, ਅਸੀ ਸਦਾ ਪਰਮਾਤਮਾ ਦੇ ਗੁਣ ਗਾ ਸਕਦੇ ਹਾਂ । ਹੇ ਪ੍ਰਭੂ ਜੀ ! (ਮੇਹਰ ਕਰ) ਤੇਰੇ ਭਗਤ ਜਨਾਂ ਦੇ ਚਰਨਾਂ ਦੀ ਧੂੜ ਮੇਰੇ ਮਨ ਵਿਚ ਮੇਰੇ ਮੱਥੇ ਉਤੇ ਲੱਗਦੀ ਰਹੇ (ਭਗਤ ਜਨਾਂ ਦੇ ਚਰਨਾਂ ਦੀ ਧੂੜ ਦੀ ਬਰਕਤਿ ਨਾਲ) ਵਿਕਾਰਾਂ ਵਿਚ ਡਿੱਗੇ ਹੋਏ ਮਨੁੱਖ ਭੀ ਪਵਿਤ੍ਰ ਹੋ ਜਾਂਦੇ ਹਨ । ਜਿਨ੍ਹਾਂ ਮਨੁੱਖਾਂ ਨੇ ਕਰਤਾਰ ਲੱਭ ਲਿਆ ਉਹਨਾਂ ਦੀ ਸੰਗਤਿ ਵਿਚ ਵਿਕਾਰੀ ਬੰਦੇ ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ । ਪਰਮਾਤਮਾ ਦੇ ਨਾਮ-ਰੰਗ ਨਾਲ ਰੰਗੇ ਹੋਏ ਬੰਦੇ ਆਤਮਕ ਜੀਵਨ ਦੀਆਂ ਦਾਤਾਂ ਦੇਣ-ਜੋਗੇ ਹੋ ਜਾਂਦੇ ਹਨ, ਉਹ ਇਹ ਦਾਤਾਂ ਨਿੱਤ ਦੇਂਦੇ ਹਨ ਤੇ ਇਹ ਵਧਦੀਆਂ ਰਹਿੰਦੀਆਂ ਹਨ । ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਜਪ ਕੇ ਆਪਣੇ ਮਨ ਨੂੰ ਵੱਸ ਵਿਚ ਕਰ ਲਿਆ, ਸਭ ਕਰਾਮਾਤੀ ਤਾਕਤਾਂ ਤੇ ਦੁਨੀਆ ਦੇ ਨੌ ਹੀ ਖ਼ਜ਼ਾਨੇ ਉਹਨਾਂ ਨੂੰ ਮਿਲ ਜਾਂਦੇ ਹਨ । ਹੇ ਭਾਈ ! ਨਾਨਕ ਬੇਨਤੀ ਕਰਦਾ ਹੈ ਕਿ ਗੁਰਮੁਖ ਸੱਜਣ ਮਿੱਤਰ ਵੱਡੀ ਕਿਸਮਤ ਨਾਲ ਹੀ ਮਿਲਦੇ ਹਨ ।੨।

**ਜਿਨ੍ੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥ ਬਹੁਤੁ ਖਜਾਨਾ ਤਿੰਨ੍ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥ ਕਾਮੁ ਕ੍ਰੋਧੁ ਨ ਲੋਭੁ ਬਿਆਪੈ ਜੋ ਜਨ ਪ੍ਰਭ ਸਿਉ ਰਾਤਿਆ ॥ ਏਕੁ ਜਾਨਹਿ ਏਕੁ ਮਾਨਹਿ ਰਾਮ ਕੈ ਰੰਗਿ ਮਾਤਿਆ ॥ ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥ ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥੩॥ {ਪੰਨਾ ੫੪੩}**

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ ਹਰਿ-ਨਾਮ । ਵਣੰਜਿਆ—ਵਪਾਰ ਕੀਤਾ । ਪੂਰੇ—ਭਰੇ ਖ਼ਜ਼ਾਨਿਆਂ ਵਾਲੇ । ਪਹਿ—ਕੋਲ । ਲਾਹਾ—ਲਾਭ, ਖੱਟੀ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਸਿਉ—ਨਾਲ । ਰਾਤਿਆ—ਰੰਗੇ ਹੋਏ । ਜਾਨਹਿ—ਸਾਂਝ ਪਾਂਦੇ ਹਨ । ਮਾਨਹਿ—ਮੰਨਦੇ ਹਨ । ਕੈ ਰੰਗਿ—ਦੇ ਪ੍ਰੇਮ-ਰੰਗ ਵਿਚ । ਮਾਤਿਆ—ਮਸਤ । ਲਗਿ—ਲੱਗ ਕੇ । ਮਨਿ—ਮਨ ਵਿਚ । ਓਮਾਹਾ—ਚਾਉ, ਉਤਸ਼ਾਹ । ਪਲੈ—ਪੱਲੇ ਵਿਚ । ਸਚੇ—ਸਦਾ ਕਾਇਮ ਰਹਿਣ ਵਾਲੇ ।੩।

**ਅਰਥ** :—ਜਿਨ੍ਹਾਂ ਮਨੁੱਖਾਂ ਨੇ (ਸਦਾ) ਸਦਾ-ਥਿਰ ਰਹਿਣ ਵਾਲੇ ਹਰਿ-ਨਾਮ ਦਾ ਵਪਾਰ ਕੀਤਾ ਹੈ ਉਹ ਭਰੇ ਭੰਡਾਰਾਂ ਵਾਲੇ ਸ਼ਾਹੂਕਾਰ ਹਨ, ਉਹਨਾਂ ਪਾਸ (ਹਰਿ-ਨਾਮ ਦਾ) ਬਹੁਤ ਖ਼ਜ਼ਾਨਾ ਹੈ, ਉਹ (ਇਸ ਵਪਾਰ ਵਿਚ) ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦੀ) ਖੱਟੀ ਖੱਟਦੇ ਹਨ । ਜੇਹੜੇ ਮਨੁੱਖ ਪਰਮਾਤਮਾ ਨਾਲ ਰੱਤੇ ਰਹਿੰਦੇ ਹਨ, ਉਹਨਾਂ ਉੱਤੇ ਨਾਹ ਕਾਮ, ਨਾਹ ਕ੍ਰੋਧ ਨਾਹ ਲੋਭ, ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ, ਉਹ ਇਕ ਪਰਮਾਤਮਾ ਨਾਲ ਹੀ ਡੂੰਘੀ ਸਾਂਝ ਪਾਂਦੇ ਹਨ, ਉਹ ਇਕ ਪਰਮਾਤਮਾ ਨੂੰ ਹੀ (ਪੱਕਾ ਸਾਥੀ) ਮੰਨਦੇ ਹਨ, ਉਹ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਮਸਤ ਰਹਿੰਦੇ ਹਨ । ਉਹ ਮਨੁੱਖ ਗੁਰੂ ਦੀ ਚਰਨੀਂ ਲੱਗ ਕੇ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ, ਉਹਨਾਂ ਦੇ ਮਨ ਵਿਚ (ਪਰਮਾਤਮਾ ਦੇ ਮਿਲਾਪ ਦਾ) ਚਾਉ ਚੜ੍ਹਿਆ ਰਹਿੰਦਾ ਹੈ । ਨਾਨਕ ਬੇਨਤੀ ਕਰਦਾ ਹੈ, ਜਿਨ੍ਹਾਂ ਮਨੁੱਖਾਂ ਦੇ ਪਾਸ ਪਰਮਾਤਮਾ ਦਾ ਨਾਮ-ਧਨ ਹੈ ਉਹੀ ਐਸੇ ਹਨ ਜੋ ਸਦਾ ਲਈ ਸ਼ਾਹੂਕਾਰ ਟਿਕੇ ਰਹਿੰਦੇ ਹਨ ।੩।

**ਨਾਨਕ ਸੋਈ ਸਿਮਰੀਐ ਹਰਿ ਜੀਉ ਜਾ ਕੀ ਕਲ ਧਾਰੀ ਰਾਮ ॥ ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ ਕਰਤਾ ਪੁਰਖੁ ਮੁਰਾਰੀ ਰਾਮ ॥ ਦੂਖੁ ਰੋਗੁ ਨ ਭਉ ਬਿਆਪੈ ਜਿਨ੍ਹੀ ਹਰਿ ਹਰਿ ਧਿਆਇਆ ॥ ਸੰਤ ਪ੍ਰਸਾਦਿ ਤਰੇ ਭਵਜਲੁ ਪੂਰਬਿ ਲਿਖਿਆ ਪਾਇਆ ॥ ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥ ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁੰਨੀ ਹਮਾਰੀ ॥੪॥੩॥ {ਪੰਨਾ ੫੪੪}**

**ਪਦ ਅਰਥ** :—ਨਾਨਕ—ਹੇ ਨਾਨਕ ! ਜਾ ਕੀ—ਜਿਸ ਦੀ । ਕਲ—ਕਲਾ, ਸੱਤਾ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਮਨਹੁ—ਮਨ ਤੋਂ । ਪੁਰਖੁ—ਸਰਬ-ਵਿਆਪਕ । ਮੁਰਾਰੀ—{ਮੁਰ—ਅਰਿ । ਅਰਿ—ਵੈਰੀ} ਪਰਮਾਤਮਾ । ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਪੂਰਬਿ—ਪੂਰਬਲੇ ਜਨਮ ਵਿਚ (ਕਮਾਏ ਅਨੁਸਾਰ) । ਪਾਇਆ—ਪ੍ਰਾਪਤ ਕਰ ਲਿਆ । ਵਧਾਈ—ਵਧਦੀ ਦਸ਼ਾ, ਚੜ੍ਹਦੀ ਕਲਾ । ਵਜੀ—ਵੱਜ ਪਈ (ਜਿਵੇਂ ਵਾਜਾ ਵੱਜਿਆਂ ਹੋਰ ਨਿੱਕੇ ਖੜਾਕ ਨਹੀਂ ਸੁਣੀਦੇ) । ਮਨਿ—ਮਨ ਵਿਚ । ਅਪਾਰੀ—ਬੇਅੰਤ । ਨਾਨਕੁ—{ਲਫ਼ਜ਼ 'ਨਾਨਕ' ਅਤੇ 'ਨਾਨਕੁ' ਦਾ ਫ਼ਰਕ ਵੇਖੋ} । ਸਿਮਰਿ—ਸਿਮਰ ਕੇ । ਪੁੰਨੀ—ਪੂਰੀ ਹੋ ਗਈ ।੪।

**ਅਰਥ** :—ਹੇ ਨਾਨਕ ! (ਸਦਾ) ਉਸ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ (ਸਾਰੇ ਸੰਸਾਰ ਵਿਚ) ਜਿਸ ਦੀ ਸੱਤਾ ਕੰਮ ਕਰ ਰਹੀ ਹੈ । (ਹੇ ਨਾਨਕ ! ਗੁਰੂ ਦੀ ਸਰਨ ਪੈਣਾ ਚਾਹੀਦਾ ਹੈ) ਗੁਰੂ ਦੀ ਸਰਨ ਪਿਆਂ ਸਰਬ-ਵਿਆਪਕ ਕਰਤਾਰ ਪ੍ਰਭੂ ਮਨ ਤੋਂ ਨਹੀਂ ਭੁੱਲਦਾ । ਜਿਨ੍ਹਾਂ ਮਨੁੱਖਾਂ ਨੇ (ਸਦਾ) ਪਰਮਾਤਮਾ ਦਾ ਸਿਮਰਨ ਕੀਤਾ ਹੈ, ਉਹਨਾਂ ਉੱਤੇ ਕੋਈ ਰੋਗ, ਕੋਈ ਦੁੱਖ, ਕੋਈ ਡਰ ਆਪਣਾ ਜ਼ੋਰ ਨਹੀਂ ਪਾ ਸਕਦਾ । ਉਹਨਾਂ ਨੇ ਗੁਰੂ ਦੀ ਕਿਰਪਾ ਨਾਲ ਇਹ ਸੰਸਾਰ-ਸਮੁੰਦਰ ਤਰ ਲਿਆ (ਸਮਝੋ), ਪੂਰਬਲੇ ਜਨਮ ਵਿਚ ਕੀਤੀ ਕਮਾਈ ਅਨੁਸਾਰ (ਮੱਥੇ ਉੱਤੇ ਭਗਤੀ ਦਾ) ਲਿਖਿਆ ਲੇਖ ਉਹਨਾਂ ਨੂੰ ਪ੍ਰਾਪਤ ਹੋ ਗਿਆ । ਉਹਨਾਂ ਦੇ ਅੰਦਰ ਚੜ੍ਹਦੀ ਕਲਾ ਪ੍ਰਬਲ ਹੋ ਗਈ, ਉਹਨਾਂ ਦੇ ਮਨ ਵਿਚ ਠੰਡ ਪੈ ਗਈ, ਉਹਨਾਂ ਨੂੰ ਬੇਅੰਤ ਪ੍ਰਭੂ ਮਿਲ ਪਿਆ ।

ਨਾਨਕ ਬੇਨਤੀ ਕਰਦਾ ਹੈ, ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਮੇਰੀ ਭੀ (ਪ੍ਰਭੂ-ਮਿਲਾਪ ਵਾਲੀ ਚਿਰਾਂ ਦੀ) ਆਸ ਪੂਰੀ ਹੋ ਗਈ ਹੈ ।੪।੩।

**ਬਿਹਾਗੜਾ ਮਹਲਾ ੫ ਘਰੁ ੨**

**ੴ ਸਤਿ ਨਾਮੁ ਗੁਰ ਪ੍ਰਸਾਦਿ ॥ ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥ ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ॥ ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ ॥ ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ ॥ ਗਹਿ ਭੁਜਾ ਲੀਨ੍ਹੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ ॥੧॥ {ਪੰਨਾ ੫੪੪}**

**ਪਦ ਅਰਥ** :—ਵਧੁ—ਲੰਮੀ ਹੁੰਦੀ ਜਾ । ਸੁਖ—ਆਤਮਕ ਆਨੰਦ । ਰੈਨੜੀਏ—ਹੇ ਸੋਹਣੀ ਰਾਤ ! ਪ੍ਰਿਅ—ਪਿਆਰੇ ਦਾ । ਘਟੁ—ਮੁੱਕਦੀ ਜਾ । ਨੀਦੜੀਏ—ਹੇ ਕੋਝੀ (ਗ਼ਫ਼ਲਤ ਦੀ) ਨੀਂਦ ! ਪਰਸਉ—ਮੈਂ ਛੁਂਹਦੀ ਰਹਾਂ । ਪਗ—ਪੈਰ । ਬਾਂਛਉ—ਮੈਂ ਲੋਚਦੀ ਹਾਂ । ਜਾਚਉ—ਮੈਂ ਮੰਗਦੀ ਹਾਂ, ਜਾਚਉਂ । ਰਸਿ—ਰਸ ਵਿਚ । ਰੰਗਿ—ਰੰਗ ਵਿਚ । ਸਹਜ—ਆਤਮਕ ਅਡੋਲਤਾ । ਗਹਿ—ਫੜ ਕੇ । ਭੁਜਾ—ਬਾਂਹ । ਭੀਨੀ—ਭਿੱਜ ਗਈ । ਸਚ—ਸਦਾ-ਥਿਰ ਰਹਿਣ ਵਾਲਾ । ਮਗਾ—ਰਸਤਾ । ਰਹਉ—ਰਹਉਂ, ਮੈਂ ਰਹਾਂ ।੧।

**ਅਰਥ** :—ਹੇ ਆਤਮਕ ਆਨੰਦ ਦੇਣ ਵਾਲੀ ਸੋਹਣੀ (ਜੀਵਨ) ਰਾਤ ! ਤੂੰ ਲੰਮੀ ਹੁੰਦੀ ਜਾ, (ਮੇਰੇ ਹਿਰਦੇ ਵਿਚ) ਪਿਆਰੇ ਦਾ ਪ੍ਰੇਮ ਬਣਿਆ ਰਹੇ । ਹੇ ਦੁਖਦਾਈ ਕੋਝੀ (ਗ਼ਫ਼ਲਤ ਦੀ) ਨੀਂਦ ! ਤੂੰ ਘਟਦੀ ਜਾ, ਮੈਂ (ਤੈਥੋਂ ਬਚ ਕੇ) ਪ੍ਰਭੂ ਦੇ ਚਰਨ ਸਦਾ ਛੂੰਹਦੀ ਰਹਾਂ ।

ਮੈਂ (ਪ੍ਰਭੂ ਦੇ) ਚਰਨਾਂ ਦੀ ਧੂੜ ਲੋਚਦੀ ਹਾਂ, ਮੈਂ ਸਦਾ (ਉਸ ਦੇ ਦਰ ਤੋਂ ਇਹੀ) ਮੰਗਦੀ ਹਾਂ ਕਿ ਉਸ ਦੇ ਨਾਮ ਦੇ ਸਵਾਦ ਵਿਚ (ਦੁਨੀਆ ਵਲੋਂ) ਵੈਰਾਗਵਾਨ ਹੋਈ ਰਹਾਂ, ਪਿਆਰੇ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ, ਆਤਮਕ ਅਡੋਲਤਾ ਦੇ (ਆਨੰਦ ਵਿਚ) ਮਸਤ ਮੈਂ ਇਸ ਵੱਡੀ (ਵੈਰਨ) ਭੈੜੀ ਮਤਿ ਦਾ ਤਿਆਗ ਕਰੀ ਰੱਖਾਂ ।

(ਪ੍ਰਭੂ ਨੇ ਮੇਰੀ) ਬਾਂਹ ਫੜ ਕੇ ਮੈਨੂੰ ਆਪਣੀ ਬਣਾ ਲਿਆ ਹੈ, ਮੈਂ ਉਸ ਦੇ ਪ੍ਰੇਮ-ਰਸ ਵਿਚ ਭਿੱਜ ਗਈ ਹਾਂ, ਸਦਾ ਕਾਇਮ ਰਹਿਣ ਵਾਲੇ ਪ੍ਰੀਤਮ ਨੂੰ ਮਿਲਣਾ ਹੀ (ਜ਼ਿੰਦਗੀ ਦਾ ਸਹੀ) ਰਸਤਾ ਹੈ । ਨਾਨਕ ਬੇਨਤੀ ਕਰਦਾ ਹੈ (—ਹੇ ਪ੍ਰਭੂ !) ਕਿਰਪਾ ਕਰ, ਮੈਂ ਸਦਾ ਤੇਰੇ ਚਰਨਾਂ ਨਾਲ ਜੁੜਿਆ ਰਹਾਂ ।੧।

**ਮੇਰੀ ਸਖੀ ਸਹੇਲੜੀਹੋ ਪ੍ਰਭ ਕੈ ਚਰਣਿ ਲਗਹ ॥ ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ ਮੰਗਹ ॥ ਹਰਿ ਭਗਤਿ ਪਾਈਐ ਪ੍ਰਭੁ ਧਿਆਈਐ ਜਾਇ ਮਿਲੀਐ ਹਰਿ ਜਨਾ ॥ ਮਾਨੁ ਮੋਹੁ ਬਿਕਾਰੁ ਤਜੀਐ ਅਰਪਿ ਤਨੁ ਧਨੁ ਇਹੁ ਮਨਾ ॥ ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ ॥ ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ ਹਰਿਨਾਮੁ ਨਿਤ ਨਿਤ ਨਿਤ ਜਪਹ ॥੨॥ {ਪੰਨਾ ੫੪੪}**

**ਪਦ ਅਰਥ** :—ਕੈ ਚਰਣਿ—ਦੇ ਚਰਨ ਵਿਚ {ਇਕ-ਵਚਨ} । ਲਗਹ—ਆਓ, ਅਸੀ ਲੱਗੀਏ {ਵਰਤਮਾਨ, ਉੱਤਮ ਪੁਰਖ, ਬਹੁ-ਵਚਨ} । ਮਨਿ—ਮਨ ਵਿਚ । ਘਣਾ—ਬਹੁਤ । ਮੰਗਹ—ਆਓ, ਅਸੀ ਮੰਗੀਏ । ਪਾਈਐ—ਪਾ ਲਈਦੀ ਹੈ । ਜਾਇ—ਜਾ ਕੇ । ਤਜੀਐ—ਛੱਡ ਦੇਣਾ ਚਾਹੀਦਾ ਹੈ । ਅਰਪਿ—ਭੇਟਾ ਕਰ ਕੇ । ਭ੍ਰਮ ਭੀਤਿ—ਭਟਕਣਾ ਦੀ ਕੰਧ । ਮਿਲਿ—ਮਿਲ ਕੇ । ਭਗਹ—ਆਓ, ਤੋੜ ਦੇਈਏ । ਮੰਤ੍ਰੁ—ਸਲਾਹ । ਜਪਹ—ਆਓ, ਅਸੀ ਜਪੀਏ ।੨।

**ਅਰਥ** :—ਹੇ ਮੇਰੀ ਸਖੀਹੋ ! ਹੇ ਮੇਰੀ ਪਿਆਰੀ ਸਹੇਲੀਹੋ ! ਆਓ, ਅਸੀ ਪ੍ਰਭੂ ਦੇ ਚਰਨਾਂ ਵਿਚ ਜੁੜੀਏ । (ਮੇਰੇ) ਮਨ ਵਿਚ ਪਿਆਰੇ ਦਾ ਬਹੁਤ ਪ੍ਰੇਮ ਵੱਸ ਰਿਹਾ ਹੈ, ਆਓ ਅਸੀ (ਉਸ ਪਾਸੋਂ) ਭਗਤੀ ਦੀ ਦਾਤਿ ਮੰਗੀਏ । ਹੇ ਸਹੇਲੀਹੋ ! ਜਾ ਕੇ ਹਰੀ ਦੇ ਸੰਤ ਜਨਾਂ ਨੂੰ ਮਿਲਣਾ ਚਾਹੀਦਾ ਹੈ (ਉਹਨਾਂ ਦੀ ਸਹਾਇਤਾ ਨਾਲ) ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, (ਇਸੇ ਤਰ੍ਹਾਂ) ਪਰਮਾਤਮਾ ਦੀ ਭਗਤੀ ਪ੍ਰਾਪਤ ਹੁੰਦੀ ਹੈ । ਹੇ ਸਖੀਹੋ ! ਆਪਣਾ ਇਹ ਮਨ ਇਹ ਸਰੀਰ ਇਹ ਧਨ (ਸਭ ਕੁਝ) ਭੇਟਾ ਕਰ ਕੇ (ਆਪਣੇ ਅੰਦਰੋਂ) ਅਹੰਕਾਰ, ਮਾਇਆ ਦਾ ਮੋਹ, ਵਿਕਾਰ ਦੂਰ ਕਰ ਦੇਣਾ ਚਾਹੀਦਾ ਹੈ । ਹੇ ਸਹੇਲੀਹੋ ! ਜੋ ਪ੍ਰਭੂ ਸਭ ਤੋਂ ਵੱਡਾ ਹੈ, ਸਰਬ-ਵਿਆਪਕ ਹੈ, ਸਾਰੇ ਗੁਣਾਂ ਨਾਲ ਭਰਪੂਰ ਹੈ, ਉਸ ਨੂੰ ਮਿਲ ਕੇ (ਉਸ ਨਾਲੋਂ ਵਿੱਥ ਪਾਣ ਵਾਲੀ ਆਪਣੇ ਅੰਦਰੋਂ) ਭਟਕਣਾ ਦੀ ਕੰਧ ਢਾਹ ਦੇਈਏ । ਨਾਨਕ ਬੇਨਤੀ ਕਰਦਾ ਹੈ—ਹੇ ਮੇਰੀ ਸਹੇਲੀਏ ! ਮੇਰੀ ਸਲਾਹ ਸੁਣ, ਆਓ ਸਦਾ ਹੀ ਸਦਾ ਹੀ ਪਰਮਾਤਮਾ ਦਾ ਨਾਮ ਜਪਦੇ ਰਹੀਏ ।੨।

**ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ ॥ ਰਾਂਡ ਨ ਬੈਸਈ ਪ੍ਰਭ ਪੁਰਖ ਚਿਰਾਣੇ ॥ ਨਹ ਦੂਖ ਪਾਵੈ ਪ੍ਰਭ ਧਿਆਵੈ ਧੰਨਿ ਤੇ ਬਡਭਾਗੀਆ ॥ ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ ਨਾਮ ਰਸਿ ਰੰਗਿ ਜਾਗੀਆ ॥ ਮਿਲਿ ਪ੍ਰੇਮ ਰਹਣਾ ਹਰਿਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ ॥ ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ॥੩॥ {ਪੰਨਾ ੫੪੪}**

**ਪਦ ਅਰਥ** :—ਹਰਿ ਨਾਰਿ—ਪ੍ਰਭੂ-ਪਤੀ ਦੀ ਇਸਤ੍ਰੀ । ਸੁਹਾਗਣੇ—ਚੰਗੇ ਭਾਗਾਂ ਵਾਲੀ । ਸਭਿ—ਸਾਰੇ । ਬੈਸਈ—ਬੈਸੇ, ਬੈਠਦੀ । ਚਿਰਾਣੇ—ਮੁੱਢ-ਕਦੀਮਾਂ ਦੇ । ਤੇ—ਉਹ ਜੀਵ-ਇਸਤ੍ਰੀਆਂ {ਬਹੁ-ਵਚਨ} । ਸਹਜਿ—ਆਤਮਕ ਅਡੋਲਤਾ ਵਿਚ । ਸੋਵਹਿ—ਸੌਂਦੀਆਂ ਹਨ, ਲੀਨ ਰਹਿੰਦੀਆਂ ਹਨ । ਕਿਲਬਿਖ—ਪਾਪ । ਜਾਗੀਆ—(ਮਾਇਆ ਦੇ ਮੋਹ ਵਲੋਂ) ਸੁਚੇਤ ਰਹਿੰਦੀਆਂ ਹਨ । ਮਿਲਿ—(ਸਾਧ ਸੰਗਤਿ ਵਿਚ) ਮਿਲ ਕੇ । ਪ੍ਰਿਅ ਬਚਨ—ਪਿਆਰੇ ਦੇ ਬੋਲ । ਭਾਣੇ—ਚੰਗੇ ਲੱਗਦੇ ਹਨ । ਮਨ ਇਛ—ਮਨ ਦੀ ਕਾਮਨਾ ।੩।

**ਅਰਥ** :—ਜੇਹੜੀ ਜੀਵ-ਇਸਤ੍ਰੀ ਆਪਣੇ ਆਪ ਨੂੰ ਪ੍ਰਭੂ-ਪਤੀ ਦੇ ਹਵਾਲੇ ਕਰ ਦੇਂਦੀ ਹੈ ਉਹ ਭਾਗਾਂ ਵਾਲੀ ਬਣ ਜਾਂਦੀ ਹੈ, ਉਹ ਸਾਰੇ ਆਨੰਦ ਮਾਣਦੀ ਹੈ ਉਹ ਕਦੇ ਵੀ ਨਿਖਸਮੀ ਨਹੀਂ ਹੁੰਦੀ, (ਉਸ ਦੇ ਸਿਰ ਉੱਤੇ) ਮੁੱਢ-ਕਦੀਮਾਂ ਦਾ ਖਸਮ-ਪ੍ਰਭੂ (ਹੱਥ ਰੱਖੀ ਰੱਖਦਾ ਹੈ), ਉਸ ਜੀਵ-ਇਸਤ੍ਰੀ ਨੂੰ ਕੋਈ ਦੁੱਖ ਨਹੀਂ ਵਿਆਪਦਾ ਉਹ ਸਦਾ ਪ੍ਰਭੂ-ਪਤੀ ਦਾ ਧਿਆਨ ਧਰਦੀ ਹੈ ।

ਜੇਹੜੀਆਂ ਜੀਵ-ਇਸਤ੍ਰੀਆਂ ਪ੍ਰਭੂ ਦੇ ਨਾਮ ਦੇ ਸਵਾਦ ਵਿਚ ਪ੍ਰਭੂ ਦੇ ਪ੍ਰੇਮ ਵਿਚ (ਟਿਕ ਕੇ, ਮਾਇਆ ਦੇ ਮੋਹ ਦੀ ਨੀਂਦ ਵਿਚ ਪੈਣੋਂ) ਸੁਚੇਤ ਰਹਿੰਦੀਆਂ ਹਨ ਉਹ ਮੁਬਾਰਿਕ ਹਨ ਉਹ ਵੱਡੇ ਭਾਗਾਂ ਵਾਲੀਆਂ ਹਨ ਉਹ ਆਤਮਕ ਆਨੰਦ ਵਿਚ ਆਤਮਕ ਅਡੋਲਤਾ ਵਿਚ ਲੀਨ ਰਹਿੰਦੀਆਂ ਹਨ, ਉਹ (ਆਪਣੇ ਅੰਦਰੋਂ ਸਾਰੇ) ਪਾਪ ਦੂਰ ਕਰ ਲੈਂਦੀਆਂ ਹਨ ।

ਨਾਨਕ ਬੇਨਤੀ ਕਰਦਾ ਹੈ—ਜੇਹੜੀਆਂ ਜੀਵ-ਇਸਤ੍ਰੀਆਂ (ਸਾਧ ਸੰਗਤਿ ਵਿਚ) ਪ੍ਰੇਮ ਨਾਲ ਮਿਲ ਕੇ ਰਹਿੰਦੀਆਂ ਹਨ, ਪ੍ਰਭੂ ਦਾ ਨਾਮ ਜਿਨ੍ਹਾਂ ਦੀ ਜ਼ਿੰਦਗੀ ਦਾ ਸਿੰਗਾਰ ਬਣਿਆ ਰਹਿੰਦਾ ਹੈ, ਜਿਨ੍ਹਾਂ ਨੂੰ ਪ੍ਰੀਤਮ-ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਬੋਲ ਮਿੱਠੇ ਲੱਗਦੇ ਹਨ, ਚੰਗੇ ਲੱਗਦੇ ਹਨ, ਉਹਨਾਂ ਦੀ (ਚਿਰਾਂ ਦੀ) ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ (ਭਾਵ) ਉਹਨਾਂ ਨੂੰ ਮੁੱਢ-ਕਦੀਮਾਂ ਦਾ ਪਤੀ-ਪ੍ਰਭੂ ਮਿਲ ਪੈਂਦਾ ਹੈ ।੩।

**ਤਿਤੁ ਗ੍ਰਿਹਿ ਸੋਹਿਲੜੇ ਕੋਡ ਅਨੰਦਾ ॥ ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨੰਦਾ ॥ ਹਰਿ ਕੰਤ ਅਨੰਤ ਦਇਆਲ ਸ੍ਰੀਧਰ ਗੋਬਿੰਦ ਪਤਿਤ ਉਧਾਰਣੋ ॥ ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ ਭੈ ਸਿੰਧੁ ਸਾਗਰ ਤਾਰਣੋ ॥ ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥ ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥੧॥੪॥ {ਪੰਨਾ ੫੪੪}**

**ਪਦ ਅਰਥ** :—ਤਿਤੁ—ਉਸ ਵਿਚ । ਗ੍ਰਿਹਿ—ਘਰ ਵਿਚ । ਤਿਤੁ ਗ੍ਰਿਹਿ—ਉਸ ਹਿਰਦੇ-ਘਰ ਵਿਚ । ਸੋਹਿਲੜੇ—ਖ਼ੁਸ਼ੀ ਦੇ ਗੀਤ । ਕੋਡ—ਕੌਤਕ, ਤਮਾਸ਼ੇ । ਮਨਿ—ਮਨ ਵਿਚ । ਤਨਿ—ਸਰੀਰ ਵਿਚ, ਹਿਰਦੇ ਵਿਚ । ਰਵਿ ਰਹਿਆ—ਆ ਵੱਸਿਆ । ਪਰਮਾਨੰਦਾ—ਸਭ ਤੋਂ ਉੱਚੇ ਆਨੰਦ ਦਾ ਮਾਲਕ । ਅਨੰਤ—ਬੇਅੰਤ । ਦਇਆਲ—ਦਇਆ ਦਾ ਘਰ । ਸ੍ਰੀਧਰ—{ਸ੍ਰੀ-ਲੱਛਮੀ} ਮਾਇਆ ਦਾ ਪਤੀ । ਪਤਿਤ ਉਧਾਰਣੋ—ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ । ਪ੍ਰਭਿ—ਪ੍ਰਭੂ ਨੇ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਸਿੰਧੁ—ਸਮੁੰਦਰ । ਸਾਗਰ—ਸਮੁੰਦਰ । ਕੰਠਿ—ਗਲ ਨਾਲ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਸੰਦਾ—ਦਾ । ਕੇਲ—ਚੋਜ-ਤਮਾਸ਼ੇ । ਕਰੰਦਾ—ਕਰਨ ਵਾਲਾ ।੪।

**ਅਰਥ** :—ਸਭ ਤੋਂ ਸ੍ਰੇਸ਼ਟ ਆਨੰਦ ਦਾ ਮਾਲਕ-ਪ੍ਰਭੂ ਜਿਸ ਮਨ ਵਿਚ ਜਿਸ ਹਿਰਦੇ ਵਿਚ ਆ ਵੱਸਦਾ ਹੈ, ਉਸ ਹਿਰਦੇ-ਘਰ ਵਿਚ (ਮਾਨੋ) ਖ਼ੁਸੀ ਦੇ ਗੀਤ (ਗਾਏ ਜਾ ਰਹੇ ਹਨ) ਕੌਤਕ-ਤਮਾਸ਼ੇ (ਹੋ ਰਹੇ ਹਨ), ਆਨੰਦ (ਹੋ ਰਹੇ ਹਨ) । ਪ੍ਰਭੂ-ਪਤੀ ਬੇਅੰਤ ਹੈ, ਸਦਾ ਦਇਆ ਦਾ ਘਰ ਹੈ, ਲੱਛਮੀ ਦਾ ਆਸਰਾ ਹੈ, ਸ੍ਰਿਸ਼ਟੀ ਦੀ ਸਾਰ

ਲੈਣ ਵਾਲਾ ਹੈ, ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ ਹੈ । ਉਸ ਮੁਰਾਰੀ ਪ੍ਰਭੂ ਨੇ ਜਿਸ ਜੀਵ ਉੱਤੇ ਮੇਹਰ ਦੀ ਨਿਗਾਹ ਕਰ ਦਿੱਤੀ, ਉਸ ਜੀਵ ਨੂੰ ਅਨੇਕਾਂ ਸਹਿਮਾਂ-ਭਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲਿਆ ।

ਨਾਨਕ ਬੇਨਤੀ ਕਰਦਾ ਹੈ—ਮਾਲਕ-ਪ੍ਰਭੂ ਦਾ ਇਹ ਮੁੱਢ-ਕਦੀਮਾਂ ਦਾ ਸੁਭਾਉ ਹੈ ਕਿ ਜੇਹੜਾ ਜੀਵ ਉਸ ਦੀ ਸਰਨ ਆਉਂਦਾ ਹੈ ਉਸ ਨੂੰ ਉਹ ਆਪਣੇ ਗਲ ਨਾਲ ਲਾ ਲੈਂਦਾ ਹੈ, ਤੇ ਉਹ ਸਦਾ ਚੋਜ-ਤਮਾਸ਼ੇ ਕਰਨ ਵਾਲਾ ਪ੍ਰਭੂ (ਉਸ ਸਰਨ ਆਏ ਨੂੰ) ਮਿਲ ਪੈਂਦਾ ਹੈ ।੪।੧।੪।

**ਬਿਹਾਗੜਾ ਮਹਲਾ ੫ ॥ ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ ॥ ਕਰਿ ਮਜਨੁ ਹਰਿ ਸਰੇ ਸਭਿ ਕਿਲਬਿਖ ਨਾਸੁ ਮਨਾ ॥ ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ ॥ ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ ॥ ਮਿਲੁ ਸਾਧਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥੧॥ {ਪੰਨਾ ੫੪੪-੫੪੫}**

**ਪਦ ਅਰਥ** :—ਸਰ—ਤਾਲਾਬ । ਸਰੋਵਰ—ਸ੍ਰੇਸ਼ਟ ਤਾਲਾਬ । ਤਹ—ਉੱਥੇ । ਮਨਾ—ਹੇ ਮਨ ! ਮਜਨੁ—ਇਸ਼ਨਾਨ । ਸਰੇ—ਸਰਿ, ਸਰ ਵਿਚ । ਹਰਿ ਸਰੇ—ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਦੇ ਸਰ ਵਿਚ । ਸਭਿ—ਸਾਰੇ । ਕਿਲਬਿਖ—ਪਾਪ । ਸਜਨੁ—ਮਿੱਤਰ । ਨਾਸੇ—ਨਾਸ ਕਰ ਦੇਂਦਾ ਹੈ । ਕਉ—ਨੂੰ । ਕਟੈ—ਕੱਟ ਦੇਂਦਾ ਹੈ । ਫਾਸੇ—ਫਾਹੀਆਂ । ਰੰਗੇ—ਰੰਗਿ, ਪ੍ਰੇਮ ਵਿਚ । ਤਹਾ—ਉਸ (ਸਾਧ ਸੰਗਤਿ) ਵਿਚ । ਹਰਿ—ਹੇ ਹਰੀ ! ।੧।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਚਰਨ (ਮਾਨੋ) ਸੁੰਦਰ ਤਾਲਾਬ ਹੈ, ਉਸ ਵਿਚ ਤੂੰ (ਸਦਾ) ਟਿਕਿਆ ਰਹੁ । ਹੇ ਮਨ ! ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਦੇ ਤਾਲਾਬ ਵਿਚ ਇਸ਼ਨਾਨ ਕਰਿਆ ਕਰ, ਤੇਰੇ ਸਾਰੇ ਪਾਪਾਂ ਦਾ ਨਾਸ ਹੋ ਜਾਇਗਾ । ਹੇ ਮਨ ! ਸਦਾ (ਹਰਿ-ਸਰ ਵਿਚ) ਇਸ਼ਨਾਨ ਕਰਦਾ ਰਿਹਾ ਕਰ । (ਜੇਹੜਾ ਮਨੁੱਖ ਇਹ ਇਸ਼ਨਾਨ ਕਰਦਾ ਹੈ) ਮਿੱਤਰ ਪ੍ਰਭੂ ਉਸ ਦੇ ਸਾਰੇ ਦੁੱਖ ਨਾਸ ਕਰ ਦੇਂਦਾ ਹੈ ਉਸ ਦਾ ਮੋਹ ਦਾ ਹਨੇਰਾ ਦੂਰ ਕਰ ਦੇਂਦਾ ਹੈ । ਉਸ ਮਨੁੱਖ ਨੂੰ ਜਨਮ-ਮਰਨ ਦਾ ਗੇੜ ਨਹੀਂ ਭੁਗਤਣਾ ਪੈਂਦਾ, ਮਿੱਤਰ-ਪ੍ਰਭੂ ਉਸ ਦੀਆਂ ਜਮ ਦੀਆਂ ਫਾਹੀਆਂ (ਆਤਮਕ ਮੌਤ ਲਿਆਉਣ ਵਾਲੀਆਂ ਫਾਹੀਆਂ) ਕੱਟ ਦੇਂਦਾ ਹੈ । ਹੇ ਮਨ ! ਸਾਧ ਸੰਗਤਿ ਵਿਚ ਮਿਲ, ਪਰਮਾਤਮਾ ਦੇ ਨਾਮ-ਰੰਗ ਵਿਚ ਜੁੜਿਆ ਕਰ, ਸਾਧ ਸੰਗਤਿ ਵਿਚ ਹੀ ਤੇਰੀ ਹਰੇਕ ਆਸ ਪੂਰੀ ਹੋਵੇਗੀ ।

ਨਾਨਕ ਬੇਨਤੀ ਕਰਦਾ ਹੈ—ਹੇ ਹਰੀ ! ਕਿਰਪਾ ਕਰ, ਤੇਰੇ ਸੋਹਣੇ ਕੋਮਲ ਚਰਨਾਂ ਵਿਚ ਮੇਰਾ ਮਨ ਸਦਾ ਟਿਕਿਆ ਰਹੇ ।੧।

**ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ ॥ ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ ॥ ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥ ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ ॥ ਗਹਿ ਭੁਜਾ ਲੀਨੇ੍ ਦਇਆ ਕੀਨੇ੍ ਪ੍ਰਭ ਏਕ ਅਗਮ ਅਪਾਰੋ ॥ ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣਝੁਣਕਾਰੋ ॥੨॥ {ਪੰਨਾ ੫੪੫}**

**ਪਦ ਅਰਥ** :—ਤਹ—ਉੱਥੇ, ਸਾਧ ਸੰਗਤਿ ਵਿਚ । ਬਿਨੋਦ—ਖ਼ੁਸ਼ੀਆਂ । ਅਨਹਦ—ਇਕ-ਰਸ, ਲਗਾਤਾਰ । ਝੁਣਕਾਰੋ—(ਵੱਜ ਰਹੇ ਸਾਜਾਂ ਦੀ) ਮੱਠੀ ਮੱਠੀ ਆਵਾਜ਼ । ਮਿਲਿ—ਮਿਲ ਕੇ । ਜੈਕਾਰੋ—ਸਿਫ਼ਤਿ-ਸਾਲਾਹ । ਖਸਮ ਭਾਵਹਿ—ਖਸਮ ਨੂੰ ਪਿਆਰੇ ਲੱਗਦੇ ਹਨ । ਰੰਗਿ—ਰੰਗ ਵਿਚ । ਭਿੰਨੀਆ—ਭਿੱਜੀ ਰਹਿੰਦੀ ਹੈ ।

ਆਪੁ—ਆਪਾ-ਭਾਵ, ਅਹੰਕਾਰ । ਚਿਰੀ ਵਿਛੁੰਨਿਆ—ਚਿਰਾਂ ਦੇ ਵਿਛੁੱੜੇ ਹੋਏ । ਗਹਿ—ਫੜ ਕੇ । ਭੁਜਾ—ਬਾਂਹ । ਅਗਮ—ਅਪਹੁੰਚ । ਅਪਾਰੋ—ਬੇਅੰਤ । ਸਚੁ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਰੁਣਝੁਣਕਾਰੋ—ਮਿੱਠੀ ਸੁਰੀਲੀ ਮੱਧਮ ਆਵਾਜ਼ ।੨।

**ਅਰਥ** :—ਸਾਧ ਸੰਗਤਿ ਵਿਚ ਸਦਾ ਆਤਮਕ ਆਨੰਦ ਤੇ ਖ਼ੁਸ਼ੀਆਂ ਦੀ (ਮਾਨੋ) ਇਕ-ਰਸ ਰੌ ਚਲੀ ਰਹਿੰਦੀ ਹੈ । ਸਾਧ ਸੰਗਤਿ ਵਿਚ ਸੰਤ ਜਨ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ । ਸੰਤ ਜਨ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ, ਉਹ ਖ਼ਸਮ-ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਹਨਾਂ ਦੀ ਸੁਰਤਿ ਪਰਮਾਤਮਾ ਦੇ ਪ੍ਰੇਮ-ਰਸ ਦੇ ਰੰਗ ਵਿਚ ਭਿੱਜੀ ਰਹਿੰਦੀ ਹੈ । ਉਹ (ਇਸ ਮਨੁੱਖਾ ਜਨਮ ਵਿਚ) ਪਰਮਾਤਮਾ ਦੇ ਨਾਮ ਦੀ ਖੱਟੀ ਖੱਟਦੇ ਹਨ, (ਆਪਣੇ ਅੰਦਰੋਂ) ਆਪਾ-ਭਾਵ ਮਿਟਾ ਲੈਂਦੇ ਹਨ, ਚਿਰਾਂ ਤੋਂ ਵਿਛੁੜੇ ਹੋਏ (ਮੁੜ ਪਰਮਾਤਮਾ ਨੂੰ) ਮਿਲ ਪੈਂਦੇ ਹਨ । ਅਪਹੁੰਚ ਤੇ ਬੇਅੰਤ ਪਰਮਾਤਮਾ ਉਹਨਾਂ ਉਤੇ ਦਇਆ ਕਰਦਾ ਹੈ, (ਉਹਨਾਂ ਦੀ) ਬਾਂਹ ਫੜ ਕੇ (ਉਹਨਾਂ ਨੂੰ) ਆਪਣੇ ਬਣਾ ਲੈਂਦਾ ਹੈ । ਨਾਨਕ ਬੇਨਤੀ ਕਰਦਾ ਹੈ—ਉਹ ਸੰਤ ਜਨ ਸਦਾ ਲਈ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ, ਪਰਮਾਤਮਾ ਦੀ ਸਿਫ਼ਤਿ ਸਾਲਾਹ ਦੀ ਬਾਣੀ ਉਹਨਾਂ ਦੇ ਅੰਦਰ ਮਿੱਠੀ ਮਿੱਠੀ ਰੌ ਚਲਾਈ ਰੱਖਦੀ ਹੈ ।੨।

**ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥ ਜਿਨ੍ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥ ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥ ਅਮਰੁ ਥੀਆ ਫਿਰਿ ਨ ਮੂਆ ਕਲਿ ਕਲੇਸਾ ਦੁਖ ਹਰੇ ॥ ਹਰਿ ਸਰਣਿ ਪਾਈ ਤਜਿ ਨ ਜਾਈ ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥ ਬਿਨਵੰਤਿ ਨਾਨਕ ਸਦਾ ਗਾਈਐ ਪਵਿਤ੍ਰ ਅੰਮ੍ਰਿਤ ਬਾਣੀ ॥੩॥ {ਪੰਨਾ ੫੪੫}**

ਪਦ **ਅਰਥ** :—ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਜਿਨ੍ ਕਉ—ਜਿਨ੍ਹਾਂ ਦੇ ਮੱਥੇ ਉਤੇ । ਕਰਮਿ—(ਪਰਮਾਤਮਾ ਦੀ) ਬਖ਼ਸ਼ਸ਼ ਨਾਲ । ਤਿਸੁ ਰਿਦੈ—ਉਸ ਉਸ ਮਨੁੱਖ ਦੇ ਹਿਰਦੇ ਵਿਚ । {ਨੋਟ :—ਲਫ਼ਜ਼ 'ਜਿਨ੍' ਬਹੁ-ਵਚਨ ਹੈ, ਲਫ਼ਜ਼ 'ਤਿਸੁ' ਇਕ-ਵਚਨ ਹੈ । ਦੋਹਾਂ ਦਾ ਮੇਲ ਠੀਕ ਕਰਨ ਲਈ 'ਤਿਸੁ' ਦਾ ਅਰਥ 'ਤਿਸੁ ਤਿਸੁ' ਕਰਨਾ ਹੈ} । ਅਕਥ—ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਜਿਸੁ—ਜਿਸ ਜਿਸ ਉਤੇ । ਅਮਰੁ—ਅਟੱਲ ਆਤਮਕ ਜੀਵਨ ਵਾਲਾ । ਨਾ ਮੂਆ—ਆਤਮਕ ਮੌਤ ਦੇ ਕਾਬੂ ਨਹੀਂ ਆਉਂਦਾ । ਕਲਿ—ਝਗੜੇ । ਹਰੇ—ਦੂਰ ਕਰ ਲੈਂਦਾ ਹੈ । ਤਜਿ—ਛੱਡ ਕੇ । ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਭਾਣੀ—ਪਿਆਰੀ ਲੱਗੀ । ਗਾਈਐ—ਗਾਣੀ ਚਾਹੀਦੀ ਹੈ ।੩।

**ਅਰਥ** :—ਹੇ ਭਾਗਾਂ ਵਾਲੇ ! ਆਤਮਕ ਜੀਵਨ ਦੇਣ ਵਾਲੀ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸਦਾ ਸੁਣਿਆ ਕਰ । ਇਹ ਬਾਣੀ ਉਸ ਉਸ (ਵਡ-ਭਾਗੀ) ਦੇ ਹਿਰਦੇ ਵਿਚ ਵੱਸਦੀ ਹੈ ਜਿਨ੍ਹਾਂ ਦੇ ਮੱਥੇ ਉਤੇ ਪਰਮਾਤਮਾ ਦੀ ਬਖ਼ਸ਼ਸ਼ ਨਾਲ ਇਸ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ । ਜਿਸ ਜਿਸ ਮਨੁੱਖ ਉੱਤੇ ਪ੍ਰਭੂ ਆਪ ਕਿਰਪਾ ਕਰਦਾ ਹੈ ਉਹ ਬੰਦੇ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਸਾਂਝ ਪਾਂਦੇ ਹਨ ।

(ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਸਾਂਝ ਪਾਂਦਾ ਹੈ) ਉਹ ਅਟੱਲ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ, ਉਹ ਮੁੜ ਕਦੇ ਆਤਮਕ ਮੌਤ ਨਹੀਂ ਸਹੇੜਦਾ, ਉਹ (ਆਪਣੇ ਅੰਦਰੋਂ) ਸਾਰੇ ਦੁੱਖ ਕਲੇਸ਼ ਝਗੜੇ ਦੂਰ ਕਰ ਲੈਂਦਾ ਹੈ, ਉਹ ਮਨੁੱਖ ਉਸ ਪਰਮਾਤਮਾ ਦੀ ਸਰਨ ਪ੍ਰਾਪਤ ਕਰ ਲੈਂਦਾ ਹੈ ਜੇਹੜਾ ਕਦੇ ਛੱਡ ਕੇ ਨਹੀਂ ਜਾਂਦਾ, ਉਸ ਮਨੁੱਖ ਦੇ ਮਨ ਵਿਚ, ਹਿਰਦੇ ਵਿਚ ਪ੍ਰਭੂ ਦੀ ਪ੍ਰੀਤਿ ਪਿਆਰੀ ਲੱਗਣ ਲੱਗ ਪੈਂਦੀ ਹੈ । ਨਾਨਕ ਬੇਨਤੀ ਕਰਦਾ ਹੈ—(ਹੇ ਭਾਈ !) ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਪਵਿਤ੍ਰ ਬਾਣੀ ਸਦਾ ਗਾਣੀ ਚਾਹੀਦੀ ਹੈ ।੩।

**ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ॥ ਜਿਸ ਤੇ ਉਪਜਿਅੜਾ ਤਿਨਿ ਲੀਆ ਸਮਾਈ ਰਾਮ ॥ ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ ॥ ਜਲਿ ਥਲਿ ਮਹੀਅਲਿ ਏਕੁ ਰਵਿਆ ਨਹ ਦੂਜਾ ਦ੍ਰਿਸਟਾਇਆ ॥ ਬਣਿ ਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ ਕੀਮਤਿ ਕਹਣੁ ਨ ਜਾਈ ॥ ਬਿਨਵੰਤਿ ਨਾਨਕ ਆਪਿ ਜਾਣੈ ਜਿਨਿ ਏਹ ਬਣਤ ਬਣਾਈ ॥੪॥੨॥੫॥ {ਪੰਨਾ ੫੪੫}**

**ਪਦ ਅਰਥ** :—ਗਲਤੁ—ਗ਼ਲਤਾਨ, ਮਸਤ । ਕਹਣੁ ਨ ਜਾਈ—ਬਿਆਨ ਨਹੀਂ ਕੀਤਾ ਜਾ ਸਕਦਾ । ਜਿਸ ਤੇ—ਜਿਸ (ਪਰਮਾਤਮਾ) ਤੋਂ {ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} । ਤਿਨਿ—ਉਸ (ਪਰਮਾਤਮਾ) ਨੇ । ਲੀਆ ਸਮਾਈ—ਆਪਣੇ ਵਿਚ ਮਿਲਾ ਲਿਆ । ਮਿਲਿ—ਮਿਲ ਕੇ । ਓਤਿ—ਉਣੇ ਹੋਏ ਵਿਚ । ਪੋਤੀ—ਪੋਤਿ-ਪ੍ਰੋਤੇ ਹੋਏ ਵਿਚ । ਓਤ ਪੋਤੀ—(ਕੱਪੜੇ ਦੇ) ਤਾਣੇ ਪੇਟੇ ਵਾਂਗ । ਉਦਕੁ—ਪਾਣੀ । ਉਦਕਿ—ਪਾਣੀ ਵਿਚ । ਜਲ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਤੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਜਿਨਿ—ਜਿਸ (ਪਰਮਾਤਮਾ) ਨੇ ।੪।

**ਅਰਥ** :—('ਅੰਮ੍ਰਿਤ ਬਾਣੀ' ਦੀ ਬਰਕਤਿ ਨਾਲ ਮਨੁੱਖ ਦਾ) ਮਨ ਤੇ ਹਿਰਦਾ (ਪਰਮਾਤਮਾ ਦੀ ਯਾਦ ਵਿਚ ਇਸ ਤਰ੍ਹਾਂ) ਮਸਤ ਹੋ ਜਾਂਦਾ ਹੈ ਕਿ (ਇਸ ਦੀ ਬਾਬਤ) ਕੁਝ ਦੱਸਿਆ ਨਹੀਂ ਜਾ ਸਕਦਾ, (ਬੱਸ ! ਇਹ ਹੀ ਕਿਹਾ ਜਾ ਸਕਦਾ ਹੈ ਕਿ) ਜਿਸ ਪਰਮਾਤਮਾ ਤੋਂ ਉਹ ਪੈਦਾ ਹੋਇਆ ਸੀ ਉਸ ਨੇ (ਉਸ ਨੂੰ) ਆਪਣੇ ਵਿਚ ਮਿਲਾ ਲਿਆ । ਤਾਣੇ ਪੇਟੇ ਵਾਂਗ ਪਰਮਾਤਮਾ ਦੀ ਜੋਤਿ ਵਿਚ ਮਿਲ ਕੇ (ਉਹ ਇਉਂ ਹੋ ਗਿਆ ਜਿਵੇਂ) ਪਾਣੀ ਵਿਚ ਪਾਣੀ ਮਿਲ ਜਾਂਦਾ ਹੈ । (ਫਿਰ ਉਸ ਮਨੁੱਖ ਨੂੰ) ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ, ਇਕ ਪਰਮਾਤਮਾ ਹੀ ਮੌਜੂਦ ਦਿੱਸਦਾ ਹੈ (ਉਸ ਤੋਂ ਬਿਨਾ) ਕੋਈ ਹੋਰ ਨਹੀਂ ਦਿੱਸਦਾ । ਉਸ ਮਨੁੱਖ ਨੂੰ ਪਰਮਾਤਮਾ ਜੰਗਲ ਵਿਚ, ਘਾਹ (ਦੇ ਹਰੇਕ ਤੀਲੇ) ਵਿਚ, ਸਾਰੇ ਸੰਸਾਰ ਵਿਚ ਵਿਆਪਕ ਜਾਪਦਾ ਹੈ (ਉਸ ਮਨੁੱਖ ਦੀ ਆਤਮਕ ਅਵਸਥਾ ਦਾ) ਮੁੱਲ ਬਿਆਨ ਨਹੀਂ ਕੀਤਾ ਜਾ ਸਕਦਾ । ਨਾਨਕ ਬੇਨਤੀ ਕਰਦਾ ਹੈ—ਜਿਸ ਪਰਮਾਤਮਾ ਨੇ (ਉਸ ਮਨੁੱਖ ਦੀ ਆਤਮਕ ਅਵਸਥਾ ਦੀ) ਇਹ ਖੇਡ ਬਣਾ ਦਿੱਤੀ ਉਹ ਆਪ ਹੀ ਉਸ ਨੂੰ ਸਮਝਦਾ ਹੈ ।੪।੨।੫।

**ਬਿਹਾਗੜਾ ਮਹਲਾ ੫ ॥ ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ ॥ ਤਾਣੁ ਤਨੁ ਖੀਨ ਭਇਆ ਬਿਨੁ ਮਿਲਤ ਪਿਆਰੇ ਰਾਮ ॥ ਪ੍ਰਭ ਮਿਲਹੁ ਪਿਆਰੇ ਮਇਆ ਧਾਰੇ ਕਰਿ ਦਇਆ ਲੜਿ ਲਾਇ ਲੀਜੀਐ ॥ ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ ॥ ਸਮਰਥ ਪੂਰਨ ਸਦਾ ਨਿਹਚਲ ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਮਿਲਹੁ ਪ੍ਰਾਨ ਪਿਆਰੇ ॥੧॥ {ਪੰਨਾ ੫੪੫}**

**ਪਦ ਅਰਥ** :—ਖੋਜਤ ਫਿਰਹਿ—ਲੱਭਦੇ ਫਿਰਦੇ ਹਨ । ਪ੍ਰਾਣ ਅਧਾਰੇ ਰਾਮ—ਜਿੰਦ ਦੇ ਆਸਰੇ ਪ੍ਰਭੂ ਨੂੰ । ਤਾਣੁ—ਤਾਕਤ, ਬਲ । ਤਨੁ—ਸਰੀਰ । ਖੀਨ—ਲਿੱਸਾ, ਕਮਜ਼ੋਰ । ਪ੍ਰਭ—ਹੇ ਪ੍ਰਭੂ ! ਮਇਆ—ਦਇਆ । ਧਾਰੇ—ਧਾਰਿ, ਧਾਰ ਕੇ । ਲੜਿ—ਲੜ ਨਾਲ । ਜਪਉ—ਜਪਉਂ, ਮੈਂ ਜਪਾਂ । ਸੁਆਮੀ—ਹੇ ਸੁਆਮੀ ! ਪੇਖੇ—ਪੇਖਿ, ਵੇਖ ਕੇ । ਜੀਜੀਐ—ਜੀਊ ਪਈਦਾ ਹੈ । ਨਿਹਚਲ—ਸਦਾ ਕਾਇਮ ਰਹਿਣ ਵਾਲੇ ! ਪ੍ਰਾਨ ਪਿਆਰੇ—ਹੇ ਜਿੰਦ ਤੋਂ ਪਿਆਰੇ ।੧।

**ਅਰਥ** :—(ਹੇ ਭਾਈ !) ਸੰਤ ਜਨ ਜਿੰਦ ਦੇ ਆਸਰੇ ਪਰਮਾਤਮਾ ਨੂੰ (ਸਦਾ) ਭਾਲਦੇ ਫਿਰਦੇ ਹਨ, ਪਿਆਰੇ ਪ੍ਰਭੂ ਨੂੰ ਮਿਲਣ ਤੋਂ ਬਿਨਾ ਉਹਨਾਂ ਦਾ ਸਰੀਰ ਲਿੱਸਾ ਪੈ ਜਾਂਦਾ ਹੈ ਉਹਨਾਂ ਦਾ ਸਰੀਰਕ ਬਲ ਘਟ ਜਾਂਦਾ ਹੈ ।

ਹੇ ਪਿਆਰੇ ਪ੍ਰਭੂ ! ਮੇਹਰ ਕਰ ਕੇ ਮੈਨੂੰ ਮਿਲ, ਦਇਆ ਕਰ ਕੇ ਮੈਨੂੰ ਆਪਣੇ ਲੜ ਲਾ ਲੈ । ਹੇ ਮੇਰੇ ਸੁਆਮੀ ! ਮੈਨੂੰ ਆਪਣਾ ਨਾਮ ਦੇਹ, ਮੈਂ (ਤੇਰੇ ਨਾਮ ਨੂੰ ਸਦਾ) ਜਪਦਾ ਰਹਾਂ, ਤੇਰਾ ਦਰਸ਼ਨ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਸਭ ਤਾਕਤਾਂ ਦੇ ਮਾਲਕ ! ਹੇ ਸਰਬ-ਵਿਆਪਕ ! ਹੇ ਸਦਾ ਅਟੱਲ ਰਹਿਣ ਵਾਲੇ ! ਹੇ ਸਭ ਤੋਂ ਉੱਚੇ ! ਹੇ ਅਪਹੁੰਚ ! ਹੇ ਬੇਅੰਤ ! ਹੇ ਜਿੰਦ ਤੋਂ ਪਿਆਰੇ ! ਮੇਹਰ ਕਰ ਕੇ ਮੈਨੂੰ ਆ ਮਿਲ ।੧।

**ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥ ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥ ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ ॥ ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥ ਦੀਨ ਦਇਆਲ ਗੋਪਾਲ ਪ੍ਰੀਤਮ ਸਮਰਥ ਕਾਰਣ ਕਰਣਾ ॥ ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ॥੨॥ {ਪੰਨਾ ੫੪੫}**

**ਪਦ ਅਰਥ** :—ਪੇਖਨ ਕਉ—ਵੇਖਣ ਵਾਸਤੇ । ਤਪਤਿ—ਤਪਸ਼, ਸੜਨ । ਕਤਹਿ—ਕਿਤੇ ਭੀ । ਪ੍ਰਭ—ਹੇ ਪ੍ਰਭੂ ! ਬੇਰੀ—ਬੇੜੀ । ਤਾਰੀਐ—ਪਾਰ ਲੰਘਾ ਲੈ । ਅਨਾਥ—ਨਿਆਸਰਾ । ਨ ਜਾਨਾ—ਨ ਜਾਨਾਂ, ਮੈਂ ਨਹੀਂ ਜਾਣਦਾ । ਨ ਬੀਚਾਰੀਐ—ਖ਼ਿਆਲ ਵਿਚ ਨਾਹ ਲਿਆਵੀਂ । ਚਾਤ੍ਰਿਕ—ਪਪੀਹਾ । ਮਾਗੈ—ਮੰਗਦਾ ਹੈ । ਜੀਵਾ—ਜੀਵਾਂ, ਮੈਂ ਜੀਊਂਦਾ ਹਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ ।੨।

**ਅਰਥ** :—ਪਰਮਾਤਮਾ ਦੇ ਚਰਨਾਂ ਦਾ ਦਰਸਨ ਕਰਨ ਵਾਸਤੇ ਅਨੇਕਾਂ ਜਪ ਕੀਤੇ, ਧੂਣੀਆਂ ਤਪਾਈਆਂ, ਵਰਤ ਰੱਖੇ; ਪਰ ਮਾਲਕ-ਪ੍ਰਭੂ ਦੀ ਸਰਨ ਤੋਂ ਬਿਨਾ ਕਿਤੇ ਭੀ ਮਨ ਦੀ ਤਪਸ਼ ਨਹੀਂ ਬੁੱਝਦੀ । ਹੇ ਪ੍ਰਭੂ ! (ਜਪਾਂ ਤਪਾਂ ਦੇ ਆਸਰੇ ਛੱਡ ਕੇ) ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਮਾਇਆ ਦੇ ਮੋਹ ਦੀ ਬੇੜੀ ਕੱਟ ਦੇ, ਮੈਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ । ਹੇ ਪ੍ਰਭੂ ! ਮੇਰਾ ਹੋਰ ਕੋਈ ਆਸਰਾ ਨਹੀਂ, ਮੈਂ ਗੁਣ-ਹੀਨ ਹਾਂ, (ਸੰਸਾਰ-ਸਮੁੰਦਰ ਤੋਂ ਪਾਰ ਲੰਘਨ ਲਈ) ਮੈਂ ਕੋਈ ਢੰਗ ਨਹੀਂ ਜਾਣਦਾ, ਮੇਰਾ ਨਾਹ ਕੋਈ ਗੁਣ ਨਾਹ ਕੋਈ ਔਗੁਣ ਕੋਈ ਭੀ ਆਪਣੇ ਖ਼ਿਆਲ ਵਿਚ ਨਾਹ ਲਿਆਵੀਂ ।

ਹੇ ਨਾਨਕ ! (ਆਖ—) ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ! ਹੇ ਸ੍ਰਿਸ਼ਟੀ ਦੇ ਰਾਖੇ ! ਹੇ ਪ੍ਰੀਤਮ ! ਹੇ ਸਾਰੀਆਂ ਤਾਕਤਾਂ ਦੇ ਮਾਲਕ ! ਹੇ ਜਗਤ ਦੇ ਮੂਲ ! (ਜਿਵੇਂ) ਪਪੀਹਾ (ਵਰਖਾ ਦੀ) ਬੂੰਦ ਮੰਗਦਾ ਹੈ (ਤਿਵੇਂ ਮੈਂ ਤੇਰੇ ਨਾਮ-ਅੰਮ੍ਰਿਤ ਦੀ ਬੂੰਦ ਮੰਗਦਾ ਹਾਂ) ਤੇਰੇ ਚਰਨਾਂ ਦਾ ਧਿਆਨ ਧਰ ਧਰ ਕੇ ਮੈਨੂੰ ਆਤਮਕ ਜੀਵਨ ਪ੍ਰਾਪਤ ਹੁੰਦਾ ਹੈ ।੨।

**ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥ ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥ ਸਭ ਕਾਮ ਪੂਰਨ ਦੁਖ ਬਿਦੀਰਨ ਹਰਿ ਨਿਮਖ ਮਨਹੁ ਨ ਬੀਸਰੈ ॥ ਆਨੰਦ ਅਨਦਿਨੁ ਸਦਾ ਸਾਚਾ ਸਰਬ ਗੁਣ ਜਗਦੀਸਰੈ ॥ ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ ॥ ਬਿਨਵੰਤਿ ਨਾਨਕ ਮੇਰੀ ਇਛ ਪੂਰਨ ਮਿਲੇ ਸ੍ਰੀਰੰਗ ਰਾਮਾ ॥੩॥ {ਪੰਨਾ ੫੪੬}**

ਪਦ ਅਰਥ :—ਅਮਿਅ—ਅਮਿਉ ਦਾ, {ਲਫ਼ਜ਼ 'ਅੰਮ੍ਰਿਤ' ਤੋਂ 'ਅਮਿਉ' ਪ੍ਰਾਕ੍ਰਿਤ-ਰੂਪ ਹੈ} ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ । ਸਰੋਵਰੋ—ਸੋਹਣਾ ਸਰ, ਪਵਿਤ੍ਰ ਤਾਲਾਬ । ਪੀਉ—ਪੀਂਦੇ ਰਿਹਾ ਕਰੋ । ਸੰਗਿ—ਸੰਗਤਿ ਵਿਚ । ਮਿਲੈ—ਮਿਲਦਾ ਹੈ । ਜਪਿ—ਜਪ ਕੇ ।

ਬਿਦੀਰਨ—ਨਾਸ ਕਰਨ ਵਾਲਾ । ਨਿਮਖ—ਅੱਖ ਝਮਕਣ ਜਿਤਨਾ ਸਮਾ । ਮਨਹੁ—ਮਨ ਤੋਂ । ਬੀਸਰੈ—ਭੁੱਲਦਾ । ਅਨਦਿਨੁ—ਹਰ ਰੋਜ਼ । ਸਾਚਾ—ਸਦਾ-ਥਿਰ ਰਹਿਣ ਵਾਲਾ । ਜਗਦੀਸਰੈ—ਜਗਤ ਦੇ ਮਾਲਕ ਵਿਚ । ਅਗਣਤ—ਅਣਗਿਣਤ । ਅਪਾਰ—ਬੇਅੰਤ । ਠਾਕੁਰ—ਮਾਲਕ । ਅਗਮ—ਅਪਹੁੰਚ । ਜਾ ਕੋ—ਜਿਸ ਦਾ । ਧਾਮਾ—ਟਿਕਾਣਾ, ਘਰ । ਸ੍ਰੀਰੰਗ—ਲੱਛਮੀ-ਪਤੀ, ਪਰਮਾਤਮਾ ।੩।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲੇ ਜਲ ਦਾ ਪਵਿਤ੍ਰ ਤਾਲਾਬ ਹੈ, (ਇਸ ਵਿਚੋਂ) ਪੀਂਦੇ ਰਿਹਾ ਕਰੋ । (ਪਰ ਇਹ ਨਾਮ-ਜਲ) ਸੰਤ ਜਨਾਂ ਦੀ ਸੰਗਤਿ ਵਿਚ ਰਿਹਾਂ ਮਿਲਦਾ ਹੈ । ਇਹ ਹਰਿ-ਨਾਮ ਜਪ ਕੇ ਸਾਰੇ ਕਾਰਜ ਸਿਰੇ ਚੜ੍ਹ ਜਾਂਦੇ ਹਨ । ਹੇ ਭਾਈ ! ਜਗਤ ਦੇ ਮਾਲਕ ਪਰਮਾਤਮਾ ਵਿਚ ਸਾਰੇ ਹੀ ਗੁਣ ਮੌਜੂਦ ਹਨ । ਉਹ ਸਭ ਜੀਵਾਂ ਦੇ ਸਾਰੇ ਕਾਰਜ ਸਿਰੇ ਚਾੜ੍ਹਨ ਵਾਲਾ ਹੈ, ਸਭ ਦੇ ਦੁੱਖ ਨਾਸ ਕਰਨ ਵਾਲਾ ਹੈ, ਉਹ ਸਦਾ ਹੀ ਕਾਇਮ ਰਹਿਣ ਵਾਲਾ ਹੈ । ਜਿਸ ਮਨੁੱਖ ਦੇ ਮਨ ਤੋਂ ਉਹ ਪਰਮਾਤਮਾ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਹੀਂ ਵਿਸਰਦਾ, ਉਹ ਮਨੁੱਖ ਸਦਾ ਹਰ ਵੇਲੇ ਆਤਮਕ ਆਨੰਦ ਮਾਣਦਾ ਹੈ । ਹੇ ਭਾਈ ! ਪਰਮਾਤਮਾ ਅਣਗਿਣਤ ਗੁਣਾਂ ਵਾਲਾ ਹੈ, ਸਭ ਤੋਂ ਉੱਚਾ ਤੇ, ਬੇਅੰਤ ਹੈ, ਸਭ ਦਾ ਮਾਲਕ ਹੈ, ਉਸ ਦਾ ਟਿਕਾਣਾ (ਨਿਰੀ ਅਕਲ ਸਿਆਣਪ ਦੇ ਆਸਰੇ) ਅਪਹੁੰਚ ਹੈ । ਨਾਨਕ ਬੇਨਤੀ ਕਰਦਾ ਹੈ—(ਹੇ ਭਾਈ !) ਮੈਨੂੰ ਲੱਛਮੀ-ਪਤੀ ਪਰਮਾਤਮਾ ਮਿਲ ਪਿਆ ਹੈ, ਮੇਰੀ (ਚਿਰਾਂ ਦੀ) ਤਾਂਘ ਪੂਰੀ ਹੋ ਗਈ ਹੈ ।੩।

**ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥ ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥ ਹਰਿਨਾਮੁ ਜਪਤ ਸੋਹੰਤ ਪ੍ਰਾਣੀ ਤਾ ਕੀ ਮਹਿਮਾ ਕਿਤ ਗਨਾ ॥ ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥ ਸੁਭ ਦਿਵਸ ਆਏ ਗਹਿ ਕੰਠਿ ਲਾਏ ਪ੍ਰਭ ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਸਫਲੁ ਸਭੁ ਕਿਛੁ ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥ {ਪੰਨਾ ੫੪੬}**

**ਪਦ ਅਰਥ** :—ਕੋਟਿਕ—ਕ੍ਰੋੜਾਂ । ਸੁਣਿ—ਸੁਣਿ ਕੇ । ਜਪਤ—ਜਪਦਿਆਂ । ਸਗਲੇ—ਸਾਰੇ । ਸੋਹੰਤ—ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ । ਤਾ ਕੀ—ਉਹਨਾਂ ਦੀ । ਮਹਿਮਾ—ਵਡਿਆਈ । ਕਿਤ—ਕਿਤਨੀ ? ਗਨਾ—ਗਨਾਂ, ਮੈਂ ਗਿਣਾਂ । ਸਦ—ਸਦਾ । ਸੁਭ—ਭਲੇ, ਭਾਗਾਂ ਵਾਲੇ । ਦਿਵਸ—ਦਿਨ । ਗਹਿ—ਫੜ ਕੇ । ਕੰਠਿ—ਗਲ ਨਾਲ ।੪।

**ਅਰਥ** :—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣ ਵਾਲੇ ਮਨੁੱਖ ਪਰਮਾਤਮਾ ਦਾ ਨਾਮ ਸੁਣ ਸੁਣ ਕੇ ਕਈ ਕ੍ਰੋੜਾਂ ਜੱਗਾਂ ਦੇ ਫਲ ਪ੍ਰਾਪਤ ਕਰ ਲੈਂਦੇ ਹਨ, (ਭਾਵ, ਕ੍ਰੋੜਾਂ ਕੀਤੇ ਹੋਏ ਜੱਗ ਭੀ ਹਰਿ-ਨਾਮ ਦੇ ਟਾਕਰੇ ਤੇ ਤੁੱਛ ਹਨ) । ਪਰਮਾਤਮਾ ਦਾ ਨਾਮ ਜਪਦਿਆਂ (ਜਪਣ ਵਾਲੇ ਮਨੁੱਖ) ਆਪਣੀਆਂ ਸਾਰੀਆਂ ਕੁਲਾਂ ਭੀ ਤਾਰ ਲੈਂਦੇ ਹਨ । ਪਰਮਾਤਮਾ ਦਾ ਨਾਮ ਜਪਦਿਆਂ ਜਪਦਿਆਂ ਮਨੁੱਖ ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ, ਉਹਨਾਂ (ਦੇ ਆਤਮਕ ਜੀਵਨ) ਦੀ ਵਡਿਆਈ ਕਿਤਨੀ ਕੁ ਮੈਂ ਦੱਸਾਂ ? ਉਹ ਸਦਾ ਆਪਣੇ ਮਨਾਂ ਵਿਚ ਪਰਮਾਤਮਾ ਦਾ ਦਰਸਨ ਤਾਂਘਦੇ ਰਹਿੰਦੇ ਹਨ (ਤੇ, ਅਰਦਾਸਾਂ ਕਰਦੇ ਰਹਿੰਦੇ ਹਨ—) ਹੇ ਪ੍ਰਾਣ-ਪਿਆਰੇ ! (ਸਾਡੇ ਮਨ ਤੋਂ ਕਦੇ) ਨਾਹ ਵਿੱਸਰ । ਸਭ ਤੋਂ ਉੱਚਾ ਅਪਹੁੰਚ ਤੇ ਬੇਅੰਤ ਪ੍ਰਭੂ (ਜਿਨ੍ਹਾਂ ਵਡ-ਭਾਗੀਆਂ ਨੂੰ) ਫੜ ਕੇ ਆਪਣੇ ਗਲ ਨਾਲ ਲਾ ਲੈਂਦਾ ਹੈ ਉਹਨਾਂ (ਦੀ ਜ਼ਿੰਦਗੀ) ਦੇ ਭਾਗਾਂ ਵਾਲੇ ਦਿਨ ਆ ਜਾਂਦੇ ਹਨ । ਨਾਨਕ ਬੇਨਤੀ ਕਰਦਾ ਹੈ—(ਹੇ ਭਾਈ !) ਜਿਨ੍ਹਾਂ ਮਨੁੱਖਾਂ ਨੂੰ ਬਹੁਤ ਪਿਆਰਾ ਪਰਮਾਤਮਾ ਮਿਲ ਪੈਂਦਾ ਹੈ ਉਹਨਾਂ (ਦੇ ਜੀਵਨ) ਦਾ ਹਰੇਕ ਕਾਰਜ ਸਿਰੇ ਚੜ੍ਹ ਜਾਂਦਾ ਹੈ ।੪।੩।੬।

**ਬਿਹਾਗੜਾ ਮਹਲਾ ੫ ਛੰਤ ॥ ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥ ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥ ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥ ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ**

ਦਿਹ ਆਵਹੇ ॥ ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥ ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥੧॥

**ਪਦ ਅਰਥ** :—ਅਨਕ—{ਅਨਕ, ਅਣਕ} ਤੁੱਛ, ਬਹੁਤ ਨਿੱਕੀ । ਅਨਕਾਏ—ਤੁੱਛ ਪਦਾਰਥਾਂ ਵਿਚ । ਰਾਤੜਿਆ—ਹੇ ਰੱਤੇ ਹੋਏ ! ਵਾਟ—(ਜੀਵਨ ਦਾ) ਰਸਤਾ । ਦੁਹੇਲੀ—ਦੁੱਖਾਂ ਭਰੀ । ਕਮਾਵਦਿਆ—ਹੇ ਕਮਾਣ ਵਾਲੇ ! ਬੇਲੀ—ਸਾਥੀ । ਪਛੋਤਾਵਹੇ—ਪਛੋਤਾਵਹਿ, ਤੂੰ ਪਛੁਤਾਂਦਾ ਰਹੇਂਗਾ । ਨ ਜਪਹਿ—ਤੂੰ ਨਹੀਂ ਜਪਦਾ । ਰਸਨਾ—ਜੀਭ (ਨਾਲ) । ਸੇ ਦਿਹ—ਇਹ ਦਿਨ (ਬਹੁ-ਵਚਨ) । ਆਵਹੇ—ਆਵਹਿ, ਆਵਣਗੇ । ਪਾਤ—ਪੱਤਰ । ਤਰਵਰ—ਰੁੱਖ । ਮਗਿ—ਰਸਤੇ ਉਤੇ । ਗਉਨੁ—ਗਮਨ, ਤੋਰ ।੭।

**ਅਰਥ** :—ਹੇ ਤੁੱਛ ਪਦਾਰਥਾਂ (ਦੇ ਮੋਹ) ਵਿਚ ਰੱਤੇ ਹੋਏ ਮਨੁੱਖ ! (ਇਸ ਮੋਹ ਦੇ ਕਾਰਨ) ਤੇਰਾ ਜੀਵਨ-ਪੰਧ ਦੁੱਖਾਂ ਨਾਲ ਭਰਦਾ ਜਾ ਰਿਹਾ ਹੈ । ਹੇ ਪਾਪ ਕਮਾਣ ਵਾਲੇ ਕੋਈ ਭੀ ਤੇਰਾ (ਸਦਾ ਦਾ) ਸਾਥੀ ਨਹੀਂ । (ਕੀਤੇ ਪਾਪਾਂ ਦੀ ਸਜ਼ਾ ਵਿਚ ਭਾਈਵਾਲ ਬਣਨ ਲਈ) ਤੇਰਾ ਕੋਈ ਭੀ ਸਾਥੀ ਨਹੀਂ ਬਣੇਗਾ, ਤੂੰ ਸਦਾ ਹੱਥ ਮਲਦਾ ਰਹਿ ਜਾਏਂਗਾ । ਤੂੰ ਆਪਣੀ ਜੀਭ ਨਾਲ ਸ੍ਰਿਸ਼ਟੀ ਦੇ ਪਾਲਕ ਪ੍ਰਭੂ ਦੇ ਗੁਣ ਨਹੀਂ ਜਪਦਾ, ਜ਼ਿੰਦਗੀ ਦੇ ਇਹ ਦਿਨ ਫਿਰ ਕਦੇ ਵਾਪਸ ਨਹੀਂ ਆਉਣਗੇ (ਜਿਵੇਂ) ਰੁੱਖਾਂ ਨਾਲੋਂ ਵਿਛੁੜੇ ਹੋਏ ਪੱਤਰ (ਮੁੜ ਰੁੱਖਾਂ ਨਾਲ) ਨਹੀਂ ਜੁੜ ਸਕਦੇ । (ਕੀਤੇ ਪਾਪਾਂ ਦੇ ਕਾਰਨ ਮਨੁੱਖ ਦੀ ਜਿੰਦ) ਆਤਮਕ ਮੌਤ ਦੇ ਰਸਤੇ ਉੱਤੇ ਇਕੱਲੀ ਹੀ ਤੁਰੀ ਜਾਂਦੀ ਹੈ । ਨਾਨਕ ਬੇਨਤੀ ਕਰਦਾ ਹੈ—ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਮਨੁੱਖ ਦੀ ਜਿੰਦ ਸਦਾ ਦੁੱਖਾਂ ਨਾਲ ਘਿਰੀ ਹੋਈ ਭਟਕਦੀ ਰਹਿੰਦੀ ਹੈ ।੧।

ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥ ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥ ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ ॥ ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ ॥ ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ ॥ ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ ॥੨॥ {ਪੰਨਾ ੫੪੬}

**ਪਦ ਅਰਥ** :—ਵਲਵੰਚ—ਵਲ-ਛਲ । ਲੂਕਿ—ਲੁਕ ਕੇ । ਜਾਣੀ—ਅੰਤਰਜਾਮੀ ਪ੍ਰਭੂ । ਤਿਲ ਘਾਣੀ—ਤਿਲਾਂ ਦੀ ਘਾਣੀ (ਵਾਂਗ) । ਪੀੜੇ—ਕੋਹਲੂ ਵਿਚ ਪੀੜੇ ਜਾਂਦੇ ਹਨ । ਕਿਰਤ—ਕੀਤੇ ਹੋਏ । ਕਮਾਣੇ—ਕਮਾਏ ਹੋਏ । ਪਰਾਣੀ—ਹੇ ਪ੍ਰਾਣੀ ! ਸੰਗਿ—ਨਾਲ । ਰਾਤਾ—ਮਸਤ । ਆਨ ਕਾਜ—ਹੋਰ ਕੰਮਾਂ ਵਿਚ । ਭਰਮਿ—ਭਟਕਣਾ ਵਿਚ । ਮੋਹਿ—ਮੋਹ ਵਿਚ । ਲੁਭਾਣੀ—ਫਸੀ ਹੋਈ ।੨।

**ਅਰਥ** :—(ਹੇ ਪ੍ਰਾਣੀ !) ਤੂੰ (ਲੋਕਾਂ ਪਾਸੋਂ) ਲੁਕ ਲੁਕ ਕੇ ਵਲ-ਛਲ ਕਰਦਾ ਰਹਿੰਦਾ ਹੈਂ, ਪਰ ਅੰਤਰਜਾਮੀ ਪਰਮਾਤਮਾ ਤੇਰੀ ਹਰੇਕ ਕਰਤੂਤ ਨੂੰ ਜਾਣਦਾ ਹੈ । ਜਦੋਂ ਧਰਮਰਾਜ ਦਾ ਹਿਸਾਬ ਹੁੰਦਾ ਹੈ ਤਾਂ (ਮੰਦੇ ਕਰਮ ਕਰਨ ਵਾਲੇ ਇਉਂ) ਪੀੜੇ ਜਾਂਦੇ ਹਨ ਜਿਵੇਂ ਤਿਲ (ਘਾਣੀ ਵਿਚ) ਪੀੜੇ ਜਾਂਦੇ ਹਨ । ਹੇ ਪ੍ਰਾਣੀ ! ਆਪਣੇ ਕੀਤੇ ਕਮਾਏ ਕਰਮਾਂ ਅਨੁਸਾਰ ਤੂੰ ਭੀ ਦੁੱਖ ਸਹਾਰ । (ਮੰਦ-ਕਰਮੀ-ਜੀਵ) ਅਨੇਕਾਂ ਜੂਨਾਂ ਵਿਚ ਭਵਾਇਆ ਜਾਂਦਾ ਹੈ । ਜੇਹੜਾ ਮਨੁੱਖ ਸਦਾ ਇਸ ਵੱਡੀ ਮੋਹ ਲੈਣ ਵਾਲੀ ਮਾਇਆ ਦੇ ਨਾਲ ਹੀ ਮਸਤ ਰਹਿੰਦਾ ਹੈ ਉਹ ਸ੍ਰੇਸ਼ਟ ਮਨੁੱਖਾ ਜਨਮ ਗਵਾ ਲੈਂਦਾ ਹੈ । ਨਾਨਕ ਬੇਨਤੀ ਕਰਦਾ ਹੈ—(ਹੇ ਜਿੰਦੇ !) ਇਕ ਪਰਮਾਤਮਾ ਦੇ ਨਾਮ ਤੋਂ ਬਗ਼ੈਰ ਤੂੰ ਹੋਰ ਸਾਰੇ ਕੰਮਾਂ ਵਿਚ ਸਿਆਣੀ (ਬਣੀ ਫਿਰਦੀ ਹੈਂ । ਤੇਰੇ ਮੱਥੇ ਉਤੇ ਮਾਇਆ ਦੇ ਮੋਹ ਦਾ ਹੀ) ਲੇਖ ਲਿਖਿਆ ਜਾ ਰਿਹਾ ਹੈ (ਤਾਹੀਏਂ ਤੂੰ) ਮਾਇਆ ਦੀ ਭਟਕਣਾ ਵਿਚ ਮਾਇਆ ਦੇ ਮੋਹ ਵਿਚ ਫਸੀ ਰਹਿੰਦੀ ਹੈਂ ।੨।

**ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ ॥ ਆਏ ਖਰੇ ਕਠਿਨ ਜਮ ਕੰਕਰਿ ਪਕੜਿ ਲਇਆ ॥ ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ ॥ ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ ॥ ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ ॥ ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥੩॥ {ਪੰਨਾ ੫੪੬}**

**ਪਦ ਅਰਥ** :—ਬੀਚੁ—ਵਿਚੋਲਾ-ਪਨ । ਅਕ੍ਰਿਤਘਣੁ—{ ਤ%ਨ} ਕੀਤੀ ਭਲਾਈ ਨੂੰ ਨਾਹ ਜਾਣਨ ਵਾਲਾ, ਨਾ-ਸ਼ੁਕਰਾ । ਖਰੇ—ਬਹੁਤ । ਕਠਿਨ—ਨਿਰਦਈ । ਜਮ ਕੰਕਰਿ—ਜਮ-ਕੰਕਰ ਨੇ; ਜਮਦੂਤ ਨੇ {ਇਕ-ਵਚਨ} । ਚਲਾਇਆ—ਅੱਗੇ ਲਾ ਲਿਆ । ਰਾਤਿਆ—ਰੱਤਾ ਹੋਇਆ, ਮਸਤ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਗਲਿ—ਗਲ ਨਾਲ । ਕਾਮ ਕ੍ਰੋਧ—ਕਾਮਿ ਕ੍ਰੋਧਿ, ਕਾਮ ਵਿਚ, ਕ੍ਰੋਧ ਵਿਚ । ਅਹੰਕਾਰਿ—ਅਹੰਕਾਰ ਵਿਚ । ਮੂਠਾ—ਠੱਗਿਆ ਹੋਇਆ । ਸੰਜੋਗਿ—(ਕਾਮ ਆਦਿਕ ਵਿਕਾਰਾਂ ਦੇ) ਸੰਜੋਗ ਦੇ ਕਾਰਨ । ਭੂਲਾ—ਕੁਰਾਹੇ ਪਿਆ ਰਿਹਾ । ਰਸਨ—ਜੀਭ (ਨਾਲ) ।੩।

**ਅਰਥ** :—ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਨਾਹ ਜਾਣਨ ਵਾਲਾ ਮਨੁੱਖ ਪਰਮਾਤਮਾ ਦੇ ਚਰਨਾਂ ਤੋਂ ਵਿਛੁੜਿਆ ਰਹਿੰਦਾ ਹੈ (ਪ੍ਰਭੂ ਨਾਲ ਮੁੜ ਮਿਲਾਣ ਵਾਸਤੇ) ਕੋਈ (ਉਸ ਦਾ) ਵਿਚੋਲਾ-ਪਨ ਨਹੀਂ ਕਰਦਾ । (ਉਸ ਦੀ ਸਾਰੀ ਉਮਰ ਇਸੇ ਤਰ੍ਹਾਂ ਲੰਘ ਜਾਂਦੀ ਹੈ, ਆਖ਼ਰ) ਬੜਾ ਨਿਰਦਈ ਜਮਦੂਤ ਉਸ ਨੂੰ ਆ ਫੜਦਾ ਹੈ । (ਜਮਦੂਤ ਉਸ ਨੂੰ) ਫੜ ਕੇ ਅੱਗੇ ਲਾ ਲੈਂਦਾ ਹੈ, ਸਾਰੀ ਉਮਰ ਡਾਢੀ ਮਾਇਆ ਵਿਚ ਮਸਤ ਰਹਿਣ ਕਰਕੇ ਉਹ ਆਪਣਾ ਕੀਤਾ ਪਾਂਦਾ ਹੈ । ਗੁਰੂ ਦੀ ਸਰਨ ਪੈ ਕੇ ਉਹ ਪਰਮਾਤਮਾ ਦੇ ਗੁਣ ਕਦੇ ਯਾਦ ਨਹੀਂ ਕਰਦਾ (ਉਸ ਦੀ ਸਾਰੀ ਉਮਰ ਵਿਕਾਰਾਂ ਦੀ ਸੜਨ ਵਿਚ ਇਉਂ ਬੀਤਦੀ ਹੈ, ਜਿਵੇਂ) ਸੜਦੇ-ਬਲਦੇ ਥੰਮਾਂ ਦੇ ਗਲ ਨਾਲ ਉਸ ਨੂੰ ਲਾਇਆ ਹੋਇਆ ਹੈ । ਕਾਮ ਵਿਚ, ਕ੍ਰੋਧ ਵਿਚ, ਅਹੰਕਾਰ ਵਿਚ (ਫਸੇ ਰਹਿ ਕੇ) ਆਪਣਾ ਆਤਮਕ ਜੀਵਨ ਲੁਟਾ ਬੈਠਦਾ ਹੈ, ਆਤਮਕ ਜੀਵਨ ਦੀ ਸੂਝ ਗਵਾ ਕੇ (ਆਖ਼ਰ) ਹੱਥ ਮਲਦਾ ਹੈ । ਨਾਨਕ ਬੇਨਤੀ ਕਰਦਾ ਹੈ—ਕਾਮਾਦਿਕ ਵਿਕਾਰਾਂ ਦੇ ਸੰਜੋਗ ਦੇ ਕਾਰਨ (ਸਾਰੀ ਉਮਰ ਮਨੁੱਖ) ਕੁਰਾਹੇ ਪਿਆ ਰਹਿੰਦਾ ਹੈ, ਕਦੇ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਨਹੀਂ ਜਪਦਾ {ਨੋਟ :—ਭੂਤ ਕਾਲ ਨੂੰ ਵਰਤਮਾਨ ਕਾਲ ਵਿਚ ਅਰਥਾਇਆ ਗਿਆ ਹੈ} ।੩।

**ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥ ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ ॥ ਪਤਿਤ ਉਧਾਰਨ ਸਰਨਿ ਸੁਆਮੀ ਕ੍ਰਿਪਾਨਿਧਿ ਦਇਆਲਾ ॥ ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ ॥ ਸਰਨਿ ਤੇਰੀ ਕਟਿ ਮਹਾ ਬੇੜੀ ਇਕੁ ਨਾਮੁ ਦੇਹਿ ਅਧਾਰਾ ॥ ਬਿਨਵੰਤ ਨਾਨਕ ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ ॥੪॥ {ਪੰਨਾ ੫੪੬}**

**ਪਦ ਅਰਥ** :—ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਉਧਾਰਣ—(ਵਿਕਾਰਾਂ ਵਿਚ) ਡੁਬਦਿਆਂ ਨੂੰ ਬਚਾਣਾ । ਕ੍ਰਿਪਾਨਿਧਿ—ਹੇ ਕਿਰਪਾ ਦੇ ਖ਼ਜ਼ਾਨੇ । ਦਇਆਲਾ—ਹੇ ਦਇਆ ਦੇ ਘਰ ! ਅੰਧ ਕੂਪ—ਅੰਨ੍ਹਾ ਖੂਹ । ਤੇ—ਤੋਂ । ਉਧਰੁ—(ਬਾਹਰ) ਕੱਢ ਲੈ । ਕਰਤੇ—ਹੇ ਕਰਤਾਰ ! ਅਧਾਰਾ—ਆਸਰਾ । ਕਰ—ਹੱਥ {ਬਹੁ-ਵਚਨ} । ਦੇਇ—ਦੇ ਕੇ । ਦੀਨ ਦਇਆਰਾ—ਦੀਨਾਂ ਉਤੇ ਦਇਆ ਕਰਨ ਵਾਲੇ ! ।੪।

**ਅਰਥ** :—ਹੇ ਪ੍ਰਭੂ ! ਤੈਥੋਂ ਬਿਨਾ (ਵਿਕਾਰਾਂ ਦੀ ਤਪਸ਼ ਤੋਂ) ਬਚਾ ਸਕਣ ਵਾਲਾ ਹੋਰ ਕੋਈ ਨਹੀਂ ਹੈ, ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ (ਵਿਕਾਰਾਂ ਵਿਚ ਡੁੱਬਣੋਂ) ਬਚਾਣਾ ਤੇਰਾ ਮੁੱਢ-ਕਦੀਮਾਂ ਦਾ ਸੁਭਾਉ ਹੈ । ਹੇ ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ (ਡੁੱਬਣੋਂ) ਬਚਾਣ ਵਾਲੇ ! ਹੇ ਸੁਆਮੀ ! ਹੇ ਕਿਰਪਾ ਦੇ ਖ਼ਜ਼ਾਨੇ ! ਹੇ ਦਇਆ ਦੇ

ਘਰ ! ਹੇ ਕਰਤਾਰ ! ਹੇ ਸਾਰੇ ਸਰੀਰਾਂ ਦੀ ਪਾਲਣਾ ਕਰਨ ਵਾਲੇ ! ਮੈਂ ਤੇਰੀ ਸਰਨ ਆਇਆ ਹਾਂ, ਮੈਨੂੰ (ਮਾਇਆ ਦੇ ਮੋਹ ਦੇ) ਅੰਨ੍ਹੇ ਖੂਹ (ਵਿਚ ਡੁੱਬਣ) ਤੋਂ ਬਚਾ ਲੈ । ਨਾਨਕ ਬੇਨਤੀ ਕਰਦਾ ਹੈ—ਹੇ ਗੋਬਿੰਦ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਮੈਂ ਤੇਰੀ ਸਰਨ ਆਇਆ ਹਾਂ; ਮੇਰੀ (ਮਾਇਆ ਦੇ ਮੋਹ ਦੀ) ਕਰੜੀ ਬੇੜੀ ਕੱਟ ਦੇ, ਮੈਨੂੰ ਆਪਣਾ ਨਾਮ-ਆਸਰਾ ਬਖ਼ਸ਼, ਆਪਣਾ ਹੱਥ ਦੇ ਕੇ ਮੈਨੂੰ (ਮਾਇਆ ਦੇ ਮੋਹ ਵਿਚ ਡੁੱਬਣੋਂ) ਬਚਾ ਲੈ ।੪।

**ਸੋ ਦਿਨੁ ਸਫਲੁ ਗਣਿਆ ਹਰਿ ਪ੍ਰਭੂ ਮਿਲਾਇਆ ਰਾਮ ॥ ਸਭਿ ਸੁਖ ਪਰਗਟਿਆ ਦੁਖ ਦੂਰਿ ਪਰਾਇਆ ਰਾਮ ॥ ਸੁਖ ਸਹਜ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ ॥ ਭਜੁ ਸਾਧ ਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ ॥ ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ ਅੰਕੁਰੁ ਆਇਆ ॥ ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ ਜਾਇਆ ॥੫॥੪॥੭॥ {ਪੰਨਾ ੫੪੭}**

**ਪਦ ਅਰਥ** :—ਸਫਲੁ—ਕਾਮਯਾਬ, ਭਾਗਾਂ ਵਾਲਾ । ਗਣਿਆ—ਸਮਝਣਾ ਚਾਹੀਦਾ ਹੈ । ਸਭਿ—ਸਾਰੇ । ਦੂਰਿ ਪਰਾਇਆ—ਦੂਰ ਜਾ ਪੈਂਦੇ ਹਨ । ਸਹਜ—ਆਤਮਕ ਅਡੋਲਤਾ । ਬਿਨੋਦ—ਖ਼ੁਸ਼ੀਆਂ । ਗਾਈਐ—ਰਲ, ਰਲ ਕੇ ਗਾਵੀਏ । ਭਜੁ—ਭਜਨ ਕਰ, ਯਾਦ ਕਰ । ਸਾਧ ਸੰਗੇ—ਸਾਧ ਸੰਗਤਿ ਵਿਚ । ਮਿਲੇ—ਮਿਲਿ, ਮਿਲ ਕੇ । ਰੰਗੇ—ਰੰਗਿ, ਪ੍ਰੇਮ ਨਾਲ । ਬਹੁੜਿ—ਮੁੜ, ਫਿਰ । ਗਹਿ—ਫੜ ਕੇ । ਕੰਠਿ—ਗਲ ਨਾਲ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ । ਆਦਿ—ਮੁੱਢਲਾ । ਅੰਕੁਰੁ—ਅੰਗੂਰ । ਕਤਹੂ—ਕਿਤੇ ਭੀ ।੫।

**ਅਰਥ** :—ਹੇ ਭਾਈ ! ਉਹ ਦਿਨ ਭਾਗਾਂ ਵਾਲਾ ਸਮਝਣਾ ਚਾਹੀਦਾ ਹੈ ਜਦੋਂ ਹਰਿ-ਪ੍ਰਭੂ (ਗੁਰੂ ਦਾ) ਮਿਲਾਇਆ (ਮਿਲ ਪੈਂਦਾ ਹੈ) । (ਹਿਰਦੇ ਵਿਚ) ਸਾਰੇ ਸੁਖ ਪਰਗਟ ਹੋ ਜਾਂਦੇ ਹਨ, ਤੇ, ਸਾਰੇ ਦੁੱਖ ਦੂਰ ਜਾ ਪੈਂਦੇ ਹਨ । ਹੇ ਭਾਈ ! ਆਓ, ਜਗਤ-ਪਾਲ ਪ੍ਰਭੂ ਦੇ ਗੁਣ ਨਿੱਤ ਗਾਂਦੇ ਰਹੀਏ (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਹਿਰਦੇ ਵਿਚ) ਸਦਾ ਹੀ ਆਤਮਕ ਅਡੋਲਤਾ ਦੇ ਸੁਖ-ਆਨੰਦ ਬਣੇ ਰਹਿੰਦੇ ਹਨ, ਖ਼ੁਸ਼ੀਆਂ ਬਣੀਆਂ ਰਹਿੰਦੀਆਂ ਹਨ । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਪ੍ਰੇਮ ਨਾਲ ਮਿਲ ਕੇ ਪਰਮਾਤਮਾ ਦਾ ਭਜਨ ਕਰਿਆ ਕਰ (ਭਜਨ ਦੀ ਬਰਕਤਿ ਨਾਲ) ਮੁੜ ਮੁੜ ਜੂਨਾਂ ਵਿਚ ਨਹੀਂ ਪਈਦਾ, ਪਰਮਾਤਮਾ (ਬਾਹੋਂ) ਫੜ ਕੇ ਆਪਣੇ ਗਲ ਨਾਲ ਲਾ ਲੈਂਦਾ ਹੈ, ਆਤਮਕ ਅਡੋਲਤਾ ਵਿਚ ਪ੍ਰੇਮ ਵਿਚ (ਲੀਨ ਕਰ ਦੇਂਦਾ ਹੈ । ਹਿਰਦੇ ਵਿਚ ਭਗਤੀ ਦਾ) ਮੁੱਢਲਾ ਅੰਗੂਰ ਪੁੰਗਰ ਪੈਂਦਾ ਹੈ । ਨਾਨਕ ਬੇਨਤੀ ਕਰਦਾ ਹੈ—(ਹੇ ਭਾਈ ! ਸਾਧ ਸੰਗਤਿ ਵਿਚ ਮਿਲਿਆਂ) ਪ੍ਰਭੂ ਆਪ ਆ ਮਿਲਦਾ ਹੈ, ਫਿਰ (ਉਸ ਦਾ ਦਰ ਛੱਡ ਕੇ) ਹੋਰ ਕਿਤੇ ਭੀ ਨਹੀਂ ਭਟਕੀਦਾ ।੫।੪।੭।

**ਬਿਹਾਗੜਾ ਮਹਲਾ ੫ ਛੰਤ ॥ ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥ ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ ॥ ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ ॥ ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ ॥ ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥੧॥ {ਪੰਨਾ ੫੪੭}**

**ਪਦ ਅਰਥ** :—ਕੋਟਿ—ਕ੍ਰੋੜਾਂ । ਚੇਰੇ—ਸੇਵਕ । ਮੋਹਨ—ਹੇ ਮਨ ਨੂੰ ਖਿੱਚ ਪਾਣ ਵਾਲੇ ! ਕਲਿ—ਝਗੜੇ । ਭੰਜਨਾ—ਨਾਸ ਕਰਨ ਵਾਲੇ । ਸਰਬ ਮੈ—ਸਰਬ-ਵਿਆਪਕ ! ਨਿਰੰਜਨਾ—ਹੇ ਨਿਰਲੇਪ ! ਪ੍ਰਭ—ਹੇ ਪ੍ਰਭੂ ! ।੧।

**ਅਰਥ** :—ਹੇ ਮੇਰੇ ਮਾਲਕ ! ਮੇਰੀ ਬੇਨਤੀ ਸੁਣ । (ਅਸੀ ਜੀਵ) ਕ੍ਰੋੜਾਂ ਪਾਪਾਂ ਨਾਲ ਲਿਬੜੇ ਹੋਏ ਹਾਂ, ਪਰ ਫਿਰ ਭੀ ਤੇਰੇ (ਦਰ ਦੇ) ਦਾਸ ਹਾਂ । ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਹੇ ਕਿਰਪਾ ਕਰਨ ਵਾਲੇ ! ਹੇ ਮੋਹਨ ! ਹੇ ਸਾਡੇ ਦੁੱਖ-ਕਲੇਸ਼ ਦੂਰ ਕਰਨ ਵਾਲੇ ! ਹੇ ਸਰਬ-ਵਿਆਪਕ ! ਹੇ ਨਿਰਲੇਪ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਲਾਜ ਰੱਖ ਲੈ । ਹੇ ਪ੍ਰਭੂ ! ਤੂੰ ਸਾਡੇ ਅੱਤ ਨੇੜੇ ਵੱਸਦਾ ਹੈਂ, ਤੂੰ ਸਭ ਜੀਵਾਂ ਦੇ ਅੰਗ-ਸੰਗ ਰਹਿੰਦਾ ਹੈਂ, ਤੂੰ ਸਭ ਜੀਵਾਂ ਦੀਆਂ ਅਰਦਾਸਾਂ ਸੁਣਦਾ ਹੈਂ, ਤੂੰ ਸਭ ਜੀਵਾਂ ਦੇ ਕੀਤੇ ਕੰਮ ਵੇਖਦਾ ਹੈਂ । ਹੇ ਮੇਰੇ ਸੁਆਮੀ ! ਨਾਨਕ ਦੀ ਬੇਨਤੀ ਸੁਣ । ਮੈਂ ਤੇਰੇ ਘਰ ਦਾ ਗ਼ੁਲਾਮ ਹਾਂ, ਮੇਰੀ ਇੱਜ਼ਤ ਰੱਖ ਲੈ ।੧।

**ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ ॥ ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ ॥ ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥ ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ ॥ ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ ॥ ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ ॥੨॥ {ਪੰਨਾ ੫੪੭}**

**ਪਦ ਅਰਥ** :—ਸਮਰਥੁ—ਸਭ ਤਾਕਤਾਂ ਦਾ ਮਾਲਕ । ਦੀਨ—ਕੰਗਾਲ । ਭੇਖਾਰੀ—ਮੰਗਤੇ । ਮੋਹਿ—ਮੋਹ ਵਿਚ । ਮਗਨੁ—ਡੁੱਬਾ ਹੋਇਆ, ਮਸਤ । ਮੁਰਾਰੀ—ਹੇ ਮੁਰਾਰੀ ! ਹੇ ਪ੍ਰਭੂ ! ਲੋਭਿ—ਲੋਭ ਵਿਚ । ਬਾਧਿਓ—ਬੱਝਾ ਹੋਇਆ । ਦੋਖ—ਪਾਪ । ਅਲਿਪਤ—ਨਿਰਲੇਪ । ਕਰਤਾ—ਕਰਤਾਰ । ਅਨੁਗ੍ਰਹੁ—ਦਇਆ । ਪਤਿਤ ਪਾਵਨ—ਹੇ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲੇ ! ਭ੍ਰਮਤੇ—ਭਟਕਦੇ । ਹਾਰੀ—ਥੱਕ ਗਈ । ਜੀਅ ਅਧਾਰੀ—ਜਿੰਦ ਦਾ ਆਸਰਾ ।੨।

**ਅਰਥ** :—ਹੇ ਪ੍ਰਭੂ ! ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਅਸੀ (ਤੇਰੇ ਦਰ ਤੇ) ਨਿਮਾਣੇ ਮੰਗਤੇ ਹਾਂ । ਹੇ ਮੁਰਾਰੀ ! ਮੈਂ ਮਾਇਆ ਦੇ ਮੋਹ ਵਿਚ ਡੁੱਬਾ ਰਹਿੰਦਾ ਹਾਂ, ਮੈਨੂੰ (ਮੋਹ ਵਿਚੋਂ) ਕੱਢ ਲੈ । ਮੈਂ ਲੋਭ ਵਿਚ, ਮੋਹ ਵਿਚ, ਵਿਕਾਰ ਵਿਚ ਬੱਝਾ ਰਹਿੰਦਾ ਹਾਂ । ਹੇ ਪ੍ਰਭੂ ! ਅਸੀ ਜੀਵ ਅਨੇਕਾਂ ਪਾਪ ਕਮਾਂਦੇ ਰਹਿੰਦੇ ਹਾਂ । (ਹੇ ਭਾਈ !) ਇਕ ਕਰਤਾਰ ਹੀ ਨਿਰਲੇਪ ਰਹਿੰਦਾ ਹੈ, ਤੇ ਬੰਧਨਾਂ ਤੋਂ ਆਜ਼ਾਦ ਹੈ, ਅਸੀ ਜੀਵ ਤਾਂ ਆਪਣੇ ਕੀਤੇ ਕਰਮਾਂ ਦਾ ਫਲ ਭੁਗਤਦੇ ਰਹਿੰਦੇ ਹਾਂ । ਹੇ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲੇ ਪ੍ਰਭੂ ! ਮੇਹਰ ਕਰ, ਅਨੇਕਾਂ ਜੂਨਾਂ ਵਿਚ ਭਟਕ ਭਟਕ ਕੇ (ਮੇਰੀ ਜਿੰਦ) ਥੱਕ ਗਈ ਹੈ । (ਹੇ ਭਾਈ !) ਨਾਨਕ ਬੇਨਤੀ ਕਰਦਾ ਹੈ—ਨਾਨਕ ਉਸ ਹਰੀ ਦਾ ਉਸ ਪ੍ਰਭੂ ਦਾ ਦਾਸ ਹੈ ਜੋ (ਸਭ ਜੀਵਾਂ ਦੀ) ਜਿੰਦ ਦਾ ਪ੍ਰਾਣਾਂ ਦਾ ਆਸਰਾ ਹੈ ।੨।

**ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥ ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥ ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ ॥ ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚੁ ਇਆਨਾ ॥ ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ॥ ਨਾਨਕ ਸਰਨਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ ॥੩॥ {ਪੰਨਾ ੫੪੭}**

**ਪਦ ਅਰਥ** :—ਪਾਲਹਿ—ਤੂੰ ਪਾਲਦਾ ਹੈਂ । ਅਕਿਰਤਘਨ—ਕੀਤੀ ਭਲਾਈ ਨੂੰ ਭੁਲਾ ਦੇਣ ਵਾਲੇ, ਨਾ-ਸ਼ੁਕਰੇ । ਪੂਰਨ—ਸਦਾ ਇਕ-ਸਾਰ । ਦ੍ਰਿਸਟਿ—ਨਿਗਾਹ, ਨਜ਼ਰ । ਅਗਾਧਿ ਬੋਧਿ—ਮਨੁੱਖੀ ਸਮਝ ਤੋਂ ਪਰੇ ਅਥਾਹ । ਕਰਤੇ—ਹੇ ਕਰਤਾਰ ! ਮੋਹਿ—ਮੈਂ । ਤਿਆਗਿ—ਤਿਆਗ ਕੇ । ਸੰਗ੍ਰਹਨ—ਇਕੱਠੀਆਂ ਕਰਨਾ । ਚੰਚਲਿ—ਚੁਲਬੁਲੇ ਮਨ ਵਾਲੀ । ਦੋਖ—ਪਾਪ । ਜੋਰੀ—ਜੋੜੀ, ਇਕੱਠੀ ਕੀਤੀ । ਪੈਜ—ਲਾਜ, ਇੱਜ਼ਤ । ਮੋਰੀ—ਮੇਰੀ । ਸਮਰਥ—ਹੇ ਸਮਰੱਥ !

ਅਰਥ :—ਹੇ ਰਾਮ ! ਤੂੰ ਵੱਡੀ ਤਾਕਤ ਵਾਲਾ ਹੈਂ, ਮੇਰੀ ਅਕਲ ਨਿੱਕੀ ਜਿਹੀ ਹੈ (ਤੇਰੇ ਵਡੱਪਣ ਨੂੰ ਸਮਝ ਨਹੀਂ ਸਕਦੀ) । ਹੇ ਪ੍ਰਭੂ ! ਤੇਰੀ ਨਿਗਾਹ ਸਦਾ ਇਕ-ਸਾਰ ਹੈ ਤੂੰ ਨਾ-ਸ਼ੁਕਰਿਆਂ ਦੀ ਭੀ ਪਾਲਣਾ ਕਰਦਾ ਰਹਿੰਦਾ ਹੈਂ । ਹੇ ਕਰਤਾਰ ! ਹੇ ਬੇਅੰਤ ਪ੍ਰਭੂ ! ਤੂੰ ਜੀਵਾਂ ਦੀ ਸਮਝ ਤੋਂ ਪਰੇ ਅਥਾਹ ਹੈਂ, ਮੈਂ ਨੀਵੇਂ ਜੀਵਨ ਵਾਲਾ (ਤੇਰੀ ਬਾਬਤ) ਕੁਝ ਭੀ ਨਹੀਂ ਜਾਣ ਸਕਦਾ । ਹੇ ਪ੍ਰਭੂ ! ਤੇਰਾ ਕੀਮਤੀ ਨਾਮ ਛੱਡ ਕੇ ਮੈਂ ਕਉਡੀਆਂ ਇਕੱਠੀਆਂ ਕਰਦਾ ਰਹਿੰਦਾ ਹਾਂ, ਮੈਂ ਪਸ਼ੂ-ਸੁਭਾਉ ਹਾਂ, ਨੀਵਾਂ ਹਾਂ, ਅੰਞਾਣ ਹਾਂ । ਮੈਂ ਪਾਪ ਕਰ ਕਰ ਕੇ (ਉਸ ਮਾਇਆ ਨੂੰ ਹੀ) ਜੋੜਦਾ ਰਿਹਾ ਜੇਹੜੀ ਕਦੇ ਟਿਕ ਕੇ ਨਹੀਂ ਬੈਠਦੀ, ਜੇਹੜੀ ਜੀਵਾਂ ਦਾ ਸਾਥ ਛੱਡ ਜਾਂਦੀ ਹੈ । ਹੇ ਨਾਨਕ ! (ਆਖ—) ਹੇ ਸਭ ਤਾਕਤਾਂ ਦੇ ਮਾਲਕ ਮੇਰੇ ਸੁਆਮੀ ! ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਲਾਜ ਰੱਖ ਲੈ ।੩।

**ਜਾ ਤੇ ਵੀਛੁੜਿਆ ਤਿਨਿ ਆਪਿ ਮਿਲਾਇਆ ਰਾਮ ॥ ਸਾਧੂ ਸੰਗਮੇ ਹਰਿ ਗੁਣ ਗਾਇਆ ਰਾਮ ॥ ਗੁਣ ਗਾਇ ਗੋਵਿਦ ਸਦਾ ਨੀਕੇ ਕਲਿਆਣਮੈ ਪਰਗਟ ਭਏ ॥ ਸੇਜਾ ਸੁਹਾਵੀ ਸੰਗਿ ਪ੍ਰਭ ਕੈ ਆਪਣੇ ਪ੍ਰਭ ਕਰਿ ਲਏ ॥ ਛੋਡਿ ਚਿੰਤ ਅਚਿੰਤ ਹੋਏ ਬਹੁੜਿ ਦੂਖੁ ਨ ਪਾਇਆ ॥ ਨਾਨਕ ਦਰਸਨੁ ਪੇਖਿ ਜੀਵੇ ਗੋਵਿੰਦ ਗੁਣਨਿਧਿ ਗਾਇਆ ॥੪॥੫॥੮॥ {ਪੰਨਾ ੫੪੭}**

**ਪਦ ਅਰਥ** :—ਜਾ ਤੇ—ਜਿਸ (ਪਰਮਾਤਮਾ) ਨਾਲੋਂ । ਤਿਨਿ—ਉਸ (ਪਰਮਾਤਮਾ) ਨੇ । ਸੰਗਮੇ—ਸੰਗਮਿ, ਮਿਲਾਪ ਵਿਚ, ਸੰਗਤਿ ਵਿਚ । ਨੀਕੇ—ਸੋਹਣੇ । ਕਲਿਆਣਮੈ—ਆਨੰਦ ਸਰੂਪ ਪਰਮਾਤਮਾ । ਸੇਜਾ—ਹਿਰਦਾ-ਸੇਜ । ਸੁਹਾਵੀ—ਸੋਹਣੀ । ਕੈ ਸੰਗਿ—ਦੇ ਨਾਲ । ਅਚਿੰਤ—ਬੇ-ਫ਼ਿਕਰ । ਪੇਖਿ—ਵੇਖ ਕੇ । ਗੁਣਨਿਧਿ—ਗੁਣਾਂ ਦਾ ਖ਼ਜ਼ਾਨਾ ।੪।

**ਅਰਥ** :—ਗੁਰੂ ਦੀ ਸੰਗਤਿ ਵਿਚ ਆ ਕੇ (ਜਿਸ ਮਨੁੱਖ ਨੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਸ਼ੁਰੂ ਕਰ ਦਿੱਤੇ (ਉਸ ਮਨੁੱਖ ਨੂੰ) ਉਸ ਪਰਮਾਤਮਾ ਨੇ ਆਪ ਆਪਣੇ ਚਰਨਾਂ ਵਿਚ ਜੋੜ ਲਿਆ ਜਿਸ ਤੋਂ (ਉਹ ਚਿਰਾਂ ਦਾ) ਵਿਛੁੜਿਆ ਆ ਰਿਹਾ ਸੀ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸੋਹਣੇ ਗੀਤ ਸਦਾ ਗਾਣ ਦੀ ਬਰਕਤਿ ਨਾਲ ਆਨੰਦ-ਸਰੂਪ ਪਰਮਾਤਮਾ (ਹਿਰਦੇ ਵਿਚ) ਪਰਗਟ ਹੋ ਜਾਂਦਾ ਹੈ । (ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਪਰਗਟ ਹੁੰਦਾ ਹੈ) ਪ੍ਰਭੂ ਦੀ ਸੰਗਤਿ ਨਾਲ ਉਸ ਦਾ ਹਿਰਦਾ-ਸੇਜ ਆਨੰਦ-ਭਰਪੂਰ ਹੋ ਜਾਂਦਾ ਹੈ, ਪ੍ਰਭੂ ਉਸ ਨੂੰ ਆਪਣਾ (ਸੇਵਕ) ਬਣਾ ਲੈਂਦਾ ਹੈ ।

ਹੇ ਨਾਨਕ ! (ਆਖ—) ਜੇਹੜੇ ਮਨੁੱਖ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ ਉਹ (ਆਪਣੇ ਅੰਦਰ) ਪਰਮਾਤਮਾ ਦਾ ਦਰਸਨ ਕਰ ਕੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ, ਉਹ ਦੁਨੀਆ ਵਾਲੇ ਚਿੰਤਾ-ਫ਼ਿਕਰ ਤਿਆਗ ਕੇ ਸ਼ਾਂਤ-ਚਿਤ ਹੋ ਜਾਂਦੇ ਹਨ, ਉਹਨਾਂ ਨੂੰ ਮੁੜ ਕੋਈ ਦੁੱਖ ਪੋਹ ਨਹੀਂ ਸਕਦਾ ।੪।੫।੮।

**ਬਿਹਾਗੜਾ ਮਹਲਾ ੫ ਛੰਤ ॥ ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ ॥ ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ॥ ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ॥ ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ॥ ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥ ਬਿਨਵੰਤ ਨਾਨਕ ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ ॥੧॥ {ਪੰਨਾ ੫੪੭}**

**ਪਦ ਅਰਥ** :—ਸੁਧਰਮੀੜਿਆ—ਹੇ ਸੁਧਰਮੀ ! ਹੇ ਸ੍ਰੇਸ਼ਟ ਧਰਮ ਵਾਲੇ ! ਹੇ (ਸਾਰੀਆਂ ਜੂਨਾਂ ਵਿਚੋਂ) ਉੱਤਮ ਫ਼ਰਜ਼ ਵਾਲੇ । ਕਤ—ਕਿਉਂ ? ਨੇਤ੍ਰੀ ਦੇਖਿ—ਅੱਖਾਂ ਨਾਲ ਵੇਖ । ਬਿਉਹਾਰੀ—ਵਿਹਾਰ ਕਰਨ ਵਾਲਾ ।

ਸੰਗਿ—ਨਾਲ । ਵੇਸ—ਕੱਪੜੇ । ਸੁਵਰਨ—ਸੋਨਾ । ਰੂਪਾ—ਚਾਂਦੀ । ਊਣੇ—ਖ਼ਾਲੀ, ਵਿਅਰਥ । ਕਲਤ੍ਰ—ਇਸਤ੍ਰੀ । ਹਸਤ ਘੋਰਿ—ਹਾਥੀ ਘੋੜੇ । ਵਿਕਾਰੀ—ਵਿਕਾਰਾਂ ਵਲ ਲੈ ਜਾਣ ਵਾਲੇ । ਮਿਥਿਆ—ਨਾਸਵੰਤ । ਸੰਸਾਰੀ—ਸੰਸਾਰ ਦੇ ਉੱਦਮ ।੧।

**ਅਰਥ** :—ਹੇ (ਸਾਰੀਆਂ) ਜੂਨਾਂ ਵਿਚੋਂ (ਉੱਤਮ ਫ਼ਰਜ਼ ਵਾਲੇ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਬੋਲ ਬੋਲਿਆ ਕਰ । (ਸਿਫ਼ਤਿ-ਸਾਲਾਹ ਵਲੋਂ) ਤੂੰ ਕਿਉਂ ਚੁੱਪ ਵੱਟੀ ਹੋਈ ਹੈ ? ਆਪਣੀਆਂ ਅੱਖਾਂ ਨਾਲ (ਧਿਆਨ ਨਾਲ) ਵੇਖ; (ਨਿਰਾ) ਮਾਇਆ ਦਾ ਹੀ ਵਿਹਾਰ ਕਰਨ ਵਾਲਾ (ਇਥੋਂ ਖ਼ਾਲੀ ਹੱਥ) ਤੁਰ ਪੈਂਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਚੀਜ਼ ਤੇਰੇ ਨਾਲ ਨਹੀਂ ਜਾ ਸਕਦੀ । ਦੇਸਾਂ (ਦੇ ਰਾਜ), ਕੱਪੜੇ, ਸੋਨਾ, ਚਾਂਦੀ (—ਇਹਨਾਂ ਦੀ ਖ਼ਾਤਰ ਕੀਤੇ ਹੋਏ) ਸਾਰੇ ਉੱਦਮ ਵਿਅਰਥ ਹੋ ਜਾਂਦੇ ਹਨ । ਹੇ ਭਾਈ ! ਪੁੱਤਰ, ਇਸਤ੍ਰੀ, ਦੁਨੀਆ ਦੀ ਵਡਿਆਈ—ਕੁਝ ਭੀ ਮਨੁੱਖ ਦੇ ਨਾਲ ਨਹੀਂ ਜਾਂਦਾ । ਹਾਥੀ ਘੋੜੇ ਆਦਿਕਾਂ ਦੀ ਲਾਲਸਾ ਭੀ ਵਿਕਾਰਾਂ ਵਲ ਲੈ ਜਾਂਦੀ ਹੈ । ਨਾਨਕ ਬੇਨਤੀ ਕਰਦਾ ਹੈ—ਸਾਧ ਸੰਗਤਿ ਤੋਂ ਬਿਨਾ ਦੁਨੀਆ ਦੇ ਸਾਰੇ ਉੱਦਮ ਨਾਸਵੰਤ ਹਨ ।

**ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ॥ ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ॥ ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਹੀ ॥ ਸਹਸ ਸਿਆਣਪ ਉਪਾਵ ਥਾਕੇ ਜਹ ਭਾਵਤ ਤਹ ਜਾਹੀ ॥ ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥ ਬਿਨਵੰਤ ਨਾਨਕ ਜਿਨ ਸਾਧ ਸੰਗਮੁ ਸੇ ਪਤਿ ਸੇਤੀ ਘਰਿ ਜਾਹੀ ॥੨॥ {ਪੰਨਾ ੫੪੮}**

**ਪਦ ਅਰਥ** :—ਰਾਜਨ—ਹੇ ਧਰਤੀ ਦੇ ਸਰਦਾਰ ! ਭਰੇ—ਭਰਿ, ਭਰ ਕੇ । ਨੀਦ ਭਰੇ—ਗੂੜ੍ਹੀ ਨੀਂਦ ਵਿਚ । ਕਤ—ਕਿਉਂ ? ਰੁਦਨੁ—ਰੋਣ-ਕੁਰਲਾਣ, ਤਰਲਾ । ਕੇਤੇ—ਕਿਤਨੇ ਹੀ, ਬੇਅੰਤ ਜੀਵ । ਬਿਲਲਾਹੀ—ਬਿਲਲਾਹਿ, ਵਿਲਕਦੇ ਹਨ । ਮਹਾ ਮੋਹਨ—ਡਾਢੀ ਮਨ-ਮੋਹਣੀ ਮਾਇਆ ਦੀ ਖ਼ਾਤਰ । ਸਹਸ—ਹਜ਼ਾਰਾਂ । ਉਪਾਵ—(ਲਫ਼ਜ਼ 'ਉਪਾਉ' ਤੋਂ ਬਹੁ-ਵਚਨ) । ਭਾਵਤ—(ਪ੍ਰਭੂ ਨੂੰ) ਚੰਗਾ ਲੱਗਦਾ ਹੈ । ਜਾਹੀ—ਜਾਹਿ, ਜਾਂਦੇ ਹਨ । ਆਦਿ ਅੰਤੇ ਮਧਿ—ਸ਼ੁਰੂ ਵਿਚ, ਅਖ਼ੀਰ ਵਿਚ, ਵਿਚਕਾਰਲੇ ਸਮੇ ਵਿਚ, ਸਦਾ ਹੀ । ਪੂਰਨ—ਵਿਆਪਕ । ਸਰਬਤ੍ਰ—ਹਰ ਥਾਂ । ਘਟਿ ਘਟਿ—ਹਰੇਕ ਸਰੀਰ ਵਿਚ । ਆਹੀ—ਹੈ । ਸੰਗਮੁ—ਮਿਲਾਪ । ਸਾਧ ਸੰਗਮੁ—ਗੁਰੂ ਦਾ ਮਿਲਾਪ । ਪਤਿ—ਇੱਜ਼ਤ । ਸੇਤੀ—ਨਾਲ । ਘਰਿ—ਘਰ ਵਿਚ, ਪ੍ਰਭੂ-ਚਰਨਾਂ ਵਿਚ ।੨।

**ਅਰਥ** :—ਹੇ ਧਰਤੀ ਦੇ ਸਰਦਾਰ ਮਨੁੱਖ ! ਤੂੰ ਕਿਉਂ ਮਾਇਆ ਦੇ ਮੋਹ ਦੀ ਗੂੜ੍ਹੀ ਨੀਂਦ ਵਿਚ ਸੌਂ ਰਿਹਾ ਹੈਂ ? ਤੂੰ ਕਿਉਂ ਸੁਚੇਤ ਨਹੀਂ ਹੁੰਦਾ ? ਇਸ ਮਾਇਆ ਦੀ ਖ਼ਾਤਰ ਅਨੇਕਾਂ ਹੀ ਮਨੁੱਖ ਝੂਠਾ ਰੋਣ-ਕੁਰਲਾਣ ਕਰਦੇ ਆ ਰਹੇ ਹਨ, ਵਿਲਕਦੇ ਆ ਰਹੇ ਹਨ । ਬੇਅੰਤ ਪ੍ਰਾਣੀ ਇਸ ਡਾਢੀ ਮਨ-ਮੋਹਣੀ ਮਾਇਆ ਦੀ ਖ਼ਾਤਰ ਤਰਲੇ ਲੈਂਦੇ ਆ ਰਹੇ ਹਨ (ਕਿ ਮਾਇਆ ਮਿਲੇ ਤੇ ਮਾਇਆ ਤੋਂ ਸੁਖ ਮਿਲੇ, ਪਰ) ਪਰਮਾਤਮਾ ਦੇ ਨਾਮ ਤੋਂ ਬਿਨਾ ਸੁਖ (ਕਿਸੇ ਨੂੰ) ਨਹੀਂ ਲੱਭਾ । ਜੀਵ ਹਜ਼ਾਰਾਂ ਚਤੁਰਾਈਆਂ ਹਜ਼ਾਰਾਂ ਹੀਲੇ ਕਰਦੇ ਥੱਕ ਜਾਂਦੇ ਹਨ (ਮਾਇਆ ਦੇ ਮੋਹ ਵਿਚੋਂ ਖ਼ਲਾਸੀ ਭੀ ਨਹੀਂ ਹੁੰਦੀ । ਹੋਵੇ ਭੀ ਕਿਵੇਂ ?) ਜਿਧਰ ਪਰਮਾਤਮਾ ਦੀ ਰਜ਼ਾ ਹੁੰਦੀ ਹੈ ਉਧਰ ਹੀ ਜੀਵ ਜਾ ਸਕਦੇ ਹਨ । ਉਹ ਪਰਮਾਤਮਾ ਸਦਾ ਲਈ ਹੀ ਸਰਬ-ਵਿਆਪਕ ਹੈ, ਹਰ ਥਾਂ ਮੌਜੂਦ ਹੈ, ਹਰੇਕ ਸਰੀਰ ਵਿਚ ਹੈ । ਨਾਨਕ ਬੇਨਤੀ ਕਰਦਾ ਹੈ—ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦਾ ਮਿਲਾਪ ਪ੍ਰਾਪਤ ਹੁੰਦਾ ਹੈ ਉਹ (ਇਥੋਂ) ਇੱਜ਼ਤ ਨਾਲ ਪਰਮਾਤਮਾ ਦੀ ਹਜ਼ੂਰੀ ਵਿਚ ਜਾਂਦੇ ਹਨ ।੨।

**ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ ॥ ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ ॥ ਹਰਿਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥ ਬਿਨੁ ਨਾਮ ਹਰਿ ਕੇ ਆਨ ਰਚਨਾ ਅਹਿਲਾ ਜਨਮੁ ਗਵਾਈਐ ॥ ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਂਮ ਪੂਰਨ ਗਿਆਨੇ ॥ ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ ॥੩॥ {ਪੰਨਾ ੫੪੮}**

**ਪਦ ਅਰਥ** :—ਨਰਪਤਿ—ਰਾਜਾ । ਜਾਣਿ—ਜਾਣ ਕੇ, ਸਮਝ ਕੇ । ਗ੍ਰਹਿਓ—(ਮੋਹ ਵਿਚ) ਫਸ ਜਾਂਦਾ ਹੈ । ਸਰਪਰ—ਜ਼ਰੂਰ । ਮੋਹੇ—(ਜਿਹੜੇ) ਮੋਹ ਵਿਚ ਫਸਦੇ ਹਨ । ਹਰਿਚੰਦਉਰੀ—ਹਰਿਚੰਦ-ਨਗਰੀ, ਗੰਧਰਬ-ਨਗਰੀ, ਆਕਾਸ਼ ਵਿਚ ਖ਼ਿਆਲੀ ਨਗਰੀ । ਦੇਖਿ—ਵੇਖ ਕੇ । ਅਸਥਿਤਿ—ਪੱਕਾ ਟਿਕਾਣਾ । ਕਹਾ—ਕਿੱਥੇ ? ਕਿਤੇ ਭੀ ਨਹੀਂ । ਆਨ—ਹੋਰ । ਅਹਿਲਾ—ਆਹਲਾ, ਉੱਤਮ । ਗਵਾਈਐ—ਗਵਾ ਲਈਦਾ ਹੈ । ਹਉ ਹਉ—ਮੈਂ (ਵੱਡਾ ਬਣ ਜਾਵਾਂ), ਮੈਂ (ਵੱਡਾ ਬਣ ਜਾਵਾਂ) । ਕਾਂਮ—ਮਨੁੱਖਾ ਜਨਮ ਦਾ ਮਨੋਰਥ । ਗਿਆਨ—ਆਤਮਕ ਜੀਵਨ ਦੀ ਸਮਝ । ਕੇਤਿਆ—ਅਨੇਕਾਂ ਹੀ ।੩।

**ਅਰਥ** :—(ਜੇ ਕੋਈ ਮਨੁੱਖ) ਰਾਜਾ (ਬਣ ਜਾਂਦਾ ਹੈ, ਤਾਂ ਉਹ) ਸਿਆਣੇ ਸੇਵਕਾਂ ਨੂੰ (ਆਪਣੇ) ਜਾਣ ਕੇ (ਰਾਜ ਦੇ ਮੋਹ ਵਿਚ) ਫਸ ਜਾਂਦਾ ਹੈ । (ਪਰ ਦੁਨੀਆ ਦੇ ਸਾਰੇ ਪਦਾਰਥਾਂ ਨਾਲੋਂ) ਜ਼ਰੂਰ ਵਿਛੁੜ ਜਾਣਾ ਹੈ, (ਜੇਹੜੇ ਮਨੁੱਖ ਦੁਨੀਆ ਦੇ ਮੋਹ ਵਿਚ) ਫਸਦੇ ਹਨ, ਉਹ ਆਖ਼ਰ ਹੱਥ ਮਲਦੇ ਰਹਿ ਜਾਂਦੇ ਹਨ । ਮਨੁੱਖ ਆਕਾਸ਼ ਵਿਚ ਦੇ ਖ਼ਿਆਲੀ ਸ਼ਹਰ ਵਰਗੇ ਜਗਤ ਨੂੰ ਵੇਖ ਕੇ ਕੁਰਾਹੇ ਪੈ ਜਾਂਦਾ ਹੈ, ਪਰ ਇਥੇ ਕਿਤੇ ਭੀ ਸਦਾ ਦਾ ਟਿਕਾਣਾ ਨਹੀਂ ਮਿਲ ਸਕਦਾ । ਪਰਮਾਤਮਾ ਦੇ ਨਾਮ ਤੋਂ ਖੁੰਝ ਕੇ, ਜਗਤ-ਰਚਨਾ ਦੇ ਹੋਰ ਹੋਰ ਪਦਾਰਥਾਂ ਵਿਚ ਫਸ ਕੇ ਸ੍ਰੇਸ਼ਟ ਮਨੁੱਖਾ ਜਨਮ ਗਵਾ ਲਈਦਾ ਹੈ ।੩।

"ਮੈਂ (ਵੱਡਾ ਬਣ ਜਾਵਾਂ), ਮੈਂ (ਵੱਡ ਬਣ ਜਾਵਾਂ)"—ਇਹ ਕਰਦਿਆਂ ਕਦੇ ਮਾਇਆ ਦੀ ਤ੍ਰਿਸ਼ਨਾ ਮੁੱਕਦੀ ਨਹੀਂ, ਮਨੁੱਖਾ ਜਨਮ ਦਾ ਮਨੋਰਥ ਹਾਸਲ ਨਹੀਂ ਹੋ ਸਕਦਾ, ਆਤਮਕ ਜੀਵਨ ਦੀ ਸਮਝ ਭੀ ਨਹੀਂ ਪੈਂਦੀ । ਨਾਨਕ ਬੇਨਤੀ ਕਰਦਾ ਹੈ—ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਅਨੇਕਾਂ ਜੀਵ ਹੱਥ ਮਲਦੇ ਜਾਂਦੇ ਹਨ ।੩।

**ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ॥ ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ ॥ ਸਾਧ ਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ॥ ਮਹਾ ਧਰਮ ਸੁ ਦਾਨ ਕਿਰਿਆ ਸੰਗਿ ਤੇਰੈ ਸੇ ਚਲੇ ॥ ਰਸਨਾ ਅਰਾਧੈ ਏਕੁ ਸੁਆਮੀ ਹਰਿਨਾਮਿ ਮਨੁ ਤਨੁ ਭੀਨਾ ॥ ਨਾਨਕ ਜਿਸ ਨੋ ਹਰਿ ਮਿਲਾਏ ਸੋ ਸਰਬ ਗੁਣ ਪਰਬੀਨਾ ॥੪॥੬॥੯॥ {ਪੰਨਾ ੫੪੮}**

**ਪਦ ਅਰਥ** :—ਅਨੁਗ੍ਰਹੋ—ਅਨੁਗ੍ਰਹੁ, ਦਇਆ । ਭੁਜਾ—ਬਾਂਹ । ਗਹਿ—ਫੜ ਕੇ । ਸਾਧੂ ਸੰਗੁ—ਗੁਰੂ ਦਾ ਮਿਲਾਪ । ਸੰਗਮਿ—ਸੰਗਤਿ ਵਿਚ । ਕਲਮਲ—ਪਾਪ । ਮਹਾ ਧਰਮ—ਨਾਮ-ਧਰਮ । ਦਾਨ ਕਿਰਿਆ—ਨਾਮ-ਦਾਨ ਦੀ ਕਿਰਿਆ । ਸੇ—ਇਹੀ {ਬਹੁ-ਵਚਨ} । ਰਸਨਾ—ਜੀਭ (ਨਾਲ) । ਭੀਨਾ—ਭਿੱਜ ਜਾਂਦਾ ਹੈ । ਨਾਮਿ—ਨਾਮ ਨਾਲ । ਪਰਬੀਨਾ—ਸਿਆਣਾ ।੪।

**ਅਰਥ** :—(ਹੇ ਭਾਈ ! ਜਿਸ ਮਨੁੱਖ ਨੂੰ) ਪਰਮਾਤਮਾ ਦਇਆ ਕਰ ਕੇ ਆਪਣਾ ਬਣਾ ਲੈਂਦਾ ਹੈ ਉਸ ਨੂੰ ਗੁਰੂ ਦਾ ਮਿਲਾਪ ਬਖ਼ਸ਼ਦਾ ਹੈ, ਤੇ ਉਸ ਨੂੰ ਬਾਹੋਂ ਫੜ ਕੇ (ਮੋਹ ਦੇ ਖੂਹ ਵਿਚੋਂ) ਕੱਢ ਲੈਂਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ਉਸ ਦੇ ਸਾਰੇ ਪਾਪ ਸਾਰੇ ਦੁੱਖ ਸੜ ਜਾਂਦੇ ਹਨ ।

ਹੇ ਭਾਈ ! ਸਭ ਤੋਂ ਵੱਡਾ ਧਰਮ ਨਾਮ-ਜਪਣ ਦਾ ਧਰਮ—ਅਤੇ ਸਭ ਤੋਂ ਵੱਡਾ ਦਾਨ—ਨਾਮ-ਦਾਨ—ਇਹੀ ਕੰਮ (ਜਗਤ ਤੋਂ) ਤੇਰੇ ਨਾਲ ਜਾ ਸਕਦੇ ਹਨ । ਹੇ ਨਾਨਕ ! (ਆਖ—) ਜੇਹੜਾ ਮਨੁੱਖ ਆਪਣੀ ਜੀਭ ਨਾਲ ਇਕ ਮਾਲਕ-ਪ੍ਰਭੂ ਦਾ ਆਰਾਧਨ ਕਰਦਾ ਰਹਿੰਦਾ ਹੈ ਉਸ ਦਾ ਮਨ ਉਸ ਦਾ ਹਿਰਦਾ ਪਰਮਾਤਮਾ ਦੇ ਨਾਮ-ਜਲ ਵਿਚ ਤਰੋ-ਤਰ ਹੋਇਆ ਰਹਿੰਦਾ ਹੈ । ਜਿਸ ਮਨੁੱਖ ਨੂੰ ਪਰਮਾਤਮਾ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਉਹ ਸਾਰੇ ਗੁਣਾਂ ਵਿਚ ਸਿਆਣਾ ਹੋ ਜਾਂਦਾ ਹੈ ।੪।੬।੯।

ਘਰੁ ੨ ਦੇ ਛੰਦ — ੬
ਘਰੁ ੧ ਦੇ ਛੰਦ — ੩
. . . . . . . . ——
. . ਜੋੜ . . . . ੯

ਨੋਟ :—ਇਸ ਜੋੜ ਵਿਚ ਮ: ੪ ਦੇ ਛੰਤ ਸ਼ਾਮਲ ਨਹੀਂ ਹਨ । ਉਹ ਹਨ ੬ । ਕੁੱਲ ਜੋੜ ੧੫ ।

## ਬਿਹਾਗੜੇ ਕੀ ਵਾਰ ਮਹਲਾ ੪
## ੧ੴ ਸਤਿਗੁਰ ਪ੍ਰਸਾਦਿ ॥

### ਵਾਰ ਦਾ ਭਾਵ

### ਪਉੜੀ-ਵਾਰ

(੧) ਜਿਸ ਮਨੁੱਖ ਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਆਪਣੀ ਸਿਫ਼ਤਿ-ਸਾਲਾਹ ਵਿਚ ਜੋੜਦਾ ਹੈ ਤੇ ਵਿਕਾਰਾਂ ਵਿਚ ਖ਼ੁਆਰ ਹੋਣ ਤੋਂ ਬਚਾਂਦਾ ਹੈ ।

(੨) ਜਿਸ ਮਨੁੱਖ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ ਹੈ, ਉਸ ਨੂੰ ਦੁਨੀਆ ਵਾਲੀ ਕੋਈ ਭੁੱਖ ਨਹੀਂ ਰਹਿ ਜਾਂਦੀ, ਇਸ ਵਾਸਤੇ ਹਰ ਥਾਂ ਉਸ ਨੂੰ ਸੋਭਾ ਮਿਲਦੀ ਹੈ ।

(੩) ਜੋ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦੇ ਮਨ ਵਿਚ ਸਦਾ ਖਿੜਾਉ ਤੇ ਆਨੰਦ ਬਣਿਆ ਰਹਿੰਦਾ ਹੈ । ਕੋਈ ਹੋਰ ਉਸ ਦੀ ਬਰਾਬਰੀ ਨਹੀਂ ਕਰ ਸਕਦਾ, ਕਿਉਂਕਿ ਜਿਸ ਪ੍ਰਭੂ ਦੀ ਉਹ ਬੰਦਗੀ ਕਰਦਾ ਹੈ ਉਸ ਦਾ ਕੋਈ ਸ਼ਰੀਕ ਨਹੀਂ ਹੈ ਤੇ ਬੰਦਗੀ ਕਰਨ ਵਾਲਾ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ ।

(੪) ਸਿਮਰਨ ਕਰਨ ਵਾਲੇ ਮਨੁੱਖ ਨੂੰ ਕੋਈ ਤੌਖਲਾ ਨਹੀਂ ਪੋਹ ਸਕਦਾ ਕਿਉਂਕਿ ਸਤਸੰਗੀਆਂ ਨਾਲ ਮਿਲ ਕੇ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤਿਆਂ ਮਨ ਖਿੜਿਆ ਰਹਿੰਦਾ ਹੈ, ਦੁਨੀਆ ਵਾਲੀਆਂ ਸਭ ਭੁੱਖਾਂ ਲਹਿ ਜਾਂਦੀਆਂ ਹਨ ਤੇ ਬੰਧਨ ਟੁੱਟ ਜਾਂਦੇ ਹਨ ।

(੫) ਜਗਤ ਦੇ ਸਾਰੇ ਚੋਜ ਤਮਾਸ਼ੇ ਪਰਮਾਤਮਾ ਆਪ ਹੀ ਕਰ ਰਿਹਾ ਹੈ, ਜਿਸ ਪਾਸੇ ਚਾਂਹਦਾ ਹੈ ਜੀਵਾਂ ਨੂੰ ਲਾਉਂਦਾ ਹੈ; ਇਹ ਭੀ ਉਸ ਦਾ ਇਕ ਚੋਜ ਹੈ ਕਿ ਉਸ ਦੀ ਸਿਫ਼ਤਿ-ਸਾਲਾਹ ਉਹੀ ਮਨੁੱਖ ਕਰਦਾ ਹੈ ਜਿਸ ਉਤੇ ਸਤਿਗੁਰੂ ਦੀ ਕਿਰਪਾ ਹੋਵੇ ।

(੬) ਇਹ ਭੀ ਪਰਮਾਤਮਾ ਦੀ ਹੀ ਖੇਡ ਹੈ ਕਿ ਕਈ ਜੀਵ ਸਾਰਾ ਹੀ ਸਮਾਂ ਰੋਜ਼ੀ ਦੀ ਦੌੜ-ਭੱਜ ਵਿਚ ਹੀ ਖ਼ਰਚ ਕਰ ਦੇਂਦੇ ਹਨ; ਪਰ ਜਿਸ ਮਨੁੱਖ ਉੱਤੇ ਮੇਹਰ ਕਰਦਾ ਹੈ ਉਸ ਨੂੰ ਉਸ ਪ੍ਰਭੂ ਦੀ 'ਰਜ਼ਾ' ਪਿਆਰੀ ਲੱਗਦੀ ਹੈ ।

(੭) ਜਿਸ ਸਰਬ-ਕਲਾ ਸਮਰੱਥ ਪ੍ਰਭੂ ਨੇ ਇਹ ਜਗਤ ਰਚਿਆ ਹੈ ਤੇ ਰਚਣ ਵੇਲੇ ਉਸ ਨੂੰ ਕਿਸੇ ਦੀ ਸਲਾਹ ਦੀ ਭੀ ਲੋੜ ਨਾਹ ਪਈ, ਉਸੇ ਨੇ ਹੀ ਜੀਵਾਂ ਵਾਸਤੇ ਇਹ ਜੁਗਤੀ ਬਣਾਈ ਹੈ ਕਿ ਜੀਵ ਗੁਰੂ ਦੀ ਸਰਨ ਪੈ ਕੇ ਉਸ ਦੀ ਬੰਦਗੀ ਵਿਚ ਲੱਗਣ ।

(੮) ਕਈ ਮਨੁੱਖ ਧਰਮ-ਪੁਸਤਕਾਂ ਦੀ ਰਾਹੀਂ ਚਰਚਾ ਤੇ ਪਾਪ ਪੁੰਨ ਦੀ ਵਿਚਾਰ ਵਿਚ ਹੀ ਰੁਝੇ ਰਹਿੰਦੇ ਹਨ ਪਰ ਜਿਨ੍ਹਾਂ ਉੱਤੇ ਪ੍ਰਭੂ ਖ਼ਾਸ ਬਖ਼ਸ਼ਸ਼ ਕਰਦਾ ਹੈ ਉਹ ਅਜੇਹੀ ਚਰਚਾ ਤੋਂ ਨਿਰਾਲੇ ਰਹਿ ਕੇ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਲੱਗਦੇ ਹਨ ।

(੯) ਇਹ ਜਗਤ, ਮਾਨੋ, ਇਕ ਸਮੁੰਦਰ ਹੈ (ਜਿਸ ਵਿਚ ਮਾਇਆ-ਜਲ ਦੀਆਂ ਠਾਠਾਂ ਪੈ ਰਹੀਆਂ ਹਨ), ਜਿਸ ਮਨੁੱਖ ਉੱਤੇ ਪ੍ਰਭੂ ਮੇਹਰ ਕਰਦਾ ਹੈ, ਉਸ ਨੂੰ ਸਤਿਗੁਰੂ ਮਿਲਾਂਦਾ ਹੈ, ਜਿਸ ਦੇ ਦੱਸੇ ਰਾਹ ਤੇ ਤੁਰ ਕੇ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਰਤਨ ਲੱਭ ਕੇ, ਇਸ ਸਮੁੰਦਰ ਤੋਂ ਸਹੀ ਸਲਾਮਤਿ ਪਾਰ ਲੰਘਦਾ ਹੈ ।

(੧੦) ਜਿਵੇਂ ਪਾਰਸ ਨਾਲ ਛੁਹਿਆਂ ਹਰੇਕ ਧਾਤ ਸੋਨਾ ਬਣ ਜਾਂਦੀ ਹੈ, ਤਿਵੇਂ ਹੀ ਜੋ ਮਨੁੱਖ ਗੁਰੂ ਦੀ ਚਰਨੀਂ ਲੱਗਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਉਸ ਦੇ ਸਾਰੇ ਪਾਪ ਨਾਸ ਹੋ ਕੇ ਉਹ ਸੁੱਧ-ਸਰੂਪ ਹੋ ਜਾਂਦਾ ਹੈ ।

(੧੧) ਗੁਰੂ, ਮਾਨੋ, ਪਾਂਧਾ ਹੈ ਤੇ ਉਸ ਦੀ ਸੰਗਤਿ ਪਾਠਸ਼ਾਲਾ ਹੈ, ਜਿਵੇਂ ਪਾਠਸ਼ਾਲਾ ਵਿਚ ਪੜ੍ਹਨੇ ਪਏ ਇੰਞਾਣੇ ਬਾਲਾਂ ਨੂੰ ਪਾਂਧਾ ਪਿਆਰ ਨਾਲ ਪੜ੍ਹਾ ਕੇ ਸਿਆਣੇ ਕਰ ਦੇਂਦਾ ਹੈ, ਤਿਵੇਂ ਸਤਿਗੁਰੂ ਭੀ ਮਾਪਿਆਂ ਵਾਂਗ ਪਿਆਰ ਕਰ ਕੇ ਸਰਨ ਆਏ ਸਿੱਖਾਂ ਨੂੰ ਇਤਨੇ ਸਿਆਣੇ ਬਣਾ ਦੇਂਦਾ ਹੈ ਕਿ ਉਹ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਮਾਇਆ ਦੀ ਮਾਰ ਤੋਂ ਬਚ ਜਾਂਦੇ ਹਨ ।

(੧੨) ਕਈ ਮਨੁੱਖ ਪ੍ਰਭੂ ਦੇ ਬਣਾਏ ਹੋਏ ਸ਼ਿਵ ਆਦਿਕ ਦੇਵਤਿਆਂ ਨੂੰ ਪੂਜ ਰਹੇ ਹਨ, ਕੋਈ ਸ਼ਾਸ਼ਤ੍ਰਾਂ ਨੂੰ ਪੜ੍ਹ ਕੇ ਚਰਚਾ ਸ਼ਾਸਤ੍ਰਾਰਥ ਵਿਚ ਸਮਾਂ ਗੰਵਾ ਰਹੇ ਹਨ, ਕੋਈ ਜੋਗੀ ਸੰਨਿਆਸੀ ਬਣ ਕੇ ਬਾਹਰ ਜੰਗਲਾਂ ਵਿਚ ਪਰਮਾਤਮਾ ਨੂੰ ਢੂੰਡ ਰਹੇ ਹਨ, ਪਰ ਸਿਆਣੇ ਸੁਘੜ ਉਹ ਹਨ ਜੋ ਸਤਿਗੁਰੂ ਦੀ ਸ਼ਰਨ ਪੈ ਕੇ ਅੰਦਰ ਵੱਸਦੇ ਪ੍ਰਭੂ ਦੀ ਯਾਦ ਵਿਚ ਜੁੜਦੇ ਹਨ ।

(੧੩) ਪ੍ਰਭੂ ਦੀ ਦਰਗਾਹ ਦਾ ਨਿਆਂ ਅਭੁੱਲ ਹੈ, ਉਸ ਦੇ ਦਰ ਤੇ ਵਿਤਕਰਾ ਨਹੀਂ ਹੈ, ਓਥੇ 'ਵਰਨਾਂ' ਦੀ ਵੰਡ ਨਹੀਂ ਹੈ, ਕਿਸੇ ਭੀ ਕੁਲ ਵਿਚ ਜੰਮਿਆ ਹੋਇਆ ਹੋਵੇ, ਜੋ ਭੀ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਸਿਮਰਨ ਕਰਦਾ ਹੈ, ਉਸ ਦੇ ਅੰਦਰੋਂ ਉੱਚੀ ਨੀਵੀਂ ਜਾਤਿ ਤੇ ਮੇਰ-ਤੇਰ ਵਾਲੇ ਵਿਤਕਰੇ ਦੂਰ ਹੋ ਜਾਂਦੇ ਹਨ ।

(੧੪) ਕਈ ਲੋਕ ਅਠਾਹਠ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਦੇ ਹਨ, ਕਈ ਕਈ ਜੁਗਤੀਆਂ ਵਰਤਦੇ ਹਨ ਤੇ ਦਾਨ ਪੁੰਨ ਕਰਦੇ ਹਨ, ਪਰ, ਪ੍ਰਭੂ ਦੀ ਹਜ਼ੂਰੀ ਵਿਚ ਆਦਰ ਉਸ ਮਨੁੱਖ ਨੂੰ ਮਿਲਦਾ ਹੈ ਜੋ ਗੁਰੂ ਦੇ ਸਨਮੁਖ ਰਹਿ ਕੇ ਨਾਮ ਜਪਦਾ ਹੈ, ਨਾਮ ਦੀ ਬਰਕਤਿ ਨਾਲ ਵਿਕਾਰਾਂ ਤੋਂ ਬਚ ਕੇ ਉਸ ਮਨੁੱਖ ਦੀ ਇੱਜ਼ਤ ਬਣੀ ਰਹਿੰਦੀ ਹੈ ।

(੧੫) ਜਗਤ, ਮਾਨੋ, ਇਕ ਬਾਗ਼ ਹੈ ਜਿਸ ਵਿਚ ਸਾਰੇ ਜੀਵ ਇਸ ਬਾਗ਼ ਦੇ ਬੂਟੇ ਹਨ, ਪਰਮਾਤਮਾ ਆਪ ਇਹਨਾਂ ਬੂਟਿਆਂ ਨੂੰ ਲਾਣ ਵਾਲਾ ਹੈ, ਉਹ ਆਪ ਹੀ ਇਹਨਾਂ ਦੀ ਰਾਖੀ ਕਰਨ ਵਾਲਾ ਹੈ, ਪਰ ਉਸ ਮਾਲੀ ਦੀ ਵਡਿਆਈ ਇਹ ਹੈ ਕਿ ਉਸ ਨੂੰ ਰਤਾ ਭਰ ਵੀ ਕੋਈ ਤਮ੍ਹਾ ਨਹੀਂ ਹੈ ।

(੧੬) ਪਰਮਾਤਮਾ ਨੂੰ ਕੋਈ ਤਮ੍ਹਾ ਜਾਂ ਕਿਸੇ ਜੀਵ ਦੀ ਮੁਥਾਜੀ ਹੋਵੇ ਭੀ ਕਿਵੇਂ ? ਇਹ ਸਾਰੇ ਜੀਵ ਉਸੇ ਦੇ ਆਪਣੇ ਬਣਾਏ ਹੋਏ ਹਨ ਤੇ ਉਸੇ ਦਾ ਦਿੱਤਾ ਖਾਂਦੇ ਹਨ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਤੋਂ ਜੀਵ ਨੂੰ ਹੀ ਲਾਭ ਮਿਲਦਾ ਹੈ ਕਿ ਇਕ ਤਾਂ ਇਹ ਘਿਰ ਘਿਰ ਦੀ ਮੁਥਾਜੀ ਕਰਨੋਂ ਹਟ ਜਾਂਦਾ ਹੈ, ਦੂਜੇ, ਇਸ ਦੇ ਮਨ ਵਿਚੋਂ 'ਮੇਰ-ਤੇਰ' ਮਿਟ ਜਾਂਦੀ ਹੈ ।

(੧੭) ਤ੍ਰੁੱਠ ਕੇ ਪ੍ਰਭੂ ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ, ਉਸ ਨੂੰ ਸਿਮਰਨ ਵਿਚ ਜੋੜਦਾ ਹੈ, ਜਿਸ ਦੀ ਬਰਕਤਿ ਨਾਲ ਉਹ ਵਿਕਾਰਾਂ ਤੋਂ ਬਚ ਕੇ ਇੱਜ਼ਤ ਵਾਲਾ ਜੀਊਣ ਜੀਊਂਦਾ ਹੈ ਤੇ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ ।

(੧੮) ਪ੍ਰਭੂ, ਮਾਨੋ, ਇਕ ਡੂੰਘਾ ਸਮੁੰਦਰ ਹੈ, ਉਹ ਕਿਤਨਾ ਵੱਡਾ ਹੈ—ਇਹ ਗੱਲ ਉਹ ਆਪ ਹੀ ਜਾਣਦਾ ਹੈ, ਮਾਇਆ ਦੀ ਰਚਨਾ ਰਚ ਕੇ ਪ੍ਰਭੂ ਇਸ ਮਾਇਆ ਤੋਂ ਵੱਖਰਾ ਨਿਰਲੇਪ ਭੀ ਹੈ । ਇਸ ਰਚਨਾ ਤੋਂ ਪਹਿਲਾਂ ਉਹ ਕਿਸ ਸਰੂਪ ਵਿਚ ਸੀ—ਇਹ ਗੱਲ ਭੀ ਉਹ ਆਪ ਹੀ ਜਾਣਦਾ ਹੈ ।

(੧੯) ਪਰਮਾਤਮਾ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ, ਉਸ ਨੇ ਰੰਗਾ ਰੰਗ ਦੀ ਇਹ ਐਸੀ ਰਚਨਾ ਰਚੀ ਹੈ ਕਿ ਹਉਮੈ ਦੇ ਆਸਰੇ ਹਰੇਕ ਜੀਵ ਏਥੇ ਆਪਣੇ ਆਪ ਨੂੰ ਸਿਆਣਾ ਤੇ ਚਤੁਰ ਸਮਝਦਾ ਹੈ । ਆਪੋ ਆਪਣੀ ਧੁਨਿ ਵਿਚ ਮਸਤ ਕੋਈ ਤਾਂ ਮੋਹਧਾਰੀ ਬਣਿਆ ਬੈਠਾ ਹੈ ਤੇ ਕੋਈ ਹੋਰਨਾਂ ਨੂੰ ਉਪਦੇਸ਼ ਕਰ ਰਿਹਾ ਹੈ, ਹਰੇਕ ਨੂੰ ਆਪੋ ਆਪਣੀ ਸਮਝ ਪਿਆਰੀ ਲੱਗਦੀ ਹੈ ।

(੨੦) ਪਰ, ਜਗਤ ਵਿਚ ਅਸਲ ਖੱਟੀ ਉਹਨਾਂ ਮਨੁੱਖਾਂ ਨੇ ਖੱਟੀ ਹੈ ਜੋ 'ਨਾਮ' ਸਿਮਰਦੇ ਹਨ, 'ਨਾਮ' ਉਹਨਾਂ ਨੂੰ ਐਸੀ ਆਤਮਕ ਖ਼ੁਰਾਕ ਮਿਲ ਗਈ ਹੈ ਕਿ ਦੁਨੀਆ ਦੇ ਹੋਰ ਸਾਰੇ ਪਦਾਰਥਾਂ ਵਲੋਂ ਉਹ ਰੱਜੇ ਰਹਿੰਦੇ ਹਨ, ਉਹੀ ਸੰਤ ਹਨ ਤੇ ਪ੍ਰਭੂ ਨੂੰ ਪਿਆਰੇ ਲੱਗਦੇ ਹਨ ।

(੨੧) ਇਹ ਦਿੱਸਦਾ ਜਗਤ ਪ੍ਰਭੂ ਨੇ ਆਪਣੇ ਹੀ ਨਿਰਗੁਣ ਸਰੂਪ ਤੋਂ ਰਚਿਆ ਹੈ, ਰੰਗਾ ਰੰਗ ਦੇ ਜੀਵ ਰਚੇ ਹਨ, ਏਥੇ ਕੋਈ ਤਿਆਗੀ ਅਖਵਾਉਂਦਾ ਹੈ, ਕੋਈ ਗ੍ਰਿਹਸਤੀ, ਸਭਨਾਂ ਦਾ ਆਸਰਾ ਪਰਨਾ ਪ੍ਰਭੂ ਆਪ ਹੈ, ਉਸ ਦੇ ਦਰ ਤੋਂ ਗਰੀਬੀ ਤੇ ਸੰਤਾਂ ਦੀ ਸੰਗਤਿ ਦਾ ਖ਼ੈਰ ਹੀ ਮੰਗਣਾ ਚਾਹੀਦਾ ਹੈ ।

### ਸਮੁੱਚਾ ਭਾਵ—

(੧) ਜਿਸ ਮਨੁੱਖ ਉਤੇ ਪ੍ਰਭੂ ਦੀ ਸੁਵੱਲੀ ਨਜ਼ਰ ਹੁੰਦੀ ਹੈ, ਉਸ ਨੂੰ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ ਹੈ, ਜਿਸ ਦੀ ਬਰਕਤਿ ਨਾਲ ਉਹ ਵਿਕਾਰਾਂ ਤੋਂ ਬਚਦਾ ਹੈ ਤੇ ਜੱਗ ਵਿਚ ਸੋਭਾ ਖੱਟਦਾ ਹੈ, ਦੁਨੀਆ ਵਾਲੀ ਉਸ ਨੂੰ ਕੋਈ ਭੁੱਖ ਰਹਿ ਨਹੀਂ ਜਾਂਦੀ, ਉਸ ਦਾ ਮਨ ਸਦਾ ਖਿੜਿਆ ਰਹਿੰਦਾ ਹੈ ਤੇ ਕੋਈ ਤੌਖਲਾ ਉਸ ਨੂੰ ਪੋਹ ਨਹੀਂ ਸਕਦਾ, ਕਿਉਂਕਿ ਉਸ ਦੇ ਮਾਇਆ ਵਾਲੇ ਸਾਰੇ ਬੰਧਨ ਟੁੱਟ ਜਾਂਦੇ ਹਨ (ਪਉੜੀ ਨੰ: ੧ ਤੋਂ ੪) ।

(੨) ਪਰ, ਸਿਫ਼ਤਿ-ਸਾਲਾਹ ਦੀ ਇਹ ਦਾਤਿ ਸਤਿਗੁਰੂ ਦੀ ਰਾਹੀਂ ਮਿਲਦੀ ਹੈ, ਇਹ ਜੁਗਤੀ ਪਰਮਾਤਮਾ ਨੇ ਆਪ ਹੀ ਜੀਵਾਂ ਦੇ ਭਲੇ ਲਈ ਬਣਾਈ ਹੈ, ਤੇ ਜੋ ਮਨੁੱਖ ਇਸ ਜੁਗਤਿ ਨੂੰ ਵਰਤਦਾ ਹੈ, ਉਸ ਨੂੰ ਦੁਨੀਆ ਵਾਲੀ ਦੌੜ-ਭੱਜ ਦੇ ਥਾਂ ਪ੍ਰਭੂ ਦੀ ਰਜ਼ਾ ਪਿਆਰੀ ਲੱਗਣ ਲੱਗ ਪੈਂਦੀ ਹੈ ।

ਜਗਤ, ਮਾਨੋ, ਇਕ ਸਮੁੰਦਰ ਹੈ ਜਿਸ ਵਿਚ ਮਾਇਕ ਵਿਕਾਰਾਂ ਦੀਆਂ ਠਾਠਾਂ ਪੈ ਰਹੀਆਂ ਹਨ, ਧਾਰਮਿਕ ਚਰਚਾ ਜਾਂ ਪਾਪ ਪੁੰਨ ਦੀਆਂ ਨਿਰੀਆਂ ਵਿਚਾਰਾਂ ਇਹਨਾਂ ਲਹਰਾਂ ਵਿਚ ਰੁੜ੍ਹਨ ਤੋਂ ਬਚਾ ਨਹੀਂ ਸਕਦੀਆਂ, ਏਥੇ ਤਾਂ ਗੁਰੂ ਦੀ ਸਰਨ ਪੈ ਕੇ ਸਿਫ਼ਤਿ-ਸਾਲਾਹ ਦੇ ਰਤਨ ਲੱਭਣੇ ਹਨ । ਜਿਵੇਂ ਪਾਰਸ ਹਰੇਕ ਧਾਤ ਨੂੰ ਸੋਨਾ ਬਣਾ

ਦੇਂਦਾ ਹੈ; ਜਿਵੇਂ ਪਾਂਧਾ ਇੰਞਾਣੇ ਬਾਲਾਂ ਨੂੰ ਵਿੱਦਿਆ ਪੜ੍ਹ ਕੇ ਸਿਆਣੇ ਕਰ ਦੇਂਦਾ ਹੈ, ਤਿਵੇਂ ਸਤਿਗੁਰੂ ਭੀ ਸਿੱਖ ਦੇ ਮਨ ਨੂੰ, ਮਾਨੋ, ਸੁੱਧ ਸੋਨਾ ਕਰ ਦੇਂਦਾ ਹੈ, ਇਤਨੀ ਉੱਚੀ ਸਮਝ ਬਖ਼ਸ਼ਦਾ ਹੈ ਕਿ ਸਿੱਖ ਮਾਇਆ ਦੀ ਮਾਰ ਤੋਂ ਬਚ ਜਾਂਦਾ ਹੈ ।

ਫਿਰ ਭੀ, ਲੋਕ ਟਪਲੇ ਖਾਈ ਜਾ ਰਹੇ ਹਨ, ਕੋਈ ਦੇਵੀ ਦੇਵਤਿਆਂ ਦੀ ਪੂਜਾ ਵਿਚ ਲੱਗਾ ਪਿਆ ਹੈ, ਕੋਈ ਸ਼ਾਸਤ੍ਰਾਰਥ ਵਿਚ ਮਸਤ ਹੈ, ਕੋਈ ਜੰਗਲਾਂ ਵਿਚ ਰੱਬ ਨੂੰ ਲੱਭ ਰਿਹਾ ਹੈ, ਕੋਈ ਜਾਤਾਂ ਤੇ ਵਰਨ ਬਣਾ ਬਣਾ ਕੇ ਵਿਤਕਰੇ ਵਧਾ ਰਿਹਾ ਹੈ, ਕੋਈ ਤੀਰਥਾਂ ਤੇ ਇਸ਼ਨਾਨ ਦਾਨ ਪੁੰਨ ਕਰਦਾ ਫਿਰਦਾ ਹੈ । ਪਰ, ਸੁਘੜ ਸਿਆਣੇ ਉਹ ਹਨ ਜੋ ਕਿਰਤ-ਕਾਰ ਕਰਦੇ ਹੋਏ ਹੀ ਗੁਰੂ ਦੇ ਰਾਹ ਤੇ ਤੁਰ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਇਹ ਸਿਫ਼ਤਿ-ਸਾਲਾਹ ਹੀ ਵਿਕਾਰਾਂ ਤੋਂ ਬਚਾ ਸਕਦੀ ਹੈ (ਪਉੜੀ ਨੰ: ੫ ਤੋਂ ੧੪) ।

(੩) (ਇਥੇ ਇਹ ਭੀ ਚੇਤੇ ਰੱਖਣਾ ਜ਼ਰੂਰੀ ਹੈ ਕਿ) ਇਸ ਬੰਦਗੀ ਤੇ ਸਿਫ਼ਤਿ-ਸਾਲਾਹ ਦੀ ਪਰਮਾਤਮਾ ਨੂੰ ਕੋਈ ਲੋੜ ਨਹੀਂ, ਉਸ ਨੂੰ ਨਾਹ ਕੋਈ ਤਮ੍ਹਾ ਹੈ ਨਾਹ ਕਿਸੇ ਦੀ ਕੋਈ ਮੁਥਾਜੀ ਹੈ । ਇਹ ਜੁਗਤਿ ਮਨੁੱਖ ਦੇ ਆਪਣੇ ਭਲੇ ਵਾਸਤੇ ਹੈ, ਬੰਦਗੀ ਦੀ ਬਰਕਤਿ ਨਾਲ ਇਹ ਧਿਰ ਧਿਰ ਦੀ ਮੁਥਾਜੀ ਤੋਂ ਹਟ ਜਾਂਦਾ ਹੈ, 'ਮੇਰ-ਤੇਰ' ਮਿਟ ਜਾਂਦੀ ਹੈ, ਤੇ ਵਿਕਾਰਾਂ ਤੋਂ ਬਚ ਕੇ ਇੱਜ਼ਤ ਵਾਲਾ ਜੀਵਨ ਗੁਜ਼ਾਰਦਾ ਹੈ (ਪਉੜੀ ਨੰ: ੧੫ ਤੋਂ ੧੭) ।

(੪) ਪਰਮਾਤਮਾ ਕਿਹੋ ਜਿਹਾ ਹੈ ਤੇ ਕੇਡਾ ਵੱਡਾ ਹੈ—ਅਜੇਹੀਆਂ ਸਿਆਣਪ ਤੇ ਚਤੁਰਾਈ ਦੀਆਂ ਵਿਚਾਰਾਂ ਭੀ ਵਿਅਰਥ ਹਨ, ਮਨੁੱਖ ਦੀ ਸਮਝ ਤੋਂ ਇਹ ਗੱਲਾਂ ਪਰੇ ਦੀਆਂ ਹਨ । ਅਸਲ ਖੱਟੀ ਕਮਾਈ 'ਸਿਮਰਨ' ਹੀ ਹੈ, ਜੋ ਗਰੀਬੀ ਸੁਭਾਉ ਵਿਚ ਸਤਸੰਗ ਦੀ ਬਰਕਤਿ ਨਾਲ ਮਿਲਦਾ ਹੈ (ਪਉੜੀ ਨੰ: ੧੮ ਤੋਂ ੨੧) ।

### ਮੁੱਖ ਭਾਵ—

ਜਗਤ ਦੀਆਂ ਵਿਕਾਰਾਂ ਦੀਆਂ ਲਹਿਰਾਂ ਤੋਂ ਮਨੁੱਖ ਨੂੰ ਕੇਵਲ ਸਿਫ਼ਤਿ-ਸਾਲਾਹ ਹੀ ਬਚਾ ਸਕਦੀ ਹੈ, ਅੱਨ ਦੇਵ-ਪੂਜਾ, ਸ਼ਾਸਤ੍ਰਾਰਥ, ਜੰਗਲ-ਵਾਸ, ਤੀਰਥ-ਇਸ਼ਨਾਨ ਆਦਿਕ ਕੋਈ ਕਰਮ-ਧਰਮ ਇਸ ਦਾ ਸਹਾਈ ਨਹੀਂ ਹੋ ਸਕਦਾ । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦੇ ਅੰਦਰੋਂ ਮੁਥਾਜੀ ਤੇ ਮੇਰ-ਤੇਰ ਮਿਟ ਜਾਂਦੀ ਹੈ, ਇਸ ਦੀ ਅਸਲ ਖੱਟੀ-ਕਮਾਈ ਹੈ ਹੀ ਸਿਮਰਨ ਤੇ ਸਿਫ਼ਤਿ-ਸਾਲਾਹ ।

### 'ਵਾਰ' ਦੀ ਬਣਤਰ

ਇਹ 'ਵਾਰ' ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ, ਇਸ ਵਿਚ ੨੧ ਪਉੜੀਆਂ ਹਨ । ਬਾਰ੍ਹਵੀਂ ਪਉੜੀ ਤੋਂ ਬਿਨਾ ਬਾਕੀ ਹਰੇਕ ਪਉੜੀ ਦੇ ਨਾਲ ਦੋ ਦੋ ਸਲੋਕ ਹਨ, ਉਸ ਨਾਲ ੩ ਸਲੋਕ ਹਨ । ਸਲੋਕਾਂ ਦਾ ਕੁੱਲ ਜੋੜ ੪੩ ਹੈ; ਵੇਰਵਾ ਇਉਂ ਹੈ:—

ਸਲੋਕ ਮ: ੩ — ੩੩
ਸਲੋਕ ਮ: ੪ — ੨
ਸਲੋਕ ਮ: ੧ — ੫
ਸਲੋਕ ਮ: ੫ — ੨
ਸਲੋਕ ਕਬੀਰ ਜੀ — ੧
. . . . . . . . ——
. . . ਜੋੜ . . . ੪੩

'ਵਾਰ' ਦਾ ਸਿਰ-ਲੇਖ ਹੈ "ਬਿਹਾਗੜੇ ਕੀ ਵਾਰ ਮਹਲਾ ੪" 'ਵਾਰ ਦੀਆਂ' ਪਉੜੀਆਂ ਨਾਲ ਵਰਤੇ ਹੋਏ ੪੩ ਸਲੋਕਾਂ ਵਿਚੋਂ ਸਿਰਫ਼ ੨ ਸਲੋਕ ਗੁਰੂ ਰਾਮਦਾਸ ਜੀ ਦੇ ਆਪਣੇ ਹਨ । ਸਾਰੇ ਦੇ ਸਾਰੇ ਹੀ ਸਲੋਕ ਹੋਰ ਹੋਰ ਗੁਰ-ਵਿਅਕਤੀਆਂ ਦੇ ਹਨ, 'ਵਾਰ' ਸਿਰਫ਼ 'ਪਉੜੀਆਂ' ਦੇ ਸਮੂਹ ਨੂੰ ਕਿਹਾ ਜਾ ਰਿਹਾ ਹੈ ।

ਜੇ ਇਹ ਗੱਲ ਸਾਬਤ ਹੋ ਸਕਦੀ ਕਿ ਗੁਰੂ ਰਾਮਦਾਸ ਜੀ ਨੇ ਇਹ 'ਵਾਰ' ਉਚਾਰਨ ਤੇ ਲਿਖਣ ਵੇਲੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੇ ਉਚਾਰੇ ਹੋਏ ਸਲੋਕ ਇਹਨਾਂ ਪਉੜੀਆਂ ਨਾਲ ਆਪ ਹੀ ਲਿਖੇ ਸਨ ਤਾਂ ਇਸ ਵਿਚੋਂ ਇਕ ਅਜੀਬ ਸੁਆਦਲਾ ਸਿੱਟਾ ਨਿਕਲ ਆਉਂਦਾ ਹੈ ਕਿ ਗੁਰੂ ਰਾਮਦਾਸ ਜੀ ਦੇ ਪਾਸ ਆਪਣੇ ਤੋਂ ਪਹਿਲੇ ਗੁਰੂ ਸਾਹਿਬਾਨ ਦੀ 'ਬਾਣੀ' ਮੌਜੂਦ ਸੀ । ਪਰ, ਗੁਰੂ ਰਾਮਦਾਸ ਜੀ ਨੇ ਆਪ ਹੀ ਇਹ ਸਲੋਕ ਦਰਜ ਨਹੀਂ ਕੀਤੇ; ਨਹੀਂ ਤਾਂ ਉਹ ਪਉੜੀ ਨੰ: ੧੪ ਨੂੰ ਖ਼ਾਲੀ ਨਾਹ ਰਹਿਣ ਦੇਂਦੇ, ਇਸ ਪਉੜੀ ਨਾਲ ਦੋਵੇਂ ਸਲੋਕ ਗੁਰੂ ਅਰਜਨ ਸਾਹਿਬ ਜੀ ਦੇ ਹਨ ਜੋ ਗੁਰੂ ਅਰਜਨ ਸਾਹਿਬ ਹੀ ਦਰਜ ਕਰ ਸਕਦੇ ਸਨ ।

ਸੋ, ਪਹਿਲੇ ਸਰੂਪ ਵਿਚ ਅਸਲ 'ਵਾਰ' ਸਿਰਫ਼ 'ਪਉੜੀਆਂ' ਹੀ ਸੀ ।

**ਬਿਹਾਗੜੇ ਕੀ ਵਾਰ ਮਹਲਾ ੪**

**ੴ ਸਤਿਗੁਰ ਪ੍ਰਸਾਦਿ ॥**

**ਸਲੋਕ ਮਃ ੩ ॥ ਗੁਰ ਸੇਵਾ ਤੇ ਸੁਖੁ ਪਾਈਐ ਹੋਰਥੈ ਸੁਖੁ ਨ ਭਾਲਿ ॥ ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ ॥ ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ ॥੧॥ {ਪੰਨਾ ੫੪੮}**

**ਪਦ ਅਰਥ** :—ਭੇਦੀਐ—ਵਿੰਨ੍ਹੀਏ, ਪ੍ਰੋ ਦੇਈਏ ।

**ਅਰਥ** :—(ਹੇ ਜੀਵ !) ਸੁਖ ਸਤਿਗੁਰੂ ਦੀ ਸੇਵਾ ਤੋਂ (ਹੀ) ਮਿਲਦਾ ਹੈ ਕਿਸੇ ਹੋਰ ਥਾਂ ਸੁਖ ਨਾਹ ਢੂੰਢ, (ਕਿਉਂਕਿ) ਸਤਿਗੁਰੂ ਦੇ ਸ਼ਬਦ ਵਿਚ (ਜਦੋਂ) ਮਨ ਨੂੰ ਪ੍ਰੋ ਦੇਈਏ (ਤਦੋਂ ਇਹ ਸਮਝ ਪੈ ਜਾਂਦੀ ਹੈ, ਸੁਖ-ਦਾਤਾ) ਹਰੀ ਸਦਾ ਅੰਗ ਸੰਗ ਵੱਸਦਾ ਹੈ ।

ਹੇ ਨਾਨਕ ! (ਹਰੀ ਦਾ ਸੁਖ-ਦਾਈ) ਨਾਮ ਉਹਨਾਂ ਨੂੰ ਮਿਲਦਾ ਹੈ, ਜਿਨ੍ਹਾਂ ਨੂੰ ਮੇਹਰ ਦੀ ਨਜ਼ਰ ਨਾਲ ਵੇਖਦਾ ਹੈ ।੧।

**ਮਃ ੩ ॥ ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ॥ ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ॥ ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ ॥੨॥ {ਪੰਨਾ ੫੪੮}**

**ਅਰਥ** :—ਹਰੀ ਦੀ ਸਿਫ਼ਤਿ-ਸਾਲਾਹ (ਰੂਪ) ਖ਼ਜ਼ਾਨਾ (ਹਰੀ ਦੀ) ਬਖ਼ਸ਼ਸ਼ ਹੈ (ਭਾਵ, ਬਖ਼ਸ਼ਸ਼ ਤੋਂ ਹੀ ਮਿਲਦਾ ਹੈ), ਜਿਸ ਨੂੰ ਬਖ਼ਸ਼ਦਾ ਹੈ ਉਹ ਆਪ ਖਾਂਦਾ ਹੈ (ਭਾਵ, ਸਿਫ਼ਤਿ-ਸਾਲਾਹ ਦਾ ਆਨੰਦ ਲੈਂਦਾ ਹੈ) ਤੇ ਖ਼ਰਚਦਾ ਹੈ (ਭਾਵ, ਹੋਰਨਾਂ ਨੂੰ ਸਿਫ਼ਤਿ ਕਰਨੀ ਸਿਖਾਉਂਦਾ ਹੈ), (ਪਰ ਇਹ ਬਖ਼ਸ਼ਸ਼) ਸਤਿਗੁਰੂ ਤੋਂ ਬਿਨਾਂ ਮਿਲਦੀ ਨਹੀਂ, (ਸਤਿਗੁਰੂ ਦੀ ਓਟ ਛੱਡ ਕੇ ਹੋਰ) ਕਰਮ ਬਥੇਰੇ ਲੋਕ ਕਰ ਕੇ ਥੱਕ ਗਏ ਹਨ (ਪਰ ਇਹ ਦਾਤਿ ਨਹੀਂ ਮਿਲੀ) ।

ਹੇ ਨਾਨਕ ! ਮਨ ਦੇ ਅਧੀਨ (ਤੇ ਸਤਿਗੁਰੂ ਤੋਂ ਭੁੱਲਾ) ਹੋਇਆ ਸੰਸਾਰ (ਇਥੇ ਇਸ ਸਿਫ਼ਤਿ-ਰੂਪ) ਧਨ ਤੋਂ ਸੱਖਣਾ ਹੈ, ਭੁੱਖਾ ਅਗੇ ਕੀਹ ਖਾਵੇਗਾ ? (ਭਾਵ, ਜੋ ਮਨੁੱਖ ਹੁਣ ਮਨੁੱਖਾ ਜਨਮ ਵਿਚ ਨਾਮ ਨਹੀਂ ਜਪਦੇ, ਉਹ ਇਹ ਜਨਮ ਗਵਾ ਕੇ ਕਿਵੇਂ ਜਪਣਗੇ ?) ।੨।

**ਪਉੜੀ ॥ ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ ॥ ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ ॥ ਤਿਸ ਦੀ ਤੂ ਭਗਤਿ ਥਾਇ ਪਾਇਹਿ ਜੋ ਤੁਧੁ ਮਨਿ ਭਾਇਆ ॥ ਜੋ ਹਰਿ ਪ੍ਰਭ ਭਾਵੈ ਸੋ ਥੀਐ ਸਭਿ ਕਰਨਿ ਤੇਰਾ ਕਰਾਇਆ ॥ ਸਲਾਹਿਹੁ ਹਰਿ ਸਭਨਾ ਤੇ ਵਡਾ ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥੧॥ {ਪੰਨਾ ੫੪੮}**

**ਪਦ ਅਰਥ** :—ਤੂ (ਸਭਨੀ ਧਿਆਇਆ)—ਤੈਨੂੰ ।

**ਅਰਥ** :—ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਤੇਰੀ ਹੈ, ਤੂੰ ਸਭਨਾਂ ਦਾ ਮਾਲਕ ਹੈਂ, ਸਭਨਾਂ ਨੂੰ ਤੂੰ ਹੀ ਪੈਦਾ ਕੀਤਾ ਹੈ, ਸਾਰਿਆਂ (ਜੀਵਾਂ) ਵਿਚ ਤੂੰ ਵਿਆਪਕ ਹੈਂ, ਤੇ ਸਭ ਤੇਰਾ ਸਿਮਰਨ ਕਰਦੇ ਹਨ, ਜੋ ਮਨੁੱਖ ਤੈਨੂੰ ਮਨ ਵਿਚ ਪਿਆਰਾ ਲੱਗਦਾ ਹੈ, ਉਸ ਦੀ ਭਗਤੀ ਤੂੰ ਕਬੂਲ ਕਰਦਾ ਹੈਂ । ਹੇ ਹਰੀ ਪ੍ਰਭੂ ! ਜੋ ਤੈਨੂੰ ਚੰਗਾ ਲੱਗਦਾ ਹੈ ਸੋ (ਸੰਸਾਰ ਵਿਚ) ਹੁੰਦਾ ਹੈ, ਸਾਰੇ ਜੀਵ ਤੇਰਾ ਕਰਾਇਆ ਕਰਦੇ ਹਨ । (ਹੇ ਭਾਈ !) ਜੋ ਹਰੀ (ਮੁੱਢ ਤੋਂ) ਭਗਤਾਂ ਦੀ ਲਾਜ ਰੱਖਦਾ ਆਇਆ ਹੈ ਤੇ ਸਭ ਤੋਂ ਵੱਡਾ ਹੈ, ਉਸ ਦੀ ਸਿਫ਼ਤਿ-ਸਾਲਾਹ ਕਰੋ ।੧।

**ਸਲੋਕ ਮਃ ੩ ॥ ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥ ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ ॥ ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥ ਭਗਤਾ ਕਾ ਹਰਿ ਅੰਗੀਕਾਰੁ ਕਰੇ ਕਾਰਜੁ ਸੁਹਾਵਾ ਹੋਇ ॥ {ਪੰਨਾ ੫੪੮}**

**ਪਦ ਅਰਥ** :—ਜਗਿ—ਜਗਤ ਨੇ । ਸਭੁ ਕੋਇ—ਹਰੇਕ ਜੀਵ ਨੂੰ । ਸਿਧਿ—ਸਫਲਤਾ, ਕਾਮਯਾਬੀ । ਕਾਰਜ ਸਿਧਿ—ਕਾਰਜ ਦੀ ਸਿੱਧੀ । ਅੰਗੀਕਾਰੁ—ਪੱਖ, ਸਹੈਤਾ ।

**ਅਰਥ** :—ਹੇ ਨਾਨਕ ! ਗਿਆਨਵਾਨ ਮਨੁੱਖ ਨੇ ਸੰਸਾਰ ਨੂੰ (ਭਾਵ, ਮਾਇਆ ਦੇ ਮੋਹ ਨੂੰ) ਜਿੱਤ ਲਿਆ ਹੈ, (ਤੇ ਗਿਆਨੀ ਤੋਂ ਬਿਨਾ) ਹਰ ਇਕ ਮਨੁੱਖ ਨੂੰ ਸੰਸਾਰ ਨੇ ਜਿੱਤਿਆ ਹੈ, (ਗਿਆਨੀ ਦੇ) ਅਸਲੀ ਕਰਨ ਵਾਲੇ ਕੰਮ (ਭਾਵ, ਮਨੁੱਖਾ ਜਨਮ ਨੂੰ ਸਵਾਰਨ) ਦੀ ਸਫਲਤਾ ਨਾਮ ਜਪਣ ਨਾਲ ਹੀ ਹੁੰਦੀ ਹੈ ਉਸ ਨੂੰ ਇਉਂ ਜਾਪਦਾ ਹੈ ਕਿ ਜੋ ਕੁਝ ਹੋ ਰਿਹਾ ਹੈ, ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ । ਸਤਿਗੁਰੂ ਦੀ ਮੱਤ ਤੇ ਤੁਰਿਆਂ (ਗਿਆਨੀ ਮਨੁੱਖ ਦੀ) ਮੱਤ ਪੱਕੀ ਹੋ ਜਾਂਦੀ ਹੈ, ਕੋਈ (ਮਾਇਕ ਵਿਹਾਰ) ਉਸ ਨੂੰ ਡੁਲਾ ਨਹੀਂ ਸਕਦਾ (ਉਸ ਨੂੰ ਨਿਸਚਾ ਹੁੰਦਾ ਹੈ ਕਿ) ਪ੍ਰਭੂ ਭਗਤਾਂ ਦਾ ਸਾਥ ਨਿਭਾਉਂਦਾ ਹੈ (ਤੇ ਉਹਨਾਂ ਦਾ ਹਰੇਕ) ਕੰਮ ਰਾਸ ਆ ਜਾਂਦਾ ਹੈ ।

**ਮਨਮੁਖ ਮੂਲਹੁ ਭੁਲਾਇਅਨੁ, ਵਿਚਿ ਲਬੁ ਲੋਭੁ ਅਹੰਕਾਰੁ ॥ ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰੈ ਵੀਚਾਰੁ ॥ ਸੁਧਿ ਮਤਿ ਕਰਤੈ ਹਿਰਿ ਲਈ ਬੋਲਨਿ ਸਭੁ ਵਿਕਾਰੁ ॥ ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਯ੍ਯਾਨੁ ਅੰਧਾਰੁ ॥ ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ ॥੧॥ {ਪੰਨਾ ੫੪੯}**

**ਨੋਟ** :—ਗਉੜੀ ਕੀ ਵਾਰ ਮ: ੪ ਦੀ ਪਉੜੀ ਨੰ: ੩੧ ਦਾ ਪਹਿਲਾ ਸਲੋਕ ਭੀ ਇਹੀ ਹੈ । ਪਰ ਓਥੇ ਇਹ ਸਲੋਕ ਮਹਲੇ ਚੌਥੇ ਦਾ ਕਰ ਕੇ ਲਿਖਿਆ ਹੈ, ਲਗਾਂ ਮਾਤ੍ਰਾਂ ਦਾ ਥੋੜਾ ਜਿਹਾ ਇਸ ਨਾਲੋਂ ਫ਼ਰਕ ਹੈ ।

**ਅਰਥ** :—ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਪ੍ਰਭੂ ਤੋਂ ਭੁੱਲੇ ਹੋਏ ਹਨ, ਕਿਉਂਕਿ ਉਹਨਾਂ ਦੇ ਅੰਦਰ ਲੱਬ ਲੋਭ ਤੇ ਅਹੰਕਾਰ ਹੈ । ਉਹਨਾਂ ਦਾ ਹਰੇਕ ਦਿਨ (ਲੱਬ ਲੋਭ ਆਦਿਕ ਸੰਬੰਧੀ) ਝਗੜਾ ਕਰਦਿਆਂ ਗੁਜ਼ਰਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਵਿਚਾਰ ਨਹੀਂ ਕਰਦੇ । ਕਰਤਾਰ ਨੇ ਉਹਨਾਂ ਮਨਮੁਖਾਂ ਦੀ ਹੋਸ਼ ਤੇ ਅਕਲ ਖੋਹ ਲਈ ਹੈ

ਉਹ ਨਿਰੇ ਵਿਕਾਰਾਂ ਦੇ ਬਚਨ ਹੀ ਬੋਲਦੇ ਹਨ, ਉਹ ਕਿਸੇ ਭੀ ਦਾਤਿ ਦੇ ਮਿਲਣ ਤੇ ਰੱਜਦੇ ਨਹੀਂ ਕਿਉਂਕਿ ਉਹਨਾਂ ਦੇ ਮਨ ਵਿਚ ਬੜੀ ਤ੍ਰਿਸ਼ਨਾ ਅਗਿਆਨ ਤੇ ਹਨੇਰਾ ਹੈ ।

ਹੇ ਨਾਨਕ ! (ਅਜੇਹੇ) ਮਨਮੁਖਾਂ ਨਾਲੋਂ ਸੰਬੰਧ ਟੁੱਟਾ ਹੋਇਆ ਹੀ ਚੰਗਾ ਹੈ, ਕਿਉਂਕਿ ਉਹਨਾਂ ਦਾ ਪਿਆਰ ਤਾਂ ਮਾਇਆ ਦੇ ਮੋਹ ਵਿਚ ਹੈ ।੧।

**ਮਃ ੩ ॥ ਤਿਨ੍ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ ॥ ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ ॥ {ਪੰਨਾ ੫੪੯}**

**ਅਰਥ** :—ਜਿਨ੍ਹਾਂ ਦੇ ਸਿਰ ਪ੍ਰਭੂ ਤੇ ਗੁਰੂ ਹੈ (ਭਾਵ, ਜੋ ਪ੍ਰਭੂ ਤੇ ਗੁਰੂ ਨੂੰ ਰਾਖਾ ਸਮਝਦੇ ਹਨ), ਡਰ ਤੇ ਚਿੰਤਾ ਉਹਨਾਂ ਦਾ ਕੀਹ ਵਿਗਾੜ ਸਕਦੇ ਹਨ ? ਰੱਖਿਆ ਕਰਨ ਵਾਲਾ ਪ੍ਰਭੂ ਆਪ ਉਹਨਾਂ ਦੀ ਲਾਜ ਸਦਾ ਤੋਂ ਰੱਖਦਾ ਆਇਆ ਹੈ ।

**ਮਿਲਿ ਪ੍ਰੀਤਮ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥ ਨਾਨਕ ਸੁਖਦਾਤਾ ਸੇਵਿਆ ਆਪੇ ਪਰਖਣਹਾਰੁ ॥੨॥ {ਪੰਨਾ ੫੪੯}**

**ਅਰਥ** :—ਹੇ ਨਾਨਕ ! ਜੋ ਸੁਖਦਾਤਾ ਪ੍ਰਭੂ ਆਪ ਹੀ (ਸਭ ਦੀ) ਪਰਖ ਕਰਨ ਵਾਲਾ ਹੈ ਉਸ ਦੀ ਉਹ ਸੇਵਾ ਕਰਦੇ ਹਨ, ਤੇ (ਇਸ ਤਰ੍ਹਾਂ) ਸੱਚੇ ਸ਼ਬਦ ਦੀ ਰਾਹੀਂ ਵੀਚਾਰ ਕਰ ਕੇ ਤੇ ਹਰੀ ਪ੍ਰੀਤਮ ਨੂੰ ਮਿਲ ਕੇ ਸੁਖ ਪਾਉਂਦੇ ਹਨ ।੨।

**ਪਉੜੀ ॥ ਜੀਅ ਜੰਤ ਸਭਿ ਤੇਰਿਆ, ਤੂ ਸਭਨਾ ਰਾਸਿ ॥ ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ ॥ ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥ ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ ॥ ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ ॥੨॥ {ਪੰਨਾ ੫੪੯}**

**ਅਰਥ** :—ਹੇ ਹਰੀ ! ਸਾਰੇ ਜੀਅ ਜੰਤ ਤੇਰੇ ਹਨ, ਤੂੰ ਸਭਨਾਂ ਦਾ ਖ਼ਜ਼ਾਨਾ ਹੈਂ, ਜਿਸ ਮਨੁੱਖ ਨੂੰ ਤੂੰ (ਆਪਣੇ ਨਾਮ ਦੀ) ਦਾਤਿ ਬਖਸ਼ਦਾ ਹੈਂ, ਉਸ ਨੂੰ (ਮਾਨੋ) ਹਰੇਕ ਸ਼ੈ ਮਿਲ ਜਾਂਦੀ ਹੈ (ਕਿਉਂਕਿ ਰੋਕਣ ਵਾਲਾ) ਹੋਰ ਕੋਈ ਤੇਰਾ ਸ਼ਰੀਕ ਤੇਰੇ ਕੋਲ ਨਹੀਂ ਹੈ, ਤੂੰ ਇਕੱਲਾ ਆਪ ਸਭਨਾਂ ਦਾ ਦਾਤਾ ਹੈਂ (ਇਸ ਕਰ ਕੇ) ਹੇ ਹਰੀ ! (ਸਭ ਜੀਵਾਂ ਦੀ) ਤੇਰੇ ਅੱਗੇ ਹੀ ਬੇਨਤੀ ਹੁੰਦੀ ਹੈ; ਜਿਸਦੀ ਬੇਨਤੀ ਤੈਨੂੰ ਚੰਗੀ ਲਗੇ, ਉਸਦੀ ਤੂੰ ਪ੍ਰਵਾਨ ਕਰ ਲੈਂਦਾ ਹੈਂ ਤੇ ਉਸ ਮਨੁੱਖ ਨੂੰ ਸ਼ਾਬਾਸ਼ੇ ਮਿਲਦੀ ਹੈ । ਇਹ ਸਾਰਾ ਤੇਰਾ ਹੀ ਕੌਤਕ ਵਰਤ ਰਿਹਾ ਹੈ, (ਸਭਨਾਂ ਦਾ) ਦੁੱਖ ਤੇ ਸੁਖ (ਦਾ ਤਰਲਾ) ਤੇਰੇ ਕੋਲ ਹੀ ਹੁੰਦਾ ਹੈ ।੨।

**ਸਲੋਕ ਮਃ ੩ ॥ ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ ॥ ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥ ਅੰਤਰਿ ਸਬਦੁ ਵਸਾਇਆ, ਦੁਖੁ ਕਟਿਆ, ਚਾਨਣੁ ਕੀਆ ਕਰਤਾਰਿ ॥ ਨਾਨਕ ਰਖਣਹਾਰਾ ਰਖਸੀ ਆਪਣੀ ਕਿਰਪਾ ਧਾਰਿ ॥੧॥ {ਪੰਨਾ ੫੪੯}**

**ਪਦ ਅਰਥ** :—ਕਰਤਾਰਿ—ਕਰਤਾਰ ਨੇ ।

**ਅਰਥ** :—ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸੱਚੇ ਪ੍ਰਭੂ ਨੂੰ ਪਿਆਰੇ ਲੱਗਦੇ ਹਨ ਤੇ ਸੱਚੇ ਦੇ ਦਰ ਤੇ ਉਹ ਸੱਚ ਦੇ ਵਾਪਾਰੀ (ਸਮਝੇ ਜਾਂਦੇ ਹਨ); ਸਤਿਗੁਰੂ ਦੇ ਸ਼ਬਦ ਨੂੰ ਵਿਚਾਰਨ ਵਾਲੇ ਉਹਨਾਂ ਸੱਜਨਾਂ ਦੇ ਮਨ ਵਿਚ (ਸਦਾ) ਖਿੜਾਉ ਹੁੰਦਾ ਹੈ; ਸਤਿਗੁਰੂ ਦਾ ਸ਼ਬਦ ਉਹਨਾਂ ਨੇ ਹਿਰਦੇ ਵਿਚ ਵਸਾਇਆ ਹੈ (ਇਸ ਲਈ)

ਸਿਰਜਣਹਾਰ ਨੇ ਉਹਨਾਂ ਦਾ ਦੁੱਖ ਕੱਟਿਆ ਹੈ ਤੇ ਉਹਨਾਂ ਦੇ ਹਿਰਦੇ ਵਿੱਚ ਚਾਨਣ ਕੀਤਾ ਹੈ, ਹੇ ਨਾਨਕ ! ਰੱਖਿਆ ਕਰਨ ਵਾਲਾ ਪ੍ਰਭੂ ਆਪਣੀ ਮੇਹਰ ਨਾਲ ਉਹਨਾਂ ਦੀ ਸਦਾ ਰੱਖਿਆ ਕਰਦਾ ਹੈ ।੧।

**ਮਃ ੩ ॥ ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ॥ ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥ ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ ॥੨॥ {ਪੰਨਾ ੫੪੯}**

**ਪਦ ਅਰਥ** :—ਭੈ—ਡਰ ਵਿਚ । ਚਾਕਰੀ—ਨੌਕਰੀ । ਕਮਾਇ—ਕਰੇ । ਤਿਸੈ—ਉਸ ਪ੍ਰਭੂ ਦੀ । ਅਵਰੁ—ਕੋਈ ਹੋਰ । ਜਾਇ—ਥਾਂ ।

**ਅਰਥ** :—ਜੇ ਮਨੁਖ (ਪ੍ਰਭੂ ਦੇ) ਡਰ ਵਿਚ ਰਚ ਕੇ ਗੁਰੂ ਦੀ ਦੱਸੀ ਹੋਈ ਸੇਵਾ ਚਾਕਰੀ ਕਾਰ ਕਰੇ ਤੇ ਉਸੇ ਪ੍ਰਭੂ ਦੀ ਰਜ਼ਾ ਵਿਚ ਤੁਰੇ ਤਾਂ ਉਸ ਪ੍ਰਭੂ ਵਰਗਾ ਹੀ ਹੋ ਜਾਂਦਾ ਹੈ ਜਿਸ ਨੂੰ ਇਹ ਸਿਮਰਦਾ ਹੈ, ਫਿਰ, ਹੇ ਨਾਨਕ ! (ਐਸੇ ਮਨੁੱਖ ਨੂੰ) ਸਭਨੀ ਥਾਈਂ ਪ੍ਰਭੂ ਹੀ ਪ੍ਰਭੂ ਦਿੱਸਦਾ ਹੈ, (ਉਸ ਤੋਂ ਬਿਨਾ) ਕੋਈ ਹੋਰ ਨਹੀਂ ਦਿੱਸਦਾ, ਤੇ ਨਾਹ ਕੋਈ ਹੋਰ (ਆਸਰੇ ਦੀ) ਥਾਂ ਦਿੱਸਦੀ ਹੈ ।੨।

**ਪਉੜੀ ॥ ਤੇਰੀ ਵਡਿਆਈ ਤੂ ਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ ॥ ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ॥ ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥ ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥ ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ ਤੁਧੁ ਸਭਸੈ ਨੋ ਦਾਨੁ ਦਿਤਾ, ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥ {ਪੰਨਾ ੫੪੯}**

**ਪਦ ਅਰਥ** :—ਤੂ—ਤੈਨੂੰ । ਤਿਨਿ—ਉਸ ਮਨੁੱਖ ਨੇ । ਪੁਰਈ—ਪੁਰੀਆਂ ਵਿਚ । ਲੋਈ—(੧੪) ਲੋਕਾਂ ਵਿਚ ।

**ਅਰਥ** :—ਤੂੰ ਕੇਡਾ ਵੱਡਾ ਹੈਂ—ਇਹ ਤੂੰ ਆਪ ਹੀ ਜਾਣਦਾ ਹੈਂ, ਕਿਉਂਕਿ ਤੇਰੇ ਜੇਡਾ ਹੋਰ ਕੋਈ ਨਹੀਂ ਹੈ, ਜੇ ਤੇਰੇ ਜੇਡਾ ਕੋਈ ਹੋਰ ਸ਼ਰੀਕ ਹੋਵੇ (ਉਸ ਨੂੰ ਵੇਖ ਕੇ) ਤਾਂ ਹੀ ਦੱਸ ਸਕਦੇ ਹਾਂ (ਕਿ ਤੂੰ ਕੇਡਾ ਵੱਡਾ ਹੈਂ) (ਪਰ) ਤੇਰੇ ਜੇਡਾ ਤੂੰ ਆਪ ਹੀ ਹੈਂ ।

ਜਿਸ ਮਨੁੱਖ ਨੇ ਤੈਨੂੰ ਸਿਮਰਿਆ ਹੈ ਉਸ ਨੇ ਸੁਖ ਪਾਇਆ ਹੈ, ਕੋਈ ਹੋਰ ਮਨੁੱਖ ਉਸ ਦੀ ਕੀਹ ਰੀਸ ਕਰ ਸਕਦਾ ਹੈ ? ਸਰੀਰਾਂ ਨੂੰ ਨਾਸ ਭੀ ਤੂੰ ਆਪ ਕਰ ਸਕਦਾ ਹੈਂ ਤੇ ਬਣਾ ਭੀ ਆਪ ਹੀ ਸਕਦਾ ਹੈਂ, ਸਭ ਦਾਤਾਂ ਭੀ ਬਖ਼ਸ਼ਣ ਵਾਲਾ ਹੈਂ ਸਾਰੀ ਸ੍ਰਿਸ਼ਟੀ ਤੇਰੇ ਅਗੇ ਦਾਤਾਂ ਮੰਗਣ ਲਈ ਹੱਥ ਜੋੜ ਕੇ ਖਲੋਤੀ ਹੋਈ ਹੈ ।

ਮੈਨੂੰ ਤੇਰੇ ਜੇਡਾ ਕੋਈ ਹੋਰ ਦਾਨੀ ਨਜ਼ਰ ਨਹੀਂ ਆਉਂਦਾ, ਖੰਡਾਂ, ਬ੍ਰਹਮੰਡਾਂ, ਪਾਤਾਲਾਂ, ਪੁਰੀਆਂ, ਸਾਰੇ (ਚੌਦਾਂ ਹੀ) ਲੋਕਾਂ ਵਿਚ ਤੂੰ ਹੀ ਸਭ ਜੀਆਂ ਨੂੰ ਬਖ਼ਸ਼ਸ਼ ਕੀਤੀ ਹੈ ।੩।

**ਸਲੋਕ ਮਃ ੩ ॥ ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ ॥ ਸਬਦੈ ਸਾਦੁ ਨ ਪਾਇਓ ਮਨ ਹਠਿ ਕਿਆ ਗੁਣ ਗਾਇ ॥ ਨਾਨਕ ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ ਸਚਿ ਸਮਾਇ ॥੧॥ {ਪੰਨਾ ੫੪੯}**

**ਅਰਥ** :—ਜੇ ਮਨ ਵਿਚ (ਹਰੀ ਦੀ ਹੋਂਦ ਦੀ) ਪ੍ਰਤੀਤ ਨਾਹ ਆਈ, ਤੇ ਅਡੋਲਤਾ ਵਿਚ ਪਿਆਰ ਨਾਹ ਲੱਗਾ, ਜੇ ਸ਼ਬਦ ਦਾ ਰਸ ਨਾਹ ਲੱਭਾ, ਤਾਂ ਮਨ ਦੇ ਹਠ ਨਾਲ ਸਿਫ਼ਤਿ-ਸਾਲਾਹ ਕਰਨ ਦਾ ਕੀਹ ਲਾਭ ? ਹੇ ਨਾਨਕ ! (ਸੰਸਾਰ ਵਿਚ) ਜੰਮਿਆ ਉਹ ਜੀਵ ਮੁਬਾਰਿਕ ਹੈ ਜੋ ਸਤਿਗੁਰੂ ਦੇ ਸਨਮੁਖ ਰਹਿ ਕੇ ਸੱਚ ਵਿਚ ਲੀਨ ਹੋ ਜਾਏ ।੧।

ਮਃ ੩ ॥ ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ ॥ ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ ॥ ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ ॥ ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ ॥ ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ ॥ ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ ॥ ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵਨਿਧਿ ਪਾਏ ॥ ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ॥ ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ॥ ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ ॥ ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ ॥੨॥ {ਪੰਨਾ ੫੪੯-੫੫੦}

**ਪਦ ਅਰਥ** :—ਭੈ—ਡਰ ਵਿਚ । ਅੰਕਿ—ਗੋਦ ਵਿਚ । ਸਹਸਾ—ਤੌਖ਼ਲਾ । ਅਨਦਿਨੁ—ਹਰ ਰੋਜ਼ । ਸਬਲਾ—ਬਲਵਾਨ । ਜਿਤੁ—ਜਿਸ ਦੀ ਰਾਹੀਂ । ਨਵ ਨਿਧਿ—ਨੌ ਖ਼ਜ਼ਾਨੇ, ਸਾਰੇ ਪਦਾਰਥ । ਫੁਨਿ—ਫੇਰ । ਮੋਖੰਤਰੁ—ਮੋਖ ਦਾ ਅੰਤਰਾ, ਮੁਕਤੀ ਦਾ ਰਾਜ਼ ।

**ਅਰਥ** :—ਮੂਰਖ ਮਨੁੱਖ ਆਪਣੇ ਆਪ ਦੀ ਪਛਾਣ ਨਹੀਂ ਕਰਦਾ ਤੇ ਹੋਰਨਾਂ ਨੂੰ ਆਖ ਕੇ ਦੁਖਾਉਂਦਾ ਹੈ, (ਸਤਿਗੁਰੂ ਦੇ ਦਰ ਤੇ ਪਹੁੰਚ ਕੇ ਭੀ) ਅੰਨ੍ਹੇ ਦੀ ਮੁੱਢ ਦੀ (ਦੂਜਿਆਂ ਨੂੰ ਦੁਖਾਉਣ ਦੀ) ਵਾਦੀ ਦੂਰ ਨਹੀਂ ਹੁੰਦੀ, ਤੇ (ਹਰੀ ਤੋਂ) ਵਿਛੁੱੜ ਕੇ ਦੁਖ ਸਹਿੰਦਾ ਹੈ ।

ਮੂਰਖ ਮਨੁੱਖ ਸਤਿਗੁਰੂ ਦੇ ਡਰ ਵਿਚ ਰਹਿ ਕੇ ਮਨ (ਦੇ ਪਿਛਲੇ ਮੰਦੇ ਸੰਸਕਾਰਾਂ) ਨੂੰ ਭੰਨ ਕੇ (ਨਵੇਂ ਸਿਰੇ ਸਿਮਰਨ ਵਾਲੇ ਸੰਸਕਾਰ) ਨਹੀਂ ਘੜਦਾ, (ਜਿਸ ਕਰਕੇ) (ਪ੍ਰਭੂ ਦੀ) ਗੋਦੀ ਵਿਚ ਸਮਾਇਆ ਰਹੇ, ਹਰ ਰੋਜ਼ ਕਿਸੇ ਵੇਲੇ ਭੀ ਉਸਦੀ ਚਿੰਤਾ ਦੂਰ ਨਹੀਂ ਹੁੰਦੀ, ਸ਼ਬਦ (ਦਾ ਆਸਰਾ ਲੈਣ ਤੋਂ) ਬਿਨਾ ਦੁੱਖ ਪਾਉਂਦਾ ਹੈ ।

ਮੂਰਖ ਦੇ ਹਿਰਦੇ ਵਿਚ ਕਾਮ, ਕ੍ਰੋਧ ਤੇ ਲੋਭ ਜ਼ੋਰਾਂ ਵਿਚ ਹੈ, ਤੇ ਸਦਾ ਧੰਧੇ ਕਰਦਿਆਂ ਉਮਰ ਗੁਜ਼ਰਦੀ ਹੈ, ਪੈਰ, ਹੱਥ, (ਅੱਖੀਆਂ) ਵੇਖ ਵੇਖ ਕੇ ਤੇ (ਕੰਨ) ਸੁਣ ਸੁਣ ਕੇ ਥੱਕ ਗਏ ਹਨ, (ਉਮਰ ਦੇ) ਦਿਨ ਮੁੱਕ ਗਏ ਹਨ, (ਮਰਨ ਦੇ ਦਿਨ ਨੇੜੇ ਆ ਗਏ ਹਨ) ਜਿਸ ਨਾਮ ਦੀ ਰਾਹੀਂ ਨੌ ਨਿਧੀਆਂ ਲੱਭ ਪੈਣ ਉਹ ਸੱਚਾ ਨਾਮ (ਮੂਰਖ ਨੂੰ) ਪਿਆਰਾ ਨਹੀਂ ਲੱਗਦਾ, (ਲੱਗੇ ਭੀ ਕਿਵੇਂ ?) (ਸੰਸਾਰ ਵਿਚ) ਵਰਤਦਾ ਹੋਇਆ (ਸੰਸਾਰ ਵਲੋਂ) ਮੁਰਦਾ ਹੋ ਜਾਵੇ (ਇਸ ਤਰ੍ਹਾਂ) ਮਰ ਕੇ ਫੇਰ (ਹਰੀ ਦੀ ਯਾਦ ਵਿਚ) ਸੁਰਜੀਤ ਹੋਵੇ, ਤਾਂ ਹੀ ਮੁਕਤੀ ਦਾ ਭੇਤ ਲੱਭਦਾ ਹੈ ।

ਪਰ ਜਿਸ ਮਨੁੱਖ ਨੂੰ ਧੁਰੋਂ ਪਰਮਾਤਮਾ ਦੀ ਬਖ਼ਸ਼ਸ਼ ਨਸੀਬ ਨਾਹ ਹੋਈ, ਉਹ (ਪਿਛਲੇ ਚੰਗੇ ਸੰਸਕਾਰਾਂ ਵਾਲੇ) ਕੰਮਾਂ ਤੋਂ ਬਿਨਾ (ਹੁਣ ਬੰਦਗੀ ਵਾਲੇ ਸੰਸਕਾਰ) ਕਿਥੋਂ ਲਭੇ ? ਹੇ ਮੂਰਖ ! ਸਤਿਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ) ਸਾਂਭ, (ਕਿਉਂਕਿ) ਉੱਚੀ ਆਤਮਕ ਅਵਸਥਾ ਤੇ ਭਲੀ ਮਤਿ ਸ਼ਬਦ ਤੋਂ ਹੀ ਮਿਲਦੀ ਹੈ । (ਪਰ,) ਹੇ ਨਾਨਕ ! ਸਤਿਗੁਰੂ ਭੀ ਤਦੋਂ ਹੀ ਮਿਲਦਾ ਹੈ ਜਦੋਂ ਮਨੁੱਖ ਹਿਰਦੇ ਵਿਚੋਂ ਅਹੰਕਾਰ ਦੂਰ ਕਰਦਾ ਹੈ ।੨।

ਪਉੜੀ ॥ ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ ਹਰਿ ਸੁਖਦਾਤਾ ਸਭਨਾ ਗਲਾ ਕਾ ਤਿਸ ਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ ॥ ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ॥ ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ ਸਭਿ ਜਨ ਕੇ ਬੰਧਨ ਤੋੜੀਐ ॥ ਹਰਿ ਕਿਰਪਾ ਤੇ ਹੋਆ ਹਰਿ ਭਗਤੁ ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ॥੪॥ {ਪੰਨਾ ੫੫੦}

**ਪਦ ਅਰਥ** :—ਕਿਵ—ਕਿਉਂ । ਨਿਮਖ—ਅੱਖ ਝਮਕਣ ਜਿਤਨਾ ਸਮਾ ਭਰ । ਕਲਿਆਣ—ਸੁਖ । ਮੁਹਿ ਡਿਠੈ—ਜੇ ਮੂੰਹ ਵੇਖੀਏ, ਦਰਸ਼ਨ ਕੀਤਿਆਂ ।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਪਿਆਰਾ ਪ੍ਰਭੂ ਨਿਵਾਸ ਕਰੇ, ਉਸ ਨੂੰ ਕਿਸੇ ਗੱਲ ਦੀ ਚਿੰਤਾ ਨਹੀਂ ਰਹਿ ਜਾਂਦੀ । ਪ੍ਰਭੂ ਹਰ ਕਿਸਮ ਦਾ ਸੁਖ ਦੇਣ ਵਾਲਾ ਹੈ, ਉਸ ਦਾ ਸਿਮਰਨ ਕਰਨ ਤੋਂ ਇਕ ਖਿਨ ਭਰ ਭੀ ਨਹੀਂ ਹਟਣਾ ਚਾਹੀਦਾ ।

ਜਿਸ ਮਨੁੱਖ ਨੇ ਹਰੀ ਨੂੰ ਸਿਮਰਿਆ ਹੈ, ਉਸ ਨੂੰ ਸਾਰੇ ਸੁਖ ਪ੍ਰਾਪਤ ਹੁੰਦੇ ਹਨ, (ਇਸ ਵਾਸਤੇ) ਸਦਾ ਸਾਧ ਸੰਗਤ ਵਿਚ ਜਾ ਕੇ ਬੈਠਣਾ ਚਾਹੀਦਾ ਹੈ ਤੇ (ਪ੍ਰਭੂ ਦੇ ਗੁਣਾਂ ਬਾਰੇ) ਵਿਚਾਰ ਕਰਨੀ ਚਾਹੀਦੀ ਹੈ ।

ਹਰੀ ਦੇ ਭਗਤ ਦੇ ਸਾਰੇ ਕਲੇਸ਼ ਭੁੱਖਾਂ ਤੇ ਰੋਗ ਦੂਰ ਹੋ ਜਾਂਦੇ ਹਨ, ਤੇ ਸਾਰੇ ਬੰਧਨ ਟੁੱਟ ਜਾਂਦੇ ਹਨ, (ਕਿਉਂਕਿ) ਹਰੀ ਦਾ ਭਗਤ ਹਰੀ ਦੀ ਆਪਣੀ ਕਿਰਪਾ ਨਾਲ ਬਣਦਾ ਹੈ । ਚਾਹੀਦਾ ਤਾਂ ਇਹ ਹੈ ਕਿ ਹਰੀ ਦੇ ਭਗਤਾਂ ਦਾ ਦਰਸ਼ਨ ਕਰ ਕੇ (ਭਾਵ, ਉਹਨਾਂ ਦੀ ਸੰਗਤਿ ਵਿਚ ਰਹਿ ਕੇ) ਸਾਰਾ ਸੰਸਾਰ ਤਰ ਜਾਏ । (ਪਰ ਸੰਸਾਰ ਇਸ ਰਸਤੇ ਪੈਂਦਾ ਨਹੀਂ) ।੪।

**ਸਲੋਕ ਮः ੩ ॥ ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ॥ ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ ॥੧॥ {ਪੰਨਾ ੫੫੦}**

**ਪਦ ਅਰਥ** :—ਰਸਨਾ—ਜੀਭ । ਸੁਆਉ—ਸੁਆਦ । ਰਸਾਇ—ਰਸ ਜਾਂਦੀ ਹੈ, ਭਿੱਜ ਜਾਂਦੀ ਹੈ । ਜਿਨਿ—ਜਿਸ ਜੀਭ ਨੇ ।

**ਅਰਥ** :—ਜਿਸ ਜੀਭ ਨੇ ਹਰੀ (ਦੇ ਨਾਮ) ਦਾ ਸੁਆਦ ਨਹੀਂ ਚੱਖਿਆ, ਉਹ ਜੀਭ ਸੜ ਜਾਏ (ਭਾਵ, ਉਹ ਜੀਭ ਕਿਸੇ ਕੰਮ ਦੀ ਨਹੀਂ); ਹੇ ਨਾਨਕ ! ਉਹ ਜੀਭ ਗੁਰੂ ਦੇ ਸ਼ਬਦ ਵਿਚ ਰਸ ਜਾਂਦੀ ਹੈ ਜਿਸ (ਜੀਭ) ਨੇ ਪਰਮਾਤਮਾ ਮਨ ਵਿਚ ਵਸਾਇਆ ਹੈ ।

**ਮः ੩ ॥ ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ ॥ ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ ॥੨॥ {ਪੰਨਾ ੫੫੦}**

ਅਰਥ :—ਜਿਸ ਜੀਭ ਨੇ ਹਰੀ ਦਾ ਨਾਮ ਵਿਸਾਰਿਆ ਹੈ, ਉਹ ਜੀਭ ਸੜ ਜਾਏ । ਹੇ ਨਾਨਕ ! (ਅਸਲ ਵਿਚ) ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੀ ਜੀਭ (ਹੀ) ਹਰੀ ਦਾ ਨਾਮ ਜਪਦੀ ਹੈ ਹਰੀ ਦੇ ਨਾਮ ਵਿਚ ਪਿਆਰ ਕਰਦੀ ਹੈ ।੨।

**ਪਉੜੀ ॥ ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥ ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥ ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥ ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥ ਗੁਰ ਪਰਸਾਦਿ ਕਹੈ ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ ॥੫॥ {ਪੰਨਾ ੫੫੦}**

**ਪਦ ਅਰਥ** :—ਵਿਗਸੈ—ਖ਼ੁਸ਼ ਹੁੰਦਾ ਹੈ । ਜਿਤੁ—ਜਿਧਰ । ਮਾਰਗਿ—(ਸਿੱਧੇ) ਰਾਹ ਤੇ । ਉਝੜਿ—ਕੁਰਾਹੇ ।

**ਅਰਥ** :—ਪ੍ਰਭੂ ਆਪ ਹੀ ਠਾਕੁਰ ਆਪ ਹੀ ਸੇਵਕ ਤੇ ਭਗਤ ਹੈ, ਆਪੇ ਕਰਦਾ ਹੈ ਤੇ ਆਪ (ਜੀਵਾਂ ਪਾਸੋਂ) ਕਰਾਉਂਦਾ ਹੈ, ਆਪ ਹੀ ਵੇਖਦਾ ਹੈ, ਆਪ ਹੀ ਪ੍ਰਸੰਨ ਹੁੰਦਾ ਹੈ, ਜਿਧਰ ਚਾਹੁੰਦਾ ਹੈ ਓਧਰ (ਜੀਵਾਂ ਨੂੰ) ਲਾਉਂਦਾ ਹੈ, ਇਕਨਾ ਨੂੰ ਆਪ ਹੀ ਸਿੱਧੇ ਰਸਤੇ ਪਾਉਂਦਾ ਹੈ ਤੇ ਇਕਨਾ ਨੂੰ ਆਪ ਹੀ ਕੁਰਾਹੇ ਪਾ ਦੇਂਦਾ ਹੈ ।

ਹਰੀ ਸੱਚਾ ਮਾਲਕ ਹੈ, ਉਸ ਦਾ ਨਿਆਂ ਭੀ ਅਭੁੱਲ ਹੈ, ਉਹ ਆਪ ਹੀ ਸਾਰੇ ਤਮਾਸ਼ੇ ਕਰ ਕੇ ਵੇਖ ਰਿਹਾ ਹੈ, ਦਾਸ ਨਾਨਕ ਆਖਦਾ ਹੈ ਕਿ ਸਤਿਗੁਰੂ ਦੀ ਮੇਹਰ ਨਾਲ (ਹੀ ਮਨੁੱਖ ਐਸੇ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਗੁਣ ਗਾਉਂਦਾ ਹੈ ।੫।

**ਸਲੋਕ ਮਃ ੩ ॥ ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥ ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ॥ ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ ॥ ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ ॥੧॥ {ਪੰਨਾ ੫੫੦}**

**ਪਦ ਅਰਥ** :—ਕੋ—ਕੋਈ । ਹੰਢੈ—ਫਿਰੇ । ਧਿਗੁ—ਫਿਟਕਾਰ-ਜੋਗ । ਵੇਸੁ—(ਫ਼ਕੀਰੀ) ਪਹਿਰਾਵਾ ।

**ਅਰਥ** :—ਕੋਈ ਵਿਰਲਾ ਫ਼ਕੀਰ ਫ਼ਕੀਰੀ (ਦੇ ਆਦਰਸ਼) ਨੂੰ ਸਮਝਦਾ ਹੈ, (ਫ਼ਕੀਰ ਹੋ ਕੇ) ਜੇ ਘਰ ਘਰ ਮੰਗਦਾ ਫਿਰੇ, ਤਾਂ ਉਹਦੇ ਜੀਊਣ ਨੂੰ ਫਿਟਕਾਰ ਹੈ ਤੇ ਉਸ ਦੇ (ਫ਼ਕੀਰੀ-) ਜਾਮੇ ਨੂੰ ਫਿਟਕਾਰ ਹੈ ।

ਜੇ (ਦਰਵੇਸ਼ ਹੋ ਕੇ) ਆਸਾ ਤੇ ਚਿੰਤਾ ਨੂੰ ਛੱਡ ਦੇਵੇ ਤੇ ਸਤਿਗੁਰੂ ਦੇ ਸਨਮੁਖ ਰਹਿ ਕੇ ਨਾਮ ਦੀ ਭਿਖਿਆ ਮੰਗੇ, ਤਾਂ, ਹੇ ਨਾਨਕ ! ਮੈਂ ਉਸ ਤੋਂ ਸਦਕੇ ਹਾਂ, ਉਸ ਦੇ ਚਰਨ ਧੋਣੇ ਚਾਹੀਦੇ ਹਨ ।੧।

**ਮਃ ੩ ॥ ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥ ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ॥ ਬਹੁਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ ॥ ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ ॥੨॥ {ਪੰਨਾ ੫੫੦}**

**ਪਦ ਅਰਥ** :—ਤਰਵਰੁ—ਰੁੱਖ । ਪੰਖੇਰੂ—ਪੰਖੀ । ਪਰ—ਖੰਭ । ਨਿਰਬਾਣੁ—ਵਾਸਨਾ ਰਹਿਤ, ਨਿਰਚਾਹ । ਰਸਿ—ਰਸ ਵਿਚ । ਨੀਸਾਣੁ—ਨਿਸ਼ਾਨ, ਟਿੱਕਾ । ਕਰਮਿ—ਬਖ਼ਸ਼ਸ਼ ਦੀ ਰਾਹੀਂ ।

ਅਰਥ :—ਹੇ ਨਾਨਕ ! (ਸੰਸਾਰ ਰੂਪ) ਰੁੱਖ (ਹੈ, ਇਸ) ਨੂੰ (ਮਾਇਆ ਦਾ ਮੋਹ ਰੂਪ) ਇਕ ਫਲ (ਲੱਗਾ ਹੋਇਆ ਹੈ), (ਉਸ ਰੁੱਖ ਉਤੇ) ਦੋ (ਕਿਸਮ ਦੇ, ਗੁਰਮੁਖ ਤੇ ਮਨਮੁਖ) ਪੰਛੀ ਹਨ, ਉਹਨਾਂ ਪੰਛੀਆਂ ਨੂੰ ਖੰਭ ਨਹੀਂ ਹਨ ਤੇ ਉਹ ਆਉਂਦੇ ਜਾਂਦੇ ਦਿੱਸਦੇ ਨਹੀਂ, (ਭਾਵ, ਇਹ ਨਹੀਂ ਪਤਾ ਲੱਗਦਾ ਕਿ ਇਹ ਜੀਵ-ਪੰਛੀ ਕਿਧਰੋਂ ਆਉਂਦੇ ਹਨ ਤੇ ਕਿਧਰ ਚਲੇ ਜਾਂਦੇ ਹਨ) ਬਹੁਤੇ ਰੰਗਾਂ (ਵਿਚ ਸੁਆਦ ਲੈਣ) ਵਾਲੇ ਨੇ ਰਸਾਂ ਨੂੰ ਚੱਖਿਆ ਹੈ ਤੇ ਨਿਰ-ਚਾਹ (ਪੰਛੀ) ਸ਼ਬਦ ਵਿਚ (ਲੀਨ) ਰਹਿੰਦਾ ਹੈ ।

ਹੇ ਨਾਨਕ ! ਹਰੀ ਦੀ ਕਿਰਪਾ ਨਾਲ (ਜਿਨ੍ਹਾਂ ਦੇ ਮੱਥੇ ਤੇ) ਸੱਚਾ ਟਿੱਕਾ ਹੈ, ਉਹ ਨਾਮ ਦੇ ਰਸ (ਰੂਪ) ਫਲ (ਦੇ ਸੁਆਦ) ਵਿਚ ਮਸਤ ਹਨ ।੨।

**ਪਉੜੀ ॥ ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ ॥ ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ ॥ ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ ॥ ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ॥ ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ ਤਿਸ ਨੋ ਹੁਕਮੁ ਮਨਾਵੈ ॥੬॥ {ਪੰਨਾ ੫੫੦-੫੫੧}**

**ਪਦ ਅਰਥ** :—ਛਿੰਗਾ—ਦੰਦਾਂ ਵਿਚ ਫਸਿਆ ਹੋਇਆ ਅੰਨ ਕੱਢਣ ਵਾਲੀ ਸੂਈ । ਵਿਦਾ ਕਰਾਵੈ—ਤੋਰ ਦੇਂਦਾ ਹੈ; ਰੁਖ਼ਸਤ ਕਰਦਾ ਹੈ ।

**ਅਰਥ** :—ਪ੍ਰਭੂ ਆਪ ਹੀ ਭੁਇਂ ਹੈ ਆਪ ਹੀ ਉਸ ਦਾ ਵਾਹੁਣ ਵਾਲਾ ਹੈ, ਆਪ ਹੀ (ਅੰਨ) ਉਗਾਉਂਦਾ ਹੈ ਤੇ ਆਪ ਹੀ ਪਿਹਾਉਂਦਾ ਹੈ, ਆਪੇ ਹੀ ਪਕਾਉਂਦਾ ਹੈ ਤੇ ਆਪ ਹੀ ਭਾਂਡੇ ਦੇ ਕੇ ਵਰਤਾਉਂਦਾ ਹੈ ਤੇ ਆਪ ਹੀ ਬਹਿ ਕੇ ਖਾਂਦਾ ਹੈ । ਆਪ ਹੀ ਜਲ ਦਿੰਦਾ ਹੈ ਤੇ ਛਿੰਗਾ ਭੀ ਆਪ ਦੇਂਦਾ ਹੈ ਤੇ ਆਪ ਹੀ ਚੁਲੀ ਕਰਾਉਂਦਾ ਹੈ ।

ਹਰੀ ਆਪ ਹੀ ਸੰਗਤਿ ਨੂੰ ਸੱਦ ਕੇ ਬਿਠਾਉਂਦਾ ਹੈ ਤੇ ਆਪ ਹੀ ਵਿਦਾ ਕਰਦਾ ਹੈ । ਜਿਸ ਉਤੇ ਪ੍ਰਭੂ ਆਪ ਦਇਆਲ ਹੁੰਦਾ ਹੈ ਉਸ ਨੂੰ ਆਪਣੀ ਰਜ਼ਾ (ਮਿੱਠੀ ਕਰ ਕੇ) ਮਨਾਂਦਾ ਹੈ ।੬।

**ਸਲੋਕ ਮਃ ੩ ॥ ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥ ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ॥ ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ ॥ ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ॥੧॥ {ਪੰਨਾ ੫੫੧}**

**ਪਦ ਅਰਥ** :—ਕਲਤ੍ਰ—ਇਸਤ੍ਰੀ । ਧੰਧੁ—ਝੰਬੇਲਾ । ਅੰਧੁ—ਅੰਨ੍ਹਾ ਮਨੁੱਖ ।

**ਅਰਥ** :—(ਕਰਮ ਕਾਂਡ ਦੇ) ਕਰਮ ਧਰਮ ਸਾਰੇ ਬੰਧਨ (ਰੂਪ ਹੀ) ਹਨ ਤੇ ਚੰਗੇ ਜਾਂ ਮੰਦੇ ਕੰਮ ਭੀ (ਸੰਸਾਰ ਨਾਲ) ਜੋੜੀ ਰੱਖਣ ਦਾ ਵਸੀਲਾ ਹਨ (ਭਾਵ, ਕਰਮ ਕਾਂਡ ਜਾਂ ਪੁੰਨ ਪਾਪ ਕੀਤਿਆਂ ਜਨਮ ਮਰਨ ਤੋਂ ਗਤਿ ਨਹੀਂ ਹੋ ਸਕੀਦਾ) । ਮਮਤਾ ਤੇ ਮੋਹ ਭੀ ਬੰਧਨ-ਰੂਪ ਹੈ, ਪੁੱਤ੍ਰ ਤੇ ਇਸਤ੍ਰੀ—(ਇਹਨਾਂ ਦਾ ਪਿਆਰ ਭੀ) ਕਸ਼ਟ ਦਾ ਕਾਰਨ ਹੈ, ਜਿੱਧਰ ਵੇਖਦਾ ਹਾਂ ਉਧਰ ਹੀ ਮਾਇਆ ਦਾ ਮੋਹ (ਰੂਪ) ਜੇਵੜੀ ਹੈ । ਹੇ ਨਾਨਕ ! ਸੱਚੇ ਨਾਮ ਤੋਂ ਬਿਨਾ ਅੰਨ੍ਹਾ ਮਨੁੱਖ (ਮਾਇਆ ਦੀ) ਵਰਤੋਂ ਹੀ ਵਰਤਦਾ ਹੈ ।੧।

**ਮਃ ੪ ॥ ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ ॥ ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ ॥ ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ ॥ ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ ॥੨॥ {ਪੰਨਾ ੫੫੧}**

**ਪਦ ਅਰਥ** :—ਥੀਐ—ਹੁੰਦਾ ਹੈ । ਰਜਾਇ—ਪ੍ਰਭੂ ਦੀ ਰਜ਼ਾ ਅਨੁਸਾਰ । ਸਚਿ—ਸੱਚ ਵਿਚ ।

**ਅਰਥ** :—ਅੰਨ੍ਹੇ ਮਨੁੱਖ ਨੂੰ ਚਾਨਣ ਤਾਂ ਹੀ ਹੁੰਦਾ ਹੈ ਜੇ (ਪ੍ਰਭੂ ਦੀ) ਰਜ਼ਾ ਵਿਚ ਉਸ ਨੂੰ ਸਤਿਗੁਰੂ ਮਿਲ ਪਏ, (ਕਿਉਂਕਿ ਸਤਿਗੁਰੂ ਮਿਲਿਆਂ) ਉਹ (ਮਾਇਆ ਦੇ) ਬੰਧਨ ਤੋੜ ਲੈਂਦਾ ਹੈ, ਸੱਚੇ ਹਰੀ ਵਿਚ ਲੀਨ ਹੋ ਜਾਂਦਾ ਹੈ ਤੇ ਉਸ ਦਾ ਅਗਿਆਨ (ਰੂਪ) ਹਨੇਰਾ ਦੂਰ ਹੋ ਜਾਂਦਾ ਹੈ ।

ਜਿਸ ਨੇ ਸਰੀਰ ਬਣਾ ਕੇ ਪੈਦਾ ਕੀਤਾ ਹੈ, (ਸਤਿਗੁਰੂ ਮਿਲਿਆਂ) ਮਨੁੱਖ ਸਭ ਕੁਝ ਉਸੇ ਦਾ ਹੀ ਸਮਝਦਾ ਹੈ, ਤੇ, ਹੇ ਨਾਨਕ ! ਉਹ ਮਨੁੱਖ ਸਿਰਜਣਹਾਰ ਦੀ ਸਰਣੀ ਪੈਂਦਾ ਹੈ ਤੇ ਸਿਰਜਣਹਾਰ ਉਸ ਦੀ ਪੈਜ ਰੱਖਦਾ ਹੈ (ਭਾਵ, ਉਸ ਨੂੰ ਵਿਕਾਰਾਂ ਤੋਂ ਬਚਾ ਲੈਂਦਾ ਹੈ) ।੨।

**ਪਉੜੀ ॥ ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ ॥ ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ ॥ ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ ॥ ਆਪੇ ਸੇਵ ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤੁ ਪੀਆ ॥ ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ ॥੭॥ {ਪੰਨਾ ੫੫੧}**

**ਪਦ ਅਰਥ** :—ਥਾਟੁ—ਰਚਨਾ । ਬੀਆ—ਦੂਜਾ, ਕੋਈ ਹੋਰ । ਕਰਤੈ—ਕਰਤਾਰ ਨੇ । ਦਾਨੁ—ਬਖ਼ਸ਼ਸ਼, ਰੋਜ਼ੀ । ਬਣਾਈਅਨੁ—ਬਣਾਈ ਉਸ ਪ੍ਰਭੂ ਨੇ । ਨਿਰੰਕਾਰ—ਨਿਰ+ਆਕਾਰ, ਜਿਸ ਦਾ ਕੋਈ ਖ਼ਾਸ ਸਰੂਪ ਨਾਹ ਹੋਵੇ ।

**ਅਰਥ** :—ਜਦੋਂ ਪ੍ਰਭੂ ਨੇ ਆਪ ਹੀ ਬਹਿ ਕੇ ਰਚਨਾ ਰਚੀ ਤਦੋਂ ਉਸ ਨੇ ਕਿਸੇ ਦੂਸਰੇ ਸੇਵਕ ਪਾਸੋਂ ਸਲਾਹ ਨਹੀਂ ਲਈ ਸੀ, ਜਦੋਂ ਹੋਰ ਦੂਸਰਾ ਕੋਈ ਪੈਦਾ ਹੀ ਨਹੀਂ ਸੀ ਕੀਤਾ, ਤਾਂ ਕਿਸੇ ਨੇ ਕਿਸੇ ਪਾਸੋਂ ਲੈਣਾ ਕੀਹ ਸੀ ਤੇ ਦੇਣਾ ਕੀਹ ਸੀ ? (ਭਾਵ, ਕੋਈ ਐਸਾ ਹੈ ਹੀ ਨਹੀਂ ਸੀ ਜੋ ਪਰਮਾਤਮਾ ਨੂੰ ਸਲਾਹ ਦੇ ਸਕਦਾ) ।

ਫਿਰ ਹਰੀ ਨੇ ਆਪ ਹੀ ਸੰਸਾਰ ਨੂੰ ਪੈਦਾ ਕੀਤਾ ਤੇ ਸਭ ਜੀਵਾਂ ਨੂੰ ਰੋਜ਼ੀ ਦਿੱਤੀ । ਗੁਰੂ ਦੀ ਰਾਹੀਂ ਸਿਮਰਨ ਦੀ ਜੁਗਤਿ ਪ੍ਰਭੂ ਨੇ ਆਪ ਹੀ ਬਣਾਈ ਤੇ ਆਪ ਹੀ ਉਸ ਨੇ (ਨਾਮ-ਰੂਪ) ਅੰਮ੍ਰਿਤ ਪੀਤਾ, ਪ੍ਰਭੂ ਆਪ ਹੀ ਆਕਾਰ ਤੋਂ ਰਹਿਤ ਹੈ ਤੇ ਆਪ ਹੀ ਆਕਾਰ ਵਾਲਾ ਹੈ, ਜੋ ਉਹ ਆਪ ਕਰਦਾ ਹੈ ਸੋਈ ਹੁੰਦਾ ਹੈ ।੭।

**ਸਲੋਕ ਮਃ ੩ ॥ ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ ਅਨਦਿਨੁ ਸਹਜਿ ਪਿਆਰਿ ॥ ਸਦਾ ਅਨੰਦਿ ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿਧਾਰਿ ॥ ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ ਕਰਤਾਰਿ ॥ ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ॥੧॥ {ਪੰਨਾ ੫੫੧}**

**ਪਦ ਅਰਥ** :—ਅਨਦਿਨੁ—ਹਰ ਰੋਜ਼ । ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ । ਪਿਆਰਿ—ਪਿਆਰ ਨਾਲ । ਅਰਧਿ ਉਰਧਿ—ਹੇਠਾਂ ਉੱਤੇ ਹਰ ਥਾਂ ਮੌਜੂਦ ਹਰੀ । ਉਰਿ—ਹਿਰਦੇ ਵਿਚ । ਕਰਮੁ—ਬਖ਼ਸ਼ਸ਼ (ਦਾ ਲੇਖ) । ਧੁਰਿ—ਸ਼ੁਰੂ ਤੋਂ ਹੀ । ਕਰਤਾਰਿ—ਕਰਤਾਰ ਨੇ । ਮਿਲਾਇਅਨੁ—ਮਿਲਾਏ ਹਨ, ਉਸ ਪ੍ਰਭੂ ਨੇ ।

**ਅਰਥ** :—ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਹਰ ਵੇਲੇ ਸਹਿਜ ਅਵਸਥਾ ਵਿਚ ਲਿਵ ਜੋੜ ਕੇ (ਭਾਵ, ਸਦਾ ਇਕਾਗਰ ਚਿੱਤ ਰਹਿ ਕੇ) ਸਦਾ ਸੱਚੇ ਪ੍ਰਭੂ ਨੂੰ ਸਿਮਰਦੇ ਹਨ, ਤੇ ਹੇਠ ਉਪਰ (ਸਭ ਥਾਈਂ) ਵਿਆਪਕ ਹਰੀ ਨੂੰ ਹਿਰਦੇ ਵਿਚ ਪ੍ਰੋ ਕੇ ਚੜ੍ਹਦੀ ਕਲਾ ਵਿਚ (ਰਹਿ ਕੇ) ਸਦਾ ਸੱਚੇ ਦੀ ਸਿਫ਼ਤਿ-ਸਾਲਾਹ ਕਰਦੇ ਹਨ ।

ਧੁਰੋਂ ਹੀ ਕਰਤਾਰ ਨੇ (ਉਹਨਾਂ ਲਈ) ਬਖ਼ਸ਼ਸ਼ (ਦਾ ਫ਼ੁਰਮਾਨ) ਲਿਖ ਦਿੱਤਾ ਹੈ (ਇਸ ਕਰਕੇ) ਉਹਨਾਂ ਦੇ ਹਿਰਦੇ ਵਿਚ ਪਿਆਰਾ ਪ੍ਰਭੂ ਵੱਸਦਾ ਹੈ, ਹੇ ਨਾਨਕ ! ਉਸ ਪ੍ਰਭੂ ਨੇ ਆਪ ਹੀ ਕਿਰਪਾ ਕਰ ਕੇ ਉਹਨਾਂ ਨੂੰ ਆਪਣੇ ਵਿਚ ਮਿਲਾ ਲਿਆ ਹੈ ।੧।

**ਮਃ ੩ ॥ ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ ॥ ਵਿਣੁ ਕਰਮੈ ਕਿਨੈ ਨ ਪਾਇਓ ਭਉਕਿ ਮੁਏ ਬਿਲਲਾਇ ॥ ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ ॥ ਨਾਨਕ ਨਦਰੀ ਪਾਈਐ ਆਪੇ ਲਏ ਮਿਲਾਇ ॥੨॥ {ਪੰਨਾ ੫੫੧}**

**ਅਰਥ** :—(ਜਦ ਤਾਈਂ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਿਰਦਾ ਨਾਹ ਭਿੱਜੇ ਤੇ ਪ੍ਰਭੂ ਦੀ ਬਖ਼ਸ਼ਸ਼ ਦਾ ਭਾਗੀ ਨਾਹ ਬਣੇ, ਤਦ ਤਾਈਂ) (ਚਾਹੇ) ਸਦਾ ਹਰ ਵੇਲੇ ਗੁਣ ਗਾਉਂਦਾ ਰਹੇ, (ਇਸ ਤਰ੍ਹਾਂ) ਕਹਿੰਦਿਆਂ ਤੇ ਕਥਦਿਆਂ ਹੱਥ ਨਹੀਂ ਮਿਲਦਾ, ਮੇਹਰ ਤੋਂ ਬਿਨਾ ਕਿਸੇ ਨੂੰ ਨਹੀਂ ਮਿਲਿਆ, ਕਈ ਰੋਂਦੇ ਕੁਰਲਾਉਂਦੇ ਮਰ ਗਏ ਹਨ । ਸਤਿਗੁਰੂ ਦੇ ਸ਼ਬਦ ਨਾਲ (ਹੀ) ਮਨ ਤੇ ਤਨ ਭਿੱਜਦਾ ਹੈ ਤੇ ਪ੍ਰਭੂ ਹਿਰਦੇ ਵਿਚ ਵੱਸਦਾ ਹੈ । ਹੇ ਨਾਨਕ ! ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਮਿਲਦਾ ਹੈ, ਉਹ ਆਪ ਹੀ (ਜੀਵ ਨੂੰ) ਆਪਣੇ ਨਾਲ ਮਿਲਾਂਦਾ ਹੈ ।੨।

**ਪਉੜੀ ॥ ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ ॥ ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ ਕਰੀਜੈ ॥ ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ॥ ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ ॥ ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥੮॥ {ਪੰਨਾ ੫੫੧}**

**ਪਦ ਅਰਥ** :—ਕਥੈ—ਬਿਆਨ ਕਰਦਾ ਹੈ । ਭੀਜੈ—ਭਿੱਜਦਾ ਹੈ । ਪਰਪੰਚੁ—ਜਗਤ ਦਾ ਪਸਾਰਾ । ਪਰਵਿਰਤਿ—ਜਗਤ-ਪਸਾਰੇ ਵਿਚ ਰੁੱਝਾ ਰਹਿਣ ਵਾਲਾ । ਨਿਰਵਿਰਤੀ—ਵੱਖਰਾ ਰਹਿਣ ਵਾਲਾ । ਅਲਿਪਤੁ ਵਰਤੀਜੈ—ਵੱਖਰਾ ਰਹਿੰਦਾ ਹੈ । ਬਖਸ—ਕਿਰਪਾ, ਬਖ਼ਸ਼ਸ਼ ।

**ਅਰਥ** :—ਸਾਰੇ ਵੇਦ ਪੁਰਾਣ ਤੇ ਸ਼ਾਸਤ੍ਰ ਪ੍ਰਭੂ ਆਪ ਹੀ ਰਚਣ ਵਾਲਾ ਹੈ, ਆਪ ਹੀ ਇਹਨਾਂ ਦੀ ਕਥਾ ਕਰਦਾ ਹੈ ਤੇ ਆਪ ਹੀ (ਸੁਣ ਕੇ) ਪ੍ਰਸੰਨ ਹੁੰਦਾ ਹੈ, ਹਰੀ ਆਪ ਹੀ ਬੈਠ ਕੇ (ਪੁਰਾਣ ਆਦਿਕ ਮਤ-ਅਨੁਸਾਰ) ਪੂਜਾ ਕਰਦਾ ਹੈ ਤੇ ਆਪ ਹੀ (ਹੋਰ) ਪਸਾਰਾ ਪਸਾਰਦਾ ਹੈ, ਆਪ ਹੀ ਸੰਸਾਰ ਵਿਚ ਖਚਿਤ ਹੋ ਰਿਹਾ ਹੈ ਤੇ ਆਪ ਹੀ ਏਸ ਤੋਂ ਕਿਨਾਰਾ ਕਰੀ ਬੈਠਾ ਹੈ ਤੇ ਕਥਨ ਤੋਂ ਪਰੇ ਆਪਣਾ ਆਪਾ ਆਪ ਹੀ ਬਿਆਨ ਕਰਦਾ ਹੈ, ਪੁੰਨ ਭੀ ਆਪ ਹੀ ਕਰਾਉਂਦਾ ਹੈ, ਫੇਰ (ਪਾਪ) ਪੁੰਨ ਤੋਂ ਅਲੇਪ ਭੀ ਆਪ ਹੀ ਵਰਤਦਾ ਹੈ, ਆਪ ਹੀ ਪ੍ਰਭੂ ਸੁਖ ਦੁਖ ਦੇਂਦਾ ਹੈ ਅਤੇ ਆਪ ਹੀ ਮੇਹਰ ਕਰਦਾ ਹੈ ।੮।

**ਸਲੋਕ ਮਃ ੩ ॥ ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥ ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥ ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥ ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥ ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥੧॥ {ਪੰਨਾ ੫੫੧}**

**ਪਦ ਅਰਥ** :—ਭੇਦਿ—ਵਿੰਨ੍ਹ । ਥਾਇ ਪਾਏ—ਪ੍ਰਵਾਨ ਕਰਦਾ ਹੈ । ਕਾਮਿ—ਕਾਮ ਵਿਚ (ਫਸੇ ਰਿਹਾਂ) ।

**ਅਰਥ** :—ਹੇ ਸ਼ੇਖ਼ ! ਹਿਰਦੇ ਵਿਚੋਂ ਹਠ ਛੱਡ ਦੇਹ, ਇਹ ਝੱਲ-ਪੁਣਾ ਦੂਰ ਕਰ ਤੇ ਸਤਿਗੁਰੂ ਦਾ ਡਰ ਹਿਰਦੇ ਵਿਚ ਵਸਾ (ਭਾਵ, ਅਦਬ ਵਿਚ ਆ) ਸਤਿਗੁਰੂ ਦੇ ਅਦਬ ਵਿਚ ਰਹਿ ਕੇ ਨਿਰਭਉ ਪ੍ਰਭੂ ਨੂੰ ਲੱਭ ਕੇ ਕਈ ਏਸ ਡਰ ਦੀ ਰਾਹੀਂ ਤਰ ਗਏ ਹਨ ।

(ਹੇ ਸ਼ੇਖ !) ਆਪਣੇ ਕਰੜੇ ਮਨ ਨੂੰ (ਭਾਵ, ਮਨ ਨੂੰ ਜੋ ਹਠ ਦੇ ਕਾਰਨ ਕਠੋਰ ਹੈ) ਸਤਿਗੁਰੂ ਦੇ ਸ਼ਬਦ ਨਾਲ ਵਿੰਨ੍ਹ ਤਾਂ ਕਿ ਤੇਰੇ ਮਨ ਵਿਚ ਸ਼ਾਂਤੀ ਤੇ ਠੰਡ ਆ ਕੇ ਵੱਸੇ, ਫੇਰ ਇਸ ਵਿਚ (ਭਜਨ ਬੰਦਗੀ ਵਾਲੀ) ਜੋ ਕਾਰ ਕਰੇਂਗਾ, ਮਾਲਕ ਉਸ ਨੂੰ ਕਬੂਲ ਕਰੇਗਾ, ਹੇ ਨਾਨਕ ! ਕਿਸੇ ਗਿਆਨ ਵਾਲੇ ਨੂੰ ਜਾ ਕੇ ਪੁੱਛ ਲੈ, ਕਾਮ ਤੇ ਕ੍ਰੋਧ (ਆਦਿਕ ਵਿਕਾਰਾਂ) ਦੇ ਅਧੀਨ ਹੋਇਆਂ ਕਿਸੇ ਨੂੰ ਭੀ ਰੱਬ ਨਹੀਂ ਲੱਭਾ ।੧।

**ਮਃ ੩ ॥ ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥ ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ॥ ਬਿਖੁ ਮਾਇਆ ਧਨੁ ਸੰਚਿ ਮਰਹਿ, ਅੰਤੇ ਹੋਇ ਸਭੁ ਛਾਰੁ ॥ ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ॥ ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ, ਦਰਗਹਿ ਹੋਇ ਖੁਆਰੁ ॥੨॥ {ਪੰਨਾ ੫੫੨}**

**ਪਦ ਅਰਥ** :—ਮਨਮੁਖ—ਮਨ ਦਾ ਮੁਰੀਦ । ਸੰਗ੍ਰਹੈ—ਇਕੱਠਾ ਕਰਦਾ ਹੈ । ਆਹਾਰੁ—ਖ਼ੁਰਾਕ । ਬਿਖੁ—ਜ਼ਹਿਰ । ਸੰਚਿ—ਇਕੱਠੀ ਕਰ ਕੇ । ਛਾਰੁ—ਸੁਆਹ । ਸੰਜਮ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦੇ ਸਾਧਨ ।

**ਅਰਥ** :—ਮਨਮੁਖ ਦਾ ਮਾਇਆ ਵਿਚ ਮੋਹ ਹੈ (ਇਸ ਕਰ ਕੇ) ਨਾਮ ਵਿਚ ਉਸਦਾ ਪਿਆਰ ਨਹੀਂ ਬਣਦਾ, ਉਹ (ਮਾਇਆ ਰੂਪ) ਕੂੜ ਕਮਾਉਂਦਾ, ਕੂੜ ਇਕੱਠਾ ਕਰਦਾ ਹੈ ਤੇ ਕੂੜ ਨੂੰ ਹੀ ਆਪਣੀ ਖ਼ੁਰਾਕ ਬਣਾਉਂਦਾ ਹੈ (ਭਾਵ, ਜ਼ਿੰਦਗੀ ਦਾ ਆਸਰਾ ਸਮਝਦਾ ਹੈ) । (ਮਨ ਦੇ ਅਧੀਨ ਹੋਏ ਮਨੁੱਖ) ਵਿਹੁ ਰੂਪ ਮਾਇਆ-ਧਨ ਨੂੰ ਇਕੱਠਾ ਕਰ ਕਰ ਕੇ ਖਪਦੇ ਮਰਦੇ ਹਨ ਤੇ ਉਹ ਸਾਰਾ ਧਨ ਅਖ਼ੀਰ ਵੇਲੇ ਸੁਆਹ ਹੋ ਜਾਂਦਾ ਹੈ (ਭਾਵ, ਸੁਆਹ

ਵਾਂਗ ਵਿਅਰਥ ਹੋ ਜਾਂਦਾ ਹੈ) ਉਹ ਆਪਣੇ ਵਲੋਂ ਆਤਮਕ ਕੰਮ ਭੀ ਕਰਦੇ ਹਨ) ਕਰਮ ਧਰਮ ਪਵਿਤ੍ਰਤਾ ਦੇ ਸਾਧਨ ਤੇ ਹੋਰ ਸੰਜਮ (ਭੀ) ਕਰਦੇ ਹਨ (ਪਰ) ਉਹਨਾਂ ਦੇ ਹਿਰਦੇ ਵਿਚ ਲੋਭ ਤੇ ਵਿਕਾਰ (ਹੀ) ਰਹਿੰਦਾ ਹੈ ।

ਹੇ ਨਾਨਕ ! ਮਨ ਦੇ ਅਧੀਨ ਹੋਇਆ ਹੋਇਆ ਮਨੁੱਖ ਜੋ ਕੁਝ (ਭੀ) ਕਰਦਾ ਹੈ ਉਹ ਕਬੂਲ ਨਹੀਂ ਹੁੰਦਾ ਤੇ ਪ੍ਰਭੂ ਦੀ ਹਜ਼ੂਰੀ ਵਿੱਚ ਉਹ ਖ਼ੁਆਰ ਹੁੰਦਾ ਹੈ ।੨।

**ਪਉੜੀ ॥ ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥ ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥ ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸ ਨੋ ਗੁਰਮੁਖਿ ਕਰੇ ਹਰੇ ॥ ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ ਆਪਿ ਤਰੇ ॥ ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ॥੯॥ {ਪੰਨਾ ੫੫੨}**

**ਪਦ ਅਰਥ** :—ਖਾਣੀ—ਜਗਤ ਦੀ ਉਤਪੱਤੀ ਦੇ ਵਸੀਲੇ (ਅੰਡਜ, ਜੇਰਜ, ਸੇਤਜ, ਉਤਭੁਜ) । ਬਾਣੀ—ਬੋਲੀਆਂ । ਖੰਡ—ਜਗਤ ਦੇ ਹਿੱਸੇ । ਬ੍ਰਹਮੰਡ—ਜਗਤ । ਬੋਹਿਥ—ਜਹਾਜ਼ । ਖੇਵਟੁ—ਮਲਾਹ । ਸਰੇ—ਬਰਾਬਰ ।

**ਅਰਥ** :—ਪ੍ਰਭੂ ਆਪ ਹੀ ਖਾਣੀਆਂ, ਬੋਲੀਆਂ, ਖੰਡ ਤੇ ਬ੍ਰਹਮੰਡ ਬਣਾਉਂਦਾ ਹੈ; ਆਪ ਹੀ ਸਮੁੰਦਰ ਸਾਗਰ ਹੈ ਤੇ ਉਸ ਨੇ ਆਪ ਹੀ ਇਸ ਵਿਚ (ਸਿਫ਼ਤਿ-ਸਾਲਾਹ ਰੂਪ) ਰਤਨ ਲੁਕਾ ਰੱਖੇ ਹਨ; ਜਿਸ ਤੇ ਕਿਰਪਾ ਕਰਦਾ ਹੈ, ਤੇ ਜਿਸ ਨੂੰ ਸਤਿਗੁਰੂ ਦੇ ਸਨਮੁਖ ਕਰਦਾ ਹੈ ਉਸ ਨੂੰ ਆਪ ਹੀ ਉਹ ਰਤਨ ਲਭਾ ਦੇਂਦਾ ਹੈ; ਪ੍ਰਭੂ ਆਪ ਹੀ (ਸੰਸਾਰ) ਸਮੁੰਦਰ ਹੈ, ਆਪ ਹੀ ਜਹਾਜ਼ ਹੈ, ਆਪ ਹੀ ਮੱਲਾਹ ਹੈ ਤੇ ਆਪ ਹੀ ਤਰਦਾ ਹੈ, ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ । ਹੇ ਪ੍ਰਭੂ ! ਤੇਰੇ ਜਿਹਾ ਦੂਜਾ ਕੋਈ ਨਹੀਂ ।੯।

**ਸਲੋਕ ਮਃ ੩ ॥ ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥ ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥ ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ ॥ ਉਤਮ ਪਦਵੀ ਪਾਈਐ ਸਚੇ ਰਹੈ ਸਮਾਇ ॥ ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ ॥੧॥ {ਪੰਨਾ ੫੫੨}**

**ਪਦ ਅਰਥ** :—ਪਦਾਰਥੁ—ਧਨ । ਅਚਿੰਤੁ—ਚਿੰਤਾ ਤੋਂ ਰਹਿਤ ਪ੍ਰਭੂ । ਜਨਮ ਮਰਨ ਦੁਖੁ—ਸਾਰੀ ਉਮਰ ਦਾ ਦੁੱਖ, ਇਹ ਹਉਮੈ ਮਮਤਾ ਜੋ ਸਾਰੀ ਉਮਰ ਦਾ ਦੁੱਖ ਹੈ । ਉਤਮ ਪਦਵੀ—ਪ੍ਰਭੂ ਵਿਚ ਸਮਾਏ ਰਹਿਣ ਦਾ ਰੁਤਬਾ । ਪੂਰਬਿ—ਮੁਢ ਤੋਂ ।

**ਅਰਥ** :—ਜੇ ਮਨੁੱਖ ਮਨ ਟਿਕਾ ਕੇ ਸਤਿਗੁਰੂ ਦੀ (ਦੱਸੀ ਹੋਈ) ਕਾਰ ਕਰੇ, ਤਾਂ ਉਹ ਸੇਵਾ ਜ਼ਰੂਰ ਫਲ ਦੇਂਦੀ ਹੈ—ਨਾਮ ਧਨ ਮਿਲ ਜਾਂਦਾ ਹੈ ਤੇ ਚਿੰਤਾ ਤੋਂ ਰਹਿਤ (ਪ੍ਰਭੂ) ਮਨ ਵਿਚ ਆ ਵੱਸਦਾ ਹੈ, ਹਉਮੈ ਮਮਤਾ ਦੂਰ ਹੋ ਜਾਂਦੀ ਹੈ । ਤੇ ਇਹ ਸਾਰੀ ਉਮਰ ਦਾ ਦੁੱਖ ਕੱਟਿਆ ਜਾਂਦਾ ਹੈ । (ਹਜ਼ੂਰੀ ਵਿਚ) ਵੱਡਾ ਰੁਤਬਾ ਮਿਲਦਾ ਹੈ, ਮਨੁੱਖ ਸੱਚੇ ਹਰੀ ਵਿਚ ਸਮਾਇਆ ਰਹਿੰਦਾ ਹੈ ।

(ਪਰ ਸਤਿਗੁਰੂ ਦਾ ਲੱਭਣਾ ਕੋਈ ਸੁਖੱਲੀ ਗੱਲ ਨਹੀਂ); ਹੇ ਨਾਨਕ ! ਮੁੱਢ ਤੋਂ (ਕੀਤੇ ਹੋਏ ਚੰਗੇ ਕੰਮਾਂ ਅਨੁਸਾਰ) ਜਿਨ੍ਹਾਂ ਦੇ ਹਿਰਦੇ ਵਿਚ (ਚੰਗੇ ਸੰਸਕਾਰ) ਉੱਕਰੇ ਹੋਏ ਹਨ, ਉਹਨਾਂ ਨੂੰ ਹੀ ਸਤਿਗੁਰੂ ਆ ਮਿਲਦਾ ਹੈ (ਭਾਵ, ਉਹੀ ਸਤਿਗੁਰੂ ਨੂੰ ਪਛਾਣ ਲੈਂਦੇ ਹਨ) ।੧।

**ਮਃ ੩ ॥ ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥ ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨ੍ਾ ਅੰਦਰਿ ਸਚਾ ਸੋਇ ॥ ਨਾਮੁ ਸਮ੍ਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ ॥ ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ॥੨॥ {੫੫੨}**

**ਪਦ ਅਰਥ** :—ਜੁਗ—ਸਮਾ, ਜੀਵਨ । ਕਲਿ—ਝਗੜੇ, ਕਲੇਸ਼ । ਕਲਿਜੁਗ—ਉਹ ਜੀਵਨ-ਸਮਾ ਜੋ ਝਗੜਿਆਂ ਨਾਲ ਭਰਪੂਰ ਹੈ, ਪਰਮਾਤਮਾ ਨਾਲੋਂ ਵਿਛੋੜੇ ਦਾ ਸਮਾ ("ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ") । ਪਤਿ—ਇੱਜ਼ਤ ।

**ਅਰਥ** :—ਸਤਿਗੁਰੂ (ਪ੍ਰਭੂ ਦੇ) ਨਾਮ ਵਿਚ ਭਿੱਜਾ ਹੋਇਆ ਹੁੰਦਾ ਹੈ ਤੇ ਕਲਿਜੁਗ (ਦੇ ਜੀਆਂ ਨੂੰ ਤਾਰਨ) ਲਈ ਜਹਾਜ਼ ਬਣਦਾ ਹੈ; (ਕਿਉਂਕਿ) ਉਹ ਨਾਮ ਨੂੰ ਸਾਂਭਦਾ ਹੈ ਤੇ ਨਾਮ ਧਨ ਇਕੱਠਾ ਕਰਦਾ ਹੈ (ਹਰੀ ਦੀ ਦਰਗਾਹ ਵਿਚ) ਆਦਰ ਭੀ ਨਾਮ ਨਾਲ ਹੀ ਹੁੰਦਾ ਹੈ ।

ਹੇ ਨਾਨਕ ! ਸਤਿਗੁਰੂ ਨੂੰ ਮਿਲ ਕੇ ਪ੍ਰਭੂ ਦੀ ਮੇਹਰ ਨਾਲ ਹੀ (ਭਾਵ, ਬਖ਼ਸ਼ਸ਼ ਦਾ ਪਾਤ੍ਰ ਬਣਿਆਂ ਹੀ) ਨਾਮ ਦੀ ਪ੍ਰਾਪਤੀ ਹੁੰਦੀ ਹੈ ।੨।

**ਪਉੜੀ ॥ ਆਪੇ ਪਾਰਸੁ ਆਪਿ ਧਾਤੁ ਹੈ ਆਪਿ ਕੀਤੋਨੁ ਕੰਚਨੁ ॥ ਆਪੇ ਠਾਕੁਰੁ ਸੇਵਕੁ ਆਪੇ, ਆਪੇ ਹੀ ਪਾਪ ਖੰਡਨੁ ॥ ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ ਅੰਜਨੁ ॥ ਆਪਿ ਬਿਬੇਕੁ ਆਪਿ ਸਭੁ ਬੇਤਾ ਆਪੇ ਗੁਰਮੁਖਿ ਭੰਜਨੁ ॥ ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ ਤੂ ਹਰਿ ਸੁਖਦਾਤਾ ਵਡਨੁ ॥੧੦॥ {ਪੰਨਾ ੫੫੨}**

**ਪਦ ਅਰਥ** :—ਪਾਰਸੁ—ਉਹ ਪੱਥਰ ਜਿਸ ਨਾਲ ਛੋਹਿਆਂ ਧਾਤਾਂ ਸੋਨਾ ਬਣਦੀਆਂ ਦੱਸੀਦੀਆਂ ਹਨ । ਕੰਚਨੁ—ਸੋਨਾ । ਖੰਡਨੁ—ਨਾਸ ਕਰਨ ਵਾਲਾ । ਘਟ—ਸਰੀਰ । ਅੰਜਨੁ—ਕਾਲਖ, ਸੁਰਮਾ, ਮਾਇਆ । ਬਿਬੇਕੁ—ਪਰਖ, ਪਛਾਣ, ਗਿਆਨ । ਬੇਤਾ—ਜਾਣਨ ਵਾਲਾ । ਭੰਜਨੁ—ਨਾਸ ਕਰਨ ਵਾਲਾ ।

**ਅਰਥ** :—ਪ੍ਰਭੂ ਸੁਆਮੀ ਆਪ ਹੀ ਪਾਰਸ ਹੈ, ਆਪ ਹੀ ਲੋਹਾ ਹੈ ਤੇ ਉਸ ਨੇ ਆਪ ਹੀ (ਉਸ ਤੋਂ) ਸੋਨਾ ਬਣਾਇਆ ਹੈ, ਆਪ ਹੀ ਠਾਕੁਰ ਹੈ, ਆਪ ਹੀ ਸੇਵਕ ਹੈ ਤੇ ਆਪ ਹੀ ਪਾਪ ਦੂਰ ਕਰਨ ਵਾਲਾ ਹੈ, ਸਾਰੇ ਸਰੀਰਾਂ ਵਿਚ ਆਪ ਹੀ ਵਿਆਪਕ ਹੋ ਕੇ ਮਾਇਕ ਪਦਾਰਥ ਭੋਗਦਾ ਹੈ ਤੇ ਸਾਰੀ ਮਾਇਆ ਭੀ ਆਪ ਹੀ ਹੈ; ਆਪ ਹੀ ਬਿਬੇਕ (ਭਾਵ, ਗਿਆਨ) ਹੈ, ਆਪ ਹੀ ਸਾਰੇ (ਬਿਬੇਕ) ਨੂੰ ਜਾਣਨ ਵਾਲਾ ਹੈ ਤੇ ਆਪ ਹੀ ਸਤਿਗੁਰੂ ਦੇ ਸਨਮੁਖ ਹੋ ਕੇ (ਮਾਇਆ ਦੇ ਬੰਧਨ) ਤੋੜਨ ਵਾਲਾ ਹੈ ।

ਹੇ ਕਰਤਾਰ ! ਦਾਸ ਨਾਨਕ ਤੇਰੀ ਸਿਫ਼ਤਿ-ਸਾਲਾਹ ਕਰ ਕੇ ਰੱਜਦਾ ਨਹੀਂ (ਭਾਵ ਮੈਂ ਤੇਰੀ ਕੇਹੜੀ ਸਿਫ਼ਤਿ ਕਰਾਂ ?), ਤੂੰ ਸਭ ਤੋਂ ਵੱਡਾ ਸੁਖਾਂ ਦਾ ਦਾਤਾ ਹੈਂ ।੧੦।

**ਸਲੋਕੁ ਮਃ ੪ ॥ ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ॥ ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ, ਮਰਿ ਜੰਮਹਿ ਆਵਹਿ ਜਾਹਿ ॥ ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿ ਆਇ ॥ ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਹਿ ਮੁਹਿ ਕਾਲੈ ਉਠਿ ਜਾਹਿ ॥੧॥ {ਪੰਨਾ ੫੫੨}**

**ਪਦ ਅਰਥ** :—ਜੇਤੇ—ਜਿਤਨੇ ਭੀ । ਠਵਰ—ਆਸਰਾ । ਨਾ ਪਾਵਹੀ—ਨਹੀਂ ਲੱਭ ਸਕਦੇ ।

**ਅਰਥ** :—ਸਤਿਗੁਰੂ ਦੀ ਦੱਸੀ ਹੋਈ ਕਾਰ ਕਰਨ ਤੋਂ ਬਿਨਾ ਜਿਤਨੇ ਕੰਮ ਜੀਵ ਕਰਦੇ ਹਨ ਉਹ ਉਹਨਾਂ ਲਈ ਬੰਧਨ ਬਣਦੇ ਹਨ (ਭਾਵ, ਉਹ ਕਰਮ ਹੋਰ ਵਧੀਕ ਮਾਇਆ ਦੇ ਮੋਹ ਵਿਚ ਫਸਾਉਂਦੇ ਹਨ) ਸਤਿਗੁਰੂ ਦੀ ਸੇਵਾ ਤੋਂ ਬਿਨਾ ਕੋਈ ਹੋਰ ਆਸਰਾ ਜੀਵਾਂ ਨੂੰ ਮਿਲਦਾ ਨਹੀਂ (ਤੇ ਇਸ ਕਰ ਕੇ) ਮਰਦੇ ਤੇ ਜੰਮਦੇ ਰਹਿੰਦੇ ਹਨ ।

ਗੁਰੂ ਦੀ ਦੱਸੀ ਹੋਈ ਸਿਮਰਨ ਦੀ ਕਾਰ ਤੋਂ ਖੁੰਝ ਕੇ ਮਨੁੱਖ ਹੋਰ ਹੋਰ ਫਿੱਕੇ ਬੋਲ ਬੋਲਦਾ ਹੈ, ਇਸ ਦੇ ਹਿਰਦੇ ਵਿਚ ਨਾਮ ਨਹੀਂ ਵੱਸਦਾ; (ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ) ਹੇ ਨਾਨਕ ! ਸਤਿਗੁਰੂ ਦੀ ਸੇਵਾ ਤੋਂ

ਬਿਨਾ ਜੀਵ (ਮਾਨੋ) ਜਮਪੁਰੀ ਵਿਚ ਬੱਧੇ ਮਾਰੀਦੇ ਹਨ ਤੇ (ਤੁਰਨ ਵੇਲੇ) ਜੱਗ ਤੋਂ ਮੁਕਾਲਖ ਖੱਟ ਕੇ ਜਾਂਦੇ ਹਨ ।੧।

**ਮਃ ੩ ॥ ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ, ਹਰਿ ਨਾਮੇ ਲਗੈ ਪਿਆਰੁ ॥ ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥੨॥**

ਪਦ ਅਰਥ :—ਇਕਿ—ਕਈ ਮਨੁੱਖ । ਚਾਕਰੀ—ਨੌਕਰੀ । ਕੁਲ—ਪਰਵਾਰ ।

**ਅਰਥ** :—ਕਈ ਮਨੁੱਖ ਸਤਿਗੁਰੂ ਦੀ ਦੱਸੀ ਹੋਈ ਸਿਮਰਨ ਦੀ ਕਾਰ ਕਰਦੇ ਹਨ ਤੇ ਉਹਨਾਂ ਦਾ ਪ੍ਰਭੂ ਦੇ ਨਾਮ ਵਿਚ ਪਿਆਰ ਬਣ ਜਾਂਦਾ ਹੈ, ਹੇ ਨਾਨਕ ! ਉਹ ਆਪਣਾ ਮਨੁੱਖਾ ਜਨਮ ਸਵਾਰ ਲੈਂਦੇ ਹਨ ਤੇ ਆਪਣੀ ਕੁਲ ਭੀ ਤਾਰ ਲੈਂਦੇ ਹਨ ।੨।

**ਪਉੜੀ ॥ ਆਪੇ ਚਾਟਸਾਲ ਆਪਿ ਹੈ ਪਾਧਾ, ਆਪੇ ਚਾਟੜੇ ਪੜਣ ਕਉ ਆਣੇ ॥ ਆਪੇ ਪਿਤਾ ਮਾਤਾ ਹੈ ਆਪੇ, ਆਪੇ ਬਾਲਕ ਕਰੇ ਸਿਆਣੇ ॥ ਇਕ ਥੈ ਪੜਿ ਬੁਝੈ ਸਭੁ ਆਪੇ, ਇਕ ਥੈ ਆਪੇ ਕਰੇ ਇਆਣੇ ॥ ਇਕਨਾ, ਅੰਦਰਿ ਮਹਲਿ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ ॥ ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਣੇ ॥੧੧॥ {ਪੰਨਾ ੫੫੨}**

**ਪਦ ਅਰਥ** :—ਚਾਟਸਾਲ—ਪਾਠਸ਼ਾਲਾ । ਪਾਧਾ—ਪੜ੍ਹਾਣ ਵਾਲਾ । ਆਣੇ—ਲਿਆਉਂਦਾ ਹੈ । ਇਕ ਥੈ—ਕਿਤੇ ਤਾਂ, ਇਕ ਥਾਂ ਤਾਂ ।

ਅਰਥ :—ਪ੍ਰਭੂ ਆਪ ਹੀ ਪਾਠਸ਼ਾਲਾ ਹੈ, ਆਪ ਹੀ ਉਸਤਾਦ ਹੈ, ਤੇ ਆਪ ਹੀ ਮੁੰਡੇ ਪੜ੍ਹਨ ਨੂੰ ਲਿਆਉਂਦਾ ਹੈ, ਆਪ ਹੀ ਮਾਂ ਪਿਉ ਹੈ ਤੇ ਆਪ ਹੀ ਬਾਲਕਾਂ ਨੂੰ ਸਿਆਣੇ ਕਰਦਾ ਹੈ; ਇਕ ਥਾਂ ਸਭ ਕੁਝ ਪੜ੍ਹ ਕੇ ਆਪ ਹੀ ਸਮਝਦਾ ਹੈ, ਤੇ ਇਕ ਥਾਂ ਆਪ ਹੀ ਬਾਲਕਾਂ ਨੂੰ ਇੰਞਾਣੇ ਕਰ ਦੇਂਦਾ ਹੈ । ਹੇ ਸੱਚੇ ਹਰੀ ! ਜਦੋਂ ਆਪ ਤੇਰੇ ਮਨ ਵਿਚ ਚੰਗੇ ਲੱਗਦੇ ਹਨ, ਤਾਂ ਤੂੰ ਇਕਨਾਂ ਨੂੰ ਆਪਣੇ ਮਹਿਲ ਵਿਚ ਧੁਰ ਅੰਦਰ ਬੁਲਾ ਲੈਂਦਾ ਹੈਂ । ਜਿਨ੍ਹਾਂ ਗੁਰਮੁਖਾਂ ਨੂੰ ਆਪ ਆਦਰ ਦੇਂਦਾ ਹੈਂ, ਉਹ ਸੱਚੀ ਦਰਗਾਹ ਵਿਚ ਪਰਗਟ ਹੋ ਜਾਂਦੇ ਹਨ ।੧੧।

**ਸਲੋਕੁ ਮਰਦਾਨਾ ੧ ॥ ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥ ਕ੍ਰੋਧ ਕਟੋਰੀ ਮੋਹਿ ਭਰੀ, ਪੀਲਾਵਾ ਅਹੰਕਾਰੁ ॥ ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥ ਕਰਣੀ ਲਾਹਣਿ, ਸਤੁ ਗੁੜੁ, ਸਚੁ ਸਰਾ ਕਰਿ ਸਾਰੁ ॥ ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥ ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥ {ਪੰਨਾ ੫੫੩}**

ਨੋਟ :—ਭਾ: ਮਰਦਾਨਾ ਆਪਣੀ ਕਿਸੇ ਰਚਨਾ ਵਿਚ ਲਫ਼ਜ਼ 'ਨਾਨਕ' ਨਹੀਂ ਸੀ ਵਰਤ ਸਕਦਾ । ਸਲੋਕ ਮ: ੧ ਹੈ ਅਤੇ ਮਰਦਾਨੇ ਨੂੰ ਸੰਬੋਧਨ ਕੀਤਾ ਹੈ । ਤਿੰਨੇ ਹੀ ਸਲੋਕ ਮ: ੧ ਦੇ ਹਨ ।

**ਪਦ ਅਰਥ** :—ਕਲਿ—ਕਲਜੁਗੀ ਸੁਭਾਉ, ਪ੍ਰਭੂ ਨਾਲੋਂ ਵਿਛੋੜੇ ਦੀ ਹਾਲਤ । ਕਲਵਾਲੀ—ਸ਼ਰਾਬ ਕੱਢਣ ਵਾਲੀ ਮੱਟੀ । ਮਦੁ—ਸ਼ਰਾਬ । ਮੋਹਿ—ਮੋਹ ਨਾਲ । ਮਜਲਸ—ਮਹਿਫ਼ਲ । ਲਾਹਣਿ—ਸੱਕ ਗੁੜ ਪਾਣੀ ਆਦਿਕ ਜੋ ਰਲਾ ਕੇ ਮਿੱਟੀ ਵਿਚ ਪਾ ਕੇ ਰੂੜੀ ਵਿਚ ਦੱਬ ਕੇ ਤਰਕਾ ਲੈਂਦੇ ਹਨ । ਸਤੁ—ਸੱਚ । ਸਰਾ—ਸ਼ਰਾਬ । ਸਾਰੁ—ਸ੍ਰੇਸ਼ਟ । ਮੰਡੇ—ਰੋਟੀਆਂ । ਸੀਲ—ਚੰਗਾ ਸੁਭਾਉ । ਸਰਮੁ—ਹਯਾ । ਆਹਾਰੁ—ਖ਼ੁਰਾਕ ।

**ਅਰਥ** :—ਕਲਜੁਗੀ ਸੁਭਾਉ (ਮਾਨੋ) (ਸ਼ਰਾਬ ਕੱਢਣ ਵਾਲੀ) ਮੱਟੀ ਹੈ; ਕਾਮ (ਮਾਨੋ) ਸ਼ਰਾਬ ਹੈ ਤੇ ਇਸ ਨੂੰ ਪੀਣ ਵਾਲਾ (ਮਨੁੱਖ ਦਾ) ਮਨ ਹੈ, ਮੋਹ ਨਾਲ ਭਰੀ ਹੋਈ ਕ੍ਰੋਧ ਦੀ (ਮਾਨੋ) ਕਟੋਰੀ ਹੈ ਤੇ ਅਹੰਕਾਰ (ਮਾਨੋ) ਪਿਲਾਉਣ ਵਾਲਾ ਹੈ, ਕੂੜੇ ਲੱਬ ਦੀ (ਮਾਨੋ) ਮਜਲਸ ਹੈ (ਜਿਸ ਵਿਚ ਬਹਿ ਕੇ) ਮਨ (ਕਾਮ ਦੀ ਸ਼ਰਾਬ ਨੂੰ) ਪੀ ਪੀ ਕੇ ਖ਼ੁਆਰ ਹੁੰਦਾ ਹੈ ।

ਚੰਗੀ ਕਰਣੀ ਨੂੰ (ਸ਼ਰਾਬ ਕੱਢਣ ਵਾਲੀ) ਲਾਹਣ, ਸੱਚ ਬੋਲਣ ਨੂੰ ਗੁੜ ਬਣਾ ਕੇ ਸੱਚੇ ਨਾਮ ਨੂੰ ਸ੍ਰੇਸ਼ਟ ਸ਼ਰਾਬ ਬਣਾ । ਗੁਣਾਂ ਨੂੰ ਮੰਡੇ, ਸੀਤਲ ਸੁਭਾਉ ਨੂੰ ਘਿਉ ਤੇ ਸ਼ਰਮ ਨੂੰ ਮਾਸ—(ਇਹ ਸਾਰੀ) ਖ਼ੁਰਾਕ ਬਣਾ; ਹੇ ਨਾਨਕ ! ਇਹ ਖ਼ੁਰਾਕ ਸਤਿਗੁਰੂ ਦੇ ਸਨਮੁਖ ਹੋਇਆਂ ਮਿਲਦੀ ਹੈ ਤੇ ਇਸ ਦੇ ਖਾਧਿਆਂ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ ।੧।

**ਮਰਦਾਨਾ ੧ ॥ ਕਾਇਆ ਲਾਹਣਿ, ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥ ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮ ਕਾਲੁ ॥ ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥ ਗਿਆਨੁ ਗੁੜੁ ਸਾਲਾਹ ਮੰਡੇ, ਭਉ ਮਾਸੁ ਆਹਾਰੁ ॥ ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥ {ਪੰਨਾ ੫੫੩}**

**ਪਦ ਅਰਥ** :— ਆਪੁ—ਆਪਾ, ਅਹੰਕਾਰ । ਧਾਤੁ—ਦੌੜ-ਭੱਜ, ਭਟਕਣਾ । ਮਨਸਾ—ਵਾਸਨਾ ।

ਅਰਥ :—ਸਰੀਰ (ਮਾਨੋ) (ਸ਼ਰਾਬ ਕੱਢਣ ਵਾਲੀ ਸਮਗਰੀ ਸਮੇਤ) ਮੱਟੀ ਹੈ, ਅਹੰਕਾਰ ਸ਼ਰਾਬ, ਤੇ ਤ੍ਰਿਸ਼ਨਾ ਵਿਚ ਭਟਕਣਾ (ਮਾਨੋ) ਮਹਿਫ਼ਲ ਹੈ, ਕੂੜ ਨਾਲ ਭਰੀ ਹੋਈ ਵਾਸ਼ਨਾਂ (ਮਾਨੋ) ਕਟੋਰੀ ਹੈ ਤੇ ਜਮ ਕਾਲ (ਮਾਨੋ) ਪਿਲਾਉਂਦਾ ਹੈ । ਹੇ ਨਾਨਕ ! ਇਸ ਸ਼ਰਾਬ ਦੇ ਪੀਤਿਆਂ ਬਹੁਤੇ ਵਿਕਾਰ ਖੱਟੇ ਜਾਂਦੇ ਹਨ (ਭਾਵ, ਅਹੰਕਾਰ ਤ੍ਰਿਸ਼ਨਾ ਕੂੜ ਆਦਿਕ ਦੇ ਕਾਰਨ ਵਿਕਾਰ ਹੀ ਵਿਕਾਰ ਪੈਦਾ ਹੋ ਰਹੇ ਹਨ) ।

ਪ੍ਰਭੂ ਦਾ ਗਿਆਨ (ਮਾਨੋ) ਗੁੜ ਹੋਵੇ, ਸਿਫ਼ਤਿ-ਸਾਲਾਹ ਰੋਟੀਆਂ, (ਪ੍ਰਭੂ ਦਾ) ਡਰ ਮਾਸ—ਇਹ ਖ਼ੁਰਾਕ ਹੋਵੇ, ਹੇ ਨਾਨਕ ! ਇਹ ਭੋਜਨ ਸੱਚਾ ਹੈ, ਕਿਉਂਕਿ ਸੱਚਾ ਨਾਮ ਹੀ (ਜ਼ਿੰਦਗੀ ਦਾ) ਆਸਰਾ ਹੋ ਸਕਦਾ ਹੈ ।੨।

**ਕਾਂਯਾਂ ਲਾਹਣਿ ਆਪੁ ਮਦੁ, ਅੰਮ੍ਰਿਤ ਤਿਸ ਕੀ ਧਾਰ ॥ ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥੩॥ {ਪੰਨਾ ੫੫੩}**

**ਅਰਥ** :—(ਜੇ) ਸਰੀਰ ਮੱਟੀ ਹੋਵੇ, ਆਪੇ ਦੀ ਪਛਾਣ ਸ਼ਰਾਬ ਤੇ ਉਸ ਦੀ ਧਾਰ (ਭਾਵ, ਜਿਸ ਦੀ ਧਾਰ) ਅਮਰ ਕਰਨ ਵਾਲੀ ਹੋਵੇ, ਸਤਸੰਗਤਿ ਨਾਲ ਮੇਲ ਹੋਵੇ (ਭਾਵ, ਮਜਲਸ ਸਤਸੰਗਤਿ ਹੋਵੇ), ਅੰਮ੍ਰਿਤ (ਨਾਮ) ਦੀ ਭਰੀ ਹੋਈ ਲਿਵ (ਰੂਪ) ਕਟੋਰੀ ਹੋਵੇ, (ਤਾਂ ਹੀ ਮਨੁੱਖ) (ਇਸ ਸ਼ਰਾਬ ਨੂੰ) ਪੀ ਪੀ ਕੇ ਸਾਰੇ ਵਿਕਾਰ ਪਾਪ ਦੂਰ ਕਰਦੇ ਹਨ ।੧।

**ਪਉੜੀ ॥ ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ ॥ ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ ॥ ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ॥ ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥ ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥ {ਪੰਨਾ ੫੫੩}**

ਪਦ ਅਰਥ :—ਗੰਧਰਬ—ਦੇਵਤਿਆਂ ਦੇ ਰਾਗੀ । ਖਟ ਦਰਸਨ—ਛੇ ਸ਼ਾਸਤ੍ਰ । ਸੰਕਰ, ਮਹੇਸ—ਸ਼ਿਵ ਜੀ ਦੇ ਨਾਮ । ਅਕਥ—ਜੋ ਬਿਆਨ ਨ ਹੋ ਸਕੇ । ਬਿਬਾਣੀ—ਉਜਾੜ । ਗੋਸਟਿ—ਚਰਚਾ । ਸੁਘੜੁ—ਸੁਚੱਜਾ । ਚੋਜੁ—ਤਮਾਸ਼ਾ । ਜਾਣੀ—ਜਾਣਨ ਵਾਲਾ ।

**ਅਰਥ** :—ਪ੍ਰਭੂ ਆਪ ਹੀ ਦੇਵਤੇ, ਮਨੁੱਖ, (ਸ਼ਿਵ ਜੀ ਦੇ) ਗਣ, ਦੇਵਤਿਆਂ ਦੇ ਰਾਗੀ, ਅਤੇ ਆਪ ਹੀ ਛੇ ਦਰਸ਼ਨਾਂ ਦੀ ਬੋਲੀ (ਬਨਾਣ ਵਾਲਾ) ਹੈ, ਆਪ ਹੀ ਸ਼ਿਵ, ਸ਼ੰਕਰ ਤੇ ਮਹੇਸ਼ (ਦਾ ਕਰਤਾ) ਹੈ, ਆਪ ਹੀ ਗੁਰੂ ਦੇ ਸਨਮੁਖ ਹੋ ਕੇ ਆਪਣੇ ਅਕੱਥ ਸਰੂਪ ਦੀਆਂ ਵਡਿਆਈਆਂ (ਕਰਦਾ ਹੈ), ਆਪ ਹੀ ਜੋਗ ਦੀ ਸਾਧਨਾ ਕਰਨ ਵਾਲਾ ਹੈ, ਆਪ ਹੀ ਭੋਗਾਂ ਵਿਚ ਪਰਵਿਰਤ ਹੈ ਤੇ ਆਪ ਹੀ ਸੰਨਿਆਸੀ ਬਣ ਕੇ ਉਜਾੜਾਂ ਵਿਚ ਫਿਰਦਾ ਹੈ, ਆਪ ਹੀ ਆਪਣੇ ਨਾਲ ਚਰਚਾ ਕਰਦਾ ਹੈ, ਆਪ ਹੀ ਉਪਦੇਸ਼ ਕਰਦਾ ਹੈ, ਆਪ ਹੀ ਸਿਆਣੀ ਮਤਿ ਵਾਲਾ ਸੁੰਦਰ ਸਰੂਪ ਵਾਲਾ ਹੈ, ਆਪਣਾ ਕੌਤਕ ਕਰ ਕੇ ਆਪ ਹੀ ਵੇਖਦਾ ਹੈ ਤੇ ਆਪ ਹੀ ਸਾਰੇ ਜੀਵਾਂ ਦੇ ਹਿਰਦੇ ਦੀ ਜਾਣਨ ਵਾਲਾ ਹੈ ।੧੨।

**ਸਲੋਕੁ ਮਃ ੩ ॥ ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥ ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ ॥ ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥ ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ ॥੧॥ {ਪੰਨਾ ੫੫੩}**

**ਪਦ ਅਰਥ** :—ਦੁਬਿਧਾ—ਦੁਚਿੱਤਾ-ਪਨ, ਦ੍ਵੈਤ-ਭਾਵ । ਅਸਥਿਰੁ—ਟਿਕਿਆ ਹੋਇਆ । ਸੰਧਿਆ—ਪਾਠ-ਪੂਜਾ ।

**ਅਰਥ** :—ਉਹੋ ਸੰਧਿਆ ਕਬੂਲ ਹੈ ਜਿਸ ਨਾਲ ਪਿਆਰਾ ਪ੍ਰਭੂ ਹਿਰਦੇ ਵਿਚ ਵੱਸ ਪਏ, ਪ੍ਰਭੂ ਨਾਲ ਪਿਆਰ ਪੈਦਾ ਹੋ ਜਾਵੇ ਤੇ ਮਾਇਆ ਦਾ ਮੋਹ ਸੜ ਜਾਏ ।

ਸਤਿਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ ਦੁਬਿਧਾ ਦੂਰ ਹੋਵੇ, ਮਨ ਟਿਕ ਜਾਏ, ਉਹ ਸੰਧਿਆ ਦੀ (ਸੱਚੀ) ਵਿਚਾਰ ਕਰਦਾ ਹੈ, ਹੇ ਨਾਨਕ ! ਮਨਮੁਖ ਸੰਧਿਆ ਕਰਦਾ ਹੈ, (ਪਰ) ਉਸ ਦਾ ਮਨ ਟਿਕਦਾ ਨਹੀਂ, (ਇਸ ਵਾਸਤੇ) ਜੰਮਦਾ ਮਰਦਾ ਹੈ ਤੇ ਖ਼ੁਆਰ ਹੁੰਦਾ ਹੈ ।੧।

**ਮਃ ੩ ॥ ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ ॥ ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ ਪਿਰੁ ਪਾਇਆ ਘਰਿ ਆਇ ॥੨॥ {ਪੰਨਾ ੫੫੩}**

**ਅਰਥ** :—'ਪਿਆਰਾ ਪਿਆਰਾ' ਕੂਕਦੀ ਮੈਂ ਸਾਰਾ ਸੰਸਾਰ ਫਿਰੀ, ਪਰ ਮੇਰੀ ਪਿਆਸ ਦੂਰ ਨਹੀਂ ਸੀ ਹੋਈ, ਹੇ ਨਾਨਕ ! ਸਤਿਗੁਰੂ ਨੂੰ ਮਿਲਿਆਂ ਮੇਰੀ ਪਿਆਸ ਦੂਰ ਹੋ ਗਈ ਹੈ, ਘਰ ਵਿਚ ਆ ਕੇ ਪਿਆਰਾ ਪਤੀ ਲੱਭ ਲਿਆ ਹੈ ।੨।

**ਪਉੜੀ ॥ ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ ॥ ਆਪੇ ਦਸ ਅਠ ਵਰਨ ਉਪਾਇਅਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ ॥ ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ ॥ ਆਪਿ ਅਭੁਲੁ ਨ ਭੁਲੈ ਕਬ ਹੀ ਸਭੁ ਸਚੁ ਤਪਾਵਸੁ ਸਚੁ ਥਿਆ ॥ ਆਪੇ ਜਿਨਾ ਬੁਝਾਏ ਗੁਰਮੁਖਿ ਤਿਨ ਅੰਦਰਹੁ ਦੂਜਾ ਭਰਮੁ ਗਇਆ ॥੧੩॥ {ਪੰਨਾ ੫੫੩}**

**ਪਦ ਅਰਥ** :—ਦਸ ਅਠ—ਅਠਾਰਾਂ । ਉਪਾਇਅਨੁ—ਉਪਾਏ ਹਨ ਉਸ ਨੇ । ਤਪਾਵਸੁ—ਨਿਆਂ । ਦੂਜਾ ਭਰਮੁ—ਮਾਇਆ ਵਾਲੀ ਭਟਕਣਾ ।

**ਅਰਥ** :—ਛੋਟੀ ਤਾਰ (ਭਾਵ, ਜੀਵ) ਵੱਡੀ ਤਾਰ (ਭਾਵ, ਪਰਮੇਸ਼ਵਰ)—ਸਭ ਕੁਝ ਪ੍ਰਭੂ ਆਪ ਹੀ ਹੈ, ਆਪ ਹੀ ਠਾਕੁਰ ਤੇ ਆਪ ਹੀ ਦਾਸ ਹੈ । ਪ੍ਰਭੂ ਨੇ ਆਪ ਹੀ ਅਠਾਰਾਂ ਵਰਣ ਬਣਾਏ, ਆਪ ਹੀ ਬ੍ਰਹਮ ਹੈ ਤੇ ਆਪ ਹੀ (ਸ੍ਰਿਸ਼ਟੀ ਦਾ) ਰਾਜ ਉਸ ਨੇ ਲਿਆ ਹੈ । (ਜੀਵਾਂ ਨੂੰ) ਆਪ ਹੀ ਮਾਰਦਾ ਹੈ ਆਪ ਹੀ ਛੱਡਦਾ ਹੈ, ਆਪ ਹੀ ਬਖ਼ਸ਼ਦਾ ਹੈ ਤੇ ਆਪ ਹੀ ਮੇਹਰ ਕਰਦਾ ਹੈ, ਪ੍ਰਭੂ ਆਪ ਅਭੁੱਲ ਹੈ, ਕਦੇ ਭੁੱਲਦਾ ਨਹੀਂ, ਉਸ ਦਾ ਇਨਸਾਫ਼

ਭੀ ਨਿਰੋਲ ਸੱਚ ਹੈ, ਸਤਿਗੁਰੂ ਦੀ ਰਾਹੀਂ ਜਿਨ੍ਹਾਂ ਨੂੰ ਆਪ ਸਮਝਾ ਦੇਂਦਾ ਹੈ ਉਹਨਾਂ ਦੇ ਹਿਰਦੇ ਵਿਚੋਂ ਮਾਇਆ ਦੀ ਭਟਕਣਾ ਦੂਰ ਹੋ ਜਾਂਦੀ ਹੈ ।੧੩।

**ਸਲੋਕੁ ਮਃ ੫ ॥ ਹਰਿ ਨਾਮੁ ਨ ਸਿਮਰਹਿ ਸਾਧ ਸੰਗਿ ਤੈ ਤਨਿ ਉਡੈ ਖੇਹ ॥ ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ ॥੧॥ {ਪੰਨਾ ੫੫੩}**

ਪਦ ਅਰਥ :—ਤੈ ਤਨਿ—ਉਹਨਾਂ ਦੇ ਸਰੀਰ ਤੇ । ਖੇਹ—ਸੁਆਹ । ਜਿਨਿ—ਜਿਸ ਪ੍ਰਭੂ ਨੇ । ਅਲੂਣੀ—ਪ੍ਰੇਮ-ਵਿਹੂਣੀ । ਦੇਹ—ਸਰੀਰ ।

**ਅਰਥ** :—ਜੋ ਮਨੁੱਖ ਸਾਧ ਸੰਗਤਿ ਵਿਚ ਹਰੀ ਦਾ ਨਾਮ ਨਹੀਂ ਸਿਮਰਦੇ, ਉਹਨਾਂ ਦੇ ਸਰੀਰ ਤੇ ਸੁਆਹ ਪੈਂਦੀ ਹੈ, (ਭਾਵ, ਉਹਨਾਂ ਦੇ ਸਰੀਰ ਨੂੰ ਫਿਟਕਾਰ ਪੈਂਦੀ ਹੈ) । ਹੇ ਨਾਨਕ ! ਪ੍ਰੇਮ ਤੋਂ ਸੱਖਣੇ ਉਸ ਸਰੀਰ ਨੂੰ ਧਿੱਕਾਰ ਹੈ, ਜੋ ਉਸ ਪ੍ਰਭੂ ਨੂੰ ਨਹੀਂ ਪਛਾਣਦਾ ਜਿਸ ਨੇ ਉਸ ਨੂੰ ਬਣਾਇਆ ਹੈ ।੧।

**ਮਃ ੫ ॥ ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥ ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥੨॥ {ਪੰਨਾ ੫੫੪}**

**ਪਦ ਅਰਥ** :—ਘਟਿ—ਹਿਰਦੇ ਵਿਚ । ਚਰਣਾਰਬਿੰਦ—(ਚਰਣ+ਅਰਬਿੰਦ । ਅਰਬਿੰਦ—ਕਉਲ ਫੁੱਲ) ਕਉਲ ਫੁੱਲ ਵਰਗੇ ਪੈਰ । ਰਸਨਾ—ਜੀਭ । ਦੇਹੀ—ਸਰੀਰ ।

**ਅਰਥ** :—ਹੇ ਨਾਨਕ ! (ਜਿਸ ਮਨੁੱਖ ਦੇ) ਹਿਰਦੇ ਵਿਚ ਪ੍ਰਭੂ ਦੇ ਚਰਨ ਕਮਲ ਵੱਸਦੇ ਹਨ ਤੇ ਜੀਭ ਹਰੀ ਨੂੰ ਜਪਦੀ ਹੈ, ਅਤੇ ਪ੍ਰਭੂ (ਜਿਸ ਸਰੀਰ ਕਰਕੇ) ਸਿਮਰਿਆ ਜਾਂਦਾ ਹੈ ਉਸ ਸਰੀਰ ਦੀ ਪਾਲਣਾ ਕਰੋ ।੨।

**ਪਉੜੀ ॥ ਆਪੇ ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ॥ ਆਪੇ ਸੰਜਮਿ ਵਰਤੈ ਸ੍ਵਾਮੀ ਆਪਿ ਜਪਾਇਹਿ ਨਾਮੁ ॥ ਆਪਿ ਦਇਆਲੁ ਹੋਇ ਭਉ ਖੰਡਨੁ ਆਪਿ ਕਰੈ ਸਭੁ ਦਾਨੁ ॥ ਜਿਸ ਨੋ ਗੁਰਮੁਖਿ ਆਪਿ ਬੁਝਾਏ ਸੋ ਸਦ ਹੀ ਦਰਗਹਿ ਪਾਏ ਮਾਨੁ ॥ ਜਿਸ ਦੀ ਪੈਜ ਰਖੈ ਹਰਿ ਸੁਆਮੀ ਸੋ ਸਚਾ ਹਰਿ ਜਾਨੁ ॥੧੪॥ {ਪੰਨਾ ੫੫੪}**

**ਪਦ ਅਰਥ** :—ਅਠਸਠਿ—ਅਠਾਹਠ । ਸੰਜਮਿ—ਜੁਗਤੀ ਨਾਲ । ਮਾਨੁ—ਆਦਰ । ਹਰਿ ਜਾਨੁ—ਹਰਿ ਜਨੁ, ਪ੍ਰਭੂ ਦਾ ਸੇਵਕ ਭਗਤ । ਸਚਾ—ਪ੍ਰਭੂ (ਦਾ ਰੂਪ) ।

**ਅਰਥ** :—ਪ੍ਰਭੂ ਆਪ ਹੀ ਅਠਾਹਠ ਤੀਰਥਾਂ ਦਾ ਕਰਨ ਵਾਲਾ ਹੈ, ਆਪ ਹੀ (ਉਹਨਾਂ ਤੀਰਥਾਂ ਤੇ) ਇਸ਼ਨਾਨ ਕਰਦਾ ਹੈ, ਮਾਲਕ ਆਪ ਹੀ ਜੁਗਤੀ ਵਿਚ ਵਰਤਦਾ ਹੈ ਤੇ ਆਪ ਹੀ ਨਾਮ ਜਪਾਉਂਦਾ ਹੈ, ਭਉ ਦੂਰ ਕਰਨ ਵਾਲਾ ਪ੍ਰਭੂ ਆਪ ਹੀ ਦਇਆਲ ਹੁੰਦਾ ਹੈ ਤੇ ਆਪ ਹੀ ਸਭ ਤਰ੍ਹਾਂ ਦਾ ਦਾਨ ਕਰਦਾ ਹੈ, ਜਿਸ ਮਨੁੱਖ ਨੂੰ ਸਤਿਗੁਰੂ ਦੀ ਰਾਹੀਂ ਸਮਝ ਬਖ਼ਸ਼ਦਾ ਹੈ, ਉਹ ਸਦਾ ਦਰਗਾਹ ਵਿਚ ਆਦਰ ਪਾਉਂਦਾ ਹੈ । ਜਿਸ ਦੀ ਲਾਜ ਆਪ ਰੱਖਦਾ ਹੈ, ਉਹ ਰੱਬ ਦਾ ਪਿਆਰਾ ਸੇਵਕ ਰੱਬ ਦਾ ਰੂਪ ਹੈ ।੧੪।

**ਸਲੋਕੁ ਮਃ ੩ ॥ ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ ॥ ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ ॥ ਤਾਮਸਿ ਲਗਾ ਸਦਾ ਫਿਰੈ ਅਹਿਨਿਸਿ ਜਲਤੁ ਬਿਹਾਇ ॥ ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ ॥੧॥ {ਪੰਨਾ ੫੫੪}**

**ਪਦ ਅਰਥ** :—ਬਿਨੁ ਭੇਟੇ—ਮਿਲਣ ਤੋਂ ਬਿਨਾ । ਤਾਮਸਿ—ਤਮੋਗੁਣੀ ਭਾਵ ਵਿਚ । ਅਹਿ—ਦਿਨ । ਨਿਸਿ—ਰਾਤ ।

**ਅਰਥ** :—ਹੇ ਨਾਨਕ ! ਗੁਰੂ ਨੂੰ ਮਿਲਣ ਤੋਂ ਬਿਨਾ ਸੰਸਾਰ ਅੰਨ੍ਹਾ ਹੈ ਤੇ ਅੰਨ੍ਹੇ ਹੀ ਕੰਮ ਕਰਦਾ ਹੈ, ਸਤਿਗੁਰੂ ਦੇ ਸ਼ਬਦ ਨਾਲ ਮਨ ਨਹੀਂ ਜੋੜਦਾ ਜਿਸ ਕਰਕੇ ਹਿਰਦੇ ਵਿਚ ਸੁਖ ਆ ਵੱਸੇ । ਤਮੋ ਗੁਣ ਵਿਚ ਮਸਤ ਹੋਇਆ ਹੋਇਆ ਸਦਾ ਭਟਕਦਾ ਹੈ ਤੇ ਦਿਨ ਰਾਤ (ਤਮੋ ਗੁਣ ਵਿਚ) ਸੜਦਿਆਂ (ਉਸ ਦੀ ਉਮਰ) ਗੁਜ਼ਰਦੀ ਹੈ ।

(ਇਸ ਬਾਰੇ) ਕੁਝ ਆਖਿਆ ਨਹੀਂ ਜਾ ਸਕਦਾ, ਜੋ ਪ੍ਰਭੂ ਨੂੰ ਚੰਗਾ ਲੱਗਦਾ ਹੈ, ਸੋਈ ਹੁੰਦਾ ਹੈ ।੧।

**ਮਃ ੩ ॥ ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥ ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥ ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥ ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥ ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥ ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥ {ਪੰਨਾ ੫੫੪}**

**ਪਦ ਅਰਥ** :—ਕਾਰੀ—ਕੰਮ । ਸੰਮਾਲੇਹੁ—ਯਾਦ ਕਰੋ । ਹਜੂਰਿ—ਅੰਗ ਸੰਗ । ਛਉੜ—ਪਰਦੇ, ਉਹ ਜਾਲਾ ਜੋ ਅੱਖਾਂ ਅੱਗੇ ਆ ਕੇ ਨਜ਼ਰ ਬੰਦ ਕਰ ਦੇਂਦਾ ਹੈ । ਚਿਤਿ—ਚਿੱਤ ਵਿਚ । ਸੰਜਮੁ—ਰਹਿਣੀ । ਕੇਲ—ਆਨੰਦ, ਲਾਡ ।

**ਅਰਥ** :—ਸਤਿਗੁਰੂ ਨੇ ਹੁਕਮ ਦਿੱਤਾ ਹੈ (ਭਰਮ ਦਾ ਛਉੜ ਕੱਟਣ ਲਈ) ਇਹ ਕਾਰ (ਭਾਵ, ਇਲਾਜ) ਕਰੋ—ਗੁਰੂ ਦੇ ਦਰ ਤੇ ਜਾ ਕੇ (ਭਾਵ, ਗੁਰੂ ਦੀ ਚਰਨੀਂ ਲੱਗ ਕੇ) ਮਾਲਕ ਨੂੰ ਯਾਦ ਕਰੋ, ਮਾਲਕ ਸਦਾ ਅੰਗ ਸੰਗ ਹੈ (ਅੱਖਾਂ ਅਗੋਂ) ਭਰਮ ਦੇ ਜਾਲੇ ਨੂੰ ਲਾਹ ਕੇ ਹਿਰਦੇ ਵਿਚ ਉਸ ਦੀ ਜੋਤ ਟਿਕਾਉ ।

ਹਰੀ ਦਾ ਨਾਮ ਅਮਰ ਕਰਨ ਵਾਲਾ ਹੈ—ਇਹ ਦਾਰੂ ਵਰਤੋ, ਸਤਿਗੁਰੂ ਦਾ ਭਾਣਾ (ਮੰਨਣਾ) ਚਿਤ ਵਿਚ ਰੱਖੋ ਤੇ ਸਚਾ ਪਿਆਰ (ਰੂਪ) ਰਹਿਣੀ (ਧਾਰਨ ਕਰੋ), ਹੇ ਨਾਨਕ ! (ਇਹ ਦਾਰੂ) ਏਥੇ (ਸੰਸਾਰ ਵਿਚ) ਸੁਖੀ ਰਖੇਗਾ ਤੇ ਅੱਗੇ (ਪਰਲੋਕ ਵਿਚ) ਹਰੀ ਨਾਲ ਰਲੀਆਂ ਮਾਣੋਗੇ ।੨।

**ਪਉੜੀ ॥ ਆਪੇ ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ ॥ ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ ॥ ਆਪੇ ਕਰਤਾ ਆਪੇ ਭੁਗਤਾ ਆਪੇ ਦੇਇ ਦਿਵਾਏ ॥ ਆਪੇ ਸਾਹਿਬੁ ਆਪੇ ਹੈ ਰਾਖਾ ਆਪੇ ਰਹਿਆ ਸਮਾਏ ॥ ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੋ ਤਿਲੁ ਨ ਤਮਾਏ ॥੧੫॥ {ਪੰਨਾ ੫੫੪}**

**ਪਦ ਅਰਥ** :—ਅਠਾਰਹ ਭਾਰ—(ਪੁਰਾਣਾ ਖ਼ਿਆਲ ਕਿ ਜੇ ਹਰੇਕ ਕਿਸਮ ਦੇ ਬੂਟੇ ਦਾ ਇਕ ਇਕ ਪੱਤ੍ਰ ਲਾਹ ਕੇ ਇਕੱਠਾ ਕਰੀਏ ਤਾਂ ਸਾਰਾ ਤੋਲ ੧੮ ਭਾਰ ਬਣਦਾ ਹੈ । (ਇਕ ਭਾਰ ਪੰਜ ਮਣ ਕੱਚੇ ਦਾ) ਸਾਰੀ ਬਨਸਪਤੀ । ਸਿੰਚੈ—ਪਾਣੀ ਦੇਂਦਾ ਹੈ । ਮੁਹਿ—ਮੂੰਹ ਵਿਚ । ਤਮਾਏ—ਤਮ੍ਹਾ, ਲਾਲਚ ।

**ਅਰਥ** :—ਪ੍ਰਭੂ ਆਪ ਹੀ ਬਨਸਪਤੀ ਦੇ ਅਠਾਰਾਂ ਭਾਰ ਹੈ (ਭਾਵ, ਸਾਰੀ ਸ੍ਰਿਸ਼ਟੀ ਦੀ ਬਨਸਪਤੀ ਆਪ ਹੀ ਹੈ), ਆਪ ਹੀ ਉਸ ਨੂੰ ਫਲ ਲਾਉਂਦਾ ਹੈ, ਆਪ ਹੀ ਮਾਲੀ ਹੈ, ਆਪ ਹੀ ਪਾਣੀ ਦੇਂਦਾ ਹੈ ਤੇ ਆਪ ਹੀ (ਫਲ) ਖਾਂਦਾ ਹੈ, ਆਪ ਹੀ ਕਰਨ ਵਾਲਾ ਹੈ, ਆਪ ਹੀ ਭੋਗਣ ਵਾਲਾ ਹੈ, ਆਪ ਹੀ ਦੇਂਦਾ ਹੈ ਤੇ ਆਪ ਹੀ ਦਿਵਾਉਂਦਾ ਹੈ, ਮਾਲਕ ਭੀ ਆਪ ਹੈ ਤੇ ਰਾਖਾ ਭੀ ਆਪ ਹੈ, ਆਪ ਹੀ ਸਭ ਥਾਈਂ ਵਿਆਪਕ ਹੈ ।

ਹੇ ਨਾਨਕ ! (ਕੋਈ ਵਿਰਲਾ) ਸੇਵਕ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਜਿਸ ਨੂੰ ਸਾਰੀ ਸ੍ਰਿਸ਼ਟੀ ਦਾ ਕਰਤਾ ਭੁਗਤਾ ਹੁੰਦਿਆਂ ਭੀ) ਰਤਾ ਮਾਤ੍ਰ ਭੀ ਕੋਈ ਤਮ੍ਹਾ ਨਹੀਂ ਹੈ ।੧੫।

**ਸਲੋਕ ਮਃ ੩ ॥ ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥ ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥੧॥ {ਪੰਨਾ ੫੫੪}**

**ਪਦ ਅਰਥ** :—ਮਾਣਸੁ—ਮਨੁੱਖ । ਆਣਿਆ—ਲਿਆਂਦਾ ਗਿਆ (ਭਾਵ, ਜੰਮਿਆ) । ਆਇ—ਆ ਕੇ (ਭਾਵ, ਜਨਮ ਲੈ ਕੇ) । ਭਰਿਆ—ਲਿਬੜਿਆ ਹੋਇਆ; (ਸ਼ਰਾਬ ਆਦਿਕ ਦੀ ਭੈੜੀ ਵਾਦੀ ਵਿਚ) ਫਸਿਆ ਹੋਇਆ । ਬਰਲੁ—ਝੱਲਪੁਣਾ । ਪੀਚਈ—ਪੀਣਾ ਚਾਹੀਦਾ । ਜੇ ਕਾ—ਜਿਥੋਂ ਤਕ । ਪਾਰਿ ਵਸਾਇ—ਵੱਸ ਚੱਲੇ ।

**ਅਰਥ** :—ਜੋ ਮਨੁੱਖ (ਵਿਕਾਰਾਂ ਨਾਲ) ਲਿਬੜਿਆ ਹੋਇਆ (ਏਥੇ ਜਗਤ ਵਿਚ) ਲਿਆਂਦਾ ਗਿਆ, ਉਹ ਏਥੇ ਆ ਕੇ (ਹੋਰ ਵਿਕਾਰਾਂ ਵਿਚ ਹੀ) ਲਿੱਬੜਦਾ ਹੈ (ਤੇ ਸ਼ਰਾਬ ਆਦਿਕ ਕੁਕਰਮ ਵਿਚ ਪੈਂਦਾ ਹੈ), ਪਰ ਜਿਸ ਦੇ ਪੀਤਿਆਂ ਅਕਲ ਦੂਰ ਹੋ ਜਾਂਦੀ ਹੈ ਤੇ ਬਕਣ ਦਾ ਜੋਸ਼ ਆ ਚੜ੍ਹਦਾ ਹੈ, ਆਪਣੇ ਪਰਾਏ ਦੀ ਪਛਾਣ ਨਹੀਂ ਰਹਿੰਦੀ, ਮਾਲਕ ਵੱਲੋਂ ਧੱਕੇ ਪੈਂਦੇ ਹਨ, ਜਿਸ ਦੇ ਪੀਤਿਆਂ ਖਸਮ ਵਿਸਰਦਾ ਹੈ ਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ, ਐਸਾ ਚੰਦਰਾ ਸ਼ਰਾਬ, ਜਿਥੋਂ ਤਕ ਵੱਸ ਚੱਲੇ ਕਦੇ ਨਹੀਂ ਪੀਣਾ ਚਾਹੀਦਾ ।

ਹੇ ਨਾਨਕ ! ਪ੍ਰਭੂ ਦੀ ਮੇਹਰ ਦੀ ਨਜ਼ਰ ਨਾਲ 'ਨਾਮ'-ਰੂਪ ਨਸ਼ਾ (ਉਸ ਮਨੁੱਖ ਨੂੰ) ਮਿਲਦਾ ਹੈ, ਜਿਸ ਨੂੰ ਗੁਰੂ ਆ ਕੇ ਮਿਲ ਪਏ, ਉਹ ਮਨੁੱਖ ਸਦਾ ਮਾਲਕ ਦੇ (ਨਾਮ ਦੇ) ਰੰਗ ਵਿਚ ਰਹਿੰਦਾ ਹੈ ਤੇ ਦਰਗਾਹ ਵਿਚ ਉਸ ਨੂੰ ਥਾਂ (ਭਾਵ, ਇੱਜ਼ਤ) ਮਿਲਦੀ ਹੈ ।੧।

**ਮਃ ੩ ॥ ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ ॥ ਜਾ ਤਿਨਿ੍ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥ ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ॥ ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ ॥੨॥ {ਪੰਨਾ ੫੫੪}**

**ਪਦ ਅਰਥ** :—ਤਿਨਿ੍—ਉਸ ਪ੍ਰਭੂ ਨੇ । ਸਵਿ ਰਹਿਆ—ਸੁੱਤਾ ਰਹਿੰਦਾ ਹੈ । ਸੁਧਿ—ਸਮਝ, ਸੂਝ ।

**ਅਰਥ** :—ਜਦੋਂ ਇਸ ਸੰਸਾਰ ਨੂੰ (ਭਾਵ, ਸੰਸਾਰੀ ਜੀਵਾਂ ਨੂੰ) ਸਮਝ ਪੈਂਦੀ ਹੈ ਤਦੋਂ ਇਹ ਜੀਊਂਦਾ ਹੀ ਮਰਦਾ ਹੈ (ਭਾਵ, ਮਾਇਆ ਵਿਚ ਵਿਚਰਦਾ ਹੋਇਆ ਹੀ ਮਾਇਆ ਵਲੋਂ ਉਪਰਾਮ ਰਹਿੰਦਾ ਹੈ;) (ਪਰ) ਸੂਝ ਤਦੋਂ ਹੁੰਦੀ ਹੈ ਜਦੋਂ ਪ੍ਰਭੂ ਆਪ ਜਗਾਉਂਦਾ ਹੈ, ਜਦ ਤਾਈਂ ਉਸ ਨੇ (ਮਾਇਆ ਵਿਚ) ਸਵਾਲਿਆ ਹੋਇਆ ਹੈ, ਤਦ ਤਾਈਂ ਸੁੱਤਾ ਰਹਿੰਦਾ ਹੈ ।

ਹੇ ਨਾਨਕ ! ਜੇ ਪ੍ਰਭੂ ਆਪਣੀ ਮੇਹਰ ਦੀ ਨਜ਼ਰ ਕਰੇ, ਤਾਂ ਉਹ ਆਪ (ਸੰਸਾਰ ਨੂੰ) ਸਤਿਗੁਰੂ ਮੇਲਦਾ ਹੈ, ਤੇ ਸਤਿਗੁਰੂ ਦੀ ਕਿਰਪਾ ਨਾਲ (ਸੰਸਾਰ) ਜੀਊਂਦਾ ਹੋਇਆ ਹੀ ਮਰਦਾ ਹੈ, ਫੇਰ ਮੁੜ ਕੇ ਮਰਨਾ ਨਹੀਂ ਹੁੰਦਾ (ਭਾਵ, ਜਨਮ ਮਰਨ ਤੋਂ ਬਚ ਜਾਂਦਾ ਹੈ) ।੨।

**ਪਉੜੀ ॥ ਜਿਸ ਦਾ ਕੀਤਾ ਸਭੁ ਕਿਛੁ ਹੋਵੈ ਤਿਸ ਨੋ ਪਰਵਾਹ ਨਾਹੀ ਕਿਸੈ ਕੇਰੀ ॥ ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ, ਸਭ ਮੁਹਤਾਜੀ ਕਢੈ ਤੇਰੀ ॥ ਜਿ ਤੁਧ ਨੋ ਸਾਲਾਹੇ ਸੁ ਸਭੁ ਕਿਛੁ ਪਾਵੈ, ਜਿਸ ਨੋ ਕਿਰਪਾ ਨਿਰੰਜਨ ਕੇਰੀ ॥ ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ ॥ ਸਭਿ ਤਿਸੈ ਨੋ ਸਾਲਾਹਿਹੁ ਸੰਤਹੁ, ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ॥੧੬॥ {ਪੰਨਾ ੫੫੪-੫੫੫}**

**ਅਰਥ** :—ਉਸ ਪ੍ਰਭੂ ਨੂੰ ਕਿਸੇ ਦੀ ਕਾਣ ਨਹੀਂ ਕਿਉਂਕਿ ਸਭ ਕੁਝ ਹੁੰਦਾ ਹੀ ਉਸ ਦਾ ਕੀਤਾ ਹੋਇਆ ਹੈ; (ਸਗੋਂ), ਹੇ ਹਰੀ ! ਸਾਰੀ ਸ੍ਰਿਸ਼ਟੀ ਤੇਰੀ ਮੁਥਾਜੀ ਕੱਢਦੀ ਹੈ (ਕਿਉਂਕਿ) ਹਰੇਕ ਜੀਵ ਤੇਰਾ ਦਿੱਤਾ ਖਾਂਦਾ ਹੈ ।

ਹੇ ਪ੍ਰਭੂ ! ਜੋ ਮਨੁੱਖ ਤੇਰੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਨੂੰ ਸਭ ਕੁਝ ਪ੍ਰਾਪਤ ਹੁੰਦਾ ਹੈ, ਕਿਉਂਕਿ ਉਸ ਤੇ ਮਾਇਆ-ਰਹਿਤ ਪ੍ਰਭੂ ਦੀ ਕਿਰਪਾ ਹੁੰਦੀ ਹੈ, ਹੇ ਹਰੀ ! ਜਿਸ ਨੇ ਤੇਰਾ ਨਾਮ (ਰੂਪ) ਧਨ ਵੱਖਰ ਲਦਿਆ ਹੈ ਉਹੀ ਸ਼ਾਹੂਕਾਰ ਹੈ ਤੇ ਸੱਚਾ ਵਣਜਾਰਾ ਹੈ ।

ਹੇ ਸੰਤ ਜਨੋ ! ਜਿਸ ਪ੍ਰਭੂ ਨੇ ਮਾਇਆ ਦੇ ਮੋਹ ਦਾ ਟਿੱਬਾ (ਮਨ ਵਿਚੋਂ) ਢਾਹ ਕੇ ਕੱਢ ਦਿੱਤਾ ਹੈ, ਤੁਸੀ ਸਾਰੇ ਉਸੇ ਦੀ ਸਿਫ਼ਤਿ-ਸਾਲਾਹ ਕਰੋ ।੧੯।

**ਸਲੋਕ ॥ ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥ ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥੧॥ {ਪੰਨਾ ੫੫੫}**

ਨੋਟ :—ਕਬੀਰ ਜੀ ਦੇ ਸਲੋਕਾਂ ਵਿਚ ਵੇਖੋ ਸਲੋਕ ਨੰ: ੨੯ ।

**ਅਰਥ** :—ਹੇ ਕਬੀਰ ! ਮਰਦਾ ਮਰਦਾ (ਉਂਵ ਤਾਂ) ਸਾਰਾ ਸੰਸਾਰ ਮਰ ਰਿਹਾ ਹੈ, ਪਰ ਕਿਸੇ ਨੇ ਵੀ (ਸੱਚੇ) ਮਰਨ ਦੀ ਜਾਚ ਨਹੀਂ ਸਿੱਖੀ; ਜੋ ਮਨੁੱਖ ਇਸ ਤਰ੍ਹਾਂ ਦੀ ਸੱਚੀ ਮੌਤ ਮਰਦਾ ਹੈ, ਉਸ ਨੂੰ ਫਿਰ ਮਰਨਾ ਨਹੀਂ ਪੈਂਦਾ ।੧।

**ਮਃ ੩ ॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥ ਜੇਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥ ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥ ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥੨॥ {ਪੰਨਾ ੫੫੫}**

**ਅਰਥ** :—ਮੈਨੂੰ ਤਾਂ ਇਹ ਪਤਾ ਨਹੀਂ ਕਿ (ਸੱਚਾ) ਮਰਨਾ ਕੀਹ ਹੁੰਦਾ ਹੈ ਤੇ ਸਾਨੂੰ ਕਿਵੇਂ ਮਰਨਾ ਚਾਹੀਦਾ ਹੈ, ਜੇ ਮਾਲਕ ਮਨੋਂ ਵਿਸਾਰ ਨਾਹ, ਤਾਂ ਸੁਖੱਲਾ ਮਰਨਾ ਹੁੰਦਾ ਹੈ (ਭਾਵ, ਮਨੁੱਖ ਸੌਖਾ ਹੀ ਮਾਇਆ ਦੇ ਪ੍ਰਭਾਵ ਤੋਂ ਬਚ ਜਾਂਦਾ ਹੈ) ।

ਮਰਨ ਤੋਂ ਸਾਰਾ ਸੰਸਾਰ ਡਰਦਾ ਹੈ, ਹਰ ਕੋਈ ਜੀਊਣਾ ਚਾਹੁੰਦਾ ਹੈ, ਗੁਰੂ ਦੀ ਕਿਰਪਾ ਨਾਲ ਜੋ ਮਨੁੱਖ ਜੀਊਂਦਾ ਹੀ ਮਰਦਾ ਹੈ, ਉਹ ਹਰੀ ਦੀ ਰਜ਼ਾ ਨੂੰ ਸਮਝਦਾ ਹੈ, ਹੇ ਨਾਨਕ ! ਇਸ ਤਰ੍ਹਾਂ ਦੀ ਮੌਤ ਜੋ ਮਰਦਾ ਹੈ, (ਭਾਵ, ਜੋ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ) ਉਸ ਨੂੰ ਅਟੱਲ ਜੀਵਨ ਮਿਲ ਜਾਂਦਾ ਹੈ ।੨।

**ਪਉੜੀ ॥ ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ॥ ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ ॥ ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ ॥ ਧਰਮਰਾਇ ਹੈ ਹਰਿ ਕਾ ਕੀਆ ਹਰਿ ਜਨ ਸੇਵਕ ਨੇੜਿ ਨ ਆਵੈ ॥ ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥੨੦॥ {ਪੰਨਾ ੫੫੫}**

**ਅਰਥ** :—ਜਦੋਂ ਹਰੀ ਸੁਆਮੀ ਆਪ ਮੇਹਰਵਾਨ ਹੁੰਦਾ ਹੈ ਤਾਂ ਆਪਣਾ ਨਾਮ (ਜੀਵਾਂ ਪਾਸੋਂ) ਆਪ ਜਪਾਉਂਦਾ ਹੈ; ਆਪਣਾ ਸੇਵਕ ਹਰੀ ਨੂੰ ਪਿਆਰਾ ਲੱਗਦਾ ਹੈ, ਉਸ ਨੂੰ ਆਪ ਹੀ ਸਤਿਗੁਰੂ ਮਿਲ ਕੇ ਸੁਖ ਬਖ਼ਸ਼ਦਾ ਹੈ । ਪ੍ਰਭੂ ਆਪਣੇ ਸੇਵਕਾਂ ਦੀ ਆਪ ਲਾਜ ਰੱਖਦਾ ਹੈ, (ਸੰਸਾਰ ਨੂੰ) ਆਪਣੇ ਭਗਤਾਂ ਦੀ ਚਰਨੀਂ ਲਿਆ ਪਾਂਦਾ ਹੈ, (ਹੋਰ ਤਾਂ ਹੋਰ) ਧਰਮ ਰਾਜ ਭੀ ਜੋ ਪ੍ਰਭੂ ਦਾ ਹੀ ਬਣਾਇਆ ਹੋਇਆ ਹੈ, ਪ੍ਰਭੂ ਦੇ ਸੇਵਕ ਦੇ ਨੇੜੇ ਨਹੀਂ ਆਉਂਦਾ ।

(ਮੁੱਕਦੀ ਗੱਲ ਇਹ, ਹੈ ਕਿ) ਜੋ ਮਨੁੱਖ ਪ੍ਰਭੂ ਦਾ ਪਿਆਰਾ ਹੈ ਉਹ ਸਭ ਦਾ ਪਿਆਰਾ ਹੈ (ਭਾਵ, ਉਸ ਨੂੰ ਸਭ ਲੋਕ ਪਿਆਰ ਕਰਦੇ ਹਨ); (ਤੇ ਬਾਕੀ) ਹੋਰ ਬਥੇਰੀ ਸ੍ਰਿਸ਼ਟੀ ਖਪ ਖਪ ਕੇ ਜੰਮਦੀ ਮਰਦੀ ਹੈ ।੧੭।

**ਸਲੋਕੁ ਮਃ ੩ ॥ ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ, ਰਾਮੁ ਨ ਪਾਇਆ ਜਾਇ ॥ ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ ॥ ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ ॥ ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ ॥ ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸਮਾਇ ॥ ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ॥੧॥ {ਪੰਨਾ ੫੫੫}**

**ਪਦ ਅਰਥ** :—ਅਗੋਚਰੁ—ਅ+ਗੋ+ਚਰ; ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਅਤੁਲੁ—ਅੰਦਾਜ਼ੇ ਤੋਂ ਬਾਹਰ । ਕਿਤੈ—ਕਿਸੇ ਥਾਂ ਤੋਂ । ਭੇਦਿਆ—ਵਿੰਨ੍ਹਿਆ । ਇਨਬਿਧਿ—ਇਸ ਤਰ੍ਹਾਂ । ਅਮੇਉ—ਜੋ ਮਿਣਿਆ ਨਾਹ ਜਾ ਸਕੇ । ਆਪੇ—ਆਪ ਹੀ ।

**ਅਰਥ** :—ਸਾਰਾ ਸੰਸਾਰ (ਮੂੰਹੋਂ) 'ਰਾਮ, ਰਾਮ' ਆਖਦਾ ਫਿਰਦਾ ਹੈ ਪਰ ਇਸ ਤਰ੍ਹਾਂ 'ਰਾਮ' ਲੱਭਿਆ ਨਹੀਂ ਜਾਂਦਾ; ਕਿਉਂਕਿ ਉਹ ਅਪਹੁੰਚ ਹੈ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਬੜਾ ਵੱਡਾ ਹੈ ਅਤੁੱਲ ਹੈ ਤੇ ਤੋਲਿਆ ਨਹੀਂ ਜਾ ਸਕਦਾ, ਕਿਸੇ ਉਸ ਦੀ ਕੀਮਤਿ ਨਹੀਂ ਪਾਈ (ਭਾਵ, ਉਸਦੀ ਪ੍ਰਾਪਤੀ ਦਾ ਮੁੱਲ ਕਿਸੇ ਨੂੰ ਪਤਾ ਨਹੀਂ) ਤੇ ਕਿਸੇ ਥਾਂ ਤੋਂ (ਮੁੱਲ ਦੇ ਕੇ) ਲਿਆ ਭੀ ਨਹੀਂ ਜਾਂਦਾ ।

(ਪਰ ਹਾਂ, ਇੱਕ ਤਰੀਕਾ ਹੈ) ਜੇ ਗੁਰੂ ਦੇ ਸ਼ਬਦ ਨਾਲ (ਮਨ) ਵਿੰਨ੍ਹਿਆ ਜਾਏ ਤਾਂ ਇਸ ਤਰ੍ਹਾਂ ਪ੍ਰਭੂ ਮਨ ਵਿਚ ਆ ਵੱਸਦਾ ਹੈ । ਹੇ ਨਾਨਕ ! ਪ੍ਰਭੂ ਆਪ ਤਾਂ ਮਿਣਤੀ ਤੋਂ ਪਰੇ ਹੈ, ਪਰ ਸਤਿਗੁਰੂ ਦੀ ਕਿਰਪਾ ਨਾਲ (ਇਹ ਪਤਾ ਮਿਲ ਜਾਂਦਾ ਹੈ ਕਿ ਉਹ ਸਾਰੀ ਸ੍ਰਿਸ਼ਟੀ ਵਿਚ) ਵਿਆਪਕ ਹੈ; ਪ੍ਰਭੂ ਆਪ ਹੀ ਹਰ ਥਾਂ ਮਿਲਿਆ ਹੋਇਆ ਹੈ ਤੇ (ਜੀਵ ਦੇ ਹਿਰਦੇ ਵਿਚ) ਆਪ ਹੀ ਆ ਕੇ ਪਰਗਟ ਹੁੰਦਾ ਹੈ ।੧।

**ਮਃ ੩ ॥ ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥ ਤੋਟਾ ਮੂਲਿ ਨ ਆਵਈ, ਲਾਹਾ ਸਦ ਹੀ ਹੋਇ ॥ ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥ ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥ ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੨॥ {ਪੰਨਾ ੫੫੫}**

**ਪਦ ਅਰਥ** :—ਜਿਤੁ—ਜਿਸ ਨਾਲ । ਤੋਟਿ—ਘਾਟਾ । ਸਹਸਾ—ਤੌਖ਼ਲਾ । ਹਾਣਤ—ਸ਼ਰਮਿੰਦਗੀ ।

**ਅਰਥ** :—ਹੇ ਮਨ ! ਜਿਸ ਧਨ ਨਾਲ ਸਦਾ ਹੀ ਸੁਖ ਹੁੰਦਾ ਹੈ ਉਹ ਧਨ 'ਨਾਮ' ਹੈ, ਏਸ ਧਨ ਨੂੰ ਘਾਟਾ ਉੱਕਾ ਹੀ ਨਹੀਂ, ਸਦਾ ਲਾਭ ਹੀ ਲਾਭ ਹੈ, ਖਾਣ ਨਾਲ ਤੇ ਖ਼ਰਚਣ ਨਾਲ ਭੀ ਘਾਟ ਨਹੀਂ ਪੈਂਦੀ, (ਕਿਉਂਕਿ) ਉਹ ਪ੍ਰਭੂ ਸਦਾ ਹੀ (ਇਹ ਧਨ) ਦੇਈ ਜਾਂਦਾ ਹੈ । (ਏਥੇ) ਕਦੇ (ਇਸ ਧਨ ਸੰਬੰਧੀ) ਕੋਈ ਚਿੰਤਾ ਨਹੀਂ ਹੁੰਦੀ ਤੇ (ਅੱਗੇ ਦਰਗਾਹ ਵਿਚ) ਸ਼ਰਮਿੰਦਗੀ ਨਹੀਂ ਉਠਾਣੀ ਪੈਂਦੀ ।

(ਪਰ) ਹੇ ਨਾਨਕ ! ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਸਤਿਗੁਰੂ ਦੇ ਸਨਮੁਖ ਹੋਇਆਂ ਹੀ (ਇਹ ਧਨ) ਲੱਭਦਾ ਹੈ ।

**ਪਉੜੀ ॥ ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ ॥ ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ ॥ ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥ ਓਥੈ ਵੇਦ ਪੁਰਾਨ ਨ ਸਾਸਤਾ, ਆਪੇ ਹਰਿ ਨਰਹਰਿ ॥ ਬੈਠਾ ਤਾੜੀ ਲਾਇ ਆਪਿ ਸਭਦੂ ਹੀ ਬਾਹਰਿ ॥ ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ ॥੧੮॥ {ਪੰਨਾ ੫੫੫}**

**ਪਦ ਅਰਥ** :—ਘਟ—ਸਰੀਰ । ਗੁਪਤੁ—ਲੁਕਿਆ ਹੋਇਆ । ਵਰਤਦਾ—ਮੌਜੂਦ ਹੈ । ਜਾਹਰਿ—ਪ੍ਰਤੱਖ, ਸਾਹਮਣੇ । ਜੁਗ ਛਤੀਹ—੩੬ ਜੁਗ, ਬੇਅੰਤ ਸਮਾ । ਸੁੰਨਾਹਰਿ—ਅਫੁਰ ਅਵਸਥਾ ਵਿਚ । ਨਰਹਰਿ—ਮਨੁੱਖਾਂ ਦਾ ਮਾਲਕ । ਮਿਤਿ—ਮਾਪ, ਅੰਦਾਜ਼ਾ । ਆਪਣੀ ਮਿਤਿ—ਆਪਣੇ ਆਪ ਦਾ ਮਾਪ । ਗਉਹਰੁ—ਡੂੰਘਾ ਸਮੁੰਦਰ ।

**ਅਰਥ** :—ਪ੍ਰਭੂ ਆਪ ਹੀ ਸਾਰੇ ਸਰੀਰਾਂ ਦੇ ਵਿਚ ਹੈ ਤੇ ਆਪ ਹੀ ਸਭ ਤੋਂ ਵੱਖਰਾ ਹੈ, ਆਪ ਹੀ (ਸਭ ਵਿਚ) ਲੁਕਿਆ ਹੋਇਆ ਹੈ ਤੇ ਪ੍ਰਤੱਖ (ਦਿੱਸ ਰਿਹਾ ਹੈ) ।

ਪ੍ਰਭੂ ਆਪ ਹੀ ਕਈ ਜੁਗ ਘੁੱਪ ਹਨੇਰਾ ਕਰ ਕੇ ਸੁੰਨ (ਅਫੁਰ) ਹਾਲਤ ਵਿਚ ਵਰਤਦਾ ਹੈ; ਉਸ ਸੁੰਨ ਅਵਸਥਾ ਵੇਲੇ ਜੀਵਾਂ ਦਾ ਮਾਲਕ ਪ੍ਰਭੂ ਆਪ ਹੀ ਆਪ ਹੁੰਦਾ ਹੈ; ਵੇਦ ਪੁਰਾਨ ਸ਼ਾਸਤ੍ਰ ਆਦਿਕ ਕੋਈ ਭੀ ਧਰਮ ਪੁਸਤਕ ਤਦੋਂ ਨਹੀਂ ਹੁੰਦੀ । (ਜੀਵਾਂ ਨੂੰ ਰਚ ਕੇ) ਸਭ ਤੋਂ ਵੱਖਰਾ ਭੀ ਪ੍ਰਭੂ ਸਮਾਧੀ ਲਾ ਕੇ ਬੈਠਾ ਹੋਇਆ ਹੈ (ਭਾਵ, ਮਾਇਆ ਦੀ ਰਚਨਾ ਰਚ ਕੇ ਭੀ ਇਸ ਮਾਇਆ ਦੇ ਪ੍ਰਭਾਵ ਤੋਂ ਆਪ ਵੱਖਰਾ ਨਿਰਲੇਪ ਹੈ) ।

ਪ੍ਰਭੂ ਆਪ ਹੀ (ਮਾਨੋ) ਡੂੰਘਾ ਸਮੁੰਦਰ ਹੈ, ਉਹ ਕਿਤਨਾ ਵੱਡਾ ਹੈ—ਇਹ ਗੱਲ ਉਹ ਆਪ ਹੀ ਜਾਣਦਾ ਹੈ ।੧੮।

**ਸਲੋਕ ਮਃ ੩ ॥ ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥ ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ ॥ ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ ॥ ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ ॥੧॥ {ਪੰਨਾ ੫੫੬}**

**ਪਦ ਅਰਥ** :—ਕਰੇਗੁ—ਕਰੇਗਾ । ਗਿਆਨੀ—ਸਮਝਦਾਰ । ਅਗਿਆਨੀ—ਮੂਰਖ । ਅੰਧੁ—ਅੰਨ੍ਹਿਆਂ ਵਾਲਾ ਕੰਮ ।

**ਅਰਥ** :—ਸੰਸਾਰ ਹਉਮੈ ਵਿਚ ਮੁਇਆ ਪਿਆ ਹੈ, ਨਿੱਤ (ਹਿਠਾਂ ਹਿਠਾਂ) ਪਿਆ ਗਰਕਦਾ ਹੀ ਹੈ; ਜਦ ਤਾਈਂ ਸਰੀਰ ਵਿਚ ਦਮ ਹੈ, ਪ੍ਰਭੂ ਨੂੰ ਯਾਦ ਨਹੀਂ ਕਰਦਾ; (ਸੰਸਾਰੀ ਜੀਵ ਹਉਮੈ ਵਿਚ ਰਹਿ ਕੇ ਕਦੇ ਨਹੀਂ ਸੋਚਦਾ ਕਿ) ਅਗਾਂਹ ਦਰਗਾਹ ਵਿਚ ਜਾ ਕੇ ਕੀਹ ਹਾਲ ਹੋਵੇਗਾ ।

ਜੋ ਮਨੁੱਖ ਗਿਆਨਵਾਨ ਹੁੰਦਾ ਹੈ, ਉਹ ਸੁਚੇਤ ਰਹਿੰਦਾ ਹੈ ਤੇ ਅਗਿਆਨੀ ਮਨੁੱਖ ਅਗਿਆਨਤਾ ਦਾ ਕੰਮ ਹੀ ਕਰਦਾ ਹੈ; ਹੇ ਨਾਨਕ ! ਮਨੁੱਖਾ ਜਨਮ ਵਿਚ ਜੋ ਕੁਝ ਮਨੁੱਖ ਕਮਾਈ ਕਰਦਾ ਹੈ, ਉਹੋ ਮਿਲਦੀ ਹੈ, ਪਰਲੋਕ ਵਿਚ ਭੀ ਜਾ ਕੇ ਉਹੋ ਮਿਲਦੀ ਹੈ ।੧।

**ਮਃ ੩ ॥ ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥ ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥ ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ ॥ ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥ ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ ॥੨॥ {ਪੰਨਾ ੫੫੬}**

**ਪਦ ਅਰਥ** :—ਦੰਮੁ—ਸੁਆਸ । ਬਿਰਥਾ—ਖ਼ਾਲੀ । ਪਦਵੀ—ਦਰਜਾ, ਮਰਤਬਾ ।

**ਅਰਥ** :—ਧੁਰੋਂ ਹੀ ਪ੍ਰਭੂ ਦਾ ਹੁਕਮ ਚਲਿਆ ਆਉਂਦਾ ਹੈ ਕਿ ਸਤਿਗੁਰੂ ਤੋਂ ਬਿਨਾਂ ਪ੍ਰਭੂ ਸਿਮਰਿਆ ਨਹੀਂ ਜਾ ਸਕਦਾ; ਸਤਿਗੁਰੂ ਦੇ ਮਿਲਿਆਂ ਪ੍ਰਭੂ ਮਨੁੱਖ ਦੇ ਹਿਰਦੇ ਵਿਚ ਵੱਸ ਪੈਂਦਾ ਹੈ ਤੇ ਮਨੁੱਖ ਸਦਾ ਉਸ ਵਿਚ ਬਿਰਤੀ

ਜੋੜੀ ਰੱਖਦਾ ਹੈ; ਸੁਆਸ ਸੁਆਸ ਉਸ ਨੂੰ ਚੇਤਦਾ ਹੈ, ਇੱਕ ਭੀ ਸੁਆਸ ਖ਼ਾਲੀ ਨਹੀਂ ਜਾਂਦਾ; (ਇਸ ਤਰ੍ਹਾਂ ਉਸ ਦਾ) ਜੰਮਣ ਮਰਨ ਦਾ ਡਰ ਮੁੱਕ ਜਾਂਦਾ ਹੈ ਤੇ ਉਸ ਨੂੰ (ਅਸਲ ਮਨੁੱਖਾ) ਜੀਵਨ ਦਾ ਮਰਤਬਾ ਮਿਲ ਜਾਂਦਾ ਹੈ ।

ਹੇ ਨਾਨਕ ! ਪ੍ਰਭੂ ਇਹ ਦਰਜਾ (ਭਾਵ, ਜੀਵਨ-ਪਦਵੀ) ਉਸ ਮਨੁੱਖ ਨੂੰ ਦੇਂਦਾ ਹੈ ਜਿਸ ਤੇ ਆਪਣੀ ਰਜ਼ਾ ਵਿਚ ਮੇਹਰ ਕਰਦਾ ਹੈ ।੨।

**ਪਉੜੀ ॥ ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ ॥ ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ ॥ ਆਪੇ ਮੋਨੀ ਵਰਤਦਾ ਆਪੇ ਕਥੈ ਗਿਆਨਾਂ ॥ ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ ॥ ਉਸਤਤਿ ਬਰਨਿ ਨ ਸਕੀਐ ਸਦ ਸਦ ਕੁਰਬਾਨਾ ॥੧੯॥ {ਪੰਨਾ ੫੫੬}**

**ਅਰਥ** :—ਪ੍ਰਭੂ ਆਪ ਹੀ ਸਿਆਣਾ ਹੈ, ਆਪ ਹੀ ਚਤੁਰ ਹੈ ਤੇ ਆਪ ਹੀ ਆਗੂ ਹੈ, ਆਪ ਹੀ (ਆਪਣੇ) ਰੂਪ ਵਿਖਾਲਦਾ ਹੈ ਤੇ ਆਪ ਹੀ ਬਿਰਤੀ ਜੋੜਦਾ ਹੈ, ਆਪ ਹੀ ਮੋਨਧਾਰੀ ਹੈ ਤੇ ਆਪ ਹੀ ਗਿਆਨ ਦੀਆਂ ਗੱਲਾਂ ਕਰਨ ਵਾਲਾ ਹੈ, ਕਿਸੇ ਨੂੰ ਕੌੜਾ ਨਹੀਂ ਲੱਗਦਾ (ਕਿਸੇ ਨੂੰ ਕਿਸੇ ਰੰਗ ਵਿਚ, ਕਿਸੇ ਨੂੰ ਕਿਸੇ ਰੰਗ ਵਿਚ) ਸਭਨਾਂ ਨੂੰ ਪਿਆਰਾ ਲੱਗਦਾ ਹੈ । ਐਸੇ ਪ੍ਰਭੂ ਤੋਂ ਮੈਂ ਸਦਕੇ ਹਾਂ, ਉਸ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ।੧੯।

**ਸਲੋਕ ਮਃ ੧ ॥ ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥ ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥੧॥ {ਪੰਨਾ ੫੫੬}**

**ਪਦ ਅਰਥ** :—ਜਿੰਨ—ਭੂਤ । ਅਉਤਾਰੁ—ਜਨਮ । ਜਿਨੂਰਾ—ਛੋਟਾ ਜਿੰਨ, ਭੂਤਨਾ । ਜਿੰਨੂਰੀ—ਭੂਤਨੀ ।

**ਅਰਥ** :—ਹੇ ਨਾਨਕ ! ਕਲਜੁਗ ਵਿਚ (ਵਿਕਾਰੀ ਜੀਵਨ ਵਿਚ) ਰਹਿਣ ਵਾਲੇ (ਮਨੁੱਖ ਨਹੀਂ) ਭੂਤਨੇ ਜੰਮੇ ਹੋਏ ਹਨ, ਪੁਤ੍ਰ ਭੂਤਨਾ, ਧੀ ਭੂਤਨੀ ਤੇ ਇਸਤ੍ਰੀ (ਸਾਰੇ) ਭੂਤਨਿਆਂ ਦੀ ਸਿਰਦਾਰ ਹੈ (ਭਾਵ; ਨਾਮ ਤੋਂ ਸੱਖਣੇ ਸਭ ਜੀਵ ਭੂਤਨੇ ਹਨ) ।੧।

**ਮਃ ੧ ॥ ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥ ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥ ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥ {ਪੰਨਾ ੫੫੬}**

ਪਦ ਅਰਥ :—ਮੂਲੇ—ਉੱਕਾ ਹੀ । ਅਖੁਟੀ ਜਾਂਹੀ—ਖੁੰਝੇ ਜਾ ਰਹੇ ਹਨ । ਨਾਰਦਿ—ਨਾਰਦ ਨੇ । ਗਵਾਰ—ਉਜੱਡ । ਓਹਿ—ਉਹ ਪੱਥਰ । ਕਹਾ—ਕਿਵੇਂ ।

**ਅਰਥ** :—ਹਿੰਦੂ ਉੱਕਾ ਹੀ ਭੁੱਲੇ ਹੋਏ ਖੁੰਝੇ ਜਾ ਰਹੇ ਹਨ, ਜੋ ਨਾਰਦ ਨੇ ਆਖਿਆ ਉਹੀ ਪੂਜਾ ਕਰਦੇ ਹਨ, ਇਹਨਾਂ ਅੰਨ੍ਹਿਆਂ ਗੁੰਗਿਆਂ ਵਾਸਤੇ ਹਨੇਰਾ ਘੁਪ ਬਣਿਆ ਪਿਆ ਹੈ (ਭਾਵ, ਨਾਹ ਇਹ ਸਹੀ ਰਸਤਾ ਵੇਖ ਰਹੇ ਹਨ ਤੇ ਨਾਹ ਮੂੰਹੋਂ ਪ੍ਰਭੂ ਦੇ ਗੁਣ ਗਾਉਂਦੇ ਹਨ), ਇਹ ਮੂਰਖ ਗਵਾਰ ਪੱਥਰ ਲੈ ਕੇ ਪੂਜ ਰਹੇ ਹਨ ।

(ਹੇ ਭਾਈ ! ਜਿਨ੍ਹਾਂ ਪੱਥਰਾਂ ਨੂੰ ਪੂਜਦੇ ਹਉ) ਜਦੋਂ ਉਹ ਆਪ (ਪਾਣੀ ਵਿਚ) ਡੁੱਬ ਜਾਂਦੇ ਹਨ (ਤਾਂ ਉਹਨਾਂ ਨੂੰ ਪੂਜ ਕੇ) ਤੁਸੀ (ਸੰਸਾਰ-ਸਮੁੰਦਰ ਤੋਂ) ਕਿਵੇਂ ਤਰ ਸਕਦੇ ਹਉ ?

**ਪਉੜੀ ॥ ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ ॥ ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ ॥ ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ॥ ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥ ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ ॥੨੦॥ {ਪੰਨਾ ੫੫੬}**

**ਪਦ ਅਰਥ** :—ਸਭੁ ਕਿਹੁ—ਸਭ ਕੁਝ । ਸਚਾ—ਸਦਾ ਰਹਿਣ ਵਾਲਾ । ਰੰਗਿ—ਰੰਗ ਵਿਚ । ਵੇਸਾਹੁ—ਭਰੋਸਾ । ਪਾਈਅਨਿ—ਮਿਲਦੇ ਹਨ । ਲਾਹੁ—ਲਾਭ ।

**ਅਰਥ** :—ਹੇ ਪ੍ਰਭੂ ! ਤੂੰ ਸੱਚਾ ਸ਼ਾਹ ਹੈਂ ਤੇ ਸਭ ਕੁਝ ਤੇਰੇ ਅਖ਼ਤਿਆਰ ਵਿਚ ਹੈ । ਭਜਨ ਕਰਨ ਵਾਲੇ ਦਾਸ ਇਕ ਹਰੀ ਦੇ (ਨਾਮ ਦੇ) ਰੰਗ ਵਿਚ ਰੰਗੇ ਹੋਏ ਹਨ ਤੇ ਉਸ ਤੇ ਉਹਨਾਂ ਨੂੰ ਪੂਰਾ ਭਰੋਸਾ ਹੈ, ਉਹ ਦਾਸ ਪ੍ਰਭੂ ਦਾ ਨਾਮ (ਰੂਪ) ਅਮਰ ਕਰਨ ਵਾਲਾ ਭੋਜਨ ਰੱਜ ਰੱਜ ਕੇ ਖਾਂਦੇ ਹਨ, ਸਾਰੇ ਪਦਾਰਥ ਉਹਨਾਂ ਨੂੰ ਮਿਲਦੇ ਹਨ, ਉਹ ਨਾਮ ਸਿਮਰਨ (ਰੂਪ) ਸੱਚਾ ਲਾਹਾ ਖੱਟਦੇ ਹਨ ।

ਹੇ ਨਾਨਕ ! (ਮੁਕਦੀ ਗੱਲ ਇਹ ਹੈ, ਕਿ) ਜੋ ਪਾਰਬ੍ਰਹਮ ਪਹੁੰਚ ਤੋਂ ਪਰੇ ਤੇ ਅਗਾਧ ਹੈ, ਭਜਨ ਕਰਨ ਵਾਲੇ ਦਾਸ ਉਸ ਦੇ ਪਿਆਰੇ ਹਨ ।੨੦।

**ਸਲੋਕ ਮਃ ੩ ॥ ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥ ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ ॥ ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੇ ਰਜਾਇ ॥੧॥ {ਪੰਨਾ ੫੫੬}**

**ਅਰਥ** :—ਹਰੇਕ ਚੀਜ਼ ਹੁਕਮ ਵਿਚ ਹੀ ਆਉਂਦੀ ਹੈ ਤੇ ਹੁਕਮ ਵਿਚ ਹੀ ਚਲੀ ਜਾਂਦੀ ਹੈ, ਜੇ ਕੋਈ ਮੂਰਖ ਆਪਣੇ ਆਪ ਨੂੰ (ਕੁਝ ਵੱਡਾ) ਸਮਝ ਲੈਂਦਾ ਹੈ, ਉਹ ਅੰਨ੍ਹਾ ਅੰਨ੍ਹਿਆਂ ਵਾਲਾ ਕੰਮ ਕਰਦਾ ਹੈ । ਹੇ ਨਾਨਕ ! ਜਿਸ ਮਨੁੱਖ ਤੇ ਆਪਣੀ ਰਜ਼ਾ ਵਿਚ ਪ੍ਰਭੂ ਕਿਰਪਾ ਕਰਦਾ ਹੈ, ਉਹ ਕੋਈ ਵਿਰਲਾ ਗੁਰਮੁਖ ਹੁਕਮ ਦੀ ਪਛਾਣ ਕਰਦਾ ਹੈ ।੧।

**ਮਃ ੩ ॥ ਸੋ ਜੋਗੀ ਜੁਗਤਿ ਸੋ ਪਾਏ ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ॥ ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ ॥ ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ ॥੨॥ {ਪੰਨਾ ੫੫੬}**

**ਅਰਥ** :—ਜਿਸ ਮਨੁੱਖ ਨੂੰ ਸਤਿਗੁਰੂ ਦੇ ਸਨਮੁਖ ਹੋ ਕੇ ਨਾਮ ਦੀ ਪ੍ਰਾਪਤੀ ਹੁੰਦੀ ਹੈ, ਉਹ ਸੱਚਾ ਜੋਗੀ ਹੈ, ਤੇ (ਜੋਗ ਦੀ ਜਾਚ ਉਸ ਨੂੰ ਆਈ ਹੈ, ਉਸ ਜੋਗੀ ਦੇ ਸਰੀਰ (ਰੂਪ) ਨਗਰ ਵਿਚ ਹਰੇਕ (ਗੁਣ) ਵੱਸਦਾ ਹੈ, (ਨਿਰੇ) ਭੇਖ ਨਾਲ (ਰੱਬ ਨਾਲ) ਮੇਲ ਨਹੀਂ ਹੁੰਦਾ । ਹੇ ਨਾਨਕ ! ਜਿਸ ਦੇ ਹਿਰਦੇ ਵਿਚ ਪ੍ਰਭੂ ਪ੍ਰਤੱਖ ਹੋ ਜਾਂਦਾ ਹੈ, ਇਹੋ ਜਿਹਾ ਕੋਈ ਵਿਰਲਾ ਜੋਗੀ ਹੁੰਦਾ ਹੈ ।੨।

**ਪਉੜੀ ॥ ਆਪੇ ਜੰਤੁ ਉਪਾਇਅਨੁ ਆਪੇ ਆਧਾਰੁ ॥ ਆਪੇ ਸੂਖਮੁ ਭਾਲੀਐ ਆਪੇ ਪਾਸਾਰੁ ॥ ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ ॥ ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ॥ ਹੋਰੁ ਦਾਤਾਰੁ ਨ ਸੁਝਈ ਤੂ ਦੇਵਣਹਾਰੁ ॥੨੧॥੧॥ ਸੁਧੁ ॥ {ਪੰਨਾ ੫੫੬}**

**ਪਦ ਅਰਥ** :—ਜੰਤੁ—ਸਾਰੇ ਜੀਵ । ਉਪਾਇਅਨੁ—ਉਸ ਨੇ ਉਪਾਏ ਹਨ । ਆਧਾਰੁ—ਆਸਰਾ । ਸੂਖਮੁ—ਨਾ ਦਿੱਸਣ ਵਾਲਾ । ਰੇਨਾਰੁ—(ਚਰਨਾਂ ਦੀ) ਧੂੜ ।

**ਅਰਥ** :—ਉਸ ਨੇ ਆਪ ਹੀ ਜੀਵਾਂ ਨੂੰ ਪੈਦਾ ਕੀਤਾ ਹੈ ਤੇ ਆਪ ਹੀ (ਉਹਨਾਂ ਦਾ) ਆਸਰਾ (ਬਣਦਾ) ਹੈ, ਆਪ ਹੀ ਹਰੀ ਸੁਖਮ ਰੂਪ ਵੇਖੀਦਾ ਹੈ ਤੇ ਆਪ ਹੀ (ਸੰਸਾਰ ਦਾ) ਪਰਪੰਚ (ਰੂਪ) ਹੈ; ਆਪ ਹੀ ਇਕੱਲਾ ਹੋ ਕੇ ਰਹਿੰਦਾ ਹੈ ਤੇ ਆਪ ਹੀ ਵੱਡੇ ਪਰਵਾਰ ਵਾਲਾ ਹੈ ।

ਹੇ ਹਰੀ ! ਨਾਨਕ ਤੇਰੇ ਸੰਤਾਂ ਦੀ ਚਰਨ-ਧੂੜ (ਰੂਪ) ਦਾਨ ਮੰਗਦਾ ਹੈ, ਤੂੰ ਹੀ ਦੇਣ ਵਾਲਾ ਹੈਂ, ਕੋਈ ਹੋਰ ਦਾਤਾ ਮੈਨੂੰ ਦਿੱਸ ਨਹੀਂ ਆਉਂਦਾ ।੨੧।੧।ਸੁਧੁ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਰਾਗੁ ਵਡਹੰਸੁ ਮਹਲਾ ੧ ਘਰੁ ੧ ॥

**ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥ ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥ ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥ ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥ ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥ ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥ ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥ ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥ ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥੧॥ {ਪੰਨਾ ੫੫੭}**

**ਪਦ ਅਰਥ** :—ਅਮਲੀ—ਅਫ਼ੀਮੀ, ਆਦਿਕ ਨਸ਼ੇ ਦਾ ਆਦੀ । ਅਮਲੁ—ਅਫ਼ੀਮ (ਆਦਿਕ ਨਸ਼ਾ) । ਅੰਬੜੈ—ਅੱਪੜੇ, ਮਿਲੇ । ਨੀਰੁ—ਪਾਣੀ । ਸਹਿ—ਸਹ ਵਿਚ, ਖਸਮ (ਦੇ ਪਿਆਰ) ਵਿਚ । ਆਪਣੈ ਸਹਿ—ਆਪਣੇ ਖਸਮ ਦੇ ਪ੍ਰੇਮ ਵਿਚ । ਰਤੇ—ਰੰਗੇ ਹੋਏ । ਸਭੁ ਕੋਇ—ਹਰੇਕ ਜੀਵ ।੧।

ਹਉ—ਮੈਂ । ਵਾਰੀ ਵੰਞਾ—ਮੈਂ ਸਦਕੇ ਜਾਂਦਾ ਹਾਂ । ਖੰਨੀਐ ਵੰਞਾ—ਟੋਟੇ ਟੋਏ ਹੁੰਦਾ ਹਾਂ, ਕੁਰਬਾਨ ਹੁੰਦਾ ਹਾਂ । ਤਉ—ਤੇਰੇ ।੧।ਰਹਾਉ।

ਸਫਲਿਓ—ਫਲਾਂ ਵਾਲਾ । ਰੁਖੜਾ—ਸੋਹਣਾ ਰੁੱਖ । ਜਾ ਕਾ—ਜਿਸ (ਰੁੱਖ) ਦਾ (ਫਲ) । ਅੰਮ੍ਰਿਤੁ—ਅਟੱਲ, ਆਤਮਕ ਜੀਵਨ ਦੇਣ ਵਾਲਾ (ਰਸ) । ਜਿਨ—ਜਿਨ੍ਹਾਂ ਨੇ {ਲਫ਼ਜ਼ 'ਜਿਨ' ਬਹੁ-ਵਚਨ ਹੈ । ਇਸ ਦਾ ਇਕ-ਵਚਨ 'ਜਿਨਿ' ਹੈ, ਅਰਥ ਹੈ 'ਜਿਸ ਨੇ'} । ਤ੍ਰਿਪਤ ਭਏ—ਰੱਜ ਗਏ ।੨।

ਮੈ ਕੀ—ਮੈਨੂੰ । ਆਵਹੀ—ਆਵਹਿ, ਤੂੰ ਆਉਂਦਾ । ਹਭਿ—ਸਾਰੇ । ਤਿਹਾਇਆ—ਪਿਆਸਾ । ਸਰ—ਤਾਲਾਬ, ਸਰੋਵਰ । ਪਾਲਿ—ਕੰਧ । ਕਿਉ ਲਹੈ—ਕਿਵੇਂ ਲੱਭੇ ? ਨਹੀਂ ਲੱਭ ਸਕਦਾ ।੩।

ਬਾਣੀਆ—ਵਣਜਾਰਾ । ਮੈ ਰਾਸਿ—ਮੇਰੀ ਪੂੰਜੀ । ਧੋਖਾ—ਸਹਮ । ਲਹੈ—ਦੂਰ ਹੋਵੇ । ਕਰੀ—ਮੈਂ ਕਰਾਂ ।੪।

**ਅਰਥ** :—ਹੇ ਮੇਰੇ ਸਾਹਿਬ ! ਮੈਂ ਤੇਰੇ ਨਾਮ ਤੋਂ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ ।੧।ਰਹਾਉ।

(ਅਫ਼ੀਮੀ ਆਦਿਕ) ਅਮਲੀ ਨੂੰ ਜੇ (ਅਫ਼ੀਮ ਆਦਿਕ) ਅਮਲ (ਨਸ਼ਾ) ਨਾਹ ਮਿਲੇ (ਤਾਂ ਉਹ ਮਰਦਾ ਜਾਂਦਾ ਹੈ), ਜੇ ਮੱਛੀ ਨੂੰ ਪਾਣੀ ਨਾਹ ਮਿਲੇ (ਤਾਂ ਉਹ ਤੜਫ ਪੈਂਦੀ ਹੈ । ਇਸੇ ਤਰ੍ਹਾਂ, ਹੇ ਪ੍ਰਭੂ ! ਤੇਰਾ ਨਾਮ ਜਿਨ੍ਹਾਂ ਦੀ ਜ਼ਿੰਦਗੀ ਦਾ ਸਹਾਰਾ ਬਣ ਗਿਆ ਹੈ ਉਹ ਤੇਰੀ ਯਾਦ ਤੋਂ ਬਿਨਾ ਰਹਿ ਨਹੀਂ ਸਕਦੇ, ਉਹਨਾਂ ਨੂੰ ਹੋਰ ਕੁਝ ਭੀ ਚੰਗਾ ਨਹੀਂ ਲੱਗਦਾ) । ਜੋ ਬੰਦੇ ਆਪਣੇ ਖਸਮ-ਪ੍ਰਭੂ ਦੇ ਪਿਆਰ ਵਿਚ ਰੰਗੇ ਹੋਏ ਹਨ (ਉਹ ਅੰਦਰੋਂ ਖਿੜੇ ਰਹਿੰਦੇ ਹਨ) ਉਹਨਾਂ ਨੂੰ ਹਰ ਕੋਈ ਚੰਗਾ ਲਗਦਾ ਹੈ ।੧।

(ਸਾਡਾ) ਮਾਲਿਕ-ਪ੍ਰਭੂ ਫਲਾਂ ਵਾਲਾ ਇਕ ਸੋਹਣਾ ਰੁੱਖ (ਸਮਝ ਲਵੋ), ਇਸ ਰੁੱਖ ਦਾ ਫਲ ਹੈ ਉਸ ਦਾ ਨਾਮ ਜੋ (ਜੀਵ ਨੂੰ) ਅਟੱਲ ਆਤਮਕ ਜੀਵਨ ਦੇਣ ਵਾਲਾ (ਰਸ) ਹੈ । ਜਿਨ੍ਹਾਂ ਇਹ ਰਸ ਪੀਤਾ ਹੈ ਉਹ (ਮਾਇਕ ਪਦਾਰਥਾਂ ਦੀ ਭੁੱਖ ਤ੍ਰੇਹ ਵਲੋਂ) ਰੱਜ ਜਾਂਦੇ ਹਨ । ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ ।੨।

(ਹੇ ਪ੍ਰਭੂ !) ਤੂੰ ਸਭ ਜੀਵਾਂ ਦੇ ਅੰਗ ਸੰਗ ਵੱਸਦਾ ਹੈਂ, ਪਰ ਤੂੰ ਮੈਨੂੰ ਨਹੀਂ ਦਿੱਸਦਾ । (ਜੀਵ ਦੀ ਇਹ ਕਿਤਨੀ ਅਭਾਗਤਾ ਹੈ ਕਿ ਉਸ ਦੇ ਆਪਣੇ ਅੰਦਰ ਹੀ ਪਾਣੀ ਦਾ ਸਰੋਵਰ ਹੋਵੇ ਤੇ ਉਹ ਪਿਆਸਾ ਤੜਫਦਾ ਫਿਰੇ ! ਪਰ) ਤ੍ਰੇਹ ਨਾਲ ਤੜਪ ਰਹੇ ਨੂੰ (ਪਾਣੀ) ਲੱਭੇ ਭੀ ਕਿਵੇਂ, ਜਦੋਂ ਉਸ ਦੇ ਅਤੇ (ਉਸ ਦੇ ਅੰਦਰਲੇ) ਸਰੋਵਰ ਦੇ ਵਿਚਕਾਰ ਕੰਧ ਬਣੀ ਹੋਵੇ ? (ਮਾਇਆ ਦੇ ਮੋਹ ਦੀ ਬਣੀ ਕੋਈ ਕੰਧ ਅੰਮ੍ਰਿਤ-ਸਰੋਵਰ ਵਿਚੋਂ ਨਾਮ-ਜਲ ਤਕ ਪਹੁੰਚਣ ਨਹੀਂ ਦੇਂਦੀ) ।੩।

(ਹੇ ਪ੍ਰਭੂ ! ਮੇਹਰ ਕਰ, ਤੇਰਾ ਦਾਸ) ਨਾਨਕ ਤੇਰੇ ਨਾਮ ਦਾ ਵਣਜਾਰਾ ਬਣ ਜਾਏ, ਤੂੰ ਮੇਰਾ ਸ਼ਾਹ ਹੋਵੇਂ ਤੇਰਾ ਨਾਮ ਮੇਰੀ ਪੂੰਜੀ ਬਣੇ । ਮੇਰੇ ਮਨ ਤੋਂ ਦੁਨੀਆ ਵਾਲਾ ਸਹਮ ਤਦੋਂ ਹੀ ਦੂਰ ਹੋ ਸਕਦਾ ਹੈ ਜੇ ਮੈਂ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਜੇ ਉਸ ਦੇ ਦਰ ਤੇ ਅਰਦਾਸ-ਅਰਜ਼ੋਈ ਕਰਦਾ ਰਹਾਂ ।੪।੧।

**ਵਡਹੰਸੁ ਮਹਲਾ ੧ ॥ ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥ ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥੧॥ ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥੧॥ ਰਹਾਉ ॥ ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ॥ ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥੨॥ ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥ ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥੩॥ ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ॥ ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥੪॥੨॥ {ਪੰਨਾ ੫੫੭}**

ਪਦ ਅਰਥ :—ਨਿਰਗੁਣਿ—ਗੁਣ-ਹੀਨ ਇਸਤ੍ਰੀ । ਕਾਇ ਕੂਕੇ—ਕਾਹਦੇ ਵਾਸਤੇ ਕੂਕਦੀ ਹੈ, ਕਿਉਂ ਤਰਲੇ ਲੈਂਦੀ ਹੈ ? ਤਰਲੇ ਵਿਅਰਥ ਹਨ । ਥੀ ਰਹੈ—ਬਣੀ ਰਹੇ, ਹੋ ਜਾਏ ।੧।

ਰੀਸਾਲੂ—ਰਸੀਲਾ, ਰਸ-ਆਲਯ, ਰਸਾਂ ਦਾ ਘਰ, ਅਨੰਦ-ਸੁਖ ਦਾ ਸੋਮਾ । ਅਵਰਾ—ਹੋਰਨਾਂ ਨੂੰ । ਰਾਵੇ—ਮਾਣੇ, ਮਿਲੇ । ਜੀ—ਹੇ ਜੀ ! ਹੇ ਭੈਣ ! ।੧।ਰਹਾਉ।

ਕਰਣੀ—ਉੱਚਾ ਆਚਰਨ । ਕਾਮਣ—ਟੂਣੇ {ਨੋਟ :—ਵਿਆਹ ਦੇ ਮੌਕੇ ਤੇ ਜਦੋਂ ਜੰਞ ਢੁਕਦੀ ਹੈ ਤਾਂ ਕੁੜੀਆਂ ਗੀਤ ਗਾਂਦੀਆਂ ਹਨ, ਖ਼ਿਆਲ ਇਹ ਬਣਿਆ ਹੁੰਦਾ ਹੈ ਕਿ ਇਹਨਾਂ ਗੀਤਾਂ ਨਾਲ ਇਹ ਨਵਾਂ ਲਾੜਾ ਵਿਆਹੀ ਜਾਣ ਵਾਲੀ ਕੁੜੀ ਦੇ ਕਹੇ ਵਿਚ ਤੁਰਿਆ ਕਰੇਗਾ । ਕਾਮਣ ਪਾਣੇ, ਪੰਜਾਬੀ ਮੁਹਾਵਰਾ ਹੈ}, ਪਤੀ ਨੂੰ ਵੱਸ ਕਰਨ ਵਾਲੇ ਗੀਤ । ਮਾਣਕੁ—ਮੋਤੀ (ਪ੍ਰਭੂ ਦਾ ਨਾਮ) । ਮੁਲਿ—ਕਿਸੇ ਮੁੱਲ ਨਾਲ । ਚਿਤਿ—ਚਿੱਤ ਵਿਚ ।੨।

ਦਸਾਈ—ਮੈਂ ਪੁੱਛਾਂ, ਮੈਂ ਪੁੱਛਦੀ ਰਹਾਂ । ਨ ਜੁਲਾਂ—(ਪਰ ਉਸ ਰਸਤੇ ਉਤੇ) ਮੈਂ ਤੁਰਾਂ ਨਾਹ । ਅੰਮੜੀਆਸੁ—ਮੈਂ ਅੱਪੜ ਗਈ ਹਾਂ । ਸਹ ਨਾਲਿ—ਖਸਮ ਨਾਲ । ਅਕੂਅਣਾ—ਕੂਣ ਦੀ ਅਣਹੋਂਦ ।੩।

ਤੈ ਲਗੀ—ਤੇਰੇ ਵਿਚ ਜੁੜੀ ਹੋਈ । ਸਹ—ਹੇ ਖਸਮ ! {ਨੋਟ :—ਇਸ ਸ਼ਬਦ ਵਿਚ ਲਫ਼ਜ਼ 'ਸਹੁ' ਅਤੇ 'ਸਹ' ਆਏ ਹਨ । ਲਫ਼ਜ਼ 'ਸਹੁ' ਕਰਤਾ ਅਤੇ ਕਰਮ ਕਾਰਕ ਇਕ-ਵਚਨ ਹੈ । ਕਿਸੇ ਸੰਬੰਧਕ ਨਾਲ ਵਰਤਿਆਂ ੁ ਨਹੀਂ ਰਹਿੰਦਾ; ਜਿਵੇਂ "ਸਹ ਨਾਲਿ" । ਸੰਬੋਧਨ ਵਿਚ ਭੀ ਇਹੀ ਸ਼ਕਲ ਹੈ; ਜਿਵੇਂ 'ਸਹ'—ਹੇ ਖਸਮ !} ।੪।

**ਅਰਥ** :—ਹੇ ਭੈਣ ! (ਜਿਸ ਜੀਵ-ਇਸਤ੍ਰੀ ਨੂੰ ਇਹ ਯਕੀਨ ਬਣ ਜਾਏ ਕਿ) ਮੇਰਾ ਖਸਮ-ਪ੍ਰਭੂ ਸਾਰੇ ਸੁਖਾਂ ਦਾ ਸੋਮਾ ਹੈ, ਉਹ (ਖਸਮ-ਪ੍ਰਭੂ ਨੂੰ ਛੱਡ ਕੇ) ਹੋਰਨਾਂ ਨੂੰ (ਸੁਖਾਂ ਦਾ ਵਸੀਲਾ ਸਮਝ ਕੇ) ਪ੍ਰਸੰਨ ਕਰਨ ਨਹੀਂ ਤੁਰੀ ਫਿਰਦੀ ।੧।ਰਹਾਉ।

ਜਿਸ ਜੀਵ-ਇਸਤ੍ਰੀ ਦੇ ਪੱਲੇ ਇਹ ਗੁਣ ਹੈ (ਜਿਸ ਜੀਵ-ਇਸਤ੍ਰੀ ਨੂੰ ਯਕੀਨ ਹੈ ਕਿ ਪ੍ਰਭੂ ਹੀ ਸੁਖਾਂ ਦਾ ਸੋਮਾ ਹੈ, ਉਹ) ਪ੍ਰਭੂ-ਪਤੀ (ਦਾ ਪੱਲਾ ਫੜ ਕੇ ਉਸ) ਨੂੰ ਪ੍ਰਸੰਨ ਕਰ ਲੈਂਦੀ ਹੈ (ਤੇ ਆਤਮਕ ਸੁਖ ਮਾਣਦੀ ਹੈ) ਪਰ ਜਿਸ ਦੇ ਪੱਲੇ ਇਹ ਗੁਣ ਨਹੀਂ ਹੈ (ਤੇ ਜੋ ਥਾਂ ਥਾਂ ਭਟਕਦੀ ਫਿਰਦੀ ਹੈ) ਉਹ (ਆਤਮਕ ਸੁਖ ਵਾਸਤੇ) ਵਿਅਰਥ ਹੀ ਤਰਲੇ ਲੈਂਦੀ ਹੈ । ਹਾਂ, ਜੇ ਉਸ ਦੇ ਅੰਦਰ ਭੀ ਇਹ ਗੁਣ ਆ ਜਾਏ, ਤਾਂ ਖਸਮ-ਪ੍ਰਭੂ ਨੂੰ ਪ੍ਰਸੰਨ ਕਰਨ ਦਾ ਸਫਲ ਉੱਦਮ ਕਰ ਸਕਦੀ ਹੈ ।੧।

ਜੇ ਜੀਵ-ਇਸਤ੍ਰੀ ਦਾ ਉੱਚਾ ਆਚਰਨ ਕਾਮਣ ਪਾਣ ਦਾ ਕੰਮ ਦੇਵੇ, ਜੇ ਉਸ ਦਾ ਮਨ ਧਾਗਾ ਬਣੇ ਤਾਂ ਇਸ ਮਨ ਧਾਗੇ ਦੀ ਰਾਹੀਂ ਉਸ ਨਾਮ-ਮੋਤੀ ਨੂੰ ਆਪਣੇ ਚਿੱਤ ਵਿਚ ਪ੍ਰੋ ਲਏ (ਧਨ ਪਦਾਰਥ ਆਦਿਕ ਕਿਸੇ) ਮੁੱਲ ਨਾਲ ਨਹੀਂ ਮਿਲ ਸਕਦਾ ।੨।

(ਪਰ ਨਿਰੀਆਂ ਗੱਲਾਂ ਨਾਲ, ਹੇ ਸੁਖ-ਸਾਗਰ ! ਤੇਰੇ ਚਰਨਾਂ ਵਿਚ ਨਹੀਂ ਪਹੁੰਚ ਜਾਈਦਾ) ਹੇ ਪਤੀ-ਪ੍ਰਭੂ ! ਜੇ ਮੈਂ (ਤੇਰੇ ਦੇਸ ਦਾ) ਸਦਾ ਰਾਹ ਹੀ ਪੁੱਛਦੀ ਰਹਾਂ, ਪਰ ਉਸ ਰਸਤੇ ਉਤੇ ਤੁਰਾਂ ਕਦੇ ਭੀ ਨਾਹ, ਮੂੰਹ ਨਾਲ ਭੀ ਆਖੀ ਜਾਵਾਂ ਕਿ ਮੈਂ (ਤੇਰੇ ਦੇਸ ਤਕ) ਅੱਪੜ ਗਈ ਹਾਂ, ਉਂਞ ਕਦੇ ਤੇਰੇ ਨਾਲ ਬੋਲ ਚਾਲ ਨਾਹ ਬਣਾਇਆ ਹੋਵੇ (ਕਦੇ ਤੇਰੇ ਦਰ ਤੇ ਅਰਦਾਸ ਭੀ ਨਾਹ ਕੀਤੀ ਹੋਵੇ), ਇਸ ਤਰ੍ਹਾਂ ਤੇਰੇ ਚਰਨਾਂ ਵਿਚ ਟਿਕਾਣਾ ਨਹੀਂ ਮਿਲ ਸਕਦਾ ।੩।

ਹੇ ਨਾਨਕ ! (ਇਹ ਯਕੀਨ ਜਾਣ ਕਿ) ਇਕ ਪਰਮਾਤਮਾ ਤੋਂ ਬਿਨਾ ਹੋਰ ਕੋਈ ਭੀ ਸੁਖ-ਦਾਤਾ ਨਹੀਂ, (ਤਾਂ ਤੇ ਉਸ ਦੇ ਦਰ ਤੇ ਅਰਦਾਸ ਕਰ ਤੇ ਆਖ—) ਹੇ ਪ੍ਰਭੂ-ਪਤੀ ! ਜੇਹੜੀ ਜੀਵ-ਇਸਤ੍ਰੀ ਤੇਰੇ ਚਰਨਾਂ ਵਿਚ ਜੁੜੀ ਰਹਿੰਦੀ ਹੈ ਉਹ ਤੈਨੂੰ ਪ੍ਰਸੰਨ ਕਰ ਲੈਂਦੀ ਹੈ (ਤੇ ਆਤਮਕ ਸੁਖ ਮਾਣਦੀ ਹੈ) ।੪।੨।

**ਵਡਹੰਸੁ ਮਹਲਾ ੧ ਘਰੁ ੨ ॥ ਮੋਰੀ ਰੁਣਝੁਣ ਲਾਇਆ ਭੈਣੇ ਸਾਵਣੁ ਆਇਆ ॥ ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥ ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥ ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥ ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥ ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥ ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥ ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥ ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥ ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥ ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥ ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥ ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥ ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥ ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥ ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥ ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥ ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥ ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥ {ਪੰਨਾ ੫੫੭-੫੫੮}**

ਪਦ ਅਰਥ :—ਮੋਰੀ—ਮੋਰਾਂ ਨੇ । ਰੁਣਝੁਣ—ਮਿੱਠਾ ਗੀਤ । ਲਾਇਆ—ਸ਼ੁਰੂ ਕੀਤਾ । ਤੇਰੇ—(ਹੇ ਪ੍ਰਭੂ !) ਤੇਰੇ ਇਹ ਕੁਦਰਤੀ ਦ੍ਰਿੱਸ਼ । ਮੁੰਧ—ਇਸਤ੍ਰੀ । ਕਟਾਰੇ—ਕਟਾਰ । ਜੇਵਡਾ—ਜੇਵੜਾ, ਫਾਹੀ । ਤਿਨਿ—(ਕੁਦਰਤਿ ਦੇ) ਇਸ (ਸੁਹਾਵਣੇ ਸਰੂਪ) ਨੇ । ਲੁਭਾਇਆ—ਮੋਹ ਲਿਆ ਹੈ । ਦਰਸਨ ਵਿਟਹੁ—ਇਸ ਸੋਹਣੇ ਸਰੂਪ ਤੋਂ ਜੋ ਹੁਣ ਦਿੱਸ ਰਿਹਾ ਹੈ । ਖੰਨੀਐ ਵੰਞਾ—ਮੈਂ ਟੋਟੇ ਟੋਟੇ ਹੁੰਦਾ ਹਾਂ । ਜਾ ਤੂ—ਚੂੰਕਿ ਤੂੰ (ਇਸ ਕੁਦਰਤਿ ਵਿਚ ਮੈਨੂੰ ਦਿੱਸ ਰਿਹਾ ਹੈਂ) । ਮੈਂ ਮਾਣੁ ਕੀਆ ਹੈ—ਮੈਂ ਇਹ ਆਖਣ ਦਾ ਹੌਸਲਾ ਕੀਤਾ ਹੈ ਕਿ ਤੇਰੀ ਇਹ ਕੁਦਰਤਿ ਸੁਹਾਵਣੀ ਹੈ) ।

**ਅਰਥ** :—ਹੇ ਭੈਣ ! ਸਾਵਨ (ਦਾ ਮਹੀਨਾ) ਆ ਗਿਆ ਹੈ (ਸਾਵਨ ਦੀਆਂ ਕਾਲੀਆਂ ਘਟਾਂ ਵੇਖ ਕੇ ਸੋਹਣੇ) ਮੋਰਾਂ ਨੇ ਮਿੱਠੇ ਗੀਤ ਸ਼ੁਰੂ ਕਰ ਦਿੱਤੇ ਹਨ (ਤੇ ਪੈਲਾਂ ਪਾਣੀਆਂ ਸ਼ੁਰੂ ਕਰ ਦਿੱਤੀਆਂ ਹਨ) । (ਹੇ ਪ੍ਰਭੂ !) ਤੇਰੀ ਇਹ ਸੋਹਣੀ ਕੁਦਰਤਿ ਮੈਂ ਜੀਵ-ਇਸਤ੍ਰੀ ਵਾਸਤੇ, ਮਾਨੋ, ਕਟਾਰ ਹੈ (ਜੋ ਮੇਰੇ ਅੰਦਰ ਬਿਰਹੋਂ ਦੀ ਚੋਟ ਲਾ ਰਹੀ ਹੈ) ਫਾਹੀ ਹੈ, ਇਸ ਨੇ ਮੈਨੂੰ ਤੇਰੇ ਦੀਦਾਰ ਦੀ ਪ੍ਰੇਮਣ ਨੂੰ ਮੋਹ ਲਿਆ ਹੈ (ਤੇ ਮੈਨੂੰ ਤੇਰੇ ਚਰਨਾਂ ਵਿਚ ਖਿੱਚੀ ਜਾ

ਰਹੀ ਹੈ) । (ਹੇ ਪ੍ਰਭੂ !) ਤੇਰੇ ਇਸ ਸੋਹਣੇ ਸਰੂਪ ਤੋਂ ਜੋ ਹੁਣ ਦਿੱਸ ਰਿਹਾ ਹੈ ਮੈਂ ਸਦਕੇ ਹਾਂ ਸਦਕੇ ਹਾਂ (ਤੇਰਾ ਇਹ ਸਰੂਪ ਮੈਨੂੰ ਤੇਰਾ ਨਾਮ ਚੇਤੇ ਕਰਾ ਰਿਹਾ ਹੈ, ਤੇ) ਮੈਂ ਤੇਰੇ ਨਾਮ ਤੋਂ ਕੁਰਬਾਨ ਹਾਂ । (ਹੇ ਪ੍ਰਭੂ !) ਚੂੰਕਿ ਤੂੰ (ਇਸ ਕੁਦਰਤਿ ਵਿਚ ਮੈਨੂੰ ਦਿੱਸ ਰਿਹਾ ਹੈਂ) ਮੈਂ ਇਹ ਆਖਣ ਦਾ ਹੌਸਲਾ ਕੀਤਾ ਹੈ (ਕਿ ਤੇਰੀ ਇਹ ਕੁਦਰਤਿ ਸੁਹਾਵਣੀ ਹੈ) । ਜੇ ਕੁਦਰਤਿ ਵਿਚ ਤੂੰ ਨ ਦਿੱਸੇਂ ਤਾਂ ਇਹ ਆਖਣ ਵਿਚ ਕੀਹ ਸਵਾਦ ਰਹਿ ਜਾਏ ਕਿ ਕੁਦਰਤਿ ਸੋਹਣੀ ਹੈ ?

**ਪਦ ਅਰਥ** :—ਭੰਨੁ—ਤੋੜ ਦੇ । ਸਿਉ—ਨਾਲ । ਮੁੰਧੇ—ਹੇ ਇਸਤ੍ਰੀਏ ! ਸਣੁ—ਸਮੇਤ । ਬਾਹੀ—ਪਲੰਘ ਦੀਆਂ ਹੀਆਂ । ਏਤੇ—ਇਤਨੇ, ਇਹ ਕਈ । ਵੇਸ—ਸਿੰਗਾਰ । ਕਰੇਦੀਏ—ਕਰਨ ਵਾਲੀਏ ! ਰਾਤੋ—ਰੱਤਾ ਹੋਇਆ ਹੈ, ਪਿਆਰ ਕਰ ਰਿਹਾ ਹੈ । ਅਵਰਾਹਾ—ਹੋਰਨਾਂ ਨਾਲ । ਮਨੀਆਰੁ—ਚੂੜੀਆਂ ਚਾੜ੍ਹਨ ਵਾਲਾ । ਨਾ ਸੇ ਵੰਗੁੜੀਆਹਾ—ਨਾਹ ਹੀ ਉਹ ਵੰਗਾਂ ਸੋਹਣੀਆਂ ਜਾਣੋ । ਸਹ ਕੰਠਿ—ਖਸਮ ਦੇ ਗਲ ਨਾਲ । ਜਲਨੁ—ਸੜ ਜਾਣ {ਵਿਆਕਰਨ ਅਨੁਸਾਰ ਲਫ਼ਜ਼ 'ਜਲਨੁ' ਹੁਕਮੀ ਭਵਿੱਖਤ, ਅੱਨ ਪੁਰਖ, ਬਹੁ-ਵਚਨ ਹੈ । ਇਸ ਦਾ ਇਕ-ਵਚਨ ਹੈ 'ਜਲਉ' ਜਿਵੇਂ "ਕਲਮ ਜਲਉ ਸਣੁ ਮਸਵਾਣੀਐ"} । ਸਭਿ—ਸਾਰੀਆਂ । ਰਾਵਣਿ—ਪ੍ਰਸੰਨ ਕਰਨ । ਹਉ—ਮੈਂ । ਦਾਧੀ—ਤੱਤੀ, (ਵਿਕਾਰਾਂ ਵਿਚ) ਸੜੀ ਹੋਈ । ਕੈ ਦਰਿ—ਕਿਸ ਦੇ ਦਰ ਤੇ ? ਅੰਮਾਲੀ—{ਅਮੱ ਆਲੀ} ਹੇ ਸਖੀ ! ਖਰੀ—ਬਹੁਤ । ਸੁਚਜੀ—ਚੰਗੇ ਚੱਜ ਵਾਲੀ, ਚੰਗੀ ਕਰਤੂਤ ਵਾਲੀ । ਏਕਿ—ਇੱਕ ਦੇ ਕਾਰਨ, ਇੱਕ ਭੀ ਗੁਣ ਦੇ ਕਾਰਨ । ਮਾਠਿ—ਸਵਾਰ ਕੇ । ਗੁੰਦਾਈ—ਮੈਂ ਗੁੰਦਾਂਦੀ ਹਾਂ । ਮਾਗ—ਪੱਟੀਆਂ ਵਿਚਲਾ ਚੀਰ । ਨ ਮੰਨੀਆ—ਮੈਨੂੰ ਆਦਰ ਨਹੀਂ ਮਿਲਦਾ । ਮਰਉ—ਮੈਂ ਮਰਦੀ ਹਾਂ । ਵਿਸੂਰਿ ਵਿਸੂਰੇ—ਵਿਸੂਰਿ, ਵਿਸੂਰਿ ਝੁਰ ਝੁਰ ਕੇ, ਧੁਖ ਧੁਖ ਕੇ ।

**ਅਰਥ** :—ਹੇ ਭੋਲੀ ਇਸਤ੍ਰੀਏ ! (ਤੂੰ ਪਤੀ ਨੂੰ ਮਿਲਣ ਲਈ ਆਪਣੀਆਂ ਬਾਹਾਂ ਵਿਚ ਚੂੜਾ ਪਾਇਆ, ਤੇ ਹੋਰ ਭੀ ਕਈ ਸਿੰਗਾਰ ਕੀਤੇ, ਪਰ) ਹੇ ਇਤਨੇ ਸਿੰਗਾਰ ਕਰਦੀਏ ਨਾਰੇ ! ਜੇ ਤੇਰਾ ਪਤੀ (ਫਿਰ ਭੀ) ਹੋਰਨਾਂ ਨਾਲ ਹੀ ਪਿਆਰ ਕਰਦਾ ਰਿਹਾ (ਤਾਂ ਇਹਨਾਂ ਸਿੰਗਾਰਾਂ ਦਾ ਕੀਹ ਲਾਭ ?, ਫਿਰ) ਪਲੰਘ ਨਾਲ ਮਾਰ ਕੇ ਆਪਣਾ ਚੂੜਾ ਭੰਨ ਦੇ, ਪਲੰਘ ਦੀਆਂ ਹੀਆਂ ਭੀ ਭੰਨ ਦੇ ਤੇ ਆਪਣੀਆਂ ਸਜਾਈਆਂ ਬਾਹਾਂ ਭੀ ਭੰਨ ਦੇ ਕਿਉਂਕਿ ਨਾਹ ਇਹਨਾਂ ਬਾਹਾਂ ਨੂੰ ਸਜਾਣ ਵਾਲਾ ਮਨਿਆਰ ਹੀ ਤੇਰਾ ਕੁਝ ਸਵਾਰ ਸਕਿਆ, ਨਾਹ ਹੀ ਉਸ ਦੀਆਂ ਦਿੱਤੀਆਂ ਚੂੜੀਆਂ ਤੇ ਵੰਗਾਂ ਕਿਸੇ ਕੰਮ ਆਈਆਂ । ਸੜ ਜਾਣ ਉਹ (ਸਜਾਈਆਂ) ਬਾਹਾਂ ਜੋ ਖਸਮ ਦੇ ਗਲ ਨਾਹ ਲੱਗ ਸਕੀਆਂ । (ਭਾਵ, ਜੇ ਜੀਵ-ਇਸਤ੍ਰੀ ਸਾਰੀ ਉਮਰ ਧਾਰਮਿਕ ਭੇਖ ਕਰਨ ਵਿਚ ਹੀ ਗੁਜ਼ਾਰ ਦੇਵੇ, ਇਸ ਨੂੰ ਧਰਮ-ਉਪਦੇਸ਼ ਦੇਣ ਵਾਲਾ ਭੀ ਜੇ ਬਾਹਰਲੇ ਭੇਖ ਵਲ ਹੀ ਪ੍ਰੇਰਦਾ ਰਹੇ, ਤਾਂ ਇਹ ਸਾਰੇ ਉੱਦਮ ਵਿਅਰਥ ਚਲੇ ਗਏ, ਕਿਉਂਕਿ ਧਾਰਮਿਕ ਭੇਖਾਂ ਨਾਲ ਪਰਮਾਤਮਾ ਨੂੰ ਪ੍ਰਸੰਨ ਨਹੀਂ ਕਰ ਸਕੀਦਾ । ਉਸ ਦੇ ਨਾਲ ਤਾਂ ਸਿਰਫ਼ ਆਤਮਕ ਮਿਲਾਪ ਹੀ ਹੋ ਸਕਦਾ ਹੈ) ।

(ਪ੍ਰਭੂ-ਚਰਨਾਂ ਵਿਚ ਜੁੜਨ ਵਾਲੀਆਂ) ਸਾਰੀਆਂ ਸਹੇਲੀਆਂ (ਤਾਂ) ਪ੍ਰਭੂ-ਪਤੀ ਨੂੰ ਪ੍ਰਸੰਨ ਕਰਨ ਦੇ ਜਤਨ ਕਰ ਰਹੀਆਂ ਹਨ (ਪਰ ਮੈਂ ਜੇਹੜੀ ਨਿਰੇ ਵਿਖਾਵੇ ਦੇ ਹੀ ਧਰਮ-ਭੇਖ ਕਰਦੀ ਰਹੀ) ਮੈਂ ਸੜੇ ਕਰਮਾਂ ਵਾਲੀ ਕਿਸ ਦੇ ਦਰ ਤੇ ਜਾਵਾਂ ? ਹੇ ਸਖੀ ! ਮੈਂ (ਇਹਨਾਂ ਧਰਮ-ਭੇਖਾਂ ਤੇ ਹੀ ਟੇਕ ਰੱਖ ਕੇ) ਆਪਣੇ ਵਲੋਂ ਤਾਂ ਬੜੀ ਚੰਗੀ ਕਰਤੂਤ ਵਾਲੀ ਬਣੀ ਬੈਠੀ ਹਾਂ । ਪਰ, ਪ੍ਰਭੂ ਪਤੀ ! ਕਿਸੇ ਇੱਕ ਭੀ ਗੁਣ ਕਰ ਕੇ ਮੈਂ ਤੈਨੂੰ ਪਸੰਦ ਨਹੀਂ ਆ ਰਹੀ । ਮੈਂ ਸਵਾਰ ਸਵਾਰ ਕੇ ਪੱਟੀਆਂ ਗੁੰਦਾਂਦੀ ਹਾਂ, ਮੇਰੀਆਂ ਪੱਟੀਆਂ ਦੇ ਚੀਰ ਵਿਚ ਸੰਧੂਰ ਭੀ ਭਰਿਆ ਜਾਂਦਾ ਹੈ, ਪਰ ਤੇਰੀ ਹਜ਼ੂਰੀ ਵਿਚ ਮੈਂ ਫਿਰ ਭੀ ਪ੍ਰਵਾਨ ਨਹੀਂ ਹੋ ਰਹੀ, (ਇਸ ਵਾਸਤੇ) ਝੂਰ ਝੂਰ ਕੇ ਮਰ ਰਹੀ ਹਾਂ ।

**ਪਦ ਅਰਥ** :—ਰੁੰਨਾ—ਰੋ ਪਿਆ ਹੈ, ਤਰਸ ਕਰ ਰਿਹਾ ਹੈ । ਵਣਹੁ—ਜੰਗਲ ਵਿਚੋਂ । ਪੰਖੇਰੂ—ਪੰਛੀ । ਇਕੁ—ਸਿਰਫ਼ । ਮੇਰੇ ਤਨ ਕਾ ਬਿਰਹਾ—ਮੇਰੇ ਅੰਦਰਲਾ ਤੇਰੇ ਚਰਨਾਂ ਤੋਂ ਵਿਛੋੜਾ । ਜਿਨਿ—ਜਿਸ (ਵਿਛੋੜੇ) ਨੇ । ਪਿਰਹੁ—ਪਤੀ (-ਪ੍ਰਭੂ) ਤੋਂ । ਸੁਪਨੈ—ਸੁਪਨੇ ਵਿਚ । ਭੀ—ਮੁੜ । ਜਲੁ ਭਰਿਆ ਰੋਇ—ਹੰਝੂ ਭਰ ਕੇ ਰੋਈ । ਤੁਝ ਕਨਿ—ਤੇਰੇ ਪਾਸ । ਕੋਇ—ਕਿਸੇ ਨੂੰ । ਮਤੁ ਦੇਖਾ—ਸ਼ਾਇਦ ਮੈਂ ਵੇਖ ਲਵਾਂ । ਜਿ—ਜੇਹੜਾ ਮਨੁੱਖ । ਦੀਜੈ—ਦੇਣਾ ਚਾਹੀਦਾ ਹੈ । ਵਢੇ ਕਰਿ—ਵੱਢ ਕੇ । ਬੈਸਣੁ—ਬੈਠਣ ਲਈ ਥਾਂ । ਕਿਉ ਨ ਮਰੀਜੈ—ਆਪਾ-ਭਾਵ ਕਿਉਂ ਨ ਮਾਰੀਏ ? ਕਿਉ ਜੀਅੜਾ ਨ ਦੀਜੈ—ਜਿੰਦ ਕਿਉਂ ਨ ਸਦਕੇ ਕਰੀਏ ? ਵਿਡਾਣਾ—ਓਪਰਾ, ਬਿਗਾਨਾ ।੧।

**ਅਰਥ** :—(ਪ੍ਰਭੂ-ਪਤੀ ਤੋਂ ਵਿਛੁੜ ਕੇ) ਮੈਂ ਇਤਨੀ ਦੁਖੀ ਹੋ ਰਹੀ ਹਾਂ (ਕਿ) ਸਾਰਾ ਜਗਤ ਮੇਰੇ ਉਤੇ ਤਰਸ ਕਰ ਰਿਹਾ ਹੈ, ਜੰਗਲ ਦੇ ਪੰਛੀ ਭੀ (ਮੇਰੀ ਦੁਖੀ ਹਾਲਤ ਤੇ) ਤਰਸ ਕਰ ਰਹੇ ਹਨ । ਸਿਰਫ਼ ਇਹ ਮੇਰੇ ਅੰਦਰਲਾ ਵਿਛੋੜਾ ਹੀ ਹੈ ਜੋ ਤਰਸ ਨਹੀਂ ਕਰਦਾ (ਜੋ ਮੇਰੀ ਖ਼ਲਾਸੀ ਨਹੀਂ ਕਰਦਾ), ਇਸੇ ਨੇ ਮੈਨੂੰ ਪ੍ਰਭੂ-ਪਤੀ ਤੋਂ ਵਿਛੋੜਿਆ ਹੋਇਆ ਹੈ ।

(ਹੇ ਪਤੀ !) ਮੈਨੂੰ ਤੂੰ ਸੁਪਨੇ ਵਿਚ ਮਿਲਿਆ (ਸੁਪਨਾ ਮੁੱਕਿਆ, ਤੇ ਤੂੰ) ਫਿਰ ਚਲਾ ਗਿਆ, (ਵਿਛੋੜੇ ਦੇ ਦੁੱਖ ਵਿਚ) ਮੈਂ ਹੰਝੂ ਭਰ ਕੇ ਰੋਈ । ਹੇ ਪਿਆਰੇ ! ਮੈਂ (ਨਿਮਾਣੀ) ਤੇਰੇ ਪਾਸ ਅੱਪੜ ਨਹੀਂ ਸਕਦੀ, ਮੈਂ (ਗ਼ਰੀਬ) ਕਿਸੇ ਨੂੰ ਤੇਰੇ ਪਾਸ ਘੱਲ ਨਹੀਂ ਸਕਦੀ (ਜੋ ਮੇਰੀ ਹਾਲਤ ਤੈਨੂੰ ਦੱਸੇ । ਨੀਂਦ ਅੱਗੇ ਹੀ ਤਰਲੇ ਕਰਦੀ ਹਾਂ—) ਹੇ ਭਾਗਾਂ ਵਾਲੀ ਸੋਹਣੀ ਨੀਂਦ ! ਤੂੰ (ਮੇਰੇ ਕੋਲ ਆ) ਸ਼ਾਇਦ (ਤੇਰੀ ਰਾਹੀਂ ਹੀ) ਮੈਂ ਆਪਣੇ ਖਸਮ-ਪ੍ਰਭੂ ਦਾ ਦੀਦਾਰ ਕਰ ਸਕਾਂ ।

ਹੇ ਨਾਨਕ ! (ਪ੍ਰਭੂ-ਦਰ ਤੇ) ਆਖ—ਹੇ ਮੇਰੇ ਮਾਲਕ ! ਜੇ ਕੋਈ ਗੁਰਮੁਖਿ ਮੈਨੂੰ ਤੇਰੀ ਕੋਈ ਗੱਲ ਸੁਣਾਵੇ ਤਾਂ ਮੈਂ ਉਸ ਅੱਗੇ ਕੇਹੜੀ ਭੇਟ ਧਰਾਂ ! ਆਪਣਾ ਸਿਰ ਵੱਢ ਕੇ ਮੈਂ ਉਸ ਦੇ ਬੈਠਣ ਲਈ ਆਸਣ ਬਣਾ ਦਿਆਂ (ਭਾਵ,) ਆਪਾ-ਭਾਵ ਦੂਰ ਕਰ ਕੇ ਮੈਂ ਉਸ ਦੀ ਸੇਵਾ ਕਰਾਂ ।

ਜਦੋਂ ਸਾਡਾ ਪ੍ਰਭੂ-ਪਤੀ (ਸਾਡੀ ਮੂਰਖਤਾ ਦੇ ਕਾਰਨ) ਸਾਥੋਂ ਓਪਰਾ ਹੋ ਜਾਏ (ਤਾਂ ਉਸ ਨੂੰ ਮੁੜ ਆਪਣਾ ਬਨਾਣ ਲਈ ਇਹੀ ਇਕ ਤਰੀਕਾ ਹੈ ਕਿ) ਅਸੀ ਆਪਾ-ਭਾਵ ਮਾਰ ਦੇਈਏ, ਤੇ ਆਪਣੀ ਜਿੰਦ ਉਸ ਤੋਂ ਸਦਕੇ ਕਰ ਦੇਈਏ ।੧।੩।

**ਵਡਹੰਸੁ ਮਹਲਾ ੩ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥ ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥੧॥ ਜਪਿ ਮਨ ਮੇਰੇ ਤੂ ਏਕੋ ਨਾਮੁ ॥ ਸਤਗੁਰਿ ਦੀਆ ਮੋ ਕਉ ਏਹੁ ਨਿਧਾਨੁ ॥੧॥ ਰਹਾਉ ॥ ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥ ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ॥੨॥ ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ॥ ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ॥੩॥ ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥ ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ॥੪॥੧॥ {ਪੰਨਾ ੫੫੮}**

**ਪਦ ਅਰਥ** :—ਮਨਿ ਮੈਲੈ—(ਵਿਕਾਰਾਂ ਨਾਲ) ਮੈਲੇ ਮਨ ਦੀ ਰਾਹੀਂ । ਤਨਿ ਧੋਤੈ—ਧੋਤੇ ਹੋਏ ਸਰੀਰ ਦੀ ਰਾਹੀਂ, ਜੇ ਸਰੀਰ ਨੂੰ (ਤੀਰਥਾਂ ਆਦਿਕ ਤੇ) ਇਸ਼ਨਾਨ ਕਰਾ ਲਿਆ ਜਾਏ । ਭਰਮਿ—ਭੁਲੇਖੇ ਵਿਚ (ਪੈ ਕੇ) ।੧।

ਮਨ—ਹੇ ਮਨ ! ਸਤਗੁਰਿ—ਗੁਰੂ ਨੇ । ਮੋ ਕਉ—ਮੈਨੂੰ । ਨਿਧਾਨੁ—ਖ਼ਜ਼ਾਨਾ ।੧।

ਸਿਖੈ—ਸਿੱਖ ਲਏ । ਵਸਿ ਕਰਿ—ਵੱਸ ਵਿਚ ਕਰ ਕੇ ।੨।

ਸੰਜਮੁ—ਜਤਨ, ਤਰੀਕਾ । ਸਤਗੁਰਿ ਮਿਲਿਐ—ਜੇ ਗੁਰੂ ਮਿਲ ਪਏ ।੩।

ਭਣਤਿ—ਆਖਦਾ ਹੈ । ਕਉ—ਨੂੰ । ਮਰੈ—(ਵਿਕਾਰਾਂ ਵਲੋਂ) ਅਛੋਹ ਹੋ ਜਾਏ । ਸਬਦਿ—ਸ਼ਬਦ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਮਨ ! ਤੂੰ (ਵਿਕਾਰਾਂ ਤੋਂ ਬਚਣ ਲਈ) ਸਿਰਫ਼ ਪਰਮਾਤਮਾ ਦਾ ਨਾਮ ਜਪਿਆ ਕਰ । ਇਹ (ਨਾਮ-) ਖ਼ਜ਼ਾਨਾ ਮੈਨੂੰ ਗੁਰੂ ਨੇ ਬਖ਼ਸ਼ਿਆ ਹੈ ।੧।ਰਹਾਉ।

ਹੇ ਭਾਈ ! ਜੇ ਮਨੁੱਖ ਦਾ ਮਨ (ਵਿਕਾਰਾਂ ਦੀ) ਮੈਲ ਨਾਲ ਭਰਿਆ ਰਹੇ (ਤਾਂ ਉਤਨਾ ਚਿਰ ਮਨੁੱਖ ਜੋ ਕੁਝ ਕਰਦਾ ਹੈ । ਸਭ ਕੁਝ ਵਿਕਾਰ ਹੀ ਕਰਦਾ ਹੈ, ਸਰੀਰ ਨੂੰ (ਤੀਰਥਾਂ ਆਦਿਕ ਦੇ) ਇਸ਼ਨਾਨ ਕਰਾਣ ਨਾਲ ਮਨ ਪਵਿਤ੍ਰ ਨਹੀਂ ਹੋ ਸਕਦਾ । ਪਰ ਇਹ ਸੰਸਾਰ (ਤੀਰਥ-ਇਸ਼ਨਾਨ ਤੋਂ ਮਨ ਦੀ ਪਵਿਤ੍ਰਤਾ ਮਿਲ ਜਾਣ ਦੇ) ਭੁਲੇਖੇ ਵਿਚ ਪੈ ਕੇ ਕੁਰਾਹੇ ਤੁਰਿਆ ਜਾ ਰਿਹਾ ਹੈ । ਕੋਈ ਵਿਰਲਾ ਮਨੁੱਖ (ਇਸ ਸੱਚਾਈ ਨੂੰ) ਸਮਝਦਾ ਹੈ ।੧।

ਜੇ ਮਨੁੱਖ ਕਰਾਮਾਤੀ ਜੋਗੀਆਂ ਵਾਲੇ ਆਸਣ ਕਰਨੇ ਸਿੱਖ ਲਏ, ਜੇ ਕਾਮ-ਵਾਸਨਾ ਨੂੰ ਜਿੱਤ ਕੇ (ਆਸਣਾਂ ਦੇ ਅੱਭਿਆਸ ਦੀ) ਕਮਾਈ ਕਰਨ ਲੱਗ ਪਏ, ਤਾਂ ਭੀ ਮਨ ਦੀ ਮੈਲ ਨਹੀਂ ਲਹਿੰਦੀ, (ਮਨ ਵਿਚੋਂ) ਹਉਮੈ ਦੀ ਮੈਲ ਨਹੀਂ ਜਾਂਦੀ ।੨।

ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਹੋਰ ਕੋਈ ਜਤਨ ਇਸ ਮਨ ਨੂੰ ਪਵਿਤ੍ਰ ਨਹੀਂ ਕਰ ਸਕਦਾ । ਜੇ ਗੁਰੂ ਮਿਲ ਪਏ ਤਾਂ ਮਨ ਦੀ ਬ੍ਰਿਤੀ ਸੰਸਾਰ ਵਲੋਂ ਉਲਟ ਜਾਂਦੀ ਹੈ (ਤੇ ਮਨ ਦੀ ਐਸੀ ਉੱਚੀ ਦਸ਼ਾ ਬਣ ਜਾਂਦੀ ਹੈ ਜੋ) ਬਿਆਨ ਨਹੀਂ ਕੀਤੀ ਜਾ ਸਕਦੀ ।੩।

ਨਾਨਕ ਆਖਦਾ ਹੈ—ਜੇਹੜਾ ਮਨੁੱਖ ਗੁਰੂ ਨੂੰ ਮਿਲ ਕੇ (ਵਿਕਾਰਾਂ ਵਲੋਂ) ਅਛੋਹ ਹੋ ਜਾਂਦਾ ਹੈ, ਤੇ, ਫਿਰ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ (ਉਸ ਦੇ ਅੰਦਰੋਂ ਮਾਇਆ ਦੀ) ਮਮਤਾ ਦੀ ਮੈਲ ਲਹਿ ਜਾਂਦੀ ਹੈ, ਉਸ ਦਾ ਇਹ ਮਨ ਪਵਿਤ੍ਰ ਹੋ ਜਾਂਦਾ ਹੈ ।੪।੧।

**ਵਡਹੰਸੁ ਮਹਲਾ ੩ ॥ ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ॥ ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥੧॥ ਮੇਰੇ ਮਨ ਚੇਤਿ ਸਚਾ ਸੋਇ ॥ ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ ॥੧॥ ਰਹਾਉ ॥ ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥ ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥੨॥ ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥ ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥੩॥ ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ॥ ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥੪॥੨॥ {ਪੰਨਾ ੫੫੮}**

ਪਦ ਅਰਥ :—ਨਦਰੀ—(ਪਰਮਾਤਮਾ ਦੀ ਕਿਰਪਾ ਦੀ) ਨਜ਼ਰ ਨਾਲ । ਸੇਵੀਐ—ਸੇਵਾ ਕੀਤੀ ਜਾ ਸਕਦੀ ਹੈ, ਸਰਨ ਲਈ ਜਾ ਸਕਦੀ ਹੈ । ਵਸਿ—ਕਾਬੂ ਵਿਚ । ਨਿਰਮਲੁ—ਪਵਿਤ੍ਰ ।੧।

ਚੇਤਿ—ਸਿਮਰ, ਯਾਦ ਕਰਦਾ ਰਹੁ । ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਮੂਲੇ—ਬਿਲਕੁਲ ।੧।ਰਹਾਉ।

ਮਰਿ ਕੈ—ਵਿਕਾਰਾਂ ਵਲੋਂ ਅਛੋਹ ਹੋ ਕੇ । ਜੀਵੀਐ—ਆਤਮਕ ਜੀਵਨ ਪ੍ਰਾਪਤ ਕਰੀਦਾ ਹੈ । ਮਨਿ—ਮਨ ਵਿਚ । ਹੁਕਮੇ—ਹੁਕਮਿ ਹੀ, ਹੁਕਮ ਵਿਚ ਹੀ ।੨।

ਜਿਨਿ—ਜਿਸ ਨੇ । ਜਿਨਿ ਜਿਹਵਾ—ਜਿਸ ਜੀਭ ਨੇ । ਜਲਿ ਜਾਉ—ਸੜ ਜਾਏ, ਉਹ ਸੜਨ-ਜੋਗ ਹੈ । ਅਨ—ਹੋਰ ਹੋਰ । ਸਾਦੇ—ਸਾਦਿ, ਸੁਆਦ ਵਿਚ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ ।੩।

ਆਪੇ—ਆਪ ਹੀ । ਕਰੇਇ—ਕਰਦਾ ਹੈ । ਸਤਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਦੇਇ—ਦੇਂਦਾ ਹੈ ।੪।

**ਅਰਥ** :—ਹੇ (ਮੇਰੇ) ਮਨ ! ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਯਾਦ ਕਰਿਆ ਕਰ । ਜੇ ਤੂੰ ਉਸ ਇਕ ਪਰਮਾਤਮਾ ਨੂੰ ਯਾਦ ਕਰਦਾ ਰਹੇਂਗਾ ਤਾਂ ਸੁਖ ਹਾਸਲ ਕਰੇਂਗਾ, ਤੇ, ਤੈਨੂੰ ਕਦੇ ਭੀ ਕੋਈ ਦੁੱਖ ਨਹੀਂ ਪੋਹ ਸਕੇਗਾ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੀ ਮੇਹਰ ਦੀ ਨਿਗਾਹ ਨਾਲ ਹੀ ਗੁਰੂ ਦੀ ਸਰਨ ਪੈ ਸਕੀਦਾ ਹੈ, ਮੇਹਰ ਦੀ ਨਜ਼ਰ ਨਾਲ ਹੀ ਪਰਮਾਤਮਾ ਦੀ ਸੇਵਾ-ਭਗਤੀ ਹੋ ਸਕਦੀ ਹੈ । ਮੇਹਰ ਦੀ ਨਿਗਾਹ ਨਾਲ ਹੀ ਇਹ ਮਨ ਕਾਬੂ ਵਿਚ ਆਉਂਦਾ ਹੈ, ਤੇ, ਪਵਿਤ੍ਰ ਹੋ ਜਾਂਦਾ ਹੈ ।੧।

(ਹੇ ਭਾਈ !) ਪਰਮਾਤਮਾ ਦੀ ਕਿਰਪਾ ਦੀ ਨਜ਼ਰ ਨਾਲ ਹੀ ਵਿਕਾਰਾਂ ਵਲੋਂ ਹਟ ਕੇ ਆਤਮਕ ਜੀਵਨ ਹਾਸਲ ਕਰੀਦਾ ਹੈ, ਤੇ, ਗੁਰੂ ਦਾ ਸ਼ਬਦ ਮਨ ਵਿਚ ਆ ਵੱਸਦਾ ਹੈ । ਮੇਹਰ ਦੀ ਨਿਗਾਹ ਨਾਲ ਹੀ ਪਰਮਾਤਮਾ ਦੀ ਰਜ਼ਾ ਨੂੰ ਸਮਝ ਸਕੀਦਾ ਹੈ, ਤੇ, ਰਜ਼ਾ ਵਿਚ ਹੀ ਸਦਾ ਟਿਕੇ ਰਹੀਦਾ ਹੈ ।੨।

ਹੇ ਭਾਈ ! ਜਿਸ ਜੀਭ ਨੇ ਕਦੇ ਪਰਮਾਤਮਾ ਦੇ ਨਾਮ ਦਾ ਸੁਆਦ ਨਹੀਂ ਚੱਖਿਆ ਉਹ ਜੀਭ ਸੜਨ-ਜੋਗੀ ਹੀ ਹੈ, (ਕਿਉਂਕਿ ਜਿਸ ਮਨੁੱਖ ਦੀ ਜੀਭ) ਹੋਰ ਹੋਰ ਰਸਾਂ ਦੇ ਸੁਆਦ ਵਿਚ ਲੱਗੀ ਰਹਿੰਦੀ ਹੈ, ਉਹ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਦੁੱਖ (ਹੀ) ਪਾਂਦਾ ਰਹਿੰਦਾ ਹੈ ।੩।

(ਹੇ ਭਾਈ ! ਉਂਞ ਤਾਂ) ਸਭ ਜੀਵਾਂ ਉਤੇ ਇਕ ਪਰਮਾਤਮਾ ਦੀ ਹੀ ਕਿਰਪਾ ਦੀ ਨਜ਼ਰ ਰਹਿੰਦੀ ਹੈ, (ਪਰ ਕੋਈ ਚੰਗਾ ਬਣ ਜਾਂਦਾ ਹੈ ਕੋਈ ਵਿਕਾਰੀ ਹੋ ਜਾਂਦਾ ਹੈ, ਇਹ) ਫ਼ਰਕ (ਭੀ) ਪਰਮਾਤਮਾ ਆਪ ਹੀ ਬਣਾਂਦਾ ਹੈ (ਕਿਉਂਕਿ) ਹੇ ਨਾਨਕ ! ਜੇ ਗੁਰੂ ਮਿਲ ਪਏ (ਤਾਂ ਹੀ ਪਰਮਾਤਮਾ ਦੀ ਮੇਹਰ ਦੀ ਨਿਗਾਹ ਦਾ) ਫਲ ਮਿਲਦਾ ਹੈ (ਪਰਮਾਤਮਾ ਗੁਰੂ ਦੀ ਰਾਹੀਂ ਆਪਣਾ) ਨਾਮ ਬਖ਼ਸ਼ਦਾ ਹੈ (ਇਹ ਨਾਮ-ਪ੍ਰਾਪਤੀ ਹੀ ਸਭ ਤੋਂ ਵੱਡੀ) ਇੱਜ਼ਤ (ਹੈ) ।੪।੨।

**ਵਡਹੰਸੁ ਮਹਲਾ ੩ ॥ ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ॥ ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ॥੧॥ ਮਨ ਮੇਰੇ ਗੁਰਮਤਿ ਕਰਣੀ ਸਾਰੁ ॥ ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ॥੧॥ ਰਹਾਉ ॥ ਗੁਣਾ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ ॥ ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ ॥੨॥ ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ ॥ ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ ॥੩॥ ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ॥ ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ॥੪॥੩॥ {ਪੰਨਾ ੫੫੯}**

ਪਦ ਅਰਥ :—ਗੁਬਾਰੁ—ਘੁੱਪ ਹਨੇਰਾ । ਗਿਆਨੁ—ਆਤਮਕ ਜੀਵਨ ਦੀ ਸੂਝ । ਸਬਦਿ—ਸ਼ਬਦ ਵਿਚ । ਤਿਨ—ਉਹਨਾਂ ਨੇ । ਦੂਜੈ—ਮਾਇਆ ਦੇ ਮੋਹ ਵਿਚ । ਪਰਜ—ਸ੍ਰਿਸ਼ਟੀ । ਵਿਗੋਈ—ਖ਼ੁਆਰ ਹੋ ਰਹੀ ਹੈ ।੧।

ਕਰਣੀ—ਜੀਵਨ-ਕਰਤੱਬ । ਸਾਰੁ—ਸੰਭਾਲ । ਰਵਹਿ—(ਜੇ) ਤੂੰ ਸਿਮਰਦਾ ਰਹੇਂ । ਮੋਖ—ਵਿਕਾਰਾਂ ਤੋਂ ਖ਼ਲਾਸੀ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਦੇਇ—ਦੇਂਦਾ ਹੈ । ਕੋ—ਕੋਈ ਮਨੁੱਖ । ਸਬਦਿ—ਸ਼ਬਦ ਦੀ ਰਾਹੀਂ ।੨।

ਘਟਿ ਗਏ—ਆਤਮਕ ਜੀਵਨ ਵਿਚ ਲਿੱਸੇ ਹੁੰਦੇ ਜਾਂਦੇ ਹਨ । ਹਥਿ—ਹੱਥ ਵਿਚ । ਕਿਹੁ—(ਆਤਮਕ ਜੀਵਨ ਵਿਚੋਂ) ਕੁਝ ਭੀ । ਸਤਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਸਚਿ—ਸਦਾ-ਥਿਰ ਪ੍ਰਭੂ ਵਿਚ । ਨਾਮਿ—ਨਾਮ ਵਿਚ ।੩।

ਮਨਸਾ—ਮਨ ਦਾ ਫੁਰਨਾ {ਮਨੀ—ਾ} । ਜੋਤਿ ਜਗਾਏ—ਆਤਮਕ ਜੀਵਨ ਦੀ ਰੌਸ਼ਨੀ ਕਰ ਦੇਂਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਬੰਧੁ—ਬੰਨ੍ਹ, ਰੋਕ । ਮੁਕਤਿ—(ਵਿਕਾਰਾਂ ਦੇ ਬੰਧਨਾਂ ਤੋਂ) ਖ਼ਲਾਸੀ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਮਤਿ ਲੈ ਕੇ ਜੀਵਨ-ਚਾਲ ਚੱਲ । ਜੇ ਤੂੰ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹੇਂ ਤਾਂ (ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਦਾ ਰਸਤਾ ਲੱਭ ਲਏਂਗਾ ।੧।ਰਹਾਉ।

(ਹੇ ਭਾਈ ! ਆਤਮਕ ਜੀਵਨ ਦੇ ਰਸਤੇ ਵਿਚ) ਮਾਇਆ ਦਾ ਮੋਹ (ਮਾਨੋ) ਘੁੱਪ ਹਨੇਰਾ ਹੈ, ਗੁਰੂ ਦੀ ਸਰਨ ਪੈਣ ਤੋਂ ਬਿਨਾ (ਇਸ ਘੁੱਪ ਹਨੇਰੇ ਵਿਚੋਂ) ਆਤਮਕ ਜੀਵਨ ਦੀ ਸੂਝ ਨਹੀਂ ਪੈ ਸਕਦੀ । ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜੇ ਰਹਿੰਦੇ ਹਨ ਉਹਨਾਂ ਨੂੰ ਸੂਝ ਪੈ ਜਾਂਦੀ ਹੈ, (ਨਹੀਂ ਤਾਂ) ਮਾਇਆ ਦੇ ਮੋਹ ਵਿਚ ਫਸ ਕੇ ਸ੍ਰਿਸ਼ਟੀ ਖ਼ੁਆਰ ਹੁੰਦੀ ਰਹਿੰਦੀ ਹੈ ।੧।

ਹੇ ਭਾਈ ! ਇਕ ਹਰਿ-ਨਾਮ ਹੀ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਪਰ ਇਸ ਖ਼ਜ਼ਾਨੇ ਨੂੰ ਤਦੋਂ ਹੀ ਕੋਈ ਮਨੁੱਖ ਹਾਸਲ ਕਰਦਾ ਹੈ ਜਦੋਂ ਪ੍ਰਭੂ ਆਪ ਹੀ ਇਹ ਖ਼ਜ਼ਾਨਾ ਦੇਂਦਾ ਹੈ । ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਸ੍ਰਿਸ਼ਟੀ ਪਰਮਾਤਮਾ ਤੋਂ ਵਿਛੁੜੀ ਰਹਿੰਦੀ ਹੈ । ਗੁਰੂ ਦੇ ਸ਼ਬਦ ਵਿਚ ਜੋੜ ਕੇ (ਪ੍ਰਭੂ ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ ।੨।

ਮਾਇਆ ਦੀ ਅਪਣੱਤ ਦੀਆਂ ਗੱਲਾਂ ਕਰ ਕਰ ਕੇ ਜੀਵ ਆਤਮਕ ਜੀਵਨ ਵਿਚ ਕਮਜ਼ੋਰ ਹੁੰਦੇ ਰਹਿੰਦੇ ਹਨ (ਆਤਮਕ ਜੀਵਨ ਦੇ ਸਰਮਾਏ ਵਿਚੋਂ) ਉਹਨਾਂ ਨੂੰ ਕੁਝ ਭੀ ਨਹੀਂ ਮਿਲਦਾ । (ਪਰ) ਜੇ ਗੁਰੂ ਮਿਲ ਪਏ ਤਾਂ ਜੀਵ ਸਦਾ-ਥਿਰ ਪ੍ਰਭੂ ਵਿਚ ਜੁੜੇ ਰਹਿੰਦੇ ਹਨ, ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦੇ ਹਨ ।੩।

ਹੇ ਭਾਈ ! ਮਨੁੱਖ ਦਾ ਇਹ ਸਰੀਰ ਆਸਾ ਅਤੇ ਮਨਸਾ (ਨਾਲ ਬੱਝਾ ਰਹਿੰਦਾ) ਹੈ, (ਗੁਰੂ ਇਸ ਦੇ) ਅੰਦਰ ਆਤਮਕ ਜੀਵਨ ਦੀ ਰੌਸ਼ਨੀ ਪੈਦਾ ਕਰਦਾ ਹੈ । ਹੇ ਨਾਨਕ ! ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਦੇ ਰਾਹ ਵਿਚ (ਆਸਾ ਮਨਸਾ ਦੀ) ਰੋਕ ਪਈ ਰਹਿੰਦੀ ਹੈ, ਗੁਰੂ ਦੀ ਸਰਨ ਪਏ ਮਨੁੱਖ ਨੂੰ (ਪਰਮਾਤਮਾ ਇਸ ਆਸਾ ਮਨਸਾ ਤੋਂ) ਖ਼ਲਾਸੀ ਦਿਵਾ ਦੇਂਦਾ ਹੈ ।੪।੩।

**ਵਡਹੰਸੁ ਮਹਲਾ ੩ ॥ ਸੋਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਜਿ ਸੁਭਾਇ ॥ ਸਦਾ ਪਿਰੁ ਰਾਵਹਿ ਆਪਣਾ ਵਿਚਹੁ ਆਪੁ ਗਵਾਇ ॥੧॥ ਮੇਰੇ ਮਨ ਤੂ ਹਰਿ ਹਰਿ ਨਾਮੁ ਧਿਆਇ ॥ ਸਤਗੁਰਿ ਮੋ ਕਉ ਹਰਿ ਦੀਆ ਬੁਝਾਇ**

**॥੧॥ ਰਹਾਉ ॥ ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥ ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ॥੨॥ ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥ ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ ॥੩॥ ਸਭਨਾ ਕਾ ਭਤਾਰੁ ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ ॥ ਨਾਨਕ ਆਪੇ ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥੪॥੪॥ {ਪੰਨਾ ੫੫੯}**

**ਪਦ ਅਰਥ** :—ਸੋਹਾਗਣੀ—ਸੁਹਾਗ-ਭਾਗ ਵਾਲੀਆਂ, ਪ੍ਰਭੂ-ਪਤੀ ਨੂੰ ਸਿਰ ਉਤੇ ਜੀਉਂਦਾ-ਜਾਗਦਾ ਜਾਣਨ ਵਾਲੀਆਂ । ਉਜਲਾ—ਰੋਸ਼ਨ । ਗੁਰ ਕੈ—ਗੁਰੂ ਦੇ ਸ਼ਬਦ ਦੀ ਬਰਕਤਿ ਨਾਲ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਪਿਰੁ—ਖਸਮ । ਰਾਵਹਿ—ਹਿਰਦੇ ਵਿਚ ਸੰਭਾਲ ਰੱਖਦੀਆਂ ਹਨ । ਆਪੁ—ਆਪਾ-ਭਾਵ ।੧।

ਸਤਗੁਰਿ—ਗੁਰੂ ਨੇ । ਮੋ ਕਉ—ਮੈਨੂੰ ।੧।ਰਹਾਉ।

ਖਰੀਆ—ਬਹੁਤ । ਮਹਲੁ—ਪ੍ਰਭੂ ਦੀ ਹਜ਼ੂਰੀ । ਕਰੂਪੀ—ਕੋਝੇ (ਆਤਮਕ) ਰੂਪ ਵਾਲੀਆਂ, ਕੋਝੇ ਆਤਮਕ ਜੀਵਨ ਵਾਲੀਆਂ । ਆਗੈ—ਪਰਲੋਕ ਵਿਚ । ਜਾਇ—ਜਾ ਕੇ ।੨।

ਰਵੈ—ਚੇਤੇ ਰੱਖਦੀ ਹੈ । ਵਸਾਇ—ਵਸਾ ਕੇ । ਕਾਮਣੀ—(ਜੀਵ-) ਇਸਤ੍ਰੀ ।੩।

ਭਤਾਰੁ—ਖਸਮ । ਵੇਕ—ਵਖ ਵਖ ਸੁਭਾਉ ਵਾਲੇ । ਕੀਤਿਅਨੁ—ਉਸ ਨੇ ਬਣਾ ਦਿੱਤੇ ਹਨ । ਨਾਮੇ—ਨਾਮ ਵਿਚ । ਲਇਅਨੁ ਲਾਇ—ਉਸ ਨੇ ਲਾ ਲਏ ਹਨ ।੪।

**ਅਰਥ** :—ਹੇ ਮੇਰੇ ਮਨ ! ਤੂੰ ਸਦਾ ਹਰਿ-ਨਾਮ ਸਿਮਰਦਾ ਰਹੁ । ਗੁਰੂ ਨੇ ਮੈਨੂੰ ਹਰਿ-ਨਾਮ (ਸਿਮਰਨ) ਦੀ ਸੂਝ ਦੇ ਦਿੱਤੀ ਹੈ ।੧।ਰਹਾਉ।

ਹੇ ਭਾਈ ! ਪ੍ਰਭੂ-ਪਤੀ ਨੂੰ ਸਿਰ ਉੱਤੇ ਜੀਉਂਦਾ-ਜਾਗਦਾ ਜਾਣਨ ਵਾਲੀਆਂ ਜੀਵ-ਇਸਤ੍ਰੀਆਂ ਦਾ ਮੂੰਹ ਸਦਾ ਰੌਸ਼ਨ ਰਹਿੰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਆਤਮਕ ਅਡੋਲਤਾ ਵਿਚ ਤੇ ਪ੍ਰਭੂ-ਪ੍ਰੇਮ ਵਿਚ ਟਿਕੀਆਂ ਰਹਿੰਦੀਆਂ ਹਨ । ਉਹ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਸਦਾ ਆਪਣੇ ਪ੍ਰਭੂ-ਪਤੀ ਨੂੰ ਹਿਰਦੇ ਵਿਚ ਸੰਭਾਲ ਰੱਖਦੀਆਂ ਹਨ ।੧।

ਪਰ ਛੁੱਟੜ ਜੀਵ-ਇਸਤ੍ਰੀਆਂ ਬਹੁਤ ਦੁਖੀ ਰਹਿੰਦੀਆਂ ਹਨ, ਉਹਨਾਂ ਨੂੰ ਪ੍ਰਭੂ ਦੀ ਹਜ਼ੂਰੀ ਨਸੀਬ ਨਹੀਂ ਹੁੰਦੀ । ਮਾਇਆ ਦੇ ਮੋਹ ਵਿਚ ਗ਼ਲਤਾਨ ਰਹਿਣ ਕਰ ਕੇ ਉਹ ਕੋਝੇ ਆਤਮਕ ਜੀਵਨ ਵਾਲੀਆਂ ਹੀ ਰਹਿੰਦੀਆਂ ਹਨ, ਪਰਲੋਕ ਵਿਚ ਜਾ ਕੇ ਭੀ ਉਹ ਦੁੱਖ ਹੀ ਸਹਾਰਦੀਆਂ ਹਨ ।੨।

ਗੁਣਾਂ ਵਾਲੀ ਜੀਵ-ਇਸਤ੍ਰੀ ਆਪਣੇ ਹਿਰਦੇ ਵਿਚ ਪ੍ਰਭੂ-ਨਾਮ ਵਸਾ ਕੇ ਸਦਾ ਪ੍ਰਭੂ ਦੇ ਗੁਣ ਯਾਦ ਕਰਦੀ ਰਹਿੰਦੀ ਹੈ । ਪਰ ਔਗੁਣਾਂ-ਭਰੀ ਜੀਵ-ਇਸਤ੍ਰੀ ਨੂੰ ਦੁੱਖ ਚੰਬੜਿਆ ਰਹਿੰਦਾ ਹੈ ਉਹ ਸਦਾ ਵਿਲਕਦੀ ਰਹਿੰਦੀ ਹੈ ।੩।

(ਪਰ ਇਹ ਇਕ ਅਚਰਜ ਖੇਡ ਹੈ) ਕੁਝ ਕਿਹਾ ਨਹੀਂ ਜਾ ਸਕਦਾ (ਕੋਈ ਸੁਹਾਗਣਾਂ ਹਨ ਕੋਈ ਦੋਹਾਗਣਾਂ ਹਨ, ਤੇ) ਸਭਨਾਂ ਦਾ ਖਸਮ ਇਕ ਪਰਮਾਤਮਾ ਮਾਲਕ ਹੀ ਹੈ । ਹੇ ਨਾਨਕ ! ਪ੍ਰਭੂ ਨੇ ਆਪ ਹੀ ਜੀਵਾਂ ਨੂੰ ਵਖ ਵਖ ਸੁਭਾਵ ਵਾਲੇ ਬਣਾ ਦਿੱਤਾ ਹੈ, ਉਸ ਨੇ ਆਪ ਹੀ ਜੀਵ ਆਪਣੇ ਨਾਮ ਵਿਚ ਜੋੜੇ ਹੋਏ ਹਨ ।੪।੪।

**ਵਡਹੰਸੁ ਮਹਲਾ ੩ ॥ ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ॥ ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥੧॥ ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥ ਪੂਰੈ ਸਤਗੁਰਿ ਹਰਿ ਨਾਮੁ ਧਿਆਇਆ ॥੧॥ ਰਹਾਉ ॥ ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥ ਮਹਾਦੇਉ ਗਿਆਨੀ**

**ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥ ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥ ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥੩॥ ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥ ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥੪॥ ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ ॥ ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ ॥੫॥੫॥ {ਪੰਨਾ ੫੫੯}**

**ਪਦ ਅਰਥ** :—ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸਦ—ਸਦਾ । ਸਬਦੀ—ਸ਼ਬਦੀ ਦੀ ਰਾਹੀਂ । ਸਾਦੁ—ਸੁਆਦ, ਆਨੰਦ । ਸਚੀ ਬਾਣੀ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਮਨਿ—ਮਨ ਵਿਚ ।੧।

ਕਰਿ—ਕਰ ਕੇ । ਸਤਗੁਰਿ—ਗੁਰੂ ਦੀ ਰਾਹੀਂ ।੧।ਰਹਾਉ।

ਬ੍ਰਹਮੈ—ਬ੍ਰਹਮਾ ਨੇ । ਪਸਾਰਾ—ਖਿਲਾਰਾ । ਮਹਾਦੇਉ—ਸ਼ਿਵ । ਵਰਤੈ—ਮਸਤ ਰਹਿੰਦਾ ਹੈ । ਘਰਿ—ਹਿਰਦੇ-ਘਰ ਵਿਚ । ਤਾਮਸੁ—ਕ੍ਰੋਧ ।੨।

ਕਿਸਨੁ—ਵਿਸ਼ਨੂ । ਰੂਧਾ—ਰੁੱਝਾ ਰਹਿੰਦਾ ਹੈ । ਕਿਤੁ ਲਗਿ—ਕਿਸ ਦੀ ਚਰਨੀਂ ਲੱਗ ਕੇ ? ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ ਮਨੁੱਖ । ਗਿਆਨਿ—ਗਿਆਨ ਵਿਚ, ਆਤਮਕ ਜੀਵਨ ਦੀ ਸੂਝ (ਦੇ ਆਨੰਦ) ਵਿਚ । ਜੁਗ ਅੰਤਰਿ—ਜ਼ਮਾਨੇ ਵਿਚ, ਜਗਤ ਵਿਚ । ਗੁਬਾਰਾ—ਘੁੱਪ ਹਨੇਰਾ ।੩।

ਤੇ—ਤੋਂ । ਨਿਸਤਾਰਾ—ਪਾਰ-ਉਤਾਰਾ । ਸਾਚੈ ਨਾਇ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਬੈਰਾਗੀ—ਮਾਇਆ ਦੇ ਮੋਹ ਤੋਂ ਨਿਰਲੇਪ । ਪਾਇਨਿ—ਪਾਂਦੇ ਹਨ । ਮੋਖ—ਮੋਹ ਤੋਂ ਖ਼ਲਾਸੀ ।੪।

ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਪ੍ਰਤਿਪਾਲਾ—ਪਾਲਣਾ । ਦੀਵਾਨੁ—ਆਸਰਾ, ਹਾਕਮ ਜਿਸ ਪਾਸ ਫ਼ਰਿਆਦ ਕੀਤੀ ਜਾ ਸਕੇ । ਨ ਜਾਣਾ—ਮੈਂ ਨਹੀਂ ਜਾਣਦਾ, ਨ ਜਾਣਾਂ ।੫।

**ਅਰਥ** :—(ਹੇ ਭਾਈ !) ਪਰਮਾਤਮਾ ਨੇ ਕਿਰਪਾ ਕਰ ਕੇ (ਜਿਸ ਮਨੁੱਖ ਨੂੰ) ਗੁਰੂ ਮਿਲਾ ਦਿੱਤਾ, ਉਸ ਨੇ ਪੂਰੇ ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੱਤਾ ।੧।ਰਹਾਉ।

(ਜਿਸ ਮਨੁੱਖ ਨੂੰ ਗੁਰੂ ਮਿਲ ਪਿਆ, ਉਸ ਨੂੰ) ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਸਦਾ ਮਿੱਠਾ ਲੱਗਣ ਲੱਗ ਪਿਆ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ ਨੂੰ ਹਰਿ-ਨਾਮ ਦਾ ਸੁਆਦ ਆਉਣ ਲੱਗ ਪਿਆ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਆਤਮਕ ਅਡੋਲਤਾ ਵਿਚ ਉਸ ਦੀ ਲੀਨਤਾ ਹੋ ਗਈ; ਉਸ ਨੇ ਪਰਮਾਤਮਾ ਨੂੰ ਆਪਣੇ ਮਨ ਵਿਚ ਪ੍ਰੋ ਲਿਆ ।੧।

(ਕਹਿੰਦੇ ਹਨ ਕਿ) ਬ੍ਰਹਮਾ ਨੇ ਵੇਦਾਂ ਦੀ ਬਾਣੀ ਪਰਗਟ ਕੀਤੀ ਪਰ ਉਸ ਨੇ ਭੀ ਮਾਇਆ ਦੇ ਮੋਹ ਦਾ ਖਿਲਾਰਾ ਹੀ ਖਿਲਾਰਿਆ, (ਕਹਿੰਦੇ ਹਨ ਕਿ) ਮਹਾਦੇਉ ਆਤਮਕ ਜੀਵਨ ਦੀ ਸੂਝ ਵਾਲਾ ਹੈ, ਤੇ, ਉਹ ਆਪਣੇ ਹਿਰਦੇ-ਘਰ ਵਿਚ ਮਸਤ ਰਹਿੰਦਾ ਹੈ, (ਪਰ ਉਸ ਦੇ ਅੰਦਰ ਭੀ) ਬੜਾ ਕ੍ਰੋਧ ਤੇ ਅਹੰਕਾਰ (ਦੱਸੀਦਾ) ਹੈ ।੨।

ਵਿਸ਼ਨੂ ਸਦਾ ਅਵਤਾਰ ਧਾਰਨ ਵਿਚ ਰੁੱਝਾ ਹੋਇਆ (ਦੱਸਿਆ ਜਾ ਰਿਹਾ) ਹੈ । (ਦੱਸੋ) ਜਗਤ ਕਿਸ ਦੇ ਚਰਨੀਂ ਲੱਗ ਕੇ ਸੰਸਾਰ-ਸਾਗਰ ਤੋਂ ਪਾਰ ਲੰਘੇ ? (ਹਾਂ) ਜੇਹੜੇ ਮਨੁੱਖ ਜਗਤ ਵਿਚ ਗੁਰੂ ਦੀ ਸਰਨ ਪੈ ਕੇ (ਗੁਰੂ ਤੋਂ ਮਿਲੇ ਆਤਮ) ਗਿਆਨ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੇ ਅੰਦਰੋਂ ਮੋਹ ਦਾ ਘੁੱਪ ਹਨੇਰਾ ਦੂਰ ਹੋ ਜਾਂਦਾ ਹੈ ।੩।

ਹੇ ਭਾਈ ! ਗੁਰੂ ਦੀ ਦੱਸੀ ਸੇਵਾ-ਭਗਤੀ ਦੀ ਬਰਕਤਿ ਨਾਲ ਹੀ ਪਾਰ-ਉਤਾਰਾ ਹੁੰਦਾ ਹੈ, ਗੁਰੂ ਦੀ ਸਰਨ ਪੈ ਕੇ ਹੀ ਜਗਤ ਸੰਸਾਰ-ਸਮੁੰਦਰ ਤੋਂ ਪਾਰ ਲੰਘਦਾ ਹੈ । (ਗੁਰੂ ਦੀ ਰਾਹੀਂ) ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਮਨੁੱਖ ਮਾਇਆ ਦੇ ਮੋਹ ਤੋਂ ਨਿਰਲੇਪ ਹੋ ਜਾਂਦੇ ਹਨ, ਤੇ, ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਦਰਵਾਜ਼ਾ ਲੱਭ ਲੈਂਦੇ ਹਨ ।੪।

(ਹੇ ਭਾਈ ! ਗੁਰੂ ਦੀ ਸਰਨ ਪਿਆਂ ਇਹ ਸਮਝ ਆ ਜਾਂਦੀ ਹੈ ਕਿ) ਸਾਰੀ ਸ੍ਰਿਸ਼ਟੀ ਵਿਚ ਇਕ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ ਵੱਸਦਾ ਹੈ, ਸਭ ਜੀਵਾਂ ਦੀ ਪਾਲਣਾ ਕਰਦਾ ਹੈ । ਹੇ ਨਾਨਕ ! (ਆਖ—) ਇੱਕ ਪਰਮਾਤਮਾ ਤੋਂ ਬਿਨਾ ਮੈਂ ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਜਾਣਦਾ, ਉਹੀ ਦਇਆ ਦਾ ਘਰ ਪ੍ਰਭੂ ਸਭ ਜੀਵਾਂ ਦਾ ਆਸਰਾ-ਪਰਨਾ ਹੈ ।੫।੫।

**ਵਡਹੰਸੁ ਮਹਲਾ ੩ ॥ ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥ ਗੁਰਮੁਖਿ ਸਾਚੇ ਲਗੈ ਧਿਆਨੁ ॥੧॥ ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥ ਸਦਾ ਨਿਬਹੈ ਚਲੈ ਤੇਰੈ ਨਾਲਿ ॥ ਰਹਾਉ ॥ ਗੁਰਮੁਖਿ ਜਾਤਿ ਪਤਿ ਸਚੁ ਸੋਇ ॥ ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥੨॥ ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ ॥ ਗੁਰਮੁਖਿ ਆਪਿ ਵਡਾਈ ਦੇਵੈ ਸੋਇ ॥੩॥ ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥੪॥੬॥ {ਪੰਨਾ ੫੫੯-੫੬੦}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਚੁ—ਸਦਾ-ਥਿਰ ਪ੍ਰਭੂ (ਦਾ ਨਾਮ ਸਿਮਰਨਾ) । ਸੰਜਮੁ—ਇੰਦ੍ਰਿਆਂ ਨੂੰ ਵੱਸ ਕਰਨ ਦਾ ਜਤਨ । ਤਤੁ—ਅਸਲ । ਸਾਚੇ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ।੧।

ਮਨ—ਹੇ ਮਨ ! ਸਮਾਲਿ—ਸਾਂਭ, ਯਾਦ ਕਰਦਾ ਰਹੁ ।ਰਹਾਉ।

ਜਾਤਿ ਪਤਿ—ਜਾਤਿ ਪਾਤਿ, ਉੱਚੀ ਕੁਲ । ਸਖਾਈ—ਮਿੱਤਰ, ਸਾਥੀ ।੨।

ਜਿਸ ਨੋ—{ਲਫ਼ਜ਼ 'ਜਿਸ' ਦਾ ੍ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਵਡਾਈ—ਇੱਜ਼ਤ ।੩।

ਕਰਣੀ—ਕਰਤੱਬ, ਜੀਵਨ-ਮਨੋਰਥ । ਪਰਵਾਰੈ—ਪਰਵਾਰ ਵਾਸਤੇ । ਸਾਧਾਰੁ—ਸੁ-ਆਧਾਰੁ, ਆਧਾਰ ਸਹਿਤ, ਆਸਰਾ ਦੇਣ-ਜੋਗ ।੪।

**ਅਰਥ** :—ਹੇ ਮਨ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਯਾਦ ਕਰਦਾ ਰਹੁ । ਇਹ ਨਾਮ ਹੀ ਤੇਰੇ ਨਾਲ ਜਾਣ ਵਾਲਾ ਹੈ ਸਾਥ ਨਿਬਾਹੁਣ ਵਾਲਾ ਹੈ ।ਰਹਾਉ।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਸਦਾ-ਥਿਰ ਪ੍ਰਭੂ ਦਾ ਨਾਮ-ਸਿਮਰਨ ਹੀ ਇੰਦ੍ਰਿਆਂ ਨੂੰ ਵੱਸ ਕਰਨ ਦਾ ਸਹੀ ਜਤਨ ਹੈ, ਤੇ, ਆਤਮਕ ਜੀਵਨ ਦੀ ਸੂਝ ਦਾ ਮੂਲ ਹੈ । ਗੁਰੂ ਦੀ ਸਰਨ ਪਿਆਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਸੁਰਤਿ ਜੁੜੀ ਰਹਿੰਦੀ ਹੈ ।੧।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਉਸ ਸਦਾ-ਥਿਰ ਹਰੀ ਦਾ ਨਾਮ-ਸਿਮਰਨ ਉੱਚੀ ਜਾਤਿ ਤੇ ਉੱਚੀ ਕੁਲ (ਦਾ ਮੂਲ) ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਅੰਦਰ ਪਰਮਾਤਮਾ ਆ ਵੱਸਦਾ ਹੈ, ਤੇ, ਉਸ ਦਾ (ਸਦਾ ਦਾ) ਸਾਥੀ ਬਣ ਜਾਂਦਾ ਹੈ ।੨।

ਪਰ ਉਹੀ ਮਨੁੱਖ ਗੁਰੂ ਦੇ ਸਨਮੁਖ ਹੋ ਸਕਦਾ ਹੈ ਜਿਸ ਨੂੰ ਪਰਮਾਤਮਾ ਆਪ (ਇਸ ਜੋਗ) ਬਣਾਂਦਾ ਹੈ, ਉਹ ਪਰਮਾਤਮਾ ਆਪ ਮਨੁੱਖ ਨੂੰ ਗੁਰੂ ਦੇ ਸਨਮੁਖ ਕਰ ਕੇ ਇੱਜ਼ਤ ਬਖ਼ਸ਼ਦਾ ਹੈ ।੩।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਹਿਰਦੇ ਵਿਚ) ਸੰਭਾਲ, ਇਹੀ ਕਰਨ-ਜੋਗ ਕੰਮ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਪਣੇ ਪਰਵਾਰ ਵਾਸਤੇ ਭੀ ਆਸਰਾ ਦੇਣ ਜੋਗਾ ਹੋ ਜਾਂਦਾ ਹੈ ।੪।੬।

**ਵਡਹੰਸੁ ਮਹਲਾ ੩ ॥ ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥ ਮਨੁ ਤ੍ਰਿਪਤਿਆ ਹਰਿਨਾਮੁ ਧਿਆਇ ॥੧॥ ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥ ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ ਰਹਾਉ ॥ ਅਖੀ ਸੰਤੋਖੀਆ ਏਕ ਲਿਵ ਲਾਇ ॥ ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥੨॥ ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥ ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ॥੩॥ ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥੪॥੭॥ {ਪੰਨਾ ੫੬੦}**

**ਪਦ ਅਰਥ** :—ਰਸਨਾ—ਜੀਭ । ਸਾਦਿ—ਸੁਆਦ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਤ੍ਰਿਪਤਿਆ—ਰੱਜ ਜਾਂਦਾ ਹੈ । ਧਿਆਇ—ਸਿਮਰ ਕੇ ।੧।

ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ (ਜੁੜਿਆਂ) । ਵੀਚਾਰੀ—ਵਿਚਾਰਵਾਨ । ਵਿਟਹੁ—ਤੋਂ । ਬਲਿਹਾਰੀ—ਕੁਰਬਾਨ ।੧।ਰਹਾਉ।

ਸੰਤੋਖੀਆ—ਰੱਜ ਜਾਂਦੀਆਂ ਹਨ । ਲਿਵ ਲਾਇ—ਸੁਰਤਿ ਜੋੜ ਕੇ । ਦੂਜਾ ਭਾਉ—ਮਾਇਆ ਦਾ ਪਿਆਰ ।੨।

ਦੇਹ—ਸਰੀਰ । ਸਰੀਰਿ—ਸਰੀਰ ਵਿਚ । ਸਬਦਿ—ਸ਼ਬਦ ਦੀ ਰਾਹੀਂ । ਨਾਇ—ਨਾਮ ਵਿਚ (ਜੁੜਿਆਂ) । ਪਰਮਲੁ—{ਪਰਿਮਲ} ਸੁਗੰਧੀ, ਸੁਗੰਧੀ ਦੇਣ ਵਾਲਾ ਪਦਾਰਥ ।੩।

ਮਸਤਕਿ—ਮੱਥੇ ਉਤੇ । ਜਿਸੁ ਮਸਤਕਿ—ਜਿਸ ਦੇ ਮੱਥੇ ਉਤੇ । ਸਹਜ ਬੈਰਾਗੁ—ਆਤਮਕ ਅਡੋਲਤਾ ਪੈਦਾ ਕਰਨ ਵਾਲਾ ਵੈਰਾਗ । ਬੈਰਾਗੁ—ਨਿਰਮੋਹਤਾ ।੪।

**ਅਰਥ** :—ਮੈਂ ਆਪਣੇ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜਿਸ ਦੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਵਿਚ ਜੁੜਿਆਂ ਵਿਚਾਰਵਾਨ ਹੋ ਜਾਈਦਾ ਹੈ, ਤੇ, ਸਦਾ ਆਤਮਕ ਆਨੰਦ ਮਿਲਿਆ ਰਹਿੰਦਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਦੀ) ਜੀਭ ਪਰਮਾਤਮਾ ਦੇ ਨਾਮ ਦੇ ਸੁਆਦ ਵਿਚ ਲੱਗਦੀ ਹੈ, ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ, ਪ੍ਰਭੂ-ਪ੍ਰੇਮ ਵਿਚ ਜੁੜ ਜਾਂਦਾ ਹੈ । ਪਰਮਾਤਮਾ ਦਾ ਨਾਮ ਸਿਮਰ ਕੇ ਉਸ ਦਾ ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ ।੧।

(ਹੇ ਭਾਈ ! ਗੁਰੂ ਦੀ ਸਰਨ ਦੀ ਬਰਕਤਿ ਨਾਲ) ਇਕ ਪਰਮਾਤਮਾ ਵਿਚ ਸੁਰਤਿ ਜੋੜ ਕੇ ਮਨੁੱਖ ਦੀਆਂ ਅੱਖਾਂ (ਪਰਾਏ ਰੂਪ ਵਲੋਂ) ਰੱਜ ਜਾਂਦੀਆਂ ਹਨ, (ਅੰਦਰੋਂ) ਮਾਇਆ ਦਾ ਪਿਆਰ ਦੂਰ ਕਰ ਕੇ ਮਨੁੱਖ ਦਾ ਮਨ (ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ ।੨।

(ਹੇ ਭਾਈ ! ਗੁਰੂ ਦੇ) ਸ਼ਬਦ ਦੀ ਬਰਕਤਿ ਨਾਲ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਸਰੀਰ ਵਿਚ ਆਨੰਦ ਪੈਦਾ ਹੁੰਦਾ ਹੈ, (ਗੁਰੂ ਦੀ ਮੇਹਰ ਨਾਲ) ਆਤਮਕ ਜੀਵਨ ਦੀ ਸੁਗੰਧੀ ਦੇਣ ਵਾਲਾ ਹਰਿ-ਨਾਮ ਮਨੁੱਖ ਦੇ ਹਿਰਦੇ ਵਿਚ ਸਦਾ ਟਿਕਿਆ ਰਹਿੰਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਦੇ ਮੱਥੇ ਉਤੇ ਉੱਚੀ ਕਿਸਮਤਿ ਜਾਗਦੀ ਹੈ ਉਹ ਮਨੁੱਖ ਗੁਰੂ ਦੀ ਬਾਣੀ ਵਿਚ ਜੁੜਦਾ ਹੈ (ਜਿਸ ਦੀ ਬਰਕਤਿ ਨਾਲ ਉਸ ਦੇ ਅੰਦਰ) ਆਤਮਕ ਅਡੋਲਤਾ ਪੈਦਾ ਕਰਨ ਵਾਲਾ ਵੈਰਾਗ ਉਪਜਦਾ ਹੈ ।੪।੭।

**ਵਡਹੰਸੁ ਮਹਲਾ ੩ ॥ ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ ਸਚੈ ਸਬਦਿ ਸਚਿ ਸਮਾਇ ॥੧॥ ਏ ਮਨ ਨਾਮੁ ਨਿਧਾਨੁ ਤੂ ਪਾਇ ॥ ਆਪਣੇ ਗੁਰ ਕੀ ਮੰਨਿ ਲੈ ਰਜਾਇ ॥੧॥ ਰਹਾਉ ॥ ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ ॥ ਨਿਰਮਲੁ ਨਾਮੁ ਵਸੈ ਮਨਿ ਆਇ ॥੨॥ ਭਰਮੇ ਭੂਲਾ ਫਿਰੈ ਸੰਸਾਰੁ ॥ ਮਰਿ ਜਨਮੈ ਜਮੁ ਕਰੇ ਖੁਆਰੁ ॥੩॥ ਨਾਨਕ ਸੇ ਵਡਭਾਗੀ ਜਿਨ ਹਰਿਨਾਮੁ ਧਿਆਇਆ ॥ ਗੁਰ ਪਰਸਾਦੀ ਮੰਨਿ ਵਸਾਇਆ ॥੪॥੮॥ {ਪੰਨਾ ੫੬੦}**

**ਪਦ ਅਰਥ** :—ਤੇ—ਤੋਂ, ਪਾਸੋਂ । ਪਾਇਆ ਜਾਇ—ਮਿਲ ਸਕਦਾ ਹੈ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੧।

ਨਿਧਾਨੁ—ਖ਼ਜ਼ਾਨਾ । ਪਾਇ—ਪ੍ਰਾਪਤ ਕਰ । ਰਜਾਇ—ਹੁਕਮ ।੧।ਰਹਾਉ।

ਸਬਦਿ—ਸ਼ਬਦ ਵਿਚ । ਗਵਾਇ—ਦੂਰ ਕਰ ਲੈਂਦਾ ਹੈ । ਨਿਰਮਲ—ਪਵਿਤ੍ਰ । ਮਨਿ—ਮਨ ਵਿਚ ।੨।

ਭਰਮੇ—ਭਟਕਣਾ ਵਿਚ । ਭੂਲਾ—ਕੁਰਾਹੇ ਪਿਆ ਹੋਇਆ । ਮਰਿ ਜਨਮੈ—(ਮੁੜ ਮੁੜ) ਮਰਦਾ ਜੰਮਦਾ ਹੈ ।੩।

ਸੇ—ਉਹ ਮਨੁੱਖ {ਬਹੁ-ਵਚਨ} । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮੰਨਿ—ਮਨਿ, ਮਨ ਵਿਚ ।੪।

**ਅਰਥ** :—ਹੇ ਮੇਰੇ ਮਨ ! ਤੂੰ ਆਪਣੇ ਗੁਰੂ ਦੇ ਹੁਕਮ ਵਿਚ ਤੁਰ, (ਤੇ, ਗੁਰੂ ਪਾਸੋਂ) ਨਾਮ-ਖ਼ਜ਼ਾਨਾ ਹਾਸਲ ਕਰ ।੧।

ਹੇ ਭਾਈ ! ਪੂਰੇ ਗੁਰੂ ਪਾਸੋਂ (ਹੀ) ਪਰਮਾਤਮਾ ਦਾ ਨਾਮ (-ਖ਼ਜ਼ਾਨਾ) ਮਿਲ ਸਕਦਾ ਹੈ, (ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਵਿਚ ਜੁੜਦਾ ਹੈ, ਉਹ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ) ਗੁਰ ਦੇ ਸ਼ਬਦ ਵਿਚ (ਜੁੜਦਾ ਹੈ, ਉਹ ਆਪਣੇ) ਅੰਦਰੋਂ (ਵਿਕਾਰਾਂ ਦੀ) ਮੈਲ ਦੂਰ ਕਰ ਲੈਂਦਾ ਹੈ, ਪਰਮਾਤਮਾ ਦਾ ਪਵਿਤ੍ਰ ਨਾਮ (ਉਸ ਦੇ) ਮਨ ਵਿਚ ਆ ਵੱਸਦਾ ਹੈ ।੨।

(ਹੇ ਭਾਈ ! ਗੁਰੂ ਤੋਂ ਖੁੰਝ ਕੇ) ਜਗਤ ਭਟਕਣਾ ਦੇ ਕਾਰਨ (ਜੀਵਨ ਦੇ ਸਹੀ ਰਸਤੇ ਤੋਂ) ਭੁੱਲਿਆ ਫਿਰਦਾ ਹੈ, ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਜਮ-ਰਾਜ ਸਦਾ ਇਸ ਨੂੰ ਖ਼ੁਆਰ ਕਰਦਾ ਹੈ ।੩।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕੀਤਾ, ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਇਆ, ਉਹ ਭਾਗਾਂ ਵਾਲੇ ਬਣ ਗਏ ।੪।੮।

**ਵਡਹੰਸੁ ਮਹਲਾ ੩ ॥ ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥ ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥ ਹੁਕਮੁ ਮੰਨਹਿ ਤਾ**

**ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ ਰਹਾਉ ॥ ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥ ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥ ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥ ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥੩॥ ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥ ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥੪॥੯॥੧੨॥ {ਪੰਨਾ ੫੬੦}**

**ਪਦ ਅਰਥ** :—ਨਾਵੈ ਨਾਲਿ—ਨਾਮ ਨਾਲ । ਵਿਰੋਧੁ—ਵੈਰ । ਦੁਇ—ਇਹ ਦੋਵੇਂ । ਇਕ ਠਾਇ—ਇੱਕ ਥਾਂ ਵਿਚ, ਹਿਰਦੇ ਵਿਚ । ਤਾ—ਤਦੋਂ । ਬਿਰਥਾ—ਖ਼ਾਲੀ ।੧।

ਚੇਤਿ—ਸਿਮਰਦਾ ਰਹੁ । ਮਨ—ਹੇ ਮਨ ! ਰਹਾਉ।

ਸਭੁ—ਸਾਰਾ । ਓਪਤਿ—ਉਤਪੱਤੀ, ਜਨਮ-ਮਰਨ ਦਾ ਗੇੜ । ਗੁਬਾਰੁ—ਘੁੱਪ ਹਨੇਰਾ ।੨।

ਜੀਉ—ਜੀਵਾਤਮਾ (ਵਾਸਤੇ) । ਬੰਧੁ—ਬੰਨ੍ਹ, ਰੁਕਾਵਟ । ਮਨਿ—ਮਨ ਵਿਚ ।੩।

ਸਤਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਸਚੁ—ਸਦਾ-ਥਿਰ ਪ੍ਰਭੂ । ਸਚਿ—ਸਦਾ-ਥਿਰ ਪ੍ਰਭੂ ਵਿਚ । ਸੇਵਿ—ਸੇਵਾ-ਭਗਤੀ ਕਰ ਕੇ ।੪।

**ਅਰਥ** :—ਹੇ ਮੇਰੇ ਮਨ ! ਤੂੰ (ਆਪਣੇ ਅੰਦਰ) ਗੁਰੂ ਦਾ ਸ਼ਬਦ ਵਸਾਣ ਦੀ ਕਮਾਈ ਕਰ ਅਤੇ ਪਰਮਾਤਮਾ ਦਾ ਨਾਮ ਸਿਮਰਦਾ ਰਹੁ । ਜੇ ਤੂੰ (ਗੁਰੂ ਦਾ) ਹੁਕਮ ਮੰਨੇਂਗਾ, ਤਾਂ ਤੈਨੂੰ ਪਰਮਾਤਮਾ ਮਿਲ ਪਵੇਗਾ, ਤਾਂ ਤੇਰੇ ਅੰਦਰੋਂ ਹਉਮੈ ਦੂਰ ਹੋ ਜਾਇਗੀ ।੧।ਰਹਾਉ।

ਹੇ ਭਾਈ ! ਹਉਮੈ ਦਾ ਪਰਮਾਤਮਾ ਦੇ ਨਾਮ ਨਾਲ ਵੈਰ ਹੈ, ਇਹ ਦੋਵੇਂ ਇਕੱਠੇ (ਹਿਰਦੇ ਵਿਚ) ਨਹੀਂ ਵੱਸ ਸਕਦੇ । ਹਉਮੈ ਵਿਚ ਟਿਕੇ ਰਿਹਾਂ ਪਰਮਾਤਮਾ ਦੀ ਸੇਵਾ-ਭਗਤੀ ਨਹੀਂ ਹੋ ਸਕਦੀ (ਜਦੋਂ ਮਨੁੱਖ ਹਉਮੈ ਵਿਚ ਟਿਕਿਆ ਰਹਿ ਕੇ ਭਗਤੀ ਕਰਦਾ ਹੈ ਤਦੋਂ (ਉਸ ਦਾ) ਮਨ ਖ਼ਾਲੀ ਹੋ ਜਾਂਦਾ ਹੈ ।੧।

ਹੇ ਭਾਈ ! ਸਰੀਰ (ਧਾਰਨ ਦਾ ਇਹ) ਸਾਰਾ (ਸਿਲਸਿਲਾ) ਹਉਮੈ ਦੇ ਕਾਰਨ ਹੀ ਹੈ, ਹਉਮੈ ਦੇ ਕਾਰਨ ਜਨਮ-ਮਰਨ ਦਾ ਗੇੜ ਬਣਿਆ ਰਹਿੰਦਾ ਹੈ । (ਮਨੁੱਖ ਦੇ ਆਤਮਕ ਜੀਵਨ ਦੇ ਰਸਤੇ ਵਿਚ) ਹਉਮੈ ਬੜਾ ਘੁੱਪ ਹਨੇਰਾ ਹੈ, ਹਉਮੈ (ਦੇ ਘੁੱਪ ਹਨੇਰੇ ਵਿਚ) ਕੋਈ ਮਨੁੱਖ (ਆਤਮਕ ਜੀਵਨ ਦਾ ਰਸਤਾ) ਸਮਝ ਨਹੀਂ ਸਕਦਾ ।੨।

ਹੇ ਭਾਈ ! ਹਉਮੈ (ਦੇ ਘੁੱਪ ਹਨੇਰੇ) ਵਿਚ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ, ਪਰਮਾਤਮਾ ਦੀ ਰਜ਼ਾ ਸਮਝੀ ਨਹੀਂ ਜਾ ਸਕਦੀ, ਹਉਮੈ (ਦੇ ਘੁੱਪ ਹਨੇਰੇ ਵਿਚ) ਜੀਵਾਤਮਾ ਵਾਸਤੇ (ਆਤਮਕ ਜੀਵਨ ਦੇ ਰਾਹ ਵਿਚ) ਰੋਕ ਬਣੀ ਰਹਿੰਦੀ ਹੈ, ਪਰਮਾਤਮਾ ਦਾ ਨਾਮ ਮਨੁੱਖ ਦੇ ਮਨ ਵਿਚ ਆ ਕੇ ਨਹੀਂ ਵੱਸ ਸਕਦਾ ।੩।

(ਪਰ) ਹੇ ਨਾਨਕ ! ਜੇ ਗੁਰੂ ਮਿਲ ਪਏ ਤਾਂ (ਮਨੁੱਖ ਦੇ ਅੰਦਰੋਂ) ਹਉਮੈ ਦੂਰ ਹੋ ਜਾਂਦੀ ਹੈ, ਤਦੋਂ ਸਦਾ-ਥਿਰ ਪ੍ਰਭੂ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ, ਤਦੋਂ ਮਨੁੱਖ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਸਦਾ-ਥਿਰ ਹਰਿ-ਨਾਮ ਵਿਚ ਟਿਕਿਆ ਰਹਿੰਦਾ ਹੈ, ਸੇਵਾ-ਭਗਤੀ ਕਰ ਕੇ ਸਦਾ-ਥਿਰ ਹਰੀ ਵਿਚ ਲੀਨ ਹੋ ਜਾਂਦਾ ਹੈ ।੪।੯।

**ਵਡਹੰਸੁ ਮਹਲਾ ੪ ਘਰੁ ੧**

ੴ ਸਤਿਗੁਰ ਪ੍ਰਸਾਦਿ ॥ ਸੇਜ ਏਕ ਏਕੋ ਪ੍ਰਭੁ ਠਾਕੁਰੁ ॥ ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ॥੧॥ ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥ ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥੧॥ ਰਹਾਉ ॥ ਮੈ ਅਵਗਣ ਭਰਪੂਰਿ ਸਰੀਰੇ ॥ ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ ॥੨॥ ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ ॥ ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ॥੩॥ ਹਉ ਕਰਿ ਕਰਿ ਥਾਕਾ ਉਪਾਵ ਬਹੁਤੇਰੇ ॥ ਨਾਨਕ ਗਰੀਬ ਰਾਖਹੁ ਹਰਿ ਮੇਰੇ ॥੪॥੧॥ {ਪੰਨਾ ੫੬੦-੫੬੧}

**ਪਦ ਅਰਥ** :—ਠਾਕੁਰੁ—ਮਾਲਕ । ਰਾਵੈ—ਹਿਰਦੇ ਵਿਚ ਵਸਾਈ ਰੱਖਦਾ ਹੈ, ਆਤਮਕ ਮਿਲਾਪ ਮਾਣਦਾ ਹੈ । ਸੁਖ ਸਾਗਰ—ਸੁਖਾਂ ਦਾ ਸਮੁੰਦਰ ਪ੍ਰਭੂ ।੧।

ਪ੍ਰੇਮ—ਖਿਚ । ਮਨਿ—ਮਨ ਵਿਚ । ਹਉ—ਮੈਂ । ਵਾਰਿ ਵਾਰਿ ਜਾਸਾ—ਕੁਰਬਾਨ ਜਾਵਾਂਗਾ ।੧।ਰਹਾਉ।

ਕਿਉ ਕਰਿ—ਕਿਸ ਤਰ੍ਹਾਂ ? ਕਿਵੇਂ ? ।੨।

ਜਿਨਿ—ਜਿਸ ਨੇ । ਸੇ ਗੁਣ—{ਬਹੁ-ਵਚਨ} ਉਹ ਗੁਣ । ਮੈ—ਮੇਰੇ ਵਿਚ । ਮਾਇਆ—ਹੇ ਮਾਂ ! ।੩।

ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ।੪।

**ਅਰਥ** :—(ਹੇ ਮੇਰੀ ਮਾਂ !) ਮੇਰੇ ਮਨ ਵਿਚ ਪ੍ਰਭੂ ਨੂੰ ਮਿਲਣ ਲਈ ਖਿੱਚ ਹੈ ਆਸ ਹੈ । ਪੂਰਾ ਗੁਰੂ ਹੀ (ਮੈਨੂੰ) ਮੇਰਾ ਪ੍ਰੀਤਮ (ਪ੍ਰਭੂ) ਮਿਲਾ ਸਕਦਾ ਹੈ (ਇਸ ਵਾਸਤੇ) ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਵਾਂਗਾ, ਕੁਰਬਾਨ ਜਾਵਾਂਗਾ ।੧।ਰਹਾਉ।

(ਹੇ ਮਾਂ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਹਿਰਦਾ) ਇਕ (ਐਸੀ) ਸੇਜ ਹੈ (ਜਿਸ ਉੱਤੇ) ਠਾਕੁਰ ਪ੍ਰਭੂ ਹੀ (ਸਦਾ ਵੱਸਦਾ ਰਹਿੰਦਾ ਹੈ) । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸੁਖਾਂ ਦੇ ਸਮੁੰਦਰ ਹਰੀ ਨੂੰ (ਸਦਾ) ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ ।੧।

(ਹੇ ਮਾਂ !) ਮੇਰੇ ਸਰੀਰ ਵਿਚ ਔਗੁਣ ਹੀ ਔਗੁਣ ਭਰੇ ਪਏ ਹਨ । ਮੈਂ ਆਪਣੇ ਉਸ ਪ੍ਰੀਤਮ ਨੂੰ ਕਿਵੇਂ ਮਿਲ ਸਕਾਂ ਜੋ ਸਾਰੇ ਗੁਣਾਂ ਨਾਲ ਭਰਪੂਰ ਹੈ ? ।੧।

ਹੇ ਮੇਰੀ ਮਾਂ ! ਜਿਸ ਗੁਣਾਂ ਵਾਲੀ (ਵਡ-ਭਾਗਣ ਜੀਵ-ਇਸਤ੍ਰੀ) ਨੇ ਪ੍ਰੀਤਮ ਪ੍ਰਭੂ ਨੂੰ ਲੱਭ ਲਿਆ (ਉਸ ਤਾਂ ਲੱਭਾ ਗੁਣਾਂ ਦੀ ਬਰਕਤਿ ਨਾਲ, ਪਰ) ਮੇਰੇ ਅੰਦਰ ਉਹ ਗੁਣ ਨਹੀਂ ਹਨ । ਮੈਂ ਕਿਵੇਂ ਪ੍ਰਭੂ ਨੂੰ ਮਿਲ ਸਕਦੀ ਹਾਂ ? ।੩।

(ਹੇ ਮਾਂ !) ਮੈਂ (ਪ੍ਰੀਤਮ-ਪ੍ਰਭੂ ਨੂੰ ਮਿਲਣ ਲਈ) ਅਨੇਕਾਂ ਉਪਾਵ ਕਰ ਕਰ ਕੇ ਥੱਕ ਗਿਆ ਹਾਂ (ਉਪਾਵਾਂ ਨਾਲ ਚਤੁਰਾਈਆਂ ਨਾਲ ਨਹੀਂ ਮਿਲਦਾ । ਅਰਦਾਸ ਅਰਜ਼ੋਈ ਹੀ ਮਦਦ ਕਰਦੀ ਹੈ, ਇਸ ਵਾਸਤੇ) ਹੇ ਨਾਨਕ ! (ਆਖ—) ਹੇ ਮੇਰੇ ਹਰੀ ! ਮੈਨੂੰ ਗਰੀਬ ਨੂੰ (ਆਪਣੇ ਚਰਨਾਂ ਵਿਚ) ਜੋੜੀ ਰੱਖ ।੪।੧।

ਵਡਹੰਸੁ ਮਹਲਾ ੪ ॥ ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ॥ ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ ॥੧॥ ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥ ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ ਰਹਾਉ ॥ ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ ॥ ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ ॥੨॥ ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥ ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥੩॥ ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ ਮੈ ਕਰਮਹੀਣ ਕਬ ਹੀ ਗਲਿ ਲਾਵੈ ॥੪॥ ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥੫॥੨॥ {ਪੰਨਾ ੫੬੧}

**ਪਦ ਅਰਥ** :—ਸਾਰ—ਕਦਰ, ਕੀਮਤ । ਹਉ—ਮੈਂ । ਛੋਡਿ—ਛੱਡ ਕੇ । ਦੂਜੈ ਲੋਭਾਣੀ—ਮਾਇਆ (ਦੇ ਮੋਹ) ਵਿਚ ।੧।

ਕਉ—ਨੂੰ । ਮਿਲਉ—ਮਿਲਉਂ, ਮੈਂ ਮਿਲਾਂ । ਇਆਣੀ—ਅੰਞਾਣ, ਮੂਰਖ । ਪਿਰ ਭਾਵੈ—ਪਿਰ ਨੂੰ ਭਾਉਂਦੀ ਹੈ । ਸਾਈ—ਉਹੀ । ਸਿਆਣੀ—ਅਕਲ ਵਾਲੀ ।੧।ਰਹਾਉ।

ਮੈ ਵਿਚਿ—ਮੇਰੇ ਅੰਦਰ । ਪਿਰ ਚਿਤਿ—ਪਿਰ ਦੇ ਚਿੱਤ ਵਿਚ, ਹੇ ਪਿਰ ! ਤੇਰੇ ਚਿੱਤ ਵਿਚ । ਆਵਾ—ਆਵਾਂ ।੨।

ਜਿਨਿ—ਜਿਸ ਨੇ । ਕਰੀ—ਕਰੀਂ, ਮੈਂ ਕਰਾਂ । ਦੁਹਾਗਣਿ—ਮੰਦੇ ਭਾਗਾਂ ਵਾਲੀ ।੩।

ਰਾਵੈ—ਯਾਦ ਰੱਖਦੀ ਹੈ, ਹਿਰਦੇ ਵਿਚ ਵਸਾਈ ਰੱਖਦੀ ਹੈ । ਕਰਮਹੀਣ—ਭਾਗ-ਹੀਣ, ਬਦ-ਕਿਸਮਤ । ਗਲਿ—ਗਲ ਨਾਲ ।੪।

ਨਿਰਗੁਣ—ਗੁਣ-ਹੀਨ ।੫।

**ਅਰਥ** :—ਮੈਂ ਮੂਰਖ ਹਾਂ, ਮੈਂ ਪ੍ਰਭੂ-ਪਤੀ ਨੂੰ ਕਿਵੇਂ ਮਿਲ ਸਕਦੀ ਹਾਂ ? ਜੇਹੜੀ (ਜੀਵ-ਇਸਤ੍ਰੀ) ਪ੍ਰਭੂ-ਪਤੀ ਨੂੰ ਪਸੰਦ ਆਉਂਦੀ ਹੈ, ਉਹ ਭਾਗਾਂ ਵਾਲੀ ਹੈ, ਉਹੀ ਅਕਲ ਵਾਲੀ ਹੈ, ਉਹੀ ਪ੍ਰਭੂ-ਪਤੀ ਨੂੰ ਮਿਲ ਸਕਦੀ ਹੈ ।੧।ਰਹਾਉ।

ਮੇਰਾ ਹਰੀ ਪ੍ਰਭੂ ਸੋਹਣਾ ਹੈ (ਪਰ) ਮੈਂ (ਉਸ ਦੇ ਸੁਹਣੱਪ ਦੀ) ਕਦਰ ਨਾਹ ਜਾਤੀ, (ਤੇ) ਮੈਂ ਉਸ ਹਰੀ ਨੂੰ ਉਸ ਪ੍ਰਭੂ ਨੂੰ ਛੱਡ ਕੇ ਮਾਇਆ ਦੇ ਮੋਹ ਵਿਚ ਹੀ ਫਸੀ ਰਹੀ ।੧।

ਮੇਰੇ ਅੰਦਰ (ਅਨੇਕਾਂ) ਐਬ ਹਨ (ਜਿਨ੍ਹਾਂ ਕਰ ਕੇ) ਮੈਂ ਪ੍ਰਭੂ-ਪਤੀ ਨੂੰ ਮਿਲ ਨਹੀਂ ਸਕਦੀ । ਹੇ ਪ੍ਰਭੂ-ਪਤੀ ! ਤੇਰੇ ਨਾਲ ਪਿਆਰ ਕਰਨ ਵਾਲੇ ਅਨੇਕਾਂ ਹੀ ਹਨ, ਮੈਂ ਤੇਰੇ ਚਿੱਤ ਵਿਚ ਨਹੀਂ ਆ ਸਕਦੀ ।੨।

ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਨੂੰ ਹਿਰਦੇ ਵਿਚ ਵਸਾ ਲਿਆ, ਉਹ ਨੇਕ ਹੈ, ਉਹ ਭਾਗਾਂ ਵਾਲੀ ਹੈ, ਉਸ ਸੁਹਾਗਣ ਵਾਲੇ ਗੁਣ ਮੇਰੇ ਅੰਦਰ ਨਹੀਂ ਹਨ । ਮੈਂ ਛੁੱਟੜ (ਪ੍ਰਭੂ-ਪਤੀ ਨੂੰ ਮਿਲਣ ਲਈ) ਕੀਹ ਕਰ ਸਕਦੀ ਹਾਂ ? ।੩।

ਜੇਹੜੀ ਜੀਵ-ਇਸਤ੍ਰੀ ਸਦਾ ਪ੍ਰਭੂ-ਪਤੀ ਨੂੰ ਹਿਰਦੇ ਵਿਚ ਵਸਾਈ ਰੱਖਦੀ ਹੈ ਉਹ ਸਦਾ ਭਾਗਾਂ ਵਾਲੀ ਹੈ । ਮੇਰੇ ਵਰਗੀ ਮੰਦ-ਭਾਗਣ ਨੂੰ ਉਹ ਕਦੇ (ਕਿਸਮਤ ਨਾਲ) ਹੀ ਆਪਣੇ ਗਲ ਨਾਲ ਲਾਂਦਾ ਹੈ ।੪।

ਹੇ ਪ੍ਰਭੂ-ਪਤੀ ! ਤੂੰ ਗੁਣਾਂ ਨਾਲ ਭਰਪੂਰ ਹੈਂ, ਪਰ ਮੈਂ ਅਉਗਣਾਂ ਨਾਲ ਭਰਿਆ ਹੋਇਆ ਹਾਂ । (ਤੇਰੇ ਦਰ ਤੇ ਹੀ ਅਰਦਾਸ ਹੈ—) ਮੈਨੂੰ ਗੁਣ-ਹੀਨ ਨਿਮਾਣੇ ਨਾਨਕ ਨੂੰ ਬਖ਼ਸ਼ ਲੈ (ਤੇ, ਆਪਣੇ ਨਾਮ ਦੀ ਦਾਤਿ ਦੇਹ ।੫।੨।

### ਵਡਹੰਸੁ ਮਹਲਾ ੪ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥ ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥ ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥ ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥੧॥ {ਪੰਨਾ ੫੬੧}**

**ਪਦ ਅਰਥ** :—ਮੈ ਮਨਿ—ਮੇਰੇ ਮਨ ਵਿਚ । ਹਰੇ—ਹੇ ਹਰੀ ! ਪਾਵਾ—ਪਾਵਾਂ, ਮੈਂ ਪਾ ਲਵਾਂ । ਪੁਛਾ—ਪੁਛਾਂ, ਮੈਂ ਪੁੱਛਦੀ ਹਾਂ । ਜਾਇ—ਜਾ ਕੇ । ਸਤਗੁਰੈ—ਗੁਰੂ ਨੂੰ । ਪੁਛਿ—ਪੁੱਛ ਕੇ । ਮੁਗਧੁ—ਮੂਰਖ । ਸਮਝਾਵਾ—ਸਮਝਾਵਾਂ, ਮੈਂ ਸਮਝਾਂਦੀ ਹਾਂ ।੧।

**ਅਰਥ** :—ਮੇਰੇ ਮਨ ਵਿਚ ਬੜੀ ਤਾਂਘ ਹੈ ਕਿ ਮੈਂ ਕਿਸੇ ਨ ਕਿਸੇ ਤਰ੍ਹਾਂ, ਹੇ ਹਰੀ ! ਤੇਰਾ ਦਰਸਨ ਕਰ ਸਕਾਂ । (ਇਸ ਵਾਸਤੇ) ਮੈਂ ਆਪਣੇ ਗੁਰੂ ਪਾਸ ਜਾ ਕੇ ਗੁਰੂ ਪਾਸੋਂ ਪੁੱਛਦੀ ਹਾਂ, ਤੇ, ਗੁਰੂ ਨੂੰ ਪੁੱਛ ਕੇ ਆਪਣੇ ਮੂਰਖ ਮਨ ਨੂੰ ਸਿੱਖਿਆ ਦੇਂਦੀ ਰਹਿੰਦੀ ਹਾਂ । ਕੁਰਾਹੇ ਪਿਆ ਹੋਇਆ ਮਨ ਗੁਰੂ ਦੇ ਸ਼ਬਦ ਵਿਚ ਜੁੜ ਕੇ ਹੀ ਅਕਲ ਸਿੱਖਦਾ ਹੈ, ਤੇ ਫਿਰ ਉਹ ਸਦਾ ਪਰਮਾਤਮਾ ਦਾ ਨਾਮ ਯਾਦ ਕਰਦਾ ਰਹਿੰਦਾ ਹੈ । ਹੇ ਨਾਨਕ ! ਜਿਸ ਮਨੁੱਖ ਉਤੇ ਮੇਰਾ ਪਿਆਰਾ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਹ ਪ੍ਰਭੂ ਦੇ ਚਰਨਾਂ ਵਿਚ ਆਪਣਾ ਚਿੱਤ ਜੋੜੀ ਰੱਖਦਾ ਹੈ ।੧।

**ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥ ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥ ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥ ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥ {ਪੰਨਾ ੫੬੧}**

**ਪਦ ਅਰਥ** :—ਸਭਿ—ਸਾਰੇ । ਕਰੀ—ਕਰੀਂ, ਮੈਂ ਕਰਦੀ ਹਾਂ । ਪਿਰ ਕਾਰਣਿ—ਪਤੀ ਨੂੰ ਮਿਲਣ ਵਾਸਤੇ । ਜੇ—ਤਾ ਕਿ, ਭਲਾ ਜਿ । ਭਾਵਾ—ਭਾਵਾਂ, ਮੈਂ ਪਸੰਦ ਆ ਜਾਵਾਂ । ਧੀਰਜੁ—ਸ਼ਾਂਤੀ । ਸੀਗਾਰੀ—ਸੀਗਾਰੀਂ, ਮੈਂ ਸਿੰਗਾਰਦੀ ਹਾਂ । ਅਵਰਾ—ਹੋਰਨਾਂ ਵਿਚ । ਧਨੁ—ਸਲਾਹੁਣ-ਜੋਗ । ਜਿਨਿ—ਜਿਸ ਨੇ । ਸਚੁ—ਸਦਾ ਕਾਇਮ ਰਹਿਣ ਵਾਲਾ । ਸਵਰਾ— ਸੰਵਰਾ, ਸੋਹਣਾ ।੨।

**ਅਰਥ** :—ਮੈਂ ਪ੍ਰਭੂ-ਪਤੀ ਮਿਲਣ ਦੀ ਖ਼ਾਤਰ ਸਾਰੇ ਵੇਸ (ਧਾਰਮਿਕ ਪਹਿਰਾਵੇ ਆਦਿਕ) ਕਰਦੀ ਹਾਂ, ਤਾਂ ਕਿ ਮੈਂ ਉਸ ਸਦਾ ਕਾਇਮ ਰਹਿਣ ਵਾਲੇ ਹਰੀ ਪ੍ਰਭੂ ਨੂੰ ਪਸੰਦ ਆ ਜਾਵਾਂ । ਪਰ ਉਹ ਪਿਆਰਾ ਪ੍ਰਭੂ ਮੇਰੇ ਵਲ (ਮੇਰੇ ਇਹਨਾਂ ਵੇਸਾਂ ਵਲ) ਨਿਗਾਹ ਕਰ ਕੇ ਭੀ ਨਹੀਂ ਤੱਕਦਾ, (ਤਾਂ ਫਿਰ ਇਹਨਾਂ ਬਾਹਰਲੇ ਵੇਸਾਂ ਨਾਲ) ਮੈਂ ਕਿਵੇਂ ਸ਼ਾਂਤੀ ਹਾਸਲ ਕਰ ਸਕਦੀ ਹਾਂ ? ਜਿਸ ਪ੍ਰਭੂ-ਪਤੀ ਦੀ ਖ਼ਾਤਰ ਮੈਂ (ਇਹ ਬਾਹਰਲਾ) ਸਿੰਗਾਰ ਕਰਦੀ ਹਾਂ, ਮੇਰਾ ਉਹ ਪ੍ਰਭੂ-ਪਤੀ ਤਾਂ ਹੋਰਨਾਂ (ਅੰਦਰਲੇ ਆਤਮਕ ਸੁਹਜਾਂ) ਵਿਚ ਪ੍ਰਸੰਨ ਹੁੰਦਾ ਹੈ । ਹੇ ਨਾਨਕ ! (ਆਖ-) ਉਹ ਜੀਵ-ਇਸਤ੍ਰੀ ਸਲਾਹੁਣ-ਜੋਗ ਹੈ, ਭਾਗਾਂ ਵਾਲੀ ਹੈ ਜਿਸ ਨੇ ਉਸ ਸਦਾ ਕਾਇਮ ਰਹਿਣ ਵਾਲੇ ਸੁੰਦਰ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ ।੨।

**ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥ ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥ ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥ ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥੩॥ {ਪੰਨਾ ੫੬੧}**

**ਪਦ ਅਰਥ** :—ਪੁਛਾ—ਪੁਛਾਂ, ਮੈਂ ਪੁੱਛਦੀ ਹਾਂ । ਜਾਇ—ਜਾ ਕੇ । ਸੋਹਾਗ ਸੁਹਗਣਿ—ਪ੍ਰਭੂ-ਖਸਮ ਦੀ ਪਿਆਰੀ ਨੂੰ । ਕਿਉ—ਕਿਵੇਂ ? ਪਿਰਿ ਸਾਚੈ—ਸਦਾ ਕਾਇਮ ਰਹਿਣ ਵਾਲੇ ਪਿਰ ਨੇ । ਜੀਉ—ਜਿੰਦ । ਇਤੁ—ਇਸ ਵਿਚ । ਮਾਰਗਿ—ਰਸਤੇ ਤੇ । ਇਤੁ ਮਾਰਗਿ—ਇਸ ਰਸਤੇ ਉੱਤੇ । ਭੈਣੇ—ਹੇ ਭੈਣ ! ।੩।

**ਅਰਥ** :—ਪ੍ਰਭੂ-ਖਸਮ ਦੀ ਪਿਆਰੀ (ਜੀਵ-ਇਸਤ੍ਰੀ) ਨੂੰ ਮੈਂ ਜਾ ਕੇ ਪੁੱਛਦੀ ਹਾਂ—(ਹੇ ਭੈਣ !) ਤੂੰ ਪਿਆਰਾ ਪ੍ਰਭੂ-ਪਤੀ ਕਿਵੇਂ ਲੱਭਾ ? (ਉਹ ਉੱਤਰ ਦੇਂਦੀ ਹੈ—ਹੇ ਭੈਣ !) ਸਦਾ ਕਾਇਮ ਰਹਿਣ ਵਾਲੇ ਪ੍ਰਭੂ-ਪਤੀ ਨੇ ਮੇਰੇ ਉਤੇ ਮੇਹਰ ਦੀ ਨਜ਼ਰ ਕੀਤੀ, ਤਾਂ ਮੈਂ ਮੇਰ-ਤੇਰ (=ਵਿਤਕਰਾ) ਛੱਡ ਦਿੱਤੀ । ਹੇ ਭੈਣ ! ਆਪਣਾ ਮਨ,

ਆਪਣਾ ਸਰੀਰ, ਆਪਣੀ ਜਿੰਦ—ਸਭ ਕੁਝ ਪ੍ਰਭੂ ਦੇ ਹਵਾਲੇ ਕਰ ਦਿਉ—ਇਸ ਰਾਹ ਉਤੇ ਤੁਰਿਆਂ ਹੀ ਉਸ ਨੂੰ ਮਿਲ ਸਕੀਦਾ ਹੈ । ਹੇ ਨਾਨਕ ! (ਆਖ—ਹੇ ਭੈਣ !) ਪਿਆਰਾ ਪ੍ਰਭੂ ਜਿਸ ਜੀਵ ਨੂੰ ਮੇਹਰ ਦੀ ਨਿਗਾਹ ਨਾਲ ਵੇਖਦਾ ਹੈ, ਉਸ ਦੀ ਜਿੰਦ ਪ੍ਰਭੂ ਦੀ ਜੋਤਿ ਨਾਲ ਇਕ-ਮਿਕ ਹੋ ਜਾਂਦੀ ਹੈ ।੩।

**ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥ ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥ ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥ ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥੪॥ {ਪੰਨਾ ੫੬੧-੪੬੨}**

**ਪਦ ਅਰਥ** :—ਮੈ—ਮੈਨੂੰ । ਦੇਇ—ਦੇਵੇ । ਤਿਸੁ—ਉਸ ਨੂੰ । ਦੇਵਾ—ਦੇਵਾਂ । ਫੇਰੀ—ਫੇਰੀਂ, ਮੈਂ ਫੇਰਾਂ । ਕਰੀ—ਕਰੀਂ, ਮੈਂ ਕਰਾਂ । ਮਨਿ—ਮਨ ਵਿਚ (ਟਿਕੀ ਹੋਈ) । ਪੁਜਾਏ—ਪੂਰੀ ਕਰਦਾ ਹੈ ।੪।

**ਅਰਥ** :—ਜੇਹੜਾ (ਗੁਰਮੁਖਿ) ਮੈਨੂੰ ਹਰੀ-ਪ੍ਰਭੂ (ਦੀ ਸਿਫ਼ਤਿ-ਸਾਲਾਹ) ਦਾ ਸੁਨੇਹਾ ਦੇਵੇ, ਮੈਂ ਆਪਣਾ ਮਨ ਆਪਣਾ ਹਿਰਦਾ ਉਸ ਦੇ ਹਵਾਲੇ ਕਰਨ ਨੂੰ ਤਿਆਰ ਹਾਂ; ਮੈਂ ਸਦਾ ਉਸ ਨੂੰ ਪੱਖਾ ਝੱਲਣ ਨੂੰ ਤਿਆਰ ਹਾਂ, ਉਸ ਦੀ ਸੇਵਾ ਕਰਨ ਨੂੰ ਤਿਆਰ ਹਾਂ, ਤੇ, ਉਸ ਦੇ ਵਾਸਤੇ ਪਾਣੀ ਢੋਣ ਨੂੰ ਤਿਆਰ ਹਾਂ । ਪਰਮਾਤਮਾ ਦਾ ਜੇਹੜਾ ਭਗਤ ਮੈਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਏ, ਮੈਂ ਉਸ ਦੀ ਸੇਵਾ ਕਰਨ ਨੂੰ ਸਦਾ ਤਿਆਰ ਹਾਂ ਸਦਾ ਤਿਆਰ ਹਾਂ । ਹੇ ਨਾਨਕ ! (ਆਖ—) ਧੰਨ ਹੈ ਮੇਰਾ ਗੁਰੂ, ਸ਼ਾਬਾਸ਼ ਹੈ ਮੇਰੇ ਪੂਰੇ ਗੁਰੂ ਨੂੰ, ਜੇਹੜਾ ਮੇਰੇ ਮਨ ਵਿਚ (ਪ੍ਰਭੂ-ਮਿਲਾਪ ਦੀ ਟਿਕੀ ਹੋਈ) ਆਸ ਪੂਰੀ ਕਰਦਾ ਹੈ ।੪।

**ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿਨਾਮੁ ਧਿਆਵਾ ॥ ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿਗੁਣ ਗਾਵਾਂ ॥ ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥ ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥ {ਪੰਨਾ ੫੬੨}**

ਪਦ ਅਰਥ :—ਮੇਲਿ—ਮਿਲਾ । ਹਰਿ—ਹੇ ਹਰੀ ! ਜਿਤੁ—ਜਿਸੁ ਵਿਚ । ਮਿਲਿ—ਮਿਲ ਕੇ । ਧਿਆਵਾ—ਧਿਆਵਾਂ, ਮੈਂ ਧਿਆਵਾਂ । ਗੋਸਟਿ—ਮਿਲਾਪ । ਹਰਿ ਗੋਸਟਿ—ਪਰਮਾਤਮਾ ਦਾ ਮਿਲਾਪ । ਕਰਿ—ਕਰ ਕੇ । ਸਾਂਝੀ—ਮੇਲ-ਮਿਲਾਪ, ਸੰਗਤਿ । ਸਦ—ਸਦਾ । ਜੀਵੈ—ਜੀਊ ਪੈਂਦਾ ਹੈ, ਆਤਮਕ ਜੀਵਨ ਹਾਸਲ ਕਰਦਾ ਹੈ । ਜਿਤੁ ਵੇਲਾ—ਜਿਸ ਵੇਲੇ ਵਿਚ, ਜਦੋਂ । ਜੀਉ—ਜਿੰਦ । ਮਰਿ ਜਾਇ—ਮਰ ਜਾਂਦੀ ਹੈ, ਆਤਮਕ ਮੌਤ ਸਹੇੜ ਲੈਂਦੀ ਹੈ ।੫।

**ਅਰਥ** :—ਹੇ ਹਰੀ ! ਮੈਨੂੰ ਮੇਰਾ ਮਿੱਤਰ ਗੁਰੂ ਮਿਲਾ, ਜਿਸ (ਦੇ ਚਰਨਾਂ) ਵਿਚ ਲੀਨ ਹੋ ਕੇ ਮੈਂ ਹਰਿ-ਨਾਮ ਸਿਮਰਦਾ ਰਹਾਂ, ਗੁਰੂ ਪਾਸੋਂ ਮੈਂ ਹਰਿ-ਮਿਲਾਪ (ਦੀਆਂ ਗੱਲਾਂ) ਪੁੱਛਦਾ ਰਹਾਂ, ਗੁਰੂ ਦੀ ਸੰਗਤਿ ਕਰ ਕੇ ਮੈਂ ਹਰਿ-ਗੁਣ ਗਾਂਦਾ ਰਹਾਂ । (ਗੁਰੂ ਦੇ ਮਿਲਾਪ ਦੀ ਬਰਕਤਿ ਨਾਲ) ਮੈਂ ਸਦਾ ਹੀ ਸਦਾ ਹੀ ਹਰੀ ਦੇ ਗੁਣ ਗਾਂਦਾ ਰਹਾਂ । ਹੇ ਹਰੀ ! ਤੇਰਾ ਨਾਮ ਸੁਣ ਕੇ ਮੇਰਾ ਮਨ ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਹੇ ਨਾਨਕ ! (ਆਖ—) ਜਦੋਂ ਮੈਨੂੰ ਮੇਰਾ ਮਾਲਕ-ਪ੍ਰਭੂ ਭੁੱਲ ਜਾਂਦਾ ਹੈ, ਉਸ ਵੇਲੇ ਮੇਰੀ ਜਿੰਦ ਆਤਮਕ ਮੌਤੇ ਮਰ ਜਾਂਦੀ ਹੈ ।੫।

**ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥ ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥ ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥ ਨਾਨਕ ਹਰਿਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥ {ਪੰਨਾ ੫੬੨}**

**ਪਦ ਅਰਥ** :—ਕਉ—ਵਾਸਤੇ । ਸਭੁ ਕੋਈ—ਹਰੇਕ ਜੀਵ । ਲੋਚੈ—ਤਾਂਘ ਕਰਦਾ ਹੈ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਨਦਰਿ—ਨਜ਼ਰ, ਨਿਗਾਹ । ਸਮਾਲੇ—(ਹਿਰਦੇ ਵਿਚ) ਸੰਭਾਲਦਾ ਹੈ । ਇਕੇ—ਇੱਕ ਹੀ, ਇੱਕ ਰੂਪ, ਇੱਕ-ਜੋਤਿ । ਸੇਤੀ—ਨਾਲ । ਜਪਿ—ਜਪ ਕੇ ।੬।

**ਅਰਥ** :—ਪਰਮਾਤਮਾ ਦਾ ਦਰਸਨ ਕਰਨ ਵਾਸਤੇ ਹਰੇਕ ਜੀਵ ਤਾਂਘ ਤਾਂ ਕਰ ਲੈਂਦਾ ਹੈ, ਪਰ ਉਹੀ ਮਨੁੱਖ ਦਰਸਨ ਕਰ ਸਕਦਾ ਹੈ ਜਿਸ ਨੂੰ ਪਰਮਾਤਮਾ ਆਪ ਦਰਸਨ ਕਰਾਂਦਾ ਹੈ । ਪਿਆਰਾ ਪ੍ਰਭੂ ਜਿਸ ਮਨੁੱਖ ਉੱਤੇ ਮੇਹਰ ਦੀ ਨਜ਼ਰ ਕਰਦਾ ਹੈ ਉਹ ਮਨੁੱਖ ਸਦਾ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ । (ਹੇ ਭਾਈ !) ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਹ ਮਨੁੱਖ ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਵਸਾਂਦਾ ਹੈ । ਹੇ ਨਾਨਕ ! ਮਨੁੱਖ ਪਰਮਾਤਮਾ ਦਾ ਨਾਮ ਜਪ ਜਪ ਕੇ ਪਰਮਾਤਮਾ ਦੇ ਨਾਲ ਮਿਲ ਜਾਂਦਾ ਹੈ (ਇਸ ਤਰ੍ਹਾਂ) ਪਰਮਾਤਮਾ ਤੇ ਪਰਮਾਤਮਾ ਦੇ ਭਗਤ ਇੱਕ-ਰੂਪ ਹੋ ਜਾਂਦੇ ਹਨ ।੬।੧।੩।

**ਵਡਹੰਸੁ ਮਹਲਾ ੫ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥ ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥ ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥੧॥ ਰਹਾਉ ॥ ਲਾਖ ਭਗਤ ਜਾ ਕਉ ਆਰਾਧਹਿ ॥ ਲਾਖ ਤਪੀਸਰ ਤਪੁ ਹੀ ਸਾਧਹਿ ॥ ਲਾਖ ਜੋਗੀਸਰ ਕਰਤੇ ਜੋਗਾ ॥ ਲਾਖ ਭੋਗੀਸਰ ਭੋਗਹਿ ਭੋਗਾ ॥੨॥ ਘਟਿ ਘਟਿ ਵਸਹਿ ਜਾਣਹਿ ਥੋਰਾ ॥ ਹੈ ਕੋਈ ਸਾਜਣੁ ਪਰਦਾ ਤੋਰਾ ॥ ਕਰਉ ਜਤਨ ਜੇ ਹੋਇ ਮਿਹਰਵਾਨਾ ॥ ਤਾ ਕਉ ਦੇਈ ਜੀਉ ਕੁਰਬਾਨਾ ॥੩॥ ਫਿਰਤ ਫਿਰਤ ਸੰਤਨ ਪਹਿ ਆਇਆ ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥ ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥ ਕਹੁ ਨਾਨਕ ਪ੍ਰਭੁ ਮੇਰਾ ਊਚਾ ॥੪॥੧॥ {ਪੰਨਾ ੫੬੨}**

**ਪਦ ਅਰਥ** :—ਤਾ ਕਾ—ਉਸ (ਪਰਮਾਤਮਾ) ਦਾ । ਪਾਰਾਵਾਰਾ—ਪਾਰ ਅਵਾਰ, ਪਾਰਲਾ ਉਰਲਾ ਬੰਨਾ । ਕੋਟਿ—ਕ੍ਰੋੜਾਂ ਵਾਰੀ । ਲਖ—ਲੱਖ ਵਾਰੀ । ਧਾਵੈ—ਦੌੜਦਾ ਫਿਰੇ, ਜਤਨ ਕਰਦਾ ਫਿਰੇ । ਇਕੁ ਤਿਲੁ—ਰਤਾ ਭਰ ਭੀ ।੧।

ਸੁਹਾਵੀ—ਸੋਹਣੀ (ਘੜੀ) । ਜਿਤੁ—ਜਿਸ (ਵੇਲੇ) ਵਿਚ ।੧।ਰਹਾਉ।

ਕਉ—ਨੂੰ । ਤਪੀਸਰ—{ਤਪੀ-ਈਸਰ} ਵੱਡੇ ਵੱਡੇ । ਸਾਧਹਿ—ਸਾਧਦੇ ਹਨ ।੨।

ਘਟਿ ਘਟਿ—ਹਰੇਕ ਘਟ ਵਿਚ । ਘਟ—ਸਰੀਰ । ਵਸਹਿ—ਤੂੰ ਵੱਸਦਾ ਹੈਂ । ਥੋਰਾ—ਥੋੜੇ ਬੰਦੇ । ਜਾਣਹਿ—ਜਾਣਦੇ ਹਨ । ਕੋਈ—ਕੋਈ ਵਿਰਲਾ । ਤੋਰਾ—ਤੋੜਿਆ । ਕਰਉ—ਕਰਉਂ, ਮੈਂ ਕਰਦਾ ਹਾਂ । ਦੇਈ—ਦੇਈਂ, ਮੈਂ ਦੇਂਦਾ ਹਾਂ ।੩।

ਸੰਤਨ ਪਹਿ—ਸੰਤਾਂ ਪਾਸ, ਗੁਰੂ ਪਾਸ । ਹਮਾਰਾ—ਮੇਰਾ । ਸਗਲ—ਸਾਰਾ । ਮਹਲਿ—ਮਹਲ ਵਿਚ, ਹਜ਼ੂਰੀ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਭੂੰਚਾ—ਛਕਿਆ, ਪੀਤਾ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਉਹ ਕੈਸਾ ਸੋਹਣਾ ਸਮਾ ਹੁੰਦਾ ਹੈ ! ਉਹ ਕੈਸੀ ਸੋਹਣੀ ਘੜੀ ਹੁੰਦੀ ਹੈ, ਜਦੋਂ ਪਰਮਾਤਮਾ ਦਾ ਮਿਲਾਪ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਦਰਬਾਰ ਬਹੁਤ ਹੀ ਉੱਚਾ ਹੈ, ਉਸ ਦੇ ਪਾਰਲੇ ਉਰਲੇ ਬੰਨੇ ਦਾ ਕੁਝ ਅੰਤ ਨਹੀਂ ਪੈ ਸਕਦਾ । ਮਨੁੱਖ ਲੱਖਾਂ ਵਾਰੀ ਜਤਨ ਕਰੇ ਕ੍ਰੋੜਾਂ ਵਾਰੀ ਜਤਨ ਕਰੇ, (ਪਰ ਆਪਣੇ ਜਤਨਾਂ ਨਾਲ) ਪਰਮਾਤਮਾ ਦੀ ਹਜ਼ੂਰੀ ਰਤਾ ਭਰ ਭੀ ਹਾਸਲ ਨਹੀਂ ਕਰ ਸਕਦਾ ।੧।

ਹੇ ਭਾਈ ! ਲੱਖਾਂ ਹੀ ਭਗਤ ਜਿਸ ਪਰਮਾਤਮਾ ਦਾ ਆਰਾਧਨ ਕਰਦੇ ਰਹਿੰਦੇ ਹਨ, (ਜਿਸ ਦੇ ਮਿਲਾਪ ਦੀ ਖ਼ਾਤਰ) ਲੱਖਾਂ ਹੀ ਵੱਡੇ ਵੱਡੇ ਤਪੀ ਤਪ ਕਰਦੇ ਰਹਿੰਦੇ ਹਨ, ਲੱਖਾਂ ਹੀ ਵੱਡੇ ਵੱਡੇ ਜੋਗੀ ਜੋਗ-ਸਾਧਨ ਕਰਦੇ ਰਹਿੰਦੇ ਹਨ, ਲੱਖਾਂ ਹੀ ਵੱਡੇ ਵੱਡੇ ਭੋਗੀ (ਜਿਸ ਦੇ ਦਿੱਤੇ) ਪਦਾਰਥ ਭੋਗਦੇ ਰਹਿੰਦੇ ਹਨ (ਉਸ ਦਾ ਅੰਤ ਕੋਈ ਨਹੀਂ ਪਾ ਸਕਿਆ) ।੨।

ਹੇ ਪ੍ਰਭੂ ! ਤੂੰ ਹਰੇਕ ਸਰੀਰ ਵਿਚ ਵੱਸਦਾ ਹੈਂ, ਪਰ ਬਹੁਤ ਥੋੜੇ ਮਨੁੱਖ (ਇਸ ਭੇਤ ਨੂੰ) ਜਾਣਦੇ ਹਨ (ਕਿਉਂਕਿ ਜੀਵਾਂ ਦੇ ਅੰਦਰ ਤੇਰੇ ਨਾਲੋਂ ਵਿੱਥ ਬਣੀ ਰਹਿੰਦੀ ਹੈ) ਕੋਈ ਵਿਰਲਾ ਹੀ ਗੁਰਮੁਖਿ ਹੁੰਦਾ ਹੈ ਜੇਹੜਾ (ਉਸ) ਵਿੱਥ ਨੂੰ ਦੂਰ ਕਰਦਾ ਹੈ । ਮੈਂ ਉਸ ਗੁਰਮੁਖ ਦੇ ਅੱਗੇ ਆਪਣੀ ਜਿੰਦ ਭੇਟਾ ਕਰਨ ਨੂੰ ਤਿਆਰ ਹਾਂ, ਮੈਂ ਜਤਨ ਕਰਦਾ ਹਾਂ ਕਿ ਉਹ ਗੁਰਮੁਖ ਮੇਰੇ ਉਤੇ ਦਇਆਵਾਨ ਹੋਵੇ ।੩।

ਹੇ ਭਾਈ ! ਭਾਲ ਕਰਦਾ ਕਰਦਾ ਮੈਂ ਗੁਰੂ ਦੇ ਪਾਸ ਪਹੁੰਚਿਆ, (ਗੁਰੂ ਨੇ) ਮੇਰਾ ਸਾਰਾ ਦੁੱਖ ਤੇ ਭਰਮ ਦੂਰ ਕਰ ਦਿੱਤਾ । (ਗੁਰੂ ਦੀ ਕਿਰਪਾ ਨਾਲ ਪ੍ਰਭੂ ਨੇ ਮੈਨੂੰ) ਆਪਣੀ ਹਜ਼ੂਰੀ ਵਿਚ ਸੱਦ ਲਿਆ (ਮੈਨੂੰ ਆਪਣੇ ਚਰਨਾਂ ਵਿਚ ਜੋੜ ਲਿਆ, ਤੇ,) ਮੈਂ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਤਾ । ਹੇ ਨਾਨਕ ! ਆਖ— ਮੇਰਾ ਪ੍ਰਭੂ ਸਭ ਤੋਂ ਉੱਚਾ ਹੈ ।੪।੧।

**ਵਡਹੰਸੁ ਮਹਲਾ ੫ ॥ ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥੧॥ ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥ ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ ਰਹਾਉ ॥ ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥ ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥ ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੩॥ ਤੁਮ ਮਿਹਰਵਾਨ ਦਾਸ ਹਮ ਦੀਨਾ ॥ ਨਾਨਕ ਸਾਹਿਬੁ ਭਰਪੁਰਿ ਲੀਣਾ ॥੪॥੨॥ {ਪੰਨਾ ੫੬੨}**

**ਪਦ ਅਰਥ** :—ਧਨੁ—ਭਾਗਾਂ ਵਾਲਾ । ਸੁ—ਉਹ । ਜਿਤੁ—ਜਿਸ (ਵੇਲੇ) ਵਿਚ । ਹਉ—ਮੈਂ ।੧।

ਜੀਅ ਕੇ ਦਾਤੇ—ਹੇ ਜਿੰਦ ਦੇਣ ਵਾਲੇ ! ਪ੍ਰਭ—ਹੇ ਪ੍ਰਭੂ ! ਜੀਵੈ—ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ । ਚਿਤੇਰੇ—ਚੇਤੇ ਕਰ ਕੇ ।੧।ਰਹਾਉ।

ਸਚੁ—ਸਦਾ ਕਾਇਮ ਰਹਿਣ ਵਾਲਾ । ਮੰਤ੍ਰੁ—ਉਪਦੇਸ਼ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਸੀਤਲ—ਸ਼ਾਂਤ । ਸੁਜਾਣੀ—ਚੰਗੀ ਪਰਖ ਵਾਲੀ । ਦ੍ਰਿਸਟਿ—ਨਜ਼ਰ ।੨।

ਤਖਤਿ—ਤਖ਼ਤ ਉਤੇ । ਨਿਵਾਸੀ—ਨਿਵਾਸ ਕਰਨ ਵਾਲਾ । ਅਬਿਨਾਸੀ—ਨਾਸ-ਰਹਿਤ ।੩।

ਹਮ—ਅਸੀ । ਦੀਨ—ਨਿਮਾਣੇ । ਨਾਨਕ—ਹੇ ਨਾਨਕ ! ਸਾਹਿਬੁ—ਮਾਲਕ । ਭਰਪੁਰਿ—ਭਰਪੂਰ, ਹਰ ਥਾਂ ਮੌਜੂਦ । ਲੀਨ—ਵਿਆਪਕ ।੪।

**ਅਰਥ** :—ਹੇ ਜਿੰਦ ਦੇਣ ਵਾਲੇ ਪ੍ਰਭੂ ! ਹੇ ਮੇਰੇ ਪ੍ਰੀਤਮ ਪ੍ਰਭੂ ! ਤੇਰਾ ਨਾਮ ਚੇਤੇ ਕਰ ਕਰ ਕੇ ਮੇਰਾ ਮਨ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੧।ਰਹਾਉ।

ਹੇ ਭਾਈ ! ਉਹ ਸਮਾ ਭਾਗਾਂ ਵਾਲਾ ਹੁੰਦਾ ਹੈ ਜਿਸ ਵੇਲੇ ਪ੍ਰਭੂ ਦਾ ਦਰਸਨ ਕਰੀਦਾ ਹੈ, (ਜਿਸ ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ ਦਰਸਨ ਹੁੰਦਾ ਹੈ) ਮੈਂ ਉਸ ਗੁਰੂ ਦੇ ਚਰਨਾਂ ਤੋਂ ਸਦਕੇ ਜਾਂਦਾ ਹਾਂ ।੧।

ਹੇ ਪ੍ਰਭੂ ! ਤੇਰਾ ਨਾਮ-ਮੰਤ੍ਰ ਸਦਾ ਕਾਇਮ ਰਹਿਣ ਵਾਲਾ ਹੈ, ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਆਤਮਕ ਜੀਵਨ ਦੇਣ ਵਾਲੀ ਹੈ । ਹੇ ਸ਼ਾਂਤੀ ਦੇ ਪੁੰਜ ਅਕਾਲ ਪੁਰਖ ! ਤੇਰੀ ਨਿਗਾਹ ਚੰਗੀ ਪਰਖ ਵਾਲੀ ਹੈ ।੨।

ਹੇ ਪ੍ਰਭੂ ! ਤੇਰਾ ਹੁਕਮ ਸਦਾ-ਥਿਰ ਰਹਿਣ ਵਾਲਾ ਹੈ, ਤੂੰ (ਸਦਾ) ਤਖ਼ਤ ਉਤੇ ਨਿਵਾਸ ਰੱਖਣ ਵਾਲਾ ਹੈਂ (ਤੂੰ ਸਦਾ ਸਭ ਦਾ ਹਾਕਮ ਹੈਂ) । (ਹੇ ਭਾਈ !) ਮੇਰਾ ਪ੍ਰਭੂ ਕਦੇ ਨਾਸ ਹੋਣ ਵਾਲਾ ਨਹੀਂ, ਉਹ ਕਦੇ ਜੰਮਦਾ ਮਰਦਾ ਨਹੀਂ ।੩।

ਹੇ ਪ੍ਰਭੂ ! ਅਸੀ ਜੀਵ ਤੇਰੇ ਨਿਮਾਣੇ ਸੇਵਕ ਹਾਂ, ਤੂੰ ਸਾਡੇ ਉਤੇ ਦਇਆ ਕਰਨ ਵਾਲਾ ਹੈਂ । ਹੇ ਨਾਨਕ ! (ਆਖ—) ਸਾਡਾ ਮਾਲਕ-ਪ੍ਰਭੂ ਹਰ ਥਾਂ ਮੌਜੂਦ ਹੈ, ਸਭ ਵਿਚ ਵਿਆਪਕ ਹੈ ।੪।੨।

**ਵਡਹੰਸੁ ਮਹਲਾ ੫ ॥ ਤੂ ਬੇਅੰਤੁ ਕੋ ਵਿਰਲਾ ਜਾਣੈ ॥ ਗੁਰਪ੍ਰਸਾਦਿ ਕੋ ਸਬਦਿ ਪਛਾਣੈ ॥੧॥ ਸੇਵਕ ਕੀ ਅਰਦਾਸਿ ਪਿਆਰੇ ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ ਰਹਾਉ ॥ ਦਇਆਲ ਪੁਰਖ ਮੇਰੇ ਪ੍ਰਭ ਦਾਤੇ ॥ ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥ ਸਦਾ ਸਦਾ ਜਾਈ ਬਲਿਹਾਰੀ ॥ ਇਤ ਉਤ ਦੇਖਉ ਓਟ ਤੁਮਾਰੀ ॥੩॥ ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ॥ ਨਾਨਕ ਸਾਧੂ ਦੇਖਿ ਮਨੁ ਰਾਤਾ ॥੪॥੩॥ {ਪੰਨਾ ੫੬੨-੫੬੩}**

**ਪਦ ਅਰਥ** :—ਜਾਣੈ—ਡੂੰਘੀ ਸਾਂਝ ਪਾਂਦਾ ਹੈ । ਪ੍ਰਸਾਦਿ—ਕਿਰਪਾ ਨਾਲ । ਕੋ—ਕੋਈ ਵਿਰਲਾ । ਸਬਦਿ—ਸ਼ਬਦ ਦੀ ਰਾਹੀਂ ।੧।

ਪਿਆਰੇ—ਹੇ ਪਿਆਰੇ ! ਜਪਿ—ਜਪ ਕੇ, ਹਿਰਦੇ ਵਿਚ ਵਸਾ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਾਂ । ਪ੍ਰਭ—ਹੇ ਪ੍ਰਭੂ ।੧।ਰਹਾਉ।

ਦਇਆਲ—ਹੇ ਦਇਆ ਦੇ ਘਰ ! ਜਿਸਹਿ—ਜਿਸ ਨੂੰ । ਜਨਾਵਹੁ—ਤੂੰ ਸਮਝ ਦੇਂਦਾ ਹੈਂ । ਤਿਨਹਿ—ਉਸ ਨੇ ਹੀ । ਤੁਮ ਜਾਤੇ—ਤੈਨੂੰ ਜਾਣਿਆ ਹੈ, ਤੇਰੇ ਨਾਲ ਸਾਂਝ ਪਾਈ ਹੈ ।੨।

ਜਾਈ—ਜਾਈਂ, ਮੈਂ ਜਾਂਦਾ ਹਾਂ । ਇਤ—ਇਸ ਲੋਕ ਵਿਚ । ਉਤ—ਪਰਲੋਕ ਵਿਚ । ਦੇਖਉ—ਦੇਖਉਂ, ਮੈਂ ਵੇਖਦਾ ਹਾਂ ।੩।

ਮੋਹਿ—ਮੈਂ । ਸਾਧੂ—ਗੁਰੂ । ਦੇਖਿ—ਵੇਖ ਕੇ, ਦਰਸ਼ਨ ਕਰ ਕੇ । ਰਾਤਾ—ਰੰਗਿਆ ਗਿਆ ਹੈ ।੪।

**ਅਰਥ** :—ਹੇ ਪਿਆਰੇ ਪ੍ਰਭੂ ! ਮੈਂ ਸੇਵਕ ਦੀ (ਤੇਰੇ ਦਰ ਤੇ) ਅਰਦਾਸ ਹੈ, (ਮੇਹਰ ਕਰ) ਹੇ ਪ੍ਰਭੂ ! ਤੇਰੇ ਚਰਨ ਹਿਰਦੇ ਵਿਚ ਵਸਾ ਕੇ ਮੈਂ ਆਤਮਕ ਜੀਵਨ ਪ੍ਰਾਪਤ ਕਰਾਂ ।੧।ਰਹਾਉ।

ਹੇ ਪ੍ਰਭੂ ! ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਕੋਈ ਵਿਰਲਾ ਮਨੁੱਖ ਤੇਰੇ ਨਾਲ ਡੂੰਘੀ ਸਾਂਝ ਪਾਂਦਾ ਹੈ । ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਵਿਚ ਜੁੜ ਕੇ ਕੋਈ ਵਿਰਲਾ ਤੇਰੇ ਨਾਲ ਜਾਣ-ਪਛਾਣ ਪਾਂਦਾ ਹੈ ।੧।

ਹੇ ਮੇਰੇ ਦਾਤੇ ਪ੍ਰਭੂ ! ਹੇ ਦਇਆ ਦੇ ਘਰ ਅਕਾਲ ਪੁਰਖ ! ਜਿਸ ਮਨੁੱਖ ਨੂੰ ਤੂੰ ਆਪ ਸੂਝ ਬਖ਼ਸ਼ਦਾ ਹੈਂ, ਉਸੇ ਨੇ ਹੀ ਤੇਰੇ ਨਾਲ ਸਾਂਝ ਪਾਈ ਹੈ ।੨।

ਹੇ ਪ੍ਰਭੂ ! ਮੈਂ ਸਦਾ ਹੀ ਸਦਾ ਹੀ ਤੈਥੋਂ ਸਦਕੇ ਜਾਂਦਾ ਹਾਂ । ਇਸ ਲੋਕ ਵਿਚ ਤੇ ਪਰਲੋਕ ਵਿਚ ਮੈਂ ਤੇਰਾ ਹੀ ਆਸਰਾ ਤੱਕਦਾ ਹਾਂ ।੩।

ਹੇ ਪ੍ਰਭੂ ! ਮੈਂ ਗੁਣ-ਹੀਣ ਹਾਂ, ਮੈਂ ਤੇਰਾ ਗੁਣ (ਉਪਕਾਰ) ਕੁਝ ਭੀ ਨਹੀਂ ਸਾਂ ਸਮਝ ਸਕਿਆ । ਹੇ ਨਾਨਕ ! (ਆਖ—ਹੇ ਪ੍ਰਭੂ !) ਗੁਰੂ ਦਾ ਦਰਸਨ ਕਰ ਕੇ ਮੇਰਾ ਮਨ (ਤੇਰੇ ਪ੍ਰੇਮ ਵਿਚ) ਰੰਗਿਆ ਗਿਆ ਹੈ ।੪।੩।

**ਵਡਹੰਸੁ ਮਃ ੫ ॥ ਅੰਤਰਜਾਮੀ ਸੋ ਪ੍ਰਭੁ ਪੂਰਾ ॥ ਦਾਨੁ ਦੇਇ ਸਾਧੂ ਕੀ ਧੂਰਾ ॥੧॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੀ ਓਟ ਪੂਰਨ ਗੋਪਾਲਾ ॥੧॥ ਰਹਾਉ ॥ ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥ ਨਿਕਟਿ ਵਸੈ, ਨਾਹੀ ਪ੍ਰਭੁ ਦੂਰੇ ॥੨॥ ਜਿਸ ਨੋ ਨਦਰਿ ਕਰੇ ਸੋ ਧਿਆਏ ॥ ਆਠ ਪਹਰ ਹਰਿ ਕੇ ਗੁਣ ਗਾਏ ॥੩॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਸਰਨਿ ਪਰਿਓ ਨਾਨਕ ਹਰਿ ਦੁਆਰੇ ॥੪॥੪॥ {ਪੰਨਾ ੫੬੩}**

**ਪਦ ਅਰਥ** :—ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਦਾਨੁ—ਬਖ਼ਸ਼ੀਸ਼ । ਦੇਇ—ਦੇਂਦਾ ਹੈ । ਸਾਧੂ—ਗੁਰੂ ।੧।

ਪ੍ਰਭ—ਹੇ ਪ੍ਰਭੂ ! ਓਟ—ਆਸਰਾ । ਪੂਰਨ—ਹੇ ਸਰਬ-ਵਿਆਪਕ ! ਗੋਪਾਲਾ—ਹੇ ਸ੍ਰਿਸ਼ਟੀ ਦੇ ਪਾਲਣਹਾਰ ! ।੧।ਰਹਾਉ।

ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਨਿਕਟਿ—ਨੇੜੇ ।੨।

ਜਿਸ ਨੋ—{ਲਫ਼ਜ਼ 'ਜਿਸੁ' ਦਾ ੍ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਗਾਏ—ਗਾਂਦਾ ਹੈ ।੩।

ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਦੁਆਰੇ—ਦੁਆਰਿ, ਦਰ ਤੇ ।੪।

**ਅਰਥ** :— ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ ! (ਮੇਰੇ ਉੱਤੇ) ਕਿਰਪਾ ਕਰ (ਮੈਨੂੰ ਗੁਰੂ ਦੇ ਚਰਨਾਂ ਦੀ ਧੂੜ ਬਖ਼ਸ਼) । ਹੇ ਸਰਬ-ਵਿਆਪਕ ! ਹੇ ਸ੍ਰਿਸ਼ਟੀ-ਪਾਲਕ ! ਮੈਨੂੰ ਤੇਰਾ ਹੀ ਆਸਰਾ ਹੈ ।੧।ਰਹਾਉ।

ਹੇ ਭਾਈ ! ਉਹ ਪ੍ਰਭੂ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਸਾਰੇ ਗੁਣਾਂ ਨਾਲ ਭਰਪੂਰ ਹੈ, (ਜਿਸ ਉੱਤੇ ਉਹ ਮੇਹਰ ਕਰਦਾ ਹੈ ਉਸ ਨੂੰ) ਗੁਰੂ ਦੇ ਚਰਨਾਂ ਦੀ ਧੂੜ ਬਖ਼ਸ਼ੀਸ਼ (ਵਜੋਂ) ਦੇਂਦਾ ਹੈ ।੧।

ਹੇ ਭਾਈ ! ਪ੍ਰਭੂ ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ, ਹਰ ਥਾਂ ਜ਼ੱਰੇ ਜ਼ੱਰੇ ਵਿਚ ਮੌਜੂਦ ਹੈ, ਉਹ (ਹਰੇਕ ਜੀਵ ਦੇ) ਨੇੜੇ ਵੱਸਦਾ ਹੈ, ਕਿਸੇ ਤੋਂ ਦੂਰ ਨਹੀਂ ਹੈ ।੨।

ਹੇ ਭਾਈ ! ਜਿਸ ਮਨੁੱਖ ਉਤੇ ਮੇਹਰ ਦੀ ਨਿਗਾਹ ਕਰਦਾ ਹੈ ਉਹ ਮਨੁੱਖ ਉਸ ਦਾ ਸਿਮਰਨ ਕਰਦਾ ਰਹਿੰਦਾ ਹੈ, ਉਹ ਮਨੁੱਖ ਅੱਠੇ ਪਹਿਰ (ਹਰ ਵੇਲੇ) ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੩।

ਹੇ ਭਾਈ ! ਪਰਮਾਤਮਾ ਸਾਰੇ ਹੀ ਜੀਵਾਂ ਦੀ ਪਾਲਣਾ ਕਰਦਾ ਹੈ । ਹੇ ਨਾਨਕ ! (ਉਸ ਪ੍ਰਭੂ ਅੱਗੇ ਅਰਦਾਸ ਕਰਿਆ ਕਰ ਤੇ ਆਖਿਆ ਕਰ—) ਹੇ ਹਰੀ ! ਮੈਂ ਤੇਰੇ ਦਰ ਤੇ ਆਇਆ ਹਾਂ, ਮੈਂ ਤੇਰੀ ਸਰਨ ਪਿਆ ਹਾਂ (ਮੈਨੂੰ ਗੁਰੂ ਦੇ ਚਰਨਾਂ ਦੀ ਧੂੜ ਬਖ਼ਸ਼) ।੪।੪।

**ਵਡਹੰਸੁ ਮਹਲਾ ੫ ॥ ਤੂ ਵਡ ਦਾਤਾ ਅੰਤਰਜਾਮੀ ॥ ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥੧॥ ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ ॥ ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ॥੧॥ ਰਹਾਉ ॥ ਤੇਰੀ ਸਰਣਿ ਸਤਿਗੁਰ ਮੇਰੇ**

**ਪੂਰੇ ॥ ਮਨੁ ਨਿਰਮਲੁ ਹੋਇ ਸੰਤਾ ਧੂਰੇ ॥੨॥ ਚਰਨ ਕਮਲ ਹਿਰਦੈ ਉਰਿ ਧਾਰੇ ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥੩॥ ਕਰਿ ਕਿਰਪਾ ਤੇਰੇ ਗੁਣ ਗਾਵਾ ॥ ਨਾਨਕ ਨਾਮੁ ਜਪਤ ਸੁਖੁ ਪਾਵਾ ॥੪॥੫॥ {ਪੰਨਾ ੫੬੩}**

**ਪਦ ਅਰਥ** :—ਦਾਤਾ—ਬਖ਼ਸ਼ਸ਼ਾਂ ਕਰਨ ਵਾਲਾ । ਪੂਰਨ—ਸਰਬ-ਵਿਆਪਕ ।੧।

ਪ੍ਰਭ—ਹੇ ਪ੍ਰਭੂ ! ਅਧਾਰਾ—ਆਸਰਾ । ਹਉ—ਮੈਂ । ਸੁਣਿ—ਸੁਣ ਕੇ । ਜੀਵਾ—ਜੀਵਾਂ, ਆਤਮਕ ਜੀਵਨ ਹਾਸਲ ਕਰਦਾ ਹਾਂ ।੧।ਰਹਾਉ।

ਸਤਿਗੁਰ—ਹੇ ਸਤਿਗੁਰੂ ! ਧੂਰੇ—ਚਰਨ-ਧੂੜ ਵਿਚ ।੨।

ਉਰਿ—ਹਿਰਦੇ ਵਿਚ । ਜਾਈ—ਜਾਈਂ, ਮੈਂ ਜਾਂਦਾ ਹਾਂ । ਕਉ—ਨੂੰ, ਤੋਂ ।੩।

ਗਾਵਾ—ਗਾਵਾਂ, ਮੈਂ ਗਾਵਾਂ । ਪਾਵਾ—ਪਾਵਾਂ ।੪।

**ਅਰਥ** :—ਹੇ ਮੇਰੇ ਪ੍ਰੀਤਮ ਪ੍ਰਭੂ ! ਤੇਰਾ ਨਾਮ (ਮੇਰੀ ਜ਼ਿੰਦਗੀ ਦਾ) ਆਸਰਾ ਹੈ । ਤੇਰਾ ਨਾਮ ਸੁਣ ਸੁਣ ਕੇ ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ ।੧।ਰਹਾਉ।

ਹੇ ਮੇਰੇ ਸੁਆਮੀ ! ਹੇ ਸਰਬ-ਵਿਆਪਕ ਪ੍ਰਭੂ ! ਤੂੰ ਸਭ ਤੋਂ ਵੱਡਾ ਦਾਤਾ ਹੈਂ, ਤੂੰ (ਜੀਵਾਂ ਦੇ) ਦਿਲ ਦੀ ਜਾਣਨ ਵਾਲਾ ਹੈਂ, ਤੂੰ ਸਭ ਦੇ ਅੰਦਰ ਮੌਜੂਦ ਹੈਂ ।੧।

ਹੇ ਮੇਰੇ ਪੂਰੇ ਸਤਿਗੁਰੂ ! ਮੈਂ ਤੇਰੀ ਸਰਨ ਆਇਆ ਹਾਂ, ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਨਾਲ ਮਨ ਪਵਿਤ੍ਰ ਹੋ ਜਾਂਦਾ ਹੈ (ਤੇ, ਪਰਮਾਤਮਾ ਦਾ ਦਰਸਨ ਹੁੰਦਾ ਹੈ) ।੨।

ਹੇ ਪ੍ਰਭੂ ! ਮੈਂ ਤੇਰੇ ਦਰਸਨ ਤੋਂ ਕੁਰਬਾਨ ਜਾਂਦਾ ਹਾਂ, ਤੇਰੇ ਸੋਹਣੇ ਕੋਮਲ ਚਰਨ ਮੈਂ ਆਪਣੇ ਹਿਰਦੇ ਵਿਚ ਟਿਕਾਏ ਹੋਏ ਹਨ ।੩।

ਹੇ ਨਾਨਕ (ਆਖ—ਹੇ ਪ੍ਰਭੂ !) ਮੇਹਰ ਕਰ, ਮੈਂ ਤੇਰੇ ਗੁਣ ਗਾਂਦਾ ਰਹਾਂ, ਤੇ, ਤੇਰਾ ਨਾਮ ਜਪਦਿਆਂ ਆਤਮਕ ਆਨੰਦ ਮਾਣਦਾ ਰਹਾਂ ।੪।੫।

**ਵਡਹੰਸੁ ਮਹਲਾ ੫ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਜੈ ॥ ਨਾ ਜੀਉ ਮਰੈ ਨ ਕਬਹੂ ਛੀਜੈ ॥੧॥ ਵਡਭਾਗੀ ਗੁਰੁ ਪੂਰਾ ਪਾਈਐ ॥ ਗੁਰ ਕਿਰਪਾ ਤੇ ਪ੍ਰਭੂ ਧਿਆਈਐ ॥੧॥ ਰਹਾਉ ॥ ਰਤਨ ਜਵਾਹਰ ਹਰਿ ਮਾਣਕ ਲਾਲਾ ॥ ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ ॥੨॥ ਜਤ ਕਤ ਪੇਖਉ ਸਾਧੂ ਸਰਣਾ ॥ ਹਰਿਗੁਣ ਗਾਇ ਨਿਰਮਲ ਮਨੁ ਕਰਣਾ ॥੩॥ ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ ॥ ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ॥੪॥੬॥ {ਪੰਨਾ ੫੬੩}**

**ਪਦ ਅਰਥ** :—ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਜਲ । ਪੀਜੈ—ਪੀ ਸਕੀਦਾ ਹੈ । ਜੀਉ—ਜਿੰਦ । ਨਾ ਮਰੈ—ਆਤਮਕ ਮੌਤੇ ਨਹੀਂ ਮਰਦੀ । ਨ ਛੀਜੈ—ਆਤਮਕ ਜੀਵਨ ਵਿਚ ਕਮਜ਼ੋਰ ਨਹੀਂ ਹੁੰਦੀ ।੧।

ਤੇ—ਤੋਂ, ਨਾਲ ।੧।ਰਹਾਉ।

ਮਾਣਕ—ਮੋਤੀ । ਸਿਮਰਿ—ਸਿਮਰ ਕੇ । ਨਿਹਾਲਾ—ਪ੍ਰਸੰਨ, ਖ਼ੁਸ਼ ।੨।

ਜਤ ਕਤ—ਜਿਧਰ ਕਿਧਰ । ਪੇਖਉ—ਮੈਂ ਵੇਖਦਾ ਹਾਂ । ਸਾਧੂ—ਗੁਰੂ । ਗਾਇ—ਗਾ ਕੇ । ਨਿਰਮਲ—ਪਵਿਤ੍ਰ ।੩।

ਘਟ—ਸਰੀਰ । ਵੂਠਾ—ਵੱਸਦਾ ਹੈ । ਤੂਠਾ—ਪ੍ਰਸੰਨ ਹੁੰਦਾ ਹੈ ।੪।

**ਅਰਥ** :—ਹੇ ਭਾਈ ! ਪੂਰਾ ਗੁਰੂ ਵੱਡੀ ਕਿਸਮਤਿ ਨਾਲ ਮਿਲਦਾ ਹੈ, ਤੇ, ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਹੀ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਲ ਪੀਤਾ ਜਾ ਸਕਦਾ ਹੈ, (ਇਸ ਨਾਮ-ਜਲ ਦੀ ਬਰਕਤਿ ਨਾਲ) ਜਿੰਦ ਨਾਹ ਆਤਮਕ ਮੌਤੇ ਮਰਦੀ ਹੈ, ਨਾਹ ਕਦੇ ਆਤਮਕ ਜੀਵਨ ਵਿਚ ਲਿੱਸੀ ਹੁੰਦੀ ਹੈ ।੧।

ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਬਚਨ (ਮਾਨੋ) ਰਤਨ ਹਨ, ਜਵਾਹਰ ਹਨ, ਮੋਤੀ ਹਨ, ਲਾਲ ਹਨ । ਪ੍ਰਭੂ ਜੀ ਦਾ ਨਾਮ ਸਿਮਰ ਸਿਮਰ ਕੇ ਸਦਾ ਖਿੜੇ ਰਹੀਦਾ ਹੈ ।੨।

ਹੇ ਭਾਈ ! ਮੈਂ ਜਿਧਰ ਕਿਧਰ ਵੇਖਦਾ ਹਾਂ, ਗੁਰੂ ਦੀ ਸਰਨ ਹੀ (ਇਕ ਐਸਾ ਥਾਂ ਹੈ ਜਿਥੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਗਾ ਕੇ ਮਨ ਨੂੰ ਪਵਿਤ੍ਰ ਕੀਤਾ ਜਾ ਸਕਦਾ ਹੈ ।੩।

ਹੇ ਨਾਨਕ ! (ਆਖ—) ਮੇਰਾ ਮਾਲਕ-ਪ੍ਰਭੂ (ਉਂਞ ਤਾਂ) ਹਰੇਕ ਸਰੀਰ ਵਿਚ ਵੱਸਦਾ ਹੈ (ਪਰ ਜਿਸ ਮਨੁੱਖ ਉੱਤੇ ਉਹ) ਪ੍ਰਭੂ ਪ੍ਰਸੰਨ ਹੁੰਦਾ ਹੈ (ਉਹੀ ਉਸ ਦਾ) ਨਾਮ (-ਸਿਮਰਨ) ਪ੍ਰਾਪਤ ਕਰਦਾ ਹੈ ।੪।੬।

**ਵਡਹੰਸੁ ਮਹਲਾ ੫ ॥ ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥ ਤੇਰੀ ਸਰਣਿ ਪੂਰਨ ਕਿਰਪਾਲਾ ॥੧॥ ਰਹਾਉ ॥ ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥ ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ॥੧॥ ਤੇਰੇ ਜੀਅ ਤੂ ਸਦ ਹੀ ਸਾਥੀ ॥ ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥੨॥ ਆਵਣੁ ਜਾਣਾ ਤੁਮ ਹੀ ਕੀਆ ॥ ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ॥੩॥ ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥ {ਪੰਨਾ ੫੬੩}**

**ਪਦ ਅਰਥ** :—ਵਿਸਰੁ ਨਾਹੀ—ਨਾਹ ਭੁੱਲ । ਪ੍ਰਭ—ਹੇ ਪ੍ਰਭੂ ! ਪੂਰਨ—ਹੇ ਸਰਬ-ਵਿਆਪਕ ।੧।ਰਹਾਉ।

ਜਹ—ਜਿੱਥੇ । ਚਿਤਿ—ਚਿੱਤ ਵਿਚ । ਜਹ ਚਿਤਿ—ਜਿਸ ਚਿੱਤ ਵਿਚ । ਥਾਨੁ—ਹਿਰਦਾ-ਥਾਂ । ਜਿਤੁ—ਜਿਸ ਵਿਚ । ਹਾਵਾ—ਹਾਹੁਕਾ ।੧।

ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਸਦ—ਸਦਾ । ਤੇ—ਤੋਂ, ਵਿਚੋਂ । ਦੇ—ਦੇ ਕੇ । ਹਾਥੀ—ਹੱਥ ।੨।

ਆਵਣੁ ਜਾਣਾ—ਜਨਮ ਮਰਨ ਦਾ ਗੇੜ ।੩।

ਸਾਹਿਬੁ—ਮਾਲਕ । ਏਕੋ—ਇੱਕ ਹੀ । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਬਿਨਉ—ਬੇਨਤੀ । ਨਾਨਕੁ ਕਰੈ—ਨਾਨਕ ਕਰਦਾ ਹੈ {ਲਫ਼ਜ਼ 'ਨਾਨਕ' ਅਤੇ 'ਨਾਨਕੁ' ਦਾ ਫ਼ਰਕ ਚੇਤੇ ਰੱਖੋ} । ਕਰ—(ਦੋਵੇਂ) ਹੱਥ । ਜੋਰਿ—ਜੋੜ ਕੇ ।੪।

**ਅਰਥ** :—ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਹੇ ਸਰਬ-ਵਿਆਪਕ ! ਹੇ ਕਿਰਪਾ ਦੇ ਘਰ ! ਮੈਂ ਤੇਰੀ ਸਰਨ ਆਇਆ ਹਾਂ, (ਮੇਹਰ ਕਰ, ਮੇਰੇ ਹਿਰਦੇ ਤੋਂ ਕਦੇ) ਨਾਹ ਭੁੱਲ ।੧।ਰਹਾਉ।

ਹੇ ਪ੍ਰਭੂ ! ਜਿਸ ਹਿਰਦੇ ਵਿਚ ਤੂੰ ਆ ਵੱਸਦਾ ਹੈਂ ਉਹ ਹਿਰਦਾ-ਥਾਂ ਸੋਹਣਾ ਬਣ ਜਾਂਦਾ ਹੈ । ਜਿਸ ਵੇਲੇ ਤੂੰ (ਮੈਨੂੰ) ਭੁੱਲ ਜਾਂਦਾ ਹੈ ਤਦੋਂ (ਮੈਨੂੰ) ਹਾਹੁਕਾ ਲੱਗਦਾ ਹੈ ।੧।

(ਹੇ ਪ੍ਰਭੂ ! ਇਹ ਸਾਰੇ) ਜੀਵ ਤੇਰੇ (ਪੈਦਾ ਕੀਤੇ ਹੋਏ ਹਨ), ਤੂੰ (ਇਹਨਾਂ ਜੀਵਾਂ ਦਾ) ਸਦਾ ਹੀ ਮਦਦ ਕਰਨ ਵਾਲਾ ਹੈਂ । (ਹੇ ਪ੍ਰਭੂ ! ਆਪਣਾ) ਹੱਥ ਦੇ ਕੇ (ਜੀਵਾਂ ਨੂੰ) ਸੰਸਾਰ-ਸਮੁੰਦਰ ਵਿਚੋਂ ਕੱਢ ਲੈ ।੨।

(ਹੇ ਪ੍ਰਭੂ ! ਜੀਵਾਂ ਵਾਸਤੇ) ਜਨਮ ਮਰਨ ਦਾ ਗੇੜ ਤੂੰ ਹੀ ਬਣਾਇਆ ਹੋਇਆ ਹੈ, ਜਿਸ ਜੀਵ ਨੂੰ ਤੂੰ (ਇਸ ਗੇੜ ਵਿਚੋਂ) ਬਚਾ ਲੈਂਦਾ ਹੈਂ, ਉਸ ਨੂੰ ਕੋਈ ਦੁਖ ਪੋਹ ਨਹੀਂ ਸਕਦਾ ।੩।

ਹੇ ਪ੍ਰਭੂ ! ਤੂੰ ਹੀ ਇਕ ਮਾਲਕ ਹੈਂ, ਹੋਰ ਅਨੇਕਾਂ ਜੀਵ (ਤੇਰੇ ਬਣਾਏ ਹੋਏ ਹਨ, ਇਹਨਾਂ ਵਿਚੋਂ) ਕੋਈ ਭੀ (ਤੇਰੇ ਵਰਗਾ) ਨਹੀਂ । ਨਾਨਕ (ਤੇਰੇ ਅੱਗੇ ਹੀ) ਹੱਥ ਜੋੜ ਕੇ ਬੇਨਤੀ ਕਰਦਾ ਹੈ ।੪।੭।

**ਵਡਹੰਸੁ ਮਃ ੫ ॥ ਤੂ ਜਾਣਾਇਹਿ ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ ॥੧॥ ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ ਰਹਾਉ ॥ ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ ਹੁਕਮੇ ਮਰਣਾ ॥੨॥ ਨਾਮੁ ਤੇਰਾ ਮਨ ਤਨ ਆਧਾਰੀ ॥ ਨਾਨਕ ਦਾਸੁ ਬਖਸੀਸ ਤੁਮਾਰੀ ॥੩॥੮॥ {ਪੰਨਾ ੫੬੩-੫੬੪}**

**ਪਦ ਅਰਥ** :—ਜਾਣਾਇਹਿ—ਤੂੰ ਜਣਾਂਦਾ ਹੈਂ, ਤੂੰ ਸੂਝ ਦੇਂਦਾ ਹੈਂ । ਤਾ—ਤਦੋਂ । ਜਾਣੈ—ਡੂੰਘੀ ਸਾਂਝ ਪਾਂਦਾ ਹੈ । ਵਖਾਣੈ—ਉਚਾਰਦਾ ਹੈ, ਸਿਮਰਦਾ ਹੈ ।੧।

ਅਚਰਜੁ—ਹੈਰਾਨ ਕਰ ਦੇਣ ਵਾਲੇ ਸਰੂਪ ਵਾਲਾ । ਕੁਦਰਤਿ—ਰਚਨਾ । ਬਿਸਮਾ—ਹੈਰਾਨਗੀ ਪੈਦਾ ਕਰਨ ਵਾਲੀ ।੧।ਰਹਾਉ।

ਆਪੇ—ਆਪ ਹੀ । ਕਾਰਣੁ—ਸਬੱਬ, ਰਚਨਾ ਪੈਦਾ ਕਰਨ ਦਾ ਵਸੀਲਾ । ਕਰਣਾ—ਜਗਤ । ਹੁਕਮੇ—ਹੁਕਮ ਵਿਚ ਹੀ ।੨।

ਮਨ ਤਨ ਆਧਾਰੀ—ਮਨ ਦਾ ਤਨ ਦਾ ਆਸਰਾ । ਨਾਨਕ—ਹੇ ਨਾਨਕ ! ।੩।

**ਅਰਥ** :—ਹੇ ਪ੍ਰਭੂ ! ਤੂੰ ਹੈਰਾਨ ਕਰ ਦੇਣ ਵਾਲੀ ਹਸਤੀ ਵਾਲਾ ਹੈਂ । ਤੇਰੀ ਰਚੀ ਰਚਨਾ ਭੀ ਹੈਰਾਨਗੀ ਪੈਦਾ ਕਰਨ ਵਾਲੀ ਹੈ ।੧।ਰਹਾਉ।

ਹੇ ਪ੍ਰਭੂ ! ਜਦੋਂ ਕਿਸੇ ਮਨੁੱਖ ਨੂੰ ਤੂੰ ਸੂਝ ਬਖ਼ਸ਼ਦਾ ਹੈਂ, ਤਦੋਂ ਹੀ ਕੋਈ ਤੇਰੇ ਨਾਲ ਡੂੰਘੀ ਸਾਂਝ ਪਾਂਦਾ ਹੈ, ਤੇ, ਤੇਰਾ ਬਖ਼ਸ਼ਿਆ ਹੋਇਆ ਤੇਰਾ ਨਾਮ ਉਚਾਰਦਾ ਹੈ ।੧।

ਹੇ ਪ੍ਰਭੂ ! ਤੂੰ ਆਪ ਹੀ (ਜਗਤ-ਰਚਨਾ ਦਾ) ਵਸੀਲਾ (ਬਣਾਣ ਵਾਲਾ) ਹੈਂ, ਤੂੰ ਆਪ ਹੀ ਜਗਤ ਹੈਂ (ਇਹ ਸਾਰਾ ਜਗਤ ਤੇਰਾ ਹੀ ਸਰੂਪ ਹੈ) । ਤੇਰੇ ਹੁਕਮ ਵਿਚ ਹੀ (ਜੀਵਾਂ ਦਾ) ਜਨਮ ਹੁੰਦਾ ਹੈ, ਤੇਰੇ ਹੁਕਮ ਵਿਚ ਹੀ ਮੌਤ ਆਉਂਦੀ ਹੈ ।੨।

ਹੇ ਪ੍ਰਭੂ ! ਤੇਰਾ ਨਾਮ ਮੇਰੇ ਮਨ ਦਾ ਮੇਰੇ ਸਰੀਰ ਦਾ ਆਸਰਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ ! ਆਪਣਾ ਨਾਮ ਬਖ਼ਸ਼) ਤੇਰਾ ਦਾਸ ਤੇਰੀ ਬਖ਼ਸ਼ਸ (ਦਾ ਆਸਵੰਦ ਹੈ) ।੩।੮।

**ਵਡਹੰਸੁ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ॥ ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ॥ ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ॥ ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥੧॥ {ਪੰਨਾ ੫੬੪}**

ਪਦ ਅਰਥ :—ਅੰਤਰਿ—ਅੰਦਰ । ਲੋਚਾ—ਤਾਂਘ । ਹਉ—ਮੈਂ । ਕਿਉ—ਕਿਵੇਂ ? ਪਾਈ—ਪਾਈਂ, ਮੈਂ ਲੱਭਾਂ । ਸਉ—ਸੌ ਵਾਰੀ । ਖੀਰ—ਦੁੱਧ । ਅੰਮਾਲੀ—ਹੇ ਸਖੀ ! ਹੇ ਸਹੇਲੀ ! ਭੋਜਨ—ਖਾਣੇ । ਮੈ—ਮੇਰੇ ਅੱਗੇ । ਨੀਰੇ—ਪ੍ਰੋਸੇ ਜਾਣ । ਮਨਿ—ਮਨ ਵਿਚ । ਤਨਿ—ਸਰੀਰ ਵਿਚ, ਹਿਰਦੇ ਵਿਚ । ਪਿਰੰਮ ਕਾ—ਪਿਆਰੇ ਦਾ । ਧੀਰੇ—ਸ਼ਾਂਤੀ ਪ੍ਰਾਪਤ ਕਰੇ ।੧।

**ਅਰਥ** :—ਹੇ ਪਿਆਰੇ ! ਮੇਰੇ ਮਨ ਵਿਚ (ਗੁਰੂ ਨੂੰ) ਮਿਲਣ ਦੀ ਤਾਂਘ ਹੈ । ਮੈਂ ਕਿਸ ਤਰ੍ਹਾਂ ਪੂਰੇ ਗੁਰੂ ਨੂੰ ਲੱਭਾਂ ? ਹੇ ਸਹੇਲੀ ! ਜੇ ਬਾਲਕ ਨੂੰ ਸੌ ਖੇਡਾਂ ਨਾਲ ਖਿਡਾਇਆ ਜਾਏ (ਪਰਚਾਇਆ ਜਾਏ), ਤਾਂ ਭੀ ਉਹ ਦੁੱਧ ਤੋਂ ਬਿਨਾ ਨਹੀਂ ਰਹਿ ਸਕਦਾ । (ਤਿਵੇਂ ਹੀ) ਹੇ ਸਖੀ ! ਜੇ ਮੈਨੂੰ ਸੌ ਭੋਜਨ ਭੀ ਦਿੱਤੇ ਜਾਣ, ਤਾਂ ਭੀ ਮੇਰੇ ਅੰਦਰ (ਵੱਸਦੀ ਪ੍ਰਭੂ-ਮਿਲਾਪ ਦੀ) ਭੁੱਖ ਲਹਿ ਨਹੀਂ ਸਕਦੀ । ਹੇ ਸਹੇਲੀ ! ਮੇਰੇ ਮਨ ਵਿਚ ਮੇਰੇ ਹਿਰਦੇ ਵਿਚ, ਪਿਆਰੇ ਪ੍ਰਭੂ ਦਾ ਪ੍ਰੇਮ ਵੱਸ ਰਿਹਾ ਹੈ । (ਉਸ ਦੇ) ਦਰਸਨ ਤੋਂ ਬਿਨਾ ਮੇਰਾ ਮਨ ਸ਼ਾਂਤੀ ਨਹੀਂ ਹਾਸਲ ਕਰ ਸਕਦਾ ।੧।

**ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥ ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ ॥ ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ॥ ਹਉ ਕਿਆ ਗੁਣ ਤੇਰੇ ਸਾਰਿ ਸਮਾਲੀ ਮੈ ਨਿਰਗੁਣ ਕਉ ਰਖਿ ਲੇਤਾ ॥੨॥ {ਪੰਨਾ ੫੬੪}**

**ਪਦ ਅਰਥ** :—ਸਜਣ—ਹੇ ਸੱਜਣ ! ਭਾਈ—ਹੇ ਵੀਰ ! ਮੈਂ—ਮੈਨੂੰ । ਓਹੁ—ਉਹ ਮਿਤ੍ਰ ਗੁਰੂ । ਜੀਅ ਕੀ—ਜਿੰਦ ਦੀ । ਬੇਦਨ—ਵੇਦਨ, ਪੀੜ, ਦੁੱਖ । ਕੀਆ—ਦੀਆਂ । ਤਿਸੁ ਬਿਨੁ—ਉਸ (ਪਰਮਾਤਮਾ) ਤੋਂ ਬਿਨਾ । ਚਾਤ੍ਰਿਕੁ—ਪਪੀਹਾ । ਕਉ—ਵਾਸਤੇ, ਦੀ ਖ਼ਾਤਰ । ਹਉ—ਮੈਂ । ਸਾਰਿ—ਚੇਤੇ ਕਰ ਕੇ । ਸਮਾਲੀ—ਸਮਾਲੀਂ, ਮੈਂ ਹਿਰਦੇ ਵਿਚ ਵਸਾਵਾਂ ।੨।

**ਅਰਥ** :—ਹੇ ਮੇਰੇ ਸੱਜਣ ! ਹੇ ਮੇਰੇ ਪਿਆਰੇ ਵੀਰ ! (ਮੇਰੀ ਬੇਨਤੀ) ਸੁਣ । ਮੈਨੂੰ ਆਤਮਕ ਆਨੰਦ ਦੇਣ ਵਾਲਾ ਮਿਤ੍ਰ-ਗੁਰੂ ਮਿਲਾ । ਉਹ (ਗੁਰੂ) ਮੇਰੀ ਜਿੰਦ ਦੀ ਸਾਰੀ ਪੀੜਾ ਜਾਣਦਾ ਹੈ, ਤੇ, ਮੈਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਂਦਾ ਹੈ । (ਹੇ ਵੀਰ !) ਮੈਂ ਉਸ (ਪਰਮਾਤਮਾ) ਤੋਂ ਬਿਨਾ ਰਤਾ ਭਰ ਸਮਾ ਭੀ ਨਹੀਂ ਰਹਿ ਸਕਦਾ (ਉਸ ਦੇ ਵਿਛੋੜੇ ਵਿਚ ਮੈਂ ਤੜਫਦਾ ਹਾਂ) ਜਿਵੇਂ ਪਪੀਹਾ ਵਰਖਾ ਦੀ ਬੂੰਦ ਦੀ ਖ਼ਾਤਰ ਵਿਲਕਦਾ ਹੈ ।

ਹੇ ਪ੍ਰਭੂ ! ਤੇਰੇ ਕੇਹੜੇ ਕੇਹੜੇ ਗੁਣ ਚੇਤੇ ਕਰ ਕੇ ਮੈਂ ਆਪਣੇ ਹਿਰਦੇ ਵਿਚ ਵਸਾਵਾਂ ? ਤੂੰ ਮੈਨੂੰ ਗੁਣ-ਹੀਣ ਨੂੰ (ਸਦਾ) ਬਚਾ ਲੈਂਦਾ ਹੈਂ ।੨।

**ਹਉ ਭਈ ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ॥ ਸਭਿ ਰਸ ਭੋਗਣ ਵਿਸਰੇ ਬਿਨੁ ਪਿਰ ਕਿਤੈ ਨ ਲੇਖਾ ॥ ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ॥ ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ॥੩॥ {ਪੰਨਾ ੫੬੪}**

**ਪਦ ਅਰਥ** :—ਹਉ—ਮੈਂ । ਉਡੀਣੀ—ਉਦਾਸ, ਉਤਾਵਲੀ । ਅੰਮਾਲੀ—ਹੇ ਸਖੀ ! ਕਦਿ—ਕਦੋਂ ? ਨੈਣੀ—ਅੱਖਾਂ ਨਾਲ । ਦੇਖਾ—ਦੇਖਾਂ, ਮੈਂ ਵੇਖਾਂਗੀ । ਸਭਿ—ਸਾਰੇ । ਕਿਤੈ ਨ ਲੇਖੈ—ਕਿਸੇ ਕੰਮ ਨਹੀਂ । ਕਾਪੜੁ—ਕੱਪੜਾ । ਤਨਿ—ਸਰੀਰ ਉਤੇ । ਨ ਸੁਖਾਵਈ—ਨਹੀਂ ਸੁਖਾਂਦਾ, ਨਹੀਂ ਭਾਉਂਦਾ । ਵੇਸਾ—ਪਹਿਰਾਵੇ । ਆਦੇਸਾ—ਨਮਸਕਾਰ, ਅਰਜ਼ੋਈ ।੩।

**ਅਰਥ** :—ਹੇ ਸਖੀ ! ਮੈਂ ਪ੍ਰਭੂ-ਪਤੀ ਨੂੰ ਮਿਲਣ ਵਾਸਤੇ ਉਤਾਵਲੀ ਹੋ ਰਹੀ ਹਾਂ । ਮੈਂ ਕਦੋਂ ਉਸ ਪਤੀ ਨੂੰ ਆਪਣੀਆਂ ਅੱਖਾਂ ਨਾਲ ਵੇਖਾਂਗੀ ? ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਮੈਨੂੰ ਸਾਰੇ ਪਦਾਰਥਾਂ ਦੇ ਭੋਗ ਭੁੱਲ ਚੁੱਕੇ ਹਨ, ਇਹ ਪਦਾਰਥ ਪ੍ਰਭੂ-ਪਤੀ ਤੋਂ ਬਿਨਾ ਮੇਰੇ ਕਿਸੇ ਕੰਮ ਨਹੀਂ । ਹੇ ਸਹੇਲੀ ! ਮੈਨੂੰ ਤਾਂ ਆਪਣੇ ਸਰੀਰ ਉੱਤੇ ਇਹ ਕੱਪੜਾ ਭੀ ਨਹੀਂ ਸੁਖਾਂਦਾ, ਤਾਹੀਏਂ ਮੈਂ ਕੋਈ ਪਹਿਰਾਵਾ ਨਹੀਂ ਕਰ ਸਕਦੀ । ਜਿਨ੍ਹਾਂ ਸਹੇਲੀਆਂ ਨੇ ਪਿਆਰੇ ਲਾਲ ਨੂੰ ਪ੍ਰਸੰਨ ਕਰ ਲਿਆ ਹੈ, ਮੈਂ ਉਹਨਾਂ ਅੱਗੇ ਅਰਜ਼ੋਈ ਕਰਦੀ ਹਾਂ (ਕਿ ਮੈਨੂੰ ਭੀ ਉਸ ਦੇ ਚਰਨਾਂ ਵਿਚ ਜੋੜ ਦੇਣ) ।੩।

**ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ ॥ ਜਾ ਸਹਿ ਬਾਤ ਨ ਪੁਛੀਆ ਅੰਮਾਲੀ ਤਾ ਬਿਰਥਾ ਜੋਬਨੁ ਸਭੁ ਜਾਏ ॥ ਧਨੁ ਧਨੁ ਤੇ ਸੋਹਾਗਣੀ ਅੰਮਾਲੀ ਜਿਨ ਸਹੁ ਰਹਿਆ ਸਮਾਏ ॥ ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ ॥੪॥ {ਪੰਨਾ ੫੬੪}**

**ਪਦ ਅਰਥ** :—ਸਭਿ—ਸਾਰੇ । ਕਾਮਿ—ਕੰਮ ਵਿਚ । ਸਹਿ—ਸਹੁ ਨੇ । ਬਿਰਥਾ—ਵਿਅਰਥ । ਜੋਬਨੁ—ਜਵਾਨੀ । ਧਨੁ ਧਨੁ—ਭਾਗਾਂ ਵਾਲੀਆਂ । ਸਹੁ—ਖਸਮ {ਲਫ਼ਜ਼ 'ਸਹਿ' ਅਤੇ 'ਸਹੁ' ਦਾ ਫ਼ਰਕ ਵੇਖੋ} । ਵਾਰਿਆ—ਕੁਰਬਾਨ । ਧੋਵਾ—ਧੋਵਾਂ, ਮੈਂ ਧੋਂਦਾ ਹਾਂ । ਸਦ—ਸਦਾ । ਪਾਏ—ਪੈਰ ।੪।

ਅਰਥ :—ਹੇ ਸਹੇਲੀ ! ਜੇ ਮੈਂ ਸਾਰੇ ਸਿੰਗਾਰ ਕਰ ਭੀ ਲਏ, ਤਾਂ ਭੀ ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ (ਇਹ ਸਿੰਗਾਰ) ਕਿਸੇ ਕੰਮ ਨਹੀਂ ਆਉਂਦੇ । ਹੇ ਸਖੀ ! ਜੇ ਪ੍ਰਭੂ-ਪਤੀ ਨੇ ਮੇਰੀ ਵਾਤ ਹੀ ਨਾਹ ਪੁੱਛੀ (ਮੇਰੇ ਵਲ ਧਿਆਨ ਹੀ ਨਾਹ ਕੀਤਾ) ਤਾਂ ਮੇਰੀ ਤਾਂ ਸਾਰੀ ਜਵਾਨੀ ਹੀ ਵਿਅਰਥ ਚਲੀ ਜਾਵੇਗੀ । ਹੇ ਸਖੀ ! ਉਹ ਸੁਹਾਗਣਾਂ ਬਹੁਤ ਭਾਗਾਂ ਵਾਲੀਆਂ ਹਨ ਜਿਨ੍ਹਾਂ ਦੇ ਹਿਰਦੇ ਵਿਚ ਖਸਮ-ਪ੍ਰਭੂ ਸਦਾ ਟਿਕਿਆ ਰਹਿੰਦਾ ਹੈ । ਹੇ ਸਹੇਲੀ ! ਮੈਂ ਉਹਨਾਂ ਸੁਹਾਗਣਾਂ ਤੋਂ ਕੁਰਬਾਨ ਹਾਂ, ਮੈਂ ਸਦਾ ਉਹਨਾਂ ਦੇ ਪੈਰ ਧੋਂਦੀ ਹਾਂ (ਧੋਣ ਨੂੰ ਤਿਆਰ ਹਾਂ) ।੪।

**ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥ ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ ॥ ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥ ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ ॥੫॥੧॥੯॥ {ਪੰਨਾ ੫੬੪}**

**ਪਦ ਅਰਥ** :—ਭਰਮੁ—ਭੁਲੇਖਾ । ਸਾ—ਸੀ । ਜਾ—ਜਦੋਂ । ਮਨਸਾ—{ਮਨੀ—ਾ} ਤਾਂਘ, ਮਨ ਦਾ ਫੁਰਨਾ । ਸਰਬ—ਸਭਨਾਂ ਵਿਚ । ਰੰਗ—ਆਨੰਦ । ਕੈ ਪੈਰੇ—ਦੇ ਚਰਨਾਂ ਵਿਚ । ਲਗਿ—ਲੱਗ ਕੇ ।੫।

**ਅਰਥ** :—ਹੇ ਸਹੇਲੀ ! ਜਿਤਨਾ ਚਿਰ ਮੈਨੂੰ ਕਿਸੇ ਹੋਰ (ਦੇ ਆਸਰੇ) ਦਾ ਭੁਲੇਖਾ ਸੀ, ਉਤਨਾ ਚਿਰ ਮੈਂ ਪ੍ਰਭੂ ਨੂੰ (ਆਪਣੇ ਤੋਂ) ਦੂਰ (-ਵੱਸਦਾ) ਜਾਣਦੀ ਰਹੀ । ਪਰ, ਹੇ ਸਹੇਲੀ ! ਜਦੋਂ ਮੈਨੂੰ ਪੂਰਾ ਗੁਰੂ ਮਿਲ ਪਿਆ, ਤਾਂ ਮੇਰੀ ਹਰੇਕ ਆਸ ਹਰੇਕ ਤਾਂਘ ਪੂਰੀ ਹੋ ਗਈ (ਕਿਉਂਕਿ) ਹੇ ਸਖੀ ! ਮੈਂ ਸਾਰੇ ਸੁਖਾਂ ਤੋਂ ਸ੍ਰੇਸ਼ਟ (ਪ੍ਰਭੂ-ਮਿਲਾਪ ਦਾ) ਸੁਖ ਪਾ ਲਿਆ, ਮੈਨੂੰ ਉਹ ਪ੍ਰਭੂ-ਪਤੀ ਸਭਨਾਂ ਵਿਚ ਵੱਸਦਾ ਦਿੱਸ ਪਿਆ । ਹੇ ਦਾਸ ਨਾਨਕ ! (ਆਖ—) ਹੇ ਸਹੇਲੀ ! ਗੁਰੂ ਦੀ ਚਰਨੀਂ ਲੱਗ ਕੇ ਮੈਂ ਪਰਮਾਤਮਾ ਦੇ ਮਿਲਾਪ ਦਾ ਆਨੰਦ ਪ੍ਰਾਪਤ ਕਰ ਲਿਆ ਹੈ ।੫।੧।੯।

ਨੋਟ :—

ਸ਼ਬਦ ਮ: ੧ — ੩

. . . . . . ਮ: ੩ — ੯ . . .   ਕੁੱਲ ਜੋੜ ੨੪ । ਇਹ ਵੱਡਾ ਜੋੜ ਇਥੇ ਨਹੀਂ ਦਿੱਤਾ ਗਿਆ ।

. . . . . . ਮ: ੪ — ੩
. . . . . . ਮ: ੫ — ੯

**ਵਡਹੰਸੁ ਮਹਲਾ ੩ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥ ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥ ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥੧॥ ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ ॥ ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥੧॥ ਰਹਾਉ ॥ ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ॥ ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ ॥੨॥ ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ॥ ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ ॥੩॥ ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ॥ ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥ ੪॥ ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ ਮੂਲਿ ਨ ਪਾਹਿ ॥ ਗੁਰਮੁਖਿ ਦਰਿ ਸਾਚੈ ਸਚਿਆਰ ਹਹਿ ਸਾਚੇ ਮਾਹਿ ਸਮਾਹਿ ॥੫॥ ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ ॥ ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ॥੬॥ ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ॥ ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ ॥੭॥ ਨਾਨਕ ਸਚੈ ਮੇਲੇ ਤਾ ਮਿਲੇ ਆਪੇ ਲਏ ਮਿਲਾਇ ॥ ਜਿਉ ਭਾਵੈ ਤਿਉ ਰਖਸੀ ਆਪੇ ਕਰੇ ਰਜਾਇ ॥੮॥੧॥ {ਪੰਨਾ ੫੬੪-੫੬੫}**

**ਪਦ ਅਰਥ** :—ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਧੁਨਿ—ਆਵਾਜ਼, ਰੌ, ਲਗਨ । ਅਨਦਿਨੁ—ਹਰ ਰੋਜ਼, ਹਰ ਵੇਲੇ ।੧।

ਵਿਟਹੁ—ਤੋਂ । ਬਲਿ ਜਾਉ—ਕੁਰਬਾਨ ਹੋ । ਪਾਵਹਿ—ਤੂੰ ਪ੍ਰਾਪਤ ਕਰ ਲਏਂਗਾ ।੧।ਰਹਾਉ।

ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਲਾਹਾ—ਲਾਭ ।੩।

ਟੇਕ—ਆਸਰਾ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਮਹਲੀ—ਪ੍ਰਭੂ ਦੀ ਹਜ਼ੂਰੀ ਵਿਚ ।੪।

ਸਚੇ—ਸਦਾ-ਥਿਰ ਪ੍ਰਭੂ ਵਿਚ (ਲੀਨ) । ਮੂਲਿ ਨ—ਉੱਕਾ ਹੀ ਨਹੀਂ । ਦਰਿ—ਦਰ ਤੇ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਚਿਆਰ—ਸੁਰਖ਼-ਰੂ ।੫।

ਅੰਤਰੁ—ਅੰਦਰਲਾ, ਹਿਰਦਾ । ਸਚਾ—ਸਫਲ । ਸਨਾਇ—{ਨਾ} ਅਰਬੀ ਲਫ਼ਜ਼} ਸਿਫ਼ਤਿ, ਵਡਿਆਈ । ਸਚੈ ਥਾਨਿ—ਸਦਾ-ਥਿਰ ਰਹਿਣ ਵਾਲੇ ਥਾਂ ਵਿਚ । ਜਾਉ—ਜਾਉਂ, ਮੈਂ ਜਾਂਦਾ ਹਾਂ ।੬।

ਸਚੁ—ਸਫਲ । ਮੂਰਤੁ—ਮੁਹੂਰਤ । ਜਿਤੁ—ਜਿਸ ਵਿਚ । ਸਚੁ—ਸਦਾ-ਥਿਰ ਪ੍ਰਭੂ । ਆਕਾਰੁ—ਦਿੱਸਦਾ ਜਗਤ ।੭।

ਸਚੈ—ਸਦਾ-ਥਿਰ ਪ੍ਰਭੂ ਨੇ । ਰਜਾਇ—ਹੁਕਮ ।੮।

**ਅਰਥ** :—ਹੇ ਮੇਰੇ ਮਨ ! ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਤੋਂ ਸਦਕੇ ਜਾਇਆ ਕਰ । ਪਰ ਇਹ ਸਦਾ-ਥਿਰ ਰਹਿਣ ਵਾਲਾ ਹਰਿ-ਨਾਮ ਤੂੰ ਤਦੋਂ ਹੀ ਹਾਸਲ ਕਰ ਸਕੇਂਗਾ, ਜੇ ਤੂੰ ਪਰਮਾਤਮਾ ਦੇ ਸੇਵਕਾਂ ਦਾ ਸੇਵਕ ਬਣਿਆ ਰਹੇਂਗਾ ।੧।ਰਹਾਉ।

ਹੇ ਭਾਈ ! ਮੇਰੇ ਵੱਡੇ ਭਾਗ ਜਾਗ ਪਏ ਹਨ, (ਗੁਰੂ ਦੀ ਸਰਨ ਪੈ ਕੇ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਮੇਰੇ ਹਿਰਦੇ ਵਿਚ ਵੱਸ ਪਈ ਹੈ), ਸਦਾ-ਥਿਰ ਹਰਿ-ਨਾਮ (ਦੀ) ਰੌ (ਮੇਰੇ ਅੰਦਰ) ਚੱਲ ਪਈ ਹੈ, ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਵਾਲਾ ਗੁਰ-ਸ਼ਬਦ ਮੇਰੀ ਵਿਚਾਰ (ਦਾ ਧੁਰਾ ਬਣ ਗਿਆ ਹੈ), ਮੈਂ ਹਰ ਵੇਲੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹਾਂ ।੧।

ਜੇਹੜੀ ਜੀਭ ਸਦਾ-ਥਿਰ ਹਰੀ (ਦੇ ਪ੍ਰੇਮ) ਵਿਚ ਰੰਗੀ ਜਾਂਦੀ ਹੈ ਉਹ ਜੀਭ ਸਫਲ ਹੋ ਜਾਂਦੀ ਹੈ, (ਅਜੇਹੀ ਜੀਭ ਵਾਲੇ ਮਨੁੱਖ ਦਾ) ਮਨ ਸਫਲ ਹੋ ਜਾਂਦਾ ਹੈ, ਸਰੀਰ ਸਫਲ ਹੋ ਜਾਂਦਾ ਹੈ । (ਹੇ ਭਾਈ !) ਜੇ ਤੂੰ ਸਦਾ-ਥਿਰ ਪ੍ਰਭੂ ਨੂੰ ਛੱਡ ਕੇ ਕਿਸੇ ਹੋਰ ਨੂੰ ਸਲਾਹੁੰਦਾ ਰਹੇਂਗਾ, ਤਾਂ ਆਪਣਾ ਸਾਰਾ ਜਨਮ ਗਵਾ ਕੇ (ਇਥੋਂ) ਜਾਵੇਂਗਾ ।੨।

ਜੇਹੜਾ ਮਨੁੱਖ ਸਦਾ-ਥਿਰ ਹਰਿ-ਨਾਮ ਨੂੰ ਆਪਣੀ ਖੇਤੀ ਬਣਾਂਦਾ ਹੈ, ਜੋ ਸਦਾ-ਥਿਰ ਨਾਮ-ਬੀਜ (ਆਪਣੇ ਹਿਰਦੇ ਵਿਚ) ਬੀਜਦਾ ਹੈ, ਜੋ ਸਦਾ-ਥਿਰ ਹਰਿ-ਨਾਮ ਦਾ ਵਪਾਰ ਕਰਦਾ ਹੈ, ਉਸ ਨੂੰ ਹਰ ਵੇਲੇ ਸਦਾ-ਥਿਰ ਹਰਿ-ਨਾਮ-ਧਨ ਲਾਭ (ਵਜੋਂ) ਪ੍ਰਾਪਤ ਹੁੰਦਾ ਰਹਿੰਦਾ ਹੈ, ਉਸ ਦੇ ਹਿਰਦੇ ਵਿਚ ਭਗਤੀ ਦੇ ਖ਼ਜ਼ਾਨੇ ਭਰ ਜਾਂਦੇ ਹਨ ।੩।

ਹੇ ਭਾਈ ! ਜਿਸ ਮਨੁੱਖ ਉੱਤੇ ਪਰਮਾਤਮਾ ਬਖ਼ਸ਼ਸ਼ ਕਰਦਾ ਹੈ, ਉਸ ਨੂੰ ਸਦਾ-ਥਿਰ ਹਰਿ-ਨਾਮ (ਆਤਮਕ) ਖ਼ੁਰਾਕ, ਹਰਿ-ਨਾਮ ਹੀ ਪੁਸ਼ਾਕ, ਹਰਿ-ਨਾਮ ਹੀ (ਜੀਵਨ ਦਾ) ਆਸਰਾ ਮਿਲ ਜਾਂਦਾ ਹੈ । ਉਹ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਥਾਂ ਪ੍ਰਾਪਤ ਕਰ ਲੈਂਦਾ ਹੈ ।੪।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਹਰਿ-ਨਾਮ ਵਿਚ ਲੀਨ ਹੀ (ਜਗਤ ਵਿਚ) ਆਉਂਦੇ ਹਨ, ਹਰਿ-ਨਾਮ ਵਿਚ ਲੀਨ ਹੀ (ਇਥੋਂ) ਜਾਂਦੇ ਹਨ, ਉਹ ਮੁੜ ਕਦੇ ਭੀ ਜੂਨਾਂ ਦੇ ਗੇੜ ਵਿਚ ਨਹੀਂ ਪੈਂਦੇ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਸੁਰਖ਼-ਰੂ ਹੋ ਜਾਂਦੇ ਹਨ, ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋ ਜਾਂਦੇ ਹਨ ।੫।

ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ (ਜਿਸ ਦੀ ਮੇਹਰ ਨਾਲ ਮੇਰਾ) ਹਿਰਦਾ ਸਫਲ ਹੋ ਗਿਆ ਹੈ, ਮੇਰਾ ਮਨ ਸਫਲ ਹੋ ਗਿਆ ਹੈ, ਤੇ, ਮੈਂ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹਾਂ । ਹੇ ਭਾਈ ! ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਸ ਨੂੰ ਸਦਾ-ਥਿਰ ਹਰੀ ਦੀ ਹਜ਼ੂਰੀ ਵਿਚ ਥਾਂ ਮਿਲ ਜਾਂਦਾ ਹੈ ।੬।

ਹੇ ਭਾਈ ! ਉਹ ਵੇਲਾ ਸਫਲ ਹੈ, ਉਹ ਮੁਹੂਰਤ ਸਫਲ ਹੈ ਜਦੋਂ ਕਿਸੇ ਮਨੁੱਖ ਦਾ ਪਿਆਰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਬਣ ਜਾਂਦਾ ਹੈ । (ਜਿਸ ਮਨੁੱਖ ਦਾ ਪ੍ਰਭੂ ਨਾਲ ਪਿਆਰ ਬਣਦਾ ਹੈ, ਉਹ ਮਨੁੱਖ) ਉਸ ਸਦਾ-ਥਿਰ ਪ੍ਰਭੂ ਨੂੰ ਹੀ ਹਰ ਥਾਂ ਵੇਖਦਾ ਹੈ, ਸਦਾ-ਥਿਰ ਹਰਿ-ਨਾਮ ਹੀ ਜਪਦਾ ਹੈ, ਇਹ ਸਾਰਾ ਸੰਸਾਰ ਉਸ ਨੂੰ ਸਦਾ ਕਾਇਮ ਰਹਿਣ ਵਾਲੇ ਦਾ ਸਰੂਪ ਹੀ ਦਿੱਸਦਾ ਹੈ ।੭।

ਹੇ ਨਾਨਕ ! (ਆਖ—) ਜਦੋਂ ਸਦਾ-ਥਿਰ ਪ੍ਰਭੂ (ਜੀਵਾਂ ਨੂੰ ਆਪਣੇ ਨਾਲ) ਮਿਲਾਂਦਾ ਹੈ ਤਦੋਂ ਹੀ (ਜੀਵ ਉਸ ਦੇ ਚਰਨਾਂ ਵਿਚ) ਮਿਲਦੇ ਹਨ, ਉਹ ਆਪ ਹੀ ਆਪਣੇ (ਨਾਲ) ਮਿਲਾ ਲੈਂਦਾ ਹੈ । ਜਿਵੇਂ ਉਸ ਨੂੰ ਚੰਗਾ ਲੱਗਦਾ ਹੈ, ਉਹ ਆਪ ਹੀ ਹੁਕਮ ਕਰਦਾ ਹੈ ਤੇ (ਜੀਵਾਂ ਨੂੰ ਆਪਣੇ ਚਰਨਾਂ ਵਿਚ ਜੋੜੀ) ਰੱਖਦਾ ਹੈ ।੮।੧।

**ਵਡਹੰਸੁ ਮਹਲਾ ੩ ॥ ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿਗੁਣ ਗਾਵੈ ॥ ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥ ਵਾਹੁ ਵਾਹੁ ਸਹਜੇ ਗੁਣ ਰਵੀਜੈ ॥ ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥੧॥ ਰਹਾਉ ॥ ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ ॥**

**ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥੨॥ ਏ ਮਨ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ ਗੁਣ ਗਾਉ ॥ ਹਰਿ ਨਿਰਮਲੁ ਸਦਾ ਸੁਖਦਾਤਾ ਮਨਿ ਚਿੰਦਿਆ ਫਲੁ ਪਾਉ ॥੩॥ ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥ ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥੪॥ ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥ ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥੫॥ ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਹਰਿਨਾਮੁ ਧਿਆਇ ॥੬॥ ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ ॥ ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ ॥੭॥ ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥ ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥੮॥੨॥ {ਪੰਨਾ ੫੬੫}**

**ਪਦ ਅਰਥ** :—ਮਨੂਆ—ਹੋਛਾ ਮਨ । ਦਹ ਦਿਸ—ਦਸੀਂ ਪਾਸੀਂ । ਦਿਸ—ਪਾਸਾ । ਇੰਦ੍ਰੀ—ਕਾਮ ਵਾਸਨਾ । ਵਿਆਪਿ ਰਹੀ—ਜ਼ੋਰ ਪਾ ਰੱਖਦੀ ਹੈ । ਅਧਿਕਾਈ—ਬਹੁਤ । ਸੰਤਾਵੈ—ਦੁੱਖੀ ਕਰਦਾ ਹੈ ।੧।

ਵਾਹੁ ਵਾਹੁ—ਸਿਫ਼ਤਿ-ਸਾਲਾਹ । ਸਹਜੇ—ਸਹਿਜ ਹੀ, ਆਤਮਕ ਅਡੋਲਤਾ ਵਿਚ ਟਿਕ ਕੇ ਹੀ । ਰਵੀਜੈ—ਰਵਿਆ ਜਾ ਸਕਦਾ ਹੈ । ਇਸੁ ਜੁਗ ਮਹਿ—ਮਨੁੱਖਾ ਜਨਮ ਵਿਚ । ਦੁਲਭੁ—ਮੁਸ਼ਕਿਲ ਨਾਲ ਮਿਲਣ ਵਾਲਾ । ਪੀਤੈ—ਪੀਤਾ ਜਾ ਸਕਦਾ ਹੈ ।੧।ਰਹਾਉ।

ਚੀਨਿ—ਪਛਾਣ ਕੇ, ਸਾਂਝ ਪਾ ਕੇ । ਤਾ—ਤਦੋਂ । ਆਪੈ ਆਪੁ—ਆਪਣੇ ਆਪ ਨੂੰ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ-ਚਰਨਾਂ ਵਿਚ ।੨।

ਰੰਗਿ—ਰੰਗ ਵਿਚ । ਰਾਤੇ—ਰੰਗੇ ਹੋਏ । ਨਿਰਮਲੁ—ਪਵਿਤ੍ਰ । ਮਨਿ—ਮਨ ਵਿਚ । ਚਿੰਦਿਆ—ਚਿਤਵਿਆ ਹੋਇਆ । ਪਾਉ—ਪ੍ਰਾਪਤ ਕਰ ।੩।

ਸੇ—ਤੋਂ । ਸਾਚੀ—ਸਦਾ ਕਾਇਮ ਰਹਿਣ ਵਾਲੀ । ਵਡਿਆਈ—ਇੱਜ਼ਤ ।੪।

ਬਿਖੁ—ਜ਼ਹਿਰ । ਸੇ—ਤੋਂ । ਅਕਹੁ—ਅੱਕ ਤੋਂ । ਪਰਮਲ—ਚੰਦਨ । ਵਾਸਨਾ—ਸੁਗੰਧੀ ।੫।

ਪੂਰੇ ਭਾਗਿ—ਵੱਡੀ ਕਿਸਮਤਿ ਨਾਲ ।੬।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਬਿਖੁ—ਵਿਕਾਰਾਂ ਦੀ ਜ਼ਹਿਰ । ਅਹਿਲਾ—ਕੀਮਤੀ । ਸਾਗਰੁ—ਸਮੁੰਦਰ । ਭਾਇਆ—ਚੰਗਾ ਲੱਗਾ ।੭।

ਮੁਖਹੁ—ਮੂੰਹ ਨਾਲ । ਸਭੁ ਕੋ—ਹਰੇਕ ਜੀਵ । ਹਿਰਦੈ—ਹਿਰਦੇ ਵਿਚ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ ।੮।

**ਅਰਥ** :—ਹੇ ਭਾਈ ! ਆਤਮਕ ਅਡੋਲਤਾ ਵਿਚ ਟਿਕ ਕੇ ਹੀ ਪਰਮਾਤਮਾ ਦੇ ਗੁਣਾਂ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ । ਮਨੁੱਖਾ ਜਨਮ ਵਿਚ ਪਰਮਾਤਮਾ ਦਾ ਨਾਮ ਇਕ ਦੁਰਲਭ ਵਸਤੂ ਹੈ । ਗੁਰੂ ਦੀ ਮਤਿ ਉੱਤੇ ਤੁਰ ਕੇ ਹੀ ਪਰਮਾਤਮਾ ਦੇ ਨਾਮ ਦਾ ਰਸ ਪੀਤਾ ਜਾ ਸਕਦਾ ਹੈ ।੧।ਰਹਾਉ।

ਹੇ ਭਾਈ ! ਉਹ ਮਨੁੱਖ ਪਰਮਾਤਮਾ ਦੇ ਗੁਣ ਨਹੀਂ ਗਾ ਸਕਦਾ, ਜਿਸ ਦਾ ਹੋਛਾ ਮਨ ਦਸੀਂ ਪਾਸੀਂ ਦੌੜਦਾ ਰਹਿੰਦਾ ਹੈ, ਜਿਸ ਉਤੇ ਕਾਮ-ਵਾਸਨਾ ਬਹੁਤ ਜ਼ੋਰ ਪਾਈ ਰੱਖਦੀ ਹੈ, ਜਿਸ ਨੂੰ ਕਾਮ ਸਦਾ ਸਤਾਂਦਾ ਰਹਿੰਦਾ ਹੈ ਜਿਸ ਨੂੰ ਕ੍ਰੋਧ ਸਦਾ ਦੁਖੀ ਕਰਦਾ ਰਹਿੰਦਾ ਹੈ ।੧।

ਹੇ ਭਾਈ ! ਜਦੋਂ ਗੁਰੂ ਦੇ ਸ਼ਬਦ ਨਾਲ ਸਾਂਝ ਪਾ ਕੇ ਮਨੁੱਖ ਦਾ ਮਨ ਪਵਿਤ੍ਰ ਹੋ ਜਾਂਦਾ ਹੈ ਤਦੋਂ ਹੀ ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ । ਜਦੋਂ ਮਨੁੱਖ ਗੁਰੂ ਦੀ ਮਤਿ ਉਤੇ ਤੁਰ ਕੇ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਹੈ ਤਦੋਂ ਉਹ ਪਰਮਾਤਮਾ ਦੇ ਚਰਨਾਂ ਵਿਚ ਥਾਂ ਪ੍ਰਾਪਤ ਕਰ ਲੈਂਦਾ ਹੈ ।੨।

ਹੇ ਮੇਰੇ ਮਨ ! ਸਦਾ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹੁ, ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹੁ । (ਹੇ ਭਾਈ !) ਪਰਮਾਤਮਾ ਸਦਾ ਪਵਿਤ੍ਰ ਹੈ, ਸਦਾ ਸੁਖ ਦੇਣ ਵਾਲਾ ਹੈ (ਉਸ ਦੀ ਸਿਫ਼ਤਿ-ਸਾਲਾਹ ਕਰਿਆ ਕਰ) ਮਨ-ਇੱਛਤ ਫਲ ਹਾਸਲ ਕਰੇਂਗਾ ।੩।

ਹੇ ਭਾਈ ! ਪਰਮਾਤਮਾ ਦੀ ਸਰਨ ਪਿਆਂ ਅਸੀ ਜੀਵ ਨੀਚਾਂ ਤੋਂ ਉੱਤਮ ਬਣ ਜਾਂਦੇ ਹਾਂ । ਪਰਮਾਤਮਾ ਪੱਥਰ-ਚਿੱਤ ਮਨੁੱਖ ਨੂੰ ਭੀ (ਵਿਕਾਰਾਂ ਵਿਚ) ਡੁੱਬਦੇ ਨੂੰ ਕੱਢ ਲੈਂਦਾ ਹੈ, ਤੇ, ਸਦਾ ਕਾਇਮ ਰਹਿਣ ਵਾਲੀ ਇੱਜ਼ਤ ਬਖ਼ਸ਼ਦਾ ਹੈ ।੪।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਮਤਿ ਉਤੇ ਤੁਰ ਕੇ ਸ੍ਰੇਸ਼ਟ ਅਕਲ ਹਾਸਲ ਕਰ ਲੈਂਦੇ ਹਨ ਉਹ (ਮਾਨੋ) ਜ਼ਹਿਰ ਤੋਂ ਅੰਮ੍ਰਿਤ ਬਣ ਜਾਂਦੇ ਹਨ, ਉਹ (ਮਾਨੋ) ਅੱਕ ਤੋਂ ਚੰਦਨ ਬਣ ਜਾਂਦੇ ਹਨ, ਉਹਨਾਂ ਦੇ ਅੰਦਰ (ਸੁੱਚੇ ਆਤਮਕ ਜੀਵਨ ਦੀ) ਸੁਗੰਧੀ ਆ ਵੱਸਦੀ ਹੈ ।੫।

ਹੇ ਭਾਈ ! ਮਨੁੱਖਾ ਜਨਮ ਬੜੀ ਮੁਸ਼ਕਿਲ ਨਾਲ ਮਿਲਦਾ ਹੈ, ਜਗਤ ਵਿਚ ਆ ਕੇ (ਮਨੁੱਖਾ ਜਨਮ ਦੀ ਰਾਹੀਂ ਉਸੇ ਮਨੁੱਖ ਨੇ ਕੁਝ) ਖੱਟਿਆ ਜਾਣੋ, ਜਿਸ ਨੂੰ ਪੂਰੇ ਭਾਗਾਂ ਨਾਲ ਗੁਰੂ ਮਿਲ ਪੈਂਦਾ ਹੈ, ਤੇ, ਪਰਮਾਤਮਾ ਦਾ ਨਾਮ ਸਿਮਰਦਾ ਹੈ ।੬।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਕੁਰਾਹੇ ਪਏ ਰਹਿੰਦੇ ਹਨ (ਆਤਮਕ ਮੌਤ ਲਿਆਉਣ ਵਾਲੇ ਵਿਕਾਰਾਂ ਦੇ) ਜ਼ਹਿਰ ਵਿਚ ਮਸਤ ਰਹਿੰਦੇ ਹਨ, ਤੇ, ਕੀਮਤੀ ਮਨੁੱਖ ਜਨਮ ਗੰਵਾ ਲੈਂਦੇ ਹਨ । ਸਦਾ ਹੀ ਸੁਖਾਂ ਨਾਲ ਭਰਪੂਰ ਹਰਿ-ਨਾਮ ਉਹਨਾਂ ਨੂੰ ਪਸੰਦ ਨਹੀਂ ਆਉਂਦਾ, ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਵਾਲਾ ਗੁਰ-ਸ਼ਬਦ ਉਹਨਾਂ ਨੂੰ ਚੰਗਾ ਨਹੀਂ ਲੱਗਦਾ ।੭।

ਹੇ ਭਾਈ ! ਮੂੰਹ ਨਾਲ (ਬਾਹਰੋਂ ਬਾਹਰੋਂ) ਤਾਂ ਹਰੇਕ ਪਰਮਾਤਮਾ ਦਾ ਨਾਮ ਉਚਾਰ ਦੇਂਦਾ ਹੈ, ਪਰ ਕਿਸੇ ਵਿਰਲੇ ਨੇ ਹਰਿ-ਨਾਮ ਆਪਣੇ ਹਿਰਦੇ ਵਿਚ ਵਸਾਇਆ ਹੈ । ਹੇ ਨਾਨਕ ! (ਆਖ—) ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ਉਹ ਮਨੁੱਖ ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਕਰ ਲੈਂਦੇ ਹਨ ।੮।੨।

**ਵਡਹੰਸੁ ਮਹਲਾ ੧ ਛੰਤ**

**ੴ ਸਤਿਗੁਰ ਪ੍ਰਸਾਦਿ ॥ ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ਨਾਤਾ ਸੋ ਪਰਵਾਣੁ ਸਚੁ ਕਮਾਈਐ ॥ ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ ॥ ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥ ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥੧॥ ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥ ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥ ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥ ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥ ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥੨॥ ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥ ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥ ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥ ਜੋ ਦੇਇ ਸਹਣਾ ਮਨਹਿ**

**ਕਹਣਾ ਆਖਿ ਨਾਹੀ ਵਾਵਣਾ ॥ ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥੩॥ ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥ ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥ ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥ ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥ ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥ ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥੪॥੧॥ {ਪੰਨਾ ੫੬੫-੫੬੬}**

**ਪਦ ਅਰਥ** :—ਕਾਇਆ—ਸਰੀਰ । ਕੂੜਿ—ਮਾਇਆ ਦੇ ਮੋਹ ਵਿਚ । ਵਿਗਾੜਿ—ਮੈਲਾ ਕਰ ਕੇ । ਕਾਹੇ ਨਾਈਐ—(ਤੀਰਥ-) ਇਸ਼ਨਾਨ ਦਾ ਕੋਈ ਲਾਭ ਨਹੀਂ । ਸਚੁ—ਸਦਾ-ਥਿਰ ਨਾਮ ਦਾ ਸਿਮਰਨ । ਸਾਚ ਅੰਦਰਿ—ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਟਿਕ ਕੇ । ਸਾਚਾ—ਸਦਾ-ਥਿਰ ਪ੍ਰਭੂ (ਦਾ ਰੂਪ) । ਤਾਮਿ—ਤਦੋਂ । ਲਿਖੇ ਬਾਝਹੁ—ਪ੍ਰਭੂ ਦੇ ਲਿਖੇ ਹੁਕਮ ਤੋਂ ਬਿਨਾ । ਸੁਰਤਿ—ਉੱਚੀ ਸੁਰਤਿ ।੧।

ਤਾ—ਤਦੋਂ ਹੀ । ਕਹਣੁ ਕਹਿਆ—ਸਿਫ਼ਤਿ-ਸਾਲਾਹ ਕੀਤੀ । ਜਾ—ਜਦੋਂ । ਮਨਿ—ਮਨ ਵਿਚ । ਭਾਇਆ—ਪਿਆਰਾ ਲੱਗਾ । ਮਨਹਿ—ਮਨ ਵਿਚ । ਦੂਖਿ—ਦੁੱਖ ਨੇ । ਜਾਮਿ—ਜਦੋਂ । ਜਿੰਨਿ—ਜਿਸ (ਤੈਂ) ਨੇ । ਆਪੁ—ਆਪਣੇ ਆਪ ਨੂੰ ।੨।

ਵਾਰੀ—ਮਨੁੱਖਾ ਜਨਮ ਦੀ ਵਾਰੀ । ਕਢਾਏ—ਦੇਂਦਾ ਹੈ । ਕਿਰਤੁ ਕਮਾਵਣਾ—ਕਮਾਈ ਹੋਈ ਕਿਰਤ ਅਨੁਸਾਰ । ਸੁਆਮਿ ਸੇਤੀ—ਸੁਆਮੀ ਨਾਲ । ਵਞਾਵਣਾ—ਖ਼ੁਆਰ ਕਰਨਾ । ਰੂਆਵਣਾ—ਸ਼ਿਕੈਤ ਕਰਨੀ । ਦੇਇ—ਦੇਂਦਾ ਹੈ । ਮਨਹਿ—ਵਰਜਿਤ । ਵਾਵਣਾ—ਗਿਲਾ-ਗੁਜ਼ਾਰੀ ਕਰਨੀ ।੩।

ਉਪਾਈਅਨੁ—ਉਸ ਨੇ ਪੈਦਾ ਕੀਤੀ ਹੈ । ਸਭੁ ਕੋਇ—ਹਰੇਕ ਜੀਵ । ਤੁਲਿ—ਬਰਾਬਰ । ਸਮਸਰੇ—ਬਰਾਬਰ । ਕਰਮੁ—ਬਖ਼ਸ਼ਸ਼ । ਧੁਰਿ—ਧੁਰੋਂ । ਕਦੇ—ਕਦੇ ਦੀ ।੪।

**ਅਰਥ** :—ਸਰੀਰ ਨੂੰ (ਹਿਰਦੇ ਨੂੰ) ਮਾਇਆ ਦੇ ਮੋਹ ਵਿਚ ਗੰਦਾ ਕਰ ਕੇ (ਤੀਰਥ-) ਇਸ਼ਨਾਨ ਕਰਨ ਦਾ ਕੋਈ ਲਾਭ ਨਹੀਂ ਹੈ । ਉਹੀ ਮਨੁੱਖ ਨ੍ਹਾਤਾ ਹੋਇਆ (ਪਵਿਤ੍ਰ) ਹੈ ਤੇ ਉਹੀ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੈ ਜੋ ਸਦਾ-ਥਿਰ ਪ੍ਰਭੂ-ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਜਦੋਂ ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਜੀਵ ਸਦਾ-ਥਿਰ ਪ੍ਰਭੂ ਨਾਲ ਇਕ-ਮਿਕ ਹੋ ਜਾਂਦਾ ਹੈ ਤਦੋਂ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਮਿਲ ਪੈਂਦਾ ਹੈ । ਪਰ ਪ੍ਰਭੂ ਦੇ ਹੁਕਮ ਤੋਂ ਬਿਨਾ ਮਨੁੱਖ ਦੀ ਸੁਰਤਿ (ਕੂੜ ਵਿਚੋਂ ਨਿਕਲ ਕੇ) ਉੱਚੀ ਨਹੀਂ ਹੋ ਸਕਦੀ । ਨਿਰੀਆਂ ਜ਼ਬਾਨੀ (ਗਿਆਨ ਦੀਆਂ) ਗੱਲਾਂ ਕਰ ਕੇ ਸਗੋਂ ਆਪਣਾ ਆਤਮਕ ਜੀਵਨ ਹੋਰ ਖ਼ਰਾਬ ਕਰਦਾ ਹੈ । ਜਿਥੇ ਭੀ (ਭਾਵ, ਸਾਧ ਸੰਗਤਿ ਵਿਚ) ਜਾ ਕੇ ਬੈਠੀਏ, ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਆਪਣੀ ਸੁਰਤਿ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਪ੍ਰੋਣੀ ਚਾਹੀਦੀ ਹੈ । (ਨਹੀਂ ਤਾਂ) ਹਿਰਦੇ ਨੂੰ ਮਾਇਆ ਦੇ ਮੋਹ ਵਿਚ ਮੈਲਾ ਕਰ ਕੇ (ਤੀਰਥ-) ਇਸ਼ਨਾਨ ਦਾ ਕੀਹ ਲਾਭ ? ।੧।

(ਪਰ ਇਹ ਸਿਫ਼ਤਿ-ਸਾਲਾਹ ਹੇ ਪ੍ਰਭੂ ! ਤੇਰੀ ਆਪਣੀ ਬਖ਼ਸ਼ਸ਼ ਹੈ) ਮੈਂ ਤਦੋਂ ਹੀ ਤੇਰੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ ਜਦੋਂ ਤੂੰ ਆਪ ਪ੍ਰੇਰਨਾ ਕਰਦਾ ਹੈਂ ।

(ਪ੍ਰਭੂ ਦੀ ਮੇਹਰ ਨਾਲ ਹੀ) ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਮੇਰੇ ਮਨ ਵਿਚ ਪਿਆਰਾ ਲੱਗ ਸਕਦਾ ਹੈ । ਜਦੋਂ ਪ੍ਰਭੂ ਦਾ ਨਾਮ ਮਨ ਵਿਚ ਮਿੱਠਾ ਲੱਗਦਾ ਹੈ ਤਦੋਂ ਦੁੱਖ ਨੇ (ਉਸ ਮਨ ਵਿਚੋਂ) ਆਪਣਾ ਡੇਰਾ ਚੁੱਕ ਲਿਆ (ਸਮਝੋ) ।

ਹੇ ਪ੍ਰਭੂ ! ਜਦੋਂ ਤੂੰ ਹੁਕਮ ਕੀਤਾ ਤਦੋਂ ਆਤਮਕ ਆਨੰਦ ਮੇਰੇ ਮਨ ਵਿਚ ਆ ਵੱਸਦਾ ਹੈ । ਹੇ ਪ੍ਰਭੂ ! ਜਿਸ ਤੈਂ ਨੇ ਆਪਣੇ ਆਪ ਨੂੰ ਆਪ ਹੀ (ਜਗਤ-ਰੂਪ ਵਿਚ) ਪਰਗਟ ਕੀਤਾ ਹੈ, ਜਦੋਂ ਤੂੰ ਮੈਨੂੰ ਪ੍ਰੇਰਨਾ ਕਰਦਾ ਹੈਂ ਤਦੋਂ

ਹੀ ਮੈਂ ਤੇਰੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ । ਮੇਰੀ ਤਾਂ ਤੇਰੇ ਦਰ ਤੇ ਅਰਜ਼ੋਈ ਹੀ ਹੁੰਦੀ ਹੈ, ਮੇਹਰ ਦੀ ਨਜ਼ਰ ਤੂੰ ਆਪ ਕਰਦਾ ਹੈਂ ।੨।

ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਖਸਮ-ਪ੍ਰਭੂ ਹਰੇਕ ਜੀਵ ਨੂੰ ਮਨੁੱਖਾ ਜਨਮ ਦੀ ਵਾਰੀ ਦੇਂਦਾ ਹੈ (ਪਿਛਲੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੀ ਕਿਸੇ ਨੂੰ ਚੰਗਾ ਤੇ ਕਿਸੇ ਨੂੰ ਮੰਦਾ ਬਣਾਂਦਾ ਹੈ, ਇਸ ਵਾਸਤੇ) ਕਿਸੇ ਮਨੁੱਖ ਨੂੰ ਭੈੜਾ ਆਖ ਆਖ ਕੇ ਕੋਈ ਝਗੜਾ ਖੜਾ ਨਹੀਂ ਕਰਨਾ ਚਾਹੀਦਾ (ਭੈੜਾ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਹੀ ਭੈੜਾ ਬਣਿਆ ਹੈ । ਭੈੜੇ ਨੂੰ ਨਿੰਦਿਆਂ ਪ੍ਰਭੂ ਨਾਲ ਝਗੜਾ ਹੈ । (ਸੋ, ਹੇ ਭਾਈ !) ਮਾਲਕ-ਪ੍ਰਭੂ ਨਾਲ ਝਗੜਾ ਨਹੀਂ ਪਾਣਾ ਚਾਹੀਦਾ, ਇਸ ਤਰ੍ਹਾਂ ਤਾਂ ਆਪਣੇ ਆਪ ਨੂੰ ਆਪ ਹੀ ਤਬਾਹ ਕਰ ਲਈਦਾ ਹੈ ।

ਜਿਸ ਮਾਲਕ ਦੇ ਆਸਰੇ ਸਦਾ ਜੀਊਣਾ ਹੈ, ਉਸੇ ਨਾਲ ਹੀ ਬਰਾਬਰੀ ਕਰ ਕੇ (ਜੇ ਦੁੱਖ ਪ੍ਰਾਪਤ ਹੋਇਆ ਤਾਂ ਫਿਰ ਉਸੇ ਪਾਸ) ਜਾ ਕੇ ਪੁਕਾਰ ਕਰਨ ਦਾ ਕੋਈ ਲਾਭ ਨਹੀਂ ਹੋ ਸਕਦਾ । ਪਰਮਾਤਮਾ ਜੋ (ਸੁਖ ਦੁਖ) ਦੇਂਦਾ ਹੈ ਉਹ (ਖਿੜੇ-ਮੱਥੇ) ਸਹਾਰਨਾ ਚਾਹੀਦਾ ਹੈ, ਗਿਲਾ-ਗੁਜ਼ਾਰੀ ਨਹੀਂ ਕਰਨੀ ਚਾਹੀਦੀ, ਗਿਲਾ ਗੁਜ਼ਾਰੀ ਕਰ ਕੇ ਵਿਅਰਥ ਬੋਲ-ਬੁਲਾਰਾ ਨਹੀਂ ਕਰਨਾ ਚਾਹੀਦਾ । (ਅਸਲ ਗੱਲ ਇਹ ਹੈ ਕਿ) ਸਾਡੇ ਕੀਤੇ ਕਰਮਾਂ ਅਨੁਸਾਰ ਖਸਮ-ਪ੍ਰਭੂ ਸਾਨੂੰ ਮਨੁੱਖਾ ਜਨਮ ਦੀ ਵਾਰੀ ਦੇਂਦਾ ਹੈ ।੩।

ਸਾਰੀ ਸ੍ਰਿਸ਼ਟੀ ਪਰਮਾਤਮਾ ਨੇ ਆਪ ਪੈਦਾ ਕੀਤੀ ਹੈ, ਆਪ ਹੀ ਹਰੇਕ ਜੀਵ ਉਤੇ ਮੇਹਰ ਦੀ ਨਿਗਾਹ ਕਰਦਾ ਹੈ । (ਉਸ ਦੇ ਦਰ ਤੋਂ ਸਭ ਜੀਵ ਦਾਤਾਂ ਮੰਗਦੇ ਹਨ) ਕੌੜੀ ਚੀਜ਼ ਭੀ ਨਹੀਂ ਮੰਗਦਾ, ਹਰੇਕ ਜੀਵ ਮਿੱਠੀਆਂ ਸੁਖਦਾਈ ਚੀਜ਼ਾਂ ਹੀ ਮੰਗਦਾ ਹੈ । ਹਰੇਕ ਜੀਵ ਮਿੱਠੇ ਪਦਾਰਥਾਂ ਦੀ ਮੰਗ ਹੀ ਮੰਗਦਾ ਹੈ, ਪਰ ਖਸਮ-ਪ੍ਰਭੂ ਉਹੀ ਕੁਝ ਕਰਦਾ ਹੈ ਜੋ ਉਸ ਨੂੰ ਚੰਗਾ ਜਾਪਦਾ ਹੈ ।

ਜੀਵ (ਦੁਨੀਆ ਦੇ ਮਿੱਠੇ ਪਦਾਰਥਾਂ ਦੀ ਖ਼ਾਤਰ) ਦਾਨ-ਪੁੰਨ ਕਰਦੇ ਹਨ, ਇਹੋ ਜਿਹੇ ਹੋਰ ਭੀ ਅਨੇਕਾਂ ਧਾਰਮਿਕ ਕੰਮ ਕਰਦੇ ਹਨ, ਪਰ ਪਰਮਾਤਮਾ ਦੇ ਨਾਮ ਦੇ ਬਰਾਬਰ ਹੋਰ ਕੋਈ ਉੱਦਮ ਨਹੀਂ ਹੈ । ਹੇ ਨਾਨਕ ! ਜਿਨ੍ਹਾਂ ਬੰਦਿਆਂ ਉਤੇ ਧੁਰੋਂ ਪਰਮਾਤਮਾ ਵਲੋਂ ਕਦੇ ਬਖ਼ਸ਼ਸ਼ ਹੁੰਦੀ ਹੈ ਉਹਨਾਂ ਨੂੰ ਨਾਮ ਦੀ ਦਾਤਿ ਮਿਲਦੀ ਹੈ ।

ਇਹ ਸਾਰਾ ਜਗਤ ਪ੍ਰਭੂ ਨੇ ਆਪ ਹੀ ਪੈਦਾ ਕੀਤਾ ਹੈ ਤੇ ਆਪ ਹੀ ਸਭ ਉਤੇ ਮੇਹਰ ਦੀ ਨਜ਼ਰ ਕਰਦਾ ਹੈ ।੪।੧।

**ਵਡਹੰਸੁ ਮਹਲਾ ੧ ॥ ਕਰਹੁ ਦਇਆ ਤੇਰਾ ਨਾਮੁ ਵਖਾਣਾ ॥ ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥ ਸਰਬੇ ਸਮਾਣਾ ਆਪਿ ਤੂ ਹੈ ਉਪਾਇ ਧੰਧੈ ਲਾਈਆ ॥ ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥ ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥ ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥੧॥ ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥ ਦੂਖੁ ਗਇਆ ਸੁਖੁ ਆਇ ਸਮਾਣਾ ॥ ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥ ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥ ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥ ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥ ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥੨॥ ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥ ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥ ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥ ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥ ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥ ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥੩॥ ਹਉ ਬਲਿਹਾਰੀ ਸਾਚੇ ਨਾਵੈ ॥ ਰਾਜੁ ਤੇਰਾ ਕਬਹੁ ਨ ਜਾਵੈ ॥ ਰਾਜੋ ਤ ਤੇਰਾ ਸਦਾ ਨਿਹਚਲੁ**

ਏਹੁ ਕਬਹੁ ਨ ਜਾਵਏ ॥ ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ॥ ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ॥ ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ॥੪॥ ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥ ਜਪਹਿ ਤ ਸਾਚਾ ਏਕੁ ਮੁਰਾਰੇ ॥ ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ ॥ ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ ॥ ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ ॥ ਜੁਗਹ ਜੁਗੰਤਰਿ ਭਗਤ ਤੁਮਾਰੇ ॥੫॥ ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥ ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥ ਨਦਰਿ ਕਰਹਿ ਤਾ ਸਾਚੁ ਪਛਾਣਾ ॥ ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ ॥ ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ ॥ ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ॥ ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥੬॥ ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥ ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥੭॥ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥ ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥ ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥ ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥ ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥ {ਪੰਨਾ ੫੬੬-੫੬੭}

**ਪਦ ਅਰਥ** :—ਵਖਾਣਾ—ਮੈਂ ਉਚਾਰਾਂ । ਉਪਾਈਐ—ਪੈਦਾ ਕੀਤੀ ਹੈ । ਸਰਬ—ਸਾਰਿਆਂ ਵਿਚ । ਉਪਾਇ—ਪੈਦਾ ਕਰ ਕੇ । ਧੰਧੈ—ਆਹਰ ਵਿਚ, ਮਾਇਆ ਦੀ ਦੌੜ-ਭਜ ਵਿਚ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਏਤੁ ਭਰਮਿ—ਇਸ ਭਰਮ ਵਿਚ, ਇਸ ਭਟਕਣਾ ਵਿਚ । ਤਾਮਿ—ਤਦੋਂ ਹੀ ।੧।

ਸਾਚਾ—ਸਦਾ-ਥਿਰ ਰਹਿਣ ਵਾਲਾ । ਮੈ ਮਨਿ—ਮੇਰੇ ਮਨ ਵਿਚ । ਭਾਣਾ—ਪਿਆਰਾ ਲੱਗਦਾ ਹੈ । ਸੁਰਿ ਨਰ—ਸ੍ਰੇਸ਼ਟ ਮਨੁੱਖ । ਸੁਘੜ—ਸੁਚੱਜੇ । ਸੁਜਾਣ—ਸਿਆਣੇ । ਭਾਵਹੇ—ਭਾਵਹਿ, ਭਾਉਂਦੇ ਹਨ । ਅਹਿਲਾ—ਆਹਲਾ, ਸ੍ਰੇਸ਼ਟ । ਮੂੜ ਮੁਗਧ—ਮੂਰਖ । ਮੂਲੇ—ਉੱਕਾ ਹੀ । ਸੋਇ—ਉਹੀ ।੨।

ਵਖਤੁ—ਸਮਾ । ਤੇਰਾ ਵਖਤੁ—ਉਹ ਸਮਾ ਜਦੋਂ ਤੂੰ ਯਾਦ ਆਵੇਂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਭਾਉ—ਪ੍ਰੇਮ । ਸਾਉ—ਸੁਆਦ, ਆਨੰਦ । ਨਾਮਿ—ਨਾਮ ਵਿਚ । ਜੋਇ—ਜੇਹੜੇ ਬੰਦੇ । ਚੜਹਿ ਸਵਾਇਆ—ਵਧਦੇ ਫੂਲਦੇ ਹਨ । ਜਾਮਿ—ਜਦੋਂ । ਨ ਪਛਾਣੀ—ਮੈਂ ਨਹੀਂ ਪਛਾਣਦਾ ।੩।

ਹਉ—ਮੈਂ । ਨਾਵੈ—ਨਾਮ ਤੋਂ । ਨਿਹਚਲੁ—ਅਟੱਲ । ਨ ਜਾਵਏ—ਨ ਜਾਵੈ, ਨਹੀਂ ਜਾਂਦਾ । ਚਾਕਰੁ—ਸੇਵਕ । ਸਹਜਿ—ਅਡੋਲ ਆਤਮਕ ਅਵਸਥਾ ਵਿਚ । ਸਮਾਵਏ—ਸਮਾਵੈ, ਲੀਨ ਹੁੰਦਾ ਹੈ । ਨੇੜਿ—ਨੇੜੇ । ਹੋਵਾ—ਮੈਂ ਹੋਵਾਂ । ਤੇਰੇ ਨਾਵਏ—ਤੇਰੇ ਨਾਵੈ, ਤੇਰੇ ਨਾਮ ਤੋਂ ।੪।

ਜੁਗਹ ਜੁਗੰਤਰਿ—ਜੁਗ ਜੁਗ ਅੰਤਰਿ, ਹਰੇਕ ਜੁਗ ਵਿਚ । ਕੀਰਤਿ—ਸਿਫ਼ਤਿ-ਸਾਲਾਹ । ਤੇਰੈ ਦੁਆਰੇ—ਤੇਰੇ ਦਰ ਤੇ । ਸਾਚਾ—ਸਦਾ-ਥਿਰ ਰਹਿਣ ਵਾਲਾ । ਮੁਰਾਰੇ—{ਮੁਰ-ਅਰਿ} ਪਰਮਾਤਮਾ । ਤਾਮਿ—ਤਦੋਂ ਹੀ । ਮੰਨਿ—(ਉਹਨਾਂ ਦੇ) ਮਨ ਵਿਚ । ਵਸਾਵਹੇ—ਤੂੰ (ਨਾਮ) ਵਸਾਂਦਾ ਹੈਂ । ਭਰਮੋ—ਭਟਕਣਾ । ਤੁਝਹਿ—ਤੂੰ ਹੀ । ਏਹੁ—ਇਹ ਭਰਮ ਭੁਲਾਵਾ । ਚੁਕਾਵਹਿ—ਤੂੰ ਮੁਕਾਂਦਾ ਹੈਂ । ਜਮਹੁ—ਜਮ ਤੋਂ । ਲੇਹੁ ਉਬਾਰੇ—ਬਚਾ ਲੈਂਦਾ ਹੈਂ ।੫।

ਅਲਖ—{ਅਲ ਯ} ਅਦ੍ਰਿਸ਼ਟ । ਅਪਾਰਾ—ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਕਿਉ ਕਰਿ—ਕਿਵੇਂ ? ਕਰਉ—ਮੈਂ ਕਰਾਂ । ਹਉ—ਮੈਂ । ਆਖਿ ਨਾ ਜਾਣਾ—ਮੈਂ ਆਖਣੀ ਜਾਣਦਾ ਨਹੀਂ । ਤੇਰਾ—

ਤੇਰਾ (ਸਰੂਪ) । ਬੁਝਾਵਹੇ—ਬੁਝਾਵਹਿ, ਤੂੰ ਸਮਝ ਦੇਂਦਾ ਹੈਂ । ਸੰਸਾਰਿ—ਸੰਸਾਰ ਵਿਚ । ਸਹਸਾ—ਸਹਿਮ । ਜਾਇ—ਦੂਰ ਹੋ ਜਾਂਦਾ ਹੈ ।੬।

ਬੰਕੇ—ਬਾਂਕੇ । ਲੋਇਣ—ਅੱਖਾਂ । ਦੰਤ—ਦੰਦ । ਰਸੀਲਾ—(ਰਸ-ਆਲਯ) ਸੋਹਣੇ । ਨਕ—{ਬਹੁ-ਵਚਨ} । ਜਿਨ—ਜਿਨ੍ਹਾਂ ਦੇ {ਜਿਸੁ—ਜਿਸ ਦਾ । ਜਿਨ—ਜਿਨ੍ਹਾਂ ਦਾ, ਜਿਨ੍ਹਾਂ ਦੇ} । ਲੰਮੜੇ—ਸੋਹਣੇ ਲੰਮੇ । ਵਾਲਾ—ਕੇਸ । ਕੰਚਨ ਕਾਇਆ—ਸੋਨੇ ਦਾ ਸਰੀਰ, ਸੋਹਣਾ ਅਰੋਗ ਸਰੀਰ । ਢਾਲਾ—ਢਾਲਿਆ ਹੋਇਆ । ਸੋਵੰਨ—ਸੋਨੇ ਦਾ । ਕ੍ਰਿਸਨ ਮਾਲਾ—ਵੈਜਯੰਤੀ ਮਾਲਾ (ਵਿਸ਼ਨੂੰ ਦੀ) । ਦੁਆਰਿ—ਦਰ ਤੇ । ਸਿਖ—ਸਿੱਖਿਆ । ਸਹੇਲੀਹੋ—ਹੇ ਜੀਵ-ਇਸਤ੍ਰੀਓ ! ਹੰਸ ਹੰਸਾ—ਵੱਡੇ ਹੰਸ, ਬਹੁਤ ਸ੍ਰੇਸ਼ਟ ਮਨੁੱਖ । ਬਗ ਬਗਾ—ਵੱਡੇ ਬਗਲੇ, ਮਹਾ ਠੱਗ । ਲਹੈ—ਦੂਰ ਹੋ ਜਾਂਦਾ ਹੈ ।੭।

ਮਧੁਰਾੜੀ—ਸੋਹਣੀ ਮਿੱਠੀ । ਕੁਹਕਨਿ—ਕੂਕਦੀਆਂ ਹਨ । ਕੋਇਲਾ—ਕੋਇਲਾਂ । ਤਰਲ—ਚੰਚਲ । ਜੁਆਣੀ—ਜਵਾਨੀ । ਭਾਣੀ—ਪਿਆਰੀ ਲੱਗੀ । ਸਾਰੰਗ—ਹਾਥੀ । ਪਗੁ—ਪੈਰ । ਠਿਮਿ ਠਿਮਿ—ਮਟਕ ਨਾਲ । ਆਪੁ—ਆਪਣੇ ਆਪ ਨੂੰ । ਸੰਧੁਰਏ—ਮਸਤ ਕਰਦਾ ਹੈ । ਸ੍ਰੀਰੰਗ—ਲੱਛਮੀ-ਪਤੀ ਪ੍ਰਭੂ । ਮਾਤੀ—ਮਸਤ । ਉਦਕੁ—ਪਾਣੀ । ਵਾਣੀ—ਸਿਫ਼ਤਿ-ਸਾਲਾਹ ਦੀ ਬਾਣੀ । ਬਿਨਵੰਤਿ—ਬੇਨਤੀ ਕਰਦਾ ਹੈ ।੮।

**ਅਰਥ** :—ਹੇ ਪ੍ਰਭੂ ! ਮੇਹਰ ਕਰ ਕਿ ਮੈਂ ਤੇਰਾ ਨਾਮ ਸਿਮਰ ਸਕਾਂ । ਤੂੰ ਸਾਰੀ ਸ੍ਰਿਸ਼ਟੀ ਆਪ ਹੀ ਪੈਦਾ ਕੀਤੀ ਹੈ ਤੇ ਆਪ ਹੀ ਸਭ ਜੀਵਾਂ ਵਿਚ ਵਿਆਪਕ ਹੈਂ । ਤੂੰ ਆਪ ਹੀ ਸਭ ਜੀਵਾਂ ਵਿਚ ਸਮਾਇਆ ਹੋਇਆ ਹੈਂ, ਪੈਦਾ ਕਰ ਕੇ ਤੂੰ ਆਪ ਹੀ ਸ੍ਰਿਸ਼ਟੀ ਨੂੰ ਮਾਇਆ ਦੀ ਦੌੜ-ਭੱਜ ਵਿਚ ਲਾਇਆ ਹੋਇਆ ਹੈ ।

ਕਈ ਜੀਵਾਂ ਨੂੰ ਤੂੰ ਆਪ ਹੀ ਰਾਜੇ ਬਣਾ ਦਿੱਤਾ ਹੈ, ਤੇ ਕਈ ਜੀਵਾਂ ਨੂੰ (ਮੰਗਤੇ ਬਣਾ ਕੇ) ਭਿੱਖਿਆ ਮੰਗਣ ਵਾਸਤੇ (ਦਰ ਦਰ) ਭਵਾ ਰਿਹਾ ਹੈਂ ।

ਹੇ ਪ੍ਰਭੂ ! ਤੂੰ ਲੋਭ ਅਤੇ ਮੋਹ ਨੂੰ ਮਿੱਠਾ ਬਣਾ ਦਿੱਤਾ ਹੈ, ਜਗਤ ਇਸ ਭਟਕਣਾ ਵਿਚ ਪੈ ਕੇ ਕੁਰਾਹੇ ਪੈ ਰਿਹਾ ਹੈ । ਜੇ ਤੂੰ ਸਦਾ ਆਪਣੀ ਮੇਹਰ ਕਰਦਾ ਰਹੇਂ ਤਾਂ ਹੀ ਮੈਂ ਤੇਰਾ ਨਾਮ ਸਿਮਰ ਸਕਦਾ ਹਾਂ ।੧।

ਹੇ ਪ੍ਰਭੂ ! ਤੇਰਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਤੇਰਾ ਨਾਮ ਮੈਨੂੰ ਮਨ ਵਿਚ ਪਿਆਰਾ ਲੱਗਦਾ ਹੈ । ਜੇਹੜਾ ਮਨੁੱਖ ਤੇਰਾ ਨਾਮ ਸਿਮਰਦਾ ਹੈ ਉਸ ਦਾ ਦੁਖ ਦੂਰ ਹੋ ਜਾਂਦਾ ਹੈ ਤੇ ਆਤਮਕ ਆਨੰਦ ਉਸ ਦੇ ਅੰਦਰ ਆ ਵੱਸਦਾ ਹੈ ।

ਭਾਗਾਂ ਵਾਲੇ ਸੁਚੱਜੇ ਸਿਆਣੇ ਮਨੁੱਖ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ । ਹੇ ਪ੍ਰਭੂ ! ਜੇਹੜੇ ਬੰਦੇ ਤੇਰੇ ਮਨ ਵਿਚ ਪਿਆਰੇ ਲੱਗਦੇ ਹਨ ਉਹ ਭਾਗਾਂ ਵਾਲੇ ਸੁਚੱਜੇ ਸਿਆਣੇ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ । ਪਰ ਜੋ ਮਨੁੱਖ ਮਾਇਆ ਵਿਚ ਮੋਹੇ ਜਾਂਦੇ ਹਨ ਉਹ ਤੈਨੂੰ ਨਹੀਂ ਸਿਮਰਦੇ ਉਹ ਆਪਣਾ ਅਮੋਲਕ ਜਨਮ ਗਵਾ ਲੈਂਦੇ ਹਨ ।

ਅਨੇਕਾਂ ਐਸੇ ਮੂਰਖ ਮਨੁੱਖ ਹਨ ਜੋ, ਹੇ ਪ੍ਰਭੂ ! ਤੈਨੂੰ ਯਾਦ ਨਹੀਂ ਕਰਦੇ (ਉਹ ਇਹ ਨਹੀਂ ਸਮਝਦੇ ਕਿ) ਜੇਹੜਾ ਜਗਤ ਵਿਚ ਜੰਮਿਆ ਹੈ ਉਸ ਨੇ (ਆਖ਼ਰ ਇਥੋਂ) ਚਲੇ ਜਾਣਾ ਹੈ । ਹੇ ਪ੍ਰਭੂ ! ਤੇਰਾ ਨਾਮ ਸਦਾ ਹੀ ਥਿਰ ਰਹਿਣ ਵਾਲਾ ਹੈ, ਤੇਰਾ ਨਾਮ ਮੇਰੇ ਮਨ ਵਿਚ ਪਿਆਰਾ ਲੱਗ ਰਿਹਾ ਹੈ ।੨।

ਹੇ ਪ੍ਰਭੂ ! ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਅੰਮ੍ਰਿਤ ਹੈ (ਅਟੱਲ ਆਤਮਕ ਜੀਵਨ ਦੇਣ ਵਾਲੀ ਹੈ) ਉਹ ਵਕਤ ਬਹੁਤ ਸੁਹਾਵਣਾ ਲੱਗਦਾ ਹੈ ਜਦੋਂ ਤੇਰਾ ਨਾਮ ਚੇਤੇ ਕਰੀਦਾ ਹੈ । ਜਿਨ੍ਹਾਂ ਬੰਦਿਆਂ ਨੂੰ ਤੇਰੇ ਨਾਮ ਦਾ ਰਸ

ਆਉਂਦਾ ਹੈ ਉਹ ਸੇਵਕ ਪ੍ਰੇਮ ਨਾਲ ਤੇਰਾ ਨਾਮ ਸਿਮਰਦੇ ਹਨ । ਉਹਨਾਂ ਹੀ ਬੰਦਿਆਂ ਨੂੰ ਨਾਮ ਦਾ ਰਸ ਆਉਂਦਾ ਹੈ ਜਿਨ੍ਹਾਂ ਨੂੰ ਇਹ ਨਾਮ-ਅੰਮ੍ਰਿਤ ਪ੍ਰਾਪਤ ਹੁੰਦਾ ਹੈ । ਹੇ ਪ੍ਰਭੂ ! ਜੇਹੜੇ ਬੰਦੇ ਤੇਰੇ ਨਾਮ ਵਿਚ ਜੁੜਦੇ ਹਨ ਉਹ (ਆਤਮਕ ਜੀਵਨ ਦੀ ਉੱਨਤੀ ਵਿਚ) ਸਦਾ ਵਧਦੇ ਫੁੱਲਦੇ ਰਹਿੰਦੇ ਹਨ ।

ਹੇ ਪ੍ਰਭੂ ! ਜਦੋਂ ਤਕ ਮੈਂ ਇਕ ਤੇਰੇ ਨਾਲ ਡੂੰਘੀ ਸਾਂਝ ਨਹੀਂ ਪਾਂਦਾ ਤਦੋਂ ਤਕ ਹੋਰ ਕੋਈ ਇੱਕ ਭੀ ਧਰਮ-ਕਰਮ ਕੋਈ ਇੱਕ ਭੀ ਸੰਜਮ ਕਿਸੇ ਅਰਥ ਨਹੀਂ । ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਆਤਮਕ ਜੀਵਨ-ਦਾਤੀ ਹੈ, ਉਹ ਵੇਲਾ ਬਹੁਤ ਸੁਹਾਵਣਾ ਲੱਗਦਾ ਹੈ ਜਦੋਂ ਤੇਰਾ ਨਾਮ ਸਿਮਰੀਦਾ ਹੈ ।੩।

ਹੇ ਪ੍ਰਭੂ ! ਮੈਂ ਤੇਰੇ ਸਦਾ-ਥਿਰ ਰਹਿਣ ਵਾਲੇ ਨਾਮ ਤੋਂ ਕੁਰਬਾਨ ਜਾਂਦਾ ਹਾਂ । ਤੇਰਾ ਰਾਜ ਕਦੇ ਭੀ ਨਾਸ ਹੋਣ ਵਾਲਾ ਨਹੀਂ ਹੈ । ਹੇ ਪ੍ਰਭੂ ! ਤੇਰਾ ਰਾਜ ਸਦਾ ਅਟੱਲ ਰਹਿਣ ਵਾਲਾ ਹੈ, ਇਹ ਕਦੇ ਭੀ ਨਾਸ ਨਹੀਂ ਹੋ ਸਕਦਾ । ਉਹੀ ਮਨੁੱਖ ਤੇਰਾ ਅਸਲ ਭਗਤ-ਸੇਵਕ ਹੈ ਜੋ (ਤੇਰਾ ਨਾਮ ਸਿਮਰ ਕੇ) ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ । ਕੋਈ ਵੈਰੀ ਕੋਈ ਦੁੱਖ ਕਦੇ ਭੀ ਉਸ ਦਾ ਲਾਗੂ ਨਹੀਂ ਹੋ ਸਕਦਾ, ਕੋਈ ਪਾਪ ਉਸ ਦੇ ਨੇੜੇ ਨਹੀਂ ਢੁਕਦਾ ।

ਹੇ ਪ੍ਰਭੂ ! ਮੈਂ ਸਦਾ ਤੇਰੇ ਹੀ ਨਾਮ ਤੋਂ ਸਦਕੇ ਜਾਂਦਾ ਹਾਂ ।੪।

ਹੇ ਪ੍ਰਭੂ ! ਹਰੇਕ ਜੁਗ ਵਿਚ ਹੀ ਤੇਰੇ ਭਗਤ ਮੌਜੂਦ ਰਹੇ ਹਨ, ਜੋ, ਹੇ ਸੁਆਮੀ ! ਤੇਰੇ ਦਰ ਤੇ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ, ਜੋ ਸਦਾ ਤੈਨੂੰ ਹੀ ਸਦਾ-ਥਿਰ ਪ੍ਰਭੂ ਨੂੰ ਸਿਮਰਦੇ ਹਨ । ਹੇ ਪ੍ਰਭੂ ! ਤੈਨੂੰ ਸਦਾ-ਥਿਰ ਨੂੰ ਉਹ ਤਦੋਂ ਹੀ ਜਪ ਸਕਦੇ ਹਨ ਜਦੋਂ ਤੂੰ ਆਪ ਉਹਨਾਂ ਦੇ ਮਨ ਵਿਚ ਆਪਣਾ ਨਾਮ ਵਸਾਂਦਾ ਹੈਂ, ਜਦੋਂ ਤੂੰ ਉਹਨਾਂ ਦੇ ਮਨ ਵਿਚੋਂ ਮਾਇਆ ਵਾਲੀ ਭਟਕਣਾ ਦੂਰ ਕਰਦਾ ਹੈਂ ਜੋ ਤੂੰ ਆਪ ਹੀ ਪੈਦਾ ਕੀਤੀ ਹੋਈ ਹੈ ।

ਹੇ ਪ੍ਰਭੂ ! ਗੁਰੂ ਦੀ ਕਿਰਪਾ ਦੀ ਰਾਹੀਂ ਤੂੰ ਆਪਣੇ ਭਗਤਾਂ ਉੱਤੇ ਮੇਹਰ ਕਰਦਾ ਹੈਂ, ਤੇ ਉਹਨਾਂ ਨੂੰ ਜਮਾਂ ਤੋਂ ਬਚਾ ਲੈਂਦਾ ਹੈਂ । ਹਰੇਕ ਜੁਗ ਵਿਚ ਹੀ ਤੇਰੇ ਭਗਤ-ਸੇਵਕ ਮੌਜੂਦ ਰਹੇ ਹਨ ।੫।

ਹੇ ਮੇਰੇ ਵੱਡੇ ਮਾਲਕ ! ਹੇ ਅਦ੍ਰਿਸ਼ਟ ਮਾਲਕ ! ਹੇ ਬੇਅੰਤ ਮਾਲਕ ! ਮੈਂ (ਤੇਰੇ ਦਰ ਤੇ) ਕਿਵੇਂ ਬੇਨਤੀ ਕਰਾਂ ? ਮੈਨੂੰ ਤਾਂ ਬੇਨਤੀ ਕਰਨੀ ਭੀ ਨਹੀਂ ਆਉਂਦੀ । ਜੇ ਤੂੰ ਆਪ (ਮੇਰੇ ਉਤੇ) ਮੇਹਰ ਦੀ ਨਿਗਾਹ ਕਰੇਂ ਤਾਂ ਹੀ ਮੈਂ ਤੇਰੇ ਸਦਾ-ਥਿਰ ਨਾਮ ਨਾਲ ਸਾਂਝ ਪਾ ਸਕਦਾ ਹਾਂ । ਤੇਰਾ ਸਦਾ-ਥਿਰ ਨਾਮ ਮੈਂ ਤਦੋਂ ਹੀ ਪਛਾਣ ਸਕਦਾ ਹਾਂ (ਤਦੋਂ ਹੀ ਇਸ ਦੀ ਕਦਰ ਪਾ ਸਕਦਾ ਹਾਂ) ਜਦੋਂ ਤੂੰ ਆਪ ਮੈਨੂੰ ਇਹ ਸੂਝ ਬਖ਼ਸ਼ੇਂ, ਜਦੋਂ ਤੂੰ ਮੇਰੇ ਮਨ ਵਿਚੋਂ ਮਾਇਆ ਦੀ ਤ੍ਰਿਸ਼ਨਾ ਅਤੇ (ਇਸ ਤੋਂ ਪੈਦਾ ਹੋਣ ਵਾਲੇ) ਉਹਨਾਂ ਦੁੱਖਾਂ ਦਾ ਸਹਿਮ ਦੂਰ ਕਰੇਂ ਜੇਹੜੇ ਕਿ ਜਗਤ ਵਿਚ ਤੂੰ ਆਪ ਹੀ ਪੈਦਾ ਕੀਤੇ ਹੋਏ ਹਨ ।

ਨਾਨਕ ਬੇਨਤੀ ਕਰਦਾ ਹੈ ਕਿ ਜਦੋਂ ਮਨੁੱਖ ਗੁਰੂ ਦੇ ਸ਼ਬਦ ਦੀ ਵਿਚਾਰ ਸਮਝਦਾ ਹੈ ਤਾਂ (ਇਸ ਦੇ ਅੰਦਰੋਂ ਦੁੱਖ ਆਦਿਕਾਂ ਦਾ) ਸਹਿਮ ਦੂਰ ਹੋ ਜਾਂਦਾ ਹੈ (ਅਤੇ ਯਕੀਨ ਬਣ ਜਾਂਦਾ ਹੈ ਕਿ) ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਆਪ (ਸਭ ਜੀਵਾਂ ਦੇ ਸਿਰ ਉਤੇ) ਵੱਡਾ ਮਾਲਕ ਹੈ ।੬।

(ਹੇ ਸਰਬ-ਵਿਆਪਕ ਸਿਰਜਣਹਾਰ ! ਜਗਤ ਦੀ ਸਾਰੀ ਸੁੰਦਰਤਾ ਤੂੰ ਹੀ ਆਪਣੇ ਸਰੂਪ ਤੋਂ ਰਚੀ ਹੈ । ਤੂੰ ਉਹ ਉਹ ਇਸਤ੍ਰੀ ਮਰਦ ਪੈਦਾ ਕੀਤੇ ਹਨ ਜਿਨ੍ਹਾਂ ਦੇ ਨੈਣ ਦੰਦ ਨੱਕ ਕੇਸ ਆਦਿਕ ਸਾਰੇ ਹੀ ਅੰਗ ਮਹਾਨ ਸੁੰਦਰ ਹਨ । ਉਹਨਾਂ ਵਿਚ, ਹੇ ਪ੍ਰਭੂ ! ਤੂੰ ਆਪ ਹੀ ਬੈਠਾ ਜੀਵਨ-ਜੋਤਿ ਜਗਾ ਰਿਹਾ ਹੈਂ । ਸੋ) ਹੇ ਪ੍ਰਭੂ ! ਤੇਰੇ ਨੈਣ ਬਾਂਕੇ ਹਨ, ਤੇਰੇ ਦੰਦ ਸੋਹਣੇ ਹਨ, ਤੇਰਾ ਨੱਕ ਸੋਹਣਾ ਹੈ, ਤੇਰੇ ਸੋਹਣੇ ਲੰਮੇ ਕੇਸ ਹਨ (ਜਿਨ੍ਹਾਂ ਦੇ ਸੋਹਣੇ ਨੱਕ

ਹਨ, ਜਿਨ੍ਹਾਂ ਦੇ ਸੋਹਣੇ ਲੰਮੇ ਕੇਸ ਹਨ; ਇਹ ਭੀ, ਹੇ ਪ੍ਰਭੂ ! ਤੇਰੇ ਹੀ ਨੱਕ ਤੇਰੇ ਹੀ ਕੇਸ ਹਨ) । ਹੇ ਪ੍ਰਭੂ ! ਤੇਰਾ ਸਰੀਰ ਸੋਨੇ ਵਰਗਾ ਸੁੱਧ ਅਰੋਗ ਹੈ ਤੇ ਸੁਡੌਲ ਹੈ, ਮਾਨੋ, ਸੋਨੇ ਵਿਚ ਹੀ ਢਲਿਆ ਹੋਇਆ ਹੈ ।

ਹੇ ਸਹੇਲੀਹੋ ! (ਹੇ ਸਤਸੰਗੀ ਸੱਜਣੋ ! ਤੁਸੀ ਉਸ ਪਰਮਾਤਮਾ (ਦੇ ਨਾਮ) ਦੀ ਮਾਲਾ ਜਪੋ (ਉਸ ਪਰਮਾਤਮਾ ਦਾ ਨਾਮ ਮੁੜ ਮੁੜ ਜਪੋ) ਜਿਸ ਦਾ ਸਰੀਰ ਅਰੋਗ ਤੇ ਸੁਡੌਲ ਹੈ, ਮਾਨੋ, ਸੋਨੇ ਵਿਚ ਢਲਿਆ ਹੋਇਆ ਹੈ ।

ਹੇ ਜੀਵ-ਇਸਤ੍ਰੀਓ ! ਮੇਰੀ ਸਿੱਖਿਆ ਸੁਣੋ । (ਜੇ ਤੁਸੀ ਉਸ ਅਰੋਗ ਤੇ ਸੁਡੌਲ ਸਰੂਪ ਵਾਲੇ ਸਰਬ-ਵਿਆਪਕ ਸਿਰਜਣਹਾਰ ਦਾ ਨਾਮ ਜਪੋ ਗੀਆਂ, ਤਾਂ) ਤੁਸੀ (ਅੰਤ ਵੇਲੇ) ਜਮ-ਰਾਜ ਦੇ ਦਰਵਾਜ਼ੇ ਤੇ ਖੜੀਆਂ ਨਹੀਂ ਹੋਵੋਗੀਆਂ । (ਜੇਹੜੇ ਬੰਦੇ ਉਸ ਪਰਮਾਤਮਾ ਦਾ ਨਾਮ ਜਪਦੇ ਹਨ ਉਹਨਾਂ ਦੇ) ਮਨ ਤੋਂ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ । (ਸਿਮਰਨ ਦੀ ਬਰਕਤਿ ਨਾਲ (ਮਹਾ ਪਾਖੰਡੀ ਬਗਲਿਆਂ ਤੋਂ ਸ੍ਰੇਸ਼ਟ ਹੰਸ ਬਣ ਜਾਂਦੇ ਹਨ (ਪਖੰਡੀ ਬੰਦਿਆਂ ਤੋਂ ਉੱਚੇ ਜੀਵਨ ਵਾਲੇ ਗੁਰਮੁਖ ਬਣ ਜਾਂਦੇ ਹਨ) ।

ਹੇ ਸਹੇਲੀਹੋ ! (ਉਸ ਸਰਬ-ਵਿਆਪਕ ਪ੍ਰਭੂ ਦੇ) ਸੋਹਣੇ ਨੈਣ ਹਨ, ਸੋਹਣੇ ਦੰਦ ਹਨ (ਇਸ ਦਿੱਸਦੇ ਸੰਸਾਰ ਦੀ ਸਾਰੀ ਹੀ ਸੁੰਦਰਤਾ ਦਾ ਸੋਮਾ ਪ੍ਰਭੂ ਆਪ ਹੀ ਹੈ) ।੭।

(ਕਿਤੇ ਮਿੱਠੀ ਵੈਰਾਗ-ਭਰੀ ਸੁਰ ਵਿਚ ਕੋਇਲਾਂ ਕੂਕ ਰਹੀਆਂ ਹਨ, ਕਿਤੇ ਚੰਚਲ ਜਵਾਨੀ ਦੇ ਮਦ-ਭਰੀਆਂ ਸੁੰਦਰੀਆਂ ਹਨ ਜੋ ਮਸਤ ਹਾਥੀ ਵਾਂਗ ਬੜੀ ਮਟਕ ਨਾਲ ਤੁਰਦੀਆਂ ਹਨ । ਹੇ ਪ੍ਰਭੂ ! ਇਹ ਕੋਇਲ ਦੀ ਮਿੱਠੀ ਬੋਲੀ ਤੇ ਚੰਚਲ ਜਵਾਨੀ ਦਾ ਮਦ ਸਭ ਕੁਝ ਤੂੰ ਆਪ ਹੀ ਪੈਦਾ ਕੀਤਾ ਹੈ । ਸੋ ਹੇ ਪ੍ਰਭੂ !) ਤੇਰੀ (ਮਸਤ) ਚਾਲ (ਮਨ ਨੂੰ) ਸੁਖ ਦੇਣ ਵਾਲੀ ਹੈ, ਤੇਰੀ ਬੋਲੀ ਸੋਹਣੀ ਮਿੱਠੀ ਮਿੱਠੀ ਹੈ । (ਤੇਰੀਆਂ ਹੀ ਪੈਦਾ ਕੀਤੀਆਂ) ਕੋਇਲਾਂ ਮਿੱਠੀ (ਵੈਰਾਗ-ਭਰੀ ਸੁਰ ਵਿਚ) ਕੂਕ ਰਹੀਆਂ ਹਨ, (ਤੇਰੀਆਂ ਹੀ ਪੈਦਾ ਕੀਤੀਆਂ) ਚੰਚਲ ਜਵਾਨੀ ਦੇ ਮਦ-ਭਰੀਆਂ ਸੁੰਦਰੀਆਂ ਹਨ ।

ਇਹ ਚੰਚਲ ਜੁਆਨੀ ਪ੍ਰਭੂ ਨੇ ਆਪ ਹੀ ਪੈਦਾ ਕੀਤੀ, ਉਸ ਨੂੰ ਆਪ ਨੂੰ ਹੀ ਇਸ ਦਾ ਪੈਦਾ ਕਰਨਾ ਚੰਗਾ ਲੱਗਾ, ਉਸ ਨੇ ਆਪਣੇ ਹੀ ਮਨ ਦੀ ਇੱਛਾ ਪੂਰੀ ਕੀਤੀ । (ਚੰਚਲ ਜਵਾਨੀ ਦੇ ਮਦ-ਮੱਤੀ ਸੁੰਦਰੀ ਵਿਚ ਬੈਠ ਕੇ ਪ੍ਰਭੂ ਆਪ ਹੀ) ਮਸਤ ਹਾਥੀ ਵਾਂਗ ਬੜੀ ਮਟਕ ਨਾਲ ਪੈਰ ਧਰਦਾ ਹੈ, ਉਹ ਆਪ ਹੀ ਆਪਣੇ ਆਪ ਨੂੰ (ਜਵਾਨੀ ਦੇ ਮਦ ਵਿਚ) ਮਸਤ ਕਰ ਰਿਹਾ ਹੈ । (ਪ੍ਰਭੂ ਦੀ ਆਪਣੀ ਹੀ ਕਿਰਪਾ ਨਾਲ ਕੋਈ ਵਡ-ਭਾਗਣ ਜੀਵ-ਇਸਤ੍ਰੀ ਉਸ) ਲੱਛਮੀ-ਪਤੀ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ (ਉਸ ਦੇ ਨਾਮ ਵਿਚ) ਮਸਤ ਫਿਰਦੀ ਹੈ, (ਉਸ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ) ਜਿਵੇਂ ਗੰਗਾ ਦਾ ਪਾਣੀ (ਪਵਿਤ੍ਰ ਮੰਨਿਆ ਜਾਂਦਾ ਹੈ) ।

ਹਰੀ ਦਾ ਦਾਸ ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਤੇਰੀ ਚਾਲ ਸੁਹਾਵਣੀ ਹੈ ਤੇ ਤੇਰੀ ਬੋਲੀ ਮਿੱਠੀ ਮਿੱਠੀ ਹੈ ।੮।੨।

**ਵਡਹੰਸੁ ਮਹਲਾ ੩ ਛੰਤ**

**ੴ ਸਤਿਗੁਰ ਪ੍ਰਸਾਦਿ ॥ ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ ॥ ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ ॥ ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ ॥ ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ ॥ ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥ ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥੧॥ {ਪੰਨਾ ੫੬੭}**

**ਪਦ ਅਰਥ** :—ਪਿਰ—ਪਤੀ । ਕੈ ਰੰਗਿ—ਦੇ ਪ੍ਰੇਮ-ਰੰਗ ਵਿਚ । ਰਤੀ—ਰੰਗੀ ਹੋਈ । ਮੁਈਏ—ਹੇ ਮੁਈਏ ! ਹੇ ਮਾਇਆ ਦੇ ਮੋਹ ਵਲੋਂ ਅਛੋਹ ਹੋ ਚੁਕੀਏ ! ਨਾਰੇ—ਹੇ ਜੀਵ-ਇਸਤ੍ਰੀਏ ! ਸਚੈ—ਸਦਾ-ਥਿਰ

ਪ੍ਰਭੂ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਰਾਵੇ—ਮਾਣਦਾ ਹੈ, ਮਿਲਿਆ ਹੋਇਆ ਹੈ । ਭਾਇ—ਪ੍ਰੇਮ ਦੇ ਕਾਰਨ । ਕੰਤਿ—ਕੰਤ ਨੇ । ਸਿਉ—ਨਾਲ । ਨੇਹੁ—ਪਿਆਰ । ਆਪੁ—ਆਪਾ-ਭਾਵ । ਸਾ ਧਨ—ਜੀਵ-ਇਸਤ੍ਰੀ । ਸੁਹਾਈ—ਸੋਹਣੇ ਜੀਵਨ ਵਾਲੀ । ਕਸਾਈ—ਖਿੱਚੀ ਹੋਈ । ਪ੍ਰੇਮ ਕਸਾਈ—ਪ੍ਰੇਮ ਦੀ ਖਿੱਚੀ ਹੋਈ । ਪਿਰਿ—ਪਿਰ ਨੇ {ਨੋਟ :—ਲਫ਼ਜ਼ 'ਪਿਰ', 'ਪਿਰੁ' ਅਤੇ 'ਪਿਰਿ' ਦੇ ਵਿਆਕਰਣਿਕ ਅਰਥ ਦਾ ਖ਼ਿਆਲ ਰੱਖੋ} । ਸਾਹਿ—ਸ਼ਾਹਿ, ਸ਼ਾਹ ਨੇ ।੧।

**ਅਰਥ** :—ਹੇ ਮਾਇਆ ਦੇ ਮੋਹ ਵਲੋਂ ਅਛੋਹ ਹੋ ਚੁਕੀ ਜੀਵ-ਇਸਤ੍ਰੀਏ ! ਤੂੰ ਸੋਭਾ ਵਾਲੀ ਹੋ ਗਈ ਹੈਂ, ਕਿਉਂਕਿ ਤੂੰ ਆਪਣੇ ਪਤੀ-ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਗਈ ਹੈਂ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਤੂੰ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਰਹਿੰਦੀ ਹੈਂ, ਤੈਨੂੰ ਤੇਰੇ ਇਸ ਪ੍ਰੇਮ ਪਿਆਰ ਦੇ ਕਾਰਨ ਪ੍ਰਭੂ-ਪਤੀ ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ ।

ਜੇਹੜੀ ਜੀਵ-ਇਸਤ੍ਰੀ ਨੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਪਿਆਰ ਪਾਇਆ, ਨੇਹੁ ਪੈਦਾ ਕੀਤਾ, ਪ੍ਰਭੂ-ਪਤੀ ਨੇ ਉਸ ਦਾ ਜੀਵਨ ਸੋਹਣਾ ਬਣਾ ਦਿੱਤਾ । ਜਦੋਂ ਜੀਵ-ਇਸਤ੍ਰੀ ਨੇ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕੀਤਾ, ਤਦੋਂ ਉਸ ਨੇ (ਆਪਣੇ ਅੰਦਰ ਹੀ) ਪ੍ਰਭੂ-ਪਤੀ ਨੂੰ ਲੱਭ ਲਿਆ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਉਸ ਦਾ ਮਨ ਪ੍ਰਭੂ ਵਿਚ) ਲੀਨ ਹੋ ਗਿਆ ।

ਪ੍ਰਭੂ-ਪ੍ਰੇਮ ਦੀ ਖਿੱਚੀ ਹੋਈ ਸੁਚੱਜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਰਾਹੀਂ ਸੋਹਣੇ ਜੀਵਨ ਵਾਲੀ ਬਣ ਜਾਂਦੀ ਹੈ, ਉਸ ਦੇ ਹਿਰਦੇ ਵਿਚ ਪ੍ਰਭੂ-ਚਰਨਾਂ ਦੀ ਪ੍ਰੀਤਿ ਟਿਕੀ ਰਹਿੰਦੀ ਹੈ । ਹੇ ਨਾਨਕ ! (ਆਖ—) ਇਹੋ ਜਿਹੀ ਸੁਚੱਜੀ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨੇ ਆਪ ਹੀ ਆਪਣੇ ਨਾਲ ਮਿਲਾ ਲਿਆ ਹੈ, ਸਦਾ ਕਾਇਮ ਰਹਿਣ ਵਾਲੇ ਸ਼ਾਹ ਨੇ ਉਸ ਦਾ ਜੀਵਨ ਸੰਵਾਰ ਦਿੱਤਾ ਹੈ ।੧।

**ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ ॥ ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ ॥ ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ ॥ ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ ॥ ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ॥ ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥੨॥ {ਪੰਨਾ ੫੬੭-੫੬੮}**

**ਪਦ ਅਰਥ** :—ਨਿਰਗੁਣਵੰਤੜੀਏ—ਹੇ ਗੁਣਾਂ ਤੋਂ ਸੱਖਣੀ ਜਿੰਦੇ ! ਹਦੂਰੇ—ਹਾਜ਼ਰ-ਨਾਜ਼ਰ, ਅੰਗ-ਸੰਗ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਰਾਵਿਆ—ਹਿਰਦੇ ਵਿਚ ਵਸਾਇਆ । ਮੁਈਏ—ਹੇ ਆਤਮਕ ਮੌਤ ਸਹੇੜ ਰਹੀ ਜਿੰਦੇ ! ਰਵਿ ਰਹਿਆ—ਵਿਆਪਕ ਹੈ । ਹਜੂਰੇ—ਅੰਗ-ਸੰਗ । ਜੁਗਿ ਜੁਗਿ—ਹਰੇਕ ਜੁਗ ਵਿਚ । ਏਕੋ—ਇਕ ਪ੍ਰਭੂ ਹੀ । ਜਾਤਾ—ਪ੍ਰਸਿੱਧ । ਧਨ—ਜੀਵ-ਇਸਤ੍ਰੀ । ਬਾਲੀ—ਬਾਲ-ਸੁਭਾਵ ਵਾਲੀ । ਭੋਲੀ—ਭੋਲੇ ਸੁਭਾਵ ਵਾਲੀ । ਸਹਜਿ—ਆਤਮਕ ਅਡੋਲਤਾ ਵਿਚ । ਕਰਮ ਵਿਧਾਤਾ—ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਜਿਨਿ—ਜਿਸ ਨੇ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੁਭਾਖਿਆ—ਉਚਾਰਿਆ, ਸਿਫ਼ਤਿ-ਸਾਲਾਹ ਕੀਤੀ । ਹਰਿ ਸਰਿ—ਹਰੀ-ਸਰੋਵਰ ਵਿਚ । ਕਾਮਣਿ—ਜੀਵ-ਇਸਤ੍ਰੀ । ਸਾ—ਉਹ {ਇਸਤ੍ਰੀ ਲਿੰਗ} । ਪਿਰ ਭਾਵੈ—ਪਿਰ ਨੂੰ ਚੰਗੀ ਲੱਗਦੀ ਹੈ ।੨।

**ਅਰਥ** :—ਹੇ ਗੁਣ-ਹੀਣ ਜਿੰਦੇ ! ਪ੍ਰਭੂ-ਪਤੀ ਨੂੰ ਆਪਣੇ ਅੰਗ-ਸੰਗ ਵੱਸਦਾ ਵੇਖਿਆ ਕਰ । ਹੇ ਜਿੰਦੇ ! ਪ੍ਰਭੂ-ਪਤੀ ਜ਼ੱਰੇ ਜ਼ੱਰੇ ਵਿਚ ਵਿਆਪਕ ਹੈ; ਉਸ ਨੂੰ ਹਰ ਥਾਂ ਹਾਜ਼ਰ-ਨਾਜ਼ਰ ਵੇਖ । ਉਹ ਪ੍ਰਭੂ ਹੀ ਹਰੇਕ ਜੁਗ

ਵਿਚ (ਜੀਊਂਦਾ-ਜਾਗਦਾ) ਪ੍ਰਸਿੱਧ ਹੈ । ਜੇਹੜੀ ਜੀਵ-ਇਸਤ੍ਰੀ ਬਾਲ-ਸੁਭਾਵ ਹੋ ਕੇ ਭੋਲੇ ਸੁਭਾਵ ਵਾਲੀ ਬਣ ਕੇ ਆਤਮਕ ਅਡੋਲਤਾ ਵਿਚ ਟਿਕ ਕੇ ਉਸ ਪ੍ਰਭੂ-ਪਤੀ ਨੂੰ ਯਾਦ ਕਰਦੀ ਰਹਿੰਦੀ ਹੈ, ਉਸ ਨੂੰ ਉਹ ਸਿਰਜਣਹਾਰ ਮਿਲ ਪੈਂਦਾ ਹੈ । ਹੇ ਜਿੰਦੇ ! ਜਿਸ ਜੀਵ-ਇਸਤ੍ਰੀ ਨੇ ਹਰਿ-ਨਾਮ ਦਾ ਸੁਆਦ ਚੱਖ ਲਿਆ ਹੈ, ਜਿਸ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕਰ ਦਿੱਤੀ, ਉਹ ਉਸ ਸਰੋਵਰ-ਪ੍ਰਭੂ ਵਿਚ ਹਰ ਵੇਲੇ ਚੁੱਭੀ ਲਾਈ ਰੱਖਦੀ ਹੈ । ਹੇ ਨਾਨਕ ! (ਆਖ—) ਉਹੀ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਲੱਗਦੀ ਹੈ ਜੇਹੜੀ ਗੁਰੂ ਦੇ ਸ਼ਬਦ ਦੀ ਰਾਹੀਂ ਹਰ ਵੇਲੇ ਉਸ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ ।੨।

**ਸੋਹਾਗਣੀ ਜਾਇ ਪੂਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ॥ ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ ॥ ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ ਰੰਗ ਸਿਉ ਰਲੀਆ ਮਾਣੈ ॥ ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ ॥ ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ ਸੁਭਾਇਆ ॥ ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ ॥੩॥ {ਪੰਨਾ ੫੬੮}**

**ਪਦ ਅਰਥ :**—ਸੋਹਾਗਣੀ—ਉਹ ਜੀਵ-ਇਸਤ੍ਰੀਆਂ ਜਿਨ੍ਹਾਂ ਨੇ ਪ੍ਰਭੂ-ਪਤੀ ਨੂੰ ਪ੍ਰਸੰਨ ਕਰ ਲਿਆ ਹੈ । ਜਾਇ—ਜਾ ਕੇ । ਮੁਈਏ—ਹੇ ਆਤਮਕ ਮੌਤ ਸਹੇੜ ਰਹੀ ਜਿੰਦੇ ! ਆਪੁ—ਆਪਾ-ਭਾਵ । ਰੰਗ ਸਿਉ—ਆਨੰਦ ਨਾਲ । ਰੰਗਿ—ਪ੍ਰੇਮ-ਰੰਗ ਵਿਚ । ਰਾਤੀ—ਰੰਗੀ ਹੋਈ । ਸਹਜੇ—ਆਤਮਕ ਅਡੋਲਤਾ ਵਿਚ । ਮਾਤੀ—ਮਸਤ । ਅਨਦਿਨੁ—ਹਰ ਰੋਜ਼, ਹਰ ਵੇਲੇ । ਸੁਭਾਇਆ—ਪਸੰਦ ਆਇਆ । ਜਿਨਿ—ਜਿਸ ਨੇ । ਸਚੁ—ਸਦਾ-ਥਿਰ ਹਰਿ-ਨਾਮ ।੩।

**ਅਰਥ** :—ਹੇ ਆਤਮਕ ਮੌਤ ਸਹੇੜ ਰਹੀ ਜਿੰਦੇ ! ਜਾ ਕੇ (ਉਹਨਾਂ) ਸੁਹਾਗਣਾਂ ਪਾਸੋਂ (ਜੀਵਨ-ਜੁਗਤਿ) ਪੁੱਛ, ਜਿਨ੍ਹਾਂ ਨੇ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲਿਆ ਹੈ । ਪਰ ਜਿਨ੍ਹਾਂ ਨੇ ਆਪਣੇ ਅੰਦਰੋਂ ਆਪਾ-ਭਾਵ ਦੂਰ ਨਹੀਂ ਕੀਤਾ ਉਹਨਾਂ ਨੇ ਪ੍ਰਭੂ ਦੀ ਰਜ਼ਾ (ਵਿਚ ਤੁਰਨ ਦੀ ਜਾਚ) ਨਹੀਂ ਸਿੱਖੀ । ਜਿਨ੍ਹਾਂ ਨੇ ਆਪਾ-ਭਾਵ ਦੂਰ ਕਰ ਲਿਆ, ਉਹਨਾਂ ਨੇ (ਆਪਣੇ ਅੰਦਰ ਹੀ) ਪ੍ਰਭੂ-ਪਤੀ ਨੂੰ ਲੱਭ ਲਿਆ, ਪ੍ਰਭੂ-ਪਤੀ ਪ੍ਰੇਮ ਨਾਲ ਉਹਨਾਂ ਨੂੰ ਆਪਣਾ ਮਿਲਾਪ ਬਖ਼ਸ਼ੀ ਰੱਖਦਾ ਹੈ । ਜੇਹੜੀ ਜੀਵ-ਇਸਤ੍ਰੀ ਸਦਾ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ, ਉਹ ਹਰ ਵੇਲੇ ਪ੍ਰਭੂ-ਪਤੀ ਦਾ ਨਾਮ ਸਿਮਰਦੀ ਰਹਿੰਦੀ ਹੈ । ਉਹ ਜੀਵ-ਇਸਤ੍ਰੀ ਵੱਡੇ ਭਾਗਾਂ ਵਾਲੀ ਹੈ, ਉਸ ਦੇ ਹਿਰਦੇ ਵਿਚ ਪ੍ਰਭੂ-ਚਰਨਾਂ ਦੀ ਲਗਨ ਬਣੀ ਰਹਿੰਦੀ ਹੈ, ਉਸ ਨੂੰ ਪ੍ਰਭੂ ਦਾ ਪਿਆਰ ਚੰਗਾ ਲੱਗਦਾ ਹੈ । ਹੇ ਨਾਨਕ ! ਜਿਸ ਜੀਵ-ਇਸਤ੍ਰੀ ਨੇ ਸਦਾ-ਥਿਰ ਪ੍ਰਭੂ ਦੇ ਨਾਮ ਨੂੰ ਆਪਣੀ ਜ਼ਿੰਦਗੀ ਦਾ ਸ਼ਿੰਗਾਰ ਬਣਾ ਲਿਆ ਹੈ ਉਹ ਸਦਾ ਆਤਮਕ ਅਡੋਲਤਾ ਵਿਚ ਲੀਨ ਰਹਿੰਦੀ ਹੈ ।੩।

**ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ ॥ ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਏ ॥ ਨਿਜ ਘਰਿ ਵਾਸਾ ਪਾਏ ਸਬਦੁ ਵਜਾਏ ਸਦਾ ਸੁਹਾਗਣਿ ਨਾਰੀ ॥ ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ॥ ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ॥ ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥੪॥੧॥ {ਪੰਨਾ ੫੬੮}**

**ਪਦ ਅਰਥ** :—ਗੁਰ ਕੈ ਭਾਏ—ਗੁਰ ਕੈ ਭਾਇ, ਗੁਰੂ ਦੇ ਪ੍ਰੇਮ ਵਿਚ, ਗੁਰੂ ਦੇ ਅਨੁਸਾਰ । ਵਰੁ—ਖਸਮ । ਰਾਵਹਿ—ਤੂੰ ਮਿਲਾਪ ਪ੍ਰਾਪਤ ਕਰ ਲਏਂਗੀ । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਪਾਏ—ਪਾਇ, ਪਾ ਕੇ । ਵਜਾਏ—ਵਜਾਂਦੀ ਹੈ, ਪ੍ਰਭਾਵ ਹਿਰਦੇ ਵਿਚ ਵਸਾਂਦੀ ਹੈ । ਰਲੀਆਲਾ—ਰਲੀਆਂ ਦਾ ਘਰ, ਆਨੰਦ ਦਾ ਸੋਮਾ । ਬਾਲਾ—ਜਵਾਨ । ਕੰਤਿ—ਕੰਤ ਨੇ । ਅਨਦਿਨੁ—ਹਰ ਰੋਜ਼ । ਮਸਤਕਿ—ਮੱਥੇ ਉਤੇ । ਕਾਮਣਿ—ਜੀਵ-ਇਸਤ੍ਰੀ । ਰੰਗਿ—ਪ੍ਰੇਮ ਵਿਚ ।੪।

**ਅਰਥ** :—ਹੇ ਆਤਮਕ ਮੌਤ ਸਹੇੜ ਰਹੀ ਜਿੰਦੇ ! ਤੂੰ (ਆਪਣੇ ਅੰਦਰੋਂ) ਹਉਮੈ ਦੂਰ ਕਰ, ਤੇ, ਗੁਰੂ ਦੇ ਅਨੁਸਾਰ ਹੋ ਕੇ (ਜੀਵਨ-ਤੋਰ) ਤੁਰ । (ਜੇ ਤੂੰ ਗੁਰੂ ਦੇ ਅਨੁਸਾਰ ਤੁਰੇਂਗੀ, ਤਾਂ) ਪ੍ਰਭੂ ਦੀ ਹਜ਼ੂਰੀ ਵਿਚ ਨਿਵਾਸ ਹਾਸਲ ਕਰ ਕੇ ਤੂੰ ਸਦਾ ਲਈ ਪ੍ਰਭੂ-ਪਤੀ ਦਾ ਮਿਲਾਪ ਮਾਣਦੀ ਰਹੇਂਗੀ ।

ਹੇ ਜਿੰਦੇ ! ਜੇਹੜੀ ਜੀਵ-ਇਸਤ੍ਰੀ ਆਪਣੇ ਹਿਰਦੇ ਵਿਚ ਗੁਰ-ਸ਼ਬਦ ਵਸਾ ਲੈਂਦੀ ਹੈ, ਉਹ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਪ੍ਰਾਪਤ ਕਰ ਲੈਂਦੀ ਹੈ, ਉਹ ਸਦਾ ਵਾਸਤੇ ਭਾਗਾਂ ਵਾਲੀ ਹੋ ਜਾਂਦੀ ਹੈ (ਉਸ ਨੂੰ ਸਮਝ ਆ ਜਾਂਦੀ ਹੈ ਕਿ) ਪ੍ਰਭੂ-ਪਤੀ ਆਨੰਦ ਦਾ ਸੋਮਾ ਹੈ, ਪ੍ਰਭੂ-ਪਤੀ ਦਾ ਜੋਬਨ ਸਦਾ ਕਾਇਮ ਰਹਿਣ ਵਾਲਾ ਹੈ, ਉਸ ਜੀਵ-ਇਸਤ੍ਰੀ ਨੂੰ ਪ੍ਰਭੂ-ਕੰਤ ਨੇ ਸਦਾ ਵਾਸਤੇ ਸੋਹਣੇ ਜੀਵਨ ਵਾਲੀ ਬਣਾ ਦਿੱਤਾ ।

ਹੇ ਨਾਨਕ ! ਜਦੋਂ ਜੀਵ-ਇਸਤ੍ਰੀ ਗੁਰੂ ਦੇ ਅਨੁਸਾਰ ਤੁਰਦੀ ਹੈ, ਤਾਂ ਉਹ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਜਾਂਦੀ ਹੈ, ਉਸ ਨੂੰ ਪ੍ਰਭੂ-ਪਤੀ ਸੁਹਾਗ ਮਿਲ ਜਾਂਦਾ ਹੈ, ਉਸ ਦੇ ਮੱਥੇ ਉਤੇ ਭਾਗ ਜਾਗ ਪੈਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਕੇ ਸੋਹਣੇ ਆਤਮਕ ਜੀਵਨ ਵਾਲੀ ਬਣ ਜਾਂਦੀ ਹੈ ।੪।

**ਵਡਹੰਸੁ ਮਹਲਾ ੩ ॥ ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ ॥ ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ ॥ ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ ਅਨਦਿਨੁ ਨਾਮੁ ਵਖਾਣੈ ॥ ਗੁਣ ਸੰਗ੍ਰਹਿ ਅਵਗਣ ਵਿਕਣਹਿ ਆਪੈ ਆਪੁ ਪਛਾਣੈ ॥ ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ ॥ ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ ॥੧॥ {ਪੰਨਾ ੫੬੮}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਵਾਪਾਰੁ—ਨਾਮ ਦਾ ਵਣਜ । ਸਹਜੇ—ਆਤਮਕ ਅਡੋਲਤਾ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਵਖਾਣੀਐ—ਉਚਾਰਨਾ ਚਾਹੀਦਾ ਹੈ । ਲਾਹਾ—ਲਾਭ । ਪੀਜੈ—ਪੀਣਾ ਚਾਹੀਦਾ ਹੈ । ਰਾਵੀਜੈ—ਹਿਰਦੇ ਵਿਚ ਵਸਾਣਾ ਚਾਹੀਦਾ ਹੈ । ਵਖਾਣੈ—ਉਚਾਰਦਾ ਹੈ । ਸੰਗ੍ਰਹਿ—ਇਕੱਠੇ ਕਰ ਕੇ । ਆਪੈ ਆਪੁ—ਆਪਣੇ ਆਪ ਨੂੰ । ਵਿਕਣਹਿ—ਵਿਕ ਜਾਂਦੇ ਹਨ, ਦੂਰ ਹੋ ਜਾਂਦੇ ਹਨ । ਨਿਰਾਲੀ—ਅਨੋਖੀ ।੧।

**ਅਰਥ** :—ਹੇ ਭਾਈ ! ਜੇ ਗੁਰੂ ਦੀ ਰਾਹੀਂ ਆਤਮਕ ਅਡੋਲਤਾ ਵਿਚ ਟਿਕ ਕੇ (ਹਰਿ-ਨਾਮ ਦਾ) ਵਪਾਰ ਕੀਤਾ ਜਾਏ, ਤਾਂ ਇਹ ਸਾਰਾ ਵਪਾਰ ਮਨੁੱਖ ਲਈ ਭਲਾ ਹੁੰਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਹਰ ਵੇਲੇ ਉਚਾਰਨਾ ਚਾਹੀਦਾ ਹੈ, ਪ੍ਰਭੂ ਦੇ ਨਾਮ ਦਾ ਰਸ ਪੀਣਾ ਚਾਹੀਦਾ ਹੈ—ਇਹੀ ਹੈ ਮਨੁੱਖਾ ਜਨਮ ਦੀ ਖੱਟੀ । ਹਰਿ-ਨਾਮ ਦਾ ਸੁਆਦ ਲੈਣਾ ਚਾਹੀਦਾ ਹੈ, ਹਰਿ-ਨਾਮ ਹਿਰਦੇ ਵਿਚ ਵਸਾਣਾ ਚਾਹੀਦਾ ਹੈ—ਇਹੀ ਮਨੁੱਖਾ ਜਨਮ ਦਾ ਲਾਭ ਹੈ । ਜੇਹੜਾ ਮਨੁੱਖ ਹਰ ਵੇਲੇ ਪ੍ਰਭੂ ਦਾ ਨਾਮ ਉਚਾਰਦਾ ਹੈ, ਉਹ (ਆਪਣੇ ਅੰਦਰ ਆਤਮਕ) ਗੁਣ ਇਕੱਠੇ ਕਰ ਕੇ ਆਪਣੇ ਆਤਮਕ ਜੀਵਨ ਨੂੰ ਪਰਖਦਾ ਰਹਿੰਦਾ ਹੈ, (ਇਸ ਤਰ੍ਹਾਂ ਉਸ ਦੇ ਸਾਰੇ) ਔਗੁਣ ਦੂਰ ਹੋ ਜਾਂਦੇ ਹਨ ।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਸਿੱਖਿਆ ਹਾਸਲ ਕਰ ਲਈ, ਉਸ ਨੂੰ ਬੜੀ ਇੱਜ਼ਤ ਪ੍ਰਾਪਤ ਹੋਈ । ਹੇ ਭਾਈ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜ ਕੇ ਹਰਿ-ਨਾਮ-ਰਸ ਪੀਣਾ ਚਾਹੀਦਾ ਹੈ । ਹੇ ਨਾਨਕ ! ਪਰਮਾਤਮਾ ਦੀ ਭਗਤੀ ਇਕ ਅਸਚਰਜ ਦਾਤਿ ਹੈ, ਪਰ ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਭਗਤੀ ਕੀਤੀ ਹੈ ।੧।

**ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ ਜਮਾਏ ਰਾਮ ॥ ਆਪਣੇ ਘਰ ਅੰਦਰਿ ਰਸੁ ਭੁੰਚੁ ਤੂ ਲਾਹਾ ਲੈ ਪਰਥਾਏ ਰਾਮ ॥ ਲਾਹਾ ਪਰਥਾਏ ਹਰਿ ਮੰਨਿ ਵਸਾਏ ਧਨੁ ਖੇਤੀ ਵਾਪਾਰਾ ॥ ਹਰਿਨਾਮੁ ਧਿਆਏ ਮੰਨਿ**

**ਵਸਾਏ ਬੂਝੈ ਗੁਰ ਬੀਚਾਰਾ ॥ ਮਨਮੁਖ ਖੇਤੀ ਵਣਜੁ ਕਰਿ ਥਾਕੇ ਤ੍ਰਿਸਨਾ ਭੁਖ ਨ ਜਾਏ ॥ ਨਾਨਕ ਨਾਮੁ ਬੀਜਿ ਮਨ ਅੰਦਰਿ ਸਚੈ ਸਬਦਿ ਸੁਭਾਏ ॥੨॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਅੰਤਰਿ—(ਮਨ ਦੇ) ਅੰਦਰ । ਸਰੀਰਿ—ਸਰੀਰ ਵਿਚ, ਹਿਰਦੇ ਵਿਚ । ਲੀਜੈ ਜਮਾਏ—ਜਮਾਇ ਲੀਜੈ, ਉਗਾ ਲੈਣੀ ਚਾਹੀਦੀ ਹੈ । ਘਰ—ਹਿਰਦਾ । ਭੁੰਚੁ—ਖਾਹ । ਲਾਹਾ— ਲਾਭ । ਪਰਥਾਏ—ਪਰਲੋਕ ਦਾ । ਮੰਨਿ—ਮਨਿ, ਮਨ ਵਿਚ । ਧਨੁ—ਧੰਨੁ, ਸਲਾਹੁਣ-ਜੋਗ । ਬੂਝੈ—(ਆਤਮਕ ਜੀਵਨ ਨੂੰ) ਸਮਝ ਲੈਂਦਾ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਨ ਜਾਏ—ਦੂਰ ਨਹੀਂ ਹੁੰਦੀ । ਸੁਭਾਏ—ਸੁਭਾਇ, ਪ੍ਰੇਮ ਨਾਲ । ਸਬਦਿ—ਸ਼ਬਦ ਵਿਚ (ਜੁੜ ਕੇ) ।੨।

**ਅਰਥ** :—ਹੇ ਭਾਈ ! ਗੁਰੂ ਦੇ ਸਨਮੁਖ ਰਹਿ ਕੇ ਹਰਿ-ਨਾਮ ਦੀ ਖੇਤੀ ਆਪਣੇ ਮਨ ਵਿਚ ਬੀਜਣੀ ਚਾਹੀਦੀ ਹੈ, ਹਰਿ-ਨਾਮ ਬੀਜ ਆਪਣੇ ਹਿਰਦੇ ਵਿਚ ਉਗਾਣਾ ਚਾਹੀਦਾ ਹੈ । ਹੇ ਭਾਈ ! ਤੂੰ ਆਪਣੇ ਹਿਰਦੇ ਵਿਚ ਹਰਿ-ਨਾਮ ਦਾ ਸੁਆਦ ਚੱਖਿਆ ਕਰ, ਤੇ, ਇਸ ਤਰ੍ਹਾਂ ਪਰਲੋਕ ਦਾ ਲਾਭ ਖੱਟ । ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਂਦਾ ਹੈ ਉਹ ਪਰਲੋਕ ਦਾ ਲਾਭ ਖੱਟ ਲੈਂਦਾ ਹੈ, ਉਸ ਦੀ ਨਾਮ-ਖੇਤੀ ਉਸ ਦਾ ਨਾਮ-ਵਪਾਰ ਸਲਾਹੁਣ-ਜੋਗ ਹੈ । ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਜੇਹੜਾ ਹਰਿ-ਨਾਮ ਆਪਣੇ ਮਨ ਵਿਚ ਵਸਾਂਦਾ ਹੈ ਉਹ ਗੁਰ-ਸ਼ਬਦ ਦੀ ਵਿਚਾਰ ਦੀ ਬਰਕਤਿ ਨਾਲ (ਆਤਮਕ ਜੀਵਨ ਨੂੰ) ਸਮਝ ਲੈਂਦਾ ਹੈ ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨਿਰੀ ਸੰਸਾਰਕ ਖੇਤੀ ਨਿਰਾ ਸੰਸਾਰਕ ਵਣਜ ਕਰ ਕੇ ਥੱਕ ਜਾਂਦੇ ਹਨ, ਉਹਨਾਂ ਦੀ ਮਾਇਆ ਦੀ ਤ੍ਰੇਹ ਨਹੀਂ ਮਿਟਦੀ, ਮਾਇਆ ਦੀ ਭੁੱਖ ਨਹੀਂ ਦੂਰ ਹੁੰਦੀ । ਹੇ ਨਾਨਕ ! (ਆਖ—ਹੇ ਭਾਈ !) ਤੂੰ ਪ੍ਰੇਮ ਨਾਲ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜ ਕੇ ਆਪਣੇ ਮਨ ਵਿਚ ਪਰਮਾਤਮਾ ਦਾ ਨਾਮ-ਬੀਜ ਬੀਜਿਆ ਕਰ ।੨।

**ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥ ਗੁਰਮਤੀ ਮਨੁ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ ॥ ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ॥ ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥ ਸਾਚੈ ਸਬਦਿ ਲਾਗਿ ਮਤਿ ਉਪਜੈ ਗੁਰਮੁਖਿ ਨਾਮੁ ਸੁੋਹਾਗੋ ॥ ਨਾਨਕ ਸਬਦਿ ਮਿਲੈ ਭਉ ਭੰਜਨੁ ਹਰਿ ਰਾਵੈ ਮਸਤਕਿ ਭਾਗੋ ॥੩॥ {ਪੰਨਾ ੫੬੮}**

**ਪਦ ਅਰਥ** :—ਵਾਪਾਰਿ—ਵਪਾਰ ਵਿਚ । ਮਸਤਕਿ—ਮੱਥੇ ਉੱਤੇ । ਨਿਜ ਘਰਿ—ਪ੍ਰਭੂ ਦੀ ਹਜ਼ੂਰੀ ਵਿਚ । ਬੈਰਾਗੋ—ਲਗਨ । ਸਚਿ—ਸਦਾ-ਥਿਰ ਪ੍ਰਭੂ ਵਿਚ । ਵੀਚਾਰੀ—ਵਿਚਾਰਵਾਨ । ਬਉਰਾਨਾ—ਝੱਲਾ, ਕਮਲਾ । ਸਬਦੇ—ਸਬਦ ਦੀ ਰਾਹੀਂ ਹੀ । ਸੁੋਹਾਗੋ—{ਅਸਲ ਲਫ਼ਜ਼ 'ਸੋਹਾਗੋ' ਹੈ, ਇਥੇ 'ਸੁਹਾਗੋ' ਪੜ੍ਹਨਾ ਹੈ । ਅੱਖਰ 'ਸ' ਦੇ ਨਾਲ ਦੋ ਲਗਾਂ— ੋ , ੁ } । ਭਉ ਭੰਜਨੁ—ਡਰ ਨਾਸ ਕਰਨ ਵਾਲਾ ।੩।

**ਅਰਥ** :—ਹੇ ਭਾਈ ! ਹਰਿ-ਨਾਮ ਸਿਮਰਨ ਦੇ ਵਪਾਰ ਵਿਚ ਉਹ ਮਨੁੱਖ ਹੀ ਲੱਗਦੇ ਹਨ ਜਿਨ੍ਹਾਂ ਦੇ ਮੱਥੇ ਉੱਤੇ ਵੱਡੀ ਕਿਸਮਤਿ ਦੀ ਮਣੀ ਚਮਕ ਪੈਂਦੀ ਹੈ । ਗੁਰੂ ਦੀ ਮਤਿ ਦੀ ਬਰਕਤਿ ਨਾਲ ਉਹਨਾਂ ਦਾ ਮਨ ਪ੍ਰਭੂ ਦੀ ਹਜ਼ੂਰੀ ਵਿਚ ਟਿਕ ਜਾਂਦਾ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਉਹਨਾਂ ਨੂੰ ਹਰਿ-ਨਾਮ ਦੀ ਲਗਨ ਲੱਗ ਜਾਂਦੀ ਹੈ । ਜਿਨ੍ਹਾਂ ਮਨੁੱਖਾਂ ਦੇ ਮੂੰਹ ਉਤੇ ਮੱਥੇ ਉਤੇ ਭਾਗ ਜਾਗ ਪੈਂਦਾ ਹੈ, ਸਦਾ-ਥਿਰ ਹਰੀ ਵਿਚ ਉਹਨਾਂ ਦੀ ਲਗਨ ਲੱਗ ਜਾਂਦੀ ਹੈ, ਸਦਾ-ਥਿਰ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗੀਜ ਕੇ ਉਹ ਵਿਚਾਰਵਾਨ ਬਣ ਜਾਂਦੇ ਹਨ ।

ਪਰ, ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਸਾਰਾ ਜਗਤ (ਹਉਮੈ ਵਿਚ) ਝੱਲਾ ਹੋਇਆ ਫਿਰਦਾ ਹੈ (ਇਹ) ਹਉਮੈ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਦੂਰ ਕੀਤੀ ਜਾ ਸਕਦੀ ਹੈ ।

ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜ ਕੇ (ਮਨੁੱਖ ਦੇ ਅੰਦਰ ਉੱਚੀ) ਮਤਿ ਪੈਦਾ ਹੁੰਦੀ ਹੈ, ਗੁਰੂ ਦੀ ਸਰਨ ਪਿਆਂ ਹਰਿ-ਨਾਮ-ਸੁਹਾਗ ਮਿਲ ਜਾਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਮੱਥੇ ਉਤੇ ਭਾਗ ਜਾਗ ਪੈਂਦਾ ਹੈ, ਉਸ ਨੂੰ ਗੁਰ-ਸ਼ਬਦ ਦੀ ਰਾਹੀਂ ਡਰ ਨਾਸ ਕਰਨ ਵਾਲਾ ਪਰਮਾਤਮਾ ਮਿਲ ਪੈਂਦਾ ਹੈ, ਉਹ ਮਨੁੱਖ ਸਦਾ ਹਰਿ-ਨਾਮ ਨੂੰ ਹਿਰਦੇ ਵਿਚ ਵਸਾਈ ਰੱਖਦਾ ਹੈ ।੩।

**ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ ॥ ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥ ਹੁਕਮਿ ਮਿਲਾਈ ਸਹਜਿ ਸਮਾਈ ਗੁਰ ਕਾ ਸਬਦੁ ਅਪਾਰਾ ॥ ਸਚੀ ਵਡਿਆਈ ਗੁਰ ਤੇ ਪਾਈ ਸਚੁ ਸਵਾਰਣਹਾਰਾ ॥ ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥ ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥੪॥੨॥ {ਪੰਨਾ ੫੬੯}**

**ਪਦ ਅਰਥ** :—ਹੁਕਮੇ—ਹੁਕਮਿ ਹੀ, ਹੁਕਮ ਵਿਚ ਹੀ (ਰਹਿ ਕੇ) । ਮੰਨਿ—ਮਨਿ, ਮਨ ਵਿਚ, (ਹੁਕਮ ਨੂੰ) ਮਨ ਵਿਚ (ਵਸਾ ਕੇ) । ਮੇਲਿ—ਮੇਲ ਵਿਚ, ਪ੍ਰਭੂ-ਚਰਨਾਂ ਵਿਚ । ਹੁਕਮਿ—ਹੁਕਮ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸਚੀ—ਸਦਾ-ਥਿਰ ਰਹਿਣ ਵਾਲੀ । ਤੇ—ਤੋਂ । ਸਚੁ—ਸਦਾ-ਥਿਰ ਰਹਿਣ ਵਾਲਾ । ਆਪੁ—ਆਪਾ-ਭਾਵ । ਕਹੁ—ਆਖ, ਉਚਾਰ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦੀ ਰਜ਼ਾ ਨੂੰ ਆਪਣੀ ਖੇਤੀ ਬਣਾਇਆ ਹੈ ਆਪਣਾ ਵਣਜ ਬਣਾਇਆ ਹੈ, ਉਹ ਪ੍ਰਭੂ-ਰਜ਼ਾ ਵਿਚ ਰਹਿ ਕੇ ਰਜ਼ਾ ਨੂੰ ਮਨ ਵਿਚ ਵਸਾ ਕੇ (ਲੋਕ ਪਰਲੋਕ ਵਿਚ) ਵਡਿਆਈ ਹਾਸਲ ਕਰਦਾ ਹੈ । ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰਿਆਂ ਹੀ ਪਰਮਾਤਮਾ ਦੀ ਰਜ਼ਾ ਨੂੰ ਸਮਝਿਆ ਜਾ ਸਕਦਾ ਹੈ, ਰਜ਼ਾ ਵਿਚ ਤੁਰਿਆਂ ਹੀ ਪ੍ਰਭੂ-ਚਰਨਾਂ ਵਿਚ ਮਿਲਾਪ ਹੁੰਦਾ ਹੈ ।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦਾ ਸ਼ਬਦ ਪ੍ਰਭੂ ਦੀ ਰਜ਼ਾ ਵਿਚ ਜੋੜਦਾ ਹੈ ਆਤਮਕ ਅਡੋਲਤਾ ਵਿਚ ਲੀਨ ਕਰਦਾ ਹੈ ਉਹ ਅਪਾਰ ਪ੍ਰਭੂ ਨੂੰ ਮਿਲ ਪੈਂਦਾ ਹੈ । ਉਹ ਮਨੁੱਖ ਗੁਰੂ ਦੀ ਰਾਹੀਂ ਸਦਾ ਟਿਕੀ ਰਹਿਣ ਵਾਲੀ ਇੱਜ਼ਤ ਪ੍ਰਾਪਤ ਕਰ ਲੈਂਦਾ ਹੈ, ਗੁਰੂ ਦੀ ਰਾਹੀਂ ਸਦਾ-ਥਿਰ ਪ੍ਰਭੂ ਨੂੰ ਜੀਵਨ ਸੋਹਣਾ ਬਣਾਣ ਵਾਲੇ ਪ੍ਰਭੂ ਨੂੰ ਮਿਲ ਪੈਂਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਆਪਾ-ਭਾਵ ਦੂਰ ਕਰਦਾ ਹੈ ਉਹ ਹਰੇਕ ਡਰ ਨਾਸ ਕਰਨ ਵਾਲੇ ਪ੍ਰਭੂ ਨੂੰ ਮਿਲ ਪੈਂਦਾ ਹੈ, ਉਹ ਪ੍ਰਭੂ-ਚਰਨਾਂ ਵਿਚ ਲੀਨ ਹੋ ਜਾਂਦਾ ਹੈ ।

ਹੇ ਨਾਨਕ ! ਤੂੰ ਭੀ ਉਸ ਪ੍ਰਭੂ ਦਾ ਨਾਮ ਸਿਮਰ ਜੋ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ਜੋ ਅਪਹੁੰਚ ਹੈ (ਇਨਸਾਨੀ ਸਿਆਣਪ ਦੀ ਪਹੁੰਚ ਤੋਂ ਪਰੇ ਹੈ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਤੇ ਜੋ ਆਪਣੀ ਰਜ਼ਾ ਅਨੁਸਾਰ ਹਰ ਥਾਂ ਵਿਆਪਕ ਹੈ ।੪।੨।

**ਵਡਹੰਸੁ ਮਹਲਾ ੩ ॥ ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ ॥ ਆਪਣੈ ਘਰਿ ਤੂ ਸੁਖਿ ਵਸਹਿ ਪੋਹਿ ਨ ਸਕੈ ਜਮਕਾਲੁ ਜੀਉ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ॥ ਸਦਾ ਸਚਿ ਰਤਾ ਮਨੁ ਨਿਰਮਲੁ ਆਵਣੁ ਜਾਣੁ ਰਹਾਏ ॥ ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ ॥ ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ ॥੧॥ {ਪੰਨਾ ੫੬੯}**

ਪਦ ਅਰਥ :—ਮਨ—ਹੇ ਮਨ ! ਸਚੁ—ਸਦਾ-ਥਿਰ ਪ੍ਰਭੂ । ਸਮਾਲਿ—ਹਿਰਦੇ ਵਿਚ ਵਸਾਈ ਰੱਖ । ਘਰਿ—ਹਿਰਦੇ ਵਿਚ । ਸੁਖਿ—ਆਨੰਦ ਨਾਲ । ਜਮਕਾਲੁ—ਮੌਤ, ਆਤਮਕ ਮੌਤ । ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਲਿਵ—ਲਗਨ । ਸਚਿ—ਸਦਾ-ਥਿਰ ਪ੍ਰਭੂ ਵਿਚ । ਆਵਣੁ ਜਾਣੁ—ਜਨਮ ਮਰਨ ਦਾ ਗੇੜ । ਰਹਾਏ—ਮੁੱਕ ਜਾਂਦਾ ਹੈ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਵਿਗੁਤੀ—ਖ਼ੁਆਰ ਹੋ ਰਹੀ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਲੁਕਾਈ । ਜਮਕਾਲਿ—ਮੌਤ ਨੇ, ਆਤਮਕ ਮੌਤ ਨੇ । ਮੋਹੀ—ਮੋਹ ਵਿਚ ਫਸਾ ਰੱਖੀ ਹੈ ।੧।

**ਅਰਥ** :—ਹੇ ਮੇਰੇ ਮਨ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਤੂੰ ਸਦਾ ਆਪਣੇ ਅੰਦਰ ਵਸਾਈ ਰੱਖ, (ਇਸ ਦੀ ਬਰਕਤਿ ਨਾਲ) ਤੂੰ ਆਪਣੇ ਅੰਤਰ ਆਤਮੇ ਆਨੰਦ ਨਾਲ ਟਿਕਿਆ ਰਹੇਂਗਾ, ਆਤਮਕ ਮੌਤ ਤੇਰੇ ਉਤੇ ਆਪਣਾ ਜ਼ੋਰ ਨਹੀਂ ਪਾ ਸਕੇਗੀ ।

ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਵਿਚ, ਗੁਰੂ ਦੇ ਸ਼ਬਦ ਵਿਚ, ਸੁਰਤਿ ਜੋੜੀ ਰੱਖਦਾ ਹੈ, ਮੌਤ (ਆਤਮਕ ਮੌਤ) ਉਸ ਵਲ ਤੱਕ ਭੀ ਨਹੀਂ ਸਕਦੀ, ਉਸ ਦਾ ਮਨ ਸਦਾ-ਥਿਰ ਪ੍ਰਭੂ ਦੇ ਰੰਗ ਵਿਚ ਸਦਾ ਰੰਗਿਆ ਰਹਿ ਕੇ ਪਵਿਤ੍ਰ ਹੋ ਜਾਂਦਾ ਹੈ, ਉਸ ਮਨੁੱਖ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।

ਪਰ, ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਲੁਕਾਈ ਮਾਇਆ ਦੇ ਪਿਆਰ ਵਿਚ ਮਾਇਆ ਦੀ ਭਟਕਣਾ ਵਿਚ ਖ਼ੁਆਰ ਹੁੰਦੀ ਰਹਿੰਦੀ ਹੈ, ਆਤਮਕ ਮੌਤ ਨੇ ਉਸ ਨੂੰ ਆਪਣੇ ਮੋਹ ਵਿਚ ਫਸਾ ਰੱਖਿਆ ਹੁੰਦਾ ਹੈ । (ਇਸ ਵਾਸਤੇ) ਨਾਨਕ ਆਖਦਾ ਹੈ—ਹੇ ਮੇਰੇ ਮਨ ! (ਮੇਰੀ ਗੱਲ) ਸੁਣ, ਤੂੰ ਸਦਾ-ਥਿਰ ਪ੍ਰਭੂ ਨੂੰ ਸਦਾ ਆਪਣੇ ਅੰਦਰ ਵਸਾਈ ਰੱਖ ।੧।

**ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ ॥ ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ॥ ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿ ਨਾਮੁ ਸਖਾਈ ॥ ਮਨਮੁਖ ਅੰਧੁਲੇ ਗਿਆਨ ਵਿਹੂਣੇ ਦੂਜੈ ਭਾਇ ਖੁਆਈ ॥ ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ ॥ ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥੨॥ {ਪੰਨਾ ੫੬੯}**

ਪਦ ਅਰਥ :—ਅੰਤਰਿ—ਅੰਦਰ । ਨਿਧਾਨੁ—ਖ਼ਜ਼ਾਨਾ । ਭਾਲਿ—ਢੂੰਢ । ਜੋ ਭਾਵੈ—ਜੋ (ਪ੍ਰਭੂ ਨੂੰ) ਚੰਗਾ ਲੱਗਦਾ ਹੈ, ਜੋ ਪ੍ਰਭੂ ਦੀ ਰਜ਼ਾ ਹੈ । ਸੋ ਭੁੰਚਿ—ਉਸ ਨੂੰ ਖਾਹ, ਉਸ ਨੂੰ ਆਪਣੀ ਖ਼ੁਰਾਕ ਬਣਾ । ਨਿਹਾਲਿ—ਵੇਖ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਗੁਰਮੁਖਿ ਨਦਰਿ ਨਿਹਾਲਿ—ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦਿਆਂ ਦੀ ਨਿਗਾਹ ਨਾਲ ਵੇਖ । ਸਖਾਈ—ਮਿੱਤਰ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਅੰਧੁਲੇ—ਅੰਨ੍ਹੇ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਖੁਆਈ—ਖ਼ੁਆਰੀ । ਜਮਕਾਲਿ—ਮੌਤ ਨੇ, ਆਤਮਕ ਮੌਤ ਨੇ ।੨।

**ਅਰਥ** :—ਹੇ ਮੇਰੇ ਮਨ ! (ਸਾਰੇ ਸੁਖਾਂ ਦਾ) ਖ਼ਜ਼ਾਨਾ (ਪਰਮਾਤਮਾ) ਤੇਰੇ ਅੰਦਰ ਵੱਸ ਰਿਹਾ ਹੈ, ਤੂੰ ਇਸ ਪਦਾਰਥ ਨੂੰ ਬਾਹਰ (ਜੰਗਲ ਆਦਿਕਾਂ ਵਿਚ) ਨਾਹ ਢੂੰਢਦਾ ਫਿਰ । ਹੇ ਮਨ ! ਪਰਮਾਤਮਾ ਦੀ ਰਜ਼ਾ ਨੂੰ ਆਪਣੀ ਖ਼ੁਰਾਕ ਬਣਾ, ਤੇ, ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦਿਆਂ ਦੀ ਨਿਗਾਹ ਨਾਲ ਵੇਖ । ਹੇ ਮੇਰੇ ਮਨ ! ਗੁਰਮੁਖਾਂ ਵਾਲੀ ਨਜ਼ਰ ਨਾਲ ਵੇਖ, ਤੇਰੇ ਅੰਦਰ ਹੀ ਤੈਨੂੰ ਹਰਿ ਨਾਮ-ਮਿੱਤਰ (ਲੱਭ ਪਏਗਾ) । ਆਤਮਕ ਜੀਵਨ ਦੀ ਸੂਝ ਤੋਂ ਸੱਖਣੇ, ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਨੂੰ ਮਾਇਆ ਦੇ ਮੋਹ ਦੇ ਕਾਰਨ ਖ਼ੁਆਰੀ ਹੀ ਹੁੰਦੀ ਹੈ ।

ਹੇ ਨਾਨਕ ! (ਆਖ—) ਆਤਮਕ ਮੌਤ ਨੇ ਸਾਰੀ ਲੁਕਾਈ ਨੂੰ (ਆਪਣੇ ਜਾਲ ਵਿਚ) ਬੰਨ੍ਹ ਰੱਖਿਆ ਹੈ, ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਜੀਵ (ਇਸ ਜਾਲ ਵਿਚੋਂ) ਖ਼ਲਾਸੀ ਹਾਸਲ ਨਹੀਂ ਕਰ ਸਕਦਾ । (ਹੇ ਮਨ !) ਤੇਰੇ ਅੰਦਰ ਹੀ ਨਾਮ-ਖ਼ਜ਼ਾਨਾ ਮੌਜੂਦ ਹੈ, ਤੂੰ ਇਸ ਖ਼ਜ਼ਾਨੇ ਨੂੰ ਬਾਹਰ (ਜੰਗਲ ਆਦਿਕਾਂ ਵਿਚ) ਨਾਹ ਢੂੰਢਦਾ ਫਿਰ ।੨।

**ਮਨ ਮੇਰਿਆ ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ ॥ ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ ॥ ਅੰਤਰਿ ਸਬਦੁ ਅਪਾਰਾ ਹਰਿਨਾਮੁ ਪਿਆਰਾ ਨਾਮੇ ਨਉਨਿਧਿ ਪਾਈ ॥ ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ ਦੂਜੈ ਪਤਿ ਗਵਾਈ ॥ ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ ॥ ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ ॥੩॥ {ਪੰਨਾ ੫੬੯}**

**ਪਦ ਅਰਥ** :—ਪਾਇ ਕੈ—ਪ੍ਰਾਪਤ ਕਰ ਕੇ, ਪਾਇ ਕਰਿ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਸਚਿ— ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਸੇਵਨਿ—ਸੇਂਵਦੇ ਹਨ । ਸਬਦੁ ਅਪਾਰਾ—ਬੇਅੰਤ ਹਰੀ ਦੀ ਸਿਫ਼ਤਿ-ਸਾਲਾਹ ਦਾ ਸ਼ਬਦ । ਨਾਮੇ—ਨਾਮਿ ਹੀ, ਨਾਮ ਵਿਚ ਹੀ । ਨਉਨਿਧਿ—ਨੌ ਖ਼ਜ਼ਾਨੇ । ਮੋਹਿ—ਮੋਹ ਵਿਚ । ਵਿਆਪੇ—ਫਸੇ ਹੋਏ । ਦੂਖਿ—ਦੁੱਖ ਵਿਚ । ਸੰਤਾਪੇ—ਵਿਆਕੁਲ । ਦੂਜੈ—ਮਾਇਆ (ਦੇ ਮੋਹ) ਵਿਚ । ਪਤਿ—ਇੱਜ਼ਤ । ਸਤਿਗੁਰਿ—ਗੁਰੂ ਨੇ । ਬੂਝ ਬੁਝਾਈ—ਸਮਝ ਬਖ਼ਸ਼ੀ ।੩।

**ਅਰਥ** :—ਹੇ ਮੇਰੇ ਮਨ ! ਕਈ (ਵਡ-ਭਾਗੀ ਐਸੇ) ਹਨ ਜੇਹੜੇ ਇਹ ਕੀਮਤੀ ਮਨੁੱਖਾ ਜਨਮ ਹਾਸਲ ਕਰ ਕੇ ਸਦਾ-ਥਿਰ ਪਰਮਾਤਮਾ ਦੇ ਸਿਮਰਨ ਦੇ ਵਪਾਰ ਵਿਚ ਲੱਗ ਪੈਂਦੇ ਹਨ, ਉਹ ਆਪਣੇ ਗੁਰੂ ਦੀ ਦੱਸੀ ਸੇਵਾ ਕਰਦੇ ਹਨ, ਤੇ, ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਆਪਣੇ ਹਿਰਦੇ ਵਿਚ ਵਸਾਂਦੇ ਹਨ । ਉਹ ਮਨੁੱਖ ਬੇਅੰਤ ਹਰੀ ਦੀ ਸਿਫ਼ਤਿ-ਸਾਲਾਹ ਦੀ ਬਾਣੀ ਆਪਣੇ ਅੰਦਰ ਵਸਾਂਦੇ ਹਨ, ਪਰਮਾਤਮਾ ਦਾ ਨਾਮ ਉਹਨਾਂ ਨੂੰ ਪਿਆਰਾ ਲੱਗਦਾ ਹੈ, ਪ੍ਰਭੂ ਦੇ ਨਾਮ ਵਿਚ ਹੀ ਉਹਨਾਂ ਨੇ (ਮਾਨੋ, ਦੁਨੀਆ ਦੇ) ਨੌ ਹੀ ਖ਼ਜ਼ਾਨੇ ਲੱਭ ਲਏ ਹੁੰਦੇ ਹਨ ।

ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ, ਦੁੱਖ ਵਿਚ (ਗ੍ਰਸੇ ਹੋਏ) ਵਿਆਕੁਲ ਹੋਏ ਰਹਿੰਦੇ ਹਨ, ਮਾਇਆ ਦੇ ਮੋਹ ਵਿਚ ਫਸ ਕੇ ਉਹਨਾਂ ਨੇ ਆਪਣੀ ਇੱਜ਼ਤ ਗਵਾ ਲਈ ਹੁੰਦੀ ਹੈ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਨੇ ਇਹ ਸਮਝ ਬਖ਼ਸ਼ ਦਿੱਤੀ ਹੁੰਦੀ ਹੈ ਕਿ ਮਨੁੱਖਾ ਜਨਮ ਬੜੀ ਔਖਿਆਈ ਨਾਲ ਮਿਲਦਾ ਹੈ, ਉਹ ਮਨੁੱਖ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਲੀਨ ਰਹਿੰਦੇ ਹਨ, ਉਹ ਮਨੁੱਖ ਸਦਾ-ਥਿਰ ਪ੍ਰਭੂ (ਦੇ ਪ੍ਰੇਮ-ਰੰਗ ਵਿਚ) ਬਹੁਤ ਰੰਗੇ ਰਹਿੰਦੇ ਹਨ ।੩।

**ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥ ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥ ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥ ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ॥ ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ ਮਨਮੁਖ ਸੋਇ ਰਹੇ ਅਭਾਗੇ ॥ ਨਾਨਕ ਸਹਜੇ ਸੇਵਹਿ ਗੁਰੁ ਅਪਣਾ ਸੇ ਪੂਰੇ ਵਡਭਾਗੇ ॥੪॥੩॥ {ਪੰਨਾ ੫੬੯}**

**ਪਦ ਅਰਥ** :—ਸੇ ਜਨ—ਉਹ ਬੰਦੇ । ਮਾਰਹਿ—ਮਾਰ ਲੈਂਦੇ ਹਨ, ਵੱਸ ਕਰ ਲੈਂਦੇ ਹਨ । ਬੈਰਾਗੀ—ਨਿਰਮੋਹ । ਸਚਿ—ਸਦਾ-ਥਿਰ ਪ੍ਰਭੂ ਵਿਚ । ਲਿਵ—ਲਗਨ । ਆਪਣਾ ਆਪੁ—ਆਪਣੇ ਆਤਮਕ ਜੀਵਨ ਨੂੰ । ਮਤਿ—ਅਕਲ । ਨਿਹਚਲ—ਅਡੋਲ । ਗੂੜੀ—(ਪ੍ਰੇਮ-ਰੰਗ ਵਿਚ) ਗੂੜ੍ਹੀ (ਰੰਗੀ ਹੋਈ) । ਗੁਰਮੁਖਿ—ਗੁਰੂ ਦੇ

ਸਨਮੁਖ ਰਹਿ ਕੇ । ਸਹਜੇ—ਆਤਮਕ ਅਡੋਲਤਾ ਵਿਚ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਕਾਮਣਿ—ਇਸਤ੍ਰੀ । ਹਿਤਕਾਰੀ—ਹਿਤ ਕਰਨ ਵਾਲੇ । ਮੋਹਿ—ਮੋਹ ਵਿਚ । ਪਿਆਰੀ—ਪਿਆਰ ਕਰਨ ਵਾਲੇ ।੪।

**ਅਰਥ** :—ਹੇ ਮੇਰੇ ਮਨ ! ਉਹ ਮਨੁੱਖ ਬੜੇ ਭਾਗਾਂ ਵਾਲੇ ਹੁੰਦੇ ਹਨ ਜੇਹੜੇ ਆਪਣੇ ਗੁਰੂ ਦੀ ਦੱਸੀ ਸੇਵਾ ਕਰਦੇ ਹਨ, ਜੇਹੜੇ ਆਪਣੇ ਮਨ ਨੂੰ ਵੱਸ ਵਿਚ ਰੱਖਦੇ ਹਨ, ਉਹ ਮਨੁੱਖ (ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਭੀ ਮਾਇਆ ਵਲੋਂ) ਨਿਰਮੋਹ ਰਹਿੰਦੇ ਹਨ, ਉਹ ਮਨੁੱਖ ਦੁਨੀਆ ਵਲੋਂ ਵਿਰਕਤ ਰਹਿੰਦੇ ਹਨ, ਸਦਾ-ਥਿਰ ਪ੍ਰਭੂ ਵਿਚ ਉਹਨਾਂ ਦੀ ਸੁਰਤਿ ਜੁੜੀ ਰਹਿੰਦੀ ਹੈ, ਆਪਣੇ ਆਤਮਕ ਜੀਵਨ ਨੂੰ ਉਹ (ਸਦਾ) ਪੜਤਾਲਦੇ ਰਹਿੰਦੇ ਹਨ, ਗੁਰੂ ਦੀ ਸਰਨ ਪੈ ਕੇ ਉਹਨਾਂ ਦੀ ਮਤਿ (ਮਾਇਆ ਵਲੋਂ) ਅਡੋਲ ਰਹਿੰਦੀ ਹੈ, ਪ੍ਰੇਮ-ਰੰਗ ਵਿਚ ਗੂੜ੍ਹੀ ਰੰਗੀ ਰਹਿੰਦੀ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਉਹ ਪਰਮਾਤਮਾ ਦਾ ਨਾਮ ਸਿਮਰਦੇ ਰਹਿੰਦੇ ਹਨ ।

(ਪਰ, ਹੇ ਮਨ !) ਕਈ ਐਸੇ ਬਦ-ਨਸੀਬ ਹੁੰਦੇ ਹਨ ਜੋ (ਕਾਮ-ਵੱਸ ਹੋ ਕੇ) ਇਸਤ੍ਰੀ ਨਾਲ (ਹੀ) ਹਿਤ ਕਰਦੇ ਹਨ, ਜੋ ਮਾਇਆ ਦੇ ਮੋਹ ਵਿਚ ਹੀ ਮਗਨ ਰਹਿੰਦੇ ਹਨ ਜੋ ਆਪਣੇ ਮਨ ਦੇ ਪਿੱਛੇ ਤੁਰਦੇ ਹੋਏ (ਗ਼ਫ਼ਲਤ ਦੀ ਨੀਂਦ ਵਿਚ) ਸੁੱਤੇ ਰਹਿੰਦੇ ਹਨ ।

ਹੇ ਨਾਨਕ ! (ਆਖ—) ਉਹ ਮਨੁੱਖ ਵੱਡੇ ਭਾਗਾਂ ਵਾਲੇ ਹੁੰਦੇ ਹਨ ਜੋ ਆਤਮਕ ਅਡੋਲਤਾ ਵਿਚ ਟਿਕ ਕੇ ਆਪਣੇ ਗੁਰੂ ਦੀ ਦੱਸੀ ਸੇਵਾ ਕਰਦੇ ਰਹਿੰਦੇ ਹਨ ।੪।੩।

**ਵਡਹੰਸੁ ਮਹਲਾ ੩ ॥ ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ ॥ ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ ॥ ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥ ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥ ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ ॥ ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ ॥੧॥ {ਪੰਨਾ ੫੬੯-੫੭੦}**

**ਪਦ ਅਰਥ** :—ਰਤਨ ਪਦਾਰਥ—ਕੀਮਤੀ ਰਤਨ । ਵਣਜੀਅਹਿ—ਵਣਜੇ ਜਾਂਦੇ ਹਨ, ਖ਼ਰੀਦੇ ਜਾਂਦੇ ਹਨ । ਸਤਿਗੁਰਿ—ਗੁਰੂ ਨੇ । ਗੁਣ ਮਹਿ—(ਪਰਮਾਤਮਾ ਦੀ) ਸਿਫ਼ਤਿ-ਸਾਲਾਹ ਵਿਚ (ਜੁੜ ਕੇ) । ਗੁਣੀ—ਗੁਣਾਂ ਦੇ ਮਾਲਕ ਪ੍ਰਭੂ ਵਿਚ । ਸਮਾਈ—ਲੀਨਤਾ । ਸਮਾਏ—ਲੀਨ ਹੋ ਜਾਂਦਾ ਹੈ । ਸੰਸਾਰੇ—ਜਗਤ ਵਿਚ (ਆ ਕੇ) । ਦੂਜੈ—ਮਾਇਆ ਵਿਚ । ਅਧਾਰੇ—ਆਸਰਾ । ਏਤੁ—ਇਸ ਵਿਚ । ਵਾਪਾਰਿ—ਵਪਾਰ ਵਿਚ । ਏਤੁ ਵਾਪਾਰਿ—ਇਸ ਵਪਾਰ ਵਿਚ ।੧।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨੇ (ਆਤਮਕ ਜੀਵਨ ਦੀ) ਸੂਝ ਬਖ਼ਸ਼ ਦਿੱਤੀ (ਉਸ ਦੇ ਹਿਰਦੇ-ਸ਼ਹਰ ਵਿਚ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ) ਕੀਮਤੀ ਰਤਨਾਂ ਦਾ ਵਪਾਰ ਹੁੰਦਾ ਰਹਿੰਦਾ ਹੈ, ਉਸ ਨੂੰ ਪਰਮਾਤਮਾ ਦੀ ਭਗਤੀ ਦੀ ਖੱਟੀ ਪ੍ਰਾਪਤ ਹੁੰਦੀ ਰਹਿੰਦੀ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੁੜ ਕੇ ਉਸ ਦੀ ਲੀਨਤਾ ਗੁਣਾਂ ਦੇ ਮਾਲਕ-ਪ੍ਰਭੂ ਵਿਚ ਹੋ ਜਾਂਦੀ ਹੈ ।

ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਆਪ (ਆਤਮਕ ਜੀਵਨ ਦੀ) ਸੂਝ ਦੇਂਦਾ ਹੈ ਉਹ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਟਿਕ ਕੇ ਗੁਣਾਂ ਦੇ ਮਾਲਕ-ਪ੍ਰਭੂ ਵਿਚ ਲੀਨ ਹੋ ਜਾਂਦਾ ਹੈ, ਉਹ ਜਗਤ ਵਿਚ (ਜਨਮ ਲੈ ਕੇ) ਪ੍ਰਭੂ ਦੀ ਭਗਤੀ ਦਾ ਲਾਭ ਖੱਟਦਾ ਹੈ । ਗੁਰੂ ਦੀ ਮਤਿ ਉਤੇ ਤੁਰ ਕੇ ਉਹ ਹਰਿ-ਨਾਮ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾਈ ਰੱਖਦਾ ਹੈ (ਉਸ ਨੂੰ ਨਿਸ਼ਚਾ ਰਹਿੰਦਾ ਹੈ ਕਿ) ਭਗਤੀ ਤੋਂ ਬਿਨਾ ਆਤਮਕ

ਆਨੰਦ ਨਹੀਂ ਮਿਲ ਸਕਦਾ, ਮਾਇਆ ਦੇ ਮੋਹ ਵਿਚ ਫਸਣ ਵਾਲੇ ਨੇ (ਲੋਕ ਪਰਲੋਕ ਵਿਚ ਆਪਣੀ) ਇੱਜ਼ਤ ਗਵਾ ਲਈ ।

ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਇਸ (ਨਾਮ-) ਵਪਾਰ ਵਿਚ ਲਾ ਦੇਂਦਾ ਹੈ ਉਹ ਸਦਾ ਨਾਮ-ਵੱਖਰ ਵਿਹਾਝਦਾ ਹੈ, ਨਾਮ ਦਾ ਹੀ ਲਾਭ ਖੱਟਦਾ ਹੈ । ਭਾਈ ! ਜਦੋਂ ਗੁਰੂ (ਆਤਮਕ ਜੀਵਨ ਦੀ) ਸਮਝ ਬਖ਼ਸ਼ਦਾ ਹੈ ਤਾਂ (ਮਨੁੱਖ ਦੇ ਹਿਰਦੇ-ਸ਼ਹਰ ਵਿਚ) ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਕੀਮਤੀ ਰਤਨਾਂ ਦਾ ਵਪਾਰ ਹੋਣ ਲੱਗ ਪੈਂਦਾ ਹੈ ।੧।

**ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ ॥ ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ ॥ ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ ॥ ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ ॥ ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ ॥ ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ॥੨॥ {ਪੰਨਾ ੫੭੦}**

**ਪਦ ਅਰਥ** :—ਸਭੁ ਦੁਖੁ—ਨਿਰਾ ਦੁੱਖ । ਖੋਟਾ—(ਆਤਮਕ ਜੀਵਨ ਵਿਚ) ਘਾਟਾ ਪਾਣ ਵਾਲਾ । ਬੋਲਿ—ਬੋਲ ਕੇ । ਬਿਖੁ—(ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੀ ਮਾਇਆ ਦੇ ਮੋਹ ਦੀ) ਜ਼ਹਿਰ । ਵਧਹਿ—ਵਧਦੇ ਹਨ । ਸਹਸਾ—ਸਹਿਮ । ਪਤਿ—ਇੱਜ਼ਤ । ਵਾਦੁ—ਝਗੜਾ, ਬਹਿਸ । ਵਖਾਣਹਿ—ਉਚਾਰਦੇ ਹਨ । ਨ ਚੂਕੈ—ਨਹੀਂ ਮੁੱਕਦਾ ।੨।

**ਅਰਥ** :—ਹੇ ਭਾਈ ! ਮਾਇਆ ਦਾ ਮੋਹ ਨਿਰਾ ਦੁੱਖ ਹੀ (ਪੈਦਾ ਕਰਦਾ) ਹੈ (ਨਿਰੀ ਮਾਇਆ ਦੀ ਖ਼ਾਤਰ ਦੌੜ-ਭਜ) ਆਤਮਕ ਜੀਵਨ ਵਿਚ ਘਾਟਾ ਪਾਣ ਵਾਲਾ ਵਪਾਰ ਹੈ, (ਇਸ ਤਰ੍ਹਾਂ) ਝੂਠ ਬੋਲ ਬੋਲ ਕੇ (ਆਤਮਕ ਮੌਤ ਲਿਆਉਣ

ਵਾਲੀ ਮੋਹ ਦੀ) ਜ਼ਹਿਰ ਖਾਧੀ ਜਾਂਦੀ ਹੈ, (ਜਿਸ ਕਰਕੇ ਮਨੁੱਖ ਦੇ ਅੰਦਰ) ਅਨੇਕਾਂ ਵਿਕਾਰ ਵਧਦੇ ਜਾਂਦੇ ਹਨ । ਅਨੇਕਾਂ ਵਿਕਾਰ ਵਧਦੇ ਜਾਂਦੇ ਹਨ, ਇਹ ਜਗਤ ਭੀ (ਨਿਰਾ) ਸਹਿਮ (ਦਾ ਘਰ ਹੀ ਪ੍ਰਤੀਤ ਹੁੰਦਾ) ਹੈ, ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਮਨੁੱਖ (ਲੋਕ ਪਰਲੋਕ ਵਿਚ) ਇੱਜ਼ਤ ਗਵਾ ਲੈਂਦਾ ਹੈ ।

ਜਿਸ ਮਨੁੱਖ ਨੂੰ ਸਦਾ ਮਾਇਆ ਦਾ ਮੋਹ ਪਿਆਰਾ ਲੱਗਦਾ ਹੈ ਉਸ ਦਾ ਜਨਮ ਮਰਨ ਦਾ ਗੇੜ ਕਦੇ ਨਹੀਂ ਮੁੱਕਦਾ । ਹੇ ਭਾਈ ! ਮਾਇਆ ਦਾ ਮੋਹ ਨਿਰਾ ਦੁੱਖ ਹੀ (ਪੈਦਾ ਕਰਦਾ) ਹੈ, (ਨਿਰੀ ਮਾਇਆ ਦੀ ਖ਼ਾਤਰ ਦੌੜ-ਭਜ) ਆਤਮਕ ਜੀਵਨ ਵਿਚ ਘਾਟਾ ਪਾਣ ਵਾਲਾ ਵਪਾਰ ਹੈ ।੨।

**ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥ ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥ ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ ॥ ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ ॥ ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ ॥ ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ ॥੩॥ {ਪੰਨਾ ੫੭੦}**

**ਪਦ ਅਰਥ** :—ਸਭਿ—ਸਾਰੇ । ਪਰਖੀਅਨਿ—ਪਰਖੇ ਜਾਂਦੇ ਹਨ । ਤਿਤੁ—ਉਸ ਵਿਚ । ਤਿਤੁ ਦਰਬਾਰਾ—ਤਿਤੁ ਦਰਬਾਰਿ, ਉਸ ਦਰਬਾਰ ਵਿਚ । ਸੁਟੀਅਨਿ—ਪਰੇ ਸੁੱਟੇ ਜਾਂਦੇ ਹਨ, ਰੱਦ ਕੀਤੇ ਜਾਂਦੇ ਹਨ । ਊਭੇ—ਖਲੋਤੇ । ਕਰਨਿ—ਕਰਦੇ ਹਨ । ਮੁਗਧ—ਮੂਰਖ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰ ਕੇ । ਬਿਖਿਆ—ਜ਼ਹਿਰ । ਜਿਨਿ—ਜਿਸ (ਮਾਇਆ) ਨੇ । ਭੁਲਾਇਆ—ਕੁਰਾਹੇ ਪਾ ਦਿੱਤਾ । ਸਾਚਾ—ਸਦਾ ਕਾਇਮ ਰਹਿਣ

ਵਾਲਾ । ਭਾਇਆ—ਪਸੰਦ ਆਇਆ । ਕਰਿ—ਕਰ ਕੇ । ਤਿਤੁ ਸਚੈ ਦਰਵਾਰਾ—ਉਸ ਸਦਾ ਕਾਇਮ ਰਹਿਣ ਵਾਲੇ ਦਰਬਾਰ ਵਿਚ ।੩।

**ਅਰਥ** :—ਹੇ ਭਾਈ ! ਭੈੜੇ ਅਤੇ ਚੰਗੇ ਸਾਰੇ (ਜੀਵ) ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਦਰਬਾਰ ਵਿਚ ਪਰਖੇ ਜਾਂਦੇ ਹਨ । ਭੈੜੇ ਬੰਦੇ ਤਾਂ ਦਰਗਾਹ ਵਿਚ ਰੱਦੇ ਜਾਂਦੇ ਹਨ, ਉਹ ਉਥੇ ਖਲੋ ਕੇ ਪੁਕਾਰ ਕਰਦੇ ਹਨ । ਜਿਨ੍ਹਾਂ ਮਨੁੱਖਾਂ ਨੇ ਆਪਣੇ ਮਨ ਦੇ ਪਿੱਛੇ ਤੁਰ ਕੇ ਆਪਣਾ ਮਨੁੱਖਾ ਜਨਮ ਗਵਾ ਲਿਆ, ਉਹ ਮੂਰਖ ਗਵਾਰ (ਪ੍ਰਭੂ ਦੀ ਦਰਗਾਹ ਵਿਚ ਰੱਦੇ ਜਾਣ ਤੇ) ਖਲੋਤੇ ਪੁਕਾਰ ਕਰਦੇ ਹਨ (ਹਾੜੇ-ਤਰਲੇ ਕਰਦੇ ਹਨ) । (ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੀ) ਜਿਸ ਜ਼ਹਿਰ-ਮਾਇਆ ਨੇ ਜਗਤ ਨੂੰ ਕੁਰਾਹੇ ਪਾ ਰੱਖਿਆ ਹੈ (ਉਸ ਵਿਚ ਫਸ ਕੇ ਉਹਨਾਂ ਨੂੰ) ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਚੰਗਾ ਨਹੀਂ ਸੀ ਲੱਗਾ । (ਸੰਤ ਜਨ ਅਜੇਹੇ ਮਨੁੱਖਾਂ ਨੂੰ ਉਪਦੇਸ਼ ਤਾਂ ਕਰਦੇ ਹਨ, ਪਰ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਜਗਤ ਸੰਤ ਜਨਾਂ ਨਾਲ ਹੀ ਵੈਰ ਕਰ ਕੇ ਦੁੱਖ ਵਿਹਾਝਦਾ ਰਹਿੰਦਾ ਹੈ ।

ਹੇ ਭਾਈ ! ਭੈੜੇ ਅਤੇ ਚੰਗੇ (ਸਾਰੇ ਜੀਵ) ਉਸ ਸਦਾ ਕਾਇਮ ਰਹਿਣ ਵਾਲੇ ਦਰਬਾਰ ਵਿਚ ਪਰਖੇ ਜਾਂਦੇ ਹਨ ।੩।

**ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ ॥ ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ ॥ ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ ॥ ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ ॥ ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ ॥ ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ॥੪॥੪॥ {ਪੰਨਾ ੫੭੦}**

**ਪਦ ਅਰਥ** :—ਹੋਰੁ—(ਉਸ ਦੀ ਰਜ਼ਾ ਦੇ ਉਲਟ ਕੋਈ) ਹੋਰ (ਕੰਮ) । ਜਿਤੁ—ਜਿਸ (ਕੰਮ) ਵਿਚ । ਤਿਤੁ—ਉਸ (ਕੰਮ) ਵਿਚ । ਤਿਸ ਦੀ—{ਲਫ਼ਜ਼ 'ਤਿਸੁ ਦਾ ੁ ਸੰਬੰਧਕ 'ਦੀ' ਦੇ ਕਾਰਨ ਉੱਡ ਗਿਆ ਹੈ} । ਵਰੀਆਮੁ—ਸੂਰਮਾ । ਫੁਸੀ—ਕਮਜ਼ੋਰ । ਕਰਮਿ—(ਜੀਵ ਦੇ ਕੀਤੇ) ਕਰਮ ਅਨੁਸਾਰ । ਬਿਧਾਤਾ—ਪੈਦਾ ਕਰਨ ਵਾਲਾ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਆਪੁ—ਆਪਾ-ਭਾਵ {ਲਫ਼ਜ਼ 'ਆਪਿ' ਅਤੇ 'ਆਪੁ' ਦਾ ਫ਼ਰਕ ਚੇਤੇ ਰੱਖੋ} । ਨਾਮਿ—ਨਾਮ ਵਿਚ (ਜੁੜ ਕੇ) । ਪਤਿ—ਇੱਜ਼ਤ ।੪।

**ਅਰਥ** :—(ਹੇ ਭਾਈ ! ਜੀਵਾਂ ਨੂੰ 'ਖੋਟੇ ਖਰੇ' ਪਰਮਾਤਮਾ) ਆਪ ਹੀ ਬਣਾਂਦਾ ਹੈ । (ਕਿਸੇ ਜੀਵ ਦੇ ਖੋਟੇ ਜਾਂ ਖਰੇ ਹੋਣ ਦਾ ਗਿਲਾ) ਕਿਸੇ ਪਾਸ ਨਹੀਂ ਕੀਤਾ ਜਾ ਸਕਦਾ । (ਪ੍ਰਭੂ ਦੀ ਰਜ਼ਾ ਦੇ ਉਲਟ) ਹੋਰ ਕੁਝ ਭੀ ਨਹੀਂ ਕੀਤਾ ਜਾ ਸਕਦਾ । ਜਿਸ ਕੰਮ ਵਿਚ (ਜੀਵਾਂ ਨੂੰ ਲਾਣ ਦੀ ਪ੍ਰਭੂ ਦੀ) ਮਰਜ਼ੀ ਹੁੰਦੀ ਹੈ ਉਸ ਕੰਮ ਵਿਚ ਲਾ ਦੇਂਦਾ ਹੈ, ਜਿਵੇਂ ਉਸ ਦੀ ਰਜ਼ਾ ਹੁੰਦੀ ਹੈ (ਤਿਵੇਂ ਕਰਾਂਦਾ ਹੈ) । ਜਿਵੇਂ ਉਸ ਪ੍ਰਭੂ ਦੀ ਰਜ਼ਾ ਹੁੰਦੀ ਹੈ ਤਿਵੇਂ ਹੀ (ਜੀਵਾਂ ਪਾਸੋਂ ਕੰਮ) ਕਰਾਂਦਾ ਹੈ (ਆਪਣੇ ਆਪ ਵਿਚ) ਨਾਹ ਕੋਈ ਜੀਵ ਸੂਰਮਾ ਹੈ ਨਾਹ ਕੋਈ ਕਮਜ਼ੋਰ ਹੈ । ਜਗਤ ਦਾ ਸਹਾਰਾ ਦਾਤਾਰ ਜੋ ਜੀਵਾਂ ਦੇ ਕੀਤੇ ਕਰਮ ਅਨੁਸਾਰ ਜੀਵਾਂ ਨੂੰ ਪੈਦਾ ਕਰਨ ਵਾਲਾ ਹੈ ਉਹ ਆਪ ਹੀ ਬਖ਼ਸ਼ਸ਼ ਕਰਦਾ ਹੈ (ਤੇ ਜੀਵਾਂ ਨੂੰ ਸਹੀ ਜੀਵਨ-ਰਾਹ ਦੱਸਦਾ ਹੈ) ।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਕਿਰਪਾ ਨਾਲ ਹੀ ਆਪਾ-ਭਾਵ ਦੂਰ ਕੀਤਾ ਜਾ ਸਕਦਾ ਹੈ (ਜਿਸ ਨੇ ਆਪਾ-ਭਾਵ ਦੂਰ ਕਰ ਲਿਆ, ਉਸ ਨੇ) ਪਰਮਾਤਮਾ ਦੇ ਨਾਮ ਵਿਚ ਜੁੜ ਕੇ (ਲੋਕ ਪਰਲੋਕ ਵਿਚ) ਇੱਜ਼ਤ ਪ੍ਰਾਪਤ ਕਰ ਲਈ ਹੈ । (ਹੇ ਭਾਈ ! ਜੀਵਾਂ ਨੂੰ ਖੋਟੇ ਖਰੇ ਪਰਮਾਤਮਾ) ਆਪ ਹੀ ਬਣਾਂਦਾ ਹੈ (ਕਿਸੇ ਜੀਵ ਦੇ

ਖੋਟੇ ਜਾਂ ਖਰੇ ਹੋਣ ਦਾ ਗਿਲਾ) ਕਿਸੇ ਪਾਸ ਨਹੀਂ ਕੀਤਾ ਜਾ ਸਕਦਾ । (ਪ੍ਰਭੂ ਦੀ ਰਜ਼ਾ ਦੇ ਉਲਟ) ਹੋਰ ਕੁਝ ਭੀ ਨਹੀਂ ਕੀਤਾ ਜਾ ਸਕਦਾ ।੪।੪।

**ਵਡਹੰਸੁ ਮਹਲਾ ੩ ॥ ਸਚਾ ਸਉਦਾ ਹਰਿਨਾਮੁ ਹੈ ਸਚਾ ਵਾਪਾਰਾ ਰਾਮ ॥ ਗੁਰਮਤੀ ਹਰਿਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥ ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥ ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ ॥ ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ ॥ ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ ॥੧॥ {ਪੰਨਾ ੫੭੦}**

**ਪਦ ਅਰਥ** :—ਸਚਾ—ਸਦਾ ਨਾਲ ਨਿਭਣ ਵਾਲਾ । ਵਣਜੀਐ—ਖ਼ਰੀਦਿਆ ਜਾ ਸਕਦਾ ਹੈ । ਅਫਾਰਾ—ਬਹੁਤ । ਸਚਿ ਵਾਪਾਰਿ—ਸਦਾ-ਥਿਰ ਹਰੀ ਦੇ ਨਾਮ ਸਿਮਰਨ ਦੇ ਵਪਾਰ ਵਿਚ । ਅੰਤਰਿ—ਹਿਰਦੇ ਵਿਚ । ਬਾਹਰਿ—ਦੁਨੀਆ ਨਾਲ ਕਾਰ-ਵਿਹਾਰ ਕਰਦਿਆਂ । ਲਿਵ—ਲਗਨ । ਸਚ—ਸਦਾ-ਥਿਰ ਹਰਿ-ਨਾਮ । ਸਬਦਿ—ਸ਼ਬਦ ਵਿਚ । ਨਾਮਿ—ਨਾਮ ਵਿਚ । ਸਾਚੈ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ।੧।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਹੀ ਸਦਾ ਨਾਲ ਨਿਭਣ ਵਾਲਾ ਸੌਦਾ ਹੈ ਵਪਾਰ ਹੈ । ਇਹ ਹਰਿ-ਨਾਮ ਗੁਰੂ ਦੀ ਮਤਿ ਉਤੇ ਤੁਰ ਕੇ ਵਣਜਿਆ ਜਾ ਸਕਦਾ ਹੈ, ਇਸ ਦਾ ਮੁੱਲ ਬਹੁਤ ਹੀ ਜ਼ਿਆਦਾ ਹੈ (ਦੁਨੀਆ ਦਾ ਕੋਈ ਪਦਾਰਥ ਇਸ ਦੀ ਬਰਾਬਰੀ ਨਹੀਂ ਕਰ ਸਕਦਾ) । ਸਦਾ-ਥਿਰ ਪ੍ਰਭੂ ਦੇ ਨਾਮ ਦਾ ਵਪਾਰ ਬਹੁਤ ਮੁੱਲ ਪਾਂਦਾ ਹੈ, ਜੇਹੜੇ ਮਨੁੱਖ ਇਸ ਵਪਾਰ ਵਿਚ ਲੱਗਦੇ ਹਨ ਉਹ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ । ਉਹ ਮਨੁੱਖ ਅੰਤਰ-ਆਤਮੇ ਭਗਤੀ-ਰੰਗ ਨਾਲ ਰੰਗੇ ਰਹਿੰਦੇ ਹਨ, ਦੁਨੀਆ ਨਾਲ ਕਾਰ-ਵਿਹਾਰ ਕਰਦੇ ਭੀ ਉਹ ਭਗਤੀ-ਰੰਗ ਵਿਚ ਰੰਗੇ ਰਹਿੰਦੇ ਹਨ, ਸਦਾ-ਥਿਰ ਹਰਿ-ਨਾਮ ਵਿਚ ਉਹਨਾਂ ਦੀ ਲਗਨ ਲੱਗੀ ਰਹਿੰਦੀ ਹੈ ।

ਪਰ, ਹੇ ਭਾਈ ! ਉਹੀ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰ ਕਰ ਕੇ ਸਦਾ-ਥਿਰ ਹਰਿ-ਨਾਮ-ਸੌਦਾ ਹਾਸਲ ਕਰਦਾ ਹੈ ਜਿਸ ਉਤੇ ਪਰਮਾਤਮਾ ਮੇਹਰ ਦੀ ਨਜ਼ਰ ਕਰਦਾ ਹੈ । ਹੇ ਨਾਨਕ ! (ਆਖ—) ਜੇਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ ਉਹਨਾਂ ਨੇ ਹੀ ਸਦਾ-ਥਿਰ ਪ੍ਰਭੂ ਦੇ ਨਾਮ-ਵਪਾਰ ਵਿਚ ਆਤਮਕ ਆਨੰਦ ਪ੍ਰਾਪਤ ਕੀਤਾ ਹੈ ।੧।

**ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ ॥ ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ ॥ ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥ ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥ ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ ॥ ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ॥੨॥ {ਪੰਨਾ ੫੭੦}**

**ਪਦ ਅਰਥ** :—ਭਰੀਜੈ—ਭਰ ਜਾਂਦਾ ਹੈ, ਲਿੱਬੜ ਜਾਂਦਾ ਹੈ, ਮੈਲਾ ਹੋ ਜਾਂਦਾ ਹੈ । ਰਸਨਾ—ਜੀਭ (ਨਾਲ) । ਪੀਜੈ—ਪੀਣਾ ਚਾਹੀਦਾ ਹੈ । ਅੰਤਰੁ—ਅੰਦਰਲਾ, ਹਿਰਦਾ {ਲਫ਼ਜ਼ 'ਅੰਤਰੁ' ਅਤੇ 'ਅੰਤਰਿ' ਦਾ ਫ਼ਰਕ ਚੇਤੇ ਰੱਖੋ} । ਅੰਤਰਿ—ਅੰਦਰ, ਮਨ ਵਿਚ । ਖੂਹਟਾ—ਸੋਹਣਾ ਜਿਹਾ ਖੂਹ, ਚਸ਼ਮਾ । ਅੰਮ੍ਰਿਤਿ—ਅੰਮ੍ਰਿਤ ਨਾਲ, ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ । ਪੀਐ—ਪੀਂਦੀ ਹੈ । ਪਨਿਹਾਰੀ—ਪਾਣੀ ਭਰਨ ਵਾਲੀ । ਸਚਿ—ਸਦਾ-ਥਿਰ ਹਰਿ-ਨਾਮ ਵਿਚ । ਰਵੀਜੈ—ਸਿਮਰਨਾ ਚਾਹੀਦਾ ਹੈ । ਹੋਰ—ਬਾਕੀ ਦੀ ਲੁਕਾਈ ।੨।

**ਅਰਥ** :—ਹੇ ਭਾਈ ! ਹਉਮੈ ਅਤੇ ਮਾਇਆ (ਦੀ ਮਮਤਾ ਮਨੁੱਖ ਦੇ ਆਤਮਕ ਜੀਵਨ ਨੂੰ ਮੈਲਾ ਕਰਨ ਵਾਲੀ) ਮੈਲ ਹੈ, ਮਨੁੱਖ ਦਾ ਮਨ ਮਾਇਆ (ਦੀ ਮਮਤਾ) ਦੀ ਮੈਲ ਨਾਲ ਲਿਬੜਿਆ ਰਹਿੰਦਾ ਹੈ । ਗੁਰੂ ਦੀ ਮਤਿ ਉਤੇ ਤੁਰਿਆਂ ਮਨ ਪਵਿਤ੍ਰ ਹੋ ਜਾਂਦਾ ਹੈ (ਇਸ ਵਾਸਤੇ, ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰ ਕੇ) ਜੀਭ ਨਾਲ

ਪਰਮਾਤਮਾ ਦਾ ਨਾਮ-ਜਲ ਪੀਂਦੇ ਰਹਿਣਾ ਚਾਹੀਦਾ ਹੈ । ਜੀਭ ਨਾਲ ਹਰਿ ਨਾਮ-ਜਲ ਪੀਂਦੇ ਰਹਿਣਾ ਚਾਹੀਦਾ ਹੈ, (ਇਸ ਨਾਮ ਜਲ ਨਾਲ) ਹਿਰਦਾ ਤਰੋ-ਤਰ ਹੋ ਜਾਂਦਾ ਹੈ, ਅਤੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਨਾਲ ਵਿਚਾਰ-ਵਾਨ ਹੋ ਜਾਂਦਾ ਹੈ ।

ਹੇ ਭਾਈ ! ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਭਰਿਆ ਹੋਇਆ ਚਸ਼ਮਾ ਮਨੁੱਖ ਦੇ ਅੰਦਰ ਹੀ ਹੈ, ਜਿਸ ਮਨੁੱਖ ਦੀ ਸੁਰਤਿ ਗੁਰੂ ਦੇ ਸ਼ਬਦ ਦੀ ਰਾਹੀਂ ਇਹ ਨਾਮ-ਜਲ ਭਰਨਾ ਜਾਣਦੀ ਹੈ ਉਹ ਮਨੁੱਖ (ਅੰਦਰਲੇ ਚਸ਼ਮੇ ਵਿਚੋਂ ਨਾਮ-ਜਲ) ਕੱਢ ਕੇ ਪੀਂਦਾ ਰਹਿੰਦਾ ਹੈ ।

(ਪਰ, ਹੇ ਭਾਈ !) ਉਹੀ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਲੱਗਦਾ ਹੈ ਜਿਸ ਉਤੇ ਪਰਮਾਤਮਾ ਮੇਹਰ ਦੀ ਨਿਗਾਹ ਕਰਦਾ ਹੈ । (ਹੇ ਭਾਈ !) ਜੀਭ ਨਾਲ ਪਰਮਾਤਮਾ ਦਾ ਨਾਮ ਸਿਮਰਦੇ ਰਹਿਣਾ ਚਾਹੀਦਾ ਹੈ । ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਉਹ ਪਵਿਤ੍ਰ ਹੋ ਜਾਂਦੇ ਹਨ, ਬਾਕੀ ਦੀ ਲੁਕਾਈ ਹਉਮੈ ਦੀ ਮੈਲ ਨਾਲ ਲਿਬੜੀ ਰਹਿੰਦੀ ਹੈ ।੨।

**ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ ॥ ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ ॥ ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ ॥ ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਹਿ ਸਮਾਈ ॥ ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ ॥ ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ ॥੩॥ {ਪੰਨਾ ੫੭੧}**

**ਪਦ ਅਰਥ** :—ਜੋਤਕੀ—ਜੋਤਸ਼ੀ । ਸਭਿ—ਸਾਰੇ । ਕੂਕਦੇ—ਉੱਚੀ ਉੱਚੀ (ਹੋਰਨਾਂ ਨੂੰ ਹੀ) ਸੁਣਾਂਦੇ ਹਨ । ਪਹਿ—ਪਾਸ, ਕੋਲ । ਅੰਤਰਿ—(ਉਹਨਾਂ ਦੇ) ਅੰਦਰ । ਜਗਤਿ—ਜਗਤ ਵਿਚ । ਆਵਣਿ—ਆਉਣ ਵਿਚ । ਜਾਣਿ—ਜਾਣ ਵਿਚ । ਆਵਣਿ ਜਾਣਿ—ਜਨਮ ਮਰਨ ਦੇ ਗੇੜ ਵਿਚ । ਬਿਖੁ—ਜ਼ਹਿਰ, ਆਤਮਕ ਮੌਤ ਲਿਆਉਣ ਵਾਲਾ ਮਾਇਆ ਦੇ ਮੋਹ ਦੇ ਜ਼ਹਿਰ । ਸਿਉ—ਨਾਲ । ਸਮਾਈ—ਗ਼ਰਕ ਹੋ ਜਾਂਦਾ ਹੈ, ਆਤਮਕ ਜੀਵਨ ਮੁਕਾ ਲੈਂਦਾ ਹੈ । ਧੁਰਿ—ਧੁਰ ਦਰਗਾਹ ਤੋਂ । ਨਾਮਿ—ਨਾਮ ਵਿਚ । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} ਬਾਕੀ ਦੇ ਮਨੁੱਖ । ਕੂਕਿ—ਉੱਚੀ ਉੱਚੀ (ਹੋਰਨਾਂ ਨੂੰ) ਉਪਦੇਸ਼ ਕਰ ਕਰ ਕੇ । ਮੁਏ—ਆਤਮਕ ਮੌਤੇ ਮਰਦੇ ਹਨ ।੩।

**ਅਰਥ** :—ਪੰਡਿਤ ਅਤੇ ਜੋਤਸ਼ੀ ਇਹ ਸਾਰੇ (ਜੋਤਸ਼ ਆਦਿਕ ਦੀਆਂ ਪੁਸਤਕਾਂ) ਪੜ੍ਹ ਪੜ੍ਹ ਕੇ ਉੱਚੀ ਉੱਚੀ ਹੋਰਨਾਂ ਨੂੰ ਉਪਦੇਸ਼ ਕਰਦੇ ਹਨ, ਪਰ ਇਹ ਕਿਸ ਨੂੰ ਉੱਚੀ ਉੱਚੀ ਸੁਣਾਂਦੇ ਹਨ ? ਇਹਨਾਂ ਦੇ ਆਪਣੇ ਅੰਦਰ ਤਾਂ ਮਾਇਆ ਦਾ ਮੋਹ (ਪ੍ਰਬਲ) ਹੈ, (ਇਹਨਾਂ ਦੇ ਆਪਣੇ ਮਨ ਨੂੰ ਤਾਂ ਮਾਇਆ ਦੀ) ਮੈਲ ਲੱਗੀ ਰਹਿੰਦੀ ਹੈ, (ਇਹਨਾਂ ਦੇ ਇਹ ਸਾਰੇ ਉਪਦੇਸ਼) ਮਾਇਆ ਦੇ ਹੀ ਵਪਾਰ ਹਨ । (ਅਜੇਹੇ ਮਨੁੱਖ ਨੂੰ) ਜਗਤ ਵਿਚ (ਇਹ ਧਰਮ-ਉਪਦੇਸ਼) ਮਾਇਆ ਦੇ ਵਪਾਰ (ਵਾਂਗ ਹੀ) ਪਿਆਰੇ ਹਨ, (ਹੋਰਨਾਂ ਨੂੰ ਉਪਦੇਸ਼ ਕਰਦਾ ਹੈ, ਪਰ ਆਪ) ਜਨਮ ਮਰਨ ਦੇ ਗੇੜ ਵਿਚ ਦੁੱਖ ਪਾਂਦਾ ਰਹਿੰਦਾ ਹੈ । (ਅਜੇਹਾ ਮਨੁੱਖ ਸਾਰੀ ਉਮਰ ਆਤਮਕ ਮੌਤ ਲਿਆਉਣ ਵਾਲੇ ਮੋਹ-) ਜ਼ਹਿਰ ਦਾ ਕੀੜਾ ਬਣਿਆ ਰਹਿੰਦਾ ਹੈ, ਇਸੇ ਜ਼ਹਿਰ ਨਾਲ ਚੰਬੜਿਆ ਰਹਿੰਦਾ ਹੈ, ਇਸੇ ਗੰਦ ਵਿਚ ਆਤਮਕ ਜੀਵਨ ਮੁਕਾ ਲੈਂਦਾ ਹੈ । (ਪਰਮਾਤਮਾ ਨੇ ਅਜੇਹੇ ਮਨੁੱਖ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ) ਜੋ ਕੁਝ ਧੁਰ ਤੋਂ (ਉਸ ਦੇ ਮੱਥੇ ਉਤੇ) ਲਿਖ ਦਿੱਤਾ ਹੈ (ਜਗਤ ਵਿਚ ਆ ਕੇ) ਇਹ ਉਹੀ ਕੁਝ ਕਮਾਂਦਾ ਰਹਿੰਦਾ ਹੈ । ਕੋਈ ਮਨੁੱਖ (ਉਸ ਦੇ ਮੱਥੇ ਦੇ ਉਹਨਾਂ ਲੇਖਾਂ ਨੂੰ) ਮਿਟਾ ਨਹੀਂ ਸਕਦਾ ।

ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ ਉਹ ਸਦਾ ਹੀ ਆਨੰਦ ਮਾਣਦੇ ਹਨ, ਬਾਕੀ ਦੇ ਉਹ ਮੂਰਖ ਹਨ ਗੰਵਾਰ ਹਨ ਜੋ ਹੋਰਨਾਂ ਨੂੰ ਹੀ ਉਪਦੇਸ਼ ਕਰ ਕਰ ਕੇ ਆਪ ਆਤਮਕ ਮੌਤ ਸਹੇੜ ਲੈਂਦੇ ਹਨ ।੩।

**ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ ॥ ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ ॥ ਦੂਜਾ ਰੰਗੁ ਜਾਈ ਸਾਚਿ ਸਮਾਈ ਸਚਿ ਭਰੇ ਭੰਡਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ ਸਚਿ ਸਵਾਰਣਹਾਰਾ ॥ ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨ ਜਾਏ ॥ ਨਾਨਕ ਵਿਣੁ ਨਾਵੈ ਭਰਮਿ ਭੁਲਾਇਆ ਇਕਿ ਨਾਮਿ ਰਤੇ ਰੰਗੁ ਲਾਏ ॥੪॥੫॥ {ਪੰਨਾ ੫੭੧}**

**ਪਦ ਅਰਥ** :—ਮੋਹਿ—ਮੋਹ ਵਿਚ । ਸੁਧਿ—(ਆਤਮਕ ਜੀਵਨ ਦੀ) ਸਮਝ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜਾਈ—ਦੂਰ ਹੋ ਜਾਂਦਾ ਹੈ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ । ਸਚਿ—ਸਦਾ-ਥਿਰ ਹਰਿ-ਨਾਮ-ਧਨ ਨਾਲ । ਭਰਮਿ—ਭਟਕਣਾ ਵਿਚ (ਪੈ ਕੇ) । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ ਮਨੁੱਖ । ਲਾਏ—ਲਾਇ, ਲਾ ਕੇ ।੪।

**ਅਰਥ** :—ਹੇ ਭਾਈ ! ਮਾਇਆ ਦੇ ਮੋਹ ਵਿਚ (ਇਸ ਮਨੁੱਖ ਦਾ) ਮਨ ਰੰਗਿਆ ਜਾਂਦਾ ਹੈ, ਮੋਹ ਵਿਚ (ਫਸ ਕੇ ਉਸ ਨੂੰ ਆਤਮਕ ਜੀਵਨ ਦੀ) ਕੋਈ ਸਮਝ ਨਹੀਂ ਆਉਂਦੀ । ਜੇ ਇਸ ਮਨ ਨੂੰ ਗੁਰੂ ਦੀ ਸਰਨ ਪੈ ਕੇ (ਨਾਮ-ਰੰਗ ਨਾਲ) ਰੰਗ ਲਿਆ ਜਾਏ, ਤਾਂ (ਇਸ ਤੋਂ) ਮਾਇਆ ਦੇ ਮੋਹ ਦਾ ਰੰਗ ਉਤਰ ਜਾਂਦਾ ਹੈ । (ਜਦੋਂ ਮਨੁੱਖ ਦੇ ਮਨ ਤੋਂ) ਮਾਇਆ ਦੇ ਮੋਹ ਦਾ ਰੰਗ ਲਹਿ ਜਾਂਦਾ ਹੈ, ਤਦੋਂ (ਮਨੁੱਖ) ਸਦਾ-ਥਿਰ ਹਰਿ-ਨਾਮ ਵਿਚ ਲੀਨ ਹੋ ਜਾਂਦਾ ਹੈ, ਸਦਾ-ਥਿਰ ਹਰਿ-ਨਾਮ-ਧਨ ਨਾਲ (ਉਸ ਦੇ ਆਤਮਕ) ਖ਼ਜ਼ਾਨੇ ਭਰ ਜਾਂਦੇ ਹਨ ।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹੀ (ਇਸ ਭੇਤ ਨੂੰ) ਸਮਝਦਾ ਹੈ । ਉਹ ਸਦਾ-ਥਿਰ ਹਰਿ-ਨਾਮ ਨਾਲ ਆਪਣੇ ਜੀਵਨ ਨੂੰ ਸੋਹਣਾ ਬਣਾ ਲੈਂਦਾ ਹੈ ।

ਪਰ, ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਆਪ (ਆਪਣੇ ਨਾਲ) ਮਿਲਾਂਦਾ ਹੈ ਉਹੀ ਪਰਮਾਤਮਾ ਨੂੰ ਮਿਲ ਸਕਦਾ ਹੈ (ਪਰਮਾਤਮਾ ਦੀ ਆਪਣੀ ਮੇਹਰ ਤੋਂ ਛੁਟ) ਕੋਈ ਹੋਰ ਉਪਾਉ ਦੱਸਿਆ ਨਹੀਂ ਜਾ ਸਕਦਾ ।

ਹੇ ਨਾਨਕ ! ਜਗਤ ਨਾਮ ਤੋਂ ਬਿਨਾ ਭਟਕਣਾ ਵਿੱਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ । ਕਈ ਐਸੇ ਭੀ ਹਨ ਜੋ (ਪ੍ਰਭੂ-ਚਰਨਾਂ ਨਾਲ) ਪ੍ਰੀਤਿ ਜੋੜ ਕੇ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ ।੪।੫।

**ਵਡਹੰਸੁ ਮਹਲਾ ੩ ॥ ਏ ਮਨ ਮੇਰਿਆ ਆਵਾਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ॥ ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥ ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ ॥ ਸਾਚੈ ਰੰਗਿ ਰਾਤੇ ਸਹਜੇ ਮਾਤੇ ਸਹਜੇ ਰਹੇ ਸਮਾਈ ॥ ਸਚਾ ਮਨਿ ਭਾਇਆ ਸਚੁ ਵਸਾਇਆ ਸਬਦਿ ਰਤੇ ਅੰਤਿ ਨਿਬੇਰਾ ॥ ਨਾਨਕ ਨਾਮਿ ਰਤੇ ਸੇ ਸਚਿ ਸਮਾਣੇ ਬਹੁਰਿ ਨ ਭਵਜਲਿ ਫੇਰਾ ॥੧॥ {ਪੰਨਾ ੫੭੧}**

**ਪਦ ਅਰਥ** :—ਆਵਾਗਉਣੁ—(ਜਗਤ ਵਿਚ) ਆਉਣਾ ਤੇ (ਜਗਤ ਤੋਂ) ਜਾਣਾ, ਜਨਮ ਮਰਨ । ਸੰਸਾਰਿ—ਜਗਤ (ਦਾ ਮੋਹ) । ਅੰਤਿ—ਆਖ਼ਰ ਨੂੰ । ਸਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ (ਜੁੜਿਆਂ) । ਨਿਬੇੜਾ—(ਆਵਾਗਉਣ ਦਾ) ਖ਼ਾਤਮਾ । ਸਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੰਗੇ ਹੋਏ । ਸਹਜੇ—ਆਤਮਕ ਅਡੋਲਤਾ ਵਿਚ । ਮਾਤੇ—ਮਸਤ । ਮਨਿ—ਮਨ ਵਿਚ । ਸਚੁ—ਸਦਾ-ਥਿਰ-ਪ੍ਰਭੂ । ਸਬਦਿ—ਗੁਰੂ ਦੇ ਸ਼ਬਦ ਵਿਚ । ਨਾਮਿ—ਨਾਮ ਵਿਚ । ਬਹੁਰਿ—ਮੁੜ, ਫਿਰ । ਭਵਜਲਿ—ਸੰਸਾਰ-ਸਮੁੰਦਰ ਵਿਚ ।੧।

**ਅਰਥ** :—ਹੇ ਮੇਰੇ ਮਨ ! ਜਗਤ (ਦਾ ਮੋਹ ਜੀਵ ਵਾਸਤੇ) ਜਨਮ ਮਰਨ (ਦਾ ਗੇੜ ਲਿਆਉਂਦਾ) ਹੈ, ਆਖ਼ਰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਜੁੜਿਆਂ (ਜਨਮ ਮਰਨ ਦੇ ਗੇੜ ਦਾ) ਖ਼ਾਤਮਾ ਹੋ ਜਾਂਦਾ ਹੈ । ਜਿਸ ਮਨੁੱਖ ਨੂੰ ਸਦਾ-ਥਿਰ ਰਹਿਣ ਵਾਲਾ ਪ੍ਰਭੂ ਆਪ ਹੀ ਬਖ਼ਸ਼ਦਾ ਹੈ ਉਸ ਨੂੰ ਜਗਤ ਵਿਚ ਮੁੜ ਮੁੜ ਫੇਰਾ ਨਹੀਂ ਪਾਣਾ ਪੈਂਦਾ । ਉਸ ਨੂੰ ਮੁੜ ਮੁੜ ਜਨਮ ਮਰਨ ਦਾ ਗੇੜ ਨਹੀਂ ਮਿਲਦਾ, ਸਦਾ-ਥਿਰ ਹਰਿ-ਨਾਮ ਵਿਚ ਲੀਨ ਹੋਣ ਕਰ ਕੇ ਉਸ ਦੇ ਜਨਮ ਮਰਨ ਦਾ ਆਖ਼ਰ ਖ਼ਾਤਮਾ ਹੋ ਜਾਂਦਾ ਹੈ, ਗੁਰੂ ਦੀ ਸਰਨ ਪੈ ਕੇ ਉਸ ਨੂੰ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ । ਜੇਹੜੇ ਮਨੁੱਖ ਸਦਾ-ਥਿਰ ਹਰੀ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ, ਉਹ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ, ਤੇ, ਆਤਮਕ ਅਡੋਲਤਾ ਦੀ ਰਾਹੀਂ ਹੀ ਪਰਮਾਤਮਾ ਵਿਚ ਲੀਨ ਹੋ ਜਾਂਦੇ ਹਨ ।

ਹੇ ਮੇਰੇ ਮਨ ! ਜਿਨ੍ਹਾਂ ਮਨੁੱਖਾਂ ਨੂੰ ਸਦਾ-ਥਿਰ ਰਹਿਣ ਵਾਲਾ ਪ੍ਰਭੂ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ, ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਨੂੰ ਆਪਣੇ ਮਨ ਵਿਚ ਵਸਾ ਲੈਂਦੇ ਹਨ, ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗੇ ਜਾਂਦੇ ਹਨ, ਉਹਨਾਂ ਦੇ ਜਨਮ ਮਰਨ ਦਾ ਆਖ਼ਰ ਖ਼ਾਤਮਾ ਹੋ ਜਾਂਦਾ ਹੈ । ਹੇ ਨਾਨਕ ! ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਹੋਏ ਮਨੁੱਖ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ, ਉਹਨਾਂ ਨੂੰ ਸੰਸਾਰ-ਸਮੁੰਦਰ ਵਿਚ ਮੁੜ ਮੁੜ ਫੇਰਾ ਨਹੀਂ ਪਾਣਾ ਪੈਂਦਾ ।੧।

**ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ ॥ ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ ॥ ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ ॥ ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ ॥ ਮਨਮੁਖਿ ਅੰਧਾ ਤਪਿ ਤਪਿ ਖਪੈ ਬਿਨੁ ਸਬਦੈ ਸਾਂਤਿ ਨ ਆਈ ॥ ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ ਮਾਇਆ ਮੋਹਿ ਖੁਆਈ ॥੨॥ {ਪੰਨਾ ੫੭੧}**

**ਪਦ ਅਰਥ** :—ਸਭੁ—ਸਾਰਾ, ਨਿਰਾ । ਬਰਲੁ—ਪਾਗਲ-ਪਨ, ਝੱਲ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਖੁਆਈ—ਕੁਰਾਹੇ ਪਈ ਹੋਈ ਹੈ । ਹੇਤੁ—ਮੋਹ । ਹੇਤੇ—ਮੋਹ ਵਿਚ ਹੀ । ਪਲਚਾਈ—ਉਲਝੀ ਹੋਈ, ਫਸੀ ਹੋਈ । ਪੁਰਬਿ—ਪਹਿਲੇ ਜਨਮ ਵਿਚ । ਜਿਨਿ—ਜਿਸ (ਕਰਤਾਰ) ਨੇ । ਕਰਿ—ਕਰ ਕੇ, ਮਾਇਆ ਦਾ ਮੋਹ ਰਚ ਕੇ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ । ਤਪਿ ਤਪਿ—ਸੜ ਸੜ ਕੇ । ਖਪੈ—ਦੁਖੀ ਹੁੰਦਾ ਹੈ । ਮੋਹਿ—ਮੋਹ ਵਿਚ ।੨।

**ਅਰਥ** :—ਮਾਇਆ ਦਾ ਮੋਹ ਨਿਰਾ-ਪੁਰਾ ਪਾਗਲ-ਪਨ ਹੈ (ਜੋ ਦੁਨੀਆ ਨੂੰ ਚੰਬੜਿਆ ਹੋਇਆ ਹੈ, ਦੁਨੀਆ ਇਸ) ਮਾਇਆ ਦੇ ਮੋਹ ਵਿਚ ਸਹੀ ਜੀਵਨ-ਰਾਹ ਤੋਂ ਖੁੰਝੀ ਜਾ ਰਹੀ ਹੈ । (ਇਹ ਮੇਰੀ) ਮਾਂ (ਹੈ, ਇਹ ਮੇਰਾ) ਪਿਉ (ਹੈ ਇਹ ਮੇਰੀ ਇਸਤ੍ਰੀ ਹੈ, ਇਹ ਮੇਰਾ ਪੁੱਤਰ ਹੈ—ਇਹ ਭੀ) ਨਿਰਾ ਮੋਹ ਹੈ, ਇਸ ਮੋਹ ਵਿਚ ਹੀ ਦੁਨੀਆ ਉਲਝੀ ਪਈ ਹੈ । ਪੂਰਬਲੇ ਜਨਮ ਵਿਚ ਕੀਤੇ ਕਰਮਾਂ ਅਨੁਸਾਰ (ਲੁਕਾਈ ਸੰਬੰਧੀਆਂ ਦੇ) ਮੋਹ ਵਿਚ ਫਸੀ ਰਹਿੰਦੀ ਹੈ, (ਆਪਣੀ ਕਿਸੇ ਸਿਆਣਪ-ਚਤੁਰਾਈ ਨਾਲ ਪੂਰਬਲੇ ਕਰਮਾਂ ਦੇ ਸੰਸਕਾਰਾਂ ਨੂੰ) ਕੋਈ ਮਨੁੱਖ ਮਿਟਾ ਨਹੀਂ ਸਕਦਾ । ਜਿਸ ਕਰਤਾਰ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਇਹ ਮਾਇਆ ਦਾ ਮੋਹ ਰਚ ਕੇ (ਤਮਾਸ਼ਾ) ਵੇਖ ਰਿਹਾ ਹੈ (ਕੋਈ ਉਸ ਦੇ ਰਾਹ ਵਿਚ ਰੋਕ ਨਹੀਂ ਪਾ ਸਕਦਾ, ਕਿਉਂਕਿ) ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਆ ਦੇ ਮੋਹ ਵਿਚ ਅੰਨ੍ਹਾ ਹੋ ਕੇ (ਮੋਹ ਵਿਚ) ਸੜ ਸੜ ਕੇ ਦੁੱਖੀ ਹੁੰਦਾ ਹੈ, ਗੁਰੂ ਦੇ ਸ਼ਬਦ ਤੋਂ ਬਿਨਾ ਉਸ ਨੂੰ ਸ਼ਾਂਤੀ ਨਹੀਂ ਮਿਲ ਸਕਦੀ । ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਬਿਨਾ ਹਰੇਕ ਜੀਵ ਕੁਰਾਹੇ ਪਿਆ ਹੋਇਆ ਹੈ, ਮਾਇਆ ਦੇ ਮੋਹ ਦੇ ਕਾਰਨ ਸਹੀ ਜੀਵਨ-ਰਾਹ ਤੋਂ ਖੁੰਝਾ ਹੋਇਆ ਹੈ ।੨।

**ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥ ਅਰਦਾਸਿ ਕਰੀਂ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥ ਰਖਿ ਲੇਵਹੁ ਸਰਣਾਈ ਹਰਿਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ ॥ ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ ॥ ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ ॥ ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ ॥੩॥ {ਪੰਨਾ ੫੭੧}**

**ਪਦ ਅਰਥ** :—ਦੇਖਿ ਕੈ—ਦੇਖਿ ਕਰਿ, ਵੇਖ ਕੇ । ਕਰੀਂ—ਮੈਂ ਕਰਦਾ ਹਾਂ । ਵਡਾਈ—ਇੱਜ਼ਤ । ਦਾਤਾ—ਬਖ਼ਸ਼ਸ਼ਾਂ ਕਰਨ ਵਾਲਾ । ਅਵਰੁ—ਕੋਈ ਹੋਰ । ਜੁਗਿ ਜੁਗਿ ਏਕੋ—ਜੋ ਹਰੇਕ ਜੁਗ ਵਿਚ ਇਕ ਆਪ ਹੀ ਆਪ ਹੈ । ਜਾਤਾ—ਡੂੰਘੀ ਸਾਂਝ ਪਾਈ । ਜਤੁ—ਕਾਮ-ਵਾਸਨਾ ਨੂੰ ਰੋਕਣ ਦਾ ਜਤਨ । ਸਤੁ—ਉੱਚਾ ਆਚਰਨ । ਸੰਜਮੁ—ਇੰਦ੍ਰਿਆਂ ਨੂੰ ਵੱਸ ਕਰਨ ਦਾ ਜਤਨ । ਗਤਿ—ਉੱਚੀ ਆਤਮਕ ਅਵਸਥਾ । ਤਿਸ ਨੋ {ਲਫ਼ਜ਼ 'ਤਿਸੁ ਦਾ ੂ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} ।੩।

**ਅਰਥ** :—ਹੇ ਭਾਈ ! ਇਸ ਸੰਸਾਰ ਨੂੰ (ਵਿਕਾਰਾਂ ਵਿਚ) ਸੜਦਾ ਵੇਖ ਕੇ (ਜੇਹੜੇ ਮਨੁੱਖ) ਦੌੜ ਕੇ ਪਰਮਾਤਮਾ ਦੀ ਸਰਨ ਜਾ ਪੈਂਦੇ ਹਨ (ਉਹ ਸੜਨੋਂ ਬਚ ਜਾਂਦੇ ਹਨ) । ਮੈਂ (ਭੀ) ਪੂਰੇ ਗੁਰੂ ਅੱਗੇ ਅਰਜ਼ੋਈ ਕਰਦਾ ਹਾਂ—ਮੈਨੂੰ (ਵਿਕਾਰਾਂ ਦੀ ਸੜਨ ਤੋਂ) ਬਚਾ ਲੈ, ਮੈਨੂੰ (ਇਹ) ਵਡਿਆਈ ਬਖ਼ਸ਼ । ਮੈਨੂੰ ਆਪਣੀ ਸਰਨ ਵਿਚ ਰੱਖ ਪਰਮਾਤਮਾ ਦਾ ਨਾਮ ਜਪਣ ਦੀ ਵਡਿਆਈ ਬਖ਼ਸ਼ । ਇਹ ਦਾਤਿ ਬਖ਼ਸ਼ਣ ਦੀ ਸਮਰੱਥਾ ਰੱਖਣ ਵਾਲਾ ਤੇਰੇ ਜੇਡਾ ਹੋਰ ਕੋਈ ਨਹੀਂ । ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦੀ ਸੇਵਾ-ਭਗਤੀ ਵਿਚ ਲੱਗਦੇ ਹਨ, ਉਹ ਵੱਡੇ ਭਾਗਾਂ ਵਾਲੇ ਹਨ, ਉਹ ਉਸ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦੇ ਹਨ ਜੇਹੜਾ ਹਰੇਕ ਜੁਗ ਵਿਚ ਇਕ ਆਪ ਹੀ ਆਪ ਹੈ ।

(ਹੇ ਭਾਈ ! ਜੇ ਕੋਈ ਮਨੁੱਖ) ਜਤ ਸਤ ਸੰਜਮ (ਆਦਿਕ) ਕਰਮ ਕਮਾਂਦਾ ਹੈ (ਉਸ ਦਾ ਇਹ ਉੱਦਮ ਵਿਅਰਥ ਜਾਂਦਾ ਹੈ), ਗੁਰੂ ਦੀ ਸਰਨ ਪੈਣ ਤੋਂ ਬਿਨਾ ਉੱਚੀ ਆਤਮਕ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ । ਹੇ ਨਾਨਕ ! ਜੇਹੜਾ ਮਨੁੱਖ ਪਰਮਾਤਮਾ ਦੀ ਸਰਨ ਜਾ ਪੈਂਦਾ ਹੈ, ਪਰਮਾਤਮਾ ਉਸ ਨੂੰ ਗੁਰੂ ਦਾ ਸ਼ਬਦ ਸਮਝਣ ਦੀ ਦਾਤਿ ਬਖ਼ਸ਼ਦਾ ਹੈ ।੩।

**ਜੋ ਹਰਿ ਮਤਿ ਦੇਇ ਸਾ ਊਪਜੈ ਹੋਰ ਮਤਿ ਨ ਕਾਈ ਰਾਮ ॥ ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ ਬੁਝਾਈ ਰਾਮ ॥ ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥ ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥ ਘਰ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ ॥ ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ ॥੪॥੬॥ {ਪੰਨਾ ੫੭੧}**

**ਪਦ ਅਰਥ** :—ਦੇਇ—ਦੇਂਦਾ ਹੈ । ਦੇਹਿ—ਦੇਂਹਿ, ਤੂੰ ਦੇਂਦਾ ਹੈਂ । ਬੁਝਾਈ—ਸਮਝ । ਨ ਭਾਈ—ਪਸੰਦ ਨਹੀਂ ਆਉਂਦੀ । ਦਰਿ—ਦਰ ਤੇ । ਸਾਚੈ ਦਰਿ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਾਚੈ ਸਬਦਿ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਸੁਭਾਖਿਆ—ਸਿਫ਼ਤਿ-ਸਾਲਾਹ ਕਰਦਾ ਹੈ । ਘਰ ਮਹਿ—ਹਿਰਦੇ ਵਿਚ । ਨਿਜ ਘਰੁ—ਆਪਣਾ ਅਸਲ ਘਰ, ਪ੍ਰਭੂ ਦੀ ਹਜ਼ੂਰੀ । ਨਾਮਿ—ਨਾਮ ਵਿਚ । ਸੇਈ—ਉਹ ਬੰਦੇ ਹੀ । ਪਾਇਨਿ—ਪਾ ਲੈਂਦੇ ਹਨ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਸਾਈ ਮਤਿ—ਉਹੀ ਅਕਲ ।੪।

**ਅਰਥ** :—ਹੇ ਭਾਈ ! ਪਰਮਾਤਮਾ ਜੇਹੜੀ ਅਕਲ (ਮਨੁੱਖ ਨੂੰ) ਦੇਂਦਾ ਹੈ (ਉਸ ਦੇ ਅੰਦਰ) ਉਹੀ ਮਤਿ ਪਰਗਟ ਹੁੰਦੀ ਹੈ । (ਪ੍ਰਭੂ ਦੀ ਦਿੱਤੀ ਮਤਿ ਤੋਂ ਬਿਨਾ) ਹੋਰ ਕੋਈ ਮਤਿ (ਮਨੁੱਖ ਗ੍ਰਹਿਣ) ਨਹੀਂ (ਕਰ ਸਕਦਾ) ।

ਹੇ ਪ੍ਰਭੂ ! (ਹਰੇਕ ਜੀਵ ਦੇ) ਅੰਦਰ ਤੇ ਬਾਹਰ ਸਿਰਫ਼ ਤੂੰ ਹੀ ਵੱਸਦਾ ਹੈਂ, ਤੂੰ ਆਪ ਹੀ ਜੀਵ ਨੂੰ ਸਮਝ ਬਖ਼ਸ਼ਦਾ ਹੈਂ । (ਹੇ ਪ੍ਰਭੂ !) ਤੂੰ ਆਪ ਹੀ (ਜੀਵ ਨੂੰ) ਅਕਲ ਦੇਂਦਾ ਹੈਂ (ਤੇਰੀ ਦਿੱਤੀ ਹੋਈ ਅਕਲ ਤੋਂ ਬਿਨਾ) ਕੋਈ ਹੋਰ (ਅਕਲ ਜੀਵ ਨੂੰ) ਪਸੰਦ ਹੀ ਨਹੀਂ ਆ ਸਕਦੀ । (ਤਾਂਹੀਏ, ਹੇ ਭਾਈ !) ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ਪਰਮਾਤਮਾ ਦੇ ਨਾਮ ਦਾ ਸਵਾਦ ਚੱਖਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਹ ਸਦਾ-ਥਿਰ ਪ੍ਰਭੂ ਦੇ ਦਰ ਤੇ ਸਦਾ ਅਡੋਲ ਚਿੱਤ ਟਿਕਿਆ ਰਹਿੰਦਾ ਹੈ । ਹੇ ਭਾਈ ! ਜਿਸ ਮਨੁੱਖ ਨੂੰ ਸਤਿਗੁਰੂ ਵਡਿਆਈ ਦੇਂਦਾ ਹੈ, ਉਹ ਆਪਣੇ ਹਿਰਦੇ ਵਿਚ ਹੀ ਪ੍ਰਭੂ ਦੀ ਹਜ਼ੂਰੀ ਹਾਸਲ ਕਰ ਲੈਂਦਾ ਹੈ ।

ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਉਹ ਹੀ ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਕਰਦੇ ਹਨ, ਸਦਾ-ਥਿਰ ਪ੍ਰਭੂ ਉਹਨਾਂ ਦੀ ਉਹ (ਨਾਮ ਸਿਮਰਨ ਵਾਲੀ) ਅਕਲ ਪਰਵਾਨ ਕਰਦਾ ਹੈ ।੪।੬।

**ਵਡਹੰਸੁ ਮਹਲਾ ੪ ਛੰਤ**

**ੴ ਸਤਿਗੁਰ ਪ੍ਰਸਾਦਿ ॥ ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ ॥ ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ॥ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ ॥ ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ ॥ ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ॥ ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ॥੧॥ {ਪੰਨਾ ੫੭੨}**

**ਪਦ ਅਰਥ** :—ਮੇਰੈ ਮਨਿ—ਮੇਰੇ ਮਨ ਵਿਚ । ਸਤਿਗੁਰਿ—ਗੁਰੂ ਨੇ । ਮੇਰੈ ਮੰਨਿ—ਮੇਰੇ ਮਨ ਵਿਚ । ਸਭਿ—ਸਾਰੇ । ਵਿਸਾਰਣਹਾਰਾ—ਦੂਰ ਕਰਨ ਜੋਗਾ । ਧਨੁ ਧਨੁ—ਸਲਾਹੁਣ-ਜੋਗ । ਸੇਵਹ—ਅਸੀ ਸੇਵਦੇ ਹਾਂ, ਅਸੀ ਸੇਵਾ ਕਰਦੇ ਹਾਂ । ਜਿਤੁ—ਜਿਸ ਦੀ ਰਾਹੀਂ । ਜਿਤੁ ਸੇਵਿਐ—ਜਿਸ ਸੇਵਾ ਦੀ ਰਾਹੀਂ । ਸਤਿਗੁਰ ਪ੍ਰੀਤਿ—ਗੁਰੂ ਦੀ ਪ੍ਰੀਤਿ ।੧।

**ਅਰਥ** :—ਹੇ ਭਾਈ ! ਗੁਰੂ ਨੇ ਮੇਰੇ ਮਨ ਵਿਚ (ਆਪਣੇ ਚਰਨਾਂ ਦੀ) ਪ੍ਰੀਤਿ ਪੈਦਾ ਕੀਤੀ ਹੈ । ਗੁਰੂ ਨੇ ਮੇਰੇ ਮਨ ਵਿਚ ਪਰਮਾਤਮਾ ਦਾ ਨਾਮ ਵਸਾ ਦਿੱਤਾ ਹੈ । (ਗੁਰੂ ਨੇ) ਮੇਰੇ ਮਨ ਵਿਚ (ਉਹ) ਹਰਿ-ਨਾਮ ਵਸਾ ਦਿੱਤਾ ਹੈ ਜੋ ਸਾਰੇ ਦੁੱਖ ਦੂਰ ਕਰਨ ਦੀ ਸਮਰਥਾ ਵਾਲਾ ਹੈ । ਵੱਡੇ ਭਾਗਾਂ ਨਾਲ ਮੈਂ ਸਤਿਗੁਰੂ ਦਾ ਦਰਸ਼ਨ ਕਰ ਲਿਆ ਹੈ । ਮੇਰਾ ਗੁਰੂ ਬਹੁਤ ਹੀ ਸਲਾਹੁਣ-ਜੋਗ ਹੈ । ਹੁਣ ਮੈਂ ਉਠਦਾ ਬੈਠਦਾ ਹਰ ਵੇਲੇ ਗੁਰੂ ਦੀ ਦੱਸੀ ਸੇਵਾ ਕਰਦਾ ਹਾਂ ਜਿਸ ਸੇਵਾ ਦੀ ਬਰਕਤਿ ਨਾਲ ਮੈਂ ਆਤਮਕ ਸ਼ਾਂਤੀ ਹਾਸਲ ਕਰ ਲਈ ਹੈ । ਹੇ ਭਾਈ ! ਮੇਰੇ ਮਨ ਵਿਚ ਗੁਰੂ ਦਾ ਪਿਆਰ ਪੈਦਾ ਹੋ ਗਿਆ ਹੈ ।੧।

**ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ ॥ ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥ ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ ॥ ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ ॥ ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ ॥ ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ॥੨॥ {ਪੰਨਾ ੫੭੨}**

**ਪਦ ਅਰਥ** :—ਹਉ—ਮੈਂ । ਜੀਵਾ—ਜੀਵਾਂ, ਜੀਊ ਪੈਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ । ਦੇਖਿ—ਵੇਖ ਕੇ । ਸਰਸੇ—ਸ-ਰਸੇ, ਰਸ ਨਾਲ ਭਰ ਜਾਂਦਾ ਹੈ । ਦ੍ਰਿੜਾਏ—(ਹਿਰਦੇ ਵਿਚ) ਪੱਕਾ ਟਿਕਾ ਦੇਂਦਾ

ਹੈ । ਜਪਿ—ਜਪ ਕੇ । ਵਿਗਸੇ—ਖਿੜ ਆਉਂਦਾ ਹੈ । ਕਮਲ—ਕੌਲ ਫੁੱਲ । ਪਰਗਾਸੇ—ਖਿੜਦਾ ਹੈ । ਨਵੰ ਨਿਧਿ—ਨੌ ਨਿਧੀਆਂ, ਦੁਨੀਆ ਦੇ ਸਾਰੇ ਨੌ ਹੀ ਖ਼ਜ਼ਾਨੇ । ਸਹਜਿ—ਆਤਮਕ ਅਡੋਲਤਾ ਵਿਚ । ਸਮਾਧਿ—ਟਿਕਵੀਂ ਸੁਰਤਿ । ਤੇ—ਤੋਂ । ਪਰਸੇ—ਪਰਸਿ, ਛੁਹ ਕੇ ।੨।

**ਅਰਥ** :—ਹੇ ਭਾਈ ! ਗੁਰੂ ਦਾ ਦਰਸ਼ਨ ਕਰ ਕੇ ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ, (ਮੇਰਾ ਮਨ) ਰਸ ਨਾਲ ਭਰ ਜਾਂਦਾ ਹੈ । ਗੁਰੂ ਮੇਰੇ ਮਨ ਵਿਚ ਪਰਮਾਤਮਾ ਦਾ ਨਾਮ ਪੱਕਾ ਕਰ ਕੇ ਟਿਕਾ ਦੇਂਦਾ ਹੈ, (ਉਸ) ਹਰਿ-ਨਾਮ ਨੂੰ ਜਪ ਜਪ ਕੇ ਮੇਰਾ ਮਨ ਖਿੜਿਆ ਰਹਿੰਦਾ ਹੈ । ਪਰਮਾਤਮਾ ਦਾ ਨਾਮ ਜਪ ਜਪ ਕੇ ਮੇਰਾ ਹਿਰਦਾ ਕੌਲ-ਫੁੱਲ ਵਾਂਗ ਖਿੜ ਪੈਂਦਾ ਹੈ, ਹਰਿ-ਨਾਮ ਲੱਭ ਕੇ (ਮੈਨੂੰ ਇਉਂ ਜਾਪਦਾ ਹੈ ਕਿ) ਮੈਂ ਦੁਨੀਆ ਦੇ ਨੌ ਹੀ ਖ਼ਜ਼ਾਨੇ ਹਾਸਲ ਕਰ ਲਏ ਹਨ । ਮੇਰੇ ਅੰਦਰੋਂ ਹਉਮੈ ਰੋਗ ਦੂਰ ਹੋ ਗਿਆ ਹੈ, ਮੇਰਾ ਸਾਰਾ ਦੁੱਖ ਲਹਿ ਗਿਆ ਹੈ, ਹਰਿ-ਨਾਮ ਨੇ ਆਤਮਕ ਅਡੋਲਤਾ ਵਿਚ ਮੇਰੀ ਸੁਰਤਿ ਟਿਕਵੇਂ ਤੌਰ ਤੇ ਜੋੜ ਦਿੱਤੀ ਹੈ । ਹੇ ਭਾਈ ! ਇਹ ਹਰਿ-ਨਾਮ (ਜੋ ਮੇਰੇ ਵਾਸਤੇ ਬੜੀ) ਇੱਜ਼ਤ (ਹੈ), ਮੈਂ ਗੁਰੂ ਪਾਸੋਂ ਹਾਸਲ ਕੀਤਾ ਹੈ, ਗੁਰ-ਦੇਵ (ਦੇ ਚਰਨਾਂ) ਨੂੰ ਛੁਹ ਕੇ ਮੇਰਾ ਮਨ ਆਨੰਦ ਅਨੁਭਵ ਕਰਦਾ ਹੈ । ਹੇ ਭਾਈ ! ਗੁਰੂ ਦਾ ਦਰਸਨ ਕਰ ਕੇ ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ, (ਮੇਰਾ ਮਨ) ਰਸ ਨਾਲ ਭਰ ਜਾਂਦਾ ਹੈ ।੨।

**ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥ ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥ ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ ॥ ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ ॥ ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ ॥ ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ॥੩॥ {ਪੰਨਾ ੫੭੨}**

**ਪਦ ਅਰਥ** :—ਆਣਿ—ਲਿਆ ਕੇ । ਹਉ—ਮੈਂ । ਦੇਵਾ—ਦੇਵਾਂ, ਮੈਂ ਦਿਆਂਗਾ । ਤਿਸੁ—ਉਸ ਨੂੰ । ਕਾਟਿ—ਕੱਟ ਕੇ । ਦੇਈ—ਦੇਈਂ, ਮੈਂ ਦਿਆਂਗਾ । ਮਨਿ—ਮਨ ਵਿਚ । ਬੈਰਾਗੁ—ਮਿਲਣ ਦੀ ਤਾਂਘ । ਬੈਰਾਗੀ ਮਨਿ—ਵੈਰਾਗੀ ਮਨ ਵਿਚ । ਮਿਲਿ ਗੁਰ—ਗੁਰੂ ਨੂੰ ਮਿਲ ਕੇ । ਦਰਸਨਿ—(ਗੁਰੂ ਦੇ) ਦਰਸਨ ਨਾਲ । ਹਰਿ ਹਰਿ—ਹੇ ਹਰੀ ! ਹਮ—ਮੈਨੂੰ । ਧੂਰਾ—ਧੂੜ ।੩।

**ਅਰਥ** :—ਜੇ ਕੋਈ ਗੁਰਮੁਖ ਮੈਨੂੰ ਪੂਰਾ ਗੁਰੂ ਲਿਆ ਕੇ ਮਿਲਾ ਦੇਵੇ, ਮੈਂ ਆਪਣਾ ਮਨ ਆਪਣਾ ਸਰੀਰ ਉਸ ਦੇ ਹਵਾਲੇ ਕਰ ਦਿਆਂ, ਆਪਣਾ ਸਰੀਰ ਕੱਟ ਕੇ ਉਸ ਨੂੰ ਦੇ ਦਿਆਂ । ਜੇਹੜਾ ਕੋਈ ਗੁਰਮੁਖ ਮੈਨੂੰ ਗੁਰੂ ਦੇ ਬਚਨ ਸੁਣਾਵੇ, ਮੈਂ ਆਪਣਾ ਮਨ ਕੱਟ ਕੇ ਆਪਣਾ ਤਨ ਕੱਟ ਕੇ (ਮਨ ਤੇ ਤਨ ਦੀ ਅਪਣੱਤ ਦਾ ਮੋਹ ਕੱਟ ਕੇ) ਉਸ ਦੇ ਹਵਾਲੇ ਕਰ ਦਿਆਂ । ਮੇਰੇ ਉਤਾਵਲੇ ਹੋ ਰਹੇ ਮਨ ਵਿਚ ਗੁਰੂ ਦੇ ਦਰਸਨ ਦੀ ਤਾਂਘ ਪੈਦਾ ਹੋ ਰਹੀ ਹੈ । ਗੁਰੂ ਨੂੰ ਮਿਲ ਕੇ, ਗੁਰੂ ਦੇ ਦਰਸਨ ਨਾਲ ਮੇਰਾ ਮਨ ਸੁਖ ਅਨੁਭਵ ਕਰਦਾ ਹੈ ।

ਹੇ ਹਰੀ ! ਹੇ ਸੁਖਦਾਤੇ ਹਰੀ ! ਮੇਹਰ ਕਰ, ਮੈਨੂੰ ਪੂਰੇ ਗੁਰੂ ਦੇ ਚਰਨਾਂ ਦੀ ਧੂੜ ਬਖ਼ਸ਼ । (ਮੇਹਰ ਕਰ, ਕੋਈ ਗੁਰਮੁਖਿ ਸੱਜਣ) ਮੈਨੂੰ ਪੂਰਾ ਗੁਰੂ ਲਿਆ ਕੇ ਮਿਲਾ ਦੇਵੇ ।੩।

**ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ ॥ ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥ ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ ॥ ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ ॥ ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥ ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ॥੪॥੧॥ {ਪੰਨਾ ੫੭੨}**

**ਪਦ ਅਰਥ** :—ਜੇਵਡੁ—ਬਰਾਬਰ ਦਾ । ਮੈ—ਮੈਨੂੰ । ਦਾਨੋ—ਦਾਨੁ । ਨਿਰੰਜਨੁ—{ਨਿਰ-ਅੰਜਨੁ} ਮਾਇਆ ਦੇ ਮੋਹ ਦੀ ਕਾਲਖ ਤੋਂ ਰਹਿਤ । ਜਿਨੀ—ਜਿਨ੍ਹਾਂ ਨੇ । ਸੇਵਕ ਭਾਇ—ਸੇਵਕ ਵਾਲੀ ਭਾਵਨਾ ਨਾਲ, ਸੇਵਕ ਵਾਲੇ ਪਿਆਰ ਨਾਲ । ਮਿਲਿ—ਮਿਲ ਕੇ ।੧।

**ਅਰਥ** :—ਹੇ ਭਾਈ ! ਗੁਰੂ ਦੇ ਬਰਾਬਰ ਦਾ ਦਾਤਾ ਮੈਨੂੰ ਹੋਰ ਕੋਈ ਨਹੀਂ (ਦਿੱਸਦਾ) (ਕਿਉਂਕਿ) ਗੁਰੂ (ਉਸ ਪਰਮਾਤਮਾ ਦੇ ਨਾਮ ਦਾ) ਦਾਨ ਬਖ਼ਸ਼ਦਾ ਹੈ ਜੋ ਸਰਬ-ਵਿਆਪਕ ਹੈ ਤੇ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ । (ਗੁਰੂ ਦੀ ਕਿਰਪਾ ਨਾਲ) ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹਨਾਂ ਦਾ (ਹਰੇਕ ਕਿਸਮ ਦਾ) ਦੁੱਖ ਭਰਮ ਤੇ ਡਰ ਦੂਰ ਹੋ ਗਿਆ । ਜਿਨ੍ਹਾਂ ਵੱਡੇ ਭਾਗਾਂ ਵਾਲੇ ਮਨੁੱਖਾਂ ਦਾ ਮਨ ਗੁਰੂ ਦੇ ਚਰਨਾਂ ਵਿਚ ਜੁੜ ਗਿਆ, ਉਹ ਸੇਵਕ ਭਾਵਨਾ ਦੀ ਰਾਹੀਂ (ਪਰਮਾਤਮਾ ਵਿਚ) ਮਿਲ ਗਿਆ ।

ਹੇ ਨਾਨਕ ! ਆਖ—ਪਰਮਾਤਮਾ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ, ਤੇ, ਗੁਰੂ ਨੂੰ ਮਿਲ ਕੇ ਪਰਮਾਤਮਾ ਨੂੰ ਮਿਲ ਕੇ (ਜੀਵ ਦੇ ਅੰਦਰ) ਆਤਮਕ ਆਨੰਦ ਪੈਦਾ ਹੁੰਦਾ ਹੈ । ਹੇ ਭਾਈ ! ਗੁਰੂ ਦੇ ਬਰਾਬਰ ਦਾ ਦਾਤਾ ਮੈਨੂੰ ਹੋਰ ਕੋਈ ਨਹੀਂ ਦਿੱਸਦਾ ।੪।੧।

**ਵਡਹੰਸੁ ਮਹਲਾ ੪ ॥ ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ਰਾਮ ॥ ਜਗਜੀਵਨੁ ਜਗਜੀਵਨੁ ਦਾਤਾ ਗੁਰ ਮੇਲਿ ਸਮਾਣੀ ਰਾਮ ॥ ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ ਜਪਿ ਹਰਿ ਹਰਿ ਨਾਮੁ ਧਿਆਇਆ ॥ ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ ॥ ਏਕ ਦ੍ਰਿਸ੍ਟਿ ਹਰਿ ਏਕੋ ਜਾਤਾ ਹਰਿ ਆਤਮ ਰਾਮੁ ਪਛਾਣੀ ॥ ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ॥੧॥ {ਪੰਨਾ ੫੭੨}**

**ਪਦ ਅਰਥ** :—ਹੰਉ—ਮੈਂ । ਖਰੀ—ਬਹੁਤ । ਨਿਮਾਣੀ—ਆਜਿਜ਼ । ਜਗਜੀਵਨੁ—ਜਗਤ ਦਾ ਜੀਵਨ, ਜਗਤ ਨੂੰ ਜਿੰਦ ਦੇਣ ਵਾਲਾ । ਗੁਰ ਮੇਲਿ—ਗੁਰੂ ਦੇ ਮਿਲਾਪ ਦੀ ਰਾਹੀਂ । ਮੇਲਿ ਹਰੀ—ਹਰੀ ਦੇ ਮਿਲਾਪ ਵਿਚ । ਨਾਮਿ—ਨਾਮ ਵਿਚ । ਜਪਿ—ਜਪਿਆ । ਜਿਸੁ ਕਾਰਣਿ—ਜਿਸ (ਹਰਿ-ਸੱਜਣ ਨੂੰ ਮਿਲਣ) ਦੀ ਖ਼ਾਤਰ । ਘਰਿ—ਹਿਰਦੇ ਵਿਚ । ਦ੍ਰਿਸ੍ਟਿ—ਨਿਗਾਹ । ਏਕੋ—ਇਕ ਨੂੰ ਜਪੇ । ਜਾਤਾ—ਪਛਾਣਿਆ । ਆਤਮ ਰਾਮੁ—ਸਰਬ-ਵਿਆਪਕ ਪ੍ਰਭੂ ।੧।

ਅਰਥ :—ਗੁਰੂ ਤੋਂ ਬਿਨਾ ਮੈਂ ਬਹੁਤ ਹੀ ਆਜਿਜ਼ ਸਾਂ । (ਜਦੋਂ ਗੁਰੂ ਮਿਲ ਪਿਆ, ਤਦੋਂ ਮੈਨੂੰ) ਜਗਤ ਦਾ ਜੀਵਨ ਦਾਤਾਰ ਪ੍ਰਭੂ (ਮਿਲ ਪਿਆ), ਗੁਰੂ ਦੇ ਮਿਲਾਪ ਦੀ ਬਰਕਤਿ ਨਾਲ ਮੈਂ (ਜਗ-ਜੀਵਨ ਪ੍ਰਭੂ ਵਿਚ) ਲੀਨ ਹੋ ਗਈ । (ਜਦੋਂ) ਗੁਰੂ (ਮਿਲਿਆ), ਤਦੋਂ ਮੈਂ ਪਰਮਾਤਮਾ ਦੇ ਮਿਲਾਪ ਵਿਚ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਗਈ, ਮੈਂ ਪਰਮਾਤਮਾ ਦਾ ਨਾਮ ਜਪਣਾ ਸ਼ੁਰੂ ਕਰ ਦਿੱਤਾ, ਨਾਮ ਆਰਾਧਨਾ ਸ਼ੁਰੂ ਕਰ ਦਿੱਤਾ । ਜਿਸ ਸੱਜਣ-ਪ੍ਰਭੂ ਨੂੰ ਮਿਲਣ ਦੀ ਖ਼ਾਤਰ ਮੈਂ ਇਤਨੀ ਭਾਲ ਕਰ ਰਹੀ ਸਾਂ ਉਹ ਸੱਜਣ-ਹਰੀ ਮੈਂ ਆਪਣੇ ਹਿਰਦੇ ਵਿਚ ਲੱਭ ਲਿਆ । ਮੈਂ ਇਕ ਨਿਗਾਹ ਨਾਲ ਇਕ ਪਰਮਾਤਮਾ ਨੂੰ (ਹਰ ਥਾਂ ਵੱਸਦਾ) ਸਮਝ ਲਿਆ, ਮੈਂ ਸਰਬ-ਵਿਆਪਕ ਰਾਮ ਨੂੰ ਪਛਾਣ ਲਿਆ । ਗੁਰੂ ਤੋਂ ਬਿਨਾ ਮੈਂ (ਪਹਿਲਾਂ) ਬਹੁਤ ਹੀ ਆਜਿਜ਼ ਸਾਂ ।੧।

**ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ ॥ ਤਿਨ ਚਰਣ ਤਿਨ ਚਰਣ ਸਰੇਵਹ ਹਮ ਲਾਗਹ ਤਿਨ ਕੈ ਪਾਏ ਰਾਮ ॥ ਹਰਿ ਹਰਿ ਚਰਣ ਸਰੇਵਹ ਤਿਨ ਕੇ ਜਿਨ ਸਤਿਗੁਰੁ ਪੁਰਖੁ ਪ੍ਰਭੁ ਧ੍ਹਾਇਆ ॥ ਤੂ ਵਡਦਾਤਾ ਅੰਤਰਜਾਮੀ ਮੇਰੀ ਸਰਧਾ ਪੂਰਿ ਹਰਿ ਰਾਇਆ ॥ ਗੁਰਸਿਖ ਮੇਲਿ ਮੇਰੀ ਸਰਧਾ ਪੂਰੀ**

**ਅਨਦਿਨੁ ਰਾਮ ਗੁਣ ਗਾਏ ॥ ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ॥੨॥ {ਪੰਨਾ ੫੭੩}**

**ਪਦ ਅਰਥ** :—ਜਿਨ—ਜਿਨ੍ਹਾਂ ਨੇ । ਮੇਲਿ—ਮੇਲ ਵਿਚ, ਆਪਣੇ ਚਰਨਾਂ ਦੇ ਮਿਲਾਪ ਵਿਚ । ਸਰੇਵਹ—ਅਸੀ ਸੇਂਵਦੇ ਹਾਂ, ਸੇਵਾ ਕਰਨ ਨੂੰ ਤਿਆਰ ਹਾਂ । ਲਾਗਹ—ਅਸੀ ਲੱਗਦੇ ਹਾਂ, ਅਸੀਂ ਲੱਗਣ ਨੂੰ ਤਿਆਰ ਹਾਂ । ਕੈ ਪਾਏ—ਦੇ ਚਰਨੀਂ । ਹਰਿ ਹਰਿ—ਹੇ ਹਰੀ ! ਧ੍ਹਾਇਆ—ਆਰਾਧਿਆ, ਹਿਰਦੇ ਵਿਚ ਵਸਾਇਆ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਸਰਧਾ—ਤਾਂਘ । ਪੂਰਿ—ਪੂਰੀ ਕਰ । ਹਰਿ ਰਾਇਆ—ਹੇ ਪ੍ਰਭੂ ਪਾਤਸ਼ਾਹ ! ਗੁਰਸਿਖ ਮੇਲਿ—ਗੁਰ ਸਿੱਖਾਂ ਦੇ ਮਿਲਾਪ ਵਿਚ । ਪੂਰੀ—ਪੂਰੀ ਹੋ ਸਕਦੀ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਗਾਏ—ਗਾਂਦਾ ਹੈ ।੨।

**ਅਰਥ** :—ਹੇ ਭਾਈ ! ਜਿਨ੍ਹਾਂ (ਵਡਭਾਗੀਆਂ) ਨੇ ਗੁਰੂ ਲੱਭ ਲਿਆ, ਉਹਨਾਂ ਨੂੰ ਹਰਿ-ਪ੍ਰਭੂ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ । ਮੈਂ ਉਹਨਾਂ ਦੇ ਚਰਨਾਂ ਦੀ ਸੇਵਾ ਕਰਨ ਨੂੰ ਤਿਆਰ ਹਾਂ, ਉਹਨਾਂ ਦੀ ਚਰਨੀਂ ਲੱਗਣ ਨੂੰ ਤਿਆਰ ਹਾਂ । ਹੇ ਹਰੀ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ (ਤੈਨੂੰ) ਪ੍ਰਭੂ ਨੂੰ ਹਿਰਦੇ ਵਿਚ ਟਿਕਾ ਲਿਆ ਹੈ, ਮੈਂ ਉਹਨਾਂ ਦੀ ਸੇਵਾ ਕਰਨੀ ਚਾਹੁੰਦਾ ਹਾਂ । ਹੇ ਪ੍ਰਭੂ ਪਾਤਸ਼ਾਹ ! ਤੂੰ ਵੱਡਾ ਦਾਤਾਰ ਹੈਂ, ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ, ਮੇਰੀ ਇਹ ਤਾਂਘ ਪੂਰੀ ਕਰ ।

ਹੇ ਭਾਈ ! ਮੇਰੀ ਇਹ ਤਾਂਘ ਗੁਰਸਿੱਖਾਂ ਦੀ ਸੰਗਤਿ ਵਿਚ ਹੀ ਪੂਰੀ ਹੋ ਸਕਦੀ ਹੈ (ਜਿਸ ਨੂੰ ਗੁਰਸਿੱਖਾਂ ਦੀ ਸੰਗਤਿ ਪ੍ਰਾਪਤ ਹੁੰਦੀ ਹੈ, ਉਹ) ਹਰ ਵੇਲੇ ਪਰਮਾਤਮਾ ਦੇ ਗੁਣ ਗਾਣ ਲੱਗ ਪੈਂਦਾ ਹੈ । ਜਿਨ੍ਹਾਂ (ਵਡ-ਭਾਗੀਆਂ) ਨੇ ਗੁਰੂ ਲੱਭ ਲਿਆ, ਉਹਨਾਂ ਨੂੰ ਹਰਿ-ਪ੍ਰਭੂ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੨।

**ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ ॥ ਹਰਿ ਨਾਮੋ ਹਰਿ ਨਾਮੁ ਸੁਣਾਏ ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥ ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥ ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਅੰਮ੍ਰਿਤੁ ਪੀਵਾਂ ॥ ਹਰਿ ਆਪੇ ਸਰਧਾ ਲਾਇ ਮਿਲਾਏ ਹਰਿ ਆਪੇ ਆਪਿ ਸਵਾਰੇ ॥ ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ॥੩॥ {ਪੰਨਾ ੫੭੩}**

**ਪਦ ਅਰਥ** :—ਹੰਉ—ਮੈਂ । ਵਾਰੀ—ਸਦਕੇ, ਕੁਰਬਾਨ । ਨਾਮੋ—ਨਾਮੁ ਹੀ । ਅਧਾਰੇ—ਆਸਰਾ । ਪ੍ਰਾਨ ਸੁਖਾਈ—ਜਿੰਦ ਦਾ ਸਾਥੀ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਆਪੇ—ਆਪ ਹੀ । ਸਰਧਾ—ਨਿਸ਼ਚਾ, ਤਾਂਘ । ਸਵਾਰੇ—ਜੀਵਨ ਸੋਹਣਾ ਬਣਾਂਦਾ ਹੈ ।੩।

**ਅਰਥ** :—ਮੈਂ ਉਸ ਪਿਆਰੇ ਮਿੱਤਰ ਗੁਰ-ਸਿੱਖ ਤੋਂ ਸਦਕੇ ਜਾਂਦਾ ਹਾਂ ਸਦਕੇ ਜਾਂਦਾ ਹਾਂ, ਜੇਹੜਾ ਮੈਨੂੰ ਸਦਾ ਪਰਮਾਤਮਾ ਦਾ ਨਾਮ ਸੁਣਾਂਦਾ ਰਹੇ । ਪਰਮਾਤਮਾ ਦਾ ਨਾਮ ਹੀ ਮੇਰਾ ਮਿੱਤਰ ਹੈ, (ਮੇਰੀ ਜ਼ਿੰਦਗੀ ਦਾ) ਆਸਰਾ ਹੈ ਪਰਮਾਤਮਾ ਦਾ ਨਾਮ ਮੇਰੀ ਜਿੰਦ ਦਾ ਸਾਥੀ ਹੈ, ਉਸ (ਨਾਮ) ਤੋਂ ਬਿਨਾ ਮੈਂ ਇਕ ਘੜੀ ਭਰ ਅੱਖ ਦੇ ਝਮਕਣ ਜਿਤਨੇ ਸਮੇ ਲਈ ਭੀ ਨਹੀਂ ਰਹਿ ਸਕਦਾ । ਸੁਖਾਂ ਦੇ ਦੇਣ ਵਾਲਾ ਪ੍ਰਭੂ ਜੇ ਮੇਹਰ ਕਰੇ, ਤਾਂ ਹੀ ਮੈਂ ਗੁਰੂ ਦੇ ਸਨਮੁਖ ਰਹਿ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਸਕਦਾ ਹਾਂ ।

ਹੇ ਭਾਈ ! ਪਰਮਾਤਮਾ ਆਪ ਹੀ ਆਪਣੇ (ਮਿਲਾਪ ਦੀ) ਤਾਂਘ ਪੈਦਾ ਕਰਦਾ ਹੈ ਆਪ ਹੀ (ਆਪਣੇ ਚਰਨਾਂ ਵਿਚ) ਜੋੜਦਾ ਹੈ । ਪਰਮਾਤਮਾ ਆਪ ਹੀ (ਆਪਣਾ ਨਾਮ ਦੇ ਕੇ ਮਨੁੱਖ ਦਾ ਜੀਵਨ) ਸੋਹਣਾ ਬਣਾਂਦਾ ਹੈ । ਮੈਂ ਗੁਰੂ ਦੇ ਸਿੱਖ ਤੋਂ ਪਿਆਰੇ ਮਿੱਤਰ ਤੋਂ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ ।੩।

**ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ਰਾਮ ॥ ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ ॥ ਜੋ ਹਰਿ ਪ੍ਰਭ ਭਾਵੈ ਸੋਈ ਹੋਵੈ ਅਵਰੁ ਨ ਕਰਣਾ ਜਾਈ ॥ ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ ॥ ਗੁਰ ਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ ॥ ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ॥੪॥੨॥ {ਪੰਨਾ ੫੭੩}**

**ਪਦ ਅਰਥ** :—ਆਪੇ—ਆਪ ਹੀ । ਪੁਰਖੁ—ਸਰਬ-ਵਿਆਪਕ । ਨਿਰੰਜਨੁ—{ਨਿਰ-ਅੰਜਨ} ਮਾਇਆ ਦੇ ਪ੍ਰਭਾਵ ਤੋਂ ਰਹਿਤ । ਪ੍ਰਭ ਭਾਵੈ—ਪ੍ਰਭੂ ਨੂੰ ਚੰਗਾ ਲੱਗਦਾ ਹੈ । ਅਵਰੁ—ਕੁਝ ਹੋਰ । ਸਭਿ—ਸਾਰੇ । ਪ੍ਰਸਾਦਿ—ਕਿਰਪਾ ਨਾਲ ।੪।

**ਅਰਥ** :—ਹੇ ਭਾਈ ! ਸਰਬ-ਵਿਆਪਕ ਤੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਪਰਮਾਤਮਾ (ਸਭ ਕੁਝ ਕਰਨ ਜੋਗਾ) ਆਪ ਹੀ ਆਪ ਹੈ । ਉਹ ਪਰਮਾਤਮਾ ਆਪ ਹੀ (ਜੀਵਾਂ ਨੂੰ ਆਪਣੇ ਚਰਨਾਂ ਵਿਚ) ਮਿਲਾਂਦਾ ਹੈ, ਜੋ ਕੁਝ ਉਹ ਕਰਦਾ ਹੈ ਉਹੀ ਵਰਤਦਾ ਹੈ । ਹੇ ਭਾਈ ! ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ, (ਉਸ ਦੀ ਰਜ਼ਾ ਦੇ ਉਲਟ) ਹੋਰ ਕੁਝ ਭੀ ਨਹੀਂ ਕੀਤਾ ਜਾ ਸਕਦਾ ।

ਹੇ ਦਾਸ ਨਾਨਕ ! (ਆਖ—) ਮੈਂ ਗੁਰੂ ਦੀ ਕਿਰਪਾ ਨਾਲ (ਉਸ ਪਰਮਾਤਮਾ ਦਾ) ਦਰਸਨ ਕੀਤਾ ਹੈ । ਮੈਨੂੰ ਪਰਮਾਤਮਾ ਤੋਂ ਬਿਨਾ ਹੋਰ ਕੋਈ (ਸਹਾਰਾ) ਨਹੀਂ (ਦਿੱਸਦਾ) । ਹੇ ਭਾਈ ! ਸਰਬ-ਵਿਆਪਕ ਤੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਪਰਮਾਤਮਾ ਆਪ ਹੀ (ਸਭ ਕੁਝ ਕਰਨ ਜੋਗਾ) ਹੈ ।੪।੨।

**ਵਡਹੰਸੁ ਮਹਲਾ ੪ ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥ ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ ॥ ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ ॥ ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ ॥ ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ॥੧॥ {ਪੰਨਾ ੫੭੩}**

**ਪਦ ਅਰਥ** :—ਹਰਿ—ਹੇ ਹਰੀ ! ਮੇਲਿ—ਮਿਲਾਪ ਵਿਚ । ਸਤਿਗੁਰ ਮੇਲਿ—ਗੁਰੂ ਦੇ ਮਿਲਾਪ ਵਿਚ (ਰੱਖ), ਗੁਰੂ ਦੇ ਚਰਨਾਂ ਵਿਚ ਰੱਖ । ਹਮ—ਮੈਨੂੰ, ਸਾਨੂੰ । ਭਾਇਆ—ਚੰਗੇ ਲੱਗਦੇ ਹਨ । ਤਿਮਰ—ਹਨੇਰਾ । ਅਗਿਆਨੁ—ਬੇ-ਸਮਝੀ, ਆਤਮਕ ਜੀਵਨ ਵਲੋਂ ਬੇ-ਸਮਝੀ । ਗਿਆਨੁ—ਆਤਮਕ ਜੀਵਨ ਦੀ ਸੂਝ । ਅੰਜਨੁ—ਸੁਰਮਾ । ਗੁਰਿ—ਗੁਰੂ ਦੀ ਰਾਹੀਂ । ਸਤਿਗੁਰੂ—ਗੁਰੂ ਦੀ ਰਾਹੀਂ । ਅੰਧੇਰ—ਹਨੇਰੇ । ਸੇਵਿ—ਸੇਵਾ ਕਰ ਕੇ । ਪਰਮ ਪਦੁ—ਸਭ ਤੋਂ ਉੱਚਾ ਦਰਜਾ । ਸਾਸ ਗਿਰਾਸੇ—ਹਰੇਕ ਸਾਹ ਤੇ ਗਿਰਾਹੀ ਨਾਲ । ਪ੍ਰਭਿ—ਪ੍ਰਭੂ ਨੇ । ਤੇ—ਉਹ ਬੰਦੇ ।੧।

**ਅਰਥ** :—ਹੇ ਹਰੀ ! ਮੈਨੂੰ ਗੁਰੂ ਦੇ ਚਰਨਾਂ ਵਿਚ ਰੱਖ, ਮੈਨੂੰ ਗੁਰੂ ਦੇ ਚਰਨਾਂ ਵਿਚ ਰੱਖ । ਗੁਰੂ ਦੇ ਚਰਨ ਮੈਨੂੰ ਪਿਆਰੇ ਲੱਗਦੇ ਹਨ । (ਜਿਸ ਮਨੁੱਖ ਨੇ) ਗੁਰੂ ਦੀ ਰਾਹੀਂ ਆਤਮਕ ਜੀਵਨ ਦੀ ਸੂਝ (ਦਾ) ਸੁਰਮਾ ਹਾਸਲ ਕਰ ਲਿਆ, (ਉਸ ਨੇ ਆਪਣੇ ਅੰਦਰੋਂ) ਆਤਮਕ ਜੀਵਨ ਵਲੋਂ ਬੇਸਮਝੀ (ਦਾ) ਹਨੇਰਾ ਦੂਰ ਕਰ ਲਿਆ ।

ਜਿਸ ਮਨੁੱਖ ਨੇ ਗੁਰੂ ਪਾਸੋਂ ਗਿਆਨ ਦਾ ਸੁਰਮਾ ਲੈ ਲਿਆ ਉਸ ਮਨੁੱਖ ਦੇ ਅਗਿਆਨ ਦੇ ਹਨੇਰੇ ਨਾਸ ਹੋ ਜਾਂਦੇ ਹਨ । ਗੁਰੂ ਦੀ ਦੱਸੀ ਸੇਵਾ ਕਰ ਕੇ ਉਹ ਮਨੁੱਖ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ, ਉਹ ਮਨੁੱਖ ਹਰੇਕ ਸਾਹ ਨਾਲ ਹਰੇਕ ਗਿਰਾਹੀ ਨਾਲ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ ।

ਹੇ ਭਾਈ ! ਹਰਿ-ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਉਤੇ ਮੇਹਰ ਕੀਤੀ, ਉਹਨਾਂ ਨੂੰ ਉਸ ਨੇ ਗੁਰੂ ਦੀ ਸੇਵਾ ਵਿਚ ਜੋੜ ਦਿੱਤਾ । ਹੇ ਹਰੀ ! ਮੈਨੂੰ ਗੁਰੂ ਦੇ ਚਰਨਾਂ ਵਿਚ ਰੱਖ, ਗੁਰੂ ਦੇ ਚਰਨਾਂ ਵਿਚ ਰੱਖ, ਗੁਰੂ ਦੇ ਚਰਨ ਮੈਨੂੰ ਪਿਆਰੇ ਲੱਗਦੇ ਹਨ ।੧।

**ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥ ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ ॥ ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥ ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥ ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿ ਨਾਮੁ ਧਿਆਈ ॥ ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ॥੨॥ {ਪੰਨਾ ੫੭੩}**

**ਪਦ ਅਰਥ** :—ਨਾਮੋ—ਨਾਮੁ ਹੀ । ਅੰਤਿ—ਅਖ਼ੀਰ ਵੇਲੇ । ਸਖਾਈ—ਮਿੱਤਰ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰੂ ਨੇ । ਕਲਤ੍ਰੁ—ਇਸਤ੍ਰੀ । ਬੇਲੀ—ਮਦਦਗਾਰ । ਨਾਮਿ—ਨਾਮ ਨੇ । ਜਿਤੁ—ਜਿਸ ਵਿਚ । ਮਿਲਿ—ਮਿਲ ਕੇ ।੨।

**ਅਰਥ** :—ਹੇ ਭਾਈ ! ਮੈਨੂੰ ਮੇਰਾ ਗੁਰੂ ਬਹੁਤ ਪਿਆਰਾ ਲੱਗਦਾ ਹੈ, ਗੁਰੂ ਤੋਂ ਬਿਨਾ ਮੈਥੋਂ ਰਿਹਾ ਨਹੀਂ ਜਾ ਸਕਦਾ । ਗੁਰੂ ਮੈਨੂੰ ਉਹ ਹਰਿ-ਨਾਮ ਦੇਂਦਾ ਹੈ ਜੇਹੜਾ ਅੰਤ ਵੇਲੇ ਮੇਰਾ ਸਾਥੀ ਬਣੇਗਾ । ਗੁਰੂ ਨੇ ਉਹ ਹਰਿ-ਨਾਮ ਮੇਰੇ ਹਿਰਦੇ ਵਿਚ ਪੱਕਾ ਕਰ ਦਿੱਤਾ ਹੈ ਜੇਹੜਾ ਅਖ਼ੀਰ ਵੇਲੇ ਮੇਰਾ ਮਿੱਤਰ ਬਣਨ ਵਾਲਾ ਹੈ, ਜਿਸ ਥਾਂ ਪੁਤ੍ਰ ਇਸਤ੍ਰੀ ਕੋਈ ਭੀ ਮਦਦਗਾਰ ਨਹੀਂ ਬਣਦਾ, ਉਥੇ ਹਰਿ-ਨਾਮ ਨੇ ਹੀ (ਜੀਵ ਨੂੰ ਬਿਪਤਾ ਤੋਂ) ਛੁਡਾਣਾ ਹੈ ।

ਧੰਨ ਹੈ ਗੁਰੂ, ਗੁਰੂ ਨਿਰਲੇਪ ਪਰਮਾਤਮਾ ਦਾ ਰੂਪ ਹੈ, ਉਸ ਗੁਰੂ ਵਿਚ ਲੀਨ ਹੋ ਕੇ ਮੈਂ ਪਰਮਾਤਮਾ ਦਾ ਨਾਮ ਸਿਮਰਦਾ ਹਾਂ । ਹੇ ਭਾਈ ! ਮੈਨੂੰ ਗੁਰੂ ਬਹੁਤ ਪਿਆਰਾ ਲੱਗਦਾ ਹੈ, ਗੁਰੂ ਤੋਂ ਬਿਨਾ ਮੈਂ ਰਹਿ ਨਹੀਂ ਸਕਦਾ ।੨।

**ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ ॥ ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ ॥ ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ ॥ ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥ ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥ ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ॥੩॥ {ਪੰਨਾ ੫੭੪}**

**ਪਦ ਅਰਥ** :—ਸਤਿਗੁਰ ਦਰਸਨੁ—ਗੁਰੂ ਦਾ ਦਰਸਨ । ਨਿਹਫਲੁ—ਬੇ-ਫ਼ਾਇਦਾ । ਸਭੁ—ਸਾਰਾ । ਬ੍ਰਿਥਾ—ਵਿਅਰਥ । ਤੇ—ਉਹ ਬੰਦੇ {ਬਹੁ-ਵਚਨ} । ਸਾਕਤ—ਰੱਬ ਨਾਲੋਂ ਟੁੱਟੇ ਹੋਏ । ਮੁਏ—ਆਤਮਕ ਮੌਤੇ ਮਰ ਗਏ । ਮਰਿ—ਆਤਮਕ ਮੌਤ ਸਹੇੜ ਕੇ । ਝੂਰੇ—ਦੁਖੀ ਹੁੰਦੇ ਰਹੇ । ਘਰਿ ਹੋਦੈ ਰਤਨਿ—ਘਰ ਵਿਚ ਰਤਨ ਹੁੰਦਿਆਂ । ਭੂਖੇ—ਤ੍ਰਿਸ਼ਨਾ ਦੇ ਅਧੀਨ । ਕਰੀਅਹੁ—ਤੁਸੀ ਨਾਹ ਕਰਿਹੋ ।੩।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਮਹਾਪੁਰਖ ਦਾ ਦਰਸਨ ਨਹੀਂ ਕੀਤਾ, ਉਹਨਾਂ ਦਾ ਜਨਮ ਬੇ-ਫ਼ਾਇਦਾ ਗਿਆ, ਉਹਨਾਂ ਨੇ ਸਾਰਾ ਮਨੁੱਖਾ ਜੀਵਨ ਵਿਅਰਥ ਗਵਾ ਲਿਆ । ਉਹਨਾਂ ਨੇ ਆਪਣਾ ਜਨਮ ਵਿਅਰਥ ਅਕਾਰਥ ਗਵਾ ਲਿਆ, ਪਰਮਾਤਮਾ ਨਾਲੋਂ ਟੁੱਟੇ ਹੋਏ ਉਹ ਮਨੁੱਖ ਆਤਮਕ ਮੌਤੇ ਮਰ ਗਏ, ਆਤਮਕ ਮੌਤ ਸਹੇੜ ਕੇ ਉਹ (ਸਾਰੀ ਉਮਰ) ਦੁੱਖੀ ਹੀ ਰਹੇ । ਹਿਰਦੇ-ਘਰ ਵਿਚ ਕੀਮਤੀ ਨਾਮ-ਰਤਨ ਹੁੰਦਿਆਂ ਭੀ ਉਹ ਬਦ-ਨਸੀਬ ਮਰੂੰ-ਮਰੂੰ ਕਰਦੇ ਰਹੇ, ਤੇ, ਪਰਮਾਤਮਾ ਤੋਂ ਵਿਛੁੜੇ ਰਹੇ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਜਿਨ੍ਹਾਂ ਨੇ ਗੁਰੂ ਮਹਾਪੁਰਖ ਦਾ ਦਰਸਨ ਨਹੀਂ ਕੀਤਾ, ਰੱਬ ਕਰ ਕੇ ਤੁਸਾਂ ਉਹਨਾਂ ਦਾ ਦਰਸਨ ਨਾਹ ਕਰਨਾ ।੩।

**ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ਰਾਮ ॥ ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ ॥ ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥ ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥ ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ ਹਰਿ ਹਰਿ ਨਾਮੁ ਹਰਿ ਸਤੀ ॥ ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ॥੪॥੩॥ {ਪੰਨਾ ੫੭੪}**

**ਪਦ ਅਰਥ** :—ਚਾਤ੍ਰਿਕ—ਪਪੀਹੇ । ਹਮ—ਅਸੀ । ਦੀਨ—ਨਿਮਾਣੇ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਮੇਲਿ—ਮਿਲਾ । ਕਰਹ—ਅਸੀ ਕਰੀਏ, ਮੈਂ ਕਰਾਂਗਾ । ਜਾਂ—ਜਦੋਂ । ਪ੍ਰਾਣ ਹਮ੍ਾਰੇ—ਮੇਰੀ ਜਿੰਦ । ਗੁਰਿ—ਗੁਰੂ ਨੇ । ਸਤੀ—ਸਤਿ, ਸਦਾ ਕਾਇਮ ਰਹਿਣ ਵਾਲਾ ।੪।

**ਅਰਥ** :—(ਹੇ ਭਾਈ ! ਪਰਮਾਤਮਾ ਸਾਡਾ ਬੱਦਲ ਹੈ) ਅਸੀ ਨਿਮਾਣੇ ਪਪੀਹੇ ਹਾਂ (ਮੈਂ ਨਿਮਾਣਾ ਪਪੀਹਾ ਹਾਂ), ਮੈਂ ਨਿਮਾਣਾ ਪਪੀਹਾ ਹਾਂ), ਮੈਂ ਪਰਮਾਤਮਾ ਪਾਸ ਬੇਨਤੀ ਕਰਦਾ ਹਾਂ ਕਿ ਮੈਨੂੰ ਮੇਰਾ ਪਿਆਰਾ ਗੁਰੂ ਮਿਲਾ, ਗੁਰੂ ਸਤਿਗੁਰੂ ਨੂੰ ਮਿਲ ਕੇ ਮੈਂ ਪਰਮਾਤਮਾ ਦੀ ਭਗਤੀ ਕਰਾਂਗਾ । ਹੇ ਭਾਈ ! ਗੁਰੂ ਨੂੰ ਮਿਲ ਕੇ ਪਰਮਾਤਮਾ ਦੀ ਭਗਤੀ ਅਸੀ ਤਦੋਂ ਹੀ ਕਰ ਸਕਦੇ ਹਾਂ ਜਦੋਂ ਪਰਮਾਤਮਾ ਕਿਰਪਾ ਕਰਦਾ ਹੈ । ਗੁਰੂ ਤੋਂ ਬਿਨਾ ਮੈਨੂੰ ਕੋਈ ਹੋਰ ਮਦਦਗਾਰ ਨਹੀਂ ਦਿੱਸਦਾ, ਗੁਰੂ ਹੀ ਮੇਰੀ ਜ਼ਿੰਦਗੀ (ਦਾ ਆਸਰਾ) ਹੈ ।

ਹੇ ਨਾਨਕ ! ਆਖ—ਗੁਰੂ ਨੇ ਹੀ ਪਰਮਾਤਮਾ ਦਾ ਸਦਾ ਕਾਇਮ ਰਹਿਣ ਵਾਲਾ ਨਾਮ (ਮੇਰੇ) ਹਿਰਦੇ ਵਿਚ ਪੱਕਾ ਕੀਤਾ ਹੈ । ਮੈਂ ਪਪੀਹਾ ਹਾਂ (ਪਰਮਾਤਮਾ ਮੇਰਾ ਬੱਦਲ ਹੈ) ਮੈਂ ਪਰਮਾਤਮਾ ਪਾਸ ਬੇਨਤੀ ਕਰਦਾ ਹਾਂ (ਕਿ ਮੈਨੂੰ ਗੁਰੂ ਮਿਲਾ) ।੪।੩।

**ਵਡਹੰਸੁ ਮਹਲਾ ੪ ॥ ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ ॥ ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ ਹਰਿ ਬਾਤਾ ਰਾਮ ॥ ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ ਪਾਇਆ ॥ ਪਾਇ ਲਗਹ ਨਿਤ ਕਰਹ ਬਿਨੰਤੀ ਗੁਰਿ ਸਤਿਗੁਰਿ ਪੰਥੁ ਬਤਾਇਆ ॥ ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ ॥ ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥੧॥ {ਪੰਨਾ ੫੭੪}**

**ਪਦ ਅਰਥ** :—ਹਰਿ—ਹੇ ਹਰੀ ! ਮੇਲਿ—ਮਿਲਾ । ਸੁਖਦਾਤਾ—ਆਤਮਕ ਆਨੰਦ ਦੇਣ ਵਾਲਾ (ਗੁਰੂ) । ਹਮ ਪੂਛਹ—ਅਸੀ ਪੁੱਛਦੇ ਹਾਂ, ਮੈਂ ਪੁੱਛਾਂਗਾ । ਹਰਿ ਬਾਤਾ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ । ਜਿਨਿ—ਜਿਸ (ਗੁਰੂ) ਨੇ । ਪਾਇ ਲਗਹ—ਅਸੀ ਪੈਰੀਂ ਲੱਗਦੇ ਹਾਂ, ਮੈਂ ਲੱਗਾਂਗਾ । ਕਰਹ—ਅਸੀ ਕਰਦੇ ਹਾਂ, ਮੈਂ ਕਰਾਂਗਾ । ਗੁਰਿ—ਗੁਰੂ ਨੇ । ਪੰਥੁ—(ਸਹੀ ਜੀਵਨ ਦਾ) ਰਸਤਾ । ਸੋਈ—ਉਹ (ਗੁਰੂ) ਹੀ । ਸਮਤੁ—ਇਕੋ ਜਿਹਾ, ਬਰਾਬਰ । ਨਾਮਿ—ਨਾਮ ਵਿਚ ।੧।

**ਅਰਥ** :—ਹੇ ਹਰੀ ! ਮੇਹਰ ਕਰ, ਮੈਨੂੰ ਆਤਮਕ ਆਨੰਦ ਦੇਣ ਵਾਲਾ ਗੁਰੂ ਮਿਲਾ, ਮੈਂ ਗੁਰੂ ਪਾਸੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਪੁੱਛਿਆ ਕਰਾਂਗਾ । ਜਿਸ ਗੁਰੂ ਨੇ ਪਰਮਾਤਮਾ ਦਾ ਅਮੋਲਕ ਨਾਮ-ਰਤਨ ਹਾਸਲ ਕੀਤਾ ਹੋਇਆ ਹੈ ਉਸ ਗੁਰੂ ਪਾਸੋਂ ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਪੁੱਛਿਆ ਕਰਾਂਗਾ । ਜਿਸ ਗੁਰੂ ਨੇ (ਕੁਰਾਹੇ ਪਏ ਜਗਤ ਨੂੰ ਜੀਵਨ ਦਾ ਸਹੀ) ਰਸਤਾ ਦੱਸਿਆ ਹੈ, ਮੈਂ ਉਸ ਗੁਰੂ ਦੀ ਸਦਾ ਚਰਨੀਂ ਲੱਗਾਂਗਾ, ਮੈਂ ਉਸ ਗੁਰੂ ਅੱਗੇ ਬੇਨਤੀ ਕਰਾਂਗਾ (ਕਿ ਮੈਨੂੰ ਭੀ ਜੀਵਨ-ਰਸਤਾ ਦੱਸ) ।

ਉਹ (ਗੁਰੂ) ਹੀ (ਅਸਲ) ਭਗਤ ਹੈ, ਗੁਰੂ ਦੁਖ ਤੇ ਸੁਖ ਨੂੰ ਇਕੋ ਜਿਹਾ ਕਰ ਕੇ ਜਾਣਦਾ ਹੈ, ਗੁਰੂ ਸਦਾ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ । ਹੇ ਹਰੀ ! ਮੇਹਰ ਕਰ, ਮੈਨੂੰ ਆਤਮਕ ਆਨੰਦ ਦੇਣ ਵਾਲਾ ਗੁਰੂ ਮਿਲਾ ।੧।

**ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ ॥ ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ ਜਗਿ ਤਾਪਾ ਰਾਮ ॥ ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ ॥ ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮ ਕੰਕਰ ਮਾਰਿ ਬਿਦਾਰੇ ॥ ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ਦੁਖ ਲਾਥੇ ਪਾਪ ਸੰਤਾਪਾ ॥ ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ॥੨॥ {ਪੰਨਾ ੫੭੪}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਨਾਮਿ—ਨਾਮ ਦੀ ਰਾਹੀਂ । ਸਭਿ—ਸਾਰੇ । ਲਥਿਅੜੇ—ਲਹਿ ਗਏ । ਜਗਿ—ਜਗਤ ਵਿਚ । ਤਾਪਾ—ਦੁੱਖ-ਕਲੇਸ਼ । ਨਿਵਾਰੇ—ਦੂਰ ਕਰ ਦੇਂਦਾ ਹੈ । ਸਤਿਗੁਰਿ—ਗੁਰੂ ਨੇ । ਖੜਗੁ—ਖੰਡਾ, ਤਲਵਾਰ । ਹਥਿ—ਹੱਥ ਵਿਚ । ਕੰਕਰ—{ਕਿਙ੍ਕਰ} ਸੇਵਕ । ਮਾਰਿ—ਮਾਰ ਕੇ । ਬਿਦਾਰੇ—ਚੀਰ ਦਿੱਤੇ, ਨਾਸ ਕਰ ਦਿੱਤੇ । ਪ੍ਰਭਿ—ਪ੍ਰਭੂ ਨੇ । ਸੰਤਾਪਾ—ਕਲੇਸ਼ ।੨।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦਾ ਨਾਮ) ਸੁਣ, (ਜੇਹੜਾ ਮਨੁੱਖ ਨਾਮ ਸੁਣਦਾ ਹੈ) ਨਾਮ ਦੀ ਰਾਹੀਂ ਉਸ ਦੇ ਹਉਮੈ ਆਦਿਕ ਸਾਰੇ ਪਾਪ ਨਾਸ ਹੋ ਜਾਂਦੇ ਹਨ । ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰ, ਜਗਤ ਵਿਚ (ਜਿਤਨੇ ਭੀ) ਦੁੱਖ-ਕਲੇਸ਼ (ਹਨ ਉਹ ਸਾਰੇ) ਲਹਿ ਜਾਂਦੇ ਹਨ ।

ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, (ਨਾਮ) ਉਹਨਾਂ ਦੇ ਸਾਰੇ ਦੁੱਖ ਪਾਪ ਦੂਰ ਕਰ ਦੇਂਦਾ ਹੈ । ਗੁਰੂ ਨੇ (ਜਿਸ ਮਨੁੱਖ ਦੇ) ਹੱਥ ਵਿਚ ਆਤਮਕ ਜੀਵਨ ਦੀ ਸੂਝ ਦਾ ਖੰਡਾ ਫੜਾ ਦਿੱਤਾ ਉਸ ਨੇ ਜਮਰਾਜ ਦੇ ਦੂਤ ਮਾਰ ਕੇ ਮੁਕਾ ਦਿੱਤੇ (ਮੌਤ ਦਾ, ਆਤਮਕ ਮੌਤ ਦਾ ਖ਼ਤਰਾ ਮੁਕਾ ਲਿਆ) ।

ਸੁਖਾਂ ਦੇ ਦਾਤੇ ਹਰੀ-ਪ੍ਰਭੂ ਨੇ ਜਿਸ ਮਨੁੱਖ ਉਤੇ ਮੇਹਰ ਕੀਤੀ, ਉਸ ਦੇ ਸਾਰੇ ਦੁੱਖ ਪਾਪ ਕਲੇਸ਼ ਲਹਿ ਗਏ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸੁਣਿਆ ਕਰ (ਜੇਹੜਾ ਸੁਣਦਾ ਹੈ ਉਸ ਦੇ) ਹਉਮੈ ਆਦਿਕ ਸਾਰੇ ਪਾਪ ਨਾਸ ਹੋ ਜਾਂਦੇ ਹਨ ।੨।

**ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ॥ ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਰਾਮ ॥ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ॥ ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥ ਜਾਤਿ ਅਜਾਤਿ ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ ॥ ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ॥੩॥ {ਪੰਨਾ ੫੭੪}**

ਪਦ ਅਰਥ :—ਮੇਰੈ ਮਨਿ—ਮੇਰੇ ਮਨ ਵਿਚ । ਭਾਇਆ—ਪਿਆਰਾ ਲੱਗ ਰਿਹਾ ਹੈ । ਮੁਖਿ—ਮੂੰਹ ਨਾਲ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਭਿ—ਸਾਰੇ । ਅਰੋਗਤ—ਨਰੋਆ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜ—ਆਤਮਕ ਅਡੋਲਤਾ । ਗਹਿਰ—ਡੂੰਘਾ । ਗੰਭੀਰ—ਵੱਡੇ ਜਿਗਰੇ ਵਾਲਾ । ਅਜਾਤਿ—ਨੀਵੀਂ ਜਾਤਿ । ਪਰਮ—ਸਭ ਤੋਂ ਉੱਚਾ ।੩।

**ਅਰਥ** :—ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰ, ਮੇਰੇ ਮਨ ਵਿਚ (ਤਾਂ) ਪਰਮਾਤਮਾ ਦਾ ਨਾਮ ਪਿਆਰਾ ਲੱਗ ਰਿਹਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਮੂੰਹ ਨਾਲ ਹਰਿ-ਨਾਮ ਜਪਿਆ ਕਰ, ਇਹ ਹਰਿ-ਨਾਮ ਸਾਰੇ ਰੋਗ ਦੂਰ ਕਰ ਦੇਂਦਾ ਹੈ । ਗੁਰੂ ਦੀ ਰਾਹੀਂ ਹਰਿ-ਨਾਮ ਜਪਿਆ ਕਰ, ਇਹ ਹਰਿ-ਨਾਮ ਸਾਰੇ ਰੋਗ ਦੂਰ ਕਰ ਦੇਂਦਾ ਹੈ, ਸਰੀਰ ਨਰੋਆ ਹੋ ਜਾਂਦਾ ਹੈ । ਡੂੰਘੇ ਤੇ ਵੱਡੇ ਜਿਗਰੇ ਵਾਲੇ ਹਰੀ ਦਾ ਨਾਮ ਜਪਿਆਂ

ਹਰ ਵੇਲੇ ਆਤਮਕ ਅਡੋਲਤਾ ਵਿਚ ਸੁਰਤਿ ਜੁੜੀ ਰਹਿੰਦੀ ਹੈ । ਉੱਚੀ ਜਾਤਿ ਦੇ ਹੋਣ ਚਾਹੇ ਨੀਵੀਂ ਜਾਤਿ ਦੇ, ਜਿਨ੍ਹਾਂ ਨੇ ਹਰੀ-ਨਾਮ ਸਿਮਰਿਆ ਹੈ ਉਹਨਾਂ ਨੇ ਇਹ ਸਭ ਤੋਂ ਸ੍ਰੇਸ਼ਟ (ਨਾਮ-) ਪਦਾਰਥ ਹਾਸਲ ਕਰ ਲਿਆ ਹੈ ।

ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰ । ਮੇਰੇ ਮਨ ਵਿਚ (ਤਾਂ) ਪਰਮਾਤਮਾ ਦਾ ਨਾਮ ਪਿਆਰਾ ਲੱਗ ਰਿਹਾ ਹੈ ।੩।

**ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥ ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਰਾਮ ॥ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਹਰਿ ਦੈਆਲ ਸਰਣਾਇਆ ॥ ਤੂ ਦੁਖ ਭੰਜਨੁ ਸਰਬ ਸੁਖਦਾਤਾ ਹਮ ਪਾਥਰ ਤਰੇ ਤਰਾਇਆ ॥ ਸਤਿਗੁਰ ਭੇਟਿ ਰਾਮ ਰਸੁ ਪਾਇਆ ਜਨ ਨਾਨਕ ਨਾਮਿ ਉਧਾਰੇ ॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥ {ਪੰਨਾ ੫੭੫}**

**ਪਦ ਅਰਥ** :—ਹਰਿ—ਹੇ ਹਰੀ ! ਲੇਹੁ ਉਬਾਰੇ—ਉਬਾਰਿ ਲੇਹੁ, (ਵਿਕਾਰਾਂ ਤੋਂ) ਬਚਾ ਲੈ । ਨਿਰਗੁਣ—ਗੁਣ-ਹੀਨ । ਦੀਨ—ਆਜਿਜ਼ । ਦੈਆਲ—ਹੇ ਦਇਆ ਦੇ ਘਰ ! ਦੁਖ ਭੰਜਨੁ—ਦੁਖਾਂ ਦਾ ਨਾਸ ਕਰਨ ਵਾਲਾ । ਪਾਥਰ—ਕਠੋਰ-ਚਿੱਤ । ਤਰਾਇਆ—ਤੇਰੇ ਤਾਰੇ ਹੋਏ । ਸਤਿਗੁਰ ਭੇਟਿ—ਗੁਰੂ ਨੂੰ ਮਿਲ ਕੇ । ਨਾਮਿ—ਨਾਮ ਨੇ । ਉਧਾਰੇ—ਪਾਰ ਲੰਘਾ ਲਿਆ ।੪।

**ਅਰਥ** :—ਹੇ ਹਰੀ ! ਕਿਰਪਾ ਕਰ, (ਸਾਨੂੰ ਵਿਕਾਰਾਂ ਤੋਂ) ਬਚਾ ਲੈ । ਅਸੀ ਪਾਪੀ ਹਾਂ, ਗੁਣ-ਹੀਨ ਹਾਂ, ਆਜਿਜ਼ ਹਾਂ, (ਪਰ ਫਿਰ ਭੀ) ਤੇਰੇ ਹਾਂ । ਹੇ ਦਇਆ ਦੇ ਘਰ ਹਰੀ ! ਅਸੀ ਵਿਕਾਰੀ ਹਾਂ, ਗੁਣਾਂ ਤੋਂ ਸੱਖਣੇ ਹਾਂ, (ਆਤਮਕ ਜੀਵਨ ਵਲੋਂ) ਕੰਗਾਲ ਹਾਂ, ਪਰ ਅਸੀ ਤੇਰੇ ਹਾਂ, ਤੇ, ਤੇਰੀ ਸਰਨ ਆਏ ਹਾਂ । ਤੂੰ ਦੁੱਖਾਂ ਦਾ ਨਾਸ ਕਰਨ ਵਾਲਾ ਹੈਂ, ਤੂੰ ਸਾਰੇ ਸੁਖ ਦੇਣ ਵਾਲਾ ਹੈਂ । ਅਸੀ ਕਠੋਰ-ਚਿੱਤ ਹਾਂ, ਤੇਰੇ ਤਰਾਏ ਹੋਏ ਹੀ ਤਰ ਸਕਦੇ ਹਾਂ ।

ਹੇ ਨਾਨਕ ! (ਆਖ—) ਗੁਰੂ ਨੂੰ ਮਿਲ ਕੇ ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ ਹੈ, ਉਹਨਾਂ ਨੂੰ ਹਰਿ-ਨਾਮ ਨੇ (ਵਿਕਾਰਾਂ ਵਿਚ ਡੁਬਦਿਆਂ ਨੂੰ) ਬਚਾ ਲਿਆ ਹੈ । ਹੇ ਹਰੀ ! ਕਿਰਪਾ ਕਰ, (ਸਾਨੂੰ ਵਿਕਾਰਾਂ ਤੋਂ) ਬਚਾ ਲੈ ।੪।੪।

**ਵਡਹੰਸੁ ਮਹਲਾ ੪ ਘੋੜੀਆ**

**ੴ ਸਤਿਗੁਰ ਪ੍ਰਸਾਦਿ ॥ ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥ ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ ॥ ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ॥ ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ ॥ ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ ॥ ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ ॥੧॥ {ਪੰਨਾ ੫੭੫}**

ਘੋੜੀਆ—ਘੋੜੀਆਂ । ਜਦੋਂ ਲਾੜਾ ਘਰੋਂ ਵਿਆਹੁਣ ਤੁਰਦਾ ਹੈ, ਘੋੜੀ ਤੇ ਚੜ੍ਹਦਾ ਹੈ, ਤਦੋਂ ਉਸ ਦੀਆਂ ਭੈਣਾਂ ਘੋੜੀ ਦੀ ਵਾਗ ਫੜ ਕੇ ਗੀਤ ਗਾਂਦੀਆਂ ਹਨ । ਉਹ ਗੀਤ 'ਘੋੜੀਆਂ' ਅਖਵਾਂਦੇ ਹਨ । ਗੁਰੂ ਰਾਮਦਾਸ ਜੀ ਨੇ ਇਹ ਦੋ 'ਛੰਤ' ਉਹਨਾਂ ਗੀਤਾਂ 'ਘੋੜੀਆਂ' ਦੀ ਚਾਲ ਤੇ ਲਿਖੇ ਹਨ, ਤੇ, ਇਹਨਾਂ ਛੰਤਾਂ ਦਾ ਸਿਰਲੇਖ ਭੀ "ਘੋੜੀਆ" ਹੀ ਲਿਖਿਆ ਹੈ ।

**ਪਦ ਅਰਥ** :—ਦੇਹ—ਸਰੀਰ, ਮਨੁੱਖਾ ਸਰੀਰ । ਤੇਜਣਿ—ਘੋੜੀ । ਰਾਮਿ—ਰਾਮ ਨੇ, ਪਰਮਾਤਮਾ ਨੇ । ਉਪਾਈਆ—ਉਪਾਈ, ਪੈਦਾ ਕੀਤੀ ਹੈ । ਧੰਨੁ—ਭਾਗਾਂ ਵਾਲਾ । ਪੁੰਨਿ—ਚੰਗੀ ਕਿਸਮਤਿ ਨਾਲ । ਪਾਈਆ—ਪਾਈ ਹੈ, ਲੱਭੀ ਹੈ (ਇਹ ਦੇਹ) । ਵਡ ਪੁੰਨੇ—ਵੱਡੀ ਕਿਸਮਤਿ ਨਾਲ । ਦੇਹ—ਕਾਂਇਆਂ । ਕੰਚਨ—ਸੋਨਾ । ਗੁਰਮੁਖਿ—ਗੁਰੂ ਦੀ ਰਾਹੀਂ । ਚਲੂਲਾ—ਗੂੜ੍ਹਾ । ਨਵ ਰੰਗੜੀਆ—ਨਵੇਂ ਰੰਗ ਨਾਲ ਰੰਗੀ ਗਈ । ਬਾਂਕੀ—ਸੋਹਣੀ । ਜਿਤੁ—ਜਿਸ ਦੀ ਬਰਕਤਿ ਨਾਲ । ਜਾਪੀ—ਜਾਪੀਂ, ਮੈਂ ਜਪ ਸਕਦਾ ਹਾਂ । ਨਾਮਿ—ਨਾਮ ਦੀ ਰਾਹੀਂ । ਪਾਈ—ਲੱਭੀ (ਇਹ ਦੇਹ) । ਸਖਾਈ—ਸਾਥੀ ।੧।

**ਅਰਥ** :—ਹੇ ਭਾਈ ! (ਮਨੁੱਖ ਦੀ) ਇਹ ਕਾਂਇਆਂ (ਮਾਨੋ) ਘੋੜੀ ਹੈ (ਇਸ ਨੂੰ) ਪਰਮਾਤਮਾ ਨੇ ਪੈਦਾ ਕੀਤਾ ਹੈ । ਮਨੁੱਖਾ ਜਨਮ ਭਾਗਾਂ ਵਾਲਾ ਹੈ (ਜਿਸ ਵਿਚ ਇਹ ਕਾਂਇਆਂ ਮਿਲਦੀ ਹੈ) ਚੰਗੀ ਕਿਸਮਤਿ ਨਾਲ ਹੀ (ਜੀਵ ਨੇ ਇਹ ਕਾਂਇਆਂ) ਲੱਭੀ ਹੈ । ਹੇ ਭਾਈ ! ਮਨੁੱਖਾ ਜਨਮ ਵੱਡੀ ਕਿਸਮਤਿ ਨਾਲ ਹੀ ਲੱਭਦਾ ਹੈ । ਪਰ ਉਸੇ ਮਨੁੱਖ ਦੀ ਕਾਂਇਆਂ ਸੋਨੇ ਵਰਗੀ ਹੈ ਤੇ ਸੋਹਣੀ ਹੈ, ਜੇਹੜਾ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਦਾ ਗੂੜ੍ਹਾ ਰੰਗ ਹਾਸਲ ਕਰਦਾ ਹੈ, ਉਸ ਮਨੁੱਖ ਦੀ ਕਾਂਇਆਂ ਹਰਿ-ਨਾਮ ਦੇ ਨਵੇਂ ਰੰਗ ਨਾਲ ਰੰਗੀ ਜਾਂਦੀ ਹੈ ।

ਹੇ ਭਾਈ ! ਇਹ ਕਾਂਇਆਂ ਸੋਹਣੀ ਹੈ ਕਿਉਂਕਿ ਇਸ ਕਾਂਇਆਂ ਨਾਲ ਮੈਂ ਪਰਮਾਤਮਾ ਦਾ ਨਾਮ ਜਪ ਸਕਦਾ ਹਾਂ, ਹਰਿ-ਨਾਮ ਦੀ ਬਰਕਤਿ ਨਾਲ ਇਹ ਕਾਂਇਆਂ ਸੋਹਣੀ ਬਣ ਜਾਂਦੀ ਹੈ । ਹੇ ਭਾਈ ! ਉਸੇ ਵੱਡੇ ਭਾਗਾਂ ਵਾਲੇ ਮਨੁੱਖ ਨੇ ਹੀ ਇਹ ਕਾਂਇਆਂ ਪ੍ਰਾਪਤ ਕੀਤੀ ਸਮਝ, ਪਰਮਾਤਮਾ ਦਾ ਨਾਮ ਜਿਸ ਮਨੁੱਖ ਦਾ ਮਿੱਤਰ ਬਣ ਜਾਂਦਾ ਹੈ । ਹੇ ਦਾਸ ਨਾਨਕ ! (ਨਾਮ ਸਿਮਰਨ ਵਾਸਤੇ ਹੀ ਇਹ ਕਾਂਇਆਂ) ਪਰਮਾਤਮਾ ਨੇ ਪੈਦਾ ਕੀਤੀ ਹੈ ।੧।

**ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ ॥ ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ ॥ ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲੰਘਾਏ ॥ ਹਰਿ ਬੋਹਿਥਿ ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ ॥ ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ॥ ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ॥੨॥ {ਪੰਨਾ ੫੭੫}**

**ਪਦ ਅਰਥ** :—ਜੀਨੁ—ਜੀਨ, ਕਾਠੀ । ਪਾਵਉ—ਪਾਵਉਂ, ਮੈਂ ਪਾਂਦਾ ਹਾਂ । ਬੁਝਿ—ਸਮਝ ਕੇ, ਪਰਖ ਕੇ । ਚੰਗਾ—ਚੰਗਿਆਈਆਂ, ਗੁਣ । ਚੜਿ—ਚੜ੍ਹ ਕੇ । ਲੰਘਾ—ਲੰਘਾਂ, ਮੈਂ ਲੰਘਦਾ ਹਾਂ । ਜੀ—ਹੇ ਭਾਈ ! ਬਿਖਮੁ—ਔਖਾ । ਭੁਇਅੰਗਾ—ਸੰਸਾਰ-ਸਮੁੰਦਰ {ਭੁਇ-ਅੰਗ—ਧਰਤੀ ਦਾ ਅੰਗ} । ਅਨਤ ਤਰੰਗਾ—ਬੇਅੰਤ ਲਹਿਰਾਂ ਵਾਲਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਬੋਹਿਥਿ—ਜਹਾਜ਼ ਵਿਚ । ਖੇਵਟੁ—ਮਲਾਹ । ਸਬਦਿ—ਸ਼ਬਦ ਦੀ ਰਾਹੀਂ । ਰੰਗਿ—ਰੰਗ ਵਿਚ । ਅਨਦਿਨੁ—ਹਰ ਰੋਜ਼ । ਰੰਗੀ—ਰੰਗ ਵਾਲਾ । ਨਿਰਬਾਣ—ਵਾਸਨਾ-ਰਹਿਤ । ਪਦ—ਦਰਜਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਗੁਣਾਂ ਨੂੰ ਵਿਚਾਰ ਕੇ ਮੈਂ (ਆਪਣੇ ਸਰੀਰ-ਘੋੜੀ ਉਤੇ, ਸਿਫ਼ਤਿ-ਸਾਲਾਹ ਦੀ) ਕਾਠੀ ਪਾਂਦਾ ਹਾਂ, (ਉਸ ਕਾਠੀ ਵਾਲੀ ਘੋੜੀ ਉਤੇ) ਚੜ੍ਹ ਕੇ (ਕਾਂਇਆਂ ਨੂੰ ਵੱਸ ਵਿਚ ਕਰ ਕੇ) ਮੈਂ ਇਸ ਔਖੇ (ਤਰੇ ਜਾਣ ਵਾਲੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਦਾ ਹਾਂ ।

(ਹੇ ਭਾਈ ! ਕੋਈ ਵਿਰਲਾ) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਹੀ) ਇਸ ਔਖੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ (ਕਿਉਂਕਿ ਇਸ ਵਿਚ ਵਿਕਾਰਾਂ ਦੀਆਂ) ਬੇਅੰਤ ਲਹਿਰਾਂ ਪੈ ਰਹੀਆਂ ਹਨ । ਕੋਈ ਵਿਰਲਾ ਵੱਡੇ

ਭਾਗਾਂ ਵਾਲਾ ਮਨੁੱਖ ਹਰਿ-ਨਾਮ ਦੇ ਜਹਾਜ਼ ਵਿਚ ਚੜ੍ਹ ਕੇ ਪਾਰ ਲੰਘਦਾ ਹੈ, ਗੁਰੂ-ਮਲਾਹ ਆਪਣੇ ਸ਼ਬਦ ਵਿਚ ਜੋੜ ਕੇ ਪਾਰ ਲੰਘਾ ਲੈਂਦਾ ਹੈ ।

ਹੇ ਨਾਨਕ ! ਜੇਹੜਾ ਮਨੁੱਖ ਹਰ ਵੇਲੇ ਪਰਮਾਤਮਾ ਦੇ ਪ੍ਰੇਮ-ਰੰਗ ਵਿਚ (ਟਿਕ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਉਹ ਹਰਿ ਨਾਮ-ਰੰਗ ਵਿਚ ਰੰਗਿਆ ਜਾਂਦਾ ਹੈ, ਉਹ ਮਨੁੱਖ ਉਹ ਉੱਚਾ ਤੇ ਸੁੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ਜਿਥੇ ਵਾਸਨਾ ਪੋਹ ਨਹੀਂ ਸਕਦੀ ।੨।

**ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ॥ ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥ ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ॥ ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ ॥ ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ ॥ ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ ॥੩॥ {ਪੰਨਾ ੫੭੫}**

**ਪਦ ਅਰਥ** :—ਕੜੀਆਲੁ—ਲਗਾਮ । ਮੁਖੇ—ਮੁਖਿ, (ਕਾਂਇਆਂ-ਘੋੜੀ ਦੇ) ਮੂੰਹ ਵਿਚ । ਗੁਰਿ—ਗੁਰੂ ਨੇ । ਗਿਆਨੁ—ਆਤਮਕ ਜੀਵਨ ਦੀ ਸੂਝ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ ਹੈ । ਤਨਿ—ਸਰੀਰ ਵਿਚ, ਹਿਰਦੇ ਵਿਚ । ਲਾਇ—ਲਾਂਦਾ ਹੈ । ਜਿਣੈ—ਜਿੱਤਦਾ ਹੈ । ਗੁਰਮੁਖਿ—ਗੁਰੂ ਦੀ ਰਾਹੀਂ । ਜੀਤਿਆ—ਜਿੱਤਿਆ ਜਾ ਸਕਦਾ ਹੈ । ਅਘੜੋ—ਅਘੜੁ, ਨਾਹ ਘੜਿਆ ਹੋਇਆ, ਅੱਲ੍ਹੜ (ਮਨ) । ਘੜਾਵੈ—(ਜਾਤ, ਧੀਰਜ ਆਦਿਕ ਦੀ ਕੁਠਾਲੀ ਵਿਚ) ਘੜਦਾ ਹੈ । ਅਪਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ । ਸੁਣਿ—ਸੁਣ ਕੇ । ਸ੍ਰਵਣ—ਕੰਨਾਂ ਨਾਲ । ਤੁਰੀ—(ਕਾਂਇਆਂ) ਘੋੜੀ । ਤੁਰੀ ਚੜਾਇਆ—(ਕਾਂਇਆਂ) ਘੋੜੀ ਉੱਤੇ ਸਵਾਰ ਹੁੰਦਾ ਹੈ, ਕਾਂਇਆਂ ਨੂੰ ਵੱਸ ਕਰਦਾ ਹੈ । ਮਾਰਗੁ—ਰਸਤਾ । ਪੰਥੁ—ਰਸਤਾ । ਬਿਖੜਾ—ਔਖਾ ।੩।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਨੇ ਆਤਮਕ ਜੀਵਨ ਦੀ ਸੂਝ ਪੱਕੀ ਕਰ ਦਿੱਤੀ, ਉਸ ਨੇ ਇਹ ਸੂਝ (ਆਪਣੀ ਕਾਂਇਆਂ-ਘੋੜੀ ਦੇ) ਮੂੰਹ ਵਿਚ (ਮਾਨੋ) ਲਗਾਮ ਦੇ ਦਿੱਤੀ ਹੈ । ਉਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਪੈਦਾ ਹੁੰਦਾ ਹੈ, ਇਹ ਪਿਆਰ ਉਹ ਮਨੁੱਖ ਆਪਣੀ ਕਾਂਇਆਂ-ਘੋੜੀ ਨੂੰ (ਮਾਨੋ) ਚਾਬੁਕ ਮਾਰਦਾ ਰਹਿੰਦਾ ਹੈ । ਹਿਰਦੇ ਵਿਚ ਪੈਦਾ ਹੋਇਆ ਹਰਿ-ਨਾਮ ਦਾ ਪ੍ਰੇਮ ਉਹ ਮਨੁੱਖ ਆਪਣੀ ਕਾਂਇਆਂ-ਘੋੜੀ ਨੂੰ ਚਾਬੁਕ ਮਾਰਦਾ ਰਹਿੰਦਾ ਹੈ, ਤੇ, ਆਪਣੇ ਮਨ ਨੂੰ ਵੱਸ ਵਿਚ ਕਰੀ ਰੱਖਦਾ ਹੈ । ਪਰ, ਇਹ ਮਨ ਗੁਰੂ ਦੀ ਸਰਨ ਪਿਆਂ ਹੀ ਜਿੱਤਿਆ ਜਾ ਸਕਦਾ ਹੈ । ਉਹ ਮਨੁੱਖ ਗੁਰੂ ਦਾ ਸ਼ਬਦ ਪ੍ਰਾਪਤ ਕਰਦਾ ਹੈ, ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਰਸ ਪੀਂਦਾ ਰਹਿੰਦਾ ਹੈ, ਤੇ (ਜਤ, ਧੀਰਜ ਆਦਿਕ ਦੀ ਕੁਠਾਲੀ ਵਿਚ) ਅੱਲ੍ਹੜ ਮਨ ਨੂੰ ਘੜ ਲੈਂਦਾ ਹੈ (ਸੁਚੱਜਾ ਬਣਾ ਲੈਂਦਾ ਹੈ) । ਗੁਰੂ ਦੀ ਜਿਹੜੀ ਬਾਣੀ ਉਚਾਰੀ ਹੋਈ ਹੈ ਇਸ ਨੂੰ ਆਪਣੇ ਕੰਨਾਂ ਨਾਲ ਸੁਣ ਕੇ (ਭਾਵ, ਗਹੁ ਨਾਲ ਸੁਣ ਕੇ ਉਹ ਮਨੁੱਖ ਆਪਣੇ ਅੰਦਰ) ਪਰਮਾਤਮਾ ਦਾ ਪਿਆਰ ਪੈਦਾ ਕਰਦਾ ਹੈ, ਤੇ ਇਸ ਤਰ੍ਹਾਂ ਕਾਂਇਆਂ-ਘੋੜੀ ਉਤੇ ਸਵਾਰ ਹੁੰਦਾ ਹੈ (ਕਾਂਇਆਂ ਨੂੰ ਵੱਸ ਕਰਦਾ ਹੈ) । ਹੇ ਦਾਸ ਨਾਨਕ ! (ਇਹ ਮਨੁੱਖਾ ਜੀਵਨ) ਬੜਾ ਔਖਾ ਪੈਂਡਾ ਹੈ, (ਗੁਰੂ ਸਰਨ ਪਏ ਮਨੁੱਖ ਨੂੰ) ਪਾਰ ਲੰਘਾ ਲੈਂਦਾ ਹੈ ।੩।

**ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮ ॥ ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ ਰਾਮ ॥ ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ॥ ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ॥ ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ ॥ ਜਨ ਨਾਨਕ ਹਰਿ ਵਰੁ ਪਾਇਆ ਮੰਗਲੁ ਮਿਲਿ ਸੰਤ ਜਨਾ ਵਾਧਾਈ ॥੪॥੧॥੫॥ {ਪੰਨਾ ੫੭੫}**

**ਪਦ ਅਰਥ** :—ਤੇਜਣਿ—ਘੋੜੀ । ਦੇਹ—ਸਰੀਰ, ਕਾਂਇਆਂ । ਰਾਮਿ—ਰਾਮ ਨੇ । ਜਿਤੁ—ਜਿਸ (ਕਾਂਇਆਂ) ਦੀ ਰਾਹੀਂ । ਜਾਪੈ—ਜਪਦਾ ਹੈ । ਸਾ—ਉਹ (ਕਾਂਇਆਂ) । ਧਨੁ ਧੰਨੁ—ਭਾਗਾਂ ਵਾਲੀ । ਤੁਖਾਈਆ—{ਤੁ੍ਰਖ਼ਲ} ਤੁਖਾਈ, ਘੋੜੀ । ਧੁਰਿ—ਧੁਰ ਦਰਗਾਹ ਤੋਂ । ਕਿਰਤੁ—ਪਿਛਲੇ ਕੀਤੇ ਕਰਮਾਂ ਦਾ ਸੰਸਕਾਰ । ਜੁੜੰਦਾ—ਇਕੱਠਾ ਹੋਇਆ ਹੋਇਆ । ਕਿਰਤੁ ਜੁੜੰਦਾ—ਪਿਛਲੇ ਕੀਤੇ ਕਰਮਾਂ ਦੇ ਇਕੱਠੇ ਹੋਏ ਸੰਸਕਾਰ । ਦੇਹੜਿ—ਸੋਹਣੀ ਦੇਹ, ਸੋਹਣੀ ਕਾਂਇਆਂ । ਬਿਖਮੁ—ਔਖਾ (ਸੰਸਾਰ-ਸਮੁੰਦਰ) । ਗੁਰਮੁਖਿ—ਗੁਰੂ ਦੀ ਰਾਹੀਂ । ਪਰਮਾਨੰਦਾ—ਪਰਮ ਆਨੰਦ ਦਾ ਮਾਲਕ ਪ੍ਰਭੂ । ਹਰਿ ਪੂਰੈ—ਪੂਰੇ ਹਰੀ ਨੇ । ਮਿਲਿ—ਮਿਲ ਕੇ (ਲਫ਼ਜ਼ 'ਮਿਲੁ' ਅਤੇ 'ਮਿਲਿ' ਦਾ ਫ਼ਰਕ ਵੇਖੋ} । ਵਰੁ—ਖਸਮ । ਕਾਜੁ—ਵਿਆਹ ਦਾ ਕੰਮ । ਮੰਗਲੁ—ਖ਼ੁਸ਼ੀ ।

**ਅਰਥ** :—ਹੇ ਭਾਈ ! ਇਹ ਮਨੁੱਖਾ ਸਰੀਰ-ਘੋੜੀ ਪਰਮਾਤਮਾ ਨੇ ਪੈਦਾ ਕੀਤੀ ਹੈ (ਕਿ ਇਸ ਘੋੜੀ ਉਤੇ ਚੜ੍ਹ ਕੇ ਜੀਵ ਜੀਵਨ-ਸਫ਼ਰ ਨੂੰ ਸਫਲਤਾ ਨਾਲ ਤੈ ਕਰੇ, ਸੋ) ਜਿਸ (ਸਰੀਰ-ਘੋੜੀ) ਦੀ ਰਾਹੀਂ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ, ਉਹ ਧੰਨ ਹੈ, ਉਸ ਨੂੰ ਸ਼ਾਬਾਸ਼ ਮਿਲਦੀ ਹੈ, (ਇਸ ਦੀ ਰਾਹੀਂ) ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ਉੱਘੜ ਪੈਂਦਾ ਹੈ ।

ਹੇ ਭਾਈ ! ਇਸ ਸੋਹਣੀ ਕਾਂਇਆਂ-ਘੋੜੀ ਉਤੇ ਚੜ੍ਹ, (ਇਹ ਘੋੜੀ) ਔਖੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦੀ ਹੈ, (ਇਸ ਦੀ ਰਾਹੀਂ) ਗੁਰੂ ਦੀ ਸਰਨ ਪੈ ਕੇ ਪਰਮ ਆਨੰਦ ਦੇ ਮਾਲਕ ਪਰਮਾਤਮਾ ਨੂੰ ਮਿਲ ।

ਪੂਰਨ ਪਰਮਾਤਮਾ ਨੇ ਜਿਸ ਜੀਵ-ਇਸਤ੍ਰੀ ਦਾ ਵਿਆਹ ਰਚਾ ਦਿੱਤਾ (ਜਿਸ ਜਿੰਦ-ਵਹੁਟੀ ਨੂੰ ਆਪਣੇ ਨਾਲ ਮਿਲਾਣ ਦਾ ਢੋ ਢੁਕਾ ਦਿੱਤਾ), ਸਤ ਸੰਗੀਆਂ ਨਾਲ ਮਿਲ ਕੇ (ਮਾਨੋ, ਉਸ ਦੀ) ਜੰਞ ਆ ਗਈ । ਹੇ ਦਾਸ ਨਾਨਕ ! ਸੰਤ ਜਨਾਂ ਨੂੰ ਮਿਲ ਕੇ ਉਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ (ਦਾ ਮਿਲਾਪ) ਹਾਸਲ ਕਰ ਲਿਆ, ਉਸ ਨੇ ਆਤਮਕ ਆਨੰਦ ਲੱਭ ਲਿਆ, ਉਸ ਦੇ ਅੰਦਰ ਆਤਮਕ ਸ਼ਾਦੀਆਨੇ ਵੱਜ ਪਏ ।੪।੧।੫।

**ਵਡਹੰਸੁ ਮਹਲਾ ੪ ॥ ਦੇਹ ਤੇਜਨੜੀ ਹਰਿ ਨਵ ਰੰਗੀਆ ਰਾਮ ॥ ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥ ਗਿਆਨ ਮੰਗੀ ਹਰਿ ਕਥਾ ਚੰਗੀ ਹਰਿ ਨਾਮੁ ਗਤਿ ਮਿਤਿ ਜਾਣੀਆ ॥ ਸਭੁ ਜਨਮੁ ਸਫਲਿਉ ਕੀਆ ਕਰਤੈ ਹਰਿ ਰਾਮ ਨਾਮਿ ਵਖਾਣੀਆ ॥ ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ ਹਰਿ ਭਗਤਿ ਹਰਿ ਜਨ ਮੰਗੀਆ ॥ ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ ਚੰਗੀਆ ॥੧॥ {ਪੰਨਾ ੫੭੫-੫੭੬}**

**ਪਦ ਅਰਥ** :—ਤੇਜਨੜੀ—ਸੋਹਣੀ ਤੇਜਣਿ, ਸੋਹਣੀ ਘੋੜੀ । ਨਵ ਰੰਗੀਆ—ਨਵੇਂ ਰੰਗ ਵਾਲੀ । ਚੰਗੀ—ਸੁੰਦਰ । ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਰਯਾਦਾ, ਮਾਪ । ਕਰਤੈ—ਕਰਤਾਰ ਨੇ । ਨਾਮਿ—ਨਾਮ ਵਿਚ । ਵਖਾਣੀਆ—ਉਚਾਰੀ । ਸਲਾਹਿ—ਸਲਾਹ ਕੇ । ਹਰਿ ਜਨ—ਹਰੀ ਦੇ ਭਗਤ ।੧।

**ਅਰਥ** :—ਹੇ ਭਾਈ ਉਹ ਕਾਂਇਆਂ ਸੋਹਣੀ ਘੋੜੀ ਹੈ (ਜੀਵ-ਰਾਹੀ ਦੇ ਜੀਵਨ-ਸਫਰ ਵਾਸਤੇ ਚੰਗੀ ਘੋੜੀ ਹੈ) ਜੋ ਪਰਮਾਤਮਾ ਦੇ ਪ੍ਰੇਮ ਦੇ ਨਵੇਂ ਰੰਗ ਵਿਚ ਰੰਗੀ ਰਹਿੰਦੀ ਹੈ, ਜੋ ਗੁਰੂ ਪਾਸੋਂ ਆਤਮਕ ਜੀਵਨ ਦੀ ਸ੍ਰੇਸ਼ਟ ਸੂਝ ਮੰਗਦੀ ਰਹਿੰਦੀ ਹੈ, ਜੋ (ਗੁਰੂ ਪਾਸੋਂ) ਆਤਮਕ ਜੀਵਨ ਦੀ ਸੂਝ ਮੰਗਦੀ ਹੈ, ਪਰਮਾਤਮਾ ਦੀ ਸੋਹਣੀ ਸਿਫ਼ਤਿ-ਸਾਲਾਹ ਕਰਦੀ ਹੈ, ਪਰਮਾਤਮਾ ਦਾ ਨਾਮ ਜਪਦੀ ਹੈ, ਜੋ ਇਹ ਸਮਝਣ ਦਾ ਜਤਨ ਕਰਦੀ ਹੈ ਕਿ ਪਰਮਾਤਮਾ ਕਿਹੋ ਜਿਹਾ ਤੇ ਕੇਡਾ ਵੱਡਾ ਹੈ । ਕਰਤਾਰ ਨੇ (ਅਜੇਹੀ ਕਾਂਇਆਂ-ਘੋੜੀ ਦਾ) ਸਾਰਾ ਜਨਮ ਸਫਲ ਕਰ ਦਿੱਤਾ ਹੈ, ਕਿਉਂਕਿ ਉਹ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੀ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਚਾਰਦੀ ਰਹਿੰਦੀ ਹੈ ।

ਹੇ ਭਾਈ ! ਪਰਮਾਤਮਾ ਦੇ ਭਗਤ ਪਰਮਾਤਮਾ ਦੇ ਨਾਮ ਦੀ ਵਡਿਆਈ ਕਰ ਕੇ ਪਰਮਾਤਮਾ ਦੀ ਭਗਤੀ (ਦੀ ਦਾਤਿ) ਮੰਗਦੇ ਰਹਿੰਦੇ ਹਨ । ਦਾਸ ਨਾਨਕ ਆਖਦਾ ਹੈ—ਹੇ ਸੰਤ ਜਨੋ ! (ਇਹ ਸੋਹਣੀ ਕਾਂਇਆਂ ਘੋੜੀ ਪ੍ਰਾਪਤ ਕਰ ਕੇ) ਪਰਮਾਤਮਾ ਦੀ ਸੋਹਣੀ ਭਗਤੀ (ਕਰਦੇ ਰਹੋ) ।੧।

**ਦੇਹ ਕੰਚਨ ਜੀਨੁ ਸੁਵਿਨਾ ਰਾਮ ॥ ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥ ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ ॥ ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ ਵਡਭਾਗੀ ਹਰਿ ਰੰਗ ਹਰਿ ਬਣੇ ॥ ਹਰਿ ਮਿਲੇ ਸੁਆਮੀ ਅੰਤਰਜਾਮੀ ਹਰਿ ਨਵਤਨ ਹਰਿ ਨਵ ਰੰਗੀਆ ॥ ਨਾਨਕੁ ਵਖਾਣੈ ਨਾਮੁ ਜਾਣੈ ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥ {ਪੰਨਾ ੫੭੬}**

**ਪਦ ਅਰਥ** :—ਦੇਹ—ਸਰੀਰ, ਕਾਂਇਆਂ (-ਘੋੜੀ) । ਜੀਨੁ—ਕਾਠੀ । ਸੁਵਿਨਾ—ਸੋਨੇ ਦੀ । ਜੜਿ—ਜੜ ਕੇ । ਘਣੇ—ਬਹੁਤ । ਨਵ ਤਨ—ਨਵਾਂ । ਨਵ ਰੰਗੀਆ—ਨਵ-ਰੰਗੀ, ਨਵੇਂ ਰੰਗ ਵਾਲਾ ।੨।

**ਅਰਥ** :—ਉਹ ਕਾਂਇਆਂ (-ਘੋੜੀ, ਮਾਨੋ,) ਸੋਨੇ ਦੀ ਹੈ (ਬਹੁਤ ਕੀਮਤ ਵਾਲੀ ਬਣ ਜਾਂਦੀ ਹੈ, ਜਿਸ ਉਤੇ) ਪਰਮਾਤਮਾ ਦਾ ਨਾਮ-ਰਤਨ ਜੜ ਕੇ ਸੋਨੇ ਦੀ ਕਾਠੀ ਪਾਈ ਜਾਂਦੀ ਹੈ (ਜਿਸ ਉਤੇ ਪਰਮਾਤਮਾ ਦੇ ਨਾਮ ਨਾਲ ਭਰਪੂਰ ਗੁਰ-ਸ਼ਬਦ ਦੀ ਕਾਠੀ ਪਾਈ ਜਾਂਦੀ ਹੈ) ।

(ਹੇ ਭਾਈ ! ਜਿਸ ਮਨੁੱਖ ਨੇ) ਪਰਮਾਤਮਾ ਦਾ ਨਾਮ-ਰਤਨ ਜੜ ਕੇ ਗੁਰ-ਸ਼ਬਦ ਦੀ ਕਾਠੀ ਪਾ ਦਿੱਤੀ, ਉਸ ਨੂੰ ਪਰਮਾਤਮਾ ਮਿਲ ਪਿਆ, ਉਸ ਨੇ ਪਰਮਾਤਮਾ ਦੇ ਗੁਣ (ਆਪਣੇ ਅੰਦਰ ਵਸਾ ਲਏ), ਉਸ ਨੂੰ ਸੁਖ ਹੀ ਸੁਖ ਪ੍ਰਾਪਤ ਹੋ ਗਏ । ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦਾ ਸ਼ਬਦ ਹਾਸਲ ਕਰ ਲਿਆ, ਜਿਸ ਨੇ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿਤਾ, ਉਹ ਵੱਡੇ ਭਾਗਾਂ ਵਾਲਾ ਬਣ ਗਿਆ, ਉਸ ਦੇ ਅੰਦਰ ਪਰਮਾਤਮਾ ਦਾ ਪ੍ਰੇਮ ਉਘੜ ਪਿਆ ।

ਨਾਨਕ ਆਖਦਾ ਹੈ—(ਹੇ ਭਾਈ ! ਜੇਹੜਾ ਮਨੁੱਖ) ਪਰਮਾਤਮਾ ਦੇ ਨਾਮ ਨਾਲ ਡੂੰਘੀ ਸਾਂਝ ਪਾਂਦਾ ਹੈ, ਜੇਹੜਾ ਮਨੁੱਖ ਹਰ ਵੇਲੇ ਪਰਮਾਤਮਾ ਦਾ ਨਾਮ ਮੰਗਦਾ ਹੈ, ਉਸ ਨੂੰ ਉਹ ਮਾਲਕ-ਹਰੀ ਮਿਲ ਪੈਂਦਾ ਹੈ ਜੋ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਜੋ ਸਦਾ ਹੀ ਨਵਾਂ-ਨਰੋਆ ਰਹਿਣ ਵਾਲਾ ਹੈ, ਜੋ ਸਦਾ ਨਵੇਂ ਚੋਜਾਂ ਦਾ ਮਾਲਕ ਹੈ ।੨।

**ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ॥ ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥ ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ ॥ ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ ॥ ਹਰਿ ਰੰਗਿ ਰਾਤੀ ਸਹਜੇ ਮਾਤੀ ਹਰਿ ਪ੍ਰਭੁ ਹਰਿ ਹਰਿ ਪਾਇਆ ॥ ਨਾਨਕੁ ਜਨੁ ਹਰਿ ਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ ॥੩॥ {ਪੰਨਾ ੫੭੬}**

**ਪਦ ਅਰਥ** :—ਕੜੀਆਲੁ—ਲਗਾਮ । ਮੁਖੇ—ਮੁਖਿ, (ਕਾਂਇਆਂ-ਘੋੜੀ ਦੇ) ਮੂੰਹ ਵਿਚ । ਗੁਰਿ—ਗੁਰੂ ਨੇ । ਅੰਕਸੁ—ਹਾਥੀ ਨੂੰ ਚਲਾਣ ਵਾਸਤੇ ਵਰਤੀਦਾ ਲੋਹੇ ਦਾ ਕੁੰਡਾ । ਮੈਗਲੁ—ਹਾਥੀ {ਮਦਕਲ} । ਸਬਦਿ—ਸ਼ਬਦ ਦੀ ਰਾਹੀਂ । ਵਸਿ—ਵੱਸ ਵਿਚ । ਵਸਗਤਿ—ਵੱਸ ਵਿਚ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਸਾ ਧਨ—ਜੀਵ-ਇਸਤ੍ਰੀ । ਕੰਤਿ—ਕੰਤ ਨੇ । ਅੰਤਰਿ—ਅੰਦਰ, ਹਿਰਦੇ ਵਿਚ । ਹਰਿ ਸੇਤੀ—ਹਰੀ ਦੇ ਨਾਲ । ਘਰਿ—ਘਰ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਸੋਹੈ—ਸੋਹਣੀ ਲੱਗਦੀ ਹੈ । ਰੰਗਿ—ਪ੍ਰੇਮ-ਰੰਗਿ ਵਿਚ । ਰਾਤੀ—ਰੰਗੀ ਹੋਈ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਮਾਤੀ—ਮਸਤ । ਹਰਿ ਦਾਸੁ—ਹਰਿ ਦਾ ਸੇਵਕ । ਜਨੁ—ਦਾਸ ।੩।

**ਅਰਥ** :—ਹੇ ਭਾਈ ! ਗੁਰੂ ਨੇ (ਜਿਸ ਮਨੁੱਖ ਦੀ ਕਾਂਇਆਂ-ਘੋੜੀ ਦੇ) ਮੂੰਹ ਵਿਚ ਲਗਾਮ ਦੇ ਦਿੱਤੀ, ਕੁੰਡਾ ਰੱਖ ਦਿੱਤਾ, ਉਸ ਦਾ ਮਨ-ਹਾਥੀ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਵੱਸ ਵਿਚ ਆ ਗਿਆ ।

ਜਿਸ ਜੀਵ-ਇਸਤ੍ਰੀ ਦਾ ਮਨ ਵੱਸ ਵਿਚ ਆ ਗਿਆ, ਉਸ ਨੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਿਆ, ਪ੍ਰਭੂ-ਕੰਤ ਨੇ ਉਸ ਜੀਵ-ਇਸਤ੍ਰੀ ਨੂੰ ਪਿਆਰ ਕਰਨਾ ਸ਼ੁਰੂ ਕਰ ਦਿੱਤਾ, ਉਸ ਦੇ ਹਿਰਦੇ ਵਿਚ ਪਰਮਾਤਮਾ ਨਾਲ ਪ੍ਰੇਮ ਪੈਦਾ ਹੋ ਗਿਆ, ਉਹ ਜੀਵ-ਇਸਤ੍ਰੀ ਪ੍ਰਭੂ ਦੀ ਹਜ਼ੂਰੀ ਵਿਚ ਸੋਹਣੀ ਲੱਗਦੀ ਹੈ । ਜੇਹੜੀ ਜੀਵ-ਇਸਤ੍ਰੀ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਜਾਂਦੀ ਹੈ, ਜੋ ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ, ਉਹ ਪਰਮਾਤਮਾ ਦਾ ਮਿਲਾਪ ਪ੍ਰਾਪਤ ਕਰ ਲੈਂਦੀ ਹੈ ।

ਹਰੀ ਦਾ ਸੇਵਕ ਨਾਨਕ-ਦਾਸ ਆਖਦਾ ਹੈ—ਹੇ ਭਾਈ ! ਵੱਡੇ ਭਾਗਾਂ ਵਾਲੇ ਜੀਵ ਹੀ ਪਰਮਾਤਮਾ ਦਾ ਨਾਮ ਸਿਮਰਦੇ ਹਨ ।੩।

**ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ॥ ਮਿਲਿ ਸਤਿਗੁਰ ਜੀ ਮੰਗਲੁ ਗਾਇਆ ਰਾਮ ॥ ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ ॥ ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗ ਕੀ ॥ ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ ॥ ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥ {ਪੰਨਾ ੫੭੬}**

**ਪਦ ਅਰਥ** :—ਦੇਹ—ਕਾਂਇਆਂ, ਸਰੀਰ । ਜੀ—ਹੇ ਭਾਈ ! ਜਿਤੁ—ਜਿਸ (ਕਾਂਇਆਂ-ਘੋੜੀ) ਦੀ ਰਾਹੀਂ । ਮਿਲਿ ਸਤਿਗੁਰੁ—ਗੁਰੂ ਨੂੰ ਮਿਲ ਕੇ । ਮੰਗਲੁ—ਆਤਮਕ ਆਨੰਦ ਦੇਣ ਵਾਲਾ ਗੀਤ । ਸੇਵਕੀ—ਸੇਵਕ-ਭਾਵਨਾ ਨਾਲ । ਜਾਇ—ਜਾ ਕੇ । ਪ੍ਰਭ ਰੰਗ ਮਹਲੀ—ਪਰਮਾਤਮਾ ਦੀ ਆਨੰਦ-ਭਰੀ ਹਜ਼ੂਰੀ ਵਿਚ । ਮਨਿ—ਮਨ ਵਿਚ । ਸੁਭਾਏ—ਸੁਭਾਇ, ਪ੍ਰੇਮ ਨਾਲ । ਚੜਿ—ਚੜ੍ਹ ਕੇ ।੪।

**ਅਰਥ** :—ਹੇ ਭਾਈ ! ਉਹ ਕਾਂਇਆਂ (ਮਨੁੱਖ ਦੇ ਜੀਵਨ-ਸਫ਼ਰ ਵਿਚ, ਮਾਨੋ,) ਘੋੜੀ ਹੈ ਜਿਸ (ਕਾਂਇਆਂ) ਦੀ ਰਾਹੀਂ ਮਨੁੱਖ ਪਰਮਾਤਮਾ ਦਾ ਮਿਲਾਪ ਹਾਸਲ ਕਰ ਲੈਂਦਾ ਹੈ, ਅਤੇ, ਗੁਰੂ ਨੂੰ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ । ਸੇਵਕ-ਭਾਵ ਨਾਲ ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾ ਕੇ ਪਰਮਾਤਮਾ ਦੀ ਸੇਵਾ ਭਗਤੀ ਕਰਦਾ ਹੈ ਉਹ ਪਰਮਾਤਮਾ ਦੀ ਆਨੰਦ-ਭਰੀ ਹਜ਼ੂਰੀ ਵਿਚ ਜਾ ਪਹੁੰਚਦਾ ਹੈ ਅਤੇ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦਾ ਹੈ । ਉਹ ਮਨੁੱਖ ਪ੍ਰੇਮ ਨਾਲ ਆਪਣੇ ਮਨ ਵਿਚ ਪਰਮਾਤਮਾ ਦੇ ਗੁਣ ਗਾਂਦਾ ਹੈ, ਗੁਰੂ ਦੀ ਮਤਿ ਉਤੇ ਤੁਰ ਕੇ ਮਨ ਵਿਚ ਪਰਮਾਤਮਾ ਦਾ ਧਿਆਨ ਧਰਦਾ ਹੈ ।

ਹੇ ਨਾਨਕ ! ਜਿਸ ਦਾਸ ਉਤੇ ਪਰਮਾਤਮਾ ਕਿਰਪਾ ਕਰਦਾ ਹੈ ਉਹ ਆਪਣੀ ਕਾਂਇਆਂ-ਘੋੜੀ ਉਤੇ ਚੜ੍ਹ ਕੇ ਪਰਮਾਤਮਾ ਨੂੰ ਮਿਲ ਪੈਂਦਾ ਹੈ ।੪।੨।੬।

**ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ ॥ ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ ॥ ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ॥ ਅਸਥਿਰੁ ਥੀਆ ਅੰਮ੍ਰਿਤੁ ਪੀਆ, ਰਹਿਆ ਆਵਣ ਜਾਣੀ ॥ ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥ ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥੧॥**

**ਪਦ ਅਰਥ** :—ਗੁਰ ਮਿਲਿ—ਗੁਰੂ ਨੂੰ ਮਿਲ ਕੇ । ਲਧਾ—ਲੱਭਦਾ ਹੈ । ਜੀ—ਹੇ ਭਾਈ ! ਵਾਰੋ ਵਾਰਾ—ਵਾਰ ਵਾਰ ਕੇ, ਸਦਕੇ ਕਰ ਕੇ । ਭਵਜਲੁ—ਸੰਸਾਰ-ਸਮੁੰਦਰ । ਚੁਕੀ—ਮੁੱਕ ਜਾਂਦੀ ਹੈ । ਕਾਂਣਿ—ਮੁਥਾਜੀ । ਜਮਾਣੀ—ਜਮਾਂ ਦੀ । ਅਸਥਿਰੁ—ਅਡੋਲ-ਚਿੱਤ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਰਹਿਆ—ਮੁੱਕ ਗਿਆ । ਸਹਜਿ—ਆਤਮਕ ਅਡੋਲਤਾ ਵਿਚ । ਸਮਧਾ—ਸਮਾ ਗਿਆ, ਲੀਨਤਾ ਹੋ ਗਈ । ਅਧਾਰਾ—ਆਸਰਾ । ਸੁਖਿ—ਆਨੰਦ ਨਾਲ । ਰਲੀਆਂ—ਖ਼ੁਸ਼ੀਆਂ । ਕੰਉ—ਨੂੰ ।੧।

**ਅਰਥ** :—ਹੇ ਭਾਈ ! ਗੁਰੂ ਨੂੰ ਮਿਲ ਕੇ (ਹੀ) ਪਿਆਰਾ ਪ੍ਰਭੂ ਲੱਭਦਾ ਹੈ, (ਜਿਸ ਨੂੰ ਗੁਰੂ ਦੀ ਰਾਹੀਂ ਪ੍ਰਭੂ ਲੱਭ ਪੈਂਦਾ ਹੈ, ਉਹ) ਆਪਣਾ ਇਹ ਸਰੀਰ ਇਹ ਮਨ (ਗੁਰੂ ਦੇ) ਹਵਾਲੇ ਕਰਦਾ ਹੈ । ਜੇਹੜਾ ਮਨੁੱਖ ਆਪਣਾ ਤਨ ਮਨ ਗੁਰੂ ਦੇ ਹਵਾਲੇ ਕਰਦਾ ਹੈ, ਉਹ ਸੰਸਾਰ-ਸਮੁੰਦਰ ਨੂੰ ਜਿੱਤ ਲੈਂਦਾ ਹੈ, ਉਸ ਦੀ ਜਮਾਂ ਦੀ ਮੁਥਾਜੀ ਮੁੱਕ ਜਾਂਦੀ ਹੈ ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਗੁਰੂ ਪਾਸੋਂ ਲੈ ਕੇ) ਪੀਂਦਾ ਹੈ, ਤੇ, ਅਡੋਲ-ਚਿੱਤ ਹੋ ਜਾਂਦਾ ਹੈ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਉਸ ਮਨੁੱਖ ਨੂੰ ਉਹ ਘਰ (ਪ੍ਰਭੂ ਦੇ ਚਰਨਾਂ ਵਿਚ ਟਿਕਾਣਾ) ਮਿਲ ਜਾਂਦਾ ਹੈ (ਜਿਸ ਦੀ ਬਰਕਤਿ ਨਾਲ) ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ, ਪਰਮਾਤਮਾ ਦਾ ਨਾਮ (ਉਸ ਦੀ ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ । ਹੇ ਨਾਨਕ ! ਆਖ—ਉਹ ਮਨੁੱਖ ਸੁਖ ਵਿਚ ਰਹਿ ਕੇ ਆਤਮਕ ਖ਼ੁਸ਼ੀਆਂ ਮਾਣਦਾ ਹੈ (ਇਹ ਸਾਰੀ ਬਰਕਤਿ ਗੁਰੂ ਦੀ ਹੀ ਹੈ) ਪੂਰੇ ਗੁਰੂ ਨੂੰ (ਸਦਾ) ਨਮਸਕਾਰ ਕਰਨੀ ਚਾਹੀਦੀ ਹੈ ।੧।

**ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥ ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥ ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅਦੇਸਾ ॥ ਸੋ ਪ੍ਰਭੁ ਪਾਇਆ ਕਤਹਿ ਨ ਜਾਇਆ ਸਦਾ ਸਦਾ ਸੰਗਿ ਬੈਸਾ ॥ ਪ੍ਰਭ ਜੀ ਭਾਣਾ ਸਚਾ ਮਾਣਾ ਪ੍ਰਭਿ ਹਰਿ ਧਨੁ ਸਹਜੇ ਦੀਤਾ ॥ ਕਹੁ ਨਾਨਕ ਤਿਸੁ ਜਨ ਬਲਿਹਾਰੀ ਤੇਰਾ ਦਾਨੁ ਸਭਨੀ ਹੈ ਲੀਤਾ ॥੨॥ {ਪੰਨਾ ੫੭੬}**

**ਪਦ ਅਰਥ** :—ਸਜਣ—ਹੇ ਸੱਜਣ ! ਮੈਡੜੇ—ਮੇਰੇ । ਗੁਰਿ—ਗੁਰੂ ਨੇ । ਸਬਦੁ ਸਚੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲਾ ਸ਼ਬਦ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਮਨਹੁ—ਮਨ ਤੋਂ । ਅਦੇਸਾ—ਚਿੰਤਾ-ਫ਼ਿਕਰ । ਕਤਹਿ—ਕਿਸੇ ਭੀ ਹੋਰ ਥਾਂ । ਸੰਗਿ—(ਪ੍ਰਭੂ ਦੇ) ਨਾਲ । ਬੈਸਾ—ਬੈਠਾ ਰਹਿੰਦਾ ਹੈ, ਟਿਕਿਆ ਰਹਿੰਦਾ ਹੈ । ਪ੍ਰਭ ਭਾਣਾ—ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਪ੍ਰਭਿ—ਪ੍ਰਭੂ ਨੇ । ਸਹਜੇ—ਆਤਮਕ ਅਡੋਲਤਾ ਵਿਚ (ਟਿਕਾ ਕੇ) । ਬਲਿਹਾਰੀ—ਸਦਕੇ । ਸਭਨੀ—ਹੋਰ ਸਭ ਜੀਵਾਂ ਨੇ ।੧।

**ਅਰਥ** :—ਹੇ ਮੇਰੇ ਸੱਜਣ ! ਹੇ ਮੇਰੇ ਮਿੱਤਰ ! ਸੁਣ, (ਕਿਸੇ ਭਾਗਾਂ ਵਾਲੇ ਮਨੁੱਖ ਨੂੰ) ਗੁਰੂ ਨੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲਾ ਸ਼ਬਦ-ਮੰਤ੍ਰ ਦਿੱਤਾ ਹੈ । ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਨੂੰ ਸਦਾ ਹਿਰਦੇ ਵਿਚ ਵਸਾਂਦਾ ਹੈ, ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ (ਸਦਾ) ਗਾਂਦਾ ਹੈ, ਉਸ ਦੇ ਮਨ ਤੋਂ ਚਿੰਤਾ-ਫ਼ਿਕਰ ਲਹਿ ਜਾਂਦੇ ਹਨ, ਉਹ ਮਨੁੱਖ ਪਰਮਾਤਮਾ ਦਾ ਮਿਲਾਪ ਹਾਸਲ ਕਰ ਲੈਂਦਾ ਹੈ, (ਪ੍ਰਭੂ ਨੂੰ ਛੱਡ ਕੇ) ਕਿਸੇ ਹੋਰ ਥਾਂ ਉਹ ਨਹੀਂ ਭਟਕਦਾ ਉਹ ਸਦਾ ਹੀ ਪ੍ਰਭੂ-ਚਰਨਾਂ ਵਿਚ ਲੀਨ ਰਹਿੰਦਾ ਹੈ । ਉਹ ਮਨੁੱਖ ਪ੍ਰਭੂ ਨੂੰ (ਸਦਾ) ਪਿਆਰਾ ਲੱਗਦਾ ਹੈ, ਸਦਾ-ਥਿਰ ਪ੍ਰਭੂ ਦਾ ਹੀ ਉਸ ਨੂੰ ਮਾਣ-ਆਸਰਾ ਰਹਿੰਦਾ ਹੈ, ਪਰਮਾਤਮਾ ਨੇ ਉਸ ਨੂੰ ਆਤਮਕ ਅਡੋਲਤਾ ਵਿਚ ਟਿਕਾ ਕੇ ਆਪਣਾ ਨਾਮ-ਧਨ ਬਖ਼ਸ਼ ਦਿੱਤਾ ਹੈ । ਹੇ ਨਾਨਕ ! ਆਖ—(ਹੇ ਪ੍ਰਭੂ !) ਮੈਂ ਉਸ ਸੇਵਕ ਤੋਂ ਸਦਕੇ ਜਾਂਦਾ ਹਾਂ, ਤੇਰੇ ਨਾਮ ਦੀ ਦਾਤਿ ਉਸ ਪਾਸੋਂ ਸਭ ਜੀਵ ਲੈਂਦੇ ਹਨ ।੨।

**ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ॥ ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ ॥ ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ ਬਹੁਤੁ ਖਜਾਨਾ ॥ ਸਿਖ ਸੇਵਕ ਸਭਿ ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ॥ ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ ॥ ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ ਕਰੰਉ ਲਿਵ ਲਾਏ ॥੩॥ {ਪੰਨਾ ੫੭੭}**

**ਪਦ ਅਰਥ** :—ਭਉ ਭਾਣਾ—(ਜੇ) ਤੈਨੂੰ ਚੰਗਾ ਲੱਗੇ, ਜੇ ਤੇਰੀ ਰਜ਼ਾ ਹੋਵੇ । ਅਘਾਏ—ਰੱਜ ਜਾਂਦਾ ਹੈ । ਠੰਢਾ—ਸ਼ਾਂਤ । ਤ੍ਰਿਸਨ—ਮਾਇਆ ਦੀ ਪਿਆਸ । ਡੰਝਾ—ਭੜਕੀ, ਕਦੇ ਨਾਹ ਮੁੱਕਣ ਵਾਲੀ ਪਿਆਸ । ਸਭਿ—ਸਾਰੇ । ਭੁੰਚਣ ਲਗੇ—ਖਾਣ ਲੱਗ ਪੈਂਦੇ ਹਨ । ਹੰਉ—ਮੈਂ । ਕੈ ਕੁਰਬਾਨਾ—ਤੋਂ ਸਦਕੇ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੰਗੇ ਜਾਂਦੇ ਹਨ । ਤ੍ਰਾਸ—ਸਹਜ, ਡਰ । ਸੰਗਿ—ਨਾਲ । ਕਰੰਉ—ਮੈਂ ਕਰਾਂ । ਲਾਏ—ਲਾਇ, ਲਾ ਕੇ ।੩।

**ਅਰਥ** :—ਹੇ ਪ੍ਰਭੂ ! ਮੈਂ ਗੁਰੂ ਤੋਂ ਸਦਕੇ ਜਾਂਦਾ ਹਾਂ । ਜੇ ਤੇਰੀ ਰਜ਼ਾ ਹੋਵੇ ਤਾਂ (ਗੁਰੂ ਦੀ ਸਰਨ ਪੈ ਕੇ ਜੀਵ ਮਾਇਆ ਦੀ ਭੁੱਖ ਵਲੋਂ) ਪੂਰੇ ਤੌਰ ਤੇ ਰੱਜ ਜਾਂਦਾ ਹੈ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦਾ) ਮਨ ਸ਼ਾਂਤ ਹੋ ਜਾਂਦਾ ਹੈ, ਕਦੇ ਨਾਹ ਮੁੱਕਣ ਵਾਲੀ ਮਾਇਆ ਦੀ ਪਿਆਸ (ਉਸ ਦੇ ਅੰਦਰੋਂ) ਬੁੱਝ ਜਾਂਦੀ ਹੈ (ਗੁਰੂ ਦੀ ਰਾਹੀਂ ਉਹ) (ਵੱਡਾ ਨਾਮ-) ਖ਼ਜ਼ਾਨਾ ਪ੍ਰਾਪਤ ਕਰ ਲੈਂਦਾ ਹੈ । (ਜੇਹੜੇ ਭੀ ਗੁਰੂ ਦੀ ਸਰਨ ਆਉਂਦੇ ਹਨ, ਉਹ) ਸਾਰੇ ਸਿੱਖ ਸੇਵਕ ਨਾਮ-ਖ਼ਜ਼ਾਨੇ ਨੂੰ ਵਰਤਣ ਲੱਗ ਪੈਂਦੇ ਹਨ । (ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਦੁਨੀਆ ਦੇ ਸਹਮਾਂ ਵਲੋਂ) ਨਿਡਰ ਹੋ ਜਾਂਦੇ ਹਨ, ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ, ਜਮਾਂ ਦਾ ਸਹਮ ਮਿਟਾ ਲੈਂਦੇ ਹਨ । ਹੇ ਨਾਨਕ ! (ਆਖ—ਹੇ ਪ੍ਰਭੂ ! ਮੇਹਰ ਕਰ, ਮੈਂ) ਦਾਸ ਸਦਾ (ਗੁਰੂ ਦੇ) ਚਰਨਾਂ ਵਿਚ ਟਿਕਿਆ ਰਹਾਂ, (ਗੁਰੂ ਦਾ) ਸੇਵਕ ਬਣਿਆ ਰਹਾਂ, ਤੇ, ਸੁਰਤਿ ਜੋੜ ਕੇ ਤੇਰੀ ਭਗਤੀ ਕਰਦਾ ਰਹਾਂ ।੩।

**ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥ ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥ ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥ ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥ ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥੧॥ {ਪੰਨਾ ੫੭੭}**

**ਪਦ ਅਰਥ** :—ਜੀ—ਹੇ ਪ੍ਰਭੂ ਜੀ ! ਮਨਸਾ—ਮਨ ਦੀ ਕਾਮਨਾ {ਮਨੀ—ਾ} । ਮੋਹਿ—ਮੈਂ । ਜੀਉ—ਹੇ ਪ੍ਰਭੂ ਜੀ ! ਸਭਿ—ਸਾਰੇ । ਠਾਕੁਰ ਮੇਰੇ—ਹੇ ਠਾਕੁਰ ! ਕਿਤੁ—ਕਿਸ ਦੀ ਰਾਹੀਂ ? ਮੁਖਿ—ਮੂੰਹ ਨਾਲ । ਕਿਤੁ ਮੁਖਿ—ਕਿਸ ਮੂੰਹ ਨਾਲ ? ਸਾਲਾਹੀ—ਸਾਲਾਹੀਂ, ਮੈਂ ਉਸਤਤਿ ਕਰਾਂ । ਖਿਨ ਮਾਹੀ—ਇਕ ਛਿਨ ਵਿਚ । ਨਉ ਨਿਧਿ—(ਦੁਨੀਆ ਦੇ ਸਾਰੇ ਹੀ) ਨੌ ਖ਼ਜ਼ਾਨੇ । ਵਾਜੇ—ਵੱਜ ਪਏ ਹਨ । ਅਨਹਦ—ਇਕ-ਰਸ, ਬਿਨਾ ਵਜਾਇਆਂ । ਤੂਰੇ—ਵਾਜੇ । ਘਰਿ—ਹਿਰਦੇ-ਘਰ ਵਿਚ । ਵਿਸੂਰੇ—ਝੋਰੇ ।੪।

**ਅਰਥ** :—ਹੇ ਪ੍ਰਭੂ ਜੀ ! (ਤੇਰੀ ਮੇਹਰ ਨਾਲ ਮੇਰੀ ਹਰੇਕ) ਆਸ ਤੇ ਕਾਮਨਾ ਪੂਰੀ ਹੋ ਗਈ ਹੈ । ਹੇ ਪ੍ਰਭੂ ਜੀ ! ਮੈਂ ਗੁਣ-ਹੀਨ ਸਾਂ (ਮੇਰੇ ਅੰਦਰ ਕੋਈ ਭੀ ਗੁਣ ਨਹੀਂ ਸੀ) ਤੇਰੇ ਅੰਦਰ ਸਾਰੇ ਹੀ ਗੁਣ ਹਨ । ਹੇ ਮੇਰੇ ਮਾਲਕ ! ਤੇਰੇ ਅੰਦਰ ਸਾਰੇ ਹੀ ਗੁਣ ਹਨ । ਮੈਂ ਕਿਸ ਮੂੰਹ ਨਾਲ ਤੇਰੀ ਵਡਿਆਈ ਕਰਾਂ ? ਤੂੰ ਮੇਰਾ ਕੋਈ ਔਗੁਣ ਨਹੀਂ ਵਿਚਾਰਿਆ, ਤੂੰ ਮੇਰਾ ਕੋਈ ਗੁਣ ਨਹੀਂ ਤੱਕਿਆ, ਤੇ, ਇਕ ਛਿਨ ਵਿਚ ਹੀ ਤੂੰ ਮੇਰੇ ਉਤੇ ਮੇਹਰ ਕਰ ਦਿੱਤੀ । (ਤੇਰੀ ਮੇਹਰ ਨਾਲ ਮੈਂ, ਮਾਨੋ,) ਸਾਰੇ ਹੀ ਨੌ ਖ਼ਜ਼ਾਨੇ ਹਾਸਲ ਕਰ ਲਏ ਹਨ, ਮੇਰੇ ਅੰਦਰ ਆਤਮਕ ਆਨੰਦ ਦੀ ਚੜ੍ਹਦੀ ਕਲਾ ਬਣ ਗਈ ਹੈ ਮੇਰੇ ਅੰਦਰ ਆਤਮਕ ਆਨੰਦ ਦੇ ਇਕ-ਰਸ ਵਾਜੇ ਵੱਜਣ ਲੱਗ ਪਏ ਹਨ ।

ਹੇ ਨਾਨਕ ! (ਆਖ—) ਹੇ ਪ੍ਰਭੂ ਜੀ ! ਮੈਂ (ਤੈਨੂੰ) ਖਸਮ ਨੂੰ ਆਪਣੇ ਹਿਰਦੇ-ਘਰ ਵਿਚ ਹੀ ਲੱਭ ਲਿਆ ਹੈ, ਮੇਰੇ ਸਾਰੇ ਹੀ ਚਿੰਤਾ-ਫ਼ਿਕਰ ਲਹਿ ਗਏ ਹਨ ।੪।੧।

**ਸਲੋਕੁ ॥ ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ॥ ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ॥੧॥ ਛੰਤੁ ॥ ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥ ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥ ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥ ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ ॥ ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥ ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥ {ਪੰਨਾ ੫੭੭}**

**ਪਦ ਅਰਥ** :—ਕੂੜੁ—ਝੂਠ, ਝੂਠੇ ਪਦਾਰਥਾਂ ਦੀ ਗੱਲ । ਵੰਞਨਿ—ਚਲੇ ਜਾਂਦੇ ਹਨ । ਝੁਲਾਰਿਆ—ਬੁੱਲਿਆਂ ਵਾਂਗ । ਸੁਣੀਅਰ—ਕੰਨ । ਤੇ—{ਬਹੁ-ਵਚਨ} ਉਹ । ਸਚੁ—ਸਦਾ ਕਾਇਮ ਰਹਿਣ ਵਾਲਾ । ਧਣੀ—ਮਾਲਕ-ਪ੍ਰਭੂ ।੧।

**ਛੰਤੁ** :—ਘੋਲਿ ਘੁਮਾਈ—ਮੈਂ ਕੁਰਬਾਨ ਜਾਂਦਾ ਹਾਂ । ਸ੍ਰਵਣੀ—ਕੰਨਾਂ ਨਾਲ । ਸਹਜਿ—ਆਤਮਕ ਅਡੋਲਤਾ ਵਿਚ । ਸੁਹੇਲੇ—ਸੁਖੀ । ਰਸਨਾ—ਜੀਭ (ਨਾਲ) । ਉਧਾਰਣ—ਪਾਰ ਲੰਘਾਣ ਵਾਸਤੇ । ਭੈ ਸਾਗਰ—ਭਿਆਨਕ ਸਮੁੰਦਰ । ਬੋਹਿਥ—ਜਹਾਜ਼ । ਕੇਤੇ—ਬੇਅੰਤ । ਕੰਉ—ਨੂੰ । ਠਾਕੁਰਿ—ਠਾਕੁਰ ਨੇ । ਜਿਨਿ—ਜਿਸ ਨੇ {ਜਿਨ—ਜਿੰਨ੍ਹਾਂ ਨੇ} ।੧।

**ਅਰਥ** :—ਹੇ ਭਾਈ ! ਨਾਸਵੰਤ ਪਦਾਰਥਾਂ ਦੀ ਗੱਲ ਕੀਹ ਸੁਣਦਾ ਹੈਂ ? (ਇਹ ਪਦਾਰਥ ਤਾਂ) ਹਵਾ ਦੇ ਬੁੱਲਿਆਂ ਵਾਂਗ ਚਲੇ ਜਾਂਦੇ ਹਨ । ਹੇ ਨਾਨਕ ! (ਸਿਰਫ਼) ਉਹ ਕੰਨ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹਨ ਜੇਹੜੇ ਸਦਾ-ਥਿਰ ਰਹਿਣ ਵਾਲੇ ਮਾਲਕ-ਪ੍ਰਭੂ (ਦੀ ਸਿਫ਼ਤਿ-ਸਾਲਾਹ) ਨੂੰ ਸੁਣਦੇ ਹਨ ।੧।

ਛੰਤੁ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਪਣੇ ਕੰਨਾਂ ਨਾਲ ਪ੍ਰਭੂ (ਦਾ ਨਾਮ) ਸੁਣਿਆ ਹੈ, ਉਹਨਾਂ ਤੋਂ ਮੈਂ ਸਦਕੇ ਕੁਰਬਾਨ ਜਾਂਦਾ ਹਾਂ । ਜੇਹੜੇ ਮਨੁੱਖ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਜਪਦੇ ਹਨ ਉਹ ਆਤਮਕ ਅਡੋਲਤਾ ਵਿਚ ਟਿਕ ਕੇ ਸੁਖੀ ਰਹਿੰਦੇ ਹਨ । ਉਹ ਮਨੁੱਖ ਆਤਮਕ ਅਡੋਲਤਾ ਵਿਚ ਰਹਿ ਕੇ ਸੁਖੀ ਜੀਵਨ ਜੀਉਂਦੇ ਹਨ, ਉਹ ਅਮੋਲਕ ਗੁਣਾਂ ਵਾਲੇ ਹੋ ਜਾਂਦੇ ਹਨ, ਉਹ ਤਾਂ ਜਗਤ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਸਤੇ ਆਉਂਦੇ ਹਨ । ਹੇ ਭਾਈ ! ਇਸ ਭਿਆਨਕ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਵਾਸਤੇ ਪਰਮਾਤਮਾ ਦੇ ਚਰਨ ਜਹਾਜ਼ ਹਨ (ਆਪ ਨਾਮ ਜਪਣ ਵਾਲੇ ਮਨੁੱਖ) ਅਨੇਕਾਂ ਨੂੰ (ਪ੍ਰਭੂ-ਚਰਨਾਂ ਵਿਚ ਜੋੜ ਕੇ) ਪਾਰ ਲੰਘਾ ਦੇਂਦੇ ਹਨ । ਮੇਰੇ ਮਾਲਕ-ਪ੍ਰਭੂ ਨੇ ਜਿਨ੍ਹਾਂ ਉਤੇ ਮੇਹਰ (ਦੀ ਨਿਗਾਹ) ਕੀਤੀ, ਉਹਨਾਂ ਦੇ ਕਰਮਾਂ ਦਾ ਹਿਸਾਬ ਕਰਨਾ ਉਸ ਨੇ ਛੱਡ ਦਿੱਤਾ । ਹੇ ਨਾਨਕ ! ਆਖ—ਮੈਂ ਉਸ ਮਨੁੱਖ ਤੋਂ ਸਦਕੇ ਕੁਰਬਾਨ ਜਾਂਦਾ ਹਾਂ ਜਿਸ ਨੇ ਆਪਣੇ ਕੰਨਾਂ ਨਾਲ ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਨੂੰ ਸੁਣਿਆ ਹੈ ।੧।

**ਸਲੋਕੁ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥ ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥ ਛੰਤੁ ॥ ਜਿਨੀ ਹਰਿ ਪ੍ਰਭੁ ਡਿਠਾ ਤਿਨ ਕੁਰਬਾਣੇ ਰਾਮ ॥ ਸੇ ਸਾਚੀ ਦਰਗਹ ਭਾਣੇ ਰਾਮ ॥ ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ ॥ ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ ॥ ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ ॥ ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕੈ ਸਦ ਕੁਰਬਾਣੇ ॥੨॥ {ਪੰਨਾ ੫੭੭}**

**ਪਦ ਅਰਥ** :—ਲੋਇਣ—ਅੱਖਾਂ (ਨਾਲ) । ਲੋਈ—ਜਗਤ, ਲੋਕ । ਪਿਆਸ—ਵੇਖਣ ਦੀ ਲਾਲਸਾ । ਮੂ—ਮੈਨੂੰ । ਘਣੀ—ਬਹੁਤ । ਬਿਅੰਨਿ—ਹੋਰ ਕਿਸਮ ਦੀਆਂ । ਮਾ ਪਿਰੀ—ਮੇਰਾ ਪਿਆਰਾ ।੧।

ਛੰਤੁ । ਕੁਰਬਾਣੇ—ਸਦਕੇ । ਸੇ—{ਬਹੁ-ਵਚਨ} ਉਹ । ਭਾਣੇ—ਪਸੰਦ ਆਉਂਦੇ ਹਨ । ਠਾਕੁਰਿ—ਠਾਕੁਰ ਨੇ । ਮਾਨੇ—ਆਦਰ ਦਿੱਤਾ । ਪਰਧਾਨੇ—ਮੰਨੇ-ਪ੍ਰਮੰਨੇ । ਸੇਤੀ—ਨਾਲ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੰਗੇ ਰਹਿੰਦੇ ਹਨ । ਰਸਹਿ—ਰਸ ਨਾਲ । ਅਘਾਣੇ—ਤ੍ਰਿਪਤ । ਸਹਜਿ—ਆਤਮਕ ਅਡੋਲਤਾ ਵਿਚ । ਘਟਿ ਘਟਿ—ਹਰੇਕ ਘਟ ਵਿਚ । ਤਿਨ ਕੈ—ਉਹਨਾਂ ਤੋਂ । ਸਦ—ਸਦਾ ।੨।

**ਅਰਥ** :—ਮੈਂ ਆਪਣੀਆਂ ਅੱਖਾਂ ਨਾਲ ਜਗਤ ਨੂੰ ਵੇਖਿਆ ਹੈ, (ਅਜੇ ਭੀ) ਮੈਨੂੰ (ਜਗਤ ਵੇਖਣ ਦੀ ਪਿਆਸ) ਬਹੁਤ ਹੈ, ਇਹ ਪਿਆਸ ਬੁੱਝਦੀ ਨਹੀਂ । ਹੇ ਨਾਨਕ ! ਜਿਨ੍ਹਾਂ ਅੱਖਾਂ ਨੇ ਮੇਰੇ ਪਿਆਰੇ ਪ੍ਰਭੂ ਨੂੰ ਵੇਖਿਆ, ਉਹ ਅੱਖਾਂ ਹੋਰ ਕਿਸਮ ਦੀਆਂ ਹਨ (ਉਹਨਾਂ ਅੱਖਾਂ ਨੂੰ ਦੁਨੀਆ ਦੇ ਪਦਾਰਥ ਵੇਖਣ ਦੀ ਲਾਲਸਾ ਨਹੀਂ ਹੁੰਦੀ) ।੧।

ਛੰਤੁ । ਮੈਂ ਉਹਨਾਂ ਤੋਂ ਸਦਕੇ ਹਾਂ, ਜਿਨ੍ਹਾਂ ਨੇ ਪਰਮਾਤਮਾ ਦਾ ਦਰਸਨ ਕੀਤਾ ਹੈ, ਉਹ (ਵਡ-ਭਾਗੀ) ਬੰਦੇ ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਪਸੰਦ ਆਉਂਦੇ ਹਨ । ਜਿਨ੍ਹਾਂ ਜੀਵਾਂ ਨੂੰ ਮਾਲਕ-ਪ੍ਰਭੂ ਨੇ ਆਦਰ-ਮਾਣ ਦਿੱਤਾ ਹੈ, (ਹਰ ਥਾਂ) ਮੰਨੇ-ਪ੍ਰਮੰਨੇ ਜਾਂਦੇ ਹਨ, ਉਹ ਪਰਮਾਤਮਾ ਦੇ ਚਰਨਾਂ ਨਾਲ ਜੁੜੇ ਰਹਿੰਦੇ ਹਨ, ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ । ਉਹ ਮਨੁੱਖ ਪਰਮਾਤਮਾ ਦੇ ਨਾਮ-ਰਸ ਨਾਲ (ਦੁਨੀਆ ਦੇ ਪਦਾਰਥਾਂ ਵੱਲੋਂ) ਰੱਜੇ ਰਹਿੰਦੇ ਹਨ ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦੇ ਹਨ, ਉਹ ਮਨੁੱਖ ਪਰਮਾਤਮਾ ਨੂੰ ਹਰੇਕ ਸਰੀਰ ਵਿਚ ਵੱਸਦਾ ਪਛਾਣਦੇ ਹਨ ।

ਹੇ ਭਾਈ ! ਉਹੀ ਮਨੁੱਖ ਭਲੇ ਹਨ, ਸੰਤ ਹਨ, ਸੁਖੀ ਹਨ, ਜੋ ਆਪਣੇ ਮਾਲਕ ਪ੍ਰਭੂ ਨੂੰ ਚੰਗੇ ਲੱਗਦੇ ਹਨ । ਹੇ ਨਾਨਕ ! ਆਖ—ਜਿਨ੍ਹਾਂ ਮਨੁੱਖਾਂ ਨੇ ਹਰੀ ਪ੍ਰਭੂ ਦਾ ਦਰਸਨ ਕਰ ਲਿਆ ਹੈ, ਮੈਂ ਉਹਨਾਂ ਤੋਂ ਸਦਾ ਸਦਕੇ ਜਾਂਦਾ ਹਾਂ ।੨।

**ਸਲੋਕੁ ॥ ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥ ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥੧॥ ਛੰਤੁ ॥ ਤਿਨ ਖੰਨੀਐ ਵੰਞਾਂ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥ ਜਨ ਚਾਖਿ ਅਘਾਣੇ ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥ ਹਰਿ ਮਨਹਿ ਮੀਠਾ ਪ੍ਰਭੂ ਤੂਠਾ ਅਮਿਉ ਵੂਠਾ ਸੁਖ ਭਏ ॥ ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ ਈਸਹ ਜੈ ਜਏ ॥ ਮੋਹ ਰਹਤ ਬਿਕਾਰ ਥਾਕੇ ਪੰਚ ਤੇ ਸੰਗੁ ਤੂਟਾ ॥ ਕਹੁ ਨਾਨਕ ਤਿਨ ਖੰਨੀਐ ਵੰਞਾ ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥ {ਪੰਨਾ ੫੭੭}**

**ਪਦ ਅਰਥ** :—ਦੇਹ—ਸਰੀਰ । ਅੰਧਾਰੀ ਅੰਧ—(ਮੋਹ ਦੇ) ਹਨੇਰੇ ਵਿਚ ਅੰਨ੍ਹੀ । ਵਿਹੂਣੀਆ—ਸੱਖਣੀ । ਜੈ ਘਟਿ—ਜਿਸ ਦੇ ਹਿਰਦੇ ਵਿਚ । ਵੁਠਾ—ਆ ਵੱਸਿਆ । ਸਚੁ ਧਣੀ—ਸਦਾ ਕਾਇਮ ਰਹਿਣ ਵਾਲਾ ਮਾਲਕ-ਪ੍ਰਭੂ ।੧।

ਛੰਤੁ । ਵੰਞਾ—ਵੰਞਾਂ, ਮੈਂ ਜਾਂਦਾ ਹਾਂ । ਖੰਨੀਐ ਵੰਞਾਂ—ਮੈਂ ਟੋਟੇ ਟੋਟੇ ਹੋ ਕੇ ਸਦਕੇ ਜਾਂਦਾ ਹਾਂ । ਚਾਖਿ—(ਨਾਮ-ਰਸ) ਚੱਖ ਕੇ । ਅਘਾਣੇ—ਰੱਜ ਜਾਂਦੇ ਹਨ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਮਨਹਿ—ਮਨ ਵਿਚ । ਤੂਠਾ—ਪ੍ਰਸੰਨ ਹੁੰਦਾ । ਅਮਿਉ—ਅੰਮ੍ਰਿਤ । ਤਨ ਤੇ—ਤਨ ਤੋਂ । ਜਗਦੀਸ—ਜਗਤ ਦਾ ਮਾਲਕ । ਈਸਹ ਜੈ ਜਏ—ਮਾਲਕ ਦੀ ਜੈ-ਜੈਕਾਰ । ਜਪਿ—ਜਪ ਕੇ, ਆਖ ਕੇ । ਸੰਗੁ—ਸਾਥ । ਜਿਨ ਘਟਿ—ਜਿਨ੍ਹਾਂ ਦੇ ਹਿਰਦੇ ਵਿਚ ।੩।

**ਅਰਥ** :—ਹੇ ਭਾਈ ! ਜੇਹੜਾ ਸਰੀਰ ਪਰਮਾਤਮਾ ਦੇ ਨਾਮ ਤੋਂ ਸੱਖਣਾ ਰਹਿੰਦਾ ਹੈ, ਉਹ ਮਾਇਆ ਦੇ ਮੋਹ ਦੇ ਹਨੇਰੇ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ । ਹੇ ਨਾਨਕ ! ਉਸ ਮਨੁੱਖ ਦਾ ਜੀਵਨ ਕਾਮਯਾਬ ਹੈ ਜਿਸ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਮਾਲਕ-ਪ੍ਰਭੂ ਆ ਵੱਸਦਾ ਹੈ ।੧।

ਛੰਤੁ । ਮੈਂ ਉਹਨਾਂ ਮਨੁੱਖਾਂ ਤੋਂ ਸਦਕੇ-ਕੁਰਬਾਨ ਜਾਂਦਾ ਹਾਂ ਜਿਨ੍ਹਾਂ ਮੇਰੇ ਹਰੀ-ਪ੍ਰਭੂ ਦਾ ਦਰਸਨ ਕਰ ਲਿਆ ਹੈ । ਉਹ ਮਨੁੱਖ (ਪਰਮਾਤਮਾ ਦਾ ਨਾਮ-ਰਸ) ਚੱਖ ਕੇ (ਦੁਨੀਆ ਦੇ ਪਦਾਰਥਾਂ ਵੱਲੋਂ) ਰੱਜ ਜਾਂਦੇ ਹਨ, ਉਹਨਾਂ ਨੂੰ ਆਤਮਕ ਜੀਵਨ ਦੇਣ ਵਾਲਾ ਪਰਮਾਤਮਾ ਦਾ ਨਾਮ-ਜਲ ਮਿੱਠਾ ਲੱਗਦਾ ਹੈ । ਪਰਮਾਤਮਾ ਉਹਨਾਂ ਨੂੰ ਆਪਣੇ ਮਨ ਵਿਚ ਪਿਆਰਾ ਲੱਗਦਾ ਹੈ, ਪਰਮਾਤਮਾ ਉਹਨਾਂ ਉਤੇ ਪ੍ਰਸੰਨ ਹੋ ਜਾਂਦਾ ਹੈ, ਉਹਨਾਂ ਦੇ ਅੰਦਰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆ ਵੱਸਦਾ ਹੈ, ਉਹਨਾਂ ਨੂੰ ਸਾਰੇ ਆਨੰਦ ਪ੍ਰਾਪਤ ਹੋ ਜਾਂਦੇ ਹਨ । ਜਗਤ ਦੇ ਮਾਲਕ-ਪ੍ਰਭੂ ਦੀ ਜੈ-ਜੈਕਾਰ ਆਖ ਆਖ ਕੇ ਉਹਨਾਂ ਦੇ ਸਰੀਰ ਤੋਂ ਦੁੱਖ ਤੇ ਭਰਮ ਦੂਰ ਹੋ ਜਾਂਦੇ ਹਨ । ਉਹ ਮਨੁੱਖ ਮੋਹ ਤੋਂ ਰਹਿਤ ਹੋ ਜਾਂਦੇ ਹਨ, ਉਹਨਾਂ ਦੇ ਅੰਦਰੋਂ ਵਿਕਾਰ ਮੁੱਕ ਜਾਂਦੇ ਹਨ, ਕਾਮਾਦਿਕ ਪੰਜਾਂ ਨਾਲੋਂ ਉਹਨਾਂ ਦਾ ਸਾਥ ਟੁੱਟ ਜਾਂਦਾ ਹੈ ।

ਹੇ ਨਾਨਕ ! ਆਖ—ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਮੇਰਾ ਹਰੀ-ਪ੍ਰਭੂ ਆ ਵੱਸਿਆ ਹੈ ਮੈਂ ਉਹਨਾਂ ਤੋਂ ਸਦਕੇ-ਕੁਰਬਾਨ ਜਾਂਦਾ ਹਾਂ ।੩।

**ਸਲੋਕੁ ॥ ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥ ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥੧॥ ਛੰਤੁ ॥ ਮਿਲਿ ਜਲੁ ਜਲਹਿ ਖਟਾਨਾ ਰਾਮ ॥ ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥ ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥ ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥ ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥ ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥੪॥੨॥ {ਪੰਨਾ ੫੭੮}**

**ਪਦ ਅਰਥ** :—ਲੋੜੀਦੇ ਰਾਮ—ਰਾਮ ਨੂੰ ਚੰਗੇ ਲੱਗਦੇ ਹਨ । ਸੇਈ—ਉਹੀ {ਬਹੁ-ਵਚਨ} । ਕਾਂਢਿਆ—ਅਖਵਾਂਦੇ ਹਨ । ਜਾਣੇ—ਜਾਣਿ, ਸਮਝ । ਸਤਿ—ਸੱਚ । ਬਾਹਰਾ—ਵੱਖਰਾ ।੧।

ਛੰਤੁ । ਮਿਲਿ—ਮਿਲ ਕੇ । ਜਲਹਿ—ਜਲ ਵਿਚ । ਖਟਾਨਾ—ਇੱਕ-ਰੂਪ ਹੋ ਜਾਂਦਾ ਹੈ । ਸੰਗਿ—ਨਾਲ । ਜੋਨੀ—ਪਰਮਾਤਮਾ । ਜੋਤਿ—ਜੀਵ ਦੀ ਆਤਮਾ । ਸੰਮਾਇ—ਸਮਾ ਲਏ ਹਨ, ਮਿਲਾ ਲਏ ਹਨ । ਕਰਤੇ—ਕਰਤਾਰ ਨੇ । ਆਪਹਿ—ਆਪ ਹੀ । ਜਾਣੀਐ—ਜਾਣਿਆ ਜਾਂਦਾ ਹੈ । ਤਹ—ਉਥੇ, ਉਹਨਾਂ ਦੇ ਹਿਰਦੇ ਵਿਚ । ਸੁੰਨਿ—ਵਿਕਾਰਾਂ ਵਲੋਂ ਸੁੰਞ । ਸਹਜਿ—ਆਤਮਕ ਅਡੋਲਤਾ ਵਿਚ । ਵਖਾਣੀਐ—ਵਖਾਣਿਆ ਜਾਂਦਾ ਹੈ, ਸਿਫ਼ਤਿ-ਸਾਲਾਹ ਹੁੰਦੀ ਹੈ । ਗੁਪਤਾ—ਲੁਕਿਆ ਹੋਇਆ । ਮੁਕਤਾ—ਮਾਇਆ ਦੇ ਮੋਹ ਤੋਂ ਰਹਿਤ । ਆਪੁ—ਆਪਣੇ ਆਪ ਨੂੰ {ਲਫ਼ਜ਼ 'ਆਪਿ' ਅਤੇ 'ਆਪੁ' ਦਾ ਫ਼ਰਕ ਵੇਖੋ} । ਗੁਣ—ਮਾਇਆ ਦੇ ਤਿੰਨ ਗੁਣ ।੪।

**ਅਰਥ** :—ਹੇ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ, ਉਹੀ (ਅਸਲ) ਸੇਵਕ ਅਖਵਾਂਦੇ ਹਨ । (ਹੇ ਭਾਈ !) ਸੱਚ ਜਾਣ, ਮਾਲਕ-ਪ੍ਰਭੂ ਸੰਤਾਂ ਨਾਲੋਂ ਵੱਖਰਾ ਨਹੀਂ ਹੈ ।੧।

ਛੰਤੁ । (ਹੇ ਭਾਈ ! ਜਿਵੇਂ) ਪਾਣੀ ਪਾਣੀ ਵਿਚ ਮਿਲ ਕੇ ਇਕ-ਰੂਪ ਹੋ ਜਾਂਦਾ ਹੈ (ਤਿਵੇਂ ਸੇਵਕ ਦੀ) ਆਤਮਾ ਪਰਮਾਤਮਾ ਦੇ ਨਾਲ ਮਿਲੀ ਰਹਿੰਦੀ ਹੈ । ਪੂਰਨ ਸਰਬ-ਵਿਆਪਕ ਕਰਤਾਰ ਨੇ ਜਿਸ ਸੇਵਕ ਨੂੰ ਆਪਣੇ ਵਿਚ ਲੀਨ ਕਰ ਲਿਆ, ਉਸ ਦੇ ਅੰਦਰ ਇਹ ਸੂਝ ਪੈਦਾ ਹੋ ਜਾਂਦੀ ਹੈ ਕਿ (ਹਰ ਥਾਂ) ਪਰਮਾਤਮਾ ਆਪ ਹੀ ਆਪ

ਹੈ, ਉਸ ਦੇ ਹਿਰਦੇ ਵਿਚ (ਵਿਕਾਰਾਂ ਵਲੋਂ) ਸੁੰਞ ਹੋ ਜਾਂਦੀ ਹੈ, ਆਤਮਕ ਅਡੋਲਤਾ ਵਿਚ ਉਸ ਦੀ ਸਮਾਧੀ ਲੱਗੀ ਰਹਿੰਦੀ ਹੈ, ਉਸ ਦੇ ਹਿਰਦੇ ਵਿਚ ਇਕ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਹੁੰਦੀ ਰਹਿੰਦੀ ਹੈ । (ਉਸ ਨੂੰ ਨਿਸ਼ਚਾ ਬਣਿਆ ਰਹਿੰਦਾ ਹੈ ਕਿ) ਪਰਮਾਤਮਾ ਸਾਰੇ ਸੰਸਾਰ ਵਿਚ ਆਪ ਹੀ ਲੁਕਿਆ ਹੋਇਆ ਹੈ, ਫਿਰ ਭੀ ਉਹ ਆਪ ਮਾਇਆ ਦੇ ਮੋਹ ਤੋਂ ਰਹਿਤ ਹੈ (ਹਰ ਥਾਂ ਵਿਆਪਕ ਹੋਣ ਕਰਕੇ) ਉਹ ਆਪ ਹੀ ਆਪਣੇ ਆਪ ਨੂੰ ਸਿਮਰ ਰਿਹਾ ਹੈ । ਹੇ ਨਾਨਕ ! ਉਸ ਮਨੁੱਖ ਦੇ ਅੰਦਰੋਂ ਭਰਮ ਡਰ ਤੇ ਮਾਇਆ ਦੇ ਤਿੰਨ ਗੁਣ ਨਾਸ ਹੋ ਜਾਂਦੇ ਹਨ, (ਉਹ ਇਉਂ ਪਰਮਾਤਮਾ ਨਾਲ ਇਕ-ਰੂਪ ਹੋਇਆ ਰਹਿੰਦਾ ਹੈ, ਜਿਵੇਂ) ਪਾਣੀ ਪਾਣੀ ਵਿੱਚ ਮਿਲ ਕੇ ਇਕ ਰੂਪ ਹੋ ਜਾਂਦਾ ਹੈ ।੪।੨।

**ਵਡਹੰਸੁ ਮਹਲਾ ੫ ॥ ਪ੍ਰਭ ਕਰਣ ਕਾਰਣ ਸਮਰਥਾ ਰਾਮ ॥ ਰਖੁ ਜਗਤੁ ਸਗਲ ਦੇ ਹਥਾ ਰਾਮ ॥ ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾ ਨਿਧਿ ਸੁਖਦਾਤਾ ॥ ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ ॥ ਵਰਨੁ ਚਿਹਨੁ ਨ ਜਾਇ ਲਖਿਆ ਕਥਨ ਤੇ ਅਕਥਾ ॥ ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ ॥੧॥ {ਪੰਨਾ ੫੭੮}**

**ਪਦ ਅਰਥ** :—ਕਰਣ—ਸ੍ਰਿਸ਼ਟੀ । ਕਾਰਣ—ਮੂਲ । ਸਮਰਥਾ—ਸਭ ਤਾਕਤਾਂ ਵਾਲਾ । ਸਗਲ—ਸਾਰਾ । ਦੇ—ਦੇ ਕੇ । ਸਰਣਾ ਜੋਗੁ—ਸਰਨ ਆਏ ਦੀ ਸਹਾਇਤਾ ਕਰ ਸਕਣ ਵਾਲਾ । ਨਿਧਿ—ਖ਼ਜ਼ਾਨਾ । ਹੰਉ—ਮੈਂ । ਜਿਨੀ—ਜਿਨ੍ਹਾਂ ਨੇ । ਵਰਨੁ—ਰੰਗ । ਚਿਹਨੁ—ਨਿਸ਼ਾਨ । ਕਥਨ ਤੇ—ਬਿਆਨ ਤੋਂ ।੧।

**ਅਰਥ** :—ਹੇ ਜਗਤ ਦੇ ਮੂਲ ਪ੍ਰਭੂ ! ਹੇ ਸਭ ਤਾਕਤਾਂ ਦੇ ਮਾਲਕ ! (ਆਪਣਾ) ਹੱਥ ਦੇ ਕੇ ਸਾਰੇ ਜਗਤ ਦੀ ਰੱਖਿਆ ਕਰ । ਹੇ ਸਭ-ਤਾਕਤਾਂ ਦੇ ਮਾਲਕ ! ਹੇ ਸਰਨ ਪਏ ਦੀ ਸਹਾਇਤਾ ਕਰ ਸਕਣ ਵਾਲੇ ਮਾਲਕ ! ਹੇ ਕਿਰਪਾ ਦੇ ਖ਼ਜ਼ਾਨੇ ! ਹੇ ਸੁਖਦਾਤੇ ! ਮੈਂ ਤੇਰੇ ਉਹਨਾਂ ਸੇਵਕਾਂ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਤੇਰੇ ਨਾਲ ਸਾਂਝ ਪਾਈ ਹੈ । ਹੇ ਪ੍ਰਭੂ ! ਤੇਰਾ ਕੋਈ ਰੰਗ ਤੇਰਾ ਕੋਈ ਨਿਸ਼ਾਨ ਦੱਸਿਆ ਨਹੀਂ ਜਾ ਸਕਦਾ, ਤੇਰਾ ਸਰੂਪ ਬਿਆਨ ਤੋਂ ਬਾਹਰ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਹੇ ਜਗਤ ਦੇ ਮੂਲ ! ਹੇ ਸਭ ਤਾਕਤਾਂ ਦੇ ਮਾਲਕ ! ਮੇਰੀ ਬੇਨਤੀ ਸੁਣ ।੧।

**ਏਹਿ ਜੀਅ ਤੇਰੇ ਤੂ ਕਰਤਾ ਰਾਮ ॥ ਪ੍ਰਭ ਦੂਖ ਦਰਦ ਭ੍ਰਮ ਹਰਤਾ ਰਾਮ ॥ ਭ੍ਰਮ ਦੂਖ ਦਰਦ ਨਿਵਾਰਿ ਖਿਨ ਮਹਿ ਰਖਿ ਲੇਹੁ ਦੀਨ ਦੈਆਲਾ ॥ ਮਾਤ ਪਿਤਾ ਸੁਆਮਿ ਸਜਣੁ ਸਭੁ ਜਗਤੁ ਬਾਲ ਗੋਪਾਲਾ ॥ ਜੋ ਸਰਣਿ ਆਵੈ ਗੁਣ ਨਿਧਾਨ ਪਾਵੈ ਸੋ ਬਹੁੜਿ ਜਨਮਿ ਨ ਮਰਤਾ ॥ ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ ॥੨॥ {ਪੰਨਾ ੫੭੮}**

**ਪਦ ਅਰਥ** :—ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} । ਜੀਅ—{ਲਫਜ਼ 'ਜੀਉ' ਤੋਂ ਬਹੁ-ਵਚਨ} । ਰਹਤਾ—ਰਹਿਤ ਕਰਨ ਵਾਲਾ, ਬਚਾਣ ਵਾਲਾ । ਨਿਵਾਰਿ—ਦੂਰ ਕਰ ਕੇ । ਰਖਿ ਲੇਹੁ—ਬਚਾ ਲੈਂਦਾ ਹੈਂ । ਦੀਨ ਦੈਆਲ—ਦੀਨਾਂ ਉਤੇ ਦਇਆ ਕਰਨ ਵਾਲੇ ! ਸੁਆਮੀ—ਮਾਲਕ । ਗੋਪਾਲਾ—ਹੇ ਗੋਪਾਲ ! ਨਿਧਾਨ—ਖ਼ਜ਼ਾਨੇ । ਬਹੁੜਿ—ਮੁੜ । ਸਭਿ—ਸਾਰੇ ।੨।

**ਅਰਥ** :—ਹੇ ਪ੍ਰਭੂ ! (ਸੰਸਾਰ ਦੇ) ਇਹ ਸਾਰੇ ਜੀਵ ਤੇਰੇ ਹਨ, ਤੂੰ ਇਹਨਾਂ ਦਾ ਪੈਦਾ ਕਰਨ ਵਾਲਾ ਹੈਂ, ਤੂੰ ਸਭ ਜੀਵਾਂ ਨੂੰ ਦੁੱਖਾਂ ਕਲੇਸ਼ਾਂ ਭਰਮਾਂ ਤੋਂ ਬਚਾਣ ਵਾਲਾ ਹੈਂ । ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਤੂੰ (ਸਾਰੇ ਜੀਵਾਂ ਦੇ) ਭਰਮ ਦੁੱਖ ਕਲੇਸ਼ ਇਕ ਖਿਨ ਵਿਚ ਦੂਰ ਕਰ ਕੇ ਬਚਾ ਲੈਂਦਾ ਹੈਂ । ਹੇ ਗੋਪਾਲ ! ਤੂੰ (ਸਭ ਜੀਵਾਂ ਦਾ) ਮਾਂ ਪਿਉ ਮਾਲਕ ਤੇ ਸੱਜਣ ਹੈਂ, ਸਾਰਾ ਜਗਤ ਤੇਰੇ ਬੱਚੇ ਹਨ । ਹੇ ਪ੍ਰਭੂ ! ਜੇਹੜਾ ਜੀਵ ਤੇਰੀ ਸਰਨ

ਆਉਂਦਾ ਹੈ ਉਹ (ਤੇਰੇ ਦਰ ਤੋਂ ਤੇਰੇ) ਗੁਣਾਂ ਦੇ ਖ਼ਜ਼ਾਨੇ ਹਾਸਲ ਕਰ ਲੈਂਦਾ ਹੈ, ਉਹ ਮੁੜ ਨਾਹ ਜੰਮਦਾ ਹੈ ਨਾਹ ਮਰਦਾ ਹੈ । ਹੇ ਪ੍ਰਭੂ ! ਤੇਰਾ ਦਾਸ ਨਾਨਕ ਬੇਨਤੀ ਕਰਦਾ ਹੈ—ਜਗਤ ਦੇ ਸਾਰੇ ਜੀਵ ਤੇਰੇ ਹਨ, ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ ।੨।

**ਆਠ ਪਹਰ ਹਰਿ ਧਿਆਈਐ ਰਾਮ ॥ ਮਨ ਇਛਿਅੜਾ ਫਲੁ ਪਾਈਐ ਰਾਮ ॥ ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ ॥ ਗੋਬਿਦੁ ਗਾਇਆ ਸਾਧ ਸੰਗਾਇਆ ਭਈ ਪੂਰਨ ਆਸਾ ॥ ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ॥ ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ ॥੩॥ {ਪੰਨਾ ੫੭੮}**

**ਪਦ ਅਰਥ** :—ਧਿਆਈਐ—ਸਿਮਰਨਾ ਚਾਹੀਦਾ ਹੈ । ਇਛਿਅੜਾ—ਚਿਤਵਿਆ । ਪਾਈਐ—ਪਾ ਲਈਦਾ ਹੈ । ਮਨ ਇਛ—ਮਨ ਦੀ ਕਾਮਨਾ । ਮਿਟਹਿ—ਮਿਟ ਜਾਂਦੇ ਹਨ । ਤ੍ਰਾਸਾ—ਡਰ । ਸਾਧ ਸੰਗਾਇਆ—ਸਾਧ ਸੰਗਤਿ ਵਿਚ । ਤਜਿ—ਤਜ ਕੇ, ਤਿਆਗ ਕੇ । ਸਗਲੇ—ਸਾਰੇ । ਮਨਿ—ਮਨ ਵਿਚ । ਭਾਈਐ—ਭਾ ਜਾਈਦਾ ਹੈ, ਪਿਆਰਾ ਲੱਗ ਪਈਦਾ ਹੈ । ਰੈਣੀ—ਰਾਤ ।੩।

**ਅਰਥ** :—ਹੇ ਭਾਈ ! ਅੱਠੇ ਪਹਰ (ਹਰ ਵੇਲੇ) ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ, (ਸਿਮਰਨ ਦੀ ਬਰਕਤਿ ਨਾਲ ਪ੍ਰਭੂ ਦੇ ਦਰ ਤੋਂ) ਮਨ-ਚਿਤਵਿਆ ਫਲ ਪ੍ਰਾਪਤ ਕਰ ਲਈਦਾ ਹੈ । ਹੇ ਭਾਈ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ, (ਸਿਮਰਨ ਕੀਤਿਆਂ) ਮਨੋ-ਕਾਮਨਾ ਹਾਸਲ ਕਰ ਲਈਦੀ ਹੈ, ਜਮਰਾਜ ਦੇ ਸਾਰੇ ਸਹਮ ਭੀ ਮੁੱਕ ਜਾਂਦੇ ਹਨ । ਹੇ ਭਾਈ ! ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਜਾ ਕੇ ਗੋਬਿੰਦ ਦੀ ਸਿਫ਼ਤਿ-ਸਾਲਾਹ ਕੀਤੀ, ਉਸ ਦੀ (ਹਰੇਕ) ਆਸ ਪੂਰੀ ਹੋ ਗਈ । ਹੇ ਭਾਈ ! ਅਹੰਕਾਰ, ਮੋਹ, ਸਾਰੇ ਵਿਕਾਰ ਦੂਰ ਕਰ ਕੇ ਪਰਮਾਤਮਾ ਦੇ ਮਨ ਵਿਚ ਭਾ ਜਾਈਦਾ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਦਿਨ ਰਾਤ ਸਦਾ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ ।੩।

**ਦਰਿ ਵਾਜਹਿ ਅਨਹਤ ਵਾਜੇ ਰਾਮ ॥ ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥ ਗੋਵਿਦ ਗਾਜੇ ਸਦਾ ਬਿਰਾਜੇ ਅਗਮ ਅਗੋਚਰੁ ਊਚਾ ॥ ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ ਸਕੈ ਪਹੂਚਾ ॥ ਆਪਿ ਉਪਾਏ ਆਪਿ ਪ੍ਰਤਿਪਾਲੇ ਜੀਅ ਜੰਤ ਸਭਿ ਸਾਜੇ ॥ ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ ਦਰਿ ਵਜਹਿ ਅਨਹਦ ਵਾਜੇ ॥੪॥੩॥ {ਪੰਨਾ ੫੭੮}**

**ਪਦ ਅਰਥ** :—ਦਰਿ—ਦਰ ਵਿਚ, ਹਿਰਦੇ ਵਿਚ । ਵਾਜਹਿ—ਵੱਜਦੇ ਹਨ । ਅਨਹਦ—ਇਕ-ਰਸ, ਲਗਾਤਾਰ, ਹਰ ਵੇਲੇ । ਵਾਜੇ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਵਾਜੇ । ਘਟਿ ਘਟਿ—ਹਰੇਕ ਘਟ ਵਿਚ । ਗਾਜੇ—ਗੱਜਦਾ (ਦਿੱਸਦਾ ਹੈ), ਪ੍ਰਤੱਖ ਵੱਸਦਾ ਦਿੱਸਦਾ ਹੈ । ਬਿਰਾਜੇ—ਵੱਸਦਾ । ਅਗਮ—ਅਪਹੁੰਚ । ਅਗੋਚਰੁ—(ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾਹ ਹੋ ਸਕੇ । ਨ ਸਕੈ ਪਹੂਚਾ—ਪਹੁੰਚ ਨਹੀਂ ਸਕਦਾ । ਉਪਾਏ—ਪੈਦਾ ਕਰਦਾ ਹੈ । ਪ੍ਰਤਿਪਾਲੇ—ਪਾਲਣਾ ਕਰਦਾ ਹੈ । ਸਭਿ—ਸਾਰੇ । ਨਾਮਿ—ਨਾਮ ਵਿਚ (ਜੁੜਿਆਂ) । ਵਜਹਿ—ਵੱਜਦੇ ਹਨ ।੪।

**ਅਰਥ** :—(ਹੇ ਭਾਈ ! ਜਿਸ ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਵਾਜੇ ਸਦਾ ਵੱਜਦੇ ਹਨ, (ਜਿਸ ਮਨੁੱਖ ਦੇ ਹਿਰਦੇ ਵਿਚ ਸਿਫ਼ਤਿ-ਸਾਲਾਹ ਦਾ ਪ੍ਰਭਾਵ ਪ੍ਰਬਲ ਰਹਿੰਦਾ ਹੈ) ਉਸ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਪ੍ਰਤੱਖ ਵੱਸਦਾ ਦਿੱਸਦਾ ਹੈ ।

ਹੇ ਭਾਈ ! ਪਰਮਾਤਮਾ ਸਦਾ ਹਰੇਕ ਸਰੀਰ ਵਿਚ ਪ੍ਰਤੱਖ ਵੱਸ ਰਿਹਾ ਹੈ, ਪਰ (ਕਿਸੇ ਚਤੁਰਾਈ ਸਿਆਣਪ ਦੇ ਆਸਰੇ) ਉਸ ਤਕ ਪਹੁੰਚ ਨਹੀਂ ਹੋ ਸਕਦੀ, ਉਸ ਤਕ ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੈ, ਉਹ ਸਭ ਤੋਂ ਉੱਚਾ ਹੈ । ਹੇ ਭਾਈ ! ਪਰਮਾਤਮਾ ਵਿਚ ਬੇਅੰਤ ਗੁਣ ਹਨ, ਉਸ ਦੇ ਸਰੂਪ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ, ਕੋਈ ਮਨੁੱਖ ਉਸ ਦੇ ਗੁਣਾਂ ਦੇ ਅਖ਼ੀਰ ਤਕ ਨਹੀਂ ਪਹੁੰਚ ਸਕਦਾ ।

ਹੇ ਭਾਈ ! ਪਰਮਾਤਮਾ ਆਪ ਸਭ ਨੂੰ ਪੈਦਾ ਕਰਦਾ ਹੈ, ਆਪ ਹੀ ਪਾਲਣਾ ਕਰਦਾ ਹੈ, ਸਾਰੇ ਜੀਅ ਜੰਤ ਉਸ ਨੇ ਆਪ ਹੀ ਬਣਾਏ ਹੋਏ ਹਨ । ਨਾਨਕ ਬੇਨਤੀ ਕਰਦਾ ਹੈ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਪਰਮਾਤਮਾ ਦੀ ਭਗਤੀ ਕੀਤਿਆਂ ਆਨੰਦ ਪ੍ਰਾਪਤ ਹੁੰਦਾ ਹੈ, ਹਿਰਦੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਇਕ-ਰਸ, ਮਾਨੋ ਵਾਜੇ ਵੱਜ ਪੈਂਦੇ ਹਨ ।੪।੩।

**ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ**

**ੴ ਸਤਿਗੁਰ ਪ੍ਰਸਾਦਿ ॥ ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥ ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥ ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥ ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ॥ ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥੧॥ ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥ ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ॥ ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥ ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ॥ ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥੨॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥ ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ॥ ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥ ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥੩॥ ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥ ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ॥ ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ॥ ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥ ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥ ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥੪॥੧॥ {ਪੰਨਾ ੫੭੮-੫੭੯}**

ਅਲਾਹਣੀਆ—ਕਿਸੇ ਦੇ ਮਰਨ ਤੇ ਗਾਏ ਜਾਣ ਵਾਲੇ ਗੀਤ । ਜਦੋਂ ਕੋਈ ਪ੍ਰਾਣੀ ਮਰਦਾ ਹੈ ਤਾਂ ਭਾਈਚਾਰੇ ਦੀਆਂ ਜ਼ਨਾਨੀਆਂ ਮਿਲ ਕੇ ਰੋਂਦੀਆਂ ਹਨ । ਮਿਰਾਸਣ ਉਸ ਮਰੇ ਪ੍ਰਾਣੀ ਦੀ ਸਿਫ਼ਤਿ ਵਿਚ ਕਵਿਤਾ ਜਿਹੀ ਵਾਂਗ ਕੋਈ ਤੁਕ ਸੁਰ ਵਿਚ ਪੜ੍ਹਦੀ ਹੈ, ਉਸ ਦੇ ਪਿੱਛੇ ਪਿੱਛੇ ਉਹੀ ਤੁਕ ਸਾਰੀਆਂ ਜ਼ਨਾਨੀਆਂ ਰਲ ਕੇ ਸੁਰ ਵਿਚ ਹੀ ਪੜ੍ਹਦੀਆਂ ਹਨ ਤੇ ਨਾਲ ਨਾਲ ਥੋੜਾ ਪਿੱਟਦੀਆਂ ਹਨ । ਉਹ ਪਿੱਟਣਾ ਭੀ ਤਾਲ-ਸਿਰ ਹੁੰਦਾ ਹੈ । ਮਿਰਾਸਣ ਦੇ ਉਸ ਗੀਤ ਨੂੰ 'ਅਲਾਹਣੀਆਂ' ਕਿਹਾ ਜਾਂਦਾ ਹੈ । ਸਤਿਗੁਰੂ ਜੀ ਇਸ ਰੋਣ ਪਿੱਟਣ ਵਲੋਂ ਵਰਜ ਕੇ ਪਰਮਾਤਮਾ ਦੀ ਰਜ਼ਾ ਵਿਚ ਤੁਰਨ ਤੇ ਉਸ ਦੀ ਸਿਫ਼ਤਿ-ਸਾਲਾਹ ਕਰਨ ਦਾ ਉਪਦੇਸ਼ ਦੇਂਦੇ ਹਨ ।

**ਪਦ ਅਰਥ** :—ਧੰਨੁ—ਵਡਿਆਵਣ-ਜੋਗ । ਸਿਰੰਦਾ—ਪੈਦਾ ਕਰਨ ਵਾਲਾ, ਸਿਰਜਣਹਾਰ । ਸਚਾ—ਸਦਾ-ਥਿਰ ਰਹਿਣ ਵਾਲਾ । ਜਿਨਿ—ਜਿਸ (ਪਾਤਿਸ਼ਾਹ) ਨੇ । ਧੰਧੈ—(ਮਾਇਆ ਦੇ) ਆਹਰ ਵਿਚ । ਮੁਹਲਤਿ—ਮਿਲਿਆ ਸਮਾ । ਪੁਨੀ—ਪੁੰਨੀ, ਪੁੱਜ ਗਈ, ਪੂਰੀ ਹੋ ਗਈ । ਪਾਈ—ਪਨ-ਘੜੀ ਦੀ ਪਿਆਲੀ । ਇਸ ਦੇ

ਹੇਠ-ਵਾਰ ਛੇਕ ਹੁੰਦਾ ਹੈ ਜਿਸ ਦੀ ਰਾਹੀਂ ਪਿਆਲੀ ਵਿਚ ਪਾਣੀ ਆਉਂਦਾ ਰਹਿੰਦਾ ਹੈ । ਪੂਰੇ ਇਕ ਘੰਟੇ ਵਿਚ ਪਿਆਲੀ ਪਾਣੀ ਨਾਲ ਭਰ ਕੇ ਪਾਣੀ ਵਿਚ ਡੁੱਬ ਜਾਂਦੀ ਹੈ । ਖ਼ਾਲੀ ਕਰ ਕੇ ਪਿਆਲੀ ਫਿਰ ਪਾਣੀ ਉੱਤੇ ਰੱਖ ਦਿੱਤੀ ਜਾਂਦੀ ਹੈ, ਤੇ ਇਸ ਤਰ੍ਹਾਂ ਇਕ ਇਕ ਘੰਟੇ ਦਾ ਸਮਾ ਮਲੂਮ ਹੁੰਦਾ ਰਹਿੰਦਾ ਹੈ । ਜਾਨੀਅੜਾ—ਪਿਆਰਾ ਸਾਥੀ ਜੀਵਾਤਮਾ । ਘਤਿ—ਫੜ ਕੇ । ਚਲਾਇਆ—ਅੱਗੇ ਲਾ ਲਿਆ ਜਾਂਦਾ ਹੈ । ਵੀਰ ਸਬਾਏ—ਸਾਰੇ ਵੀਰ, ਸਾਰੇ ਸੱਜਣ ਸੰਬੰਧੀ । ਹੰਸ—ਜੀਵਾਤਮਾ । ਪੁੰਨੇ—ਪੁੱਗ ਗਏ, ਮੁੱਕ ਗਏ । ਮਾਏ—ਹੇ ਮਾਂ ! ਪੁਰਬਿ—ਮਰਨ ਤੋਂ ਪਹਿਲੇ ਸਮੇ ਵਿਚ ।੧।

ਪਇਆਣਾ—ਕੂਚ । ਏਥੈ—ਇਸ ਸੰਸਾਰ ਵਿਚ । ਸਰਪਰ—ਜ਼ਰੂਰ । ਮਿਹਮਾਣਾ—ਪ੍ਰਾਹੁਣਾ । ਗਾਰਬੁ—ਅਹੰਕਾਰ । ਜਿਤੁ ਸੇਵਿਐ—ਜਿਸ ਦਾ ਸਿਮਰਨ ਕੀਤਿਆਂ । ਮੂਲੇ—ਬਿਲਕੁਲ । ਸਿਰਿ ਸਿਰਿ—ਹਰੇਕ ਦੇ ਸਿਰ ਉੱਤੇ । ਕਿਆ—ਕੀਤਾ, ਆਪੋ ਆਪਣਾ ਕੀਤਾ ਕਰਮ । ਵਿਹਾਣਾ—ਬੀਤਦਾ ਹੈ ।੨।

ਸੰਮ੍ਰਥ—ਸਰਬ-ਸ਼ਕਤੀਮਾਨ । ਹੀਲੜਾ—ਬਹਾਨਾ । ਸੰਸਾਰੋ—(ਭਾਵ) ਸੰਸਾਰੀ ਜੀਵਾਂ ਦਾ ਉੱਦਮ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਪਰ, ਧਰਤੀ ਦੇ ਉਪਰਲੇ ਪੁਲਾੜ ਵਿਚ, ਆਕਾਸ਼ ਵਿਚ । ਅਲਖ—ਅਦ੍ਰਿਸ਼ਟ । ਇਕ ਮਨਿ—ਇਕ ਮਨ ਦੀ ਰਾਹੀਂ, ਸੁਰਤਿ ਜੋੜ ਕੇ । ਢਾਹਿ—ਢਾਹ ਕੇ । ਹੁਕਮਿ—ਹੁਕਮ ਅਨੁਸਾਰ ।੩।

ਬਾਬਾ—ਹੇ ਭਾਈ ! ਰੁੰਨਾ ਜਾਣੀਐ—ਸਹੀ ਵੈਰਾਗ ਵਿਚ ਆਇਆ ਸਮਝੋ । ਵਾਲੇਵੇ ਕਾਰਣਿ—ਧਨ-ਪਦਾਰਥ ਦੀ ਖ਼ਾਤਰ । ਬਿਕਾਰੋ—ਬੇ-ਕਾਰ, ਵਿਅਰਥ । ਗਾਫਲੁ—ਬੇ-ਖ਼ਬਰ, ਲਾ-ਪਰਵਾਹ । ਖੋਵੈ—ਨਾਸ ਕਰਦਾ ਹੈ । ਕੂੜਿ—ਨਾਸਵੰਤ ਜਗਤ ਦੀ ਖ਼ਾਤਰ ।੪।

**ਅਰਥ** :—ਜਿਸ (ਪ੍ਰਭੂ) ਨੇ ਜਗਤ ਨੂੰ ਮਾਇਆ ਦੇ ਆਹਰ ਵਿਚ ਲਾ ਰੱਖਿਆ ਹੈ ਉਹੀ ਸਿਰਜਣਹਾਰ ਪਾਤਿਸ਼ਾਹ ਵਡਿਆਉਣ-ਜੋਗ ਹੈ । (ਕਿਉਂਕਿ ਉਹੀ) ਸਦਾ ਕਾਇਮ ਰਹਿਣ ਵਾਲਾ ਹੈ । (ਜੀਵ ਵਿਚਾਰੇ ਦੀ ਕੋਈ ਪਾਂਇਆਂ ਨਹੀਂ) ਜਦੋਂ ਜੀਵ ਨੂੰ ਮਿਲਿਆ ਸਮਾ ਮੁੱਕ ਜਾਂਦਾ ਹੈ ਜਦੋਂ ਇਸ ਦੀ ਉਮਰ ਦੀ ਪਿਆਲੀ ਭਰ ਜਾਂਦੀ ਹੈ ਤਾਂ (ਸਰੀਰ ਦੇ) ਪਿਆਰੇ ਸਾਥੀ ਨੂੰ ਫੜ ਕੇ ਅੱਗੇ ਲਾ ਲਿਆ ਜਾਂਦਾ ਹੈ । (ਉਮਰ ਦਾ ਸਮਾ ਮੁੱਕਣ ਤੇ) ਜਦੋਂ ਪਰਮਾਤਮਾ ਦਾ ਲਿਖਿਆ (ਹੁਕਮ) ਅਉਂਦਾ ਹੈ, ਸਰੀਰ ਦੇ ਪਿਆਰੇ ਸਾਥੀ ਜੀਵਾਤਮਾ ਨੂੰ ਫੜ ਕੇ ਅੱਗੇ ਲਾ ਲਿਆ ਜਾਂਦਾ ਹੈ, ਤੇ ਸਾਰੇ ਸੱਜਣ ਸੰਬੰਧੀ ਰੋਂਦੇ ਹਨ । ਹੇ ਮੇਰੀ ਮਾਂ ! ਜਦੋਂ ਉਮਰ ਦੇ ਦਿਨ ਪੂਰੇ ਹੋ ਜਾਂਦੇ ਹਨ, ਤਾਂ ਸਰੀਰ ਤੇ ਜੀਵਾਤਮਾ ਦਾ (ਸਦਾ ਲਈ) ਵਿਛੋੜਾ ਹੋ ਜਾਂਦਾ ਹੈ । (ਉਸ ਅੰਤ ਸਮੇ ਤੋਂ) ਪਹਿਲਾਂ ਪਹਿਲਾਂ ਜੋ ਜੋ ਕਰਮ ਜੀਵ ਨੇ ਕਮਾਇਆ ਹੁੰਦਾ ਹੈ (ਉਸ ਉਸ ਦੇ ਅਨੁਸਾਰ) ਜਿਹੋ ਜਿਹਾ ਸੰਸਕਾਰਾਂ ਦਾ ਲੇਖ (ਉਸ ਦੇ ਮੱਥੇ ਤੇ) ਲਿਖਿਆ ਜਾਂਦਾ ਹੈ ਉਹੋ ਜਿਹਾ ਫਲ ਜੀਵ ਪਾਂਦਾ ਹੈ ।

ਜਿਸ ਨੇ ਜਗਤ ਨੂੰ ਮਾਇਆ ਦੇ ਆਹਰ ਵਿਚ ਲਾ ਰੱਖਿਆ ਹੈ ਉਹੀ ਸਿਰਜਣਹਾਰ ਪਾਤਿਸ਼ਾਹ ਵਡਿਆਉਣ-ਜੋਗ ਹੈ ਉਹੀ ਸਦਾ ਕਾਇਮ ਰਹਿਣ ਵਾਲਾ ਹੈ ।੧।

ਹੇ ਮੇਰੇ ਭਰਾਵੋ ! (ਸਦਾ-ਥਿਰ) ਮਾਲਕ-ਪ੍ਰਭੂ ਦਾ ਸਿਮਰਨ ਕਰੋ । (ਦੁਨੀਆ ਤੋਂ) ਇਹ ਕੂਚ ਸਭਨਾਂ ਨੇ ਹੀ ਕਰਨਾ ਹੈ । ਦੁਨੀਆ ਵਿਚ ਮਾਇਆ ਦਾ ਝੂਠਾ ਆਹਰ ਚਾਰ ਦਿਨਾਂ ਲਈ ਹੀ ਹੈ, (ਹਰੇਕ ਨੇ ਹੀ) ਇਥੋਂ ਅਗਾਂਹ (ਪਰਲੋਕ ਵਿਚ) ਜ਼ਰੂਰ ਚਲੇ ਜਾਣਾ ਹੈ । ਇਥੋਂ ਅਗਾਂਹ ਜ਼ਰੂਰ (ਹਰੇਕ ਨੇ) ਚਲੇ ਜਾਣਾ ਹੈ, (ਇਥੇ ਜਗਤ ਵਿਚ) ਅਸੀ ਪਰਾਹੁਣਿਆਂ ਵਾਂਗ ਹੀ ਹਾਂ, (ਕਿਸੇ ਵੀ ਧਨ ਪਦਾਰਥ ਆਦਿਕ ਦਾ) ਮਾਣ ਕਰਨਾ ਵਿਅਰਥ ਹੈ । ਉਸ ਪਰਮਾਤਮਾ ਦਾ ਹੀ ਨਾਮ ਸਿਮਰਨਾ ਚਾਹੀਦਾ ਹੈ ਜਿਸ ਦੇ ਸਿਮਰਨ ਨਾਲ ਪਰਮਾਤਮਾ ਦੀ

ਹਜ਼ੂਰੀ ਵਿਚ ਆਤਮਕ ਆਨੰਦ ਮਿਲਦਾ ਹੈ । (ਜਗਤ ਵਿਚ ਤਾਂ ਧਨ ਪਦਾਰਥ ਵਾਲੇ ਦਾ ਹੁਕਮ ਚੱਲ ਸਕਦਾ ਹੈ, ਪਰ) ਪਰਲੋਕ ਵਿਚ ਕਿਸੇ ਦਾ ਭੀ ਹੁਕਮ ਉੱਕਾ ਹੀ ਨਹੀਂ ਚੱਲ ਸਕਦਾ, ਉਥੇ ਤਾਂ ਹਰੇਕ ਦੇ ਸਿਰ ਉਤੇ (ਆਪੋ ਆਪਣੇ) ਕੀਤੇ ਅਨੁਸਾਰ ਬੀਤਦੀ ਹੈ ।

ਹੇ ਮੇਰੇ ਭਰਾਵੋ ! (ਸਦਾ-ਥਿਰ) ਮਾਲਕ-ਪ੍ਰਭੂ ਦਾ ਸਿਮਰਨ ਕਰੋ । (ਦੁਨੀਆ ਤੋਂ) ਇਹ ਕੂਚ ਸਭ ਨੇ ਹੀ ਕਰ ਜਾਣਾ ਹੈ ।੨।

ਜਗਤ ਦੇ ਜੀਵਾਂ ਦਾ ਉੱਦਮ ਤਾਂ ਇਕ ਬਹਾਨਾ ਹੀ ਹੈ, ਹੁੰਦਾ ਉਹੀ ਕੁਝ ਹੈ ਜੋ ਉਸ ਸਰਬ-ਸ਼ਕਤੀਮਾਨ ਪ੍ਰਭੂ ਨੂੰ ਭਾਉਂਦਾ ਹੈ । ਉਹ ਸਦਾ-ਥਿਰ ਰਹਿਣ ਵਾਲਾ ਸਿਰਜਣਹਾਰ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਹਰ ਥਾਂ ਮੌਜੂਦ ਹੈ । ਉਹ ਪ੍ਰਭੂ ਸਦਾ-ਥਿਰ ਰਹਿਣ ਵਾਲਾ ਹੈ ਸਭ ਦਾ ਪੈਦਾ ਕਰਨ ਵਾਲਾ ਹੈ, ਅਦ੍ਰਿਸ਼ਟ ਹੈ, ਬੇਅੰਤ ਹੈ, ਕੋਈ ਭੀ ਜੀਵ ਉਸ ਦੇ ਗੁਣਾਂ ਦਾ ਅੰਤ ਨਹੀਂ ਲੱਭ ਸਕਦਾ । ਜਗਤ ਵਿਚ ਜੰਮਣਾ ਉਹਨਾਂ ਦਾ ਹੀ ਸਫਲ ਕਿਹਾ ਜਾਂਦਾ ਹੈ ਜਿਨ੍ਹਾਂ ਨੇ ਉਸ ਬੇਅੰਤ ਪ੍ਰਭੂ ਨੂੰ ਸੁਰਤਿ ਜੋੜ ਕੇ ਸਿਮਰਿਆ ਹੈ । ਉਹ ਪਰਮਾਤਮਾ ਆਪ ਹੀ ਜਗਤ-ਰਚਨਾ ਨੂੰ ਢਾਹ ਦੇਂਦਾ ਹੈ, ਢਾਹ ਕੇ ਆਪ ਹੀ ਫਿਰ ਬਣਾ ਲੈਂਦਾ ਹੈ, ਉਹ ਆਪਣੇ ਹੁਕਮ ਵਿਚ ਜੀਵਾਂ ਨੂੰ ਚੰਗੇ ਜੀਵਨ ਵਾਲੇ ਬਣਾਂਦਾ ਹੈ ।

ਜਗਤ ਦੇ ਜੀਵਾਂ ਦਾ ਉੱਦਮ ਤਾਂ ਇਕ ਬਹਾਨਾ ਹੀ ਹੈ, ਹੁੰਦਾ ਉਹੀ ਕੁਝ ਹੈ ਜੋ ਉਸ ਸਰਬ-ਸ਼ਕਤੀਮਾਨ ਪ੍ਰਭੂ ਨੂੰ ਚੰਗਾ ਲੱਗਦਾ ਹੈ ।੩।

ਹੇ ਨਾਨਕ ! (ਆਖ—ਵਿਛੁੜੇ ਸਨਬੰਧੀਆਂ ਦੀ ਮੌਤ ਤੇ ਤਾਂ ਹਰ ਕੋਈ ਵੈਰਾਗ ਵਿਚ ਆ ਜਾਂਦਾ ਹੈ, ਪਰ ਇਹ ਵੈਰਾਗ ਕਿਸੇ ਅਰਥ ਨਹੀਂ) ਹੇ ਭਾਈ ! ਉਸੇ ਮਨੁੱਖ ਨੂੰ ਸਹੀ ਵੈਰਾਗ ਵਿਚ ਆਇਆ ਜਾਣੋ, ਜੋ ਪਿਆਰ ਨਾਲ (ਪਰਮਾਤਮਾ ਦੇ ਮਿਲਾਪ ਦੀ ਖ਼ਾਤਰ) ਵੈਰਾਗ ਵਿਚ ਆਉਂਦਾ ਹੈ । ਹੇ ਭਾਈ ! ਦੁਨੀਆ ਦੇ ਧਨ ਪਦਾਰਥ ਦੀ ਖ਼ਾਤਰ ਜੋ ਰੋਵੀਦਾ ਹੈ ਉਹ ਰੋਣਾ ਸਾਰਾ ਹੀ ਵਿਅਰਥ ਜਾਂਦਾ ਹੈ । ਪਰਮਾਤਮਾ ਵਲੋਂ ਭੁੱਲਾ ਹੋਇਆ ਜਗਤ ਮਾਇਆ ਦੀ ਖ਼ਾਤਰ ਰੋਂਦਾ ਹੈ ਇਹ ਸਾਰਾ ਹੀ ਰੁਦਨ ਵਿਅਰਥ ਹੈ । (ਇਸ ਰੋਣ ਨਾਲ) ਮਨੁੱਖ ਨੂੰ ਚੰਗੇ ਮੰਦੇ ਕੰਮ ਦੀ ਪਛਾਣ ਨਹੀਂ ਆਉਂਦੀ, (ਮਾਇਆ ਦੀ ਖ਼ਾਤਰ ਰੋ ਰੋ ਕੇ) ਇਸ ਸਰੀਰ ਨੂੰ ਵਿਅਰਥ ਹੀ ਨਾਸ ਕਰ ਲੈਂਦਾ ਹੈ । ਹੇ ਭਾਈ ! ਹਰੇਕ ਜੀਵ ਜੋ ਜਗਤ ਵਿਚ (ਜਨਮ ਲੈ ਕੇ) ਆਇਆ ਹੈ (ਆਪਣਾ ਸਮਾ ਮੁਕਾ ਕੇ) ਚਲਾ ਜਾਇਗਾ, ਨਾਸਵੰਤ ਜਗਤ ਦੇ ਮੋਹ ਵਿਚ ਫਸ ਕੇ (ਵਿਅਰਥ) ਮਾਣ ਕਰਦੇ ਹੋ ।

ਹੇ ਨਾਨਕ ! (ਆਖ—) ਹੇ ਭਾਈ ! ਉਸੇ ਮਨੁੱਖ ਨੂੰ ਸਹੀ ਵੈਰਾਗ ਵਿਚ ਆਇਆ ਸਮਝੋ ਜੋ (ਪਰਮਾਤਮਾ ਦੇ ਮਿਲਾਪ ਦੀ ਖ਼ਾਤਰ) ਪਿਆਰ ਨਾਲ ਵੈਰਾਗ ਵਿਚ ਆਉਂਦਾ ਹੈ ।੪।੧।

**ਵਡਹੰਸੁ ਮਹਲਾ ੧ ॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ ॥ ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਾਲੇਹਾਂ ॥ ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥ ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥ ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ ॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥੧॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥ ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ॥ ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥ ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥ ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥੨॥ ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥ ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ**

**ਭਾਗੈ ॥ ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥ ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥ ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥ ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥ ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥ ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ॥ ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ॥ ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥੪॥੨॥ {ਪੰਨਾ ੫੭੯-੫੮੦}**

**ਅਰਥ** :—ਲਏਹਾਂ—ਅਸੀ ਲਈਏ । ਸਚੜਾ—ਸਦਾ-ਥਿਰ ਰਹਿਣ ਵਾਲਾ । ਰੋਵਹ—ਅਸੀ ਰੋਵੀਏ, ਅਸੀ ਅਫ਼ਸੋਸ ਕਰੀਏ । ਬਿਰਹਾ—ਵਿਛੋੜਾ । ਤਨ—ਸਰੀਰ । ਸਮ੍ਹ੍ਹਾਲਿਹ—ਅਸੀ ਯਾਦ ਕਰੀਏ । ਪੰਥੁ—ਰਸਤਾ । ਨਿਹਾਲਿਹ—ਅਸੀ ਵੇਖੀਏ । ਕੀਆ—ਪੈਦਾ ਕੀਤਾ । ਲੀਆ—ਵਾਪਸ ਲੈ ਲਿਆ । ਭਾਣਾ—ਰਜ਼ਾ । ਤਿਨਿ—ਉਸ ਜੀਵ ਨੇ ।੧।

ਲੋਕਾ—ਹੇ ਲੋਕੋ ! ਐਸਾ—ਅਜੇਹੀ ਮੌਤ । ਸੰਮ੍ਰਥੁ—ਸਭ ਤਾਕਤਾਂ ਵਾਲਾ । ਸੁਹੇਲਾ—ਸੌਖਾ । ਪੰਥਿ ਸੁਹੇਲੈ—ਸੌਖੇ ਰਸਤੇ ਉਤੇ । ਆਗੈ—ਪ੍ਰਭੂ ਦੀ ਹਜ਼ੂਰੀ ਵਿਚ । ਵਡਾਈ—ਇੱਜ਼ਤ । ਭੇਟੈ ਸਿਉ—(ਨਾਮ ਦੀ) ਭੇਟਾ ਲੈ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਲੇਖੈ—ਕੀਤੇ ਕਰਮਾਂ ਦਾ ਹਿਸਾਬ ਹੋਣ ਵੇਲੇ । ਮਹਲੀ—ਹਜ਼ੂਰੀ ਵਿਚ । ਰੰਗ ਸਿਉ—ਪ੍ਰੇਮ ਨਾਲ ।੨।

ਹਕੁ—ਬਰ-ਹੱਕ, ਪਰਵਾਨ । ਜੋ—ਜੇਹੜੇ । ਸੂਰੇ—ਸੂਰਮੇ । ਮਾਣੋ—ਇੱਜ਼ਤ । ਪਤਿ—ਇੱਜ਼ਤ । ਕਰਿ—ਕਰ ਕੇ, ਮੰਨ ਕੇ । ਊਚਾ—ਅਹੰਕਾਰ-ਭਰੀ ਗੱਲ । ਜਾਣੋ—ਜਾਣਨਹਾਰ ਪ੍ਰਭੂ ।੩।

ਬਾਜੀ—ਖੇਡ । ਵੇਖੈ—ਸੰਭਾਲ ਕਰਦਾ ਹੈ । ਕੁਦਰਤਿ—ਰਚੀ ਸ੍ਰਿਸ਼ਟੀ । ਧਾਰਣ ਧਾਰੇ—ਆਸਰਾ ਦੇਂਦਾ ਹੈ ।੪।

**ਅਰਥ** :—ਹੇ ਸਹੇਲੀਹੋ ! (ਹੇ ਸਤਸੰਗੀ ਸੱਜਣੋ !) ਆਓ, ਰਲ ਕੇ ਬੈਠੀਏ ਤੇ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ ਸਿਮਰੀਏ । ਆਓ, ਪ੍ਰਭੂ ਤੋਂ ਆਪਣੇ ਵਿਛੋੜੇ ਦਾ ਮੁੜ ਮੁੜ ਅਫ਼ਸੋਸ ਨਾਲ ਚੇਤਾ ਕਰੀਏ, (ਉਹ ਵਿਛੋੜਾ ਦੂਰ ਕਰਨ ਲਈ) ਮਾਲਕ-ਪ੍ਰਭੂ ਨੂੰ ਯਾਦ ਕਰੀਏ । ਆਓ, ਅਸੀ ਮਾਲਕ ਨੂੰ ਹਿਰਦੇ ਵਿਚ ਵਸਾਈਏ, ਤੇ ਉਸ ਰਸਤੇ ਨੂੰ ਤੱਕੀਏ (ਜਿਸ ਰਸਤੇ ਸਭ ਜਾ ਰਹੇ ਹਨ) । ਅਸਾਂ ਭੀ (ਆਖ਼ਿਰ) ਉਸ ਪਰਲੋਕ ਵਿਚ ਜਾਣਾ ਹੈ (ਜਿਥੇ ਅਨੇਕਾਂ ਜਾ ਚੁਕੇ ਹਨ) । (ਕਿਸੇ ਦੇ ਮਰਨ ਤੇ ਰੋਣਾ ਵਿਅਰਥ ਹੈ) ਜਿਸ ਪ੍ਰਭੂ ਦਾ ਇਹ ਪੈਦਾ ਕੀਤਾ ਹੋਇਆ ਸੀ, ਉਸੇ ਨੇ ਜਿੰਦ ਵਾਪਸ ਲੈ ਲਈ ਹੈ, ਉਸੇ ਦੀ ਰਜ਼ਾ ਹੋਈ ਹੈ । ਇਥੇ ਜਗਤ ਵਿਚ ਜੀਵ ਨੇ ਜੋ ਕੁਝ ਕੀਤਾ, (ਮਰਨ ਤੇ) ਉਸ ਦੇ ਅੱਗੇ ਆ ਜਾਂਦਾ ਹੈ । (ਇਸ ਰੱਬੀ ਨਿਯਮ ਅੱਗੇ) ਸਾਡਾ ਕੋਈ ਜ਼ੋਰ ਨਹੀਂ ਚੜ੍ਹ ਸਕਦਾ ।

(ਇਸ ਵਾਸਤੇ) ਹੇ ਸਹੇਲੀਹੋ ! ਆਓ, ਰਲ ਕੇ ਬੈਠੀਏ ਤੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਸਿਮਰੀਏ ।੧।

ਹੇ ਲੋਕੋ ! ਮੌਤ ਨੂੰ ਮਾੜਾ ਨਾਹ ਆਖੋ (ਮੌਤ ਚੰਗੀ ਹੈ, ਪਰ ਤਦੋਂ ਹੀ) ਜੇ ਕੋਈ ਮਨੁੱਖ ਉਸ ਤਰੀਕੇ ਨਾਲ (ਜਿਊ ਕੇ) ਮਰਨਾ ਜਾਣਦਾ ਹੋਵੇ । (ਉਹ ਤਰੀਕਾ ਇਹ ਹੈ ਕਿ) ਆਪਣੇ ਸਰਬ-ਸ਼ਕਤੀਵਾਨ ਮਾਲਕ ਨੂੰ ਸਿਮਰੋ, (ਤਾਂ ਕਿ ਜੀਵਨ ਦੇ ਸਫ਼ਰ ਵਿਚ) ਰਸਤਾ ਸੌਖਾ ਹੋ ਜਾਏ (ਸਿਮਰਨ ਦੀ ਬਰਕਤਿ ਨਾਲ) ਸੌਖੇ ਜੀਵਨ-ਰਸਤੇ ਤੁਰੋਗੇ ਤਾਂ ਇਸ ਦਾ ਫਲ ਭੀ ਮਿਲੇਗਾ ਤੇ ਪ੍ਰਭੂ ਹੀ ਹਜ਼ੂਰੀ ਵਿਚ ਇੱਜ਼ਤ ਮਿਲੇਗੀ । ਜੇ ਪ੍ਰਭੂ ਦੇ ਨਾਮ ਦੀ ਭੇਟਾ ਲੈ ਕੇ ਜਾਵੋਗੇ ਤਾਂ ਉਸ ਸਦਾ-ਥਿਰ ਪ੍ਰਭੂ ਵਿਚ ਇਕ-ਰੂਪ ਹੋ ਜਾਵੋਗੇ, ਕੀਤੇ ਕਰਮਾਂ ਦਾ ਹਿਸਾਬ ਹੋਣ ਵੇਲੇ

ਇੱਜ਼ਤ ਮਿਲੇਗੀ, ਪ੍ਰਭੂ ਦੀ ਹਜ਼ੂਰੀ ਵਿਚ ਥਾਂ ਪ੍ਰਾਪਤ ਕਰੋਗੇ, ਤੇ ਖਸਮ-ਪ੍ਰਭੂ ਨੂੰ ਚੰਗੇ ਲੱਗੋਗੇ । (ਜੇਹੜਾ ਜੀਵ ਇਹ ਭੇਟਾ ਲੈ ਕੇ ਜਾਂਦਾ ਹੈ ਉਹ) ਪ੍ਰੇਮ ਨਾਲ ਆਤਮਕ ਆਨੰਦ ਮਾਣਦਾ ਹੈ ।

ਹੇ ਲੋਕੋ ! ਮੌਤ ਨੂੰ ਮਾੜਾ ਨਾਹ ਆਖੋ (ਪਰ ਇਸ ਗੱਲ ਨੂੰ ਉਹੀ ਸਮਝਦਾ ਹੈ) ਜੇਹੜਾ ਇਸ ਤਰ੍ਹਾਂ ਮਰਨਾ ਜਾਣਦਾ ਹੋਵੇ ।੨।

ਜੇਹੜੇ ਮਨੁੱਖ (ਜੀਊਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ) ਕਬੂਲ ਹੋ ਕੇ ਮਰਦੇ ਹਨ ਉਹ ਸੂਰਮੇ ਹਨ ਉਹਨਾਂ ਦਾ ਮਰਨਾ ਭੀ (ਲੋਕ ਪਰਲੋਕ ਵਿਚ) ਸਲਾਹਿਆ ਜਾਂਦਾ ਹੈ । ਪ੍ਰਭੂ ਦੀ ਹਜ਼ੂਰੀ ਵਿਚ ਉਹੀ ਬੰਦੇ ਸੂਰਮੇ ਆਖੇ ਜਾਂਦੇ ਹਨ, ਉਹ ਬੰਦੇ ਸਦਾ-ਥਿਰ ਪ੍ਰਭੂ ਦੀ ਦਰਗਾਹ ਵਿਚ ਆਦਰ ਪਾਂਦੇ ਹਨ । ਉਹ ਦਰਗਾਹ ਵਿਚ ਇੱਜ਼ਤ ਪਾਂਦੇ ਹਨ, ਇੱਜ਼ਤ ਨਾਲ (ਇਥੋਂ) ਜਾਂਦੇ ਹਨ ਤੇ ਅਗਾਂਹ ਪਰਲੋਕ ਵਿਚ ਉਹਨਾਂ ਨੂੰ ਕੋਈ ਦੁੱਖ ਨਹੀਂ ਵਿਆਪਦਾ । ਉਹ ਬੰਦੇ ਪਰਮਾਤਮਾ ਨੂੰ (ਹਰ ਥਾਂ) ਵਿਆਪਕ ਜਾਣ ਕੇ ਸਿਮਰਦੇ ਹਨ, ਉਸ ਪ੍ਰਭੂ ਦੇ ਦਰ ਤੋਂ ਫਲ ਪ੍ਰਾਪਤ ਕਰਦੇ ਹਨ ਜਿਸ ਦਾ ਸਿਮਰਨ ਕੀਤਿਆਂ (ਹਰੇਕ ਕਿਸਮ ਦਾ) ਡਰ ਦੂਰ ਹੋ ਜਾਂਦਾ ਹੈ ।

(ਹੇ ਭਾਈ !) ਅਹੰਕਾਰ ਦਾ ਬੋਲ ਨਹੀਂ ਬੋਲਣਾ ਚਾਹੀਦਾ, ਆਪਣੇ ਆਪ ਨੂੰ ਕਾਬੂ ਵਿਚ ਰੱਖਣਾ ਚਾਹੀਦਾ ਹੈ, ਉਹ ਅੰਤਰਜਾਮੀ ਪ੍ਰਭੂ ਹਰੇਕ ਦੇ ਦਿਲ ਦੀ ਆਪ ਹੀ ਜਾਣਦਾ ਹੈ ।

ਜੇਹੜੇ ਮਨੁੱਖ (ਜੀਊਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ) ਕਬੂਲ ਹੋ ਕੇ ਮਰਦੇ ਹਨ ਉਹ ਸੂਰਮੇ ਹਨ, ਉਹਨਾਂ ਦਾ ਮਰਨਾ (ਲੋਕ ਪਰਲੋਕ ਵਿਚ) ਸਲਾਹਿਆ ਜਾਂਦਾ ਹੈ ।੩।

ਹੇ ਨਾਨਕ ! (ਆਖ—) ਹੇ ਭਾਈ ! ਇਹ ਜਗਤ ਇਕ ਖੇਡ ਹੈ (ਖੇਡ ਬਣਦੀ ਢਹਿੰਦੀ ਹੀ ਰਹਿੰਦੀ ਹੈ) ਕਿਸੇ ਦੇ ਮਰਨ ਤੇ ਰੋਣਾ ਵਿਅਰਥ ਹੈ । ਮਾਲਕ-ਪ੍ਰਭੂ ਆਪਣੇ ਪੈਦਾ ਕੀਤੇ ਜਗਤ ਦੀ ਆਪ ਸੰਭਾਲ ਕਰਦਾ ਹੈ, ਆਪਣੀ ਰਚੀ ਰਚਨਾ ਦਾ ਆਪ ਧਿਆਨ ਰੱਖਦਾ ਹੈ । ਪ੍ਰਭੂ ਆਪਣੀ ਰਚੀ ਰਚਨਾ ਦਾ ਖ਼ਿਆਲ ਰੱਖਦਾ ਹੈ, ਇਸ ਨੂੰ ਆਸਰਾ-ਸਹਾਰਾ ਦੇਂਦਾ ਹੈ, ਜਿਸ ਨੇ ਜਗਤ ਰਚਿਆ ਹੈ ਉਹੀ ਇਸ ਦੀਆਂ ਲੋੜਾਂ ਭੀ ਜਾਣਦਾ ਹੈ । ਪ੍ਰਭੂ ਆਪ ਹੀ ਸਭ ਦੇ ਕੀਤੇ ਕਰਮਾਂ ਨੂੰ ਵੇਖਦਾ ਹੈ, ਆਪ ਹੀ ਸਭ ਦੇ ਦਿਲਾਂ ਦੀ ਸਮਝਦਾ ਹੈ, ਆਪ ਹੀ ਆਪਣੇ ਹੁਕਮ ਨੂੰ ਪਛਾਣਦਾ ਹੈ (ਕਿ ਕਿਵੇਂ ਇਹ ਹੁਕਮ ਜਗਤ ਵਿਚ ਵਰਤਿਆ ਜਾਣਾ ਹੈ) ।

ਜਿਸ ਪ੍ਰਭੂ ਨੇ ਇਹ ਜਗਤ-ਰਚਨਾ ਕੀਤੀ ਹੋਈ ਹੈ ਉਹੀ ਇਸ ਦੀਆਂ ਲੋੜਾਂ ਜਾਣਦਾ ਹੈ । ਉਸ ਪ੍ਰਭੂ ਦਾ ਸਰੂਪ ਬੇਅੰਤ ਹੈ ।

ਹੇ ਨਾਨਕ ! (ਆਖ—) ਹੇ ਭਾਈ ! ਇਹ ਜਗਤ ਇਕ ਖੇਡ ਹੈ (ਇਥੇ ਜੋ ਘੜਿਆ ਹੈ ਉਸ ਨੇ ਭੱਜਣਾ ਹੈ) ਕਿਸੇ ਦੇ ਮਰਨ ਤੇ ਰੋਣਾ ਵਿਅਰਥ ਹੈ ।੪।੨।

**ਵਡਹੰਸੁ ਮਹਲਾ ੧ ਦਖਣੀ ॥ ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ ॥ ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥ ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ॥ ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥੧॥ ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ ॥ ਰਹਾਉ ॥ ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ॥ ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ॥ ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ ॥ ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ ॥੨॥ ਆਵਾਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ॥ ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥ ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ ॥ ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ ॥੩॥ ਸਦੜੇ ਆਏ**

ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥ ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥ ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ ॥ ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ॥੪॥ ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ॥ ਸਾ ਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ ॥ ਸੁਰਤਿ ਮੁਈ ਮਰੁ ਮਾਈਏ ਮਹਲ ਰੁੰਨੀ ਦਰ ਬਾਰੇ ॥ ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ ॥੫॥ ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥ ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥ ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ ॥ ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ ॥੬॥ ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ॥ ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ ॥ ਘਰਿ ਘਰਿ ਕੰਤੁ ਮਹੇਲੀਆ ਰੂੜੈ ਹੇਤਿ ਪਿਆਰੇ ॥ ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ ॥੭॥ ਗੁਰਿ ਮਿਲਿਐ ਵੇਸੁ ਪਲਟਿਆ ਸਾ ਧਨ ਸਚੁ ਸੀਗਾਰੋ ॥ ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ ॥ ਬਈਅਰਿ ਨਾਮਿ ਸੋੁਹਾਗਣੀ ਸਚੁ ਸਵਾਰਣਹਾਰੋ ॥ ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ ॥੮॥੩॥ {ਪੰਨਾ ੫੮੦-੫੮੧}

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ । ਸਿਰੰਦਾ—ਸਿਰਜਣਹਾਰ, ਪੈਦਾ ਕਰਨ ਵਾਲਾ । ਸਚਾ—ਸਦਾ-ਥਿਰ । ਪਰਵਦਗਾਰੋ—ਪਾਲਣਹਾਰ । ਜਿਨਿ—ਜਿਸ (ਸਿਰਜਣਹਾਰ) ਨੇ । ਆਪੀਨੈ—{ਆਪਿ ਹੀ ਨੈ} ਆਪ ਹੀ । ਆਪੁ—ਆਪਣੇ ਆਪ ਨੂੰ । ਅਲਖ—ਅਦ੍ਰਿਸ਼ਟ । ਦੁਇ ਪੁੜ—ਦੋਵੇਂ ਪੁੜ (ਧਰਤੀ ਤੇ ਆਕਾਸ਼) । ਵਿਛੋੜਿਅਨੁ—ਉਸ ਨੇ ਵਿਛੋੜ ਦਿੱਤੇ ਹਨ, ਉਸ ਨੇ ਵਖ ਵਖ ਕਰ ਦਿੱਤੇ ਹਨ । ਘੋਰੁ ਅੰਧਾਰੋ—ਘੁੱਪ ਹਨੇਰਾ । ਸਿਰਜਿਅਨੁ—ਉਸ ਨੇ ਪੈਦਾ ਕੀਤੇ ਹਨ । ਅਹਿ—ਦਿਨ । ਨਿਸਿ—ਰਾਤ । ਚਲਤੁ—(ਜਗਤ-) ਤਮਾਸ਼ਾ ।੧।

ਦੇਹਿ—ਤੂੰ ਦੇਂਦਾ ਹੈਂ ।ਰਹਾਉ।

ਸਿਰਜੀ—ਪੈਦਾ ਕੀਤੀ । ਮੇਦਨੀ—ਧਰਤੀ । ਸਿਰਜਿਐ—ਪੈਦਾ ਕਰਨ ਨਾਲ । ਬਿਖੁ—ਜ਼ਹਿਰ । ਖਾਣੀ—ਜਗਤ-ਉਤਪੱਤੀ ਦੇ ਚਾਰ ਵਸੀਲੇ (ਅੰਡਜ, ਜੇਰਜ, ਸੇਤਜ, ਉਤਭੁਜ) । ਬਾਣੀ—ਜੀਵਾਂ ਦੀਆਂ ਬੋਲੀਆਂ । ਜੀਆ—ਜੀਵਾਂ ਨੂੰ । ਆਧਾਰੋ—ਆਸਰਾ । ਸਚਿ—ਸਦਾ-ਥਿਰ ਨਾਮ ਵਿਚ (ਜੋੜ ਕੇ) । ਨਿਬੇੜਣਹਾਰੋ—ਫ਼ੈਸਲਾ ਕਰਨ ਵਾਲਾ, ਲੇਖਾ ਮੁਕਾਣ ਵਾਲਾ ।੨।

ਆਵਾਗਵਣੁ—ਜਨਮ ਮਰਨ ਦਾ ਗੇੜ । ਥਿਰੁ—ਸਦਾ ਕਾਇਮ ਰਹਿਣ ਵਾਲਾ । ਆਇ ਗਇਆ—ਜੰਮਿਆ ਤੇ ਮਰ ਗਿਆ । ਬਧਿਕੁ—(ਮੋਹ ਵਿਚ) ਬੱਝਾ ਹੋਇਆ । ਜੀਉ—ਜੀਵਾਤਮਾ । ਭੂਡੜੈ—ਭੈੜੇ ਨੇ । ਬੂਡੜੈ—ਡੁੱਬੇ ਹੋਏ ਦਾ । ਚਾਰੇ—ਚਾਰਾ, ਜ਼ੋਰ । ਵਣਜਾਰੋ—ਵਪਾਰੀ ।੩।

ਜਾਨੀਆ—(ਸਰੀਰ ਦੇ ਸਾਥੀ) ਜੀਵਾਤਮਾ ਨੂੰ । ਹੁਕਮਿ—ਹੁਕਮ ਅਨੁਸਾਰ । ਸੋਹਣੀਐ—ਸੁੰਦਰੀ ਦਾ । ਸਿਰਿ—ਸਿਰ ਉਤੇ ।੪।

ਨਉ ਦਰ—ਨੌ ਦਰਵਾਜੇ, ਨੌ ਗੋਲਕਾਂ (ਮੂੰਹ, ੨ ਕੰਨ, ੨ ਨਾਸਾਂ, ੨ ਅੱਖਾਂ, ਗੁਦਾ, ਲਿੰਗ) । ਠਾਕੇ—ਬੰਦ ਕੀਤੇ ਗਏ । ਹੰਸੁ—ਜੀਵਾਤਮਾ । ਗੈਣਾਰੇ—ਆਕਾਸ਼ ਵਿਚ । ਸਾ ਧਨ—ਇਸਤ੍ਰੀ, ਕਾਂਇਆਂ (ਜੀਵਾਤਮਾ ਦੀ ਇਸਤ੍ਰੀ) । ਛੁਟੀ—ਇਕੱਲੀ ਰਹਿ ਗਈ । ਵਿਧਣੀਆ—{ਵਿ-ਧਣੀ} ਨਿਖਸਮੀ । ਮਿਰਤਕੜਾ—ਲੋਥ । ਅੰਙਨੜੇ—ਵੇਹੜੇ ਵਿਚ । ਮਾਈਏ—ਹੇ ਮਾਏ ! ਮਰੁ—ਮੌਤ । ਮਹਲ—ਇਸਤ੍ਰੀ । ਦਰਬਾਰੇ—ਦਲੀਜਾਂ ਵਿਚ । ਸਾਰੇ—ਸਾਰਿ, ਸੰਭਾਲ ਕੇ, ਚੇਤੇ ਕਰ ਕੇ ।੫।

ਜਲਿ—ਪਾਣੀ ਨਾਲ । ਮਲਿ—ਮਲ ਕੇ । ਜਾਨੀ—ਪਿਆਰੇ ਸੰਬੰਧੀਆਂ ਨੇ । ਪਟਿ—ਰੇਸ਼ਮ ਨਾਲ । ਅੰਬਾਰੇ—ਅੰਬਰਿ, ਕੱਪੜੇ ਨਾਲ । ਕਪੜਿ—ਕੱਪੜੇ ਨਾਲ । ਸਚੀ ਬਾਣੀ—ਸਦਾ-ਥਿਰ ਰਹਿਣ ਵਾਲੀ ਬਾਣੀ, "ਰਾਮ ਨਾਮ ਸਤਿ ਹੈ" । ਵਾਜੇ ਵਜੇ—ਬੋਲ ਬੋਲੇ ਜਾਣ ਲੱਗ ਪਏ । ਪੰਚ—(ਮਾਂ ਪਿਉ ਭਰਾ ਇਸਤ੍ਰੀ ਪੁਤ੍ਰ) ਸੰਬੰਧੀ । ਮੁਏ—ਗ਼ਮ ਨਾਲ ਮੋਇਆਂ ਵਰਗੇ ਹੋ ਗਏ । ਮਨੁ ਮਾਰੇ—ਮਨੁ ਮਾਰਿ, ਮਨ ਮਾਰ ਕੇ, ਗ਼ਮ ਖਾ ਕੇ ।੬।

ਝੂਠਿ—ਕੂੜੇ ਮੋਹ ਨੇ । ਮੁਠੀ—ਲੁੱਟਿਆ ਹੈ । ਹਉ—ਮੈਂ । ਧਾਵਣੀਆ—ਮਾਇਆ ਦੀ ਦੌੜ-ਭੱਜ ਵਿਚ । ਧੰਧੈ—ਮਾਇਆ ਦੇ ਆਹਰ ਵਿਚ । ਪਿਰਿ—ਪਿਰ ਨੇ, ਖਸਮ-ਪ੍ਰਭੂ ਨੇ । ਵਿਧਣ—{ਵਿ-ਧਣੀ} ਨਿਖਸਮੀ । ਵਿਧਣ ਕਾਰ—ਨਿਖਸਮੀਆਂ ਵਾਲੀ ਕਾਰ । ਘਰਿ ਘਰਿ—ਹਰੇਕ ਦੇ ਹਿਰਦੇ ਵਿਚ । ਮਹੇਲੀਆ ਜੀਵ-ਇਸਤ੍ਰੀਆਂ । ਰੂੜੈ—ਸੁੰਦਰ (ਪ੍ਰਭੂ) ਦੇ । ਹੇਤਿ—ਪ੍ਰੇਮ ਵਿਚ । ਸਹੁ—ਸਦਾ-ਥਿਰ ਰਹਿਣ ਵਾਲਾ । ਹਉ—ਮੈਂ । ਰਹਸਿਅੜੀ—ਖਿੜੀ ਹੋਈ, ਪ੍ਰਸੰਨ । ਨਾਮਿ—ਨਾਮ ਵਿਚ (ਜੁੜ ਕੇ) ।੭।

ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਵੇਸੁ—ਕਾਂਇਆਂ । ਸਾ ਧਨ—ਜੀਵ-ਇਸਤ੍ਰੀ । ਬਈਅਰਿ—ਇਸਤ੍ਰੀ । ਨਾਮਿ—ਨਾਮ ਵਿਚ (ਜੁੜ ਕੇ) । ਬਿਰਹੜਾ—ਵਿਛੋੜਾ । ਬ੍ਰਹਮ ਬੀਚਾਰੋ—ਪਰਮਾਤਮਾ ਦੇ ਗੁਣਾਂ ਦਾ ਵਿਚਾਰ । ਸੋੁਹਾਗਣੀ—{ਅੱਖਰ 'ਸ' ਦੇ ਨਾਲ ਦੋ ਲਗਾਂ ਹਨ— ੋ ਤੇ ੁ । ਅਸਲ ਲਫ਼ਜ਼ 'ਸੋਹਾਗਣੀ' ਹੈ, ਇਥੇ 'ਸੁਹਾਗਣੀ' ਪੜ੍ਹਨਾ ਹੈ} ।੮।

ਅਰਥ :—(ਹੇ ਭਾਈ !) ਨਿਸ਼ਚਾ ਕਰੋ ਕਿ ਜਗਤ ਨੂੰ ਪੈਦਾ ਕਰਨ ਵਾਲਾ ਪਰਮਾਤਮਾ ਹੀ ਸਦਾ-ਥਿਰ ਰਹਿਣ ਵਾਲਾ ਹੈ, ਉਹ ਸਦਾ-ਥਿਰ ਪ੍ਰਭੂ (ਜੀਵਾਂ ਦੀ) ਪਾਲਣਾ ਕਰਨ ਵਾਲਾ ਹੈ, ਜਿਸ ਸਦਾ-ਥਿਰ ਨੇ ਆਪ ਹੀ ਆਪਣੇ ਆਪ ਨੂੰ (ਜਗਤ ਦੇ ਰੂਪ ਵਿਚ) ਪਰਗਟ ਕੀਤਾ ਹੋਇਆ ਹੈ, ਉਹ ਅਦ੍ਰਿਸ਼ਟ ਹੈ ਤੇ ਬੇਅੰਤ ਹੈ ।

(ਧਰਤੀ ਤੇ ਆਕਾਸ਼ ਜਗਤ ਦੇ) ਦੋਵੇਂ ਪੁੜ ਜੋੜ ਕੇ (ਭਾਵ, ਜਗਤ-ਰਚਨਾ ਕਰ ਕੇ) ਉਸ ਪ੍ਰਭੂ ਨੇ ਜੀਵਾਂ ਨੂੰ ਮਾਇਆ ਦੇ ਮੋਹ ਵਿਚ ਫਸਾ ਕੇ ਆਪਣੇ ਨਾਲੋਂ ਵਿਛੋੜ ਦਿੱਤਾ ਹੈ (ਭਾਵ, ਇਹ ਪ੍ਰਭੂ ਦੀ ਰਜ਼ਾ ਹੈ ਕਿ ਜੀਵ ਮੋਹ ਵਿਚ ਫਸ ਕੇ ਪ੍ਰਭੂ ਨੂੰ ਭੁਲਾ ਬੈਠੇ ਹਨ) । ਗੁਰੂ ਤੋਂ ਬਿਨਾ (ਜਗਤ ਵਿਚ ਮਾਇਆ ਦੇ ਮੋਹ ਦਾ) ਘੁੱਪ ਹਨੇਰਾ ਹੈ ।

ਉਸ ਪਰਮਾਤਮਾ ਨੇ ਹੀ ਸੂਰਜ ਤੇ ਚੰਦ੍ਰਮਾ ਬਣਾਏ ਹਨ, (ਸੂਰਜ) ਦਿਨ ਵੇਲੇ (ਚੰਦ੍ਰਮਾ) ਰਾਤ ਵੇਲੇ (ਚਾਨਣ ਦੇਂਦਾ ਹੈ) । (ਹੇ ਭਾਈ !) ਚੇਤੇ ਰੱਖੋ ਕਿ ਪ੍ਰਭੂ ਦਾ ਬਣਾਇਆ ਇਹ ਜਗਤ-ਤਮਾਸ਼ਾ ਹੈ ।੧।

ਹੇ ਪ੍ਰਭੂ ! ਤੂੰ ਸਦਾ ਹੀ ਥਿਰ ਰਹਿਣ ਵਾਲਾ ਮਾਲਕ ਹੈਂ । ਤੂੰ ਆਪ ਹੀ ਸਭ ਜੀਵਾਂ ਨੂੰ ਸਦਾ-ਥਿਰ ਰਹਿਣ ਵਾਲੇ ਪਿਆਰ ਦੀ ਦਾਤਿ ਦੇਂਦਾ ਹੈਂ ।ਰਹਾਉ।

ਹੇ ਪ੍ਰਭੂ ! ਤੂੰ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ (ਜੀਵਾਂ ਨੂੰ) ਦੁੱਖ ਤੇ ਸੁਖ ਦੇਣ ਵਾਲਾ ਭੀ ਤੂੰ ਹੀ ਹੈਂ । (ਜਗਤ ਵਿਚ) ਇਸਤ੍ਰੀਆਂ ਤੇ ਮਰਦ ਭੀ ਤੂੰ ਪੈਦਾ ਕੀਤੇ ਹਨ, ਮਾਇਆ ਜ਼ਹਿਰ ਦਾ ਮੋਹ ਤੇ ਪਿਆਰ ਭੀ ਤੂੰ ਹੀ ਬਣਾਇਆ ਹੈ । ਜੀਵ-ਉਤਪੱਤੀ ਦੀਆਂ ਚਾਰ ਖਾਣੀਆਂ ਤੇ ਜੀਵਾਂ ਦੀਆਂ ਬੋਲੀਆਂ ਭੀ ਤੇਰੀਆਂ ਹੀ ਰਚੀਆਂ ਹੋਈਆਂ ਹਨ । ਸਭ ਜੀਵਾਂ ਨੂੰ ਤੂੰ ਹੀ ਆਸਰਾ ਦੇਂਦਾ ਹੈਂ । ਹੇ ਪ੍ਰਭੂ ! ਇਹ ਸਾਰੀ ਰਚਨਾ (-ਰੂਪ) ਤਖ਼ਤ ਤੂੰ (ਆਪਣੇ ਬੈਠਣ ਵਾਸਤੇ) ਬਣਾਇਆ ਹੈ, ਆਪਣੇ ਸਦਾ-ਥਿਰ ਨਾਮ ਵਿਚ (ਜੋੜ ਕੇ ਜੀਵਾਂ ਦੇ ਕਰਮਾਂ ਦੇ ਲੇਖ ਭੀ) ਤੂੰ ਆਪ ਹੀ ਮੁਕਾਣ ਵਾਲਾ ਹੈਂ ।੨।

ਹੇ ਕਰਣਹਾਰ ਕਰਤਾਰ ! (ਜੀਵਾਂ ਵਾਸਤੇ) ਜਨਮ ਮਰਨ ਦਾ ਗੇੜ ਤੂੰ ਹੀ ਪੈਦਾ ਕੀਤਾ ਹੈ, ਪਰ ਤੂੰ ਆਪ ਸਦਾ ਕਾਇਮ ਰਹਿਣ ਵਾਲਾ ਹੈਂ (ਤੈਨੂੰ ਇਹ ਗੇੜ ਵਿਆਪ ਨਹੀਂ ਸਕਦਾ) । (ਮਾਇਆ ਦੇ ਮੋਹ ਦੇ ਕਾਰਨ) ਵਿਕਾਰਾਂ ਵਿਚ ਬੱਝਾ ਹੋਇਆ ਜੀਵ ਨਿੱਤ ਜੰਮਦਾ ਹੈ ਤੇ ਮਰਦਾ ਹੈ, ਇਸ ਨੂੰ ਜਨਮ ਮਰਨ ਦਾ ਚੱਕਰ ਪਿਆ ਹੀ ਰਹਿੰਦਾ ਹੈ । (ਮਾਇਆ ਦੇ ਮੋਹ ਵਿਚ ਫਸੇ) ਭੈੜੇ ਜੀਵ ਨੇ (ਤੇਰਾ) ਨਾਮ ਭੁਲਾ ਦਿੱਤਾ ਹੈ, ਮੋਹ ਵਿਚ ਡੁੱਬੇ ਹੋਏ ਦੀ ਕੋਈ ਪੇਸ਼ ਨਹੀਂ ਜਾਂਦੀ । ਗੁਣਾਂ ਨੂੰ ਛੱਡ ਕੇ (ਵਿਕਾਰਾਂ ਦਾ) ਜ਼ਹਿਰ ਇਸ ਜੀਵ ਨੇ ਇਕੱਠਾ ਕਰ ਲਿਆ ਹੈ (ਜਗਤ ਵਿਚ ਆ ਕੇ ਸਾਰੀ ਉਮਰ) ਔਗੁਣਾਂ ਦਾ ਹੀ ਵਣਜ ਕਰਦਾ ਰਹਿੰਦਾ ਹੈ ।੩।

ਜਦੋਂ ਸਦਾ-ਥਿਰ ਰਹਿਣ ਵਾਲੇ ਕਰਤਾਰ ਦੇ ਹੁਕਮ ਵਿਚ ਉਹਨਾਂ ਪਿਆਰਿਆਂ ਨੂੰ (ਇਥੋਂ ਕੂਚ ਕਰਨ ਦੇ) ਸੱਦੇ ਆਉਂਦੇ ਹਨ (ਜੋ ਇਥੇ ਇਕੱਠੇ ਜੀਵਨ-ਨਿਰਬਾਹ ਕਰ ਰਹੇ ਹੁੰਦੇ ਹਨ) ਤਾਂ (ਇਕੱਠੇ ਰਹਿਣ ਵਾਲੇ) ਇਸਤ੍ਰੀ ਮਰਦਾਂ ਦੇ ਵਿਛੋੜੇ ਹੋ ਜਾਂਦੇ ਹਨ (ਇਸ ਵਿਛੋੜੇ ਨੂੰ ਕੋਈ ਮੇਟ ਨਹੀਂ ਸਕਦਾ) । ਵਿਛੁੜਿਆਂ ਨੂੰ ਤਾਂ ਪਰਮਾਤਮਾ ਆਪ ਹੀ ਮੇਲਣ ਦੇ ਸਮਰਥ ਹੈ । ਜਮਰਾਜ ਦੇ ਸਿਰ ਉਤੇ ਭੀ ਪਰਮਾਤਮਾ ਦੇ ਹੁਕਮ ਵਿਚ ਹੀ (ਮੌਤ ਦੀ ਰਾਹੀਂ ਜੀਵਾਂ ਦੇ ਵਿਛੋੜੇ ਕਰਨ ਦੀ) ਜ਼ਿੰਮੇਵਾਰੀ ਸੌਂਪੀ ਹੋਈ ਹੈ, ਕੋਈ ਜਮ ਕਿਸੇ ਸੁੰਦਰੀ ਦੇ ਰੂਪ ਦੀ ਪਰਵਾਹ ਨਹੀਂ ਕਰ ਸਕਦਾ (ਕਿ ਇਸ ਸੁੰਦਰੀ ਦੀ ਮੌਤ ਨਾਹ ਲਿਆਵਾਂ) । ਜਮ ਬੱਚਿਆਂ ਤੇ ਬੁੱਢਿਆਂ ਦੀ ਭੀ ਪਰਵਾਹ ਨਹੀਂ ਕਰਦੇ । ਸਭ ਦਾ (ਆਪੋ ਵਿਚ ਦਾ) ਮੋਹ ਪਿਆਰ ਤੋੜ ਦੇਂਦੇ ਹਨ ।੪।

ਜਦੋਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਹੁਕਮ ਵਿਚ (ਮੌਤ ਦਾ ਸੱਦਾ ਆਉਂਦਾ ਹੈ ਤਾਂ ਸਰੀਰ ਦੇ) ਨੌ ਦਰਵਾਜ਼ੇ ਬੰਦ ਹੋ ਜਾਂਦੇ ਹਨ, ਜੀਵਾਤਮਾ (ਕਿਤੇ) ਆਕਾਸ਼ ਵਿਚ ਚਲਾ ਜਾਂਦਾ ਹੈ । (ਜਿਸ ਇਸਤ੍ਰੀ ਦਾ ਪਤੀ ਮਰ ਜਾਂਦਾ ਹੈ) ਉਹ ਇਸਤ੍ਰੀ ਇਕੱਲੀ ਰਹਿ ਜਾਂਦੀ ਹੈ, ਉਹ ਮਾਇਆ ਦੇ ਮੋਹ ਵਿਚ ਲੁੱਟੀ ਜਾਂਦੀ ਹੈ, ਉਹ ਵਿਧਵਾ ਹੋ ਜਾਂਦੀ ਹੈ (ਉਸ ਦੇ ਪਤੀ ਦੀ) ਲੋਥ ਘਰ ਦੇ ਵੇਹੜੇ ਵਿਚ ਪਈ ਹੁੰਦੀ ਹੈ (ਜਿਸ ਨੂੰ ਵੇਖ ਵੇਖ ਕੇ) ਉਹ ਇਸਤ੍ਰੀ ਦਲੀਜਾਂ ਵਿਚ ਬੈਠੀ ਰੋਂਦੀ ਹੈ (ਤੇ ਆਖਦੀ ਹੈ—) ਹੇ ਮਾਏ ! ਇਸ ਮੌਤ (ਨੂੰ ਵੇਖ ਕੇ) ਮੇਰੀ ਅਕਲ ਟਿਕਾਣੇ ਨਹੀਂ ਰਹਿ ਗਈ ।

ਹੇ ਪ੍ਰਭੂ-ਕੰਤ ਦੀ ਇਸਤ੍ਰੀਓ ! (ਹੇ ਜੀਵ-ਇਸਤ੍ਰੀਓ ! ਸਰੀਰ ਦੇ ਵਿਛੋੜੇ ਦਾ ਇਹ ਸਿਲਸਿਲਾ ਟਿਕਿਆ ਹੀ ਰਹਿਣਾ ਹੈ, ਕਿਸੇ ਨੇ ਇਥੇ ਸਦਾ ਬੈਠ ਨਹੀਂ ਰਹਿਣਾ) ਤੁਸੀ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹਿਰਦੇ ਵਿਚ ਸੰਭਾਲ ਕੇ (ਪ੍ਰਭੂ-ਪਤੀ ਦੇ ਵਿਛੋੜੇ ਨੂੰ ਚੇਤੇ ਕਰ ਕੇ) ਵੈਰਾਗ-ਅਵਸਥਾ ਵਿਚ ਆਓ (ਤਦੋਂ ਹੀ ਜੀਵਨ ਸਫਲ ਹੋਵੇਗਾ) ।

ਸਾਕ-ਸੰਬੰਧੀ (ਮਰੇ ਪ੍ਰਾਣੀ ਦੀ ਲੋਥ ਨੂੰ) ਪਾਣੀ ਨਾਲ ਮਲ ਕੇ ਇਸ਼ਨਾਨ ਕਰਾਂਦੇ ਹਨ, ਤੇ ਰੇਸ਼ਮ (ਆਦਿਕ) ਕੱਪੜੇ ਨਾਲ (ਲਪੇਟਦੇ ਹਨ) । (ਉਸ ਨੂੰ ਮਸਾਣਾਂ ਵਿਚ ਲੈ ਜਾਣ ਵਾਸਤੇ) "ਰਾਮ ਨਾਮ ਸਤਿ ਹੈ" ਦੇ ਬੋਲ ਸ਼ੁਰੂ ਹੋ ਜਾਂਦੇ ਹਨ (ਮਾਂ, ਪਿਉ, ਭਰਾ, ਪੁੱਤਰ, ਇਸਤ੍ਰੀ ਆਦਿਕ) ਨਿਕਟੀ ਸੰਬੰਧੀ ਗ਼ਮ ਨਾਲ ਮੁਇਆਂ ਵਰਗੇ ਹੋ ਜਾਂਦੇ ਹਨ । (ਉਸ ਦੀ ਇਸਤ੍ਰੀ ਰੋਂਦੀ ਹੈ ਤੇ ਆਖਦੀ ਹੈ—) ਸਾਥੀ ਦੇ ਮਰਨ ਨਾਲ ਮੈਂ ਭੀ ਮੋਇਆ ਵਰਗੀ ਹੋ ਗਈ ਹਾਂ, ਹੁਣ ਸੰਸਾਰ ਵਿਚ ਮੇਰੇ ਜੀਊਣ ਨੂੰ ਫਿਟਕਾਰ ਹੈ ।

(ਪਰ ਇਹ ਮੋਹ ਤਾਂ ਜ਼ਰੂਰ ਦੁਖਦਾਈ ਹੈ, ਇਹ ਸਰੀਰਕ ਵਿਛੋੜੇ ਹੋਣੇ ਹੀ ਹਨ, ਹਾਂ) ਜੇਹੜਾ ਜੀਵ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਪਿਆਰ ਵਿਚ ਪ੍ਰੇਮ ਵਿਚ ਟਿਕ ਕੇ ਜਗਤ ਵਿਚ ਕਿਰਤ-ਕਾਰ ਕਰਦਾ ਹੀ ਮੋਹ ਵਲੋਂ ਮਰਦਾ ਹੈ ਉਹ (ਪਰਮਾਤਮਾ ਦੀ ਹਜ਼ੂਰੀ ਵਿਚ) ਆਦਰ ਪਾਂਦਾ ਹੈ ।੬।

ਹੇ ਜੀਵ-ਇਸਤ੍ਰੀਓ ! ਜਿਤਨਾ ਚਿਰ ਸੰਸਾਰ ਵਿਚ ਤੁਹਾਨੂੰ ਮਾਇਆ ਦੇ ਮੋਹ ਨੇ ਠੱਗਿਆ ਹੋਇਆ ਹੈ, ਤੁਸੀ ਦੁੱਖੀ ਹੀ ਰਹੋਗੀਆਂ, (ਇਹੀ ਸਮਝਿਆ ਜਾਇਗਾ ਕਿ) ਤੁਸੀ ਦੁੱਖੀ ਹੋਣ ਵਾਸਤੇ ਹੀ ਜਗਤ ਵਿਚ ਆਈਆਂ ਹੋ ।

ਜਦ ਤਕ ਮੈਂ ਮਾਇਆ ਦੇ ਆਹਰ ਵਿਚ ਮਾਇਆ ਦੀ ਦੌੜ-ਭੱਜ ਵਿਚ ਠੱਗੀ ਜਾ ਰਹੀ ਹਾਂ, ਤਦ ਤਕ ਨਿਖਸਮੀਆਂ ਵਾਲੀ ਕਾਰ ਦੇ ਕਾਰਨ ਖਸਮ-ਪ੍ਰਭੂ ਨੇ ਮੈਨੂੰ ਛੱਡਿਆ ਹੋਇਆ ਹੈ ।

ਖਸਮ-ਪ੍ਰਭੂ ਤਾਂ ਹਰੇਕ ਜੀਵ-ਇਸਤ੍ਰੀ ਦੇ ਹਿਰਦੇ ਵਿਚ ਵੱਸ ਰਿਹਾ ਹੈ । ਉਸ ਦੀਆਂ ਅਸਲ ਇਸਤ੍ਰੀਆਂ ਉਹੀ ਹਨ ਜੋ ਉਸ ਸੁੰਦਰ ਪ੍ਰਭੂ ਦੇ ਪਿਆਰ ਵਿਚ ਪ੍ਰੇਮ ਵਿਚ ਮਗਨ ਰਹਿੰਦੀਆਂ ਹਨ ।

ਜਿਤਨਾ ਚਿਰ ਮੈਂ ਸਦਾ-ਥਿਰ ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਕਰਦੀ ਹਾਂ ਉਸ ਖ਼ਸਮ ਦੇ ਨਾਮ ਵਿਚ ਜੁੜੇ ਰਹਿਣ ਦੇ ਕਾਰਨ ਮੇਰਾ ਤਨ ਮਨ ਖਿੜਿਆ ਰਹਿੰਦਾ ਹੈ ।੭।

ਜੇ ਗੁਰੂ ਮਿਲ ਪਏ ਤਾਂ ਜੀਵ-ਇਸਤ੍ਰੀ ਦੀ ਕਾਂਇਆਂ ਹੀ ਪਲਟ ਜਾਂਦੀ ਹੈ, ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ ਦੇ ਨਾਮ ਨੂੰ ਆਪਣਾ ਸਿੰਗਾਰ ਬਣਾ ਲੈਂਦੀ ਹੈ ।

ਹੇ ਸਹੇਲੀਹੋ ! (ਹੇ ਸਤ-ਸੰਗੀਓ !) ਆਓ, ਰਲ ਕੇ ਬੈਠੀਏ । ਰਲ ਕੇ ਸਿਰਜਣਹਾਰ ਦਾ ਸਿਮਰਨ ਕਰੋ । ਜੇਹੜੀ ਜੀਵ-ਇਸਤ੍ਰੀ ਪ੍ਰਭੂ ਦੇ ਨਾਮ ਵਿਚ ਜੁੜਦੀ ਹੈ ਉਹ ਸੁਹਾਗ-ਭਾਗ ਵਾਲੀ ਹੋ ਜਾਂਦੀ ਹੈ, ਸਦਾ-ਥਿਰ ਪ੍ਰਭੂ ਉਸ ਦੇ ਜੀਵਨ ਨੂੰ ਸੋਹਣਾ ਬਣਾ ਦੇਂਦਾ ਹੈ । ਹੇ ਨਾਨਕ ! (ਆਖ—ਹੇ ਸਹੇਲੀਹੋ !) ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਵੋ, ਪ੍ਰਭੂ ਦੇ ਗੁਣਾਂ ਨੂੰ ਆਪਣੇ ਹਿਰਦੇ ਵਿਚ ਵਸਾਉ, ਫਿਰ ਕਦੇ ਉਸ ਤੋਂ ਵਿਛੋੜਾ ਨਹੀਂ ਹੋਵੇਗਾ (ਦੁਨੀਆ ਵਾਲੇ ਵਿਛੋੜੇ ਤਾਂ ਇਕ ਅਟੱਲ ਨਿਯਮ ਹੈ, ਇਹ ਹੁੰਦੇ ਹੀ ਰਹਿਣੇ ਹਨ) ।੮।੩।

**ਵਡਹੰਸੁ ਮਹਲਾ ੧ ॥ ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋ ਵਾ ॥ ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋ ਵਾ ॥ ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ ॥ ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ ॥ ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥ ਜਿਨਿ ਜਗੁ ਥਾਪਿ ਵਤਾਇਆ ਜਾਲੋ ਸੋ ਸਾਹਿਬੁ ਪਰਵਾਣੋ ॥੧॥ ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋ ਵਾ ॥ ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋ ਵਾ ॥ ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ॥ ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ ॥ ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ ॥ ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ ॥੨॥ ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋ ਵਾ ॥ ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋ ਵਾ ॥ ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥ ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥ ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥ ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥ ੩॥ ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ ਸਾਰੇ ਵਾ ॥ ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇ ਵਾ ॥ ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ ॥ ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ ॥ ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ ॥ ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ ਸਹਜਿ ਸੁਭਾਏ ॥੪॥੪॥ {ਪੰਨਾ ੫੮੧}**

**ਪਦ ਅਰਥ** :—ਜਿਨਿ—ਜਿਸ ਪਰਮਾਤਮਾ ਨੇ । ਸਿਰਜਿ—ਪੈਦਾ ਕਰ ਕੇ । ਸਮਾਇਆ—(ਆਪਣੇ ਆਪ ਵਿਚ) ਲੀਨ ਕਰ ਲਿਆ । ਕੁਦਰਤਿ ਜਾਣੋ—ਕੁਦਰਤਿ ਵਿਚ ਵੱਸਦਾ ਜਾਣੁ (ਹੇ ਭਾਈ !) । ਸਚੜਾ—ਸਦਾ-

ਥਿਰ ਰਹਿਣ ਵਾਲਾ । ਘਟਿ ਘਟਿ—ਹਰੇਕ ਘਟ ਵਿਚ । ਸਬਦੁ ਪਛਾਣੋ—(ਹੇ ਭਾਈ !) ਉਸ ਪਰਮਾਤਮਾ ਦਾ ਸ਼ਬਦ ਪਛਾਣ । ਸਬਦੁ—ਹੁਕਮ । ਸਚੁ—ਸਦਾ-ਥਿਰ । ਜਿਨਿ—ਜਿਸ ਪਰਮਾਤਮਾ ਨੇ । ਰਾਚੀ—ਰਚੀ, ਬਣਾਈ । ਪਿੜ ਕਾਚੀ—ਪਿੜ ਦੀ ਕੱਚੀ, ਵਿਕਾਰਾਂ ਦੇ ਟਾਕਰੇ ਤੇ ਜਿੱਤਣ ਤੋਂ ਅਸਮਰਥ । ਬਿਧਿ—ਤਰੀਕਾ । ਵਖਾਣੋ—ਵਖਾਣੁ, ਉਪਦੇਸ਼ । ਵਤਾਇਆ—ਵਿਛਾਇਆ । ਜਾਲੋ—(ਅਸਲ ਪਾਠ 'ਜਾਲੁ' ਹੈ, ਇਥੇ 'ਜਾਲੋ' ਪੜ੍ਹਨਾ ਹੈ) ।੧।

ਬਾਬਾ—ਹੇ ਭਾਈ ! ਅਧ ਪੰਧੈ—ਅੱਧ ਵਾਟੇ, ਜਨਮ ਮਰਨ ਵਿਚ । ਸੰਸਾਰੋ—ਸੰਸਾਰ, ਜਗਤ । ਸਿਰਿ ਸਿਰਿ—ਹਰੇਕ ਦੇ ਸਿਰ ਉੱਤੇ । ਸਚੜੈ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੇ । ਪੁਰਬਿ ਵੀਚਾਰੋ—ਪੁਰਬਿ ਵੀਚਾਰੁ, ਪੂਰਬਲੇ ਸਮੇ ਵਿਚ ਕੀਤੇ ਕਰਮਾਂ ਦਾ ਵਿਚਾਰ । ਜੇਹਾ ਕੀਆ—ਜਿਹੋ ਜਿਹਾ ਕਿਸੇ ਨੇ ਕਰਮ ਕੀਤਾ । ਦੂਜੀ—ਕੋਈ ਹੋਰ । ਨਿਰਾਲਮੁ—ਨਿਰਲੇਪ । ਬਾਧੀ—ਬੱਝੀ ਹੋਈ । ਕਾਲੁ ਵਿਆਪੈ—ਮੌਤ ਆ ਦਬਾਂਦੀ ਹੈ । ਭਾਇ—ਪਿਆਰ ਵਿਚ । ਵਿਕਾਰੋ—ਵਿਕਾਰੁ, ਵਿਅਰਥ ਕੰਮ ।੨।

ਮਾਰਗੁ—ਰਸਤਾ । ਪੰਥੁ—ਰਸਤਾ । ਉਝੜੁ—ਉਜਾੜ । ਅੰਧ ਗੁਬਾਰੋ—ਅੰਧ ਗੁਬਾਰੁ, ਘੁੱਪ ਹਨੇਰਾ । ਪਰਕਾਰੋ—ਪਰਕਾਰ, ਕਿਸਮ । ਨਾ ਭੋਜਨ ਪਰਕਾਰੋ—ਨਾਹ ਕਿਸੇ ਕਿਸਮ ਦਾ ਭੋਜਨ । ਗਲਿ—ਗਲ ਵਿਚ । ਸਿਰਿ—ਸਿਰ ਉਤੇ । ਊਭੌ—ਖਲੋਤਾ ਹੋਇਆ । ਘਰ ਬਾਰ—ਘਰ ਘਾਟ, ਕੋਈ ਆਸਰਾ । ਇਬ ਕੇ ਰਾਹੇ—ਹੁਣ ਦੇ ਬੀਜੇ ਹੋਏ । ਜੰਮਨਿ ਨਾਹੀ—ਨਹੀਂ ਉੱਗਦੇ ।੩।

ਬਾਬਾ—ਹੇ ਭਾਈ ! ਰੋਵਹਿ—ਜੋ ਵੈਰਾਗ ਵਿਚ ਆਉਂਦੇ ਹਨ । ਰਵਹਿ—ਜੋ ਨਾਮ ਸਿਮਰਦੇ ਹਨ । ਸੁ—ਉਹ ਬੰਦੇ । ਜਾਣੀਅਹਿ—ਆਦਰ ਪਾਂਦੇ ਹਨ । ਮਿਲਿ—(ਸਾਧ ਸੰਗਤਿ ਵਿਚ) ਮਿਲ ਕੇ । ਰੋਵੈ—ਜੋ ਵੈਰਾਗਵਾਨ ਹੁੰਦਾ ਹੈ । ਸਾਰੇ—ਸੰਭਾਲਦਾ ਹੈ । ਰੋਵੈ—ਦੁੱਖੀ ਹੁੰਦਾ ਹੈ । ਮੁਠੜੀ—ਲੁੱਟੀ ਹੋਈ । ਸੁਪਨੰਤਰੁ—ਸੁਪਨ-ਅੰਤਰੁ, ਇਕ ਹੋਰ ਸੁਪਨਾ । ਮਾਰਗਿ—ਰਸਤੇ ਉਤੇ । ਨਾਮਿ—ਨਾਮ ਵਿਚ । ਗੁਰਿ—ਗੁਰੂ ਨੇ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਸ੍ਰੇਸ਼ਟ ਪ੍ਰੇਮ ਵਿਚ ।੪।

**ਅਰਥ** :— (ਹੇ ਭਾਈ !) ਜਿਸ ਪਰਮਾਤਮਾ ਨੇ ਜਗਤ ਪੈਦਾ ਕਰ ਕੇ ਇਸ ਨੂੰ ਆਪਣੇ ਆਪ ਵਿਚ ਲੀਨ ਕਰਨ ਦੀ ਤਾਕਤ ਭੀ ਆਪਣੇ ਪਾਸ ਰੱਖੀ ਹੋਈ ਹੈ ਉਸ ਮਾਲਕ ਨੂੰ ਇਸ ਕੁਦਰਤਿ ਵਿਚ ਵੱਸਦਾ ਸਮਝ । (ਹੇ ਭਾਈ !) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ (ਰਚੀ ਕੁਦਰਤਿ ਤੋਂ) ਦੂਰ (ਕਿਸੇ ਹੋਰ ਥਾਂ) ਲੱਭਣ ਦਾ ਜਤਨ ਨਹੀਂ ਕਰਨਾ ਚਾਹੀਦਾ । ਹਰੇਕ ਸਰੀਰ ਵਿਚ ਉਸੇ ਦਾ ਹੁਕਮ ਵਰਤਦਾ ਪਛਾਣ । (ਹੇ ਭਾਈ !) ਜਿਸ ਪਰਮਾਤਮਾ ਨੇ ਇਹ ਰਚਨਾ ਰਚੀ ਹੈ ਉਸ ਨੂੰ ਇਸ ਤੋਂ ਦੂਰ (ਕਿਤੇ ਵੱਖਰਾ) ਨਾਹ ਸਮਝੋ, (ਹਰੇਕ ਸਰੀਰ ਵਿਚ) ਉਸ ਦਾ ਅਟੱਲ ਹੁਕਮ ਵਰਤਦਾ ਪਛਾਣੋ ।

ਜਦੋਂ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਤਦੋਂ ਆਤਮਕ ਆਨੰਦ ਮਾਣਦਾ ਹੈ (ਤੇ ਵਿਕਾਰਾਂ ਦਾ ਜ਼ੋਰ ਭੀ ਇਸ ਉਤੇ ਨਹੀਂ ਪੈ ਸਕਦਾ, ਪਰ) ਪ੍ਰਭੂ ਦੇ ਨਾਮ ਤੋਂ ਬਿਨਾ ਲੁਕਾਈ ਵਿਕਾਰਾਂ ਦੇ ਟਾਕਰੇ ਤੇ ਜਿੱਤਣ ਤੋਂ ਅਸਮਰਥ ਹੋ ਜਾਂਦੀ ਹੈ ।

ਜਿਸ ਪਰਮਾਤਮਾ ਨੇ ਰਚਨਾ ਰਚੀ ਹੈ ਉਹੀ ਇਸ ਦੀ ਰੱਖਿਆ ਦੀ ਵਿਧੀ ਭੀ ਜਾਣਦਾ ਹੈ, ਕੋਈ ਜੀਵ (ਉਸ ਦੇ ਉਲਟ) ਕੋਈ (ਹੋਰ) ਉਪਦੇਸ਼ ਨਹੀਂ ਕਰ ਸਕਦਾ । ਜਿਸ ਪ੍ਰਭੂ ਨੇ ਜਗਤ ਪੈਦਾ ਕਰ ਕੇ (ਇਸ ਦੇ ਉਪਰ ਮਾਇਆ ਦੇ ਮੋਹ ਦਾ) ਜਾਲ ਵਿਛਾ ਰੱਖਿਆ ਹੈ ਉਹੀ ਮੰਨਿਆ-ਪ੍ਰਮੰਨਿਆ ਮਾਲਕ ਹੈ (ਤੇ ਉਹੀ ਇਸ ਜਾਲ ਵਿਚੋਂ ਜੀਵਾਂ ਨੂੰ ਬਚਾਣ ਦੇ ਸਮਰੱਥ ਹੈ) ।੧।

ਹੇ ਭਾਈ ! ਜੇਹੜਾ ਭੀ ਜੀਵ (ਜਗਤ ਵਿਚ ਜਨਮ ਲੈ ਕੇ) ਆਇਆ ਹੈ ਉਸ ਨੇ ਜ਼ਰੂਰ (ਇਥੋਂ) ਚਲੇ ਜਾਣਾ ਹੈ (ਜੀਵ ਆਇਆ ਹੈ ਇਥੇ ਪ੍ਰਭੂ ਦਾ ਨਾਮ-ਧਨ ਵਿਹਾਝਣ । ਨਾਮ ਤੋਂ ਬਿਨਾ) ਜਗਤ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੇ ਹਰੇਕ ਜੀਵ ਦੇ ਸਿਰ ਉਤੇ ਉਸ ਦੇ ਪੂਰਬਲੇ ਸਮੇ ਵਿਚ ਕੀਤੇ ਕਰਮਾਂ ਦੇ ਵਿਚਾਰ ਅਨੁਸਾਰ ਦੁੱਖ ਅਤੇ ਸੁਖ (ਭੋਗਣ) ਦੇ ਲੇਖ ਲਿਖ ਦਿੱਤੇ ਹਨ । ਜਿਹੋ ਜਿਹਾ ਕਰਮ ਜੀਵ ਨੇ ਕੀਤਾ ਉਹੋ ਜਿਹਾ ਦੁੱਖ ਤੇ ਸੁਖ ਪਰਮਾਤਮਾ ਨੇ ਉਸ ਨੂੰ ਦੇ ਦਿੱਤਾ ਹੈ । ਹਰੇਕ ਜੀਵ ਦੇ ਕੀਤੇ ਕਰਮਾਂ ਦਾ ਸਮੂਹ ਉਸ ਦੇ ਨਾਲ ਹੀ ਨਿਭਦਾ ਹੈ ।

(ਪਰ ਜੀਵਾਂ ਦੇ ਭੀ ਕੀਹ ਵੱਸ ?) ਕਰਤਾਰ ਆਪ ਹੀ ਜਿਹੋ ਜਿਹੇ ਕਰਮ ਜੀਵਾਂ ਪਾਸੋਂ ਕਰਾਂਦਾ ਹੈ (ਉਹੋ ਜਿਹੇ ਕਰਮ ਜੀਵ ਕਰਦੇ ਹਨ) ਕੋਈ ਭੀ ਜੀਵ (ਪ੍ਰਭੂ ਦੀ ਰਜ਼ਾ ਤੋਂ ਲਾਂਭੇ ਜਾ ਕੇ) ਕੋਈ ਹੋਰ ਕੰਮ ਨਹੀਂ ਕਰ ਸਕਦਾ । ਪਰਮਾਤਮਾ ਆਪ ਤਾਂ (ਕਰਮਾਂ ਤੋਂ) ਨਿਰਲੇਪ ਹੈ, ਲੁਕਾਈ (ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਮਾਇਆ ਦੇ) ਆਹਰ ਵਿਚ ਬੱਝੀ ਪਈ ਹੈ । (ਮਾਇਆ ਦੇ ਇਹਨਾਂ ਬੰਧਨਾਂ ਤੋਂ ਭੀ) ਪਰਮਾਤਮਾ ਆਪ ਹੀ ਹੁਕਮ ਕਰ ਕੇ ਛੁਡਾਣ ਦੇ ਸਮਰੱਥ ਹੈ । (ਜੀਵ ਮਾਇਆ ਦੇ ਪ੍ਰਭਾਵ ਵਿਚ ਨਾਮ ਸਿਮਰਨ ਵਲੋਂ ਆਲਸ ਕਰਦਾ ਰਹਿੰਦਾ ਹੈ) ਅੱਜ ਸਿਮਰਨ ਕਰਦਾ ਹਾਂ, ਭਲਕੇ ਕਰਾਂਗਾ (ਇਹੀ ਟਾਲ-ਮਟੋਲੇ) ਕਰਦੇ ਨੂੰ ਮੌਤ ਆ ਦਬਾਂਦੀ ਹੈ । (ਪ੍ਰਭੂ ਨੂੰ ਵਿਸਾਰ ਕੇ) ਹੋਰ ਦੇ ਮੋਹ ਵਿਚ ਫਸਿਆ ਵਿਅਰਥ ਕੰਮ ਕਰਦਾ ਰਹਿੰਦਾ ਹੈ ।੨।

(ਸਾਰੀ ਉਮਰ ਮਾਇਆ ਦੀ ਦੌੜ-ਭੱਜ ਵਿਚ ਰਹਿ ਕੇ ਪਰਮਾਤਮਾ ਦਾ ਨਾਮ ਭੁਲਾਣ ਦੇ ਕਾਰਨ ਆਖ਼ਰ ਮੌਤ ਆਉਣ ਤੇ) ਜੀਵ ਜਮ ਵਾਲਾ ਰਸਤਾ ਫੜਦਾ ਹੈ (ਜੇਹੜਾ ਇਸ ਦੇ ਭਾ ਦਾ) ਉਜਾੜ ਹੀ ਉਜਾੜ ਹੈ ਜਿਥੇ ਇਸ ਨੂੰ ਘੁੱਪ ਹਨੇਰਾ ਜਾਪਦਾ ਹੈ, ਜੀਵ ਨੂੰ ਕੁਝ ਨਹੀਂ ਸੁੱਝਦਾ (ਕਿ ਇਸ ਬਿਪਤਾ ਵਿਚੋਂ ਕਿਵੇਂ ਨਿਕਲਾਂ) । (ਸਾਰੀ ਉਮਰ ਦੁਨੀਆ ਦੇ ਪਦਾਰਥ ਇਕੱਠੇ ਕਰਦਾ ਰਿਹਾ, ਪਰ ਜਮ ਦੇ ਰਸਤੇ ਪਏ ਨੂੰ) ਨਾਹ ਪਾਣੀ, ਨਾਹ ਲੇਫ, ਨਾਹ ਤੁਲਾਈ ਨਾ ਕਿਸੇ ਕਿਸਮ ਦਾ ਭੋਜਨ, ਨਾਹ ਠੰਢਾ ਪਾਣੀ, ਨਾਹ ਕੋਈ ਸੋਹਣਾ ਕੱਪੜਾ (ਇਹ ਸਾਰੇ ਪਦਾਰਥ ਮੌਤ ਨੇ ਖੋਹ ਲਏ, ਦੁਨੀਆ ਵਿਚ ਹੀ ਧਰੇ ਰਹਿ ਗਏ) ।

ਜਮਰਾਜ ਜੀਵ ਦੇ ਗਲ ਵਿਚ (ਮਾਇਆ ਦੇ ਮੋਹ ਦਾ) ਸੰਗਲ ਪਾ ਕੇ ਇਸ ਦੇ ਸਿਰ ਉਤੇ ਖਲੋਤਾ ਚੋਟਾਂ ਮਾਰਦਾ ਹੈ, (ਇਹਨਾਂ ਚੋਟਾਂ ਤੋਂ ਬਚਣ ਲਈ) ਇਸ ਨੂੰ ਕੋਈ ਆਸਰਾ ਨਹੀਂ ਦਿੱਸਦਾ । (ਜਦੋਂ ਜਮਾਂ ਦੀਆਂ ਚੋਟਾਂ ਪੈ ਰਹੀਆਂ ਹੁੰਦੀਆਂ ਹਨ) ਉਸ ਵੇਲੇ ਦੇ ਬੀਜੇ ਹੋਏ (ਸਿਮਰਨ ਸੇਵਾ ਆਦਿਕ ਦੇ ਬੀਜ) ਉੱਗ ਨਹੀਂ ਸਕਦੇ । ਤਦੋਂ ਪਛੁਤਾਂਦਾ ਹੈ, ਕੀਤੇ ਪਾਪਾਂ ਦਾ ਭਾਰ ਸਿਰ ਉਤੇ ਪਿਆ ਹੈ (ਜੋ ਲਹਿ ਨਹੀਂ ਸਕਦਾ) ।

ਹੇ ਭਾਈ ! ਇਸ ਅਟੱਲ ਵਿਚਾਰ ਨੂੰ ਚੇਤੇ ਰੱਖੋ ਕਿ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਤੋਂ ਬਿਨਾ ਹੋਰ ਕੋਈ ਸਾਥੀ ਨਹੀਂ ਬਣਦਾ ।੩।

ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ ਤੇ ਵੈਰਾਗਵਾਨ ਹੁੰਦੇ ਹਨ ਉਹ (ਲੋਕ ਪਰਲੋਕ ਵਿਚ) ਆਦਰ ਪਾਂਦੇ ਹਨ । ਜੇਹੜਾ ਭੀ ਜੀਵ ਸਾਧ ਸੰਗਤਿ ਵਿਚ ਮਿਲ ਕੇ ਪ੍ਰਭੂ ਦੇ ਗੁਣ ਹਿਰਦੇ ਵਿਚ ਵਸਾਂਦਾ ਹੈ ਤੇ ਵੈਰਾਗਵਾਨ ਹੁੰਦਾ ਹੈ (ਉਹ ਆਦਰ ਪਾਂਦਾ ਹੈ) ।

ਪਰ ਜਿਸ ਜੀਵ-ਇਸਤ੍ਰੀ ਨੂੰ ਮਾਇਆ ਦੇ ਮੋਹ ਨੇ ਲੁੱਟ ਲਿਆ ਹੈ ਉਹ ਦੁੱਖੀ ਹੁੰਦੀ ਹੈ । (ਮੋਹ-ਫਾਥੇ ਜੀਵ ਸਾਰੀ ਉਮਰ) ਧੰਧਾ ਹੀ ਪਿੱਟਦੇ ਹਨ ਤੇ ਦੁੱਖੀ ਹੁੰਦੇ ਹਨ ।

ਜੇਹੜਾ ਜੀਵ (ਸਾਰੀ ਉਮਰ) ਮਾਇਆ ਦਾ ਆਹਰ ਕਰਦਾ ਹੀ ਦੁੱਖੀ ਰਹਿੰਦਾ ਹੈ, ਤੇ ਕਦੇ (ਆਪਣੇ ਮਨ ਦੀ) ਮਾਇਆ ਦੀ ਮੈਲ ਨਹੀਂ ਧੋਂਦਾ, ਉਸ ਦੇ ਵਾਸਤੇ ਸੰਸਾਰ (ਭਾਵ, ਸਾਰੀ ਹੀ ਉਮਰ) ਇਕ ਸੁਪਨਾ ਹੀ ਬਣਿਆ

ਰਿਹਾ (ਭਾਵ, ਉਸ ਨੇ ਇਥੋਂ ਖੱਟਿਆ ਕੁਝ ਵੀ ਨਾਹ, ਜਿਵੇਂ ਮਨੁੱਖ ਸੁਪਨੇ ਵਿਚ ਦੌੜ-ਭੱਜ ਤਾਂ ਕਰਦਾ ਹੈ ਪਰ ਜਾਗ ਆਉਣ ਤੇ ਉਸ ਦੇ ਪੱਲੇ ਕੁਝ ਭੀ ਨਹੀਂ ਹੁੰਦਾ) । ਜਿਵੇਂ ਬਾਜ਼ੀਗਰ (ਤਮਾਸ਼ਾ ਵਿਖਾਂਦਾ ਹੈ, ਵੇਖਣ ਵਾਲਾ ਜੀਵ ਉਸ ਦੇ ਤਮਾਸ਼ੇ ਵਿਚ ਰੁੱਝਾ ਰਹਿੰਦਾ ਹੈ, ਤਿਵੇਂ) ਕੂੜੇ ਮੋਹ ਦੀ ਠਗੀ ਹੋਈ ਜੀਵ-ਇਸਤ੍ਰੀ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਰਹਿੰਦੀ ਹੈ, (ਕੂੜੀ ਮਾਇਆ ਦਾ) ਮਾਣ ਕਰਦੀ ਹੈ ।

(ਪਰ ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਆਪ ਹੀ (ਜੀਵਾਂ ਨੂੰ) ਸਹੀ ਰਸਤੇ ਤੇ ਪਾਣ ਵਾਲਾ ਹੈ, ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ) ਕਰਮ ਕਰ ਰਿਹਾ ਹੈ ।

ਹੇ ਨਾਨਕ ! ਜੇਹੜੇ ਬੰਦੇ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹਨਾਂ ਨੂੰ ਪੂਰੇ ਗੁਰੂ ਨੇ (ਮਾਇਆ ਦੇ ਮੋਹ ਤੋਂ) ਬਚਾ ਲਿਆ ਹੈ, ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ, ਉਹ ਪ੍ਰਭੂ ਦੇ ਪ੍ਰੇਮ ਵਿਚ ਜੁੜੇ ਰਹਿੰਦੇ ਹਨ ।੪।੪।

**ਵਡਹੰਸੁ ਮਹਲਾ ੧ ॥ ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋ ਵਾ ॥ ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋ ਵਾ ॥ ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ ॥ ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ॥ ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ॥ ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ ॥੧॥ ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥ ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥ ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥ ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ ॥ ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥ ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥੨॥ ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ॥ ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ ॥ ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ॥ ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ॥ ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ॥ ਨਾਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ॥੩॥ ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ॥ ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ॥ ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ॥ ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ॥ ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥ ਨਾਨਕ ਜੁਗਿ ਜੁਗਿ ਜਾਣ ਸਿ ਜਾਣਾ ਰੋਵਹਿ ਸਚੁ ਸਮਾਲੇ ॥੪॥੫॥ {ਪੰਨਾ ੫੮੧-੫੮੨}**

**ਪਦ ਅਰਥ** :—ਬਾਬਾ—ਹੇ ਭਾਈ ! ਝੂਠੁ—ਨਾਸਵੰਤ । ਪਸਾਰੋ—ਪਸਾਰੁ, ਖਿਲਾਰਾ । ਸਚਾ—ਸਦਾ-ਥਿਰ ਰਹਿਣ ਵਾਲਾ । ਸਚੜੈ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ । ਸਚੁ—ਸਦਾ-ਥਿਰ ਪ੍ਰਭੂ । ਖਰਾ—ਖ਼ਾਲਸ, ਨਿਰੋਲ । ਸਚਿਆਰੋ—ਸਚਿਆਰੁ, {ਸਚ-ਆਲਯ} ਸਦਾ-ਥਿਰ ਪ੍ਰਭੂ ਦੇ ਪ੍ਰਕਾਸ਼ ਲਈ ਯੋਗ । ਕੂੜਿ—ਮਾਇਆ ਦੇ ਮੋਹ ਵਿਚ । ਲਬਿ—ਲੱਬ ਵਿਚ । ਥਾਇ ਨ ਪਾਸੀ—ਪਰਵਾਨ ਨਹੀਂ ਹੁੰਦਾ । ਥਾਇ—ਥਾਂ ਵਿਚ । ਠਾਓ—ਥਾਂ । ਕਾਓ—ਕਾਂ । ਵਡਾ ਵੇਛੋੜਾ—ਪਰਮਾਤਮਾ ਨਾਲੋਂ ਲੰਮਾ ਵਿਛੋੜਾ । ਬਿਨਸੈ—ਆਤਮਕ ਮੌਤੇ ਮਰਦਾ ਹੈ । ਸਬਾਏ—ਸਾਰੇ ਜੀਵ । ਰੂਆਏ—ਰੁਆਉਂਦਾ ਹੈ ।੧।

ਭਾਈਹੋ—ਹੇ ਭਾਈਹੋ ! ਗਲਿ ਮਿਲਹ—ਆਓ ਇਕ ਦੂਜੇ ਦੇ ਗਲ ਨਾਲ ਮਿਲੀਏ, ਆਓ ਪਿਆਰ ਨਾਲ ਰਲ ਬੈਠੀਏ । ਦੇਹ—ਆਓ ਅਸੀ ਦੇਵੀਏ । ਸਚੜਾ—ਸਦਾ ਟਿਕੇ ਰਹਿਣ ਵਾਲਾ । ਦੇਵਹੋ—ਹੇ ਭਾਈ ! ਦੇਵਹੁ ।

ਕਰੇਵਹੋ—ਕਰੋ । ਇਕਿ—ਅਨੇਕਾਂ ਜੀਵ {ਲਫ਼ਜ਼ 'ਇਕ' ਤੋਂ ਬਹੁ-ਵਚਨ} । ਨਾਵਹੁ—ਨਾਮ ਤੋਂ । ਖੇਲੋ—ਖੇਲੁ, ਖੇਡ, ਜੀਵਨ-ਖੇਡ । ਮਾਰਗਿ—ਰਸਤੇ ਤੇ । ਸਬਦਿ—ਗੁਰੂ ਦੇ ਸ਼ਬਦ ਵਿਚ । ਸਾਚੈ ਵੇਸੇ—ਉਸ ਪ੍ਰਭੂ ਵਿਚ ਜਿਸ ਦਾ ਸਰੂਪ ਸਦਾ-ਥਿਰ ਰਹਿਣ ਵਾਲਾ ਹੈ । ਸਾਜਨ ਸੈਣ—ਹੇ ਸੱਜਣ ਮਿੱਤਰੋ ! ਸੰਜੋਗੀ—ਸਤਸੰਗ ਵਿਚ ।੨।

ਲੇਖੁ—ਕੀਤੇ ਕਰਮਾਂ ਅਨੁਸਾਰ ਪ੍ਰਭੂ ਵਲੋਂ ਉਹ ਹੁਕਮ ਜੋ ਅਗਾਂਹ ਜਗਤ ਵਿਚ ਭੋਗਣਾ ਹੈ । ਸਾਹਾ—ਉਹ ਸਮਾ ਜੋ ਜੀਵ ਦੀ ਮੌਤ ਵਾਸਤੇ ਨਿਯਤ ਹੋ ਚੁਕਾ ਹੈ । {ਨੋਟ :—ਹਿੰਦੂ ਕੌਮ ਵਿਚ ਲੜਕੀ ਲੜਕੇ ਦੇ ਵਿਆਹ ਦਾ ਸਮਾ ਪੰਡਿਤ ਸ਼ਾਸਤ੍ਰਾਂ ਤੋਂ ਵਿਚਾਰ ਕੇ ਮੁਕਰਰ ਕਰਦਾ ਹੈ । ਉਹ ਮੁਕਰਰ ਕੀਤਾ 'ਸਾਹਾ' ਅਗਾਂਹ ਪਿਛਾਂਹ ਨਹੀਂ ਕੀਤਾ ਜਾ ਸਕਦਾ । ਜਿਵੇਂ ਵਿਆਹ ਦੀ ਰਾਹੀਂ ਲੜਕੀ ਨੂੰ ਮਾਪਿਆਂ ਦੇ ਘਰ ਤੋਂ ਸੋਧੇ ਹੋਏ 'ਸਾਹੇ' ਅਨੁਸਾਰ ਸਹੁਰੇ ਘਰ ਤੋਰ ਦੇਈਦਾ ਹੈ, ਤਿਵੇਂ ਜੀਵ-ਇਸਤ੍ਰੀ ਜਗਤ-ਰੂਪ ਮਾਪੇ-ਘਰ ਤੋਂ ਤੁਰ ਪੈਂਦੀ ਹੈ} । ਪੁਰਬਿ—ਪੂਰਬਲੇ ਸਮੇ ਵਿਚ । ਬਹਿ—ਬੈਠ ਕੇ, ਵਿਚਾਰ ਕੇ । ਸਾਚੈ—ਸਦਾ-ਥਿਰ ਪ੍ਰਭੂ ਨੇ । ਅੰਮ੍ਰਿਤੁ—ਨਾਮ-ਅੰਮ੍ਰਿਤ । ਬਿਖਿਆ—ਮਾਇਆ-ਜ਼ਹਿਰ । ਜਿਤੁ—ਜਿਸ ਪਾਸੇ ਵਲ । ਕਾਮਣਿਆਰੀ—ਜਾਦੂ ਟੂਣੇ ਕਰਨ ਵਾਲੀ (ਮਾਇਆ) । ਕਾਮਣ—ਟੂਣੇ, ਜਾਦੂ । ਗਲਿ—ਗਲ ਵਿਚ । ਹੋਛੀ—ਥੋੜ੍ਹ-ਵਿਤੀ । ਸਾ—ਜਿਵੇਂ । ਨਾਮਰਜਾਦੁ—{ਨਾ-ਮਰਜਾਦੁ} ਮਰਜਾਦਾ-ਰਹਿਤ, ਨੰਗਾ । ਕਲਿ—ਜਗਤ । ਬੰਧਿ—ਬੰਨ੍ਹ ਕੇ ।੩।

ਰੋਵਹੁ—ਰੋ ਪਿੱਟ ਲਵੋ । ਜਾਨੀਅੜਾ—ਪਿਆਰਾ ਸੰਬੰਧੀ । ਪਠਾਇਆ ਹੈ—ਇੱਥੋਂ ਤੋਰ ਦਿੱਤਾ ਗਿਆ ਹੈ । ਦਰਿ—(ਪ੍ਰਭੂ ਦੇ) ਦਰ ਤੋਂ । ਹਾਕਾਰੜਾ—ਸੱਦਾ । ਜਾ—ਜਦੋਂ । ਤਿਸੁ—ਉਸ ਪ੍ਰਭੂ ਨੂੰ । ਰੋਵਣਹਾਰੇ—ਰੋਣ ਵਾਲੇ । ਭੈ—(ਆਪਣੀ ਕਿਸੇ ਮੁਸੀਬਤ ਦੇ) ਡਰ ਦੇ ਕਾਰਨ । ਸਾਰਿ—ਚੇਤੇ ਕਰ ਕੇ । ਕੋ—ਕੋਈ ਜੀਵ । ਜੁਗਿ ਜੁਗਿ—ਹਰੇਕ ਜੁੱਗ ਵਿਚ, ਸਦਾ ਹੀ । ਸਿ—ਸੇ, ਉਹ ਬੰਦੇ । ਜਾਣ ਜਾਣਾ—ਸਿਆਣਿਆਂ ਤੋਂ ਸਿਆਣੇ । ਰੋਵਹਿ—ਵੈਰਾਗ ਵਿਚ ਆਉਂਦੇ ਹਨ, ਪ੍ਰਭੂ ਨਾਲੋਂ ਵਿਛੋੜਾ ਅਨੁਭਵ ਕਰਦੇ ਹਨ । ਸਚੁ—ਸਦਾ-ਥਿਰ ਪ੍ਰਭੂ । ਸਮਾਲੇ—ਸਮਾਲਿ, ਚੇਤੇ ਕਰ ਕੇ ।੪।

**ਅਰਥ** :—ਹੇ ਭਾਈ ! (ਜਗਤ ਵਿਚ ਜੇਹੜਾ ਭੀ ਜੀਵ ਜਨਮ ਲੈ ਕੇ) ਆਇਆ ਹੈ ਉਸ ਨੇ (ਆਖ਼ਰ ਇਥੋਂ) ਕੂਚ ਕਰ ਜਾਣਾ ਹੈ (ਕਿਸੇ ਨੇ ਇਥੇ ਸਦਾ ਨਹੀਂ ਬੈਠ ਰਹਿਣਾ) ਇਹ ਜਗਤ ਹੈ ਹੀ ਨਾਸਵੰਤ ਖਿਲਾਰਾ । ਜੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਸਿਮਰਨ ਕਰੀਏ ਤਾਂ ਸਦਾ-ਥਿਰ ਰਹਿਣ ਵਾਲਾ ਟਿਕਾਣਾ ਮਿਲ ਜਾਂਦਾ ਹੈ । ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਨੂੰ ਸਿਮਰਦਾ ਹੈ ਉਹ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਦੇ ਪ੍ਰਕਾਸ਼ ਲਈ ਯੋਗ ਬਣ ਜਾਂਦਾ ਹੈ ।

ਜੇਹੜਾ ਮਨੁੱਖ ਮਾਇਆ ਦੇ ਮੋਹ ਵਿਚ ਜਾਂ ਮਾਇਆ ਦੇ ਲਾਲਚ ਵਿਚ ਫਸਿਆ ਰਹਿੰਦਾ ਹੈ ਉਹ ਪਰਮਾਤਮਾ ਦੀ ਦਰਗਾਹ ਵਿਚ ਕਬੂਲ ਨਹੀਂ ਹੁੰਦਾ, ਉਸ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਨਹੀਂ ਮਿਲਦੀ । ਜਿਵੇਂ ਸੁੰਞੇ ਘਰ ਵਿਚ ਗਏ ਕਾਂ ਨੂੰ (ਕਿਸੇ ਨੇ ਰੋਟੀ ਦੀ ਗਰਾਹੀ ਆਦਿਕ ਨਹੀਂ ਪਾਣੀ) (ਤਿਵੇਂ ਮਾਇਆ ਦੇ ਮੋਹ ਵਿਚ ਫਸੇ ਜੀਵ ਨੂੰ ਪ੍ਰਭੂ ਦੀ ਹਜ਼ੂਰੀ ਵਿਚ) ਕਿਸੇ ਨੇ ਇਹ ਨਹੀਂ ਆਖਣਾ—ਆਓ ਜੀ, ਅੰਦਰ ਲੰਘ ਆਵੋ ਤੇ ਬੈਠ ਜਾਵੋ । ਉਸ ਮਨੁੱਖ ਨੂੰ ਜਨਮ ਮਰਨ ਦਾ ਗੇੜ ਭੁਗਤਣਾ ਪੈ ਜਾਂਦਾ ਹੈ, ਉਸ ਨੂੰ (ਇਸ ਗੇੜ ਦੇ ਕਾਰਨ ਪ੍ਰਭੂ-ਚਰਨਾਂ ਨਾਲੋਂ) ਲੰਮਾ ਵਿਛੋੜਾ ਹੋ ਜਾਂਦਾ ਹੈ । (ਮਾਇਆ ਦੇ ਮੋਹ ਵਿਚ ਫਸ ਕੇ) ਜਗਤ ਆਤਮਕ ਮੌਤ ਸਹੇੜ ਰਿਹਾ ਹੈ (ਜੇਹੜੇ ਭੀ ਮੋਹ ਵਿਚ ਫਸਦੇ ਹਨ ਉਹ) ਸਾਰੇ (ਆਤਮਕ ਮੌਤ ਮਰਦੇ ਹਨ) । ਲਾਲਚ ਦੇ ਕਾਰਨ ਮਾਇਆ ਦੇ ਹੀ ਆਹਰ ਵਿਚ ਪਿਆ ਹੋਇਆ ਜਗਤ ਸਹੀ ਜੀਵਨ-ਰਾਹ ਤੋਂ ਖੁੰਝਿਆ ਰਹਿੰਦਾ ਹੈ । ਇਸ ਦੇ ਸਿਰ ਉਤੇ ਖਲੋਤਾ ਕਾਲ ਇਸ ਨੂੰ ਦੁੱਖੀ ਕਰਦਾ ਰਹਿੰਦਾ ਹੈ ।੧।

ਹੇ ਭਾਈ ! ਹੇ ਭਰਾਵੋ ! ਆਓ, ਅਸੀ ਪਿਆਰ ਨਾਲ ਰਲ ਕੇ ਬੈਠੀਏ, ਤੇ ਮਿਲ ਕੇ (ਆਪਣੇ ਵਿਛੁੜੇ ਸਾਥੀ ਨੂੰ) ਅਸੀਸਾਂ ਦੇਵੀਏ (ਉਸ ਦੇ ਵਾਸਤੇ ਪ੍ਰਭੂ-ਦਰ ਤੇ ਅਰਦਾਸਾਂ ਕਰੀਏ) ਪ੍ਰੀਤਮ-ਪ੍ਰਭੂ ਨਾਲ ਮਿਲਣ ਦੀਆਂ ਅਸੀਸਾਂ ਦੇਈਏ (ਅਰਦਾਸਾਂ ਕਰੀਏ । ਸਦਾ-ਥਿਰ ਮੇਲ ਸਿਰਫ਼ ਪਰਮਾਤਮਾ ਨਾਲ ਹੀ ਹੁੰਦਾ ਹੈ ਤੇ ਅਰਦਾਸ ਦੀ ਬਰਕਤਿ ਨਾਲ ਉਹ) ਸਦਾ-ਥਿਰ ਰਹਿਣ ਵਾਲਾ ਮਿਲਾਪ ਕਦੇ ਮੁੱਕਦਾ ਨਹੀਂ ।

(ਹੇ ਸਤਸੰਗੀ ਭਰਾਵੋ ! ਰਲ ਕੇ ਵਿਛੁੜੇ ਸਾਥੀ ਲਈ) ਅਰਦਾਸਾਂ ਕਰੋ (ਅਤੇ ਆਪ ਭੀ) ਪਰਮਾਤਮਾ ਦੀ ਭਗਤੀ ਕਰੋ (ਭਗਤੀ ਦੀ ਬਰਕਤਿ ਨਾਲ ਪਰਮਾਤਮਾ ਦੇ ਚਰਨਾਂ ਵਿਚ ਮਿਲਾਪ ਹੋ ਜਾਂਦਾ ਹੈ) ਜੇਹੜੇ ਇਕ ਵਾਰੀ ਪ੍ਰਭੂ-ਚਰਨਾਂ ਨਾਲ ਮਿਲ ਜਾਂਦੇ ਹਨ ਉਹਨਾਂ ਦਾ ਫਿਰ ਕਦੇ ਵਿਛੋੜਾ ਨਹੀਂ ਹੁੰਦਾ ।

ਪਰ ਕਈ ਐਸੇ ਹਨ ਜੋ ਪਰਮਾਤਮਾ ਦੇ ਨਾਮ ਤੋਂ ਖੁੰਝੇ ਫਿਰਦੇ ਹਨ ਜੋ ਸਦਾ ਕਾਇਮ ਰਹਿਣ ਵਾਲੇ ਟਿਕਾਣੇ ਤੋਂ ਉਖੜੇ ਫਿਰਦੇ ਹਨ । ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨਾ ਸਹੀ ਜੀਵਨ-ਖੇਡ ਹੈ ਜੋ ਗੁਰੂ ਦੇ ਸ਼ਬਦ ਵਿਚ ਜੁੜ ਕੇ ਖੇਡੀ ਜਾ ਸਕਦੀ ਹੈ । ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦੇ ਹਨ ਉਹ ਜਮ ਦੇ ਰਸਤੇ ਤੇ ਨਹੀਂ ਜਾਂਦੇ, ਉਹ ਸਦਾ ਲਈ ਹੀ ਉਸ ਪਰਮਾਤਮਾ ਵਿਚ ਜੁੜੇ ਰਹਿੰਦੇ ਹਨ ਜਿਸ ਦਾ ਸਰੂਪ (ਵੇਸ) ਸਦਾ ਲਈ ਅਟੱਲ ਹੈ ।

ਹੇ ਸੱਜਣ ਮਿੱਤ੍ਰ ਸਤਸੰਗੀਓ ! ਸਤਸੰਗ ਵਿਚ ਰਲ ਬੈਠੋ । ਜੇਹੜੇ ਬੰਦੇ ਸਤਸੰਗ ਵਿਚ ਆਏ ਹਨ ਉਹਨਾਂ ਨੇ ਗੁਰੂ ਨੂੰ ਮਿਲ ਕੇ ਮਾਇਆ ਦੇ ਮੋਹ ਦੇ ਫਾਹੇ ਵੱਢ ਲਏ ਹਨ ।੨।

ਹੇ ਭਾਈ ! (ਜੀਵ ਆਪਣੇ ਪੂਰਬਲੇ ਕੀਤੇ ਕਰਮਾਂ ਅਨੁਸਾਰ ਨਵੇਂ ਜੀਵਨ ਵਿਚ ਭੋਗਣ ਵਾਸਤੇ) ਦੁੱਖ ਅਤੇ ਸੁਖ-ਰੂਪ ਲੇਖ (ਪਰਮਾਤਮਾ ਦੀ ਦਰਗਾਹ ਵਿਚੋਂ ਆਪਣੇ ਮੱਥੇ ਤੇ) ਲਿਖਾ ਕੇ ਜਗਤ ਵਿਚ ਨੰਗਾ ਹੀ ਆਉਂਦਾ ਹੈ (ਜਨਮ ਸਮੇ ਹੀ ਉਹ ਸਮਾ ਭੀ ਨਿਯਤ ਕੀਤਾ ਜਾਂਦਾ ਹੈ ਜਦੋਂ ਜੀਵ ਨੇ ਜਗਤ ਤੋਂ ਵਾਪਸ ਤੁਰ ਪੈਣਾ ਹੁੰਦਾ ਹੈ) ਉਹ ਮੁਕਰਰ ਕੀਤਾ ਹੋਇਆ ਸਮਾ ਅਗਾਂਹ ਪਿਛਾਂਹ ਨਹੀਂ ਹੋ ਸਕਦਾ, (ਨਾਹ ਹੀ ਉਹ ਦੁਖ ਸੁਖ ਵਾਪਰਨੋਂ ਹਟ ਸਕਦਾ ਹੈ) ਜੋ ਪੂਰਬਲੇ ਜਨਮ ਵਿਚ ਕਰਮ ਕਰ ਕੇ (ਕਮਾਈ ਵਜੋਂ) ਖੱਟਿਆ ਹੈ । (ਜੀਵ ਦੇ ਕੀਤੇ ਕਰਮਾਂ ਅਨੁਸਾਰ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੇ ਸੋਚ-ਵਿਚਾਰ ਕੇ ਲਿਖ ਦਿੱਤਾ ਹੁੰਦਾ ਹੈ ਕਿ ਜੀਵ ਨੇ ਨਵੇਂ ਜੀਵਨ-ਸਫ਼ਰ ਵਿਚ ਨਾਮ-ਅੰਮ੍ਰਿਤ ਵਿਹਾਝਣਾ ਹੈ ਜਾਂ ਮਾਇਆ-ਜ਼ਹਿਰ ਖੱਟਣਾ ਹੈ । (ਪਿਛਲੇ ਕੀਤੇ ਅਨੁਸਾਰ ਹੀ ਪ੍ਰਭੂ ਦੀ ਰਜ਼ਾ ਵਿਚ) ਜਿਧਰ ਜੀਵ ਨੂੰ ਲਾਇਆ ਜਾਂਦਾ ਹੈ ਉਧਰ ਇਹ ਲੱਗ ਪੈਂਦਾ ਹੈ । (ਉਸੇ ਲਿਖੇ ਅਨੁਸਾਰ ਹੀ) ਜਾਦੂ ਟੂਣੇ ਕਰਨ ਵਾਲੀ ਮਾਇਆ ਜੀਵ ਉਤੇ ਜਾਦੂ ਪਾ ਦੇਂਦੀ ਹੈ, ਇਸ ਦੇ ਗਲ ਵਿਚ ਕਈ ਰੰਗਾਂ ਵਾਲਾ ਧਾਗਾ ਪਾ ਦੇਂਦੀ ਹੈ (ਭਾਵ, ਕਈ ਤਰੀਕਿਆਂ ਨਾਲ ਮਾਇਆ ਇਸ ਨੂੰ ਮੋਹ ਲੈਂਦੀ ਹੈ) । (ਇਸ ਮੋਹਣੀ ਮਾਇਆ ਦੇ ਪ੍ਰਭਾਵ ਹੇਠ ਹੀ) ਜੀਵ ਦੀ ਮਤਿ ਥੋੜ੍ਹ-ਵਿਤੀ ਹੋ ਜਾਂਦੀ ਹੈ, ਜੀਵ ਦਾ ਮਨ ਥੋੜ੍ਹ-ਵਿਤਾ ਹੋ ਜਾਂਦਾ ਹੈ (ਭਾਵ, ਇਸ ਵਿਚ ਵਿਤਕਰਾ ਤੇ ਮੇਰ-ਤੇਰ ਆ ਜਾਂਦੇ ਹਨ, ਆਪਣੇ ਨਿੱਕੇ ਜਿਹੇ ਸੁਅਰਥ ਤੋਂ ਬਾਹਰ ਵੇਖ ਸੋਚ ਨਹੀਂ ਸਕਦਾ), ਜਿਵੇਂ ਮੱਖੀ ਗੁੜ ਖਾਂਦੀ ਹੈ (ਤੇ ਗੁੜ ਨਾਲ ਚੰਬੜ ਕੇ ਹੀ ਮਰ ਜਾਂਦੀ ਹੈ, ਤਿਵੇਂ ਜੀਵ ਮਾਇਆ ਨਾਲ ਚੰਬੜ ਕੇ ਆਤਮਕ ਮੌਤੇ ਮਰ ਜਾਂਦਾ ਹੈ) । ਜੀਵ ਜਗਤ ਵਿਚ ਨੰਗਾ ਹੀ ਆਉਂਦਾ ਹੈ ਤੇ ਨੰਗਾ ਹੀ ਬੰਨ੍ਹ ਕੇ ਅੱਗੇ ਲਾ ਲਿਆ ਜਾਂਦਾ ਹੈ ।੩।

ਹੇ ਭਾਈ ! (ਜਿਸ ਜੀਵ ਦੇ ਇਥੋਂ ਚਲਾਣੇ ਦਾ ਸੱਦਾ ਆ ਜਾਂਦਾ ਹੈ, ਰੋ ਰੋ ਕੇ ਉਸ ਸੱਦੇ ਨੂੰ ਟਾਲ ਨਹੀਂ ਸਕੀਦਾ, ਇਹ ਅਟੱਲ ਨਿਯਮ ਹੈ, ਪਰ ਫਿਰ ਭੀ) ਜੇ ਕਿਸੇ ਨੇ (ਇਸ ਸੱਦੇ ਨੂੰ ਟਾਲਣ ਲਈ) ਰੋਣਾ ਹੀ ਹੈ ਤਾਂ ਰੋ ਕੇ ਵੇਖ ਲਵੋ । ਪਿਆਰਾ ਸੰਬੰਧੀ ਬੰਨ੍ਹ ਕੇ ਅੱਗੇ ਤੋਰ ਲਿਆ ਜਾਂਦਾ ਹੈ । (ਉਸ ਦੇ ਇਥੋਂ ਕੂਚ ਵਾਸਤੇ

ਪਰਮਾਤਮਾ ਦੀ ਦਰਗਾਹ ਦਾ) ਲਿਖਿਆ ਹੁਕਮ ਮਿਟਾ ਨਹੀਂ ਸਕੀਦਾ, ਪ੍ਰਭੂ ਦੇ ਦਰ ਤੋਂ ਸੱਦਾ ਆ ਜਾਂਦਾ ਹੈ (ਉਹ ਸੱਦਾ ਅਮਿੱਟ ਹੈ) ।

ਜਦੋਂ ਪਰਮਾਤਮਾ ਨੂੰ (ਆਪਣੀ ਰਜ਼ਾ ਵਿਚ) ਚੰਗਾ ਲੱਗਦਾ ਹੈ, ਤਾਂ (ਜੀਵ ਵਾਸਤੇ ਕੂਚ ਦਾ) ਸੱਦਾ ਆ ਜਾਂਦਾ ਹੈ, ਰੋਣ ਵਾਲੇ ਸੰਬੰਧੀ ਰੋਂਦੇ ਹਨ । ਪੁੱਤਰ, ਭਰਾ, ਭਤੀਜੇ, ਬੜੇ ਪਿਆਰੇ ਸੰਬੰਧੀ (ਸਭੇ ਹੀ) ਰੋਂਦੇ ਹਨ ।

ਜੀਵ (ਕੂਚ ਕਰ ਜਾਣ ਵਾਲੇ ਆਪਣੇ ਸੰਬੰਧੀ ਦੇ ਪਿੱਛੇ ਦੁਨੀਆ ਵਿਚ ਵਾਪਰਨ ਵਾਲੇ ਦੁੱਖਾਂ ਦੇ) ਸਹਮ ਵਿਚ ਰੋਂਦਾ ਹੈ, ਤੇ ਉਸ ਦੇ ਗੁਣਾਂ (ਸੁਖਾਂ) ਨੂੰ ਮੁੜ ਮੁੜ ਚੇਤੇ ਕਰਦਾ ਹੈ, ਪਰ ਕਦੇ ਭੀ ਕੋਈ ਜੀਵ ਮੁਏ ਪ੍ਰਾਣੀਆਂ ਦੇ ਨਾਲ ਮਰਦਾ ਨਹੀਂ ਹੈ (ਜੀਊਣਾ ਹਰੇਕ ਨੂੰ ਪਿਆਰਾ ਲੱਗਦਾ ਹੈ, ਆਈ ਤੋਂ ਬਿਨਾ ਕੋਈ ਮਰ ਭੀ ਨਹੀਂ ਸਕਦਾ) ।

ਹੇ ਨਾਨਕ ! (ਇਹ ਮਰਨ ਤੇ ਜੰਮਣ ਦਾ ਸਿਲਸਿਲਾ ਤਾਂ ਜਾਰੀ ਹੀ ਰਹਿਣਾ ਹੈ) ਉਹ ਬੰਦੇ ਸਦਾ ਹੀ ਮਹਾ ਸਿਆਣੇ ਹਨ ਜੋ ਸਦਾ-ਥਿਰ-ਪ੍ਰਭੂ ਦੇ ਗੁਣ ਹਿਰਦੇ ਵਿਚ ਵਸਾ ਕੇ ਮਾਇਆ ਦੇ ਮੋਹ ਵਲੋਂ ਉਪਰਾਮ ਹੁੰਦੇ ਹਨ ।੪।੫।

**ਵਡਹੰਸੁ ਮਹਲਾ ੩ ਮਹਲਾ ਤੀਜਾ**

**ੴ ਸਤਿਗੁਰ ਪ੍ਰਸਾਦਿ ॥ ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ ॥ ਸਾ ਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ ॥ ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ ਸਾ ਧਨ ਮਹਲਿ ਸਮਾਣੀ ॥ ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ ਬੋਲੇ ਅੰਮ੍ਰਿਤ ਬਾਣੀ ॥ ਗੁਣਵੰਤੀਆ ਗੁਣ ਸਾਰਹਿ ਅਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ ॥ ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ ॥੧॥ {ਪੰਨਾ ੫੮੨}**

**ਨੋਟ** :—ਸਿਰਲੇਖ ਦੇ ਅੰਕ ੩ ਨੂੰ 'ਤੀਜਾ' ਪੜ੍ਹਨਾ ਹੈ । ਇਹ ਇਸ਼ਾਰੇ-ਮਾਤ੍ਰ ਹਿਦਾਇਤ ਹੈ । ਹਰ ਥਾਂ ਮਹਲਾ ਦੇ ਅੰਕ ੧, ੨, ੩, ਆਦਿਕ ਨੂੰ ਪਹਿਲਾ, ਦੂਜਾ, ਤੀਜਾ ਪੜ੍ਹਨਾ ਹੈ ।

**ਨੋਟ** :—ਇਸ ਬਾਣੀ ਦਾ ਕੋਈ ਨਾਮ ਨਹੀਂ ਦਿੱਤਾ ਗਿਆ । ਪਰ ਇਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ "ਅਲਾਹਣੀਆਂ" ਨਾਮ ਦੀ ਹੈ । ਮਹਲਾ ੩ ਦੀ ਇਹ ਬਾਣੀ ਭੀ ਉਸੇ ਤਰ੍ਹਾਂ "ਅਲਾਹਣੀਆਂ" ਹੀ ਹੈ ।

**ਪਦ ਅਰਥ** :—ਸਚੜਾ—ਸਦਾ ਕਾਇਮ ਰਹਿਣ ਵਾਲਾ । ਸਾਲਾਹੀਐ—ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਕਰਣੈ ਜੋਗ—ਕਰਨ ਦੀ ਸਮਰੱਥਾ ਰੱਖਣ ਵਾਲਾ । ਸਾ ਧਨ—ਜੀਵ-ਇਸਤ੍ਰੀ । ਨ ਬੈਸਈ—ਨ ਬੈਸੈ, ਨਹੀਂ ਬੈਠਦੀ । ਸੋਗੁ—ਗ਼ਮ । ਅਨਦਿਨੁ—ਹਰ ਰੋਜ਼, ਹਰ ਵੇਲੇ । ਮਹਲਿ—ਪਰਮਾਤਮਾ ਦੀ ਹਜ਼ੂਰੀ ਵਿਚ । ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਪ੍ਰਿਉ ਜਾਤਾ—ਪ੍ਰੀਤਮ-ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ । ਕਰਮ ਬਿਧਾਤਾ—ਜੀਵਾਂ ਦੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਸਾਰਹਿ—ਸੰਭਾਲਦੀਆਂ ਹਨ । ਸਮਾਲਹਿ—ਹਿਰਦੇ ਵਿਚ ਵਸਾਂਦੀਆਂ ਹਨ । ਵਿਜੋਗੋ—ਵਿਛੋੜਾ ।੧।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਹਰਿ-ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਉਹ ਸਭ ਕੁਝ ਹਰੇਕ ਕੰਮ ਕਰਨ ਦੀ ਸਮਰਥਾ ਰੱਖਣ ਵਾਲਾ ਹੈ ।

ਹੇ ਭਾਈ ! ਜਿਸ ਜੀਵ-ਇਸਤ੍ਰੀ ਨੇ ਸਿਰਜਣਹਾਰ ਪ੍ਰੀਤਮ-ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ, ਜੇਹੜੀ ਜੀਵ ਇਸਤ੍ਰੀ ਉਸ ਪ੍ਰਭੂ ਦੀ ਆਤਮਕ ਜੀਵਨ ਦੇਣ ਵਾਲੀ ਬਾਣੀ ਉਚਾਰਦੀ ਹੈ, ਉਹ ਜੀਵ-ਇਸਤ੍ਰੀ ਕਦੇ ਨਿ-ਖਸਮੀ

ਨਹੀਂ ਹੁੰਦੀ, ਨਾਹ ਹੀ ਕਦੇ ਉਸ ਨੂੰ ਕੋਈ ਚਿੰਤਾ ਵਿਆਪਦੀ ਹੈ, ਉਸ ਨੂੰ ਕਦੇ ਕੋਈ ਗ਼ਮ ਨਹੀਂ ਵਿਆਪਦਾ, ਉਹ ਹਰ ਵੇਲੇ ਪਰਮਾਤਮਾ ਦਾ ਨਾਮ-ਰਸ ਮਾਣਦੀ ਹੈ, ਤੇ ਸਦਾ ਪ੍ਰਭੂ ਦੇ ਚਰਨਾਂ ਵਿਚ ਲੀਨ ਰਹਿੰਦੀ ਹੈ ।

ਹੇ ਭਾਈ ! ਗੁਣਾਂ ਵਾਲੀਆਂ ਜੀਵ-ਇਸਤ੍ਰੀਆਂ ਪਰਮਾਤਮਾ ਦੇ ਗੁਣ ਚੇਤੇ ਕਰਦੀਆਂ ਰਹਿੰਦੀਆਂ ਹਨ, ਪ੍ਰਭੂ-ਖਸਮ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੀਆਂ ਹਨ, ਉਹਨਾਂ ਨੂੰ ਪਰਮਾਤਮਾ ਨਾਲੋਂ ਕਦੇ ਵਿਛੋੜਾ ਨਹੀਂ ਹੁੰਦਾ । ਹੇ ਭਾਈ ! ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਉਹ ਪ੍ਰਭੂ ਸਭ ਕੁਝ ਕਰਨ ਦੀ ਤਾਕਤ ਰੱਖਦਾ ਹੈ ।੧।

**ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥ ਸਾ ਧਨ ਪ੍ਰਿਅ ਕੈ ਰੰਗਿ ਰਤੀ ਵਿਚਹੁ ਆਪੁ ਗਵਾਏ ॥ ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ ਏਕੋ ਜਾਤਾ ॥ ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗਜੀਵਨੁ ਦਾਤਾ ॥ ਸਬਦ ਰੰਗਿ ਰਾਤੀ ਜੋਬਨਿ ਮਾਤੀ ਪਿਰ ਕੈ ਅੰਕਿ ਸਮਾਏ ॥ ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥੨॥ {ਪੰਨਾ ੫੯੨}**

**ਪਦ ਅਰਥ** :—ਸਬਦਿ—(ਗੁਰੂ ਦੇ) ਸ਼ਬਦ ਵਿਚ (ਜੁੜਿਆਂ) । ਆਪੇ—ਆਪ ਹੀ । ਸਾ ਧਨ—ਜੀਵ-ਇਸਤ੍ਰੀ । ਪ੍ਰਿਅ ਕੈ ਰੰਗਿ—ਪਿਆਰੇ ਦੇ ਪ੍ਰੇਮ-ਰੰਗ ਵਿਚ । ਰਤੀ—ਰੰਗੀ । ਆਪੁ—ਆਪਾ-ਭਾਵ । ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ । ਗੁਰਮੁਖਿ—ਗੁਰੂ ਦੀ ਰਾਹੀਂ । ਏਕੋ—ਇਕ ਪਰਮਾਤਮਾ ਨੂੰ ਹੀ । ਕਾਮਣਿ ਇਛ—ਜੀਵ-ਇਸਤ੍ਰੀ ਦੀ ਇੱਛਾ । ਪੁੰਨੀ—ਪੂਰੀ ਹੋ ਜਾਂਦੀ ਹੈ । ਭਿੰਨੀ—ਭਿੱਜ ਜਾਂਦੀ ਹੈ । ਜੋਬਨਿ—(ਨਾਮ ਦੇ) ਜੋਬਨ ਵਿਚ । ਮਾਤੀ—ਮਸਤ । ਅੰਕਿ—ਅੰਕ ਵਿਚ, ਗੋਦ ਵਿਚ ।੨।

**ਅਰਥ** :—ਹੇ ਭਾਈ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਨਾਲ ਸਾਂਝ ਪੈ ਸਕਦੀ ਹੈ, ਪ੍ਰਭੂ ਆਪ ਹੀ (ਜੀਵ ਨੂੰ) ਆਪਣੇ ਨਾਲ ਮਿਲਾ ਲੈਂਦਾ ਹੈ । ਹੇ ਭਾਈ ! ਜੇਹੜੀ ਜੀਵ-ਇਸਤ੍ਰੀ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲੈਂਦੀ ਹੈ ਉਹ ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ ਰੰਗੀ ਜਾਂਦੀ ਹੈ । ਜੇਹੜੀ ਜੀਵ-ਇਸਤ੍ਰੀ ਆਪਣੇ ਅੰਦਰੋਂ ਆਪਾ-ਭਾਵ ਗਵਾਂਦੀ ਹੈ, ਉਸ ਨੂੰ ਮੁੜ ਕਦੇ ਆਤਮਕ ਮੌਤ ਨਹੀਂ ਵਾਪਰਦੀ, ਗੁਰੂ ਦੀ ਸਰਨ ਪੈ ਕੇ ਉਹ ਜੀਵ-ਇਸਤ੍ਰੀ ਇਕ ਪਰਮਾਤਮਾ ਨਾਲ ਹੀ ਡੂੰਘੀ ਸਾਂਝ ਪਾਈ ਰੱਖਦੀ ਹੈ, ਉਸ ਜੀਵ-ਇਸਤ੍ਰੀ ਦੀ (ਚਿਰਾਂ ਦੀ ਪ੍ਰਭੂ-ਮਿਲਾਪ ਦੀ) ਇੱਛਾ ਪੂਰੀ ਹੋ ਜਾਂਦੀ ਹੈ, ਉਹ ਅੰਦਰੋਂ (ਨਾਮ-ਰਸ ਨਾਲ) ਭਿੱਜ ਜਾਂਦੀ ਹੈ, ਉਸ ਨੂੰ ਜਗਤ ਦਾ ਜੀਵਨ ਦਾਤਾਰ ਪ੍ਰਭੂ ਮਿਲ ਪੈਂਦਾ ਹੈ । ਹੇ ਭਾਈ ! ਜੇਹੜੀ ਜੀਵ-ਇਸਤ੍ਰੀ ਗੁਰ-ਸ਼ਬਦ ਦੇ ਰੰਗ ਵਿਚ ਰੰਗੀ ਜਾਂਦੀ ਹੈ, ਉਹ ਨਾਮ ਦੀ ਚੜ੍ਹਦੀ ਜਵਾਨੀ ਵਿਚ ਮਸਤ ਰਹਿੰਦੀ ਹੈ, ਉਹ ਪ੍ਰਭੂ-ਪਤੀ ਦੀ ਗੋਦ ਵਿਚ ਲੀਨ ਰਹਿੰਦੀ ਹੈ । ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਸਦਾ-ਥਿਰ ਮਾਲਕ-ਪ੍ਰਭੂ ਨਾਲ ਜਾਣ-ਪਛਾਣ ਬਣਦੀ ਹੈ । ਪ੍ਰਭੂ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ ।੨।

**ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥ ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥ ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ ॥ ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ ॥ ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ ॥ ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥੩॥ {ਪੰਨਾ ੫੯੩}**

**ਪਦ ਅਰਥ** :—ਜਿਨੀ—ਜਿਨ੍ਹਾਂ ਨੇ । ਕੰਤੁ—ਖਸਮ-ਪ੍ਰਭੂ । ਹਉ—ਮੈਂ । ਪੂਛਉ—ਪੂਛਉਂ, ਮੈਂ ਪੁੱਛਦਾ ਹਾਂ । ਜਾਏ—ਜਾਇ, ਜਾ ਕੇ । ਆਪੁ—ਆਪਾ-ਭਾਵ । ਕਰੀ—ਕਰੀਂ, ਮੈਂ ਕਰਦਾ ਹਾਂ । ਸਚੜਾ—ਸਦਾ ਕਾਇਮ

ਰਹਿਣ ਵਾਲਾ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ । ਸੁਭਾਏ—ਸੁਭਾਇ, ਪਿਆਰ ਨਾਲ । ਆਏ—ਆਇ, ਆ ਕੇ । ਸਾਚੁ—ਸਦਾ-ਥਿਰ ਹਰਿ-ਨਾਮ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ । ਸਬਦਿ—ਸ਼ਬਦ ਵਿਚ । ਧਨ—ਜੀਵ-ਇਸਤ੍ਰੀ । ਭਰਪੂਰੇ—ਹਰ ਥਾਂ ਵਿਆਪਕ । ਹਦੂਰੇ—ਅੰਗ-ਸੰਗ । ਮਾਣੇ—ਮਾਣਿ ।੩।

**ਅਰਥ** :—ਹੇ ਸਖੀ ! ਜਿਨ੍ਹਾਂ ਸੰਤ ਜਨਾਂ ਨੇ ਆਪਣੇ ਖਸਮ-ਪ੍ਰਭੂ ਨਾਲ ਸਾਂਝ ਪਾ ਲਈ ਹੈ, ਮੈਂ ਜਾ ਕੇ ਉਹਨਾਂ ਨੂੰ ਪੁੱਛਦੀ ਹਾਂ । ਆਪਾ-ਭਾਵ ਤਿਆਗ ਕੇ ਮੈਂ ਉਹਨਾਂ ਦੀ ਸੇਵਾ ਕਰਦੀ ਹਾਂ । ਹੇ ਸਖੀ ! ਸਦਾ ਕਾਇਮ ਰਹਿਣ ਵਾਲਾ ਪ੍ਰਭੂ-ਪਤੀ ਆਤਮਕ ਅਡੋਲਤਾ ਵਿਚ ਟਿਕਿਆਂ ਪ੍ਰੇਮ ਵਿਚ ਜੁੜਿਆਂ ਹੀ ਮਿਲਦਾ ਹੈ । ਸਦਾ-ਥਿਰ ਪ੍ਰਭੂ ਆ ਕੇ ਉਸ ਜੀਵ-ਇਸਤ੍ਰੀ ਨੂੰ ਮਿਲ ਪੈਂਦਾ ਹੈ, ਜੇਹੜੀ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦੀ ਹੈ, ਜੇਹੜੀ ਸਦਾ-ਥਿਰ ਹਰਿ-ਨਾਮ ਵਿਚ ਜੁੜੀ ਰਹਿੰਦੀ ਹੈ, ਜੇਹੜੀ ਗੁਰੂ ਦੇ ਸ਼ਬਦ ਵਿਚ ਰੰਗੀ ਰਹਿੰਦੀ ਹੈ । ਉਹ ਜੀਵ-ਇਸਤ੍ਰੀ ਸਦਾ ਸੁਹਾਗ-ਵਾਲੀ ਰਹਿੰਦੀ ਹੈ, ਉਹ ਕਦੇ ਨਿ-ਖਸਮੀ ਨਹੀਂ ਹੁੰਦੀ, ਉਸ ਦੇ ਅੰਦਰ ਆਤਮਕ ਅਡੋਲਤਾ ਦੀ ਸਮਾਧੀ ਲੱਗੀ ਰਹਿੰਦੀ ਹੈ ।

ਹੇ ਸਖੀ ! ਪ੍ਰਭੂ-ਪਤੀ ਹਰ ਥਾਂ ਮੌਜੂਦ ਹੈ, ਉਸ ਨੂੰ ਤੂੰ ਆਪਣੇ ਅੰਗ-ਸੰਗ ਵੱਸਦਾ ਵੇਖ, ਆਤਮਕ ਅਡੋਲਤਾ ਵਿਚ ਟਿਕ ਕੇ, ਪ੍ਰੇਮ ਵਿਚ ਜੁੜ ਕੇ ਉਸ ਦੇ ਮਿਲਾਪ ਦਾ ਆਨੰਦ ਮਾਣ ।

ਹੇ ਸਖੀ ! ਜਿਨ੍ਹਾਂ ਸੰਤ ਜਨਾਂ ਨੇ ਆਪਣੇ ਖਸਮ-ਪ੍ਰਭੂ ਨਾਲ ਸਾਂਝ ਪਾ ਲਈ ਹੈ, ਮੈਂ ਜਾ ਕੇ ਉਹਨਾਂ ਨੂੰ ਪੁੱਛਦੀ ਹਾਂ (ਕਿ ਉਸ ਨਾਲ ਮਿਲਾਪ ਕਿਸ ਤਰ੍ਹਾਂ ਹੋ ਸਕਦਾ ਹੈ) ।੩।

**ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥ ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ ॥ ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ ਸਚੇ ਹੀ ਸਚਿ ਰਾਤੀ ॥ ਸਚੈ ਸਬਦਿ ਸਦਾ ਸੁਖੁ ਪਾਇਆ ਹਉਮੈ ਗਈ ਭਰਾਤੀ ॥ ਪਿਰੁ ਨਿਰਮਾਇਲੁ ਸਦਾ ਸੁਖਦਾਤਾ ਨਾਨਕ ਸਬਦਿ ਮਿਲਾਏ ॥ ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥੪॥੧॥ {ਪੰਨਾ ੫੯੩}**

**ਪਦ ਅਰਥ** :—ਪਿਰਹੁ—ਪਿਰ ਤੋਂ, ਪ੍ਰਭੂ-ਪਤੀ ਤੋਂ । ਭੀ—ਮੁੜ ਭੀ । ਮਿਲਹ—ਅਸੀ ਮਿਲ ਸਕਦੀਆਂ ਹਾਂ । ਜੇ ਲਾਗਹ—ਜੇ ਅਸੀ ਲੱਗੀਏ । ਸਾਚੇ ਸਤਿਗੁਰ ਪਾਏ—ਸੱਚੇ ਗੁਰੂ ਦੀ ਚਰਨੀਂ । ਸਬਦਿ—ਸ਼ਬਦ ਵਿਚ (ਜੋੜ ਕੇ) । ਦੂਜਾ ਭਾਉ—ਮਾਇਆ ਦਾ ਪਿਆਰ । ਸਚੇ ਹੀ ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਹੀ । ਰਾਤੀ—ਮਸਤ । ਭਰਾਤੀ—ਭਟਕਣਾ । ਨਿਰਮਾਇਲੁ—ਪਵਿਤ੍ਰ ।੪।

**ਅਰਥ** :—ਹੇ ਸਖੀ ! ਅਸੀ ਜੀਵ-ਇਸਤ੍ਰੀਆਂ ਪ੍ਰਭੂ-ਪਤੀ ਤੋਂ ਵਿਛੁੜੀਆਂ ਹੋਈਆਂ ਫਿਰ ਭੀ ਉਸ ਨੂੰ ਮਿਲ ਸਕਦੀਆਂ ਹਾਂ ਜੇ ਅਸੀ ਸੱਚੇ ਸਤਿਗੁਰੂ ਦੀ ਚਰਨੀਂ ਲੱਗੀਏ । ਹੇ ਸਖੀ ! ਗੁਰੂ ਸਦਾ ਦਇਆਵਾਨ ਹੈ, ਉਹ (ਸਰਨ ਪਿਆਂ ਦੇ) ਅਵਗਣ (ਆਪਣੇ) ਸ਼ਬਦ ਵਿਚ (ਜੋੜ ਕੇ) ਸਾੜ ਦੇਂਦਾ ਹੈ । (ਹੇ ਸਖੀ ! ਗੁਰੂ ਸਰਨ ਪਿਆਂ ਦੇ ਔਗੁਣ ਸ਼ਬਦ ਦੀ ਰਾਹੀਂ ਸਾੜ ਦੇਂਦਾ ਹੈ, ਮਾਇਆ ਦਾ ਪਿਆਰ ਦੂਰ ਕਰ ਦੇਂਦਾ ਹੈ । (ਗੁਰੂ ਦੀ ਚਰਨੀਂ ਲੱਗੀ ਹੋਈ ਜੀਵ-ਇਸਤ੍ਰੀ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਹੀ ਰੱਤੀ ਰਹਿੰਦੀ ਹੈ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜ ਕੇ ਉਹ ਸਦਾ ਆਨੰਦ ਮਾਣਦੀ ਹੈ, ਉਸ ਦੀ ਹਉਮੈ ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ ।

ਹੇ ਨਾਨਕ ! ਪ੍ਰਭੂ-ਪਤੀ ਪਵਿਤ੍ਰ ਕਰਨ ਵਾਲਾ ਹੈ, ਸਦਾ ਸੁਖ ਦੇਣ ਵਾਲਾ ਹੈ, (ਗੁਰੂ ਆਪਣੇ) ਸ਼ਬਦ ਦੀ ਰਾਹੀਂ ਉਸ ਨਾਲ ਮਿਲਾ ਦੇਂਦਾ ਹੈ ।

ਹੇ ਸਖੀ ! ਅਸੀ ਜੀਵ-ਇਸਤ੍ਰੀਆਂ ਪ੍ਰਭੂ-ਪਤੀ ਤੋਂ ਵਿਛੁੜੀਆਂ ਹੋਈਆਂ ਫਿਰ ਭੀ ਉਸ ਨੂੰ ਮਿਲ ਸਕਦੀਆਂ ਹਾਂ, ਜੇ ਅਸੀ ਸੱਚੇ ਸਤਿਗੁਰੂ ਦੀ ਚਰਨੀਂ ਲੱਗੀਏ ।੪।੧।

**ਵਡਹੰਸੁ ਮਹਲਾ ੩ ॥ ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ ॥ ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ ॥ ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ ॥ ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ॥ ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ ॥ ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥ {ਪੰਨਾ ੫੮੩}**

**ਪਦ ਅਰਥ** :—ਮਹੇਲੀ—{ਮਹਿਲਾ, ਮਹਿਲਾ} ਇਸਤ੍ਰੀ । ਕੰਤ ਮਹੇਲੀਹੋ—ਹੇ ਪ੍ਰਭੂ-ਪਤੀ ਦੀ ਜੀਵ-ਇਸਤ੍ਰੀਓ । ਸਬਦਿ—ਸ਼ਬਦ ਦੀ ਰਾਹੀਂ । ਜਾਣਈ—ਜਾਣਏ, ਜਾਣੈ, ਜਾਣਦੀ । ਮੁਠੀ—ਠੱਗੀ ਹੋਈ, ਜਿਸ ਨੇ ਆਤਮਕ ਜੀਵਨ ਲੁਟਾ ਲਿਆ ਹੈ । ਰੋਵੈ—ਦੁਖੀ ਹੁੰਦੀ ਹੈ । ਸੰਮਾਲਿ—ਸੰਭਾਲ ਕੇ, ਹਿਰਦੇ ਵਿਚ ਵਸਾ ਕੇ । ਸਾਰਿ—ਸੰਭਾਲ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੀ ਜੀਵ-ਇਸਤ੍ਰੀ । ਪ੍ਰੇਮਿ—ਪ੍ਰੇਮ ਵਿਚ । ਜਿਨਿ—ਜਿਸ ਨੇ । ਕਰਮ ਬਿਧਾਤਾ—ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਕੂੜਿ—ਕੂੜ ਵਿਚ, ਮਾਇਆ ਦੇ ਪਸਾਰੇ ਵਿਚ ।

**ਅਰਥ** :—ਹੇ ਪ੍ਰਭੂ-ਪਤੀ ਦੀ ਜੀਵ-ਇਸਤ੍ਰੀਓ ! (ਮੇਰੀ ਗੱਲ) ਸੁਣ ਲੈਣੀ (ਉਹ ਇਹ ਹੈ ਕਿ) ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣਾਂ ਦਾ ਵਿਚਾਰ ਕਰ ਕੇ ਪ੍ਰਭੂ-ਪਤੀ ਦੀ ਸੇਵਾ-ਭਗਤੀ ਕਰਿਆ ਕਰੋ । ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਨਹੀਂ ਪਾਂਦੀ, ਉਹ ਔਗੁਣਾਂ ਨਾਲ ਭਰੀ ਰਹਿੰਦੀ ਹੈ, ਪ੍ਰਭੂ-ਪਤੀ ਨੂੰ ਭੁਲਾ ਕੇ ਉਹ ਆਤਮਕ ਜੀਵਨ ਲੁਟਾ ਬੈਠਦੀ ਹੈ, ਤੇ, ਦੁਖੀ ਹੁੰਦੀ ਹੈ । ਪਰ ਜੇਹੜੀ ਜੀਵ-ਇਸਤ੍ਰੀ ਪਤੀ ਨੂੰ ਹਿਰਦੇ ਵਿਚ ਵਸਾ ਕੇ ਪ੍ਰਭੂ ਦੇ ਗੁਣ ਸਦਾ ਚੇਤੇ ਕਰ ਕਰ ਕੇ (ਪ੍ਰਭੂ ਦੇ ਦਰ ਤੇ ਸਦਾ) ਅਰਜ਼ੋਈਆਂ ਕਰਦੀ ਰਹਿੰਦੀ ਹੈ, ਉਸ ਦਾ ਖਸਮ (-ਪ੍ਰਭੂ) ਕਦੇ ਮਰਦਾ ਨਹੀਂ, ਉਸ ਨੂੰ ਕਦੇ ਛੱਡ ਕੇ ਨਹੀਂ ਜਾਂਦਾ ।

ਜੇਹੜੀ ਜੀਵ-ਇਸਤ੍ਰੀ ਗੁਰੂ ਦੀ ਸਰਨ ਪੈ ਕੇ ਪ੍ਰਭੂ ਨਾਲ ਡੂੰਘੀ ਸਾਂਝ ਪਾਂਦੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਨਾਲ ਜਾਣ-ਪਛਾਣ ਬਣਾਂਦੀ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਪ੍ਰੇਮ ਵਿਚ ਲੀਨ ਰਹਿੰਦੀ ਹੈ । ਜਿਸ ਜੀਵ-ਇਸਤ੍ਰੀ ਨੇ ਆਪਣੇ ਉਸ ਪ੍ਰਭੂ-ਪਤੀ ਨਾਲ ਸਾਂਝ ਨਹੀਂ ਬਣਾਈ ਜੋ ਸਭ ਜੀਵਾਂ ਨੂੰ ਉਹਨਾਂ ਦੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ ਹੈ, ਉਸ ਕੂੜ ਦੀ ਵਣਜਾਰਨ ਨੂੰ ਮਾਇਆ ਦਾ ਮੋਹ ਠੱਗੀ ਰੱਖਦਾ ਹੈ (ਇਸ ਵਾਸਤੇ) ਹੇ ਪ੍ਰਭੂ-ਪਤੀ ਦੀ ਜੀਵ-ਇਸਤ੍ਰੀਓ ! (ਮੇਰੀ ਬੇਨਤੀ) ਸੁਣ ਲੈਣੀ—ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣਾਂ ਦੀ ਵਿਚਾਰ ਕਰ ਕੇ ਪ੍ਰਭੂ ਦੀ ਸੇਵਾ-ਭਗਤੀ ਕਰਿਆ ਕਰੋ ।੧।

**ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰਾ ॥ ਮਾਇਆ ਮੋਹੁ ਖੁਆਇਅਨੁ ਮਰਿ ਜੰਮੈ ਵਾਰੋ ਵਾਰਾ ॥ ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ ਮੂਠੀ ॥ ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ॥ ਪਿਰੁ ਜਗ ਜੀਵਨੁ ਕਿਸ ਨੋ ਰੋਈਐ ਰੋਵੈ ਕੰਤੁ ਵਿਸਾਰੇ ॥ ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰੇ ॥੨॥ {ਪੰਨਾ ੫੮੩}**

**ਪਦ ਅਰਥ** :—ਉਪਾਇਓਨੁ—ਉਸ ਨੇ ਪੈਦਾ ਕੀਤਾ ਹੈ । ਆਵਣ ਜਾਣੁ—ਜੰਮਣ ਮਰਨ । ਖੁਆਇਅਨੁ—ਉਸ ਕੁਰਾਹੇ ਪਾ ਦਿੱਤੇ ਹਨ । ਵਾਰੋ ਵਾਰਾ—ਮੁੜ ਮੁੜ । ਮਰਿ ਜੰਮੈ—ਮਰ ਕੇ ਜੰਮਣਾ ਹੈ । ਵਧਹਿ—ਵਧਦੇ ਹਨ । ਵਿਹੂਣੀ—ਸੱਖਣੀ । ਗਿਆਨ—ਆਤਮਕ ਜੀਵਨ ਦੀ ਸੂਝ । ਮੂਠੀ—ਲੁੱਟੀ ਜਾਂਦੀ ਹੈ । ਰੋਵੈ—ਦੁਖੀ ਹੁੰਦੀ ਹੈ । ਅਵਗੁਣਿਆਰੀ—ਔਗੁਣਾਂ ਨਾਲ ਭਰੀ ਹੋਈ । ਝੂਠੀ—ਝੂਠੇ ਮੋਹ ਵਿਚ ਫਸੀ ਹੋਈ । ਜਗ ਜੀਵਨੁ—ਜਗਤ

ਦਾ ਜੀਵਨ । ਕਿਸ ਨੋ ਰੋਈਐ—ਕਿਸੇ ਦੇ ਮਰਨ ਤੇ ਰੋਣ ਦੀ ਲੋੜ ਨਹੀਂ ਹੁੰਦੀ । ਵਿਸਾਰੇ—ਵਿਸਾਰਿ, ਵਿਸਾਰ ਕੇ ।੨।

**ਅਰਥ** :—ਹੇ ਭਾਈ ! ਸਾਰਾ ਜਗਤ, ਤੇ, ਜਗਤ ਦਾ ਜਨਮ ਮਰਨ ਪਰਮਾਤਮਾ ਨੇ ਆਪ ਬਣਾਇਆ ਹੈ । ਮਾਇਆ ਦਾ ਮੋਹ (ਪੈਦਾ ਕਰ ਕੇ ਇਸ ਮੋਹ ਵਿਚ ਜਗਤ ਨੂੰ ਪਰਮਾਤਮਾ ਨੇ) ਆਪ ਹੀ ਭੁਲਾਇਆ ਹੋਇਆ ਹੈ (ਤਾਂਹੀਏਂ) ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ । (ਮਾਇਆ ਦੇ ਮੋਹ ਵਿਚ ਫਸ ਕੇ ਜੀਵ) ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ, (ਇਸ ਵਿਚ) ਵਿਕਾਰ ਵਧਦੇ ਰਹਿੰਦੇ ਹਨ । ਆਤਮਕ ਜੀਵਨ ਦੀ ਸੂਝ ਤੋਂ ਸੱਖਣੀ ਦੁਨੀਆ ਆਤਮਕ ਜੀਵਨ ਦੀ ਰਾਸ-ਪੂੰਜੀ ਲੁਟਾ ਬੈਠਦੀ ਹੈ । ਗੁਰੂ ਦੇ ਸ਼ਬਦ ਤੋਂ ਬਿਨਾ ਜੀਵ-ਇਸਤ੍ਰੀ ਪ੍ਰਭੂ-ਪਤੀ ਦਾ ਮਿਲਾਪ ਪ੍ਰਾਪਤ ਨਹੀਂ ਕਰ ਸਕਦੀ । ਆਪਣਾ ਜਨਮ ਅਜਾਈਂ ਗਵਾ ਲੈਂਦੀ ਹੈ; ਔਗੁਣਾਂ ਨਾਲ ਭਰੀ ਹੋਈ, ਤੇ, ਝੂਠੇ ਮੋਹ ਵਿਚ ਫਸੀ ਹੋਈ ਦੁਖੀ ਹੁੰਦੀ ਰਹਿੰਦੀ ਹੈ ।

ਪਰ, ਹੇ ਭਾਈ ! ਪ੍ਰਭੂ ਆਪ ਹੀ ਜਗਤ ਦਾ ਜੀਵਨ (-ਅਧਾਰ) ਹੈ, ਕਿਸੇ ਦੇ ਆਤਮਕ ਮੌਤ ਮਰਨ ਤੇ ਰੋਣਾ ਭੀ ਕੀਹ ਹੋਇਆ ? (ਜੀਵ-ਇਸਤ੍ਰੀ) ਪ੍ਰਭੂ-ਪਤੀ ਨੂੰ ਭੁਲਾ ਕੇ ਦੁਖੀ ਹੁੰਦੀ ਰਹਿੰਦੀ ਹੈ । ਹੇ ਭਾਈ ! ਸਾਰੇ ਜਗਤ ਨੂੰ ਪ੍ਰਭੂ ਨੇ ਆਪ ਹੀ ਪੈਦਾ ਕੀਤਾ ਹੈ, ਜਗਤ ਦਾ ਜਨਮ ਮਰਨ (ਭੀ) ਪ੍ਰਭੂ ਨੇ ਆਪ ਹੀ ਬਣਾਇਆ ਹੈ ।੨।

**ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥ ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥ ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ ॥ ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ ॥ ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ ॥ ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ॥੩॥ {ਪੰਨਾ ੫੮੩}**

**ਪਦ ਅਰਥ** :—ਸਚਾ—ਸਦਾ ਜੀਊਂਦਾ । ਸਦ ਹੀ—ਸਦਾ ਹੀ । ਨ ਜਾਏ—ਨਾਹ ਜੰਮਦਾ ਹੈ । ਭੂਲੀ ਫਿਰੈ—ਖੁੰਝੀ ਫਿਰਦੀ ਹੈ । ਧਨ—ਜੀਵ-ਇਸਤ੍ਰੀ । ਰੰਡ—ਨਿਖਸਮੀ, ਵਿਛੁੜੀ ਹੋਈ । ਦੂਜੈ ਭਾਏ—ਮਾਇਆ ਦੇ ਪਿਆਰ ਵਿਚ । ਆਵ—ਉਮਰ । ਤਨੁ—ਸਰੀਰ । ਛੀਜੈ—ਕਮਜ਼ੋਰ ਹੁੰਦਾ ਜਾਂਦਾ ਹੈ । ਜਾਸੀ—ਨਾਸ ਹੋ ਜਾਇਗਾ । ਲੂਝੈ—ਝਗੜਦਾ ਹੈ । ਲਬਿ—ਲੱਬ ਵਿਚ ।੩।

**ਅਰਥ** :—ਹੇ ਭਾਈ ! ਉਹ ਪ੍ਰਭੂ-ਪਤੀ ਸਦਾ ਜੀਊਂਦਾ ਹੈ, ਸਦਾ ਹੀ ਜੀਊਂਦਾ ਹੈ, ਉਹ ਨਾਹ ਮਰਦਾ ਹੈ ਨਾਹ ਜੰਮਦਾ ਹੈ । ਅੰਞਾਣ ਜੀਵ-ਇਸਤ੍ਰੀ ਉਸ ਤੋਂ ਖੁੰਝੀ ਫਿਰਦੀ ਹੈ, ਮਾਇਆ ਦੇ ਮੋਹ ਵਿਚ ਫਸ ਕੇ ਪ੍ਰਭੂ ਤੋਂ ਵਿਛੁੜੀ ਰਹਿੰਦੀ ਹੈ । ਹੋਰ ਹੋਰ ਪਿਆਰ ਦੇ ਕਾਰਨ ਪ੍ਰਭੂ ਤੋਂ ਵਿਛੁੜੀ ਰਹਿੰਦੀ ਹੈ, ਮਾਇਆ ਦੇ ਮੋਹ ਵਿਚ ਫਸ ਕੇ ਦੁੱਖ ਸਹਿੰਦੀ ਹੈ, (ਇਸ ਮੋਹ ਵਿਚ ਇਸ ਦੀ) ਉਮਰ ਗੁਜ਼ਰਦੀ ਜਾਂਦੀ ਹੈ, ਤੇ, ਸਰੀਰ ਕਮਜ਼ੋਰ ਹੁੰਦਾ ਜਾਂਦਾ ਹੈ । (ਜਗਤ ਦਾ ਨਿਯਮ ਤਾਂ ਹੈ ਹੀ ਇਹ ਕਿ) ਜੋ ਕੁਝ ਇਥੇ ਜੰਮਿਆ ਹੈ ਉਹ ਸਭ ਕੁਝ ਨਾਸ ਹੋ ਜਾਂਦਾ ਹੈ, ਪਰ ਮਾਇਆ ਦੇ ਮੋਹ ਦੇ ਕਾਰਨ (ਇਹ ਅਟੱਲ ਨਿਯਮ ਭੁਲਾ ਕੇ ਜੀਵ ਨੂੰ ਕਿਸੇ ਦੇ ਮਰਨ ਤੇ) ਦੁੱਖ ਵਾਪਰਦਾ ਹੈ । ਜਗਤ (ਸਦਾ) ਮਾਇਆ ਦੀ ਖ਼ਾਤਰ ਲੜਦਾ-ਝਗੜਦਾ ਹੈ, ਇਸ ਨੂੰ (ਸਿਰ ਉਤੇ) ਮੌਤ ਨਹੀਂ ਸੁੱਝਦੀ, ਲੱਬ ਵਿਚ ਲੋਭ ਵਿਚ ਚਿੱਤ ਲਾਈ ਰੱਖਦਾ ਹੈ ।

ਹੇ ਭਾਈ ! ਉਹ ਪ੍ਰਭੂ-ਪਤੀ ਸਦਾ ਜੀਊਂਦਾ ਹੈ, ਸਦਾ ਹੀ ਜੀਊਂਦਾ ਹੈ, ਉਹ ਨਾਹ ਮਰਦਾ ਹੈ ਨਾਹ ਜੰਮਦਾ ਹੈ ।੩।

**ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ ॥ ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ ॥ ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ ॥ ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ ॥ ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ ॥ ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ ॥੪॥੨॥ {ਪੰਨਾ ੫੮੩}**

**ਪਦ ਅਰਥ** :—ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਰੋਵਹਿ—ਦੁਖੀ ਹੁੰਦੀਆਂ ਹਨ । ਪਿਰਹਿ—ਪਿਰ ਤੋਂ, ਪ੍ਰਭੂ-ਪਤੀ ਤੋਂ । ਅੰਧੀ—ਮਾਇਆ ਦੇ ਮੋਹ ਵਿਚ ਅੰਨ੍ਹੀ ਹੋ ਚੁਕੀ ਜੀਵ-ਇਸਤ੍ਰੀ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਅੰਤਰਿ—ਹਿਰਦੇ ਵਿਚ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਜਾਤਾ—ਸਮਝਦੀ ਹੈ । ਕਾਮਿ—ਕਿਸੇ ਕੰਮ ਵਿਚ । ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਹਦੂਰੇ—ਅੰਗ-ਸੰਗ ਵੱਸਦਾ । ਸਾ ਧਨ—ਜੀਵ-ਇਸਤ੍ਰੀ ।੪।

ਅਰਥ :—ਕਈ ਜੀਵ-ਇਸਤ੍ਰੀਆਂ ਐਸੀਆਂ ਹਨ ਜੋ ਪ੍ਰਭੂ-ਪਤੀ ਤੋਂ ਵਿਛੁੜ ਕੇ ਦੁੱਖੀ ਰਹਿੰਦੀਆਂ ਹਨ । ਮਾਇਆ ਦੇ ਮੋਹ ਵਿਚ ਅੰਨ੍ਹੀ ਹੋਈ ਜੀਵ-ਇਸਤ੍ਰੀ ਇਹ ਨਹੀਂ ਸਮਝਦੀ ਕਿ ਪ੍ਰਭੂ-ਪਤੀ ਹਰ ਵੇਲੇ ਨਾਲ ਵੱਸਦਾ ਹੈ । ਗੁਰੂ ਦੀ ਕਿਰਪਾ ਨਾਲ ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਦੀ ਰੱਖਦੀ ਹੈ, ਉਸ ਨੂੰ ਸਦਾ ਜੀਊਂਦਾ-ਜਾਗਦਾ ਪ੍ਰਭੂ ਮਿਲ ਪੈਂਦਾ ਹੈ, ਉਹ ਜੀਵ-ਇਸਤ੍ਰੀ ਸਦਾ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੀ ਹੈ ਉਸ ਨੂੰ ਉਹ ਸਦਾ ਅੰਗ-ਸੰਗ ਦਿੱਸਦਾ ਹੈ । ਪਰ, ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਪ੍ਰਭੂ ਨੂੰ ਦੂਰ ਵੱਸਦਾ ਸਮਝਦੀ ਹੈ । ਹੇ ਭਾਈ ! ਜਿਸ ਜੀਵ-ਇਸਤ੍ਰੀ ਨੇ ਖਸਮ-ਪ੍ਰਭੂ ਨੂੰ ਅੰਗ-ਸੰਗ ਵੱਸਦਾ ਨਾਹ ਸਮਝਿਆ, ਉਸ ਦਾ ਇਹ ਸਰੀਰ (ਵਿਕਾਰਾਂ ਵਿਚ) ਰੁਲਾਇਆ ਰੁਲਦਾ ਹੈ, ਤੇ, ਕਿਸੇ ਕੰਮ ਨਹੀਂ ਆਉਂਦਾ । ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ (ਗੁਰੂ ਦੀ ਕਿਰਪਾ ਨਾਲ) ਪ੍ਰਭੂ-ਪਤੀ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰੱਖਦੀ ਹੈ, ਉਹ (ਗੁਰੂ ਦੀ) ਮਿਲਾਈ ਹੋਈ ਪ੍ਰਭੂ ਨੂੰ ਮਿਲ ਪੈਂਦੀ ਹੈ ।

ਕਈ ਜੀਵ-ਇਸਤ੍ਰੀਆਂ ਐਸੀਆਂ ਹਨ ਜੋ ਪ੍ਰਭੂ-ਪਤੀ ਤੋਂ ਵਿਛੁੜ ਕੇ ਦੁੱਖ ਪਾਂਦੀਆਂ ਹਨ । ਮਾਇਆ ਦੇ ਮੋਹ ਵਿਚ ਅੰਨ੍ਹੀ ਹੋ ਚੁਕੀ ਜੀਵ-ਇਸਤ੍ਰੀ ਇਹ ਨਹੀਂ ਸਮਝਦੀ ਕਿ ਪ੍ਰਭੂ-ਪਤੀ ਹਰ ਵੇਲੇ ਨਾਲ ਵੱਸਦਾ ਹੈ ।੪।੨।

**ਵਡਹੰਸੁ ਮਃ ੩ ॥ ਰੋਵਹਿ ਪਿਰਹਿ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥ ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ ॥ ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ ॥ ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ ਫਿਰਿ ਆਵਣ ਜਾਣੁ ਨ ਹੋਇਆ ॥ ਸਚਾ ਸਾਹਿਬੁ ਸਚੀ ਨਾਈ ਵੇਖੈ ਨਦਰਿ ਨਿਹਾਲੇ ॥ ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥੧॥ {ਪੰਨਾ ੫੮੪}**

**ਪਦ ਅਰਥ** :—ਰੋਵਹਿ—ਦੁਖੀ ਹੁੰਦੀਆਂ ਹਨ । ਪਿਰਹਿ—ਪਿਰ ਤੋਂ, ਪ੍ਰਭੂ-ਪਤੀ ਤੋਂ । ਮੈ ਪਿਰੁ—ਮੇਰਾ ਪ੍ਰਭੂ-ਪਤੀ । ਸਚੜਾ—ਸਦਾ ਜੀਉਂਦਾ-ਜਾਗਦਾ । ਚਲਣੁ—ਕੂਚ, ਮੌਤ । ਸੇਵਹਿ—ਸੇਂਵਦੀਆਂ ਹਨ । ਸਮਾਲੇ—ਸਮਾਲਿ, ਹਿਰਦੇ ਵਿਚ ਵਸਾ ਕੇ । ਸਬਦੇ—ਸਬਦਿ, ਸ਼ਬਦ ਦੀ ਰਾਹੀਂ । ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ । ਮਾਰਿ—ਮਾਰ ਕੇ, ਮੁਕਾ ਕੇ । ਉਰਿ—ਹਿਰਦੇ ਵਿਚ । ਧਾਰਿ—ਰੱਖ ਕੇ । ਸਦਾ—ਸਦਾ ਕਾਇਮ ਰਹਿਣ ਵਾਲਾ । ਸਚੀ—ਸਦਾ ਕਾਇਮ ਰਹਿਣ ਵਾਲੀ । ਨਾਈ—{ਸ੍ਨਾ ਤੋਂ 'ਅਸਨਾਈ' ਅਤੇ 'ਨਾਈ' ਦੋ ਰੂਪ ਹਨ} ਵਡਿਆਈ । ਨਦਰਿ—ਮੇਹਰ ਦੀ ਨਿਗਾਹ ਨਾਲ । ਨਿਹਾਲੇ—ਵੇਖਦਾ ਹੈ ।੧।

**ਅਰਥ** :—ਪ੍ਰਭੂ-ਪਤੀ ਤੋਂ ਵਿਛੁੜੀਆਂ ਹੋਈਆਂ ਜੀਵ-ਇਸਤ੍ਰੀਆਂ ਸਦਾ ਦੁਖੀ ਰਹਿੰਦੀਆਂ ਹਨ (ਉਹ ਨਹੀਂ ਜਾਣਦੀਆਂ ਕਿ) ਮੇਰਾ ਪ੍ਰਭੂ-ਪਤੀ ਸਦਾ ਜੀਊਂਦਾ-ਜਾਗਦਾ ਹੈ, ਤੇ, ਸਦਾ (ਸਾਡੇ) ਨਾਲ ਵੱਸਦਾ ਹੈ । ਹੇ ਭਾਈ ! ਜਿਨ੍ਹਾਂ ਜੀਵਾਂ ਨੇ (ਜਗਤ ਤੋਂ ਆਖ਼ਰ) ਚਲੇ ਜਾਣ ਨੂੰ ਠੀਕ ਮੰਨ ਲਿਆ ਹੈ, ਉਹ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾ ਕੇ ਗੁਰੂ ਦੀ ਦੱਸੀ ਸੇਵਾ ਕਰਦੇ ਹਨ । ਹੇ ਭਾਈ ! ਜੇਹੜਾ ਮਨੁੱਖ ਪ੍ਰਭੂ ਦੇ ਨਾਮ ਨੂੰ ਹਿਰਦੇ ਵਿਚ ਸਦਾ ਵਸਾਈ ਰੱਖਦਾ ਹੈ, ਗੁਰੂ ਉਸ ਦੇ ਅੰਗ-ਸੰਗ ਵੱਸਦਾ ਹੈ, ਉਹ ਗੁਰੂ ਦੀ ਦੱਸੀ ਸੇਵਾ ਕਰ ਕੇ ਸੁਖ ਮਾਣਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੌਤ ਦੇ ਡਰ ਨੂੰ ਦੂਰ ਕਰ ਕੇ ਉਹ ਮਨੁੱਖ ਸਦਾ-ਥਿਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਸ ਨੂੰ ਮੁੜ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ । ਹੇ ਭਾਈ ! ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ, ਉਹ ਮੇਹਰ ਦੀ ਨਿਗਾਹ ਕਰ ਕੇ (ਸਭ ਜੀਵਾਂ ਦੀ) ਸੰਭਾਲ ਕਰਦਾ ਹੈ । (ਪਰ) ਪ੍ਰਭੂ-ਪਤੀ ਤੋਂ ਵਿਛੁੜੀਆਂ ਹੋਈਆਂ ਜੀਵ-ਇਸਤ੍ਰੀਆਂ ਸਦਾ ਦੁਖੀ ਰਹਿੰਦੀਆਂ ਹਨ (ਉਹ ਨਹੀਂ ਜਾਣਦੀਆਂ ਕਿ) ਮੇਰਾ ਪ੍ਰਭੂ-ਪਤੀ ਸਦਾ ਜੀਊਂਦਾ-ਜਾਗਦਾ ਹੈ, ਤੇ, ਸਦਾ ਸਾਡੇ ਨਾਲ ਵੱਸਦਾ ਹੈ ।੧।

**ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ ਕਿਵ ਮਿਲਾਂ ਪ੍ਰੀਤਮ ਪਿਆਰੇ ॥ ਸਤਿਗੁਰਿ ਮੇਲੀ ਤਾਂ ਸਹਜਿ ਮਿਲੀ ਪਿਰੁ ਰਾਖਿਆ ਉਰਧਾਰੇ ॥ ਸਦਾ ਉਰਧਾਰੇ ਨੇਹੁ ਨਾਲਿ ਪਿਆਰੇ ਸਤਿਗੁਰ ਤੇ ਪਿਰੁ ਦਿਸੈ ॥ ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ ॥ ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ ॥ ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ ਕਿਉ ਮਿਲਾ ਪ੍ਰੀਤਮ ਪਿਆਰੇ ॥੨॥ {ਪੰਨਾ ੫੮੪}**

**ਪਦ ਅਰਥ** :—ਸਾਹਿਬੁ—ਮਾਲਕ । ਸਭਦੂ—ਸਭਨਾਂ ਤੋਂ । ਕਿਵ—ਕਿਸ ਤਰ੍ਹਾਂ ? ਸਤਿਗੁਰਿ—ਸਤਿਗੁਰੂ ਨੇ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਉਰ—ਹਿਰਦਾ । ਤੇ—ਤੋਂ, ਦੀ ਰਾਹੀਂ । ਦਿਸੈ—ਦਿੱਸਦਾ ਹੈ, ਦਰਸਨ ਹੁੰਦਾ ਹੈ । ਕਚਾ ਚੋਲਾ—ਕੱਚੇ ਰੰਗ ਵਾਲਾ ਚੋਲਾ । ਤਿਤੁ—ਉਸ ਦੀ ਰਾਹੀਂ। ਤਿਤੁ ਪੈਧੈ—ਉਸ ਦੇ ਪਹਿਨਣ ਨਾਲ । ਪਗੁ—ਪੈਰ । ਖਿਸੈ—ਖਿਸਕਦਾ ਹੈ, ਤਿਲਕਦਾ ਹੈ, ਡੋਲਦਾ ਹੈ । ਰੰਗਿ—ਰੰਗ ਵਿਚ । ਰਾਤਾ—ਰੰਗਿਆ ਹੋਇਆ । ਸਚਾ ਚੋਲਾ—ਪੱਕੇ ਰੰਗ ਵਾਲਾ ਚੋਲਾ । ਤਿਖਾ—ਮਾਇਆ ਦੀ ਤ੍ਰਿਸ਼ਨਾ । ਨਿਵਾਰੇ—ਦੂਰ ਕਰ ਦੇਂਦਾ ਹੈ ।੨।

**ਅਰਥ** :—ਹੇ ਭਾਈ ! ਮੇਰਾ ਮਾਲਕ-ਪ੍ਰਭੂ ਸਭਨਾਂ ਨਾਲੋਂ ਉੱਚਾ ਹੈ (ਪਰ ਮੈਂ ਜੀਵ-ਇਸਤ੍ਰੀ ਬੜੇ ਨੀਵੇਂ ਜੀਵਨ ਵਾਲੀ ਹਾਂ) ਮੈਂ ਉਸ ਪਿਆਰੇ ਪ੍ਰੀਤਮ ਨੂੰ ਕਿਵੇਂ ਮਿਲ ਸਕਦੀ ਹਾਂ ? ਜਦੋਂ ਗੁਰੂ ਨੇ (ਕਿਸੇ ਜੀਵ-ਇਸਤ੍ਰੀ ਨੂੰ ਉਸ ਪ੍ਰਭੂ ਵਿਚ) ਮਿਲਾਇਆ, ਤਾਂ ਉਹ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਭੂ ਨਾਲ ਮਿਲ ਗਈ ਉਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ । ਉਹ ਜੀਵ-ਇਸਤ੍ਰੀ ਪ੍ਰਭੂ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰੱਖਦੀ ਹੈ ਉਹ ਸਦਾ ਪਿਆਰੇ ਪ੍ਰਭੂ ਨਾਲ ਪਿਆਰ ਬਣਾਈ ਰੱਖਦੀ ਹੈ । ਹੇ ਭਾਈ ! ਗੁਰੂ ਦੀ ਰਾਹੀਂ ਹੀ ਪ੍ਰਭੂ-ਪਤੀ ਦਾ ਦਰਸਨ ਹੁੰਦਾ ਹੈ । ਮਾਇਆ ਦਾ ਮੋਹ, ਮਾਨੋ ਕੱਚੇ ਰੰਗ ਵਾਲਾ ਚੋਲਾ ਹੈ, ਜੇ ਇਹ ਚੋਲਾ ਪਹਿਨੀ ਰੱਖੀਏ, (ਆਤਮਕ ਜੀਵਨ ਦੇ ਪੈਂਡੇ ਵਿਚ ਮਨੁੱਖ ਦਾ) ਪੈਰ ਡੋਲਦਾ ਹੀ ਰਹਿੰਦਾ ਹੈ । ਪ੍ਰਭੂ-ਪਤੀ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਚੋਲਾ ਪੱਕੇ ਰੰਗ ਵਾਲਾ ਹੈ, ਜੇ ਇਹ ਚੋਲਾ ਪਹਿਨ ਲਈਏ, ਤਾਂ (ਪ੍ਰਭੂ ਦਾ ਪਿਆਰ ਮਨੁੱਖ ਦੇ ਹਿਰਦੇ ਵਿਚੋਂ ਮਾਇਆ ਦੀ) ਤ੍ਰਿਸ਼ਨਾ ਦੂਰ ਕਰ ਦੇਂਦਾ ਹੈ ।

ਹੇ ਭਾਈ ! ਮੇਰਾ ਮਾਲਕ-ਪ੍ਰਭੂ ਸਭਨਾਂ ਨਾਲੋਂ ਉੱਚਾ ਹੈ (ਪਰ ਮੈਂ ਜੀਵ-ਇਸਤ੍ਰੀ ਬੜੇ ਨੀਵੇਂ ਜੀਵਨ ਵਾਲੀ ਹਾਂ) ਮੈਂ ਉਸ ਪਿਆਰੇ ਪ੍ਰੀਤਮ ਨੂੰ ਕਿਵੇਂ ਮਿਲ ਸਕਦੀ ਹਾਂ ? ।੨।

**ਮੈ ਪ੍ਰਭੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥ ਮੈ ਸਦਾ ਰਾਵੇ ਪਿਰੁ ਆਪਣਾ ਸਚੜੈ ਸਬਦਿ ਵੀਚਾਰੇ ॥ ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥ ਅੰਤਰਿ ਰੰਗਿ ਰਾਤੀ ਸਹਜੇ ਮਾਤੀ ਗਇਆ ਦੁਸਮਨੁ ਦੂਖੁ ਸਬਾਇਆ ॥ ਅਪਨੇ ਗੁਰ ਕੰਉ ਤਨੁ ਮਨੁ ਦੀਜੈ ਤਾਂ ਮਨੁ ਭੀਜੈ ਤ੍ਰਿਸਨਾ ਦੂਖ ਨਿਵਾਰੇ ॥ ਮੈ ਪਿਰੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥੩॥ {ਪੰਨਾ ੫੯੪}**

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ । ਪਛਾਣਿਆ—ਸਾਂਝ ਪਾਈ । ਅਵਗਣਿਆਰੇ—ਔਗੁਣਾਂ ਨਾਲ ਭਰੀ ਹੋਈ । ਰਾਵੇ—ਆਤਮਕ ਆਨੰਦ ਬਖ਼ਸ਼ਦਾ ਹੈ, ਚਰਨਾਂ ਨਾਲ ਜੋੜੀ ਰੱਖਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਵੀਚਾਰੇ—ਵੀਚਾਰਿ, ਵਿਚਾਰ ਕਰ ਕੇ । ਰੰਗਿ—ਪ੍ਰੇਮ-ਰੰਗ ਵਿਚ । ਨਾਰੇ—ਨਾਰਿ, ਜੀਵ-ਇਸਤ੍ਰੀ । ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ । ਸਹਜੇ—ਆਤਮਕ ਅਡੋਲਤਾ ਵਿਚ । ਮਾਤੀ—ਮਸਤ । ਸਬਾਇਆ—ਸਾਰਾ । ਕੰਉ—ਨੂੰ । ਦੀਜੈ—ਦੇ ਦੇਣਾ ਚਾਹੀਦਾ ਹੈ । ਭੀਜੈ—ਭਿੱਜ ਜਾਂਦਾ ਹੈ, ਰਸ ਜਾਂਦਾ ਹੈ ।੩।

**ਅਰਥ** :—(ਗੁਰੂ ਨੇ ਮੇਰੇ ਉਤੇ ਮੇਹਰ ਕੀਤੀ, ਤਾਂ) ਮੈਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਸਾਂਝ ਪਾ ਲਈ । ਜਿਸ ਨੂੰ ਗੁਰੂ ਦਾ ਮਿਲਾਪ ਨਸੀਬ ਨਾਹ ਹੋਇਆ ਉਹ ਔਗੁਣਾਂ ਵਿਚ ਫਸੀ ਰਹੀ ਤੇ ਪ੍ਰਭੂ-ਚਰਨਾਂ ਤੋਂ ਖੁੰਝੀ ਰਹੀ । ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਨ ਕਰਕੇ ਮੇਰਾ ਪ੍ਰਭੂ-ਪਤੀ ਮੈਨੂੰ ਸਦਾ ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ ।

ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਪ੍ਰਭੂ ਦੇ ਗੁਣਾਂ ਦੀ ਵਿਚਾਰ ਆਪਣੇ ਮਨ ਵਿਚ ਵਸਾਂਦੀ ਹੈ, ਉਹ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਗੁਰੂ ਨੂੰ ਮਿਲ ਕੇ ਉਹ ਪ੍ਰੀਤਮ-ਪ੍ਰਭੂ ਨੂੰ (ਆਪਣੇ ਅੰਦਰ ਹੀ) ਲੱਭ ਲੈਂਦੀ ਹੈ, ਉਹ ਆਪਣੇ ਅੰਤਰ ਆਤਮੇ ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗੀ ਰਹਿੰਦੀ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ, (ਵਿਕਾਰ ਆਦਿਕ ਉਸ ਦਾ) ਹਰੇਕ ਵੈਰੀ ਤੇ ਦੁੱਖ ਦੂਰ ਹੋ ਜਾਂਦਾ ਹੈ ।

ਹੇ ਭਾਈ ! ਇਹ ਸਰੀਰ ਤੇ ਇਹ ਮਨ ਆਪਣੇ ਗੁਰੂ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ (ਜਦੋਂ ਤਨ ਮਨ ਗੁਰੂ ਨੂੰ ਦੇ ਦੇਈਏ) ਤਦੋਂ ਮਨ (ਹਰਿ-ਨਾਮ-ਰਸ ਨਾਲ) ਰਸ ਜਾਂਦਾ ਹੈ (ਗੁਰੂ ਮਨੁੱਖ ਦੇ) ਤ੍ਰਿਸ਼ਨਾ ਆਦਿਕ ਦੁੱਖ ਦੂਰ ਕਰ ਦੇਂਦਾ ਹੈ । (ਗੁਰੂ ਨੇ ਮੇਰੇ ਉਤੇ ਮੇਹਰ ਕੀਤੀ, ਤਾਂ) ਮੈਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਸਾਂਝ ਪਾ ਲਈ । ਜਿਸ ਨੂੰ ਗੁਰੂ ਦਾ ਮਿਲਾਪ ਨਸੀਬ ਨਾਹ ਹੋਇਆ ਉਹ ਔਗੁਣਾਂ ਵਿਚ ਫਸੀ ਰਹੀ ਤੇ ਪ੍ਰਭੂ-ਚਰਨਾਂ ਤੋਂ ਖੁੰਝੀ ਰਹੀ ।੩।

**ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥ ਆਪਿ ਮਿਲਾਏ ਆਪਿ ਮਿਲੈ ਆਪੇ ਦੇਇ ਪਿਆਰੋ ॥ ਆਪੇ ਦੇਇ ਪਿਆਰੋ ਸਹਜਿ ਵਾਪਾਰੋ ਗੁਰਮੁਖਿ ਜਨਮੁ ਸਵਾਰੇ ॥ ਧਨੁ ਜਗ ਮਹਿ ਆਇਆ ਆਪੁ ਗਵਾਇਆ ਦਰਿ ਸਾਚੈ ਸਚਿਆਰੋ ॥ ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ ॥ ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥੪॥੩॥ {ਪੰਨਾ ੫੯੪}**

**ਪਦ ਅਰਥ** :—ਸਚੜੈ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੇ । ਘੋਰ ਅੰਧਾਰੋ—ਘੋਰ ਅੰਧਾਰੁ, ਘੁੱਪ ਹਨੇਰਾ । ਆਪੇ—ਆਪ ਹੀ । ਦੇਇ—ਦੇਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਵਾਪਾਰੋ—ਵਾਪਾਰੁ, ਨਾਮ ਦਾ ਵਣਜ । ਗੁਰਮੁਖਿ—ਗੁਰੂ ਦੀ ਰਾਹੀਂ । ਧਨੁ—ਸਫਲ, ਧੰਨ । ਆਪੁ—ਆਪਾ-ਭਾਵ । ਦਰਿ—ਦਰਿ ਤੇ ।

ਸਚਿਆਰੋ—ਸੁਰਖ਼-ਰੂ । ਗਿਆਨਿ—ਗਿਆਨ ਦੀ ਰਾਹੀਂ, ਆਤਮਕ ਜੀਵਨ ਦੀ ਸੂਝ ਦੀ ਰਾਹੀਂ । ਰਤਨਿ—ਰਤਨ ਦੀ ਰਾਹੀਂ । ਘਟਿ—ਹਿਰਦੇ ਵਿਚ । ਨਾਮ ਪਿਆਰੋ—ਨਾਮ ਦਾ ਪਿਆਰ ।੪।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ ਆਪ ਇਹ ਜਗਤ ਪੈਦਾ ਕੀਤਾ ਹੈ, ਪਰ ਗੁਰੂ ਦੀ ਸਰਨ ਪੈਣ ਤੋਂ ਬਿਨਾ ਜੀਵ ਨੂੰ (ਇਸ ਵਿਚ ਆਤਮਕ ਜੀਵਨ ਵਲੋਂ) ਘੁੱਪ ਹਨੇਰਾ (ਰਹਿੰਦਾ) ਹੈ । (ਗੁਰੂ ਦੀ ਸਰਨ ਪਾ ਕੇ) ਪਰਮਾਤਮਾ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ, ਆਪ (ਹੀ ਜੀਵ ਨੂੰ) ਮਿਲਦਾ ਹੈ, ਆਪ ਹੀ (ਆਪਣੇ ਚਰਨਾਂ ਦਾ) ਪਿਆਰ ਬਖ਼ਸ਼ਦਾ ਹੈ । ਪ੍ਰਭੂ ਆਪ ਹੀ (ਆਪਣਾ) ਪਿਆਰ ਦੇਂਦਾ ਹੈ, (ਜੀਵ ਨੂੰ) ਆਤਮਕ ਅਡੋਲਤਾ ਵਿਚ ਟਿਕਾ ਕੇ (ਆਪਣੇ ਨਾਮ ਦਾ) ਵਪਾਰ ਕਰਾਂਦਾ ਹੈ, ਤੇ ਗੁਰੂ ਦੀ ਸਰਨ ਪਾ ਕੇ (ਜੀਵ ਦਾ) ਜਨਮ ਸੰਵਾਰਦਾ ਹੈ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰਦਾ ਹੈ, ਉਸ ਦਾ ਜਗਤ ਵਿਚ ਆਉਣਾ ਸਫਲ ਹੋ ਜਾਂਦਾ ਹੈ, ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਦਰ ਤੇ ਸੁਰਖ਼-ਰੂ ਹੋ ਜਾਂਦਾ ਹੈ । ਹੇ ਨਾਨਕ ! (ਗੁਰੂ ਤੋਂ ਮਿਲੇ) ਗਿਆਨ-ਰਤਨ ਦੀ ਬਰਕਤਿ ਨਾਲ ਉਸ ਦੇ ਹਿਰਦੇ ਵਿਚ (ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ । ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ ਆਪ ਇਹ ਜਗਤ ਪੈਦਾ ਕੀਤਾ ਹੈ, ਪਰ ਗੁਰੂ ਦੀ ਸਰਨ ਪੈਣ ਤੋਂ ਬਿਨਾ (ਜੀਵ ਨੂੰ ਇਸ ਵਿਚ ਆਤਮਕ ਜੀਵਨ ਵਲੋਂ) ਘੁੱਪ ਹਨੇਰਾ ਬਣਿਆ ਰਹਿੰਦਾ ਹੈ ।੪।੩।

**ਵਡਹੰਸੁ ਮਹਲਾ ੩ ॥ ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ ॥ ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ ॥ ਹੋਰਿ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ ॥ ਐਥੈ ਕਮਾਵੈ ਸੋ ਫਲੁ ਪਾਵੈ ਮਨਮੁਖਿ ਹੈ ਪਤਿ ਖੋਈ ॥ ਜਮਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ ॥ ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ ॥੧॥ {ਪੰਨਾ ੫੮੪}**

**ਪਦ ਅਰਥ** :—ਜਜਰੀ—ਪੁੱਗਾ, ਨਾਸ ਹੋ ਜਾਣ ਵਾਲਾ । ਇਸ ਨੋ—{ਲਫ਼ਜ਼ 'ਇਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਜਰੁ—ਬੁਢੇਪਾ । ਪਹੁਚੈ ਆਏ—ਪਹੁਚੈ ਆਇ, ਆ ਅੱਪੜਦਾ ਹੈ । ਗੁਰਿ—ਗੁਰੂ ਨੇ । ਸੇ—ਉਹ ਮਨੁੱਖ {ਬਹੁ-ਵਚਨ} । ਉਬਰੇ—ਬਚ ਜਾਂਦੇ ਹਨ । ਹੋਰੁ—ਜੇਹੜਾ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦਾ । ਆਵੈ—ਜੰਮਦਾ ਹੈ । ਜਾਏ—ਮਰਦਾ ਹੈ । ਹੋਰਿ—{ਲਫ਼ਜ਼ 'ਹੋਰੁ' ਦਾ ਬਹੁ-ਵਚਨ} ਉਹ ਬੰਦੇ ਜੋ ਗੁਰੂ ਦੀ ਸਰਨ ਨਹੀਂ ਆਉਂਦੇ । ਜੰਮਹਿ—ਜੰਮਦੇ ਹਨ । ਆਵਹਿ—ਜੰਮਦੇ ਹਨ । ਜਾਵਹਿ—ਮਰ ਜਾਂਦੇ ਹਨ । ਅੰਤਿ—ਆਖ਼ਰ ਨੂੰ । ਗਏ—ਜਾਂਦੇ ਹੋਏ । ਐਥੈ—ਇਸ ਜਗਤ ਵਿਚ । ਕਮਾਵੈ—(ਮਨੁੱਖ ਜੇਹੜੀ) ਕਰਣੀ ਕਰਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਪਤਿ—ਇੱਜ਼ਤ । ਜਮ ਪੁਰਿ—ਜਮ ਰਾਜ ਦੀ ਪੁਰੀ ਵਿਚ । ਘੋਰ ਅੰਧਾਰੁ—ਘੁੱਪ ਹਨੇਰਾ । ਮਹਾ ਗੁਬਾਰੁ—ਬਹੁਤ ਹਨੇਰਾ । ਤਿਥੈ—ਉਸ ਥਾਂ ।੧।

**ਅਰਥ** :—ਹੇ ਭਾਈ ! ਇਹ ਸਰੀਰ ਪੁਰਾਣਾ ਹੋ ਜਾਣ ਵਾਲਾ ਹੈ, ਇਸ ਨੂੰ ਬੁਢੇਪਾ (ਜ਼ਰੂਰ) ਆ ਦਬਾਂਦਾ ਹੈ (ਪਰ ਮਨੁੱਖ ਇਸ ਸਰੀਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ) ਜਿਨ੍ਹਾਂ ਮਨੁੱਖਾਂ ਦੀ ਗੁਰੂ ਨੇ ਰੱਖਿਆ ਕੀਤੀ, ਉਹ (ਮੋਹ ਵਿਚ ਗ਼ਰਕ ਹੋਣ ਤੋਂ) ਬਚ ਜਾਂਦੇ ਹਨ । ਜੇਹੜਾ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦਾ, ਉਹ (ਇਸ ਸਰੀਰ ਦੇ ਮੋਹ ਵਿਚ ਫਸ ਕੇ) ਮਰਦਾ ਹੈ ਜੰਮਦਾ ਹੈ, ਜੰਮਦਾ ਹੈ ਮਰਦਾ ਹੈ । ਗੁਰੂ ਦੀ ਸਰਨ ਨਾਹ ਪੈਣ ਵਾਲੇ ਮਨੁੱਖ (ਸਰੀਰਕ ਮੋਹ ਵਿਚ ਫਸ ਕੇ) ਮੁੜ ਮੁੜ ਜੰਮਦੇ ਮਰਦੇ ਰਹਿੰਦੇ ਹਨ, ਅੰਤ ਵੇਲੇ ਜਾਂਦੇ ਹੋਏ ਹੱਥ ਮਲਦੇ ਹੀ ਜਾਂਦੇ ਹਨ, ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਉਹਨਾਂ ਨੂੰ (ਕਦੇ) ਸੁਖ ਨਸੀਬ ਨਹੀਂ ਹੁੰਦਾ ।

ਹੇ ਭਾਈ ! ਇਸ ਲੋਕ ਵਿਚ ਮਨੁੱਖ ਜੇਹੜੀ ਕਰਣੀ ਕਮਾਂਦਾ ਹੈ ਉਹੀ ਫਲ ਭੋਗਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਇਸ ਲੋਕ ਵਿਚ) ਆਪਣੀ ਇੱਜ਼ਤ ਗਵਾ ਲੈਂਦਾ ਹੈ । ਜਮ ਰਾਜ ਦੀ ਪੁਰੀ ਵਿਚ ਭੀ

(ਪਰਲੋਕ ਵਿਚ ਭੀ ਉਸ ਦੇ ਆਤਮਕ ਜੀਵਨ ਵਾਸਤੇ) ਘੁੱਪ ਹਨੇਰਾ ਬਹੁਤ ਹਨੇਰਾ ਹੀ ਟਿਕਿਆ ਰਹਿੰਦਾ ਹੈ, (ਇਸ ਦੁਨੀਆ ਵਾਲਾ ਕੋਈ) ਭੈਣ ਭਰਾ ਉਸ ਲੋਕ ਵਿਚ ਸਹਾਇਤਾ ਨਹੀਂ ਕਰ ਸਕਦਾ ।

ਹੇ ਭਾਈ ! ਇਹ ਸਰੀਰ ਪੁਰਾਣਾ ਹੋ ਜਾਣ ਵਾਲਾ ਹੈ, ਇਸ ਨੂੰ ਬੁਢੇਪਾ (ਜ਼ਰੂਰ) ਆ ਜਾਂਦਾ ਹੈ (ਪਰ ਮਨੁੱਖ ਇਸ ਸਰੀਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ) ।੧।

**ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥ ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ ॥ ਸਚੈ ਨਾਮਿ ਸਮਾਏ ਹਰਿ ਗੁਣ ਗਾਏ ਮਿਲਿ ਪ੍ਰੀਤਮ ਸੁਖੁ ਪਾਏ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਵਿਚਹੁ ਹੰਉਮੈ ਜਾਏ ॥ ਜਿਨੀ ਪੁਰਖੀ ਹਰਿਨਾਮਿ ਚਿਤੁ ਲਾਇਆ ਤਿਨ ਕੈ ਹੰਉ ਲਾਗਉ ਪਾਏ ॥ ਕਾਂਇਆ ਕੰਚਨੁ ਤਾਂ ਥੀਐ ਜਾ ਸਤਿਗੁਰੁ ਲਏ ਮਿਲਾਏ ॥੨॥ {ਪੰਨਾ ੫੮੫}**

**ਪਦ ਅਰਥ** :—ਕਾਇਆ—ਸਰੀਰ । ਕੰਚਨੁ—ਸੋਨਾ, ਸੋਨੇ ਵਾਂਗ ਪਵਿਤ੍ਰ । ਤਾਂ—ਤਦੋਂ । ਲਏ ਮਿਲਾਏ—ਲਏ ਮਿਲਾਇ । ਭ੍ਰਮੁ—ਭਟਕਣਾ । ਨਾਮਿ—ਨਾਮ ਵਿਚ । ਸਮਾਏ—ਲੀਨ ਹੋ ਜਾਂਦਾ ਹੈ । ਮਿਲਿ ਪ੍ਰੀਤਮ—ਪ੍ਰੀਤਮ ਨੂੰ ਮਿਲ ਕੇ । ਅਨੰਦਿ—ਅਨੰਦ ਵਿਚ । ਪੁਰਖੀ—ਪੁਰਖਾਂ ਨੇ । ਹੰਉ—ਮੈਂ । ਤਿਨ ਕੈ ਪਾਏ—ਉਹਨਾਂ ਦੀ ਚਰਨੀਂ । ਲਾਗਉ—ਲਾਗਉਂ, ਮੈਂ ਲੱਗਦਾ ਹਾਂ ।੨।

**ਅਰਥ** :—ਹੇ ਭਾਈ ! (ਮਨੁੱਖ ਦਾ) ਇਹ ਸਰੀਰ ਤਦੋਂ ਸੋਨੇ ਵਾਂਗ ਪਵਿਤ੍ਰ ਹੁੰਦਾ ਹੈ, ਜਦੋਂ ਗੁਰੂ (ਮਨੁੱਖ ਨੂੰ) ਪਰਮਾਤਮਾ ਦੇ ਚਰਨਾਂ ਵਿਚ ਜੋੜ ਦੇਂਦਾ ਹੈ । (ਤਦੋਂ ਮਨੁੱਖ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ, ਤੇ, ਇਸ ਦੇ ਅੰਦਰੋਂ ਮਾਇਆ ਦੀ ਖ਼ਾਤਰ ਭਟਕਣਾ ਦੂਰ ਹੋ ਜਾਂਦੀ ਹੈ । ਮਨੁੱਖ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ, ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਪ੍ਰਭੂ-ਪ੍ਰੀਤਮ ਨੂੰ ਮਿਲ ਕੇ ਆਨੰਦ ਮਾਣਦਾ ਹੈ । ਇਸ ਆਨੰਦ ਵਿਚ ਦਿਨ ਰਾਤ ਸਦਾ ਟਿਕਿਆ ਰਹਿੰਦਾ ਹੈ, ਤੇ, ਇਸ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੇ ਨਾਮ ਵਿਚ ਚਿੱਤ ਜੋੜਿਆ ਹੋਇਆ ਹੈ, ਮੈਂ ਉਹਨਾਂ ਦੀ ਚਰਨੀਂ ਲੱਗਦਾ ਹਾਂ । (ਮਨੁੱਖ ਦਾ ਇਹ) ਸਰੀਰ ਤਦੋਂ ਸੋਨੇ ਵਾਂਗ ਪਵਿਤ੍ਰ ਹੋ ਜਾਂਦਾ ਹੈ, ਜਦੋਂ ਗੁਰੂ ਮਨੁੱਖ ਨੂੰ ਪਰਮਾਤਮਾ ਦੇ ਚਰਨਾਂ ਵਿਚ ਜੋੜ ਦੇਂਦਾ ਹੈ ।੨।

**ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥ ਬਿਨੁ ਸਤਿਗੁਰ ਭਰਮਿ ਭੁਲਾਣੀਆ ਕਿਆ ਮੁਹੁ ਦੇਸਨਿ ਆਗੈ ਜਾਏ ॥ ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ ਦੁਖੋ ਦੁਖੁ ਕਮਾਏ ॥ ਨਾਮਿ ਰਤੀਆ ਸੇ ਰੰਗਿ ਚਲੂਲਾ ਪਿਰ ਕੈ ਅੰਕਿ ਸਮਾਏ ॥ ਤਿਸੁ ਜੇਵਡੁ ਅਵਰੁ ਨ ਸੂਝਈ ਕਿਸੁ ਆਗੈ ਕਹੀਐ ਜਾਏ ॥ ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥੩॥ {ਪੰਨਾ ੫੮੫}**

**ਪਦ ਅਰਥ** :—ਸਚਾ ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਸਲਾਹੀਐ—ਸਲਾਹਿਆ ਜਾ ਸਕਦਾ ਹੈ । ਦੇਇ ਬੁਝਾਏ—ਦੇਇ ਬੁਝਾਇ, ਸਮਝਾ ਦੇਵੇ, ਸਿਫ਼ਤਿ-ਸਾਲਾਹ ਕਰਨ ਦੀ ਸਮਝ ਬਖ਼ਸ਼ ਦੇਵੇ । ਭਰਮਿ—(ਮਾਇਆ ਦੀ) ਭਟਕਣਾ ਵਿਚ । ਭੁਲਾਣੀਆ—ਕੁਰਾਹੇ ਪੈ ਜਾਂਦੀਆਂ ਹਨ । ਦੇਸਨਿ—ਦੇਣਗੀਆਂ । ਆਗੈ—ਪਰਲੋਕ ਵਿਚ । ਜਾਏ—ਜਾਇ, ਜਾ ਕੇ । ਦੇਨਿ—ਦੇਂਦੀਆਂ ਹਨ । ਅਵਗੁਣਿ—ਔਗੁਣ ਦੇ ਕਾਰਨ । ਪਛੁਤਾਏ—(ਜੀਵ-ਇਸਤ੍ਰੀ) ਪਛੁਤਾਂਦੀ ਹੈ । ਕਮਾਏ—ਸਹੇੜਦੀ ਹੈ । ਨਾਮਿ—ਨਾਮ ਵਿਚ । ਰੰਗਿ—ਰੰਗ

ਵਿਚ । ਚਲੂਲਾ—ਗੂੜ੍ਹਾ । ਅੰਕਿ—ਗੋਦ ਵਿਚ, ਗਲਵੱਕੜੀ ਵਿਚ । ਸਮਾਏ—ਸਮਾਇ, ਲੀਨ ਹੋ ਕੇ । ਤਿਸੁ ਜੇਵਡੁ—ਉਸ ਪਰਮਾਤਮਾ ਦੇ ਬਰਾਬਰ ਦਾ । ਜਾਏ—ਜਾਇ, ਜਾ ਕੇ ।੩।

**ਅਰਥ** :—ਹੇ ਭਾਈ ! ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਤਦੋਂ ਹੀ ਕੀਤੀ ਜਾ ਸਕਦੀ ਹੈ, ਜੇ ਗੁਰੂ (ਸਿਫ਼ਤਿ-ਸਾਲਾਹ ਕਰਨ ਦੀ) ਅਕਲ ਦੇ ਦੇਵੇ । ਗੁਰੂ ਦੀ ਸਰਨ ਤੋਂ ਬਿਨਾ (ਜੀਵ-ਇਸਤ੍ਰੀਆਂ ਮਾਇਆ ਦੀ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਜਾਂਦੀਆਂ ਹਨ, ਤੇ, ਪਰਲੋਕ ਵਿਚ ਜਾ ਕੇ ਸ਼ਰਮ-ਸਾਰ ਹੁੰਦੀਆਂ ਹਨ । ਪਰਲੋਕ ਵਿਚ ਜਾ ਕੇ ਉਹ ਮੂੰਹ ਨਹੀਂ ਵਿਖਾ ਸਕਦੀਆਂ ।

ਹੇ ਭਾਈ ! ਜੇਹੜੀ ਜੀਵ-ਇਸਤ੍ਰੀ ਔਗੁਣ ਵਿਚ ਫਸ ਜਾਂਦੀ ਹੈ, ਉਹ ਆਖ਼ਰ ਪਛੁਤਾਂਦੀ ਹੈ, ਉਹ ਸਦਾ ਦੁੱਖ ਹੀ ਦੁੱਖ ਸਹੇੜਦੀ ਹੈ । ਪਰਮਾਤਮਾ ਦੇ ਨਾਮ ਵਿਚ ਰੰਗੀਆਂ ਹੋਈਆਂ ਜੀਵ-ਇਸਤ੍ਰੀਆਂ ਪਰਮਾਤਮਾ ਦੇ ਚਰਨਾਂ ਵਿਚ ਲੀਨ ਹੋ ਕੇ ਗੂੜ੍ਹੇ ਪ੍ਰੇਮ-ਰੰਗ ਵਿਚ (ਮਸਤ ਰਹਿੰਦੀਆਂ ਹਨ) ।

ਹੇ ਭਾਈ ! ਉਸ ਪਰਮਾਤਮਾ ਦੇ ਬਰਾਬਰ ਦਾ (ਜਗਤ ਵਿਚ) ਹੋਰ ਕੋਈ ਨਹੀਂ ਦਿੱਸਦਾ (ਇਸ ਵਾਸਤੇ ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਅੱਗੇ (ਕੋਈ ਦੁਖ ਸੁਖ) ਦੱਸਿਆ ਨਹੀਂ ਜਾ ਸਕਦਾ । (ਪਰ) ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਤਦੋਂ ਹੀ ਕੀਤੀ ਜਾ ਸਕਦੀ ਹੈ, ਜੇ ਗੁਰੂ (ਸਿਫ਼ਤਿ-ਸਾਲਾਹ ਕਰਨ ਦੀ) ਸਮਝ ਬਖ਼ਸ਼ ਦੇਵੇ ।੩।

**ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ ॥ ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ ॥ ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ ॥ ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥ ਅਨਦਿਨੁ ਭਗਤਿ ਕਰਹਿ ਰੰਗਿ ਰਾਤੇ ਨਾਨਕ ਸਚਿ ਸਮਾਏ ॥ ਜਿਨੀ ਸਚੜਾ ਸਚੁ ਧਿਆਇਆ ਹੰਉ ਤਿਨ ਕੈ ਲਾਗਉ ਪਾਏ ॥੪॥੪॥ {ਪੰਨਾ ੫੮੫}**

**ਪਦ ਅਰਥ** :—ਸਚੇ—ਸਦਾ-ਥਿਰ, ਅਡੋਲ-ਚਿੱਤ । ਸਰਿ—ਸਰੋਵਰ ਵਿਚ । ਨਾਏ—ਨ੍ਹਾਏ, ਇਸ਼ਨਾਨ ਕਰ ਲੈਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ । ਸਤਿਗੁਰਿ—ਗੁਰੂ ਨੇ । ਅਨਦਿਨੁ—ਹਰ ਰੋਜ਼ । ਸਚਿ—ਸਦਾ-ਥਿਰ ਹਰੀ ਵਿਚ । ਸਮਾਏ—ਸਮਾਇ, ਲੀਨ ਰਹਿ ਕੇ ।੪।

**ਅਰਥ** :—ਜਿਨ੍ਹਾਂ ਨੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ, ਮੈਂ ਉਹਨਾਂ ਦੇ ਚਰਨੀਂ ਲੱਗਦਾ ਹਾਂ । ਉਹ ਮਨੁੱਖ ਅਡੋਲ-ਚਿੱਤ ਹੋ ਜਾਂਦੇ ਹਨ, ਪਵਿਤ੍ਰ ਹੋ ਜਾਂਦੇ ਹਨ, ਉਹਨਾਂ ਦਾ ਦਰਸ਼ਨ ਕੀਤਿਆਂ (ਵਿਕਾਰਾਂ ਦੀ) ਸਾਰੀ ਮੈਲ ਦੂਰ ਹੋ ਜਾਂਦੀ ਹੈ । ਉਹਨਾਂ ਦਾ ਦੀਦਾਰ ਕਰਨ ਨਾਲ (ਵਿਕਾਰਾਂ ਦੀ) ਸਾਰੀ ਮੈਲ ਲਹਿ ਜਾਂਦੀ ਹੈ । (ਜੇਹੜਾ ਮਨੁੱਖ ਉਹਨਾਂ ਦਾ ਦਰਸ਼ਨ ਕਰਦਾ ਹੈ, ਉਹ ਮਨੁੱਖ) ਸਦਾ-ਥਿਰ ਪ੍ਰਭੂ ਦੇ ਨਾਮ-ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਉਹ ਸਦਾ-ਥਿਰ ਹਰੀ ਵਿਚ ਲੀਨ ਹੋ ਜਾਂਦਾ ਹੈ, ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ, ਪ੍ਰੇਮ-ਰੰਗ ਵਿਚ ਮਸਤ ਰਹਿੰਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਮਾਇਆ ਦੀ ਕਾਲਖ ਤੋਂ ਰਹਿਤ (ਕਰਨ ਵਾਲਾ) ਹੈ, ਪਰ ਪ੍ਰਭੂ (ਸਿਆਣਪ ਚਤੁਰਾਈ ਦੀ ਰਾਹੀਂ) ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਭੀ ਉਸ ਤਕ ਪਹੁੰਚ ਨਹੀਂ । ਜਿਨ੍ਹਾਂ ਨੂੰ ਗੁਰੂ ਨੇ (ਪ੍ਰਭੂ ਦੀ) ਸੂਝ ਦਿੱਤੀ, ਉਹ, ਹੇ ਨਾਨਕ ! ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਕੇ ਹਰ ਵੇਲੇ ਨਾਮ-ਰੰਗ ਵਿਚ ਰੰਗੇ ਹੋਏ ਪ੍ਰਭੂ ਦੀ ਭਗਤੀ ਕਰਦੇ ਰਹਿੰਦੇ ਹਨ ।

ਹੇ ਭਾਈ ! ਜਿਨ੍ਹਾਂ ਨੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦਾ ਉੱਦਮ ਫੜ ਲਿਆ, ਮੈਂ ਉਹਨਾਂ ਦੀ ਚਰਨੀਂ ਲੱਗਦਾ ਹਾਂ ।੪।੪।

## ਵਡਹੰਸ ਕੀ ਵਾਰ ਮਹਲਾ ੪
## ੴ ਸਤਿਗੁਰ ਪ੍ਰਸਾਦਿ ॥

### ਵਾਰ ਦਾ ਭਾਵ

### ਪਉੜੀ ਵਾਰ—

(੧) ਜਿਸ ਪਰਮਾਤਮਾ ਨੇ ਅਦ੍ਰਿਸ਼ਟ ਰੂਪ ਤੋਂ ਸਰੂਪ ਵਾਲਾ ਹੋ ਕੇ ਇਹ ਜਗਤ ਰਚਿਆ ਹੈ, ਜੋ ਸਭ ਕੁਝ ਕਰਨ ਦੇ ਸਮਰੱਥ ਹੈ ਤੇ ਜੋ ਸਭ ਜੀਵਾਂ ਨੂੰ ਅਣਮੰਗਿਆ ਦਾਨ ਦੇਂਦਾ ਹੈ ਉਸ ਦੀ ਬੰਦਗੀ ਦਾ ਖ਼ੈਰ ਸਤਿਗੁਰੂ ਪਾਸੋਂ ਹੀ ਮਿਲਦਾ ਹੈ ।

(੨) ਸਤਿਗੁਰੂ ਦੇ ਅੰਦਰ ਪਰਮਾਤਮਾ ਪ੍ਰਤੱਖ ਪਰਗਟ ਹੈ, ਕਿਉਂਕਿ ਗੁਰੂ ਅਪਣੱਤ ਮਿਟਾ ਕੇ ਪਰਮਾਤਮਾ ਨਾਲ ਇੱਕ-ਰੂਪ ਹੋ ਜਾਂਦਾ ਹੈ । ਗੁਰੂ ਹੋਰ ਲੋਕਾਂ ਨੂੰ ਭੀ ਪਰਮਾਤਮਾ ਨੇੜੇ ਅੰਗ-ਸੰਗ ਵਿਖਾ ਕੇ ਵਿਕਾਰਾਂ ਤੋਂ ਬਚਾ ਲੈਂਦਾ ਹੈ ਤੇ ਸੋਹਣੇ ਰਸਤੇ ਪਾ ਦੇਂਦਾ ਹੈ ।

(੩) ਸਤਿਗੁਰੂ ਹੀ ਮਨੁੱਖ ਨੂੰ ਪਰਮਾਤਮਾ ਦੇ ਮਿਲਣ ਦਾ ਰਾਹ ਦੱਸਦਾ ਹੈ, ਮਨੁੱਖ ਦੇ ਮਨ ਵਿਚੋਂ ਮੋਹ ਦਾ ਹਨੇਰਾ ਦੂਰ ਕਰ ਕੇ ਉਸ ਨੂੰ ਪ੍ਰਭੂ ਦੀ ਯਾਦ ਵਿਚ ਜੋੜਦਾ ਹੈ ।

(੪) ਸਤਿਗੁਰੂ ਸਿੱਖ ਨੂੰ ਸਤਸੰਗ ਵਿਚ ਸਾਂਝੀਵਾਲ ਬਣਾਂਦਾ ਹੈ, ਕਿਉਂਕਿ ਸਤਸੰਗ ਵਿਚ ਜਾ ਕੇ ਸਹਜ ਸੁਭਾਇ ਹੀ ਮਨੁੱਖ ਸਿਮਰਨ ਵਿਚ ਲੱਗ ਪੈਂਦਾ ਹੈ, ਓਥੇ ਹੁੰਦੀ ਹੀ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਹੈ ।

(੫) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾ ਕੇ ਗੁਰੂ ਮਨੁੱਖ ਨੂੰ ਪਰਮਾਤਮਾ ਦੀ ਹੋਂਦ ਦੀ ਸੂਝ ਪਾ ਦੇਂਦਾ ਹੈ, ਬੰਦਗੀ ਵਿਚ ਜੋੜ ਕੇ ਤ੍ਰਿਸ਼ਨਾ ਆਦਿਕ ਤੋਂ ਬਚਾਂਦਾ ਹੈ ਤੇ ਸੰਤੋਖ ਵਾਲਾ ਜੀਵਨ ਜੀਊਣ ਦੀ ਜਾਚ ਸਿਖਾਂਦਾ ਹੈ ।

(੬) ਸਤਿਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮਨੁੱਖ ਪਰਾਈ ਆਸ ਤਿਆਗਦਾ ਹੈ; ਗੁਰੂ ਦੀ ਬਾਣੀ ਦੀ ਰਾਹੀਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਮਨੁੱਖ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ, ਕਿਉਂਕਿ ਇਸ ਦੇ ਅੰਦਰ ਇਕ ਪਰਮਾਤਮਾ ਦੀ ਯਾਦ ਦੀ ਤਾਂਘ ਵਧ ਜਾਂਦੀ ਹੈ ।

(੭) ਸਤਿਗੁਰੂ ਦੀ ਅਗਵਾਈ ਵਿਚ ਜਿਉਂ ਜਿਉਂ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ, ਇਸ ਦੇ ਅੰਦਰੋਂ ਹਉਮੈ ਦੂਰ ਹੁੰਦੀ ਹੈ, ਅਉਗਣ ਮਿਟਦੇ ਹਨ ਤੇ ਜੀਵਨ ਦਾ ਆਸਰਾ ਪਰਮਾਤਮਾ ਨੇੜੇ ਅੰਗ-ਸੰਗ ਦਿੱਸਣ ਲੱਗ ਪੈਂਦਾ ਹੈ ।

(੮) ਪਰਮਾਤਮਾ ਇਹਨਾਂ ਅੱਖਾਂ ਨਾਲ ਦਿੱਸਦਾ ਨਹੀਂ; ਪਰ ਸਤਿਗੁਰੂ ਮਨੁੱਖ ਨੂੰ ਉਸ ਦੇ ਗੁਣ ਸੁਣਾ ਸੁਣਾ ਕੇ ਇਹ ਦ੍ਰਿੜ੍ਹ ਕਰਾ ਦੇਂਦਾ ਹੈ ਕਿ ਉਹ ਸਭ ਜੀਵਾਂ ਦਾ ਮਾਲਕ ਹਰੇਕ ਦੇ ਦਿਲ ਦੀ ਜਾਣਦਾ ਹੈ ਤੇ ਸਭ ਕੁਝ ਕਰਨ ਦੇ ਸਮਰੱਥ ਹੈ; ਇਸ ਤਰ੍ਹਾਂ ਗੁਰੂ ਮਨੁੱਖ ਦੇ ਮਨ ਵਿਚ ਪਰਮਾਤਮਾ ਦੇ ਅੰਗ-ਸੰਗ ਹੋਣ ਦਾ ਵਿਸ਼ਵਾਸ ਪੈਦਾ ਕਰ ਦੇਂਦਾ ਹੈ ।

(੯) ਸਤਿਗੁਰੂ ਦਾ ਮਨ ਪਵਿਤ੍ਰ ਹੁੰਦਾ ਹੈ, ਗੁਰੂ ਸ਼ਾਹਾਂ ਦਾ ਸ਼ਾਹ ਹੈ ਜਿਸ ਪਾਸ ਪ੍ਰਭੂ ਦੇ ਨਾਮ ਦਾ ਖ਼ਜ਼ਾਨਾ ਹੈ; ਗੁਰੂ ਦੇ ਅੰਦਰ ਬਿਬੇਕ ਵਾਲੀ ਮਤਿ ਹੋਣ ਕਰਕੇ, ਉਸ ਨੂੰ ਹਰ ਥਾਂ ਪਰਮਾਤਮਾ ਹੀ ਪਰਮਾਤਮਾ ਦਿੱਸਦਾ ਹੈ ।

(੧੦) ਲੋੜਾਂ ਦਾ ਮਾਰਿਆ ਹੋਇਆ ਮਨੁੱਖ ਬੰਦਿਆਂ ਦੇ ਦਰ ਤੇ ਜਾ ਕੇ ਹੌਲਾ ਪੈਂਦਾ ਹੈ; ਪਰ, ਸਭ ਜੀਵਾਂ ਦਾ ਇੱਕ ਪਰਮਾਤਮਾ ਹੀ ਹੈ; ਜੋ ਮਨੁੱਖ ਉਸ ਦੇ ਦਰ ਤੇ ਸਵਾਲੀ ਹੁੰਦਾ ਹੈ, ਉਸ ਦੀ ਮੁਰਾਦ ਭੀ ਪੂਰੀ ਹੁੰਦੀ ਹੈ ਤੇ ਪ੍ਰਭੂ ਦਾ ਨਾਮ ਸਿਮਰਨ ਦੀ ਬਰਕਤਿ ਨਾਲ ਉਸ ਦੀ ਮਾਇਆ ਵਾਲੀ ਭੁੱਖ ਹੀ ਮਿਟ ਜਾਂਦੀ ਹੈ ।

(੧੧) ਇਹ 'ਨਾਮ' ਸਤਿਗੁਰੂ ਪਾਸੋਂ ਹੀ ਮਿਲਦਾ ਹੈ; ਗੁਰੂ ਨਾਮ ਦਾ, ਮਾਨੋ, ਖ਼ਜ਼ਾਨਾ ਹੈ, ਭਾਗਾਂ ਵਾਲੇ ਮਨੁੱਖ ਗੁਰੂ ਨਾਲ ਇਸ ਪਦਾਰਥ ਦੀ ਭਿਆਲੀ ਪਾਂਦੇ ਹਨ, 'ਨਾਮ' ਦਾ ਵਪਾਰ ਕਰਦੇ ਹਨ ਤੇ ਜੱਗ ਤੋਂ ਅਸਲ ਲਾਭ ਖੱਟ ਕੇ ਜਾਂਦੇ ਹਨ ।

(੧੨) ਗੁਰੂ ਜਿਸ ਮਨੁੱਖ ਦੇ ਹਿਰਦੇ ਵਿਚ 'ਨਾਮ' ਦ੍ਰਿੜ੍ਹ ਕਰਦਾ ਹੈ, ਉਸ ਦੇ ਅੰਦਰੋਂ ਹਉਮੈ ਤੇ ਦੁਬਿਧਾ ਨਿਕਲ ਜਾਂਦੀ ਹੈ ਉਸ ਦਾ ਮਨ ਪ੍ਰੇਮ ਦੀ ਰੰਗਣ ਨਾਲ ਰੰਗਿਆ ਜਾਂਦਾ ਹੈ । ਉਸ ਨੂੰ ਯਕੀਨ ਆ ਜਾਂਦਾ ਹੈ ਕਿ ਜਗਤ ਵਿਚ ਅਸਲ ਸੰਗੀ ਪ੍ਰਭੂ ਦਾ ਨਾਮ ਹੀ ਹੈ ।

(੧੩) ਪਿਛਲੇ ਸਮਿਆਂ ਦੇ ਮਹਾਂਪੁਰਖ ਵੱਲ ਹੀ ਵੇਖ ਲਓ; ਪ੍ਰਹਿਲਾਦ, ਜਨਕ, ਵਸ਼ਿਸ਼ਟ ਆਦਿਕ ਸਭ ਨੂੰ ਗੁਰੂ ਦੀ ਸ਼ਰਨ ਪਿਆਂ ਹੀ ਨਾਮ ਸਿਮਰਨ ਦੀ ਦਾਤਿ ਮਿਲੀ; ਗੁਰੂ ਤੋਂ ਬਿਨਾ ਕਿਸੇ ਨੂੰ ਨਹੀਂ ਮਿਲੀ ।

(੧੪) ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦਾ ਨਾਮ ਵੱਸ ਪਏ, ਸਾਰਾ ਜਗਤ ਉਸ ਦੇ ਅੱਗੇ ਨਿਊਂਦਾ ਹੈ; ਉਸ ਮਨੁੱਖ ਨੂੰ ਜਗਤ ਵਿਚ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ; ਪਰ ਇਹ ਬਰਕਤਿ ਪ੍ਰਭੂ ਦੀ ਮੇਹਰ ਨਾਲ ਉਸ ਨੂੰ ਹੀ ਨਸੀਬ ਹੁੰਦੀ ਹੈ ਜੋ ਗੁਰੂ ਦੀ ਸ਼ਰਨ ਪਏ ।

(੧੫) ਬੰਦਗੀ ਕਰਨ ਨਾਲ ਮਨੁੱਖ ਇਸ ਸਰਧਾ ਤੇ ਆ ਟਿਕਦਾ ਹੈ ਕਿ ਅਸਲ ਅੰਗ ਸਾਕ ਪਰਮਾਤਮਾ ਹੀ ਹੈ, ਦੁਖ ਸੁਖ ਵੇਲੇ ਅਸਲ ਸਲਾਹਕਾਰ ਤੇ ਸਾਥੀ ਉਸ ਦਾ ਨਾਮ ਹੀ ਹੈ । ਸਿੱਟਾ ਇਹ ਨਿਕਲਦਾ ਹੈ ਕਿ ਜਿਤਨਾ ਚਿਰ ਏਥੇ ਜੀਊਂਦਾ ਹੈ ਮਨੁੱਖ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਤੇ ਏਥੋਂ ਤੁਰਨ ਲੱਗਿਆਂ ਭੀ ਵਿਕਾਰਾਂ ਦੀ ਕੋਈ ਪੰਡ ਲੈ ਕੇ ਨਹੀਂ ਤੁਰਦਾ ।

(੧੬) ਬੰਦਗੀ ਵਾਲੇ ਨੂੰ ਪ੍ਰਭੂ ਦਾ ਨਾਮ ਹੀ ਹਰ ਥਾਂ ਰਾਖਾ ਦਿੱਸਦਾ ਹੈ, ਜਗਤ ਤੋਂ ਤੁਰਨ ਲੱਗਿਆਂ ਭੀ 'ਨਾਮ' ਹੀ ਉਸ ਨੂੰ ਮਾਇਆ ਦੀ ਜੇਵੜੀ ਤੋਂ ਛਡਾਂਦਾ ਹੈ; ਪਰ ਇਸ ਹਰੀ-ਨਾਮ ਦੀ ਸਮਝ ਸਤਿਗੁਰੂ ਪਰਉਪਕਾਰੀ ਤੋਂ ਹੀ ਪੈਂਦੀ ਹੈ ।

(੧੭) ਜਗਤ ਵਿਚ ਕੋਈ ਤਾਂ ਸੋਹਣੇ ਸੁਆਦਲੇ ਖਾਣੇ ਖਾਣ ਵਿਚ ਮਸਤ ਹੈ, ਕੋਈ ਸੋਹਣੇ ਕੱਪੜੇ ਪਹਿਨਣ ਵਿਚ ਮਗਨ ਹੈ, ਕੋਈ ਨਿਰਾ ਵਣਜ ਵਪਾਰ ਵਿਚ ਰੁੱਝਾ ਪਿਆ ਹੈ; ਪਰ, ਬੰਦਗੀ ਵਾਲੇ ਨੂੰ ਜੋ ਰਸ 'ਨਾਮ' ਵਿਚ ਹੈ, ਉਹ ਇਹਨਾਂ ਚੀਜ਼ਾਂ ਵਿਚ ਨਹੀਂ ਮਿਲਦਾ । ਹਾਂ, ਇਸ ਲਗਨ ਵਾਲਾ ਹੁੰਦਾ ਕੋਈ ਵਿਰਲਾ ਹੈ ਜਿਸ ਤੇ ਮੇਹਰ ਹੋਵੇ ਤੇ ਜੋ ਗੁਰੂ ਦੀ ਸ਼ਰਨ ਆਵੇ ।

(੧੮) ਉਹ ਮਨੁੱਖ ਭਾਗਾਂ ਵਾਲਾ ਹੈ ਜੋ ਗੁਰੂ ਦੀ ਸ਼ਰਨ ਪੈ ਕੇ ਗੁਰੂ ਦੀ ਰਜ਼ਾ ਵਿਚ ਤੁਰ ਕੇ ਪਰਮਾਤਮਾ ਦਾ ਨਾਮ ਸਿਮਰਦਾ ਹੈ, ਸਿਮਰਨ ਦੀ ਬਰਕਤ ਨਾਲ ਉਸ ਦੇ ਮਨ ਵਿਚ ਖ਼ੁਸ਼ੀ ਤੇ ਖਿੜਾਉ ਪੈਦਾ ਹੁੰਦਾ ਹੈ ।

(੧੯) ਸਤਿਗੁਰੂ ਦੀ ਸ਼ਰਨ ਪਿਆਂ ਮਨ ਵਿਚ ਸ਼ਾਂਤੀ ਪੈਦਾ ਹੁੰਦੀ ਹੈ, ਪਰਮਾਤਮਾ ਦੇ ਨਾਮ ਵਿਚ ਸੁਰਤਿ ਜੁੜਦੀ ਹੈ, ਤੇ ਵੈਰੀ ਨਾਲ ਭੀ ਮਿਤ੍ਰ-ਭਾਵਨਾ ਬਣ ਜਾਂਦੀ ਹੈ ।

(੨੦) ਜੋ ਮਨੁੱਖ ਪਰਮਾਤਮਾ ਦੇ ਨਾਮ ਨੂੰ ਜ਼ਿੰਦਗੀ ਦਾ ਆਸਰਾ ਬਣਾਂਦਾ ਹੈ, ਉਸ ਦੀਆਂ ਹੋਰ ਸਾਰੀਆਂ ਲਾਲਸਾ ਮਿਟ ਜਾਂਦੀਆਂ ਹਨ, ਉਸ ਨੂੰ ਹਰੇਕ ਜੀਵ ਵਿਚ ਪ੍ਰਭੂ ਹੀ ਵੱਸਦਾ ਦਿੱਸਦਾ ਹੈ ।

(੨੧) ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਨਾਮ ਜਪਦਾ ਹੈ ਉਸ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਪਰਮਾਤਮਾ ਆਪ ਹੀ ਸਭ ਜੀਵਾਂ ਨੂੰ ਪੈਦਾ ਕਰਨ ਵਾਲਾ ਹੈ, ਹਰੇਕ ਵਿਚ ਮੌਜੂਦ ਹੈ, ਮਾਰਨ ਵਾਲਾ ਭੀ ਉਹ ਆਪ ਹੈ ਤੇ ਰੱਖਣ ਵਾਲਾ ਭੀ ਉਹ ਆਪ । ਇਸ ਸਰਧਾ ਨਾਲ ਜਿਉਂ ਜਿਉਂ ਉਹ ਸਿਮਰਨ ਕਰਦਾ ਹੈ, ਤਿਉਂ ਤਿਉਂ ਕੋਈ ਚਿੰਤਾ ਫ਼ਿਕਰ ਉਸ ਨੂੰ ਪੋਹ ਨਹੀਂ ਸਕਦਾ ।

**ਸਮੁੱਚਾ ਭਾਵ—**

(੧) (ਪਉੜੀ ਨੰ: ੧, ੨): ਪ੍ਰਭੂ ਹਰੇਕ ਜੀਵ ਵਿਚ ਮੌਜੂਦ ਹੈ, ਪਰ ਇਹ ਪ੍ਰਤੱਖ ਯਕੀਨ ਕੇਵਲ ਗੁਰੂ ਨੂੰ ਹੁੰਦਾ ਹੈ, ਇਸ ਵਾਸਤੇ ਪ੍ਰਭੂ ਦੀ ਬੰਦਗੀ ਦਾ ਖ਼ੈਰ ਗੁਰੂ ਪਾਸੋਂ ਹੀ ਮਿਲ ਸਕਦਾ ਹੈ ।

(੨) (ਪਉੜੀ ਨੰ ੩ ਤੋਂ ੧੩): ਗੁਰੂ ਦੀ ਸੰਗਤਿ ਵਿਚ ਰਹਿ ਕੇ ਜਿਉਂ ਜਿਉਂ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ ਤਿਉਂ ਤਿਉਂ ਇਸ ਦੇ ਅੰਦਰੋਂ ਮੋਹ ਦਾ ਹਨੇਰਾ, ਮਾਇਆ ਦੀ ਤ੍ਰਿਸ਼ਨਾ ਤੇ ਹਉਮੈ ਮਿਟ ਜਾਂਦੀ ਹੈ, ਪ੍ਰਭੂ ਅੰਗ-ਸੰਗ ਦਿੱਸਣ ਲੱਗ ਪੈਂਦਾ ਹੈ, ਇਹ ਯਕੀਨ ਬਣਦਾ ਜਾਂਦਾ ਹੈ ਕਿ ਜਗਤ ਵਿਚ ਅਸਲ ਸੰਗੀ ਹਰਿ-ਨਾਮ ਹੀ ਹੈ । ਪਿਛਲੇ ਮਹਾਂ ਪੁਰਖ ਪ੍ਰਹਿਲਾਦ, ਜਨਕ, ਵਸ਼ਿਸ਼ਟ ਆਦਿਕ ਵਲ ਭੀ ਵੇਖ ਲਉ, ਗੁਰੂ ਤੋਂ ਬਿਨਾ ਕਿਸੇ ਨੂੰ ਪ੍ਰਾਪਤੀ ਨਹੀਂ ਹੋਈ ।

(੩) (ਪਉੜੀ ਨੰ: ੧੪ ਤੋਂ ੨੧) : ਗੁਰੂ-ਸਰਨ ਆ ਕੇ ਨਾਮ ਜਪਿਆਂ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ, ਅਸਲ ਅੰਗ-ਸਾਕ ਪ੍ਰਭੂ ਹੀ ਜਾਪਦਾ ਹੈ, ਉਹੀ ਹਰ ਥਾਂ ਰਾਖਾ ਦਿੱਸਦਾ ਹੈ, ਨਾਮ-ਰਸ ਜਗਤ ਦੇ ਰਸਾਂ ਨਾਲੋਂ ਮਿੱਠਾ ਲੱਗਦਾ ਹੈ ਹਰ ਵੇਲੇ ਮਨ ਖਿੜਿਆ ਰਹਿੰਦਾ ਹੈ, ਮਿਤ੍ਰ ਵੈਰੀ ਇਕ-ਸਮਾਨ ਜਾਪਦੇ ਹਨ, ਹਰੇਕ ਜੀਵ ਵਿਚ ਰੱਬ ਹੀ ਦਿੱਸਦਾ ਹੈ, ਮਾਰਨ ਵਾਲਾ ਭੀ ਉਹੀ ਤੇ ਜਿਵਾਲਣ ਵਾਲਾ ਭੀ ਉਹੀ ਨਜ਼ਰੀਂ ਆਉਂਦਾ ਹੈ, ਇਸ ਵਾਸਤੇ ਜਗਤ ਦਾ ਕੋਈ ਡਰ ਪੋਹ ਨਹੀਂ ਸਕਦਾ ।

**ਮੁੱਖ ਭਾਵ—**

ਕੇਵਲ ਗੁਰੂ ਦੀ ਸ਼ਰਨ ਪਿਆਂ ਹੀ ਮਨੁੱਖ ਸਰਬ-ਵਿਆਪਕ ਪ੍ਰਭੂ ਦੀ ਬੰਦਗੀ ਕਰ ਸਕਦਾ ਹੈ, ਗੁਰੂ ਤੋਂ ਬਿਨਾ ਪ੍ਰਾਪਤੀ ਨਹੀਂ ਹੋ ਸਕਦੀ ।

## ਵਡਹੰਸ ਕੀ ਵਾਰ ਮਹਲਾ ੪ {ਪੰਨਾ ੫੯੪}

**ਲਲਾਂ ਬਹਲੀਮਾ ਕੀ ਧੁਨਿ ਗਾਵਣੀ**

ਲਲਾਂ ਤੇ ਬਹਲੀਮਾ ਦੋ ਛੋਟੇ ਛੋਟੇ ਰਾਜਪੂਤ ਰਾਜੇ ਸਨ, ਕਾਂਗੜੇ ਦੇ ਇਲਾਕੇ ਵਿਚ । ਇਕ ਵਾਰੀ ਲਲਾਂ ਦੇ ਇਲਾਕੇ ਵਿਚ ਔੜ ਲੱਗ ਗਈ, ਉਸ ਨੇ ਆਪਣੀ ਪੈਦਾਵਾਰ ਦਾ ਛੇਵਾਂ ਹਿੱਸਾ ਦੇਣ ਦਾ ਇਕਰਾਰ ਕਰ ਕੇ ਬਹਲੀਮਾ ਦੀ ਨਹਿਰ ਤੋਂ ਪਾਣੀ ਲਿਆ । ਫ਼ਸਲ ਦਾ ਵੇਲਾ ਆਇਆ ਤਾਂ ਇਸ ਨੇ ਇਕਰਾਰ ਪੂਰਾ ਨਾ ਕੀਤਾ । ਦੋਹਾਂ ਵਿਚ ਲੜਾਈ ਹੋ ਪਈ ਪਰ ਬਹਲੀਮਾ ਜਿੱਤ ਗਿਆ । ਇਸ ਲੜਾਈ ਦਾ ਹਾਲ ਕਿਸੇ ਢਾਢੀ ਨੇ 'ਵਾਰ' ਵਿਚ ਗਾਂਵਿਆਂ, ਜਿਸ ਦਾ ਨਮੂਨਾ ਇਉਂ ਹੈ :—

ਕਾਲ ਲਲਾਂ ਦੇ ਦੇਸ਼ ਦਾ ਖੋਇਆ ਬਹਿਲੀਮਾ ॥
ਹਿੱਸਾ ਛਟਾ ਮਨਾਇ ਕੈ ਜਲੁ ਨਹਰੋਂ ਦੀਨਾ ॥
ਫਿਰਾਊਨ ਹੋਇ ਲਲਾਂ ਨੇ ਰਣ ਮੰਡਿਆ ਧੀਮਾ ॥
ਭੇੜ ਦੁਹੂ ਦਿਸ ਮੱਚਿਆ ਸੱਟ ਪਈ ਅਜੀਮਾ ॥
ਸਿਰ ਧੜ ਡਿੱਗੇ ਖੇਤ ਵਿਚ ਜਿਉ ਵਾਹਣ ਢੀਮਾ ॥

ਦੇਖਿ ਮਾਰੇ ਲਲਾਂ ਬਹਲੀਮ ਨੇ ਰਣ ਮਹਿ ਬਰਛੀਆ ॥

ਸਤਿਗੁਰੂ ਜੀ ਨੇ ਆਗਿਆ ਕੀਤੀ ਹੈ ਕਿ ਇਸ ਵਾਰ ਦੀ ਸੁਰ ਤੇ ਗੁਰੂ ਰਾਮਦਾਸ ਜੀ ਦੀ ਇਹ ਵਡਹੰਸ ਦੀ ਵਾਰ ਗਾਉਣੀ ਹੈ ।

**ੴ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੩ ॥ ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿ ਧਾਰਿ ॥ ਸਚੁ ਸੰਗ੍ਰਹਹਿ ਸਦ ਸਚਿ ਰਹਹਿ, ਸਚੈ ਨਾਮਿ ਪਿਆਰਿ ॥ ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ॥ ਨਾਨਕ ਹਉ ਤਿਨ੍ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ॥੧॥ {ਪੰਨਾ ੫੮੫}**

**ਪਦ ਅਰਥ** :—ਵਡਹੰਸ—ਵੱਡੇ ਹੰਸ, ਵੱਡੇ ਬਿਬੇਕੀ । ਉਰਿ—ਹਿਰਦੇ ਵਿਚ । ਸੰਗ੍ਰਹਹਿ—ਇਕੱਠਾ ਕਰਦੇ ਹਨ । ਸਚਿ—ਸੱਚ ਵਿਚ । ਪਿਆਰਿ—ਪਿਆਰ ਦੇ ਕਾਰਨ । ਕਰਤਾਰਿ—ਕਰਤਾਰ ਨੇ । ਮੁਰਾਰਿ—ਪਰਮਾਤਮਾ ।

**ਅਰਥ** :—ਜੋ ਮਨੁੱਖ ਸੱਚੇ ਨਾਮ ਨੂੰ ਹਿਰਦੇ ਵਿਚ ਪਰੋ ਕੇ ਸਤਿਗੁਰੂ ਦੇ ਸ਼ਬਦ ਵਿਚ ਰੱਤੇ ਹੋਏ ਹਨ, ਉਹ ਵੱਡੇ ਬਿਬੇਕੀ (ਸੰਤ) ਹਨ; ਉਹ ਸੱਚਾ ਨਾਮ (ਰੂਪ ਧਨ) ਇਕੱਠਾ ਕਰਦੇ ਹਨ, ਤੇ ਸੱਚੇ ਨਾਮ ਵਿਚ ਪਿਆਰ ਦੇ ਕਾਰਨ ਸੱਚ ਵਿਚ ਹੀ ਲੀਨ ਰਹਿੰਦੇ ਹਨ; ਕਰਤਾਰ ਨੇ ਉਹਨਾਂ ਉਤੇ ਮੇਹਰ ਦੀ ਨਜ਼ਰ ਕੀਤੀ ਹੋਈ ਹੈ; (ਇਸ ਕਰਕੇ) ਉਹ ਸਦਾ ਪਵਿਤ੍ਰ ਹਨ ਉਹਨਾਂ ਨੂੰ (ਵਿਕਾਰਾਂ ਦੀ) ਮੈਲ ਨਹੀਂ ਲੱਗਦੀ । ਹੇ ਨਾਨਕ ! (ਆਖ—) ਜੋ ਮਨੁੱਖ ਹਰ ਵੇਲੇ ਪ੍ਰਭੂ ਨੂੰ ਸਿਮਰਦੇ ਹਨ, ਮੈਂ ਉਹਨਾਂ ਤੋਂ ਸਦਕੇ ਹਾਂ ।੧।

**ਮਃ ੩ ॥ ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ ॥ ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥ {ਪੰਨਾ ੫੮੫}**

**ਪਦ ਅਰਥ** :—ਬਗੁ—ਬਗੁਲਾ, ਪਖੰਡੀ ਮਨੁੱਖ । ਜਨਮਿ—ਜਨਮ ਤੋਂ ਹੀ, ਮੁੱਢ ਤੋਂ ਹੀ । ਅੰਗੁ ਨ ਦੇਦੀ—ਪਾਸ ਨਾ ਬੈਠਦੀ ।

**ਅਰਥ** :—ਮੈਂ ਸਮਝਿਆ ਸੀ ਕਿ ਇਹ ਕੋਈ ਵੱਡਾ ਸੰਤ ਹੈ, ਇਸ ਵਾਸਤੇ ਮੈਂ ਇਸ ਨਾਲ ਸਾਥ ਕੀਤਾ ਸੀ; ਜੇ ਮੈਨੂੰ ਪਤਾ ਹੁੰਦਾ ਕਿ ਇਹ ਵਿਚਾਰਾ ਪਖੰਡੀ ਮਨੁੱਖ ਹੈ ਤਾਂ ਮੈਂ ਮੁੱਢ ਤੋਂ ਹੀ ਇਸ ਦੇ ਪਾਸ ਨਾਹ ਬੈਠਦੀ ।੨।

**ਮਃ ੩ ॥ ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥ {ਪੰਨਾ ੫੮੫}**

**ਪਦ ਅਰਥ** :—ਤਲਿ—ਹੇਠਾਂ । ਸਿਰੁ ਤਲਿ, ਉਪਰਿ ਪਾਉ—ਸਿਰ ਹੇਠਾਂ ਤੇ ਪੈਰ ਉਤਾਂਹ ਨੂੰ, ਸਿਰ-ਪਰਨੇ ਹੋ ਕੇ ।

**ਅਰਥ** :—ਹੰਸਾਂ ਨੂੰ ਤਰਦਿਆਂ ਵੇਖ ਕੇ ਬਗਲਿਆਂ ਨੂੰ ਭੀ ਚਾਅ ਕੁੱਦਿਆ, ਪਰ ਬਗਲੇ ਵਿਚਾਰੇ ਸਿਰ-ਪਰਨੇ ਹੋ ਕੇ ਡੁੱਬ ਕੇ ਮਰ ਗਏ ।੩।

**ਪਉੜੀ ॥ ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥ ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ ॥ ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥ ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥ ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥ {ਪੰਨਾ ੫੮੫}**

**ਪਦ ਅਰਥ** :—ਕਾਰਣੁ—ਮੁੱਢ । ਨਿਰੰਕਾਰੁ—ਨਿਰ-ਗੁਣ ਰੂਪ, ਜਿਸ ਦਾ ਕੋਈ ਖ਼ਾਸ ਸਰੂਪ ਨਹੀਂ । ਬੀਆ—ਦੂਜਾ । ਵਾਹੁ ਵਾਹੁ—ਧੰਨ ।

**ਅਰਥ** :—ਹੇ ਪ੍ਰਭੂ ! ਸੰਸਾਰ ਦਾ ਮੁੱਢ ਤੂੰ ਆਪ ਹੀ ਬਣਾਇਆ, (ਕਿਉਂਕਿ ਇਸ ਤੋਂ ਪਹਿਲਾਂ ਦਾ ਭੀ) ਤੂੰ ਆਪ ਹੀ ਹੈਂ, ਤੂੰ ਆਪ ਹੀ ਹੈਂ; ਤੇਰਾ ਕੋਈ ਖ਼ਾਸ ਸਰੂਪ ਨਹੀਂ ਹੈ (ਜੋ ਮੈਂ ਬਿਆਨ ਕਰ ਸਕਾਂ), ਤੇਰੇ ਵਰਗਾ ਕੋਈ ਦੂਜਾ ਨਹੀਂ ਹੈ । ਸ੍ਰਿਸ਼ਟੀ ਦੀ ਉਤਪੱਤੀ ਕਰਨ ਦੇ ਤੂੰ ਹੀ ਸਮਰੱਥ ਹੈਂ, ਜੋ ਕੁਝ ਤੂੰ ਕਰਦਾ ਹੈਂ ਉਹੀ ਹੁੰਦਾ ਹੈ; ਤੂੰ ਸਾਰੇ ਜੀਵਾਂ ਨੂੰ (ਉਹਨਾਂ ਦੇ) ਮੰਗਣ ਤੋਂ ਬਿਨਾ ਹੀ ਸਭ ਦਾਤਾਂ ਦੇ ਰਿਹਾ ਹੈਂ ।

(ਹੇ ਭਾਈ !) ਸਾਰੇ ਆਖਹੁ—ਸਤਿਗੁਰੂ (ਭੀ) ਧੰਨ ਹੈ ਜਿਸ ਨੇ (ਇਹੋ ਜਿਹੇ) ਪ੍ਰਭੂ ਦੀ ਨਾਮ-ਰੂਪ ਦਾਤਿ (ਅਸਾਡੇ) ਮੂੰਹ ਵਿਚ ਪਾਈ ਹੈ (ਭਾਵ, ਅਸਾਨੂੰ ਨਾਮ ਦੀ ਦਾਤਿ ਬਖ਼ਸ਼ੀ ਹੈ) ।੧।

**ਸਲੋਕੁ ਮਃ ੩ ॥ ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥ ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ॥ ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ ॥ ਗੁਰਮੁਖਿ ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ ॥ ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ ॥੧॥ {ਪੰਨਾ ੫੮੬}**

**ਪਦ ਅਰਥ** :—ਸਤਿਗੁਰਿ ਸੇਵਿਐ—ਜੇ ਗੁਰੂ ਦੀ ਦੱਸੀ ਕਾਰ ਕਰੀਏ, ਜੇ ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰੀਏ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਰਾਹ ਤੇ ਤੁਰਦਾ ਹੈ, ਗੁਰੂ ਦੇ ਸਨਮੁਖ ਮਨੁੱਖ । ਤਿਸੁ—ਉਸ ਪ੍ਰਭੂ ਨੂੰ ।

**ਅਰਥ** :—(ਜਗਤ ਦਾ) ਸਾਰਾ ਆਕਾਰ (ਭਾਵ, ਜਗਤ ਵਿਚ ਜੋ ਕੁਝ ਦਿੱਸ ਰਿਹਾ ਹੈ) ਡਰ ਦੇ ਅਧੀਨ ਹੈ, ਇਕ ਉਹ ਪਰਮਾਤਮਾ ਹੀ (ਜਿਸ ਨੇ ਇਹ ਜਗਤ ਬਣਾਇਆ ਹੈ) ਡਰ ਤੋਂ ਰਹਿਤ ਹੈ । ਜੇ ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰੀਏ ਤਾਂ (ਉਹ ਡਰ-ਰਹਿਤ) ਪ੍ਰਭੂ ਮਨ ਵਿਚ ਆ ਵੱਸਦਾ ਹੈ, (ਫਿਰ) ਉਸ ਮਨ ਵਿਚ ਕਦੇ (ਕੋਈ) ਡਰ ਨਹੀਂ ਵਿਆਪਦਾ, ਕੋਈ ਵੈਰੀ ਉਸ ਦੇ ਨੇੜੇ ਨਹੀਂ ਢੁੱਕਦਾ, ਕੋਈ ਦੁਖ ਉਸ ਨੂੰ ਪੋਹ ਨਹੀਂ ਸਕਦਾ ।

ਹੇ ਨਾਨਕ ! ਗੁਰਮੁਖਾਂ ਦੇ ਮਨ ਵਿਚ ਇਹ ਵਿਚਾਰ ਉੱਠਦੀ ਹੈ ਕਿ ਜੋ ਕੁਝ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ; ਅਸਾਡੀ ਲਾਜ ਉਹ ਆਪ ਹੀ ਰੱਖੇਗਾ, (ਅਸਾਡੇ) ਕੰਮ ਉਹ ਆਪ ਹੀ ਸੰਵਾਰਦਾ ਹੈ ।੧।

**ਮਃ ੩ ॥ ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ॥ ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥ ਨਾਨਕ ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ ॥੨॥ {ਪੰਨਾ ੫੮੬}**

**ਅਰਥ** :—ਕੁਝ ਸੱਜਣ ਜਾਣ ਨੂੰ ਤਿਆਰ ਹਨ, ਕੁਝ ਕੂਚ ਕਰ ਗਏ ਹਨ, ਤੇ ਬਾਕੀ ਦੇ ਭੀ ਚਲੇ ਜਾਣਗੇ (ਭਾਵ, ਜਗਤ ਵਿਚ ਜੋ ਭੀ ਆਇਆ ਹੈ ਉਹ ਇਥੇ ਸਦਾ ਨਹੀਂ ਰਹਿ ਸਕਦਾ); ਪਰ ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਦੱਸੀ ਹੋਈ ਕਾਰ ਨਹੀਂ ਕੀਤੀ, ਉਹ (ਜਗਤ ਵਿਚ) ਆ ਕੇ ਇਥੋਂ ਪਛੁਤਾਉਂਦੇ ਚਲੇ ਜਾਂਦੇ ਹਨ । ਹੇ ਨਾਨਕ ! ਜੋ ਮਨੁੱਖ ਸੱਚੇ ਨਾਮ ਵਿਚ ਰੰਗੇ ਹੋਏ ਹਨ ਉਹ (ਪਰਮਾਤਮਾ ਤੋਂ) ਨਹੀਂ ਵਿਛੜਦੇ, ਉਹ ਗੁਰੂ ਦੀ ਦੱਸੀ ਸੇਵਾ ਕਰ ਕੇ (ਪ੍ਰਭੂ ਵਿਚ) ਜੁੜੇ ਰਹਿੰਦੇ ਹਨ ।੨।

**ਪਉੜੀ ॥ ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ ॥ ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ॥ ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਰਿ ਸਵਾਰੀ ॥ ਨਿਤ ਜਪਿਅਹੁ ਸੰਤਹੁ ਰਾਮ ਨਾਮੁ ਭਉਜਲ ਬਿਖੁ ਤਾਰੀ ॥ ਗੁਰਿ ਪੂਰੈ ਹਰਿ ਉਪਦੇਸਿਆ ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥ {ਪੰਨਾ ੫੮੬}**

**ਪਦ ਅਰਥ** :—ਭਉਜਲ—ਸੰਸਾਰ-ਸਮੁੰਦਰ । ਬਿਖੁ—ਜ਼ਹਿਰ । ਉਪਦੇਸਿਆ—ਨੇੜੇ ਵਿਖਾਇਆ ਹੈ {ਦਿਸ਼—ਹੱਥ ਆਦਿਕ ਦੇ ਇਸ਼ਾਰੇ ਨਾਲ ਵਿਖਾਉਣਾ । ਉਪ—ਨੇੜੇ । ਉਪਦਿਸ਼—ਨੇੜੇ ਵਿਖਾ ਦੇਣਾ} ।

**ਅਰਥ** :—ਉਸ ਪਿਆਰੇ ਗੁਰੂ ਨੂੰ ਮਿਲਣਾ ਚਾਹੀਦਾ ਹੈ, ਜਿਸ ਦੇ ਹਿਰਦੇ ਵਿਚ ਗੁਣਾਂ ਦਾ ਸੋਮਾ ਪਰਮਾਤਮਾ ਵੱਸ ਰਿਹਾ ਹੈ; ਉਸ ਪ੍ਰੀਤਮ ਸਤਿਗੁਰੂ ਦੀ ਸਰਨ ਪੈਣਾ ਚਾਹੀਦਾ ਹੈ, ਜਿਸ ਨੇ ਆਪਣੇ ਅੰਦਰੋਂ ਅਹੰਕਾਰ ਦੂਰ ਕਰ ਲਿਆ ਹੈ ।

"ਹੇ ਸੰਤ ਜਨੋਂ ! ਸੰਸਾਰ-ਸਮੁੰਦਰ ਦੀ (ਮਾਇਆ-ਰੂਪ) ਜ਼ਹਿਰ ਤੋਂ ਪਾਰ ਲੰਘਾਉਣ ਵਾਲਾ ਹਰਿ-ਨਾਮ ਜਪੋ"—ਪ੍ਰਭੂ-ਸਿਮਰਨ ਦੀ ਇਹ ਸਿੱਖਿਆ ਦੇ ਕੇ ਜਿਸ ਸਤਿਗੁਰੂ ਨੇ ਸਾਰੀ ਸ੍ਰਿਸ਼ਟੀ ਨੂੰ ਸੋਹਣਾ ਬਣਾ ਦਿੱਤਾ ਹੈ, ਉਹ ਸਤਿਗੁਰੂ ਧੰਨ ਹੈ, ਉਹ ਗੁਰੂ ਧੰਨ ਹੈ । ਆਪਣੇ ਸਤਿਗੁਰੂ ਤੋਂ ਮੈਂ ਸਦਕੇ ਹਾਂ, ਪੂਰੇ ਸਤਿਗੁਰੂ ਨੇ ਮੈਨੂੰ ਪਰਮਾਤਮਾ ਨੇੜੇ ਵਿਖਾ ਦਿੱਤਾ ਹੈ ।੨।

**ਸਲੋਕੁ ਮਃ ੩ ॥ ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥ ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥ ਸਚੀ ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ ॥ ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ॥ ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ ॥ ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸ ਨੋ ਨਦਰਿ ਕਰੈ ਕਰਤਾਰੁ ॥੧॥ {ਪੰਨਾ ੫੮੬}**

**ਪਦ ਅਰਥ** :—ਸਾਰੁ—ਤੱਤ, ਨਿਚੋੜ । ਸੁਖੀ ਹੂੰ ਸੁਖ—ਚੰਗੇ ਤੋਂ ਚੰਗੇ ਸੁਖ ਦਾ । ਐਥੈ—ਜਗਤ ਵਿਚ ।

**ਅਰਥ** :—ਗੁਰੂ ਦੀ ਦੱਸੀ ਸੇਵਾ ਚਾਕਰੀ ਕਰਨੀ ਚੰਗੇ ਤੋਂ ਚੰਗੇ ਸੁਖ ਦਾ ਤੱਤ ਹੈ (ਗੁਰੂ ਦੀ ਦੱਸੀ ਸੇਵਾ ਕੀਤਿਆਂ) ਜਗਤ ਵਿਚ ਆਦਰ ਮਿਲਦਾ ਹੈ, ਤੇ ਪ੍ਰਭੂ ਦੀ ਹਜ਼ੂਰੀ ਵਿਚ ਸੁਰਖ਼ਰੂਈ ਦਾ ਦਰਵਾਜ਼ਾ । (ਗੁਰ-ਸੇਵਾ ਦੀ ਇਹੀ) ਸੱਚੀ ਕਾਰ ਕਮਾਉਣ-ਜੋਗ ਹੈ, (ਇਸ ਨਾਲ) ਮਨੁੱਖ ਨੂੰ (ਪੜਦੇ ਕੱਜਣ ਲਈ) ਸੱਚਾ ਨਾਮ-ਰੂਪ ਪੁਸ਼ਾਕਾ ਮਿਲ ਜਾਂਦਾ ਹੈ, ਸੱਚਾ ਨਾਮ-ਰੂਪ ਆਸਰਾ ਮਿਲ ਜਾਂਦਾ ਹੈ, ਸੱਚੀ ਸੰਗਤਿ ਦੀ ਪ੍ਰਾਪਤੀ ਹੁੰਦੀ ਹੈ, ਸੱਚੇ ਨਾਮ ਵਿਚ ਪਿਆਰ ਪੈਂਦਾ ਹੈ ਤੇ ਸੱਚੇ ਪ੍ਰਭੂ ਵਿਚ ਸਮਾਈ ਹੋ ਜਾਂਦੀ ਹੈ ।

(ਗੁਰੂ ਦੇ) ਸੱਚੇ ਸ਼ਬਦ ਦੀ ਬਰਕਤਿ ਨਾਲ (ਮਨੁੱਖ ਦੇ ਮਨ ਵਿਚ) ਸਦਾ ਖ਼ੁਸ਼ੀ ਬਣੀ ਰਹਿੰਦੀ ਹੈ, ਤੇ ਪ੍ਰਭੂ ਦੀ ਹਜ਼ੂਰੀ ਵਿਚ ਮਨੁੱਖ ਸੁਰਖ਼-ਰੂ ਹੋ ਜਾਂਦਾ ਹੈ ।

ਪਰ, ਹੇ ਨਾਨਕ ! ਸਤਿਗੁਰੂ ਦੀ ਦੱਸੀ ਹੋਈ ਕਾਰ ਉਹੀ ਮਨੁੱਖ ਕਰਦਾ ਹੈ, ਜਿਸ ਉਤੇ ਪ੍ਰਭੂ ਆਪ ਮੇਹਰ ਦੀ ਨਜ਼ਰ ਕਰਦਾ ਹੈ ।੧।

**ਮਃ ੩ ॥ ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥ ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥ ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ॥ ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ॥ ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕਰੋਧਿ ਵਿਣਾਸੁ ॥ ਸਤਿਗੁਰ ਕਾ ਭਉ ਛੋਡਿਆ ਮਨ ਹਠਿ ਕੰਮੁ ਨ ਆਵੈ ਰਾਸਿ ॥ ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ ॥ ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ ॥੨॥ {ਪੰਨਾ ੫੮੬}**

**ਅਰਥ** :—(ਪ੍ਰਭੂ ਦੀ ਬੰਦਗੀ ਛੱਡ ਕੇ) ਹੋਰ ਬਿਗਾਨੀ ਕਾਰ (ਕਰਨ ਵਾਲਿਆਂ ਦਾ) ਜੀਊਣਾ ਤੇ ਵੱਸਣਾ ਫਿਟਕਾਰ-ਜੋਗ ਹੈ (ਕਿਉਂਕਿ) ਉਹ ਮਨੁੱਖ ਅੰਮ੍ਰਿਤ ਛੱਡ ਕੇ (ਮਾਇਆ-ਰੂਪ) ਜ਼ਹਿਰ (ਇਕੱਠਾ ਕਰਨ) ਵਿਚ ਲੱਗੇ ਹੋਏ ਹਨ, ਜ਼ਹਿਰ ਹੀ ਉਹਨਾਂ ਦੀ ਖੱਟੀ-ਕਮਾਈ ਹੈ ਤੇ ਜ਼ਹਿਰ ਹੀ ਉਹਨਾਂ ਦੀ ਪੂੰਜੀ ਹੈ, ਜ਼ਹਿਰ ਹੀ ਉਹਨਾਂ ਦੀ ਖ਼ੁਰਾਕ ਹੈ, ਜ਼ਹਿਰ ਹੀ ਉਹਨਾਂ ਦੀ ਪੁਸ਼ਾਕ ਹੈ ਤੇ ਜ਼ਹਿਰ ਦੀਆਂ ਹੀ ਉਹ ਮਨੁੱਖ ਮੂੰਹ ਵਿਚ

ਗਿਰਾਹੀਆਂ ਪਾ ਰਹੇ ਹਨ; ਅਜੇਹੇ ਬੰਦੇ ਜਗਤ ਵਿਚ ਨਿਰਾ ਦੁੱਖ ਹੀ ਭੋਗਦੇ ਹਨ ਤੇ ਮੋਇਆਂ ਭੀ ਉਹਨਾਂ ਦਾ ਵਾਸ ਨਰਕ ਵਿਚ ਹੀ ਹੁੰਦਾ ਹੈ । ਮੂੰਹੋਂ ਮੈਲੇ ਹੋਣ ਕਰਕੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦੇ, ਕਾਮ, ਕ੍ਰੋਧ ਆਦਿਕ ਵਿਚ ਉਹਨਾਂ ਦੀ (ਆਤਮਕ) ਮੌਤ ਹੋ ਜਾਂਦੀ ਹੈ; ਸਤਿਗੁਰੂ ਦਾ ਅਦਬ ਛੱਡ ਦੇਣ ਕਰ ਕੇ, ਮਨ ਦੇ ਹਠ ਨਾਲ ਕੀਤਾ ਹੋਇਆ ਉਹਨਾਂ ਦਾ ਕੋਈ ਕੰਮ ਸਿਰੇ ਨਹੀਂ ਚੜ੍ਹਦਾ; (ਇਸ ਵਾਸਤੇ) ਮਨਮੁਖ ਮਨੁੱਖ ਜਮ-ਪੁਰੀ ਵਿਚ ਬੱਧੇ ਮਾਰ ਖਾਂਦੇ ਹਨ, ਕੋਈ ਉਹਨਾਂ ਦੀ ਪੁਕਾਰ ਨਹੀਂ ਸੁਣਦਾ (ਭਾਵ, ਕੋਈ ਉਹਨਾਂ ਦੀ ਸਹਾਇਤਾ ਨਹੀਂ ਕਰ ਸਕਦਾ) ।

ਪਰ, ਹੇ ਨਾਨਕ ! (ਇਹ ਕਿਸੇ ਦੇ ਵੱਸ ਦੀ ਗੱਲ ਨਹੀਂ) ਮੁੱਢ ਤੋਂ (ਕੀਤੇ ਕਰਮਾਂ-ਅਨੁਸਾਰ) ਲਿਖਿਆ ਲੇਖ ਜੀਵ ਕਮਾਉਂਦੇ ਹਨ (ਭਾਵ, ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਕਿਰਤ ਕਮਾਈ ਜਾਂਦੇ ਹਨ) (ਇਸੇ ਤਰ੍ਹਾਂ) ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦਿਆਂ ਦੀ ਸੁਰਤਿ ਨਾਮ ਵਿਚ ਜੁੜੀ ਰਹਿੰਦੀ ਹੈ ।੨।

**ਪਉੜੀ ॥ ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥ ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥ ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥ ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ॥ ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥੩॥ {ਪੰਨਾ ੫੯੬}**

**ਪਦ ਅਰਥ** :—ਦ੍ਰਿੜਾਇਆ—ਪੱਕਾ ਕਰ ਦਿੱਤਾ ਹੈ । ਜਗਦੀਸੁ—ਜਗਤ ਦਾ ਮਾਲਕ {ਜਗਤ+ਈਸ} । ਨਿਮਖ—ਅੱਖ ਝਮਕਣ ਜਿਤਨਾ ਸਮਾ । ਨਿਮਖ ਨਿਮਖ—(ਭਾਵ,) ਹਰ ਵੇਲੇ । ਪੰਥੁ—ਰਸਤਾ । ਪਗੀ—ਪੈਰੀਂ । ਭੰਡਾਰ—ਖ਼ਜ਼ਾਨੇ ।

**ਅਰਥ** :—(ਹੇ ਭਾਈ !) ਜਿਸ ਸਤਿਗੁਰੂ ਨੇ ਪ੍ਰਭੂ ਦਾ ਨਾਮ (ਮਨੁੱਖ ਦੇ ਹਿਰਦੇ ਵਿਚ) ਪੱਕਾ ਕਰਾਇਆ ਹੈ, ਉਸ ਸਾਧ-ਗੁਰੂ ਦੀ ਸੇਵਾ ਕਰੋ, ਜਿਸ ਗੁਰੂ ਨੇ ਜਗਤ ਦੇ ਮਾਲਕ ਤੇ ਨਾਥ ਦਾ ਨਾਮ (ਜੀਵਾਂ ਤੋਂ) ਜਪਾਇਆ ਹੈ, ਉਸ ਦੀ ਦਿਨ ਰਾਤ ਪੂਜਾ ਕਰੋ । (ਹੇ ਭਾਈ !) ਜਿਸ ਗੁਰੂ ਨੇ ਪਰਮਾਤਮਾ (ਦੇ ਮਿਲਣ) ਦਾ ਰਾਹ ਦੱਸਿਆ ਹੈ, ਉਸ ਦਾ ਹਰ ਵੇਲੇ ਦਰਸ਼ਨ ਕਰੋ; ਜਿਸ ਸਤਿਗੁਰੂ ਨੇ (ਜੀਵਾਂ ਦੇ ਹਿਰਦੇ ਵਿਚੋਂ ਮਾਇਆ ਦੇ) ਮੋਹ ਦਾ ਹਨੇਰਾ ਦੂਰ ਕੀਤਾ ਹੈ, ਸਾਰੇ ਉਸ ਦੀ ਚਰਨੀਂ ਲੱਗੋ । (ਹੇ ਭਾਈ !) ਜਿਸ ਗੁਰੂ ਨੇ ਪ੍ਰਭੂ ਦੀ ਭਗਤੀ ਦੇ ਖ਼ਜ਼ਾਨੇ ਲਭਾ ਦਿੱਤੇ ਹਨ, ਆਖੋ—ਉਹ ਗੁਰੂ ਧੰਨ ਹੈ, ਉਹ ਗੁਰੂ ਧੰਨ ਹੈ ।੩।

**ਸਲੋਕੁ ਮਃ ੩ ॥ ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ ॥ ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ ॥ ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ ॥ ਮਨ ਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ ॥ ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥ ਸਬਦਿ ਰਤੇ ਤਿਨਾ ਸੋਝੀ ਪਈ, ਦੂਜੈ ਭਰਮਿ ਭੁਲਾਇ ॥ ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ ॥ ਨਾਨਕ ਜੋ ਤਿਸੁ ਭਾਵਹਿ ਸੇ ਭਲੇ ਜਿਨ੍ ਕੀ ਪਤਿ ਪਾਵਹਿ ਥਾਇ ॥੧॥ {ਪੰਨਾ ੫੯੭}**

**ਪਦ ਅਰਥ** :—ਭੇਖੀ—ਭੇਖ ਧਾਰਨ ਕੀਤਿਆਂ । ਅਗੈ—ਪਰਲੋਕ ਵਿਚ । ਸਹਜ—ਅਡੋਲਤਾ, ਸੰਤੋਖ । ਦੁਖੁ ਮਨਾਇ—ਦੁੱਖ ਪੈਦਾ ਕਰ ਕੇ । ਥਾਵਹੁ—ਨਾਲੋਂ । ਵਰਸਾਇ—ਕੰਮ ਸਵਾਰਦਾ ਹੈ । ਪਾਵਹਿ—ਤੂੰ ਪਾਉਂਦਾ ਹੈਂ ।

**ਅਰਥ** :—ਗੁਰੂ ਨੂੰ ਮਿਲਿਆਂ ਹੀ (ਮਨੁੱਖ ਦੇ ਮਨ ਦੀ) ਭੁੱਖ ਦੂਰ ਹੋ ਸਕਦੀ ਹੈ, ਭੇਖਾਂ ਨਾਲ ਤ੍ਰਿਸ਼ਨਾ ਨਹੀਂ ਜਾਂਦੀ; (ਭੇਖੀ ਸਾਧੂ ਤ੍ਰਿਸ਼ਨਾ ਦੇ) ਦੁੱਖ ਵਿਚ ਕਲਪਦਾ ਹੈ, ਘਰ ਘਰ ਭਟਕਦਾ ਫਿਰਦਾ ਹੈ, ਤੇ ਪਰਲੋਕ ਵਿਚ ਇਸ ਨਾਲੋਂ ਭੀ ਵਧੀਕ ਸਜ਼ਾ ਭੁਗਤਦਾ ਹੈ ।

ਭੇਖੀ ਸਾਧੂ ਦੇ ਮਨ ਵਿਚ ਸ਼ਾਂਤੀ ਨਹੀਂ ਆਉਂਦੀ, ਜਿਸ ਸ਼ਾਂਤੀ ਦੀ ਬਰਕਤਿ ਨਾਲ ਉਹ ਜੋ ਕੁਝ ਉਸ ਨੂੰ ਕਿਸੇ ਪਾਸੋਂ ਮਿਲੇ, ਲੈ ਕੇ ਖਾ ਲਏ (ਭਾਵ, ਤ੍ਰਿਪਤ ਹੋ ਜਾਏ); ਪਰ ਮਨ ਦੇ ਹਠ ਦੇ ਆਸਰੇ (ਭਿੱਖਿਆ) ਮੰਗਿਆਂ (ਦੋਹੀਂ ਧਿਰੀਂ) ਕਲੇਸ਼ ਪੈਦਾ ਕਰ ਕੇ ਹੀ ਭਿੱਖਿਆ ਲਈਦੀ ਹੈ । ਇਸ ਭੇਖ ਨਾਲੋਂ ਗ੍ਰਿਹਸਥ ਚੰਗਾ ਹੈ, ਕਿਉਂਕਿ ਇਥੋਂ ਮਨੁੱਖ ਆਪਣੀ ਆਸ ਪੂਰੀ ਕਰ ਸਕਦਾ ਹੈ ।

ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਰੱਤੇ ਜਾਂਦੇ ਹਨ, ਉਹਨਾਂ ਨੂੰ ਉੱਚੀ ਸੂਝ ਪ੍ਰਾਪਤ ਹੁੰਦੀ ਹੈ; ਪਰ, ਜੋ ਮਨੁੱਖ ਮਾਇਆ ਵਿਚ ਫਸੇ ਰਹਿੰਦੇ ਹਨ, ਉਹ ਭਟਕਦੇ ਹਨ । (ਇਸ ਬਾਰੇ ਕਿ ਕੋਈ ਚੰਗੇ ਰਾਹ ਪਿਆ ਹੈ ਤੇ ਕੋਈ ਮੰਦੇ ਪਾਸੇ) ਕੁਝ ਆਖਿਆ ਨਹੀਂ ਜਾ ਸਕਦਾ, (ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੀ) ਕਾਰ ਕਮਾਉਣੀ ਪੈਂਦੀ ਹੈ ।

ਹੇ ਨਾਨਕ ! ਜੋ ਜੀਵ ਉਸ ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਹੀ ਚੰਗੇ ਹਨ, ਕਿਉਂਕਿ, ਹੇ ਪ੍ਰਭੂ ! ਤੂੰ ਉਹਨਾਂ ਦੀ ਇੱਜ਼ਤ ਥਾਂਇ ਪਾਉਂਦਾ ਹੈ (ਭਾਵ, ਲਾਜ ਰੱਖਦਾ ਹੈਂ) ।੧।

**ਮਃ ੩ ॥ ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ ॥ ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ ॥ ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥ ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤਸਰਿ ਤੀਰਥਿ ਨਾਇ ॥ ਸਜਣ ਮਿਲੇ ਸਜਣਾ ਸਚੈ ਸਬਦਿ ਸੁਭਾਇ ॥ ਘਰ ਹੀ ਪਰਚਾ ਪਾਇਆ ਜੋਤੀ ਜੋਤਿ ਮਿਲਾਇ ॥ ਪਾਖੰਡਿ ਜਮਕਾਲੁ ਨ ਛੋਡਈ ਲੈ ਜਾਸੀ ਪਤਿ ਗਵਾਇ ॥ ਨਾਨਕ ਨਾਮਿ ਰਤੇ ਸੇ ਉਬਰੇ ਸਚੇ ਸਿਉ ਲਿਵ ਲਾਇ ॥੨॥ {ਪੰਨਾ ੫੮੭}**

**ਪਦ ਅਰਥ** :—ਜਨਮ ਮਰਣ ਦੁਖੁ—ਜੰਮਣ ਤੋਂ ਲੈ ਕੇ ਮਰਨ ਤਕ ਦਾ ਦੁੱਖ, ਸਾਰੀ ਉਮਰ ਦਾ ਦੁੱਖ, ਮੌਤ ਦਾ ਸਹਮ ਜੋ ਸਾਰੀ ਉਮਰ ਪਿਆ ਰਹਿੰਦਾ ਹੈ ।

**ਅਰਥ** :—ਗੁਰੂ ਦੇ ਦੱਸੇ ਰਾਹ ਉੱਤੇ ਤੁਰਿਆਂ ਸਦਾ ਸੁਖ ਮਿਲਦਾ ਹੈ, ਸਾਰੀ ਉਮਰ ਦਾ ਦੁੱਖ ਦੂਰ ਹੋ ਜਾਂਦਾ ਹੈ; ਉੱਕਾ ਹੀ ਚਿੰਤਾ ਨਹੀਂ ਰਹਿੰਦੀ (ਕਿਉਂਕਿ) ਚਿੰਤਾ ਤੋਂ ਰਹਿਤ ਪ੍ਰਭੂ ਮਨ ਵਿਚ ਆ ਵੱਸਦਾ ਹੈ । ਮਨੁੱਖ ਦੇ ਅੰਦਰ ਹੀ ਗਿਆਨ (-ਰੂਪ) ਤੀਰਥ ਹੈ, (ਜਿਸ ਮਨੁੱਖ ਨੂੰ) ਸਤਿਗੁਰੂ ਨੇ (ਇਸ ਤੀਰਥ ਦੀ) ਸਮਝ ਬਖ਼ਸ਼ੀ ਹੈ ਉਹ ਮਨੁੱਖ ਨਾਮ-ਅੰਮ੍ਰਿਤ ਦੇ ਸਰੋਵਰ ਵਿਚ, ਅੰਮ੍ਰਿਤ ਦੇ ਤੀਰਥ ਤੇ ਨ੍ਹਾਉਂਦਾ ਹੈ, ਤੇ ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ (ਮਨ ਦੀ ਵਿਕਾਰਾਂ ਦੀ) ਮੈਲ ਦੂਰ ਹੋ ਜਾਂਦੀ ਹੈ । ਸਤਿਗੁਰੂ ਦੇ ਸੱਚੇ ਸ਼ਬਦ ਦੀ ਬਰਕਤਿ ਨਾਲ ਸੁਤੇ ਹੀ ਸਤਸੰਗੀ ਸਤਸੰਗੀਆਂ ਨੂੰ ਮਿਲਦੇ ਹਨ, (ਸਤਸੰਗ ਦੀ ਰਾਹੀਂ) ਪ੍ਰਭੂ ਵਿਚ ਬਿਰਤੀ ਜੋੜ ਕੇ, ਹਿਰਦੇ-ਰੂਪ ਘਰ ਵਿਚ ਉਹਨਾਂ ਨੂੰ (ਪ੍ਰਭੂ-ਸਿਮਰਨ ਰੂਪ) ਆਹਰ ਮਿਲ ਜਾਂਦਾ ਹੈ ।

ਪਰ, ਪਖੰਡ ਕੀਤਿਆਂ ਮੌਤ ਦਾ ਸਹਮ ਨਹੀਂ ਛੱਡਦਾ, (ਪਖੰਡ ਦੀ) ਇੱਜ਼ਤ ਮਿਟਾ ਕੇ ਮੌਤ ਇਸ ਨੂੰ ਲੈ ਤੁਰਦੀ ਹੈ । ਹੇ ਨਾਨਕ ! ਜੋ ਮਨੁੱਖ ਨਾਮ ਵਿਚ ਰੰਗੇ ਹੋਏ ਹਨ ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ (ਇਸ ਸਹਮ ਤੋਂ) ਬਚ ਜਾਂਦੇ ਹਨ ।੨।

**ਪਉੜੀ ॥ ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿਨਾਮੁ ਬਿਲੋਈਐ ॥ ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ ॥ ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ ॥ ਸੋ ਪਾਏ ਪੂਰਾ**

**ਸਤਗੁਰੁ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥ ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥੪॥ {ਪੰਨਾ ੫੮੭}**

**ਪਦ ਅਰਥ** :—ਬਿਲੋਈਐ—ਰਿੜਕੀਦਾ ਹੈ, ਵਿਚਾਰੀਦਾ ਹੈ । ਸਹਜੇ—ਅਡੋਲਤਾ ਵਿਚ, ਟਿਕੇ ਹੋਏ ਮਨ ਨਾਲ । ਤਤੁ—ਅਸਲੀ ਚੀਜ਼ । ਲਿਲਾਟਿ—ਮੱਥੇ ਉੱਤੇ । ਗਲੋਈਐ—ਆਖਦਾ ਹੈ ।

**ਅਰਥ** :—(ਹੇ ਭਾਈ !) ਉਸ ਸਤਸੰਗ ਵਿਚ ਜਾ ਕੇ ਬੈਠੋ, ਜਿਥੇ ਪ੍ਰਭੂ ਦੇ ਨਾਮ ਦੀ ਵਿਚਾਰ ਹੁੰਦੀ ਹੈ, (ਉਥੇ ਜਾ ਕੇ) ਮਨ ਟਿਕਾ ਕੇ ਹਰੀ ਦਾ ਨਾਮ ਜਪੋ, ਤਾਂ ਜੋ ਨਾਮ-ਤੱਤ ਖੁੱਸ ਨਾਹ ਜਾਏ । (ਸਤ ਸੰਗ ਵਿਚ) ਸਦਾ ਦਿਨ ਰਾਤ ਹਰੀ ਦਾ ਨਾਮ ਜਪੋ, ਇਹ ਨਾਮ-ਰੂਪ ਢੋਆ ਲੈ ਕੇ ਹੀ ਪ੍ਰਭੂ ਦੀ ਹਜ਼ੂਰੀ ਵਿਚ ਅੱਪੜੀਦਾ ਹੈ ।

(ਪਰ, ਸਤਸੰਗ ਵਿਚ ਭੀ) ਉਸੇ ਮਨੁੱਖ ਨੂੰ ਪੂਰਾ ਗੁਰੂ ਲੱਭਦਾ ਹੈ, ਜਿਸ ਦੇ ਮੱਥੇ ਉਤੇ ਧੁਰੋਂ (ਭਲੇ ਕਰਮਾਂ ਦੇ ਸੰਸਕਾਰਾਂ ਦਾ ਲੇਖ) ਲਿਖਿਆ ਹੋਇਆ ਹੈ ।

(ਹੇ ਭਾਈ !) ਸਾਰੇ ਉਸ ਗੁਰੂ ਨੂੰ ਸਿਰ ਨਿਵਾਓ ਜੋ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰਦਾ ਹੈ ।੪।

**ਸਲੋਕ ਮਃ ੩ ॥ ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥ ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥ ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥ ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥ ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ ॥ ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ ॥ ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥ ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ ॥ ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ॥ ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ॥੧॥ {ਪੰਨਾ ੫੮੭}**

**ਪਦ ਅਰਥ** :—ਕਰਤਾਰਿ—ਕਰਤਾਰ ਨੇ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਪਿਆਰ ਵਿਚ । ਵਿਲਮੁ—ਦੇਰ, ਢਿੱਲ । ਚਲਨਿ—ਪੈਦਾ ਹੁੰਦੇ ਹਨ ।

**ਅਰਥ** :—ਜਿਨ੍ਹਾਂ (ਸਤਸੰਗੀਆਂ) ਦਾ ਗੁਰੂ ਨਾਲ ਪ੍ਰੇਮ ਹੁੰਦਾ ਹੈ, ਉਹ ਸਤਸੰਗੀਆਂ ਨੂੰ ਮਿਲਦੇ ਹਨ; ਸਤਸੰਗੀਆਂ ਨੂੰ ਮਿਲ ਕੇ ਉਹੀ ਮਨੁੱਖ ਪ੍ਰਭੂ ਪ੍ਰੀਤਮ ਨੂੰ ਸਿਮਰਦੇ ਹਨ ਕਿਉਂਕਿ ਸੱਚੇ ਪਿਆਰ ਵਿਚ ਉਹਨਾਂ ਦੀ ਬਿਰਤੀ ਜੁੜੀ ਰਹਿੰਦੀ ਹੈ; ਸਤਿਗੁਰੂ ਦੇ ਅਪਾਰ ਸ਼ਬਦ ਦੀ ਬਰਕਤਿ ਨਾਲ ਉਹਨਾਂ ਦਾ ਮਨ ਆਪਣੇ ਆਪ ਤੋਂ ਹੀ ਪ੍ਰਭੂ ਵਿਚ ਪਤੀਜ ਜਾਂਦਾ ਹੈ; ਅਜੇਹੇ ਸਤਸੰਗੀ ਮਨੁੱਖ (ਇਕ ਵਾਰੀ) ਮਿਲੇ ਹੋਏ ਫਿਰ ਵਿਛੁੜਦੇ ਨਹੀਂ ਹਨ, ਕਿਉਂਕਿ ਕਰਤਾਰ ਨੇ ਆਪ ਇਹਨਾਂ ਨੂੰ ਮਿਲਾ ਦਿੱਤਾ ਹੈ ।

ਇਕਨਾਂ (ਵਿਛੁੜੇ ਹੋਇਆਂ) ਨੂੰ ਪ੍ਰਭੂ ਦੇ ਦੀਦਾਰ ਦਾ ਯਕੀਨ ਹੀ ਨਹੀਂ ਬੱਝਦਾ, ਕਿਉਂਕਿ ਉਹ ਗੁਰੂ ਦੇ ਸ਼ਬਦ ਵਿਚ ਕਦੇ ਵਿਚਾਰ ਹੀ ਨਹੀਂ ਕਰਦੇ । ਪਰ, ਜਿਨ੍ਹਾਂ ਮਨੁੱਖਾਂ ਦੀ ਸੁਰਤਿ ਸਦਾ ਮਾਇਆ ਦੇ ਮੋਹ ਵਿਚ ਜੁੜੀ ਰਹਿੰਦੀ ਹੈ, ਉਹਨਾਂ (ਪ੍ਰਭੂ ਤੋਂ) ਵਿਛੁੜੇ ਹੋਇਆਂ ਦਾ ਹੋਰ ਵਿਛੋੜਾ ਭੀ ਕੀਹ ਹੋਣਾ ਹੋਇਆ ? (ਭਾਵ, ਮਾਇਆ ਵਿਚ ਫਸੇ ਰਹਿਣ ਕਰਕੇ ਉਹ ਪਰਮਾਤਮਾ ਨਾਲੋਂ ਵਿਛੋੜਾ ਮਹਿਸੂਸ ਹੀ ਨਹੀਂ ਕਰਦੇ) ।

ਜੋ ਮਨੁੱਖ ਆਪਣੇ ਮਨ ਦੇ ਪਿਛੇ ਤੁਰਦਾ ਹੈ, ਉਸ ਨਾਲ ਮਿੱਤ੍ਰਤਾ ਥੋੜੇ ਹੀ ਦੋ ਚਾਰ ਦਿਨ ਲਈ ਹੀ ਰਹਿ ਸਕਦੀ ਹੈ, ਇਸ ਮਿੱਤ੍ਰਤਾ ਦੇ ਟੁੱਟਦਿਆਂ ਚਿਰ ਨਹੀਂ ਲੱਗਦਾ, (ਉਂਵ ਭੀ) ਇਸ ਮਿੱਤ੍ਰਤਾ ਵਿਚੋਂ ਬੁਰਾਈਆਂ ਹੀ ਨਿਕਲਦੀਆਂ ਹਨ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਡਰ ਨਹੀਂ, ਜੋ ਪਰਮਾਤਮਾ ਦੇ ਨਾਮ ਵਿਚ ਕਦੇ ਪਿਆਰ ਨਹੀਂ ਪਾਉਂਦੇ ਉਹਨਾਂ ਨਾਲ ਸਾਂਝ ਪਾਉਣੀ ਹੀ ਨਹੀਂ ਚਾਹੀਦੀ ।੧।

**ਮਃ ੩ ॥ ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ ॥ ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ ॥ ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ ॥ ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ॥੨॥ {ਪੰਨਾ ੫੯੭}**

**ਪਦ ਅਰਥ** :—ਇਕਿ—ਕਈ ਮਨੁੱਖ । ਇਕਤੈ ਰੰਗਿ—ਇਕੋ ਰੰਗ ਵਿਚ ਹੀ । ਅਰਪੀ—ਮੈਂ ਹਵਾਲੇ ਕਰ ਦਿਆਂ । ਪਾਇ—ਪੈਰੀਂ ।

**ਅਰਥ** :—ਕਈ (ਵਡ-ਭਾਗੀ) ਮਨੁੱਖ ਇਕ (ਪ੍ਰਭੂ ਦੇ) ਰੰਗ ਵਿਚ ਹੀ (ਮਸਤ) ਰਹਿੰਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਹਾਂ; (ਮੇਰਾ ਚਿੱਤ ਕਰਦਾ ਹੈ) ਆਪਣਾ ਤਨ ਮਨ ਧਨ ਉਹਨਾਂ ਦੀ ਭੇਟ ਕਰ ਦਿਆਂ ਤੇ ਨਿਉਂ ਨਿਉਂ ਕੇ ਉਹਨਾਂ ਦੀ ਪੈਰੀਂ ਲੱਗਾਂ । ਉਹਨਾਂ ਨੂੰ ਮਿਲਿਆਂ ਮਨ ਨੂੰ ਠੰਢ ਪੈਂਦੀ ਹੈ, ਸਾਰੀ ਤ੍ਰਿਸ਼ਨਾ ਤੇ ਭੁੱਖ ਦੂਰ ਹੋ ਜਾਂਦੀ ਹੈ ।

ਹੇ ਨਾਨਕ ! ਨਾਮ ਵਿਚ ਭਿੱਜੇ ਹੋਏ ਮਨੁੱਖ ਸੱਚੇ ਪ੍ਰਭੂ ਨਾਲ ਚਿੱਤ ਜੋੜ ਕੇ ਸਦਾ ਸੁਖਾਲੇ ਰਹਿੰਦੇ ਹਨ ।੨।

**ਪਉੜੀ ॥ ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥ ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥ ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥ ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥ ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ ॥੫॥ {ਪੰਨਾ ੫੯੮}**

**ਪਦ ਅਰਥ** :—ਬਣਤ—ਰੀਤ, ਮਰਯਾਦਾ । ਜਿਥੈ ਕਿਥੈ—ਹਰ ਥਾਂ ।

**ਅਰਥ** :—ਮੈਂ ਸਦਕੇ ਹਾਂ ਉਸ ਸਤਿਗੁਰੂ ਤੋਂ ਜਿਸ ਨੇ ਪ੍ਰਭੂ ਦੀ ਗੱਲ ਸੁਣਾਈ ਹੈ, ਤੇ ਜਿਸ ਨੇ ਪ੍ਰਭੂ ਦੀ ਭਗਤੀ ਦੀ ਰੀਤ ਚਲਾਈ ਹੈ । ਉਹ ਪਿਆਰਾ ਸਤਿਗੁਰੂ ਮੇਰੇ ਅੰਗ ਸੰਗ ਹੈ, ਸਭ ਥਾਈਂ ਮੈਨੂੰ (ਵਿਕਾਰਾਂ ਤੋਂ) ਛਡਾ ਲੈਂਦਾ ਹੈ; ਸ਼ਾਬਾਸ਼ੇ ਉਸ ਸਤਿਗੁਰੂ ਨੂੰ ਜਿਸ ਨੇ ਮੈਨੂੰ ਪਰਮਾਤਮਾ ਦੀ ਸੂਝ ਪਾਈ ਹੈ ।

ਜਿਸ ਗੁਰੂ ਨੇ ਮੈਨੂੰ ਪਰਮਾਤਮਾ ਦਾ ਨਾਮ ਦਿੱਤਾ ਹੈ ਤੇ ਮੇਰੇ ਮਨ ਦੀ ਆਸ ਪੂਰੀ ਕੀਤੀ ਹੈ ਮੈਂ ਨਾਨਕ ਉਸ ਤੋਂ ਸਦਕੇ ਹਾਂ ।੫।

**ਸਲੋਕ ਮਃ ੩ ॥ ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ ॥ ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ ॥ ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥ {ਪੰਨਾ ੫੯੮}**

**ਪਦ ਅਰਥ** :—ਦਾਧੀ—ਸਾੜੀ ਹੋਈ । ਸੀਤਲੁ—ਠੰਡ ਪਾਉਣ ਵਾਲਾ ।

**ਅਰਥ** :—ਦੁਨੀਆ ਤ੍ਰਿਸ਼ਨਾ ਦੀ ਸਾੜੀ ਹੋਈ ਦੁੱਖੀ ਹੋ ਰਹੀ ਹੈ, ਸੜ ਸੜ ਕੇ ਵਿਲਕ ਰਹੀ ਹੈ; ਜੇ ਇਹ ਠੰਡ ਪਾਣ ਵਾਲੇ ਗੁਰੂ ਨੂੰ ਮਿਲ ਪਏ, ਤਾਂ ਫਿਰ ਦੂਜੀ ਵਾਰੀ ਨਾਹ ਸੜੇ; (ਕਿਉਂਕਿ) ਹੇ ਨਾਨਕ ! ਜਦ ਤਕ ਗੁਰੂ ਦੇ ਸ਼ਬਦ ਦੀ ਰਾਹੀਂ ਮਨੁੱਖ ਪ੍ਰਭੂ ਦੀ ਵਿਚਾਰ ਨਾਹ ਕਰੇ ਤਦ ਤਕ (ਨਾਮ ਨਹੀਂ ਮਿਲਦਾ, ਤੇ) ਨਾਮ ਤੋਂ ਬਿਨਾ ਕਿਸੇ ਦਾ ਭੀ ਡਰ ਨਹੀਂ ਮੁੱਕਦਾ (ਇਹ ਡਰ ਤੇ ਸਹਿਮ ਹੀ ਮੁੜ ਮੁੜ ਤ੍ਰਿਸ਼ਨਾ ਦੇ ਅਧੀਨ ਕਰਦਾ ਹੈ) ।੧।

**ਮਃ ੩ ॥ ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥ ਵਰਮੀ ਮਾਰੀ ਸਾਪੁ ਨ ਮਰੈ ਤਿਉ ਨਿਗੁਰੇ ਕਰਮ ਕਮਾਹਿ ॥ ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ॥ ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ॥ ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ॥ ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ**

**ਲਿਵ ਲਾਇ ॥ ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ ॥ ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ ॥੨॥ {ਪੰਨਾ ੫੮੮}**

**ਪਦ ਅਰਥ** :—ਆਪੁ—ਆਪਾ-ਭਾਵ, ਅਪਣੱਤ, ਸੁਆਰਥ । ਆਘਾਇ ਰਜਾ—ਚੰਗੀ ਤਰ੍ਹਾਂ ਰੱਜਿਆ ਰਹਿੰਦਾ ਹੈ । ਪਚਹਿ—ਸੜਦੇ ਹਨ ।

**ਅਰਥ** :—ਭੇਖ ਧਾਰਿਆਂ (ਤ੍ਰਿਸ਼ਨਾ ਦੀ) ਅੱਗ ਨਹੀਂ ਬੁੱਝਦੀ, ਮਨ ਵਿਚ ਚਿੰਤਾ ਟਿਕੀ ਰਹਿੰਦੀ ਹੈ; ਜਿਵੇਂ ਸੱਪ ਦੀ ਰੁੱਡ ਬੰਦ ਕੀਤਿਆਂ ਸੱਪ ਨਹੀਂ ਮਰਦਾ, ਤਿਵੇਂ ਹੀ ਉਹ ਮਨੁੱਖ ਕਰਮ ਕਰਦੇ ਹਨ ਜੋ ਗੁਰੂ ਦੀ ਸ਼ਰਨ ਨਹੀਂ ਆਉਂਦੇ (ਗੁਰੂ ਦੀ ਸ਼ਰਨ ਪੈ ਕੇ ਆਪਾ-ਭਾਵ ਮਿਟਾਉਣ ਤੋਂ ਬਿਨਾ ਤ੍ਰਿਸ਼ਨਾ ਦੀ ਅੱਗ ਬੁੱਝਦੀ ਨਹੀਂ) । ਜੇ (ਨਾਮ ਦੀ ਦਾਤਿ) ਦੇਣ ਵਾਲੇ ਗੁਰੂ ਦੀ ਦੱਸੀ ਹੋਈ ਕਾਰ ਕਰੀਏ ਤਾਂ ਗੁਰੂ ਦਾ ਸ਼ਬਦ ਮਨ ਵਿਚ ਆ ਵੱਸਦਾ ਹੈ, ਮਨ ਤਨ ਠੰਢਾ ਠਾਰ ਹੋ ਜਾਂਦਾ ਹੈ, ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ ਤੇ ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ; (ਗੁਰੂ ਦੀ ਸੇਵਾ ਵਿਚ) ਜਦੋਂ ਮਨੁੱਖ ਅਹੰਕਾਰ ਦੂਰ ਕਰਦਾ ਹੈ ਤਾਂ ਸਭ ਤੋਂ ਸ੍ਰੇਸ਼ਟ ਸੁਖ ਮਿਲਦਾ ਹੈ । ਗੁਰੂ ਦੇ ਸਨਮੁਖ ਹੋਇਆ ਹੋਇਆ ਉਹ ਮਨੁੱਖ ਹੀ (ਤ੍ਰਿਸ਼ਨਾ ਵਲੋਂ) ਤਿਆਗ ਕਰਦਾ ਹੈ ਜੋ ਸੱਚੇ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ, ਉਸ ਨੂੰ ਚਿੰਤਾ ਉੱਕਾ ਹੀ ਨਹੀਂ ਹੁੰਦੀ, ਪ੍ਰਭੂ ਦੇ ਨਾਲ ਹੀ ਉਹ ਚੰਗੀ ਤਰ੍ਹਾਂ ਰੱਜਿਆ ਰਹਿੰਦਾ ਹੈ ।

ਹੇ ਨਾਨਕ ! ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ (ਤ੍ਰਿਸ਼ਨਾ ਦੀ ਅੱਗ ਤੋਂ) ਬਚ ਨਹੀਂ ਸਕੀਦਾ, (ਨਾਮ ਤੋਂ ਬਿਨਾ) ਜੀਵ ਅਹੰਕਾਰ ਵਿਚ ਪਏ ਸੜਦੇ ਹਨ ।

**ਪਉੜੀ ॥ ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ ॥ ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥ ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ ॥ ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ ॥ ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥੬॥ {ਪੰਨਾ ੫੮੯}**

**ਪਦ ਅਰਥ** :—ਚਿੰਤ—ਆਸ । ਚੁਖਾ—ਰਤਾ ਭੀ ।

**ਅਰਥ** :—ਜਿਨ੍ਹਾਂ ਮਨੁੱਖਾਂ ਨੇ ਪ੍ਰਭੂ ਦਾ ਨਾਮ ਸਿਮਰਿਆ ਹੈ, ਉਹਨਾਂ ਨੂੰ ਸਾਰੇ ਸੁਖ ਮਿਲ ਗਏ ਹਨ, ਉਹਨਾਂ ਦਾ ਸਾਰਾ ਮਨੁੱਖਾ ਜੀਵਨ ਸਫਲ ਹੋਇਆ ਹੈ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦੇ ਨਾਮ ਦੀ ਭੁੱਖ ਲੱਗੀ ਹੋਈ ਹੈ (ਭਾਵ, 'ਨਾਮ' ਜਿਨ੍ਹਾਂ ਦੀ ਜ਼ਿੰਦਗੀ ਦਾ ਆਸਰਾ ਹੋ ਜਾਂਦਾ ਹੈ) । ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦਾ ਸਿਮਰਨ ਕੀਤਾ ਹੈ, ਉਹਨਾਂ ਦੇ ਸਾਰੇ ਦੁਖ ਦੂਰ ਹੋ ਗਏ ਹਨ ।

ਉਹ ਗੁਰਸਿੱਖ ਚੰਗੇ ਸੰਤ ਹਨ ਜਿਨ੍ਹਾਂ ਨੇ (ਪ੍ਰਭੂ ਤੋਂ ਬਿਨਾ) ਹੋਰ ਕਿਸੇ ਦੀ ਰਤਾ ਭੀ ਆਸ ਨਹੀਂ ਰੱਖੀ; ਉਹਨਾਂ ਦਾ ਗੁਰੂ ਭੀ ਧੰਨ ਹੈ, ਭਾਗਾਂ ਵਾਲਾ ਹੈ, ਜਿਸ ਦੇ ਮੂੰਹ ਨੂੰ (ਪ੍ਰਭੂ ਦੀ ਸਿਫ਼ਤਿ-ਸਾਲਾਹ ਰੂਪ) ਅਮਰ ਕਰਨ ਵਾਲੇ ਫਲ ਲੱਗੇ ਹੋਏ ਹਨ (ਭਾਵ, ਜਿਸ ਦੇ ਮੂੰਹੋਂ ਪ੍ਰਭੂ ਦੀ ਵਡਿਆਈ ਦੇ ਬਚਨ ਨਿਕਲਦੇ ਹਨ) ।੬।

**ਸਲੋਕ ਮਃ ੩ ॥ ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ ॥ ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ ॥ ਜਮਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੂ ਨ ਕੋਇ ॥ ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ ॥ ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ ॥੧॥ {ਪੰਨਾ ੫੮੮}**

**ਪਦ ਅਰਥ** :—ਕਲਿ—ਦੁਬਿਧਾ ਵਾਲਾ ਸੁਭਾਉ, ਪ੍ਰਭੂ ਤੋਂ ਵਿਛੋੜੇ ਵਾਲੀ ਹਾਲਤ {"ਇਕ ਘੜੀ ਨ ਮਿਲਤੇ ਤ ਕਲਿਜੁਗੁ ਹੋਤਾ"} । ਜੰਦਾਰੁ—ਗਵਾਰ, ਅਵੈੜਾ (ਫਾ:) । ਫਰੂ—ਰਾਖਾ ।

**ਅਰਥ** :—ਦੁਬਿਧਾ ਵਾਲੀ ਹਾਲਤ ਵਿਚ (ਮਨੁੱਖ ਦੇ ਸਿਰ ਉਤੇ) ਮੌਤ ਦਾ ਸਹਿਮ ਟਿਕਿਆ ਰਹਿੰਦਾ ਹੈ; (ਪਰ ਉਹ ਜਮ ਭੀ) ਪ੍ਰਭੂ ਦੇ ਹੁਕਮ ਵਿਚ ਹੀ ਕਾਰ ਕਰਦਾ ਹੈ, ਜਿਨ੍ਹਾਂ ਨੂੰ ਗੁਰੂ ਨੇ ('ਕਲਿ' ਤੋਂ) ਬਚਾ ਲਿਆ ਉਹ (ਜਮ ਦੇ ਸਹਿਮ ਤੋਂ) ਬਚ ਜਾਂਦੇ ਹਨ, ਮਨ ਦੇ ਪਿਛੇ ਤੁਰਨ ਵਾਲੇ ਬੰਦਿਆਂ ਨੂੰ (ਸਹਿਮ ਦੀ) ਸਜ਼ਾ ਦੇਂਦਾ ਹੈ ।

ਜਗਤ (ਭਾਵ, ਪ੍ਰਭੂ ਤੋਂ ਵਿਛੁੜਿਆ ਜੀਵ) ਜਮਕਾਲ ਦੇ ਵੱਸ ਵਿਚ ਬੱਧਾ ਪਿਆ ਹੈ, ਉਸ ਦਾ ਕੋਈ ਰਾਖਾ ਨਹੀਂ ਬਣਦਾ; ਜੇ ਗੁਰੂ ਦੇ ਸਨਮੁਖ ਹੋ ਕੇ ਉਸ ਪ੍ਰਭੂ ਦੀ ਬੰਦਗੀ ਕਰੀਏ ਜਿਸ ਨੇ ਜਮ ਪੈਦਾ ਕੀਤਾ ਹੈ (ਤਾਂ ਫਿਰ ਜਮ ਦਾ) ਦੁਖ ਨਹੀਂ ਪੋਂਹਦਾ, (ਸਗੋਂ) ਹੇ ਨਾਨਕ ! ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਸੱਚਾ ਪ੍ਰਭੂ ਵੱਸਦਾ ਹੈ ਉਹਨਾਂ ਦੀ ਜਮ ਭੀ ਸੇਵਾ ਕਰਦਾ ਹੈ ।੧।

**ਮਃ ੩ ॥ ਏਹਾ ਕਾਇਆ ਰੋਗਿ ਭਰੀ ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ ॥ ਸਤਿਗੁਰੁ ਮਿਲੈ ਤਾ ਨਿਰਮਲ ਹੋਵੈ ਹਰਿ ਨਾਮੋ ਮੰਨਿ ਵਸਾਇ ॥ ਨਾਨਕ ਨਾਮੁ ਧਿਆਇਆ ਸੁਖਦਾਤਾ ਦੁਖੁ ਵਿਸਰਿਆ ਸਹਜਿ ਸੁਭਾਇ ॥੨॥** {ਪੰਨਾ ੫੮੮}

**ਪਦ ਅਰਥ** :—ਕਾਇਆ—ਸਰੀਰ । ਰੋਗਿ—ਰੋਗ ਨਾਲ । ਮੰਨਿ—ਮਨ ਵਿਚ ।

**ਅਰਥ** :—ਇਹ ਸਰੀਰ (ਹਉਮੈ ਦੇ) ਰੋਗ ਨਾਲ ਭਰਿਆ ਹੋਇਆ ਹੈ, ਗੁਰੂ ਦੇ ਸ਼ਬਦ ਤੋਂ ਬਿਨਾ ਹਉਮੈ ਰੋਗ-ਰੂਪ ਦੁੱਖ ਦੂਰ ਨਹੀਂ ਹੁੰਦਾ; ਜੇ ਗੁਰੂ ਮਿਲ ਪਏ ਤਾਂ ਮਨੁੱਖ ਦਾ ਮਨ ਪਵਿਤ੍ਰ ਹੋ ਜਾਂਦਾ ਹੈ (ਕਿਉਂਕਿ ਗੁਰੂ ਮਿਲਿਆਂ ਮਨੁੱਖ) ਪਰਮਾਤਮਾ ਦਾ ਨਾਮ ਮਨ ਵਿਚ ਵਸਾਂਦਾ ਹੈ । ਹੇ ਨਾਨਕ ! ਜਿਨ੍ਹਾਂ ਨੇ ਸੁਖਦਾਈ ਹਰਿ-ਨਾਮ ਸਿਮਰਿਆ ਹੈ, ਉਹਨਾਂ ਦਾ ਹਉਮੈ-ਦੁੱਖ ਸਹਿਜ ਸੁਭਾਇ ਦੂਰ ਹੋ ਜਾਂਦਾ ਹੈ ।੨।

**ਪਉੜੀ ॥ ਜਿਨਿ ਜਗਜੀਵਨੁ ਉਪਦੇਸਿਆ ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥ ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥ ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥ ਤਿਸੁ ਸਤਿਗੁਰ ਕਉ ਵਡ ਪੁੰਨੁ ਹੈ ਜਿਨਿ ਅਵਗਣ ਕਟਿ ਗੁਣੀ ਸਮਝਾਇਆ ॥ ਸੋ ਸਤਿਗੁਰੁ ਤਿਨ ਕਉ ਭੇਟਿਆ ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥੭॥** {ਪੰਨਾ ੫੮੮}

**ਪਦ ਅਰਥ** :—{ਦਿਸ਼—ਹੱਥ ਨਾਲ ਇਸ਼ਾਰਾ ਕਰ ਕੇ ਵਿਖਾਉਣਾ । ਉਪ—ਨੇੜੇ । ਉਪਦਿਸ਼—ਨੇੜੇ ਵਿਖਾਉਣਾ ।} ਜਿਨਿ ਉਪਦੇਸਿਆ—ਜਿਸ ਗੁਰੂ ਨੇ ਰੱਬ ਨੇੜੇ ਵਿਖਾ ਦਿੱਤਾ ਹੈ । ਗੁਣੀ—ਗੁਣਾਂ ਦਾ ਖ਼ਜ਼ਾਨਾ ।

**ਅਰਥ** :—ਮੈਂ ਉਸ ਗੁਰੂ ਤੋਂ ਸਦਾ ਕੁਰਬਾਨ ਹਾਂ ਜਿਸ ਨੇ ਜਗਤ-ਦਾ-ਸਹਾਰਾ-ਪ੍ਰਭੂ ਨੇੜੇ ਵਿਖਾ ਦਿੱਤਾ ਹੈ, ਜਿਸ ਨੇ ਅਹੰਕਾਰ-ਦੈਂਤ ਨੂੰ ਮਾਰਨ ਵਾਲੇ ਪ੍ਰਭੂ ਦਾ ਨਾਮ ਸੁਣਾਇਆ ਹੈ (ਭਾਵ, ਨਾਮ ਸਿਮਰਨ ਦੀ ਸਿੱਖਿਆ ਦਿੱਤੀ ਹੈ), ਜਿਸ ਨੇ ਹਉਮੈ ਰੂਪ ਜ਼ਹਿਰ ਤੇ ਹੋਰ ਸਾਰਾ (ਵਿਕਾਰਾਂ ਦਾ) ਰੋਗ ਦੂਰ ਕੀਤਾ ਹੈ ।

ਜਿਸ ਗੁਰੂ ਨੇ (ਜੀਵ ਦੇ) ਪਾਪ ਕੱਟ ਕੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਸੋਝੀ ਪਾਈ ਹੈ, ਉਸ ਦਾ (ਜੀਵਾਂ ਉੱਤੇ) ਇਹ ਬਹੁਤ ਭਾਰਾ ਉਪਕਾਰ ਹੈ । ਐਸਾ ਗੁਰੂ ਉਹਨਾਂ ਨੂੰ ਮਿਲਿਆ ਹੈ ਜਿਨ੍ਹਾਂ ਦੇ ਮੱਥੇ ਉੱਤੇ ਮੂੰਹ ਉੱਤੇ (ਪਿਛਲੇ ਕੀਤੇ ਚੰਗੇ ਕਰਮਾਂ ਦੇ ਸੰਸਕਾਰਾਂ ਦਾ) ਭਾਗ ਲਿਖਿਆ ਪਿਆ ਹੈ ।੭।

**ਸਲੋਕੁ ਮਃ ੩ ॥ ਭਗਤਿ ਕਰਹਿ ਮਰ ਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥ ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥ ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ ॥ ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ॥੧॥** {ਪੰਨਾ ੫੮੯}

**ਪਦ ਅਰਥ** :—ਨਿਧਾਨੁ—ਖ਼ਜ਼ਾਨਾ । ਪਾਇਆ—ਲੱਭ ਪਿਆ ।

**ਅਰਥ** :—(ਸੰਸਾਰ ਵਲੋਂ) ਮਰ ਕੇ (ਰੱਬ ਵੱਲ) ਜੀਊਣ ਵਾਲੇ ਮਨੁੱਖ (ਹੀ ਸੱਚੀ) ਭਗਤੀ ਕਰਦੇ ਹਨ, ਅਸਲ ਭਗਤੀ ਉਹਨਾਂ ਪਾਸੋਂ ਹੀ ਹੋ ਸਕਦੀ ਹੈ ਜੋ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਂਦੇ ਹਨ; ਐਸੇ ਬੰਦਿਆਂ ਨੂੰ ਧੁਰੋਂ ਪਰਮਾਤਮਾ ਨੇ ਭਗਤੀ ਦੇ ਖ਼ਜ਼ਾਨੇ ਦੀ ਦਾਤਿ ਬਖ਼ਸ਼ੀ ਹੋਈ ਹੈ, ਕੋਈ ਉਸ ਬਖ਼ਸ਼ਸ਼ ਨੂੰ ਮਿਟਾ ਨਹੀਂ ਸਕਦਾ; ਉਹਨਾਂ ਨੇ ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਆਪਣੇ ਮਨ ਵਿਚ ਲੱਭ ਲਿਆ ਹੈ ਜੋ ਇਕ ਆਪ ਹੀ ਆਪ ਹੈ ਤੇ ਸਦਾ-ਥਿਰ ਰਹਿਣ ਵਾਲਾ ਹੈ । ਹੇ ਨਾਨਕ ! ਜੋ ਮਨੁੱਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦੇਂਦੇ ਹਨ, ਉਹ ਪ੍ਰਭੂ ਵਿਚ ਜੁੜੇ ਰਹਿੰਦੇ ਹਨ, ਤੇ ਫਿਰ ਕਦੇ ਉਹਨਾਂ ਨੂੰ (ਪ੍ਰਭੂ-ਚਰਨਾਂ ਨਾਲੋਂ) ਵਿਛੋੜਾ ਨਹੀਂ ਹੁੰਦਾ ।੧।

**ਮਃ ੩ ॥ ਸਤਿਗੁਰ ਕੀ ਸੇਵ ਨ ਕੀਨੀਆ ਕਿਆ ਓਹੁ ਕਰੇ ਵੀਚਾਰੁ ॥ ਸਬਦੈ ਸਾਰ ਨ ਜਾਣਈ ਬਿਖੁ ਭੂਲਾ ਗਾਵਾਰੁ ॥ ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ ॥ ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ ॥ ਨਾਨਕ ਕਿਸ ਨੋ ਆਖੀਐ ਜਾ ਆਪੇ ਬਖਸਣਹਾਰੁ ॥੨॥ {ਪੰਨਾ ੫੮੯}**

**ਅਰਥ** :—ਜਿਸ ਮਨੁੱਖ ਨੇ ਗੁਰੂ ਦੀ ਦੱਸੀ ਹੋਈ ਕਾਰ ਨਹੀਂ ਕੀਤੀ, ਉਹ ਹੋਰ ਕੀਹ ਵਿਚਾਰ ਕਰਦਾ ਹੈ ? (ਭਾਵ, ਉਸ ਦੀ ਹੋਰ ਕਿਸੇ ਵਿਚਾਰ ਦਾ ਗੁਣ ਨਹੀਂ), ਉਹ ਮੂਰਖ ਜ਼ਹਿਰ (ਨੂੰ ਵੇਖ ਕੇ) ਭੁੱਲਾ ਹੋਇਆ ਗੁਰੂ ਦੇ ਸ਼ਬਦ ਦੀ ਕਦਰ ਨਹੀਂ ਜਾਣਦਾ, ਉਹ ਅੰਨ੍ਹਾ ਅਗਿਆਨੀ (ਹੋਰ) ਬਹੁਤੇ ਕਰਮ ਕਰਦਾ ਹੈ (ਕਰਮ—ਧਾਰਮਿਕ ਰਸਮਾਂ) ਪਰ ਉਸ ਦੀ ਸੁਰਤਿ ਮਾਇਆ ਦੇ ਪਿਆਰ ਵਿਚ (ਹੀ ਲੱਗੀ ਰਹਿੰਦੀ ਹੈ) ।

ਜੋ ਮਨੁੱਖ ਆਪਣੇ ਅੰਦਰ ਕੋਈ ਗੁਣ ਨਾਹ ਹੁੰਦਿਆਂ ਆਪਣੇ ਆਪ ਨੂੰ (ਵੱਡਾ) ਜਤਾਉਂਦੇ ਹਨ, ਉਹਨਾਂ ਨੂੰ ਜਮ ਮਾਰ ਕੇ ਖ਼ੁਆਰ ਕਰਦਾ ਹੈ; ਪਰ ਹੇ ਨਾਨਕ ! ਕਿਸੇ ਨੂੰ ਕੀਹ ਆਖਣਾ ਹੈ ? ਪਰਮਾਤਮਾ ਆਪ ਹੀ ਬਖ਼ਸ਼ਸ਼ ਕਰਨ ਵਾਲਾ ਹੈ (ਭਾਵ, ਇਸ ਮਨ-ਮੁਖਤਾ ਵਲੋਂ ਪ੍ਰਭੂ ਆਪ ਹੀ ਬਚਾਉਣ ਦੇ ਸਮਰੱਥ ਹੈ, ਹੋਰ ਕੋਈ ਜੀਵ ਸਹੈਤਾ ਨਹੀਂ ਕਰ ਸਕਦਾ) ।੨।

**ਪਉੜੀ ॥ ਤੂ ਕਰਤਾ ਸਭੁ ਕਿਛੁ ਜਾਣਦਾ ਸਭਿ ਜੀਅ ਤੁਮਾਰੇ ॥ ਜਿਸੁ ਤੂ ਭਾਵੈ ਤਿਸੁ ਤੂ ਮੇਲਿ ਲੈਹਿ ਕਿਆ ਜੰਤ ਵਿਚਾਰੇ ॥ ਤੂ ਕਰਣ ਕਾਰਣ ਸਮਰਥੁ ਹੈ ਸਚੁ ਸਿਰਜਣਹਾਰੇ ॥ ਜਿਸੁ ਤੂ ਮੇਲਹਿ ਪਿਆਰਿਆ ਸੋ ਤੁਧੁ ਮਿਲੈ ਗੁਰਮੁਖਿ ਵੀਚਾਰੇ ॥ ਹਉ ਬਲਿਹਾਰੀ ਸਤਿਗੁਰ ਆਪਣੇ ਜਿਨਿ ਮੇਰਾ ਹਰਿ ਅਲਖੁ ਲਖਾਰੇ ॥੮॥ ਪੰਨਾ ੫੮੯}**

**ਪਦ ਅਰਥ** :—ਸਭੁ ਕਿਛੁ—(ਜੀਵਾਂ ਦੇ ਦਿਲ ਦੀ) ਹਰੇਕ ਗੱਲ । ਭਾਵੈ—ਚਾਹੇਂ । ਕਰਣ—ਜਗਤ । ਕਾਰਣ—ਮੂਲ, ਕਰਨ ਵਾਲਾ । ਅਲਖੁ—ਅਦ੍ਰਿਸ਼ਟ ।

**ਅਰਥ** :—ਹੇ ਸਿਰਜਣਹਾਰ ! ਤੂੰ ਸਭ ਕੁਝ ਜਾਣਦਾ ਹੈਂ ਤੇ ਸਾਰੇ ਜੀਵ ਤੇਰੇ ਹਨ । ਜੀਆਂ ਵਿਚਾਰਿਆਂ ਦੇ ਕੀਹ ਵੱਸ ਹੈ ? ਜੋ ਤੈਨੂੰ ਭਾਉਂਦਾ ਹੈ ਉਸ ਨੂੰ ਤੂੰ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈਂ । ਹੇ ਸਦਾ ਕਾਇਮ ਰਹਿਣ ਵਾਲੇ ਕਰਤਾਰ ! ਤੂੰ ਸਭ ਕੁਝ ਕਰਨ ਦੀ ਤਾਕਤ ਰੱਖਦਾ ਹੈਂ, ਹੇ ਪਿਆਰੇ ! ਜਿਸ ਨੂੰ ਤੂੰ ਆਪ ਮਿਲਾਉਂਦਾ ਹੈਂ ਉਹ ਗੁਰੂ ਦੇ (ਸ਼ਬਦ) ਦੀ ਰਾਹੀਂ ਤੇਰੇ ਗੁਣਾਂ ਦੀ ਵਿਚਾਰ ਕਰ ਕੇ ਤੈਨੂੰ ਮਿਲ ਪੈਂਦਾ ਹੈ ।

ਮੈਂ ਪਿਆਰੇ ਸਤਿਗੁਰੂ ਤੋਂ ਸਦਕੇ ਹਾਂ ਜਿਸ ਨੇ ਮੈਨੂੰ ਅਦ੍ਰਿਸ਼ਟ ਪਰਮਾਤਮਾ ਦੀ ਸੋਝੀ ਪਾ ਦਿੱਤੀ ਹੈ ।੮।

**ਸਲੋਕ ਮਃ ੩ ॥ ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥ ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ॥ ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ॥ ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ ॥**

**ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ ॥ ਸਦਾ ਸਦਾ ਨਾਮੁ ਉਚਰੈ ਹਰਿ ਨਾਮੋ ਨਿਤ ਬਿਉਹਾਰੁ ॥ ਕ੍ਰਿਪਾ ਕਰੇ ਜੇ ਆਪਣੀ ਤਾ ਹਰਿ ਰਖਾ ਉਰਧਾਰਿ ॥੧॥ {ਪੰਨਾ ੫੮੯}**

**ਪਦ ਅਰਥ** :—ਪਾਰਖੁ—ਕਦਰ ਜਾਣਨ ਵਾਲਾ । ਸਾਰ—ਕਦਰ । ਬੂਝਣਹਾਰੁ—ਸੂਝ ਵਾਲਾ । ਆਪੁ—ਆਪਣੇ ਆਪ ਨੂੰ । ਹੋਇ ਖੁਆਰੁ—ਖ਼ੁਆਰ ਹੋ ਹੋ ਕੇ । ਲਹੈ—ਲੱਭਦਾ ਹੈ, ਪ੍ਰਾਪਤ ਕਰਦਾ ਹੈ । ਰਖਾ—ਮੈਂ ਰੱਖਾਂ । ਉਰਧਾਰਿ—ਹਿਰਦੇ ਵਿਚ ਟਿਕਾ ਕੇ ।

**ਅਰਥ** :—ਜੋ ਮਨੁੱਖ ਰਤਨਾਂ ਦੀ ਕਦਰ ਜਾਣਦਾ ਹੈ, ਉਹੀ ਰਤਨਾਂ ਦੀ ਸੋਚ ਵਿਚਾਰ ਕਰਦਾ ਹੈ, ਪਰ ਅੰਨ੍ਹਾ ਤੇ ਅਗਿਆਨੀ ਬੰਦਾ ਰਤਨਾਂ ਦੀ ਕਦਰ ਨਹੀਂ ਪਾ ਸਕਦਾ, ਕੋਈ ਸੂਝ ਵਾਲਾ ਮਨੁੱਖ ਸਮਝਦਾ ਹੈ ਕਿ (ਅਸਲ) ਰਤਨ ਸਤਿਗੁਰੂ ਦਾ ਸ਼ਬਦ ਹੈ । ਪਰ, ਮੂਰਖ ਬੰਦੇ (ਗੁਰ-ਸ਼ਬਦ ਨੂੰ ਸਮਝਣ ਦੇ ਥਾਂ) ਆਪਣੇ ਆਪ ਨੂੰ ਵੱਡਾ ਜਤਾਉਂਦੇ ਹਨ ਤੇ ਖ਼ੁਆਰ ਹੋ ਹੋ ਕੇ ਮਰਦੇ ਜੰਮਦੇ ਰਹਿੰਦੇ ਹਨ ।

ਹੇ ਨਾਨਕ ! ਉਹੀ ਮਨੁੱਖ (ਗੁਰ-ਸ਼ਬਦ ਰੂਪ) ਰਤਨਾਂ ਨੂੰ ਹਾਸਲ ਕਰਦਾ ਹੈ ਜਿਸ ਨੂੰ ਗੁਰੂ ਦੀ ਰਾਹੀਂ (ਗੁਰ-ਸ਼ਬਦ ਦੀ) ਲਗਨ ਲੱਗਦੀ ਹੈ; ਉਹ ਮਨੁੱਖ ਸਦਾ ਪ੍ਰਭੂ ਦਾ ਨਾਮ ਜਪਦਾ ਹੈ, ਨਾਮ ਜਪਣਾ ਹੀ ਉਸ ਦਾ ਨਿੱਤ ਦਾ ਵਿਹਾਰ ਬਣ ਜਾਂਦਾ ਹੈ ।

ਜੇ ਪਰਮਾਤਮਾ ਆਪਣੀ ਮੇਹਰ ਕਰੇ, ਤਾਂ ਮੈਂ ਭੀ ਉਸ ਦਾ ਨਾਮ ਹਿਰਦੇ ਵਿਚ ਪਰੋ ਰੱਖਾਂ ।੧।

**ਮਃ ੩ ॥ ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥ ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ ॥ ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ ॥ ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ ॥੨॥ {ਪੰਨਾ ੫੮੯}**

**ਪਦ ਅਰਥ** :—ਨਾਮਿ—ਨਾਮ ਵਿਚ । ਓਇ—ਉਹ ਬੰਦੇ । ਕਰਤਾਰਿ—ਕਰਤਾਰ ਨੇ । ਕਮਾਇ—ਕਮਾ ਕੇ ।

**ਅਰਥ** :—ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਦੱਸੀ ਕਾਰ ਨਹੀਂ ਕੀਤੀ, ਜਿਨ੍ਹਾਂ ਦੀ ਲਗਨ ਪ੍ਰਭੂ ਦੇ ਨਾਮ ਵਿਚ ਨਹੀਂ ਬਣੀ, ਇਹ ਨਾ ਸਮਝੋ ਕਿ ਉਹ ਬੰਦੇ ਜੀਉਂਦੇ ਹਨ, ਉਹਨਾਂ ਨੂੰ ਕਰਤਾਰ ਨੇ ਆਪ ਹੀ (ਆਤਮਕ ਮੌਤੇ) ਮਾਰ ਦਿੱਤਾ ਹੈ; ਮਾਇਆ ਦੇ ਮੋਹ ਵਿਚ ਕਰਮ ਕਰ ਕਰ ਕੇ ਉਹਨਾਂ ਨੂੰ ਹਉਮੈ ਦਾ ਰੋਗ (ਚੰਬੜਿਆ ਹੋਇਆ) ਹੈ; ਹੇ ਨਾਨਕ ! ਮਨ ਦੇ ਪਿਛੇ ਤੁਰਨ ਵਾਲੇ ਬੰਦੇ ਜੀਉਂਦੇ ਹੀ ਮੋਏ ਜਾਣੋ । ਜੋ ਮਨੁੱਖ ਰੱਬ ਨੂੰ ਭੁਲਾਉਂਦਾ ਹੈ; ਉਹ ਦੁਖ ਪਾਉਂਦਾ ਹੈ ।੨।

**ਪਉੜੀ ॥ ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ ॥ ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ ॥ ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿ ਨਾਮੁ ਮੁਰਾਰੀ ॥ ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ॥ ਸਭੁ ਆਤਮ ਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ॥੯॥ {ਪੰਨਾ ੫੮੯}**

**ਪਦ ਅਰਥ** :—ਅੰਤਰੁ—ਅੰਦਰਲਾ । ਬਿਬੇਕੁ—ਪਰਖ । ਮੁਰਾਰੀ—ਪਰਮਾਤਮਾ । ਗੁਰ ਬੁਧਿ—ਗੁਰੂ ਦੀ ਅਕਲ ਨੇ । ਬੀਚਾਰੀ—ਵਿਚਾਰਿਆ ਹੈ ।

**ਅਰਥ** :—ਜਿਸ ਦਾ ਅੰਦਰਲਾ ਹਿਰਦਾ ਪਵਿੱਤ੍ਰ ਹੈ, ਉਸ ਨੂੰ ਸਾਰੇ ਜੀਵ ਨਮਸਕਾਰ ਕਰਦੇ ਹਨ; ਜਿਸਦੇ ਹਿਰਦੇ ਵਿਚ ਨਾਮ (ਰੂਪ) ਖ਼ਜ਼ਾਨਾ ਹੈ ਉਸ ਤੋਂ ਮੈਂ ਸਦਕੇ ਹਾਂ । ਜਿਸ ਦੇ ਅੰਦਰ (ਭਲੀ) ਮਤਿ ਹੈ, (ਚੰਗੇ ਮੰਦੇ ਦੀ) ਪਛਾਣ ਹੈ ਤੇ ਹਰੀ ਮੁਰਾਰੀ ਦਾ ਨਾਮ ਹੈ, ਉਹ ਸਤਿਗੁਰੂ ਸਭ ਜੀਵਾਂ ਦਾ ਮਿੱਤ੍ਰ ਹੈ ਤੇ ਸਾਰੀ ਸ੍ਰਿਸ਼ਟੀ ਉਸ ਨੂੰ

ਪਿਆਰੀ ਲੱਗਦੀ ਹੈ (ਕਿਉਂਕਿ) ਸਤਿਗੁਰੂ ਦੀ ਸਮਝ ਨੇ ਤਾਂ ਇਹ ਸਮਝਿਆ ਹੈ ਕਿ ਸਭ ਥਾਈਂ ਪਰਮਾਤਮਾ ਨੇ ਆਪਣਾ ਆਪ ਪਸਾਰਿਆ ਹੋਇਆ ਹੈ ।੯।

**ਸਲੋਕ ਮਃ ੩ ॥ ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ॥ ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥ ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ॥ ਨਾਨਕ ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ ॥੧॥ {ਪੰਨਾ ੫੮੯}**

**ਪਦ ਅਰਥ** :—ਠਉਰ—ਟਿਕਾਣਾ, ਇਸਥਿਤੀ, ਭਟਕਣ ਤੋਂ ਖ਼ਲਾਸੀ । ਮੁਹਿ ਕਾਲੈ—ਕਾਲੇ ਮੂੰਹ ਨਾਲ, ਮੁਕਾਲਖ ਖੱਟ ਕੇ ।

**ਅਰਥ** :—ਮਨੁੱਖ ਸਤਿਗੁਰੂ ਦੀ ਸੇਵਾ ਤੋਂ ਖੁੰਝ ਕੇ ਅਹੰਕਾਰ ਦੇ ਆਸਰੇ ਕਰਮ ਕਰਦੇ ਹਨ, ਪਰ ਉਹ ਕਰਮ ਉਹਨਾਂ ਦੇ ਆਤਮਾ ਲਈ ਬੰਧਨ ਹੋ ਜਾਂਦੇ ਹਨ, ਸਤਿਗੁਰੂ ਦੀ ਦੱਸੀ ਕਾਰ ਨਾ ਕਰਨ ਕਰ ਕੇ ਉਹਨਾਂ ਨੂੰ ਕਿਤੇ ਥਾ ਨਹੀਂ ਮਿਲਦੀ, ਉਹ ਮਰਦੇ ਹਨ (ਫੇਰ) ਜੰਮਦੇ ਹਨ, (ਸੰਸਾਰ ਵਿਚ) ਆਉਂਦੇ ਹਨ, (ਫੇਰ) ਜਾਂਦੇ ਹਨ; ਸਤਿਗੁਰੂ ਦੀ ਦੱਸੀ ਸੇਵਾ ਤੋਂ ਵਾਂਜੇ ਰਹਿ ਕੇ ਉਹਨਾਂ ਦੇ ਬੋਲ ਭੀ ਫਿੱਕੇ ਹੁੰਦੇ ਹਨ ਤੇ 'ਨਾਮ' ਉਹਨਾਂ ਦੇ ਮਨ ਵਿਚ ਵੱਸਦਾ ਨਹੀਂ । ਹੇ ਨਾਨਕ ! ਸਤਿਗੁਰੂ ਦੀ ਸੇਵਾ ਤੋਂ ਬਿਨਾ ਕਾਲੇ-ਮੂੰਹ (ਸੰਸਾਰ ਤੋਂ) ਤੁਰ ਜਾਂਦੇ ਹਨ ਤੇ ਜਮਪੁਰੀ ਵਿਚ ਬੱਧੇ ਹੋਏ ਮਾਰ ਖਾਂਦੇ ਹਨ (ਭਾਵ, ਇਸ ਲੋਕ ਵਿਚ ਮੁਕਾਲਖ ਖੱਟਦੇ ਹਨ ਤੇ ਅਗਾਂਹ ਭੀ ਦੁਖੀ ਹੁੰਦੇ ਹਨ) ।੧।

**ਮਹਲਾ ੧ ॥ ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥ ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥੨॥ {ਪੰਨਾ ੫੯੦}**

**ਪਦ ਅਰਥ** :—ਜਾਲਉ—ਮੈਂ ਸਾੜ ਦਿਆਂ । ਮੈ—ਮੈਨੂੰ । ਜਿਤੁ—ਜਿਸ ਦੀ ਰਾਹੀਂ ।

**ਅਰਥ** :—ਮੈਂ ਇਹੋ ਜਿਹੀ ਰੀਤ ਨੂੰ ਸਾੜ ਦਿਆਂ ਜਿਸ ਕਰਕੇ ਪਿਆਰਾ ਪ੍ਰਭੂ ਮੈਨੂੰ ਵਿਸਰ ਜਾਏ, ਹੇ ਨਾਨਕ ! ਪ੍ਰੇਮ ਉਹੋ ਹੀ ਚੰਗਾ ਹੈ ਜਿਸ ਦੀ ਰਾਹੀਂ ਖਸਮ ਨਾਲ ਇੱਜ਼ਤ ਬਣੀ ਰਹੇ ।੨।

**ਪਉੜੀ ॥ ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥ ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥ ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥ {ਪੰਨਾ ੫੯੦}**

**ਪਦ ਅਰਥ** :—ਭੁਖ—ਤ੍ਰਿਸ਼ਨਾ ।

**ਅਰਥ** :—ਇਕੋ ਦਾਤਾਰ ਕਰਤਾਰ ਦੀ ਸੇਵਾ ਕਰਨੀ ਚਾਹੀਦੀ ਹੈ, ਇਕੋ ਪਰਮਾਤਮਾ ਨੂੰ ਹੀ ਸਿਮਰਨਾ ਚਾਹੀਦਾ ਹੈ; ਇਕੋ ਹਰੀ ਦਾਤਾਰ ਕੋਲੋਂ ਹੀ ਦਾਨ ਮੰਗਣਾ ਚਾਹੀਦਾ ਹੈ, ਜਿਸ ਪਾਸੋਂ ਮਨ-ਮੰਗੀ ਮੁਰਾਦ ਮਿਲ ਜਾਏ; ਜੇ ਕਿਸੇ ਹੋਰ ਕੋਲੋਂ ਮੰਗੀਏ ਤਾਂ ਸ਼ਰਮ ਨਾਲ ਮਰ ਜਾਈਏ (ਭਾਵ, ਕਿਸੇ ਹੋਰ ਪਾਸੋਂ ਮੰਗਣ ਨਾਲੋਂ ਸ਼ਰਮ ਨਾਲ ਮਰ ਜਾਣਾ ਚੰਗਾ ਹੈ) । ਜਿਸ ਭੀ ਮਨੁੱਖ ਨੇ ਹਰੀ ਨੂੰ ਸੇਵਿਆ ਹੈ ਉਸੇ ਨੇ ਫਲ ਪਾ ਲਿਆ ਹੈ, ਉਸ ਮਨੁੱਖ ਦੀ ਸਾਰੀ ਤ੍ਰਿਸ਼ਨਾ ਦੂਰ ਹੋ ਗਈ ਹੈ ।

**ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ ॥੧੦॥ {ਪੰਨਾ ੫੯੦}**

**ਅਰਥ** :—ਨਾਨਕ ਸਦਕੇ ਹੈ ਉਹਨਾਂ ਮਨੁੱਖਾਂ ਤੋਂ, ਜੋ ਹਰ ਵੇਲੇ ਹਿਰਦੇ ਵਿਚ ਪ੍ਰਭੂ ਦਾ ਨਾਮ ਸਿਮਰਦੇ ਹਨ ।੧੦।

**ਸਲੋਕੁ ਮਃ ੩ ॥ ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥ ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥ ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ॥**

**ਪਸ ਅਰਥ** :—ਲਇਅਨੁ—ਲਾ ਲਏ ਹਨ ਉਸ ਨੇ । ਦਿਤੀਅਨੁ—ਦਿੱਤੀ ਹੈ ਉਸ ਨੇ । {ਵੇਖੋ "ਗੁਰਬਾਣੀ ਵਿਆਕਰਣ"} ।

**ਅਰਥ** :—ਪਿਆਰਾ ਪ੍ਰਭੂ ਆਪਣੇ ਭਗਤਾਂ ਤੇ ਆਪ ਪ੍ਰਸੰਨ ਹੁੰਦਾ ਹੈ ਤੇ ਆਪ ਹੀ ਉਸ ਨੇ ਉਹਨਾਂ ਨੂੰ ਆਪਣੇ ਨਾਲ ਜੋੜ ਲਿਆ ਹੈ, ਭਗਤਾਂ ਦੇ ਸਿਰ ਤੇ ਸੱਚਾ ਛੱਤ੍ਰ ਝੁਲਾ ਕੇ ਉਸ ਨੇ ਭਗਤਾਂ ਨੂੰ ਪਾਤਸ਼ਾਹੀ ਬਖ਼ਸ਼ੀ ਹੈ; ਸਤਿਗੁਰੂ ਦੀ ਦੱਸੀ ਕਾਰ ਕਮਾ ਕੇ ਉਹ ਸਦਾ ਸੁਖੀਏ ਤੇ ਪਵਿਤ੍ਰ ਰਹਿੰਦੇ ਹਨ ।

**ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ॥ ਨਾਨਕ ਵਿਣੁ ਨਾਵੈ ਨਕੀਂ ਵਢੀਂ ਫਿਰਹਿ ਸੋਭਾ ਮੂਲਿ ਨ ਪਾਹਿ ॥੧॥ {ਪੰਨਾ ੫੯੦}**

**ਅਰਥ** :—ਰਾਜੇ ਉਹਨਾਂ ਨੂੰ ਨਹੀਂ ਆਖੀਦਾ ਜੋ ਆਪੋ ਵਿਚ ਲੜ ਮਰਦੇ ਹਨ ਤੇ ਫਿਰ ਜੂਨਾਂ ਵਿਚ ਪੈ ਜਾਂਦੇ ਹਨ, (ਕਿਉਂਕਿ) ਹੇ ਨਾਨਕ ! ਨਾਮ ਤੋਂ ਸੱਖਣੇ ਰਾਜੇ ਭੀ ਨਕ-ਵੱਢੇ ਫਿਰਦੇ ਹਨ ਤੇ ਕਦੇ ਸੋਭਾ ਨਹੀਂ ਪਾਂਦੇ ।੧।

**ਮਃ ੩ ॥ ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥ ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ ॥ {ਪੰਨਾ ੫੯੦}**

ਅਰਥ :—ਜਦ ਤਾਈਂ ਸਤਿਗੁਰੂ ਦੇ ਸਨਮੁਖ ਹੋ ਕੇ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਨਹੀਂ ਜੁੜਦਾ ਤਦ ਤਾਈਂ ਸਤਿਗੁਰੂ ਦੀ ਸਿੱਖਿਆ ਨਿਰੀ ਸੁਣ ਕੇ ਸੁਆਦ ਨਹੀਂ ਆਉਂਦਾ, ਸਤਿਗੁਰੂ ਦੀ ਦੱਸੀ ਸੇਵਾ ਕੀਤਿਆਂ ਹੀ ਨਾਮ ਮਨ ਵਿਚ ਵੱਸਦਾ ਹੈ ਤੇ ਅੰਦਰੋਂ ਭਰਮ ਤੇ ਡਰ ਦੂਰ ਹੋ ਜਾਂਦਾ ਹੈ ।

**ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ॥ ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ ॥੨॥ {ਪੰਨਾ ੫੯੦}**

**ਅਰਥ** :—ਜਦੋਂ ਮਨੁੱਖ ਜਿਹੋ ਜਿਹਾ ਆਪਣੇ ਸਤਿਗੁਰੂ ਨੂੰ ਸਮਝਦਾ ਹੈ, ਤਿਹੋ ਜਿਹਾ ਆਪ ਬਣ ਜਾਏ (ਭਾਵ, ਜਦੋਂ ਆਪਣੇ ਸਤਿਗੁਰੂ ਵਾਲੇ ਗੁਣ ਧਾਰਨ ਕਰੇ) ਤਦੋਂ ਉਸ ਦੀ ਬ੍ਰਿਤੀ ਸੱਚੇ ਨਾਮ ਵਿਚ ਜੁੜਦੀ ਹੈ; ਹੇ ਨਾਨਕ ! (ਇਹੋ ਜਿਹੇ ਜੀਊੜਿਆਂ ਨੂੰ) ਨਾਮ ਦੇ ਕਾਰਨ ਏਥੇ ਆਦਰ ਮਿਲਦਾ ਹੈ ਤੇ ਅੱਗੇ ਹਰੀ ਦੀ ਨਿਗਾਹ ਦੀ ਦਰਗਾਹ ਵਿਚ ਉਹ ਸੋਭਾ ਪਾਉਂਦੇ ਹਨ ।੨।

**ਪਉੜੀ ॥ ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ॥ ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥ {ਪੰਨਾ ੫੯੦}**

**ਅਰਥ** :—ਗੁਰਸਿੱਖਾਂ ਦੇ ਮਨ ਵਿਚ ਹਰੀ ਦਾ ਪਿਆਰ ਹੁੰਦਾ ਹੈ ਤੇ (ਉਸ ਪਿਆਰ ਦਾ ਸਦਕਾ ਉਹ) ਆਪਣੇ ਸਤਿਗੁਰੂ ਦੀ ਸੇਵਾ ਕਰਨ ਆਉਂਦੇ ਹਨ; (ਸਤਿਗੁਰੂ ਦੇ ਕੋਲ ਆ ਕੇ) ਪਿਆਰ ਨਾਲ ਹਰੀ-ਨਾਮ ਦਾ ਵਪਾਰ ਕਰਦੇ ਹਨ ਤੇ ਹਰੀ-ਨਾਮ ਦਾ ਲਾਭ ਖੱਟ ਕੇ ਲੈ ਜਾਂਦੇ ਹਨ ।

**ਗੁਰ ਸਿਖਾ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ ॥ {ਪੰਨਾ ੫੯੦}**

**ਅਰਥ** :—(ਇਹੋ ਜਿਹੇ) ਗੁਰਸਿੱਖਾਂ ਦੇ ਮੂੰਹ ਉਜਲੇ ਹੁੰਦੇ ਹਨ ਤੇ ਹਰੀ ਦੀ ਦਰਗਾਹ ਵਿਚ ਉਹ ਪਿਆਰੇ ਲੱਗਦੇ ਹਨ ।

**ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥ ਤਿਨਾ ਗੁਰ ਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥੧੧॥ {ਪੰਨਾ ੫੯੦}**

**ਪਦ ਅਰਥ** :—ਬੋਹਲੁ—ਦਾਣਿਆਂ ਦਾ ਢੇਰ, ਜੋ ਫ਼ਸਲ ਗਾਹ ਕੇ ਤੂੜੀ ਭੋਹ ਆਦਿਕ ਤੋਂ ਵੱਖ ਕੀਤਾ ਜਾਂਦਾ ਹੈ, ਭੰਡਾਰ । ਸਾਂਝ—ਭਾਈਵਾਲੀ, ਭਿਆਲੀ ।

**ਅਰਥ** :—ਗੁਰੂ ਸਤਿਗੁਰੂ ਹਰੀ ਦੇ ਨਾਮ ਦਾ (ਮਾਨੋ) ਬੋਹਲ ਹੈ, ਵੱਡੇ ਭਾਗਾਂ ਵਾਲੇ ਸਿੱਖ ਆ ਕੇ ਗੁਣਾਂ ਦੀ ਭਿਆਲੀ ਪਾਉਂਦੇ ਹਨ; ਸਦਕੇ ਹਾਂ ਉਹਨਾਂ ਗੁਰਸਿੱਖਾਂ ਤੋਂ, ਜੋ ਬਹਦਿਆਂ ਉਠਦਿਆਂ (ਭਾਵ, ਹਰ ਵੇਲੇ) ਹਰੀ ਦਾ ਨਾਮ ਸਿਮਰਦੇ ਹਨ ।੧੧।

**ਸਲੋਕ ਮਃ ੩ ॥ ਨਾਨਕ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥ ਮਨਮੁਖ ਘਰਿ ਹੋਦੀ ਵਥੁ ਨ ਜਾਣਨੀ ਅੰਧੇ ਭਉਕਿ ਮੁਏ ਬਿਲਲਾਇ ॥੧॥ {ਪੰਨਾ ੫੯੦}**

**ਅਰਥ** :—ਹੇ ਨਾਨਕ ! ਨਾਮ (ਹੀ ਅਸਲ) ਖ਼ਜ਼ਾਨਾ ਹੈ, ਜੋ ਸਤਿਗੁਰੂ ਦੇ ਸਨਮੁਖ ਹੋ ਕੇ ਮਿਲ ਸਕਦਾ ਹੈ; ਅੰਨ੍ਹੇ ਮਨਮੁਖ (ਹਿਰਦੇ-ਰੂਪ) ਘਰ ਵਿਚ ਹੁੰਦੀ (ਇਸ) ਵਸਤ ਨੂੰ ਨਹੀਂ ਪਛਾਣਦੇ, ਤੇ (ਬਾਹਰ ਮਾਇਆ ਦੇ ਪਿਛੇ) ਵਿਲਕਦੇ ਤੇ ਭਉਂਕਦੇ ਮਰ ਜਾਂਦੇ ਹਨ ।੧।

**ਮਃ ੩ ॥ ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ॥ ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥ ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥੨॥ {ਪੰਨਾ ੫੯੦}**

**ਪਦ ਅਰਥ** :—ਕੰਚਨ—ਸੋਨਾ । ਨਾਮਿ—ਹਰੀ ਨਾਮ ਦੀ ਰਾਹੀਂ । ਨਿਰੰਜਨੁ—ਮਾਇਆ ਤੋਂ ਰਹਿਤ ਪ੍ਰਭੂ । ਬੈਰਾਗੀ—ਵੈਰਾਗ-ਵਾਨ ਹੋ ਕੇ ।

**ਅਰਥ** :—ਜੋ ਸਰੀਰ ਸੱਚੇ ਨਾਮ ਦੀ ਰਾਹੀਂ ਸੱਚੇ ਪ੍ਰਭੂ ਵਿਚ ਜੁੜਿਆ ਹੋਇਆ ਹੈ, ਉਹ ਸੋਨੇ ਵਰਗਾ ਸੁੱਧ ਹੈ; ਉਸ ਨੂੰ ਨਿਰਮਲ ਜੋਤਿ (ਰੂਪ) ਮਾਇਆ ਤੋਂ ਰਹਿਤ ਪ੍ਰਭੂ ਮਿਲ ਪੈਂਦਾ ਹੈ ਤੇ ਸਤਿਗੁਰੂ ਦੇ ਸਨਮੁਖ ਹੋ ਕੇ ਉਸ ਦਾ ਭਰਮ ਤੇ ਡਰ ਦੂਰ ਹੋ ਜਾਂਦਾ ਹੈ; ਹੇ ਨਾਨਕ ! ਸਤਿਗੁਰੂ ਦੇ ਸਨਮੁਖ ਮਨੁੱਖ ਹਰ ਵੇਲੇ ਪਰਮਾਤਮਾ ਦੇ ਵੈਰਾਗੀ ਹੋ ਕੇ ਸਦਾ ਸੁਖ ਪਾਉਂਦੇ ਹਨ ।੨।

**ਪਉੜੀ ॥ ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ ॥ {ਪੰਨਾ ੫੯੦}**

**ਪਦ ਅਰਥ** :—ਕੰਨੀ ਸੁਣਿਆ—ਗਹੁ ਨਾਲ ਸੁਣਿਆ ਹੈ । ਤਿਨਿ—ਉਸ ਨੇ । ਭੰਨੀ—ਨਾਸ ਕੀਤੀ ਹੈ ।

**ਅਰਥ** :—ਧੰਨ ਹਨ ਉਹ ਗੁਰਸਿੱਖ ਜਿਨ੍ਹਾਂ ਨੇ ਸਤਿਗੁਰੂ ਦਾ ਉਪਦੇਸ਼ ਗਹੁ ਨਾਲ ਸੁਣਿਆ ਹੈ; ਸਤਿਗੁਰੂ ਨੇ (ਜਿਸ ਦੇ ਭੀ ਹਿਰਦੇ ਵਿਚ) ਨਾਮ ਦ੍ਰਿੜ੍ਹ ਕੀਤਾ ਹੈ ਉਸ ਨੇ ਹਉਮੈ ਤੇ ਦੁਬਿਧਾ (ਹਿਰਦੇ ਵਿਚੋਂ) ਭੰਨ ਸੁੱਟੀ ਹੈ ।

**ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ ॥ ਜਿਨ੍ਹਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨ੍ਹੀ ਸਤਿਗੁਰ ਕੀ ਗਲ ਮੰਨੀ ॥ {ਪੰਨਾ ੫੯੧}**

**ਅਰਥ** :—ਪ੍ਰਭੂ ਦਾ ਸਿਮਰਨ ਕਰਨ ਵਾਲਿਆਂ (ਗੁਰ-ਸਿੱਖਾਂ) ਨੇ ਇਹ ਗੱਲ ਵਿਚਾਰ ਕੇ ਵੇਖ ਲਈ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ (ਸੱਚਾ) ਮਿਤ੍ਰ ਨਹੀਂ ਹੈ; ਜਿਨ੍ਹਾਂ ਗੁਰਸਿੱਖਾਂ ਤੇ ਪ੍ਰਭੂ ਪ੍ਰਸੰਨ ਹੁੰਦਾ ਹੈ, ਉਹ ਸਤਿਗੁਰੂ ਦੀ ਸਿੱਖਿਆ ਤੇ ਤੁਰਦੇ ਹਨ ।

**ਜੋ ਗੁਰਮੁਖਿ ਨਾਮੁ ਧਿਆਇਦੇ ਤਿਨ੍ਹੀ ਚੜੀ ਚਵਗਨਿ ਵੰਨੀ ॥੧੨॥ {ਪੰਨਾ ੫੯੧}**

**ਪਦ ਅਰਥ** :—ਵੰਨੀ—ਰੰਗਣ ।

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੋ ਕੇ ਨਾਮ ਜਪਦੇ ਹਨ, ਉਹਨਾਂ ਨੂੰ (ਪ੍ਰੇਮ ਦੀ) ਚੌਗੁਣੀ ਰੰਗਣ ਚੜ੍ਹਦੀ ਹੈ ।੧੨।

**ਸਲੋਕ ਮਃ ੩ ॥ ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ॥ ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ॥ ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ ॥੧॥ {ਪੰਨਾ ੫੯੧}**

ਪਦ ਅਰਥ :—ਕਰੂਪੁ—ਭੈੜੇ ਮੂੰਹ ਵਾਲਾ, ਭੈੜ-ਮੱਥਾ ਭਰਿਸ਼ਟੇ ਮੂੰਹ ਵਾਲਾ ।

ਅਰਥ :—ਮਨ ਦੇ ਅਧੀਨ ਮਨੁੱਖ ਡਰਾਕਲ ਤੇ ਬੇ-ਸ਼ਕਲ ਹੁੰਦਾ ਹੈ, ਨਾਮ ਤੋਂ ਬਿਨਾ ਕਿਤੇ ਉਸ ਨੂੰ ਆਦਰ ਨਹੀਂ ਮਿਲਦਾ; ਹਰ ਵੇਲੇ ਮਾਇਆ ਦੇ ਕਜ਼ੀਏ ਵਿਚ ਰੁੱਝਾ ਰਹਿੰਦਾ ਹੈ ਤੇ (ਏਸ ਕਰ ਕੇ) ਉਸ ਨੂੰ ਸੁਪਨੇ ਵਿਚ ਭੀ ਸੁਖ ਨਹੀਂ ਹੁੰਦਾ । ਹੇ ਨਾਨਕ ! ਮਨਮੁਖ ਮਨੁੱਖ ਜੇ ਸਤਿਗੁਰੂ ਦੇ ਸਨਮੁਖ ਹੋ ਜਾਣ ਤਾਂ (ਜੰਜਾਲ ਤੋਂ) ਬਚ ਜਾਂਦੇ ਹਨ, ਨਹੀਂ ਤਾਂ (ਮਾਇਆ ਦੇ ਮੋਹ ਵਿਚ) ਬੱਧੇ ਹੋਏ ਦੁੱਖ ਸਹਿੰਦੇ ਹਨ ।੧।

**ਮਃ ੩ ॥ ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ॥ ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ॥ ਨਾਨਕ ਗੁਰਮੁਖਿ ਹਰਿ ਨਾਮੁ ਪਾਇਆ ਸਹਜੇ ਸਚਿ ਸਮਾਹਿ ॥੨॥ {ਪੰਨਾ ੫੯੧}**

**ਅਰਥ** :—ਸਤਿਗੁਰੂ ਦੇ ਸਨਮੁਖ ਹੋਏ ਹੋਏ ਮਨੁੱਖ ਦਰਗਾਹ ਵਿਚ ਸਦਾ ਸੋਭਦੇ ਹਨ (ਕਿਉਂਕਿ) ਉਹ ਸਤਿਗੁਰੂ ਦਾ ਸ਼ਬਦ ਕਮਾਉਂਦੇ ਹਨ; ਉਹਨਾਂ ਦੇ ਹਿਰਦੇ ਵਿਚ ਸਦਾ ਸ਼ਾਂਤੀ ਤੇ ਸੁਖ ਹੁੰਦਾ ਹੈ, (ਇਸ ਕਰ ਕੇ) ਸੱਚੀ ਦਰਗਾਹ ਵਿਚ ਸੋਭਾ ਪਾਉਂਦੇ ਹਨ । ਹੇ ਨਾਨਕ ! ਸਤਿਗੁਰੂ ਦੇ ਸਨਮੁਖ ਮਨੁੱਖਾਂ ਨੂੰ ਹਰੀ ਦਾ ਨਾਮ ਮਿਲਿਆ ਹੋਇਆ ਹੁੰਦਾ ਹੈ, (ਇਸ ਕਰ ਕੇ) ਉਹ ਸੁਤੇ ਹੀ ਸੱਚੇ ਵਿਚ ਲੀਨ ਹੋ ਜਾਂਦੇ ਹਨ ।੨।

**ਪਉੜੀ ॥ ਗੁਰਮੁਖਿ ਪ੍ਰਹਲਾਦਿ ਜਪਿ ਹਰਿ ਗਤਿ ਪਾਈ ॥ ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥ ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥ {ਪੰਨਾ ੫੯੧}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।

**ਅਰਥ** :—ਸਤਿਗੁਰੂ ਦੇ ਸਨਮੁਖ ਹੋ ਕੇ ਪ੍ਰਹਿਲਾਦ ਨੇ ਹਰੀ ਦਾ ਨਾਮ ਜਪ ਕੇ ਉੱਚੀ ਆਤਮਕ ਅਵਸਥਾ ਪ੍ਰਾਪਤ ਕੀਤੀ; ਸਤਿਗੁਰੂ ਦੇ ਸਨਮੁਖ ਹੋ ਕੇ ਜਨਕ ਨੇ ਹਰੀ ਦੇ ਨਾਮ ਵਿਚ ਬਿਰਤੀ ਜੋੜੀ; ਸਤਿਗੁਰੂ ਦੇ ਸਨਮੁਖ ਹੋ ਕੇ ਵਸ਼ਿਸ਼ਟ ਨੇ ਹਰੀ ਦਾ ਉਪਦੇਸ਼ (ਹੋਰਨਾਂ ਨੂੰ) ਸੁਣਾਇਆ ।

**ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ ॥ ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥ {ਪੰਨਾ ੫੯੧}**

**ਪਦ ਅਰਥ** :—ਲਹਾਈ—ਲਭਾਈ, ਦਿੱਤੀ ਹੈ ।

**ਅਰਥ** :—ਹੇ ਮੇਰੇ ਭਾਈ ! ਸਤਿਗੁਰੂ ਤੋਂ ਬਿਨਾ ਕਿਸੇ ਨੇ ਨਾਮ ਨਹੀਂ ਲੱਭਾ । ਸਤਿਗੁਰੂ ਦੇ ਸਨਮੁਖ ਹੋਏ ਮਨੁੱਖ ਨੂੰ ਪ੍ਰਭੂ ਨੇ ਆਪਣੀ ਭਗਤੀ ਆਪ ਬਖ਼ਸ਼ੀ ਹੈ ।੧੩।

**ਸਲੋਕੁ ਮਃ ੩ ॥ ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥ ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥ ਨਾਨਕ ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ ॥੧॥ {ਪੰਨਾ ੫੯੧}**

**ਅਰਥ** :—ਜਿਸ ਮਨੁੱਖ ਨੂੰ ਸਤਿਗੁਰੂ ਤੇ ਭਰੋਸਾ ਨਹੀਂ ਬਣਿਆ ਤੇ ਸਤਿਗੁਰੂ ਦੇ ਸ਼ਬਦ ਵਿਚ ਜਿਸ ਦਾ ਪਿਆਰ ਨਹੀਂ ਲੱਗਾ ਉਸ ਨੂੰ ਕਦੇ ਸੁਖ ਨਹੀਂ, ਭਾਵੇਂ (ਗੁਰੂ ਪਾਸ) ਸੌ ਵਾਰੀ ਆਵੇ ਜਾਏ । ਹੇ ਨਾਨਕ ! ਜੇ ਗੁਰੂ ਦੇ ਸਨਮੁਖ ਹੋ ਕੇ ਸੱਚੇ ਵਿਚ ਲਿਵ ਜੋੜੀਏ ਤਾਂ ਪ੍ਰਭੂ ਸਹਿਜੇ ਹੀ ਮਿਲ ਪੈਂਦਾ ਹੈ ।੧।

**ਮਃ ੩ ॥ ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥ ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥ ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ॥ ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ ॥ {ਪੰਨਾ ੫੯੧}**

**ਪਦ ਅਰਥ** :—ਜਨਮ ਮਰਣ—ਜੰਮਣ ਤੋਂ ਮਰਨ ਤਕ ਦਾ । ਸਹਸਾ—ਤੌਖ਼ਲਾ । ਮੂਲਿ—ਕਦੇ ਭੀ । ਪਾਲਿ—ਕੰਧ । ਮਨਿ—ਮਨ ਵਿਚ । ਸੰਜਮਿ—ਜੁਗਤਿ ਨਾਲ ।

**ਅਰਥ** :—ਹੇ ਮੇਰੇ ਮਨ ! ਇਹੋ ਜਿਹਾ ਸਤਿਗੁਰੂ ਖੋਜ ਕੇ ਲੱਭ, ਜਿਸ ਦੀ ਸੇਵਾ ਕੀਤਿਆਂ ਤੇਰਾ ਸਾਰੀ ਉਮਰ ਦਾ ਦੁਖ ਦੂਰ ਹੋ ਜਾਏ; ਕਦੇ ਉੱਕਾ ਹੀ ਚਿੰਤਾ ਨਾ ਹੋਵੇ ਤੇ (ਉਸ ਸਤਿਗੁਰੂ ਦੇ) ਸ਼ਬਦ ਨਾਲ ਤੇਰੀ ਹਉਮੈ ਸੜ ਜਾਏ; ਤੇਰੇ ਅੰਦਰੋਂ ਕੂੜ ਦੀ ਕੰਧ ਦੂਰ ਹੋ ਜਾਏ ਤੇ ਮਨ ਵਿਚ ਸੱਚਾ ਹਰੀ ਆ ਵੱਸੇ, ਅਤੇ ਹੇ ਮਨ ! (ਉਸ ਸਤਿਗੁਰੂ ਦੇ ਦੱਸੇ ਹੋਏ) ਸੰਜਮ ਵਿਚ ਸੱਚੀ ਕਾਰ ਕਰ ਕੇ ਤੇਰੇ ਅੰਦਰ ਸ਼ਾਂਤੀ ਤੇ ਸੁਖ ਹੋ ਜਾਏ ।

**ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ ॥੨॥ {ਪੰਨਾ ੫੯੧}**

**ਪਦ ਅਰਥ** :—ਕਰਮਿ—ਬਖ਼ਸ਼ਸ਼ ਨਾਲ । ਰਜਾਇ—(ਆਪਣੀ) ਰਜ਼ਾ ਅਨੁਸਾਰ ।

ਅਰਥ :—ਹੇ ਨਾਨਕ ! ਜਦੋਂ ਹਰੀ ਆਪਣੀ ਰਜ਼ਾ ਵਿਚ ਮੇਹਰ ਕਰਦਾ ਹੈ ਤਦੋਂ (ਇਹੋ ਜਿਹਾ) ਸਤਿਗੁਰੂ ਪੂਰੀ ਬਖ਼ਸ਼ਸ਼ ਨਾਲ ਹੀ ਮਿਲਦਾ ਹੈ ।੨।

**ਪਉੜੀ ॥ ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥ ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥ {ਪੰਨਾ ੫੯੧}**

**ਪਦ ਅਰਥ** :—ਦੀਬਾਨੁ—ਹਾਕਮ । ਤਲਕੀ—ਮੁਥਾਜੀ । ਦੀਬਾਨਿ—ਹਾਕਮ ਨੇ ।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ (ਸਭ ਦਾ) ਹਾਕਮ ਪ੍ਰਭੂ ਵੱਸਦਾ ਹੋਵੇ, ਸਾਰਾ ਸੰਸਾਰ ਉਸ ਦੇ ਵੱਸ ਵਿਚ ਆ ਜਾਂਦਾ ਹੈ, ਉਸ ਨੂੰ ਕਿਸੇ ਦੀ ਕਾਣ ਨਹੀਂ ਹੁੰਦੀ, (ਸਗੋਂ) ਪਰਮਾਤਮਾ ਹਾਕਮ ਨੇ ਸਾਰਿਆਂ ਨੂੰ ਲਿਆ ਕੇ ਉਸ ਦੀ ਚਰਨੀਂ ਪਾਇਆ (ਹੁੰਦਾ) ਹੈ ।

**ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥ ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ॥ {ਪੰਨਾ ੫੯੧}**

**ਪਦ ਅਰਥ** :—ਤਿਨਿ—ਉਸ ਹਰੀ ਨੇ । ਰਹਦੇ ਖੁਹਦੇ—ਬਾਕੀ ਬਚੇ ਹੋਏ ਜੋ ਅਜੇ ਤਕ ਭਗਤਾਂ ਦੀ ਪੈਰੀਂ ਲੱਗਣ ਤੋਂ ਝਕਦੇ ਸਨ । ਆਣਿ—ਲਿਆ ਕੇ । ਖਲਵਾਇਆ—ਖੜੇ ਕਰ ਦਿੱਤੇ ।

**ਅਰਥ** :—ਮਨੁੱਖ ਦੀ ਕਚਹਿਰੀ ਵਿਚੋਂ ਤਾਂ ਮਨੁੱਖ ਨੱਸ ਭੱਜ ਕੇ ਭੀ ਕਿਤੇ ਖਿਸਕ ਸਕਦਾ ਹੈ, ਪਰ ਰੱਬ ਦੀ ਹਕੂਮਤਿ ਤੋਂ ਭੱਜ ਕੇ ਕੋਈ ਕਿੱਥੇ ਜਾ ਸਕਦਾ ਹੈ ? ਇਹੋ ਜਿਹਾ ਹਾਕਮ ਹਰੀ ਭਗਤਾਂ ਦੇ ਹਿਰਦੇ ਵਿਚ ਵੱਸਿਆ ਹੋਇਆ ਹੈ, ਉਸ ਨੇ "ਰਹਿੰਦੇ ਖੁੰਹਦੇ" ਸਾਰੇ ਜੀਵਾਂ ਨੂੰ ਲਿਆ ਕੇ ਭਗਤ ਜਨਾਂ ਦੇ ਅੱਗੇ ਖੜੇ ਕਰ ਦਿੱਤਾ ਹੈ (ਭਾਵ, ਚਰਨੀਂ ਲਿਆ ਪਾਇਆ ਹੈ) ।

**ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ ਗੁਰਮੁਖਿ ਵਿਰਲੈ ਕਿਨੈ ਧਿਆਇਆ ॥੧੪॥ {ਪੰਨਾ ੫੯੧}**

**ਅਰਥ** :—ਪ੍ਰਭੂ ਦੀ ਖ਼ਾਸ ਮੇਹਰ ਨਾਲ ਹੀ ਪ੍ਰਭੂ ਦੇ ਨਾਮ ਦੀ ਵਡਿਆਈ (ਕਰਨ ਦਾ ਗੁਣ) ਪ੍ਰਾਪਤ ਹੁੰਦਾ ਹੈ; ਸਤਿਗੁਰੂ ਦੇ ਸਨਮੁਖ ਹੋ ਕੇ ਕੋਈ ਵਿਰਲਾ ਹੀ (ਨਾਮ) ਸਿਮਰਦਾ ਹੈ ।੧੪।

**ਸਲੋਕੁ ਮਃ ੩ ॥ ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ ॥ ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ ॥ ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ ॥ ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ ॥੧॥ {ਪੰਨਾ ੫੯੧}**

**ਅਰਥ** :—ਸਤਿਗੁਰੂ ਦੇ ਦੱਸੇ ਰਾਹ ਤੇ ਤੁਰਨ ਤੋਂ ਬਿਨਾ ਮਨੁੱਖਾ ਜਨਮ ਵਿਅਰਥ ਗਵਾ ਕੇ ਸੰਸਾਰ ਮੁਇਆ ਹੋਇਆ ਹੈ; ਮਾਇਆ ਦੇ ਪਿਆਰ ਵਿਚ ਭਾਰੀ ਕਲੇਸ਼ ਲੱਗਦਾ ਹੈ ਤੇ (ਇਸੇ ਵਿਚ ਹੀ) ਮਰਦਾ ਹੈ ਫੇਰ ਜੰਮਦਾ ਹੈ, ਆਉਂਦਾ ਹੈ ਫੇਰ ਜਾਂਦਾ ਹੈ; (ਜਦ ਤਾਈਂ ਜੀਊਂਦਾ ਹੈ, ਇਸ ਦਾ ਵਿਕਾਰਾਂ ਦੇ) ਗੰਦ ਵਿਚ ਵਾਸ ਰਹਿੰਦਾ ਹੈ, (ਮੁਇਆਂ) ਪਰਤ ਪਰਤ ਕੇ ਜੂਨਾਂ ਵਿਚ ਪੈਂਦਾ ਹੈ; ਹੇ ਨਾਨਕ ! ਅਖ਼ੀਰਲੇ ਵੇਲੇ ਪਛੁਤਾਉਂਦਾ ਹੋਇਆ ਜਾਂਦਾ ਹੈ (ਕਿਉਂਕਿ ਉਸ ਵੇਲੇ ਚੇਤਾ ਆਉਂਦਾ ਹੈ) ਕਿ ਨਾਮ ਤੋਂ ਬਿਨਾ ਜਮ ਸਜ਼ਾ ਦੇਵੇਗਾ ।੧।

**ਮਃ ੩ ॥ ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥ ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥ {ਪੰਨਾ ੫੯੨}**

**ਪਦ ਅਰਥ** :—ਪੁਰਖੁ—ਪਤੀ, ਮਰਦ । ਸਗਲੀ—ਸਾਰੀ ਸ੍ਰਿਸ਼ਟੀ । ਸਬਾਈ—ਸਾਰੀ । ਸਭਿ ਘਟ—ਸਾਰੇ ਸਰੀਰ । ਅਲਿਪਤੁ—ਵੱਖਰਾ, ਨਿਰਾਲਾ ।

**ਅਰਥ** :—ਇਸ ਸੰਸਾਰ ਵਿਚ ਪਤੀ ਇੱਕੋ ਪਰਮਾਤਮਾ ਹੀ ਹੈ, ਹੋਰ ਸਾਰੀ ਸ੍ਰਿਸ਼ਟੀ (ਉਸ ਦੀਆਂ) ਇਸਤ੍ਰੀਆਂ ਹਨ; ਪਰਮਾਤਮਾ ਪਤੀ ਸਾਰੇ ਘਟਾਂ ਨੂੰ ਭੋਗਦਾ ਹੈ (ਭਾਵ, ਸਾਰੇ ਸਰੀਰਾਂ ਵਿਚ ਵਿਆਪਕ ਹੈ) ਤੇ ਨਿਰਲੇਪ ਭੀ ਹੈ, ਇਸ ਅਲੱਖ ਪ੍ਰਭੂ ਦੀ ਸਮਝ ਨਹੀਂ ਪੈਂਦੀ ।

**ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ॥ ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ॥ {ਪੰਨਾ ੫੯੨}**

**ਪਦ ਅਰਥ** :—ਗੁਰਿ—ਗੁਰੂ ਨੇ । ਸਬਦੇ—ਗੁਰ-ਸ਼ਬਦ ਦੀ ਰਾਹੀਂ । ਸੇਵਹਿ—ਸਿਮਰਦੇ ਹਨ । ਜਿਨ੍ਹੀ—ਜਿਨ੍ਹਾਂ ਮਨੁੱਖਾਂ ਨੇ । ਜਲਾਈ—ਸਾੜ ਦਿੱਤੀ ਹੈ ।

**ਅਰਥ** :—(ਜਿਸ ਮਨੁੱਖ ਨੂੰ) ਪੂਰੇ ਸਤਿਗੁਰੂ ਨੇ (ਉਸ ਅਲੱਖ ਪ੍ਰਭੂ ਦਾ) ਦਰਸ਼ਨ ਕਰਾ ਦਿੱਤਾ, ਉਸ ਨੂੰ ਸਤਿਗੁਰੂ ਦੇ ਸ਼ਬਦ ਦੁਆਰਾ ਸਮਝ ਪੈ ਗਈ; ਜਿਨ੍ਹਾਂ ਮਨੁੱਖਾਂ ਨੇ ਸ਼ਬਦ ਦੀ ਰਾਹੀਂ ਅਹੰਕਾਰ ਦੂਰ ਕੀਤਾ ਹੈ, ਜੋ ਪ੍ਰਭੂ ਪੁਰਖ ਨੂੰ ਜਪਦੇ ਹਨ, ਉਹ ਭੀ ਉਸ ਪੁਰਖ ਦਾ ਰੂਪ ਹੋ ਜਾਂਦੇ ਹਨ !

**ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ॥ ਨਿਹਚਲੁ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ ॥ {ਪੰਨਾ ੫੯੨}**

**ਪਦ ਅਰਥ** :—ਕੰਟਕੁ—ਕੰਡਾ ।

**ਅਰਥ** :—ਉਸ ਅਲੱਖ ਹਰੀ ਦਾ ਕੋਈ ਸ਼ਰੀਕ ਨਹੀਂ, ਨਾ ਕੋਈ ਦੁਖੀ ਕਰਨ ਵਾਲਾ (ਕੰਟਕ-ਰੂਪ) ਉਸ ਦਾ ਵੈਰੀ ਹੈ; ਉਸ ਦਾ ਰਾਜ ਸਦਾ ਅਟੱਲ ਹੈ, ਨਾ ਉਹ ਜੰਮਦਾ ਹੈ ਨਾ ਮਰਦਾ ਹੈ ।

**ਅਨਦਿਨੁ ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ ॥ ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ ॥੨॥ {ਪੰਨਾ ੫੯੨}**

**ਪਦ ਅਰਥ** :—ਵਿਗਸਿਆ—ਖਿੜ ਰਿਹਾ ਹੈ ।

**ਅਰਥ** :—(ਸੱਚਾ) ਸੇਵਕ ਉਸ ਸੱਚੇ ਹਰੀ ਦੀ ਸਿਫ਼ਤਿ-ਸਾਲਾਹ ਕਰ ਕੇ ਹਰ ਵੇਲੇ ਉਸ ਦਾ ਸਿਮਰਨ ਕਰਦਾ ਹੈ; ਨਾਨਕ (ਭੀ ਉਸ) ਸੱਚੇ ਦੀ ਵਡਿਆਈ ਵੇਖ ਕੇ ਪ੍ਰਸੰਨ ਹੋ ਰਿਹਾ ਹੈ ।੨।

**ਪਉੜੀ ॥ ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ ॥ ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥ {ਪੰਨਾ ੫੯੨}**

**ਪਦ ਅਰਥ** :—ਹਮਾਰਾ—ਭਾਵ, ਭਗਤ ਜਨਾਂ ਦਾ ।

**ਅਰਥ** :—ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਸਦਾ ਹਰੀ ਦਾ ਨਾਮ ਵੱਸਦਾ ਹੈ, ਉਹਨਾਂ ਨੂੰ ਰੱਖਣ ਵਾਲਾ ਹਰੀ ਦਾ ਨਾਮ ਹੀ ਹੁੰਦਾ ਹੈ । (ਉਹਨਾਂ ਦਾ ਯਕੀਨ ਬਣ ਜਾਂਦਾ ਹੈ ਕਿ) ਹਰੀ ਦਾ ਨਾਮ ਹੀ ਸਾਡਾ ਮਾਂ ਪਿਉ ਹੈ ਤੇ ਨਾਮ ਹੀ ਸਾਡਾ ਸਖਾ ਤੇ ਮਿਤ੍ਰ ਹੈ ।

**ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥ ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥ {ਪੰਨਾ ੫੯੨}**

**ਪਦ ਅਰਥ** :—ਮਸਲਤਿ—ਸਾਲਾਹ ।

**ਅਰਥ** :—ਹਰੀ ਦੇ ਨਾਮ ਨਾਲ ਹੀ ਸਾਡੀਆਂ ਗੱਲਾਂ, ਤੇ ਨਾਮ ਨਾਲ ਹੀ ਸਲਾਹ ਹੈ; ਨਾਮ ਹੀ ਸਦਾ ਸਾਡੀ ਸਾਰ ਲੈਂਦਾ ਹੈ; ਹਰੀ ਦਾ ਨਾਮ ਹੀ ਸਾਡੀ ਪਿਆਰੀ ਸੰਗਤਿ ਹੈ, ਤੇ ਨਾਮ ਹੀ ਸਾਡੀ ਕੁਲ ਤੇ ਪਰਵਾਰ ਹੈ ।

**ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥੧੫॥ {ਪੰਨਾ ੫੯੨}**

**ਪਦ ਅਰਥ** :—ਗੁਰਿ—ਗੁਰੂ ਨੇ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ ।

**ਅਰਥ** :—ਦਾਸ ਨਾਨਕ ਨੂੰ ਭੀ ਗੁਰੂ ਨੇ (ਉਸ) ਹਰੀ ਦਾ ਨਾਮ ਦਿੱਤਾ ਹੈ ਜੋ ਇਸ ਲੋਕ ਵਿਚ ਤੇ ਪਰਲੋਕ ਵਿਚ ਪਾਰ-ਉਤਾਰਾ ਕਰਦਾ ਹੈ ।੧੫।

**ਸਲੋਕੁ ਮਃ ੩ ॥ ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥ ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥ {ਪੰਨਾ ੫੯੨}**

**ਅਰਥ** :—ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ, ਉਹ ਸਦਾ ਹਰੀ ਦੀ ਸਿਫ਼ਤਿ-ਸਾਲਾਹ ਕਰਦੇ ਹਨ; ਚਿੰਤਾ ਤੋਂ ਰਹਿਤ (ਕਰਨ ਵਾਲੇ) ਹਰੀ ਦਾ ਨਾਮ ਉਹਨਾਂ ਦੇ ਮਨ ਵਿਚ ਵੱਸਦਾ ਹੈ ਤੇ ਉਹ ਸਤਿਗੁਰੂ ਦੇ ਸੱਚੇ ਸ਼ਬਦ ਵਿਚ ਲੀਨ ਰਹਿੰਦੇ ਹਨ ।

**ਕੁਲੁ ਉਧਾਰਹਿ ਆਪਣਾ ਮੋਖ ਪਦਵੀ ਆਪੇ ਪਾਹਿ ॥ ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ ॥ {ਪੰਨਾ ੫੯੨}**

**ਪਦ ਅਰਥ** :—ਮੋਖ—(ਵਿਕਾਰਾਂ ਤੋਂ) ਖ਼ਲਾਸੀ । ਪਦਵੀ—ਦਰਜਾ । ਪਾਹਿ—ਪੈਂਦੇ ਹਨ ।

**ਅਰਥ** :—ਉਹ ਮਨੁੱਖ ਆਪਣੀ ਕੁਲ ਨੂੰ ਤਾਰ ਲੈਂਦੇ ਹਨ ਤੇ ਆਪ ਭੀ ਮੁਕਤੀ ਦਾ ਦਰਜਾ ਹਾਸਲ ਕਰ ਲੈਂਦੇ ਹਨ । ਜੋ ਮਨੁੱਖ ਸਤਿਗੁਰੂ ਦੀ ਚਰਨੀਂ ਲੱਗਦੇ ਹਨ, ਉਹਨਾਂ ਤੇ ਪਰਮਾਤਮਾ ਪ੍ਰਸੰਨ ਹੋ ਜਾਂਦਾ ਹੈ ।

**ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ ਰਖਾਹਿ ॥੧॥ {ਪੰਨਾ ੫੯੨}**

**ਅਰਥ** :—ਦਾਸ ਨਾਨਕ (ਭੀ) ਉਸ ਹਰੀ ਦਾ ਦਾਸ ਹੈ, ਹਰੀ ਮੇਹਰ ਕਰ ਕੇ (ਆਪਣੇ ਦਾਸ ਦੀ) ਲਾਜ ਰੱਖਦਾ ਹੈ ।੧।

**ਮਃ ੩ ॥ ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥ ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥ {ਪੰਨਾ ੫੯੨}**

**ਅਰਥ** :—ਅਹੰਕਾਰ ਵਿਚ ਰਿਹਾਂ ਮਨੁੱਖ ਦੇ ਮਨ ਵਿਚ ਅਸ਼ਾਂਤੀ ਬਣੀ ਰਹਿੰਦੀ ਹੈ ਤੇ ਉਸ ਦੀ ਉਮਰ ਇਸ ਅਸ਼ਾਂਤੀ ਵਿਚ ਹੀ ਗੁਜ਼ਰ ਜਾਂਦੀ ਹੈ; ਅਹੰਕਾਰ (ਮਨੁੱਖ ਲਈ) ਇਕ ਤਗੜਾ ਰੋਗ ਹੈ (ਇਸ ਰੋਗ ਵਿਚ ਹੀ) ਮਨੁੱਖ ਮਰਦਾ ਹੈ, ਜੰਮਦਾ ਹੈ, ਆਉਂਦਾ ਹੈ ਫੇਰ ਜਾਂਦਾ ਹੈ (ਭਾਵ, ਜੰਮਣ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ) ।

**ਜਿਨ ਕਉ ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥ ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥੨॥ {ਪੰਨਾ ੫੯੨}**

**ਅਰਥ** :—ਜਿਨ੍ਹਾਂ ਦੇ ਹਿਰਦੇ ਵਿਚ ਮੁੱਢ ਤੋਂ (ਕੀਤੇ ਕਰਮਾਂ ਦਾ ਸੰਸਕਾਰ-ਰੂਪ ਲੇਖ) ਉੱਕਰਿਆ ਹੋਇਆ ਹੈ, ਉਹਨਾਂ ਨੂੰ ਸਤਿਗੁਰੂ ਮਿਲਦਾ ਹੈ (ਤੇ ਸਤਿਗੁਰੂ ਦੇ ਮਿਲਿਆਂ) ਪਰਮਾਤਮਾ (ਭੀ) ਆ ਮਿਲਦਾ ਹੈ; ਹੇ ਨਾਨਕ ! ਉਹ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਉਮੈ ਦੂਰ ਕਰ ਕੇ ਸਤਿਗੁਰੂ ਦੀ ਕਿਰਪਾ ਨਾਲ ('ਹਉਮੈ ਰੋਗ' ਤੋਂ) ਬਚ ਜਾਂਦੇ ਹਨ ।੨।

**ਪਉੜੀ ॥ ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥ ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ ॥ {ਪੰਨਾ ੫੯੨}**

**ਪਦ ਅਰਥ** :—ਅਬਿਗਤੁ—ਅਵਿਅਕਤ, ਅਦ੍ਰਿਸ਼ਟ । ਅਗੋਚਰ—ਅ-ਗੋ-ਚਰ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਬਿਧਾਤਾ—ਪੈਦਾ ਕਰਨ ਵਾਲਾ ।

**ਅਰਥ** :—ਜੋ ਹਰੀ ਅਦ੍ਰਿਸ਼ਟ ਹੈ, ਜੋ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਨਾਸ ਤੋਂ ਰਹਿਤ ਹੈ, ਹਰ ਥਾਂ ਵਿਆਪਕ ਹੈ ਤੇ ਸਿਰਜਣਹਾਰ ਹੈ, ਉਸ ਦਾ ਨਾਮ ਸਾਡਾ (ਰਾਖਾ) ਹੈ; ਅਸੀ ਉਸ ਹਰੀ-ਨਾਮ ਨੂੰ ਸੇਂਵਦੇ ਹਾਂ, ਨਾਮ ਨੂੰ ਪੂਜਦੇ ਹਾਂ, ਨਾਮ ਵਿਚ ਹੀ ਸਾਡਾ ਮਨ ਰੱਤਾ ਹੋਇਆ ਹੈ ।

**ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ ॥ ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥ {ਪੰਨਾ ੫੯੨}**

**ਪਦ ਅਰਥ** :—ਅੰਤਿ—ਅਖ਼ੀਰ ਵੇਲੇ । ਗੁਰਿ—ਗੁਰੂ ਨੇ ।

**ਅਰਥ** :—ਹਰੀ ਦੇ ਨਾਮ ਜੇਡਾ ਮੈਨੂੰ ਕੋਈ ਹੋਰ ਸੁੱਝਦਾ ਨਹੀਂ, ਨਾਮ ਹੀ ਅਖ਼ੀਰ ਵੇਲੇ ਛਡਾਉਂਦਾ ਹੈ । ਧੰਨ ਹੈ ਉਸ ਪਰਉਪਕਾਰੀ ਸਤਿਗੁਰੂ ਦਾ ਮਾਂ ਪਿਉ, ਜਿਸ ਗੁਰੂ ਨੇ ਸਾਨੂੰ ਨਾਮ ਬਖ਼ਸ਼ਿਆ ਹੈ ।

**ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ ॥੧੬॥ {ਪੰਨਾ ੫੯੨}**

**ਪਦ ਅਰਥ** :—ਜਾਤਾ—ਪਛਾਨਿਆ, ਸਮਝਿਆ ।

**ਅਰਥ** :—ਮੈਂ ਆਪਣੇ ਸਤਿਗੁਰੂ ਨੂੰ ਸਦਾ ਨਮਸਕਾਰ ਕਰਦਾ ਹਾਂ, ਜਿਸ ਦੇ ਮਿਲਣ ਤੇ ਮੈਨੂੰ ਹਰੀ ਦੇ ਨਾਮ ਦੀ ਸਮਝ ਪਈ ਹੈ ।੧੬।

**ਸਲੋਕੁ ਮঃ ੩ ॥ ਗੁਰਮੁਖਿ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥ ਸਬਦੈ ਸਾਦੁ ਨ ਆਇਓ ਮਰਿ ਜਨਮੈ ਵਾਰੋ ਵਾਰ ॥ ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ ਸੈਸਾਰਿ ॥ {ਪੰਨਾ ੫੯੨}**

**ਪਦ ਅਰਥ** :— ਕਿਤੁ—ਕਾਹਦੇ ਲਈ । ਸੈਸਾਰਿ—ਸੰਸਾਰ ਵਿਚ ।

**ਅਰਥ** :—ਅੰਨ੍ਹੇ ਮਨਮੁਖ ਨੇ ਸਤਿਗੁਰੂ ਦੇ ਸਨਮੁਖ ਹੋ ਕੇ ਨਾ ਸੇਵਾ ਕੀਤੀ, ਨਾ ਪਰਮਾਤਮਾ ਦੇ ਨਾਮ ਵਿਚ ਉਸ ਦਾ ਪਿਆਰ ਹੀ ਲੱਗਾ, ਸ਼ਬਦ ਵਿਚ ਰਸ ਭੀ ਨਾ ਆਇਆ, (ਤਾਹੀਏਂ) ਘੜੀ ਮੁੜੀ ਜੰਮਦਾ ਮਰਦਾ ਹੈ; ਜੇ ਅੰਨ੍ਹਾ ਮਨਮੁਖ ਹਰੀ ਨੂੰ ਯਾਦ ਨਹੀਂ ਕਰਦਾ ਤਾਂ ਸੰਸਾਰ ਵਿਚ ਆਉਣ ਦਾ ਕੀਹ ਲਾਭ (ਉਸ ਨੇ ਖੱਟਿਆ) ?

**ਨਾਨਕ ਜਿਨ ਕਉ ਨਦਰਿ ਕਰੇ ਸੇ ਗੁਰਮੁਖਿ ਲੰਘੇ ਪਾਰਿ ॥੧॥ {ਪੰਨਾ ੫੯੨}**

**ਅਰਥ** :—ਹੇ ਨਾਨਕ ! ਜਿਨ੍ਹਾਂ ਮਨੁੱਖਾਂ ਤੇ ਮੇਹਰ ਦੀ ਨਜ਼ਰ ਕਰਦਾ ਹੈ, ਉਹ ਸਤਿਗੁਰੂ ਦੇ ਸਨਮੁਖ ਹੋ ਕੇ (ਸੰਸਾਰ ਸਾਗਰ ਤੋਂ) ਪਾਰ ਉਤਰਦੇ ਹਨ ।੧।

**ਮঃ ੩ ॥ ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥ ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ॥ {ਪੰਨਾ ੫੯੨}**

**ਪਦ ਅਰਥ** :—ਗੁਣਤਾਸਿ—ਗੁਣਾਂ ਦੇ ਖ਼ਜ਼ਾਨੇ ਪ੍ਰਭੂ ਵਿਚ ।

**ਅਰਥ** :—ਇਕ ਸਤਿਗੁਰੂ ਹੀ ਸੁਚੇਤ ਹੈ, ਹੋਰ ਸਾਰਾ ਸੰਸਾਰ (ਮਾਇਆ ਦੇ) ਮੋਹ ਵਿਚ ਤੇ ਤ੍ਰਿਸ਼ਨਾ ਵਿਚ ਸੁੱਤਾ ਹੋਇਆ ਹੈ; ਜੋ ਮਨੁੱਖ ਸਤਿਗੁਰੂ ਦੀ ਸੇਵਾ ਕਰਦੇ ਹਨ ਤੇ ਗੁਣਾਂ ਦੇ ਖ਼ਜ਼ਾਨੇ ਸੱਚੇ ਨਾਮ ਵਿਚ ਰੱਤੇ ਹੋਏ ਹਨ, (ਉਹ) ਜਾਗਦੇ ਹਨ ।

**ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ ॥ ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥੨॥ {ਪੰਨਾ ੫੯੩}**

**ਅਰਥ** :—ਅੰਨ੍ਹੇ ਮਨਮੁਖ ਹਰੀ ਨੂੰ ਸਿਮਰਦੇ ਨਹੀਂ, ਜਨਮ ਮਰਨ ਦੇ ਗੇੜ ਵਿਚ ਪੈ ਕੇ ਤਬਾਹ ਹੋ ਰਹੇ ਹਨ; ਹੇ ਨਾਨਕ ! ਗੁਰੂ ਦੇ ਸਨਮੁਖ ਹੋ ਕੇ ਉਹਨਾਂ ਨੇ ਨਾਮ ਸਿਮਰਿਆ ਹੈ, ਜਿਨ੍ਹਾਂ ਦੇ ਹਿਰਦੇ ਵਿਚ ਧੁਰ ਮੁੱਢ ਤੋਂ (ਕੀਤੇ ਭਲੇ ਕੰਮਾਂ ਦੇ ਸੰਸਕਾਰਾਂ ਅਨੁਸਾਰ ਲੇਖ) ਲਿਖਿਆ ਪਿਆ ਹੈ ।੨।

**ਪਉੜੀ ॥ ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥ ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ ॥ {ਪੰਨਾ ੫੯੩}**

**ਪਦ ਅਰਥ** :—ਤ੍ਰਿਪਤਿ—ਰੱਜ । ਪੈਨਣੁ—ਪੁਸ਼ਾਕ । ਸਰਧ—ਚਾਹ, ਇੱਛਾ ।

**ਅਰਥ** :—ਹਰੀ ਦਾ ਨਾਮ ਸਾਡਾ ਛੱਤੀ (੩੬) ਤਰ੍ਹਾਂ ਦਾ (ਭਾਵ, ਕਈ ਸੁਆਦਾਂ ਵਾਲਾ) ਭੋਜਨ ਹੈ, ਜਿਸ ਨੂੰ ਖਾ ਕੇ ਅਸੀ ਰੱਜ ਗਏ ਹਾਂ (ਭਾਵ, ਮਾਇਕ ਪਦਾਰਥਾਂ ਵਲੋਂ ਤ੍ਰਿਪਤ ਹੋ ਗਏ ਹਾਂ) ਹਰੀ ਦਾ ਨਾਮ ਹੀ ਸਾਡੀ ਪੁਸ਼ਾਕ ਹੈ ਜਿਸ ਨੂੰ ਪਹਿਨ ਕੇ ਕਦੇ ਬੇ-ਪੜਦਾ ਨਾਹ ਹੋਵਾਂਗੇ, ਤੇ ਹੋਰ (ਸੁੰਦਰ) ਪੁਸ਼ਾਕਾਂ ਪਾਉਣ ਦੀ ਸਾਡੀ ਚਾਹ ਦੂਰ ਹੋ ਗਈ ਹੈ ।

**ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ ॥ ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ ॥ {ਪੰਨਾ ੫੯੩}**

**ਪਦ ਅਰਥ** :—ਕਾਰਕੁਨੀ—ਮੁਖ਼ਤਿਆਰੀ । ਅਗਲੀ—ਪਹਿਲੀ । ਕਾਣਿ—ਮੁਥਾਜੀ ।

**ਅਰਥ** :—ਹਰੀ ਦਾ ਨਾਮ ਸਾਡਾ ਵਣਜ, ਨਾਮ ਹੀ ਸਾਡਾ ਵਪਾਰ ਹੈ ਤੇ ਸਤਿਗੁਰੂ ਨੇ ਸਾਨੂੰ ਨਾਮ ਦੀ ਹੀ ਮੁਖ਼ਤਿਆਰੀ ਦਿੱਤੀ ਹੈ; ਹਰੀ ਦੇ ਨਾਮ ਦਾ ਹੀ ਅਸਾਂ ਲੇਖਾ ਲਿਖਿਆ ਹੈ, (ਜਿਸ ਲੇਖੇ ਕਰ ਕੇ) ਜਮ ਦੀ ਪਹਿਲੀ ਖ਼ੁਸ਼ਾਮਦ ਦੂਰ ਹੋ ਗਈ ਹੈ ।

**ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥੧੭॥ {ਪੰਨਾ ੫੯੩}**

**ਅਰਥ** :—ਪਰ ਕਿਸੇ ਵਿਰਲੇ ਗੁਰਮੁਖ ਨੇ ਨਾਮ ਸਿਮਰਿਆ ਹੈ (ਉਹੀ ਸਿਮਰਦੇ ਹਨ) ਜਿਨ੍ਹਾਂ ਨੂੰ ਧੁਰੋਂ ਬਖ਼ਸ਼ਸ਼ ਦੀ ਰਾਹੀਂ (ਪਿਛਲੇ ਕੀਤੇ ਕੰਮਾਂ ਦੇ ਸੰਸਕਾਰਾਂ ਅਨੁਸਾਰ ਉੱਕਰੇ ਹੋਏ) ਲੇਖ ਦੀ ਪਰਾਪਤੀ ਹੋਈ ਹੈ ।੧੭।

**ਸਲੋਕ ਮਃ ੩ ॥ ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ ॥ ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ ॥ {ਪੰਨਾ ੫੯੩}**

**ਪਦ ਅਰਥ** :—ਤਨਿ—ਸਰੀਰ ਵਿਚ ।

**ਅਰਥ** :—ਸੰਸਾਰ ਅੰਨ੍ਹਾ ਤੇ ਅਗਿਆਨੀ ਹੈ, ਮਾਇਆ ਦੇ ਮੋਹ ਵਿਚ ਕੰਮ ਕਰ ਰਿਹਾ ਹੈ; (ਪਰ) ਮਾਇਆ ਦੇ ਮੋਹ ਵਿਚ ਜਿਤਨੇ ਭੀ ਕਰਮ ਕਰਦਾ ਹੈ (ਉਤਨਾ ਹੀ) ਸਰੀਰ ਨੂੰ ਦੁੱਖ ਧਾ ਕੇ ਲੱਗਦਾ ਹੈ (ਭਾਵ, ਖ਼ਾਸ ਤੌਰ ਤੇ ਦੁੱਖ ਲੱਗਦਾ ਹੈ) ।

**ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ ॥ ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ ॥ {ਪੰਨਾ ੫੯੩}**

**ਅਰਥ** :—ਜੇ ਜਗਤ ਗੁਰੂ ਦਾ ਸ਼ਬਦ ਕਮਾਏ, ਸੱਚੀ ਬਾਣੀ ਦੀ ਰਾਹੀਂ ਹਰ ਵੇਲੇ ਨਾਮ ਸਿਮਰਨ ਦੇ ਕਰਮ ਕਰੇ, ਤਾਂ ਸਤਿਗੁਰੂ ਦੀ ਮੇਹਰ ਨਾਲ ਸੁਖ ਉਪਜਦਾ ਹੈ ।

**ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ ॥੧॥ {ਪੰਨਾ ੫੯੩}**

**ਅਰਥ** :—ਹੇ ਨਾਨਕ ! ਕੋਈ ਗੱਲ ਆਖ ਨਹੀਂ ਸਕੀਦੀ, ਜਿੱਧਰ ਆਪ ਹਰੀ (ਜੀਵਾਂ ਨੂੰ) ਜੋੜਦਾ ਹੈ, ਉਧਰ ਹੀ ਜੁੜਦੇ ਹਨ ।੧।

**ਮः ੩ ॥ ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ॥ ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ ॥ {ਪੰਨਾ ੫੯੩}**

**ਪਦ ਅਰਥ** :—ਜੀਅ ਕਾ ਦਾਤਾ—ਜਿੰਦ-ਦਾਤਾ, ਆਤਮਕ ਜੀਵਨ ਦੇਣ ਵਾਲਾ ।

**ਅਰਥ** :—ਸਾਡੇ (ਹਿਰਦੇ-ਰੂਪ) ਘਰ ਵਿਚ ਸਦਾ ਨਾਮ (ਰੂਪ) ਖ਼ਜ਼ਾਨਾ (ਮੌਜੂਦ) ਹੈ ਤੇ ਭਗਤੀ ਦੇ ਭੰਡਾਰ ਭਰੇ ਹੋਏ ਹਨ, (ਕਿਉਂਕਿ) ਆਤਮਕ ਜੀਵਨ ਦੇਣ ਵਾਲਾ ਸਤਿਗੁਰੂ ਸਦਾ ਅਸਾਡੇ ਸਿਰ ਤੇ ਕਾਇਮ ਹੈ ।

**ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥ ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ॥ {ਪੰਨਾ ੫੯੩}**

**ਪਦ ਅਰਥ** :—ਅਨਦਿਨੁ—ਹਰ ਰੋਜ਼ । ਜੁਗੁ ਜੁਗੁ—ਹਰੇਕ ਜੁਗ ਵਿਚ ।

**ਅਰਥ** :—(ਨਾਮ ਖ਼ਜ਼ਾਨੇ ਦੀ ਬਰਕਤਿ ਨਾਲ) ਅਸੀ ਸਤਿਗੁਰੂ ਦੇ ਅਪਾਰ ਸ਼ਬਦ ਦੀ ਰਾਹੀਂ ਸਦਾ ਹਰ ਵੇਲੇ ਹਰੀ ਦੇ ਗੁਣ ਗਾਉਂਦੇ ਹਾਂ, ਤੇ ਸਤਿਗੁਰੂ ਦਾ ਸ਼ਬਦ, ਜੋ ਹਰੇਕ ਜੁਗ ਵਿਚ (ਨਾਮ ਦੀ ਦਾਤਿ) ਵਰਤਾਉਣ ਵਾਲਾ ਹੈ, ਸਦਾ ਉਚਾਰਦੇ ਹਾਂ ।

**ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ ॥ ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥ {ਪੰਨਾ ੫੯੩}**

**ਅਰਥ** :—(ਸਤਿਗੁਰੂ ਦੇ ਸ਼ਬਦ ਨਾਲ) ਸਾਡਾ ਇਹ ਮਨ ਸਦਾ ਸੁਖੀ ਰਹਿੰਦਾ ਹੈ ਤੇ ਸੁਤੇ ਹੀ (ਭਾਵ, ਕਿਸੇ ਖ਼ਾਸ ਜਤਨ ਤੋਂ ਬਿਨਾ ਹੀ) ਨਾਮ ਦਾ ਵਾਪਾਰ ਕਰਦਾ ਹੈ ਅਤੇ ਮਨ ਦੇ ਅੰਦਰ ਸਤਿਗੁਰੂ ਦਾ (ਬਖ਼ਸ਼ਿਆ ਹੋਇਆ) ਗਿਆਨ ਤੇ ਮੁਕਤੀ ਕਰਾਉਣ ਵਾਲਾ ਹਰੀ-ਨਾਮ (ਰੂਪ) ਰਤਨ ਵੱਸਦਾ ਹੈ ।

**ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥੨॥ {ਪੰਨਾ ੫੯੩}**

**ਅਰਥ** :—ਹੇ ਨਾਨਕ ! ਜਿਸ ਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਸ ਨੂੰ (ਇਹ ਦਾਤਿ) ਮਿਲਦੀ ਹੈ ਤੇ ਦਰਗਾਹ ਵਿਚ ਉਹ ਸੁਰਖ਼ਰੂ ਹੋ ਜਾਂਦਾ ਹੈ ।੨।

**ਪਉੜੀ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥ {ਪੰਨਾ ੫੯੩}**

**ਅਰਥ** :—ਉਸ ਗੁਰਸਿੱਖ ਨੂੰ ਧੰਨ ਧੰਨ ਆਖਣਾ ਚਾਹੀਦਾ ਹੈ ਜੋ ਆਪਣੇ ਸਤਿਗੁਰੂ ਦੀ ਚਰਨੀਂ ਜਾ ਲੱਗਦਾ ਹੈ, ਉਸ ਗੁਰਸਿੱਖ ਨੂੰ ਧੰਨ ਧੰਨ ਆਖਣਾ ਚਾਹੀਦਾ ਹੈ, ਜਿਸ ਨੇ ਮੂੰਹੋਂ ਹਰੀ ਦਾ ਨਾਮ ਉਚਾਰਿਆ ਹੈ ।

**ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥ {ਪੰਨਾ ੫੯੩}**

**ਅਰਥ** :—ਉਸ ਗੁਰਸਿੱਖ ਨੂੰ ਧੰਨੁ ਧੰਨੁ ਆਖਣਾ ਚਾਹੀਦਾ ਹੈ, ਜਿਸ ਦੇ ਮਨ ਵਿਚ ਹਰੀ ਦਾ ਨਾਮ ਸੁਣ ਕੇ ਚਾਅ ਪੈਦਾ ਹੁੰਦਾ ਹੈ, ਉਸ ਗੁਰਸਿੱਖ ਨੂੰ ਧੰਨ ਧੰਨ ਆਖਣਾ ਚਾਹੀਦਾ ਹੈ ਜਿਸ ਨੇ ਸਤਿਗੁਰੂ ਦੀ ਸੇਵਾ ਕਰ ਕੇ ਪਰਮਾਤਮਾ ਦਾ ਨਾਮ ਲੱਭਾ ਹੈ ।

**ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥੧੮॥ {ਪੰਨਾ ੫੯੩}**

**ਅਰਥ** :—ਮੈਂ ਸਦਾ ਉਸ ਗੁਰਸਿੱਖ ਅਗੇ ਆਪਣਾ ਸਿਰ ਨਿਵਾਉਂਦਾ ਹਾਂ, ਜੋ ਗੁਰਸਿੱਖ ਸਤਿਗੁਰੂ ਦੇ ਭਾਣੇ ਵਿਚ ਚੱਲਦਾ ਹੈ ।੧੮।

**ਸਲੋਕੁ ਮਃ ੩ ॥ ਮਨ ਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥ ਮਨ ਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥ {ਪੰਨਾ ੫੯੩}**

**ਅਰਥ** :—ਕਿਸੇ ਮਨੁੱਖ ਨੇ ਮਨ ਦੇ ਹਠ ਨਾਲ ਰੱਬ ਨੂੰ ਨਹੀਂ ਲੱਭਾ, ਸਾਰੇ ਜੀਵ (ਭਾਵ, ਕਈ ਮਨੁੱਖ) (ਹਠ ਨਾਲ) ਕਰਮ ਕਰ ਕੇ (ਓੜਕ) ਥੱਕ ਗਏ ਹਨ; ਮਨ ਦੇ ਹਠ ਨਾਲ (ਕਈ ਤਰ੍ਹਾਂ ਦੇ) ਭੇਖ ਕਰ ਕਰ ਕੇ ਭਟਕਦੇ ਹਨ ਤੇ ਮਾਇਆ ਦੇ ਮੋਹ ਵਿਚ ਦੁੱਖ ਉਠਾਉਂਦੇ ਹਨ ।

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥ {ਪੰਨਾ ੫੯੩}**

**ਅਰਥ** :—ਰਿੱਧੀਆਂ ਤੇ ਸਿੱਧੀਆਂ (ਭੀ) ਨਿਰੋਲ ਮੋਹ (ਰੂਪ) ਹਨ, (ਇਹਨਾਂ ਨਾਲ) ਹਰੀ ਦਾ ਨਾਮ ਹਿਰਦੇ ਵਿਚ ਨਹੀਂ ਵੱਸ ਸਕਦਾ ।

**ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥ ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ ॥੧॥ {ਪੰਨਾ ੫੯੩}**

**ਅਰਥ** :—ਸਤਿਗੁਰੂ ਦੀ ਸੇਵਾ ਨਾਲ ਮਨ ਸਾਫ਼ ਹੁੰਦਾ ਹੈ ਤੇ ਅਗਿਆਨ (ਰੂਪ) ਹਨੇਰਾ ਦੂਰ ਹੁੰਦਾ ਹੈ, ਹੇ ਨਾਨਕ ! ਨਾਮ (ਰੂਪ) ਰਤਨ ਹਿਰਦੇ ਵਿਚ ਪਰਤੱਖ ਹੋ ਜਾਂਦਾ ਹੈ ਤੇ ਸਹਿਜ ਅਵਸਥਾ ਵਿਚ (ਭਾਵ ਸੁਤੇ ਹੀ ਨਾਮ ਜਪਣ ਵਾਲੀ ਦਸ਼ਾ ਵਿਚ) ਮਨੁੱਖ ਲੀਨ ਹੋ ਜਾਂਦਾ ਹੈ ।੧।

**ਮਃ ੩ ॥ ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥ ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥ ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ ॥੨॥ {ਪੰਨਾ ੫੯੪}**

**ਅਰਥ** :—ਜਿਸ ਮਨੁੱਖ ਨੂੰ ਸਤਿਗੁਰੂ ਦੇ ਸ਼ਬਦ ਵਿਚ ਰਸ ਨਹੀਂ ਆਉਂਦਾ, ਨਾਮ ਵਿਚ ਜਿਸ ਦਾ ਪਿਆਰ ਨਹੀਂ ਜੁੜਿਆ, ਉਹ ਮਨੁੱਖ ਜੀਭ ਨਾਲ ਫਿੱਕੇ ਬਚਨ ਹੀ ਬੋਲਦਾ ਹੈ ਤੇ ਸਦਾ ਖ਼ੁਆਰ ਹੁੰਦਾ ਹੈ; (ਪਰ) ਹੇ ਨਾਨਕ ! (ਉਸ ਦੇ ਭੀ ਕੀਹ ਵੱਸ ?) (ਪਿਛਲੇ ਕੀਤੇ ਕੰਮਾਂ ਦੇ) ਉੱਕਰੇ ਹੋਏ (ਸੰਸਕਾਰਾਂ) ਅਨੁਸਾਰ ਉਸ ਨੂੰ (ਹੁਣ ਭੀ ਇਹੋ ਜਿਹੀ ਹੀ) ਕਾਰ ਕਰਨੀ ਪੈਂਦੀ ਹੈ; ਕੋਈ ਮਨੁੱਖ (ਉਸ ਦੇ ਸੰਸਕਾਰਾਂ ਨੂੰ) ਮਿਟਾ ਨਹੀਂ ਸਕਦਾ ।੨।

**ਪਉੜੀ ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥ {ਪੰਨਾ ੫੯੪}**

**ਅਰਥ** :—ਸਾਡਾ ਸਤਪੁਰਖੁ ਸਤਿਗੁਰੂ ਧੰਨ ਹੈ, ਜਿਸ ਦੇ ਮਿਲਿਆਂ ਸਾਡੇ ਹਿਰਦੇ ਵਿਚ ਠੰਡ ਪਈ ਹੈ, ਤੇ ਜਿਸਦੇ ਮਿਲਿਆਂ ਅਸਾਂ ਪਰਮਾਤਮਾ ਦੀ ਭਗਤੀ ਲੱਭੀ ਹੈ ।

**ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥ ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥ {ਪੰਨਾ ੫੯੪}**

**ਅਰਥ** :—ਹਰੀ ਦਾ ਭਗਤ ਸਾਡਾ ਸਤਿਗੁਰੂ ਧੰਨ ਹੈ, ਜਿਸ ਦੀ ਸੇਵਾ ਕਰ ਕੇ ਅਸਾਂ ਹਰੀ ਦੇ ਨਾਮ ਵਿਚ ਬਿਰਤੀ ਜੋੜੀ ਹੈ; ਹਰੀ ਦੇ ਗਿਆਨ ਵਾਲਾ ਸਾਡਾ ਸਤਿਗੁਰੂ ਧੰਨ ਹੈ ਜਿਸ ਨੇ ਵੈਰੀ ਕੀਹ ਤੇ ਸਜਨ ਕੀਹ—ਸਭ ਵਾਲ ਸਾਨੂੰ ਏਕਤਾ ਦੀ ਨਜ਼ਰ (ਨਾਲ ਵੇਖਣ ਦੀ ਜਾਚ) ਸਿਖਾਈ ਹੈ ।

**ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥ {ਪੰਨਾ ੫੯੪}**

**ਅਰਥ** :—ਸਾਡਾ ਸੱਜਣ ਸਤਿਗੁਰੂ ਧੰਨ ਹੈ, ਜਿਸ ਨੇ ਹਰੀ ਦੇ ਨਾਮ ਨਾਲ ਸਾਡਾ ਪਿਆਰ ਬਣਾ ਦਿੱਤਾ ਹੈ ।੧੯।

**ਸਲੋਕੁ ਮਃ ੧ ॥ ਘਰ ਹੀ ਮੁੰਧਿ ਵਿਦੇਸਿ ਪਿਰੁ, ਨਿਤ ਝੂਰੇ ਸੰਮ੍ਹਾਲੇ ॥ ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥੧॥ {ਪੰਨਾ ੫੯੪}**

**ਪਦ ਅਰਥ** :—ਮੁੰਧਿ—ਇਸਤ੍ਰੀ ।

**ਅਰਥ** :—ਪਤੀ ਤਾਂ ਘਰ (ਭਾਵ, ਹਿਰਦੇ) ਵਿਚ ਹੀ ਹੈ, (ਪਰ ਉਸ ਨੂੰ) ਪਰਦੇਸ ਵਿਚ (ਸਮਝਦੀ ਹੋਈ) ਕਮਲੀ ਇਸਤ੍ਰੀ ਸਦਾ ਝੂਰਦੀ ਹੈ ਤੇ (ਉਸ ਨੂੰ) ਯਾਦ ਕਰਦੀ ਹੈ; ਜੇ ਨੀਯਤ ਸਾਫ਼ ਕਰੇ ਤਾਂ ਮਿਲਦਿਆਂ ਢਿੱਲ ਨਹੀਂ ਲੱਗਦੀ ।੧।

**ਮਃ ੧ ॥ ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ॥ ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ॥੨॥ {ਪੰਨਾ ੫੯੪}**

**ਅਰਥ** :—ਹੇ ਨਾਨਕ ! (ਹਰੀ ਨਾਲ) ਪਿਆਰ ਕਰਨ ਤੋਂ ਬਿਨਾ (ਭਾਵ, ਪਿਆਰ ਤੋਂ ਸੱਖਣਾ ਜਦ ਤਾਈਂ ਰਹੇ) ਹੋਰ ਗੱਲਾਂ (ਕਰਨੀਆਂ) ਝੂਠੀਆਂ ਹਨ; (ਕਿਉਂਕਿ ਏਸ ਤਰ੍ਹਾਂ) ਤਦ ਤਾਈਂ (ਹਰੀ ਨੂੰ ਜੀਵ) ਚੰਗਾ ਸਮਝਦਾ ਹੈ ਜਦ ਤਾਈਂ (ਹਰੀ) ਦੇਂਦਾ ਹੈ ਤੇ (ਜੀਵ) ਲੈਂਦਾ ਹੈ (ਭਾਵ, ਜਦ ਤਕ ਜੀਵ ਨੂੰ ਕੁਝ ਮਿਲਦਾ ਰਹਿੰਦਾ ਹੈ) ।੨।

**ਪਉੜੀ ॥ ਜਿਨਿ ਉਪਾਏ ਜੀਅ ਤਿਨਿ ਹਰਿ ਰਾਖਿਆ ॥ ਅੰਮ੍ਰਿਤੁ ਸਚਾ ਨਾਉ ਭੋਜਨੁ ਚਾਖਿਆ ॥ ਤਿਪਤਿ ਰਹੇ ਆਘਾਇ ਮਿਟੀ ਭਭਾਖਿਆ ॥ {ਪੰਨਾ ੫੯੪}**

**ਪਦ ਅਰਥ** :—ਜਿਨਿ—ਜਿਸ ਨੇ । ਤਿਨਿ—ਉਸੇ ਨੇ । ਭਭਾਖਿਆ—ਖਾਣ ਦੀ ਇੱਛਾ ।

**ਅਰਥ** :—ਜਿਸ ਹਰੀ ਨੇ ਜੀਵ ਪੈਦਾ ਕੀਤੇ ਹਨ, ਉਸੇ ਨੇ ਉਹਨਾਂ ਦੀ ਰੱਖਿਆ ਕੀਤੀ ਹੈ; ਜੋ ਜੀਵ ਉਸ ਹਰੀ ਦਾ ਆਤਮਕ ਜੀਵਨ ਦੇਣ ਵਾਲਾ ਸੱਚਾ ਨਾਮ (ਰੂਪ) ਭੋਜਨ ਛਕਦੇ ਹਨ ਤੇ (ਇਸ ਭੋਜਨ ਨਾਲ) ਉਹ ਬੜੇ ਰੱਜ ਜਾਂਦੇ ਹਨ ਉਹਨਾਂ ਦੀ ਹੋਰ ਖਾਣ ਦੀ ਇੱਛਾ ਮਿਟ ਜਾਂਦੀ ਹੈ ।

**ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ ॥ ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ ॥੨੦॥ {ਪੰਨਾ ੫੯੪}**

**ਅਰਥ** :—ਸਾਰੇ ਜੀਵਾਂ ਵਿਚ ਇਕ ਪ੍ਰਭੂ ਆਪ ਵਿਆਪਕ ਹੈ, ਪਰ ਕਿਸੇ ਵਿਰਲੇ ਨੇ ਸਮਝਿਆ ਹੈ; ਤੇ ਹੇ ਨਾਨਕ ! (ਉਹ ਵਿਰਲਾ) ਦਾਸ ਪ੍ਰਭੂ ਦੇ ਪੱਖ ਕਰ ਕੇ ਖਿੜਿਆ ਰਹਿੰਦਾ ਹੈ ।੨੦।

**ਸਲੋਕੁ ਮਃ ੩ ॥ ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥ ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥ ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥ {ਪੰਨਾ ੫੯੪}**

**ਅਰਥ** :—ਜਿਤਨਾ ਇਹ ਸਾਰਾ ਸੰਸਾਰ ਹੈ (ਇਸ ਵਿਚ) ਹਰੇਕ ਜੀਵ ਸਤਿਗੁਰੂ ਦੇ ਦਰਸਨ ਕਰਦਾ ਹੈ (ਪਰ) ਨਿਰਾ ਦਰਸ਼ਨ ਕੀਤਿਆਂ ਮੁਕਤੀ ਨਹੀਂ ਮਿਲਦੀ, ਜਦ ਤਾਈਂ ਜੀਵ ਸਤਿਗੁਰੂ ਦੇ ਸ਼ਬਦ ਵਿਚ ਵਿਚਾਰ ਨਹੀਂ ਕਰਦਾ, (ਕਿਉਂਕਿ ਵਿਚਾਰ ਕਰਨ ਤੋਂ ਬਿਨਾ) ਅਹੰਕਾਰ (-ਰੂਪ ਮਨ ਦੀ) ਮੈਲ ਨਹੀਂ ਉਤਰਦੀ ਤੇ ਨਾਮ ਵਿਚ ਪਿਆਰ ਨਹੀਂ ਬਣਦਾ ।

**ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥ ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ॥੧॥ {ਪੰਨਾ ੫੯੪}**

**ਪਦ ਅਰਥ** :—ਮਿਲਾਇਅਨੁ—ਮਿਲਾ ਲਏ ਹਨ ਉਸ ਨੇ । ਦੁਬਿਧਾ—ਦੁਚਿੱਤਾਪਨ, ਮੇਰ-ਤੇਰ ।

**ਅਰਥ** :—ਕਈ ਮਨੁੱਖਾਂ ਨੂੰ ਪ੍ਰਭੂ ਨੇ ਆਪ ਹੀ ਮੇਹਰ ਕਰ ਕੇ ਮਿਲਾ ਲਿਆ ਹੈ ਜਿਨ੍ਹਾਂ ਨੇ ਮੇਰ-ਤੇਰ ਤੇ ਵਿਕਾਰ ਛੱਡੇ ਹਨ । ਹੇ ਨਾਨਕ ! ਕਈ ਮਨੁੱਖ (ਸਤਿਗੁਰੂ ਦਾ) ਦਰਸ਼ਨ ਕਰ ਕੇ ਸਤਿਗੁਰੂ ਦੇ ਪਿਆਰ ਵਿਚ ਬਿਰਤੀ ਜੋੜ ਕੇ ਮਰ ਕੇ (ਭਾਵ, ਆਪਾ ਗਵਾ ਕੇ) ਹਰੀ ਵਿਚ ਮਿਲ ਗਏ ਹਨ ।੧।

**ਮਃ ੩ ॥ ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ॥ ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ॥ ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ ॥ {ਪੰਨਾ ੫੯੪}**

**ਪਦ ਅਰਥ** :—ਗਵਾਰਿ—ਗਵਾਰ ਨੇ । ਜਿਨ ਕਾਰਣਿ—ਜਿਨ੍ਹਾਂ ਦੀ ਖ਼ਾਤਰ । ਉਪਕਰੇ—ਪੁੱਕਰੇ, ਬਹੁੜੇ ।

**ਅਰਥ** :—ਅੰਨ੍ਹੇ ਮੂਰਖ ਗਵਾਰ ਨੇ ਆਪਣੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਮਾਇਆ ਦੇ ਪਿਆਰ ਵਿਚ ਜਦੋਂ ਬਹੁਤ ਦੁਖੀ ਹੋਇਆ ਤਦੋਂ ਸੜਦਾ ਹੋਇਆ ਹਾੜੇ ਘੱਤਦਾ ਹੈ; ਤੇ ਜਿਨ੍ਹਾਂ ਦੇ ਵਾਸਤੇ ਸਤਿਗੁਰੂ ਨੂੰ ਵਿਸਾਰਿਆ ਹੈ ਉਹ ਆਖ਼ਰੀ ਵੇਲੇ ਨਹੀਂ ਪੁੱਕਰਦੇ ।

**ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ ॥੨॥ {ਪੰਨਾ ੫੯੪}**

**ਅਰਥ** :—ਹੇ ਨਾਨਕ ! ਗੁਰੂ ਦੀ ਮਤਿ ਲਿਆਂ ਹੀ ਸੁਖ ਮਿਲਦਾ ਹੈ ਤੇ ਬਖ਼ਸ਼ਣ ਵਾਲਾ ਹਰੀ ਬਖ਼ਸ਼ਦਾ ਹੈ ।੨।

**ਪਉੜੀ ॥ ਤੂ ਆਪੇ ਆਪਿ ਆਪਿ ਸਭੁ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ ॥ ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ ਆਪੇ ਜਲਿ ਥਲਿ ਰਵਿ ਰਹੀਐ ॥ {ਪੰਨਾ ੫੯੪}**

**ਅਰਥ** :—ਹੇ ਹਰੀ ! ਤੂੰ ਆਪ ਹੀ ਆਪ ਹੈਂ ਤੇ ਆਪ ਹੀ ਸਭ ਕੁਝ ਪੈਦਾ ਕਰਦਾ ਹੈਂ, ਕਿਸੇ ਹੋਰ ਦੂਜੇ ਨੂੰ ਪੈਦਾ ਕਰਨ ਵਾਲਾ ਤਾਂ ਹੀ ਆਖੀਏ, ਜੇ ਕੋਈ ਹੋਰ ਹੋਵੇ ਹੀ । ਹਰੀ ਆਪ ਹੀ (ਸਭ ਜੀਵਾਂ ਵਿਚ) ਬੋਲਦਾ ਹੈ, ਆਪ ਹੀ ਸਭ ਨੂੰ ਬੁਲਾਉਂਦਾ ਹੈ ਅਤੇ ਆਪ ਹੀ ਜਲ ਵਿਚ ਥਲ ਵਿਚ ਵਿਆਪ ਰਿਹਾ ਹੈ ।

**ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ॥ ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥ {ਪੰਨਾ ੫੯੪}**

**ਅਰਥ** :—ਹੇ ਮਨ ! ਹਰੀ ਆਪ ਹੀ ਮਾਰਦਾ ਹੈ ਤੇ ਆਪ ਹੀ ਬਖ਼ਸ਼ਦਾ ਹੈ, (ਇਸ ਵਾਸਤੇ) ਹਰੀ ਦੀ ਸ਼ਰਨ ਵਿਚ ਪਿਆ ਰਹੁ । ਹੇ ਮਨ ! ਹਰੀ ਤੋਂ ਬਿਨਾ ਕੋਈ ਹੋਰ ਨਾ ਮਾਰ ਸਕਦਾ ਹੈ ਨਾ ਜਿਵਾਲ ਸਕਦਾ ਹੈ (ਇਸ

ਵਾਸਤੇ) ਨਿਸਚਿੰਤ ਹੋ ਰਹੁ ਤੇ ਲੰਮੀਆਂ ਤਾਣ ਛੱਡ (ਭਾਵ, ਕਿਸੇ ਹੋਰ ਦੀ ਓਟ ਨਾ ਤੱਕ ਤੇ ਸਭ ਤੋਂ ਵੱਡੇ ਹਰੀ ਦੀ ਆਸ ਰੱਖ) ।

**ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ ਜਨ ਨਾਨਕ ਗੁਰਮੁਖਿ ਹਰਿ ਲਹੀਐ ॥੨੧॥੧॥ ਸੁਧੁ॥ {ਪੰਨਾ ੫੯੪}**

**ਅਰਥ** :—ਹੇ ਦਾਸ ਨਾਨਕ ! ਜੇ ਉਠਦਿਆਂ ਬਹਿੰਦਿਆਂ ਤੇ ਸੁੱਤਿਆਂ ਹਰ ਵੇਲੇ ਹਰੀ ਦਾ ਨਾਮ ਸਿਮਰੀਏ ਤਾਂ ਸਤਿਗੁਰੂ ਦੇ ਸਨਮੁਖ ਹੋ ਕੇ ਹਰਿ ਮਿਲ ਪੈਂਦਾ ਹੈ ।੨੧।੧। ਸੁਧੁ ।

**ਨੋਟ** :—ਇਹ ਵਾਰ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ; ੨੧ ਪਉੜੀਆਂ ਹਨ; ਪਹਿਲੀ ਪਉੜੀ ਨਾਲ ੩ ਸਲੋਕ ਹਨ, ਬਾਕੀ ਹਰੇਕ ਪਉੜੀ ਨਾਲ ਦੋ ਦੋ ਸਲੋਕ ਹਨ; ਕੁੱਲ ੪੩ ਸਲੋਕ ਹਨ ।

ਸਲੋਕਾਂ ਦਾ ਵੇਰਵਾ :—
ਸਲੋਕ ਮ: ੩ — ੪੦
ਸਲੋਕ ਮ: ੧ — ੩
. . . . . . . ——
. . ਜੋੜ . . . . ੪੩

ਗੁਰੂ ਰਾਮਦਾਸ ਜੀ ਦਾ, ਜਿਨ੍ਹਾਂ ਦੀ ਇਹ ਵਾਰ ਹੈ, ਇੱਕ ਭੀ ਸਲੋਕ ਨਹੀਂ ਹੈ । ਸੋ 'ਵਾਰ' ਦਾ ਅਸਲ ਸਰੂਪ ਸਿਰਫ਼ 'ਪਉੜੀਆਂ' ਹੈ ।

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਸੋਰਠਿ ਮਹਲਾ ੧ ਘਰੁ ੧ ਚਉਪਦੇ ॥**

**ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥ ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥ ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ॥੧॥ ਭੀ ਸਾਲਾਹਿਹੁ ਸਾਚਾ ਸੋਇ ॥ ਜਾ ਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥ ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ॥ ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ॥ ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ॥੨॥ ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥ ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥ ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥੩॥ ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥ ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥੪॥੧॥ {ਪੰਨਾ ੫੯੫}**

**ਪਦ ਅਰਥ** :—ਆਇਆ—ਆਇਆ, ਜੋ ਜੰਮਦੇ ਹਨ । ਮਰਣਾ—ਮੌਤ । ਮਰਣਾ ਆਇਆ—ਜੰਮਦੇ ਹਨ ਤੇ ਮਰਦੇ ਹਨ, ਜੰਮਦੇ ਹਨ ਤੇ ਮਰਦੇ ਹਨ, ਜੋ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਵੇਛੋੜਾ—ਪ੍ਰਭੂ ਚਰਨਾਂ ਤੋਂ ਵਿਛੋੜਾ । ਆਗੈ—ਪ੍ਰਭੂ ਦੀ ਹਜ਼ੂਰੀ ਵਿਚ । ਕਿਨਾਹ—ਕੇਹੜੇ ਬੰਦਿਆਂ ਨੂੰ ? ਵੇਦਨ—ਪੀੜ, ਮਾਨਸਕ ਦੁੱਖ ।੧।

ਭੀ—ਮੁੜ ਮੁੜ । ਸਾਚਾ—ਸਦਾ-ਥਿਰ ਰਹਿਣ ਵਾਲਾ । ਜਾ ਕੀ—ਜਿਸ ਪ੍ਰਭੂ ਦੀ ।ਰਾਹਉ।

ਵਡਾ ਕਰਿ—ਵੱਡਾ ਕਰ ਕੇ, ਇਹ ਆਖ ਕੇ ਕਿ ਉਹ ਸਭ ਤੋਂ ਵੱਡਾ ਹੈ । ਕਿ ਹੋਇ—ਕੀਹ ਲਾਭ ਹੋ ਸਕਦਾ ਹੈ ? ਕੋਈ ਲਾਭ ਨਹੀਂ ਹੋ ਸਕਦਾ । ਰੁੰਨੈ—ਰੋਇਆਂ ।੨।

ਕੋਟ—ਕਿਲ੍ਹੇ । ਗੜ—ਕਿਲ੍ਹੇ । ਕੇਤੀ—ਬਥੇਰੀ ਲੁਕਾਈ । ਵਜਾਇ—(ਨੌਬਤ) ਵਜਾ ਕੇ । ਅਸਮਾਨਿ—ਆਕਾਸ਼ ਤਕ । ਨ ਮਾਵਨੀ—ਨ ਮਾਵਨਿ, ਨਹੀਂ ਮਿਓਂਦੇ । ਤਿਨ ਨਕਿ—ਉਹਨਾਂ ਦੇ ਨੱਕ ਵਿਚ । ਨਥਾ ਪਾਇ—ਨੱਥਾਂ ਪਾਂਦਾ ਹੈ, ਆਕੜ ਭੰਨਦਾ ਹੈ । ਮਨ—ਹੇ ਮਨ ! ਸੂਲੀਆ—ਦੁੱਖ ਕਲੇਸ਼ । ਕਾਹੇ—ਕਿਉਂ ? ਮਿਠਾ ਖਾਹਿ—ਤੂੰ ਮਿੱਠਾ ਖਾਂਦਾ ਹੈਂ, ਤੂੰ ਦੁਨੀਆ ਦੇ ਮਿੱਠੇ ਭੋਗ ਭੋਗਦਾ ਹੈਂ ।੩।

ਅਉਗੁਣ—ਵਿਕਾਰ, ਪਾਪ । ਤੇਰੇ—ਇਹ ਸਾਰੇ । ਗਲੀ—ਗਲਾਂ ਵਿਚ । ਜੰਜੀਰ—ਫਾਹੀਆਂ । ਕਟੀਅਨਿ—ਕੱਟੇ ਜਾਂਦੇ ਹਨ । ਸੇ—ਇਹੀ । ਅਗੈ ਗਏ—ਸਾਡੇ ਨਾਲ ਗਏ ਹੋਏ । ਮੰਨੀਅਨਿ—ਮੰਨੇ ਜਾਂਦੇ ਹਨ, ਆਦਰ ਪਾਂਦੇ ਹਨ । ਵੇਪੀਰ—ਬੇ-ਮੁਰਸ਼ਿਦੇ, ਵੱਸ ਵਿਚ ਨਾਹ ਆਉਣ ਵਾਲੇ ।੪।

**ਅਰਥ** :—(ਹੇ ਭਾਈ !) ਮੁੜ ਮੁੜ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹੋ । ਉਸੇ ਦੀ ਮੇਹਰ ਦੀ ਨਜ਼ਰ ਨਾਲ ਸਦਾ-ਥਿਰ ਰਹਿਣ ਵਾਲਾ ਸੁਖ ਮਿਲਦਾ ਹੈ ।੧।

(ਜੋ ਜੀਵ ਦੁਨੀਆ ਦੇ ਹੋਛੇ ਸੁਖਾਂ ਦੀ ਖ਼ਾਤਰ ਪ੍ਰਭੂ ਨੂੰ ਭੁਲਾ ਦੇਂਦੇ ਹਨ) ਉਹਨਾਂ ਸਭਨਾਂ ਨੂੰ ਪ੍ਰਭੂ-ਚਰਨਾਂ ਤੋਂ ਵਿਛੋੜਾ ਰਹਿੰਦਾ ਹੈ ਉਹ ਸਾਰੇ ਜੰਮਦੇ ਮਰਦੇ ਹੀ ਰਹਿੰਦੇ ਹਨ । (ਹੇ ਭਾਈ !) ਜਾ ਕੇ ਗੁਰਮੁਖਾਂ ਪਾਸੋਂ ਪਤਾ ਲਵੋ ਕਿ ਪਰਮਾਤਮਾ ਦੇ ਚਰਨਾਂ ਦਾ ਮਿਲਾਪ ਕਿਨ੍ਹਾਂ ਨੂੰ ਹੁੰਦਾ ਹੈ (ਕਿਉਂਕਿ ਸੁਖੀ ਉਹੀ ਹਨ ਜੋ ਪ੍ਰਭੂ-ਚਰਨਾਂ ਵਿਚ ਜੁੜਦੇ ਹਨ) । (ਇਹ ਗੱਲ ਤਾਂ ਪ੍ਰਤੱਖ ਹੈ ਕਿ) ਜਿਨ੍ਹਾਂ ਬੰਦਿਆਂ ਨੂੰ ਪਿਆਰਾ ਮਾਲਕ-ਪ੍ਰਭੂ ਭੁੱਲ ਜਾਂਦਾ ਹੈ ਉਹਨਾਂ ਨੂੰ ਬੜਾ ਆਤਮਕ ਕਲੇਸ਼ ਬਣਿਆ ਰਹਿੰਦਾ ਹੈ ।੧।

(ਹੇ ਭਾਈ !) ਉਹ ਪਰਮਾਤਮਾ (ਸਦਾ-ਥਿਰ ਹੈ) ਹੁਣ ਭੀ ਮੌਜੂਦ ਹੈ ਅਗਾਂਹ ਨੂੰ ਭੀ ਕਾਇਮ ਰਹੇਗਾ, ਉਸ ਦੀ ਸਿਫ਼ਤਿ-ਸਾਲਾਹ ਕਰੋ (ਤੇ ਆਖੋ) ਕਿ ਉਹ ਸਭ ਤੋਂ ਵੱਡਾ ਦਾਤਾ ਹੈ । (ਹੇ ਭਾਈ ! ਆਖੋ—ਹੇ ਪ੍ਰਭੂ !) ਤੂੰ ਸਭ ਜੀਵਾਂ ਨੂੰ ਸਭ ਦਾਤਾਂ ਦੇਣ ਵਾਲਾ ਹੈਂ ਮਨੁੱਖ (ਵਿਚਾਰੇ ਕੀਹ ਹਨ ਕਿ ਉਹਨਾਂ) ਤੋਂ ਕੋਈ ਦਾਤਾਂ ਹੋ ਸਕਣ ? (ਹੇ ਭਾਈ !) ਜੋ ਕੁਝ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ (ਉਸ ਦੀ ਰਜ਼ਾ ਨੂੰ ਮਿੱਠਾ ਕਰ ਕੇ ਮੰਨੋ, ਕੋਈ ਦੁੱਖ ਕਲੇਸ਼ ਆਉਣ ਤੇ) ਰੰਨਾਂ ਵਾਂਗ ਰੋਣ ਤੋਂ ਕੋਈ ਲਾਭ ਨਹੀਂ ਹੋ ਸਕਦਾ ।੨।

ਇਸ ਧਰਤੀ ਉਤੇ ਅਨੇਕਾਂ ਆਏ ਜੋ ਕਿਲ੍ਹੇ ਆਦਿਕ ਬਣਾ ਕੇ (ਆਪਣੀ ਤਾਕਤ ਦਾ) ਢੋਲ ਵਜਾ ਕੇ (ਆਖ਼ਰ) ਚਲੇ ਗਏ । ਜੇਹੜੇ ਆਪਣੀ ਤਾਕਤ ਦੇ ਮਾਣ ਵਿਚ ਇਤਨੀ ਧੌਣ ਅਕੜਾਂਦੇ ਹਨ ਕਿ (ਮਾਨੋ) ਅਸਮਾਨ ਦੇ ਹੇਠ ਭੀ ਨਹੀਂ ਮਿਓਂਦੇ, ਉਹ ਪਰਮਾਤਮਾ ਉਹਨਾਂ ਦੀ ਆਕੜ ਭੀ ਭੰਨ ਦੇਂਦਾ ਹੈ । ਸੋ, ਹੇ ਮਨ ! ਜੇ ਤੂੰ ਇਹ ਸਮਝ ਲਏਂ ਕਿ ਦੁਨੀਆ ਦੇ ਮੌਜ ਮੇਲਿਆਂ ਦਾ ਨਤੀਜਾ ਦੁੱਖ-ਕਲੇਸ਼ ਹੀ ਹੈ ਤਾਂ ਤੂੰ ਦੁਨੀਆ ਦੇ ਭੋਗਾਂ ਵਿਚ ਹੀ ਕਿਉਂ ਮਸਤ ਰਹੇਂ ? ।੩।

ਹੇ ਨਾਨਕ ! (ਦੁਨੀਆ ਦੇ ਸੁਖ ਮਾਣਨ ਦੀ ਖ਼ਾਤਰ) ਜਿਤਨੇ ਭੀ ਪਾਪ-ਵਿਕਾਰ ਅਸੀ ਕਰਦੇ ਹਾਂ, ਇਹ ਸਾਰੇ ਪਾਪ-ਵਿਕਾਰ ਸਾਡੇ ਗਲਾਂ ਵਿਚ ਫਾਹੀਆਂ ਬਣ ਜਾਂਦੇ ਹਨ (ਇਹ ਹੋਰ ਹੋਰ ਪਾਪਾਂ ਵਲ ਧ੍ਰੂਹ ਕੇ ਲੈ ਜਾਂਦੇ ਹਨ), ਇਹ ਪਾਪ-ਫਾਹੀਆਂ ਤਦੋਂ ਹੀ ਕੱਟੀਆਂ ਜਾ ਸਕਦੀਆਂ ਹਨ ਜੇ ਸਾਡੇ ਪੱਲੇ ਗੁਣ ਹੋਣ । ਗੁਣ ਹੀ ਅਸਲ ਭਾਈ ਮਿਤ੍ਰ ਹਨ । (ਇਥੋਂ) ਸਾਡੇ ਨਾਲ ਗਏ ਹੋਏ ਪਾਪ-ਵਿਕਾਰ (ਅਗਾਂਹ) ਆਦਰ ਨਹੀਂ ਪਾਂਦੇ । ਇਹਨਾਂ ਬੇ-ਮੁਰਸ਼ਿਦਾਂ ਨੂੰ (ਹੁਣੇ ਹੀ) ਮਾਰ ਕੇ ਆਪਣੇ ਅੰਦਰੋਂ ਕੱਢ ਦਿਉ ।੪।੧।

**ਸੋਰਠਿ ਮਹਲਾ ੧ ਘਰੁ ੧ ॥ ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥ ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥ ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥ ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥ ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥ {ਪੰਨਾ ੫੯੫}**

**ਪਦ ਅਰਥ** :—ਹਾਲੀ—ਹਲ ਵਾਹੁਣ ਵਾਲਾ । ਕਿਰਸਾਣੀ—ਵਾਹੀ ਦਾ ਕੰਮ । ਕਰਣੀ—ਉੱਚਾ ਆਚਰਨ । ਸਰਮੁ—{ਸ੍ਰਮ} ਮੇਹਨਤ, ਉੱਦਮ । ਰਖੁ—ਰਾਖਾ । ਗਰੀਬੀ ਵੇਸੁ—ਸਾਦਾ ਲਿਬਾਸ, ਸਾਦਗੀ, ਸਾਦਾ ਜੀਵਨ । ਭਾਉ—ਪ੍ਰੇਮ । ਕਰਮ—ਬਖ਼ਸ਼ਸ਼ । ਕਰਮ ਕਰਿ—(ਪਰਮਾਤਮਾ ਦੀ) ਮੇਹਰ ਨਾਲ । ਜੰਮਸੀ—ਉੱਗੇਗਾ, ਪੈਦਾ ਹੋਵੇਗਾ । ਭਾਗਠ—ਭਾਗਾਂ ਵਾਲੇ, ਧਨਾਢ ।੧।

ਬਾਬਾ—ਹੇ ਭਾਈ ! ਇਨਿ—ਇਸ ਨੇ ।ਰਹਾਉ।

ਹਾਣੁ—ਬੀਤਣਾ, ਗੁਜ਼ਰਨਾ । ਆਰਜਾ—ਉਮਰ । ਆਰਜਾ ਹਾਣੁ—ਉਮਰ ਦਾ ਬੀਤਣਾ, ਸੁਆਸਾਂ ਦਾ ਚਲਣਾ, ਹਰੇਕ ਸੁਆਸ ਦੇ ਨਾਲ ਨਾਮ ਨੂੰ ਪ੍ਰੋਣਾ । ਹਟੁ—ਦੁਕਾਨ । ਵਥੁ—ਸੌਦਾ । ਸੋਚ—ਵਿਚਾਰ । ਭਾਂਡਸਾਲ—ਭਾਂਡਿਆਂ ਦੀ ਕਤਾਰ । ਤਿਸੁ ਵਿਚ—ਉਸ ਭਾਂਡਸਾਲ ਵਿਚ । ਤਿਸ ਨੋ—ਉਸ ਨਾਮ-ਵਥ ਨੂੰ {ਨੋਟ :—'ਜਿਸੁ, ਕਿਸੁ, ਤਿਸੁ, ਉਸੁ' ਦਾ ਅੰਤਲਾ ੁ ਹੇਠ-ਲਿਖੇ ਸੰਬੰਧਕਾਂ ਦੇ ਨਾਲ ਉੱਡ ਜਾਂਦਾ ਹੈ—ਕਾ, ਕੇ, ਕੀ, ਦਾ, ਦੇ, ਦੀ, ਨੈ, ਨੋ, ਤੇ} । ਵਣਜਾਰੇ—ਸਤਸੰਗੀ । ਮਨ ਹਸੁ—ਮਨ ਦਾ ਹਾਸਾ, ਮਨ ਦਾ ਖਿੜਾਉ ।੨।

ਸਾਸਤ—ਧਰਮ-ਪੁਸਤਕ । ਸਤੁ—ਉੱਚਾ ਆਚਰਨ । ਮਨ—ਹੇ ਮਨ ! ਮਤੁ ਜਾਣਹਿ ਕਲੁ—ਮਤਾਂ ਕੱਲ ਜਾਣੇ, ਕੱਲ ਤੇ ਨਾਹ ਪਾਈਂ । ਦੇਸਿ—ਦੇਸ ਵਿਚ । ਸੁਖਿ—ਸੁਖ ਵਿਚ, ਆਤਮਕ ਆਨੰਦ ਵਿਚ । ਮਹਲੁ—ਟਿਕਾਣਾ ।੩।

ਚਾਕਰੀ—ਨੌਕਰੀ । ਕੰਮੁ—ਨੌਕਰੀ ਦਾ ਕੰਮ । ਬੰਨੁ—ਰੋਕ ਰੱਖ । ਧਾਵਣੀ—ਨੌਕਰੀ ਦੀ ਦੌੜ-ਭੱਜ । ਤਾ—ਤਦੋਂ ਹੀ । ਧੰਨੁ—ਸ਼ਾਬਾਸ਼ੇ । ਚਵਗਣ—ਚੌਗੁਣਾ । ਵੰਨੁ—ਰੰਗ ।੪।

**ਨੋਟ** :—ਧਨ ਕਮਾਣ ਲਈ ਆਮ ਤੌਰ ਤੇ ਚਾਰ ਵਸੀਲੇ ਹਨ—ਵਾਹੀ, ਦੁਕਾਨ, ਵਪਾਰ, ਤੇ ਨੌਕਰੀ । ਇਸ ਸ਼ਬਦ ਵਿਚ ਫ਼ੁਰਮਾਂਦੇ ਹਨ ਕਿ ਦੁਨੀਆ ਦਾ ਧਨ ਤਾਂ ਇਥੋਂ ਤੁਰਨ ਵੇਲੇ ਸਾਥ ਛੱਡ ਦੇਵੇਗਾ, ਨਾਲ ਨਿਭਣ ਵਾਲਾ ਨਾਮ-ਧਨ ਹੈ, ਉਸ ਨੂੰ ਇਕੱਠਾ ਕਰਨ ਲਈ ਉਵੇਂ ਹੀ ਮੇਹਨਤ ਕਰਨੀ ਹੈ ਜਿਵੇਂ ਕਿਸਾਨ ਵਾਹੀ ਦੀ ਮੇਹਨਤ ਕਰਦਾ ਹੈ, ਜਿਵੇਂ ਦੁਕਾਨਦਾਰ ਦੁਕਾਨ ਵਿਚ, ਜਿਵੇਂ ਵਪਾਰੀ ਵਪਾਰ ਵਿਚ ਤੇ ਜਿਵੇਂ ਮੁਲਾਜ਼ਮ ਨੌਕਰੀ ਵਿਚ ।

**ਅਰਥ** :—ਹੇ ਭਾਈ ! (ਇਥੋਂ ਤੁਰਨ ਵੇਲੇ) ਮਾਇਆ ਜੀਵ ਦੇ ਨਾਲ ਨਹੀਂ ਜਾਂਦੀ (ਇਹ ਹਰੇਕ ਨੂੰ ਪਤਾ ਹੈ ਫਿਰ ਭੀ) ਇਸ ਮਾਇਆ ਨੇ ਸਾਰੇ ਜਗਤ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ । ਕੋਈ ਵਿਰਲਾ ਮਨੁੱਖ ਸਮਝਦਾ ਹੈ (ਕਿ ਸਦਾ ਨਾਲ ਨਿਭਣ ਵਾਲਾ ਧਨ ਹੋਰ ਹੈ) ।੧।ਰਹਾਉ।

(ਹੇ ਭਾਈ ! ਸਦਾ ਨਾਲ ਨਿਭਣ ਵਾਲਾ ਧਨ ਕਮਾਣ ਲਈ) ਮਨ ਨੂੰ ਹਾਲੀ (ਵਰਗਾ ਉੱਦਮੀ) ਬਣਾ, ਉਚੇ ਆਚਰਨ ਨੂੰ ਵਾਹੀ ਸਮਝ, ਮੇਹਨਤ (ਨਾਮ ਫ਼ਸਲ ਵਾਸਤੇ) ਪਾਣੀ ਹੈ, (ਇਹ ਆਪਣਾ) ਸਰੀਰ (ਹੀ) ਪੈਲੀ ਹੈ

। (ਇਸ ਪੈਲੀ ਵਿਚ) ਪਰਮਾਤਮਾ ਦਾ ਨਾਮ ਬੀਜ, (ਬੀ ਬੀਜ ਕੇ ਉਸ ਨੂੰ ਪੰਛੀਆ ਤੋਂ ਬਚਾਣ ਲਈ ਸੁਹਾਗਾ ਫੇਰਨਾ ਜ਼ਰੂਰੀ ਹੈ, ਇਸੇ ਤਰ੍ਹਾਂ ਜੇ ਸੰਤੋਖ ਵਾਲਾ ਜੀਵਨ ਨਹੀਂ, ਤਾਂ ਮਾਇਆ ਦੀ ਤ੍ਰਿਸ਼ਨਾ ਨਾਮ-ਬੀਜ ਨੂੰ ਮੁਕਾ ਦੇਵੇਗੀ) ਸੰਤੋਖ (ਨਾਮ-ਬੀਜ ਨੂੰ ਤ੍ਰਿਸ਼ਨਾ-ਪੰਛੀਆਂ ਤੋਂ ਬਚਾਣ ਲਈ) ਸੁਹਾਗਾ ਹੈ, ਸਾਦਾ ਜੀਵਨ (ਨਾਮ-ਫ਼ਸਲ ਦੀ ਰਾਖੀ ਕਰਨ ਲਈ) ਰਾਖਾ ਹੈ । (ਹੇ ਭਾਈ ! ਇਹ ਵਾਹੀ ਕੀਤਿਆਂ ਸਰੀਰ-ਪੈਲੀ ਵਿਚ) ਪਰਮਾਤਮਾ ਦੀ ਮੇਹਰ ਨਾਲ ਪ੍ਰੇਮ ਪੈਦਾ ਹੋਵੇਗਾ । ਵੇਖ, (ਜਿਨ੍ਹਾਂ ਇਹ ਵਾਹੀ ਕੀਤੀ) ਉਹ ਹਿਰਦੇ (ਨਾਮ-ਧਨ ਨਾਲ) ਧਨਾਢ ਹੋ ਗਏ ।੧।

(ਹੇ ਭਾਈ !) ਉਮਰ ਦੇ ਹਰੇਕ ਸੁਆਸ ਨੂੰ ਖੱਟੀ ਬਣਾ, ਇਸ ਹੱਟੀ ਵਿਚ ਸਦਾ-ਥਿਰ ਰਹਿਣ ਵਾਲਾ ਹਰੀ ਨਾਮ ਸੌਦਾ ਬਣਾ । ਆਪਣੀ ਸੁਰਤਿ ਤੇ ਵਿਚਾਰ-ਮੰਡਲ ਨੂੰ ਭਾਂਡਿਆਂ ਦੀ ਕਤਾਰ ਬਣਾ, ਇਸ ਭਾਂਡਸਾਲ ਵਿਚ ਇਸ ਹਰੀ-ਨਾਮ ਸੌਦੇ ਨੂੰ ਪਾ । ਇਹ ਨਾਮ-ਵਣਜ ਕਰਨ ਵਾਲੇ ਸਤਸੰਗੀਆਂ ਨਾਲ ਮਿਲ ਕੇ ਤੂੰ ਭੀ ਹਰੀ-ਨਾਮ ਦਾ ਵਣਜ ਕਰ । ਇਸ ਵਣਜ ਵਿਚੋਂ ਖੱਟੀ ਮਿਲੇਗੀ ਮਨ ਦਾ ਖਿੜਾਓ ।੨।

(ਹੇ ਭਾਈ ! ਸੌਦਾਗਰਾਂ ਵਾਂਗ ਹਰੀ-ਨਾਮ ਦਾ ਸੌਦਾਗਰ ਬਣ) ਧਰਮ-ਪੁਸਤਕਾਂ (ਦਾ ਉਪਦੇਸ਼) ਸੁਣਿਆ ਕਰ, ਇਹ ਹਰੀ-ਨਾਮ ਦੀ ਸੌਦਾਗਰੀ ਹੈ, (ਸੌਦਾਗਰੀ ਦਾ ਮਾਲ ਲੱਦਣ ਵਾਸਤੇ) ਉੱਚੇ ਆਚਰਨ ਨੂੰ ਘੋੜੇ ਬਣਾ ਕੇ ਲੈ ਤੁਰ, (ਜ਼ਿੰਦਗੀ ਦੇ ਸਫ਼ਰ ਵਿਚ ਭੀ ਖ਼ਰਚ ਦੀ ਲੋੜ ਹੈ) ਚੰਗੇ ਗੁਣਾਂ ਨੂੰ ਜੀਵਨ-ਸਫ਼ਰ ਦਾ ਖ਼ਰਚ ਬਣਾ । ਹੇ ਮਨ ! (ਇਸ ਵਪਾਰ ਦੇ ਉੱਦਮ ਨੂੰ) ਕੱਲ ਤੇ ਨਾਹ ਪਾਈਂ । ਇਸ ਵਪਾਰ ਨਾਲ ਜੇ ਤੂੰ ਪਰਮਾਤਮਾ ਦੇ ਦੇਸ ਵਿਚ (ਪਰਮਾਤਮਾ ਦੇ ਚਰਨਾਂ ਵਿਚ) ਟਿਕ ਜਾਏਂ, ਤਾਂ ਆਤਮਕ ਸੁਖ ਵਿਚ ਥਾਂ ਲੱਭ ਲਏਂਗਾ ।੩।

(ਹੇ ਭਾਈ ! ਨੌਕਰ ਰੋਜ਼ੀ ਕਮਾਣ ਲਈ ਮੇਹਨਤ ਨਾਲ ਮਾਲਕ ਦੀ ਸੇਵਾ ਕਰਦਾ ਹੈ, ਤੂੰ ਭੀ) ਪੂਰੇ ਧਿਆਨ ਨਾਲ (ਪ੍ਰਭੂ-ਮਾਲਕ ਦੀ) ਨੌਕਰੀ ਕਰ (ਜਿਵੇਂ ਨੌਕਰ ਆਪਣੇ ਮਾਲਕ ਦੇ ਹੁਕਮ ਨੂੰ ਭੁਲਾਂਦਾ ਨਹੀਂ ਤੂੰ ਭੀ) ਪਰਮਾਤਮਾ-ਮਾਲਕ ਦੇ ਨਾਮ ਨੂੰ ਮਨ ਵਿਚ ਪੱਕਾ ਕਰ ਰੱਖ, ਇਹੀ ਹੈ ਉਸ ਦੀ ਸੇਵਾ । ਵਿਕਾਰਾਂ ਨੂੰ (ਆਪਣੇ ਨੇੜੇ ਆਉਣੋਂ) ਰੋਕ ਦੇ, ਇਹ ਹੈ ਪਰਮਾਤਮਾ ਦੀ ਨੌਕਰੀ ਵਾਸਤੇ ਦੌੜ-ਭੱਜ । (ਜੇ ਇਹ ਉੱਦਮ ਕਰੇਂਗਾ) ਤਾਂ ਹਰ ਕੋਈ ਤੈਨੂੰ ਸ਼ਾਬਾਸ਼ੇ ਆਖੇਗਾ । ਹੇ ਨਾਨਕ ! ਇਹ ਨੌਕਰੀ ਕੀਤਿਆਂ ਪਰਮਾਤਮਾ ਤੈਨੂੰ ਮੇਹਰ ਦੀ ਨਜ਼ਰ ਨਾਲ ਵੇਖੇਗਾ, ਤੇਰੀ ਜਿੰਦ ਉਤੇ ਚੌ-ਗੁਣਾਂ ਆਤਮਕ ਰੂਪ ਚੜ੍ਹੇਗਾ ।੪।੨।

ਸੋਰਠਿ ਮਃ ੧ ਚਉਤੁਕੇ ॥ ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥ ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥ ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥ ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥੧॥ ਮਨੁ ਮਾਨਿਆ ਨਾਮੁ ਸਖਾਈ ॥ ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥ ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥ ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ॥ ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥ ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥੨॥ ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥ ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥ ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ॥ ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥੩॥ ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥ ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥ ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥ ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥੪॥੩॥ {ਪੰਨਾ ੫੯੬}

**ਪਦ ਅਰਥ** :—ਨੀਕਾ—ਚੰਗਾ, ਪਿਆਰਾ । ਸਸੁਰੈ—ਸਹੁਰੇ ਦਾ । ਚਤੁਰੁ—ਸਿਆਣਾ । ਕੌ—ਨੂੰ, ਵਾਸਤੇ । ਕੋ—ਦਾ । ਬਾਹਰੁ ਘਰੁ—ਘਰ ਬਾਹਰ, ਘਰ ਘਾਟ । ਦਾਨੁ—ਸੇਵਾ (ਦੂਜਿਆਂ ਦੀ) । ਇਸਨਾਨੁ—ਪਵਿਤ੍ਰਤਾ, ਪਵਿਤ੍ਰ ਆਚਰਨ । ਤਿਤੁ—ਉਸ ਵਿਚ, ਉਸ ਦੀ ਰਾਹੀਂ । ਤਨਿ—ਸਰੀਰ ਦੀ ਰਾਹੀਂ । ਤਿਤੁ ਤਨਿ—ਉਸ ਸਰੀਰ ਦੀ ਰਾਹੀਂ । ਧੂੜਿ ਧੁਮਾਈ—ਖੇਹ ਹੀ ਉਡਾਈ ।੧।

ਸਖਾਈ—ਮਿਤ੍ਰ । ਪਰਉ—ਮੈਂ ਪੈਂਦਾ ਹਾਂ । ਜਿਨਿ—ਜਿਸ (ਗੁਰੂ) ਨੇ ।ਰਹਾਉ।

ਬੇਧਿਆ—ਵਿੰਨ੍ਹਿਆ । ਜਨ—ਪ੍ਰਭੂ ਦੇ ਦਾਸ, ਸੰਤ ਜਨ । ਵਾਦੁ—ਝਗੜਾ । ਮਗਨੁ—ਮਸਤ । ਅਹਿ—ਦਿਨ । ਨਿਸਿ—ਰਾਤ । ਮਗੁ—ਰਸਤਾ । ਜੋਹੈ—ਤੱਕਦਾ ਹੈ । ਮਰੈ—ਆਤਮਕ ਮੌਤ ਮਰਦਾ ਹੈ । ਬਿਖੁ—ਜ਼ਹਿਰ । ਗੰਧਣ ਵੈਣਿ—ਗੰਦੇ ਬੋਲ ਵਿਚ । ਰਤਾ—ਮਸਤ । ਹਿਤਕਾਰੀ—ਪਿਆਰ ਕਰਨ ਵਾਲਾ । ਰੰਗਿ—(ਪ੍ਰਭੂ ਦੇ) ਰੰਗ ਵਿਚ । ਰਸਿ—ਰਸ ਵਿਚ । ਮਨਮੁਖਿ—ਜਿਸ ਮਨੁੱਖ ਦਾ ਮੂੰਹ ਆਪਣੇ ਹੀ ਮਨ ਵਲ ਹੈ, ਜੋ ਆਪਣੇ ਮਨ ਦੇ ਪਿੱਛੇ ਤੁਰਦਾ ਹੈ । ਪਤਿ—ਇੱਜ਼ਤ ।੨।

ਸਾਧ ਸਭਾ—ਸਤ ਸੰਗ । ਸਹਜੁ—ਅਡੋਲਤਾ ਦਾ ਆਨੰਦ, ਸ਼ਾਂਤੀ ਦਾ ਰਸ । ਰਾਈ—ਰਤਾ ਭੀ । ਦਰ—ਪਰਮਾਤਮਾ ਦਾ ਦਰਵਾਜ਼ਾ । ਮੀਟਿ—ਮੀਟ ਕੇ । ਅਖੀ ਮੀਟਿ ਚਲਿਆ—ਅੱਖਾਂ ਬੰਦ ਕਰ ਕੇ ਹੀ ਤੁਰਦਾ ਰਿਹਾ । ਅੰਧਿਆਰਾ—ਅੰਨ੍ਹਾ । ਘਰੁ ਦਰੁ—ਪ੍ਰਭੂ ਦਾ ਘਰ, ਪ੍ਰਭ ਦਾ ਦਰ । ਦਰਿ—ਦਰ ਤੇ ।੩।

ਅਖੀ ਵੇਖਾ—ਮੈਂ ਅੱਖਾਂ ਨਾਲ ਵੇਖ ਸਕਦਾ ਹਾਂ । ਕੰਨੀ—ਕੰਨਾਂ ਨਾਲ । ਸਲਾਹੀ—ਮੈਂ ਸਿਫ਼ਤਿ-ਸਾਲਾਹ ਕਰ ਸਕਦਾ ਹਾਂ । ਅੰਮ੍ਰਿਤੁ—ਅਟੱਲ ਆਤਮਕ-ਜੀਵਨ ਦੇਣ ਵਾਲਾ ਨਾਮ । ਵਸਾਈ—ਮੈਂ ਵਸਾ ਸਕਦਾ ਹਾਂ । ਸਮਾਈ—ਵਿਆਪਕ । ਸਤਿ—ਸੱਚ ਵਿਚ । ਨਾਮਿ—ਨਾਮ ਵਿਚ (ਜੁੜਿਆਂ) ।੪।

**ਨੋਟ** :—ਇਸ ਸ਼ਬਦ ਦੇ ਸਾਰੇ ਬੰਦ ਚਉਤੁਕੇ ਹਨ, ਹਰੇਕ-ਬੰਦ ਵਿਚ ਚਾਰ ਚਾਰ ਤੁਕਾਂ ਹਨ । ਪਹਿਲੇ ਦੋ ਸ਼ਬਦਾਂ ਦੇ ਹਰੇਕ ਬੰਦ ਵਿਚ ਤਿੰਨ ਤਿੰਨ ਤੁਕਾਂ ਹਨ ।

**ਅਰਥ** :—ਜੋ ਮਨੁੱਖ ਕਦੇ ਮਾਪਿਆਂ ਦਾ ਪਿਆਰਾ ਪੁੱਤਰ ਸੀ, ਕਦੇ ਸਹੁਰੇ ਦਾ ਸਿਆਣਾ ਜਵਾਈ ਸੀ, ਕਦੇ ਪੁੱਤਰ ਧੀ ਵਾਸਤੇ ਪਿਆਰਾ ਪਿਉ ਸੀ, ਅਤੇ ਭਰਾ ਦਾ ਬੜਾ (ਸਨੇਹੀ) ਭਰਾ ਸੀ, ਜਦੋਂ ਅਕਾਲ ਪੁਰਖ ਦਾ ਹੁਕਮ ਹੋਇਆ ਤਾਂ ਉਸ ਨੇ ਘਰ ਬਾਰ (ਸਭ ਕੁਝ) ਛੱਡ ਦਿੱਤਾ, ਇਕ ਪਲਕ ਵਿਚ ਸਭ ਕੁਝ ਓਪਰਾ ਹੋ ਗਿਆ । ਆਪਣੇ ਮਨ ਦੇ ਪਿੱਛੇ ਹੀ ਤੁਰਨ ਵਾਲੇ ਬੰਦੇ ਨੇ ਨਾਹ ਨਾਮ ਜਪਿਆ ਨਾਹ ਸੇਵਾ ਕੀਤੀ ਅਤੇ ਨਾਹ ਪਵਿਤ੍ਰ ਆਚਰਨ ਬਣਾਇਆ । ਇਸ ਮਨੁੱਖਾ ਸਰੀਰ ਦੀ ਰਾਹੀਂ ਖੇਹ-ਖ਼ੁਆਰੀ ਹੀ ਕਰਦਾ ਰਿਹਾ ।੧।

ਜਿਸ ਮਨੁੱਖ ਦਾ ਮਨ ਗੁਰੂ ਦੇ ਉਪਦੇਸ਼ ਵਿਚ ਪਤੀਜਦਾ ਹੈ ਉਹ ਪਰਮਾਤਮਾ ਦੇ ਨਾਮ ਨੂੰ ਅਸਲ ਮਿਤ੍ਰ ਸਮਝਦਾ ਹੈ । ਮੈਂ ਤਾਂ ਗੁਰੂ ਦੇ ਪੈਰੀਂ ਲੱਗਦਾ ਹਾਂ, ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਨੇ ਇਹ ਸੱਚੀ ਮਤਿ ਦਿੱਤੀ ਹੈ (ਕਿ ਪਰਮਾਤਮਾ ਹੀ ਅਸਲ ਮਿਤ੍ਰ ਹੈ) ।੧।

ਮਨਮੁਖ ਦਾ ਮਨ ਜਗਤ ਨਾਲ ਝੂਠੇ ਪਿਆਰ ਵਿਚ ਪ੍ਰੋਇਆ ਰਹਿੰਦਾ ਹੈ, ਸੰਤ ਜਨਾਂ ਨਾਲ ਉਹ ਝਗੜਾ ਖੜਾ ਕਰੀ ਰੱਖਦਾ ਹੈ । ਮਾਇਆ (ਦੇ ਮੋਹ) ਵਿਚ ਮਸਤ ਉਹ ਦਿਨ ਰਾਤ ਮਾਇਆ ਦਾ ਰਾਹ ਹੀ ਤੱਕਦਾ ਰਹਿੰਦਾ ਹੈ, ਪਰਮਾਤਮਾ ਦਾ ਨਾਮ ਕਦੇ ਨਹੀਂ ਸਿਮਰਦਾ, ਇਸ ਤਰ੍ਹਾਂ (ਮਾਇਆ ਦੇ ਮੋਹ ਦੀ) ਜ਼ਹਿਰ ਖਾ ਖਾ ਕੇ ਆਤਮਕ ਮੌਤੇ ਮਰ ਜਾਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਗੰਦੇ ਗੀਤਾਂ (ਗਾਵਣ ਸੁਣਨ) ਵਿਚ ਮਸਤ ਰਹਿੰਦਾ ਹੈ, ਗੰਦੇ ਗੀਤ ਨਾਲ ਹੀ ਹਿਤ ਕਰਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਵਿਚ

ਉਸ ਦੀ ਸੁਰਤਿ ਨਹੀਂ ਲੱਗਦੀ । ਨਾਹ ਉਹ ਪਰਮਾਤਮਾ ਦੇ ਪਿਆਰ ਵਿਚ ਰੰਗੀਜਦਾ ਹੈ, ਨਾਹ ਉਸ ਨੂੰ ਨਾਮ-ਰਸ ਵਿਚ ਖਿੱਚ ਪੈਂਦੀ ਹੈ । ਮਨਮੁਖ ਇਸੇ ਤਰ੍ਹਾਂ ਆਪਣੀ ਇੱਜ਼ਤ ਗਵਾ ਲੈਂਦਾ ਹੈ ।੨।

ਸਾਧ ਸੰਗਤਿ ਵਿਚ ਜਾ ਕੇ ਮਨਮੁਖ ਆਤਮਕ ਅਡੋਲਤਾ ਦਾ ਆਨੰਦ ਕਦੇ ਨਹੀਂ ਮਾਣਦਾ, ਉਸ ਦੀ ਜੀਭ ਨੂੰ ਨਾਮ ਜਪਣ ਦਾ ਸੁਆਦ ਕਦੇ ਰਤਾ ਭੀ ਨਹੀਂ ਆਉਂਦਾ । ਮਨਮੁਖ ਆਪਣੇ ਮਨ ਨੂੰ ਤਨ ਨੂੰ ਧਨ ਨੂੰ ਹੀ ਆਪਣਾ ਸਮਝੀ ਬੈਠਦਾ ਹੈ, ਪਰਮਾਤਮਾ ਦੇ ਦਰ ਦੀ ਉਸ ਨੂੰ ਕੋਈ ਖ਼ਬਰ-ਸੂਝ ਨਹੀਂ ਪੈਂਦੀ । ਮਨਮੁਖ ਅੰਨ੍ਹਾ (ਜੀਵਨ ਸਫ਼ਰ ਵਿਚ) ਅੱਖਾਂ ਮੀਟ ਕੇ ਹੀ ਤੁਰਿਆ ਜਾਂਦਾ ਹੈ, ਹੇ ਭਾਈ ! ਪਰਮਾਤਮਾ ਦਾ ਘਰ ਪਰਮਾਤਮਾ ਦਾ ਦਰ ਉਸ ਨੂੰ ਕਦੇ ਦਿੱਸਦਾ ਹੀ ਨਹੀਂ । ਆਖ਼ਰ ਆਪਣੇ ਕੀਤੇ ਦਾ ਇਹ ਨਫ਼ਾ ਖੱਟਦਾ ਹੈ ਕਿ ਜਮਰਾਜ ਦੇ ਬੂਹੇ ਤੇ ਬੱਝਾ ਹੋਇਆ (ਚੋਟਾਂ ਖਾਂਦਾ ਹੈ, ਇਸ ਸਜ਼ਾ ਤੋਂ ਬਚਣ ਲਈ) ਉਸ ਨੂੰ ਕੋਈ ਸਹਾਰਾ ਨਹੀਂ ਲੱਭਦਾ ।੩।

(ਪਰ ਅਸਾਂ ਜੀਵਾਂ ਦੇ ਕੀਹ ਵੱਸ ?) ਜੇ ਪ੍ਰਭੂ ਆਪ ਮੇਹਰ ਦੀ ਨਜ਼ਰ ਕਰੇ ਤਾਂ ਹੀ ਮੈਂ ਉਸ ਨੂੰ ਅੱਖਾਂ ਨਾਲ ਵੇਖ ਸਕਦਾ ਹਾਂ, ਉਸ ਦੇ ਗੁਣਾਂ ਦਾ ਬਿਆਨ ਨਹੀਂ ਕੀਤਾ ਜਾ ਸਕਦਾ । (ਉਸ ਦੀ ਮੇਹਰ ਹੋਵੇ ਤਾਂ ਹੀ) ਕੰਨਾਂ ਨਾਲ ਉਸ ਦੀ ਸਿਫ਼ਤਿ-ਸਾਲਾਹ ਸੁਣ ਸੁਣ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦੀ ਸਿਫ਼ਤਿ-ਸਾਲਾਹ ਮੈਂ ਕਰ ਸਕਦਾ ਹਾਂ, ਤੇ ਅਟੱਲ ਆਤਮਕ ਜੀਵਨ ਦੇਣ ਵਾਲਾ ਉਸ ਦਾ ਨਾਮ ਹਿਰਦੇ ਵਿਚ ਵਸਾ ਸਕਦਾ ਹਾਂ ।

ਹੇ ਨਾਨਕ ! ਪ੍ਰਭੂ ਨਿਰਭਉ ਹੈ ਨਿਰ-ਆਕਾਰ ਹੈ ਨਿਰਵੈਰ ਹੈ ਉਸ ਦੀ ਜੋਤਿ ਸਾਰੇ ਜਗਤ ਵਿਚ ਪੂਰਨ ਤੌਰ ਤੇ ਵਿਆਪਕ ਹੈ, ਉਸ ਦੇ ਸਦਾ-ਥਿਰ ਰਹਿਣ ਵਾਲੇ ਨਾਮ ਵਿਚ ਟਿਕਿਆਂ ਹੀ ਆਦਰ ਮਿਲਦਾ ਹੈ, ਪਰ ਗੁਰੂ ਦੀ ਸ਼ਰਨ ਤੋਂ ਬਿਨਾ ਮਨ ਦੀ ਭਟਕਣਾ ਦੂਰ ਨਹੀਂ ਹੁੰਦੀ (ਤੇ ਭਟਕਣਾ ਦੂਰ ਹੋਣ ਤੋਂ ਬਿਨਾ ਨਾਮ ਵਿਚ ਜੁੜ ਨਹੀਂ ਸਕੀਦਾ) ।੪।੩।

**ਸੋਰਠਿ ਮਹਲਾ ੧ ਦੁਤੁਕੇ ॥ ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥ ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥ ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥ ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥ ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥੨॥ ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥ ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥ ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥ ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ॥੪॥੪॥ {ਪੰਨਾ ੫੯੬}**

**ਪਦ ਅਰਥ** :—ਦੁਤੁਕੇ—ਦੋ ਦੋ ਤੁਕਾਂ ਵਾਲੇ ਸਾਰੇ 'ਬੰਦ' ।

ਪੁੜੁ—(ਚੱਕੀ ਦਾ) ਪੁੜ । ਪਾਣੀ—ਬੱਦਲ, ਆਕਾਸ਼ । ਕੁੰਟ—ਕੂਟ, ਪਾਸਾ । ਆਸਣੁ—ਨਿਵਾਸ-ਥਾਂ । ਭਵਣ—ਸ੍ਰਿਸ਼ਟੀ । ਮੂਰਤਿ—ਮੂਰਤੀਆਂ, ਜੀਅ-ਜੰਤ । ਮੁਖਿ—ਮੁਖੀ, ਸ੍ਰੇਸ਼ਟ । ਤੇਰੈ ਮੁਖਿ ਟਕਸਾਲਾ—ਤੇਰੇ ਸ੍ਰੇਸ਼ਟ ਟਕਸਾਲ ਵਿਚੋਂ ਘੜੇ ਗਏ ਹਨ ।੧।

ਚੋਜ—ਕੌਤਕ, ਤਮਾਸ਼ੇ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਆਕਾਸ਼ ਵਿਚ । ਭਰਿਪੁਰਿ—ਭਰਪੂਰ, ਨਕਾ ਨਕ ।ਰਹਾਉ।

ਕਿਨੇਹਾ—ਕਿਹੋ ਜਿਹਾ ? ਬਿਆਨ ਤੋਂ ਪਰੇ । ਇਕਤੁ ਰੂਪਿ—ਇਕੋ ਰੂਪ ਵਿਚ (ਹੁੰਦਿਆਂ), ਇਕ ਆਪ ਹੀ ਆਪ ਹੁੰਦਿਆਂ । ਪਰਛੰਨਾ—ਲੁਕਿਆ ਹੋਇਆ ।੨।

ਅੰਡਜ—ਅੰਡੇ ਤੋਂ ਜਨਮੇ ਹੋਏ । ਜੇਰਜ—ਜਿਓਰ ਤੋਂ ਜੰਮੇ ਹੋਏ । ਉਤਭੁਜ—ਪਾਣੀ ਦੀ ਰਾਹੀਂ ਧਰਤੀ ਤੋਂ ਜੰਮੇ ਹੋਏ । ਸੇਤਜ—ਸ੍ਵੇਤ (ਮੁੜ੍ਹਕੇ) ਤੋਂ ਪੈਦਾ ਹੋਏ । ਪੁਰਬੁ—ਵਡਿਆਈ, ਅਚਰਜ ਖੇਡ । ਰਵੰਤਾ—ਰਮਿਆ ਹੋਇਆ, ਵਿਆਪਕ ।੩।

ਕਿਛੁ—ਕੋਈ ਚੰਗੀ ਅਕਲ । ਲੀਜੈ—ਕੱਢ ਲੈ ।੪।

ਅਰਥ :—ਹੇ ਮੇਰੇ ਮਾਲਿਕ ! ਤੇਰੇ ਅਚਰਜ ਕੌਤਕ ਹਨ । ਤੂੰ ਪਾਣੀ ਵਿਚ, ਧਰਤੀ ਦੇ ਅੰਦਰ, ਧਰਤੀ ਦੇ ਉਪਰ (ਸਾਰੇ ਪੁਲਾੜ ਵਿਚ) ਭਰਪੂਰ ਵਿਆਪਕ ਹੈਂ । ਤੂੰ ਆਪ ਹੀ ਸਭ ਥਾਂ ਮੌਜੂਦ ਹੈਂ ।ਰਹਾਉ।

ਹੇ ਪ੍ਰਭੂ ! ਇਹ ਸਾਰੀ ਸ੍ਰਿਸ਼ਟੀ ਤੇਰਾ ਚੁਬਾਰਾ ਹੈ, ਚਾਰੇ ਪਾਸੇ ਉਸ ਚੁਬਾਰੇ ਦੀਆਂ ਚਾਰ ਕੰਧਾਂ ਹਨ, ਧਰਤੀ ਉਸ ਚੁਬਾਰੇ ਦਾ (ਹੇਠਲਾ) ਪੁੜ ਹੈ (ਫ਼ਰਸ਼ ਹੈ), ਆਕਾਸ਼ ਉਸ ਚੁਬਾਰੇ ਦਾ (ਉਪਰਲਾ) ਪੁੜ ਹੈ (ਛੱਤ ਹੈ) । ਇਸ ਚੁਬਾਰੇ ਵਿਚ ਤੇਰਾ ਨਿਵਾਸ ਹੈ । ਸਾਰੀ ਸ੍ਰਿਸ਼ਟੀ (ਦੇ ਜੀਆਂ ਜੰਤਾਂ) ਦੀਆਂ ਮੂਰਤੀਆਂ ਤੇਰੀ ਹੀ ਸ੍ਰੇਸ਼ਟ ਟਕਸਾਲ ਵਿਚ ਘੜੀਆਂ ਗਈਆਂ ਹਨ ।੧।

ਮੈਂ ਜਿਸ ਪਾਸੇ ਤੱਕਦਾ ਹਾਂ ਤੇਰੀ ਹੀ ਜੋਤਿ (ਪ੍ਰਕਾਸ਼ ਕਰ ਰਹੀ) ਹੈ, ਪਰ ਤੇਰਾ ਸਰੂਪ ਕੈਸਾ ਹੈ (ਇਹ ਬਿਆਨ ਤੋਂ ਪਰੇ ਹੈ) । ਤੂੰ ਆਪ ਹੀ ਆਪ ਹੁੰਦਿਆਂ ਭੀ ਇਹਨਾਂ ਬੇਅੰਤ ਜੀਵਾਂ ਵਿਚ ਲੁਕ ਕੇ ਫਿਰ ਰਿਹਾ ਹੈਂ (ਅਸਚਰਜ ਇਹ ਹੈ ਕਿ) ਕੋਈ ਇਕ ਜੀਵ ਕਿਸੇ ਦੂਜੇ ਵਰਗਾ ਨਹੀਂ ਹੈ ।੨।

ਅੰਡੇ ਵਿਚੋਂ ਜਿਓਰ ਵਿਚੋਂ ਧਰਤੀ ਵਿਚੋਂ ਮੁੜ੍ਹਕੇ ਵਿਚੋਂ ਜੰਮੇ ਹੋਏ ਇਹ ਸਾਰੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ (ਇਹ ਸਾਰੇ ਅਨੇਕਾਂ ਰੰਗਾਂ ਤੇ ਕਿਸਮਾਂ ਦੇ ਹਨ), ਪਰ ਮੈਂ ਤੇਰੀ ਅਚਰਜ ਖੇਡ ਵੇਖਦਾ ਹਾਂ ਕਿ ਤੂੰ ਇਹਨਾਂ ਸਭਨਾਂ ਜੀਵਾਂ ਵਿਚ ਮੌਜੂਦ ਹੈਂ ।੩।

ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਤੇਰੇ ਅਨੇਕਾਂ ਗੁਣ ਹਨ, ਮੈਨੂੰ ਕਿਸੇ ਇੱਕ ਦੀ ਭੀ ਪੂਰੀ ਸਮਝ ਨਹੀਂ ਹੈ । ਹੇ ਮੇਰੇ ਮਾਲਕ ! ਸੁਣ ! ਮੈਨੂੰ ਮੂਰਖ ਨੂੰ ਕੋਈ ਚੰਗੀ ਅਕਲ ਦੇਹ, ਮੈਂ ਵਿਕਾਰਾਂ ਵਿਚ ਡੁੱਬ ਰਿਹਾ ਹਾਂ ਜਿਵੇਂ ਪੱਥਰ ਪਾਣੀ ਵਿਚ ਡੁੱਬ ਜਾਂਦਾ ਹੈ । ਮੈਨੂੰ ਕੱਢ ਲੈ ।੪।੪।

**ਸੋਰਠਿ ਮਹਲਾ ੧ ॥ ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥ ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥੧॥ ਕਰਤਾ ਤੂ ਮੈ ਮਾਣੁ ਨਿਮਾਣੇ ॥ ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥ ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥ ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥੨॥ ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥ ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥੩॥ ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥੪॥੫॥ {ਪੰਨਾ ੫੯੬-੫੯੭}**

ਪਦ ਅਰਥ :—ਹਉ—ਮੈਂ । ਪਤਿਤੁ—ਡਿੱਗਾ ਹੋਇਆ, ਵਿਕਾਰਾਂ ਵਿਚ ਪਿਆ ਹੋਇਆ । ਅੰਮ੍ਰਿਤੁ—ਅਟੱਲ ਜੀਵਨ ਦੇਣ ਵਾਲਾ ਨਾਮ-ਰਸ । ਰਸਿ—ਰਸ ਵਿਚ । ਠਾਕੁਰ—ਹੇ ਠਾਕੁਰ ! ।੧।

ਕਰਤਾ—ਹੇ ਕਰਤਾਰ ! ਮਹਤੁ—ਮਹੱਤਤਾ, ਵਡਿਆਈ ।ਰਹਾਉ।

ਊਰੇ—ਊਣੇ । ਹੋਛੇ—ਥੋੜ੍ਹ-ਵਿਤੇ । ਗਉਰਾ—ਗੰਭੀਰ, ਭਾਰਾ । ਹਉਰੇ—ਹੌਲੇ । ਮਨ—ਜਿਨ੍ਹਾਂ ਦੇ ਮਨ । ਰਸਨਾ—ਜੀਭ । ਮਨ ਰੇ—ਹੇ ਮੇਰੇ ਮਨ !

ਸਾਚੇ—ਸਦਾ-ਥਿਰ ਰਹਿਣ ਵਾਲੇ । ਭੇਦਿ—ਵਿੱਝ ਕੇ । ਫੁਨਿ—ਮੁੜ, ਭੀ । ਅਹਿ—ਦਿਨ । ਨਿਸਿ—ਰਾਤ । ਨਾਮਿ—ਨਾਮ ਵਿਚ । ਕਾਚੇ—ਕੱਚੀ ਘਾੜਤ ਵਾਲੇ, ਕੋਝੀ ਘਾੜਤ ਵਾਲੇ ।੩।

ਸਾਲਾਹੀ—ਮੈਂ ਸਿਫ਼ਤਿ ਕਰਾਂ । ਸਰੀਕੁ—ਬਰਾਬਰ ਦਾ ।੪।

ਅਰਥ :—ਹੇ ਮੇਰੇ ਕਰਤਾਰ ! (ਦੁਨੀਆ ਵਿਚ ਕਿਸੇ ਨੂੰ ਧਨ ਦਾ ਮਾਣ, ਕਿਸੇ ਨੂੰ ਗੁਣਾਂ ਦਾ ਫ਼ਖ਼ਰ । ਮੇਰੇ ਪੱਲੇ ਗੁਣ ਨਹੀਂ ਹਨ) ਮੈਂ ਨਿਮਾਣੇ ਵਾਸਤੇ ਤੂੰ ਹੀ ਮਾਣ ਹੈਂ (ਮੈਨੂੰ ਤੇਰਾ ਹੀ ਮਾਣ ਹੈ, ਆਸਰਾ ਹੈ) । ਜਿਨ੍ਹਾਂ ਦੇ ਪੱਲੇ ਪਰਮਾਤਮਾ ਦਾ ਨਾਮ-ਧਨ ਹੈ, ਜੋ ਗੁਰ-ਸ਼ਬਦ ਦੀ ਰਾਹੀਂ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਰਹਿੰਦੇ ਹਨ ਉਹਨਾਂ ਨੂੰ ਹੀ ਮਾਣ ਮਿਲਦਾ ਹੈ ਉਹਨਾਂ ਨੂੰ ਹੀ ਵਡਿਆਈ ਮਿਲਦੀ ਹੈ ।ਰਹਾਉ।

ਹੇ ਮੇਰੇ ਠਾਕੁਰ ! ਮੈਂ ਵਿਕਾਰੀ ਹਾਂ, (ਸਦਾ ਵਿਕਾਰਾਂ ਵਿਚ ਹੀ) ਡਿਗਿਆ ਰਹਿੰਦਾ ਹਾਂ, ਬੜਾ ਹੀ ਪਖੰਡੀ ਹਾਂ, ਤੂੰ ਪਵਿਤ੍ਰ ਨਿਰੰਕਾਰ ਹੈਂ । (ਇਤਨੀ ਭਾਰੀ ਵਿੱਥ ਹੁੰਦਿਆਂ ਮੈਂ ਤੇਰੇ ਚਰਨਾਂ ਵਿਚ ਕਿਵੇਂ ਪਹੁੰਚਾਂ ?) । (ਪਰ ਤੂੰ ਸਰਨ ਪਏ ਦੀ ਲਾਜ ਰੱਖਣ ਵਾਲਾ ਹੈਂ) ਜੇਹੜੇ ਬੰਦੇ ਤੇਰੀ ਸਰਨ ਪੈਂਦੇ ਹਨ; ਉਹ ਅਟੱਲ ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ-ਰਸ ਚੱਖ ਕੇ ਉਸ ਸਭ ਤੋਂ ਉੱਚੇ ਰਸ ਵਿਚ ਮਸਤ ਰਹਿੰਦੇ ਹਨ ।੧।

ਹੇ ਪ੍ਰਭੂ ! ਤੂੰ ਗੁਣਾਂ ਨਾਲ ਭਰਪੂਰ ਹੈਂ, ਅਸੀ ਜੀਵ ਊਣੇ ਹਾਂ ਤੇ ਥੋੜ੍ਹ-ਵਿਤੇ ਹਾਂ । ਤੂੰ ਗੰਭੀਰ ਹੈਂ ਅਸੀ ਹੋਲੇ ਹਾਂ (ਹੇ ਪ੍ਰਭੂ !) ਜਿਨ੍ਹਾਂ ਦੇ ਮਨ ਦਿਨ ਰਾਤ ਹਰ ਵੇਲੇ ਤੇਰੇ ਪਿਆਰ ਵਿਚ ਰੰਗੇ ਰਹਿੰਦੇ ਹਨ (ਉਹਨਾਂ ਨੂੰ ਤੂੰ ਆਪਣੇ ਚਰਨਾਂ ਵਿਚ ਜੋੜ ਕੇ ਪੂਰਾ ਤੇ ਗੰਭੀਰ ਬਣਾ ਲੈਂਦਾ ਹੈਂ) । ਹੇ ਮੇਰੇ ਮਨ ! ਤੂੰ ਭੀ ਜੀਭ ਨਾਲ ਪਰਮਾਤਮਾ ਦਾ ਨਾਮ ਜਪ (ਤੇਰੇ ਅੰਦਰ ਭੀ ਉਸ ਦੀ ਮੇਹਰ ਨਾਲ ਗੁਣ ਪੈਦਾ ਹੋ ਜਾਣਗੇ) ।੨।

ਹੇ ਪ੍ਰਭੂ ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਜੇ ਅਸੀ ਜੀਵ ਤੇਰੀ ਯਾਦ ਵਿਚ ਹੀ ਟਿਕੇ ਰਹੀਏ, ਜੇ ਅਸੀ ਤੇਰੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਵਿਝੇ ਰਹੀਏ, ਤਾਂ ਅਸੀ ਭੀ (ਤੇਰੀ ਮੇਹਰ ਨਾਲ) ਅਡੋਲ-ਚਿੱਤ ਹੋ ਸਕਦੇ ਹਾਂ । ਜੇਹੜੇ ਮਨੁੱਖ ਦਿਨ ਰਾਤ ਤੇਰੇ ਨਾਮ ਵਿਚ ਰੰਗੇ ਰਹਿੰਦੇ ਹਨ ਉਹ ਪਵਿਤ੍ਰ-ਆਤਮਾ ਹਨ, (ਪਰ ਨਾਮ ਵਿਸਾਰ ਕੇ) ਜੋ ਜਨਮ ਮਰਨ ਦੇ ਗੇੜ ਵਿਚ ਪਏ ਹੋਏ ਹਨ, ਉਹਨਾਂ ਦੇ ਮਨ ਦੀ ਘਾੜਤ ਅਜੇ ਕੋਝੀ ਹੈ ।੩।

ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ, ਕੋਈ ਹੋਰ ਮੈਨੂੰ ਉਸ ਵਰਗਾ ਨਹੀਂ ਦਿੱਸਦਾ ਜਿਸ ਦੀ ਮੈਂ ਸਿਫ਼ਤਿ-ਸਾਲਾਹ ਕਰ ਸਕਾਂ । ਨਾਨਕ ਬੇਨਤੀ ਕਰਦਾ ਹੈ, ਮੈਂ ਉਹਨਾਂ ਦੇ ਦਾਸਾਂ ਦਾ ਦਾਸ ਹਾਂ ਜਿਨ੍ਹਾਂ ਨੇ ਗੁਰੂ ਦੀ ਮਤਿ ਲੈ ਕੇ ਉਸ (ਲਾ-ਸ਼ਰੀਕ) ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ਹੈ ।੪।੫।

**ਸੋਰਠਿ ਮਹਲਾ ੧ ॥ ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥ ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥ ਸਾਚੇ ਸਚਿਆਰ ਵਿਟਹੁ ਕੁਰਬਾਣੁ ॥ ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥ ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥ ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥ ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥ ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥੩॥ ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ॥ ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ॥੪॥ ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥ ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥੫॥੬॥ {ਪੰਨਾ ੫੯੭}**

ਪਦ ਅਰਥ :—ਅਲਖ—{ਅਲ ਯ—ਨਿਵਸਿਬਿਲਏ} ਅਦ੍ਰਿੱਸ਼ । ਅਗੰਮ—ਅਪਹੁੰਚ । ਗੋ—ਗਿਆਨ-ਇੰਦ੍ਰੇ । ਗੋਚਰ—ਜਿਸ ਤਕ ਗਿਆਨ-ਇੰਦ੍ਰੇ ਪਹੁੰਚ ਸਕਣ । ਅਗੋਚਰ—ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਕਾਲੁ—ਮੌਤ । ਕਰਮਾ—ਕਰਮ, ਕੰਮ । ਅਜਾਤਿ—ਜਿਸ ਦੀ ਕੋਈ ਜਾਤਿ ਨਹੀਂ । ਸੰਭਉ—{ਵਯਜ਼ਭੁ} ਆਪਣੇ ਆਪ ਤੋਂ ਪਰਗਟ ਹੋਣ ਵਾਲਾ । ਭਾਉ—ਮੋਹ ।੧।

ਸਚਿਆਰ—{ਸ ਯਾਲਯ} ਸੱਚ ਦਾ ਸੋਮਾ । ਵਿਟਹੁ—ਤੋਂ । ਵਰਨੁ—ਰੰਗ । ਰੇਖਿਆ—ਚਿਹਨ । ਨੀਸਾਣੁ—ਥਹੁ-ਪਤਾ ।ਰਹਾਉ।

ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਕਾਮੁ—ਕਾਮ-ਵਾਸਨਾ । ਅਕੁਲ—ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਪਰੰਪਰੁ—ਪਰੇ ਤੋਂ ਪਰੇ, ਬੇਅੰਤ ।੨।

ਅੰਤਰਿ—ਅੰਦਰ । ਘਟਿ ਘਟਿ—ਹਰੇਕ ਘਟ ਵਿਚ । ਸਬਾਈ—ਹਰ ਥਾਂ । ਬਜਰ—ਪੱਥਰ ਵਰਗੇ ਕਰੜੇ । ਕਪਾਟ—ਕਵਾੜ, ਭਿੱਤ । ਮੁਕਤੇ—ਖੁਲ੍ਹ ਜਾਂਦੇ । ਨਿਰਭੈ—ਨਿਡਰ ਅਵਸਥਾ ਵਿਚ । ਤਾੜੀ—ਸਮਾਧੀ ।੩।

ਸਿਰਿ ਜੰਤਾ—ਸਭ ਜੀਵਾਂ ਦੇ ਸਿਰ ਤੇ । ਸਬਾਈ—ਸਾਰੀ । ਵਸਗਤਿ—ਵੱਸ ਵਿਚ ਕੀਤੀ ਹੋਈ । ਪਾਵਹਿ—ਜੀਵ ਪ੍ਰਾਪਤ ਕਰਦੇ ਹਨ । ਕਮਾਈ—ਕਮਾਇ, ਕਮਾ ਕੇ ।੪।

ਭਾਡੈ—ਭਾਂਡੇ ਵਿਚ । ਸੁਚਾਚਾਰੀ—ਸੁੱਚੇ ਆਚਾਰ ਵਾਲੇ । ਤੰਤੈ ਕਉ—ਜੀਵਾਤਮਾ ਨੂੰ । ਪਰਮ ਤੰਤੁ—ਪਰਮ ਆਤਮਾ ।੫।

ਅਰਥ :—ਮੈਂ ਸਦਾ ਕੁਰਬਾਨ ਹਾਂ ਉਸ ਪਰਮਾਤਮਾ ਤੋਂ ਜੋ ਸਦਾ ਕਾਇਮ ਰਹਿਣ ਵਾਲਾ ਹੈ ਤੇ ਜੋ ਸਚਾਈ ਦਾ ਸੋਮਾ ਹੈ । ਉਸ ਪਰਮਾਤਮਾ ਦਾ ਨਾਹ ਕੋਈ ਰੂਪ ਹੈ ਨਾਹ ਰੰਗ ਹੈ ਅਤੇ ਨਾਹ ਕੋਈ ਚਿਹਨ ਚੱਕ੍ਰ ਹੈ । ਸੱਚੇ ਸ਼ਬਦ ਵਿਚ ਜੁੜਿਆਂ ਉਸ ਦਾ ਥਹੁ-ਪਤਾ ਲੱਗਦਾ ਹੈ ।ਰਹਾਉ।

ਉਹ ਪਰਮਾਤਮਾ ਅਦ੍ਰਿੱਸ਼ ਹੈ, ਬੇਅੰਤ ਹੈ, ਅਪਹੁੰਚ ਹੈ, ਮਨੁੱਖ ਦੇ ਗਿਆਨ-ਇੰਦ੍ਰੇ ਉਸ ਨੂੰ ਸਮਝ ਨਹੀਂ ਸਕਦੇ, ਮੌਤ ਉਸ ਨੂੰ ਪੋਹ ਨਹੀਂ ਸਕਦੀ, ਕਰਮਾਂ ਦਾ ਉਸ ਉਤੇ ਕੋਈ ਦਬਾਉ ਨਹੀਂ (ਜਿਵੇਂ ਜੀਵ ਕਰਮ-ਅਧੀਨ ਹਨ ਉਹ ਨਹੀਂ) । ਉਸ ਪ੍ਰਭੂ ਦੀ ਕੋਈ ਜਾਤਿ ਨਹੀਂ, ਉਹ ਜੂਨਾਂ ਵਿਚ ਨਹੀਂ ਪੈਂਦਾ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ । ਨਾਹ ਉਸ ਨੂੰ ਕੋਈ ਮੋਹ ਵਿਆਪਦਾ ਹੈ, ਨਾਹ ਉਹਨੂੰ ਕੋਈ ਭਟਕਣਾ ਹੈ ।੧।

ਉਸ ਪ੍ਰਭੂ ਦੀ ਨਾਹ ਮਾਂ ਨਾਹ ਪਿਉ ਨਾਹ ਉਸ ਦਾ ਕੋਈ ਪੁੱਤਰ ਨਾਹ ਰਿਸ਼ਤੇਦਾਰ । ਨਾਹ ਉਸ ਨੂੰ ਕਾਮ-ਵਾਸਨਾ ਫੁਰਦੀ ਹੈ ਤੇ ਨਾਹ ਹੀ ਉਸ ਦੀ ਕੋਈ ਵਹੁਟੀ ਹੈ । ਉਸ ਦੀ ਕੋਈ ਖ਼ਾਸ ਕੁਲ ਨਹੀਂ, ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਬੇਅੰਤ ਹੈ ਪਰੇ ਤੋਂ ਪਰੇ ਹੈ । ਹੇ ਪ੍ਰਭੂ ! ਸਭ ਥਾਂ ਤੇਰੀ ਹੀ ਜੋਤਿ ਪ੍ਰਕਾਸ਼ ਕਰ ਰਹੀ ਹੈ ।੨।

ਹਰੇਕ ਸਰੀਰ ਦੇ ਅੰਦਰ ਪਰਮਾਤਮਾ ਗੁਪਤ ਹੋ ਕੇ ਬੈਠਾ ਹੋਇਆ ਹੈ, ਹਰੇਕ ਘਟ ਵਿਚ ਹਰ ਥਾਂ ਉਸੇ ਦੀ ਜੋਤਿ ਹੈ (ਪਰ ਮਾਇਆ ਦੇ ਮੋਹ ਦੇ ਕਰੜੇ ਕਵਾੜ ਲੱਗੇ ਹੋਣ ਕਰ ਕੇ ਜੀਵ ਨੂੰ ਇਹ ਸਮਝ ਨਹੀਂ ਆਉਂਦੀ) । ਗੁਰੂ ਦੀ ਮਤਿ ਤੇ ਤੁਰ ਕੇ ਜਿਸ ਮਨੁੱਖ ਦੇ ਇਹ ਕਰੜੇ ਕਵਾੜ ਖੁਲ੍ਹਦੇ ਹਨ ਉਸ ਨੂੰ ਇਹ ਸਮਝ ਆਉਂਦੀ ਹੈ ਕਿ ਹਰੇਕ ਜੀਵ ਵਿਚ ਵਿਆਪਕ ਹੁੰਦਾ ਹੋਇਆ ਭੀ ਪ੍ਰਭੂ ਨਿਡਰ ਅਵਸਥਾ ਵਿਚ ਟਿਕਿਆ ਬੈਠਾ ਹੈ ।੩।

ਸਭ ਜੀਵਾਂ ਨੂੰ ਪੈਦਾ ਕਰ ਕੇ ਸਭ ਦੇ ਸਿਰ ਉਤੇ ਪਰਮਾਤਮਾ ਨੇ ਮੌਤ (ਭੀ) ਟਿਕਾਈ ਹੋਈ ਹੈ, ਸਭ ਜੀਵਾਂ ਦੀ ਜੀਵਨ-ਜੁਗਤਿ ਪ੍ਰਭੂ ਨੇ ਆਪਣੇ ਵੱਸ ਵਿਚ ਰੱਖੀ ਹੋਈ ਹੈ । ਜੇਹੜੇ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ

ਨਾਮ-ਪਦਾਰਥ ਹਾਸਲ ਕਰਦੇ ਹਨ, ਉਹ ਗੁਰ-ਸ਼ਬਦ ਨੂੰ ਕਮਾ ਕੇ (ਗੁਰ-ਸ਼ਬਦ ਅਨੁਸਾਰ ਜੀਵਨ ਢਾਲ ਕੇ ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਜਾਂਦੇ ਹਨ ।੪।

ਪਵਿਤ੍ਰ ਹਿਰਦੇ ਵਿਚ ਹੀ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਟਿਕ ਸਕਦਾ ਹੈ, ਪਰ ਸੁੱਚੇ ਆਚਰਨ ਵਾਲੇ (ਪਵਿਤ੍ਰ ਹਿਰਦੇ ਵਾਲੇ) ਕੋਈ ਵਿਰਲੇ ਹੁੰਦੇ ਹਨ । (ਗੁਰੂ ਆਪਣੇ ਸ਼ਬਦ ਦੀ ਰਾਹੀਂ ਹਿਰਦਾ ਪਵਿਤ੍ਰ ਕਰ ਕੇ) ਜੀਵ ਨੂੰ ਪਰਮਾਤਮਾ ਮਿਲਾਂਦਾ ਹੈ ।

ਹੇ ਨਾਨਕ ! ਅਰਦਾਸ ਕਰ—ਹੇ ਪ੍ਰਭੂ ! ਮੈਂ ਤੇਰੀ ਸਰਨ ਹਾਂ (ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖ) ।੫।੬।

**ਸੋਰਠਿ ਮਹਲਾ ੧ ॥ ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ॥ ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥੧॥ ਮਨ ਰੇ ਰਾਮ ਨਾਮ ਜਸੁ ਲੇਇ ॥ ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥ ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ॥ ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ॥੨॥ ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥ ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥੩॥ ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥ ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥੪॥੭॥ {ਪੰਨਾ ੫੯੭}**

ਪਦ ਅਰਥ :—ਮੀਨਾ—ਮੱਛੀ । ਸਾਕਤੁ—ਰੱਬ ਨਾਲੋਂ ਟੁੱਟਾ ਹੋਇਆ ਮਨੁੱਖ, ਮਾਇਆ-ਵੇੜ੍ਹਿਆ ਜੀਵ । ਮਰੈ—ਆਤਮਕ ਮੌਤੇ ਮਰਦਾ ਹੈ । ਪਿਆਸ—ਮਾਇਆ ਦੀ ਤ੍ਰਿਸ਼ਨਾ । ਬਿਰਥਾ—ਖ਼ਾਲੀ ।੧।

ਜਸੁ—ਸੋਭਾ, ਵਡਿਆਈ । ਕਿਉ ਲਹਉ—ਮੈਂ ਕਿਵੇਂ ਲੱਭਾਂ ? ਮੈਨੂੰ ਨਹੀਂ ਲੱਭ ਸਕਦਾ । ਦੇਇ—ਦੇਂਦਾ ਹੈ ।ਰਹਾਉ।

ਮਿਲੁ—{ਹੁਕਮੀ ਭੀਵੱਖਤ, ਮੱਧਮ ਪੁਰਖ, ਇਕ-ਵਚਨ} (ਹੇ ਭਾਈ !) ਮਿਲ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣਾ । ਅਠਸਠਿ—ਅਠਾਹਠ {ਲਫ਼ਜ਼ 'ਤੀਰਥੁ' ਇਕ-ਵਚਨ ਹੈ, 'ਤੀਰਥ' ਬਹੁ-ਵਚਨ ਹੈ} । ਮਜਨਾ—ਇਸ਼ਨਾਨ । ਗੁਰ ਦਰਸੁ—ਗੁਰੂ ਦਾ ਦਰਸਨ ।੨।

ਜਤ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣਾ । ਦੇਹੁਰੀ—ਸਰੀਰ । ਜਮੁ—ਮੌਤ, ਮੌਤ ਦਾ ਡਰ । ਦੋਖੁ—ਵਿਕਾਰ ।੩।

ਸਾਕਤ—ਸਾਕਤਾਂ ਪਾਸੋਂ । ਭਾਇ—ਪ੍ਰੇਮ ਵਿਚ । ਸਮਾਇ—ਲੀਨ ਰਹਿੰਦਾ ਹੈ ।੪।

ਅਰਥ :—ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰ । (ਪਰ) ਗੁਰੂ ਦੀ ਸਰਨ ਪੈਣ ਤੋਂ ਬਿਨਾ ਇਹ ਆਨੰਦ ਨਹੀਂ ਮਿਲ ਸਕਦਾ । ਪ੍ਰਭੂ (ਮੇਹਰ ਕਰ ਕੇ) ਜਿਸ ਨੂੰ ਗੁਰੂ ਮਿਲਾਂਦਾ ਹੈ ਉਸ ਨੂੰ (ਇਹ ਰਸ) ਦੇਂਦਾ ਹੈ ।ਰਹਾਉ।

ਜਿਵੇਂ ਪਾਣੀ ਤੋਂ ਬਿਨਾ ਮੱਛੀ (ਤੜਫਦੀ) ਹੈ ਤਿਵੇਂ ਮਾਇਆ-ਵੇੜ੍ਹਿਆ ਜੀਵ ਤ੍ਰਿਸ਼ਨਾ ਦੇ ਅਧੀਨ ਰਹਿ ਕੇ ਦੁਖੀ ਹੁੰਦਾ ਹੈ । ਇਸੇ ਤਰ੍ਹਾਂ, ਹੇ ਮਨ ! ਹਰੀ-ਸਿਮਰਨ ਤੋਂ ਬਿਨਾ ਜੇਹੜਾ ਭੀ ਸੁਆਸ ਖ਼ਾਲੀ ਜਾਂਦਾ ਹੈ (ਉਸ ਵਿਚ ਦੁਖੀ ਹੋ ਹੋ ਕੇ) ਆਤਮਕ ਮੌਤੇ ਮਰੀਦਾ ਹੈ ।੧।

(ਹੇ ਮਨ !) ਸੰਤ ਜਨਾਂ ਦੀ ਸੰਗਤਿ ਵਿਚ ਮਿਲ (ਸਤਸੰਗ ਵਿਚ ਰਹਿ ਕੇ) ਗੁਰੂ ਦੇ ਸਨਮੁਖ ਰਹਿਣਾ ਹੀ (ਅਸਲ) ਤੀਰਥ (-ਇਸ਼ਨਾਨ) ਹੈ । ਜਿਸ ਮਨੁੱਖ ਨੂੰ ਗੁਰੂ ਦਾ ਦਰਸਨ ਹੋ ਜਾਂਦਾ ਹੈ ਉਸ ਨੂੰ ਅਠਾਹਠ ਤੀਰਥਾਂ ਦਾ ਇਸ਼ਨਾਨ ਪ੍ਰਾਪਤ ਹੋ ਜਾਂਦਾ ਹੈ ।੨।

ਜਿਸ ਨੇ ਆਪਣੇ ਇੰਦ੍ਰਿਆਂ ਨੂੰ ਵੱਸ ਵਿਚ ਨਹੀਂ ਕੀਤਾ ਉਹ ਜੋਗੀ (ਨਿਸਫਲ ਹੈ), ਜੇ ਅੰਦਰ ਸੰਤੋਖ ਨਹੀਂ, ਉੱਚਾ ਜੀਵਨ ਨਹੀਂ, ਤਾਂ (ਕੀਤਾ ਹੋਇਆ) ਤਪ ਵਿਅਰਥ ਹੈ । ਇਸੇ ਤਰ੍ਹਾਂ ਜੇ ਪ੍ਰਭੂ ਦਾ ਨਾਮ ਨਹੀਂ ਸਿਮਰਿਆ, ਤਾਂ ਇਹ ਮਨੁੱਖਾ ਸਰੀਰ ਵਿਅਰਥ ਹੈ । ਨਾਮ-ਹੀਣੇ ਮਨੁੱਖ ਦੇ ਅੰਦਰ ਵਿਕਾਰ ਹੀ ਵਿਕਾਰ ਹੈ, ਉਸ ਨੂੰ ਜਮਰਾਜ ਸਜ਼ਾ ਦੇਂਦਾ ਹੈ ।੩।

(ਪ੍ਰਭੂ-ਚਰਨਾਂ ਦਾ) ਪਿਆਰ ਮਾਇਆ-ਵੇੜ੍ਹੇ ਬੰਦਿਆਂ ਤੋਂ ਨਹੀਂ ਮਿਲਦਾ, ਗੁਰੂ ਨਾਲ ਪਿਆਰ ਪਾਇਆਂ ਹੀ ਪਰਮਾਤਮਾ ਮਿਲਦਾ ਹੈ । ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਸਨੂੰ ਸੁਖਾਂ ਦੁੱਖਾਂ ਦਾ ਦੇਣ ਵਾਲਾ ਰੱਬ ਮਿਲ ਪੈਂਦਾ ਹੈ, ਉਹ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਲੀਨ ਰਹਿੰਦਾ ਹੈ ।੪।੭।

**ਸੋਰਠਿ ਮਹਲਾ ੧ ॥ ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥ ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥ ਘਟਿ ਘਟਿ ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥ ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥ ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥ ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥ ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥ ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥ {ਪੰਨਾ ੫੯੭-੫੯੮}**

ਪਦ ਅਰਥ :—ਪ੍ਰਭ—ਹੇ ਪ੍ਰਭੂ ! ਦਾਨਿ—ਦਾਨ (ਦੇਣ) ਵਿਚ । ਮਤਿ ਪੂਰਾ—ਮਤਿ ਦਾ ਪੂਰਾ, ਕਦੇ ਨਾਹ ਖੁੰਝਣ ਵਾਲਾ । ਥਾਰੇ—ਤੇਰੇ । ਭੇਖਾਰੀ—ਮੰਗਤੇ । ਮਾਗਉ—ਮੈਂ ਮੰਗਾਂ । ਥਿਰੁ—ਸਦਾ ਟਿਕੇ ਰਹਿਣ ਵਾਲਾ । ਨ ਰਹਾਈ—ਨ ਰਹੈ, ਨਹੀਂ ਰਹਿੰਦਾ । ਹਰਿ—ਹੇ ਹਰੀ ! ਪਿਆਰੀ—ਮੈਂ ਪਿਆਰ ਕਰਾਂ ।੧।

ਰਵਿ ਰਹਿਆ—ਵਿਆਪਕ ਹੋ ਰਿਹਾ ਹੈ । ਬਨਵਾਰੀ—ਪਰਮਾਤਮਾ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਦੇਖਿ ਨਿਹਾਰੀ—ਦੇਖਿ ਨਿਹਾਰਿ, ਚੰਗੀ ਤਰ੍ਹਾਂ ਵੇਖ ।ਰਹਾਉ।

ਮਰਤ—ਮਾਤ ਲੋਕ, ਇਹ ਧਰਤੀ । ਪਇਆਲ—ਪਾਤਾਲ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰ ਨੇ । ਹੈ ਭੀ—ਹੁਣ ਭੀ ਮੌਜੂਦ ਹੈ । ਹੋਨੀ—ਅਗਾਂਹ ਨੂੰ ਭੀ ਮੌਜੂਦ ਰਹੇਗਾ ।੨।

ਬਪੁੜੋ—ਵਿਚਾਰਾ । ਇਨਿ—ਇਸ (ਜਗਤ) ਨੇ । ਦੂਜੈ—ਦੂਜੇ (ਮੋਹ) ਵਿਚ (ਫਸ ਕੇ) । ਸਾਕਤ—ਸਾਕਤਾਂ ਨੇ, ਮਾਇਆ-ਵੇੜ੍ਹੇ ਬੰਦਿਆਂ ਨੇ ।੩।

ਸਤਿਗੁਰ—ਹੇ ਸਤਿਗੁਰ ! ਤੋੜਿ—ਤੋੜ ਕੇ । ਨਿਰਾਰੇ—ਨਿਰਾਲੇ, ਨਿਰਲੇਪ । ਬਹੁੜਿ—ਮੁੜ । ਮਝਾਰੀ—ਵਿਚ । ਨਾਨਕ—ਹੇ ਨਾਨਕ ! ਪਰਗਾਸਿਆ—ਚਮਕਿਆ, ਰੌਸ਼ਨ ਹੋਇਆ । ਮਨਿ—ਮਨ ਵਿਚ ।੪।

ਅਰਥ :—ਹੇ ਪ੍ਰਭੂ ਜੀ ! ਤੂੰ ਸਾਨੂੰ ਸਭ ਪਦਾਰਥ ਦੇਣ ਵਾਲਾ ਹੈਂ, ਦਾਤਾਂ ਦੇਣ ਵਿਚ ਤੂੰ ਕਦੇ ਖੁੰਝਦਾ ਨਹੀਂ, ਅਸੀ ਤੇਰੇ (ਦਰ ਦੇ) ਮੰਗਤੇ ਹਾਂ । ਮੈਂ ਤੈਥੋਂ ਕੇਹੜੀ ਸ਼ੈ ਮੰਗਾਂ ? ਕੋਈ ਸ਼ੈ ਸਦਾ ਟਿਕੀ ਰਹਿਣ ਵਾਲੀ ਨਹੀਂ । (ਹਾਂ, ਤੇਰਾ ਨਾਮ ਸਦਾ-ਥਿਰ ਰਹਿਣ ਵਾਲਾ ਹੈ) ਹੇ ਹਰੀ ! ਮੈਨੂੰ ਆਪਣਾ ਨਾਮ ਦੇਹ, ਮੈਂ ਤੇਰੇ ਨਾਮ ਨੂੰ ਪਿਆਰ ਕਰਾਂ ।੧।

ਪਰਮਾਤਮਾ ਹਰੇਕ ਸਰੀਰ ਵਿਚ ਵਿਆਪਕ ਹੈ । ਪਾਣੀ ਵਿਚ ਧਰਤੀ ਵਿਚ, ਧਰਤੀ ਦੇ ਉਪਰ ਆਕਾਸ਼ ਵਿਚ ਹਰ ਥਾਂ ਮੌਜੂਦ ਹੈ ਪਰ ਲੁਕਿਆ ਹੋਇਆ ਹੈ । (ਹੇ ਮਨ !) ਗੁਰੂ ਦੇ ਸ਼ਬਦ ਦੀ ਰਾਹੀਂ ਉਸ ਨੂੰ ਵੇਖ ।ਰਹਾਉ।

(ਹੇ ਭਾਈ ! ਜਿਸ ਮਨੁੱਖ ਉੱਤੇ) ਗੁਰੂ ਨੇ ਸਤਿਗੁਰੂ ਨੇ ਕਿਰਪਾ ਕੀਤੀ ਉਸ ਨੂੰ ਉਸ ਨੇ ਧਰਤੀ ਆਕਾਸ਼ ਪਾਤਾਲ (ਸਾਰਾ ਜਗਤ ਪਰਮਾਤਮਾ ਦੀ ਹੋਂਦ ਨਾਲ ਭਰਪੂਰ) ਵਿਖਾ ਦਿੱਤਾ । ਉਹ ਪਰਮਾਤਮਾ ਜੂਨਾਂ ਵਿਚ ਨਹੀਂ ਆਉਂਦਾ, ਹੁਣ ਭੀ ਮੌਜੂਦ ਹੈ ਅਗਾਂਹ ਨੂੰ ਮੌਜੂਦ ਰਹੇਗਾ, (ਹੇ ਭਾਈ !) ਉਸ ਪ੍ਰਭੂ ਨੂੰ ਤੂੰ ਆਪਣੇ ਹਿਰਦੇ ਵਿਚ (ਵੱਸਦਾ) ਵੇਖ ।੨।

ਇਹ ਭਾਗ-ਹੀਣ ਜਗਤ ਜਨਮ ਮਰਨ ਦਾ ਗੇੜ ਸਹੇੜ ਬੈਠਾ ਹੈ ਕਿਉਂਕਿ ਇਸ ਨੇ ਮਾਇਆ ਦੇ ਮੋਹ ਵਿਚ ਪੈ ਕੇ ਪਰਮਾਤਮਾ ਦੀ ਭਗਤੀ ਭੁਲਾ ਦਿੱਤੀ ਹੈ । ਜੇ ਸਤਿਗੁਰੂ ਮਿਲ ਪਏ ਤਾਂ ਗੁਰੂ ਦੇ ਉਪਦੇਸ਼ ਤੇ ਤੁਰਿਆਂ (ਪ੍ਰਭੂ ਦੀ ਭਗਤੀ) ਪ੍ਰਾਪਤ ਹੁੰਦੀ ਹੈ, ਪਰ ਮਾਇਆ-ਵੇੜ੍ਹੇ ਜੀਵ (ਭਗਤੀ ਤੋਂ ਖੁੰਝ ਕੇ ਮਨੁੱਖਾ ਜਨਮ ਦੀ) ਬਾਜ਼ੀ ਹਾਰ ਜਾਂਦੇ ਹਨ ।੩।

ਹੇ ਸਤਿਗੁਰੂ ! ਮਾਇਆ ਦੇ ਬੰਧਨ ਤੋੜ ਕੇ ਜਿਨ੍ਹਾਂ ਬੰਦਿਆਂ ਨੂੰ ਤੂੰ ਮਾਇਆ ਤੋਂ ਨਿਰਲੇਪ ਕਰ ਦੇਂਦਾ ਹੈਂ, ਉਹ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ । ਹੇ ਨਾਨਕ ! (ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦੇ ਅੰਦਰ ਪਰਮਾਤਮਾ ਦੇ) ਗਿਆਨ ਦਾ ਰਤਨ ਚਮਕ ਪੈਂਦਾ ਹੈ, ਉਹਨਾਂ ਦੇ ਮਨ ਵਿਚ ਹਰੀ ਨਿਰੰਕਾਰ (ਆਪ) ਆ ਵੱਸਦਾ ਹੈ ।੪।੮।

**ਸੋਰਠਿ ਮਹਲਾ ੧ ॥ ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥ ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥ ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥ ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥ ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥ ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥ ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥ {ਪੰਨਾ ੫੯੮}**

ਪਦ ਅਰਥ :—ਜਲ ਨਿਧਿ—ਪਾਣੀ ਦਾ ਖ਼ਜ਼ਾਨਾ (ਜਿਵੇਂ ਅੱਗ ਬੁਝਾਣ ਲਈ ਪਾਣੀ ਚਾਹੀਦਾ ਹੈ ਤਿਵੇਂ ਤ੍ਰਿਸ਼ਨਾ ਦੀ ਅੱਗ ਸ਼ਾਂਤ ਕਰਨ ਲਈ ਨਾਮ-ਜਲ ਦੀ ਲੋੜ ਹੈ), ਅੰਮ੍ਰਿਤ ਦਾ ਖ਼ਜ਼ਾਨਾ । ਜਗਿ—ਜਗਤ ਵਿਚ । ਪਾਹੀ—ਪਾਸ । ਵੇਸੁ—ਪਹਿਰਾਵਾ । ਵੇਸੁ ਭੇਖ—ਧਾਰਮਿਕ ਭੇਖ ਦਾ ਪਹਿਰਾਵਾ । ਚਤੁਰਾਈ—ਚਲਾਕੀ । ਦੁਬਿਧਾ—ਦੋ-ਰੁਖ਼ੀ ।੧।

ਕਤ—ਕਿਤੇ ਬਾਹਰ । ਮਤੁ ਜਾਹੀ—ਨਾਹ ਜਾਈਂ । ਘਰਿ—ਘਰ ਵਿਚ । ਘਟ ਮਾਹੀ—ਹਿਰਦੇ ਵਿਚ ।ਰਹਾਉ।

ਧਾਵਹੁ—ਦੌੜੋ, ਜਤਨ ਕਰੋ । ਕਰਿ—ਕਰ ਕੇ । ਸਰ ਅਪਸਰ—ਚੰਗਾ ਅਤੇ ਮੰਦਾ । ਸਾਰ—ਸਮਝ । ਕੀਚ—ਚਿੱਕੜ ਵਿਚ । ਬੁਡਾਹੀ—ਤੂੰ ਡੁੱਬਦਾ ਹੈਂ ।੨।

ਕਾਹੀ—ਕਾਹਦੇ ਵਾਸਤੇ ? ਅੰਤਰਿ—ਤੇਰੇ ਅੰਦਰ । ਅੰਤਰ ਕੀ—ਅੰਦਰ ਦੀ {ਲਫ਼ਜ਼ 'ਅੰਤਰਿ' ਅਤੇ 'ਅੰਤਰ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਤਾਹੀ—ਤਦੋਂ ਹੀ, ਤਾਂ ਹੀ ।੩।

ਪਰਹਰਿ—ਤਿਆਗ ਕੇ । ਸਚੁ ਫਲੁ—ਸਦਾ ਟਿਕੇ ਰਹਿਣ ਵਾਲਾ ਫਲ । ਪਾਹੀ—ਹਾਸਲ ਕਰੇਂਗਾ । ਸਲਾਹੀ—ਮੈਂ ਸਲਾਹੁੰਦਾ ਰਹਾਂ ।੪।

ਅਰਥ :—ਹੇ ਮੇਰੇ ਮਨ ! (ਅੰਦਰ ਹੀ ਪ੍ਰਭੂ-ਚਰਨਾਂ ਵਿਚ) ਟਿਕਿਆ ਰਹੁ, (ਵੇਖੀਂ, ਨਾਮ-ਅੰਮ੍ਰਿਤ ਦੀ ਭਾਲ ਵਿਚ) ਕਿਤੇ ਬਾਹਰ ਨਾਹ ਭਟਕਦਾ ਫਿਰੀਂ । ਜੇ ਤੂੰ ਬਾਹਰ ਢੂੰਢਣ ਤੁਰ ਪਿਆ, ਤਾਂ ਬਹੁਤ ਦੁੱਖ ਪਾਏਂਗਾ । ਅਟੱਲ ਆਤਮਕ ਜੀਵਨ ਦੇਣ ਵਾਲਾ ਰਸ ਤੇਰੇ ਘਰ ਵਿਚ ਹੀ ਹੈ, ਹਿਰਦੇ ਵਿਚ ਹੀ ਹੈ ।ਰਹਾਉ।

(ਹੇ ਭਾਈ !) ਜਿਸ ਅੰਮ੍ਰਿਤ ਦੇ ਖ਼ਜ਼ਾਨੇ ਦੀ ਖ਼ਾਤਰ ਤੁਸੀ ਜਗਤ ਵਿਚ ਆਏ ਹੋ ਉਹ ਅੰਮ੍ਰਿਤ ਗੁਰੂ ਪਾਸੋਂ ਮਿਲਦਾ ਹੈ; ਪਰ ਧਾਰਮਿਕ ਭੇਖ ਦਾ ਪਹਿਰਾਵਾ ਛੱਡੋ, ਮਨ ਦੀ ਚਲਾਕੀ ਭੀ ਛੱਡੋ (ਬਾਹਰੋਂ ਸ਼ਕਲ ਧਰਮੀਆਂ ਵਾਲੀ, ਤੇ ਅੰਦਰ ਦੁਨੀਆ ਨੂੰ ਠੱਗਣ ਦੀ ਚਲਾਕੀ) ਇਸ ਦੋ-ਰੁਖ਼ੀ ਚਾਲ ਵਿਚ ਪਿਆਂ ਇਹ ਅੰਮ੍ਰਿਤ-ਫਲ ਨਹੀਂ ਮਿਲ ਸਕਦਾ ।੧।

(ਹੇ ਭਾਈ !) ਔਗੁਣ ਛੱਡ ਕੇ ਗੁਣ ਹਾਸਲ ਕਰਨ ਦਾ ਜਤਨ ਕਰੋ । ਜੇ ਔਗੁਣ ਹੀ ਕਰਦੇ ਰਹੋਗੇ ਤਾਂ ਪਛੁਤਾਣਾ ਪਏਗਾ । (ਹੇ ਮਨ !) ਤੂੰ ਮੁੜ ਮੁੜ ਮੋਹ ਦੇ ਚਿੱਕੜ ਵਿਚ ਡੁੱਬ ਰਿਹਾ ਹੈਂ, ਤੂੰ ਚੰਗੇ ਮੰਦੇ ਦੀ ਪਰਖ ਕਰਨੀ ਨਹੀਂ ਜਾਣਦਾ ।੨।

(ਹੇ ਭਾਈ !) ਜੇ ਅੰਦਰ (ਮਨ ਵਿਚ) ਲੋਭ ਦੀ ਮੈਲ ਹੈ (ਤੇ ਲੋਭ-ਅਧੀਨ ਹੋ ਕੇ) ਕਈ ਠੱਗੀ ਦੇ ਕੰਮ ਕਰਦੇ ਹੋ, ਤਾਂ ਬਾਹਰ (ਤੀਰਥ ਆਦਿਕਾਂ ਤੇ) ਇਸ਼ਨਾਨ ਕਰਨ ਦਾ ਕੀਹ ਲਾਭ ? ਅੰਦਰਲੀ ਉੱਚੀ ਅਵਸਥਾ ਤਦੋਂ ਹੀ ਬਣੇਗੀ, ਜੇ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਸਦਾ ਪ੍ਰਭੂ ਦਾ ਪਵਿਤ੍ਰ ਨਾਮ ਜਪੋਗੇ ।੩।

(ਹੇ ਮਨ !) ਲੋਭ ਛੱਡ, ਨਿੰਦਿਆ ਤੇ ਝੂਠ ਤਿਆਗ । ਗੁਰੂ ਦੇ ਬਚਨਾਂ ਤੇ ਤੁਰਿਆਂ ਹੀ ਸਦਾ-ਥਿਰ ਰਹਿਣ ਵਾਲਾ ਅੰਮ੍ਰਿਤ-ਫਲ ਮਿਲੇਗਾ ।

ਹੇ ਦਾਸ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਕੇ ਆਖ—) ਹੇ ਹਰੀ ! ਜਿਵੇਂ ਤੇਰੀ ਰਜ਼ਾ ਹੈ ਤਿਵੇਂ ਮੈਨੂੰ ਰੱਖ (ਪਰ ਇਹ ਮਿਹਰ ਕਰ ਕਿ ਗੁਰੂ ਦੇ) ਸ਼ਬਦ ਵਿਚ ਜੁੜ ਕੇ ਮੈਂ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ ।੪।੯।

**ਸੋਰਠਿ ਮਹਲਾ ੧ ਪੰਚਪਦੇ ॥ ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥ ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥੧॥ ਮਨ ਰੇ ਸਮਝੁ ਕਵਨ ਮਤਿ ਲਾਗਾ ॥ ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥ ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ ॥ ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ ॥੨॥ ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥ ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ ॥੩॥ ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥ ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥ ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥ ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥੫॥੧੦॥ {ਪੰਨਾ ੫੯੮}**

ਪਦ ਅਰਥ :—ਪੰਚਪਦੇ—ਪੰਜ ਪੰਜ ਬੰਦਾਂ ਵਾਲੇ ਸ਼ਬਦ ।

ਘਰੁ—ਆਤਮਕ ਜੀਵਨ । ਮੂਸਤ—ਚੁਰਾਇਆ ਜਾ ਰਿਹਾ ਹੈ । ਕੀ—ਕਿਉਂ ? ਜੋਹਨ ਲਾਗਾ—ਤੱਕ ਰਿਹਾ ਹੈਂ, ਛਿੱਦ੍ਰ ਲੱਭ ਰਿਹਾ ਹੈਂ ।੧।

ਅਨ ਰਸ—ਹੋਰ ਰਸਾਂ ਵਿਚ । ਅਭਾਗਾ—ਭਾਗ-ਹੀਣ ।ਰਹਾਉ।

ਹਰਖ—ਖ਼ੁਸ਼ੀ । ਨਾਲੇ—ਨਾਲ ਹੀ, ਸਦਾ ਨਾਲ । ਭੋਗਿ—ਭੋਗ ਵਿਚ । ਅਨਰਾਗਾ—ਰਾਗ-ਰਹਿਤ, ਨਿਰਮੋਹ ।੨।

ਊਪਰਿ—ਵਧੀਆ । ਜਿਨਿ—ਜਿਸ ਨੇ । ਤ੍ਰਿਪਤਾਗਾ—ਰੱਜ ਗਿਆ । ਖੋਇਆ—ਗਵਾ ਲਿਆ । ਜਾ—ਜਾਇ, ਜਾ ਕੇ । ਸਾਕਤ—ਮਾਇਆ-ਵੇੜ੍ਹੇ ਮਨੁੱਖ ।੩।

ਜੀਉ—ਜਿੰਦ, ਆਸਰਾ । ਪਵਨ—ਪ੍ਰਾਣ । ਦੇਹੀ—ਦੇਹ ਦਾ ਮਾਲਕ । ਦੇਹੀ—ਸਰੀਰ । ਦੇਉ—ਪ੍ਰਕਾਸ਼-ਰੂਪ ਪ੍ਰਭੂ । ਗਾਈ—ਮੈਂ ਗਾਵਾਂ ।੪।

ਗੁਰਿ—ਗੁਰੂ ਦੀ ਰਾਹੀਂ । ਮਿਲਿਐ—ਮਿਲੇ ਦੀ ਰਾਹੀਂ । ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਮਸਤਕਿ—ਮੱਥੇ ਉਤੇ ।੫।

ਅਰਥ :—ਹੇ ਮਨ ! ਹੋਸ਼ ਕਰ, ਕਿਸ ਭੈੜੀ ਮਤ ਵਿਚ ਲਗ ਪਿਆ ਹੈਂ ? ਹੇ ਭਾਗ-ਹੀਣ ! ਪਰਮਾਤਮਾ ਦਾ ਨਾਮ ਭੁਲਾ ਕੇ ਹੋਰ ਹੋਰ ਸੁਆਦਾਂ ਵਿਚ ਮਸਤ ਹੋ ਰਿਹਾ ਹੈਂ, (ਵੇਲਾ ਬੀਤ ਜਾਣ ਤੇ) ਫਿਰ ਪਛਤਾਵੇਂਗਾ ।ਰਹਾਉ।

ਹੇ ਮਨ ! ਤੇਰਾ ਆਪਣਾ ਆਤਮਕ ਜੀਵਨ ਲੁੱਟਿਆ ਜਾ ਰਿਹਾ ਹੈ ਉਸ ਨੂੰ ਤੂੰ ਬਚਾ ਨਹੀਂ ਸਕਦਾ, ਪਰਾਏ ਐਬ ਕਿਉਂ ਫੋਲਦਾ ਫਿਰਦਾ ਹੈਂ ? ਆਪਣਾ ਘਰ ਬਾਰ (ਲੁੱਟੇ ਜਾਣ ਤੋਂ ਤਦੋਂ ਹੀ) ਬਚਾ ਸਕੇਂਗਾ ਜੇ ਤੂੰ ਪ੍ਰਭੂ ਦੇ ਨਾਮ ਦਾ ਸੁਆਦ ਚੱਖੇਂਗਾ (ਨਾਮ-ਰਸ ਉਹੀ) ਸੇਵਕ (ਚੱਖਦਾ ਹੈ) ਜੋ ਗੁਰੂ ਦੇ ਸਨਮੁਖ ਰਹਿ ਕੇ (ਸੇਵਾ ਵਿਚ) ਲੱਗਦਾ ਹੈ ।

ਹੇ ਮਨ ! ਤੂੰ ਆਉਂਦੇ ਧਨ ਨੂੰ ਵੇਖ ਕੇ ਖ਼ੁਸ਼ ਹੁੰਦਾ ਹੈਂ, ਜਾਂਦੇ ਨੂੰ ਵੇਖ ਕੇ ਰੋਂਦਾ ਹੈਂ, ਇਹ ਦੁੱਖ ਤੇ ਸੁਖ ਤੇਰੇ ਨਾਲ ਹੀ ਚੰਬੜਿਆ ਚਲਿਆ ਆ ਰਿਹਾ ਹੈ (ਪਰ ਤੇਰੇ ਭੀ ਕੀਹ ਵੱਸ ?) ਪ੍ਰਭੂ ਆਪ ਹੀ (ਜੀਵ ਨੂੰ ਉਸ ਦੇ ਕੀਤੇ ਕਰਮਾਂ ਅਨੁਸਾਰ) ਦੁੱਖਾਂ ਤੇ ਸੁਖਾਂ ਦੇ ਭੋਗ ਵਿਚ ਰੁਝਾ ਕੇ (ਦੁੱਖ ਸੁਖ) ਭੋਗਾਂਦਾ ਹੈ । (ਸਿਰਫ਼) ਉਹ ਮਨੁੱਖ ਨਿਰਮੋਹ ਰਹਿੰਦਾ ਹੈ ਜੋ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ ।੨।

(ਹੇ ਮਨ !) ਪਰਮਾਤਮਾ ਦੇ ਨਾਮ ਦੇ ਰਸ ਤੋਂ ਵਧੀਆ ਹੋਰ ਕੋਈ ਰਸ ਕਿਹਾ ਨਹੀਂ ਜਾ ਸਕਦਾ । ਜਿਸ ਮਨੁੱਖ ਨੇ ਇਹ ਰਸ ਪੀਤਾ ਹੈ ਉਹ (ਦੁਨੀਆ ਦੇ ਹੋਰ ਰਸਾਂ ਵਲੋਂ) ਰੱਜ ਜਾਂਦਾ ਹੈ । ਪਰ ਜਿਸ ਮਨੁੱਖ ਨੇ ਮਾਇਆ ਦੇ ਮੋਹ ਵਿਚ ਫਸ ਕੇ ਇਹ (ਨਾਮ-) ਰਸ ਗਵਾ ਲਿਆ ਹੈ ਉਹ ਮਾਇਆ-ਵੇੜ੍ਹੇ ਬੰਦਿਆਂ ਦੀ ਭੈੜੀ ਮਤਿ ਵਿਚ ਜਾ ਲੱਗਦਾ ਹੈ ।੩।

ਜੋ ਪ੍ਰਕਾਸ਼-ਰੂਪ ਪਰਮਾਤਮਾ ਸਾਡੇ ਮਨ ਦਾ ਸਹਾਰਾ ਹੈ, ਪ੍ਰਾਣਾਂ ਦਾ ਮਾਲਕ ਹੈ, ਸਰੀਰ ਦਾ ਮਾਲਕ ਹੈ ਉਹ ਸਾਡੇ ਸਰੀਰ ਵਿਚ ਹੀ ਮੌਜੂਦ ਹੈ (ਪਰ ਸਾਨੂੰ ਇਹ ਸਮਝ ਨਹੀਂ ਪੈਂਦੀ, ਅਸੀ ਬਾਹਰ ਹੀ ਭਟਕਦੇ ਰਹਿੰਦੇ ਹਾਂ) । ਹੇ ਪ੍ਰਭੂ ! ਜੇ ਤੂੰ ਆਪ ਮੈਨੂੰ ਆਪਣੇ ਨਾਮ ਦਾ ਰਸ ਬਖ਼ਸ਼ੇ ਤਾਂ ਹੀ ਮੈਂ ਤੇਰੇ ਗੁਣ ਗਾ ਸਕਦਾ ਹਾਂ । ਜਿਸ ਮਨੁੱਖ ਦੀ ਸੁਰਤਿ ਹਰੀ-ਸਿਮਰਨ ਵਿਚ ਜੁੜਦੀ ਹੈ ਉਸ ਦਾ ਮਨ ਮਾਇਆ ਵਲੋਂ ਰੱਜ ਜਾਂਦਾ ਹੈ ।੪।

ਹੇ ਨਾਨਕ ! ਸਾਧ ਸੰਗਤਿ ਵਿਚ ਹੀ ਪਰਮਾਤਮਾ ਦੇ ਨਾਮ ਦਾ ਰਸ ਪ੍ਰਾਪਤ ਹੋ ਸਕਦਾ ਹੈ (ਸਾਧ ਸੰਗਤਿ ਵਿਚ) ਜੇ ਗੁਰੂ ਮਿਲ ਪਏ ਤਾਂ ਮੌਤ ਦਾ (ਭੀ) ਡਰ ਦੂਰ ਹੋ ਜਾਂਦਾ ਹੈ । ਜਿਸ ਮਨੁੱਖ ਦੇ ਮੱਥੇ ਉਤੇ ਚੰਗਾ ਲੇਖ ਉੱਘੜ ਪਏ, ਉਹ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪਰਮਾਤਮਾ ਦਾ ਨਾਮ ਸਿਮਰ ਕੇ ਪਰਮਾਤਮਾ ਨਾਲ ਮਿਲਾਪ ਹਾਸਲ ਕਰ ਲੈਂਦਾ ਹੈ ।੫।੧੦।

**ਸੋਰਠਿ ਮਹਲਾ ੧ ॥ ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥ ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥ ਮਨ ਰੇ ਰਾਮ ਜਪਹੁ ਸੁਖੁ ਹੋਈ ॥ ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥ ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥ ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥੨॥ ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥ ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥ ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ ॥ ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ॥੪॥ ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥ ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥ {ਪੰਨਾ ੫੯੮-੫੯੯}**

ਪਦ ਅਰਥ :—ਸਿਰਿ—ਸਿਰ ਉਤੇ । ਧੁਰਾਹੂ—ਧੁਰ ਤੋਂ ਹੀ । ਅਲੇਖੁ—ਜਿਸ ਉਤੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਪ੍ਰਭਾਵ ਨਹੀਂ {ਅ-ਲੇਖੁ} । ਕਰਿ—ਪੈਦਾ ਕਰ ਕੇ, ਬਣਾ ਕੇ । ਦੇਖੈ—ਸੰਭਾਲ ਕਰਦਾ ਹੈ । ਸੋਈ—ਉਹ ਆਪ ਹੀ ।

ਅਹਿ—ਦਿਨ । ਨਿਸਿ—ਰਾਤ । ਸਰੇਵਹੁ—ਸੇਵਾ ਕਰੋ । ਭੁਗਤਾ—ਭੋਗਣ ਵਾਲਾ । ਗੁਰ—ਸਭ ਤੋਂ ਵੱਡਾ ਮਾਲਕ ।ਰਹਾਉ।

ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੇ ਦੱਸੇ ਰਸਤੇ ਤੇ ਤੁਰ ਕੇ । ਏਕ ਦ੍ਰਿਸਟਿ—ਇਕ ਪ੍ਰਭੂ ਨੂੰ ਹੀ ਵੇਖਣ ਵਾਲੀ ਨਜ਼ਰ । ਕਰਿ—ਬਣਾ ਕੇ । ਸਮੋਈ—ਸਮਾਈ, ਮੌਜੂਦ ।੨।

ਚਲਤੌ—ਭਟਕਦੇ (ਮਨ) ਨੂੰ । ਠਾਕਿ—ਰੋਕ ਕੇ । ਘਰਿ—ਘਰ ਵਿਚ । ਮਤਿ—ਅਕਲ । ਰਹਉ—ਮੈਂ ਰਹਿੰਦਾ ਹਾਂ {ਨੋਟ :—ਇਸ ਸ਼ਬਦ ਵਿਚ ਹੇਠ-ਲਿਖੇ ਲਫ਼ਜ਼ ਧਿਆਨ ਨਾਲ ਵੇਖੋ—ਜਪਹੁ, ਸਰੇਵਹੁ, ਦੇਖਹੁ, ਪੀਵਹੁ । ਇਹ ਸਾਰੇ ਲਫ਼ਜ਼ ਹੁਕਮੀ ਭਵਿੱਖਤ, ਮੱਧਮ ਪੁਰਖ, ਬਹੁ-ਵਚਨ ਹਨ । ਪਰ ਲਫ਼ਜ਼ 'ਰਹਉ' ਵਰਤਮਾਨ ਕਾਲ, ਉੱਤਮ ਪੁਰਖ, ਇਕ-ਵਚਨ ਹੈ} । ਬਿਸਮਾਦੀ—ਹੈਰਾਨ, ਵਿਸਮਾਦ ਅਵਸਥਾ ਵਿਚ ।੩।

ਅਪਿਉ—ਅੰਮ੍ਰਿਤ, ਅਟੱਲ ਆਤਮਕ ਜੀਵਨ ਦੇਣ ਵਾਲਾ ਰਸ । ਪਾਈਐ—ਪਾ ਲਈਦਾ ਹੈ । ਨਿਜ ਘਰਿ—ਆਪਣੇ ਘਰ ਵਿਚ । ਜਨਮ ਮਰਨ ਭਵ ਭੰਜਨੁ—ਉਹ ਪ੍ਰਭੂ ਜੋ ਜਨਮ ਮਰਨ ਨਾਸ ਕਰਨ ਵਾਲਾ ਹੈ, ਜੋ ਸੰਸਾਰ-ਚੱਕ੍ਰ ਨਾਸ ਕਰਨ ਵਾਲਾ ਹੈ । ਪੁਨਰਪਿ—{ਪੁਨਹ ਅਪਿ । ਪੁਨਹ—ਮੁੜ । ਅਪਿ—ਭੀ ।} ਮੁੜ ਮੁੜ ।੪।

ਤਤੁ—ਸਾਰੇ ਜਗਤ ਦਾ ਅਸਲਾ । ਨਿਰੰਜਨੁ—ਮਾਇਆ-ਕਾਲਖ ਤੋਂ ਰਹਿਤ । ਸਬਾਈ—ਸਭ ਥਾਂ । ਸੋਹੰ—ਸੋਹੈ, ਸੋਭ ਰਹੀ ਹੈ । ਭੇਦੁ—ਵਿੱਥ । ਅਪਰੰਪਰ—ਪਰੇ ਤੋਂ ਪਰੇ । ਗੁਰੁ ਮਿਲਿਆ—(ਜੋ ਮਨੁੱਖ) ਗੁਰੂ ਨੂੰ ਮਿਲ ਪਿਆ ਹੈ ।੫।

ਅਰਥ :—ਹੇ ਮੇਰੇ ਮਨ ! ਸਦਾ ਰਾਮ ਦਾ ਨਾਮ ਜਪੋ, (ਨਾਮ ਜਪਣ ਨਾਲ) ਆਤਮਕ ਸੁਖ ਮਿਲੇਗਾ । ਦਿਨ ਰਾਤ ਉਸ ਸਭ ਤੋਂ ਵੱਡੇ ਮਾਲਕ ਦੇ ਚਰਨਾਂ ਦਾ ਧਿਆਨ ਧਰੋ, ਉਹ ਹਰੀ (ਆਪ ਹੀ ਸਭ ਜੀਵਾਂ ਨੂੰ ਦਾਤਾਂ) ਦੇਣ ਵਾਲਾ ਹੈ, (ਆਪ ਹੀ ਸਭ ਵਿਚ ਵਿਆਪਕ ਹੋ ਕੇ) ਭੋਗਣ ਵਾਲਾ ਹੈ ।ਰਹਾਉ।

ਧੁਰੋਂ (ਪਰਮਾਤਮਾ ਦੀ ਰਜ਼ਾ ਅਨੁਸਾਰ) ਹੀ ਸਭ ਜੀਵਾਂ ਦੇ ਮੱਥੇ ਉਤੇ (ਆਪੋ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ) ਲੇਖ (ਉੱਕਰਿਆ ਪਿਆ) ਹੈ । ਕੋਈ ਜੀਵ ਐਸਾ ਨਹੀਂ ਹੈ ਜਿਸ ਉਤੇ ਇਸ ਲੇਖ ਦਾ ਪ੍ਰਭਾਵ ਨਾਹ ਹੋਵੇ

। ਸਿਰਫ਼ ਪਰਮਾਤਮਾ ਆਪ ਇਸ (ਕਰਮ-) ਲੇਖ ਤੋਂ ਸੁਤੰਤ੍ਰ ਹੈ ਜੋ ਇਸ ਕੁਦਰਤਿ ਨੂੰ ਰਚ ਕੇ ਇਸ ਦੀ ਸੰਭਾਲ ਕਰਦਾ ਹੈ, ਤੇ ਆਪਣੇ ਹੁਕਮ ਵਿਚ (ਜਗਤ-ਕਾਰ) ਚਲਾ ਰਿਹਾ ਹੈ ।੧।

ਹੇ ਮੇਰੇ ਮਨ ! ਜੇਹੜਾ ਪ੍ਰਭੂ ਤੇਰੇ ਅੰਦਰ ਵੱਸ ਰਿਹਾ ਹੈ ਉਸ ਨੂੰ ਬਾਹਰ (ਸਾਰੀ ਕੁਦਰਤਿ ਵਿਚ) ਵੇਖ, ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਹੈ । ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਉਸ ਇੱਕ ਨੂੰ ਵੇਖਣ ਵਾਲੀ ਨਜ਼ਰ ਬਣਾ (ਫਿਰ ਤੈਨੂੰ ਦਿੱਸ ਪਏਗਾ ਕਿ) ਹਰੇਕ ਸਰੀਰ ਵਿਚ ਪਰਮਾਤਮਾ ਦੀ ਹੀ ਜੋਤਿ ਮੌਜੂਦ ਹੈ ।੨।

(ਹੇ ਭਾਈ !) ਇਸ (ਬਾਹਰ) ਭਟਕਦੇ (ਮਨ) ਨੂੰ ਰੋਕ ਕੇ ਆਪਣੇ ਅੰਦਰ (ਵੱਸਦੇ ਪ੍ਰਭੂ ਵਿਚ) ਹੀ ਟਿਕਾ ਰੱਖ । ਪਰ ਗੁਰੂ ਨੂੰ ਮਿਲਿਆਂ ਹੀ ਇਹ ਅਕਲ ਆਉਂਦੀ ਹੈ । ਮੈਂ ਤਾਂ (ਗੁਰੂ ਦੀ ਕਿਰਪਾ ਨਾਲ) ਉਸ ਅਦ੍ਰਿਸ਼ਟ ਪ੍ਰਭੂ ਨੂੰ (ਸਭ ਵਿਚ ਵੱਸਦਾ) ਵੇਖ ਕੇ ਵਿਸਮਾਦ ਅਵਸਥਾ ਵਿਚ ਅੱਪੜ ਜਾਂਦਾ ਹਾਂ । (ਜੇਹੜਾ ਭੀ ਇਹ ਦੀਦਾਰ ਕਰਦਾ ਹੈ, ਉਸ ਦਾ) ਦੁੱਖ ਮਿਟ ਜਾਂਦਾ ਹੈ ਉਸ ਨੂੰ ਆਤਮਕ ਆਨੰਦ ਮਿਲ ਜਾਂਦਾ ਹੈ ।੩।

(ਹੇ ਭਾਈ !) ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਉ, (ਇਹ ਨਾਮ-ਰਸ ਪੀਤਿਆਂ) ਸਭ ਤੋਂ ਉੱਚਾ ਆਤਮਕ ਆਨੰਦ ਮਿਲਦਾ ਹੈ, ਅਤੇ ਆਪਣੇ ਘਰ ਵਿਚ ਟਿਕਾਣਾ ਹੋ ਜਾਂਦਾ ਹੈ (ਭਾਵ, ਸੁਖਾਂ ਦੀ ਖ਼ਾਤਰ ਮਨ ਬਾਹਰ ਭਟਕਣੋਂ ਹਟ ਜਾਂਦਾ ਹੈ) । (ਹੇ ਭਾਈ !) ਜਨਮ ਮਰਨ ਦਾ ਚੱਕ੍ਰ ਨਾਸ ਕਰਨ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, (ਇਸ ਤਰ੍ਹਾਂ) ਮੁੜ ਮੁੜ ਜਨਮ (ਮਰਨ) ਨਹੀਂ ਹੁੰਦਾ ।੪।

(ਹੇ ਭਾਈ !) ਪਰਮਾਤਮਾ ਸਾਰੇ ਜਗਤ ਦਾ ਅਸਲਾ ਹੈ (ਆਪ) ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ, ਪ੍ਰਭੂ ਪਾਰਬ੍ਰਹਮ ਪਰੇ ਤੋਂ ਪਰੇ ਹੈ ਸਭ ਤੋਂ ਵੱਡਾ ਮਾਲਕ ਹੈ । ਹੇ ਨਾਨਕ ! ਜੋ ਮਨੁੱਖ ਗੁਰੂ ਨੂੰ ਮਿਲ ਪੈਂਦਾ ਹੈ ਉਸ ਨੂੰ (ਇਹ ਦਿੱਸ ਪੈਂਦਾ ਹੈ ਕਿ) ਉਸ ਪ੍ਰਭੂ ਦੀ ਜੋਤਿ ਹਰ ਥਾਂ ਸੋਭ ਰਹੀ ਹੈ (ਤੇ ਉਸ ਦੀ ਵਿਆਪਕਤਾ ਵਿਚ ਕਿਤੇ) ਕੋਈ ਵਿੱਥ ਵਿਤਕਰਾ ਨਹੀਂ ਹੈ ।੫।੧੧।

ਨੋਟ :—ਇਹ ੧੧ ਸ਼ਬਦ "ਘਰੁ ੧" ਦੇ ਹਨ । ਅਗਾਂਹ ੧ ਸ਼ਬਦ "ਘਰੁ ੩" ਦਾ ਹੈ । ਤਾਹੀਏਂ ਉਸ ਦਾ ਵੱਖਰਾ ਅੰਕ ੧ ਦੇ ਕੇ ਸਾਰਾ ਜੋੜ ੧੨ ਲਿਖਿਆ ਹੈ ।

**ਸੋਰਠਿ ਮਹਲਾ ੧ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥ ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥ ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥ ਰਹਾਉ ॥ ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥ ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥੨॥ ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥ ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰਿ ਆਇਆ ॥੩॥ ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥ ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥੧੨॥ {ਪੰਨਾ ੫੯੯}**

ਨੋਟ :—ਵੇਖੋ ਇਸੇ ਰਾਗ ਵਿਚ ਨਾਮਦੇਵ ਜੀ ਦਾ ਸ਼ਬਦ "ਜਬ ਦੇਖਾ ਤਬ ਗਾਵਾ" । ਦੋਹਾਂ ਸ਼ਬਦਾਂ ਵਿਚ ਬਹੁਤ ਹੀ ਨੇੜੇ ਦੀ ਸਾਂਝ ਹੈ । ਗੁਰੂ ਨਾਨਕ ਦੇਵ ਜੀ ਦੇ ਪਾਸ ਭਗਤ ਨਾਮਦੇਵ ਜੀ ਦੀ ਬਾਣੀ ਮੌਜੂਦ ਸੀ ।

ਪਦ ਅਰਥ :—ਜਾ—ਜਦੋਂ । ਤਿਸੁ—ਉਸ (ਪ੍ਰਭੂ) ਨੂੰ । ਭਾਵਾ—ਭਾਵਾਂ, ਮੈਂ ਚੰਗਾ ਲੱਗਾਂ । ਗਾਵਾ—ਮੈਂ ਗਾ ਸਕਦਾ ਹਾਂ, ਸਿਫ਼ਤਿ-ਸਾਲਾਹ ਕਰ ਸਕਦਾ ਹਾਂ । ਤਾ—ਤਦੋਂ । ਗਾਵੇ ਕਾ—ਸਿਫ਼ਤਿ-ਸਾਲਾਹ ਦਾ । ਪਾਵਾ—ਮੈਂ ਪਾ ਸਕਦਾ ਹਾਂ । ਸੋਈ—ਉਹ ਪ੍ਰਭੂ ਹੀ ।੧।

ਮਨ—ਹੇ ਮਨ ! ਬਚਨੀ—ਬਚਨਾਂ ਦੀ ਰਾਹੀਂ । ਨਿਧਿ—ਖ਼ਜ਼ਾਨਾ, ਸਿਫ਼ਤਿ-ਸਾਲਾਹ ਦਾ ਖ਼ਜ਼ਾਨਾ । ਪਾਈ—(ਜਿਸ ਨੇ) ਪਾ ਲਿਆ । ਤਾ ਤੇ—ਉਸ (ਖ਼ਜ਼ਾਨੇ) ਤੋਂ, ਸਿਫ਼ਤਿ ਸਾਲਾਹ ਦੇ ਉਸ ਖ਼ਜ਼ਾਨੇ ਦੀ ਬਰਕਤਿ ਨਾਲ । ਸਚ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ ।ਰਹਾਉ।

ਸਾਖੀ—ਸਿੱਖਿਆ । ਜਾਗੀ—ਜਗ ਪਈ, ਜੋਤਿ ਜਗ ਪਈ । ਤਾ—ਤਦੋਂ । ਚੰਚਲ—ਇੱਕ ਥਾਂ ਨਾਹ ਟਿਕਣ ਵਾਲੀ, ਭਟਕਣਾ ਵਿਚ ਪਾਈ ਰੱਖਣ ਵਾਲੀ । ਉਜੀਆਰਾ—ਚਾਨਣ (ਆਤਮਕ) । ਅੰਧ੍ਯਾਰਾ—(ਅਗਿਆਨਤਾ ਦਾ) ਹਨੇਰਾ ।੨।

ਮਾਰਗੁ—ਰਸਤਾ । ਜਮ ਕਾ ਮਾਰਗੁ—ਉਹ ਜੀਵਨ-ਰਸਤਾ ਜੋ ਆਤਮਕ ਮੌਤ ਵਲ ਲੈ ਜਾਂਦਾ ਹੈ । ਸਹਜ—ਅਡੋਲ ਆਤਮਕ ਅਵਸਥਾ, ਸ਼ਾਂਤੀ ।੩।

ਭਣਤਿ—ਆਖਦਾ ਹੈ । ਕੋ ਬੀਚਾਰੀ—ਕੋਈ ਵਿਚਾਰਵਾਨ ਹੀ । ਕਰਣੀ—{ਕਰਣੀਯ} ਕਰਨ-ਜੋਗ ਕੰਮ । ਸਾਰੀ—ਸ੍ਰੇਸ਼ਟ । ਕੀਰਤਿ—ਸਿਫ਼ਤਿ-ਸਾਲਾਹ । ਆਪੇ—(ਪ੍ਰਭੂ) ਆਪ ਹੀ ।੪।

ਅਰਥ :—ਹੇ ਮੇਰੇ ਮਨ ! ਜਿਸ ਮਨੁਖ ਨੇ ਗੁਰੂ ਦੇ ਬਚਨਾਂ ਤੇ ਤੁਰ ਕੇ (ਸਿਫ਼ਤਿ-ਸਾਲਾਹ ਦਾ) ਖ਼ਜ਼ਾਨਾ ਲੱਭ ਲਿਆ, ਉਹ ਉਸ (ਖ਼ਜ਼ਾਨੇ) ਦੀ ਬਰਕਤਿ ਨਾਲ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਸਦਾ ਟਿਕਿਆ ਰਹਿੰਦਾ ਹੈ ।ਰਹਾਉ।

(ਹੇ ਮੇਰੇ ਮਨ !) ਜਦੋਂ ਮੈਂ ਉਸ ਪ੍ਰਭੂ ਨੂੰ ਚੰਗਾ ਲੱਗਦਾ ਹਾਂ (ਭਾਵ, ਜਦੋਂ ਉਹ ਮੇਰੇ ਉਤੇ ਖ਼ੁਸ਼ ਹੁੰਦਾ ਹੈ) ਤਦੋਂ ਹੀ ਮੈਂ ਉਸ ਦੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ, ਤਦੋਂ ਹੀ (ਭਾਵ, ਉਸ ਦੀ ਮੇਹਰ ਨਾਲ ਹੀ) ਮੈਂ ਸਿਫ਼ਤਿ-ਸਾਲਾਹ ਕਰਨ ਦਾ ਫਲ ਪ੍ਰਾਪਤ ਕਰ ਸਕਦਾ ਹਾਂ । ਸਿਫ਼ਤਿ-ਸਾਲਾਹ ਕਰਨ ਦਾ ਜੋ ਫਲ ਹੈ (ਕਿ ਸਦਾ ਉਸ ਦੇ ਚਰਨਾਂ ਵਿਚ ਲੀਨ ਰਹਿ ਸਕੀਦਾ ਹੈ, ਇਹ ਭੀ ਤਦੋਂ ਹੀ ਮਿਲਦਾ ਹੈ) ਜਦੋਂ ਉਹ ਪ੍ਰਭੂ ਆਪ ਹੀ ਦੇਂਦਾ ਹੈ ।੧।

ਜਦੋਂ ਜਿਸ ਮਨੁੱਖ ਦੇ ਅੰਦਰ ਸਤਿਗੁਰੂ ਦੀ (ਸਿਫ਼ਤਿ-ਸਾਲਾਹ ਕਰਨ ਦੀ ਸਿੱਖਿਆ ਦੀ) ਜੋਤਿ ਜਗ ਪੈਂਦੀ ਹੈ ਤਦੋਂ ਉਹ ਮਨੁੱਖ ਉਹ ਮਤਿ ਛੱਡ ਦੇਂਦਾ ਹੈ ਜੋ ਮਾਇਆ ਪਿਛੇ ਭਟਕਣ ਵਲ ਪਾਈ ਰੱਖਦੀ ਹੈ । ਜਦੋਂ (ਮਨੁੱਖ ਦੇ ਅੰਦਰ) ਗੁਰੂ ਦੇ ਉਪਦੇਸ਼ ਦਾ (ਆਤਮਕ) ਚਾਨਣ ਹੁੰਦਾ ਹੈ, ਤਦੋਂ ਉਸ ਦੇ ਅੰਦਰੋਂ (ਅਗਿਆਨਤਾ ਵਾਲਾ) ਸਾਰਾ ਹਨੇਰਾ ਦੂਰ ਹੋ ਜਾਂਦਾ ਹੈ ।੨।

ਜਦੋਂ ਜਿਸ ਮਨੁੱਖ ਦਾ ਮਨ ਗੁਰੂ ਦੇ ਚਰਨਾਂ ਵਿਚ ਜੁੜਦਾ ਹੈ, ਤਦੋਂ ਉਸ ਮਨੁੱਖ ਦਾ ਉਹ ਜੀਵਨ-ਰਸਤਾ ਖ਼ਤਮ ਹੋ ਜਾਂਦਾ ਹੈ ਜਿਸ ਤੇ ਤੁਰਿਆਂ ਆਤਮਕ ਮੌਤ ਹੋ ਰਹੀ ਸੀ । ਪਰਮਾਤਮਾ ਦੇ ਡਰ-ਅਦਬ ਵਿਚ ਰਹਿ ਕੇ ਜਦੋਂ ਮਨੁੱਖ ਨਿਰਭਉ ਪ੍ਰਭੂ ਨਾਲ ਮਿਲਾਪ ਹਾਸਲ ਕਰਦਾ ਹੈ, ਤਦੋਂ ਉਹ ਅਡੋਲ ਆਤਮਕ ਅਵਸਥਾ ਦੇ ਘਰ ਵਿਚ ਟਿਕ ਜਾਂਦਾ ਹੈ ।੩।

ਪਰ, ਨਾਨਕ ਆਖਦਾ ਹੈ—ਕੋਈ ਵਿਰਲਾ ਵਿਚਾਰਵਾਨ ਹੀ ਸਮਝਦਾ ਹੈ ਕਿ ਇਸ ਜ਼ਿੰਦਗੀ ਵਿਚ (ਪਰਮਾਤਮਾ ਦੀ ਸਿਫ਼ਤਿ ਹੀ) ਸ੍ਰੇਸ਼ਟ ਕਰਨ-ਜੋਗ ਕੰਮ ਹੈ । ਜਦੋਂ ਪ੍ਰਭੂ ਆਪ (ਮੇਹਰ ਕਰ ਕੇ ਜੀਵ ਦੇ ਹਿਰਦੇ ਵਿਚ) ਪਰਗਟ ਹੁੰਦਾ ਹੈ ਤਦੋਂ ਉਸ ਨੂੰ ਸਿਫ਼ਤਿ-ਸਾਲਾਹ ਦੀ (ਸ੍ਰੇਸ਼ਟ) ਕਾਰ ਮਿਲ ਜਾਂਦੀ ਹੈ ।੪।੧।੧੨।

**ਸੋਰਠਿ ਮਹਲਾ ੩ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥ ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥ ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ**

ਸੁਹਾਇਆ ॥੧॥ ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥ ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ ਰਹਾਉ ॥ ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥ ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ॥੨॥ ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ ॥ ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥ ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥੩॥ ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥ ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ ॥ ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥ {ਪੰਨਾ ੫੯੯-੬੦੦}

ਪਦ ਅਰਥ :—ਸਭਿ—ਸਾਰੇ । ਸਬਦੈ—ਗੁਰੂ ਦੇ ਸ਼ਬਦ ਦਾ । ਸਾਦੁ—ਸੁਆਦ, ਰਸ । ਤੇ—ਤੋਂ, ਨਾਲ । ਜਿਨਿ—ਜਿਸ (ਮਨੁੱਖ) ਨੇ {ਲਫ਼ਜ਼ 'ਜਿਨ' ਬਹੁ-ਵਚਨ ਹੈ, 'ਜਿਨਿ' ਇਕ-ਵਚਨ ਹੈ} । ਆਪੁ—ਆਪਾ-ਭਾਵ । ਅਨਦਿਨੁ—ਹਰ ਰੋਜ਼ । ਗਾਵਹਿ—ਗਾਂਦੇ ਹਨ । ਸਾਚੇ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ । ਸਬਦਿ—ਸ਼ਬਦ ਦੀ ਰਾਹੀਂ । ਸੁਹਾਇਆ—ਸੋਹਣੇ ਜੀਵਨ ਵਾਲੇ ਹੋ ਜਾਂਦੇ ਹਨ ।੧।

ਠਾਕੁਰ—ਹੇ ਮਾਲਕ ! ਸਚਾ—ਸਦਾ-ਥਿਰ ਰਹਿਣ ਵਾਲਾ ।ਰਹਾਉ।

ਜਾਗਤ—(ਵਿਕਾਰਾਂ ਵਲੋਂ) ਸੁਚੇਤ । ਗਿਰਹੀ ਮਹਿ—ਗ੍ਰਿਹ ਵਿਚ ਹੀ, ਗ੍ਰਿਹਸਤ ਵਿਚ ਹੀ । ਉਰ—ਹਿਰਦਾ ।੨।

ਮਨੂਆ—ਅੱਲ੍ਹੜ ਮਨ । ਦਹ ਦਿਸਿ—ਦਸੀਂ ਪਾਸੀਂ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਖੁਆਇਆ—ਰਾਹੋਂ ਖੁੰਝ ਜਾਂਦਾ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਮੁਗਧੁ—ਮੂਰਖ । ਭੇਟੇ—ਮਿਲ ਪਏ ।੩।

ਵੀਚਾਰੀ—ਵਿਚਾਰਵਾਨ (ਹੋ ਕੇ) । ਪ੍ਰਭਿ—ਪ੍ਰਭੂ ਨੇ । ਸਾਚੈ—ਸਦਾ-ਥਿਰ ਰਹਿਣ ਵਾਲੇ ਨੇ । ਨਾਵਹੁ—ਨਾਮ ਤੋਂ ਹੀ । ਗਤਿ—ਉੱਚੀ ਆਤਮਕ ਅਵਸਥਾ । ਏਹਾ—ਇਹ (ਨਾਮ) ਹੀ । ਰਾਸਿ—ਪੂੰਜੀ, ਸਰਮਾਇਆ ।੪।

ਅਰਥ :—ਹੇ ਮੇਰੇ ਮਾਲਕ-ਪ੍ਰਭੂ ! ਅਸੀ (ਜੀਵ) ਤੇਰੇ ਬੱਚੇ ਹਾਂ, ਤੇਰੀ ਸਰਨ ਆਏ ਹਾਂ । ਸਿਰਫ਼ ਇਕ ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹੈਂ, (ਜੀਵ ਮਾਇਆ ਵਿਚ ਡੋਲ ਜਾਂਦੇ ਹਨ) ।ਰਹਾਉ।

ਹੇ ਪ੍ਰਭੂ ! ਤੇਰੇ ਜਿਨ੍ਹਾਂ ਸੇਵਕਾਂ ਨੂੰ ਗੁਰੂ ਦੇ ਸ਼ਬਦ ਦਾ ਰਸ ਆ ਜਾਂਦਾ ਹੈ, ਉਹੀ ਸਾਰੇ ਤੇਰੀ ਸੇਵਾ-ਭਗਤੀ ਕਰਦੇ ਹਨ । (ਹੇ ਭਾਈ !) ਜਿਸ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲਿਆ ਉਹ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ । ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ (ਜੁੜ ਕੇ) ਹਰ ਵੇਲੇ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ, ਉਹ ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ ।੧।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਹਉਮੈ ਮੁਕਾ ਲੈਂਦੇ ਹਨ, ਉਹ (ਮਾਇਆ ਦੇ ਮੋਹ ਆਦਿਕ ਵਲੋਂ) ਸੁਚੇਤ ਰਹਿੰਦੇ ਹਨ, ਉਹਨਾਂ ਨੇ ਹੀ ਪਰਮਾਤਮਾ ਦਾ ਮਿਲਾਪ ਪ੍ਰਾਪਤ ਕੀਤਾ ਹੈ । ਪਰਮਾਤਮਾ ਦੇ ਭਗਤ ਗੁਰੂ ਦੇ ਬਖ਼ਸ਼ੇ ਅਸਲ ਗਿਆਨ ਦੀ ਰਾਹੀਂ ਵਿਚਾਰਵਾਨ ਹੋ ਕੇ ਗ੍ਰਿਹਸਤ ਵਿਚ ਰਹਿੰਦੇ ਹੋਏ ਹੀ ਮਾਇਆ ਵਲੋਂ ਵਿਰਕਤ ਰਹਿੰਦੇ ਹਨ । ਉਹ ਭਗਤ ਗੁਰੂ ਦੀ ਦੱਸੀ ਸੇਵਾ ਕਰ ਕੇ ਸਦਾ ਆਤਮਕ ਆਨੰਦ ਮਾਣਦੇ ਹਨ, ਤੇ, ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ ।੨।

ਹੇ ਭਾਈ ! ਇਹ ਅੱਲ੍ਹੜ ਮਨ ਮਾਇਆ ਦੇ ਮੋਹ ਵਿਚ ਫਸ ਕੇ ਦਸੀਂ ਪਾਸੀਂ ਦੌੜਦਾ ਰਹਿੰਦਾ ਹੈ, ਤੇ, (ਜੀਵਨ ਦੇ ਸਹੀ ਰਸਤੇ ਤੋਂ) ਖੁੰਝਿਆ ਰਹਿੰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮੂਰਖ ਮਨੁੱਖ ਪਰਮਾਤਮਾ ਦਾ ਨਾਮ ਚੇਤੇ ਨਹੀਂ ਕਰਦਾ, ਆਪਣਾ ਜੀਵਨ ਵਿਅਰਥ ਗਵਾ ਜਾਂਦਾ ਹੈ । ਪਰ ਜਦੋਂ ਉਸ ਨੂੰ ਗੁਰੂ ਮਿਲ ਪੈਂਦਾ ਹੈ ਤਦੋਂ ਉਹ ਹਰਿ-ਨਾਮ ਦੀ ਦਾਤਿ ਹਾਸਲ ਕਰਦਾ ਹੈ, ਤੇ, ਆਪਣੇ ਅੰਦਰੋਂ ਮਾਇਆ ਦਾ ਮੋਹ ਅਤੇ ਹਉਮੈ ਦੂਰ ਕਰ ਲੈਂਦਾ ਹੈ ।੩।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰਵਾਨ ਹੋ ਕੇ ਪਰਮਾਤਮਾ ਦੇ ਦਾਸ ਸਦਾ-ਥਿਰ ਪ੍ਰਭੂ ਦਾ ਸਦਾ-ਥਿਰ ਨਾਮ ਸਿਮਰਨ ਦੀ ਕਮਾਈ ਕਰਦੇ ਰਹਿੰਦੇ ਹਨ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੇ ਆਪ ਹੀ ਉਹਨਾਂ ਨੂੰ ਆਪਣੇ ਚਰਨਾਂ ਵਿਚ ਮਿਲਾ ਰੱਖਿਆ ਹੁੰਦਾ ਹੈ । ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ ।

ਹੇ ਨਾਨਕ ! (ਆਖ—) ਪਰਮਾਤਮਾ ਦੇ ਨਾਮ ਤੋਂ ਹੀ ਉੱਚੀ ਆਤਮਕ ਅਵਸਥਾ ਤੇ (ਚੰਗੀ) ਅਕਲ ਪ੍ਰਾਪਤ ਹੁੰਦੀ ਹੈ । ਪਰਮਾਤਮਾ ਦਾ ਨਾਮ ਹੀ ਸਾਡਾ (ਜੀਵਾਂ) ਦਾ ਸਰਮਾਇਆ ਹੈ ।੪।੧।

ਸੋਰਠਿ ਮਹਲਾ ੩ ॥ ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥ ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥ ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥੧॥ ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥ ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥ ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥ ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥ ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥ ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ॥ ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥ ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥੩॥ ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥ ਨਾਨਕ ਰਾਮ ਨਾਮਿ ਨਿਸਤਾਰਾ ਸਬਦਿ ਰਤੇ ਹਰਿ ਪਾਹਾ ॥੪॥੨॥ {੬੦੦}

ਪਦ ਅਰਥ :—ਕਉ—ਨੂੰ । ਸਚੁ—ਸਦਾ ਕਾਇਮ ਰਹਿਣ ਵਾਲਾ । ਅਖੁਟੁ—ਨਾਹ ਮੁੱਕਣ ਵਾਲਾ । ਕਿਨੈ—ਕਿਸੇ ਪਾਸੋਂ ਭੀ । ਧਨਿ—ਧਨ ਨਾਲ ।੧।

ਸਬਦੀ—ਸ਼ਬਦ ਦੀ ਰਾਹੀਂ । ਸਜਾਇ—ਦੰਡ ।ਰਹਾਉ।

ਦੇਹੀ—ਸਰੀਰ । ਵਸਹਿ—ਵੱਸਦੇ ਹਨ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਧਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾ । ਗੁਬਾਰਾ—ਹਨੇਰਾ ।੨।

ਵਿਗੁਤੇ—ਖ਼ੁਆਰ ਹੁੰਦੇ ਹਨ । ਕਿਹੁ—ਕੁਝ ਭੀ । ਸਮਾਲਿ—ਸਾਂਭ ਕੇ । ਗੁਰਮੁਖਿ—ਗੁਰੂ ਦੇ ਸਨਮੁਖ । ਨਿਹਾਲਿ—ਪ੍ਰਸੰਨ, ਸੁਖੀ ।੪।

ਗਿਆਨੁ—ਆਤਮਕ ਜੀਵਨ ਦੀ ਸੂਝ । ਘਟਿ—ਹਿਰਦੇ ਵਿਚ । ਅਮਰੁ—ਹੁਕਮ । ਸਿਰਿ—ਸਿਰ ਉਤੇ । ਅਨਦਿਨੁ—ਹਰ ਰੋਜ਼ । ਸਚੁ—ਸਦਾ ਕਾਇਮ ਰਹਿਣ ਵਾਲਾ । ਲਾਹਾ—ਲਾਭ । ਨਾਮਿ—ਨਾਮ ਦੀ ਰਾਹੀਂ । ਪਾਹਾ—ਪਾਸ, ਨੇੜੇ ।੪।

ਅਰਥ :—ਹੇ ਮੇਰੇ ਮਨ ! (ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪਰਮਾਤਮਾ ਮਿਲ ਸਕਦਾ ਹੈ । ਸ਼ਬਦ ਤੋਂ ਬਿਨਾ ਜਗਤ ਕੁਰਾਹੇ ਪਿਆ ਹੋਇਆ ਭਟਕਦਾ ਫਿਰਦਾ ਹੈ, (ਅਗਾਂਹ ਪਰਲੋਕ ਵਿਚ) ਪ੍ਰਭੂ ਦੀ ਦਰਗਾਹ ਵਿਚ ਦੰਡ ਸਹਿੰਦਾ ਹੈ ।ਰਹਾਉ।

(ਹੇ ਭਾਈ ! ਗੁਰੂ) ਭਗਤ ਜਨਾਂ ਨੂੰ ਪਰਮਾਤਮਾ ਦੀ ਭਗਤੀ ਦਾ ਖ਼ਜ਼ਾਨਾ ਦੇਂਦਾ ਹੈ, ਪਰਮਾਤਮਾ ਦਾ ਨਾਮ ਐਸਾ ਧਨ ਹੈ ਜੋ ਸਦਾ ਕਾਇਮ ਰਹਿੰਦਾ ਹੈ । ਹਰਿ-ਨਾਮ-ਧਨ ਕਦੇ ਮੁੱਕਣ ਵਾਲਾ ਨਹੀਂ, ਇਹ ਧਨ ਕਦੇ ਨਹੀਂ ਮੁੱਕਦਾ, ਕਿਸੇ ਪਾਸੋਂ ਇਸ ਦਾ ਮੁੱਲ ਭੀ ਨਹੀਂ ਪਾਇਆ ਜਾ ਸਕਦਾ (ਭਾਵ, ਕੋਈ ਮਨੁੱਖ ਇਸ ਧਨ ਨੂੰ ਦੁਨਿਆਵੀ ਪਦਾਰਥਾਂ ਨਾਲ ਖ਼ਰੀਦ ਭੀ ਨਹੀਂ ਸਕਦਾ) । ਜਿਨ੍ਹਾਂ ਨੇ ਇਹ ਸਦਾ-ਥਿਰ ਹਰਿ-ਧਨ ਪ੍ਰਾਪਤ ਕਰ ਲਿਆ, ਉਹਨਾਂ ਨੂੰ ਇਸ ਨਾਮ-ਧਨ ਦੀ ਬਰਕਤਿ ਨਾਲ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ ।੧।

ਹੇ ਭਾਈ ! ਇਸ ਸਰੀਰ ਵਿਚ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜ ਚੋਰ ਵੱਸਦੇ ਹਨ, (ਇਹ ਮਨੁੱਖ ਦੇ ਅੰਦਰ) ਆਤਮਕ ਜੀਵਨ ਦੇਣ ਵਾਲਾ ਨਾਮ-ਧਨ ਲੁੱਟਦੇ ਰਹਿੰਦੇ ਹਨ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਇਹ ਸਮਝਦੇ ਨਹੀਂ । (ਜਦੋਂ ਸਭ ਕੁਝ ਲੁਟਾ ਕੇ ਉਹ ਦੁੱਖੀ ਹੁੰਦੇ ਹਨ, ਤਾਂ) ਕੋਈ ਉਹਨਾਂ ਦੀ ਪੁਕਾਰ ਨਹੀਂ ਸੁਣਦਾ (ਕੋਈ ਉਹਨਾਂ ਦੀ ਸਹਾਇਤਾ ਨਹੀਂ ਕਰ ਸਕਦਾ) । ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜਗਤ ਅੰਨ੍ਹਿਆਂ ਵਾਲੀ ਕਰਤੂਤ ਕਰਦਾ ਰਹਿੰਦਾ ਹੈ, ਗੁਰੂ ਤੋਂ ਖੁੰਝ ਕੇ (ਇਸ ਦੇ ਆਤਮਕ ਜੀਵਨ ਦੇ ਰਸਤੇ ਵਿਚ) ਹਨੇਰਾ ਹੋਇਆ ਰਹਿੰਦਾ ਹੈ ।੨।

'ਮੈਂ ਵੱਡਾ ਹਾਂ', 'ਇਹ ਧਨ ਪਦਾਰਥ ਮੇਰਾ ਹੈ'—ਇਹ ਆਖ ਆਖ ਕੇ (ਮਾਇਆ-ਵੇੜ੍ਹੇ ਮਨੁੱਖ) ਖ਼ੁਆਰ ਹੁੰਦੇ ਰਹਿੰਦੇ ਹਨ, ਪਰ ਜਗਤ ਤੋਂ ਤੁਰਨ ਵੇਲੇ ਕੋਈ ਚੀਜ਼ ਭੀ ਕਿਸੇ ਦੇ ਨਾਲ ਨਹੀਂ ਤੁਰਦੀ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਸਦਾ ਪਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਵਸਾ ਕੇ ਨਾਮ ਸਿਮਰਦਾ ਰਹਿੰਦਾ ਹੈ, ਉਹ ਸਦਾ-ਥਿਰ ਰਹਿਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ । ਪਰਮਾਤਮਾ ਦੀ ਮੇਹਰ ਦੀ ਨਜ਼ਰ ਨਾਲ ਉਹ ਸਦਾ ਸੁਖੀ ਰਹਿੰਦਾ ਹੈ ।੩।

ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਦਾ ਬਖ਼ਸ਼ਿਆ ਗਿਆਨ ਸਦਾ ਚਾਨਣ ਕਰੀ ਰੱਖਦਾ ਹੈ ਉਹਨਾਂ ਦਾ ਹੁਕਮ (ਦੁਨੀਆ ਦੇ) ਬਾਦਸ਼ਾਹਾਂ ਦੇ ਸਿਰ ਉਤੇ (ਭੀ) ਚੱਲਦਾ ਹੈ, ਉਹ ਹਰ ਵੇਲੇ ਦਿਨ ਰਾਤ ਪਰਮਾਤਮਾ ਦੀ ਭਗਤੀ ਕਰਦੇ ਰਹਿੰਦੇ ਹਨ, ਉਹ ਹਰਿ-ਨਾਮ ਦਾ ਲਾਭ ਖੱਟਦੇ ਹਨ ਜੋ ਸਦਾ ਕਾਇਮ ਰਹਿੰਦਾ ਹੈ । ਹੇ ਨਾਨਕ ! ਪਰਮਾਤਮਾ ਦੇ ਨਾਮ ਦੀ ਰਾਹੀਂ ਸੰਸਾਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ, ਜੇਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਹਰਿ-ਨਾਮ ਦੇ ਰੰਗ ਵਿਚ ਰੰਗੇ ਰਹਿੰਦੇ ਹਨ, ਪਰਮਾਤਮਾ ਉਹਨਾਂ ਦੇ ਨੇੜੇ ਵੱਸਦਾ ਹੈ ।੪।੨।

**ਸੋਰਠਿ ਮਃ ੩ ॥ ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥ ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥ ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ॥੧॥ ਹਰਿ ਜੀਉ ਸਾਚੀ ਨਦਰਿ ਤੁਮਾਰੀ ॥ ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ ਰਹਾਉ ॥ ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ॥ ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ॥ ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥੨॥ ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ॥ ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ ਹਰਿ ਮੰਨਿ ਵਸਾਇਆ ॥ ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ॥੩॥ ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ॥ ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ॥ ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ॥੪॥੩॥ {ਪੰਨਾ ੬੦੦}**

ਪਦ ਅਰਥ :—ਦਾਸਨਿ ਦਾਸੁ—ਦਾਸਾਂ ਦਾ ਦਾਸ, ਬਹੁਤ ਹੀ ਗਰੀਬੀ ਸੁਭਾਉ ਵਾਲਾ । ਆਪੁ—ਆਪਾ-ਭਾਵ । ਗਵਾਈ—ਗਵਾਇ, ਦੂਰ ਕਰ ਕੇ । ਹਰਿ ਅਨੰਦੁ—ਹਰੀ (ਦੇ ਮਿਲਾਪ) ਦਾ ਆਨੰਦ । ਕਾਰਜੁ—ਮੁਖ ਕੰਮ । ਗਾਈ—ਗਾਇ, ਗਾ ਕੇ । ਇਕ ਰੰਗੀ—ਇਕ-ਰਸ ।੧।

ਸਾਚੀ—ਸਦਾ ਕਾਇਮ ਰਹਿਣ ਵਾਲੀ । ਪੈਜ—ਲਾਜ ।ਰਹਾਉ।

ਸਲਾਹੀ—ਸਲਾਹੀਂ, ਮੈਂ ਸਿਫ਼ਤਿ-ਸਾਲਾਹ ਕਰਦਾ ਰਹਾਂ । ਹਉ—ਮੈਂ । ਜੀਵਾ—ਜੀਵਾਂ, ਆਤਮਕ ਜੀਵਨ ਹਾਸਲ ਕਰਦਾ ਰਹਾਂ । ਸੁਆਲਿਉ—ਸੋਹਣਾ, ਸੁੰਦਰਤਾ ਦਾ ਘਰ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗਾ—ਸੁਚੇਤ ।੨।

ਗੰਭੀਰੁ—ਵੱਡੇ ਜਿਗਰੇ ਵਾਲਾ । ਤਿਸ ਕਾ—{ਲਫ਼ਜ਼ 'ਤਿਸੁ' ਦਾ ੍ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਅਚਿੰਤੁ—ਜਿਸ ਨੂੰ ਕੋਈ ਚਿੰਤਾ ਨਹੀਂ ਪੋਹ ਸਕਦੀ । ਮੰਨਿ—ਮਨਿ, ਮਨ ਵਿਚ । ਅੰਤਰਿ—ਹਿਰਦੇ ਵਿਚ ।੩।

ਮਾਰਗੁ ਪੰਥੁ—ਰਸਤਾ । ਕੋ—ਕੋਈ ਵਿਰਲਾ । ਕੈ ਰੰਗਿ—ਦੇ ਪ੍ਰੇਮ-ਰੰਗ ਵਿਚ । ਮਾਤਾ—ਮਸਤ । ਨਾਮਿ—ਨਾਮ ਵਿਚ । ਸਵਾਰਣਹਾਰਾ—ਸਵਾਰਣ-ਜੋਗ ।੪।

ਅਰਥ :—ਹੇ ਪ੍ਰਭ ਜੀ ! ਤੇਰੀ ਮੇਹਰ ਦੀ ਨਿਗਾਹ (ਆਪਣੇ ਸੇਵਕਾਂ ਉਤੇ) ਸਦਾ ਟਿਕੀ ਰਹਿੰਦੀ ਹੈ । ਹੇ ਪਿਆਰੇ ! ਤੂੰ ਆਪਣੇ ਦਾਸਾਂ ਉਤੇ ਕਿਰਪਾ ਕਰਦਾ ਰਹਿੰਦਾ ਹੈਂ । ਮੇਰੀ ਭੀ ਇੱਜ਼ਤ ਰੱਖ ।ਰਹਾਉ।

ਹੇ ਭਾਈ ! ਜੇਹੜਾ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਬਹੁਤ ਗਰੀਬੀ ਸੁਭਾਵ ਵਾਲਾ ਬਣਦਾ ਹੈ, ਉਹ ਪਰਮਾਤਮਾ ਨੂੰ ਮਿਲ ਪੈਂਦਾ ਹੈ । ਪਰਮਾਤਮਾ ਦੇ ਭਗਤਾਂ ਦਾ ਮੁੱਖ ਕੰਮ ਇਹੀ ਹੁੰਦਾ ਹੈ ਕਿ ਉਹ (ਆਪਾ-ਭਾਵ ਗਵਾ ਕੇ) ਹਰ ਵੇਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਕੇ ਉਸ ਦੇ ਮਿਲਾਪ ਦਾ ਆਨੰਦ ਮਾਣਦੇ ਹਨ । ਭਗਤ ਜਨ ਗੁਰੂ ਦੇ ਸ਼ਬਦ ਵਿਚ ਸਦਾ ਇਕ-ਰਸ ਰੰਗੇ ਰਹਿ ਕੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦੇ ਹਨ ।੧।

(ਹੇ ਪ੍ਰਭੂ ! ਜੇ ਤੇਰੀ ਮੇਹਰ ਹੋਵੇ, ਤਾਂ) ਮੈਂ ਗੁਰੂ ਦੇ ਸ਼ਬਦ ਵਿਚ (ਜੁੜ ਕੇ) ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਤੇ, ਸਦਾ ਆਤਮਕ ਜੀਵਨ ਪ੍ਰਾਪਤ ਕਰਦਾ ਰਹਾਂ । ਜੇਹੜਾ ਮਨੁੱਖ ਗੁਰੂ ਦੀ ਮਤਿ ਉਤੇ ਤੁਰਦਾ ਹੈ ਉਸ ਦਾ ਡਰ ਦੂਰ ਹੋ ਜਾਂਦਾ ਹੈ । (ਹੇ ਭਾਈ !) ਮੇਰਾ ਪ੍ਰਭੂ ਸੋਹਣਾ ਹੈ, ਤੇ, ਸਦਾ ਕਾਇਮ ਰਹਿਣ ਵਾਲਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦਾ ਚਿੱਤ (ਉਸ ਸੋਹਣੇ ਪ੍ਰਭੂ ਵਿਚ) ਮਗਨ ਰਹਿੰਦਾ ਹੈ । (ਜਿਸ ਮਨੁੱਖ ਦੇ ਹਿਰਦੇ ਵਿਚ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ, ਸਿਫ਼ਤਿ-ਸਾਲਾਹ ਦੀ ਬਾਣੀ (ਵੱਸਦੀ ਹੈ) ਉਹ ਮਨੁੱਖ ਹਰ ਵੇਲੇ (ਸਿਫ਼ਤਿ-ਸਾਲਾਹ ਵਿਚ) ਸੁਚੇਤ ਰਹਿੰਦਾ ਹੈ ।੨।

ਹੇ ਭਾਈ ! ਪਰਮਾਤਮਾ ਵੱਡੇ ਡੂੰਘੇ ਜਿਗਰੇ ਵਾਲਾ ਹੈ, ਸਦਾ ਹੀ (ਜੀਵਾਂ ਨੂੰ) ਸੁਖ ਦੇਣ ਵਾਲਾ ਹੈ, ਉਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ । ਜੇਹੜਾ ਮਨੁੱਖ ਪੂਰੇ ਗੁਰੂ ਦੀ ਦੱਸੀ ਸੇਵਾ ਕਰਦਾ ਹੈ, ਉਸ ਦੇ ਮਨ ਵਿਚ ਉਹ ਪਰਮਾਤਮਾ ਆ ਵੱਸਦਾ ਹੈ ਜਿਸ ਨੂੰ ਕੋਈ ਚਿੰਤਾ ਪੋਹ ਨਹੀਂ ਸਕਦੀ । ਉਸ ਮਨੁੱਖ ਦਾ ਮਨ ਪਵਿਤ੍ਰ ਹੋ ਜਾਂਦਾ ਹੈ ਹਿਰਦਾ ਪਵਿਤ੍ਰ ਹੋ ਜਾਂਦਾ ਹੈ, ਉਸ ਦੇ ਹਿਰਦੇ ਵਿਚ ਸਦਾ ਸੁਖ ਹੀ ਸੁਖ ਹੈ, ਉਹ ਆਪਣੇ ਅੰਦਰੋਂ ਭਟਕਣਾ ਦੂਰ ਕਰ ਲੈਂਦਾ ਹੈ ।੩।

ਹੇ ਭਾਈ ! ਪਰਮਾਤਮਾ ਦੇ ਮਿਲਾਪ ਦਾ ਰਸਤਾ ਬੜਾ ਕਠਨ ਹੈ, ਕੋਈ ਉਹ ਵਿਰਲਾ ਮਨੁੱਖ ਉਹ ਰਸਤਾ ਲੱਭਦਾ ਹੈ ਜੇਹੜਾ ਗੁਰੂ ਦੇ ਸ਼ਬਦ ਦੀ ਵਿਚਾਰ ਕਰਦਾ ਹੈ । ਉਹ ਮਨੁੱਖ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ, ਗੁਰੂ ਦੇ ਸ਼ਬਦ ਵਿਚ ਮਸਤ ਰਹਿੰਦਾ ਹੈ, ਆਪਣੇ ਅੰਦਰੋਂ ਹਉਮੈ ਆਦਿਕ ਵਿਕਾਰ ਦੂਰ ਕਰ ਦੇਂਦਾ ਹੈ । ਹੇ ਨਾਨਕ ! ਉਹ ਮਨੁੱਖ ਉਸ ਪ੍ਰਭੂ ਦੇ ਨਾਮ ਵਿਚ ਇਕ-ਰਸ ਰੱਤਾ ਰਹਿੰਦਾ ਹੈ, ਜੋ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਜੀਵਨ ਸਵਾਰ ਦੇਂਦਾ ਹੈ ।੪।੩।

ਸੋਰਠਿ ਮਹਲਾ ੩ ॥ ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥ ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥ ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥੧॥ ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥ ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ ॥ ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥ ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥ ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥੨॥ ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥ ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥ ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥੩॥ ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥ ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥ ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ॥੪॥੪॥ {ਪੰਨਾ ੬੦੧}

ਪਦ ਅਰਥ :—ਸਾਲਾਹੀ—ਸਲਾਹੀਂ, ਮੈਂ ਸਾਲਾਹੁੰਦਾ ਰਹਾਂ । ਜਿਚਰੁ—ਜਿਤਨਾ ਚਿਰ । ਘਟ ਅੰਤਰਿ—ਸਰੀਰ ਵਿਚ । ਸਾਸਾ—ਸਾਹ, ਜਿੰਦ । ਜਾਣਉ—ਜਾਣਉਂ, ਮੈਂ ਜਾਣਦਾ ਹਾਂ । ਮੁਗਧ—ਮੂਰਖ । ਸੇ—ਸਾਂ ।੧।

ਬੁਝਾਈ—ਸਮਝ । ਵਿਟਹੁ—ਤੋਂ । ਬਲਿ ਜਾਈ—ਬਲਿ ਜਾਈ, ਮੈਂ ਸਦਕੇ ਜਾਂਦਾ ਹਾਂ ।ਰਹਾਉ।

ਮੁਏ—(ਵਿਕਾਰਾਂ ਵਲੋਂ) ਮਰ ਸਕਦੇ ਹਾਂ । ਜੀਵਾਲੇ—ਆਤਮਕ ਜੀਵਨ ਦੇਂਦਾ ਹੈ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਆਈ—ਆਇ, ਆ ਕੇ । ਦਾਤਾ—ਨਾਮ ਦੀ ਦਾਤਿ ਦੇਣ ਵਾਲਾ । ਜਿਤੁ—ਜਿਸ ਵਿਚ ।੨।

ਸੇ—ਉਹ ਬੰਦੇ । ਕਿਤੁ—ਕਾਹਦੇ ਲਈ ? ਵਾਰੋ ਵਾਰਾ—ਮੁੜ ਮੁੜ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਗੁਬਾਰਾ—ਹਨੇਰਾ ।੩।

ਆਪੇ—ਆਪ ਹੀ । ਕਰਿ—ਪੈਦਾ ਕਰ ਕੇ । ਵੇਖੈ—ਸੰਭਾਲਦਾ ਹੈ । ਧੁਰਿ—ਧੁਰ ਦਰਗਾਹ ਤੋਂ । ਕਰਤਾ—ਕਰਤਾਰ ।੪।

ਅਰਥ :—ਹੇ ਪ੍ਰਭੂ ਜੀ ! ਤੂੰ ਆਪ ਹੀ (ਆਪਣਾ ਨਾਮ ਜਪਣ ਦੀ ਮੈਨੂੰ) ਸਮਝ ਬਖ਼ਸ਼ । ਹੇ ਪ੍ਰਭੂ ! ਮੈਂ ਤੈਥੋਂ ਸਦਾ ਸਦਕੇ ਜਾਵਾਂ, ਮੈਂ ਤੇਰੇ ਨਾਮ ਤੋਂ ਕੁਰਬਾਨ ਜਾਵਾਂ ।ਰਹਾਉ।

ਹੇ ਪਿਆਰੇ ਪ੍ਰਭੂ ਜੀ ! (ਮੇਹਰ ਕਰ) ਜਿਤਨਾ ਚਿਰ ਮੇਰੇ ਸਰੀਰ ਵਿਚ ਜਿੰਦ ਹੈ, ਮੈਂ ਸਦਾ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ । ਹੇ ਮਾਲਕ-ਪ੍ਰਭੂ ! ਜਦੋਂ ਤੂੰ ਮੈਨੂੰ ਇਕ ਪਲ-ਭਰ ਇਕ ਛਿਨ-ਭਰ ਵਿੱਸਰਦਾ ਹੈਂ, ਮੈਂ ਪੰਜਾਹ ਸਾਲ ਬੀਤ ਗਏ ਸਮਝਦਾ ਹਾਂ । ਹੇ ਭਾਈ ! ਅਸੀ ਸਦਾ ਤੋਂ ਮੂਰਖ ਅੰਞਾਣ ਤੁਰੇ ਆ ਰਹੇ ਸਾਂ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਸਾਡੇ ਅੰਦਰ ਆਤਮਕ ਜੀਵਨ ਦਾ) ਚਾਨਣ ਹੋਇਆ ਹੈ ।੧।

ਹੇ ਭਾਈ ! ਅਸੀ (ਜੀਵ) ਗੁਰੂ ਦੇ ਸ਼ਬਦ ਦੀ ਰਾਹੀਂ (ਵਿਕਾਰਾਂ ਵਲੋਂ) ਮਰ ਸਕਦੇ ਹਾਂ, ਸ਼ਬਦ ਦੀ ਰਾਹੀਂ ਹੀ (ਵਿਕਾਰਾਂ ਵਲੋਂ) ਮਾਰ ਕੇ (ਗੁਰੂ) ਆਤਮਕ ਜੀਵਨ ਦੇਂਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਵਿਕਾਰਾਂ ਵਲੋਂ ਖ਼ਲਾਸੀ ਹਾਸਲ ਹੁੰਦੀ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਨ ਪਵਿਤ੍ਰ ਹੁੰਦਾ ਹੈ, ਸਰੀਰ ਪਵਿਤ੍ਰ ਹੁੰਦਾ ਹੈ, ਅਤੇ ਪਰਮਾਤਮਾ ਮਨ ਵਿਚ ਆ ਵੱਸਦਾ ਹੈ । ਹੇ ਭਾਈ ! ਗੁਰੂ ਦਾ ਸ਼ਬਦ (ਹੀ ਨਾਮ ਦੀ ਦਾਤਿ) ਦੇਣ ਵਾਲਾ ਹੈ, ਜਦੋਂ ਸ਼ਬਦ ਵਿਚ ਮਨ ਰੰਗਿਆ ਜਾਂਦਾ ਹੈ ਤਾਂ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ।੨।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਂਦੇ ਉਹ (ਮਾਇਆ ਦੇ ਮੋਹ ਵਿਚ ਆਤਮਕ ਜੀਵਨ ਵਲੋਂ) ਅੰਨ੍ਹੇ ਬੋਲੇ ਹੋਏ ਰਹਿੰਦੇ ਹਨ, ਸੰਸਾਰ ਵਿਚ ਆ ਕੇ ਉਹ ਕੁਝ ਨਹੀਂ ਖੱਟਦੇ । ਉਹਨਾਂ ਨੂੰ ਪ੍ਰਭੂ ਦੇ ਨਾਮ ਦਾ ਸੁਆਦ ਨਹੀਂ ਆਉਂਦਾ, ਉਹ ਆਪਣਾ ਜੀਵਨ ਵਿਅਰਥ ਗਵਾ ਜਾਂਦੇ ਹਨ, ਉਹ ਮੁੜ ਮੁੜ ਜੰਮਦੇ ਮਰਦੇ ਰਹਿੰਦੇ ਹਨ । ਜਿਵੇਂ ਗੰਦ ਦੇ ਕੀੜੇ ਗੰਦ ਵਿਚ ਹੀ ਟਿਕੇ ਰਹਿੰਦੇ ਹਨ, ਤਿਵੇਂ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ (ਅਗਿਆਨਤਾ ਦੇ) ਹਨੇਰੇ ਵਿਚ ਹੀ (ਮਸਤ ਰਹਿੰਦੇ ਹਨ) ।੩।

ਪਰ, ਹੇ ਭਾਈ ! (ਜੀਵਾਂ ਦੇ ਭੀ ਕੀਹ ਵੱਸ ?) ਪ੍ਰਭੂ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ ਸੰਭਾਲ ਕਰਦਾ ਹੈ, ਆਪ ਹੀ (ਜੀਵਨ ਦੇ ਸਹੀ) ਰਸਤੇ ਪਾਂਦਾ ਹੈ, ਉਸ ਪ੍ਰਭੂ ਤੋਂ ਬਿਨਾ ਹੋਰ ਕੋਈ ਨਹੀਂ (ਜੋ ਜੀਵਾਂ ਨੂੰ ਰਾਹ ਦੱਸ ਸਕੇ) । ਹੇ ਭਾਈ ! ਕਰਤਾਰ ਜੋ ਕੁਝ ਕਰਦਾ ਹੈ ਉਹੀ ਹੁੰਦਾ ਹੈ, ਧੁਰ ਦਰਗਾਹ ਤੋਂ (ਜੀਵਾਂ ਦੇ ਮੱਥੇ ਤੇ ਲੇਖ) ਲਿਖ ਦੇਂਦਾ ਹੈ, ਉਸ ਨੂੰ ਕੋਈ (ਹੋਰ) ਮਿਟਾ ਨਹੀਂ ਸਕਦਾ । ਹੇ ਨਾਨਕ ! (ਆਖ—) ਹੇ ਭਾਈ ! (ਉਸ ਪ੍ਰਭੂ ਦੀ ਮੇਹਰ ਨਾਲ ਹੀ ਉਸ ਦਾ) ਨਾਮ (ਮਨੁੱਖ ਦੇ) ਮਨ ਵਿਚ ਵੱਸ ਸਕਦਾ ਹੈ, ਕੋਈ ਹੋਰ ਇਹ ਦਾਤਿ ਦੇਣ ਜੋਗਾ ਨਹੀਂ ਹੈ ।੪।੪।

**ਸੋਰਠਿ ਮਹਲਾ ੩ ॥ ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ॥ ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥ ਤੂ ਗੁਣਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣੇ ॥੧॥ ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥ ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥ ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ ॥ ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥ ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ॥੨॥ ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥ ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥ ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ ॥੩॥ ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ॥ ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ॥ ਨਾਨਕ ਦਾਸੁ ਕਹੈ ਬੇਨੰਤੀ ਹਉ ਲਾਗਾ ਤਿਨ ਕੈ ਪਾਏ ॥੪॥੫॥ {ਪੰਨਾ ੬੦੧}**

ਪਦ ਅਰਥ :—ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ ਮਨੁੱਖ । ਪ੍ਰਭ ਭਾਵਹਿ—ਪ੍ਰਭੂ ਨੂੰ ਪਿਆਰੇ ਲੱਗਦੇ ਹਨ । ਵਖਾਣੇ—ਵਖਾਣਿ, ਵਖਾਣ ਕੇ । ਸਾਰ—ਸੰਭਾਲ । ਕਰਹਿ—ਤੂੰ ਕਰਦਾ ਹੈਂ । ਮਨਿ—ਮਨ ਵਿਚ । ਸਬਦਿ—ਸ਼ਬਦ ਦੀ ਰਾਹੀਂ । ਗੁਣੀ—ਗੁਣਾਂ ਦੇ ਮਾਲਕ-ਪ੍ਰਭੂ ਵਿਚ ।੧।

ਸਮਾਲਿ—ਸੰਭਾਲ, ਚੇਤੇ ਰੱਖ । ਬੇਲੀ—ਮਦਦ-ਗਾਰ ।ਰਹਾਉ।

ਦੁਸਟ ਚਉਕੜੀ—ਦੁਸ਼ਟਾਂ ਦਾ ਟੋਲਾ । ਵੀਚਾਰੇ—ਵੀਚਾਰਿ, ਵਿਚਾਰ ਕਰ ਕੇ । ਦੁਸਟੀ—ਚੰਦਰੀ । ਕਿਨਿ—ਕਿਸ ਨੇ ? ਨਖਹਿ—ਨਹੁੰਆਂ ਨਾਲ । ਬਿਦਾਰੇ—ਪਾੜਿਆ ਗਿਆ । ਲਏ ਉਬਾਰੇ—ਲਏ ਉਬਾਰਿ ।੨।

ਆਪਸ ਕਉ—ਆਪਣੇ ਆਪ ਨੂੰ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਵਿਆਪੇ—ਰੁੱਝੇ ਰਹਿੰਦੇ ਹਨ । ਜਾਸਨਿ—ਜਾਣਗੇ । ਗਵਾਈ—ਗਵਾਇ । ਅੰਤਿ—ਆਖ਼ਰ ਨੂੰ, ਅਖੀਰ ਵੇਲੇ ।੩।

ਸਬਦੇ—ਸਬਦਿ, ਸ਼ਬਦ ਵਿਚ । ਰਾਤੇ—ਰੰਗੇ ਰਹਿੰਦੇ ਹਨ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਮਾਤੇ—ਮਸਤ । ਗਾਏ—ਗਾਇ, ਗਾ ਕੇ । ਤਿਨ ਕੈ ਪਾਏ—ਉਹਨਾਂ ਦੀ ਪੈਰੀਂ ।੪।

ਅਰਥ :—ਹੇ ਮੇਰੇ ਮਨ ! ਪਰਮਾਤਮਾ ਨੂੰ ਸਦਾ ਚੇਤੇ ਕਰਦਾ ਰਹੁ । ਅਖ਼ੀਰਲੇ ਸਮੇ ਪਰਮਾਤਮਾ ਹੀ ਤੇਰਾ ਮਦਦਗਾਰ ਬਣੇਗਾ, ਪਰਮਾਤਮਾ ਸਦਾ ਤੇਰੇ ਨਾਲ ਸਾਥ ਨਿਬਾਹੇਗਾ ।ਰਹਾਉ।

ਹੇ ਭਾਈ ! ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰ ਕੇ ਭਗਤੀ ਕਰਦੇ ਹਨ ਅਤੇ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ । ਹੇ ਪ੍ਰਭੂ ! ਭਗਤਾਂ ਦੀ ਸੰਭਾਲ ਤੂੰ ਆਪ ਕਰਦਾ ਹੈਂ, ਤੂੰ ਆਪ ਉਹਨਾਂ ਦੀ ਰੱਖਿਆ ਕਰਦਾ ਹੈਂ, ਕਿਉਂਕਿ ਉਹ ਤੈਨੂੰ ਆਪਣੇ ਮਨ ਵਿਚ ਪਿਆਰੇ ਲੱਗਦੇ ਹਨ । ਤੂੰ ਉਹਨਾਂ ਨੂੰ ਆਪਣੇ ਗੁਣ ਬਖ਼ਸ਼ਦਾ ਹੈਂ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਤੇਰੇ ਨਾਲ ਸਾਂਝ ਪਾਂਦੇ ਹਨ । ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕਰ ਕੇ (ਭਗਤ) ਗੁਣਾਂ ਦੇ ਮਾਲਕ-ਪ੍ਰਭੂ ਵਿਚ ਲੀਨ ਰਹਿੰਦੇ ਹਨ ।੧।

ਪਰ, ਹੇ ਭਾਈ ! ਭੈੜੇ ਮਨੁੱਖ ਸਦਾ ਭੈੜ ਹੀ ਕਮਾਂਦੇ ਹਨ, ਉਹ ਵਿਚਾਰ ਕਰ ਕੇ ਸਮਝਦੇ ਨਹੀਂ ਕਿ ਭੈੜੀ ਨਿੰਦਿਆ (ਆਦਿਕ) ਤੋਂ ਕਿਸੇ ਨੇ ਕਦੇ ਚੰਗਾ ਫਲ ਨਹੀਂ ਪਾਇਆ । ਹਰਣਾਖਸ਼ (ਨੇ ਭਗਤ ਨੂੰ ਦੁੱਖ ਦੇਣਾ ਸ਼ੁਰੂ ਕੀਤਾ, ਤਾਂ ਉਹ) ਨਹੁੰਆਂ ਨਾਲ ਚੀਰਿਆ ਗਿਆ । ਪਰਮਾਤਮਾ ਦਾ ਭਗਤ ਪ੍ਰਹਿਲਾਦ ਸਦਾ ਪਰਮਾਤਮਾ ਦੇ ਗੁਣ ਗਾਂਦਾ ਸੀ, ਪਰਮਾਤਮਾ ਨੇ ਉਸ ਨੂੰ (ਨਰਸਿੰਘ ਰੂਪ ਧਾਰ ਕੇ) ਬਚਾ ਲਿਆ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਕੋਈ ਅਕਲ-ਸ਼ਊਰ ਨਹੀਂ ਹੁੰਦੀ, ਉਹ ਆਪਣੇ ਆਪ ਨੂੰ ਤਾਂ ਚੰਗਾ ਸਮਝਦੇ ਹਨ, ਪਰ ਨੇਕ ਬੰਦਿਆਂ ਦੀ ਨਿੰਦਿਆ ਕਰਨ ਵਿਚ ਰੁੱਝੇ ਰਹਿੰਦੇ ਹਨ, ਉਹ ਆਪਣਾ ਜੀਵਨ ਵਿਅਰਥ ਗਵਾ ਜਾਂਦੇ ਹਨ । ਉਹ ਪਰਮਾਤਮਾ ਦਾ ਨਾਮ ਕਦੇ ਯਾਦ ਨਹੀਂ ਕਰਦੇ, ਆਖ਼ਰ ਹੱਥ ਮਲਦੇ (ਜਗਤ ਤੋਂ) ਚਲੇ ਜਾਂਦੇ ਹਨ ।੩।

ਹੇ ਭਾਈ ! ਪਰਮਾਤਮਾ ਆਪ ਹੀ ਭਗਤਾਂ ਦੀ ਜ਼ਿੰਦਗੀ ਕਾਮਯਾਬ ਬਣਾਂਦਾ ਹੈ, ਉਹ ਆਪ ਹੀ ਉਹਨਾਂ ਨੂੰ ਗੁਰੂ ਦੀ ਸੇਵਾ ਵਿਚ ਜੋੜਦਾ ਹੈ, (ਇਸ ਤਰ੍ਹਾਂ ਉਹ) ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਕੇ ਗੁਰੂ ਦੇ ਸ਼ਬਦ (ਦੇ ਰੰਗ) ਵਿਚ ਰੰਗੇ ਰਹਿੰਦੇ ਹਨ ਅਤੇ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ । ਦਾਸ ਨਾਨਕ ਬੇਨਤੀ ਕਰਦਾ ਹੈ—ਮੈਂ ਉਹਨਾਂ ਭਗਤਾਂ ਦੇ ਚਰਨੀਂ ਲੱਗਦਾ ਹਾਂ ।੪।੫।

**ਸੋਰਠਿ ਮਹਲਾ ੩ ॥ ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥ ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥ ਹਰਿ ਕੇ ਦਾਸ ਸੁਹੇਲੇ ਭਾਈ ॥ ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥ ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥ ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥ ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥ ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥ ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥ ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥ ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ**

ਪਾਈਐ ॥ ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥ ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥ {ਪੰਨਾ ੬੦੧-੬੦੨}

ਪਦ ਅਰਥ :—ਸੋ—ਉਹ ਮਨੁੱਖ । ਸਖਾ—ਮਿੱਤਰ । ਬੰਧਪੁ—ਰਿਸ਼ਤੇਦਾਰ । ਜਿ—ਜੇਹੜਾ । ਭਾਣੈ—ਮਰਜ਼ੀ ਵਿਚ, ਮਰਜ਼ੀ ਅਨੁਸਾਰ । ਵਿਛੁੜਿ—ਵਿੱਛੁੜ ਕੇ ।੧।

ਸੁਹੇਲੇ—ਸੁਖੀ । ਕਿਲਵਿਖ—ਪਾਪ । ਆਪੇ—ਪ੍ਰਭੂ ਆਪ ਹੀ ।ਰਹਾਉ।

ਕੁਟੰਬੁ—ਪਰਵਾਰ । ਸਭੁ—ਸਾਰਾ । ਜੀਅ ਕੇ ਬੰਧਨ—ਜਿੰਦ ਵਾਸਤੇ ਬੰਧਨ । ਭੁਲਾ—ਕੁਰਾਹੇ ਪਿਆ ਰਹਿੰਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਮੋਖ—ਖ਼ਲਾਸੀ । ਕਰਮ—ਦੁਨੀਆ ਦੇ ਕੰਮ-ਧੰਧੇ । ਵਾਰੋ ਵਾਰਾ—ਮੁੜ ਮੁੜ ।੨।

ਹਉ—ਮੈਂ (ਵੱਡਾ ਹਾਂ) । ਮੇਰਾ—(ਇਹ ਧਨ ਪਦਾਰਥ) ਮੇਰਾ ਹੈ । ਪਲਚਿ ਰਹਿਆ—ਉਲਝਿਆ ਪਿਆ ਹੈ । ਕੇਰਾ—ਦਾ । ਮਹਲੁ—ਪਰਮਾਤਮਾ ਦੀ ਹਜ਼ੂਰੀ । ਪਾਇਨਿ—ਪਾ ਲੈਂਦੇ ਹਨ । ਨਿਜ ਘਰਿ—ਆਪਣੇ ਘਰ ਵਿਚ । ਐਥੈ—ਇਸ ਜੀਵਨ ਵਿਚ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ ।੩।

ਦਇਆਲੁ—ਦਇਆ ਦਾ ਘਰ । ਭਾਗਾ—ਚੰਗੀ ਕਿਸਮਤਿ । ਕਰਿ—ਕਰ ਕੇ, ਨਾਲ । ਭਾਉ—ਭਾਵਨਾ, ਨੀਅਤ । ਆਪੁ—ਆਪਾ-ਭਾਵ ।੪।

ਅਰਥ :—ਹੇ ਭਾਈ ! ਪਰਮਾਤਮਾ ਦੇ ਭਗਤ ਸੁਖੀ ਜੀਵਨ ਬਿਤੀਤ ਕਰਦੇ ਹਨ । ਪਰਮਾਤਮਾ ਆਪ ਉਹਨਾਂ ਦੇ ਜਨਮਾਂ ਜਨਮਾਂ ਦੇ ਦੁੱਖ ਪਾਪ ਕੱਟ ਦੇਂਦਾ ਹੈ, ਤੇ, ਉਹਨਾਂ ਨੂੰ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ ।ਰਹਾਉ।

ਹੇ ਭਾਈ ! ਉਹੀ ਮਨੁੱਖ ਗੁਰੂ ਦਾ ਸਿੱਖ ਹੈ, ਗੁਰੂ ਦਾ ਮਿੱਤਰ ਹੈ, ਗੁਰੂ ਦਾ ਰਿਸ਼ਤੇਦਾਰ ਹੈ, ਜੇਹੜਾ ਗੁਰੂ ਦੀ ਰਜ਼ਾ ਵਿਚ ਤੁਰਦਾ ਹੈ । ਪਰ, ਜੇਹੜਾ ਮਨੁੱਖ ਆਪਣੀ ਮਰਜ਼ੀ ਅਨੁਸਾਰ ਤੁਰਦਾ ਹੈ, ਉਹ ਪ੍ਰਭੂ ਤੋਂ ਵਿੱਛੁੜ ਕੇ ਦੁਖ ਸਹਾਰਦਾ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ ਮਨੁੱਖ ਕਦੇ ਸੁਖ ਨਹੀਂ ਪਾ ਸਕਦਾ, ਤੇ ਮੁੜ ਮੁੜ (ਦੁੱਖੀ ਹੋ ਕੇ) ਪਛੁਤਾਂਦਾ ਹੈ ।੧।

ਹੇ ਭਾਈ ! (ਗੁਰੂ ਦੀ ਰਜ਼ਾ ਵਿਚ ਤੁਰਨ ਤੋਂ ਬਿਨਾ) ਇਹ (ਆਪਣਾ) ਪਰਵਾਰ ਭੀ ਜਿੰਦ ਵਾਸਤੇ ਨਿਰਾ ਮੋਹ ਦੇ ਬੰਧਨ ਬਣ ਜਾਂਦਾ ਹੈ, (ਤਾਂਹੀਏਂ) ਜਗਤ (ਗੁਰੂ ਤੋਂ) ਭਟਕ ਕੇ ਕੁਰਾਹੇ ਪਿਆ ਰਹਿੰਦਾ ਹੈ । ਗੁਰੂ ਦੀ ਸਰਨ ਆਉਣ ਤੋਂ ਬਿਨਾ ਇਹ ਬੰਧਨ ਟੁੱਟਦੇ ਨਹੀਂ । ਗੁਰੂ ਦੀ ਸਰਨ ਪੈਣ ਵਾਲਾ ਮਨੁੱਖ (ਮੋਹ ਦੇ ਬੰਧਨਾਂ ਤੋਂ) ਖ਼ਲਾਸੀ ਪਾਣ ਦਾ ਰਸਤਾ ਲੱਭ ਲੈਂਦਾ ਹੈ । ਜੇਹੜੇ ਮਨੁੱਖ ਨਿਰੇ ਦੁਨੀਆ ਦੇ ਕੰਮ-ਧੰਧੇ ਹੀ ਕਰਦੇ ਹਨ, ਪਰ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਂਦੇ, ਉਹ ਮੁੜ ਮੁੜ ਜੰਮਦੇ ਮਰਦੇ ਰਹਿੰਦੇ ਹਨ ।੨।

ਹੇ ਭਾਈ ! 'ਮੈਂ ਵੱਡਾ ਹਾਂ', 'ਇਹ ਧਨ ਆਦਿਕ ਮੇਰਾ ਹੈ'—ਇਸ ਵਿਚ ਹੀ ਜਗਤ ਉਲਝਿਆ ਪਿਆ ਹੈ (ਉਂਞ) ਕੋਈ ਭੀ ਕਿਸੇ ਦਾ (ਸਦਾ ਦਾ ਸਾਥੀ) ਨਹੀਂ ਬਣ ਸਕਦਾ । ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਤੇ, ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਕਰੀ ਰੱਖਦੇ ਹਨ, ਉਹਨਾਂ ਦਾ (ਆਤਮਕ) ਨਿਵਾਸ ਪ੍ਰਭੂ-ਚਰਨਾਂ ਵਿਚ ਹੋਇਆ ਰਹਿੰਦਾ ਹੈ । ਜੇਹੜਾ ਮਨੁੱਖ ਇਸ ਜੀਵਨ ਵਿਚ ਹੀ (ਇਸ ਭੇਤ ਨੂੰ) ਸਮਝਦਾ ਹੈ, ਉਹ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਪਰਮਾਤਮਾ ਉਸ ਮਨੁੱਖ ਦਾ ਸਹਾਈ ਬਣਿਆ ਰਹਿੰਦਾ ਹੈ ।੩।

ਹੇ ਭਾਈ ! ਗੁਰੂ ਹਰ ਵੇਲੇ ਹੀ ਦਇਆਵਾਨ ਰਹਿੰਦਾ ਹੈ (ਮਾਇਆ-ਵੇੜ੍ਹਿਆ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦਾ) ਕਿਸਮਤਿ ਤੋਂ ਬਿਨਾ (ਗੁਰੂ ਪਾਸੋਂ) ਕੀਹ ਮਿਲੇ ? ਗੁਰੂ ਸਭਨਾਂ ਨੂੰ ਇਕ ਪਿਆਰ ਦੀ ਨਿਗਾਹ ਨਾਲ ਵੇਖਦਾ ਹੈ । (ਪਰ ਸਾਡੀ ਜੀਵਾਂ ਦੀ) ਜਿਹੋ ਜਿਹੀ ਭਾਵਨਾ ਹੁੰਦੀ ਹੈ ਉਹੋ ਜਿਹਾ ਫਲ (ਸਾਨੂੰ ਗੁਰੂ ਪਾਸੋਂ) ਮਿਲ ਜਾਂਦਾ ਹੈ । ਹੇ ਨਾਨਕ ! (ਜੇ ਗੁਰੂ ਦੀ ਸਰਨ ਪੈ ਕੇ ਆਪਣੇ) ਅੰਦਰੋਂ ਆਪਾ-ਭਾਵ ਦੂਰ ਕਰ ਲਈਏ, ਤਾਂ ਪਰਮਾਤਮਾ ਦਾ ਨਾਮ ਮਨ ਵਿਚ ਆ ਵੱਸਦਾ ਹੈ ।੪।੬।

ਸੋਰਠਿ ਮਹਲਾ ੩ ਚੌਤੁਕੇ ॥ ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥ ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ ॥ ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ॥੧॥ ਭਾਈ ਰੇ ਸਦਾ ਰਹਹੁ ਸਰਣਾਈ ॥ ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ ॥ ਰਹਾਉ ॥ ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ॥ ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ॥ ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥ ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥੨॥ ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ ॥ ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ ॥ ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥੩॥ ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥ ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ॥ ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥ ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥੪॥੭॥ {ਪੰਨਾ ੬੦੨}

ਚੌਤੁਕੇ—ਉਹ ਸ਼ਬਦ ਜਿਨ੍ਹਾਂ ਦੇ ਹਰੇਕ 'ਬੰਦ' ਵਿਚ ਚਾਰ ਚਾਰ ਤੁਕਾਂ ਹੁੰਦੀਆਂ ਹਨ ।

ਪਦ ਅਰਥ :—ਸਚੀ ਭਗਤਿ—ਸਦਾ-ਥਿਰ ਪ੍ਰਭੂ ਦੀ ਹੀ ਭਗਤੀ । ਤੇ—ਤੋਂ, ਦੀ ਰਾਹੀਂ । ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸਬਦਿ—ਸ਼ਬਦ ਵਿਚ । ਹੋਰ ਇਆਣੀ—ਉਹ ਅੰਞਾਣ ਲੁਕਾਈ ਜੇਹੜੀ ਗੁਰੂ ਦੀ ਸਰਨ ਨਹੀਂ ਪੈਂਦੀ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ।੧।

ਰਹਹੁ—ਟਿਕਿਆ ਰਹੁ । ਪਤਿ—ਇੱਜ਼ਤ ।ਰਹਾਉ।

ਆਪੁ—ਆਪਣਾ ਆਪ, ਆਪਣਾ ਆਤਮਕ ਜੀਵਨ । ਹਿਰਦੈ—ਹਿਰਦੇ ਵਿਚ । ਸਦ—ਸਦਾ । ਤਜਿ—ਤਜ ਕੇ । ਰਵਿਆ—ਵਿਆਪਕ । ਜੁਗਿ ਜੁਗਿ—ਹਰੇਕ ਜੁਗ ਵਿਚ । ਸਬਦਿ—ਸ਼ਬਦ ਦੀ ਰਾਹੀਂ । ਮਨਹਿ—ਮਨ ਵਿਚ ।

ਜਿਨਿ—ਜਿਸ ਨੇ । ਪਛਾਤਾ—ਸਾਂਝ ਪਾਈ । ਜਗਿ—ਜਗਤ ਵਿਚ । ਗੁਣੀ—ਗੁਣਾਂ ਦੀ ਰਾਹੀਂ । ਅਘਾਇਆ—ਮਾਇਆ ਵਲੋਂ ਰੱਜ ਜਾਂਦਾ ਹੈ । ਕਮਲੁ—ਹਿਰਦਾ-ਕੌਲ ਫੁੱਲ । ਪ੍ਰਗਾਸਿ—ਖਿੜ ਕੇ । ਅਨਹਦ—ਇਕ-ਰਸ ।੩।

ਗਤਿ—ਉੱਚੀ ਆਤਮਕ ਅਵਸਥਾ । ਰਿਦੈ—ਹਿਰਦੇ ਵਿਚ । ਸਮਾਈ—ਟਿਕ ਜਾਂਦਾ ਹੈ । ਮਗੁ—ਰਸਤਾ । ਰਸਿ—ਰਸ ਨਾਲ । ਰਸਨ—ਜੀਭ । ਰਸਾਈ—ਰਸ ਜਾਂਦੀ ਹੈ । ਗੁਰ ਤੇ—ਗੁਰੂ ਪਾਸੋਂ । ਦਰਿ—ਦਰ ਤੇ ।੪।

ਅਰਥ :—ਹੇ ਭਾਈ ! ਸਦਾ ਗੁਰੂ ਦੀ ਸਰਨ ਟਿਕਿਆ ਰਹੁ । (ਜੇਹੜਾ ਮਨੁੱਖ ਗੁਰੂ ਦੀ ਸਰਨ ਪਿਆ ਰਹਿੰਦਾ ਹੈ, ਉਸ ਉਤੇ ਗੁਰੂ) ਆਪਣੀ ਮੇਹਰ ਦੀ ਨਿਗਾਹ ਕਰਦਾ ਹੈ; ਉਸ ਦੀ ਇੱਜ਼ਤ ਰੱਖਦਾ ਹੈ, ਉਸ ਨੂੰ ਪ੍ਰਭੂ ਦਾ ਨਾਮ ਬਖ਼ਸ਼ਦਾ ਹੈ (ਜੋ ਇਕ ਵੱਡੀ) ਇੱਜ਼ਤ ਹੈ ।ਰਹਾਉ।

ਹੇ ਭਾਈ ! ਗੁਰੂ ਦੀ ਰਾਹੀਂ ਸਦਾ-ਥਿਰ ਪ੍ਰਭੂ ਦੀ ਭਗਤੀ ਹੋ ਸਕਦੀ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਹਿਰਦੇ ਵਿਚ ਟਿਕ ਜਾਂਦੀ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਸਦਾ ਸੁਖ ਮਾਣਦਾ ਹੈ, ਉਸ ਦੀ ਹਉਮੈ ਗੁਰੂ ਦੇ ਸ਼ਬਦ ਵਿਚ ਹੀ ਮੁੱਕ ਜਾਂਦੀ ਹੈ । ਸੱਚੇ ਗੁਰੂ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ, ਜੇਹੜੀ ਅੰਞਾਣ ਲੁਕਾਈ ਗੁਰੂ ਦੇ ਦਰ ਤੇ ਨਹੀਂ ਆਉਂਦੀ, ਉਹ ਕੁਰਾਹੇ ਪਈ ਰਹਿੰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਭਟਕਦੇ ਫਿਰਦੇ ਹਨ, ਸਦਾ ਦੁੱਖ ਪਾਂਦੇ ਹਨ; ਉਹ, ਮਾਨੋ, ਪਾਣੀ ਤੋਂ ਬਿਨਾ ਹੀ ਡੁੱਬ ਮਰਦੇ ਹਨ ।੧।

ਜਿਸ ਮਨੁੱਖ ਨੇ ਪੂਰੇ ਗੁਰੂ ਦੀ ਰਾਹੀਂ ਆਪਣੇ ਆਤਮਕ ਜੀਵਨ ਨੂੰ ਪੜਤਾਲਣਾ ਸ਼ੁਰੂ ਕਰ ਦਿੱਤਾ, ਉਸ ਨੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦੇ ਗੁਣਾਂ ਨੂੰ ਵਿਚਾਰਨਾ ਸ਼ੁਰੂ ਕਰ ਦਿੱਤਾ । ਕਾਮ ਕ੍ਰੋਧ ਅਹੰਕਾਰ (ਆਦਿਕ ਵਿਕਾਰ) ਤਿਆਗਣ ਨਾਲ ਉਸ ਦੇ ਹਿਰਦੇ ਵਿਚ ਜਗਤ ਦਾ ਜੀਵਨ ਪ੍ਰਭੂ ਸਦਾ ਲਈ ਆ ਵੱਸਿਆ । ਬੇਅੰਤ ਪ੍ਰਭੂ ਦਾ ਨਾਮ ਉਸ ਦੇ ਹਿਰਦੇ ਵਿਚ ਆ ਵੱਸਣ ਕਰਕੇ ਪ੍ਰਭੂ ਉਸ ਨੂੰ ਹਰ ਵੇਲੇ ਅੰਗ-ਸੰਗ ਵੱਸਦਾ ਦਿੱਸ ਪਿਆ, ਸਭ ਥਾਵਾਂ ਵਿਚ ਮੌਜੂਦ ਦਿੱਸ ਪਿਆ । ਗੁਰੂ ਦੇ ਸ਼ਬਦ ਦੀ ਰਾਹੀਂ ਉਸ ਨੂੰ ਇਹ ਪਛਾਣ ਆ ਗਈ ਕਿ (ਪਰਮਾਤਮਾ ਨਾਲ ਮਿਲਾਪ ਦਾ ਵਸੀਲਾ) ਹਰੇਕ ਜੁਗ ਵਿਚ ਗੁਰੂ ਦੀ ਬਾਣੀ ਹੀ ਹੈ, ਪਰਮਾਤਮਾ ਦਾ ਨਾਮ ਉਸ ਨੂੰ ਆਪਣੇ ਮਨ ਵਿਚ ਪਿਆਰਾ ਲੱਗਣ ਲੱਗ ਪਿਆ ।੨।

ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਨਾਲ ਸਾਂਝ ਪਾ ਲਈ, ਜਗਤ ਵਿਚ ਆ ਕੇ ਉਸਦੀ ਜ਼ਿੰਦਗੀ ਕਾਮਯਾਬ ਹੋ ਗਈ । ਪਰਮਾਤਮਾ ਦੇ ਨਾਮ ਸੁਆਦ ਚੱਖ ਕੇ ਉਸ ਦਾ ਮਨ ਸਦਾ ਲਈ ਤ੍ਰਿਪਤ ਹੋ ਜਾਂਦਾ ਹੈ, ਉਹ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਤੇ, ਗੁਣਾਂ ਦੀ ਰਾਹੀਂ ਮਾਇਆ ਵਲੋਂ ਰੱਜ ਜਾਂਦਾ ਹੈ । ਉਸ ਦਾ ਹਿਰਦਾ-ਕਮਲ ਖਿੜ ਕੇ ਸਦਾ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਹ (ਆਪਣੇ ਹਿਰਦੇ ਵਿਚ) ਇਕ-ਰਸ ਗੁਰ-ਸ਼ਬਦ (ਦਾ ਵਾਜਾ) ਵਜਾਂਦਾ ਰਹਿੰਦਾ ਹੈ । ਪਵਿਤ੍ਰ ਬਾਣੀ ਦੀ ਬਰਕਤਿ ਨਾਲ ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦਾ ਸਰੀਰ ਪਵਿਤ੍ਰ ਹੋ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਹੀ ਲੀਨ ਰਹਿੰਦਾ ਹੈ ।੩।

ਕੋਈ ਮਨੁੱਖ ਨਹੀਂ ਸਮਝ ਸਕਦਾ ਕਿ ਪਰਮਾਤਮਾ ਦੇ ਨਾਮ ਨਾਲ ਕਿਤਨੀ ਕੁ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ (ਉਂਞ) ਗੁਰੂ ਦੀ ਮਤਿ ਲਿਆਂ ਨਾਮ (ਮਨੁੱਖ ਦੇ) ਹਿਰਦੇ ਵਿਚ ਆ ਵੱਸਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਜਾਂਦਾ ਹੈ ਉਹ (ਪਰਮਾਤਮਾ ਦੇ ਮਿਲਾਪ ਦਾ) ਰਸਤਾ ਪਛਾਣ ਲੈਂਦਾ ਹੈ, ਉਸ ਦੀ ਜੀਭ ਨਾਮ-ਰਸ ਨਾਲ ਰਸ ਬਣ ਜਾਂਦੀ ਹੈ । ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਹਿਰਦੇ ਵਿਚ ਆ ਵੱਸਦਾ ਹੈ—ਇਹੀ ਹੈ ਜਪ, ਇਹੀ ਹੈ ਤਪ, ਇਹੀ ਹੈ ਸੰਜਮ । ਹੇ ਨਾਨਕ ! ਜੇਹੜੇ ਮਨੁੱਖ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾਈ ਰੱਖਦੇ ਹਨ, ਉਹ ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ, ਸਦਾ-ਥਿਰ ਪ੍ਰਭੂ ਦੇ ਦਰ ਤੇ ਉਹਨਾਂ ਨੂੰ ਇੱਜ਼ਤ ਮਿਲਦੀ ਹੈ ।੪।੭।

**ਸੋਰਠਿ ਮਃ ੩ ਦੁਤੁਕੇ ॥ ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥ ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥੧॥ ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥ ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥ ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ**

**ਭਾਇ ॥ ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥ ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥ ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥੩॥ ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥ ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥੪॥੮॥ {ਪੰਨਾ ੬੦੨-੬੦੩}**

ਪਦ ਅਰਥ :—ਸਤਿਗੁਰ ਮਿਲਿਐ—ਜੇ ਗੁਰੂ ਮਿਲ ਪਏ । ਉਲਟੀ ਭਈ—(ਵਿਕਾਰਾਂ ਵਲੋਂ ਸੁਰਤਿ) ਹਟ ਜਾਂਦੀ ਹੈ, ਮੁੜ ਪੈਂਦੀ ਹੈ । ਜੀਵਤ ਮਰੈ—ਜੀਊਂਦਾ ਮਰ ਜਾਂਦਾ ਹੈ, ਦੁਨੀਆ ਦੀ ਕਿਰਤ ਕਰਦਾ ਹੀ ਵਿਕਾਰਾਂ ਵਲੋਂ ਅਛੋਹ ਹੋ ਜਾਂਦਾ ਹੈ । ਬੂਝ—ਆਤਮਕ ਜੀਵਨ ਦੀ ਸਮਝ । ਸੋ ਗੁਰੂ ਸੋ ਸਿਖੁ—ਉਹ ਮਨੁੱਖ ਗੁਰੂ ਦਾ (ਅਸਲ) ਸਿੱਖ ਹੈ । ਜਿਸੁ ਜੋਤਿ—ਜਿਸ ਦੀ ਆਤਮਾ ਨੂੰ । ਜੋਤੀ ਮਿਲਾਇ—(ਗੁਰੂ) ਪਰਮਾਤਮਾ ਵਿਚ ਮਿਲਾ ਦੇਂਦਾ ਹੈ ।੧।

ਸੇਤੀ—ਨਾਲ । ਲਿਵ—ਲਗਨ । ਮਨ ਰੇ—ਹੇ ਮਨ ! ਜਪਿ—ਜਪ ਜਪ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਥਾਇ—ਥਾਂ ਵਿਚ, ਹਜ਼ੂਰੀ ਵਿਚ । ਹਰਿ ਥਾਇ—ਪ੍ਰਭੂ ਦੀ ਹਜ਼ੂਰੀ ਵਿਚ ।ਰਹਾਉ।

ਭਾਈ—ਹੇ ਭਾਈ ! ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਪਿਆਰ ਵਿਚ । ਭਾਇ—ਪਿਆਰ ਵਿਚ । ਤੁਹ—ਦਾਣਿਆਂ ਉਪਰਲੇ ਸਿੱਕੜ । ਕੁਟਹਿ—ਕੁੱਟਦੇ ਹਨ ।੨।

ਮਨਿ—ਮਨ ਵਿਚ । ਰਵਿਆ—ਹਰ ਵੇਲੇ ਵੱਸਿਆ ਰਹਿੰਦਾ ਹੈ । ਪਿਆਰਿ—ਪਿਆਰ ਵਿਚ । ਰਵੈ—ਚੇਤੇ ਕਰਦਾ ਹੈ । ਹੇਤਿ—ਹਿਤ ਦੀ ਰਾਹੀਂ । ਅਪਾਰਿ ਹੇਤਿ—ਅਤੁੱਟ ਪਿਆਰ ਦੀ ਰਾਹੀਂ ।੩।

ਸੋ—ਉਹ ਮਨੁੱਖ । ਪਰਵਾਣੁ—ਕਬੂਲ । ਜਿ—ਜੇਹੜਾ । ਪਾਈਐ—ਪਾ ਲਈਦਾ ਹੈ ।੪।

ਅਰਥ :—ਹੇ ਮਨ ! ਸਦਾ ਪਰਮਾਤਮਾ ਨਾਲ ਸੁਰਤਿ ਜੋੜੀ ਰੱਖ । ਹੇ ਮਨ ! ਮੁੜ ਮੁੜ ਜਪ ਜਪ ਕੇ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ । ਹੇ ਭਾਈ ! ਗੁਰੂ ਦੀ ਸ਼ਰਨ ਪੈਣ ਵਾਲਾ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ (ਥਾਂ) ਲੱਭ ਲੈਂਦਾ ਹੈ ।ਰਹਾਉ।

ਹੇ ਭਾਈ ! ਜੇ ਗੁਰੂ ਮਿਲ ਪਏ, ਤਾਂ ਮਨੁੱਖ ਆਤਮਕ ਜੀਵਨ ਦੀ ਸਮਝ ਹਾਸਲ ਕਰ ਲੈਂਦਾ ਹੈ, ਮਨੁੱਖ ਦੀ ਸੁਰਤਿ ਵਿਕਾਰਾਂ ਵਲੋਂ ਪਰਤ ਪੈਂਦੀ ਹੈ, ਦੁਨੀਆ ਦੇ ਕਾਰ-ਵਿਹਾਰ ਕਰਦਾ ਹੋਇਆ ਹੀ ਮਨੁੱਖ ਵਿਕਾਰਾਂ ਵਲੋਂ ਅਛੋਹ ਹੋ ਜਾਂਦਾ ਹੈ । ਹੇ ਭਾਈ ! ਜਿਸ ਮਨੁੱਖ ਦੀ ਆਤਮਾ ਨੂੰ ਗੁਰੂ ਪਰਮਾਤਮਾ ਵਿਚ ਮਿਲਾ ਦੇਂਦਾ ਹੈ, ਉਹ (ਅਸਲ) ਸਿੱਖ ਬਣ ਜਾਂਦਾ ਹੈ ।੧।

ਹੇ ਭਾਈ ! ਗੁਰੂ ਤੋਂ ਬਿਨਾ (ਮਨੁੱਖ ਦਾ ਪ੍ਰਭੂ ਵਿਚ) ਪਿਆਰ ਪੈਦਾ ਨਹੀਂ ਹੁੰਦਾ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਪ੍ਰਭੂ ਨੂੰ ਛੱਡ ਕੇ) ਹੋਰ ਹੋਰ ਦੇ ਪਿਆਰ ਵਿਚ ਟਿਕਿਆ ਰਹਿੰਦਾ ਹੈ । ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਜੋ ਭੀ ਧਾਰਮਿਕ) ਕੰਮ ਕਰਦੇ ਹਨ ਉਹ (ਮਾਨੋ) ਤੁਹ ਹੀ ਕੁੱਟਦੇ ਹਨ, (ਉਹਨਾਂ ਨੂੰ ਉਹਨਾਂ ਕਰਮਾਂ ਵਿਚੋਂ) ਹਾਸਲ ਕੁਝ ਨਹੀਂ ਹੁੰਦਾ (ਜਿਵੇਂ ਤੁਹਾਂ ਵਿਚੋਂ ਕੁਝ ਨਹੀਂ ਮਿਲਦਾ) ।੨।

ਹੇ ਭਾਈ ! ਜੇ ਮਨੁੱਖ ਨੂੰ ਗੁਰੂ ਮਿਲ ਪਏ, ਤਾਂ ਪਰਮਾਤਮਾ ਦਾ ਨਾਮ ਉਸ ਦੇ ਮਨ ਵਿਚ ਸਦਾ ਵੱਸਿਆ ਰਹਿੰਦਾ ਹੈ, ਮਨੁੱਖ ਸਦਾ-ਥਿਰ ਪ੍ਰਭੂ ਦੀ ਪ੍ਰੀਤਿ ਵਿਚ ਪਿਆਰ ਵਿਚ ਮਗਨ ਰਹਿੰਦਾ ਹੈ । ਹੇ ਭਾਈ ! ਗੁਰੂ ਦੇ ਬਖ਼ਸ਼ੇ ਅਤੁੱਟ ਪਿਆਰ ਦੀ ਬਰਕਤਿ ਨਾਲ ਉਹ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਦੱਸੀ ਸੇਵਾ ਵਿਚ ਚਿੱਤ ਜੋੜਦਾ ਹੈ ਉਸ ਦਾ ਜਗਤ ਵਿਚ ਆਉਣਾ ਸਫਲ ਹੋ ਜਾਂਦਾ ਹੈ । ਹੇ ਨਾਨਕ ! ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ ।੪।੮।

**ਸੋਰਠਿ ਮਹਲਾ ੩ ਘਰੁ ੧ ॥ ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥ ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥੧॥ ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥ ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥ ਨਾਮੈ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥ ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥੨॥ ਗੁਰਮੁਖਿ ਜਾਗੇ ਸੇ ਉਬਰੇ ਭਾਈ ਭਵਜਲੁ ਪਾਰਿ ਉਤਾਰਿ ॥ ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ ਹਿਰਦੈ ਰਖਿਆ ਉਰ ਧਾਰਿ ॥੩॥ ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥ ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥੪॥੯॥ {ਪੰਨਾ ੬੦੩}**

ਪਦ ਅਰਥ :—ਤਿਹੀ ਗੁਣੀ—(ਮਾਇਆ ਦੇ) ਤਿੰਨਾਂ ਹੀ ਗੁਣਾਂ ਵਿਚ (ਰਜੋ, ਸਤੋ, ਤਮੋ ਗੁਣ) । ਤ੍ਰਿਭਵਣੁ—ਤਿੰਨ ਭਵਨਾਂ ਵਾਲਾ ਜਗਤ, ਸਾਰਾ ਸੰਸਾਰ । ਵਿਆਪਿਆ—ਫਸਿਆ ਪਿਆ ਹੈ । ਬੂਝ—(ਆਤਮਕ ਜੀਵਨ ਦੀ) ਸਮਝ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ । ਨਾਮਿ—ਨਾਮ ਵਿਚ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ । ਜਾਇ—ਜਾ ਕੇ ।੧।

ਛੋਡਿ—ਛੱਡ ਕੇ । ਚਉਥੈ—ਉਸ ਅਵਸਥਾ ਵਿਚ ਜਿਥੇ ਮਾਇਆ ਦੇ ਤਿੰਨ ਗੁਣ ਪ੍ਰਭਾਵ ਨਹੀਂ ਪਾ ਸਕਦੇ । ਮਨਿ—ਮਨ ਵਿਚ ।ਰਹਾਉ।

ਨਾਮੈ ਤੇ—ਨਾਮ ਤੋਂ ਹੀ । ਸਭਿ—ਸਾਰੇ । ਊਪਜੇ—ਆਤਮਕ ਜੀਵਨ ਪ੍ਰਾਪਤ ਕਰਦੇ ਹਨ । ਨਾਇ ਵਿਸਰਿਐ—ਜੇ ਨਾਮ ਵਿਸਰ ਜਾਏ । ਮਰਿ ਜਾਇ—(ਆਤਮਕ ਮੌਤੇ) ਮਰ ਜਾਂਦਾ ਹੈ । ਅਗਿਆਨੀ—ਆਤਮਕ ਜੀਵਨ ਦੀ ਸੂਝ ਤੋਂ ਸੱਖਣਾ । ਅੰਧੁ—ਮਾਇਆ ਦੇ ਮੋਹ ਵਿਚ ਅੰਨ੍ਹਾ । ਮੁਹਾਇ—(ਆਤਮਕ ਜੀਵਨ ਦਾ ਸਰਮਾਇਆ) ਲੁਟਾ ਕੇ ।੨।

ਭਵਜਲੁ—ਸੰਸਾਰ-ਸਮੁੰਦਰ । ਉਤਾਰਿ—ਉਤਾਰੇ, ਲੰਘਾਂਦਾ ਹੈ । ਉਰ—ਹਿਰਦਾ । ਧਾਰਿ—ਟਿਕਾ ਕੇ ।੩।

ਉਬਰੇ—(ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੇ ਹਨ । ਲਾਇ—ਲਾ ਕੇ । ਬੇੜਾ—ਜਹਾਜ਼ । ਤੁਲਹੜਾ—ਸੋਹਣਾ ਤੁਲਹਾ (ਤੁਲਹਾ—ਲੱਕੜਾਂ ਤੇ ਕਾਹੀ ਆਦਿਕ ਬੰਨ੍ਹ ਕੇ ਦਰਿਆ ਤੋਂ ਪਾਰ ਲੰਘਾਣ ਲਈ ਬਣਾਇਆ ਹੋਇਆ ਵਸੀਲਾ) । ਜਿਤੁ—ਜਿਸ ਵਿਚ । ਜਿਤੁ ਲਗਿ—ਜਿਸ ਵਿਚ ਚੜ੍ਹ ਕੇ ।੪।

ਅਰਥ :—ਹੇ ਮੇਰੇ ਮਨ ! (ਮਾਇਆ ਦੇ) ਤਿੰਨ ਗੁਣਾਂ (ਦੇ ਪ੍ਰਭਾਵ) ਨੂੰ ਛੱਡ ਕੇ ਉਸ ਅਵਸਥਾ ਵਿਚ ਟਿਕ ਜਿਥੇ ਇਹਨਾਂ ਤਿੰਨਾਂ ਦਾ ਜ਼ੋਰ ਨਹੀਂ ਪੈਂਦਾ । ਹੇ ਭਾਈ ! ਪਰਮਾਤਮਾ ਤੇਰੇ ਮਨ ਵਿਚ (ਹੀ) ਵੱਸਦਾ ਹੈ, ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰ ।ਰਹਾਉ।

ਹੇ ਭਾਈ ! ਸਾਰਾ ਜਗਤ ਮਾਇਆ ਦੇ ਤਿੰਨਾਂ ਗੁਣਾਂ ਵਿਚ ਹੀ ਫਸਿਆ ਪਿਆ ਹੈ । ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ (ਗੁਰੂ ਉਸ ਨੂੰ) ਆਤਮਕ ਜੀਵਨ ਦੀ ਸਮਝ ਬਖ਼ਸ਼ਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਲੀਨ ਹੋ ਕੇ (ਮਾਇਆ ਦੇ ਤਿੰਨਾਂ ਗੁਣਾਂ ਦੀ ਪਕੜ ਤੋਂ) ਬਚੀਦਾ ਹੈ, (ਆਪਣੀ ਤਸੱਲੀ ਵਾਸਤੇ) ਜਾ ਕੇ ਪੁੱਛ ਲਵੋ ਉਹਨਾਂ ਨੂੰ ਜਿਨ੍ਹਾਂ ਨੂੰ ਆਤਮਕ ਜੀਵਨ ਦੀ ਸਮਝ ਆ ਗਈ ਹੈ ।੧।

ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਜੁੜ ਕੇ ਹੀ ਸਾਰੇ ਜੀਵ ਆਤਮਕ ਜੀਵਨ ਜੀਊ ਸਕਦੇ ਹਨ । ਜੇ ਨਾਮ ਵਿਸਰ ਜਾਏ, ਤਾਂ ਮਨੁੱਖ ਆਤਮਕ ਮੌਤੇ ਮਰ ਜਾਂਦਾ ਹੈ । ਆਤਮਕ ਜੀਵਨ ਦੀ ਸਮਝ ਤੋਂ ਸੱਖਣਾ ਜਗਤ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ । ਮਾਇਆ ਦੇ ਮੋਹ ਵਿਚ ਸੁੱਤੇ ਹੋਏ ਮਨੁੱਖ ਆਤਮਕ ਜੀਵਨ ਦੀ ਰਾਸਿ-ਪੂੰਜੀ ਲੁਟਾ ਕੇ ਜਾਂਦੇ ਹਨ ।੨।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦੇ ਹਨ ਉਹ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੇ ਹਨ, (ਗੁਰੂ ਉਹਨਾਂ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਾਂਭ ਕੇ ਰੱਖਦਾ ਹੈ, ਇਹ ਹਰਿ-ਨਾਮ ਹੀ ਜਗਤ ਵਿਚ (ਅਸਲ) ਲਾਭ ਹੈ ।੩।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜ ਕੇ ਮਨੁੱਖ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੇ ਹਨ । ਹੇ ਨਾਨਕ ! (ਆਖ—) ਹੇ ਭਾਈ ! ਪਰਮਾਤਮਾ ਦਾ ਨਾਮ ਹੀ ਜਹਾਜ਼ ਹੈ, ਹਰਿ-ਨਾਮ ਹੀ ਤੁਲਹਾ ਹੈ ਜਿਸ ਵਿਚ ਚੜ੍ਹ ਕੇ ਮਨੁੱਖ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੪।੯।

**ਸੋਰਠਿ ਮਹਲਾ ੩ ਘਰੁ ੧ ॥ ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥ ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥ ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥ ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ ਰਹਾਉ ॥ ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥ ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥੨॥ ਸਤਿਗੁਰੁ ਸੇਵੇ ਸੋ ਵਡਭਾਗੀ ਜਿਸ ਨੋ ਆਪਿ ਮਿਲਾਏ ॥ ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥੩॥ ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥ ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥੪॥੧੦॥ {ਪੰਨਾ ੬੦੩}**

ਪਦ ਅਰਥ :—ਸੁਖ ਸਾਗਰੁ—ਸੁਖਾਂ ਦਾ ਸਮੁੰਦਰ । ਅੰਤਰਿ—ਵਿਚ । ਹੋਰ ਥੈ—ਕਿਸੇ ਹੋਰ ਥਾਂ ਵਿਚ । ਦੁਖਿ—ਦੁੱਖ ਵਿਚ । ਰੋਗਿ—ਰੋਗ ਵਿਚ । ਵਿਆਪਿਆ—ਗ੍ਰਸਿਆ ਹੋਇਆ । ਮਰਿ—ਮਰ ਕੇ । ਧਾਹੀ—ਧਾਹੀਂ, ਧਾਹਾਂ ਮਾਰ ਮਾਰ ਕੇ ।੧।

ਪ੍ਰਾਣੀ—ਹੇ ਬੰਦੇ ! ਸੇਵਿ—ਸੇਵਾ ਕਰ । ਗਵਾਇ—ਗਵਾ ਕੇ ।ਰਹਉ।

ਧਾਤੁ—ਮਾਇਆ । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਕਮਾਵਹਿ—ਕਰਦੇ ਹਨ । ਸਾਦੁ—ਸੁਆਦ । ਸੰਧਿਆ—ਸਵੇਰ ਦੁਪਹਿਰ ਤੇ ਸ਼ਾਮ ਦੀ ਪੂਜਾ । ਤਰਪਣੁ—ਪਿਤਰਾਂ ਤੇ ਦੇਵਤਿਆਂ ਨੂੰ ਜਲ ਭੇਟਾ ਕਰਨਾ ।੨।

ਜਿਸ ਨੋ—(ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਪੀ—ਪੀ ਕੇ । ਤ੍ਰਿਪਤਾਸੇ—ਰੱਜੇ ਰਹਿੰਦੇ ਹਨ । ਆਪੁ—ਆਪਾ-ਭਾਵ । ਗਵਾਏ—ਗਵਾਇ, ਗਵਾ ਕੇ ।੩।

ਅੰਧੁ—ਅੰਨ੍ਹਿਆਂ ਵਾਲਾ ਕੰਮ । ਮਗੁ—ਰਸਤਾ । ਅਖੀ—(ਆਪਣੀਆਂ) ਅੱਖਾਂ ਨਾਲ । ਘਰੈ ਅੰਦਰਿ—ਘਰ ਹੀ ਵਿਚ । ਘਰ ਅੰਦਰਿ—ਘਰ ਵਿਚ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਪਾਏ—ਲੱਭ ਲੈਂਦਾ ਹੈ ।੪।

ਅਰਥ :—ਹੇ ਬੰਦੇ ! ਗੁਰੂ ਦੀ ਸਰਨ ਪਉ, ਤੇ, ਆਤਮਕ ਆਨੰਦ ਮਾਣ । ਜੇ ਤੂੰ ਗੁਰੂ ਦੀ ਦੱਸੀ ਸੇਵਾ ਕਰੇਂਗਾ, ਤਾਂ ਸੁਖ ਪਾਏਂਗਾ । ਨਹੀਂ ਤਾਂ ਆਪਣਾ ਜੀਵਨ ਵਿਅਰਥ ਗੁਜ਼ਾਰ ਕੇ (ਇਥੋਂ) ਚਲਾ ਜਾਏਂਗਾ ।ਰਹਾਉ।

ਹੇ ਭਾਈ ! ਜਗਤ ਵਿਚ ਗੁਰੂ (ਹੀ) ਸੁਖ ਦਾ ਸਮੁੰਦਰ ਹੈ, (ਗੁਰੂ ਤੋਂ ਬਿਨਾ) ਕਿਸੇ ਹੋਰ ਥਾਂ ਸੁਖ ਨਹੀਂ ਮਿਲਦਾ । ਜਗਤ ਆਪਣੀ ਹਉਮੈ ਦੇ ਕਾਰਨ (ਗੁਰੂ ਤੋਂ ਖੁੰਝ ਕੇ) ਦੁੱਖ ਵਿਚ ਰੋਗ ਵਿਚ ਗ੍ਰਸਿਆ ਰਹਿੰਦਾ ਹੈ, ਮੁੜ ਮੁੜ ਜੰਮਦਾ ਮਰਦਾ ਹੈ, ਧਾਹਾਂ ਮਾਰ ਮਾਰ ਕੇ ਰੋਂਦਾ ਹੈ (ਦੁੱਖੀ ਹੁੰਦਾ ਹੈ) ।੧।

ਹੇ ਭਾਈ ! ਗੁਰੂ ਤੋਂ ਖੁੰਝੇ ਹੋਏ ਮਨੁੱਖ ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਵਿਚ (ਮਿਥੇ ਹੋਏ ਧਾਰਮਿਕ) ਕਰਮ ਕਰਦੇ ਹਨ, ਪਰ ਉਹਨਾਂ ਨੂੰ ਪਰਮਾਤਮਾ ਦੇ ਨਾਮ ਦਾ ਸੁਆਦ ਨਹੀਂ ਆਉਂਦਾ । ਤਿੰਨੇ ਵੇਲੇ ਸੰਧਿਆ-ਪਾਠ ਕਰਦੇ ਹਨ, ਪਿਤਰਾਂ ਦੇਵਤਿਆਂ ਨੂੰ ਜਲ ਅਰਪਣ ਕਰਦੇ ਹਨ, ਗਾਇਤ੍ਰੀ-ਮੰਤ੍ਰ ਦਾ ਪਾਠ ਕਰਦੇ ਹਨ, ਪਰ ਆਤਮਕ ਜੀਵਨ ਦੀ ਸੂਝ ਤੋਂ ਬਿਨਾ ਉਹਨਾਂ ਨੂੰ ਦੁੱਖ ਹੀ ਮਿਲਦਾ ਹੈ ।੨।

ਹੇ ਭਾਈ ! ਉਹ ਮਨੁੱਖ ਭਾਗਾਂ ਵਾਲਾ ਹੈ ਜੋ ਗੁਰੂ ਦੀ ਦੱਸੀ ਸੇਵਾ ਕਰਦਾ ਹੈ (ਪਰ ਗੁਰੂ ਉਸੇ ਨੂੰ ਮਿਲਦਾ ਹੈ) ਜਿਸ ਨੂੰ ਪਰਮਾਤਮਾ ਆਪ ਮਿਲਾਏ । (ਗੁਰੂ ਦੀ ਸ਼ਰਨ ਪੈਣ ਵਾਲੇ) ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ (ਗੁਰੂ ਪਾਸੋਂ) ਪਰਮਾਤਮਾ ਦੇ ਨਾਮ ਦਾ ਰਸ ਪੀ ਕੇ ਸਦਾ ਰੱਜੇ ਰਹਿੰਦੇ ਹਨ ।੩।

ਹੇ ਭਾਈ ! ਇਹ ਜਗਤ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਪਿਆ ਹੈ, ਅੰਨ੍ਹਿਆਂ ਵਾਲਾ ਹੀ ਕੰਮ ਸਦਾ ਕਰਦਾ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ (ਜੀਵਨ ਦਾ ਸਹੀ) ਰਸਤਾ ਨਹੀਂ ਲੱਭ ਸਕਦਾ । ਹੇ ਨਾਨਕ ! ਜੇ ਇਸ ਨੂੰ ਗੁਰੂ ਮਿਲ ਪਏ, ਤਾਂ (ਪਰਮਾਤਮਾ ਨੂੰ) ਅੱਖਾਂ ਨਾਲ ਵੇਖ ਲੈਂਦਾ ਹੈ, ਆਪਣੇ ਹਿਰਦੇ-ਘਰ ਵਿਚ ਹੀ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਲੱਭ ਲੈਂਦਾ ਹੈ ।੪।੧੦।

**ਸੋਰਠਿ ਮਹਲਾ ੩ ॥ ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥ ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥ ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥ ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥ ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥ ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥ ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥ ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥ ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥ {ਪੰਨਾ ੬੦੩-੬੦੪}**

ਪਦ ਅਰਥ :—ਜੁਗ ਚਾਰੇ—ਚਹੁੰਆਂ ਜੁਗਾਂ ਵਿਚ । ਭਰਮਾਈ—ਭਟਕਦਾ ਹੈ । ਦੀਨ—ਕੰਗਾਲ, ਮੰਗਤੇ । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਦੇਹਿ—ਦੇਂਹਿ, ਤੂੰ ਦੇਂਦਾ ਹੈਂ । ਬੁਝਾਈ—ਸਮਝ ।੧।

ਆਧਾਰੇ—ਆਸਰਾ ।ਰਹਾਉ।

ਮਨਸਾ—{ਮਨੀ—ਾ} ਵਾਸਨਾ । ਮਾਰਿ—ਮਾਰ ਕੇ । ਦੁਬਿਧਾ—ਦੁ-ਕਿਸਮਾ-ਪਨ, ਡਾਂਵਾਂ-ਡੋਲ ਹਾਲਤ । ਸਹਜਿ—ਆਤਮਕ ਅਡੋਲਤਾ ਵਿਚ । ਕਿਲਬਿਖ—ਪਾਪ ।੨।

ਸਬਦਿ—ਸ਼ਬਦ ਦੀ ਰਾਹੀਂ । ਮਰਹੁ—(ਵਿਕਾਰਾਂ ਵਲੋਂ) ਅਛੋਹ ਹੋ ਜਾਵੋ । ਜੀਵਹੁ—ਆਤਮਕ ਜੀਵਨ ਹਾਸਲ ਕਰ ਲਵੋਗੇ । ਸਦ ਹੀ—ਸਦਾ ਹੀ । ਮਰਣੁ—ਆਤਮਕ ਮੌਤ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਮਨਿ—ਮਨ ਵਿਚ ।੩।

ਦਾਤੈ—ਦਾਤੇ ਨੇ । ਹਥਿ—ਹੱਥ ਵਿਚ । ਦੇਈ—ਦੇਂਦਾ ਹੈ । ਜਾਪਹਿ—ਆਦਰ ਪਾਂਦੇ ਹਨ, ਪਰਗਟ ਹੁੰਦੇ ਹਨ ।੪।

ਅਰਥ :—ਹੇ ਪਿਆਰੇ ਪ੍ਰਭੂ ਜੀ ! (ਮੇਰੇ ਉਤੇ) ਮੇਹਰ ਕਰ, ਤੇਰੇ ਨਾਮ ਦੀ ਦਾਤਿ ਦੇਣ ਵਾਲਾ ਗੁਰੂ ਮੈਨੂੰ ਮਿਲਾ, ਅਤੇ (ਮੇਰੀ ਜ਼ਿੰਦਗੀ ਦਾ) ਸਹਾਰਾ ਆਪਣਾ ਨਾਮ ਮੈਨੂੰ ਦੇਹ ।ਰਹਾਉ।

ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਮਨੁੱਖ ਨੂੰ ਬਹੁਤ ਦੁੱਖ ਚੰਬੜਿਆ ਰਹਿੰਦਾ ਹੈ, ਮਨੁੱਖ ਸਦਾ ਹੀ ਭਟਕਦਾ ਫਿਰਦਾ ਹੈ । ਹੇ ਪ੍ਰਭੂ ! ਅਸੀ (ਜੀਵ, ਤੇਰੇ ਦਰ ਦੇ) ਮੰਗਤੇ ਹਾਂ, ਤੂੰ ਸਦਾ ਹੀ (ਸਾਨੂੰ) ਦਾਤਾਂ ਦੇਣ ਵਾਲਾ ਹੈਂ, (ਮੇਹਰ ਕਰ, ਗੁਰੂ ਦੇ) ਸ਼ਬਦ ਵਿਚ ਜੋੜ ਕੇ ਆਤਮਕ ਜੀਵਨ ਦੀ ਸਮਝ ਬਖ਼ਸ਼ ।੧।

(ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਨੇ) ਬੇਅੰਤ ਪ੍ਰਭੂ ਦਾ ਨਾਮ ਹਾਸਲ ਕਰ ਲਿਆ (ਨਾਮ ਦੀ ਬਰਕਤਿ ਨਾਲ) ਵਾਸਨਾ ਨੂੰ ਮੁਕਾ ਕੇ ਉਸ ਦੀ ਮਾਨਸਕ ਡਾਂਵਾਂ-ਡੋਲ ਹਾਲਤ ਆਤਮਕ ਅਡੋਲਤਾ ਵਿਚ ਲੀਨ ਹੋ ਜਾਂਦੀ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਸਾਰੇ ਪਾਪ ਕੱਟਣ ਦੇ ਸਮਰਥ ਹੈ (ਜੇਹੜਾ ਮਨੁੱਖ ਨਾਮ ਪ੍ਰਾਪਤ ਕਰ ਲੈਂਦਾ ਹੈ) ਹਰਿ-ਨਾਮ ਦਾ ਸੁਆਦ ਚੱਖ ਕੇ ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ ।੨।

ਹੇ ਭਾਈ ! ਗੁਰੂ ਦੇ ਸ਼ਬਦ ਵਿਚ ਜੁੜ ਕੇ (ਵਿਕਾਰਾਂ ਵਲੋਂ) ਅਛੋਹ ਹੋ ਜਾਵੋ, ਫਿਰ ਸਦਾ ਲਈ ਹੀ ਆਤਮਕ ਜੀਵਨ ਜੀਊਂਦੇ ਰਹੋਗੇ, ਫਿਰ ਕਦੇ ਆਤਮਕ ਮੌਤ ਨੇੜੇ ਨਹੀਂ ਢੁਕੇਗੀ । ਜੇਹੜਾ ਭੀ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਹਰਿ-ਨਾਮ ਪ੍ਰਾਪਤ ਕਰ ਲੈਂਦਾ ਹੈ, ਉਸ ਨੂੰ ਇਹ ਆਤਮਕ ਜੀਵਨ ਦੇਣ ਵਾਲਾ ਨਾਮ ਸਦਾ ਲਈ ਮਨ ਵਿਚ ਮਿੱਠਾ ਲੱਗਣ ਲੱਗ ਪੈਂਦਾ ਹੈ ।੩।

ਹੇ ਭਾਈ ! ਦਾਤਾਰ ਨੇ (ਨਾਮ ਦੀ ਇਹ) ਦਾਤਿ ਆਪਣੇ ਹੱਥ ਵਿਚ ਰੱਖੀ ਹੋਈ ਹੈ, ਜਿਸ ਨੂੰ ਚਾਹੁੰਦਾ ਹੈ ਉਸ ਨੂੰ ਦੇ ਦੇਂਦਾ ਹੈ । ਹੇ ਨਾਨਕ ! ਜੇਹੜੇ ਮਨੁੱਖ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਉਹ (ਇਥੇ) ਸੁਖ ਮਾਣਦੇ ਹਨ, ਪਰਮਾਤਮਾ ਦੀ ਹਜ਼ੂਰੀ ਵਿਚ ਭੀ ਉਹੀ ਮਨੁੱਖ ਆਦਰ-ਮਾਣ ਪਾਂਦੇ ਹਨ ।੪।੧੧।

**ਸੋਰਠਿ ਮਹਲਾ ੩ ॥ ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥ ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥ ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥ ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥ ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥ ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥੨॥ ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥ ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥੩॥ ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥ ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥੪॥੧੨॥ {ਪੰਨਾ ੬੦੪}**

ਪਦ ਅਰਥ :—ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ । ਉਪਜੈ—ਪੈਦਾ ਹੋ ਜਾਂਦੀ ਹੈ । ਗਤਿ—ਉੱਚੀ ਆਤਮਕ ਅਵਸਥਾ । ਤਦ ਹੀ—ਤਦੋਂ ਹੀ । ਮਨਿ—ਮਨ ਵਿਚ । ਨਾਮੇ ਨਾਮਿ—ਨਾਮ ਵਿਚ ਹੀ ਨਾਮ ਵਿਚ, ਸਦਾ ਨਾਮ ਵਿਚ ਹੀ ।੧।

ਬਉਰਾਨਾ—ਕਮਲਾ, ਝੱਲਾ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਭਰਮਿ—ਭਟਕਣਾ ਵਿਚ ।ਰਹਾਉ।

ਭੁਲਾਇਆ—ਕੁਰਾਹੇ ਪਿਆ ਰਹਿੰਦਾ ਹੈ । ਊਭਉ—ਖਲੋਤਾ ਹੋਇਆ ।੨।

ਵਰਤਹਿ—ਪ੍ਰਭਾਵ ਪਾਈ ਰੱਖਦੇ ਹਨ । ਪਤਿ—ਇੱਜ਼ਤ । ਚਉਥਾ ਪਦੁ—ਉਹ ਆਤਮਕ ਦਰਜਾ ਜਿੱਥੇ ਮਾਇਆ ਦੇ ਤਿੰਨ ਗੁਣ ਆਪਣਾ ਅਸਰ ਨਹੀਂ ਪਾ ਸਕਦੇ । ਨਾਮਿ—ਨਾਮ ਦੀ ਰਾਹੀਂ ।੩।

ਸਭਿ—ਸਾਰੇ । ਆਪੇ—ਆਪ ਹੀ । ਨਿਸਤਾਰਾ—ਪਾਰ-ਉਤਾਰਾ, ਪੂਰਨ ਖ਼ਲਾਸੀ ।੪।

ਅਰਥ :—ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਸਾਰਾ ਜਗਤ (ਮਾਇਆ ਦੇ ਮੋਹ ਵਿਚ) ਝੱਲਾ ਹੋਇਆ ਫਿਰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋ ਕੇ ਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਨਹੀਂ ਪਾਂਦਾ । ਝੂਠੀ ਦੁਨੀਆ ਦੇ ਕਾਰਨ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ ।ਰਹਾਉ।

ਹੇ ਭਾਈ ! ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਤਦੋਂ (ਇਸ ਦੇ ਅੰਦਰ) ਆਤਮਕ ਅਡੋਲਤਾ ਦੀ ਰੌ ਚੱਲ ਪੈਂਦੀ ਹੈ । ਤਦੋਂ ਹੀ (ਗੁਰੂ ਦੀ ਸਰਨ ਪੈ ਕੇ ਹੀ) ਮਨੁੱਖ ਉੱਚੀ ਆਤਮਕ ਅਵਸਥਾ ਤੇ ਉੱਚੀ ਮਤਿ ਹਾਸਲ ਕਰਦਾ ਹੈ । ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ, ਤੇ, ਮਨੁੱਖ ਸਦਾ ਨਾਮ ਵਿਚ ਹੀ ਲੀਨ ਰਹਿੰਦਾ ਹੈ ।੧।

ਹੇ ਭਾਈ ! ਮਨੁੱਖ ਤ੍ਰਿਗੁਣੀ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਤੇ, ਹਉਮੈ ਦੇ ਕਾਰਨ ਮੋਹ ਦੇ ਬੰਧਨ ਵਧਾਣ ਵਾਲੇ ਕੰਮ ਹੀ ਕਰਦਾ ਹੈ । ਉਸ ਦੇ ਸਿਰ ਉਤੇ ਜਨਮ ਮਰਨ ਦਾ ਗੇੜ ਹਰ ਵੇਲੇ ਟਿਕਿਆ ਰਹਿੰਦਾ ਹੈ, ਤੇ, ਜਨਮ ਮਰਨ ਵਿਚ ਪੈ ਕੇ ਦੁੱਖ ਸਹਿੰਦਾ ਰਹਿੰਦਾ ਹੈ ।

ਹੇ ਭਾਈ ! ਮਾਇਆ ਦੇ ਤਿੰਨ ਗੁਣ ਸਾਰੇ ਸੰਸਾਰ ਉੱਤੇ ਆਪਣਾ ਪਰਭਾਵ ਪਾਈ ਰੱਖਦੇ ਹਨ, (ਇਹਨਾਂ ਦੇ ਅਸਰ ਹੇਠ ਮਨੁੱਖ) ਹਉਮੈ ਵਿਚ ਫਸ ਕੇ ਇੱਜ਼ਤ ਗਵਾ ਲੈਂਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਉਸ ਆਤਮਕ ਅਵਸਥਾ ਨੂੰ ਪਛਾਣ ਲੈਂਦਾ ਹੈ ਜਿਥੇ ਮਾਇਆ ਦੇ ਤਿੰਨ ਗੁਣ ਅਸਰ ਨਹੀਂ ਪਾ ਸਕਦੇ, ਪਰਮਾਤਮਾ ਦੇ ਨਾਮ ਵਿਚ ਟਿਕ ਕੇ ਉਹ ਆਤਮਕ ਆਨੰਦ ਮਾਣਦਾ ਹੈ ।੩।

ਹੇ ਪ੍ਰਭੂ ! ਮਾਇਆ ਦੇ ਇਹ ਤਿੰਨੇ ਗੁਣ ਤੇਰੇ ਹੀ ਬਣਾਏ ਹੋਏ ਹਨ, ਤੂੰ ਆਪ ਹੀ (ਸਭ ਦਾ) ਪੈਦਾ ਕਰਨ ਵਾਲਾ ਹੈਂ । (ਜਗਤ ਵਿਚ) ਉਹੀ ਹੁੰਦਾ ਹੈ ਜੋ ਤੂੰ ਕਰਦਾ ਹੈਂ । ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦੇ ਨਾਮ ਵਿਚ ਜੁੜਿਆਂ (ਮਾਇਆ ਦੇ ਤਿੰਨ ਗੁਣਾਂ ਤੋਂ) ਪੂਰੀ ਖ਼ਲਾਸੀ ਹੁੰਦੀ ਹੈ । ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹੀ (ਆਪਣੇ ਅੰਦਰੋਂ) ਹਉਮੈ ਦੂਰ ਕਰ ਸਕਦਾ ਹੈ ।੪।੧੨।

**ਸੋਰਠਿ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥ ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥ ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥੧॥ ਜਪਿ ਮਨ ਹਰਿ ਹਰਿ ਨਾਮੁ ਸਲਾਹ ॥ ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥ ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥ ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥ ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥੨॥ ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥ ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥ ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥੩॥ ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ॥ ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ॥ ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥੪॥੧॥ {ਪੰਨਾ ੬੦੪}**

**ਪਦ ਅਰਥ** :—ਆਪੇ—ਆਪ ਹੀ । ਵਰਤਦਾ—(ਹਰ ਥਾਂ) ਮੌਜੂਦ ਹੈ । ਅਪਾਹੁ—ਅ-ਪਾਹੁ, ਪਾਹ ਤੋਂ ਰਹਿਤ, ਨਿਰਲੇਪ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸਾਹੁ—ਸ਼ਾਹੂਕਾਰ, ਵਣਜਾਰਿਆਂ ਨੂੰ ਰਾਸਿ ਦੇਣ ਵਾਲਾ । ਸਚੁ—ਸਦਾ-ਥਿਰ । ਵੇਸਾਹੁ—ਰਾਸਿ-ਪੂੰਜੀ, ਸਰਮਾਇਆ ।੧।

ਮਨ—ਹੇ ਮਨ ! ਸਲਾਹ—ਸਿਫ਼ਤਿ-ਸਾਲਾਹ । ਤੇ—ਤੋਂ, ਦੀ ਰਾਹੀਂ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਅਗਮ—ਅਪਹੁੰਚ । ਅਥਾਹ—ਜਿਸ ਦੀ ਹੋਂਦ ਦੀ ਡੂੰਘਾਈ ਨਹੀਂ ਲੱਭੀ ਜਾ ਸਕਦੀ ।ਰਹਾਉ।

ਸੁਣਿ—ਸੁਣ ਕੇ । ਵੇਖਦਾ—ਸੰਭਾਲ ਕਰਦਾ ਹੈ । ਮੁਖਿ—ਮੂੰਹ ਤੋਂ । ਮੁਹਾਹੁ—ਮੋਹ ਲੈਣ ਵਾਲਾ ਬੋਲ, ਮਿੱਠਾ ਬੋਲ । ਉਝੜਿ—ਗ਼ਲਤ ਰਸਤੇ ਤੇ । ਸਭੁ—ਹਰ ਥਾਂ ।੨।

ਸਿਰਿ—ਸਿਰਿ ਸਿਰਿ, ਹਰੇਕ ਦੇ ਸਿਰ ਉਤੇ । ਧੰਧੜੈ—ਧੰਧੇ ਵਿਚ । ਲਾਹੁ—ਲਾਂਦਾ ਹੈ । ਸਾਖਤੀ—ਬਣਤਰ, ਰਚਨਾ । ਮਰਿ ਜਾਹੁ—ਮਰ ਜਾਂਦਾ ਹੈ । ਪਾਤਣੀ—ਪੱਤਣ ਦਾ ਮਲਾਹ ।੩।

ਸਾਗਰੁ—ਸਮੁੰਦਰ । ਬੋਹਿਥਾ—ਜਹਾਜ਼ । ਖੇਵਟੁ—ਮਲਾਹ । ਚੜਿ—(ਜਹਾਜ਼ ਵਿਚ) ਚੜ੍ਹ ਕੇ । ਚੋਜ—ਕੌਤਕ-ਤਮਾਸ਼ੇ । ਕਰਿ—ਕਰ ਕੇ । ਬਖਸਿ—ਬਖ਼ਸ਼ਸ਼ ਕਰ ਕੇ, ਦਇਆ ਕਰ ਕੇ ।੪।

**ਅਰਥ** :—ਹੇ (ਮੇਰੇ) ਮਨ ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰ, ਸਿਫ਼ਤਿ-ਸਾਲਾਹ ਕਰਿਆ ਕਰ । (ਹੇ ਭਾਈ !) ਗੁਰੂ ਦੀ ਮੇਹਰ ਨਾਲ ਹੀ ਉਹ ਪਿਆਰਾ ਪ੍ਰਭੂ ਮਿਲ ਸਕਦਾ ਹੈ, ਜੋ ਆਤਮਕ ਜੀਵਨ ਦੇਣ ਵਾਲਾ ਹੈ, ਜੋ ਅਪਹੁੰਚ ਹੈ, ਤੇ, ਜੋ ਬਹੁਤ ਡੂੰਘਾ ਹੈ ।ਰਹਾਉ।

ਹੇ ਭਾਈ ! ਪ੍ਰਭੂ ਆਪ ਹੀ ਹਰ ਥਾਂ ਮੌਜੂਦ ਹੈ (ਵਿਆਪਕ ਹੁੰਦਿਆਂ ਭੀ) ਪ੍ਰਭੂ ਆਪ ਹੀ ਨਿਰਲੇਪ (ਭੀ) ਹੈ । ਜਗਤ-ਵਣਜਾਰਾ ਪ੍ਰਭੂ ਆਪ ਹੀ ਹੈ (ਜਗਤ-ਵਣਜਾਰੇ ਨੂੰ ਰਾਸਿ-ਪੂੰਜੀ ਦੇਣ ਵਾਲਾ ਭੀ) ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪ ਹੀ ਸ਼ਾਹੂਕਾਰ ਹੈ । ਪ੍ਰਭੂ ਆਪ ਹੀ ਵਣਜ ਹੈ, ਆਪ ਹੀ ਵਪਾਰ ਕਰਨ ਵਾਲਾ ਹੈ, ਆਪ ਸਦਾ-ਥਿਰ ਰਹਿਣ ਵਾਲਾ ਸਰਮਾਇਆ ਹੈ ।੧।

ਹੇ ਭਾਈ ! ਪ੍ਰਭੂ ਆਪ ਹੀ (ਜੀਵਾਂ ਦੀਆਂ ਅਰਦਾਸਾਂ) ਸੁਣ ਕੇ ਸਭ ਦੀ ਸੰਭਾਲ ਕਰਦਾ ਹੈ, ਆਪ ਹੀ ਮੂੰਹੋਂ (ਜੀਵਾਂ ਨੂੰ ਢਾਰਸ ਦੇਣ ਲਈ) ਮਿੱਠਾ ਬੋਲ ਬੋਲਦਾ ਹੈ । ਪਿਆਰਾ ਪ੍ਰਭੂ ਆਪ ਹੀ (ਜੀਵਾਂ ਨੂੰ) ਕੁਰਾਹੇ ਪਾ ਦੇਂਦਾ ਹੈ, ਆਪ ਹੀ (ਜ਼ਿੰਦਗੀ ਦਾ ਸਹੀ) ਰਸਤਾ ਵਿਖਾਂਦਾ ਹੈ । ਹੇ ਭਾਈ ! ਹਰ ਥਾਂ ਪ੍ਰਭੂ ਆਪ ਹੀ ਆਪ ਹੈ, (ਇਤਨੇ ਖਲਜਗਨ ਦਾ ਮਾਲਕ ਹੁੰਦਾ ਹੋਇਆ) ਪ੍ਰਭੂ ਬੇ-ਪਰਵਾਹ ਰਹਿੰਦਾ ਹੈ ।੨।

ਹੇ ਭਾਈ ! ਪ੍ਰਭੂ ਆਪ ਹੀ (ਸਭ ਜੀਵਾਂ ਨੂੰ) ਪੈਦਾ ਕਰਦਾ ਹੈ, ਆਪ ਹੀ ਹਰੇਕ ਜੀਵ ਨੂੰ ਮਾਇਆ ਦੇ ਆਹਰ ਵਿਚ ਲਾਈ ਰੱਖਦਾ ਹੈ, ਪ੍ਰਭੂ ਆਪ ਹੀ (ਜੀਵਾਂ ਦੀ) ਬਣਤਰ ਬਣਾਂਦਾ ਹੈ, ਆਪ ਹੀ ਮਾਰਦਾ ਹੈ, (ਤਾਂ ਉਸ ਦਾ ਪੈਦਾ ਕੀਤਾ ਜੀਵ) ਮਰ ਜਾਂਦਾ ਹੈ । ਪ੍ਰਭੂ ਆਪ ਹੀ (ਸੰਸਾਰ-ਨਦੀ ਉਤੇ) ਪੱਤਣ ਹੈ, ਆਪ ਹੀ ਮਲਾਹ ਹੈ, ਆਪ ਹੀ (ਜੀਵਾਂ ਨੂੰ) ਪਾਰ ਲੰਘਾਂਦਾ ਹੈ ।੩।

ਹੇ ਭਾਈ ! ਪ੍ਰਭੂ ਆਪ ਹੀ (ਸੰਸਾਰ-) ਸਮੁੰਦਰ ਹੈ, ਆਪ ਹੀ ਜਹਾਜ਼ ਹੈ, ਆਪ ਹੀ ਗੁਰੂ-ਮਲਾਹ ਹੋ ਕੇ ਜਹਾਜ਼ ਨੂੰ ਚਲਾਂਦਾ ਹੈ । ਪ੍ਰਭੂ ਆਪ ਹੀ (ਜਹਾਜ਼ ਵਿਚ) ਚੜ੍ਹ ਕੇ ਪਾਰ ਲੰਘਦਾ ਹੈ । ਪ੍ਰਭੂ-ਪਾਤਿਸ਼ਾਹ ਕੌਤਕ-ਤਮਾਸ਼ੇ ਕਰ ਕੇ ਆਪ ਹੀ (ਇਤਨਾ ਤਮਾਸ਼ਿਆਂ ਨੂੰ) ਵੇਖ ਰਿਹਾ ਹੈ । ਹੇ ਨਾਨਕ ! (ਆਖ—) ਪ੍ਰਭੂ ਆਪ ਹੀ (ਸਦਾ) ਦਇਆ ਦਾ ਸੋਮਾ ਹੈ, ਆਪ ਹੀ ਬਖ਼ਸ਼ਸ਼ ਕਰ ਕੇ (ਆਪਣੇ ਪੈਦਾ ਕੀਤੇ ਜੀਵਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ ।੪।੧।

ਸੋਰਠਿ ਮਹਲਾ ੪ ਚਉਥਾ ॥ ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥ ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ॥ ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥ ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥ ਆਪੇ ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ॥ ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥ ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥੨॥ ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ ॥ ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥ ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥੩॥ ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥ ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥ ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥੪॥੨॥ {ਪੰਨਾ ੬੦੪-੬੦੫}

**ਨੋਟ** :—ਅੰਕ ੪ ਨੂੰ 'ਚਉਥਾ' ਪੜ੍ਹਨਾ ਹੈ । ਇਹ ਹਦਾਇਤ ਵੰਨਗੀ ਵਜੋਂ ਹੈ । ਲਫ਼ਜ਼ 'ਮਹਲਾ' ਦੇ ਨਾਲ ਅੰਕ ੧, ੨, ੩, ੪ ਆਦਿਕ ਨੂੰ ਹਰ ਥਾਂ ਪਹਿਲਾ, ਦੂਜਾ, ਤੀਜਾ, ਚੌਥਾ ਆਦਿਕ ਪੜ੍ਹਨਾ ਹੈ । ਇਸ ਦਾ ਭਾਵ ਹੈ—ਗੁਰੂ ਨਾਨਕ ਪਹਿਲਾ ਸਰੀਰ, ਦੂਜਾ ਸਰੀਰ, ਤੀਜਾ ਸਰੀਰ, ਚੌਥਾ ਸਰੀਰ ਆਦਿਕ ।

**ਪਦ ਅਰਥ** :—ਆਪੇ—ਆਪ ਹੀ । ਅੰਡਜ—ਆਂਡੇ ਤੋਂ ਪੈਦਾ ਹੋਣ ਵਾਲੀ ਸ਼੍ਰੇਣੀ । ਜੇਰਜ—ਜਿਉਰ ਤੋਂ ਪੈਦਾ ਹੋਣ ਵਾਲੀ । ਸੇਤਜ—ਸ੍ਵੇਤ (ਮੁੜ੍ਹਕੇ) ਤੋਂ ਪੈਦਾ ਹੋਣ ਵਾਲੀ । ਉਤਭੁਜ—ਉੱਗਣ ਵਾਲੀ (ਬਨਸਪਤੀ) । ਖੰਡ—ਧਰਤੀ ਦੇ ਹਿੱਸੇ । ਲੋਇ—ਲੋਕ, ਭਵਨ । ਸੂਤੁ—ਧਾਗਾ । ਮਣੀਆ—ਮਣਕੇ (ਜੀਵ) । ਕਰਿ—ਕਰ ਕੇ । ਸਕਤੀ—ਤਾਕਤ । ਪਰੋਇ—ਪ੍ਰੋਂਦਾ ਹੈ । ਸੂਤਧਾਰੁ—ਧਾਗੇ ਨੂੰ ਆਪਣੇ ਹੱਥ ਵਿਚ ਫੜੀ ਰੱਖਣ ਵਾਲਾ । ਖਿੰਚੇ—ਖਿੱਚਦਾ ਹੈ । ਢਹਿ—ਢਹਿ ਕੇ ।੧।

ਨਿਧਾਨੁ—ਖ਼ਜ਼ਾਨਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਮੁਖਿ—ਮੂੰਹ ਵਿਚ । ਚੋਇ—ਚੋਂਦਾ ਹੈ ।ਰਹਾਉ।

ਜਲ ਥਲਿ—ਜਲ ਵਿਚ ਥਲ ਵਿਚ । ਸਭਤੁ—ਹਰ ਥਾਂ । ਸਮਾਹਦਾ—ਅਪੜਾਂਦਾ ਹੈ ।੨।

ਗੰਭੀਰੁ—ਡੂੰਘੇ ਜਿਗਰੇ ਵਾਲਾ । ਤਿਸੁ ਜੇਵਡੁ—ਉਸ ਜਿਤਨਾ ਵੱਡਾ । ਸਭਿ—ਸਾਰੇ । ਗੁਰਮੁਖਿ—ਗੁਰੂ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਮਨ ! ਮੈਨੂੰ ਪਰਮਾਤਮਾ ਤੋਂ ਬਿਨਾ (ਕਿਤੇ ਭੀ) ਕੋਈ ਹੋਰ ਨਹੀਂ ਦਿੱਸਦਾ । ਉਸ ਪਰਮਾਤਮਾ ਦਾ ਨਾਮ-ਖ਼ਜ਼ਾਨਾ ਗੁਰੂ ਵਿਚ ਮੌਜੂਦ ਹੈ । ਗੁਰੂ ਮੇਹਰ ਕਰ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਸਿੱਖ ਦੇ) ਮੂੰਹ ਵਿਚ ਚੋਂਦਾ ਹੈ ।ਰਹਾਉ।

ਹੇ ਭਾਈ ! ਪ੍ਰਭੂ ਆਪ ਹੀ (ਚਾਰੇ ਖਾਣੀਆਂ) ਅੰਡਜ ਜੇਰਜ ਸੇਤਜ ਉਤਭੁਜ ਹੈ, ਪ੍ਰਭੂ ਆਪ ਹੀ (ਧਰਤੀ ਦੇ ਨੌ) ਖੰਡ ਹੈ, ਪ੍ਰਭੂ ਆਪ ਹੀ (ਸ੍ਰਿਸ਼ਟੀ ਦੇ) ਸਾਰੇ ਭਵਨ ਹੈ । ਪ੍ਰਭੂ ਆਪ ਹੀ (ਸੱਤਿਆ-ਰੂਪ) ਧਾਗਾ ਹੈ, ਪ੍ਰਭੂ ਆਪ (ਬੇਅੰਤ ਜੀਵ ਰੂਪ) ਅਨੇਕਾਂ ਮਣਕੇ ਹੈ, ਪ੍ਰਭੂ ਆਪ ਹੀ ਆਪਣੀ ਤਾਕਤ ਬਣਾ ਕੇ ਜਗਤ ਨੂੰ (ਧਾਗੇ ਵਿਚ) ਪ੍ਰੋਂਦਾ ਹੈ । ਪ੍ਰਭੂ ਆਪ ਹੀ ਧਾਗੇ ਨੂੰ ਆਪਣੇ ਹੱਥ ਵਿਚ ਫੜ ਰੱਖਣ ਵਾਲਾ ਹੈ । ਜਦੋਂ ਉਹ (ਜਗਤ ਵਿਚੋਂ) ਧਾਗੇ ਨੂੰ ਖਿੱਚ ਲੈਂਦਾ ਹੈ, ਤਦੋਂ (ਜਗਤ) ਢਹਿ ਕੇ ਢੇਰੀ ਹੋ ਜਾਂਦਾ ਹੈ (ਜਗਤ-ਰਚਨਾ ਮੁੱਕ ਜਾਂਦੀ ਹੈ) ।੧।

ਹੇ ਭਾਈ ! ਪ੍ਰਭੂ ਆਪ ਹੀ ਪਾਣੀ ਵਿਚ ਧਰਤੀ ਵਿਚ ਹਰ ਥਾਂ ਮੌਜੂਦ ਹੈ । ਪ੍ਰਭੂ ਆਪ ਹੀ ਜੋ ਕੁਝ ਕਰਦਾ ਹੈ ਉਹ (ਜਗਤ ਵਿਚ) ਵਾਪਰਦਾ ਹੈ । ਪ੍ਰਭੂ ਆਪ ਹੀ ਸਭ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ (ਰਿਜ਼ਕ ਅਪੜਾਣ ਵਾਲਾ) ਉਸ ਤੋਂ ਬਿਨਾ ਕੋਈ ਹੋਰ ਨਹੀਂ ਹੈ । ਪ੍ਰਭੂ ਆਪ ਹੀ (ਜਗਤ ਦੇ ਸਾਰੇ) ਖੇਡ ਖਿਡਾ ਰਿਹਾ ਹੈ, ਉਹ ਆਪ ਹੀ ਜੋ ਕੁਝ ਕਰਦਾ ਹੈ ਉਹੀ ਹੁੰਦਾ ਹੈ ।੨।

ਹੇ ਭਾਈ ! ਪਵਿਤ੍ਰ ਪ੍ਰਭੂ (ਹਰ ਥਾਂ) ਆਪ ਹੀ ਆਪ ਹੈ, ਉਹ ਆਪ ਹੀ ਪਵਿਤ੍ਰ ਸੋਭਾ ਦਾ ਮਾਲਕ ਹੈ । ਪ੍ਰਭੂ ਆਪ ਹੀ ਆਪਣਾ ਮੁੱਲ ਪਾ ਸਕਣ ਵਾਲਾ ਹੈ, ਜੋ ਕੁਝ ਉਹ ਆਪ ਹੀ ਕਰਦਾ ਹੈ ਉਹੀ ਹੁੰਦਾ ਹੈ । ਪ੍ਰਭੂ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਉਹ ਅਦ੍ਰਿਸ਼ਟ ਹੈ । ਆਪਣੇ ਸਰੂਪ ਦੀ ਸਮਝ ਉਹ ਆਪ ਹੀ ਦੇਣ ਵਾਲਾ ਹੈ ।੩।

ਹੇ ਭਾਈ ! ਪ੍ਰਭੂ ਹੀ (ਮਾਨੋ, ਇਕ) ਬੇਅੰਤ ਡੂੰਘਾ (ਸਮੁੰਦਰ) ਹੈ । ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਸਾਰੇ ਜੀਵਾਂ ਵਿਚ ਵਿਆਪਕ ਹੋ ਕੇ ਆਪ ਹੀ ਸਾਰੇ ਭੋਗ ਭੋਗਦਾ ਹੈ, ਹਰੇਕ ਇਸਤ੍ਰੀ ਪੁਰਖ ਵਿਚ ਹਰ ਥਾਂ ਉਹ ਆਪ ਹੀ ਆਪ ਹੈ । ਹੇ ਨਾਨਕ ! ਉਹ ਪ੍ਰਭੂ ਸਾਰੇ ਜਗਤ ਵਿਚ ਲੁਕਿਆ ਹੋਇਆ ਮੌਜੂਦ ਹੈ । ਗੁਰੂ ਦੀ ਸਰਨ ਪਿਆਂ ਉਸ ਦੀ ਸਰਬ-ਵਿਆਪਕਤਾ ਦਾ ਪਰਕਾਸ਼ ਹੁੰਦਾ ਹੈ ।੪।੨।

**ਸੋਰਠਿ ਮਹਲਾ ੪ ॥ ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ॥ ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ ॥ ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ ॥੧॥ ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥ ਰਹਾਉ ॥ ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ॥ ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ॥ ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ॥੨॥ ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ॥ ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥ ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥੩॥ ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥ ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥ ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥੪॥੩॥ {ਪੰਨਾ ੬੦੫}**

**ਪਦ ਅਰਥ** :—ਸਭੁ—ਹਰ ਥਾਂ । ਥਾਪਿ—ਪੈਦਾ ਕਰ ਕੇ । ਉਥਾਪੈ—ਨਾਸ ਕਰਦਾ ਹੈ । ਵੇਖਿ—ਵੇਖ ਕੇ । ਵਿਗਸਦਾ—ਖ਼ੁਸ਼ ਹੁੰਦਾ ਹੈ । ਕਰਿ—ਕਰ ਕੇ । ਚੋਜ—ਤਮਾਸ਼ੇ । ਆਪੈ—ਆਪਣੇ ਆਪ ਨੂੰ । ਵਣਿ—ਵਣ ਵਿਚ । ਤਿਣਿ—ਤ੍ਰਿਣ ਵਿਚ । ਸਭਤੁ—ਹਰ ਥਾਂ । ਗੁਰਮੁਖਿ—ਗੁਰੂ ਦੀ ਰਾਹੀਂ । ਜਾਪੈ—ਦਿੱਸਦਾ ਹੈ ।੧।

ਰਸਿ—ਰਸ ਨਾਲ । ਧ੍ਰਾਪੈ—ਰੱਜ ਜਾਂਦਾ ਹੈ । ਚਖਿ—ਚੱਖ ਕੇ । ਜਾਪੈ—ਮਲੂਮ ਹੁੰਦਾ ਹੈ ।ਰਹਾਉ।

ਆਪੇ—ਆਪ ਹੀ । ਤੀਰਥੁ—ਦਰਿਆ ਦਾ ਕੰਢਾ । ਤੁਲਹੜਾ—ਦਰਿਆ ਤੋਂ ਪਾਰ ਲੰਘਣ ਲਈ ਲੱਕੜ-ਬੰਨ੍ਹ ਕੇ ਬਣਾਇਆ ਹੋਇਆ ਗੱਠਾ । ਵਤਾਇਦਾ—ਖਿਲਾਰਦਾ ਹੈ ।੨।

ਨਾਦੁ—(ਸਿੰਙੀ ਦੀ) ਆਵਾਜ਼ । ਧੁਨਿ—ਸੁਰ । ਤਾਪੈ—ਤਪਦਾ ਹੈ ।੩।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਰਸੁ—ਸੁਆਦ । ਰਸਿ—ਰਸ ਨਾਲ । ਧ੍ਰਾਪੈ—ਰੱਜਦਾ ਹੈ ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ (ਦੇ ਨਾਮ) ਨੂੰ ਜਪਿਆ ਕਰ, (ਜੇਹੜਾ ਮਨੁੱਖ ਜਪਦਾ ਹੈ ਉਹ) ਨਾਮ ਦੇ ਰਸ ਨਾਲ (ਮਾਇਆ ਵਲੋਂ) ਰੱਜ ਜਾਂਦਾ ਹੈ । ਹੇ ਮਨ ! ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-

ਜਲ ਬਹੁਤ ਸੁਆਦਲਾ ਹੈ, ਬਹੁਤ ਮਿੱਠਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਚੱਖ ਕੇ ਹੀ ਪਤਾ ਲੱਗਦਾ ਹੈ ।ਰਹਾਉ।

ਹੇ ਭਾਈ ! ਹਰ ਥਾਂ ਪ੍ਰਭੂ ਆਪ ਹੀ ਆਪ ਹੈ, ਆਪ ਹੀ (ਜਗਤ ਨੂੰ) ਪੈਦਾ ਕਰ ਕੇ ਆਪ ਹੀ ਨਾਸ ਕਰ ਦੇਂਦਾ ਹੈ । ਪ੍ਰਭੂ ਆਪ ਹੀ (ਜਗਤ-ਰਚਨਾ ਨੂੰ) ਵੇਖ ਕੇ ਖ਼ੁਸ਼ ਹੁੰਦਾ ਹੈ, ਕੌਤਕ-ਤਮਾਸ਼ੇ ਰਚ ਕੇ ਆਪ ਹੀ ਵੇਖਦਾ ਹੈ, ਆਪਣੇ ਆਪ ਨੂੰ ਹੀ ਵੇਖਦਾ ਹੈ । ਪ੍ਰਭੂ ਆਪ ਹੀ (ਹਰੇਕ) ਵਣ ਵਿਚ (ਹਰੇਕ) ਤੀਲੇ ਵਿਚ ਹਰ ਥਾਂ ਮੌਜੂਦ ਹੈ । ਗੁਰੂ ਦੀ ਸ਼ਰਨ ਪਿਆਂ ਉਹ ਪ੍ਰਭੂ ਦਿੱਸ ਪੈਂਦਾ ਹੈ ।੧।

ਹੇ ਭਾਈ ! ਪ੍ਰਭੂ ਆਪ ਹੀ ਦਰਿਆ ਦਾ ਕੰਢਾ ਹੈ, ਆਪ ਹੀ (ਦਰਿਆ ਤੋਂ ਲੰਘਣ ਲਈ) ਤੁਲਹਾ ਹੈ, ਆਪ ਹੀ (ਦਰਿਆ ਤੋਂ) ਪਾਰ ਲੰਘਦਾ ਹੈ, ਆਪਣੇ ਆਪ ਨੂੰ ਹੀ ਲੰਘਾਂਦਾ ਹੈ । ਪ੍ਰਭੂ ਆਪ ਹੀ (ਮਾਇਆ ਦਾ) ਜਾਲ ਵਿਛਾਂਦਾ ਹੈ (ਉਹ ਜਾਲ ਵਿਚ ਫਸਣ ਵਾਲਾ) ਸਾਰਾ ਜਗਤ-ਮਛਲੀ ਆਪਣੇ ਆਪ ਨੂੰ ਹੀ ਬਣਾਂਦਾ ਹੈ । (ਫਿਰ ਭੀ ਉਹ) ਆਪ ਭੁੱਲਣ ਵਾਲਾ ਨਹੀਂ ਹੈ, ਉਹ ਕਦੇ (ਮਾਇਆ-ਜਾਲ ਵਿਚ ਫਸਣ ਵਾਲੀ) ਭੁੱਲ ਨਹੀਂ ਕਰਦਾ । ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਦਿੱਸਦਾ ।੨।

ਹੇ ਭਾਈ ! ਪ੍ਰਭੂ ਆਪ ਹੀ (ਜੋਗੀ ਦੀ ਵਜਾਣ ਵਾਲੀ) ਸਿੰਙੀ ਹੈ, ਆਪ ਹੀ (ਉਸ ਵੱਜਦੀ ਸਿੰਙੀ ਦੀ) ਆਵਾਜ਼ ਹੈ, ਆਪ ਹੀ (ਸਿੰਙੀ ਦੀ) ਸੁਰ ਵਜਾਂਦਾ ਹੈ, ਆਪਣੇ ਆਪ ਨੂੰ ਹੀ ਵਜਾਂਦਾ ਹੈ । ਉਹ ਸਰਬ-ਵਿਆਪਕ ਪ੍ਰਭੂ ਆਪ ਹੀ ਜੋਗੀ ਹੈ, ਆਪ ਹੀ (ਧੂਣੀਆਂ ਆਦਿਕ ਨਾਲ) ਤਪ ਤਪਦਾ ਹੈ । ਪ੍ਰਭੂ ਆਪ ਹੀ ਗੁਰੂ ਹੈ, ਆਪ ਹੀ ਸਿੱਖ ਹੈ, ਆਪ ਹੀ ਆਪਣੇ ਆਪ ਨੂੰ ਉਪਦੇਸ਼ ਕਰਦਾ ਹੈ ।੩।

ਹੇ ਭਾਈ ! ਪ੍ਰਭੂ ਆਪ ਹੀ (ਜੀਵਾਂ ਪਾਸੋਂ ਆਪਣਾ) ਨਾਮ ਜਪਾਂਦਾ ਹੈ (ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ ਆਪਣਾ ਨਾਮ ਜਪਦਾ ਹੈ । ਆਪ ਹੀ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਹੈ, ਆਪ ਹੀ ਉਸ ਨਾਮ-ਰਸ ਨੂੰ ਪੀਂਦਾ ਹੈ, ਆਪਣੇ ਆਪ ਨੂੰ ਪੀਂਦਾ ਹੈ । ਹੇ ਦਾਸ ਨਾਨਕ ! ਪ੍ਰਭੂ ਆਪ ਹੀ ਆਪਣੀ ਸਿਫ਼ਤਿ-ਸਾਲਾਹ ਕਰਦਾ ਹੈ, ਆਪ ਹੀ ਆਪਣੇ ਨਾਮ-ਰਸ ਨਾਲ ਰੱਜਦਾ ਹੈ ।੪।੩।

**ਸੋਰਠਿ ਮਹਲਾ ੪ ॥ ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥ ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥ ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥ ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥ ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥ ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥ ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥ ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥੨॥ ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥ ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥ ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥੩॥ ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥ ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥ ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥ {ਪੰਨਾ ੬੦੫-੬੦੬}**

**ਪਦ ਅਰਥ** :—ਕੰਡਾ—ਤਰਾਜ਼ੂ ਦੀ ਉਪਰਲੀ ਵਿਚਕਾਰਲੀ ਸੂਈ । ਤਰਾਜੀ—ਤਰਾਜ਼ੂ, ਤੱਕੜੀ । ਪ੍ਰਭਿ—ਪ੍ਰਭੂ ਨੇ । ਤੋਲਿ—ਤੋਲ ਨਾਲ, ਵੱਟੇ ਨਾਲ । ਸਾਹੁ—ਸ਼ਾਹ, ਸਾਹੂਕਾਰ । ਸਾਜੀਅਨੁ—ਉਸ (ਪ੍ਰਭੂ) ਨੇ ਸਾਜੀ ਹੈ । ਪਿਆਰੈ—ਪਿਆਰੇ (ਪ੍ਰਭੂ) ਨੇ । ਪਿਛੈ—ਤਕੜੀ ਦੇ ਪਿਛਲੇ ਛਾਬੇ ਵਿਚ । ਟੰਕੁ—ਚਾਰ ਮਾਸੇ ਦਾ ਵੱਟਾ ।੧।

ਮਨ—ਹੇ ਮਨ ! ਨਿਧਾਨੁ—ਖ਼ਜ਼ਾਨਾ । ਗੁਰਿ ਪੂਰੈ—ਪੂਰੇ ਗੁਰੂ ਨੇ ।ਰਹਾਉ।

ਆਪੇ—ਆਪ ਹੀ । ਹੁਕਮਿ—ਹੁਕਮ ਦੀ ਰਾਹੀਂ । ਵਰਤਦਾ—ਮੌਜੂਦ ਹੈ । ਬੰਧਿ—ਬੰਨ੍ਹ ਕੇ । ਭਉ—ਡਰ । ਬੰਨਿ—ਬੰਨ੍ਹ ਕੇ । ਸੀਹੁ—ਸ਼ੇਰ (ਨੂੰ) । ਹਢਾਇਆ—ਫਿਰਾ ਰਿਹਾ ਹੈ ।੨।

ਕਾਸਟ—ਕਾਠ, ਲੱਕੜ । ਭੈ—ਡਰ ਦੇ ਕਾਰਨ । ਅਗਨਿ—ਅੱਗ । ਮਾਰਿ—ਮਾਰ ਕੇ । ਸਭਿ—ਸਾਰੇ ।੪।

ਤਾਣੁ—ਤਾਕਤ । ਦੀਬਾਣੁ—ਦਰਬਾਰ ਲਾਣ ਵਾਲਾ, ਹਾਕਮ । ਕਾਰੈ—ਕਾਰ ਵਿਚ । ਚਲੀਐ—ਚੱਲ ਸਕੀਦਾ ਹੈ । ਪਿਆਰੇ—ਹੇ ਪਿਆਰੇ (ਭਾਈ) ! ਪ੍ਰਭ ਭਾਇਆ—ਪ੍ਰਭੂ ਨੂੰ ਚੰਗਾ ਲੱਗਦਾ ਹੈ । ਜੰਤੀ—ਵਾਜਾ ਵਜਾਣ ਵਾਲਾ । ਜੰਤੁ—ਵਾਜਾ । ਵਜਹਿ—ਵੱਜਦੇ ਹਨ ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦਾ ਸਿਮਰਨ ਕਰ, (ਜਿਸ ਕਿਸੇ ਨੇ ਸਿਮਰਿਆ ਹੈ, ਉਸ ਨੇ) ਸੁਖ ਪਾਇਆ ਹੈ । ਹੇ ਭਾਈ ! ਪਰਮਾਤਮਾ ਦਾ ਨਾਮ (ਸਾਰੇ) ਸੁਖਾਂ ਦਾ ਖ਼ਜ਼ਾਨਾ ਹੈ (ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪਿਆ ਹੈ) ਪੂਰੇ ਗੁਰੂ ਨੇ ਉਸ ਨੂੰ ਪਰਮਾਤਮਾ ਦਾ ਨਾਮ ਮਿੱਠਾ ਅਨੁਭਵ ਕਰਾ ਦਿੱਤਾ ਹੈ ।ਰਹਾਉ।

ਹੇ ਭਾਈ ! ਪ੍ਰਭੂ ਨੇ ਆਪ ਹੀ ਧਰਤੀ ਪੈਦਾ ਕੀਤੀ ਹੋਈ ਹੈ (ਆਪਣੀ ਮਰਯਾਦਾ ਰੂਪ ਤੱਕੜੀ ਦੇ) ਪਿਛਲੇ ਛਾਬੇ ਵਿਚ ਚਾਰ ਮਾਸੇ ਦਾ ਵੱਟਾ ਰੱਖ ਕੇ (ਪ੍ਰਭੂ ਨੇ ਆਪ ਹੀ ਇਸ ਸ੍ਰਿਸ਼ਟੀ ਨੂੰ ਆਪਣੀ ਮਰਯਾਦਾ ਵਿਚ ਰੱਖਿਆ ਹੋਇਆ ਹੈ । ਇਹ ਕੰਮ ਉਸ ਪ੍ਰਭੂ ਵਾਸਤੇ ਬਹੁਤ ਸਾਧਾਰਨ ਤੇ ਸੌਖਾ ਜਿਹਾ ਹੈ) । ਉਹ ਤੱਕੜੀ ਭੀ ਪ੍ਰਭੂ ਆਪ ਹੀ ਹੈ, ਉਸ ਤੱਕੜੀ ਦੀ ਸੂਈ (ਬੋਦੀ) ਭੀ ਪ੍ਰਭੂ ਆਪ ਹੀ ਹੈ, ਪ੍ਰਭੂ ਨੇ ਆਪ ਹੀ ਵੱਟੇ ਨਾਲ (ਇਸ ਸ੍ਰਿਸ਼ਟੀ ਨੂੰ) ਤੋਲਿਆ ਹੋਇਆ ਹੈ (ਆਪਣੇ ਹੁਕਮ ਵਿਚ ਰੱਖਿਆ ਹੋਇਆ ਹੈ) । ਪ੍ਰਭੂ ਆਪ ਹੀ (ਇਸ ਧਰਤੀ ਉਤੇ ਵਣਜ ਕਰਨ ਵਾਲਾ) ਸ਼ਾਹਕਾਰ ਹੈ, ਆਪ ਹੀ (ਜੀਵ-ਰੂਪ ਹੋ ਕੇ) ਵਣਜ ਕਰਨ ਵਾਲਾ ਹੈ, ਆਪ ਹੀ ਵਣਜ ਕਰ ਰਿਹਾ ਹੈ ।੧।

ਹੇ ਭਾਈ ! ਪ੍ਰਭੂ ਪਿਆਰਾ ਆਪ ਹੀ ਧਰਤੀ ਪੈਦਾ ਕਰਨ ਵਾਲਾ ਹੈ, ਆਪ ਹੀ ਪਾਣੀ ਪੈਦਾ ਕਰਨ ਵਾਲਾ ਹੈ, ਆਪ ਹੀ ਸਭ ਕੁਝ ਕਰਦਾ ਹੈ ਆਪ ਹੀ (ਜੀਵਾਂ ਪਾਸੋਂ ਸਭ ਕੁਝ) ਕਰਾਂਦਾ ਹੈ । ਆਪ ਹੀ ਆਪਣੇ ਹੁਕਮ ਅਨੁਸਾਰ ਹਰ ਥਾਂ ਕਾਰ ਚਲਾ ਰਿਹਾ ਹੈ, ਪਾਣੀ ਨੂੰ ਮਿੱਟੀ ਨਾਲ (ਉਸ ਨੇ ਆਪਣੇ ਹੁਕਮ ਵਿਚ ਹੀ) ਬੰਨ੍ਹ ਰੱਖਿਆ ਹੈ (ਪਾਣੀ ਮਿੱਟੀ ਨੂੰ ਰੋੜ੍ਹ ਨਹੀਂ ਸਕਦਾ, ਪਾਣੀ ਵਿਚ ਉਸ ਨੇ) ਆਪ ਹੀ ਆਪਣਾ ਡਰ ਪਾ ਰੱਖਿਆ ਹੈ, (ਮਾਨੋ) ਬੱਕਰੀ ਸ਼ੇਰ ਨੂੰ ਬੰਨ੍ਹ ਕੇ ਫਿਰਾ ਰਹੀ ਹੈ ।੨।

ਹੇ ਭਾਈ ! ਪ੍ਰਭੂ ਆਪ ਹੀ ਲੱਕੜੀ (ਪੈਦਾ ਕਰਨ ਵਾਲਾ) ਹੈ, (ਆਪ ਹੀ ਅੱਗ ਬਣਾਣ ਵਾਲਾ ਹੈ) ਲੱਕੜੀ ਵਿਚ ਉਸ ਨੇ ਆਪ ਹੀ ਅੱਗ ਟਿਕਾ ਰੱਖੀ ਹੈ । ਪ੍ਰਭੂ ਪਿਆਰਾ ਆਪ ਹੀ ਆਪਣਾ ਹੁਕਮ ਵਰਤਾ ਰਿਹਾ ਹੈ (ਉਸ ਦੇ ਹੁਕਮ ਵਿਚ) ਅੱਗ (ਲੱਕੜ ਨੂੰ) ਸਾੜ ਨਹੀਂ ਸਕਦੀ । ਪ੍ਰਭੂ ਆਪ ਹੀ ਮਾਰ ਕੇ ਜੀਵਾਲਣ ਵਾਲਾ ਹੈ । ਸਾਰੇ ਜੀਵ ਉਸ ਦੇ ਪ੍ਰੇਰੇ ਹੋਏ ਹੀ ਸਾਹ ਲੈ ਰਹੇ ਹਨ ।੩।

ਹੇ ਭਾਈ ! ਪ੍ਰਭੂ ਆਪ ਹੀ ਤਾਕਤ ਹੈ, ਆਪ ਹੀ (ਤਾਕਤ ਵਰਤਣ ਵਾਲਾ) ਹਾਕਮ ਹੈ, (ਸਾਰੇ ਜਗਤ ਨੂੰ ਉਸ ਨੇ) ਆਪ ਹੀ ਕਾਰ ਵਿਚ ਲਾਇਆ ਹੋਇਆ ਹੈ । ਹੇ ਪਿਆਰੇ ਸੱਜਣ ! ਜਿਵੇਂ ਪ੍ਰਭੂ ਆਪ ਜੀਵਾਂ ਨੂੰ ਤੋਰਦਾ ਹੈ, ਜਿਵੇਂ ਮੇਰੇ ਹਰੀ-ਪ੍ਰਭੂ ਨੂੰ ਭਾਉਂਦਾ ਹੈ, ਤਿਵੇਂ ਹੀ ਚੱਲ ਸਕੀਦਾ ਹੈ । ਹੇ ਦਾਸ ਨਾਨਕ ! ਪ੍ਰਭੂ ਆਪ ਹੀ (ਜੀਵ-) ਵਾਜਾ (ਬਣਾਣ ਵਾਲਾ) ਹੈ, ਆਪ ਵਾਜਾ ਵਜਾਣ ਵਾਲਾ ਹੈ, ਸਾਰੇ ਜੀਵ-ਵਾਜੇ ਉਸੇ ਦੇ ਵਜਾਏ ਵੱਜ ਰਹੇ ਹਨ ।੪।੪।

ਸੋਰਠਿ ਮਹਲਾ ੪ ॥ ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ॥ ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥ ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥੧॥ ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥ ਸਤ ਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ ਰਹਾਉ ॥ ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥ ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥ ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥੨॥ ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ॥ ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥ ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ॥੩॥ ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥ ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥ ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥੪॥੫॥ {ਪੰਨਾ ੬੦੬}

**ਪਦ ਅਰਥ** :—ਕਰਿ—ਕਰ ਕੇ, ਬਣਾ ਕੇ । ਚਾਨਾਣੁ—ਚਨਾਣ । ਤਾਣੁ—ਸਹਾਰਾ, ਆਸਰਾ । ਸੁਘੜੁ—ਸੁਚੱਜੀ ਆਤਮਕ ਘਾੜਤ ਵਾਲਾ । ਸੁਜਾਣੁ—ਸਿਆਣਾ, ਸਭ ਦੇ ਦਿਲ ਦੀ ਜਾਣਨ ਵਾਲਾ ।੧।

ਨੀਸਾਣੁ—ਜੀਵਨ-ਸਫ਼ਰ ਵਿਚ ਰਾਹਦਾਰੀ ।ਰਹਾਉ।

ਵਰਤਦਾ—ਵੰਡਦਾ । ਪਰਵਾਣੁ—ਕਬੂਲ (ਕਰਦਾ ਹੈ) । ਬਖਸ—ਬਖ਼ਸ਼ਸ਼ । ਸਚੁ—ਸਦਾ ਕਾਇਮ ਰਹਿਣ ਵਾਲਾ । ਨੀਸਾਣੁ—ਨਿਸ਼ਾਨ, ਝੰਡਾ, ਚਾਨਣ-ਮੁਨਾਰਾ । ਹੁਕਮਿ—ਹੁਕਮ ਅਨੁਸਾਰ । ਫੁਰਮਾਣੁ—ਹੁਕਮ ।੨।

ਭੰਡਾਰ—ਖ਼ਜ਼ਾਨੇ । ਦਾਣੁ—ਦਾਨ, ਬਖ਼ਸ਼ੀਸ਼ । ਮਾਣੁ—ਆਦਰ । ਤਾੜੀ—ਸਮਾਧੀ । ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ ।੩।

ਪਰਧਾਣੁ—ਮੰਨਿਆ-ਪ੍ਰਮੰਨਿਆ । ਤੁਲੁ—ਤਰਾਜ਼ੂ । ਪਰਵਾਣੁ—ਵੱਟਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਿਮਰਿਆ ਕਰ । (ਨਾਮ ਹੀ ਜੀਵਨ-ਸਫ਼ਰ ਵਾਸਤੇ) ਰਾਹਦਾਰੀ ਹੈ । ਹੇ ਭਾਈ ! ਸਾਧ ਸੰਗਤਿ ਵਿਚ ਮਿਲ ਕੇ ਤੂੰ ਪਰਮਾਤਮਾ ਦਾ ਧਿਆਨ ਧਰਿਆ ਕਰ, (ਧਿਆਨ ਦੀ ਬਰਕਤਿ ਨਾਲ) ਮੁੜ ਜਨਮ ਮਰਨ ਦਾ ਗੇੜ ਨਹੀਂ ਰਹੇਗਾ ।ਰਹਾਉ।

ਹੇ ਭਾਈ ! ਉਹ ਪਿਆਰਾ ਪ੍ਰਭੂ ਆਪ ਹੀ ਸ੍ਰਿਸ਼ਟੀ ਪੈਦਾ ਕਰਦਾ ਹੈ, ਤੇ (ਸ੍ਰਿਸ਼ਟੀ ਨੂੰ) ਸੂਰਜ ਚੰਦ ਚਾਨਣ ਕਰਨ ਲਈ ਬਣਾਂਦਾ ਹੈ । ਪ੍ਰਭੂ ਆਪ ਹੀ ਨਿਆਸਰਿਆਂ ਦਾ ਆਸਰਾ ਹੈ, ਜਿਨ੍ਹਾਂ ਨੂੰ ਕੋਈ ਆਦਰ-ਮਾਣ ਨਹੀਂ ਦੇਂਦਾ ਉਹਨਾਂ ਨੂੰ ਆਦਰ-ਮਾਣ ਦੇਣ ਵਾਲਾ ਹੈ । ਉਹ ਪਿਆਰਾ ਪ੍ਰਭੂ ਸੋਹਣੀ ਆਤਮਕ ਘਾੜਤ ਵਾਲਾ ਹੈ, ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਉਹ ਮੇਹਰ ਕਰ ਕੇ ਆਪ ਸਭ ਦੀ ਰਖਿਆ ਕਰਦਾ ਹੈ ।੧।

ਹੇ ਭਾਈ ! ਉਹ ਪਿਆਰਾ ਪ੍ਰਭੂ ਆਪ ਹੀ (ਜੀਵਾਂ ਨੂੰ ਆਪਣੇ) ਗੁਣਾਂ ਦੀ ਦਾਤਿ ਦੇਂਦਾ ਹੈ, ਆਪ ਹੀ ਜੀਵਾਂ ਨੂੰ ਆਪਣੀ ਹਜ਼ੂਰੀ ਵਿਚ ਕਬੂਲ ਕਰਦਾ ਹੈ । ਪ੍ਰਭੂ ਆਪ ਹੀ ਸਭ ਉਤੇ ਬਖ਼ਸ਼ਸ਼ ਕਰਦਾ ਹੈ, ਉਹ ਆਪ ਹੀ (ਜੀਵਾਂ ਵਾਸਤੇ) ਸਦਾ ਕਾਇਮ ਰਹਿਣ ਵਾਲਾ ਚਾਨਣ-ਮੁਨਾਰਾ ਹੈ । ਉਹ ਪਿਆਰਾ ਪ੍ਰਭੂ ਆਪ ਹੀ (ਜੀਵਾਂ ਨੂੰ) ਹੁਕਮ ਵਿਚ ਤੋਰਦਾ ਹੈ, ਆਪ ਹੀ ਹਰ ਥਾਂ ਹੁਕਮ ਚਲਾਂਦਾ ਹੈ ।੨।

ਹੇ ਭਾਈ ! ਉਹ ਪਿਆਰਾ ਪ੍ਰਭੂ (ਆਪਣੀ) ਭਗਤੀ ਦੇ ਖ਼ਜ਼ਾਨਿਆਂ ਵਾਲਾ ਹੈ, ਆਪ ਹੀ (ਜੀਵਾਂ ਨੂੰ ਆਪਣੀ ਭਗਤੀ ਦੀ) ਦਾਤਿ ਦੇਂਦਾ ਹੈ । ਪ੍ਰਭੂ ਆਪ ਹੀ (ਜੀਵਾਂ ਪਾਸੋਂ) ਸੇਵਾ-ਭਗਤੀ ਕਰਾਂਦਾ ਹੈ, ਤੇ ਆਪ ਹੀ (ਸੇਵਾ-

ਭਗਤੀ ਕਰਨ ਵਾਲਿਆਂ ਨੂੰ ਜਗਤ ਪਾਸੋਂ) ਇੱਜ਼ਤ ਦਿਵਾਂਦਾ ਹੈ । ਉਹ ਪ੍ਰਭੂ ਆਪ ਹੀ ਗੁਣਾਂ ਦਾ ਖ਼ਜ਼ਾਨਾ ਹੈ, ਤੇ ਆਪ ਹੀ (ਆਪਣੇ ਗੁਣਾਂ ਵਿਚ) ਸਮਾਧੀ ਲਾਂਦਾ ਹੈ ।੩।

ਹੇ ਭਾਈ ! ਉਹ ਪ੍ਰਭੂ ਪਿਆਰਾ ਆਪ ਹੀ ਸਭ ਤੋਂ ਵੱਡਾ ਹੈ ਤੇ ਮੰਨਿਆ-ਪ੍ਰਮੰਨਿਆ ਹੋਇਆ ਹੈ । ਉਹ ਆਪ ਹੀ (ਆਪਣਾ) ਤੋਲ ਤੇ ਪੈਮਾਨਾ ਵਰਤ ਕੇ (ਆਪਣੇ ਪੈਦਾ ਕੀਤੇ ਜੀਵਾਂ ਦੇ ਜੀਵਨ ਦਾ) ਮੁੱਲ ਪਾਂਦਾ ਹੈ । ਉਹ ਪ੍ਰਭੂ ਆਪ ਅਤੁੱਲ ਹੈ (ਉਸ ਦੀ ਬਜ਼ੁਰਗੀ ਦਾ ਮਾਪ ਨਹੀਂ ਹੋ ਸਕਦਾ) ਉਹ (ਜੀਵਾਂ ਦੇ ਜੀਵਨ ਸਦਾ) ਤੋਲਦਾ ਹੈ । ਹੇ ਦਾਸ ਨਾਨਕ ! (ਆਖ—) ਮੈਂ ਸਦਾ ਉਸ ਤੋਂ ਸਦਕੇ ਜਾਂਦਾ ਹਾਂ ।੪।੫।

**ਸੋਰਠਿ ਮਹਲਾ ੪ ॥ ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥ ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥ ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥੧॥ ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥ ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥ ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥ ਕੁਵਲੀਆਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥ ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥ ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥ ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥ ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥ ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥ ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥੬॥ {ਪੰਨਾ ੬੦੬}**

**ਪਦ ਅਰਥ** :—ਉਮਾਹਾ—ਉਤਸ਼ਾਹਾ । ਸਬਦਿ—ਸ਼ਬਦ ਵਿਚ । ਸਮਾਹਾ—ਲੀਨਤਾ ਪੈਦਾ ਕਰਦਾ ਹੈ । ਲੇਖਣਿ—ਕਲਮ ।੧।

ਓਮਾਹਾ—ਉਤਸ਼ਾਹ (ਨਾਲ) । ਅਨਦਿਨੁ—ਹਰ ਰੋਜ਼, ਹਰ ਵੇਲੇ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ ।ਰਹਾਉ।

ਗੋਪੀ—ਗਵਾਲਿਆਂ ਦੀਆਂ ਇਸਤ੍ਰੀਆਂ । ਕਾਨੁ—ਕ੍ਰਿਸ਼ਨ । ਬਨਿ—ਜੰਗਲ ਵਿਚ, ਬਿੰਦ੍ਰਾਬਨ ਵਿਚ । ਸਾਵਲ ਸੁੰਦਰਾ—ਸਾਵਲੇ ਰੰਗ ਵਾਲਾ ਸੋਹਣਾ (ਕ੍ਰਿਸ਼ਨ) । ਵੰਸੁ—ਬੰਸਰੀ । ਕੁਵਲੀਆਪੀੜੁ—ਕੰਸ ਦਾ ਭੇਜਿਆ ਹੋਇਆ ਹਾਥੀ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ । ਰੂਪਿ—ਰੂਪ ਵਿਚ । ਪਚਾਹਾ—ਨਾਸ ।੨।

ਅਖਾੜਾ—(ਜਗਤ-) ਪਿੜ । ਚੋਜਾਹਾ—ਤਮਾਸ਼ੇ, ਖੇਡਾਂ । ਚੰਡੂਰੁ—ਕੰਸ ਦੇ ਪਹਿਲਵਾਨ ਦਾ ਨਾਮ । ਕੰਸੁ—ਕੇਸੀ । ਮੁਗਧਾਹਾ—ਮੂਰਖਾਂ ਦਾ ।੩।

ਸਭੁ—ਸਾਰਾ । ਵਸਿ—ਵੱਸ ਵਿਚ । ਗਲਿ—ਗਲ ਵਿਚ । ਜੇਵੜੀ—ਰੱਸੀ । ਖਿੰਚੈ—ਖਿੱਚਦਾ ਹੈ । ਗਰਬੈ—ਅਹੰਕਾਰ ਕਰਦਾ ਹੈ ਪਚਸੀ ਨਾਸ ਹੋ ਜਾਇਗਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਉਤਸ਼ਾਹ ਨਾਲ ਜਪਿਆ ਕਰ । ਪੂਰੇ ਗੁਰੂ ਦੀ ਰਾਹੀਂ ਹਰਿ-ਨਾਮ ਦਾ ਲਾਭ ਖੱਟ ਲੈ । (ਜੇਹੜਾ) ਵਡ-ਭਾਗੀ ਮਨੁੱਖ (ਨਾਮ ਜਪਦਾ ਹੈ, ਉਸ) ਨੂੰ ਹਰ ਵੇਲੇ ਆਤਮਕ ਸੁਖ ਮਿਲਿਆ ਰਹਿੰਦਾ ਹੈ ।ਰਹਾਉ।

ਹੇ ਭਾਈ ! ਪਿਆਰਾ ਪ੍ਰਭੂ ਆਪ ਹੀ (ਜੀਵਾਂ ਨੂੰ ਆਪਣੀ) ਸੇਵਾ-ਭਗਤੀ ਵਿਚ ਜੋੜਦਾ ਹੈ, ਆਪ ਹੀ ਭਗਤੀ ਕਰਨ ਦਾ ਉਤਸ਼ਾਹ ਦੇਂਦਾ ਹੈ । ਪ੍ਰਭੂ ਆਪ ਹੀ (ਜੀਵਾਂ ਨੂੰ) ਗੁਣ ਗਾਵਣ ਲਈ ਪ੍ਰੇਰਨਾ ਕਰਦਾ ਹੈ, ਆਪ ਹੀ

(ਜੀਵਾਂ ਨੂੰ) ਗੁਰੂ ਦੇ ਸ਼ਬਦ ਵਿਚ ਜੋੜਦਾ ਹੈ । ਪ੍ਰਭੂ ਆਪ ਹੀ ਕਲਮ ਹੈ, ਆਪ ਹੀ ਕਲਮ ਚਲਾਣ ਵਾਲਾ ਹੈ, ਤੇ, ਆਪ ਹੀ (ਜੀਵਾਂ ਦੇ ਮੱਥੇ ਉੱਤੇ ਭਗਤੀ ਦਾ) ਲੇਖ ਲਿਖਦਾ ਹੈ ।੧।

ਹੇ ਭਾਈ ! ਪ੍ਰਭੂ ਹੀ ਗੋਪੀਆਂ ਹੈ, ਆਪ ਹੀ ਕ੍ਰਿਸ਼ਨ ਹੈ, ਆਪ ਹੀ (ਬਿੰਦ੍ਰਾਬਨ) ਜੰਗਲ ਵਿਚ ਗਾਈਆਂ ਚਾਰਨ ਵਾਲਾ ਹੈ । ਪ੍ਰਭੂ ਆਪ ਹੀ ਸਾਂਵਲੇ ਰੰਗ ਵਾਲਾ ਸੋਹਣਾ ਕ੍ਰਿਸ਼ਨ ਹੈ, ਆਪ ਹੀ ਬੰਸਰੀ ਵਜਾਣ ਵਾਲਾ ਹੈ । ਪ੍ਰਭੂ ਆਪ ਹੀ ਬਾਲਕ-ਰੂਪ (ਕ੍ਰਿਸ਼ਨ-ਰੂਪ) ਵਿਚ (ਕੰਸ ਦੇ ਭੇਜੇ ਹੋਏ ਹਾਥੀ) ਕੁਵਲੀਆਪੀੜ ਨੂੰ ਨਾਸ ਕਰਨ ਵਾਲਾ ਹੈ ।੨।

ਹੇ ਭਾਈ ! ਪ੍ਰਭੂ ਆਪ ਹੀ (ਇਹ ਜਗਤ ਦਾ) ਅਖਾੜਾ ਬਣਾਣ ਵਾਲਾ ਹੈ, (ਇਸ ਜਗਤ-ਅਖਾੜੇ ਵਿਚ) ਆਪ ਹੀ ਕੌਤਕ-ਤਮਾਸ਼ੇ ਰਚ ਕੇ ਵੇਖ ਰਿਹਾ ਹੈ । ਪ੍ਰਭੂ ਆਪ ਹੀ ਬਾਲਕ-ਰੂਪ ਕ੍ਰਿਸ਼ਨ ਨੂੰ ਪੈਦਾ ਕਰਨ ਵਾਲਾ ਹੈ, ਤੇ, ਆਪ ਹੀ ਉਸ ਪਾਸੋਂ ਚੰਡੂਰ, ਕੇਸੀ ਅਤੇ ਕੰਸ ਨੂੰ ਮਰਵਾਣ ਵਾਲਾ ਹੈ । ਆਪ ਹੀ ਤਾਕਤ (ਦੇਣ ਵਾਲਾ) ਹੈ, ਤੇ, ਆਪ ਹੀ ਮੂਰਖਾਂ ਦੀ ਤਾਕਤ ਭੰਨ ਦੇਂਦਾ ਹੈ ।੩।

ਹੇ ਭਾਈ ! ਪਿਆਰਾ ਪ੍ਰਭੂ ਆਪ ਹੀ ਸਾਰੇ ਜਗਤ ਨੂੰ ਪੈਦਾ ਕਰਦਾ ਹੈ, (ਜਗਤ ਨੂੰ ਆਪ ਹੀ ਆਪਣੇ) ਵੱਸ ਵਿਚ ਰੱਖਦਾ ਹੈ (ਜੀਵਾਂ ਦੀ ਜੀਵਨ-) ਜੁਗਤਿ ਆਪਣੇ ਹੱਥ ਵਿਚ ਰੱਖਦਾ ਹੈ । ਪ੍ਰਭੂ ਆਪ ਹੀ (ਸਭ ਜੀਵਾਂ ਦੇ) ਗਲ ਵਿਚ ਰੱਸੀ ਪਾਈ ਰੱਖਦਾ ਹੈ, ਜਿਵੇਂ ਪ੍ਰਭੂ (ਉਸ ਰੱਸੀ ਨੂੰ) ਖਿੱਚਦਾ ਹੈ ਤਿਵੇਂ ਹੀ ਜੀਵ (ਜੀਵਨ-ਰਾਹ ਤੇ) ਤੁਰਦੇ ਹਨ । ਹੇ ਨਾਨਕ ! (ਆਖ—) ਹੇ ਪਿਆਰੇ ਸੱਜਣ ! ਜੇਹੜਾ ਮਨੁੱਖ (ਆਪਣੇ ਕਿਸੇ ਬਲ ਆਦਿਕ ਦਾ) ਅਹੰਕਾਰ ਕਰਦਾ ਹੈ ਉਹ ਤਬਾਹ ਹੋ ਜਾਂਦਾ ਹੈ (ਆਤਮਕ ਮੌਤ ਸਹੇੜ ਲੈਂਦਾ ਹੈ) । ਹੇ ਭਾਈ ! ਪਰਮਾਤਮਾ ਦਾ ਨਾਮ ਜਪਿਆ ਕਰ, ਉਸ ਦੀ ਭਗਤੀ ਵਿਚ ਲੀਨ ਰਿਹਾ ਕਰ ।੪।੬।

**ਸੋਰਠਿ ਮਃ ੪ ਦੁਤੁਕੇ ॥ ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥ ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥੧॥ ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥ ਜਬ ਸਤ ਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥ ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥ ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥੨॥ ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥ ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤ ਸੰਗਤਿ ਪੁਰਖ ਤੁਮਾਰੀ ॥੩॥ ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥ ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥ {ਪੰਨਾ ੬੦੭}**

**ਪਦ ਅਰਥ** :—ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਅਹੰਕਾਰੀ—ਅਹੰਕਾਰ ਦੇ ਅਸਰ ਹੇਠ । ਸਾਧੂ—ਗੁਰੂ । ਪਰਸਤ—ਛੁੰਹਦਿਆਂ ।੧।

ਅਤਿ—ਬਹੁਤ । ਸਤ ਸੰਗ—ਸਾਧ ਸੰਗਤਿ । ਹਿਰਦੈ—ਹਿਰਦੇ ਵਿਚ । ਮੁਰਾਰੀ—{ਮੁਰ-ਅਰੀ} ਪਰਮਾਤਮਾ ।ਰਹਾਉ।

ਭਾਉ—ਪਿਆਰ । ਗਵਾਰੀ—ਮੂਰਖ ਬੰਦੇ । ਨ ਬੁਝਹਿ—ਨਹੀਂ ਸਮਝਦੇ । ਵੀਚਾਰੀ—ਵੀਚਾਰਿ, ਵਿਚਾਰ ਕੇ, ਸੁਰਤਿ ਜੋੜ ਕੇ ।੨।

ਗੁਰਮੁਖਿ—ਗੁਰੂ ਦੀ ਸ਼ਰਨ ਪੈਣ ਵਾਲਾ ਮਨੁੱਖ । ਸਾਤਿ—ਸ਼ਾਂਤਿ, ਠੰਡ, ਆਤਮਕ ਅਡੋਲਤਾ । ਦੁਰਮਤਿ—ਭੈੜੀ ਮਤਿ । ਨਿਵਾਰੀ—ਦੂਰ ਕਰ ਲਈ । ਆਤਮ—ਸਭ ਜੀਵਾਂ ਵਿਚ । ਚੀਨਿ—ਪਛਾਣ ਕੇ ।੩।

ਪੁਰਖੈ—ਉਸ ਮਨੁੱਖ ਨੂੰ । ਪੁਰਖੁ—ਅਕਾਲ ਪੁਰਖ, ਸਰਬ-ਵਿਆਪਕ ਪਰਮਾਤਮਾ । ਸਹਜ ਸੁਖੁ—ਆਤਮਕ ਅਡੋਲਤਾ ਦਾ ਸੁਖ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗਤੁ ਰਹੈ—(ਮਾਇਆ ਦੇ ਮੋਹ ਵਲੋਂ) ਸੁਚੇਤ ਰਹਿੰਦਾ ਹੈ । ਬਨਵਾਰੀ—ਪਰਮਾਤਮਾ (ਵਿਚ ਲੀਨ ਰਹਿ ਕੇ) ।੪।

**ਅਰਥ** :—ਜਦੋਂ (ਕਿਸੇ ਵਡਭਾਗੀ ਮਨੁੱਖ ਨੂੰ) ਭਲੇ ਮਨੁੱਖਾਂ ਦੀ ਭਲੀ ਸੰਗਤਿ ਪ੍ਰਾਪਤ ਹੁੰਦੀ ਹੈ, ਉਸ ਨੂੰ ਆਪਣੇ ਹਿਰਦੇ ਵਿਚ ਸ਼ਾਂਤੀ ਦੇਣ ਵਾਲਾ ਪਰਮਾਤਮਾ ਆ ਮਿਲਦਾ ਹੈ, ਪਰਮਾਤਮਾ ਨਾਲ ਉਸ ਦੀ ਬੜੀ ਡੂੰਘੀ ਪ੍ਰੀਤਿ ਬਣ ਜਾਂਦੀ ਹੈ ।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਅਨੇਕਾਂ ਜਨਮਾਂ ਤੋਂ (ਪਰਮਾਤਮਾ ਨਾਲੋਂ) ਵਿਛੁੜਿਆ ਹੋਇਆ ਦੁੱਖ ਸਹਿੰਦਾ ਚਲਿਆ ਆਉਂਦਾ ਹੈ, (ਇਸ ਜਨਮ ਵਿਚ ਭੀ ਆਪਣੇ ਮਨ ਦਾ ਮੁਰੀਦ ਰਹਿ ਕੇ) ਅਹੰਕਾਰ ਦੇ ਆਸਰੇ ਹੀ ਕਰਮ ਕਰਦਾ ਰਹਿੰਦਾ ਹੈ । (ਪਰ) ਗੁਰੂ ਦੇ ਚਰਨ ਛੁੰਹਦਿਆਂ ਹੀ ਉਸ ਨੂੰ ਪਰਮਾਤਮਾ ਲੱਭ ਪੈਂਦਾ ਹੈ । ਹੇ ਗੋਬਿੰਦ ! (ਗੁਰੂ ਦੀ ਸ਼ਰਨ ਦੀ ਬਰਕਤਿ ਨਾਲ) ਉਹ ਤੇਰੀ ਸਰਨ ਆ ਪੈਂਦਾ ਹੈ ।੧।

ਹੇ ਪ੍ਰਭੂ ! ਤੂੰ ਹਰ ਵੇਲੇ ਸਭ ਜੀਵਾਂ ਦੇ ਹਿਰਦੇ ਵਿਚ ਲੁਕਿਆ ਹੋਇਆ ਟਿਕਿਆ ਰਹਿੰਦਾ ਹੈਂ, ਮੂਰਖ ਮਨੁੱਖ ਤੇਰੇ ਨਾਲ ਪਿਆਰ ਕਰਨਾ ਨਹੀਂ ਸਮਝਦੇ । (ਹੇ ਭਾਈ !) ਜਿਸ ਮਨੁੱਖ ਨੂੰ ਸਰਬ-ਵਿਆਪਕ ਪ੍ਰਭੂ ਦਾ ਰੂਪ ਗੁਰੂ ਮਿਲ ਪੈਂਦਾ ਹੈ ਉਸ ਦੇ ਅੰਦਰ ਪਰਮਾਤਮਾ ਪਰਗਟ ਹੋ ਜਾਂਦਾ ਹੈ । ਉਹ ਮਨੁੱਖ ਪਰਮਾਤਮਾ ਦੇ ਗੁਣਾਂ ਵਿਚ ਸੁਰਤਿ ਜੋੜ ਕੇ ਗੁਣ ਗਾਂਦਾ ਰਹਿੰਦਾ ਹੈ ।੨।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਆ ਪੈਂਦਾ ਹੈ ਉਸ ਦੇ ਅੰਦਰ (ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ, ਉਸ ਦੇ ਅੰਦਰ ਠੰਢ ਪੈ ਜਾਂਦੀ ਹੈ, ਉਹ ਮਨੁੱਖ ਆਪਣੇ ਅੰਦਰੋਂ ਭੈੜੀ ਮਤਿ ਵਾਲੀ ਅਕਲ ਦੂਰ ਕਰ ਲੈਂਦਾ ਹੈ (ਇਹ ਦੁਰਮਤਿ ਹੀ ਵਿਕਾਰਾਂ ਦੀ ਸੜਨ ਪੈਦਾ ਕਰ ਰਹੀ ਸੀ) । ਉਹ ਮਨੁੱਖ ਆਪਣੇ ਅੰਦਰ ਪਰਮਾਤਮਾ ਨੂੰ ਵੱਸਦਾ ਪਛਾਣ ਕੇ ਆਤਮਕ ਆਨੰਦ ਪ੍ਰਾਪਤ ਕਰ ਲੈਂਦਾ ਹੈ । ਹੇ ਸਰਬ-ਵਿਆਪਕ ਪ੍ਰਭੂ ! ਇਹ ਤੇਰੀ ਸਾਧ ਸੰਗਤਿ ਦੀ ਹੀ ਬਰਕਤਿ ਹੈ ।੩।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਉਸ ਮਨੁੱਖ ਨੂੰ ਸਰਬ-ਵਿਆਪਕ ਪਰਮਾਤਮਾ ਮਿਲ ਪੈਂਦਾ ਹੈ । (ਪਰ, ਹੇ ਪ੍ਰਭੂ ! ਗੁਰੂ ਭੀ ਉਹਨਾਂ ਨੂੰ ਹੀ ਮਿਲਦਾ ਹੈ) ਜਿਨ੍ਹਾਂ ਉਤੇ ਤੇਰੀ ਕਿਰਪਾ ਹੁੰਦੀ ਹੈ । ਹੇ ਨਾਨਕ ! (ਅਜੇਹਾ ਮਨੁੱਖ) ਆਤਮਕ ਅਡੋਲਤਾ ਦਾ ਬੇਅੰਤ ਸੁਖ ਮਾਣਦਾ ਹੈ, ਉਹ ਹਰ ਵੇਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿ ਕੇ (ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ ।੪।੭।

**ਸੋਰਠਿ ਮਹਲਾ ੪ ॥ ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥ ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥੧॥ ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥ ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥ ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥ ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥੨॥ ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥ ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ ॥੩॥ ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥ ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥ {ਪੰਨਾ ੬੦੭}**

**ਪਦ ਅਰਥ** :—ਸਿਉ—ਨਾਲ । ਅੰਤਰੁ—ਅੰਦਰਲਾ । ਬੇਧਿਆ—ਵਿੱਝ ਗਿਆ । ਨੀਰ—ਪਾਣੀ ।੧।

ਪ੍ਰਭ—ਹੇ ਪ੍ਰਭੂ ! ਹਰਿ—ਹੇ ਹਰੀ ! ਨਾਈ—ਵਡਿਆਈ, ਸਿਫ਼ਤਿ-ਸਾਲਾਹ । ਹਉ—ਮੈਂ । ਅੰਤਰਿ—ਅੰਦਰ, ਦਿਲ ਵਿਚ {ਲਫ਼ਜ਼ 'ਅੰਤਰੁ' ਅਤੇ 'ਅੰਤਰਿ' ਦਾ ਫ਼ਰਕ ਚੇਤੇ ਰੱਖਣਾ} । ਮੰਗਾ—ਮੰਗਾਂ, ਮੈਂ ਮੰਗਦਾ ਹਾਂ ।ਰਹਾਉ।

ਚਾਤ੍ਰਿਕੁ—ਪਪੀਹਾ । ਗੁਰਮੁਖਿ—ਗੁਰੂ ਦੀ ਸ਼ਰਨ ਪੈਣ ਵਾਲਾ ਮਨੁੱਖ । ਸੁਖ ਜਲੁ—ਆਤਮਕ ਆਨੰਦ ਦੇਣ ਵਾਲਾ ਨਾਮ-ਜਲ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਭਾਇ—ਪ੍ਰੇਮ ਦੀ ਰਾਹੀਂ । ਸੁਭਾਈ—ਸ੍ਰੇਸ਼ਟ ਪਿਆਰ ਦੀ ਰਾਹੀਂ ।੨।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਦਹ ਦਿਸ—ਦਸੀਂ ਪਾਸੀਂ । ਪਾਈ—ਪਾਏ, ਪਾਂਦਾ ਹੈ । ਮਰੈ—ਮਰਦਾ ਹੈ ।੩।

ਗਾਵਹ—(ਅਸੀ ਜੀਵ) ਗਾਂਦੇ ਹਾਂ । ਪਾਈ—ਪਾਇ, ਪਾ ਕੇ । ਸਬਦਿ—ਸ਼ਬਦ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਪ੍ਰਭੂ ! (ਮੈਨੂੰ ਆਪਣੀ) ਮੇਹਰ ਦਾ ਜਲ ਦੇਹ । ਹੇ ਹਰੀ ! ਮੈਨੂੰ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਹ । ਮੈਂ ਆਪਣੇ ਹਿਰਦੇ ਵਿਚ ਦਿਨ ਰਾਤ ਤੇਰਾ ਨਾਮ (ਹੀ) ਮੰਗਦਾ ਹਾਂ (ਕਿਉਂਕਿ ਤੇਰੇ) ਨਾਮ ਵਿਚ ਜੁੜਿਆਂ ਹੀ ਆਤਮਕ ਠੰਡ ਪ੍ਰਾਪਤ ਹੋ ਸਕਦੀ ਹੈ ।ਰਹਾਉ।

ਹੇ ਭਾਈ ! ਪਰਮਾਤਮਾ ਨਾਲ ਪਿਆਰ ਦੀ ਰਾਹੀਂ ਜਿਸ ਮਨੁੱਖ ਦਾ ਹਿਰਦਾ ਜਿਸ ਮਨੁੱਖ ਦਾ ਮਨ ਵਿੱਝ ਜਾਂਦਾ ਹੈ, ਉਹ ਪਰਮਾਤਮਾ (ਦੀ ਯਾਦ) ਤੋਂ ਬਿਨਾ ਰਹਿ ਨਹੀਂ ਸਕਦਾ । ਜਿਵੇਂ ਪਾਣੀ ਤੋਂ ਬਿਨਾ ਮੱਛੀ ਮਰ ਜਾਂਦੀ ਹੈ, ਤਿਵੇਂ ਉਹ ਮਨੁੱਖ ਪ੍ਰਭੂ ਦੇ ਨਾਮ ਤੋਂ ਬਿਨਾ ਆਪਣੀ ਆਤਮਕ ਮੌਤ ਆ ਗਈ ਸਮਝਦਾ ਹੈ ।੧।

ਹੇ ਭਾਈ ! ਜਿਵੇਂ ਵਰਖਾ-ਜਲ ਤੋਂ ਬਿਨਾ ਪਪੀਹਾ ਵਿਲਕਦਾ ਹੈ, ਵਰਖਾ ਦੀ ਬੂੰਦ ਤੋਂ ਬਿਨਾ ਉਸ ਦੀ ਤ੍ਰੇਹ ਨਹੀਂ ਮਿਟਦੀ, ਤਿਵੇਂ ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਹ ਤਦੋਂ ਪ੍ਰਭੂ ਦੀ ਬਰਕਤਿ ਨਾਲ ਆਤਮਕ ਜੀਵਨ ਵਾਲਾ ਬਣਦਾ ਹੈ ਜਦੋਂ ਉਹ ਆਤਮਕ ਅਡੋਲਤਾ ਵਿਚ ਟਿਕ ਕੇ ਆਤਮਕ ਆਨੰਦ ਦੇਣ ਵਾਲਾ ਨਾਮ-ਜਲ (ਗੁਰੂ ਪਾਸੋਂ) ਹਾਸਲ ਕਰਦਾ ਹੈ ।੨।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮਾਇਆ ਦੀ ਭੁੱਖ ਦੇ ਮਾਰੇ ਹੋਏ ਦਸੀਂ ਪਾਸੀਂ ਡੋਲਦੇ ਫਿਰਦੇ ਹਨ । ਮਨ ਦਾ ਮੁਰੀਦ ਮਨੁੱਖ ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਦੁੱਖ ਪਾਂਦਾ ਰਹਿੰਦਾ ਹੈ । ਉਹ ਜੰਮਦਾ ਹੈ ਮਰਦਾ ਹੈ, ਮੁੜ ਮੁੜ ਜੂਨਾਂ ਵਿਚ ਪਿਆ ਰਹਿੰਦਾ ਹੈ, ਪਰਮਾਤਮਾ ਦੀ ਦਰਗਾਹ ਵਿਚ ਉਸ ਨੂੰ (ਇਹ) ਸਜ਼ਾ ਮਿਲਦੀ ਹੈ ।੩।

ਹੇ ਹਰੀ ! ਜੇ ਤੂੰ (ਆਪ) ਮੇਹਰ ਕਰੇਂ, ਤਾਂ ਹੀ ਅਸੀ ਜੀਵ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾ ਸਕਦੇ ਹਾਂ । (ਜਿਸ ਉੱਤੇ ਮੇਹਰ ਹੋਵੇ, ਉਹੀ ਮਨੁੱਖ) ਆਪਣੇ ਹਿਰਦੇ ਵਿਚ ਹਰਿ-ਨਾਮ ਦਾ ਸੁਆਦ ਅਨੁਭਵ ਕਰਦਾ ਹੈ । ਹੇ ਨਾਨਕ ! ਦੀਨਾਂ ਉਤੇ ਦਇਆ ਕਰਨ ਵਾਲਾ ਪ੍ਰਭੂ ਜਿਸ ਮਨੁੱਖ ਉੱਤੇ ਤ੍ਰੁੱਠਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦੀ (ਮਾਇਆ ਦੀ) ਤ੍ਰੇਹ ਬੁਝਾ ਦੇਂਦਾ ਹੈ ।੪।੮।

**ਸੋਰਠਿ ਮਹਲਾ ੪ ਪੰਚਪਦਾ ॥ ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥ ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥ ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥ ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ ਰਹਾਉ ॥ ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥੨॥ ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ**

**ਦੇਇ ਸੁ ਪਾਏ ॥ ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥੩॥ ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥ ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥੪॥ ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ ॥ ਜਿਸ ਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥੫॥੯॥ {ਪੰਨਾ ੬੦੭}**

ਨੋਟ :—ਪੰਚ ਪਦ—ਪੰਜ 'ਬੰਦਾਂ' ਵਾਲਾ ਸ਼ਬਦ ।

**ਪਦ ਅਰਥ** :—ਅਚਰੁ—{ਅ-ਚਰੁ} ਨਾਹ ਜਿੱਤਿਆ ਜਾ ਸਕਣ (ਮਨ) ਵਾਲਾ । ਚਰੈ—ਜਿੱਤ ਲੈਂਦਾ ਹੈ । ਸਿਧਿ—(ਜੀਵਨ-ਸੰਗ੍ਰਾਮ ਵਿਚ) ਕਾਮਯਾਬੀ । ਤੇ—ਤੋਂ । ਬੁਧਿ—ਅਕਲ । ਸਰ—ਤੀਰ । ਤਨ—ਸਰੀਰ, ਹਿਰਦਾ । ਭ੍ਰਮੁ—ਮਨ ਦੀ ਭਟਕਣਾ ।੧।

ਗੋਬਿਦ—ਹੇ ਗੋਬਿੰਦ ! ਕਉ—ਨੂੰ । ਪਰਗਾਸਹੁ—ਪਰਗਟ ਕਰੋ, ਉਜਾਗਰ ਕਰ ਦਿਉ । ਰਹਹੁ—ਰੱਖੋ ।ਰਹਾਉ।

ਸੰਸਾਰੁ—ਜਗਤ (ਦਾ ਮੋਹ) । ਆਵਣ ਜਾਣਾ—ਜਨਮ ਮਰਨ (ਦਾ ਮੂਲ) । ਮਨ—ਹੇ ਮਨ ! ਨਾਮਿ—ਨਾਮ ਵਿਚ ।੨।

ਜਿਸ ਕੀ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਵਥੁ—ਵਸਤੁ, ਨਾਮ-ਵਸਤੁ । ਸੋਈ—ਉਹੀ (ਪ੍ਰਭੂ) । ਜਿਸ ਨੋ—(ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ) । ਸੁ—ਉਹ ਮਨੁੱਖ । ਅਨੂਪ—ਸੁੰਦਰ, ਬੇ-ਮਿਸਾਲ (ਅਨ-ਊਪ—ਉਪਮਾ ਰਹਿਤ) । ਅਗਮ—ਅਪਹੁੰਚ । ਅਗੋਚਰ—{ਅ-ਗੋ-ਚਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਅਲਖੁ—ਅਦ੍ਰਿਸ਼ਟ ਪ੍ਰਭੂ । ਲਖਾਏ—ਵਿਖਾ ਦੇਂਦਾ ਹੈ ।੩।

ਜਿਨਿ—ਜਿਸ (ਮਨੁੱਖ) ਨੇ । ਇਹ—ਇਹ ਵਸਤੁ {ਇਸਤ੍ਰੀ ਲਿੰਗ} । ਕੋ—ਕੋਈ ਮਨੁੱਖ ।੪।

ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਸੋਈ—ਸਾਰ ਰੱਖਣ ਵਾਲਾ ।੫।

**ਅਰਥ** :—ਹੇ ਮੇਰੇ ਗੋਬਿੰਦ ! (ਮੈਨੂੰ) ਆਪਣੇ ਦਾਸ ਨੂੰ (ਇਹ) ਇੱਜ਼ਤ ਬਖ਼ਸ਼ (ਕਿ) ਗੁਰੂ ਦੀ ਮਤਿ ਦੀ ਰਾਹੀਂ (ਮੇਰੇ ਅੰਦਰ) ਆਪਣਾ ਨਾਮ ਪਰਗਟ ਕਰ ਦੇਹ, (ਮੈਨੂੰ) ਸਦਾ ਆਪਣੀ ਸ਼ਰਨ ਵਿਚ ਰੱਖ ।ਰਹਾਉ।

(ਹੇ ਭਾਈ ! ਗੁਰੂ ਦੀ ਸ਼ਰਨ ਪੈ ਕੇ ਜਦੋਂ) ਮਨੁੱਖ ਇਸ ਅਜਿੱਤ ਮਨ ਨੂੰ ਜਿੱਤ ਲੈਂਦਾ ਹੈ, ਤਦੋਂ (ਜੀਵਨ-ਸੰਗ੍ਰਾਮ ਵਿਚ ਇਸ ਨੂੰ) ਕਾਮਯਾਬੀ ਹੋ ਜਾਂਦੀ ਹੈ, (ਇਸ) ਕਾਮਯਾਬੀ ਤੋਂ (ਮਨੁੱਖ ਨੂੰ ਇਹ) ਅਕਲ ਹਾਸਲ ਹੋ ਜਾਂਦੀ ਹੈ (ਕਿ) ਪਰਮਾਤਮਾ ਦੇ ਪਿਆਰ ਦੇ ਤੀਰ (ਇਸ ਦੇ) ਹਿਰਦੇ ਵਿਚ ਵਿੱਝ ਜਾਂਦੇ ਹਨ, ਤਦੋਂ (ਇਸ ਦੇ ਮਨ ਦੀ) ਭਟਕਣਾ (ਸਦਾ ਲਈ) ਕੱਟੀ ਜਾਂਦੀ ਹੈ ।੧।

ਹੇ ਮੂਰਖ ਅੰਞਾਣ ਮਨ ! ਇਹ ਜਗਤ (ਦਾ ਮੋਹ) ਜਨਮ ਮਰਨ (ਦਾ ਕਾਰਨ ਬਣਿਆ ਰਹਿੰਦਾ) ਹੈ (ਇਸ ਤੋਂ ਬਚਣ ਲਈ ਪਰਮਾਤਮਾ ਦਾ ਨਾਮ) ਸਿਮਰਦਾ ਰਹੁ । ਹੇ ਹਰੀ ! (ਮੇਰੇ ਉੱਤੇ) ਮੇਹਰ ਕਰ, ਮੈਨੂੰ ਗੁਰੂ ਮਿਲਾ, ਤਦੋਂ ਹੀ ਤੇਰੇ ਨਾਮ ਵਿਚ ਲੀਨਤਾ ਹੋ ਸਕਦੀ ਹੈ ।੨।

ਹੇ ਭਾਈ ! ਇਹ ਨਾਮ-ਵਸਤੁ ਜਿਸ (ਪਰਮਾਤਮਾ) ਦੀ (ਮਲਕੀਅਤ) ਹੈ, ਉਹੀ ਜਾਣਦਾ ਹੈ (ਕਿ ਇਹ ਵਸਤੁ ਕਿਸ ਨੂੰ ਦੇਣੀ ਹੈ), ਜਿਸ ਜੀਵ ਨੂੰ ਪ੍ਰਭੂ ਇਹ ਦਾਤਿ ਦੇਂਦਾ ਹੈ ਉਹੀ ਲੈ ਸਕਦਾ ਹੈ । ਇਹ ਵਸਤ ਐਸੀ ਸੁੰਦਰ ਹੈ ਕਿ ਜਗਤ ਵਿਚ ਇਸ ਵਰਗੀ ਹੋਰ ਕੋਈ ਨਹੀਂ, (ਕਿਸੇ ਚਤੁਰਾਈ-ਸਿਆਣਪ ਦੀ ਰਾਹੀਂ) ਇਸ ਤਕ ਪਹੁੰਚ

ਨਹੀਂ ਹੋ ਸਕਦੀ, ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਭੀ ਇਸ ਤਕ ਪਹੁੰਚ ਨਹੀਂ । (ਜੇ) ਪੂਰਾ ਗੁਰੂ (ਮਿਲ ਪਏ, ਤਾਂ ਉਹੀ) ਅਦ੍ਰਿਸ਼ਟ ਪ੍ਰਭੂ ਦਾ ਦੀਦਾਰ ਕਰਾ ਸਕਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਨੇ ਇਹ ਨਾਮ-ਵਸਤੁ ਚੱਖੀ ਹੈ (ਇਸ ਦਾ ਸੁਆਦ) ਉਹੀ ਜਾਣਦਾ ਹੈ, (ਉਹ ਬਿਆਨ ਨਹੀਂ ਕਰ ਸਕਦਾ, ਜਿਵੇਂ) ਗੂੰਗੇ ਦੀ (ਖਾਧੀ) ਮਿਠਿਆਈ (ਦਾ ਸੁਆਦ) ਗੂੰਗਾ ਦੱਸ ਨਹੀਂ ਸਕਦਾ । (ਹਾਂ ਜੇ ਕਿਸੇ ਨੂੰ ਇਹ ਨਾਮ-ਰਤਨ ਹਾਸਲ ਹੋ ਜਾਵੇ, ਤਾਂ) ਜੇ ਉਹ ਮਨੁੱਖ (ਇਸ ਰਤਨ ਨੂੰ ਆਪਣੇ ਅੰਦਰ) ਲੁਕਾ ਕੇ ਰੱਖਣਾ ਚਾਹੇ, ਤਾਂ ਲੁਕਾਇਆਂ ਇਹ ਰਤਨ ਲੁਕਦਾ ਨਹੀਂ (ਉਸ ਦੇ ਆਤਮਕ ਜੀਵਨ ਤੋਂ ਰਤਨ-ਪ੍ਰਾਪਤੀ ਦੇ ਲੱਛਣ ਦਿੱਸ ਪੈਂਦੇ ਹਨ) ।੪।

ਹੇ ਪ੍ਰਭੂ ! ਇਹ ਸਾਰਾ ਜਗਤ ਤੇਰਾ ਬਣਾਇਆ ਹੋਇਆ ਹੈ, ਤੂੰ ਸਭ ਜੀਵਾਂ ਦੇ ਦਿਲ ਦੀ ਜਾਣਨ-ਵਾਲਾ ਹੈਂ, ਤੂੰ ਸਭ ਦੀ ਸਾਰ ਲੈਣ ਵਾਲਾ ਮਾਲਕ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ !) ਉਹੀ ਮਨੁੱਖ ਤੇਰਾ ਨਾਮ ਹਾਸਲ ਕਰ ਸਕਦਾ ਹੈ ਜਿਸ ਨੂੰ ਤੂੰ ਇਹ ਦਾਤਿ ਬਖ਼ਸ਼ਦਾ ਹੈਂ । ਹੋਰ ਕੋਈ ਭੀ ਐਸਾ ਜੀਵ ਨਹੀਂ (ਜੋ ਤੇਰੀ ਬਖ਼ਸ਼ਸ਼ ਤੋਂ ਬਿਨਾ ਤੇਰਾ ਨਾਮ ਪ੍ਰਾਪਤ ਕਰ ਸਕੇ) ।੫।੯।

ਜ਼ਰੂਰੀ ਨੋਟ :—ਇਸ ਰਾਗ ਵਿਚ ਦੇ ਗੁਰੂ ਨਾਨਕ ਦੇਵ ਜੀ ਦੇ ਸਾਰੇ ਹੀ ਸ਼ਬਦਾਂ ਵਿਚ 'ਰਹਾਉ' ਦੀਆਂ ਤੁਕਾਂ ਨਾਲ ਲਫ਼ਜ਼ ਸਿਰਫ਼ "ਰਹਾਉ" ਹੈ, "੧ ।ਰਹਾਉ" ਨਹੀਂ । ਇਹੀ ਸਮਾਨਤਾ ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਸ਼ਬਦਾਂ ਵਿਚ ਮਿਲਦੀ ਹੈ । ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਇਹਨਾਂ ਪਾਸ ਮੌਜੂਦ ਸੀ ।

**ਸੋਰਠਿ ਮਹਲਾ ੫ ਘਰੁ ੧ ਤਿਤੁਕੇ**

**ੴ ਸਤਿਗੁਰ ਪ੍ਰਸਾਦਿ ॥ ਕਿਸ ਹਉ ਜਾਚੀ ਕਿਸ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥ ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥ ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥੧॥ ਹਰਿ ਜੀਉ ਤੇਰੀ ਦਾਤੀ ਰਾਜਾ ॥ ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥ ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ ॥ ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬ ਹੀ ਜਾਈ ॥ ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥੨॥ ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥ ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥ ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥੩॥ ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥ ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥ ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥੪॥੧॥ {ਪੰਨਾ ੬੦੮}**

**ਨੋਟ** :—ਤਿਤੁਕੇ—ਤਿ-ਤੁਕੇ, ਤਿੰਨ ਤਿੰਨ ਤੁਕਾਂ ਵਾਲੇ ਬੰਦ । ਇਸ ਸ਼ਬਦ ਦੇ ਹਰੇਕ 'ਬੰਦ' ਵਿਚ ਤਿੰਨ ਤਿੰਨ ਤੁਕਾਂ ਹਨ ।

**ਅਰਥ** :—ਹਉ ਜਾਚੀ—ਹਉ ਜਾਚੀਂ, ਮੈਂ ਮੰਗਾਂ । ਆਰਾਧੀ—ਆਰਾਧੀਂ, ਮੈਂ ਆਰਾਧਨਾ ਕਰਾਂ । ਸਭੁ ਕੋ—ਹਰੇਕ ਜੀਵ । ਕੀਤਾ—(ਪਰਮਾਤਮਾ ਦਾ) ਬਣਾਇਆ ਹੋਇਆ । ਹੋਸੀ—ਹੋਵੇਗਾ, ਹੈ । ਖਾਕੂ—ਖ਼ਾਕ ਵਿਚ । ਭਵ ਖੰਡਨੁ—ਜਨਮ (ਮਰਨ) ਨਾਸ ਕਰਨ ਵਾਲਾ । ਸਭਿ—ਸਾਰੇ । ਨਵ ਨਿਧਿ—ਜਗਤ ਦੇ ਨੌ ਹੀ ਖ਼ਜ਼ਾਨੇ । ਦੇਸੀ—ਦੇਵੇਗਾ, ਦੇਂਦਾ ਹੈ ।੧।

ਹਰਿ—ਹੇ ਹਰੀ ! ਦਾਤੀ—ਦਾਤੀਂ, ਦਾਤਾਂ ਨਾਲ । ਰਾਜਾ—ਰਾਜਾਂ, ਮੈਂ ਰੱਜਦਾ ਹਾਂ । ਬਪੁੜਾ—ਵਿਚਾਰਾ । ਸਾਲਾਹੀ—ਸਲਾਹੀਂ, ਮੈਂ ਸਾਲਾਹਾਂ । ਤਿਸ ਕਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} ।ਰਹਾਉ।

ਜਿਨਿ—ਜਿਸ (ਮਨੁੱਖ) ਨੇ । ਸਭੁ ਕਿਛੁ—ਹਰੇਕ ਚੀਜ਼ । ਸੁਖਦਾਤੈ—ਸੁਖ ਦੇਣ ਵਾਲੇ (ਪ੍ਰਭੂ) ਨੇ । ਸਹਜਿ—ਆਤਮਕ ਅਡੋਲਤਾ ਦੇ ਕਾਰਨ । ਸਤਿਗੁਰਿ—ਗੁਰੂ ਨੇ । ਮੇਲਿ—ਮਿਲਾਪ ਵਿਚ ।੨।

ਮਨ—ਹੇ ਮਨ ! ਅਨਦਿਨੁ—ਹਰ ਰੋਜ਼ । ਵਖਾਣੀ—ਵਖਾਣਿ, ਉਚਾਰਦਾ ਰਹੁ । ਕਾਣਿ—ਮੁਥਾਜੀ । ਜਮਾਣੀ—ਜਮਾਂ ਦੀ {ਆਣੀ—ਦੀ} । ਕਉ—ਨੂੰ ।੩।

ਗੁਪਾਲਾ—ਹੇ ਗੋਪਾਲ ! ਕਿਆ ਹਮ—ਸਾਡੀ ਕੀਹ ਪਾਂਇਆਂ ਹੈ ? ਜਨੁ—ਦਾਸ ।੪।

**ਅਰਥ** :—ਹੇ ਪ੍ਰਭੂ ਜੀ ! ਮੈਂ ਤੇਰੀਆਂ (ਦਿੱਤੀਆਂ) ਦਾਤਾਂ ਨਾਲ (ਹੀ) ਰੱਜ ਸਕਦਾ ਹਾਂ, ਮੈਂ ਕਿਸੇ ਵਿਚਾਰੇ ਮਨੁੱਖ ਦੀ ਵਡਿਆਈ ਕਿਉਂ ਕਰਦਾ ਫਿਰਾਂ ? ਮੈਨੂੰ ਕਿਸੇ ਮਨੁੱਖ ਦੀ ਮੁਥਾਜੀ ਕਿਉਂ ਹੋਵੇ ? ।ਰਹਾਉ।

ਹੇ ਭਾਈ ! ਜਦੋਂ ਹਰੇਕ ਜੀਵ ਪਰਮਾਤਮਾ ਦਾ ਹੀ ਪੈਦਾ ਕੀਤਾ ਹੋਇਆ ਹੈ, ਤਾਂ (ਉਸ ਕਰਤਾਰ ਨੂੰ ਛੱਡ ਕੇ) ਮੈਂ ਹੋਰ ਕਿਸ ਪਾਸੋਂ ਕੁਝ ਮੰਗਾਂ ? ਮੈਂ ਹੋਰ ਕਿਸ ਦੀ ਆਸ ਰੱਖਦਾ ਫਿਰਾਂ ? ਜੇਹੜਾ ਭੀ ਕੋਈ ਵੱਡਾ ਜਾਂ ਧਨਾਢ ਮਨੁੱਖ ਦਿੱਸਦਾ ਹੈ, ਹਰੇਕ ਨੇ (ਮਰ ਕੇ) ਮਿੱਟੀ ਵਿਚ ਰਲ ਜਾਣਾ ਹੈ (ਇਕ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਦਾਤਾ ਹੈ) । ਹੇ ਭਾਈ ! ਸਾਰੇ ਸੁਖ ਤੇ ਜਗਤ ਦੇ ਸਾਰੇ ਨੌ ਖ਼ਜ਼ਾਨੇ ਉਹ ਨਿਰੰਕਾਰ ਹੀ ਦੇਣ ਵਾਲਾ ਹੈ ਜਿਸ ਨੂੰ ਕਿਸੇ ਦਾ ਡਰ ਨਹੀਂ, ਤੇ, ਜੋ ਸਭ ਜੀਵਾਂ ਦਾ ਜਨਮ ਮਰਨ ਨਾਸ ਕਰਨ ਵਾਲਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦੀ ਭਗਤੀ ਸ਼ੁਰੂ ਕਰ ਦਿੱਤੀ, ਜਗਤ ਦੀ ਹਰੇਕ ਚੀਜ਼ ਹੀ ਉਸ ਦੀ ਬਣ ਜਾਂਦੀ ਹੈ, ਪਰਮਾਤਮਾ ਉਸ ਦੇ ਅੰਦਰੋਂ (ਮਾਇਆ ਦੀ) ਭੁੱਖ ਦੂਰ ਕਰ ਦੇਂਦਾ ਹੈ । ਸੁਖਦਾਤੇ ਪ੍ਰਭੂ ਨੇ ਉਸ ਨੂੰ ਅਜੇਹਾ (ਨਾਮ-) ਧਨ ਦੇ ਦਿੱਤਾ ਹੈ ਜੋ (ਉਸ ਪਾਸੋਂ) ਕਦੇ ਭੀ ਨਹੀਂ ਮੁੱਕਦਾ । ਗੁਰੂ ਨੇ ਉਸ ਪਰਮਾਤਮਾ ਦੇ ਚਰਨਾਂ ਵਿਚ (ਜਦੋਂ) ਮਿਲਾ ਦਿੱਤਾ, ਤਾਂ ਆਤਮਕ ਅਡੋਲਤਾ ਦੇ ਕਾਰਨ ਉਸ ਦੇ ਅੰਦਰ ਆਨੰਦ ਤੇ ਸਾਰੇ ਸੁਖ ਆ ਵੱਸਦੇ ਹਨ ।੨।

ਹੇ (ਮੇਰੇ) ਮਨ ! ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰ, ਸਿਮਰਿਆ ਕਰ, ਉਚਾਰਿਆ ਕਰ । ਸੰਤ ਜਨਾਂ ਦਾ ਉਪਦੇਸ਼ ਸੁਣ ਕੇ ਜਮਾਂ ਦੀ ਭੀ ਸਾਰੀ ਮੁਥਾਜੀ ਮੁੱਕ ਜਾਂਦੀ ਹੈ । (ਪਰ, ਹੇ ਮਨ !) ਸਤਿਗੁਰੂ ਦੀ ਬਾਣੀ ਵਿਚ ਉਹੀ ਮਨੁੱਖ ਸੁਰਤਿ ਜੋੜਦੇ ਹਨ, ਜਿਨ੍ਹਾਂ ਉਤੇ ਪਿਆਰਾ ਪ੍ਰਭੂ ਆਪ ਦਇਆਵਾਨ ਹੁੰਦਾ ਹੈ ।੩।

ਹੇ ਪ੍ਰਭੂ ! ਤੇਰੀ (ਮੇਹਰ ਦੀ) ਕੀਮਤ ਕੌਣ ਪਾ ਸਕਦਾ ਹੈ ? ਤੂੰ ਸਾਰੇ ਹੀ ਜੀਵਾਂ ਉੱਤੇ ਮੇਹਰ ਕਰਨ ਵਾਲਾ ਹੈਂ । ਹੇ ਗੋਪਾਲ ਪ੍ਰਭੂ ! ਸਾਡੀ ਜੀਵਾਂ ਦੀ ਕੀਹ ਪਾਂਇਆਂ ਹੈ ? ਜਗਤ ਵਿਚ ਹਰੇਕ ਕੰਮ ਤੇਰਾ ਹੀ ਕੀਤਾ ਹੋਇਆ ਹੁੰਦਾ ਹੈ । ਹੇ ਪ੍ਰਭੂ ! ਨਾਨਕ ਤੇਰਾ ਦਾਸ ਹੈ, (ਇਸ ਦਾਸ ਦੀ) ਰੱਖਿਆ ਉਸੇ ਤਰ੍ਹਾਂ ਕਰਦਾ ਰਹੁ, ਜਿਵੇਂ ਪਿਉ ਆਪਣੇ ਪੁਤਰਾਂ ਉਤੇ ਕਿਰਪਾਲ ਹੋ ਕੇ ਕਰਦਾ ਹੈ ।੪।੧।

**ਸੋਰਠਿ ਮਹਲਾ ੫ ਘਰੁ ੧ ਚੌਤੁਕੇ ॥ ਗੁਰੁ ਗੋਵਿੰਦੁ ਸਲਾਹੀਐ ਭਾਈ ਮਨਿ ਤਨਿ ਹਿਰਦੈ ਧਾਰ ॥ ਸਾਚਾ ਸਾਹਿਬੁ ਮਨਿ ਵਸੈ ਭਾਈ ਏਹਾ ਕਰਣੀ ਸਾਰ ॥ ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ ॥ ਸਾਧ ਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰ ਅਧਾਰ ॥੧॥ ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥ ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥ ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ**

ਜਾਇ ਗਣੀ ॥ ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ ॥ ਆਵਣ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ ॥ ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥ ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ ॥ ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ ॥ ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ ॥ ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥੩॥ ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ ॥ ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ ॥ ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ ॥ ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥੨॥ {ਪੰਨਾ ੬੦੮}

**ਨੋਟ** :—ਚਉ-ਤੁਕੇ—ਚਾਰ ਚਾਰ ਤੁਕਾਂ ਵਾਲੇ 'ਬੰਦ' । ਇਸ ਸ਼ਬਦ ਦੇ ਹਰੇਕ 'ਬੰਦ' ਵਿਚ ਚਾਰ ਤੁਕਾਂ ਹਨ ।

**ਪਦ ਅਰਥ** :—ਸਲਾਹੀਐ—ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਮਨਿ—ਮਨ ਵਿਚ । ਤਨਿ—ਤਨ ਵਿਚ । ਧਾਰ—ਧਾਰਿ, ਧਾਰ ਕੇ, ਟਿਕਾ ਕੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸਾਰ—ਸ੍ਰੇਸ਼ਟ । ਕਰਣੀ—ਕਰਤੱਬ । ਜਿਤੁ—ਜਿਸ ਵਿਚ । ਜਿਤੁ ਤਨਿ—ਜਿਤੁ ਜਿਤੁ ਤਨਿ, ਜਿਸ ਜਿਸ ਸਰੀਰ ਵਿਚ । ਸੇ ਤਨ—ਉਹ (ਸਾਰੇ) ਸਰੀਰ । ਛਾਰ—ਸੁਆਹ । ਕਉ—ਤੋਂ । ਵਾਰਿਆ—ਕੁਰਬਾਨ । ਸਾਧ ਸੰਗਤਿ ਕਉ—ਉਹਨਾਂ ਗੁਰਮੁਖਾਂ ਦੀ ਸੰਗਤਿ ਤੋਂ । ਅਧਾਰ—ਆਸਰਾ ।੧।

ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਜਿਸ ਤੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} ਜਿਸ ਤੋਂ । ਗੁਰਿ—ਗੁਰੂ ਨੇ ।ਰਹਾਉ।

ਪਚਿ—(ਮਾਇਆ ਦੇ ਮੋਹ ਵਿਚ) ਖ਼ੁਆਰ ਹੋ ਹੋ, ਉਲਝ ਕੇ । ਮੁਏ—ਆਤਮਕ ਮੌਤੇ ਮਰ ਗਏ । ਗਣਤ—ਗਿਣਤੀ । ਵਿਣੁ ਸਚ—ਸਦਾ-ਥਿਰ ਪ੍ਰਭੂ (ਦੇ ਨਾਮ) ਤੋਂ ਬਿਨਾ । ਸੋਚ—(ਆਤਮਕ) ਪਵਿਤ੍ਰਤਾ । ਅਗਮ—ਅਪਹੁੰਚ । ਧਣੀ—ਮਾਲਕ । ਦੁਨੀ ਮਣੀ—ਦੁਨੀਆ (ਦੇ ਪਦਾਰਥਾਂ) ਦਾ ਮਾਣ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਕੋਟਿ—ਕ੍ਰੋੜਾਂ ਨੂੰ । ਨਾਵੈ—ਨਾਮ ਦੀ ।੨।

ਸੋਧਿਆ—ਵਿਚਾਰ ਵੇਖੇ ਹਨ । ਭਰਮੁ—ਭਟਕਣਾ । ਨ ਜਾਇ—ਨਹੀਂ ਜਾਂਦੀ । ਪਾਇ—ਸਹੇੜਦਾ ਹੈ । ਜਾਇ—ਥਾਂ । ਧਿਆਇ—ਧਿਆਉਂਦਾ ਹੈ ।੩।

ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਨਿਰਮਲਾ—ਪਵਿਤ੍ਰ । ਸਾਚੇ ਸੋਇ—ਸਦਾ-ਥਿਰ ਪ੍ਰਭੂ ਦੀ ਸੋਭਾ, ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ । ਮਧੇ—ਵਿਚ । ਸਚਿ—ਸਦਾ-ਥਿਰ ਵਿਚ । ਸਚਿ ਨਾਮਿ—ਸਦਾ-ਥਿਰ ਹਰੀ ਦੇ ਨਾਮ ਵਿਚ । ਸੁਣਿ—(ਸੋਇ) ਸੁਣ ਕੇ ।੪।

**ਅਰਥ** :—ਹੇ ਭਾਈ ! ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹੀ ਆਰਾਧਨਾ ਕਰਨੀ ਚਾਹੀਦੀ ਹੈ, ਜਿਸ ਤੋਂ (ਜਗਤ ਦੀ) ਹਰੇਕ ਚੀਜ਼ ਹੋਂਦ ਵਿਚ ਆਈ ਹੈ । ਹੇ ਭਾਈ ! ਪੂਰੇ ਗੁਰੂ ਨੇ (ਮੈਨੂੰ ਇਹ) ਸਮਝ ਬਖ਼ਸ਼ੀ ਹੈ ਕਿ ਉਸ (ਪਰਮਾਤਮਾ) ਤੋਂ ਬਿਨਾ ਹੋਰ ਕੋਈ (ਪੂਜਣ-ਜੋਗ) ਨਹੀਂ ਹੈ ।ਰਹਾਉ।

ਹੇ ਭਾਈ ! ਮਨ ਵਿਚ, ਤਨ ਵਿਚ, ਹਿਰਦੇ ਵਿਚ, (ਪ੍ਰਭੂ ਨੂੰ) ਟਿਕਾ ਕੇ ਉਸ ਸਭ ਤੋਂ ਵੱਡੇ ਗੋਬਿੰਦ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਮਨੁੱਖ ਵਾਸਤੇ ਸਭ ਤੋਂ ਸ੍ਰੇਸ਼ਟ ਕਰਤੱਬ ਹੈ ਹੀ ਇਹ ਕਿ ਸਦਾ ਕਾਇਮ ਰਹਿਣ ਵਾਲਾ ਮਾਲਕ-ਪ੍ਰਭੂ (ਮਨੁੱਖ ਦੇ) ਮਨ ਵਿਚ ਵੱਸਿਆ ਰਹੇ । ਹੇ ਭਾਈ ! ਜਿਸ ਜਿਸ ਸਰੀਰ ਵਿਚ ਪਰਮਾਤਮਾ ਦਾ ਨਾਮ ਪਰਗਟ ਨਹੀਂ ਹੁੰਦਾ ਉਹ ਸਾਰੇ ਸਰੀਰ ਵਿਅਰਥ ਗਏ ਸਮਝੋ । ਹੇ ਭਾਈ ! (ਮੈਂ ਤਾਂ

ਉਹਨਾਂ ਗੁਰਮੁਖਾਂ ਦੀ ਸੰਗਤਿ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਇੱਕ ਪਰਮਾਤਮਾ (ਦੇ ਨਾਮ ਨੂੰ ਜ਼ਿੰਦਗੀ) ਦਾ ਆਸਰਾ (ਬਣਾਇਆ ਹੋਇਆ) ਹੈ ।੧।

ਹੇ ਭਾਈ ! ਉਹਨਾਂ ਮਨੁੱਖਾਂ ਦੀ ਗਿਣਤੀ ਗਿਣੀ ਨਹੀਂ ਜਾ ਸਕਦੀ, ਜੇਹੜੇ ਪਰਮਾਤਮਾ ਦੇ ਨਾਮ ਤੋਂ ਵਾਂਜੇ ਰਹਿ ਕੇ (ਮਾਇਆ ਦੇ ਮੋਹ ਵਿਚ) ਉਲਝ ਕੇ ਆਤਮਕ ਮੌਤੇ ਮਰਦੇ ਰਹਿੰਦੇ ਹਨ । ਹੇ ਭਾਈ ! ਸਦਾ-ਥਿਰ ਪ੍ਰਭੂ (ਦੇ ਨਾਮ) ਤੋਂ ਬਿਨਾ ਆਤਮਕ ਪਵਿਤ੍ਰਤਾ ਪ੍ਰਾਪਤ ਨਹੀਂ ਹੋ ਸਕਦੀ । ਉਹ ਸਦਾ-ਥਿਰ ਅਪਹੁੰਚ ਮਾਲਕ ਹੀ (ਪਵਿਤ੍ਰਤਾ ਦਾ ਸੋਮਾ ਹੈ) । ਹੇ ਭਾਈ ! (ਪ੍ਰਭੂ ਦੇ ਨਾਮ ਤੋਂ ਬਿਨਾ) ਜਨਮ ਮਰਨ (ਦਾ ਗੇੜ) ਨਹੀਂ ਮੁੱਕਦਾ । ਦੁਨੀਆ ਦੇ ਪਦਾਰਥਾਂ ਦਾ ਮਾਣ ਕੂੜਾ ਹੈ (ਇਹ ਮਾਣ ਤਾਂ ਲੈ ਡੁੱਬਦਾ ਹੈ, ਜਨਮ ਮਰਨ ਵਿਚ ਪਾਈ ਰੱਖਦਾ ਹੈ) । (ਦੂਜੇ ਪਾਸੇ) ਹੇ ਭਾਈ ! ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਹਰਿ-ਨਾਮ ਦੀ ਇਕ ਕਣੀ ਹੀ ਦੇ ਕੇ ਕ੍ਰੋੜਾਂ ਨੂੰ (ਜਨਮ ਮਰਨ ਦੇ ਗੇੜ ਵਿਚੋਂ) ਬਚਾ ਲੈਂਦਾ ਹੈ ।੨।

ਹੇ ਭਾਈ ! ਸਿੰਮ੍ਰਿਤੀਆਂ ਸ਼ਾਸਤ੍ਰ ਵਿਚਾਰ ਵੇਖੇ ਹਨ (ਉਹਨਾਂ ਪਾਸੋਂ ਭੀ ਕੁਝ ਨਹੀਂ ਮਿਲਦਾ), ਗੁਰੂ ਤੋਂ ਬਿਨਾ (ਕਿਸੇ ਹੋਰ ਪਾਸੋਂ) ਭਟਕਣਾ ਦੂਰ ਨਹੀਂ ਹੋ ਸਕਦੀ । ਹੇ ਭਾਈ ! (ਸ਼ਾਸਤ੍ਰ ਦੇ ਦੱਸੇ ਹੋਏ) ਅਨੇਕਾਂ ਕਰਮ ਕਰ ਕੇ ਮਨੁੱਖ ਥੱਕ ਜਾਂਦਾ ਹੈ, (ਸਗੋਂ) ਮੁੜ ਮੁੜ ਬੰਧਨ ਹੀ ਸਹੇੜਦਾ ਹੈ । ਹੇ ਭਾਈ ! ਸਾਰਾ ਜਗਤ ਢੂੰਢ ਕੇ ਵੇਖ ਲਿਆ ਹੈ (ਭਟਕਣਾ ਨੂੰ ਦੂਰ ਕਰਨ ਲਈ) ਗੁਰੂ ਤੋਂ ਬਿਨਾ ਹੋਰ ਕੋਈ ਥਾਂ ਨਹੀਂ ਹੈ । ਹੇ ਭਾਈ ! ਜਿਸ ਵਡਭਾਗੀ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਹ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ ।੩।

ਹੇ ਭਾਈ ! ਸਦਾ-ਥਿਰ ਰਹਿਣ ਵਾਲਾ ਪਰਮਾਤਮਾ (ਹੀ) ਸਦਾ ਪਵਿਤ੍ਰ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਪਵਿਤ੍ਰ ਹੈ । ਹੇ ਭਾਈ ! ਇਹ ਸਿਫ਼ਤਿ-ਸਾਲਾਹ ਉਸ ਮਨੁੱਖ ਨੂੰ ਮਿਲਦੀ ਹੈ ਜਿਸ ਉੱਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਤੇ, ਇਹੋ ਜਿਹਾ ਕੋਈ ਮਨੁੱਖ ਕ੍ਰੋੜਾਂ ਵਿਚੋਂ ਹੀ ਇਕ ਲੱਭਦਾ ਹੈ । ਹੇ ਨਾਨਕ ! ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਰੰਗਿਆ ਰਹਿੰਦਾ ਹੈ, (ਪ੍ਰਭੂ ਦੀ ਸਿਫ਼ਤਿ-ਸਾਲਾਹ) ਸੁਣ ਸੁਣ ਕੇ ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦਾ ਸਰੀਰ ਪਵਿਤ੍ਰ ਹੋ ਜਾਂਦਾ ਹੈ ।੪।੨।

**ਸੋਰਠਿ ਮਹਲਾ ੫ ਦੁਤੁਕੇ ॥ ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥ ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ ॥੧॥ ਮਾਧਵੇ ਐਸੀ ਦੇਹੁ ਬੁਝਾਈ ॥ ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ ॥ ਰਹਾਉ ॥ ਰੇ ਮਨ ਮੁਗਧ ਅਚੇਤ ਚੰਚਲ ਚਿਤ ਤੁਮ ਐਸੀ ਰਿਦੈ ਨ ਆਈ ॥ ਪ੍ਰਾਨਪਤਿ ਤਿਆਗਿ ਆਨ ਤੂ ਰਚਿਆ ਉਰਝਿਓ ਸੰਗਿ ਬੈਰਾਈ ॥੨॥ ਸੋਗੁ ਨ ਬਿਆਪੈ ਆਪੁ ਨ ਥਾਪੈ ਸਾਧਸੰਗਤਿ ਬੁਧਿ ਪਾਈ ॥ ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥੩॥ ਕੋਟਿ ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ ॥ ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ ॥੪॥੩॥ {ਪੰਨਾ ੬੦੯}**

**ਨੋਟ** :—ਦੁ-ਤੁਕੇ—ਦੋ ਦੋ ਤੁਕਾਂ ਵਾਲੇ 'ਬੰਦ' ।

**ਪਦ ਅਰਥ** :—ਜਉ ਲਉ—ਜਦ ਤਕ । ਭਾਉ—ਪਿਆਰ । ਅਭਾਉ—ਵੈਰ । ਤਉ ਲਉ—ਤਦ ਤਕ । ਦੂਰਾਈ—ਦੂਰ, ਮੁਸ਼ਕਿਲ । ਆਨ—ਬਿਗਾਨਾ । ਬੀਚੁ—ਵਿੱਥ, ਪਰਦਾ । ਬਿਖਾਈ—ਬਿਖਿਆ ਦਾ, ਮਾਇਆ (ਦੇ ਮੋਹ) ਦਾ ।੧।

ਮਾਧਵੇ—{ਮਾ—ਮਾਇਆ । ਧਵ—ਪਤੀ} ਹੇ ਲੱਛਮੀ-ਪਤੀ ! ਹੇ ਪ੍ਰਭੂ ! ਬੁਝਾਈ—ਮਤਿ, ਸਮਝ । ਸੇਵਉ—ਮੈਂ ਸੇਵਾ ਕਰਦਾ ਰਹਾਂ । ਸਾਧ—ਗੁਰੂ । ਗਹਉ—ਗਹਉਂ, ਮੈਂ ਫੜੀ ਰੱਖਾਂ । ਬਿਸਰੈ—ਭੁੱਲ ਜਾਏ । ਮੁਹਤੁ—ਮੁਹੂਰਤ, ਰਤਾ-ਭਰ ਸਮੇ ਲਈ ਭੀ । ਚਸਾਈ—ਚਸਾ-ਭਰ ਲਈ ਭੀ, ਥੋੜੇ ਜਿਤਨੇ ਸਮੇ ਲਈ ਭੀ ।ਰਹਾਉ।

ਮੁਗਧ—ਮੂਰਖ ! ਅਚੇਤ—ਗਾਫ਼ਿਲ ! ਚਿਤ—ਹੇ ਚਿੱਤ ! ਰਿਦੈ—ਹਿਰਦੇ ਵਿਚ । ਰਿਦੈ ਨ ਆਈ—ਨਾਹ ਸੁੱਝੀ । ਤਿਆਗਿ—ਛੱਡ ਕੇ । ਆਨ—ਹੋਰਨਾਂ ਨਾਲ । ਸੰਗਿ—ਨਾਲ । ਬੈਰਾਈ—ਵੈਰੀ ।੨।

ਨ ਬਿਆਪੈ—ਜ਼ੋਰ ਨਹੀਂ ਪਾਂਦਾ । ਆਪੁ—ਅਪਣੱਤ, ਹਉਮੈ । ਥਾਪੈ—ਸਾਂਭੀ ਰੱਖਦਾ । ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਜਾਨਉ—ਜਾਨਉਂ, ਮੈਂ ਜਾਣਦਾ ਹਾਂ । ਪਵਨੁ ਝੁਲਾਈ—ਹਵਾ ਦਾ ਝੋਕਾ ।੩।

ਕੋਟਿ—ਕ੍ਰੋੜਾਂ । ਅਛਾਦਿਓ—ਢਕਿਆ ਹੋਇਆ, ਦਬਾਇਆ ਹੋਇਆ । ਰਖਹੁ ਉਠਾਈ—ਮੁਕਾ ਦੇਹ ।੪।

**ਅਰਥ** :—ਹੇ ਪ੍ਰਭੂ ! ਮੈਨੂੰ ਇਹੋ ਜਿਹੀ ਅਕਲ ਬਖ਼ਸ਼ (ਕਿ) ਮੈਂ ਗੁਰੂ ਦੀ (ਦੱਸੀ) ਸੇਵਾ ਕਰਦਾ ਰਹਾਂ, ਗੁਰੂ ਦੇ ਚਰਨਾਂ ਦਾ ਆਸਰਾ ਫੜੀ ਰੱਖਾਂ । (ਇਹ ਆਸਰਾ) ਮੈਨੂੰ ਰਤਾ-ਭਰ ਸਮੇ ਲਈ ਭੀ ਨਾਹ ਭੁੱਲੇ ।ਰਹਾਉ।

ਹੇ ਭਾਈ ! ਜਦੋਂ ਤਕ (ਮਨੁੱਖ ਦਾ) ਇਹ ਮਨ (ਕਿਸੇ ਨਾਲ) ਮੋਹ (ਤੇ ਕਿਸੇ ਨਾਲ) ਵੈਰ ਮੰਨਦਾ ਹੈ, ਤਦੋਂ ਤਕ (ਇਸ ਦਾ ਪਰਮਾਤਮਾ ਨਾਲ) ਮਿਲਾਪ ਦੂਰ ਦੀ ਗੱਲ ਹੁੰਦੀ ਹੈ, (ਕਿਉਂਕਿ ਜਦੋਂ ਤਕ ਇਹ ਕਿਸੇ ਨੂੰ) ਆਪਣਾ (ਤੇ ਕਿਸੇ ਨੂੰ) ਬਿਗਾਨਾ (ਮੰਨਣ ਦੀਆਂ) ਵਿਚਾਰਾਂ ਕਰਦਾ ਹੈ, ਤਦੋਂ ਤਕ (ਇਸ ਦੇ ਅੰਦਰ) ਮਾਇਆ (ਦੇ ਮੋਹ ਦਾ) ਪਰਦਾ ਬਣਿਆ ਰਹਿੰਦਾ ਹੈ (ਜੋ ਇਸ ਨੂੰ ਪਰਮਾਤਮਾ ਨਾਲੋਂ ਵਿਛੋੜੀ ਰੱਖਦਾ ਹੈ) ।੧।

ਹੇ ਮੂਰਖ ਗ਼ਾਫ਼ਿਲ ਮਨ ! ਹੇ ਚੰਚਲ ਮਨ ! ਤੈਨੂੰ ਕਦੇ ਇਹ ਨਹੀਂ ਸੁੱਝੀ ਕਿ ਤੂੰ ਜਿੰਦ ਦੇ ਮਾਲਕ ਪ੍ਰਭੂ ਨੂੰ ਭੁਲਾ ਕੇ ਹੋਰਨਾਂ (ਦੇ ਮੋਹ) ਵਿਚ ਮਸਤ ਰਹਿੰਦਾ ਹੈਂ, (ਤੇ ਕਾਮਾਦਿਕ) ਵੈਰੀਆਂ ਨਾਲ ਜੋੜ ਜੋੜੀ ਰੱਖਦਾ ਹੈਂ ।੨।

ਹੇ ਭਾਈ ! ਸਾਧ ਸੰਗਤਿ ਵਿਚੋਂ ਮੈਂ ਤਾਂ ਇਹ ਅਕਲ ਸਿੱਖੀ ਹੈ ਕਿ ਜੇਹੜਾ ਮਨੁੱਖ ਅਪਣੱਤ ਨਾਲ ਨਹੀਂ ਚੰਬੜਿਆ ਰਹਿੰਦਾ, ਉਸ ਉਤੇ ਚਿੰਤਾ-ਫ਼ਿਕਰ ਜ਼ੋਰ ਨਹੀਂ ਪਾ ਸਕਦਾ (ਤਾਂਹੀਏਂ) ਮੈਂ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੀ ਗੱਲ ਨੂੰ ਇਉਂ ਸਮਝ ਛਡਦਾ ਹਾਂ ਜਿਵੇਂ ਇਹ ਹਵਾ ਦਾ ਝੋਕਾ ਹੈ (ਇਕ ਪਾਸਿਓਂ ਆਇਆ, ਦੂਜੇ ਪਾਸੇ ਲੰਘ ਗਿਆ) ।੩।

ਹੇ ਭਾਈ ! (ਮਨੁੱਖ ਦਾ) ਇਹ ਮਨ ਕ੍ਰੋੜਾਂ ਪਾਪਾਂ ਹੇਠ ਦਬਿਆ ਰਹਿੰਦਾ ਹੈ (ਇਸ ਮਨ ਦੀ ਮੰਦ-ਭਾਗਤਾ ਬਾਬਤ) ਕੁਝ ਕਿਹਾ ਨਹੀਂ ਜਾ ਸਕਦਾ । ਹੇ ਦਾਸ ਨਾਨਕ ! (ਪ੍ਰਭੂ-ਦਰ ਤੇ ਹੀ ਅਰਦਾਸਿ ਕਰ ਤੇ ਆਖ—) ਹੇ ਪ੍ਰਭੂ ! ਮੈਂ ਨਿਮਾਣਾ ਤੇਰੀ ਸਰਨ ਆਇਆ ਹਾਂ (ਮੇਰੇ ਵਿਕਾਰਾਂ ਦਾ) ਸਾਰਾ ਲੇਖਾ ਮੁਕਾ ਦੇਹ ।੪।੩।

**ਸੋਰਠਿ ਮਹਲਾ ੫ ॥ ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥ ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥੧॥ ਰੇ ਨਰ ਕਾਹੇ ਪਪੋਰਹੁ ਦੇਹੀ ॥ ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥ ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥ ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥ ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥ ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥੩॥ ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ ॥ ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥੪॥੪॥** {ਪੰਨਾ ੬੦੯}

**ਪਦ ਅਰਥ** :—ਕਲਤ੍ਰ—ਇਸਤ੍ਰੀ । ਲੋਕ ਗ੍ਰਿਹ—ਘਰ ਦੇ ਲੋਕ । ਬਨਿਤਾ—ਇਸਤ੍ਰੀ । ਸਨਬੰਧੇਹੀ—ਸਨਬੰਧੀ ਹੀ । ਬਾਰ—ਵੇਲੇ । ਖਰਾ—ਮਦਦਗਾਰ । ਹੋਸੀ—ਹੋਵੇਗਾ । ਮਿਥਿਆ—ਝੂਠਾ । ਅਸਨੇਹੀ—ਪਿਆਰ ਕਰਨ ਵਾਲੇ ।੧।

ਪਪੋਰਹੁ ਦੇਹੀ—ਸਰੀਰ ਨੂੰ ਲਾਡਾਂ ਨਾਲ ਪਾਲਦੇ ਹੋ । ਧੂਮੁ—ਧੂਆਂ । ਬਾਦਰੋ—ਬੱਦਲ । ਇਕੁ—ਸਿਰਫ਼ । ਭਾਜਹੁ—ਭਜਹੁ, ਸਿਮਰੋ । ਸਨੇਹੀ—ਪਿਆਰ ਕਰਨ ਵਾਲਾ ।ਰਹਾਉ।

ਤੀਨਿ ਸੰਙਿਆ ਕਰਿ—(ਮਾਇਆ ਦੇ) ਤਿੰਨ ਗੁਣ ਰਲਾ ਕੇ । ਦੇਹੀ—ਸਰੀਰ । ਕੂਕਰ—ਕੁੱਤੇ । ਭਸਮੇਹੀ—ਸੁਆਹ ਮਿੱਟੀ । ਆਮਰੋ—ਅਮਰ । ਕਰਣ ਕਾਰਣ—ਜਗਤ ਦਾ ਮੂਲ । ਬਿਸਰੋਹੀ—ਤੈਨੂੰ ਭੁੱਲ ਗਿਆ ਹੈ ।੨।

ਮਣੀਏ—(ਸਾਰੇ ਅੰਗ) ਮਣਕੇ । ਸਾਜੇ—ਬਣਾਏ । ਤਾਗਿ—ਧਾਗੇ ਵਿਚ । ਸੂਤੁ—ਧਾਗਾ । ਬਾਪੁਰੇ—ਹੇ ਨਿਮਾਣੇ (ਜੀਵ) ! ।੩।

ਜਿਨਿ—ਜਿਸ (ਪਰਮਾਤਮਾ) ਨੇ । ਤੁਮ—ਤੈਨੂੰ । ਸਿਰਜਿ—ਪੈਦਾ ਕਰ ਕੇ । ਸਵਾਰੇ—ਸਜਾਇਆ ਹੈ, ਸੋਹਣਾ ਬਣਾਇਆ ਹੈ । ਰੈਨੇਹੀ—ਰਾਤ । ਪ੍ਰਭ—ਹੇ ਪ੍ਰਭੂ ! ਧਾਰੀ—ਧਾਰਿ । ਗਹੇਹੀ—ਫੜਾਂ ।੪।

**ਅਰਥ** :—ਹੇ ਮਨੁੱਖ ! (ਨਿਰਾ ਇਸ) ਸਰੀਰ ਨੂੰ ਹੀ ਕਿਉਂ ਲਾਡਾਂ ਨਾਲ ਪਾਲਦਾ ਰਹਿੰਦਾ ਹੈਂ ? (ਜਿਵੇਂ) ਧੂਆਂ, (ਜਿਵੇਂ) ਬੱਦਲ (ਉੱਡ ਜਾਂਦਾ ਹੈ, ਤਿਵੇਂ ਇਹ ਸਰੀਰ) ਨਾਸ ਹੋ ਜਾਇਗਾ । ਸਿਰਫ਼ ਪਰਮਾਤਮਾ ਦਾ ਭਜਨ ਕਰਿਆ ਕਰ, ਉਹੀ ਅਸਲ ਪਿਆਰ ਕਰਨ ਵਾਲਾ ਹੈ ।ਰਹਾਉ।

ਹੇ ਭਾਈ ! ਪੁਤ੍ਰ, ਇਸਤ੍ਰੀ, ਘਰ ਦੇ ਹੋਰ ਬੰਦੇ ਤੇ ਜ਼ਨਾਨੀਆਂ (ਸਾਰੇ) ਮਾਇਆ ਦੇ ਹੀ ਸਾਕ ਹਨ । ਅਖ਼ੀਰ ਵੇਲੇ (ਇਹਨਾਂ ਵਿਚੋਂ) ਕੋਈ ਭੀ ਤੇਰਾ ਮਦਦਗਾਰ ਨਹੀਂ ਬਣੇਗਾ, ਸਾਰੇ ਝੂਠਾ ਹੀ ਪਿਆਰ ਕਰਨ ਵਾਲੇ ਹਨ ।੧।

ਹੇ ਭਾਈ ! (ਪਰਮਾਤਮਾ ਨੇ) ਮਾਇਆ ਦੇ ਤਿੰਨ ਗੁਣਾਂ ਦੇ ਅਸਰ ਹੇਠ ਰਹਿਣ ਵਾਲਾ ਤੇਰਾ ਸਰੀਰ ਬਣਾ ਦਿੱਤਾ, (ਇਹ ਅੰਤ ਨੂੰ) ਪਾਣੀ ਦੇ, ਕੁੱਤਿਆਂ ਦੇ, ਜਾਂ, ਮਿੱਟੀ ਦੇ ਹਵਾਲੇ ਹੋ ਜਾਂਦਾ ਹੈ । ਤੂੰ ਇਸ ਸਰੀਰ-ਘਰ ਵਿਚ (ਆਪਣੇ ਆਪ ਨੂੰ) ਅਮਰ ਸਮਝ ਕੇ ਬੈਠਾ ਰਹਿੰਦਾ ਹੈਂ, ਤੇ ਜਗਤ ਦੇ ਮੂਲ ਪਰਮਾਤਮਾ ਨੂੰ ਭੁਲਾ ਰਿਹਾ ਹੈਂ ।੨।

ਹੇ ਭਾਈ ! ਅਨੇਕਾਂ ਤਰੀਕਿਆਂ ਨਾਲ (ਪਰਮਾਤਮਾ ਨੇ ਤੇਰੇ ਸਾਰੇ ਅੰਗ) ਮਣਕੇ ਬਣਾਏ ਹਨ; (ਪਰ ਸੁਆਸਾਂ ਦੇ) ਕੱਚੇ ਧਾਗੇ ਵਿਚ ਪਰੋਏ ਹੋਏ ਹਨ । ਹੇ ਨਿਮਾਣੇ ਜੀਵ ! ਇਹ ਧਾਗਾ (ਆਖ਼ਰ) ਟੁੱਟ ਜਾਇਗਾ, (ਹੁਣ ਇਸ ਸਰੀਰ ਦੇ ਮੋਹ ਵਿਚ ਪ੍ਰਭੂ ਨੂੰ ਵਿਸਾਰੀ ਬੈਠਾ ਹੈਂ) ਫਿਰ ਸਮਾ ਵਿਹਾ ਜਾਣ ਤੇ ਹੱਥ ਮਲੇਂਗਾ ।੩।

ਹੇ ਭਾਈ ! ਜਿਸ ਪਰਮਾਤਮਾ ਨੇ ਤੈਨੂੰ ਪੈਦਾ ਕੀਤਾ ਹੈ, ਪੈਦਾ ਕਰ ਕੇ ਤੈਨੂੰ ਸੋਹਣਾ ਬਣਾਇਆ ਹੈ ਉਸ ਨੂੰ ਦਿਨ ਰਾਤ (ਹਰ ਵੇਲੇ) ਸਿਮਰਦਾ ਰਿਹਾ ਕਰ । ਹੇ ਦਾਸ ਨਾਨਕ ! (ਅਰਦਾਸ ਕਰ ਤੇ ਆਖ—) ਹੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੈਂ ਗੁਰੂ ਦਾ ਆਸਰਾ ਫੜੀ ਰੱਖਾਂ ।੪।੪।

**ਸੋਰਠਿ ਮਹਲਾ ੫ ॥ ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥ ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥ ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ ਰਹਾਉ ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰ ਚਰਣੀ ਲਾਗੇ**

**ਇਕ ਰਾਮ ਨਾਮ ਆਧਾਰਾ ॥੨॥ ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥ ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥ ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥ ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥ {ਪੰਨਾ ੬੦੯}**

**ਪਦ ਅਰਥ** :—ਭੇਟਿਓ—ਮਿਲਿਆ ਹੈ । ਵਡ ਭਾਗੀ—ਵੱਡੇ ਭਾਗਾਂ ਨਾਲ । ਮਨਹਿ—ਮਨ ਵਿਚ । ਪਰਗਾਸਾ—(ਆਤਮਕ ਜੀਵਨ ਦਾ) ਚਾਨਣ । ਸਾਹਿਬ—ਮਾਲਕ । ਭਰਵਾਸਾ—ਭਰੋਸਾ, ਸਹਾਰਾ ।੧।

ਕੈ—ਤੋਂ । ਬਲਿਹਾਰੈ—ਸਦਕੇ । ਆਗੈ ਪਾਛੈ—ਲੋਕ ਪਰਲੋਕ ਵਿਚ, ਹਰ ਥਾਂ । ਸਹਜਾ—ਆਤਮਕ ਅਡੋਲਤਾ । ਘਰਿ—ਹਿਰਦੇ-ਘਰ ਵਿਚ ।ਰਹਾਉ।

ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਕਰਣੈਹਾਰਾ—ਪੈਦਾ ਕਰਨ ਵਾਲਾ । ਸੋਈ—ਉਹ ਹੀ । ਆਧਾਰਾ—ਆਸਰਾ ।੨।

ਸਫਲ ਦਰਸਨੁ—ਜਿਸ (ਪ੍ਰਭੂ) ਦਾ ਦਰਸਨ ਜੀਵਨ-ਮਨੋਰਥ ਪੂਰਾ ਕਰਦਾ ਹੈ । ਅਕਾਲ ਮੂਰਤਿ—ਜਿਸ ਦੀ ਹਸਤੀ ਮੌਤ ਤੋਂ ਰਹਿਤ ਹੈ । ਹੋਵਨਹਾਰਾ—ਸਦਾ ਹੀ ਜੀਊਂਦਾ ਰਹਿਣ ਵਾਲਾ । ਕੰਠਿ—ਗਲ ਨਾਲ । ਲਗਾਇ—ਲਾ ਕੇ ।੩।

ਕਾਰਜੁ—ਜ਼ਿੰਦਗੀ ਦਾ ਮਨੋਰਥ । ਆਇਆ ਰਾਸੇ—ਰਾਸਿ ਆਇਆ, ਸਿਰੇ ਚੜ੍ਹ ਗਿਆ ਹੈ । ਸਗਲੇ—ਸਾਰੇ ।੪।

**ਅਰਥ** :—ਹੇ ਭਾਈ ! ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, (ਗੁਰੂ ਦੀ ਕਿਰਪਾ ਨਾਲ) ਮੇਰੇ ਹਿਰਦੇ-ਘਰ ਵਿਚ ਆਨੰਦ ਬਣਿਆ ਰਹਿੰਦਾ ਹੈ, ਇਸ ਲੋਕ ਵਿਚ ਭੀ ਆਤਮਕ ਅਡੋਲਤਾ ਦਾ ਸੁਖ ਮੈਨੂੰ ਪ੍ਰਾਪਤ ਹੋ ਗਿਆ ਹੈ, ਤੇ, ਪਰਲੋਕ ਵਿਚ ਭੀ ਇਹ ਸੁਖ ਟਿਕਿਆ ਰਹਿਣ ਵਾਲਾ ਹੈ ।ਰਹਾਉ।

ਹੇ ਭਾਈ ! ਵੱਡੀ ਕਿਸਮਤਿ ਨਾਲ ਮੈਨੂੰ ਪੂਰਾ ਗੁਰੂ ਮਿਲ ਪਿਆ ਹੈ, ਮੇਰੇ ਮਨ ਵਿਚ ਆਤਮਕ ਜੀਵਨ ਦੀ ਸੂਝ ਪੈਦਾ ਹੋ ਗਈ ਹੈ । ਹੁਣ ਮੈਨੂੰ ਆਪਣੇ ਮਾਲਕ ਦਾ ਸਹਾਰਾ ਹੋ ਗਿਆ ਹੈ, ਕੋਈ ਉਸ ਮਾਲਕ ਦੀ ਬਰਾਬਰੀ ਨਹੀਂ ਕਰ ਸਕਦਾ ।੧।

ਹੇ ਭਾਈ ! ਜਦੋਂ ਦਾ ਮੈਂ ਗੁਰੂ ਦੀ ਚਰਨੀਂ ਲੱਗਾ ਹਾਂ, ਮੈਨੂੰ ਪਰਮਾਤਮਾ ਦੇ ਨਾਮ ਦਾ ਆਸਰਾ ਹੋ ਗਿਆ ਹੈ, ਕੋਈ ਡਰ ਮੈਨੂੰ ਹੁਣ ਪੋਹ ਨਹੀਂ ਸਕਦਾ (ਮੈਨੂੰ ਨਿਸ਼ਚਾ ਹੋ ਗਿਆ ਹੈ ਕਿ ਜੇਹੜਾ) ਸਿਰਜਣਹਾਰ ਸਭ ਦੇ ਦਿਲ ਦੀ ਜਾਣਨ ਵਾਲਾ ਹੈ ਉਹੀ ਮੇਰੇ ਸਿਰ ਉਤੇ ਰਾਖਾ ਹੈ ।੨।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮੈਨੂੰ ਯਕੀਨ ਬਣ ਗਿਆ ਹੈ ਕਿ) ਜਿਸ ਪਰਮਾਤਮਾ ਦਾ ਦਰਸ਼ਨ ਮਨੁੱਖਾ ਜਨਮ ਦਾ ਫਲ ਦੇਣ ਵਾਲਾ ਹੈ, ਜਿਸ ਪਰਮਾਤਮਾ ਦੀ ਹਸਤੀ ਮੌਤ ਤੋਂ ਰਹਿਤ ਹੈ, ਉਹ ਇਸ ਵੇਲੇ ਭੀ (ਮੇਰੇ ਸਿਰ ਉਤੇ) ਮੌਜੂਦ ਹੈ, ਤੇ, ਸਦਾ ਕਾਇਮ ਰਹਿਣ ਵਾਲਾ ਹੈ । ਉਹ ਪ੍ਰਭੂ ਆਪਣੀ ਪ੍ਰੀਤਿ ਦੀ ਆਪਣੇ ਪਿਆਰ ਦੀ ਦਾਤਿ ਦੇ ਕੇ ਆਪਣੇ ਸੇਵਕਾਂ ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ ।੩।

ਹੇ ਭਾਈ ! ਮੈਨੂੰ ਨਾਨਕ ਨੂੰ ਪੂਰਾ ਗੁਰੂ ਮਿਲ ਪਿਆ ਹੈ, ਮੇਰੇ ਸਾਰੇ ਦੁੱਖ ਦੂਰ ਹੋ ਗਏ ਹਨ । ਉਹ ਗੁਰੂ ਬੜੀ ਵਡਿਆਈ ਵਾਲਾ ਹੈ, ਅਚਰਜ ਸੋਭਾ ਵਾਲਾ ਹੈ, ਉਸ ਦੀ ਸਰਨ ਪਿਆਂ ਜ਼ਿੰਦਗੀ ਦਾ ਮਨੋਰਥ ਪ੍ਰਾਪਤ ਹੋ ਜਾਂਦਾ ਹੈ ।੪।੫।

**ਸੋਰਠਿ ਮਹਲਾ ੫ ॥ ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥ ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥ ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥੩॥ ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥ ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥੪॥੬॥ {ਪੰਨਾ ੬੧੦}**

**ਪਦ ਅਰਥ** :—ਸੁਖੀਆ—(ਆਤਮਕ) ਸੁਖ ਮਾਣਨ ਵਾਲਾ । ਕਉ—ਨੂੰ । ਪੇਖੈ—ਦਿੱਸਦਾ ਹੈ । ਕੈ ਭਾਣੈ—ਦੇ ਖ਼ਿਆਲ ਵਿਚ । ਰੋਗੀ—(ਵਿਕਾਰਾਂ ਦੇ) ਰੋਗ ਵਿਚ ਫਸਿਆ ਹੋਇਆ । ਕਰਾਵਨਹਾਰ—(ਜੀਵਾਂ ਪਾਸੋਂ) ਕਰਾਣ ਦੀ ਸਮਰਥਾ ਰੱਖਣ ਵਾਲਾ । ਹਾਥਿ—ਹੱਥ ਵਿਚ । ਸੰਜੋਗੀ—(ਆਤਮਕ ਸੁਖ ਤੇ ਆਤਮਕ ਰੋਗ ਦਾ) ਮੇਲ ।੧।

ਜਿਨਿ—ਜਿਸ (ਮਨੁੱਖ) ਨੇ । ਭਰਮੁ—ਭਟਕਣਾ । ਤਿਸ ਕੈ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੈ' ਦੇ ਕਾਰਨ ਉੱਡ ਗਿਆ ਹੈ} । ਸਗਲੋ—ਸਭ ਵਿਚ ।ਰਹਾਉ।

ਸੰਗਿ—ਸੰਗਤਿ ਵਿਚ । ਸੀਤਲੁ—ਸ਼ਾਂਤ, ਠੰਡਾ । ਸਗਲੀ—ਸਾਰੀ ਲੁਕਾਈ । ਰੋਗਿ—ਰੋਗ ਵਿਚ । ਬਿਆਪਿਤ—ਫਸਿਆ ਹੋਇਆ । ਜਨਮਿ ਮਰੈ—ਜੰਮਦਾ ਮਰਦਾ ਰਹਿੰਦਾ ਹੈ । ਬਿਲਲਾਤੀ—ਵਿਲਕਦਾ, ਦੁੱਖੀ ਹੁੰਦਾ ।੨।

ਗਿਆਨ ਅੰਜਨੁ—ਆਤਮਕ ਜੀਵਨ ਦੀ ਸੂਝ ਦਾ ਸੁਰਮਾ । ਨੇਤ੍ਰੀ—ਅੱਖਾਂ ਵਿਚ । ਪ੍ਰਗਾਸਾ—ਚਾਨਣ । ਅਗਿਆਨਿ—ਗਿਆਨ-ਹੀਣ ਮਨੁੱਖ ਨੂੰ । ਅੰਧੇਰੈ—ਹਨੇਰੇ ਵਿਚ । ਬਹੁੜਿ ਬਹੁੜਿ—ਮੁੜ ਮੁੜ ।੩।

ਸੁਆਮੀ ਅਪੁਨੇ—ਹੇ ਮੇਰੇ ਸੁਆਮੀ ! ਨਾਨਕੁ ਮਾਗੈ—ਨਾਨਕ ਮੰਗਦਾ ਹੈ । ਜਹ—ਜਿੱਥੇ । ਗਾਵਹਿ—ਗਾਉਂਦੇ ਹਨ । ਲਾਗੈ—ਪਰਚਿਆ ਰਹੇ ।੪।

**ਅਰਥ** :—ਹੇ ਮੇਰੇ ਮਨ ! ਜਿਸ ਮਨੁੱਖ ਨੇ ਆਪਣੇ ਅੰਦਰੋਂ ਮੇਰ-ਤੇਰ ਗਵਾ ਲਈ ਜਿਸ ਨੇ ਸਭ ਜੀਵਾਂ ਵਿਚ ਪਰਮਾਤਮਾ ਵੱਸਦਾ ਪਛਾਣ ਲਿਆ, ਉਸ ਦੇ ਖ਼ਿਆਲ ਵਿਚ ਕੋਈ ਜੀਵ ਕੁਰਾਹੇ ਨਹੀਂ ਜਾ ਰਿਹਾ ।ਰਹਾਉ।

ਹੇ ਭਾਈ ! ਆਤਮਕ ਸੁਖ ਮਾਣਨ ਵਾਲੇ ਨੂੰ ਹਰੇਕ ਮਨੁੱਖ ਆਤਮਕ ਸੁਖ ਮਾਣਦਾ ਦਿਸਦਾ ਹੈ, (ਵਿਕਾਰਾਂ ਦੇ) ਰੋਗ ਵਿਚ ਫਸੇ ਹੋਏ ਦੇ ਖ਼ਿਆਲ ਵਿਚ ਸਾਰੀ ਲੁਕਾਈ ਹੀ ਵਿਕਾਰੀ ਹੈ । (ਆਪਣੇ ਅੰਦਰੋਂ ਮੇਰ-ਤੇਰ ਗਵਾ ਚੁਕੇ ਮਨੁੱਖ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ) ਮਾਲਕ-ਪ੍ਰਭੂ ਹੀ ਸਭ ਕੁਝ ਕਰਨ ਦੀ ਸਮਰਥਾ ਵਾਲਾ ਹੈ ਜੀਵਾਂ ਪਾਸੋਂ ਕਰਾਣ ਦੀ ਤਾਕਤ ਵਾਲਾ ਹੈ, (ਜੀਵਾਂ ਲਈ ਆਤਮਕ ਸੁਖ ਤੇ ਆਤਮਕ ਦੁੱਖ ਦਾ) ਮੇਲ ਉਸ ਨੇ ਆਪਣੇ ਹੱਥ ਵਿਚ ਰੱਖਿਆ ਹੋਇਆ ਹੈ ।੧।

ਹੇ ਭਾਈ ! ਸਾਧ ਸੰਗਤਿ ਵਿਚ ਰਹਿ ਕੇ ਜਿਸ ਮਨੁੱਖ ਦਾ ਮਨ (ਵਿਕਾਰਾਂ ਵਲੋਂ) ਸ਼ਾਂਤ ਹੋ ਜਾਂਦਾ ਹੈ, ਉਹ ਸਾਰੀ ਲੁਕਾਈ ਨੂੰ ਹੀ ਸ਼ਾਂਤ-ਚਿੱਤ ਸਮਝਦਾ ਹੈ । ਪਰ ਜਿਸ ਮਨੁੱਖ ਦਾ ਮਨ ਹਉਮੈ-ਰੋਗ ਵਿਚ ਫਸਿਆ ਰਹਿੰਦਾ ਹੈ, ਉਹ ਸਦਾ ਦੁੱਖੀ ਰਹਿੰਦਾ ਹੈ, ਉਹ (ਹਉਮੈ ਵਿਚ) ਜਨਮ ਲੈ ਕੇ ਆਤਮਕ ਮੌਤ ਸਹੇੜੀ ਰੱਖਦਾ ਹੈ ।੨।

ਹੇ ਭਾਈ ! ਆਤਮਕ ਜੀਵਨ ਦੀ ਸੂਝ ਦਾ ਸੁਰਮਾ ਜਿਸ ਮਨੁੱਖ ਦੀਆਂ ਅੱਖਾਂ ਵਿਚ ਪੈ ਜਾਂਦਾ ਹੈ, ਉਸ ਨੂੰ ਆਤਮਕ ਜੀਵਨ ਦੀ ਸਾਰੀ ਸਮਝ ਪੈ ਜਾਂਦੀ ਹੈ । ਪਰ ਗਿਆਨ-ਹੀਨ ਮਨੁੱਖ ਨੂੰ ਅਗਿਆਨਤਾ ਦੇ ਹਨੇਰੇ ਵਿਚ (ਸਹੀ ਜੀਵਨ ਬਾਰੇ) ਕੁਝ ਨਹੀਂ ਸੁੱਝਦਾ, ਉਹ ਮੁੜ ਮੁੜ ਭਟਕਦਾ ਰਹਿੰਦਾ ਹੈ ।੩।

ਹੇ ਮੇਰੇ ਮਾਲਕ ! (ਮੇਰੀ) ਬੇਨਤੀ ਸੁਣ (ਤੇਰਾ ਦਾਸ) ਨਾਨਕ (ਤੇਰੇ ਦਰ ਤੋਂ) ਇਹ ਸੁਖ ਮੰਗਦਾ ਹੈ (ਕਿ) ਜਿੱਥੇ ਸੰਤ ਜਨ ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਹੋਣ, ਉੱਥੇ ਮੇਰਾ ਮਨ ਪਰਚਿਆ ਰਹੇ ।੪।੬।

**ਸੋਰਠਿ ਮਹਲਾ ੫ ॥ ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥ ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥ ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥ ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ ਰਹਾਉ ॥ ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥ ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥੨॥ ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥ ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥੩॥ ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥ ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥੪॥੭॥ {ਪੰਨਾ ੬੧੦}**

**ਪਦ ਅਰਥ** :—ਕਾ ਕੀਆ—ਦਾ ਬਣਾ ਦਿੱਤਾ, ਭੇਟਾ ਕਰ ਦਿੱਤਾ । ਪ੍ਰਸਾਦਿ—ਕਿਰਪਾ ਨਾਲ । ਸਰਬ ਕੁਸਲ—ਸਾਰੇ ਸੁਖ ।੧।

ਦਾਤਾ—(ਨਾਮ ਦੀ) ਦਾਤਿ ਦੇਣ ਵਾਲਾ । ਬੀਆ—ਦੂਜਾ । ਸਾਧੂ—ਗੁਰੂ । ਪਾਰਗਰਾਮੀ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਜੋਗਾ । ਕੀਆ—ਹੋ ਜਾਂਦਾ ਹੈ ।ਰਹਾਉ।

ਕੋਟਿ ਪਰਾਧ—ਕ੍ਰੋੜਾਂ ਪਾਪ । ਜਨ ਸੇਵਾ—ਸੰਤ ਜਨ ਦੀ ਸੇਵਾ ਕੀਤਿਆਂ । ਰਸਿ—ਰਸ ਨਾਲ, ਪ੍ਰੇਮ ਨਾਲ । ਈਹਾ—ਇਸ ਲੋਕ ਵਿਚ । ਆਗੈ—ਪਰਲੋਕ ਵਿਚ । ਮੁਖ ਊਜਲ—ਉੱਜਲ ਮੂੰਹ ਵਾਲੇ, ਸੁਰਖ਼-ਰੂ ।੨।

ਰਸਨਾ—ਜੀਭ । ਕੇਤਕ—ਕਿਤਨੀ ਕੁ ? ਉਪਮਾ—ਵਡਿਆਈ, ਸੋਭਾ । ਅਗਮ—ਅਪਹੁੰਚ । ਅਗੋਚਰ—{ਅ-ਗੋ-ਚਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਸਦ—ਸਦਾ । ਲਹੀਐ—ਲੱਭਦਾ ਹੈ ।੩।

ਨਿਰਗੁਨ—ਹੁਣ-ਹੀਨ । ਅਨਾਥ—ਨਿਆਸਰਾ । ਓਟ—ਆਸਰਾ, ਸਰਨ । ਆਹੀ—ਮੰਗੀ ਹੈ, ਮੈਂ ਮੰਗਦਾ ਹਾਂ । ਗ੍ਰਿਹ—ਗ੍ਰਿਹਸਤ । ਅੰਧ ਕੂਪ ਮਹਿ—ਅੰਨ੍ਹੇ ਖੂਹ ਵਿਚ । ਲੇਹੁ ਨਿਬਾਹੀ—ਤੋੜ ਤਕ ਸਾਥ ਕਰੋ ।੪।

**ਅਰਥ** :—ਹੇ ਭਾਈ ! ਸੰਤ ਜਨਾਂ ਤੋਂ ਬਿਨਾ ਪਰਮਾਤਮਾ ਦੇ ਨਾਮ ਦੀ ਦਾਤਿ ਦੇਣ ਵਾਲਾ ਹੋਰ ਕੋਈ ਨਹੀਂ ਹੈ । ਜੇਹੜਾ ਜੇਹੜਾ ਮਨੁੱਖ ਗੁਰੂ ਦੀ (ਸੰਤ ਜਨਾਂ ਦੀ) ਸਰਨ ਪੈਂਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਜੋਗਾ ਹੋ ਜਾਂਦਾ ਹੈ ।ਰਹਾਉ।

ਹੇ ਭਾਈ ! ਜਦੋਂ ਕੋਈ ਮਨੁੱਖ ਆਪਣਾ ਸਰੀਰ ਆਪਣਾ ਮਨ ਆਪਣਾ ਧਨ ਸੰਤ ਜਨਾਂ ਦੇ ਹਵਾਲੇ ਕਰ ਦੇਂਦਾ ਹੈ (ਭਾਵ, ਹਰੇਕ ਕਿਸਮ ਦੀ ਅਪਣੱਤ ਮਿਟਾ ਦੇਂਦਾ ਹੈ), ਤੇ ਸੰਤਾਂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਸਿਮਰਨ ਕਰਨ ਲੱਗ ਪੈਂਦਾ ਹੈ, ਤਦੋਂ ਉਸ ਨੂੰ ਸਾਰੇ (ਆਤਮਕ) ਸੁਖ ਮਿਲ ਜਾਂਦੇ ਹਨ ।੧।

ਹੇ ਭਾਈ ! ਪਰਮਾਤਮਾ ਦੇ ਸੇਵਕ ਦੀ (ਦੱਸੀ) ਸੇਵਾ ਕੀਤਿਆਂ ਕ੍ਰੋੜਾਂ ਪਾਪ ਮਿਟ ਜਾਂਦੇ ਹਨ, ਅਤੇ ਪ੍ਰੇਮ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ । ਇਸ ਲੋਕ ਵਿਚ ਆਤਮਕ ਅਨੰਦ ਮਿਲਿਆ

ਰਹਿੰਦਾ ਹੈ, ਪਰਲੋਕ ਵਿਚ ਸੁਰਖ਼-ਰੂ ਹੋਵੀਦਾ ਹੈ । ਪਰ, ਹੇ ਭਾਈ ! ਪ੍ਰਭੂ ਦੇ ਸੇਵਕ ਦੀ ਸੰਗਤਿ ਵੱਡੇ ਭਾਗਾਂ ਨਾਲ ਮਿਲਦੀ ਹੈ ।੨।

ਹੇ ਭਾਈ ! (ਮੇਰੀ) ਇੱਕ ਜੀਭ ਹੈ (ਸੰਤ ਜਨ) ਅਨੇਕਾਂ ਗੁਣਾਂ ਨਾਲ ਭਰਪੂਰ ਹੁੰਦੇ ਹਨ, ਸੰਤ ਜਨਾਂ ਦੀ ਵਡਿਆਈ ਕਿਤਨੀ ਕੁ ਦੱਸੀ ਜਾਵੇ ? ਸੰਤਾਂ ਦੀ ਸਰਨ ਪਿਆਂ ਹੀ ਉਹ ਪਰਮਾਤਮਾ ਮਿਲ ਸਕਦਾ ਹੈ ਜੋ ਕਦੇ ਨਾਸ ਹੋਣ ਵਾਲਾ ਨਹੀਂ, ਜੋ ਅਪਹੁੰਚ ਹੈ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ ।੩।

ਹੇ ਨਾਨਕ ! (ਅਰਦਾਸ ਕਰ ਤੇ ਆਖ—) ਮੈਂ ਗੁਣ-ਹੀਨ ਹਾਂ, ਨੀਚ ਹਾਂ, ਨਿਆਸਰਾ ਹਾਂ, ਵਿਕਾਰੀ ਹਾਂ, ਮੈਂ ਸੰਤਾਂ ਦਾ ਪੱਲਾ ਫੜਿਆ ਹੈ (ਹੇ ਸੰਤ ਜਨੋ !) ਗ੍ਰਿਹਸਤ ਦੇ ਮੋਹ ਦੇ ਅੰਨ੍ਹੇ ਖੂਹ ਵਿਚ ਡੁੱਬ ਰਹੇ ਦਾ ਸਾਥ ਤੋੜ ਤਕ ਨਿਬਾਹੋ ।੪।੭।

**ਸੋਰਠਿ ਮਹਲਾ ੫ ਘਰੁ ੧ ॥ ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ ਆਸ ਪੁਜਾਈ ॥ ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥ ਤੇਰੀ ਅਕਥ ਕਥਾ ਕਥਨੁ ਨ ਜਾਈ ॥ ਗੁਣ ਨਿਧਾਨ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥ ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥ ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥੨॥ ਸਰਬ ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ ॥ ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ ॥੩॥ ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥ ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥ {ਪੰਨਾ ੬੧੦}**

**ਪਦ ਅਰਥ** :—ਜਾ ਕੈ ਹਿਰਦੈ—ਜਿਸ ਦੇ ਹਿਰਦੇ ਵਿਚ । ਕਰਤੇ—ਹੇ ਕਰਤਾਰ ! ਤੈਂ—{ਲਫ਼ਜ਼ 'ਤੂ' ਅਤੇ 'ਤੈਂ' ਦਾ ਫ਼ਰਕ ਚੇਤੇ ਰੱਖੋ । ਕੌਣ ਵੱਸਿਆ ? ਤੂੰ । ਕਿਸ ਨੇ ਪੁਜਾਈ ? ਤੈਂ} । ਕਉ—ਨੂੰ । ਮਨਿ—ਮਨ ਵਿਚ । ਭਾਈ—ਪਿਆਰੀ ਲੱਗਦੀ ਹੈ ।੧।

ਅਕਥ—ਅ-ਕੱਥ, ਜੋ ਬਿਆਨ ਨਹੀਂ ਹੋ ਸਕਦੀ । ਗੁਣ ਨਿਧਾਨ—ਹੇ ਗੁਣਾਂ ਦੇ ਖ਼ਜ਼ਾਨੇ ! ਸਭ ਤੇ—ਸਭਨਾਂ ਤੋਂ ।ਰਹਾਉ।

ਲਿਖਿ—ਲਿਖ ਕੇ । ਦੇਖਿ—ਵੇਖ ਕੇ । ਅਘਾਈ—ਰੱਜ ਜਾਂਦਾ ਹੈ ।੨।

ਨਿਰੰਤਰਿ—{ਨਿਰ-ਅੰਤਰ । ਅੰਤਰੁ-ਵਿੱਥ} ਵਿੱਥ ਤੋਂ ਬਿਨਾਂ, ਇਕ-ਰਸ । ਤੁਮਹਿ—ਤੂੰ ਹੀ । ਬੁਝਾਈ—ਸਮਝ ਦੇ ਦਿੱਤੀ । ਪਰਸਾਦਿ—ਕਿਰਪਾ ਨਾਲ । ਸਭ ਠਾਈ—ਸਭ ਥਾਈਂ ।੩।

ਗਿਆਨੀ—ਗਿਆਨਵਾਨ । ਧਿਆਨੀ—ਸੁਰਤਿ ਜੋੜਨ ਵਾਲਾ । ਸੁਭਾਈ—ਸ੍ਰੇਸ਼ਟ ਪ੍ਰੇਮ ਵਾਲਾ । ਮਨ ਤੇ—ਮਨ ਤੋਂ ।੪।

**ਅਰਥ** :—ਹੇ ਸਾਰੇ ਗੁਣਾਂ ਦੇ ਖ਼ਜ਼ਾਨੇ ! ਹੇ ਸੁਖ ਦੇਣ ਵਾਲੇ ਮਾਲਕ ! ਤੇਰੀ ਵਡਿਆਈ ਸਭ ਤੋਂ ਉੱਚੀ ਹੈ (ਤੂੰ ਸਭਨਾਂ ਤੋਂ ਵੱਡਾ ਹੈਂ) । ਤੂੰ ਕਿਹੋ ਜਿਹਾ ਹੈਂ, ਕੇਡਾ ਵੱਡਾ ਹੈਂ—ਇਹ ਗੱਲ ਬਿਆਨ ਨਹੀਂ ਕੀਤੀ ਜਾ ਸਕਦੀ ।ਰਹਾਉ।

ਹੇ ਕਰਤਾਰ ! ਜਿਸ ਮਨੁੱਖ ਦੇ ਹਿਰਦੇ ਵਿਚ ਤੂੰ ਆ ਵੱਸਦਾ ਹੈਂ, ਉਸ ਦੀ ਤੂੰ ਹਰੇਕ ਆਸ ਪੂਰੀ ਕਰ ਦੇਂਦਾ ਹੈਂ । ਆਪਣੇ ਸੇਵਕ ਨੂੰ ਤੂੰ ਕਦੇ ਨਹੀਂ ਵਿੱਸਰਦਾ (ਤੇਰਾ ਸੇਵਕ ਤੈਨੂੰ ਕਦੇ ਨਹੀਂ ਭੁਲਾਂਦਾ), ਉਸ ਦੇ ਮਨ ਵਿਚ ਤੇਰੇ ਚਰਨਾਂ ਦੀ ਧੂੜ ਪਿਆਰੀ ਲੱਗਦੀ ਹੈ ।੧।

(ਪਰ, ਹੇ ਪ੍ਰਭੂ !) ਜੀਵ ਉਹੀ ਉਹੀ ਕਰਮ ਕਰਦਾ ਹੈ ਜਿਹੋ ਜਿਹੀ (ਆਗਿਆ) ਤੂੰ (ਉਸ ਦੇ ਮੱਥੇ ਤੇ) ਲਿਖ ਕੇ ਰੱਖ ਦਿੱਤੀ ਹੈ । ਆਪਣੇ ਸੇਵਕ ਨੂੰ ਤੂੰ ਆਪਣੀ ਸੇਵਾ-ਭਗਤੀ ਦੀ ਦਾਤਿ ਬਖ਼ਸ਼ੀ ਹੋਈ ਹੈ, (ਉਹ ਸੇਵਕ) ਤੇਰਾ ਦਰਸਨ ਕਰ ਕੇ ਰੱਜਿਆ ਰਹਿੰਦਾ ਹੈ ।੨।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਆਪ ਸਮਝ ਬਖ਼ਸ਼ਦਾ ਹੈਂ, ਉਸ ਨੂੰ ਤੂੰ ਸਾਰੇ ਹੀ ਜੀਵਾਂ ਦੇ ਅੰਦਰ ਇਕ-ਰਸ ਸਮਾਇਆ ਦਿੱਸਦਾ ਹੈਂ । ਗੁਰੂ ਦੀ ਕਿਰਪਾ ਨਾਲ (ਉਸ ਮਨੁੱਖ ਦੇ ਅੰਦਰੋਂ) ਅਗਿਆਨਤਾ (ਦਾ ਹਨੇਰਾ) ਮਿਟ ਜਾਂਦਾ ਹੈ, ਉਸ ਦੀ ਸੋਭਾ ਸਭ ਥਾਈਂ ਪਸਰ ਜਾਂਦੀ ਹੈ ।੩।

ਹੇ ਨਾਨਕ ! ਆਖ—ਉਹੀ ਮਨੁੱਖ ਗਿਆਨਵਾਨ ਹੈ, ਉਹੀ ਮਨੁੱਖ ਸੁਰਤਿ-ਅੱਭਿਆਸੀ ਹੈ, ਉਹੀ ਮਨੁੱਖ ਪਿਆਰ-ਸੁਭਾਵ ਵਾਲਾ ਹੈ, ਜਿਸ ਮਨੁੱਖ ਉੱਤੇ ਪਰਮਾਤਮਾ ਆਪ ਦਇਆਵਾਨ ਹੁੰਦਾ ਹੈ । ਉਸ ਮਨੁੱਖ ਨੂੰ ਪਰਮਾਤਮਾ ਮਨ ਤੋਂ ਕਦੇ ਭੀ ਨਹੀਂ ਭੁੱਲਦਾ ।੪।੮।

**ਸੋਰਠਿ ਮਹਲਾ ੫ ॥ ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥ ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥੧॥ ਮੇਰੇ ਮਨ ਸਾਧ ਸਰਣਿ ਛੁਟਕਾਰਾ ॥ ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥ ਰਹਾਉ ॥ ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ ॥ ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ ॥੨॥ ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥ ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧ ਸੰਗਤਿ ਨਾਉ ਲੀਆ ॥੩॥ ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥ ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥੪॥੯॥ {ਪੰਨਾ ੬੧੧}**

**ਪਦ ਅਰਥ** :—ਸਮਗ੍ਰੀ—ਰਚਨਾ, ਦੁਨੀਆ । ਮੋਹਿ—ਮੋਹ ਵਿਚ । ਵਿਆਪੀ—ਫਸੀ ਹੋਈ ਹੈ । ਕਬ—ਕਦੇ । ਸੁਧੁ—ਪਵਿੱਤ੍ਰ । ਕਾਹੂ ਜਤਨਾ—ਕਿਸੇ ਭੀ ਜਤਨ ਨਾਲ । ਓੜਕਿ—ਅਖ਼ੀਰ ਤਕ, ਸਿਰੇ ਤਕ, ਪ੍ਰਭੂ ਤਕ । ਕੋ—ਕੋਈ ਭੀ ।੧।

ਮਨ—ਹੇ ਮਨ ! ਛੁਟਕਾਰਾ—ਮੋਹ ਤੋਂ ਖ਼ਲਾਸੀ । ਸਾਧ—ਗੁਰੂ । ਨ ਰਹਈ—ਨਹੀਂ ਮੁੱਕਦਾ । ਬਾਰੋ ਬਾਰਾ—ਮੁੜ ਮੁੜ ।ਰਹਾਉ।

ਭਰਮੁ—ਭਟਕਣਾ । ਭੁਲਾਵਾ—ਭੁਲੇਖਾ । ਤਿਨ ਮਹਿ—ਉਹਨਾਂ (ਭਰਮ ਭੁਲਾਵਿਆਂ) ਵਿਚ । ਪੁਰਖ—ਸਰਬ-ਵਿਆਪਕ । ਥੋਕ—ਪਦਾਰਥ । ਤੇ—ਤੋਂ । ਨਿਆਰਾ—ਵੱਖਰਾ ।੨।

ਨਿੰਦਉ—ਨਿੰਦਉਂ, ਮੈਂ ਨਿੰਦਦਾ । ਕਾਹੂ ਬਾਤੈ—ਕਿਸੇ ਭੀ ਗੱਲੇ । ਏਹੁ—ਇਹ (ਸੰਸਾਰ) । ਪ੍ਰਭਿ—ਪ੍ਰਭੂ ਨੇ । ਮਿਲਿ—ਮਿਲ ਕੇ ।੩।

ਨਹੀ ਤਰੀਐ—ਪਾਰ ਨਹੀਂ ਲੰਘ ਸਕੀਦਾ । ਤਤੁ—ਅਸਲੀਅਤ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਸਰਨ ਪਿਆਂ ਹੀ (ਮੋਹ ਤੋਂ) ਖ਼ਲਾਸੀ ਹੋ ਸਕਦੀ ਹੈ । ਪੂਰੇ ਗੁਰੂ ਤੋਂ ਬਿਨਾ (ਜੀਵ ਦਾ) ਜਨਮ ਮਰਨ (ਦਾ ਗੇੜ) ਨਹੀਂ ਮੁੱਕਦਾ, (ਜੀਵ) ਮੁੜ ਮੁੜ (ਜਗਤ ਵਿਚ) ਆਉਂਦਾ ਰਹਿੰਦਾ ਹੈ ।ਰਹਾਉ।

ਹੇ ਭਾਈ ! ਸਾਰੀ ਦੁਨੀਆ ਮੋਹ ਵਿਚ ਫਸੀ ਹੋਈ ਹੈ (ਇਸ ਦੇ ਕਾਰਨ) ਕਦੇ (ਜੀਵ) ਅਹੰਕਾਰ ਵਿਚ ਆ ਜਾਂਦੇ ਹਨ, ਕਦੇ ਘਬਰਾਹਟ ਵਿਚ ਪੈ ਜਾਂਦੇ ਹਨ । ਆਪਣੇ ਕਿਸੇ ਭੀ ਜਤਨ ਨਾਲ (ਮੋਹ ਦੀ ਮੈਲ ਤੋਂ) ਪਵਿਤ੍ਰ ਨਹੀਂ ਹੋ ਸਕੀਦਾ । ਕੋਈ ਭੀ ਮਨੁੱਖ (ਆਪਣੇ ਜਤਨ ਨਾਲ ਮੋਹ ਦੇ) ਪਾਰਲੇ ਬੰਨੇ ਨਹੀਂ ਪਹੁੰਚ ਸਕਦਾ ।੧।

ਜਿਸ ਮਾਨਸਕ ਹਾਲਤ ਨੂੰ 'ਭਰਮ ਭੁਲਾਵਾ' ਆਖੀਦਾ ਹੈ, ਸਾਰਾ ਜਗਤ ਉਹਨਾਂ (ਭਰਮ ਭੁਲਾਵਿਆਂ ਵਿਚ) ਫਸਿਆ ਪਿਆ ਹੈ । ਪਰੰਤੂ ਸਰਬ-ਵਿਆਪਕ ਮਾਲਕ-ਪ੍ਰਭੂ ਦਾ ਪੂਰਨ ਭਗਤ (ਦੁਨੀਆ ਦੇ) ਸਾਰੇ ਪਦਾਰਥਾਂ (ਦੇ ਮੋਹ) ਤੋਂ ਵੱਖਰਾ ਰਹਿੰਦਾ ਹੈ ।੨।

ਫਿਰ ਭੀ, ਹੇ ਭਾਈ ! ਇਹ ਸਾਰਾ ਜਗਤ ਮਾਲਕ-ਪ੍ਰਭੂ ਦਾ ਪੈਦਾ ਕੀਤਾ ਹੋਇਆ ਹੈ, ਮੈਂ ਇਸ ਨੂੰ ਕਿਸੇ ਗੱਲੇ ਭੀ ਮਾੜਾ ਨਹੀਂ ਆਖ ਸਕਦਾ । ਹਾਂ, ਜਿਸ ਮਨੁੱਖ ਉਤੇ ਮੇਰੇ ਪ੍ਰਭੂ ਨੇ ਮੇਹਰ ਕਰ ਦਿੱਤੀ, ਉਹ ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਜਪਦਾ ਹੈ, (ਤੇ, ਮੋਹ ਤੋਂ ਬਚ ਨਿਕਲਦਾ ਹੈ) ।੩।

ਹੇ ਨਾਨਕ ! ਆਖ—ਅਸਾਂ ਇਹ ਪੂਰੀ ਅਸਲੀਅਤ ਵਿਚਾਰ ਲਈ ਹੈ ਕਿ ਗੁਰੂ ਦੀ ਸਰਨ ਪੈਣ ਤੋਂ ਬਿਨਾ (ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘ ਸਕੀਦਾ । (ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ) ਪਰਮਾਤਮਾ ਦਾ ਰੂਪ ਗੁਰੂ ਉਹਨਾਂ ਸਭਨਾਂ ਦਾ ਪਾਰ-ਉਤਾਰਾ ਕਰ ਦੇਂਦਾ ਹੈ ।੪।੮।

**ਸੋਰਠਿ ਮਹਲਾ ੫ ॥ ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ ॥ ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥੧॥ ਹਰਿ ਰਸੁ ਪੀਵਹੁ ਪੁਰਖ ਗਿਆਨੀ ॥ ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥ ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ ॥ ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ ॥੨॥ ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥ ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ ॥੩॥ ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ ॥ ਸਾਧ ਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋੁਪਾਲਾ ॥੪॥੧੦॥ {ਪੰਨਾ ੬੧੧}**

**ਪਦ ਅਰਥ** :—ਖੋਜਤ—ਖੋਜਦਿਆਂ । ਖੋਜਿ—ਖੋਜ ਕੇ । ਤਤੁ—ਅਸਲੀਅਤ । ਸਾਰਾ—ਸ੍ਰੇਸ਼ਟ । ਕਿਲਬਿਖ—ਪਾਪ । ਨਿਮਖ—ਅੱਖ ਝਮਕਣ ਜਿਤਨਾ ਸਮਾ । ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ ।੧।

ਪੁਰਖ ਗਿਆਨੀ—ਹੇ ਆਤਮਕ ਜੀਵਨ ਦੀ ਸੂਝ ਵਾਲੇ ਮਨੁੱਖ ! ਸੁਣਿ ਸੁਣਿ—ਮੁੜ ਮੁੜ ਸੁਣ ਕੇ । ਤ੍ਰਿਪਤਿ—ਰਜੇਵਾਂ, ਸੰਤੋਖ । ਸਾਧੂ—ਗੁਰੂ । ਅੰਮ੍ਰਿਤ ਬਾਨੀ—ਆਤਮਕ ਜੀਵਨ ਦੇਣ ਵਾਲੀ ਬਾਣੀ ਦੀ ਰਾਹੀਂ ।ਰਹਾਉ।

ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਭੁਗਤਿ—(ਆਤਮਾ ਦੀ) ਖ਼ੁਰਾਕ । ਜੁਗਤਿ—ਜੀਊਣ ਦਾ ਸੁਚੱਜਾ ਢੰਗ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਕਉ—ਨੂੰ । ਪੂਰਨ—ਸਰਬ-ਵਿਆਪਕ । ਬਿਧਾਤਾ—ਕਰਤਾਰ ।੨।

ਸ੍ਰਵਣੀ—ਕੰਨਾਂ ਨਾਲ । ਰਸਨਾ—ਜੀਭ (ਨਾਲ) । ਸੋਈ—ਉਹ (ਪ੍ਰਭੂ) ਹੀ । ਕਰਣ ਕਾਰਣ—ਜਗਤ ਦਾ ਮੂਲ । ਜਾ ਤੇ—ਜਿਸ ਤੋਂ, ਜਿਸ (ਦੇ ਦਰ) ਤੋਂ । ਬ੍ਰਿਥਾ—ਖ਼ਾਲੀ ।੩।

ਭਾਗਿ—ਕਿਸਮਤ ਨਾਲ । ਕਿਰਪਾਲਾ—ਹੇ ਕਿਰਪਾਲ ! ਗਾਵੈ—ਗਾਉਂਦਾ ਰਹੇ । ਗੋੁਪਾਲਾ—{ਅਸਲ ਲਫ਼ਜ਼ 'ਗੋਪਾਲਾ' ਹੈ, ਇਥੇ 'ਗੁਪਾਲਾ' ਪੜ੍ਹਨਾ ਹੈ} ਹੇ ਗੁਪਾਲ ! ।੪।

**ਅਰਥ** :—ਆਤਮਕ ਜੀਵਨ ਦੀ ਸੂਝ ਵਾਲੇ ਹੇ ਮਨੁੱਖ ! (ਸਦਾ) ਪਰਮਾਤਮਾ ਦਾ ਨਾਮ-ਰਸ ਪੀਆ ਕਰ । (ਹੇ ਭਾਈ !) ਗੁਰੂ ਦੀ ਆਤਮਕ ਜੀਵਨ ਦੇਣ ਵਾਲੀ ਬਾਣੀ ਦੀ ਰਾਹੀਂ (ਪਰਮਾਤਮਾ ਦਾ) ਨਾਮ ਮੁੜ ਮੁੜ ਸੁਣ ਕੇ (ਮਨੁੱਖ ਦਾ) ਮਨ ਸਭ ਤੋਂ ਉੱਚਾ ਸੰਤੋਖ ਹਾਸਲ ਕਰ ਲੈਂਦਾ ਹੈ ।ਰਹਾਉ।

ਹੇ ਭਾਈ ! ਬੜੀ ਲੰਮੀ ਖੋਜ ਕਰ ਕੇ ਅਸੀ ਇਸ ਵਿਚਾਰ ਤੇ ਪਹੁੰਚੇ ਹਾਂ ਕਿ ਪਰਮਾਤਮਾ ਦਾ ਨਾਮ (-ਸਿਮਰਨਾ ਹੀ ਮਨੁੱਖਾ ਜੀਵਨ ਦੀ) ਸਭ ਤੋਂ ਉੱਚੀ ਅਸਲੀਅਤ ਹੈ । ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਸਿਮਰਿਆਂ (ਇਹ ਨਾਮ) ਅੱਖ ਦੇ ਫੋਰ ਵਿਚ (ਸਾਰੇ) ਪਾਪ ਕੱਟ ਦੇਂਦਾ ਹੈ, ਤੇ, (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ ।੧।

ਹੇ ਭਾਈ ! ਸਾਰੇ ਸੁਖਾਂ ਦਾ ਦੇਣ ਵਾਲਾ, ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਜੇ ਮਿਲ ਪਏ, ਤਾਂ ਇਹੀ ਹੈ ਵਿਕਾਰਾਂ ਤੋਂ ਖ਼ਲਾਸੀ (ਦਾ ਮੂਲ), ਇਹੀ ਹੈ (ਆਤਮਾ ਦੀ) ਖ਼ੁਰਾਕ, ਇਹੀ ਹੈ ਜੀਊਣ ਦਾ ਸੁਚੱਜਾ ਢੰਗ । ਉਹ ਸਰਬ-ਵਿਆਪਕ ਸਿਰਜਣਹਾਰ ਪ੍ਰਭੂ ਭਗਤੀ ਦਾ (ਇਹ) ਦਾਨ ਆਪਣੇ ਸੇਵਕ ਨੂੰ (ਹੀ) ਬਖ਼ਸ਼ਦਾ ਹੈ ।੨।

ਹੇ ਭਾਈ ! ਜਿਸ ਜਗਤ ਦੇ ਮੂਲ ਸਭ ਤਾਕਤਾਂ ਦੇ ਮਾਲਕ ਪ੍ਰਭੂ ਦੇ ਦਰ ਤੋਂ ਕੋਈ ਜੀਵ ਖ਼ਾਲੀ-ਹੱਥ ਨਹੀਂ ਜਾਂਦਾ, ਉਸ (ਦੇ) ਹੀ (ਨਾਮ) ਨੂੰ ਕੰਨਾਂ ਨਾਲ ਸੁਣਨਾ ਚਾਹੀਦਾ ਹੈ, ਜੀਭ ਨਾਲ ਗਾਣਾ ਚਾਹੀਦਾ ਹੈ, ਹਿਰਦੇ ਵਿਚ ਆਰਾਧਣਾ ਚਾਹੀਦਾ ਹੈ ।੩।

ਹੇ ਗੋਪਾਲ ! ਹੇ ਕਿਰਪਾਲ ! ਵੱਡੀ ਕਿਸਮਤ ਨਾਲ ਇਹ ਸ੍ਰੇਸ਼ਟ ਮਨੁੱਖਾ ਜਨਮ ਲੱਭਾ ਹੈ (ਹੁਣ) ਮੇਹਰ ਕਰ, (ਤੇਰਾ ਸੇਵਕ) ਨਾਨਕ ਸਾਧ ਸੰਗਤਿ ਵਿਚ ਰਹਿ ਕੇ ਤੇਰੇ ਗੁਣ ਗਾਂਦਾ ਰਹੇ, ਤੇਰਾ ਨਾਮ ਸਦਾ ਸਿਮਰਦਾ ਰਹੇ ।੪।੧੦।

**ਸੋਰਠਿ ਮਹਲਾ ੫ ॥ ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥ ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥੧॥ ਪ੍ਰਭ ਬਾਣੀ ਸਬਦੁ ਸੁਭਾਖਿਆ ॥ ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ ਰਹਾਉ ॥ ਸਾਚਾ ਸਾਹਿਬੁ ਅਮਿਤਿ ਵਡਾਈ ਭਗਤਿ ਵਛਲ ਦਇਆਲਾ ॥ ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ ਪ੍ਰਤਿਪਾਲਾ ॥੨॥ ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥ ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥੩॥ ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥ ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥੪॥੧੧॥ {ਪੰਨਾ ੬੧੧}**

**ਪਦ ਅਰਥ** :—ਕਰਿ—ਕਰ ਕੇ । ਸਿਮਰਿ—ਸਿਮਰ ਕੇ । ਅਰੋਗਾ—ਨਰੋਏ । ਕੋਟਿ—ਕ੍ਰੋੜਾਂ । ਬਿਘਨ—(ਜ਼ਿੰਦਗੀ ਦੇ ਰਾਹ ਵਿਚ) ਰੁਕਾਵਟਾਂ । ਪ੍ਰਗਟੇ—ਉੱਘੜ ਪੈਂਦੇ ਹਨ । ਭਲੇ ਸੰਜੋਗਾ—ਪ੍ਰਭੂ ਨਾਲ ਮਿਲਾਪ ਦੇ ਚੰਗੇ ਅਵਸਰ ।੧।

ਪ੍ਰਭ ਬਾਣੀ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸੁਭਾਖਿਆ—ਸੋਹਣਾ ਉਚਾਰਿਆ ਹੋਇਆ । ਭਾਈ—ਹੇ ਭਾਈ ! ਤੂ—ਤੈਨੂੰ । ਗੁਰ ਪੂਰੈ—ਪੂਰੇ ਗੁਰੂ ਨੇ । ਰਾਖਿਆ—(ਜੀਵਨ-ਵਿਘਨਾਂ ਤੋਂ) ਬਚਾ ਲਿਆ ।ਰਹਾਉ।

ਸਾਚਾ—ਸਦਾ ਕਾਇਮ ਰਹਿਣ ਵਾਲਾ । ਅਮਿਤਿ—{ਮਿਤਿ—ਮਾਪ, ਹੱਦ} ਜਿਸ ਦੀ ਮਿਣਤੀ ਦੱਸੀ ਨਾਹ ਜਾ ਸਕੇ । ਵਛਲ—ਪਿਆਰ ਕਰਨ ਵਾਲਾ । ਪੈਜ—ਇੱਜ਼ਤ । ਆਦਿ—ਸ਼ੁਰੂ ਤੋਂ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ ।੨।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਭੁੰਚਹੁ—ਖਾਵੋ । ਮੁਖਿ—ਮੂੰਹ ਵਿਚ । ਜਰਾ—(ਆਤਮਕ ਜੀਵਨ ਨੂੰ) ਬੁਢੇਪਾ । ਮਰਾ—ਮੌਤ । ਤਾਪੁ—ਦੁੱਖ ਕਲੇਸ਼ ।੩।

ਸੁਆਮੀ ਮੇਰੈ—ਮੇਰੇ ਮਾਲਕ ਨੇ । ਸਰਬ ਕਲਾ—ਸਾਰੀ ਤਾਕਤ, ('ਕੋਟਿ ਬਿਘਨ' ਦਾ ਟਾਕਰਾ ਕਰਨ ਲਈ) ਸਾਰੀ ਸ਼ਕਤੀ । ਬਣਿ ਆਈ—ਪੈਦਾ ਹੋ ਜਾਂਦੀ ਹੈ । ਸਗਲੇ ਜੁਗ ਅੰਤਰਿ—ਸਾਰੇ ਜੁਗਾਂ ਵਿਚ, ਸਦਾ ਹੀ । ਗੁਰ ਨਾਨਕ ਕੀ—ਹੇ ਨਾਨਕ ! ਗੁਰੂ ਦੀ ।੪।

**ਅਰਥ** :—ਹੇ ਭਾਈ ! (ਗੁਰੂ ਨੇ ਆਪਣਾ) ਸ਼ਬਦ ਸੋਹਣਾ ਉਚਾਰਿਆ ਹੋਇਆ ਹੈ, (ਇਹ ਸ਼ਬਦ) ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਹੈ । (ਇਸ ਸ਼ਬਦ ਨੂੰ) ਸਦਾ ਗਾਂਦੇ ਰਹੋ, ਸੁਣਦੇ ਰਹੋ, ਪੜ੍ਹਦੇ ਰਹੋ, (ਜੇ ਇਹ ਉੱਦਮ ਕਰਦਾ ਰਹੇਂਗਾ, ਤਾਂ ਯਕੀਨ ਰੱਖ) ਪੂਰੇ ਗੁਰੂ ਨੇ ਤੈਨੂੰ (ਜੀਵਨ ਵਿਚ ਆਉਣ ਵਾਲੀਆਂ ਰੁਕਾਵਟਾਂ ਤੋਂ) ਬਚਾ ਲਿਆ ।ਰਹਾਉ।

(ਹੇ ਭਾਈ ! ਅੰਮ੍ਰਿਤ ਵੇਲੇ) ਇਸ਼ਨਾਨ ਕਰ ਕੇ, ਆਪਣੇ ਪ੍ਰਭੂ ਦਾ ਨਾਮ ਸਿਮਰ ਕੇ ਮਨ ਅਤੇ ਸਰੀਰ ਨਰੋਏ ਹੋ ਜਾਂਦੇ ਹਨ (ਕਿਉਂਕਿ) ਪ੍ਰਭੂ ਦੀ ਸਰਨ ਪਿਆਂ (ਜੀਵਨ ਦੇ ਰਾਹ ਵਿਚ ਆਉਣ ਵਾਲੀਆਂ) ਕ੍ਰੋੜਾਂ ਰੁਕਾਵਟਾਂ ਦੂਰ ਹੋ ਜਾਂਦੀਆਂ ਹਨ, ਤੇ, ਪ੍ਰਭੂ ਨਾਲ ਮਿਲਾਪ ਦੇ ਚੰਗੇ ਅਵਸਰ ਉੱਘੜ ਪੈਂਦੇ ਹਨ ।੧।

ਹੇ ਭਾਈ ! ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਬਜ਼ੁਰਗੀ ਮਿਣੀ ਨਹੀਂ ਜਾ ਸਕਦੀ, ਉਹ ਭਗਤੀ ਨਾਲ ਪਿਆਰ ਕਰਨ ਵਾਲਾ ਹੈ, ਉਹ ਦਇਆ ਦਾ ਸੋਮਾ ਹੈ, ਆਪਣੇ ਸੰਤਾਂ ਦੀ ਇੱਜ਼ਤ ਉਹ (ਸਦਾ ਤੋਂ ਹੀ) ਰੱਖਦਾ ਆਇਆ ਹੈ, ਆਪਣਾ ਇਹ ਮੁੱਢ-ਕਦੀਮਾਂ ਦਾ ਸੁਭਾਉ ਉਹ ਸ਼ੁਰੂ ਤੋਂ ਹੀ ਪਾਲਦਾ ਆ ਰਿਹਾ ਹੈ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਇਹ (ਆਤਮਕ) ਖ਼ੁਰਾਕ ਸਦਾ ਖਾਂਦੇ ਰਹੋ, ਹਰ ਵੇਲੇ ਆਪਣੇ ਮੂੰਹ ਵਿਚ ਪਾਂਦੇ ਰਹੋ । ਹੇ ਭਾਈ ! ਗੋਬਿੰਦ ਦੇ ਗੁਣ ਸਦਾ ਗਾਂਦੇ ਰਹੋ (ਆਤਮਕ ਜੀਵਨ ਨੂੰ) ਨਾਹ ਬੁਢੇਪਾ ਆਵੇਗਾ ਨਾ ਮੌਤ ਆਵੇਗੀ, ਹਰੇਕ ਦੁੱਖ-ਕਲੇਸ਼ ਦੂਰ ਹੋ ਜਾਇਗਾ ।੩।

ਹੇ ਭਾਈ ! (ਜਿਸ ਭੀ ਮਨੁੱਖ ਨੇ ਗੁਰੂ ਦੇ ਸ਼ਬਦ ਦਾ ਆਸਰਾ ਲੈ ਕੇ ਪ੍ਰਭੂ ਦਾ ਨਾਮ ਜਪਿਆ) ਮੇਰੇ ਮਾਲਕ ਨੇ ਉਸ ਦੀ ਅਰਦਾਸਿ ਸੁਣ ਲਈ, (ਕ੍ਰੋੜਾਂ ਵਿਘਨਾਂ ਦਾ ਟਾਕਰਾ ਕਰਨ ਲਈ ਉਸ ਦੇ ਅੰਦਰ) ਪੂਰੀ ਤਾਕਤ ਪੈਦਾ ਹੋ ਜਾਂਦੀ ਹੈ । ਹੇ ਨਾਨਕ ! ਗੁਰੂ ਦੀ ਇਹ ਅਜ਼ਮਤ ਸਾਰੇ ਜੁਗਾਂ ਵਿਚ ਹੀ ਪਰਤੱਖ ਉੱਘੜ ਰਹਿੰਦੀ ਹੈ ।੪।੧੧।

### ਸੋਰਠਿ ਮਹਲਾ ੫ ਘਰੁ ੨ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥ ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥ ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥ ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ ॥ ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥੨॥ ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥ ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ ॥੩॥ ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥ {ਪੰਨਾ ੬੧੨}**

**ਨੋਟ** :—ਇਥੋਂ 'ਘਰੁ ੨' ਦੇ ਸ਼ਬਦ ਸ਼ੁਰੂ ਹੁੰਦੇ ਹਨ । ਪਹਿਲੇ ਸ਼ਬਦਾਂ ਦਾ ਸੰਗ੍ਰਹ ੧੧ ਹੈ ।

**ਪਦ ਅਰਥ** :—ਗੁਰ ਹਾਈ—ਗੁਰਭਾਈ । ਮੀਤਾ—ਹੇ ਮਿੱਤਰ ! ਜੀਉ—ਜਿੰਦ । ਬਲਿ ਜਾਸੀ—ਸਦਕੇ ਜਾਵੇਗੀ ।੧।

ਕਉ—ਤੋਂ । ਬਲਿ ਜਾਈ—ਜਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਭਾਈ—ਹੇ ਭਾਈ ! ।ਰਹਾਉ।

ਪਾਵ—{ਲਫ਼ਜ਼ 'ਪਾਉ' ਤੋਂ ਬਹੁ-ਵਚਨ} ਦੋਵੇਂ ਪੈਰ । ਮਲੋਵਾ—ਮਲੋਵਾਂ, ਮੈਂ ਮਲਾਂਗਾ । ਮਲਿ—ਮਲ ਕੇ । ਧੋਵਾ—ਧੋਵਾਂ, ਮੈਂ ਧੋਵਾਂਗਾ । ਤੈ ਕੂ—ਤੈਨੂੰ । ਦੇਸਾ—ਦੇਸਾਂ, ਮੈਂ ਦਿਆਂਗਾ । ਹਉ—ਮੈਂ । ਪ੍ਰਭ ਮਿਲਉ—ਮੈਂ ਪ੍ਰਭੂ ਨੂੰ ਮਿਲ ਪਵਾਂ, ਮਿਲਉਂ ।੨।

ਮਾਨੁ—ਅਹੰਕਾਰ । ਕੀਜੈ—ਕਰਨਾ ਚਾਹੀਦਾ । ਪਰੀਜੈ—ਪੈਣਾ ਚਾਹੀਦਾ ਹੈ । ਪਿੰਡੁ—ਸਰੀਰ । ਅਰਪੀਜੈ—ਭੇਟ ਕਰ ਦੇਣਾ ਚਾਹੀਦਾ ਹੈ । ਇਉ—ਇਉਂ, ਇਸ ਤਰ੍ਹਾਂ ।੩।

ਅਨੁਗ੍ਰਹੁ—ਮੇਹਰ, ਕਿਰਪਾ । ਪ੍ਰਸਾਦਿ—ਕਿਰਪਾ ਨਾਲ । ਗੁਰਿ—ਗੁਰੂ ਨੇ । ਅਕੁਲ—ਅ-ਕੁਲ, ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਨਿਰੰਜਨੁ—{ਨਿਰ-ਅੰਜਨੁ । ਅੰਜਨੁ—ਸੁਰਮਾ, ਮਾਇਆ ਦੀ ਕਾਲਖ} ਮਾਇਆ ਦੇ ਪ੍ਰਭਾਵ ਤੋਂ ਰਹਿਤ ।੪।

ਜ਼ਰੂਰੀ ਨੋਟ :—ਇਸ ਸ਼ਬਦ ਵਿਚ ਇਕ ਜਿਗਿਆਸੂ ਪਾਸੋਂ ਸਵਾਲ ਕਰਾ ਕੇ, ਤੇ, ਕਿਸੇ ਗੁਰਮੁਖਿ ਪਾਸੋਂ ਉੱਤਰ ਦਿਵਾ ਕੇ ਪਰਮਾਤਮਾ ਦੇ ਮਿਲਾਪ ਦੀ ਜੁਗਤੀ ਦੱਸੀ ਗਈ ਹੈ ।

**ਅਰਥ** :—ਹੇ ਮਿੱਤਰ ! (ਮੇਰੀ ਬੇਨਤੀ) ਸੁਣ । ਮੈਂ (ਤੇਰੇ ਚਰਨਾਂ ਦੀ) ਧੂੜ ਤੋਂ ਕੁਰਬਾਨ ਜਾਂਦਾ ਹਾਂ । ਹੇ ਭਰਾ ! (ਮੈਂ ਆਪਣਾ) ਇਹ ਮਨ ਤੇਰਾ (ਆਗਿਆਕਾਰ ਬਣਾਣ ਨੂੰ ਤਿਆਰ ਹਾਂ) ।ਰਹਾਉ।

ਹੇ ਮਿੱਤਰ ! (ਸਾਡਾ) ਇਕੋ ਹੀ ਪ੍ਰਭੂ-ਪਿਤਾ ਹੈ, ਅਸੀ ਇਕੋ ਪ੍ਰਭੂ-ਪਿਤਾ ਦੇ ਬੱਚੇ ਹਾਂ, (ਫਿਰ,) ਤੂੰ ਮੇਰਾ ਗੁਰਭਾਈ (ਭੀ) ਹੈਂ । ਮੈਨੂੰ ਪਰਮਾਤਮਾ ਦਾ ਦਰਸਨ ਕਰਾ ਦੇਹ । ਮੇਰੀ ਜਿੰਦ ਤੈਥੋਂ ਮੁੜ ਮੁੜ ਸਦਕੇ ਜਾਇਆ ਕਰੇਗੀ ।੧।

ਹੇ ਮਿੱਤਰ ! ਮੈਂ (ਤੇਰੇ ਦੋਵੇਂ) ਪੈਰ ਮਲਾਂਗਾ, (ਇਹਨਾਂ ਨੂੰ) ਮਲ ਮਲ ਕੇ ਧੋਵਾਂਗਾ, ਮੈਂ ਆਪਣਾ ਇਹ ਮਨ ਤੇਰੇ ਹਵਾਲੇ ਕਰ ਦਿਆਂਗਾ । ਹੇ ਮਿੱਤਰ ! (ਮੇਰੀ ਬੇਨਤੀ) ਸੁਣ । ਮੈਂ ਤੇਰੀ ਸ਼ਰਨ ਆਇਆ ਹਾਂ । ਮੈਨੂੰ (ਅਜੇਹਾ) ਉਪਦੇਸ਼ ਦੇਹ (ਕਿ) ਮੈਂ ਪ੍ਰਭੂ ਨੂੰ ਮਿਲ ਸਕਾਂ ।੨।

{ਨੋਟ :—ਗੁਰਮੁਖਿ ਪ੍ਰਭੂ-ਮਿਲਾਪ ਦੀ ਜੁਗਤਿ ਦੱਸਦਾ ਹੈ}

ਹੇ ਮਿੱਤਰ ! ਸੁਣ । (ਕਿਸੇ ਕਿਸਮ ਦਾ) ਅਹੰਕਾਰ ਨਹੀਂ ਕਰਨਾ ਚਾਹੀਦਾ, ਪ੍ਰਭੂ ਦੀ ਸ਼ਰਨ ਪਏ ਰਹਿਣਾ ਚਾਹੀਦਾ ਹੈ । ਜੋ ਕੁਝ ਪਰਮਾਤਮਾ ਕਰ ਰਿਹਾ ਹੈ, ਉਸ ਨੂੰ ਭਲਾ ਕਰ ਕੇ ਮੰਨਣਾ ਚਾਹੀਦਾ ਹੈ । ਇਹ ਜਿੰਦ ਤੇ ਇਹ ਸਰੀਰ ਸਭ ਕੁਝ ਉਸ ਦੀ ਭੇਟ ਕਰ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਪਰਮਾਤਮਾ ਨੂੰ ਲੱਭ ਲਈਦਾ ਹੈ ।੩।

ਹੇ ਮਿੱਤਰ ! ਸੰਤ ਜਨਾਂ ਦੀ ਕਿਰਪਾ ਨਾਲ (ਜਿਸ ਮਨੁੱਖ ਉਤੇ ਪ੍ਰਭੂ ਦੀ) ਮੇਹਰ ਹੋਵੇ ਉਸ ਨੂੰ ਪਰਮਾਤਮਾ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ । (ਹੇ ਮਿੱਤਰ !) ਦਾਸ ਨਾਨਕ ਉੱਤੇ ਗੁਰੂ ਨੇ ਕਿਰਪਾ ਕੀਤੀ ਤਾਂ (ਨਾਨਕ ਨੂੰ) ਹਰ ਥਾਂ ਉਹ ਪ੍ਰਭੂ ਦਿੱਸਣ ਲੱਗ ਪਿਆ, ਜਿਸ ਦੀ ਕੋਈ ਖ਼ਾਸ ਕੁਲ ਨਹੀਂ, ਤੇ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।੪।੧।੧੨।

**ਸੋਰਠਿ ਮਹਲਾ ੫ ॥ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥੧॥ ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥ ਹਰਿ ਜੀਉ ਨਾਮੁ ਪਰਿਓ ਰਾਮ ਦਾਸੁ ॥ ਰਹਾਉ ॥ ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥ ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥੨॥ ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥ ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥੩॥ ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥ ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥ {ਪੰਨਾ ੬੧੨}**

**ਪਦ ਅਰਥ** :—ਬ੍ਰਹਮੰਡ—ਸ੍ਰਿਸ਼ਟੀ । ਕੋ—ਦਾ । ਠਾਕੁਰੁ—ਪਾਲਣਹਾਰ । ਰੇ—ਹੇ ਭਾਈ ! ਸਾਰਿ—ਸਾਰ ਲੈ ਕੇ । ਸਮਾਲੈ—ਸੰਭਾਲ ਕਰਦਾ ਹੈ । ਮੂਰਖਿ—ਮੂਰਖ ਨੇ ।੧।

ਆਰਾਧਿ ਨ ਜਾਨਾ—(ਮੈਂ) ਆਰਾਧਨਾ ਕਰਨੀ ਨਹੀਂ ਸਮਝੀ । ਕਰਤਾ—ਕਰਦਾ ਹਾਂ । ਰੇ—ਹੇ ਭਾਈ ! ਹਰਿ ਜੀਉ—ਹੇ ਪ੍ਰਭੂ ਜੀ ! ਪਰਿਓ—ਪੈ ਗਿਆ ਹੈ । ਰਾਮ ਦਾਸੁ—ਰਾਮ ਦਾ ਦਾਸ ।ਰਹਾਉ।

ਸੁਖ ਸਾਗਰ—ਸੁਖਾਂ ਦਾ ਸਮੁੰਦਰ । ਭਰਪੂਰੀ—ਵਿਆਪਕ । ਸਰਬ ਘਟਾ—ਸਾਰੇ ਸਰੀਰਾਂ ਵਿਚ । ਸੰਗੇ—ਨਾਲ ਹੀ ।੨।

ਹਉ—ਮੈਂ । ਮਿਤਿ—ਹੱਦ-ਬੰਦੀ । ਕਰਿ—ਕਰ ਕੇ । ਵਰਨਉ—ਵਰਨਉਂ, ਮੈਂ ਬਿਆਨ ਕਰਦਾ ਹਾਂ । ਕਿਆ ਜਾਨਾ—ਮੈਂ ਕੀਹ ਜਾਣਦਾ ਹਾਂ ? ਕਰਉ—ਕਰਉਂ । ਮੈ ਮੂਰਖ—ਮੈਨੂੰ ਮੂਰਖ ਨੂੰ ।੩।

ਕੇਤਕ ਬਾਤ ਹੈ—ਕੋਈ ਵੱਡੀ ਗੱਲ ਨਹੀਂ । ਕੋਟਿ—ਕ੍ਰੋੜਾਂ । ਜਿਨ—ਜਿਨ੍ਹਾਂ ਨੇ । ਗਰਭਾਸਿ—ਗਰਭ-ਆਸ਼ੈ ਵਿਚ, ਗਰਭ-ਜੋਨਿ ਵਿਚ ।੪।

**ਅਰਥ** :—ਹੇ ਭਾਈ ! ਮੈਨੂੰ ਪਰਮਾਤਮਾ ਦਾ ਸਿਮਰਨ ਕਰਨ ਦੀ ਜਾਚ ਨਹੀਂ । ਮੈਂ (ਤਾਂ ਜ਼ਬਾਨੀ ਜ਼ਬਾਨੀ ਹੀ) 'ਹਰੀ ਹਰੀ', 'ਗੁਰੂ ਗੁਰੂ' ਕਰਦਾ ਰਹਿੰਦਾ ਹਾਂ । ਹੇ ਪ੍ਰਭੂ ਜੀ ! ਮੇਰਾ ਨਾਮ "ਰਾਮ ਦਾ ਦਾਸ" ਪੈ ਗਿਆ ਹੈ (ਹੁਣ ਤੂੰ ਹੀ ਮੇਰੀ ਲਾਜ ਰੱਖ, ਤੇ, ਭਗਤੀ ਦੀ ਦਾਤਿ ਦੇਹ) ।ਰਹਾਉ।

ਹੇ ਭਾਈ ! ਮੈਂ ਮੂਰਖ ਨੇ ਉਸ ਪਰਮਾਤਮਾ ਦਾ ਇੱਕ ਭੀ ਉਪਕਾਰ ਨਹੀਂ ਸਮਝਿਆ, ਜੇਹੜਾ ਕ੍ਰੋੜਾਂ ਬ੍ਰਹਮੰਡਾਂ ਦਾ ਪਾਲਣਹਾਰ ਮਾਲਕ ਹੈ, ਜੇਹੜਾ ਸਾਰੇ ਜੀਵਾਂ ਨੂੰ (ਰਿਜ਼ਕ ਆਦਿਕ) ਦਾਤਾਂ ਦੇਣ ਵਾਲਾ ਹੈ, ਜੇਹੜਾ (ਸਭ ਜੀਵਾਂ ਨੂੰ) ਪਾਲਦਾ ਹੈ, ਸਦਾ (ਸਭ ਦੀ) ਸਾਰ ਲੈ ਕੇ ਸੰਭਾਲ ਕਰਦਾ ਹੈ ।੧।

ਹੇ ਭਾਈ ! ਮੈਂ ਮੂਰਖ ਉਸ ਪਰਮਾਤਮਾ ਨੂੰ ਕਿਤੇ ਦੂਰ-ਵੱਸਦਾ ਸਮਝ ਰਿਹਾ ਹਾਂ ਜੇਹੜਾ ਗਰੀਬਾਂ ਉਤੇ ਦਇਆ ਕਰਨ ਵਾਲਾ ਹੈ, ਜੇਹੜਾ ਦਇਆ ਦਾ ਘਰ ਹੈ, ਜੇਹੜਾ ਸੁਖਾਂ ਦਾ ਸਮੁੰਦਰ ਹੈ, ਜੇਹੜਾ ਸਾਰੇ ਸਰੀਰਾਂ ਵਿਚ ਹਰ ਥਾਂ ਮੌਜੂਦ ਹੈ, ਜੇਹੜਾ ਸਭ ਜੀਵਾਂ ਦੇ ਅੰਗ-ਸੰਗ ਰਹਿ ਕੇ ਸਭਨਾਂ ਦੇ ਕਰਮ ਵੇਖਦਾ ਹੈ ਤੇ (ਸਭ ਦੀਆਂ ਅਰਜ਼ੋਈਆਂ) ਸੁਣਦਾ ਰਹਿੰਦਾ ਹੈ ।੨।

ਹੇ ਭਾਈ ! ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਪਰ ਮੈਂ ਉਸ ਦੇ ਗੁਣਾਂ ਨੂੰ ਹੱਦ-ਬੰਦੀ ਵਿਚ ਲਿਆ ਕੇ ਬਿਆਨ ਕਰਦਾ ਹਾਂ । ਮੈਂ ਕੀਹ ਜਾਣ ਸਕਦਾ ਹਾਂ ਕਿ ਉਹ ਪਰਮਾਤਮਾ ਕਿਹੋ ਜਿਹਾ ਹੈ ? ਹੇ ਭਾਈ ! ਮੈਂ ਆਪਣੇ ਗੁਰੂ ਦੇ ਪਾਸ ਬੇਨਤੀ ਕਰਦਾ ਹਾਂ ਕਿ ਮੈਨੂੰ ਮੂਰਖ ਨੂੰ ਸਿੱਖਿਆ ਦੇਵੇ ।੩।

ਹੇ ਭਾਈ ! ਮੈਨੂੰ ਮੂਰਖ ਨੂੰ ਪਾਰ ਲੰਘਾਣਾ (ਗੁਰੂ ਵਾਸਤੇ) ਕੋਈ ਵੱਡੀ ਗੱਲ ਨਹੀਂ (ਉਸ ਦੇ ਦਰ ਤੇ ਆ ਕੇ ਤਾਂ) ਕ੍ਰੋੜਾਂ ਪਾਪੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਰਹੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਨਾਨਕ (ਦੇ ਉਪਦੇਸ਼) ਨੂੰ ਸੁਣਿਆ ਹੈ ਗੁਰੂ ਨਾਨਕ ਦਾ ਦਰਸ਼ਨ ਕੀਤਾ ਹੈ, ਉਹ ਮੁੜ ਕਦੇ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ ।੪।੨।੧੩।

**ਸੋਰਠਿ ਮਹਲਾ ੫ ॥ ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥ ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ ॥ ੧॥ ਦੇਖਹੁ ਅਚਰਜੁ ਭਇਆ ॥ ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥ ਰਹਾਉ ॥ ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥ ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥੨॥ ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ ॥ ਏਕੁ ਰਤਨੁ ਮੋ ਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ ॥੩॥ ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥ ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥੪॥੩॥੧੪॥** {ਪੰਨਾ ੬੧੨}

**ਪਦ ਅਰਥ** :—ਕੋ—ਦਾ । ਜਿਨਾ ਬਾਤ ਕੋ—ਜਿਨ੍ਹਾਂ ਗੱਲਾਂ ਦਾ । ਅੰਦੇਸਰੋ—ਚਿੰਤਾ-ਫ਼ਿਕਰ । ਤੇ ਸਭਿ—ਉਹ ਸਾਰੀਆਂ ਗੱਲਾਂ । ਸਹਜ—ਆਤਮਕ ਅਡੋਲਤਾ । ਸੈਨ—ਲੀਨਤਾ । ਸਹਜ ਸੈਨ—ਆਤਮਕ ਅਡੋਲਤਾ ਵਿਚ ਲੀਨਤਾ । ਸੁਖਮਨ—ਮਨ ਨੂੰ ਸੁਖ ਦੇਣ ਵਾਲੀਆਂ । ਨਾਰੀ—ਨਾਰੀਆਂ, ਇੰਦ੍ਰੀਆਂ । ਊਧ—ਉਲਟਾ । ਬਿਗਸਇਆ—ਖਿੜ ਪਿਆ ਹੈ ।੧।

ਅਚਰਜੁ—ਅਨੋਖਾ ਤਮਾਸ਼ਾ । ਜਿਹ ਕਉ—ਜਿਸ ਨੂੰ । ਅਗਾਧਿ—ਅਥਾਹ, ਬਹੁਤ ਹੀ ਡੂੰਘਾ । ਬੋਧਿ—ਅਕਲ ਦੀ ਰਾਹੀਂ । ਅਗਾਧਿ ਬੋਧਿ—ਸਮਝ ਲਈ ਅਥਾਹ । ਰਿਦੈ—ਹਿਰਦੇ ਵਿਚ । ਗੁਰਿ—ਗੁਰੂ ਨੇ ।ਰਹਾਉ।

ਜੋਇ ਦੂਤ—ਜੇਹੜੇ ਵੈਰੀ । ਮੋਹਿ—ਮੈਨੂੰ । ਤੇ—{ਬਹੁ-ਵਚਨ} ਉਹ । ਭਇਆਨਕ—ਭੈ-ਭੀਤ । ਕਰਹਿ—ਕਰਦੇ ਹਨ । ਤੇ—ਤੋਂ । ਰਾਖੁ—ਬਚਾ ਲੈ ।੨।

ਜਹ—ਜਿੱਥੇ, ਜਿਸ ਅਵਸਥਾ ਵਿਚ । ਭੰਡਾਰੁ—ਖ਼ਜ਼ਾਨਾ । ਜਿਹ—ਜਿਸ ਨੂੰ । ਤਿਹ—ਉਸ ਨੇ ।੩।

ਗੁਰਿ—ਗੁਰੂ ਨੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਅਟਲੁ—ਅਡੋਲ । ਅਮਰੁ—ਆਤਮਕ ਮੌਤ ਤੋਂ ਬਚਿਆ ਹੋਇਆ । ਨ ਮੁਆ—ਨਹੀਂ ਮਰਦਾ, ਆਤਮਕ ਮੌਤ ਨੇੜੇ ਨਹੀਂ ਢੁਕਦੀ । ਭੰਡਾਰ—ਖ਼ਜ਼ਾਨੇ । ਕਉ—ਨੂੰ । ਲੇਖਾ—ਕਰਮਾਂ ਦਾ ਹਿਸਾਬ । ਮੂਲਿ ਨ—ਬਿਲਕੁਲ ਨਹੀਂ ।੪।

**ਅਰਥ** :—ਹੇ ਭਾਈ ! ਵੇਖੋ (ਮੇਰੇ ਅੰਦਰ) ਇਕ ਅਨੋਖਾ ਕੌਤਕ ਵਰਤਿਆ ਹੈ । ਗੁਰੂ ਨੇ (ਮੈਨੂੰ ਮੇਰੇ) ਹਿਰਦੇ ਵਿਚ ਉਹ ਪਰਮਾਤਮਾ (ਵਿਖਾ) ਦਿੱਤਾ ਹੈ ਜਿਸ ਦੀ ਬਾਬਤ ਸੁਣਦੇ ਸਾਂ ਕਿ ਉਹ ਮਨੁੱਖਾ ਸਮਝ ਤੋਂ ਬਹੁਤ ਪਰੇ ਹੈ ।ਰਹਾਉ।

ਹੇ ਭਾਈ ! ਜਿਨ੍ਹਾਂ ਗੱਲਾਂ ਦਾ ਮੈਨੂੰ ਬਹੁਤ ਚਿੰਤਾ-ਫ਼ਿਕਰ ਲੱਗਾ ਰਹਿੰਦਾ ਸੀ (ਗੁਰੂ ਦੀ ਕਿਰਪਾ ਨਾਲ) ਉਹ ਸਾਰੇ ਚਿੰਤਾ-ਫ਼ਿਕਰ ਮਿਟ ਗਏ ਹਨ । ਮੇਰਾ ਪੁੱਠਾ ਪਿਆ ਹੋਇਆ ਹਿਰਦਾ-ਕੌਲ ਫੁੱਲ ਖਿੜ ਪਿਆ ਹੈ, ਆਤਮਕ ਅਡੋਲਤਾ ਵਿਚ ਮੇਰੀ ਲੀਨਤਾ ਹੋਈ ਰਹਿੰਦੀ ਹੈ, ਅਤੇ, ਮੇਰੀਆਂ ਸਾਰੀਆਂ ਇੰਦ੍ਰੀਆਂ ਹੁਣ ਮੇਰੇ ਮਨ ਨੂੰ ਆਤਮਕ ਸੁਖ ਦੇਣ ਵਾਲੀਆਂ ਹੋ ਗਈਆਂ ਹਨ ।੧।

ਹੇ ਭਾਈ ! ਜੇਹੜੇ (ਕਾਮਾਦਿਕ) ਵੈਰੀ ਮੈਨੂੰ ਬਹੁਤ ਸਤਾਇਆ ਕਰਦੇ ਸਨ, ਉਹ ਹੁਣ (ਮੇਰੇ ਨੇੜੇ ਢੁਕਣੋਂ) ਡਰਦੇ ਹਨ, ਉਹ ਸਗੋਂ ਤਰਲੇ ਕਰਦੇ ਹਨ ਕਿ ਅਸੀ ਹੁਣ ਤੇਰੇ ਅਧੀਨ ਹੋ ਕੇ ਰਹਾਂਗੇ, ਸਾਨੂੰ ਮਾਲਕ-ਪ੍ਰਭੂ (ਦੀ ਕ੍ਰੋਪੀ) ਤੋਂ ਬਚਾ ਲੈ ।੨।

ਹੇ ਭਾਈ ! (ਮੇਰੇ ਅੰਦਰ ਉਹ ਕੌਤਕ ਅਜੇਹਾ ਵਰਤਿਆ ਹੈ) ਕਿ ਉਸ ਅਵਸਥਾ ਵਿਚ ਪਰਮਾਤਮਾ (ਦੀ ਭਗਤੀ) ਦਾ ਖ਼ਜ਼ਾਨਾ (ਮੇਰੇ ਅੰਦਰ) ਖੁਲ੍ਹ ਪਿਆ ਹੈ । ਪਰ (ਹੇ ਭਾਈ ! ਇਹ ਖ਼ਜ਼ਾਨਾ) ਉਸ ਮਨੁੱਖ ਨੂੰ ਹੀ ਮਿਲਦਾ ਹੈ ਜਿਸ ਦੇ ਭਾਗਾਂ ਵਿਚ ਇਸ ਦੀ ਪ੍ਰਾਪਤੀ ਲਿਖੀ ਹੋਈ ਹੈ । ਹੇ ਭਾਈ ! ਗੁਰੂ ਨੇ ਮੈਨੂੰ (ਪਰਮਾਤਮਾ ਦਾ ਨਾਮ) ਇਕ ਐਸਾ ਰਤਨ ਦੇ ਦਿੱਤਾ ਹੈ ਕਿ (ਉਸ ਦੀ ਬਰਕਤਿ ਨਾਲ) ਮੇਰਾ ਮਨ ਠੰਢਾ-ਠਾਰ ਹੋ ਗਿਆ ਹੈ, ਮੇਰਾ ਸਰੀਰ ਸ਼ਾਂਤ ਹੋ ਗਿਆ ਹੈ ।੩।

ਹੇ ਭਾਈ ! ਗੁਰੂ ਨੇ ਮੈਨੂੰ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਇਕ ਬੂੰਦ ਦਿੱਤੀ ਹੈ, ਹੁਣ ਮੇਰਾ ਆਤਮਾ (ਵਿਕਾਰਾਂ ਵਲੋਂ) ਅਡੋਲ ਹੋ ਗਿਆ ਹੈ, ਆਤਮਕ ਮੌਤ ਤੋਂ ਮੈਂ ਬਚ ਗਿਆ ਹਾਂ, ਆਤਮਕ ਮੌਤ ਮੇਰੇ ਨੇੜੇ ਨਹੀਂ ਢੁਕਦੀ । ਹੇ ਭਾਈ ! (ਜਦੋਂ ਤੋਂ) ਗੁਰੂ ਨੇ ਨਾਨਕ ਨੂੰ ਪਰਮਾਤਮਾ ਦੀ ਭਗਤੀ ਦੇ ਖ਼ਜ਼ਾਨੇ ਬਖ਼ਸ਼ ਦਿੱਤੇ ਹਨ, ਉਸ ਤੋਂ ਪਿੱਛੋਂ ਕੀਤੇ ਕਰਮਾਂ ਦਾ ਹਿਸਾਬ ਉੱਕਾ ਹੀ ਨਹੀਂ ਮੰਗਿਆ ।੪।੩।੧੪।

**ਸੋਰਠਿ ਮਹਲਾ ੫ ॥ ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ ॥ ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ ॥੧॥ ਹਰਿ ਆਰਾਧੇ ਅਰੋਗ ਅਨਦਾਈ ॥ ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥ ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥ ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ ॥੨॥ ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ ॥ ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ ॥੩॥ ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ ॥ ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥ {ਪੰਨਾ ੬੧੨-੬੧੩}**

**ਪਦ ਅਰਥ** :—ਜਾ ਕਾ ਮਨੁ—ਜਿਨ੍ਹਾਂ ਮਨੁੱਖਾਂ ਦਾ ਮਨ । ਸੇ ਜਨ—ਉਹ ਬੰਦੇ । ਤ੍ਰਿਪਤਿ ਅਘਾਈ—(ਮਾਇਆ ਵਲੋਂ) ਪੂਰੇ ਤੌਰ ਤੇ ਰੱਜੇ ਰਹਿੰਦੇ ਹਨ । ਜਿਸੁ ਰਿਦੈ—ਜਿਸੁ ਜਿਸੁ ਰਿਦੈ, ਜਿਸ ਜਿਸ ਦੇ ਹਿਰਦੇ ਵਿਚ । ਤੇ ਨਰ—ਉਹ ਬੰਦੇ । ਤ੍ਰਿਖਾਈ—ਤਿਹਾਏ ।੧।

ਅਰੋਗ—ਨਰੋਏ । ਅਨਦਾਈ—ਪ੍ਰਸੰਨ, ਆਨੰਦ-ਮਈ । ਸਨੇਹੀ—ਪਿਆਰਾ । ਬੇਦਨ—ਪੀੜਾਂ, ਦੁੱਖ । ਜਣੁ—ਜਾਣੋ, ਸਮਝੋ, ਮਾਨੋ ।ਰਹਾਉ।

ਓਟ—ਆਸਰਾ । ਗਹੀ—ਫੜੀ । ਪ੍ਰਭ—ਹੇ ਪ੍ਰਭੂ ! ਗਨਣੇ—ਗਿਣੇ ਜਾਂਦੇ ਹਨ ।੨।

ਗੁਰ ਮਾਨਿ—ਗੁਰੂ ਦਾ ਹੁਕਮ ਮੰਨ ਕੇ । ਲਿਵ ਲਾਈ—ਸੁਰਤਿ ਜੋੜੀ । ਗੁਰ ਤੇ—ਗੁਰੂ ਤੋਂ । ਤੇ—ਉਹ ਬੰਦੇ । ਘੋਰ—ਭਿਆਨਕ ।੩।

ਜਿਤੁ—ਜਿਸ (ਕੰਮ) ਵਿਚ । ਕੋ—ਕੋਈ ਬੰਦਾ । ਤਿਤ ਹੀ—{ਲਫ਼ਜ਼ 'ਜਿਤੁ' ਵਾਂਗ 'ਤਿਤੁ' ਦੇ ਅਖ਼ੀਰ ਤੇ ਭੀ ੁ ਹੈ । ਪਰ ਇਹ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ਉਸ (ਕੰਮ) ਵਿਚ ਹੀ । ਸਹ—ਓਟ, ਸ਼ਹ । ਮਗਨ—ਮਸਤ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਆਰਾਧਨ ਕਰਨ ਨਾਲ ਨਰੋਏ ਹੋ ਜਾਈਦਾ ਹੈ, ਆਤਮਕ ਅਨੰਦ ਬਣਿਆ ਰਹਿੰਦਾ ਹੈ । ਪਰ ਜਿਸ ਮਨੁੱਖ ਨੂੰ ਮੇਰਾ ਪਿਆਰਾ ਪ੍ਰਭੂ ਭੁੱਲ ਜਾਂਦਾ ਹੈ, ਉਸ ਉਤੇ (ਇਉਂ) ਜਾਣੋ (ਜਿਵੇਂ) ਲੱਖਾਂ ਤਕਲੀਫ਼ਾਂ ਆ ਪੈਂਦੀਆਂ ਹਨ ।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ ਮਨ ਪ੍ਰਭੂ ਦੇ ਕੌਲ ਫੁੱਲਾਂ ਵਰਗੇ ਕੋਮਲ ਚਰਨਾਂ ਨਾਲ ਪਰਚ ਜਾਂਦਾ ਹੈ, ਉਹ ਮਨੁੱਖ (ਮਾਇਆ ਵਲੋਂ) ਪੂਰੇ ਤੌਰ ਤੇ ਸੰਤੋਖੀ ਰਹਿੰਦੇ ਹਨ । ਪਰ ਜਿਸ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੇ ਅਮੋਲਕ ਗੁਣ ਨਹੀਂ ਆ ਵੱਸਦੇ, ਉਹ ਮਨੁੱਖ ਮਾਇਆ ਦੀ ਤ੍ਰਿਸ਼ਨਾ ਵਿਚ ਫਸੇ ਰਹਿੰਦੇ ਹਨ ।੧।

ਹੇ ਪ੍ਰਭੂ ! ਜਿਨ੍ਹਾਂ ਮਨੁੱਖਾਂ ਨੇ ਤੇਰਾ ਆਸਰਾ ਲਿਆ, ਉਹ ਤੇਰੀ ਸ਼ਰਨ ਵਿਚ ਰਹਿ ਕੇ ਸੁਖ ਮਾਣਦੇ ਹਨ । ਪਰ, ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਸਰਬ-ਵਿਆਪਕ ਕਰਤਾਰ ਭੁੱਲ ਜਾਂਦਾ ਹੈ, ਉਹ ਮਨੁੱਖ ਦੁਖੀਆਂ ਵਿਚ ਗਿਣੇ ਜਾਂਦੇ ਹਨ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਆਗਿਆ ਮੰਨ ਕੇ ਪਰਮਾਤਮਾ ਵਿਚ ਸੁਰਤਿ ਜੋੜ ਲਈ, ਉਹਨਾਂ ਨੇ ਬੜਾ ਆਨੰਦ ਬੜਾ ਰਸ ਮਾਣਿਆ । ਪਰ ਜੇਹੜੇ ਮਨੁੱਖ ਪਰਮਾਤਮਾ ਨੂੰ ਭੁਲਾ ਕੇ ਗੁਰੂ ਵਲੋਂ ਮੂੰਹ ਮੋੜੀ ਰੱਖਦੇ ਹਨ ਉਹ ਭਿਆਨਕ ਨਰਕ ਵਿਚ ਪਏ ਰਹਿੰਦੇ ਹਨ ।੩।

ਹੇ ਨਾਨਕ ! (ਜੀਵਾਂ ਦੇ ਕੀਹ ਵੱਸ ?) ਜਿਸ ਕੰਮ ਵਿਚ ਪਰਮਾਤਮਾ ਕਿਸੇ ਜੀਵ ਨੂੰ ਲਾਂਦਾ ਹੈ ਉਸੇ ਕੰਮ ਵਿਚ ਹੀ ਉਹ ਲੱਗਾ ਰਹਿੰਦਾ ਹੈ, ਹਰੇਕ ਜੀਵ ਉਹੋ ਜਿਹੀ ਵਰਤੋਂ ਹੀ ਕਰਦਾ ਹੈ । ਜਿਨ੍ਹਾਂ ਮਨੁੱਖਾਂ ਨੇ (ਪ੍ਰਭੂ ਦੀ ਪ੍ਰੇਰਨਾ ਨਾਲ) ਸੰਤ ਜਨਾਂ ਦਾ ਆਸਰਾ ਲਿਆ ਹੈ ਉਹ ਅੰਦਰੋਂ ਪ੍ਰਭੂ ਦੇ ਚਰਨਾਂ ਵਿਚ ਹੀ ਮਸਤ ਰਹਿੰਦੇ ਹਨ ।੪।੪।੧੫।

**ਸੋਰਠਿ ਮਹਲਾ ੫ ॥ ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ ॥ ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ ॥੧॥ ਹਰਿ ਜਨ ਕਉ ਇਹੀ ਸੁਹਾਵੈ ॥ ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥ ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥ ਖੀਰ ਸੰਗਿ ਬਾਰਿਕੁ ਹੈ ਲੀਨਾ ਪ੍ਰਭ ਸੰਤ ਐਸੇ ਹਿਤਕਾਰੀ ॥੨॥ ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ ॥ ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ ॥੩॥ ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥ ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥ {ਪੰਨਾ ੬੧੩}**

**ਪਦ ਅਰਥ** :—ਰਾਜਨ ਮਹਿ—ਰਾਜ ਦੇ ਕੰਮਾਂ ਵਿਚ । ਉਰਝਾਇਓ—ਮਗਨ ਰਹਿੰਦਾ ਹੈ । ਮਾਨਨ ਮਹਿ—ਮਾਣ ਵਧਾਣ ਵਾਲੇ ਕੰਮਾਂ ਵਿਚ । ਅਭਿਮਾਨੀ—ਅਹੰਕਾਰੀ, ਮਾਣ ਦਾ ਭੁੱਖਾ । ਲੋਭਨ ਮਹਿ—ਲਾਲਚ ਵਧਾਣ ਵਾਲੇ ਆਹਰਾਂ ਵਿਚ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲੇ ਬੰਦੇ ।੧।

ਸੁਹਾਵੈ—ਸੁਖਾਂਦੀ ਹੈ । ਪੇਖਿ—ਵੇਖ ਕੇ । ਨਿਕਟਿ—ਨੇੜੇ, ਅੰਗ-ਸੰਗ । ਕੀਰਤਨਿ—ਕੀਰਤਨ ਵਿਚ । ਤ੍ਰਿਪਤਾਵੈ—ਪ੍ਰਸੰਨ ਰਹਿੰਦਾ ਹੈ ।ਰਹਾਉ।

ਅਮਲਨ ਸਿਉ—ਨਸ਼ਿਆਂ ਨਾਲ । ਅਮਲੀ—ਨਸ਼ਿਆਂ ਦਾ ਪ੍ਰੇਮੀ । ਭੂਮਨ—ਜ਼ਮੀਨ ਦੇ ਮਾਲਕ । ਭੂਮਿ—ਜ਼ਮੀਨ । ਖੀਰ—ਦੁੱਧ । ਬਾਰਿਕੁ—ਬੱਚਾ । ਹਿਤਕਾਰੀ—ਪਿਆਰ ਕਰਨ ਵਾਲੇ ।੨।

ਬਿਦੁਅੰਸੀ—ਵਿਦਵਾਨ । ਰਚਿਆ—ਮਸਤ । ਨੈਨ—ਅੱਖਾਂ । ਦੇਖਿ—ਵੇਖ ਵੇਖ ਕੇ । ਸਾਦਿ—ਸੁਆਦਿ ਵਿਚ । ਲੁਭਾਨੀ—ਮਸਤ ਰਹਿੰਦੀ ਹੈ ।੩।

ਭੂਖ—ਲੋੜ, ਲਾਲਸਾ । ਪੂਰਕੁ—ਪੂਰੀ ਕਰਨ ਵਾਲਾ । ਘਟ—ਸਰੀਰ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।੪।

**ਅਰਥ** :—ਪਰਮਾਤਮਾ ਦੇ ਭਗਤ ਨੂੰ ਇਹੀ ਕਾਰ ਚੰਗੀ ਲੱਗਦੀ ਹੈ । (ਭਗਤ ਪਰਮਾਤਮਾ ਨੂੰ) ਅੰਗ-ਸੰਗ ਵੇਖ ਕੇ, ਤੇ, ਗੁਰੂ ਦੀ ਸੇਵਾ ਕਰਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਹੀ ਪ੍ਰਸੰਨ ਰਹਿੰਦਾ ਹੈ ।ਰਹਾਉ।

(ਹੇ ਭਾਈ ! ਜਿਵੇਂ) ਰਾਜ ਦੇ ਕੰਮਾਂ ਵਿਚ ਰਾਜਾ ਮਗਨ ਰਹਿੰਦਾ ਹੈ, ਜਿਵੇਂ ਮਾਣ ਵਧਾਣ ਵਾਲੇ ਕੰਮਾਂ ਵਿਚ ਆਦਰ-ਮਾਣ ਦਾ ਭੁੱਖਾ ਮਨੁੱਖ ਪਰਚਿਆ ਰਹਿੰਦਾ ਹੈ, ਜਿਵੇਂ ਲਾਲਚੀ ਮਨੁੱਖ ਲਾਲਚ ਵਧਾਣ ਵਾਲੇ ਆਹਰਾਂ ਵਿਚ ਫਸਿਆ ਰਹਿੰਦਾ ਹੈ, ਤਿਵੇਂ ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ ਪ੍ਰਭੂ ਦੇ ਪ੍ਰੇਮ-ਰੰਗ ਵਿਚ ਮਸਤ ਰਹਿੰਦਾ ਹੈ ।੧।

ਹੇ ਭਾਈ ! ਨਸ਼ਿਆਂ ਦਾ ਪ੍ਰੇਮੀ ਮਨੁੱਖ ਨਸ਼ਿਆਂ ਨਾਲ ਚੰਬੜਿਆ ਰਹਿੰਦਾ ਹੈ, ਜ਼ਮੀਨ ਦੇ ਮਾਲਕਾਂ ਨੂੰ ਜ਼ਮੀਨ ਪਿਆਰੀ ਲੱਗਦੀ ਹੈ, ਬੱਚਾ ਦੁੱਧ ਨਾਲ ਪਰਚਿਆ ਰਹਿੰਦਾ ਹੈ । ਇਸੇ ਤਰ੍ਹਾਂ ਸੰਤ ਜਨ ਪਰਮਾਤਮਾ ਨਾਲ ਪਿਆਰ ਕਰਦੇ ਹਨ ।੨।

ਹੇ ਭਾਈ ! ਵਿਦਵਾਨ ਮਨੁੱਖ ਵਿੱਦਿਆ (ਪੜ੍ਹਨ ਪੜਾਣ) ਵਿਚ ਖ਼ੁਸ਼ ਰਹਿੰਦਾ ਹੈ, ਅੱਖਾਂ (ਪਦਾਰਥ) ਵੇਖ ਵੇਖ ਕੇ ਸੁਖ ਮਾਣਦੀਆਂ ਹਨ । ਹੇ ਭਾਈ ! ਜਿਵੇਂ ਜੀਭ (ਸੁਆਦਲੇ ਪਦਾਰਥਾਂ ਦੇ) ਸੁਆਦ (ਚੱਖਣ) ਵਿਚ ਖ਼ੁਸ਼ ਰਹਿੰਦੀ ਹੈ, ਤਿਵੇਂ ਪ੍ਰਭੂ ਦੇ ਭਗਤ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ ।੩।

ਹੇ ਭਾਈ ! ਸਾਰੇ ਸਰੀਰਾਂ ਦਾ ਮਾਲਕ ਪ੍ਰਭੂ ਜਿਹੋ ਜਿਹੀ ਕਿਸੇ ਜੀਵ ਦੀ ਲਾਲਸਾ ਹੋਵੇ ਉਹੋ ਜਿਹੀ ਹੀ ਪੂਰੀ ਕਰਨ ਵਾਲਾ ਹੈ । ਹੇ ਨਾਨਕ ! (ਜਿਸ ਮਨੁੱਖ ਨੂੰ) ਪਰਮਾਤਮਾ ਦੇ ਦਰਸਨ ਦੀ ਪਿਆਸ ਲੱਗਦੀ ਹੈ, ਉਸ ਮਨੁੱਖ ਨੂੰ ਦਿਲ ਦੀ ਜਾਣਨ ਵਾਲਾ ਪਰਮਾਤਮਾ (ਆਪ) ਆ ਮਿਲਦਾ ਹੈ ।੪।੫।੧੬।

**ਸੋਰਠਿ ਮਹਲਾ ੫ ॥ ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥ ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥ ਮਾਧੋ ਹਮ ਐਸੇ ਤੂ ਐਸਾ ॥ ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥ ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥ ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥੨॥ ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥ ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥੩॥ ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥ ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥੪॥੬॥੧੭॥ {ਪੰਨਾ ੬੧੩}**

**ਪਦ ਅਰਥ** :—ਮੈਲੇ—ਵਿਕਾਰਾਂ ਦੀ ਮੈਲ ਨਾਲ ਭਰੇ ਹੋਏ । ਊਜਲ—ਸਾਫ਼-ਸੁਥਰੇ, ਪਵਿੱਤਰ । ਕਰਤੇ—ਕਰਨ ਵਾਲੇ । ਦਾਤਾ—ਗੁਣ ਦੇਣ ਵਾਲਾ । ਚਤੁਰ—ਸਿਆਣਾ । ਕਲਾ—ਹੁਨਰ । ਗਿਆਤਾ—ਜਾਣਨ ਵਾਲਾ ।੧।

ਮਾਧੋ—{ਮਾਧਵ—ਮਾਇਆ ਦਾ ਪਤੀ} ਹੇ ਪ੍ਰਭੂ ! ਪਾਪ ਖੰਡਨ—ਪਾਪਾਂ ਦੇ ਨਾਸ ਕਰਨ ਵਾਲੇ । ਨੀਕੋ—ਸੋਹਣਾ, ਚੰਗਾ । ਠਾਕੁਰ—ਹੇ ਪਾਲਣਹਾਰ ਪ੍ਰਭੂ ! ।ਰਹਾਉ।

ਸਾਜਿ—ਪੈਦਾ ਕਰ ਕੇ । ਨਿਵਾਜੇ—ਆਦਰ-ਮਾਣ ਦਿੱਤਾ । ਜੀਉ—ਜਿੰਦ । ਪਿੰਡੁ—ਸਰੀਰ । ਦੇ—ਦੇ ਕੇ । ਦੇਹੁ—ਤੂੰ ਦੇਂਦਾ ਹੈਂ । ਮਿਹਰਵਾਨਾ—ਹੇ ਮਿਹਰਵਾਨ ! ।੨।

ਨ ਜਾਨਹ—ਅਸੀ ਨਹੀਂ ਜਾਣਦੇ, ਅਸੀ ਕਦਰ ਨਹੀਂ ਜਾਣਦੇ । ਬਿਧਾਤੇ—ਹੇ ਸਿਰਜਣਹਾਰ ! ਬਾਲਾ—ਬੱਚੇ ।੩।

ਨਿਧਾਨ—ਖ਼ਜ਼ਾਨੇ । ਅਟਲ—ਸਦਾ ਕਾਇਮ ਰਹਿਣ ਵਾਲਾ । ਸੁਲਿਤਾਨ—ਬਾਦਸ਼ਾਹ । ਸਭਿ—ਸਾਰੇ । ਜਾਚੈ—ਜਾਚੈਂ, ਮੰਗਦੇ ਹਨ । ਇਹੈ—ਇਹ ਹੀ । ਹਵਾਲਾ—ਹਾਲ । ਕੈ ਪਾਛੈ—ਦੇ ਆਸਰੇ ।੪।

**ਅਰਥ** :—ਹੇ ਪ੍ਰਭੂ ! ਅਸੀ ਜੀਵ ਇਹੋ ਜਿਹੇ (ਵਿਕਾਰੀ) ਹਾਂ, ਤੇ, ਤੂੰ ਇਹੋ ਜਿਹਾ (ਉਪਕਾਰੀ) ਹੈਂ । ਅਸੀ ਪਾਪ ਕਮਾਣ ਵਾਲੇ ਹਾਂ, ਤੂੰ ਸਾਡੇ ਪਾਪਾਂ ਦਾ ਨਾਸ ਕਰਨ ਵਾਲਾ ਹੈਂ । ਹੇ ਠਾਕੁਰ ! ਤੇਰਾ ਦੇਸ ਸੋਹਣਾ ਹੈ (ਉਹ ਦੇਸ-ਸਾਧ ਸੰਗਤਿ ਸੋਹਣਾ ਹੈ ਜਿੱਥੇ ਤੂੰ ਵੱਸਦਾ ਹੈਂ) ।ਰਹਾਉ।

ਹੇ ਪ੍ਰਭੂ ! ਅਸੀ ਜੀਵ ਵਿਕਾਰਾਂ ਦੀ ਮੈਲ ਨਾਲ ਭਰੇ ਰਹਿੰਦੇ ਹਾਂ, ਤੂੰ ਸਾਨੂੰ ਪਵਿੱਤਰ ਕਰਨ ਵਾਲਾ ਹੈਂ । ਅਸੀ ਗੁਣ-ਹੀਨ ਹਾਂ, ਤੂੰ ਸਾਨੂੰ ਗੁਣ ਬਖ਼ਸ਼ਣ ਵਾਲਾ ਹੈਂ । ਅਸੀ ਜੀਵ ਮੂਰਖ ਹਾਂ, ਤੂੰ ਦਾਨਾ ਹੈਂ ਤੂੰ ਸਿਆਣਾ ਹੈਂ ਤੂੰ (ਸਾਨੂੰ ਚੰਗਾ ਬਣਾ ਸਕਣ ਵਾਲੇ) ਸਾਰੇ ਹੁਨਰਾਂ ਦਾ ਜਾਣਨ ਵਾਲਾ ਹੈਂ ।੧।

ਹੇ ਪ੍ਰਭੂ ! ਤੂੰ ਜਿੰਦ ਸਰੀਰ ਪ੍ਰਾਣ ਦੇ ਕੇ ਸਾਰੇ ਜੀਵਾਂ ਨੂੰ ਪੈਦਾ ਕੀਤਾ ਹੈ, ਪੈਦਾ ਕਰ ਕੇ ਸਭ ਉਤੇ ਬਖ਼ਸ਼ਸ਼ ਕਰਦਾ ਹੈਂ । ਹੇ ਮੇਹਰਵਾਨ ! ਅਸੀ ਜੀਵ ਗੁਣ-ਹੀਨ ਹਾਂ, ਸਾਡੇ ਵਿਚ ਕੋਈ ਗੁਣ ਨਹੀਂ ਹੈ । ਤੂੰ ਸਾਨੂੰ ਗੁਣਾਂ ਦੀ ਦਾਤਿ ਬਖ਼ਸ਼ਦਾ ਹੈਂ ।੨।

ਹੇ ਪ੍ਰਭੂ ! ਤੂੰ ਸਾਡੇ ਵਾਸਤੇ ਭਲਿਆਈ ਕਰਦਾ ਹੈਂ, ਪਰ ਅਸੀ ਤੇਰੇ ਭਲਿਆਈ ਦੀ ਕਦਰ ਨਹੀਂ ਜਾਣਦੇ । ਫਿਰ ਭੀ ਤੂੰ ਸਾਡੇ ਉੱਤੇ ਸਦਾ ਹੀ ਦਇਆਵਾਨ ਰਹਿੰਦਾ ਹੈਂ । ਹੇ ਸਰਬ-ਵਿਆਪਕ ਸਿਰਜਣਹਾਰ ! ਤੂੰ ਸਾਨੂੰ ਸੁਖ ਦੇਣ ਵਾਲਾ ਹੈਂ, ਤੂੰ (ਸਾਡੀ) ਆਪਣੇ ਬੱਚਿਆਂ ਦੀ ਰਾਖੀ ਕਰਦਾ ਹੈਂ ।੩।

ਹੇ ਪ੍ਰਭੂ ਜੀ ! ਤੁਸੀ ਸਾਰੇ ਗੁਣਾਂ ਦੇ ਖ਼ਜ਼ਾਨੇ ਹੋ । ਤੁਸੀ ਸਦਾ ਕਾਇਮ ਰਹਿਣ ਵਾਲੇ ਬਾਦਸ਼ਾਹ ਹੋ । ਸਾਰੇ ਜੀਵ (ਤੇਰੇ ਦਰ ਤੋਂ) ਮੰਗਦੇ ਹਨ । ਹੇ ਨਾਨਕ ! ਆਖ—(ਹੇ ਪ੍ਰਭੂ !) ਸਾਡਾ ਜੀਵਾਂ ਦਾ ਤਾਂ ਇਹ ਹੀ ਹਾਲ ਹੈ । ਤੂੰ ਸਾਨੂੰ ਸੰਤ ਜਨਾਂ ਦੇ ਆਸਰੇ ਵਿਚ ਰੱਖ ।੪।੬।੧੭।

**ਸੋਰਠਿ ਮਹਲਾ ੫ ਘਰੁ ੨ ॥ ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥ ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥ ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥ ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥ ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥ ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥ ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ ॥੩॥ ਸਾਧ ਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ ॥ ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥ {ਪੰਨਾ ੬੧੩}**

**ਪਦ ਅਰਥ** :—ਗਰਭ ਮੋਹਿ—ਪੇਟ ਵਿਚ । ਆਪਨ—ਆਪਣਾ । ਦੇ—ਦੇ ਕੇ । ਤਹ—ਉਥੇ, ਮਾਂ ਦੇ ਪੇਟ ਵਿਚ । ਰਾਖਨਹਾਰੇ—ਬਚਾਣ ਦੀ ਸਮਰਥਾ ਵਾਲੇ । ਪਾਵਕ—(ਵਿਕਾਰਾਂ ਦੀ) ਅੱਗ । ਸਾਗਰ—ਸਮੁੰਦਰ । ਅਥਾਹ—ਬਹੁਤ ਡੂੰਘਾ । ਤਾਰਨਹਾਰੇ—ਹੇ ਪਾਰ ਲੰਘਾ ਸਕਣ ਵਾਲੇ ! ।੧।

ਮਾਧੌ—{ਮਾ-ਧਵ—ਮਾਇਆ ਦਾ ਪਤੀ} ਹੇ ਪ੍ਰਭੂ ! ਸਿਰਿ ਮੋਰਾ—ਮੇਰੇ ਸਿਰ ਉੱਤੇ । ਈਹਾ—ਇਸ ਲੋਕ ਵਿਚ । ਊਹਾ—ਉਸ ਲੋਕ ਵਿਚ । ਧੋਰਾ—ਆਸਰਾ ।ਰਹਾਉ।

ਕੀਤੇ ਕਉ—ਬਣਾਈਆਂ ਚੀਜ਼ਾਂ ਨੂੰ । ਮੇਰੈ ਸੰਮਾਨੈ—ਮੇਰੈ ਸਮ ਮਾਨੈ, ਮੇਰੂ ਪਹਾੜ ਦੇ ਬਰਾਬਰ ਮੰਨਦਾ ਹੈ । ਤ੍ਰਿਣੁ—ਤੀਲਾ, ਤੁੱਛ । ਮਾਗਨ ਕਉ—ਮੰਗਣ ਵਾਲੀ । ਸਗਲੀ—ਸਾਰੀ ਲੁਕਾਈ । ਦੇਹਿ—ਤੂ ਦੇਂਦਾ ਹੈਂ । ਪ੍ਰਭ—ਹੇ ਪ੍ਰਭੂ ! ਭਾਨੈ—ਆਪਣੀ ਰਜ਼ਾ ਵਿਚ ।੨।

ਖਿਨ—ਰਤਾ ਕੁ ਹੀ ਸਮਾ । ਅਵਰੁ—ਹੋਰ । ਖਿਨੈ ਮਹਿ—ਖਿਨ ਵਿਚ ਹੀ । ਅਚਰਜ—ਹੈਰਾਨ ਕਰ ਦੇਣ ਵਾਲੇ । ਚਲਤ—ਕੌਤਕ । ਰੂੜੋ—ਸੋਹਣਾ । ਗੂੜੋ—(ਸਾਰੇ ਸੰਸਾਰ ਵਿਚ) ਲੁਕਿਆ ਹੋਇਆ । ਗੰਭੀਰੋ—ਵੱਡੇ ਜਿਗਰੇ ਵਾਲਾ । ਅਗਮ—ਹੇ ਅਪਹੁੰਚ ! ਅਪਾਰੇ—ਹੇ ਅਪਾਰ ! ਹੇ ਬੇਅੰਤ ! ।੩।

ਸਾਧ ਸੰਗਿ—ਸਾਧ ਸੰਗਤਿ ਵਿਚ । ਜਉ—ਜਦੋਂ । ਤੁਮਹਿ—ਤੂੰ ਆਪ ਹੀ । ਤਉ—ਤਦੋਂ । ਪੇਖਤ ਹੀ—ਵੇਖਦਿਆਂ ਹੀ । ਪੁਰਖ—ਸਰਬ-ਵਿਆਪਕ । ਨਿਰਬਾਣੀ—ਵਾਸ਼ਨਾ-ਰਹਿਤ ।੪।

**ਅਰਥ** :—ਹੇ ਪ੍ਰਭੂ ! ਤੂੰ ਮੇਰੇ ਸਿਰ ਉੱਤੇ ਰਾਖਾ ਹੈਂ ਇਸ ਲੋਕ ਵਿਚ, ਤੇ, ਪਰਲੋਕ ਵਿਚ ਮੈਨੂੰ ਤੇਰਾ ਹੀ ਆਸਰਾ ਹੈ ।ਰਹਾਉ।

ਹੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਦੀ ਸਮਰਥਾ ਰੱਖਣ ਵਾਲੇ ! ਮਾਂ ਦੇ ਪੇਟ ਵਿਚ ਸਾਨੂੰ ਤੂੰ ਆਪਣਾ ਸਿਮਰਨ ਦੇ ਕੇ ਉੱਥੇ ਸਾਡੀ ਰੱਖਿਆ ਕਰਨ ਵਾਲਾ ਹੈਂ । (ਵਿਕਾਰਾਂ ਦੀ) ਅੱਗ ਦੇ ਸਮੁੰਦਰ ਦੀਆਂ ਡੂੰਘੀਆਂ ਲਹਿਰਾਂ ਵਿਚ ਡਿੱਗੇ ਪਏ ਨੂੰ ਭੀ ਮੈਨੂੰ ਪਾਰ ਲੰਘਾ ਲੈ ।੧।

ਹੇ ਪ੍ਰਭੂ ! ਤੇਰੇ ਪੈਦਾ ਕੀਤੇ ਪਦਾਰਥਾਂ ਨੂੰ (ਇਹ ਜੀਵ) ਮੇਰੂ ਪਰਬਤ ਜੇਡੀਆਂ ਵੱਡੀਆਂ ਸਮਝਦਾ ਹੈ, ਪਰ ਤੈਨੂੰ ਜੋ ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ ਇਕ ਤੀਲੇ ਵਰਗਾ ਜਾਣਦਾ ਹੈਂ । ਹੇ ਪ੍ਰਭੂ ! ਤੂੰ ਸਭ ਦਾਤਾਂ ਦੇਣ ਵਾਲਾ ਹੈਂ, ਸਾਰੀ ਲੁਕਾਈ ਤੇਰੇ ਹੀ ਦਰ ਤੋਂ ਮੰਗਣ ਵਾਲੀ ਹੈ, ਤੂੰ ਆਪਣੀ ਰਜ਼ਾ ਵਿਚ ਸਭ ਨੂੰ ਦਾਨ ਦੇਂਦਾ ਹੈਂ ।੨।

ਹੇ ਪ੍ਰਭੂ ! ਤੇਰੇ ਕੌਤਕ ਹੈਰਾਨ ਕਰ ਦੇਣ ਵਾਲੇ ਹਨ, ਇਕ ਛਿਨ ਵਿਚ ਤੂੰ ਕੁਝ ਦਾ ਕੁਝ ਬਣਾ ਦੇਂਦਾ ਹੈਂ । ਹੇ ਅਪਹੁੰਚ ! ਹੇ ਬੇਅੰਤ । ਤੂੰ ਸਭ ਤੋਂ ਉੱਚਾ ਹੈਂ, ਤੂੰ ਸੋਹਣਾ ਹੈਂ, ਤੂੰ ਵੱਡੇ ਜਿਗਰੇ ਵਾਲਾ ਹੈਂ, ਤੂੰ ਸਾਰੇ ਸੰਸਾਰ ਵਿਚ ਗੁਪਤ ਵੱਸ ਰਿਹਾ ਹੈਂ ।੩।

ਹੇ ਨਾਨਕ ! (ਆਖ—) ਹੇ ਸਰਬ-ਵਿਆਪਕ ਪ੍ਰਭੂ ! ਜਦੋਂ ਤੂੰ ਆਪ ਹੀ (ਕਿਸੇ ਜੀਵ ਨੂੰ) ਸਾਧ ਸੰਗਤਿ ਵਿਚ ਮਿਲਾਂਦਾ ਹੈਂ, ਤਦੋਂ ਉਹ ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਦਾ ਹੈ । (ਹੇ ਭਾਈ !) ਵਾਸ਼ਨਾ-ਰਹਿਤ ਸਰਬ-ਵਿਆਪਕ ਪ੍ਰਭੂ ਦਾ ਪਰਤਾਪ ਵੇਖ ਕੇ ਤਦੋਂ ਉਸ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ ।੪।੭।੧੮।

**ਸੋਰਠਿ ਮਹਲਾ ੫ ॥ ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥ ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥੧॥ ਹਮ ਸੰਤਨ ਸਿਉ ਬਣਿ ਆਈ ॥ ਪੂਰਬਿ ਲਿਖਿਆ ਪਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥ ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥ ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥੨॥ ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥ ਧਰਮ ਰਾਇ ਅਬ**

**ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥ ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥੮॥੧੯॥ {ਪੰਨਾ ੬੧੪}**

**ਪਦ ਅਰਥ** :—ਰੇਨੁ—ਚਰਨ-ਧੂੜ । ਪਿਆਰੇ—ਹੇ ਪਿਆਰੇ ਪ੍ਰਭੂ ! ਓਟ—ਆਸਰਾ । ਸਤਾਣੀ—ਸ-ਤਾਣੀ, ਤਾਣ ਵਾਲੀ, ਤਕੜੀ ।੧।

ਸਿਉ—ਨਾਲ । ਬਨਿ ਆਈ—ਪ੍ਰੀਤਿ ਬਣ ਗਈ ਹੈ । ਪੂਰਬਿ ਲਿਖਿਆ—ਪੂਰਬਲੇ ਭਾਗਾਂ ਅਨੁਸਾਰ ਲਿਖਿਆ ਲੇਖ । ਭਾਈ—ਪ੍ਰੇਮੀ ।ਰਹਾਉ।

ਲੇਵਾ ਦੇਵੀ—ਲੈਣ-ਦੇਣ । ਬਿਉਹਾਰਾ—ਵਰਤਣ-ਵਿਹਾਰ । ਲਾਹਾ—ਲਾਭ । ਭੰਡਾਰਾ—ਖ਼ਜ਼ਾਨੇ ।੨।

ਮੋ ਕਉ—ਮੈਨੂੰ । ਪੂੰਜੀ—ਹਰਿ-ਨਾਮ ਦਾ ਸਰਮਾਇਆ । ਸਉਪੀ—ਹਵਾਲੇ ਕੀਤੀ, ਦਿੱਤੀ । ਧੋਖਾ—ਫ਼ਿਕਰ । ਕਹਾ ਕਰੈਗੋ—ਕੁਝ ਨਹੀਂ ਕਰ ਸਕੇਗਾ । ਫਾਟਿਓ—ਪਾਟ ਗਿਆ ਹੈ । ਸਗਲੋ—ਸਾਰਾ ।੩।

ਪਰਸਾਦੇ—ਪਰਸਾਦਿ, ਕਿਰਪਾ ਨਾਲ । ਮਾਨਿਆ—ਪਤੀਜ ਗਿਆ ਹੈ । ਰੰਗਿ—ਪ੍ਰੇਮ-ਰੰਗ ਵਿਚ । ਰਤੇ—ਰੰਗਿਆ ਗਿਆ । ਬਿਸਮਾਦੇ—ਅਸਚਰਜ ਪ੍ਰਭੂ ਦੇ ।

**ਅਰਥ** :—ਹੇ ਪ੍ਰਭੂ ! ਤੇਰੇ ਸੰਤਾਂ ਨਾਲ ਮੇਰੀ ਪ੍ਰੀਤਿ ਬਣ ਗਈ ਹੈ । ਪਿਛਲੇ ਲਿਖੇ ਲੇਖ ਅਨੁਸਾਰ ਇਹ ਪ੍ਰਾਪਤੀ ਹੋਈ ਹੈ । ਹੁਣ ਮੇਰਾ ਇਹ ਮਨ ਤੇਰਾ ਪ੍ਰੇਮੀ ਬਣ ਗਿਆ ਹੈ ।ਰਹਾਉ।

ਹੇ ਪਿਆਰੇ ਪ੍ਰਭੂ ! (ਮੇਹਰ ਕਰ) ਮੈਂ ਤੇਰੇ ਸੰਤ ਜਨਾਂ ਦੀ ਚਰਨ-ਧੂੜ ਬਣਿਆ ਰਹਾਂ, ਸੰਤ ਜਨਾਂ ਦੀ ਸਰਨ ਪਿਆ ਰਹਾਂ । ਸੰਤ ਹੀ ਮੇਰਾ ਤਕੜਾ ਸਹਾਰਾ ਹਨ, ਸੰਤ ਜਨ ਹੀ ਮੇਰੇ ਜੀਵਨ ਨੂੰ ਸੋਹਣਾ ਬਣਾਣ ਵਾਲੇ ਹਨ ।੧।

(ਹੇ ਪ੍ਰਭੂ ! ਤੇਰੀ ਮੇਹਰ ਨਾਲ) ਸੰਤ ਜਨਾਂ ਨਾਲ ਹੀ ਮੇਰਾ ਲੈਣ-ਦੇਣ ਤੇ ਵਰਤਣ-ਵਿਹਾਰ ਹੈ । ਸੰਤ ਜਨਾਂ ਨਾਲ ਰਹਿ ਕੇ ਮੈਂ ਇਹ ਲਾਭ ਖੱਟਿਆ ਹੈ ਕਿ ਮੇਰੇ ਅੰਦਰ ਭਗਤੀ ਦੇ ਖ਼ਜ਼ਾਨੇ ਭਰ ਗਏ ਹਨ ।੨।

ਹੇ ਭਾਈ ! ਜਦੋਂ ਤੋਂ ਸੰਤ ਜਨਾਂ ਨੇ ਮੈਨੂੰ ਪਰਮਾਤਮਾ ਦੀ ਭਗਤੀ ਦੀ ਰਾਸਿ-ਪੂੰਜੀ ਦਿੱਤੀ ਹੈ, ਤਦੋਂ ਤੋਂ ਮੇਰੇ ਮਨ ਦਾ ਚਿੰਤਾ-ਫ਼ਿਕਰ ਲਹਿ ਗਿਆ ਹੈ । (ਮੇਰੇ ਜਨਮਾਂ ਜਨਮਾਂਤਰਾਂ ਦੇ ਕੀਤੇ ਕਰਮਾਂ ਦਾ) ਸਾਰਾ ਹੀ ਹਿਸਾਬ ਦਾ ਕਾਗਜ਼ ਪਾਟ ਚੁਕਾ ਹੈ । ਹੁਣ ਧਰਮਰਾਜ ਮੈਥੋਂ ਕੋਈ ਪੁੱਛ ਨਹੀਂ ਕਰੇਗਾ ।੩।

ਹੇ ਭਾਈ ! ਸੰਤ ਜਨਾਂ ਦੀ ਕਿਰਪਾ ਨਾਲ ਮੇਰੇ ਅੰਦਰ ਬੜਾ ਆਤਮਕ ਆਨੰਦ ਬਣਿਆ ਪਿਆ ਹੈ । ਹੇ ਨਾਨਕ ! ਆਖ—ਮੇਰਾ ਮਨ ਪਰਮਾਤਮਾ ਨਾਲ ਪਤੀਜ ਗਿਆ ਹੈ, ਅਸਚਰਜ ਪ੍ਰਭੂ ਦੇ ਪ੍ਰੇਮ-ਰੰਗ ਵਿਚ ਮੈਂ ਰੰਗਿਆ ਗਿਆ ਹਾਂ ।੪।੮।੧੯।

**ਸੋਰਠਿ ਮਃ ੫ ॥ ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥ ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥ ਪਿਆਰੇ ਤੂ ਮੇਰੋ ਸੁਖਦਾਤਾ ॥ ਗੁਰਿ ਪੂਰੈ ਦੀਆ ਉਪਦੇਸਾ ਤੁਮ ਹੀ ਸੰਗਿ ਪਰਾਤਾ ॥ ਰਹਾਉ ॥ ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ ॥ ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥੨॥ ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥ ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥੩॥ ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ ॥ ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥੪॥੯॥੨੦॥ {ਪੰਨਾ ੬੧੪}**

**ਪਦ ਅਰਥ** :—ਜੇਤੀ—ਜਿਤਨੀ ਹੀ । ਸਮਗ੍ਰੀ—ਸਾਮਾਨ । ਤੇਤੀ ਹੀ—ਇਹ ਸਾਰੀ ਹੀ । ਸੰਗਿ—ਨਾਲ । ਪਦੁ—ਆਤਮਕ ਦਰਜਾ । ਨਿਰਬਾਨੀ—ਵਾਸਨਾ-ਰਹਿਤ ।੧।

ਪਿਆਰੇ—ਹੇ ਪਿਆਰੇ ਪ੍ਰਭੂ ! ਗੁਰਿ ਪੂਰੈ—ਪੂਰੇ ਗੁਰੂ ਨੇ । ਪਰਾਤਾ—ਪ੍ਰੋਤਾ ਗਿਆ ਹਾਂ ।ਰਹਾਉ।

ਤਾ ਮਹਿ—ਇਹਨਾਂ ਵਿਚ ਫਸੇ ਰਿਹਾਂ । ਰੇਨ—ਚਰਨ-ਧੂੜ । ਸਗਲ ਕੀ—ਸਭਨਾਂ ਦੀ ।੨।

ਘਾਲ—ਮੇਹਨਤ । ਭਾਨੈ—ਭੰਨਦਾ, ਨਾਸ ਕਰਦਾ । ਅੰਤਰ ਬਿਧਿ—ਅੰਦਰਲੀ ਹਾਲਤ । ਮਨ—ਹੇ ਮਨ ! ਹੋਮਿ—ਹਵਨ ਕਰ ਦੇਹ, ਭੇਟਾ ਕਰ ਦੇਹ । ਅਕਾਲ ਮੂਰਤਿ—ਜਿਸ ਦੀ ਹਸਤੀ ਮੌਤ-ਰਹਿਤ ਹੈ ।੩।

ਦਾਮੋਦਰ—{ਦਾਮ-ਰੱਸੀ । ਉਦਰ—ਪੇਟ} ਪਰਮਾਤਮਾ । ਮਾਧਵੇ—ਮਾਇਆ ਦਾ ਪਤੀ, ਪ੍ਰਭੂ । ਵਰਤਣਿ—ਹਰ ਰੋਜ਼ ਕੰਮ ਆਉਣ ਵਾਲੀ ਚੀਜ਼ । ਵਾਲੇਵਾ—ਹਿਰਦੇ-ਘਰ ਦਾ ਸਾਮਾਨ । ਅਧਾਰਾ—ਆਸਰਾ । ਨਾਮੋ—ਨਾਮ ਹੀ ।੪।

**ਅਰਥ** :—ਹੇ ਪਿਆਰੇ ਪ੍ਰਭੂ ! (ਮੈਨੂੰ ਨਿਸ਼ਚਾ ਹੋ ਗਿਆ ਹੈ ਕਿ) ਤੂੰ ਹੀ ਮੇਰਾ ਸੁਖਾਂ ਦਾ ਦਾਤਾ ਹੈਂ । (ਜਦੋਂ ਤੋਂ) ਪੂਰੇ ਗੁਰੂ ਨੇ ਮੈਨੂੰ ਉਪਦੇਸ਼ ਦਿੱਤਾ ਹੈ, ਮੈਂ ਤੇਰੇ ਨਾਲ ਹੀ ਪ੍ਰੋਤਾ ਗਿਆ ਹਾਂ ।ਰਹਾਉ।

ਹੇ ਮਨੁੱਖ ! ਇਹ ਜਿਤਨਾ ਹੀ ਸਾਜ-ਸਾਮਾਨ ਤੂੰ ਵੇਖ ਰਿਹਾ ਹੈਂ, ਇਹ ਸਾਰਾ ਹੀ (ਅੰਤ) ਛੱਡ ਕੇ ਚਲੇ ਜਾਣਾ ਹੈ । ਪਰਮਾਤਮਾ ਦੇ ਨਾਮ ਨਾਲ ਸਾਂਝ ਬਣਾ, ਤੂੰ ਉਹ ਆਤਮਕ ਦਰਜਾ ਹਾਸਲ ਕਰ ਲਏਂਗਾ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।੧।

ਹੇ ਭਾਈ ! ਕਾਮ ਕ੍ਰੋਧ ਲੋਭ ਮੋਹ ਅਹੰਕਾਰ—ਇਸ ਵਿਚ ਫਸੇ ਰਿਹਾਂ ਸੁਖ ਨਹੀਂ ਮਿਲਿਆ ਕਰਦਾ । ਹੇ ਮੇਰੇ ਮਨ ! ਤੂੰ ਸਭਨਾਂ ਦੇ ਚਰਨਾਂ ਦੀ ਧੂੜ ਬਣਿਆ ਰਹੁ । ਤਦੋਂ ਹੀ ਆਤਮਕ ਆਨੰਦ ਖ਼ੁਸ਼ੀ ਸੁਖ ਪ੍ਰਾਪਤ ਹੁੰਦਾ ਹੈ ।

ਹੇ ਮੇਰੇ ਮਨ ! ਉਸ ਪਰਮਾਤਮਾ ਦੀ ਸੇਵਾ-ਭਗਤੀ ਕਰਿਆ ਕਰ, ਜੇਹੜਾ ਕਿਸੇ ਦੀ ਕੀਤੀ ਮੇਹਨਤ ਨੂੰ ਅਜਾਈਂ ਨਹੀਂ ਜਾਣ ਦੇਂਦਾ, ਤੇ ਹਰੇਕ ਦੇ ਦਿਲ ਦੀ ਜਾਣਦਾ ਹੈ । ਹੇ ਭਾਈ ! ਜੇਹੜਾ ਪ੍ਰਕਾਸ਼-ਰੂਪ ਪ੍ਰਭੂ ਸਭ ਤੋਂ ਵੱਡਾ ਹੈ ਜਿਸ ਦਾ ਸਰੂਪ ਮੌਤ-ਰਹਿਤ ਹੈ, ਉਸ ਦੀ ਪੂਜਾ-ਭਗਤੀ ਕਰ, ਤੇ, ਭੇਟਾ ਵਜੋਂ ਆਪਣਾ ਇਹ ਮਨ ਉਸ ਦੇ ਹਵਾਲੇ ਕਰ ਦੇਹ ।੩।

ਹੇ ਨਾਨਕ ! ਗੋਬਿੰਦ ਦਾਮੋਦਰ ਦਇਆ-ਦੇ-ਘਰ, ਮਾਇਆ-ਦੇ-ਪਤੀ, ਪਾਰਬ੍ਰਹਮ ਨਿਰੰਕਾਰ ਦੇ ਨਾਮ ਨੂੰ ਹਰ ਵੇਲੇ ਕੰਮ ਆਉਣ ਵਾਲੀ ਚੀਜ਼ ਬਣਾ, ਨਾਮ ਨੂੰ ਹੀ ਹਿਰਦੇ-ਘਰ ਦਾ ਸਾਮਾਨ ਬਣਾ, ਨਾਮ ਹੀ ਜਿੰਦ ਦਾ ਆਸਰਾ ਹੈ ।੪।੯।੨੦।

**ਸੋਰਠਿ ਮਹਲਾ ੫ ॥ ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥ ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥ ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥ ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥ ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥੨॥ ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥ ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥ ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥ ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥ {ਪੰਨਾ ੬੧੪}**

**ਪਦ ਅਰਥ** :—ਮਿਰਤਕ—(ਆਤਮਕ ਜੀਵਨ ਵਲੋਂ) ਮਰਿਆ ਹੋਇਆ । ਤਨਿ—ਸਰੀਰ ਵਿਚ, ਹਿਰਦੇ ਵਿਚ । ਸਾਸਾ—ਸਾਹ, ਜਿੰਦ, ਆਤਮਕ ਜੀਵਨ ਦੇਣ ਵਾਲਾ ਨਾਮ । ਆਨਿ—ਲਿਆ ਕੇ । ਮੁਗਧ—ਮੂਰਖ । ਸ੍ਰੋਤੇ—(ਸਿਫ਼ਤਿ-ਸਾਲਾਹ ਨੂੰ) ਸੁਣਨ ਵਾਲੇ । ਮੁਖਿ—ਮੂੰਹ ਨਾਲ ।੧।

ਤਾ ਕੀ—ਉਸ (ਵਡਿਆਈ) ਦੀ ।ਰਹਾਉ।

ਸੋਗ—ਗ਼ਮ । ਬਿਸਰਾਮਾ—ਟਿਕਾਣਾ, ਨਿਵਾਸ । ਬਾਂਛਤ—ਇੱਛਤ । ਅਚਿੰਤਾ—ਅਚਨਚੇਤ ।੨।

ਈਹਾ—ਇਸ ਲੋਕ ਵਿਚ । ਆਗੈ—ਪਰਲੋਕ ਵਿਚ । ਹਿਰਦੈ—ਹਿਰਦੈ ਵਿਚ । ਮਨਿ—ਮਨ ਵਿਚ । ਭਾਣੇ—ਪਿਆਰੇ ਲੱਗੇ ।੩।

ਦਰਦੁ—ਪੀੜ । ਭ੍ਰਮੁ—ਭਟਕਣ । ਪੂਰ—ਪੂਰੇ, ਸਫਲ । ਕਰੰਮਾ—ਕੰਮ ।੪।

**ਅਰਥ** :—ਹੇ ਭਾਈ ! ਪੂਰੇ ਗੁਰੂ ਦੀ ਆਤਮਕ ਉੱਚਤਾ ਬੜੀ ਅਸਚਰਜ ਹੈ, ਉਸ ਦਾ ਮੁੱਲ ਨਹੀਂ ਦੱਸਿਆ ਜਾ ਸਕਦਾ ।ਰਹਾਉ।

ਹੇ ਭਾਈ ! (ਗੁਰੂ ਆਤਮਕ ਤੌਰ ਤੇ) ਮਰੇ ਹੋਏ ਮਨੁੱਖ ਦੇ ਸਰੀਰ ਵਿਚ ਨਾਮ-ਜਿੰਦ ਪਾ ਦੇਂਦਾ ਹੈ, (ਪ੍ਰਭੂ ਤੋਂ) ਵਿਛੁੜੇ ਹੋਏ ਮਨੁੱਖ ਨੂੰ ਲਿਆ ਕੇ (ਪ੍ਰਭੂ ਨਾਲ) ਮਿਲਾ ਦੇਂਦਾ ਹੈ । ਪਸ਼ੂ (-ਸੁਭਾਉ ਮਨੁੱਖ) ਪ੍ਰੇਤ (-ਸੁਭਾਉ ਬੰਦੇ) ਮੂਰਖ ਮਨੁੱਖ (ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ) ਸੁਣਨ ਵਾਲੇ ਬਣ ਜਾਂਦੇ ਹਨ, ਪਰਮਾਤਮਾ ਦਾ ਨਾਮ ਮੂੰਹ ਨਾਲ ਗਾਣ ਲੱਗ ਜਾਂਦੇ ਹਨ ।੧।

(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸਰਨ ਆ ਪੈਂਦਾ ਹੈ, ਗੁਰੂ ਉਸ ਨੂੰ ਨਾਮ-ਜਿੰਦ ਦੇ ਕੇ ਉਸ ਦੇ ਅੰਦਰੋਂ) ਦੁੱਖਾਂ ਦਾ ਗ਼ਮਾਂ ਦਾ ਡੇਰਾ ਹੀ ਢਾਹ ਦੇਂਦਾ ਹੈ ਉਸ ਦੇ ਅੰਦਰ ਆਨੰਦ ਖ਼ੁਸ਼ੀਆਂ ਦਾ ਟਿਕਾਣਾ ਬਣਾ ਦੇਂਦਾ ਹੈ । ਉਸ ਮਨੁੱਖ ਨੂੰ ਅਚਨਚੇਤ ਮਨ-ਇੱਛਤ ਫਲ ਮਿਲ ਜਾਂਦੇ ਹਨ ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੨।

ਹੇ ਭਾਈ ! ਜੇਹੜੇ ਮਨੁੱਖ ਆਪਣੇ ਗੁਰੂ ਦੇ ਮਨ ਵਿਚ ਭਾ ਜਾਂਦੇ ਹਨ, ਉਹਨਾਂ ਨੂੰ ਇਸ ਲੋਕ ਵਿਚ ਸੁਖ ਪ੍ਰਾਪਤ ਰਹਿੰਦਾ ਹੈ, ਪਰਲੋਕ ਵਿਚ ਭੀ ਉਹ ਸੁਰਖ਼-ਰੂ ਹੋ ਜਾਂਦੇ ਹਨ, ਉਹਨਾਂ ਦੇ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ, ਉਹਨਾਂ ਨੂੰ ਕੋਈ ਡਰ ਪੋਹ ਨਹੀਂ ਸਕਦਾ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ।੩।

ਹੇ ਨਾਨਕ ! ਆਖ—ਜਿਸ ਮਨੁੱਖ ਦਾ ਮਨ ਗੁਰੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਉਸ ਦੇ ਸਾਰੇ ਕੰਮ ਸਫਲ ਹੋ ਜਾਂਦੇ ਹਨ, ਉਹ ਮਨੁੱਖ ਉੱਠਦਾ ਬੈਠਦਾ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਉਸ ਦੇ ਅੰਦਰੋਂ ਹਰੇਕ ਦੁੱਖ ਪੀੜ ਭਟਕਣਾ ਖ਼ਤਮ ਹੋ ਜਾਂਦੀ ਹੈ ।੪।੧੦।੨੧।

ਸੋਰਠਿ ਮਹਲਾ ੫ ॥ ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ ॥ ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥੧॥ ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥ ਬਿਨਸੈ ਕਾਚੀ ਦੇਹ ਅਗਿਆਨੀ ॥ ਰਹਾਉ ॥ ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ ॥ ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ ॥੨॥ ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ ॥ ਧਾਵਤ ਧਾਵਤ ਨਹ ਤ੍ਰਿਪਤਾਸਿਆ ਰਾਮ ਨਾਮੁ ਨਹੀ ਚੀਨਾ ॥੩॥ ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥ ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ ॥੪॥੧੧॥੨੨॥ {ਪੰਨਾ ੬੧੫}

**ਪਦ ਅਰਥ** :—ਰਤਨੁ—ਹੀਰੇ ਵਰਗਾ ਕੀਮਤੀ ਪ੍ਰਭੂ-ਨਾਮ । ਕਉਡੀ—ਕਉਡੀ ਵਰਗੀ ਤੁੱਛ ਮਾਇਆ । ਸੰਗਿ—ਨਾਲ । ਜਾ ਤੇ—ਜਿਸ (ਮਾਇਆ) ਪਾਸੋਂ । ਮਨ—ਹੇ ਮਨ ! ।੧।

ਪਰਾਨੀ—ਹੇ ਬੰਦੇ ! ਕਾਚੀ—ਸਦਾ ਕਾਇਮ ਨਾਹ ਰਹਿਣ ਵਾਲੀ । ਦੇਹ—ਸਰੀਰ । ਅਗਿਆਨੀ—ਹੇ ਮੂਰਖ ! ।ਰਹਾਉ।

ਮ੍ਰਿਗ ਤ੍ਰਿਸਨਾ—ਠਗ ਨੀਰਾ, ਉਹ ਰੇਤ-ਥਲਾ ਜੋ ਤਿਹਾਏ ਹਰਨ ਨੂੰ ਪਾਣੀ ਜਾਪਦਾ ਹੈ । ਸੁਪਨ ਮਨੋਰਥ—ਸੁਪਨੇ ਵਿਚ ਮਿਲੇ ਪਦਾਰਥ । ਤਾ ਕੀ—ਇਸ (ਮਾਇਆ) ਦੀ । ਕਾਮਿ—ਕੰਮ ਵਿਚ । ਨ ਆਵਸਿ—ਨਹੀਂ ਆਵੇਗੀ । ਕਾਹੂ ਸੰਗਿ—ਕਿਸੇ ਦੇ ਭੀ ਨਾਲ ।੨।

ਹਉ ਹਉ ਕਰਤ—ਮੈਂ ਮੈਂ ਕਰਦਿਆਂ, ਸਦਾ ਮਾਣ ਕਰਦਿਆਂ । ਬਿਹਾਇ—ਗੁਜ਼ਰ ਜਾਂਦੀ ਹੈ । ਅਵਰਦਾ—ਉਮਰ । ਜੀਅ ਕੋ—ਜਿੰਦ ਦਾ, ਜਿੰਦ ਦੇ ਲਾਭ ਵਾਸਤੇ । ਧਾਵਤ ਧਾਵਤ—ਦੌੜਦਾ ਭਟਕਦਾ । ਤ੍ਰਿਪਤਾਸਿਆ—ਰੱਜਦਾ । ਚੀਨਾ—ਪਛਾਣਿਆ, ਸਾਂਝ ਪਾਈ ।੩।

ਸਾਦ—ਚਸਕੇ । ਬਿਖੈ ਰਸ—ਪਦਾਰਥਾਂ ਦੇ ਸੁਆਦ । ਮਾਤੋ—ਮਸਤ । ਖਤੇ—ਪਾਪ । ਕਰਿ—ਕਰ ਕੇ । ਫੇਰੇ—ਜਨਮ ਮਰਨ ਦੇ ਗੇੜਾਂ ਵਿਚ । ਪਾਹਿ—ਪਾਸਿ, ਪਾਸ ।੪।

**ਅਰਥ** :—ਹੇ ਬੰਦੇ ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰ । ਹੇ ਗਿਆਨਹੀਨ ! ਇਹ ਸਰੀਰ ਸਦਾ ਕਾਇਮ ਰਹਿਣ ਵਾਲਾ ਨਹੀਂ ਹੈ, ਇਹ ਜ਼ਰੂਰ ਨਾਸ ਹੋ ਜਾਂਦਾ ਹੈ ।ਰਹਾਉ।

(ਹੇ ਭਾਈ ! ਮਾਇਆ-ਵੇੜ੍ਹੇ ਮਨੁੱਖ) ਕੀਮਤੀ ਪ੍ਰਭੂ-ਨਾਮ ਛੱਡ ਕੇ ਕਉਡੀ (ਦੇ ਮੁੱਲ ਦੀ ਮਾਇਆ) ਨਾਲ ਚੰਬੜੇ ਰਹਿੰਦੇ ਹਨ, ਜਿਸ ਪਾਸੋਂ (ਅੰਤ) ਕੁਝ ਭੀ ਪ੍ਰਾਪਤ ਨਹੀਂ ਹੁੰਦਾ । ਹੇ ਮੇਰੇ ਮਨ ! ਸਰਬ-ਵਿਆਪਕ ਪਾਰਬ੍ਰਹਮ ਪਰਮੇਸਰ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ ।੧।

(ਹੇ ਭਾਈ ! ਇਹ ਮਾਇਆ) ਠਗ-ਨੀਰਾ ਹੈ (ਜੋ ਤਿਹਾਏ ਹਰਨ ਨੂੰ ਤੜਫਾ ਤੜਫਾ ਕੇ ਮਾਰ ਮੁਕਾਂਦਾ ਹੈ) ਸੁਪਨਿਆਂ ਵਿਚ ਮਿਲੇ ਪਦਾਰਥ ਹੈ, (ਆਤਮਕ ਜੀਵਨ ਵਾਲੇ ਦੇਸ਼ ਵਿਚ) ਇਸ ਮਾਇਆ ਨੂੰ ਕੁਝ ਭੀ ਇੱਜ਼ਤ ਨਹੀਂ ਮਿਲਦੀ । ਪਰਮਾਤਮਾ ਦੇ ਭਜਨ ਤੋਂ ਬਿਨਾ (ਹੋਰ ਕੋਈ ਚੀਜ਼) ਕੰਮ ਨਹੀਂ ਆਉਂਦੀ, ਇਹ ਮਾਇਆ (ਅੰਤ) ਕਿਸੇ ਦੇ ਭੀ ਨਾਲ ਨਹੀਂ ਜਾਂਦੀ ।੨।

(ਹੇ ਭਾਈ ! ਮਾਇਆ-ਵੇੜ੍ਹੇ ਮਨੁੱਖ ਦੀ) ਉਮਰ (ਮਾਇਆ ਦਾ) ਮਾਣ ਕਰਦਿਆਂ ਹੀ ਬੀਤ ਜਾਂਦੀ ਹੈ, ਉਹ ਕੋਈ ਐਸਾ ਕੰਮ ਨਹੀਂ ਕਰਦਾ ਜੋ ਜਿੰਦ ਦੇ ਲਾਭ ਵਾਸਤੇ ਹੋਵੇ । (ਸਾਰੀ ਉਮਰ ਮਾਇਆ ਦੀ ਖ਼ਾਤਰ) ਦੌੜਦਾ ਭਟਕਦਾ ਰਹਿੰਦਾ ਹੈ, ਰੱਜਦਾ ਨਹੀਂ, ਪਰਮਾਤਮਾ ਦੇ ਨਾਮ ਨਾਲ ਸਾਂਝ ਨਹੀਂ ਪਾਂਦਾ ।੩।

ਹੇ ਭਾਈ ! ਮਾਇਆ-ਵੇੜ੍ਹਿਆ ਮਨੁੱਖ ਚਸਕਿਆਂ ਵਿਚ ਵਿਕਾਰਾਂ ਵਿਚ ਪਦਾਰਥਾਂ ਦੇ ਸੁਆਦਾਂ ਵਿਚ ਮਸਤ ਰਹਿੰਦਾ ਹੈ, ਬੇਅੰਤ ਪਾਪ ਕਰ ਕਰ ਕੇ ਜਨਮ ਮਰਨ ਦੇ ਗੇੜਾਂ ਵਿਚ ਪਿਆ ਰਹਿੰਦਾ ਹੈ । ਹੇ ਭਾਈ ! ਨਾਨਕ ਦੀ ਅਰਜ਼ੋਈ ਤਾਂ ਪ੍ਰਭੂ ਪਾਸ ਹੀ ਹੈ (ਨਾਨਕ ਪ੍ਰਭੂ ਨੂੰ ਹੀ ਆਖਦਾ ਹੈ—ਹੇ ਪ੍ਰਭੂ !) ਮੇਰੇ ਔਗੁਣ ਕੱਟ ਦੇਹ ।੪।੧੧।੨੨।

**ਸੋਰਠਿ ਮਹਲਾ ੫ ॥ ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥ ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥੧॥ ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥ ਹਰਿ ਹਰਿ ਨਾਮੁ ਨਿਧਾਨ ਰਸੁ ਪੀਆ ਮਨ ਤਨ ਰਹੇ ਅਘਾਈ ॥ ਜਤ ਕਤ ਪੂਰਿ ਰਹਿਓ ਪਰਮੇਸਰੁ ਕਤ ਆਵੈ ਕਤ**

ਜਾਈ ॥੨॥ ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋੁਪਾਲਾ ॥ ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥੩॥ ਕਲਿ ਕਲੇਸ ਮਿਟੇ ਦੁਖ ਸਗਲੇ ਕਾਟੀ ਜਮ ਕੀ ਫਾਸਾ ॥ ਕਹੁ ਨਾਨਕ ਪ੍ਰਭਿ ਕਿਰਪਾ ਧਾਰੀ ਮਨ ਤਨ ਭਏ ਬਿਗਾਸਾ ॥੪॥੧੨॥੨੩॥ {ਪੰਨਾ ੬੧੫}

**ਪਦ ਅਰਥ** :—ਬਿਖੁ—ਜ਼ਹਰ । ਜਾਰੇ—ਸਾੜ ਦੇਂਦਾ ਹੈ । ਬਿਖਮੁ—ਔਖਾ । ਕੋ—ਦਾ । ਅਗਨਿ ਕੋ ਸਾਗਰੁ—ਅੱਗ ਦਾ ਸਮੁੰਦਰ । ਸੰਗਿ—ਸੰਗਤਿ ਵਿਚ । ਉਧਾਰੇ—ਪਾਰ ਲੰਘਾ ਦੇਂਦਾ ਹੈ ।੧।

ਗੁਰਿ—ਗੁਰੂ ਨੇ । ਭਰਮੁ—ਭਟਕਣ । ਅੰਧੇਰਾ—(ਮਾਇਆ ਦੇ ਮੋਹ ਦਾ) ਹਨੇਰਾ । ਭਜੁ—ਸਿਮਰ । ਨੇਰਾ—ਨੇੜੇ, ਅੰਗ-ਸੰਗ ।ਰਹਾਉ।

ਨਿਧਾਨ—ਖ਼ਜ਼ਾਨੇ । ਰਹੇ ਅਘਾਈ—ਰੱਜ ਗਏ, ਤ੍ਰਿਪਤ ਹੋ ਗਏ । ਜਤ ਕਤ—ਜਿੱਥੇ ਕਿੱਥੇ, ਹਰ ਥਾਂ ।੨।

ਬੇਤਾ—ਜਾਣਨ ਵਾਲਾ । ਤਤ ਬੇਤਾ—ਅਸਲੀਅਤ ਦਾ ਜਾਣਨ ਵਾਲਾ । ਜਿਸੁ ਮਨਿ—ਜਿਸ ਦੇ ਮਨ ਵਿਚ । ਗੋੁਪਾਲਾ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ, ਅਤੇ ੁ । ਅਸਲ ਲਫ਼ਜ਼ 'ਗੋਪਾਲਾ' ਹੈ, ਇਥੇ ਇਸ ਨੂੰ 'ਗੁਪਾਲਾ' ਪੜ੍ਹਨਾ ਹੈ} । ਜਿਨਿ—ਜਿਸ ਮਨੁੱਖ ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਘਾਲਾ—ਮੇਹਨਤ ।੩।

ਕਲਿ—ਝਗੜੇ । ਸਗਲੇ—ਸਾਰੇ । ਫਾਸਾ—ਫਾਹੀ । ਪ੍ਰਭਿ—ਪ੍ਰਭੂ ਨੇ । ਬਿਗਾਸਾ—ਪ੍ਰਸੰਨ ।੪।

**ਅਰਥ** :—(ਹੇ ਭਾਈ ! ਪੂਰੇ ਗੁਰੂ ਦੀ ਸਰਨ ਪਉ । ਜੇਹੜਾ ਮਨੁੱਖ ਪੂਰੇ ਗੁਰੂ ਦੀ ਸਰਨ ਪਿਆ) ਪੂਰੇ ਗੁਰੂ ਨੇ (ਉਸ ਦਾ) ਭਰਮ ਮਿਟਾ ਦਿੱਤਾ, (ਉਸ ਦਾ ਮਾਇਆ ਦੇ ਮੋਹ ਦਾ) ਹਨੇਰਾ ਦੂਰ ਕਰ ਦਿੱਤਾ । (ਹੇ ਭਾਈ ! ਤੂੰ ਭੀ ਗੁਰੂ ਦੀ ਸਰਨ ਪੈ ਕੇ) ਪ੍ਰੇਮ-ਭਰੀ ਭਗਤੀ ਨਾਲ ਪ੍ਰਭੂ ਦਾ ਭਜਨ ਕਰਿਆ ਕਰ, (ਤੈਨੂੰ) ਪ੍ਰਭੂ ਅੰਗ-ਸੰਗ (ਦਿੱਸ ਪਏਗਾ) ।ਰਹਾਉ।

(ਹੇ ਭਾਈ ! ਪੂਰੇ ਗੁਰੂ ਦੀ ਸਰਨ ਪੈ ਕੇ) ਸਰਬ-ਵਿਆਪਕ ਨਾਸ-ਰਹਿਤ ਪ੍ਰਭੂ ਦੇ ਗੁਣ ਗਾਇਆ ਕਰ । (ਜੇਹੜਾ ਮਨੁੱਖ ਇਹ ਉੱਦਮ ਕਰਦਾ ਹੈ ਗੁਰੂ ਉਸ ਦੇ ਅੰਦਰੋਂ ਆਤਮਕ ਮੌਤ ਲਿਆਉਣ ਵਾਲੇ) ਕਾਮ ਕ੍ਰੋਧ (ਆਦਿਕ ਦੀ) ਜ਼ਹਰ ਸਾੜ ਦੇਂਦਾ ਹੈ । (ਇਹ ਜਗਤ ਵਿਕਾਰਾਂ ਦੀ) ਅੱਗ ਦਾ ਸਮੁੰਦਰ (ਹੈ, ਇਸ ਵਿਚੋਂ ਪਾਰ ਲੰਘਣਾ) ਬਹੁਤ ਕਠਨ ਹੈ (ਸਿਫ਼ਤਿ-ਸਾਲਾਹ ਦੇ ਗੀਤ ਗਾਣ ਵਾਲੇ ਮਨੁੱਖ ਨੂੰ ਗੁਰੂ) ਸਾਧ ਸੰਗਤਿ ਵਿਚ (ਰੱਖ ਕੇ, ਇਸ ਸਮੁੰਦਰ ਵਿਚੋਂ) ਪਾਰ ਲੰਘਾ ਦੇਂਦਾ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ (ਸਾਰੇ ਰਸਾਂ ਦਾ ਖ਼ਜ਼ਾਨਾ ਹੈ, ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਇਸ) ਖ਼ਜ਼ਾਨੇ ਦਾ ਰਸ ਪੀਂਦਾ ਹੈ, ਉਸ ਦਾ ਮਨ ਉਸ ਦਾ ਤਨ (ਮਾਇਆ ਦੇ ਰਸਾਂ ਵਲੋਂ) ਰੱਜ ਜਾਂਦੇ ਹਨ । ਉਸ ਨੂੰ ਹਰ ਥਾਂ ਪਰਮਾਤਮਾ ਵਿਆਪਕ ਦਿੱਸ ਪੈਂਦਾ ਹੈ । ਉਹ ਮਨੁੱਖ ਫਿਰ ਨਾਹ ਜੰਮਦਾ ਹੈ ਨਾਹ ਮਰਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਨਾਮ ਰਤਨ ਲੱਭ ਲਿਆ, ਉਸ ਦੀ (ਆਤਮਕ ਜੀਵਨ ਵਾਲੀ) ਮੇਹਨਤ ਕਾਮਯਾਬ ਹੋ ਗਈ । (ਗੁਰੂ ਦੀ ਰਾਹੀਂ) ਜਿਸ ਮਨੁੱਖ ਦੇ ਮਨ ਵਿਚ ਸ੍ਰਿਸ਼ਟੀ ਦਾ ਪਾਲਣ-ਹਾਰ ਆ ਵੱਸਦਾ ਹੈ, ਉਹ ਮਨੁੱਖ ਅਸਲੀ ਜਪ ਤਪ ਸੰਜਮ ਦਾ ਭੇਤ ਸਮਝਣ ਵਾਲਾ ਹੋ ਜਾਂਦਾ ਹੈ ਉਹ ਮਨੁੱਖ ਆਤਮਕ ਜੀਵਨ ਦੀ ਸੂਝ ਦਾ ਗਿਆਤਾ ਹੋ ਜਾਂਦਾ ਹੈ ।੩।

ਹੇ ਨਾਨਕ ! ਆਖ—ਜਿਸ ਮਨੁੱਖ ਉਤੇ ਪ੍ਰਭੂ ਨੇ ਮੇਹਰ ਕੀਤੀ (ਉਸ ਨੂੰ ਪ੍ਰਭੂ ਨੇ ਗੁਰੂ ਮਿਲਾ ਦਿੱਤਾ, ਤੇ) ਉਸ ਦਾ ਮਨ ਉਸ ਦਾ ਤਨ ਆਤਮਕ ਆਨੰਦ ਨਾਲ ਪ੍ਰਫੁਲਤ ਹੋ ਗਿਆ । ਉਸ ਮਨੁੱਖ ਦੀ ਜਮਾਂ ਵਾਲੀ ਫਾਹੀ ਕੱਟੀ

ਗਈ (ਉਸ ਦੇ ਗਲੋਂ ਮਾਇਆ ਦੇ ਮੋਹ ਦੀ ਫਾਹੀ ਕੱਟੀ ਗਈ ਜੋ ਆਤਮਕ ਮੌਤ ਲਿਆ ਕੇ ਜਮਾਂ ਦੇ ਵੱਸ ਪਾਂਦੀ ਹੈ), ਉਸ ਦੇ ਸਾਰੇ ਦੁੱਖ ਕਲੇਸ਼ ਕਸ਼ਟ ਦੂਰ ਹੋ ਗਏ ।੪।੧੨।੨੩।

**ਸੋਰਠਿ ਮਹਲਾ ੫ ॥ ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥ ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥੧॥ ਮੇਰਾ ਗੁਰੁ ਹੋਆ ਆਪਿ ਸਹਾਈ ॥ ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥ ਰਹਾਉ ॥ ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥ ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥੨॥ ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥ ਸਦ ਬਲਿਹਾਰਿ ਜਾਉ ਪ੍ਰਭ ਅਪੁਨੇ ਜਿਨਿ ਪੂਰਨ ਪੈਜ ਸਵਾਰੀ ॥੩॥ ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥ ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥੪॥੧੩॥੨੪॥ {ਪੰਨਾ ੬੧੫}**

**ਪਦ ਅਰਥ** :—ਕਰਣਹਾਰ—ਸਭ ਕੁਝ ਕਰ ਸਕਣ ਵਾਲਾ । ਕਰਾਵਣਹਾਰ—(ਜੀਵਾਂ ਪਾਸੋਂ) ਸਭ ਕੁਝ ਕਰਾ ਸਕਣ ਵਾਲਾ । ਦਾਤਾ—ਦਾਤਾਂ ਦੇਣ ਵਾਲਾ । ਸੁਆਮੀ—ਮਾਲਕ । ਜੀਅ—(ਲਫ਼ਜ਼ 'ਜੀਵ' ਤੋਂ ਬਹੁ-ਵਚਨ) । ਕੀਏ—ਪੈਦਾ ਕੀਤੇ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ ।੧।

ਸਹਾਈ—ਮਦਦਗਾਰ । ਸਹਜ—ਆਤਮਕ ਅਡੋਲਤਾ । ਮੰਗਲ—ਖ਼ੁਸ਼ੀਆਂ । ਰਸ—ਸੁਆਦ । ਅਚਰਜ—ਹੈਰਾਨ ਕਰ ਦੇਣ ਵਾਲੀ । ਬਡਾਈ—ਇੱਜ਼ਤ ।ਰਹਾਉ।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਸਾਚੀ—ਸਦਾ ਕਾਇਮ ਰਹਿਣ ਵਾਲੀ । ਮਾਨੇ—ਆਦਰ ਪਾਂਦੇ ਹਨ । ਆਰਾਧਿ—ਸਿਮਰ ਕੇ । ਅਪੁਨੈ ਥਾਨੇ—ਉਸ ਥਾਂ ਤੇ ਜਿਥੋਂ ਕੋਈ ਵਿਕਾਰ ਭਟਕਣਾ ਵਿਚ ਨਹੀਂ ਪਾ ਸਕਦਾ ।੨।

ਜੈ ਜੈਕਾਰੁ—ਵਡਿਆਈ, ਆਦਰ-ਮਾਣ । ਸਭ—ਸਾਰੀ ਲੁਕਾਈ । ਉਸਤਤਿ—ਸੋਭਾ । ਸਾਧ—ਗੁਰੂ । ਸਦ—ਸਦਾ । ਬਲਿਹਾਰਿ ਜਾਉ—ਮੈਂ ਸਦਕੇ ਜਾਂਦਾ ਹਾਂ (ਜਾਉਂ) ! ਜਿਨਿ—ਜਿਸ (ਪ੍ਰਭੂ) ਨੇ । ਪੈਜ—ਇੱਜ਼ਤ ।੩।

ਗੋਸਟਿ—ਮਿਲਾਪ । ਗਿਆਨੁ—ਆਤਮਕ ਜੀਵਨ ਦੀ ਸੂਝ । ਸੁਣਿ—ਸੁਣ ਕੇ । ਉਧਾਰੇ—ਵਿਕਾਰਾਂ ਤੋਂ ਬਚ ਜਾਂਦੇ ਹਨ । ਜਿਨਿ ਜਿਨਿ—ਜਿਸ ਮਨੁੱਖ ਨੇ । ਸੇਤੀ—ਨਾਲ । ਘਰਿ—ਘਰ ਵਿਚ, ਹਿਰਦੇ-ਘਰ ਵਿਚ ।੪।

**ਅਰਥ** :—ਹੇ ਭਾਈ ! ਮੇਰਾ ਗੁਰੂ (ਜਿਸ ਮਨੁੱਖ ਦਾ) ਮਦਦਗਾਰ ਆਪ ਬਣਦਾ ਹੈ, ਉਸ ਮਨੁੱਖ ਦੇ ਅੰਦਰ ਆਤਮਕ ਅਡੋਲਤਾ ਦੇ ਸੁਖ ਆਨੰਦ ਖ਼ੁਸ਼ੀਆਂ ਤੇ ਸੁਆਦ ਉੱਘੜ ਪੈਂਦੇ ਹਨ । ਉਸ ਮਨੁੱਖ ਨੂੰ (ਲੋਕ ਪਰਲੋਕ ਵਿਚ) ਐਸੀ ਇੱਜ਼ਤ ਮਿਲਦੀ ਹੈ ਕਿ ਹੈਰਾਨ ਹੋ ਜਾਈਦਾ ਹੈ ।ਰਹਾਉ।

(ਹੇ ਭਾਈ ! ਜਿਸ ਮਨੁੱਖ ਦਾ ਸਹਾਈ ਗੁਰੂ ਬਣ ਜਾਂਦਾ ਹੈ, ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ) ਪਰਮਾਤਮਾ ਸਭ ਕੁਝ ਕਰ ਸਕਣ ਵਾਲਾ ਹੈ (ਜੀਵਾਂ ਪਾਸੋਂ) ਸਭ ਕੁਝ ਕਰਾ ਸਕਣ ਵਾਲਾ ਹੈ, ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਸਭ ਦਾ ਮਾਲਕ ਹੈ, ਸਾਰੇ ਜੀਵ ਉਸੇ ਦਇਆ-ਦੇ-ਘਰ ਪ੍ਰਭੂ ਨੇ ਪੈਦਾ ਕੀਤੇ ਹੋਏ ਹਨ, ਉਹ ਪ੍ਰਭੂ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ ।੧।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸਰਨ ਆ ਪੈਂਦੇ ਹਨ, ਉਹਨਾਂ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹਜ਼ੂਰੀ ਵਿਚ ਉਹਨਾਂ ਨੂੰ ਆਦਰ ਮਿਲਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ

ਗੀਤ ਗਾ ਕੇ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਉਹ ਆਪਣੇ (ਉਸ ਹਿਰਦੇ-) ਥਾਂ ਵਿਚ ਆ ਟਿਕਦੇ ਹਨ (ਜਿਥੋਂ ਕੋਈ ਵਿਕਾਰ ਉਹਨਾਂ ਨੂੰ ਕੱਢ ਕੇ ਭਟਕਣਾ ਵਿਚ ਨਹੀਂ ਪਾ ਸਕਦਾ) ।੨।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੀ ਸੰਗਤਿ ਪਿਆਰੀ ਲੱਗਣ ਲੱਗ ਪੈਂਦੀ ਹੈ, ਸਾਰੀ ਲੁਕਾਈ ਉਸ ਦੀ ਵਡਿਆਈ ਕਰਦੀ ਹੈ, ਸੋਭਾ ਕਰਦੀ ਹੈ । ਹੇ ਭਾਈ ! ਮੈਂ (ਭੀ) ਆਪਣੇ ਪ੍ਰਭੂ ਤੋਂ ਸਦਾ ਸਦਕੇ ਜਾਂਦਾ ਹਾਂ ਜਿਸ ਨੇ (ਮੈਨੂੰ ਗੁਰੂ ਦੀ ਸਰਨ ਪਾ ਕੇ) ਮੇਰੀ ਇੱਜ਼ਤ ਪੂਰੇ ਤੌਰ ਤੇ ਰੱਖ ਲਈ ਹੈ ।੩।

ਹੇ ਭਾਈ ! ਜਿਸ ਜਿਸ ਮਨੁੱਖ ਨੇ (ਗੁਰੂ ਦਾ) ਦਰਸਨ ਕੀਤਾ ਹੈ, ਉਹਨਾਂ ਨੂੰ ਪ੍ਰਭੂ ਦਾ ਮਿਲਾਪ ਪ੍ਰਾਪਤ ਹੋ ਗਿਆ, ਉਹਨਾਂ ਨੂੰ ਆਤਮਕ ਜੀਵਨ ਦੀ ਸੂਝ ਪ੍ਰਾਪਤ ਹੋ ਗਈ, ਪ੍ਰਭੂ ਦਾ ਨਾਮ ਸੁਣ ਸੁਣ ਕੇ ਉਹ ਮਨੁੱਖ (ਵਿਕਾਰਾਂ ਦੇ ਹੱਲਿਆਂ ਤੋਂ) ਬਚ ਗਏ । ਹੇ ਨਾਨਕ ! ਜਿਸ ਮਨੁੱਖ ਉਤੇ ਪਿਆਰਾ ਪ੍ਰਭੂ ਦਇਆਵਾਨ ਹੋਇਆ ਉਹ ਮਨੁੱਖ ਆਤਮਕ ਅਨੰਦ ਨਾਲ ਪ੍ਰਭੂ-ਚਰਨਾਂ ਵਿਚ ਲੀਨ ਹੋ ਗਿਆ ।੪।੧੩।੨੪।

**ਸੋਰਠਿ ਮਹਲਾ ੫ ॥ ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥ ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥੧॥ ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥ ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥ ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥ ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥ ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥ ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥ ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥ {ਪੰਨਾ ੬੧੫-੬੧੬}**

**ਪਦ ਅਰਥ** :—ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਪੂਰਾ—ਸਾਰੇ ਗੁਣਾਂ ਦਾ ਮਾਲਕ ।੧।

ਪ੍ਰਭ—ਹੇ ਪ੍ਰਭੂ ! ਸਾਹਿਬੁ—ਮਾਲਕ । ਗਾਵਉ—ਗਾਵਉਂ, ਮੈਂ ਗਾਵਾਂ । ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ ।ਰਹਾਉ।

ਸਤਿਗੁਰਿ—ਗੁਰੂ ਨੇ । ਨਿਧਾਨੁ—ਖ਼ਜ਼ਾਨਾ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਕਰਿ ਲੀਨਾ—ਬਣਾ ਲਿਆ । ਮਨਿ—ਮਨ ਵਿਚ ।੨।

ਕਉ—ਨੂੰ । ਬਿਘਨੁ—ਰੁਕਾਵਟ । ਰਿਦ—ਹਿਰਦਾ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੩।

ਸੇਵਕ—ਸੇਵਕਾਂ ਵਾਂਗ । ਜਿਨਿ—ਜਿਸ (ਪ੍ਰਭੂ) ਨੇ । ਇਛ—ਕਾਮਨਾ । ਪੁਜਾਈ—ਪੂਰੀ ਕਰ ਦਿੱਤੀ । ਤਾ ਕੈ—ਉਸ ਤੋਂ । ਪੈਜ—ਇੱਜ਼ਤ । ਪੂਰਨ—ਪੂਰੇ ਤੌਰ ਤੇ ।੪।

**ਅਰਥ** :—ਹੇ ਪ੍ਰਭੂ ਜੀ ! ਤੂੰ ਮੇਰਾ ਮਾਲਕ ਹੈਂ, ਤੂੰ ਮੈਨੂੰ ਸਾਰੀਆਂ ਦਾਤਾਂ ਦੇਣ ਵਾਲਾ ਹੈਂ । ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੈਂ ਤੇਰੇ ਪ੍ਰੇਮ-ਰੰਗ ਵਿਚ ਰੰਗੀਜ ਕੇ ਤੇਰੇ ਗੁਣ ਗਾਂਦਾ ਰਹਾਂ ।ਰਹਾਉ।

ਹੇ ਭਾਈ ! ਜੇਹੜਾ ਮਨੁੱਖ ਪੂਰੇ ਗੁਰੂ ਦਾ ਧਿਆਨ ਧਰਦਾ ਹੈ, ਉਸ ਉੱਤੇ ਮਾਲਕ ਪਰਮਾਤਮਾ ਦਇਆਵਾਨ ਹੁੰਦਾ ਹੈ (ਤੇ, ਉਹ ਮਨੁੱਖ ਪਰਮਾਤਮਾ ਦੀ ਸਰਨ ਪੈਂਦਾ ਹੈ) ਪਰਮਾਤਮਾ ਦੀ ਸਰਨ ਪਿਆਂ ਉਸ ਦੇ ਸਾਰੇ ਡਰ ਲਹਿ ਜਾਂਦੇ ਹਨ, ਸਾਰੇ ਦੁੱਖ ਦੂਰ ਹੋ ਜਾਂਦੇ ਹਨ, ਉਹ (ਸਦਾ) ਆਤਮਕ ਆਨੰਦ ਮਾਣਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਨੇ ਸਾਰੇ ਸੁਖਾਂ ਦਾ ਖ਼ਜ਼ਾਨਾ ਪ੍ਰਭੂ-ਨਾਮ ਪੱਕਾ ਕਰ ਦਿੱਤਾ, ਉਸ ਦੀ ਸਾਰੀ ਚਿੰਤਾ ਦੂਰ ਹੋ ਗਈ । ਪਰਮਾਤਮਾ ਮੇਹਰ ਕਰ ਕੇ ਉਸ ਨੂੰ ਆਪਣਾ ਬਣਾ ਲੈਂਦਾ ਹੈ, ਉਸ ਦੇ ਮਨ ਵਿਚ ਨਾਸ ਰਹਿਤ ਪਰਮਾਤਮਾ ਆ ਵੱਸਦਾ ਹੈ ।੨।

ਹੇ ਭਾਈ ! ਆਪਣੇ ਗੁਰੂ ਨੇ ਜਿਸ ਮਨੁੱਖ ਦੀ ਰੱਖਿਆ ਕੀਤੀ ਉਸ ਨੂੰ (ਆਤਮਕ ਜੀਵਨ ਦੇ ਰਸਤੇ ਵਿਚ) ਕੋਈ ਰੁਕਾਵਟ ਨਹੀਂ ਆਉਂਦੀ । ਪਰਮਾਤਮਾ ਦੇ ਕੌਲ ਫੁੱਲਾਂ ਵਰਗੇ ਕੋਮਲ ਚਰਨ ਉਸ ਦੇ ਹਿਰਦੇ ਵਿਚ ਆ ਵੱਸਦੇ ਹਨ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਰਸ ਸਦਾ ਚੱਖਦਾ ਹੈ ।੩।

ਹੇ ਭਾਈ ! ਜਿਸ ਪਰਮਾਤਮਾ ਨੇ (ਹਰ ਵੇਲੇ) ਤੇਰੇ ਮਨ ਦੀ (ਹਰੇਕ) ਕਾਮਨਾ ਪੂਰੀ ਕੀਤੀ ਹੈ, ਸੇਵਕਾਂ ਵਾਂਗ ਉਸ ਦੀ ਸੇਵਾ-ਭਗਤੀ ਕਰਦਾ ਰਹੁ । ਹੇ ਦਾਸ ਨਾਨਕ ! (ਆਖ—) ਮੈਂ ਉਸ ਪ੍ਰਭੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ (ਵਿਘਨਾਂ ਦੇ ਟਾਕਰੇ ਤੇ ਹਰ ਵੇਲੇ) ਪੂਰੇ ਤੌਰ ਤੇ ਇੱਜ਼ਤ ਰੱਖੀ ਹੈ ।੪।੧੪।੨੫।

**ਸੋਰਠਿ ਮਹਲਾ ੫ ॥ ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥ ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥੧॥ ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥ ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ ਰਹਾਉ ॥ ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ ॥ ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥੨॥ ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥ ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥੩॥ ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ ॥ ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥੪॥੧੫॥੨੬॥ {ਪੰਨਾ ੬੧੬}**

**ਪਦ ਅਰਥ** :—ਮਗਨੁ—ਮਸਤ । ਅੰਧਿਆਰੈ—ਹਨੇਰੇ ਵਿਚ । ਨ ਜਾਨੈ—ਡੂੰਘੀ ਸਾਂਝ ਨਹੀਂ ਪਾਂਦਾ । ਜੀਉ—ਜਿੰਦ । ਪਿੰਡੁ—ਸਰੀਰ । ਸਾਜਿ—ਬਣਾ ਕੇ । ਰਚਿਆ—ਪੈਦਾ ਕੀਤਾ । ਮਾਨੈ—ਮੰਨਦਾ ਹੈ ।੧।

ਮਨ—ਹੇ ਮਨ ! ਮੂੜੇ—ਹੇ ਮੂਰਖ ! ਕਰਹਿ—ਤੂੰ ਕਰਦਾ ਹੈਂ । ਕਛੂਐ—ਕੋਈ ਕਰਤੂਤ । ਛਾਨੀ—ਲੁਕੀ ।ਰਹਾਉ।

ਮਦਿ—ਨਸ਼ੇ ਵਿਚ । ਮਾਤੋ—ਮਸਤ । ਉਪਜੇ—ਪੈਦਾ ਹੋ ਗਏ । ਭਰਮਤ—ਭਟਕਦਿਆਂ । ਬੰਧਨ—ਜ਼ੰਜੀਰ ।੨।

ਦੇਇ—ਦੇ ਕੇ । ਦੇਇ ਕਿਵਾੜ—ਦਰਵਾਜ਼ੇ ਬੰਦ ਕਰ ਕੇ । ਦਾਰਾ—ਇਸਤ੍ਰੀ । ਸੰਗਿ—ਨਾਲ । ਫਾਕੈ—ਕੁਕਰਮ ਕਰਦਾ ਹੈ । ਚਿਤ੍ਰ ਗੁਪਤੁ—(ਧਰਮਰਾਜ ਦੇ ਮੁਨਸ਼ੀ) । ਮਾਗਹਿ—ਮੰਗਦੇ ਹਨ, ਮੰਗਣਗੇ ।੩।

ਦੁਖ ਭੰਜਨ—ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਓਟ—ਆਸਰਾ । ਸਾਗਰ—ਸਮੁੰਦਰ ।੪।

**ਅਰਥ** :—ਹੇ ਮੂਰਖ ਮਨ ! ਮਾਲਕ ਪ੍ਰਭੂ (ਤੇਰੀਆਂ ਸਾਰੀਆਂ ਕਰਤੂਤਾਂ ਨੂੰ ਹਰ ਵੇਲੇ) ਵੇਖ ਰਿਹਾ ਹੈ । ਤੂੰ ਜੋ ਕੁਝ ਕਰਦਾ ਹੈਂ, (ਮਾਲਕ-ਪ੍ਰਭੂ) ਉਹੀ ਉਹੀ ਜਾਣ ਲੈਂਦਾ ਹੈ, (ਉਸ ਪਾਸੋਂ ਤੇਰੀ) ਕੋਈ ਭੀ ਕਰਤੂਤ ਲੁਕੀ ਨਹੀਂ ਰਹਿ ਸਕਦੀ ।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਨੇ ਸਰੀਰ ਜਿੰਦ ਬਣਾ ਕੇ ਜੀਵ ਨੂੰ ਪੈਦਾ ਕੀਤਾ ਹੋਇਆ ਹੈ, ਉਸ ਸਭ ਦਾਤਾਂ ਦੇਣ ਵਾਲੇ ਪ੍ਰਭੂ ਨਾਲ ਜੀਵ ਡੂੰਘੀ ਸਾਂਝ ਨਹੀਂ ਪਾਂਦਾ । ਮਾਇਆ ਦੇ ਮੋਹ ਦੇ (ਆਤਮਕ) ਹਨੇਰੇ ਵਿਚ ਮਸਤ ਰਹਿ ਕੇ ਆਪਣੀ ਤਾਕਤ ਨੂੰ ਹੀ ਵੱਡੀ ਸਮਝਦਾ ਹੈ ।੧।

ਹੇ ਭਾਈ ! ਮਨੁੱਖ ਜੀਭ ਦੇ ਸੁਆਦਾਂ ਵਿਚ, ਲੋਭ ਦੇ ਨਸ਼ੇ ਵਿਚ ਮਸਤ ਰਹਿੰਦਾ ਹੈ (ਜਿਸ ਕਰਕੇ ਇਸ ਦੇ ਅੰਦਰ) ਅਨੇਕਾਂ ਵਿਕਾਰ ਪੈਦਾ ਹੋ ਜਾਂਦੇ ਹਨ, ਮਨੁੱਖ ਹਉਮੈ ਦੀਆਂ ਜ਼ੰਜੀਰਾਂ ਦੇ ਭਾਰ ਹੇਠ ਦਬ ਜਾਂਦਾ ਹੈ, ਬਹੁਤ ਜੂਨਾਂ ਵਿਚ ਭਟਕਦਾ ਫਿਰਦਾ ਹੈ, ਤੇ, ਦੁੱਖ ਸਹਾਰਦਾ ਰਹਿੰਦਾ ਹੈ ।੨।

(ਮਾਇਆ ਦੇ ਮੋਹ ਦੇ ਹਨੇਰੇ ਵਿਚ ਫਸਿਆ ਮਨੁੱਖ) ਦਰਵਾਜ਼ੇ ਬੰਦ ਕਰਕੇ ਅਨੇਕਾਂ ਪਰਦਿਆਂ ਦੇ ਪਿੱਛੇ ਪਰਾਈ ਇਸਤ੍ਰੀ ਨਾਲ ਕੁਕਰਮ ਕਰਦਾ ਹੈ । (ਪਰ, ਹੇ ਭਾਈ !) ਜਦੋਂ (ਧਰਮ ਰਾਜ ਦੇ ਦੂਤ) ਚਿੱਤ੍ਰ ਅਤੇ ਗੁਪਤ (ਤੇਰੀਆਂ ਕਰਤੂਤਾਂ ਦਾ) ਹਿਸਾਬ ਮੰਗਣਗੇ, ਤਦੋਂ ਕੋਈ ਭੀ ਤੇਰੀਆਂ ਕਰਤੂਤਾਂ ਉਤੇ ਪਰਦਾ ਨਹੀਂ ਪਾ ਸਕੇਗਾ ।੩।

ਹੇ ਨਾਨਕ ! (ਆਖ—) ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਸਰਬ-ਵਿਆਪਕ ! ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਤੈਥੋਂ ਬਿਨਾ ਹੋਰ ਕੋਈ ਆਸਰਾ ਨਹੀਂ ਹੈ । ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਸੰਸਾਰ-ਸਮੁੰਦਰ ਵਿਚ (ਡੁੱਬਦੇ ਨੂੰ ਮੈਨੂੰ ਬਾਂਹ ਫੜ ਕੇ) ਕੱਢ ਲੈ ।੪।੧੫।੨੬।

**ਸੋਰਠਿ ਮਹਲਾ ੫ ॥ ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥ ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥੧॥ ਹਰਿ ਸਾਚਾ ਸਿਮਰਹੁ ਭਾਈ ॥ ਸਾਧ ਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥ ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ ॥ ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥੨॥ ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥ ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥ ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥ ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥ {ਪੰਨਾ ੬੧੬}**

**ਪਦ ਅਰਥ** :—ਸਹਾਈ—ਮਦਦਗਾਰ । ਸੁਖਦਾਈ—ਸੁਖ ਦੇਣ ਵਾਲਾ, ਆਤਮਕ ਆਨੰਦ ਦੇਣ ਵਾਲਾ । ਜਪਿ—ਜਪ ਕੇ, ਪੜ੍ਹ ਕੇ । ਅਨਦੁ ਕਰਹੁ—ਆਤਮਕ ਆਨੰਦ ਮਾਣੋ । ਪ੍ਰਾਣੀ—ਹੇ ਪ੍ਰਾਣੀ ! ।੧।

ਸਾਚਾ—ਸਦਾ ਕਾਇਮ ਰਹਿਣ ਵਾਲਾ । ਭਾਈ—ਹੇ ਭਾਈ ! ਸਾਧ ਸੰਗਿ—ਸਾਧ ਸੰਗਤਿ ਵਿਚ । ਬਿਸਰਿ ਨ ਜਾਈ—ਭੁੱਲਦਾ ਨਹੀਂ ।ਰਹਾਉ।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਜੀਵੈ—ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਕਰਮਿ—(ਤੇਰੀ) ਬਖ਼ਸ਼ਸ਼ ਨਾਲ । ਨਿਰਮਲੁ—ਪਵਿੱਤਰ ਜੀਵਨ ਵਾਲਾ । ਥੀਵੈ—ਹੋ ਜਾਂਦਾ ਹੈ ।੨।

ਬਿਘਨ—ਰੁਕਾਵਟਾਂ । ਸਭਿ—ਸਾਰੇ । ਚਰਣੀ—ਚਰਨਾਂ ਵਿਚ । ਅਚੁਤ—ਅੱਚੁਤ, ਨਾਹ ਨਾਸ ਹੋਣ ਵਾਲਾ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗਾ—(ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ ।੩।

ਸੁਹੇਲੀ—ਸੁਖ ਦੇਣ ਵਾਲੀ । ਆਦਿ ਅੰਤਿ ਮਧਿ—ਸ਼ੁਰੂ ਵਿਚ, ਅਖ਼ੀਰ ਵਿਚ, ਵਿਚਕਾਰ, ਹਰ ਵੇਲੇ । ਬੇਲੀ—ਮਦਦਗਾਰ ।੪।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਸਿਮਰਨ ਕਰਦੇ ਰਿਹਾ ਕਰੋ, (ਸਿਮਰਨ ਦੀ ਬਰਕਤਿ ਨਾਲ) ਸਾਧ ਸੰਗਤਿ ਵਿਚ ਸਦਾ ਆਤਮਕ ਆਨੰਦ ਮਾਣੀਦਾ ਹੈ, ਤੇ, ਪਰਮਾਤਮਾ ਕਦੇ ਭੁੱਲਦਾ ਨਹੀਂ ।ਰਹਾਉ।

ਹੇ ਪ੍ਰਾਣੀ ! ਪੂਰੇ ਗੁਰੂ ਦੀ (ਸਿਫ਼ਤਿ-ਸਾਲਾਹ ਦੀ) ਬਾਣੀ ਸਦਾ ਪੜ੍ਹਿਆ ਕਰ, ਤੇ, ਆਤਮਕ ਆਨੰਦ ਮਾਣਿਆ ਕਰ । (ਜੇਹੜਾ ਮਨੁੱਖ ਸਤਿਗੁਰੂ ਦੀ ਬਾਣੀ ਨਾਲ ਪਿਆਰ ਬਣਾਂਦਾ ਹੈ) ਪਰਮਾਤਮਾ (ਉਸ ਦਾ) ਮਦਦਗਾਰ ਬਣ ਜਾਂਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ (ਉਸ ਦੇ ਅੰਦਰ) ਆਤਮਕ ਆਨੰਦ ਪੈਦਾ ਕਰਦੀ ਹੈ ।੧।

ਹੇ ਸਭ ਤੋਂ ਉੱਚੇ ਮਾਲਕ ! (ਪਰਮੇਸਰ !) ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ । ਜੇਹੜਾ ਮਨੁੱਖ ਤੇਰਾ ਨਾਮ ਸਿਮਰਦਾ ਹੈ ਉਹ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਜਿਸ ਮਨੁੱਖ ਨੂੰ ਤੇਰੀ ਮੇਹਰ ਨਾਲ (ਹੇ ਪਰਮੇਸਰ !) ਤੇਰਾ ਨਾਮ ਹਾਸਲ ਹੁੰਦਾ ਹੈ, ਉਹ ਮਨੁੱਖ ਪਵਿੱਤ੍ਰ ਜੀਵਨ ਵਾਲਾ ਬਣ ਜਾਂਦਾ ਹੈ ।੨।

(ਹੇ ਭਾਈ ! ਗੁਰੂ ਦੇ ਚਰਨ ਆਤਮਕ ਜੀਵਨ ਦੇ ਰਾਹ ਵਿਚੋਂ ਸਾਰੀਆਂ) ਰੁਕਾਵਟਾਂ ਨਾਸ ਕਰਨ ਵਾਲੇ ਹਨ, ਸਾਰੇ ਦੁੱਖ ਦੂਰ ਕਰਨ ਵਾਲੇ ਹਨ, ਜਿਸ ਮਨੁੱਖ ਦਾ ਮਨ ਗੁਰੂ ਦੇ ਚਰਨਾਂ ਵਿਚ ਪਰਚਦਾ ਹੈ, ਉਹ ਮਨੁੱਖ ਹਰ ਵੇਲੇ ਅਬਿਨਾਸੀ ਤੇ ਅਟੱਲ ਪਰਮਾਤਮਾ ਦੇ ਗੁਣ ਗਾਂਦਾ ਗਾਂਦਾ ਪ੍ਰਭੂ ਦੇ ਪ੍ਰੇਮ-ਰੰਗ ਵਿਚ ਲੀਨ ਹੋ ਕੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ ।੩।

ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਆਤਮਕ ਆਨੰਦ ਦੇਣ ਵਾਲੀ ਹੈ (ਸਿਫ਼ਤਿ-ਸਾਲਾਹ ਕਰਨ ਵਾਲਾ ਮਨੁੱਖ) ਉਹੀ ਫਲ ਪ੍ਰਾਪਤ ਕਰ ਲੈਂਦਾ ਹੈ ਜਿਨ੍ਹਾਂ ਦੀ ਕਾਮਨਾ ਉਸ ਦਾ ਮਨ ਕਰਦਾ ਹੈ । ਹੇ ਭਾਈ ! (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਪਰਮਾਤਮਾ ਨਾਨਕ ਵਾਸਤੇ ਸਦਾ ਦਾ ਮਦਦਗਾਰ ਬਣ ਗਿਆ ਹੈ ।੪।੧੬।੨੭।

**ਸੋਰਠਿ ਮਹਲਾ ੫ ਪੰਚਪਦਾ ॥ ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥੧॥ ਸੰਤਹੁ ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ ॥੧॥ ਰਹਾਉ ॥ ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥ ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥੩॥ ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥੪॥ ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮ {ਪੰਨਾ ੬੧੬}**

ਨੋਟ—ਪੰਚਪਦਾ—ਪੰਜ 'ਬੰਦਾਂ' ਵਾਲਾ ਸ਼ਬਦ ।

**ਪਦ ਅਰਥ** :—ਬਿਨਸੈ—ਮੁੱਕ ਜਾਏ । ਮੇਰਾ ਅਰੁ ਤੇਰਾ—ਮੇਰ-ਤੇਰ ਵਾਲਾ ਵਿਤਕਰਾ । ਅਪਨੀ ਧਾਰੀ—ਅਪਣੱਤ, ਮਾਇਆ ਨਾਲ ਪਕੜ ।੧।

ਇਹਾ—ਇਹੋ ਜਿਹੀ । ਕਾਰੀ—ਇਲਾਜ । ਜਿਤੁ—ਜਿਸ ਨਾਲ । ਗਰਬੁ—ਅਹੰਕਾਰ । ਨਿਵਾਰੀ—ਨਿਵਾਰੀਂ, ਮੈਂ ਦੂਰ ਕਰ ਲਵਾਂ ।ਰਹਾਉ।

ਭੂਤ—ਜੀਵ । ਮਾਨਿਆ—ਮੰਨਿਆ ਜਾ ਸਕੇ । ਰੇਨਾਰੀ—ਚਰਨ-ਧੂੜ ।੨।

ਪੇਖਿਓ—ਵੇਖਿਆ ਜਾ ਸਕੇ । ਚੂਕੈ—ਮੁੱਕ ਜਾਏ । ਭੀਤਿ—ਕੰਧ । ਭ੍ਰਮਾਰੀ—ਭਟਕਣਾ ਦੀ ।੩।

ਅਉਖਧੁ—ਦਵਾਈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਦੁਆਰੀ—ਦਰ ਤੇ ।੪।

ਜਿਸੁ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉਤੇ । ਤਿਸੁ ਰੋਗ—ਉਸ ਦੇ ਰੋਗ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਬਿਦਾਰੀ—ਦੂਰ ਕੀਤੇ ਜਾਂਦੇ ਹਨ ।੫।

**ਅਰਥ** :—ਹੇ ਸੰਤ ਜਨੋ ! (ਮੈਨੂੰ ਕੋਈ) ਇਹੋ ਜਿਹਾ ਇਲਾਜ ਦੱਸੋ, ਜਿਸ ਨਾਲ ਮੈਂ (ਆਪਣਾ ਅੰਦਰੋਂ) ਹਉਮੈ ਅਹੰਕਾਰ ਦੂਰ ਕਰ ਸਕਾਂ, ।ਰਹਾਉ।;

(ਜਿਸ ਇਲਾਜ ਨਾਲ ਮੇਰੇ ਅੰਦਰੋਂ) ਮੋਹ ਨਾਸ ਹੋ ਜਾਏ, ਮੇਰ-ਤੇਰ ਵਾਲਾ ਵਿਤਕਰਾ ਦੂਰ ਹੋ ਜਾਏ, ਮੇਰੀ ਮਾਇਆ-ਨਾਲ-ਪਕੜ ਖ਼ਤਮ ਹੋ ਜਾਏ ।੧।;

(ਜਿਸ ਇਲਾਜ ਨਾਲ) ਪਰਮਾਤਮਾ ਸਾਰੇ ਜੀਵਾਂ ਵਿਚ ਵੱਸਦਾ ਮੰਨਿਆ ਜਾ ਸਕੇ, ਤੇ, ਮੈਂ ਸਭਨਾਂ ਦੀ ਚਰਨ-ਧੂੜ ਬਣਿਆ ਰਹਾਂ ।੨।;

(ਜਿਸ ਇਲਾਜ ਨਾਲ) ਪਰਮਾਤਮਾ ਆਪਣੇ ਅੰਗ-ਸੰਗ ਵੇਖਿਆ ਜਾ ਸਕੇ, ਤੇ, (ਮੇਰੇ ਅੰਦਰੋਂ) ਮਾਇਆ ਦੀ ਖ਼ਾਤਰ ਭਟਕਣਾ ਵਾਲੀ ਕੰਧ ਦੂਰ ਹੋ ਜਾਏ (ਜੋ ਪਰਮਾਤਮਾ ਨਾਲੋਂ ਵਿੱਥ ਪਾ ਰਹੀ ਹੈ) ।੩।

(ਹੇ ਭਾਈ !) ਉਹ ਦਵਾਈ ਤਾਂ ਪਰਮਾਤਮਾ ਦਾ ਨਾਮ ਹੀ ਹੈ, ਆਤਮਕ ਜੀਵਨ ਦੇਣ ਵਾਲਾ ਪਵਿਤ੍ਰ ਨਾਮ-ਜਲ ਹੀ ਹੈ । ਇਹ ਨਾਮ ਗੁਰੂ ਦੇ ਦਰ ਤੋਂ ਮਿਲਦਾ ਹੈ ।੪।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਮੱਥੇ ਉੱਤੇ (ਨਾਮ ਦੀ ਪ੍ਰਾਪਤੀ ਦਾ ਲੇਖ) ਲਿਖਿਆ ਹੋਵੇ, (ਉਸ ਨੂੰ ਗੁਰੂ ਪਾਸੋਂ ਮਿਲਦਾ ਹੈ), ਗੁਰੂ ਨੂੰ ਮਿਲ ਕੇ ਉਸ ਦੇ ਰੋਗ ਕੱਟੇ ਜਾਂਦੇ ਹਨ ।੫।੧੭।੨੮।

**ਸੋਰਠਿ ਮਹਲਾ ੫ ਘਰੁ ੨ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥ ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥ ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥ ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥ ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥ ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥੨॥੧॥੨੯॥ {ਪੰਨਾ ੬੧੭}**

**ਨੋਟ** :—ਦੁਪਦੇ—ਦੋ ਪਦਾਂ ਵਾਲੇ, ਦੋ ਬੰਦਾਂ ਵਾਲੇ ।

**ਪਦ ਅਰਥ** :—ਸਗਲ ਬਨਸਪਤਿ—ਸਾਰੀ ਬਨਸਪਤੀ, ਸਾਰੇ ਬੂਟੇ । ਬੈਸੰਤਰੁ—ਅੱਗ । ਘੀਆ—ਘਿਓ । ਸਮਾਣੀ—ਸਮਾਈ ਹੋਈ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਮਾਧਉ—ਮਾਧਵ, ਮਾਇਆ ਦਾ ਪਤੀ; ਪਰਮਾਤਮਾ । ਜੀਆ—ਸਭ ਜੀਵਾਂ ਵਿਚ ।੧।

ਰਹਿਆ ਸਮਾਹਿਓ—ਸਮਾ ਰਿਹਾ ਹੈ । ਪੂਰਨ—ਪੂਰੇ ਤੌਰ ਤੇ । ਜਲਿ—ਪਾਣੀ ਵਿਚ । ਆਹਿਓ—ਹੈ ।੧।ਰਹਾਉ।

ਗੁਣ ਨਿਧਾਨ ਜਸੁ—ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਜਸ । ਸਤਿਗੁਰਿ—ਗੁਰੂ ਨੇ । ਭਰਮੁ—ਭੁਲੇਖਾ । ਚੁਕਾਇਓ—ਦੂਰ ਕਰ ਦਿੱਤਾ ਹੈ । ਅਲੇਪਾ—ਨਿਰਲੇਪ ।੨।

**ਅਰਥ** :—ਹੇ ਸੰਤ ਜਨੋ ! ਪਰਮਾਤਮਾ ਹਰੇਕ ਸਰੀਰ ਵਿਚ ਮੌਜੂਦ ਹੈ । ਉਹ ਪੂਰੀ ਤਰ੍ਹਾਂ ਸਾਰੇ ਜੀਵਾਂ ਵਿਚ ਵਿਆਪਕ ਹੈ, ਉਹ ਸੋਹਣਾ ਰਾਮ ਪਾਣੀ ਵਿਚ ਹੈ ਧਰਤੀ ਵਿਚ ਹੈ ।੧।ਰਹਾਉ।

ਹੇ ਭਾਈ ! ਜਿਵੇਂ ਸਭ ਬੂਟਿਆਂ ਵਿਚ ਅੱਗ (ਗੁਪਤ ਮੌਜੂਦ) ਹੈ, ਜਿਵੇਂ ਹਰੇਕ ਕਿਸਮ ਦੇ ਦੁੱਧ ਵਿਚ ਘਿਉ (ਮੱਖਣ) ਗੁਪਤ ਮੌਜੂਦ ਹੈ, ਤਿਵੇਂ ਚੰਗੇ ਮੰਦੇ ਸਭ ਜੀਵਾਂ ਵਿਚ ਪ੍ਰਭੂ ਦੀ ਜੋਤਿ ਸਮਾਈ ਹੋਈ ਹੈ, ਪਰਮਾਤਮਾ ਹਰੇਕ ਸਰੀਰ ਵਿਚ ਹੈ, ਸਭ ਜੀਵਾਂ ਵਿਚ ਹੈ ।੧।

ਹੇ ਭਾਈ ! ਨਾਨਕ (ਉਸ) ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਹੈ । ਗੁਰੂ ਨੇ (ਨਾਨਕ ਦਾ) ਭੁਲੇਖਾ ਦੂਰ ਕਰ ਦਿੱਤਾ ਹੈ (ਤਾਂਹੀਏਂ ਨਾਨਕ ਨੂੰ ਯਕੀਨ ਹੈ ਕਿ) ਪਰਮਾਤਮਾ ਸਭ ਜੀਵਾਂ ਵਿਚ ਵੱਸਦਾ ਹੈ (ਫਿਰ ਭੀ) ਸਦਾ (ਮਾਇਆ ਦੇ ਮੋਹ ਤੋਂ) ਨਿਰਲੇਪ ਹੈ, ਸਭ ਜੀਵਾਂ ਵਿਚ ਸਮਾ ਰਿਹਾ ਹੈ ।੨।੧।੨੯।

**ਸੋਰਠਿ ਮਹਲਾ ੫ ॥ ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥ ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥੧॥ ਜਾ ਕੋ ਨਾਮੁ ਲੈਤ ਤੂ ਸੁਖੀ ॥ ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅ ਰੇ ਮੁਖੀ ॥੧॥ ਰਹਾਉ ॥ ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ ॥ ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥ {ਪੰਨਾ ੬੧੭}**

**ਪਦ ਅਰਥ** :—ਜਾ ਕੈ ਸਿਮਰਣਿ—ਜਿਸ (ਪ੍ਰਭੂ) ਦੇ ਸਿਮਰਨ ਦੀ ਰਾਹੀਂ । ਭੈ {ਲਫ਼ਜ਼ 'ਭਉ' ਤੋਂ ਬਹੁ-ਵਚਨ} । ਦੁਖੀ—ਦੁੱਖ ਭੀ । ਨਵਨਿਧਿ—(ਧਰਤੀ ਦੇ ਸਾਰੇ) ਨੌ ਖ਼ਜ਼ਾਨੇ । ਪਾਵਹਿ—ਤੂੰ ਪ੍ਰਾਪਤ ਕਰ ਸਕਦਾ ਹੈਂ । ਬਹੁਰਿ—ਮੁੜ । ਤ੍ਰਿਸਨਾ—ਤ੍ਰੇਹ । ਭੁਖੀ—ਭੁੱਖ ।੧।

ਕੋ—ਦਾ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਕਉ—ਨੂੰ । ਜੀਅ ਰੇ—ਹੇ ਜੀਵ ! ਮੁਖੀ—ਮੁਖਿ, ਮੂੰਹ ਨਾਲ ।੧।ਰਹਾਉ।

ਹੋਵਹਿ—ਤੂੰ ਹੋ ਜਾਏਂਗਾ । ਅੰਤਰਿ—(ਤੇਰੇ) ਅੰਦਰ । ਧੁਖੀ—ਧੁਖਦੀ । ਗੁਰ—ਗੁਰੂ ਨੇ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਤ੍ਰਿਭਵਣਿ—ਸਾਰੇ ਸੰਸਾਰ ਵਿਚ, ਤਿੰਨਾਂ ਭਵਨਾਂ ਵਾਲੇ ਜਗਤ ਵਿਚ । ਰੁਖੀ—ਰੁੱਖਾਂ ਵਿਚ ।੨।

**ਅਰਥ** :—ਹੇ ਜੀਵ ! ਜਿਸ ਪਰਮਾਤਮਾ ਦਾ ਨਾਮ ਸਿਮਰਿਆਂ ਤੂੰ ਸੁਖੀ ਹੋ ਸਕਦਾ ਹੈਂ, ਉਸ ਪਾਲਣਹਾਰ ਪ੍ਰਭੂ ਨੂੰ ਤੂੰ ਆਪਣੇ ਮਨੋ ਤਨੋ ਮੂੰਹ ਨਾਲ ਹਰੇਕ ਸਾਹ ਦੇ ਨਾਲ ਸਿਮਰਿਆ ਕਰ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਦੇ ਸਿਮਰਨ ਨਾਲ ਤੂੰ ਖ਼ੁਸ਼ੀ-ਭਰਿਆ ਜੀਵਨ ਜੀਊ ਸਕਦਾ ਹੈਂ ਤੇਰੇ ਜਨਮ ਮਰਨ ਦੇ ਸਾਰੇ ਡਰ ਤੇ ਦੁੱਖ ਦੂਰ ਹੋ ਸਕਦੇ ਹਨ, ਤੂੰ (ਧਰਮ ਅਰਥ ਕਾਮ ਮੋਖ) ਚਾਰੇ ਪਦਾਰਥ ਤੇ ਦੁਨੀਆ ਦੇ ਨੌ ਹੀ ਖ਼ਜ਼ਾਨੇ ਹਾਸਲ ਕਰ ਸਕਦਾ ਹੈਂ, (ਜਿਸ ਦੇ ਸਿਮਰਨ ਨਾਲ) ਤੈਨੂੰ ਮਾਇਆ ਦੀ ਤ੍ਰੇਹ ਭੁੱਖ ਫਿਰ ਨਹੀਂ ਵਿਆਪੇਗੀ (ਉਸ ਦਾ ਸਿਮਰਨ ਹਰੇਕ ਸਾਹ ਦੇ ਨਾਲ ਕਰਦਾ ਰਹੁ) ।੧।

(ਹੇ ਭਾਈ ! ਸਿਮਰਨ ਦੀ ਬਰਕਤਿ ਨਾਲ) ਤੂੰ ਸ਼ਾਂਤੀ ਹਾਸਲ ਕਰ ਲਏਂਗਾ, ਤੂੰ ਅੰਤਰ-ਆਤਮੇ ਠੰਢਾ-ਠਾਰ ਹੋ ਜਾਏਂਗਾ, ਤੇਰੇ ਅੰਦਰ ਤ੍ਰਿਸ਼ਨਾ ਦੀ ਅੱਗ ਨਹੀਂ ਧੁਖੇਗੀ । ਹੇ ਭਾਈ ! ਗੁਰੂ ਨੇ (ਮੈਨੂੰ) ਨਾਨਕ ਨੂੰ ਉਹ ਪਰਮਾਤਮਾ ਪਾਣੀ ਵਿਚ ਧਰਤੀ ਵਿਚ ਰੁੱਖਾਂ ਵਿਚ ਸਾਰੇ ਸੰਸਾਰ ਵਿਚ (ਵੱਸਦਾ) ਵਿਖਾ ਦਿੱਤਾ ਹੈ ।੨।੨।੩੦।

**ਸੋਰਠਿ ਮਹਲਾ ੫ ॥ ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥ ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥੧॥ ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿ ਜਨ ਮੰਗਲ ਗਾਵਹੁ ॥੧॥**

ਰਹਾਉ ॥ ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥ ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥ {ਪੰਨਾ ੬੧੭}

**ਪਦ ਅਰਥ** :—ਇਨ ਤੇ—ਇਹਨਾਂ ਪਾਸੋਂ । ਇਹ ਭੀਤਰ ਤੇ—ਇਸ ਮਨ ਦੇ ਭੀਤਰ ਤੋਂ, ਇਸ ਮਨ ਵਿਚੋਂ । ਡਾਰਹੁ—ਕੱਢ ਦੇ । ਨਿਕਟਿ—ਨੇੜੇ ।੧।

ਬਿਧਿ—ਜੁਗਤਿ । ਅਪੁਨੀ ਬਿਧਿ—ਆਪਣੀ ਭਗਤੀ ਦੀ ਜਾਚ । ਜਨਾਵਹੁ—ਸਿਖਾ ਦੇ । ਗਾਵਹੁ—ਗਵਾਵਹੁ, ਪ੍ਰੇਰਨਾ ਦੇਹ ਕਿ ਮੈਂ ਗਾ ਸਕਾਂ ।੧।ਰਹਾਉ।

ਕਬਹੂ—ਕਦੇ ਭੀ । ਹੀਏ ਤੇ—ਹਿਰਦੇ ਵਿਚੋਂ । ਬਿਧਿ—ਜਾਚ । ਪਾਵਹੁ—ਪਾ ਦੇ । ਧਾਵਹੁ—ਦੌੜ ।੨।

**ਅਰਥ** :—ਹੇ ਪ੍ਰਭੂ ! ਆਪਣੀ ਭਗਤੀ ਦੀ ਜਾਚ ਤੂੰ ਮੈਨੂੰ ਆਪ ਸਿਖਾ । ਮੈਨੂੰ ਪ੍ਰੇਰਨਾ ਦੇਹ ਕਿ ਮੈਂ ਤੇਰੇ ਸੰਤ ਜਨਾਂ ਨਾਲ ਮਿਲ ਕੇ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰਾਂ ।੧।ਰਹਾਉ।

ਹੇ ਪ੍ਰਭੂ ! ਕਾਮ ਕ੍ਰੋਧ ਲੋਭ ਝੂਠ ਨਿੰਦਾ (ਆਦਿਕ) ਇਹਨਾਂ (ਸਾਰੇ ਵਿਕਾਰਾਂ) ਤੋਂ ਤੂੰ ਮੈਨੂੰ ਆਪ ਛੁਡਾ ਲੈ । ਮੇਰੇ ਇਸ ਮਨ ਵਿਚੋਂ ਇਹਨਾਂ (ਵਿਕਾਰਾਂ) ਨੂੰ ਕੱਢ ਦੇ, ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖ ।੧।

ਹੇ ਪ੍ਰਭੂ ! ਮੇਰੇ ਮਨ ਵਿਚ ਤੂੰ ਇਹੋ ਜਿਹੀ ਸਿੱਖਿਆ ਪਾ ਦੇਹ ਕਿ ਮੇਰੇ ਹਿਰਦੇ ਤੋਂ ਤੂੰ ਕਦੇ ਭੀ ਨਾਹ ਵਿਸਰੇਂ । ਹੇ ਦਾਸ ਨਾਨਕ ! ਤੈਨੂੰ ਵੱਡੇ ਭਾਗਾਂ ਨਾਲ ਪੂਰਾ ਗੁਰੂ ਮਿਲ ਪਿਆ ਹੈ, ਹੁਣ ਤੂੰ ਹੋਰ ਕਿਸੇ ਪਾਸੇ ਨਾਹ ਦੌੜਦਾ ਫਿਰ ।੨।੩।੩੧।

ਸੋਰਠਿ ਮਹਲਾ ੫ ॥ ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥ ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥੧॥ ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥ ਸਾਧਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ ਰਹਾਉ ॥ ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥ ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥ {ਪੰਨਾ ੬੧੭}

**ਪਦ ਅਰਥ** :—ਜਾ ਕੈ ਸਿਮਰਣਿ—ਜਿਸ (ਪ੍ਰਭੂ) ਦੇ ਸਿਮਰਨ ਦੀ ਰਾਹੀਂ । ਸਭ ਕਛੁ—ਹਰੇਕ ਚੀਜ਼ । ਬਿਰਥੀ—ਵਿਅਰਥ, ਖ਼ਾਲੀ । ਘਾਲ—ਮੇਹਨਤ । ਤਿਆਗਿ—ਭੁਲਾ ਕੇ । ਅਵਰ ਕਤ—ਹੋਰ ਕਿਸ ਪਾਸੇ । ਰਾਚਹੁ—ਤੂੰ ਮਸਤ ਹੋ ਰਿਹਾ ਹੈਂ ।੧।

ਸੰਤ—ਹੇ ਸੰਤ ਜਨੋ ! ਗੋਪਾਲਾ—ਸ੍ਰਿਸ਼ਟੀ ਦਾ ਪਾਲਣ ਵਾਲਾ । ਪੂਰਨ—ਸਫਲ ।੧।ਰਹਾਉ।

ਸਾਰਿ—ਸਾਰ ਲੈ ਕੇ । ਸਮਾਲੈ—ਸੰਭਾਲ ਕਰਦਾ ਹੈ । ਸਹਿਤ—ਨਾਲ । ਗਲਿ—ਗਲ ਨਾਲ । ਪ੍ਰਭ—ਹੇ ਪ੍ਰਭੂ ! ਜਗਤ ਜੀਵਨੁ—ਜਗਤ ਦਾ ਜੀਵਨ, ਸਾਰੇ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ।੨।

**ਅਰਥ** :—ਹੇ ਸੰਤ ਜਨੋ ! ਸ੍ਰਿਸ਼ਟੀ ਦੇ ਪਾਲਣਹਾਰ ਨੂੰ ਸਦਾ ਸਿਮਰਦੇ ਰਹੋ । ਸਾਧ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਨਾਮ ਸਿਮਰਿਆ ਕਰੋ, (ਸਿਮਰਨ ਦੀ) ਮੇਹਨਤ ਜ਼ਰੂਰ ਸਫਲ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਦੇ ਸਿਮਰਨ ਦੀ ਬਰਕਤਿ ਨਾਲ ਹਰੇਕ ਪਦਾਰਥ ਮਿਲ ਸਕਦਾ ਹੈ, (ਸਿਮਰਨ ਦੀ) ਕੀਤੀ ਹੋਈ ਮਿਹਨਤ ਵਿਅਰਥ ਨਹੀਂ ਜਾਂਦੀ, ਜੇਹੜਾ ਪ੍ਰਭੂ ਸਾਰੀ ਸ੍ਰਿਸ਼ਟੀ ਵਿਚ ਮੌਜੂਦ ਹੈ ਉਸ ਨੂੰ ਛੱਡ ਕੇ ਹੋਰ ਕੇਹੜੇ ਪਾਸੇ ਮਸਤ ਹੋ ਰਹੇ ਹੋ ? ।੧।

ਹੇ ਭਾਈ ! ਉਹ ਪਰਮਾਤਮਾ (ਸਭ ਜੀਵਾਂ ਦੀ) ਸਾਰ ਲੈ ਕੇ ਸੰਭਾਲ ਕਰਦਾ ਹੈ, ਸਦਾ ਪਾਲਣਾ ਕਰਦਾ ਹੈ (ਸਿਮਰਨ ਕਰਨ ਵਾਲਿਆਂ ਨੂੰ) ਪ੍ਰੇਮ ਨਾਲ ਆਪਣੇ ਗਲੇ ਲਾਂਦਾ ਹੈ ।

ਹੇ ਨਾਨਕ ! ਆਖ—ਹੇ ਪ੍ਰਭੂ ! ਤੈਨੂੰ ਵਿਸਾਰ ਕੇ ਜੀਵ ਤੈਨੂੰ ਕਿਵੇਂ ਮਿਲ ਸਕਦਾ ਹੈ ? ਤੇ, ਤੂੰ ਹੀ ਸਾਰੇ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ਹੈਂ ।੨।੪।੩੨।

**ਸੋਰਠਿ ਮਹਲਾ ੫ ॥ ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥ ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥੧॥ ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥ ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ ਰਹਾਉ ॥ ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥ ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥ {ਪੰਨਾ ੬੧੭}**

**ਪਦ ਅਰਥ** :—ਜੀਅਨ ਕੋ—ਸਭ ਜੀਵਾਂ ਦਾ । ਸਭ ਮਲੁ—ਸਾਰੀ ਮੈਲ {ਲਫ਼ਜ਼ 'ਮਲੁ' ਸ਼ਕਲੋਂ ਪੁਲਿੰਗ ਦਿੱਸਦਾ ਹੈ, ਪਰ ਹੈ ਇਹ ਇਸਤ੍ਰੀ-ਲਿੰਗ । ਵੇਖੋ 'ਗੁਰਬਾਣੀ ਵਿਆਕਰਣ'} । ਨਿਧਾਨ—ਖ਼ਜ਼ਾਨਾ । ਕਉ—ਵਾਸਤੇ । ਬਰਤਨਿ—ਹਰ ਵੇਲੇ ਕੰਮ ਆਉਣ ਵਾਲੀ ਚੀਜ਼ ।੧।

ਬਾਹੁੜਿ—ਫਿਰ, ਮੁੜ ।੧।ਰਹਾਉ।

ਸਾਧ ਸੰਗੁ—ਭਲੇ ਮਨੁੱਖਾਂ ਦੀ ਸੰਗਤਿ । ਤਿਨ ਭੇਟਤ—ਉਹਨਾਂ ਨੂੰ ਮਿਲਿਆਂ । ਦੁਰਮਤਿ—ਖੋਟੀ ਮਤਿ । ਬਾਂਛੈ—ਮੰਗਦਾ ਹੈ, ਚਾਹੁੰਦਾ ਹੈ । ਜਿਨ—ਜਿਨ੍ਹਾਂ ਨੇ । ਰਿਦੈ—ਹਿਰਦੈ ਵਿਚ ।੨।

**ਅਰਥ** :—ਹੇ ਮੇਰੇ ਮਨ ! ਉਸ ਪ੍ਰਭੂ ਨੂੰ ਜਪਿਆ ਕਰੋ ਜੋ ਸਭ ਤੋਂ ਵੱਡਾ ਹੈ, ਜੋ ਸ੍ਰਿਸ਼ਟੀ ਦਾ ਪਾਲਣ ਵਾਲਾ ਹੈ, ਤੇ, ਜਿਸ ਦਾ ਆਸਰਾ ਲਿਆਂ ਸੁਖ ਪ੍ਰਾਪਤ ਕਰ ਲਈਦਾ ਹੈ, ਫਿਰ ਕਦੇ ਦੁੱਖ ਨਹੀਂ ਵਿਆਪਦਾ ।੧।ਰਹਾਉ।

ਹੇ ਭਾਈ ! ਉਸ ਪਰਮਾਤਮਾ ਦਾ ਸਿਮਰਨ ਕੀਤਿਆਂ (ਮਨ ਤੋਂ ਵਿਕਾਰਾਂ ਦੀ) ਸਾਰੀ ਮੈਲ ਲਹਿ ਜਾਂਦੀ ਹੈ ਜੋ ਨਾਸ-ਰਹਿਤ ਹੈ, ਤੇ, ਜੋ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ । ਉਹ ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਭਗਤਾਂ ਵਾਸਤੇ ਹਰ ਵੇਲੇ ਦਾ ਸਹਾਰਾ ਹੈ । ਪਰ ਕੋਈ ਵਿਰਲਾ ਮਨੁੱਖ ਉਸ ਦਾ ਮਿਲਾਪ ਹਾਸਲ ਕਰਦਾ ਹੈ ।੧।

ਹੇ ਭਾਈ ! ਵੱਡੀ ਕਿਸਮਤਿ ਨਾਲ ਭਲੇ ਮਨੁੱਖਾਂ ਦੀ ਸੰਗਤਿ ਹਾਸਲ ਹੁੰਦੀ ਹੈ, ਉਹਨਾਂ ਨੂੰ ਮਿਲਿਆਂ ਖੋਟੀ ਬੁੱਧ ਨਾਸ ਹੋ ਜਾਂਦੀ ਹੈ । ਦਾਸ ਨਾਨਕ (ਭੀ) ਉਹਨਾਂ ਦੇ ਚਰਨਾਂ ਦੀ ਧੂੜ ਮੰਗਦਾ ਹੈ, ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਪ੍ਰੋ ਰੱਖਿਆ ਹੈ ।੨।੫।੩੩।

**ਸੋਰਠਿ ਮਹਲਾ ੫ ॥ ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ ॥ ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥ ਮੇਰਾ ਬੈਦੁ ਗੁਰੂ ਗੋਵਿੰਦਾ ॥ ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥ ਰਹਾਉ ॥ ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ ॥ ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ ॥੨॥੬॥੩੪॥ {ਪੰਨਾ ੬੧੮}**

**ਪਦ ਅਰਥ** :—ਨਿਵਾਰੈ—ਦੂਰ ਕਰ ਦੇਂਦਾ ਹੈ । ਸੂਕਾ—ਸੁੱਕਾ ਹੋਇਆ, ਪਰਮਾਤਮਾ ਦੇ ਪ੍ਰੇਮ ਦੀ ਹਰਿਆਵਲ ਤੋਂ ਸੱਖਣਾ । ਸਾਧਾਰੈ—ਸਹਾਰਾ ਦੇਂਦਾ ਹੈ । ਭੇਟਤ—ਮਿਲਦਿਆਂ, ਪ੍ਰਾਪਤ ਹੁੰਦਿਆਂ । ਨਿਹਾਲਾ—ਪ੍ਰਸੰਨ-ਚਿੱਤ । ਬੀਚਾਰੈ—ਵਿਚਾਰਦਾ, ਸੋਚ-ਮੰਡਲ ਵਿਚ ਵਸਾ ਲੈਂਦਾ ਹੈ ।੧।

ਬੈਦੁ—ਹਕੀਮ । ਅਉਖਧੁ—ਦਵਾਈ । ਮੁਖਿ—ਮੂੰਹ ਵਿਚ । ਫੰਧਾ—ਫਾਹੀ ।੧।ਰਹਾਉ।

ਸਮਰਥ—ਹੇ ਸਭ ਤਾਕਤਾਂ ਦੇ ਮਾਲਕ ! ਪੁਰਖ—ਹੇ ਸਰਬ-ਵਿਆਪਕ ! ਪੂਰਨ—ਹੇ ਭਰਪੂਰ ! ਬਿਧਾਤੇ—ਹੇ ਸਿਰਜਣਹਾਰ ! ਆਪੇ—(ਤੂੰ) ਆਪ ਹੀ । ਕਰਣੈਹਾਰਾ—(ਗੁਰੂ ਨੂੰ) ਬਣਾਨ ਵਾਲਾ । ਉਬਾਰਿਆ—(ਜਮ ਦੀ ਫਾਹੀ ਤੋਂ) ਬਚਾ ਲਿਆ । ਅਧਾਰਾ—ਆਸਰਾ ।੨।

**ਅਰਥ** :—ਹੇ ਭਾਈ ! ਗੋਬਿੰਦ ਦਾ ਰੂਪ ਮੇਰਾ ਗੁਰੂ (ਪੂਰਾ) ਹਕੀਮ ਹੈ । (ਇਹ ਹਕੀਮ ਜਿਸ ਮਨੁੱਖ ਦੇ) ਮੂੰਹ ਵਿਚ ਹਰਿ-ਨਾਮ ਦਵਾਈ ਪਾਂਦਾ ਹੈ, (ਉਸ ਦੀ) ਜਮ ਦੀ ਫਾਹੀ ਕੱਟ ਦੇਂਦਾ ਹੈ (ਆਤਮਕ ਮੌਤ ਲਿਆਉਣ ਵਾਲੇ ਵਿਕਾਰਾਂ ਦੀ ਫਾਹੀ ਉਸ ਦੇ ਅੰਦਰੋਂ ਕੱਟ ਦੇਂਦਾ ਹੈ) ।੧।ਰਹਾਉ।

ਹੇ ਭਾਈ ! ਵੈਦ-ਗੁਰੂ (ਸਰਣ-ਪਏ ਮਨੁੱਖ ਦੇ) ਅਨੇਕਾਂ ਜਨਮਾਂ ਦੇ ਦੁੱਖ ਦੂਰ ਕਰ ਦੇਂਦਾ ਹੈ, ਆਤਮਕ ਜੀਵਨ ਦੀ ਹਰਿਆਵਲ ਤੋਂ ਸੱਖਣੇ ਉਸ ਦੇ ਮਨ ਨੂੰ (ਨਾਮ-ਦਾਰੂ ਦਾ ਸਹਾਰਾ ਦੇਂਦਾ ਹੈ । ਗੁਰੂ ਦਾ ਦਰਸਨ ਕਰਦਿਆਂ ਹੀ (ਮਨੁੱਖ) ਖਿੜ ਆਉਂਦਾ ਹੈ, ਤੇ, ਪਰਮਾਤਮਾ ਦੇ ਨਾਮ ਨੂੰ ਆਪਣੇ ਸੋਚ-ਮੰਡਲ ਵਿਚ ਵਸਾ ਲੈਂਦਾ ਹੈ ।੧।

ਹੇ ਨਾਨਕ ! (ਆਖ—) ਹੇ ਸਭ ਤਾਕਤਾਂ ਦੇ ਮਾਲਕ ! ਹੇ ਸਰਬ-ਵਿਆਪਕ ! ਹੇ ਭਰਪੂਰ ! ਹੇ ਸਭ ਜੀਵਾਂ ਦੇ ਪੈਦਾ ਕਰਨ ਵਾਲੇ ! ਤੂੰ ਆਪ ਹੀ (ਗੁਰੂ ਨੂੰ ਪੂਰਾ ਵੈਦ) ਬਣਾਣ ਵਾਲਾ ਹੈਂ । ਆਪਣੇ ਸੇਵਕ ਨੂੰ (ਵੈਦ-ਗੁਰੂ ਪਾਸੋਂ) ਨਾਮ ਦਾ ਆਸਰਾ ਦਿਵਾ ਕੇ ਤੂੰ ਆਪ ਹੀ (ਜਮ ਦੀ ਫਾਹੀ ਤੋਂ) ਬਚਾ ਲੈਂਦਾ ਹੈਂ ।੨।੬।੩੪।

**ਸੋਰਠਿ ਮਹਲਾ ੫ ॥ ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ ॥ ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥੧॥ ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥ ਹਰਿ ਚਰਣ ਸਰਣ ਮੋਹਿ ਚੇਰੋ ॥੧॥ ਰਹਾਉ ॥ ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ ॥ ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥ {ਪੰਨਾ ੬੧੮}**

ਪਦ ਅਰਥ :—ਗਤਿ—ਆਤਮਕ ਅਵਸਥਾ । ਪਾਹਿ—ਪਾਸ । ਨਿਬੇਰੋ—ਨਿਬੇੜਾ, ਫ਼ੈਸਲਾ । ਸਾਹਿਬ—ਹੇ ਮਾਲਕ ! ਖਤੇ—ਪਾਪ । ਕਰਿ ਫੇਰੋ—ਕਰਦਾ ਫਿਰਦਾ ਹਾਂ ।੧।

ਠਾਕੁਰੁ—ਪਾਲਣਹਾਰ । ਨੇਰੋ—ਨੇੜੇ, ਅੰਗ-ਸੰਗ । ਮੋਹਿ—ਮੈਨੂੰ । ਚੇਰੋ—ਚੇਰਾ, ਦਾਸ ।੧।ਰਹਾਉ।

ਸੁਆਮੀ—ਹੇ ਮਾਲਕ ! ਗੁਨੀ—ਗੁਣਾਂ ਦਾ ਮਾਲਕ । ਗਹੇਰੋ—ਡੂੰਘਾ । ਸਿਲਕ—ਫਾਹੀ । ਦਾਸਰੋ—ਨਿੱਕਾ ਜਿਹਾ ਦਾਸ । ਤਉ—ਤਦੋਂ । ਨਿਹੋਰੋ—ਮੁਥਾਜੀ ।੨।

**ਅਰਥ** :—ਹੇ ਪ੍ਰਭੂ ਜੀ ! ਤੂੰ ਮੇਰਾ ਪਾਲਣਹਾਰਾ ਮਾਲਕ ਹੈਂ, ਮੇਰੇ ਅੰਗ-ਸੰਗ ਵੱਸਦਾ ਹੈਂ । ਹੇ ਹਰੀ ! ਮੈਨੂੰ ਆਪਣੇ ਚਰਨਾਂ ਦੀ ਸਰਣ ਵਿਚ ਰੱਖ, ਮੈਨੂੰ ਆਪਣਾ ਦਾਸ ਬਣਾਈ ਰੱਖ ।੧।ਰਹਾਉ।

ਹੇ ਮੇਰੇ ਆਪਣੇ ਮਾਲਕ ਪ੍ਰਭੂ ! ਮੇਰੇ ਦਿਲ ਦੀ ਹਾਲਤ ਤੂੰ ਹੀ ਜਾਣਦਾ ਹੈਂ, ਤੇਰੀ ਸਰਣ ਪਿਆਂ ਹੀ (ਮੇਰੀ ਅੰਦਰਲੀ ਮੰਦੀ ਹਾਲਤ ਦਾ) ਖ਼ਾਤਮਾ ਹੋ ਸਕਦਾ ਹੈ । ਮੈਂ ਲੱਖਾਂ ਪਾਪ ਕਰਦਾ ਫਿਰਦਾ ਹਾਂ । ਹੇ ਮੇਰੇ ਮਾਲਕ ! ਮੈਨੂੰ ਬਖ਼ਸ਼ ਲੈ ।੧।

ਹੇ ਬੇਸ਼ੁਮਾਰ ਪ੍ਰਭੂ ! ਹੇ ਬੇਅੰਤ ! ਹੇ ਮੇਰੇ ਮਾਲਕ ! ਤੂੰ ਉੱਚੀ ਆਤਮਕ ਅਵਸਥਾ ਵਾਲਾ ਹੈਂ, ਤੂੰ ਸਾਰੇ ਗੁਣਾਂ ਦਾ ਮਾਲਕ ਹੈਂ, ਤੂੰ ਡੂੰਘਾ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ ! ਜਦੋਂ ਤੂੰ ਕਿਸੇ ਮਨੁੱਖ ਦੀ ਵਿਕਾਰਾਂ ਦੀ) ਫਾਹੀ ਕੱਟ ਕੇ ਉਸ ਨੂੰ ਆਪਣਾ ਦਾਸ ਬਣਾ ਲੈਂਦਾ ਹੈਂ, ਤਦੋਂ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ ।੨।੭।੩੫।

**ਸੋਰਠਿ ਮਃ ੫ ॥ ਭਏ ਕ੍ਰਿਪਾਲ ਗੁਰੂ ਗੋਵਿੰਦਾ ਸਗਲ ਮਨੋਰਥ ਪਾਏ ॥ ਅਸਥਿਰ ਭਏ ਲਾਗਿ ਹਰਿ ਚਰਣੀ ਗੋਵਿੰਦ ਕੇ ਗੁਣ ਗਾਏ ॥੧॥ ਭਲੋ ਸ ਮੂਰਤੁ ਪੂਰਾ ॥ ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥੧॥ ਰਹਾਉ ॥ ਮਿਲੇ ਸੁਆਮੀ ਪ੍ਰੀਤਮ ਅਪੁਨੇ ਘਰ ਮੰਦਰ ਸੁਖਦਾਈ ॥ ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ ਸਗਲੀ ਇਛ ਪੁਜਾਈ ॥੨॥੮॥੩੬॥ {ਪੰਨਾ ੬੧੮}**

**ਪਦ ਅਰਥ** :—ਕ੍ਰਿਪਾਲ—ਦਇਆਵਾਨ । ਗੋਵਿੰਦਾ—ਪਰਮਾਤਮਾ । ਸਗਲ—ਸਾਰੇ । ਮਨੋਰਥ—ਮਨ ਦੀਆਂ ਮੁਰਾਦਾਂ । ਅਸਥਿਰ—ਅਡੋਲ । ਗਾਏ—ਗਾਇ, ਗਾ ਕੇ ।੧।

ਭਲੋ—ਭਲਾ, ਚੰਗਾ । ਪੂਰਾ—ਸ਼ੁਭ । ਸ ਮੂਰਤੁ—ਉਹ ਸਮਾ । ਸਹਜ—ਆਤਮਕ ਅਡੋਲਤਾ । ਜਪਿ—ਜਪ ਕੇ । ਵਾਜੇ—ਵੱਜ ਪਏ । ਅਨਹਦ—ਬਿਨਾ ਵਜਾਏ, ਇੱਕ-ਰਸ । ਤੂਰਾ—ਤੂਰੇ, ਵਾਜੇ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਪੁਜਾਈ—ਪੂਰੀ ਹੋ ਗਈ ।੨।

**ਅਰਥ** :—(ਹੇ ਭਾਈ ! ਮਨੁੱਖ ਦੇ ਜੀਵਨ ਵਿਚ) ਉਹ ਸਮਾ ਸੁਹਾਵਣਾ ਹੁੰਦਾ ਹੈ ਸ਼ੁਭ ਹੁੰਦਾ ਹੈ, ਜਦੋਂ ਪਰਮਾਤਮਾ ਦਾ ਨਾਮ ਜਪ ਕੇ ਉਸ ਦੇ ਅੰਦਰ ਸ਼ਾਂਤੀ, ਆਤਮਕ ਅਡੋਲਤਾ, ਆਨੰਦ ਦੇ ਇਕ-ਰਸ ਵਾਜੇ ਵੱਜਦੇ ਹਨ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਦਾ ਰੂਪ ਗੁਰੂ ਦਇਆਵਾਨ ਹੁੰਦਾ ਹੈ, ਉਸ ਦੇ ਮਨ ਦੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ (ਕਿਉਂਕਿ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਗਾ ਕੇ ਪ੍ਰਭੂ-ਚਰਨਾਂ ਵਿਚ ਲਗਨ ਲਾ ਕੇ ਉਹ ਮਨੁੱਖ (ਮਾਇਆ ਦੇ ਹੱਲਿਆਂ ਅੱਗੇ) ਡੋਲਣੋਂ ਹਟ ਜਾਂਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੂੰ ਆਪਣੇ ਮਾਲਕ ਪ੍ਰੀਤਮ ਪ੍ਰਭੂ ਜੀ ਮਿਲ ਪੈਂਦੇ ਹਨ, ਉਸ ਨੂੰ ਇਹ ਘਰ-ਘਾਟ ਸੁਖ ਦੇਣ ਵਾਲੇ ਪ੍ਰਤੀਤ ਹੁੰਦੇ ਹਨ । ਹੇ ਦਾਸ ਨਾਨਕ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ-ਖ਼ਜ਼ਾਨਾ ਲੱਭ ਲਿਆ, ਉਸ ਦੀ ਹਰੇਕ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ ।੨।੮।੩੬।

**ਸੋਰਠਿ ਮਹਲਾ ੫ ॥ ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥ ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥੧॥ ਮੇਰੋ ਗੁਰੁ ਰਖਵਾਰੋ ਮੀਤ ॥ ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥੧॥ ਰਹਾਉ ॥ ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥ ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥੨॥੯॥੩੭॥ {ਪੰਨਾ ੬੧੮}**

**ਪਦ ਅਰਥ** :—ਰਿਦ ਭੀਤਰਿ—ਹਿਰਦੇ ਵਿਚ । ਸੁਭ ਲਖਣ—ਸਫਲਤਾ ਦੇਣ ਵਾਲੇ ਲੱਛਣ । ਪ੍ਰਭਿ—ਪ੍ਰਭੂ ਨੇ । ਮਨਿ—ਮਨ ਵਿਚ । ਚੀਨੇ—ਪਛਾਣ ਲਏ ।੧।

ਮੇਰੋ—ਮੇਰਾ । ਰਖਵਾਰੋ—ਰਖਵਾਲਾ । ਚਊਣੀ—ਚਉ-ਗੁਣੀ । ਦੇ—ਦੇਂਦਾ ਹੈ । ਨੀਤਾ ਨੀਤ—ਸਦਾ ਹੀ ।੧।ਰਹਾਉ।

ਜੀਅ ਜੰਤ ਸਗਲੇ—ਸਾਰੇ ਹੀ ਜੀਵ । ਪ੍ਰਭਿ—ਪ੍ਰਭੂ ਨੇ । ਦੇਖਣਹਾਰੇ—ਵੇਖਣ ਵਾਲੇ । ਅਚਰਜ—ਹੈਰਾਨ ਕਰ ਦੇਣ ਵਾਲੀ । ਵਡਿਆਈ—ਵੱਡਾ ਦਰਜਾ । ਸਦ—ਸਦਾ । ਬਲਿਹਾਰੇ—ਕੁਰਬਾਨ ।੨।

**ਅਰਥ** :—ਹੇ ਭਾਈ ! ਮੇਰਾ ਗੁਰੂ ਮੇਰਾ ਰਾਖਾ ਹੈ ਮੇਰਾ ਮਿੱਤਰ ਹੈ, (ਪ੍ਰਭੂ ਦਾ ਨਾਮ ਦੇ ਕੇ, ਮੈਨੂੰ) ਉਹ ਵਡਿਆਈ ਬਖ਼ਸ਼ਦਾ ਹੈ ਜੋ ਦੂਣੀ ਚਉਣੀ ਹੁੰਦੀ ਜਾਂਦੀ ਹੈ (ਸਦਾ ਵਧਦੀ ਜਾਂਦੀ ਹੈ), ਮੈਨੂੰ ਸਦਾ ਸੋਭਾ ਦਿਵਾਂਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਦੇ ਚਰਨ ਵੱਸ ਪਏ, ਪ੍ਰਭੂ ਨੇ (ਉਸ ਦੀ ਜ਼ਿੰਦਗੀ ਵਿਚ) ਸਫਲਤਾ ਪੈਦਾ ਕਰਨ ਵਾਲੇ ਲੱਛਣ ਪੈਦਾ ਕਰ ਦਿੱਤੇ । ਸਰਬ-ਵਿਆਪਕ ਪ੍ਰਭੂ ਜੀ ਜਿਸ ਮਨੁੱਖ ਉਤੇ ਦਇਆਵਾਨ ਹੋ ਗਏ, ਉਸ ਮਨੁੱਖ ਨੇ ਪਰਮਾਤਮਾ ਦੇ ਨਾਮ ਦੇ ਖ਼ਜ਼ਾਨੇ ਆਪਣੇ ਮਨ ਵਿਚ (ਟਿਕੇ ਹੋਏ) ਪਛਾਣ ਲਏ ।੧।

ਹੇ ਭਾਈ ! ਗੁਰੂ ਦਾ ਦਰਸਨ ਕਰਨ ਵਾਲੇ ਸਾਰੇ ਮਨੁੱਖਾਂ ਨੂੰ ਪ੍ਰਭੂ ਨੇ (ਵਿਕਾਰਾਂ ਤੋਂ) ਬਚਾ ਲਿਆ । ਪੂਰੇ ਗੁਰੂ ਦਾ ਇਤਨਾ ਵੱਡਾ ਦਰਜਾ ਹੈ ਕਿ (ਵੇਖ ਕੇ) ਹੈਰਾਨ ਹੋ ਜਾਈਦਾ ਹੈ । ਹੇ ਨਾਨਕ ! (ਆਖ—ਮੈਂ ਗੁਰੂ ਤੋਂ) ਸਦਾ ਕੁਰਬਾਨ ਜਾਂਦਾ ਹਾਂ ।੨।੯।੩੭।

**ਸੋਰਠਿ ਮਹਲਾ ੫ ॥ ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥ ਬਿਲਛਿ ਬਿਨੋਦ ਆਨੰਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥੧॥ ਹਰਿ ਕੇ ਚਰਨ ਕਮਲ ਆਧਾਰ ॥ ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥੧॥ ਰਹਾਉ ॥ ਭਏ ਕ੍ਰਿਪਾਲ ਪੂਰਨ ਅਬਿਨਾਸੀ ਆਪਹਿ ਕੀਨੀ ਸਾਰ ॥ ਪੇਖਿ ਪੇਖਿ ਨਾਨਕੁ ਬਿਗਸਾਨੋ ਨਾਨਕ ਨਾਹੀ ਸੁਮਾਰ ॥੨॥੧੦॥੩੮॥ {ਪੰਨਾ ੬੧੮}**

**ਪਦ ਅਰਥ** :—ਸੰਚਨਿ ਕਰਉ—(ਕਰਉਂ) ਮੈਂ ਇਕੱਠਾ ਕਰਦਾ ਹਾਂ । ਨਾਮ ਧਨੁ ਨਿਰਮਲ—ਨਿਰਮਲ ਨਾਮ ਧਨੁ, ਪ੍ਰਭੂ ਦੇ ਪਵਿਤ੍ਰ ਨਾਮ ਦਾ ਧਨ । ਥਾਤੀ—{ਸ੍ਥਿਤਿ} ਟਿਕਾਉ । ਅਗਮ—ਅਪਹੁੰਚ । ਅਪਾਰ—ਬੇਅੰਤ । ਬਿਲਛਿ—{ਵਿਲਕ੍ਸ਼੍ਯ} ਪ੍ਰਸੰਨ ਹੋ ਕੇ । ਬਿਨੋਦ—(ਆਤਮਕ) ਚੋਜ ਤਮਾਸ਼ੇ । ਜੀਵਹੁ—ਆਤਮਕ ਜੀਵਨ ਪ੍ਰਾਪਤ ਕਰੋ । ਸਿਖ ਪਰਵਾਰ—ਹੇ (ਗੁਰੂ ਕੇ) ਸਿੱਖ-ਪਰਵਾਰ ! ।੧।

ਆਧਾਰ—ਆਸਰਾ । ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਸਚ—ਸਦਾ ਕਾਇਮ ਰਹਿਣ ਵਾਲਾ । ਬੋਹਿਥੁ—ਜਹਾਜ਼ । ਚੜਿ—ਚੜ੍ਹ ਕੇ । ਲੰਘਉ—ਲੰਘਉਂ, ਮੈਂ ਲੰਘਦਾ ਹਾਂ । ਬਿਖੁ—ਜ਼ਹਿਰ ।੧।ਰਹਾਉ।

ਆਪਹਿ—ਆਪ ਹੀ । ਸਾਰ—ਸੰਭਾਲ । ਪੇਖਿ—ਵੇਖ ਕੇ । ਨਾਨਕੁ ਬਿਗਸਨੋ—ਨਾਨਕ ਖ਼ੁਸ਼ ਹੋ ਰਿਹਾ ਹੈ । ਨਾਨਕ—ਹੇ ਨਾਨਕ ! ਸੁਮਾਰ—ਮਿਣਤੀ, ਹੱਦ ।੨।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਕੋਮਲ ਚਰਨਾਂ ਨੂੰ (ਮੈਂ ਆਪਣੀ ਜ਼ਿੰਦਗੀ ਦਾ) ਆਸਰਾ (ਬਣਾ ਲਿਆ ਹੈ) । ਗੁਰੂ ਦੀ ਕਿਰਪਾ ਨਾਲ ਮੈਂ ਸਦਾ-ਥਿਰ ਪ੍ਰਭੂ ਦਾ ਨਾਮ ਜਹਾਜ਼ ਲੱਭ ਲਿਆ ਹੈ, (ਉਸ ਵਿਚ) ਚੜ੍ਹ ਕੇ ਮੈਂ (ਆਤਮਕ ਮੌਤ ਲਿਆਉਣ ਵਾਲੇ ਵਿਕਾਰਾਂ ਦੇ) ਜ਼ਹਿਰ-ਭਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਰਿਹਾ ਹਾਂ ।੧।ਰਹਾਉ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਮੈਂ ਪਰਮਾਤਮਾ ਦੇ ਪਵਿਤ੍ਰ ਨਾਮ ਦਾ ਧਨ ਇਕੱਠਾ ਕਰ ਰਿਹਾ ਹਾਂ (ਜਿਥੇ ਇਹ ਧਨ ਇਕੱਠਾ ਕੀਤਾ ਜਾਏ, ਉੱਥੇ) ਅਪਹੁੰਚ ਤੇ ਬੇਅੰਤ ਪ੍ਰਭੂ ਦਾ ਨਿਵਾਸ ਹੋ ਜਾਂਦਾ ਹੈ । ਹੇ (ਗੁਰੂ ਕੇ) ਸਿੱਖ-ਪਰਵਾਰ ! (ਹੇ ਗੁਰਸਿੱਖੋ !) ਤੁਸੀ ਭੀ (ਆਤਮਕ ਜੀਵਨ ਵਾਸਤੇ ਇਹ ਨਾਮ-ਭੋਜਨ) ਖਾ ਕੇ ਆਤਮਕ ਜੀਵਨ ਹਾਸਲ ਕਰੋ, ਖ਼ੁਸ਼ ਹੋ ਕੇ ਆਤਮਕ ਚੋਜ ਆਨੰਦ ਸੁਖ ਮਾਣਿਆ ਕਰੋ ।੧।

ਹੇ ਭਾਈ ! ਜਿਸ ਮਨੁੱਖ ਉੱਤੇ ਸਰਬ-ਵਿਆਪਕ ਅਬਿਨਾਸੀ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਸ ਦੀ ਸੰਭਾਲ ਆਪ ਹੀ ਕਰਦੇ ਹਨ । ਨਾਨਕ (ਉਸ ਦਾ ਇਹ ਕੌਤਕ) ਵੇਖ ਵੇਖ ਕੇ ਖ਼ੁਸ਼ ਹੋ ਰਿਹਾ ਹੈ । ਹੇ ਨਾਨਕ ! (ਸੇਵਕ ਦੀ ਸੰਭਾਲ ਕਰਨ ਦੀ ਪ੍ਰਭੂ ਦੀ ਦਇਆ ਦਾ) ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ।੨।੧੦।੩੮।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ ॥ ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ ॥੧॥ ਸਤਿਗੁਰੁ ਪੂਰਾ ਮੇਰੈ ਨਾਲਿ ॥ ਪਾਰਬ੍ਰਹਮੁ ਜਪਿ ਸਦਾ ਨਿਹਾਲ ॥ ਰਹਾਉ ॥**

**ਅੰਤਰਿ ਬਾਹਰਿ ਥਾਨ ਥਨੰਤਰਿ ਜਤ ਕਤ ਪੇਖਉ ਸੋਈ ॥ ਨਾਨਕ ਗੁਰੁ ਪਾਇਓ ਵਡਭਾਗੀ ਤਿਸੁ ਜੇਵਡੁ ਅਵਰੁ ਨ ਕੋਈ ॥੨॥੧੧॥੩੯॥ {ਪੰਨਾ ੬੧੮}**

**ਪਦ ਅਰਥ** :—ਗੁਰਿ ਪੂਰੈ—ਪੂਰੇ ਗੁਰੂ ਨੇ । ਕਲ—ਕਲਾ, ਸੱਤਿਆ, ਤਾਕਤ । ਸਭ ਘਟ—ਸਾਰੇ ਸਰੀਰਾਂ ਵਾਸਤੇ । ਉਪਜੀ—ਪੈਦਾ ਹੋ ਗਈ ਹੈ । ਆਪੇ—ਆਪ ਹੀ । ਮੇਲਿ—(ਪ੍ਰਭੂ-ਚਰਨਾਂ ਵਿਚ) ਮਿਲਾ ਕੇ । ਵਡਾਈ—ਉੱਚਾ ਆਤਮਕ ਦਰਜਾ । ਕੁਸਲ ਖੇਮ—ਖ਼ੁਸ਼ੀ, ਪ੍ਰਸੰਨਤਾ ।੧।

ਜਪਿ—ਜਪ ਕੇ । ਨਿਹਾਲ—ਪ੍ਰਸੰਨ-ਚਿੱਤ ।ਰਹਾਉ।

ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰ ਥਾਂ ਵਿਚ । ਜਤ ਕਤ—ਜਿੱਥੇ ਕਿੱਥੇ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਸੋਈ—ਉਹ (ਪਰਮਾਤਮਾ) ਹੀ । ਜੇਵਡੁ—ਜੇਡਾ, ਬਰਾਬਰ ਦਾ । ਅਵਰੁ—ਹੋਰ ।੨।

**ਅਰਥ** :—ਹੇ ਭਾਈ ! ਪੂਰਾ ਗੁਰੂ (ਹਰ ਵੇਲੇ) ਮੇਰੇ ਨਾਲ (ਮਦਦਗਾਰ) ਹੈ, (ਉਸ ਦੀ ਮੇਹਰ ਨਾਲ) ਪਰਮਾਤਮਾ ਦਾ ਨਾਮ ਜਪ ਕੇ ਮੈਂ ਸਦਾ ਪ੍ਰਸੰਨ-ਚਿੱਤ ਰਹਿੰਦਾ ਹਾਂ ।ਰਹਾਉ।

ਹੇ ਭਾਈ ! ਪੂਰੇ ਗੁਰੂ ਨੇ (ਮੇਰੇ ਅੰਦਰ) ਆਪਣੀ (ਅਜੇਹੀ) ਤਾਕਤ ਭਰ ਦਿੱਤੀ ਹੈ (ਕਿ ਮੇਰੇ ਅੰਦਰ) ਸਭ ਜੀਵਾਂ ਵਾਸਤੇ ਪਿਆਰ ਪੈਦਾ ਹੋ ਗਿਆ ਹੈ । (ਗੁਰੂ ਨੇ) ਆਪ ਹੀ (ਮੈਨੂੰ ਪ੍ਰਭੂ-ਚਰਨਾਂ ਵਿਚ) ਜੋੜ ਕੇ (ਮੈਨੂੰ) ਆਤਮਕ ਉੱਚਤਾ ਬਖ਼ਸ਼ੀ ਹੈ, (ਹੁਣ ਮੇਰੇ ਅੰਦਰ) ਆਨੰਦ ਹੀ ਆਨੰਦ ਬਣਿਆ ਰਹਿੰਦਾ ਹੈ ।ਰਹਾਉ।

ਹੇ ਭਾਈ ! ਹੁਣ ਆਪਣੇ ਅੰਦਰ ਤੇ ਬਾਹਰ (ਸਾਰੇ ਜਗਤ ਵਿਚ), ਹਰ ਥਾਂ ਵਿਚ, ਮੈਂ ਜਿੱਥੇ ਵੇਖਦਾ ਹਾਂ ਉਸ ਪਰਮਾਤਮਾ ਨੂੰ ਹੀ (ਵੱਸਦਾ ਵੇਖਦਾ ਹਾਂ) । ਹੇ ਨਾਨਕ ! (ਮੈਨੂੰ) ਵੱਡੇ ਭਾਗਾਂ ਨਾਲ ਗੁਰੂ ਮਿਲ ਪਿਆ ਹੈ (ਇਹੋ ਜਿਹੀ ਦਾਤਿ ਬਖ਼ਸ਼ ਸਕਣ ਵਾਲਾ) ਗੁਰੂ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ।੨।੧੧।੩੯।

**ਸੋਰਠਿ ਮਹਲਾ ੫ ॥ ਸੂਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ ॥ ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥੧॥ ਉਬਰੇ ਸਤਿਗੁਰ ਕੀ ਸਰਣਾਈ ॥ ਜਾ ਕੀ ਸੇਵ ਨ ਬਿਰਥੀ ਜਾਈ ॥ ਰਹਾਉ ॥ ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ਪ੍ਰਭ ਅਪੁਨੇ ਭਏ ਦਇਆਲਾ ॥ ਨਾਨਕ ਬਿਘਨੁ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥੧੨॥੪੦॥ {ਪੰਨਾ ੬੧੯}**

**ਪਦ ਅਰਥ** :—ਮੰਗਲ—ਖ਼ੁਸ਼ੀਆਂ । ਕਲਿਆਣ—ਸੁਖ । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ । ਨਿਹਾਰਿਆ—ਵੇਖੇ । ਰਾਖਨਹਾਰੈ—ਰੱਖਿਆ ਕਰਨ ਦੀ ਸਮਰਥਾ ਵਾਲੇ ਨੇ । ਸਤਿਗੁਰਿ—ਸਤਿਗੁਰੂ ਨੇ ।੧।

ਉਬਰੇ—ਬਚ ਗਏ । ਜਾ ਕੀ—ਜਿਸ (ਗੁਰੂ) ਦੀ । ਬਿਰਥੀ—ਖ਼ਾਲੀ ।ਰਹਾਉ।

ਘਰ ਮਹਿ—ਹਿਰਦੇ ਵਿਚ । ਫੁਨਿ—ਭੀ । ਬਿਘਨੁ—ਰੁਕਾਵਟ ।੨।

**ਅਰਥ** :—ਹੇ ਭਾਈ ! ਜਿਸ ਗੁਰੂ ਦੀ ਕੀਤੀ ਹੋਈ ਸੇਵਾ ਖ਼ਾਲੀ ਨਹੀਂ ਜਾਂਦੀ, ਉਸ ਗੁਰੂ ਦੀ ਸ਼ਰਨ ਜੇਹੜੇ ਮਨੁੱਖ ਪੈਂਦੇ ਹਨ ਉਹ (ਆਤਮਕ ਜੀਵਨ ਦੇ ਰਸਤੇ ਵਿਚ ਆਉਣ ਵਾਲੀਆਂ ਰੁਕਾਵਟਾਂ ਤੋਂ) ਬਚ ਜਾਂਦੇ ਹਨ ।ਰਹਾਉ।

(ਹੇ ਭਾਈ ! ਜੇਹੜਾ ਭੀ ਮਨੁੱਖ ਗੁਰੂ ਦੀ ਸ਼ਰਨ ਆ ਪਿਆ) ਗੁਰੂ ਨੇ ਉਸ ਦਾ ਤਾਪ (ਦੁੱਖ-ਕਲੇਸ਼) ਲਾਹ ਦਿੱਤਾ, ਰੱਖਿਆ ਕਰਨ ਦੀ ਸਮਰਥਾ ਵਾਲੇ ਗੁਰੂ ਨੇ ਉਸ ਬਾਲਕ ਨੂੰ (ਵਿਘਨਾਂ ਤੋਂ) ਬਚਾ ਲਿਆ (ਉਸ ਨੂੰ ਇਉਂ

ਬਚਾਇਆ ਜਿਵੇਂ ਪਿਤਾ ਆਪਣੇ ਪੁੱਤਰ ਦੀ ਰੱਖਿਆ ਕਰਦਾ ਹੈ) । (ਗੁਰੂ ਦੀ ਸ਼ਰਨ ਪੈ ਕੇ ਜਿਸ ਮਨੁੱਖ ਨੇ) ਪਰਮਾਤਮਾ ਦੇ ਚਰਨਾਂ ਦਾ ਦਰਸਨ ਕਰ ਲਿਆ, ਉਸ ਦੇ ਅੰਦਰ ਸੁਖ ਖ਼ੁਸ਼ੀ ਆਨੰਦ ਤੇ ਆਤਮਕ ਅਡੋਲਤਾ ਦੀ ਰੌ ਚੱਲ ਪਈ ।੧।

(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਸ ਦੇ) ਹਿਰਦੇ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ, ਬਾਹਰ (ਦੁਨੀਆ ਨਾਲ ਵਰਤਣ ਵਿਹਾਰ ਕਰਦਿਆਂ) ਭੀ ਉਸ ਨੂੰ ਆਤਮਕ ਸੁਖ ਮਿਲਿਆ ਰਹਿੰਦਾ ਹੈ, ਉਸ ਉਤੇ ਪ੍ਰਭੂ ਸਦਾ ਦਇਆਵਾਨ ਰਹਿੰਦਾ ਹੈ । ਹੇ ਨਾਨਕ ! ਉਸ ਮਨੁੱਖ ਦੀ ਜ਼ਿੰਦਗੀ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਉਂਦੀ, ਉਸ ਉਤੇ ਪਰਮਾਤਮਾ ਕਿਰਪਾਲ ਹੋਇਆ ਰਹਿੰਦਾ ਹੈ ।੨।੧੨।੪੦।

**ਸੋਰਠਿ ਮਹਲਾ ੫ ॥ ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ ॥ ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ ॥੧॥ ਹਿਰਦੈ ਹਰਿ ਕੇ ਚਰਣ ਵਸਾਈ ॥ ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ ॥ ਰਹਾਉ ॥ ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ ਨ ਜਾਈ ॥ ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥ {ਪੰਨਾ ੬੧੯}**

**ਪਦ ਅਰਥ** :—ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਮਨਿ—ਮਨ ਵਿਚ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਗਾਈ—ਗਾਏ, ਗਾਉਣ ਲੱਗ ਪੈਂਦਾ ਹੈ । ਸਿਮਰਿ—ਸਿਮਰ ਕੇ । ਅਨੰਤਾ—ਬੇਅੰਤ ਪ੍ਰਭੂ । ਸਾਗਰੁ—ਸਮੁੰਦਰ । ਭਾਈ—ਹੇ ਭਾਈ ! ।੧।

ਹਿਰਦੈ—ਹਿਰਦੇ ਵਿਚ । ਵਸਾਈ—ਵਸਾਇ, ਟਿਕਾ ਰੱਖ । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ । ਘਾਣਿ—ਘਾਣੀ, ਢੇਰ ।ਰਹਾਉ।

ਆਖਿ—ਆਖ ਕੇ । ਵਖਾਣਾ—ਵਖਾਣਾਂ, ਮੈਂ ਦੱਸਾਂ । ਅਬਿਨਾਸੀ—ਨਾਸ-ਰਹਿਤ, ਆਤਮਕ ਮੌਤ ਤੋਂ ਰਹਿਤ ।

ਅਰਥ :—ਹੇ ਭਾਈ ! ਆਪਣੇ ਹਿਰਦੇ ਵਿਚ ਪਰਮਾਤਮਾ ਦੇ ਚਰਨ ਟਿਕਾਈ ਰੱਖ (ਨਿਮ੍ਰਤਾ ਵਿਚ ਰਹਿ ਕੇ ਪਰਮਾਤਮਾ ਦਾ ਸਿਮਰਨ ਕਰਿਆ ਕਰ) । (ਜਿਸ ਨੇ ਭੀ ਇਹ ਉੱਦਮ ਕੀਤਾ ਹੈ, ਉਸ ਨੇ) ਆਤਮਕ ਆਨੰਦ ਪ੍ਰਾਪਤ ਕਰ ਲਿਆ, (ਉਸ ਦੇ ਅੰਦਰ) ਆਤਮਕ ਅਡੋਲਤਾ ਦੀ ਰੌ ਪੈਦਾ ਹੋ ਗਈ, (ਉਸ ਨੇ ਆਪਣੇ ਅੰਦਰੋਂ) ਰੋਗਾਂ ਦੇ ਢੇਰ ਮਿਟਾ ਲਏ ।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਿਹਾਂ ਮਨ ਵਿਚ ਉੱਦਮ ਪੈਦਾ ਹੁੰਦਾ ਹੈ, (ਮਨੁੱਖ) ਸ੍ਰੇਸ਼ਟ ਨਾਮ ਜਪਣ ਲੱਗ ਪੈਂਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣ ਲੱਗ ਪੈਂਦਾ ਹੈ । ਬੇਅੰਤ ਪ੍ਰਭੂ ਦਾ ਸਿਮਰਨ ਕਰ ਕੇ ਮਨੁੱਖ ਦੀ ਚਿੰਤਾ ਮਿਟ ਜਾਂਦੀ ਹੈ, ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧।

ਹੇ ਪ੍ਰਭੂ ! ਮੈਂ ਤੇਰੇ ਕੇਹੜੇ ਕੇਹੜੇ ਗੁਣ ਬਿਆਨ ਕਰ ਕੇ ਦੱਸਾਂ ? ਤੇਰਾ ਮੁੱਲ ਦੱਸਿਆ ਨਹੀਂ ਜਾ ਸਕਦਾ (ਤੂੰ ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਤੋਂ ਨਹੀਂ ਮਿਲ ਸਕਦਾ) । ਹੇ ਨਾਨਕ ! ਪਿਆਰਾ ਪ੍ਰਭੂ ਜਿਨ੍ਹਾਂ ਮਨੁੱਖਾਂ ਦਾ ਮਦਦਗਾਰ ਬਣਦਾ ਹੈ, ਉਹ ਭਗਤ-ਜਨ ਆਤਮਕ ਮੌਤ ਤੋਂ ਰਹਿਤ ਹੋ ਜਾਂਦੇ ਹਨ ।੨।੧੩।੪੧।

**ਸੋਰਠਿ ਮਃ ੫ ॥ ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ ॥ ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ ॥੧॥ ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥ ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥ ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥੨॥੧੪॥੪੨॥ {ਪੰਨਾ ੬੧੯}**

**ਪਦ ਅਰਥ** :—ਕਲੇਸ—ਮਾਨਸਕ ਦੁੱਖ । ਸਭਿ—ਸਾਰੇ । ਪ੍ਰਭਿ—ਪ੍ਰਭੂ ਨੇ । ਆਠ ਪਹਰ—ਸਦਾ, ਹਰ ਵੇਲੇ, ਸਾਰਾ ਦਿਨ । ਘਾਲ—ਮੇਹਨਤ । ਹਮਾਰੀ—ਸਾਡੀ, ਅਸਾਂ ਜੀਵਾਂ ਦੀ ।੧।

ਸੰਪਤਿ—ਧਨ । ਰਾਸਿ—ਸਰਮਾਇਆ । ਭਾਈ—ਹੇ ਭਾਈ ! ਹੇ ਪ੍ਰਭੂ ! ਮੇਰੇ ਕਉ—ਮੈਨੂੰ ।ਰਹਾਉ।

ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਪਾਵਉ—ਪਾਵਉਂ, ਪ੍ਰਾਪਤ ਕਰ ਲੈਂਦਾ ਹਾਂ । ਭਰੋਸਾ—ਸਹਾਰਾ ।੨।

**ਅਰਥ** :—ਹੇ ਪ੍ਰਭੂ ਜੀ ! ਤੂੰ ਹੀ ਮੈਨੂੰ ਆਤਮਕ ਆਨੰਦ ਦਾ ਧਨ-ਸਰਮਾਇਆ ਦੇਣ ਵਾਲਾ ਹੈਂ । ਹੇ ਪ੍ਰਭੂ ! ਮੈਨੂੰ (ਕਲੇਸ਼ਾਂ ਅੰਦੇਸਿਆਂ ਤੋਂ) ਬਚਾ ਲੈ । ਹੇ ਪ੍ਰਭੂ ! ਮੇਰੀ ਤੇਰੇ ਅੱਗੇ ਹੀ ਅਰਜ਼ੋਈ ਹੈ ।ਰਹਾਉ।

ਹੇ ਭਾਈ ! ਜਿਸ ਭੀ ਮਨੁੱਖ ਉੱਤੇ ਪਿਆਰੇ ਪ੍ਰਭੂ ਨੇ ਮੇਹਰ ਕੀਤੀ ਉਸ ਦੇ ਸਾਰੇ ਕਲੇਸ਼ ਤੇ ਰੋਗ ਦੂਰ ਹੋ ਗਏ । (ਹੇ ਭਾਈ !) ਮਾਲਕ-ਪ੍ਰਭੂ ਨੂੰ ਅੱਠੇ ਪਹਿਰ ਯਾਦ ਕਰਦੇ ਰਿਹਾ ਕਰੋ, ਅਸਾਂ ਜੀਵਾਂ ਦੀ (ਇਹ) ਮੇਹਨਤ (ਜ਼ਰੂਰ) ਸਫਲ ਹੁੰਦੀ ਹੈ ।੧।

ਹੇ ਭਾਈ ! ਮੈਂ ਤਾਂ ਜੋ ਕੁਝ (ਪ੍ਰਭੂ ਪਾਸੋਂ) ਮੰਗਦਾ ਹਾਂ, ਉਹੀ ਕੁਝ ਪ੍ਰਾਪਤ ਕਰ ਲੈਂਦਾ ਹਾਂ । ਮੈਨੂੰ ਆਪਣੇ ਮਾਲਕ-ਪ੍ਰਭੂ ਉਤੇ (ਪੂਰਾ) ਇਤਬਾਰ (ਬਣ ਚੁਕਾ) ਹੈ । ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਸ ਦੇ ਸਾਰੇ ਚਿੰਤਾ-ਫ਼ਿਕਰ ਦੂਰ ਹੋ ਜਾਂਦੇ ਹਨ ।੨।੧੪।੪੨।

**ਸੋਰਠਿ ਮਹਲਾ ੫ ॥ ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥ ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ ॥੧॥ ਮੇਰਾ ਗੁਰੁ ਪੂਰਾ ਸੁਖਦਾਤਾ ॥ ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਅਨੰਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ ॥ ਜੈ ਜੈ ਕਾਰ ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥ {ਪੰਨਾ ੬੧੯}**

**ਪਦ ਅਰਥ** :—ਸਿਮਰਿ ਸਿਮਰਿ—ਮੁੜ ਮੁੜ ਯਾਦ ਕਰ ਕੇ । ਸਗਲਾ—ਸਾਰਾ । ਗੁਰ ਬਚਨੀ—ਗੁਰੂ ਦੇ ਬਚਨਾਂ ਉੱਤੇ ਤੁਰ ਕੇ ।੧।

ਕਰਣ ਕਾਰਣ—ਜਗਤ ਦਾ ਮੂਲ । ਸਮਰਥ—ਸਾਰੀਆਂ ਤਾਕਤਾਂ ਦਾ ਮਾਲਕ । ਬਿਧਾਤਾ—ਸਿਰਜਣਹਾਰ ।ਰਹਾਉ।

ਬਿਨੋਦ—ਕੌਤਕ, ਤਮਾਸ਼ੇ, ਖ਼ੁਸ਼ੀਆਂ । ਜੈ ਜੈ ਕਾਰ—ਸੋਭਾ । ਭੀਤਰਿ—ਵਿਚ ।੨।

**ਅਰਥ** :—ਹੇ ਭਾਈ ! ਮੇਰਾ ਗੁਰੂ ਸਭ ਗੁਣਾਂ ਨਾਲ ਭਰਪੂਰ ਹੈ, ਸਾਰੇ ਸੁਖ ਬਖ਼ਸ਼ਣ ਵਾਲਾ ਹੈ । ਗੁਰੂ ਉਸ ਸਰਬ-ਵਿਆਪਕ ਸਿਰਜਣਹਾਰ ਦਾ ਰੂਪ ਹੈ ਜੋ ਸਾਰੇ ਜਗਤ ਦਾ ਮੂਲ ਹੈ, ਜੋ ਸਭ ਤਾਕਤਾਂ ਦਾ ਮਾਲਕ ਹੈ ।ਰਹਾਉ।

(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ) ਮੁੜ ਮੁੜ ਗੁਰੂ ਸਤਿਗੁਰੂ (ਦੀ ਬਾਣੀ) ਨੂੰ ਚੇਤੇ ਕਰ ਕੇ ਆਪਣਾ ਹਰੇਕ ਕਿਸਮ ਦਾ ਦੁੱਖ ਦੂਰ ਕਰ ਲੈਂਦਾ ਹੈ । ਗੁਰੂ ਦੇ ਬਚਨਾਂ ਉੱਤੇ ਤੁਰ ਕੇ ਉਸ ਦੇ ਸਾਰੇ ਕਲੇਸ਼ ਸਾਰੇ ਰੋਗ ਦੂਰ ਹੋ ਜਾਂਦੇ ਹਨ, ਉਹ ਮਨ-ਮੰਗੇ ਫਲ ਪ੍ਰਾਪਤ ਕਰ ਲੈਂਦਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ ! ਜੇ ਤੇਰੇ ਉੱਤੇ) ਸਤਿਗੁਰੂ ਜੀ ਦਇਆਵਾਨ ਹੋਏ ਹਨ, ਤਾਂ ਤੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਿਹਾ ਕਰ, (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਤੇਰੇ ਅੰਦਰ) ਆਨੰਦ

ਖ਼ੁਸ਼ੀਆਂ ਸੁਖ ਬਣੇ ਰਹਿਣਗੇ । (ਸਿਫ਼ਤਿ-ਸਾਲਾਹ ਦਾ ਸਦਕਾ) ਜਗਤ ਵਿਚ ਸੋਭਾ ਮਿਲਦੀ ਹੈ । (ਇਹ ਨਿਸ਼ਚਾ ਬਣਿਆ ਰਹਿੰਦਾ ਹੈ ਕਿ) ਪਰਮਾਤਮਾ (ਸਦਾ ਸਿਰ ਉੱਤੇ) ਰਾਖਾ ਹੈ ।੨।੧੫।੪੩।

**ਸੋਰਠਿ ਮਹਲਾ ੫ ॥ ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥ ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥ ਸਾਚਾ ਸਾਹਿਬੁ ਸਦ ਮਿਹਰਵਾਣੁ ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ ਰਹਾਉ ॥ ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥ ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੬॥੪੪॥ {ਪੰਨਾ ੬੧੯}**

**ਪਦ ਅਰਥ** :—ਹਮਰੀ—ਅਸਾਂ ਜੀਵਾਂ ਦੀ । ਗਣਤ—ਕੀਤੇ ਕਰਮਾਂ ਦਾ ਹਿਸਾਬ । ਨ ਗਣੀਆ—ਨਹੀਂ ਗਿਣਦਾ । ਕਾਈ ਗਣਤ—ਕੋਈ ਭੀ ਲੇਖਾ । ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਪਛਾਨਿ—ਪਛਾਣੈ, ਚੇਤੇ ਰੱਖਦਾ ਹੈ । ਦੇਇ—ਦੇ ਕੇ । ਰਾਖੇ—(ਕੁਕਰਮਾਂ ਤੋਂ) ਬਚਾਈ ਰੱਖਦਾ ਹੈ । ਮਾਣਿ—ਮਾਣੈ, ਮਾਣਦਾ ਹੈ ।੧।

ਸਾਚਾ—ਸਦਾ ਕਾਇਮ ਰਹਿਣ ਵਾਲਾ । ਸਦ—ਸਦਾ । ਬੰਧੁ—ਰੋਕ, ਬੰਨ੍ਹ (ਕੁਕਰਮਾਂ ਦੇ ਰਾਹ ਵਿਚ) ਰੁਕਾਵਟ । ਸਤਿਗੁਰਿ—ਗੁਰੂ ਨੇ । ਕਲਿਆਣ—(ਆਤਮਕ) ਸੁਖ ।ਰਹਾਉ।

ਜੀਉ—ਜਿੰਦ । ਪਾਇ—ਪਾ ਕੇ । ਪਿੰਡੁ—ਸਰੀਰ । ਜਿਨ—ਜਿਸ (ਪ੍ਰਭੂ) ਨੇ । ਸਜਾਇਆ—ਪੈਦਾ ਕੀਤਾ । ਪੈਜ—ਇੱਜ਼ਤ । ਸਦ—ਸਦਾ ।੨।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਮਾਲਕ-ਪ੍ਰਭੂ ਸਦਾ ਦਇਆਵਾਨ ਰਹਿੰਦਾ ਹੈ, (ਕੁਕਰਮਾਂ ਵਲ ਪਰਤ ਰਹੇ ਬੰਦਿਆਂ ਨੂੰ ਉਹ ਗੁਰੂ ਮਿਲਾਂਦਾ ਹੈ । ਜਿਸ ਨੂੰ ਪੂਰਾ ਗੁਰੂ ਮਿਲ ਪਿਆ, ਉਸ ਦੇ ਵਿਕਾਰਾਂ ਦੇ ਰਸਤੇ ਵਿਚ) ਮੇਰੇ ਪੂਰੇ ਗੁਰੂ ਨੇ ਬੰਨ੍ਹ ਮਾਰ ਦਿੱਤਾ (ਤੇ, ਇਸ ਤਰ੍ਹਾਂ ਉਸ ਦੇ ਅੰਦਰ) ਸਾਰੇ ਆਤਮਕ ਆਨੰਦ ਪੈਦਾ ਹੋ ਗਏ ।ਰਹਾਉ।

ਹੇ ਭਾਈ ! ਪਰਮਾਤਮਾ ਅਸਾਂ ਜੀਵਾਂ ਦੇ ਕੀਤੇ ਮੰਦ-ਕਰਮਾਂ ਦਾ ਕੋਈ ਖ਼ਿਆਲ ਨਹੀਂ ਕਰਦਾ । ਉਹ ਆਪਣੇ ਮੁੱਢ-ਕਦੀਮਾਂ ਦੇ (ਪਿਆਰ ਵਾਲੇ) ਸੁਭਾਉ ਨੂੰ ਚੇਤੇ ਰੱਖਦਾ ਹੈ, (ਉਹ, ਸਗੋਂ, ਸਾਨੂੰ ਗੁਰੂ ਮਿਲਾ ਕੇ, ਸਾਨੂੰ) ਆਪਣੇ ਬਣਾ ਕੇ (ਆਪਣੇ) ਹੱਥ ਦੇ ਕੇ (ਸਾਨੂੰ ਵਿਕਾਰਾਂ ਵਲੋਂ) ਬਚਾਂਦਾ ਹੈ । (ਜਿਸ ਵਡ-ਭਾਗੀ ਨੂੰ ਗੁਰੂ ਮਿਲ ਪੈਂਦਾ ਹੈ, ਉਹ) ਸਦਾ ਹੀ ਆਤਮਕ ਆਨੰਦ ਮਾਣਦਾ ਹੈ ।੧।

ਹੇ ਭਾਈ ! ਜਿਸ ਪਰਮਾਤਮਾ ਨੇ ਜਿੰਦ ਪਾ ਕੇ (ਸਾਡਾ) ਸਰੀਰ ਪੈਦਾ ਕੀਤਾ ਹੈ, ਜੇਹੜਾ (ਹਰ ਵੇਲੇ) ਸਾਨੂੰ ਖ਼ੁਰਾਕ ਤੇ ਪੁਸ਼ਾਕ ਦੇ ਰਿਹਾ ਹੈ, ਉਹ ਪਰਮਾਤਮਾ (ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ) ਆਪਣੇ ਸੇਵਕ ਦੀ ਇੱਜ਼ਤ (ਗੁਰੂ ਮਿਲਾ ਕੇ) ਆਪ ਬਚਾਂਦਾ ਹੈ । ਹੇ ਨਾਨਕ ! (ਆਖ—ਮੈਂ ਉਸ ਪਰਮਾਤਮਾ ਤੋਂ) ਸਦਾ ਸਦਕੇ ਜਾਂਦਾ ਹਾਂ ।੨।੧੬।੪੪।

**ਸੋਰਠਿ ਮਹਲਾ ੫ ॥ ਦੁਰਤੁ ਗਵਾਇਆ ਹਰਿਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥ ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥੧॥ ਹੋਈ ਰਾਜੇ ਰਾਮ ਕੀ ਰਖਵਾਲੀ ॥ ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥ ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥ ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥ {ਪੰਨਾ ੬੨੦}**

**ਪਦ ਅਰਥ** :—ਦੁਰਤੁ—{ਦੁਰਿਤ} ਪਾਪ । ਪ੍ਰਭਿ—ਪ੍ਰਭੂ ਨੇ । ਆਪੇ—ਆਪ ਹੀ । ਸਭੁ—ਸਾਰਾ । ਉਬਾਰਿਆ—(ਪਾਪਾਂ ਤੋਂ) ਬਚਾਇਆ ਹੈ । ਪਾਰਬ੍ਰਹਮਿ—ਪਾਰਬ੍ਰਹਮ ਨੇ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਸਮਾਰਿਆ—ਚੇਤੇ ਰੱਖਿਆ ਹੈ ।੧।

ਰਾਜੇ ਰਾਮ ਕੀ—ਰਾਮ ਰਾਜੇ ਕੀ, ਪ੍ਰਭੂ-ਪਾਤਿਸ਼ਾਹ ਦੀ । ਰਖਵਾਲੀ—ਰਾਖੀ, ਸਹਾਇਤਾ । ਸਹਜ—ਆਤਮਕ ਅਡੋਲਤਾ । ਸੁਖਾਲੀ—ਸੁਖੀ ।ਰਹਾਉ।

ਪਤਿਤ ਉਧਾਰਣੁ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ (ਵਿਕਾਰਾਂ ਤੋਂ) ਬਚਾਣ ਵਾਲਾ । ਮੋਹਿ—ਮੈਨੂੰ । ਤਿਸ ਕਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਭਰਵਾਸਾ—ਆਸਰਾ । ਸਭਿ—ਸਾਰੇ । ਸੁਣਿ—ਸੁਣੈ, ਸੁਣਦਾ ਹੈ ।੨।

**ਅਰਥ** :—ਹੇ ਭਾਈ ! ਪ੍ਰਭੂ-ਪਾਤਿਸ਼ਾਹ (ਜਿਸ ਮਨੁੱਖ ਦੀ ਪਾਪਾਂ ਵਲੋਂ) ਰਾਖੀ ਕਰਦਾ ਹੈ, ਉਸ ਦਾ ਮਨ ਸੁਖੀ ਹੋ ਜਾਂਦਾ ਹੈ, ਉਸ ਦਾ ਸਰੀਰ ਸੁਖੀ ਹੋ ਜਾਂਦਾ ਹੈ । (ਹੇ ਭਾਈ ! ਤੁਸੀਂ ਭੀ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰੋ, (ਤੁਹਾਨੂੰ ਭੀ) ਸੁਖ ਮਿਲਣਗੇ, ਆਤਮਕ ਅਡੋਲਤਾ ਦੇ ਆਨੰਦ ਮਿਲਣਗੇ ।ਰਹਾਉ।

(ਹੇ ਭਾਈ ! ਜਿਸ ਮਨੁੱਖ ਉੱਤੇ ਪਾਰਬ੍ਰਹਮ ਪ੍ਰਭੂ ਨੇ ਮੇਹਰ (ਦੀ ਨਿਗਾਹ) ਕੀਤੀ, (ਉਸ ਨੂੰ ਗੁਰੂ ਮਿਲਾ ਕੇ) ਪ੍ਰਭੂ ਨੇ ਉਸ ਦਾ ਪਿਛਲਾ ਕੀਤਾ) ਪਾਪ (ਉਸ ਦੇ ਅੰਦਰੋਂ) ਦੂਰ ਕਰ ਦਿੱਤਾ । (ਇਸ ਤਰ੍ਹਾਂ) ਪ੍ਰਭੂ ਆਪ ਹੀ ਸਾਰੇ ਸੰਸਾਰ ਨੂੰ (ਵਿਕਾਰਾਂ ਤੋਂ) ਬਚਾਂਦਾ ਹੈ । ਆਪਣਾ ਮੁੱਢ-ਕਦੀਮਾਂ ਦਾ (ਦਇਆ-ਪਿਆਰ ਵਾਲਾ) ਸੁਭਾਉ ਚੇਤੇ ਰੱਖਦਾ ਹੈ ।੧।

ਹੇ ਭਾਈ ! ਮੇਰਾ ਗੁਰੂ ਵਿਕਾਰੀਆਂ ਨੂੰ (ਵਿਕਾਰਾਂ ਤੋਂ) ਬਚਾਣ ਵਾਲਾ ਹੈ । ਮੈਨੂੰ ਭੀ ਉਸ ਦਾ (ਹੀ) ਸਹਾਰਾ ਹੈ । ਜਿਸ ਸਦਾ ਕਾਇਮ ਰਹਿਣ ਵਾਲੇ ਮਾਲਕ ਨੇ ਸਾਰੇ ਜੀਵ (ਗੁਰੂ ਦੀ ਸ਼ਰਨ ਪਾ ਕੇ) ਬਖ਼ਸ਼ ਲਏ ਹਨ (ਜੇਹੜਾ ਸਦਾ-ਥਿਰ ਪ੍ਰਭੂ ਵਿਕਾਰੀਆਂ ਨੂੰ ਭੀ ਗੁਰੂ ਦੀ ਸ਼ਰਨ ਪਾ ਕੇ ਬਖ਼ਸ਼ਦਾ ਆ ਰਿਹਾ ਹੈ), ਉਹ ਪ੍ਰਭੂ ਨਾਨਕ ਦੀ ਅਰਜ਼ੋਈ ਭੀ ਸੁਣਨ ਵਾਲਾ ਹੈ ।੨।੧੭।੪੫।

**ਸੋਰਠਿ ਮਹਲਾ ੫ ॥ ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥ ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥੧॥ ਹਰਿ ਜਨਿ ਸਿਮਰਿਆ ਨਾਮ ਅਧਾਰਿ ॥ ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥ ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥ ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥ {ਪੰਨਾ ੬੨੦}**

**ਪਦ ਅਰਥ** :—ਪਰਮੇਸਰਿ—ਪਰਮੇਸ਼ਰ ਨੇ । ਬਿਦਾਰੇ—ਦੂਰ ਕਰ ਦਿੱਤੇ । ਸਗਲ—ਸਾਰੇ ।੧।

ਜਨਿ—ਜਨ ਨੇ । ਅਧਾਰਿ—ਆਸਰੇ ਤੇ । ਸਤਿਗੁਰਿ—ਗੁਰੂ ਨੇ ।ਰਹਾਉ।

ਕਰਹ—ਅਸੀ ਕਰਦੇ ਹਾਂ । ਪਿਆਰੇ—ਹੇ ਪਿਆਰੇ ! ਗੁਰਿ—ਗੁਰੂ ਨੇ । ਕਰਤੇ ਕੀ—ਕਰਤਾਰ ਦੀ । ਸਾਚੁ—ਸਦਾ ਕਾਇਮ ਰਹਿਣ ਵਾਲਾ । ਸਤਿ—ਠੀਕ, ਸੱਚ । ਭਾਖਿਆ—ਉਚਾਰਿਆ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਜਿਸ ਸੇਵਕ ਨੇ ਪਰਮਾਤਮਾ ਦਾ ਨਾਮ ਸਿਮਰਿਆ, ਨਾਮ ਦੇ ਆਸਰੇ ਵਿਚ (ਆਪਣੇ ਆਪ ਨੂੰ ਤੋਰਿਆ), ਪੂਰੇ ਗੁਰੂ ਨੇ ਆਪਣੀ ਕਿਰਪਾ ਕਰ ਕੇ (ਉਸ ਦਾ) ਤਾਪ ਲਾਹ ਦਿੱਤਾ ।ਰਹਾਉ।

ਹੇ ਭਾਈ ! ਪਾਰਬ੍ਰਹਮ ਪਰਮੇਸਰ ਨੇ (ਜਿਸ ਸੇਵਕ ਉੱਤੇ) ਬਖ਼ਸ਼ਸ਼ ਕੀਤੀ, ਉਸ ਦੇ ਸਾਰੇ ਰੋਗ ਉਸਨੇ ਦੂਰ ਕਰ ਦਿੱਤੇ । ਜੇਹੜੇ ਭੀ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਦੁੱਖਾਂ-ਕਲੇਸ਼ਾਂ ਤੋਂ ਬਚ ਜਾਂਦੇ ਹਨ । ਗੁਰੂ ਉਹਨਾਂ ਦੇ ਸਾਰੇ ਕੰਮ ਸਵਾਰ ਦੇਂਦਾ ਹੈ ।੧।

ਹੇ ਮੇਰੇ ਪਿਆਰੇ (ਭਾਈ) ! (ਗੁਰੂ ਦੀ ਸ਼ਰਨ ਪੈ ਕੇ) ਅਸੀ (ਭੀ) ਸਦਾ ਆਨੰਦ ਮਾਣਦੇ ਹਾਂ । ਹਰਿ ਗੋਬਿੰਦ ਨੂੰ ਗੁਰੂ ਨੇ (ਹੀ ਤਾਪ ਤੋਂ) ਬਚਾਇਆ ਹੈ । ਹੇ ਨਾਨਕ ! ਸਿਰਜਣਹਾਰ ਕਰਤਾਰ ਵੱਡੀਆਂ ਤਾਕਤਾਂ ਦਾ ਮਾਲਕ ਹੈ । ਉਸ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ (ਹੀ) ਉਚਾਰਨਾ ਚਾਹੀਦਾ ਹੈ । (ਗੁਰੂ ਨੇ ਇਹ) ਸਹੀ ਬਚਨ ਉਚਾਰਿਆ ਹੈ (ਠੀਕ ਉਪਦੇਸ਼ ਦਿੱਤਾ ਹੈ) ।੨।੧੮।੪੬।

**ਸੋਰਠਿ ਮਹਲਾ ੫ ॥ ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ ॥ ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥ ਅਪਨੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥੧॥ ਹਰਿ ਕੇ ਚਰਣ ਰਿਦੈ ਉਰਿ ਧਾਰਿ ॥ ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ ॥੧॥ ਰਹਾਉ ॥ ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ ॥ ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ ॥ ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥ {ਪੰਨਾ ੬੨੦}**

**ਪਦ ਅਰਥ** :—ਤਿਤੁ—ਉਸ ਵਿਚ । ਤਿਤੁ ਦਰਬਾਰਿ—ਉਸ ਦਰਬਾਰ ਵਿਚ । ਤਿਤੁ ਸਾਚੈ ਦਰਬਾਰਿ—ਉਸ ਸਦਾ ਕਾਇਮ ਰਹਿਣ ਵਾਲੇ ਦਰਬਾਰ ਵਿਚ । ਸਤਿਗੁਰਿ—ਗੁਰੂ ਨੇ । ਠਾਂਢਿ—ਠੰਢ । ਸੰਸਾਰਿ—ਸੰਸਾਰ ਵਿਚ । ਜਮਹਿ—ਜਮ ਨੇ । ਹਟਤਾਰਿ—ਹੜਤਾਲ, ਹੱਟੀ ਨੂੰ ਤਾਲਾ, ਦੁਕਾਨ-ਬੰਦੀ ।੧।

ਰਿਦੈ—ਹਿਰਦੈ ਵਿਚ । ਉਰਿ ਧਾਰਿ—ਹਿਰਦੇ ਵਿਚ ਟਿਕਾਈ ਰੱਖ । ਸਿਮਰੀਐ—ਸਿਮਰਨਾ ਚਾਹੀਦਾ ਹੈ । ਭਾਈ—ਹੇ ਭਾਈ ! ਕਿਲਬਿਖ—ਪਾਪ । ਕਾਟਣਹਾਰੁ—ਕੱਟਣ ਦੀ ਤਾਕਤ ਰੱਖਣ ਵਾਲਾ ।੧।ਰਹਾਉ।

ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਊਬਰੈ—ਬਚ ਜਾਂਦਾ ਹੈ । ਜਿਨਿ—ਜਿਸ (ਪਰਮਾਤਮਾ) ਨੇ । ਸਭੁ ਕੋਇ—ਹਰੇਕ ਜੀਵ । ਕਰਣ ਕਾਰਣ—ਜਗਤ ਦਾ ਮੂਲ । ਸਚੈ—ਸਦਾ ਕਾਇਮ ਰਹਿਣ ਵਾਲੇ ਦੀ । ਸਚੀ—ਸਦਾ ਕਾਇਮ ਰਹਿਣ ਵਾਲੀ । ਸੋਇ—ਸੋਭਾ । ਸੀਤਲੁ—ਸ਼ਾਂਤ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਚਰਨ ਆਪਣੇ ਹਿਰਦੇ ਵਿਚ ਟਿਕਾਈ ਰੱਖ । ਹੇ ਭਾਈ ! ਪਰਮਾਤਮਾ ਨੂੰ ਸਦਾ ਸਦਾ ਹੀ ਸਿਮਰਨਾ ਚਾਹੀਦਾ ਹੈ । ਉਹ ਪਰਮਾਤਮਾ ਹੀ ਸਾਰੇ ਦੁੱਖਾਂ ਪਾਪਾਂ ਦਾ ਨਾਸ ਕਰਨ ਵਾਲਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉੱਤੇ ਮੇਰੇ ਮਾਲਕ-ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਸ ਸਦਾ ਕਾਇਮ ਰਹਿਣ ਵਾਲੇ ਦਰਬਾਰ ਵਿਚ (ਉਸ ਦੀ ਪਹੁੰਚ ਹੋ ਜਾਂਦੀ ਹੈ । ਉਸ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਜੁੜਨ ਲੱਗ ਪੈਂਦੀ ਹੈ । ਪ੍ਰਭੂ ਦੀ ਕਿਰਪਾ ਨਾਲ ਜਦੋਂ) ਗੁਰੂ ਨੇ (ਉਸ ਦਾ ਦੁੱਖਾਂ ਪਾਪਾਂ ਦਾ) ਤਾਪ ਦੂਰ ਕਰ ਦਿੱਤਾ (ਤਾਂ ਉਸ ਦੇ ਵਾਸਤੇ ਸਾਰੇ) ਸੰਸਾਰ ਵਿਚ ਹੀ ਸ਼ਾਂਤੀ ਵਰਤ ਜਾਂਦੀ ਹੈ (ਜਗਤ ਦਾ ਕੋਈ ਦੁੱਖ ਪਾਪ ਉਸ ਨੂੰ ਪੋਹ ਨਹੀਂ ਸਕਦਾ) । ਹੇ ਭਾਈ ! ਪ੍ਰਭੂ ਆਪ ਹੀ ਆਪਣੇ ਸੇਵਕਾਂ ਦੀ (ਦੁੱਖਾਂ ਪਾਪਾਂ ਵਲੋਂ) ਰਾਖੀ ਕਰਦਾ ਹੈ, ਆਤਮਕ ਮੌਤ ਉਹਨਾਂ ਨੂੰ ਪੋਹ ਨਹੀਂ ਸਕਦੀ (ਜਮ ਉਹਨਾਂ ਉੱਤੇ ਆਪਣਾ ਪ੍ਰਭਾਵ ਪਾਣ ਦਾ ਜਤਨ ਛੱਡ ਦੇਂਦਾ ਹੈ) ।੧।

ਹੇ ਭਾਈ ! ਜਿਸ ਪਰਮਾਤਮਾ ਨੇ ਹਰੇਕ ਜੀਵ ਪੈਦਾ ਕੀਤਾ ਹੈ (ਜੇਹੜਾ ਮਨੁੱਖ) ਉਸ ਦੀ ਸ਼ਰਨ ਪੈਂਦਾ ਹੈ ਉਹ (ਦੁੱਖਾਂ ਪਾਪਾਂ ਤੋਂ) ਬਚ ਜਾਂਦਾ ਹੈ । ਹੇ ਭਾਈ ! ਉਹ ਪਰਮਾਤਮਾ ਸਾਰੇ ਜਗਤ ਦਾ ਮੂਲ ਹੈ, ਸਭ ਤਾਕਤਾਂ ਦਾ

ਮਾਲਕ ਹੈ, ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸੋਭਾ ਭੀ ਸਦਾ ਕਾਇਮ ਰਹਿਣ ਵਾਲੀ ਹੈ । ਹੇ ਨਾਨਕ ! (ਆਖ—) ਹੇ ਭਾਈ ! ਉਸ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ, (ਸਿਮਰਨ ਦੀ ਬਰਕਤਿ ਨਾਲ) ਮਨ ਸ਼ਾਂਤ ਹੋ ਜਾਂਦਾ ਹੈ, ਤਨ ਸ਼ਾਂਤ ਹੋ ਜਾਂਦਾ ਹੈ ।੨।੧੯।੪੭।

**ਸੋਰਠਿ ਮਹਲਾ ੫ ॥ ਸੰਤਹੁ ਹਰਿ ਹਰਿ ਨਾਮੁ ਧਿਆਈ ॥ ਸੁਖ ਸਾਗਰ ਪ੍ਰਭੁ ਵਿਸਰਉ ਨਾਹੀ ਮਨ ਚਿੰਦਿਅੜਾ ਫਲੁ ਪਾਈ ॥੧॥ ਰਹਾਉ ॥ ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥ ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥੧॥ ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ ॥ ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ ॥੨॥੨੦॥੪੮॥ {ਪੰਨਾ ੬੨੦}**

**ਪਦ ਅਰਥ** :—ਸੰਤਹੁ—ਹੇ ਸੰਤ ਜਨੋ ! ਧਿਆਈ—ਧਿਆਈਂ, ਮੈਂ ਧਿਆਉਂਦਾ ਰਹਾਂ । ਸਾਗਰ—ਸਮੁੰਦਰ । ਵਿਸਰਉ ਨਾਹੀ—ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ । (ਵੇਖੋ 'ਗੁਰਬਾਣੀ ਵਿਆਕਰਣ') } ਭੁੱਲ ਨਾਹ ਜਾਏ । ਚਿੰਦਿਅੜਾ—ਚਿਤਵਿਆ । ਪਾਈ—ਪਾਈਂ, ਮੈਂ ਪ੍ਰਾਪਤ ਕਰਾਂ ।੧।

ਸਤਿਗੁਰਿ—ਗੁਰੂ ਨੇ । ਪਰਵਾਰੀ—ਪਰਵਾਰ ਦਾ ।੧।

ਨਿਧਾਨ—ਖ਼ਜ਼ਾਨੇ । ਅਧਾਰੋ—ਆਸਰਾ । ਪਤਿ—ਇੱਜ਼ਤ । ਪਰਮੇਸਰਿ—ਪਰਮੇਸਰ ਨੇ । ਸਭੁ—ਸਾਰਾ । ਉਧਰਿਆ—ਬਚਾ ਲਿਆ ।੨।

**ਅਰਥ** :—ਹੇ ਸੰਤ ਜਨੋ ! (ਅਰਦਾਸ ਕਰੋ ਕਿ) ਮੈਂ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹਾਂ । ਸੁਖਾਂ ਦਾ ਸਮੁੰਦਰ ਪਰਮਾਤਮਾ ਮੈਨੂੰ ਕਦੇ ਨਾਹ ਭੁੱਲੇ, ਮੈਂ (ਉਸ ਦੇ ਦਰ ਤੋਂ) ਮਨ-ਇੱਛਤ ਫਲ ਪ੍ਰਾਪਤ ਕਰਦਾ ਰਹਾਂ ।੧।ਰਹਾਉ।

ਹੇ ਸੰਤ ਜਨੋ ! ਪੂਰੇ ਗੁਰੂ ਨੇ (ਬਾਲਕ ਹਰਿ ਗੋਬਿੰਦ ਦਾ) ਤਾਪ ਲਾਹ ਦਿੱਤਾ, ਗੁਰੂ ਨੇ ਆਪਣੀ ਕਿਰਪਾ ਕੀਤੀ ਹੈ । ਪਰਮਾਤਮਾ ਦਇਆਵਾਨ ਹੋਇਆ ਹੈ, ਸਾਰੇ ਪਰਵਾਰ ਦਾ ਦੁੱਖ ਮਿਟ ਗਿਆ ਹੈ ।੧।

ਹੇ ਸੰਤ ਜਨੋ ! ਪਰਮਾਤਮਾ ਦਾ ਨਾਮ ਹੀ (ਸਾਡਾ) ਆਸਰਾ ਹੈ, ਨਾਮ ਹੀ ਸਾਰੀਆਂ ਖ਼ੁਸ਼ੀਆਂ ਰਸਾਂ ਰੂਪਾਂ ਦਾ ਖ਼ਜ਼ਾਨਾ ਹੈ । ਹੇ ਨਾਨਕ ! (ਆਖ—) ਪਰਮੇਸਰ ਨੇ (ਸਾਡੀ) ਇੱਜ਼ਤ ਰੱਖ ਲਈ ਹੈ ਪਰਮੇਸ਼ਰ ਹੀ ਸਾਰੇ ਸੰਸਾਰ ਦੀ ਰੱਖਿਆ ਕਰਨ ਵਾਲਾ ਹੈ ।੨।੨੦।੪੮।

**ਸੋਰਠਿ ਮਹਲਾ ੫ ॥ ਮੇਰਾ ਸਤਿਗੁਰੁ ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥ ਸਾਧ ਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥ ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥ {ਪੰਨਾ ੬੨੦}**

**ਪਦ ਅਰਥ** :—ਧਾਰਿ—ਧਾਰ ਕੇ । ਪ੍ਰਭਿ—ਪ੍ਰਭੂ ਨੇ । ਨਵਾ ਨਿਰੋਆ—ਬਿਲਕੁਲ ਅਰੋਗ ।੧।ਰਹਾਉ।

ਪ੍ਰਭਿ—ਪ੍ਰਭੂ ਨੇ । ਲਾਜ—ਇੱਜ਼ਤ । ਤੇ—ਤੋਂ, ਪਾਸੋਂ । ਬਲਿ ਜਾਂਈ—ਮੈਂ ਕੁਰਬਾਨ ਜਾਂਦਾ ਹਾਂ ।੧।

ਹਲਤੁ—{ਅੱ} ਇਹ ਲੋਕ । ਪਲਤੁ {ਪਰੱ} ਪਰ ਲੋਕ । ਹਮਰਾ—ਅਸਾਂ ਜੀਵਾਂ ਦਾ । ਅਟਲ—ਕਦੇ ਨਾਹ ਟਲਣ ਵਾਲਾ । ਨਾਨਕ—ਹੇ ਨਾਨਕ ! ਗੁਰ—ਹੇ ਗੁਰੂ ! ਸਫਲ—ਫਲ ਦੇਣ ਵਾਲਾ, ਬਰਕਤਿ ਵਾਲਾ । ਕਰੁ—ਹੱਥ । ਮਸਤਕਿ—ਮੱਥੇ ਉੱਤੇ ।੨।

**ਅਰਥ** :—ਹੇ ਭਾਈ ! ਮੇਰਾ ਗੁਰੂ (ਮੇਰਾ) ਸਹਾਈ ਬਣਿਆ ਹੈ, (ਗੁਰੂ ਦੀ ਸ਼ਰਨ ਦੀ ਬਰਕਤਿ ਨਾਲ) ਪ੍ਰਭੂ ਨੇ ਕਿਰਪਾ ਕਰ ਕੇ (ਆਪਣੇ) ਹੱਥ ਦੇ ਕੇ (ਬਾਲਕ ਹਰਿ ਗੋਬਿੰਦ ਨੂੰ) ਬਚਾ ਲਿਆ ਹੈ, (ਹੁਣ ਬਾਲਕ) ਹਰਿ ਗੋਬਿੰਦ ਬਿਲਕੁਲ ਰਾਜ਼ੀ-ਬਾਜ਼ੀ ਹੋ ਗਿਆ ਹੈ ।੧।

(ਹੇ ਭਾਈ ! ਬਾਲਕ ਹਰਿ ਗੋਬਿੰਦ ਦਾ) ਤਾਪ ਲਹਿ ਗਿਆ ਹੈ, ਪ੍ਰਭੂ ਨੇ ਆਪ ਉਤਾਰਿਆ ਹੈ, ਪ੍ਰਭੂ ਨੇ ਆਪਣੇ ਸੇਵਕ ਦੀ ਇੱਜ਼ਤ ਰੱਖ ਲਈ ਹੈ । ਹੇ ਭਾਈ ! ਗੁਰੂ ਦੀ ਸੰਗਤਿ ਤੋਂ (ਮੈਂ) ਸਾਰੇ ਫਲ ਪ੍ਰਾਪਤ ਕੀਤੇ ਹਨ, ਮੈਂ (ਸਦਾ) ਗੁਰੂ ਤੋਂ (ਹੀ) ਕੁਰਬਾਨ ਜਾਂਦਾ ਹਾਂ ।੧।

(ਹੇ ਭਾਈ ਜੇਹੜਾ ਭੀ ਮਨੁੱਖ ਪ੍ਰਭੂ ਦਾ ਪੱਲਾ ਫੜੀ ਰੱਖਦਾ ਹੈ, ਉਸ ਦਾ) ਇਹ ਲੋਕ ਤੇ ਪਰਲੋਕ ਦੋਵੇਂ ਹੀ ਪਰਮਾਤਮਾ ਸਵਾਰ ਦੇਂਦਾ ਹੈ, ਅਸਾਂ ਜੀਵਾਂ ਦਾ ਕੋਈ ਗੁਣ ਜਾਂ ਔਗੁਣ ਪਰਮਾਤਮਾ ਚਿੱਤ ਵਿਚ ਨਹੀਂ ਰੱਖਦਾ । ਹੇ ਨਾਨਕ ! (ਆਖ—) ਹੇ ਗੁਰੂ ! ਤੇਰਾ (ਇਹ) ਬਚਨ ਕਦੇ ਟਲਣ ਵਾਲਾ ਨਹੀਂ (ਕਿ ਪਰਮਾਤਮਾ ਹੀ ਜੀਵ ਦਾ ਲੋਕ ਪਰਲੋਕ ਵਿਚ ਰਾਖਾ ਹੈ) । ਹੇ ਗੁਰੂ ! ਤੂੰ ਆਪਣਾ ਬਰਕਤਿ ਵਾਲਾ ਹੱਥ (ਅਸਾਂ ਜੀਵਾਂ ਦੇ) ਮੱਥੇ ਉੱਤੇ ਰੱਖਦਾ ਹੈਂ ।੨।੨੧।੪੯।

**ਸੋਰਠਿ ਮਹਲਾ ੫ ॥ ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥ ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ ॥੧॥ ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥ ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥੧॥ ਰਹਾਉ ॥ ਅਨਦਿਨੁ ਨਾਨਕੁ ਨਾਮੁ ਧਿਆਏ ਜੀਅ ਪ੍ਰਾਨ ਕਾ ਦਾਤਾ ॥ ਅਪੁਨੇ ਦਾਸ ਕਉ ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ ॥੨॥੨੨॥੫੦॥ {ਪੰਨਾ ੬੨੧}**

**ਪਦ ਅਰਥ** :—ਸਭਿ—ਸਾਰੇ । ਤਿਸ ਕੇ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਸੋਈ—ਉਹ (ਪ੍ਰਭੂ) ਹੀ । ਸਹਾਈ—ਮਦਦਗਾਰ । ਆਪੇ—ਆਪ ਹੀ । ਬਡਾਈ—ਇੱਜ਼ਤ ।੧।

ਗੁਰਿ ਪੂਰੇ—ਪੂਰੇ ਗੁਰੂ ਨੇ । ਸਰਬ—ਸਾਰਿਆਂ ਉੱਤੇ ।ਰਹਾਉ।

ਅਨਦਿਨੁ—ਹਰ ਰੋਜ਼ {ਅਨੁਦਿਨਾਜ਼}, ਹਰ ਵੇਲੇ । ਨਾਨਕੁ ਧਿਆਏ—ਨਾਨਕ ਧਿਆਉਂਦਾ ਹੈ । ਜੀਅ ਕਾ ਦਾਤਾ—ਜਿੰਦ ਦਾ ਦੇਣ ਵਾਲਾ । ਕਉ—ਨੂੰ । ਕੰਠਿ—ਗਲ ਨਾਲ । ਲਾਇ—ਲਾ ਕੇ । ਪਿਤ—ਪਿਤਾ ।੨।

**ਅਰਥ** :—ਹੇ ਭਾਈ ! ਪੂਰਨ ਪਰਮਾਤਮਾ (ਸਦਾ) ਮੇਰੇ ਅੰਗ-ਸੰਗ (ਸਹਾਈ) ਹੈ । ਪੂਰੇ ਗੁਰੂ ਨੇ ਚੰਗੀ ਤਰ੍ਹਾਂ ਮੇਰੀ (ਇੱਜ਼ਤ) ਰੱਖ ਲਈ ਹੈ । ਗੁਰੂ ਸਾਰੇ ਜੀਵਾਂ ਉੱਤੇ ਹੀ ਦਇਆਵਾਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਸਾਰੇ ਜੀਵ ਉਸ (ਪਰਮਾਤਮਾ) ਦੇ ਹੀ ਪੈਦਾ ਕੀਤੇ ਹੋਏ ਹਨ; ਉਹ ਪਰਮਾਤਮਾ ਹੀ ਸੰਤ ਜਨਾਂ ਦਾ ਮਦਦਗਾਰ ਰਹਿੰਦਾ ਹੈ । ਆਪਣੇ ਸੇਵਕ ਦੀ (ਇੱਜ਼ਤ) ਪਰਮਾਤਮਾ ਆਪ ਹੀ ਰੱਖਦਾ ਹੈ (ਉਸ ਦੀ ਕਿਰਪਾ ਨਾਲ ਹੀ ਸੇਵਕ ਦੀ) ਇੱਜ਼ਤ ਪੂਰੇ ਤੌਰ ਤੇ ਬਣੀ ਰਹਿੰਦੀ ਹੈ ।੧।

ਹੇ ਭਾਈ ! ਨਾਨਕ (ਤਾਂ ਉਸ ਪਰਮਾਤਮਾ ਦਾ) ਨਾਮ ਹਰ ਵੇਲੇ ਸਿਮਰਦਾ ਰਹਿੰਦਾ ਹੈ ਜੋ ਜਿੰਦ ਦੇਣ ਵਾਲਾ ਹੈ ਜੋ ਸੁਆਸ ਦੇਣ ਵਾਲਾ ਹੈ । ਹੇ ਭਾਈ ! ਜਿਵੇਂ ਮਾਪੇ ਆਪਣੇ ਬੱਚਿਆਂ ਦਾ ਧਿਆਨ ਰੱਖਦੇ ਹਨ, ਤਿਵੇਂ ਪਰਮਾਤਮਾ ਆਪਣੇ ਸੇਵਕ ਨੂੰ (ਆਪਣੇ) ਗਲ ਨਾਲ ਲਾ ਕੇ ਰੱਖਦਾ ਹੈ ।੨।੨੨।੫੦।

**ਸੋਰਠਿ ਮਹਲਾ ੫ ਘਰੁ ੩ ਚਉਪਦੇ**

ੴ ਸਤਿਗੁਰ ਪ੍ਰਸਾਦਿ ॥ ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ ਸਿਕਦਾਰਹੁ ਨਹ ਪਤੀਆਇਆ ॥ ਉਮਰਾਵਹੁ ਆਗੈ ਝੇਰਾ ॥ ਮਿਲਿ ਰਾਜਨ ਰਾਮ ਨਿਬੇਰਾ ॥੧॥ ਅਬ ਢੂਢਨ ਕਤਹੁ ਨ ਜਾਈ ॥ ਗੋਬਿਦ ਭੇਟੇ ਗੁਰ ਗੋਸਾਈ ॥ ਰਹਾਉ ॥ ਆਇਆ ਪ੍ਰਭ ਦਰਬਾਰਾ ॥ ਤਾ ਸਗਲੀ ਮਿਟੀ ਪੂਕਾਰਾ ॥ ਲਬਧਿ ਆਪਣੀ ਪਾਈ ॥ ਤਾ ਕਤ ਆਵੈ ਕਤ ਜਾਈ ॥੨॥ ਤਹ ਸਾਚ ਨਿਆਇ ਨਿਬੇਰਾ ॥ ਊਹਾ ਸਮ ਠਾਕੁਰੁ ਸਮ ਚੇਰਾ ॥ ਅੰਤਰਜਾਮੀ ਜਾਨੈ ॥ ਬਿਨੁ ਬੋਲਤ ਆਪਿ ਪਛਾਨੈ ॥੩॥ ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥ ਤਿਸੁ ਪਹਿ ਕਿਆ ਚਤੁਰਾਈ ॥ ਮਿਲੁ ਨਾਨਕ ਆਪੁ ਗਵਾਈ ॥੪॥੧॥੫੧॥ {ਪੰਨਾ ੬੨੧}

**ਪਦ ਅਰਥ** :—ਮਿਲਿ—ਮਿਲ ਕੇ {ਲਫ਼ਜ਼ 'ਮਿਲਿ' ਅਤੇ ਅਖ਼ੀਰਲੀ ਤੁਕ ਦੇ ਲਫ਼ਜ਼ 'ਮਿਲੁ' ਦਾ ਫ਼ਰਕ ਧਿਆਨ ਨਾਲ ਵੇਖੋ} । ਮਿਲਿ ਪੰਚਹੁ—(ਨਗਰ ਦੇ) ਪੈਂਚਾਂ ਨੂੰ ਮਿਲ ਕੇ । ਸਹਸਾ—(ਕਾਮਾਦਿਕ ਵੈਰੀਆਂ ਵਲੋਂ ਪੈ ਰਿਹਾ) ਸਹਿਮ । ਚੁਕਾਇਆ—ਮੁਕਾਇਆ । ਸਿਕਦਾਰਹੁ—ਸਰਦਾਰਾਂ ਤੋਂ । ਪਤੀਆਇਆ—ਪਤੀਜ ਸਕਿਆ । ਉਮਰਾਵਹੁ ਆਗੈ—ਸਰਕਾਰੀ ਹਾਕਮਾਂ ਦੇ ਸਾਹਮਣੇ । ਝੇਰਾ—ਝਗੜਾ । ਰਾਜਨ ਰਾਮ—ਪ੍ਰਭੂ ਪਾਤਿਸ਼ਾਹ । ਨਿਬੇਰਾ—ਨਿਬੇੜਾ, ਫ਼ੈਸਲਾ ।੧।

ਕਤਹੁ—ਕਿਤੇ ਭੀ । ਭੇਟੇ—ਮਿਲ ਪਏ । ਗੋਸਾਈ—ਧਰਤੀ ਦਾ ਮਾਲਕ ।ਰਹਾਉ।

ਪੂਕਾਰਾ—(ਕਾਮਾਦਿਕ ਵੈਰੀਆਂ ਦੇ ਵਿਰੁੱਧ) ਸ਼ਿਕੈਤ । ਲਬਧਿ—ਜਿਸ ਚੀਜ਼ ਦੇ ਪ੍ਰਾਪਤ ਕਰਨ ਦੀ ਲੋੜ ਸੀ । ਕਤ—ਕਿੱਥੇ ? ਤਾ—ਤਦੋਂ ।੨।

ਤਹ—ਉੱਥੇ, ਪ੍ਰਭੂ ਦੇ ਦਰਬਾਰ ਵਿਚ । ਸਾਚ ਨਿਆਇ—ਸਦਾ ਕਾਇਮ ਰਹਿਣ ਵਾਲੇ ਨਿਆਂ ਅਨੁਸਾਰ । ਸਮ—ਬਰਾਬਰ । ਠਾਕੁਰੁ—ਮਾਲਕ । ਚੇਰਾ—ਨੌਕਰ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ ।੩।

ਕੋ—ਦਾ । ਤਹ—ਉੱਥੇ, 'ਸਰਬ ਥਾਨ ਕੋ ਰਾਜਾ' ਨਾਲ ਮੇਲ-ਅਵਸਥਾ ਵਿਚ । ਅਨਹਦ—ਇਕ-ਰਸ, ਬਿਨਾ ਵਜਾਏ, ਲਗਾਤਾਰ । ਸਬਦ—ਸਿਫ਼ਤਿ-ਸਾਲਾਹ ਦੀ ਬਾਣੀ । ਅਗਾਜਾ—ਗੱਜ ਪਈ, ਪੂਰਾ ਪ੍ਰਭਾਵ ਪਾਂਦੀ ਹੈ । ਪਹਿ—ਪਾਸ । ਆਪੁ—ਆਪਾ-ਭਾਵ । ਗਵਾਈ—ਗਵਾ ਕੇ ।੪।

**ਅਰਥ** :—ਜਦੋਂ ਗੋਬਿੰਦ ਨੂੰ, ਗੁਰੂ ਨੂੰ ਸ੍ਰਿਸ਼ਟੀ ਦੇ ਖਸਮ ਨੂੰ ਮਿਲ ਪਏ, ਤਦੋਂ ਹੁਣ (ਕਾਮਾਦਿਕ ਵੈਰੀਆਂ ਤੋਂ ਪੈ ਰਹੇ ਸਹਿਮ ਤੋਂ ਬਚਣ ਲਈ) ਕਿਸੇ ਹੋਰ ਥਾਂ (ਆਸਰਾ) ਭਾਲਣ ਦੀ ਲੋੜ ਨਾਹ ਰਹਿ ਗਈ ।ਰਹਾਉ।

ਹੇ ਭਾਈ ! ਨਗਰ ਦੇ ਪੈਂਚਾਂ ਨੂੰ ਮਿਲ ਕੇ (ਕਾਮਾਦਿਕ ਵੈਰੀਆਂ ਤੋਂ ਪੈ ਰਿਹਾ) ਸਹਿਮ ਦੂਰ ਨਹੀਂ ਕੀਤਾ ਜਾ ਸਕਦਾ । ਸਰਦਾਰਾਂ ਲੋਕਾਂ ਤੋਂ ਭੀ ਤਸੱਲੀ ਨਹੀਂ ਮਿਲ ਸਕਦੀ (ਕਿ ਇਹ ਵੈਰੀ ਤੰਗ ਨਹੀਂ ਕਰਨਗੇ) ਸਰਕਾਰੀ ਹਾਕਮਾਂ ਅੱਗੇ ਭੀ ਇਹ ਝਗੜਾ (ਪੇਸ਼ ਕੀਤਿਆਂ ਕੁਝ ਨਹੀਂ ਬਣਦਾ) ਪ੍ਰਭੂ ਪਾਤਿਸ਼ਾਹ ਨੂੰ ਮਿਲ ਕੇ ਫ਼ੈਸਲਾ ਹੋ ਜਾਂਦਾ ਹੈ (ਤੇ, ਕਾਮਾਦਿਕ ਵੈਰੀਆਂ ਦਾ ਡਰ ਮੁੱਕ ਜਾਂਦਾ ਹੈ) ।੧।

ਹੇ ਭਾਈ ! ਜਦੋਂ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਪਹੁੰਚਦਾ ਹੈ (ਚਿੱਤ ਜੋੜਦਾ ਹੈ), ਤਦੋਂ ਇਸ ਦੀ (ਕਾਮਾਦਿਕ ਵੈਰੀਆਂ ਦੇ ਵਿਰੁੱਧ) ਸਾਰੀ ਸ਼ਿਕੈਤ ਮੁੱਕ ਜਾਂਦੀ ਹੈ । ਤਦੋਂ ਮਨੁੱਖ ਉਹ ਵਸਤ ਹਾਸਲ ਕਰ ਲੈਂਦਾ ਹੈ ਜੋ ਸਦਾ ਇਸ ਦੀ ਆਪਣੀ ਬਣੀ ਰਹਿੰਦੀ ਹੈ, ਤਦੋਂ ਵਿਕਾਰਾਂ ਦੇ ਢਹੇ ਚੜ੍ਹ ਕੇ ਭਟਕਣੋਂ ਬਚ ਜਾਂਦਾ ਹੈ ।੨।

ਹੇ ਭਾਈ ! ਪ੍ਰਭੂ ਦੀ ਹਜ਼ੂਰੀ ਵਿਚ ਸਦਾ ਕਾਇਮ ਰਹਿਣ ਵਾਲੇ ਨਿਆਂ ਅਨੁਸਾਰ (ਕਾਮਾਦਿਕਾਂ ਨਾਲ ਹੋ ਰਹੀ ਟੱਕਰ ਦਾ) ਫ਼ੈਸਲਾ ਹੋ ਜਾਂਦਾ ਹੈ । ਉਸ ਦਰਗਾਹ ਵਿਚ (ਜਾਬਰਾਂ ਦਾ ਕੋਈ ਲਿਹਾਜ਼ ਨਹੀਂ ਕੀਤਾ ਜਾਂਦਾ) ਮਾਲਕ ਤੇ ਨੌਕਰ ਇਕੋ ਜਿਹਾ ਸਮਝਿਆ ਜਾਂਦਾ ਹੈ । ਹਰੇਕ ਦੇ ਦਿਲ ਦੀ ਜਾਣਨ ਵਾਲਾ ਪ੍ਰਭੂ (ਹਜ਼ੂਰੀ ਵਿਚ

ਪਹੁੰਚੇ ਹੋਏ ਸਵਾਲੀਏ ਦੇ ਦਿਲ ਦੀ) ਜਾਣਦਾ ਹੈ, (ਉਸ ਦੇ) ਬੋਲਣ ਤੋਂ ਬਿਨਾ ਉਹ ਪ੍ਰਭੂ ਆਪ (ਉਸ ਦੇ ਦਿਲ ਦੀ ਪੀੜਾ ਨੂੰ) ਸਮਝ ਲੈਂਦਾ ਹੈ ।੩।

ਹੇ ਭਾਈ ! ਪ੍ਰਭੂ ਸਾਰੇ ਥਾਵਾਂ ਦਾ ਮਾਲਕ ਹੈ, ਉਸ ਨਾਲ ਮਿਲਾਪ-ਅਵਸਥਾ ਵਿਚ ਮਨੁੱਖ ਦੇ ਅੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਇਕ-ਰਸ ਪੂਰਾ ਪ੍ਰਭਾਵ ਪਾ ਲੈਂਦੀ ਹੈ (ਤੇ, ਮਨੁੱਖ ਉੱਤੇ ਕਾਮਾਦਿਕ ਵੈਰੀ ਆਪਣਾ ਜ਼ੋਰ ਨਹੀਂ ਪਾ ਸਕਦੇ) । (ਪਰ, ਹੇ ਭਾਈ ! ਉਸ ਨੂੰ ਮਿਲਣ ਵਾਸਤੇ) ਉਸ ਨਾਲ ਕੋਈ ਚਲਾਕੀ ਨਹੀਂ ਕੀਤੀ ਜਾ ਸਕਦੀ । ਹੇ ਨਾਨਕ ! (ਆਖ—ਹੇ ਭਾਈ ! ਜੇ ਉਸ ਨੂੰ ਮਿਲਣਾ ਹੈ, ਤਾਂ) ਆਪਾ-ਭਾਵ ਗਵਾ ਕੇ (ਉਸ ਨੂੰ) ਮਿਲ ।੪।੧।੫੧।

ਨੋਟ—ਇਥੋਂ 'ਘਰੁ ੩' ਦੇ ਸ਼ਬਦ ਸ਼ੁਰੂ ਹੋਏ ਹਨ । ਅਖ਼ੀਰ ਤੇ ਅੰਕ ੧ ਇਹੀ ਦੱਸਦਾ ਹੈ ।

**ਸੋਰਠਿ ਮਹਲਾ ੫ ॥ ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥ ਗੁਰਿ ਪੂਰੈ ਸਚੁ ਕਹਿਆ ॥ ਸੋ ਸੁਖੁ ਸਾਚਾ ਲਹਿਆ ॥੧॥ ਅਪੁਨਾ ਹੋਇਓ ਗੁਰੁ ਮਿਹਰਵਾਨਾ ॥ ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ ਰਹਾਉ ॥ ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥੨॥ ਸਗਲ ਪਰਾਛਤ ਲਾਥੇ ॥ ਮਿਲਿ ਸਾਧ ਸੰਗਤਿ ਕੈ ਸਾਥੇ ॥ ਗੁਣ ਨਿਧਾਨ ਹਰਿ ਨਾਮਾ ॥ ਜਪਿ ਪੂਰਨ ਹੋਏ ਕਾਮਾ ॥੩॥ ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥ ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥੨॥੫੨॥ {ਪੰਨਾ ੬੨੧}**

**ਪਦ ਅਰਥ** :—ਹਿਰਦੈ—ਹਿਰਦੇ ਵਿਚ । ਘਰਿ—ਘਰ ਵਿਚ ਹਿਰਦੇ ਵਿਚ, ਅੰਤਰ-ਆਤਮੇ । ਬੈਠੇ—ਟਿਕ ਕੇ । ਗੁਰਿ—ਗੁਰੂ ਨੇ । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਲਹਿਆ—ਲੱਭਾ । ਸਾਚਾ—ਸਦਾ ਕਾਇਮ ਰਹਿਣ ਵਾਲਾ ।੧।

ਕਲਿਆਣ—ਖ਼ੈਰੀਅਤ । ਸਿਉ—ਨਾਲ । ਘਰਿ—ਘਰ ਵਿਚ, ਹਿਰਦੇ ਵਿਚ, ਅੰਤਰ-ਆਤਮੇ । ਕਰਿ ਇਸਨਾਨ—ਇਸ਼ਨਾਨ ਕਰ ਕੇ, ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਵਿਚ ਚੁੱਭੀ ਲਾ ਕੇ, ਨਾਮ-ਜਲ ਨਾਲ ਮਨ ਨੂੰ ਪਵਿਤ੍ਰ ਕਰ ਕੇ ।ਰਹਾਉ।

ਵਡਿਆਈ—ਆਤਮਕ ਉੱਚਤਾ । ਸਾਚੀ—ਸਦਾ-ਥਿਰ ਰਹਿਣ ਵਾਲੀ । ਸਿਰਿ—ਸਿਰ ਉਤੇ । ਗੁਰ ਭੇਟਤ—ਗੁਰੂ ਨੂੰ ਮਿਲਦਿਆਂ । ਮਨਿ—ਮਨ ਵਿਚ । ਓਮਾਹਾ—ਉਤਸ਼ਾਹ ।੨।

ਸਗਲ—ਸਾਰੇ । ਪਰਾਛਤ—ਪਾਪ । ਮਿਲਿ—ਮਿਲ ਕੇ । ਸਾਥੇ—ਸਾਥ ਵਿਚ, ਨਾਲ । ਨਿਧਾਨ—ਖ਼ਜ਼ਾਨੇ ।੩।

ਗੁਰਿ—ਗੁਰੂ ਨੇ । ਕੀਨੋ—ਬਣਾ ਦਿੱਤਾ । ਮੁਕਤਿ ਦੁਆਰਾ—ਪਾਪਾਂ ਤੋਂ ਖ਼ਲਾਸੀ ਪ੍ਰਾਪਤ ਕਰਨ ਦਾ ਦਰਵਾਜ਼ਾ । ਜੈਕਾਰਾ—ਸੋਭਾ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ।੪।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਪਿਆਰਾ ਗੁਰੂ ਦਇਆਵਾਨ ਹੁੰਦਾ ਹੈ, ਉਹ ਮਨੁੱਖ ਨਾਮ-ਜਲ ਨਾਲ ਮਨ ਨੂੰ ਪਵਿਤ੍ਰ ਕਰ ਕੇ ਆਤਮਕ ਆਨੰਦ ਸੁਖ ਖ਼ੁਸ਼ੀਆਂ ਨਾਲ ਭਰਪੂਰ ਹੋ ਕੇ ਅੰਤਰ-ਆਤਮੇ ਟਿਕ ਜਾਂਦੇ ਹਨ (ਵਿਕਾਰਾਂ ਆਦਿਕਾਂ ਵਲ ਭਟਕਣੋਂ ਹਟ ਜਾਂਦੇ ਹਨ) ।ਰਹਾਉ।

ਹੇ ਭਾਈ ! ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸਾਈ ਰੱਖੋ । ਅੰਤਰ-ਆਤਮੇ ਟਿਕ ਕੇ ਗੁਰੂ ਦਾ ਧਿਆਨ ਧਰਿਆ ਕਰੋ । ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਸਦਾ-ਥਿਰ ਹਰਿ-ਨਾਮ (ਦੇ ਸਿਮਰਨ) ਦਾ ਉਪਦੇਸ਼ ਦਿੱਤਾ, ਉਸ ਨੇ ਉਹ ਆਤਮਕ ਆਨੰਦ ਪ੍ਰਾਪਤ ਕਰ ਲਿਆ ਜੋ ਸਦਾ ਕਾਇਮ ਰਹਿੰਦਾ ਹੈ ।੧।

ਹੇ ਭਾਈ ! ਗੁਰੂ ਦੀ ਆਤਮਕ ਉੱਚਤਾ ਸਦਾ-ਥਿਰ ਰਹਿਣ ਵਾਲੀ ਹੈ, ਉਸ ਦੀ ਕਦਰ-ਕੀਮਤ ਨਹੀਂ ਦੱਸੀ ਜਾ ਸਕਦੀ । ਗੁਰੂ (ਦੁਨੀਆ ਦੇ) ਸ਼ਾਹ ਦੇ ਸਿਰ ਉੱਤੇ ਪਾਤਿਸ਼ਾਹ ਹੈ । ਗੁਰੂ ਨੂੰ ਮਿਲਿਆਂ ਮਨ ਵਿਚ (ਹਰੀ-ਨਾਮ ਸਿਮਰਨ ਦਾ) ਚਾਉ ਪੈਦਾ ਹੋ ਜਾਂਦਾ ਹੈ ।੨।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਮਿਲ ਕੇ ਸਾਰੇ ਪਾਪ ਲਹਿ ਜਾਂਦੇ ਹਨ, (ਗੁਰੂ ਦੀ ਸੰਗਤਿ ਦੀ ਬਰਕਤਿ ਨਾਲ) ਸਾਰੇ ਗੁਣਾਂ ਦੇ ਖ਼ਜ਼ਾਨੇ ਹਰਿ-ਨਾਮ ਨੂੰ ਜਪ ਜਪ ਕੇ (ਜ਼ਿੰਦਗੀ ਦੇ) ਸਾਰੇ ਮਨੋਰਥ ਸਫਲ ਹੋ ਜਾਂਦੇ ਹਨ ।੩।

ਹੇ ਭਾਈ ! ਗੁਰੂ ਨੇ (ਹਰਿ-ਨਾਮ ਸਿਮਰਨ ਦਾ ਇਕ ਐਸਾ) ਦਰਵਾਜ਼ਾ ਤਿਆਰ ਕਰ ਦਿੱਤਾ ਹੈ (ਜੋ ਵਿਕਾਰਾਂ ਤੋਂ ਖ਼ਲਾਸੀ (ਕਰਾ ਦੇਂਦਾ ਹੈ) । (ਗੁਰੂ ਦੀ ਇਸ ਦਾਤਿ ਦੇ ਕਾਰਨ) ਸਾਰੀ ਸ੍ਰਿਸ਼ਟੀ (ਗੁਰੂ ਦੀ) ਸੋਭਾ ਕਰਦੀ ਹੈ । ਹੇ ਨਾਨਕ ! (ਆਖ—ਗੁਰੂ ਦੀ ਕਿਰਪਾ ਨਾਲ ਹਰਿ-ਨਾਮ ਹਿਰਦੇ ਵਿਚ ਵਸਾਇਆਂ) ਪਰਮਾਤਮਾ ਮੇਰੇ ਅੰਗ-ਸੰਗ (ਵੱਸਦਾ ਪ੍ਰਤੀਤ ਹੋ ਰਿਹਾ ਹੈ) ਮੇਰੇ ਜਨਮ ਮਰਨ ਦੇ ਸਾਰੇ ਡਰ ਲਹਿ ਗਏ ਹਨ ।੪।੨।੫੨।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥ ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੧॥ ਸੰਤਹੁ ਰਾਮ ਨਾਮਿ ਨਿਸਤਰੀਐ ॥ ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ ਰਹਾਉ ॥ ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥ ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥ ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥ ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩॥ ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥ ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥ {ਪੰਨਾ ੬੨੧-੬੨੨}**

**ਪਦ ਅਰਥ** :—ਗੁਰਿ—ਗੁਰੂ ਨੇ । ਪ੍ਰਭਿ—ਪ੍ਰਭੂ ਨੇ । ਲੋਚ—ਤਾਂਘ । ਕਰਿ ਇਸਨਾਨੁ—ਮਨ ਨੂੰ ਨਾਮ ਜਲ ਨਾਲ ਪਵਿੜ੍ਰ ਕਰ ਕੇ । ਗ੍ਰਿਹਿ ਆਏ—ਅੰਤਰ-ਆਤਮੇ ਟਿਕ ਗਏ ਹਾਂ, ਮਾਇਆ ਦੀ ਖ਼ਾਤਰ ਭਟਕਣ ਤੋਂ ਬਚ ਗਏ ਹਾਂ ।੧।

ਨਾਮਿ—ਨਾਮ ਵਿਚ (ਜੁੜ ਕੇ ਹੀ) । ਨਿਸਤਰੀਐ—ਪਾਰ ਲੰਘ ਸਕੀਦਾ ਹੈ । ਧਿਆਈਐ—ਧਿਆਉਣਾ ਚਾਹੀਦਾ ਹੈ । ਅਨਦਿਨੁ—ਹਰਿ ਰੋਜ਼, ਹਰ ਵੇਲੇ । ਸੁਕ੍ਰਿਤੁ—ਨੇਕ ਕਰਮ । ਕਰੀਐ—ਕਰਨਾ ਚਾਹੀਦਾ ਹੈ ।੧।ਰਹਾਉ।

ਮਾਰਗੁ—(ਜੀਵਨ ਦਾ) ਰਸਤਾ । ਕੋ—ਕੋਈ ਵਿਰਲਾ । ਕੋਟਿ—ਕ੍ਰੋੜਾਂ । ਕਿਲਬਿਖ—ਪਾਪ ।੨।

ਉਸਤਤਿ—ਸਿਫ਼ਤਿ-ਸਾਲਾਹ । ਜਿਨਿ—ਜਿਸ (ਪ੍ਰਭੂ) ਨੇ । ਕਲ—ਕਲਾ, ਤਾਕਤ । ਸਭਿ—ਸਾਰੇ । ਸਾਖੀ—ਸਿੱਖਿਆ । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) ।੩।

ਸਤਿਗੁਰਿ—ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਸਭਿ—ਸਾਰੇ । ਪਾਵਨ—ਪਵਿੱਤ੍ਰ । ਸੁਖਿ—ਆਨੰਦ ਨਾਲ । ਘਰਿ—ਘਰ ਵਿਚ, ਹਿਰਦੇ ਵਿਚ, ਅੰਤਰ-ਆਤਮੇ ।੪।

**ਅਰਥ** :—ਹੇ ਸੰਤ ਜਨੋ ! ਪਰਮਾਤਮਾ ਦੇ ਨਾਮ ਵਿਚ (ਜੁੜਿਆਂ ਹੀ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕੀਦਾ ਹੈ । (ਇਸ ਵਾਸਤੇ) ਉਠਦਿਆਂ ਬੈਠਦਿਆਂ ਹਰ ਵੇਲੇ ਹਰਿ-ਨਾਮ ਸਿਮਰਨਾ ਚਾਹੀਦਾ ਹੈ, (ਹਰਿ-ਨਾਮ ਸਿਮਰਨ ਦੀ ਇਹ) ਨੇਕ ਕਮਾਈ ਹਰ ਵੇਲੇ ਕਰਨੀ ਚਾਹੀਦੀ ਹੈ ।੧।ਰਹਾਉ।

(ਹੇ ਸੰਤ ਜਨੋ ! ਜਦੋਂ ਤੋਂ) ਪੂਰੇ ਗੁਰੂ ਨੇ ਮੇਹਰ ਕੀਤੀ ਹੈ, ਪ੍ਰਭੂ ਨੇ ਸਾਡੀ (ਨਾਮ ਸਿਮਰਨ ਦੀ) ਤਾਂਘ ਪੂਰੀ ਕਰ ਦਿੱਤੀ ਹੈ । (ਨਾਮ ਸਿਮਰਨ ਦੀ ਬਰਕਤਿ ਨਾਲ) ਆਤਮਕ ਇਸ਼ਨਾਨ ਕਰ ਕੇ ਅਸੀ ਅੰਤਰ-ਆਤਮੇ ਟਿਕੇ ਰਹਿੰਦੇ ਹਾਂ । ਆਤਮਕ ਆਨੰਦ ਆਤਮਕ ਖ਼ੁਸ਼ੀਆਂ ਆਤਮਕ ਸੁਖ ਮਾਣ ਰਹੇ ਹਾਂ ।੧।

(ਹੇ ਸੰਤ ਜਨੋ ! ਸਿਮਰਨ ਕਰਨਾ ਹੀ ਇਨਸਾਨ ਵਾਸਤੇ) ਗੁਰੂ ਦਾ (ਦੱਸਿਆ ਹੋਇਆ ਸਹੀ) ਰਸਤਾ ਹੈ, (ਸਿਮਰਨ ਹੀ) ਧਰਮ ਦੀ ਪਉੜੀ ਹੈ (ਜਿਸ ਦੀ ਰਾਹੀਂ ਮਨੁੱਖ ਪ੍ਰਭੂ-ਚਰਨਾਂ ਵਿਚ ਪਹੁੰਚ ਸਕਦਾ ਹੈ, ਪਰ) ਕੋਈ ਵਿਰਲਾ ਭਾਗਾਂ ਵਾਲਾ (ਇਹ ਪਉੜੀ) ਲੱਭਦਾ ਹੈ । ਜੇਹੜਾ ਮਨੁੱਖ (ਸਿਮਰਨ ਦੀ ਰਾਹੀਂ) ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜਦਾ ਹੈ, ਉਸ ਦੇ ਕ੍ਰੋੜਾਂ ਜਨਮਾਂ ਦੇ ਪਾਪ ਨਾਸ ਹੋ ਜਾਂਦੇ ਹਨ ।

ਹੇ ਸੰਤ ਜਨੋ ! ਜਿਸ ਪਰਮਾਤਮਾ ਨੇ (ਸਾਰੇ ਸੰਸਾਰ ਵਿਚ ਆਪਣੀ) ਪੂਰੀ ਸੱਤਿਆ ਟਿਕਾ ਰੱਖੀ ਹੈ, ਉਸ ਦੀ ਸਿਫ਼ਤਿ-ਸਾਲਾਹ ਸਦਾ ਕਰਦੇ ਰਿਹਾ ਕਰੋ । ਹੇ ਭਾਈ ! ਉਹ ਸਾਰੇ ਹੀ ਪ੍ਰਾਣੀ ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ, ਜੇਹੜੇ ਸਦਾ-ਥਿਰ ਹਰਿ-ਨਾਮ ਸਿਮਰਨ ਵਾਲੀ ਗੁਰੂ ਦੀ ਸਿੱਖਿਆ ਨੂੰ ਗ੍ਰਹਿਣ ਕਰਦੇ ਹਨ ।੩।

ਹੇ ਨਾਨਕ ! (ਆਖ—ਜੀਵਨ ਦੇ ਰਸਤੇ ਵਿਚੋਂ ਸਾਰੀਆਂ) ਰੁਕਾਵਟਾਂ ਦੂਰ ਕਰਨ ਵਾਲਾ, ਸਾਰੇ ਦੁੱਖ ਨਾਸ ਕਰਨ ਵਾਲਾ ਹਰਿ-ਨਾਮ ਗੁਰੂ ਨੇ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪੱਕਾ ਕਰ ਦਿੱਤਾ, ਉਹਨਾਂ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਉਹ ਸਾਰੇ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ, ਉਹ ਆਤਮਕ ਆਨੰਦ ਨਾਲ ਅੰਤਰ-ਆਤਮੇ ਟਿਕੇ ਰਹਿੰਦੇ ਹਨ ।੪।੩।੫੩।

**ਸੋਰਠਿ ਮਹਲਾ ੫ ॥ ਸਾਹਿਬੁ ਗੁਨੀ ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥ ਰਖਵਾਲੇ ਗੁਰ ਗੋਪਾਲਾ ॥ ਸਭਿ ਜੀਅ ਭਏ ਦਇਆਲਾ ॥੧॥ ਜਪਿ ਅਨਦਿ ਰਹਉ ਗੁਰ ਚਰਣਾ ॥ ਭਉ ਕਤਹਿ ਨਹੀ ਪ੍ਰਭ ਸਰਣਾ ॥ ਰਹਾਉ ॥ ਤੇਰਿਆ ਦਾਸਾ ਰਿਦੈ ਮੁਰਾਰੀ ॥ ਪ੍ਰਭਿ ਅਬਿਚਲ ਨੀਵ ਉਸਾਰੀ ॥ ਬਲੁ ਧਨੁ ਤਕੀਆ ਤੇਰਾ ॥ ਤੂ ਭਾਰੋ ਠਾਕੁਰੁ ਮੇਰਾ ॥੨॥ ਜਿਨਿ ਜਿਨਿ ਸਾਧਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥ ਕਰਿ ਕਿਰਪਾ ਨਾਮ ਰਸੁ ਦੀਆ ॥ ਕੁਸਲ ਖੇਮ ਸਭ ਥੀਆ ॥੩॥ ਹੋਏ ਪ੍ਰਭੂ ਸਹਾਈ ॥ ਸਭ ਉਠਿ ਲਾਗੀ ਪਾਈ ॥ ਸਾਸਿ ਸਾਸਿ ਪ੍ਰਭੁ ਧਿਆਈਐ ॥ ਹਰਿ ਮੰਗਲੁ ਨਾਨਕ ਗਾਈਐ ॥੪॥੪॥੫੪॥ {ਪੰਨਾ ੬੨੨}**

**ਪਦ ਅਰਥ** :—ਗੁਨੀ—ਗੁਣਾਂ ਦਾ ਮਾਲਕ । ਗਹੇਰਾ—ਗਹਿਰਾ, ਡੂੰਘਾ । ਘਰੁ ਲਸਕਰੁ—ਘਰ ਅਤੇ ਪਰਵਾਰ ਆਦਿਕ । ਗੁਰ—ਹੇ ਗੁਰੂ ! ਗੋਪਾਲਾ—ਹੇ ਗੋਪਾਲਾ ! ਰਖਵਾਲਾ—ਹੇ ਰਾਖੇ ! ਸਭਿ ਜੀਅ—ਸਾਰੇ ਜੀਵਾਂ ਉੱਤੇ ।੧।

ਅਨਦਿ—ਆਤਮਕ ਆਨੰਦ ਵਿਚ । ਰਹਉ—ਰਹਉਂ, ਮੈਂ ਰਹਿੰਦਾ ਹਾਂ । ਕਤਹਿ—ਕਿਤੇ ਭੀ ।ਰਹਾਉ।

ਮੁਰਾਰੀ—{ਮੁਰ-ਅਰਿ} ਪਰਮਾਤਮਾ । ਰਿਦੈ—ਹਿਰਦੇ ਵਿਚ । ਪ੍ਰਭਿ—ਪ੍ਰਭੂ ਨੇ । ਅਬਿਚਲ ਨੀਵ—(ਭਗਤੀ ਦੀ) ਕਦੇ ਨਾਹ ਹਿੱਲਣ ਵਾਲੀ ਨੀਂਹ । ਤਕੀਆ—ਆਸਰਾ । ਭਾਰੋ—ਵੱਡਾ । ਠਾਕੁਰੁ—ਮਾਲਕ ।੨।

ਜਿਨਿ—ਜਿਸ (ਮਨੁੱਖ) ਨੇ । ਪ੍ਰਭਿ—ਪ੍ਰਭੂ ਨੇ । ਤਰਾਇਆ—ਪਾਰ ਲੰਘਾ ਲਿਆ । ਰਸੁ—ਸੁਆਦ । ਕੁਸਲ ਖੇਮ—ਸੁਖ ਆਨੰਦ ।੩।

ਸਹਾਈ—ਮਦਦਗਾਰ । ਪਾਈ—ਪੈਰੀਂ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ ।੪।

**ਅਰਥ** :—ਹੇ ਭਾਈ ! ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਕੇ ਮੈਂ ਆਤਮਕ ਆਨੰਦ ਵਿਚ ਟਿਕਿਆ ਰਹਿੰਦਾ ਹਾਂ । ਹੇ ਭਾਈ ! ਪ੍ਰਭੂ ਦੀ ਸ਼ਰਨ ਪਿਆਂ ਕਿਤੇ ਭੀ ਕੋਈ ਡਰ ਪੋਹ ਨਹੀਂ ਸਕਦਾ ।ਰਹਾਉ।

ਹੇ ਸਭ ਤੋਂ ਵੱਡੇ ! ਹੇ ਸ੍ਰਿਸ਼ਟੀ ਦੇ ਪਾਲਣਹਾਰ ! ਹੇ ਸਭ ਜੀਵਾਂ ਦੇ ਰਾਖੇ ! ਤੂੰ ਸਾਰੇ ਜੀਵਾਂ ਉੱਤੇ ਦਇਆਵਾਨ ਰਹਿੰਦਾ ਹੈਂ । ਤੂੰ ਸਭ ਦਾ ਮਾਲਕ ਹੈਂ, ਤੂੰ ਗੁਣਾਂ ਦਾ ਮਾਲਕ ਹੈਂ, ਤੂੰ ਡੂੰਘੇ ਜਿਗਰੇ ਵਾਲਾ ਹੈਂ । (ਜੀਵਾਂ ਨੂੰ) ਸਾਰਾ ਘਰ-ਘਾਟ ਤੇਰਾ ਹੀ ਦਿੱਤਾ ਹੋਇਆ ਹੈ ।੧।

ਹੇ ਪ੍ਰਭੂ ! ਤੇਰੇ ਸੇਵਕਾਂ ਦੇ ਹਿਰਦੇ ਵਿਚ ਹੀ ਨਾਮ ਵੱਸਦਾ ਹੈ । ਹੇ ਪ੍ਰਭੂ ! ਤੂੰ (ਆਪਣੇ ਦਾਸਾਂ ਦੇ ਹਿਰਦੇ ਵਿਚ ਭਗਤੀ ਦੀ) ਕਦੇ ਨਾਹ ਹਿੱਲਣ ਵਾਲੀ ਨੀਂਹ ਰੱਖ ਦਿੱਤੀ ਹੋਈ ਹੈ । ਹੇ ਪ੍ਰਭੂ ! ਤੂੰ ਹੀ ਮੇਰਾ ਬਲ ਹੈਂ, ਤੂੰ ਹੀ ਮੇਰਾ ਧਨ ਹੈ, ਤੇਰਾ ਹੀ ਮੈਨੂੰ ਆਸਰਾ ਹੈ । ਤੂੰ ਮੇਰਾ ਸਭ ਤੋਂ ਵੱਡਾ ਮਾਲਕ ਹੈਂ ।੨।

ਹੇ ਭਾਈ ! ਜਿਸ ਜਿਸ ਮਨੁੱਖ ਨੇ ਗੁਰੂ ਦੀ ਸੰਗਤਿ ਪ੍ਰਾਪਤ ਕੀਤੀ ਹੈ, ਉਸ ਉਸ ਨੂੰ ਪ੍ਰਭੂ ਨੇ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ ਹੈ । ਜਿਸ ਮਨੁੱਖ ਨੂੰ ਪ੍ਰਭੂ ਨੇ ਮੇਹਰ ਕਰ ਕੇ ਆਪਣੇ ਨਾਮ ਦਾ ਸੁਆਦ ਬਖ਼ਸ਼ਿਆ ਹੈ, ਉਸ ਦੇ ਅੰਦਰ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ ।੩।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਦਾ ਮਦਦਗਾਰ ਬਣਦਾ ਹੈ, ਸਾਰੀ ਲੁਕਾਈ ਉਸ ਦੇ ਪੈਰੀਂ ਉੱਠ ਕੇ ਆ ਲੱਗਦੀ ਹੈ । ਹੇ ਨਾਨਕ ! ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ । ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹਿਣਾ ਚਾਹੀਦਾ ਹੈ ।੪।੪।੫੪।

**ਸੋਰਠਿ ਮਹਲਾ ੫ ॥ ਸੂਖ ਸਹਜ ਆਨੰਦਾ ॥ ਪ੍ਰਭੁ ਮਿਲਿਓ ਮਨਿ ਭਾਵੰਦਾ ॥ ਪੂਰੇ ਗੁਰਿ ਕਿਰਪਾ ਧਾਰੀ ॥ ਤਾ ਗਤਿ ਭਈ ਹਮਾਰੀ ॥੧॥ ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥ ਹਰਿ ਚਰਣ ਕੀ ਓਟ ਸਤਾਣੀ ॥ ਸਭ ਚੂਕੀ ਕਾਣਿ ਲੋਕਾਣੀ ॥ ਜਗਜੀਵਨੁ ਦਾਤਾ ਪਾਇਆ ॥ ਹਰਿ ਰਸਕਿ ਰਸਕਿ ਗੁਣ ਗਾਇਆ ॥੨॥ ਪ੍ਰਭ ਕਾਟਿਆ ਜਮ ਕਾ ਫਾਸਾ ॥ ਮਨ ਪੂਰਨ ਹੋਈ ਆਸਾ ॥ ਜਹ ਪੇਖਾ ਤਹ ਸੋਈ ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥੩॥ ਕਰਿ ਕਿਰਪਾ ਪ੍ਰਭਿ ਰਾਖੇ ॥ ਸਭਿ ਜਨਮ ਜਨਮ ਦੁਖ ਲਾਥੇ ॥ ਨਿਰਭਉ ਨਾਮੁ ਧਿਆਇਆ ॥ ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥ {ਪੰਨਾ ੬੨੨}**

**ਪਦ ਅਰਥ** :—ਸਹਜ—ਆਤਮਕ ਅਡੋਲਤਾ । ਮਨਿ—ਮਨ ਵਿਚ । ਭਾਵੰਦਾ—ਪਿਆਰਾ ਲੱਗਣ ਵਾਲਾ । ਗੁਰਿ—ਗੁਰੂ ਨੇ । ਗਤਿ—ਉੱਚੀ ਆਤਮਕ ਅਵਸਥਾ ।੧।

ਪ੍ਰੇਮ ਭਗਤਿ—ਪਿਆਰ-ਭਰੀ ਭਗਤੀ । ਬਾਜੇ—ਵੱਜਦੀ ਹੈ । ਅਨਹਦ—ਇਕ-ਰਸ, ਲਗਾਤਾਰ ।ਰਹਾਉ।

ਓਟ—ਆਸਰਾ । ਸਤਾਣੀ—ਸ-ਤਾਣੀ, ਤਾਣ ਵਾਲੀ, ਤਕੜੀ । ਕਾਣਿ—ਮੁਥਾਜੀ । ਲੋਕਾਣੀ—ਲੋਕਾਂ ਦੀ । ਜਗਜੀਵਨੁ—ਜਗਤ ਦਾ ਜੀਵਨ, ਜਗਤ ਦਾ ਜੀਵਨ-ਦਾਤਾ । ਰਸਕਿ—ਪ੍ਰੇਮ ਨਾਲ, ਰਸ ਲੈ ਲੈ ਕੇ ।੨।

ਫਾਹਾ—ਫਾਹੀ । ਜਹ—ਜਿੱਥੇ । ਪੇਖਾ—ਪੇਖਾਂ, ਮੈਂ ਵੇਖਦਾ ਹਾਂ । ਤਹ—ਉੱਥੇ ।੩।

ਪ੍ਰਭਿ—ਪ੍ਰਭੂ ਨੇ । ਸਭਿ—ਸਾਰੇ । ਅਟਲ—ਕਦੇ ਨਾਹ ਮੁੱਕਣ ਵਾਲਾ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦਾ ਮਨ ਪਰਮਾਤਮਾ ਦੀ ਪਿਆਰ-ਭਰੀ ਭਗਤੀ ਵਿਚ ਟਿਕਿਆ ਰਹਿੰਦਾ ਹੈ, ਉਸ ਦੇ ਅੰਦਰ ਸਦਾ ਇਕ-ਰਸ (ਆਤਮਕ ਆਨੰਦ ਦੀ, ਮਾਨੋ,) ਬੀਣਾ ਵੱਜਦੀ ਰਹਿੰਦੀ ਹੈ ।ਰਹਾਉ।

(ਹੇ ਭਾਈ ! ਜਦੋਂ ਤੋਂ) ਪੂਰੇ ਗੁਰੂ ਨੇ (ਮੇਰੇ ਉੱਤੇ) ਮੇਹਰ ਕੀਤੀ ਹੈ ਤਦੋਂ ਦੀ ਮੇਰੀ ਉੱਚੀ ਆਤਮਕ ਅਵਸਥਾ ਬਣ ਗਈ ਹੈ, (ਮੈਨੂੰ) ਮਨ ਵਿਚ ਪਿਆਰਾ ਲੱਗਣ ਵਾਲਾ ਪਰਮਾਤਮਾ ਮਿਲ ਪਿਆ ਹੈ, ਮੇਰੇ ਅੰਦਰ ਆਤਮਕ ਅਡੋਲਤਾ ਦੇ ਸੁਖ ਆਨੰਦ ਬਣੇ ਰਹਿੰਦੇ ਹਨ ।੧।

ਹੇ ਭਾਈ ! ਜਿਸ ਮਨੁੱਖ ਨੇ ਪ੍ਰਭੂ-ਚਰਨਾਂ ਦਾ ਬਲਵਾਨ ਆਸਰਾ ਲੈ ਲਿਆ, ਦੁਨੀਆ ਦੇ ਲੋਕਾਂ ਵਾਲੀ ਉਸ ਦੀ ਸਾਰੀ ਮੁਥਾਜੀ ਮੁੱਕ ਗਈ । ਉਸ ਨੂੰ ਜਗਤ ਦਾ ਸਹਾਰਾ ਦਾਤਾਰ ਪ੍ਰਭੂ ਮਿਲ ਪੈਂਦਾ ਹੈ । ਉਹ ਸਦਾ ਬੜੇ ਪ੍ਰੇਮ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ ।੨।

ਹੇ ਭਾਈ ! ਮੇਰੀ ਭੀ ਪ੍ਰਭੂ ਨੇ ਜਮ ਦੀ ਫਾਹੀ ਕੱਟ ਦਿੱਤੀ ਹੈ, ਮੇਰੇ ਮਨ ਦੀ (ਇਹ ਚਿਰਾਂ ਦੀ) ਆਸ ਪੂਰੀ ਹੋ ਗਈ ਹੈ । ਹੁਣ ਮੈਂ ਜਿਧਰ ਵੇਖਦਾ ਹਾਂ, ਮੈਨੂੰ ਉਸ ਪਰਮਾਤਮਾ ਤੋਂ ਬਿਨਾ ਕੋਈ ਹੋਰ ਦਿਖਾਈ ਨਹੀਂ ਦੇਂਦਾ ।੩।

ਹੇ ਨਾਨਕ ! ਪ੍ਰਭੂ ਨੇ ਕਿਰਪਾ ਕਰ ਕੇ ਜਿਨ੍ਹਾਂ ਦੀ ਰੱਖਿਆ ਕੀਤੀ, ਉਹਨਾਂ ਦੇ ਅਨੇਕਾਂ ਜਨਮਾਂ ਦੇ ਸਾਰੇ ਦੁੱਖ ਦੂਰ ਹੋ ਗਏ । ਜਿਨ੍ਹਾਂ ਨੇ ਨਿਰਭਉ ਪ੍ਰਭੂ ਦਾ ਨਾਮ ਸਿਮਰਿਆ, ਉਹਨਾਂ ਉਹ ਆਤਮਕ ਆਨੰਦ ਪ੍ਰਾਪਤ ਕਰ ਲਿਆ ਜੋ ਕਦੇ ਦੂਰ ਨਹੀਂ ਹੁੰਦਾ ।੪।੫।੫੫।

**ਸੋਰਠਿ ਮਹਲਾ ੫ ॥ ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥ ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥ ਪਰਮੇਸਰੁ ਆਪਿ ਹੋਆ ਰਖਵਾਲਾ ॥ ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥ ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥ ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥ ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥੩॥ ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥ ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥ {ਪੰਨਾ ੬੨੨}**

**ਪਦ ਅਰਥ** :—ਠਾਢਿ—ਠੰਢ, ਸ਼ਾਂਤੀ । ਕਰਤਾਰੇ—ਕਰਤਾਰਿ, ਕਰਤਾਰ ਨੇ । ਪਰਵਾਰੇ—ਪਰਵਾਰ ਨੂੰ, ਜੀਵ ਦੇ ਸਾਰੇ ਗਿਆਨ-ਇੰਦ੍ਰਿਆਂ ਨੂੰ । ਗੁਰਿ—ਗੁਰੂ ਨੇ । ਸਚੇ ਕੀ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ । ਤਾਕੀ—ਤੱਕੀ ।੧।

ਰਖਵਾਲਾ—ਰਾਖਾ । ਸਹਜ ਸੁਖ—ਆਤਮਕ ਅਡੋਲਤਾ ਦੇ ਸੁਖ । ਉਪਜੇ—ਪੈਦਾ ਹੋ ਗਏ । ਸੁਖਾਲਾ—ਸੁਖੀ ।ਰਹਾਉ।

ਦਾਰੂ—ਦਵਾਈ । ਤਿਨਿ—ਉਸ (ਦਾਰੂ) ਨੇ । ਬਿਦਾਰੂ—ਨਾਸ ਕਰ ਦਿੱਤਾ । ਬਾਤ—(ਜੀਵਨ ਦੀ) ਕਹਾਣੀ ।੨।

ਪ੍ਰਭਿ—ਪ੍ਰਭੂ ਨੇ । ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਸਮਾਰਿਆ—ਚੇਤੇ ਰੱਖਿਆ । ਹਮਰਾ—ਅਸਾਂ ਜੀਵਾਂ ਦਾ । ਸਾਖੀ—ਸਾਖਿਆਤ । ਤਿਨਿ—ਉਸ (ਸ਼ਬਦ) ਨੇ । ਲਾਜ—ਇੱਜ਼ਤ ।੩।

ਬੋਲੀ—ਬੋਲੀਂ, ਮੈਂ ਬੋਲਦਾ ਹਾਂ, ਮੈਂ ਤੇਰੀ ਸਿਫ਼ਤਿ-ਸਾਲਾਹ ਕਰਦਾ ਹਾਂ । ਗੁਣੀ—ਗੁਣਾਂ ਦਾ ਮਾਲਕ । ਗਹੇਰਾ—ਡੂੰਘਾ । ਸਚੁ ਸਾਖੀ—ਸਦਾ ਨਾਲ ਨਿਭਣ ਵਾਲਾ ਮਦਦਗਾਰ । ਸਾਖੀ—ਸਾਖ ਭਰਨ ਵਾਲਾ । ਪੈਜ—ਇੱਜ਼ਤ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦਾ ਰਾਖਾ ਪਰਮਾਤਮਾ ਆਪ ਬਣ ਜਾਂਦਾ ਹੈ, ਉਸ ਦਾ ਮਨ ਸਦਾ ਵਾਸਤੇ ਸੁਖੀ ਹੋ ਜਾਂਦਾ ਹੈ (ਕਿਉਂਕਿ ਉਸ ਦੇ ਅੰਦਰ) ਇਕ ਛਿਨ ਵਿਚ ਆਤਮਕ ਅਡੋਲਤਾ ਦੇ ਸੁਖ ਤੇ ਸ਼ਾਂਤੀ ਪੈਦਾ ਹੋ ਜਾਂਦੇ ਹਨ ।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਅੰਦਰ ਕਰਤਾਰ ਨੇ ਠੰਡ ਵਰਤਾ ਦਿੱਤੀ, ਉਸ ਦੇ ਪਰਵਾਰ ਨੂੰ (ਉਸ ਦੇ ਗਿਆਨ-ਇੰਦ੍ਰਿਆਂ ਨੂੰ ਵਿਕਾਰਾਂ ਦਾ) ਤਾਪ ਛੱਡ ਜਾਂਦਾ ਹੈ । ਹੇ ਭਾਈ ! ਪੂਰੇ ਗੁਰੂ ਨੇ ਜਿਸ ਮਨੁੱਖ ਦੀ ਮਦਦ ਕੀਤੀ, ਉਸ ਨੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਆਸਰਾ ਤੱਕ ਲਿਆ ।੧।

ਹੇ ਭਾਈ ! (ਵਿਕਾਰ-ਰੋਗਾਂ ਦਾ ਇਲਾਜ ਕਰਨ ਵਾਸਤੇ ਗੁਰੂ ਨੇ ਜਿਸ ਮਨੁੱਖ ਨੂੰ) ਪਰਮਾਤਮਾ ਦਾ ਨਾਮ-ਦਵਾਈ ਦਿੱਤੀ ਉਸ ਨਾਮ-ਦਾਰੂ ਨੇ ਉਸ ਮਨੁੱਖ ਦਾ ਸਾਰਾ ਹੀ (ਵਿਕਾਰ-) ਰੋਗ ਕੱਟ ਦਿੱਤਾ । ਜਦੋਂ ਪ੍ਰਭੂ ਨੇ ਉਸ ਮਨੁੱਖ ਉਤੇ ਆਪਣੀ ਮੇਹਰ ਕੀਤੀ, ਤਾਂ ਉਸ ਨੇ ਆਪਣੀ ਸਾਰੀ ਜੀਵਨ-ਕਹਾਣੀ ਹੀ ਸੋਹਣੀ ਬਣਾ ਲਈ (ਆਪਣਾ ਸਾਰਾ ਜੀਵਨ ਸੰਵਾਰ ਲਿਆ) ।੨।

ਹੇ ਭਾਈ ! ਪ੍ਰਭੂ ਨੇ (ਸਦਾ ਹੀ) ਆਪਣੇ ਮੁੱਢ-ਕਦੀਮਾਂ ਦੇ (ਪਿਆਰ ਵਾਲੇ) ਸੁਭਾਵ ਨੂੰ ਚੇਤੇ ਰੱਖਿਆ ਹੈ । ਉਹ ਸਾਡਾ ਜੀਵਾਂ ਦਾ ਕੋਈ ਗੁਣ ਜਾਂ ਔਗੁਣ ਦਿਲ ਤੇ ਲਾ ਨਹੀਂ ਰੱਖਦਾ । (ਪ੍ਰਭੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਅੰਦਰ) ਗੁਰੂ ਦੇ ਸ਼ਬਦ ਨੇ ਆਪਣਾ ਪ੍ਰਭਾਵ ਪਾਇਆ, ਸ਼ਬਦ ਨੇ ਉਸ ਦੀ ਸਾਰੀ ਇੱਜ਼ਤ ਰੱਖ ਲਈ (ਉਸ ਨੂੰ ਵਿਕਾਰਾਂ ਦੇ ਢਹੇ ਚੜ੍ਹਨ ਤੋਂ ਬਚਾ ਲਿਆ) ।੩।

ਹੇ ਪ੍ਰਭੂ ! ਤੂੰ ਸਾਡਾ ਮਾਲਕ ਹੈਂ, ਤੂੰ ਗੁਣਾਂ ਦਾ ਖ਼ਜ਼ਾਨਾ ਹੈਂ, ਤੂੰ ਡੂੰਘੇ ਜਿਗਰੇ ਵਾਲਾ ਹੈਂ । ਜਦੋਂ ਤੂੰ ਪ੍ਰੇਰਨਾ ਦੇਂਦਾ ਹੈਂ ਤਦੋਂ ਹੀ ਮੈਂ ਤੇਰੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ । ਹੇ ਨਾਨਕ ! ਸਦਾ-ਥਿਰ ਪ੍ਰਭੂ ਦਾ ਨਾਮ ਜਪਿਆ ਕਰ, ਇਹੀ ਸਦਾ ਹਾਮੀ ਭਰਨ ਵਾਲਾ ਹੈ । ਪ੍ਰਭੂ ਆਪਣੇ ਸੇਵਕ ਦੀ (ਸਦਾ) ਇੱਜ਼ਤ ਰੱਖਦਾ ਆਇਆ ਹੈ ।੪।੬।੫੬।

**ਸੋਰਠਿ ਮਹਲਾ ੫ ॥ ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥ ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥ ਸੰਤਹੁ ਰਾਮਦਾਸ ਸਰੋਵਰੁ ਨੀਕਾ ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥ ਜੈ ਜੈ ਕਾਰੁ ਜਗੁ ਗਾਵੈ ॥ ਮਨ ਚਿੰਦਿਅੜੇ ਫਲ ਪਾਵੈ ॥ ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥੨॥ ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ ॥ ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥੩॥ ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ ॥ ਬਾਬਾ ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥ {ਪੰਨਾ ੬੨੩}**

**ਪਦ ਅਰਥ** :—ਕਰਤਾ—ਕਰਤਾਰ । ਪੁਰਖੁ—ਸਰਬ-ਵਿਆਪਕ । ਵਿਚਿ ਖਲੋਆ—ਆਪ ਸਹੈਤਾ ਕਰਦਾ ਹੈ । ਵਾਲੁ ਨ ਵਿੰਗਾ ਹੋਆ—ਰਤਾ ਭੀ ਨੁਕਸਾਨ ਨਹੀਂ ਹੁੰਦਾ । ਮਜਨੁ—ਇਸ਼ਨਾਨ, ਰਾਮ ਦੇ ਦਾਸਾਂ ਦੇ ਸਰੋਵਰ ਵਿਚ ਇਸ਼ਨਾਨ, ਨਾਮ-ਜਲ ਨਾਲ ਆਤਮਕ ਇਸ਼ਨਾਨ । ਗੁਰਿ—ਗੁਰੂ ਨੇ । ਆਂਦਾ ਰਾਸੇ—ਰਾਸਿ ਆਂਦਾ, ਸਫਲ ਕਰ ਦਿੱਤਾ । ਜਪਿ—ਜਪ ਕੇ । ਕਿਲਵਿਖ—ਪਾਪ ।੧।

ਰਾਮ ਦਾਸ ਸਰੋਵਰੁ—ਰਾਮ ਦੇ ਦਾਸਾਂ ਦਾ ਸਰੋਵਰ, ਸਾਧ ਸੰਗਤਿ । ਨੀਕਾ—ਚੰਗਾ, ਸੋਹਣਾ । ਨਾਵੈ—ਨ੍ਹਾਵੇ, ਇਸ਼ਨਾਨ ਕਰਦਾ ਹੈ । ਉਧਾਰੁ—ਪਾਰ-ਉਤਾਰਾ । ਜੀ ਕਾ—ਜਿੰਦ ਦਾ ।੧।ਰਹਾਉ।

ਜੈ ਜੈ ਕਾਰੁ—ਸੋਭਾ । ਜਗੁ—ਜਗਤ । ਮਨਿ—ਮਨ ਵਿਚ । ਚਿੰਦਿਅੜੇ—ਚਿਤਵੇ ਹੋਏ । ਸਹੀ ਸਲਾਮਤਿ—ਆਤਮਕ ਜੀਵਨ ਨੂੰ ਪੂਰਨ ਤੌਰ ਤੇ ਬਚਾ ਕੇ । ਨਾਇ—ਨ੍ਹਾਇ, ਇਸ਼ਨਾਨ ਕਰ ਕੇ ।੨।

ਸੰਤ ਸਰੋਵਰਿ—ਸੰਤਾਂ ਦੇ ਸਰੋਵਰ ਵਿਚ, ਸਾਧ ਸੰਗਤਿ ਵਿਚ । ਨਾਵੈ—ਨ੍ਹਾਵੈ । ਪਰਮ ਗਤਿ—ਸਭ ਤੋਂ ਉਚੀ ਆਤਮਕ ਅਵਸਥਾ । ਨ ਆਵੈ ਜਾਈ—ਨ ਆਵੈ ਨ ਜਾਈ, ਜੰਮਦਾ ਮਰਦਾ ਨਹੀਂ ।੩।

ਬ੍ਰਹਮ ਬਿਚਾਰੁ—ਪਰਮਾਤਮਾ ਨਾਲ ਸਾਂਝ ਦੀ ਸੋਚ । ਸੁ—ਉਹ ਮਨੁੱਖ । ਬਾਬਾ—ਹੇ ਭਾਈ ! ਨਾਨਕ ! ਗਣਤ—ਗਿਣਤੀ, ਫ਼ਿਕਰ ।੪।

**ਅਰਥ** :—ਹੇ ਸੰਤ ਜਨੋ ! ਸਾਧ ਸੰਗਤਿ (ਇਕ) ਸੁੰਦਰ (ਅਸਥਾਨ) ਹੈ । ਜੇਹੜਾ ਮਨੁੱਖ (ਸਾਧ ਸੰਗਤਿ ਵਿਚ) ਆਤਮਕ ਇਸ਼ਨਾਨ ਕਰਦਾ ਹੈ (ਮਨ ਨੂੰ ਨਾਮ-ਜਲ ਨਾਲ ਪਵਿਤ੍ਰ ਕਰਦਾ ਹੈ), ਉਸ ਦੀ ਜਿੰਦ ਦਾ (ਵਿਕਾਰਾਂ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ, ਉਹ ਆਪਣੀ ਸਾਰੀ ਕੁਲ ਨੂੰ ਭੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।ਰਹਾਉ।

(ਹੇ ਭਾਈ ! ਸਾਧ ਸੰਗਤਿ ਵਿਚ ਜਿਸ ਮਨੁੱਖ ਦਾ) ਆਤਮਕ ਇਸ਼ਨਾਨ ਗੁਰੂ ਨੇ ਸਫਲ ਕਰ ਦਿੱਤਾ, ਉਹ ਮਨੁੱਖ ਸਦਾ ਪਰਮਾਤਮਾ ਦਾ ਨਾਮ ਜਪ ਜਪ ਕੇ (ਆਪਣੇ ਸਾਰੇ) ਪਾਪ ਨਾਸ ਕਰ ਲੈਂਦਾ ਹੈ । ਸਰਬ-ਵਿਆਪਕ ਕਰਤਾਰ ਆਪ ਉਸ ਦੀ ਸਹੈਤਾ ਕਰਦਾ ਹੈ, (ਉਸ ਦੀ ਆਤਮਕ ਰਾਸਿ-ਪੂੰਜੀ ਦਾ) ਰਤਾ ਭਰ ਭੀ ਨੁਕਸਾਨ ਨਹੀਂ ਹੁੰਦਾ ।੧।

ਹੇ ਭਾਈ ! (ਜੇਹੜਾ ਮਨੁੱਖ ਰਾਮ ਦੇ ਦਾਸਾਂ ਦੇ ਸਰੋਵਰ ਵਿਚ ਟਿਕ ਕੇ) ਆਪਣੇ ਪਰਮਾਤਮਾ ਦਾ ਆਰਾਧਨ ਕਰਦਾ ਹੈ, (ਉਹ ਮਨੁੱਖ ਇਸ ਸਤਸੰਗ-ਸਰੋਵਰ ਵਿਚ ਆਤਮਕ) ਇਸ਼ਨਾਨ ਕਰ ਕੇ ਆਪਣੀ ਆਤਮਕ ਜੀਵਨ ਦੀ ਰਾਸਿ-ਪੂੰਜੀ ਨੂੰ ਪੂਰਨ ਤੌਰ ਤੇ ਬਚਾ ਲੈਂਦਾ ਹੈ । ਸਾਰਾ ਜਗਤ ਉਸ ਦੀ ਸੋਭਾ ਦਾ ਗੀਤ ਗਾਂਦਾ ਹੈ, ਉਹ ਮਨੁੱਖ ਮਨ-ਚਿਤਵੇ ਫਲ ਹਾਸਲ ਕਰ ਲੈਂਦਾ ਹੈ ।੨।

ਹੇ ਭਾਈ ! ਜੇਹੜਾ ਮਨੁੱਖ ਸੰਤਾਂ ਦੇ ਸਰੋਵਰ ਵਿਚ (ਸਾਧ ਸੰਗਤਿ ਵਿਚ) ਆਤਮਕ ਇਸ਼ਨਾਨ ਕਰਦਾ ਹੈ, ਉਹ ਮਨੁੱਖ ਸਭ ਤੋਂ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ । ਜੇਹੜਾ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ ।੩।

ਹੇ ਭਾਈ ! ਪਰਮਾਤਮਾ ਨਾਲ ਮਿਲਾਪ ਦੀ ਇਸ ਵਿਚਾਰ ਨੂੰ ਉਹ ਮਨੁੱਖ ਸਮਝਦਾ ਹੈ, ਜਿਸ ਉੱਤੇ ਪਰਮਾਤਮਾ ਆਪ ਦਇਆਵਾਨ ਹੁੰਦਾ ਹੈ । ਹੇ ਨਾਨਕ ! (ਆਖ—) ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੀ ਸ਼ਰਨ ਪਿਆ ਰਹਿੰਦਾ ਹੈ, ਉਹ ਆਪਣਾ ਹਰੇਕ ਕਿਸਮ ਦਾ ਚਿੰਤਾ-ਫ਼ਿਕਰ ਦੂਰ ਕਰ ਲੈਂਦਾ ਹੈ ।੪।੨।੫੨।

**ਸੋਰਠਿ ਮਹਲਾ ੫ ॥ ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ ਰਹੀਆ ਊਰੀ ॥ ਗੁਰਿ ਚਰਨ ਲਾਇ ਨਿਸਤਾਰੇ ॥ ਹਰਿ ਹਰਿ ਨਾਮੁ ਸਮ੍ਾਰੇ ॥੧॥ ਅਪਨੇ ਦਾਸ ਕਾ ਸਦਾ ਰਖਵਾਲਾ ॥ ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ ॥੧॥ ਰਹਾਉ ॥ ਵਡਭਾਗੀ ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ ਮਿਟਾਇਆ ॥ ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥੨॥ ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ ਨਾਵੈ ॥ ਅਪੁਨਾ ਨਾਮੁ ਆਪੇ ਦੀਆ ॥ ਪ੍ਰਭ ਕਰਣਹਾਰ ਰਖਿ ਲੀਆ ॥੩॥ ਹਰਿ ਦਰਸਨ**

ਪ੍ਰਾਨ ਅਧਾਰਾ ॥ ਇਹੁ ਪੂਰਨ ਬਿਮਲ ਬੀਚਾਰਾ ॥ ਕਰਿ ਕਿਰਪਾ ਅੰਤਰਜਾਮੀ ॥ ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥ {ਪੰਨਾ ੬੨੩}

**ਪਦ ਅਰਥ** :—ਪਾਰਬ੍ਰਹਮਿ—ਪਾਰਬ੍ਰਹਮ ਨੇ । ਊਰੀ—ਊਣੀ, ਘੱਟ । ਗੁਰਿ—ਗੁਰੂ ਨੇ । ਨਿਸਤਾਰੇ—(ਸੰਸਾਰ ਸਾਗਰ ਤੋਂ) ਪਾਰ ਲੰਘਾ ਦਿੱਤੇ । ਸਮ੍ਾਰੇ—ਸੰਭਾਲਦਾ ਹੈ, ਹਿਰਦੇ ਵਿਚ ਵਸਾਈ ਰੱਖਦਾ ਹੈ ।੧।

ਕਰਿ—ਬਣਾ ਕੇ । ਜਿਉ—ਜਿਉਂ, ਵਾਂਗ ।੧।ਰਹਾਉ।

ਵਡਭਾਗੀ—ਵੱਡੇ ਭਾਗਾਂ ਵਾਲਿਆਂ ਨੇ । ਜਿਨਿ—ਜਿਸ (ਗੁਰੂ) ਨੇ । ਪੰਥੁ—ਰਸਤਾ । ਭਾਇ—ਪਿਆਰ ਵਿਚ । ਜੀਵਹਿ—ਜੀਊਂਦੇ ਹਨ, ਆਤਮਕ ਜੀਵਨ ਪ੍ਰਾਪਤ ਕਰਦੇ ਹਨ ।੨।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਨਾਵੈ—ਨ੍ਹਾਵੈ । ਆਪੇ—ਆਪ ਹੀ ।੩।

ਅਧਾਰਾ—ਆਸਰਾ । ਬਿਮਲ—ਸੁੱਧ, ਪਵਿਤ੍ਰ । ਅੰਤਰਜਾਮੀ—ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ! ।੪।

**ਅਰਥ** :—ਹੇ ਭਾਈ ! ਪਰਮਾਤਮਾ ਆਪਣੇ ਸੇਵਕ ਦਾ ਸਦਾ ਰਾਖਾ ਬਣਿਆ ਰਹਿੰਦਾ ਹੈ । ਜਿਵੇਂ ਮਾਪੇ (ਬੱਚਿਆਂ ਨੂੰ) ਪਾਲਦੇ ਹਨ, ਤਿਵੇਂ ਪ੍ਰਭੂ ਕਿਰਪਾ ਕਰ ਕੇ ਆਪਣੇ ਸੇਵਕਾਂ ਨੂੰ ਆਪਣੇ ਬਣਾਈ ਰੱਖਦਾ ਹੈ ।੧।ਰਹਾਉ।

(ਹੇ ਭਾਈ ! ਸਦਾ ਤੋਂ ਹੀ) ਪਰਮਾਤਮਾ ਨੇ ਆਪਣੇ ਸੇਵਕ ਨਾਲ ਪ੍ਰੀਤਿ ਤੋੜ ਤਕ ਨਿਬਾਹੀ ਹੈ । ਸੇਵਕ ਨੂੰ ਕਿਸੇ ਗੱਲੇ ਕੋਈ ਕਮੀ ਨਹੀਂ ਰਹਿੰਦੀ । ਸੇਵਕ ਸਦਾ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸੰਭਾਲ ਰੱਖਦਾ ਹੈ । ਗੁਰੂ ਨੇ (ਸੇਵਕਾਂ ਨੂੰ ਸਦਾ ਹੀ) ਚਰਨੀਂ ਲਾ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਇਆ ਹੈ ।੧।

ਹੇ ਭਾਈ ! ਵੱਡੇ ਭਾਗਾਂ ਵਾਲੇ ਮਨੁੱਖਾਂ ਨੇ (ਉਹ) ਗੁਰੂ ਲੱਭ ਲਿਆ, ਜਿਸ (ਗੁਰੂ) ਨੇ (ਉਹਨਾਂ ਵਾਸਤੇ) ਜਮ ਦੇ ਦੇਸ ਨੂੰ ਲੈ ਜਾਣ ਵਾਲਾ ਰਸਤਾ ਮਿਟਾ ਦਿੱਤਾ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਉਹਨਾਂ ਦਾ ਮਨ ਪਰਮਾਤਮਾ ਦੀ ਭਗਤੀ ਵਿਚ ਪ੍ਰਭੂ ਦੇ ਪ੍ਰੇਮ ਵਿਚ ਮਗਨ ਰਹਿੰਦਾ ਹੈ । ਉਹ ਵਡ-ਭਾਗੀ ਮਨੁੱਖ ਪਰਮਾਤਮਾ ਦਾ ਨਾਮ ਜਪ ਜਪ ਕੇ ਆਤਮਕ ਜੀਵਨ ਪ੍ਰਾਪਤ ਕਰ ਲੈਂਦੇ ਹਨ ।੨।

(ਹੇ ਭਾਈ ! ਪਰਮਾਤਮਾ ਦਾ ਸੇਵਕ) ਪਰਮਾਤਮਾ ਦੀ ਆਤਮਿਕ ਜੀਵਨ ਦੇਣ ਵਾਲੀ ਬਾਣੀ ਗਾਂਦਾ ਰਹਿੰਦਾ ਹੈ, ਸੇਵਕ ਗੁਰਮੁਖਾਂ ਦੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਕਰਦਾ ਰਹਿੰਦਾ ਹੈ (ਆਪਾ-ਭਾਵ ਮਿਟਾ ਕੇ ਸੰਤ ਜਨਾਂ ਦੀ ਸ਼ਰਨ ਪਿਆ ਰਹਿੰਦਾ ਹੈ) । ਪਰਮਾਤਮਾ ਨੇ ਆਪ ਹੀ (ਆਪਣੇ ਸੇਵਕ ਨੂੰ) ਆਪਣਾ ਨਾਮ ਬਖ਼ਸ਼ਿਆ ਹੈ, ਸਿਰਜਣਹਾਰ ਪ੍ਰਭੂ ਨੇ ਆਪ ਹੀ (ਸਦਾ ਤੋਂ ਆਪਣੇ ਸੇਵਕ ਨੂੰ ਵਿਕਾਰਾਂ ਤੋਂ) ਬਚਾਇਆ ਹੈ ।੩।

ਹੇ ਭਾਈ ! (ਪ੍ਰਭੂ ਦੇ ਸੇਵਕ ਦਾ) ਇਹ ਪਵਿਤ੍ਰ ਤੇ ਪੂਰਨ ਵਿਚਾਰ ਬਣਿਆ ਰਹਿੰਦਾ ਹੈ ਕਿ ਪਰਮਾਤਮਾ ਦਾ ਦਰਸ਼ਨ ਹੀ (ਸੇਵਕ ਦੀ) ਜ਼ਿੰਦਗੀ ਦਾ ਆਸਰਾ ਹੈ । ਹੇ ਦਾਸ ਨਾਨਕ ! (ਤੂੰ ਭੀ ਪ੍ਰਭੂ-ਦਰ ਤੇ ਅਰਦਾਸ ਕਰ, ਤੇ, ਆਖ—) ਹੇ ਸਭ ਦੇ ਦਿਲਾਂ ਦੀ ਜਾਣਨ ਵਾਲੇ ! ਹੇ ਸੁਆਮੀ ! (ਮੇਰੇ ਉਤੇ) ਮੇਹਰ ਕਰ, ਮੈਂ ਤੇਰੀ ਸ਼ਰਨ ਆਇਆ ਹਾਂ ।੪।੮।੫੮।

ਸੋਰਠਿ ਮਹਲਾ ੫ ॥ ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥ ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥੧॥ ਹਰਿ ਗੁਣ ਗਾਵਹੁ ਸਦਾ ਸੁਭਾਈ ॥ ਮਨਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ ਰਹਾਉ ॥ ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ ॥ ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥੨॥ ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥ ਸਦ ਜੀਅ ਸੰਗਿ ਰਖਵਾਲਾ ॥

**ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥੩॥ ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ ॥ ਜਮ ਕੰਕਰੁ ਨੇੜਿ ਨ ਆਇਆ ॥ ਸੁਖੁ ਨਾਨਕ ਸਰਣੀ ਪਾਇਆ ॥੪॥੯॥੫੯॥ {ਪੰਨਾ ੬੨੩}**

**ਪਦ ਅਰਥ** :—ਗੁਰਿ ਪੂਰੈ—ਪੂਰੇ ਗੁਰੂ ਨੇ । ਸੰਗਿ—(ਆਪਣੇ) ਨਾਲ । ਸਹਾਈ—ਮਦਦਗਾਰ, ਸਾਥੀ । ਜਹ—ਜਿੱਥੇ । ਸੁਹੇਲੇ—ਸੁਖੀ । ਪ੍ਰਭਿ—ਪ੍ਰਭੂ ਨੇ ।੧।

ਸੁਭਾਈ—ਸੁਭਾਇ, ਪਿਆਰ ਨਾਲ । ਮਨਚਿੰਦੇ—ਮਨ-ਇੱਛਤ, ਮਨ-ਮੰਗੇ । ਸਗਲੇ—ਸਾਰੇ । ਜੀਅ ਕੈ ਸੰਗਿ— ਜਿੰਦ ਦੇ ਨਾਲ ।੧।ਰਹਾਉ।

ਹਮ—ਅਸੀ, ਮੈਂ । ਰੇਨਾਰਾ—ਰੇਣ, ਚਰਨ-ਧੂੜ । ਅਧਾਰਾ—ਆਸਰਾ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪੁਨੀਤ—ਪਵਿਤ੍ਰ । ਜਸੁ—ਸਿਫ਼ਤਿ-ਸਾਲਾਹ ।੨।

ਸਦ—ਸਦਾ । ਰੈਨਿ—ਰਾਤ । ਬਹੁੜਿ—ਮੁੜ ।੩।

ਬਿਧਾਤਾ—ਕਰਤਾਰ, ਰਚਨਹਾਰ । ਰਸੁ—ਸੁਆਦ । ਤਿਨ ਹੀ—ਤਿਨਿ ਹੀ, ਉਸ ਮਨੁੱਖ ਨੇ ਹੀ {ਲਫ਼ਜ਼ 'ਤਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਜਮ ਕੰਕਰੁ—{ਕਿੰਕਰੁ—ਕਿਙ੍ਕਰ} ਜਮ ਦਾ ਸੇਵਕ, ਜਮ-ਦੂਤ ।੪।

**ਅਰਥ** :—ਹੇ ਭਾਈ ! ਸਦਾ ਪਿਆਰ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਿਹਾ ਕਰੋ । (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮਨ-ਮੰਗੇ ਫਲ (ਪ੍ਰਭੂ ਦੇ ਦਰ ਤੋਂ) ਪ੍ਰਾਪਤ ਕਰਦੇ ਰਹੋਗੇ, ਪਰਮਾਤਮਾ ਜਿੰਦ ਦੇ ਨਾਲ (ਵੱਸਦਾ) ਸਾਥੀ (ਪ੍ਰਤੀਤ ਹੁੰਦਾ ਰਹੇਗਾ) ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ (ਪਰਮਾਤਮਾ ਦੇ) ਚਰਨਾਂ ਵਿਚ ਜੋੜ ਦਿੱਤਾ, ਉਸ ਨੇ ਉਹ ਪਰਮਾਤਮਾ ਲੱਭ ਲਿਆ ਜੋ ਹਰ ਵੇਲੇ ਅੰਗ-ਸੰਗ ਵੱਸਦਾ ਹੈ, ਤੇ, (ਜਿੰਦ ਦਾ) ਮਦਦਗਾਰ ਹੈ । (ਜੇ ਪ੍ਰਭੂ-ਚਰਨਾਂ ਵਿਚ ਜੁੜੇ ਰਹੀਏ, ਤਾਂ) ਜਿੱਥੇ ਭੀ ਜਾਈਏ, ਉਥੇ ਹੀ ਸੁਖੀ ਰਹਿ ਸਕੀਦਾ ਹੈ (ਪਰ ਜਿਨ੍ਹਾਂ ਨੂੰ ਚਰਨਾਂ ਵਿਚ ਮਿਲਾਇਆ ਹੈ) ਪ੍ਰਭੂ ਨੇ (ਆਪ ਹੀ) ਕਿਰਪਾ ਕਰ ਕੇ ਮਿਲਾਇਆ ਹੈ ।੧।

ਹੇ ਭਾਈ ! ਮੈਂ ਤਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਿਆ ਰਹਿੰਦਾ ਹਾਂ, (ਸੰਤ ਜਨਾਂ ਦੀ ਕਿਰਪਾ ਨਾਲ) ਪਰਮਾਤਮਾ ਜਿੰਦ ਦਾ ਆਸਰਾ (ਪ੍ਰਤੀਤ ਹੁੰਦਾ ਰਹਿੰਦਾ ਹੈ) । ਸੰਤ ਜਨ ਕਿਰਪਾ ਕਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦੇ ਹਨ, (ਅਤੇ ਇਸ ਤਰ੍ਹਾਂ) ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ (ਭੀ) ਪਵਿਤ੍ਰ ਜੀਵਨ ਵਾਲਾ ਬਣਾ ਲੈਂਦੇ ਹਨ ।੨।

ਹੇ ਭਾਈ ! ਦਿਨ ਰਾਤ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹਿਣਾ ਚਾਹੀਦਾ ਹੈ, (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਪਈਦਾ । ਪਰਮਾਤਮਾ ਆਪ (ਸਿਫ਼ਤਿ-ਸਾਲਾਹ ਕਰਨ ਵਾਲਿਆਂ ਦੀ) ਰਾਖੀ ਕਰਦਾ ਹੈ, ਸਦਾ ਉਹਨਾਂ ਦੀ ਜਿੰਦ ਦੇ ਨਾਲ ਰਾਖਾ ਬਣਿਆ ਰਹਿੰਦਾ ਹੈ ।੩।

(ਪਰ,) ਹੇ ਨਾਨਕ ! ਉਸ ਮਨੁੱਖ ਨੇ ਹੀ ਪਰਮਾਤਮਾ ਦੇ ਨਾਮ ਦਾ ਸੁਆਦ ਸਮਝਿਆ ਹੈ (ਕਦਰ ਜਾਣੀ ਹੈ), ਜਿਸ ਨੂੰ ਸਿਰਜਣਹਾਰ ਸਰਬ-ਵਿਆਪਕ ਪ੍ਰਭੂ ਆਪ (ਇਹ ਦਾਤਿ) ਦੇਂਦਾ ਹੈ । ਪਰਮਾਤਮਾ ਦੀ ਸ਼ਰਨ ਪਿਆ

ਰਹਿ ਕੇ ਉਹ ਆਤਮਕ ਆਨੰਦ ਮਾਣਦਾ ਰਹਿੰਦਾ ਹੈ । ਜਮ-ਦੂਤ ਭੀ ਉਸ ਦੇ ਨੇੜੇ ਨਹੀਂ ਢੁਕਦਾ ।੪।੯।੫੯।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥ ਖੇਮ ਕੁਸਲ ਭਇਆ ਇਸਨਾਨਾ ॥ ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥ ਗੁਰ ਕੇ ਚਰਨ ਕਵਲ ਰਿਦ ਧਾਰੇ ॥ ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ ॥੧॥ ਰਹਾਉ ॥ ਮਿਲਿ ਸਾਧੂ ਦੁਰਮਤਿ ਖੋਏ ॥ ਪਤਿਤ ਪੁਨੀਤ ਸਭ ਹੋਏ ॥ ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥੨॥ ਗੁਨ ਗੋਬਿੰਦ ਨਿਤ ਗਾਈਐ ॥ ਸਾਧ ਸੰਗਿ ਮਿਲਿ ਧਿਆਈਐ ॥ ਮਨ ਬਾਂਛਤ ਫਲ ਪਾਏ ॥ ਗੁਰੁ ਪੂਰਾ ਰਿਦੈ ਧਿਆਏ ॥੩॥ ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥ ਜਨ ਨਾਨਕ ਨਾਮੁ ਧਿਆਇਆ ॥ ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥ {ਪੰਨਾ ੬੨੪}**

**ਪਦ ਅਰਥ** :—ਗੁਰਿ ਪੂਰੈ—ਪੂਰੇ ਗੁਰੂ ਨੇ । ਪੂਰੀ—ਸਫਲਤਾ । ਭਰਪੂਰੀ—ਹਰ ਥਾਂ ਮੌਜੂਦ । ਖੇਮ ਕੁਸਲ—ਆਤਮਕ ਸੁਖ ਆਨੰਦ । ਵਿਟਹੁ—ਤੋਂ ।੧।

ਰਿਦ—ਰਿਦੈ, ਹਿਰਦੇ ਵਿਚ । ਤਿਲ ਕਾ—ਤਿਲ ਜਿਤਨਾ ਭੀ, ਰਤਾ ਭੀ । ਸਗਲ—ਸਾਰੇ ।੧।ਰਹਾਉ।

ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਦੁਰਮਤਿ—ਖੋਟੀ ਅਕਲ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪੁਨੀਤ—ਪਵਿਤ੍ਰ । ਰਾਮਦਾਸਿ ਸਰੋਵਰ—ਰਾਮ ਦੇ ਦਾਸਾਂ ਦੇ ਸਰੋਵਰ ਵਿਚ, ਸਾਧ ਸੰਗਤਿ ਵਿਚ । ਨਾਤੇ—ਨ੍ਹਾਤੇ, ਇਸ਼ਨਾਨ ਕੀਤਾ ।੨।

ਸਾਧ ਸੰਗਿ—ਸਾਧ ਸੰਗਤਿ ਵਿਚ । ਮਨ ਬਾਂਛਤ—ਮਨ-ਇੱਛੇ । ਰਿਦੈ—ਹਿਰਦੇ ਵਿਚ ।੩।

ਪਰਮਾਨੰਦਾ—ਸਭ ਤੋਂ ਉੱਚੇ ਆਨੰਦ ਦਾ ਮਾਲਕ ਪ੍ਰਭੂ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੇ ਕੌਲ ਫੁੱਲ ਵਰਗੇ ਕੋਮਲ ਚਰਨ ਆਪਣੇ ਹਿਰਦੇ ਵਿਚ ਵਸਾ ਲਏ, (ਉਸ ਦੀ ਜ਼ਿੰਦਗੀ ਦੇ ਰਸਤੇ ਵਿਚ) ਰਤਾ ਭਰ ਭੀ ਕੋਈ ਰੁਕਾਵਟ ਨਹੀਂ ਆਉਂਦੀ । ਗੁਰੂ ਉਸ ਦੇ ਸਾਰੇ ਕੰਮ ਸਵਾਰ ਦੇਂਦਾ ਹੈ ।੧।ਰਹਾਉ।

ਹੇ ਭਾਈ ! ਪੂਰੇ ਗੁਰੂ ਨੇ (ਮੈਨੂੰ ਆਤਮਕ ਜੀਵਨ ਵਿਚ) ਸਫਲਤਾ ਦਿੱਤੀ ਹੈ, (ਮੈਨੂੰ) ਪਰਮਾਤਮਾ ਹਰ ਥਾਂ ਵਿਆਪਕ ਦਿੱਸ ਰਿਹਾ ਹੈ । ਮੇਰੇ ਅੰਦਰ ਆਤਮਕ ਸੁਖ ਆਨੰਦ ਬਣ ਗਿਆ ਹੈ—ਇਹ ਹੈ ਇਸ਼ਨਾਨ (ਜੋ ਮੈਂ ਗੁਰੂ-ਸਰ ਵਿਚ ਕੀਤਾ ਹੈ) । ਮੈਂ ਪਰਮਾਤਮਾ ਤੋਂ ਸਦਕੇ ਜਾਂਦਾ ਹਾਂ (ਜਿਸ ਨੇ ਮੈਨੂੰ ਗੁਰੂ ਮਿਲਾ ਦਿੱਤਾ ਹੈ) ।੧।

ਹੇ ਭਾਈ ! ਗੁਰੂ ਨੂੰ ਮਿਲ ਕੇ ਮਨੁੱਖ ਖੋਟੀ ਮਤਿ ਦੂਰ ਕਰ ਲੈਂਦਾ ਹੈ । ਵਿਕਾਰੀ ਮਨੁੱਖ ਭੀ ਗੁਰੂ ਨੂੰ ਮਿਲ ਕੇ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ । ਜੇਹੜੇ ਭੀ ਮਨੁੱਖ ਰਾਮ ਦੇ ਦਾਸਾਂ ਦੇ ਸਰੋਵਰ ਵਿਚ (ਗੁਰੂ ਦੀ ਸੰਗਤਿ ਵਿਚ ਆਤਮਕ) ਇਸ਼ਨਾਨ ਕਰਦੇ ਹਨ (ਮਨ ਨੂੰ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਇਸ਼ਨਾਨ ਕਰਾਂਦੇ ਹਨ) ਉਹਨਾਂ ਦੇ ਸਾਰੇ (ਪਿਛਲੇ) ਕਮਾਏ ਹੋਏ ਪਾਪ ਲਹਿ ਜਾਂਦੇ ਹਨ ।੨।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਚਾਹੀਦੇ ਹਨ । ਜੇਹੜਾ ਮਨੁੱਖ ਪੂਰੇ ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ (ਪ੍ਰਭੂ-ਦਰ ਤੋਂ) ਮਨ-ਮੰਗੇ ਫਲ ਪ੍ਰਾਪਤ ਕਰ ਲੈਂਦਾ ਹੈ ।੩।

ਹੇ ਦਾਸ ਨਾਨਕ ! (ਆਖ—) ਪਰਮਾਤਮਾ ਆਪਣਾ ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ ਕਾਇਮ ਰੱਖਦਾ ਹੈ । ਉਹ ਪਰਮਾਤਮਾ ਸਭ ਤੋਂ ਵੱਡਾ ਹੈ, ਸ੍ਰਿਸ਼ਟੀ ਦਾ ਪਾਲਣ ਵਾਲਾ ਹੈ, ਆਨੰਦ-ਸਰੂਪ ਹੈ । ਜੇਹੜਾ ਮਨੁੱਖ ਉਸ ਦਾ ਨਾਮ ਸਿਮਰਦਾ ਹੈ, ਉਸ ਸਭ ਤੋਂ ਉੱਚੇ ਆਨੰਦ ਦੇ ਮਾਲਕ ਨੂੰ ਜਪ ਜਪ ਕੇ ਉਹ ਮਨੁੱਖ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੪।੧੦।੬੦।

**ਰਾਗੁ ਸੋਰਠਿ ਮਹਲਾ ੫ ॥ ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥ ਹੁਣਿ ਨਹੀ ਸੰਦੇਸਰੋ ਮਾਇਓ ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥ ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖ ਦਾਇਓ ॥ ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥ ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥ ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥ ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥੧੧॥੬੧॥ {ਪੰਨਾ ੬੨੪}**

**ਪਦ ਅਰਥ** :—ਦਹਦਿਸ—ਦਸੀਂ ਪਾਸੀਂ । ਦਹ—ਦਸ । ਦਿਸ—ਪਾਸਾ । ਮੇਘ—ਬੱਦਲ । ਛਤ੍ਰ—ਛਤਰੀ । ਘਟਾ ਘਟ—ਘਟਾਂ ਹੀ ਘਟਾਂ । ਦਾਮਨਿ—ਬਿਜਲੀ । ਚਮਕਿ—ਚਮਕ ਕੇ । ਨਹੁ—ਨਹੀਂ । ਨੈਨਹ—ਅੱਖਾਂ ਵਿਚ । ਪਿਰੁ—ਪਤੀ । ਪਰਦੇਸਿ—ਬਿਗਾਨੇ ਦੇਸ ਵਿਚ ।੧।

ਸੰਦੇਸਰੋ—ਸਨੇਹਾ । ਮਾਇਓ—ਹੇ ਮਾਂ ! ਕੋਸਰੋ—ਕੋਹ । ਸਿਧਿ ਕਰਤ—ਤੈ ਕਰਦਾ ਸੀ । ਚਤੁਰ ਪਾਤਰੋ—ਚਾਰ ਪਤੀਆਂ, ਚਾਰ ਚਿੱਠੀਆਂ ।ਰਹਾਉ।

ਬਿਸਰੈ—ਭੁੱਲ ਜਾਏ । ਸੁਖ ਦਾਇਓ—ਸੁਖ ਦੇਣ ਵਾਲਾ । ਮੰਦਰਿ—ਮੰਦਰ ਉੱਤੇ, ਕੋਠੇ ਉੱਤੇ । ਚਰਿ ਕੈ—ਚੜ੍ਹ ਕੇ । ਪੰਥੁ—ਰਸਤਾ । ਨਿਹਾਰਉ—ਨਿਹਾਰਉਂ, ਮੈਂ ਵੇਖਦੀ ਹਾਂ । ਨੀਰਿ—ਨੀਰ ਨਾਲ, (ਵੈਰਾਗ-) ਜਲ ਨਾਲ ।੨।

ਭੀਤਿ—ਕੰਧ । ਹਉ ਹਉ ਭੀਤਿ—ਹਉਮੈ ਦੀ ਕੰਧ । ਬੀਚੋ—ਵਿਚਕਾਰ । ਦੇਸਿ—ਦੇਸ ਵਿਚ, ਹਿਰਦੇ ਵਿਚ । ਨਿਕਟਾਇਓ—ਨਿਕਟਿ ਹੀ, ਨੇੜੇ ਹੀ । ਕੇ—ਦੇ । ਪਾਤ—ਖੰਭ । ਪਰਦੋ—ਪਰਦਾ ।੩।

ਕੋ—ਦਾ । ਸਗਰੋ—ਸਾਰਾ । ਗੁਰਿ—ਗੁਰੂ ਨੇ । ਤਉ—ਤਦੋਂ । ਦਇਆਰੁ—ਦਇਆਲ । ਬੀਠਲੋ—{ਵਿ ਠਲ, ਵਿਥਲ । ਵਿ—ਵਿ, ਪਰੇ, ਮਾਇਆ ਦੇ ਪ੍ਰਭਾਵ ਤੋਂ ਪਰੇ । ਥਲ—ਸਥਲ, ਖਲੋਤਾ ਹੋਇਆ} ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ ਪਰਮਾਤਮਾ ।੪।

ਰਹਿਣ—ਮੁੱਕ ਗਿਆ । ਅੰਦੇਸਰੋ—ਫ਼ਿਕਰ । ਗੁਨਾ ਨਿਧਿ—ਗੁਣਾਂ ਦਾ ਖ਼ਜ਼ਾਨਾ । ਰਾਇਓ—ਪ੍ਰਭੂ-ਪਾਤਿਸ਼ਾਹ, ਰਾਜਾ ।ਰਹਾਉ ਦੂਜਾ ।

ਅਰਥ :—(ਜਦੋਂ) ਬੱਦਲਾਂ ਦੀਆਂ ਘਟਾਂ ਹੀ ਘਟਾਂ ਛਤਰੀ ਵਾਂਗ ਦਸੀਂ ਪਾਸੀਂ (ਪਸਰੀਆਂ ਹੁੰਦੀਆਂ ਹਨ), ਬਿਜਲੀ ਚਮਕ ਚਮਕ ਕੇ ਡਰਾਂਦੀ ਹੈ, (ਜਿਸ ਇਸਤ੍ਰੀ ਦਾ) ਪਤੀ ਪਰਦੇਸ ਵਿਚ ਗਿਆ ਹੁੰਦਾ ਹੈ, (ਉਸ ਦੀ) ਸੇਜ (ਪਤੀ ਤੋਂ ਬਿਨਾ) ਸੁੰਞੀ ਹੁੰਦੀ ਹੈ, (ਉਸ ਦੀਆਂ) ਅੱਖਾਂ ਵਿਚ ਨੀਂਦ ਨਹੀਂ ਆਉਂਦੀ ।੧।

(ਪਤੀ ਤੋਂ ਵਿਛੁੜ ਕੇ ਘਬਰਾਈ ਹੋਈ ਉਹ ਆਖਦੀ ਹੈ—) ਹੇ ਮਾਂ ! ਹੁਣ ਤਾਂ (ਪਤੀ ਵਲੋਂ) ਕੋਈ ਸਨੇਹਾ ਭੀ ਨਹੀਂ ਆਉਂਦਾ । (ਪਹਿਲਾਂ ਜਦੋਂ ਕਦੇ ਘਰੋਂ ਜਾ ਕੇ ਪਤੀ) ਇਕ ਕੋਹ ਪੈਂਡਾ ਹੀ ਕਰਦਾ ਸੀ ਤਦੋਂ (ਉਸ ਦੀਆਂ) ਚਾਰ ਚਿੱਠੀਆਂ ਆ ਜਾਂਦੀਆਂ ਸਨ ।ਰਹਾਉ।

ਹੇ ਮਾਂ ! ਮੈਨੂੰ ਭੀ ਇਹ ਸੋਹਣਾ ਪਿਆਰਾ ਲਾਲ (ਪ੍ਰਭੂ) ਕਿਵੇਂ ਭੁੱਲ ਸਕਦਾ ਹੈ ? ਇਹ ਤਾਂ ਸਾਰੇ ਗੁਣਾਂ ਦਾ ਮਾਲਕ ਹੈ, ਸਾਰੇ ਸੁਖ ਦੇਣ ਵਾਲਾ ਹੈ । ਮੈਂ ਭੀ (ਵਿਛੁੜੀ ਨਾਰ ਵਾਂਗ) ਕੋਠੇ ਉੱਤੇ ਚੜ੍ਹ ਕੇ (ਪਤੀ ਦਾ) ਰਾਹ ਤੱਕਦੀ ਹਾਂ, (ਮੇਰੀਆਂ ਭੀ) ਅੱਖਾਂ (ਵੈਰਾਗ-) ਨੀਰ ਨਾਲ ਭਰ ਆਈਆਂ ਹਨ ।੨।

ਹੇ ਮਾਂ ! ਮੈਂ ਸੁਣਦੀ ਤਾਂ ਇਹ ਹਾਂ, ਕਿ (ਉਹ ਪਤੀ ਪ੍ਰਭੂ) ਮੇਰੇ ਹਿਰਦੇ-ਦੇਸ ਵਿਚ ਮੇਰੇ ਨੇੜੇ ਹੀ ਵੱਸਦਾ ਹੈ, ਪਰ (ਮੇਰੇ ਤੇ ਉਸ ਦੇ) ਵਿਚਕਾਰ ਮੇਰੀ ਹਉਮੈ ਦੀ ਕੰਧ ਖੜੀ ਹੋ ਗਈ ਹੈ, (ਕਹਿੰਦੇ ਹਨ) ਭੰਭੀਰੀ ਦੇ ਖੰਭ ਵਾਂਗ (ਬੜਾ ਬਰੀਕ) ਪਰਦਾ (ਮੇਰੇ ਤੇ ਉਸ ਪਤੀ ਦੇ ਵਿਚਕਾਰ ਹੈ), ਪਰ ਉਸ ਦਾ ਦਰਸ਼ਨ ਕਰਨ ਤੋਂ ਬਿਨਾ ਉਹ ਕਿਤੇ ਦੂਰ ਵੱਸਦਾ ਜਾਪਦਾ ਹੈ ।੩।

ਹੇ ਮਾਂ ! ਜਿਸ ਸੁਭਾਗਣ ਉਤੇ ਸਭ ਜੀਵਾਂ ਦਾ ਮਾਲਕ ਦਇਆਵਾਨ ਹੁੰਦਾ ਹੈ, ਉਸ ਦਾ ਉਹ ਸਾਰਾ (ਵਿਛੋੜੇ ਦਾ) ਦੁੱਖ ਦੂਰ ਕਰ ਦੇਂਦਾ ਹੈ । ਹੇ ਨਾਨਕ ! ਆਖ—ਜਦੋਂ ਗੁਰੂ ਨੇ (ਜੀਵ-ਇਸਤ੍ਰੀ ਦੇ ਅੰਦਰੋਂ) ਹਉਮੈ ਦੀ ਕੰਧ ਢਾਹ ਦਿੱਤੀ, ਤਦੋਂ ਉਸ ਨੇ ਮਾਇਆ-ਰਹਿਤ ਦਇਆਲ (ਪ੍ਰਭੂ-ਪਤੀ) ਨੂੰ (ਆਪਣੇ ਅੰਦਰ ਹੀ) ਲੱਭ ਲਿਆ ।੪।

ਹੇ ਮਾਂ ! ਪ੍ਰਭੂ-ਪਾਤਿਸ਼ਾਹ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ । ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ ਉਹ ਮਿਲਾ ਦਿੱਤਾ, ਜਿਸ ਦੀ ਉਸ ਨੂੰ ਤਾਂਘ ਲੱਗ ਰਹੀ ਸੀ, ਉਸ ਦਾ ਸਾਰਾ ਚਿੰਤਾ-ਫ਼ਿਕਰ ਮੁੱਕ ਜਾਂਦਾ ਹੈ ।ਰਹਾਉ ਦੂਜਾ।੧੧।੬੧।

ਸੋਰਠਿ ਮਹਲਾ ੫ ॥ ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥ ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ ॥ ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥੧॥ ਹਰਿ ਜੀਉ ਨਿਮਾਣਿਆ ਤੂ ਮਾਣੁ ॥ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥ ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥ ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥ ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥ ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩॥ ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥ ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥ ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥ {ਪੰਨਾ ੬੨੪}

**ਪਦ ਅਰਥ** :—ਗਈ ਬਹੋੜੁ—(ਆਤਮਕ ਜੀਵਨ ਦੀ) ਗਵਾਚੀ ਹੋਈ (ਰਾਸਿ-ਪੂੰਜੀ) ਨੂੰ ਵਾਪਸ ਦਿਵਾਣ ਵਾਲਾ । ਬੰਦੀ ਛੋੜੁ—(ਵਿਕਾਰਾਂ ਦੀ) ਕੈਦ ਵਿਚੋਂ ਛੁਡਾਣ ਵਾਲਾ । ਦੁਖ ਦਾਰੀ—ਦੁੱਖਾਂ ਵਿਚ ਦਾਰੀ ਕਰਨ ਵਾਲਾ, ਦੁੱਖਾਂ ਵਿਚ ਧੀਰਜ ਦੇਣ ਵਾਲਾ । ਪੈਜ—ਇੱਜ਼ਤ, ਲਾਜ ।੧।

ਨਿਚੀਜਿਆ—ਨਕਾਰਿਆਂ ਨੂੰ । ਚੀਜ ਕਰੇ—ਆਦਰ-ਜੋਗ ਬਣਾ ਦੇਂਦਾ ਹੈ ।ਰਹਾਉ।

ਭਾਇ—ਪ੍ਰੇਮ ਨਾਲ, ਆਪਣੀ ਲਗਨ ਨਾਲ । ਸੁਭਾਈ—ਆਪਣੇ ਸੁਭਾਵ ਅਨੁਸਾਰ । ਕਰਿ—ਕਰ ਕੇ । ਬਹੁ ਭਾਤੀ—ਕਈ ਤਰੀਕਿਆਂ ਨਾਲ । ਬਹੁੜਿ—ਮੁੜ, ਫਿਰ । ਗਲਿ—ਗਲ ਨਾਲ । ਮਾਰਗਿ—(ਸਿੱਧੇ) ਰਸਤੇ ਉਤੇ ।੨।

ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਸਭ ਬਿਧਿ—ਹਰੇਕ (ਆਤਮਕ) ਹਾਲਤ । ਪਹਿ—ਪਾਸ । ਕਥਨਿ—ਕਥਨ ਕਰਨ ਨਾਲ, ਜ਼ਬਾਨੀ ਕਹਿ ਦੇਣ ਨਾਲ । ਭੀਜੈ—ਖ਼ੁਸ਼ ਹੁੰਦਾ । ਭਾਵੈ—ਚੰਗਾ ਲੱਗਦਾ ਹੈ । ਪੈਜ—ਇੱਜ਼ਤ । ਓਟ—ਆਸਰਾ । ਰਹਾਈਐ—ਰੱਖੀ ਹੋਈ ਹੈ ।

ਹੋਇ—ਹੋ ਕੇ । ਆਪੇ—ਆਪ ਹੀ । ਮੇਲਿ—ਮੇਲੇ, ਮੇਲਦਾ ਹੈ । ਚੂਕੇ—ਮੁੱਕ ਜਾਂਦੀ ਹੈ । ਚਿੰਤੀ—ਚਿੰਤਾ । ਅਵਖਦੁ—ਦਵਾਈ । ਮੁਖਿ—ਮੂੰਹ ਵਿਚ । ਸੁਖਿ—ਆਤਮਕ ਆਨੰਦ ਵਿਚ । ਵਸੰਤੀ—ਵੱਸਦਾ ਹੈ ।੪।

**ਅਰਥ** :—ਹੇ ਪ੍ਰਭੂ ਜੀ ! ਤੂੰ ਉਹਨਾਂ ਬੰਦਿਆਂ ਨੂੰ ਮਾਣ ਦੇਂਦਾ ਹੈਂ, ਜਿਨ੍ਹਾਂ ਦਾ ਹੋਰ ਕੋਈ ਮਾਣ ਨਹੀਂ ਕਰਦਾ । ਮੈਂ ਤੇਰੀ ਤਾਕਤ ਤੋਂ ਸਦਕੇ ਤੋਂ ਜਾਂਦਾ ਹਾਂ । ਹੇ ਭਾਈ ! ਮੇਰਾ ਗੋਬਿੰਦ ਨਕਾਰਿਆਂ ਨੂੰ ਭੀ ਆਦਰ-ਜੋਗ ਬਣਾ ਦੇਂਦਾ ਹੈ ।ਰਹਾਉ।

ਹੇ ਪ੍ਰਭੂ ! ਤੂੰ (ਆਤਮਕ ਜੀਵਨ ਦੀ) ਗਵਾਚੀ ਹੋਈ (ਰਾਸਿ-ਪੂੰਜੀ) ਨੂੰ ਵਾਪਸ ਦਿਵਾਣ ਵਾਲਾ ਹੈਂ, ਤੂੰ (ਵਿਕਾਰਾਂ ਦੀ) ਕੈਦ ਵਿਚੋਂ ਛੁਡਾਣ ਵਾਲਾ ਹੈਂ, ਤੇਰਾ ਕੋਈ ਖ਼ਾਸ ਸਰੂਪ ਨਹੀਂ ਦੱਸਿਆ ਜਾ ਸਕਦਾ, ਤੂੰ (ਜੀਵਾਂ ਨੂੰ) ਦੁੱਖਾਂ ਵਿਚ ਢਾਰਸ ਦੇਣ ਵਾਲਾ ਹੈਂ । ਹੇ ਪ੍ਰਭੂ ! ਮੈਂ ਕੋਈ ਚੰਗਾ ਕਰਮ ਕੋਈ ਚੰਗਾ ਧਰਮ ਕਰਨਾ ਨਹੀਂ ਜਾਣਦਾ, ਮੈਂ ਲੋਭ ਵਿਚ ਫਸਿਆ ਰਹਿੰਦਾ ਹਾਂ, ਮੈਂ ਮਾਇਆ ਦੇ ਮੋਹ ਵਿਚ ਗ੍ਰਸਿਆ ਰਹਿੰਦਾ ਹਾਂ । ਪਰ ਹੇ ਪ੍ਰਭੂ ! ਮੇਰਾ ਨਾਮ 'ਗੋਬਿੰਦ ਦਾ ਭਗਤ' ਪੈ ਗਿਆ ਹੈ । ਸੋ, ਹੁਣ ਤੂੰ ਆਪਣੇ ਨਾਮ ਦੀ ਆਪ ਲਾਜ ਰੱਖ ।੧।

ਹੇ ਭਾਈ ! ਜਿਵੇਂ ਕੋਈ ਬੱਚਾ ਆਪਣੀ ਲਗਨ ਅਨੁਸਾਰ ਸੁਭਾਵ ਅਨੁਸਾਰ ਲੱਖਾਂ ਗ਼ਲਤੀਆਂ ਕਰਦਾ ਹੈ, ਉਸ ਦਾ ਪਿਉ ਉਸ ਨੂੰ ਸਿੱਖਿਆ ਦੇ ਦੇ ਕੇ ਕਈ ਤਰੀਕਿਆਂ ਨਾਲ ਝਿੜਕਦਾ ਭੀ ਹੈ, ਪਰ ਫਿਰ ਆਪਣੇ ਗਲ ਨਾਲ (ਉਸ ਨੂੰ) ਲਾ ਲੈਂਦਾ ਹੈ, ਇਸੇ ਤਰ੍ਹਾਂ ਪ੍ਰਭੂ-ਪਿਤਾ ਭੀ ਜੀਵਾਂ ਦੇ ਪਿਛਲੇ ਗੁਨਾਹ ਬਖ਼ਸ਼ ਲੈਂਦਾ ਹੈ, ਤੇ ਅਗਾਂਹ ਵਾਸਤੇ (ਜੀਵਨ ਦੇ) ਠੀਕ ਰਸਤੇ ਉਤੇ ਪਾ ਦੇਂਦਾ ਹੈ ।੧।

ਹੇ ਭਾਈ ! ਪਰਮਾਤਮਾ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, (ਜੀਵਾਂ ਦੀ) ਹਰੇਕ (ਆਤਮਕ) ਹਾਲਤ ਨੂੰ ਜਾਣਦਾ ਹੈ । (ਉਸ ਨੂੰ ਛੱਡ ਕੇ) ਹੋਰ ਕਿਸ ਪਾਸ (ਆਪਣੀ ਬਿਰਥਾ) ਆਖ ਕੇ ਸੁਣਾਈ ਜਾ ਸਕਦੀ ਹੈ ? ਹੇ ਭਾਈ ! ਪਰਮਾਤਮਾ ਨਿਰੀਆਂ ਜ਼ਬਾਨੀ ਗੱਲਾਂ ਨਾਲ ਖ਼ੁਸ਼ ਨਹੀਂ ਹੁੰਦਾ । (ਕਰਣੀ ਕਰ ਕੇ ਜੇਹੜਾ ਮਨੁੱਖ) ਪਰਮਾਤਮਾ ਨੂੰ ਚੰਗਾ ਲੱਗ ਪੈਂਦਾ ਹੈ, ਉਸ ਦੀ ਉਹ ਇੱਜ਼ਤ ਰੱਖ ਲੈਂਦਾ ਹੈ ।

ਹੇ ਪ੍ਰਭੂ ! ਮੈਂ ਹੋਰ ਸਾਰੇ ਆਸਰੇ ਵੇਖ ਲਏ ਹਨ, ਮੈਂ ਇਕ ਤੇਰਾ ਆਸਰਾ ਹੀ ਰੱਖਿਆ ਹੋਇਆ ਹੈ ।੩।

ਹੇ ਭਾਈ ! ਮਾਲਕ-ਪ੍ਰਭੂ ਦਇਆਵਾਨ ਹੋ ਕੇ ਕਿਰਪਾਲ ਹੋ ਕੇ ਆਪ ਹੀ (ਜਿਸ ਮਨੁੱਖ ਦੀ) ਬੇਨਤੀ ਸੁਣ ਲੈਂਦਾ ਹੈ, ਉਸ ਨੂੰ ਪੂਰਾ ਗੁਰੂ ਮੇਲ ਦੇਂਦਾ ਹੈ ਮਿਲਾ ਦੇਂਦਾ ਹੈ (ਇਸ ਤਰ੍ਹਾਂ, ਉਸ ਮਨੁੱਖ ਦੇ) ਮਨ ਦੀ ਹਰੇਕ ਚਿੰਤਾ ਮੁੱਕ ਜਾਂਦੀ ਹੈ ।

ਹੇ ਦਾਸ ਨਾਨਕ ! (ਆਖ—ਗੁਰੂ ਜਿਸ ਮਨੁੱਖ ਦੇ) ਮੂੰਹ ਵਿਚ ਪਰਮਾਤਮਾ ਦਾ ਨਾਮ-ਦਵਾਈ ਪਾ ਦੇਂਦਾ ਹੈ, ਉਹ ਮਨੁੱਖ ਆਤਮਕ ਆਨੰਦ ਵਿਚ ਜੀਵਨ ਬਿਤੀਤ ਕਰਦਾ ਹੈ ।੪।੧੨।੬੨।

**ਸੋਰਠਿ ਮਹਲਾ ੫ ॥ ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ ॥ ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥੧॥ ਜਗ ਜੀਵਨ ਨਾਮੁ ਤੁਮਾਰਾ ॥ ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥ ਰਹਾਉ ॥ ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ ਸਭੁ ਕਿਛੁ ਕਰਣੈਹਾਰਾ ॥ ਤੂ ਆਪੇ ਦਾਤਾ ਆਪੇ ਭੁਗਤਾ ਕਿਆ ਇਹੁ ਜੰਤੁ ਵਿਚਾਰਾ ॥੨॥ ਕਿਆ ਗੁਣ ਤੇਰੇ ਆਖਿ ਵਖਾਣੀ ਕੀਮਤਿ ਕਹਣੁ ਨ ਜਾਈ ॥ ਪੇਖਿ ਪੇਖਿ ਜੀਵੈ ਪ੍ਰਭੁ ਅਪਨਾ ਅਚਰਜੁ ਤੁਮਹਿ ਵਡਾਈ ॥੩॥ ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ ਪਤਿ ਮਤਿ ਕੀਨੀ ਪੂਰੀ ॥ ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ ॥੪॥੧੩॥੬੩॥ {ਪੰਨਾ ੬੨੫}**

**ਪਦ ਅਰਥ** :—ਸਿਮਰਿ ਸਿਮਰਿ—ਮੁੜ ਮੁੜ ਸਿਮਰ ਕੇ । ਕਲੇਸ—ਝਗੜੇ । ਸਭਿ—ਸਾਰੇ । ਸਾਂਠੇ—ਸਾਧ ਲਏ । ਸਗਲੇ—ਸਾਰੇ ।੧।

ਜਗ ਜੀਵਨ—ਜਗਤ (ਦੇ ਜੀਵਾਂ) ਨੂੰ ਆਤਮਕ ਜੀਵਨ ਦੇਣ ਵਾਲਾ । ਜਪਿ—ਜਪ ਕੇ । ਭਉਜਲੁ—ਸੰਸਾਰ-ਸਮੁੰਦਰ ।ਰਹਾਉ।

ਮੰਤ੍ਰੀ—ਸਲਾਹਕਾਰ । ਸੁਨਹਿ—ਤੂੰ ਸੁਣਦਾ ਹੈਂ । ਕਰਣੈਹਾਰਾ—ਕਰ ਸਕਣ ਦੀ ਸਮਰਥਾ ਵਾਲਾ । ਆਪੇ—ਆਪ ਹੀ । ਭੁਗਤਾ—ਭੋਗਣ ਵਾਲਾ । ਕਿਆ ਵਿਚਾਰਾ—ਕੋਈ ਪਾਂਇਆਂ ਨਹੀਂ ।੨।

ਵਖਾਣੀ—ਵਖਾਣੀਂ, ਮੈਂ ਬਿਆਨ ਕਰਾਂ । ਪੇਖਿ—ਵੇਖ ਕੇ । ਜੀਵੈ—ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ । ਤੁਮਹਿ—ਤੇਰੀ । ਵਡਾਈ—ਵਡੱਪਣ ।੩।

ਅਨੁਗ੍ਰਹੁ—ਕਿਰਪਾ । ਧਾਰਿ—ਕਰ ਕੇ । ਪ੍ਰਭ—ਹੇ ਪ੍ਰਭੂ । ਪਤਿ—ਇੱਜ਼ਤ । ਮਤਿ—ਅਕਲ । ਬਲਿਹਾਰੀ—ਸਦਕੇ । ਬਾਛਹੁ—ਬਾਛਉਂ, ਮੈਂ ਚਾਹੁੰਦਾ ਹਾਂ । ਧੂਰੀ—ਚਰਨ-ਧੂੜ ।੪।

**ਅਰਥ** :—ਹੇ ਪ੍ਰਭੂ ! ਤੇਰਾ ਨਾਮ ਜਗਤ (ਦੇ ਜੀਵਾਂ) ਨੂੰ ਆਤਮਕ ਜੀਵਨ ਦੇਣ ਵਾਲਾ ਹੈ । ਪੂਰੇ ਸਤਿਗੁਰੂ ਨੇ (ਜਿਸ ਮਨੁੱਖ ਨੂੰ ਤੇਰਾ ਨਾਮ ਸਿਮਰਨ ਦਾ) ਉਪਦੇਸ਼ ਦਿੱਤਾ, (ਉਹ ਮਨੁੱਖ) ਨਾਮ ਜਪ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ।ਰਹਾਉ।

ਹੇ ਪ੍ਰਭੂ ! ਤੇਰਾ ਨਾਮ ਸਿਮਰ ਸਿਮਰ ਕੇ (ਸਿਮਰਨ ਕਰਨ ਵਾਲੇ ਮਨੁੱਖ) ਪ੍ਰਸੰਨਚਿੱਤ ਹੋ ਜਾਂਦੇ ਹਨ, (ਉਹਨਾਂ ਦੇ ਅੰਦਰੋਂ) ਸਾਰੇ ਦੁੱਖ-ਕਲੇਸ਼ ਦੂਰ ਹੋ ਜਾਂਦੇ ਹਨ । (ਹੇ ਭਾਈ ! ਵਡ-ਭਾਗੀ ਮਨੁੱਖ) ਆਪਣੇ ਪ੍ਰਭੂ ਦੇ ਗੁਣ ਗਾਂਦਿਆਂ ਅਤੇ ਉਸ ਦਾ ਧਿਆਨ ਧਰਦਿਆਂ ਆਪਣੇ ਸਾਰੇ ਕੰਮ ਸਵਾਰ ਲੈਂਦੇ ਹਨ ।੧।

ਹੇ ਪ੍ਰਭੂ ! ਤੂੰ ਆਪ ਹੀ ਆਪਣਾ ਸਲਾਹਕਾਰ ਹੈਂ, ਤੂੰ ਆਪ ਹੀ (ਹਰੇਕ ਜੀਵ ਨੂੰ) ਦਾਤਾਂ ਦੇਣ ਵਾਲਾ ਹੈਂ, ਤੂੰ ਆਪ ਹੀ (ਹਰੇਕ ਜੀਵ ਵਿਚ ਬੈਠਾ ਪਦਾਰਥਾਂ ਨੂੰ) ਭੋਗਣ ਵਾਲਾ ਹੈਂ । ਇਸ ਜੀਵ ਦੀ ਕੋਈ ਪਾਂਇਆਂ ਨਹੀਂ ਹੈ ।੨।

ਹੇ ਪ੍ਰਭੂ ! ਮੈਂ ਤੇਰੇ ਗੁਣ ਆਖ ਕੇ ਬਿਆਨ ਕਰਨ ਜੋਗਾ ਨਹੀਂ ਹਾਂ । ਤੇਰੀ ਕਦਰ-ਕੀਮਤ ਦੱਸੀ ਨਹੀਂ ਜਾ ਸਕਦੀ । ਤੇਰਾ ਵਡੱਪਣ ਹੈਰਾਨ ਕਰ ਦੇਣ ਵਾਲਾ ਹੈ । (ਹੇ ਭਾਈ ! ਮਨੁੱਖ) ਆਪਣੇ ਪ੍ਰਭੂ ਦਾ ਦਰਸ਼ਨ ਕਰ ਕਰ ਕੇ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ ।੩।

ਹੇ ਪ੍ਰਭੂ ! ਹੇ ਸੁਆਮੀ ! ਤੂੰ ਆਪ ਹੀ (ਜੀਵ ਉਤੇ) ਕਿਰਪਾ ਕਰ ਕੇ ਉਸ ਨੂੰ (ਲੋਕ ਪਰਲੋਕ ਵਿਚ) ਇੱਜ਼ਤ ਬਖ਼ਸ਼ਦਾ ਹੈਂ, ਉਸ ਨੂੰ ਪੂਰੀ ਅਕਲ ਦੇ ਦੇਂਦਾ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਸਦਾ ਹੀ ਤੈਥੋਂ ਕੁਰਬਾਨ ਜਾਂਦਾ ਹਾਂ । ਮੈਂ (ਤੇਰੇ ਦਰ ਤੋਂ) ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ ।੪।੧੩।੬੩।

**ਸੋਰਠਿ ਮਃ ੫ ॥ ਗੁਰੁ ਪੂਰਾ ਨਮਸਕਾਰੇ ॥ ਪ੍ਰਭਿ ਸਭੇ ਕਾਜ ਸਵਾਰੇ ॥ ਹਰਿ ਅਪਣੀ ਕਿਰਪਾ ਧਾਰੀ ॥ ਪ੍ਰਭ ਪੂਰਨ ਪੈਜ ਸਵਾਰੀ ॥੧॥ ਅਪਨੇ ਦਾਸ ਕੋ ਭਇਓ ਸਹਾਈ ॥ ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ ॥ ਰਹਾਉ ॥ ਕਰਤੈ ਪੁਰਖਿ ਤਾਲੁ ਦਿਵਾਇਆ ॥ ਪਿਛੈ ਲਗਿ ਚਲੀ ਮਾਇਆ ॥ ਤੋਟਿ ਨ ਕਤਹੂ ਆਵੈ ॥ ਮੇਰੇ ਪੂਰੇ ਸਤਗੁਰ ਭਾਵੈ ॥੨॥ ਸਿਮਰਿ ਸਿਮਰਿ ਦਇਆਲਾ ॥ ਸਭਿ ਜੀਅ ਭਏ ਕਿਰਪਾਲਾ ॥ ਜੈ ਜੈ ਕਾਰੁ ਗੁਸਾਈ ॥ ਜਿਨਿ ਪੂਰੀ ਬਣਤ ਬਣਾਈ ॥੩॥ ਤੂ ਭਾਰੋ ਸੁਆਮੀ ਮੋਰਾ ॥ ਇਹੁ ਪੁੰਨੁ ਪਦਾਰਥੁ ਤੇਰਾ ॥ ਜਨ ਨਾਨਕ ਏਕੁ ਧਿਆਇਆ ॥ ਸਰਬ ਫਲਾ ਪੁੰਨੁ ਪਾਇਆ ॥੪॥੧੪॥੬੪॥ {ਪੰਨਾ ੬੨੫}**

**ਪਦ ਅਰਥ** :—ਨਮਸਕਾਰੇ—ਸਿਰ ਨਿਵਾਂਦਾ ਹੈ, ਸ਼ਰਨ ਪੈਂਦਾ ਹੈ । ਪ੍ਰਭਿ—ਪ੍ਰਭੂ ਨੇ । ਪੈਜ—ਇੱਜ਼ਤ ।੧।

ਕੋ—ਦਾ । ਸਹਾਈ—ਮਦਦਗਾਰ । ਕਰਤੈ—ਕਰਤਾਰ ਨੇ । ਊਣੀ ਬਾਤ—ਘਾਟ, ਕਮੀ ।ਰਹਾਉ।

ਪੁਰਖਿ—ਪੁਰਖ ਨੇ, ਸਰਬ-ਵਿਆਪਕ ਪ੍ਰਭੂ ਨੇ । ਤਾਲੁ—ਤਾਲਾ, ਜੰਦ੍ਰਾ, ਗੁਪਤ ਨਾਮ-ਖ਼ਜ਼ਾਨਾ । ਦਿਵਾਇਆ—ਦਿਵਾ ਦਿੱਤਾ (ਗੁਰੂ ਦੀ ਰਾਹੀਂ) । ਤੋਟਿ—ਕਮੀ । ਕਤਹੂ—ਕਿਤੇ ਭੀ । ਸਤਗੁਰ ਭਾਵੈ—ਗੁਰੂ ਨੂੰ ਚੰਗੀ ਲੱਗਦੀ ਹੈ ।੨।

ਦਇਆਲਾ—ਦਇਆ-ਦਾ-ਘਰ ਪ੍ਰਭੂ । ਸਭਿ—ਸਾਰੇ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਕਿਰਪਾਲਾ—ਕਿਰਪਾ ਦੇ ਘਰ ਪ੍ਰਭੂ ਦਾ ਰੂਪ । ਜੈ ਜੈ ਕਾਰੁ—ਸੋਭਾ, ਸਿਫ਼ਤਿ-ਸਾਲਾਹ । ਗੁਸਾਈ—ਸ੍ਰਿਸ਼ਟੀ ਦਾ ਮਾਲਕ । ਜਿਨਿ—ਜਿਸ (ਗੁਸਾਈ) ਨੇ । ਬਣਤ—ਵਿਓਂਤ ।੩।

ਮੋਰਾ—ਮੇਰਾ । ਪੁੰਨੁ—ਬਖ਼ਸ਼ੀਸ਼ । ਪਦਾਰਥੁ—ਨਾਮ-ਵਸਤ । ਸਰਬ ਫਲਾ—ਸਾਰੇ ਫਲ ਦੇਣ ਵਾਲਾ ।੪।

**ਅਰਥ** :—ਹੇ ਭਾਈ ! ਪਰਮਾਤਮਾ ਆਪਣੇ ਸੇਵਕ ਦਾ ਮਦਦਗਾਰ ਬਣਦਾ ਹੈ । ਕਰਤਾਰ ਨੇ (ਸਦਾ ਤੋਂ ਹੀ ਆਪਣੇ ਦਾਸ ਦੀਆਂ) ਸਾਰੀਆਂ ਮਨੋ-ਕਾਮਨਾਂ ਪੂਰੀਆਂ ਕੀਤੀਆਂ ਹਨ, ਸੇਵਕ ਨੂੰ (ਕਿਸੇ ਕਿਸਮ ਦੀ) ਕੋਈ ਥੁੜ ਨਹੀਂ ਰਹਿੰਦੀ ।ਰਹਾਉ।

ਹੇ ਭਾਈ ! ਜੇਹੜਾ ਮਨੁੱਖ ਪੂਰੇ ਗੁਰੂ ਦੀ ਸ਼ਰਨ ਪੈਂਦਾ ਹੈ (ਯਕੀਨ ਜਾਣੋ ਕਿ) ਪਰਮਾਤਮਾ ਨੇ ਉਸ ਦੇ ਸਾਰੇ ਕੰਮ ਸਵਾਰ ਦਿੱਤੇ, ਪ੍ਰਭੂ ਨੇ ਉਸ ਮਨੁੱਖ ਉੱਤੇ ਮੇਹਰ (ਦੀ ਨਿਗਾਹ) ਕੀਤੀ, ਤੇ (ਲੋਕ ਪਰਲੋਕ ਵਿਚ) ਉਸ ਦੀ ਲਾਜ ਚੰਗੀ ਤਰ੍ਹਾਂ ਰੱਖ ਲਈ ।੧।

(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ) ਸਰਬ-ਵਿਆਪਕ ਕਰਤਾਰ ਨੇ (ਉਸ ਨੂੰ ਗੁਰੂ ਦੀ ਰਾਹੀਂ) ਗੁਪਤ ਨਾਮ-ਖ਼ਜ਼ਾਨਾ ਦਿਵਾ ਦਿੱਤਾ, (ਉਸ ਨੂੰ ਮਾਇਆ ਦੀ ਲਾਲਸਾ ਨਹੀਂ ਰਹਿ ਜਾਂਦੀ) ਮਾਇਆ ਉਸ ਦੇ ਪਿੱਛੇ ਪਿੱਛੇ ਤੁਰੀ ਫਿਰਦੀ ਹੈ । (ਮਾਇਆ ਵਲੋਂ ਉਸ ਨੂੰ) ਕਿਤੇ ਭੀ ਘਾਟ ਮਹਿਸੂਸ ਨਹੀਂ ਹੁੰਦੀ । ਮੇਰੇ ਪੂਰੇ ਸਤਿਗੁਰੂ ਨੂੰ (ਉਸ ਵਡ-ਭਾਗੀ ਮਨੁੱਖ ਵਾਸਤੇ ਇਹੀ ਗੱਲ) ਚੰਗੀ ਲੱਗਦੀ ਹੈ ।੨।

ਹੇ ਭਾਈ ! ਦਇਆ ਦੇ ਘਰ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ (ਸਿਮਰਨ ਕਰਨ ਵਾਲੇ) ਸਾਰੇ ਹੀ ਜੀਵ ਉਸ ਦਇਆ-ਸਰੂਪ ਪ੍ਰਭੂ ਦਾ ਰੂਪ ਬਣ ਜਾਂਦੇ ਹਨ । (ਇਸ ਵਾਸਤੇ, ਹੇ ਭਾਈ !) ਉਸ ਸ੍ਰਿਸ਼ਟੀ ਦੇ ਮਾਲਕ-

ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਰਿਹਾ ਕਰੋ, ਜਿਸ ਨੇ (ਜੀਵਾਂ ਨੂੰ ਆਪਣੇ ਨਾਲ ਮਿਲਾਣ ਦੀ) ਇਹ ਸੋਹਣੀ ਵਿਓਂਤ ਬਣਾ ਦਿੱਤੀ ਹੈ ।੩।

ਹੇ ਪ੍ਰਭੂ ! ਤੂੰ ਮੇਰਾ ਵੱਡਾ ਮਾਲਕ ਹੈਂ । ਤੇਰਾ ਨਾਮ-ਪਦਾਰਥ (ਜੋ ਮੈਨੂੰ ਗੁਰੂ ਦੀ ਰਾਹੀਂ ਮਿਲਿਆ ਹੈ) ਤੇਰੀ ਹੀ ਬਖ਼ਸ਼ਸ਼ ਹੈ । ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਨੇ (ਗੁਰੂ ਦੀ ਸ਼ਰਨ ਪੈ ਕੇ) ਪਰਮਾਤਮਾ ਦਾ ਸਿਮਰਨਾ ਸ਼ੁਰੂ ਕਰ ਦਿੱਤਾ, ਉਸ ਨੇ ਸਾਰੇ ਫਲ ਦੇਣ ਵਾਲੀ (ਰੱਬੀ) ਬਖ਼ਸ਼ਸ਼ ਪ੍ਰਾਪਤ ਕਰ ਲਈ ।੪।੧੪।੬੪।

**ਸੋਰਠਿ ਮਹਲਾ ੫ ਘਰੁ ੩ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥ ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥੧॥ ਸਭਿ ਕੁਸਲ ਖੇਮ ਪ੍ਰਭਿ ਧਾਰੇ ॥ ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥ ਸਾਧ ਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥ ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥ {ਪੰਨਾ ੬੨੫}**

**ਪਦ ਅਰਥ** :—ਰਾਮਦਾਸ ਸਰੋਵਰਿ—ਰਾਮ ਦੇ ਦਾਸਾਂ ਦੇ ਸਰੋਵਰ ਵਿਚ, ਸਾਧ ਸੰਗਤਿ ਵਿਚ ਜਿਥੇ ਨਾਮ-ਜਲ ਦਾ ਪ੍ਰਵਾਹ ਚੱਲਦਾ ਹੈ । ਨਾਤੇ—ਨ੍ਹਾਤੇ । ਸਭਿ—ਸਾਰੇ । ਕਮਾਤੇ—ਕਮਾਏ ਹੋਏ, ਕੀਤੇ ਹੋਏ । ਕਰਿ—ਕਰ ਕੇ । ਗੁਰਿ—ਗੁਰੂ ਨੇ । ਦਾਨਾ—ਬਖ਼ਸ਼ਸ਼ ।੧।

ਸਭਿ—ਸਾਰੇ । ਕੁਸਲ ਖੇਮ—ਸੁਖ ਆਨੰਦ । ਪ੍ਰਭਿ—ਪ੍ਰਭੂ ਨੇ । ਸਭਿ ਥੋਕ—ਸਾਰੀਆਂ ਚੀਜ਼ਾਂ, ਆਤਮਕ ਜੀਵਨ ਦੇ ਸਾਰੇ ਗੁਣ । ਉਬਾਰੇ—ਬਚਾ ਲਏ । ਬੀਚਾਰੇ—ਬੀਚਾਰਿ, ਵਿਚਾਰ ਕੇ, ਸੋਚ-ਮੰਡਲ ਵਿਚ ਟਿਕਾ ਕੇ ।ਰਹਾਉ।

ਸਾਧ ਸੰਗਿ—ਸਾਧ ਸੰਗਤਿ ਵਿਚ । ਮਲੁ—ਵਿਕਾਰਾਂ ਦੀ ਮੈਲ । ਸਾਥੀ—ਸਹਾਈ । ਪੁਰਖ—ਸਰਬ-ਵਿਆਪਕ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਨੂੰ ਆਪਣੀ ਸੋਚ-ਮੰਡਲ ਵਿਚ ਟਿਕਾ ਕੇ ਆਤਮਕ ਜੀਵਨ ਦੇ ਸਾਰੇ ਗੁਣ (ਵਿਕਾਰਾਂ ਦੇ ਢਹੇ ਚੜ੍ਹਨ ਤੋਂ) ਠੀਕ-ਠਾਕ ਬਚਾ ਲਏ, ਪ੍ਰਭੂ ਨੇ (ਉਸ ਦੇ ਹਿਰਦੇ ਵਿਚ) ਸਾਰੇ ਆਤਮਕ ਸੁਖ ਆਨੰਦ ਪੈਦਾ ਕਰ ਦਿੱਤੇ ।ਰਹਾਉ।

ਹੇ ਭਾਈ ! ਜੇਹੜੇ ਮਨੁੱਖ ਰਾਮ ਦੇ ਦਾਸਾਂ ਦੇ ਸਰੋਵਰ ਵਿਚ (ਸਾਧ ਸੰਗਤਿ ਵਿਚ ਨਾਮ-ਅੰਮ੍ਰਿਤ ਨਾਲ) ਇਸ਼ਨਾਨ ਕਰਦੇ ਹਨ, ਉਹਨਾਂ ਦੇ (ਪਿਛਲੇ) ਕੀਤੇ ਹੋਏ ਸਾਰੇ ਪਾਪ ਲਹਿ ਜਾਂਦੇ ਹਨ । (ਹਰਿ-ਨਾਮ-ਜਲ ਨਾਲ) ਇਸ਼ਨਾਨ ਕਰ ਕੇ ਉਹ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ । ਪਰ ਇਹ ਬਖ਼ਸ਼ਸ਼ ਪੂਰੇ ਗੁਰੂ ਨੇ ਹੀ ਕੀਤੀ ਹੁੰਦੀ ਹੈ ।੧।

ਹੇ ਭਾਈ ! ਸਾਧ ਸੰਗਤਿ ਵਿਚ (ਟਿਕਿਆਂ) ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ, (ਸਾਧ ਸੰਗਤਿ ਦੀ ਬਰਕਤਿ ਨਾਲ) ਪਰਮਾਤਮਾ ਮਦਦਗਾਰ ਬਣ ਜਾਂਦਾ ਹੈ । ਹੇ ਨਾਨਕ ! (ਜਿਸ ਮਨੁੱਖ ਨੇ ਰਾਮਦਾਸ-ਸਰੋਵਰ ਵਿਚ ਆ ਕੇ) ਪਰਮਾਤਮਾ ਦਾ ਨਾਮ ਸਿਮਰਿਆ, ਉਸ ਨੇ ਉਸ ਪ੍ਰਭੂ ਨੂੰ ਲੱਭ ਲਿਆ ਜੋ ਸਭ ਦਾ ਮੁੱਢ ਹੈ ਅਤੇ ਜੋ ਸਰਬ-ਵਿਆਪਕ ਹੈ ।੨।੧।੬੫।

ਨੋਟ—ਇਥੋਂ 'ਘਰੁ ੩' ਦੇ ਸ਼ਬਦ ਦੋ ਬੰਦਾਂ ਵਾਲੇ ਸ਼ੁਰੂ ਹੋਏ ਹਨ । ਦੁ-ਪਦੇ—ਦੋ ਬੰਦਾਂ ਵਾਲੇ ।

**ਸੋਰਠਿ ਮਹਲਾ ੫ ॥ ਜਿਤੁ ਪਾਰਬ੍ਰਹਮੁ ਚਿਤਿ ਆਇਆ ॥ ਸੋ ਘਰੁ ਦਯਿ ਵਸਾਇਆ ॥ ਸੁਖ ਸਾਗਰੁ ਗੁਰੁ ਪਾਇਆ ॥ ਤਾ ਸਹਸਾ ਸਗਲ ਮਿਟਾਇਆ ॥੧॥ ਹਰਿ ਕੇ ਨਾਮ ਕੀ ਵਡਿਆਈ ॥ ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥ ਰਹਾਉ ॥ ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥ ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥੨॥੨॥੬੬॥ {ਪੰਨਾ ੬੨੯}**

**ਪਦ ਅਰਥ** :—ਜਿਤੁ—ਜਿਸ ਵਿਚ । ਚਿਤਿ—ਚਿੱਤ ਵਿਚ, ਹਿਰਦੇ ਵਿਚ । ਜਿਤੁ ਚਿਤਿ—ਜਿਸ ਹਿਰਦੇ-ਘਰ ਵਿਚ । ਸੋ ਘਰੁ—ਉਹ ਹਿਰਦਾ-ਘਰ । ਦਯਿ—ਪਿਆਰ ਕਰਨ ਵਾਲੇ ਪ੍ਰਭੂ ਨੇ । ਸੁਖ ਸਾਗਰੁ—ਸੁਖਾਂ ਦਾ ਸਮੁੰਦਰ । ਤਾ—ਤਦੋਂ । ਸਹਸਾ—ਸਹਿਮ ।੧।

ਵਡਿਆਈ—ਸੋਭਾ, ਸਿਫ਼ਤਿ-ਸਾਲਾਹ । ਆਠ ਪਹਿਰ—ਹਰ ਵੇਲੇ । ਤੇ—ਤੋਂ । ਪਾਈ—ਪ੍ਰਾਪਤ ਕੀਤੀ ।ਰਹਾਉ।

**ਅਕਥ :**—ਬਿਆਨ ਨਾਹ ਹੋ ਸਕਣ ਵਾਲੀ । ਕਹਾਣੀ—ਸਰੂਪ ਦਾ ਵਰਣਨ । ਬੋਲਹਿ—ਬੋਲਦੇ ਹਨ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਵਖਾਣੀ—ਉਚਾਰੀ । ਤੇ—ਤੋਂ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰਨੀ, ਅੱਠੇ ਪਹਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ—(ਇਹ ਦਾਤਿ) ਪੂਰੇ ਗੁਰੂ ਤੋਂ ਹੀ ਮਿਲਦੀ ਹੈ ।ਰਹਾਉ।

ਹੇ ਭਾਈ ! ਜਿਸ ਦੇ ਹਿਰਦੇ-ਘਰ ਵਿਚ ਪਰਮਾਤਮਾ ਆ ਵੱਸਿਆ ਹੈ, ਪ੍ਰੀਤਮ-ਪ੍ਰਭੂ ਨੇ ਉਹ ਹਿਰਦਾ-ਘਰ (ਆਤਮਕ ਗੁਣਾਂ ਨਾਲ) ਭਰਪੂਰ ਕਰ ਦਿੱਤਾ । ਹੇ ਭਾਈ ! (ਜਦੋਂ ਕਿਸੇ ਵਡ-ਭਾਗੀ ਨੂੰ) ਸੁਖਾਂ ਦਾ ਸਮੁੰਦਰ ਗੁਰੂ ਮਿਲ ਪਿਆ, ਤਦੋਂ ਉਸ ਨੇ ਆਪਣਾ ਸਾਰਾ ਸਹਿਮ ਦੂਰ ਕਰ ਲਿਆ ।੧।

ਹੇ ਭਾਈ ! ਪਰਮਾਤਮਾ ਦੇ ਸਰੂਪ ਦੀ ਗੱਲ-ਬਾਤ ਦੱਸੀ ਨਹੀਂ ਜਾ ਸਕਦੀ । ਪ੍ਰਭੂ ਦੇ ਸੇਵਕ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਰਹਿੰਦੇ ਹਨ । ਹੇ ਨਾਨਕ ! ਉਹੀ ਸੇਵਕ ਇਹ ਬਾਣੀ ਉਚਾਰਦੇ ਹਨ, ਜਿਨ੍ਹਾਂ ਨੇ ਪੂਰੇ ਗੁਰੂ ਪਾਸੋਂ ਇਹ ਸਮਝ ਹਾਸਲ ਕੀਤੀ ਹੈ ।੨।੨।੬੬।

**ਸੋਰਠਿ ਮਹਲਾ ੫ ॥ ਆਗੈ ਸੁਖੁ ਗੁਰਿ ਦੀਆ ॥ ਪਾਛੈ ਕੁਸਲ ਖੇਮ ਗੁਰਿ ਕੀਆ ॥ ਸਰਬ ਨਿਧਾਨ ਸੁਖ ਪਾਇਆ ॥ ਗੁਰੁ ਅਪੁਨਾ ਰਿਦੈ ਧਿਆਇਆ ॥੧॥ ਅਪਨੇ ਸਤਿਗੁਰ ਕੀ ਵਡਿਆਈ ॥ ਮਨ ਇਛੇ ਫਲ ਪਾਈ ॥ ਸੰਤਹੁ ਦਿਨੁ ਦਿਨੁ ਚੜੈ ਸਵਾਈ ॥ ਰਹਾਉ ॥ ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥ ਸਹਜ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ ॥੨॥੩॥੬੭॥ {ਪੰਨਾ ੬੨੯}**

**ਪਦ ਅਰਥ** :—ਆਗੈ—ਪਰਲੋਕ ਵਿਚ, ਅਗਾਂਹ ਆਉਣ ਵਾਲੇ ਜੀਵਨ-ਸਮੇਂ ਵਿਚ । ਗੁਰਿ—ਗੁਰੂ ਨੇ । ਪਾਛੈ—ਬੀਤੇ ਸਮੇ ਵਿਚ, ਇਸ ਲੋਕ ਵਿਚ । ਕੁਸਲ ਖੇਮ—ਸੁਖ ਆਨੰਦ । ਨਿਧਾਨ—ਖ਼ਜ਼ਾਨੇ । ਰਿਦੈ—ਹਿਰਦੇ ਵਿਚ ।੧।

ਵਡਿਆਈ—ਵਡੱਪਣ, ਉੱਚੀ ਆਤਮਕ ਅਵਸਥਾ, ਵੱਡਾ ਜਿਗਰਾ । ਦਿਨੁ ਦਿਨੁ—ਹਰ ਰੋਜ਼, ਦਿਨੋ ਦਿਨ । ਸਵਾਈ—ਵਧੀਕ ।ਰਹਾਉ।

ਸਭਿ—ਸਾਰੇ । ਦਇਆਲਾ—ਦਇਆ ਦਾ ਘਰ, ਦਇਆ-ਭਰਪੂਰ । ਪ੍ਰਭਿ—ਪ੍ਰਭੂ ਨੇ । ਸਹਜ—ਆਤਮਕ ਅਡੋਲਤਾ । ਸੁਭਾਇ—ਪ੍ਰੇਮ ਨਾਲ । ਸਾਚਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ । ਪਤੀਨੇ—ਪਤੀਜੇ, ਮਸਤ ਹੋ ਗਏ ।੨।

**ਅਰਥ** :—ਹੇ ਸੰਤ ਜਨੋ ! (ਵੇਖੋ) ਆਪਣੇ ਗੁਰੂ ਦੀ ਉੱਚੀ ਆਤਮਕ ਅਵਸਥਾ । (ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ) ਮਨ-ਮੰਗੀਆਂ ਮੁਰਾਦਾਂ ਪ੍ਰਾਪਤ ਕਰ ਲੈਂਦਾ ਹੈ । ਗੁਰੂ ਦੀ ਇਹ ਉਦਾਰਤਾ ਦਿਨੋ ਦਿਨ ਵਧਦੀ ਚਲੀ ਜਾਂਦੀ ਹੈ ।ਰਹਾਉ।

ਹੇ ਸੰਤ ਜਨੋ ! ਜਿਸ ਮਨੁੱਖ ਨੇ ਆਪਣੇ ਗੁਰੂ ਨੂੰ (ਆਪਣੇ) ਹਿਰਦੇ ਵਿਚ ਵਸਾ ਲਿਆ, ਉਸ ਨੇ ਸਾਰੇ (ਆਤਮਕ) ਖ਼ਜ਼ਾਨੇ ਸਾਰੇ ਆਨੰਦ ਪ੍ਰਾਪਤ ਕਰ ਲਏ । ਗੁਰੂ ਨੇ ਉਸ ਮਨੁੱਖ ਨੂੰ ਅਗਾਂਹ ਆਉਣ ਵਾਲੇ ਜੀਵਨ-ਰਾਹ ਵਿਚ ਸੁੱਖ ਬਖ਼ਸ਼ ਦਿੱਤਾ, ਬੀਤੇ ਸਮੇ ਵਿਚ ਭੀ ਗੁਰੂ ਨੇ ਉਸ ਨੂੰ ਸੁਖ ਆਨੰਦ ਬਖ਼ਸ਼ਿਆ ।੧।

ਹੇ ਸੰਤ ਜਨੋ ! (ਜੇਹੜੇ ਭੀ ਜੀਵ ਗੁਰੂ ਦੀ ਸ਼ਰਨ ਪੈਂਦੇ ਹਨ ਉਹ) ਸਾਰੇ ਹੀ ਜੀਵ ਦਇਆ-ਭਰਪੂਰ (ਹਿਰਦੇ ਵਾਲੇ) ਹੋ ਜਾਂਦੇ ਹਨ, ਪ੍ਰਭੂ ਉਹਨਾਂ ਨੂੰ ਆਪਣੇ ਬਣਾ ਲੈਂਦਾ ਹੈ । ਹੇ ਨਾਨਕ ! (ਅੰਦਰ ਪੈਦਾ ਹੋ ਚੁਕੀ) ਆਤਮਕ ਅਡੋਲਤਾ ਤੇ ਪ੍ਰੀਤਿ ਦੇ ਕਾਰਨ ਉਹਨਾਂ ਨੂੰ ਸ੍ਰਿਸ਼ਟੀ ਦਾ ਪਾਲਕ-ਪ੍ਰਭੂ ਮਿਲ ਪੈਂਦਾ ਹੈ, ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਮਗਨ ਰਹਿੰਦੇ ਹਨ ।੨।੩।੬੭।

**ਸੋਰਠਿ ਮਹਲਾ ੫ ॥ ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥ ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥੧॥ ਪ੍ਰਭ ਜੀ ਤੂ ਮੇਰੋ ਸੁਖਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥ ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥ {ਪੰਨਾ ੬੨੬}**

**ਪਦ ਅਰਥ** :—ਰਖਵਾਰੇ—ਰਾਖਾ । ਚਉਕੀ—ਪਹਿਰਾ । ਚਉਗਿਰਦ—ਚੌਹੀਂ ਪਾਸੀਂ, ਚੁਫੇਰੇ । ਨਾਮਿ—ਨਾਮ ਵਿਚ । ਲਜਾਇ ਕਰਿ—ਸ਼ਰਮਿੰਦਾ ਹੋ ਕੇ ।੧।

ਪ੍ਰਭ—ਹੇ ਪ੍ਰਭੂ ! ਬੰਧਨ—(ਮਾਇਆ ਦੇ ਮੋਹ ਆਦਿਕ ਦੇ) ਜ਼ੰਜੀਰ । ਕਾਟਿ—ਕੱਟ ਕੇ । ਨਿਰਮਲੁ—ਪਵਿਤ੍ਰ । ਪੁਰਖੁ—ਸਰਬ-ਵਿਆਪਕ । ਬਿਧਾਤਾ—ਸਿਰਜਣਹਾਰ ਪ੍ਰਭੂ ।ਰਹਾਉ।

ਤਾ ਕੀ—ਉਸ (ਪ੍ਰਭੂ) ਦੀ । ਸੇਵ—ਸੇਵਾ-ਭਗਤੀ । ਬਿਰਥੀ—ਵਿਅਰਥ, ਖ਼ਾਲੀ । ਜਾਸੀ—ਜਾਏਗੀ । ਕਰਹਿ—ਕਰਦੇ ਹਨ । ਜਪਿ—ਜਪ ਕੇ । ਆਸਾ—ਮਨੋ-ਕਾਮਨਾ ।੨।

**ਅਰਥ** :—ਹੇ ਪ੍ਰਭੂ ਜੀ ! ਮੇਰੇ ਵਾਸਤੇ ਤਾਂ ਤੂੰ ਹੀ ਸੁਖਾਂ ਦਾ ਦਾਤਾ ਹੈਂ । (ਹੇ ਭਾਈ ! ਜੇਹੜਾ ਮਨੁੱਖ ਪ੍ਰਭੂ ਦੇ ਨਾਮ ਵਿਚ ਮਨ ਜੋੜਦਾ ਹੈ) ਸਰਬ-ਵਿਆਪਕ ਸਿਰਜਣਹਾਰ ਪ੍ਰਭੂ (ਉਸ ਦੇ ਮਾਇਆ ਦੇ ਮੋਹ ਆਦਿਕ ਦੇ ਸਾਰੇ) ਬੰਧਨ ਕੱਟ ਕੇ ਉਸ ਦੇ ਮਨ ਨੂੰ ਪਵਿਤ੍ਰ ਕਰ ਦੇਂਦਾ ਹੈ ।ਰਹਾਉ।

(ਹੇ ਭਾਈ ! ਵਿਕਾਰਾਂ ਦੇ ਟਾਕਰੇ ਤੇ) ਗੁਰੂ ਦਾ ਸ਼ਬਦ ਹੀ ਅਸਾਂ ਜੀਵਾਂ ਦਾ ਰਾਖਾ ਹੈ, ਸ਼ਬਦ ਹੀ (ਸਾਨੂੰ ਵਿਕਾਰਾਂ ਤੋਂ ਬਚਾਣ ਲਈ) ਸਾਡੇ ਚੁਫੇਰੇ ਪਹਿਰਾ ਹੈ । (ਗੁਰ-ਸ਼ਬਦ ਦੀ ਬਰਕਤਿ ਨਾਲ ਜਿਸ ਮਨੁੱਖ ਦਾ) ਮਨ ਪਰਮਾਤਮਾ ਦੇ ਨਾਮ ਵਿਚ ਜੁੜਦਾ ਹੈ, ਉਸ ਪਾਸੋਂ (ਵਿਕਾਰ ਤਾਂ ਕਿਤੇ ਰਹੇ) ਜਮ (ਭੀ) ਸ਼ਰਮਿੰਦਾ ਹੋ ਕੇ ਭੱਜ ਜਾਂਦਾ ਹੈ ।੧।

ਹੇ ਨਾਨਕ ! (ਆਖ—) ਅਬਿਨਾਸ਼ੀ ਪ੍ਰਭੂ (ਐਸਾ ਉਦਾਰ-ਚਿੱਤ ਹੈ ਕਿ) ਉਸ ਦੀ ਕੀਤੀ ਹੋਈ ਸੇਵਾ-ਭਗਤੀ ਖ਼ਾਲੀ ਨਹੀਂ ਜਾਂਦੀ । ਹੇ ਪ੍ਰਭੂ ! ਤੇਰੇ ਸੇਵਕ (ਸਦਾ) ਆਤਮਕ ਆਨੰਦ ਮਾਣਦੇ ਹਨ, ਤੇਰਾ ਨਾਮ ਜਪ ਕੇ ਉਹਨਾਂ ਦੀ ਹਰੇਕ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ ।੨।੪।੬੮।

**ਸੋਰਠਿ ਮਹਲਾ ੫ ॥ ਗੁਰ ਅਪੁਨੇ ਬਲਿਹਾਰੀ ॥ ਜਿਨਿ ਪੂਰਨ ਪੈਜ ਸਵਾਰੀ ॥ ਮਨ ਚਿੰਦਿਆ ਫਲੁ ਪਾਇਆ ॥ ਪ੍ਰਭੁ ਅਪੁਨਾ ਸਦਾ ਧਿਆਇਆ ॥੧॥ ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥ ਕਰਣ ਕਾਰਣ ਪ੍ਰਭੁ ਸੋਈ ॥ ਰਹਾਉ ॥ ਪ੍ਰਭਿ ਅਪਨੈ ਵਰ ਦੀਨੇ ॥ ਸਗਲ ਜੀਅ ਵਸਿ ਕੀਨੇ ॥ ਜਨ ਨਾਨਕ ਨਾਮੁ ਧਿਆਇਆ ॥ ਤਾ ਸਗਲੇ ਦੂਖ ਮਿਟਾਇਆ ॥੨॥੫॥੬੯॥ {ਪੰਨਾ ੬੨੬}**

**ਪਦ ਅਰਥ** :—ਗੁਰ ਬਲਿਹਾਰੀ—ਗੁਰੂ ਤੋਂ ਸਦਕੇ । ਜਿਨਿ—ਜਿਸ (ਗੁਰੂ) ਨੇ । ਪੂਰਨ—ਪੂਰੀ ਤਰ੍ਹਾਂ । ਪੈਜ—ਲਾਜ, ਇੱਜ਼ਤ । ਚਿੰਦਿਆ—ਚਿਤਵਿਆ ।੧।

ਤਿਸੁ ਬਿਨੁ—ਉਸ ਪਰਮਾਤਮਾ ਤੋਂ ਬਿਨਾ । ਕਰਣ—ਜਗਤ । ਕਾਰਣ—ਮੂਲ । ਸੋਈ—ਉਹੀ ।ਰਹਾਉ।

ਪ੍ਰਭਿ—ਪ੍ਰਭੂ ਨੇ । ਵਰ—ਬਖ਼ਸ਼ਸ਼ਾਂ । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਵਸਿ—ਆਪਣੇ ਵੱਸ ।੨।

ਅਰਥ :—ਹੇ ਸੰਤ ਜਨੋ ! ਉਸ ਪਰਮਾਤਮਾ ਤੋਂ ਬਿਨਾ (ਜੀਵਾਂ ਦਾ) ਕੋਈ ਹੋਰ (ਰਾਖਾ) ਨਹੀਂ । ਉਹੀ ਪਰਮਾਤਮਾ ਜਗਤ ਦਾ ਮੂਲ ਹੈ ।ਰਹਾਉ।

ਹੇ ਸੰਤ ਜਨੋ ! ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ (ਪ੍ਰਭੂ ਦੇ ਨਾਮ ਦੀ ਦਾਤਿ ਦੇ ਕੇ) ਪੂਰੀ ਤਰ੍ਹਾਂ (ਮੇਰੀ) ਇੱਜ਼ਤ ਰੱਖ ਲਈ ਹੈ । ਹੇ ਭਾਈ ! ਜੇਹੜਾ ਭੀ ਮਨੁੱਖ ਸਦਾ ਆਪਣੇ ਪ੍ਰਭੂ ਦਾ ਧਿਆਨ ਧਰਦਾ ਹੈ ਉਹ ਮਨ-ਮੰਗੀਆਂ ਮੁਰਾਦਾਂ ਪ੍ਰਾਪਤ ਕਰ ਲੈਂਦਾ ਹੈ ।੧।

ਹੇ ਸੰਤ ਜਨੋ ! ਪਿਆਰੇ ਪ੍ਰਭੂ ਨੇ (ਜੀਵਾਂ ਨੂੰ) ਸਭ ਬਖ਼ਸ਼ਸ਼ਾਂ ਕੀਤੀਆਂ ਹੋਈਆਂ ਹਨ, ਸਾਰੇ ਜੀਵਾਂ ਨੂੰ ਉਸ ਨੇ ਆਪਣੇ ਵੱਸ ਵਿਚ ਕਰ ਰੱਖਿਆ ਹੋਇਆ ਹੈ । ਹੇ ਦਾਸ ਨਾਨਕ ! (ਆਖ—ਜਦੋਂ ਭੀ ਕਿਸੇ ਨੇ) ਪਰਮਾਤਮਾ ਦਾ ਨਾਮ ਸਿਮਰਿਆ, ਤਦੋਂ ਉਸ ਨੇ ਆਪਣੇ ਸਾਰੇ ਦੁੱਖ ਦੂਰ ਕਰ ਲਏ ।੨।੫।੬੯।

**ਸੋਰਠਿ ਮਹਲਾ ੫ ॥ ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥ ਸਰਬ ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ ਆਪਿ ਦੀਨੇ ॥੧॥ ਬੇਦਨ ਸਤਿਗੁਰਿ ਆਪਿ ਗਵਾਈ ॥ ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ ਰਹਾਉ ॥ ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥ ਹਰਿ ਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥੨॥੬॥੭੦॥ {ਪੰਨਾ ੬੨੬}**

**ਪਦ ਅਰਥ** :—ਗੁਰਿ—ਗੁਰੂ ਨੇ । ਤਾਪੁ—ਦੁੱਖ-ਕਲੇਸ਼ । ਵਾਜੇ—ਵੱਜ ਪਏ । ਅਨਹਦ—ਇਕ-ਰਸ, ਬਿਨਾ ਵਜਾਏ । ਤੂਰੇ—ਵਾਜੇ । ਕਲਿਆਣ—ਸੁਖ । ਪ੍ਰਭਿ—ਪ੍ਰਭੂ ਨੇ । ਕਰਿ—ਕਰ ਕੇ ।੧।

ਬੇਦਨ—ਪੀੜ । ਸਤਿਗੁਰਿ—ਸਤਿਗੁਰੂ ਨੇ । ਸਭਿ—ਸਾਰੇ । ਸਰਸੇ—ਸ-ਰਸ, ਰਸ ਸਹਿਤ, ਆਨੰਦ-ਭਰਪੂਰ । ਧਿਆਈ—ਧਿਆਇ, ਸਿਮਰ ਕੇ ।ਰਹਾਉ।

ਮੰਗਹਿ—ਮੰਗਦੇ ਹਨ । ਲੇਵਹਿ—ਹਾਸਲ ਕਰਦੇ ਹਨ । ਪ੍ਰਭ—ਹੇ ਪ੍ਰਭੂ ! ਦੇਵਹਿ—ਤੂੰ ਦੇਂਦਾ ਹੈਂ । ਪ੍ਰਭਿ—ਪ੍ਰਭੂ ਨੇ । ਸੁਭਾਖਿਆ—ਉਚਾਰਿਆ ਹੈ ।

**ਅਰਥ** :—ਹੇ ਭਾਈ ! ਸਾਰੇ ਸਿੱਖ ਸੰਤ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਆਨੰਦ-ਭਰਪੂਰ ਹੋਏ ਰਹਿੰਦੇ ਹਨ । (ਜਿਸ ਨੇ ਭੀ ਪਰਮਾਤਮਾ ਦਾ ਨਾਮ ਸਿਮਰਿਆ) ਗੁਰੂ ਨੇ ਆਪ (ਉਸ ਦੀ ਹਰੇਕ) ਪੀੜਾ ਦੂਰ ਕਰ ਦਿੱਤੀ ।ਰਹਾਉ।

ਪੂਰੇ ਗੁਰੂ ਨੇ (ਹਰਿ-ਨਾਮ ਦੀ ਦਵਾਈ ਦੇ ਕੇ ਜਿਸ ਮਨੁੱਖ ਦੇ ਅੰਦਰੋਂ) ਤਾਪ ਦੂਰ ਕਰ ਦਿੱਤਾ, (ਉਸ ਦੇ ਅੰਦਰ ਆਤਮਕ ਆਨੰਦ ਦੇ, ਮਾਨੋ) ਇਕ-ਰਸ ਵਾਜੇ ਵੱਜਣ ਲੱਗ ਪਏ । ਪ੍ਰਭੂ ਨੇ ਕਿਰਪਾ ਕਰ ਕੇ ਆਪ ਹੀ ਉਹ ਸਾਰੇ ਸੁਖ ਆਨੰਦ ਬਖ਼ਸ਼ ਦਿੱਤੇ ।੧।

ਹੇ ਪ੍ਰਭੂ ! (ਤੇਰੇ ਦਰ ਤੋਂ ਤੇਰੇ ਸੰਤ ਜਨ) ਜੋ ਕੁਝ ਮੰਗਦੇ ਹਨ, ਉਹ ਹਾਸਲ ਕਰ ਲੈਂਦੇ ਹਨ । ਤੂੰ ਆਪਣੇ ਸੰਤਾਂ ਨੂੰ (ਆਪ ਸਭ ਕੁਝ) ਦੇਂਦਾ ਹੈਂ । (ਹੇ ਭਾਈ ! ਬਾਲਕ) ਹਰਿ ਗੋਬਿੰਦ ਨੂੰ (ਭੀ) ਪ੍ਰਭੂ ਨੇ (ਆਪ) ਬਚਾਇਆ ਹੈ (ਕਿਸੇ ਦੇਵੀ ਆਦਿਕ ਨੇ ਨਹੀਂ) ਹੇ ਦਾਸ ਨਾਨਕ ! (ਆਖ—) ਮੈਂ ਤਾਂ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਹੀ ਉਚਾਰਦਾ ਹਾਂ ।੨।੬।੭੦।

**ਸੋਰਠਿ ਮਹਲਾ ੫ ॥ ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥ ਹਮ ਬਾਰਿਕ ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥੧॥ ਮੇਰਾ ਮਾਤ ਪਿਤਾ ਹਰਿ ਰਾਇਆ ॥ ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀਂ ਤੇਰਾ ਕਰਾਇਆ ॥ ਰਹਾਉ ॥ ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥ ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥ {ਪੰਨਾ ੬੨੬}**

**ਪਦ ਅਰਥ** :—ਸੋਈ—ਉਹੀ ਕੰਮ । ਕਰਾਇ—ਤੂੰ ਕਰਾਈਂ । ਭਾਵੈ—ਚੰਗਾ ਲੱਗਦਾ ਹੈ । ਮੋਹਿ—ਮੈਨੂੰ । ਤਉ—ਤੇਰੀ । ਪ੍ਰਭਿ—ਪ੍ਰਭੂ ਨੇ । ਆਪੇ—ਆਪ ਹੀ । ਪੈਜ—ਇੱਜ਼ਤ ।

ਹਰਿ ਰਾਇਆ—ਹੇ ਪ੍ਰਭੂ ਪਾਤਿਸ਼ਾਹ ! ਕਰੀ—ਮੈਂ ਕਰਦਾ ਹਾਂ ।ਰਹਾਉ।

ਧਾਰੇ—ਸਹਾਰੇ ਹੋਏ । ਹਾਥਿ—ਹੱਥ ਵਿਚ । ਕਰਾਵੈ—ਕਰਾਂਦਾ ਹੈ ।੨।

**ਅਰਥ** :—ਹੇ ਪ੍ਰਭੂ ਪਾਤਿਸ਼ਾਹ ! ਤੂੰ ਹੀ ਮੇਰੀ ਮਾਂ ਹੈਂ, ਤੂੰ ਹੀ ਮੇਰਾ ਪਿਉ ਹੈਂ । ਮੇਹਰ ਕਰ ਕੇ ਤੂੰ ਆਪ ਹੀ ਮੇਰੀ ਪਾਲਣਾ ਕਰ ਰਿਹਾ ਹੈਂ । ਹੇ ਪ੍ਰਭੂ ! ਮੈਂ ਉਹੀ ਕੁਝ ਕਰਦਾ ਹਾਂ, ਜੋ ਤੂੰ ਮੈਥੋਂ ਕਰਾਂਦਾ ਹੈਂ ।ਰਹਾਉ।

ਹੇ ਪ੍ਰਭੂ ਪਾਤਿਸ਼ਾਹ ! ਤੂੰ ਮੈਥੋਂ ਉਹੀ ਕੰਮ ਕਰਾਇਆ ਕਰ ਜੋ ਤੈਨੂੰ ਚੰਗਾ ਲੱਗਦਾ ਹੈ, ਮੈਨੂੰ ਕੋਈ ਅਕਲ ਦੀ ਗੱਲ ਕਰਨੀ ਨਹੀਂ ਆਉਂਦੀ । ਹੇ ਪ੍ਰਭੂ ! ਅਸੀ (ਤੇਰੇ) ਬੱਚੇ ਤੇਰੀ ਸ਼ਰਨ ਆਏ ਹਾਂ ।

ਹੇ ਭਾਈ ! (ਸ਼ਰਨ ਪਏ ਜੀਵ ਦੀ) ਪ੍ਰਭੂ ਨੇ ਆਪ ਹੀ ਇੱਜ਼ਤ (ਸਦਾ) ਰਖਾਈ ਹੈ ।੧।

ਹੇ ਪ੍ਰਭੂ ! (ਅਸਾਂ ਜੀਵਾਂ ਦੀ ਜ਼ਿੰਦਗੀ ਦੀ) ਡੋਰ ਤੇਰੇ ਹੱਥ ਵਿਚ ਹੈ, ਸਾਰੇ ਜੀਵ ਤੇਰੇ ਹੀ ਆਸਰੇ ਹਨ । ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਦਾਸ ਤੇਰੀ ਹੀ ਸ਼ਰਨ ਪਏ ਰਹਿੰਦੇ ਹਨ ।

ਹੇ ਭਾਈ ! ਅਸੀ ਜੀਵ ਉਹੀ ਕੁਝ ਕਰ ਸਕਦੇ ਹਾਂ ਜੋ ਕੁਝ ਪਰਮਾਤਮਾ ਸਾਥੋਂ ਕਰਾਂਦਾ ਹੈ ।੨।੭।੭੧।

**ਸੋਰਠਿ ਮਹਲਾ ੫ ॥ ਹਰਿ ਨਾਮੁ ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ ਹੋਇਆ ॥ ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾ ਕੇ ਭਾਗਾ ॥੧॥ ਮਿਲਿ ਸਾਧ ਸੰਗਿ ਹਰਿ ਧਿਆਇਆ ॥ ਆਠ ਪਹਰ ਅਰਾਧਿਓ ਹਰਿ ਹਰਿ ਮਨ**

**ਚਿੰਦਿਆ ਫਲੁ ਪਾਇਆ ॥ ਰਹਾਉ ॥ ਪਰਾ ਪੂਰਬਲਾ ਅੰਕੁਰੁ ਜਾਗਿਆ ॥ ਰਾਮ ਨਾਮਿ ਮਨੁ ਲਾਗਿਆ ॥ ਮਨਿ ਤਨਿ ਹਰਿ ਦਰਸਿ ਸਮਾਵੈ ॥ ਨਾਨਕ ਦਾਸ ਸਚੇ ਗੁਣ ਗਾਵੈ ॥੨॥੮॥੭੨॥ {ਪੰਨਾ ੬੨੭}**

**ਪਦ ਅਰਥ** :—ਰਿਦੈ—ਹਿਰਦੇ ਵਿਚ । ਪਰੋਇਆ—ਚੰਗੀ ਤਰ੍ਹਾਂ ਵਸਾ ਲਿਆ । ਸਭੁ—ਸਾਰਾ । ਕਾਜੁ—ਜੀਵਨ-ਮਨੋਰਥ । ਜਾ ਕੇ—ਜਿਸ ਮਨੁੱਖ ਦੇ ।੧।

ਮਿਲਿ—ਮਿਲ ਕੇ । ਸਾਧ ਸੰਗਿ—ਸਾਧ ਸੰਗਤਿ ਵਿਚ । ਅਰਾਧਿਓ—ਸਿਮਰਿਆ । ਮਨ ਚਿੰਦਿਆ—ਮਨ-ਇੱਛਤ ।ਰਹਾਉ।

ਪਰਾ ਪੂਰਬਲਾ—ਅਨੇਕਾਂ ਪਹਿਲੇ ਜਨਮਾਂ ਦਾ । ਅੰਕੁਰੁ—ਅੰਗੂਰ । ਜਾਗਿਆ—ਫੁੱਟ ਪਿਆ । ਨਾਮਿ—ਨਾਮ ਵਿਚ । ਮਨਿ ਤਨਿ—ਮਨ ਦੀ ਰਾਹੀਂ ਤਨ ਦੀ ਰਾਹੀਂ, ਪੂਰਨ ਤੌਰ ਤੇ । ਦਰਸਿ—ਦਰਸਨ ਵਿਚ । ਸਚੇ—ਸਦਾ-ਥਿਰ ਹਰੀ ਦੇ ।੨।

**ਅਰਥ** :—(ਹੇ ਭਾਈ ! ਜਿਸ ਭੀ ਮਨੁੱਖ ਨੇ) ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਿਆ, ਅੱਠੇ ਪਹਿਰ (ਹਰ ਵੇਲੇ) ਪਰਮਾਤਮਾ ਦਾ ਨਾਮ ਯਾਦ ਕੀਤਾ, ਉਸ ਨੇ ਹਰੇਕ ਮਨ-ਮੰਗੀ ਮੁਰਾਦ ਪਾ ਲਈ ।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਭਾਗ ਚੰਗੀ ਤਰ੍ਹਾਂ ਜਾਗ ਪੈਂਦੇ ਹਨ, ਉਸ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਲੀਨ ਰਹਿੰਦਾ ਹੈ । ਹੇ ਭਾਈ ! ਜਦੋਂ ਪਰਮਾਤਮਾ ਦਾ ਨਾਮ ਹਿਰਦੇ ਵਿਚ ਚੰਗੀ ਤਰ੍ਹਾਂ ਵਸਾ ਲਿਆ ਜਾਂਦਾ ਹੈ, ਤਦੋਂ ਅਸਾਂ ਜੀਵਾਂ ਦਾ ਸਾਰਾ ਜੀਵਨ-ਮਨੋਰਥ ਸਫਲ ਹੋ ਜਾਂਦਾ ਹੈ ।੧।

ਹੇ ਦਾਸ ਨਾਨਕ ! (ਆਖ—ਸਾਧ ਸੰਗਤਿ ਵਿਚ ਮਿਲ ਕੇ ਜਦੋਂ ਕਿਸੇ ਮਨੁੱਖ ਦੇ) ਅਨੇਕਾਂ ਪੂਰਬਲੇ ਜਨਮਾਂ ਦੇ ਸੰਸਕਾਰਾਂ ਦਾ ਬੀਜ ਉੱਗ ਪੈਂਦਾ ਹੈ (ਪੂਰਬਲੇ ਸੰਸਕਾਰ ਜਾਗ ਪੈਂਦੇ ਹਨ, ਤਦੋਂ ਉਸ ਦਾ) ਮਨ ਪਰਮਾਤਮਾ ਦੇ ਨਾਮ ਵਿਚ ਲੱਗਣ ਲੱਗ ਪੈਂਦਾ ਹੈ, ਉਹ ਮਨੁੱਖ ਮਨੋਂ ਤਨੋਂ ਪਰਮਾਤਮਾ ਦੇ ਦੀਦਾਰ ਵਿਚ ਮਸਤ ਰਹਿੰਦਾ ਹੈ, ਉਹ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੨।੮।੭੨।

**ਸੋਰਠਿ ਮਹਲਾ ੫ ॥ ਗੁਰ ਮਿਲਿ ਪ੍ਰਭੂ ਚਿਤਾਰਿਆ ॥ ਕਾਰਜ ਸਭਿ ਸਵਾਰਿਆ ॥ ਮੰਦਾ ਕੋ ਨ ਅਲਾਏ ॥ ਸਭ ਜੈ ਜੈ ਕਾਰੁ ਸੁਣਾਏ ॥੧॥ ਸੰਤਹੁ ਸਾਚੀ ਸਰਣਿ ਸੁਆਮੀ ॥ ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥ ਕਰਤਬ ਸਭਿ ਸਵਾਰੇ ॥ ਪ੍ਰਭਿ ਅਪੁਨਾ ਬਿਰਦੁ ਸਮਾਰੇ ॥ ਪਤਿਤ ਪਾਵਨ ਪ੍ਰਭ ਨਾਮਾ ॥ ਜਨ ਨਾਨਕ ਸਦ ਕੁਰਬਾਨਾ ॥੨॥੯॥੭੩॥ {ਪੰਨਾ ੬੨੭}**

**ਪਦ ਅਰਥ** :—ਗੁਰ ਮਿਲਿ—ਗੁਰੂ ਨੂੰ ਮਿਲ ਕੇ । ਸਭਿ—ਸਾਰੇ । ਮੰਦਾ ਕੋ—ਕੋਈ ਭੈੜਾ ਬੋਲ । ਅਲਾਏ—ਬੋਲਦਾ । ਸਭ—ਸਾਰੀ (ਲੁਕਾਈ) ਨੂੰ । ਜੈ ਜੈ ਕਾਰੁ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਸੁਣਾਏ—ਸੁਣਾਂਦਾ ਹੈ ।੧।

ਸਾਚੀ—ਸਦਾ ਕਾਇਮ ਰਹਿਣ ਵਾਲੀ । ਸਭਿ—ਸਾਰੇ । ਹਾਥਿ—ਹੱਥ ਵਿਚ । ਤਿਸੈ ਕੈ ਹਾਥਿ—ਉਸੇ ਦੇ ਹੱਥ ਵਿਚ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।ਰਹਾਉ।

ਪ੍ਰਭਿ—ਪ੍ਰਭੂ ਨੇ । ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਸਮਾਰੇ—ਚੇਤੇ ਰੱਖਿਆ ਹੋਇਆ ਹੈ । ਪਤਿਤ ਪਾਵਨ—ਵਿਕਾਰਾਂ ਵਿਚ ਡਿੱਗੇ ਮਨੁੱਖਾਂ ਨੂੰ ਪਵਿਤ੍ਰ ਕਰਨ ਵਾਲਾ ।੨।

**ਅਰਥ** :—ਹੇ ਸੰਤ ਜਨੋ ! ਮਾਲਕ-ਪ੍ਰਭੂ ਦਾ ਆਸਰਾ ਪੱਕਾ ਆਸਰਾ ਹੈ (ਕਿਉਂਕਿ) ਸਾਰੇ ਜੀਵ ਉਸ ਪ੍ਰਭੂ ਦੇ ਹੱਥ ਵਿਚ ਹਨ, ਅਤੇ, ਉਹ ਪ੍ਰਭੂ ਹਰੇਕ ਜੀਵ ਦੇ ਦਿਲ ਦੀ ਜਾਣਨ ਵਾਲਾ ਹੈ ।ਰਹਾਉ।

ਹੇ ਸੰਤ ਜਨੋ ! (ਜਿਸ ਮਨੁੱਖ ਨੇ) ਗੁਰੂ ਨੂੰ ਮਿਲ ਕੇ ਪਰਮਾਤਮਾ ਨੂੰ ਯਾਦ ਕਰਨਾ ਸ਼ੁਰੂ ਕਰ ਦਿੱਤਾ, ਉਸ ਨੇ ਆਪਣੇ ਸਾਰੇ ਕੰਮ ਸਵਾਰ ਲਏ । ਉਹ ਮਨੁੱਖ (ਕਿਸੇ ਨੂੰ) ਕੋਈ ਭੈੜੇ ਬੋਲ ਨਹੀਂ ਬੋਲਦਾ, ਉਹ ਸਾਰੀ ਲੁਕਾਈ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਸੁਣਾਂਦਾ ਰਹਿੰਦਾ ਹੈ ।੧।

ਹੇ ਸੰਤ ਜਨੋ ! (ਜਿਸ ਮਨੁੱਖ ਨੇ ਪ੍ਰਭੂ ਦਾ ਪੱਕਾ ਆਸਰਾ ਲਿਆ, ਪ੍ਰਭੂ ਨੇ ਉਸ ਦੇ) ਸਾਰੇ ਕੰਮ ਸਵਾਰ ਦਿੱਤੇ । ਪ੍ਰਭੂ ਨੇ ਆਪਣਾ ਇਹ ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ ਸਦਾ ਹੀ ਚੇਤੇ ਰੱਖਿਆ ਹੋਇਆ ਹੈ । (ਹੇ ਸੰਤ ਜਨੋ !) ਪਰਮਾਤਮਾ ਦਾ ਨਾਮ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ । ਹੇ ਦਾਸ ਨਾਨਕ ! (ਆਖ—ਮੈਂ ਉਸ ਤੋਂ) ਸਦਾ ਸਦਕੇ ਜਾਂਦਾ ਹਾਂ ।੨।੯।੭੩।

**ਸੋਰਠਿ ਮਹਲਾ ੫ ॥ ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ ਗੁਰੂ ਉਬਾਰਿਆ ॥ ਅਨਦ ਕਰਹੁ ਪਿਤ ਮਾਤਾ ॥ ਪਰਮੇਸਰੁ ਜੀਅ ਕਾ ਦਾਤਾ ॥੧॥ ਸੁਭ ਚਿਤਵਨਿ ਦਾਸ ਤੁਮਾਰੇ ॥ ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥ ਮੇਰਾ ਪ੍ਰਭੁ ਪਰਉਪਕਾਰੀ ॥ ਪੂਰਨ ਕਲ ਜਿਨਿ ਧਾਰੀ ॥ ਨਾਨਕ ਸਰਣੀ ਆਇਆ ॥ ਮਨ ਚਿੰਦਿਆ ਫਲੁ ਪਾਇਆ ॥੨॥੧੦॥੭੪॥ {ਪੰਨਾ ੬੨੭}**

**ਪਦ ਅਰਥ** :—ਪਾਰਬ੍ਰਹਮਿ—ਪਰਮਾਤਮਾ ਨੇ । ਸਾਜਿ—ਸਾਜ ਕੇ, ਪੈਦਾ ਕਰ ਕੇ । ਸਵਾਰਿਆ—ਸੋਹਣਾ ਬਣਾ ਦਿੱਤਾ । ਲਹੁੜਾ—ਛੋਟਾ ਬੱਚਾ । ਉਬਾਰਿਆ—ਬਚਾ ਲਿਆ ਹੈ । ਕਰਹੁ—ਕਰਨੁ, ਬੇਸ਼ਕ ਕਰਨ {ਹੁਕਮੀ ਭਵਿਖਤ, ਅੱਨ ਪੁਰਖ, ਬਹੁ-ਵਚਨ} । ਪਿਤ ਮਾਤਾ—ਮਾਪੇ । ਜੀਅ ਕਾ ਦਾਤਾ—ਜਿੰਦ ਦਾ ਦੇਣ ਵਾਲਾ ।੧।

ਸੁਭ—ਭਲਾਈ, ਸਭ ਦੀ ਭਲਾਈ । ਚਿਤਵਨਿ—ਚਿਤਵਦੇ ਹਨ । ਰਾਖਹਿ—ਤੂੰ ਰੱਖਦਾ ਹੈਂ । ਪੈਜ—ਲਾਜ । ਸਵਾਰੇ—ਸਵਾਰ ਕੇ, ਸਿਰੇ ਚਾੜ੍ਹ ਕੇ ।ਰਹਾਉ।

ਪਰਉਪਕਾਰੀ—ਦੂਜਿਆਂ ਦੀ ਭਲਾਈ ਕਰਨ ਵਾਲਾ । ਕਲ—ਸੱਤਿਆ, ਸ਼ਕਤੀ । ਜਿਨਿ—ਜਿਸ (ਪ੍ਰਭੂ) ਨੇ । ਮਨ ਚਿੰਦਿਆ—ਮਨ-ਇੱਛਤ । ਚਿੰਦਿਆ—ਚਿਤਵਿਆ ।੨।

**ਅਰਥ** :—ਹੇ ਪ੍ਰਭੂ ! ਤੇਰੇ ਸੇਵਕ ਸਭ ਦਾ ਭਲਾ ਮੰਗਦੇ ਹਨ । (ਆਪਣੇ ਸੇਵਕਾਂ ਦੀ ਮੰਗ ਅਨੁਸਾਰ) ਤੂੰ ਕੰਮ ਸਵਾਰ ਕੇ ਆਪਣੇ ਸੇਵਕਾਂ ਦੀ ਇੱਜ਼ਤ ਰੱਖ ਲੈਂਦਾ ਹੈਂ ।ਰਹਾਉ।

ਹੇ ਭਾਈ ! ਪਰਮਾਤਮਾ ਨੇ ਇਸ ਛੋਟੇ ਬੱਚੇ (ਹਰਗੋਬਿੰਦ) ਨੂੰ ਸਾਜਿਆ ਤੇ ਸਵਾਰਿਆ । ਪਰਮਾਤਮਾ ਹੀ ਜਿੰਦ ਦਾ ਦਾਤਾ ਹੈ (ਰਾਖਾ ਹੈ)। (ਸਾਧ ਸੰਗਤਿ ਦੀ ਅਰਦਾਸ ਸੁਣ ਕੇ) ਗੁਰੂ ਨੇ ਇਸ ਨੂੰ ਬਚਾ ਲਿਆ ਹੈ । (ਗੁਰੂ ਪਰਮਾਤਮਾ ਦੀ ਮੇਹਰ ਦਾ ਸਦਕਾ ਇਸ ਦੇ) ਮਾਪੇ ਬੇਸ਼ਕ ਖ਼ੁਸ਼ੀ ਮਨਾਣ ।੧।

ਹੇ ਭਾਈ ! ਜਿਸ ਮੇਰੇ ਪ੍ਰਭੂ ਨੇ ਸਾਰੇ ਜਗਤ ਵਿਚ ਆਪਣੀ ਸ਼ਕਤੀ ਟਿਕਾਈ ਹੋਈ ਹੈ, ਉਹੀ ਸਭ ਦੀ ਭਲਾਈ ਕਰਨ ਵਾਲਾ ਹੈ । ਹੇ ਨਾਨਕ ! (ਆਖ—ਹੇ ਭਾਈ !) ਜੇਹੜਾ ਭੀ ਮਨੁੱਖ (ਉਸ ਪ੍ਰਭੂ ਦੀ) ਸਰਨ ਆ ਪੈਂਦਾ ਹੈ, ਉਹ ਮਨ-ਮੰਗੀ ਮੁਰਾਦ ਪਾ ਲੈਂਦਾ ਹੈ ।੨।੧੦।੭੪।

**ਸੋਰਠਿ ਮਹਲਾ ੫ ॥ ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥ ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥ ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥ ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ**

**ਭਇਆ ਕਿਰਪਾਲਾ ॥ ਰਹਾਉ ॥ ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥ ਅਪਨੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥ {ਪੰਨਾ ੬੨੭}**

**ਪਦ ਅਰਥ** :—ਜਾਪੇ—ਜਾਪਿ, ਜਪਿਆ ਕਰ । ਆਪੇ—ਆਪ ਹੀ । ਠਾਕਿ—ਰੋਕ ਕੇ । ਨਾਈ—ਸਿਫ਼ਤਿ-ਸਾਲਾਹ {ਨਾ—ਨਾਈ, ਸਿਫ਼ਤਿ ਸਾਲਾਹ} ।੧।

ਸਭ ਜੀਅ—ਸਾਰੇ ਜੀਵਾਂ ਉੱਤੇ ।ਰਹਾਉ।

ਕਰਣ ਕਾਰਣ—ਜਗਤ ਦਾ ਮੂਲ । ਕਰਣ—ਜਗਤ । ਸਮਰਾਥਾ—ਸਭ ਤਾਕਤਾਂ ਦਾ ਮਾਲਕ । ਸੁਖਿ—ਸੁਖ ਵਿਚ, ਸੁਖ ਨਾਲ ।੨।

**ਅਰਥ** :—ਹੇ ਭਾਈ ! ਮੇਰਾ ਪ੍ਰਭੂ ਸਦਾ ਹੀ ਦਇਆਵਾਨ ਰਹਿੰਦਾ ਹੈ । ਸਾਰੇ ਹੀ ਜੀਵਾਂ ਉੱਤੇ ਦਇਆਵਾਨ ਰਹਿੰਦਾ ਹੈ । ਉਹ ਆਪਣੇ ਭਗਤ ਦੀ ਅਰਜ਼ੋਈ (ਸਦਾ) ਸੁਣਦਾ ਹੈ ।ਰਹਾਉ।

ਹੇ ਭਾਈ ! ਸਦਾ ਹੀ (ਸਿਰਫ਼) ਪਰਮਾਤਮਾ ਦਾ ਨਾਮ ਜਪਿਆ ਕਰੋ । ਪ੍ਰਭੂ ਜੀ ਆਪ ਹੀ ਬਾਲਕਾਂ ਦੇ ਰਾਖੇ ਹਨ । (ਬਾਲਕ ਹਰਗੋਬਿੰਦ ਤੋਂ ਪ੍ਰਭੂ ਨੇ ਆਪ ਹੀ) ਸੀਤਲਾ (ਚੇਚਕ) ਰੋਕ ਲਈ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਖ਼ਤਰੇ ਦੂਰ ਹੋ ਗਏ ਹਨ ।੧।

ਹੇ ਭਾਈ ! ਪ੍ਰਭੂ ਜਗਤ ਦਾ ਮੂਲ ਹੈ, ਤੇ, ਸਭ ਤਾਕਤਾਂ ਦਾ ਮਾਲਕ ਹੈ । ਪ੍ਰਭੂ ਦਾ ਨਾਮ ਸਿਮਰਿਆਂ ਹਰੇਕ ਦੁੱਖ ਦੂਰ ਹੋ ਜਾਂਦਾ ਹੈ । ਹੇ ਨਾਨਕ ! ਪ੍ਰਭੂ ਨੇ (ਸਦਾ ਹੀ) ਆਪਣੇ ਸੇਵਕ ਦੀ ਬੇਨਤੀ ਸੁਣ ਲਈ ਹੈ (ਪ੍ਰਭੂ ਦੀ ਮੇਹਰ ਨਾਲ ਹੀ) ਸਾਰੀ ਲੁਕਾਈ ਸੁਖੀ ਵੱਸਦੀ ਹੈ ।੨।੧੧।੭੫।

**ਸੋਰਠਿ ਮਹਲਾ ੫ ॥ ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥ ਨਾਮੈ ਕੀ ਵਡਿਆਈ ॥ ਤਿਸੁ ਕੀਮਤਿ ਕਹਣੁ ਨ ਜਾਈ ॥੧॥ ਸੰਤਹੁ ਹਰਿ ਹਰਿ ਹਰਿ ਆਰਾਧਹੁ ॥ ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ ਰਹਾਉ ॥ ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥ ਜਨ ਨਾਨਕ ਨਾਮੁ ਧਿਆਇਆ ॥ ਤਿਨਿ ਸਰਬ ਸੁਖਾ ਫਲ ਪਾਇਆ ॥੨॥੧੨॥੭੬॥ {ਪੰਨਾ ੬੨੭}**

**ਪਦ ਅਰਥ** :—ਧਿਆਏ—ਧਿਆਨ ਧਰਦਾ ਹੈ । ਮਿਲਿ—(ਗੁਰੂ-ਚਰਨਾਂ ਵਿਚ) ਜੁੜ ਕੇ । ਕੁਸਲ ਸੇਤੀ—ਆਤਮਕ ਆਨੰਦ ਨਾਲ । ਘਰਿ—ਘਰ ਵਿਚ, ਹਿਰਦੇ-ਘਰ ਵਿਚ, ਅੰਤਰ-ਆਤਮੇ । ਵਡਿਆਈ—ਬਰਕਤਿ ।੧।

ਸੰਤਹੁ—ਹੇ ਸੰਤ ਜਨੋ ! ਆਰਾਧਿ—ਆਰਾਧ ਕੇ, ਸਿਮਰ ਕੇ । ਸਭੋ ਕਿਛੁ—ਹਰੇਕ ਚੀਜ਼ । ਸਾਧਹੁ—ਸਫਲ ਕਰੋ ।ਰਹਾਉ।

ਪ੍ਰੇਮ ਭਗਤਿ—ਪਿਆਰ-ਭਰੀ ਭਗਤੀ । ਤਿਨਿ—ਉਸ (ਮਨੁੱਖ) ਨੇ । ਸਰਬ ਸੁਖਾ—ਸਾਰੇ ਸੁਖ ਦੇਣ ਵਾਲੇ ।੨।

**ਅਰਥ** :—ਹੇ ਸੰਤ ਜਨੋ ! ਸਦਾ ਹੀ ਪਰਮਾਤਮਾ ਦਾ ਨਾਮ ਹੀ ਸਿਮਰਿਆ ਕਰੋ । ਪਰਮਾਤਮਾ ਦਾ ਨਾਮ ਸਿਮਰ ਕੇ ਹਰੇਕ ਚੀਜ਼ ਪ੍ਰਾਪਤ ਕਰ ਲਈਦੀ ਹੈ । (ਤੁਸੀ ਭੀ ਪਰਮਾਤਮਾ ਦਾ ਨਾਮ ਸਿਮਰ ਕੇ ਆਪਣੇ) ਸਾਰੇ ਕੰਮ ਸਵਾਰੋ ।ਰਹਾਉ।

ਹੇ ਸੰਤ ਜਨੋ ! ਜੇਹੜਾ ਮਨੁੱਖ ਆਪਣੇ ਗੁਰੂ ਦਾ ਧਿਆਨ ਧਰਦਾ ਹੈ, ਉਹ (ਗੁਰੂ-ਚਰਨਾਂ ਵਿਚ) ਜੁੜ ਕੇ ਆਤਮਕ ਆਨੰਦ ਨਾਲ ਹਿਰਦੇ-ਘਰ ਵਿਚ ਟਿਕ ਜਾਂਦਾ ਹੈ (ਬਾਹਰ ਭਟਕਣੋਂ ਬਚ ਜਾਂਦਾ ਹੈ) । ਇਹ ਨਾਮ ਦੀ

ਹੀ ਬਰਕਤਿ ਹੈ (ਕਿ ਮਨੁੱਖ ਹੋਰ ਹੋਰ ਆਸਰਿਆਂ ਦੀ ਭਾਲ ਛੱਡ ਦੇਂਦਾ ਹੈ) । (ਪਰ) ਇਸ (ਹਰਿ-ਨਾਮ) ਦਾ ਮੁੱਲ ਨਹੀਂ ਦੱਸਿਆ ਜਾ ਸਕਦਾ (ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਨਹੀਂ ਮਿਲਦਾ) ।੧।

(ਹੇ ਸੰਤ ਜਨੋ ! ਜੇਹੜਾ ਮਨੁੱਖ ਗੁਰੂ ਦਾ ਧਿਆਨ ਧਰਦਾ ਹੈ) ਪ੍ਰਭੂ ਦੀ ਪਿਆਰ-ਭਰੀ ਭਗਤੀ ਵਿਚ ਉਸ ਦਾ ਮਨ ਲੱਗ ਜਾਂਦਾ ਹੈ । ਪਰ ਇਹ ਦਾਤਿ ਉਹੀ ਮਨੁੱਖ ਹਾਸਲ ਕਰਦਾ ਹੈ ਜਿਸ ਦੇ ਵੱਡੇ ਭਾਗ ਹੋਣ । ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਸ ਨੇ ਸਾਰੇ ਸੁਖ ਦੇਣ ਵਾਲੇ (ਫਲ ਪ੍ਰਾਪਤ ਕਰ ਲਏ ਹਨ ।੨।੧੨।੭੬।

**ਸੋਰਠਿ ਮਹਲਾ ੫ ॥ ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ ਸੰਤਹੁ ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥ {ਪੰਨਾ ੬੨੮}**

**ਪਦ ਅਰਥ** :—ਪਰਮੇਸਰਿ—ਪਰਮੇਸਰ ਨੇ । ਬੰਨਾ—ਡੱਕਾ, ਰੁਕਾਵਟ, ਬੰਨ੍ਹ । ਭੰਨਾ—ਭੰਨ ਦਿੱਤਾ, ਤੋੜ ਦਿੱਤਾ । ਕਰਹਿ—ਕਰਦੇ ਹਨ । ਨਰ ਨਾਰੀ—(ਉਹ ਸਾਰੇ) ਨਰ ਨਾਰ, ਉਹ ਸਾਰੇ ਜੀਵ । ਪ੍ਰਭਿ—ਪ੍ਰਭੂ ਨੇ ।੧।

ਰਵਿ ਰਹਿਆ—ਮੌਜੂਦ ਹੈ । ਸਭਨੀ ਜਾਈ—ਸਭ ਥਾਵਾਂ ਵਿਚ ।ਰਹਾਉ।

ਧੁਰ ਕੀ ਬਾਣੀ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਆਈ—ਆ ਵੱਸੀ । ਤਿਨਿ—ਉਸ (ਮਨੁੱਖ) ਨੇ । ਸਾਚੁ—ਸਦਾ-ਥਿਰ ਪ੍ਰਭੂ ਦਾ ਨਾਮ । ਵਖਾਨਾ—ਉਚਾਰਿਆ ।੨।

**ਅਰਥ** :—ਹੇ ਸੰਤ ਜਨੋ ! (ਜਿਸ ਮਨੁੱਖ ਨੂੰ ਇਹ ਯਕੀਨ ਹੋ ਜਾਂਦਾ ਹੈ ਕਿ) ਪਾਰਬ੍ਰਹਮ ਪੂਰਨ ਪਰਮੇਸਰ ਸਭ ਥਾਵਾਂ ਵਿਚ ਮੌਜੂਦ ਹੈ (ਉਸ ਮਨੁੱਖ ਨੂੰ) ਸਭ ਥਾਵਾਂ ਵਿਚ ਸੁਖ ਹੀ ਪ੍ਰਤੀਤ ਹੁੰਦਾ ਹੈ ।ਰਹਾਉ।

ਹੇ ਸੰਤ ਜਨੋ ! (ਜਿਸ ਮਨੁੱਖ ਦੇ ਆਤਮਕ ਜੀਵਨ ਵਾਸਤੇ) ਪਰਮੇਸਰ ਨੇ (ਵਿਕਾਰਾਂ ਦੇ ਰਾਹ ਵਿਚ) ਡੱਕਾ ਮਾਰ ਦਿੱਤਾ, (ਉਸ ਮਨੁੱਖ ਦੇ ਅੰਦਰੋਂ) ਪਰਮੇਸਰ ਨੇ ਦੁੱਖਾਂ ਤੇ ਰੋਗਾਂ ਦਾ ਡੇਰਾ ਹੀ ਮੁਕਾ ਦਿੱਤਾ । ਜਿਨ੍ਹਾਂ ਜੀਵਾਂ ਉਤੇ ਪ੍ਰਭੂ ਨੇ (ਇਹ) ਕਿਰਪਾ ਕਰ ਦਿੱਤੀ ਉਹ ਸਾਰੇ ਜੀਵ ਆਤਮਕ ਆਨੰਦ ਮਾਣਦੇ ਹਨ ।੧।

ਹੇ ਸੰਤ ਜਨੋ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਜਿਸ ਮਨੁੱਖ ਦੇ ਅੰਦਰ ਆ ਵੱਸੀ, ਉਸ ਨੇ ਆਪਣੀ ਸਾਰੀ ਚਿੰਤਾ ਦੂਰ ਕਰ ਲਈ । ਹੇ ਨਾਨਕ ! ਦਇਆ ਦਾ ਸੋਮਾ ਪ੍ਰਭੂ ਉਸ ਮਨੁੱਖ ਉੱਤੇ ਮੇਹਰਵਾਨ ਹੋਇਆ ਰਹਿੰਦਾ ਹੈ, ਉਹ ਮਨੁੱਖ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ ਨਾਮ (ਸਦਾ) ਉਚਾਰਦਾ ਹੈ ।੨।੧੩।੭੭।

**ਸੋਰਠਿ ਮਹਲਾ ੫ ॥ ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥ ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥੧॥ ਗੁਰ ਕੇ ਚਰਣ ਊਪਰਿ ਬਲਿ ਜਾਈ ॥ ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ਰਹਾਉ ॥ ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥ ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਣਾਈ ॥੨॥੧੪॥੭੮॥ {ਪੰਨਾ ੬੨੮}**

**ਪਦ ਅਰਥ** :—ਐਥੈ—ਇਸ ਲੋਕ ਵਿਚ । ਓਥੈ—ਪਰਲੋਕ ਵਿਚ । ਦਇਆਲਾ—ਦਇਆ ਕਰਨ ਵਾਲਾ । ਘਟਿ ਘਟਿ—ਹਰੇਕ ਸਰੀਰ ਵਿਚ । ਸਬਦੁ—ਬਚਨ, ਬੋਲ । ਸੁਭਾਖੇ—ਚੰਗੀ ਤਰ੍ਹਾਂ ਬੋਲ ਰਿਹਾ ਹੈ ।੧।

ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਰੈਨਿ—ਰਾਤ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਮਾਲੀ—ਸਮਾਲੀਂ, ਮੈਂ ਯਾਦ ਕਰਦਾ ਹਾਂ । ਸਭਨੀ ਥਾਈ—ਸਭ ਥਾਵਾਂ ਵਿਚ । ਪੂਰਨ—ਵਿਆਪਕ ।ਰਹਾਉ।

ਸਹਾਈ—ਮਦਦਗਾਰ । ਸਚੇ ਦਾ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ । ਸਚਾ—ਸਦਾ ਕਾਇਮ ਰਹਿਣ ਵਾਲਾ । ਢੋਆ—ਤੋਹਫ਼ਾ, ਬਖ਼ਸ਼ਸ਼ । ਵਡਿਆਈ—ਸੋਭਾ, ਸਿਫ਼ਤਿ-ਸਾਲਾਹ । ਪ੍ਰਭ—ਹੇ ਪ੍ਰਭੂ ! ।੨।

**ਅਰਥ** :—ਹੇ ਭਾਈ ! ਮੈਂ (ਆਪਣੇ) ਗੁਰੂ ਦੇ ਚਰਨਾਂ ਤੋਂ ਸਦਕੇ ਜਾਂਦਾ ਹਾਂ, (ਗੁਰੂ ਦੀ ਕਿਰਪਾ ਨਾਲ ਹੀ) ਮੈਂ (ਆਪਣੇ) ਹਰੇਕ ਸਾਹ ਦੇ ਨਾਲ ਦਿਨ ਰਾਤ (ਉਸ ਪਰਮਾਤਮਾ ਨੂੰ) ਯਾਦ ਕਰਦਾ ਰਹਿੰਦਾ ਹਾਂ ਜੋ ਸਭਨਾਂ ਥਾਵਾਂ ਵਿਚ ਭਰਪੂਰ ਹੈ ।ਰਹਾਉ।

ਹੇ ਭਾਈ ! ਗੁਰੂ ਪ੍ਰਭੂ ਗਰੀਬਾਂ ਉਤੇ ਦਇਆ ਕਰਨ ਵਾਲਾ ਹੈ, (ਸਰਨ ਪਿਆਂ ਦੀ) ਇਸ ਲੋਕ ਤੇ ਪਰਲੋਕ ਵਿਚ ਰਾਖੀ ਕਰਨ ਵਾਲਾ ਹੈ । (ਹੇ ਭਾਈ ! ਪ੍ਰਭੂ) ਆਪਣੇ ਸੇਵਕਾਂ ਦੀ ਆਪ ਰਖਿਆ ਕਰਦਾ ਹੈ (ਸੇਵਕਾਂ ਨੂੰ ਇਹ ਨਿਸ਼ਚਾ ਰਹਿੰਦਾ ਹੈ ਕਿ) ਪ੍ਰਭੂ ਹਰੇਕ ਸਰੀਰ ਵਿਚ (ਆਪ ਹੀ) ਬਚਨ ਬੋਲ ਰਿਹਾ ਹੈ ।੧।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਆਪ ਮਦਦਗਾਰ ਬਣਦਾ ਹੈ (ਗੁਰੂ ਦੀ ਮੇਹਰ ਨਾਲ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਦਾ-ਥਿਰ ਰਹਿਣ ਵਾਲੀ ਸਿਫ਼ਤਿ ਸਾਲਾਹ ਦੀ ਦਾਤਿ ਮਿਲਦੀ ਹੈ ।

ਹੇ ਨਾਨਕ ! (ਆਖ—) ਹੇ ਪ੍ਰਭੂ ! (ਗੁਰੂ ਦੀ ਕਿਰਪਾ ਨਾਲ) ਤੇਰੀ ਸਰਨ ਪਿਆਂ ਤੇਰੀ ਭਗਤੀ ਤੇਰੀ ਸਿਫ਼ਤਿ-ਸਾਲਾਹ ਪ੍ਰਾਪਤ ਹੁੰਦੀ ਹੈ ।੨।੧੪।੭੮।

**ਸੋਰਠਿ ਮਹਲਾ ੫ ॥ ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥ ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ॥੧॥ ਹਰਿ ਕੇ ਚਰਨ ਸਦਾ ਸੁਖਦਾਈ ॥ ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥੧॥ ਰਹਾਉ ॥ ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥ ਪ੍ਰੇਮ ਭਗਤਿ ਤਾ ਕਾ ਮਨੁ ਲੀਣਾ ਪਾਰਬ੍ਰਹਮ ਮਨਿ ਭਾਵੈ ॥੨॥ ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ ॥ ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ ॥੩॥ ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ ॥ ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ ॥੪॥੧੫॥੭੯॥ {ਪੰਨਾ ੬੨੮}**

**ਪਦ ਅਰਥ** :—ਸਤਿਗੁਰ ਭਾਣਾ—ਗੁਰੂ ਨੂੰ ਚੰਗਾ ਲੱਗਾ । ਤਾ—ਤਦੋਂ । ਰਮਾਣਾ—ਰਾਮ ਦਾ । ਪ੍ਰਭਿ—ਪ੍ਰਭੂ ਨੇ । ਪੈਜ—ਲਾਜ ।੧।

ਸੁਖਦਾਈ—ਸੁਖ ਦੇਣ ਵਾਲੇ । ਇਛਹਿ—ਇੱਛਾ ਕਰਦੇ ਹਨ । ਬਿਰਥੀ—ਖ਼ਾਲੀ ।੧।ਰਹਾਉ।

ਪ੍ਰਾਨਪਤਿ—ਜਿੰਦ ਦਾ ਮਾਲਕ । ਤਾ ਕੀ—ਉਸ (ਮਨੁੱਖ) ਦਾ । ਲੀਣਾ—ਮਸਤ । ਪਾਰਬ੍ਰਹਮ ਮਨਿ—ਪਾਰਬ੍ਰਹਮ ਦੇ ਮਨ ਵਿਚ । ਭਾਵੈ—ਪਿਆਰਾ ਲੱਗਣ ਲੱਗ ਪੈਂਦਾ ਹੈ ।੨।

ਰਵਣਾ—ਸਿਮਰਨ ਕਰਨਾ । ਜਸੁ ਰਵਣਾ—ਸਿਫ਼ਤਿ-ਸਾਲਾਹ ਕਰਨੀ । ਬਿਖੈ ਠਗਉਰੀ—ਵਿਸ਼ਿਆਂ ਦੀ ਠਗਮੂਰੀ, ਵਿਸ਼ਿਆਂ ਦੀ ਠਗ-ਬੂਟੀ । ਸੰਗਿ—ਨਾਲ । ਕਰਤੈ—ਕਰਤਾਰ ਨੇ । ਸਾਥੀ—ਮਦਦਗਾਰ, ਸੰਗੀ ।੩।

ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਸਰਬਸੁ—{ਸਵ.ਲਵ} ਸਭ ਕੁਝ । ਆਪਹਿ—ਆਪ ਹੀ । ਆਪੁ—ਆਪਣਾ-ਆਪ । ਥੋਕ—ਪਦਾਰਥ, ਕੰਮ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਚਰਨ ਸਦਾ ਸੁਖ ਦੇਣ ਵਾਲੇ ਹਨ । (ਜੇਹੜੇ ਮਨੁੱਖ ਹਰਿ-ਚਰਨਾਂ ਦਾ ਆਸਰਾ ਲੈਂਦੇ ਹਨ, ਉਹ) ਜੋ ਕੁਝ (ਪਰਮਾਤਮਾ ਪਾਸੋਂ) ਮੰਗਦੇ ਹਨ ਉਹੀ ਫਲ ਪ੍ਰਾਪਤ ਕਰ ਲੈਂਦੇ ਹਨ । (ਪਰਮਾਤਮਾ ਦੀ ਸਹੈਤਾ ਉਤੇ ਰੱਖੀ ਹੋਈ ਕੋਈ ਭੀ) ਆਸ ਖ਼ਾਲੀ ਨਹੀਂ ਜਾਂਦੀ ।੧।ਰਹਾਉ।

(ਪਰ, ਹੇ ਭਾਈ !) ਜਦੋਂ ਗੁਰੂ ਨੂੰ ਚੰਗਾ ਲੱਗਦਾ ਹੈ ਜਦੋਂ ਗੁਰੂ ਤ੍ਰੁੱਠਦਾ ਹੈ) ਤਦੋਂ ਹੀ ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ । ਪਰਮਾਤਮਾ ਨੇ ਮੇਹਰ ਕੀਤੀ (ਗੁਰੂ ਮਿਲਾਇਆ ! ਗੁਰੂ ਦੀ ਕਿਰਪਾ ਨਾਲ ਅਸਾਂ ਨਾਮ ਜਪਿਆ, ਤਾਂ) ਪਰਮਾਤਮਾ ਨੇ ਸਾਡੀ ਲਾਜ ਰੱਖ ਲਈ (ਬਿਖੈ ਠਗਉਰੀ ਤੋਂ ਬਚਾ ਲਿਆ) ।੧।

ਹੇ ਭਾਈ ! ਜੀਵਨ ਦਾ ਮਾਲਕ ਦਾਤਾਰ ਪ੍ਰਭੂ ਜਿਸ ਮਨੁੱਖ ਉਤੇ ਮੇਹਰ ਕਰਦਾ ਹੈ ਉਹ ਸੰਤ (ਸੁਭਾਉ ਬਣ ਜਾਂਦਾ ਹੈ, ਤੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ । ਉਸ ਮਨੁੱਖ ਦਾ ਮਨ ਪਰਮਾਤਮਾ ਦੀ ਪਿਆਰ-ਭਰੀ ਭਗਤੀ ਵਿਚ ਮਸਤ ਹੋ ਜਾਂਦਾ ਹੈ, ਉਹ ਮਨੁੱਖ ਪਰਮਾਤਮਾ ਦੇ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ ।੨।

ਹੇ ਭਾਈ ! ਅੱਠੇ ਪਹਿਰ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਨਾਲ ਵਿਕਾਰਾਂ ਦੀ ਠਗ-ਬੂਟੀ ਦਾ ਜ਼ੋਰ ਮੁੱਕ ਜਾਂਦਾ ਹੈ । (ਜਿਸ ਭੀ ਮਨੁੱਖ ਨੇ ਸਿਫ਼ਤਿ-ਸਾਲਾਹ ਵਿਚ ਮਨ ਜੋੜਿਆ) ਕਰਤਾਰ ਨੇ (ਉਸ ਨੂੰ) ਆਪਣੇ ਨਾਲ ਮਿਲਾ ਲਿਆ, ਸੰਤ ਜਨ ਉਸ ਦੇ ਸੰਗੀ-ਸਾਥੀ ਬਣ ਗਏ ।੩।

(ਹੇ ਭਾਈ ! ਗੁਰੂ ਦੀ ਸ਼ਰਨ ਪੈ ਕੇ ਜਿਸ ਭੀ ਮਨੁੱਖ ਨੇ ਪ੍ਰਭੂ-ਚਰਨਾਂ ਦਾ ਆਰਾਧਨ ਕੀਤਾ) ਪ੍ਰਭੂ ਨੇ ਉਸ ਦਾ ਹੱਥ ਫੜ ਕੇ ਉਸ ਨੂੰ ਸਭ ਕੁਝ ਬਖ਼ਸ਼ ਦਿੱਤਾ, ਪ੍ਰਭੂ ਨੇ ਉਸ ਨੂੰ ਆਪਣਾ ਆਪ ਹੀ ਮਿਲਾ ਦਿੱਤਾ । ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਿਆ, ਉਸ ਦੇ ਸਾਰੇ ਕੰਮ ਸਫਲ ਹੋ ਗਏ ।੪।੧੫।੭੯।

**ਸੋਰਠਿ ਮਹਲਾ ੫ ॥ ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥ ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥੧॥ ਹਰਿ ਹਰਿ ਨਾਮੁ ਸੰਤਨ ਕੀ ਓਟਾ ॥ ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥੧॥ ਰਹਾਉ ॥ ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥ ਕਹੁ ਨਾਨਕ ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ ॥੨॥੧੬॥੮੦॥ {ਪੰਨਾ ੬੨੮}**

**ਪਦ ਅਰਥ** :—ਗਰੀਬੀ—ਨਿਮ੍ਰਤਾ-ਸੁਭਾਉ । ਗਦਾ—ਗੁਰਜ । ਖੰਨਾ—ਖੰਡਾ । ਰੇਨੁ—ਚਰਨ-ਧੂੜ । ਛਾਰੀ—ਛਾਰ, ਮਿੱਟੀ । ਨ ਟਿਕੈ—ਖਲੋ ਨਹੀਂ ਸਕਦਾ, ਠਹਿਰ ਨਹੀਂ ਸਕਦਾ । ਵੇਕਾਰੀ—ਕੁਕਰਮੀ । ਸਾਰੀ—ਸਮਝਾਈ ।੧।

ਓਟਾ—ਆਸਰਾ । ਤਿਸ ਕੀ—{ਲਫ਼ਜ਼ 'ਤਿਸੁ' ਦਾ ੍ਹ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਗਤਿ—ਉੱਚੀ ਆਤਮਕ ਅਵਸਥਾ । ਉਧਰਹਿ—(ਵਿਕਾਰਾਂ ਤੋਂ) ਬਚ ਜਾਂਦੇ ਹਨ । ਕੋਟਾ—ਕ੍ਰੋੜਾਂ ਹੀ ।੧।ਰਹਾਉ।

ਸੰਗਿ—ਸੰਗਤਿ ਵਿਚ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਆਪੁ—ਆਪਾ-ਭਾਵ । ਸਭੁ—ਹਰ ਥਾਂ । ਨਦਰੀ ਆਇਆ—ਦਿੱਸਿਆ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸੰਤ ਜਨਾਂ ਦਾ ਆਸਰਾ ਹੈ । ਜੇਹੜਾ ਭੀ ਮਨੁੱਖ (ਪਰਮਾਤਮਾ ਦਾ ਨਾਮ) ਸਿਮਰਦਾ ਹੈ, ਉਸ ਦੀ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ । (ਨਾਮ ਦੀ ਬਰਕਤਿ ਨਾਲ) ਸਾਰੇ ਕ੍ਰੋੜਾਂ ਹੀ ਜੀਵ (ਵਿਕਾਰਾਂ ਤੋਂ) ਬਚ ਜਾਂਦੇ ਹਨ ।੧।ਰਹਾਉ।

ਹੇ ਭਾਈ ! ਨਿਮ੍ਰਤਾ-ਸੁਭਾਉ ਸਾਡੇ ਪਾਸ ਗੁਰਜ ਹੈ, ਸਭ ਦੀ ਚਰਨ-ਧੂੜ ਬਣੇ ਰਹਿਣਾ ਸਾਡੇ ਪਾਸ ਖੰਡਾ ਹੈ । ਇਸ (ਗੁਰਜ) ਅੱਗੇ, ਇਸ (ਖੰਡੇ) ਅੱਗੇ ਕੋਈ ਭੀ ਕੁਕਰਮੀ ਟਿਕ ਨਹੀਂ ਸਕਦਾ । (ਸਾਨੂੰ) ਪੂਰੇ ਗੁਰੂ ਨੇ ਇਹ ਗੱਲ ਸਮਝਾ ਦਿੱਤੀ ਹੈ ।੧।

ਹੇ ਨਾਨਕ ! ਆਖ—ਜਿਸ ਮਨੁੱਖ ਨੇ ਸੰਤ ਜਨਾਂ ਦੀ ਸੰਗਤਿ ਵਿਚ (ਬੈਠ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਹੈ, ਉਸ ਨੇ ਇਹ ਹਰਿ-ਨਾਮ ਧਨ ਪ੍ਰਾਪਤ ਕਰ ਲਿਆ ਹੈ ਜੋ ਕਦੇ ਭੀ ਨਹੀਂ ਮੁੱਕਦਾ । ਉਸ ਮਨੁੱਖ ਨੇ (ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲਿਆ ਹੈ ਉਸ ਨੂੰ ਹਰ ਥਾਂ ਪਰਮਾਤਮਾ ਹੀ (ਵੱਸਦਾ) ਦਿੱਸ ਪਿਆ ਹੈ ।੨।੧੬।੮੦।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਪੂਰੀ ਕੀਨੀ ॥ ਬਖਸ ਅਪੁਨੀ ਕਰਿ ਦੀਨੀ ॥ ਨਿਤ ਅਨੰਦ ਸੁਖ ਪਾਇਆ ॥ ਥਾਵ ਸਗਲੇ ਸੁਖੀ ਵਸਾਇਆ ॥੧॥ ਹਰਿ ਕੀ ਭਗਤਿ ਫਲ ਦਾਤੀ ॥ ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ ॥ ਰਹਾਉ ॥ ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥ ਨਾਨਕ ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ ॥੨॥੧੭॥੮੧॥ {ਪੰਨਾ ੬੨੮}**

**ਪਦ ਅਰਥ** :—ਗੁਰਿ ਪੂਰੈ—ਪੂਰੇ ਗੁਰੂ ਨੇ । ਪੂਰੀ ਕੀਨੀ—ਪੂਰੀ ਕਿਰਪਾ ਕੀਤੀ । ਬਖਸ—ਬਖ਼ਸ਼ਸ਼, ਦਾਤਿ, ਭਗਤੀ ਦੀ ਦਾਤਿ । ਨਿਤ—ਸਦਾ । ਥਾਵ—{ਲਫ਼ਜ਼ 'ਥਾਉ' ਤੋਂ ਬਹੁ-ਵਚਨ} । ਸਗਲੇ—ਸਾਰੇ । ਥਾਵ ਸਗਲੇ—ਸਾਰੇ ਥਾਂ, ਸਾਰੇ ਇੰਦ੍ਰੇ ।੧।

ਫਲ ਦਾਤੀ—ਫਲ ਦੇਣ ਵਾਲੀ । ਕਿਨ ਹੀ—ਕਿਨਿ ਹੀ, ਕਿਸੇ ਨੇ ਹੀ {ਲਫ਼ਜ਼ 'ਕਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ।ਰਹਾਉ।

ਗਾਵਹ—ਆਓ ਅਸੀ ਗਾਵੀਏ । ਓਹ—ਉਹ ਗੁਰਬਾਣੀ । ਪੂਰਬਿ—ਪੂਰਬਲੇ ਜਨਮ ਵਿਚ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੀ ਭਗਤੀ ਸਾਰੇ ਫਲ ਦੇਣ ਵਾਲੀ ਹੈ । ਪੂਰੇ ਗੁਰੂ ਨੇ (ਜਿਸ ਮਨੁੱਖ ਉੱਤੇ) ਮੇਹਰ ਕਰ ਦਿੱਤੀ (ਉਸ ਨੇ ਪ੍ਰਭੂ ਦੀ ਭਗਤੀ ਕਰਨੀ ਸ਼ੁਰੂ ਕਰ ਦਿੱਤੀ । ਪਰ, ਹੇ ਭਾਈ !) ਕਿਸੇ ਵਿਰਲੇ ਮਨੁੱਖ ਨੇ ਹੀ ਪਰਮਾਤਮਾ ਦੀ ਭਗਤੀ ਦੀ ਕਦਰ ਸਮਝੀ ਹੈ ।ਰਹਾਉ।

ਹੇ ਭਾਈ ! ਜਿਸ ਮਨੁੱਖ ਉਤੇ ਪੂਰੇ ਗੁਰੂ ਨੇ ਪੂਰੀ ਕਿਰਪਾ ਕੀਤੀ, ਉਸ ਨੂੰ ਗੁਰੂ ਨੇ ਆਪਣੇ ਦਰ ਤੋਂ ਪ੍ਰਭੂ ਦੀ ਭਗਤੀ ਦੀ ਦਾਤਿ ਦੇ ਦਿੱਤੀ । ਉਹ ਮਨੁੱਖ ਸਦਾ ਆਤਮਕ ਸੁਖ ਆਤਮਕ ਆਨੰਦ ਮਾਣਨ ਲੱਗ ਪਿਆ । ਗੁਰੂ ਨੇ ਉਸ ਦੇ ਸਾਰੇ ਗਿਆਨ-ਇੰਦ੍ਰਿਆਂ ਨੂੰ (ਵਿਕਾਰਾਂ ਵਲੋਂ ਬਚਾ ਕੇ) ਸ਼ਾਂਤੀ ਵਿਚ ਟਿਕਾ ਦਿੱਤਾ ।੧।

ਹੇ ਭਾਈ ! ਆਓ ਅਸੀ ਭੀ ਗੁਰੂ ਦੀ ਬਾਣੀ ਗਾਵਿਆ ਕਰੀਏ । ਗੁਰੂ ਦੀ ਬਾਣੀ ਸਦਾ ਹੀ ਸਾਰੇ ਫਲ ਦੇਣ ਵਾਲੀ ਸੁਖ ਦੇਣ ਵਾਲੀ ਹੈ । ਹੇ ਨਾਨਕ ! (ਆਖ—) (ਉਸੇ ਮਨੁੱਖ ਨੇ ਗੁਰਬਾਣੀ ਦੀ ਰਾਹੀਂ ਪਰਮਾਤਮਾ ਦਾ) ਨਾਮ ਸਿਮਰਿਆ ਹੈ ਜਿਸ ਨੇ ਪੂਰਬਲੇ ਜਨਮ ਵਿਚ ਲਿਖਿਆ ਭਗਤੀ ਦਾ ਲੇਖ ਪ੍ਰਾਪਤ ਕੀਤਾ ਹੈ ।੨।੧੭।੮੧।

**ਸੋਰਠਿ ਮਹਲਾ ੫ ॥ ਗੁਰੁ ਪੂਰਾ ਆਰਾਧੇ ॥ ਕਾਰਜ ਸਗਲੇ ਸਾਧੇ ॥ ਸਗਲ ਮਨੋਰਥ ਪੂਰੇ ॥ ਬਾਜੇ ਅਨਹਦ ਤੂਰੇ ॥੧॥ ਸੰਤਹੁ ਰਾਮੁ ਜਪਤ ਸੁਖੁ ਪਾਇਆ ॥ ਸੰਤ ਅਸਥਾਨਿ ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ ॥੧॥ ਰਹਾਉ ॥ ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ ॥ ਨਾਨਕ ਦਾਸਿ ਵਖਾਣੀ ॥ ਨਿਰਮਲ ਅਕਥ ਕਹਾਣੀ ॥੨॥੧੮॥੮੨॥ {ਪੰਨਾ ੬੨੯}**

**ਪਦ ਅਰਥ** :—ਸਾਧੇ—ਸਫਲ ਕਰ ਲੈਂਦਾ ਹੈ । ਮਨੋਰਥ—ਮਨੋ-ਕਾਮਨਾ । ਬਾਜੇ—ਵੱਜ ਪੈਂਦੇ ਹਨ । ਅਨਹਦ—ਇਕ-ਰਸ, ਬਿਨਾ ਵਜਾਇਆਂ । ਤੂਰੇ—ਵਾਜੇ ।੧।

ਸੰਤਹੁ—ਹੇ ਸੰਤ ਜਨੋ ! ਸੰਤ ਅਸਥਾਨਿ—ਸੰਤਾਂ ਦੇ ਅਸਥਾਨ ਵਿਚ, ਸਾਧ ਸੰਗਤਿ ਵਿਚ । ਸਹਜੇ—ਆਤਮਕ ਅਡੋਲਤਾ ਵਿਚ ।੧।

ਪਾਰਬ੍ਰਹਮ ਮਨਿ—ਪਾਰਬ੍ਰਹਮ ਦੇ ਮਨ ਵਿਚ । ਭਾਣੀ—ਚੰਗੀ ਲੱਗਦੀ ਹੈ । ਦਾਸਿ—ਦਾਸ ਨੇ । ਨਿਰਮਲ—ਪਵਿਤ੍ਰ (ਕਰਨ ਵਾਲੀ) । ਅਕਥ ਕਹਾਣੀ—ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਜਿਸ ਦਾ ਸਰੂਪ ਬਿਆਨ ਤੋਂ ਪਰੇ ਹੈ ।੨।

**ਅਰਥ** :—ਹੇ ਸੰਤ ਜਨੋ ! ਜੇਹੜੇ ਮਨੁੱਖ ਸਾਧ ਸੰਗਤਿ ਵਿਚ ਆ ਟਿਕਦੇ ਹਨ, ਉਹ ਆਤਮਕ ਅਡੋਲਤਾ ਵਿਚ ਲੀਨ ਰਹਿ ਕੇ ਆਤਮਕ ਆਨੰਦ ਹਾਸਲ ਕਰਦੇ ਹਨ । ਉਹ ਆਪਣੇ ਸਾਰੇ ਦੁੱਖ ਦੂਰ ਕਰ ਲੈਂਦੇ ਹਨ, ਪਰਮਾਤਮਾ ਦਾ ਨਾਮ ਜਪ ਕੇ ਉਹ ਆਤਮਕ ਸੁਖ ਮਾਣਦੇ ਹਨ ।੧।ਰਹਾਉ।

ਹੇ ਸੰਤ ਜਨੋ ! ਜਿਨ੍ਹਾਂ ਮਨੁੱਖਾਂ ਨੇ ਪੂਰੇ ਗੁਰੂ ਦਾ ਧਿਆਨ ਧਰਿਆ, ਉਹਨਾਂ ਆਪਣੇ ਸਾਰੇ ਕੰਮ ਸਵਾਰ ਲਏ । ਉਹਨਾਂ ਦੀਆਂ ਸਾਰੀਆਂ ਮਨੋ-ਕਾਮਨਾ ਪੂਰੀਆਂ ਹੋ ਗਈਆਂ, ਉਹਨਾਂ ਦੇ ਅੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਵਾਜੇ ਇਕ-ਰਸ ਵੱਜਦੇ ਰਹਿੰਦੇ ਹਨ ।੧।

(ਪਰ) ਹੇ ਨਾਨਕ ! ਪੂਰੇ ਗੁਰੂ ਦੀ ਬਾਣੀ (ਕਿਸੇ ਵਿਰਲੇ) ਦਾਸ ਨੇ ਹੀ (ਆਤਮਕ ਅਡੋਲਤਾ ਵਿਚ ਟਿਕ ਕੇ) ਉਚਾਰੀ ਹੈ । ਇਹ ਬਾਣੀ ਪਰਮਾਤਮਾ ਦੇ ਮਨ ਵਿਚ (ਭੀ) ਪਿਆਰੀ ਲੱਗਦੀ ਹੈ (ਕਿਉਂਕਿ) ਇਹ (ਪੜ੍ਹਨ ਵਾਲੇ ਦਾ ਜੀਵਨ) ਪਵਿਤ੍ਰ ਕਰਨ ਵਾਲੀ ਹੈ, ਇਹ ਬਾਣੀ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਹੈ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।੨।੧੮।੮੨।

**ਸੋਰਠਿ ਮਹਲਾ ੫ ॥ ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥੧॥ ਅਪਨੇ ਕਾਜ ਕਉ ਕਿਉ ਅਲਕਾਈਐ ॥ ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥੧॥ ਰਹਾਉ ॥ ਜਿਉ ਕਾਮੀ ਕਾਮਿ ਲੁਭਾਵੈ ॥ ਤਿਉ ਹਰਿ ਦਾਸ ਹਰਿ ਜਸੁ ਭਾਵੈ ॥੨॥ ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ ਨਾਮੁ ਕਮਾਵੈ ॥੩॥ ਗੁਰ ਪੂਰੇ ਤੇ ਪਾਵੈ ॥ ਜਨ ਨਾਨਕ ਨਾਮੁ ਧਿਆਵੈ ॥੪॥੧੯॥੮੩॥ {ਪੰਨਾ ੬੨੯}**

**ਪਦ ਅਰਥ** :—ਲਾਜ—ਸ਼ਰਮ । ਗਾਵੈ—ਗਾਂਦਾ ਹੈ ।੧।

ਕਉ—ਵਾਸਤੇ । ਅਲਕਾਈਐ—ਆਲਸ ਕੀਤਾ ਜਾਏ । ਜਿਤੁ—ਜਿਸ ਦੀ ਰਾਹੀਂ । ਸਿਮਰਨਿ—ਸਿਮਰਨ ਦੀ ਰਾਹੀਂ । ਜਿਤੁ ਸਿਮਰਨਿ—ਜਿਸ ਸਿਮਰਨ ਦੀ ਰਾਹੀਂ ।੧।ਰਹਾਉ।

ਕਾਮੀ—ਵਿਸ਼ਈ ਮਨੁੱਖ । ਕਾਮਿ—ਕਾਮ-ਵਾਸ਼ਨਾ ਵਿਚ । ਲੁਭਾਵੈ—ਮਗਨ ਰਹਿੰਦਾ ਹੈ । ਭਾਵੈ—ਪਸੰਦ ਆਉਂਦਾ ਹੈ ।੨।

ਬਾਲਿ—ਬਾਲ (ਦੇ ਮੋਹ) ਵਿਚ । ਲਪਟਾਵੈ—ਚੰਬੜੀ ਰਹਿੰਦੀ ਹੈ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ ।੩।

ਤੇ—ਤੋਂ, ਪਾਸੋਂ । ਜਨ ਨਾਨਕ—ਹੇ ਨਾਨਕ—ਹੇ ਦਾਸ ਨਾਨਕ ! ।੪।

**ਅਰਥ** :—ਹੇ ਭਾਈ ! ਜਿਸ ਸਿਮਰਨ ਦੀ ਬਰਕਤਿ ਨਾਲ ਪਰਮਾਤਮਾ ਦੀ ਹਜ਼ੂਰੀ ਵਿਚ ਸੁਰਖ਼-ਰੂ ਹੋਈਦਾ ਹੈ, ਤੇ, ਸਦਾ ਹੀ ਆਤਮਕ ਆਨੰਦ ਮਾਣੀਦਾ ਹੈ (ਉਹ ਸਿਮਰਨ ਹੀ ਸਾਡਾ ਅਸਲ ਕੰਮ ਹੈ, ਇਸ) ਆਪਣੇ (ਅਸਲ) ਕੰਮ ਦੀ ਖ਼ਾਤਰ ਕਦੇ ਭੀ ਆਲਸ ਨਹੀਂ ਕਰਨਾ ਚਾਹੀਦਾ ।੧।ਰਹਾਉ।

ਹੇ ਭਾਈ ! ਜਿਵੇਂ (ਜੇ ਕਿਸੇ ਭੁੱਖੇ ਮਨੁੱਖ ਨੂੰ ਕੁਝ ਖਾਣ ਨੂੰ ਮਿਲ ਜਾਏ, ਤਾਂ ਉਹ) ਭੁੱਖਾ ਮਨੁੱਖ ਖਾਂਦਿਆਂ ਸ਼ਰਮ ਮਹਿਸੂਸ ਨਹੀਂ ਕਰਦਾ, ਇਸੇ ਤਰ੍ਹਾਂ ਪਰਮਾਤਮਾ ਦਾ ਸੇਵਕ (ਆਪਣੀ ਆਤਮਕ ਭੁੱਖ ਮਿਟਾਣ ਲਈ ਬੜੇ ਚਾਅ ਨਾਲ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹੈ ।੧।

ਹੇ ਭਾਈ ! ਜਿਵੇਂ ਕੋਈ ਵਿਸ਼ਈ ਮਨੁੱਖ ਕਾਮ-ਵਾਸ਼ਨਾ ਵਿਚ ਹੀ ਮਗਨ ਰਹਿੰਦਾ ਹੈ, ਤਿਵੇਂ ਪਰਮਾਤਮਾ ਦੇ ਸੇਵਕ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਚੰਗੀ ਲੱਗਦੀ ਹੈ ।੨।

ਹੇ ਭਾਈ ! ਜਿਵੇਂ ਮਾਂ ਆਪਣੇ ਬੱਚੇ (ਦੇ ਮੋਹ) ਨਾਲ ਚੰਬੜੀ ਰਹਿੰਦੀ ਹੈ, ਤਿਵੇਂ ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ ਨਾਮ (-ਸਿਮਰਨ ਦੀ) ਕਮਾਈ ਕਰਦਾ ਹੈ ।੩।

ਪਰ, ਹੇ ਦਾਸ ਨਾਨਕ ! (ਉਹੀ ਮਨੁੱਖ ਪਰਮਾਤਮਾ ਦਾ) ਨਾਮ ਸਿਮਰਦਾ ਹੈ ਜੇਹੜਾ (ਇਹ ਦਾਤਿ) ਪੂਰੇ ਗੁਰੂ ਤੋਂ ਹਾਸਲ ਕਰਦਾ ਹੈ ।੪।੧੯।੮੩।

**ਸੋਰਠਿ ਮਹਲਾ ੫ ॥ ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥ ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੁਖ ਸਬਾਇਆ ॥੧॥ ਸੰਤਹੁ ਸਾਚੇ ਕੀ ਵਡਿਆਈ ॥ ਜਿਨਿ ਅਚਰਜ ਸੋਭ ਬਣਾਈ ॥੧॥ ਰਹਾਉ ॥ ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥ ਨਾਨਕ ਪ੍ਰਭ ਸੁਖਦਾਈ ॥ ਜਿਨਿ ਪੂਰੀ ਬਣਤ ਬਣਾਈ ॥੨॥੨੦॥੮੪॥ {ਪੰਨਾ ੬੨੯}**

**ਪਦ ਅਰਥ** :—ਸੁਖ ਸਾਂਦਿ—ਸੁਖ-ਸਾਂਦ ਨਾਲ, ਖ਼ੈਰੀਅਤ ਨਾਲ, ਆਤਮਕ ਅਰੋਗਤਾ ਨਾਲ । ਘਰਿ—ਹਿਰਦੇ-ਘਰ ਵਿਚ । ਕੈ ਮੁਖਿ—ਦੇ ਮੂੰਹ ਵਿਚ । ਛਾਇਆ—ਸੁਆਹ । ਗੁਰਿ—ਗੁਰੂ ਨੇ । ਪਹਿਰਾਇਆ—ਸਰੋਪਾ ਦਿੱਤਾ, ਆਦਰ-ਮਾਣ ਬਖ਼ਸ਼ਿਆ । ਸਬਾਇਆ—ਸਾਰੇ ।੧।

ਸਾਚੇ ਕੀ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ । ਵਡਿਆਈ—ਵੱਡੀ ਸ਼ਾਨ, ਵੱਡੀ ਤਾਕਤ । ਜਿਨਿ—ਜਿਸ (ਸਾਚੇ) ਨੇ । ਅਚਰਜ—ਹੈਰਾਨ ਕਰ ਦੇਣ ਵਾਲੀ । ਸੋਭ—(ਆਪਣੇ ਦਾਸ ਦੀ) ਸੋਭਾ ।੧।ਰਹਾਉ।

ਬੋਲੇ—ਬੋਲਦਾ ਹੈ । ਕੈ ਭਾਣੈ—ਦੀ ਰਜ਼ਾ ਵਿਚ । ਵਖਾਣੈ—ਉਚਾਰਦਾ ਹੈ । ਬ੍ਰਹਮੁ—ਪਰਮਾਤਮਾ (ਦਾ ਨਾਮ) । ਨਾਨਕ—ਹੇ ਨਾਨਕ ! ਜਿਨਿ—ਜਿਸ (ਪ੍ਰਭੂ) ਨੇ । ਪੂਰੀ ਬਣਤ—ਉਕਾਈ ਨਾਹ ਖਾਣ ਵਾਲੀ ਵਿਓਂਤ ।੨।

**ਅਰਥ** :—ਹੇ ਸੰਤ ਜਨੋ ! (ਵੇਖੋ) ਵੱਡੀ ਸ਼ਾਨ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ, ਜਿਸ ਨੇ (ਆਪਣੇ ਦਾਸ ਦੀ ਸਦਾ ਹੀ) ਹੈਰਾਨ ਕਰ ਦੇਣ ਵਾਲੀ ਸੋਭਾ ਬਣਾ ਦਿੱਤੀ ਹੈ ।੧।ਰਹਾਉ।

(ਹੇ ਸੰਤ ਜਨੋ ! ਪਰਮਾਤਮਾ ਦੀ ਕਿਰਪਾ ਨਾਲ ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਆਦਰ-ਮਾਣ ਬਖ਼ਸ਼ਿਆ, ਉਸ ਦੇ ਸਾਰੇ ਹੀ ਦੁੱਖ ਦੂਰ ਹੋ ਗਏ, ਉਹੀ ਪੂਰੀ ਆਤਮਕ ਅਰੋਗਤਾ ਨਾਲ ਆਪਣੇ ਹਿਰਦੇ-ਘਰ ਵਿਚ (ਸਦਾ ਲਈ) ਟਿਕ ਗਿਆ । ਉਸ ਦੀ ਨਿੰਦਾ ਕਰਨ ਵਾਲੇ ਦੇ ਮੂੰਹ ਉੱਤੇ ਸੁਆਹ ਹੀ ਪਈ (ਪ੍ਰਭੂ ਦੇ ਦਾਸ ਦੇ ਨਿੰਦਕ ਨੇ ਸਦਾ ਬਦਨਾਮੀ ਦਾ ਟਿੱਕਾ ਹੀ ਖੱਟਿਆ) ।੧।

ਹੇ ਨਾਨਕ ! (ਪ੍ਰਭੂ ਦੇ ਜਿਸ ਸੇਵਕ ਨੂੰ ਗੁਰੂ ਨੇ ਇੱਜ਼ਤ ਬਖ਼ਸ਼ੀ, ਉਹ ਸੇਵਕ ਸਦਾ) ਪਰਮਾਤਮਾ ਦੀ ਰਜ਼ਾ ਵਿਚ ਹੀ ਬਚਨ ਬੋਲਦਾ ਹੈ, ਉਹ ਸੇਵਕ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ) ਬਾਣੀ ਸਦਾ ਉਚਾਰਦਾ ਹੈ, ਪਰਮਾਤਮਾ ਦਾ ਨਾਮ ਉਚਾਰਦਾ ਹੈ । ਹੇ ਭਾਈ ! ਜਿਸ ਪਰਮਾਤਮਾ ਨੇ (ਗੁਰੂ ਦੀ ਸ਼ਰਨ ਪੈ ਕੇ ਨਾਮ-ਸਿਮਰਨ ਦੀ ਇਹ) ਕਦੇ ਉਕਾਈ ਨਾਹ ਖਾਣ ਵਾਲੀ ਵਿਓਂਤ ਬਣਾ ਦਿੱਤੀ ਹੈ, ਉਹ ਸਦਾ (ਆਪਣੇ ਸੇਵਕ ਨੂੰ) ਸੁਖ ਦੇਣ ਵਾਲਾ ਹੈ ।੨।੨੦।੮੪।

**ਸੋਰਠਿ ਮਹਲਾ ੫ ॥ ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥ ਸੰਤੋਖੁ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥੧॥ ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥ ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥੧॥ ਰਹਾਉ ॥ ਹਰਿ ਨਾਮੁ ਰਿਦੈ ਉਰਿ ਧਾਰੇ ॥ ਤਿਨਿ ਸਭੇ ਥੋਕ ਸਵਾਰੇ ॥ ਗੁਰਿ ਪੂਰੈ ਤੁਸਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ ॥੨॥੨੧॥੮੫॥ {ਪੰਨਾ ੬੨੯}**

ਪਦ ਅਰਥ :—ਰਿਦੈ—ਹਿਰਦੇ ਵਿਚ । ਘਰਿ—ਹਿਰਦੇ-ਘਰ ਵਿਚ, ਪ੍ਰਭੂ-ਚਰਨਾਂ ਵਿਚ । ਸਹੀ ਸਲਾਮਤਿ—ਆਤਮਕ ਜੀਵਨ ਦੀ ਰਾਸਿ-ਪੂੰਜੀ ਨੂੰ ਵਿਕਾਰਾਂ ਤੋਂ ਪੂਰੀ ਤਰ੍ਹਾਂ ਬਚਾ ਕੇ । ਸੰਸਾਰੇ—ਸੰਸਾਰ ਵਿਚ (ਵਿਚਰਦਿਆਂ), ਦੁਨੀਆ ਦੀ ਕਿਰਤ-ਕਾਰ ਕਰਦਿਆਂ । ਗੁਰਿ—ਗੁਰੂ ਨੇ । ਲੈ—ਲੈ ਕੇ, (ਉਸ ਦੀ) ਬਾਂਹ ਫੜ ਕੇ ।

ਗਣਤ—ਲੇਖਾ । ਨ ਗਣਈ—ਨਹੀਂ ਗਿਣਦਾ । ਗੁਪਾਲਾ—ਸ੍ਰਿਸ਼ਟੀ ਦਾ ਪਾਲਕ ਪ੍ਰਭੂ ।੧।ਰਹਾਉ।

ਰਿਦੈ—ਹਿਰਦੇ ਵਿਚ । ਉਰਿ—ਹਿਰਦੇ ਵਿਚ । ਤਿਨਿ—ਉਸ ਮਨੁੱਖ ਨੇ । ਸਭੇ ਥੋਕ—ਸਾਰੀਆਂ ਚੀਜ਼ਾਂ, ਸਾਰੇ ਆਤਮਕ ਗੁਣ । ਤੁਸਿ—ਤੁੱਠ ਕੇ, ਪ੍ਰਸੰਨ ਹੋ ਕੇ । ਨ ਥੀਆ—ਨਾਹ ਹੋਇਆ ।੨।

**ਅਰਥ** :—ਹੇ ਸੰਤ ਜਨੋ ! ਮੇਰਾ ਪ੍ਰਭੂ (ਆਪਣੇ ਸੇਵਕਾਂ ਉਤੇ) ਸਦਾ ਹੀ ਦਇਆਵਾਨ ਰਹਿੰਦਾ ਹੈ । ਪ੍ਰਭੂ ਆਪਣੇ ਭਗਤਾਂ ਦੇ ਕਰਮਾਂ ਦਾ ਲੇਖਾ ਨਹੀਂ ਵਿਚਾਰਦਾ, (ਕਿਉਂਕਿ) ਸ੍ਰਿਸ਼ਟੀ ਦਾ ਪਾਲਕ-ਪ੍ਰਭੂ ਬੱਚਿਆਂ ਵਾਂਗ (ਸੇਵਕਾਂ ਨੂੰ ਵਿਕਾਰਾਂ ਤੋਂ) ਬਚਾਈ ਰੱਖਦਾ ਹੈ (ਇਸ ਕਰਕੇ ਉਹਨਾਂ ਦਾ ਵਿਕਾਰਾਂ ਦਾ ਲੇਖਾ ਕੋਈ ਰਹਿ ਹੀ ਨਹੀਂ ਜਾਂਦਾ ।੧।ਰਹਾਉ।

ਹੇ ਸੰਤ ਜਨੋ ! ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਹ ਮਨੁੱਖ ਆਪਣੀ ਆਤਮਕ ਜੀਵਨ ਦੀ ਰਾਸਿ-ਪੂੰਜੀ ਨੂੰ ਵਿਕਾਰਾਂ ਤੋਂ ਪੂਰੀ ਤਰ੍ਹਾਂ ਬਚਾ ਕੇ ਹਿਰਦੇ-ਘਰ ਵਿਚ ਟਿਕਿਆ ਰਹਿੰਦਾ ਹੈ । ਦੁਨੀਆ ਦੀ ਕਿਰਤ-ਕਾਰ ਕਰਦਿਆਂ ਭੀ (ਉਸ ਦੇ ਮਨ ਵਿਚ ਮਾਇਆ ਵਲੋਂ) ਸੰਤੋਖ ਬਣਿਆ

ਰਹਿੰਦਾ ਹੈ । ਪੂਰੇ ਗੁਰੂ ਨੇ ਉਸ ਦੀ ਬਾਂਹ ਫੜ ਕੇ ਉਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਿਆ ਹੁੰਦਾ ਹੈ ।੧।

ਹੇ ਸੰਤ ਜਨੋ ! ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ (ਯਕੀਨ ਜਾਣੋ) ਉਸ ਨੇ ਆਪਣੇ ਸਾਰੇ ਆਤਮਕ ਗੁਣ ਸੋਹਣੇ ਬਣਾ ਲਏ ਹਨ । ਹੇ ਨਾਨਕ ! ਪੂਰੇ ਗੁਰੂ ਨੇ (ਜਿਸ ਮਨੁੱਖ ਨੂੰ) ਪ੍ਰਸੰਨ ਹੋ ਕੇ ਨਾਮ ਦੀ ਦਾਤਿ ਬਖ਼ਸ਼ੀ, ਉਸ ਨੂੰ ਮੁੜ ਕਦੇ ਕੋਈ ਦੁੱਖ ਪੋਹ ਨਾਹ ਸਕਿਆ ।੨।੨੧।੮੫।

**ਸੋਰਠਿ ਮਹਲਾ ੫ ॥ ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥ ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ ਕਹੀ ਨ ਜਾਈ ॥੧॥ ਹਉ ਕੁਰਬਾਨੁ ਜਾਈ ਤੇਰੇ ਨਾਵੈ ॥ ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥੧॥ ਰਹਾਉ ॥ ਤੂੰ ਭਾਰੋ ਸੁਆਮੀ ਮੇਰਾ ॥ ਸੰਤਾਂ ਭਰਵਾਸਾ ਤੇਰਾ ॥ ਨਾਨਕ ਪ੍ਰਭ ਸਰਣਾਈ ॥ ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥ {ਪੰਨਾ ੬੨੯}**

**ਪਦ ਅਰਥ** :—ਮਨਿ—ਮਨ ਵਿਚ । ਤਨਿ—ਤਨ ਵਿਚ । ਸੋਈ—ਉਹ (ਪਰਮਾਤਮਾ) ਹੀ । ਜੈ ਜੈ ਕਾਰੁ—ਸੋਭਾ । ਸਭੁ ਕੋਈ—ਹਰੇਕ ਜੀਵ । ਵਡਿਆਈ—ਬਰਕਤਿ, ਬਖ਼ਸ਼ਸ਼ । ਤਾ ਕੀ—ਉਸ (ਪੂਰੇ ਗੁਰੂ ਦੀ ਬਖ਼ਸ਼ਸ਼) ਦੀ ।੧।

ਹਉ ਜਾਈ—ਹਉਂ ਜਾਈਂ; ਮੈਂ ਜਾਂਦਾ ਹਾਂ । ਨਾਵੈ—ਨਾਮ ਤੋਂ । ਜਿਸ ਨੋ—{ਲਫ਼ਜ਼ 'ਜਿਸ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਪਿਆਰੇ—ਹੇ ਪਿਆਰੇ ! ਜਸੁ—ਸਿਫ਼ਤਿ-ਸਾਲਾਹ ਦਾ ਗੀਤ ।੧।ਰਹਾਉ।

ਭਾਰੋ—ਵੱਡਾ । ਸੁਆਮੀ—ਮਾਲਕ । ਭਰਵਾਸਾ—ਭਰੋਸਾ, ਸਹਾਰਾ । ਕੈ ਮੁਖਿ—ਦੇ ਮੂੰਹ ਉਤੇ । ਛਾਈ—ਸੁਆਹ । ਨਿੰਦਕ—ਨਿੰਦਾ ਕਰਨ ਵਾਲਾ, ਦੋਖੀ ।੨।

**ਅਰਥ** :—ਹੇ ਮੇਰੇ ਪਿਆਰੇ ਪ੍ਰਭੂ ! ਮੈਂ ਤੇਰੇ ਨਾਮ ਤੋਂ ਸਦਕੇ ਜਾਂਦਾ ਹਾਂ । ਤੂੰ ਜਿਸ ਮਨੁੱਖ ਉੱਤੇ ਬਖ਼ਸ਼ਸ਼ ਕਰਦਾ ਹੈਂ, ਉਹ ਸਦਾ ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਤਨ ਵਿਚ ਉਹ ਪਰਮਾਤਮਾ ਹੀ ਵੱਸਿਆ ਰਹਿੰਦਾ ਹੈ, ਹਰੇਕ ਜੀਵ ਉਸ ਦੀ ਸੋਭਾ ਕਰਦਾ ਹੈ । (ਪਰ ਇਹ) ਪੂਰੇ ਗੁਰੂ ਦੀ ਹੀ ਬਖ਼ਸ਼ਸ਼ ਹੈ (ਜਿਸ ਦੀ ਮੇਹਰ ਨਾਲ ਪਰਮਾਤਮਾ ਦੀ ਯਾਦ ਕਿਸੇ ਵਡਭਾਗੀ ਦੇ ਮਨ ਤਨ ਵਿਚ ਵੱਸਦੀ ਹੈ) ਗੁਰੂ ਦੀ ਬਖ਼ਸ਼ਸ਼ ਦਾ ਮੁੱਲ ਨਹੀਂ ਪੈ ਸਕਦਾ ।੧।

ਹੇ ਪ੍ਰਭੂ ! ਤੂੰ ਮੇਰਾ ਵੱਡਾ ਮਾਲਕ ਹੈਂ । ਤੇਰੇ ਸੰਤਾਂ ਨੂੰ (ਭੀ) ਤੇਰਾ ਹੀ ਸਹਾਰਾ ਰਹਿੰਦਾ ਹੈ । ਹੇ ਨਾਨਕ ! ਜੇਹੜਾ ਮਨੁੱਖ ਪ੍ਰਭੂ ਦੀ ਸ਼ਰਨ ਪਿਆ ਰਹਿੰਦਾ ਹੈ (ਉਸ ਦਾ ਦੁੱਖ ਕਰਨ ਵਾਲੇ) ਦੋਖੀ ਦੇ ਮੂੰਹ ਉਤੇ ਸੁਆਹ ਹੀ ਪੈਂਦੀ ਹੈ (ਪ੍ਰਭੂ ਦੀ ਸ਼ਰਨ ਪਏ ਮਨੁੱਖ ਦਾ ਕੋਈ ਕੁਝ ਵਿਗਾੜ ਨਹੀਂ ਸਕਦਾ) ।੨।੨੨।੮੬।

**ਸੋਰਠਿ ਮਹਲਾ ੫ ॥ ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥ ਪਰਮੇਸੁਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥੧॥ ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥੧॥ ਰਹਾਉ ॥ ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥ ਅਚਰਜੁ ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥ {ਪੰਨਾ ੬੩੦}**

**ਪਦ ਅਰਥ** :—ਆਗੈ—ਅਗਾਂਹ ਆਉਣ ਵਾਲੇ ਜੀਵਨ ਵਿਚ । ਮੀਤਾ—ਹੇ ਮਿੱਤਰ ! ਪਾਛੇ—ਪਿੱਛੇ ਬੀਤ ਚੁਕੇ ਸਮੇ ਵਿਚ । ਪ੍ਰਭਿ—ਪ੍ਰਭੂ ਨੇ । ਪਰਮੇਸੁਰਿ—ਪਰਮੇਸਰ ਨੇ । ਬਣਤ—ਵਿਓਂਤ । ਕਤ ਹੂ—ਕਿਤੇ ਭੀ ।੧।

ਸਾਚੇ ਸਿਉ—ਸਦਾ ਕਾਇਮ ਰਹਿਣ ਵਾਲੇ । ਸਿਉ—ਨਾਲ । ਮਾਨਿਆ—ਪਤੀਜ ਗਿਆ । ਨਿਰੰਤਰਿ—{ਨਿਰ-ਅੰਤਰਿ । ਅੰਤਰੁ—ਵਿੱਥ} ਇਕ-ਰਸ, ਬਿਨਾ ਵਿੱਥ ਦੇ ।੧।ਰਹਾਉ।

ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਦਇਆਲਾ—ਹੇ ਦਇਆ ਦੇ ਘਰ ! ਕਰਹਿ—ਤੂੰ ਕਰਦਾ ਹੈਂ । ਅਚਰਜੁ—ਹੈਰਾਨ ਕਰ ਦੇਣ ਵਾਲਾ । ਵਡਿਆਈ—ਬਖ਼ਸ਼ਸ਼ । ਧਿਆਈ—ਧਿਆਉਂਦਾ ਹੈ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦਾ ਮਨ ਸਦਾ ਕਾਇਮ ਰਹਿਣ ਵਾਲੇ ਮਾਲਕ (ਦੇ ਨਾਮ) ਨਾਲ ਪਤੀਜ ਜਾਂਦਾ ਹੈ, ਉਹ ਮਨੁੱਖ ਉਸ ਮਾਲਕ-ਪ੍ਰਭੂ ਨੂੰ ਸਭ ਵਿਚ ਇਕ-ਰਸ ਵੱਸਦਾ ਪਛਾਣ ਲੈਂਦਾ ਹੈ ।੧।ਰਹਾਉ।

ਹੇ ਮੇਰੇ ਮਿੱਤਰ ! ਜਿਸ ਮਨੁੱਖ ਦੇ ਅਗਾਂਹ ਆਉਣ ਵਾਲੇ ਜੀਵਨ ਵਿਚ ਪ੍ਰਭੂ ਨੇ ਸੁਖ ਬਣਾ ਦਿੱਤਾ, ਜਿਸ ਦੇ ਬੀਤ ਚੁਕੇ ਜੀਵਨ ਵਿਚ ਭੀ ਪ੍ਰਭੂ ਨੇ ਆਨੰਦ ਬਣਾਈ ਰੱਖਿਆ, ਜਿਸ ਮਨੁੱਖ ਵਾਸਤੇ ਪਰਮੇਸਰ ਨੇ ਇਹੋ ਜਿਹੀ ਵਿਓਂਤ ਬਣਾ ਰੱਖੀ, ਉਹ ਮਨੁੱਖ (ਲੋਕ ਪਰਲੋਕ ਵਿਚ) ਕਿਤੇ ਭੀ ਡੋਲਦਾ ਨਹੀਂ ।੧।

ਹੇ ਦਇਆ ਦੇ ਘਰ ਪ੍ਰਭੂ ! ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ, ਤੂੰ ਆਪਣੇ ਭਗਤਾਂ ਦੀ ਰਖਵਾਲੀ ਆਪ ਹੀ ਕਰਦਾ ਹੈਂ । ਹੇ ਪ੍ਰਭੂ ! ਤੂੰ ਅਸਚਰਜ-ਸਰੂਪ ਹੈਂ । ਤੇਰੀ ਬਖ਼ਸ਼ਸ਼ ਭੀ ਹੈਰਾਨ ਕਰ ਦੇਣ ਵਾਲੀ ਹੈ । ਹੇ ਨਾਨਕ ! (ਆਖ—ਜਿਸ ਮਨੁੱਖ ਉਤੇ ਪ੍ਰਭੂ ਬਖ਼ਸ਼ਸ਼ ਕਰਦਾ ਹੈ, ਉਹ) ਸਦਾ ਉਸ ਦਾ ਨਾਮ ਸਿਮਰਦਾ ਰਹਿੰਦਾ ਹੈ ।੨।੨੩।੮੭।

**ਸੋਰਠਿ ਮਹਲਾ ੫ ॥ ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ ॥ ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥੧॥ ਗੁਰਿ ਪੂਰੈ ਪੂਰੀ ਕੀਤੀ ॥ ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥੧॥ ਰਹਾਉ ॥ ਪ੍ਰਭਿ ਸਗਲੇ ਥਾਨ ਵਸਾਏ ॥ ਸੁਖਿ ਸਾਂਦਿ ਫਿਰਿ ਆਏ ॥ ਨਾਨਕ ਪ੍ਰਭ ਸਰਣਾਏ ॥ ਜਿਨਿ ਸਗਲੇ ਰੋਗ ਮਿਟਾਏ ॥੨॥੨੪॥੮੮॥ {ਪੰਨਾ ੬੩੦}**

**ਪਦ ਅਰਥ** :—ਨਰਾਇਣੁ—{ਨਾਰ-ਅਯਨ} ਪਰਮਾਤਮਾ । ਕੰਠਿ—ਗਲ ਨਾਲ । ਲਾਇ—ਲਾ ਕੇ । ਸਾਖੈ—ਸਾਖੀ, ਸਿੱਖਿਆ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ ।੧।

ਗੁਰਿ—ਗੁਰੂ ਨੇ । ਪੂਰੀ—ਸਫਲਤਾ । ਦੁਸਮਨ—(ਕਾਮਾਦਿਕ) ਵੈਰੀ । ਮਾਰਿ—ਮਾਰ ਕੇ । ਵਿਡਾਰੇ—ਨਾਸ ਕਰ ਦਿੱਤੇ । ਕਉ—ਨੂੰ ।੧।ਰਹਾਉ।

ਪ੍ਰਭਿ—ਪ੍ਰਭੂ ਨੇ । ਸਗਲੇ ਥਾਨ—ਸਾਰੇ ਥਾਂ, ਸਾਰੇ ਗਿਆਨ-ਇੰਦ੍ਰੇ । ਵਸਾਏ—ਆਤਮਕ ਗੁਣਾਂ ਨਾਲ ਵਸਾ ਦਿੱਤੇ । ਸੁਖਿ ਸਾਂਦਿ—ਆਤਮਕ ਆਨੰਦ ਵਿਚ, ਸ਼ਾਂਤ ਅਵਸਥਾ ਵਿਚ । ਆਏ—ਆ ਟਿਕੇ । ਜਿਨਿ—ਜਿਸ ਪ੍ਰਭੂ ਨੇ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਪੂਰੇ ਗੁਰੂ ਨੇ (ਜੀਵਨ ਵਿਚ) ਸਫਲਤਾ ਬਖ਼ਸ਼ੀ, ਪ੍ਰਭੂ ਨੇ (ਕਾਮਾਦਿਕ ਉਸ ਦੇ) ਸਾਰੇ ਹੀ ਵੈਰੀ ਮਾਰ ਮੁਕਾਏ; ਤੇ, ਉਸ ਸੇਵਕ ਨੂੰ (ਨਾਮ ਸਿਮਰਨ ਦੀ) ਸ੍ਰੇਸ਼ਟ ਅਕਲ ਦੇ ਦਿੱਤੀ ।੧।ਰਹਾਉ।

ਹੇ ਭਾਈ ! ਪਰਮਾਤਮਾ ਮੇਰੇ ਨਾਲ (ਮੇਰੇ ਹਿਰਦੇ ਵਿਚ ਵੱਸ ਰਿਹਾ) ਹੈ । (ਉਸ ਦੀ ਬਰਕਤਿ ਨਾਲ) ਜਮਦੂਤ ਮੇਰੇ ਨੇੜੇ ਨਹੀਂ ਢੁੱਕਦਾ (ਮੈਨੂੰ ਮੌਤ ਦਾ, ਆਤਮਕ ਮੌਤ ਦਾ ਖ਼ਤਰਾ ਨਹੀਂ ਰਿਹਾ) । ਹੇ ਭਾਈ ! ਜਿਸ ਮਨੁੱਖ

ਨੂੰ ਗੁਰੂ ਦੀ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਸਿੱਖਿਆ ਮਿਲ ਜਾਂਦੀ ਹੈ, ਪ੍ਰਭੂ ਉਸ ਮਨੁੱਖ ਨੂੰ ਆਪਣੇ ਗਲ ਨਾਲ ਲਾ ਰੱਖਦਾ ਹੈ ।੧।

(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਨੇ ਜੀਵਨ-ਸਫਲਤਾ ਬਖ਼ਸ਼ੀ) ਪ੍ਰਭੂ ਨੇ ਉਹਨਾਂ ਦੇ ਸਾਰੇ ਗਿਆਨ-ਇੰਦ੍ਰੇ ਆਤਮਕ ਗੁਣਾਂ ਨਾਲ ਭਰਪੂਰ ਕਰ ਦਿੱਤੇ, ਉਹ ਮਨੁੱਖ (ਕਾਮਾਦਿਕ ਵਲੋਂ) ਪਰਤ ਕੇ ਆਤਮਕ ਆਨੰਦ ਵਿਚ ਆ ਟਿਕੇ । ਹੇ ਨਾਨਕ ! ਉਸ ਪ੍ਰਭੂ ਦੀ ਸ਼ਰਨ ਪਿਆ ਰਹੁ, ਜਿਸ ਨੇ (ਸ਼ਰਨ ਪਿਆਂ ਦੇ) ਸਾਰੇ ਰੋਗ ਦੂਰ ਕਰ ਦਿੱਤੇ ।੨।੨੪।੮੮।

**ਸੋਰਠਿ ਮਹਲਾ ੫ ॥ ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥ ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥੧॥ ਹਰਿ ਰਸੁ ਪੀਵਹੁ ਭਾਈ ॥ ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥ ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥ ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵ ਲਾਈ ॥੨॥੨੫॥੮੯॥ {ਪੰਨਾ ੬੩੦}**

**ਪਦ ਅਰਥ** :—ਦਾਤਾ—ਦੇਣ ਵਾਲਾ । ਤਾ ਕੀ—ਉਸ (ਗੁਰੂ) ਦੀ । ਭੇਟਤ—ਮਿਲਦਿਆਂ । ਗਾਈਐ—ਗਾਣਾ ਚਾਹੀਦਾ ਹੈ ।੧।

ਭਾਈ—ਹੇ ਭਾਈ ! ਨਾਮੋ—ਨਾਮ ਹੀ ।ਰਹਾਉ।

ਤਿਸਹਿ—ਤਿਸੁ ਹੀ, ਉਸੇ ਨੂੰ ਹੀ {ਲਫ਼ਜ਼ 'ਤਿਸੁ' ਦਾ _ ਕ੍ਰਿਆ ਵਿਸ਼ੇਸ਼ਣ 'ਹਿ' ਦੇ ਕਾਰਣ ਉੱਡ ਗਿਆ ਹੈ} । ਧੁਰਿ—ਪ੍ਰਭੂ ਦੀ ਦਰਗਾਹ ਤੋਂ । ਪ੍ਰਭ—ਹੇ ਪ੍ਰਭੂ ! ਨਾਮਿ—ਨਾਮ ਵਿਚ । ਰਹਾ—ਰਹਾਂ । ਲਿਵ—ਲਗਨ ।੨।

ਅਰਥ :—ਹੇ ਭਾਈ ! ਪੂਰੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਿਆ ਕਰੋ, ਹਰ ਵੇਲੇ ਨਾਮ ਹੀ ਸਿਮਰਿਆ ਕਰੋ, ਪਰਮਾਤਮਾ ਦਾ ਨਾਮ-ਅੰਮ੍ਰਿਤ ਪੀਂਦੇ ਰਿਹਾ ਕਰੋ ।ਰਹਾਉ।

ਹੇ ਭਾਈ ! ਗੁਰੂ ਸਾਰੇ ਸੁਖਾਂ ਦਾ ਦੇਣ ਵਾਲਾ ਹੈ, ਉਸ (ਗੁਰੂ) ਦੀ ਸ਼ਰਨ ਪੈਣਾ ਚਾਹੀਦਾ ਹੈ । ਗੁਰੂ ਦਾ ਦਰਸ਼ਨ ਕੀਤਿਆਂ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਹਰੇਕ ਦੁੱਖ ਦੂਰ ਹੋ ਜਾਂਦਾ ਹੈ, (ਗੁਰੂ ਦੀ ਸ਼ਰਨ ਪੈ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ।੧।

ਪਰ, ਹੇ ਭਾਈ ! (ਇਹ ਨਾਮ ਦੀ ਦਾਤਿ ਗੁਰੂ ਦੇ ਦਰ ਤੋਂ) ਉਸ ਮਨੁੱਖ ਨੂੰ ਹੀ ਮਿਲਦੀ ਹੈ ਜਿਸ ਦੀ ਕਿਸਮਤਿ ਵਿਚ ਪਰਮਾਤਮਾ ਦੀ ਹਜ਼ੂਰੀ ਤੋਂ ਇਸ ਦੀ ਪ੍ਰਾਪਤੀ ਲਿਖੀ ਹੁੰਦੀ ਹੈ । ਉਹ ਮਨੁੱਖ ਸਾਰੇ ਗੁਣਾਂ ਵਾਲਾ ਹੋ ਜਾਂਦਾ ਹੈ । ਹੇ ਪ੍ਰਭੂ ਜੀ ! (ਤੇਰੇ ਦਾਸ) ਨਾਨਕ ਦੀ (ਭੀ ਤੇਰੇ ਦਰ ਤੇ ਇਹ) ਬੇਨਤੀ ਹੈ—ਮੈਂ ਤੇਰੇ ਨਾਮ ਵਿਚ ਸੁਰਤਿ ਜੋੜੀ ਰੱਖਾਂ ।੨।੨੫।੮੯।

**ਸੋਰਠਿ ਮਹਲਾ ੫ ॥ ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥ ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥੧॥ ਪ੍ਰਭ ਜੀ ਤੇਰੀ ਓਟ ਗੁਸਾਈ ॥ ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ ॥ ਰਹਾਉ ॥ ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥ ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ ॥੨॥ ਸੂਖ ਸਹਜ ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ ॥ ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ ॥੩॥ ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ ॥ ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥੪॥੨੬॥੯੦॥ {ਪੰਨਾ ੬੩੦}**

**ਪਦ ਅਰਥ** :—ਕਰਨ ਕਰਾਵਨ—ਸਭ ਕੁਝ ਕਰ ਸਕਣ ਵਾਲਾ ਅਤੇ ਜੀਵਾਂ ਪਾਸੋਂ ਕਰਾ ਸਕਣ ਵਾਲਾ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਜੈ ਜੈ ਕਾਰੁ—ਸੋਭਾ । ਭੀਤਰਿ—{ਅ ਯਜ਼ਤਰ} ਅੰਦਰ, ਵਿਚ ।੧।

ਪ੍ਰਭ—ਹੇ ਪ੍ਰਭੂ ! ਓਟ ਆਸਰਾ । ਗੁਸਾਈ—ਹੇ ਧਰਤੀ ਦੇ ਖਸਮ ! ਸਰਨਿ—{_ਰੰਯ} ਆਸਰਾ । ਧਿਆਈ—ਧਿਆਈਂ, ਮੈਂ ਧਿਆਵਾਂ ।ਰਹਾਉ।

ਪ੍ਰਭ—ਹੇ ਪ੍ਰਭੂ ! ਅੰਦੇਸਾ—ਚਿੰਤਾ-ਫ਼ਿਕਰ । ਮਾਹੀ—ਵਿਚ ।੨।

ਸਹਜ—ਆਤਮਕ ਅਡੋਲਤਾ । ਘਨੇਰੇ—ਬਹੁਤ । ਦਿਲਾਸਾ—ਹੌਸਲਾ । ਜਿਣਿ—ਜਿੱਤ ਕੇ {ਲਫ਼ਜ਼ 'ਜਿਣਿ ਅਤੇ 'ਜਿਨਿ' ਦਾ ਫ਼ਰਕ ਚੇਤੇ ਰੱਖੋ} । ਸੇਤੀ—ਨਾਲ ।੩।

ਮਤਿ—ਅਕਲ, ਸਿੱਖਿਆ । ਪੂਰੀ—ਉਕਾਈ-ਹੀਣ । ਜਾ ਕੀ—ਜਿਸ (ਗੁਰੂ) ਦੀ । ਲਾਗਿ—ਲੱਗ ਕੇ । ਭਵ ਸਾਗਰੁ—ਸੰਸਾਰ-ਸਮੁੰਦਰ । ਜਪਿ—ਜਪ ਕੇ ।੪।

**ਅਰਥ** :—ਹੇ (ਮੇਰੇ) ਪ੍ਰਭੂ ਜੀ ! ਹੇ ਧਰਤੀ ਦੇ ਖਸਮ ! (ਮੈਨੂੰ) ਤੇਰਾ (ਹੀ) ਆਸਰਾ ਹੈ । ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ (ਸਭ ਜੀਵਾਂ ਨੂੰ) ਸਹਾਰਾ ਦੇਣ ਵਾਲਾ ਹੈਂ, (ਮੇਰੇ ਉਤੇ ਮੇਹਰ ਕਰ) ਮੈਂ ਅੱਠੇ ਪਹਿਰ ਤੈਨੂੰ ਯਾਦ ਕਰਦਾ ਰਹਾਂ ।ਰਹਾਉ।

ਹੇ ਭਾਈ ! ਸਭ ਕੁਝ ਕਰ ਸਕਣ ਵਾਲਾ ਤੇ ਜੀਵਾਂ ਪਾਸੋਂ ਕਰਾ ਸਕਣ ਵਾਲਾ, ਹਰੇਕ ਦੇ ਦਿਲ ਦੀ ਜਾਣਨ ਵਾਲਾ ਪ੍ਰਭੂ ਆਪਣੇ ਸੇਵਕ ਦੀ (ਸਦਾ ਲਾਜ) ਰੱਖਦਾ ਹੈ । ਜੇਹੜਾ ਸੇਵਕ ਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ ਵਸਾਂਦਾ ਹੈ, ਪਰਮਾਤਮਾ ਦੇ ਨਾਮ ਦਾ) ਸੁਆਦ ਚੱਖਦਾ ਹੈ ਉਸ ਦੀ ਸੋਭਾ (ਸਾਰੇ) ਸੰਸਾਰ ਵਿਚ ਹੁੰਦੀ ਹੈ ।੧।

ਹੇ ਪ੍ਰਭੂ ! ਜੇਹੜਾ ਮਨੁੱਖ ਤੇਰੀ ਭਗਤੀ ਕਰਦਾ ਹੈ, ਉਸ ਨੂੰ ਕੋਈ ਚਿੰਤਾ-ਫ਼ਿਕਰ ਪੋਹ ਨਹੀਂ ਸਕਦਾ, (ਜਿਸ ਦੇ ਮੱਥੇ ਨੂੰ) ਗੁਰੂ ਦੇ ਚਰਨ ਛੁਂਹਦੇ ਹਨ, ਉਸ ਦਾ ਹਰੇਕ ਡਰ ਮਿਟ ਜਾਂਦਾ ਹੈ, ਉਹ ਮਨੁੱਖ ਆਪਣੇ ਮਨ ਵਿਚ ਪਰਮਤਾਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ ।੨।

ਹੇ ਸਤਿਗੁਰੂ ! ਜਿਸ ਮਨੁੱਖ ਨੂੰ ਤੂੰ (ਵਿਕਾਰਾਂ ਦਾ ਟਾਕਰਾ ਕਰਨ ਲਈ) ਹੌਸਲਾ ਦਿੱਤਾ, ਉਸ ਦੇ ਅੰਦਰ ਆਤਮਕ ਅਡੋਲਤਾ ਦੇ ਬਹੁਤ ਸੁਖ ਆਨੰਦ ਪੈਦਾ ਹੋ ਜਾਂਦੇ ਹਨ । ਉਹ ਮਨੁੱਖ (ਜੀਵਨ-ਖੇਡ) ਜਿੱਤ ਕੇ (ਜਗਤ ਵਿਚੋਂ) ਸੋਭਾ ਖੱਟ ਕੇ ਹਿਰਦੇ-ਘਰ ਵਿਚ ਟਿਕਿਆ ਰਹਿੰਦਾ ਹੈ, ਉਸ ਦੀ (ਹਰੇਕ) ਆਸ ਪੂਰੀ ਹੋ ਜਾਂਦੀ ਹੈ ।੩।

ਹੇ ਨਾਨਕ ! (ਆਖ—) ਜੇਹੜਾ ਗੁਰੂ ਕੋਈ ਉਕਾਈ ਖਾਣ ਵਾਲਾ ਨਹੀਂ, ਜਿਸ ਗੁਰੂ ਦੀ ਸਿੱਖਿਆ ਵਿਚ ਉਕਾਈ ਨਹੀਂ, ਜੇਹੜਾ ਗੁਰੂ ਪੂਰਨ ਪ੍ਰਭੂ (ਦਾ ਨਾਮ ਸਿਮਰਨ ਦੇ) ਆਹਰਾਂ ਵਿਚ ਲਾਂਦਾ ਹੈ, ਉਸ ਗੁਰੂ ਦੀ ਚਰਨੀਂ ਲੱਗ ਕੇ, ਤੇ, ਪਰਮਾਤਮਾ ਦਾ ਨਾਮ ਸਦਾ ਜਪ ਕੇ (ਮੈਂ) ਸੰਸਾਰ-ਸਮੁੰਦਰ ਤੋਂ (ਸਹੀ ਸਲਾਮਤਿ) ਪਾਰ ਲੰਘ ਰਿਹਾ ਹਾਂ ।੪।੨੬।੯੦।

**ਸੋਰਠਿ ਮਹਲਾ ੫ ॥ ਭਇਓ ਕਿਰਪਾਲੁ ਦੀਨ ਦੁਖ ਭੰਜਨੁ ਆਪੇ ਸਭ ਬਿਧਿ ਥਾਟੀ ॥ ਖਿਨ ਮਹਿ ਰਾਖਿ ਲੀਓ ਜਨੁ ਅਪੁਨਾ ਗੁਰ ਪੂਰੈ ਬੇੜੀ ਕਾਟੀ ॥੧॥ ਮੇਰੇ ਮਨ ਗੁਰ ਗੋਵਿੰਦੁ ਸਦ ਧਿਆਈਐ ॥ ਸਗਲ ਕਲੇਸ ਮਿਟਹਿ ਇਸੁ ਤਨ ਤੇ ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥ ਜੀਅ ਜੰਤ ਜਾ ਕੇ ਸਭਿ ਕੀਨੇ ਪ੍ਰਭੁ ਊਚਾ ਅਗਮ ਅਪਾਰਾ ॥ ਸਾਧ ਸੰਗਿ ਨਾਨਕ ਨਾਮੁ ਧਿਆਇਆ ਮੁਖ ਊਜਲ ਭਏ ਦਰਬਾਰਾ ॥੨॥੨੭॥੯੧॥ {ਪੰਨਾ ੬੩੦}**

**ਪਦ ਅਰਥ** :—ਕਿਰਪਾਲੁ—ਦਇਆਵਾਨ । ਦੀਨ ਦੁਖ ਭੰਜਨੁ—ਗਰੀਬਾਂ ਦੇ ਦੁੱਖ ਨਾਸ ਕਰਨ ਵਾਲਾ । ਆਪੇ—ਆਪ ਹੀ । ਸਭ ਬਿਧਿ—ਸਾਰੀ ਵਿਓਂਤ । ਬਾਤੀ—ਬਣਾਈ । ਰਾਖਿ ਲੀਓ—ਬਚਾ ਲਿਆ । ਜਨੁ—ਦਾਸ । ਗੁਰ ਪੂਰੇ—ਪੂਰੇ ਗੁਰੂ ਨੇ । ਬੇੜੀ—ਪੈਰਾਂ ਦੀ ਜ਼ੰਜੀਰ ।੧।

ਗੋਵਿੰਦੁ—ਧਰਤੀ ਦਾ ਮਾਲਕ-ਹਰੀ । ਸਦ—ਸਦਾ । ਕਲੇਸ—ਦੁੱਖ ਝਗੜੇ । ਮਿਟਹਿ—ਮਿਟ ਜਾਂਦੇ ਹਨ । ਤੇ—ਤੋਂ । ਮਨ ਚਿੰਦਿਆ—ਮਨ-ਇੱਛਤ । ਚਿੰਦਿਆ—ਚਿਤਵਿਆ ਹੋਇਆ ।ਰਹਾਉ।

ਜਾ ਕੇ—ਜਿਸ (ਪਰਮਾਤਮਾ) ਦੇ । ਸਭਿ—ਸਾਰੇ । ਕੀਨੇ—ਪੈਦਾ ਕੀਤੇ ਹੋਏ ਹਨ । ਅਗਮ—ਅਪਹੁੰਚ । ਅਪਾਰਾ—ਬੇਅੰਤ । ਸਾਧ ਸੰਗਿ—ਸਾਧ ਸੰਗਤਿ ਵਿਚ । ਮੁਖ ਊਜਲ—ਉੱਜਲ ਮੂੰਹ ਵਾਲੇ, ਸੁਰਖ਼ਰੂ । ਦਰਬਾਰਾ—ਪ੍ਰਭੂ ਦੀ ਹਜ਼ੂਰੀ ਵਿਚ ।੨।

**ਅਰਥ** :—ਹੇ ਮੇਰੇ ਮਨ ! ਸਦਾ ਗੁਰੂ ਦਾ ਧਿਆਨ ਧਰਨਾ ਚਾਹੀਦਾ ਹੈ, ਸਦਾ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ (ਇਸ ਉੱਦਮ ਨਾਲ) ਇਸ ਸਰੀਰ ਵਿਚੋਂ ਸਾਰੇ ਦੁੱਖ-ਕਲੇਸ਼ ਮਿਟ ਜਾਂਦੇ ਹਨ, ਤੇ, ਮਨ-ਮੰਗੀ ਮੁਰਾਦ ਹਾਸਲ ਕਰ ਲਈਦੀ ਹੈ ।ਰਹਾਉ।

ਹੇ ਭਾਈ ! ਗਰੀਬਾਂ ਦੇ ਦੁੱਖ ਨਾਸ ਕਰਨ ਵਾਲਾ ਪਰਮਾਤਮਾ (ਆਪਣੇ ਸੇਵਕ ਉੱਤੇ ਸਦਾ) ਦਇਆਵਾਨ ਹੁੰਦਾ ਆਇਆ ਹੈ; ਉਸ ਨੇ ਆਪ ਹੀ (ਆਪਣੇ ਸੇਵਕ ਦੀ ਰੱਖਿਆ ਕਰਨ ਦੀ) ਸਾਰੀ ਵਿਓਂਤ ਬਣਾਈ ਹੁੰਦੀ ਹੈ । ਉਸ ਨੇ ਇਕ ਪਲਕ ਵਿਚ ਆਪਣੇ ਸੇਵਕ ਨੂੰ (ਸਦਾ) ਬਚਾ ਲਿਆ, (ਉਸੇ ਦੀ ਮੇਹਰ ਨਾਲ) ਪੂਰੇ ਗੁਰੂ ਨੇ (ਸੇਵਕ ਦੀ ਦੁੱਖਾਂ ਕਲੇਸ਼ਾਂ ਦੀ) ਬੇੜੀ ਕੱਟ ਦਿੱਤੀ ।੧।

ਹੇ ਨਾਨਕ ! (ਆਖ—) ਸਾਰੇ ਜੀਅ ਜੰਤ ਜਿਸ ਪਰਮਾਤਮਾ ਦੇ ਪੈਦਾ ਕੀਤੇ ਹੋਏ ਹਨ ਉਹ ਪ੍ਰਭੂ ਸਭ ਤੋਂ ਉੱਚਾ ਹੈ, ਅਪਹੁੰਚ ਹੈ, ਬੇਅੰਤ ਹੈ । ਜਿਨ੍ਹਾਂ ਮਨੁੱਖਾਂ ਨੇ (ਗੁਰੂ ਦੀ ਸ਼ਰਨ ਪੈ ਕੇ ਉਸ ਪਰਮਾਤਮਾ ਦਾ) ਨਾਮ ਸਿਮਰਿਆ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਸੁਰਖ਼-ਰੂ ਹੋ ਗਏ ।੨।੨੭।੯੧।

**ਸੋਰਠਿ ਮਹਲਾ ੫ ॥ ਸਿਮਰਉ ਅਪੁਨਾ ਸਾਂਈ ॥ ਦਿਨਸੁ ਰੈਨਿ ਸਦ ਧਿਆਈ ॥ ਹਾਥ ਦੇਇ ਜਿਨਿ ਰਾਖੇ ॥ ਹਰਿ ਨਾਮ ਮਹਾ ਰਸ ਚਾਖੇ ॥੧॥ ਅਪਨੇ ਗੁਰ ਊਪਰਿ ਕੁਰਬਾਨੁ ॥ ਭਏ ਕਿਰਪਾਲ ਪੂਰਨ ਪ੍ਰਭ ਦਾਤੇ ਜੀਅ ਹੋਏ ਮਿਹਰਵਾਨ ॥ ਰਹਾਉ ॥ ਨਾਨਕ ਜਨ ਸਰਨਾਈ ॥ ਜਿਨਿ ਪੂਰਨ ਪੈਜ ਰਖਾਈ ॥ ਸਗਲੇ ਦੂਖ ਮਿਟਾਈ ॥ ਸੁਖੁ ਭੁੰਚਹੁ ਮੇਰੇ ਭਾਈ ॥੨॥੨੮॥੯੨॥ {ਪੰਨਾ ੬੩੦-੬੩੧}**

**ਪਦ ਅਰਥ** :—ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਸਾਂਈ—ਖਸਮ-ਪ੍ਰਭੂ । ਰੈਨਿ—ਰਾਤ । ਸਦ—ਸਦਾ । ਧਿਆਈ—ਧਿਆਈਂ, ਮੈਂ ਧਿਆਨ ਧਰਦਾ ਹਾਂ । ਦੇਇ—ਦੇ ਕੇ । ਜਿਨਿ—ਜਿਸ (ਖਸਮ-ਪ੍ਰਭੂ) ਨੇ ।੧।

ਗੁਰ ਊਪਰਿ—ਗੁਰੂ ਤੋਂ । ਕੁਰਬਾਨੁ—ਸਦਕੇ । ਜੀਅ—ਸਾਰੇ ਜੀਵਾਂ ਉੱਤੇ ।ਰਹਾਉ।

ਨਾਨਕ ਜਨ—ਹੇ ਦਾਸ ਨਾਨਕ ! ਜਿਨਿ—ਜਿਸ (ਪਰਮਾਤਮਾ) ਨੇ । ਪੂਰਨ—ਚੰਗੀ ਤਰ੍ਹਾਂ । ਪੈਜ—ਇੱਜ਼ਤ । ਸਗਲੇ—ਸਾਰੇ । ਭੁੰਚਹੁ—ਖਾਵੋ, ਮਾਣੋ । ਭਾਈ—ਹੇ ਭਾਈ ! ।੨।

**ਅਰਥ** :—ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, (ਜਿਸ ਦੀ ਮੇਹਰ ਨਾਲ) ਸਰਬ-ਵਿਆਪਕ ਦਾਤਾਰ ਪ੍ਰਭੂ ਜੀ (ਸੇਵਕਾਂ ਉਤੇ) ਕਿਰਪਾਲ ਹੁੰਦੇ ਹਨ, ਸਾਰੇ ਜੀਵਾਂ ਉੱਤੇ ਮਿਹਰਬਾਨ ਹੁੰਦੇ ਹਨ ।ਰਹਾਉ।

ਹੇ ਭਾਈ ! ਮੈਂ (ਉਸ) ਖਸਮ-ਪ੍ਰਭੂ (ਦਾ ਨਾਮ) ਸਿਮਰਦਾ ਹਾਂ, ਦਿਨ ਰਾਤ ਸਦਾ (ਉਸ ਦਾ) ਧਿਆਨ ਧਰਦਾ ਹਾਂ, ਜਿਸ ਨੇ ਆਪਣੇ ਹੱਥ ਦੇ ਕੇ (ਉਹਨਾਂ ਮਨੁੱਖਾਂ ਨੂੰ ਦੁੱਖਾਂ ਵਿਕਾਰਾਂ ਤੋਂ) ਬਚਾ ਲਿਆ ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਦਾ ਸ੍ਰੇਸ਼ਟ ਰਸ ਚੱਖਿਆ ।੪।

ਹੇ ਦਾਸ ਨਾਨਕ ! (ਆਖ—) ਹੇ ਮੇਰੇ ਭਰਾਵੋ ! ਉਸ ਪਰਮਾਤਮਾ ਦੀ ਸ਼ਰਨ ਪਏ ਰਹੋ, ਜਿਸ ਨੇ (ਸ਼ਰਨ ਪਏ ਮਨੁੱਖਾਂ ਦੀ) ਇੱਜ਼ਤ (ਦੁੱਖਾਂ ਵਿਕਾਰਾਂ ਦੇ ਟਾਕਰੇ ਤੇ) ਚੰਗੀ ਤਰ੍ਹਾਂ ਰੱਖ ਲਈ, ਜਿਸ ਨੇ ਉਹਨਾਂ ਦੇ ਸਾਰੇ ਦੁੱਖ ਦੂਰ ਕਰ ਦਿੱਤੇ । ਹੇ ਭਰਾਵੋ ! (ਤੁਸੀ ਭੀ ਉਸ ਦੀ ਸ਼ਰਨ ਪੈ ਕੇ) ਆਤਮਕ ਆਨੰਦ ਮਾਣੋ ।੨।੨੮।੯੨।

**ਸੋਰਠਿ ਮਹਲਾ ੫ ॥ ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥ ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥੧॥ ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥ ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥ {ਪੰਨਾ ੬੩੧}**

**ਪਦ ਅਰਥ** :—ਠਾਕੁਰ ਮੇਰੇ—ਹੇ ਮੇਰੇ ਪਾਲਣਹਾਰ ਪ੍ਰਭੂ ! ਜੀਅ ਜੰਤ—ਨਿੱਕੇ ਵੱਡੇ ਸਾਰੇ ਜੀਵ । ਧਾਰੇ—ਆਸਰੇ । ਪੈਜ—ਲਾਜ, ਇੱਜ਼ਤ । ਕਰਨ ਕਰਾਵਨਹਾਰੇ—ਹੇ ਸਭ ਕੁਝ ਕਰ ਸਕਣ ਵਾਲੇ, ਤੇ, ਜੀਵਾਂ ਪਾਸੋਂ ਕਰਾ ਸਕਣ ਵਾਲੇ ! ।੧।

ਖਸਮਾਨਾ—ਖਸਮ ਵਾਲਾ ਫ਼ਰਜ਼ । ਥਾਰੇ—ਤੇਰੇ ।ਰਹਾਉ।

ਸਮਰਥ—ਸਾਰੀਆਂ ਤਾਕਤਾਂ ਦਾ ਮਾਲਕ । ਕਾਟਿ—ਕੱਟ ਕੇ । ਸਵਾਰੇ—ਸੋਹਣੇ ਜੀਵਨ ਵਾਲੇ ਬਣਾ ਦਿੱਤੇ । ਪਹਿਰਿ—ਪਹਿਨਾਅ ਕੇ । ਸਿਰਪਾਉ—ਸਿਰੋਪਾ, ਆਦਰ-ਮਾਣ ਵਾਲਾ ਪੋਸ਼ਾਕਾ । ਪ੍ਰਗਟ—ਉੱਘੇ । ਪਹਾਰੇ—ਜਗਤ ਵਿਚ ।੨।

**ਅਰਥ** :—ਹੇ ਪਿਆਰੇ ਪ੍ਰਭੂ ਜੀ ! (ਤੂੰ ਸਾਡਾ ਖਸਮ ਹੈਂ) ਖਸਮ ਵਾਲਾ ਫ਼ਰਜ਼ ਪੂਰਾ ਕਰ । (ਚਾਹੇ ਅਸੀ) ਭੈੜੇ ਹਾਂ (ਚਾਹੇ ਅਸੀ) ਚੰਗੇ ਹਾਂ, ਅਸੀ ਤੇਰੇ ਹੀ ਹਾਂ (ਸਾਡੇ ਵਿਕਾਰਾਂ ਦੇ ਬੰਧਨ ਕੱਟ ਦੇ) ।ਰਹਾਉ।

ਹੇ ਮੇਰੇ ਠਾਕੁਰ ! ਹੇ ਸਭ ਕੁਝ ਕਰ ਸਕਣ ਤੇ ਕਰਾ ਸਕਣ ਵਾਲੇ ਪ੍ਰਭੂ ! (ਮੇਰੀ) ਬੇਨਤੀ ਸੁਣ । ਸਾਰੇ ਨਿੱਕੇ ਵੱਡੇ ਜੀਵ ਤੇਰੇ ਹੀ ਆਸਰੇ ਹਨ (ਤੇਰਾ ਨਾਮ ਹੈ 'ਸ਼ਰਨ-ਜੋਗ' । ਅਸੀ ਜੀਵ ਤੇਰੇ ਹੀ ਆਸਰੇ ਹਾਂ) ਤੂੰ ਆਪਣੇ (ਇਸ) ਨਾਮ ਦੀ ਲਾਜ ਰੱਖ (ਤੇ, ਸਾਡੇ ਮਾਇਆ ਦੇ ਬੰਧਨ ਕੱਟ) ।੧।

ਹੇ ਨਾਨਕ ! (ਆਖ—ਹੇ ਭਾਈ ! ਜਿਨ੍ਹਾਂ ਸੇਵਕਾਂ ਦੀ) ਪੁਕਾਰ ਸਭ ਤਾਕਤਾਂ ਦੇ ਮਾਲਕ ਪ੍ਰਭੂ ਨੇ ਸੁਣ ਲਈ, ਉਹਨਾਂ ਦੇ (ਮਾਇਆ ਦੇ) ਬੰਧਨ ਕੱਟ ਕੇ ਪ੍ਰਭੂ ਨੇ ਉਹਨਾਂ ਦੇ ਜੀਵਨ ਸੋਹਣੇ ਬਣਾ ਦਿੱਤੇ । ਉਹਨਾਂ ਸੇਵਕਾਂ ਨੂੰ ਦਾਸਾਂ ਨੂੰ ਆਦਰ-ਮਾਣ ਦੇ ਕੇ ਆਪਣੇ ਚਰਨਾਂ ਵਿਚ ਮਿਲਾ ਲਿਆ, ਤੇ, ਸੰਸਾਰ ਵਿਚ ਉੱਘੇ ਕਰ ਦਿੱਤਾ ।੨।੨੯।੯੩।

**ਸੋਰਠਿ ਮਹਲਾ ੫ ॥ ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥ ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ ॥੧॥ ਸੰਤਨ ਕੇ ਕਾਰਜ ਸਗਲ ਸਵਾਰੇ ॥ ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥ ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥ ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੯੪॥ {ਪੰਨਾ ੬੩੧}**

**ਪਦ ਅਰਥ** :—ਜੀਅ ਜੰਤ ਸਭਿ—ਸਾਰੇ ਜੀਵ ਸਾਰੇ ਜੰਤ । ਵਸਿ—ਵੱਸ ਵਿਚ । ਦਰਬਾਰੇ—ਦਰਬਾਰ ਵਿਚ (ਥਾਂ ਦੇਂਦਾ ਹੈ) । ਅੰਗੀਕਾਰੁ—ਪੱਖ, ਸਹਾਇਤਾ । ਭਵ ਨਿਧਿ—ਸੰਸਾਰ-ਸਮੁੰਦਰ । ਪਾਰਿ ਉਤਾਰੇ—ਪਾਰ ਲੰਘਾ ਲਏ, ਪਾਰ ਲੰਘਾ ਦੇਂਦਾ ਹੈ ।੧।

ਸਗਲ—ਸਾਰੇ । ਸਵਾਰੇ—ਸਵਾਰ ਦੇਂਦਾ ਹੈ । ਕ੍ਰਿਪਾਲ—ਕਿਰਪਾ ਦਾ ਘਰ । ਕ੍ਰਿਪਾ ਨਿਧਿ—ਕਿਰਪਾ ਦਾ ਖ਼ਜ਼ਾਨਾ । ਪੂਰਨ—ਸਭ ਤਾਕਤਾਂ ਵਾਲੇ ।ਰਹਾਉ।

ਸਭ ਥਾਈ—ਸਭ ਥਾਈਂ, ਸਭ ਥਾਵਾਂ ਤੇ । ਉਨ—ਕਮੀ, ਥੁੜ । ਕਤਹੂੰ ਬਾਤਾ—ਕਿਸੇ ਭੀ ਗੱਲੇ । ਪ੍ਰਤਾਪ—ਤੇਜ । ਜਾਤਾ—ਜਾਣਿਆ ਜਾਂਦਾ ਹੈ, ਉੱਘੜ ਪੈਂਦਾ ਹੈ ।੨।

**ਅਰਥ** :—ਹੇ ਭਾਈ ! ਸਾਡਾ ਖਸਮ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਕਿਰਪਾ ਦਾ ਘਰ ਹੈ, ਕਿਰਪਾ ਦਾ ਖ਼ਜ਼ਾਨਾ ਹੈ, ਸਭ ਤਾਕਤਾਂ ਦਾ ਮਾਲਕ ਹੈ । (ਸਾਡਾ ਖਸਮ-ਪ੍ਰਭੂ) ਸੰਤ ਜਨਾਂ ਦੇ ਸਾਰੇ ਕੰਮ ਸਵਾਰ ਦੇਂਦਾ ਹੈ ।ਰਹਾਉ।

ਹੇ ਭਾਈ ! ਪਿਆਰਾ ਪ੍ਰਭੂ ਆਪਣੇ ਸੇਵਕਾਂ ਨੂੰ ਆਪਣੇ ਦਰਬਾਰ ਵਿਚ ਆਦਰ-ਮਾਣ ਦੇਂਦਾ ਹੈ (ਦੁਨੀਆ ਦੇ) ਸਾਰੇ ਜੀਵਾਂ ਨੂੰ ਉਹਨਾਂ ਦੇ ਆਗਿਆਕਾਰ ਬਣਾ ਦੇਂਦਾ ਹੈ । ਸੇਵਕਾਂ ਦਾ ਸਦਾ ਪੱਖ ਕਰਦਾ ਹੈ, ਤੇ, ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧।

ਹੇ ਨਾਨਕ ! (ਆਖ—ਪਰਮਾਤਮਾ ਦੇ ਸੇਵਕਾਂ ਨੂੰ ਸੰਤ ਜਨਾਂ ਨੂੰ) ਹਰ ਥਾਂ ਆਦਰ ਮਿਲਦਾ ਹੈ (ਹਰ ਥਾਂ ਲੋਕ) ਜੀ-ਆਇਆਂ ਆਖਦੇ ਹਨ । (ਸੰਤ ਜਨਾਂ ਨੂੰ) ਕਿਸੇ ਗੱਲੇ ਕੋਈ ਥੁੜ ਨਹੀਂ ਰਹਿੰਦੀ । ਪਰਮਾਤਮਾ ਆਪਣੇ ਸੇਵਕਾਂ ਨੂੰ ਭਗਤੀ (ਦਾ) ਸਿਰੋਪਾ ਬਖ਼ਸ਼ਦਾ ਹੈ (ਇਸ ਤਰ੍ਹਾਂ) ਪਰਮਾਤਮਾ ਦਾ ਤੇਜ-ਪ੍ਰਤਾਪ (ਸਾਰੇ ਸੰਸਾਰ ਵਿਚ) ਰੌਸ਼ਨ ਹੋ ਜਾਂਦਾ ਹੈ ।੨।੩੦।੯੪।

**ਸੋਰਠਿ ਮਹਲਾ ੯**

**ੴ ਸਤਿਗੁਰ ਪ੍ਰਸਾਦਿ ॥ ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥ ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥ ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥੧॥ ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥ ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥੨॥੧॥ {ਪੰਨਾ ੬੩੧}**

**ਪਦ ਅਰਥ** :—ਸਿਉ—ਨਾਲ । ਪ੍ਰੀਤਿ—ਪਿਆਰ । ਸ੍ਰਵਨ—ਕੰਨਾਂ ਨਾਲ । ਗੋਬਿੰਦ ਗੁਨ—ਗੋਬਿੰਦ ਦੇ ਗੁਣ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ । ਅਰੁ—ਅਤੇ । {ਲਫ਼ਜ਼ 'ਅਰੁ' ਅਤੇ 'ਅਰਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਰਸਨਾ—ਜੀਭ ਨਾਲ ।੧।ਰਹਾਉ।

ਮਾਧੋ—ਮਾਧਵ, ਮਾਇਆ ਦਾ ਪਤੀ, ਪ੍ਰਭੂ । ਹੋਹਿ—ਹੋ ਜਾਂਦੇ ਹਨ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ, ਵਿਕਾਰੀ ਬੰਦੇ । ਪੁਨੀਤ—ਪਵਿੱਤ੍ਰ । ਬਿਆਲ—{ਵ੍ਯਾਲ} ਸੱਪ । ਜਿਉ—ਵਾਂਗ । ਪਰਿਓ ਡੋਲੈ—ਫਿਰ ਰਿਹਾ ਹੈ । ਪਸਾਰੇ—ਪਸਾਰਿ, ਪਸਾਰ ਕੇ, ਖਿਲਾਰ ਕੇ, ਖੋਲ੍ਹ ਕੇ । ਮੀਤ—ਹੇ ਮਿੱਤਰ ! ।੧।

ਆਜੁ ਕਾਲਿ—ਅੱਜ ਭਲਕ, ਛੇਤੀ ਹੀ । ਫੁਨਿ ਤੋਹਿ—ਤੈਨੂੰ ਭੀ । ਗ੍ਰਸਿ ਹੈ—ਗ੍ਰਸ ਲਏਗਾ, ਹੜੱਪ ਕਰ ਲਏਗਾ । ਚੀਤਿ—ਚਿੱਤ ਵਿਚ । ਕਹੈ ਨਾਨਕੁ—ਨਾਨਕ ਆਖਦਾ ਹੈ । ਜਾਤੁ ਬੀਤ—ਬੀਤਦਾ ਜਾ ਰਿਹਾ ਹੈ । ਅਉਸਰੁ—ਜ਼ਿੰਦਗੀ ਦਾ ਸਮਾ ।੨।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਨਾਲ ਪਿਆਰ ਬਣਾ । (ਹੇ ਭਾਈ !) ਕੰਨਾਂ ਨਾਲ ਪਰਮਾਤਮਾ ਦੀ ਉਸਤਤਿ ਸੁਣਿਆ ਕਰ, ਅਤੇ, ਜੀਭ ਨਾਲ ਪਰਮਤਾਮਾ (ਦੀ ਸਿਫ਼ਤਿ-ਸਾਲਾਹ) ਦੇ ਗੀਤ ਗਾਇਆ ਕਰ ।ਰਹਾਉ।

ਹੇ ਭਾਈ ! ਗੁਰਮੁਖਾਂ ਦੀ ਸੰਗਤਿ ਕਰਿਆ ਕਰ, ਪਰਮਾਤਮਾ ਦਾ ਸਿਮਰਨ ਕਰਦਾ ਰਹੁ । (ਸਿਮਰਨ ਦੀ ਬਰਕਤਿ ਨਾਲ) ਵਿਕਾਰੀ ਭੀ ਪਵਿਤ੍ਰ ਬਣ ਜਾਂਦੇ ਹਨ । ਹੇ ਮਿੱਤਰ ! (ਇਸ ਕੰਮ ਵਿਚ ਆਲਸ ਨਾਹ ਕਰ, ਵੇਖ) ਮੌਤ ਸੱਪ ਵਾਂਗ ਮੂੰਹ ਖੋਲ੍ਹ ਕੇ ਪਈ ਫਿਰਦੀ ਹੈ ।੧।

ਹੇ ਭਾਈ ! ਆਪਣੇ ਚਿੱਤ ਵਿਚ ਸਮਝ ਰੱਖ ਕਿ (ਇਹ ਮੌਤ) ਤੈਨੂੰ ਭੀ ਛੇਤੀ ਹੀ ਹੜੱਪ ਕਰ ਲਏਗੀ । ਨਾਨਕ (ਤੈਨੂੰ) ਆਖਦਾ ਹੈ—(ਹੁਣ ਅਜੇ ਵੇਲਾ ਹੈ) ਪਰਮਾਤਮਾ ਦਾ ਭਜਨ ਕਰ ਲੈ, ਇਹ ਵੇਲਾ ਲੰਘਦਾ ਜਾ ਰਿਹਾ ਹੈ ।੨।੧।

**ਸੋਰਠਿ ਮਹਲਾ ੯ ॥ ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ ਰਹਾਉ ॥ ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥ ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥੧॥ ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥ ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥ {ਪੰਨਾ ੬੩੧}**

ਪਦ ਅਰਥ :—ਮਾਹਿ—ਵਿਚ । ਰਹੀ—ਰਹਿ ਗਈ । ਭਜੇ—ਭਜਨ ਕੀਤਾ । ਤੀਰਥ—{ਤੀਥ.ਲ—ਅ ਹੋਲੇ ਪਏਰਸੋਨ} ਸੰਤ ਜਨ । ਵੇਖੋ—

(੧) "ਨਾਮਿ ਰਤੇ ਤੀਰਥ ਸੇ ਨਿਰਮਲ, ਦੁਖੁ ਹਉਮੈ ਮੈਲੁ ਚੁਕਾਇਆ ॥
 . . . ਨਾਨਕੁ ਤਿਨ ਕੇ ਚਰਨ ਪਖਾਲੈ, ਜਿਨ੍ਹਾ ਗੁਰਮੁਖਿ ਸਾਚਾ ਭਾਇਆ ॥" {ਪ੍ਰਭਾਤੀ ਮ: ੧ , ਪੰਨਾ ੧੩੪੫
(੨) ਸੋਰਠਿ ਮ: ੯ "ਨਾ ਹਰਿ ਭਜਿਓ ਨਾ ਗੁਰਜਨੁ ਸੇਵਿਓ"—ਪੰਨਾ ੬੩੨ (ਸ਼ਬਦ ਤੀਜਾ)

ਸੇਵੇ—ਸੇਵਾ ਕੀਤੀ । ਚੋਟੀ—ਬੋਦੀ । ਕਾਲਿ—ਕਾਲ ਨੇ । ਗਹੀ—ਫੜ ਲਈ ।੧।ਰਹਾਉ।

ਦਾਰਾ—ਇਸਤ੍ਰੀ । ਪੂਤ—ਪੁੱਤਰ । ਰਥ—ਗੱਡੀਆਂ । ਸੰਪਤਿ—ਮਲ-ਅਸਬਾਬ । ਸਭ ਮਹੀ—ਸਾਰੀ ਧਰਤੀ । ਅਵਰ—ਹੋਰ । ਸਗਲ—ਸਾਰਾ । ਮਿਥਿਆ—ਨਾਸਵੰਤ । ਜਾਨਹੁ—ਸਮਝੋ । ਕੋ—ਦਾ । ਸਹੀ—ਠੀਕ, ਸਾਥ ਨਿਬਾਹੁਣ ਵਾਲਾ, ਅਸਲ (ਸਾਥੀ) ।੧।

ਜੁਗ—ਜੁਗਾਂ ਵਿਚ । ਹਾਰਿਓ—ਥੱਕ ਗਿਆ । ਮਾਨਸ ਦੇਹ—ਮਨੁੱਖਾ ਸਰੀਰ । ਲਹੀ—ਲੱਭਾ । ਬਰੀਆ—ਵਾਰੀ । ਕਹਾ ਨਹੀ—ਕਿਉਂ ਨਹੀਂ ? ।੨।

**ਅਰਥ** :—(ਹੇ ਭਾਈ ! ਵੇਖੋ, ਮਾਇਆ ਧਾਰੀ ਦੀ ਮੰਦ-ਭਾਗਤਾ ! ਉਸ ਦੇ) ਮਨ ਦੀ ਆਸ ਮਨ ਵਿਚ ਹੀ ਰਹਿ ਗਈ । ਨਾਹ ਉਸ ਨੇ ਪਰਮਾਤਮਾ ਦਾ ਭਜਨ ਕੀਤਾ, ਨਾਹ ਹੀ ਉਸ ਨੇ ਸੰਤ ਜਨਾਂ ਦੀ ਸੇਵਾ ਕੀਤੀ, ਤੇ, ਮੌਤ ਨੇ ਬੋਦੀ ਆ ਫੜੀ ।੧।ਰਹਾਉ।

ਹੇ ਭਾਈ ! ਇਸਤ੍ਰੀ, ਮਿੱਤਰ, ਪੁੱਤਰ, ਗੱਡੀਆਂ, ਮਾਲ-ਅਸਬਾਬ, ਧਨ-ਪਦਾਰਥ ਸਾਰੀ ਹੀ ਧਰਤੀ—ਇਹ ਸਭ ਕੁਝ ਨਾਸਵੰਤ ਸਮਝੋ । ਪਰਮਾਤਮਾ ਦਾ ਭਜਨ (ਹੀ) ਅਸਲ (ਸਾਥੀ) ਹੈ ।੧।

ਹੇ ਭਾਈ ! ਕਈ ਜੁਗ (ਜੂਨਾਂ ਵਿਚ) ਭਟਕ ਭਟਕ ਕੇ ਤੂੰ ਥੱਕ ਗਿਆ ਸੀ । (ਹੁਣ) ਤੈਨੂੰ ਮਨੁੱਖਾ ਸਰੀਰ ਲੱਭਾ ਹੈ । ਨਾਨਕ ਆਖਦਾ ਹੈ—(ਹੇ ਭਾਈ ! ਪਰਮਾਤਮਾ ਨੂੰ) ਮਿਲਣ ਦੀ ਇਹੀ ਵਾਰੀ ਹੈ, ਹੁਣ ਤੂੰ ਸਿਮਰਨ ਕਿਉਂ ਨਹੀਂ ਕਰਦਾ ? ।੨।੨।

**ਸੋਰਠਿ ਮਹਲਾ ੯ ॥ ਮਨ ਰੇ ਕਉਨੁ ਕੁਮਤਿ ਤੈ ਲੀਨੀ ॥ ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥ ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥ ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥ ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥ ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥ ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥ ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥ {ਪੰਨਾ ੬੩੧-੬੩੨}**

ਪਦ ਅਰਥ :—ਕੁਮਤਿ—ਭੈੜੀ ਮਤਿ । ਦਾਰਾ—ਇਸਤ੍ਰੀ । ਰਸਿ—ਰਸ ਵਿਚ । ਰਚਿਓ—ਮਸਤ ਹੈਂ ।ਰਹਾਉ।

ਮੁਕਤਿ ਪੰਥੁ—(ਇਹਨਾਂ) ਵਿਕਾਰਾਂ ਤੋਂ ਖ਼ਲਾਸੀ ਦਾ ਰਾਹ । ਨਾਹਨਿ—ਨਹੀਂ । ਧਾਇਆ—ਦੌੜਿਆ ਫਿਰਦਾ ਹੈਂ । ਸੰਗ—ਸਾਥ । ਕਾਹੂ—ਕਿਸੇ ਨੇ ਭੀ । ਬਿਰਥਾ—ਵਿਅਰਥ ਹੀ । ਆਪੁ—ਆਪਣੇ ਆਪ ਨੂੰ ।੧।

ਗਿਆਨਾ—ਆਤਮਕ ਜੀਵਨ ਦੀ ਸੂਝ । ਘਟ—ਹਿਰਦਾ । ਤੇਰੈ ਘਟ ਹੀ ਮਾਹਿ—ਤੇਰੇ ਹਿਰਦੇ ਵਿਚ ਹੀ । ਉਦਿਆਨਾ—ਜੰਗਲ ।੨।

ਤੈ ਹਾਰਿਓ—ਤੂੰ (ਮਨੁੱਖਾ ਜਨਮ ਦੀ ਬਾਜ਼ੀ) ਹਾਰ ਲਈ ਹੈ । ਅਸਥਿਰ—ਅਡੋਲਤਾ ਵਿਚ ਰੱਖਣ ਵਾਲੀ । ਮਾਨਸ ਦੇਹ ਪਦ—ਮਨੁੱਖਾ ਸਰੀਰ ਦਾ ਦਰਜਾ । ਪਾਇ—ਹਾਸਲ ਕਰ ਕੇ । ਨਾਨਕ—ਹੇ ਨਾਨਕ ! ।੩।

**ਅਰਥ** :—ਹੇ ਮਨ ! ਤੂੰ ਕੇਹੜੀ ਭੈੜੀ ਸਿੱਖਿਆ ਲੈ ਲਈ ਹੈ ? ਤੂੰ ਪਰਾਈ ਇਸਤ੍ਰੀ, ਪਰਾਈ ਨਿੰਦਿਆ ਦੇ ਰਸ ਵਿਚ ਮਸਤ ਰਹਿੰਦਾ ਹੈਂ । ਪਰਮਾਤਮਾ ਦੀ ਭਗਤੀ ਤੂੰ (ਕਦੇ) ਨਹੀਂ ਕੀਤੀ ।੧।ਰਹਾਉ।

ਹੇ ਭਾਈ ! ਤੂੰ ਵਿਕਾਰਾਂ ਤੋਂ ਖ਼ਲਾਸੀ ਪਾਣ ਦਾ ਰਸਤਾ (ਅਜੇ ਤਕ) ਨਹੀਂ ਸਮਝਿਆ, ਧਨ ਇਕੱਠਾ ਕਰਨ ਲਈ ਤੂੰ ਸਦਾ ਦੌੜ-ਭਜ ਕਰ ਰਿਹਾ ਹੈਂ । (ਦੁਨੀਆ ਦੇ ਪਦਾਰਥਾਂ ਵਿਚੋਂ) ਕਿਸੇ ਨੇ ਭੀ ਆਖ਼ਰ ਕਿਸੇ ਦਾ ਸਾਥ ਨਹੀਂ ਦਿੱਤਾ । ਤੂੰ ਵਿਅਰਥ ਹੀ ਆਪਣੇ ਆਪ ਨੂੰ (ਮਾਇਆ ਦੇ ਮੋਹ ਵਿਚ) ਜਕੜ ਰੱਖਿਆ ਹੈ ।੧।

ਹੇ ਭਾਈ ! (ਅਜੇ ਤਕ) ਨਾਹ ਤੂੰ ਪਰਮਾਤਮਾ ਦੀ ਭਗਤੀ ਕੀਤੀ ਹੈ, ਨਾਹ ਗੁਰੂ ਦੀ ਸ਼ਰਨ ਪਿਆ ਹੈਂ, ਨਾਹ ਹੀ ਤੇਰੇ ਅੰਦਰ ਆਤਮਕ ਜੀਵਨ ਦੀ ਸੋਝੀ ਪਈ ਹੈ । ਮਾਇਆ ਤੋਂ ਨਿਰਲੇਪ ਪ੍ਰਭੂ ਤੇਰੇ ਹਿਰਦੇ ਵਿਚ ਵੱਸ ਰਿਹਾ ਹੈ, ਪਰ ਤੂੰ (ਬਾਹਰ) ਜੰਗਲਾਂ ਵਿਚ ਉਸ ਨੂੰ ਭਾਲ ਰਿਹਾ ਹੈਂ ।੨।

ਹੇ ਭਾਈ ! ਅਨੇਕਾਂ ਜਨਮਾਂ ਵਿਚ ਭਟਕ ਭਟਕ ਕੇ ਤੂੰ (ਮਨੁੱਖਾ ਜਨਮ ਦੀ ਬਾਜ਼ੀ) ਹਾਰ ਲਈ ਹੈ, ਤੂੰ ਅਜੇਹੀ ਅਕਲ ਨਹੀਂ ਸਿੱਖੀ ਜਿਸ ਦੀ ਬਰਕਤਿ ਨਾਲ (ਜਨਮਾਂ ਦੇ ਗੇੜ ਵਿਚੋਂ) ਤੈਨੂੰ ਅਡੋਲਤਾ ਹਾਸਲ ਹੋ ਸਕੇ । ਹੇ ਨਾਨਕ ! (ਆਖ—ਹੇ ਭਾਈ ! ਗੁਰੂ ਨੇ ਤਾਂ ਇਹ) ਗੱਲ ਸਮਝਾਈ ਹੈ ਕਿ ਮਨੁੱਖਾ ਜਨਮ ਦਾ (ਉੱਚਾ) ਦਰਜਾ ਹਾਸਲ ਕਰ ਕੇ ਪਰਮਾਤਮਾ ਦਾ ਭਜਨ ਕਰ ।੩।੩।

**ਸੋਰਠਿ ਮਹਲਾ ੯ ॥ ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥ ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥ ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥ ਦੁਖ ਹਰਤਾ ਇਹ**

**ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥ ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥ ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥ ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥ ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥ {ਪੰਨਾ ੬੩੨}**

**ਪਦ ਅਰਥ** :—ਬਿਚਾਰੋ—(ਪਰਮਾਤਮਾ ਦੇ ਨਾਮ ਦਾ) ਧਿਆਨ ਕਰ । ਜਿਹ ਸਿਮਰਤ—ਜਿਸ ਨੂੰ ਸਿਮਰਦਿਆਂ । ਗਨਕਾ—ਵੇਸਵਾ {ਵੇਖੋ ਭਾਈ ਗੁਰਦਾਸ ਜੀ ਦੀ ਵਾਰ ਦਸਵੀਂ} ਕਿਸੇ ਸੰਤ ਨੇ ਇਸ ਨੂੰ ਇਕ ਤੋਤਾ ਦਿੱਤਾ ਸੀ ਜੋ 'ਰਾਮ ਰਾਮ' ਉਚਾਰਦਾ ਸੀ । ਉਸ ਤੋਂ ਰਾਮ-ਨਾਮ ਸਿਮਰਨ ਦੀ ਲਗਨ ਇਸ ਵੇਸਵਾ ਨੂੰ ਭੀ ਲੱਗ ਗਈ ਸੀ । ਉਰ—ਹਿਰਦੇ ਵਿਚ ।੧।ਰਹਾਉ।

ਧ੍ਰੂਅ—ਧ੍ਰੁਵ {ਵੇਖੋ ਭਾਈ ਗੁਰਦਾਸ ਜੀ ਦੀ ਵਾਰ ਦਸਵੀਂ} ਰਾਜਾ ਉਤਾਂਨਪਾਦ ਦਾ ਪੁੱਤਰ । ਮਤੇਈ ਮਾਂ ਦੇ ਨਿਰਾਦਰ ਤੋਂ ਉਪਰਾਮ ਹੋ ਕੇ ਜੰਗਲ ਵਿਚ ਭਗਤੀ ਕਰਨ ਜਾ ਲੱਗਾ, ਤੇ ਸਦਾ ਲਈ ਅਟੱਲ ਸੋਭਾ ਖੱਟ ਗਿਆ । ਸਿਮਰਨਿ—ਸਿਮਰਨ ਨਾਲ । ਨਿਰਭੈ ਪਦੁ—ਨਿਰਭੈਤਾ ਦਾ ਆਤਮਕ ਦਰਜਾ । ਇਹ ਬਿਧਿ ਕੋ—ਇਸ ਤਰ੍ਹਾਂ ਦਾ । ਹਰਤਾ—ਦੂਰ ਕਰਨ ਵਾਲਾ । ਕਾਹੇ—ਕਿਉਂ ? ।੧।

ਗਹੀ—ਫੜੀ । ਗਜ—ਹਾਥੀ {ਵੇਖੋ ਭਾਈ ਗੁਰਦਾਸ ਜੀ ਦੀ ਵਾਰ ਦਸਵੀਂ} ਇਕ ਗੰਧਰਬ ਸਰਾਪ ਦੇ ਕਾਰਨ ਹਾਥੀ ਦੀ ਜੂਨੇ ਜਾ ਪਿਆ ਸੀ । ਜਦੋਂ ਇਹ ਵਰੁਣ ਦੇ ਤਲਾਬ ਵਿਚ ਵੜਿਆ, ਤਾਂ ਇਕ ਤੰਦੂਏ ਨੇ ਇਸ ਨੂੰ ਫੜ ਲਿਆ । ਰਾਮ-ਨਾਮ ਦੀ ਬਰਕਤਿ ਨਾਲ ਤੰਦੂਏ ਦੇ ਪੰਜੇ ਤੋਂ ਬਚਿਆ ।੨।

ਅਜਾਮਲੁ—ਕਨੌਜ ਦਾ ਇਕ ਵੇਸਵਾ-ਗਾਮੀ ਬ੍ਰਾਹਮਣ । ਕਿਸੇ ਮਹਾਤਮਾ ਦੇ ਕਹਿਣ ਤੇ ਇਸ ਨੇ ਆਪਣੇ ਇਕ ਪੁੱਤਰ ਦਾ ਨਾਮ 'ਨਾਰਾਇਣ' ਰੱਖਿਆ । ਉਥੋਂ ਹੀ 'ਨਾਰਾਇਣ' ਦਾ ਸਿਮਰਨ ਕਰਨ ਦੀ ਲਗਣ ਲੱਗ ਗਈ, ਤੇ, ਵਿਕਾਰਾਂ ਵਿਚੋਂ ਬਚ ਨਿਕਲਿਆ । ਚੇਤ—ਸਿਮਰ । ਚਿੰਤਾਮਨਿ—ਪਰਮਾਤਮਾ, ਉਹ ਜੋ ਮਣੀ ਹਰੇਕ ਚਿਤਵਨੀ ਪੂਰੀ ਕਰਦੀ ਹੈ ।੩।

**ਅਰਥ** :—ਹੇ ਮਨ ! ਪਰਮਾਤਮਾ ਦੀ ਸਰਨ ਪੈ ਕੇ ਉਸ ਦੇ ਨਾਮ ਦਾ ਧਿਆਨ ਧਰਿਆ ਕਰ । ਜਿਸ ਪਰਮਾਤਮਾ ਦਾ ਸਿਮਰਨ ਕਰਦਿਆਂ ਗਨਕਾ (ਵਿਕਾਰਾਂ ਵਿਚ ਡੁੱਬਣੋਂ) ਬਚ ਗਈ ਸੀ ਤੂੰ ਭੀ, (ਹੇ ਭਾਈ !) ਉਸ ਦੀ ਸਿਫ਼ਤਿ-ਸਾਲਾਹ ਆਪਣੇ ਹਿਰਦੇ ਵਿਚ ਵਸਾਈ ਰੱਖ ।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦੇ ਸਿਮਰਨ ਦੀ ਰਾਹੀਂ ਧ੍ਰੂ ਸਦਾ ਲਈ ਅਟੱਲ ਹੋ ਗਿਆ ਹੈ ਤੇ ਉਸ ਨੇ ਨਿਰਭੈਤਾ ਦਾ ਆਤਮਕ ਦਰਜਾ ਹਾਸਲ ਕਰ ਲਿਆ ਸੀ, ਤੂੰ ਉਸ ਪਰਮਾਤਮਾ ਨੂੰ ਕਿਉਂ ਭੁਲਾਇਆ ਹੋਇਆ ਹੈ, ਉਹ ਤਾਂ ਇਸ ਤਰ੍ਹਾਂ ਦਾ ਦੁੱਖਾਂ ਦਾ ਨਾਸ ਕਰਨ ਵਾਲਾ ਹੈ ।੧।

ਹੇ ਭਾਈ ! ਜਿਸ ਵੇਲੇ ਹੀ (ਗਜ ਨੇ) ਕਿਰਪਾ ਦੇ ਸਮੁੰਦਰ ਪਰਮਾਤਮਾ ਦਾ ਆਸਰਾ ਲਿਆ ਉਹ ਗਜ (ਹਾਥੀ) ਤੰਦੂਏ ਦੀ ਫਾਹੀ ਤੋਂ ਨਿਕਲ ਗਿਆ ਸੀ । ਮੈਂ ਕਿਥੋਂ ਤਕ ਪਰਮਾਤਮਾ ਦੇ ਨਾਮ ਦੀ ਵਡਿਆਈ ਦੱਸਾਂ ? ਪਰਮਾਤਮਾ ਦਾ ਨਾਮ ਉਚਾਰ ਕੇ ਉਸ (ਹਾਥੀ) ਦੇ ਬੰਧਨ ਟੁੱਟ ਗਏ ਸਨ ।੨।

ਹੇ ਭਾਈ ! ਸਾਰਾ ਜਗਤ ਜਾਣਦਾ ਹੈ ਕਿ ਅਜਾਮਲ ਵਿਕਾਰੀ ਸੀ (ਪਰਮਾਤਮਾ ਦੇ ਨਾਮ ਦਾ ਸਿਮਰਨ ਕਰ ਕੇ) ਅੱਖ ਦੇ ਝਮਕਣ ਜਿਤਨੇ ਸਮੇ ਵਿਚ ਹੀ ਉਸ ਦਾ ਪਾਰ-ਉਤਾਰਾ ਹੋ ਗਿਆ ਸੀ । ਨਾਨਕ ਆਖਦਾ ਹੈ—(ਹੇ ਭਾਈ ! ਤੂੰ) ਸਾਰੀਆਂ ਚਿਤਵਨੀਆਂ ਪੂਰੀਆਂ ਕਰਨ ਵਾਲੇ ਪਰਮਾਤਮਾ ਦਾ ਨਾਮ ਸਿਮਰਿਆ ਕਰ । ਤੂੰ ਭੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਏਂਗਾ ।੩।੪।

**ਸੋਰਠਿ ਮਹਲਾ ੯ ॥ ਪ੍ਰਾਨੀ ਕਉਨੁ ਉਪਾਉ ਕਰੈ ॥ ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥੧॥ ਰਹਾਉ ॥ ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥ ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥੧॥ ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥ ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥੨॥ ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥ ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੩॥੫॥ {ਪੰਨਾ ੬੩੨}**

**ਪਦ ਅਰਥ** :—ਕਉਨੁ ਉਪਾਉ—ਕੇਹੜਾ ਹੀਲਾ ? ਜਾ ਤੇ—ਜਿਸ ਨਾਲ, ਜਿਸ ਦੀ ਰਾਹੀਂ । ਕੋ—ਦਾ । ਤ੍ਰਾਸੁ—ਡਰ । ਹਰੈ—ਦੂਰ ਕਰ ਲਏ ।੧।

ਕਉਨੁ ਕਰਮ—ਕੇਹੜਾ ਕਰਮ ? ਕਹੁ—ਦੱਸੋ । ਕਰਈ—ਕਰੇ । ਕਉਨੁ ਨਾਮ ਗੁਰ—ਗੁਰੂ ਦਾ ਕੇਹੜਾ ਨਾਮ ? ਜਾ ਕੈ ਸਿਮਰੈ—ਜਿਸ ਦੇ ਸਿਮਰਨ ਨਾਲ । ਕਉ—ਨੂੰ । ਤਰਈ—ਪਾਰ ਲੰਘ ਜਾਏ ।੧।

ਕਲ ਮਹ—ਕਲਜੁਗ ਵਿਚ, ਜਗਤ ਵਿਚ । ਕਿਰਪਾ ਨਿਧਿ ਨਾਮੁ—ਕਿਰਪਾ ਦੇ ਖ਼ਜ਼ਾਨੇ ਪ੍ਰਭੂ ਦਾ ਨਾਮ । ਜਾਹਿ—ਜਿਸ ਨੂੰ । ਗਤਿ—ਉੱਚੀ ਆਤਮਕ ਅਵਸਥਾ । ਸਮ—ਬਰਾਬਰ । ਨਾਹਨਿ—ਨਹੀਂ । ਬਿਧਿ—ਜੁਗਤਿ ।੨।

ਸੁਖ ਦੁਖੁ ਰਹਤ—ਸੁਖਾਂ ਦੁੱਖਾਂ ਤੋਂ ਵੱਖਰਾ । ਜਾ ਕਉ—ਜਿਸ ਨੂੰ । ਗੁਸਾਈ—ਧਰਤੀ ਦਾ ਖਸਮ । ਨਿਰੰਤਰਿ—ਇਕ-ਰਸ, ਬਿਨਾ ਵਿੱਥ ਦੇ । ਦਰਪਨ ਨਿਆਈ—ਸ਼ੀਸ਼ੇ ਵਾਂਗ ।੩।

**ਅਰਥ** :—(ਹੇ ਭਾਈ ! ਦੱਸ,) ਮਨੁੱਖ ਉਹ ਕੇਹੜਾ ਹੀਲਾ ਕਰੇ ਜਿਸ ਨਾਲ ਪਰਮਾਤਮਾ ਦੀ ਭਗਤੀ ਪ੍ਰਾਪਤ ਕਰ ਸਕੇ; ਅਤੇ ਜਮ ਦਾ ਡਰ ਦੂਰ ਕਰ ਸਕੇ ।੧।ਰਹਾਉ।

(ਹੇ ਭਾਈ !) ਦੱਸ, ਉਹ ਕੇਹੜੇ (ਧਾਰਮਿਕ) ਕਰਮ ਹਨ, ਉਹ ਕਿਹੋ ਜਿਹੀ ਵਿੱਦਿਆ ਹੈ, ਉਹ ਕੇਹੜਾ ਧਰਮ ਹੈ (ਜੇਹੜਾ ਮਨੁੱਖ) ਕਰੇ; ਉਹ ਕੇਹੜਾ ਗੁਰੂ ਦਾ (ਦੱਸਿਆ) ਨਾਮ ਹੈ ਜਿਸ ਦਾ ਸਿਮਰਨ ਕਰਨ ਨਾਲ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕਦਾ ਹੈ ।੧।

(ਹੇ ਭਾਈ !) ਕਿਰਪਾ ਦੇ ਖ਼ਜ਼ਾਨੇ ਪਰਮਾਤਮਾ ਦਾ ਨਾਮ ਹੀ ਜਗਤ ਵਿਚ ਹੈ ਜਿਸ ਨੂੰ (ਜੇਹੜਾ ਮਨੁੱਖ) ਜਪਦਾ ਹੈ (ਉਹ) ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ । ਹੋਰ ਕਿਸੇ ਤਰ੍ਹਾਂ ਦੇ ਭੀ ਕੋਈ ਕਰਮ ਉਸ (ਨਾਮ) ਦੇ ਬਰਾਬਰ ਨਹੀਂ ਹਨ—ਬੇਦ (ਭੀ) ਇਹ ਜੁਗਤਿ ਦੱਸਦਾ ਹੈ ।੨।

ਹੇ ਨਾਨਕ ! (ਆਖ—ਹੇ ਭਾਈ !) ਜਿਸ ਨੂੰ (ਜਗਤ) ਧਰਤੀ ਦਾ ਖਸਮ ਆਖਦਾ ਹੈ ਉਹ ਸੁਖਾਂ ਦੁੱਖਾਂ ਤੋਂ ਵੱਖਰਾ ਰਹਿੰਦਾ ਹੈ, ਉਹ ਸਦਾ (ਮਾਇਆ ਤੋਂ) ਨਿਰਲੇਪ ਰਹਿੰਦਾ ਹੈ । ਉਹ ਤੇਰੇ ਅੰਦਰ ਭੀ ਇਕ-ਰਸ ਵੱਸ ਰਿਹਾ ਹੈ, ਜਿਵੇਂ ਸ਼ੀਸ਼ੇ (ਵਿਚ ਅਕਸ ਵੱਸਦਾ ਹੈ । ਉਸ ਦਾ ਸਦਾ ਸਿਮਰਨ ਕਰਨਾ ਚਾਹੀਦਾ ਹੈ) ।੩।੫।

**ਸੋਰਠਿ ਮਹਲਾ ੯ ॥ ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥ ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ ਰਹਾਉ ॥ ਸਗਲ ਜਨਮ ਭ੍ਰਮ ਹੀ ਭ੍ਰਮਿ ਖੋਇਓ ਨਹ ਅਸਥਿਰੁ ਮਤਿ ਪਾਈ ॥ ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥੧॥ ਸਾਧਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥ ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥੨॥੬॥ {ਪੰਨਾ ੬੩੨}**

**ਪਦ ਅਰਥ** :—ਮਾਈ—ਹੇ ਮਾਂ ! ਕਿਹਿ ਬਿਧਿ—ਕਿਸ ਤਰ੍ਹਾਂ ? ਲਖਉ—ਲਖਉਂ, ਮੈਂ ਪਛਾਣਾਂ । ਅਗਿਆਨੀ—ਅਗਿਆਨ ਵਿਚ । ਤਿਮਰਿ—ਹਨੇਰੇ ਵਿਚ । ਮੋ ਮਨੁ—ਮੇਰਾ ਮਨ ।੧।

ਭ੍ਰਮ ਹੀ—ਭ੍ਰਮਿ ਹੀ {ਲਫ਼ਜ਼ 'ਭ੍ਰਮਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ਭਟਕਣਾ ਵਿਚ ਹੀ । ਖੋਇਓ—ਗਵਾ ਲਿਆ ਹੈ । ਅਸਥਿਰੁ—ਅਡੋਲ ਰਹਿਣ ਵਾਲੀ । ਬਿਖਿਆਸਕਤ—{ਬਿਖਿਆ—ਆਸਤਕ । ਆਸਕ੍ਤ} ਮਾਇਆ ਵਿਚ ਲੰਪਟ । ਨਿਸ—ਰਾਤ । ਬਾਸੁਰ—ਦਿਨ । ਅਧਮਾਈ—ਨੀਚਤਾ ।੧।

ਸੰਗੁ—ਸਾਥ, ਮੇਲ-ਮਿਲਾਪ, ਸੰਗਤਿ । ਕੀਰਤਿ—ਸਿਫ਼ਤਿ-ਸਾਲਾਹ । ਪ੍ਰਭ—ਪ੍ਰਭੂ ਦੀ ।੨।

**ਅਰਥ** :—ਹੇ ਮਾਂ ! ਧਰਤੀ ਦੇ ਖਸਮ-ਪ੍ਰਭੂ ਨੂੰ ਮੈਂ ਕਿਸ ਤਰ੍ਹਾਂ ਪਛਾਣਾਂ ? ਮੇਰਾ ਮਨ (ਤਾਂ) ਵੱਡੇ ਮੋਹ ਦੀ ਅਗਿਆਨਤਾ ਵਿਚ, ਮੋਹ ਦੇ ਹਨੇਰੇ ਵਿਚ (ਸਦਾ) ਫਸਿਆ (ਅਜੇ ਤਕ ਅਜੇਹੀ) ਮਤਿ ਨਹੀਂ ਹਾਸਲ ਕੀਤੀ (ਜੋ ਮੈਨੂੰ) ਅਡੋਲ ਰੱਖ ਸਕੇ । ਦਿਨ ਰਾਤ ਮੈਂ ਮਾਇਆ ਵਿਚ ਹੀ ਲੰਪਟ ਰਹਿੰਦਾ ਹਾਂ । ਮੇਰੀ ਇਹ ਨੀਚਤਾ ਮੁੱਕਣ ਵਿਚ ਨਹੀਂ ਆਉਂਦੀ ।੧।

ਹੇ ਮਾਂ ! ਮੈਂ ਕਦੇ ਗੁਰਮੁਖਾਂ ਦੀ ਸੰਗਤਿ ਨਹੀਂ ਕੀਤੀ, ਮੈਂ ਕਦੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਨਹੀਂ ਗਾਇਆ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੇਰੇ ਅੰਦਰ ਕੋਈ ਗੁਣ ਨਹੀਂ ਹੈ । ਮੈਨੂੰ ਆਪਣੀ ਸ਼ਰਨ ਵਿਚ ਰੱਖ ।੨।੬।

**ਸੋਰਠਿ ਮਹਲਾ ੯ ॥ ਮਾਈ ਮਨੁ ਮੇਰੋ ਬਸਿ ਨਾਹਿ ॥ ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ॥ ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥ ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥੧॥ ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥ ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥੨॥ ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥ ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥੩॥੭॥ {ਪੰਨਾ ੬੩੨}**

**ਪਦ ਅਰਥ** :—ਮਾਈ—ਹੇ ਮਾਂ ! ਮੇਰੋ—ਮੇਰਾ । ਬਸਿ—ਵੱਸ ਵਿਚ । ਨਿਸ—ਰਾਤ । ਬਾਸੁਰ—ਦਿਨ । ਬਿਖਿਅਨ ਕਉ—ਵਿਸ਼ਿਆਂ ਦੀ ਖ਼ਾਤਰ, ਪਦਾਰਥਾਂ ਦੀ ਖ਼ਾਤਰ । ਧਾਵਤ—ਦੌੜਦਾ ਹੈ । ਕਿਹਿ ਬਿਧਿ—ਕਿਸ ਤਰੀਕੇ ਨਾਲ ? ਰੋਕਉ—ਰੋਕਉਂ, ਮੈਂ ਰੋਕਾਂ । ਤਾਹਿ—ਉਸ ਨੂੰ ।੧।ਰਹਾਉ।

ਕੇ—ਦਾ । ਮਤ—ਉਪਦੇਸ਼, ਖ਼ਿਆਲ । ਨਿਮਖ—ਅੱਖ ਝਮਕਣ ਜਿਤਨਾ ਸਮਾਂ । ਹੀਏ—ਹਿਰਦੇ ਵਿਚ । ਦਾਰਾ—ਇਸਤ੍ਰੀ । ਸਿਉ—ਨਾਲ । ਸਿਰਾਵੈ—ਗੁਜ਼ਾਰਦਾ ਹੈ ।੧।

ਮਦਿ—ਨਸ਼ੇ ਵਿਚ । ਬਾਵਰੋ—ਕਮਲਾ, ਝੱਲਾ । ਗਿਆਨਾ—ਆਤਮਕ ਜੀਵਨ ਦੀ ਸਮਝ । ਭੀਤਰਿ—ਵਿਚ । ਮਰਮੁ—ਭੇਦ । ਕੋ—ਦਾ ।੨।

ਸਾਧ—ਗੁਰੂ । ਦੁਰਮਤਿ—ਭੈੜੀ ਮਤਿ । ਸਗਲ—ਸਾਰੀ । ਚਿੰਤਾਮਨਿ—ਚਿਤਵਨੀ ਪੂਰੀ ਕਰਨ ਵਾਲੀ ਮਣੀ, ਪਰਮਾਤਮਾ । ਫਾਸੀ—ਫਾਹੀ ।੩।

**ਅਰਥ** :—ਹੇ ਮਾਂ ! ਮੇਰਾ ਮਨ ਮੇਰੇ ਕਾਬੂ ਵਿਚ ਨਹੀਂ । ਰਾਤ ਦਿਨ ਪਦਾਰਥਾਂ ਦੀ ਖ਼ਾਤਰ ਦੌੜਦਾ ਫਿਰਦਾ ਹੈ । ਮੈਂ ਇਸ ਨੂੰ ਕਿਸ ਤਰੀਕੇ ਨਾਲ ਰੋਕਾਂ ? ।੧।ਰਹਾਉ।

ਇਹ ਜੀਵ ਵੇਦਾਂ ਪੁਰਾਣਾਂ ਸਿੰਮ੍ਰਿਤੀਆਂ ਦਾ ਉਪਦੇਸ਼ ਸੁਣ ਕੇ (ਭੀ) ਰਤਾ ਭਰ ਸਮੇ ਲਈ ਭੀ (ਉਸ ਉਪਦੇਸ਼ ਨੂੰ ਆਪਣੇ) ਹਿਰਦੇ ਵਿਚ ਨਹੀਂ ਵਸਾਂਦਾ । ਪਰਾਏ ਧਨ, ਪਰਾਈ ਇਸਤ੍ਰੀ ਦੇ ਮੋਹ ਵਿਚ ਮਸਤ ਰਹਿੰਦਾ ਹੈ, (ਇਸ ਤਰ੍ਹਾਂ ਆਪਣਾ) ਜਨਮ ਵਿਅਰਥ ਗੁਜ਼ਾਰਦਾ ਹੈ ।੧।

ਜੀਵ ਮਾਇਆ ਦੇ ਨਸ਼ੇ ਵਿਚ ਝੱਲਾ ਹੋ ਰਿਹਾ ਹੈ, ਆਤਮਕ ਜੀਵਨ ਬਾਰੇ ਇਸ ਨੂੰ ਕੋਈ ਸੂਝ ਨਹੀਂ ਪੈਂਦੀ । ਮਾਇਆ ਤੋਂ ਨਿਰਲੇਪ ਪ੍ਰਭੂ ਇਸ ਦੇ ਹਿਰਦੇ ਵਿਚ ਹੀ ਵੱਸਦਾ ਹੈ, ਪਰ ਉਸ ਦਾ ਭੇਦ ਇਹ ਜੀਵ ਨਹੀਂ ਸਮਝਦਾ ।੨।

ਜਦੋਂ ਜੀਵ ਗੁਰੂ ਦੀ ਸ਼ਰਨ ਪੈਂਦਾ ਹੈ, ਤਦੋਂ ਇਸ ਦੀ ਸਾਰੀ ਕੋਝੀ ਮਤਿ ਨਾਸ ਹੋ ਜਾਂਦੀ ਹੈ । ਤਦੋਂ, ਹੇ ਨਾਨਕ ! ਇਹ ਸਾਰੀਆਂ ਮਨੋ-ਕਾਮਨਾ ਪੂਰੀਆਂ ਕਰਨ ਵਾਲੇ ਪਰਮਾਤਮਾ ਨੂੰ ਸਿਮਰਦਾ ਹੈ; ਤੇ, ਇਸ ਦੀ ਜਮ ਦੀ ਫਾਹੀ (ਭੀ) ਕੱਟੀ ਜਾਂਦੀ ਹੈ ।੩।੭।

**ਸੋਰਠਿ ਮਹਲਾ ੯ ॥ ਰੇ ਨਰ ਇਹ ਸਾਚੀ ਜੀਅ ਧਾਰਿ ॥ ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥੧॥ ਰਹਾਉ ॥ ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥ ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥੧॥ ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥ ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੮॥ {ਪੰਨਾ ੬੩੩}**

**ਪਦ ਅਰਥ** :—ਸਾਚੀ, ਅਟੱਲ, ਸਦਾ ਕਾਇਮ ਰਹਿਣ ਵਾਲੀ । ਜੀਅ—ਦਿਲ ਵਿਚ । ਧਾਰਿ—ਟਿਕਾ ਲੈ । ਸਗਲ—ਸਾਰਾ । ਬਿਨਸਤ—ਨਾਸ ਹੁੰਦਿਆਂ । ਬਾਰ—ਚਿਰ, ਦੇਰ ।੧।ਰਹਾਉ।

ਬਾਰੂ—ਰੇਤ । ਭੀਤਿ—ਕੰਧ । ਰਚਿ—ਰਚ ਕੇ, ਉਸਾਰ ਕੇ । ਪਚਿ—ਪੋਚ ਕੇ । ਉਰਝਿਓ—ਮਸਤ ਹੋਇਆ । ਕਹਾ—ਕਿਉਂ ? ਗਵਾਰ—ਹੇ ਮੂਰਖ ! ।੧।

ਅਜਹੂ—ਅੱਜ ਹੀ, ਹੁਣ ਹੀ । ਨਾਹਿਨਿ—ਨਹੀਂ । ਮੁਰਾਰਿ—{ਮੁਰ-ਅਰਿ} ਪਰਮਾਤਮਾ । ਕਹੁ—ਆਖ । ਨਿਜ—ਆਪਣਾ । ਮਤੁ—ਖ਼ਿਆਲ । ਕੋ—ਦਾ । ਤੋਹਿ—ਤੈਨੂੰ । ਪੁਕਾਰਿ—ਪੁਕਾਰ ਕੇ ।੨।

**ਅਰਥ** :—ਹੇ ਮਨੁੱਖ ! ਆਪਣੇ ਦਿਲ ਵਿਚ ਇਹ ਪੱਕੀ ਗੱਲ ਟਿਕਾ ਲੈ, (ਕਿ) ਸਾਰਾ ਸੰਸਾਰ ਸੁਪਨੇ ਵਰਗਾ ਹੈ, (ਇਸ ਦੇ) ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ।੧।ਰਹਾਉ।

ਹੇ ਭਾਈ ! (ਜਿਵੇਂ ਕਿਸੇ ਨੇ) ਰੇਤ ਦੀ ਕੰਧ ਉਸਾਰ ਕੇ ਪੋਚ ਕੇ ਤਿਆਰ ਕੀਤੀ ਹੋਵੇ; ਪਰ ਉਹ ਕੰਧ ਚਾਰ ਦਿਨ ਭੀ (ਟਿਕੀ) ਨਹੀਂ ਰਹਿੰਦੀ । ਇਸ ਮਾਇਆ ਦੇ ਸੁਖ ਭੀ ਉਸ (ਰੇਤ ਦੀ ਕੰਧ) ਵਰਗੇ ਹੀ ਹਨ । ਹੇ ਮੂਰਖ ! ਤੂੰ ਇਹਨਾਂ ਸੁਖਾਂ ਵਿਚ ਕਿਉਂ ਮਸਤ ਹੋ ਰਿਹਾ ਹੈਂ ? ।੧।

ਹੇ ਭਾਈ ! ਅਜੇ ਭੀ ਸਮਝ ਜਾ (ਅਜੇ) ਕੁਝ ਵਿਗੜਿਆ ਨਹੀਂ; ਤੇ ਪਰਮਾਤਮਾ ਦਾ ਨਾਮ ਸਿਮਰਿਆ ਕਰ । ਹੇ ਨਾਨਕ ! ਆਖ—(ਹੇ ਭਾਈ !) ਮੈਂ ਤੈਨੂੰ ਗੁਰਮੁਖਾਂ ਦਾ ਇਹ ਨਿਜੀ ਖ਼ਿਆਲ ਪੁਕਾਰ ਕੇ ਸੁਣਾ ਰਿਹਾ ਹਾਂ ।੨।੮।

**ਸੋਰਠਿ ਮਹਲਾ ੯ ॥ ਇਹ ਜਗਿ ਮੀਤੁ ਨ ਦੇਖਿਓ ਕੋਈ ॥ ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥ ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥ ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥ ਕਹੰਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥ ਦੀਨਾਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥ ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥ ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥ {ਪੰਨਾ ੬੩੩}**

**ਪਦ ਅਰਥ** :—ਜਗਿ—ਜਗਤ ਵਿਚ । ਸੁਖਿ—ਸੁਖ ਵਿਚ । ਸੰਗਿ—ਨਾਲ ।੧।ਰਹਾਉ।

ਦਾਰਾ—ਇਸਤ੍ਰੀ । ਸਨਬੰਧੀ—ਰਿਸ਼ਤੇਦਾਰ । ਸਗਰੇ—ਸਾਰੇ । ਸਿਉ—ਨਾਲ । ਨਿਰਧਨ—ਕੰਗਾਲ । ਕਉ—ਨੂੰ । ਸੰਗੁ—ਸਾਥ । ਛਾਡਿ—ਛੱਡ ਕੇ । ਸਭਿ—ਸਾਰੇ ।੧।

ਕਹਂਉ ਕਹਾ—ਮੈਂ ਕੀਹ ਆਖਾਂ ? ਯਿਆ ਮਨ ਕਉ—ਇਸ ਮਨ ਨੂੰ । ਦੀਨਾ ਨਾਥ—ਗਰੀਬਾਂ ਦਾ ਖਸਮ । ਸਕਲ—ਸਾਰੇ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਭੈ ਭੰਜਨ—ਡਰਾਂ ਦਾ ਨਾਸ ਕਰਨ ਵਾਲਾ । ਤਾ ਕੋ—ਉਸ ਦਾ ।੨।

ਸੁਆਨ ਪੂਛ—ਕੁੱਤੇ ਦੀ ਪੂਛਲ । ਸੁਧਉ—ਸਿੱਧੀ । ਮੈ ਕੀਨਉ—ਮੈਂ ਕੀਤਾ ਹੈ । ਬਿਰਦ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਲੀਨਉ—ਮੈਂ ਲੈ ਸਕਦਾ ਹਾਂ ।੩।

**ਅਰਥ :**—ਹੇ ਭਾਈ ! ਇਸ ਜਗਤ ਵਿਚ ਕੋਈ (ਤੋੜ ਸਾਥ ਨਿਬਾਹੁਣ ਵਾਲਾ) ਮਿੱਤਰ (ਮੈਂ) ਨਹੀਂ ਵੇਖਿਆ । ਸਾਰਾ ਸੰਸਾਰ ਆਪਣੇ ਸੁਖ ਵਿਚ ਹੀ ਜੁੱਟਾ ਪਿਆ ਹੈ । ਦੁੱਖ ਵਿਚ (ਕੋਈ ਕਿਸੇ ਦੇ) ਨਾਲ (ਸਾਥੀ) ਨਹੀਂ ਬਣਦਾ ।੧।ਰਹਾਉ।

ਹੇ ਭਾਈ ! ਇਸਤ੍ਰੀ, ਮਿੱਤਰ, ਪੁੱਤਰ, ਰਿਸ਼ਤੇਦਾਰ—ਇਹ ਸਾਰੇ ਧਨ ਨਾਲ (ਹੀ) ਪਿਆਰ ਕਰਦੇ ਹਨ । ਜਦੋਂ ਹੀ ਇਹਨਾਂ ਨੇ ਮਨੁੱਖ ਨੂੰ ਕੰਗਾਲ ਵੇਖਿਆ, (ਤਦੋਂ) ਸਾਥ ਛੱਡ ਕੇ ਨੱਸ ਜਾਂਦੇ ਹਨ ।੧।

ਹੇ ਭਾਈ ! ਮੈਂ ਇਸ ਝੱਲੇ ਮਨ ਨੂੰ ਕੀਹ ਸਮਝਾਵਾਂ ? (ਇਸ ਨੇ) ਇਹਨਾਂ (ਕੱਚੇ ਸਾਥੀਆਂ) ਨਾਲ ਪਿਆਰ ਪਾਇਆ ਹੋਇਆ ਹੈ । (ਜੇਹੜਾ ਪਰਮਾਤਮਾ) ਗਰੀਬਾਂ ਦਾ ਰਾਖਾ ਤੇ ਸਾਰੇ ਡਰ ਨਾਸ ਕਰਨ ਵਾਲਾ ਹੈ ਉਸ ਦੀ ਸਿਫ਼ਤਿ-ਸਾਲਾਹ (ਇਸ ਨੇ) ਭੁਲਾਈ ਹੋਈ ਹੈ ।੨।

ਹੇ ਭਾਈ ! ਜਿਵੇਂ ਕੁੱਤੇ ਦੀ ਪੂਛਲ ਸਿੱਧੀ ਨਹੀਂ ਹੁੰਦੀ (ਇਸੇ ਤਰ੍ਹਾਂ ਇਸ ਮਨ ਦੀ ਪਰਮਾਤਮਾ ਦੀ ਯਾਦ ਵਲੋਂ ਲਾ-ਪਰਵਾਹੀ ਹਟਦੀ ਨਹੀਂ) ਮੈਂ ਬਹੁਤ ਜਤਨ ਕੀਤਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ ! ਆਪਣੇ) ਮੁੱਢ-ਕਦੀਮਾਂ ਦੇ (ਪਿਆਰ ਵਾਲੇ) ਸੁਭਾਵ ਦੀ ਲਾਜ ਰੱਖ (ਮੇਰੀ ਮਦਦ ਕਰ, ਤਾਂ ਹੀ) ਮੈਂ ਤੇਰਾ ਨਾਮ ਜਪ ਸਕਦਾ ਹਾਂ ।੩।੯।

**ਸੋਰਠਿ ਮਹਲਾ ੯ ॥ ਮਨ ਰੇ ਗਹਿਓ ਨ ਗੁਰ ਉਪਦੇਸੁ ॥ ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥ ਰਹਾਉ ॥ ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥ ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥ ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥ ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥੨॥ ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥ ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥੧੦॥ {ਪੰਨਾ ੬੩੩}**

**ਪਦ ਅਰਥ** :—ਗਹਿਓ—ਫੜਿਆ, ਗ੍ਰਹਿਣ ਕੀਤਾ । ਕਹਾ ਭਇਓ—ਕੀਹ ਹੋਇਆ ? ਮੂਡੁ—ਸਿਰ । ਭੇਸੁ—ਭੇਖ ।੧।ਰਹਾਉ।

ਸਾਚ—ਸਦਾ-ਥਿਰ ਹਰਿ-ਨਾਮ । ਝੂਠਹ—ਨਾਸਵੰਤ (ਪਦਾਰਥਾਂ) ਵਿਚ । ਅਕਾਰਥੁ—ਵਿਅਰਥ । ਪਰਪੰਚ—ਪਖੰਡ, ਛਲ । ਉਦਰ ਨਿਜ—ਆਪਣਾ ਪੇਟ । ਪੋਖਿਓ—ਪਾਲਿਆ । ਪਸੁ ਕੀ ਨਿਆਈ—ਪਸ਼ੂਆਂ ਵਾਂਗ ।੧।

ਗਤਿ—ਜੁਗਤਿ । ਹਾਥਿ—ਹੱਥ ਵਿਚ । ਉਰਝਿ ਰਹਿਓ—ਮਗਨ ਰਿਹਾ । ਬਿਖਿਅਨ ਸੰਗਿ—ਮਾਇਕ ਪਦਾਰਥਾਂ ਨਾਲ ।੨।

ਅਚੇਤੁ—ਗ਼ਾਫ਼ਿਲ, ਅਵੇਸਲਾ । ਅਉਧ—ਉਮਰ । ਸਿਰਾਨੀ—ਗੁਜ਼ਾਰ ਦਿੱਤੀ । ਹਰਿ—ਹੇ ਹਰੀ ! ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਪਰਾਨੀ—ਜੀਵ ।੩।

**ਅਰਥ** :—ਹੇ ਮਨ ! ਤੂੰ ਗੁਰੂ ਦੀ ਸਿੱਖਿਆ ਗ੍ਰਹਿਣ ਨਹੀਂ ਕਰਦਾ । (ਹੇ ਭਾਈ ! ਗੁਰੂ ਦਾ ਉਪਦੇਸ਼ ਭੁਲਾ ਕੇ) ਜੇ ਸਿਰ ਭੀ ਮੁਨਾ ਲਿਆ, ਤੇ, ਭਗਵੇ ਰੰਗ ਦੇ ਕੱਪੜੇ ਪਾ ਲਏ, ਤਾਂ ਭੀ ਕੀਹ ਬਣਿਆ ? (ਆਤਮਕ ਜੀਵਨ ਦਾ ਕੁਝ ਭੀ ਨਾਹ ਸੌਰਿਆ) ।੧।ਰਹਾਉ।

(ਹੇ ਭਾਈ ! ਭਗਵਾ ਭੇਖ ਤਾਂ ਧਾਰ ਲਿਆ, ਪਰ) ਸਦਾ-ਥਿਰ ਪ੍ਰਭੂ ਦਾ ਨਾਮ ਛੱਡ ਕੇ ਨਾਸਵੰਤ ਪਦਾਰਥਾਂ ਵਿਚ ਹੀ ਸੁਰਤਿ ਜੋੜੀ ਰੱਖੀ, (ਲੋਕਾਂ ਨਾਲ) ਛਲ ਕਰ ਕੇ ਆਪਣਾ ਪੇਟ ਪਾਲਦਾ ਰਿਹਾ, ਤੇ, ਪਸ਼ੂਆਂ ਵਾਂਗ ਸੁੱਤਾ ਰਿਹਾ ।੧।

ਹੇ ਭਾਈ ! (ਗ਼ਾਫ਼ਿਲ ਮਨੁੱਖ) ਪਰਮਾਤਮਾ ਦੇ ਭਜਨ ਦੀ ਜੁਗਤਿ ਨਹੀਂ ਸਮਝਦਾ, ਮਾਇਆ ਦੇ ਹੱਥ ਵਿਚ ਵਿਕਿਆ ਰਹਿੰਦਾ ਹੈ । ਕਮਲਾ ਮਨੁੱਖ ਮਾਇਕ ਪਦਾਰਥਾਂ (ਦੇ ਮੋਹ) ਵਿਚ ਮਗਨ ਰਹਿੰਦਾ ਹੈ, ਤੇ, ਪ੍ਰਭੂ ਦੇ (ਸ੍ਰੇਸ਼ਟ) ਰਤਨ-ਨਾਮ ਨੂੰ ਭੁਲਾਈ ਰੱਖਦਾ ਹੈ ।੨।

(ਮਨੁੱਖ ਮਾਇਆ ਵਿਚ ਫਸ ਕੇ) ਅਵੇਸਲਾ ਹੋਇਆ ਰਹਿੰਦਾ ਹੈ, ਪਰਮਾਤਮਾ ਨੂੰ ਯਾਦ ਨਹੀਂ ਕਰਦਾ, ਸਾਰੀ ਉਮਰ ਵਿਅਰਥ ਗੁਜ਼ਾਰ ਲੈਂਦਾ ਹੈ । ਹੇ ਨਾਨਕ ! ਆਖ—ਹੇ ਹਰੀ ! ਤੂੰ ਆਪਣੇ ਮੁੱਢ-ਕਦੀਮਾਂ ਦੇ (ਪਿਆਰ ਵਾਲੇ) ਸੁਭਾਵ ਨੂੰ ਚੇਤੇ ਰੱਖ । ਇਹ ਜੀਵ ਤਾਂ ਸਦਾ ਭੁੱਲੇ ਹੀ ਰਹਿੰਦੇ ਹਨ ।੩।੧੦।

**ਸੋਰਠਿ ਮਹਲਾ ੯ ॥ ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥ ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥ {ਪੰਨਾ ੬੩੩}**

**ਪਦ ਅਰਥ** :—ਦੁਖ ਮੈ—ਦੁੱਖਾਂ ਵਿਚ (ਘਿਰਿਆ ਹੋਇਆ ਭੀ) । ਨਹੀ ਮਾਨੈ—ਨਹੀਂ ਪ੍ਰਤੀਤ ਕਰਦਾ, ਨਹੀਂ ਘਬਰਾਂਦਾ । ਸੁਖ ਸਨੇਹੁ—ਸੁਖਾਂ ਦਾ ਮੋਹ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਜਾ ਕੈ—ਜਿਸ ਦੇ ਮਨ ਵਿਚ । ਕੰਚਨ—ਸੋਨਾ ।੧।ਰਹਾਉ।

ਨਿੰਦਿਆ—ਚੁਗ਼ਲੀ-ਬੁਰਾਈ । ਉਸਤਤਿ—ਖ਼ੁਸ਼ਾਮਦ । ਹਰਖ ਸੋਗ ਤੇ—ਖ਼ੁਸ਼ੀ ਗ਼ਮੀ ਤੋਂ । ਮਾਨ—ਆਦਰ । ਅਪਮਾਨਾ—ਨਿਰਾਦਰੀ ।੧।

ਮਨਸਾ—{ਮਨੀ—ਾ} ਮਨੋਕਾਮਨਾ । ਤੇ—ਤੋਂ । ਪਰਸੈ—ਛੁੰਹਦਾ । ਤਿਹ ਘਟਿ—ਉਸ ਦੇ ਹਿਰਦੇ ਵਿਚ । ਬ੍ਰਹਮੁ ਨਿਵਾਸਾ—ਪਰਮਾਤਮਾ ਦਾ ਨਿਵਾਸ ।੨।

ਗੁਰ—ਗੁਰੂ ਨੇ । ਜਿਹ ਨਰ ਕਉ—ਜਿਸ ਮਨੁੱਖ ਉਤੇ । ਤਿਹ—ਉਸ ਨੇ । ਸਿਉ—ਨਾਲ, ਵਿਚ । ਸੰਗਿ—ਨਾਲ ।੩।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਦੁੱਖਾਂ ਵਿਚ ਘਬਰਾਂਦਾ ਨਹੀਂ, ਜਿਸ ਮਨੁੱਖ ਦੇ ਹਿਰਦੇ ਵਿਚ ਸੁਖਾਂ ਨਾਲ ਮੋਹ ਨਹੀਂ, ਅਤੇ (ਕਿਸੇ ਕਿਸਮ ਦੇ) ਡਰ ਨਹੀਂ, ਜੇਹੜਾ ਮਨੁੱਖ ਸੋਨੇ ਨੂੰ ਮਿੱਟੀ (ਸਮਾਨ) ਸਮਝਦਾ ਹੈ (ਉਸ ਦੇ ਅੰਦਰ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ) ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਅੰਦਰ ਕਿਸੇ ਦੀ ਚੁਗ਼ਲੀ-ਬੁਰਾਈ ਨਹੀਂ, ਕਿਸੇ ਦੀ ਖ਼ੁਸ਼ਾਮਦ ਨਹੀਂ, ਜਿਸ ਦੇ ਅੰਦਰ ਨਾਹ ਲੋਭ ਹੈ, ਨਾਹ ਮੋਹ ਹੈ, ਨਾਹ ਅਹੰਕਾਰ ਹੈ; ਜੇਹੜਾ ਮਨੁੱਖ ਖ਼ੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, ਜਿਸ ਨੂੰ ਨਾਹ ਆਦਰ ਪੋਹ ਸਕਦਾ ਹੈ ਨਾਹ ਨਿਰਾਦਰੀ (ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ) ।੧।

ਹੇ ਭਾਈ ! ਜੇਹੜਾ ਮਨੁੱਖਾਂ ਆਸਾਂ ਉਮੈਦਾਂ ਸਭ ਤਿਆਗ ਦੇਂਦਾ ਹੈ, ਜਗਤ ਤੋਂ ਨਿਰਮੋਹ ਰਹਿੰਦਾ ਹੈ, ਜਿਸ ਮਨੁੱਖ ਨੂੰ ਨਾਹ ਕਾਮ-ਵਾਸਨਾ ਛੋਹ ਸਕਦੀ ਹੈ ਨਾਹ ਕ੍ਰੋਧ ਛੋਹ ਸਕਦਾ ਹੈ, ਉਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ ।੨।

(ਪਰ) ਹੇ ਨਾਨਕ ! (ਆਖ—) ਜਿਸ ਮਨੁੱਖ ਉੱਤੇ ਗੁਰੂ ਨੇ ਮੇਹਰ ਕੀਤੀ ਉਸ ਨੇ (ਹੀ ਜੀਵਨ ਦੀ) ਇਹ ਜਾਚ ਸਮਝੀ ਹੈ । ਉਹ ਮਨੁੱਖ ਪਰਮਾਤਮਾ ਨਾਲ ਇਉਂ ਇਕ-ਮਿਕ ਹੋ ਜਾਂਦਾ ਹੈ, ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ ।੩।੧੧।

**ਸੋਰਠਿ ਮਹਲਾ ੯ ॥ ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥ ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥੧॥ ਰਹਾਉ ॥ ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥ ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗਿ ਲਾਗੀ ॥ ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥ ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥ ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥੩॥੧੨॥੧੩੯॥ {ਪੰਨਾ ੬੩੪}**

**ਪਦ ਅਰਥ** :—ਪ੍ਰੀਤਮ—ਹੇ ਸੱਜਣ ! ਮਾਹੀ—ਵਿਚ । ਸਿਉ—ਨਾਲ । ਫਾਂਧਿਓ—ਬੱਝਾ ਹੋਇਆ ਹੈ । ਕੋ—ਕੋਈ ਮਨੁੱਖ । ਕਾਹੂ ਕੋ—ਕਿਸੇ ਦਾ ।੧।ਰਹਾਉ।

ਆਨਿ—ਆ ਕੇ । ਮਿਲਿ—ਮਿਲ ਕੇ । ਚਹੂ ਦਿਸਿ—ਚੌਹੀਂ ਪਾਸੀਂ । ਰਹਤ ਘੇਰੈ—ਘੇਰੀ ਰੱਖਦੇ ਹਨ । ਸੰਗੁ—ਸਾਥ । ਕੋਊ—ਕੋਈ ਭੀ ।੧।

ਨਾਰਿ—ਇਸਤ੍ਰੀ । ਹਿਤੁ—ਪਿਆਰ । ਜਾ ਸਿਉ—ਜਿਸ ਨਾਲ । ਸੰਗਿ—ਨਾਲ {ਲਫ਼ਜ਼ 'ਸੰਗੁ' ਅਤੇ 'ਸੰਗਿ' ਦਾ ਫ਼ਰਕ ਚੇਤੇ ਰੱਖਣਾ} । ਹੰਸ—ਜੀਵਾਤਮਾ । ਕਾਂਇਆ—ਸਰੀਰ । ਪ੍ਰੇਤ—ਗੁਜ਼ਰ ਚੁਕਾ, ਮਰ ਚੁਕਾ । ਕਰਿ—ਆਖ ਕੇ ।੨।

ਇਹ ਬਿਧਿ ਕੋ—ਇਸ ਤਰ੍ਹਾਂ । ਬਿਉਹਾਰੁ—ਵਰਤਾਰਾ । ਅੰਤ ਬਾਰ—ਅਖ਼ੀਰਲੇ ਸਮੇ । ਕਾਮਿ—ਕੰਮ ਵਿਚ ।੩।

**ਅਰਥ** :—ਹੇ ਮਿੱਤਰ ! (ਆਪਣੇ) ਮਨ ਵਿਚ (ਇਹ ਗੱਲ) ਪੱਕੀ ਕਰ ਕੇ ਸਮਝ ਲੈ, (ਕਿ) ਸਾਰਾ ਸੰਸਾਰ ਆਪਣੇ ਸੁਖ ਨਾਲ ਹੀ ਬੱਝਾ ਹੋਇਆ ਹੈ । ਕੋਈ ਭੀ ਕਿਸੇ ਦਾ (ਤੋੜ ਨਿਭਣ ਵਾਲਾ ਸਾਥੀ) ਨਹੀਂ (ਬਣਦਾ) ।੧।ਰਹਾਉ।

ਹੇ ਮਿੱਤਰ ! (ਜਦੋਂ ਮਨੁੱਖ) ! ਸੁਖ ਵਿਚ (ਹੁੰਦਾ ਹੈ, ਤਦੋਂ) ਕਈ ਯਾਰ ਦੋਸਤ ਮਿਲ ਕੇ (ਉਸ ਪਾਸ) ਬੈਠਦੇ ਹਨ, ਤੇ, (ਉਸ ਨੂੰ) ਚੌਹੀਂ ਪਾਸੀਂ ਘੇਰੀ ਰੱਖਦੇ ਹਨ । (ਪਰ ਜਦੋਂ ਉਸ ਨੂੰ ਕੋਈ) ਮੁਸੀਬਤ ਪੈਂਦੀ ਹੈ, ਸਾਰੇ ਹੀ ਸਾਥ ਛੱਡ ਜਾਂਦੇ ਹਨ, (ਫਿਰ) ਕੋਈ ਭੀ (ਉਸ ਦੇ) ਨੇੜੇ ਨਹੀਂ ਢੁਕਦਾ ।੧।

ਹੇ ਮਿੱਤਰ ! ਘਰ ਦੀ ਇਸਤ੍ਰੀ (ਭੀ), ਜਿਸ ਨਾਲ ਬੜਾ ਪਿਆਰ ਹੁੰਦਾ ਹੈ, ਜੇਹੜੀ ਸਦਾ (ਖਸਮ ਦੇ) ਨਾਲ ਲੱਗੀ ਰਹਿੰਦੀ ਹੈ, ਜਿਸ ਹੀ ਵੇਲੇ (ਪਤੀ ਦਾ) ਜੀਵਾਤਮਾ ਇਸ ਸਰੀਰ ਨੂੰ ਛੱਡ ਦੇਂਦਾ ਹੈ, (ਇਸਤ੍ਰੀ ਉਸ ਤੋਂ ਇਹ ਆਖ ਕੇ) ਪਰੇ ਹਟ ਜਾਂਦੀ ਹੈ ਕਿ ਇਹ ਮਰ ਚੁਕਾ ਹੈ ਮਰ ਚੁਕਾ ਹੈ ।੨।

ਹੇ ਨਾਨਕ ! (ਆਖ—ਹੇ ਮਿੱਤਰ ! ਦੁਨੀਆ ਦਾ) ਇਸ ਤਰ੍ਹਾਂ ਦਾ ਵਰਤਾਰਾ ਬਣਿਆ ਹੋਇਆ ਹੈ ਜਿਸ ਨਾਲ (ਮਨੁੱਖ ਨੇ) ਪਿਆਰ ਪਾਇਆ ਹੋਇਆ ਹੈ । (ਪਰ, ਹੇ ਮਿੱਤਰ ! ਅਖ਼ੀਰਲੇ ਸਮੇ ਪਰਮਾਤਮਾ ਤੋਂ ਬਿਨਾ ਹੋਰ ਕੋਈ ਭੀ (ਮਨੁੱਖ ਦੀ) ਮਦਦ ਨਹੀਂ ਕਰ ਸਕਦਾ ।੩।੧੨।੧੩੯।

ਨੋਟ—ਸਾਰੇ ਸ਼ਬਦਾਂ ਦਾ ਵੇਰਵਾ ਇਉਂ ਹੈ :—

ਸੋਰਠਿ ਮਹਲਾ ੧ — ੧੨
ਮਹਲਾ ੩ — ੧੨
ਮਹਲਾ ੪ — ੯
ਮਹਲਾ ੫ — ੯੪
ਮਹਲਾ ੯ — ੧੨
. . . . . . ———
. ਕੁਲ ਜੋੜ . . ੧੩੯

ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ

ੴ ਸਤਿਗੁਰ ਪ੍ਰਸਾਦਿ ॥ ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥ ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥ ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥ ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥੧॥ ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥ ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ ਰਹਾਉ ॥ ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥ ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥ ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ॥ ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥੨॥ ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥ ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥ ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥ ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥੩॥ ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥ ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥ ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ॥ ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ ॥੪॥ ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ ॥ ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ ॥ ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ ॥ ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ ॥੫॥ ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥ ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥ ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥ ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ ॥੬॥ ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥ ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ॥ ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ॥ ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ॥੭॥ ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥ ਨਾਮੁ

ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥ ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥੮॥੧॥ {ਪੰਨਾ ੬੩੪-੬੩੫}

**ਪਦ ਅਰਥ** :—ਦੁਬਿਧਾ—ਦੁ-ਪਾਸਾ-ਪਨ, ਪਰਮਾਤਮਾ ਤੋਂ ਬਿਨਾ ਹੋਰ ਆਸਰੇ ਦੀ ਭਾਲ । ਨ ਪੜਉ—ਮੈਂ ਨਹੀਂ ਪੈਂਦਾ । ਨ ਪੂਜਉ—ਮੈਂ ਨਹੀਂ ਪੂਜਦਾ । ਮੜੈ—ਸਮਾਧ, ਕਬਰ । ਮਸਾਣਿ—ਸ਼ਮਸ਼ਾਨ, ਜਿੱਥੇ ਮੁਰਦੇ ਫੂਕੀਦੇ ਹਨ । ਨ ਜਾਈ—ਮੈਂ ਨਹੀਂ ਜਾਂਦਾ । ਰਾਚਿ—ਫਸ ਕੇ । ਪਰ ਘਰਿ—ਪਰਾਏ ਘਰ ਵਿਚ, ਪਰਮਾਤਮਾ ਤੋਂ ਬਿਨਾ ਕਿਸੇ ਹੋਰ ਘਰ ਵਿਚ । ਨਾਮਿ—ਨਾਮ ਨੇ । ਬੁਝਾਈ—ਬੁਝਾ ਦਿੱਤੀ ਹੈ । ਭੀਤਰਿ—ਅੰਦਰ । ਘਰੁ—ਪਰਮਾਤਮਾ ਦਾ ਨਿਵਾਸ । ਸਹਜਿ—ਅਡੋਲ ਅਵਸਥਾ ਵਿਚ । ਮਨ—ਮਨ ਨੂੰ । ਭਾਈ—ਪਸੰਦ ਆ ਗਈ ਹੈ । ਦਾਨਾ—ਜਾਣਨ ਵਾਲਾ । ਬੀਨਾ—ਪਛਾਣਨ ਵਾਲਾ । ਸਾਈ—ਹੇ ਸਾਈਂ ! ।੧।

ਬੈਰਾਗਿ—ਵੈਰਾਗ ਵਿਚ, ਵਿਛੋੜੇ ਦੇ ਅਹਿਸਾਸ ਵਿਚ, ਬਿਰਹੋਂ ਵਿਚ । ਰਤਉ—ਰੰਗਿਆ ਹੋਇਆ । ਬੈਰਾਗੀ—ਤਿਆਗੀ । ਬੇਧਿਆ—ਵਿੱਝਿਆ ਹੋਇਆ । ਨਿਰੰਤਰਿ—ਵਿੱਥ ਤੋਂ ਬਿਨਾ, ਇੱਕ-ਰਸ ।ਰਹਾਉ।

ਅਸੰਖ—ਬੇਅੰਤ । ਬੈਰਾਗ—ਵੈਰਾਗ ਦੀਆਂ ਗੱਲਾਂ । ਭੈ—ਪਰਮਾਤਮਾ ਦੇ ਡਰ-ਅਦਬ ਵਿਚ । ਧਾਵਤੁ—ਮਾਇਆ ਵਲ ਦੌੜਦੇ ਨੂੰ । ਰਹਾਵੈ—ਕਾਬੂ ਰੱਖਦਾ ਹੈ । ਸਹਜੇ—ਸਹਿਜ ਵਿਚ ।੨।

ਪਉਣੁ—ਹਵਾ (ਵਾਂਗ ਚੰਚਲ) । ਬਿੰਦੁ—ਰਤਾ ਭਰ ਭੀ । ਸੋਤ੍ਰ—ਇੰਦ੍ਰੇ । ਜਲਿ—ਜਲਨ, ਤ੍ਰਿਸ਼ਨਾ-ਅੱਗ । ਭਾਈ—ਹੇ ਭਾਈ ! ।੩।

ਦੂਜੀ—ਕੋਈ ਹੋਰ ਝਾਕ । ਰਾਈ—ਰਤਾ ਭੀ । ਦੁਖਿ—ਦੁੱਖ ਵਿਚ । ਦੇ—ਦੇਂਦਾ ਹੈ । ਅਗੋਚਰ—ਅ-ਗੋਚਰ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ । ਕੀਮ—ਕੀਮਤ । ਕਹਣੈ—ਕਹਿਣ ਨਾਲ ।੪।

ਸੁੰਨ—ਸੁੰਞ, ਜਿਥੇ ਫੁਰਨਿਆਂ ਵਲੋਂ ਸੁੰਞ ਹੈ, ਅਫੁਰ ਅਵਸਥਾ । ਸੁੰਨ ਸਮਾਧਿ—ਉਹ ਜੇਹੜਾ ਸਦਾ ਅਫੁਰ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਜਿਸ ਉਤੇ ਮਾਇਆ ਵਾਲੇ ਫੁਰਨੇ ਜ਼ੋਰ ਨਹੀਂ ਪਾਂਦੇ । ਪਰਮਾਰਥੁ—ਪਰਮ ਅਰਥ, ਸਭ ਤੋਂ ਉੱਚਾ ਸ੍ਰੇਸ਼ਟ ਧਨ । ਪਤਿ—ਮਾਲਕ । ਮਸਤਕਿ—ਮੱਥੇ ਉਤੇ । ਜਗਿ—ਜਗਤ ਵਿਚ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ, ਹਰੇਕ ਜੀਵ ਆਪੋ ਆਪਣੇ ਸਿਰ ਉਤੇ । ਸਹਾਮੰ—ਸਹਾਰਦਾ ਹੈ । ਕਰਮ—ਕੰਮ । ਸੁਕਰਮ—ਚੰਗੇ ਕੰਮ । ਦ੍ਰਿੜਾਮੰ—(ਹਿਰਦੇ ਵਿਚ) ਪੱਕੇ ਤੌਰ ਤੇ ਟਿਕਾਂਦਾ ਹੈ । ਮਨਿ—ਮਨ ਵਿਚ । ਮੁਖਿ—ਮੂੰਹ ਵਿਚ । ਜੂਠਿ—ਮੈਲ । ਭੈ—ਡਰ ਵਿਚ । ਅਗਾਮੰ—ਅਗੰਮ ਪ੍ਰਭੂ ।੫।

ਅਕਥ—ਜਿਸ ਦਾ ਸਰੂਪ ਬਿਆਨ ਨ ਕੀਤਾ ਜਾ ਸਕੇ । ਭਾਈ—ਹੇ ਭਾਈ ! ਚਾਲਉ—ਮੈਂ ਚੱਲਦਾ ਹਾਂ । ਦਾਤਾ—ਦਾਤਾਰ ਪ੍ਰਭੂ । ਚਾਲਹ—ਅਸੀ (ਜੀਵ) ਚੱਲਦੇ ਹਾਂ ।੬।

ਇਕਿ—{ਲਫ਼ਜ਼ 'ਇਕਿ' ਤੋਂ ਬਹੁ-ਵਚਨ} ਅਨੇਕਾਂ ਜੀਵ । ਭਰਮਿ—ਭਟਕਣਾ ਵਿਚ । ਰਾਤੇ—ਰੰਗੇ ਹੋਏ । ਜਿਤੁ—ਜਿਸ ਵਿਚ, ਜਿਸ ਪਾਸੇ, ਜਿਸ ਕੰਮ ਵਿਚ । ਹੁਕਮਿ—ਹੁਕਮ ਵਿਚ । ਕਰੀ—ਮੈਂ ਕਰਾਂ । ਜੀਉ—ਜਿੰਦ । ਪਿੰਡੁ—ਸਰੀਰ । ਸਤਿਗੁਰਿ ਮਿਲਿਐ—ਜੇ ਸਤਿਗੁਰ ਮਿਲ ਪਏ ।੭।

ਗਗਨ—ਆਕਾਸ਼, ਚਿਤ-ਆਕਾਸ਼, ਦਸਮ ਦੁਆਰਾ, ਦਿਮਾਗ, ਆਤਮਕ ਮੰਡਲ । ਗਗਨੰਤਰਿ—ਗਗਨ ਅੰਤਰਿ, ਆਤਮਕ ਮੰਡਲ ਵਿਚ, ਉੱਚੇ ਆਤਮਕ ਟਿਕਾਣੇ ਵਿਚ । ਮਹਿ—ਵਿਚ । ਗਿਆਨ—ਡੂੰਘੀ ਸਾਂਝ । ਧਿਆਨੰ—ਸੁਰਤਿ ਦਾ ਟਿਕਾਉ । ਗਹਿਰ ਗੰਭੀਰਾ—ਡੂੰਘੇ ਜਿਗਰੇ ਵਾਲਾ । ਤਤੋ ਤਤੁ—ਤੱਤ ਹੀ ਤੱਤ, ਜਗਤ

ਦੇ ਮੂਲ-ਪ੍ਰਭੂ ਨੂੰ ਹੀ । ਬਉਰਾਨੰ—ਕਮਲਾ, ਝੱਲਾ । ਸਹਜਿ—ਸਹਜ ਅਵਸਥਾ ਵਿਚ, ਅਡੋਲ ਆਤਮਕ ਅਵਸਥਾ ਵਿਚ । ਸਚੁ—ਸਦਾ-ਥਿਰ ਪ੍ਰਭੂ ।੮।

**ਅਰਥ** :—ਹੇ ਮੇਰੀ ਮਾਂ ! ਮੇਰਾ ਮਨ ਗੁਰੂ ਦੇ ਸ਼ਬਦ ਵਿਚ ਵਿੱਝ ਗਿਆ ਹੈ (ਪ੍ਰੋਤਾ ਗਿਆ ਹੈ । ਸ਼ਬਦ ਦੀ ਬਰਕਤਿ ਨਾਲ ਮੇਰੇ ਅੰਦਰ ਪਰਮਾਤਮਾ ਤੋਂ ਵਿਛੋੜੇ ਦਾ ਅਹਿਸਾਸ ਪੈਦਾ ਹੋ ਗਿਆ ਹੈ) । ਉਹੀ ਮਨੁੱਖ (ਅਸਲ) ਤਿਆਗੀ ਹੈ ਜਿਸ ਦਾ ਮਨ ਪਰਮਾਤਮਾ ਦੇ ਬਿਰਹੋਂ-ਰੰਗ ਵਿਚ ਰੰਗਿਆ ਗਿਆ ਹੈ । ਉਸ (ਬੈਰਾਗੀ) ਦੇ ਅੰਦਰ ਪ੍ਰਭੂ ਦੀ ਜੋਤਿ ਜਗ ਪੈਂਦੀ ਹੈ, ਉਹ ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਵਿਚ (ਮਸਤ ਰਹਿੰਦਾ ਹੈ), ਸਦਾ ਕਾਇਮ ਰਹਿਣ ਵਾਸਤੇ ਮਾਲਕ-ਪ੍ਰਭੂ (ਦੇ ਚਰਨਾਂ ਵਿਚ) ਉਸ ਦੀ ਸੁਰਤਿ ਜੁੜੀ ਰਹਿੰਦੀ ਹੈ ।੧।ਰਹਾਉ।

ਮੈਂ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਭਾਲ ਵਿਚ ਨਹੀਂ ਪੈਂਦਾ, ਮੈਂ ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਪੂਜਦਾ, ਮੈਂ ਕਿਤੇ ਸਮਾਧਾਂ ਤੇ ਮਸਾਣਾਂ ਵਿਚ ਭੀ ਨਹੀਂ ਜਾਂਦਾ । ਮਾਇਆ ਦੀ ਤ੍ਰਿਸ਼ਨਾ ਵਿਚ ਫਸ ਕੇ ਮੈਂ (ਪਰਮਾਤਮਾ ਦੇ ਦਰ ਤੋਂ ਬਿਨਾ) ਕਿਸੇ ਹੋਰ ਘਰ ਵਿਚ ਨਹੀਂ ਜਾਂਦਾ, ਮੇਰੀ ਮਾਇਕ ਤ੍ਰਿਸ਼ਨਾ ਪਰਮਾਤਮਾ ਦੇ ਨਾਮ ਨੇ ਮਿਟਾ ਦਿੱਤੀ ਹੈ । ਗੁਰੂ ਨੇ ਮੈਨੂੰ ਮੇਰੇ ਹਿਰਦੇ ਵਿਚ ਹੀ ਪਰਮਾਤਮਾ ਦਾ ਨਿਵਾਸ-ਅਸਥਾਨ ਵਿਖਾ ਦਿੱਤਾ ਹੈ, ਅਤੇ ਅਡੋਲ ਅਵਸਥਾ ਵਿਚ ਰੱਤੇ ਹੋਏ ਮੇਰੇ ਮਨ ਨੂੰ ਉਹ ਸਹਿਜ-ਅਵਸਥਾ ਚੰਗੀ ਲੱਗ ਰਹੀ ਹੈ ।

ਹੇ ਮੇਰੇ ਸਾਈਂ ! (ਇਹ ਸਭ ਤੇਰੀ ਹੀ ਮੇਹਰ ਹੈ) ਤੂੰ ਆਪ ਹੀ (ਮੇਰੇ ਦਿਲ ਦੀ) ਜਾਣਨ-ਵਾਲਾ ਹੈਂ; ਆਪ ਹੀ ਪਛਾਣਨ ਵਾਲਾ ਹੈਂ, ਤੂੰ ਆਪ ਹੀ ਮੈਨੂੰ (ਚੰਗੀ) ਮਤਿ ਦੇਂਦਾ ਹੈਂ (ਜਿਸ ਕਰਕੇ ਤੇਰਾ ਦਰ ਛੱਡ ਕੇ ਹੋਰ ਪਾਸੇ ਨਹੀਂ ਭਟਕਦਾ) ।੧।

ਅਨੇਕਾਂ ਹੀ ਵੈਰਾਗੀ ਵੈਰਾਗ ਦੀਆਂ ਗੱਲਾਂ ਕਰਦੇ ਹਨ, ਪਰ ਅਸਲ ਵੈਰਾਗ ਉਹ ਹੈ ਜੋ (ਪਰਮਾਤਮਾ ਦੇ ਬਿਰਹੋਂ-ਰੰਗ ਵਿਚ ਇਤਨਾ ਰੰਗਿਆ ਹੋਇਆ ਹੈ ਕਿ ਉਹ) ਖਸਮ-ਪ੍ਰਭੂ ਨੂੰ ਪਿਆਰਾ ਲੱਗਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਹਿਰਦੇ ਵਿਚ (ਪਰਮਾਤਮਾ ਦੀ ਯਾਦ ਨੂੰ ਵਸਾਂਦਾ ਹੈ ਤੇ) ਸਦਾ ਪਰਮਾਤਮਾ ਦੇ ਡਰ-ਅਦਬ ਵਿਚ ਮਸਤ (ਰਹਿ ਕੇ) ਗੁਰੂ ਦੀ ਦੱਸੀ ਹੋਈ ਕਾਰ ਕਰਦਾ ਹੈ । ਉਹ ਬੈਰਾਗੀ ਸਿਰਫ਼ ਪਰਮਾਤਮਾ ਨੂੰ ਚੇਤਦਾ ਹੈ (ਜਿਸ ਕਰਕੇ ਉਸ ਦਾ) ਮਨ (ਮਾਇਆ ਵਾਲੇ ਪਾਸੇ) ਨਹੀਂ ਡੋਲਦਾ, ਉਹ ਬੈਰਾਗੀ (ਮਾਇਆ ਵਲ) ਦੌੜਦੇ ਮਨ ਨੂੰ ਰੋਕ ਕੇ (ਪ੍ਰਭੂ-ਚਰਨਾਂ ਵਿਚ) ਜੋੜੀ ਰੱਖਦਾ ਹੈ । ਅਡੋਲ ਅਵਸਥਾ ਵਿਚ ਮਸਤ ਉਹ ਬੈਰਾਗੀ ਸਦਾ (ਪ੍ਰਭੂ ਦੇ ਨਾਮ-) ਰੰਗ ਵਿਚ ਰੰਗਿਆ ਰਹਿੰਦਾ ਹੈ, ਤੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ।੨।

ਹੇ ਭਾਈ ! (ਜਿਸ ਮਨੁੱਖ ਦਾ) ਚੰਚਲ ਮਨ ਰਤਾ ਭਰ ਭੀ ਆਤਮਕ ਆਨੰਦ ਵਿਚ ਨਿਵਾਸ ਦੇਣ ਵਾਲੇ ਨਾਮ ਵਿਚ ਵੱਸਦਾ ਹੈ (ਉਹ ਮਨੁੱਖ ਅਸਲ ਬੈਰਾਗੀ ਹੈ, ਤੇ ਉਹ ਬੈਰਾਗੀ) ਆਤਮਕ ਆਨੰਦ (ਮਾਣਦਾ ਹੈ) । ਹੇ ਪ੍ਰਭੂ ! ਤੂੰ ਆਪ (ਉਸ ਬੈਰਾਗੀ ਨੂੰ ਜੀਵਨ ਦੇ ਸਹੀ ਰਸਤੇ ਦੀ) ਸਮਝ ਦਿੱਤੀ ਹੈ, (ਜਿਸ ਦੀ ਬਰਕਤਿ ਨਾਲ ਉਸ ਦੀ ਤ੍ਰਿਸ਼ਨਾ-) ਅੱਗ ਬੁਝ ਗਈ ਹੈ, ਤੇ ਉਸ ਦੀ ਜੀਭ ਉਸ ਦੀਆਂ ਅੱਖਾਂ (ਆਦਿਕ) ਇੰਦ੍ਰੇ ਸਦਾ-ਥਿਰ (ਹਰਿ-ਨਾਮ) ਵਿਚ ਰੰਗੇ ਰਹਿੰਦੇ ਹਨ । ਉਹ ਬੈਰਾਗੀ ਦੁਨੀਆ ਦੀਆਂ ਆਸਾਂ ਤੋਂ ਨਿਰਮੋਹ ਹੋ ਕੇ ਜੀਵਨ ਬਿਤੀਤ ਕਰਦਾ ਹੈ, ਉਹ (ਦੁਨੀਆ ਵਾਲੇ ਘਰ-ਘਾਟ ਦੀ ਅਪਣੱਤ ਛੱਡ ਕੇ) ਉਸ ਘਰ ਵਿਚ ਸੁਰਤਿ ਜੋੜੀ ਰੱਖਦਾ ਹੈ ਜੋ ਸਚ ਮੁਚ ਉਸ ਦਾ ਆਪਣਾ ਹੀ ਰਹੇਗਾ । ਅਜੇਹੇ ਬੈਰਾਗੀ (ਗੁਰੂ-ਦਰ ਤੋਂ ਮਿਲੀ) ਨਾਮ-ਭਿੱਛਿਆ ਨਾਲ ਰੱਜੇ ਰਹਿੰਦੇ ਹਨ, ਸੰਤੋਖੀ ਰਹਿੰਦੇ ਹਨ, (ਕਿਉਂਕਿ ਉਹਨਾਂ ਨੂੰ ਗੁਰੂ ਨੇ) ਅਡੋਲ ਆਤਮਕ ਅਵਸਥਾ ਵਿਚ ਟਿਕਾ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪਿਲਾ ਦਿੱਤਾ ਹੈ ।੩।

ਜਦ ਤਕ (ਮਨ ਵਿਚ) ਰਤਾ ਭਰ ਭੀ ਕੋਈ ਹੋਰ ਝਾਕ ਹੈ ਕਿਸੇ ਹੋਰ ਆਸਰੇ ਦੀ ਭਾਲ ਹੈ ਤਦ ਤਕ ਬਿਰਹੋਂ-ਅਵਸਥਾ ਪੈਦਾ ਨਹੀਂ ਹੋ ਸਕਦੀ । (ਪਰ ਹੇ ਪ੍ਰਭੂ ! ਇਹ ਬਿਰਹੋਂ ਦੀ) ਦਾਤ ਦੇਣ ਵਾਲਾ ਤੂੰ ਇਕ ਆਪ ਹੀ ਹੈਂ, ਤੈਥੋਂ ਬਿਨਾ ਕੋਈ ਹੋਰ (ਇਹ ਦਾਤਿ) ਦੇਣ ਵਾਲਾ ਨਹੀਂ ਹੈ, ਤੇ ਇਹ ਸਾਰਾ ਜਗਤ ਤੇਰਾ ਆਪਣਾ ਹੀ (ਰਚਿਆ ਹੋਇਆ) ਹੈ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਸਦਾ ਦੁੱਖ ਵਿਚ ਟਿਕੇ ਰਹਿੰਦੇ ਹਨ, ਜੇਹੜੇ ਬੰਦੇ ਗੁਰੂ ਦੀ ਸ਼ਰਨ ਪੈਂਦੇ ਹਨ, ਉਹਨਾਂ ਨੂੰ ਪ੍ਰਭੂ (ਨਾਮ ਦੀ ਦਾਤਿ ਦੇ ਕੇ) ਆਦਰ ਮਾਣ ਬਖ਼ਸ਼ਦਾ ਹੈ । ਉਸ ਬੇਅੰਤ ਅਪਹੁੰਚ ਤੇ ਅਗੋਚਰ ਪ੍ਰਭੂ ਦੀ ਕੀਮਤ (ਜੀਵਾਂ ਦੇ) ਬਿਆਨ ਕਰਨ ਨਾਲ ਨਹੀਂ ਦੱਸੀ ਜਾ ਸਕਦੀ (ਉਸਦੇ ਬਰਾਬਰ ਦਾ ਹੋਰ ਕੋਈ ਦੱਸਿਆ ਨਹੀਂ ਜਾ ਸਕਦਾ) ।੪।

ਪਰਮਾਤਮਾ ਇਕ ਐਸੀ ਆਤਮਕ ਅਵਸਥਾ ਦਾ ਮਾਲਕ ਹੈ ਕਿ ਉਸ ਉਤੇ ਮਾਇਆ ਦੇ ਫੁਰਨੇ ਜ਼ੋਰ ਨਹੀਂ ਪਾ ਸਕਦੇ, ਉਹ ਤਿੰਨਾਂ ਹੀ ਭਵਨਾਂ ਦਾ ਮਾਲਕ ਹੈ, ਉਸ ਦਾ ਨਾਮ ਜੀਵਾਂ ਵਾਸਤੇ ਮਹਾਨ ਉੱਚਾ ਸ੍ਰੇਸ਼ਟ ਧਨ ਹੈ । ਜਗਤ ਵਿਚ ਜਿਤਨੇ ਭੀ ਜੀਵ ਜਨਮ ਲੈਂਦੇ ਹਨ ਉਹਨਾਂ ਦੇ ਮੱਥੇ ਉਤੇ (ਉਹਨਾਂ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਪਰਮਾਤਮਾ ਦੀ ਰਜ਼ਾ ਵਿਚ ਹੀ) ਲੇਖ (ਲਿਖਿਆ ਜਾਂਦਾ ਹੈ, ਹਰੇਕ ਜੀਵ ਨੂੰ) ਆਪੋ ਆਪਣੇ ਸਿਰ ਉਤੇ ਲਿਖਿਆ ਲੇਖ ਸਹਿਣਾ ਪੈਂਦਾ ਹੈ । ਪਰਮਾਤਮਾ ਆਪ ਹੀ (ਸਾਧਾਰਨ) ਕੰਮ ਤੇ ਚੰਗੇ ਕੰਮ (ਜੀਵਾਂ ਪਾਸੋਂ) ਕਰਾਂਦਾ ਹੈ, ਆਪ ਹੀ (ਜੀਵਾਂ ਦੇ ਹਿਰਦੇ ਵਿਚ ਆਪਣੀ) ਭਗਤੀ ਦ੍ਰਿੜ੍ਹ ਕਰਦਾ ਹੈ । ਅਪਹੁੰਚ ਪ੍ਰਭੂ ਆਪ ਹੀ (ਜੀਵਾਂ ਨੂੰ ਆਪਣੀ) ਡੂੰਘੀ ਸਾਂਝ ਬਖ਼ਸ਼ਦਾ ਹੈ । (ਸੱਚਾ ਵੈਰਾਗੀ) ਪਰਮਾਤਮਾ ਦੇ ਡਰ-ਅਦਬ ਵਿਚ ਗਿੱਝ ਜਾਂਦਾ ਹੈ, ਉਸ ਦੇ ਮਨ ਵਿਚ ਤੇ ਮੂੰਹ ਵਿਚ (ਪਹਿਲਾਂ ਜੋ ਭੀ ਵਿਕਾਰਾਂ ਦੀ ਨਿੰਦਾ ਆਦਿਕ ਦੀ) ਮੈਲ (ਹੁੰਦੀ ਹੈ ਉਹ) ਦੂਰ ਹੋ ਜਾਂਦੀ ਹੈ ।੫।

ਜਿਨ੍ਹਾਂ ਮਨੁੱਖ ਨੇ (ਪਰਮਾਤਮਾ ਦੇ ਨਾਮ ਦਾ ਰਸ) ਚੱਖਿਆ ਹੈ, (ਉਸ ਦਾ) ਸੁਆਦ ਉਹੀ ਜਾਣਦੇ ਹਨ (ਦੱਸ ਨਹੀਂ ਸਕਦੇ), ਜਿਵੇਂ ਗੁੰਗੇ ਮਨੁੱਖ ਦੀ ਖਾਧੀ ਮਿਠਿਆਈ (ਦਾ ਸੁਆਦ ਗੁੰਗਾ ਆਪ ਹੀ ਜਾਣਦਾ ਹੈ, ਕਿਸੇ ਨੂੰ ਦੱਸ ਨਹੀਂ ਸਕਦਾ) । ਹੇ ਭਾਈ ! ਨਾਮ-ਰਸ ਹੈ ਹੀ ਅਕੱਥ, ਬਿਆਨ ਕੀਤਾ ਹੀ ਨਹੀਂ ਜਾ ਸਕਦਾ । (ਮੈਂ ਤਾਂ ਸਦਾ ਇਹੀ ਤਾਂਘ ਰੱਖਦਾ ਹਾਂ ਕਿ) ਮੈਂ ਉਸ ਮਾਲਕ-ਪ੍ਰਭੂ ਦੀ ਰਜ਼ਾ ਵਿਚ ਤੁਰਾਂ । (ਪਰ ਰਜ਼ਾ ਵਿਚ ਤੁਰਨ ਦੀ) ਸੂਝ ਭੀ ਤਦੋਂ ਹੀ ਆਉਂਦੀ ਹੈ ਜੇ ਗੁਰੂ ਉਸ ਦਾਤਾਰ-ਪ੍ਰਭੂ ਨਾਲ ਮਿਲਾ ਦੇਵੇ । ਜੇਹੜਾ ਬੰਦਾ ਗੁਰੂ ਦੀ ਸ਼ਰਨ ਨਹੀਂ ਪਿਆ, ਉਸ ਨੂੰ ਇਹ ਸਮਝ ਰਤਾ ਭੀ ਨਹੀਂ ਆਉਂਦੀ । ਹੇ ਭਾਈ ! ਕੋਈ ਆਦਮੀ ਆਪਣੀ ਸਿਆਣਪ ਦਾ ਮਾਣ ਨਹੀਂ ਕਰ ਸਕਦਾ, ਜਿਵੇਂ ਜਿਵੇਂ ਪਰਮਾਤਮਾ ਸਾਨੂੰ ਜੀਵਾਂ ਨੂੰ (ਜੀਵਨ-ਰਾਹ ਉਤੇ) ਤੋਰਦਾ ਹੈ ਤਿਵੇਂ ਤਿਵੇਂ ਹੀ ਅਸੀ ਤੁਰਦੇ ਹਾਂ ।੬।

ਹੇ ਅਪਾਰ ਪ੍ਰਭੂ ! ਅਨੇਕਾਂ ਜੀਵ ਭਟਕਣਾ ਵਿਚ (ਪਾ ਕੇ) ਕੁਰਾਹੇ ਪਾਏ ਹੋਏ ਹਨ, ਅਨੇਕਾਂ ਜੀਵ ਤੇਰੀ ਭਗਤੀ (ਦੇ ਰੰਗ) ਵਿਚ ਰੰਗੇ ਹੋਏ ਹਨ—ਇਹ (ਸਭ) ਤੇਰਾ ਖੇਲ (ਰਚਿਆ ਹੋਇਆ) ਹੈ । ਜਿਸ ਪਾਸੇ ਤੂੰ ਜੀਵਾਂ ਨੂੰ ਲਾਇਆ ਹੋਇਆ ਹੈ ਉਹੋ ਜਿਹਾ ਫਲ ਜੀਵ ਭੋਗ ਰਹੇ ਹਨ । ਤੂੰ (ਸਭ ਜੀਵਾਂ ਨੂੰ) ਆਪਣੇ ਹੁਕਮ ਵਿਚ ਚਲਾਣ ਦੇ ਸਮਰੱਥ ਹੈਂ । (ਮੇਰੇ ਪਾਸ) ਜੇ ਕੋਈ ਚੀਜ਼ ਮੇਰੀ ਆਪਣੀ ਹੋਵੇ ਤਾਂ (ਮੈਂ ਇਹ ਆਖਣ ਦਾ ਫ਼ਖ਼ਰ ਕਰ ਸਕਾਂ ਕਿ) ਮੈਂ ਤੇਰੀ ਸੇਵਾ ਕਰ ਰਿਹਾ ਹਾਂ, ਪਰ ਮੇਰੀ ਇਹ ਜਿੰਦ ਤੇਰੀ ਹੀ ਦਿੱਤੀ ਹੋਈ ਹੈ ਤੇ ਮੇਰਾ ਸਰੀਰ ਭੀ ਤੇਰਾ ਹੀ ਦਿੱਤਾ ਹੋਇਆ ਹੈ । ਜੇ ਗੁਰੂ ਮਿਲ ਪਏ ਤਾਂ ਉਹ ਕਿਰਪਾ ਕਰਦਾ ਹੈ ਤੇ ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ ਮੈਨੂੰ (ਜ਼ਿੰਦਗੀ ਦਾ) ਆਸਰਾ ਦੇਂਦਾ ਹੈ ।੭।

ਹੇ ਨਾਨਕ ! ਜੋ ਮਨੁੱਖ ਸਦਾ ਉੱਚੇ ਆਤਮਕ ਮੰਡਲ ਵਿਚ ਵੱਸਦਾ ਹੈ (ਸੁਰਤਿ ਟਿਕਾਈ ਰੱਖਦਾ ਹੈ) ਉਸ ਦੇ ਅੰਦਰ ਆਤਮਕ ਗੁਣ ਪਰਗਟ ਹੁੰਦੇ ਹਨ, ਆਤਮਕ ਗੁਣਾਂ ਨਾਲ ਉਹ ਡੂੰਘੀ ਸਾਂਝ ਪਾਈ ਰੱਖਦਾ ਹੈ, ਆਤਮਕ ਗੁਣਾਂ ਵਿਚ ਹੀ ਉਸ ਦੀ ਸੁਰਤਿ ਜੁੜੀ ਰਹਿੰਦੀ ਹੈ (ਉਹੀ ਮਨੁੱਖ ਪੂਰਨ ਤਿਆਗੀ ਹੈ) । ਉਸ ਦੇ ਮਨ ਨੂੰ ਪਰਮਾਤਮਾ ਦਾ ਨਾਮ ਪਿਆਰਾ ਲੱਗਦਾ ਹੈ, ਉਹ (ਆਪ ਨਾਮ) ਸਿਮਰਦਾ ਹੈ (ਹੋਰਨਾਂ ਨੂੰ ਸਿਮਰਨ ਲਈ) ਪ੍ਰੇਰਦਾ ਹੈ । ਉਹ ਸਦਾ ਜਗਤ-ਮੂਲ ਪ੍ਰਭੂ ਦੀ ਹੀ ਸਿਫ਼ਤਿ-ਸਾਲਾਹ ਕਰਦਾ ਹੈ । ਗੁਰੂ ਪੀਰ ਦੇ ਸ਼ਬਦ ਨੂੰ (ਹਿਰਦੇ ਵਿਚ ਟਿਕਾ ਕੇ) ਉਹ ਡੂੰਘੇ ਜਿਗਰੇ ਵਾਲਾ ਬਣ ਜਾਂਦਾ ਹੈ । ਪਰ ਗੁਰ-ਸ਼ਬਦ ਤੋਂ ਖੁੰਝ ਕੇ ਜਗਤ (ਮਾਇਆ ਦੇ ਮੋਹ ਵਿਚ) ਕਮਲਾ (ਹੋਇਆ ਫਿਰਦਾ) ਹੈ । ਉਹ ਪੂਰਨ ਤਿਆਗੀ ਮਨੁੱਖ ਅਡੋਲ ਆਤਮਕ ਅਵਸਥਾ ਵਿਚ ਟਿਕ ਕੇ ਚੰਗੇ ਭਾਗਾਂ ਵਾਲਾ ਬਣ ਜਾਂਦਾ ਹੈ, ਉਸ ਦਾ ਮਨ ਸਦਾ-ਥਿਰ ਰਹਿਣ ਵਾਲੇ ਪ੍ਰਭੂ (ਦੀ ਯਾਦ ਨੂੰ ਹੀ ਆਪਣਾ ਜੀਵਨ-ਨਿਸ਼ਾਨਾ) ਮੰਨਦਾ ਹੈ ।੮।੧।

**ਸੋਰਠਿ ਮਹਲਾ ੧ ਤਿਤੁਕੀ ॥ ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥ ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥ ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥੧॥ ਸੁਣਿ ਪੰਡਿਤ ਕਰਮਾ ਕਾਰੀ ॥ ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥ ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥ ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥ ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥੨॥ ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥ ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥ ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥੩॥ ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥ ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥ ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥੪॥ ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥ ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥ ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥੫॥ ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥ ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥ ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥੬॥ ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥ ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥ ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥੭॥ ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥ ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥ ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥੮॥੨॥ {ਪੰਨਾ ੬੩੫-੬੩੬}**

ਪਦ ਅਰਥ :—ਆਸਾ ਮਨਸਾ—ਮਾਇਆ ਵਾਲੀਆਂ ਆਸਾਂ ਤੇ ਫੁਰਨੇ । ਬੰਧਨੀ—(ਮਾਇਆ ਦੇ ਮੋਹ ਵਿਚ) ਬੰਨ੍ਹਣ ਵਾਲੇ । ਭਾਈ—ਹੇ ਭਾਈ ! ਹੇ ਪੰਡਿਤ ! ਕਰਮ ਧਰਮ—ਉਹ ਕਰਮ ਜੋ ਧਾਰਮਿਕ ਮਿਥੇ ਹੋਏ ਹਨ, ਰਸਮੀ ਧਾਰਮਿਕ ਕਰਮ । ਬੰਧਕਾਰੀ—ਮਾਇਆ ਦੇ ਬੰਧਨ ਪੈਦਾ ਕਰਨ ਵਾਲੇ । ਪਾਪਿ ਪੁੰਨਿ—(ਰਸਮੀ ਤੌਰ ਤੇ ਮੰਨੇ ਹੋਏ) ਪਾਪ ਅਤੇ ਪੁੰਨ ਦੇ ਕਾਰਨ । ਬਿਨਸੈ—ਆਤਮਕ ਮੌਤ ਮਰਦਾ ਹੈ । ਵਿਸਾਰੀ—ਵਿਸਾਰ ਕੇ । ਜਗਿ—ਜਗਤ ਵਿਚ । ਵੇਕਾਰੀ—ਵਿਅਰਥ ।੧।

ਪੰਡਿਤ—ਹੇ ਪੰਡਿਤ ! ਕਰਮਾ ਕਾਰੀ—ਕਰਮ ਕਾਂਡੀ, ਤੀਰਥ ਵਰਤ ਆਦਿਕ ਮਿਥੇ ਹੋਏ ਧਾਰਮਿਕ ਕਰਮਾਂ ਦਾ ਵਿਸ਼ਵਾਸੀ । ਜਿਤੁ—ਜਿਸ ਦੀ ਰਾਹੀਂ । ਜਿਤੁ ਕਰਮਿ—ਜਿਸ ਕਰਮ ਦੀ ਰਾਹੀਂ । ਆਤਮ ਤਤੁ—ਆਤਮਾ ਦਾ ਮੂਲ ।੧।ਰਹਾਉ।

ਬਕੈ ਖੜੋ—ਖਲੋਤਾ ਉਚਾਰਦਾ ਹੈਂ । ਕਰਹੁ—ਤੁਸੀ ਕਰਦੇ ਹੋ । ਸੰਸਾਰੀ—ਸੰਸਾਰ ਵਾਲੇ, ਮਾਇਆ ਵਿਚ ਹੀ ਪ੍ਰਵਿਰਤ ਕਰਨ ਵਾਲੇ । ਪਾਖੰਡਿ—ਪਾਖੰਡ ਨਾਲ । ਵਿਕਾਰੀ—ਵਿਕਾਰਾਂ ਦੀ । ਮਾਕੁਰੀ—ਮੱਕੜੀ, ਜਾਲਾ ਤਣਨ ਵਾਲਾ ਕਕਹਿਣਾ । ਊਂਡੀ—ਉਲਟੀ ।੨।

ਘਣੀ—ਬਹੁਤ (ਲੋਕਾਈ) । ਭਾਇ—ਪਿਆਰ ਵਿਚ, ਮੋਹ ਵਿਚ । ਖੁਆਈ—ਖੁੰਝ ਗਈ । ਰਹਾਈ—ਰਹਿ ਜਾਂਦਾ ਹੈ ।੩।

ਸਾਚੁ ਸਹਜੁ—ਸਦਾ ਕਾਇਮ ਰਹਿਣ ਵਾਲੀ ਅਡੋਲ ਆਤਮਕ ਅਵਸਥਾ । ਤੇ—ਤੋਂ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਮਗੁ—ਰਸਤਾ । ਅੰਤਰਿ—ਅੰਦਰ । ਬੋਲਿ—ਬੋਲ ਕੇ । ਬਿਖੁ—ਜ਼ਹਿਰ, ਆਤਮਕ ਮੌਤ ਲਿਆਉਣ ਵਾਲੀ ਸ਼ੈ । ਖਾਈ—ਖਾਂਦਾ ਹੈ ।੪।

ਪੰਡਿਤ—ਹੇ ਪੰਡਿਤ ! ਵਿਲੋਈਐ—(ਜੇ) ਰਿੜਕੀਏ । ਤਥੁ—ਅਸਲ ਚੀਜ਼, ਮੱਖਣ । ਏਹਾ ਵਥੁ—ਇਹੀ ਚੀਜ਼ (ਪਾਣੀ ਹੀ ਪ੍ਰਾਪਤ ਕਰਦਾ ਹੈ) । ਵਿਗੁਚੀਐ—ਖ਼ੁਆਰ ਹੋਈਦਾ ਹੈ । ਦੇਉ—ਪ੍ਰਕਾਸ਼-ਰੂਪ ਪ੍ਰਭੂ । ਅਲਖੁ—ਜਿਸ ਦਾ ਸਰੂਪ ਸਮਝਿਆ ਨਹੀਂ ਜਾ ਸਕਦਾ ।੫।

ਤਾਗੋ—ਧਾਗਾ । ਕੋ—ਦਾ । ਦਹ ਦਿਸ—ਦਸੀਂ ਪਾਸੀਂ । ਮਾਇ—ਮਾਇਆ (ਨਾਲ) । ਗਾਠਿ—ਗੰਢ । ਛੂਟਈ—ਖੁਲ੍ਹਦੀ । ਕਰਮ—ਰਸਮੀ ਧਾਰਮਿਕ ਕੰਮ ।੬।

ਮਨਿ—ਮਨ ਵਿਚ । ਭੈ—(ਪਰਮਾਤਮਾ ਦੇ) ਡਰ-ਅਦਬ ਵਿਚ । ਸਚੁ—ਅਟੱਲ (ਆਤਮਕ ਜੀਵਨ ਦੇਣ ਵਾਲਾ) । ਮਜਨੁ—ਤੀਰਥ-ਇਸ਼ਨਾਨ । ਵਿਸੇਖੁ—ਵਿਸ਼ੇਸ਼ਤਾ ਦਾ ਹੱਕਦਾਰ । ਅੰਕਸੁ—ਕੁੰਡਾ ਜੋ ਹਾਥੀ ਨੂੰ ਚਲਾਣ ਲਈ ਵਰਤੀਦਾ ਹੈ । ਜਿਨਿ—ਜਿਸ (ਗੁਰੂ) ਨੇ । ਮਨਿ—ਮਨ ਵਿਚ । ਭੇਖੁ—(ਵਿਖਾਵੇ ਦਾ) ਧਾਰਮਿਕ ਲਿਬਾਸ ।੭।

ਹਾਟੁ—ਹੱਟ । ਸਰਾਫ—ਸ਼ਾਹ । ਕੋ—ਦਾ । ਦ੍ਰਿੜੈ—ਪੱਕੀ ਤਰ੍ਹਾਂ ਚੇਤੇ ਰੱਖਦਾ ਹੈ । ਧਨੁ—ਭਾਗਾਂ ਵਾਲਾ । ਮੇਲਿ—ਮੇਲ ਵਿਚ, ਸਤ ਸੰਗ ਵਿਚ ।੮।

**ਅਰਥ** :—(ਤੀਰਥ ਵਰਤ ਆਦਿਕ ਧਾਰਮਿਕ ਮਿਥੇ ਹੋਏ) ਕੰਮਾਂ ਦੇ ਵਿਸ਼ਵਾਸੀ ਹੇ ਪੰਡਿਤ ! ਸੁਣ (ਇਹ ਕਰਮ ਧਰਮ ਆਤਮਕ ਆਨੰਦ ਨਹੀਂ ਪੈਦਾ ਕਰ ਸਕਦੇ) । ਹੇ ਭਾਈ ! ਜਿਸ ਕੰਮ ਦੀ ਰਾਹੀਂ ਆਤਮਕ ਆਨੰਦ ਪੈਦਾ ਹੁੰਦਾ ਹੈ ਉਹ (ਇਹ) ਹੈ ਕਿ ਆਤਮਕ ਜੀਵਨ ਦੇਣ ਵਾਲੇ ਜਗਤ-ਮੂਲ (ਦੇ ਗੁਣਾਂ) ਨੂੰ ਆਪਣੇ ਵਿਚਾਰ-ਮੰਡਲ ਵਿਚ (ਲਿਆਂਦਾ ਜਾਏ) ।੧।ਰਹਾਉ।

ਹੇ ਭਾਈ ! (ਤੀਰਥ ਵਰਤ ਆਦਿਕ ਧਾਰਮਿਕ ਕਰਮ ਕਰਦਿਆਂ ਭੀ ਮਾਇਆ ਵਾਲੀਆਂ ਆਸਾਂ ਤੇ ਫੁਰਨੇ ਟਿਕੇ ਹੀ ਰਹਿੰਦੇ ਹਨ, ਇਹ) ਆਸਾਂ ਤੇ ਇਹ ਫੁਰਨੇ ਮਾਇਆ ਦੇ ਮੋਹ ਵਿਚ ਬੰਨ੍ਹਣ ਵਾਲੇ ਹਨ, (ਇਹ ਰਸਮੀ) ਧਾਰਮਿਕ ਕਰਮ (ਸਗੋਂ) ਮਾਇਆ ਦੇ ਬੰਦਨ ਪੈਦਾ ਕਰਨ ਵਾਲੇ ਹਨ । ਹੇ ਭਾਈ ! (ਰਸਮੀ ਤੌਰ ਤੇ ਮੰਨੇ ਹੋਏ) ਪਾਪ ਅਤੇ ਪੁੰਨ ਦੇ ਕਾਰਨ ਜਗਤ ਜੰਮਦਾ ਹੈ (ਜਨਮ ਮਰਨ ਦੇ ਗੇੜ ਵਿਚ ਆਉਂਦਾ ਹੈ), ਪਰਮਾਤਮਾ ਦਾ ਨਾਮ ਭੁਲਾ ਕੇ ਆਤਮਕ ਮੌਤੇ ਮਰਦਾ ਹੈ । ਹੇ ਭਾਈ ! ਇਹ ਮਾਇਆ ਜਗਤ ਵਿਚ (ਜੀਵਾਂ ਨੂੰ) ਮੋਹਣ ਦਾ ਕੰਮ ਕਰੀ ਜਾਂਦੀ ਹੈ, ਇਹ ਸਾਰੇ (ਧਾਰਮਿਕ ਮਿਥੇ ਹੋਏ) ਕਰਮ ਵਿਅਰਥ ਹੀ ਜਾਂਦੇ ਹਨ ।੧।

ਹੇ ਪੰਡਿਤ ਜੀ ! ਤੁਸੀ (ਲੋਕਾਂ ਨੂੰ ਸੁਣਾਣ ਵਾਸਤੇ) ਵੇਦ ਸ਼ਾਸਤ੍ਰ (ਆਦਿਕ ਧਰਮ-ਪੁਸਤਕ) ਖੋਲ੍ਹ ਕੇ ਉਚਾਰਦੇ ਰਹਿੰਦੇ ਹੋ, ਪਰ ਆਪ ਉਹੀ ਕਰਮ ਕਰਦੇ ਹੋ ਜੋ ਮਾਇਆ ਦੇ ਮੋਹ ਵਿਚ ਫਸਾਈ ਰੱਖਣ । ਹੇ ਪੰਡਿਤ !

(ਇਸ) ਪਖੰਡ ਨਾਲ (ਮਨ ਦੀ) ਮੈਲ ਦੂਰ ਨਹੀਂ ਹੋ ਸਕਦੀ, ਵਿਕਾਰਾਂ ਦੀ ਮੈਲ ਮਨ ਦੇ ਅੰਦਰ ਟਿਕੀ ਹੀ ਰਹਿੰਦੀ ਹੈ । ਇਸ ਤਰ੍ਹਾਂ ਤਾਂ ਮੱਕੜੀ ਭੀ (ਆਪਣਾ ਜਾਲਾ ਆਪ ਤਣ ਕੇ ਉਸੇ ਜਾਲੇ ਵਿਚ) ਉਲਟੀ ਸਿਰ-ਭਾਰ ਹੋ ਕੇ ਮਰਦੀ ਹੈ ।੨।

ਹੇ ਭਾਈ ! ਭੈੜੀ ਮਤਿ ਦੇ ਕਾਰਨ ਬੇਅੰਤ ਲੋਕਾਈ ਖ਼ੁਆਰ ਹੋ ਰਹੀ ਹੈ, ਪਰਮਾਤਮਾ ਨੂੰ ਵਿਸਾਰ ਕੇ ਹੋਰ ਦੇ ਮੋਹ ਵਿਚ ਖੁੰਝੀ ਹੋਈ ਹੈ । ਪਰਮਾਤਮਾ ਦਾ ਨਾਮ ਗੁਰੂ ਤੋਂ ਬਿਨਾ ਨਹੀਂ ਮਿਲ ਸਕਦਾ, ਤੇ ਪ੍ਰਭੂ ਦੇ ਨਾਮ ਤੋਂ ਬਿਨਾ ਮਨ ਦੀ ਭਟਕਣਾ ਦੂਰ ਨਹੀਂ ਹੁੰਦੀ । ਜਦੋਂ ਮਨੁੱਖ ਗੁਰੂ ਦੀ (ਦੱਸੀ) ਸੇਵਾ ਕਰਦਾ ਹੈ ਤਦੋਂ ਆਤਮਕ ਆਨੰਦ ਪ੍ਰਾਪਤ ਕਰਦਾ ਹੈ, ਤੇ, ਆਪਣਾ ਜਨਮ ਮਰਨ ਦਾ ਗੇੜ ਮੁਕਾ ਲੈਂਦਾ ਹੈ ।੩।

ਹੇ ਪੰਡਿਤ ! ਗੁਰੂ ਦੀ ਸ਼ਰਨ ਪਿਆਂ ਸਦਾ-ਟਿਕਵੀਂ ਆਤਮਕ ਅਡੋਲਤਾ ਪੈਦਾ ਹੁੰਦੀ ਹੈ (ਇਸ ਤਰ੍ਹਾਂ) ਪਵਿਤ੍ਰ (ਹੋਇਆ) ਮਨ ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦਾ ਹੈ । (ਜੀਵਨ ਦਾ ਇਹ ਰਸਤਾ) ਉਹ ਮਨੁੱਖ ਸਮਝਦਾ ਹੈ ਜੋ ਗੁਰੂ ਦੀ (ਦੱਸੀ) ਸੇਵਾ ਕਰਦਾ ਹੈ, ਗੁਰੂ ਤੋਂ ਬਿਨਾ (ਇਹ) ਰਸਤਾ ਨਹੀਂ ਲੱਭਦਾ । ਜਿਸ ਮਨੁੱਖ ਦੇ ਮਨ ਵਿਚ ਲੋਭ (ਦੀ ਲਹਿਰ) ਜ਼ੋਰ ਪਾ ਰਹੀ ਹੋਵੇ, ਇਹ ਰਸਮੀ ਧਾਰਮਿਕ ਕੰਮ ਕਰਨ ਦਾ ਉਸ ਨੂੰ ਕੋਈ (ਆਤਮਕ) ਲਾਭ ਨਹੀਂ ਹੋ ਸਕਦਾ । (ਮਾਇਆ ਦੀ ਖ਼ਾਤਰ) ਝੂਠ ਬੋਲ ਬੋਲ ਕੇ ਉਹ ਮਨੁੱਖ (ਆਤਮਕ ਮੌਤ ਲਿਆਉਣ ਵਾਲਾ ਇਹ ਝੂਠ-ਰੂਪ) ਜ਼ਹਿਰ ਖਾਂਦਾ ਰਹਿੰਦਾ ਹੈ ।੪।

ਹੇ ਪੰਡਿਤ ! ਜੇ ਦਹੀਂ ਰਿੜਕੀਏ ਤਾਂ ਉਸ ਵਿਚੋਂ ਮੱਖਣ ਨਿਕਲਦਾ ਹੈ, ਪਰ ਜੇ ਪਾਣੀ ਰਿੜਕੀਏ, ਤਾਂ ਪਾਣੀ ਹੀ ਵੇਖਣ ਵਿਚ ਆਉਂਦਾ ਹੈ । ਇਹ (ਮਾਇਆ-ਮੋਹਿਆ) ਜਗਤ (ਪਾਣੀ ਰਿੜਕ ਰਿੜਕ ਕੇ) ਇਹ ਪਾਣੀ ਹੀ ਹਾਸਲ ਕਰਦਾ ਹੈ । ਹੇ ਭਾਈ ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਮਾਇਆ ਦੀ) ਭਟਕਣਾ ਵਿਚ ਹੀ ਖ਼ੁਆਰ ਹੋਈਦਾ ਹੈ, ਘਟ ਘਟ ਵਿਚ ਵਿਆਪਕ ਅਲੱਖ ਪਰਮਾਤਮਾ ਤੋਂ ਖੁੰਝੇ ਰਹੀਦਾ ਹੈ ।੫।

ਹੇ ਭਾਈ ! ਇਹ ਜਗਤ ਸੂਤਰ ਦਾ ਧਾਗਾ (ਸਮਝ ਲਵੋ, ਜਿਵੇਂ ਧਾਗੇ ਨੂੰ ਗੰਢਾਂ ਪਈਆਂ ਹੋਈਆਂ ਹੋਣ, ਸੰਸਾਰਕ ਜੀਵਾਂ ਨੂੰ) ਮਾਇਆ ਦੇ ਮੋਹ ਦੀਆਂ ਦਸੀਂ ਪਾਸੀਂ ਗੰਢਾਂ ਪਈਆਂ ਹੋਈਆਂ ਹਨ (ਭਾਵ, ਮੋਹ ਵਿਚ ਫਸੇ ਜੀਵ ਦਸੀਂ ਪਾਸੀਂ ਖਿੱਚੇ ਜਾ ਰਹੇ ਹਨ) । (ਅਨੇਕਾਂ ਜੀਵ ਇਹ ਰਸਮੀ ਧਾਰਮਿਕ) ਕਰਮ ਕਰ ਕਰ ਕੇ ਹਾਰ ਗਏ, ਪਰ ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਮੋਹ ਦੀ ਗੰਢ ਖੁਲ੍ਹਦੀ ਨਹੀਂ । ਹੇ ਭਾਈ ! ਇਹ ਜਗਤ (ਰਸਮੀ ਧਾਰਮਿਕ ਕਰਮ ਕਰਦਾ ਹੋਇਆ ਭੀ ਮੋਹ ਦੀ) ਭਟਕਣਾ ਵਿਚ ਇਤਨਾ ਖੁੰਝਿਆ ਹੋਇਆ ਹੈ ਕਿ ਬਿਆਨ ਨਹੀਂ ਕੀਤਾ ਜਾ ਸਕਦਾ ।੬।

ਹੇ ਪੰਡਿਤ ! ਜੇ ਗੁਰੂ ਮਿਲ ਪਏ ਤਾਂ ਪਰਮਾਤਮਾ ਦਾ ਡਰ-ਅਦਬ ਮਨ ਵਿਚ ਵੱਸ ਪੈਂਦਾ ਹੈ । ਉਸ ਡਰ-ਅਦਬ ਵਿਚ ਰਹਿ ਕੇ (ਮਾਇਆ ਦੇ ਮੋਹ ਵਲੋਂ) ਮਰਨਾ (ਜੀਵ ਦੇ ਮਸਤਕ ਉਤੇ ਕੀਤੇ ਕਰਮਾਂ ਦਾ ਐਸਾ) ਲੇਖ (ਹੈ ਜੋ ਇਸ ਨੂੰ ਅਟੱਲ) (ਜੀਵਨ ਦੇਂਦਾ) ਹੈ । ਹੇ ਭਾਈ ! ਤੀਰਥ ਇਸ਼ਨਾਨ ਦਾਨ-ਪੁੰਨ ਤੇ ਹੋਰ ਚੰਗਿਆਈਆਂ ਪਰਮਾਤਮਾ ਦਾ ਨਾਮ ਹੀ ਹੈ, ਪਰਮਾਤਮਾ ਦੇ ਨਾਮ ਨੂੰ ਹੀ ਉਸ ਦੀ ਹਜ਼ੂਰੀ ਵਿਚ ਵਿਸ਼ੇਸ਼ਤਾ ਮਿਲਦੀ ਹੈ । (ਮਾਇਆ ਵਿਚ ਮਸਤ ਮਨ-ਹਾਥੀ ਨੂੰ ਸਿੱਧੇ ਰਸਤੇ ਤੋਰਨ ਵਾਸਤੇ) ਗੁਰੂ (ਦਾ ਸ਼ਬਦ) ਕੁੰਡਾ ਹੈ, ਗੁਰੂ ਨੇ ਹੀ ਪਰਮਾਤਮਾ ਦਾ ਨਾਮ ਮਨੁੱਖ ਨੂੰ ਦ੍ਰਿੜ੍ਹ ਕਰਾਇਆ ਹੈ । (ਗੁਰੂ ਦੀ ਮੇਹਰ ਨਾਲ ਜਦੋਂ ਨਾਮ) ਮਨ ਵਿਚ ਵੱਸਦਾ ਹੈ, ਤਾਂ ਧਾਰਮਿਕ ਵਿਖਾਵਾ ਮੁੱਕ ਜਾਂਦਾ ਹੈ ।੭।

ਹੇ ਭਾਈ ! ਇਹ ਮਨੁੱਖਾ ਸਰੀਰ ਪਰਮਾਤਮਾ-ਸਰਾਫ਼ ਦਾ ਦਿੱਤਾ ਹੋਇਆ ਇਕ ਹੱਟ ਹੈ ਜਿਸ ਵਿਚ ਕਦੇ ਨਾਹ ਮੁਕਣ ਵਾਲਾ ਨਾਮ-ਸੌਦਾ ਕਰਨਾ ਹੈ । ਉਹੀ ਜੀਵ-ਵਪਾਰੀ ਇਸ ਸੌਦੇ ਨੂੰ (ਆਪਣੇ ਸਰੀਰ-ਹੱਟ ਵਿਚ)

ਦ੍ਰਿੜ੍ਹਤਾ ਨਾਲ ਵਣਜਦਾ ਹੈ ਜੇਹੜਾ ਗੁਰੂ ਦੇ ਸ਼ਬਦ ਵਿਚ ਵਿਚਾਰ ਕਰਦਾ ਹੈ । ਹੇ ਨਾਨਕ ! ਉਹ ਜੀਵ-ਵਪਾਰੀ ਭਾਗਾਂ ਵਾਲਾ ਹੈ ਜੋ ਸਾਧ ਸੰਗਤਿ ਵਿਚ (ਰਹਿ ਕੇ) ਇਹ ਵਪਾਰ ਕਰਦਾ ਹੈ ।੮।੨।

ਸੋਰਠਿ ਮਹਲਾ ੧ ॥ ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ ॥ ਤਿਨ੍ਹਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥ ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥੧॥ ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥ ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥੧॥ ਰਹਾਉ ॥ ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥ ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ॥ ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ ॥੨॥ ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥ ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥ ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ ॥੩॥ ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥ ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥ ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥੪॥ ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥ ਹੁਕਮੇ ਬੰਨ੍ਹਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥ ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥੫॥ ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥ ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥ ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥੬॥ ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥ ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ ॥ ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥੭॥ ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥ ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥ ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥੮॥੩॥ {ਪੰਨਾ ੬੩੬}

**ਪਦ ਅਰਥ** :—ਸਾਥ—{ਸਾਥ਼ਲ} ਕਾਫ਼ਲੇ, ਸੰਗੀ ਸਾਥੀ । ਠਾਕ—ਰੋਕ । ਰਸਨ—ਜੀਭ (ਨਾਲ) । ਅੰਮ੍ਰਿਤ ਹਰੇ—ਹਰੀ ਦਾ ਨਾਮ-ਅੰਮ੍ਰਿਤ । ਭਾਰੇ—ਪਾਪਾਂ ਦੇ ਭਾਰ ਨਾਲ ਲੱਦੇ ਹੋਏ ।੧।

ਭੀ—ਸਦਾ ਹੀ । ਤੂਹੈ—ਤੈਨੂੰ ਹੀ । ਪਿਆਰੇ—ਹੇ ਸੱਜਣ-ਪ੍ਰਭੂ ! ਸਾਲਾਹ—ਸਿਫ਼ਤਿ-ਸਾਲਾਹ । ਬੋਹਿਥ—ਜਹਾਜ਼ (ਨਾਮ ਦਾ) । ਭੈ—ਭਉ (-ਸਾਗਰ) ਵਿਚ । ਕੰਧੀ—ਕੰਢਾ । ਕਹਾਹ—ਕਿਥੇ ? ।ਰਹਾਉ।

ਸਾਲਾਹੀ—ਸਾਲਾਹਣ-ਜੋਗ ਹਰੀ । ਸਾਲਾਹਨਿ—(ਜੇਹੜੇ ਬੰਦੇ) ਸਾਲਾਹੁੰਦੇ ਹਨ । ਸਬਦਿ—ਗੁਰੂ ਦੇ ਸ਼ਬਦ ਵਿਚ । ਰਸੁ ਲੈ—ਨਾਮ-ਅੰਮ੍ਰਿਤ ਚੱਖਦਾ ਹੈ । ਵਿਲੋਇ—(ਨਾਮ-ਦੁੱਧ ਨੂੰ) ਰਿੜਕ ਕੇ । ਤਤੁ—ਜਗਤ ਦਾ ਮੂਲ-ਪ੍ਰਭੂ ।੨।

ਪਤਿ—ਖਸਮ-ਪ੍ਰਭੂ । ਪਰਵਾਨਾ—ਰਾਹਦਾਰੀ । ਸਾਚ ਕਾ—ਸਦਾ-ਥਿਰ ਰਹਿਣ ਵਾਲੇ ਪ੍ਰਭੂ-ਨਾਮ ਦਾ । ਸਚਾ—ਸਦਾ-ਥਿਰ ਰਹਿਣ ਵਾਲਾ । ਨੀਸਾਣੁ—ਮੋਹਰ । ਹੁਕਮੀ ਹੁਕਮੁ—ਪਰਮਾਤਮਾ ਦੇ ਹੁਕਮ ਨੂੰ । ਤਾਣੁ—ਬਲ, ਤਾਕਤ ।੩।

ਨਿੰਮਿਆ—ਮਾਂ ਦੇ ਪੇਟ ਵਿਚ ਟਿਕਿਆ । ਉਦਰ ਮਝਾਰਿ—ਪੇਟ ਵਿਚ । ਊਧਉ—ਪੁੱਠਾ, ਉਲਟਾ । ਕਾਰਜ—ਜਨਮ-ਮਨੋਰਥ, ਉਹ ਕੰਮ ਜਿਸ ਦੇ ਕਰਨ ਵਾਸਤੇ ਜਗਤ ਵਿਚ ਆਇਆ । ਸਾਰਿ—ਸੰਭਾਲ ਕੇ, ਸਵਾਰ ਕੇ ।੪।

ਜਾਦੋ ਜਾਇ—ਚਲਾ ਜਾਂਦਾ ਹੈ । ਬੰਨ੍ਹਿ—ਬੰਨ੍ਹ ਕੇ । ਸਬਦਿ—ਸ਼ਬਦ ਦੀ ਰਾਹੀਂ ।੫।

ਗਣਤ ਗਣਾਈਐ—ਗਿਣਤੀਆਂ ਗਿਣਦਾ ਹੈ । ਦੋਇ—ਦ੍ਵੈਤ, ਮੇਰ-ਤੇਰ । ਭਵੈ—ਭਟਕਦਾ ਹੈ । ਭਵਾਈਐ—ਭਟਕਣਾ ਵਿਚ ਪਾਇਆ ਜਾਂਦਾ ਹੈ । ਅਵਗਣਿ—ਔਗੁਣ ਦੀ ਰਾਹੀਂ । ਮੁਠੀ—ਲੁੱਟੀ ਹੋਈ, ਠੱਗੀ ਹੋਈ । ਰੋਇ—ਰੋਂਦੀ ਹੈ (ਲੋਕਾਈ) ।੬।

ਆਖਣਿ—ਆਖਣ ਵਿਚ । ਸੰਤੋਖੀਆਂ—ਮੈਨੂੰ ਸੰਤੋਖ ਆ ਜਾਏ । ਮਿਲਾਉ—ਮਿਲਉ ਮੈਂ ਮਿਲ ਜਾਵਾਂ ।੭।

ਕਾਇਆ—ਸਰੀਰ । ਮਸਵਾਣੀ—ਸਿਆਹੀ ਦੀ ਦਵਾਤ । ਲਲਤਾ—ਜੀਭ । ਲੇਖਣਿ—ਕਲਮ । ਧਨੁ—{ਧੰਯ} ਭਾਗਾਂ ਵਾਲਾ । ਉਰਿ—ਹਿਰਦੇ ਵਿਚ । ਧਾਰਿ—ਧਾਰ ਕੇ, ਟਿਕਾ ਕੇ ।੮।

**ਅਰਥ** :—ਹੇ ਸੱਜਣ-ਪ੍ਰਭੂ ! ਸਦਾ ਤੈਨੂੰ ਹੀ ਸਾਲਾਹਣਾ ਚਾਹੀਦਾ ਹੈ, ਸਦਾ ਤੇਰੀ ਹੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । (ਇਸ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਣ ਵਾਸਤੇ ਤੇਰੀ ਸਿਫ਼ਤਿ-ਸਾਲਾਹ ਜੀਵਾਂ ਵਾਸਤੇ ਜਹਾਜ਼ ਹੈ, ਇਸ) ਜਹਾਜ਼ ਤੋਂ ਬਿਨਾ ਭਉ-ਸਾਗਰ ਵਿਚ ਡੁੱਬ ਜਾਈਦਾ ਹੈ । (ਕੋਈ ਭੀ ਜੀਵ ਸਮੁੰਦਰ ਦਾ) ਪਾਰਲਾ ਕੰਢਾ ਲੱਭ ਨਹੀਂ ਸਕਦਾ ।ਰਹਾਉ।

ਜਿਨ੍ਹਾਂ ਬੰਦਿਆਂ ਨੇ ਸਤਿਗੁਰੂ ਦਾ ਪੱਲਾ ਫੜਿਆ ਹੈ, ਹੇ ਸੱਜਣ ! ਉਹਨਾਂ ਦੇ ਸੰਗੀ-ਸਾਥੀ ਭੀ ਪਾਰ ਲੰਘ ਜਾਂਦੇ ਹਨ । ਜਿਨ੍ਹਾਂ ਦੀ ਜੀਭ ਪਰਮਾਤਮਾ ਦਾ ਨਾਮ-ਅੰਮ੍ਰਿਤ ਚੱਖਦੀ ਹੈ ਉਹਨਾਂ ਦੇ (ਜੀਵਨ-ਸਫ਼ਰ ਵਿਚ ਵਿਕਾਰ ਆਦਿਕਾਂ ਦੀ) ਰੁਕਾਵਟ ਨਹੀਂ ਪੈਂਦੀ । ਹੇ ਸੱਜਣ ! ਜੇਹੜੇ ਮਨੁੱਖ ਪਰਮਾਤਮਾ ਦੇ ਡਰ-ਅਦਬ ਤੋਂ ਸੱਖਣੇ ਰਹਿੰਦੇ ਹਨ ਉਹ ਵਿਕਾਰਾਂ ਦੇ ਭਾਰ ਨਾਲ ਲੱਦੇ ਜਾਂਦੇ ਹਨ ਤੇ ਸੰਸਾਰ-ਸਮੁੰਦਰ ਵਿਚ ਡੁੱਬ ਜਾਂਦੇ ਹਨ । ਪਰ ਜਦੋਂ ਪਰਮਾਤਮਾ ਮੇਹਰ ਦੀ ਨਿਗਾਹ ਕਰਦਾ ਹੈ ਤਾਂ ਉਹਨਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੧।

ਹੇ ਸੱਜਣ ! ਸਾਲਾਹਣ-ਜੋਗ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਉਸ ਵਰਗਾ ਹੋਰ ਕੋਈ ਨਹੀਂ ਹੈ । ਜੇਹੜੇ ਬੰਦੇ ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ ਉਹ ਭਾਗਾਂ ਵਾਲੇ ਹਨ । ਗੁਰੂ ਦੇ ਸ਼ਬਦ ਵਿਚ ਡੂੰਘੀ ਲਗਨ ਰੱਖਣ ਵਾਲੇ ਬੰਦੇ ਨੂੰ ਪਰਮਾਤਮਾ ਦਾ ਪ੍ਰੇਮ-ਰੰਗ ਚੜ੍ਹਦਾ ਹੈ । ਅਜੇਹੇ ਬੰਦੇ ਦੀ ਸੰਗਤਿ ਜੇ (ਕਿਸੇ ਨੂੰ) ਪ੍ਰਾਪਤ ਹੋ ਜਾਏ ਤਾਂ ਉਹ ਹਰੀ-ਨਾਮ ਦਾ ਰਸ ਲੈਂਦਾ ਹੈ ਤੇ (ਨਾਮ-ਦੁੱਧ ਨੂੰ) ਰਿੜਕ ਕੇ ਉਹ ਜਗਤ ਮੂਲ-ਪ੍ਰਭੂ ਨੂੰ ਮਿਲ ਪੈਂਦਾ ਹੈ ।੨।

ਹੇ ਭਾਈ ! ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਪ੍ਰਭੂ-ਪਤੀ ਨੂੰ ਮਿਲਣ ਵਾਸਤੇ (ਇਸ ਜੀਵਨ-ਸਫ਼ਰ ਵਿਚ) ਰਾਹਦਾਰੀ ਹੈ, ਇਹ ਨਾਮ ਸਦਾ-ਥਿਰ ਰਹਿਣ ਵਾਲੀ ਮੋਹਰ ਹੈ । (ਪ੍ਰਭੂ ਦਾ ਇਹੀ ਹੁਕਮ ਹੈ ਕਿ) ਜਗਤ ਵਿਚ ਜੋ ਭੀ ਆਇਆ ਹੈ ਉਸ ਨੇ (ਪ੍ਰਭੂ ਨੂੰ ਮਿਲਣ ਵਾਸਤੇ, ਇਹ ਨਾਮ-ਰੂਪ ਰਾਹਦਾਰੀ) ਲਿਖ ਕੇ ਆਪਣੇ ਨਾਲ ਲੈ ਜਾਣੀ ਹੈ । ਹੇ ਭਾਈ ! ਪ੍ਰਭੂ ਦੇ ਇਸ ਹੁਕਮ ਨੂੰ ਸਮਝ (ਪਰ ਇਸ ਹੁਕਮ ਨੂੰ ਸਮਝਣ ਲਈ ਗੁਰੂ ਦੀ ਸ਼ਰਨ ਪੈਣਾ ਪਏਗਾ) ਗੁਰੂ ਤੋਂ ਬਿਨਾ ਪ੍ਰਭੂ ਦਾ ਹੁਕਮ ਸਮਝਿਆ ਨਹੀਂ ਜਾ ਸਕਦਾ । ਹੇ ਭਾਈ ! (ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਸਮਝ ਲੈਂਦਾ ਹੈ, ਵਿਕਾਰਾਂ ਦਾ ਟਾਕਰਾ ਕਰਨ ਲਈ ਉਸ ਨੂੰ) ਸਦਾ-ਥਿਰ ਪ੍ਰਭੂ ਦਾ ਸਦਾ-ਥਿਰ ਬਲ ਹਾਸਲ ਹੋ ਜਾਂਦਾ ਹੈ ।੩।

ਹੇ ਭਾਈ ! ਜੀਵ ਪਰਮਾਤਮਾ ਦੇ ਹੁਕਮ ਅਨੁਸਾਰ (ਪਹਿਲਾਂ) ਮਾਤਾ ਦੇ ਗਰਭ ਵਿਚ ਟਿਕਦਾ ਹੈ, ਤੇ ਮਾਂ ਦੇ ਪੇਟ ਵਿਚ (ਦਸ ਮਹੀਨੇ ਨਿਵਾਸ ਰੱਖਦਾ ਹੈ) । ਪੁੱਠਾ ਸਿਰ ਭਾਰ ਰਹਿ ਕੇ ਪ੍ਰਭੂ ਦੇ ਹੁਕਮ ਅਨੁਸਾਰ ਹੀ (ਫਿਰ) ਜਨਮ ਲੈਂਦਾ ਹੈ । (ਕਿਸੇ ਖ਼ਾਸ ਜੀਵਨ-ਮਨੋਰਥ ਵਾਸਤੇ ਜੀਵ ਜਗਤ ਵਿਚ ਆਉਂਦਾ ਹੈ) ਜੋ ਜੀਵ ਗੁਰੂ ਦੀ ਸ਼ਰਨ ਪੈ ਕੇ ਜੀਵਨ-ਮਨੋਰਥ ਨੂੰ ਸਵਾਰ ਕੇ ਇਥੋਂ ਜਾਂਦਾ ਹੈ ਉਹ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਪਾਂਦਾ ਹੈ ।੪।

ਹੇ ਸੱਜਣ ! ਪਰਮਾਤਮਾ ਦੀ ਰਜ਼ਾ ਅਨੁਸਾਰ ਹੀ ਜੀਵ ਜਗਤ ਵਿਚ ਆਉਂਦਾ ਹੈ, ਰਜ਼ਾ ਅਨੁਸਾਰ ਹੀ ਇਥੋਂ ਚਲਾ ਜਾਂਦਾ ਹੈ । ਜੇਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ (ਤੇ ਮਾਇਆ ਦੇ ਮੋਹ ਵਿਚ ਫਸ ਜਾਂਦਾ ਹੈ) ਉਸ ਨੂੰ ਪ੍ਰਭੂ ਦੀ ਰਜ਼ਾ ਅਨੁਸਾਰ ਹੀ ਬੰਨ੍ਹ ਕੇ (ਭਾਵ, ਜ਼ੋਰੋ ਜ਼ੋਰੀ) ਇਥੋਂ ਤੋਰਿਆ ਜਾਂਦਾ ਹੈ (ਕਿਉਂਕਿ ਮੋਹ ਦੇ ਕਾਰਨ ਉਹ ਇਸ ਮਾਇਆ ਨੂੰ ਛੱਡਣਾ ਨਹੀਂ ਚਾਹੁੰਦਾ) । ਪਰਮਾਤਮਾ ਦੀ ਰਜ਼ਾ ਅਨੁਸਾਰ ਹੀ ਜਿਸ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਜਨਮ-ਮਨੋਰਥ ਨੂੰ) ਪਛਾਣ ਲਿਆ ਹੈ ਉਹ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਨਾਲ ਜਾਂਦਾ ਹੈ ।੫।

ਹੇ ਭਾਈ ! ਪਰਮਾਤਮਾ ਦੀ ਰਜ਼ਾ ਅਨੁਸਾਰ ਹੀ (ਕਿਤੇ) ਮਾਇਆ ਦੀ ਸੋਚ ਸੋਚੀ ਜਾ ਰਹੀ ਹੈ, ਪ੍ਰਭੂ ਦੀ ਰਜ਼ਾ ਵਿਚ ਹੀ ਕਿਤੇ ਹਉਮੈ ਹੈ ਕਿਤੇ ਦ੍ਵੈਤ ਹੈ । ਪ੍ਰਭੂ ਦੀ ਰਜ਼ਾ ਅਨੁਸਾਰ ਹੀ (ਕਿਤੇ ਕੋਈ ਮਾਇਆ ਦੀ ਖ਼ਾਤਰ) ਭਟਕ ਰਿਹਾ ਹੈ, (ਕਿਤੇ ਕੋਈ) ਜਨਮ ਮਰਨ ਦੇ ਗੇੜ ਵਿਚ ਪਾਇਆ ਜਾ ਰਿਹਾ ਹੈ, ਕਿਤੇ ਪਾਪ ਦੀ ਠੱਗੀ ਹੋਈ ਲੋਕਾਈ (ਆਪਣੇ ਦੁੱਖ) ਰੋ ਰਹੀ ਹੈ ।

ਜਿਸ ਮਨੁੱਖ ਨੂੰ ਸ਼ਾਹ-ਪ੍ਰਭੂ ਦੀ ਰਜ਼ਾ ਦੀ ਸਮਝ ਆ ਜਾਂਦੀ ਹੈ, ਉਸ ਨੂੰ ਸਦਾ-ਥਿਰ ਰਹਿਣ ਵਾਲਾ ਪ੍ਰਭੂ ਮਿਲ ਪੈਂਦਾ ਹੈ, ਉਸ ਦੀ (ਲੋਕ ਪਰਲੋਕ ਵਿਚ) ਵਡਿਆਈ ਹੁੰਦੀ ਹੈ ।੬।

ਹੇ ਭਾਈ ! (ਜਗਤ ਵਿਚ ਮਾਇਆ ਦਾ ਪ੍ਰਭਾਵ ਇਤਨਾ ਹੈ ਕਿ) ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ ਸਿਮਰਨਾ ਬੜਾ ਕਠਨ ਹੋ ਰਿਹਾ ਹੈ, ਨਾਹ ਹੀ ਪ੍ਰਭੂ-ਨਾਮ ਸੁਣਿਆ ਜਾ ਰਿਹਾ ਹੈ (ਮਾਇਆ ਦੇ ਪ੍ਰਭਾਵ ਹੇਠ ਜੀਵ ਨਾਮ ਨਹੀਂ ਸਿਮਰਦੇ, ਨਾਮ ਨਹੀਂ ਸੁਣਦੇ) । ਹੇ ਭਾਈ ! ਮੈਂ ਉਹਨਾਂ ਬੰਦਿਆਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਹੈ । (ਮੇਰੀ ਇਹੀ ਅਰਦਾਸ ਹੈ ਕਿ ਉਹਨਾਂ ਦੀ ਸੰਗਤਿ ਵਿਚ) ਮੈਨੂੰ ਭੀ ਨਾਮ ਮਿਲੇ ਤੇ ਮੇਰਾ ਜੀਵਨ ਸੰਤੋਖੀ ਹੋ ਜਾਏ, ਮੇਹਰ ਦੀ ਨਜ਼ਰ ਵਾਲੇ ਪ੍ਰਭੂ ਦੇ ਚਰਨਾਂ ਵਿਚ ਮੈਂ ਜੁੜਿਆ ਰਹਾਂ ।੭।

ਹੇ ਭਾਈ ! ਜੇ ਸਾਡਾ ਸਰੀਰ ਕਾਗ਼ਜ਼ ਬਣ ਜਾਏ, ਜੇ ਮਨ ਨੂੰ ਸਿਆਹੀ ਦੀ ਦਵਾਤ ਬਣਾ ਲਈਏ, ਜੇ ਸਾਡੀ ਜੀਭ ਪ੍ਰਭੂ ਦੀ ਸਿਫ਼ਤਿ-ਸਾਲਾਹ ਲਿਖਣ ਲਈ ਕਲਮ ਬਣ ਜਾਏ, ਤਾਂ, ਹੇ ਭਾਈ ! (ਸੁਭਾਗਤਾ ਇਸੇ ਗੱਲ ਵਿਚ ਹੈ ਕਿ) ਪਰਮਾਤਮਾ ਦੇ ਗੁਣਾਂ ਨੂੰ ਆਪਣੇ ਸੋਚ-ਮੰਦਰ ਵਿਚ ਲਿਆ ਕੇ (ਆਪਣੇ ਅੰਦਰ) ਉੱਕਰਦੇ ਚੱਲੋ । ਹੇ ਨਾਨਕ ! ਉਹ ਲਿਖਾਰੀ ਭਾਗਾਂ ਵਾਲਾ ਹੈ ਜੋ ਸਦਾ-ਥਿਰ ਵਾਲੇ ਪ੍ਰਭੂ ਦੇ ਨਾਮ ਨੂੰ ਹਿਰਦੇ ਵਿਚ ਟਿਕਾ ਕੇ (ਆਪਣੇ ਅੰਦਰ) ਉੱਕਰ ਲੈਂਦਾ ਹੈ ।੮।੩।

ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥ ਤੂ ਗੁਣਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥ ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ ॥੧॥ ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥ ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ ॥ ਰਹਾਉ ॥ ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ॥ ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ ॥੨॥ ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ ॥ ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ ॥੩॥ ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ ॥ ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ ॥੪॥ ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥ ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥੫॥ ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥ ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥ ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥ ਮੇਰੇ ਠਾਕੁਰ ਹਾਥਿ ਵਡਾਈਆ

**ਭਾਈ ਜੈ ਭਾਵੈ ਤੈ ਦੇਇ ॥੭॥ ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥ ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥੮॥ ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥ ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ ॥੯॥ ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥ ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥੪॥ {ਪੰਨਾ ੬੩੬-੬੩੭}**

**ਪਦ ਅਰਥ** :—ਗੁਣਦਾਤੌ—(ਜੀਵਾਂ ਨੂੰ) ਗੁਣਾਂ ਦੀ ਦਾਤਿ ਦੇਣ ਵਾਲਾ । ਨਿਰਗੁਣੇ—ਗੁਣ-ਹੀਨ । ਤੇ—ਤੋਂ । ਸੋਇ ਗੁਣੁ—ਉਹ (ਨਿਰਮਲਤਾ ਦਾ) ਗੁਣ ।੧।

ਵੇਖੁ—ਸੰਭਾਲ ਕਰ (ਮੇਰੀ) । ਹਉ—ਮੈਂ । ਭਾਈ—ਹੇ ਪ੍ਰਭੂ ! ਨਾਮ ਵਿਸੇਖੁ—ਨਾਮ ਦੀ ਵਿਸ਼ੇਸ਼ਤਾ, ਨਾਮ ਦੀ ਮਹੱਤਤਾ ।੧।ਰਹਾਉ।

ਬਿਖੁ—ਜ਼ਹਰ, ਆਤਮਕ ਮੌਤ ਦਾ ਮੂਲ । ਪਤਿ—ਇੱਜ਼ਤ । ਖੋਇ—ਗਵਾ ਲੈਂਦਾ ਹੈ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਮੋਇ—(ਮਨ ਵਿਚ) ਟਿਕੇ ।੨।

ਰੂੜੌ—ਸੁੰਦਰ, ਸੋਹਣਾ । ਆਖੀਐ—ਸਿਮਰਨਾ ਚਾਹੀਦਾ ਹੈ । ਬੈਰਾਗੀਐ—ਪਿਆਰ ਕਰੇ । ਦਰਿ—ਮਨ ਦੇ ਅੰਦਰ । ਘਰਿ—ਹਿਰਦੇ ਵਿਚ । ਅਭੁਲੁ—ਅਭੁੱਲ ਪ੍ਰਭੂ (ਦਿੱਸ ਪੈਂਦਾ ਹੈ) ।੩।

ਆਕਾਸਿ—ਆਕਾਸ਼ ਵਿਚ । ਘਰਿ ਘਰਿ—ਹਰੇਕ ਹਿਰਦੇ ਵਿਚ । ਗੁਣ ਗਿਆਨੁ—ਗੁਣਾਂ ਦੀ ਜਾਣ-ਪਛਾਣ । ਮਨਹੁ—ਮਨ ਤੋਂ ।੪।

ਜਲਿ—ਜਲ ਨਾਲ । ਮਲਿ—ਮਲ ਕੇ । ਕਾਇਆ—ਸਰੀਰ । ਗਿਆਨਿ—ਗਿਆਨ ਵਿਚ ।੫।

ਮਾਗਉ—ਮੈਂ ਮੰਗਾਂ । ਦੇਹਿ—(ਦੇਵੀ ਦੇਵਤੇ) ਦੇ ਸਕਦੇ ਹਨ । ਪਾਹਣੁ—ਪੱਥਰ । ਨੀਰਿ—ਪਾਣੀ ਵਿਚ । ਪਖਾਲੀਐ—ਧੋਈਏ । ਬੂਡਹਿ—ਡੁੱਬਦੇ ਹਨ । ਤੇਹਿ—ਉਹ (ਪੱਥਰ ਦੇ ਬਣਾਏ ਹੋਏ ਦੇਵੀ ਦੇਵਤੇ) ।੬।

ਅਲਖੁ—ਉਹ ਪ੍ਰਭੂ ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਬੂਡੈ—ਡੁੱਬਦਾ ਹੈ ।੭।

ਬਈਅਰਿ—ਇਸਤ੍ਰੀ {ਬਾਂਗਰ ਦੀ ਬੋਲੀ}, ਜੀਵ-ਇਸਤ੍ਰ । ਪਿਰ ਭਾਇ—ਪਤੀ ਦੇ ਪ੍ਰੇਮ ਵਿਚ । ਬਿਰਹੈ—ਤੀਬਰ ਵਿਛੋੜੇ ਨਾਲ । ਸਚਿ—ਸਦਾ-ਥਿਰ ਪ੍ਰਭੂ ਵਿਚ । ਨਾਇ—ਨਾਮ ਵਿਚ ।੮।

ਸਭੁ ਕੋ—ਹਰੇਕ ਜੀਵ । ਤੇ—ਤੋਂ । ਬੀਧੇ—ਵਿੱਝ ਗਏ ।੯।

ਈਧਨੁ—ਬਾਲਣ । ਅਧਿਕ—ਬਹੁਤ । ਸਕੇਲੀਐ—ਇਕੱਠਾ ਕਰੀਏ । ਪਾਵਕੁ—ਅੱਗ । ਮਿਲਣੁ—ਮਿਲਾਪ । ਸੁਭਾਇ—ਸਹਿਜੇ ਹੀ ।੧੦।

**ਅਰਥ** :—ਹੇ ਮੇਰੇ ਪ੍ਰੀਤਮ ਪ੍ਰਭੂ ! ਤੂੰ ਮੇਰਾ ਕਰਤਾਰ ਹੈਂ, ਮੈਨੂੰ ਪੈਦਾ ਕਰ ਕੇ (ਹੁਣ ਤੂੰ ਹੀ) ਮੇਰੀ ਸੰਭਾਲ ਕਰ (ਤੇ ਮੈਨੂੰ ਵਿਕਾਰਾਂ ਤੋਂ ਬਚਾ) । ਮੈਂ ਪਾਪੀ ਹਾਂ, ਪਖੰਡੀ ਹਾਂ । ਹੇ ਪਿਆਰੇ ! ਮੇਰੇ ਮਨ ਵਿਚ ਮੇਰੇ ਤਨ ਵਿਚ ਆਪਣੇ ਨਾਮ ਦੀ ਮਹੱਤਤਾ (ਪੈਦਾ ਕਰ) ।੧।ਰਹਾਉ।

ਹੇ ਪ੍ਰਭੂ ! ਤੂੰ (ਜੀਵਾਂ ਨੂੰ ਆਪਣੇ) ਗੁਣਾਂ ਦੀ ਦਾਤਿ ਦੇਣ ਵਾਲਾ ਹੈਂ, ਤੂੰ ਪਵਿਤ੍ਰ-ਸਰੂਪ ਹੈਂ । (ਪਰ ਵਿਕਾਰਾਂ ਦੇ ਕਾਰਨ) ਸਾਡਾ ਜੀਵਾਂ ਦਾ ਮਨ ਪਵਿਤ੍ਰ ਨਹੀਂ ਹੈ । ਅਸੀ ਪਾਪੀ ਹਾਂ, ਗੁਣ-ਹੀਣ ਹਾਂ । ਹੇ ਪ੍ਰਭੂ ! (ਪਵਿਤ੍ਰਤਾ ਦਾ) ਉਹ ਗੁਣ ਤੇਰੇ ਪਾਸੋਂ ਹੀ ਮਿਲ ਸਕਦਾ ਹੈ ।੧।

ਹੇ ਪ੍ਰਭੂ ! (ਜੀਵ ਦਾ) ਚਿੱਤ ਆਤਮਕ ਮੌਤ ਲਿਆਉਣ ਵਾਲੀ ਮਾਇਆ ਵਿਚ ਮੋਹਿਆ ਰਹਿੰਦਾ ਹੈ (ਮਾਇਆ ਰੁਚੀ ਵਾਲੀ) ਸਿਆਣਪ ਨਾਲ ਆਪਣੀ ਇੱਜ਼ਤ ਗਵਾ ਲੈਂਦਾ ਹੈ । ਪਰ ਜੇ ਗੁਰੂ ਦਾ (ਦਿੱਤਾ) ਗਿਆਨ ਜੀਵ (ਦੇ ਮਨ ਵਿਚ) ਟਿਕ ਜਾਏ ਤਾਂ ਇਸ ਦੇ ਚਿੱਤ ਵਿਚ ਠਾਕੁਰ ਵੱਸ ਪੈਂਦਾ ਹੈ, ਤਾਂ ਜੀਵ ਸਦਾ-ਥਿਰ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ।੨।

ਹੇ ਭਾਈ ! ਪਰਮਾਤਮਾ ਸੁੰਦਰ-ਸਰੂਪ ਹੈ, ਉਸ ਨੂੰ (ਮਾਨੋ ਪਿਆਰ ਦਾ) ਗੂੜ੍ਹਾ ਲਾਲ ਰੰਗ ਚੜ੍ਹਿਆ ਰਹਿੰਦਾ ਹੈ, ਉਸ ਸੁੰਦਰ ਪ੍ਰਭੂ ਨੂੰ ਸਦਾ ਸਿਮਰਨਾ ਚਾਹੀਦਾ ਹੈ । ਜੇ ਜੀਵ ਦਾ ਮਨ ਉਸ ਪਰਮਾਤਮਾ ਨਾਲ ਪ੍ਰੇਮ ਕਰੇ, ਤਾਂ, ਹੇ ਭਾਈ ! ਉਸ ਦੇ ਅੰਦਰ ਉਸ ਦੇ ਹਿਰਦੇ ਵਿਚ ਉਹ ਸਦਾ-ਥਿਰ ਤੇ ਅਭੁੱਲ ਪ੍ਰਭੂ (ਪਰਗਟ ਹੋ ਜਾਂਦਾ ਹੈ) ।੩।

ਹੇ ਪ੍ਰਭੂ ! ਪਾਤਾਲਾਂ ਵਿਚ ਆਕਾਸ਼ ਵਿਚ ਹਰ ਥਾਂ (ਤੇ) ਹਰੇਕ ਦੇ ਹਿਰਦੇ ਵਿਚ ਤੂੰ ਮੌਜੂਦ ਹੈਂ, ਆਪਣੇ ਗੁਣਾਂ ਦੀ ਜਾਣ-ਪਛਾਣ (ਗੁਰੂ ਦੀ ਰਾਹੀਂ) ਤੂੰ (ਜੀਵਾਂ ਨੂੰ) ਆਪ ਹੀ ਦੇਂਦਾ ਹੈਂ । ਜੇ (ਜੀਵ ਨੂੰ) ਗੁਰੂ ਮਿਲ ਪਏ, ਤਾਂ (ਪ੍ਰਭੂ ਦੇ ਗੁਣਾਂ ਦੀ ਬਰਕਤਿ ਨਾਲ) ਉਸ ਨੂੰ ਆਤਮਕ ਆਨੰਦ ਪ੍ਰਾਪਤ ਹੋ ਜਾਂਦਾ ਹੈ, ਤੇ ਉਸ ਦੇ ਮਨ ਵਿਚੋਂ ਅਹੰਕਾਰ ਦੂਰ ਹੋ ਜਾਂਦਾ ਹੈ ।੪।

ਹੇ ਭਾਈ ! ਜੇ ਪਾਣੀ ਨਾਲ ਮਲ ਮਲ ਕੇ ਸਰੀਰ ਨੂੰ ਮਾਂਜੀਏ ਤਾਂ ਭੀ ਸਰੀਰ ਮੈਲਾ ਹੀ ਰਹਿੰਦਾ ਹੈ । ਪਰ ਜੇ ਪਰਮਾਤਮਾ ਦੇ ਗਿਆਨ (-ਰੂਪ ਜਲ ਵਿਚ) ਪਰਮਾਤਮਾ ਦੇ ਨਾਮ (-ਅੰਮ੍ਰਿਤ) ਵਿਚ ਇਸ਼ਨਾਨ ਕਰੀਏ, ਤਾਂ ਮਨ ਭੀ ਪਵਿਤ੍ਰ ਤੇ ਸਰੀਰ ਭੀ ਪਵਿਤ੍ਰ ਹੋ ਜਾਂਦਾ ਹੈ ।੫।

ਹੇ ਭਾਈ ! ਜੇ ਦੇਵੀ ਦੇਵਤਿਆਂ ਦੀਆਂ ਪੱਥਰ ਆਦਿਕ ਦੀਆਂ ਮੂਰਤੀਆਂ ਦੀ ਪੂਜਾ ਕਰੀਏ, ਤਾਂ ਇਹ ਕੁਝ ਭੀ ਨਹੀਂ ਦੇ ਸਕਦੇ, ਮੈਂ ਇਹਨਾਂ ਪਾਸੋਂ ਕੁਝ ਭੀ ਨਹੀਂ ਮੰਗਦਾ । ਪੱਥਰ ਨੂੰ ਪਾਣੀ ਨਾਲ ਧੋਂਦੇ ਰਹੀਏ, ਤਾਂ ਭੀ ਉਹ (ਪੱਥਰ ਦੇ ਬਣਾਏ ਹੋਏ ਦੇਵੀ ਦੇਵਤੇ) ਪਾਣੀ ਵਿਚ ਡੁੱਬ ਜਾਂਦੇ ਹਨ (ਆਪਣੇ ਪੁਜਾਰੀਆਂ ਨੂੰ ਉਹ ਕਿਵੇਂ ਸੰਸਾਰ-ਸਮੁੰਦਰ ਤੋਂ ਤਾਰ ਸਕਦੇ ਹਨ ? ।੬।

ਪਰਮਾਤਮਾ ਦੀ ਹਸਤੀ ਬਿਆਨ ਤੋਂ ਪਰੇ ਹੈ ਬਿਆਨ ਨਹੀਂ ਕੀਤੀ ਜਾ ਸਕਦੀ । ਹੇ ਭਾਈ ! ਗੁਰੂ ਤੋਂ ਬਿਨਾ ਜਗਤ (ਵਿਕਾਰਾਂ ਵਿਚ) ਡੁੱਬਦਾ ਹੈ ਤੇ ਆਪਣੀ ਇੱਜ਼ਤ ਗਵਾਂਦਾ ਹੈ । (ਪਰ ਜੀਵਾਂ ਦੇ ਕੀਹ ਵੱਸ ?) ਵਡਿਆਈਆਂ ਪਰਮਾਤਮਾ ਦੇ ਆਪਣੇ ਹੱਥ ਵਿਚ ਹਨ । ਜੋ ਉਸ ਨੂੰ ਚੰਗਾ ਲੱਗਦਾ ਹੈ ਉਸ ਨੂੰ ਦੇਂਦਾ ਹੈ ।੭।

ਜੇਹੜੀ ਜੀਵ-ਇਸਤ੍ਰੀ, ਹੇ ਭਾਈ ! (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ) ਮਿੱਠੇ ਬੋਲ ਬੋਲਦੀ ਹੈ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦੀ ਹੈ ਪਤੀ-ਪ੍ਰਭੂ ਦੇ ਪ੍ਰੇਮ ਵਿਚ (ਮਗਨ ਰਹਿੰਦੀ ਹੈ), ਉਹ ਪ੍ਰਭੂ-ਪ੍ਰੇਮ ਵਿਚ ਵਿੱਝੀ ਹੋਈ ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ ਵਿਚ ਟਿਕੀ ਰਹਿੰਦੀ ਹੈ, ਉਹ ਬਹੁਤ ਪ੍ਰੇਮ ਕਰ ਕੇ ਪ੍ਰਭੂ ਦੇ ਨਾਮ ਵਿਚ ਜੁੜੀ ਰਹਿੰਦੀ ਹੈ ।੮।

ਹੇ ਭਾਈ ! ਹਰੇਕ ਜੀਵ ਮਾਇਆ ਦੀ ਅਪਣੱਤ ਦੀਆਂ ਗੱਲਾਂ ਹੀ ਕਰਦਾ ਹੈ, ਪਰ ਜੇਹੜਾ ਮਨੁੱਖ ਗੁਰੂ ਪਾਸੋਂ (ਜੀਵਨ ਦਾ ਸਹੀ ਰਸਤਾ) ਸਮਝਦਾ ਹੈ ਉਹ ਸਿਆਣਾ ਹੋ ਜਾਂਦਾ ਹੈ (ਉਹ ਮਾਇਆ-ਮੋਹ ਦੇ ਥਾਂ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ) । ਜੇਹੜੇ ਮਨੁੱਖ ਪਰਮਾਤਮਾ ਦੇ ਪ੍ਰੇਮ ਵਿਚ ਵਿੱਝਦੇ ਹਨ ਉਹ (ਮਾਇਆ ਦੇ ਮੋਹ ਵਿਚ ਡੁੱਬਣ ਤੋਂ, ਵਿਕਾਰਾਂ ਵਿਚ ਫਸਣ ਤੋਂ) ਬਚ ਜਾਂਦੇ ਹਨ । ਗੁਰੂ ਦਾ ਸ਼ਬਦ ਉਹਨਾਂ ਪਾਸ ਸਦਾ ਟਿਕਿਆ ਰਹਿਣ ਵਾਲਾ ਪਰਵਾਨਾ ਹੈ ।੯।

ਹੇ ਭਾਈ ! ਜੇ ਬਹੁਤ ਸਾਰਾ ਬਾਲਣ ਇਕੱਠਾ ਕਰ ਲਈਏ, ਤੇ ਉਸ ਵਿਚ ਰਤਾ ਕੁ ਅੱਗ ਪਾ ਦੇਈਏ (ਤਾਂ ਉਹ ਸਾਰਾ ਬਾਲਣ ਸੜ ਕੇ ਸੁਆਹ ਹੋ ਜਾਂਦਾ ਹੈ) । ਇਸੇ ਤਰ੍ਹਾਂ, ਹੇ ਨਾਨਕ ! ਜੇ ਪਰਮਾਤਮਾ ਦਾ ਨਾਮ ਘੜੀ ਪਲ ਵਾਸਤੇ ਭੀ ਮਨੁੱਖ ਦੇ ਮਨ ਵਿਚ ਵੱਸ ਪਏ (ਤਾਂ ਉਸ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਤੇ) ਸਹਿਜੇ ਹੀ ਉਸ ਦਾ ਮਿਲਾਪ (ਪਰਮਾਤਮਾ ਦੇ ਚਰਨਾਂ ਵਿਚ) ਹੋ ਜਾਂਦਾ ਹੈ ।੧੦।੪।

**ਸੋਰਠਿ ਮਹਲਾ ੩ ਘਰੁ ੧ ਤਿਤੁਕੀ**

**ੴ ਸਤਿਗੁਰ ਪ੍ਰਸਾਦਿ ॥ ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥ ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥ ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥ ਹਰਿ ਜੀ ਏਹ ਤੇਰੀ ਵਡਿਆਈ ॥ ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥ ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥ ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥ ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥੨॥ {ਪੰਨਾ ੬੩੭}**

ਨੋਟ :—ਤਿ-ਤੁਕੀ—ਤਿੰਨ ਤੁਕਾਂ ਵਾਲੀ, ਉਹ ਅਸ਼ਟਪਦੀ ਜਿਸ ਦੇ ਹਰੇਕ ਬੰਦ ਵਿਚ ਤਿੰਨ ਤੁਕਾਂ ਹਨ ।

**ਪਦ ਅਰਥ** :—ਹਰਿ ਜੀਉ—ਹੇ ਪ੍ਰਭੂ ਜੀ ! ਧੁਰਿ—ਧੁਰ ਤੋਂ, ਸ਼ੁਰੂ ਤੋਂ, ਜਦੋਂ ਦਾ ਸੰਸਾਰ ਬਣਿਆ ਹੈ ਤਦੋਂ ਦਾ । ਪ੍ਰਹਿਲਾਦ ਜਨ—ਪ੍ਰਹਿਲਾਦ ਅਤੇ ਇਹੋ ਜਿਹੇ ਹੋਰ ਸੇਵਕ । ਮਾਰਿ—ਮਾਰ ਕੇ । ਪਚਾਇਆ—ਖ਼ੁਆਰ ਕੀਤਾ, ਤਬਾਹ ਕਰ ਦਿੱਤਾ । ਪਰਤੀਤਿ—ਸਰਧਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਭਰਮਿ—ਭਟਕਣਾ ਵਿਚ ।੧।

ਵਡਿਆਈ—ਇੱਜ਼ਤ । ਪੈਜ—ਲਾਜ । ਸੁਆਮੀ—ਹੇ ਸੁਆਮੀ ! ।ਰਹਾਉ।

ਜਮੁ—ਮੌਤ, ਮੌਤ ਦਾ ਡਰ । ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਕਾਲੁ—ਮੌਤ ਦਾ ਡਰ । ਮਨਿ—ਮਨ ਵਿਚ । ਨਾਮੇ ਹੀ—ਨਾਮ ਵਿਚ ਜੁੜ ਕੇ ਹੀ । ਮੁਕਤਿ—ਮੌਤ ਦੇ ਡਰ ਤੋਂ ਖ਼ਲਾਸੀ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਗੁਰ ਕੈ—ਗੁਰੂ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਈ—ਸੁਭਾਇ, ਪ੍ਰੇਮ ਵਿਚ ।੨।

**ਅਰਥ** :—ਹੇ ਹਰੀ ! ਹੇ ਸੁਆਮੀ ! ਭਗਤ ਤੇਰੀ ਸਰਨ ਪਏ ਰਹਿੰਦੇ ਹਨ, ਤੂੰ ਆਪਣੇ ਭਗਤਾਂ ਦੀ ਇੱਜ਼ਤ ਰੱਖ । ਹੇ ਹਰੀ ! (ਭਗਤਾਂ ਦੀ ਇੱਜ਼ਤ) ਤੇਰੀ ਹੀ ਇੱਜ਼ਤ ਹੈ ।ਰਹਾਉ।

ਹੇ ਹਰੀ ! ਤੂੰ ਆਪਣੇ ਭਗਤਾਂ ਦੀ ਇੱਜ਼ਤ ਸਦਾ ਰੱਖਦਾ ਹੈਂ, ਜਦੋਂ ਤੋਂ ਜਗਤ ਬਣਿਆ ਹੈ ਤਦੋਂ ਤੋਂ (ਭਗਤਾਂ ਦੀ ਇੱਜ਼ਤ) ਰੱਖਦਾ ਆ ਰਿਹਾ ਹੈਂ । ਹੇ ਹਰੀ ! ਪ੍ਰਹਿਲਾਦ ਭਗਤ ਵਰਗੇ ਅਨੇਕਾਂ ਸੇਵਕਾਂ ਦੀ ਤੂੰ ਇੱਜ਼ਤ ਰੱਖੀ ਹੈ, ਤੂੰ ਹਰਣਾਖਸ ਨੂੰ ਮਾਰ ਕੇ ਮੁਕਾ ਦਿੱਤਾ । ਹੇ ਹਰੀ ! ਜੇਹੜੇ ਮਨੁੱਖ ਗੁਰੂ ਦੇ ਸਨਮੁਖ ਰਹਿੰਦੇ ਹਨ ਉਹਨਾਂ ਨੂੰ ਨਿਸ਼ਚਾ ਹੁੰਦਾ ਹੈ (ਕਿ ਤੂੰ ਭਗਤਾਂ ਦੀ ਇੱਜ਼ਤ ਬਚਾਂਦਾ ਹੈਂ, ਪਰ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ ।੧।

ਹੇ ਭਾਈ ! ਭਗਤਾਂ ਨੂੰ ਮੌਤ ਡਰਾ ਨਹੀਂ ਸਕਦੀ, ਮੌਤ ਦਾ ਡਰ ਭਗਤਾਂ ਦੇ ਨੇੜੇ ਨਹੀਂ ਢੁਕਦਾ (ਕਿਉਂਕਿ ਮੌਤ ਦੇ ਡਰ ਦੇ ਥਾਂ) ਸਿਰਫ਼ ਪਰਮਾਤਮਾ ਦਾ ਨਾਮ (ਉਹਨਾਂ ਦੇ) ਮਨ ਵਿਚ ਵੱਸਦਾ ਹੈ, ਨਾਮ ਦੀ ਬਰਕਤਿ ਨਾਲ ਹੀ ਉਹ (ਮੌਤ ਦੇ ਡਰ ਤੋਂ) ਖ਼ਲਾਸੀ ਪ੍ਰਾਪਤ ਕਰ ਲੈਂਦੇ ਹਨ । ਭਗਤ ਗੁਰੂ ਦੀ ਰਾਹੀਂ (ਗੁਰੂ ਦੀ ਸ਼ਰਨ ਪੈ ਕੇ)

ਆਤਮਕ ਅਡੋਲਤਾ ਵਿਚ ਪ੍ਰਭੂ-ਪਿਆਰ ਵਿਚ (ਟਿਕੇ ਰਹਿੰਦੇ ਹਨ, ਇਸ ਵਾਸਤੇ) ਸਭ ਕਰਾਮਾਤੀ ਤਾਕਤਾਂ ਭਗਤਾਂ ਦੀ ਚਰਨੀਂ ਲੱਗੀਆਂ ਰਹਿੰਦੀਆਂ ਹਨ ।੨।

**ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥ ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥ ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥ ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥ ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥ ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥ ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥ ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥ ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥ {ਪੰਨਾ ੬੩੭-੬੩੮}**

**ਪਦ ਅਰਥ** :—ਨੋ—ਨੂੰ । ਆਵੀ—ਆਵੈ, ਆਉਂਦੀ । ਲੋਭ ਸੁਆਉ—ਲੋਭ ਦਾ ਸੁਆਰਥ, ਲੋਭ-ਭਰੀ ਗ਼ਰਜ਼ । ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ । ਹਿਰਦੈ—ਹਿਰਦੇ ਵਿਚ । ਭੇਦਿਓ—ਵਿੱਝਿਆ । ਨਾਮਿ—ਨਾਮ ਵਿਚ । ਭਾਉ—ਪਿਆਰ । ਪਾਜੁ—ਮੁਲੰਮਾ । ਲਹਿ ਜਾਸੀ—ਉਤਰ ਜਾਏਗਾ । ਅਲਾਉ—ਅਲਾਪ, ਬੋਲ ।੩।

ਵਰਤਦਾ—ਕੰਮ ਕਰਦਾ । ਭਗਤੀ—ਭਗਤਾਂ ਨੇ । ਤੂ—ਤੈਨੂੰ । ਲੋਕ—ਸ੍ਰਿਸ਼ਟੀ । ਬਿਧਾਤਾ—ਰਚਨਹਾਰ । ਮਨਸਾ—{ਮਨੀ—ਾ} ਮਨੋ-ਕਾਮਨਾ । ਮਨਹਿ—ਮਨਿ ਹੀ, ਮਨ ਵਿਚ ਹੀ {ਲਫ਼ਜ਼ 'ਮਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਸਬਦਿ—ਸ਼ਬਦ ਦੀ ਰਾਹੀਂ ।੪।

ਅਚਿੰਤ—ਚਿੰਤਾ ਤੋਂ ਬਿਨਾ ਹੀ । ਪ੍ਰਭ—ਹੇ ਪ੍ਰਭੂ ! ਪਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ । ਸਭਿ—ਸਾਰੇ । ਸੁ—ਉਹ (ਮਨੁੱਖ) । ਵਿਗੁਚੈ—ਖ਼ੁਆਰ ਹੁੰਦਾ ਹੈ ।੫।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਨੂੰ (ਪਰਮਾਤਮਾ ਉਤੇ) ਯਕੀਨ ਨਹੀਂ ਬੱਝਦਾ, ਉਹਨਾਂ ਦੇ ਅੰਦਰ ਲੋਭ-ਭਰੀ ਗ਼ਰਜ਼ ਟਿਕੀ ਰਹਿੰਦੀ ਹੈ । ਗੁਰੂ ਦੀ ਸਰਨ ਪੈ ਕੇ ਉਹਨਾਂ (ਮਨਮੁਖਾਂ) ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਨਹੀਂ ਵਿੱਝਦਾ, ਪਰਮਾਤਮਾ ਦੇ ਨਾਮ ਵਿਚ ਉਹਨਾਂ ਦਾ ਪਿਆਰ ਨਹੀਂ ਬਣਦਾ । ਮਨਮੁਖਾਂ ਦਾ ਬੋਲ ਭੀ ਰੁੱਖਾ ਰੁੱਖਾ ਹੁੰਦਾ ਹੈ । ਪਰ ਉਹਨਾਂ ਦਾ ਝੂਠ ਤੇ ਠੱਗੀ ਦਾ ਪਾਜ ਉੱਘੜ ਹੀ ਜਾਂਦਾ ਹੈ ।੩।

ਹੇ ਪ੍ਰਭੂ ! ਆਪਣੇ ਭਗਤਾਂ ਵਿਚ ਤੂੰ ਆਪ ਕੰਮ ਕਰਦਾ ਹੈਂ, ਤੇਰੇ ਭਗਤਾਂ ਨੇ ਹੀ ਤੇਰੇ ਨਾਲ ਡੂੰਘੀ ਸਾਂਝ ਪਾਈ ਹੈ । ਪਰ, ਹੇ ਪ੍ਰਭੂ ! ਮਾਇਆ ਦਾ ਮੋਹ ਭੀ ਤੇਰੀ ਹੀ ਰਚਨਾ ਹੈ, ਤੂੰ ਆਪ ਹੀ ਸਰਬ-ਵਿਆਪਕ ਹੈਂ, ਤੇ ਰਚਨਹਾਰ ਹੈਂ, ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਸ਼ਬਦਾਂ ਦੀ ਰਾਹੀਂ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਮਨ ਦਾ ਫੁਰਨਾ ਮਨ ਵਿਚ ਹੀ ਲੀਨ ਕਰ ਦਿੱਤਾ ਹੈ, ਉਹਨਾਂ ਨੇ (ਹੇ ਪ੍ਰਭੂ ! ਤੇਰੇ ਨਾਲ) ਸਾਂਝ ਪਾ ਲਈ ।੪।

ਹੇ ਪ੍ਰਭੂ ! ਜਿਨ੍ਹਾਂ ਨੂੰ ਤੇਰਾ ਹਰਿ-ਨਾਮ ਪਿਆਰਾ ਲੱਗਦਾ ਹੈ ਤੂੰ ਉਹਨਾਂ ਦੇ ਕੰਮ ਕਰ ਦੇਂਦਾ ਹੈ, ਉਹਨਾਂ ਨੂੰ ਕੋਈ ਚਿੰਤਾ-ਫ਼ਿਕਰ ਹੀ ਨਹੀਂ ਹੁੰਦਾ । ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਸਦਾ ਵੱਸਿਆ ਰਹਿੰਦਾ ਹੈ, ਪਰਮਾਤਮਾ ਉਹਨਾਂ ਦੇ ਸਾਰੇ ਕੰਮ ਸਵਾਰ ਦੇਂਦਾ ਹੈ । ਜਿਨ੍ਹਾਂ ਮਨੁੱਖਾਂ ਦਾ ਰਾਖਾ ਪਰਮਾਤਮਾ ਆਪ ਬਣਦਾ ਹੈ, ਉਹਨਾਂ ਦੀ ਬਰਾਬਰੀ ਜੇਹੜਾ ਭੀ ਮਨੁੱਖ ਕਰਦਾ ਹੈ ਉਹ ਖ਼ੁਆਰ ਹੁੰਦਾ ਹੈ ।੫।

**ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥ ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥ ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥੬॥ ਬਿਨੁ ਸਤਿਗੁਰ ਸੇਵੇ**

**ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥ ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥ ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥੭॥ ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ ॥ ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥ ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥ {ਪੰਨਾ ੬੩੮}**

**ਪਦ ਅਰਥ** :—ਕਿਨੈ—ਕਿਸੇ ਨੇ ਭੀ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਭਉਕਿ—ਫ਼ਜ਼ੂਲ ਬੋਲ ਕੇ । ਮੁਏ—ਆਤਮਕ ਮੌਤ ਸਹੇੜ ਬੈਠੇ । ਬਿਲਲਾਈ—ਬਿਲਲਾਇ, ਵਿਲਕ ਕੇ । ਆਵਹਿ ਜਾਵਹਿ—ਜੰਮਦੇ ਹਨ ਮਰਦੇ ਹਨ । ਠਉਰ—ਟਿਕਾਣਾ, ਜਨਮ ਮਰਨ ਤੋਂ ਖ਼ਲਾਸੀ । ਦੁਖਿ—ਦੁੱਖ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਹਜੇ—ਆਤਮਕ ਅਡੋਲਤਾ ਵਿਚ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਮਾਈ—ਲੀਨਤਾ ।੬।

ਜਨਮੁ—ਜਨਮਾਂ ਦਾ ਗੇੜ । ਅਧਿਕਾਈ—ਬਹੁਤ । ਪੜਹਿ—ਪੜ੍ਹਦੇ ਹਨ {ਬਹੁ-ਵਚਨ} । ਤੈ—ਅਤੇ । ਵਾਦ—ਚਰਚਾ, ਬਹਿਸਾਂ । ਪਤਿ—ਇੱਜ਼ਤ । ਸਚਾ—ਸਦਾ-ਥਿਰ (ਪ੍ਰਭੂ ਦਾ ਉਪਦੇਸ਼ ਕਰਨ ਵਾਲਾ) । ਸਾਚੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ । ਭਜਿ—ਭੱਜ ਕੇ, ਦੌੜ ਕੇ । ਛੂਟਹਿ—(ਆਤਮਕ ਮੌਤ ਤੋਂ) ਬਚਦੇ ਹਨ ।੭।

ਮਨਿ—ਮਨ ਵਿਚ । ਦਰਿ—ਪ੍ਰਭੂ ਦੇ ਦਰ ਤੇ । ਸਾਚੇ—ਸੁਰਖ਼-ਰੂ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਚਿਆਰਾ—ਸੁਰਖ਼-ਰੂ, ਇੱਜ਼ਤ ਵਾਲੇ । ਜੁਗਿ ਜੁਗਿ—ਹਰੇਕ ਜੁਗ ਵਿਚ । ਤਿਨ ਕੈ—ਉਹਨਾਂ ਤੋਂ । ਸਦ—ਸਦਾ । ਉਰਿ—ਹਿਰਦੇ ਵਿਚ ।

**ਅਰਥ** :—ਹੇ ਭਾਈ ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਕਿਸੇ ਮਨੁੱਖ ਨੇ ਭੀ (ਪਰਮਾਤਮਾ ਦਾ ਮਿਲਾਪ) ਹਾਸਲ ਨਹੀਂ ਕੀਤਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਫ਼ਜ਼ੂਲ ਬੋਲ ਬੋਲ ਕੇ ਵਿਲਕ ਵਿਲਕ ਕੇ ਆਤਮਕ ਮੌਤ ਸਹੇੜ ਲੈਂਦੇ ਹਨ । ਉਹ ਸਦਾ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ (ਇਸ ਗੇੜ ਤੋਂ ਬਚਣ ਲਈ ਕੋਈ) ਠਾਹਰ ਉਹ ਲੱਭ ਨਹੀਂ ਸਕਦੇ, ਦੁੱਖ ਵਿਚ (ਜੀਵਨ ਬਤੀਤ ਕਰਦੇ ਆਖ਼ਰ) ਦੁੱਖ ਵਿਚ (ਹੀ) ਗ਼ਰਕ ਹੋ ਜਾਂਦੇ ਹਨ । ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਹ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਹੈ, (ਤੇ, ਇਸ ਤਰ੍ਹਾਂ) ਆਤਮਕ ਅਡੋਲਤਾ ਵਿਚ ਸਦਾ-ਥਿਰ ਹਰਿ-ਨਾਮ ਵਿਚ ਲੀਨ ਰਹਿੰਦਾ ਹੈ ।੬।

ਹੇ ਭਾਈ ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਮਨੁੱਖ ਨੂੰ ਜਨਮਾਂ ਦਾ ਗੇੜ ਨਹੀਂ ਛੱਡਦਾ, ਉਹ ਭਾਵੇਂ ਬਥੇਰੇ ਅਨੇਕਾਂ ਹੀ (ਮਿੱਥੇ ਹੋਏ ਧਾਰਮਿਕ) ਕਰਮ ਕਰਦਾ ਰਹੇ । (ਪੰਡਿਤ ਲੋਕ) ਵੇਦ (ਆਦਿਕ ਧਰਮ-ਪੁਸਤਕਾਂ) ਪੜ੍ਹਦੇ ਹਨ, ਅਤੇ (ਉਹਨਾਂ ਬਾਬਤ ਨਿਰੀਆਂ) ਬਹਿਸਾਂ (ਹੀ) ਕਰਦੇ ਹਨ । (ਯਕੀਨ ਜਾਣੋ ਕਿ) ਪਰਮਾਤਮਾ ਦੇ ਨਾਮ ਤੋਂ ਬਿਨਾ ਉਹਨਾਂ ਨੇ ਪ੍ਰਭੂ-ਦਰ ਤੇ ਆਪਣੀ ਇੱਜ਼ਤ ਗਵਾ ਲਈ ਹੈ ।

ਹੇ ਭਾਈ ! ਗੁਰੂ ਸਦਾ-ਥਿਰ ਪ੍ਰਭੂ ਦੇ ਨਾਮ ਦਾ ਉਪਦੇਸ਼ ਕਰਨ ਵਾਲਾ ਹੈ, ਉਸ ਦੀ ਬਾਣੀ ਭੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਹੈ । ਜੇਹੜੇ ਮਨੁੱਖ ਦੌੜ ਕੇ ਗੁਰੂ ਦੀ ਸ਼ਰਨ ਜਾ ਪੈਂਦੇ ਹਨ, ਉਹ (ਆਤਮਕ ਮੌਤ ਤੋਂ) ਬਚ ਜਾਂਦੇ ਹਨ ।੭।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਸੁਰਖ਼-ਰੂ ਹੋ ਜਾਂਦੇ ਹਨ । ਉਹਨਾਂ ਮਨੁੱਖਾਂ ਦੀ ਵਡਿਆਈ ਹਰੇਕ ਜੁਗ ਵਿਚ ਹੀ ਹੁੰਦੀ ਹੈ, ਕੋਈ (ਨਿੰਦਕ ਆਦਿਕ ਉਹਨਾਂ ਦੀ ਇਸ ਹੋ ਰਹੀ ਵਡਿਆਈ ਨੂੰ) ਮਿਟਾ ਨਹੀਂ ਸਕਦਾ । ਹੇ ਨਾਨਕ ! (ਆਖ—) ਮੈਂ

ਉਹਨਾਂ ਮਨੁੱਖਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ ਪਰਮਾਤਮਾ (ਦੇ ਨਾਮ) ਨੂੰ ਆਪਣੇ ਹਿਰਦੇ ਵਿਚ ਵਸਾ ਰੱਖਿਆ ਹੈ ।੮।੧।

**ਸੋਰਠਿ ਮਹਲਾ ੩ ਦੁਤੁਕੀ ॥ ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥ ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥ ਹਰਿ ਜੀਉ ਆਪੇ ਬਖਸਿ ਮਿਲਾਇ ॥ ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥ ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥ ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥ ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥ ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥ ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥ ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥ {ਪੰਨਾ ੬੩੮}**

ਨੋਟ :—ਵੇਖੋ ਗੁਰੂ ਨਾਨਕ ਦੇਵ ਜੀ ਦੀ ਅਸ਼ਟਪਦੀ ਨੰ: ੪ ਉਹ ਭੀ ਦੁਤੁਕੀ ਹੈ । ਉਸ ਵਿਚ ਭੀ ਲਫ਼ਜ਼ 'ਭਾਈ' ਦੀ ਵਰਤੋਂ ਉਵੇਂ ਹੀ ਹੈ ਜਿਵੇਂ ਇਸ ਵਿਚ । ਉਸ ਵਿਚ ਭੀ "ਨਿਗੁਣਿਆਂ" ਦਾ ਹੀ ਜ਼ਿਕਰ ਸ਼ੁਰੂ ਹੁੰਦਾ ਹੈ । ਗੁਰੂ ਅਮਰਦਾਸ ਜੀ ਦੇ ਪਾਸ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਮੌਜੂਦ ਸੀ ।

**ਪਦ ਅਰਥ** :—ਨਿਗੁਣਿਆ ਨੋ—ਗੁਣ-ਹੀਨ ਮਨੁੱਖਾਂ ਨੂੰ । ਆਪੇ—ਆਪ ਹੀ । ਭਾਈ—ਹੇ ਭਾਈ ! ਲਾਇ—ਲਾ ਕੇ । ਨਾਮਿ—ਨਾਮ ਵਿਚ ।੧।

ਬਖਸਿ—ਮੇਹਰ ਕਰ ਕੇ । ਮਿਲਾਇ—ਮਿਲਾ ਲੈਂਦਾ ਹੈ । ਅਪਰਾਧੀ—ਪਾਪੀ । ਸਤਿਗੁਰਿ—ਗੁਰੂ ਨੇ ।ਰਹਾਉ।

ਬਖਸਿਅਨੁ—ਉਸ ਨੇ ਬਖ਼ਸ਼ੇ ਹਨ । ਕਉਣ ਕਉਣ—ਕੇਹੜੇ ਕੇਹੜੇ ? ਬੇਅੰਤ । ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਦੀ ਰਾਹੀਂ । ਵੀਚਾਰਿ—ਵਿਚਾਰ ਵਿਚ (ਜੋੜ ਕੇ) । ਉਤਾਰਿਅਨੁ—ਉਸ ਨੇ ਪਾਰ ਲੰਘਾ ਦਿੱਤੇ ਹਨ । ਬੇੜੈ—ਬੇੜੇ ਵਿਚ । ਚਾੜਿ—ਚਾੜ੍ਹ ਕੇ ।੨।

ਮਨੂਰੈ ਤੇ—ਸੜੇ ਹੋਏ ਲੋਹੇ ਤੋਂ । ਕੰਚਨ—ਸੋਨਾ । ਮੇਲਿ—ਮੇਲ ਕੇ । ਆਪੁ—ਆਪਾ-ਭਾਵ । ਮਨਿ—ਮਨ ਵਿਚ ।੩।

ਹਉ—ਮੈਂ । ਵਾਰੀ—ਕੁਰਬਾਨ । ਵਾਰਣੈ—ਸਦਕੇ । ਕਉ—ਨੂੰ, ਤੋਂ । ਸਦ—ਸਦਾ । ਬਲਿਹਾਰੈ—ਕੁਰਬਾਨ । ਜਾਉ—ਜਾਉਂ, ਮੈਂ ਜਾਂਦਾ ਹਾਂ, । ਨਿਧਾਨੁ—ਖ਼ਜ਼ਾਨਾ । ਜਿਨੀ—ਜਿਸ (ਗੁਰੂ) ਨੇ । ਸਹਜਿ—ਆਤਮਕ ਅਡੋਲਤਾ ਵਿਚ । ਸਮਾਉ—ਸਮਾਉਂ, ਮੈਂ ਲੀਨ ਰਹਿੰਦਾ ਹਾਂ ।੪।

**ਅਰਥ** :—ਹੇ ਭਾਈ ! ਅਸੀ ਜੀਵ ਗੁਣਾਂ ਤੋਂ ਸੱਖਣੇ ਹਾਂ, ਵਿਕਾਰੀ ਹਾਂ । ਪੂਰੇ ਗੁਰੂ ਨੇ (ਜਿਨ੍ਹਾਂ ਨੂੰ ਆਪਣੀ ਸੰਗਤਿ ਵਿਚ) ਰਲਾ ਲਿਆ ਹੈ, ਉਹਨਾਂ ਨੂੰ ਪਰਮਾਤਮਾ ਆਪ ਹੀ ਮੇਹਰ ਕਰ ਕੇ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ ।ਰਹਾਉ।

ਹੇ ਭਾਈ ! ਗੁਣਾਂ ਤੋਂ ਸੱਖਣੇ ਜੀਵਾਂ ਨੂੰ ਸਤਿਗੁਰੂ ਦੀ ਸੇਵਾ ਵਿਚ ਲਾ ਕੇ ਪਰਮਾਤਮਾ ਆਪ ਹੀ ਬਖ਼ਸ਼ ਲੈਂਦਾ ਹੈ । ਹੇ ਭਾਈ ! ਗੁਰੂ ਦੀ ਸ਼ਰਨ-ਸੇਵਾ ਬੜੀ ਸ੍ਰੇਸ਼ਟ ਹੈ, ਗੁਰੂ (ਸ਼ਰਨ ਪਏ ਮਨੁੱਖ ਦਾ) ਮਨ ਪਰਮਾਤਮਾ ਦੇ ਨਾਮ ਵਿਚ ਜੋੜ ਦੇਂਦਾ ਹੈ ।੧।

ਹੇ ਪਿਆਰੇ ! ਪਰਮਾਤਮਾ ਨੇ ਅਨੇਕਾਂ ਹੀ ਅਪਰਾਧੀਆਂ ਨੂੰ ਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ (ਆਤਮਕ ਜੀਵਨ ਦੀ) ਵਿਚਾਰ ਵਿਚ (ਜੋੜ ਕੇ) ਬਖ਼ਸ਼ਿਆ ਹੈ । ਹੇ ਭਾਈ ! ਗੁਰੂ ਦੇ (ਸ਼ਬਦ-) ਜਹਾਜ਼ ਵਿਚ ਚਾੜ੍ਹ ਕੇ ਉਸ ਪਰਮਾਤਮਾ ਨੇ (ਅਨੇਕਾਂ ਜੀਵਾਂ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾਇਆ ਹੈ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪਾਰਸ-ਗੁਰੂ (ਆਪਣੀ ਸੰਗਤਿ ਵਿਚ) ਮਿਲਾ ਕੇ (ਪ੍ਰਭੂ-ਚਰਨਾਂ ਵਿਚ) ਜੋੜ ਦੇਂਦਾ ਹੈ, ਉਹ ਮਨੁੱਖ ਸੜੇ ਹੋਏ ਲੋਹੇ ਤੋਂ ਸੋਨਾ ਬਣ ਜਾਂਦੇ ਹਨ । ਹੇ ਭਾਈ ! ਆਪਾ-ਭਾਵ ਤਿਆਗ ਕੇ ਉਹਨਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ । ਗੁਰੂ ਉਹਨਾਂ ਦੀ ਸੁਰਤਿ ਨੂੰ ਪ੍ਰਭੂ ਦੀ ਜੋਤਿ ਵਿਚ ਮਿਲਾ ਦੇਂਦਾ ਹੈ ।੩।

ਹੇ ਭਾਈ ! ਮੈਂ ਕੁਰਬਾਨ ਜਾਂਦਾ ਹਾਂ, ਮੈਂ ਕੁਰਬਾਨ ਜਾਂਦਾ ਹਾਂ, ਮੈਂ ਗੁਰੂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ । ਹੇ ਭਾਈ ! ਜਿਸ ਗੁਰੂ ਨੇ (ਮੈਨੂੰ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਦਿੱਤਾ ਹੈ, ਉਸ ਗੁਰੂ ਦੀ ਮਤਿ ਲੈ ਕੇ ਮੈਂ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹਾਂ ।੪।

**ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥ ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥ ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥ ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥੬॥ ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥ ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥੭॥ ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥ ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥ {ਪੰਨਾ ੬੩੮}**

**ਪਦ ਅਰਥ** :—ਸਹਜੁ—ਆਤਮਕ ਅਡੋਲਤਾ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ । ਆਪੁ—ਆਪਾ-ਭਾਵ । ਗਵਾਹਿ—ਦੂਰ ਕਰ ਕੇ ।੫।

ਭਉ—ਡਰ, ਅਦਬ । ਕਰਣੀ—{ਕਰਣੀਯ} ਕਰਨ-ਯੋਗ ਕੰਮ । ਸਚੁ—ਸਦਾ-ਥਿਰ ਰਹਿਣ ਵਾਲਾ । ਸਾਰੁ—ਸ੍ਰੇਸ਼ਟ । ਆਧਾਰੁ—ਆਸਰਾ ।੬।

ਤਿਨ ਕੈ ਪਾਇ—ਉਹਨਾਂ ਦੀ ਪੈਰੀਂ । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਸਵਾਰੀ—ਸਵਾਰੀਂ, ਮੈਂ ਸਵਾਰਦਾ ਹਾਂ । ਲਈ—ਲਈਂ, ਲੈਂਦਾ ਹਾਂ ।੭।

ਤੇ—ਤੋਂ, ਨਾਲ । ਮਨਿ—ਮਨ ਵਿਚ । ਬਿਘਨੁ—ਰੁਕਾਵਟ ।੮।

**ਅਰਥ** :—ਹੇ ਭਾਈ ! ਆਤਮਕ ਜੀਵਨ ਦੀ ਸੂਝ ਵਾਲੇ ਮਨੁੱਖਾਂ ਨੂੰ ਜਾ ਕੇ ਪੁੱਛ ਲਵੋ, (ਇਹੀ ਉੱਤਰ ਮਿਲੇਗਾ ਕਿ) ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਮਨੁੱਖ ਦੇ ਅੰਦਰ) ਆਤਮਕ ਅਡੋਲਤਾ ਪੈਦਾ ਨਹੀਂ ਹੋ ਸਕਦੀ । (ਇਸ ਵਾਸਤੇ,) ਹੇ ਭਾਈ ! ਤੂੰ ਭੀ (ਆਪਣੇ) ਅੰਦਰੋਂ ਆਪਾ-ਭਾਵ ਦੂਰ ਕਰ ਕੇ ਸਦਾ ਗੁਰੂ ਦੀ ਸੇਵਾ ਕਰਿਆ ਕਰ ।੫।

ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰਿਆਂ (ਮਨੁੱਖ ਦੇ ਅੰਦਰ ਪਰਮਾਤਮਾ ਵਾਸਤੇ) ਡਰ-ਅਦਬ ਪੈਦਾ ਹੁੰਦਾ ਹੈ । (ਆਪਣੇ ਅੰਦਰ) ਡਰ-ਅਦਬ (ਪੈਦਾ ਕਰਨਾ ਹੀ) ਕਰਨ-ਜੋਗ ਕੰਮ ਹੈ, ਇਹ ਕੰਮ ਸਦਾ-ਥਿਰ ਰਹਿਣ ਵਾਲਾ ਹੈ, ਇਹੀ ਕੰਮ (ਸਭ ਤੋਂ) ਸ੍ਰੇਸ਼ਟ ਹੈ । ਹੇ ਭਾਈ ! (ਇਸ ਡਰ-ਅਦਬ ਦੀ ਬਰਕਤਿ ਨਾਲ) ਪਰਮਾਤਮਾ ਦੇ ਪਿਆਰ ਦਾ ਕੀਮਤੀ ਧਨ ਲੱਭ ਪੈਂਦਾ ਹੈ, ਪਰਮਾਤਮਾ ਦਾ ਸਦਾ-ਥਿਰ ਨਾਮ (ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ ।੬।

ਹੇ ਭਾਈ ! ਜੇਹੜੇ ਮਨੁੱਖ ਆਪਣੇ ਗੁਰੂ ਦਾ ਆਸਰਾ ਲੈਂਦੇ ਹਨ, ਮੈਂ ਉਹਨਾਂ ਦੀ ਚਰਨੀਂ ਲੱਗਦਾ ਹਾਂ । (ਇਸ ਤਰ੍ਹਾਂ) ਮੈਂ ਆਪਣਾ ਜੀਵਨ ਸੋਹਣਾ ਬਣਾ ਰਿਹਾ ਹਾਂ, ਮੈਂ ਆਪਣੇ ਸਾਰੇ ਖ਼ਾਨਦਾਨ ਵਾਸਤੇ ਭੀ ਪਰਮਾਤਮਾ ਦੀ ਬਖ਼ਸ਼ਸ਼ ਪ੍ਰਾਪਤ ਕਰ ਰਿਹਾ ਹਾਂ ।੭।

ਹੇ ਭਾਈ ! ਗੁਰੂ ਦੀ ਕਿਰਪਾ ਨਾਲ ਸਦਾ-ਥਿਰ ਹਰਿ-ਨਾਮ (ਹਿਰਦੇ ਵਿਚ ਆ ਵੱਸਦਾ) ਹੈ, ਸਿਫ਼ਤਿ-ਸਾਲਾਹ ਦੀ ਬਾਣੀ (ਹਿਰਦੇ ਵਿਚ ਆ ਵੱਸਦੀ) ਹੈ, ਸਿਫ਼ਤਿ-ਸਾਲਾਹ ਦਾ ਸ਼ਬਦ ਪ੍ਰਾਪਤ ਹੋ ਜਾਂਦਾ ਹੈ । ਹੇ ਨਾਨਕ ! (ਆਖ—) ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਸ ਨੂੰ (ਜੀਵਨ-ਸਫ਼ਰ ਵਿਚ) ਕੋਈ ਔਕੜ ਨਹੀਂ ਵਾਪਰਦੀ ।੮।੨।

**ਸੋਰਠਿ ਮਹਲਾ ੩ ॥ ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ ॥ ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ ॥੧॥ ਹਰਿ ਜੀ ਤੂ ਆਪੇ ਰੰਗੁ ਚੜਾਇ ॥ ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ ਹਰਿ ਸੇਤੀ ਰੰਗੁ ਲਾਇ ॥ ਰਹਾਉ ॥ ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ ॥ ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ ॥੨॥ ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥ ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥੩॥ ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ ॥ ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ ॥੪॥ ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ ॥ ਸੋ ਕਿਉ ਮਨਹੁ ਵਿਸਾਰੀਐ ਭਾਈ ਜਿਸ ਦੀ ਵਡੀ ਹੈ ਦਾਤਿ ॥੫॥ ਮਨਮੁਖਿ ਮੈਲੀ ਡੂੰਮਣੀ ਭਾਈ ਦਰਗਹ ਨਾਹੀ ਥਾਉ ॥ ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ ॥੬॥ ਏਤੁ ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ ॥ ਕਿੜੀ ਪਵੰਦੀ ਮੁਹਾਇਓਨੁ ਭਾਈ ਬਿਖਿਆ ਨੋ ਲੋਭਾਇ ॥੭॥ ਨਾਮੁ ਸਮਾਲਹਿ ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ ॥ ਨਾਨਕ ਨਾਮੁ ਸਮਾਲਿ ਤੂ ਭਾਈ ਅਪਰੰਪਰ ਗੁਣੀ ਗਹੀਰ ॥੮॥੩॥ {ਪੰਨਾ ੬੩੯}**

**ਪਦ ਅਰਥ** :—ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ ਹੀ, ਸ਼ਬਦਿ ਹੀ । ਜਾਪਦਾ—ਜਾਣ-ਪਛਾਣ ਬਣਦੀ ਹੈ । ਪੂਰੈ ਭਾਗਿ—ਪੂਰੀ ਕਿਸਮਤ ਨਾਲ । ਸੋਹਾਗਣੀ—ਚੰਗੇ ਭਾਗਾਂ ਵਾਲੀਆਂ, ਖਸਮ-ਸਾਂਈ ਵਾਲੀਆਂ । ਅਨਦਿਨੁ—ਹਰ ਰੋਜ਼, ਹਰ ਵੇਲੇ । ਰੰਗੁ—ਪ੍ਰੇਮ ।੧।

ਆਪੇ—ਆਪ ਹੀ । ਚੜਾਇ—ਚੜਾਂਦਾ ਹੈਂ । ਰੰਗਿ—ਪ੍ਰੇਮ-ਰੰਗ ਵਿਚ । ਰਾਤਿਹੋ—ਹੇ ਰੱਤੇ ਹੋਏ ਸੱਜਣੋ ! ਸੇਤੀ—ਨਾਲ । ਲਾਇ—ਲਾ ਕੇ ।ਰਹਾਉ।

ਆਪੁ—ਆਪਾ-ਭਾਵ । ਛੋਡਿ—ਛੱਡ ਕੇ । ਸਹਜੁ—ਆਤਮਕ ਅਡੋਲਤਾ । ਮਨਿ—ਮਨ ਵਿਚ । ਆਇ—ਆ ਕੇ ।੨।

ਪਿਰ ਕਾ—ਪਤੀ ਦਾ । ਜਾਣਈ—ਜਾਣੈ, ਜਾਣਦੀ । ਸਾ—ਉਹ {ਇਸਤ੍ਰੀ ਲਿੰਗ} । ਕੁਲਖਣੀ—ਭੈੜੇ ਲੱਛਣਾਂ ਵਾਲੀ । ਕੁਨਾਰਿ—ਭੈੜੀ ਇਸਤ੍ਰੀ । ਹਠਿ—ਹਠ ਨਾਲ । ਵਿਣੁ ਨਾਵੈ—ਨਾਮ ਤੋਂ ਬਿਨਾ । ਕੂੜਿਆਰਿ—ਝੂਠ ਦੀ ਵਣਜਾਰਨ ।੩।

ਸੇ—ਉਹ {ਬਹੁ-ਵਚਨ} । ਮਸਤਕਿ—ਮੱਥੇ ਉੱਤੇ । ਭਾਇ—ਪਿਆਰ ਦੇ ਕਾਰਨ । ਭਾਇ ਸਚੈ—ਸਦਾ-ਥਿਰ ਪ੍ਰਭੂ ਦੇ ਨਾਲ ਪਿਆਰ ਦੇ ਕਾਰਨ । ਬੈਰਾਗੁ—ਨਿਰਮੋਹਤਾ । ਰਵਹਿ—ਯਾਦ ਕਰਦੇ ਹਨ ।੪।

ਸੇਵਹੁ—ਸੇਵਾ-ਭਗਤੀ ਕਰੋ । ਮਨਹੁ—ਮਨ ਤੋਂ । ਦਾਤਿ—ਬਖ਼ਸ਼ਸ਼ ।੫।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਮੈਲੀ—ਵਿਕਾਰਾਂ ਦੀ ਮੈਲ ਨਾਲ ਭਰੀ ਹੋਈ । ਡੁੰਮਣੀ—ਦੋ ਮਨਾਂ ਵਾਲੀ, ਦੁ-ਚਿਤੀ, ਦੁ-ਬਾਜਰੀ । ਰਵੈ—ਸਿਮਰਦੀ ਹੈ । ਮਿਲਿ—ਮਿਲ ਕੇ । ਸਾਚਿ—ਸਦਾ-ਥਿਰ ਹਰੀ ਵਿਚ ।੬।

ਏਤੁ—ਇਸ ਵਿਚ । ਏਤੁ ਜਨਮਿ—ਇਸ ਜਨਮ ਵਿਚ । ਦੇਸੀ—ਦੇਵੇਗਾ । ਕਿੜ—ਆਵਾਜ਼ । ਕਿੜੀ ਪਵੰਦੀ—ਆਵਾਜ਼ਾਂ ਪੈਂਦਿਆਂ ਭੀ, ਉਪਦੇਸ਼ ਮਿਲਦਿਆਂ ਭੀ । ਮੁਹਾਇਓਨੁ—ਉਸ ਨੇ (ਆਪਣੇ ਆਪ ਨੂੰ) ਲੁਟਾ ਲਿਆ । ਬਿਖਿਆ ਨੋ—ਮਾਇਆ ਦੀ ਖ਼ਾਤਰ । ਲੋਭਾਇ—ਲੋਭ ਵਿਚ ਫਸ ਕੇ ।੭।

ਸਮਾਲਹਿ—ਯਾਦ ਕਰਦੇ ਹਨ, ਹਿਰਦੇ ਵਿਚ ਵਸਾਂਦੇ ਹਨ । ਸੁਖਿ—ਸੁਖ ਵਿਚ । ਅਪਰੰਪਰ—ਪਰੇ ਤੋਂ ਪਰੇ । ਗੁਣੀ—ਗੁਣਾਂ ਦਾ ਖ਼ਜ਼ਾਨਾ । ਗਹੀਰ—ਡੂੰਘਾ, ਵੱਡੇ ਜਿਗਰੇ ਵਾਲਾ।੮।

**ਅਰਥ** :—ਹੇ ਪ੍ਰਭੂ ਜੀ ! ਤੂੰ ਆਪ ਹੀ (ਸਰਨ ਆਏ ਜੀਵਾਂ ਦੇ ਹਿਰਦੇ ਉਤੇ ਆਪਣੇ ਪਿਆਰ ਦਾ) ਰੰਗ ਚਾੜ੍ਹਦਾ ਹੈਂ । ਪ੍ਰਭੂ-ਪਿਆਰ ਦੇ ਰੰਗ ਵਿਚ ਰੰਗੇ ਹੋਏ ਹੇ ਭਰਾਵੋ ! ਪਰਮਾਤਮਾ ਨਾਲ ਪਿਆਰ ਪਾ ਕੇ ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਿਹਾ ਕਰੋ ।ਰਹਾਉ।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪਰਮਾਤਮਾ ਨਾਲ ਜਾਣ-ਪਛਾਣ ਬਣਦੀ ਹੈ, ਪੂਰੀ ਕਿਸਮਤਿ ਨਾਲ (ਗੁਰੂ ਜੀਵ ਨੂੰ ਪਰਮਾਤਮਾ ਨਾਲ) ਮਿਲਾ ਦੇਂਦਾ ਹੈ । ਹੇ ਭਾਈ ! ਖਸਮ-ਪ੍ਰਭੂ ਨਾਲ ਪਿਆਰ ਕਰਨ ਵਾਲੀਆਂ ਜੀਵ-ਇਸਤ੍ਰੀਆਂ ਸਦਾ ਆਤਮਕ ਸੁਖ ਮਾਣਦੀਆਂ ਹਨ, ਪ੍ਰਭੂ ਨਾਲ ਪਿਆਰ ਪਾ ਕੇ ਉਹ ਹਰ ਵੇਲੇ ਉਸ ਦੇ ਪ੍ਰੇਮ-ਰੰਗ ਵਿਚ ਰੰਗੀਆਂ ਰਹਿੰਦੀਆਂ ਹਨ ।੧।

ਹੇ ਭਾਈ ! ਜੇਹੜੀ ਜੀਵ-ਇਸਤ੍ਰੀ ਆਪਾ-ਭਾਵ ਛੱਡ ਕੇ, ਤੇ, ਮਨ ਲਾ ਕੇ ਗੁਰੂ ਦੀ ਦੱਸੀ ਕਾਰ ਕਰਦੀ ਹੈ, (ਉਸ ਦੇ ਅੰਦਰ) ਸਦਾ ਆਤਮਕ ਅਡੋਲਤਾ ਬਣੀ ਰਹਿੰਦੀ ਹੈ, ਉਸ ਨੂੰ ਕਦੇ ਦੁੱਖ ਪੋਹ ਨਹੀਂ ਸਕਦਾ, ਉਸ ਦੇ ਮਨ ਵਿਚ ਪਰਮਾਤਮਾ ਆਪ ਆ ਵੱਸਦਾ ਹੈ ।੧।

ਹੇ ਭਾਈ ! ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਦੀ ਰਜ਼ਾ ਨੂੰ ਨਹੀਂ ਸਮਝਦੀ, ਉਹ ਕੋਝੇ ਲੱਛਣਾਂ ਵਾਲੀ ਹੈ, ਚੰਦਰੀ ਹੈ । (ਜੇ ਉਹ ਵਿਖਾਵੇ-ਮਾਤਰ) ਮਨ ਦੇ ਹਠ ਨਾਲ (ਗੁਰੂ ਦੀ ਦੱਸੀ) ਕਾਰ ਕਰਦੀ ਹੈ ਤਾਂ ਭੀ, ਹੇ ਭਾਈ ! ਉਹ ਨਾਮ ਤੋਂ ਸੱਖਣੀ ਹੀ ਰਹਿੰਦੀ ਹੈ, ਉਹ ਝੂਠ ਦੀ ਹੀ ਵਣਜਾਰਨ ਬਣੀ ਰਹਿੰਦੀ ਹੈ ।੩।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ ਭਾਗ ਜਾਗ ਪੈਂਦਾ ਹੈ ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ, ਸਦਾ-ਥਿਰ ਪ੍ਰਭੂ ਦੇ ਪ੍ਰੇਮ ਦੀ ਬਰਕਤਿ ਨਾਲ (ਉਹਨਾਂ ਦੇ ਅੰਦਰ ਦੁਨੀਆ ਦੇ ਮੋਹ ਵਲੋਂ) ਉਪਰਾਮਤਾ ਪੈਦਾ ਹੋ ਜਾਂਦੀ ਹੈ । ਹੇ ਭਾਈ ! ਉਹ (ਪ੍ਰਭੂ-ਪ੍ਰੇਮ ਦੇ ਰੰਗ ਵਿਚ) ਰੰਗੇ ਹੋਏ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦੇ ਹਨ, ਉਹ ਨਿਡਰ ਰਹਿੰਦੇ ਹਨ, ਉਹਨਾਂ ਦੇ ਅੰਦਰ ਗੁਰੂ ਦੀ ਬਖ਼ਸ਼ੀ ਹੋਈ ਪ੍ਰਭੂ-ਚਰਨਾਂ ਦੀ ਲਗਨ ਬਣੀ ਰਹਿੰਦੀ ਹੈ ।੪।

ਹੇ ਭਾਈ ! ਦਿਨ ਰਾਤ ਉਸ ਪਰਮਾਤਮਾ ਦੀ ਸੇਵਾ-ਭਗਤੀ ਕਰਿਆ ਕਰੋ, ਜੋ ਸਭ ਜੀਵਾਂ ਨੂੰ ਮਾਰਦਾ ਹੈ ਤੇ ਜਿਵਾਂਦਾ ਹੈ । ਹੇ ਭਾਈ ! ਜਿਸ ਪਰਮਾਤਮਾ ਦੀ (ਜੀਵਾਂ ਉਤੇ ਕੀਤੀ ਹੋਈ) ਬਖ਼ਸ਼ਸ਼ ਬਹੁਤ ਵੱਡੀ ਹੈ, ਉਸ ਨੂੰ ਮਨ ਤੋਂ ਭੁਲਾਣਾ ਨਹੀਂ ਚਾਹੀਦਾ ।੫।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਵਿਕਾਰਾਂ ਦੀ ਮੈਲ ਨਾਲ ਭਰੀ ਰਹਿੰਦੀ ਹੈ, ਉਸ ਦਾ ਮਨ ਸਦਾ ਡੋਲਦਾ ਰਹਿੰਦਾ ਹੈ (ਇਸ ਵਾਸਤੇ) ਉਸ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਥਾਂ ਨਹੀਂ ਮਿਲਦੀ ।

ਪਰ ਹੇ ਭਾਈ ! ਜਦੋਂ ਉਹ ਗੁਰੂ ਦੀ ਸ਼ਰਨ ਆ ਪੈਂਦੀ ਹੈ, ਤਦੋਂ ਪਰਮਾਤਮਾ ਦੇ ਗੁਣ ਚੇਤੇ ਕਰਨ ਲੱਗ ਪੈਂਦੀ ਹੈ । ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਉਹ ਉਸ ਸਦਾ-ਥਿਰ ਵਿਚ ਲੀਨ ਹੋ ਜਾਂਦੀ ਹੈ ।੬।

ਹੇ ਭਾਈ ! ਜਿਸ ਨੇ ਇਸ ਮਨੁੱਖਾ ਜਨਮ ਵਿਚ ਪਰਮਾਤਮਾ ਨੂੰ ਯਾਦ ਨਾਹ ਕੀਤਾ ਉਹ (ਪਰਲੋਕ ਵਿਚ) ਜਾ ਕੇ ਕੀਹ ਮੂੰਹ ਵਿਖਾਏਗਾ ? (ਸ਼ਰਮ-ਸਾਰ ਹੋਵੇਗਾ) । ਹੇ ਭਾਈ ! ਮਾਇਆ ਦੀ ਖ਼ਾਤਰ ਲੋਭ ਵਿਚ ਫਸ ਕੇ, (ਸੁਚੇਤ ਰਹਿਣ ਦੀਆਂ) ਵਾਜਾਂ ਪੈਂਦਿਆਂ ਭੀ ਉਸ ਨੇ ਆਪਣਾ ਆਤਮਕ ਜੀਵਨ ਲੁਟਾ ਲਿਆ ।੭।

ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਂਦੇ ਹਨ, ਉਹ ਆਨੰਦ ਵਿਚ ਵੱਸਦੇ ਹਨ ਉਹਨਾਂ ਦੇ ਸਰੀਰ ਨੂੰ ਸੁਖ ਸ਼ਾਂਤੀ ਪ੍ਰਾਪਤ ਰਹਿੰਦੀ ਹੈ । ਹੇ ਨਾਨਕ ! (ਆਖ—) ਹੇ ਭਾਈ ! ਤੂੰ ਉਸ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਈ ਰੱਖ, ਜੇਹੜਾ ਬਹੁਤ ਬੇਅੰਤ ਹੈ ਜੋ ਗੁਣਾਂ ਦਾ ਮਾਲਕ ਹੈ, ਜੋ ਵੱਡੇ ਜਿਗਰੇ ਵਾਲਾ ਹੈ ।੮।੩।

**ਸੋਰਠਿ ਮਹਲਾ ੫ ਘਰੁ ੧ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥ ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥ ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥ ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥ ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥੧॥ ਮੇਰੇ ਮਨ ਜਪੀਐ ਹਰਿ ਭਗਵੰਤਾ ॥ ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ ਰਹਾਉ ॥ ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥ ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥ ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥ ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥੨॥ {ਪੰਨਾ ੬੩੯}**

**ਪਦ ਅਰਥ** :—ਸਭੁ—ਸਾਰਾ । ਜਿਨਹਿ—ਜਿਨਿ ਹੀ, ਜਿਸ ਨੇ ਹੀ {ਲਫ਼ਜ਼ 'ਜਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਭਾਈ—ਹੇ ਭਾਈ ! ਕਰਣ—ਜਗਤ । ਕਰਣ ਕਾਰਣ—ਜਗਤ ਦਾ ਮੂਲ । ਸਮਰਥੁ—ਸਭ ਤਾਕਤਾਂ ਦਾ ਮਾਲਕ । ਜੀਉ—ਜਿੰਦ । ਪਿੰਡੁ—ਸਰੀਰ । ਦੇ ਕਰਿ—ਦੇ ਕੇ । ਵਥੁ—ਵਸਤ, ਸੱਤਿਆ । ਕਿਨਿ—ਕਿਸ ਦੀ ਰਾਹੀਂ ? ਕਿਸ ਪਾਸੋਂ ? ਕਹੀਐ—ਕਿਹਾ ਜਾ ਸਕਦਾ ਹੈ, ਬਿਆਨ ਕੀਤਾ ਜਾ ਸਕਦਾ ਹੈ । ਕਿਉ—ਕਿਵੇਂ ? ਅਕਥੁ—ਉਹ ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਗੁਰੁ ਗੋਬਿੰਦੁ—ਗੋਬਿੰਦ ਦਾ ਰੂਪ ਗੁਰੂ । ਜਿਸ ਤੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} ਜਿਸ ਪਾਸੋਂ । ਜਾਪੈ—ਸਮਝੀਦਾ ਹੈ । ਤਥੁ—ਅਸਲੀਅਤ ।੧।

ਦੇਇ—ਦੇਂਦਾ ਹੈ । ਹੰਤਾ—ਨਾਸ ਕਰਨ ਵਾਲਾ ।ਰਹਾਉ।

ਜਾ ਕੈ ਘਰਿ—ਜਿਸ (ਪ੍ਰਭੂ) ਦੇ ਘਰ ਵਿਚ । ਨਉ ਨਿਧਿ—ਜਗਤ ਦੇ ਸਾਰੇ ਨੌ ਹੀ ਖ਼ਜ਼ਾਨੇ । ਭੰਡਾਰ—ਖ਼ਜ਼ਾਨੇ । ਤਿਸ ਕੀ—{ਲਫ਼ਜ਼ 'ਤਿਸ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਅਗਮ—ਅਪਹੁੰਚ । ਅਪਾਰ—ਬੇਅੰਤ, ਜਿਸ ਦਾ ਪਾਰਲਾ ਬੰਨਾ ਨਹੀਂ ਦਿੱਸਦਾ । ਸਾਰ—ਸੰਭਾਲ । ਭੇਟੀਐ—ਲੱਭੀਏ । ਸਬਦਿ—ਸ਼ਬਦ ਵਿਚ (ਜੋੜ ਕੇ) । ਮਿਲਾਵਣਹਾਰ—ਮਿਲਾ ਸਕਣ ਵਾਲਾ ।੨।

**ਅਰਥ** :—ਹੇ ਮੇਰੇ ਮਨ ! (ਸਦਾ) ਹਰੀ ਭਗਵਾਨ ਦਾ ਨਾਮ ਜਪਣਾ ਚਾਹੀਦਾ ਹੈ । ਉਹ ਭਗਵਾਨ ਆਪਣੇ ਸੇਵਕ ਨੂੰ ਆਪਣੇ ਨਾਮ ਦੀ ਦਾਤਿ ਦੇਂਦਾ ਹੈ । ਉਹ ਸਾਰੇ ਦੁੱਖਾਂ ਪੀੜਾਂ ਦਾ ਨਾਸ ਕਰਨ ਵਾਲਾ ਹੈ ।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਨੇ ਆਪ ਹੀ ਸਾਰਾ ਜਗਤ ਪੈਦਾ ਕੀਤਾ ਹੈ, ਜੋ ਸਾਰੇ ਜਗਤ ਦਾ ਮੂਲ ਹੈ, ਜੋ ਸਾਰੀਆਂ ਤਾਕਤਾਂ ਦਾ ਮਾਲਕ ਹੈ, ਜਿਸ ਨੇ ਆਪਣੀ ਸੱਤਿਆ ਦੇ ਕੇ (ਮਨੁੱਖ ਦਾ) ਜਿੰਦ ਤੇ ਸਰੀਰ ਪੈਦਾ ਕੀਤਾ

ਹੈ, ਉਹ ਕਰਤਾਰ (ਤਾਂ) ਕਿਸੇ ਪਾਸੋਂ ਭੀ ਬਿਆਨ ਨਹੀਂ ਕੀਤਾ ਜਾ ਸਕਦਾ । ਹੇ ਭਾਈ ! ਉਹ ਕਰਤਾਰ ਦਾ ਸਰੂਪ ਦਸਿਆ ਨਹੀਂ ਜਾ ਸਕਦਾ । ਉਸ ਨੂੰ ਕਿਵੇਂ ਵੇਖਿਆ ਜਾਏ ? ਹੇ ਭਾਈ ! ਗੋਬਿੰਦ ਦੇ ਰੂਪ ਗੁਰੂ ਦੀ ਸਿਫ਼ਤਿ ਕਰਨੀ ਚਾਹੀਦੀ ਹੈ, ਕਿਉਂਕਿ ਗੁਰੂ ਪਾਸੋਂ ਹੀ ਸਾਰੇ ਜਗਤ ਦੇ ਮੂਲ ਪਰਮਾਤਮਾ ਦੀ ਸੂਝ ਪੈ ਸਕਦੀ ਹੈ ।੧।

ਹੇ ਭਾਈ ! ਜਿਸ ਪ੍ਰਭੂ ਦੇ ਘਰ ਵਿਚ ਹਰੇਕ ਚੀਜ਼ ਮੌਜੂਦ ਹੈ, ਜਿਸ ਦੇ ਘਰ ਵਿਚ ਜਗਤ ਦੇ ਸਾਰੇ ਨੌ ਹੀ ਖ਼ਜ਼ਾਨੇ ਮੌਜੂਦ ਹਨ, ਜਿਸ ਦੇ ਘਰ ਵਿਚ ਭੰਡਾਰੇ ਭਰੇ ਪਏ ਹਨ ਉਸ ਦਾ ਮੁੱਲ ਨਹੀਂ ਪੈ ਸਕਦਾ, ਉਹ ਸਭ ਤੋਂ ਉੱਚਾ ਹੈ, ਉਹ ਅਪਹੁੰਚ ਹੈ, ਉਹ ਬੇਅੰਤ ਹੈ । ਹੇ ਭਾਈ ! ਉਹ ਪ੍ਰਭੂ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ, ਉਹ ਸਦਾ ਹੀ (ਸਭ ਜੀਵਾਂ ਦੀ) ਸੰਭਾਲ ਕਰਦਾ ਹੈ । (ਉਸ ਦਾ ਦਰਸਨ ਕਰਨ ਲਈ) ਹੇ ਭਾਈ ! ਪੂਰੇ ਗੁਰੂ ਨੂੰ ਮਿਲਣਾ ਚਾਹੀਦਾ ਹੈ, (ਗੁਰੂ ਹੀ ਆਪਣੇ) ਸ਼ਬਦ ਵਿਚ ਜੋੜ ਕੇ ਪਰਮਾਤਮਾ ਨਾਲ ਮਿਲਾ ਸਕਣ ਵਾਲਾ ਹੈ ।੨।

**ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥ ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥ ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥ ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥੩॥ ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥ ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥ ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥੪॥ ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥ ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥ ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥ ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥੫॥ {ਪੰਨਾ ੬੩੯-੬੪੦}**

**ਪਦ ਅਰਥ** :—ਸਚੇ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ । ਸਰੇਵੀਅਹਿ—ਸੇਵੇ ਜਾਣੇ ਚਾਹੀਦੇ ਹਨ । ਭ੍ਰਮੁ—ਭਟਕਣਾ । ਮਿਲਿ—ਮਿਲ ਕੇ । ਮਾਂਜੀਐ—ਮਾਂਜਣਾ ਚਾਹੀਦਾ ਹੈ । ਕੈ ਨਾਮਿ—ਦੇ ਨਾਮ ਵਿਚ । ਗਿਆਨ—ਆਤਮਕ ਜੀਵਨ ਦੀ ਸੂਝ । ਅਗਿਆਨਤਾ—ਆਤਮਕ ਜੀਵਨ ਵਲੋਂ ਬੇ-ਸਮਝੀ । ਕਮਲ ਪਰਗਾਸੁ—(ਹਿਰਦੇ ਦੇ) ਕੌਲ ਫੁੱਲ ਦਾ ਖਿੜਾਉ । ਸਭਿ—ਸਾਰੇ ।੩।

ਮੇਰਾ ਤੇਰਾ—ਮੇਰ-ਤੇਰ, ਵਿਤਕਰਾ । ਹੋਈਐ—ਬਣ ਜਾਣਾ ਚਾਹੀਦਾ ਹੈ । ਧੂਰਿ—ਖ਼ਾਕ । ਘਟਿ ਘਟਿ—ਹਰੇਕ ਘਟ ਵਿਚ । ਹਜੂਰਿ—ਅੰਗ-ਸੰਗ ਹੋ ਕੇ । ਜਿਤੁ—ਜਿਸ ਵਿਚ । ਦਿਨਿ—ਦਿਨ ਵਿਚ । ਜਿਤੁ ਦਿਨਿ—ਜਿਸ ਦਿਨ ਵਿਚ । ਤਿਤੁ ਦਿਨਿ—ਉਸ ਦਿਨ ਵਿਚ । ਮਰੀਐ—ਮਰੀਦਾ ਹੈ । ਝੂਰਿ—ਪਛੁਤਾ ਕੇ । ਕਰਨ ਕਰਾਵਨ ਸਮਰਥੋ—ਸਭ ਕੁਝ ਕਰ ਸਕਣ ਵਾਲਾ ਅਤੇ (ਜੀਵਾਂ ਪਾਸੋਂ) ਕਰਾ ਸਕਣ ਵਾਲਾ । ਕਲਾ—ਤਾਕਤ ।੪।

ਪਦਾਰਥੁ—ਕੀਮਤੀ ਧਨ । ਮੋਹ ਬਿਨਾਸੁ—ਮੋਹ ਦਾ ਨਾਸ । ਤਿਸੁ ਭਾਵੈ—ਉਸ (ਪਰਮਾਤਮਾ) ਨੂੰ ਚੰਗਾ ਲੱਗੇ । ਹਿਰਦੈ—ਹਿਰਦੇ ਵਿਚ । ਗੁਰਮੁਖਿ—ਗੁਰੂ ਦੀ ਸ਼ਰਨ ਪਿਆਂ । ਰਿਦੈ—ਹਿਰਦੈ ਵਿਚ । ਪਰਗਾਸੁ—ਚਾਨਣ । ਪ੍ਰਗਟ ਭਇਆ—ਉੱਘੜ ਪੈਂਦਾ ਹੈ । ਪਰਤਾਪੁ—ਤਾਕਤ । ਮਉਲਿਆ—ਖਿੜਿਆ ਹੋਇਆ ।੫।

**ਅਰਥ** :—ਹੇ ਭਾਈ ! ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਚਰਨ ਹਿਰਦੇ ਵਿਚ ਵਸਾਈ ਰੱਖਣੇ ਚਾਹੀਦੇ ਹਨ, (ਇਸ ਤਰ੍ਹਾਂ ਮਨ ਦੀ) ਭਟਕਣਾ ਦਾ, (ਹਰੇਕ ਕਿਸਮ ਦੇ) ਡਰ ਦਾ ਨਾਸ ਹੋ ਜਾਂਦਾ ਹੈ । ਹੇ ਭਾਈ ! ਸਾਧ ਸੰਗਤਿ ਵਿਚ ਮਿਲ ਕੇ ਮਨ ਨੂੰ ਸਾਫ਼ ਕਰਨਾ ਚਾਹੀਦਾ ਹੈ (ਇਸ ਤਰ੍ਹਾਂ) ਪਰਮਾਤਮਾ ਦੇ ਨਾਮ ਵਿਚ (ਮਨ

ਦਾ) ਨਿਵਾਸ ਹੋ ਜਾਂਦਾ ਹੈ । (ਸਾਧ ਸੰਗਤਿ ਦੀ ਬਰਕਤਿ ਨਾਲ) ਹੇ ਭਾਈ ! ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ (ਮਨੁੱਖ ਦੇ ਅੰਦਰੋਂ) ਮਿਟ ਜਾਂਦਾ ਹੈ (ਹਿਰਦੇ ਦੇ) ਕੌਲ-ਫੁੱਲ ਦਾ ਖਿੜਾਉ ਹੋ ਜਾਂਦਾ ਹੈ । ਹੇ ਭਾਈ ! ਗੁਰੂ ਦੇ ਬਚਨਾਂ ਉੱਤੇ ਤੁਰਿਆਂ ਆਤਮਕ ਆਨੰਦ ਪੈਦਾ ਹੁੰਦਾ ਹੈ । ਸਾਰੇ ਫਲ ਗੁਰੂ ਦੇ ਕੋਲ ਹਨ ।੩।

ਹੇ ਭਾਈ ! ਵਿਤਕਰਾ ਛੱਡ ਦੇਣਾ ਚਾਹੀਦਾ ਹੈ, ਸਭਨਾਂ ਦੇ ਚਰਨਾਂ ਦੀ ਧੂੜ ਬਣ ਜਾਣਾ ਚਾਹੀਦਾ ਹੈ । ਹੇ ਭਾਈ ! ਪਰਮਾਤਮਾ ਹਰੇਕ ਸਰੀਰ ਵਿਚ ਵੱਸ ਰਿਹਾ ਹੈ, ਉਹ ਸਭ ਦੇ ਅੰਗ-ਸੰਗ ਹੋ ਕੇ (ਸਭ ਦੇ ਕੰਮਾਂ ਨੂੰ) ਵੇਖਦਾ ਹੈ (ਸਭਨਾਂ ਦੀਆਂ ਗੱਲਾਂ) ਸੁਣਦਾ ਹੈ । ਹੇ ਭਾਈ ! ਜਿਸ ਦਿਨ ਪਰਮਾਤਮਾ ਭੁੱਲ ਜਾਏ, ਉਸ ਦਿਨ ਦੁੱਖੀ ਹੋ ਹੋ ਕੇ ਆਤਮਕ ਮੌਤ ਸਹੇੜ ਲਈਦੀ ਹੈ । ਹੇ ਭਾਈ ! (ਇਹ ਯਾਦ ਰੱਖੋ ਕਿ) ਪਰਮਾਤਮਾ ਸਭ ਕੁਝ ਕਰ ਸਕਣ ਵਾਲਾ ਅਤੇ (ਜੀਵਾਂ ਪਾਸੋਂ) ਕਰਾ ਸਕਣ ਵਾਲਾ ਹੈ । ਪਰਮਾਤਮਾ ਵਿਚ ਸਾਰੀਆਂ ਤਾਕਤਾਂ ਮੌਜੂਦ ਹਨ ।੪।

ਹੇ ਭਾਈ ! (ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੇ) ਪਿਆਰ ਦਾ ਕੀਮਤੀ ਧਨ ਮੌਜੂਦ ਹੈ, ਹਰਿ-ਨਾਮ ਮੌਜੂਦ ਹੈ (ਉਸ ਦੇ ਅੰਦਰੋਂ) ਮਾਇਆ ਦੇ ਮੋਹ ਦਾ ਨਾਸ ਹੋ ਜਾਂਦਾ ਹੈ । ਹੇ ਭਾਈ ! ਉਸ ਪਰਮਾਤਮਾ ਨੂੰ (ਜਦੋਂ) ਚੰਗਾ ਲੱਗੇ ਤਦੋਂ ਉਹ (ਜਿਸ ਨੂੰ ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ (ਉਸ ਦੇ) ਹਿਰਦੇ ਵਿਚ ਉਸ ਪ੍ਰਭੂ ਦੇ ਨਾਮ ਦਾ ਨਿਵਾਸ ਹੋ ਜਾਂਦਾ ਹੈ । ਹੇ ਭਾਈ ! ਗੁਰੂ ਦੇ ਸਨਮੁਖ ਹੋਇਆਂ (ਹਿਰਦੇ ਦਾ) ਕੌਲ-ਫੁੱਲ ਖਿੜ ਪੈਂਦਾ ਹੈ, ਹਿਰਦੇ ਵਿਚ (ਆਤਮਕ ਜੀਵਨ ਦੀ ਸੋਝੀ ਦਾ) ਚਾਨਣ ਹੋ ਜਾਂਦਾ ਹੈ । ਹੇ ਭਾਈ ! (ਗੁਰੂ ਦੀ ਸਰਨ ਪਿਆਂ ਮਨੁੱਖ ਦੇ ਅੰਦਰ) ਪਰਮਾਤਮਾ ਦੀ ਤਾਕਤ ਪਰਗਟ ਹੋ ਜਾਂਦੀ ਹੈ (ਮਨੁੱਖ ਨੂੰ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਬੇਅੰਤ ਤਾਕਤ ਦਾ ਮਾਲਕ ਹੈ, ਅਤੇ ਪ੍ਰਭੂ ਦੀ ਤਾਕਤ ਨਾਲ ਹੀ) ਧਰਤੀ ਖਿੜੀ ਹੋਈ ਹੈ, ਆਕਾਸ਼ ਖਿੜਿਆ ਹੋਇਆ ਹੈ ।੫।

**ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥ ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥ ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥ ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥੬॥ ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ ॥ ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥ ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥ ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥੭॥ {ਪੰਨਾ ੬੪੦}**

**ਪਦ ਅਰਥ** :—ਗੁਰਿ—ਗੁਰੂ ਨੇ । ਸੰਤੋਖਿਆ—ਸੰਤੋਖ ਦਿੱਤਾ । ਅਹਿ—ਦਿਨ । ਨਿਸਿ—ਰਾਤ । ਭਾਉ—ਪ੍ਰੇਮ । ਰਸਨਾ—ਜੀਭ (ਨਾਲ) । ਰਵੈ—ਸਿਮਰਦਾ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸੁਆਉ—ਸੁਆਰਥ, ਮਨੋਰਥ । ਕਰਨੀ—ਕੰਨਾਂ ਨਾਲ, ਕਰਨੀਂ । ਜੀਅੜਾ—(ਨਿਭਾਗੀ) ਜਿੰਦ । ਜਲਿ ਜਾਉ—ਜਲਿ ਜਾਇ, (ਵਿਕਾਰਾਂ ਵਿਚ) ਸੜ ਜਾਂਦੀ ਹੈ ।੬।

ਸਾਹਿਬੈ—ਸਾਹਿਬ ਵਿਚ । ਹਉ—ਮੈਂ । ਤਿਸ ਕੈ—ਉਸ ਤੋਂ {ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੈ' ਦੇ ਕਾਰਨ ਉੱਡ ਗਿਆ ਹੈ} । ਬਲਿ—ਸਦਕੇ । ਜਾਉ—ਜਾਉਂ, ਜਾਂਦਾ ਹਾਂ । ਦੇਇ—ਦੇਂਦਾ ਹੈ । ਸੰਬਾਹੇ—ਅਪੜਾਂਦਾ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਗੂੜਾ—ਗੂੜ੍ਹਾ ਪ੍ਰੇਮ-ਰੰਗ ਦੇਣ ਵਾਲਾ । ਭੇਟੀਐ—ਮਿਲ ਪੈਂਦਾ ਹੈ । ਕਰਮਾਉ—ਕਿਸਮਤ ।੭।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਸੰਤੋਖ ਦੀ ਦਾਤਿ ਦੇ ਦਿੱਤੀ, (ਉਸ ਦੇ ਅੰਦਰ) ਦਿਨ ਰਾਤ (ਪ੍ਰਭੂ-ਚਰਨਾਂ ਦਾ) ਪਿਆਰ ਬਣਿਆ ਰਹਿੰਦਾ ਹੈ, ਉਹ ਮਨੁੱਖ ਸਦਾ (ਆਪਣੀ) ਜੀਭ ਨਾਲ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ । (ਨਾਮ ਜਪਣ ਦਾ ਇਹ) ਸੁਆਦ (ਇਹ) ਨਿਸ਼ਾਨਾ (ਉਸ ਦੇ ਅੰਦਰ) ਸਦਾ ਕਾਇਮ ਰਹਿੰਦਾ ਹੈ । ਹੇ ਭਾਈ ! ਉਹ ਮਨੁੱਖ ਆਪਣੇ ਕੰਨਾਂ ਨਾਲ (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣ ਸੁਣ ਕੇ ਆਤਮਕ ਜੀਵਨ ਹਾਸਲ ਕਰਦਾ ਰਹਿੰਦਾ ਹੈ, ਉਹ ਪ੍ਰਭੂ-ਚਰਨਾਂ ਵਿਚ) ਅਟੱਲ ਥਾਂ ਪ੍ਰਾਪਤ ਕਰੀ ਰੱਖਦਾ ਹੈ ।

ਪਰ, ਹੇ ਭਾਈ ! ਜਿਸ ਮਨੁੱਖ ਨੂੰ (ਗੁਰੂ ਉਤੇ) ਇਤਬਾਰ ਨਹੀਂ ਬੱਝਦਾ ਉਸ ਦੀ (ਨਿਭਾਗੀ) ਜਿੰਦ (ਵਿਕਾਰਾਂ ਵਿਚ) ਸੜ ਜਾਂਦੀ ਹੈ (ਆਤਮਕ ਮੌਤ ਸਹੇੜ ਲੈਂਦੀ ਹੈ) ।੬।

ਹੇ ਭਾਈ ! ਮੇਰੇ ਮਾਲਕ-ਪ੍ਰਭੂ ਵਿਚ ਬੇਅੰਤ ਗੁਣ ਹਨ, ਮੈਂ ਉਸ ਤੋਂ ਸਦਕੇ-ਕੁਰਬਾਨ ਜਾਂਦਾ ਹਾਂ । ਹੇ ਭਾਈ ! ਉਹ ਮਾਲਕ ਗੁਣ-ਹੀਨ ਨੂੰ (ਭੀ) ਪਾਲਦਾ ਹੈ, ਉਹ ਨਿਆਸਰੇ ਮਨੁੱਖ ਨੂੰ ਸਹਾਰਾ ਦੇਂਦਾ ਹੈ । ਉਹ ਮਾਲਕ ਹਰੇਕ ਸਾਹ ਦੇ ਨਾਲ ਰਿਜ਼ਕ ਅਪੜਾਂਦਾ ਹੈ, ਉਸ ਦਾ ਨਾਮ (ਸਿਮਰਨ ਕਰਨ ਵਾਲੇ ਦੇ ਮਨ ਉੱਤੇ ਪ੍ਰੇਮ ਦਾ) ਗੂੜ੍ਹਾ ਰੰਗ ਚਾੜ੍ਹ ਦੇਂਦਾ ਹੈ । ਹੇ ਭਾਈ ! ਜਿਸ ਮਨੁੱਖ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ (ਉਸ ਨੂੰ ਪ੍ਰਭੂ ਮਿਲ ਪੈਂਦਾ ਹੈ) ਉਸ ਦੀ ਕਿਸਮਤ ਜਾਗ ਪੈਂਦੀ ਹੈ ।੭।

**ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥ ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥ ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥ ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥੮॥ ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥ ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥ ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥ ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥ {ਪੰਨਾ ੬੪੦}**

**ਪਦ ਅਰਥ** :—ਨ ਜੀਵੀਐ—ਨਹੀਂ ਜੀ ਸਕੀਦਾ, ਆਤਮਕ ਜੀਵਨ ਨਹੀਂ ਮਿਲ ਸਕਦਾ । ਕਲਾ—ਤਾਕਤਾਂ । ਸਾਸਿ—(ਹਰੇਕ) ਸਾਹ ਦੇ ਨਾਲ । ਗਿਰਾਸਿ—ਗਿਰਾਹੀ ਦੇ ਨਾਲ । ਸਾਸਿ ਗਿਰਾਸਿ—ਸਾਹ ਲੈਂਦਿਆਂ ਤੇ ਖਾਂਦਿਆਂ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਹਜੂਰਿ—ਅੰਗ-ਸੰਗ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਮਰਦੇ—ਆਤਮਕ ਮੌਤ ਸਹੇੜਦੇ ਹਨ । ਝੂਰਿ—ਚਿੰਤਾਤੁਰ ਹੋ ਕੇ ।੮।

ਅੰਚਲਿ—ਪੱਲੇ ਨਾਲ, ਲੜ ਨਾਲ । ਭਉਜਲੁ—ਸੰਸਾਰ-ਸਮੁੰਦਰ । ਕਰਿ—ਕਰ ਕੇ । ਨਦਰਿ—ਮੇਹਰ ਦੀ ਨਿਗਾਹ । ਨਿਹਾਲਿਆ—ਤੱਕਿਆ । ਕੀਤੋਨੁ—ਉਸ ਨੇ ਕੀਤਾ । ਅੰਗੁ—ਪੱਖ । ਅਪਾਰੁ—ਬੇਅੰਤ । ਸੀਤਲੁ—ਠੰਢਾ । ਅਧਾਰੁ—ਆਸਰਾ । ਕਿਲਬਿਖ—ਪਾਪ । ਕਾਟਣਹਾਰੁ—ਕੱਟ ਸਕਣ ਵਾਲਾ । ਜਿ—ਜੇਹੜਾ ।੯।

**ਅਰਥ** :—ਹੇ ਭਾਈ ! ਉਹ ਪਰਮਾਤਮਾ ਸਾਰੀਆਂ ਤਾਕਤਾਂ ਨਾਲ ਭਰਪੂਰ ਹੈ, ਉਸ (ਦੀ ਯਾਦ) ਤੋਂ ਬਿਨਾ ਇਕ ਘੜੀ ਭਰ ਭੀ (ਮਨੁੱਖ ਦਾ) ਆਤਮਕ ਜੀਵਨ ਕਾਇਮ ਨਹੀਂ ਰਹਿ ਸਕਦਾ । ਹੇ ਭਾਈ ! ਮੈਂ ਤਾਂ ਉਸ ਪਰਮਾਤਮਾ ਨੂੰ ਆਪਣੇ ਅੰਗ ਸੰਗ ਵੱਸਦਾ ਵੇਖਦਾ ਹਾਂ, ਮੈਨੂੰ ਉਹ ਖਾਂਦਿਆਂ ਸਾਹ ਲੈਂਦਿਆਂ ਕਦੇ ਭੀ ਨਹੀਂ ਭੁੱਲਦਾ । ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਨੇ ਗੁਰੂ ਦੀ ਸੰਗਤਿ ਵਿਚ ਮਿਲਾ ਦਿੱਤਾ, ਉਸ ਨੂੰ ਉਹ ਪਰਮਾਤਮਾ ਸਭ ਥਾਂ ਮੌਜੂਦ ਦਿੱਸਣ ਲੱਗ ਪੈਂਦਾ ਹੈ । ਪਰ, ਹੇ ਭਾਈ ! ਜਿਨ੍ਹਾਂ ਦੇ ਅੰਦਰ ਪਰਮਾਤਮਾ ਦਾ ਪਿਆਰ ਪੈਦਾ ਨਹੀਂ ਹੁੰਦਾ, ਉਹ ਸਦਾ ਚਿੰਤਾਤੁਰ ਹੋ ਹੋ ਕੇ ਆਤਮਕ ਮੌਤ ਸਹੇੜਦੇ ਰਹਿੰਦੇ ਹਨ ।੮।

ਹੇ ਭਾਈ ! (ਸਰਨ ਪਏ ਮਨੁੱਖ ਨੂੰ) ਆਪਣੇ ਪੱਲੇ ਲਾ ਕੇ ਪਰਮਾਤਮਾ ਆਪ ਇਸ ਦੁੱਖ-ਰੂਪ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ । ਪ੍ਰਭੂ (ਉਸ ਉਤੇ) ਕਿਰਪਾ ਕਰ ਕੇ (ਉਸ ਨੂੰ) ਮੇਹਰ ਦੀ ਨਿਗਾਹ ਨਾਲ ਵੇਖਦਾ ਹੈ, ਉਸ ਦਾ ਬੇਅੰਤ ਪੱਖ ਕਰਦਾ ਹੈ । ਹੇ ਭਾਈ ! ਉਸ ਮਨੁੱਖ ਦਾ ਮਨ ਠੰਢਾ ਹੋ ਜਾਂਦਾ ਹੈ, ਸਰੀਰ ਸ਼ਾਂਤ ਹੋ ਜਾਂਦਾ ਹੈ, ਉਹ (ਆਪਣੇ ਆਤਮਕ ਜੀਵਨ ਵਾਸਤੇ) ਨਾਮ ਦੀ ਖ਼ੁਰਾਕ (ਖਾਂਦਾ ਹੈ), ਨਾਮ ਦਾ ਸਹਾਰਾ ਲੈਂਦਾ ਹੈ । ਹੇ ਨਾਨਕ ! (ਆਖ—) ਹੇ ਭਾਈ ! ਉਸ ਪਰਮਾਤਮਾ ਦੀ ਸਰਨ ਪਵੋ, ਜੋ ਸਾਰੇ ਪਾਪ ਕੱਟ ਸਕਦਾ ਹੈ ।੯।੧।

**ਸੋਰਠਿ ਮਹਲਾ ੫ ॥ ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥ ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥ ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥ ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥੧॥ ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥ ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥ ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥ ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥ ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥ ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥੨॥ {ਪੰਨਾ ੬੪੦}**

**ਪਦ ਅਰਥ** :—ਮਾਤ ਗਰਭ—ਮਾਂ ਦਾ ਪੇਟ । ਸਾਗਰੋ—ਸਮੁੰਦਰ । ਤਹ—ਉਥੇ, ਉਸ ਪੇਟ ਵਿਚ । ਕਾਢਿ—ਕੱਢ ਕੇ । ਬਿਖੁ—ਜ਼ਹਰ, ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੀ ਮਾਇਆ ਦੇ ਮੋਹ ਦੀ ਜ਼ਹਰ । ਪਸਰੀਆ—ਖਿਲਾਰ ਦਿੱਤੀ । ਜਿਸ ਨੋ—(ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਕਰਮੁ—ਬਖ਼ਸ਼ਸ਼ । ਤਿਸੁ—ਉਸ ਮਨੁੱਖ ਨੂੰ । ਆਰਾਧੇ—ਸਿਮਰਦਾ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਲਿਵ—ਲਗਨ, ਪ੍ਰੀਤੀ ।੧।

ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਟੇਕ—ਆਸਰਾ । ਅਵਰੁ—ਕੋਈ ਹੋਰ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।ਰਹਾਉ।

ਕੋਟਿ—ਕ੍ਰੋੜਾਂ । ਭ੍ਰਮਿ—ਭਟਕ ਕੇ । ਪਾਇ—ਪਾ ਕੇ, ਸਹਾਰ ਕੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਜਿਨ—ਜਿਨ੍ਹਾਂ ਨੂੰ । ਭੇਟੈ—ਮਿਲਦਾ ਹੈ । ਨਾਇ—ਨਾਮ ਵਿਚ । ਸਾਚੈ ਨਾਇ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ । ਤਿਨਾ ਪਿਛੈ—ਉਹਨਾਂ ਦੀ ਸਰਨ ਪੈ ਕੇ । ਛੁਟੀਐ—(ਮਾਇਆ ਦੇ ਮੋਹ ਤੋਂ) ਬਚ ਜਾਈਦਾ ਹੈ ।੨।

**ਅਰਥ** :—ਹੇ ਪਿਆਰੇ ਪ੍ਰਭੂ ! (ਮੇਰੇ) ਮਨ ਵਿਚ (ਮੇਰੇ) ਹਿਰਦੇ ਵਿਚ ਸਦਾ ਤੇਰਾ ਹੀ ਆਸਰਾ ਹੈ (ਤੂੰ ਹੀ ਮਾਇਆ ਦੇ ਮੋਹ ਤੋਂ ਬਚਾਣ ਵਾਲਾ ਹੈਂ) । ਹੇ ਪਿਆਰੇ ਪ੍ਰਭੂ ! ਤੂੰ ਹੀ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ । ਤੈਥੋਂ ਬਿਨਾ ਹੋਰ ਕੋਈ ਨਹੀਂ ਜੋ ਸਭ ਕੁਝ ਕਰਨ ਦੀ ਸਮਰਥਾ ਵਾਲਾ ਹੋਵੇ ।ਰਹਾਉ।

ਹੇ ਪਿਆਰੇ (ਭਾਈ) ! ਮਾਂ ਦਾ ਪੇਟ ਦੁੱਖਾਂ ਦਾ ਸਮੁੰਦਰ ਹੈ, ਉਥੇ (ਪ੍ਰਭੂ ਨੇ ਜੀਵ ਪਾਸੋਂ) ਆਪਣੇ ਨਾਮ ਦਾ ਸਿਮਰਨ ਕਰਾਇਆ (ਤੇ, ਇਸ ਨੂੰ ਦੁੱਖਾਂ ਤੋਂ ਬਚਾਈ ਰੱਖਿਆ) । ਮਾਂ ਦੇ ਪੇਟ ਵਿਚੋਂ ਕੱਢ ਕੇ (ਜਨਮ ਦੇ ਕੇ, ਪ੍ਰਭੂ ਨੇ ਜੀਵ ਵਾਸਤੇ, ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੀ ਮਾਇਆ ਦੇ ਮੋਹ ਦੀ) ਜ਼ਹਰ ਖਿਲਾਰ ਰੱਖੀ (ਤੇ, ਇਸ ਤਰ੍ਹਾਂ ਜੀਵ ਦੇ ਹਿਰਦੇ ਵਿਚ) ਮਾਇਆ ਦਾ ਮੋਹ ਵਧਾ ਦਿੱਤਾ । ਹੇ ਭਾਈ ! ਜਿਸ ਮਨੁੱਖ ਉੱਤੇ ਆਪ ਪ੍ਰਭੂ ਮੇਹਰ ਕਰਦਾ ਹੈ, ਉਸ ਨੂੰ ਪੂਰਾ ਗੁਰੂ ਮਿਲਾਂਦਾ ਹੈ । ਉਹ ਮਨੁੱਖ ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਸਿਮਰਨ ਕਰਦਾ ਹੈ, ਤੇ, ਪਰਮਾਤਮਾ ਦੇ ਨਾਮ ਦੀ ਲਗਨ (ਆਪਣੇ ਅੰਦਰ) ਬਣਾਈ ਰੱਖਦਾ ਹੈ ।੧।

ਹੇ ਭਾਈ ! ਅਨੇਕਾਂ ਜੂਨਾਂ ਦੇ ਦੁੱਖ ਸਹਾਰ ਕੇ, ਕ੍ਰੋੜਾਂ ਜਨਮਾਂ ਵਿਚ ਭਟਕ ਕੇ (ਜੀਵ ਮਨੁੱਖਾ ਜਨਮ ਵਿਚ) ਆਉਂਦਾ ਹੈ, (ਪਰ ਇੱਥੇ ਇਸ ਨੂੰ) ਸਦਾ ਕਾਇਮ ਰਹਿਣ ਵਾਲਾ ਮਾਲਕ ਭੁੱਲ ਜਾਂਦਾ ਹੈ, ਤੇ, ਇਸ ਨੂੰ ਬੜੀ ਸਜ਼ਾ ਮਿਲਦੀ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਦੇ ਹਨ । ਹੇ ਭਾਈ ! ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ, ਉਹਨਾਂ ਦੇ ਪੂਰਨਿਆਂ ਤੇ ਤੁਰ ਕੇ (ਮਾਇਆ ਦੇ ਮੋਹ ਦੀ ਜ਼ਹਿਰ ਤੋਂ) ਬਚ ਜਾਈਦਾ ਹੈ ।੨।

**ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥ ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥ ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥ ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ ॥੩॥ ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ ॥ ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥ ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥੪॥ {ਪੰਨਾ ੬੪੧}**

ਪਦ ਅਰਥ :—ਤਿਨਿ—ਉਸ (ਮਿੱਠੇ) ਨੇ । ਤਨਿ—ਸਰੀਰ ਵਿਚ । ਕਉੜਾ—ਦੁਖਦਾਈ । ਪਤਿਸਟਿਆ—ਟਿਕ ਗਿਆ {ਪ੍ਰ ਥਾ—ਟੋ ਸਟਓਨਦ ਡਰਿਮਲੇ} । ਤਿਸ ਤੇ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਤੇ' ਕਾਰਨ ਉੱਡ ਗਿਆ ਹੈ} । ਸੋਗੁ—ਗ਼ਮ, ਚਿੰਤਾ । ਭੋਗ—ਦੁਨੀਆ ਦੇ ਸੁਆਦਲੇ ਪਦਾਰਥ । ਭੁੰਚਾਇ—ਖਵਾ ਕੇ । ਭੁਲਾਇਅਨੁ—ਉਸ (ਪ੍ਰਭੂ) ਨੇ ਕੁਰਾਹੇ ਪਾ ਦਿੱਤਾ । ਵਿਜੋਗੁ—ਵਿਛੋੜਾ । ਗੁਰ ਮੇਲਿ—ਗੁਰੂ ਨੂੰ ਮਿਲਾ ਕੇ । ਉਧਾਰਿਆ—ਵਿਕਾਰਾਂ ਤੋਂ ਬਚਾ ਲਿਆ । ਤਿਨ ਸੰਜੋਗੁ—ਉਹਨਾਂ ਦਾ (ਪ੍ਰਭੂ ਨਾਲ) ਮਿਲਾਪ । ਧੁਰੇ—ਧੁਰ ਤੋਂ ਹੀ, ਪ੍ਰਭੂ ਦੀ ਹਜ਼ੂਰੀ ਵਿਚੋਂ ਹੀ । ਪਇਆ—ਲਿਖਿਆ ਪਿਆ ਸੀ ।੩।

ਲਾਲਚਿ—ਲਾਲਚ ਵਿਚ । ਅਟਿਆ—ਲਿਬੜਿਆ । ਚਿਤਿ—ਚਿੱਤ ਵਿਚ । ਮੂਲਿ—ਬਿਲਕੁਲ ਹੀ । ਪਾਰਬ੍ਰਹਮ—ਹੇ ਪਰਮਾਤਮਾ ! ਸੇ ਤਨ—{ਬਹੁ-ਵਚਨ} ਉਹ ਸਰੀਰ । ਧੂੜਿ—ਮਿੱਟੀ, ਖ਼ਾਕ । ਬਿਲਲਾਟ—ਵਿਰਲਾਪ । ਕਰਹਿ—ਕਰਦੇ ਹਨ । ਸੂਲੁ—ਪੀੜ । ਤਿਨ ਕਾ ਮੂਲੁ—ਉਹਨਾਂ ਦਾ ਆਤਮਕ ਜੀਵਨ ਦਾ ਸਰਮਾਇਆ । ਰਹਿਆ—ਬਚਿਆ ਰਹਿੰਦਾ ਹੈ ।੪।

**ਅਰਥ** :—ਹੇ ਭਾਈ ! ਮਨੁੱਖ ਨੇ (ਸਾਰੀ ਉਮਰ ਦੁਨੀਆ ਦੇ ਪਦਾਰਥਾਂ ਨੂੰ) ਮਿੱਠੇ ਮੰਨ ਕੇ ਖਾਧਾ, ਉਸ ਮਿੱਠੇ ਨੇ (ਉਸ ਦੇ) ਸਰੀਰ ਵਿਚ ਰੋਗ ਪੈਦਾ ਕਰ ਦਿੱਤਾ । ਉਹ ਰੋਗ ਦੁਖਦਾਈ ਹੋ ਕੇ ਸਰੀਰ ਵਿਚ ਪੱਕਾ ਟਿਕ ਜਾਂਦਾ ਹੈ ਉਸ (ਰੋਗ) ਤੋਂ ਚਿੰਤਾ-ਗ਼ਮ ਪੈਦਾ ਹੁੰਦੀ ਹੈ । ਦੁਨੀਆ ਦੇ ਪਦਾਰਥ ਖਵਾ ਖਵਾ ਕੇ ਉਸ ਪਰਮਾਤਮਾ ਨੇ (ਆਪ ਹੀ ਜੀਵ ਨੂੰ) ਕੁਰਾਹੇ ਪਾ ਰੱਖਿਆ ਹੈ । (ਪਰਮਾਤਮਾ ਨਾਲੋਂ ਜੀਵ ਦਾ) ਵਿਛੋੜ ਮੁੱਕਣ ਵਿਚ ਨਹੀਂ ਆਉਂਦਾ । ਜਿਨ੍ਹਾਂ ਜੀਵਾਂ ਨੂੰ ਗੁਰੂ ਨਾਲ ਮਿਲਾ ਕੇ ਪ੍ਰਭੂ ਨੇ (ਪਦਾਰਥਾਂ ਦੇ ਭੋਗਾਂ ਤੋਂ) ਬਚਾ ਲਿਆ, ਧੁਰੋਂ ਲਿਖੇ ਅਨੁਸਾਰ ਉਹਨਾਂ ਦਾ (ਪਰਮਾਤਮਾ ਨਾਲ) ਮਿਲਾਪ ਹੋ ਗਿਆ ।੩।

ਹੇ ਪਿਆਰੇ ਪ੍ਰਭੂ ! ਜੇਹੜੇ ਮਨੁੱਖ (ਸਦਾ) ਮਾਇਆ ਦੇ ਲਾਲਚ ਵਿਚ ਫਸੇ ਰਹਿੰਦੇ ਹਨ, ਉਹਨਾਂ ਦੇ ਚਿੱਤ ਵਿਚ ਤੂੰ ਉੱਕਾ ਹੀ ਨਹੀਂ ਵੱਸਦਾ । ਹੇ ਮਾਲਕ ਪ੍ਰਭੂ ! ਜਿਨ੍ਹਾਂ ਨੂੰ ਤੇਰੀ ਯਾਦ ਭੁੱਲ ਜਾਂਦੀ ਹੈ ਉਹ ਸਰੀਰ (ਆਤਮਕ ਜੀਵਨ ਦੀ ਪੂੰਜੀ ਬਣਾਣ ਤੋਂ ਬਿਨਾ ਹੀ) ਮਿੱਟੀ ਹੋ ਜਾਂਦੇ ਹਨ । (ਮਾਇਆ ਦੇ ਮੋਹ ਕਾਰਨ ਦੁੱਖੀ ਹੋ ਹੋ ਕੇ) ਉਹ ਬਥੇਰੇ ਵਿਲਕਦੇ ਹਨ, ਪਰ ਉਹਨਾਂ ਦੇ ਅੰਦਰ ਦਾ ਉਹ ਦੁੱਖ ਦੂਰ ਨਹੀਂ ਹੁੰਦਾ ।

ਹੇ ਭਾਈ ! ਗੁਰੂ ਨਾਲ ਮਿਲਾ ਕੇ ਜਿਨ੍ਹਾਂ ਦਾ ਜੀਵਨ ਪਰਮਾਤਮਾ ਸੋਹਣਾ ਬਣਾ ਦੇਂਦਾ ਹੈ, ਉਹਨਾਂ ਦਾ ਆਤਮਕ ਜੀਵਨ ਦਾ ਸਰਮਾਇਆ ਬਚਿਆ ਰਹਿੰਦਾ ਹੈ ।੪।

**ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥ ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ ॥ ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥੫॥ ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥ ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥ ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥ ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥੬॥ {ਪੰਨਾ ੬੪੧}**

**ਪਦ ਅਰਥ** :—ਸਾਕਤ ਸੰਗੁ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦਾ ਸਾਥ । ਕੀਜਈ—ਕਰਨਾ ਚਾਹੀਦਾ । ਜੇ ਕਾ—ਜਿਤਨਾ ਕੁ । ਪਾਰਿ ਵਸਾਇ—ਵੱਸ ਚੱਲ ਸਕੇ । ਜਿਸੁ ਮਿਲਿਐ—ਜਿਸ (ਸਾਕਤ) ਨੂੰ ਮਿਲਿਆਂ । ਸੁੋ—{ਅਸਲ ਲਫ਼ਜ਼ 'ਸੋ' ਹੈ, ਇਥੇ 'ਸੁ' ਪੜ੍ਹਨਾ ਹੈ} । ਮੁਹਿ ਕਾਲੈ—ਕਾਲੇ ਮੂੰਹ ਨਾਲ, ਬਦਨਾਮੀ ਖੱਟ ਕੇ । ਉਠਿ—ਉੱਠ ਕੇ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਢੋਈ—ਥਾਂ, ਆਸਰਾ । ਗੁਰ ਮੇਲਿ—ਗੁਰੂ ਨੂੰ ਮਿਲਾ ਕੇ । ਪੂਰੀ ਪਾਇ—ਸਫਲਤਾ ਪ੍ਰਾਪਤ ਹੁੰਦੀ ਹੈ ।੫।

ਸੰਜਮ—ਜੁਗਤਿ । ਸਹਸ—ਹਜ਼ਾਰਾਂ । ਨਾਲਿ ਨ ਚਲੀ—ਮਦਦ ਨਹੀਂ ਕਰਦੀ । ਤੇ—ਤੋਂ । ਕੁਲਿ—ਕੁਲ ਵਿਚ, ਖ਼ਾਨਦਾਨ ਵਿਚ । ਗਾਲਿ—ਕਲੰਕ । ਕੂੜੁ—ਝੂਠ । ਮਿਲਾਇਓਨੁ—ਉਸ (ਪਰਮਾਤਮਾ) ਨੇ ਮਿਲਾ ਦਿੱਤਾ । ਸਾਚਾ—ਸਦਾ-ਥਿਰ । ਸਮਾਲਿ—ਸਮਾਲਹਿ, ਸੰਭਾਲਦੇ ਹਨ, ਹਿਰਦੇ ਵਿਚ ਵਸਾਂਦੇ ਹਨ ।੬।

**ਅਰਥ** :—ਹੇ ਭਾਈ ! ਜਿਥੋਂ ਤਕ ਵੱਸ ਲੱਗੇ, ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦਾ ਸਾਥ ਨਹੀਂ ਕਰਨਾ ਚਾਹੀਦਾ, ਕਿਉਂਕਿ ਉਸ ਮਨੁੱਖ ਨੂੰ ਮਿਲਿਆਂ ਪਰਮਾਤਮਾ ਵਿਸਰ ਜਾਂਦਾ ਹੈ । (ਜੇਹੜਾ ਮਨੁੱਖ ਸਾਕਤ ਦਾ ਸੰਗ ਕਰਦਾ ਹੈ) ਉਹ ਬਦਨਾਮੀ ਖੱਟ ਕੇ ਹੀ ਦੁਨੀਆ ਤੋਂ ਚਲਾ ਜਾਂਦਾ ਹੈ । ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਪਰਮਾਤਮਾ ਦੀ ਦਰਗਾਹ ਵਿਚ ਥਾਂ ਨਹੀਂ ਮਿਲਦੀ, (ਉਸ ਨੂੰ ਸਗੋਂ ਉਥੇ) ਸਜ਼ਾ ਮਿਲਦੀ ਹੈ । ਪਰ, ਹੇ ਭਾਈ ! ਗੁਰੂ ਦੇ ਨਾਲ ਮਿਲਾ ਕੇ ਜਿਨ੍ਹਾਂ ਮਨੁੱਖਾਂ ਦਾ ਜੀਵਨ ਪਰਮਾਤਮਾ ਨੇ ਸੋਹਣਾ ਬਣਾ ਦਿੱਤਾ ਹੈ, ਉਹਨਾਂ ਨੂੰ ਸਫਲਤਾ ਪ੍ਰਾਪਤ ਹੁੰਦੀ ਹੈ ।੫।

ਹੇ ਭਾਈ ! (ਵਰਤ ਨੇਮ ਆਦਿਕ) ਹਜ਼ਾਰਾਂ ਸੰਜਮ ਤੇ ਹਜ਼ਾਰਾਂ ਸਿਆਣਪਾਂ (ਜੇ ਮਨੁੱਖ ਕਰਦਾ ਰਹੇ, ਤਾਂ ਇਹਨਾਂ ਵਿਚੋਂ) ਇੱਕ ਭੀ (ਪਰਲੋਕ ਵਿਚ) ਮਦਦ ਨਹੀਂ ਕਰਦੀ । ਜੇਹੜੇ ਮਨੁੱਖ ਪਰਮਾਤਮਾ ਵਲੋਂ ਆਪਣਾ ਮੂੰਹ ਭਵਾਈ ਰੱਖਦੇ ਹਨ, ਉਹਨਾਂ ਦੇ (ਤਾਂ) ਖ਼ਾਨਦਾਨ ਵਿਚ (ਭੀ) ਕਲੰਕ ਦਾ ਟਿੱਕਾ ਲੱਗ ਜਾਂਦਾ ਹੈ । (ਸਾਕਤ ਮਨੁੱਖ ਹਿਰਦੇ ਵਿਚ) ਵੱਸਦੇ (ਕੀਮਤੀ ਹਰਿ-ਨਾਮ) ਪਦਾਰਥ ਨਾਲ ਸਾਂਝ ਨਹੀਂ ਪਾਂਦਾ (ਦੁਨੀਆ ਦੇ ਨਾਸਵੰਤ ਪਦਾਰਥਾਂ ਨਾਲ ਹੀ ਮੋਹ ਪਾਈ ਰੱਖਦਾ ਹੈ, ਪਰ ਕੋਈ ਭੀ) ਨਾਸਵੰਤ ਪਦਾਰਥ (ਪਰਲੋਕ ਵਿਚ) ਨਾਲ ਨਹੀਂ ਜਾਂਦਾ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਉਸ ਪਰਮਾਤਮਾ ਨੇ ਗੁਰੂ ਮਿਲਾ ਦਿੱਤਾ ਹੈ ਉਹ ਮਨੁੱਖ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ (ਆਪਣੇ ਹਿਰਦੇ ਵਿਚ) ਵਸਾਈ ਰੱਖਦੇ ਹਨ ।੬।

**ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ ॥ ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥ ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ ॥ ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ ॥੭॥ ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥ ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥ ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥ ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥੮॥੨॥ {ਪੰਨਾ ੬੪੧}**

**ਪਦ ਅਰਥ** :—ਸਤੁ—ਦਾਨ, ਸੇਵਾ । ਗਿਆਨੁ—ਆਤਮਕ ਜੀਵਨ ਦੀ ਸੂਝ । ਧਿਆਨੁ—ਪ੍ਰਭੂ-ਚਰਨਾਂ ਵਿਚ ਸੁਰਤਿ ਦਾ ਜੁੜੇ ਰਹਿਣਾ । ਜਿਸ ਨੋ—ਜਿਸ ਉਤੇ {ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਅਨਦਿਨੁ—ਹਰ ਰੋਜ਼, ਹਰ ਵੇਲੇ । ਰਵੈ—ਚੇਤੇ ਕਰਦਾ ਹੈ । ਅੰਮ੍ਰਿਤਿ—ਅੰਮ੍ਰਿਤ ਨਾਲ, ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਨਾਲ । ਪੂਰ ਭਰੇ—ਭਰਪੂਰ । ਸਾਗਰੁ—ਸਮੁੰਦਰ । ਭਵਜਲੁ—ਸੰਸਾਰ-ਸਮੁੰਦਰ । ਪਰੇ—ਪਹੁੰਚ ਗਏ । ਜਿਸੁ ਭਾਵੈ—ਜੋ ਤੈਨੂੰ ਚੰਗਾ ਲੱਗਦਾ ਹੈ । ਮੇਲਿ ਲੈਹਿ—ਤੂੰ ਮੇਲ ਲੈਂਦਾ ਹੈਂ । ਖਰੇ—ਚੰਗੇ, ਚੰਗੇ ਜੀਵਨ ਵਾਲੇ ।੭।

ਸੰਮ੍ਰਥ—ਸਾਰੀਆਂ ਤਾਕਤਾਂ ਦਾ ਮਾਲਕ । ਪੁਰਖੁ—ਸਰਬ-ਵਿਆਪਕ । ਦੇਉ—ਪ੍ਰਕਾਸ਼-ਰੂਪ । ਤਿਸ ਕਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਤਾਣੁ—ਆਸਰਾ । ਜਿ—ਜੇਹੜਾ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਜਾਣੁ—ਸੁਜਾਨ, ਸਿਆਣਾ । ਹਲਤੁ—ਇਹ ਲੋਕ । ਪਲਤੁ—ਪਰਲੋਕ । ਮਸਤਕਿ—ਮੱਥੇ ਉਤੇ । ਸਚੁ—ਸਦਾ-ਥਿਰ ਰਹਿਣ ਵਾਲਾ । ਨੀਸਾਨੁ—ਨਿਸ਼ਾਨ, ਮੋਹਰ । ਸਦ—ਸਦਾ ।੮।

**ਅਰਥ** :—ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਮੇਹਰ ਦੀ ਨਿਗਾਹ ਕਰਦਾ ਹੈ, ਉਸ ਦੇ ਅੰਦਰ ਸੇਵਾ ਸੰਤੋਖ ਗਿਆਨ ਧਿਆਨ (ਆਦਿਕ ਗੁਣ ਪੈਦਾ ਹੋ ਜਾਂਦੇ ਹਨ) । ਉਹ ਮਨੁੱਖ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ, ਪਰਮਾਤਮਾ ਦੇ ਗੁਣ ਚੇਤੇ ਕਰਦਾ ਰਹਿੰਦਾ ਹੈ, (ਉਸ ਦਾ ਹਿਰਦਾ) ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਨਕਾ-ਨੱਕ ਭਰਿਆ ਰਹਿੰਦਾ ਹੈ । (ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਪ੍ਰਭੂ ਦੀ ਮੇਹਰ ਦੀ ਨਿਗਾਹ ਹੁੰਦੀ ਹੈ) ਉਹ ਮਨੁੱਖ ਦੁੱਖਾਂ ਦੇ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ਉਹ ਸੰਸਾਰ-ਸਮੁੰਦਰ ਤੋਂ ਪਾਰ ਪਹੁੰਚ ਜਾਂਦੇ ਹਨ ।

ਹੇ ਪਿਆਰੇ ਪ੍ਰਭੂ ! ਜੇਹੜਾ ਜੇਹੜਾ ਮਨੁੱਖ ਤੈਨੂੰ ਚੰਗਾ ਲੱਗਦਾ ਹੈ, ਉਸ ਉਸ ਨੂੰ ਤੂੰ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈਂ । ਉਹ ਬੰਦੇ ਸਦਾ ਲਈ ਚੰਗੇ ਜੀਵਨ ਵਾਲੇ ਹੋ ਜਾਂਦੇ ਹਨ ।੭।

ਹੇ ਭਾਈ ! ਪਰਮਾਤਮਾ ਸਾਰੀਆਂ ਤਾਕਤਾਂ ਦਾ ਮਾਲਕ ਹੈ, ਸਰਬ-ਵਿਆਪਕ ਹੈ, ਦਇਆ ਦਾ ਘਰ ਹੈ, ਪ੍ਰਕਾਸ਼-ਰੂਪ ਹੈ । ਭਗਤਾਂ ਨੂੰ (ਸਦਾ) ਉਸ ਦਾ ਆਸਰਾ ਰਹਿੰਦਾ ਹੈ । ਹੇ ਭਾਈ ! ਭਗਤ ਉਸ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ, ਜੇਹੜਾ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਤੇ, ਸਿਆਣਾ ਹੈ । ਹੇ ਭਾਈ ! ਜਿਸ ਮਨੁੱਖ ਦੇ ਮੱਥੇ ਉਤੇ ਸਦਾ ਕਾਇਮ ਰਹਿਣ ਵਾਲੀ ਮੋਹਰ ਲਾ ਦੇਂਦਾ ਹੈ, ਉਸ ਦਾ ਇਹ ਲੋਕ ਤੇ ਪਰਲੋਕ ਸੰਵਰ ਜਾਂਦਾ ਹੈ ।

ਹੇ ਨਾਨਕ ! ਆਖ—ਹੇ ਭਾਈ (ਮੇਰੀ ਤਾਂ ਸਦਾ ਇਹੀ ਤਾਂਘ ਹੈ ਕਿ) ਉਹ ਪਰਮਾਤਮਾ ਮੈਨੂੰ ਕਦੇ ਭੀ ਨਾਹ ਭੁੱਲੇ । ਮੈਂ (ਉਸ ਤੋਂ) ਸਦਾ ਸਦਕੇ ਜਾਂਦਾ ਹਾਂ ।੮।੨।

**ਸੋਰਠਿ ਮਹਲਾ ੫ ਘਰੁ ੨ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥ ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥ ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥ ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥ ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥**

**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ {ਪੰਨਾ ੬੪੧-੬੪੨}**

**ਪਦ ਅਰਥ** :—ਪੜਿਓ—ਪੜ੍ਹਿਆ (ਕਈਆਂ ਨੇ) । ਅਰੁ—ਅਤੇ । ਨਿਵਲਿ—ਖਲੋ ਕੇ, ਗੋਡਿਆਂ ਉਤੇ ਹੱਥ ਰੱਖ ਕੇ, ਸਾਹ ਬਾਹਰ ਵਲ ਖਿੱਚ ਕੇ, ਆਂਦਰਾਂ ਨੂੰ ਭਵਾਣਾ—ਇਸ ਨਾਲ ਪੇਟ ਦੀਆਂ ਆਂਦਰਾਂ ਸਾਫ਼ ਰਹਿੰਦੀਆਂ ਹਨ, ਕਬਜ਼ ਨਹੀਂ ਰਹਿੰਦੀ । ਨਿਉਲੀ ਕਰਮ ਸਵੇਰੇ ਖ਼ਾਲੀ-ਪੇਟ ਕਰੀਦਾ ਹੈ । ਭੁਅੰਗਮ—ਭੁਇਅੰਗਮ, ਭੁਯੰਗਮ । ਪਿੱਠ ਦੀ ਕੰਗਰੋੜ ਦੇ ਨਾਲ ਨਾਲ ਕੁੰਡਲਨੀ ਨਾੜੀ ਜਿਸ ਦੀ ਸ਼ਕਲ ਸਰਪਣੀ ਵਰਗੀ ਹੈ । ਇਸ ਦੇ ਰਾਹ ਸੁਆਸ ਚੜ੍ਹਾਂਦੇ ਹਨ । ਸਾਧੇ—ਸਾਧਨ ਕੀਤੇ (ਕਈਆਂ ਨੇ) । ਸਿਉ—ਨਾਲ । ਸੰਗੁ—ਸਾਥ । ਛੁਟਕਿਓ—ਮੁੱਕ ਸਕਿਆ । ਅਧਿਕ—ਬਹੁਤ ਵਧੀਕ । ਅਹੰਬੁਧਿ—ਅਹੰਕਾਰ-ਭਰੀ ਮਤਿ । ਬਾਧੇ—ਬੱਝ ਗਏ ।੧।

ਪਿਆਰੇ—ਹੇ ਸੱਜਣ ! ਇਨ ਬਿਧਿ—ਇਹਨਾਂ ਤਰੀਕਿਆਂ ਨਾਲ । ਮੈ—ਮੇਰੇ ਵੇਖਦਿਆਂ । ਹਾਰਿ—ਹਾਰ ਕੇ, ਇਹਨਾਂ ਕਰਮਾਂ ਦਾ ਆਸਰਾ ਛੱਡ ਕੇ । ਪਰਿਓ—ਪਿਆ ਹਾਂ । ਕੈ ਦੁਆਰੈ—ਦੇ ਦਰ ਉਤੇ । ਬਿਬੇਕਾ—ਪਰਖ ।ਰਹਾਉ।

ਮੋਨਿ ਭਇਓ—ਕੋਈ ਚੁੱਪ ਸਾਧੀ ਬੈਠਾ ਹੈ । ਕਰਪਾਤੀ—{ਕਰ—ਹੱਥ । ਪਾਤ੍ਰ—ਭਾਂਡਾ} ਹੱਥਾਂ ਨੂੰ ਹੀ ਭਾਂਡਾ ਬਣਾ ਰੱਖਣ ਵਾਲਾ । ਮਾਹੀ—ਵਿਚ । ਤਟ—ਦਰੀਆ ਦਾ ਕੰਢਾ । ਸਭ—ਸਾਰੀ । ਭ੍ਰਮਿਓ—ਭਟਕਦਾ ਫਿਰਿਆ । ਦੁਬਿਧਾ—ਦੁ-ਚਿੱਤਾ-ਪਨ, ਮੇਰ-ਤੇਰ, ਡਾਵਾਂ ਡੋਲ ਮਾਨਸਕ ਦਸ਼ਾ । ਛੁਟਕੈ ਨਾਹੀ—ਮੁੱਕਦੀ ਨਹੀਂ ।੨।

ਕਾਮਨਾ—ਇੱਛਾ, ਫੁਰਨਾ । ਸਿਰਿ—ਸਿਰ ਉਤੇ । ਕਰਵਤ—ਆਰਾ, ਸ਼ਿਵ ਜੀ ਵਾਲਾ ਆਰਾ ਜੋ ਬਨਾਰਸ ਦੇ ਸ਼ਿਵ-ਮੰਦਰ ਵਿਚ ਹੈ । ਸ਼ਿਵ-ਲੋਕ ਵਿਚ ਪਹੁੰਚਣ ਦੀ ਤਾਂਘ ਵਾਲੇ ਕਈ ਭੁੱਲੜ ਮਨੁੱਖ ਆਪਣੇ ਆਪ ਨੂੰ ਇਸ ਆਰੇ ਨਾਲ ਚਿਰਾ ਲੈਂਦੇ ਸਨ । ਇਹ ਬਿਧਿ—ਇਸ ਤਰੀਕੇ ਨਾਲ ।੩।

ਕਨਿਕ—ਸੋਨਾ । ਕਾਮਿਨੀ—ਇਸਤ੍ਰੀ । ਹੈਵਰ—{ਹਯਵਰ} ਵਧੀਆ ਘੋੜੇ । ਗੈਵਰ—{ਗਜਵਰ} ਵਧੀਆ ਹਾਥੀ । ਦਾਤਾਰਾ—ਦੇਣ ਵਾਲਾ । ਅਰਪੇ—ਦਾਨ ਕਰਦਾ ਹੈ । ਹਰਿ ਦੁਆਰਾ—ਹਰੀ ਦੇ ਦਰ ਤੇ ।੪।

**ਅਰਥ** :—ਹੇ ਭਾਈ ! ਕੋਈ ਮਨੁੱਖ ਵੇਦ (ਆਦਿਕ ਧਰਮ-ਪੁਸਤਕ ਨੂੰ) ਪੜ੍ਹਦਾ ਹੈ ਅਤੇ ਵਿਚਾਰਦਾ ਹੈ । ਕੋਈ ਮਨੁੱਖ ਨਿਵਲੀਕਰਮ ਕਰਦਾ ਹੈ, ਕੋਈ ਕੁੰਡਲਨੀ ਨਾੜੀ ਰਸਤੇ ਪ੍ਰਾਣ ਚਾੜ੍ਹਦਾ ਹੈ । (ਪਰ ਇਹਨਾਂ ਸਾਧਨਾਂ ਨਾਲ ਕਾਮਾਦਿਕ) ਪੰਜਾਂ ਨਾਲੋਂ ਸਾਥ ਮੁੱਕ ਨਹੀਂ ਸਕਦਾ । (ਸਗੋਂ) ਵਧੀਕ ਅਹੰਕਾਰ ਵਿਚ (ਮਨੁੱਖ) ਬੱਝ ਜਾਂਦੇ ਹਨ ।੧।

ਹੇ ਭਾਈ ! ਮੇਰੇ ਵੇਖਦਿਆਂ ਲੋਕ ਅਨੇਕਾਂ ਹੀ (ਮਿਥੇ ਹੋਏ ਧਾਰਮਿਕ) ਕਰਮ ਕਰਦੇ ਹਨ, ਪਰ ਇਹਨਾਂ ਤਰੀਕਿਆਂ ਨਾਲ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਨਹੀਂ ਜਾ ਸਕਦਾ । ਹੇ ਭਾਈ ! ਮੈਂ ਤਾਂ ਇਹਨਾਂ ਕਰਮਾਂ ਦਾ ਆਸਰਾ ਛੱਡ ਕੇ ਮਾਲਕ-ਪ੍ਰਭੂ ਦੇ ਦਰ ਤੇ ਆ ਡਿੱਗਾ ਹਾਂ (ਤੇ ਅਰਜ਼ੋਈ ਕਰਦਾ ਰਹਿੰਦਾ ਹਾਂ—ਹੇ ਪ੍ਰਭੂ ! ਮੈਨੂੰ ਭਲਾਈ ਬੁਰਾਈ ਦੀ) ਪਰਖ ਕਰ ਸਕਣ ਵਾਲੀ ਅਕਲ ਦੇਹ ।ਰਹਾਉ।

ਹੇ ਭਾਈ ! ਕੋਈ ਮਨੁੱਖ ਚੁੱਪ ਸਾਧੀ ਬੈਠਾ ਹੈ, ਕੋਈ ਕਰ-ਪਾਤੀ ਬਣ ਗਿਆ ਹੈ (ਭਾਂਡਿਆਂ ਦੇ ਥਾਂ ਆਪਣੇ ਹੱਥ ਹੀ ਵਰਤਦਾ ਹੈ), ਕੋਈ ਜੰਗਲ ਵਿਚ ਨੰਗਾ ਤੁਰਿਆ ਫਿਰਦਾ ਹੈ । ਕੋਈ ਮਨੁੱਖ ਸਾਰੇ ਤੀਰਥਾਂ ਦਾ ਰਟਨ ਕਰ

ਰਿਹਾ ਹੈ, ਕੋਈ ਸਾਰੀ ਧਰਤੀ ਦਾ ਭ੍ਰਮਣ ਕਰ ਰਿਹਾ ਹੈ, (ਪਰ ਇਸ ਤਰ੍ਹਾਂ ਭੀ) ਮਨ ਦੀ ਡਾਂਵਾਂ-ਡੋਲ ਹਾਲਤ ਮੁੱਕਦੀ ਨਹੀਂ ।੨।

ਹੇ ਭਾਈ ! ਕੋਈ ਮਨੁੱਖ ਆਪਣੀ ਮਨੋ-ਕਾਮਨਾ ਅਨੁਸਾਰ ਤੀਰਥਾਂ ਉੱਤੇ ਜਾ ਵੱਸਿਆ ਹੈ, (ਮੁਕਤੀ ਦਾ ਚਾਹਵਾਨ ਆਪਣੇ) ਸਿਰ ਉਤੇ (ਸ਼ਿਵ ਜੀ ਵਾਲਾ) ਆਰਾ ਰਖਾਂਦਾ ਹੈ (ਤੇ, ਆਪਣੇ ਆਪ ਨੂੰ ਚਿਰਾ ਲੈਂਦਾ ਹੈ) । ਪਰ ਜੇ ਕੋਈ ਮਨੁੱਖ (ਇਹੋ ਜਿਹੇ) ਲੱਖਾਂ ਹੀ ਜਤਨ ਕਰੇ, ਇਸ ਤਰ੍ਹਾਂ ਭੀ ਮਨ ਦੀ (ਵਿਕਾਰਾਂ ਦੀ) ਮੈਲ ਨਹੀਂ ਲਹਿੰਦੀ ।੩।

ਹੇ ਭਾਈ ! ਕੋਈ ਮਨੁੱਖ ਸੋਨਾ, ਇਸਤ੍ਰੀ, ਵਧੀਆ ਘੋੜੇ, ਵਧੀਆ ਹਾਥੀ (ਅਤੇ ਇਹੋ ਜਿਹੇ) ਕਈ ਕਿਸਮਾਂ ਦੇ ਦਾਨ ਕਰਨ ਵਾਲਾ ਹੈ । ਕੋਈ ਮਨੁੱਖ ਅੰਨ ਦਾਨ ਕਰਦਾ ਹੈ, ਕੱਪੜੇ ਦਾਨ ਕਰਦਾ ਹੈ, ਜ਼ਿਮੀਂ ਦਾਨ ਕਰਦਾ ਹੈ । (ਇਸ ਤਰ੍ਹਾਂ ਭੀ) ਪਰਮਾਤਮਾ ਦੇ ਦਰ ਤੇ ਪਹੁੰਚ ਨਹੀਂ ਸਕੀਦਾ ।੪।

**ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥ ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥ ਹਰਿ ਕੀਰਤਿ ਸਾਧ ਸੰਗਤਿ, ਹੈ ਸਿਰਿ ਕਰਮਨ ਕੈ ਕਰਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥ {ਪੰਨਾ ੬੪੨}**

ਪਦ ਅਰਥ :—ਅਰਚਾ—ਮੂਰਤੀ ਦੀ ਪੂਜਾ । ਬੰਧਨ—ਨਮਸਕਾਰ । ਡੰਡਉਤ—ਡੰਡੇ ਵਾਂਗ ਸਿੱਧੇ ਲੰਮੇ ਪੈ ਕੇ ਨਮਸਕਾਰ ਕਰਨੀ । ਖਟੁ—ਛੇ । ਖਟੁ ਕਰਮਾ—ਬ੍ਰਾਹਮਣ ਵਾਸਤੇ ਛੇ ਜ਼ਰੂਰੀ ਧਾਰਮਿਕ ਕਰਮ—ਵਿੱਦਿਆ ਪੜ੍ਹਾਣੀ ਤੇ ਪੜ੍ਹਨੀ, ਜੱਗ ਕਰਨਾ ਤੇ ਕਰਾਣਾ, ਦਾਨ ਦੇਣਾ ਤੇ ਲੈਣਾ । ਰਤੁ ਰਹਤਾ—ਮਗਨ ਰਹਿੰਦਾ ਹੈ । ਹਉ ਹਉ—ਮੈਂ ਮੈਂ । ਇਹ ਜੁਗਤਾ—ਇਸ ਤਰੀਕੇ ਨਾਲ ।੫।

ਸਿਧ—ਜੋਗ-ਆਸਣਾਂ ਵਿਚ ਪੁੱਗੇ ਹੋਏ ਜੋਗੀ । ਰਹਿਆ—ਥੱਕ ਗਿਆ । ਆਰਜਾ—ਉਮਰ । ਸੰਗੁ—ਸਾਥ । ਗਹਿਆ—ਲੱਭਾ ।੬।

ਲੀਲਾ—ਰੰਗ-ਤਮਾਸ਼ੇ । ਰਚਨਾ—ਠਾਠ-ਬਾਠ । ਅਫਾਰਾ—ਜਿਸ ਨੂੰ ਕੋਈ ਮੋੜ ਨਾਹ ਸਕੇ । ਚੋਆ—ਅਤਰ । ਘੋਰ—ਭਿਆਨਕ ।੭।

ਕੀਰਤਿ—ਸਿਫ਼ਤਿ-ਸਾਲਾਹ । ਕਰਮਨ ਕੈ ਸਿਰਿ—ਸਭ (ਧਾਰਮਿਕ) ਕੰਮਾਂ ਦੇ ਸਿਰ ਉਤੇ, ਸਭ ਕਰਮਾਂ ਨਾਲੋਂ ਸ੍ਰੇਸ਼ਟ । ਪੁਰਬ ਲਿਖੇ ਕਾ—ਪਹਿਲੇ ਜਨਮ ਵਿਚ ਕੀਤੇ ਕਰਮਾਂ ਦੇ ਲਿਖੇ ਲੇਖ ਅਨੁਸਾਰ ।੮।

ਰੰਗਿ—ਰੰਗ ਵਿਚ । ਮਾਤਾ—ਮਸਤ । ਕੀਰਤਨਿ—ਕੀਰਤਨ ਵਿਚ । ਰਾਤਾ—ਰੰਗਿਆ ਹੋਇਆ ।ਰਹਾਉ ਦੂਜਾ।

**ਅਰਥ** :—ਹੇ ਭਾਈ ! ਕੋਈ ਮਨੁੱਖ ਦੇਵ-ਪੂਜਾ ਵਿਚ, ਦੇਵਤਿਆਂ ਨੂੰ ਨਮਸਕਾਰ ਡੰਡਉਤ ਕਰਨ ਵਿਚ, ਛੇ ਕਰਮਾਂ ਦੇ ਕਰਨ ਵਿਚ ਮਸਤ ਰਹਿੰਦਾ ਹੈ । ਪਰ ਉਹ ਭੀ (ਇਹਨਾਂ ਮਿੱਥੇ ਹੋਏ ਧਾਰਮਿਕ ਕਰਮਾਂ ਦੇ ਕਰਨ

ਕਰ ਕੇ ਆਪਣੇ ਆਪ ਨੂੰ ਧਰਮੀ ਜਾਣ ਕੇ) ਅਹੰਕਾਰ ਨਾਲ ਕਰਦਾ ਕਰਦਾ (ਮਾਇਆ ਦੇ ਮੋਹ ਦੇ) ਬੰਧਨਾਂ ਵਿਚ ਜਕੜਿਆ ਰਹਿੰਦਾ ਹੈ । ਇਸ ਤਰੀਕੇ ਭੀ ਪਰਮਾਤਮਾ ਨੂੰ ਨਹੀਂ ਮਿਲ ਸਕੀਦਾ ।੫।

ਜੋਗ-ਮਤ ਵਿਚ ਸਿੱਧਾਂ ਦੇ ਪ੍ਰਸਿੱਧ ਚੌਰਾਸੀ ਆਸਣ ਹਨ । ਇਹ ਆਸਣ ਕਰ ਕਰ ਕੇ ਭੀ ਮਨੁੱਖ ਥੱਕ ਜਾਂਦਾ ਹੈ । ਉਮਰ ਤਾਂ ਲੰਮੀ ਕਰ ਲੈਂਦਾ ਹੈ, ਪਰ ਇਸ ਤਰ੍ਹਾਂ ਪਰਮਾਤਮਾ ਨਾਲ ਮਿਲਾਪ ਨਾਲ ਨਹੀਂ ਬਣਦਾ, ਮੁੜ ਮੁੜ ਜਨਮਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ ।੬।

ਹੇ ਭਾਈ ! ਕਈ ਐਸੇ ਹਨ ਜੋ ਰਾਜ-ਹਕੂਮਤ ਦੇ ਰੰਗ-ਤਮਾਸ਼ੇ ਮਾਣਦੇ ਹਨ, ਰਾਜਿਆਂ ਵਾਲੇ ਠਾਠ-ਬਾਠ ਬਣਾਂਦੇ ਹਨ, ਲੋਕਾਂ ਉੱਤੇ ਹੁਕਮ ਚਲਾਂਦੇ ਹਨ, ਕੋਈ ਉਹਨਾਂ ਦਾ ਹੁਕਮ ਮੋੜ ਨਹੀਂ ਸਕਦਾ । ਸੁੰਦਰ ਇਸਤ੍ਰੀ ਦੀ ਸੇਜ ਮਾਣਦੇ ਹਨ, (ਆਪਣੇ ਸਰੀਰ ਉਤੇ) ਚੰਦਨ ਤੇ ਅਤਰ ਵਰਤਦੇ ਹਨ । ਪਰ ਇਹ ਸਭ ਕੁਝ ਤਾਂ ਭਿਆਨਕ ਨਰਕ ਵਲ ਲੈ ਜਾਣ ਵਾਲਾ ਹੈ ।੭।

ਹੇ ਭਾਈ ! ਸਾਧ ਸੰਗਤਿ ਵਿਚ ਬੈਠ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ—ਇਹ ਕੰਮ ਹੋਰ ਸਾਰੇ ਕਰਮਾਂ ਨਾਲੋਂ ਸ੍ਰੇਸ਼ਟ ਹੈ । ਪਰ, ਹੇ ਨਾਨਕ ! ਆਖ—ਇਹ ਅਵਸਰ ਉਸ ਮਨੁੱਖ ਨੂੰ ਹੀ ਮਿਲਦਾ ਹੈ ਜਿਸ ਦੇ ਮੱਥੇ ਉਤੇ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਲੇਖ ਲਿਖਿਆ ਹੁੰਦਾ ਹੈ ।੮।

ਹੇ ਭਾਈ ! ਤੇਰਾ ਸੇਵਕ ਤੇਰੀ ਸਿਫ਼ਤਿ-ਸਾਲਾਹ ਦੇ ਰੰਗ ਵਿਚ ਮਸਤ ਰਹਿੰਦਾ ਹੈ । ਹੇ ਭਾਈ ! ਦੀਨਾਂ ਦੇ ਦੁੱਖ ਦੂਰ ਕਰਨ ਵਾਲਾ ਪਰਮਾਤਮਾ ਜਿਸ ਮਨੁੱਖ ਉਤੇ ਦਇਆਵਾਨ ਹੁੰਦਾ ਹੈ, ਉਸ ਦਾ ਇਹ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ । ਰਹਾਉ ਦੂਜਾ ।੧।੩।

## ਰਾਗ ਸੋਰਠਿ ਵਾਰ ਮਹਲੇ ੪ ਕੀ
## ੧ਓ ਸਤਿਗੁਰ ਪ੍ਰਸਾਦਿ ॥

### ਵਾਰ ਦਾ ਭਾਵ

### ਪਉੜੀ-ਵਾਰ—

(੧) ਪਰਮਾਤਮਾ ਨੇ ਇਹ ਜਗਤ-ਖੇਡ ਆਪ ਹੀ ਬਣਾਈ ਹੈ, ਤੇ ਹਰ ਥਾਂ ਉਸ ਦੀ ਆਪਣੀ ਹੀ ਜੀਵਨ-ਰੌ ਰੁਮਕ ਰਹੀ ਹੈ; ਪਰ, ਇਹ ਸਮਝ ਗੁਰੂ ਦੀ ਰਾਹੀਂ ਹੀ ਪੈਂਦੀ ਹੈ ਤੇ ਗੁਰੂ ਦੇ ਦੱਸੇ ਰਾਹ ਤੇ ਹੀ ਤੁਰ ਕੇ ਪ੍ਰਭੂ ਦੀ ਇਹ ਵਡਿਆਈ ਕੀਤੀ ਜਾ ਸਕਦੀ ਹੈ ।

(੨) ਭਾਵੇਂ ਮਾਇਆ-ਰਹਿਤ ਪ੍ਰਭੂ ਦੀ ਹੀ ਜੀਵਨ-ਰੌ ਹਰ ਥਾਂ ਹੈ, ਪਰ ਜੀਵ ਮਾਇਆ ਦੇ ਕਾਰਨ ਮੂਰਖ-ਪੁਣੇ ਵਿਚ ਲੱਗ ਪੈਂਦਾ ਹੈ; ਜਿਸ ਉੱਤੇ ਪ੍ਰਭੂ ਦੀ ਮੇਹਰ ਦੀ ਨਜ਼ਰ ਹੁੰਦੀ ਹੈ ਉਹ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਕਾਰ ਕਰਦਾ ਹੈ ।

(੩) ਇਹ ਜਗਤ-ਰਚਨਾ ਵਿਚ ਤ੍ਰੈ-ਗੁਣੀ ਮਾਇਆ ਭੀ ਕਰਤਾਰ ਨੇ ਆਪ ਹੀ ਬਣਾਈ ਹੈ, ਇਸ ਦੇ ਮੋਹ ਵਿਚ ਫਸ ਕੇ ਹਉਮੈ ਦੇ ਕਾਰਨ ਜੀਵ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ; ਪਰ, ਜਿਸ ਉਤੇ ਪ੍ਰਭੂ ਦੀ ਮੇਹਰ ਹੋਵੇ ਉਸ ਨੂੰ ਸਤਿਗੁਰੂ ਇਹ ਭੁਲੇਖਾ ਸਮਝਾ ਦੇਂਦਾ ਹੈ ।

(੪) ਪਰਮਾਤਮਾ ਦਾ ਕੋਈ ਖ਼ਾਸ ਐਸਾ ਰੂਪ ਨਹੀਂ, ਕੋਈ ਰੇਖ ਨਹੀਂ ਜਿਸ ਦੀ ਜੀਵ ਨੂੰ ਸਮਝ ਪੈ ਸਕੇ, ਇਸ ਲਈ ਜੀਵ ਆਪਣੇ ਆਪ ਉਸ ਦੀ ਸਿਫ਼ਤਿ-ਸਾਲਾਹ ਕਰ ਹੀ ਨਹੀਂ ਸਕਦਾ; ਪੂਰੇ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਹੀ ਪ੍ਰਭੂ ਦਾ ਦੀਦਾਰ ਹੋ ਸਕਦਾ ਹੈ ।

(੫) ਇਸ ਜਗਤ ਦਾ ਬਨਾਣ ਵਾਲਾ ਪਰਮਾਤਮਾ ਭਾਵੇਂ ਹਰੇਕ ਦੇ ਅੰਦਰ ਆਪ ਮੌਜੂਦ ਹੈ, ਪਰ ਜੀਵ ਮਾਇਆ ਦੇ ਧੰਧਿਆਂ ਵਿਚ ਲੱਗ ਕੇ ਉਸ ਨੂੰ ਭੁਲਾਈ ਰੱਖਦੇ ਹਨ ਤੇ ਕੁਰਾਹੇ ਪਏ ਰਹਿੰਦੇ ਹਨ; ਜਿਸ ਮਨੁੱਖ ਤੇ ਉਹ ਮੇਹਰ ਕਰਦਾ ਹੈ ਉਹ ਮਾਇਆ ਦੇ ਮੋਹ ਵਿਚੋਂ ਨਿਕਲ ਕੇ ਗੁਰੂ-ਚਰਨਾਂ ਨਾਲ ਪਿਆਰ ਪਾਂਦਾ ਹੈ ਤੇ ਭਗਤੀ ਕਰਦਾ ਹੈ ।

(੬) ਜਿਸ ਮਾਇਆ ਦੀਆਂ ਮੌਜਾਂ ਵਿਚ ਰੁੱਝ ਕੇ ਮਨੁੱਖ ਪ੍ਰਭੂ ਨੂੰ ਵਿਸਾਰਦਾ ਹੈ ਤੇ ਪਾਪ ਕਮਾਂਦਾ ਹੈ ਉਸ ਦਾ ਸਾਥ ਕਸੁੰਭੇ ਦੇ ਰੰਗ ਵਾਂਗ ਥੋਹੜੇ ਹੀ ਦਿਨ ਰਹਿੰਦਾ ਹੈ; ਜਗਤ ਤੋਂ ਤੁਰਨ ਵੇਲੇ ਕੀਤੇ ਵਿਕਾਰਾਂ ਦੇ ਕਾਰਨ ਘਬਰਾਂਦਾ ਹੈ ਤੇ ਪਛੁਤਾਂਦਾ ਹੈ ।

(੭) ਪਰ, ਜੋ ਮਨੁੱਖ ਪ੍ਰਭੂ ਦਾ ਸਿਮਰਨ ਕਰਦਾ ਹੈ, ਉਹ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਉਸ ਨੂੰ ਮੌਤ ਤੋਂ ਕੋਈ ਘਬਰਾਹਟ ਨਹੀਂ ਹੁੰਦੀ, ਉਹ ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਖੱਟ ਕੇ ਜਾਂਦਾ ਹੈ; ਕੋਈ ਡਰ, ਕੋਈ ਭਟਕਣਾ, ਉਸ ਨੂੰ ਨਹੀਂ ਰਹਿੰਦੀ; ਪਰ, ਇਸ ਰਾਹੇ ਉਹੀ ਤੁਰਦਾ ਹੈ ਜੋ ਪ੍ਰਭੂ ਦੀ ਮੇਹਰ ਨਾਲ ਗੁਰੂ ਦੇ ਦਰ ਤੇ ਆਉਂਦਾ ਹੈ ।

(੮) ਜੋ ਭਾਗਾਂ ਵਾਲੇ ਬੰਦੇ ਗੁਰੂ ਦੀ ਸ਼ਰਨ ਆਉਂਦੇ ਹਨ, ਉਹ ਰਲ ਕੇ ਸਤਸੰਗ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ ਤੇ ਸੁਣਦੇ ਹਨ, ਵਿਕਾਰਾਂ ਵਿਚ ਪੈਣ ਦੇ ਥਾਂ ਉਹਨਾਂ ਦਾ ਮਨ ਪ੍ਰਭੂ ਦੇ ਨਾਮ ਵਿਚ ਪਤੀਜਿਆ ਰਹਿੰਦਾ ਹੈ । ਅਜੇਹੇ ਸਤਸੰਗੀਆਂ ਦਾ ਦਰਸ਼ਨ ਮੁਬਾਰਿਕ ਹੈ, ਉਹ ਹੋਰਨਾਂ ਨੂੰ ਭੀ ਪਰਮਾਤਮਾ ਵਾਲੇ ਪਾਸੇ ਜੋੜਦੇ ਹਨ ।

(੯) ਜੋ ਮਨੁੱਖ ਪਰਮਾਤਮਾ ਦੇ ਨਾਮ ਵਿਚ ਮਸਤ ਰਹਿੰਦੇ ਹਨ, ਉਹਨਾਂ ਨੂੰ ਨਾਮ ਸਿਮਰਨ ਦੀ ਬਰਕਤਿ ਨਾਲ ਪ੍ਰਭੂ ਹਰ ਥਾਂ ਵੱਸਦਾ ਸਹੀ ਹੁੰਦਾ ਹੈ, ਇਸ ਵਾਸਤੇ ਉਹਨਾਂ ਨੂੰ ਕੋਈ ਡਰ ਨਹੀਂ ਵਿਆਪਦਾ; ਪਰ, ਇਹ ਦਾਤਿ ਪ੍ਰਭੂ ਦੀ ਆਪਣੀ ਮੇਹਰ ਨਾਲ ਗੁਰੂ ਦੇ ਸਨਮੁਖ ਹੋਇਆਂ ਹੀ ਮਿਲਦੀ ਹੈ ।

(੧੦) ਮਾਇਆ ਦਾ ਪਿਆਰ ਤੇ ਨਾਮ ਦੀ ਲਗਨ—ਦੋਹਾਂ ਦਾ ਮੇਲ ਨਹੀਂ ਹੋ ਸਕਦਾ; ਜਿਸ ਮਨੁੱਖ ਦਾ ਮਨ ਦੁਨੀਆ ਦੇ ਮੌਜ-ਮੇਲੇ ਤੋਂ ਵਿਕ ਗਿਆ ਹੈ, ਉਸ ਦੀ ਸੁਰਤਿ ਓਧਰੇ ਹੀ ਰਹਿੰਦੀ ਹੈ; ਪਰ, ਜਿਸ ਉਤੇ ਮੇਹਰ ਹੋਵੇ, ਉਹ ਗੁਰੂ ਦੀ ਸ਼ਰਨ ਪੈ ਕੇ 'ਨਾਮ' ਨਾਲ ਪਿਆਰ ਕਰਦਾ ਹੈ ਤੇ ਮਾਇਆ ਦਾ ਮੋਹ ਉਸ ਨੂੰ ਕੋਈ ਖਿੱਚ ਨਹੀਂ ਪਾ ਸਕਦਾ ।

(੧੧) ਇਹ ਮਨੁੱਖਾ ਸਰੀਰ, ਮਾਨੋ, ਚੋਲੀ ਹੈ ਜੋ ਪਰਮਾਤਮਾ ਨੇ ਆਪਣੇ ਪਹਿਨਣ ਲਈ ਬਣਾਈ ਹੈ; ਇਹ ਚੋਲੀ ਉਸ ਨੂੰ ਤਾਂ ਹੀ ਚੰਗੀ ਲੱਗ ਸਕਦੀ ਹੈ ਜੇ ਇਸ ਨੂੰ ਭਗਤੀ ਦੀ ਰੰਗਣ ਨਾਲ ਸੰਵਾਰਿਆ ਜਾਏ, ਜਿਵੇਂ ਜ਼ਨਾਨੀਆਂ ਪੱਟ ਨਾਲ ਕਸੀਦਾ ਕੱਢ ਕੇ ਫੁਲਕਾਰੀ ਨੂੰ ਸਾਂਭ ਕੇ ਵਰਤਦੀਆਂ ਹਨ । ਪਰ, ਇਹ ਭਗਤੀ ਗੁਰੂ ਦੀ ਸ਼ਰਨ ਪਿਆਂ ਹੀ ਹੋ ਸਕਦੀ ਹੈ ।

(੧੨) ਪਰਮਾਤਮਾ ਨੂੰ ਮਿਲਣ ਦਾ ਰਸਤਾ ਗੁਰਮੁਖਾਂ ਦਾ ਸੰਗ ਕੀਤਿਆਂ ਲੱਭਦਾ ਹੈ; ਜਿਉਂ ਜਿਉਂ ਉਹਨਾਂ ਨਾਲ ਰਲ ਕੇ ਗੁਣ ਗ੍ਰਹਿਣ ਕਰੀਏ ਤੇ ਨਾਮ ਸਿਮਰੀਏ ਤਿਉਂ ਤਿਉਂ ਜੀਵਨ ਸੁਖੀ ਹੁੰਦਾ ਹੈ । ਗੁਰੂ ਦੇ ਦੱਸੇ ਰਾਹ ਦੀ ਸਮਝ ਸਤਸੰਗੀਆਂ ਪਾਸੋਂ ਪੈਂਦੀ ਹੈ ।

(੧੩) ਸਿਫ਼ਤਿ-ਸਾਲਾਹ ਕਰਨ ਵਾਲਾ ਮਨੁੱਖ ਲੋਕ ਪਰਲੋਕ ਦੋਹੀਂ ਥਾਈਂ ਸੋਭਾ ਖੱਟਦਾ ਹੈ; ਜਿਸ ਨੂੰ ਨਾਮ ਅੰਮ੍ਰਿਤ ਦਾ ਰਸ ਆਇਆ ਹੈ ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ; ਪਰ ਇਸ ਰਾਹੇ ਉਹੀ ਤੁਰਦਾ ਹੈ ਜਿਸ ਉਤੇ ਮੇਹਰ ਹੋਵੇ ਤੇ ਜੋ ਗੁਰੂ ਦੀ ਸ਼ਰਨ ਪਏ ।

(੧੪) ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਨਾਮ ਜਪਦਾ ਹੈ, ਉਹ ਪਰਮਾਤਮਾ ਦੇ ਰਚੇ ਸਭ ਬੰਦਿਆਂ ਨਾਲ ਉਸੇ ਤਰ੍ਹਾਂ ਪਿਆਰ ਕਰਨ ਲੱਗ ਪੈਂਦਾ ਹੈ ਜਿਵੇਂ ਉਹ ਆਪਣੇ ਮਿੱਤ੍ਰਾਂ ਪੁੱਤ੍ਰਾਂ ਤੇ ਭਰਾਵਾਂ ਨਾਲ ਕਰਦਾ ਹੈ; ਆਪਣਾ ਜ਼ਾਤੀ ਸੁਖ ਤਿਆਗ ਕੇ ਉਹਨਾਂ ਦੇ ਸੁਖ ਲਈ ਕਾਰ ਕਰਦਾ, ਸੇਵਾ ਕਰਦਾ ਹੈ; ਇਹ ਨਵਾਂ ਆਤਮਕ-ਜੀਵਨ ਉਸ ਨੂੰ ਮਿਲਦਾ ਹੈ ।

(੧੫) ਦੁਨੀਆ ਦਾ ਧਨ-ਪਦਾਰਥ, ਮਹਲ-ਮਾੜੀਆਂ, ਘੋੜੇ ਆਦਿਕ—ਇਹਨਾਂ ਵਿਚੋਂ ਕਿਸੇ ਨਾਲ ਸਾਥ ਤੋੜ ਨਹੀਂ ਨਿਭਦਾ, ਅੰਤ ਵੇਲੇ ਸਾਥ ਟੁੱਟਣ ਲੱਗਿਆਂ ਮਨ ਬਹੁਤ ਦੁਖੀ ਹੁੰਦਾ ਹੈ । ਇਕ ਹਰੀ-ਨਾਮ ਹੀ ਹੈ ਜੋ ਅਖ਼ੀਰ ਵੇਲੇ ਸਾਥੀ ਬਣਾਂਦਾ ਹੈ ਤੇ ਸੁਖਦਾਈ ਹੁੰਦਾ ਹੈ; ਇਹ ਨਾਮ ਸਤਿਗੁਰੂ ਦੇ ਸਨਮੁਖ ਹੋਇਆਂ ਮਿਲਦਾ ਹੈ ।

(੧੬) ਧਨ-ਪਦਾਰਥ, ਮਹਲ-ਮਾੜੀਆਂ, ਘੋੜੇ ਆਦਿਕ ਤੇ ਹੋਰ ਕਾਰ-ਵਿਹਾਰ ਵਰਜਿਤ ਨਹੀਂ ਹਨ; ਸਗੋਂ ਇਹਨਾਂ ਦੀ ਰਾਹੀਂ ਭਲਿਆਂ ਦੀ ਸੇਵਾ ਕਰੇ ਤੇ ਪ੍ਰਭੂ ਦਾ ਨਾਮ ਭੀ ਸਿਮਰੇ । ਜੋ ਮਨੁੱਖ ਸਤਿਗੁਰੂ ਪਾਸੋਂ ਅਜੇਹੀ ਰਹਿਣੀ ਸਿੱਖਦਾ ਹੈ ਉਹ ਭਾਗਾਂ ਵਾਲਾ ਹੈ ।

(੧੭) ਅਸਲ ਸੋਭਾ-ਵਡਿਆਈ ਉਹ ਮਨੁੱਖ ਖੱਟਦੇ ਹਨ ਜੋ ਪੂਰੇ ਗੁਰੂ ਦੀ ਰਾਹੀਂ ਆਪਾ-ਭਾਵ ਮਿਟਾ ਕੇ ਪਰਮਾਤਮਾ ਦੇ ਨਾਮ ਵਿਚ ਇਤਨਾ ਲੀਨ ਹੋ ਜਾਂਦੇ ਹਨ ਕਿ ਉਹਨਾਂ ਨੂੰ ਹਰ ਥਾਂ ਪਰਮਾਤਮਾ ਹੀ ਦਿੱਸਦਾ ਹੈ ।

(੧੮) ਉਹ ਮਨੁੱਖ ਭਾਗਾਂ ਵਾਲੇ ਹਨ ਜੋ ਗੁਰੂ ਦੀ ਸ਼ਰਨ ਪੈ ਕੇ ਆਪਣੀ ਮਰਜ਼ੀ ਦੇ ਥਾਂ ਗੁਰੂ ਦੀ ਮਰਜ਼ੀ ਤੇ ਤੁਰਦੇ ਹਨ; ਇਹੀ ਇੱਕ ਤਰੀਕਾ ਹੈ ਜਿਸ ਨਾਲ ਨਾਮ ਸਿਮਰਿਆ ਜਾ ਸਕਦਾ ਹੈ, ਸਿਫ਼ਤਿ-ਸਾਲਾਹ ਹੋ ਜਾਂਦੀ ਹੈ ਤੇ ਮਨ ਵੱਸ ਵਿਚ ਆ ਸਕਦਾ ਹੈ ।

(੧੯) ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਗੁਰੂ ਦਾ ਨਿਵਾਸ ਹੈ ਉਹ ਮੁਬਾਰਿਕ ਹਨ; ਉਹਨਾਂ ਦਾ ਦਰਸ਼ਨ ਕਰ ਕੇ ਹੋਰ ਲੋਕ ਭੀ ਪ੍ਰਭੂ ਦੇ ਨਾਮ ਵਿਚ ਜੁੜਦੇ ਹਨ ਤੇ ਆਪਣੇ ਅੰਦਰੋਂ ਪਾਪ ਕੱਟ ਲੈਂਦੇ ਹਨ ।

(੨੦) ਉਹਨਾਂ ਮਨੁੱਖਾਂ ਨੂੰ ਅਸਲ ਧਨੀ ਸਮਝੋ, ਜੋ ਗੁਰੂ ਦੇ ਸਨਮੁਖ ਹੋ ਕੇ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ ਜੋ ਪੱਥਰਾਂ ਦੇ ਅੰਦਰ ਵੱਸਦੇ ਕੀੜਿਆਂ ਤੋਂ ਲੈ ਕੇ ਮਨੁੱਖਾਂ ਤਕ ਸਾਰੇ ਜੀਅ-ਜੰਤਾਂ ਨੂੰ ਰੋਜ਼ੀ ਦੇਣ ਵਾਲਾ ਹੈ ।

(੨੧) ਜਿਸ ਮਨੁੱਖ ਉਤੇ ਮਾਲਕ ਦੀ ਮੇਹਰ ਹੋਵੇ ਉਹ ਗੁਰੂ ਦੇ ਸਨਮੁਖ ਹੋ ਕੇ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਕੇ ਜਾਂਦਾ ਹੈ ਕਿਉਂਕਿ ਉਹ ਭਗਤੀ ਖਿਮਾ ਤੇ ਪ੍ਰੇਮ ਦਾ ਸਿੰਗਾਰ ਬਣਾਂਦਾ ਹੈ ਜੋ ਪ੍ਰਭੂ ਨੂੰ ਪਿਆਰਾ ਲੱਗਦਾ ਹੈ ।

(੨੨) ਅਸਲ ਮੁਕੰਮਲ ਇਨਸਾਨ ਉਹ ਹਨ ਜੋ ਗੁਰੂ ਦੇ ਸਨਮੁਖ ਹੋ ਕੇ ਸੁਆਸ ਸੁਆਸ ਨਾਮ ਸਿਮਰਦੇ ਹਨ; ਨਾਮ-ਰੂਪ ਦਵਾਈ ਵਰਤਿਆਂ ਉਹਨਾਂ ਦੇ ਸਾਰੇ ਆਤਮਕ ਰੋਗ ਤੇ ਦੁੱਖ ਦੂਰ ਹੋ ਜਾਂਦੇ ਹਨ; ਨਾਹ ਉਹਨਾਂ ਨੂੰ ਜਗਤ ਦੀ ਮੁਥਾਜੀ ਰਹਿੰਦੀ ਹੈ ਤੇ ਨਾਹ ਜਮਾਂ ਦੀ ।

(੨੩) ਜੋ ਮਨੁੱਖ ਸਤਿਗੁਰੂ ਦੀ ਨਿੰਦਾ ਕਰਦਾ ਹੈ ਉਸ ਦੀ ਸੁਰਤਿ ਵਿਕਾਰਾਂ ਵਲ ਹੀ ਰਹਿੰਦੀ ਹੈ, ਨਿੰਦਿਆ ਦੀ ਵਾਦੀ ਉਸ ਦੀ ਇਤਨੀ ਵਧ ਜਾਂਦੀ ਹੈ ਕਿ ਘਰ ਘਰ ਕਿਸੇ ਨ ਕਿਸੇ ਦੀ ਨਿੰਦਾ ਕਰਦਾ ਫਿਰਦਾ ਹੈ; ਪਰ ਭਾਗਾਂ ਵਾਲਾ ਹੈ ਉਹ ਬੰਦਾ ਜੋ ਸਤਿਗੁਰੂ ਦੇ ਸਵਾਰੇ ਹੋਏ ਗੁਰਸਿੱਖਾਂ ਦੀ ਸੰਗਤਿ ਵਿਚ ਆਉਂਦਾ ਹੈ ।

(੨੪) ਸਤਿਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲੇ ਗੁਰਮੁਖਾਂ ਦਾ ਦਰਸ਼ਨ ਕੀਤਿਆਂ ਪਰਮਾਤਮਾ ਦਾ ਸਿਮਰਨ ਕਰਨ ਲਈ ਮਨ ਵਿਚ ਚਾਉ ਪੈਦਾ ਹੁੰਦਾ ਹੈ, ਕਿਉਂਕਿ ਉਹ ਗੁਰਮੁਖ ਗੁਰੂ ਦੀ ਸ਼ਰਨ ਆ ਕੇ ਦਿਨ ਰਾਤ ਪ੍ਰਭੂ ਦੇ

ਸਿਮਰਨ ਵਿਚ ਉਮਰ ਗੁਜ਼ਾਰਦੇ ਹਨ; ਗੁਰੂ ਦੀ ਕਿਰਪਾ ਨਾਲ ਉਹ ਪ੍ਰਭੂ-ਚਰਨਾਂ ਵਿਚ ਸਦਾ ਜੁੜੇ ਰਹਿੰਦੇ ਹਨ ।

(੨੫) ਜੋ ਮਨੁੱਖ ਪਰਮਾਤਮਾ ਦੀ ਭਗਤੀ ਕਰਦੇ ਹਨ ਉਹਨਾਂ ਦੀ ਸੰਗਤਿ ਕੀਤਿਆਂ ਪਾਪ ਵਿਕਾਰ ਦੂਰ ਹੋ ਜਾਂਦੇ ਹਨ ਤੇ ਉਸ ਪ੍ਰਭੂ ਨੂੰ ਹਰ ਵੇਲੇ ਸਿਮਰਨ ਦਾ ਉਤਸ਼ਾਹ ਪੈਦਾ ਹੁੰਦਾ ਹੈ ਜੋ ਸਭ ਜੀਵਾਂ ਨੂੰ ਰਿਜ਼ਕ ਦੇ ਰਿਹਾ ਹੈ ਤੇ ਜਿਸ ਦੇ ਦਰ ਤੋਂ ਸਭ ਜੀਵ ਮੰਗਦੇ ਹਨ ।

(੨੬) ਜੋ ਮਨੁੱਖ ਭਗਤੀ ਕਰਨ ਵਾਲੇ ਬੰਦਿਆਂ ਦੀ ਚਰਨ-ਧੂੜ ਮੱਥੇ ਤੇ ਲਾਂਦੇ ਹਨ ਉਹ ਭੀ ਪ੍ਰਭੂ ਦਾ ਸਿਮਰਨ ਕਰਨ ਲੱਗ ਪੈਂਦੇ ਹਨ, ਹਰੀ-ਨਾਮ ਨੂੰ ਜ਼ਿੰਦਗੀ ਦਾ ਆਸਰਾ ਬਣਾ ਲੈਂਦੇ ਹਨ ਜਿਵੇਂ ਰੋਟੀ ਸਰੀਰ ਦਾ ਆਸਰਾ ਹੈ, ਹਰੀ-ਨਾਮ ਤੀਰਥ ਤੇ ਇਸ਼ਨਾਨ ਕਰ ਕੇ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ, ਤੇ ਪ੍ਰਭੂ-ਦਰ ਤੇ ਕਬੂਲ ਪੈਂਦੇ ਹਨ ।

(੨੭) ਸਾਧ ਸੰਗਤਿ, ਮਾਨੋ, ਇਕ ਨਗਰ ਹੈ ਜੋ ਗੁਰੂ ਨੇ ਵਸਾਇਆ ਹੈ; ਇਸ ਨਗਰ ਵਿਚ ਸਤਸੰਗੀ, ਮਾਨੋ, ਰਾਖੇ ਹਨ । ਜੋ ਮਨੁੱਖ ਇਸ ਨਗਰ ਵਿਚ ਆ ਕੇ ਵੱਸਦਾ ਹੈ, ਸਤਸੰਗੀ ਰਾਖਿਆਂ ਦੀ ਬਰਕਤਿ ਨਾਲ ਮਾਇਆ ਦੀ ਤ੍ਰਿਸ਼ਨਾ ਤੇ ਹੋਰ ਅਉਗੁਣ ਕੋਈ ਭੀ ਉਸ ਮਨੁੱਖ ਦੇ ਨੇੜੇ ਨਹੀਂ ਢੁਕ ਸਕਦਾ ।

(੨੮) ਸਾਰੇ ਜਗਤ ਨੂੰ ਪੈਦਾ ਕਰ ਕੇ ਪਰਮਾਤਮਾ ਸਭ ਜੀਵਾਂ ਦੀ ਪਾਲਣਾ ਭੀ ਆਪ ਹੀ ਕਰਦਾ ਹੈ; ਪਰ, ਖ਼ੁਸ਼ੀ-ਭਰਿਆ ਜੀਵਨ ਕੇਵਲ ਉਹਨਾਂ ਬੰਦਿਆਂ ਦਾ ਹੁੰਦਾ ਹੈ ਜੋ ਪ੍ਰਭੂ ਦੀ ਭਗਤੀ ਕਰਦੇ ਹਨ, ਕਿਉਂਕਿ ਪ੍ਰਭੂ ਸਿਮਰਨ ਕਰਨ ਵਾਲਿਆਂ ਤੇ ਤ੍ਰੁੱਠਦਾ ਹੈ, ਉਹਨਾਂ ਦੇ ਮਨ ਵਿਚੋਂ ਆਪ ਪ੍ਰਭੂ ਮਾਇਆ ਦਾ ਮੋਹ ਸਾੜ ਦੇਂਦਾ ਹੈ ।

(੨੯) ਸਾਰੇ ਜਗਤ ਵਿਚ ਪਰਮਾਤਮਾ ਦਾ ਹੀ ਹੁਕਮ ਵਰਤ ਰਿਹਾ ਹੈ; ਉਸ ਦੀ ਰਜ਼ਾ ਇਉਂ ਹੀ ਹੈ ਕਿ ਜੋ ਮਨੁੱਖ ਸਤਿਗੁਰੂ ਦੀ ਮਰਜ਼ੀ ਵਿਚ ਤੁਰਦਾ ਹੈ ਉਸ ਨੂੰ ਪ੍ਰਭੂ-ਦਰ ਤੋਂ ਵਡਿਆਈ ਮਿਲਦੀ ਹੈ, ਉਹ ਪ੍ਰਭੂ ਨੂੰ ਮਿਲ ਪੈਂਦਾ ਹੈ । ਸੋ, ਸਤਿਗੁਰੂ ਦੀ ਸ਼ਰਨ ਪੈਣਾ ਹੀ ਜੀਵਨ ਦਾ ਸਹੀ ਰਸਤਾ ਹੈ ।

**ਸਮੁੱਚਾ-ਭਾਵ—**

(੧) (੧ ਤੋਂ ੬ ਤਕ) ਇਹ ਸਾਰੀ ਜਗਤ-ਖੇਡ ਵਿਚ ਕਰਤਾਰ ਦੀ ਆਪਣੀ ਹੀ ਜੀਵਨ-ਰੌ ਰੁਮਕ ਰਹੀ ਹੈ, ਤ੍ਰੈ-ਗੁਣੀ ਮਾਇਆ ਭੀ ਉਸ ਨੇ ਆਪ ਹੀ ਬਣਾਈ ਹੈ; ਪਰ, ਜੀਵ ਨੂੰ ਇਸ ਗੱਲ ਦੀ ਪਰਤੀਤ ਗੁਰੂ ਦੀ ਸ਼ਰਨ ਤੋਂ ਬਿਨਾ ਨਹੀਂ ਆ ਸਕਦੀ; ਕਿਉਂਕਿ ਇਕ ਤਾਂ, ਜੀਵ ਮਾਇਆ ਦੇ ਮੋਹ ਵਿਚ ਫਸ ਕੇ ਮੂਰਖਪੁਣੇ ਵਿਚ ਲੱਗ ਪੈਂਦਾ ਹੈ, ਦੂਜੇ ਪਰਮਾਤਮਾ ਦਾ ਕੋਈ ਐਸਾ ਖ਼ਾਸ ਰੂਪ ਰੇਖ ਨਹੀਂ ਜਿਸ ਦੀ ਜੀਵ ਨੂੰ ਸਮਝ ਪੈ ਸਕੇ; ਤੇ ਜਿਸ ਮਾਇਆ ਦੇ ਮੋਹ ਵਿਚ ਫਸ ਕੇ ਵਿਕਾਰਾਂ ਵਿਚ ਰੁੱਝਦਾ ਹੈ, ਉਸ ਦਾ ਸਾਥ ਭੀ ਨਹੀਂ ਨਿਭਦਾ ।

(੨) (੭ ਤੋਂ ੧੪ ਤਕ) ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦਾ ਨਾਮ ਸਿਮਰਿਆਂ ਮਨੁੱਖ ਦਾ ਮਨ ਇਕ ਤਾਂ ਵਿਕਾਰਾਂ ਵਿਚ ਪੈਣ ਦੇ ਥਾਂ 'ਨਾਮ' ਵਿਚ ਪਤੀਜਿਆ ਰਹਿੰਦਾ ਹੈ, ਮਾਇਆ ਦਾ ਮੋਹ ਉਸ ਨੂੰ ਕੋਈ ਖਿੱਚ ਨਹੀਂ ਪਾ ਸਕਦਾ; ਦੂਜੇ, ਸਿਮਰਨ ਨਾਲ ਪ੍ਰਭੂ ਦਾ ਥਾਂ ਵੱਸਦਾ ਸਹੀ ਹੋਣ ਕਰਕੇ ਕਿਸੇ ਤਰ੍ਹਾਂ ਦਾ ਕੋਈ ਡਰ ਉਸ ਨੂੰ ਨਹੀਂ ਵਿਆਪਦਾ; ਐਸਾ ਵਡਭਾਗੀ ਜੀਵ ਪਰਮਾਤਮਾ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ਜੀਵਨ ਸੁਖੀ ਹੋ ਜਾਂਦਾ ਹੈ, ਨਾਮ-ਅੰਮ੍ਰਿਤ ਦਾ ਰਸ ਆਇਆਂ ਤ੍ਰਿਸ਼ਨਾ ਮਿਟ ਜਾਂਦੀ ਹੈ, ਤੇ ਪ੍ਰਭੂ ਦੇ ਰਚੇ ਬੰਦਿਆਂ ਨਾਲ ਇਉਂ ਪਿਆਰ ਕਰਨ ਲੱਗ ਪੈਂਦਾ ਹੈ ਜਿਵੇਂ ਆਪਣੇ ਮਿੱਤ੍ਰਾਂ ਪੁੱਤ੍ਰਾਂ ਤੇ ਭਰਾਵਾਂ ਨਾਲ ਕਰੀਦਾ ਹੈ ।

(੩) (੧੫ ਤੋਂ ੨੩ ਤਕ) ਧਨ ਪਦਾਰਥ ਆਦਿਕ ਇਕੱਠਾ ਕਰਨਾ ਜ਼ਿੰਦਗੀ ਦਾ ਅਸਲ ਮਨੋਰਥ ਨਹੀਂ, ਇਹਨਾਂ ਨਾਲ ਸਾਥ ਤੋੜ ਨਹੀਂ ਨਿਭਦਾ; ਪਰ ਇਹ ਵਰਜਿਤ ਭੀ ਨਹੀਂ, ਇਹਨਾਂ ਦੀ ਰਾਹੀਂ ਖ਼ਲਕਤਿ ਦੀ ਸੇਵਾ ਕਰੇ; ਇਹਨਾਂ ਦਾ ਮਾਣ ਕਰਨ ਦੇ ਥਾਂ ਆਪਾ-ਭਾਵ ਮਿਟਾ ਕੇ ਆਪਣੇ ਸਤਿਗੁਰੂ ਦੀ ਰਜ਼ਾ ਵਿਚ ਮਨੁੱਖ ਤੁਰੇ ਤੇ ਪ੍ਰਭੂ ਦਾ ਨਾਮ ਸਿਮਰ ਕੇ ਅੰਦਰੋਂ ਵਿਕਾਰ ਦੂਰ ਕਰੇ—ਐਸਾ ਮਨੁੱਖ ਹੈ ਅਸਲ ਧਨੀ; ਅਜਿਹਾ ਮਨੁੱਖ ਹੀ ਇਸ ਜਗਤ-ਚੌਪੜ ਵਿਚੋਂ ਬਾਜ਼ੀ ਜਿੱਤ ਕੇ ਜਾਂਦਾ ਹੈ, ਇਹੀ ਹੈ ਮੁਕੰਮਲ ਇਨਸਾਨ, ਕਿਉਂਕਿ ਨਾਮ ਸਿਮਰਿਆਂ ਸਾਰੇ ਆਤਮਕ ਰੋਗ ਦੁੱਖ ਦੂਰ ਹੋ ਜਾਂਦੇ ਹਨ । ਪਰ, ਧਨ ਪਦਾਰਥ ਆਦਿਕ ਦੀ ਟੇਕ ਤੇ ਜਿਸ ਦੀ ਮਨੁੱਖ ਨੂੰ ਸਤਿਗੁਰੂ ਦੀ ਚਰਨੀ ਲੱਗਣੋਂ ਘ੍ਰਿਣਾ ਹੁੰਦੀ ਹੈ ਉਸ ਨੂੰ ਖ਼ਲਕਤਿ ਵਲੋਂ ਭੀ ਸੂਗ ਹੀ ਬਣੀ ਰਹਿੰਦੀ ਹੈ ਤੇ ਉਸ ਦੀ ਸੁਰਤ ਵਿਕਾਰਾਂ ਵਲ ਪਰਤੀ ਰਹਿੰਦੀ ਹੈ ।

(੪) (੨੪ ਤੋਂ ੨੭ ਤਕ) ਸਤਿਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦਾ ਨਾਮ ਸਿਮਰਨ ਵਾਲੇ ਮਨੁੱਖਾਂ ਦੀ ਸੰਗਤਿ ਕਰਨ ਵਾਲਿਆਂ ਦੇ ਮਨ ਵਿਚ ਭੀ ਸਿਮਰਨ ਦਾ ਇਤਨਾ ਚਾਅ ਤੇ ਉਤਸ਼ਾਹ ਪੈਦਾ ਹੋ ਜਾਂਦਾ ਹੈ ਕਿ ਵਿਕਾਰਾਂ ਵਲ ਉਹਨਾਂ ਦਾ ਮਨ ਪਰਤਣੋਂ ਹਟ ਜਾਂਦਾ ਹੈ; ਉਹ ਹਰੀ-ਨਾਮ ਨੂੰ ਜ਼ਿੰਦਗੀ ਦਾ ਆਸਰਾ ਬਣਾ ਲੈਂਦੇ ਹਨ, ਜਿਵੇਂ ਰੋਟੀ ਸਰੀਰ ਦਾ ਆਸਰਾ ਹੈ । ਬੰਦਗੀ ਵਾਲਿਆਂ ਦੀ ਸੰਗਤਿ ਇਕ ਐਸਾ ਨਗਰ ਸਮਝੋ ਜਿੱਥੇ ਵੱਸਿਆਂ ਕਿਸੇ ਵਿਕਾਰ-ਰੂਪ ਚੋਰ ਡਾਕੂ ਦਾ ਡਰ ਨਹੀਂ ਰਹਿੰਦਾ ।

(੫) ਕਰਤਾਰ ਨੇ ਜਗਤ-ਰਚਨਾ ਵਿਚ ਨਿਯਮ ਹੀ ਇਹ ਰੱਖਿਆ ਹੈ ਕਿ ਮਨੁੱਖ ਸਤਿਗੁਰੂ ਦੀ ਰਜ਼ਾ ਵਿਚ ਤੁਰ ਕੇ ਭਗਤੀ ਕਰੇ, ਉਸੇ ਮਨੁੱਖ ਦਾ ਜੀਵਨ ਖ਼ੁਸ਼ੀ-ਭਰਿਆ ਹੋ ਸਕਦਾ ਹੈ; ਸਤਿਗੁਰੂ ਦੀ ਸ਼ਰਨ ਪੈਣਾ ਹੀ ਜੀਵਨ ਦਾ ਸਹੀ ਰਸਤਾ ਹੈ । (੨੮, ੨੯) ।

### ਮੁੱਖ ਭਾਵ—

ਕਰਤਾਰ ਦੀ ਰਚੀ ਹੋਈ ਤ੍ਰੈਗੁਣੀ ਮਾਇਆ ਜੀਵਾਂ ਉੱਤੇ ਪ੍ਰਭਾਵ ਪਾ ਕੇ ਇਹਨਾਂ ਨੂੰ ਕੁਰਾਹੇ ਪਾ ਦੇਂਦੀ ਹੈ; ਪਰ ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦੀ ਭਗਤੀ ਕਰਦੇ ਹਨ, ਉਹਨਾਂ ਨੂੰ ਵਿਕਾਰ ਪੋਹ ਨਹੀਂ ਸਕਦੇ । ਸਤਿਗੁਰੂ ਦੀ ਸ਼ਰਨ ਪੈਣਾ ਹੀ ਜੀਵਨ ਦਾ ਸਹੀ ਰਸਤਾ ਹੈ ।

### 'ਵਾਰ' ਦੀ ਬਣਤਰ

ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਇਸ 'ਵਾਰ' ਵਿਚ ੨੯ ਪਉੜੀਆਂ ਹਨ ਤੇ ੫੮ ਸ਼ਲੋਕ; ਹਰੇਕ ਪਉੜੀ ਦੇ ਨਾਲ ਦੋ ਦੋ ਸਲੋਕ । ਸਲੋਕਾਂ ਦਾ ਵੇਰਵਾ :

ਸਲੋਕ ਮ: ੩ — ੪੮
ਸਲੋਕ ਮ: ੪ — ੭
ਸਲੋਕ ਮ: ੨ — ੧
ਸਲੋਕ ਮ: ੧ — ੨
. . . . . . ——
. ਜੋੜ . . . ੫੮

ਇਹ 'ਵਾਰ' ਗੁਰੂ ਰਾਮਦਾਸ ਜੀ ਦੀ ਹੈ, ਪਰ ੫੮ ਸਲੋਕਾਂ ਵਿਚੋਂ ਉਹਨਾਂ ਦੇ ਆਪਣੇ ਸਿਰਫ਼ ੭ ਹਨ । ਜੇ ਸਲੋਕਾਂ-ਸਮੇਤ 'ਵਾਰ' ਉਚਾਰੀ ਹੁੰਦੀ, ਤਾਂ ਸ਼ਲੋਕ ਤਕਰੀਬਨ ਸਾਰੇ ਹੀ ਗੁਰੂ ਅਮਰਦਾਸ ਜੀ ਦੇ ਹੋਣ ਕਰ ਕੇ, ਇਸ ਦਾ ਸਿਰ-ਲੇਖ "ਸੋਰਠਿ ਕੀ ਵਾਰ ਮਹਲੇ ੪ ਕੀ" ਫਬ ਨਾਹ ਸਕਦਾ, ਕਿਉਂਕਿ ਗੁਰੂ ਰਾਮਦਾਸ ਜੀ

ਦੀਆਂ ੨੯ ਪਉੜੀਆਂ ਦੇ ਟਾਕਰੇ ਤੇ ਗੁਰੂ ਅਮਰਦਾਸ ਜੀ ਦੇ ੪੯ ਸਲੋਕ ਆ ਗਏ ਹਨ, ਦੋਹਾਂ ਗੁਰ-ਵਿਅਕਤੀਆਂ ਦੀ ਬਾਣੀ ਵਿਚੋਂ ਗਿਣਤੀ ਦੇ ਲਿਹਾਜ਼ ਨਾਲ ਸਗੋਂ ਗੁਰੂ ਅਮਰਦਾਸ ਜੀ ਦੀ ਬਾਣੀ ਵਧੀਕ ਹੋ ਗਈ । ਸੋ, ਅਸਲੀਅਤ ਇਹ ਹੈ ਕਿ ਸਿਰਫ਼ ਪਉੜੀਆਂ ਦੇ ਹੀ ਸੰਗ੍ਰਹਿ ਦਾ ਨਾਮ 'ਵਾਰ' ਹੈ ।

## ਰਾਗੁ ਸੋਰਠਿ ਵਾਰ ਮਹਲੇ ੪ ਕੀ

**ੴ ਸਤਿਗੁਰ ਪ੍ਰਸਾਦਿ ॥**

**ਸਲੋਕੁ ਮਃ ੧ ॥ ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥ ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥ ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥ ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥ ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥ ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥ ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ ॥੧॥ {ਪੰਨਾ ੬੪੨}**

**ਪਦ ਅਰਥ** :—ਮਨਿ—ਮਨ ਵਿਚ । ਦੰਦੀ ਮੈਲੁ—ਦੰਦਾਂ ਵਿਚ ਮੈਲ, ਦੰਦ-ਕਥਾ, ਨਿੰਦਿਆ । ਕਤੁ—ਚੀਰ, ਵਿੱਥ, ਵੈਰ-ਵਿਰੋਧ । ਸਸੁਰੈ—ਸਹੁਰੇ ਘਰ, ਪਰਲੋਕ ਵਿਚ । ਪੇਈਐ—ਪੇਕੇ ਘਰ, ਇਸ ਲੋਕ ਵਿਚ । ਨਿਸੰਗ—ਨਿਝੱਕ । ਪਰਹਰਿ—ਛੱਡ ਕੇ । ਕਪੜੁ—ਵਿਖਾਵਾ । ਪਿਰ ਮਿਲੈ—ਪਤੀ ਨੂੰ ਮਿਲੇ । ਪਿਰੁ ਰਾਵੈ—ਪਤੀ ਮਾਣਦਾ ਹੈ । ਖੁਸੀ ਸੰਗਿ ਪ੍ਰਸੰਨਤਾ ਨਾਲ, ਤ੍ਰੁੱਠ ਕੇ । ਪਤੰਗੁ—ਰਤਾ ਭਰ ਭੀ । ਸਸੂ—ਮਾਇਆ । ਦੇਵਰ ਜੇਠ—(ਸੱਸ) ਮਾਇਆ ਦੇ ਪੁਤ੍ਰ, ਕਾਮਾਦਿਕ ਵਿਕਾਰ । ਪਿਰ ਭਾਵੈ—ਪਤੀ ਨੂੰ ਚੰਗੀ ਲੱਗੇ । ਕਰਮ ਮਣੀ—ਭਾਗਾਂ ਦੀ ਮਣੀ ।

**ਅਰਥ** :—ਸੋਰਠਿ ਰਾਗਣੀ ਸਦਾ ਸੋਹਣੀ ਲੱਗੇ ਜੇ (ਇਸ ਦੀ ਰਾਹੀਂ ਪ੍ਰਭੂ ਦੇ ਗੁਣ ਗਾਂਵਿਆਂ) ਸਦ-ਥਿਰ ਰਹਿਣ ਵਾਲਾ ਪ੍ਰਭੂ ਮਨ ਵਿਚ ਵੱਸ ਪਏ, ਨਿੰਦਿਆ ਕਰਨ ਦੀ ਵਾਦੀ ਨਾਹ ਰਹੇ, ਮਨ ਵਿਚ ਕਿਸੇ ਨਾਲ ਵੈਰ-ਵਿਰੋਧ ਨਾਹ ਹੋਵੇ, ਤੇ ਜੀਭ ਉਤੇ ਉਹ ਸੱਚਾ ਮਾਲਕ ਹੋਵੇ । (ਇਸ ਤਰ੍ਹਾਂ ਜੀਵ-ਇਸਤ੍ਰੀ) ਲੋਕ ਪਰਲੋਕ ਵਿਚ (ਪਰਮਾਤਮਾ ਦੇ) ਡਰ ਵਿਚ ਜੀਵਨ ਗੁਜ਼ਾਰਦੀ ਹੈ ਤੇ ਗੁਰੂ ਦੀ ਸੇਵਾ ਕਰ ਕੇ ਨਿਝੱਕ ਹੋ ਜਾਂਦੀ ਹੈ (ਭਾਵ, ਕੋਈ ਸਹਿਮ ਦੱਬਾ ਨਹੀਂ ਪਾਂਦਾ) । ਵਿਖਾਵਾ ਛੱਡ ਕੇ ਜੇ ਪਤੀ-ਪ੍ਰਭੂ ਨੂੰ ਮਿਲ ਪਏ ਤਾਂ ਪਤੀ ਭੀ ਤ੍ਰੁੱਠ ਕੇ ਇਸ ਨੂੰ ਆਪਣੇ ਨਾਲ ਮਿਲਾਂਦਾ ਹੈ; ਜਿਸ ਜੀਵ-ਇਸਤ੍ਰੀ ਦੇ ਮਨ ਵਿਚ ਪ੍ਰਭੂ ਦਾ ਨਾਮ ਟਿਕ ਜਾਏ ਉਹ (ਇਸ ਨਾਮ-ਸਿੰਗਾਰ ਨਾਲ) ਸਦਾ ਸਜੀ ਰਹਿੰਦੀ ਹੈ ਤੇ ਕਦੇ (ਵਿਕਾਰਾਂ ਦੀ ਉਸ ਨੂੰ) ਰਤਾ ਭਰ ਭੀ ਮੈਲ ਨਹੀਂ ਲੱਗਦੀ । ਉਸ ਜੀਵ-ਇਸਤ੍ਰੀ ਦੇ ਕਾਮਾਦਿਕ ਵਿਕਾਰ ਮੁੱਕ ਜਾਂਦੇ ਹਨ, ਮਾਇਆ ਦਾ ਭੀ ਕੋਈ ਦਬਾਅ ਉਸ ਉਤੇ ਨਹੀਂ ਰਹਿ ਜਾਂਦਾ ।

ਹੇ ਨਾਨਕ ! (ਪ੍ਰਭੂ-ਪਤੀ ਨੂੰ ਮਨ ਵਿਚ ਵਸਾ ਕੇ) ਜੇ ਜੀਵ-ਇਸਤ੍ਰੀ ਪਤੀ-ਪ੍ਰਭੂ ਨੂੰ ਚੰਗੀ ਲੱਗੇ ਤਾਂ ਉਸ ਦੇ ਮੱਥੇ ਤੇ ਭਾਗਾਂ ਦਾ ਟਿੱਕਾ (ਸਮਝੋ) ਉਸ ਨੂੰ ਹਰ ਥਾਂ ਸੱਚਾ ਪ੍ਰਭੂ ਹੀ (ਦਿੱਸਦਾ ਹੈ) ।੧।

**ਮਃ ੪ ॥ ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ ॥ ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥ {ਪੰਨਾ ੬੪੨}**

**ਪਦ ਅਰਥ** :—ਤਾਮਿ—ਤਦੋਂ । ਪ੍ਰੇਮਿ—ਪ੍ਰੇਮ ਦੀ ਰਾਹੀਂ । ਕਸਾਈ—ਖਿੱਚੀ ਹੋਈ । ਚੋਲਾ—ਸਰੀਰ ।

**ਅਰਥ** :—ਸੋਰਠਿ ਰਾਗਣੀ ਤਦੋਂ ਸੋਹਣੀ ਹੈ, ਜੇ (ਇਸ ਦੀ ਰਾਹੀਂ ਜੀਵ-ਇਸਤ੍ਰੀ) ਹਰੀ ਦੇ ਨਾਮ ਦੀ ਖੋਜ ਕਰੇ, ਆਪਣੇ ਵੱਡੇ ਪਤੀ ਹਰੀ ਨੂੰ ਪ੍ਰਸੰਨ ਕਰੇ ਤੇ ਸਤਿਗੁਰੂ ਦੀ ਸਿੱਖਿਆ ਲੈ ਕੇ ਪ੍ਰਭੂ ਦਾ ਸਿਮਰਨ ਕਰੇ; ਦਿਨ ਰਾਤ ਹਰੀ ਦੇ ਪ੍ਰੇਮ ਦੀ ਖਿੱਚੀ ਹੋਈ ਆਪਣੇ (ਸਰੀਰ-ਰੂਪ) ਚੋਲੇ ਨੂੰ ਹਰੀ ਦੇ ਰੰਗ ਵਿਚ ਰੰਗੀ ਰੱਖੇ ।

**ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥ {ਪੰਨਾ ੬੪੨}**

**ਅਰਥ** :—ਮੈਂ ਸਾਰਾ ਸੰਸਾਰ ਟੋਲ ਕੇ ਵੇਖ ਲਿਆ ਹੈ ਪਰਮਾਤਮਾ ਜਿਹਾ ਕੋਈ ਪੁਰਖ ਨਹੀਂ ਲੱਭਾ ।

**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ ॥੨॥ {ਪੰਨਾ ੬੪੨}**

**ਪਦ ਅਰਥ** :—ਅਨਤ—ਕਿਸੇ ਹੋਰ ਪਾਸੇ । ਗੋਲ ਗੋਲੇ—ਗੋਲਿਆਂ ਦਾ ਗੋਲਾ ।

**ਅਰਥ** :—ਗੁਰੂ ਸਤਿਗੁਰੂ ਨੇ ਹਰੀ ਦਾ ਨਾਮ (ਮੇਰੇ ਹਿਰਦੇ ਵਿਚ) ਦ੍ਰਿੜ੍ਹ ਕੀਤਾ ਹੈ, (ਇਸ ਕਰ ਕੇ ਹੁਣ) ਮੇਰਾ ਮਨ ਕਿਧਰੇ ਡੋਲਦਾ ਨਹੀਂ; ਦਾਸ ਨਾਨਕ ਪ੍ਰਭੂ ਦਾ ਦਾਸ ਹੈ ਤੇ ਗੁਰੂ ਸਤਿਗੁਰੂ ਦੇ ਦਾਸਾਂ ਦਾ ਦਾਸ ਹੈ ।

**ਪਉੜੀ ॥ ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ॥ ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥ ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ ॥ ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ ॥ ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ ਵਾਰਿਆ ॥੧॥ {ਪੰਨਾ ੬੪੨}**

**ਪਦ ਅਰਥ** :—ਸਬਦੁ—ਹੁਕਮ, ਜੀਵਨ-ਰੌ । ਹਉ—ਮੈਂ । ਗੁਰਮੁਖਿ—ਗੁਰੂ ਦੀ ਰਾਹੀਂ ।

**ਅਰਥ** :—ਹੇ ਸਿਰਜਣਹਾਰ ! ਤੂੰ ਆਪ ਹੀ ਸੰਸਾਰ ਦੇ ਰਚਣ ਵਾਲਾ ਹੈਂ; (ਸੰਸਾਰ-ਰੂਪ) ਖੇਡ ਬਣਾ ਕੇ ਤੂੰ ਆਪ ਹੀ ਇਸ ਨੂੰ ਸੋਹਣਾ ਬਣਾਇਆ ਹੈ; ਸੰਸਾਰ ਰਚਣ ਵਾਲਾ ਤੂੰ ਆਪ ਹੈਂ । ਇਸ ਨੂੰ ਦਾਤਾਂ ਬਖ਼ਸ਼ਣ ਵਾਲਾ ਭੀ ਤੂੰ ਆਪ ਹੀ ਹੈਂ, ਉਹਨਾਂ ਦਾਤਾਂ ਨੂੰ ਭੋਗਣ ਵਾਲਾ ਭੀ ਤੂੰ ਹੀ ਹੈਂ; ਹੇ ਪੈਦਾ ਕਰਨ ਵਾਲੇ ! ਸਭ ਥਾਈਂ ਤੇਰੀ ਜੀਵਨ-ਰੌ ਵਰਤ ਰਹੀ ਹੈ । (ਪਰ) ਮੈਂ ਆਪਣੇ ਸਤਿਗੁਰੂ ਤੋਂ ਸਦਕੇ ਹਾਂ ਜਿਸ ਦੇ ਸਨਮੁਖ ਹੋ ਕੇ ਤੇਰੀ ਸਿਫ਼ਤਿ-ਸਾਲਾਹ ਸਦਾ ਕਰ ਸਕਦਾ ਹਾਂ ।੧।

**ਸਲੋਕੁ ਮਃ ੩ ॥ ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ ॥ ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ ॥ {ਪੰਨਾ ੬੪੩}**

**ਪਦ ਅਰਥ** :—ਪੰਨੈ ਪਾਇ—ਲੇਖੇ ਵਿਚ ਲਿਖ ਕੇ, ਆਪਣੇ ਬਣਾ ਕੇ । ਆਏ—ਗੁਰੂ ਦੇ ਦਰ ਤੇ ਆਏ ।

**ਅਰਥ** :—(ਸੰਸਾਰੀ ਜੀਵ) ਹਉਮੈ ਵਿਚ ਸੜਦੇ ਹੋਏ ਸੜ ਮੁਏ ਸਨ ਤੇ ਮਾਇਆ ਦੇ ਮੋਹ ਵਿਚ ਭਟਕ ਭਟਕ ਕੇ ਜਦੋਂ ਗੁਰੂ ਦੇ ਦਰ ਤੇ ਆਏ ਤਾਂ ਪੂਰੇ ਸਤਿਗੁਰੂ ਨੇ ਆਪਣੇ ਲੜ ਲਾ ਕੇ ਬਚਾ ਲਏ ਹਨ ।

**ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ ॥ ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ ॥੧॥ {ਪੰਨਾ ੬੪੩}**

**ਅਰਥ** :—ਉਹਨਾਂ ਨੂੰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸੁਭਾਵਿਕ ਹੀ ਇਹ ਸੰਸਾਰ ਸੜਦਾ ਦਿੱਸਿਆ, ਤਾਂ ਹੇ ਨਾਨਕ ! ਉਹ ਗੁਰੂ ਦੇ ਸ਼ਬਦ ਵਿਚ ਰੰਗੀਜ ਕੇ ਤੇ ਨਾਮ-ਸਿਮਰਨ ਦੀ ਕਮਾਈ ਕਰ ਕੇ ਠੰਢੇ-ਠਾਰ ਹੋ ਗਏ ।੧।

**ਮਃ ੩ ॥ ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ ॥ ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ ॥ ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ ॥ {ਪੰਨਾ ੬੪੩}**

**ਪਦ ਅਰਥ** :—ਜੀਵਦਿਆ ਮੁਇਆ—ਜਨਮ ਤੋਂ ਮਰਨ ਤਕ, ਸਾਰੀ ਉਮਰ ।

**ਅਰਥ** :—ਉਹਨਾਂ ਮਨੁੱਖਾਂ ਦਾ ਸੇਵਿਆ ਹੋਇਆ ਸਤਿਗੁਰੂ ਸਫਲ ਹੈ (ਭਾਵ, ਸਤਿਗੁਰੂ ਦੀ ਸੇਵਾ ਉਹਨਾਂ ਲਈ ਸਫਲ ਹੈ) ਤੇ ਉਹਨਾਂ ਦਾ ਜਨਮ ਭੀ ਸ਼ਲਾਘਾ-ਜੋਗ ਤੇ ਕਬੂਲ ਹੋਣ ਦੇ ਜੋਗ ਹੁੰਦਾ ਹੈ, ਉਹੀ ਮਨੁੱਖ ਸਿਆਣੇ (ਗਿਣੇ ਜਾਂਦੇ ਹਨ) ਜਿਨ੍ਹਾਂ ਨੂੰ ਸਾਰੀ ਉਮਰ ਕਦੇ ਭੀ ਆਪਣਾ ਸਤਿਗੁਰੂ ਨਹੀਂ ਭੁੱਲਦਾ । (ਜੋ ਮਨੁੱਖ ਇਹੋ ਜਿਹੀ ਕਾਰ ਕਰਦਾ ਹੈ) ਉਹ ਆਪ ਕਬੂਲ ਹੋ ਜਾਂਦਾ ਹੈ ਤੇ ਆਪਣੀ ਕੁਲ ਨੂੰ ਭੀ ਤਾਰ ਲੈਂਦਾ ਹੈ ।

**ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥ ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥੨॥** {ਪੰਨਾ ੬੪੩}

**ਅਰਥ** :—ਸਤਿਗੁਰੂ ਦੇ ਸਨਮੁਖ ਮਨੁੱਖ ਕਬੂਲ ਹਨ, ਪਰ, ਮਨ ਦੇ ਅਧੀਨ ਮਨੁੱਖ ਜੰਮਦੇ ਮਰਦੇ ਰਹਿੰਦੇ ਹਨ; ਹੇ ਨਾਨਕ ! ਜੋ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਂਦੇ ਹਨ, ਉਹਨਾਂ ਨੂੰ ਮੁਏ ਹੋਏ ਨਹੀਂ ਆਖੀਦਾ ।੨।

**ਪਉੜੀ ॥ ਹਰਿ ਪੁਰਖੁ ਨਿਰੰਜਨੁ ਸੇਵਿ, ਹਰਿ ਨਾਮੁ ਧਿਆਈਐ ॥ ਸਤਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥** {ਪੰਨਾ ੬੪੩}

**ਪਦ ਅਰਥ** :—ਨਿਰੰਜਨੁ—ਅੰਜਨ-ਰਹਿਤ, ਮਾਇਆ ਤੋਂ ਰਹਿਤ ।

**ਅਰਥ** :—ਮਾਇਆ ਤੋਂ ਰਹਿਤ ਅਕਾਲ ਪੁਰਖ ਦੀ ਸੇਵਾ ਕਰ ਕੇ ਉਸ ਦਾ ਨਾਮ ਸਿਮਰਨਾ ਚਾਹੀਦਾ ਹੈ; (ਪਰ) ਗੁਰੂ ਦੀ ਸੰਗਤਿ ਵਿਚ ਹੀ ਜੁੜ ਕੇ ਹਰੀ ਦੇ ਨਾਮ ਵਿਚ ਲੀਨ ਹੋ ਸਕੀਦਾ ਹੈ ।

**ਹਰਿ ਤੇਰੀ ਵਡੀ ਕਾਰ, ਮੈ ਮੂਰਖ ਲਾਈਐ ॥ ਹਉ ਗੋਲਾ ਲਾਲਾ ਤੁਧੁ, ਮੈ ਹੁਕਮੁ ਫੁਰਮਾਈਐ ॥ ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ ॥੨॥** {ਪੰਨਾ ੬੪੩}

**ਪਦ ਅਰਥ** :—ਮੈ—ਮੈਨੂੰ । ਗੁਰਿ—ਗੁਰੂ ਨੇ ।

**ਅਰਥ** :—ਹੇ ਹਰੀ ! ਮੈਨੂੰ ਮੂਰਖ ਨੂੰ ਆਪਣੀ ਵੱਡੀ ਕਾਰ (ਭਾਵ, ਭਗਤੀ) ਵਿਚ ਜੋੜ ਲੈ; ਮੈਨੂੰ ਹੁਕਮ ਕਰ, ਮੈਂ ਤੇਰੇ ਦਾਸਾਂ ਦਾ ਦਾਸ ਹਾਂ; (ਮੇਹਰ ਕਰ ਕਿ) ਸਤਿਗੁਰੂ ਨੇ ਜੋ ਕਾਰ ਸਮਝਾਈ ਹੈ ਉਹ ਮੈਂ ਸਤਿਗੁਰੂ ਦੇ ਸਨਮੁਖ ਹੋ ਕੇ ਕਰਾਂ ।੨।

**ਸਲੋਕੁ ਮਃ ੩ ॥ ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ ॥ ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ ॥** {ਪੰਨਾ ੬੪੩}

**ਪਦ ਅਰਥ** :—ਪਾਈਅਨੁ—ਉਸ (ਹਰੀ) ਨੇ ਪਾ ਦਿੱਤੀ ਹੈ, ਦੇ ਦਿੱਤੀ ਹੈ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।

**ਅਰਥ** :—(ਪਿਛਲੇ ਕੀਤੇ ਕਰਮਾਂ ਅਨੁਸਾਰ) ਮੁੱਢ ਤੋਂ ਜੋ (ਸੰਸਕਾਰ-ਰੂਪ ਲੇਖ) ਲਿਖਿਆ (ਭਾਵ, ਉੱਕਰਿਆ) ਹੋਇਆ ਹੈ ਤੇ ਜੋ ਕਰਤਾਰ ਨੇ ਆਪ ਲਿਖ ਦਿੱਤਾ ਹੈ ਉਹ (ਜ਼ਰੂਰ) ਕਮਾਉਣਾ ਪੈਂਦਾ ਹੈ; (ਉਸ ਲੇਖ ਅਨੁਸਾਰ ਹੀ) ਮੋਹ ਦੀ ਠਗਬੂਟੀ (ਜਿਸ ਨੂੰ) ਮਿਲ ਗਈ ਹੈ ਉਸ ਨੂੰ ਗੁਣਾਂ ਦਾ ਖ਼ਜ਼ਾਨਾ ਹਰੀ ਵਿੱਸਰ ਗਿਆ ਹੈ ।

**ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ ॥ ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ ॥** {ਪੰਨਾ ੬੪੩}

**ਅਰਥ** :—(ਉਸ) ਸੰਸਾਰ ਨੂੰ ਜੀਉਂਦਾ ਨਾ ਸਮਝੋ (ਜੋ) ਮਾਇਆ ਦੇ ਮੋਹ ਵਿਚ ਮੁਇਆ ਪਿਆ ਹੈ; ਜਿਨ੍ਹਾਂ ਨੇ ਸਤਿਗੁਰੂ ਦੇ ਸਨਮੁਖ ਹੋ ਕੇ ਨਾਮ ਨਹੀਂ ਸਿਮਰਿਆ, ਉਹਨਾਂ ਨੂੰ ਪ੍ਰਭੂ ਦੇ ਕੋਲ ਬਹਿਣਾ ਨਹੀਂ ਮਿਲਦਾ ।

**ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥ ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ ॥ ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ ॥ {ਪੰਨਾ ੬੪੩}**

**ਅਰਥ** :—ਉਹ ਮਨਮੁਖ ਬਹੁਤ ਹੀ ਦੁੱਖੀ ਹੁੰਦੇ ਹਨ, (ਕਿਉਂਕਿ ਜਿਨ੍ਹਾਂ ਦੀ ਖ਼ਾਤਰ ਮਾਇਆ ਦੇ ਮੋਹ ਵਿਚ ਮੁਏ ਪਏ ਸਨ, ਉਹ) ਪੁੱਤ੍ਰ ਇਸਤ੍ਰੀ ਤਾਂ ਕੋਈ ਨਾਲ ਨਹੀਂ ਜਾਏਗਾ; ਸੰਸਾਰ ਦੇ ਲੋਕਾਂ ਵਿਚ ਭੀ ਉਹਨਾਂ ਦਾ ਮੂੰਹ ਕਾਲਾ ਹੋਇਆ (ਭਾਵ, ਸ਼ਰਮਿੰਦੇ ਹੋਏ) ਤੇ ਹਾਹੁਕੇ ਲੈਂਦੇ ਹਨ; ਮਨਮੁਖਾਂ ਦਾ ਕੋਈ ਵਿਸਾਹ ਨਹੀਂ ਕਰਦਾ, ਉਹਨਾਂ ਦਾ ਇਤਬਾਰ ਮੁੱਕ ਜਾਂਦਾ ਹੈ ।

**ਨਾਨਕ ਗੁਰਮੁਖਾ ਨੋ ਸੁਖੁ ਅਗਲਾ ਜਿਨਾ ਅੰਤਰਿ ਨਾਮ ਨਿਵਾਸੁ ॥੧॥ {ਪੰਨਾ ੬੪੩}**

**ਅਰਥ** :—ਹੇ ਨਾਨਕ ! ਗੁਰਮੁਖਾਂ ਨੂੰ ਬਹੁਤ ਸੁਖ ਹੁੰਦਾ ਹੈ ਕਿਉਂਕਿ ਉਹਨਾਂ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੁੰਦਾ ਹੈ ।੧।

**ਮঃ ੩ ॥ ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ ॥ ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥ {ਪੰਨਾ ੬੪੩}**

**ਪਦ ਅਰਥ** :—ਸੈਣ ਸਜਣ—ਭਲੇ ਮਨੁੱਖ । ਅਨਦਿਨੁ—ਹਰ ਰੋਜ਼ ।

**ਅਰਥ** :—ਸਤਿਗੁਰੂ ਦੇ ਸਨਮੁਖ ਹੋਏ ਜੋ ਮਨੁੱਖ (ਆਪਾ ਨਿਵਾਰ ਕੇ ਪ੍ਰਭੂ ਵਿਚ ਸੁਭਾਵਿਕ ਹੀ) ਲੀਨ ਹੋ ਜਾਂਦੇ ਹਨ ਉਹ ਭਲੇ ਲੋਕ ਹਨ ਤੇ (ਸਾਡੇ) ਸਾਥੀ ਹਨ; ਜੋ ਸਦਾ ਸਤਿਗੁਰੂ ਦਾ ਭਾਣਾ ਮੰਨਦੇ ਹਨ, ਉਹ ਸੱਚੇ ਹਰੀ ਵਿਚ ਸਮਾਏ ਰਹਿੰਦੇ ਹਨ ।

**ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ ਅਭਿਮਾਨੁ ਕਰਹਿ ਵੇਕਾਰ ॥ {ਪੰਨਾ ੬੪੩}**

**ਪਦ ਅਰਥ** :—ਵੇਕਾਰ—ਮੰਦੇ ਕੰਮ ।

**ਅਰਥ** :—ਉਹਨਾਂ ਨੂੰ ਸੰਤ ਜਨ ਨਹੀਂ ਆਖੀਦਾ ਜੋ ਮਾਇਆ ਦੇ ਮੋਹ ਵਿਚ ਲੱਗੇ ਹੋਏ ਅਹੰਕਾਰ ਤੇ ਵਿਕਾਰ ਕਰਦੇ ਹਨ ।

**ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥ ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੨॥ {ਪੰਨਾ ੬੪੩}**

**ਪਦ ਅਰਥ** :—ਸੁਆਰਥੀ—ਖ਼ੁਦ-ਗਰਜ਼ ।

**ਅਰਥ** :—ਮਨਮੁਖ ਆਪਣੇ ਮਤਲਬ ਦੇ ਪਿਆਰੇ (ਹੋਣ ਕਰ ਕੇ) ਕਿਸੇ ਦਾ ਕੰਮ ਨਹੀਂ ਸਵਾਰ ਸਕਦੇ; (ਪਰ) ਹੇ ਨਾਨਕ ! (ਉਹਨਾਂ ਦੇ ਸਿਰ ਕੀਹ ਦੋਸ਼ ?) (ਪਿਛਲੇ ਕੀਤੇ ਕੰਮਾਂ ਅਨੁਸਾਰ) ਮੁੱਢ ਤੋਂ ਉੱਕਰਿਆ ਹੋਇਆ (ਸੰਸਕਾਰ-ਰੂਪ ਲੇਖ) ਕਮਾਉਣਾ ਪੈਂਦਾ ਹੈ, ਕੋਈ ਮਿਟਾਉਣ-ਜੋਗਾ ਨਹੀਂ ।੧।

**ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥ ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥**

**ਅਰਥ** :—ਹੇ ਹਰੀ ! ਤੂੰ ਆਪ ਹੀ ਸੰਸਾਰ ਰਚ ਕੇ ਆਪ ਹੀ ਖੇਡ ਬਣਾਈ ਹੈ; ਤੂੰ ਆਪ ਹੀ (ਮਾਇਆ ਦੇ) ਤਿੰਨ ਗੁਣ ਬਣਾਏ ਹਨ ਤੇ ਆਪ ਹੀ ਮਾਇਆ ਦਾ ਮੋਹ (ਜਗਤ ਵਿਚ) ਵਧਾ ਦਿੱਤਾ ਹੈ ।

**ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥ ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ ॥ {ਪੰਨਾ ੬੪੩}**

**ਅਰਥ** :—(ਇਸ ਮੋਹ ਤੋਂ ਉਪਜੇ) ਅਹੰਕਾਰ ਵਿਚ (ਲੱਗਿਆਂ) (ਦਰਗਾਹ ਵਿਚ) ਲੇਖਾ ਮੰਗੀਦਾ ਹੈ ਤੇ ਫਿਰ ਜੰਮਣਾ ਮਰਨਾ ਪੈਂਦਾ ਹੈ; ਜਿਨ੍ਹਾਂ ਤੇ ਹਰੀ ਆਪ ਮੇਹਰ ਕਰਦਾ ਹੈ ਉਹਨਾਂ ਨੂੰ ਸਤਿਗੁਰੂ ਨੇ (ਇਹ) ਸਮਝ ਪਾ ਦਿੱਤੀ ਹੈ ।

**ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥੩॥ {ਪੰਨਾ ੬੪੩}**

**ਅਰਥ** :—(ਇਸ ਕਰਕੇ) ਮੈਂ ਆਪਣੇ ਸਤਿਗੁਰੂ ਤੋਂ ਸਦਕੇ ਹਾਂ ਤੇ ਸਦਾ ਵਾਰਨੇ ਜਾਂਦਾ ਹਾਂ ।੩।

**ਸਲੋਕੁ ਮਃ ੩ ॥ ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥ ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥ {ਪੰਨਾ ੬੪੩}**

**ਪਦ ਅਰਥ** :—ਜਿਨਿ—ਜਿਸ (ਮਾਇਆ ਦੀ ਅਪਣੱਤ) ਨੇ ।

{ਨੋਟ :—'ਮਾਇਆ' ਤੇ 'ਮਮਤਾ' ਦੋ ਵੱਖੋ ਵੱਖ ਚੀਜ਼ਾਂ ਨਹੀਂ ਲੈਣੀਆਂ; ਲਫ਼ਜ਼ 'ਜਿਨਿ' (=ਜਿਸ ਨੇ) 'ਇਕ-ਵਚਨ' ਹੈ ।

ਅਰਥ :—ਮਾਇਆ ਦੀ ਅਪਣੱਤ (ਭਾਵ, ਇਹ ਖ਼ਿਆਲ ਕਿ ਏਹ ਸ਼ੈ ਮੇਰੀ ਹੈ, ਇਹ ਧਨ ਮੇਰਾ ਹੈ,) ਮਨ ਨੂੰ ਮੋਹਣ ਵਾਲੀ ਹੈ, ਇਸ ਨੇ ਸੰਸਾਰ ਨੂੰ ਬਿਨਾਂ ਦੰਦਾਂ ਤੋਂ ਹੀ ਖਾ ਲਿਆ ਹੈ (ਭਾਵ, ਸਮੂਲਚਾ ਹੀ ਨਿਗਲ ਲਿਆ ਹੈ), ਮਨਮੁਖ (ਇਸ 'ਮਮਤਾ' ਵਿਚ) ਗ੍ਰਸੇ ਗਏ ਹਨ, ਤੇ ਜਿਨ੍ਹਾਂ ਗੁਰਮੁਖਾਂ ਨੇ ਸੱਚੇ ਨਾਮ ਵਿਚ ਚਿੱਤ ਜੋੜਿਆ ਹੈ ਉਹ ਬਚ ਗਏ ਹਨ ।

**ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥ ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥ {ਪੰਨਾ ੬੪੩}**

**ਅਰਥ** :—ਸਤਿਗੁਰੂ ਦੇ ਸਨਮੁਖ ਹੋ ਕੇ ਇਹ ਦਿੱਸ ਪੈਂਦਾ ਹੈ ਕਿ ਸੰਸਾਰ ਨਾਮ ਤੋਂ ਬਿਨਾ ਕਮਲਾ ਹੋਇਆ ਭਟਕਦਾ ਹੈ, ਮਾਇਆ ਦੇ ਕਜ਼ੀਏ ਕਰਦਿਆਂ ਮਨੁੱਖਾ ਜਨਮ ਨਿਸਫਲ ਗਵਾ ਲੈਂਦਾ ਹੈ ਤੇ ਸੁਖਦਾਤਾ ਨਾਮ ਮਨ ਵਿਚ ਨਹੀਂ ਵਸਾਉਂਦਾ ।

**ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥੧॥ {ਪੰਨਾ ੬੪੪}**

**ਅਰਥ** :—(ਪਰ) ਹੇ ਨਾਨਕ ! ਨਾਮ ਉਹਨਾਂ ਮਨੁੱਖਾਂ ਨੂੰ ਹੀ ਮਿਲਦਾ ਹੈ ਜਿਨ੍ਹਾਂ ਦੇ ਹਿਰਦੇ ਵਿਚ ਮੁੱਢ ਤੋਂ (ਕੀਤੇ ਕਰਮਾਂ ਦੇ ਅਨੁਸਾਰ) (ਸੰਸਕਾਰ-ਰੂਪ ਲੇਖ) ਉੱਕਰ ਕੇ ਪ੍ਰਭੂ ਨੇ ਰੱਖ ਦਿੱਤਾ ਹੈ ।੧।

**ਮਃ ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥ ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥ {ਪੰਨਾ ੬੪੪}**

**ਅਰਥ** :—(ਨਾਮ-ਰੂਪ) ਅੰਮ੍ਰਿਤ (ਹਰੇਕ ਜੀਵ ਦੇ ਹਿਰਦੇ-ਰੂਪ) ਘਰ ਵਿਚ ਹੀ ਭਰਿਆ ਹੋਇਆ ਹੈ, (ਪਰ) ਮਨਮੁਖਾਂ ਨੂੰ (ਉਸ ਦਾ) ਸੁਆਦ ਨਹੀਂ ਆਉਂਦਾ । ਜਿਵੇਂ ਹਰਨ (ਆਪਣੀ ਨਾਭੀ ਵਿਚ) ਕਸਤੂਰੀ ਨਹੀਂ ਸਮਝਦਾ ਤੇ ਭਰਮ ਵਿਚ ਭੁਲਾਇਆ ਹੋਇਆ ਭਟਕਦਾ ਹੈ, ਤਿਵੇਂ ਮਨਮੁਖ ਨਾਮ-ਅੰਮ੍ਰਿਤ ਨੂੰ ਛੱਡ ਕੇ ਵਿਹੁ ਨੂੰ ਇਕੱਠਾ ਕਰਦਾ ਹੈ, (ਪਰ ਉਸ ਦੇ ਭੀ ਕੀਹ ਵੱਸ ?) ਕਰਤਾਰ ਨੇ (ਉਸ ਦੇ ਪਿਛਲੇ ਕੀਤੇ ਅਨੁਸਾਰ) ਉਸ ਨੂੰ ਆਪ ਖੁੰਝਾਇਆ ਹੋਇਆ ਹੈ ।

**ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥ {ਪੰਨਾ ੬੪੪}**

**ਅਰਥ** :—ਵਿਰਲੇ ਗੁਰਮੁਖਾਂ ਨੂੰ ਸਮਝ ਪੈਂਦੀ ਹੈ, ਉਹਨਾਂ ਨੂੰ ਹਿਰਦੇ ਵਿਚ ਹੀ (ਪਰਮਾਤਮਾ ਦਿੱਸ ਪੈਂਦਾ ਹੈ; ਉਹਨਾਂ ਦਾ ਮਨ ਤੇ ਸਰੀਰ ਠੰਢੇ-ਠਾਰ ਹੋ ਜਾਂਦੇ ਹਨ ਤੇ ਜੀਭ ਨਾਲ (ਜਪ ਕੇ) ਉਹਨਾਂ ਨੂੰ ਨਾਮ ਦਾ ਸੁਆਦ ਆ ਜਾਂਦਾ ਹੈ ।

**ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥ ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥ {ਪੰਨਾ ੬੪੪}**

**ਅਰਥ** :—ਸਤਿਗੁਰੂ ਦੇ ਸ਼ਬਦ ਨਾਲ ਹੀ ਨਾਮ (ਦਾ ਅੰਗੂਰ ਹਿਰਦੇ ਵਿਚ) ਉੱਗਦਾ ਹੈ ਤੇ ਸ਼ਬਦ ਦੀ ਰਾਹੀਂ ਹੀ ਹਰੀ ਨਾਲ ਮੇਲ ਹੁੰਦਾ ਹੈ; ਸ਼ਬਦ ਤੋਂ ਬਿਨਾ ਸਾਰਾ ਸੰਸਾਰ ਪਾਗਲ ਹੋਇਆ ਪਿਆ ਹੈ ਤੇ ਮਨੁੱਖਾ ਜਨਮ ਵਿਅਰਥ ਗਵਾਉਂਦਾ ਹੈ ।

**ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥ {ਪੰਨਾ ੬੪੪}**

**ਅਰਥ** :—ਹੇ ਨਾਨਕ ! ਗੁਰੂ ਦਾ ਇਕ ਸ਼ਬਦ ਹੀ ਆਤਮਕ ਜੀਵਨ ਦੇਣ ਵਾਲਾ ਜਲ ਹੈ ਜੋ ਸਤਿਗੁਰੂ ਦੇ ਸਨਮੁਖ ਮਨੁੱਖ ਨੂੰ ਮਿਲਦਾ ਹੈ ।੨।

**ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ ॥ ਤਿਸੁ ਰੂਪੁ ਨ ਰੇਖ ਅਦ੍ਰਿਸਟੁ, ਕਹੁ ਜਨ ਕਿਉ ਧਿਆਈਐ ॥ ਨਿਰੰਕਾਰੁ ਨਿਰੰਜਨੁ ਹਰਿ ਅਗਮੁ, ਕਿਆ ਕਹਿ ਗੁਣ ਗਾਈਐ ॥ {ਪੰਨਾ ੬੪੪}**

**ਅਰਥ** :—ਹੇ ਭਾਈ ! ਦੱਸ ਉਹ ਹਰੀ, ਜੋ ਅਗੰਮ ਪੁਰਖ ਹੈ, ਕਿਸ ਤਰ੍ਹਾਂ ਮਿਲ ਸਕਦਾ ਹੈ ? ਉਸ ਦਾ ਕੋਈ ਰੂਪ ਨਹੀਂ, ਕੋਈ ਰੇਖ ਨਹੀਂ, ਦਿੱਸਦਾ ਭੀ ਨਹੀਂ, ਉਸ ਨੂੰ ਕਿਵੇਂ ਸਿਮਰੀਏ ? ਸ਼ਕਲ ਤੋਂ ਬਿਨਾ ਹੈ, ਮਾਇਆ ਤੋਂ ਰਹਿਤ ਹੈ, ਪਹੁੰਚ ਤੋਂ ਪਰੇ ਹੈ, ਸੋ, ਕੀਹ ਆਖ ਕੇ ਉਸ ਦੀ ਸਿਫ਼ਤਿ-ਸਾਲਾਹ ਕਰੀਏ ?

**ਜਿਸੁ ਆਪਿ ਬੁਝਾਏ ਆਪਿ, ਸੁ ਹਰਿ ਮਾਰਗਿ ਪਾਈਐ ॥ ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥੪॥{ਪੰਨਾ ੬੪੪}**

**ਪਦ ਅਰਥ** :—ਮਾਰਗਿ—ਰਸਤੇ ਤੇ । ਗੁਰ ਸੇਵਾ—ਗੁਰੂ ਦੀ ਦੱਸੀ ਕਾਰ ।

**ਅਰਥ** :—ਜਿਸ ਮਨੁੱਖ ਨੂੰ ਆਪ ਪ੍ਰਭੂ ਸਮਝ ਦੇਂਦਾ ਹੈ ਉਹ ਪ੍ਰਭੂ ਦੇ ਰਾਹ ਤੇ ਤੁਰਦਾ ਹੈ; ਪੂਰੇ ਗੁਰੂ ਨੇ ਹੀ ਉਸ ਦਾ ਦੀਦਾਰ ਕਰਾਇਆ ਹੈ, ਗੁਰੂ ਦੀ ਦੱਸੀ ਕਾਰ ਕੀਤਿਆਂ ਹੀ ਉਹ ਮਿਲਦਾ ਹੈ ।੪।

**ਸਲੋਕੁ ਮਃ ੩ ॥ ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥ ਜੀਉ ਵੰਞੈ ਚਉਖੰਨੀਐ ਸਚੇ ਸੰਦੜੈ ਨੇਹਿ ॥ ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥੧॥ {ਪੰਨਾ ੬੪੪}**

**ਪਦ ਅਰਥ** :—ਭੋਰੀ—ਰਤਾ ਭਰ ਭੀ । ਡੇਹਿ—ਦੇਵੇ । ਜੀਉ—ਜਿੰਦ । ਚਉਖੰਨੀਐ—ਚਾਰ ਖੰਨ । ਚਉਖੰਨੀਐ ਵੰਞੈ—ਚਾਰ ਟੋਟੇ ਹੋ ਜਾਏ । ਨੇਹਿ—ਪਿਆਰ ਦੀ ਖ਼ਾਤਰ । ਸੰਦੜੈ—ਦੇ । ਡੇਹ—ਦਿਨ । ਅਤੈ—ਅਤੇ ।

**ਅਰਥ** :—ਹੇ ਨਾਨਕ ! ਜੇ ਮੇਰਾ ਸਰੀਰ ਰਤਾ ਭਰ ਭੀ ਲਹੂ ਨਾ ਦੇਵੇ ਭਾਵੇਂ ਤਿਲਾਂ ਵਾਂਗ ਇਹ ਕੋਹਲੂ ਵਿਚ ਪੀੜਿਆ ਜਾਏ, (ਭਾਵ, ਜੇ ਅਨੇਕਾਂ ਕਰੜੇ ਕਸ਼ਟ ਆਉਣ ਤੇ ਭੀ ਮੇਰੇ ਅੰਦਰ ਸਰੀਰ ਦੇ ਬਚੇ ਰਹਿਣ ਦੀ ਲਾਲਸਾ ਰਤਾ ਭੀ ਨਾ ਹੋਵੇ) ਜੇ ਮੇਰੀ ਜਿੰਦ ਸੱਚੇ ਪ੍ਰਭੂ ਦੇ ਪਿਆਰ ਤੋਂ ਵਾਰਨੇ ਸਦਕੇ ਪਈ ਹੋਵੇ, ਤਾਂ ਹੀ ਪ੍ਰਭੂ ਨਾਲ ਮਿਲਾਪ ਨਾ ਦਿਨੇ ਨਾ ਰਾਤ (ਕਦੇ ਭੀ) ਨਹੀਂ ਟੁੱਟਦਾ ।੧।

**ਮਃ ੩ ॥ ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ॥ ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥ ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ ॥੨॥** {ਪੰਨਾ ੬੪੪}

**ਅਰਥ** :—ਮੇਰਾ ਸੱਜਣ ਰੰਗੀਲਾ ਹੈ, ਮਨ ਲੈ ਕੇ (ਪ੍ਰੇਮ ਦਾ) ਰੰਗ ਲਾ ਦੇਂਦਾ ਹੈ । ਜਿਵੇਂ ਕੱਪੜੇ ਭੀ ਪਾਹ ਦੇ ਕੇ ਮਜੀਠ ਵਿਚ ਰੰਗੇ ਜਾਂਦੇ ਹਨ (ਤਿਵੇਂ ਆਪਾ ਦੇ ਕੇ ਹੀ ਪ੍ਰੇਮ-ਰੰਗ ਮਿਲਦਾ ਹੈ); ਹੇ ਨਾਨਕ ! (ਇਸ ਤਰ੍ਹਾਂ ਦਾ) ਰੰਗ ਫੇਰ ਨਹੀਂ ਲਹਿੰਦਾ ਅਤੇ ਨਾ ਹੀ ਕੋਈ ਹੋਰ ਚੜ੍ਹ ਸਕਦਾ ਹੈ (ਭਾਵ, ਕੋਈ ਹੋਰ ਚੀਜ਼ ਪਿਆਰੀ ਨਹੀਂ ਲੱਗ ਸਕਦੀ) ।੨।

**ਪਉੜੀ ॥ ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ ॥ ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ ॥** {ਪੰਨਾ ੬੪੪}

**ਪਦ ਅਰਥ** :—ਵਰਤੈ—ਮੌਜੂਦ ਹੈ । ਸਿਰਿ—ਸਿਰਿ, ਹਰੇਕ ਸਿਰ ਉਤੇ, ਹਰੇਕ ਜੀਵ ਨੂੰ ।

**ਅਰਥ** :—ਹਰੀ ਆਪ ਹੀ ਸਭ ਵਿਚ ਵਿਆਪ ਰਿਹਾ ਹੈ ਅਤੇ ਆਪ ਹੀ ਸਭ ਨੂੰ ਬੁਲਾਉਂਦਾ ਹੈ (ਭਾਵ, ਆਪ ਹੀ ਹਰੇਕ ਵਿਚ ਬੋਲਦਾ ਹੈ); ਸੰਸਾਰ ਨੂੰ ਆਪ ਹੀ ਰਚ ਕੇ ਹਰੇਕ ਜੀਵ ਨੂੰ ਮਾਇਆ ਦੇ ਕਜ਼ੀਏ ਵਿਚ ਲਾ ਦੇਂਦਾ ਹੈ ।

**ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ ॥ ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ ॥** {ਪੰਨਾ ੬੪੪}

**ਅਰਥ** :—ਇਕਨਾਂ ਨੂੰ ਆਪਣੀ ਭਗਤੀ ਵਿਚ ਲਾਉਂਦਾ ਹੈ ਤੇ ਕਈ ਜੀਵਾਂ ਨੂੰ ਆਪ ਹੀ ਭੁਲਾਉਂਦਾ ਹੈ; ਇਕਨਾਂ ਨੂੰ ਸਿੱਧੇ ਰਾਹ ਤੇ ਤੋਰਦਾ ਹੈ ਤੇ ਇਕਨਾਂ ਨੂੰ ਕੁਰਾਹੇ ਪਾ ਦੇਂਦਾ ਹੈ ।

**ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ ॥੫॥** {ਪੰਨਾ ੬੪੪}

**ਅਰਥ** :—ਦਾਸ ਨਾਨਕ ਭੀ (ਉਸ ਦੀ ਭਗਤੀ ਦੀ ਖ਼ਾਤਰ) ਨਾਮ ਸਿਮਰਦਾ ਹੈ ਤੇ ਸਤਿਗੁਰੂ ਦੇ ਸਨਮੁਖ ਹੋ ਕੇ (ਉਸ ਦੀ) ਸਿਫ਼ਤਿ-ਸਾਲਾਹ ਕਰਦਾ ਹੈ ।੫।

**ਸਲੋਕੁ ਮਃ ੩ ॥ ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥ ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥ ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥** {ਪੰਨਾ ੬੪੪}

**ਅਰਥ** :—ਜੇ ਕੋਈ ਮਨੁੱਖ ਚਿੱਤ ਲਗਾ ਕੇ ਸੇਵਾ ਕਰੇ, ਤਾਂ ਸਤਿਗੁਰੂ ਦੀ (ਦੱਸੀ) ਸੇਵਾ ਜ਼ਰੂਰ ਫਲ ਲਾਂਦੀ ਹੈ; ਮਨ-ਇੱਛਿਆ ਫਲ ਮਿਲਦਾ ਹੈ, ਅਹੰਕਾਰ ਮਨ ਵਿਚੋਂ ਦੂਰ ਹੁੰਦਾ ਹੈ; (ਗੁਰੂ ਦੀ ਦੱਸੀ ਕਾਰ ਮਾਇਆ ਦੇ) ਬੰਧਨਾਂ ਨੂੰ ਤੋੜਦੀ ਹੈ (ਬੰਧਨਾਂ ਤੋਂ) ਖ਼ਲਾਸੀ ਹੋ ਜਾਂਦੀ ਹੈ ਤੇ ਸੱਚੇ ਹਰੀ ਵਿਚ ਮਨੁੱਖ ਸਮਾਇਆ ਰਹਿੰਦਾ ਹੈ ।

**ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥ ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥੧॥ {ਪੰਨਾ ੬੪੪}**

**ਅਰਥ** :—ਇਸ ਸੰਸਾਰ ਵਿਚ ਹਰੀ ਦਾ ਨਾਮ ਦੁਰਲੱਭ ਹੈ, ਸਤਿਗੁਰੂ ਦੇ ਸਨਮੁਖ ਮਨੁੱਖ ਦੇ ਮਨ ਵਿਚ ਆ ਕੇ ਵੱਸਦਾ ਹੈ; ਹੇ ਨਾਨਕ ! (ਆਖ—) ਮੈਂ ਸਦਕੇ ਹਾਂ ਉਹਨਾਂ ਤੋਂ ਜੋ ਆਪਣੇ ਸਤਿਗੁਰੂ ਦੀ ਦੱਸੀ ਕਾਰ ਕਰਦੇ ਹਨ ।੧।

**ਮਃ ੩ ॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥ ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥ {ਪੰਨਾ ੬੪੪}**

**ਅਰਥ** :—ਮਨਮੁਖ ਦਾ ਮਨ ਉਸ ਦੇ ਕਾਬੂ ਤੋਂ ਬਾਹਰ ਹੈ, ਕਿਉਂਕਿ ਉਹ ਮਾਇਆ ਵਿਚ ਜਾ ਕੇ ਲੱਗਾ ਹੋਇਆ ਹੈ; (ਸਿੱਟਾ ਇਹ ਕਿ) ਉਸ ਨੂੰ ਸੁਪਨੇ ਵਿਚ ਭੀ ਸੁਖ ਨਹੀਂ ਮਿਲਦਾ, (ਉਸ ਦੀ ਉਮਰ) ਸਦਾ ਦੁੱਖ ਵਿਚ ਹੀ ਗੁਜ਼ਰਦੀ ਹੈ ।

**ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥ ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥ {ਪੰਨਾ ੬੪੪}**

**ਪਦ ਅਰਥ** :—ਘਰਿ ਘਰਿ—ਘਰ ਘਰ ਵਿਚ । ਘਰਿ ਘਰਿ ਪੰਡਿਤ—ਘਰ ਘਰ ਵਿਚ ਪੰਡਿਤ, (ਭਾਵ), ਅਨੇਕਾਂ ਪੰਡਿਤ ।

**ਅਰਥ** :—ਅਨੇਕਾਂ ਪੰਡਿਤ ਲੋਕ ਪੜ੍ਹ ਪੜ੍ਹ ਕੇ ਤੇ ਸਿੱਧ ਸਮਾਧੀਆਂ ਲਾ ਲਾ ਕੇ ਥੱਕ ਗਏ ਹਨ, ਕਈ ਕਰਮ ਕਰ ਕੇ ਥੱਕ ਗਏ ਹਨ; (ਪੜ੍ਹਨ ਨਾਲ ਤੇ ਸਮਾਧੀਆਂ ਨਾਲ) ਇਹ ਮਨ ਕਾਬੂ ਨਹੀਂ ਆਉਂਦਾ ।

**ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥ ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥ {ਪੰਨਾ ੬੪੪}**

**ਅਰਥ** :—ਭੇਖ ਕਰਨ ਵਾਲੇ ਮਨੁੱਖ (ਭਾਵ, ਸਾਧੂ ਲੋਕ) ਕਈ ਭੇਖ ਕਰ ਕੇ ਤੇ ਅਠਾਹਠ ਤੀਰਥਾਂ ਤੇ ਨ੍ਹਾ ਕੇ ਥੱਕ ਗਏ ਹਨ; ਹਉਮੈ ਤੇ ਭਰਮ ਵਿਚ ਭੁੱਲੇ ਹੋਇਆਂ ਨੂੰ ਮਨ ਦੀ ਸਾਰ ਨਹੀਂ ਆਈ ।

**ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥ ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥ {ਪੰਨਾ ੬੪੫}**

**ਅਰਥ** :—ਵੱਡੇ ਭਾਗ ਨਾਲ ਸਤਿਗੁਰੂ ਦੀ ਕਿਰਪਾ ਰਾਹੀਂ ਭਉ ਉਪਜਦਾ ਹੈ ਤੇ ਮਨ ਵਿਚ ਆ ਕੇ ਵੱਸਦਾ ਹੈ; (ਹਰੀ ਦਾ) ਭਉ ਉਪਜਿਆਂ ਹੀ, ਤੇ ਹਉਮੈ ਸਤਿਗੁਰੂ ਦੇ ਸ਼ਬਦ ਨਾਲ ਸਾੜ ਕੇ ਹੀ ਮਨ ਵੱਸ ਵਿਚ ਆਉਂਦਾ ਹੈ ।

**ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ ॥ ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ ॥੨॥ {ਪੰਨਾ ੬੪੫}**

**ਅਰਥ** :—ਜੋ ਮਨੁੱਖ ਜੋਤੀ-ਪ੍ਰਭੂ ਵਿਚ ਆਪਣੀ ਬ੍ਰਿਤੀ ਮਿਲਾ ਕੇ ਸੱਚੇ ਵਿਚ ਰੰਗੇ ਗਏ ਹਨ, ਉਹ ਨਿਰਮਲ ਹੋ ਗਏ ਹਨ; (ਪਰ) ਹੇ ਨਾਨਕ ! ਸਤਿਗੁਰੂ ਦੇ ਮਿਲਿਆਂ ਹੀ ਨਾਮ ਮਿਲਦਾ ਹੈ ਤੇ ਸੁਖ ਵਿਚ ਸਮਾਈ ਹੁੰਦੀ ਹੈ ।੨।

**ਪਉੜੀ ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥ ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ ॥ ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ ॥ {ਪੰਨਾ ੬੪੫}**

**ਪਦ ਅਰਥ** :—ਭੂਪਤਿ—ਰਾਜਾ । ਸਿਰਿ—ਸਿਰ ਤੇ ।

**ਅਰਥ** :—ਰਾਜਿਆਂ ਤੇ ਰਾਣਿਆਂ ਦੇ ਇਹ ਰੰਗ ਚਾਰ ਦਿਨਾਂ (ਭਾਵ, ਥੋੜੇ ਚਿਰ) ਲਈ ਸੋਭਨੀਕ ਹੁੰਦੇ ਹਨ; ਮਾਇਆ ਦਾ ਇਹ ਰੰਗ ਕਸੁੰਭੇ ਦਾ ਰੰਗ ਹੈ (ਭਾਵ, ਕਸੁੰਭੇ ਵਾਂਗ ਛਿਨ-ਭੰਗੁਰ ਹੈ), ਛਿਨ ਮਾਤ੍ਰ ਵਿਚ ਲਹਿ ਜਾਏਗਾ, (ਸੰਸਾਰ ਤੋਂ) ਤੁਰਨ ਵੇਲੇ ਮਾਇਆ ਨਾਲ ਨਹੀਂ ਜਾਂਦੀ, (ਪਰ ਇਸ ਦੇ ਕਾਰਨ ਕੀਤੇ) ਪਾਪ ਆਪਣੇ ਸਿਰ ਤੇ ਲੈ ਜਾਈਦੇ ਹਨ ।

**ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ ॥ ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ ॥੬॥ {ਪੰਨਾ ੬੪੫}**

**ਅਰਥ** :—ਜਦੋਂ ਜਮ-ਕਾਲ ਨੇ ਫੜ ਕੇ ਅੱਗੇ ਲਾ ਲਿਆ, ਤਾਂ (ਜੀਵ) ਡਾਢਾ ਭੈ-ਭੀਤ ਹੁੰਦਾ ਹੈ; (ਮਨੁੱਖ-ਜਨਮ ਵਾਲਾ) ਉਹ ਸਮਾ ਫੇਰ ਮਿਲਦਾ ਨਹੀਂ, ਇਸ ਵਾਸਤੇ ਪਛੁਤਾਉਂਦਾ ਹੈ ।੬।

**ਸਲੋਕੁ ਮਃ ੩ ॥ ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥ ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥ ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥ ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥੧॥ {ਪੰਨਾ ੬੪੫}**

ਪਦ ਅਰਥ :—ਮੁਹ ਫਿਰੇ—{ਮੁਹਫਿਰਾ—ਉਹ ਮਨੁੱਖ ਜਿਸ ਨੇ ਮੂੰਹ ਮੋੜਿਆ ਹੋਇਆ ਹੋਵੇ} ਮਨਮੁਖ ।

**ਅਰਥ** :—ਜੋ ਮਨੁੱਖ ਸਤਿਗੁਰੂ ਵਲੋਂ ਮਨਮੁਖ ਹਨ, ਉਹ (ਅੰਤ ਨੂੰ) ਬੱਧੇ ਦੁਖ ਸਹਿੰਦੇ ਹਨ, ਪ੍ਰਭੂ ਨੂੰ ਮਿਲ ਨਹੀਂ ਸਕਦੇ, ਮੁੜ ਮੁੜ ਜੰਮਦੇ ਤੇ ਮਰਦੇ ਹਨ; ਉਹਨਾਂ ਨੂੰ ਚਿੰਤਾ ਦਾ ਰੋਗ ਕਦੇ ਨਹੀਂ ਛੱਡਦਾ, ਸਦਾ ਦੁਖੀ ਹੀ ਰਹਿੰਦੇ ਹਨ । ਹੇ ਨਾਨਕ ! ਕ੍ਰਿਪਾ-ਦ੍ਰਿਸ਼ਟੀ ਵਾਲਾ ਪ੍ਰਭੂ ਜੇ ਉਹਨਾਂ ਨੂੰ ਬਖ਼ਸ਼ ਲਏ ਤਾਂ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਉਸ ਵਿਚ ਮਿਲ ਜਾਂਦੇ ਹਨ ।੧।

**ਮਃ ੩ ॥ ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥ ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥ ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥੨॥ {ਪੰਨਾ ੬੪੫}**

**ਪਦ ਅਰਥ** :—ਬਖਸੀਅਹਿ—ਬਖ਼ਸ਼ੇ ਜਾਂਦੇ ਹਨ ।

**ਅਰਥ** :—ਜੋ ਮਨੁੱਖ ਸਤਿਗੁਰੂ ਤੋਂ ਮਨਮੁਖ ਹਨ ਉਹਨਾਂ ਦਾ ਨਾਹ ਥਾਂ ਨਾਹ ਥਿੱਤਾ; ਉਹ ਵਿਭ-ਚਾਰਨ ਛੁੱਟੜ ਇਸਤ੍ਰੀ ਵਾਂਗ ਹਨ, ਜੋ ਘਰ ਘਰ ਵਿਚ ਬਦਨਾਮ ਹੁੰਦੀ ਫਿਰਦੀ ਹੈ । ਹੇ ਨਾਨਕ ! ਜੋ ਗੁਰੂ ਦੇ ਸਨਮੁਖ ਹੋ ਕੇ ਬਖ਼ਸ਼ੇ ਜਾਂਦੇ ਹਨ, ਉਹ ਸਤਿਗੁਰੂ ਦੀ ਸੰਗਤਿ ਵਿਚ ਮਿਲ ਜਾਂਦੇ ਹਨ ।੨।

**ਪਉੜੀ ॥ ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ ॥ ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ ॥ ਸੇ ਦਰਗਹ ਪੈਧੇ ਜਾਹਿ ਜਿਨਾ ਹਰਿ ਜਪਿ ਲਇਆ ॥ ਹਰਿ ਸੇਵਹਿ ਸੇਈ ਪੁਰਖ ਜਿਨਾ ਹਰਿ ਤੁਧੁ ਮਇਆ ॥ ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ ॥੭॥ {ਪੰਨਾ ੬੪੫}**

**ਅਰਥ** :—ਜੋ ਮਨੁੱਖ ਸੱਚੇ ਹਰੀ ਨੂੰ ਸੇਂਵਦੇ ਹਨ, ਉਹ ਸੰਸਾਰ-ਸਮੁੰਦਰ ਨੂੰ ਤਰ ਜਾਂਦੇ ਹਨ, ਜੋ ਮਨੁੱਖ ਹਰੀ ਦਾ ਨਾਮ ਸਿਮਰਦੇ ਹਨ, ਉਹਨਾਂ ਨੂੰ ਜਮ ਛੱਡ ਜਾਂਦਾ ਹੈ; ਜਿਨ੍ਹਾਂ ਨੇ ਹਰੀ ਦਾ ਨਾਮ ਜਪਿਆ ਹੈ, ਉਹ ਦਰਗਾਹ ਵਿਚ ਸਨਮਾਨੇ ਜਾਂਦੇ ਹਨ; (ਪਰ) ਹੇ ਹਰੀ ! ਜਿਨ੍ਹਾਂ ਉਤੇ ਤੇਰੀ ਮੇਹਰ ਹੁੰਦੀ ਹੈ, ਉਹੀ ਮਨੁੱਖ ਤੇਰੀ ਭਗਤੀ ਕਰਦੇ ਹਨ । ਸਤਿਗੁਰੂ ਦੇ ਸਨਮੁਖ ਹੋ ਕੇ ਭਰਮ ਤੇ ਡਰ ਦੂਰ ਹੋ ਜਾਂਦੇ ਹਨ, (ਮੇਹਰ ਕਰ) ਹੇ ਪਿਆਰੇ ! ਮੈਂ ਭੀ ਤੇਰੇ ਸਦਾ ਗੁਣ ਗਾਵਾਂ ।੭।

**ਸਲੋਕੁ ਮਃ ੩ ॥ ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥ {ਪੰਨਾ ੬੪੫}**

**ਅਰਥ** :—ਜਿਸ ਹਿਰਦੈ-ਰੂਪ ਥਾਲ ਵਿਚ (ਸਤ, ਸੰਤੋਖ ਤੇ ਵੀਚਾਰ) ਤਿੰਨ ਚੀਜ਼ਾਂ ਆ ਪਈਆਂ ਹਨ, ਉਸ ਹਿਰਦੇ-ਥਾਲ ਵਿਚ ਸ੍ਰੇਸ਼ਟ ਅੰਮ੍ਰਿਤ ਭੋਜਨ ਹਰੀ ਦਾ ਨਾਮ (ਪਰੋਸਿਆ ਜਾਂਦਾ) ਹੈ, ਜਿਸ ਦੇ ਖਾਧਿਆਂ ਮਨ ਰੱਜ ਜਾਂਦਾ ਹੈ ਤੇ ਵਿਕਾਰਾਂ ਤੋਂ ਖ਼ਲਾਸੀ ਦਾ ਦਰ ਪ੍ਰਾਪਤ ਹੁੰਦਾ ਹੈ ।

**ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥ {ਪੰਨਾ ੬੪੫}**

**ਅਰਥ** :—ਹੇ ਸੰਤ ਜਨੋਂ ! ਇਹ ਭੋਜਨ ਦੁਰਲੱਭ ਹੈ, ਸਤਿਗੁਰੂ ਦੀ (ਦੱਸੀ ਹੋਈ) ਵੀਚਾਰ ਦੀ ਰਾਹੀਂ ਲੱਭਦਾ ਹੈ ।

**ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥ {ਪੰਨਾ ੬੪੫}**

**ਪਦ ਅਰਥ** :—ਮੁਦਾਵਣੀ—ਆਤਮਕ ਪ੍ਰਸੰਨਤਾ ਦੇਣ ਵਾਲੀ ਵਸਤੂ (ਨਾਮ) ।

**ਅਰਥ** :—ਆਤਮਕ ਆਨੰਦ ਦੇਣ ਵਾਲੀ ਇਸ (ਸਿਫ਼ਤਿ-ਸਾਲਾਹ ਦੀ ਆਤਮਕ ਖ਼ੁਰਾਕ ਦੀ ਦੱਸ) ਗੁਰੂ ਨੇ ਪਾਈ ਹੈ, ਗੁਰ-ਸਿੱਖਾਂ ਨੇ ਖੋਜ ਕੇ ਲੱਭ ਲਈ ਹੈ । ਇਸ ਨੂੰ ਸਦਾ ਆਪਣੇ ਹਿਰਦੇ ਵਿਚ ਸਾਂਭ ਰੱਖਣਾ ਚਾਹੀਦਾ ਹੈ; ਇਹ ਭੁਲਾਣੀ ਨਹੀਂ ਚਾਹੀਦੀ ।

**ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥੧॥ {ਪੰਨਾ ੬੪੫}**

**ਅਰਥ** :—ਹੇ ਨਾਨਕ ! ਜਿਸ ਮਨੁੱਖ ਨੂੰ (ਇਸ ਦੀ) ਸਮਝ ਦੇਂਦਾ ਹੈ ਉਹ ਸਮਝਦਾ ਹੈ, ਅਤੇ ਉਹ ਸਤਿਗੁਰੂ ਦੇ ਸਨਮੁਖ ਹੋ ਕੇ ਘਾਲਣਾ ਘਾਲ ਕੇ ਹਰੀ ਨੂੰ ਮਿਲਦਾ ਹੈ ।੧।

ਨੋਟ :—ਇਸ ਸਲੋਕ ਦੀ ਵਿਆਖਿਆ ਗੁਰੂ ਅਰਜਨ ਸਾਹਿਬ ਨੇ ਮੁਦਾਵਣੀ ਮ: ੫ ਵਿਚ ਕੀਤੀ ਹੈ ।

**ਮਃ ੩ ॥ ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ ॥ ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ ॥ ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ ॥੨॥ {ਪੰਨਾ ੬੪੫}**

**ਪਦ ਅਰਥ** :—ਵਿਛੋੜੇਨੁ—ਵਿਛੋੜੇ ਉਸ (ਹਰੀ) ਨੇ ।

**ਅਰਥ** :—ਹਰੀ ਨੇ ਜੋ ਧੁਰ ਤੋਂ ਮਿਲਾਏ ਹਨ, ਉਹ ਮਨੁੱਖ ਸਤਿਗੁਰੂ ਨਾਲ ਚਿੱਤ ਜੋੜ ਕੇ (ਹਰੀ ਵਿਚ) ਲੀਨ ਹੋਏ ਹਨ; (ਪਰ) ਜੋ ਉਸ ਹਰੀ ਨੇ ਆਪ ਵਿਛੋੜੇ ਹਨ, ਉਹ ਮਾਇਆ ਦੇ ਮੋਹ ਵਿਚ (ਫਸ ਕੇ) ਖੁੰਝੇ ਹੋਏ ਹਰੀ ਤੋਂ ਵਿੱਛੁੜੇ ਹੋਏ ਹਨ । ਹੇ ਨਾਨਕ ! ਕੀਤੀ ਹੋਈ ਕਮਾਈ ਤੋਂ ਬਿਨਾ ਕੁਝ ਨਹੀਂ ਮਿਲਦਾ, ਮੁੱਢ ਤੋਂ (ਕੀਤੇ ਕੰਮਾਂ ਦੇ ਅਨੁਸਾਰ) ਉੱਕਰੇ ਹੋਏ (ਸੰਸਕਾਰ-ਰੂਪ ਲੇਖ ਦੀ ਕਮਾਈ) ਕਮਾਉਣੀ ਪੈਂਦੀ ਹੈ ।੨।

**ਪਉੜੀ ॥ ਬਹਿ ਸਖੀਆ ਜਸੁ ਗਾਵਹਿ ਗਾਵਣਹਾਰੀਆ ॥ ਹਰਿ ਨਾਮੁ ਸਲਾਹਿਹੁ ਨਿਤ ਹਰਿ ਕਉ ਬਲਿਹਾਰੀਆ ॥ ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ ॥ ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥ ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥੮॥ {ਪੰਨਾ ੬੪੫}**

**ਅਰਥ** :—ਹਰੀ ਦੀ ਸਿਫ਼ਤਿ-ਸਾਲਾਹ ਕਰਨ ਵਾਲੀਆਂ (ਸੰਤ ਜਨ-ਰੂਪ) ਸਹੇਲੀਆਂ ਇਕੱਠੀਆਂ ਬਹਿ ਕੇ ਆਪ ਹਰੀ ਦਾ ਜਸ ਗਾਉਂਦੀਆਂ ਹਨ, ਹਰੀ ਤੋਂ ਸਦਕੇ ਜਾਂਦੀਆਂ ਹਨ (ਹੋਰਨਾਂ ਨੂੰ ਸਿੱਖਿਆ ਦੇਂਦੀਆਂ ਹਨ ਕਿ) "ਸਦਾ ਹਰੀ ਦੇ ਨਾਮ ਦੀ ਵਡਿਆਈ ਕਰੋ" । ਮੈਂ ਸਦਕੇ ਹਾਂ ਜਿਨ੍ਹਾਂ ਨੇ ਸੁਣ ਕੇ ਹਰੀ ਦਾ ਨਾਮ ਮੰਨਿਆ ਹੈ, ਉਹਨਾਂ ਹਰੀ ਨੂੰ ਮਿਲਾਉਣ ਵਾਲੀਆਂ ਗੁਰਮੁਖ ਸਹੇਲੀਆਂ ਤੋਂ ਮੈਂ ਸਦਕੇ ਹਾਂ; ਸਤਿਗੁਰੂ ਦੇ ਦਰਸ਼ਨ ਕਰਨ ਵਾਲੀਆਂ ਤੋਂ ਮੈਂ ਦਿਨ ਰਾਤ ਬਲਿਹਾਰ ਹਾਂ ।੮।

**ਸਲੋਕੁ ਮਃ ੩ ॥ ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥ ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥ ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥੧॥ {ਪੰਨਾ ੬੪੬}**

**ਪਦ ਅਰਥ** :—ਜਗਿ—ਜਗਤ ਵਿਚ । ਤੋਟਾ—ਘਾਟਾ । ਸੰਸਾਰਿ—ਸੰਸਾਰ ਵਿਚ । ਸਭਿ—ਸਾਰੇ ਜੀਵ ।

**ਅਰਥ** :—ਨਾਮ ਤੋਂ ਬਿਨਾ ਸਾਰੇ ਲੋਕ ਭਟਕਦੇ ਫਿਰਦੇ ਹਨ; ਉਹਨਾਂ ਨੂੰ ਸੰਸਾਰ ਵਿਚ ਸਦਾ ਘਾਟਾ ਹੀ ਘਾਟਾ ਹੈ; ਹੇ ਨਾਨਕ ! ਮਨਮੁਖ ਤਾਂ ਹਉਮੈ ਦੇ ਆਸਰੇ ਉਹ ਕਰਮ ਕਮਾਂਦੇ ਹਨ ਜੋ ਘੁੱਪ ਹਨੇਰਾ ਪੈਦਾ ਕਰਦੇ ਹਨ । ਪਰ ਸਤਿਗੁਰੂ ਦੇ ਸਨਮੁਖ ਜੀਵ ਸ਼ਬਦ ਨੂੰ ਵਿਚਾਰ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦੇ ਹਨ ।੧।

**ਮਃ ੩ ॥ ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥ {ਪੰਨਾ ੬੪੬}**

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੁੰਦਾ ਹੈ ਉਹ ਆਤਮਕ ਅਡੋਲਤਾ ਵਿਚ ਹੀ ਜਾਗਦਾ ਹੈ ਤੇ ਆਤਮਕ ਅਡੋਲਤਾ ਵਿਚ ਹੀ ਸੌਂਦਾ ਹੈ (ਭਾਵ, ਜਾਗਦਿਆਂ ਹਰੀ ਵਿਚ ਲੀਨ ਤੇ ਸੁੱਤਿਆਂ ਹਰੀ ਵਿਚ ਲੀਨ ਰਹਿੰਦਾ ਹੈ) ਉਸ ਨੂੰ ਹਰ ਰੋਜ਼ (ਭਾਵ, ਹਰ ਵੇਲੇ) ਹਰੀ ਦੀ ਉਸਤਤਿ (ਦਾ ਹੀ ਆਹਰ ਹੁੰਦਾ) ਹੈ ।

**ਮਨਮੁਖ ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ ਨੀਦ ਨ ਸੋਵੈ ॥ {ਪੰਨਾ ੬੪੬}**

**ਅਰਥ** :—ਮਨਮੁਖ ਭਟਕਦਾ ਹੈ, ਕਿਉਂਕਿ ਉਸ ਨੂੰ ਸਦਾ ਤੌਖ਼ਲਾ ਰਹਿੰਦਾ ਹੈ; ਮਨ ਵਿਚ ਚਿੰਤਾ ਹੋਣ ਕਰ ਕੇ ਉਹ (ਸੁਖ ਦੀ) ਨੀਂਦਰ ਨਹੀਂ ਸੌਂਦਾ ।

**ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ ਨਾਮਿ ਰਤਿਆ ਬਲਿ ਜਾਉ ॥੨॥ {ਪੰਨਾ ੬੪੬}**

**ਅਰਥ** :—ਪ੍ਰਭੂ ਨਾਲ ਡੂੰਘੀ ਸਾਂਝ ਰੱਖਣ ਵਾਲੇ ਬੰਦੇ ਪ੍ਰਭੂ ਦੇ ਪਿਆਰ ਵਿਚ ਹੀ ਜਾਗਦੇ ਸੌਂਦੇ ਹਨ (ਭਾਵ, ਜਾਗਦੇ ਤੇ ਸੁੱਤੇ ਹੋਏ ਇਕ-ਰਸ ਰਹਿੰਦੇ ਹਨ) । ਹੇ ਨਾਨਕ ! ਮੈਂ ਨਾਮ ਵਿਚ ਰੰਗੇ ਹੋਇਆਂ ਤੋਂ ਸਦਕੇ ਹਾਂ ।੨।

**ਪਉੜੀ ॥ ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥ ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥ ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥ ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥ ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ ॥੯॥ {ਪੰਨਾ ੬੪੬}**

**ਪਦ ਅਰਥ** :—ਸਤਿਆ—ਸਤਿ, ਸਦਾ-ਥਿਰ ਰਹਿਣ ਵਾਲਾ ।

**ਅਰਥ** :—ਜੋ ਮਨੁੱਖ ਹਰੀ ਵਿਚ ਰੱਤੇ ਹੋਏ ਹਨ, ਉਹ ਉਸ ਦਾ ਨਾਮ ਸਿਮਰਦੇ ਹਨ; ਉਸ ਇੱਕ ਹਰੀ ਨੂੰ ਧਿਆਉਂਦੇ ਹਨ; ਜੋ ਸਦਾ ਕਾਇਮ ਰਹਿਣ ਵਾਲਾ ਹੈ, ਜੋ ਇੱਕ ਆਪ ਹਰ ਥਾਂ ਵਿਆਪਕ ਹੈ ਤੇ ਜਿਸ ਇਕ ਨੇ ਹੀ (ਸਾਰੀ ਸ੍ਰਿਸ਼ਟੀ) ਪੈਦਾ ਕੀਤੀ ਹੈ । ਜੋ ਮਨੁੱਖ ਨਾਮ ਸਿਮਰਦੇ ਹਨ, ਉਹਨਾਂ ਨੇ ਸਾਰਾ ਡਰ ਦੂਰ ਕਰ ਦਿੱਤਾ ਹੈ । ਪਰ ਉਹੀ ਗੁਰਮੁਖ ਨਾਮ ਸਿਮਰਦਾ ਹੈ ਜਿਸਨੂੰ ਪ੍ਰਭੂ ਆਪ ਗੁਰੂ ਦੀ ਮਤਿ ਦੀ ਰਾਹੀਂ ਇਹ ਦਾਤਿ ਦੇਂਦਾ ਹੈ ।੯।

**ਸਲੋਕ ਮਃ ੩ ॥ ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ॥ ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥ ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ ॥੧॥ {ਪੰਨਾ ੬੪੬}**

**ਪਦ ਅਰਥ** :—ਜਿਤੁ—ਜਿਸ (ਗਿਆਨੀ) ਦੀ ਰਾਹੀਂ ।

**ਅਰਥ** :—ਜਿਸ ਗਿਆਨ ਨਾਲ ਕੁਝ ਸਮਝ ਪੈਣੀ ਸੀ ਉਹ ਗਿਆਨ ਤਾਂ ਅੰਦਰ ਪਰਗਟ ਨਹੀਂ ਹੋਇਆ, ਫਿਰ ਜਿਸ (ਹਰੀ) ਨੂੰ ਵੇਖਿਆ ਨਹੀਂ ਉਸ ਦੀ ਉਸਤਤਿ ਕਿਵੇਂ ਹੋ ਸਕੇ ? ਗਿਆਨ-ਹੀਨ ਮਨੁੱਖ ਅਗਿਆਨਤਾ ਦੀ ਕਮਾਈ ਹੀ ਕਰਦਾ ਹੈ । ਹੇ ਨਾਨਕ ! ਜੇ ਸਤਿਗੁਰੂ ਦੇ ਸ਼ਬਦ ਨੂੰ ਪਛਾਣੀਏ ਤਾਂ ਹਰੀ ਦਾ ਨਾਮ ਮਨ ਵਿਚ ਆ ਵੱਸਦਾ ਹੈ ।੧।

**ਮਃ ੩ ॥ ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥ ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥ ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥ {ਪੰਨਾ ੬੪੬}**

**ਪਦ ਅਰਥ** :—ਇਕਾ, ਇਕੁ, ਇਕੋ—ਕੇਵਲ, ਸਿਰਫ਼ ।

**ਅਰਥ** :—ਕੇਵਲ ਬਾਣੀ ਹੀ ਪ੍ਰਮਾਣੀਕ ਗੁਰੂ ਹੈ, ਗੁਰੂ ਦੇ ਸ਼ਬਦ ਨੂੰ ਹੀ ਵਿਚਾਰੋ—ਇਹੀ ਸਦਾ-ਥਿਰ ਰਹਿਣ ਵਾਲਾ ਸੌਦਾ ਹੈ, ਇਹੀ ਸੱਚਾ ਹੱਟ ਹੈ ਜਿਸ ਵਿਚ ਰਤਨਾਂ ਦੇ ਭੰਡਾਰੇ ਭਰੇ ਪਏ ਹਨ, ਜੇ ਦੇਣ ਵਾਲਾ (ਹਰੀ) ਦੇਵੇ ਤਾਂ (ਇਹ ਖ਼ਜ਼ਾਨੇ) ਸਤਿਗੁਰੂ ਦੀ ਕਿਰਪਾ ਨਾਲ ਮਿਲਦੇ ਹਨ ।

**ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥ ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ ॥ ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥੨॥ {ਪੰਨਾ ੬੪੬}**

**ਪਦ ਅਰਥ** :—ਵਿਖੁ—ਵਿਹੁ, ਜ਼ਹਿਰ । ਕਰਮਿ—ਮੇਹਰ ਨਾਲ । ਧੰਨੁ—ਸਲਾਹੁਣ-ਜੋਗ ।

**ਅਰਥ** :—ਜਿਸ ਮਨੁੱਖ ਨੇ ਇਹ ਸੱਚਾ ਸੌਦਾ (ਕਰ ਕੇ) ਬੇਅੰਤ ਪ੍ਰਭੂ ਦਾ ਨਾਮ ਲਾਭ ਖੱਟਿਆ ਹੈ, ਉਸ ਨੂੰ (ਮਾਇਆ) ਜ਼ਹਿਰ ਵਿਚ ਵਰਤਦਿਆਂ ਹੀ ਨਾਮ-ਅੰਮ੍ਰਿਤ ਮਿਲ ਪੈਂਦਾ ਹੈ, ਪਰ ਇਹ ਅੰਮ੍ਰਿਤ ਪਿਲਾਣ ਵਾਲਾ ਪ੍ਰਭੂ ਆਪਣੀ ਮੇਹਰ ਨਾਲ ਹੀ ਪਿਲਾਂਦਾ ਹੈ । ਹੇ ਨਾਨਕ ! ਉਸ ਸਲਾਹੁਣ-ਜੋਗ ਪਰਮਾਤਮਾ ਨੂੰ ਸਿਮਰੀਏ ਜੋ (ਜੀਵਾਂ ਨੂੰ ਨਾਮ ਦੀ ਦਾਤਿ ਦੇ ਕੇ) ਸਵਾਰਦਾ ਹੈ ।੨।

**ਪਉੜੀ ॥ ਜਿਨ੍ਾ ਅੰਦਰਿ ਕੂੜੁ ਵਰਤੈ, ਸਚੁ ਨ ਭਾਵਈ ॥ ਜੇ ਕੋ ਬੋਲੈ ਸਚੁ, ਕੂੜਾ ਜਲਿ ਜਾਵਈ ॥ ਕੂੜਿਆਰੀ ਰਜੈ ਕੂੜਿ, ਜਿਉ ਵਿਸਟਾ ਕਾਗੁ ਖਾਵਈ ॥ {ਪੰਨਾ ੬੪੬}**

**ਅਰਥ** :—ਜਿਨ੍ਹਾਂ ਦੇ ਹਿਰਦੇ ਵਿਚ ਕੂੜ ਵਰਤਦਾ ਹੈ, ਉਹਨਾਂ ਨੂੰ ਸੱਚ ਚੰਗਾ ਨਹੀਂ ਲੱਗਦਾ; ਜੇ ਕੋਈ ਮਨੁੱਖ ਸੱਚ ਬੋਲੇ, ਤਾਂ ਝੂਠਾ (ਸੁਣ ਕੇ) ਸੜ ਬਲ ਜਾਂਦਾ ਹੈ; ਝੂਠ ਦਾ ਵਪਾਰੀ ਝੂਠ ਵਿਚ ਹੀ ਪ੍ਰਸੰਨ ਹੁੰਦਾ ਹੈ, ਜਿਵੇਂ ਕਾਂ ਵਿਸ਼ਟਾ ਖਾਂਦਾ ਹੈ (ਤੇ ਪ੍ਰਸੰਨ ਹੁੰਦਾ ਹੈ) ।

**ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥ ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ ॥੧੦॥ {ਪੰਨਾ ੬੪੬}**

**ਪਦ ਅਰਥ** :—ਅਰਾਧਿ—ਅਰਾਧ ਕੇ, ਸਿਮਰ ਕੇ ।

**ਅਰਥ** :—ਜਿਸ ਮਨੁੱਖ ਤੇ ਹਰੀ ਦਇਆਲ ਹੋਵੇ, ਉਹ ਨਾਮ ਜਪਦਾ ਹੈ; ਜੇ ਸਤਿਗੁਰੂ ਦੇ ਸਨਮੁਖ ਹੋ ਕੇ ਹਰੀ ਦਾ ਨਾਮ ਅਰਾਧੀਏ, ਤਾਂ ਕੂੜ ਤੇ ਪਾਪ ਲਹਿ ਜਾਂਦਾ ਹੈ ।੧੦।

**ਸਲੋਕੁ ਮਃ ੩ ॥ ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥ ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ {ਪੰਨਾ ੬੪੬}**

**ਅਰਥ** :—ਹੇ ਚੁੱਕੇ ਚੁਕਾਏ ਸ਼ੇਖ਼ ! ਇਸ ਮਨ ਨੂੰ ਇਕ ਟਿਕਾਣੇ ਤੇ ਲਿਆ; ਵਿੰਗੀਆਂ ਟੇਢੀਆਂ ਗੱਲਾਂ ਛੱਡ ਤੇ ਸਤਿਗੁਰੂ ਦੇ ਸ਼ਬਦ ਨੂੰ ਸਮਝ ।

**ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥ ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥ ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ ॥ {ਪੰਨਾ ੬੪੬}**

**ਅਰਥ** :—ਹੇ ਸ਼ੇਖਾ ! ਜੋ (ਸਭ ਦਾ) ਜਾਣੂ ਸਤਿਗੁਰੂ ਸਭ ਕੁਝ ਸਮਝਦਾ ਹੈ ਉਸ ਦੀ ਚਰਨੀਂ ਲੱਗ; ਆਸਾਂ ਤੇ ਮਨ ਦੀਆਂ ਦੌੜਾਂ ਮਿਟਾ ਕੇ ਆਪਣੇ ਆਪ ਨੂੰ ਜਗਤ ਵਿਚ ਪਰਾਹੁਣਾ ਸਮਝ; ਜੇ ਤੂੰ ਸਤਿਗੁਰੂ ਦੇ ਭਾਣੇ ਵਿਚ ਚਲੇਂਗਾ ਤਾਂ ਰੱਬ ਦੀ ਦਰਗਾਹ ਵਿਚ ਆਦਰ ਪਾਵੇਂਗਾ ।

**ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ ॥੧॥ {ਪੰਨਾ ੬੪੬}**

**ਅਰਥ** :—ਹੇ ਨਾਨਕ ! ਜੋ ਮਨੁੱਖ ਨਾਮ ਨਹੀਂ ਸਿਮਰਦੇ, ਉਹਨਾਂ ਦਾ (ਚੰਗਾ) ਖਾਣਾ ਤੇ (ਚੰਗਾ) ਪਹਿਨਣਾ ਫਿਟਕਾਰ-ਜੋਗ ਹੈ ।੧।

**ਮਃ ੩ ॥ ਹਰਿ ਗੁਣ ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ ॥ ਨਾਨਕ ਗੁਰਮੁਖਿ ਹਰਿ ਗੁਣ ਰਵਹਿ ਗੁਣ ਮਹਿ ਰਹੈ ਸਮਾਇ ॥ {ਪੰਨਾ ੬੪੬}**

**ਅਰਥ** :—ਹਰੀ ਦੇ ਗੁਣ ਬਿਆਨ ਕਰਦਿਆਂ ਉਹ ਗੁਣ ਮੁੱਕਦੇ ਨਹੀਂ, ਤੇ ਨਾਹ ਹੀ ਇਹ ਦੱਸਿਆ ਜਾ ਸਕਦਾ ਹੈ ਕਿ ਇਹਨਾਂ ਗੁਣਾਂ ਨੂੰ ਵਿਹਾਝਣ ਲਈ ਮੁੱਲ ਕੀਹ ਹੈ; (ਪਰ,) ਹੇ ਨਾਨਕ ! ਗੁਰਮੁਖ ਜੀਉੜੇ ਹਰੀ ਦੇ ਗੁਣ ਗਾਉਂਦੇ ਹਨ । (ਜਿਹੜਾ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ ਉਹ) ਗੁਣਾਂ ਵਿਚ ਲੀਨ ਹੋਇਆ ਰਹਿੰਦਾ ਹੈ ।੨।

**ਪਉੜੀ ॥ ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ ॥ ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ ॥ ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ ॥ ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ ॥ {ਪੰਨਾ ੬੪੬}**

**ਅਰਥ** :—(ਇਹ ਮਨੁੱਖਾ) ਸਰੀਰ, ਮਾਨੋ, ਚੋਲੀ ਹੈ ਜੋ ਪ੍ਰਭੂ ਨੇ ਬਣਾਈ ਹੈ ਤੇ ਭਗਤੀ (-ਰੂਪ ਕਸੀਦਾ) ਕੱਢ ਕੇ ਇਹ ਚੋਲੀ ਪਹਿਨਣ-ਜੋਗ ਬਣਦੀ ਹੈ । (ਇਸ ਚੋਲੀ ਨੂੰ) ਬਹੁਤ ਤਰ੍ਹਾਂ ਕਈ ਵੰਨਗੀਆਂ ਦਾ ਹਰੀ-ਨਾਮ ਪੱਟ ਲੱਗਾ ਹੋਇਆ ਹੈ; (ਇਸ ਭੇਤ ਨੂੰ) ਮਨ ਵਿਚ ਵਿਚਾਰ ਕਰ ਕੇ ਕੋਈ ਵਿਰਲਾ ਸਮਝਣ ਵਾਲਾ ਸਮਝਦਾ ਹੈ । ਇਸ ਵਿਚਾਰ ਨੂੰ ਉਹ ਸਮਝਦਾ ਹੈ, ਜਿਸ ਨੂੰ ਹਰੀ ਆਪ ਸਮਝਾਵੇ ।

**ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥੧੧॥ {ਪੰਨਾ ੬੪੬}**

**ਪਦ ਅਰਥ** :—ਸਤਿ—ਸਦਾ-ਥਿਰ ਰਹਿਣ ਵਾਲਾ ।

**ਅਰਥ** :—ਦਾਸ ਨਾਨਕ ਇਹ ਵਿਚਾਰ ਦੱਸਦਾ ਹੈ ਕਿ ਸਦਾ-ਥਿਰ ਰਹਿਣ ਵਾਲਾ ਹਰੀ ਗੁਰੂ ਦੀ ਰਾਹੀਂ (ਸਿਮਰਿਆ ਜਾ ਸਕਦਾ ਹੈ) ।੧੧।

**ਸਲੋਕੁ ਮਃ ੩ ॥ ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥ ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥ {ਪੰਨਾ ੬੪੭}**

**ਪਦ ਅਰਥ** :—ਸਾਖੀ—ਸਿੱਖਿਆ ਦਾ ਬਚਨ ।

**ਅਰਥ** :—ਮਹਾਂ ਪੁਰਖ ਕਿਸੇ ਦੇ ਸੰਬੰਧ ਵਿਚ ਸਿੱਖਿਆ ਦਾ ਬਚਨ ਬੋਲਦੇ ਹਨ (ਪਰ ਉਹ ਸਿੱਖਿਆ) ਸਾਰੇ ਸੰਸਾਰ ਲਈ ਸਾਂਝੀ ਹੁੰਦੀ ਹੈ, ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੁੰਦਾ ਹੈ, ਉਹ (ਸੁਣ ਕੇ) ਪ੍ਰਭੂ ਦਾ ਡਰ (ਹਿਰਦੇ ਵਿਚ ਧਾਰਨ) ਕਰਦਾ ਹੈ, ਤੇ ਆਪਣੇ ਆਪ ਦੀ ਖੋਜ ਕਰਦਾ ਹੈ । ਸਤਿਗੁਰੂ ਦੀ ਕਿਰਪਾ ਨਾਲ ਉਹ ਸੰਸਾਰ ਵਿਚ ਵਰਤਦਾ ਹੋਇਆ ਹੀ ਮਾਇਆ ਵਲੋਂ ਉਦਾਸ ਰਹਿੰਦਾ ਹੈ, ਤਾਂ ਉਸ ਦਾ ਮਨ ਆਪਣੇ ਆਪ ਵਿਚ ਪਤੀਜ ਜਾਂਦਾ ਹੈ (ਬਾਹਰ ਭਟਕਣੋਂ ਹਟ ਜਾਂਦਾ ਹੈ) ।

**ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥੧॥ {ਪੰਨਾ ੬੪੭}**

**ਅਰਥ** :—ਹੇ ਨਾਨਕ ! ਜਿਨ੍ਹਾਂ ਦਾ ਮਨ ਪਤੀਜਿਆ ਨਹੀਂ, ਉਹਨਾਂ ਨੂੰ ਗਿਆਨ ਦੀਆਂ ਗੱਲਾਂ ਕਰਨ ਦਾ ਕੋਈ ਲਾਭ ਨਹੀਂ ਹੁੰਦਾ ।੧।

**ਮਃ ੩ ॥ ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ ਆਇ ॥ ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥ ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥ ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥ {ਪੰਨਾ ੬੪੭}**

**ਅਰਥ** :—ਹੇ ਪੰਡਿਤ ! ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਦੇ ਸਨਮੁਖ ਹੋ ਕੇ (ਹਰੀ ਵਿਚ) ਮਨ ਨਹੀਂ ਜੋੜਿਆ, ਉਹਨਾਂ ਨੂੰ ਆਖ਼ਰ ਦੁੱਖ ਵਾਪਰਦਾ ਹੈ; ਉਹਨਾਂ ਅੰਦਰੋਂ ਤੇ ਬਾਹਰੋਂ ਅੰਨ੍ਹਿਆਂ ਨੂੰ ਕੋਈ ਸਮਝ ਨਹੀਂ ਆਉਂਦੀ । (ਪਰ) ਹੇ ਪੰਡਿਤ ! ਜੋ ਮਨੁੱਖ ਹਰੀ ਦੇ ਨਾਮ ਵਿਚ ਰੱਤੇ ਹੋਏ ਹਨ, ਜਿਨ੍ਹਾਂ ਨੇ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸਿਫ਼ਤਿ-ਸਾਲਾਹ ਕੀਤੀ ਹੈ ਤੇ ਹਰੀ ਵਿੱਚ ਲੀਨ ਹਨ, ਉਹਨਾਂ ਦੀ ਕਮਾਈ ਦੀ ਬਰਕਤਿ ਸਾਰਾ ਸੰਸਾਰ ਖਾਂਦਾ ਹੈ ।

**ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ, ਨਾ ਧਨੁ ਪਲੈ ਪਾਇ ॥ ਪੜਿ ਥਕੇ ਸੰਤੋਖੁ ਨ ਆਇਓ, ਅਨਦਿਨੁ ਜਲਤ ਵਿਹਾਇ ॥ ਕੂਕ ਪੂਕਾਰ ਨ ਚੁਕਈ, ਨਾ ਸੰਸਾ ਵਿਚਹੁ ਜਾਇ ॥ ਨਾਨਕ ਨਾਮ ਵਿਹੂਣਿਆ, ਮੁਹਿ ਕਾਲੈ ਉਠਿ ਜਾਇ ॥੨॥ {ਪੰਨਾ ੬੪੭}**

**ਪਦ ਅਰਥ** :—ਕੂਕ ਪੂਕਾਰ—ਰੋਣਾ-ਚੀਕਣਾ, ਗਿਲੇ-ਗੁਜ਼ਾਰੀ । ਸੰਸਾ—ਤੌਖ਼ਲਾ । ਮੁਹਿ ਕਾਲੈ—ਕਾਲੇ ਮੂੰਹ ਨਾਲ, ਮੁਕਾਲਖ ਖੱਟ ਕੇ ।

**ਅਰਥ** :—ਹੇ ਪੰਡਿਤ ! ਮਾਇਆ ਦੇ ਮੋਹ ਵਿਚ (ਫਸੇ ਰਿਹਾਂ) ਬਰਕਤਿ ਨਹੀਂ ਹੋ ਸਕਦੀ (ਆਤਮਿਕ ਜੀਵਨ ਵਧਦਾ-ਫੁਲਦਾ ਨਹੀਂ) ਤੇ ਨਾਹ ਹੀ ਨਾਮ-ਧਨ ਮਿਲਦਾ ਹੈ; ਪੜ੍ਹ ਕੇ ਥੱਕ ਜਾਂਦੇ ਹਨ, ਪਰ ਸੰਤੋਖ ਨਹੀਂ ਆਉਂਦਾ ਤੇ ਹਰ ਵੇਲੇ (ਉਮਰ) ਸੜਦਿਆਂ ਹੀ ਗੁਜ਼ਰਦੀ ਹੈ; ਉਹਨਾਂ ਦੀ ਗਿਲਾ-ਗੁਜ਼ਾਰੀ ਮੁੱਕਦੀ ਨਹੀਂ ਤੇ ਮਨ

ਵਿਚੋਂ ਚਿੰਤਾ ਨਹੀਂ ਜਾਂਦੀ । ਹੇ ਨਾਨਕ ! ਨਾਮ ਤੋਂ ਸੱਖਣਾ ਰਹਿਣ ਕਰਕੇ ਮਨੁੱਖ ਕਾਲੇ-ਮੂੰਹ ਹੀ (ਸੰਸਾਰ ਤੋਂ) ਉੱਠ ਜਾਂਦਾ ਹੈ ।੨।

**ਪਉੜੀ ॥ ਹਰਿ ਸਜਣ ਮੇਲਿ ਪਿਆਰੇ, ਮਿਲਿ ਪੰਥੁ ਦਸਾਈ ॥ ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ ॥ ਗੁਣ ਸਾਝੀ ਤਿਨ ਸਿਉ ਕਰੀ ਹਰਿ ਨਾਮੁ ਧਿਆਈ ॥ ਹਰਿ ਸੇਵੀ ਪਿਆਰਾ ਨਿਤ, ਸੇਵਿ ਹਰਿ, ਸੁਖੁ ਪਾਈ ॥ {ਪੰਨਾ ੬੪੭}**

**ਪਦ ਅਰਥ** :—ਸਜਣ—ਗੁਰਮੁਖ । ਮਿਲਿ—ਮਿਲਿ ਕੇ । ਪੰਥੁ—ਰਾਹ । ਦਸਾਈ—ਮੈਂ ਪੁੱਛਾਂ । ਕਰੀ—ਮੈਂ ਕਰਾਂ । ਧਿਆਈ—ਮੈਂ ਸਿਮਰਾਂ ।

**ਅਰਥ** :—ਹੇ ਪਿਆਰੇ ਹਰੀ ! ਮੈਨੂੰ ਗੁਰਮੁਖ ਮਿਲਾ, ਜਿਨ੍ਹਾਂ ਨੂੰ ਮਿਲ ਕੇ ਮੈਂ ਤੇਰਾ ਰਾਹ ਪੁੱਛਾਂ । ਜੋ ਮਨੁੱਖ ਮੈਨੂੰ ਹਰੀ ਮਿਤ੍ਰ (ਦੀ ਖ਼ਬਰ) ਦੱਸੇ, ਮੈਂ ਉਸ ਤੋਂ ਸਦਕੇ ਹਾਂ । ਉਹਨਾਂ ਨਾਲ ਮੈਂ ਗੁਣਾਂ ਦੀ ਭਿਆਲੀ ਪਾਵਾਂ ਤੇ ਹਰੀ-ਨਾਮ ਸਿਮਰਾਂ । ਮੈਂ ਸਦਾ ਪਿਆਰਾ ਹਰੀ ਸਿਮਰਾਂ ਤੇ ਸਿਮਰ ਕੇ ਸੁਖ ਲਵਾਂ ।

**ਬਲਿਹਾਰੀ ਸਤਿਗੁਰ ਤਿਸੁ, ਜਿਨਿ ਸੋਝੀ ਪਾਈ ॥੧੨॥ {ਪੰਨਾ ੬੪੭}**

**ਅਰਥ** :—ਮੈਂ ਸਦਕੇ ਹਾਂ ਉਸ ਸਤਿਗੁਰੂ ਤੋਂ, ਜਿਸ ਨੇ (ਪਰਮਾਤਮਾ ਦੀ) ਸਮਝ ਬਖ਼ਸ਼ੀ ਹੈ ।੧੨।

**ਸਲੋਕੁ ਮਃ ੩ ॥ ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥ ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥ ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥ ਅੰਤਰਿ ਤ੍ਰਿਸਨਾ ਭੁਖ ਹੈ, ਮੂਰਖ ਭੁਖਿਆ ਮੁਏ ਗਵਾਰ ॥ {ਪੰਨਾ ੬੪੭}**

**ਅਰਥ** :—ਪੰਡਿਤ ਦੀ (ਭੀ) ਮੈਲ ਦੂਰ ਨਹੀਂ ਹੁੰਦੀ, ਭਾਵੇਂ ਚਾਰੇ ਜੁਗ ਵੇਦ ਪੜ੍ਹਦਾ ਰਹੇ (ਕਿਉਂਕਿ) ਤਿੰਨਾਂ ਗੁਣਾਂ ਵਾਲੀ ਮਾਇਆ (ਇਸ ਮੈਲ ਦਾ) ਕਾਰਨ ਹੈ, (ਜਿਸ ਕਰਕੇ ਪੰਡਿਤ) ਹਉਮੈ ਵਿਚ ਨਾਮ ਵਿਸਾਰ ਦੇਂਦਾ ਹੈ; ਭੁੱਲੇ ਹੋਏ ਪੰਡਿਤ ਮਾਇਆ ਦੇ ਵਪਾਰ ਵਿਚ ਤੇ ਮਾਇਆ ਦੇ ਮੋਹ ਵਿਚ ਲੱਗੇ ਹੋਏ ਹਨ, ਉਹਨਾਂ ਦੇ ਅੰਦਰ ਤ੍ਰਿਸ਼ਨਾ ਹੈ ਭੁੱਖ ਹੈ, ਗਵਾਰ ਮੂਰਖ ਭੁੱਲੇ ਹੀ ਮਰ ਗਏ ਹਨ (ਭਾਵੇਂ ਧਰਮ ਪੁਸਤਕਾਂ ਪੜ੍ਹਦੇ ਹਨ) (ਭਾਵ, ਮਾਇਆ ਦੇ ਲਾਲਚ ਵਿਚ ਰਹਿ ਕੇ ਆਤਮਕ ਮੌਤ ਸਹੇੜ ਗਏ) ।

**ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥ ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥ ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ ॥੧॥ {ਪੰਨਾ ੬੪੭}**

**ਅਰਥ** :—ਸਤਿਗੁਰੂ ਦੇ ਦੱਸੇ ਰਾਹ ਤੇ ਤੁਰਿਆਂ ਤੇ ਸੱਚੇ ਸ਼ਬਦ ਵਿਚ ਵਿਚਾਰ ਕੀਤਿਆਂ ਸੁਖ ਮਿਲਦਾ ਹੈ; ਸੱਚੇ ਨਾਮ ਵਿਚ ਪਿਆਰ ਕਰਨ ਨਾਲ ਅੰਦਰੋਂ ਤ੍ਰਿਸ਼ਨਾ ਤੇ ਭੁੱਖ ਦੂਰ ਹੋ ਜਾਂਦੀ ਹੈ । ਹੇ ਨਾਨਕ ! ਜੋ ਮਨੁੱਖ ਨਾਮ ਵਿਚ ਰੰਗੇ ਹੋਏ ਹਨ ਤੇ ਜਿਨ੍ਹਾਂ ਨੇ ਹਰੀ ਨੂੰ ਹਿਰਦੇ ਵਿਚ ਪਰੋਇਆ ਹੋਇਆ ਹੈ ਉਹ ਆਤਮਕ ਅਡੋਲਤਾ ਵਿਚ ਟਿਕ ਕੇ ਸੰਤੋਖੀ ਹੋ ਗਏ ਹਨ ।੧।

**ਮਃ ੩ ॥ ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥ ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥ ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥ ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ ॥ {ਪੰਨਾ ੬੪੭}**

**ਅਰਥ** :—ਮਨਮੁਖ ਨੇ ਹਰੀ ਦਾ ਨਾਮ ਨਹੀਂ ਸਿਮਰਿਆ, ਇਸ ਕਰਕੇ ਬਹੁਤਾ ਦੁਖੀ ਹੁੰਦਾ ਹੈ । ਉਸ ਦੇ ਹਿਰਦੇ ਵਿਚ ਅਗਿਆਨ (-ਰੂਪ) ਹਨੇਰਾ ਹੁੰਦਾ ਹੈ (ਇਸ ਲਈ) ਉਸ ਨੂੰ ਕੋਈ ਸੋਝੀ ਨਹੀਂ ਪੈਂਦੀ; ਮਨ ਦੇ ਹਠ ਕਰਕੇ

ਉਹ ਅਡੋਲ ਅਵਸਥਾ ਵਿਚ ਕੁਝ ਨਹੀਂ ਬੀਜਦਾ (ਨਾਮ ਨਹੀਂ ਜਪਦਾ), (ਇਸ ਆਤਮਕ ਖ਼ੁਰਾਕ ਤੋਂ ਸੱਖਣਾ) ਭੁੱਖਾ ਅੱਗੇ ਕੀਹ ਖਾਏਗਾ ? (ਮਨਮੁਖ) ਨਾਮ-ਖ਼ਜ਼ਾਨਾ ਵਿਸਾਰ ਕੇ ਮਾਇਆ ਵਿਚ ਜਾ ਲੱਗਾ ਹੈ ।

**ਨਾਨਕ ਗੁਰਮੁਖਿ ਮਿਲਹਿ ਵਡਿਆਈਆ ਜੇ ਆਪੇ ਮੇਲਿ ਮਿਲਾਇ ॥੨॥ {ਪੰਨਾ ੬੪੭}**

**ਅਰਥ** :—ਹੇ ਨਾਨਕ ! ਸਤਿਗੁਰੂ ਦੇ ਸਨਮੁਖ ਹੋਏ ਮਨੁੱਖਾਂ ਨੂੰ ਵਡਿਆਈ ਮਿਲਦੀ ਹੈ, ਜੇ ਹਰੀ ਆਪ ਹੀ ਸੰਗਤਿ ਵਿਚ ਮਿਲਾ ਲਏ ।੨।

**ਪਉੜੀ ॥ ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ ॥ ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ ॥ ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ ॥ ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥ ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ ॥੧੩॥ {ਪੰਨਾ ੬੪੭}**

**ਅਰਥ** :—ਜੋ ਜੀਭ ਹਰੀ ਦਾ ਜਸ ਗਾਉਂਦੀ ਹੈ, ਉਹ ਬੜੀ ਸੁੰਦਰ ਲਗਦੀ ਹੈ; ਜੋ ਮਨੋਂ ਤਨੋਂ ਹੋ ਕੇ ਮੂੰਹੋਂ ਹਰੀ-ਨਾਮ ਬੋਲਦੀ ਹੈ ਉਹ ਹਰੀ ਨੂੰ ਪਿਆਰੀ ਲੱਗਦੀ ਹੈ; ਜੋ ਸਤਿਗੁਰੂ ਦੇ ਸਨਮੁਖ ਹੋ ਕੇ ਸੁਆਦ ਚੱਖਦੀ ਹੈ, ਉਹ ਰੱਜ ਜਾਂਦੀ ਹੈ (ਭਾਵ, ਉਹ ਜੀਭ ਹੋਰ ਰਸਾਂ ਵੱਲ ਨਹੀਂ ਦੌੜਦੀ), ਪਿਆਰੇ ਹਰੀ ਦੇ ਗੁਣ ਸਦਾ ਗਾਉਂਦੀ ਹੈ ਤੇ ਗੁਣ ਗਾ ਕੇ ਗੁਣੀ (ਹਰੀ) ਦੀ (ਹੋਰਨਾਂ ਨੂੰ) ਸਿੱਖਿਆ ਦੇਂਦੀ ਹੈ । ਜਿਸ (ਜੀਭ) ਤੇ ਹਰੀ ਆਪ ਦਿਆਲ ਹੁੰਦਾ ਹੈ, ਉਹ 'ਗੁਰੂ ਗੁਰੂ' ਜਪਦੀ ਹੈ ।੧੩।

**ਸਲੋਕੁ ਮਃ ੩ ॥ ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥ ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥ ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥ {ਪੰਨਾ ੬੪੭-੬੪੮}**

**ਪਦ ਅਰਥ** :—ਸਿਰਿ—ਸਿਰ ਉਤੇ । ਅੰਕਸੁ—ਮਹਾਵਤ ਦਾ ਕੁੰਡਾ । ਊਭੀ—ਖਲੋ ਕੇ, ਸੁਚੇਤ ਹੋ ਕੇ । ਆਪੁ—ਆਪਾ-ਭਾਵ, ਅਪਣੱਤ । ਨਿਵਾਰੀਐ—ਦੂਰ ਕੀਤੀ ਜਾਂਦੀ ਹੈ ।

**ਅਰਥ** :—ਜਿਵੇਂ ਹਾਥੀ ਦੇ ਸਿਰ ਤੇ ਕੁੰਡਾ ਹੈ ਤੇ ਜਿਵੇਂ ਅਹਰਣ (ਵਦਾਨ ਹੇਠਾਂ) ਸਿਰ ਦੇਂਦੀ ਹੈ, ਤਿਵੇਂ ਸਰੀਰ ਤੇ ਮਨ (ਸਤਿਗੁਰੂ ਨੂੰ) ਅਰਪਣ ਕਰ ਕੇ ਸਾਵਧਾਨ ਹੋ ਕੇ ਸੇਵਾ ਕਰੋ; ਸਤਿਗੁਰੂ ਦੇ ਸਨਮੁਖ ਹੋਇਆਂ ਮਨੁੱਖ ਇਸ ਤਰ੍ਹਾਂ ਆਪਾ-ਭਾਵ ਗਵਾਂਦਾ ਹੈ ਤੇ, ਮਾਨੋ, ਸਾਰੀ ਸ੍ਰਿਸ਼ਟੀ ਦਾ ਰਾਜ ਲੈ ਲੈਂਦਾ ਹੈ ।

**ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥ {ਪੰਨਾ ੬੪੮}**

**ਅਰਥ** :—ਹੇ ਨਾਨਕ ! ਜਦੋਂ ਹਰੀ ਆਪ ਕ੍ਰਿਪਾ ਦੀ ਨਜ਼ਰ ਕਰਦਾ ਹੈ ਤਦੋਂ ਸਤਿਗੁਰੂ ਦੇ ਸਨਮੁਖ ਹੋ ਕੇ ਇਹ ਸਮਝ ਆਉਂਦੀ ਹੈ ।੧।

**ਮਃ ੩ ॥ ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥ ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥ {ਪੰਨਾ ੬੪੮}**

**ਅਰਥ** :—(ਸੰਸਾਰ ਵਿਚ) ਆਏ ਉਹ ਮਨੁੱਖ ਕਬੂਲ ਹਨ ਜਿਨ੍ਹਾਂ ਨੇ ਸਤਿਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਨਾਮ ਸਿਮਰਿਆ ਹੈ; ਹੇ ਨਾਨਕ ! ਉਹ ਮਨੁੱਖ ਆਪਣੀ ਕੁਲ ਨੂੰ ਤਾਰ ਲੈਂਦੇ ਹਨ ਤੇ ਆਪ ਦਰਗਾਹ ਵਿਚ ਆਦਰ ਪਾਂਦੇ ਹਨ ।੨।

**ਪਉੜੀ ॥ ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥ ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥ ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥ ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥ ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥੧੪॥ {ਪੰਨਾ ੬੪੮}**

**ਅਰਥ** :—ਸਤਿਗੁਰੂ ਨੇ ਗੁਰਮੁਖ ਸਿੱਖ (-ਰੂਪ) ਸਹੇਲੀਆਂ (ਆਪੋ ਵਿਚ) ਮਿਲਾਈਆਂ ਹਨ; ਉਹਨਾਂ ਵਿਚੋਂ ਕਈ ਸਤਿਗੁਰੂ ਦੇ ਕੋਲ ਸੇਵਾ ਕਰਦੀਆਂ ਹਨ, ਕਈਆਂ ਨੂੰ ਸਤਿਗੁਰੂ ਨੇ (ਹੋਰ) ਕਾਰੇ ਲਾਇਆ ਹੋਇਆ ਹੈ; ਜਿਨ੍ਹਾਂ ਦੇ ਮਨ ਵਿਚ ਪਿਆਰਾ ਗੁਰੂ ਵੱਸਦਾ ਹੈ, ਸਤਿਗੁਰੂ ਉਹਨਾਂ ਨੂੰ ਆਪਣਾ ਪਿਆਰ ਬਖ਼ਸ਼ਦਾ ਹੈ, ਸਤਿਗੁਰੂ ਦਾ ਆਪਣੇ ਸਿੱਖਾਂ ਮਿੱਤ੍ਰਾਂ ਪੁਤ੍ਰਾਂ ਤੇ ਭਰਾਵਾਂ ਨਾਲ ਇਕੋ ਜਿਹਾ ਪਿਆਰ ਹੁੰਦਾ ਹੈ । (ਹੇ ਸਿੱਖ ਸਹੇਲੀਓ !) ਸਾਰੀਆਂ 'ਗੁਰੂ, ਗੁਰੂ' ਆਖੋ, 'ਗੁਰੂ, ਗੁਰੂ' ਆਖਿਆਂ ਗੁਰੂ ਆਤਮਕ ਜੀਵਨ ਦੇ ਦੇਂਦਾ ਹੈ ।੧੪।

**ਸਲੋਕੁ ਮਃ ੩ ॥ ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥ ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ ॥੧॥ {ਪੰਨਾ ੬੪੮}**

**ਅਰਥ** :—ਹੇ ਨਾਨਕ ! ਅੰਨ੍ਹੇ ਅਗਿਆਨੀ ਨਾਮ ਨਹੀਂ ਸਿਮਰਦੇ ਤੇ ਹੋਰ ਹੋਰ ਕੰਮ ਕਰਦੇ ਹਨ, (ਸਿੱਟਾ ਇਹ ਨਿਕਲਦਾ ਹੈ, ਕਿ) ਜਮ ਦੇ ਦਰ ਤੇ ਬੱਧੇ ਮਾਰ ਖਾਂਦੇ ਹਨ ਤੇ ਫਿਰ (ਵਿਕਾਰ-ਰੂਪ) ਵਿਸ਼ਟੇ ਵਿਚ ਸੜਦੇ ਹਨ ।੧।

**ਮਃ ੩ ॥ ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥ ਹਰਿ ਕੈ ਨਾਇ ਸਮਾਇ ਰਹੇ ਚੂਕਾ ਆਵਣੁ ਜਾਣੁ ॥੨॥ {ਪੰਨਾ ੬੪੮}**

**ਪਦ ਅਰਥ** :—ਨਾਇ—ਨਾਮ ਵਿਚ ।

ਅਰਥ :—ਹੇ ਨਾਨਕ ! ਜੋ ਮਨੁੱਖ ਆਪਣੇ ਸਤਿਗੁਰੂ ਦੀ ਦੱਸੀ ਕਾਰ ਕਰਦੇ ਹਨ ਉਹ ਮਨੁੱਖ ਸੱਚੇ ਤੇ ਕਬੂਲ ਹਨ; ਉਹ ਹਰੀ ਦੇ ਨਾਮ ਵਿਚ ਲੀਨ ਰਹਿੰਦੇ ਹਨ ਤੇ ਉਹਨਾਂ ਦਾ ਜੰਮਣਾ ਮਰਣਾ ਮੁੱਕ ਜਾਂਦਾ ਹੈ ।੨।

**ਪਉੜੀ ॥ ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥ ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥ ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥ ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ ॥ ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥੧੫॥ {ਪੰਨਾ ੬੪੮}**

**ਪਦ ਅਰਥ** :—ਸੰਪੈ—ਦੌਲਤ । ਸੰਚੀਐ—ਇਕੱਠਾ ਕਰੀਦਾ ਹੈ । ਸਵਾਰੀਅਹਿ—ਬਣਾਈਦੇ ਹਨ । ਹਰ ਰੰਗੀ—ਹਰੇਕ ਕਿਸਮ ਦੇ ।

**ਅਰਥ** :—ਧਨ, ਦੌਲਤ ਤੇ ਮਾਇਆ ਇਕੱਠੀ ਕਰੀਦੀ ਹੈ, ਪਰ ਅਖ਼ੀਰ ਨੂੰ ਦੁਖਦਾਈ ਹੁੰਦੀ ਹੈ; ਘਰ, ਮੰਦਰ ਤੇ ਮਹਿਲ ਬਣਾਈਦੇ ਹਨ, ਪਰ ਕੁਝ ਨਾਲ ਨਹੀਂ ਜਾਂਦਾ; ਕਈ ਰੰਗਾਂ ਦੇ ਘੋੜੇ ਸਦਾ ਪਾਲੀਦੇ ਹਨ, ਪਰ ਕਿਸੇ ਕੰਮ ਨਹੀਂ ਆਉਂਦੇ । ਹੇ ਭਾਈ ਸੱਜਣੋ ! ਹਰੀ ਦੇ ਨਾਮ ਨਾਲ ਚਿੱਤ ਜੋੜੋ, ਜੋ ਅਖ਼ੀਰ ਨੂੰ ਸਾਥੀ ਬਣੇ । ਹੇ ਦਾਸ ਨਾਨਕ ! ਜੋ ਮਨੁੱਖ ਨਾਮ ਸਿਮਰਦਾ ਹੈ, ਉਹ ਸਤਿਗੁਰੂ ਦੇ ਸਨਮੁਖ ਰਹਿ ਕੇ ਸੁਖ ਪਾਂਦਾ ਹੈ ।੧੫।

**ਸਲੋਕੁ ਮਃ ੩ ॥ ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ ॥ ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ ॥੧॥ {ਪੰਨਾ ੬੪੮}**

**ਅਰਥ** :—ਪੂਰੀ ਮੇਹਰ ਦੁਆਰਾ ਹਰੀ-ਨਾਮ ਲੱਭ ਸਕਦਾ ਹੈ, ਮੇਹਰ ਤੋਂ ਬਿਨਾ ਨਾਮ ਨਹੀਂ ਮਿਲਦਾ; ਹੇ ਨਾਨਕ ! ਜੇ ਹਰੀ ਆਪਣੀ ਕ੍ਰਿਪਾ-ਦ੍ਰਿਸ਼ਟੀ ਕਰੇ, ਤਾਂ ਸਤਿਗੁਰੂ ਦੀ ਸਿੱਖਿਆ ਵਿਚ ਲੀਨ ਕਰ ਕੇ ਮਿਲਾ ਲੈਂਦਾ ਹੈ ।੧।

**ਮਃ ੧ ॥ ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥ ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥ ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥੨॥ {ਪੰਨਾ ੬੪੮}**

**ਪਦ ਅਰਥ** :—ਦਝਹਿ—ਸਾੜੇ ਜਾਂਦੇ ਹਨ । ਉਸਟੀਅਹਿ—ਸੁੱਟੇ ਜਾਂਦੇ ਹਨ । ਹਸਣਿ—ਹੱਸਣ ਵਿਚ । ਹਸਣ—ਉਹ ਸੁੱਕਾ ਖੂਹ ਜਿਸ ਵਿਚ ਪਾਰਸੀ ਲੋਕ ਆਪਣੇ ਮੁਰਦੇ ਰੱਖ ਕੇ ਗਿਰਝਾਂ ਨੂੰ ਖੁਵਾ ਦੇਂਦੇ ਹਨ । ਏਵ—ਇਸ ਤਰ੍ਹਾਂ, (ਭਾਵ, ਸਾੜਨ ਦੱਬਣ ਆਦਿਕ ਨਾਲ) । ਨ ਜਾਪਈ—ਪਤਾ ਨਹੀਂ ਲੱਗਦਾ ।

**ਅਰਥ** :—(ਮਰਨ ਤੇ) ਕੋਈ ਸਾੜੇ ਜਾਂਦੇ ਹਨ, ਕੋਈ ਦੱਬੇ ਜਾਂਦੇ ਹਨ, ਇਕਨਾਂ ਨੂੰ ਕੁੱਤੇ ਖਾਂਦੇ ਹਨ, ਕੋਈ ਜਲ-ਪ੍ਰਵਾਹ ਕੀਤੇ ਜਾਂਦੇ ਹਨ ਤੇ ਕੋਈ ਸੁੱਕੇ ਖੂਹ ਵਿਚ ਰੱਖੇ ਜਾਂਦੇ ਹਨ । ਪਰ, ਹੇ ਨਾਨਕ ! (ਸਰੀਰ ਦੇ) ਇਸ ਸਾੜਨ ਦੱਬਣ ਆਦਿਕ ਨਾਲ ਇਹ ਨਹੀਂ ਪਤਾ ਲੱਗ ਸਕਦਾ ਕਿ ਰੂਹਾਂ ਕਿੱਥੇ ਜਾ ਵੱਸਦੀਆਂ ਹਨ ।੨।

**ਪਉੜੀ ॥ ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥ ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥ {ਪੰਨਾ ੬੪੮}**

**ਅਰਥ** :—ਜੋ ਮਨੁੱਖ ਹਰੀ ਦੇ ਨਾਮ ਵਿਚ ਰੰਗੇ ਹੋਏ ਹਨ, ਉਹਨਾਂ ਦਾ ਮਾਇਆ ਨੂੰ ਵਰਤਣਾ, ਖਾਣਾ ਪਹਿਨਣਾ ਸਭ ਕੁਝ ਪਵਿੱਤ੍ਰ ਹੈ; ਉਹਨਾਂ ਦੇ ਘਰ, ਮੰਦਰ, ਮਹਿਲ ਤੇ ਸਰਾਵਾਂ ਸਭ ਪਵਿੱਤ੍ਰ ਹਨ, ਜਿਨ੍ਹਾਂ ਵਿਚੋਂ ਗੁਰਮੁਖਿ ਸੇਵਕ ਸਿੱਖ ਤੇ ਅਭਿਆਗਤ ਜਾ ਕੇ ਸੁਖ ਲੈਂਦੇ ਹਨ ।

**ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥ {ਪੰਨਾ ੬੪੮}**

**ਪਦ ਅਰਥ** :—ਖੁਰਗੀਰ—(ਫਾ: ਖ਼ੁ-ਗੀਰ) ਪਸੀਨਾ ਜਜ਼ਬ ਕਰਨ ਵਾਲਾ; ਤਾਹਰੂ ਜੋ ਜ਼ੀਨ ਦੇ ਹੇਠ ਪਾਈਦਾ ਹੈ । ਤੁਰੇ—ਘੋੜੇ । ਸਾਤੇ—ਸਤਿ, ਸਦਾ-ਥਿਰ ਰਹਿਣ ਵਾਲਾ ਹਰੀ ।

**ਅਰਥ** :—ਉਹਨਾਂ ਦੇ ਘੋੜੇ, ਜ਼ੀਨਾਂ, ਤਾਹਰੂ ਸਭ ਪਵਿੱਤ੍ਰ ਹਨ, ਜਿਨ੍ਹਾਂ ਉਤੇ ਗੁਰਮੁਖਿ ਸਿੱਖ ਸਾਧ ਸੰਤ ਚੜ੍ਹਦੇ ਹਨ; ਉਹਨਾਂ ਦੇ ਕੰਮ-ਕਾਜ ਸਭ ਪਵ੍ਰਿੱਤ ਹਨ, ਜੋ ਹਰ ਵੇਲੇ ਹਰੀ ਦਾ ਨਾਮ ਉਚਾਰਦੇ ਹਨ ।

**ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੬॥ {ਪੰਨਾ ੬੪੮}**

**ਅਰਥ** :—(ਪਹਿਲੇ ਕੀਤੇ ਕੰਮਾਂ ਦੇ ਅਨੁਸਾਰ) ਜਿਨ੍ਹਾਂ ਦੇ ਪੱਲੇ (ਭਲੇ ਸੰਸਕਾਰ-ਰੂਪ) ਪੁੰਨ ਹੈ, ਉਹ ਗੁਰਮੁਖ ਸਿੱਖ ਸਤਿਗੁਰੂ ਦੀ ਸ਼ਰਨ ਆਉਂਦੇ ਹਨ ।੧੬।

**ਸਲੋਕੁ ਮਃ ੩ ॥ ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥ ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥ ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੧॥ {ਪੰਨਾ ੬੪੮}**

**ਪਦ ਅਰਥ** :—ਹਿਰਿ ਲਇਆ—ਚੁਰਾਇਆ ਜਾਂਦਾ ਹੈ ।

**ਅਰਥ** :—ਹੇ ਨਾਨਕ ! ਨਾਮ ਤੋਂ ਖੁੰਝਿਆਂ ਦਾ ਲੋਕ ਪਰਲੋਕ ਸਭ ਵਿਅਰਥ ਜਾਂਦਾ ਹੈ; ਉਹਨਾਂ ਦਾ ਜਪ ਤਪ ਤੇ ਸੰਜਮ ਸਭ ਖੁੱਸ ਜਾਂਦਾ ਹੈ, ਤੇ ਮਾਇਆ ਦੇ ਮੋਹ ਵਿਚ (ਉਹਨਾਂ ਦੀ ਮਤਿ) ਠੱਗੀ ਜਾਂਦੀ ਹੈ; ਜਮ ਦੁਆਰ ਤੇ ਬੱਧੇ ਮਾਰੀਦੇ ਹਨ ਤੇ ਬੜੀ ਸਜ਼ਾ (ਉਹਨਾਂ ਨੂੰ) ਮਿਲਦੀ ਹੈ ।

**ਮਃ ੩ ॥ ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥ ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥ ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥ ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥ ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥ {ਪੰਨਾ ੬੪੯}**

**ਪਦ ਅਰਥ** :—ਉਰਵਾਰਿ—ਉਰਲੇ ਪਾਸੇ, ਇਸ ਲੋਕ ਵਿਚ ।

**ਅਰਥ** :—ਨਿੰਦਕ ਮਨੁੱਖ ਸੰਤ ਜਨਾਂ ਨਾਲ ਵੈਰ ਕਰਦੇ ਹਨ ਤੇ ਦੁਰਜਨਾਂ ਨਾਲ ਮੋਹ ਪਿਆਰ ਰੱਖਦੇ ਹਨ; ਉਹਨਾਂ ਨੂੰ ਲੋਕ ਪਰਲੋਕ ਵਿੱਚ ਕਿਤੇ ਸੁਖ ਨਹੀਂ ਮਿਲਦਾ, ਘੜੀ ਮੁੜੀ ਦੁਬਿਧਾ ਵਿਚ ਖ਼ੁਆਰ ਹੋ ਹੋ ਕੇ, ਜੰਮਦੇ ਮਰਦੇ ਹਨ; ਉਹਨਾਂ ਦੀ ਤ੍ਰਿਸ਼ਨਾ ਕਦੇ ਨਹੀਂ ਲਹਿੰਦੀ; ਹਰੀ ਦੇ ਸੱਚੇ ਦਰਬਾਰ ਵਿਚ ਉਹਨਾਂ ਨਿੰਦਕਾਂ ਦੇ ਮੂੰਹ ਕਾਲੇ ਹੁੰਦੇ ਹਨ । ਹੇ ਨਾਨਕ ! ਨਾਮ ਤੋਂ ਸੱਖਣਿਆਂ ਨੂੰ ਨਾਹ ਇਸ ਲੋਕ ਵਿਚ ਤੇ ਨਾਹ ਪਰਲੋਕ ਵਿਚ (ਢੋਈ ਮਿਲਦੀ ਹੈ) ।੨।

**ਪਉੜੀ ॥ ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥ ਜਿਨਾ ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥ {ਪੰਨਾ ੬੪੯}**

**ਪਦ ਅਰਥ** :—ਮਨਿ ਚਿਤਿ—ਮਨ ਨਾਲ ਤੇ ਚਿਤ ਨਾਲ, ਮਨੋਂ ਚਿਤੋਂ ਪੂਰੀ ਖਿੱਚ ਨਾਲ ।

**ਅਰਥ** :—ਜੋ ਮਨੁੱਖ ਹਰੀ ਦਾ ਨਾਮ ਸਿਮਰਦੇ ਹਨ, ਉਹ ਅੰਦਰੋਂ ਹਰੀ-ਨਾਮ ਵਿਚ ਰੰਗੇ ਜਾਂਦੇ ਹਨ; ਜਿਨ੍ਹਾਂ ਨੇ ਇਕਾਗ੍ਰ ਚਿੱਤ ਹੋ ਕੇ ਇਕ ਹਰੀ ਨੂੰ ਅਰਾਧਿਆ ਹੈ, ਉਹ ਉਸ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਜਾਣਦੇ ।

**ਸੇਈ ਪੁਰਖ ਹਰਿ ਸੇਵਦੇ ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥ ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥ ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ ॥੧੭॥ {ਪੰਨਾ ੬੪੯}**

**ਪਦ ਅਰਥ** :—ਮਸਤਕਿ—ਮੱਥੇ ਤੇ । ਗੁਣੀ—ਗੁਣਾਂ ਵਾਲਾ ਪ੍ਰਭੂ । ਨਾਮਿ—ਨਾਮ ਵਿਚ ।

**ਅਰਥ** :—(ਪਿਛਲੇ ਕੀਤੇ ਕੰਮਾਂ ਅਨੁਸਾਰ) ਮੁੱਢ ਤੋਂ ਜਿਨ੍ਹਾਂ ਦੇ ਮੱਥੇ ਤੇ (ਸੰਸਕਾਰ-ਰੂਪ) ਲੇਖ ਉੱਕਰਿਆ ਹੋਇਆ ਹੈ, ਉਹ ਮਨੁੱਖ ਹਰੀ ਨੂੰ ਜਪਦੇ ਹਨ; ਉਹ ਸਦਾ ਹਰੀ ਦੇ ਗੁਣ ਗਾਉਂਦੇ ਹਨ, ਗੁਣ ਗਾ ਕੇ ਗੁਣਾਂ ਦੇ ਮਾਲਕ ਹਰੀ ਦੀ (ਹੋਰਨਾਂ ਨੂੰ) ਸਿੱਖਿਆ ਦੇਂਦੇ ਹਨ । ਗੁਰਮੁਖਾਂ ਵਿਚ ਇਹ ਵੱਡਾ ਗੁਣ ਹੈ ਕਿ ਪੂਰੇ ਸਤਿਗੁਰੂ ਦੀ ਰਾਹੀਂ ਹਰੀ ਦੇ ਨਾਮ ਵਿਚ ਲੀਨ ਹੁੰਦੇ ਹਨ ।੧੭।

**ਸਲੋਕੁ ਮਃ ੩ ॥ ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥ {ਪੰਨਾ ੬੪੯}**

**ਅਰਥ** :—ਸਤਿਗੁਰੂ ਦੇ ਹੁਕਮ ਵਿਚ ਤੁਰਨਾ ਬੜੀ ਔਖੀ ਕਾਰ ਹੈ, ਸਿਰ ਦੇਣਾ ਪੈਂਦਾ ਹੈ, ਤੇ ਆਪਾ ਗਵਾ ਕੇ (ਸੇਵਾ ਹੁੰਦੀ ਹੈ); ਜੋ ਮਨੁੱਖ ਸਤਿਗੁਰੂ ਦੀ ਸਿੱਖਿਆ ਦੁਆਰਾ (ਸੰਸਾਰ ਵਲੋਂ) ਮਰਦੇ ਹਨ, ਉਹ ਫਿਰ ਜਨਮ ਮਰਨ ਵਿਚ ਨਹੀਂ ਰਹਿੰਦੇ, ਉਹਨਾਂ ਦੀ ਸਾਰੀ ਸੇਵਾ ਕਬੂਲ ਪੈ ਜਾਂਦੀ ਹੈ ।

**ਪਾਰਸ ਪਰਸਿਐ ਪਾਰਸੁ ਹੋਵੈ, ਸਚਿ ਰਹੈ ਲਿਵ ਲਾਇ ॥ ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ {ਪੰਨਾ ੬੪੯}**

**ਅਰਥ** :—ਜੋ ਮਨੁੱਖ ਸੱਚੇ ਨਾਮ ਵਿਚ ਬ੍ਰਿਤੀ ਜੋੜੀ ਰੱਖਦਾ ਹੈ ਉਹ (ਮਾਨੋ) ਪਾਰਸ ਨੂੰ ਛੋਹ ਕੇ ਪਾਰਸ ਹੀ ਹੋ ਜਾਂਦਾ ਹੈ; ਜਿਸ ਦੇ ਹਿਰਦੇ ਵਿਚ ਮੁੱਢ ਤੋਂ (ਸੰਸਕਾਰ-ਰੂਪ) ਲੇਖ ਉੱਕਰਿਆ ਹੋਵੇ, ਉਸ ਨੂੰ ਸਤਿਗੁਰੂ ਤੇ ਪ੍ਰਭੂ ਮਿਲਦਾ ਹੈ ।

**ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ ॥੧॥ {ਪੰਨਾ ੬੪੯}**

**ਪਦ ਅਰਥ** :—ਗਣਤੈ—ਚੰਗੇ ਕੀਤੇ ਕੰਮਾਂ ਦੇ ਲੇਖੇ ਕੀਤਿਆਂ ।

**ਅਰਥ** :—ਹੇ ਨਾਨਕ ! ਲੇਖੈ ਕੀਤਿਆਂ ਸੇਵਕ (ਹਰੀ ਨੂੰ) ਨਹੀਂ ਮਿਲ ਸਕਦਾ, ਜਿਸ ਨੂੰ ਹਰੀ ਬਖ਼ਸ਼ਦਾ ਹੈ, ਉਹੀ ਕਬੂਲ ਪੈਂਦਾ ਹੈ ।੧।

**ਮਃ ੩ ॥ ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ ॥ ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥ {ਪੰਨਾ ੬੪੯}**

**ਪਦ ਅਰਥ** :—ਸੁਆਇ—ਸੁਆਰਥ ਦੇ ਕਾਰਨ । ਸੁਆਉ—ਸੁਅਰਥ ।

**ਅਰਥ** :—ਮੂਰਖ ਆਪਣੀ ਗ਼ਰਜ਼ ਦੇ ਕਾਰਨ ਥਾਂ ਕੁਥਾਂ ਨਹੀਂ ਜਾਣਦੇ, (ਕਿ ਕਿੱਥੇ ਗ਼ਰਜ਼ ਪੂਰੀ ਹੋ ਸਕਦੀ ਹੈ) ਜੇ ਸਤਿਗੁਰੂ ਦੇ ਸ਼ਬਦ ਨੂੰ ਖੋਜਣ ਤਾਂ ਹਰੀ ਦੀ ਜੋਤਿ ਵਿਚ ਬ੍ਰਿਤੀ ਜੋੜ ਕੇ (ਹਰੀ ਦੀ ਹਜ਼ੂਰੀ-ਰੂਪ ਅਸਲ) ਟਿਕਾਣਾ ਲੱਭ ਲੈਣ ।

**ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ ॥ ਸਤਿਗੁਰੁ ਅਪਣੈ ਘਰਿ ਵਰਤਦਾ ਆਪੇ ਲਏ ਮਿਲਾਇ ॥ {ਪੰਨਾ ੬੪੯}**

**ਪਦ ਅਰਥ** :—ਅਪਣੈ ਘਰਿ—ਆਪਣੇ ਸਰੂਪ ਵਿਚ, ਪ੍ਰਭੂ-ਚਰਨਾਂ ਵਿਚ ।

**ਅਰਥ** :—ਜੇ ਸੱਚੇ ਹਰੀ ਦਾ ਡਰ (ਭਾਵ, ਅਦਬ) ਸਦਾ ਮਨ ਵਿਚ ਟਿਕਿਆ ਰਹੇ, ਤਾਂ ਇਹ ਸਾਰੀ ਸਮਝ ਪੈ ਜਾਂਦੀ ਹੈ ਕਿ ਸਤਿਗੁਰੂ, ਜੋ ਸਦਾ ਆਪਣੇ ਸਰੂਪ ਵਿਚ ਟਿਕਿਆ ਰਹਿੰਦਾ ਹੈ, ਆਪ ਹੀ ਸੇਵਕ ਨੂੰ ਮਿਲਾ ਲੈਂਦਾ ਹੈ ।

**ਨਾਨਕ ਸਤਿਗੁਰਿ ਮਿਲਿਐ ਸਭ ਪੂਰੀ ਪਈ, ਜਿਸ ਨੋ ਕਿਰਪਾ ਕਰੇ ਰਜਾਇ ॥੨॥ {ਪੰਨਾ ੬੪੯}**

**ਅਰਥ** :—ਹੇ ਨਾਨਕ ! ਜਿਸ ਮਨੁੱਖ ਤੇ ਆਪਣੀ ਰਜ਼ਾ ਵਿਚ ਪ੍ਰਭੂ ਮੇਹਰ ਕਰੇ, ਉਸ ਨੂੰ ਸਤਿਗੁਰੂ ਮਿਲਿਆਂ ਪੂਰਨ ਸਫਲਤਾ ਹੁੰਦੀ ਹੈ ।੨।

**ਪਉੜੀ ॥ ਧੰਨੁ ਧਨੁ ਭਾਗ ਤਿਨਾ ਭਗਤ ਜਨਾ, ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥ ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥ {ਪੰਨਾ ੬੪੯}**

**ਅਰਥ** :—ਉਹਨਾਂ ਭਗਤਾਂ ਦੇ ਵੱਡੇ ਭਾਗ ਹਨ, ਜੋ ਮੂੰਹੋਂ ਹਰੀ ਦਾ ਨਾਮ ਉਚਾਰਦੇ ਹਨ; ਉਹਨਾਂ ਸੰਤਾਂ ਦੇ ਵੱਡੇ ਭਾਗ ਹਨ, ਜੋ ਹਰੀ ਦਾ ਜਸ ਕੰਨੀਂ ਸੁਣਦੇ ਹਨ ।

**ਧਨੁ ਧਨੁ ਭਾਗ ਤਿਨਾ ਸਾਧ ਜਨਾ, ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥ ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ ॥ {ਪੰਨਾ ੬੪੯}**

**ਅਰਥ** :—ਉਹਨਾਂ ਸਾਧ ਜਨਾਂ ਦੇ ਧੰਨ ਭਾਗ ਹਨ, ਜੋ ਹਰੀ ਦਾ ਕੀਰਤਨ ਕਰ ਕੇ ਆਪ ਗੁਣਾਂ ਵਾਲੇ ਬਣਦੇ ਹਨ; ਉਹਨਾਂ ਗੁਰਮੁਖਾਂ ਦੇ ਵੱਡੇ ਭਾਗ ਹਨ ਜੋ ਸਤਿਗੁਰੂ ਦੀ ਸਿੱਖਿਆ ਲੈ ਕੇ ਆਪਣੇ ਮਨ ਨੂੰ ਜਿੱਤਦੇ ਹਨ ।

**ਸਭ ਦੂ ਵਡੇ ਭਾਗ ਗੁਰਸਿਖਾ ਕੇ, ਜੋ ਗੁਰ ਚਰਣੀ ਸਿਖ ਪੜਤਿਆ ॥੧੮॥ {ਪੰਨਾ ੬੪੯}**

ਨੋਟ :—ਇਸ ਪਉੜੀ ਵਿਚ ਦੱਸਿਆ ਹੈ ਕਿ ਅਸਲ ਭਾਗਾਂ ਵਾਲੇ ਉਹ ਮਨੁੱਖ ਹਨ ਜੋ ਆਪਣੀ ਸਿਆਣਪ ਚਤੁਰਾਈ ਛੱਡ ਕੇ ਗੁਰੂ ਦੇ ਦੱਸੇ ਰਾਹ ਤੇ ਤੁਰਦੇ ਹਨ ।

**ਅਰਥ** :—ਸਭ ਤੋਂ ਵੱਡੇ ਭਾਗ ਉਹਨਾਂ ਗੁਰਸਿੱਖਾਂ ਦੇ ਹਨ, ਜੋ ਸਤਿਗੁਰੂ ਦੀ ਚਰਨੀਂ ਪੈਂਦੇ ਹਨ (ਭਾਵ, ਜੋ ਆਪਾ ਮਿਟਾ ਕੇ ਗੁਰੂ ਦੀ ਓਟ ਲੈਂਦੇ ਹਨ) ।

**ਸਲੋਕੁ ਮਃ ੩ ॥ ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ, ਏਕ ਸਬਦਿ ਲਿਵ ਲਾਇ ॥ ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ, ਜੋ ਹਰਿ ਹਿਰਦੈ ਸਦਾ ਵਸਾਇ ॥ {ਪੰਨਾ ੬੪੯}**

**ਪਦ ਅਰਥ** :—ਬਿੰਦੈ—ਜਾਣਦਾ ਹੈ । ਬ੍ਰਹਮੁ—ਪਰਮਾਤਮਾ । ਬ੍ਰਹਮਤੁ—ਬ੍ਰਾਹਮਣ ਵਾਲਾ ਲੱਛਣ । ਏਕ ਸਬਦਿ—ਕੇਵਲ ਸ਼ਬਦ ਵਿਚ ।

**ਅਰਥ** :—ਜੋ ਮਨੁੱਖ ਕੇਵਲ ਗੁਰ-ਸ਼ਬਦ ਵਿਚ ਬ੍ਰਿਤੀ ਜੋੜ ਕੇ ਬ੍ਰਹਮ ਨੂੰ ਪਛਾਣੇ, ਉਸ ਦਾ ਬ੍ਰਹਮਣ-ਪੁਣਾ ਬਣਿਆ ਰਹਿੰਦਾ ਹੈ; ਜੋ ਮਨੁੱਖ ਹਰੀ ਨੂੰ ਹਿਰਦੇ ਵਿਚ ਵਸਾਏ, ਨੌ ਨਿਧੀਆਂ ਤੇ ਅਠਾਰਹ ਸਿੱਧੀਆਂ ਉਸ ਦੇ ਮਗਰ ਲੱਗੀਆਂ ਫਿਰਦੀਆਂ ਹਨ ।

**ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥ ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥੧॥ {ਪੰਨਾ ੬੪੯}**

**ਪਦ ਅਰਥ** :—ਕਰਿ—ਕਰ ਕੇ ।

**ਅਰਥ** :—ਵਿਚਾਰ ਕਰ ਕੇ ਸਮਝੋ, ਸਤਿਗੁਰੂ ਤੋਂ ਬਿਨਾ ਨਾਮ ਨਹੀਂ ਮਿਲਦਾ, ਹੇ ਨਾਨਕ ! ਪੂਰੇ ਭਾਗਾਂ ਨਾਲ ਜਿਸ ਨੂੰ ਸਤਿਗੁਰੂ ਮਿਲੇ ਉਹ ਚਹੁੰਆਂ ਜੁਗਾਂ ਵਿਚ (ਭਾਵ, ਸਦਾ) ਸੁਖ ਪਾਂਦਾ ਹੈ ।੧।

**ਮਃ ੩ ॥ ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ ॥ ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥ {ਪੰਨਾ ੬੪੯}**

**ਪਦ ਅਰਥ** :—ਸੀਤਲੁ—ਠੰਡੇ, ਸ਼ਾਂਤ, ਸੰਤੋਖੀ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਗੁਰਮੁਖਿ—ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਮਨੁੱਖ ।

**ਅਰਥ** :—ਜਵਾਨ ਹੋਵੇ ਭਾਵੇਂ ਬੁੱਢਾ—ਮਨਮੁਖ ਦੀ ਤ੍ਰਿਸ਼ਨਾ ਭੁੱਖ ਦੂਰ ਨਹੀਂ ਹੁੰਦੀ, ਸਤਿਗੁਰੂ ਦੇ ਸਨਮੁਖ ਹੋਏ ਮਨੁੱਖ ਸ਼ਬਦ ਵਿਚ ਰੱਤੇ ਹੋਣ ਕਰ ਕੇ ਤੇ ਅਹੰਕਾਰ ਗਵਾ ਕੇ ਅੰਦਰੋਂ ਸੰਤੋਖੀ ਹੁੰਦੇ ਹਨ ।

**ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥ ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ ॥੨॥ {ਪੰਨਾ ੬੪੯-੬੫੦}**

**ਪਦ ਅਰਥ** :—ਤ੍ਰਿਪਤਿ—ਰੱਜ, ਰਜੇਵਾਂ । ਜਿ—ਜੋ ਕੁਝ ।

**ਅਰਥ** :—(ਉਹਨਾਂ ਦਾ) ਹਿਰਦਾ ਤ੍ਰਿਪਤੀ ਦੇ ਕਾਰਨ ਸੰਤੋਖੀ ਹੁੰਦਾ ਹੈ, ਤੇ ਫਿਰ (ਉਹਨਾਂ ਨੂੰ ਮਾਇਆ ਦੀ) ਭੁੱਖ ਨਹੀਂ ਲੱਗਦੀ । ਹੇ ਨਾਨਕ ! ਗੁਰਮੁਖ ਮਨੁੱਖ ਜੋ ਕੁਝ ਕਰਦੇ ਹਨ, ਉਹ ਕਬੂਲ ਹੁੰਦਾ ਹੈ, ਕਿਉਂਕਿ ਉਹ ਨਾਮ ਵਿਚ ਬ੍ਰਿਤੀ ਜੋੜੀ ਰੱਖਦੇ ਹਨ ।੨।

**ਪਉੜੀ ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥ ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥ ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥ ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ ॥ ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥ {ਪੰਨਾ ੬੫੦}**

**ਪਦ ਅਰਥ** :—ਰਵਾ—ਉਚਾਰਾਂ । ਕਿਲਵਿਖ—ਪਾਪ । ਕ੍ਰਿਖਾ—ਨਾਸ ਕਰ ਦਿਆਂ । ਵਿਖਾ—ਕਦਮ, ਪੈਰ ।

**ਅਰਥ** :—ਜੋ ਸਿੱਖ ਸਤਿਗੁਰੂ ਦੇ ਸਨਮੁਖ ਹਨ, ਮੈਂ ਉਹਨਾਂ ਤੋਂ ਸਦਕੇ ਹਾਂ । ਜੋ ਹਰੀ-ਨਾਮ ਸਿਮਰਦੇ ਹਨ (ਜੀ ਚਾਹੁੰਦਾ ਹੈ) ਮੈਂ ਉਹਨਾਂ ਦਾ ਦਰਸ਼ਨ ਕਰਾਂ, (ਉਹਨਾਂ ਪਾਸੋਂ) ਕੀਰਤਨ ਸੁਣ ਕੇ ਹਰੀ ਦੇ ਗੁਣ ਗਾਵਾਂ ਤੇ ਹਰੀ-ਜਸ ਮਨ ਵਿਚ ਉੱਕਰ ਲਵਾਂ, ਪ੍ਰੇਮ ਨਾਲ ਹਰੀ-ਨਾਮ ਦੀ ਸਿਫ਼ਤਿ ਕਰਾਂ ਤੇ (ਆਪਣੇ) ਸਾਰੇ ਪਾਪ ਕੱਟ ਦਿਆਂ । ਉਹ ਸਰੀਰ-ਥਾਂ ਧੰਨ ਹੈ, ਸੁੰਦਰ ਹੈ ਜਿਥੇ ਪਿਆਰਾ ਸਤਿਗੁਰੂ ਪੈਰ ਰੱਖਦਾ ਹੈ (ਭਾਵ, ਆ ਵੱਸਦਾ ਹੈ) ।੧੯।

**ਸਲੋਕੁ ਮਃ ੩ ॥ ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥ ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥੧॥ {ਪੰਨਾ ੬੫੦}**

**ਪਦ ਅਰਥ** :—ਗਿਆਨੁ—ਆਤਮਕ ਜੀਵਨ ਦੀ ਸੂਝ ।

**ਅਰਥ** :—ਸਤਿਗੁਰੂ ਤੋਂ ਬਿਨਾ ਨਾਹ ਆਤਮਕ ਜੀਵਨ ਦੀ ਸਮਝ ਪੈਂਦੀ ਹੈ ਤੇ ਨਾਹ ਹੀ ਸੁਖ ਮਨ ਵਿਚ ਵੱਸਦਾ ਹੈ; (ਗੁਰੂ ਤੋਂ ਬਿਨਾ) ਹੇ ਨਾਨਕ ! ਨਾਮ ਤੋਂ ਸੱਖਣੇ (ਰਹਿ ਕੇ) ਮਨਮੁਖ ਮਨੁੱਖਾ-ਜਨਮ ਵਿਅਰਥ ਗਵਾ ਜਾਣਗੇ ।੧।

**ਮਃ ੩ ॥ ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥ {ਪੰਨਾ ੬੫੦}**

**ਪਦ ਅਰਥ** :—ਸਿਧ—ਸਾਧਨਾ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਅਭਿਆਸੀ ।

**ਅਰਥ** :—ਸਾਰੇ ਸਿੱਧ ਤੇ ਸਾਧਿਕ ਨਾਮ ਨੂੰ ਹੀ ਖੋਜਦੇ ਬ੍ਰਿਤੀ ਜੋੜ ਜੋੜ ਕੇ ਥੱਕ ਗਏ ਹਨ; ਸਤਿਗੁਰੂ ਤੋਂ ਬਿਨਾ ਕਿਸੇ ਨੂੰ ਨਹੀਂ ਲੱਭਾ । ਸਤਿਗੁਰੂ ਦੇ ਸਨਮੁਖ ਹੋਇਆ ਮਨੁੱਖ ਹੀ ਮਿਲਾਇਆ ਹੋਇਆ (ਪ੍ਰਭੂ ਨੂੰ) ਮਿਲਦਾ ਹੈ ।

**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥ ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥ ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥੨॥ {ਪੰਨਾ ੬੫੦}**

**ਪਦ ਅਰਥ** :—ਬਾਦਿ—ਵਿਅਰਥ । ਅਚਿੰਤੁ—ਚਿੰਤਾ-ਰਹਿਤ ਪਰਮਾਤਮਾ । ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੀ ਸਰਨ ਪੈ ਕੇ।

**ਅਰਥ** :—ਨਾਮ ਤੋਂ ਬਿਨਾ ਖਾਣਾ ਤੇ ਪਹਿਨਣਾ ਸਭ ਵਿਅਰਥ ਹੈ, (ਜੇ ਨਾਮ ਨਹੀਂ ਤਾਂ) ਉਹ ਸਿੱਧੀ ਤੇ ਕਰਾਮਾਤਿ ਫਿਟਕਾਰ-ਜੋਗ ਹੈ; ਇਹੀ (ਉਸ ਦੀ) ਸਿੱਧੀ ਹੈ ਤੇ ਇਹੀ ਕਰਾਮਾਤ ਹੈ ਕਿ ਚਿੰਤਾ ਤੋਂ ਰਹਿਤ ਹਰੀ ਉਸ ਨੂੰ (ਨਾਮ ਦੀ) ਦਾਤਿ ਬਖ਼ਸ਼ੇ; ਹੇ ਨਾਨਕ ! "ਗੁਰੂ ਦੇ ਸਨਮੁਖ ਹੋ ਕੇ ਹਰੀ ਦਾ ਨਾਮ ਮਨ ਵਿਚ ਵੱਸਦਾ ਹੈ"—ਇਹੀ ਸਿੱਧੀ ਤੇ ਕਰਾਮਾਤ ਹੁੰਦੀ ਹੈ ।੨।

**ਪਉੜੀ ॥ ਹਮ ਢਾਢੀ ਹਰਿ ਪ੍ਰਭ ਖਸਮ ਕੇ, ਨਿਤ ਗਾਵਹ ਹਰਿ ਗੁਣ ਛੰਤਾ ॥ ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥ {ਪੰਨਾ ੬੫੦}**

**ਪਦ ਅਰਥ** :—ਕਵਲਾ—ਮਾਇਆ, ਲੱਛਮੀ । ਕੰਤ—ਖਸਮ । ਕਵਲਾਕੰਤ—ਮਾਇਆ ਦਾ ਪਤੀ ।

**ਅਰਥ** :—ਅਸੀ ਪ੍ਰਭੂ-ਖਸਮ ਦੇ ਢਾਢੀ ਸਦਾ ਪ੍ਰਭੂ ਦੇ ਗੁਣਾਂ ਦੇ ਗੀਤ ਗਾਂਦੇ ਹਾਂ; ਉਸ ਕਮਲਾਪਤੀ ਪ੍ਰਭੂ ਦਾ ਹੀ ਕੀਰਤਨ ਕਰਦੇ ਹਾਂ ਤੇ ਜਸ ਸੁਣਦੇ ਹਾਂ ।

**ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥ ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥ {ਪੰਨਾ ੬੫੦}**

**ਅਰਥ** :—ਪ੍ਰਭੂ ਦਾਤਾ ਹੈ, ਸਾਰਾ ਸੰਸਾਰ ਭਿਖਾਰੀ ਹੈ, ਜੀਵ ਜੰਤ ਮੰਗਤੇ ਹਨ । ਪੱਥਰਾਂ ਵਿਚਲੇ ਕੀੜਿਆਂ ਨੂੰ ਭੀ ਦਿਆਲ ਹੋ ਕੇ, ਹੇ ਹਰੀ ! ਤੂੰ ਦਾਨ ਦੇਂਦਾ ਹੈਂ ।

**ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ ॥੨੦॥ {ਪੰਨਾ ੬੫੦}**

**ਅਰਥ** :—ਹੇ ਦਾਸ ਨਾਨਕ ! ਜਿਨ੍ਹਾਂ ਨੇ ਸਤਿਗੁਰੂ ਦੇ ਸਨਮੁਖ ਹੋ ਕੇ ਨਾਮ ਸਿਮਰਿਆ ਹੈ, ਉਹ (ਅਸਲ) ਧਨੀ ਹੁੰਦੇ ਹਨ ।੨੦।

**ਸਲੋਕੁ ਮਃ ੩ ॥ ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥ {ਪੰਨਾ ੬੫੦}**

**ਅਰਥ** :—ਪੜ੍ਹਨਾ ਤੇ ਵਿਚਾਰਨਾ ਸੰਸਾਰ ਦਾ ਕੰਮ (ਹੀ ਹੋ ਗਿਆ) ਹੈ (ਭਾਵ, ਹੋਰ ਵਿਹਾਰਾਂ ਵਾਂਗ ਇਹ ਭੀ ਇਕ ਵਿਹਾਰ ਹੀ ਬਣ ਗਿਆ ਹੈ, ਪਰ) ਹਿਰਦੇ ਵਿਚ ਤ੍ਰਿਸ਼ਨਾ ਤੇ ਵਿਕਾਰ (ਟਿਕੇ ਹੀ ਰਹਿੰਦੇ) ਹਨ; ਅਹੰਕਾਰ ਵਿਚ ਸਾਰੇ (ਪੰਡਿਤ) ਪੜ੍ਹ ਪੜ੍ਹ ਕੇ ਥੱਕ ਗਏ ਹਨ, ਮਾਇਆ ਦੇ ਮੋਹ ਵਿਚ ਖ਼ੁਆਰ ਹੀ ਹੁੰਦੇ ਹਨ ।

**ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥ ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥ ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੇ ਵੀਚਾਰੁ ॥ ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥੧॥ {ਪੰਨਾ ੬੫੦}**

**ਪਦ ਅਰਥ** :—ਬੀਨਾ—ਸੁਜਾਖਾ, ਸਿਆਣਾ । ਅੰਦਰੁ—ਮਨ {ਲਫ਼ਜ਼ 'ਅੰਦਰੁ' ਅਤੇ 'ਅੰਦਰਿ' ਦਾ ਫ਼ਰਕ ਚੇਤੇ ਰੱਖੋ} । ਤਤੁ—ਅਸਲੀਅਤ । ਮੋਖ ਦੁਆਰੁ—ਮੁਕਤੀ ਦਾ ਦਰਵਾਜ਼ਾ । ਅਧਾਰੁ—ਆਸਰਾ । ਮੋਖ—(ਹਉਮੈ ਤ੍ਰਿਸ਼ਨਾ ਆਦਿਕ ਵਿਕਾਰਾਂ ਤੋਂ) ਖ਼ਲਾਸੀ । ਸਹਜਿ—ਆਤਮਕ ਅਡੋਲਤਾ ਵਿਚ । ਵੀਚਾਰੁ—ਪਰਮਾਤਮਾ ਦੇ ਗੁਣਾਂ ਦੀ ਵਿਚਾਰ । ਗੁਰਮੁਖਿ—ਗੁਰੂ ਦੇ ਸਨਮੁਖ ਮਨੁੱਖ ।

**ਅਰਥ** :—ਉਹ ਮਨੁੱਖ ਪੜ੍ਹਿਆ ਹੋਇਆ ਤੇ ਸਿਆਣਾ ਪੰਡਿਤ ਹੈ (ਭਾਵ, ਉਸ ਮਨੁੱਖ ਨੂੰ ਪੰਡਿਤ ਸਮਝੋ), ਜੋ ਸਤਿਗੁਰੂ ਦੇ ਸ਼ਬਦ ਵਿਚ ਵਿਚਾਰ ਕਰਦਾ ਹੈ, ਜੋ ਆਪਣੇ ਮਨ ਨੂੰ ਖੋਜਦਾ ਹੈ (ਅੰਦਰੋਂ) ਹਰੀ ਨੂੰ ਲੱਭ ਲੈਂਦਾ ਹੈ ਤੇ (ਤ੍ਰਿਸ਼ਨਾ ਤੋਂ) ਬਚਣ ਲਈ ਰਸਤਾ ਲਭ ਲੈਂਦਾ ਹੈ, ਜੋ ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਪ੍ਰਾਪਤ ਕਰਦਾ ਹੈ ਤੇ

ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਗੁਣਾਂ ਵਿਚ ਸੁਰਤਿ ਜੋੜੀ ਰੱਖਦਾ ਹੈ । ਹੇ ਨਾਨਕ ! ਇਸ ਤਰ੍ਹਾਂ ਸਤਿਗੁਰੂ ਦੇ ਸਨਮੁਖ ਹੋਏ ਜਿਸ ਮਨੁੱਖ ਨੂੰ 'ਨਾਮ' ਆਸਰਾ (ਰੂਪ) ਹੈ, ਉਸ ਨਾਮ ਦਾ ਵਾਪਾਰੀ ਮੁਬਾਰਿਕ ਹੈ ।੧।

**ਮਃ ੩ ॥ ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥ ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥ {ਪੰਨਾ ੬੫੦}**

**ਅਰਥ** :—ਤੁਸੀਂ ਕੋਈ ਭੀ ਮਨੁੱਖ ਬ੍ਰਿਤੀ ਜੋੜ ਕੇ ਵੇਖ ਲਵੋ, ਮਨ ਨੂੰ ਕਾਬੂ ਕਰਨ ਤੋਂ ਬਿਨਾਂ ਕੋਈ ਨਹੀਂ ਸਿੱਝਿਆ (ਭਾਵ, ਕਿਸੇ ਦੀ ਘਾਲਿ ਥਾਇ ਨਹੀਂ ਪਈ); ਭੇਖ ਕਰਨ ਵਾਲੇ (ਸਾਧੂ ਭੀ) ਤੀਰਥਾਂ ਦੀ ਯਾਤ੍ਰਾ ਕਰ ਕੇ ਰਹਿ ਗਏ ਹਨ, (ਇਸ ਤਰ੍ਹਾਂ) ਇਹ ਮਨ ਮਾਰਿਆ ਨਹੀਂ ਜਾਂਦਾ ।

**ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥ ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥੨॥ {ਪੰਨਾ ੬੫੦}**

**ਅਰਥ** :—ਸਤਿਗੁਰੂ ਦੇ ਸਨਮੁਖ ਹੋਇਆਂ ਮਨੁੱਖ ਸੱਚੇ ਹਰੀ ਵਿਚ ਬ੍ਰਿਤੀ ਜੋੜੀ ਰੱਖਦਾ ਹੈ (ਇਸ ਕਰਕੇ) ਉਸ ਦਾ ਮਨ ਜੀਊਂਦਾ ਹੀ ਮੋਇਆ ਹੋਇਆ ਹੈ (ਭਾਵ, ਮਾਇਆ ਵਿਚ ਵਰਤਦਿਆਂ ਭੀ ਮਾਇਆ ਤੋਂ ਉਦਾਸ ਹੈ) । ਹੇ ਨਾਨਕ ! ਇਸ ਮਨ ਦੀ ਮੈਲ ਇਸ ਤਰ੍ਹਾਂ ਉਤਰਦੀ ਹੈ ਕਿ (ਮਨ ਦੀ) ਹਉਮੈ (ਸਤਿਗੁਰੂ ਦੇ) ਸ਼ਬਦ ਨਾਲ ਸਾੜੀ ਜਾਏ ।੨।

**ਪਉੜੀ ॥ ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ ॥ ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ ॥ ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ ॥ ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ ॥ ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥ {ਪੰਨਾ ੬੫੦}**

**ਪਦ ਅਰਥ** :—ਕਿਨਕਾ—ਕਿਣਕਾ ਮਾਤ੍ਰ, ਥੋੜਾ ਜਿਤਨਾ ਹੀ । ਕਾਪੜੁ—ਕੱਪੜਾ, ਪੁਸ਼ਾਕ । ਖਿਮ—ਖਿਮਾ । ਪ੍ਰਿਮ ਕਾ—ਪ੍ਰੇਮ ਦਾ (ਸਿੰਗਾਰ) । ਕਿਲਬਿਖ—ਪਾਪ । ਜਿਣਕਾ—ਜਿੱਤ ਜਾਂਦਾ ਹੈ ।

**ਅਰਥ** :—ਹੇ ਮੇਰੇ ਭਾਈ ਸੰਤ ਜਨੋਂ ! ਇਕ ਕਿਣਕਾ ਮਾਤ੍ਰ (ਮੈਨੂੰ ਭੀ) ਹਰੀ ਦਾ ਨਾਮ ਜਪਾਵੋ । ਹੇ ਹਰੀ ਜਨੋਂ ! ਹਰੀ ਦੇ ਨਾਮ ਦਾ ਸਿੰਗਾਰ ਬਣਾਵੋ, ਤੇ ਖਿਮਾ ਦੀ ਪੁਸ਼ਾਕ ਪਹਿਨੋ, ਇਹੋ ਜਿਹਾ ਸ਼ਿੰਗਾਰ ਪਿਆਰੇ ਹਰੀ ਨੂੰ ਚੰਗਾ ਲੱਗਦਾ ਹੈ, ਹਰੀ ਨੂੰ ਪ੍ਰੇਮ ਦਾ ਸ਼ਿੰਗਾਰ ਪਿਆਰਾ ਲੱਗਦਾ ਹੈ । ਦਿਨ ਰਾਤ ਹਰੀ ਦਾ ਨਾਮ ਸਿਮਰੋ, ਇਕ ਪਲਕ ਵਿਚ ਸਾਰੇ ਪਾਪ ਕੱਟ ਦੇਵੇਗਾ । ਜਿਸ ਗੁਰਮੁਖ ਉਤੇ ਹਰੀ ਦਇਆਲ ਹੁੰਦਾ ਹੈ, ਉਹ ਹਰੀ ਦਾ ਸਿਮਰਨ ਕਰ ਕੇ (ਸੰਸਾਰ ਤੋਂ) ਜਿੱਤ (ਕੇ) ਜਾਂਦਾ ਹੈ ।੨੧।

**ਸਲੋਕੁ ਮਃ ੩ ॥ ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥ ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥ {ਪੰਨਾ ੬੫੧}**

**ਪਦ ਅਰਥ** :—ਖੰਨਲੀ—ਤੇਲੀ ਦੀ ਕੋਹਲੂ ਵਿਚ ਫੇਰਨ ਵਾਲੀ ਲੀਰ । ਧੋਵਣਿ ਪਾਹੁ—ਧੋਣ ਦਾ ਜਤਨ ਕਰੋ ।

**ਅਰਥ** :—ਕਈ ਜਨਮਾਂ ਦੀ ਇਸ ਮਨ ਨੂੰ ਮੈਲ ਲੱਗੀ ਹੋਈ ਹੈ ਜਿਸ ਕਰਕੇ ਇਹ ਬਹੁਤ ਹੀ ਕਾਲਾ ਹੋਇਆ ਪਿਆ ਹੈ (ਚਿੱਟਾ ਨਹੀਂ ਹੋ ਸਕਦਾ), ਜਿਵੇਂ ਤੇਲੀ ਦੀ ਲੀਰ ਧੋਤਿਆਂ ਚਿੱਟੀ ਨਹੀਂ ਹੁੰਦੀ, ਭਾਵੇਂ ਸੌ ਵਾਰੀ ਧੋਣ ਦਾ ਜਤਨ ਕਰੋ ।

**ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥ ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥੧॥ {ਪੰਨਾ ੬੫੧}**

**ਅਰਥ** :—ਹੇ ਨਾਨਕ ! ਜੇ ਗੁਰੂ ਦੀ ਕਿਰਪਾ ਨਾਲ ਮਨ ਜੀਉਂਦਾ ਹੀ ਮਰੇ ਤੇ ਮਤਿ ਬਦਲ ਕੇ (ਮਾਇਆ ਵਲੋਂ) ਉਲਟ ਹੋ ਜਾਏ, ਤਾਂ ਮੈਲ ਭੀ ਨਹੀਂ ਲੱਗਦੀ ਤੇ ਫਿਰ ਜੂਨਾਂ ਵਿਚ ਭੀ ਨਹੀਂ ਪੈਂਦਾ ।੧।

**ਮਃ ੩ ॥ ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥ {ਪੰਨਾ ੬੫੧}**

**ਅਰਥ** :—ਚਹੁੰ ਜੁਗਾਂ ਵਿਚ ਕਲਜੁਗ ਹੀ ਕਾਲਾ ਆਖੀਦਾ ਹੈ, ਪਰ ਇਸ ਜੁਗ ਵਿਚ ਭੀ ਇਕ ਉੱਤਮ ਪਦਵੀ (ਮਿਲ ਸਕਦੀ) ਹੈ ।

**ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥ ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ ਹਰਿ ਭਗਤੀ ਮਾਹਿ ਸਮਾਹਿ ॥੨॥ {ਪੰਨਾ ੬੫੧}**

**ਪਰ ਅਰਥ** :—ਕੀਰਤਿ—ਸਿਫ਼ਤਿ-ਸਾਲਾਹ । ਲਿਖਿ—ਲਿਖ ਕੇ । ਅਨਦਿਨੁ—ਹਰ ਰੋਜ਼ ।

**ਅਰਥ** :—(ਉਹ ਪਦਵੀ ਇਹ ਹੈ ਕਿ) ਜਿਨ੍ਹਾਂ ਦੇ ਹਿਰਦੇ ਵਿਚ ਹਰੀ (ਭਗਤੀ-ਰੂਪ ਲੇਖ ਪਿਛਲੀ ਕੀਤੀ ਕਮਾਈ ਅਨੁਸਾਰ) ਲਿਖ ਦੇਂਦਾ ਹੈ ਉਹ ਗੁਰਮੁਖ ਹਰੀ ਦੀ ਸਿਫ਼ਤਿ (-ਰੂਪ) ਫਲ (ਇਸੇ ਜੁਗ ਵਿਚ) ਪ੍ਰਾਪਤ ਕਰਦੇ ਹਨ, ਤੇ ਹੇ ਨਾਨਕ ! ਉਹ ਮਨੁੱਖ ਗੁਰੂ ਦੀ ਕਿਰਪਾ ਨਾਲ ਹਰ ਰੋਜ਼ ਹਰੀ ਦੀ ਭਗਤੀ ਕਰਦੇ ਹਨ ਤੇ ਭਗਤੀ ਵਿਚ ਹੀ ਲੀਨ ਹੋ ਜਾਂਦੇ ਹਨ ।੨।

**ਪਉੜੀ ॥ ਹਰਿ ਹਰਿ ਮੇਲਿ ਸਾਧ ਜਨ ਸੰਗਤਿ ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥ ਹਰਿ ਗੁਣ ਗਾਵਾ ਹਰਿ ਨਿਤ ਚਵਾ ਗੁਰਮਤੀ ਹਰਿ ਰੰਗੁ ਸਦਾ ਮਾਣਿ ॥ ਹਰਿ ਜਪਿ ਜਪਿ ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ ॥ {ਪੰਨਾ ੬੫੧}**

**ਪਦ ਅਰਥ** :—ਮੁਖਿ—ਮੂੰਹੋਂ । ਚਵਾ—ਉਚਾਰਾਂ ।

**ਅਰਥ** :—ਹੇ ਹਰੀ ! ਮੈਨੂੰ ਸਾਧ ਜਨਾਂ ਦੀ ਸੰਗਤ ਮਿਲਾ, ਮੈਂ ਮੂੰਹੋਂ ਤੇਰੇ ਨਾਮ ਦੀ ਸੁੰਦਰ ਬੋਲੀ ਬੋਲਾਂ; ਹਰੀ-ਗੁਣ ਗਾਵਾਂ ਤੇ ਨਿੱਤ ਹਰੀ-ਨਾਮ ਉਚਾਰਾਂ ਤੇ ਗੁਰੂ ਦੀ ਮੱਤ ਲੈ ਕੇ ਸਦਾ ਹਰੀ-ਰੰਗ ਮਾਣਾਂ । ਹਰੀ ਦਾ ਭਜਨ ਕਰ ਕੇ ਤੇ (ਭਜਨ-ਰੂਪ) ਦਵਾਈ ਖਾਧਿਆਂ ਸਾਰੇ ਦੁੱਖ ਰੋਗ ਦੂਰ ਹੋ ਜਾਂਦੇ ਹਨ ।

**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥ ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥੨੨॥ {ਪੰਨਾ ੬੫੧}**

**ਅਰਥ** :—ਉਹਨਾਂ ਹਰੀ ਜਨਾਂ ਨੂੰ ਸਚ-ਮੁੱਚ ਪੂਰੇ ਸਮਝੋ, ਜਿਨ੍ਹਾਂ ਨੂੰ ਸਾਹ ਲੈਂਦਿਆਂ ਤੇ ਖਾਂਦਿਆਂ (ਕਦੇ ਭੀ) ਪਰਮਾਤਮਾ ਨਹੀਂ ਵਿਸਰਦਾ; ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੋ ਕੇ ਹਰੀ ਨੂੰ ਸਿਮਰਦੇ ਹਨ, ਉਹਨਾਂ ਲਈ ਜਮ ਦੀ ਤੇ ਜਗਤ ਦੀ ਮੁਥਾਜੀ ਮੁੱਕ ਜਾਂਦੀ ਹੈ ।੨੨।

**ਸਲੋਕੁ ਮਃ ੩ ॥ ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥ ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ ॥ {ਪੰਨਾ ੬੫੧}**

**ਪਦ ਅਰਥ** :—ਉਥਾਰੈ—(ਸਿੰਧੀ—ਉਥਾੜੋ) ਦਿਲ ਉਤੇ ਦਬਾਉ ਜੋ ਕਈ ਵਾਰੀ ਸੁੱਤੇ ਪਿਆਂ ਹੱਥ ਛਾਤੀ ਉਤੇ ਆਇਆਂ ਪੈ ਜਾਂਦਾ ਹੈ ।

**ਅਰਥ** :—(ਮੋਹ-ਰੂਪ) ਉਥਾਰੇ ਦੇ ਦੱਬੇ ਹੋਏ ਹੇ ਭਾਈ ! (ਤੇਰੀ ਉਮਰ) ਸੁੱਤਿਆਂ ਹੀ ਗੁਜ਼ਰ ਗਈ ਹੈ; ਸਤਿਗੁਰੂ ਦਾ ਸ਼ਬਦ ਸੁਣ ਕੇ ਤੈਨੂੰ ਜਾਗ ਨਹੀਂ ਆਈ ਤੇ ਨਾ ਹੀ ਹਿਰਦੇ ਵਿਚ (ਨਾਮ ਜਪਣ ਦਾ) ਚਾਉ ਉਪਜਿਆ ਹੈ ।

**ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ ॥ ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥ ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥੧॥ {ਪੰਨਾ ੬੫੧}**

**ਪਦ ਅਰਥ** :—ਜਲਉ—ਸੜ ਜਾਏ । ਉਬਰੇ—(ਹਉਮੈ ਵਿਚ ਸੜਨ ਤੋਂ) ਬਚ ਗਏ ।

**ਅਰਥ** :—ਗੁਣਾਂ ਤੋਂ ਸੱਖਣਾ ਸਰੀਰ ਸੜ ਜਾਏ ਜੋ ਸਤਿਗੁਰੂ ਦੀ (ਦੱਸੀ ਹੋਈ) ਕਾਰ ਨਹੀਂ ਕਰਦਾ; (ਇਸ ਤਰ੍ਹਾਂ ਦਾ) ਸੰਸਾਰ ਮੈਂ ਹਉਮੈ ਵਿਚ ਤੇ ਮਾਇਆ ਦੇ ਮੋਹ ਵਿਚ ਸੜਦਾ ਵੇਖਿਆ ਹੈ । ਹੇ ਨਾਨਕ ! ਗੁਰੂ ਦੇ ਸ਼ਬਦ ਦੀ ਰਾਹੀਂ ਸੱਚੇ ਹਰੀ ਨੂੰ ਮਨ ਵਿਚ ਸਿਮਰ ਕੇ (ਜੀਵ) ਸਤਿਗੁਰੂ ਦੀ ਸ਼ਰਨ ਪੈ ਕੇ (ਇਸ ਹਉਮੈ ਵਿਚ ਸੜਨ ਤੋਂ) ਬਚਦੇ ਹਨ ।੧।

**ਮਃ ੩ ॥ ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ ॥ ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰੁ ॥ {ਪੰਨਾ ੬੫੧}**

**ਅਰਥ** :—ਜਿਸ ਦੀ ਹਉਮੈ ਸਤਿਗੁਰੂ ਦੇ ਸ਼ਬਦ ਵਿਚ ਰੰਗੇ ਜਾਣ ਨਾਲ ਦੂਰ ਹੋ ਜਾਂਦੀ ਹੈ ਉਹ (ਜੀਵ-ਰੂਪੀ) ਨਾਰੀ ਸੋਭਾਵੰਤੀ ਹੈ; ਉਹ ਨਾਰੀ ਆਪਣੇ ਪ੍ਰਭੂ-ਪਤੀ ਦੇ ਹੁਕਮ ਵਿਚ ਸਦਾ ਤੁਰਦੀ ਹੈ, ਇਸੇ ਕਰਕੇ ਉਸ ਦਾ ਸ਼ਿੰਗਾਰ ਸਫਲ ਸਮਝੋ ।

**ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ ॥ ਨਾ ਹਰਿ ਮਰੈ ਨ ਕਦੇ ਦੁਖੁ ਲਾਗੈ ਸਦਾ ਸੁਹਾਗਣਿ ਨਾਰਿ ॥ ਨਾਨਕ ਹਰਿ ਪ੍ਰਭ ਮੇਲਿ ਲਈ ਗੁਰ ਕੈ ਹੇਤਿ ਪਿਆਰਿ ॥੨॥ {ਪੰਨਾ ੬੫੧}**

**ਅਰਥ** :—ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਲੱਭ ਲਿਆ ਹੈ, ਉਸ ਦੀ (ਹਿਰਦੇ-ਰੂਪ) ਸੇਜ ਸੁੰਦਰ ਹੈ, ਕਿਉਂਕਿ ਉਸ ਨੂੰ ਪਤੀ ਸਦਾ ਮਿਲਿਆ ਹੋਇਆ ਹੈ, ਉਹ ਇਸਤ੍ਰੀ ਸਦਾ ਸੁਹਾਗ ਵਾਲੀ ਹੈ ਕਿਉਂਕਿ ਉਸ ਦਾ ਪਤੀ ਪ੍ਰਭੂ ਕਦੇ ਮਰਦਾ ਨਹੀਂ, (ਇਸ ਲਈ) ਉਹ ਕਦੇ ਦੁਖੀ ਨਹੀਂ ਹੁੰਦੀ । ਹੇ ਨਾਨਕ ! ਗੁਰੂ ਦੇ ਪਿਆਰ ਵਿਚ ਉਸ ਦੀ ਬ੍ਰਿਤੀ ਹੋਣ ਕਰਕੇ ਪ੍ਰਭੂ ਨੇ ਆਪਣੇ ਨਾਲ ਮਿਲਾਇਆ ਹੈ ।੨।

**ਪਉੜੀ ॥ ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥ ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥ ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥**

**ਪਦ ਅਰਥ** :—ਗੋਪਿਆ—ਨਿੰਦਾ ਕੀਤੀ ਹੈ । ਆਪਣਾ—ਪਿਆਰਾ । ਹਰਿ ਜੀਉ—ਸ਼ਾਲਾ ! ਰੱਬ ਮਿਹਰ ਕਰੇ । ਪਾਪਿਸਟ—ਬਹੁਤ ਪਾਪੀ । ਕੁਸੁਧ—ਖੋਟੇ । ਧਰਕਟ—ਵਿਭਚਾਰਨ ।

**ਅਰਥ** :—ਜੋ ਮਨੁੱਖ ਪਿਆਰੇ ਸਤਿਗੁਰੂ ਦੀ ਨਿੰਦਾ ਕਰਦੇ ਹਨ, ਉਹ ਬਹੁਤ ਭੈੜੇ ਹਨ, ਰੱਬ ਮਿਹਰ ਹੀ ਕਰੇ ! ਹੇ ਭਾਈ ! ਉਨ੍ਹਾਂ ਦਾ ਦਰਸ਼ਨ ਨਾਹ ਕਰੋ, ਉਹ ਬੜੇ ਪਾਪੀ ਤੇ ਹੱਤਿਆਰੇ ਹਨ; ਮਨੋਂ ਖੋਟੇ ਉਹ ਆਦਮੀ ਵਿਭਚਾਰਨ ਇਸਤ੍ਰੀ ਵਾਂਗ ਘਰ ਘਰ ਫਿਰਦੇ ਹਨ ।

**ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥ ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥੨੩॥ {ਪੰਨਾ ੬੫੧}**

**ਅਰਥ** :—ਵਡਭਾਗੀ ਮਨੁੱਖ ਸਤਿਗੁਰੂ ਦੀ ਨਿਵਾਜੀ ਹੋਈ ਗੁਰਮੁਖਾਂ ਦੀ ਸੰਗਤ ਵਿਚ ਮਿਲਦੇ ਹਨ । ਹੇ ਹਰੀ ! ਮੈਂ ਸਦਕੇ ਹਾਂ ਸਤਿਗੁਰੂ ਤੋਂ, ਮੇਹਰ ਕਰ ਤੇ ਸਤਿਗੁਰੂ ਨੂੰ ਮਿਲਾ ।੨੩।

**ਸਲੋਕੁ ਮਃ ੩ ॥ ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥ ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ ॥ ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ ॥ {ਪੰਨਾ ੬੫੧}**

**ਅਰਥ** :—ਸਤਿਗੁਰੂ ਦੀ ਸੇਵਾ ਤੋਂ (ਮਨੁੱਖ) ਨੂੰ ਸੁਖ ਪ੍ਰਾਪਤ ਹੁੰਦਾ ਹੈ, ਫਿਰ ਕਦੇ ਕਲੇਸ਼ ਨਹੀਂ ਹੁੰਦਾ, ਉਸ ਦਾ ਜਨਮ ਮਰਨ ਮੁੱਕ ਜਾਂਦਾ ਹੈ ਤੇ ਜਮਕਾਲ ਦਾ ਕੁਝ ਵੱਸ ਨਹੀਂ ਚੱਲਦਾ; ਹਰੀ ਨਾਲ ਉਸ ਦਾ ਮਨ ਮਿਲਿਆ ਰਹਿੰਦਾ ਹੈ ਤੇ ਉਹ ਸੱਚੇ ਵਿਚ ਸਮਾਇਆ ਰਹਿੰਦਾ ਹੈ ।

**ਨਾਨਕ ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ ॥੧॥ {ਪੰਨਾ ੬੫੧}**

**ਅਰਥ** :—ਹੇ ਨਾਨਕ ! ਮੈਂ ਉਹਨਾਂ ਤੋਂ ਸਦਕੇ ਹਾਂ, ਜੋ ਸਤਿਗੁਰੂ ਦੇ ਪਿਆਰ ਵਿਚ ਤੁਰਦੇ ਹਨ ।੧।

**ਮਃ ੩ ॥ ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥ ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥ ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥੨॥ {ਪੰਨਾ ੬੫੧-੬੫੨}**

**ਪਦ ਅਰਥ** :—ਸਾਰ—ਕਦਰ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ ।

**ਅਰਥ** :—ਸਤਿਗੁਰੂ ਦੇ ਸ਼ਬਦ ਤੋਂ ਬਿਨਾ (ਜੀਵ-ਇਸਤ੍ਰੀ) ਭਾਵੇਂ ਬਿਅੰਤ ਸ਼ਿੰਗਾਰ ਕਰੇ ਸੁੱਧ ਨਹੀਂ ਹੋ ਸਕਦੀ, (ਕਿਉਂਕਿ) ਉਹ ਪਤੀ ਦੀ ਕਦਰ ਨਹੀਂ ਜਾਣਦੀ ਤੇ ਉਸ ਦੀ ਮਾਇਆ ਦੇ ਵਿਚ ਸੁਰਤਿ ਹੁੰਦੀ ਹੈ । ਹੇ ਨਾਨਕ ! ਇਹੋ ਜਹੀ ਇਸਤ੍ਰੀ ਮਨੋਂ ਖੋਟੀ ਤੇ ਭੈੜੇ ਲੱਛਣਾਂ ਵਾਲੀ ਹੁੰਦੀ ਹੈ ਤੇ ਨਾਰੀਆਂ ਵਿਚ ਉਹ ਭੈੜੀ ਨਾਰਿ (ਕਹਾਉਂਦੀ ਹੈ) ।੨।

**ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥ ਹਰਿ ਨਾਮੁ ਧਿਆਈ ਹਰਿ ਉਚਰਾ ਹਰਿ ਲਾਹਾ ਲੈਣੀ ॥ {ਪੰਨਾ ੬੫੨}**

**ਅਰਥ** :—ਹੇ ਹਰੀ ! ਆਪਣੀ ਮੇਹਰ ਕਰ, ਮੈਂ ਤੇਰੀ ਬਾਣੀ (ਭਾਵ, ਤੇਰਾ ਜੱਸ) ਉਚਾਰਾਂ, ਹਰੀ-ਨਾਮ ਸਿਮਰਾਂ, ਹਰੀ-ਨਾਮ ਦਾ ਉਚਾਰਨ ਕਰਾਂ ਤੇ ਇਹੀ ਲਾਭ ਖੱਟਾਂ ।

**ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ ॥ ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ ਜਨ ਦੇਖਾ ਨੈਣੀ ॥ {ਪੰਨਾ ੬੫੨}**

**ਅਰਥ** :—ਮੈਂ ਉਹਨਾਂ ਤੋਂ ਕੁਰਬਾਨ ਹਾਂ, ਜੋ ਦਿਨ ਰਾਤ ਹਰੀ-ਨਾਮ ਜਪਦੇ ਹਨ, ਉਹਨਾਂ ਨੂੰ ਮੈਂ ਅੱਖੀਂ ਵੇਖਾਂ ਜੋ ਪਿਆਰੇ ਸਤਿਗੁਰੂ ਦੀ ਸੇਵਾ ਕਰਦੇ ਹਨ ।

**ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥ {ਪੰਨਾ ੬੫੨}**

**ਪਦ ਅਰਥ** :—ਸੈਣੀ—ਰਿਸ਼ਤੇਦਾਰ ।

**ਅਰਥ** :—ਮੈਂ ਆਪਣੇ ਸਤਿਗੁਰੂ ਤੋਂ ਸਦਕੇ ਹਾਂ, ਜਿਸ ਨੇ ਮੈਨੂੰ ਪਿਆਰਾ ਸੱਜਣ ਪ੍ਰਭੂ ਸਾਥੀ ਮਿਲਾ ਦਿੱਤਾ ਹੈ ।੨੪।

**ਸਲੋਕੁ ਮਃ ੪ ॥ ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥ ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥ {ਪੰਨਾ ੬੫੨}**

**ਪਦ ਅਰਥ** :—ਜੰਤੁ—ਜੰਤ੍ਰ, ਵਾਜਾ । ਜੰਤੀ—ਵਾਜਾ ਵਜਾਉਣ ਵਾਲਾ ।

**ਅਰਥ** :—ਪ੍ਰਭੂ ਦੀ ਆਪਣੇ ਸੇਵਕਾਂ ਨਾਲ ਪ੍ਰੀਤ ਹੁੰਦੀ ਹੈ, ਪ੍ਰਭੂ ਆਪਣੇ ਸੇਵਕਾਂ ਦਾ ਮਿੱਤ੍ਰ ਹੈ, ਜਿਵੇਂ ਵਾਜਾ ਵਜੰਤ੍ਰੀ ਦੇ ਵੱਸ ਵਿਚ ਹੁੰਦਾ ਹੈ (ਜਿਵੇਂ ਚਾਹੇ ਵਜਾਏ) ਤਿਵੇਂ ਪ੍ਰਭੂ ਆਪਣੇ ਸੇਵਕਾਂ ਦੇ ਅਧੀਨ ਹੁੰਦਾ ਹੈ ।

**ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥ ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥ {ਪੰਨਾ ੬੫੨}**

**ਅਰਥ** :—ਪ੍ਰਭੂ ਦੇ ਸੇਵਕ ਆਪਣੇ ਪ੍ਰੀਤਮ ਪ੍ਰਭੂ ਨਾਲ ਪ੍ਰੇਮ ਜੋੜ ਕੇ ਪ੍ਰਭੂ ਨੂੰ ਸਿਮਰਦੇ ਹਨ, (ਤੇ ਬੇਨਤੀ ਕਰਦੇ ਹਨ, ਕਿ) ਹੇ ਪ੍ਰਭੂ ਮੇਹਰ ਕਰ ਕੇ ਸੁਣ, ਸਾਰੇ ਸੰਸਾਰ ਵਿਚ (ਨਾਮ ਦੀ) ਵਰਖਾ ਹੋਵੇ (ਇਸ ਪਿਆਰ ਕਰਕੇ ਹੀ ਪ੍ਰਭੂ ਆਪਣੇ ਸੇਵਕਾਂ ਨੂੰ ਪਿਆਰਦਾ ਹੈ) ।

**ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥ ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥ {ਪੰਨਾ ੬੫੨}**

**ਪਦ ਅਰਥ** :—ਉਸਤਤਿ—ਵਡਿਆਈ । ਜੈਕਾਰੁ—ਸੋਭਾ ।

**ਅਰਥ** :—ਹਰੀ ਦੇ ਸੇਵਕਾਂ ਦੀ ਵਡਿਆਈ ਹਰੀ ਦੀ ਹੀ ਵਡਿਆਈ ਹੈ; ਹਰੀ ਨੂੰ ਆਪਣੀ ਇਹ ਵਡਿਆਈ (ਜੋ ਉਸ ਦੇ ਸੇਵਕਾਂ ਦੀ ਹੁੰਦੀ ਹੈ) ਚੰਗੀ ਲੱਗਦੀ ਹੈ । (ਸੋ) ਉਹ ਆਪਣੇ ਸੇਵਕ ਦੀ ਜੈ ਜੈਕਾਰ ਕਰਾ ਦੇਂਦਾ ਹੈ ।

**ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥੧॥ {ਪੰਨਾ ੬੫੨}**

**ਪਦ ਅਰਥ** :—ਇਕ ਸਮਾਨਿ—ਇਕੋ ਜਿਹੇ । ਪੈਜ—ਲਾਜ ।

**ਅਰਥ** :—ਹਰੀ ਦਾ ਦਾਸ ਉਹ ਹੈ ਜੋ ਹਰੀ ਦਾ ਨਾਮ ਸਿਮਰਦਾ ਹੈ, ਹਰੀ ਤੇ ਹਰੀ ਦਾ ਸੇਵਕ ਇਕ-ਰੂਪ ਹਨ । ਹੇ ਹਰੀ ! ਹੇ ਭਗਵਾਨ ! ਦਾਸ ਨਾਨਕ ਤੇਰਾ ਸੇਵਕ ਹੈ, (ਇਸ ਸੇਵਕ ਦੀ ਭੀ) ਲਾਜ ਰੱਖ (ਆਪਣੇ ਨਾਮ ਦੀ ਦਾਤਿ ਦੇਹ) ।੧।

**ਮਃ ੪ ॥ ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥ {ਪੰਨਾ ੬੫੨}**

**ਪਦ ਅਰਥ** :—ਰਸਿ—ਰਸ ਵਿਚ, ਸੁਆਦ ਵਿਚ । ਰਸਨ—ਜੀਭ ।

**ਅਰਥ** :—ਉਸ ਸੱਚੇ ਹਰੀ ਨੇ ਨਾਨਕ ਦੇ (ਹਿਰਦੇ ਵਿਚ) ਪ੍ਰੇਮ ਪੈਦਾ ਕੀਤਾ ਹੈ, (ਹੁਣ) ਉਸ ਤੋਂ ਬਿਨਾ ਜੀਵਿਆ ਨਹੀਂ ਜਾਂਦਾ; (ਕਿਵੇਂ ਮਿਲੇ ?) ਸਤਿਗੁਰੂ ਮਿਲ ਪਏ ਤਾਂ ਪੂਰਾ ਹਰੀ ਲੱਭ ਪੈਂਦਾ ਹੈ ਤੇ ਜੀਭ ਹਰੀ-ਨਾਮ ਦੇ ਸੁਆਦ ਵਿਚ ਰਸ ਜਾਂਦੀ ਹੈ ।੨।

**ਪਉੜੀ ॥ ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥ ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥ ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥ ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ ॥੨੫॥ {ਪੰਨਾ ੬੫੨}**

**ਅਰਥ** :—ਹੇ ਹਰੀ ! ਰਾਤ ਦਿਨੇ ਅੰਮ੍ਰਿਤ ਵੇਲੇ (ਭਾਵ, ਹਰ ਵੇਲੇ) ਤੂੰ ਹੀ ਗਾਵਣ-ਜੋਗ ਹੈਂ; ਸਾਰੇ ਜੀਵ ਜੰਤ ਤੇਰਾ ਹੀ ਨਾਮ ਸਿਮਰਦੇ ਹਨ; ਤੂੰ ਦਾਤਾਂ ਦੇਣ ਵਾਲਾ ਦਾਤਾਰ ਹੈਂ ਤੇਰਾ ਹੀ ਦਿੱਤਾ ਹੋਇਆ ਖਾਂਦੇ ਹਨ, ਤੇ ਭਗਤਾਂ ਦੀ ਸੰਗਤਿ ਵਿਚ ਆਪਣੇ ਪਾਪ ਦੂਰ ਕਰਦੇ ਹਨ । ਹੇ ਦਾਸ ਨਾਨਕ ! (ਉਹਨਾਂ ਭਗਤ ਜਨਾਂ ਤੋਂ) ਸਦਾ ਸਦਕੇ ਹੋ, ਸਦਕੇ ਹੋ ।੨੫।

**ਸਲੋਕੁ ਮਃ ੪ ॥ ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥ ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ ॥ ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ ॥ ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ ॥੧॥ {ਪੰਨਾ ੬੫੨}**

**ਪਦ ਅਰਥ** :—ਮਧਿਮ—ਨਿੰਮੀ, ਭੈੜੀ । ਕਪਟੁ—ਧੋਖਾ । ਸੁਆਇ—ਸੁਆਰਥ ਲਈ ।

**ਅਰਥ** :—(ਮਨਮੁਖ ਦੇ) ਹਿਰਦੇ ਵਿਚ ਅਗਿਆਨ ਹੈ, (ਉਸ ਦੀ) ਅਕਲਿ ਹੋਛੀ ਹੁੰਦੀ ਹੈ ਤੇ ਸਤਿਗੁਰੂ ਉਤੇ ਉਸ ਨੂੰ ਸਿਦਕ ਨਹੀਂ ਹੁੰਦਾ; ਮਨ ਵਿਚ ਧੋਖਾ (ਹੋਣ ਕਰਕੇ ਸੰਸਾਰ ਵਿਚ ਭੀ) ਉਹ ਸਾਰਾ ਧੋਖਾ ਹੀ ਧੋਖਾ ਵਰਤਦਾ ਸਮਝਦਾ ਹੈ । (ਮਨਮੁਖ ਬੰਦੇ ਆਪ) ਦੁਖੀ ਹੁੰਦੇ ਹਨ (ਤੇ ਹੋਰਨਾਂ ਨੂੰ) ਦੁਖੀ ਕਰਦੇ ਹਨ; ਸਤਿਗੁਰੂ ਦਾ ਹੁਕਮ ਉਹਨਾਂ ਦੇ ਚਿੱਤ ਵਿਚ ਨਹੀਂ ਆਉਂਦਾ (ਭਾਵ, ਭਾਣਾ ਨਹੀਂ ਮੰਨਦੇ) ਤੇ ਆਪਣੀ ਗ਼ਰਜ਼ ਦੇ ਪਿਛੇ ਭਟਕਦੇ ਫਿਰਦੇ ਹਨ; ਹੇ ਨਾਨਕ ! ਜੇ ਹਰੀ ਆਪਣੀ ਮੇਹਰ ਕਰੇ, ਤਾਂ ਹੀ ਉਹ ਗੁਰੂ ਦੇ ਸ਼ਬਦ ਵਿਚ ਲੀਨ ਹੁੰਦੇ ਹਨ ।੧।

**ਮਃ ੪ ॥ ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ ॥ ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ ॥ ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ ॥ ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ ॥ ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ ॥੨॥ {ਪੰਨਾ ੬੫੨}**

**ਪਦ ਅਰਥ** :—ਵਿਆਪੇ—ਗ੍ਰਸੇ ਹੋਏ । ਗੁਬਾਰਾ—ਹਨੇਰਾ । ਨਿਕਟਿ—ਨੇੜੇ ।

**ਅਰਥ** :—ਮਾਇਆ ਦੇ ਮੋਹ ਵਿਚ ਗ੍ਰਸੇ ਹੋਏ ਮਨਮੁਖਾਂ ਦਾ ਮਨ ਮਾਇਆ ਦੇ ਪਿਆਰ ਵਿਚ ਇਕ ਥਾਂ ਨਹੀਂ ਟਿਕਦਾ; ਹਰ ਵੇਲੇ ਦਿਨ ਰਾਤ (ਮਾਇਆ ਵਿਚ) ਸੜਦੇ ਰਹਿੰਦੇ ਹਨ, ਅਹੰਕਾਰ ਵਿਚ ਆਪ ਦੁਖੀ ਹੁੰਦੇ ਹਨ, ਹੋਰਨਾਂ ਨੂੰ ਦੁਖੀ ਕਰਦੇ ਹਨ, ਉਹਨਾਂ ਦੇ ਅੰਦਰ ਲੋਭ-ਰੂਪ ਵੱਡਾ ਹਨੇਰਾ ਹੁੰਦਾ ਹੈ, ਕੋਈ ਮਨੁੱਖ ਉਹਨਾਂ ਦੇ ਨੇੜੇ ਨਹੀਂ ਢੁਕਦਾ; ਉਹ ਆਪਣੇ ਆਪ ਹੀ ਦੁਖੀ ਰਹਿੰਦੇ ਹਨ, ਕਦੇ ਸੁਖੀ ਨਹੀਂ ਹੁੰਦੇ, ਸਦਾ ਜੰਮਣ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਹੇ ਨਾਨਕ ! ਜੇ ਉਹ ਗੁਰੂ ਦੇ ਚਰਨਾਂ ਵਿਚ ਚਿੱਤ ਜੋੜਨ, ਤਾਂ ਸੱਚਾ ਹਰੀ ਉਹਨਾਂ ਨੂੰ ਬਖ਼ਸ਼ ਲਏ ।੨।

**ਪਉੜੀ ॥ ਸੰਤ ਭਗਤ ਪਰਵਾਣੁ, ਜੋ ਪ੍ਰਭਿ ਭਾਇਆ ॥ {ਪੰਨਾ ੬੫੨}**

ਅਰਥ :—ਜੋ ਮਨੁੱਖ ਪ੍ਰਭੂ ਨੂੰ ਪਿਆਰੇ ਹਨ, ਉਹ ਸੰਤ ਹਨ, ਭਗਤ ਹਨ ਉਹੀ ਕਬੂਲ ਹਨ ।

**ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ ॥ ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ॥ ਸੰਤ ਜਨਾ ਕੀ ਧੂਰਿ ਮਸਤਕਿ ਲਾਇਆ ॥ ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ ॥੨੬॥ {ਪੰਨਾ ੬੫੨}**

**ਪਦ ਅਰਥ** :—ਬਿਚਖਣ—ਸਿਆਣੇ । ਧਿਆਇਆ—ਸਿਮਰਿਆ ਹੈ । ਭੋਜਨੁ ਖਾਇਆ—ਭਾਵ, ਆਤਮਾ ਦਾ ਆਸਰਾ ਬਣਾਇਆ ਹੈ (ਜਿਵੇਂ ਭੋਜਨ ਸਰੀਰ ਦਾ ਆਸਰਾ ਹੈ) । ਮਸਤਕਿ—ਮੱਥੇ ਤੇ । ਭਏ ਪੁਨੀਤ—ਪਵਿੱਤ੍ਰ ਹੋ ਗਏ ਹਨ । ਨਾਇਆ—ਨ੍ਹਾਤੇ ਹਨ ।

**ਅਰਥ** :—ਉਹੋ ਮਨੁੱਖ ਸਿਆਣੇ ਹਨ ਜੋ ਹਰੀ-ਨਾਮ ਸਿਮਰਦੇ ਹਨ, ਆਤਮਕ ਜੀਵਨ ਦੇਣ ਵਾਲਾ ਨਾਮ ਖ਼ਜ਼ਾਨਾ-ਰੂਪ ਭੋਜਨ ਖਾਂਦੇ ਹਨ, ਤੇ ਸੰਤਾਂ ਦੀ ਚਰਨ-ਧੂੜ ਆਪਣੇ ਮੱਥੇ ਤੇ ਲਾਂਦੇ ਹਨ । ਹੇ ਨਾਨਕ ! (ਇਹੋ ਜਿਹੇ ਮਨੁੱਖ) ਹਰੀ (ਦੇ ਭਜਨ-ਰੂਪ) ਤੀਰਥ ਤੇ ਨ੍ਹਾਉਂਦੇ ਹਨ ਤੇ ਪਵਿੱਤ੍ਰ ਹੋ ਜਾਂਦੇ ਹਨ ।੨੬।

**ਸਲੋਕੁ ਮਃ ੪ ॥ ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥ ਨਾਮੋ ਚਿਤਵੈ ਨਾਮੁ ਪੜੈ ਨਾਮਿ ਰਹੈ ਲਿਵ ਲਾਇ ॥ ਨਾਮੁ ਪਦਾਰਥੁ ਪਾਇਆ ਚਿੰਤਾ ਗਈ ਬਿਲਾਇ ॥ {ਪੰਨਾ ੬੫੩}**

**ਪਦ ਅਰਥ** :—ਮਨਿ ਤਨਿ—ਮਨ ਨਾਲ ਤੇ ਸਰੀਰ ਨਾਲ । ਨਾਮਿ—ਨਾਮ ਵਿਚ । ਨਾਮੋ—ਨਾਮ ਹੀ । ਬਿਲਾਇ ਗਈ—ਦੂਰ ਹੋ ਗਈ ।

**ਅਰਥ** :—ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੈ ਉਸ ਦੇ ਅੰਦਰ ਠੰਢ ਹੈ ਤੇ ਉਹ ਮਨੋਂ ਤਨੋਂ ਨਾਮ ਵਿਚ ਲੀਨ ਰਹਿੰਦੀ ਹੈ; ਉਹ ਨਾਮ ਹੀ ਚਿਤਾਰਦਾ ਹੈ, ਨਾਮ ਹੀ ਪੜ੍ਹਦਾ ਹੈ ਤੇ ਨਾਮ ਵਿਚ ਹੀ ਬ੍ਰਿਤੀ ਜੋੜੀ ਰੱਖਦਾ ਹੈ; ਨਾਮ (ਰੂਪ) ਸੁੰਦਰ ਵਸਤ ਲੱਭ ਕੇ ਉਸ ਦੀ ਚਿੰਤਾ ਦੂਰ ਹੋ ਜਾਂਦੀ ਹੈ ।

**ਸਤਿਗੁਰਿ ਮਿਲਿਐ ਨਾਮੁ ਊਪਜੈ ਤਿਸਨਾ ਭੁਖ ਸਭ ਜਾਇ ॥ ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੧॥ {ਪੰਨਾ ੬੫੩}**

**ਪਦ ਅਰਥ** :—ਪਲੈ ਪਾਇ—ਮਿਲਦਾ ਹੈ ।

**ਅਰਥ** :—ਜੇ ਗੁਰੂ ਮਿਲ ਪਏ ਤਾਂ ਨਾਮ (ਹਿਰਦੇ ਵਿਚ) ਪੁੰਗਰਦਾ ਹੈ, ਤ੍ਰਿਸ਼ਨਾ ਦੂਰ ਹੋ ਜਾਂਦੀ ਹੈ (ਮਾਇਆ ਦੀ) ਭੁੱਖ ਸਾਰੀ ਦੂਰ ਹੋ ਜਾਂਦੀ ਹੈ । ਹੇ ਨਾਨਕ ! ਨਾਮ ਵਿਚ ਰੰਗੇ ਜਾਣ ਕਰਕੇ ਨਾਮ ਹੀ (ਹਿਰਦੇ-ਰੂਪ) ਪੱਲੇ ਵਿਚ ਉੱਕਰਿਆ ਜਾਂਦਾ ਹੈ ।੧।

**ਮਃ ੪ ॥ ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥ ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ ॥ {ਪੰਨਾ ੬੫੩}**

**ਅਰਥ** :—ਜੋ ਮਨੁੱਖ ਗੁਰੂ ਪਰਮੇਸਰ ਵਲੋਂ ਮਾਰਿਆ ਹੋਇਆ ਹੈ (ਭਾਵ, ਜਿਸਨੂੰ ਰੱਬ ਵਾਲੇ ਪਾਸੇ ਤੋਂ ਉੱਕਾ ਹੀ ਨਫ਼ਰਤ ਹੈ) ਉਹ ਭਰਮ ਵਿਚ ਭਟਕਦਾ ਹੋਇਆ ਆਪਣੇ ਟਿਕਾਣੇ ਤੋਂ ਹਿੱਲ ਜਾਂਦਾ ਹੈ । ਉਸ ਦੇ ਪਿੱਛੇ ਲੋਕ ਫੱਕੜੀ ਵਜਾਂਦੇ ਹਨ, ਤੇ ਅੱਗੇ (ਜਿਥੇ ਜਾਂਦਾ ਹੈ) ਮੁਕਾਲਖ ਖੱਟਦਾ ਹੈ ।

**ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥ ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ ॥ {ਪੰਨਾ ੬੫੩}**

**ਪਦ ਅਰਥ** :—ਅਰਲੁ ਬਰਲੁ—ਬਕਵਾਸ । ਝਗੂ ਸੁਟਦਾ—(ਭਾਵ) ਨਿੰਦਾ ਕਰਦਾ । ਕਿਰਤੁ—ਪਿਛਲੀ ਕੀਤੀ ਕਮਾਈ ।

**ਅਰਥ** :—ਉਸ ਦੇ ਮੂੰਹੋਂ ਨਿਰਾ ਬਕਵਾਸ ਹੀ ਨਿਕਲਦਾ ਹੈ ਉਹ ਸਦਾ ਨਿੰਦਾ ਕਰ ਕੇ ਹੀ ਦੁੱਖੀ ਹੁੰਦਾ ਰਹਿੰਦਾ ਹੈ । ਕਿਸੇ ਦੇ ਭੀ ਕੀਤਿਆਂ ਕੁਝ ਨਹੀਂ ਹੋ ਸਕਦਾ (ਭਾਵ, ਕੋਈ ਉਸ ਨੂੰ ਸੁਮੱਤ ਨਹੀਂ ਦੇ ਸਕਦਾ), ਕਿਉਂਕਿ ਮੁੱਢ ਤੋਂ (ਕੀਤੇ ਮੰਦੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੁਣ ਭੀ) ਇਹੋ ਜਿਹੀ (ਭਾਵ, ਨਿੰਦਾ ਦੀ ਮੰਦੀ) ਕਮਾਈ ਕਰਨੀ ਪਈ ਹੈ ।

**ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ ॥ ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥ ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥੨॥ {ਪੰਨਾ ੬੫੩}**

**ਅਰਥ** :—ਉਹ (ਮਨਮੁਖ) ਜਿਥੇ ਜਾਂਦਾ ਹੈ ਉਥੇ ਹੀ ਝੂਠਾ ਹੁੰਦਾ ਹੈ, ਝੂਠ ਬੋਲਦਾ ਹੈ ਤੇ ਕਿਸੇ ਨੂੰ ਚੰਗਾ ਨਹੀਂ ਲੱਗਦਾ । ਹੇ ਸੰਤ ਜਨੋਂ ! ਪਿਆਰੇ ਮਾਲਕ ਪ੍ਰਭੂ ਦੀ ਵਡਿਆਈ ਵੇਖੋ, ਕਿ ਜਿਹੋ ਜਿਹੀ ਕੋਈ ਕਮਾਈ ਕਰਦਾ ਹੈ, ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ । ਇਹ ਸੱਚੀ ਵਿਚਾਰ ਸੱਚੀ ਦਰਗਾਹ ਵਿਚ ਹੁੰਦੀ ਹੈ, ਦਾਸ ਨਾਨਕ ਪਹਿਲਾਂ ਹੀ ਤੁਹਾਨੂੰ ਆਖ ਕੇ ਸੁਣਾ ਰਿਹਾ ਹੈ (ਤਾਂ ਜੁ ਭਲਾ ਬੀਜ ਬੀਜ ਕੇ ਭਲੇ ਫਲ ਦੀ ਆਸ ਹੋ ਸਕੇ) ।੨।

**ਪਉੜੀ ॥ ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ ॥ ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ ॥ ਗੁਰਿ ਕ੍ਰਿਪਾਲਿ ਬੇਅੰਤਿ ਅਵਗੁਣ ਸਭਿ ਹਤੇ ॥ ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ ॥ ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ ॥੨੭॥ {ਪੰਨਾ ੬੫੩}**

**ਪਦ ਅਰਥ** :—ਥੇਹੁ—ਸਤਸੰਗ-ਰੂਪ ਪਿੰਡ । ਗੁਰਿ—ਗੁਰੂ ਨੇ । ਹਤੇ—ਨਾਸ ਕਰ ਦਿੱਤੇ । ਇਤੇ—ਇਤਨੇ ।

**ਅਰਥ** :—ਸੱਚੇ ਸਤਿਗੁਰੂ ਨੇ (ਸਤਸੰਗ-ਰੂਪ) ਪਿੰਡ ਵਸਾਇਆ ਹੈ, (ਉਸ ਪਿੰਡ ਲਈ ਸਤਸੰਗੀ) ਰਾਖੇ ਭੀ ਸਤਿਗੁਰੂ ਨੇ ਹੀ ਦਿੱਤੇ ਹਨ, ਜਿਨ੍ਹਾਂ ਦੇ ਮਨ ਗੁਰੂ ਦੇ ਚਰਨਾਂ ਵਿਚ ਜੁੜੇ ਹਨ, ਉਹਨਾਂ ਦੀ ਆਸ ਪੂਰਨ ਹੋ ਗਈ ਹੈ (ਭਾਵ, ਤ੍ਰਿਸ਼ਨਾ ਮਿਟ ਗਈ ਹੈ); ਦਿਆਲ ਤੇ ਬੇਅੰਤ ਗੁਰੂ ਨੇ ਉਹਨਾਂ ਦੇ ਸਾਰੇ ਪਾਪ ਨਾਸ ਕਰ ਦਿੱਤੇ ਹਨ; ਆਪਣੀ ਮੇਹਰ ਕਰ ਕੇ ਸਤਿਗੁਰੂ ਨੇ ਉਹਨਾਂ ਨੂੰ ਆਪਣਾ ਬਣਾ ਲਿਆ ਹੈ । ਹੇ ਨਾਨਕ ! ਮੈਂ ਸਦਾ ਉਸ ਸਤਿਗੁਰੂ ਤੋਂ ਸਦਕੇ ਹਾਂ, ਜਿਸ ਵਿਚ ਇਤਨੇ ਗੁਣ ਹਨ ।੨੭।

**ਸਲੋਕ ਮਃ ੧ ॥ ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥ ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥੧॥ {ਪੰਨਾ ੬੫੩}**

**ਪਦ ਅਰਥ** :—ਰਜਾਇ—ਰਜ਼ਾ ਵਿਚ । ਪਾਇ—ਪਾਈਦਾ ਹੈ । ਪਾਂਡੇ—ਹੇ ਪੰਡਿਤ ! ਹੰਢਹਿ—ਫਿਰਦੇ ਹਨ । ਜੀਅ—ਜੀਵ ।

**ਅਰਥ** :—ਹੇ ਪੰਡਿਤ ! ਐਸ ਵੇਲੇ (ਝੁਰਿਆਂ) ਕੁਝ ਨਹੀਂ ਬਣਦਾ; ਪ੍ਰਭੂ ਦੀ ਰਜ਼ਾ ਵਿਚ (ਆਪਣੇ ਹੀ ਪਿਛਲੇ ਕੀਤੇ ਅਨੁਸਾਰ) ਲਿਖਿਆ (ਲੇਖ) ਪਾਈਦਾ ਹੈ; ਜਦੋਂ ਪ੍ਰਭੂ ਦਾ ਹੁਕਮ ਹੋਇਆ ਤਦੋਂ ਇਹ ਫ਼ੈਸਲਾ ਹੋਇਆ ਤੇ (ਉਸ ਲੇਖ-ਅਨੁਸਾਰ) ਜੀਵ (ਕਰਮ) ਕਮਾਂਦੇ ਫਿਰਦੇ ਹਨ ।੧।

**ਮਃ ੨ ॥ ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥ {ਪੰਨਾ ੬੫੩}**

**ਪਦ ਅਰਥ** :—ਨਕਿ—ਨੱਕ ਵਿਚ । ਹਥਿ—ਹੱਥ ਵਿਚ । ਦੇ—ਦੇਂਦਾ ਹੈ ।

**ਅਰਥ** :—ਹੇ ਨਾਨਕ ! ਜੀਵ ਦੇ ਨੱਕ ਵਿਚ (ਰਜ਼ਾ ਦੀ) ਨੱਥ (ਨਕੇਲ) ਹੈ ਜੋ ਖਸਮ ਪ੍ਰਭੂ ਦੇ (ਆਪਣੇ) ਹੱਥ ਵਿਚ ਹੈ, ਪਿਛਲੇ ਕੀਤੇ ਹੋਏ ਕੰਮਾਂ ਅਨੁਸਾਰ ਬਣਿਆ ਸੁਭਾਉ ਹੁਣ ਧੱਕ ਕੇ ਚਲਾ ਰਿਹਾ ਹੈ । ਸੱਚ ਇਹ ਹੈ ਕਿ ਜਿਥੇ ਜੀਵ ਦਾ ਦਾਣਾ-ਪਾਣੀ ਹੁੰਦਾ ਹੈ ਉਥੇ ਖਾਣਾ ਪੈਂਦਾ ਹੈ ।੨।

**ਪਉੜੀ ॥ ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥ ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ ॥ ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ ॥ ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ ॥ ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ ਜਾਲਿਓਨੁ ॥੨੮॥ {ਪੰਨਾ ੬੫੩}**

**ਪਦ ਅਰਥ** :—ਬਹਾਲੀਓਨੁ—ਉਸ ਪ੍ਰਭੂ ਨੇ ਆਪ ਕਾਇਮ ਕੀਤੀਆਂ ਹਨ । ਘਾਲਿਓਨੁ—ਉਸ (ਹਰੀ) ਨੇ ਨਾਸ ਕੀਤਾ ਹੈ । ਪ੍ਰਤਿਪਾਲਿਓਨੁ—ਉਸ ਨੇ (ਹਰੇਕ ਜੀਵ ਨੂੰ) ਪਾਲਿਆ ਹੈ । ਨਿਹਾਲਿਓਨੁ—ਉਸ ਨੇ ਵੇਖਿਆ ਹੈ । ਜਾਲਿਓਨੁ—ਉਸ ਨੇ ਸਾੜਿਆ ਹੈ ।

**ਅਰਥ** :—ਪ੍ਰਭੂ ਨੇ ਆਪ ਹੀ ਸਾਰੀਆਂ (ਜਗਤ-) ਵਿਓਂਤਾਂ ਬਣਾ ਕੇ ਕਾਇਮ ਕੀਤੀਆਂ ਹਨ; ਆਪ ਹੀ ਸੰਸਾਰ ਦੀ ਰਚਨਾ ਰਚ ਕੇ ਆਪ ਹੀ ਨਾਸ ਕਰਦਾ ਹੈ; ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ ਤੇ ਆਪੇ ਹੀ ਪਾਲਦਾ ਹੈ; ਆਪੇ ਹੀ ਆਪਣੇ ਸੇਵਕਾਂ ਨੂੰ ਗਲ ਲਾ ਕੇ ਰੱਖਦਾ ਹੈ, ਆਪ ਹੀ ਮੇਹਰ ਦੀ ਨਜ਼ਰ ਨਾਲ ਵੇਖਦਾ ਹੈ । ਹੇ ਨਾਨਕ ! ਭਗਤਾਂ ਨੂੰ ਸਦਾ ਪ੍ਰਸੰਨਤਾ ਰਹਿੰਦੀ ਹੈ, (ਕਿਉਂਕਿ) ਉਹਨਾਂ ਦਾ ਮਾਇਆ ਦਾ ਪਿਆਰ ਉਸ ਪ੍ਰਭੂ ਨੇ ਆਪ ਸਾੜ ਦਿੱਤਾ ਹੈ ।੨੮।

**ਸਲੋਕੁ ਮਃ ੩ ॥ ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥ ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥ {ਪੰਨਾ ੬੫੩}**

**ਪਦ ਅਰਥ** :—ਇਕ ਮਨਿ—ਇਕ ਮਨ ਨਾਲ । ਇਕ ਚਿਤਿ—ਇਕ ਚਿੱਤ ਨਾਲ । ਭਾਇ—ਪ੍ਰੇਮ ਨਾਲ । ਦੇਇ—ਦੇਂਦਾ ਹੈ ।

**ਅਰਥ** :—ਹੇ ਮਨ ! ਪਿਆਰ ਨਾਲ ਇਕਾਗ੍ਰ ਚਿੱਤ ਹੋ ਕੇ ਹਰੀ ਦਾ ਸਿਮਰਨ ਕਰ; ਹਰੀ ਵਿਚ ਇਹ ਸਦਾ ਲਈ ਗੁਣ ਹਨ ਕਿ ਦਾਤ ਬਖ਼ਸ਼ ਕੇ ਪਛੁਤਾਉਂਦਾ ਨਹੀਂ ।

**ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥ ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥੧॥ {ਪੰਨਾ ੬੫੩}**

**ਅਰਥ** :—ਮੈਂ ਹਰੀ ਤੋਂ ਸਦਾ ਕੁਰਬਾਨ ਹਾਂ, ਜਿਸ ਦੀ ਸੇਵਾ ਕੀਤਿਆਂ ਸੁਖ ਮਿਲਦਾ ਹੈ; ਹੇ ਨਾਨਕ ! ਗੁਰਮੁਖ ਜਨ ਅਹੰਕਾਰ ਨੂੰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸਾੜ ਕੇ ਹਰੀ ਵਿਚ ਮਿਲੇ ਰਹਿੰਦੇ ਹਨ ।੧।

**ਮਃ ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥ ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥ {ਪੰਨਾ ੬੫੩}**

**ਪਦ ਅਰਥ** :—ਲਾਇਅਨ—ਲਾਏ ਹਨ ਉਸ (ਹਰੀ) ਨੇ । ਸਾਰ—ਸੰਭਾਲ ।

**ਅਰਥ** :—ਹਰੀ ਨੇ ਆਪ ਹੀ ਮਨੁੱਖਾਂ ਨੂੰ ਸੇਵਾ ਵਿਚ ਲਾਇਆ ਹੈ, ਆਪ ਹੀ ਬਖ਼ਸ਼ਸ਼ ਕਰਦਾ ਹੈ, ਆਪ ਹੀ ਸਭਨਾਂ ਦਾ ਮਾਂ ਪਿਉ ਹੈ ਤੇ ਆਪ ਹੀ ਸਭ ਦੀ ਸੰਭਾਲ ਕਰਦਾ ਹੈ ।

ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁ ਜੁਗੁ ਸੋਭਾ ਹੋਇ ॥੨॥ {ਪੰਨਾ ੬੫੩}

**ਅਰਥ** :—ਹੇ ਨਾਨਕ ! ਜੋ ਮਨੁੱਖ ਨਾਮ ਜਪਦੇ ਹਨ, ਉਹ ਆਪਣੇ ਟਿਕਾਣੇ ਤੇ ਟਿਕੇ ਹੁੰਦੇ ਹਨ, ਹਰੇਕ ਜੁਗ ਵਿਚ ਉਹਨਾਂ ਦੀ ਸੋਭਾ ਹੁੰਦੀ ਹੈ ।੨।

ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥ ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥ {ਪੰਨਾ ੬੫੩-੬੫੪}

**ਪਦ ਅਰਥ** :—ਗੋਈ—ਨਾਸ ਕੀਤੀ ਹੈ ।

**ਅਰਥ** :—ਹੇ ਕਰਤਾਰ ! ਤੂੰ ਸਾਰੀ ਕੁਦਰਤਿ ਨੂੰ ਰਚਣ-ਜੋਗਾ ਹੈਂ; ਤੇਰੇ ਬਿਨਾ ਤੇਰੇ ਜੇਡਾ ਕੋਈ ਹੋਰ ਨਹੀਂ ਮੈਨੂੰ ਦਿੱਸਦਾ; ਤੂੰ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈਂ ਤੇ ਆਪ ਹੀ ਫਿਰ ਨਾਸ ਕਰਦਾ ਹੈਂ ।

ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥ ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥ {ਪੰਨਾ ੬੫੪}

**ਪਦ ਅਰਥ** :—ਸਬਦੁ—ਹੁਕਮ । ਸਭੁ—ਹਰ ਥਾਂ ।

**ਅਰਥ** :—ਸਭ ਥਾਈਂ (ਹਰੀ ਦਾ) ਹੀ ਹੁਕਮ ਵਰਤ ਰਿਹਾ ਹੈ; ਜੋ ਉਹ ਕਰਦਾ ਹੈ ਸੋਈ ਹੁੰਦਾ ਹੈ । ਜੋ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਸ ਨੂੰ ਪ੍ਰਭੂ ਵਡਿਆਈ ਬਖ਼ਸ਼ਦਾ ਹੈ, ਉਹ ਉਸ ਹਰੀ ਨੂੰ ਮਿਲ ਪੈਂਦਾ ਹੈ ।

ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ਸੁਧੁ॥ {ਪੰਨਾ ੬੫੪}

**ਪਦ ਅਰਥ** :—ਸਭਿ—ਸਾਰੇ ।

**ਅਰਥ** :—ਹੇ ਨਾਨਕ ! ਗੁਰੂ ਦੇ ਸਨਮੁਖ ਮਨੁੱਖ ਹਰੀ ਨੂੰ ਸਿਮਰਦੇ ਹਨ, (ਹੇ ਭਾਈ !) ਸਾਰੇ ਆਖੋ, ਕਿ ਉਹ ਸਤਿਗੁਰੂ, ਧੰਨ ਹੈ, ਧੰਨ ਹੈ, ਧੰਨ ਹੈ ।੨੯।੧। ਸੁਧੁ ।

## ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਬੁਤ ਪੂਜਿ ਪੂਜਿ ਹਿੰਦੂ ਮੂਏ, ਤੁਰਕ ਮੂਏ ਸਿਰੁ ਨਾਈ ॥ ਓਇ ਲੇ ਜਾਰੇ, ਓਇ ਲੇ ਗਾਡੇ, ਤੇਰੀ ਗਤਿ ਦੁਹੂ ਨ ਪਾਈ ॥ ੧॥ ਮਨ ਰੇ, ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ, ਜਮ ਜੇਵਰਾ ॥੧॥ ਰਹਾਉ ॥ ਕਬਿਤ ਪੜੇ ਪੜਿ ਕਬਿਤਾ ਮੂਏ, ਕਪੜ ਕੇਦਾਰੈ ਜਾਈ ॥ ਜਟਾ ਧਾਰਿ ਧਾਰਿ ਜੋਗੀ ਮੂਏ, ਤੇਰੀ ਗਤਿ ਇਨਹਿ ਨ ਪਾਈ ॥੨॥ ਦਰਬੁ ਸੰਚਿ ਸੰਚਿ ਰਾਜੇ ਮੂਏ, ਗਡਿ ਲੇ ਕੰਚਨ ਭਾਰੀ ॥ ਬੇਦ ਪੜੇ ਪੜਿ ਪੰਡਿਤ ਮੂਏ, ਰੂਪੁ ਦੇਖਿ ਦੇਖਿ ਨਾਰੀ ॥੩॥ ਰਾਮ ਨਾਮ ਬਿਨੁ ਸਭੈ ਬਿਗੂਤੇ, ਦੇਖਹੁ ਨਿਰਖਿ ਸਰੀਰਾ ॥ ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ, ਕਹਿ ਉਪਦੇਸੁ ਕਬੀਰਾ ॥੪॥੧॥ {ਪੰਨਾ ੬੫੪}

**ਪਦ ਅਰਥ** :—ਮੂਏ—ਮਰ ਗਏ, ਖਪ ਗਏ, ਖ਼ੁਆਰ ਹੋਏ, ਜੀਵਨ ਵਿਅਰਥ ਗਵਾ ਗਏ । ਨਾਈ—ਨਿਵਾ ਨਿਵਾ ਕੇ, ਪੱਛਮ ਵਲ ਸਜਦੇ ਕਰ ਕਰ ਕੇ, ਰੱਬ ਨੂੰ ਕਾਹਬੇ ਵਿਚ ਹੀ ਸਮਝ ਕੇ । ਓਇ—ਉਹਨਾਂ (ਹਿੰਦੂਆਂ) ਨੇ । ਲੇ—ਲੈ ਕੇ, (ਆਪਣੇ ਮੁਰਦੇ) ਲੈ ਕੇ । ਜਾਰੇ—ਸਾੜ ਦਿੱਤੇ । ਗਾਡੇ—ਦੱਬ ਦਿੱਤੇ । ਗਤਿ—{ਸਕਟ. ਗਤਿ—੧. ਚੋਨਦਟਿੋਨਿ, ਸਟਓਟਏ, ੨. ਕਨੋ'ਲਏਦਗਏ, 'ਸਿਦੋਮ} ੧. ਹਾਲਤ ੨. ਉੱਚੀ ਆਤਮਕ ਅਵਸਥਾ । ਦੁਹੂ—ਨਾਹ ਹਿੰਦੂਆਂ ਤੇ ਨਾਹ ਮੁਸਲਮਾਨਾਂ ।੧।

ਗਹੇਰਾ—ਗਹਿਰਾ, ਡੂੰਘਾ (ਖਾਤਾ) । ਅੰਧ—ਅੰਨ੍ਹਾ । ਦਿਸ—ਪਾਸਾ, ਤਰਫ਼ । ਜੇਵਰਾ—ਜੇਵਰੀ, ਰੱਸੀ, ਫਾਹੀ ।੧।ਰਹਾਉ।

ਕਬਿਤ—ਕਵਿਤਾ । ਕਬਿਤਾ—ਕਵੀ ਲੋਕ । ਕਪੜ—ਕਾਪੜੀ ਫ਼ਿਰਕੇ ਦੇ ਲੋਕ, ਲੀਰਾਂ ਦੀ ਗੋਦੜੀ ਪਹਿਨਣ ਵਾਲੇ । ਕੇਦਾਰਾ—ਹਿਮਾਲੇ ਪਰਬਤ ਵਿਚ ਇਕ ਹਿੰਦੂ ਤੀਰਥ, ਰਿਆਸਤ ਗੜ੍ਹਵਾਲ (ਯੂ. ਪੀ.) ਵਿਚ, ਰੁਦ੍ਰ ਹਿਮਾਲੇ ਦੀ ਬਰਫ਼ਾਨੀ ਧਾਰਾ ਵਿਚ ਮਹਾ ਪੰਥ ਦੀ ਚੋਟੀ ਹੇਠ ਇਕ ਟਿੱਲੇ ਉੱਤੇ । ਇੱਥੇ ਸਦਾ-ਸ਼ਿਵ ਦਾ ਮੰਦਰ ਹੈ, ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਂਦੇਵ ਹੈ । ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵ ਜੀ ਇੱਥੇ ਝੋਟੇ ਦੀ ਸ਼ਕਲ ਵਿਚ ਆਏ । ਇਨਹਿ—ਇਹਨਾਂ ਲੋਕਾਂ ਭੀ ।੨।

ਦਰਬੁ—{ਦ ॥ਯ} ਧਨ । ਸੰਚਿ—ਇਕੱਠਾ ਕਰ ਕੇ । ਗਡਿ ਲੇ—ਦੱਬ ਰੱਖੇ । ਕੰਚਨ ਭਾਰੀ—ਸੋਨੇ ਦੇ ਭਾਰ, ਸੋਨੇ ਦੇ ਢੇਰ । ਨਾਰੀ—ਨਾਰੀਆਂ ।੩।

ਬਿਗੂਤੇ—ਖ਼ੁਆਰ ਹੋਏ । ਨਿਰਖ—{ਸ਼ਕਟ. ਨਿਰੀ ਯ} ਗਹੁ ਨਾਲ ਤੱਕ ਕੇ, ਨਿਰਨਾ ਕਰ ਕੇ । ਸਰੀਰਾ—ਸਰੀਰ ਵਿਚ, ਆਪਣੇ ਅੰਦਰ । ਗਤਿ—ਉੱਚੀ ਆਤਮਕ ਅਵਸਥਾ, ਗਿਆਨ, ਸਮਝ ।੪।

**ਅਰਥ** :—ਹੇ ਮੇਰੇ ਮਨ ! (ਅਗਿਆਨਤਾ ਦੇ ਕਾਰਨ) ਸਿਮਰਨ ਤੋਂ ਖੁੰਝ ਕੇ ਜਗਤ ਇਕ ਹਨੇਰਾ ਖਾਤਾ ਬਣਿਆ ਪਿਆ ਹੈ, ਅਤੇ ਚੌਹੀਂ ਪਾਸੀਂ ਜਮਾਂ ਦੀ ਫਾਹੀ ਖਿਲਰੀ ਪਈ ਹੈ (ਭਾਵ, ਲੋਕ ਉਹ ਉਹ ਕੰਮ ਹੀ ਕਰ ਰਹੇ ਹਨ ਜਿਨ੍ਹਾਂ ਨਾਲ ਹੋਰ ਵਧੀਕ ਅਗਿਆਨਤਾ ਵਿਚ ਫਸਦੇ ਜਾਣ) ।੧।ਰਹਾਉ।

ਹਿੰਦੂ ਲੋਕ ਬੁਤਾਂ ਦੀ ਪੂਜਾ ਕਰ ਕਰ ਕੇ ਖ਼ੁਆਰ ਹੋ ਰਹੇ ਹਨ, ਮੁਸਲਮਾਨ (ਰੱਬ ਨੂੰ ਮੱਕੇ ਵਿਚ ਹੀ ਸਮਝ ਕੇ ਉਧਰ) ਸਿਜਦੇ ਕਰ ਰਹੇ ਹਨ, ਹਿੰਦੂਆਂ ਨੇ ਆਪਣੇ ਮੁਰਦੇ ਸਾੜ ਦਿੱਤੇ ਤੇ ਮੁਸਲਮਾਨਾਂ ਦੇ ਦੱਬ ਦਿੱਤੇ (ਇਸੇ ਵਿਚ ਹੀ ਝਗੜਦੇ ਰਹੇ ਕਿ ਸੱਚਾ ਕੌਣ ਹੈ) । (ਹੇ ਪ੍ਰਭੂ) ਤੂੰ ਕਿਹੋ ਜਿਹਾ ਹੈਂ ? ਇਹ ਸਮਝ ਦੋਹਾਂ ਧਿਰਾਂ ਨੂੰ ਨਾਹ ਪਈ ।੧।

(ਵਿਦਵਾਨ) ਕਵੀ ਲੋਕ ਆਪੋ ਆਪਣੀ ਕਾਵਿ-ਰਚਨਾ ਪੜ੍ਹਨ (ਭਾਵ, ਵਿੱਦਿਆ ਦੇ ਮਾਣ) ਵਿਚ ਹੀ ਮਸਤ ਹਨ, ਕਾਪੜੀ (ਆਦਿਕ) ਸਾਧੂ ਕੇਦਾਰਾ (ਆਦਿਕ) ਤੀਰਥਾਂ ਤੇ ਜਾ ਜਾ ਕੇ ਜੀਵਨ ਵਿਅਰਥ ਗਵਾਉਂਦੇ ਹਨ; ਜੋਗੀ ਲੋਕ ਜਟਾ ਰੱਖ ਰੱਖ ਕੇ ਹੀ ਇਹ ਸਮਝਦੇ ਰਹੇ ਕਿ ਇਹੀ ਰਾਹ ਠੀਕ ਹੈ । (ਹੇ ਪ੍ਰਭੂ !) ਤੇਰੀ ਬਾਬਤ ਸੂਝ ਇਹਨਾਂ ਲੋਕਾਂ ਨੂੰ ਭੀ ਨਾਹ ਪਈ ।੨।

ਰਾਜੇ ਧਨ ਜੋੜ ਜੋੜ ਕੇ ਉਮਰ ਗੰਵਾ ਗਏ, ਉਹਨਾਂ ਸੋਨੇ (ਆਦਿਕ) ਦੇ ਢੇਰ (ਭਾਵ, ਖ਼ਜ਼ਾਨੇ) ਧਰਤੀ ਵਿਚ ਦੱਬ ਰੱਖੇ, ਪੰਡਿਤ ਲੋਕ ਵੇਦ-ਪਾਠੀ ਹੋਣ ਦੇ ਹੰਕਾਰ ਵਿਚ ਖਪਦੇ ਹਨ, ਤੇ, ਇਸਤ੍ਰੀਆਂ (ਸ਼ੀਸ਼ੇ ਵਿਚ) ਆਪਣੇ ਰੂਪ ਤੱਕਣ ਵਿਚ ਹੀ ਜ਼ਿੰਦਗੀ ਅਜਾਈਂ ਬਿਤਾ ਰਹੀਆਂ ਹਨ ।੩।

ਆਪੋ-ਆਪਣੇ ਅੰਦਰ ਝਾਤ ਮਾਰ ਕੇ ਵੇਖ ਲਵੋ, ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਤੋਂ ਬਿਨਾ ਸਭ ਜੀਵ ਖ਼ੁਆਰ ਹੋ ਰਹੇ ਹਨ । ਕਬੀਰ ਸਿੱਖਿਆ ਦੀ ਗੱਲ ਆਖਦਾ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸੇ ਨੂੰ (ਜੀਵਨ ਦੀ) ਸਹੀ ਸੂਝ ਨਹੀਂ ਪੈਂਦੀ ।੪।੧।

ਸ਼ਬਦ ਦਾ ਭਾਵ :—ਸਿਮਰਨ ਤੋਂ ਬਿਨਾ ਜੀਵਨ ਵਿਅਰਥ ਹੈ । ਸਿਮਰਨ-ਹੀਨ ਬੰਦਿਆਂ ਲਈ ਇਹ ਜਗਤ ਇਕ ਅੰਨ੍ਹਾ ਖਾਤਾ ਹੈ, ਉਹਨਾਂ ਦੇ ਕਰਮ ਉਹਨਾਂ ਵਾਸਤੇ ਹੋਰ ਹੋਰ ਫਾਹੀ ਦਾ ਕੰਮ ਕਰਦੇ ਹਨ ।

**ਜਬ ਜਰੀਐ ਤਬ ਹੋਇ ਭਸਮ ਤਨੁ, ਰਹੈ ਕਿਰਮ ਦਲ ਖਾਈ ॥ ਕਾਚੀ ਗਾਗਰਿ ਨੀਰੁ ਪਰਤੁ ਹੈ, ਇਆ ਤਨ ਕੀ ਇਹੈ ਬਡਾਈ ॥੧॥ ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥ ਜਬ ਦਸ ਮਾਸ ਉਰਧ ਮੁਖ ਰਹਤਾ, ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥ ਜਿਉ ਮਧੁ ਮਾਖੀ, ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ ॥ ਮਰਤੀ ਬਾਰ ਲੇਹੁ ਲੇਹੁ ਕਰੀਐ, ਭੂਤੁ ਰਹਨ ਕਿਉ ਦੀਆ ॥੨॥ ਦੇਹੁਰੀ ਲਉ, ਬਰੀ ਨਾਰਿ ਸੰਗਿ ਭਈ, ਆਗੈ ਸਜਨ ਸੁਹੇਲਾ ॥ ਮਰਘਟ ਲਉ, ਸਭੁ ਲੋਗੁ ਕੁਟੰਬੁ ਭਇਓ, ਆਗੈ ਹੰਸੁ ਅਕੇਲਾ ॥੩॥ ਕਹਤੁ ਕਬੀਰ, ਸੁਨਹੁ ਰੇ ਪ੍ਰਾਨੀ, ਪਰੇ ਕਾਲ ਗ੍ਰਸ ਕੂਆ ॥ ਝੂਠੀ ਮਾਇਆ ਆਪੁ ਬੰਧਾਇਆ, ਜਿਉ ਨਲਨੀ ਭ੍ਰਮਿ ਸੂਆ ॥੪॥੨॥{ਪੰਨਾ ੬੫੪}**

**ਪਦ ਅਰਥ** :—ਜਰੀਐ—ਜਾਰੀਐ, ਸਾੜੀਦਾ ਹੈ । ਭਸਮ—ਸੁਆਹ । ਤਨੁ—ਸਰੀਰ । ਰਹੈ—(ਜੇ ਕਬਰ ਵਿਚ) ਟਿਕਿਆ ਰਹੇ । ਕਿਰਮ—ਕੀੜੇ । ਖਾਈ—ਖਾ ਜਾਂਦਾ ਹੈ । ਗਾਗਰਿ—ਘੜੇ ਵਿਚ । ਨੀਰੁ—ਪਾਣੀ । ਪਰਤੁ ਹੈ—ਪੈਂਦਾ ਹੈ (ਤੇ ਨਿਕਲ ਜਾਂਦਾ ਹੈ) । ਇਹੈ—ਇਹ ਹੀ । ਬਡਾਈ—ਮਹੱਤਤਾ, ਮਾਣ, ਫ਼ਖ਼ਰ ।੧।

ਫੂਲਿਆ ਫੂਲਿਆ—ਹੰਕਾਰ ਵਿਚ ਮੱਤਾ ਹੋਇਆ । ਮਾਸ—ਮਹੀਨੇ । ਉਰਧ ਮੁਖ—ਮੂੰਹ-ਭਾਰ, ਉਲਟਾ । ਸੋ ਦਿਨੁ—ਉਹ ਸਮਾ ।੧।ਰਹਾਉ।

ਮਧੁ—ਸ਼ਹਿਦ । ਸਠੋਰਿ—ਸਠੋਰ ਨੇ {ਸਕਟ. _ਠ-ਅ ਰੋਗੁਏ, ਓ ਡੋਲ} ਮੂਰਖ ਨੇ, ਠੱਗ ਨੇ । ਜਿਉ...ਜੀਆ—ਜਿਉ ਮਾਖੀ ਰਸੁ ਜੋਰਿ ਜੋਰਿ ਮਧੁ ਕੀਆ, ਤਿਉ ਸਠੋਰਿ ਜੋਰਿ ਜੋਰਿ ਧਨੁ ਕੀਆ, ਜਿਵੇਂ ਮੱਖੀ ਨੇ ਫੁੱਲਾਂ ਦਾ ਰਸ ਜੋੜ ਜੋੜ ਕੇ ਸ਼ਹਿਦ ਇਕੱਠਾ ਕੀਤਾ (ਤੇ ਲੈ ਗਏ ਹੋਰ ਲੋਕ), ਤਿਵੇਂ ਮੂਰਖ ਨੇ ਸਰਫ਼ੇ ਨਾਲ ਧਨ ਜੋੜਿਆ । ਲੇਹੁ ਲੇਹੁ—ਲਉ, ਲੈ ਚੱਲੋ । ਭੂਤੁ—ਗੁਜ਼ਰ ਚੁਕਿਆ ਪ੍ਰਾਣੀ, ਮੁਰਦਾ ।੨।

ਦੇਹੁਰੀ—ਘਰ ਦੀ ਬਾਹਰਲੀ ਦਲੀਜ਼ । ਲਉ—ਤੱਕ । ਬਰੀ ਨਾਰਿ—ਵਹੁਟੀ । ਸੰਗਿ ਭਈ—ਨਾਲ ਹੋਈ, ਨਾਲ ਗਈ । ਮਰਘਟ—ਮਸਾਣ । ਕੁਟੰਬੁ—ਪਰਵਾਰ । ਹੰਸੁ—ਆਤਮਾ ।੩।

ਕੂਆ—ਖੂਹ । ਕਾਲ ਗ੍ਰਸ ਕੂਆ—ਉਸ ਖੂਹ ਵਿਚ ਜਿਸ ਨੂੰ ਮੌਤ ਨੇ ਘੇਰਿਆ ਹੋਇਆ ਹੈ । ਆਪੁ—ਆਪਣੇ ਆਪ ਨੂੰ । ਨਲਨੀ—ਤੋਤੇ ਨੂੰ ਫੜਨ ਲਈ ਬਣਾਈ ਹੋਈ ਨਲਕੀ । ਭ੍ਰਮਿ—ਭਰਮ ਵਿਚ, ਡਰ ਵਿਚ, ਡੁੱਬਣ ਦੇ ਡਰ ਵਿਚ । ਸੂਆ—ਤੋਤਾ ।੪।

**ਅਰਥ** :—(ਮਰਨ ਪਿਛੋਂ) ਜੇ ਸਰੀਰ (ਚਿਖਾ ਵਿਚ) ਸਾੜਿਆ ਜਾਏ ਤਾਂ ਇਹ ਸੁਆਹ ਹੋ ਜਾਂਦਾ ਹੈ, ਜੇ (ਕਬਰ ਵਿਚ) ਟਿਕਿਆ ਰਹੇ ਤਾਂ ਕੀੜਿਆਂ ਦਾ ਦਲ ਇਸ ਨੂੰ ਖਾ ਜਾਂਦਾ ਹੈ । (ਜਿਵੇਂ) ਕੱਚੇ ਘੜੇ ਵਿਚ ਪਾਣੀ ਪੈਂਦਾ ਹੈ (ਤੇ ਘੜਾ ਗਲ ਕੇ ਪਾਣੀ ਬਾਹਰ ਨਿਕਲ ਜਾਂਦਾ ਹੈ ਤਿਵੇਂ ਸੁਆਸ ਮੁੱਕ ਜਾਣ ਤੇ ਸਰੀਰ ਵਿਚੋਂ ਭੀ ਜਿੰਦ ਨਿਕਲ ਜਾਂਦੀ ਹੈ, ਸੋ,) ਇਸ ਸਰੀਰ ਦਾ ਇਤਨਾ ਕੁ ਹੀ ਮਾਣ ਹੈ (ਜਿਤਨਾ ਕੱਚੇ ਘੜੇ ਦਾ) ।੧।

ਹੇ ਭਾਈ ! ਤੂੰ ਕਿਸ ਗੱਲੇ ਹੰਕਾਰ ਵਿਚ ਆਫਰਿਆ ਫਿਰਦਾ ਹੈਂ ? ਤੈਨੂੰ ਉਹ ਸਮਾ ਕਿਉਂ ਭੁਲ ਗਿਆ ਹੈ ਜਦੋਂ ਤੂੰ (ਮਾਂ ਦੇ ਪੇਟ ਵਿਚ) ਦਸ ਮਹੀਨੇ ਉਲਟਾ ਟਿਕਿਆ ਰਿਹਾ ਸੈਂ ? ।੧।ਰਹਾਉ।

ਜਿਵੇਂ ਮੱਖੀ (ਫੁੱਲਾਂ ਦਾ) ਰਸ ਜੋੜ ਜੋੜ ਕੇ ਸ਼ਹਿਦ ਇਕੱਠਾ ਕਰਦੀ ਹੈ, ਤਿਵੇਂ ਮੂਰਖ ਬੰਦੇ ਨੇ ਸਰਫ਼ੇ ਕਰ ਕਰ ਕੇ ਧਨ ਜੋੜਿਆ (ਪਰ ਆਖ਼ਰ ਉਹ ਬਿਗਾਨਾ ਹੀ ਹੋ ਗਿਆ) । ਮੌਤ ਆਈ, ਤਾਂ ਸਭ ਇਹੀ ਆਖਦੇ ਹਨ—ਲੈ ਚੱਲੋ, ਲੈ ਚੱਲੋ, ਹੁਣ ਇਹ ਬੀਤ ਚੁਕਿਆ ਹੈ, ਬਹੁਤਾ ਚਿਰ ਘਰ ਰੱਖਣ ਦਾ ਕੋਈ ਲਾਭ ਨਹੀਂ ।੨।

ਘਰ ਦੀ (ਬਾਹਰਲੀ) ਦਲੀਜ਼ ਤਕ ਵਹੁਟੀ (ਉਸ ਮੁਰਦੇ ਦੇ) ਨਾਲ ਜਾਂਦੀ ਹੈ, ਅਗਾਂਹ ਸੱਜਣ ਮਿੱਤਰ ਚੁੱਕ ਲੈਂਦੇ ਹਨ, ਮਸਾਣਾਂ ਤਕ ਪਰਵਾਰ ਦੇ ਬੰਦੇ ਤੇ ਹੋਰ ਲੋਕ ਜਾਂਦੇ ਹਨ, ਪਰ ਪਰਲੋਕ ਵਿਚ ਤਾਂ ਜੀਵ-ਆਤਮਾ ਇਕੱਲਾ ਹੀ ਜਾਂਦਾ ਹੈ ।੩।

ਕਬੀਰ ਆਖਦਾ ਹੈ—ਹੇ ਬੰਦੇ ! ਸੁਣ, ਤੂੰ ਉਸ ਖੂਹ ਵਿਚ ਡਿੱਗਾ ਪਿਆ ਹੈਂ ਜਿਸ ਨੂੰ ਮੌਤ ਨੇ ਘੇਰਿਆ ਹੋਇਆ ਹੈ (ਭਾਵ, ਮੌਤ ਅਵੱਸ਼ ਆਉਂਦੀ ਹੈ) । ਪਰ, ਤੂੰ ਆਪਣੇ ਆਪ ਨੂੰ ਇਸ ਮਾਇਆ ਨਾਲ ਬੰਨ੍ਹ ਰੱਖਿਆ ਹੈ ਜਿਸ ਨਾਲ ਸਾਥ ਨਹੀਂ ਨਿਭਣਾ, ਜਿਵੇਂ ਤੋਤਾ ਮੌਤ ਦੇ ਡਰ ਤੋਂ ਆਪਣੇ ਆਪ ਨੂੰ ਨਲਨੀ ਨਾਲ ਚੰਬੋੜ ਰੱਖਦਾ ਹੈ (ਨੋਟ :—ਨਲਨੀ ਨਾਲ ਚੰਬੜਨਾ ਤੋਤੇ ਦੀ ਫਾਹੀ ਦਾ ਕਾਰਨ ਬਣਦਾ ਹੈ, ਮਾਇਆ ਨਾਲ ਚੰਬੜੇ ਰਹਿਣਾ ਮਨੁੱਖ ਦੀ ਆਤਮਕ ਮੌਤ ਦਾ ਕਾਰਨ ਬਣਦਾ ਹੈ) ।੪।੨।

ਸ਼ਬਦ ਦਾ ਭਾਵ :—ਮਾਇਆ ਦਾ ਮਾਣ ਕੂੜਾ ਹੈ, ਕਿਸੇ ਚੀਜ਼ ਨਾਲ ਭੀ ਸਾਥ ਸਦਾ ਨਹੀਂ ਨਿਭਦਾ । ਮਾਇਆ ਦਾ ਮੋਹ ਸਗੋਂ ਮਨੁੱਖ ਦੀ ਆਤਮਕ ਮੌਤ ਦਾ ਕਾਰਨ ਬਣਦਾ ਹੈ, ਜਿਵੇਂ ਨਲਨੀ ਨਾਲ ਚੰਬੜ ਕੇ ਤੋਤਾ ਬਿਗਾਨੀ ਕੈਦ ਵਿਚ ਫਸਦਾ ਹੈ ।

**ਬੇਦ ਪੁਰਾਨ ਸਭੈ ਮਤ ਸੁਨਿ ਕੈ, ਕਰੀ ਕਰਮ ਕੀ ਆਸਾ ॥ ਕਾਲ ਗ੍ਰਸਤ ਸਭ ਲੋਗ ਸਿਆਨੇ, ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥ ਮਨ ਰੇ ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ ਰਾਜਾ ॥੧॥ ਰਹਾਉ ॥ ਬਨ ਖੰਡ ਜਾਇ ਜੋਗੁ ਤਪੁ ਕੀਨੋ, ਕੰਦ ਮੂਲੁ ਚੁਨਿ ਖਾਇਆ ॥ ਨਾਦੀ ਬੇਦੀ ਸਬਦੀ ਮੋਨੀ, ਜਮ ਕੇ ਪਟੈ ਲਿਖਾਇਆ ॥੨॥ ਭਗਤਿ ਨਾਰਦੀ ਰਿਦੈ ਨ ਆਈ, ਕਾਛਿ ਕੂਛਿ ਤਨੁ ਦੀਨਾ ॥ ਰਾਗ ਰਾਗਨੀ ਡਿੰਭ ਹੋਇ ਬੈਠਾ, ਉਨਿ ਹਰਿ ਪਹਿ ਕਿਆ ਲੀਨਾ ॥੩॥ ਪਰਿਓ ਕਾਲੁ ਸਭੈ ਜਗ ਊਪਰ, ਮਾਹਿ ਲਿਖੇ ਭ੍ਰਮ ਗਿਆਨੀ ॥ ਕਹੁ ਕਬੀਰ ਜਨ ਭਏ ਖਾਲਸੇ, ਪ੍ਰੇਮ ਭਗਤਿ ਜਿਹ ਜਾਨੀ ॥੪॥੩॥ {ਪੰਨਾ ੬੫੪}**

ਪਦ ਅਰਥ :—ਕਰੀ—(ਜਿਨ੍ਹਾਂ ਸਿਆਣੇ ਲੋਕਾਂ ਨੇ) ਕੀਤੀ । ਕਰਮ—ਕਰਮ-ਕਾਂਡ । ਗ੍ਰਸਤ—ਗ੍ਰਸੇ ਹੋਏ । ਕਾਲ ਗ੍ਰਸਤ—ਮੌਤ ਦੇ ਡਰ ਵਿਚ ਗ੍ਰਸੇ ਹੋਏ । ਪੈ—ਭੀ । ਨਿਰਾਸਾ—ਆਸ ਪੂਰੀ ਹੋਣ ਤੋਂ ਬਿਨਾ ਹੀ ।੧।

ਸਰਿਓ ਨ—ਸਿਰੇ ਨਾਹ ਚੜ੍ਹਿਆ ।ਰਹਾਉ।

ਬਨ ਖੰਡ—ਜੰਗਲਾਂ ਵਿਚ । ਜਾਇ—ਜਾ ਕੇ । ਕੰਦ ਮੂਲੁ—ਗਾਜਰ ਮੂਲੀ ਆਦਿਕ । ਨਾਦੀ—ਜੋਗੀ । ਬੇਦੀ—ਕਰਮ-ਕਾਂਡੀ । ਸਬਦੀ—'ਅਲੱਖ' ਆਖਣ ਵਾਲੇ ਦੱਤ ਮਤ ਦੇ ਜੋਗੀ । ਮੋਨੀ—ਚੁੱਪ ਸਾਧਣ ਵਾਲੇ, ਸਮਾਧੀ ਵਿਚ ਟਿਕਣ ਵਾਲੇ । ਪਟੈ—ਲੇਖੇ ਵਿਚ ।੨।

ਭਗਤਿ ਨਾਰਦੀ—ਪ੍ਰੇਮਾ-ਭਗਤੀ । ਤਨੁ ਕਾਛਿ ਕੂਛਿ ਦੀਨਾ—ਸਰੀਰ ਨੂੰ ਸ਼ਿੰਗਾਰ ਲਿਆ, ਸਰੀਰ ਉੱਤੇ ਚੱਕਰ ਆਦਿਕ ਬਣਾ ਲਏ । ਡਿੰਭ—ਪਖੰਡ । ਉਨਿ—ਉਸ ਅਜਿਹੇ ਮਨੁੱਖ ਨੇ ।੩।

ਮਾਹਿ—ਵਿਚੇ ਹੀ । ਭ੍ਰਮ ਗਿਆਨੀ—ਭਰਮੀ ਗਿਆਨੀ । ਖਾਲਸੇ—ਆਜ਼ਾਦ । ਜਿਹ—ਜਿਨ੍ਹਾਂ ਨੇ ।੪।

**ਅਰਥ** :—ਹੇ ਮਨ ! ਤੂੰ ਪ੍ਰਕਾਸ਼-ਰੂਪ ਪਰਮਾਤਮਾ ਦਾ ਭਜਨ ਨਹੀਂ ਕੀਤਾ, ਤੈਥੋਂ ਇਹ ਇੱਕ ਕੰਮ ਭੀ (ਜੋ ਕਰਨ-ਜੋਗ ਸੀ) ਨਹੀਂ ਹੋ ਸਕਿਆ ।੧।ਰਹਾਉ।

ਜਿਨ੍ਹਾਂ ਸਿਆਣੇ ਬੰਦਿਆਂ ਨੇ ਵੇਦ ਪੁਰਾਨ ਆਦਿਕਾਂ ਦੇ ਸਾਰੇ ਮਤ ਸੁਣ ਕੇ ਕਰਮ-ਕਾਂਡ ਦੀ ਆਸ ਰੱਖੀ, (ਇਹ ਆਸ ਰੱਖੀ ਕਿ ਕਰਮ-ਕਾਂਡ ਨਾਲ ਜੀਵਨ ਸੌਰੇਗਾ), ਉਹ ਸਾਰੇ (ਆਤਮਕ) ਮੌਤ ਵਿਚ ਹੀ ਗ੍ਰਸੇ ਰਹੇ । ਪੰਡਿਤ ਲੋਕ ਭੀ ਆਸ ਪੂਰੀ ਹੋਣ ਤੋਂ ਬਿਨਾ ਹੀ ਉੱਠ ਕੇ ਚਲੇ ਗਏ (ਜਗਤ ਤਿਆਗ ਗਏ) ।੧।

ਕਈ ਲੋਕਾਂ ਨੇ ਜੰਗਲਾਂ ਵਿਚ ਜਾ ਕੇ ਜੋਗ ਸਾਧੇ, ਤਪ ਕੀਤੇ, ਗਾਜਰ-ਮੂਲੀ ਆਦਿਕ ਚੁਣ ਖਾ ਕੇ ਗੁਜ਼ਾਰਾ ਕੀਤਾ; ਜੋਗੀ, ਕਰਮ-ਕਾਂਡੀ, 'ਅਲੱਖ' ਆਖਣ ਵਾਲੇ ਜੋਗੀ, ਮੋਨਧਾਰੀ—ਇਹ ਸਾਰੇ ਜਮ ਦੇ ਲੇਖੇ ਵਿਚ ਹੀ ਲਿਖੇ ਗਏ (ਭਾਵ, ਇਹਨਾਂ ਦੇ ਸਾਧਨ ਮੌਤ ਦੇ ਡਰ ਤੋਂ ਬਚਾ ਨਹੀਂ ਸਕਦੇ) ।੨।

ਜਿਸ ਮਨੁੱਖ ਨੇ ਸਰੀਰ ਉੱਤੇ ਤਾਂ (ਧਾਰਮਿਕ ਚਿੰਨ੍ਹ) ਚੱਕਰ ਆਦਿਕ ਲਾ ਲਏ ਹਨ, ਪਰ ਪ੍ਰੇਮਾ-ਭਗਤੀ ਉਸ ਦੇ ਹਿਰਦੇ ਵਿਚ ਪੈਦਾ ਨਹੀਂ ਹੋਈ, ਜੋ ਰਾਗ ਰਾਗਨੀਆਂ ਤਾਂ ਗਾਉਂਦਾ ਹੈ ਪਰ ਨਿਰਾ ਪਖੰਡ-ਮੂਰਤੀ ਹੀ ਬਣ ਬੈਠਾ ਹੈ, ਅਜਿਹੇ ਮਨੁੱਖ ਨੂੰ ਪਰਮਾਤਮਾ ਪਾਸੋਂ ਕੁਝ ਨਹੀਂ ਮਿਲਦਾ ।੩।

ਸਾਰੇ ਜਗਤ ਉੱਤੇ ਕਾਲ ਦਾ ਸਹਿਮ ਪਿਆ ਹੋਇਆ ਹੈ, ਭਰਮੀ ਗਿਆਨੀ ਭੀ ਉਸੇ ਹੀ ਲੇਖੇ ਵਿਚ ਲਿਖੇ ਗਏ ਹਨ (ਉਹ ਭੀ ਮੌਤ ਦੇ ਸਹਿਮ ਵਿਚ ਹੀ ਹਨ) । ਹੇ ਕਬੀਰ ! ਆਖ—ਜਿਨ੍ਹਾਂ ਮਨੁੱਖਾਂ ਨੇ ਪ੍ਰੇਮਾ-ਭਗਤੀ ਕਰਨੀ ਸਮਝ ਲਈ ਹੈ ਉਹ (ਮੌਤ ਦੇ ਸਹਿਮ ਤੋਂ) ਆਜ਼ਾਦ ਹੋ ਗਏ ਹਨ ।੪।੩।

ਸ਼ਬਦ ਦਾ ਭਾਵ :—ਪਰਮਾਤਮਾ ਦਾ ਭਜਨ ਹੀ ਮਨੁੱਖ ਦੇ ਕਰਨ-ਜੋਗ ਕੰਮ ਹੈ । ਇਹੀ ਮੌਤ ਦੇ ਸਹਿਮ ਤੋਂ ਬਚਾਂਦਾ ਹੈ । ਕਰਮ-ਕਾਂਡ, ਜੋਗ, ਤਪ ਆਦਿਕ ਸਿਮਰਨ ਦੇ ਟਾਕਰੇ ਤੇ ਤੁੱਛ ਹਨ ।

**ਘਰੁ ੨ ॥ ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥ ਨੈਨ ਰਹੇ ਰੰਗੁ ਲਾਈ ॥ ਅਬ ਬੇ ਗਲ ਕਹਨੁ ਨ ਜਾਈ ॥੧॥ ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥੧॥ਰਹਾਉ॥ ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥ ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥ ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥ ਜਾ ਕਉ ਗੁਰਮੁਖਿ ਆਪਿ ਬੁਝਾਈ ॥ ਤਾ ਕੇ ਹਿਰਦੈ ਰਹਿਆ ਸਮਾਈ ॥੩॥ ਗੁਰ ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ ਹਰਿ ਲੀਨੀ ॥ ਕਹਿ ਕਬੀਰ ਰੰਗਿ ਰਾਤਾ ॥ ਮਿਲਿਓ ਜਗਜੀਵਨ ਦਾਤਾ ॥੪॥੪॥ {ਪੰਨਾ ੬੫੫}**

**ਪਦ ਅਰਥ** :—ਦੁਇ ਦੁਇ ਲੋਚਨ—ਦੁਹੀਂ ਦੁਹੀਂ ਅੱਖੀਂ, (ਭਾਵ, ਚੰਗੀ, ਤਰ੍ਹਾਂ ਅੱਖਾਂ ਖੋਲ੍ਹ ਕੇ, ਗਹੁ ਨਾਲ) । ਪੇਖਾ—ਪੇਖਾਂ, ਮੈਂ ਵੇਖਦਾ ਹਾਂ । ਹਉ—ਮੈਂ । ਅਉਰੁ—ਕੋਈ ਹੋਰ, ਕਿਸੇ ਹੋਰ ਨੂੰ । ਨ ਦੇਖਾ—ਨ ਦੇਖਾਂ, ਮੈਂ ਨਹੀਂ ਵੇਖਦਾ । ਨੈਨ—ਅੱਖਾਂ । ਰੰਗੁ—ਪਿਆਰ । ਰਹੇ ਲਾਈ—ਲਾਇ ਰਹੇ, ਲਾ ਰਹੇ ਹਨ । ਬੇ ਗਲ—ਕੋਈ ਹੋਰ ਗੱਲ ।੧।

ਭਰਮੁ—ਭੁਲੇਖਾ ।ਰਹਾਉ।

ਬਾਜੀਗਰ—ਤਮਾਸ਼ਾ ਕਰਨ ਵਾਲੇ (ਪ੍ਰਭੂ) ਨੇ । ਡੰਕ—ਡੁਗਡੁਗੀ । ਖਲਕ—ਖ਼ਲਕਤ । ਤਮਾਸੇ—ਤਮਾਸ਼ਾ ਵੇਖਣ । ਸ੍ਵਾਂਗੁ—ਸਾਂਗ, ਤਮਾਸ਼ਾ । ਸਕੇਲਾ—ਸਮੇਟਿਆ, ਸਾਂਭਦਾ ਹੈ । ਰੰਗ ਰਵੈ—ਮੌਜ ਵਿਚ ਰਹਿੰਦਾ ਹੈ ।੨।

ਕਥਨੀ ਕਹਿ—ਨਿਰੀਆਂ ਗੱਲਾਂ ਕਰ ਕੇ । ਸਭ ਲੁਕਾਈ—ਸਾਰੀ ਲੋਕਾਈ, ਸਾਰੀ ਸ੍ਰਿਸ਼ਟੀ । ਰਹੀ—ਥੱਕ ਗਈ । ਗੁਰਮੁਖਿ—ਗੁਰੂ ਦੀ ਰਾਹੀਂ । ਆਪਿ—ਪ੍ਰਭੂ ਆਪ । ਬੁਝਾਈ—ਸਮਝ ਬਖ਼ਸ਼ਦਾ ਹੈ ।੩।

ਕਿੰਚਤ—ਥੋੜੀ ਜਿਹੀ । ਹਰਿ ਲੀਨੀ—ਹਰੀ ਵਿਚ ਲੀਨ ਹੋ ਜਾਂਦਾ ਹੈ । ਰੰਗਿ—ਪਿਆਰ ਵਿਚ । ਰਾਤਾ—ਰੰਗਿਆ ਜਾਂਦਾ ਹੈ ।੪।

**ਅਰਥ** :—ਜਦੋਂ ਤੋਂ ਮੇਰਾ ਚਿੱਤ ਪਰਮਾਤਮਾ ਦੇ ਨਾਮ ਵਿਚ ਗਿੱਝ ਗਿਆ ਹੈ, ਮੇਰਾ ਭੁਲੇਖਾ ਦੂਰ ਹੋ ਗਿਆ ਹੈ (ਕਿ ਪ੍ਰਭੂ ਤੋਂ ਬਿਨਾ ਕੋਈ ਹੋਰ ਹਸਤੀ ਭੀ ਜਗਤ ਵਿਚ ਹੈ; ਇਸ ਭੁਲੇਖੇ ਦੇ ਦੂਰ ਹੋਣ ਨਾਲ) ਹੁਣ ਕੋਈ ਡਰ ਨਹੀਂ ਰਹਿ ਗਿਆ (ਕਿਉਂਕਿ ਡਰ ਤਾਂ ਕਿਸੇ ਓਪਰੇ ਪਾਸੋਂ ਹੀ ਹੋ ਸਕਦਾ ਹੈ) ।੧।ਰਹਾਉ।

(ਹੁਣ ਤਾਂ) ਮੈਂ (ਜਿੱਧਰ) ਅੱਖਾਂ ਖੋਲ੍ਹ ਕੇ ਤੱਕਦਾ ਹਾਂ, ਮੈਨੂੰ ਪਰਮਾਤਮਾ ਤੋਂ ਬਿਨਾ ਹੋਰ (ਓਪਰਾ) ਕੋਈ ਦਿੱਸਦਾ ਹੀ ਨਹੀਂ; ਮੇਰੀਆਂ ਅੱਖਾਂ (ਪ੍ਰਭੂ ਨਾਲ) ਪਿਆਰ ਲਾਈ ਬੈਠੀਆਂ ਹਨ (ਮੈਨੂੰ ਹਰ ਪਾਸੇ ਪ੍ਰਭੂ ਹੀ ਦਿੱਸਦਾ ਹੈ), ਹੁਣ ਮੈਥੋਂ ਕੋਈ ਹੋਰ ਗੱਲ ਆਖੀ ਹੀ ਨਹੀਂ ਜਾ ਸਕਦੀ (ਭਾਵ, ਮੈਂ ਹੁਣ ਇਹ ਆਖਣ-ਜੋਗਾ ਹੀ ਨਹੀਂ ਰਿਹਾ ਕਿ ਪ੍ਰਭੂ ਤੋਂ ਬਿਨਾ ਕੋਈ ਹੋਰ ਭੀ ਕਿਤੇ ਹੈ) ।੧।

(ਮੈਨੂੰ ਹੁਣ ਇਉਂ ਦਿੱਸਦਾ ਹੈ ਕਿ) ਜਦੋਂ ਪ੍ਰਭੂ-ਬਾਜ਼ੀਗਰ ਡੁਗਡੁਗੀ ਵਜਾਉਂਦਾ ਹੈ, ਤਾਂ ਸਾਰੀ ਖ਼ਲਕਤ (ਜਗਤ-) ਤਮਾਸ਼ਾ ਵੇਖਣ ਆ ਜਾਂਦੀ ਹੈ, ਤੇ ਜਦੋਂ ਉਹ ਬਾਜੀਗਰ ਖੇਲ ਸਮੇਟਦਾ ਹੈ, ਤਾਂ ਇਕੱਲਾ ਆਪ ਹੀ ਆਪ ਆਪਣੀ ਮੌਜ ਵਿਚ ਰਹਿੰਦਾ ਹੈ ।੨।

(ਪਰ ਇਹ ਦ੍ਵੈਤ ਦਾ) ਭੁਲੇਖਾ ਨਿਰੀਆਂ ਗੱਲਾਂ ਕਰਨ ਨਾਲ ਦੂਰ ਨਹੀਂ ਹੁੰਦਾ, ਨਿਰੀਆਂ ਗੱਲਾਂ ਕਰ ਕਰ ਕੇ ਤਾਂ ਸਾਰੀ ਦੁਨੀਆ ਥੱਕ ਚੁੱਕੀ ਹੈ (ਕਿਸੇ ਦੇ ਅੰਦਰੋਂ ਦ੍ਵੈਤ-ਭਾਵ ਜਾਂਦੀ ਨਹੀਂ) । ਜਿਸ ਮਨੁੱਖ ਨੂੰ ਪਰਮਾਤਮਾ ਆਪ ਗੁਰੂ ਦੀ ਰਾਹੀਂ ਸੁਮੱਤ ਦੇਂਦਾ ਹੈ, ਉਸ ਦੇ ਹਿਰਦੇ ਵਿਚ ਉਹ ਸਦਾ ਟਿਕਿਆ ਰਹਿੰਦਾ ਹੈ ।੩।

ਕਬੀਰ ਆਖਦਾ ਹੈ—ਜਿਸ ਮਨੁੱਖ ਉੱਤੇ ਗੁਰੂ ਨੇ ਥੋੜੀ ਜਿਤਨੀ ਭੀ ਮਿਹਰ ਕਰ ਦਿੱਤੀ ਹੈ, ਉਸ ਦਾ ਤਨ ਤੇ ਮਨ ਸਭ ਹਰੀ ਵਿਚ ਲੀਨ ਹੋ ਜਾਂਦਾ ਹੈ, ਉਹ ਪ੍ਰਭੂ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ, ਉਸ ਨੂੰ ਉਹ ਪ੍ਰਭੂ ਮਿਲ ਪੈਂਦਾ ਹੈ ਜੋ ਸਾਰੇ ਜਗਤ ਨੂੰ ਜੀਵਨ ਦੇਣ ਵਾਲਾ ਹੈ ।੪।੪।੪।

ਸ਼ਬਦ ਦਾ ਭਾਵ :—ਪ੍ਰਭੂ ਨਾਲ ਮਿਲਾਪ-ਅਵਸਥਾ ਵਿਚ ਹਰ ਥਾਂ ਪ੍ਰਭੂ ਹੀ ਦਿੱਸਦਾ ਹੈ, ਇਹ ਜਗਤ ਉਸੇ ਦੀ ਹੀ ਬਣਾਈ ਹੋਈ ਖੇਡ ਪ੍ਰਤੀਤ ਹੁੰਦੀ ਹੈ । ਪਰ ਇਹ ਅਵਸਥਾ ਗੁਰੂ ਦੀ ਮਿਹਰ ਨਾਲ ਆਪਾ-ਭਾਵ ਦੂਰ ਕੀਤਿਆਂ ਮਿਲਦੀ ਹੈ ।੪।

**ਜਾ ਕੇ ਨਿਗਮ ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥ ਤਾ ਕੀ ਹੋਹੁ ਬਿਲੋਵਨਹਾਰੀ ॥ ਕਿਉ ਮੇਟੈ ਗੋ ਛਾਛਿ ਤੁਹਾਰੀ ॥੧॥ ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗਜੀਵਨ ਪ੍ਰਾਨ ਅਧਾਰਾ ॥੧॥ ਰਹਾਉ ॥ ਤੇਰੇ ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥ ਤੂ ਅਜਹੁ ਨ ਚੇਤਸਿ ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥੨॥ ਪ੍ਰਭ ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ ਬਿਚਾਰੀ ॥ ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥੩॥ ਚੇਰੀ ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ ਭ੍ਰਮ ਕੀ ਲੀਕ ਮਿਟਾਈ ॥ ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥੪॥੫॥ {ਪੰਨਾ ੬੫੫}**

**ਪਦ ਅਰਥ** :—ਨਿਗਮ—ਵੇਦ ਆਦਿਕ ਧਰਮ-ਪੁਸਤਕ । ਠਾਟਾ—ਠਣ, {ਸ਼ਕਟ. ਤਨ} । ਦੂਧ ਕੇ ਠਾਟਾ—ਦੁੱਧ ਦੇ ਥਣ, ਦੁੱਧ ਦਾ ਸੋਮਾ, ਅੰਮ੍ਰਿਤ ਦਾ ਸੋਮਾ । ਸਮੁੰਦੁ—(ਭਾਵ,) ਸਤਸੰਗ । ਬਿਲੋਵਨ ਕਉ—ਰਿੜਕਣ ਲਈ । ਮਾਟਾ—ਚਾਟੀ (ਨੋਟ :—ਜਿਵੇਂ ਚਾਟੀ ਵਿਚ ਦੁੱਧ ਰਿੜਕਦੀ ਹੈ, ਤਿਵੇਂ ਸਤਸੰਗ ਵਿਚ ਧਰਮ-ਪੁਸਤਕ ਵਿਚਾਰੀਦੇ ਹਨ) । ਹੋਹੁ—ਬਣ । ਤਾ ਕੀ—(ਜਾ ਕੇ..........ਜਿਸ ਪ੍ਰਭੂ ਦੇ.........) ਉਸ ਪ੍ਰਭੂ ਦੀ । ਛਾਛਿ—ਲੱਸੀ, (ਭਾਵ, ਸਾਧਾਰਨ ਅਨੰਦ ਜੋ ਬਾਣੀ ਦੀ ਵਿਚਾਰ ਤੋਂ ਮਿਲ ਸਕਦਾ ਹੈ) ।੧।

ਚੇਰੀ—ਹੇ ਦਾਸੀ ! ਹੇ ਜੀਵ-ਇਸਤ੍ਰੀ ! ਹੇ ਜਿੰਦੇ ! ਨ ਕਰਸਿ—ਤੂੰ (ਕਿਉਂ) ਨਹੀਂ ਕਰਦੀ ? ਅਧਾਰਾ—ਆਸਰਾ ।੧।ਰਹਾਉ।

ਅਜਹੁ—ਅਜੇ ਤਕ । ਗਲਹਿ—ਗਲ ਵਿਚ । ਤਉਕੁ—ਲੋਹੇ ਦਾ ਕੜਾ ਜੋ ਗ਼ੁਲਾਮਾਂ ਦੇ ਗਲ ਵਿਚ ਪਾਇਆ ਜਾਂਦਾ ਸੀ, ਮੋਹ ਦਾ ਪਟਾ । ਪਗ—ਪੈਰਾਂ ਵਿਚ । ਬੇਰੀ—ਆਸਾਂ ਦੀ ਬੇੜੀ । ਤੂ ਬਪੁਰੀ—ਤੈਨੂੰ ਨਿਮਾਣੀ ਨੂੰ । ਜਮਿ—ਜਮ ਨੇ । ਹੇਰੀ—ਤੱਕ ਵਿਚ ਰੱਖਿਆ ਹੋਇਆ ਹੈ ।੨।

ਸੋਈ ਸੋਈ—ਕਈ ਜਨਮਾਂ ਦੀ ਸੁੱਤੀ ਹੋਈ । ਜਿਤੁ—ਜਿੱਧਰ ।੩।

ਸੁਮਤਿ—ਚੰਗੀ ਮੱਤ । ਜਾ ਤੇ—ਜਿਸ ਦੀ ਬਰਕਤਿ ਨਾਲ । ਭ੍ਰਮ ਕੀ ਲੀਕ—ਭਰਮ ਭਟਕਣਾਂ ਦੀ ਲਕੀਰ, ਉਹ ਸੰਸਕਾਰ ਜੋ ਭਟਕਣਾਂ ਵਿਚ ਪਾਈ ਰੱਖਦੇ ਸਨ । ਰਸੁ—ਆਤਮਕ ਅਨੰਦ ।੪।

**ਅਰਥ** :—ਹੇ ਜਿੰਦੇ ! ਤੂੰ ਉਸ ਪਰਮਾਤਮਾ ਨੂੰ ਕਿਉਂ ਆਪਣਾ ਖਸਮ ਨਹੀਂ ਬਣਾਉਂਦੀ ਜੋ ਜਗਤ ਦਾ ਜੀਵਨ ਹੈ ਤੇ ਸਭ ਦੇ ਪ੍ਰਾਣਾਂ ਦਾ ਆਸਰਾ ਹੈ ? ।੧।ਰਹਾਉ।

(ਹੇ ਜਿੰਦੇ !) ਤੂੰ ਉਸ ਪ੍ਰਭੂ ਦੇ ਨਾਮ ਦੀ ਰਿੜਕਣ ਵਾਲੀ ਬਣ (ਭਾਵ, ਤੂੰ ਉਸ ਪ੍ਰਭੂ ਦੇ ਨਾਮ ਵਿਚ ਚਿੱਤ ਜੋੜ), ਵੇਦ ਆਦਿਕ ਧਰਮ-ਪੁਸਤਕ ਜਿਸ ਦੇ (ਨਾਮ-ਅੰਮ੍ਰਿਤ) ਦੁੱਧ ਦੇ ਸੋਮੇ ਹਨ ਤੇ ਸਤਸੰਗ ਉਸ ਦੁੱਧ ਦੇ ਰਿੜਕਣ ਲਈ ਚਾਟੀ ਹੈ । (ਹੇ ਜਿੰਦੇ ! ਜੇ ਤੈਨੂੰ ਹਰਿ-ਮਿਲਾਪ ਨਸੀਬ ਨਾਹ ਹੋਇਆ, ਤਾਂ ਭੀ) ਉਹ ਪ੍ਰਭੂ (ਸਤਸੰਗ ਵਿਚ ਬੈਠ ਕੇ ਧਰਮ-ਪੁਸਤਕਾਂ ਦੇ ਵਿਚਾਰਨ ਦਾ) ਤੇਰਾ ਸਾਧਾਰਨ ਅਨੰਦ ਨਹੀਂ ਮਿਟਾਇਗਾ ।੧।

ਹੇ ਜਿੰਦੇ ! ਤੇਰੇ ਗਲ ਵਿਚ ਮੋਹ ਦਾ ਪਟਾ ਤੇ ਤੇਰੇ ਪੈਰਾਂ ਵਿਚ ਆਸਾਂ ਦੀਆਂ ਬੇੜੀਆਂ ਹੋਣ ਕਰਕੇ ਤੈਨੂੰ ਪਰਮਾਤਮਾ ਨੇ ਘਰ ਘਰ (ਕਈ ਜੂਨਾਂ ਵਿਚ) ਫਿਰਾਇਆ ਹੈ, (ਹੁਣ ਭਾਗਾਂ ਨਾਲ ਕਿਤੇ ਮਨੁੱਖਾ-ਜਨਮ ਮਿਲਿਆ ਸੀ) ਹੁਣ ਭੀ ਤੂੰ ਉਸ ਪ੍ਰਭੂ ਨੂੰ ਯਾਦ ਨਹੀਂ ਕਰਦੀ, ਹੇ ਭਾਗ-ਹੀਣ ! ਤੈਨੂੰ ਜਮ ਨੇ ਆਪਣੀ ਤੱਕ ਵਿਚ ਰੱਖਿਆ ਹੋਇਆ ਹੈ (ਭਾਵ, ਮੌਤ ਆਇਆਂ ਫਿਰ ਪਤਾ ਨਹੀਂ ਕਿਸ ਲੰਮੇ ਗੇੜ ਵਿਚ ਪੈ ਜਾਇੰਗੀ) ।੨।

ਪਰ ਇਸ ਵਿਚਾਰੀ ਜਿੰਦ ਦੇ ਭੀ ਕੀਹ ਵੱਸ ? ਸਭ ਕੁਝ ਕਰਨ ਕਰਾਉਣ ਵਾਲਾ ਪ੍ਰਭੂ ਆਪ ਹੀ ਹੈ । ਇਹ ਕਈ ਜਨਮਾਂ ਦੀ ਸੁੱਤੀ ਹੋਈ ਜਿੰਦ (ਤਦੋਂ ਹੀ) ਜਾਗਦੀ ਹੈ (ਜਦੋਂ ਉਹ ਆਪ ਜਗਾਉਂਦਾ ਹੈ, ਕਿਉਂਕਿ) ਜਿੱਧਰ ਉਹ ਇਸ ਨੂੰ ਲਾਉਂਦਾ ਹੈ ਉਧਰ ਹੀ ਇਹ ਲੱਗਦੀ ਹੈ ।੩।

(ਉਸ ਦੀ ਮਿਹਰ ਨਾਲ ਜਾਗੀ ਹੋਈ ਜਿੰਦ ਨੂੰ ਜੱਗਿਆਸੂ ਜਿੰਦ ਪੁੱਛਦੀ ਹੈ) ਹੇ (ਭਾਗਾਂ ਵਾਲੀਏ) ਜਿੰਦੇ ! ਤੈਨੂੰ ਕਿੱਥੋਂ ਇਹ ਸੁਮੱਤ ਮਿਲੀ ਹੈ, ਜਿਸ ਦੀ ਬਰਕਤਿ ਨਾਲ ਤੇਰੇ ਉਹ ਸੰਸਕਾਰ ਮਿਟ ਗਏ ਹਨ, ਜੋ ਤੈਨੂੰ ਭਟਕਣਾ ਵਿਚ ਪਾਈ ਰੱਖਦੇ ਸਨ; (ਅੱਗੋਂ ਜਾਗੀ ਹੋਈ ਜਿੰਦ ਉੱਤਰ ਦੇਂਦੀ ਹੈ) ਹੇ ਕਬੀਰ ! ਸਤਿਗੁਰੂ ਦੀ ਕਿਰਪਾ ਨਾਲ ਮੇਰੀ ਉਸ ਆਤਮਕ ਆਨੰਦ ਨਾਲ ਜਾਣ-ਪਛਾਣ ਹੋ ਗਈ ਹੈ, ਤੇ ਮੇਰਾ ਮਨ ਉਸ ਵਿਚ ਪਰਚ ਗਿਆ ਹੈ ।੪।੫।

ਸ਼ਬਦ ਦਾ ਭਾਵ :—ਸਿਮਰਨ ਤੋਂ ਬਿਨਾ ਜੀਵ ਮਾਇਆ ਦੇ ਮੋਹ ਦੇ ਬੰਧਨਾਂ ਵਿਚ ਜਕੜਿਆ ਰਹਿੰਦਾ ਹੈ । ਜਿਸ ਉੱਤੇ ਪ੍ਰਭੂ ਦੀ ਮਿਹਰ ਹੋਵੇ, ਉਹ ਗੁਰੂ ਦੀ ਸ਼ਰਨ ਪੈ ਕੇ ਨਾਮ-ਰਸ ਮਾਣਦਾ ਹੈ ਤੇ ਜਨਮ-ਮਰਨ ਦੇ ਗੇੜ ਤੋਂ ਬਚ ਜਾਂਦਾ ਹੈ ।

**ਜਿਹ ਬਾਝੁ ਨ ਜੀਆ ਜਾਈ ॥ ਜਉ ਮਿਲੈ ਤ ਘਾਲ ਅਘਾਈ ॥ ਸਦ ਜੀਵਨੁ ਭਲੋ ਕਹਾਂਹੀ ॥ ਮੂਏ ਬਿਨੁ ਜੀਵਨੁ ਨਾਹੀ ॥੧॥ ਅਬ ਕਿਆ ਕਥੀਐ ਗਿਆਨੁ ਬੀਚਾਰਾ ॥ ਨਿਜ ਨਿਰਖਤ ਗਤ ਬਿਉਹਾਰਾ ॥੧॥ ਰਹਾਉ ॥ ਘਸਿ ਕੁੰਕਮ ਚੰਦਨੁ ਗਾਰਿਆ ॥ ਬਿਨੁ ਨੈਨਹੁ ਜਗਤੁ ਨਿਹਾਰਿਆ ॥ ਪੂਤਿ ਪਿਤਾ ਇਕੁ ਜਾਇਆ ॥ ਬਿਨੁ ਠਾਹਰ ਨਗਰੁ ਬਸਾਇਆ ॥੨॥ ਜਾਚਕ ਜਨ ਦਾਤਾ ਪਾਇਆ ॥ ਸੋ ਦੀਆ ਨ ਜਾਈ ਖਾਇਆ ॥ ਛੋਡਿਆ ਜਾਇ ਨ ਮੂਕਾ ॥ ਅਉਰਨ ਪਹਿ ਜਾਨਾ ਚੂਕਾ ॥੩॥ ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥ ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ ਆਪੁ ਮਿਟਾਇਆ ॥੪॥੬॥ {ਪੰਨਾ ੬੫੫}**

**ਪਦ ਅਰਥ** :—ਜਿਹ ਬਾਝੁ—(ਉਹ "ਜੀਵਨੁ ਮੂਏ ਬਿਨੁ ਨਾਹੀ") ਜਿਸ ਆਤਮਕ ਜੀਵਨ ਤੋਂ ਬਿਨਾ । ਜਉ—ਜੇ (ਉਹ ਰੱਬੀ ਜੀਵਨ) । ਘਾਲ ਅਘਾਈ—ਮਿਹਨਤ ਰੱਜ ਜਾਂਦੀ ਹੈ, ਘਾਲ-ਕਮਾਈ ਸਫਲ ਹੋ ਜਾਂਦੀ

ਹੈ । ਕਹਾਂਹੀ—(ਲੋਕ) ਆਖਦੇ ਹਨ, ਕਹਹਿ । ਭਲੋ—ਭਲਾ, ਚੰਗਾ, ਸੁਹਣਾ । ਸਦ ਜੀਵਨੁ—(ਇਸ) ਅਟੱਲ ਜੀਵਨ (ਨੂੰ) । ਮੂਏ ਬਿਨੁ—(ਚਸਕਿਆਂ ਵਲੋਂ) ਮਰਨ ਤੋਂ ਬਿਨਾ, ਆਪਾ-ਭਾਵ ਛੱਡਣ ਤੋਂ ਬਿਨਾ ।੧।

ਅਬ—ਹੁਣ (ਜਦੋਂ "ਗਿਆਨੁ ਬੀਚਾਰਾ") ਗਿਆਨੁ ਬੀਚਾਰਾ—(ਜਦੋਂ ਉਸ ਸਦ-ਜੀਵਨ) ਦੇ ਗਿਆਨ ਨੂੰ ਵਿਚਾਰ ਲਿਆ ਹੈ, ਜਦੋਂ ਉਸ ਅਟੱਲ ਜੀਵਨ ਦੀ ਸਮਝ ਪੈ ਗਈ ਹੈ । ਨਿਜ ਨਿਰਖਤ—ਮੇਰੇ ਵੇਂਹਦਿਆਂ । ਗਤ ਬਿਉਹਾਰਾ—ਬਦਲਣ ਵਾਲਾ ਵਿਹਾਰ, ਬਦਲਣ ਵਾਲੀ ਚਾਲ ।੧।ਰਹਾਉ।

ਘਸਿ—ਰਗੜ ਕੇ, (ਭਾਵ, ਆਪਾ-ਭਾਵ ਮਿਟਾਉਣ ਦੀ ਮਿਹਨਤ ਕਰ ਕੇ) । ਕੁੰਕਮ—ਕੇਸਰ । ਗਾਰਿਆ—ਗਾਲ ਲਿਆ ਹੈ, ਰਲਾ ਕੇ ਇੱਕ ਕਰ ਦਿੱਤਾ ਹੈ । ਕੁੰਕਮ ਚੰਦਨੁ—(ਜੀਵਨ-ਸੁਗੰਧੀ ਦੇਣ ਵਾਲੇ) ਆਤਮਾ ਤੇ ਪਰਮਾਤਮਾ । ਬਿਨੁ ਨੈਨਹੁ—ਅੱਖਾਂ ਤੋਂ ਬਿਨਾ, ਇਹਨਾਂ ਅੱਖਾਂ ਨੂੰ ਰੂਪ ਆਦਿਕ ਤੱਕਣ ਦੀ ਬਾਣ ਵਲੋਂ ਹਟਾ ਕੇ । ਨਿਹਾਰਿਆ—ਵੇਖ ਲਿਆ ਹੈ । ਪੂਤਿ—ਪੁੱਤਰ ਨੇ, ਜੀਵਾਤਮਾ ਨੇ । ਇਕੁ ਪਿਤਾ—ਇੱਕ ਪ੍ਰਭੂ-ਪਿਤਾ ਨੂੰ । ਜਾਇਆ—ਪੈਦਾ ਕਰ ਲਿਆ ਹੈ, (ਆਪਣੇ ਅੰਦਰ) ਪਰਗਟ ਕਰ ਲਿਆ ਹੈ । ਬਿਨੁ ਠਾਹਰ—ਜਿਸ ਦਾ ਕੋਈ ਥਾਂ ਨਹੀਂ ਸੀ, ਜੋ ਕਿਸੇ ਇੱਕ ਥਾਂ ਟਿਕਦਾ ਨਹੀਂ ਸੀ, ਜੋ ਸਦਾ ਭਟਕਦਾ ਰਹਿੰਦਾ ਸੀ ।੨।

ਜਾਚਕ—ਮੰਗਤਾ । ਨ ਜਾਈ ਖਾਇਆ—ਖਾਧਿਆਂ ਮੁੱਕਦਾ ਨਹੀਂ । ਸੋ—ਉਹ ਕੁਝ, ਇਤਨੀ ਆਤਮਕ ਦਾਤ । ਨ ਮੁਕਾ—ਨਹੀਂ ਮੁੱਕਦਾ । ਪਹਿ—ਪਾਸ, ਕੋਲ । ਚੂਕਾ—ਖ਼ਤਮ ਹੋ ਗਿਆ ਹੈ ।੩।

ਜੋ—ਜੋ ਮਨੁੱਖ । ਜੀਵਨ ਮਰਨਾ—(ਇਸ ਸਦ-) ਜੀਵਨ ਲਈ ਆਪਾ-ਭਾਵ ਮਿਟਾਉਣਾ । ਸੈਲ—ਸਿਲਾ ਵਰਗਾ, ਪਹਾੜ ਵਰਗਾ ਅਟੱਲ । ਮਾਨੈ—ਮਾਣਦਾ ਹੈ । ਪੰਚ—ਸੰਤ । ਕਬੀਰੈ—ਕਬੀਰ ਨੇ । ਆਪੁ—ਆਪਾ-ਭਾਵ ।੪।

**ਅਰਥ** :—ਜਿਸ (ਸਦਾ-ਥਿਰ ਰਹਿਣ ਵਾਲੇ ਆਤਮਕ ਜੀਵਨ) ਤੋਂ ਬਿਨਾ ਜੀਵਿਆ ਹੀ ਨਹੀਂ ਜਾ ਸਕਦਾ, ਤੇ ਜੇ ਉਹ ਜੀਵਨ ਮਿਲ ਜਾਏ ਤਾਂ ਘਾਲ ਸਫਲ ਹੋ ਜਾਂਦੀ ਹੈ, ਜੋ ਜੀਵਨ ਸਦਾ ਕਾਇਮ ਰਹਿਣ ਵਾਲਾ ਹੈ, ਤੇ ਜਿਸ ਨੂੰ ਲੋਕ ਸੁਹਣਾ ਜੀਵਨ ਆਖਦੇ ਹਨ, ਉਹ ਜੀਵਨ ਆਪਾ-ਭਾਵ ਤਿਆਗਣ ਤੋਂ ਬਿਨਾ ਨਹੀਂ ਮਿਲ ਸਕਦਾ ।੧।

ਜਦੋਂ ਉਸ 'ਸਦ-ਜੀਵਨ' ਦੀ ਸਮਝ ਪੈ ਜਾਂਦੀ ਹੈ ਤਦੋਂ ਉਸ ਦੇ ਬਿਆਨ ਕਰਨ ਦੀ ਲੋੜ ਨਹੀਂ ਰਹਿੰਦੀ । (ਉਂਞ ਉਸ ਦਾ ਸਿੱਟਾ ਇਹ ਨਿਕਲਦਾ ਹੈ ਕਿ) ਆਪਣੇ ਵੇਂਹਦਿਆਂ ਹੀ (ਜਗਤ ਦੀ ਸਦਾ) ਬਦਲਦੇ ਰਹਿਣ ਦੀ ਚਾਲ ਵੇਖ ਲਈਦੀ ਹੈ (ਭਾਵ, ਇਹ ਵੇਖ ਲਈਦਾ ਹੈ ਕਿ ਜਗਤ ਸਦਾ ਬਦਲ ਰਿਹਾ ਹੈ, ਪਰ ਆਪਾ ਮਿਟਾਇਆਂ ਮਿਲਿਆ ਜੀਵਨ ਅਟੱਲ ਰਹਿੰਦਾ ਹੈ) ।੧।ਰਹਾਉ।

ਜਿਸ ਪੁੱਤਰ (ਜੀਵਾਤਮਾ) ਨੇ ਘਾਲ-ਕਮਾਈ ਕਰ ਕੇ ਆਪਣੀ ਜਿੰਦ ਨੂੰ ਪ੍ਰਭੂ ਵਿਚ ਮਿਲਾ ਦਿੱਤਾ ਹੈ, ਉਸ ਨੇ ਆਪਣੀਆਂ ਅੱਖਾਂ ਨੂੰ ਜਗਤ-ਤਮਾਸ਼ੇ ਵਲੋਂ ਹਟਾ ਕੇ ਜਗਤ (ਦੀ ਅਸਲੀਅਤ) ਨੂੰ ਵੇਖ ਲਿਆ ਹੈ । ਉਸ ਨੇ ਆਪਣੇ ਅੰਦਰ ਆਪਣੇ ਪਿਤਾ-ਪ੍ਰਭੂ ਨੂੰ ਪਰਗਟ ਕਰ ਲਿਆ ਹੈ, ਪਹਿਲਾਂ ਉਹ ਸਦਾ ਬਾਹਰ ਭਟਕਦਾ ਸੀ, ਹੁਣ (ਉਸ ਨੇ ਆਪਣੇ ਅੰਦਰ, ਮਾਨੋ,) ਸ਼ਹਿਰ ਵਸਾ ਲਿਆ ਹੈ (ਭਾਵ, ਉਸ ਦੇ ਅੰਦਰ ਉਹ ਸੁੰਦਰ ਗੁਣ ਪੈਦਾ ਹੋ ਗਏ ਹਨ ਕਿ ਹੁਣ ਉਹ ਬਾਹਰ ਨਹੀਂ ਭਟਕਦਾ) ।੨।

ਜੋ ਮਨੁੱਖ ਮੰਗਤਾ (ਬਣ ਕੇ ਪ੍ਰਭੂ ਦੇ ਦਰ ਤੋਂ ਮੰਗਦਾ) ਹੈ ਉਸ ਨੂੰ ਦਾਤਾ-ਪ੍ਰਭੂ ਆਪ ਮਿਲ ਪੈਂਦਾ ਹੈ, ਉਸ ਨੂੰ ਉਹ ਇਤਨੀ ਆਤਮਕ ਜੀਵਨ ਦੀ ਦਾਤ ਬਖ਼ਸ਼ਦਾ ਹੈ ਜੋ ਖ਼ਰਚਿਆਂ ਖ਼ਤਮ ਨਹੀਂ ਹੁੰਦੀ । ਉਸ ਦਾਤ ਨੂੰ ਨਾਹ

ਛੱਡਣ ਨੂੰ ਜੀ ਕਰਦਾ ਹੈ, ਨਾਹ ਉਹ ਮੁੱਕਦੀ ਹੈ, (ਤੇ ਉਸ ਦੀ ਬਰਕਤਿ ਨਾਲ) ਹੋਰਨਾਂ ਦੇ ਦਰ ਤੇ ਭਟਕਣਾ ਮੁੱਕ ਜਾਂਦੀ ਹੈ ।੩।

ਜੋ ਮਨੁੱਖ ਇਸ ਆਤਮਕ ਅਟੱਲ ਜੀਵਨ ਦੀ ਖ਼ਾਤਰ ਆਪਾ-ਭਾਵ ਮਿਟਾਉਣ ਦੀ ਜਾਚ ਸਿੱਖ ਲੈਂਦਾ ਹੈ, ਉਹ ਸੰਤਾਂ ਵਾਲੇ ਅਟੱਲ ਆਤਮਕ ਸੁਖ ਨੂੰ ਮਾਣਦਾ ਹੈ । ਮੈਂ ਕਬੀਰ ਨੇ (ਭੀ) ਉਹ (ਆਤਮਕ ਜੀਵਨ-ਰੂਪ) ਧਨ ਪ੍ਰਾਪਤ ਕਰ ਲਿਆ ਹੈ, ਤੇ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਆਪਾ-ਭਾਵ ਮਿਟਾ ਲਿਆ ਹੈ ।੪।੬।

ਸ਼ਬਦ ਦਾ ਭਾਵ :—ਉੱਚਾ ਆਤਮਕ ਜੀਵਨ ਆਪਾ-ਭਾਵ ਮਿਟਾਇਆਂ ਹੀ ਮਿਲਦਾ ਹੈ । ਜਿਸ ਮਨੁੱਖ ਨੇ ਆਪਾ-ਭਾਵ ਮਿਟਾ ਲਿਆ ਹੈ, ਉਸ ਦਾ ਮਨ ਜਗਤ ਦੇ ਰੰਗ-ਤਮਾਸ਼ਿਆਂ ਵਿਚ ਨਹੀਂ ਫਸਦਾ ।

**ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥ ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥ ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰ ਬਾਰਾ ॥੧॥ ਰਹਾਉ ॥ ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥ ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥੨॥ ਕਹਿ ਕਬੀਰ ਅਬ ਜਾਨਿਆ ॥ ਜਬ ਜਾਨਿਆ ਤਉ ਮਨੁ ਮਾਨਿਆ ॥ ਮਨ ਮਾਨੇ ਲੋਗੁ ਨ ਪਤੀਜੈ ॥ ਨ ਪਤੀਜੈ ਤਉ ਕਿਆ ਕੀਜੈ ॥੩॥੭॥ {ਪੰਨਾ ੬੫੫-੬੫੬}**

**ਪਦ ਅਰਥ** :—ਕਿਆ—ਕੀਹ ਲਾਭ ? ਗੁਨੀਐ {ਸ਼ਕਟ. ਗਣੱ} ਵਿਚਾਰੀਏ । ਕਿਆ ਹੋਈ—ਕੋਈ ਲਾਭ ਨਹੀਂ ਹੋਵੇਗਾ । ਜਉ—ਜੇ । ਸਹਜ—{ਸ਼ਕਟ. ਸਹਜ—ਓਸ ੳ ਨਓਟੁਰਓਲ ਰਇਸੁਲਟ`ਡ} ਕੁਦਰਤੀ ਨਤੀਜੇ ਦੇ ਤੌਰ ਤੇ, ਸੁਭਾਵਿਕ ਹੀ । ਸੋਈ—ਉਹ ਪ੍ਰਭੂ ।੧।

ਨ ਜਪਸਿ—ਤੂੰ ਨਹੀਂ ਜਪਦਾ । ਗਵਾਰਾ—ਹੇ ਗੰਵਾਰ ! ਹੇ ਮੂਰਖ ! ਬਾਰੰ ਬਾਰਾ—ਮੁੜ ਮੁੜ ।੧।ਰਹਾਉ।

ਅੰਧਿਆਰੇ—ਹਨੇਰੇ ਵਿਚ । ਚਹੀਐ—ਚਾਹੀਦਾ ਹੈ, ਲੋੜ ਹੁੰਦੀ ਹੈ । ਅਗੋਚਰ—ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ {ਅ-ਗੋ-ਚਰ} । ਲਹੀਐ—ਲੱਭ ਪਏ । ਪਾਈ—(ਜਿਸ ਨੇ) ਲੱਭ ਲਈ । ਘਟਿ—(ਉਸ ਦੇ) ਹਿਰਦੇ ਵਿਚ । ਸਮਾਈ ਰਹਿਆ—ਅਡੋਲ ਜਗਦਾ ਰਹਿੰਦਾ ਹੈ ।੨।

ਕਹਿ—ਕਹੇ, ਕਹਿੰਦਾ ਹੈ । ਅਬ—ਹੁਣ (ਜਦੋਂ 'ਅਗੋਚਰ ਬਸਤੁ' ਲੱਭ ਪਈ ਹੈ) । ਜਾਨਿਆ—ਜਾਣ ਲਿਆ ਹੈ, ਸੂਝ ਪੈ ਗਈ ਹੈ, ਜਾਣ-ਪਛਾਣ ਹੋ ਗਈ ਹੈ । ਮਾਨਿਆ—ਮੰਨ ਗਿਆ, ਪਤੀਜ ਗਿਆ ਹੈ, ਸੰਤੁਸ਼ਟ ਹੋ ਗਿਆ ਹੈ । ਤਉ—ਤਾਂ । ਕਿਆ ਕੀਜੈ—ਕੀਹ ਕੀਤਾ ਜਾਏ ? ਕੋਈ ਮੁਥਾਜੀ ਨਹੀਂ ਹੁੰਦੀ ।੩।

**ਅਰਥ** :—ਹੇ ਮੂਰਖ ! ਤੂੰ ਪਰਮਾਤਮਾ ਦਾ ਨਾਮ (ਤਾਂ) ਸਿਮਰਦਾ ਨਹੀਂ (ਨਾਮ ਨੂੰ ਵਿਸਾਰ ਕੇ) ਮੁੜ ਮੁੜ ਹੋਰ ਸੋਚਾਂ ਸੋਚਣ ਦਾ ਤੈਨੂੰ ਕੀਹ ਲਾਭ ਹੋਵੇਗਾ ? ।੧।ਰਹਾਉ।

(ਹੇ ਗੰਵਾਰ !) ਵੇਦ ਪੁਰਾਣ ਆਦਿਕ ਧਰਮ-ਪੁਸਤਕਾਂ ਨਿਰੇ ਪੜ੍ਹਨ ਸੁਣਨ ਤੋਂ ਕੋਈ ਫ਼ਾਇਦਾ ਨਹੀਂ, ਜੇ ਇਸ ਪੜ੍ਹਨ ਸੁਣਨ ਦੇ ਕੁਦਰਤੀ ਨਤੀਜੇ ਦੇ ਤੌਰ ਤੇ ਉਸ ਪ੍ਰਭੂ ਦਾ ਮਿਲਾਪ ਨਾਹ ਹੋਵੇ ।੧।

ਹਨੇਰੇ ਵਿਚ (ਤਾਂ) ਦੀਵੇ ਦੀ ਲੋੜ ਹੁੰਦੀ ਹੈ (ਤਾਕਿ ਅੰਦਰੋਂ) ਉਹ ਹਰਿ-ਨਾਮ ਪਦਾਰਥ ਮਿਲ ਪਏ, ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, (ਇਸ ਤਰ੍ਹਾਂ ਧਾਰਮਿਕ ਪੁਸਤਕਾਂ ਪੜ੍ਹਨ ਨਾਲ ਉਹ ਗਿਆਨ ਦਾ ਦੀਵਾ ਮਨ ਵਿਚ ਜਗਣਾ ਚਾਹੀਦਾ ਹੈ ਜਿਸ ਨਾਲ ਅੰਦਰ-ਵੱਸਦਾ ਰੱਬ ਲੱਭ ਪਏ) । ਜਿਸ ਮਨੁੱਖ ਨੂੰ ਉਹ ਅਪਹੁੰਚ ਹਰਿ-ਨਾਮ ਪਦਾਰਥ ਮਿਲ ਪੈਂਦਾ ਹੈ, ਉਸ ਦੇ ਅੰਦਰ ਉਹ ਦੀਵਾ ਫਿਰ ਸਦਾ ਟਿਕਿਆ ਰਹਿੰਦਾ ਹੈ ।੨।

ਕਬੀਰ ਆਖਦਾ ਹੈ—ਉਸ ਅਪਹੁੰਚ ਹਰਿ-ਨਾਮ ਪਦਾਰਥ ਨਾਲ ਮੇਰੀ ਭੀ ਜਾਣ-ਪਛਾਣ ਹੋ ਗਈ ਹੈ । ਜਦੋਂ ਤੋਂ ਜਾਣ-ਪਛਾਣ ਹੋਈ ਹੈ, ਮੇਰਾ ਮਨ ਉਸੇ ਵਿਚ ਹੀ ਪਰਚ ਗਿਆ ਹੈ । (ਪਰ ਜਗਤ ਲੋੜਦਾ ਹੈ ਧਰਮ-ਪੁਸਤਕਾਂ ਦੇ ਰਿਵਾਜੀ ਪਾਠ ਕਰਨੇ ਕਰਾਉਣੇ ਤੇ ਤੀਰਥ ਆਦਿਕਾਂ ਦੇ ਇਸ਼ਨਾਨ; ਸੋ,) ਪਰਮਾਤਮਾ ਵਿਚ ਮਨ ਜੁੜਨ ਨਾਲ (ਕਰਮ-ਕਾਂਡੀ) ਜਗਤ ਦੀ ਤਸੱਲੀ ਨਹੀਂ ਹੁੰਦੀ; (ਦੂਜੇ ਪਾਸੇ,) ਨਾਮ ਸਿਮਰਨ ਵਾਲੇ ਨੂੰ ਭੀ ਇਹ ਮੁਥਾਜੀ ਨਹੀਂ ਹੁੰਦੀ ਕਿ ਜ਼ਰੂਰ ਹੀ ਲੋਕਾਂ ਦੀ ਤਸੱਲੀ ਭੀ ਕਰਾਏ, (ਤਾਹੀਏਂ, ਆਮ ਤੌਰ ਤੇ ਇਹਨਾਂ ਦਾ ਅਜੋੜ ਹੀ ਬਣਿਆ ਰਹਿੰਦਾ ਹੈ) ।੩।੭।

ਸ਼ਬਦ ਦਾ ਭਾਵ :—ਜੇ ਮਨੁੱਖ ਦੀ ਲਗਨ ਪ੍ਰਭੂ ਦੇ ਨਾਮ ਵਿਚ ਨਹੀਂ ਬਣਦੀ ਤਾਂ ਧਰਮ-ਪੁਸਤਕਾਂ ਦੇ ਪਾਠ ਕਰਾਉਣ ਦਾ ਕੋਈ ਲਾਭ ਨਹੀਂ ਹੁੰਦਾ । ਇਹ ਪਾਠ ਕਰਨੇ ਕਰਾਉਣੇ ਨਿਰੇ ਲੋਕਾਚਾਰੀ ਰਹਿ ਜਾਂਦੇ ਹਨ ।੭।

**ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥ ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥ ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥ ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥੩॥੮॥ {ਪੰਨਾ ੬੫੬}**

**ਪਦ ਅਰਥ** :—ਗਿਆਨੀ—ਗਿਆਨ ਦੀਆਂ ਗੱਲਾਂ ਕਰਨ ਵਾਲਾ । ਕਹਾ—ਕੀਹ ਲਾਭ ਹੈ ? ਬਿਲੋਵਸਿ—ਤੂੰ ਰਿੜਕਦਾ ਹੈਂ ।੧।

ਕਾਂਇਆ—ਸਰੀਰ । ਮਾਂਜਸਿ—ਤੂੰ ਮਾਂਜਦਾ ਹੈਂ । ਕਉਨ ਗੁਨਾਂ—ਇਸ ਦਾ ਕੀਹ ਲਾਭ ? ਜਉ—ਜੇ । ਘਟ—ਹਿਰਦਾ । ਮਲਨਾਂ—ਮੈਲ, ਵਿਕਾਰ, ਖੋਟ ।੧।ਰਹਾਉ।

ਲਉਕੀ—ਤੂੰਬੀ । ਅਠਸਠਿ—ਅਠਾਹਠ । ਤਊ—ਤਾਂ ਭੀ ।੨।

ਕਹਿ—ਕਹੇ, ਆਖਦਾ ਹੈ । ਬੀਚਾਰੀ—ਵਿਚਾਰ ਕੇ, ਸੋਚ ਕੇ । ਭਵ ਸਾਗਰੁ—ਸੰਸਾਰ-ਸਮੁੰਦਰ । ਮੁਰਾਰੀ—ਹੇ ਮੁਰਾਰੀ ! ਹੇ ਪ੍ਰਭੂ ! ।੩।

**ਅਰਥ** :—(ਹੇ ਝੂਠੇ !) ਜੇ ਤੇਰੇ ਹਿਰਦੇ ਵਿਚ (ਕਪਟ ਦੀ) ਮੈਲ ਹੈ ਤਾਂ ਇਸ ਗੱਲ ਦਾ ਕੋਈ ਫ਼ਾਇਦਾ ਨਹੀਂ ਕਿ ਤੂੰ ਆਪਣਾ ਸਰੀਰ ਮਾਂਜਦਾ ਫਿਰਦਾ ਹੈਂ (ਭਾਵ, ਬਾਹਰੋਂ ਸੁੱਚਾ ਤੇ ਪਵਿੱਤਰਤਾ ਰੱਖਦਾ ਹੈਂ) ।੧।ਰਹਾਉ।

ਹੇ ਪਖੰਡੀ ਮਨੁੱਖ ! ਤੇਰੇ ਮਨ ਵਿਚ ਤਾਂ ਠੱਗੀ ਹੈ, ਪਰ ਤੂੰ ਮੂੰਹੋਂ (ਬ੍ਰਹਮ) ਗਿਆਨ ਦੀਆਂ ਗੱਲਾਂ ਕਰ ਰਿਹਾ ਹੈਂ । ਤੈਨੂੰ ਇਸ ਪਾਣੀ ਰਿੜਕਣ ਤੋਂ ਕੋਈ ਲਾਭ ਨਹੀਂ ਹੋ ਸਕਦਾ ।੧।

(ਵੇਖ,) ਜੇ ਤੂੰਬੀ ਅਠਾਹਠ ਤੀਰਥਾਂ ਉੱਤੇ ਭੀ ਇਸ਼ਨਾਨ ਕਰ ਲਏ, ਤਾਂ ਭੀ ਉਸ ਦੀ (ਅੰਦਰਲੀ) ਕੁੜਿੱਤਣ ਦੂਰ ਨਹੀਂ ਹੁੰਦੀ ।੨।

(ਇਸ ਅੰਦਰਲੀ ਮੈਲ ਨੂੰ ਦੂਰ ਕਰਨ ਲਈ) ਕਬੀਰ ਤਾਂ ਸੋਚ ਵਿਚਾਰ ਕੇ (ਪ੍ਰਭੂ ਅੱਗੇ ਹੀ ਇਉਂ) ਅਰਦਾਸ ਕਰਦਾ ਹੈ—ਹੇ ਪ੍ਰਭੂ ! ਤੂੰ ਮੈਨੂੰ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ ।੩।੮।

ਸ਼ਬਦ ਦਾ ਭਾਵ :—ਮਨ ਦੀ ਮੈਲ ਤੀਰਥ-ਇਸ਼ਨਾਨ ਜਾਂ ਗਿਆਨ-ਚਰਚਾ ਨਾਲ ਦੂਰ ਨਹੀਂ ਹੁੰਦੀ । ਇਸ ਦਾ ਇਲਾਜ ਇੱਕੋ ਹੀ ਹੈ—ਪ੍ਰਭੂ ਦੇ ਦਰ ਤੇ ਢਹਿ ਪੈਣਾ ।੮।

## ਸੋਰਠਿ

**ੴ ਸਤਿਗੁਰ ਪ੍ਰਸਾਦਿ ॥ ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥ ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ ਰਹਾਉ ॥ ਛਿਨੁ ਛਿਨੁ ਤਨੁ ਛੀਜੈ**

**ਜਰਾ ਜਨਾਵੈ ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥੨॥ ਕਹਤੁ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥੩॥੯॥ {ਪੰਨਾ ੬੫੬}**

**ਪਦ ਅਰਥ** :—ਬਹੁ ਪਰਪੰਚ—ਕਈ ਠੱਗੀਆਂ । ਕਰਿ—ਕਰ ਕੇ । ਪਰ—ਪਰਾਇਆ । ਸੁਤ—ਪੁੱਤਰ । ਦਾਰ—ਵਹੁਟੀ । ਪਹਿ—ਕੋਲ । ਆਨਿ—ਲਿਆ ਕੇ । ਲੁਟਾਵੈ—ਹਵਾਲੇ ਕਰ ਦੇਂਦਾ ਹੈਂ ।੧।

ਕਪਟੁ—ਧੋਖਾ, ਠੱਗੀ । ਅੰਤਿ—ਆਖ਼ਰ ਨੂੰ । ਨਿਬੇਰਾ—ਫ਼ੈਸਲਾ, ਲੇਖਾ, ਹਿਸਾਬ । ਤੇਰੇ ਜੀਅ ਪਹਿ—ਤੇਰੀ ਜਿੰਦ ਪਾਸੋਂ ।੧।ਰਹਾਉ।

ਛਿਨੁ ਛਿਨੁ—ਪਲ ਪਲ ਵਿਚ । ਛੀਜੈ—ਕਮਜ਼ੋਰ ਹੋ ਰਿਹਾ ਹੈ । ਜਰਾ—ਬੁਢੇਪਾ । ਜਨਾਵੈ—ਆਪਣਾ ਆਪ ਵਿਖਾ ਰਿਹਾ ਹੈ । ਓਕ—ਬੁੱਕ । ਪਾਨੀਓ—ਪਾਣੀ ਭੀ ।੨।

ਹਿਰਦੈ—ਹਿਰਦੇ ਵਿਚ । ਕੀ ਨ—ਕਿਉਂ ਨਹੀਂ ? ਸਵੇਰਾ—ਵੇਲੇ ਸਿਰ ।੩।

**ਅਰਥ** :—ਹੇ ਮੇਰੇ ਭੁੱਲੇ ਹੋਏ ਮਨ ! (ਰੋਜ਼ੀ ਆਦਿਕ ਦੀ ਖ਼ਾਤਰ ਕਿਸੇ ਨਾਲ) ਧੋਖਾ ਫ਼ਰੇਬ ਨਾਹ ਕਰਿਆ ਕਰ । ਆਖ਼ਰ ਨੂੰ (ਇਹਨਾਂ ਮੰਦ ਕਰਮਾਂ ਦਾ) ਲੇਖਾ ਤੇਰੀ ਆਪਣੀ ਜਿੰਦ ਤੋਂ ਹੀ ਲਿਆ ਜਾਣਾ ਹੈ ।੧।ਰਹਾਉ।

ਕਈ ਤਰ੍ਹਾਂ ਦੀਆਂ ਠੱਗੀਆਂ ਕਰ ਕੇ ਤੂੰ ਪਰਾਇਆ ਮਾਲ ਲਿਆਉਂਦਾ ਹੈਂ, ਤੇ ਲਿਆ ਕੇ ਆਪਣੇ ਪੁੱਤਰ ਤੇ ਵਹੁਟੀ ਦੇ ਹਵਾਲੇ ਕਰ ਦੇਂਦਾ ਹੈਂ ।੧।

(ਵੇਖ, ਇਹਨਾਂ ਠੱਗੀਆਂ ਵਿਚ ਹੀ) ਸਹਿਜੇ ਸਹਿਜੇ ਤੇਰਾ ਆਪਣਾ ਸਰੀਰ ਕਮਜ਼ੋਰ ਹੁੰਦਾ ਜਾ ਰਿਹਾ ਹੈ, ਬੁਢੇਪੇ ਦੀਆਂ ਨਿਸ਼ਾਨੀਆਂ ਆ ਰਹੀਆਂ ਹਨ (ਜਦੋਂ ਤੂੰ ਬੁੱਢਾ ਹੋ ਗਿਆ, ਤੇ ਹਿੱਲਣ-ਜੋਗਾ ਨਾਹ ਰਿਹਾ) ਤਦੋਂ (ਇਹਨਾਂ ਵਿਚੋਂ, ਜਿਨ੍ਹਾਂ ਦੀ ਖ਼ਾਤਰ ਠੱਗੀ ਕਰਦਾ ਹੈਂ) ਕਿਸੇ ਨੇ ਤੇਰੇ ਬੁੱਕ ਵਿਚ ਪਾਣੀ ਵੀ ਨਹੀਂ ਪਾਣਾ ।੨।

(ਤੈਨੂੰ) ਕਬੀਰ ਆਖਦਾ ਹੈ—(ਹੇ ਜਿੰਦੇ !) ਕਿਸੇ ਨੇ ਭੀ ਤੇਰਾ (ਸਾਥੀ) ਨਹੀਂ ਬਣਨਾ । (ਇੱਕ ਪ੍ਰਭੂ ਹੀ ਅਸਲ ਸਾਥੀ ਹੈ) ਤੂੰ ਵੇਲੇ ਸਿਰ (ਹੁਣੇ ਹੁਣੇ) ਉਸ ਪ੍ਰਭੂ ਨੂੰ ਕਿਉਂ ਆਪਣੇ ਹਿਰਦੇ ਵਿਚ ਨਹੀਂ ਸਿਮਰਦੀ ? ।੩।੯।

ਸ਼ਬਦ ਦਾ ਭਾਵ :—ਵਿਹਾਰ-ਕਾਰ ਵਿਚ ਠੱਗੀ ਆਦਿਕ ਕਰਨੀ ਭਾਰੀ ਮੂਰਖਤਾ ਹੈ । ਜਿਨ੍ਹਾਂ ਪੁੱਤਰ, ਇਸਤ੍ਰੀ ਆਦਿਕ ਲਈ ਮਨੁੱਖ ਠੱਗੀ-ਚੋਰੀ ਕਰਦਾ ਹੈ, ਅੰਤ ਵੇਲੇ ਸਾਥ ਨਿਭਾਉਣਾ ਤਾਂ ਕਿਤੇ ਰਿਹਾ, ਬੁਢੇਪਾ ਆਇਆਂ ਹੀ ਉਹ ਖ਼ੁਸ਼ ਹੋ ਕੇ ਪਾਣੀ ਦਾ ਘੁੱਟ ਭੀ ਨਹੀਂ ਦੇਂਦੇ ।੯।

**ਸੰਤਹੁ ਮਨ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥ ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥ ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥੧॥ ਕੁੰਭ ਕਮਲੁ ਜਲਿ ਭਰਿਆ ॥ ਜਲੁ ਮੇਟਿਆ ਊਭਾ ਕਰਿਆ ॥ ਕਹੁ ਕਬੀਰ ਜਨ ਜਾਨਿਆ ॥ ਜਉ ਜਾਨਿਆ ਤਉ ਮਨੁ ਮਾਨਿਆ ॥੨॥੧੦॥ {ਪੰਨਾ ੬੫੬}**

**ਪਦ ਅਰਥ** :—ਸੰਤਹੁ—ਹੇ ਸੰਤ ਜਨੋ ! ਮਨ ਪਵਨੈ—ਮਨ ਪਵਨ ਨੂੰ, ਪਉਣ ਵਰਗੇ ਚੰਚਲ ਮਨ ਨੂੰ, ਇਸ ਮਨ ਨੂੰ ਜੋ ਪਹਿਲਾਂ ਪਉਣ ਵਰਗਾ ਚੰਚਲ ਸੀ, ਇਸ ਮਨ ਨੂੰ ਜੋ ਪਹਿਲਾਂ ਕਦੇ ਇੱਕ ਥਾਂ ਟਿਕਦਾ ਹੀ ਨਹੀਂ ਸੀ । ਜੋਗੁ ਪਰਾਪਤਿ—ਪਰਾਪਤਿ ਜੋਗੁ, ਹਾਸਲ ਕਰਨ ਜੋਗਾ {ਨੋਟ :—ਕਈ ਸੱਜਣਾਂ ਨੇ ਇਸ ਦਾ ਅਰਥ ਕੀਤਾ ਹੈ— "ਜੋਗ ਦੀ ਪ੍ਰਾਪਤੀ ਹੋ ਗਈ ਹੈ" । ਪਰ ਲਫ਼ਜ਼ 'ਜੋਗੁ' ਦੇ ਅੰਤ ਵਿਚ ( ੁ ) ਹੈ, ਇਸ ਦਾ ਅਰਥ "ਜੋਗ ਦੀ" ਨਹੀਂ ਹੋ ਸਕਦਾ । ਜਿਵੇਂ 'ਗੁਰ ਪਰਸਾਦੁ ਕਰੈ', ਇੱਥੇ ਲਫ਼ਜ਼ 'ਗੁਰੁ' ਦਾ ਅਰਥ 'ਗੁਰ ਦਾ' ਨਹੀਂ ਹੋ

ਸਕਦਾ; ਹਾਂ, 'ਗੁਰ ਪ੍ਰਸਾਦਿ' ਵਿਚ ਲਫ਼ਜ਼ 'ਗੁਰ' ਦਾ ਅਰਥ 'ਗੁਰ ਦੀ' ਹੋਵੇਗਾ} । ਕਿਛੁ—ਕੁਝ ਥੋੜਾ ਬਹੁਤ । ਜੋਗੁ ਪਰਾਪਤਿ ਗਨਿਆ—ਇਹ ਮਨ ਹਾਸਲ ਕਰਨ ਜੋਗਾ ਗਿਣਿਆ ਜਾ ਸਕਦਾ ਹੈ, ਇਹ ਮਨ ਹੁਣ ਪ੍ਰਭੂ ਦਾ ਮਿਲਾਪ ਹਾਸਲ ਕਰਨ ਜੋਗਾ ਸਮਝਿਆ ਜਾ ਸਕਦਾ ਹੈ {ਨੋਟ :—ਆਪਣੇ ਕਿਸੇ ਬਣਾਏ ਹੋਏ ਖ਼ਿਆਲ ਅਨੁਸਾਰ ਕਬੀਰ ਜੀ ਦੀ ਬਾਣੀ ਵਿਚ ਵਰਤੇ ਹੋਏ ਲਫ਼ਜ਼ 'ਜੋਗ' ਨੂੰ ਹਰ ਥਾਂ 'ਜੋਗ-ਸਾਧਨ' ਵਿਚ ਵਰਤਿਆ ਸਮਝ ਲੈਣਾ ਠੀਕ ਨਹੀਂ ਹੈ । ਸ਼ਬਦ ਵਿਚ ਜੋ ਲਫ਼ਜ਼ ਜਿਸ ਸ਼ਕਲ ਵਿਚ ਵਰਤੇ ਹੋਏ ਹਨ, ਉਹਨਾਂ ਨੂੰ ਨਿਰਪੱਖ ਹੋ ਕੇ ਸਮਝਣ ਦਾ ਜਤਨ ਕਰੀਏ । ਭਗਤ ਕਬੀਰ ਜੀ ਆਦਿਕ ਨਿਰੇ ਬੰਦਗੀ ਵਾਲੇ ਮਹਾਂਪੁਰਖ ਨਹੀਂ ਸਨ, ਉਹ ਉੱਚੇ ਦਰਜੇ ਦੇ ਕਵੀ ਭੀ ਸਨ । ਇਹਨਾਂ ਦੀ 'ਰੱਬੀ ਕਵਿਤਾ' ਸਹੀ ਤਰੀਕੇ ਨਾਲ ਸਮਝਣ ਲਈ ਇਹਨਾਂ ਦੇ ਹਰੇਕ ਲਫ਼ਜ਼ ਨੂੰ ਗਹੁ ਨਾਲ ਵੇਖ ਕੇ ਸਮਝਣ ਦੀ ਲੋੜ ਹੈ} ।ਰਹਾਉ।

ਗੁਰਿ—ਗੁਰੂ ਨੇ । ਮੋਰੀ—ਕਮਜ਼ੋਰੀ । ਜਿਤੁ—ਜਿਸ ਕਮਜ਼ੋਰੀ ਦੀ ਰਾਹੀਂ । ਮਿਰਗ—ਕਾਮਾਦਿਕ ਪਸ਼ੂ । ਚੋਰੀ—ਚੁਪ-ਕੀਤੇ, ਅਡੋਲ ਹੀ, ਪਤਾ ਦੇਣ ਤੋਂ ਬਿਨਾ ਹੀ । ਮੂੰਦਿ ਲੀਏ—ਬੰਦ ਕਰ ਦਿੱਤੇ ਹਨ । ਦਰਵਾਜੇ—ਸਰੀਰਕ ਇੰਦ੍ਰੇ, ਜਿਨ੍ਹਾਂ ਦੀ ਰਾਹੀਂ ਕਾਮਾਦਿਕ ਵਿਕਾਰ ਸਰੀਰ ਉੱਤੇ ਹੱਲਾ ਕਰਦੇ ਹਨ । ਅਨਹਦ—ਇੱਕ-ਰਸ । ਬਾਜੀਅਲੇ—ਵੱਜਣ ਲੱਗ ਪਏ ਹਨ । {ਨੋਟ :—ਗੁਰੂ ਦੇ ਹਿਦਾਇਤ ਕਰਨ ਤੋਂ ਪਹਿਲਾਂ, ਇੱਕ ਤਾਂ ਗਿਆਨ-ਇੰਦ੍ਰੇ ਖੁਲ੍ਹੇ ਰਹਿੰਦੇ ਸਨ ਤੇ ਕਾਮਾਦਿਕ ਇਹਨਾਂ ਦੀ ਰਾਹੀਂ ਅੰਦਰ ਲੰਘ ਆਉਂਦੇ ਸਨ; ਦੂਜੇ ਅੰਦਰ ਮਨ ਵੀ ਬਾਹਰਲੀਆਂ ਉਕਸਾਹਟਾਂ ਲਈ ਤਿਆਰ ਰਹਿੰਦਾ ਸੀ । ਹੁਣ, ਗੁਰੂ ਦੀ ਸਹਾਇਤਾ ਨਾਲ ਗਿਆਨ-ਇੰਦ੍ਰੇ ਪਰਾਇਆ ਰੂਪ ਨਿੰਦਿਆ ਆਦਿਕ ਨੂੰ ਸ੍ਵੀਕਾਰ ਕਰਨ ਵਲੋਂ ਰੋਕ ਲਏ ਗਏ ਹਨ; ਦੂਜੇ, ਪ੍ਰਭੂ ਦੀ ਸਿਫ਼ਤਿ-ਸਾਲਾਹ ਰੂਪ ਵਾਜੇ ਇਤਨੇ ਜ਼ੋਰ ਨਾਲ ਵੱਜ ਰਹੇ ਹਨ ਕਿ ਅੰਦਰ ਬੈਠੇ ਮਨ ਨੂੰ ਬਾਹਰੋਂ ਕਾਮਾਦਿਕਾਂ ਦਾ ਖੜਾਕ ਸੁਣਾਈ ਹੀ ਨਹੀਂ ਦੇਂਦਾ} ।੧।

ਕੁੰਭ—ਹਿਰਦਾ-ਰੂਪ ਘੜਾ । ਜਲਿ—ਵਿਕਾਰ-ਰੂਪ ਪਾਣੀ ਨਾਲ । ਮੇਟਿਆ—ਡੋਲ੍ਹ ਦਿੱਤਾ ਹੈ । ਊਭਾ—ਉੱਚਾ, ਸਿੱਧਾ । ਜਾਨਿਆ—ਜਾਣ ਲਿਆ ਹੈ, ਪ੍ਰਭੂ ਨਾਲ ਜਾਣ-ਪਛਾਣ ਕਰ ਲਈ ਹੈ । ਮਾਨਿਆ—ਪਤੀਜ ਗਿਆ ਹੈ ।੨।

**ਅਰਥ** :—ਹੇ ਸੰਤ ਜਨੋ ! (ਮੇਰੇ) ਪਉਣ (ਵਰਗੇ ਚੰਚਲ) ਮਨ ਨੂੰ (ਹੁਣ) ਸੁਖ ਮਿਲ ਗਿਆ ਹੈ, (ਹੁਣ ਇਹ ਮਨ ਪ੍ਰਭੂ ਦਾ ਮਿਲਾਪ) ਹਾਸਲ ਕਰਨ ਜੋਗਾ ਥੋੜਾ ਬਹੁਤ ਸਮਝਿਆ ਜਾ ਸਕਦਾ ਹੈ ।ਰਹਾਉ।

(ਕਿਉਂਕਿ) ਸਤਿਗੁਰੂ ਨੇ (ਮੈਨੂੰ ਮੇਰੀ ਉਹ) ਕਮਜ਼ੋਰੀ ਵਿਖਾ ਦਿੱਤੀ ਹੈ ਜਿਸ ਕਰਕੇ (ਕਾਮਾਦਿਕ) ਪਸ਼ੂ ਅਡੋਲ ਹੀ (ਮੈਨੂੰ) ਆ ਦਬਾਉਂਦੇ ਸਨ; (ਸੋ, ਮੈਂ ਗੁਰੂ ਦੀ ਮਿਹਰ ਨਾਲ ਸਰੀਰ ਦੇ) ਦਰਵਾਜ਼ੇ (ਗਿਆਨ-ਇੰਦ੍ਰੇ : ਪਰ ਨਿੰਦਾ, ਪਰ ਤਨ, ਪਰ ਧਨ ਆਦਿਕ ਵਲੋਂ) ਬੰਦ ਕਰ ਲਏ ਹਨ ਤੇ (ਮੇਰੇ ਅੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ) ਵਾਜੇ ਇੱਕ-ਰਸ ਵੱਜਣ ਲੱਗ ਪਏ ਹਨ ।੧।

(ਮੇਰਾ) ਹਿਰਦਾ-ਕਮਲ ਰੂਪ ਘੜਾ (ਪਹਿਲਾਂ ਵਿਕਾਰਾਂ ਦੇ) ਪਾਣੀ ਨਾਲ ਭਰਿਆ ਹੋਇਆ ਸੀ, (ਹੁਣ ਗੁਰੂ ਦੀ ਬਰਕਤਿ ਨਾਲ ਮੈਂ ਉਹ) ਪਾਣੀ ਡੋਲ੍ਹ ਦਿੱਤਾ ਹੈ ਤੇ (ਹਿਰਦੇ ਨੂੰ) ਉੱਚਾ ਕਰ ਦਿੱਤਾ ਹੈ । ਹੇ ਦਾਸ ਕਬੀਰ ! (ਹੁਣ) ਆਖ—ਮੈਂ (ਪ੍ਰਭੂ ਨਾਲ) ਜਾਣ-ਪਛਾਣ ਕਰ ਲਈ ਹੈ, ਤੇ ਜਦੋਂ ਤੋਂ ਇਹ ਸਾਂਝ ਪਾਈ ਹੈ, ਮੇਰਾ ਮਨ (ਉਸ ਪ੍ਰਭੂ ਵਿਚ ਹੀ) ਗਿੱਝ ਗਿਆ ਹੈ ।੨।੧੦।

ਸ਼ਬਦ ਦਾ ਭਾਵ :—ਜਦੋਂ ਗੁਰੂ ਮਨੁੱਖ ਨੂੰ ਸਮਝਾ ਦੇਂਦਾ ਹੈ ਕਿ ਵਿਕਾਰ ਕਿਵੇਂ ਹੱਲਾ ਆ ਕਰਦੇ ਹਨ, ਤੇ ਜਦੋਂ ਸਿਮਰਨ ਦੀ ਸਹਾਇਤਾ ਨਾਲ ਮਨੁੱਖ ਉਹਨਾਂ ਹੱਲਿਆਂ ਤੋਂ ਬਚਾਉ ਕਰ ਲੈਂਦਾ ਹੈ, ਤਾਂ ਮਨ ਚੰਚਲਤਾ ਵਲੋਂ ਹਟ ਕੇ ਆਤਮਕ ਸੁਖ ਵਿਚ ਟਿਕ ਜਾਂਦਾ ਹੈ ।੧੦।

**ਰਾਗੁ ਸੋਰਠਿ ॥ ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥ ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥ ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥ ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥ ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥ ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥ ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥ {ਪੰਨਾ ੬੫੬}**

**ਪਦ ਅਰਥ** :—ਭੂਖ—ਰੋਜ਼ੀ ਮਾਇਆ ਆਦਿਕ ਦੀ ਤਾਂਘ । ਭੂਖਾ—ਰੋਜ਼ੀ ਮਾਇਆ ਆਦਿਕ ਦੀ ਤ੍ਰਿਸ਼ਨਾ ਦੇ ਅਧੀਨ । ਭੂਖੇ—ਰੋਜ਼ੀ ਮਾਇਆ ਆਦਿਕ ਦੀ ਤ੍ਰਿਸ਼ਨਾ ਦੇ ਅਧੀਨ ਰਿਹਾਂ । ਨ ਕੀਜੈ—ਨਹੀਂ ਕੀਤੀ ਜਾ ਸਕਦੀ । ਯਹ—ਇਹ । ਲੀਜੈ—ਕਿਰਪਾ ਕਰ ਕੇ ਲੈ ਲਉ । ਯਹ.........ਲੀਜੈ—ਹੇ ਪ੍ਰਭੂ ! ਇਹ ਆਪਣੀ ਮਾਲਾ ਮੈਥੋਂ ਲੈ ਲਉ ।

ਨੋਟ :—ਕੀ ਭਗਤ ਕਬੀਰ ਜੀ ਮਾਲਾ ਨਾਲ ਭਗਤੀ ਕਰਿਆ ਕਰਦੇ ਸਨ ? ਬਿਲਾਵਲ ਰਾਗ ਦੇ ਇਕ ਸ਼ਬਦ ਵਿਚ ਭੀ ਕਬੀਰ ਜੀ ਦੀ ਮਾਲਾ ਦਾ ਜ਼ਿਕਰ ਆਉਂਦਾ ਹੈ ਜਦੋਂ ਉਹਨਾਂ ਦੀ ਮਾਂ ਗਿਲਾ ਕਰਦੀ ਹੈ ਕਿ—

"ਹਮਾਰੈ ਕੁਲ ਕਉਨੈ ਰਾਮੁ ਕਹਿਓ ॥ ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥ਰਹਾਉ॥"

ਪਰ ਮਾਲਾ ਬਾਰੇ ਕਬੀਰ ਜੀ ਦੇ ਆਪਣੇ ਖ਼ਿਆਲ ਤਾਂ ਇਉਂ ਹਨ :—

(੧) "ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥" {ਸਲੋਕ

(੨) "ਮਾਥੇ ਤਿਲਕੁ ਹਥ ਮਾਲਾ ਬਾਨਾ ॥ ਲੋਗਨ ਰਾਮੁ ਖਿਲਉਨਾ ਜਾਨਾ ॥" {ਭੈਰਉ

ਇਹਨਾਂ ਪ੍ਰਮਾਣਾਂ ਤੋਂ ਇਉਂ ਜ਼ਾਹਰ ਹੁੰਦਾ ਹੈ ਕਿ ਕਬੀਰ ਜੀ ਮਾਲਾ ਨੂੰ ਦਿਖਲਾਵਾ ਸਮਝਦੇ ਸਨ । ਜੀਭ ਉੱਤੇ ਹਰ ਵੇਲੇ ਰਾਮ ਦਾ ਨਾਮ ਟਿਕਿਆ ਰਹਿਣਾ—ਇਹ ਉਹਨਾਂ ਦੀ ਮਾਲਾ ਸੀ ।

ਪਰ, ਉੱਪਰਲੇ ਸ਼ਬਦ ਵਿਚ ਉਹ ਆਪ ਪ੍ਰਭੂ ਨੂੰ ਆਖਦੇ ਹਨ ਕਿ ਆਪਣੀ ਮਾਲਾ ਲੈ ਲਉ, ਤੇ ਬਿਲਾਵਲ ਰਾਗ ਵਾਲੇ ਸ਼ਬਦ ਵਿਚ ਉਹਨਾਂ ਦੀ ਮਾਂ ਸ਼ਿਕਾਇਤ ਕਰਦੀ ਹੈ ਕਿ "ਜਬ ਕੀ ਮਾਲਾ ਲਈ ਨਿਪੂਤੇ" ।

ਸੁਆਦਲੀ ਗੱਲ ਇਹ ਹੈ ਕਿ ਦੋਹੀਂ ਥਾਈਂ ਗਿਲਾ ਕਰਨ ਦੇ ਸੰਬੰਧ ਵਿਚ ਹੀ 'ਮਾਲਾ' ਦਾ ਜ਼ਿਕਰ ਆਇਆ ਹੈ । ਕਦੇ ਪ੍ਰਭੂ-ਪਿਆਰ ਵਿਚ ਆ ਕੇ ਭਗਤ ਜੀ ਨੇ ਕਿਤੇ 'ਮਾਲਾ' ਦੀ ਗੱਲ ਨਹੀਂ ਕੀਤੀ । ਇਉਂ ਜਾਪਦਾ ਹੈ ਕਿ ਇਹਨੀਂ ਦੋਹੀਂ ਥਾਈਂ ਲਫ਼ਜ਼ 'ਮਾਲਾ' ਦੀ ਰਾਹੀਂ ਕਿਸੇ ਐਸੇ ਕੰਮ ਦਾ ਜ਼ਿਕਰ ਕੀਤਾ ਜਾ ਰਿਹਾ ਹੈ, ਜੋ ਲਫ਼ਜ਼ 'ਮਾਲਾ' ਵਰਤਣ ਵਾਲੇ ਨੂੰ ਪਸੰਦ ਨਹੀਂ ਹੈ । ਜਗਤ ਵਿਚ ਕਈ ਲਫ਼ਜ਼ ਤਾਂ ਪਿਆਰ ਦਾ 'ਚਿਹਨ' ਬਣ ਜਾਂਦੇ ਹਨ ਤੇ ਕਈ ਲਫ਼ਜ਼ ਨਫ਼ਰਤ ਦਾ । ਕ੍ਰਿਸ਼ਨ ਜੀ ਦੇ ਉਪਾਸ਼ਕ ਵਾਸਤੇ ਲਫ਼ਜ਼ 'ਬਾਂਸਰੀ ਵਾਲਾ' ਤੇ 'ਕੰਬਲੀ ਵਾਲਾ' ਤਾਂ ਦਿਲ ਨੂੰ ਪਿਆਰ ਦੀ ਖਿੱਚ ਪਾਉਂਦੇ ਹਨ; ਪਰ, 'ਬ੍ਰਾਹਮਣ' ਸਭ ਤੋਂ ਉੱਚੀ ਜਾਤ ਦਾ ਹੁੰਦਿਆਂ ਭੀ, ਜੇ ਪਿੰਡਾਂ ਵਿਚ ਕਿਸੇ ਬੰਦੇ ਦੇ ਮੱਥੇ ਸਵੇਰੇ ਉਠਦਿਆਂ ਲੱਗ ਜਾਏ ਤਾਂ ਭਰਮੀ ਲੋਕਾਂ ਵਿਚ ਇਹ ਭੈੜਾ ਲੱਛਣ ਗਿਣਿਆ ਜਾਂਦਾ ਹੈ ।

{ਮੇਰਾ ਇਕ ਗ਼ਰੀਬ-ਹਿੰਦੂ ਘਰ ਵਿਚ ਜਨਮ ਹੋਇਆ ਸੀ । ਨਾਵੀਂ ਜਮਾਤ ਵਿਚ ਅੱਪੜਨ ਤੋਂ ਚਾਰ-ਪੰਜ ਮਹੀਨੇ ਪਹਿਲਾਂ ਮੈਂ ਸਿੱਖ ਬਣਿਆ ਸਾਂ । ਸਾਡੇ ਸਕੂਲ ਦਾ ਹੈੱਡ ਮਾਸਟਰ ਇਕ ਵਹਿਮੀ ਜਿਹਾ ਸੱਜਣ ਸੀ; ਉਸ ਨੂੰ ਮੇਰੀ ਇਹ ਤਬਦੀਲੀ ਚੰਗੀ ਨਾਹ ਲੱਗੀ । ਪਰ, ਸਾਰੀ ਜਮਾਤ ਵਿਚ ਚੂੰਕਿ ਮੈਂ ਇਕੱਲਾ ਹੀ ਵਜ਼ੀਫ਼ਾ ਲੈਣ ਵਾਲਾ ਮੁੰਡਾ ਸਾਂ, ਇਸ ਗੱਲ ਦਾ ਉਹਨਾਂ ਨੂੰ ਲਿਹਾਜ਼ ਸੀ । ਅਸੀ ਸਿੱਖ ਮੁੰਡੇ ਰਲ ਕੇ ਹਫ਼ਤੇ ਵਿਚ ਇੱਕ ਵਾਰੀ ਸ਼ਹਿਰ ਦੇ ਗੁਰਦੁਆਰੇ ਵਿਚ ਜਾ ਕੇ ਸ਼ਬਦ ਪੜ੍ਹਿਆ ਕਰਦੇ ਸਾਂ, ਇਹ ਗੱਲ ਹੈੱਡਮਾਸਟਰ ਨੂੰ ਭਾਉਂਦੀ ਨਹੀਂ ਸੀ । ਇੱਕ ਵਾਰੀ ਰੋਕਿਓ ਨੇ, ਪਰ ਉਸ ਦਾ ਅਸਰ ਉਹਨਾਂ ਦੀ ਮਰਜ਼ੀ ਦੇ ਉਲਟ ਹੋਇਆ । ਸੋ, ਰੋਕਣੋਂ ਤਾਂ ਹਟ ਗਏ, ਪਰ ਜੇ ਕਿਸੇ ਦਿਨ ਮੈਂ ਜਮਾਤ ਵਿਚ ਬਾਕੀ ਮੁੰਡਿਆਂ ਤੋਂ ਪਿੱਛੇ ਜਾ ਬੈਠਾਂ ਤਾਂ ਉਹ ਝੱਟ ਮੈਨੂੰ ਅੱਗੇ ਸੱਦ ਕੇ ਬਿਠਾ ਦੇਂਦੇ ਤੇ ਕਹਿੰਦੇ—ਬੱਸ ! ਤੈਨੂੰ ਹੋਰ ਕੀਹ ਕੰਮ ਹੈ ? ਤੂੰ ਧਰਮਸਾਲੇ ਜਾ ਕੇ ਢੋਲਕੀ ਵਜਾ ਕੇ ਮਾਲਾ ਫੇਰ । ਮੈਨੂੰ ਢੋਲਕੀ ਵਜਾਉਣੀ ਨਹੀਂ ਸੀ ਆਉਂਦੀ, ਨਾਹ ਮੈਨੂੰ ਵਜਾਉਂਦਿਆਂ ਉਹਨਾਂ ਕਦੇ ਵੇਖਿਆ ਸੀ, ਨਾਹ ਹੀ ਮੇਰੇ ਪਾਸ ਕੋਈ ਮਾਲਾ ਸੀ । ਇਹ ਲਫ਼ਜ਼ ਮਾਲਾ ਤੇ ਢੋਲਕੀ ਉਹਨਾਂ ਦੇ ਦਿਲ ਦੀ ਨਫ਼ਰਤ ਦਾ ਬਾਹਰਲਾ ਵਿਕਾਸ ਸੀ ।

ਇਹ ਹੱਡ-ਬੀਤੀ ਇੱਥੇ ਇਹ ਦੱਸਣ ਲਈ ਲਿਖੀ ਗਈ ਹੈ ਕਿ ਜਦੋਂ ਕਿਸੇ ਦਾ ਵੇਖਣ-ਨੂੰ-ਦਿੱਸਦਾ ਧਾਰਮਿਕ ਕੰਮ ਪਸੰਦ ਨਾਹ ਆਵੇ, ਤਾਂ ਮੁਹਾਵਰੇ ਦੇ ਤੌਰ ਤੇ ਲਫ਼ਜ਼ 'ਮਾਲਾ' ਆਦਿਕ ਵਰਤਿਆ ਜਾਂਦਾ ਹੈ} ।

ਸੋ, "ਯਹ ਮਾਲਾ ਅਪਨੀ ਲੀਜੈ" ਦਾ ਅਰਥ ਹੈ ਕਿ ਮੈਨੂੰ ਇਹ ਉਪਰੋਂ-ਦਿੱਸਦਾ ਧਾਰਮਿਕ ਕੰਮ ਪਸੰਦ ਨਹੀਂ ਹੈ । "ਭੂਖੇ.........ਲੀਜੈ"—ਜੇ ਮਨੁੱਖ ਦੀ ਰੋਟੀ ਵਲੋਂ ਹੀ ਤ੍ਰਿਸ਼ਨਾ ਨਹੀਂ ਮੁੱਕੀ ਤਾਂ ਉਹ ਪ੍ਰਭੂ ਦੀ ਭਗਤੀ ਨਹੀਂ ਕਰ ਸਕਦਾ, ਇਹ ਭਗਤੀ ਵਿਖਾਵੇ ਦੀ ਹੀ ਰਹਿ ਜਾਂਦੀ ਹੈ, ਤੇ ਇਹ ਮੈਨੂੰ ਪਸੰਦ ਨਹੀਂ । ਹਉ—ਮੈਂ । ਰੇਨਾ—ਚਰਨ-ਧੂੜ । ਕਿਸੀ ਕਾ ਦੇਨਾ—ਕਿਸੇ ਦੀ ਮੁਥਾਜੀ, ਕਿਸੇ ਦੇ ਦਬਾਉ ਹੇਠ ਹੋਣਾ ।੧।

ਕੈਸੀ ਬਨੈ—ਕਿਵੇਂ ਨਿਭ ਸਕਦੀ ਹੈ ? ਤੁਮ ਸੰਗੇ—ਤੈਥੋਂ ਸੰਗਿਆਂ, ਤੈਥੋਂ ਸ਼ਰਮ ਕੀਤਿਆਂ । ਲੇਵਉ ਮੰਗੇ—ਮੈਂ ਮੰਗ ਕੇ ਲੈ ਲਵਾਂਗਾ ।ਰਹਾਉ।

ਚੂਨਾ—ਆਟਾ । ਜਿਵਾਲੇ—ਜੀਊਂਦਿਆਂ ਰੱਖੇ ।੨।

ਖਾਟ—ਮੰਜੀ । ਚਉਪਾਈ—ਚਾਰ ਪਾਵਿਆਂ ਵਾਲੀ, ਸਾਬਤ । ਖੀਂਧਾ—ਰਜ਼ਾਈ । ਥੀਂਧਾ—ਥਿੰਧਾ, ਪ੍ਰੇਮ ਵਿਚ ਰਸ ਕੇ ।੩।

ਲਬੋ—ਲਾਲਚ । ਮੈ ਫਬੋ—ਮੈਨੂੰ ਪਸੰਦ ਹੈ । ਜਾਨਿਆ—ਸਾਂਝ ਪਾ ਲਈ ਹੈ ।੪।

**ਅਰਥ** :—ਹੇ ਪ੍ਰਭੂ ! ਤੈਥੋਂ ਸ਼ਰਮ ਕੀਤਿਆਂ ਨਹੀਂ ਨਿਭ ਸਕਣੀ; ਸੋ, ਜੇ ਤੂੰ ਆਪ ਨਾਹ ਦੇਵੇਂਗਾ, ਤਾਂ ਮੈਂ ਹੀ ਮੰਗ ਕੇ ਲੈ ਲਵਾਂਗਾ ।ਰਹਾਉ।

ਜੇ ਮਨੁੱਖ ਦੀ ਰੋਟੀ ਵਲੋਂ ਹੀ ਤ੍ਰਿਸ਼ਨਾ ਨਹੀਂ ਮੁੱਕੀ, ਤਾਂ ਉਹ ਪ੍ਰਭੂ ਦੀ ਭਗਤੀ ਨਹੀਂ ਕਰ ਸਕਦਾ, ਫਿਰ ਉਹ ਭਗਤੀ ਵਿਖਾਵੇ ਦੀ ਹੀ ਰਹਿ ਜਾਂਦੀ ਹੈ । (ਪ੍ਰਭੂ ! ਇੱਕ ਤਾਂ ਮੈਨੂੰ ਰੋਟੀ ਵਲੋਂ ਬੇ-ਫ਼ਿਕਰ ਕਰ, ਦੂਜੇ) ਮੈਂ ਸੰਤਾਂ ਦੀ ਚਰਨ-ਧੂੜ ਮੰਗਦਾ ਹਾਂ, ਤਾਕਿ ਮੈਂ ਕਿਸੇ ਦਾ ਮੁਥਾਜ ਨਾਹ ਹੋਵਾਂ ।੧।

ਮੈਨੂੰ ਦੋ ਸੇਰ ਆਟੇ ਦੀ ਲੋੜ ਹੈ, ਇਕ ਪਾਉ ਘਿਉ ਤੇ ਕੁਝ ਲੂਣ ਚਾਹੀਦਾ ਹੈ, ਮੈਂ ਤੈਥੋਂ ਅੱਧ ਸੇਰ ਦਾਲ ਮੰਗਦਾ ਹਾਂ—ਇਹ ਚੀਜ਼ਾ ਮੇਰੇ ਦੋਹਾਂ ਵੇਲਿਆਂ ਦੀ ਗੁਜ਼ਰਾਨ ਲਈ ਕਾਫ਼ੀ ਹਨ ।੨।

ਸਾਬਤ ਮੰਜੀ ਮੰਗਦਾ ਹਾਂ, ਸਿਰਾਣਾ ਤੇ ਤੁਲਾਈ ਭੀ । ਉਪਰ ਲੈਣ ਲਈ ਰਜ਼ਾਈ ਦੀ ਲੋੜ ਹੈ—ਬੱਸ ! ਫਿਰ ਤੇਰਾ ਭਗਤ (ਸਰੀਰਕ ਲੋੜਾਂ ਵਲੋਂ ਬੇ-ਫ਼ਿਕਰ ਹੋ ਕੇ) ਤੇਰੇ ਪ੍ਰੇਮ ਵਿਚ ਭਿੱਜ ਕੇ ਤੇਰੀ ਭਗਤੀ ਕਰੇਗਾ ।੩।

ਕਬੀਰ ਆਖਦਾ ਹੈ—ਹੇ ਪ੍ਰਭੂ ! ਮੈਂ (ਮੰਗਣ ਵਿਚ) ਕੋਈ ਲਾਲਚ ਨਹੀਂ ਕੀਤਾ, ਕਿਉਂਕਿ (ਉਹ ਚੀਜ਼ਾਂ ਤਾਂ ਸਰੀਰਕ ਨਿਰਬਾਹ-ਮਾਤ੍ਰ ਹਨ) ਅਸਲ ਵਿਚ ਤਾਂ ਮੈਨੂੰ ਤੇਰਾ ਨਾਮ ਹੀ ਪਿਆਰਾ ਹੈ । ਮੇਰਾ ਮਨ (ਤੇਰੇ ਨਾਮ ਵਿਚ) ਪਰਚਿਆ ਹੋਇਆ ਹੈ, ਤੇ ਜਦੋਂ ਦਾ ਪਰਚਿਆ ਹੈ ਤਦੋਂ ਤੋਂ ਤੇਰੇ ਨਾਲ ਮੇਰੀ (ਡੂੰਘੀ) ਜਾਣ-ਪਛਾਣ ਹੋ ਗਈ ਹੈ ।੪।੧੧।

ਸ਼ਬਦ ਦਾ ਭਾਵ :—ਜਦ ਤਕ ਮਨੁੱਖ ਦਾ ਮਨ ਤ੍ਰਿਸ਼ਨਾ ਦੇ ਅਧੀਨ ਹੈ, ਪਰਮਾਤਮਾ ਦੀ ਭਗਤੀ ਨਹੀਂ ਕੀਤੀ ਜਾ ਸਕਦੀ । ਤ੍ਰਿਸ਼ਨਾ ਤੇ ਭਗਤੀ ਦਾ ਕਦੇ ਜੋੜ ਨਹੀਂ ਹੋ ਸਕਦਾ।

## ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥ ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥ ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥ ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥ ਜਹ ਅਨਹਤ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥ ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥ {ਪੰਨਾ ੬੫੬-੬੫੭}**

**ਪਦ ਅਰਥ** :—ਦੇਖਾ—ਦੇਖਾਂ, ਵੇਖਦਾ ਹਾਂ; ਪ੍ਰਭੂ ਦਾ ਦੀਦਾਰ ਕਰਦਾ ਹਾਂ । ਗਾਵਾ—ਗਾਵਾਂ, ਮੈਂ (ਉਸ ਦੇ ਗੁਣ) ਗਾਉਂਦਾ ਹਾਂ । ਤਉ—ਤਦੋਂ । ਜਨ—ਹੇ ਭਾਈ ! ਪਾਵਾ—ਮੈਂ ਹਾਸਲ ਕਰਦਾ ਹਾਂ । ਧੀਰਜੁ—ਸ਼ਾਂਤੀ, ਅਡੋਲਤਾ, ਟਿਕਾਉ ।੧।

ਨਾਦਿ—ਨਾਦ ਵਿਚ, (ਗੁਰੂ ਦੇ) ਸ਼ਬਦ ਵਿਚ । ਸਮਾਇਲੋ—ਸਮਾ ਗਿਆ ਹੈ, ਲੀਨ ਹੋ ਗਿਆ ਹੈ । ਰੇ—ਹੇ ਭਾਈ ! ਭੇਟਿਲੇ—ਮਿਲਾ ਦਿੱਤਾ ਹੈ । ਦੇਵਾ—ਹਰੀ ਨੇ ।੧।ਰਹਾਉ।

ਜਹ—ਜਿੱਥੇ, ਜਿਸ (ਮਨ) ਵਿਚ । ਝਿਲਿਮਿਲਿਕਾਰੁ—ਇੱਕ-ਰਸ ਚੰਚਲਤਾ, ਸਦਾ ਚੰਚਲਤਾ ਹੀ ਚੰਚਲਤਾ । ਦਿਸੰਤਾ—ਦਿੱਸਦੀ ਸੀ । ਤਹ—ਉੱਥੇ, ਉਸ (ਮਨ) ਵਿਚ । ਅਨਹਦ—ਇੱਕ-ਰਸ । ਸਬਦ ਬਜੰਤਾ—ਸ਼ਬਦ ਵੱਜ ਰਿਹਾ ਹੈ, ਸਤਿਗੁਰੂ ਦੇ ਸ਼ਬਦ ਦਾ ਪ੍ਰਭਾਵ ਜ਼ੋਰਾਂ ਵਿਚ ਹੈ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਜੋਤਿ—ਮੇਰੀ ਜਿੰਦ, ਮੇਰੀ ਆਤਮਾ । ਸਮਾਨੀ—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਜਾਨੀ—ਜਾਣੀ ਹੈ, ਸਾਂਝ ਪਈ ਹੈ ।੨।

ਕਮਲ ਕੋਠਰੀ—(ਹਿਰਦਾ-) ਕਮਲ-ਕੋਠੜੀ ਵਿਚ । ਰਤਨ—(ਰੱਬੀ ਗੁਣਾਂ ਦੇ) ਰਤਨ (ਪਏ ਹੋਏ ਸਨ, ਪਰ ਮੈਨੂੰ ਪਤਾ ਨਹੀਂ ਸੀ) । ਤਹੀ—ਉਸੇ (ਹਿਰਦੇ) ਵਿਚ । ਚਮਕਾਰ—ਲਿਸ਼ਕ, ਚਾਨਣ । ਨਿਜ ਆਤਮੈ—ਮੇਰੇ ਆਪਣੇ ਅੰਦਰ ।੩।

ਛੰਛਾਰਾ—ਮੱਧਮ । ਦੀਪਕ—ਦੀਵਾ । ਤਹ—ਉਸ (ਮਨ) ਵਿਚ (ਪਹਿਲਾਂ) । ਜਹ—ਜਿੱਥੇ (ਹੁਣ) । ਅਨਹਤ—ਇੱਕ-ਰਸ, ਲਗਾਤਾਰ ।੪।

ਜ਼ਰੂਰੀ ਨੋਟ :—ਇਸ ਸ਼ਬਦ ਦਾ ਸਹੀ ਅਰਥ ਸਮਝਣ ਲਈ ਸਤਿਗੁਰੂ ਨਾਨਕ ਦੇਵ ਜੀ ਦਾ ਸ਼ਬਦ, ਜੋ ਸੋਰਠਿ ਰਾਗ ਵਿਚ ਹੀ ਹੈ ਤੇ ਇਸ ਸ਼ਬਦ ਨਾਲ ਹਰ ਤਰ੍ਹਾਂ ਦਾ ਮੇਲ ਖਾਂਦਾ ਹੈ, ਇਸ ਸ਼ਬਦ ਦੇ ਨਾਲ ਪੜ੍ਹਨਾ ਜ਼ਰੂਰੀ ਹੈ ।

**ਸੋਰਠਿ ਮਹਲਾ ੧ ਘਰੁ ੩ ਪੰਨਾ ੫੯੯**

**ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥ ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥ਰਹਾਉ॥ ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥੧॥ਰਹਾਉ॥ ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥ ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧਾਰਾ ॥੨॥ ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥ ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰ ਆਇਆ ॥੩॥ ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥ ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥੧੨॥**

ਦੋਹਾਂ ਸ਼ਬਦਾਂ ਨੂੰ ਰਲਾ ਕੇ ਗਹੁ ਨਾਲ ਪੜ੍ਹੋ, ਇਹਨਾਂ ਵਿਚ ਕਈ ਸੁਆਦਲੀਆਂ ਸਾਂਝੀਆਂ ਗੱਲਾਂ ਮਿਲਦੀਆਂ ਹਨ । ਦੋਹਾਂ ਸ਼ਬਦਾਂ ਦੀ ਚਾਲ ਇੱਕੋ ਜਿਹੀ ਹੈ; ਬਹੁਤ ਸਾਰੇ ਲਫ਼ਜ਼ ਸਾਂਝੇ ਹਨ; ਖ਼ਿਆਲ ਭੀ ਦੋਹਾਂ ਸ਼ਬਦਾਂ ਵਿਚ ਇੱਕੋ ਹੀ ਹੈ । ਹਾਂ, ਜਿਨ੍ਹਾਂ ਖ਼ਿਆਲਾਂ ਨੂੰ ਭਗਤ ਨਾਮਦੇਵ ਜੀ ਨੇ ਡੂੰਘੇ ਗੂਝ ਲਫ਼ਜ਼ਾਂ ਦੀ ਰਾਹੀਂ ਬਿਆਨ ਕੀਤਾ ਸੀ, ਉਹਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਸਾਦਾ ਤੇ ਸੁਖੱਲੇ ਲਫ਼ਜ਼ਾਂ ਵਿਚ ਪਰਗਟ ਕਰ ਦਿੱਤਾ ਹੈ; ਜਿਵੇਂ, ਝਿਲਿਮਿਲਿਕਾਰੁ—ਚੰਚਲ ਮਤਿ; ਅਨਹਤ ਸਬਦ—ਗੁਰ ਸਾਖੀ ਕਾ ਉਜੀਆਰਾ ਆਦਿਕ ।

ਇਹਨਾਂ ਸ਼ਬਦਾਂ ਵਿਚ ਇਕ ਫ਼ਰਕ ਭੀ ਦਿੱਸਦਾ ਹੈ । ਜਿਵੇਂ, ਫ਼ਰੀਦ ਜੀ ਨੇ ਆਖਿਆ :

ਪਹਿਲੈ ਪਹਰੇ ਫੁਲੜਾ ਫਲੁ ਭੀ ਪਛਾ ਰਾਤਿ ॥<br>ਜੋ ਜਾਗੰਨਿ ਲਹੰਨਿ ਸੇ ਸਾਈ ਕੰਨਹੁ ਦਾਤਿ ॥੧੧੨॥

ਇਸ ਵਿਚ ਫ਼ਰੀਦ ਜੀ ਨੇ ਜ਼ਿਆਦਾ ਜ਼ੋਰ ਇਸ ਗੱਲ ਉੱਤੇ ਦਿੱਤਾ ਸੀ ਕਿ ਮਨੁੱਖ ਅੰਮ੍ਰਿਤ ਵੇਲੇ ਜ਼ਰੂਰ ਉੱਠ ਕੇ ਬੰਦਗੀ ਕਰੇ, ਤਾਹੀਏਂ ਸਾਈਂ ਦੇ ਦਰ ਤੋਂ ਦਾਤਿ ਮਿਲਦੀ ਹੈ; ਫ਼ਰੀਦ ਜੀ 'ਨਾਮ' ਦੀ ਪ੍ਰਾਪਤੀ ਨੂੰ ਪ੍ਰਭੂ ਦੀ ਬਖ਼ਸ਼ਸ਼ ਹੀ ਮੰਨਦੇ ਹਨ, ਪਰ ਇੱਥੇ ਵਧੀਕ ਜ਼ੋਰ ਅੰਮ੍ਰਿਤ ਵੇਲੇ ਉੱਠਣ ਉੱਤੇ ਹੈ । ਮਤਾਂ ਕੋਈ ਸਿੱਖ ਫ਼ਰੀਦ ਜੀ ਦੇ ਇਸ਼ਾਰੇ ਨੂੰ ਸਮਝੇ ਹੀ ਨਾ ਤੇ ਆਪਣੇ ਅੰਮ੍ਰਿਤ ਵੇਲੇ ਉੱਠਣ ਦੇ ਉੱਦਮ ਉੱਤੇ ਮਾਣ ਕਰਨ ਲੱਗ ਪਏ, ਸਤਿਗੁਰੂ ਨਾਨਕ ਦੇਵ ਜੀ ਨੇ ਲਫ਼ਜ਼ 'ਦਾਤਿ' ਦੀ ਰਾਹੀਂ ਇਸ ਇਸ਼ਰੇ-ਮਾਤ੍ਰ ਦੱਸੇ ਖ਼ਿਆਲ ਨੂੰ ਚੰਗੀ ਤਰ੍ਹਾਂ ਪਰਗਟ ਕਰ ਦਿੱਤਾ ਹੈ ਆਪਣਾ ਇਕ ਸ਼ਲੋਕ ਇਸ ਸ਼ਲੋਕ ਦੇ ਨਾਲ ਲਿਖ ਕੇ :

ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨ ਲਹੰਨਿ, ਇਕਨਾ ਸੁਤਿਆ ਦੇਇ ਉਠਾਲਿ ॥੧੧੩॥ ਮ: ੧ ॥

ਇਸੇ ਤਰ੍ਹਾਂ, ਇਸ ਸ਼ਬਦ ਵਿਚ ਨਾਮਦੇਵ ਜੀ ਨੇ ਇਹ ਦੱਸਿਆ ਹੈ ਕਿ ਸਤਿਗੁਰੂ ਦੇ ਮਿਲਣ ਨਾਲ ਮੇਰੇ ਮਨ ਵਿਚ ਇਕ ਸੁੰਦਰ ਤਬਦੀਲੀ ਪੈਦਾ ਹੋ ਗਈ ਹੈ । ਜ਼ਿਆਦਾ ਜ਼ੋਰ ਗੁਰੂ ਦੀ ਮਿਹਰ ਉੱਤੇ ਹੈ ਤੇ ਫਿਰ ਮਨ ਦੀ ਤਬਦੀਲੀ ਉੱਤੇ । ਗੁਰੂ ਕਿਵੇਂ ਮਿਲਿਆ ? ਇਹ ਗੱਲ ਉਹਨਾਂ ਇਸ਼ਾਰੇ-ਮਾਤ੍ਰ ਹੀ 'ਰਹਾਉ' ਦੀ ਤੁਕ ਵਿਚ ਦੱਸੀ ਹੈ । ਸਤਿਗੁਰੂ ਨਾਨਕ ਦੇਵ ਜੀ ਨੇ ਉਸ ਇਸ਼ਾਰੇ-ਮਾਤ੍ਰ ਦੱਸੇ ਖ਼ਿਆਲ ਨੂੰ ਚੰਗੀ ਤਰ੍ਹਾਂ ਖੁਲ੍ਹੇ ਲਫ਼ਜ਼ਾਂ ਵਿਚ ਬਿਆਨ ਕਰ ਦਿੱਤਾ ਹੈ ਕਿ ਇਹ ਸਾਰੀ ਮਿਹਰ ਪਰਮਾਤਮਾ ਦੀ ਹੁੰਦੀ ਹੈ, ਤਾਂ ਹੀ ਗੁਰੂ ਮਿਲਦਾ ਹੈ ।

ਪਾਠਕ ਸੱਜਣ ਮੁੜ ਇਹਨਾਂ ਦੋਹਾਂ ਸ਼ਬਦਾਂ ਨੂੰ ਸਾਹਮਣੇ ਰੱਖ ਕੇ ਗਹੁ ਨਾਲ ਪੜ੍ਹਨ । ਕੀ ਇਹ ਗੱਲ ਯਕੀਨੀ ਨਹੀਂ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਭਗਤ ਨਾਮਦੇਵ ਜੀ ਦੇ ਸ਼ਬਦ ਨੂੰ ਚੰਗੀ ਤਰ੍ਹਾਂ ਸਪੱਸ਼ਟ ਕਰਨ ਵਾਸਤੇ ਲਿਖਿਆ ਹੈ ? ਗੁਰੂ ਨਾਨਕ ਦੇਵ ਜੀ ਨੇ ਸਾਰੇ ਭਾਰਤ ਵਿਚ ਚੱਕਰ ਲਾਇਆ ਸੀ ਜਿਸ ਨੂੰ ਅਸੀ ਉਹਨਾਂ ਦੀ 'ਪਹਿਲੀ ਉਦਾਸੀ' ਆਖਦੇ ਹਾਂ; ਦੱਖਣ ਵਿਚ ਭੀ ਗਏ । ਨਾਮਦੇਵ ਜੀ ਸੂਬਾ ਬੰਬਈ ਦੇ ਜ਼ਿਲਾ ਸਤਾਰਾ ਦੇ ਨਗਰ ਪੰਡਰਪੁਰ ਵਿਚ ਹੀ ਬਹੁਤ ਸਮਾ ਰਹੇ, ਉੱਥੇ ਹੀ ਇਹਨਾਂ ਦਾ ਦੇਹਾਂਤ ਹੋਇਆ । ਸਾਰਾ ਭਾਰਤ ਮੂਰਤੀ-ਪੂਜਾ ਵਿਚ ਮਸਤ ਸੀ, ਕਿਤੇ ਟਾਵੇਂ ਟਾਵੇਂ ਹੀ ਰੱਬ ਦੇ ਪਿਆਰੇ ਸਨ, ਜੋ ਇੱਕ ਅਕਾਲ ਦੀ ਬੰਦਗੀ ਦਾ ਮੱਧਮ ਜਿਹਾ ਦੀਵਾ ਜਗਾ ਰਹੇ ਸਨ । ਕੀ ਇਹ ਗੱਲ ਕੁਦਰਤੀ ਨਹੀਂ ਸੀ ਕਿ ਦੱਖਣ ਵਿਚ ਜਾ ਕੇ ਇਕ ਆਪਣੇ ਹੀ ਹਮ-ਖ਼ਿਆਲ ਰੱਬੀ ਆਸ਼ਕ ਦਾ ਵਤਨ ਵੇਖਣ ਦੀ ਤਾਂਘ ਗੁਰੂ ਨਾਨਕ ਸਾਹਿਬ ਦੇ ਮਨ ਵਿਚ ਪੈਦਾ ਹੋਵੇ ? ਕੀ ਇਹ ਗੱਲ ਕੁਦਰਤੀ ਨਹੀਂ ਸੀ ਕਿ ਉਸ ਨਗਰ ਜਾ ਕੇ ਸਤਿਗੁਰੂ ਜੀ ਨੇ ਉੱਥੋਂ ਭਗਤ ਨਾਮਦੇਵ ਜੀ ਦੀ ਬਾਣੀ ਭੀ ਲਿਖ ਕੇ ਸਾਂਭ ਲਈ ? ਇਸ ਗੱਲ ਦਾ ਪਰਤੱਖ ਸਬੂਤ ਇਹ ਦੋਵੇਂ ਸ਼ਬਦ ਹਨ, ਜੋ ਉੱਪਰ ਲਿਖੇ ਗਏ ਹਨ । ਇਹ ਦੋਵੇਂ ਸ਼ਬਦ ਸਬੱਬ ਨਾਲ ਹੀ ਸੋਰਠਿ ਰਾਗ ਵਿਚ ਦਰਜ ਨਹੀਂ ਹੋ ਗਏ, ਸਬੱਬ ਨਾਲ ਹੀ ਦੋਹਾਂ ਦੇ ਲਫ਼ਜ਼ ਤੇ ਖ਼ਿਆਲ ਆਪੋ ਵਿਚ ਨਹੀਂ ਮਿਲ ਗਏ । ਇਹ ਸਭ ਕੁਝ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਹੀ ਕੀਤਾ । ਭਗਤ ਨਾਮਦੇਵ ਜੀ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਸਤਿਗੁਰੂ ਨਾਨਕ ਦੇਵ ਜੀ ਨੇ ਆਪ ਹੀ ਉਹਨਾਂ ਦੇ ਵਤਨ ਤੋਂ ਲਿਆਂਦੀ ਤੇ ਸਿੱਖ ਕੌਮ ਵਾਸਤੇ ਆਪਣੀ ਬਾਣੀ ਦੇ ਨਾਲ ਸਾਂਭ ਕੇ ਰੱਖਣ ਲਈ ਲਿਆਂਦੀ । ਸਾਰਾ ਭਾਰਤ ਮੂਰਤੀ-ਪੂਜਕਾਂ ਨਾਲ ਭਰਿਆ ਪਿਆ ਸੀ, ਜੇ ਭਗਤ ਨਾਮਦੇਵ ਭੀ ਮੂਰਤੀ-ਪੂਜ ਹੁੰਦੇ, ਤਾਂ ਇਹਨਾਂ ਵਾਸਤੇ ਸਤਿਗੁਰੂ ਜੀ ਨੂੰ ਕੋਈ ਖ਼ਾਸ ਖਿੱਚ ਨਹੀਂ ਸੀ ਹੋ ਸਕਦੀ ।

**ਅਰਥ** :—ਹੇ ਭਾਈ ! ਮੈਨੂੰ ਪ੍ਰਭੂ-ਦੇਵ ਨੇ ਸਤਿਗੁਰੂ ਮਿਲਾ ਦਿੱਤਾ ਹੈ, (ਉਸ ਦੀ ਬਰਕਤਿ ਨਾਲ, ਮੇਰਾ ਮਨ) ਉਸ ਦੇ ਸ਼ਬਦ ਵਿਚ ਲੀਨ ਹੋ ਗਿਆ ਹੈ ।੧।ਰਹਾਉ।

(ਹੁਣ ਸ਼ਬਦ ਦੀ ਬਰਕਤਿ ਦਾ ਸਦਕਾ) ਜਿਉਂ ਜਿਉਂ ਮੈਂ ਪਰਮਾਤਮਾ ਦਾ (ਹਰ ਥਾਂ) ਦੀਦਾਰ ਕਰਦਾ ਹਾਂ ਮੈਂ (ਆਪ-ਮੁਹਾਰਾ) ਉਸ ਦੀ ਸਿਫ਼ਤਿ-ਸਾਲਾਹ ਕਰਦਾ ਹਾਂ ਤੇ ਹੇ ਭਾਈ ! ਮੇਰੇ ਅੰਦਰ ਠੰਢ ਪੈਂਦੀ ਜਾਂਦੀ ਹੈ ।੧।

(ਹੇ ਭਾਈ !) ਜਿਸ ਮਨ ਵਿਚ ਪਹਿਲਾਂ ਚੰਚਲਤਾ ਦਿੱਸ ਰਹੀ ਸੀ ਉੱਥੇ ਹੁਣ ਇੱਕ-ਰਸ ਗੁਰ-ਸ਼ਬਦ ਦਾ ਪ੍ਰਭਾਵ ਪੈ ਰਿਹਾ ਹੈ, ਹੁਣ ਮੇਰੀ ਆਤਮਾ ਪਰਮਾਤਮਾ ਵਿਚ ਮਿਲ ਗਈ ਹੈ, ਸਤਿਗੁਰੂ ਦੀ ਕਿਰਪਾ ਨਾਲ ਮੈਂ ਉਸ ਜੋਤਿ ਨੂੰ ਪਛਾਣ ਲਿਆ ਹੈ ।੨।

ਮੇਰੇ ਹਿਰਦੇ-ਕਮਲ ਦੀ ਕੋਠੜੀ ਵਿਚ ਰਤਨ ਸਨ (ਪਰ ਲੁਕੇ ਹੋਏ ਸਨ); ਹੁਣ ਉੱਥੇ (ਗੁਰੂ ਦੀ ਮਿਹਰ ਸਦਕਾ, ਮਾਨੋ) ਬਿਜਲੀ ਦੀ ਲਿਸ਼ਕ (ਵਰਗਾ ਚਾਨਣ) ਹੈ (ਤੇ ਉਹ ਰਤਨ ਦਿੱਸ ਪਏ ਹਨ); ਹੁਣ ਪ੍ਰਭੂ ਕਿਤੇ ਦੂਰ ਨਹੀਂ ਜਾਪਦਾ, ਨੇੜੇ ਦਿੱਸਦਾ ਹੈ, ਮੈਨੂੰ ਆਪਣੇ ਅੰਦਰ ਹੀ ਭਰਪੂਰ ਦਿੱਸਦਾ ਹੈ ।੩।

ਜਿਸ ਮਨ ਵਿਚ ਹੁਣ ਇੱਕ-ਰਸ ਸੂਰਜ ਦੇ ਚਾਨਣ ਵਰਗਾ ਚਾਨਣ ਹੈ, ਇੱਥੇ ਪਹਿਲਾਂ (ਮਾਨੋ) ਮੱਧਮ ਜਿਹਾ ਦੀਵਾ ਬਲ ਰਿਹਾ ਸੀ; ਹੁਣ ਗੁਰੂ ਦੀ ਕਿਰਪਾ ਨਾਲ ਮੇਰੀ ਉਸ ਪ੍ਰਭੂ ਨਾਲ ਜਾਣ-ਪਛਾਣ ਹੋ ਗਈ ਹੈ ਤੇ ਮੈਂ ਦਾਸ ਨਾਮਦੇਵ ਅਡੋਲ ਅਵਸਥਾ ਵਿਚ ਟਿਕ ਗਿਆ ਹਾਂ ।੪।੧।

ਨੋਟ :—ਭਗਤ-ਬਾਣੀ ਦੇ ਵਿਰੋਧੀ ਸੱਜਣ ਇਸ ਸ਼ਬਦ ਦੇ ਲਫ਼ਜ਼ "ਅਨਹਦ ਸਬਦ" ਦਾ ਹਵਾਲਾ ਦੇ ਕੇ ਆਖਦੇ ਹਨ ਕਿ ਭਗਤ ਨਾਮਦੇਵ ਜੀ ਯੋਗਾਭਿਆਸ ਅੰਦਰ ਭੀ ਵਿਚਰਦੇ ਸਨ ਕਿਉਂਕਿ ਆਪ ਜੀ ਦੀ ਰਚਨਾ ਵਿਚ ਯੋਗ ਅਭਿਆਸ ਦੀ ਝਲਕ ਪੈਂਦੀ ਹੈ । ਪਰ ਸਿਰਫ਼ ਲਫ਼ਜ਼ 'ਅਨਹਦ ਸਬਦ' ਤੋਂ ਇਹ ਗੱਲ ਸਾਬਤ ਨਹੀਂ ਹੋ ਜਾਂਦੀ

। ਗੁਰੂ ਨਾਨਕ ਦੇਵ ਜੀ ਦਾ ਆਰਤੀ ਵਾਲਾ ਸ਼ਬਦ ਪੜ੍ਹ ਕੇ ਵੇਖੋ "ਅਨਹਤਾ ਸਬਦ ਵਾਜੰਤ ਭੇਰੀ" । ਕੀ ਸਤਿਗੁਰੂ ਜੀ ਨੂੰ ਯੋਗ-ਅੱਭਿਆਸੀ ਆਖ ਦਿਓਗੇ ?

ਭਗਤ ਜੀ ਨੇ ਤਿੰਨ ਵਾਰੀ ਸਾਫ਼ ਲਫ਼ਜ਼ਾਂ ਵਿਚ ਆਖਿਆ ਹੈ ਕਿ ਮੈਂ ਇਹ ਲੀਨਤਾ ਸਤਿਗੁਰੂ ਦੀ ਮਿਹਰ ਨਾਲ ਹਾਸਲ ਕੀਤੀ ਹੈ । 'ਰਹਾਉ' ਵਿਚ ਹੀ ਆਖਦੇ ਹਨ ਕਿ ਮੈਨੂੰ ਪ੍ਰਭੂ ਨੇ ਗੁਰੂ ਮਿਲਾਇਆ ਹੈ । ਫਿਰ ਦੋ ਵਾਰੀ ਹੋਰ ਆਖਦੇ ਹਨ—

ਜੋਤੀ ਜੋਤ ਸਮਾਨ੍ਹੀ ॥ ਮੈ ਗੁਰ ਪਰਸਾਦੀ ਜਾਨੀ ॥
ਅਤੇ
ਗੁਰ ਪਰਸਾਦੀ ਜਾਨਿਆ ॥ ਜਨ ਨਾਮਾ ਸਹਜਿ ਸਮਾਨਿਆ ॥

ਇਹ ਸੱਚਾਈ ਲੁਕਾਈ ਨਹੀਂ ਜਾ ਸਕਦੀ ।

**ਘਰੁ ੪ ਸੋਰਠਿ ॥ ਪਾੜ ਪੜੋਸਣਿ ਪੂਛਿ ਲੇ ਨਾਮਾ, ਕਾ ਪਹਿ ਛਾਨਿ ਛਵਾਈ ਹੋ ॥ ਤੋ ਪਹਿ ਦੁਗਣੀ ਮਜੂਰੀ ਦੈ ਹਉ, ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥ ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥ ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥ ਬੇਢੀ ਪ੍ਰੀਤਿ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ ॥ ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ ॥੨॥ ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥ ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥ ਬੇਢੀ ਕੇ ਗੁਣ ਸੁਨਿ ਰੀ ਬਾਈ, ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ, ਲੰਕ ਭਭੀਖਣ ਆਪਿਓ ਹੋ ॥੪॥੨॥ {ਪੰਨਾ ੬੫੭}**

**ਪਦ ਅਰਥ** :—ਪਾੜ—ਪਾਰ ਦੀ, ਨਾਲ ਦੀ । ਪੜੋਸਣਿ—ਗੁਆਂਢਣ ਨੇ । ਪੂਛਿ ਲੇ—ਪੁੱਛਿਆ । ਨਾਮਾ—ਹੇ ਨਾਮਦੇਵ ! ਕਾ ਪਹਿ—ਕਿਸ ਪਾਸੋਂ ? ਛਾਨਿ—ਛੰਤ, ਛਪਰੀ, ਕੁੱਲੀ । ਛਵਾਈ—ਬਣਵਾਈ ਹੈ । ਤੋ ਪਹਿ—ਤੇਰੇ ਨਾਲੋਂ । ਦੈ ਹਉ—ਮੈਂ ਦੇ ਦਿਆਂਗੀ । ਬੇਢੀ—ਤਰਖਾਣ । ਦੇਹੁ ਬਤਾਈ—ਦੱਸ ਦੇਹ ।੧।

ਰੀ ਬਾਈ—ਹੇ ਭੈਣ ! {ਨੋਟ :—ਲਫ਼ਜ਼ 'ਰੀ' ਇਸਤ੍ਰੀ ਲਿੰਗ ਹੈ ਅਤੇ 'ਰੇ' ਪੁਲਿੰਗ ਹੈ; ਜਿੱਥੇ, 'ਰੇ ਲੋਈ' ਆਇਆ ਹੈ ਉੱਥੇ ਲਫ਼ਜ਼ 'ਲੋਈ' ਪੁਲਿੰਗ ਹੈ ।} ਦੇਨੁ ਨ ਜਾਈ—ਦਿੱਤਾ ਨਹੀਂ ਜਾ ਸਕਦਾ । ਪ੍ਰਾਣ ਅਧਾਰਾ—ਪ੍ਰਾਣਾਂ ਦਾ ਆਸਰਾ ।ਰਹਾਉ।

ਸਭਹੁ ਤੇ—ਸਭਨਾਂ ਨਾਲੋਂ । ਤੋਰੈ—ਤੋੜ ਦੇਵੇ । ਤਉ—ਤਾਂ । ਆਪਨ—ਆਪਣੇ ਆਪ ।੨।

ਬਰਨਿ ਨ ਸਾਕਉ—ਮੈਂ ਬਿਆਨ ਨਹੀਂ ਕਰ ਸਕਦਾ । ਅੰਤਰ—ਅੰਦਰ । ਠਾਂਈ—ਥਾਂਈ । ਗੂੰਗੈ—ਗੁੰਗੇ ਨੇ । ਪੂਛੇ—ਪੁੱਛਿਆਂ ।੩।

ਜਲਧਿ—ਸਮੁੰਦਰ । ਬਾਂਧਿ—(ਪੁਲ) ਬੰਨ੍ਹ ਕੇ । ਥਾਪਿਓ—ਅਟੱਲ ਕਰ ਦਿੱਤਾ । ਸੀਅ—ਸੀਤਾ । ਬਹੋਰੀ—(ਰਾਵਣ ਤੋਂ) ਮੋੜ ਲਿਆਂਦੀ । ਆਪਿਓ—ਅਪਣਾ ਦਿੱਤਾ, ਮਾਲਕ ਬਣਾ ਦਿੱਤਾ ।੪।

**ਅਰਥ** :—ਨਾਲ ਦੀ ਗੁਆਂਢਣ ਨੇ ਪੁੱਛਿਆ—ਹੇ ਨਾਮੇ ! ਤੂੰ ਆਪਣੀ ਛੰਨ ਕਿਸ ਪਾਸੋਂ ਬਣਵਾਈ ਹੈ ? ਮੈਨੂੰ ਉਸ ਤਰਖਾਣ ਦੀ ਦੱਸ ਪਾ, ਮੈਂ ਤੇਰੇ ਨਾਲੋਂ ਦੂਣੀ ਮਜੂਰੀ ਦੇ ਦਿਆਂਗੀ ।੧।

ਹੇ ਭੈਣ ! ਉਸ ਤਰਖਾਣ ਦੀ (ਇਸ ਤਰ੍ਹਾਂ) ਦੱਸ ਨਹੀਂ ਪਾਈ ਜਾ ਸਕਦੀ; ਵੇਖ, ਉਹ ਤਰਖਾਣ ਹਰ ਥਾਂ ਮੌਜੂਦ ਹੈ ਤੇ ਉਹ ਮੇਰੀ ਜਿੰਦ ਦਾ ਆਸਰਾ ਹੈ ।੧।ਰਹਾਉ।

(ਹੇ ਭੈਣ !) ਜੇ ਕੋਈ ਮਨੁੱਖ (ਉਸ ਤਰਖਾਣ ਪਾਸੋਂ) ਛੰਨ ਬਣਵਾਏ ਤਾਂ ਉਹ ਤਰਖਾਣ ਪ੍ਰੀਤ (ਦੀ) ਮਜੂਰੀ ਮੰਗਦਾ ਹੈ; (ਪ੍ਰੀਤ ਭੀ ਅਜਿਹੀ ਹੋਵੇ ਕਿ ਲੋਕਾਂ ਨਾਲੋਂ, ਪਰਵਾਰ ਨਾਲੋਂ, ਸਭਨਾਂ ਨਾਲੋਂ, ਮੋਹ ਤੋੜ ਲਏ; ਤਾਂ ਉਹ ਤਰਖਾਣ ਆਪਣੇ ਆਪ ਆ ਜਾਂਦਾ ਹੈ) ।੨।

(ਜਿਵੇਂ) ਜੇ ਕੋਈ ਗੁੰਗਾ ਬੜਾ ਸੁਆਦਲਾ ਪਦਾਰਥ ਖਾਏ ਤਾਂ ਪੁੱਛਿਆਂ (ਉਸ ਪਾਸੋਂ ਉਸ ਦਾ ਸੁਆਦ) ਦੱਸਿਆ ਨਹੀਂ ਜਾ ਸਕਦਾ; ਤਿਵੇਂ ਮੈਂ (ਉਸ) ਐਸੇ ਤਰਖਾਣ ਦਾ ਸਰੂਪ ਬਿਆਨ ਨਹੀਂ ਕਰ ਸਕਦਾ, (ਉਂਞ) ਉਹ ਸਭਨਾਂ ਵਿਚ ਹੈ, ਉਹ ਸਭ ਥਾਈਂ ਹੈ ।੩।

ਹੇ ਭੈਣ ! ਉਸ ਤਰਖਾਣ ਦੇ (ਕੁਝ ਥੋੜੇ ਜਿਹੇ) ਗੁਣ ਸੁਣ ਲੈ—ਉਸ ਨੇ ਧ੍ਰੂ ਨੂੰ ਅਟੱਲ ਪਦਵੀ ਦਿੱਤੀ, ਉਸ ਨੇ ਸਮੁੰਦਰ (ਤੇ ਪੁਲ) ਬੱਧਾ, ਨਾਮਦੇਵ ਦੇ (ਉਸ ਤਰਖਾਣ) ਨੇ (ਲੋਕਾਂ ਤੋਂ) ਸੀਤਾ ਮੋੜ ਕੇ ਲਿਆਂਦੀ ਤੇ ਭਭੀਖਣ ਨੂੰ ਲੰਕਾ ਦਾ ਮਾਲਕ ਬਣਾ ਦਿੱਤਾ ।੪।੨।

ਨੋਟ :—ਇਹ ਗੱਲ ਜਗਤ ਵਿਚ ਆਮ ਵੇਖਣ ਵਿਚ ਆਉਂਦੀ ਹੈ ਕਿ ਨਿਰੇ ਪੈਸੇ ਲੈ ਕੇ ਕੰਮ ਕਰਨ ਵਾਲਿਆਂ ਨਾਲੋਂ ਉਹ ਮਨੁੱਖ ਵਧੀਕ ਖਿੱਚ ਤੇ ਸ਼ੌਕ ਨਾਲ ਕੰਮ ਕਰਦੇ ਹਨ ਜੋ ਪਿਆਰ ਦੀ ਲਗਨ ਨਾਲ ਕਰਦੇ ਹਨ । ਸੰਨ ੧੯੨੨-੨੩ ਵਿਚ ਸ੍ਰੀ ਦਰਬਾਰ ਸਾਹਿਬ ਦੇ ਸਰੋਵਰ ਦੀ ਜੋ ਕਾਰ-ਸੇਵਾ ਪ੍ਰੇਮ-ਆਸਰੇ ਸੋਨੇ ਦੇ ਚੂੜੇ ਵਾਲੀਆਂ ਬੀਬੀਆਂ ਨੇ ਦਿਨਾਂ ਵਿਚ ਹੀ ਸਿਰੇ ਚਾੜ੍ਹ ਦਿੱਤੀ ਸੀ, ਉਹ ਮਜੂਰੀ ਲੈ ਕੇ ਕੰਮ ਕਰਨ ਵਾਲੇ ਮੋਟੇ ਤਕੜੇ ਮਨੁੱਖ ਮਹੀਨਿਆਂ ਵਿਚ ਭੀ ਨਾ ਮੁਕਾਉਂਦੇ ।

ਨਾਮਦੇਵ ਜੀ ਮਾਇਆ ਵਲੋਂ ਤਾਂ ਗਰੀਬ ਸਨ, ਪਰ ਪ੍ਰਭੂ-ਪਿਆਰ ਵਿਚ ਰੰਗੇ ਹੋਏ ਸਨ । ਇਕ ਵਾਰੀ ਉਹਨਾਂ ਦਾ ਘਰ ਢਹਿ ਗਿਆ, ਭਗਤ ਨਾਲ ਰੱਬੀ ਪਿਆਰ ਦੀ ਸਾਂਝ ਰੱਖਣ ਵਾਲੇ ਕਿਸੇ ਪਿਆਰ-ਹਿਰਦੇ ਵਾਲੇ ਨੇ ਆ ਕੇ ਬੜੀ ਰੀਝ ਨਾਲ ਉਹ ਘਰ ਮੁੜ ਬਣਾ ਦਿੱਤਾ । ਜਿੱਥੇ ਪ੍ਰੇਮ ਹੈ ਉੱਥੇ ਰੱਬ ਆਪ ਹੈ । ਸਤਸੰਗੀ ਜੋ ਇਕ ਦੂਜੇ ਦਾ ਕੰਮ ਕਰਦੇ ਹਨ, ਪ੍ਰੇਮ ਦੇ ਖਿੱਚੇ ਹੋਏ ਕਰਦੇ ਹਨ, ਪ੍ਰੇਮ-ਦੇ-ਸੋਮੇ ਪ੍ਰਭੂ ਦੇ ਪ੍ਰੇਰੇ ਹੋਏ ਕਰਦੇ ਹਨ, ਉਹਨਾਂ ਪ੍ਰੇਮੀ ਜੀਉੜਿਆਂ ਵਿਚ ਪ੍ਰਭੂ ਆਪ ਬੈਠਾ ਉਹ ਕੰਮ ਕਰਦਾ ਹੈ । ਸੋ, ਇਹ ਕੁਦਰਤੀ ਗੱਲ ਹੈ ਕਿ ਉਹ ਕੰਮ ਹੋਰਨਾਂ ਲੋਕਾਂ ਦੇ ਕੰਮਾਂ ਨਾਲੋਂ ਵਧੀਕ ਚੰਗਾ ਤੇ ਸੋਹਣਾ ਬਣੇ । ਨਾਮਦੇਵ ਜੀ ਦੀ ਗੁਆਂਢਣ ਦੇ ਮਨ ਵਿਚ ਭੀ ਰੀਝ ਆਈ ਉਸ ਤਰਖਾਣ ਦਾ ਪਤਾ ਲੈਣ ਲਈ, ਜਿਸ ਨੇ ਨਾਮਦੇਵ ਦਾ ਕੋਠਾ ਬਣਾਇਆ ਸੀ ।

ਨੋਟ :—ਭਗਤ-ਬਾਣੀ ਦੇ ਵਿਰੋਧੀ ਸੱਜਣ ਨੇ ਇਸ ਸ਼ਬਦ ਦੀ ਅਖ਼ੀਰਲੀ ਤੁਕ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਭਗਤ ਨਾਮਦੇਵ ਜੀ ਕਿਸੇ ਸਮੇ ਸ੍ਰੀ ਰਾਮ ਚੰਦਰ ਜੀ ਦੇ ਉਪਾਸ਼ਕ ਸਨ । ਪਰ ਇਸ ਤੋਂ ਪਹਿਲੀ ਤੁਕ ਵਿਰੋਧੀ ਸੱਜਣ ਨੇ ਪੜ੍ਹੀ ਨਹੀਂ ਜਾਪਦੀ, ਜਿਸ ਵਿਚ 'ਧ੍ਰੂ ਥਾਪਿਓ ਹੇ' ਲਿਖਿਆ ਹੋਇਆ ਹੈ । ਧ੍ਰੂ ਭਗਤ ਸ੍ਰੀ ਰਾਮ ਚੰਦਰ ਜੀ ਤੋਂ ਪਹਿਲੇ ਜੁਗ ਵਿਚ ਹੋ ਚੁਕਾ ਸੀ । ਜਿਸ 'ਬੇਢੀ' ਦੇ ਗੁਣ ਨਾਮਦੇਵ ਜੀ ਪੜੋਸਣ ਨੂੰ ਦੱਸ ਰਹੇ ਹਨ 'ਰਹਾਉ' ਦੀਆਂ ਤੁਕਾਂ ਵਿਚ, ਉਸ ਬਾਰੇ ਆਖਦੇ ਹਨ "ਬੇਢੀ ਰਹਿਓ ਸਮਾਈ" । ਸੋ ਨਾਮਦੇਵ ਜੀ ਸਰਬ ਵਿਆਪਕ ਦੇ ਉਪਾਸ਼ਕ ਸਨ ।

**ਸੋਰਠਿ ਘਰੁ ੩ ॥**

**ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥ ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥ ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ ਰਹਾਉ ॥ ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥ ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ**

**ਪਤੀਆਗਾ ॥੨॥ ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥ ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥ {ਪੰਨਾ ੬੫੭}**

**ਪਦ ਅਰਥ** :—ਮੰਦਲੁ—ਢੋਲ । ਬਾਜੈ—ਵੱਜਦਾ ਹੈ । ਬਿਨੁ ਸਾਵਣ—ਸਾਵਣ ਦਾ ਮਹੀਨਾ ਆਉਣ ਤੋਂ ਬਿਨਾ ਹੀ, ਹਰ ਵੇਲੇ । ਘਨਹਰੁ—ਬੱਦਲ । ਗਾਜੈ—ਗੱਜਦਾ ਹੈ । ਜਉ—ਜਦੋਂ । ਕੋਈ—ਕੋਈ ਮਨੁੱਖ ।੧।

ਮੋ ਕਉ—ਮੈਨੂੰ । ਸਨੇਹੀ—ਪਿਆਰਾ । ਜਿਹ ਮਿਲਿਐ—ਜਿਸ (ਰਾਮ) ਦੇ ਮਿਲਣ ਨਾਲ । ਦੇਹ—ਸਰੀਰ । ਸੁਦੇਹੀ—ਸੋਹਣੀ ਕਾਇਆਂ ।੧।ਰਹਾਉ।

ਮਿਲਿ—ਮਿਲ ਕੇ, ਛੋਹ ਕੇ । ਕੰਚਨੁ—ਸੋਨਾ । ਮਨਸਾ—ਮੂੰਹ ਵਿਚ ਤੇ ਖ਼ਿਆਲਾਂ ਵਿਚ, (ਭਾਵ, ਬਚਨਾਂ ਵਿਚ ਤੇ ਖ਼ਿਆਲਾਂ ਵਿਚ) । ਨਿਜ ਭਾਉ—ਆਪਣਿਆਂ ਵਾਲਾ ਪਿਆਰ । ਭ੍ਰਮੁ—ਭੁਲੇਖਾ (ਕਿ ਕਿਤੇ ਕੋਈ ਓਪਰਾ ਭੀ ਹੈ) । ਗੁਰ ਪੂਛੇ—ਗੁਰੂ ਦੀ ਸਿੱਖਿਆ ਲੈ ਕੇ । ਪਤੀਆਗਾ—ਪਤੀਜ ਗਿਆ ਹੈ, ਤਸੱਲੀ ਹੋ ਗਈ ਹੈ ।੨।

ਭੀਤਰਿ—ਅੰਦਰ, ਵਿਚ । ਕੁੰਭ—ਪਾਣੀ ਦਾ ਘੜਾ, ਜੀਵਾਤਮਾ । ਸਭ—ਹਰ ਥਾਂ । ਗੁਰ ਚੇਲੇ ਮਨੁ—ਗੁਰੂ ਦਾ ਤੇ ਚੇਲੇ ਦਾ ਮਨ । ਨਾਮੈ—ਨਾਮਦੇਵ ਨੇ ।੩।

**ਅਰਥ** :—ਮੈਨੂੰ ਪਿਆਰਾ ਰਾਮ ਮਿਲ ਪਿਆ ਹੈ, ਜਿਸ ਦੇ ਮਿਲਣ ਦੀ ਬਰਕਤਿ ਨਾਲ ਮੇਰਾ ਸਰੀਰ ਭੀ ਚਮਕ ਪਿਆ ਹੈ ।੧।ਰਹਾਉ।

ਜਿਹੜਾ ਭੀ ਕੋਈ ਮਨੁੱਖ ਇਸ ਅਸਲੀਅਤ ਨੂੰ ਵਿਚਾਰਦਾ ਹੈ (ਭਾਵ, ਜਿਸ ਦੇ ਭੀ ਅੰਦਰ ਇਹ ਮੇਲ-ਅਵਸਥਾ ਵਾਪਰਦੀ ਹੈ, ਉਸ ਦੇ ਅੰਦਰ) ਢੋਲ ਵੱਜਣ ਲੱਗ ਪੈਂਦਾ ਹੈ (ਪਰ ਉਹ ਢੋਲ ਖੱਲ ਨਾਲ) ਮੜ੍ਹਿਆ ਹੋਇਆ ਨਹੀਂ ਹੁੰਦਾ, (ਉਸ ਦੇ ਮਨ ਵਿਚ) ਬੱਦਲ ਗੱਜਣ ਲੱਗ ਪੈਂਦਾ ਹੈ, ਪਰ ਉਹ ਬੱਦਲ ਸਾਵਣ ਮਹੀਨੇ ਦੀ ਉਡੀਕ ਨਹੀਂ ਕਰਦਾ (ਭਾਵ, ਹਰ ਵੇਲੇ ਗੱਜਦਾ ਹੈ), ਉਸ ਦੇ ਅੰਦਰ ਬੱਦਲਾਂ ਤੋਂ ਬਿਨਾ ਹੀ ਮੀਂਹ ਪੈਣ ਲੱਗ ਜਾਂਦਾ ਹੈ (ਬੱਦਲ ਤਾਂ ਕਦੇ ਆਏ ਤੇ ਕਦੇ ਚਲੇ ਗਏ, ਉੱਥੇ ਹਰ ਵੇਲੇ ਹੀ ਨਾਮ ਦੀ ਵਰਖਾ ਹੁੰਦੀ ਹੈ) ।੧।

ਨੋਟ :—ਜਿਵੇਂ ਕਿਤੇ ਢੋਲ ਵੱਜਿਆਂ ਨਿੱਕੇ-ਮੋਟੇ ਹੋਰ ਖੜਾਕ ਸੁਣਾਈ ਨਹੀਂ ਦੇਂਦੇ, ਤਿਵੇਂ ਜਿਸ ਮਨੁੱਖ ਦੇ ਅੰਦਰ ਰਾਮ-ਨਾਮ ਦਾ ਢੋਲ ਵੱਜਦਾ ਹੈ ਨਾਮ ਦਾ ਪ੍ਰਭਾਵ ਪੈਂਦਾ ਹੈ, ਉੱਥੇ ਮਾਇਕ ਵਿਕਾਰਾਂ ਦਾ ਸ਼ੋਰ ਨਹੀਂ ਸੁਣੀਂਦਾ; ਉੱਥੇ ਹਰ ਵੇਲੇ ਨਾਮ ਦਾ ਬੱਦਲ ਗੱਜਦਾ ਹੈ, ਤੇ ਮਨ-ਮੋਰ ਪੈਲਾਂ ਪਾਉਂਦਾ ਹੈ; ਉਥੇ ਹਰ ਵੇਲੇ ਨਾਮ ਦੀ ਵਰਖਾ ਨਾਲ ਠੰਢ ਪਈ ਰਹਿੰਦੀ ਹੈ

ਸਤਿਗੁਰੂ ਦੀ ਸਿੱਖਿਆ ਲੈ ਕੇ ਮੇਰਾ ਮਨ ਇਸ ਤਰ੍ਹਾਂ ਪਤੀਜ ਗਿਆ ਹੈ (ਤੇ ਸੁਅੱਛ ਹੋ ਗਿਆ ਹੈ) ਜਿਵੇਂ ਪਾਰਸ ਨਾਲ ਛੋਹ ਕੇ (ਲੋਹਾ) ਸੋਨਾ ਬਣ ਜਾਂਦਾ ਹੈ, ਹੁਣ ਮੇਰੇ ਬਚਨਾਂ ਵਿਚ ਤੇ ਖ਼ਿਆਲਾਂ ਵਿਚ ਨਾਮ-ਰਤਨ ਹੀ ਪਰੋਤਾ ਗਿਆ ਹੈ, (ਪ੍ਰਭੂ ਨਾਲ ਹੁਣ) ਮੇਰਾ ਆਪਣਿਆਂ ਵਾਲਾ ਪਿਆਰ ਪੈ ਗਿਆ ਹੈ, (ਇਹ) ਭੁਲੇਖਾ ਰਹਿ ਹੀ ਨਹੀਂ ਗਿਆ (ਕਿ ਕਿਤੇ ਕੋਈ ਓਪਰਾ ਭੀ ਹੈ) ।੨।

(ਜਿਵੇਂ ਸਮੁੰਦਰ ਦੇ) ਪਾਣੀ ਵਿਚ ਘੜੇ ਦਾ ਪਾਣੀ ਮਿਲ ਜਾਂਦਾ ਹੈ (ਤੇ ਆਪਣੀ ਵੱਖਰੀ ਹਸਤੀ ਮਿਟਾ ਲੈਂਦਾ ਹੈ), ਮੈਨੂੰ ਭੀ ਹੁਣ ਹਰ ਥਾਂ ਰਾਮ ਹੀ ਰਾਮ ਦਿੱਸਦਾ ਹੈ (ਮੇਰੀ ਆਪਣੀ ਅਪਣੱਤ ਰਹੀ ਹੀ ਨਹੀਂ); ਆਪਣੇ ਸਤਿਗੁਰੂ ਨਾਲ ਮੇਰਾ ਮਨ ਇਕ-ਮਿਕ ਹੋ ਗਿਆ ਹੈ ਤੇ ਮੈਂ ਦਾਸ ਨਾਮੇ ਨੇ (ਜਗਤ ਦੇ) ਅਸਲੇ ਪਰਮਾਤਮਾ ਨਾਲ (ਪੱਕੀ) ਸਾਂਝ ਪਾ ਲਈ ਹੈ ।੩।੩।

## ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ ਅਨਲ ਅਗਮ ਜੈਸੇ ਲਹਰਿ ਮਇ ਓਦਧਿ, ਜਲ ਕੇਵਲ ਜਲ ਮਾਂਹੀ ॥੧॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥ ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ ਅਛਤ ਰਾਜ ਬਿਛੁਰਤ ਦੁਖੁ ਪਾਇਆ, ਸੋ ਗਤਿ ਭਈ ਹਮਾਰੀ ॥੨॥ ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥ ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥ ਸਰਬੇ ਏਕੁ ਅਨੇਕੈ ਸੁਆਮੀ, ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ, ਸਹਜੇ ਹੋਇ ਸੁ ਹੋਈ ॥੪॥੧॥ {ਪੰਨਾ ੬੫੭-੬੫੮}**

**ਪਦ ਅਰਥ** :—ਜਬ—ਜਿਤਨਾ ਚਿਰ । ਹਮ—ਅਸੀ, ਹਉਮੈ, ਆਪਾ-ਭਾਵ । ਹੋਤੇ—ਹੁੰਦੇ ਹਾਂ । ਮੈ—ਮੇਰੀ ਅਪਣੱਤ, ਹਉਮੈ । ਅਨਲ—{ਸ਼ਕਟ. ਅਨਿਲ} ਹਵਾ । ਅਨਲ ਅਗਮ—ਭਾਰੀ ਹਨੇਰੀ (ਦੇ ਕਾਰਨ) । ਲਹਰਿ ਮਇ—ਲਹਰਿ ਮਯ, ਲਹਰਿ ਮੈ, {ਸੰ: ਮਯ—ਜਿਸ ਲਫ਼ਜ਼ ਦੇ ਅਖ਼ੀਰ ਵਿਚ ਲਫ਼ਜ਼ 'ਮਯ' ਵਰਤਿਆ ਜਾਏ, ਉਸ ਦੇ ਅਰਥ ਵਿਚ 'ਬਹੁਲਤਾ' ਦਾ ਖ਼ਿਆਲ ਵਧਾਇਆ ਜਾਂਦਾ ਹੈ, ਜਿਵੇਂ ਦਇਆ ਮਯ—ਦਇਆ ਨਾਲ ਭਰਪੂਰ} ਲਹਰਾਂ ਨਾਲ ਭਰਪੂਰ । ਓਦਧਿ—{ਸ਼ਕਟ. ਉਦਧਿ, ਓਦਧਿ} ਸਮੁੰਦਰ ।੧।

ਮਾਧਵੇ—ਹੇ ਮਾਧੋ ! (ਨੋਟ :—ਲਫ਼ਜ਼ 'ਮਾਧੋ' ਭਗਤ ਰਵਿਦਾਸ ਜੀ ਦਾ ਖ਼ਾਸ ਪਿਆਰਾ ਲਫ਼ਜ਼ ਹੈ, ਬਹੁਤੀ ਵਾਰੀ ਪਰਮਾਤਮਾ ਵਾਸਤੇ ਇਹੀ ਲਫ਼ਜ਼ ਵਰਤਦੇ ਹਨ, ਸੰਸਕ੍ਰਿਤ ਧਾਰਮਿਕ ਪੁਸਤਕਾਂ ਵਿਚ ਇਹ ਨਾਮ ਕ੍ਰਿਸ਼ਨ ਜੀ ਦਾ ਹੈ । ਜੇ ਰਵਿਦਾਸ ਜੀ ਸ੍ਰੀ ਰਾਮ ਚੰਦ ਜੀ ਦੇ ਉਪਾਸ਼ਕ ਹੁੰਦੇ, ਤਾਂ ਇਹ ਲਫ਼ਜ਼ ਉਹ ਨਾਹ ਵਰਤਦੇ) । ਕਿਆ ਕਹੀਐ—ਕੀਹ ਆਖੀਏ ? ਕਿਹਾ ਨਹੀਂ ਜਾ ਸਕਦਾ । ਭ੍ਰਮੁ—ਭੁਲੇਖਾ । ਮਾਨੀਐ—ਮੰਨਿਆ ਜਾ ਰਿਹਾ ਹੈ, ਖ਼ਿਆਲ ਬਣਾਇਆ ਹੋਇਆ ਹੈ ।੧।ਰਹਾਉ।

ਨਰਪਿਤ—ਰਾਜਾ । ਸਿੰਘਾਸਨਿ—ਤਖ਼ਤ ਉੱਤੇ । ਭਿਖਾਰੀ—ਮੰਗਤਾ । ਅਛਤ—ਹੁੰਦਿਆਂ ਸੁੰਦਿਆਂ । ਗਤਿ—ਹਾਲਤ ।੨।

ਰਾਜ—ਰੱਜੂ, ਰੱਸੀ । ਭੁਇਅੰਗ—ਸੱਪ । ਪ੍ਰਸੰਗ—ਵਾਰਤਾ, ਗੱਲ । ਮਰਮੁ—ਭੇਤ, ਰਾਜ਼ । ਕਟਕ—ਕੜੇ । ਕਹਤੇ—ਆਖਦਿਆਂ ।੩।

ਸਰਬੇ—ਸਾਰਿਆਂ ਵਿਚ । ਅਨੇਕੈ—ਅਨੇਕ-ਰੂਪ ਹੋ ਕੇ । ਭੋੁਗਵੈ—{ਨੋਟ :—ਅੱਖਰ 'ਭ' ਦੇ ਨਾਲ ਦੋ ਲਗਾਂ ਹਨ ( ੋ ) ਤੇ ( ੁ ) । ਅਸਲ ਲਫ਼ਜ਼ ਹੈ 'ਭੋਗਵੈ' ਪਰ ਇਥੇ ਪੜ੍ਹਨਾ ਹੈ 'ਭੁਗਵੈ'} ਭੋਗ ਰਿਹਾ ਹੈ, ਮੌਜੂਦ ਹੈ । ਪੈ—ਤੋਂ । ਸਹਜੇ—ਸੁਤੇ ਹੀ, ਉਸ ਦੀ ਰਜ਼ਾ ਵਿਚ ।੪।

**ਅਰਥ** :—(ਹੇ ਮਾਧੋ !) ਜਿਤਨਾ ਚਿਰ ਅਸਾਂ ਜੀਵਾਂ ਦੇ ਅੰਦਰ ਹਉਮੈ ਰਹਿੰਦੀ ਹੈ, ਉਤਨਾ ਚਿਰ ਤੂੰ (ਅਸਾਡੇ ਅੰਦਰ) ਪਰਗਟ ਨਹੀਂ ਹੁੰਦਾ, ਪਰ ਜਦੋਂ ਤੂੰ ਪ੍ਰਤੱਖ ਹੁੰਦਾ ਹੈਂ ਤਦੋਂ ਅਸਾਡੀ 'ਮੈਂ' ਦੂਰ ਹੋ ਜਾਂਦੀ ਹੈ; (ਇਸ 'ਮੈਂ' ਦੇ ਹਟਣ ਨਾਲ ਇਹ ਸਮਝ ਆ ਜਾਂਦੀ ਹੈ ਕਿ) ਜਿਵੇਂ ਬੜਾ ਤੂਫ਼ਾਨ ਆਇਆਂ ਸਮੁੰਦਰ ਲਹਿਰਾਂ ਨਾਲ ਨਕਾ-ਨਕ ਭਰ ਜਾਂਦਾ ਹੈ, ਪਰ ਅਸਲ ਵਿਚ ਉਹ (ਲਹਿਰਾਂ ਸਮੁੰਦਰ ਦੇ) ਪਾਣੀ ਵਿਚ ਪਾਣੀ ਹੀ ਹੈ (ਤਿਵੇਂ ਇਹ ਸਾਰੇ ਜੀਆ ਜੰਤ ਤੇਰਾ ਆਪਣਾ ਹੀ ਵਿਕਾਸ ਹੈ) ।੧।

ਹੇ ਮਾਧੋ ! ਅਸਾਂ ਜੀਵਾਂ ਨੂੰ ਕੁਝ ਅਜਿਹਾ ਭੁਲੇਖਾ ਪਿਆ ਹੋਇਆ ਹੈ ਕਿ ਇਹ ਬਿਆਨ ਨਹੀਂ ਕੀਤਾ ਜਾ ਸਕਦਾ । ਅਸੀ ਜੋ ਮੰਨੀ ਬੈਠੇ ਹਾਂ (ਕਿ ਜਗਤ ਤੇਰੇ ਨਾਲੋਂ ਕੋਈ ਵੱਖਰੀ ਹਸਤੀ ਹੈ), ਉਹ ਠੀਕ ਨਹੀਂ ਹੈ ।੧।ਰਹਾਉ।

(ਜਿਵੇਂ) ਕੋਈ ਰਾਜਾ ਆਪਣੇ ਤਖ਼ਤ ਉਤੇ ਸੌਂ ਜਾਏ, ਤੇ, ਸੁਫ਼ਨੇ ਵਿਚ ਮੰਗਤਾ ਬਣ ਜਾਏ, ਰਾਜ ਹੁੰਦਿਆਂ ਸੁੰਦਿਆਂ ਉਹ (ਸੁਪਨੇ ਵਿਚ ਰਾਜ ਤੋਂ) ਵਿਛੜ ਕੇ ਦੁੱਖੀ ਹੁੰਦਾ ਹੈ, ਤਿਵੇਂ ਹੀ (ਹੇ ਮਾਧੋ ! ਤੈਥੋਂ ਵਿਛੁੜ ਕੇ) ਅਸਾਡਾ ਜੀਵਾਂ ਦਾ ਹਾਲ ਹੋ ਰਿਹਾ ਹੈ ।੨।

ਜਿਵੇਂ ਰੱਸੀ ਤੇ ਸੱਪ ਦਾ ਦ੍ਰਿਸ਼ਟਾਂਤ ਹੈ, ਜਿਵੇਂ (ਸੋਨੇ ਤੋਂ ਬਣੇ ਹੋਏ) ਅਨੇਕਾਂ ਕੜੇ ਵੇਖ ਕੇ ਭੁਲੇਖਾ ਪੈ ਜਾਏ (ਕਿ ਸੋਨਾ ਹੀ ਕਈ ਕਿਸਮ ਦਾ ਹੁੰਦਾ ਹੈ, ਤਿਵੇਂ ਅਸਾਨੂੰ ਭੁਲੇਖਾ ਬਣਿਆ ਪਿਆ ਹੈ ਕਿ ਇਹ ਜਗਤ ਤੈਥੋਂ ਵੱਖਰਾ ਹੈ), ਪਰ ਤੂੰ ਮੈਨੂੰ ਹੁਣ ਕੁਝ ਕੁਝ ਭੇਤ ਜਣਾ ਦਿੱਤਾ ਹੈ । ਹੁਣ ਉਹ ਪੁਰਾਣੀ ਵਿਤਕਰੇ ਵਾਲੀ ਗੱਲ ਮੈਥੋਂ ਆਖੀ ਨਹੀਂ ਜਾਂਦੀ (ਭਾਵ, ਹੁਣ ਮੈਂ ਇਹ ਨਹੀਂ ਆਖਦਾ ਕਿ ਜਗਤ ਤੈਥੋਂ ਵੱਖਰੀ ਹਸਤੀ ਹੈ) ।੩।

(ਹੁਣ ਤਾਂ) ਰਵਿਦਾਸ ਆਖਦਾ ਹੈ ਕਿ ਉਹ ਪ੍ਰਭੂ-ਖਸਮ ਅਨੇਕਾਂ ਰੂਪ ਬਣਾ ਕੇ ਸਾਰਿਆਂ ਵਿਚ ਇੱਕ ਆਪ ਹੀ ਹੈ, ਸਭ ਘਟਾਂ ਵਿਚ ਆਪ ਹੀ ਬੈਠਾ ਜਗਤ ਦੇ ਰੰਗ ਮਾਣ ਰਿਹਾ ਹੈ । (ਦੂਰ ਨਹੀਂ) ਮੇਰੇ ਹੱਥ ਤੋਂ ਭੀ ਨੇੜੇ ਹੈ, ਜੋ ਕੁਝ (ਜਗਤ ਵਿਚ) ਵਰਤ ਰਿਹਾ ਹੈ, ਉਸੇ ਦੀ ਰਜ਼ਾ ਵਿਚ ਹੋ ਰਿਹਾ ਹੈ ।੪।੧।

ਸ਼ਬਦ ਦਾ ਭਾਵ :—ਪਰਮਾਤਮਾ ਸਰਬ-ਵਿਆਪਕ ਹੈ । ਪਰ ਜੀਵ ਆਪਣੀ 'ਹਉਂ' ਦੇ ਘੇਰੇ ਵਿਚ ਰਹਿ ਕੇ ਜਗਤ ਨੂੰ ਉਸ ਤੋਂ ਵੱਖਰੀ ਹਸਤੀ ਸਮਝਦਾ ਹੈ । ਜਿਤਨਾ ਚਿਰ 'ਹਉਂ' ਹੈ, ਉਤਨਾ ਚਿਰ ਵਿਤਕਰੇ ਹਨ ।

**ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਧੇ ॥ ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥ ਮਾਧਵੇ ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥ ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥ ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥ ਆਪਨ ਬਾਪੈ ਨਾਹੀ ਕਿਸੀ ਕੋ, ਭਾਵਨ ਕੋ ਹਰਿ ਰਾਜਾ ॥ ਮੋਹ ਪਟਲ ਸਭੁ ਜਗਤੁ ਬਿਆਪਿਓ, ਭਗਤ ਨਹੀ ਸੰਤਾਪਾ ॥੩॥ ਕਹਿ ਰਵਿਦਾਸ ਭਗਤਿ ਇਕ ਬਾਢੀ, ਅਬ ਇਹ ਕਾ ਸਿਉ ਕਹੀਐ ॥ ਜਾ ਕਾਰਨਿ ਹਮ ਤੁਮ ਆਰਾਧੇ, ਸੋ ਦੁਖੁ ਅਜਹੂ ਸਹੀਐ ॥੪॥੨॥ {ਪੰਨਾ ੬੫੮}**

**ਪਦ ਅਰਥ** :—ਬਾਂਧੇ—ਬੱਝੇ ਹੋਏ ਹਾਂ । ਫਾਸ—ਫਾਹੀ । ਬਧਨਿ—ਰੱਸੀ ਨਾਲ । ਤੁਮ—ਤੈਨੂੰ । ਕੋ—ਦਾ ।੧।

ਜਾਨਤ ਹਹੁ—ਤੁਸੀ ਜਾਣਦੇ ਹੋ । ਜੈਸੀ—ਜਿਹੋ ਜਿਹੀ (ਭਗਤਾਂ ਦੀ ਪ੍ਰੀਤ ਹੈ ਤੇਰੇ ਨਾਲ) । ਐਸੀ—ਅਜਿਹੀ ਪ੍ਰੀਤ ਦੇ ਹੁੰਦਿਆਂ । ਕਹਾ ਕਰਹੁਗੇ—ਕੀਹ ਕਰੇਂਗਾ ? ਇਸ ਤੋਂ ਬਿਨਾ ਹੋਰ ਕੀਹ ਕਰੇਂਗਾ ? (ਭਾਵ, ਤੂੰ ਜ਼ਰੂਰ ਆਪਣੇ ਭਗਤਾਂ ਨੂੰ ਮੋਹ ਤੋਂ ਬਚਾਈ ਰੱਖੇਂਗਾ) ।੧।ਰਹਾਉ।

ਮੀਨੁ—ਮੱਛੀ । ਪਕਰਿ—ਫੜ ਕੇ । ਫਾਂਕਿਓ—ਫਾੜੀ ਫਾੜੀ ਕਰ ਦਿੱਤੀ । ਰਾਂਧਿ ਕੀਓ—ਰਿੰਨ੍ਹ ਲਈ । ਬਹੁ ਬਾਨੀ—ਕਈ ਤਰੀਕਿਆਂ ਨਾਲ । ਖੰਡ—ਟੋਟਾ । ਤਊ—ਤਾਂ ਭੀ ।੨।

ਬਾਪੈ—ਪਿਉ ਦੀ (ਮਲਕੀਅਤ) । ਭਾਵਨ ਕੋ—ਪ੍ਰੇਮ ਦਾ (ਬੱਧਾ ਹੋਇਆ) । ਰਾਜਾ—ਜਗਤ ਦਾ ਮਾਲਕ (ਨੋਟ :—ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਪਰਮਾਤਮਾ ਦੇ ਨਾਵਾਂ ਦੇ ਨਾਲ ਲਫ਼ਜ਼ 'ਰਾਜਾ' ਭੀ ਬਹੁਤ ਵਾਰੀ ਵਰਤਦੇ ਹਨ; ਹਰੇਕ ਕਵੀ ਦਾ ਆਪੋ ਆਪਣਾ ਸੁਭਾਵ ਹੁੰਦਾ ਹੈ ਕਿ ਕੋਈ ਖ਼ਾਸ ਲਫ਼ਜ਼ ਮੁੜ ਮੁੜ ਵਰਤਣਾ ਉਹਨਾਂ ਨੂੰ ਪਿਆਰਾ ਲੱਗਦਾ ਹੈ) । ਪਟਲ—ਪਰਦਾ । ਬਿਆਪਿਓ—ਛਾਇਆ ਹੋਇਆ ਹੈ । ਸੰਤਾਪ—(ਮੋਹ ਦਾ) ਕਲੇਸ਼ ।੩।

ਭਗਤਿ ਇਕ—ਇੱਕ ਪ੍ਰਭੂ ਦੀ ਭਗਤੀ । ਬਾਢੀ—ਵਧਾਈ ਹੈ, ਦ੍ਰਿੜ੍ਹ ਕੀਤੀ ਹੈ । ਅਬ...ਕਹੀਐ—ਹੁਣ ਕਿਸੇ ਨਾਲ ਇਹ ਗੱਲ ਕਰਨ ਦੀ ਲੋੜ ਹੀ ਨਹੀਂ ਰਹੀ । ਜਾ ਕਾਰਨਿ—ਜਿਸ (ਮੋਹ ਤੋਂ ਬਚਣ) ਦੀ ਖ਼ਾਤਰ । ਅਜਹੂ—ਹੁਣ ਤੱਕ ।੪।

**ਅਰਥ** :—ਹੇ ਮਾਧੋ ! ਤੇਰੇ ਭਗਤ ਜਿਹੋ ਜਿਹਾ ਪਿਆਰ ਤੇਰੇ ਨਾਲ ਕਰਦੇ ਹਨ ਉਹ ਤੈਥੋਂ ਲੁਕਿਆ ਨਹੀਂ ਰਹਿ ਸਕਦਾ (ਤੂੰ ਉਹ ਚੰਗੀ ਤਰ੍ਹਾਂ ਜਾਣਦਾ ਹੈਂ), ਅਜਿਹੀ ਪ੍ਰੀਤਿ ਦੇ ਹੁੰਦਿਆਂ ਤੂੰ ਜ਼ਰੂਰ ਉਹਨਾਂ ਨੂੰ ਮੋਹ ਤੋਂ ਬਚਾਈ ਰੱਖਦਾ ਹੈਂ ।੧।ਰਹਾਉ।

(ਸੋ, ਹੇ ਮਾਧੋ !) ਜੇ ਅਸੀ ਮੋਹ ਦੀ ਫਾਹੀ ਵਿਚ ਬੱਝੇ ਹੋਏ ਸਾਂ, ਤਾਂ ਅਸਾਂ ਤੈਨੂੰ ਆਪਣੇ ਪਿਆਰ ਦੀ ਰੱਸੀ ਨਾਲ ਬੰਨ੍ਹ ਲਿਆ ਹੈ । ਅਸੀ ਤਾਂ (ਉਸ ਮੋਹ ਦੀ ਫਾਹੀ ਵਿਚੋਂ) ਤੈਨੂੰ ਸਿਮਰ ਕੇ ਨਿਕਲ ਆਏ ਹਾਂ, ਤੂੰ ਅਸਾਡੇ ਪਿਆਰ ਦੇ ਜਕੜ ਵਿਚੋਂ ਕਿਵੇਂ ਨਿਕਲੇਂਗਾ ? ।

(ਅਸਾਡਾ ਤੇਰੇ ਨਾਲ ਪਿਆਰ ਭੀ ਉਹ ਹੈ ਜੋ ਮੱਛੀ ਨੂੰ ਪਾਣੀ ਨਾਲ ਹੁੰਦਾ ਹੈ, ਅਸਾਂ ਮਰ ਕੇ ਭੀ ਤੇਰੀ ਯਾਦ ਨਹੀਂ ਛੱਡਣੀ) ਮੱਛੀ (ਪਾਣੀ ਵਿਚੋਂ) ਫੜ ਕੇ ਫਾਂਕਾਂ ਕਰ ਦੇਈਏ, ਟੋਟੇ ਕਰ ਦੇਈਏ ਤੇ ਕਈ ਤਰ੍ਹਾਂ ਰਿੰਨ੍ਹ ਲਈਏ, ਫਿਰ ਰਤਾ ਰਤਾ ਕਰ ਕੇ ਖਾ ਲਈਏ, ਫਿਰ ਭੀ ਉਸ ਮੱਛੀ ਨੂੰ ਪਾਣੀ ਨਹੀਂ ਭੁੱਲਦਾ (ਜਿਸ ਖਾਣ ਵਾਲੇ ਦੇ ਪੇਟ ਵਿਚ ਜਾਂਦੀ ਹੈ ਉਸ ਨੂੰ ਭੀ ਪਾਣੀ ਦੀ ਪਿਆਸ ਲਗਾ ਦੇਂਦੀ ਹੈ) ।੨।

ਜਗਤ ਦਾ ਮਾਲਕ ਹਰੀ ਕਿਸੇ ਦੇ ਪਿਉ ਦੀ (ਜੱਦੀ ਮਲਕੀਅਤ) ਨਹੀਂ ਹੈ, ਉਹ ਤਾਂ ਪ੍ਰੇਮ ਦਾ ਬੱਝਾ ਹੋਇਆ ਹੈ । (ਇਸ ਪ੍ਰੇਮ ਤੋਂ ਵਾਂਜਿਆ ਹੋਇਆ ਸਾਰਾ ਜਗਤ) ਮੋਹ ਦੇ ਪਰਦੇ ਵਿਚ ਫਸਿਆ ਪਿਆ ਹੈ, ਪਰ (ਪ੍ਰਭੂ ਨਾਲ ਪ੍ਰੇਮ ਕਰਨ ਵਾਲੇ) ਭਗਤਾਂ ਨੂੰ (ਇਸ ਮੋਹ ਦਾ) ਕੋਈ ਕਲੇਸ਼ ਨਹੀਂ ਹੁੰਦਾ ।੩।

ਰਵਿਦਾਸ ਆਖਦਾ ਹੈ—(ਹੇ ਮਾਧੋ !) ਮੈਂ ਇਕ ਤੇਰੀ ਭਗਤੀ (ਆਪਣੇ ਹਿਰਦੇ ਵਿਚ) ਇਤਨੀ ਦ੍ਰਿੜ੍ਹ ਕੀਤੀ ਹੈ ਕਿ ਮੈਨੂੰ ਹੁਣ ਕਿਸੇ ਨਾਲ ਇਹ ਗਿਲਾ ਕਰਨ ਦੀ ਲੋੜ ਹੀ ਨਹੀਂ ਰਹਿ ਗਈ ਜੁ ਜਿਸ ਮੋਹ ਤੋਂ ਬਚਣ ਲਈ ਮੈਂ ਤੇਰਾ ਸਿਮਰਨ ਕਰ ਰਿਹਾ ਸਾਂ, ਉਸ ਮੋਹ ਦਾ ਦੁੱਖ ਮੈਨੂੰ ਹੁਣ ਤਕ ਸਹਾਰਨਾ ਪੈ ਰਿਹਾ ਹੈ (ਭਾਵ, ਉਸ ਮੋਹ ਦਾ ਤਾਂ ਹੁਣ ਮੇਰੇ ਅੰਦਰ ਨਾਮ ਨਿਸ਼ਾਨ ਹੀ ਨਹੀਂ ਰਹਿ ਗਿਆ) ।੪।੨।

ਸ਼ਬਦ ਦਾ ਭਾਵ :—ਮਾਇਆ ਦੇ ਮੋਹ ਦੀ ਫਾਹੀ ਨੂੰ ਤੋੜਨ ਦਾ ਇਕੋ ਇਕ ਤਰੀਕਾ ਹੈ—ਪ੍ਰਭੂ-ਚਰਨਾਂ ਵਿਚ ਪਿਆਰ ।

**ਦੁਲਭ ਜਨਮੁ ਪੁੰਨ ਫਲ ਪਾਇਓ, ਬਿਰਥਾ ਜਾਤ ਅਬਿਬੇਕੈ ॥ ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ, ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥ ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨਰਸ ਬੀਸਰਿ ਜਾਹੀ ॥੧॥ ਰਹਾਉ ॥ ਜਾਨਿ ਅਜਾਨ ਭਏ ਹਮ ਬਾਵਰ, ਸੋਚ ਅਸੋਚ ਦਿਵਸ ਜਾਹੀ ॥ ਇੰਦ੍ਰੀ ਸਬਲ, ਨਿਬਲ ਬਿਬੇਕ ਬੁਧਿ, ਪਰਮਾਰਥ ਪਰਵੇਸ ਨਹੀ ॥੨॥ ਕਹੀਅਤ ਆਨ, ਅਚਰੀਅਤ ਅਨ ਕਛੁ, ਸਮਝ ਨ ਪਰੈ ਅਪਰ ਮਾਇਆ ॥ ਕਹਿ ਰਵਿਦਾਸ ਉਦਾਸ ਦਾਸ ਮਤਿ, ਪਰਹਰਿ ਕੋਪੁ ਕਰਹੁ ਜੀਅ ਦਇਆ ॥੩॥੩॥ {ਪੰਨਾ ੬੫੮}**

**ਪਦ ਅਰਥ** :—ਦੁਲਭ—ਦੁਰ-ਲੱਭ, ਜਿਸ ਦਾ ਮਿਲਣਾ ਬਹੁਤ ਹੀ ਔਖਾ ਹੈ । ਪੁੰਨ—ਭਲੇ ਕੰਮ । ਜਾਤ—ਜਾ ਰਿਹਾ ਹੈ । ਅਬਿਬੇਕੈ—ਵਿਚਾਰ-ਹੀਣਤਾ ਦੇ ਕਾਰਨ, ਅੰਞਾਣ-ਪੁਣੇ ਵਿਚ । ਸਮਸਰਿ—ਵਰਗੇ, ਦੇ ਬਰਾਬਰ । ਕਿਹ ਲੇਖੈ—ਕਿਸ ਕੰਮ ਆਏ ? ਕਿਸੇ ਅਰਥ ਨਹੀਂ ।੧।

ਰਾਜਾ—ਜਗਤ ਦਾ ਮਾਲਕ । ਰਸੁ—(ਮਿਲਾਪ ਦਾ) ਆਨੰਦ । ਜਿਹ ਰਸ—ਜਿਸ ਰਸ ਦੀ ਬਰਕਤ ਨਾਲ । ਅਨ ਰਸ—ਹੋਰ ਚਸਕੇ ।੧।ਰਹਾਉ।

ਜਾਨਿ—ਜਾਣ ਬੁੱਝ ਕੇ, ਜਾਣਦੇ ਬੁੱਝਦੇ ਹੋਏ । ਅਜਾਨ—ਅੰਞਾਣ । ਬਾਵਰ—ਪਾਗਲ । ਸੋਚ ਅਸੋਚ—ਚੰਗੀਆਂ ਮੰਦੀਆਂ ਸੋਚਾਂ । ਦਿਵਸ—ਉਮਰ ਦੇ ਦਿਨ । ਜਾਹੀ—ਗੁਜ਼ਰ ਰਹੇ ਹਨ । ਇੰਦ੍ਰੀ—ਕਾਮ-ਵਾਸ਼ਨਾ । ਸਬਲ—ਸ+ਬਲ, ਬਲਵਾਨ । ਨਿਬਲ—ਨਿਰਬਲ, ਕਮਜ਼ੋਰ । ਬਿਬੇਕ ਬੁਧਿ—ਪਰਖਣ ਦੀ ਅਕਲ । ਪਰਮਾਰਥ—ਪਰਮ+ਅਰਥ, ਸਭ ਤੋਂ ਵੱਡੀ ਲੋੜ । ਪਰਵੇਸ—ਦਖ਼ਲ ।੨।

ਆਨ—ਕੁੱਝ ਹੋਰ । ਅਚਰੀਅਤ—ਕਮਾਈਦਾ ਹੈ । ਅਨ ਕਛੁ—ਕੁਝ ਹੋਰ । ਅਪਰ—ਅਪਾਰ, ਬਲੀ । ਉਦਾਸ—ਉਪਰਾਮ, ਆਸਾਂ ਤੋਂ ਬਚਿਆ ਹੋਇਆ । ਪਰਹਰਿ—ਛੱਡ ਕੇ, ਦੂਰ ਕਰ ਕੇ । ਕੋਪੁ—ਗੁੱਸਾ । ਜੀਅ—ਜਿੰਦ ਉਤੇ ।੩।

**ਅਰਥ** :—(ਅਸਾਂ ਮਾਇਆ-ਧਾਰੀ ਜੀਵਾਂ ਨੇ) ਜਗਤ-ਪ੍ਰਭੂ ਪਰਮਾਤਮਾ ਦੇ ਨਾਮ ਦੇ ਉਸ ਆਨੰਦ ਨੂੰ ਨਹੀਂ ਕਦੇ ਵਿਚਾਰਿਆ, ਜਿਸ ਆਨੰਦ ਦੀ ਬਰਕਤਿ ਨਾਲ (ਮਾਇਆ ਦੇ) ਹੋਰ ਸਾਰੇ ਚਸਕੇ ਦੂਰ ਹੋ ਜਾਂਦੇ ਹਨ ।੧।ਰਹਾਉ।

ਇਹ ਮਨੁੱਖਾ ਜਨਮ ਬੜੀ ਮੁਸ਼ਕਿਲ ਨਾਲ ਮਿਲਦਾ ਹੈ, (ਪਿਛਲੇ ਕੀਤੇ) ਭਲੇ ਕੰਮਾਂ ਦੇ ਫਲ ਵਜੋਂ ਅਸਾਨੂੰ ਮਿਲ ਗਿਆ, ਪਰ ਅਸਾਡੇ ਅੰਞਾਣਪੁਣੇ ਵਿਚ ਇਹ ਵਿਅਰਥ ਹੀ ਜਾ ਰਿਹਾ ਹੈ; (ਅਸਾਂ ਕਦੇ ਸੋਚਿਆ ਹੀ ਨਹੀਂ ਕਿ) ਜੇ ਪ੍ਰਭੂ ਦੀ ਬੰਦਗੀ ਤੋਂ ਵਾਂਜੇ ਰਹੇ ਤਾਂ (ਦੇਵਤਿਆਂ ਦੇ) ਰਾਜੇ ਇੰਦਰ ਦੇ ਸੁਰਗ ਵਰਗੇ ਭੀ ਮਹਿਲ ਮਾੜੀਆਂ ਕਿਸੇ ਕੰਮ ਨਹੀਂ ਹਨ ।੧।

(ਹੇ ਪ੍ਰਭੂ !) ਜਾਣਦੇ ਬੁੱਝਦੇ ਹੋਏ ਭੀ ਅਸੀ ਕਮਲੇ ਤੇ ਮੂਰਖ ਬਣੇ ਹੋਏ ਹਾਂ, ਅਸਾਡੀ ਉਮਰ ਦੇ ਦਿਹਾੜੇ (ਮਾਇਆ ਦੀਆਂ ਹੀ) ਚੰਗੀਆਂ ਮੰਦੀਆਂ ਵਿਚਾਰਾਂ ਵਿਚ ਗੁਜ਼ਰ ਰਹੇ ਹਨ, ਅਸਾਡੀ ਕਾਮ-ਵਾਸ਼ਨਾ ਵਧ ਰਹੀ ਹੈ, ਵਿਚਾਰ-ਸ਼ਕਤੀ ਘਟ ਰਹੀ ਹੈ, ਇਸ ਗੱਲ ਦੀ ਅਸਾਨੂੰ ਕਦੇ ਸੋਚ ਹੀ ਨਹੀਂ ਫੁਰੀ ਕਿ ਅਸਾਡੀ ਸਭ ਤੋਂ ਵੱਡੀ ਲੋੜ ਕੀਹ ਹੈ ।੨।

ਅਸੀ ਆਖਦੇ ਹੋਰ ਹਾਂ ਤੇ ਕਰਦੇ ਕੁਝ ਹੋਰ ਹਾਂ, ਮਾਇਆ ਇਤਨੀ ਬਲਵਾਨ ਹੋ ਰਹੀ ਹੈ ਕਿ ਅਸਾਨੂੰ (ਆਪਣੀ ਮੂਰਖਤਾ ਦੀ) ਸਮਝ ਹੀ ਨਹੀਂ ਪੈਂਦੀ । (ਹੇ ਪ੍ਰਭੂ !) ਤੇਰਾ ਦਾਸ ਰਵਿਦਾਸ ਆਖਦਾ ਹੈ—ਮੈਂ ਹੁਣ ਇਸ (ਮੂਰਖ-ਪੁਣੇ) ਤੋਂ ਉਪਰਾਮ ਹੋ ਗਿਆ ਹਾਂ, (ਮੇਰੇ ਅੰਞਾਣਪੁਣੇ ਤੇ) ਗੁੱਸਾ ਨਾਹ ਕਰਨਾ ਤੇ ਮੇਰੀ ਆਤਮਾ ਉਤੇ ਮਿਹਰ ਕਰਨੀ ।੩।੩।

ਭਾਵ :—ਮਾਇਆ ਦਾ ਮੋਹ ਮਨੁੱਖ ਨੂੰ ਅਸਲ ਨਿਸ਼ਾਨੇ ਤੋਂ ਡੇਗ ਦੇਂਦਾ ਹੈ ।

**ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥ ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥੧॥ ਹਰਿ ਹਰਿ ਹਰਿ ਨ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ ਰਚਨਾ ॥੧॥ ਰਹਾਉ ॥ ਨਾਨਾ ਖਿਆਨ ਪੁਰਾਨ, ਬੇਦ ਬਿਧਿ, ਚਉਤੀਸ ਅਖਰ ਮਾਂਹੀ ॥ ਬਿਆਸ ਬਿਚਾਰਿ ਕਹਿਓ ਪਰਮਾਰਥੁ, ਰਾਮ ਨਾਮ ਸਰਿ ਨਾਹੀ ॥੨॥ ਸਹਜ ਸਮਾਧਿ ਉਪਾਧਿ ਰਹਤ ਫੁਨਿ, ਬਡੈ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ, ਜਨਮ ਮਰਨ ਭੈ ਭਾਗੀ ॥੩॥੪॥ {ਪੰਨਾ ੬੫੮}**

**ਪਦ ਅਰਥ** :—ਸੁਰਤਰ—ਸੁਰਗ ਦੇ ਰੁੱਖ, ਇਹ ਗਿਣਤੀ ਵਿਚ ਪੰਜ ਹਨ—ਮੰਦਾਰ, ਪਾਰਿਜਾਤਿ, ਸੰਤਾਨ, ਕਲਪ ਰੁੱਖ, ਹਰਿਚੰਦਨ ।

(ਪਞ੍ਚੈਤੇ ਦੇਵਤਰਵੋ ਮਞ੍ਦਾਰ: ਪਾਰਿਜਾਤਕ: ।
ਸਞ੍ਤਾਨ: ਕਪਵ੍ਰਿਕ੍ਸ਼ਚ ਪੁਞ੍ਸਿ ਵਾ ਹਰਿਚਞ੍ਦਨਮੱ ।)

ਚਿੰਤਾਮਨਿ—ਉਹ ਮਣੀ ਜਿਸ ਪਾਸੋਂ ਮਨ ਦੀ ਹਰੇਕ ਚਿਤਵਨੀ ਪੂਰੀ ਹੋ ਜਾਂਦੀ ਮੰਨੀ ਜਾਂਦੀ ਹੈ । ਕਾਮਧੇਨੁ—{ਕਾਮ—ਵਾਸ਼ਨਾ । ਧੇਨੁ—ਗਾਂ} ਹਰੇਕ ਵਾਸ਼ਨਾ ਪੂਰੀ ਕਰਨ ਵਾਲੀ ਗਾਂ (ਸੁਰਗ ਵਿਚ ਰਹਿੰਦੀ ਮੰਨੀ ਜਾਂਦੀ ਹੈ) । ਬਸਿ—ਵੱਸ ਵਿਚ । ਜਾ ਕੇ—ਜਿਸ ਪਰਮਾਤਮਾ ਦੇ । ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ । ਅਸਟ ਦਸਾ—{੮+੧੦} ਅਠਾਰਾਂ । ਨਵ ਨਿਧਿ—ਕੁਬੇਰ ਦੇਵਤੇ ਦੇ ਨੌ ਖ਼ਜ਼ਾਨੇ । ਕਰ ਤਲ—ਹੱਥਾਂ ਦੀਆਂ ਤਲੀਆਂ ਉੱਤੇ ।੧।

ਰਸਨਾ—ਜੀਭ ਨਾਲ । ਬਚਨ ਰਚਨਾ—ਫੋਕੀਆਂ ਗੱਲਾਂ । ਤਿਆਗਿ—ਤਿਆਗ ਕੇ ।੧।ਰਹਾਉ।

ਨਾਨਾ—ਕਈ ਕਿਸਮ ਦੇ । ਖਿਆਨ—ਪ੍ਰਸੰਗ {ਸ਼ਕਟ. ਆਰ ਯਾਨ} । ਬੇਦ ਬਿਧਿ—ਵੇਦਾਂ ਵਿਚ ਦੱਸੀਆਂ ਧਾਰਮਿਕ ਵਿਧੀਆਂ । ਚਉਤੀਸ ਅਖਰ—{ਅ ੲ ੳ ਸ=੪, ਪੰਜ ਵਰਗ, ਕ-ਵਰਗ ਆਦਿਕ=੨੫, ਯ ਰ ਵ ਲ ਹ=੫, ਕੁੱਲ ਜੋੜ =੩੪ । ਨੋਟ :—ਅਸਲ 'ਹ੍ਰਸ੍ਵ' ਸਿਰਫ਼ ੩ ਹਨ, 'ੳ, ਅ, ੲ', ਬਾਕੀ ਦੇ ਇਹਨਾਂ ਤੋਂ ਹੀ ਬਣੇ ਹਨ ਲਗਾਂ ਮਾਤ੍ਰਾਂ ਲਾ ਕੇ} । ਚਉਤੀਸ ਅਖਰ ਮਾਂਹੀ—੩੪ ਅੱਖਰਾਂ ਵਿਚ ਹੀ, ਨਿਰੀ ਵਾਕ ਰਚਨਾ, ਨਿਰੀਆਂ ਗੱਲਾਂ ਜੋ ਆਤਮਕ ਜੀਵਨ ਤੋਂ ਹੇਠਾਂ ਹਨ । ਪਰਮਾਰਥੁ—ਪਰਮ+ਅਰਥ, ਸਭ ਤੋਂ ਉੱਚੀ ਗੱਲ । ਸਰਿ—ਬਰਾਬਰ ।੨।

ਸਹਜ ਸਮਾਧਿ—ਮਨ ਦਾ ਪੂਰਨ ਟਿਕਾਉ । ਸਹਜ—ਆਤਮਕ ਅਡੋਲਤਾ । ਉਪਾਧਿ—ਕਲੇਸ਼ । ਫੁਨਿ—ਫਿਰ, ਮੁੜ । ਬਡੈ ਭਾਗਿ—ਵੱਡੀ ਕਿਸਮਤ ਨਾਲ । ਕਹਿ—ਕਹੇ, ਆਖਦਾ ਹੈ । ਰਿਦੈ—ਹਿਰਦੇ ਵਿਚ । ਭਾਗੀ—ਦੂਰ ਹੋ ਜਾਂਦੇ ਹਨ ।੩।

**ਅਰਥ** :—(ਹੇ ਪੰਡਿਤ !) ਜੋ ਪ੍ਰਭੂ ਸੁਖਾਂ ਦਾ ਸਮੁੰਦਰ ਹੈ, ਜਿਸ ਪ੍ਰਭੂ ਦੇ ਵੱਸ ਵਿਚ ਸੁਰਗ ਦੇ ਪੰਜੇ ਰੁੱਖ, ਚਿੰਤਾਮਣਿ ਤੇ ਕਾਮਧੇਨ ਹਨ, ਧਰਮ ਅਰਥ ਕਾਮ ਮੋਖ ਚਾਰੇ ਪਦਾਰਥ, ਅਠਾਰਾਂ ਸਿੱਧੀਆਂ ਤੇ ਨੌ ਨਿਧੀਆਂ ਇਹ ਸਭ ਉਸੇ ਦੇ ਹੱਥਾਂ ਦੀਆਂ ਤਲੀਆਂ ਉੱਤੇ ਹਨ ।੧।

(ਹੇ ਪੰਡਿਤ !) ਤੂੰ ਹੋਰ ਸਾਰੀਆਂ ਫੋਕੀਆਂ ਗੱਲਾਂ ਛੱਡ ਕੇ (ਆਪਣੀ) ਜੀਭ ਨਾਲ ਸਦਾ ਇਕ ਪਰਮਾਤਮਾ ਦਾ ਨਾਮ ਕਿਉਂ ਨਹੀਂ ਸਿਮਰਦਾ ? ।੧।ਰਹਾਉ।

(ਹੇ ਪੰਡਿਤ !) ਪੁਰਾਣਾਂ ਦੇ ਅਨੇਕ ਕਿਸਮਾਂ ਦੇ ਪ੍ਰਸੰਗ, ਵੇਦਾਂ ਦੀਆਂ ਦੱਸੀਆਂ ਹੋਈਆਂ ਵਿਧੀਆਂ, ਇਹ ਸਭ ਵਾਕ-ਰਚਨਾ ਹੀ ਹਨ (ਅਨੁਭਵੀ ਗਿਆਨ ਨਹੀਂ ਜੋ ਪ੍ਰਭੂ ਦੇ ਚਰਨਾਂ ਵਿਚ ਜੁੜਿਆਂ ਹਿਰਦੇ ਵਿਚ ਪੈਦਾ ਹੁੰਦਾ ਹੈ) । (ਹੇ ਪੰਡਿਤ ! ਵੇਦਾਂ ਦੇ ਖੋਜੀ) ਵਿਆਸ (ਰਿਸ਼ੀ) ਨੇ ਸੋਚ ਵਿਚਾਰ ਕੇ ਇਹੀ ਧਰਮ-ਤੱਤ ਦੱਸਿਆ ਹੈ ਕਿ (ਇਹਨਾਂ ਪੁਸਤਕਾਂ ਦੇ ਪਾਠ ਆਦਿਕ) ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਦੀ ਬਰਾਬਰੀ ਨਹੀਂ ਕਰ ਸਕਦੇ । (ਫਿਰ, ਤੂੰ ਕਿਉਂ ਨਾਮ ਨਹੀਂ ਸਿਮਰਦਾ ?) ।੨।

ਰਵਿਦਾਸ ਆਖਦਾ ਹੈ—ਵੱਡੀ ਕਿਸਮਤ ਨਾਲ ਜਿਸ ਮਨੁੱਖ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਜੁੜਦੀ ਹੈ ਉਸ ਦਾ ਮਨ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ । ਕੋਈ ਵਿਕਾਰ ਉਸ ਵਿਚ ਨਹੀਂ ਉੱਠਦਾ, ਉਹ ਮਨੁੱਖ

ਆਪਣੇ ਹਿਰਦੇ ਵਿਚ ਚਾਨਣ ਪ੍ਰਾਪਤ ਕਰਦਾ ਹੈ, ਤੇ, ਜਨਮ ਮਰਨ (ਭਾਵ, ਸਾਰੀ ਉਮਰ) ਦੇ ਉਸ ਦੇ ਡਰ ਨਾਸ ਹੋ ਜਾਂਦੇ ਹਨ ।੩।੪।

ਭਾਵ :—ਸਭ ਪਦਾਰਥਾਂ ਦਾ ਦਾਤਾ ਪ੍ਰਭੂ ਆਪ ਹੈ । ਉਸ ਦਾ ਸਿਮਰਨ ਕਰੋ, ਕੋਈ ਭੁੱਖ ਨਹੀਂ ਰਹਿ ਜਾਇਗੀ ।

**ਜਉ ਤੁਮ ਗਿਰਿਵਰ ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥ ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥ ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥੨॥ ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥ ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥ ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥ {ਪੰਨਾ ੬੫੮-੬੫੯}**

**ਪਦ ਅਰਥ** :—ਜਉ—ਜੇ । ਗਿਰਿ—ਪਹਾੜ । ਗਿਰਿਵਰ—ਸੋਹਣਾ ਪਹਾੜ । ਤਉ—ਤਾਂ । ਭਏ ਹੈ—ਬਣਾਂਗਾ ।੧।

ਨ ਤੋਰਹੁ—ਨਾਹ ਤੋੜ । ਹਮ ਨਹੀ ਤੋਰਹਿ—ਅਸੀ ਨਹੀਂ ਤੋੜਾਂਗੇ, ਮੈਂ ਨਹੀਂ ਤੋੜਾਂਗਾ । ਤੋਰਿ—ਤੋੜ ਕੇ । ਸਿਉ—ਨਾਲੋਂ ।੧।ਰਹਾਉ।

ਦੀਵਰਾ—ਸੋਹਣਾ ਜਿਹਾ ਦੀਵਾ । ਬਾਤੀ—ਵੱਟੀ । ਜਾਤੀ—ਜਾਤ੍ਰੀ ।੨।

ਅਵਰ ਸੰਗਿ—ਹੋਰਨਾਂ ਨਾਲੋਂ ।੩।

ਜਹ ਜਹ—ਜਿੱਥੇ ਜਿੱਥੇ । ਤੁਮ ਸੋ—ਤੇਰੇ ਵਰਗਾ । ਠਾਕੁਰੁ—ਮਾਲਕ । ਦੇਵਾ—ਹੇ ਦੇਵ ! ।੪।

ਕਟਹਿ—ਕੱਟੇ ਜਾਂਦੇ ਹਨ । ਫਾਂਸਾ—ਫਾਹੇ । ਭਗਤਿ ਹੇਤਿ—ਭਗਤੀ ਹਾਸਲ ਕਰਨ ਲਈ ।੫।

**ਅਰਥ** :—ਹੇ ਮਾਧੋ ! ਜੇ ਤੂੰ (ਮੇਰੇ ਨਾਲੋਂ) ਪਿਆਰ ਨਾਹ ਤੋੜੇਂ, ਤਾਂ ਮੈਂ ਭੀ ਨਹੀਂ ਤੋੜਾਂਗਾ; ਕਿਉਂਕਿ ਤੇਰੇ ਨਾਲੋਂ ਤੋੜ ਕੇ ਮੈਂ ਹੋਰ ਕਿਸ ਨਾਲ ਜੋੜ ਸਕਦਾ ਹਾਂ ? (ਹੋਰ ਕੋਈ, ਹੇ ਮਾਧੋ ! ਤੇਰੇ ਵਰਗਾ ਹੈ ਹੀ ਨਹੀਂ) ।੧।ਰਹਾਉ।

ਹੇ ਮੇਰੇ ਮਾਧੋ ! ਜੇ ਤੂੰ ਸੋਹਣਾ ਜਿਹਾ ਪਹਾੜ ਬਣੇਂ, ਤਾਂ ਮੈਂ (ਤੇਰਾ) ਮੋਰ ਬਣਾਂਗਾ (ਤੈਨੂੰ ਵੇਖ ਵੇਖ ਕੇ ਪੈਲਾਂ ਪਾਵਾਂਗਾ) । ਜੇ ਤੂੰ ਚੰਦ ਬਣੇਂ ਤਾਂ ਮੈਂ ਤੇਰੀ ਚਕੋਰ ਬਣਾਂਗਾ (ਤੇ ਤੈਨੂੰ ਵੇਖ ਕੇ ਖ਼ੁਸ਼ ਹੋ ਹੋ ਕੇ ਬੋਲਾਂਗੀ) ।੧।

ਹੇ ਮਾਧੋ ! ਜੇ ਤੂੰ ਸੋਹਣਾ ਦੀਵਾ ਬਣੇਂ, ਮੈਂ (ਤੇਰੀ) ਵੱਟੀ ਬਣ ਜਾਵਾਂ । ਜੇ ਤੂੰ ਤੀਰਥ ਬਣ ਜਾਏਂ ਤਾਂ ਮੈਂ (ਤੇਰਾ ਦੀਦਾਰ ਕਰਨ ਲਈ) ਜਾਤ੍ਰੂ ਬਣ ਜਾਵਾਂਗਾ ।੨।

ਹੇ ਪ੍ਰਭੂ ! ਮੈਂ ਤੇਰੇ ਨਾਲ ਪੱਕਾ ਪਿਆਰ ਪਾ ਲਿਆ ਹੈ । ਤੇਰੇ ਨਾਲ ਪਿਆਰ ਗੰਢ ਕੇ ਮੈਂ ਹੋਰ ਸਭਨਾਂ ਨਾਲੋਂ ਤੋੜ ਲਿਆ ਹੈ ।੩।

ਹੇ ਮਾਧੋ ! ਮੈਂ ਜਿੱਥੇ ਜਿੱਥੇ ਜਾਂਦਾ ਹਾਂ (ਮੈਨੂੰ ਹਰ ਥਾਂ ਤੂੰ ਹੀ ਦਿੱਸਦਾ ਹੈਂ, ਮੈਂ ਹਰ ਥਾਂ) ਤੇਰੀ ਹੀ ਸੇਵਾ ਕਰਦਾ ਹਾਂ । ਹੇ ਦੇਵ ! ਤੇਰੇ ਵਰਗਾ ਕੋਈ ਹੋਰ ਮਾਲਕ ਮੈਨੂੰ ਨਹੀਂ ਦਿੱਸਿਆ ।੪।

ਤੇਰੀ ਬੰਦਗੀ ਕੀਤਿਆਂ ਜਮਾਂ ਦੇ ਬੰਧਨ ਕੱਟੇ ਜਾਂਦੇ ਹਨ, (ਤਾਹੀਏਂ) ਰਵਿਦਾਸ ਤੇਰੀ ਭਗਤੀ ਦਾ ਚਾਉ ਹਾਸਲ ਕਰਨ ਲਈ ਤੇਰੇ ਗੁਣ ਗਾਉਂਦਾ ਹੈ ।੫।੫।

ਸ਼ਬਦ ਦਾ ਭਾਵ :—ਪ੍ਰਭੂ ਦੀ ਮਿਹਰ ਨਾਲ ਹੀ ਉਸ ਦੇ ਚਰਨਾਂ ਵਿਚ ਪ੍ਰੀਤਿ ਟਿਕੀ ਰਹਿ ਸਕਦੀ ਹੈ । ਉਹੀ ਪ੍ਰੀਤਿ ਉੱਚੇ ਦਰਜੇ ਦੀ ਹੈ ।

**ਜਲ ਕੀ ਭੀਤਿ, ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥੧॥ ਪ੍ਰਾਨੀ, ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥ ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥ ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥ ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥ ਮੇਰੀ ਜਾਤਿ ਕਮੀਨੀ, ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ, ਕਹਿ ਰਵਿਦਾਸ ਚਮਾਰਾ ॥੫॥੬॥ {ਪੰਨਾ ੬੫੯}**

**ਪਦ ਅਰਥ** :—ਭੀਤਿ—ਕੰਧ । ਪਵਨ—ਹਵਾ । ਥੰਭਾ—ਥੰਮ੍ਹੀ । ਰਕਤ—ਮਾਂ ਦੀ ਰੱਤ । ਬੂੰਦ—ਪਿਉ ਦੇ ਵੀਰਜ ਦੀ ਬੂੰਦ । ਪੰਖੀ—ਜੀਵ-ਪੰਛੀ ।੧।

ਪ੍ਰਾਨੀ—ਹੇ ਬੰਦੇ ! ਤਰਵਰ—ਰੁੱਖਾਂ (ਉੱਤੇ) । ਪੰਖਿ—ਪੰਛੀ ।੧।ਰਹਾਉ।

ਨੀਵਾਂ—ਨੀਹਾਂ । ਸੀਵਾਂ—ਸੀਮਾ, ਹੱਦ, ਵੱਧ ਤੋਂ ਵੱਧ ਥਾਂ ।੨।

ਬੰਕੇ—ਸੋਹਣੇ, ਬਾਂਕੇ । ਡੇਰੀ—ਵਿੰਗੀ, ਟੇਢੀ ।੩।

ਬਾਜੀ—ਜ਼ਿੰਦਗੀ ਦੀ ਖੇਡ ।੪।

ਪਾਂਤਿ—ਕੁਲ, ਗੋਤ । ਓਛਾ—ਨੀਵਾਂ । ਸਰਨਾਗਤਿ—ਸਰਨ ਆਇਆ ਹਾਂ । ਰਾਜਾ—ਹੇ ਰਾਜਨ ! ਕਹਿ—ਕਹੇ । ਚੰਦ—ਹੇ ਚੰਦ ! ਹੇ ਸੋਹਣੇ ! ।੫।

**ਅਰਥ** :—ਜਿਵੇਂ ਰੁੱਖਾਂ ਉੱਤੇ ਪੰਛੀਆਂ ਦਾ (ਸਿਰਫ਼ ਰਾਤ ਲਈ) ਡੇਰਾ ਹੁੰਦਾ ਹੈ (ਤਿਵੇਂ ਜੀਵਾਂ ਦੀ ਵੱਸੋਂ ਜਗਤ ਵਿਚ ਹੈ) । ਹੇ ਭਾਈ ! ਫਿਰ, ਇਹਨਾਂ ਵਿਤਕਰਿਆਂ ਤੇ ਵੰਡਾਂ ਦਾ ਕੀਹ ਲਾਭ ? ।੧।ਰਹਾਉ।

ਜੀਵ-ਪੰਛੀ ਵਿਚਾਰਾ ਉਸ ਸਰੀਰ ਵਿਚ ਵੱਸ ਰਿਹਾ ਹੈ ਜਿਸ ਦੀ ਕੰਧ (ਮਾਨੋ) ਪਾਣੀ ਦੀ ਹੈ, ਜਿਸ ਦੀ ਥੰਮ੍ਹੀ ਹਵਾ (ਸੁਆਸਾਂ) ਦੀ ਹੈ; ਮਾਂ ਦੀ ਰੱਤ ਤੇ ਪਿਉ ਦੇ ਵੀਰਜ ਦਾ ਜਿਸ ਨੂੰ ਗਾਰਾ ਲੱਗਾ ਹੋਇਆ ਹੈ, ਤੇ ਹੱਡ ਮਾਸ ਨਾੜੀਆਂ ਦਾ ਪਿੰਜਰ ਬਣਿਆ ਹੋਇਆ ਹੈ ।੧।

ਹੇ ਭਾਈ ! (ਡੂੰਘੀਆਂ) ਨੀਹਾਂ ਪੁਟਾ ਪੁਟਾ ਕੇ ਤੂੰ ਉਹਨਾਂ ਉੱਤੇ ਕੰਧਾਂ ਉਸਰਾਉਂਦਾ ਹੈਂ, ਪਰ ਤੈਨੂੰ ਆਪ ਨੂੰ (ਹਰ ਰੋਜ਼ ਤਾਂ ਵੱਧ ਤੋਂ ਵੱਧ ਸਾਢੇ ਤਿੰਨ ਹੱਥ ਥਾਂ ਹੀ ਚਾਹੀਦੀ ਹੈ (ਸੌਣ ਵੇਲੇ ਇਤਨੀ ਕੁ ਥਾਂ ਹੀ ਮੱਲਦਾ ਹੈਂ) ।੨।

ਤੂੰ ਸਿਰ ਉੱਤੇ ਬਾਂਕੇ ਬਾਲ (ਸੰਵਾਰ ਸੰਵਾਰ ਕੇ) ਵਿੰਗੀ ਪੱਗ ਬੰਨ੍ਹਦਾ ਹੈਂ (ਪਰ ਸ਼ਾਇਦ ਤੈਨੂੰ ਕਦੇ ਇਹ ਚੇਤਾ ਨਹੀਂ ਆਇਆ ਕਿ) ਇਹ ਸਰੀਰ (ਹੀ ਕਿਸੇ ਦਿਨ) ਸੁਆਹ ਦੀ ਢੇਰੀ ਹੋ ਜਾਇਗਾ ।੩।

ਹੇ ਭਾਈ ! ਤੂੰ ਉੱਚੇ ਉੱਚੇ ਮਹਲ ਮਾੜੀਆਂ ਤੇ ਸੁੰਦਰ ਇਸਤ੍ਰੀ (ਦਾ ਮਾਣ ਕਰਦਾ ਹੈਂ), ਪ੍ਰਭੂ ਦਾ ਨਾਮ ਵਿਸਾਰ ਕੇ ਤੂੰ ਮਨੁੱਖਾ ਜਨਮ ਦੀ ਖੇਡ ਹਾਰ ਰਿਹਾ ਹੈਂ ।੪।

ਰਵਿਦਾਸ ਚਮਾਰ ਆਖਦਾ ਹੈ—ਹੇ ਮੇਰੇ ਰਾਜਨ ! ਹੇ ਮੇਰੇ ਸੋਹਣੇ ਰਾਮ ! ਮੇਰੀ ਤਾਂ ਜਾਤਿ, ਕੁਲ ਤੇ ਜਨਮ ਸਭ ਕੁਝ ਨੀਵਾਂ ਹੀ ਨੀਵਾਂ ਸੀ, (ਇੱਥੇ ਉੱਚੀਆਂ ਕੁਲਾਂ ਵਾਲੇ ਡੁਬਦੇ ਜਾ ਰਹੇ ਹਨ, ਮੇਰਾ ਕੀਹ ਬਣਨਾ ਸੀ ? ਪਰ) ਮੈਂ ਤੇਰੀ ਸਰਨ ਆਇਆ ਹਾਂ ।੫।੬।

**ਨੋਟ** :—ਇਸ ਸ਼ਬਦ ਵਿਚ ਅਸਲ ਜ਼ੋਰ ਇਸ ਗੱਲ ਉੱਤੇ ਹੈ ਕਿ ਇੱਥੇ ਜਗਤ ਵਿਚ ਪੰਛੀਆਂ ਵਾਂਗ ਜੀਵਾਂ ਦਾ ਵਸੇਬਾ ਹੈ, ਪਰ ਜੀਵ ਵੱਡੇ ਵੱਡੇ ਕਿੱਲੇ ਗੱਡ ਕੇ ਮਾਣ ਕਰ ਰਹੇ ਹਨ ਤੇ ਰੱਬ ਨੂੰ ਭੁਲਾ ਕੇ ਜੀਵਨ ਕਮੀਨੇ ਬਣਾ ਰਹੇ ਹਨ, ਅਜਾਈਂ ਗਵਾ ਰਹੇ ਹਨ । ਅਖ਼ੀਰ ਦੀਆਂ ਤੁਕਾਂ ਦੇ ਲਫ਼ਜ਼ 'ਰਾਜਾ' ਅਤੇ 'ਚੰਦ' ਸ੍ਰੀ ਰਾਮ ਚੰਦ ਜੀ ਵਾਸਤੇ ਨਹੀਂ ਹਨ, ਆਪਣਾ ਕਮੀਨਾ-ਪਨ ਤੇ ਹੋਛਾ-ਪਨ ਵਧੀਕ ਉੱਘਾ ਕਰਨ ਲਈ ਪਰਮਾਤਮਾ ਵਾਸਤੇ ਲਫ਼ਜ਼ 'ਰਾਜਾ' ਤੇ 'ਚੰਦ' ਵਰਤੇ ਹਨ, ਭਾਵ, ਇਕ ਪਾਸੇ, ਪ੍ਰਕਾਸ਼-ਸਰੂਪ ਸੋਹਣਾ ਪ੍ਰਭੂ ਦੂਜੇ ਪਾਸੇ, ਮੈਂ ਜੀਵ ਹੋਛਾ ਤੇ ਕਮੀਨਾ । ਜੇ ਰਵਿਦਾਸ ਜੀ ਸ੍ਰੀ ਰਾਮ ਚੰਦਰ ਜੀ ਦੀ ਮੂਰਤੀ ਦੇ ਉਪਾਸ਼ਕ ਹੁੰਦੇ ਤਾਂ ਆਪਣੇ ਸ਼ਬਦਾਂ ਵਿਚ ਲਫ਼ਜ਼ 'ਮਾਧੋ' ਨਾਹ ਵਰਤਦੇ ਕਿਉਂਕਿ 'ਮਾਧੋ' ਕ੍ਰਿਸ਼ਨ ਜੀ ਦਾ ਨਾਮ ਹੈ, ਤੇ ਇੱਕ ਅਵਤਾਰ ਦਾ ਪੁਜਾਰੀ ਦੂਜੇ ਅਵਤਾਰ ਦਾ ਨਾਮ ਆਪਣੇ ਅਵਤਾਰ ਵਾਸਤੇ ਨਹੀਂ ਵਰਤ ਸਕਦਾ ।

ਸ਼ਬਦ ਦਾ ਭਾਵ :—ਇੱਥੇ ਰੈਣਿ-ਬਸੇਰਾ ਹੈ । 'ਮੈਂ ਮੇਰੀ' ਕਿਉਂ ?

**ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥ ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥ ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥ ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥ {ਪੰਨਾ ੬੫੯}**

**ਪਦ ਅਰਥ** :—ਚਮਰਟਾ—ਗ਼ਰੀਬ ਚਮਿਆਰ । ਗਾਂਠਿ ਨ ਜਨਈ—ਗੰਢਣਾ ਨਹੀਂ ਜਾਣਦਾ । ਗਠਾਵੈ—ਗੰਢਾਉਂਦਾ ਹੈ । ਪਨਹੀ—ਜੁੱਤੀ ।੧।ਰਹਾਉ।

ਜਿਹ—ਜਿਸ ਨਾਲ । ਤੋਪਉ—ਤੋਪਉਂ, ਤ੍ਰੋਪਾ ਲਾਵਾਂ । ਠਾਉ—ਥਾਂ ਜੁੱਤੀ ਦੀ ਟੁੱਟੀ ਹੋਈ ਥਾਂ । ਰੋਪਉ—ਰੋਪਉਂ, ਟਾਕੀ ਲਾਵਾਂ ।੧।

ਗੰਠਿ ਗੰਠਿ—ਗੰਢ ਗੰਢ ਕੇ । ਖਰਾ—ਬਹੁਤ । ਬਿਗੂਚਾ—ਖ਼ੁਆਰ ਹੋ ਰਿਹਾ ਹੈ । ਹਉ—ਮੈਂ । ਬਿਨੁ ਗਾਂਠੇ—ਗੰਢਣ ਦਾ ਕੰਮ ਛੱਡ ਕੇ ।੨।

ਮੋਹਿ—ਮੈਨੂੰ । ਸਿਉ—ਨਾਲ । ਕਾਮਾ—ਵਾਸਤਾ ।੩।

ਨੋਟ :—ਰਵਿਦਾਸ ਜੀ ਬਨਾਰਸ ਦੇ ਵਸਨੀਕ ਸਨ, ਤੇ ਇਹ ਸ਼ਹਿਰ ਵਿਦਵਾਨ ਬ੍ਰਾਹਮਣਾਂ ਦਾ ਭਾਰਾ ਕੇਂਦਰ ਚਲਿਆ ਆ ਰਿਹਾ ਹੈ । ਬ੍ਰਾਹਮਣਾਂ ਦੀ ਅਗਵਾਈ ਵਿਚ ਇੱਥੇ ਮੂਰਤੀ-ਪੂਜਾ ਦਾ ਜ਼ੋਰ ਹੋਣਾ ਭੀ ਕੁਦਰਤੀ ਗੱਲ ਸੀ । ਇਕ ਪਾਸੇ ਉੱਚੀ ਕੁਲ ਦੇ ਵਿਦਵਾਨ ਲੋਕ ਮੰਦਰਾਂ ਵਿਚ ਜਾ ਜਾ ਕੇ ਮੂਰਤੀਆਂ ਪੂਜਣ; ਦੂਜੇ ਪਾਸੇ, ਇਕ ਬੜੀ ਨੀਵੀਂ ਜਾਤ ਦਾ ਕੰਗਾਲ ਤੇ ਗ਼ਰੀਬ ਰਵਿਦਾਸ ਇੱਕ ਪਰਮਾਤਮਾ ਦੇ ਸਿਮਰਨ ਦਾ ਹੋਕਾ ਦੇਵੇ—ਇਹ ਇਕ ਅਜੀਬ ਜਹੀ ਖੇਡ ਬਨਾਰਸ ਵਿਚ ਹੋ ਰਹੀ ਸੀ । ਬ੍ਰਾਹਮਣਾਂ ਦਾ ਚਮਾਰ ਰਵਿਦਾਸ ਨੂੰ ਉਸ ਦੀ ਨੀਵੀਂ ਜਾਤ ਦਾ ਚੇਤਾ ਕਰਾ ਕਰਾ ਕੇ ਉਸ ਨੂੰ ਮਖ਼ੌਲ ਕਰਨਾ ਭੀ ਇਕ ਸੁਭਾਵਿਕ ਜਿਹੀ ਗੱਲ ਸੀ । ਅਜਿਹੀ ਦਸ਼ਾ ਹਰ ਥਾਂ ਰੋਜ਼ਾਨਾ ਜੀਵਨ ਵਿਚ ਵੇਖੀ ਜਾ ਰਹੀ ਹੈ ।

ਇਸ ਸ਼ਬਦ ਵਿਚ ਰਵਿਦਾਸ ਜੀ ਲੋਕਾਂ ਦੇ ਇਸ ਮਖ਼ੌਲ ਦਾ ਉੱਤਰ ਦੇਂਦੇ ਹਨ, ਤੇ, ਕਹਿੰਦੇ ਹਨ ਕਿ ਮੈਂ ਤਾਂ ਭਲਾ ਜਾਤ ਦਾ ਹੀ ਚਮਾਰ ਹਾਂ, ਲੋਕ ਉੱਚੀਆਂ ਕੁਲਾਂ ਦੇ ਹੋ ਕੇ ਭੀ ਚਮਾਰ ਬਣੇ ਪਏ ਹਨ । ਇਹ ਜਿਸਮ,

ਮਾਨੋ, ਇਕ ਜੁੱਤੀ ਹੈ । ਗ਼ਰੀਬ ਮਨੁੱਖ ਮੁੜ ਮੁੜ ਆਪਣੀ ਜੁੱਤੀ ਗੰਢਾਉਂਦਾ ਹੈ ਕਿ ਬਹੁਤਾ ਚਿਰ ਕੰਮ ਦੇ ਜਾਏ । ਇਸੇ ਤਰ੍ਹਾਂ ਮਾਇਆ ਦੇ ਮੋਹ ਵਿਚ ਫਸੇ ਹੋਏ ਬੰਦੇ (ਚਾਹੇ ਉਹ ਉੱਚੀ ਕੁਲ ਦੇ ਭੀ ਹਨ) ਇਸ ਸਰੀਰ ਨੂੰ ਗਾਂਢੇ ਲਾਣ ਲਈ ਦਿਨ ਰਾਤ ਇਸੇ ਦੀ ਪਾਲਣਾ ਵਿਚ ਜੁੱਟੇ ਰਹਿੰਦੇ ਹਨ, ਤੇ ਪ੍ਰਭੂ ਨੂੰ ਵਿਸਾਰ ਕੇ ਖ਼ੁਆਰ ਹੁੰਦੇ ਹਨ । ਜਿਵੇਂ ਚਮਿਆਰ ਜੁੱਤੀ ਗੰਢਦਾ ਹੈ, ਤਿਵੇਂ ਮਾਇਆ-ਗ੍ਰਸਿਆ ਜੀਵ ਸਰੀਰ ਨੂੰ ਸਦਾ ਚੰਗੀਆਂ ਖ਼ੁਰਾਕਾਂ ਪੁਸ਼ਾਕਾਂ ਤੇ ਦਵਾਈਆਂ ਆਦਿਕ ਦੇ ਗਾਂਢੇ ਤ੍ਰੋਪੇ ਲਾਉਂਦਾ ਰਹਿੰਦਾ ਹੈ । ਸੋ ਸਾਰਾ ਜਗਤ ਹੀ ਚਮਾਰ ਬਣਿਆ ਪਿਆ ਹੈ । ਪਰ, ਰਵਿਦਾਸ ਜੀ ਆਖਦੇ ਹਨ, ਮੈਂ ਮੋਹ ਮੁਕਾ ਕੇ ਸਰੀਰ ਨੂੰ ਗਾਂਢੇ-ਤੋਪੇ ਲਾਉਣੇ ਛੱਡ ਬੈਠਾ ਹਾਂ, ਮੈਂ ਲੋਕਾਂ ਵਾਂਗ ਦਿਨ ਰਾਤ ਸਰੀਰ ਦੇ ਆਹਰ ਵਿਚ ਨਹੀਂ ਰਹਿੰਦਾ, ਮੈਂ ਪ੍ਰਭੂ ਦਾ ਨਾਮ ਸਿਮਰਨਾ ਆਪਣਾ ਮੁੱਖ-ਧਰਮ ਬਣਾਇਆ ਹੈ, ਤਾਹੀਏਂ ਮੈਨੂੰ ਕਿਸੇ ਜਮ ਆਦਿਕ ਦਾ ਡਰ ਨਹੀਂ ਰਿਹਾ ।

**ਅਰਥ** :—ਮੈਂ ਗ਼ਰੀਬ ਚਮਿਆਰ (ਸਰੀਰ-ਜੁੱਤੀ ਨੂੰ) ਗੰਢਣਾ ਨਹੀਂ ਜਾਣਦਾ, ਪਰ ਜਗਤ ਦੇ ਜੀਵ ਆਪੋ ਆਪਣੀ (ਸਰੀਰ-ਰੂਪ) ਜੁੱਤੀ ਗੰਢਾ ਰਹੇ ਹਨ (ਭਾਵ, ਲੋਕ ਦਿਨ ਰਾਤ ਨਿਰੇ ਸਰੀਰ ਦੀ ਪਾਲਣਾ ਦੇ ਆਹਰ ਵਿਚ ਲੱਗ ਰਹੇ ਹਨ ।੧।ਰਹਾਉ।

ਮੇਰੇ ਪਾਸ ਆਰ ਨਹੀਂ ਕਿ ਮੈਂ (ਜੁੱਤੀ ਨੂੰ) ਤ੍ਰੋਪੇ ਲਾਵਾਂ (ਭਾਵ, ਮੇਰੇ ਅੰਦਰ ਮੋਹ ਦੀ ਖਿੱਚ ਨਹੀਂ ਕਿ ਮੇਰੀ ਸੁਰਤ ਸਦਾ ਸਰੀਰ ਵਿਚ ਹੀ ਟਿਕੀ ਰਹੇ) । ਮੇਰੇ ਪਾਸ ਰੰਬੀ ਨਹੀਂ ਕਿ (ਜੁੱਤੀ ਨੂੰ) ਟਾਕੀਆਂ ਲਾਵਾਂ (ਭਾਵ, ਮੇਰੇ ਅੰਦਰ ਲੋਭ ਨਹੀਂ ਕਿ ਚੰਗੇ ਚੰਗੇ ਖਾਣੇ ਲਿਆ ਕੇ ਨਿੱਤ ਸਰੀਰ ਨੂੰ ਪਾਲਦਾ ਰਹਾਂ) ।੧।

ਜਗਤ ਗੰਢ ਗੰਢ ਕੇ ਬਹੁਤ ਖ਼ੁਆਰ ਹੋ ਰਿਹਾ ਹੈ (ਭਾਵ, ਜਗਤ ਦੇ ਜੀਵ ਆਪੋ ਆਪਣੇ ਸਰੀਰ ਨੂੰ ਦਿਨ ਰਾਤ ਪਾਲਣ ਪੋਸਣ ਦੇ ਆਹਰੇ ਲੱਗ ਕੇ ਦੁਖੀ ਹੋ ਰਹੇ ਹਨ); ਮੈਂ ਗੰਢਣ ਦਾ ਕੰਮ ਛੱਡ ਕੇ (ਭਾਵ, ਆਪਣੇ ਸਰੀਰ ਦੇ ਨਿੱਤ ਆਹਰੇ ਲੱਗੇ ਰਹਿਣ ਨੂੰ ਛੱਡ ਕੇ) ਪ੍ਰਭੂ-ਚਰਨਾਂ ਵਿਚ ਜਾ ਅੱਪੜਿਆ ਹਾਂ ।੨।

ਰਵਿਦਾਸ ਹੁਣ ਪਰਮਾਤਮਾ ਦਾ ਨਾਮ ਸਿਮਰਦਾ ਹੈ, (ਤੇ, ਸਰੀਰ ਦਾ ਮੋਹ ਛੱਡ ਬੈਠਾ ਹੈ; ਇਸੇ ਵਾਸਤੇ) ਮੈਨੂੰ ਰਵਿਦਾਸ ਨੂੰ ਜਮਾਂ ਨਾਲ ਕੋਈ ਵਾਸਤਾ ਨਹੀਂ ਰਹਿ ਗਿਆ ।੩।੭।

**ਸ਼ਬਦ ਦਾ ਭਾਵ** :—ਸਰੀਰਕ ਮੋਹ ਖ਼ੁਆਰ ਕਰਦਾ ਹੈ ।

## ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

**ੴ ਸਤਿਗੁਰ ਪ੍ਰਸਾਦਿ ॥ ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥ ਰੂਧਾ ਕੰਠੁ ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ ॥੧॥ ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥ ਮਾਥੇ ਪੀਰ ਸਰੀਰਿ ਜਲਨਿ ਹੈ, ਕਰਕ ਕਰੇਜੇ ਮਾਹੀ ॥ ਐਸੀ ਬੇਦਨ ਉਪਜਿ ਖਰੀ ਭਈ, ਵਾ ਕਾ ਅਉਖਧੁ ਨਾਹੀ ॥੨॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥ ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥ {ਪੰਨਾ ੬੫੯}**

**ਪਦ ਅਰਥ** :—ਨੈਨਹੁ—ਅੱਖਾਂ ਵਿਚੋਂ । ਨੀਰੁ—ਪਾਣੀ । ਖੀਨਾ—ਕਮਜ਼ੋਰ, ਲਿੱਸਾ । ਦੁਧਵਾਨੀ—ਦੁੱਧ ਦੇ ਵੰਨ ਦੇ, ਦੁੱਧ ਵਰਗੇ ਚਿੱਟੇ । ਰੂਧਾ—ਰੁਕਿਆ ਹੋਇਆ (ਕਫ ਨਾਲ) । ਕੰਠੁ—ਗਲਾ । ਪਰਾਨੀ—ਹੇ ਜੀਵ ! ।੧।

ਹੋਹਿ—ਜੇ ਤੂੰ ਹੋਵੇਂ, ਜੇ ਤੂੰ ਬਣੇਂ । ਬਨਵਾਰੀ—{ਸ਼ਕਟ. ਵਨਮਾਲਿਨੱ ੳਦੋਰਨੲਦ ੱਟਿਹ ੳ ਚਹੳਪਲੲਟ ੋਡ ੋਦ ਡਲੋਾੲਰਸ. ਜੰਗਲੀ ਫੁੱਲਾਂ ਦੀ ਮਾਲਾ ਪਾਣ ਵਾਲਾ । ਅਨ ੲਪਟਿਹੲਟ ੋਡ ਖਰਸਿਹਨੳ} ਪਰਮਾਤਮਾ । ਲੇਹੁ ਉਬਾਰੀ—ਬਚਾ ਲੈਂਦੇ ਹੋ ।ਰਹਾਉ।

ਸਰੀਰਿ—ਸਰੀਰ ਵਿਚ । ਜਲਨਿ—ਸੜਨ । ਕਰਕ—ਦਰਦ । ਬੇਦਨ—ਰੋਗ । ਖਰੀ ਬੇਦਨ—ਵਡਾ ਰੋਗ । ਵਾ ਕਾ—ਉਸ ਦਾ । ਅਉਖਧੁ—ਦਾਰੂ, ਦਵਾਈ ।੨।

ਜਗਿ—ਜਗਤ ਵਿਚ । ਸਾਰਾ—ਸ੍ਰੇਸ਼ਟ । ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ । ਪਾਵਉ—ਮੈਂ ਹਾਸਲ ਕਰਦਾ ਹਾਂ, ਮੈਂ ਪ੍ਰਾਪਤ ਕਰ ਲਿਆ ਹੈ । ਮੋਖ—ਮੁਕਤੀ, ਸਰੀਰਕ ਮੋਹ ਤੋਂ ਖ਼ਲਾਸੀ ਦੇਹ-ਅੱਧਿਆਸ ਤੋਂ ਅਜ਼ਾਦੀ । ਮੋਖ ਦੁਆਰਾ—ਮੁਕਤੀ ਦਾ ਰਸਤਾ, ਉਹ ਤਰੀਕਾ ਜਿਸ ਨਾਲ ਸਰੀਰਕ ਮੋਹ ਤੋਂ ਖ਼ਲਾਸੀ ਹੋ ਜਾਏ ।੩।

**ਅਰਥ** :—ਹੇ ਸੋਹਣੇ ਰਾਮ ! ਹੇ ਪ੍ਰਭੂ ! ਜੇ ਤੂੰ ਹਕੀਮ ਬਣੇਂ ਤਾਂ ਤੂੰ ਆਪਣੇ ਸੰਤਾਂ ਨੂੰ (ਦੇਹ-ਅੱਧਿਆਸ ਤੋਂ) ਬਚਾ ਲੈਂਦਾ ਹੈਂ (ਭਾਵ, ਤੂੰ ਆਪ ਹੀ ਹਕੀਮ ਬਣ ਕੇ ਸੰਤਾਂ ਨੂੰ ਦੇਹ-ਅੱਧਿਆਸ ਤੋਂ ਬਚਾ ਲੈਂਦਾ ਹੈਂ) ।੧।ਰਹਾਉ।

ਹੇ ਜੀਵ ! (ਬਿਰਧ ਅਵਸਥਾ ਵਿਚ ਕਮਜ਼ੋਰ ਹੋਣ ਕਰਕੇ) ਤੇਰੀਆਂ ਅੱਖਾਂ ਵਿਚੋਂ ਪਾਣੀ ਵਗ ਰਿਹਾ ਹੈ, ਤੇਰਾ ਸਰੀਰ ਲਿੱਸਾ ਹੋ ਗਿਆ ਹੈ, ਤੇਰੇ ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ, ਤੇਰਾ ਗਲਾ (ਕਫ ਨਾਲ) ਰੁਕਣ ਕਰਕੇ ਬੋਲ ਨਹੀਂ ਸਕਦਾ; ਅਜੇ (ਭੀ) ਤੂੰ ਕੀਹ ਕਰ ਰਿਹਾ ਹੈਂ ? (ਭਾਵ, ਹੁਣ ਭੀ ਤੂੰ ਪਰਮਾਤਮਾ ਨੂੰ ਕਿਉਂ ਯਾਦ ਨਹੀਂ ਕਰਦਾ ? ਤੂੰ ਕਿਉਂ ਸਰੀਰ ਦੇ ਮੋਹ ਵਿਚ ਫਸਿਆ ਪਿਆ ਹੈਂ ? ਤੂੰ ਕਿਉਂ ਦੇਹ-ਅੱਧਿਆਸ ਨਹੀਂ ਛੱਡਦਾ ?) ।੧।

ਹੇ ਪ੍ਰਾਣੀ ! (ਬਿਰਧ ਹੋਣ ਦੇ ਕਾਰਨ) ਤੇਰੇ ਸਿਰ ਵਿਚ ਪੀੜ ਟਿਕੀ ਰਹਿੰਦੀ ਹੈ, ਸਰੀਰ ਵਿਚ ਸੜਨ ਰਹਿੰਦੀ ਹੈ, ਕਲੇਜੇ ਵਿਚ ਦਰਦ ਉਠਦੀ ਹੈ (ਕਿਸ ਕਿਸ ਅੰਗ ਦਾ ਫ਼ਿਕਰ ਕਰੀਏ ? ਸਾਰੇ ਹੀ ਜਿਸਮ ਵਿਚ ਬੁਢੇਪੇ ਦਾ) ਇੱਕ ਐਸਾ ਵੱਡਾ ਰੋਗ ਉੱਠ ਖਲੋਤਾ ਹੈ ਕਿ ਇਸ ਦਾ ਕੋਈ ਇਲਾਜ ਨਹੀਂ ਹੈ (ਫਿਰ ਭੀ ਇਸ ਸਰੀਰ ਨਾਲੋਂ ਤੇਰਾ ਮੋਹ ਨਹੀਂ ਮਿਟਦਾ) ।੨।

(ਇਸ ਸਰੀਰਕ ਮੋਹ ਨੂੰ ਮਿਟਾਣ ਦਾ) ਇੱਕੋ ਹੀ ਸ੍ਰੇਸ਼ਟ ਇਲਾਜ ਜਗਤ ਵਿਚ ਹੈ, ਉਹ ਹੈ ਪ੍ਰਭੂ ਦਾ ਨਾਮ-ਰੂਪ ਅੰਮ੍ਰਿਤ, ਪਰਮਾਤਮਾ ਦਾ ਨਾਮ-ਰੂਪ ਨਿਰਮਲ ਜਲ । ਦਾਸ ਭੀਖਣ ਆਖਦਾ ਹੈ—(ਆਪਣੇ) ਗੁਰੂ ਦੀ ਕਿਰਪਾ ਨਾਲ ਮੈਂ ਇਹ ਨਾਮ ਜਪਣ ਦਾ ਰਸਤਾ ਲੱਭ ਲਿਆ ਹੈ, ਜਿਸ ਕਰਕੇ ਮੈਂ ਸਰੀਰਕ ਮੋਹ ਤੋਂ ਖ਼ਲਾਸੀ ਪਾ ਲਈ ਹੈ ।੩।੧।

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥ ਅਨਿਕ ਜਤਨ ਕਰਿ ਹਿਰਦੈ ਰਾਖਿਆ, ਰਤਨੁ ਨ ਛਪੈ ਛਪਾਇਆ ॥੧॥ ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥ਰਹਾਉ ॥ ਰਸਨਾ ਰਮਤ ਸੁਨਤ ਸੁਖੁ ਸ੍ਰਵਨਾ, ਚਿਤ ਚੇਤੇ ਸੁਖੁ ਹੋਈ ॥ ਕਹੁ ਭੀਖਨ ਦੁਇ ਨੈਨ ਸੰਤੋਖੇ, ਜਹ ਦੇਖਾਂ ਤਹ ਸੋਈ ॥੨॥੨॥ {ਪੰਨਾ ੬੫੯}**

**ਪਦ ਅਰਥ** :—ਨਿਰਮੋਲਕੁ—ਜਿਸ ਦਾ ਮੁੱਲ ਨਹੀਂ ਪੈ ਸਕਦਾ, ਜੋ ਕਿਸੇ ਮੁੱਲ ਨਹੀਂ ਮਿਲ ਸਕਦਾ । ਪੁੰਨਿ—ਪੁੰਨ ਨਾਲ, ਭਾਗਾਂ ਨਾਲ । ਪਾਇਆ—ਪਾਈਦਾ ਹੈ, ਮਿਲਦਾ ਹੈ ।੧।

ਕਹਨੁ ਨ ਜਾਈ—(ਸੁਆਦ) ਦੱਸਿਆ ਨਹੀਂ ਜਾ ਸਕਦਾ ।ਰਹਾਉ।

ਰਸਨਾ—ਜੀਭ । ਰਮਤ—ਜਪਦਿਆਂ । ਸ੍ਰਵਨਾ—ਕੰਨਾਂ ਨੂੰ । ਚੇਤੇ—ਯਾਦ ਕਰਦਿਆਂ । ਹੋਈ—ਹੁੰਦਾ ਹੈ । ਕਹੁ—ਆਖ । ਭੀਖਨ—ਹੇ ਭੀਖਨ ! ਸੰਤੋਖੇ—ਸ਼ਾਂਤ ਹੋ ਗਏ ਹਨ, ਠੰਡ ਪੈ ਗਈ ਹੈ । ਦੇਖਾਂ—ਮੈਂ ਵੇਖਦਾ ਹਾਂ । ਤਹ—ਉਧਰ ਹੀ ।੨।

**ਅਰਥ** :—ਪਰਮਾਤਮਾ ਦਾ ਨਾਮ ਇਕ ਐਸਾ ਅਮੋਲਕ ਪਦਾਰਥ ਹੈ ਜੋ ਭਾਗਾਂ ਨਾਲ ਮਿਲਦਾ ਹੈ । ਇਸ ਰਤਨ ਨੂੰ ਜੇ ਅਨੇਕਾਂ ਜਤਨ ਕਰ ਕੇ ਭੀ ਹਿਰਦੇ ਵਿਚ (ਗੁਪਤ) ਰੱਖੀਏ, ਤਾਂ ਭੀ ਲੁਕਾਇਆਂ ਇਹ ਲੁਕਦਾ ਨਹੀਂ ।੧।

(ਉਂਞ ਉਹ ਸੁਆਦ) ਦੱਸਿਆ ਨਹੀਂ ਜਾ ਸਕਦਾ (ਜੋ) ਪਰਮਾਤਮਾ ਦੇ ਗੁਣ ਗਾਉਂਦਿਆਂ (ਆਉਂਦਾ ਹੈ), ਜਿਵੇਂ ਗੁੰਗੇ ਮਨੁੱਖ ਦੀ ਖਾਧੀ ਮਠਿਆਈ (ਦਾ ਸੁਆਦ ਕਿਸੇ ਹੋਰ ਨੂੰ ਪਤਾ ਨਹੀਂ ਲੱਗ ਸਕਦਾ, ਗੁੰਗਾ ਦੱਸ ਨਹੀਂ ਸਕਦਾ) ।੧।ਰਹਾਉ।

(ਇਹ ਰਤਨ-ਨਾਮ) ਜਪਦਿਆਂ ਜੀਭ ਨੂੰ ਸੁਖ ਮਿਲਦਾ ਹੈ, ਸੁਣਦਿਆਂ ਕੰਨਾਂ ਨੂੰ ਸੁਖ ਮਿਲਦਾ ਹੈ ਤੇ ਚੇਤਦਿਆਂ ਚਿੱਤ ਨੂੰ ਸੁਖ ਪ੍ਰਾਪਤ ਹੁੰਦਾ ਹੈ । ਹੇ ਭੀਖਨ ! (ਤੂੰ ਭੀ) ਆਖ—(ਇਹ ਨਾਮ ਸਿਮਰਦਿਆਂ) ਮੇਰੀਆਂ ਦੋਹਾਂ ਅੱਖਾਂ ਵਿਚ (ਐਸੀ) ਠੰਢ ਪਈ ਹੈ ਕਿ ਮੈਂ ਜਿੱਧਰ ਤੱਕਦਾ ਹਾਂ ਉਸ ਪਰਮਾਤਮਾ ਨੂੰ ਹੀ ਵੇਖਦਾ ਹਾਂ ।੨।੨।

**ਨੋਟ** :—ਭਗਤ-ਬਾਣੀ ਦੇ ਵਿਰੋਧੀ ਸੱਜਣ ਭਗਤ ਭੀਖਨ ਜੀ ਬਾਰੇ ਇਉਂ ਲਿਖਦੇ ਹਨ "ਦਸਿਆ ਹੈ ਕਿ ਭਗਤ ਭੀਖਨ ਜੀ ਇਬਰਾਹੀਮ ਦੇ ਸ਼ਿਸ਼ ਸਨ, ਪਰ ਇਹ ਖੋਜ ਸੱਚੀ ਸਿਧ ਨਹੀਂ ਹੁੰਦੀ । ਆਮ ਤੌਰ ਪਰ ਇਹਨਾਂ ਦੇ ਦੇਹਾਂਤ ਸੰਮਤ ੧੬੨੫ ਦੇ ਗਿਰਦੇ ਮੰਨੀਦਾ ਹੈ । ਵਾਸਤਵ ਵਿਚ ਭੀਖਨ ਜੀ ਕੋਈ ਬੇ-ਮਲੂਮ ਜਿਹੇ ਭਗਤ ਜਾਪਦੇ ਹਨ । ਭਗਤ-ਮੰਡਲੀ ਵਿਚ ਇਹਨਾਂ ਦੀ ਕੋਈ ਖ਼ਾਸ ਪ੍ਰਸਿੱਧੀ ਸਿਧ ਨਹੀਂ ਹੁੰਦੀ । ਇਸ ਨਾਲੋਂ ਜੱਲਣ, ਕਾਹਨਾ, ਛੱਜੂ ਆਦਿ ਭੀ ਵਧ ਪ੍ਰਸਿੱਧ ਹਨ । ਆਪ ਅਸਲੋਂ ਸੂਫ਼ੀ ਮੁਸਲਮਾਨ ਫ਼ਕੀਰਾਂ ਵਿਚੋਂ ਸਨ । ਆਪ ਜੀ ਨੂੰ ਸੇਖ਼ ਫ਼ਰੀਦ ਜੀ ਨਾਲ ਮਿਲਾ ਦੇਂਦੇ ਹਨ, ਪਰ ਇਹ ਪੁਸ਼ਟੀ ਇਹਨਾਂ ਦੀ ਬਾਣੀ ਤੋਂ ਨਹੀਂ ਹੁੰਦੀ । ਵੈਸੇ ਇਹਨਾਂ ਦੀ ਰਚਨਾ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ, ਇਸਲਾਮੀ ਸ਼ਰਹ ਦਾ ਇਕ ਲਫ਼ਜ਼ ਭੀ ਨਹੀਂ ਮਿਲਦਾ ਜਾਪਦਾ । ਇਸਲਾਮ ਮਤ ਛੱਡ ਕੇ ਜੀਵ-ਅਹਿੰਸਕ ਸਾਧਾਂ ਨਾਲ ਵਿਚਰਦੇ ਰਹੇ । ਆਪ ਜੀ ਦੇ ਦੋ ਸ਼ਬਦ ਭਗਤ ਬਾਣੀ ਸੰਗ੍ਰਹਿ ਵਿਖੇ ਆਏ ਹਨ, ਜਿਹਾ ਕਿ—

"ਨੈਨਹੁ...........ਮੋਹ ਦੁਆਰਾ ।"—ਸੋਰਠਿ ।

"ਇਸ ਸ਼ਬਦ ਤੋਂ ਸਿੱਧ ਹੁੰਦਾ ਹੈ ਕਿ ਭਗਤ ਜੀ ਬੁਢੇਪੇ ਅਥਵਾ ਮੌਤ ਦੇ ਨੇੜ ਨੂੰ ਵੇਖ ਕੇ ਕਾਫ਼ੀ ਘਾਬਰ ਗਏ ਹਨ । ਉਸ ਵੇਲੇ ਬਨਵਾਰੀ (ਕ੍ਰਿਸ਼ਨ) ਜੀ ਨੂੰ ਯਾਦ ਕਰਦੇ ਹੋਏ ਵਾਸਤੇ ਕੱਢਦੇ ਹਨ । ਪਰ ਗੁਰਮਤਿ ਅੰਦਰ ਮੌਤ ਨੂੰ ਇਕ ਖੇਡ ਸਮਝਿਆ ਗਿਆ ਹੈ ਅਤੇ ਜੰਮਨ ਮਰਨ ਨੂੰ ਸੰਸਾਰੀ ਖੇਡ ਸਮਝ ਕੇ ਕੋਈ ਵੁਕਅਤ ਨਹੀਂ ਦਿੱਤੀ ਜਾਂਦੀ ।......ਖਾਲਸੇ ਦੇ ਸਾਹਮਣੇ ਮੌਤ ਖੇਡ ਅਤੇ ਇਕ ਬਾਜ਼ੀ ਹੈ ।"

ਵਿਰੋਧੀ ਸੱਜਣ ਨੇ ਭੀਖਨ ਜੀ ਬਾਰੇ ਹੇਠ-ਲਿਖੀ ਖੋਜ ਕੀਤੀ ਹੈ :—

(੧) ਭੀਖਨ ਜੀ ਸੂਫ਼ੀ ਮੁਸਲਮਾਨ ਫ਼ਕੀਰਾਂ ਵਿਚੋਂ ਸਨ । ਇਸਲਾਮ ਛੱਡ ਕੇ ਜੀਵ-ਅਹਿੰਸਕ ਸਾਧਾਂ ਨਾਲ ਵਿਚਰਦੇ ਰਹੇ ।

(੨) ਇਹਨਾਂ ਦੀ ਰਚਨਾ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ ।

(੩) ਬੁਢੇਪੇ ਤੇ ਮੌਤ ਤੋਂ ਘਾਬਰ ਕੇ ਭੀਖਨ ਜੀ ਇਸ ਸ਼ਬਦ ਦੀ ਰਾਹੀਂ ਕ੍ਰਿਸ਼ਨ ਜੀ ਅਗੇ ਵਾਸਤੇ ਕੱਢਦੇ ਹਨ ।

ਆਓ, ਇਸ ਖੋਜ ਨੂੰ ਵਿਚਾਰੀਏ ।

(੧) ਖੋਜ ਨੰ: ੧ ਦੀ ਵਿਰੋਧੀ ਸੱਜਣ ਨੇ ਆਪ ਹੀ ਤਰਦੀਦ ਕਰ ਦਿੱਤੀ ਹੈ ਤੇ ਲਿਖਿਆ ਹੈ ਕਿ ਇਹਨਾਂ ਦੀ ਰਚਨਾ ਵਿਚ 'ਇਸਲਾਮੀ ਸ਼ਰਹ ਦਾ ਇਕ ਲਫ਼ਜ਼ ਭੀ ਨਹੀਂ ਮਿਲਦਾ ਜਾਪਦਾ ।' ਪਰ ਇਹ ਤਰਦੀਦ ਭੀ ਖੁਲ੍ਹ ਕੇ ਨਹੀਂ ਕਰਦੇ, ਅਜੇ ਭੀ ਲਫ਼ਜ਼ "ਮਿਲਦਾ ਜਾਪਦਾ" ਹੀ ਲਿਖਦੇ ਹਨ । ਸਾਰਾ ਸ਼ਬਦ ਸਾਹਮਣੇ ਮੌਜੂਦ ਹੈ । ਕਿਥੇ ਹੈ ਕੋਈ ਲਫ਼ਜ਼ ਇਸਲਾਮੀ ਸ਼ਰਹ ਦਾ ? ਫਿਰ ਅਜੇ ਭੀ "ਜਾਪਦਾ" ਕਿਉਂ ਆਖਿਆ ਜਾ ਰਿਹਾ ਹੈ ? ਸਿਰਫ਼ ਸੱਚਾਈ ਨੂੰ ਲੁਕਾਣ ਲਈ, ਤੇ ਭਗਤ ਜੀ ਬਾਰੇ ਆਪੇ ਘੜੇ ਹੋਏ ਸ਼ੱਕ ਨੂੰ ਪਾਠਕ ਦੇ ਮਨ ਵਿਚ ਟਿਕਾਈ ਰੱਖਣ ਵਾਸਤੇ ।

ਸਾਰੇ ਹੀ ਸ਼ਬਦ ਵਿਚ ਕਿਤੇ ਇੱਕ ਭੀ ਐਸਾ ਲਫ਼ਜ਼ ਨਹੀਂ, ਜਿਥੋਂ ਇਹ ਕਿਹਾ ਜਾ ਸਕੇ ਕਿ ਭੀਖਨ ਜੀ ਕਿਸੇ ਮੁਸਲਮਾਨੀ ਘਰ ਵਿਚ ਜੰਮੇ ਪਲੇ ਸਨ ।

(੨) ਕੋਈ ਲਫ਼ਜ਼ ਐਸੇ ਨਹੀਂ ਹਨ ਜਿਥੋਂ ਇਹ ਸਾਬਤ ਹੋ ਸਕੇ ਕਿ ਭੀਖਨ ਜੀ ਦੀ ਰਚਨਾ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ । ਸਾਰੇ ਲਫ਼ਜ਼ ਗਹੁ ਨਾਲ ਵੇਖੋ :

ਨੈਨ, ਨੀਰੁ, ਤਨੁ, ਖੀਨ, ਕੇਸ, ਦੁਧਵਾਨੀ, ਰੂਧਾ, ਕੰਠੁ, ਸਬਦੁ, ਉਚਰੈ, ਪਰਾਨੀ, ਰਾਮਰਾਇ, ਬੈਦੁ ਬਨਵਾਰੀ, ਸੰਤਹ, ਉਬਾਰੀ, ਮਾਥੇ, ਪੀਰ, ਜਲਨਿ, ਕਰਕ, ਕਰੇਜੇ, ਬੇਦਨ, ਅਉਖਧੁ, ਹਰਿ ਕਾ ਨਾਮ, ਅੰਮ੍ਰਿਤ ਜਲੁ, ਨਿਰਮਲ, ਜਗਿ, ਪਰਸਾਦਿ, ਪਾਵਉ, ਮੋਖ ਦੁਆਰਾ ।

ਇਹਨਾਂ ਲਫ਼ਜ਼ਾਂ ਨੂੰ ਵੇਖ ਕੇ ਇਹ ਤਾਂ ਕਹਿ ਸਕਦੇ ਹਾਂ ਕਿ ਭੀਖਨ ਜੀ ਮੁਸਲਮਾਨ ਨਹੀਂ ਹਨ; ਪਰ ਇਹ ਕਿਥੋਂ ਲੱਭ ਲਿਆ ਕਿ ਉਹ ਬੈਰਾਗੀ ਸਾਧੂ ਸਨ ? ਗੁਰੂ ਸਾਹਿਬ ਦੀ ਆਪਣੀ ਮੁਖ-ਵਾਕ ਬਾਣੀ ਵਿਚ ਇਹ ਸਾਰੇ ਲਫ਼ਜ਼ ਅਨੇਕਾਂ ਵਾਰੀ ਆਏ ਹਨ । ਪਰ ਕੋਈ ਸਿੱਖ ਇਹ ਨਹੀਂ ਕਹਿ ਸਕਦਾ ਕਿ ਸਤਿਗੁਰੂ ਜੀ ਦੀ ਬਾਣੀ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ ।

(੩) ਲਫ਼ਜ਼ 'ਬਨਵਾਰੀ' ਦਾ ਅਰਥ ਵਿਰੋਧੀ ਸੱਜਣ ਨੇ ਕ੍ਰਿਸ਼ਨ ਕੀਤਾ ਹੈ । ਪਰ ਬਾਕੀ ਦੇ ਸਾਰੇ ਸ਼ਬਦ ਵਲੋਂ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ । ਲਫ਼ਜ਼ 'ਰਾਮਰਾਇ' ਦਾ ਅਰਥ ਕਿਸੇ ਭੀ ਖਿੱਚ ਘਸੀਟ ਨਾਲ 'ਕ੍ਰਿਸ਼ਨ' ਨਹੀਂ ਕੀਤਾ ਜਾ ਸਕਦਾ । ਉਸ 'ਬਨਵਾਰੀ' ਵਾਸਤੇ ਅਖੀਰ ਤੇ ਲਫ਼ਜ਼ 'ਹਰਿ' ਭੀ ਵਰਤਿਆ ਗਿਆ ਹੈ ।

(੪) ਇਹ ਆਖਣਾ ਕਿ ਭੀਖਨ ਜੀ ਨੇ ਬੁਢੇਪੇ ਮੌਤ ਤੋਂ ਘਾਬਰ ਕੇ ਵਾਸਤੇ ਕੱਢੇ ਹਨ, ਇਹ ਤਾਂ ਮਹਾਪੁਰਖ ਦੀ ਨਿਰਾਦਰੀ ਕੀਤੀ ਗਈ ਹੈ, ਤੇ, ਕਿਸੇ ਭੀ ਗੁਰਸਿੱਖ ਨੂੰ ਇਹ ਗੱਲ ਸੋਭਦੀ ਨਹੀਂ, ਫਿਰ ਇਹ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਸ਼ਬਦ ਉਤੇ ਮਖ਼ੌਲ ਉਡਾ ਕੇ ਲੱਖਾਂ ਸ਼ਰਧਾਲੂ ਸਿੱਖਾਂ ਦੇ ਹਿਰਦੇ ਜ਼ਖ਼ਮੀ ਕੀਤੇ ਜਾ ਰਹੇ ਹਨ ।

ਭੀਖਨ ਜੀ ਸ਼ਬਦ ਦੇ ਅਖ਼ੀਰ ਵਿਚ ਆਖਦੇ ਹਨ, "ਗੁਰ ਪਰਸਾਦਿ ਕਹੈ ਜਨੁ ਭੀਖਨੁ, ਪਾਵਉ ਮੋਖ ਦੁਆਰਾ", ਭਾਵ, ਸਤਿਗੁਰੂ ਦੀ ਕਿਰਪਾ ਨਾਲ ਮੈਂ ਮੋਖ ਦਾ ਰਾਹ ਲੱਭ ਲਿਆ ਹੈ । ਉਹ ਕਿਹੜਾ ਰਾਹ ਹੈ ? ਇਹ ਭੀ ਭੀਖਨ ਜੀ ਆਪ ਹੀ ਕਹਿੰਦੇ ਹਨ "ਹਰਿ ਕਾ ਨਾਮੁ" । ਤੇ, ਆਖਦੇ ਹਨ ਕਿ ਜਗਤ ਵਿਚ ਇੱਕੋ ਇੱਕ ਇਲਾਜ ਹੈ ਉਸ ਦਾ, ਜਿਸ ਤੋਂ ਖ਼ਲਾਸੀ ਪਾਣ ਦਾ ਰਸਤਾ ਮੈਂ ਗੁਰੂ ਦੀ ਕਿਰਪਾ ਨਾਲ ਲੱਭ ਲਿਆ ਹੈ ।

ਕੀ ਅਜੇ ਇਹ ਗੱਲ ਸਾਫ਼ ਨਹੀਂ ਹੋਈ ਕਿ ਭੀਖਨ ਜੀ ਨੇ ਕਿਸ ਰੋਗ ਤੋਂ ਖ਼ਲਾਸੀ ਪਾਣ ਦਾ ਰਾਹ ਗੁਰੂ ਤੋਂ ਲੱਭਾ ਹੈ ? ਤੇ ਮੌਤ ਤਾਂ ਹਰੇਕ ਨੂੰ ਆਪਣੀ ਵਾਰੀ ਸਿਰ ਆਈ ਹੈ । ਸੋ, ਇਥੇ ਮੌਤ ਤੇ ਬੁਢੇਪੇ ਤੋਂ ਕਿਸੇ ਘਬਰਾਹਟ ਦਾ ਜ਼ਿਕਰ ਨਹੀਂ ਹੈ । ਇਸ ਦੀ ਬਾਬਤ ਤਾਂ ਉਹ ਆਪ ਹੀ ਆਖਦੇ ਹਨ ਕਿ "ਵਾ ਕਾ ਅਉਖਧੁ ਨਾਹੀ" ।

ਭੀਖਨ ਜੀ ਸਰੀਰਕ ਮੋਹ ਵਿਚ ਫਸੇ ਜੀਵ ਨੂੰ ਸਮਝਾਂਦੇ ਹਨ—ਹੇ ਭਾਈ ! ਬੁਢੇਪੇ ਦੇ ਕਾਰਨ ਹਰੇਕ ਅੰਗ ਵਿਚ ਰੋਗ ਆ ਨਿਕਲਿਆ ਹੈ; ਤੂੰ ਸਰੀਰ ਦੇ ਮੋਹ ਵਿਚ ਫਸ ਕੇ ਕਦ ਤਕ ਜੁੱਤੀ ਗੰਢਾਣ ਵਾਂਗ ਥਾਂ ਥਾਂ ਤੇ ਟਾਕੀਆਂ ਲਾਣ ਵਿਚ ਹੀ ਰੁੱਝਾ ਰਹੇਂਗਾ ?

ਅਖ਼ੀਰ ਤੇ ਆਖਦੇ ਹਨ—ਸਰੀਰਕ ਮੋਹ ਦੇ ਰੋਗ ਤੋਂ ਬਚਣ ਲਈ ਇਕੋ ਹੀ ਇਲਾਜ ਹੈ; ਉਹ ਇਹ ਕਿ ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਨਾਮ ਸਿਮਰੋ ।

ਵਿਰੋਧੀ ਸੱਜਣ ਜੀ ਨੇ ਭੀਖਨ ਜੀ ਦੇ ਦੂਜੇ ਸ਼ਬਦ ਨੂੰ ਸ਼ਾਇਦ ਪੜ੍ਹਿਆ ਹੀ ਨਹੀਂ । ਜੇ ਉਸ ਨੂੰ ਗਹੁ ਨਾਲ ਪੜ੍ਹਦੇ ਤਾਂ ਲਫ਼ਜ਼ 'ਬਨਵਾਰੀ' ਦਾ ਅਰਥ ਕ੍ਰਿਸ਼ਨ ਕਰਨ ਦੀ ਲੋੜ ਨਾਹ ਪੈਂਦੀ । ਉਹਨਾਂ ਦਾ 'ਬਨਵਾਰੀ' ਉਹ ਹੈ ਜਿਸ ਨੂੰ ਉਹ "ਜਹ ਦੇਖਾ ਤਹ ਸੋਈ" ਆਖਦੇ ਹਨ ।

## ਧਨਾਸਰੀ ਮਹਲਾ ੧ ਘਰੁ ੧ ਚਉਪਦੇ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥ ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥੧॥ ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ ਰਹਾਉ ॥ ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥ ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥੨॥ ਦਇਆਲ ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥੧॥ ਰਹਾਉ ॥ ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥ ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥੩॥ ਤੁਧੁ ਬਾਝੁ ਪਿਆਰੇ ਕੇਵ ਰਹਾ ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥ ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ ॥ ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥ ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥੪॥ ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ ਰਹਾਉ ॥੪॥੧॥ {ਪੰਨਾ ੬੬੦}

**ਪਦ ਅਰਥ** :—ਜੀਉ—ਜਿੰਦ । ਕੈ ਸਿਉ—ਕਿਸ ਪਾਸ ? ਕਰੀ—ਮੈਂ ਕਰਾਂ । ਦੂਖ ਵਿਸਾਰਣੁ—ਦੁੱਖ ਦੂਰ ਕਰਨ ਵਾਲਾ ਪ੍ਰਭੂ । ਸੇਵਿਆ—ਮੈਂ ਸਿਮਰਿਆ ਹੈ ।੧।

ਨੀਤ—ਨਿੱਤ । ਨਵਾ—(ਭਾਵ, ਦਾਤਾਂ ਦੇ ਦੇ ਕੇ ਅੱਕਣ ਵਾਲਾ ਨਹੀਂ) । ਦਾਤਾਰੁ—ਦਾਤਾਂ ਦੇਣ ਵਾਲਾ ।੧।ਰਹਾਉ।

ਅਨਦਿਨੁ—ਹਰ ਰੋਜ਼, ਸਦਾ । ਅੰਤਿ—ਆਖ਼ਰ ਨੂੰ । ਮੇਰੀ ਕਾਮਣੀ—ਹੇ ਮੇਰੀ ਜਿੰਦੇ ! ।੨।

ਦਇਆਲ—ਹੇ ਦਇਆ ਦੇ ਘਰ ! ਨਾਮਿ—ਨਾਮ ਦੀ ਰਾਹੀਂ । ਤਰਾ—ਤਰ ਸਕਦਾ ਹਾਂ, ਪਾਰ ਲੰਘ ਸਕਦਾ ਹਾਂ ।੧।ਰਹਾਉ।

ਸਰਬੰ—ਹਰ ਥਾਂ । ਸਾਚਾ—ਸਦਾ ਕਾਇਮ ਰਹਿਣ ਵਾਲਾ । ਕਉ—ਨੂੰ । ਨਦਰਿ—ਮੇਹਰ ਦੀ ਨਜ਼ਰ । ਕਰੇਇ—ਕਰਦਾ ਹੈ ।੩।

ਕੇਵ ਰਹਾ—ਕਿਵੇਂ ਰਹਿ ਸਕਦਾ ਹਾਂ ? ਮੈਂ ਵਿਆਕੁਲ ਹੋ ਜਾਂਦਾ ਹਾਂ । ਜਿਤੁ—ਜਿਸ ਦੀ ਰਾਹੀਂ । ਜਾਇ—ਜਾ ਕੇ ।੧।ਰਹਾਉ।

ਸੇਵੀ—ਮੈਂ ਸੇਂਵਦਾ ਹਾਂ । ਜਾਚੰਉ—ਮੈਂ ਮੰਗਦਾ ਹਾਂ । ਬਿੰਦ ਬਿੰਦ—ਖਿਨ ਖਿਨ । ਚੁਖ ਚੁਖ—ਟੋਟੇ ਟੋਟੇ, ਕੁਰਬਾਨ ।੪।

ਵਿਟਹੁ—ਤੋਂ । ਸਾਹਿਬ—ਹੇ ਸਾਹਿਬ !

**ਅਰਥ** :—(ਜਗਤ ਦੁੱਖਾਂ ਦਾ ਸਮੁੰਦਰ ਹੈ, ਇਹਨਾਂ ਦੁੱਖਾਂ ਨੂੰ ਵੇਖ ਕੇ) ਮੇਰੀ ਜਿੰਦ ਕੰਬਦੀ ਹੈ (ਪਰਮਾਤਮਾ ਤੋਂ ਬਿਨਾ ਹੋਰ ਕੋਈ ਬਚਾਣ ਵਾਲਾ ਦਿੱਸਦਾ ਨਹੀਂ) ਜਿਸ ਦੇ ਪਾਸ ਮੈਂ ਮਿੰਨਤਾਂ ਕਰਾਂ । (ਸੋ, ਹੋਰ ਆਸਰੇ ਛੱਡ ਕੇ) ਮੈਂ ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਨੂੰ ਹੀ ਸਿਮਰਦਾ ਹਾਂ, ਉਹ ਸਦਾ ਹੀ ਬਖ਼ਸ਼ਸ਼ਾਂ ਕਰਨ ਵਾਲਾ ਹੈ ।੧।

(ਫਿਰ ਉਹ) ਮੇਰਾ ਮਾਲਿਕ ਸਦਾ ਹੀ ਬਖ਼ਸ਼ਸ਼ਾਂ ਤਾਂ ਕਰਦਾ ਰਹਿੰਦਾ ਹੈ (ਪਰ ਉਹ ਮੇਰੇ ਨਿੱਤ ਦੇ ਤਰਲੇ ਸੁਣ ਕੇ ਕਦੇ ਅੱਕਦਾ ਨਹੀਂ, ਬਖ਼ਸ਼ਸ਼ਾਂ ਵਿਚ) ਨਿੱਤ ਇਉਂ ਹੈ ਜਿਵੇਂ ਪਹਿਲੀ ਵਾਰੀ ਹੀ ਬਖ਼ਸ਼ਸ਼ ਕਰਨ ਲੱਗਾ ਹੈ ।੧।ਰਹਾਉ।

ਹੇ ਮੇਰੀ ਜਿੰਦੇ ! ਹਰ ਰੋਜ਼ ਉਸ ਮਾਲਿਕ ਨੂੰ ਯਾਦ ਕਰਨਾ ਚਾਹੀਦਾ ਹੈ (ਦੁੱਖਾਂ ਵਿਚੋਂ) ਆਖ਼ਰ ਉਹੀ ਬਚਾਂਦਾ ਹੈ । ਹੇ ਜਿੰਦੇ ! ਧਿਆਨ ਨਾਲ ਸੁਣ (ਉਸ ਮਾਲਿਕ ਦਾ ਆਸਰਾ ਲਿਆਂ ਹੀ ਦੁੱਖਾਂ ਦੇ ਸਮੁੰਦਰ ਵਿਚੋਂ) ਪਾਰ ਲੰਘ ਸਕੀਦਾ ਹੈ ।੨।

ਹੇ ਦਿਆਲ ਪ੍ਰਭੂ ! ਮੈਂ ਤੈਥੋਂ ਸਦਾ ਸਦਕੇ ਜਾਂਦਾ ਹਾਂ (ਮੇਹਰ ਕਰ, ਆਪਣਾ ਨਾਮ ਦੇਹ, ਤਾ ਕਿ) ਤੇਰੇ ਨਾਮ ਦੀ ਰਾਹੀਂ ਮੈਂ (ਦੁੱਖਾਂ ਦੇ ਇਸ ਸਮੁੰਦਰ ਵਿਚੋਂ) ਪਾਰ ਲੰਘ ਸਕਾਂ ।੧।ਰਹਾਉ।

ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ ਸਭ ਥਾਈਂ ਮੌਜੂਦ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ । ਜਿਸ ਜੀਵ ਉਤੇ ਉਹ ਮੇਹਰ ਦੀ ਨਿਗਾਹ ਕਰਦਾ ਹੈ, ਉਹ ਉਸ ਦਾ ਸਿਮਰਨ ਕਰਦਾ ਹੈ ।੩।

ਹੇ ਪਿਆਰੇ (ਪ੍ਰਭੂ !) ਤੇਰੀ ਯਾਦ ਤੋਂ ਬਿਨਾ ਮੈਂ ਵਿਆਕੁਲ ਹੋ ਜਾਂਦਾ ਹਾਂ । ਮੈਨੂੰ ਕੋਈ ਉਹ ਵੱਡੀ ਦਾਤਿ ਦੇਹ, ਜਿਸ ਦਾ ਸਦਕਾ ਮੈਂ ਤੇਰੇ ਨਾਮ ਵਿਚ ਜੁੜਿਆ ਰਹਾਂ । ਹੇ ਪਿਆਰੇ ! ਤੈਥੋਂ ਬਿਨਾ ਹੋਰ ਐਸਾ ਕੋਈ ਨਹੀਂ ਹੈ, ਜਿਸ ਪਾਸ ਜਾ ਕੇ ਮੈਂ ਇਹ ਅਰਜ਼ੋਈ ਕਰ ਸਕਾਂ ।੧।ਰਹਾਉ।

(ਦੁੱਖਾਂ ਦੇ ਇਸ ਸਾਗਰ ਵਿਚੋਂ ਤਰਨ ਲਈ) ਮੈਂ ਆਪਣੇ ਮਾਲਿਕ ਪ੍ਰਭੂ ਨੂੰ ਹੀ ਯਾਦ ਕਰਦਾ ਹਾਂ, ਕਿਸੇ ਹੋਰ ਪਾਸੋਂ ਮੈਂ ਇਹ ਮੰਗ ਨਹੀਂ ਮੰਗਦਾ । ਨਾਨਕ (ਆਪਣੇ) ਉਸ (ਮਾਲਿਕ) ਦਾ ਹੀ ਸੇਵਕ ਹੈ, ਉਸ ਮਾਲਿਕ ਤੋਂ ਹੀ ਖਿਨ ਖਿਨ ਸਦਕੇ ਹੁੰਦਾ ਹੈ ।੪।

ਹੇ ਮੇਰੇ ਮਾਲਿਕ ! ਮੈਂ ਤੇਰੇ ਨਾਮ ਤੋਂ ਖਿਨ ਖਿਨ ਕੁਰਬਾਨ ਜਾਂਦਾ ਹਾਂ ।੧।ਰਹਾਉ।

**ਧਨਾਸਰੀ ਮਹਲਾ ੧ ॥ ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥ ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥੧॥ ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥੧॥ ਰਹਾਉ ॥ ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥ ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥੨॥ ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ॥ ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥੩॥ ਨਾਮੁ**

**ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ ॥ ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ ॥੪॥ ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥ ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥੫॥੨॥ {ਪੰਨਾ ੬੬੦}**

**ਪਦ ਅਰਥ** :—ਹਮ—ਅਸੀ । ਇਕ ਦਮੀ—ਇਕ ਦਮ ਵਾਲੇ । ਦਮ—ਸੁਆਸ, ਸਾਹ । ਮੁਹਲਤਿ—(ਜ਼ਿੰਦਗੀ ਦੀ) ਮਿਆਦ । ਮੁਹਤੁ—(ਮੌਤ ਦਾ) ਸਮਾ । ਨ ਜਾਣਾ—ਅਸੀ ਨਹੀਂ ਜਾਣਦੇ । ਸਰੇਵਹੁ—ਸਿਮਰੋ । ਜੀਅ ਪਰਾਣਾ—ਜਿੰਦ ਤੇ ਪ੍ਰਾਣ ।੧।

ਅੰਧੇ—ਹੇ ਅੰਨ੍ਹੇ ਜੀਵ ! ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਜੀਵ ! ਜੀਵਨਾ ਕੇਤੇ ਕੇ ਦਿਨਾ—ਕਿਤਨੇ ਕੁ ਦਿਨ ਦਾ ਜੀਵਨ ? ਥੋੜੇ ਹੀ ਦਿਨਾਂ ਦਾ ਜੀਵਨ ।੧।ਰਹਾਉ।

ਸਾਸੁ—ਸਾਹ, ਸੁਆਸ । ਮਾਸੁ—ਸਰੀਰ । ਜੀਉ—ਜਿੰਦ । ਮੈ—ਮੈਨੂੰ । ਤੂ ਮੈ ਖਰਾ ਪਿਆਰਾ—ਤੂੰ ਮੈਨੂੰ ਬਹੁਤਾ ਪਿਆਰਾ ਲੱਗ, ਹੇ ਪ੍ਰਭੂ ! ਤੂੰ ਆਪਣਾ ਪਿਆਰ ਦੇਹ । ਸਾਇਰੁ—ਕਵੀ, ਢਾਢੀ । ਏਵ—ਇਹ ਹੀ ।੨।

ਕਿਆ—ਕੀਹ ? ਕੋ—ਕੋਈ ਜੀਵ । ਕਢੈ—ਪੇਸ਼ ਕਰੇ, ਦੇਵੇ । ਗਹਣਾ—ਵੱਟੇ ਵਿਚ ਦੇਣ ਵਾਸਤੇ ਕੋਈ ਚੀਜ਼ । ਸੋ ਕਿਛੁ—ਉਹੀ ਕੁਝ । ਪੁਰਬਿ—ਪਹਿਲੇ ਸਮੇ ਵਿਚ । ਲਹਣਾ—ਮਿਲਣ-ਜੋਗ ਚੀਜ਼ ।੩।

ਚਿਤਿ—ਚਿੱਤ ਵਿਚ । ਕਪਟੁ—ਫਲ ਦੇ ਕੰਮ । ਜਮ ਦੁਆਰਿ—ਜਮ ਦੇ ਦਰ ਤੇ । ਜਾ—ਜਦੋਂ । ਪਕੜਿ—ਪਕੜ ਕੇ । ਚਲਾਇਆ—ਤੋਰਿਆ ਗਿਆ । ਤਾ—ਤਦੋਂ ।੪।

ਨਾਨਕ—ਹੇ ਨਾਨਕ ! {ਲਫ਼ਜ਼ 'ਨਾਨਕ' ਅਤੇ 'ਨਾਨਕੁ' ਦਾ ਫ਼ਰਕ ਵੇਖੋ । 'ਨਾਨਕੁ'—ਕਰਤਾ ਕਾਰਕ, ਇਕ-ਵਚਨ । 'ਨਾਨਕ'—ਸੰਬੋਧਨ} । ਕਿਛੁ—(ਪ੍ਰਭੂ ਦੀ) ਕੁਝ (ਸਿਫ਼ਤਿ-ਸਾਲਾਹ) । ਰਹਣੁ—ਸਦਾ ਦਾ ਟਿਕਾਣਾ । ਭਾਲਿ ਰਹੇ—ਢੂੰਢ ਕੇ ਥੱਕ ਗਏ ਹਾਂ । ਮਰਿ—(ਦੁਨੀਆ ਦੀਆਂ ਵਾਸਨਾਂ ਵਲੋਂ) ਮਰ ਕੇ । ਰਹੀਐ—ਇਥੇ ਜ਼ਿੰਦਗੀ ਦੇ ਦਿਨ ਗੁਜ਼ਾਰੀਏ ।੫।

**ਅਰਥ** :—ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਜੀਵ ! (ਅੱਖਾਂ ਖੋਲ੍ਹ ਕੇ) ਵੇਖ, ਸੋਚ ਸਮਝ, ਇਥੇ ਜਗਤ ਵਿਚ ਥੋੜੇ ਹੀ ਦਿਨਾਂ ਦੀ ਜ਼ਿੰਦਗੀ ਹੈ ।੧।ਰਹਾਉ।

ਨਾਨਕ ਬੇਨਤੀ ਕਰਦਾ ਹੈ—(ਹੇ ਭਾਈ !) ਅਸੀ ਆਦਮੀ ਇਕ ਦਮ ਦੇ ਹੀ ਮਾਲਕ ਹਾਂ (ਕੀਹ ਪਤਾ ਹੈ ਕਿ ਦਮ ਕਦੋਂ ਮੁੱਕ ਜਾਏ ? ਸਾਨੂੰ ਆਪਣੀ ਜ਼ਿੰਦਗੀ ਦੀ) ਮਿਆਦ ਦਾ ਪਤਾ ਨਹੀਂ ਹੈ, ਸਾਨੂੰ ਇਹ ਪਤਾ ਨਹੀਂ ਕਿ ਮੌਤ ਦਾ ਵਕਤ ਕਦੋਂ ਆ ਜਾਣਾ ਹੈ । (ਇਸ ਵਾਸਤੇ) ਉਸ ਪਰਮਾਤਮਾ ਦਾ ਸਿਮਰਨ ਕਰੋ ਜਿਸ ਨੇ ਇਹ ਜਿੰਦ ਤੇ ਸੁਆਸ ਦਿੱਤੇ ਹੋਏ ਹਨ ।੧।

(ਪਰ ਜੀਵਾਂ ਦੇ ਭੀ ਕੀਹ ਵੱਸ ? ਹੇ ਪ੍ਰਭੂ !) ਤੇਰਾ ਢਾਢੀ ਨਾਨਕ (ਤੇਰੇ ਦਰ ਤੇ) ਇਹ ਹੀ ਬੇਨਤੀ ਕਰਦਾ ਹੈ—ਹੇ ਸਦਾ ਅਟੱਲ ਰਹਿਣ ਵਾਲੇ ਤੇ ਜੀਵਾਂ ਦੇ ਪਾਲਣ ਵਾਲੇ ਪ੍ਰਭੂ ! (ਜਿਵੇਂ) ਇਹ ਸੁਆਸ ਇਹ ਸਰੀਰ ਇਹ ਜਿੰਦ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ (ਤਿਵੇਂ) ਆਪਣਾ ਪਿਆਰ ਭੀ ਤੂੰ ਆਪ ਹੀ ਦੇਹ ।੨।

ਹੇ ਮੇਰੇ ਮਾਲਿਕ ! ਜੇ ਤੂੰ ਆਪਣੇ ਪਿਆਰ ਦੀ ਦਾਤਿ ਆਪ ਹੀ ਕਿਸੇ ਜੀਵ ਨੂੰ ਨਾਹ ਦੇਵੇਂ, ਤਾਂ ਜੀਵ ਪਾਸ ਕੋਈ ਐਸ਼ੀ ਸ਼ੈ ਨਹੀਂ ਜੋ ਵੱਟੇ ਵਿਚ ਦੇ ਕੇ ਤੇਰਾ ਪਿਆਰ ਵਿਹਾਝ ਲਏ । ਨਾਨਕ ਬੇਨਤੀ ਕਰਦਾ ਹੈ ਕਿ ਜੀਵ

ਨੂੰ ਤਾਂ ਉਹੀ ਕੁਝ ਮਿਲ ਸਕਦਾ ਹੈ ਜੋ ਉਸ ਦੇ ਪੂਰਬਲੇ ਕੀਤੇ ਕਰਮਾਂ ਅਨੁਸਾਰ ਸੰਸਕਾਰ-ਰੂਪ ਲੇਖ (ਉਸ ਦੇ ਮੱਥੇ ਤੇ ਲਿਖਿਆ ਹੋਇਆ) ਹੈ (ਆਪਣੇ ਨਾਮ ਤੇ ਪਿਆਰ ਦੀ ਦਾਤਿ ਤਾਂ ਤੂੰ ਆਪ ਹੀ ਦੇਣੀ ਹੈ) ।੩।

(ਪਿਛਲੇ ਕਰਮਾਂ ਦੇ ਸੰਸਕਾਰਾਂ ਦੇ ਅਸਰ ਹੇਠ) ਛਲੀ ਮਨੁੱਖ ਤਾਂ ਛਲ ਹੀ ਕਮਾਂਦਾ ਰਹਿੰਦਾ ਹੈ, ਤੇ ਖਸਮ-ਪ੍ਰਭੂ ਦਾ ਨਾਮ ਆਪਣੇ ਮਨ ਵਿਚ ਨਹੀਂ ਵਸਾਂਦਾ । (ਸਾਰੀ ਉਮਰ ਇਉਂ ਹੀ ਲੰਘਾ ਕੇ ਅਖ਼ੀਰ ਵੇਲੇ) ਜਦੋਂ ਫੜ ਕੇ ਜਮਰਾਜ ਦੇ ਬੂਹੇ ਵਲ ਧੱਕਿਆ ਜਾਂਦਾ ਹੈ, ਤਾਂ (ਇਥੋਂ) ਤੁਰਨ ਵੇਲੇ ਹੱਥ ਮਲਦਾ ਹੈ ।੪।

ਹੇ ਨਾਨਕ ! ਜਦ ਤਕ ਦੁਨੀਆ ਵਿਚ ਜੀਊਣਾ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਨੀ-ਕਰਨੀ ਚਾਹੀਦੀ ਹੈ (ਇਹੀ ਹੈ ਮਨੁੱਖਾ ਜਨਮ ਦਾ ਲਾਭ, ਤੇ ਇਥੇ ਸਦਾ ਨਹੀਂ ਬੈਠ ਰਹਿਣਾ) । ਅਸੀ ਢੂੰਡ ਚੁਕੇ ਹਾਂ, ਕਿਸੇ ਨੂੰ ਸਦਾ ਦਾ ਟਿਕਾਣਾ ਇਥੇ ਨਹੀਂ ਮਿਲਿਆ, ਇਸ ਵਾਸਤੇ ਜਿਤਨਾ ਚਿਰ ਜੀਵਨ-ਅਵਸਰ ਮਿਲਿਆ ਹੈ ਦੁਨੀਆ ਦੀਆਂ ਵਾਸਨਾਂ ਵਲੋਂ ਮਰ ਕੇ ਜ਼ਿੰਦਗੀ ਦੇ ਦਿਨ ਗੁਜ਼ਾਰੀਏ ।੫।੨।

### ਧਨਾਸਰੀ ਮਹਲਾ ੧ ਘਰੁ ਦੂਜਾ

**ੴ ਸਤਿਗੁਰ ਪ੍ਰਸਾਦਿ ॥ ਕਿਉ ਸਿਮਰੀ ਸਿਵਰਿਆ ਨਹੀ ਜਾਇ ॥ ਤਪੈ ਹਿਆਉ ਜੀਅੜਾ ਬਿਲਲਾਇ ॥ ਸਿਰਜਿ ਸਵਾਰੇ ਸਾਚਾ ਸੋਇ ॥ ਤਿਸੁ ਵਿਸਰਿਐ ਚੰਗਾ ਕਿਉ ਹੋਇ ॥੧॥ ਹਿਕਮਤਿ ਹੁਕਮਿ ਨ ਪਾਇਆ ਜਾਇ ॥ ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥੧॥ ਰਹਾਉ ॥ ਵਖਰੁ ਨਾਮੁ ਦੇਖਣ ਕੋਈ ਜਾਇ ॥ ਨਾ ਕੋ ਚਾਖੈ ਨਾ ਕੋ ਖਾਇ ॥ ਲੋਕਿ ਪਤੀਣੈ ਨਾ ਪਤਿ ਹੋਇ ॥ ਤਾ ਪਤਿ ਰਹੈ ਰਾਖੈ ਜਾ ਸੋਇ ॥੨॥ ਜਹ ਦੇਖਾ ਤਹ ਰਹਿਆ ਸਮਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ ॥ ਜੇ ਕੋ ਕਰੇ ਕੀਤੈ ਕਿਆ ਹੋਇ ॥ ਜਿਸ ਨੋ ਬਖਸੇ ਸਾਚਾ ਸੋਇ ॥੩॥ ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥ ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥ ਜੈਸੀ ਨਦਰਿ ਕਰੇ ਤੈਸਾ ਹੋਇ ॥ ਵਿਣੁ ਨਦਰੀ ਨਾਨਕ ਨਹੀ ਕੋਇ ॥੪॥੧॥੩॥ {ਪੰਨਾ ੬੬੧}**

**ਪਦ ਅਰਥ** :—ਸਿਮਰੀ—ਮੈਂ ਸਿਮਰਾਂ । ਹਿਆਉ—ਹਿਰਦਾ । ਜੀਅੜਾ—ਜਿੰਦ । ਬਿਲਲਾਇ—ਵਿਲਕਦਾ ਹੈ । ਸਿਰਜਿ—ਪੈਦਾ ਕਰ ਕੇ । ਸਵਾਰੇ—ਸਵਾਰਦਾ ਹੈ, ਚੰਗੇ ਜੀਵਨ ਵਾਲਾ ਬਣਾਂਦਾ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ ਅਕਾਲ ਪੁਰਖ । ਤਿਸੁ ਵਿਸਰਿਐ—ਜੇ ਉਸ (ਪ੍ਰਭੂ) ਨੂੰ ਭੁਲਾ ਦੇਈਏ । ਕਿਉ ਹੋਇ—ਨਹੀਂ ਹੋ ਸਕਦਾ ।੧।

ਹਿਕਮਤਿ—ਚਲਾਕੀ । ਹੁਕਮਿ—ਹੁਕਮ ਨਾਲ, ਧੱਕੇ ਨਾਲ, ਕੋਈ ਹੱਕ ਜਤਾਣ ਨਾਲ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਮਿਲਉ—ਮੈਂ ਮਿਲਾਂ । ਮਾਇ—ਹੇ ਮਾਂ ! ।੧।ਰਹਾਉ।

ਵਖਰੁ—ਸੌਦਾ । ਕੋਈ—ਕੋਈ ਵਿਰਲਾ । ਲੋਕਿ ਪਤੀਣੈ—ਜੇ ਜਗਤ ਦੀ ਤਸੱਲੀ ਕਰਾ ਦਿੱਤੀ ਜਾਏ । ਪਤਿ—ਇੱਜ਼ਤ । ਸੋਇ—ਉਹ ਪਰਮਾਤਮਾ ਹੀ ।੨।

ਜਹ—ਜਿੱਥੇ । ਦੇਖਾ—ਮੈਂ ਵੇਖਦਾ ਹਾਂ । ਜਾਇ—ਥਾਂ । ਕੀਤੈ—(ਹਿਕਮਤਿ ਆਦਿਕ ਵਾਲਾ ਜਤਨ) ਕੀਤਿਆਂ ।੩।

ਹੁਣਿ—ਝਬਦੇ ਹੀ । ਮੁਹਤਿ—ਮੁਹਤ ਵਿਚ, ਪਲ ਵਿਚ । ਤਾਲਿ—ਤਾਲ (ਦੇਣ ਜਿਤਨੇ ਸਮੇ) ਵਿਚ । ਦੇਸਾ—ਮੈਂ ਦਿਆਂਗਾ । ਵਿਣੁ ਨਦਰੀ—ਮੇਹਰ ਦੀ ਨਜ਼ਰ ਤੋਂ ਬਿਨਾ ।੪।

**ਅਰਥ** :—ਹੇ ਮੇਰੀ ਮਾਂ ! ਕਿਸੇ ਚਲਾਕੀ ਨਾਲ ਜਾਂ ਕੋਈ ਹੱਕ ਜਤਾਣ ਨਾਲ ਪਰਮਾਤਮਾ ਨਹੀਂ ਮਿਲਦਾ । ਹੋਰ ਕਿਹੜਾ ਤਰੀਕਾ ਹੈ ਜਿਸ ਨਾਲ ਮੈਂ ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਮਿਲ ਸਕਦਾ ਹਾਂ ? ।੧।ਰਹਾਉ।

(ਚਲਾਕੀ ਜਾਂ ਧੱਕੇ ਨਾਲ) ਪਰਮਾਤਮਾ ਦਾ ਸਿਮਰਨ ਨਹੀਂ ਕੀਤਾ ਜਾ ਸਕਦਾ । ਫਿਰ ਮੈਂ ਕਿਵੇਂ ਉਸ ਦਾ ਸਿਮਰਨ ਕਰਾਂ ? ਤੇ, ਜੇ ਉਸ ਪ੍ਰਭੂ ਨੂੰ ਭੁਲਾ ਦੇਈਏ, ਤਾਂ ਭੀ ਜੀਵਨ ਚੰਗਾ ਕਦੇ ਨਹੀਂ ਬਣ ਸਕਦਾ, ਦਿਲ ਸੜਦਾ ਰਹਿੰਦਾ ਹੈ, ਜਿੰਦ ਦੁਖੀ ਰਹਿੰਦੀ ਹੈ । (ਕੀਹ ਕੀਤਾ ਜਾਏ ?) (ਅਸਲ ਗੱਲ ਇਹ ਹੈ ਕਿ) ਸਦਾ-ਥਿਰ ਰਹਿਣ ਵਾਲਾ ਪ੍ਰਭੂ ਜੀਵਾਂ ਨੂੰ ਪੈਦਾ ਕਰ ਕੇ ਆਪ ਹੀ (ਸਿਮਰਨ ਦੀ ਦਾਤਿ ਦੇ ਕੇ) ਚੰਗੇ ਜੀਵਨ ਵਾਲਾ ਬਣਾਂਦਾ ਹੈ ।੧।

(ਜੇ ਉਸ ਦੀ ਮੇਹਰ ਨ ਹੋਵੇ ਤਾਂ) ਇਸ ਨਾਮ-ਵੱਖਰ ਨੂੰ ਨਾਹ ਕੋਈ ਪਰਖਣ ਲਈ ਜਾਂਦਾ ਹੈ, ਨਾਹ ਕੋਈ ਇਸ ਨੂੰ ਖਾ ਕੇ ਵੇਖਦਾ ਹੈ । (ਚਲਾਕੀਆਂ ਵਰਤ ਕੇ ਜਗਤ ਦੀ ਤਸੱਲੀ ਕਰਾ ਦਿੱਤੀ ਜਾਂਦੀ ਹੈ ਕਿ ਅਸੀ ਨਾਮ-ਵੱਖਰ ਵਿਹਾਝ ਰਹੇ ਹਾਂ) ਪਰ ਨਿਰਾ ਜਗਤ ਦੀ ਤਸੱਲੀ ਕਰਾਇਆਂ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਨਹੀਂ ਮਿਲਦਾ (ਲੋਕ-ਵਿਖਾਵੇ ਵਾਲੀ ਭਗਤੀ ਪਰਵਾਨ ਨਹੀਂ ਹੁੰਦੀ) । ਇੱਜ਼ਤ ਤਦੋਂ ਹੀ ਮਿਲਦੀ ਹੈ ਜੇ ਪ੍ਰਭੂ (ਆਪ ਮੇਹਰ ਕਰ ਕੇ ਨਾਮ ਦੀ ਦਾਤਿ ਦੇਵੇ ਤੇ) ਇੱਜ਼ਤ ਰੱਖੇ ।੨।

(ਹੇ ਪ੍ਰਭੂ !) ਜਿੱਧਰ ਮੈਂ ਵੇਖਦਾ ਹਾਂ ਉਧਰ ਹੀ ਤੂੰ ਮੌਜੂਦ ਹੈਂ, (ਤੈਨੂੰ ਮਿਲਣ ਵਾਸਤੇ) ਤੈਥੋਂ ਬਿਨਾ ਹੋਰ ਕੋਈ ਆਸਰਾ ਨਹੀਂ ਹੈ ।

ਜੋ ਕੋਈ ਜੀਵ (ਪ੍ਰਭੂ ਨੂੰ ਮਿਲਣ ਵਾਸਤੇ ਹਿਕਮਤਿ ਆਦਿਕ ਵਾਲਾ ਕੋਈ ਜਤਨ) ਕਰੇ, ਤਾਂ ਅਜੇਹੇ ਜਤਨ ਨਾਲ ਕੋਈ ਲਾਭ ਨਹੀਂ ਹੁੰਦਾ । (ਸਿਰਫ਼ ਉਹੀ ਜੀਵ ਪ੍ਰਭੂ ਨੂੰ ਮਿਲ ਸਕਦਾ ਹੈ) ਜਿਸ ਉਤੇ ਉਹ ਸਦਾ-ਥਿਰ ਪ੍ਰਭੂ ਆਪ (ਸਿਮਰਨ ਦੀ) ਬਖ਼ਸ਼ਸ਼ ਕਰੇ ।੩।

(ਇਥੇ ਸਦਾ ਨਹੀਂ ਬੈਠੇ ਰਹਿਣਾ, ਇਥੋਂ) ਝਬਦੇ ਹੀ (ਹਰੇਕ ਜੀਵ ਨੇ ਆਪੋ ਆਪਣੀ ਵਾਰੀ) ਚਲੇ ਜਾਣਾ ਹੈ, ਇਕ ਪਲ ਵਿਚ ਜਾਂ ਇਕ ਤਾਲ ਵਿਚ (ਕਹਿ ਲਵੋ । ਇਥੇ ਪੱਕੇ ਡੇਰੇ ਨਹੀਂ ਹਨ) । (ਫਿਰ, ਇਸ ਸਮੇ ਵਿਚ ਜੇ ਮੈਂ ਲੋਕ-ਵਿਖਾਵਾ ਹੀ ਕਰਦਾ ਰਿਹਾ, ਤਾਂ) ਮੈਂ ਕੀਹ ਮੂੰਹ ਵਿਖਾਵਾਂਗਾ ? ਮੇਰੇ ਪੱਲੇ ਗੁਣ ਨਹੀਂ ਹੋਣਗੇ ।

(ਜੀਵ ਦੇ ਭੀ ਕੀਹ ਵੱਸ ?) ਪਰਮਾਤਮਾ ਜੇਹੋ ਜੇਹੀ ਨਿਗਾਹ ਕਰਦਾ ਹੈ ਜੀਵ ਉਹੋ ਜੇਹੇ ਜੀਵਨ ਵਾਲਾ ਬਣ ਜਾਂਦਾ ਹੈ । ਹੇ ਨਾਨਕ ! ਪ੍ਰਭੂ ਦੀ ਮੇਹਰ ਦੀ ਨਜ਼ਰ ਤੋਂ ਬਿਨਾ ਕੋਈ ਜੀਵ ਪ੍ਰਭੂ ਦੇ ਚਰਨਾਂ ਵਿਚ ਜੁੜ ਨਹੀਂ ਸਕਦਾ ।੪।੧।੩।

ਨੋਟ :—ਅੰਕ ੧ ਦੱਸਦਾ ਹੈ ਕਿ "ਘਰੁ ਦੂਜਾ" ਦੇ ਨਵੇਂ ਸੰਗ੍ਰਹ ਦਾ ਇਹ ਪਹਿਲਾ ਸ਼ਬਦ ਹੈ ।

**ਧਨਾਸਰੀ ਮਹਲਾ ੧ ॥ ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ ॥ ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥ ਗੁਰ ਪਰਸਾਦੀ ਪਾਇਆ ਜਾਇ ॥ ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥੧॥ ਰਹਾਉ ॥ ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥ ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥ ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ ਤਿਸੁ ਆਗੈ ਧਰੈ ॥ ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥੩॥ ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥ ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ**

**ਜਮ ਤੇ ਕੈਸਾ ਡਰੈ ॥੪॥ ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥ ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥ {ਪੰਨਾ ੬੬੧}**

**ਪਦ ਅਰਥ** :—ਨਦਰਿ—ਕ੍ਰਿਪਾ-ਦ੍ਰਿਸ਼ਟੀ । ਦ੍ਰਵੈ—ਨਰਮ ਹੋ ਜਾਂਦਾ ਹੈ, ਪੰਘਰਦਾ ਹੈ । ਪਰਾਤਮਾ—ਪਰ ਆਤਮਾ, ਦੂਜਿਆਂ ਦਾ ਆਤਮਾ, ਦੂਜਿਆਂ ਦਾ ਆਪਾ । ਦੁਬਿਧਾ—ਮੇਰ-ਤੇਰ । ਅੰਤਰ ਕੀ—ਅੰਦਰਲੇ ਦੀ । ਅੰਤਰਿ—ਅੰਦਰ ਹੀ {ਲਫ਼ਜ਼ 'ਅੰਦਰ' ਨਾਂਵ ਹੈ, 'ਅੰਤਰਿ' ਕ੍ਰਿਆ ਵਿਸ਼ੇਸ਼ਣ ਹੈ} ।੧।

ਪਦਸਾਦੀ—ਕਿਰਪਾ ਨਾਲ । ਕਾਲੁ—ਮੌਤ, ਮੌਤ ਦਾ ਡਰ ।੧।ਰਹਾਉ।

ਸਚਿ ਸਿਮਰਿਐ—ਜੇ ਸਦਾ-ਥਿਰ ਪ੍ਰਭੂ ਨੂੰ ਸਿਮਰਿਆ ਜਾਏ । ਪਰਗਾਸੁ—ਚਾਨਣ, ਅਸਲੀ ਜੀਵਨ ਦੀ ਸੂਝ । ਤਾ ਤੇ—ਉਸ ('ਪਰਗਾਸ') ਦੀ ਰਾਹੀਂ । ਬਿਖਿਆ—ਮਾਇਆ । ਉਦਾਸੁ—ਨਿਰਲੇਪ । ਕਲਤ੍ਰ—ਇਸਤ੍ਰੀ । ਗਤਿ—ਉੱਚੀ ਆਤਮਕ ਅਵਸਥਾ ।੨।

ਜੀਉ—ਜਿੰਦ । ਜਿਸ ਕਾ—ਜਿਸ ਪ੍ਰਭੂ ਦਾ ਦਿੱਤਾ ਹੋਇਆ {ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} ।੩।

ਸਤਿਗੁਰ ਕੀ ਮੂਰਤਿ—ਗੁਰੂ ਦਾ ਸਰੂਪ, ਗੁਰੂ ਦਾ ਆਤਮਕ ਸਰੂਪ, ਗੁਰੂ ਦੀ ਬਾਣੀ । ਸਾਚਾ—ਸਦਾ-ਥਿਰ ਰਹਿਣ ਵਾਲਾ ।੪।

ਭਨਤਿ—ਆਖਦਾ ਹੈ । ਤਾ—ਤਦੋਂ ਹੀ । ਕੋ—ਕੋਈ (ਮਨੁੱਖ) । ਮੋਹ—ਮੋਹ ਤੋਂ ਖ਼ਲਾਸੀ । ਦੁਆਰੁ—ਦਰਵਾਜ਼ਾ, ਰਸਤਾ । ਸਾਰੁ—ਸ੍ਰੇਸ਼ਟ ।੫।

**ਅਰਥ** :—ਪਰਮਾਤਮਾ ਦਾ ਸਿਮਰਨ ਗੁਰੂ ਦੀ ਕਿਰਪਾ ਨਾਲ ਹਾਸਲ ਹੁੰਦਾ ਹੈ, ਤੇ, ਜਿਸ ਮਨੁੱਖ ਦਾ ਚਿੱਤ ਪਰਮਾਤਮਾ ਨਾਲ ਪਰਚ ਜਾਂਦਾ ਹੈ ਉਸ ਨੂੰ ਮੁੜ ਮੌਤ ਦਾ ਡਰ ਨਹੀਂ ਪੋਂਹਦਾ ।੧।ਰਹਾਉ।

ਪ੍ਰਭੂ ਆਪ ਹੀ ਮੇਹਰ ਦੀ ਨਜ਼ਰ ਕਰੇ ਤਾਂ (ਗੁਰੂ ਦੀ ਰਾਹੀਂ) ਉਸ ਦਾ ਸਿਮਰਨ ਕੀਤਾ ਜਾ ਸਕਦਾ ਹੈ । (ਜੋ ਮਨੁੱਖ ਸਿਮਰਦਾ ਹੈ ਉਸ ਦਾ) ਆਤਮਾ (ਦੂਜਿਆਂ ਦੇ ਦੁੱਖ ਵੇਖ ਕੇ) ਨਰਮ ਹੁੰਦਾ ਹੈ (ਕਠੋਰਤਾ ਮੁੱਕ ਜਾਣ ਕਰਕੇ) ਉਹ ਪ੍ਰਭੂ ਵਿਚ ਸੁਰਤਿ ਜੋੜੀ ਰੱਖਦਾ ਹੈ । ਉਹ ਮਨੁੱਖ ਆਪਣੇ ਆਪੇ ਤੇ ਦੂਜਿਆਂ ਦੇ ਆਪੇ ਨੂੰ ਇਕੋ ਜਿਹਾ ਸਮਝਦਾ ਹੈ, ਉਸ ਦੇ ਅੰਦਰ ਦੀ ਮੇਰ-ਤੇਰ ਅੰਦਰ ਹੀ ਮਿਟ ਜਾਂਦੀ ਹੈ ।੧।

ਜੇ ਸਦਾ-ਥਿਰ ਪ੍ਰਭੂ ਨੂੰ ਸਿਮਰਿਆ ਜਾਏ ਤਾਂ ਸਹੀ ਜੀਵਨ ਦੀ ਸੂਝ ਪੈ ਜਾਂਦੀ ਹੈ, ਉਸ 'ਪਰਗਾਸ' ਦੀ ਰਾਹੀਂ ਮਾਇਆ ਵਿਚ ਵਰਤਦਾ ਹੋਇਆ ਭੀ ਨਿਰਲੇਪ ਰਹਿੰਦਾ ਹੈ । ਗੁਰੂ ਦੀ ਸਰਨ ਪੈਣ ਵਿਚ ਅਜੇਹੀ ਖ਼ੂਬੀ ਹੈ ਕਿ ਪੁਤ੍ਰ ਇਸਤ੍ਰੀ (ਆਦਿਕ ਪਰਵਾਰ) ਵਿਚ ਹੀ ਰਹਿੰਦਿਆਂ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ ।੨।

ਸੇਵਕ ਉਹ ਹੈ ਜੋ (ਮਾਲਕ ਦੀ) ਇਹੋ ਜਿਹੀ ਸੇਵਾ ਕਰੇ ਕਿ ਜਿਸ ਮਾਲਕ ਦੀ ਦਿੱਤੀ ਹੋਈ ਜਿੰਦ ਹੈ ਉਸੇ ਦੇ ਅੱਗੇ ਇਸ ਨੂੰ ਭੇਟਾ ਦੇ ਦੇਵੇ । ਅਜੇਹਾ ਸੇਵਕ ਮਾਲਕ ਨੂੰ ਪਸੰਦ ਆ ਜਾਂਦਾ ਹੈ, (ਮਾਲਕ ਦੇ ਘਰ ਵਿਚ) ਕਬੂਲ ਪੈ ਜਾਂਦਾ ਹੈ, ਉਸ ਦੀ ਹਜ਼ੂਰੀ ਵਿਚ ਆਦਰ-ਸਤਕਾਰ ਪਾਂਦਾ ਹੈ ।੩।

ਜੇਹੜਾ ਸੇਵਕ ਆਪਣੇ ਸਤਿਗੁਰੂ ਦੇ ਆਤਮਕ-ਸਰੂਪ (ਸ਼ਬਦ) ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ ਗੁਰੂ ਦੇ ਦਰ ਤੋਂ ਮਨ-ਇੱਛਤ ਫਲ ਹਾਸਲ ਕਰਦਾ ਹੈ, ਸਦਾ-ਥਿਰ ਰਹਿਣ ਵਾਲਾ ਮਾਲਕ-ਪ੍ਰਭੂ ਉਸ ਉਤੇ (ਇਤਨੀ) ਮੇਹਰ ਕਰਦਾ ਹੈ ਕਿ ਉਸ ਨੂੰ ਮੌਤ ਦਾ ਭੀ ਕੋਈ ਡਰ ਨਹੀਂ ਰਹਿ ਜਾਂਦਾ ।੪।

ਨਾਨਕ ਆਖਦਾ ਹੈ—ਜਦੋਂ ਮਨੁੱਖ (ਗੁਰੂ ਦੇ ਸ਼ਬਦ ਦੀ) ਵਿਚਾਰ ਕਰਦਾ ਹੈ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਇਸ ਗੁਰ-ਬਾਣੀ ਨਾਲ ਪਿਆਰ ਪਾਂਦਾ ਹੈ, ਤਦੋਂ ਉਹ (ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਦਰਵਾਜ਼ਾ ਲੱਭ ਲੈਂਦਾ ਹੈ । (ਸਿਫ਼ਤਿ-ਸਾਲਾਹ ਵਾਲਾ ਇਹ) ਸ੍ਰੇਸ਼ਟ ਗੁਰ-ਸ਼ਬਦ ਹੀ ਅਸਲ ਜਪ ਹੈ ਅਸਲ ਤਪ ਹੈ ।੫।੨।੪।

**ਧਨਾਸਰੀ ਮਹਲਾ ੧ ॥ ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥ ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥ ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥੧॥ ਰਹਾਉ ॥ ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥ ਜਿਨਿ ਮਨੁ ਰਾਖਿਆ ਅਗਨੀ ਪਾਇ ॥ ਵਾਜੈ ਪਵਣੁ ਆਖੈ ਸਭ ਜਾਇ ॥੨॥ ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥ ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥ ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥ ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥ {ਪੰਨਾ ੬੬੧-੬੬੨}**

**ਪਦ ਅਰਥ** :—ਤਪਤੁ ਹੈ—ਦੁਖੀ ਹੁੰਦਾ ਹੈ । ਬਾਰੋ ਬਾਰ—ਬਾਰ ਬਾਰ, ਮੁੜ ਮੁੜ । ਤਪਿ ਤਪਿ—ਤਪ ਕੇ ਤਪ ਕੇ, ਦੁਖੀ ਹੋ ਹੋ ਕੇ । ਬੇਕਾਰ—ਵਿਕਾਰਾਂ ਵਿਚ । ਜੈ ਤਨਿ—ਜਿਸ ਸਰੀਰ ਵਿਚ । ਵਿਸਰਿ ਜਾਇ—ਭੁੱਲ ਜਾਂਦੀ ਹੈ । ਪਕਾ ਰੋਗੀ—ਕੋੜ੍ਹ ਦੇ ਰੋਗ ਵਾਲਾ ।੧।

ਬਹੁਤਾ ਬੋਲਣੁ—(ਸਹੇੜੇ ਹੋਏ ਦੁੱਖਾਂ ਬਾਰੇ) ਬਹੁਤੇ ਗਿਲੇ । ਝਖਣੁ—ਵਿਅਰਥ ਬਕਵਾਸ । ਸੋਇ—ਉਹ ਪ੍ਰਭੂ ।੧।ਰਹਾਉ।

ਜਿਨਿ—ਜਿਸ (ਪਰਮਾਤਮਾ) ਨੇ । ਤਾਤੁ—ਤੁਰਤ, ਛੇਤੀ ਛੇਤੀ । ਅਗਨੀ ਪਾਇ—(ਸਰੀਰ ਵਿਚ) ਅੱਗ (ਨਿੱਘ) ਪਾ ਕੇ । ਮਨੁ—ਜਿੰਦ । ਪਵਣੁ—ਸੁਆਸ । ਵਾਜੈ—ਵੱਜਦਾ ਹੈ, ਚੱਲਦਾ ਹੈ । ਆਖੈ—(ਜੀਵ) ਬੋਲਦਾ ਹੈ । ਸਭ ਜਾਇ—ਹੋਰ ਥਾਂ ।੨।

ਦਾਗ ਦੋਸ—ਦੋਸਾਂ ਦੇ ਦਾਗ਼ । ਮੁਹਿ—ਮੂੰਹ ਉਤੇ । ਲਾਇ—ਲਾ ਕੇ । ਜਾਇ—ਥਾਂ ।੩।

ਕਰਮਿ—ਮੇਹਰ ਨਾਲ, ਬਖ਼ਸ਼ਸ਼ ਨਾਲ । ਜਿਤੁ ਲਗਿ—ਜਿਸ ਵਿਚ ਲੱਗ ਕੇ । ਕੋ—ਕੋਈ ਜੀਵ । ਸਾਰ—ਸੰਭਾਲ ।੪।

**ਅਰਥ** :—(ਸਿਫ਼ਤਿ-ਸਾਲਾਹ ਦੀ ਬਾਣੀ ਵਿਸਾਰਿਆਂ) ਜਿੰਦ ਮੁੜ ਮੁੜ ਦੁਖੀ ਹੁੰਦੀ ਹੈ, ਦੁਖੀ ਹੋ ਹੋ ਕੇ (ਫਿਰ ਭੀ) ਹੋਰ ਹੋਰ ਵਿਕਾਰਾਂ ਵਿਚ ਖ਼ੁਆਰ ਹੁੰਦੀ ਹੈ । ਜਿਸ ਸਰੀਰ ਵਿਚ (ਭਾਵ, ਜਿਸ ਮਨੁੱਖ ਨੂੰ) ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਭੁੱਲ ਜਾਂਦੀ ਹੈ, ਉਹ ਸਦਾ ਇਉਂ ਵਿਲਕਦਾ ਹੈ ਜਿਵੇਂ ਕੋੜ੍ਹ ਦੇ ਰੋਗ ਵਾਲਾ ਬੰਦਾ ।੧।

(ਸਿਮਰਨ ਤੋਂ ਖ਼ਾਲੀ ਰਹਿਣ ਕਰ ਕੇ ਸਹੇੜੇ ਹੋਏ ਦੁੱਖਾਂ ਬਾਰੇ ਹੀ) ਬਹੁਤੇ ਗਿਲੇ ਕਰੀ ਜਾਣੇ ਵਿਅਰਥ ਬੋਲ-ਬੁਲਾਰਾ ਹੈ ਕਿਉਂਕਿ ਉਹ ਪਰਮਾਤਮਾ ਸਾਡੇ ਗਿਲੇ ਕਰਨ ਤੋਂ ਬਿਨਾ ਹੀ (ਸਾਡੇ ਰੋਗਾਂ ਦਾ) ਸਾਰਾ ਕਾਰਣ ਜਾਣਦਾ ਹੈ ।੧।ਰਹਾਉ।

(ਦੁੱਖਾਂ ਤੋਂ ਬਚਣ ਵਾਸਤੇ ਉਸ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ) ਜਿਸ ਨੇ ਕੰਨ ਦਿੱਤੇ, ਅੱਖਾਂ ਦਿੱਤੀਆਂ, ਨੱਕ ਦਿੱਤਾ; ਜਿਸ ਨੇ ਜੀਭ ਦਿੱਤੀ ਜੋ ਛੇਤੀ ਛੇਤੀ ਬੋਲਦੀ ਹੈ; ਜਿਸ ਨੇ ਸਾਡੇ ਸਰੀਰ ਵਿਚ ਨਿੱਘ ਪਾ ਕੇ ਜਿੰਦ

(ਸਰੀਰ ਵਿਚ) ਟਿਕਾ ਦਿੱਤੀ; (ਜਿਸ ਦੀ ਕਲਾ ਨਾਲ ਸਰੀਰ ਵਿਚ) ਸੁਆਸ ਚੱਲਦਾ ਹੈ ਤੇ ਮਨੁੱਖ ਹਰ ਥਾਂ (ਤੁਰ ਫਿਰ ਕੇ) ਬੋਲ ਚਾਲ ਕਰ ਸਕਦਾ ਹੈ ।੨।

ਜਿਤਨਾ ਭੀ ਮਾਇਆ ਦਾ ਮੋਹ ਹੈ ਦੁਨੀਆ ਦੀ ਪ੍ਰੀਤ ਹੈ ਰਸਾਂ ਦੇ ਸੁਆਦ ਹਨ, ਇਹ ਸਾਰੇ ਮਨ ਵਿਚ ਵਿਕਾਰਾਂ ਦੀ ਕਾਲਖ ਹੀ ਪੈਦਾ ਕਰਦੇ ਹਨ, ਵਿਕਾਰਾਂ ਦੇ ਦਾਗ਼ ਹੀ ਲਾਂਦੇ ਜਾਂਦੇ ਹਨ । (ਸਿਮਰਨ ਤੋਂ ਸੁੰਞਾ ਰਹਿ ਕੇ ਵਿਕਾਰਾਂ ਵਿਚ ਫਸ ਕੇ) ਮਨੁੱਖ ਵਿਕਾਰਾਂ ਦੇ ਦਾਗ਼ ਆਪਣੇ ਮੱਥੇ ਤੇ ਲਾ ਕੇ (ਇਥੋਂ) ਚੱਲ ਪੈਂਦਾ ਹੈ, ਤੇ ਪਰਮਾਤਮਾ ਦੀ ਹਜ਼ੂਰੀ ਵਿਚ ਇਸ ਨੂੰ ਬੈਠਣ ਲਈ ਥਾਂ ਨਹੀਂ ਮਿਲਦੀ ।੩।

(ਪਰ, ਹੇ ਪ੍ਰਭੂ ! ਜੀਵ ਦੇ ਭੀ ਕੀਹ ਵੱਸ ?) ਤੇਰਾ ਨਾਮ ਸਿਮਰਨ (ਦਾ ਗੁਣ) ਤੇਰੀ ਮੇਹਰ ਨਾਲ ਹੀ ਮਿਲ ਸਕਦਾ ਹੈ, ਤੇਰੇ ਨਾਮ ਵਿਚ ਹੀ ਲੱਗ ਕੇ (ਮੋਹ ਤੇ ਵਿਕਾਰਾਂ ਦੇ ਸਮੁੰਦਰ ਵਿਚੋਂ) ਪਾਰ ਲੰਘ ਸਕੀਦਾ ਹੈ, (ਇਹਨਾਂ ਤੋਂ ਬਚਣ ਲਈ) ਹੋਰ ਕੋਈ ਥਾਂ ਨਹੀਂ ਹੈ ।

ਹੇ ਨਾਨਕ ! (ਨਿਰਾਸਤਾ ਦੀ ਲੋੜ ਨਹੀਂ) ਜੇ ਕੋਈ ਮਨੁੱਖ (ਪ੍ਰਭੂ ਨੂੰ ਭੁਲਾ ਕੇ ਵਿਕਾਰਾਂ ਵਿਚ) ਡੁੱਬਦਾ ਭੀ ਹੈ (ਉਹ ਪ੍ਰਭੂ ਇਤਨਾ ਦਿਆਲ ਹੈ ਕਿ) ਫਿਰ ਭੀ ਉਸ ਦੀ ਸੰਭਾਲ ਹੁੰਦੀ ਹੈ । ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ (ਕਿਸੇ ਨੂੰ ਵਿਰਵਾ ਨਹੀਂ ਰੱਖਦਾ) ।੪।੩।੫।

**ਧਨਾਸਰੀ ਮਹਲਾ ੧ ॥ ਚੋਰੁ ਸਲਾਹੇ ਚੀਤੁ ਨ ਭੀਜੈ ॥ ਜੇ ਬਦੀ ਕਰੇ ਤਾ ਤਸੂ ਨ ਛੀਜੈ ॥ ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥ ਸੁਣਿ ਮਨ ਅੰਧੇ ਕੁਤੇ ਕੂੜਿਆਰ ॥ ਬਿਨੁ ਬੋਲੇ ਬੂਝੀਐ ਸਚਿਆਰ ॥੧॥ ਰਹਾਉ ॥ ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥ ਜੇ ਸਾਥਿ ਰਖੀਐ ਦੀਜੈ ਰਲਾਇ ॥ ਜਾ ਪਰਖੀਐ ਖੋਟਾ ਹੋਇ ਜਾਇ ॥੨॥ ਜੈਸਾ ਕਰੇ ਸੁ ਤੈਸਾ ਪਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥ ਜੇ ਵਡਿਆਈਆ ਆਪੇ ਖਾਇ ॥ ਜੇਹੀ ਸੁਰਤਿ ਤੇਹੈ ਰਾਹਿ ਜਾਇ ॥੩॥ ਜੇ ਸਉ ਕੂੜੀਆ ਕੂੜੁ ਕਬਾੜੁ ॥ ਭਾਵੈ ਸਭੁ ਆਖਉ ਸੰਸਾਰੁ ॥ ਤੁਧੁ ਭਾਵੈ ਅਧੀ ਪਰਵਾਣੁ ॥ ਨਾਨਕ ਜਾਣੈ ਜਾਣੁ ਸੁਜਾਣੁ ॥੪॥੪॥੬॥ {ਪੰਨਾ ੬੬੨}**

**ਪਦ ਅਰਥ** :—ਸਲਾਹੇ—ਸਿਫ਼ਤ ਕਰੇ, ਖ਼ੁਸ਼ਾਮਦ ਕਰੇ । ਭੀਜੈ—ਭਿੱਜਦਾ, ਪਤੀਜਦਾ । ਬਦੀ—ਬੁਰਿਆਈ, ਨਿੰਦਿਆ । ਤਸੂ—ਰਤਾ ਭੀ । ਛੀਜੈ—ਛਿੱਜਦਾ, ਕਮਜ਼ੋਰ ਹੁੰਦਾ, ਘਾਬਰਦਾ । ਹਾਮਾ—ਹਮਾਇਤ, ਜ਼ਾਮਨੀ {ਹਾਮਾ ਭਰਨੀ—ਜ਼ਾਮਨ ਬਣਨਾ, ਕਿਸੇ ਦੇ ਚੰਗੇ ਹੋਣ ਬਾਰੇ ਤਸੱਲੀ ਭਰਿਆ ਬਚਨ ਆਖਣਾ} । ਕੀਆ—ਕੀਤਾ ਗਿਆ, ਬਣਾਇਆ ਗਿਆ । ਕਿਉ ਹੋਇ—ਨਹੀਂ ਹੋ ਸਕਦਾ ।੧।

ਮਨ—ਹੇ ਮਨ ! ਕੁਤੇ—ਕੁੱਤੇ ਵਾਂਗ ਲਾਲਚੀ । ਕੂੜਿਆਰ—ਹੇ ਝੂਠੇ ! ਬੂਝੀਐ—ਪਛਾਣਿਆ ਜਾਂਦਾ ਹੈ । ਸਚਿਆਰ—ਸੱਚਾ ਮਨੁੱਖ ।੧।ਰਹਾਉ।

ਸੁਆਲਿਉ—ਸੋਹਣਾ । ਦੁਗਾਣਾ—ਦੋ ਗੰਢੇ ਕੌਡੀਆਂ ਦੇ ।੨।

ਬੀਜਿ—ਬੀਜ ਕੇ । ਆਪੇ—ਆਪ ਹੀ । ਖਾਇ—ਕਸਮਾਂ ਖਾਏ, ਸਹੁੰਆਂ ਚੁੱਕੇ । ਵਡਿਆਈਆ—ਗੁਣ । ਤੇਹੈ ਰਾਹਿ—ਉਹੋ ਜਿਹੇ ਰਾਹ ਤੇ । ਜਾਇ—ਜਾਂਦਾ ਹੈ । ਸੁਰਤਿ—ਭਾਵਨਾ, ਮਨ ਦੀ ਵਾਸਨਾ ।੩।

ਕੂੜੀਆ—ਝੂਠੀਆਂ ਗੱਲਾਂ । ਕੂੜੁ—ਝੂਠ । ਕਬਾੜੁ—ਕੂੜਾ ਕਰਕਟ, ਟੁੱਟਾ-ਭੱਜਾ ਮਾਲ, ਵਿਅਰਥ ਕੰਮ । ਭਾਵੈ ਆਖਉ—ਬੇਸ਼ੱਕ ਪਿਆ ਆਖੇ । ਤੁਧੁ ਭਾਵੈ—ਹੇ ਪ੍ਰਭੂ ! ਤੈਨੂੰ ਪਸੰਦ ਆ ਜਾਏ । ਅਧੀ—{ਧੀ-ਅਕਲ} ਅਕਲ-ਹੀਨ ਮਨੁੱਖ, ਸਿੱਧੜ । ਜਾਣੁ—ਜਾਨਣਹਾਰ ਪ੍ਰਭੂ । ਸੁਜਾਣੁ—ਸਿਆਣਾ ।੪।

**ਅਰਥ** :—ਜੇ ਕੋਈ ਚੋਰ (ਉਸ ਹਾਕਮ ਦੀ ਜਿਸ ਦੇ ਸਾਹਮਣੇ ਉਸ ਦਾ ਮੁਕੱਦਮਾ ਪੇਸ਼ ਹੈ) ਖ਼ੁਸ਼ਾਮਦ ਕਰੇ ਤਾਂ ਉਸ ਨੂੰ (ਇਹ) ਯਕੀਨ ਨਹੀਂ ਬਣ ਸਕਦਾ (ਕਿ ਇਹ ਸੱਚਾ ਹੈ), ਜੇ ਉਹ ਚੋਰ (ਹਾਕਮ ਦੀ) ਬਦ-ਖ਼ੋਈ ਕਰੇ ਤਾਂ ਭੀ ਉਹ ਰਤਾ ਭਰ ਨਹੀਂ ਘਾਬਰਦਾ । ਕੋਈ ਭੀ ਮਨੁੱਖ ਕਿਸੇ ਚੋਰ ਦੇ ਚੰਗੇ ਹੋਣ ਦੀ ਗਵਾਹੀ ਨਹੀਂ ਦੇ ਸਕਦਾ । ਜੇਹੜਾ ਮਨੁੱਖ (ਲੋਕਾਂ ਦੀਆਂ ਨਜ਼ਰਾਂ ਵਿਚ) ਚੋਰ ਮੰਨਿਆ ਗਿਆ, ਉਹ (ਖ਼ੁਸ਼ਾਮਦਾਂ ਜਾਂ ਬਦ-ਖ਼ੋਈਆਂ ਨਾਲ ਹੋਰਨਾਂ ਦੇ ਸਾਹਮਣੇ) ਚੰਗਾ ਨਹੀਂ ਬਣ ਸਕਦਾ ।੧।

ਹੇ ਅੰਨ੍ਹੇ ਲਾਲਚੀ ਤੇ ਝੂਠੇ ਮਨ ! (ਧਿਆਨ ਨਾਲ) ਸੁਣ । ਸੱਚਾ ਮਨੁੱਖ ਬਿਨਾ ਬੋਲਿਆਂ ਹੀ ਪਛਾਣਿਆ ਜਾਂਦਾ ਹੈ ।੧।ਰਹਾਉ।

ਚੋਰ ਪਿਆ ਸੋਹਣਾ ਬਣੇ ਚਤੁਰ ਬਣੇ (ਪਰ ਆਖ਼ਰ ਉਹ ਚੋਰ ਹੀ ਹੈ ਉਸ ਦੀ ਕਦਰ ਕੀਮਤ ਨਹੀਂ ਪੈਂਦੀ, ਜਿਵੇਂ) ਖੋਟੇ ਰੁਪਏ ਦਾ ਮੁੱਲ ਦੋ ਗੰਢੇ ਕੌਡਾਂ ਹੀ ਹੈ । ਜੇ ਖੋਟੇ ਰੁਪਏ ਨੂੰ (ਖਰਿਆਂ ਵਿਚ) ਰੱਖ ਦੇਈਏ, (ਖਰਿਆਂ ਵਿਚ) ਰਲਾ ਦੇਈਏ, ਤਾਂ ਭੀ ਜਦੋਂ ਉਸ ਦੀ ਪਰਖ ਹੁੰਦੀ ਹੈ ਤਦੋਂ ਉਹ ਖੋਟਾ ਹੀ ਕਿਹਾ ਜਾਂਦਾ ਹੈ ।੨।

ਮਨੁੱਖ ਜੈਸਾ ਕੰਮ ਕਰਦਾ ਹੈ ਵੈਸਾ ਹੀ ਉਸ ਦਾ ਫਲ ਪਾਂਦਾ ਹੈ । ਹਰ ਕੋਈ ਆਪ (ਕਰਮਾਂ ਦੇ ਬੀਜ) ਬੀਜ ਕੇ ਆਪ ਹੀ ਫਲ ਖਾਂਦਾ ਹੈ । ਜੇ ਕੋਈ ਮਨੁੱਖ (ਹੋਵੇ ਤਾਂ ਖੋਟਾ, ਪਰ) ਆਪਣੀਆਂ ਵਡਿਆਈਆਂ ਦੀਆਂ ਕਸਮਾਂ ਚੁੱਕੀ ਜਾਏ (ਉਸ ਦਾ ਇਤਬਾਰ ਨਹੀਂ ਬਣ ਸਕਦਾ, ਕਿਉਂਕਿ) ਮਨੁੱਖ ਦੀ ਜਿਹੋ ਜਿਹੀ ਮਨੋ-ਵਾਸਨਾ ਹੈ ਉਹੋ ਜਿਹੇ ਰਸਤੇ ਉਤੇ ਹੀ ਉਹ ਤੁਰਦਾ ਹੈ ।੩।

(ਆਪਣਾ ਇਤਬਾਰ ਜਮਾਣ ਲਈ ਚਲਾਕ ਬਣ ਕੇ) ਭਾਵੇਂ ਸਾਰੇ ਸੰਸਾਰ ਨੂੰ ਝੂਠੀਆਂ ਗੱਲਾਂ ਤੇ ਗੱਪਾਂ ਆਖੀ ਜਾਏ (ਪਰ, ਹੇ ਪ੍ਰਭੂ ! ਕੋਈ ਮਨੁੱਖ ਤੈਨੂੰ ਧੋਖਾ ਨਹੀਂ ਦੇ ਸਕਦਾ) । (ਹੇ ਪ੍ਰਭੂ ! ਜੇ ਦਿਲ ਦਾ ਖਰਾ ਹੋਵੇ ਤਾਂ) ਇਕ ਸਿੱਧੜ ਮਨੁੱਖ ਭੀ ਤੈਨੂੰ ਪਸੰਦ ਆ ਜਾਂਦਾ ਹੈ, ਤੇਰੇ ਦਰ ਤੇ ਕਬੂਲ ਹੋ ਜਾਂਦਾ ਹੈ ।

ਹੇ ਨਾਨਕ ! ਘਟ ਘਟ ਦੀ ਜਾਣਨ ਵਾਲਾ ਸੁਜਾਨ ਪ੍ਰਭੂ (ਸਭ ਕੁਝ) ਜਾਣਦਾ ਹੈ ।੪।੩।੬।

**ਧਨਾਸਰੀ ਮਹਲਾ ੧ ॥ ਕਾਇਆ ਕਾਗਦੁ ਮਨੁ ਪਰਵਾਣਾ ॥ ਸਿਰ ਕੇ ਲੇਖ ਨ ਪੜੈ ਇਆਣਾ ॥ ਦਰਗਹ ਘੜੀਅਹਿ ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ ॥੧॥ ਨਾਨਕ ਜੇ ਵਿਚਿ ਰੁਪਾ ਹੋਇ ॥ ਖਰਾ ਖਰਾ ਆਖੈ ਸਭੁ ਕੋਇ ॥੧॥ ਰਹਾਉ ॥ ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥ ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥ ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪਰਸਾਦੀ ਏਕੋ ਜਾਣੈ ॥ ਕਾਜੀ ਸੋ ਜੋ ਉਲਟੀ ਕਰੈ ॥ ਗੁਰ ਪਰਸਾਦੀ ਜੀਵਤੁ ਮਰੈ ॥ ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥੩॥ ਦਾਨਸਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ ॥ ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥੫॥੭॥ {ਪੰਨਾ ੬੬੨}**

**ਪਦ ਅਰਥ** :—ਕਾਇਆ—ਸਰੀਰ । ਕਾਗਦੁ—ਕਾਗ਼ਜ਼ । ਪਰਵਾਣਾ—ਪਰਵਾਨਾ, ਲਿਖਿਆ ਹੋਇਆ ਹੁਕਮ । ਇਆਣਾ—ਅੰਞਾਣਾ ਜੀਵ । ਦਰਗਹ—ਦਰਗਾਹੀ ਨਿਯਮ ਅਨੁਸਾਰ । ਘੜੀਅਹਿ—ਘੜੇ ਜਾਂਦੇ ਹਨ, ਉੱਕਰੇ ਜਾਂਦੇ ਹਨ । ਤੀਨੇ ਲੇਖ—(ਰਜੋ ਤਮੋ ਸਤੋ) ਤ੍ਰਿਗੁਣੀ ਕੀਤੇ ਕੰਮਾਂ ਦੇ ਸੰਸਕਾਰ-ਰੂਪ ਲੇਖ । ਕਾਮਿ—ਕੰਮ ਵਿਚ । ਖੋਟਾ—ਖੋਟਾ ਸੰਸਕਾਰ । ਕਾਮਿ ਨ ਆਵੈ—ਲਾਭਦਾਇਕ ਨਹੀਂ ਹੁੰਦਾ ।੧।

ਨਾਨਕ—ਹੇ ਨਾਨਕ ! ਵਿਚਿ—ਆਤਮਕ ਜੀਵਨ ਵਿਚ । ਰੁਪਾ—ਚਾਂਦੀ, ਸੁੱਧ ਧਾਤ, ਪਵਿਤ੍ਰਤਾ । ਸਭੁ ਕੋਇ—ਹਰੇਕ ਜੀਵ ।੧।ਰਹਾਉ।

ਕਾਦੀ—ਕਾਜ਼ੀ {ਨੋਟ :—ਅਰਬੀ ਲਫ਼ਜ਼ 'ਕਾਜ਼ੀ' ਦੇ ਦੋ ਉਚਾਰਨ ਹਨ—ਕਾਜ਼ੀ ਅਤੇ ਕਾਦੀ} । ਕੂੜੁ—ਝੂਠ । ਮਲੁ—ਮੈਲ, ਹਰਾਮ ਦਾ ਮਾਲ । ਨਾਵੈ—ਨ੍ਹਾਉਂਦਾ ਹੈ, ਤੀਰਥ-ਇਸ਼ਨਾਨ ਕਰਦਾ ਹੈ । ਜੀਆ ਘਾਇ—ਜੀਵਾਂ ਨੂੰ ਮਾਰ ਕੇ, ਅਨੇਕਾਂ ਬੰਦਿਆਂ ਨੂੰ ਸ਼ੂਦਰ-ਬਹਾਨੇ ਪੈਰਾਂ ਹੇਠ ਲਤਾੜ ਕੇ । ਜੁਗਤਿ—ਜੀਵਨ ਦੀ ਜਾਚ । ਅੰਧੁ—ਅੰਨ੍ਹਾ । ਬੰਧੁ—ਬੰਨਾ । ਓਜਾੜੇ ਕਾ ਬੰਧੁ—ਉਜਾੜੇ ਦਾ ਬੰਨਾ, ਆਤਮਕ ਜੀਵਨ ਵਲੋਂ ਉਜਾੜ ਹੀ ਉਜਾੜ ।੨।

ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਉਲਟੀ ਕਰੈ—ਸੁਰਤਿ ਨੂੰ ਹਰਾਮ ਦੇ ਮਾਲ ਰਿਸ਼ਵਤ ਵਲੋਂ ਪਰਤਾਂਦਾ ਹੈ । ਜੀਵਤੁ ਮਰੈ—ਦੁਨੀਆ ਵਿਚ ਰਹਿੰਦਾ ਹੋਇਆ ਦੁਨਿਆਵੀ ਖ਼ਾਹਸ਼ਾਂ ਵਲੋਂ ਹਟਦਾ ਹੈ । ਬ੍ਰਹਮੁ—ਪਰਮਾਤਮਾ ।੩।

ਦਾਨਸ—ਅਕਲ, ਦਾਨਸ਼ । ਦਾਨਸਬੰਦੁ—ਦਾਨਸ਼ਮੰਦ, ਅਕਲਮੰਦ । ਦਿਲਿ—ਦਿਲ ਵਿਚ (ਟਿਕੀ ਹੋਈ ਬੁਰਾਈ) । ਮਲੁ—ਵਿਕਾਰਾਂ ਦੀ ਮੈਲ । ਖੋਵੈ—ਨਾਸ ਕਰਦਾ ਹੈ । ਪੜਿਆ—ਵਿਦਵਾਨ । ਬੂਝੈ—ਸਮਝਦਾ ਹੈ । ਜਿਸੁ ਸਿਰਿ—ਜਿਸ ਦੇ ਸਿਰ ਉਤੇ, ਜਿਸ ਦੇ ਮੱਥੇ ਉਤੇ । ਨੀਸਾਣੁ—ਨਿਸ਼ਾਨ, ਟਿੱਕਾ ।੪।

**ਅਰਥ** :—ਇਹ ਮਨੁੱਖਾ ਸਰੀਰ (ਮਾਨੋ) ਇਕ ਕਾਗ਼ਜ਼ ਹੈ, ਅਤੇ ਮਨੁੱਖ ਦਾ ਮਨ (ਸਰੀਰ-ਕਾਗ਼ਜ਼ ਉਤੇ ਲਿਖਿਆ ਹੋਇਆ) ਦਰਗਾਹੀ ਪਰਵਾਨਾ ਹੈ । ਪਰ ਮੂਰਖ ਮਨੁੱਖ ਆਪਣੇ ਮੱਥੇ ਦੇ ਇਹ ਲੇਖ ਨਹੀਂ ਪੜ੍ਹਦਾ (ਭਾਵ, ਇਹ ਸਮਝਣ ਦਾ ਜਤਨ ਨਹੀਂ ਕਰਦਾ ਕਿ ਉਸ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ ਕਿਹੋ ਜਿਹੇ ਸੰਸਕਾਰ-ਲੇਖ ਉਸ ਦੇ ਮਨ ਵਿਚ ਮੌਜੂਦ ਹਨ ਜੋ ਉਸ ਨੂੰ ਹੁਣ ਹੋਰ ਪ੍ਰੇਰਨਾ ਕਰ ਰਹੇ ਹਨ) । ਮਾਇਆ ਦੇ ਤਿੰਨ ਗੁਣਾਂ ਦੇ ਅਸਰ ਹੇਠ ਰਹਿ ਕੇ ਕੀਤੇ ਹੋਏ ਕੰਮਾਂ ਦੇ ਸੰਸਕਾਰ ਰੱਬੀ ਨਿਯਮ ਅਨੁਸਾਰ ਹਰੇਕ ਮਨੁੱਖ ਦੇ ਮਨ ਵਿਚ ਉੱਕਰੇ ਜਾਂਦੇ ਹਨ । ਪਰ ਹੇ ਭਾਈ ! ਵੇਖ (ਜਿਵੇਂ ਕੋਈ ਖੋਟਾ ਸਿੱਕਾ ਕੰਮ ਨਹੀਂ ਆਉਂਦਾ, ਤਿਵੇਂ ਖੋਟੇ ਕੀਤੇ ਕੰਮਾਂ ਦਾ) ਖੋਟਾ ਸੰਸਕਾਰ-ਲੇਖ ਭੀ ਕੰਮ ਨਹੀਂ ਆਉਂਦਾ ।੧।

ਹੇ ਨਾਨਕ ! ਜੇ ਰੁਪਏ ਆਦਿਕ ਸਿੱਕੇ ਵਿਚ ਚਾਂਦੀ ਹੋਵੇ ਤਾਂ ਹਰ ਕੋਈ ਉਸ ਨੂੰ ਖਰਾ ਸਿੱਕਾ ਆਖਦਾ ਹੈ (ਇਸੇ ਤਰ੍ਹਾਂ ਜਿਸ ਮਨ ਵਿਚ ਪਵਿਤ੍ਰਤਾ ਹੋਵੇ, ਉਸ ਨੂੰ ਖਰਾ ਆਖਿਆ ਜਾਂਦਾ ਹੈ) ।੧।ਰਹਾਉ।

ਕਾਜ਼ੀ (ਜੇ ਇਕ ਪਾਸੇ ਤਾਂ ਇਸਲਾਮੀ ਧਰਮ ਦਾ ਨੇਤਾ ਹੈ ਤੇ ਦੂਜੇ ਪਾਸੇ ਹਾਕਮ ਭੀ ਹੈ, ਰਿਸ਼ਵਤ ਦੀ ਖ਼ਾਤਰ ਸ਼ਰਈ ਕਾਨੂੰਨ ਬਾਰੇ) ਝੂਠ ਬੋਲ ਕੇ ਹਰਾਮ ਦਾ ਮਾਲ (ਰਿਸ਼ਵਤ) ਖਾਂਦਾ ਹੈ । ਬ੍ਰਾਹਮਣਾਂ (ਕ੍ਰੋੜਾਂ ਸ਼ੂਦਰ-ਅਖਵਾਂਦੇ) ਬੰਦਿਆਂ ਨੂੰ ਦੁਖੀ ਕਰ ਕਰ ਕੇ ਤੀਰਥ-ਇਸ਼ਨਾਨ (ਭੀ) ਕਰਦਾ ਹੈ । ਜੋਗੀ ਭੀ ਅੰਨ੍ਹਾ ਹੈ ਤੇ ਜੀਵਨ ਦੀ ਜਾਚ ਨਹੀਂ ਜਾਣਦਾ । (ਇਹ ਤਿੰਨੇ ਆਪਣੇ ਵਲੋਂ ਧਰਮ-ਨੇਤਾ ਹਨ, ਪਰ) ਇਹਨਾਂ ਤਿੰਨਾਂ ਦੇ ਹੀ ਅੰਦਰ ਆਤਮਕ ਜੀਵਨ ਵਲੋਂ ਸੁੰਞ ਹੀ ਸੁੰਞ ਹੈ ।੨।

ਅਸਲ ਜੋਗੀ ਉਹ ਹੈ ਜੋ ਜੀਵਨ ਦੀ ਸਹੀ ਜਾਚ ਸਮਝਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ । ਕਾਜ਼ੀ ਉਹ ਹੈ ਜੋ ਸੁਰਤਿ ਨੂੰ ਹਰਾਮ ਦੇ ਮਾਲ ਵਲੋਂ ਮੋੜਦਾ ਹੈ ਜੋ ਗੁਰੂ ਦੀ ਕਿਰਪਾ ਨਾਲ ਦੁਨੀਆ ਵਿਚ ਰਹਿੰਦਾ ਹੋਇਆ ਦੁਨਿਆਵੀ ਖ਼ਾਹਸ਼ਾਂ ਵਲੋਂ ਪਰਤਦਾ ਹੈ । ਬ੍ਰਾਹਮਣ ਉਹ ਹੈ ਜੋ ਸਰਬ-ਵਿਆਪਕ ਪ੍ਰਭੂ ਵਿਚ ਸੁਰਤਿ ਜੋੜਦਾ ਹੈ, ਇਸ ਤਰ੍ਹਾਂ ਆਪ ਭੀ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਦਾ ਹੈ ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਲੰਘਾ ਲੈਂਦਾ ਹੈ ।੩।

ਉਹੀ ਮਨੁੱਖ ਅਕਲਮੰਦ ਹੈ ਜੋ ਆਪਣੇ ਦਿਲ ਵਿਚ ਟਿਕੀ ਹੋਈ ਬੁਰਾਈ ਨੂੰ ਦੂਰ ਕਰਦਾ ਹੈ । ਉਹੀ ਮੁਸਲਮਾਨ ਹੈ ਜੋ ਮਨ ਵਿਚੋਂ ਵਿਕਾਰਾਂ ਦੀ ਮੈਲ ਦੀ ਨਾਸ ਕਰਦਾ ਹੈ । ਉਹੀ ਵਿਦਵਾਨ ਹੈ ਜੋ ਜੀਵਨ ਦਾ ਸਹੀ ਰਸਤਾ

ਸਮਝਦਾ ਹੈ, ਉਸ ਦੇ ਮੱਥੇ ਉਤੇ ਦਰਗਾਹ ਦਾ ਟਿੱਕਾ ਲੱਗਦਾ ਹੈ ਉਹੀ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ ।੪।

**ਧਨਾਸਰੀ ਮਹਲਾ ੧ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥ ਕਲ ਮਹਿ ਰਾਮਨਾਮੁ ਸਾਰੁ ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ ॥ ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥ ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥ ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥ ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥ ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥੧॥੬॥੮॥ {ਪੰਨਾ ੬੬੨-੬੬੩}**

**ਪਦ ਅਰਥ** :—ਕਾਲੁ—ਸਮਾ, ਮਨੁੱਖਾ ਜਨਮ ਦਾ ਸਮਾ । ਜੋਗੁ—ਮਿਲਾਪ, ਪਰਮਾਤਮਾ ਦਾ ਮਿਲਾਪ । ਸਤ—ਉੱਚਾ ਆਚਰਨ । ਢਬੁ—ਤਰੀਕਾ । ਥਾਨਸਟ—ਸ੍ਰੇਸ਼ਟ ਥਾਂ, ਪਵਿਤ੍ਰ ਹਿਰਦੇ । ਜਗ—ਜਗਤ ਦੇ । ਭਰਿਸਟ—ਗੰਦੇ । ਇਵ—ਇਸ ਤਰ੍ਹਾਂ, ਇਹਨਾਂ ਵਿਖਾਵੇ ਦੀਆਂ ਸਮਾਧੀਆਂ ਨਾਲ ।੧।

ਕਲ ਮਹਿ—ਸੰਸਾਰ ਵਿਚ {ਨੋਟ :—ਗੁਰਮਤਿ ਅਨੁਸਾਰ ਕਿਸੇ ਖ਼ਾਸ ਜੁਗ ਨੂੰ ਕੋਈ ਪ੍ਰਭਤਾ ਵਡਿਆਈ ਨਹੀਂ ਹੈ} । ਸਾਰੁ—ਸ੍ਰੇਸ਼ਟ । ਤ—ਤਾਂ । ਮੀਟਹਿ—ਮੀਟਦੇ ਹਨ । ਕਉ—ਵਾਸਤੇ ।੧।ਰਹਾਉ।

ਆਂਟ—ਅੰਗੂਠਾ ਤੇ ਨਾਲ ਦੀਆਂ ਦੋ ਉਂਗਲਾਂ । ਸੇਤੀ—ਨਾਲ । ਤਿਨਿ—ਤਿੰਨ । ਲੋਅ—ਲੋਕ । ਮਗਰ—ਪਿੱਠ । ਪਦਮੁ—ਪਦਮ ਆਸਨ (ਚੌਕੜੀ ਮਾਰ ਕੇ ਖੱਬਾ ਪੈਰ ਸੱਜੇ ਪੱਟ ਉੱਤੇ ਅਤੇ ਸੱਜਾ ਪੈਰ ਖੱਬੇ ਪੱਟ ਉੱਤੇ ਰੱਖ ਕੇ ਬੈਠਣਾ) । ਅਲੋਅ—{ਅ-ਲੋਅ} ਜੋ ਕਦੇ ਵੇਖਿਆ ਨ ਹੋਵੇ, ਅਚਰਜ ।੨।

ਭਾਖਿਆ—ਬੋਲੀ । ਮਲੇਛ ਭਾਖਿਆ—ਉਹਨਾਂ ਦੀ ਬੋਲੀ ਜਿਨ੍ਹਾਂ ਨੂੰ ਇਹ ਆਪ ਮਲੇਛ ਆਖਦੇ ਹਨ । ਗਹੀ—ਗ੍ਰਹਣ ਕੀਤੀ । ਇਕ ਵਰਨ—ਇਕੋ ਵਰਨ ਦੀ, ਇਕੋ ਕਿਸਮ ਦੀ, ਅਧਰਮੀ ਹੀ ਅਧਰਮੀ । ਗਤਿ—ਮਰਯਾਦਾ ।੩।

ਅਸਟ—ਅੱਠ । ਅਸਟ ਸਾਜ—ਅਸ਼ਟਾਧਿਆਈ ਆਦਿਕ ਵਿਆਕਰਨਿਕ ਗ੍ਰੰਥ । ਸਾਜਿ—ਰਚ ਕੇ । ਸੋਧਹਿ—ਵਿਚਾਰਦੇ ਹਨ । ਮੁਕਤਿ—ਵਿਕਾਰਾਂ ਤੋਂ ਆਜ਼ਾਦੀ ।੪।

**ਅਰਥ** :—ਜਗਤ ਵਿਚ ਪਰਮਾਤਮਾ ਦਾ ਨਾਮ (ਸਿਮਰਨਾ ਹੋਰ ਸਾਰੇ ਕੰਮਾਂ ਨਾਲੋਂ) ਸ੍ਰੇਸ਼ਟ ਹੈ । (ਜੇਹੜੇ ਇਹ ਲੋਕ) ਅੱਖਾਂ ਤਾਂ ਮੀਟਦੇ ਹਨ, ਨੱਕ ਭੀ ਫੜਦੇ ਹਨ (ਇਹ) ਜਗਤ ਨੂੰ ਠੱਗਣ ਵਾਸਤੇ (ਕਰਦੇ ਹਨ, ਇਹ ਭਗਤੀ ਨਹੀਂ, ਇਹ ਸ੍ਰੇਸ਼ਟ ਧਾਰਮਿਕ ਕੰਮ ਨਹੀਂ) ।੧।

ਇਹ (ਮਨੁੱਖਾ ਜਨਮ ਦਾ) ਸਮਾ (ਅੱਖਾਂ ਮੀਟਣ ਤੇ ਨੱਕ ਫੜਨ ਵਾਸਤੇ) ਨਹੀਂ ਹੈ, (ਇਹਨਾਂ ਢਬਾਂ ਨਾਲ) ਪਰਮਾਤਮਾ ਦਾ ਮੇਲ ਨਹੀਂ ਹੁੰਦਾ, ਨਾਹ ਹੀ ਉੱਚੇ ਆਚਰਨ ਦਾ ਤਰੀਕਾ ਹੈ । (ਇਹਨਾਂ ਤਰੀਕਿਆਂ ਦੀ ਰਾਹੀਂ) ਜਗਤ ਦੇ (ਅਨੇਕਾਂ) ਪਵਿਤ੍ਰ ਹਿਰਦੇ (ਭੀ) ਗੰਦੇ ਹੋ ਜਾਂਦੇ ਹਨ, ਇਸ ਤਰ੍ਹਾਂ ਜਗਤ (ਵਿਕਾਰਾਂ ਵਿਚ) ਡੁੱਬਣ ਲੱਗ ਪੈਂਦਾ ਹੈ ।੧।

ਹੱਥ ਦੇ ਅੰਗੂਠੇ ਤੇ ਨਾਲ ਦੀਆਂ ਦੋ ਉਂਗਲਾਂ ਨਾਲ ਇਹ (ਆਪਣਾ) ਨੱਕ ਫੜਦੇ ਹਨ (ਸਮਾਧੀ ਦੀ ਸ਼ਕਲ ਵਿਚ ਬੈਠ ਕੇ ਮੂੰਹੋਂ ਆਖਦੇ ਹਨ ਕਿ) ਤਿੰਨੇ ਹੀ ਲੋਕ ਦਿੱਸ ਰਹੇ ਹਨ, ਪਰ ਆਪਣੀ ਹੀ ਪਿੱਠ ਪਿਛੇ ਪਈ ਕੋਈ ਚੀਜ਼ ਨਹੀਂ ਦਿੱਸਦੀ । ਇਹ ਅਸਚਰਜ ਪਦਮ ਆਸਨ ਹੈ ।੨।

(ਆਪਣੇ ਆਪ ਨੂੰ ਹਿੰਦੂ ਧਰਮ ਦੇ ਰਾਖੇ ਸਮਝਣ ਵਾਲੇ) ਖਤ੍ਰੀਆਂ ਨੇ (ਆਪਣਾ ਇਹ) ਧਰਮ ਛੱਡ ਦਿੱਤਾ ਹੈ, ਜਿਨ੍ਹਾਂ ਨੂੰ ਇਹ ਮੂੰਹੋਂ ਮਲੇਛ ਕਹਿ ਰਹੇ ਹਨ (ਰੋਜ਼ੀ ਦੀ ਖ਼ਾਤਰ) ਉਹਨਾਂ ਦੀ ਬੋਲੀ ਗ੍ਰਹਣ ਕਰ ਚੁਕੇ ਹਨ, (ਇਹਨਾਂ ਦੇ) ਧਰਮ ਦੀ ਮਰਯਾਦਾ ਮੁੱਕ ਚੁੱਕੀ ਹੈ, ਸਾਰੀ ਸ੍ਰਿਸ਼ਟੀ ਇਕੋ ਵਰਨ ਦੀ ਹੋ ਗਈ ਹੈ (ਇਕੋ ਅਧਰਮ ਹੀ ਅਧਰਮ ਪ੍ਰਧਾਨ ਹੋ ਗਿਆ ਹੈ) ।੩।

(ਬ੍ਰਾਹਮਣ ਲੋਕ) ਅਸ਼ਟਾਧਿਆਈ ਆਦਿਕ ਗ੍ਰੰਥ ਰਚ ਕੇ (ਉਹਨਾਂ ਅਨੁਸਾਰ) ਪੁਰਾਣਾਂ ਨੂੰ ਵਿਚਾਰਦੇ ਹਨ ਤੇ ਵੇਦਾਂ ਦਾ ਅਭਿਆਸ ਕਰਦੇ ਹਨ (ਬੱਸ ! ਇਤਨੇ ਨੂੰ ਸ੍ਰੇਸ਼ਟ ਧਰਮ ਕਰਮ ਮੰਨੀ ਬੈਠੇ ਹਨ) । ਪਰ ਦਾਸ ਨਾਨਕ ਆਖਦਾ ਹੈ ਕਿ ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ (ਵਿਕਾਰਾਂ ਤੋਂ) ਖ਼ਲਾਸੀ ਨਹੀਂ ਹੋ ਸਕਦੀ (ਇਸ ਵਾਸਤੇ ਸਿਮਰਨ ਹੀ ਸਭ ਤੋਂ ਸ੍ਰੇਸ਼ਟ ਧਰਮ-ਕਰਮ ਹੈ) ।੪।੧।੬।੮।

ਨੋਟ :—ਅਖ਼ੀਰਲੇ ਅੰਕਾਂ ਨੂੰ ਗਹੁ ਨਾਲ ਵੇਖੋ । ਅੰਕ ੪ ਦੱਸਦਾ ਹੈ ਕਿ ਸ਼ਬਦ ਦੇ ੪ ਬੰਦ ਹਨ । ਅਗਲਾ ਅੰਕ ੧ ਦੱਸਦਾ ਹੈ ਕਿ "ਘਰੁ ੩" ਦਾ ਇਹ ਪਹਿਲਾ ਸ਼ਬਦ ਹੈ । "ਘਰ ੨" ਦੇ ੫ ਸ਼ਬਦ ਹਨ । 'ਘਰੁ ੩' ਦਾ ੧ ਸ਼ਬਦ ਹੈ । ਅੰਕ ੬ ਦੱਸਦਾ ਹੈ ਕਿ 'ਘਰੁ ੨' ਅਤੇ 'ਘਰੁ ੩' ਦੇ ਸ਼ਬਦਾਂ ਦਾ ਜੋੜ ੬ ਹੈ । ਧਨਾਸਰੀ ਰਾਗ ਵਿਚ ਗੁਰੂ ਨਾਨਕ ਜੀ ਦੇ ਹੁਣ ਤਕ ੮ ਸ਼ਬਦ ਆ ਚੁਕੇ ਹਨ ।

**ਧਨਾਸਰੀ ਮਹਲਾ ੧ ਆਰਤੀ**

**ੴ ਸਤਿਗੁਰ ਪ੍ਰਸਾਦਿ ॥ ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥ {ਪੰਨਾ ੬੬੩}**

ਨੋਟ :—ਆਰਤੀ—{ਆਰਤਿ:, ਆਰਾੱ ਕਾ} ਦੇਵਤੇ ਦੀ ਮੂਰਤੀ ਜਾਂ ਕਿਸੇ ਪੂਜਯ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ । ਹਿੰਦੂ ਮਤ ਅਨੁਸਾਰ ਚਾਰ ਵਾਰੀ ਚਰਨਾਂ ਅੱਗੇ, ਦੋ ਵਾਰੀ ਨਾਭੀ ਤੇ, ਇਕ ਵਾਰੀ ਮੂੰਹ ਉਤੇ ਅਤੇ ਸੱਤ ਵਾਰੀ ਸਾਰੇ ਸਰੀਰ ਉਤੇ ਦੀਵੇ ਘੁਮਾਣੇ ਚਾਹੀਦੇ ਹਨ । ਦੀਵੇ ਇਕ ਤੋਂ ਲੈ ਕੇ ਸੌ ਤਕ ਹੁੰਦੇ ਹਨ । ਗੁਰੂ ਨਾਨਕ ਦੇਵ ਜੀ ਨੇ ਇਸ ਆਰਤੀ ਦਾ ਨਿਖੇਧ ਕਰ ਕੇ ਕਰਤਾਰ ਦੀ ਕੁਦਰਤੀ ਆਰਤੀ ਆਰਤੀ ਦੀ ਵਡਿਆਈ ਕੀਤੀ ਹੈ ।

**ਪਦ ਅਰਥ** :—ਗਗਨ—ਆਕਾਸ਼ । ਗਗਨ ਮੈ—ਗਗਨ ਮਯ, ਆਕਾਸ਼-ਰੂਪ, ਸਾਰਾ ਆਕਾਸ਼ । ਰਵਿ—ਸੂਰਜ । ਦੀਪਕ—ਦੀਵੇ । ਜਨਕ—ਜਾਣੋ, ਮਾਨੋ, ਜਿਵੇਂ । ਮਲਆਨਲੋ—{ਮਲਯ—ਅਨਲੋ} ਮਲਯ ਪਹਾੜ ਵਲੋਂ ਆਉਣ ਵਾਲੀ ਹਵਾ (ਅਨਲ—ਹਵਾ) । ਮਲਯ ਪਰਬਤ ਉਤੇ ਚੰਦਨ ਦੇ ਬੂਟੇ ਹੋਣ ਕਰ ਕੇ ਉਧਰੋਂ ਆਉਣ ਵਾਲੀ ਹਵਾ ਸੁਗੰਧੀ ਵਾਲੀ ਹੁੰਦੀ ਹੈ । ਮਲਯ ਪਹਾੜ ਭਾਰਤ ਦੇ ਦੱਖਣ ਵਿਚ ਹੈ । ਬਨਰਾਇ—ਬਨਸਪਤੀ । ਫੂਲੰਤ—ਫੁੱਲ ਦੇ ਰਹੀ ਹੈ । ਜੋਤੀ—ਜੋਤਿ-ਰੂਪ ਪ੍ਰਭੂ ।੧।

ਭਵਖੰਡਨਾ—ਹੇ ਜਨਮ ਮਰਨ ਕੱਟਣ ਵਾਲੇ ! ਅਨਹਤਾ—{ਅਨ-ਹਤ} ਜੋ ਬਿਨਾ ਵਜਾਏ ਵੱਜੇ, ਇੱਕ-ਰਸ । ਸਬਦ—ਆਵਾਜ਼, ਜੀਵਨ-ਰੌ । ਭੇਰੀ—ਡੱਫ, ਨਗਾਰਾ ।੧।ਰਹਾਉ।

ਸਹਸ—ਹਜ਼ਾਰਾਂ । ਤਵ—ਤੇਰੇ । ਨਨ—ਕੋਈ ਨਹੀਂ । ਤੋਹਿ ਕਉ—ਤੇਰੇ ਵਾਸਤੇ, ਤੇਰੇ, ਤੈਨੂੰ । ਮੂਰਤਿ—ਸ਼ਕਲ । ਨਨਾ—ਕੋਈ ਨਹੀਂ । ਤੋਹੀ—ਤੇਰੀ । ਪਦ—ਪੈਰ । ਬਿਮਲ—ਸਾਫ਼ । ਗੰਧ—ਨੱਕ । ਇਵ—ਇਸ ਤਰ੍ਹਾਂ । ਚਲਤ—ਕੌਤਕ, ਅਚਰਜ ਖੇਡ ।੨।

ਜੋਤਿ—ਚਾਣਨ, ਪ੍ਰਕਾਸ਼ । ਸੋਇ—ਉਹ ਪ੍ਰਭੂ । ਤਿਸ ਕੈ ਚਾਨਣਿ—ਉਸ ਪ੍ਰਭੂ ਦੇ ਚਾਨਣ ਨਾਲ । ਸਾਖੀ—ਸਿੱਖਿਆ ਨਾਲ ।੩।

ਮਕਰੰਦ—ਫੁੱਲਾਂ ਦੀ ਵਿਚਲੀ ਧੂੜ {ਫੋਲਲਇਨ ਦੁਸਟ}, ਫੁੱਲਾਂ ਦਾ ਰਸ । ਮਨੋ—ਮਨ । ਅਨਦਿਨੋ—ਹਰ ਰੋਜ਼ । ਮੋਹਿ—ਮੈਨੂੰ । ਆਹੀ—ਹੈ, ਰਹਿੰਦੀ ਹੈ । ਸਾਰਿੰਗ—ਪਪੀਹਾ । ਜਾ ਤੇ—ਜਿਸ ਨਾਲ । ਤੇਰੈ ਨਾਮਿ—ਤੇਰੇ ਨਾਮ ਵਿਚ ।੪।

**ਅਰਥ** :—ਸਾਰਾ ਆਕਾਸ਼ (ਮਾਨੋ) ਥਾਲ ਹੈ, ਸੂਰਜ ਤੇ ਚੰਦ (ਇਸ ਥਾਲ ਵਿਚ) ਦੀਵੇ ਬਣੇ ਹੋਏ ਹਨ, ਤਾਰਿਆਂ ਦੇ ਸਮੂਹ, (ਥਾਲ ਵਿਚ) ਮੋਤੀ ਰੱਖੇ ਹੋਏ ਹਨ । ਮਲਯ ਪਰਬਤ ਵਲੋਂ ਆਉਣ ਵਾਲੀ ਹਵਾ, ਮਾਨੋ, ਧੂਪ (ਧੁਖ ਰਿਹਾ) ਹੈ, ਹਵਾ ਚੌਰ ਕਰ ਰਹੀ ਹੈ, ਸਾਰੀ ਬਨਸਪਤੀ ਜੋਤਿ-ਰੂਪ (ਪ੍ਰਭੂ ਦੀ ਆਰਤੀ) ਲਈ ਫੁੱਲ ਦੇ ਰਹੀ ਹੈ ।੧।

ਹੇ ਜੀਵਾਂ ਦੇ ਜਨਮ ਮਰਨ ਨਾਸ ਕਰਨ ਵਾਲੇ ! (ਕੁਦਰਤਿ ਵਿਚ) ਤੇਰੀ ਕੈਸੀ ਸੁੰਦਰ ਆਰਤੀ ਹੋ ਰਹੀ ਹੈ ! (ਸਭ ਜੀਵਾਂ ਵਿਚ ਰੁਮਕ ਰਹੀ) ਇੱਕ-ਰਸ ਜੀਵਨ-ਰੌ, ਮਾਨੋ, ਤੇਰੀ ਆਰਤੀ ਵਾਸਤੇ ਨਗਾਰੇ ਵੱਜ ਰਹੇ ਹਨ ।੧।ਰਹਾਉ।

(ਸਭ ਜੀਵਾਂ ਵਿਚ ਵਿਆਪਕ ਹੋਣ ਕਰ ਕੇ) ਹਜ਼ਾਰਾਂ ਤੇਰੀਆਂ ਅੱਖਾਂ ਹਨ (ਪਰ, ਨਿਰਾਕਾਰ ਹੋਣ ਕਰ ਕੇ, ਹੇ ਪ੍ਰਭੂ !) ਤੇਰੀਆਂ ਕੋਈ ਅੱਖਾਂ ਨਹੀਂ । ਹਜ਼ਾਰਾਂ ਤੇਰੀਆਂ ਸ਼ਕਲਾਂ ਹਨ, ਪਰ ਤੇਰੀ ਕੋਈ ਭੀ ਸ਼ਕਲ ਨਹੀਂ ਹੈ । ਹਜ਼ਾਰਾਂ ਤੇਰੇ ਸੋਹਣੇ ਪੈਰ ਹਨ, ਪਰ (ਨਿਰਾਕਾਰ ਹੋਣ ਕਰ ਕੇ) ਤੇਰਾ ਇੱਕ ਭੀ ਪੈਰ ਨਹੀਂ । ਹਜ਼ਾਰਾਂ ਤੇਰੇ ਨੱਕ ਹਨ, ਪਰ ਤੂੰ ਨੱਕ ਤੋਂ ਬਿਨਾ ਹੀ ਹੈਂ । ਤੇਰੇ ਅਜੇਹੇ ਕੌਤਕਾਂ ਨੇ ਮੈਨੂੰ ਹੈਰਾਨ ਕੀਤਾ ਹੋਇਆ ਹੈ ।੨।

ਸਾਰੇ ਜੀਵਾਂ ਵਿਚ ਇਕੋ ਉਹੀ ਪਰਮਾਤਮਾ ਦੀ ਜੋਤਿ ਵਰਤ ਰਹੀ ਹੈ । ਉਸ ਜੋਤਿ ਦੇ ਪਰਕਾਸ਼ ਨਾਲ ਸਾਰੇ ਜੀਵਾਂ ਵਿਚ ਚਾਨਣ (ਸੂਝ-ਬੂਝ) ਹੈ । ਪਰ ਇਸ ਜੋਤਿ ਦਾ ਗਿਆਨ ਗੁਰੂ ਦੀ ਸਿੱਖਿਆ ਨਾਲ ਹੀ ਹੁੰਦਾ ਹੈ (ਗੁਰੂ ਦੀ ਰਾਹੀਂ ਇਹ ਸਮਝ ਪੈਂਦੀ ਹੈ ਕਿ ਹਰੇਕ ਦੇ ਅੰਦਰ ਪਰਮਾਤਮਾ ਦੀ ਜੋਤਿ ਹੈ) । (ਇਸ ਸਰਬ-ਵਿਆਪਕ ਜੋਤਿ ਦੀ) ਆਰਤੀ ਇਹ ਹੈ ਕਿ ਜੋ ਕੁਝ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ ਉਹ ਜੀਵ ਨੂੰ ਚੰਗਾ ਲੱਗੇ (ਪ੍ਰਭੂ ਦੀ ਰਜ਼ਾ ਵਿਚ ਤੁਰਨਾ ਪ੍ਰਭੂ ਦੀ ਆਰਤੀ ਕਰਨੀ ਹੈ) ।੩।

ਹੇ ਹਰੀ ! ਤੇਰੇ ਚਰਨ-ਰੂਪ ਕੌਲ ਫੁੱਲਾਂ ਦੇ ਰਸ ਲਈ ਮੇਰਾ ਮਨ ਲਲਚਾਂਦਾ ਹੈ, ਹਰ ਰੋਜ਼ ਮੈਨੂੰ ਇਸੇ ਰਸ ਦੀ ਪਿਆਸ ਲੱਗੀ ਹੋਈ ਹੈ । ਮੈਨੂੰ ਨਾਨਕ ਪਪੀਹੇ ਨੂੰ ਆਪਣੀ ਮੇਹਰ ਦਾ ਜਲ ਦੇਹ, ਜਿਸ (ਦੀ ਬਰਕਤਿ) ਨਾਲ ਮੈਂ ਤੇਰੇ ਨਾਮ ਵਿਚ ਟਿਕਿਆ ਰਹਾਂ ।੪।੧।੭।੯।

ਨੋਟ :—ਅੰਕ ੧—'ਆਰਤੀ' ਦਾ ਉਚੇਚਾ ਇਕ ਸ਼ਬਦ ।
ਅੰਕ ੭—'ਘਰੁ ੨' 'ਘਰੁ ੩' ਦੇ ੭ ਸ਼ਬਦ ।

ਅੰਕ ੯—ਧਨਾਸਰੀ ਵਿਚ ਗੁਰੂ ਨਾਨਕ ਦੇਵ ਜੀ ਦੇ ਕੁੱਲ ਸ਼ਬਦ ੯ ।

**ਧਨਾਸਰੀ ਮਹਲਾ ੩ ਘਰੁ ੨ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥ ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ॥ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥੧॥ ਸੇ ਧਨਵੰਤ ਹਰਿ ਨਾਮਿ ਲਿਵ ਲਾਇ ॥ ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ ॥ ਰਹਾਉ ॥ ਅਵਗੁਣ ਕਾਟਿ ਗੁਣ ਰਿਦੈ ਸਮਾਇ ॥ ਪੂਰੇ ਗੁਰ ਕੈ ਸਹਜਿ ਸੁਭਾਇ ॥ ਪੂਰੇ ਗੁਰ ਕੀ ਸਾਚੀ ਬਾਣੀ ॥ ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥ ਏਕੁ ਅਚਰਜੁ ਜਨ ਦੇਖਹੁ ਭਾਈ ॥ ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥ ਨਾਮੁ ਅਮੋਲਕੁ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥ ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ ਗੁਰਮਤੀ ਘਟਿ ਪਰਗਟੁ ਹੋਇ ॥ ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥ ਨਾਨਕ ਨਾਮੁ ਮਿਲੈ ਮਨੁ ਮਾਨਿਆ ॥੪॥੧॥ {ਪੰਨਾ ੬੬੩}**

**ਪਦ ਅਰਥ** :—ਅਖੁਟੁ—ਕਦੇ ਨਾਹ ਮੁੱਕਣ ਵਾਲਾ । ਨ ਨਿਖੁਟੈ—ਮੁੱਕਦਾ ਨਹੀਂ । ਨ ਜਾਇ—ਨਾਹ ਨਾਸ ਹੁੰਦਾ ਹੈ । ਸਤਿਗੁਰਿ—ਗੁਰੂ ਨੇ । ਕਉ—ਨੂੰ, ਤੋਂ । ਸਦ—ਸਦਾ । ਬਲਿ ਜਾਈ—ਬਲਿ ਜਾਈਂ, ਸਦਕੇ ਜਾਂਦਾ ਹਾਂ । ਤੇ—ਨਾਲ, ਤੋਂ । ਮੰਨਿ—ਮਨਿ, ਮਨ ਵਿਚ । ਵਸਾਈ—ਵਸਾਈਂ, ਮੈਂ ਵਸਾਂਦਾ ਹਾਂ ।੧।

ਸੇ—ਉਹ {ਬਹੁ-ਵਚਨ} । ਨਾਮਿ—ਨਾਮ ਵਿਚ । ਲਿਵ—ਲਗਨ । ਲਾਇ—ਲਾ ਕੇ । ਗੁਰਿ—ਗੁਰੂ ਨੇ । ਪਰਗਾਸਿਆ—ਵਿਖਾ ਦਿੱਤਾ । ਕਿਰਪਾ ਤੇ—ਕਿਰਪਾ ਨਾਲ । ਮਨਿ—ਮਨ ਵਿਚ ।ਰਹਾਉ।

ਕਾਟਿ—ਕੱਟ ਕੇ, ਦੂਰ ਕਰ ਕੇ । ਰਿਦੈ—ਹਿਰਦੇ ਵਿਚ । ਸਮਾਇ—ਟਿਕਾ ਦੇਂਦਾ ਹੈ । ਗੁਰ ਕੈ—ਗੁਰੂ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਸਾਚੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ । ਸੁਖ—ਆਤਮਕ ਆਨੰਦ {ਬਹੁ-ਵਚਨ} । ਮਨ ਅੰਤਰਿ—ਮਨ ਵਿਚ ।੨।

ਅਚਰਜੁ—ਹੈਰਾਨ ਕਰਨ ਵਾਲਾ ਤਮਾਸ਼ਾ । ਜਨ—ਹੇ ਜਨੋ ! ਭਾਈ—ਹੇ ਭਾਈ ! ਦੁਬਿਧਾ—ਮਨ ਦੀ ਡਾਂਵਾਂ-ਡੋਲ ਹਾਲਤ, ਮੇਰ-ਤੇਰ । ਮੰਨਿ—ਮਨਿ, ਮਨ ਵਿਚ । ਅਮੋਲਕੁ—ਜੋ ਕਿਸੇ ਭੀ ਕੀਮਤ ਤੋਂ ਨਹੀਂ ਮਿਲ ਸਕਦਾ । ਪਰਸਾਦਿ—ਕਿਰਪਾ ਨਾਲ । ਆਇ—ਆ ਕੇ ।੩।

ਸਭ ਮਹਿ—ਸਭ ਜੀਵਾਂ ਵਿਚ । ਸੋਇ—ਉਹੀ । ਗੁਰਮਤਿ—ਗੁਰੂ ਦੀ ਮਤਿ ਉਤੇ ਤੁਰਿਆਂ । ਘਟਿ—ਹਿਰਦੇ ਵਿਚ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਜਿਨਿ—ਜਿਸ (ਮਨੁੱਖ) ਨੇ । ਜਾਣਿ—ਸਾਂਝ ਪਾ ਕੇ । ਮਾਨਿਆ—ਪਤੀਜ ਜਾਂਦਾ ਹੈ ।੪।

**ਅਰਥ** :—(ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ) ਪੂਰੇ ਗੁਰੂ ਨੇ ਪਰਮਾਤਮਾ ਦੇ ਨਾਮ ਦਾ ਧਨ ਪਰਗਟ ਕਰ ਦਿੱਤਾ, ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜ ਕੇ (ਆਤਮਕ ਜੀਵਨ ਦੇ) ਸ਼ਾਹ ਬਣ ਗਏ । ਹੇ ਭਾਈ ! ਇਹ ਨਾਮ-ਧਨ ਪਰਮਾਤਮਾ ਦੀ ਕਿਰਪਾ ਨਾਲ ਮਨ ਵਿਚ ਆ ਕੇ ਵੱਸਦਾ ਹੈ ।ਰਹਾਉ।

ਹੇ ਭਾਈ ! ਇਹ ਨਾਮ-ਖ਼ਜ਼ਾਨਾ ਕਦੇ ਮੁੱਕਣ ਵਾਲਾ ਨਹੀਂ, ਨਾਹ ਇਹ (ਖ਼ਰਚਿਆਂ) ਮੁੱਕਦਾ ਹੈ, ਨਾਹ ਇਹ ਗਵਾਚਦਾ ਹੈ । (ਇਸ ਧਨ ਦੀ ਇਹ ਸਿਫ਼ਤਿ ਮੈਨੂੰ) ਪੂਰੇ ਗੁਰੂ ਨੇ ਵਿਖਾ ਦਿੱਤੀ ਹੈ । (ਹੇ ਭਾਈ !) ਮੈਂ ਆਪਣੇ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ, ਗੁਰੂ ਦੀ ਕਿਰਪਾ ਨਾਲ ਪਰਮਾਤਮਾ (ਦਾ ਨਾਮ-ਧਨ ਆਪਣੇ) ਮਨ ਵਿਚ ਵਸਾਂਦਾ ਹਾਂ ।੧।

(ਹੇ ਭਾਈ ! ਗੁਰੂ ਸਰਨ ਆਏ ਮਨੁੱਖ ਦੇ) ਔਗੁਣ ਦੂਰ ਕਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਉਸ ਦੇ) ਹਿਰਦੇ ਵਿਚ ਵਸਾ ਦੇਂਦਾ ਹੈ । (ਹੇ ਭਾਈ !) ਪੂਰੇ ਗੁਰੂ ਦੀ (ਉਚਾਰੀ ਹੋਈ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ (ਮਨੁੱਖ ਦੇ) ਮਨ ਵਿਚ ਆਤਮਕ ਹੁਲਾਰੇ ਪੈਦਾ ਕਰਦੀ ਹੈ । (ਇਸ ਬਾਣੀ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਸਮਾਈ ਹੋਈ ਰਹਿੰਦੀ ਹੈ ।੨।

ਹੇ ਭਾਈ ਜਨੋ ! ਇਕ ਹੈਰਾਨ ਕਰਨ ਵਾਲਾ ਤਮਾਸ਼ਾ ਵੇਖੋ । (ਗੁਰੂ ਮਨੁੱਖ ਦੇ ਅੰਦਰੋਂ) ਤੇਰ-ਮੇਰ ਮਿਟਾ ਕੇ ਪਰਮਾਤਮਾ (ਦਾ ਨਾਮ ਉਸ ਦੇ) ਮਨ ਵਿਚ ਵਸਾ ਦੇਂਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਅਮੋਲਕ ਹੈ, (ਕਿਸੇ ਭੀ ਦੁਨਿਆਵੀ ਕੀਮਤ ਨਾਲ) ਨਹੀਂ ਮਿਲ ਸਕਦਾ । (ਹਾਂ,) ਗੁਰੂ ਦੀ ਕਿਰਪਾ ਨਾਲ ਮਨ ਵਿਚ ਆ ਵੱਸਦਾ ਹੈ ।੩।

(ਹੇ ਭਾਈ ! ਭਾਵੇਂ) ਪਰਮਾਤਮਾ ਆਪ ਹੀ ਸਭ ਵਿਚ ਵੱਸਦਾ ਹੈ, (ਪਰ) ਗੁਰੂ ਦੀ ਮਤਿ ਉਤੇ ਤੁਰਿਆਂ ਹੀ (ਮਨੁੱਖ ਦੇ) ਹਿਰਦੇ ਵਿਚ ਪਰਗਟ ਹੁੰਦਾ ਹੈ । ਹੇ ਨਾਨਕ ! ਆਤਮਕ ਅਡੋਲਤਾ ਵਿਚ ਟਿਕ ਕੇ ਜਿਸ ਮਨੁੱਖ ਨੇ ਪ੍ਰਭੂ ਨਾਲ ਡੂੰਘੀ ਸਾਂਝ ਪਾ ਕੇ (ਉਸ ਨੂੰ ਆਪਣੇ ਅੰਦਰ ਵੱਸਦਾ) ਪਛਾਣ ਲਿਆ ਹੈ, ਉਸ ਨੂੰ ਪਰਮਾਤਮਾ ਦਾ ਨਾਮ (ਸਦਾ ਲਈ) ਪ੍ਰਾਪਤ ਹੋ ਜਾਂਦਾ ਹੈ, ਉਸ ਦਾ ਮਨ (ਪਰਮਾਤਮਾ ਦੀ ਯਾਦ ਵਿਚ) ਪਤੀਜਿਆ ਰਹਿੰਦਾ ਹੈ ।੪।

**ਧਨਾਸਰੀ ਮਹਲਾ ੩ ॥ ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥ ਗੁਰ ਕੈ ਸਬਦਿ ਭਰੇ ਭੰਡਾਰਾ ॥ ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥ ਮਾਇਆ ਮੋਹਿ ਜਲੈ ਅਭਿਮਾਨੁ ॥੧॥ ਗੁਰਮੁਖਿ ਹਰਿ ਰਸੁ ਚਾਖੈ ਕੋਇ ॥ ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ ਰਹਾਉ ॥ ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥ ਨਿਰਮਲ ਨਾਮਿ ਹਉਮੈ ਮਲੁ ਧੋਇ ॥ ਸਾਚੀ ਭਗਤਿ ਸਦਾ ਸੁਖੁ ਹੋਇ ॥੨॥ ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥ ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥ ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥ ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥੩॥ ਬਿਨੁ ਸਤਿਗੁਰ ਸਭ ਮੁਈ ਬਿਲਲਾਇ ॥ ਅਨਦਿਨੁ ਦਾਝਹਿ ਸਾਤਿ ਨ ਪਾਇ ॥ ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥ ਨਾਨਕ ਨਾਮਿ ਸਾਂਤਿ ਸੁਖੁ ਪਾਏ ॥੪॥੨॥ {ਪੰਨਾ ੬੬੪}**

**ਪਦ ਅਰਥ** :—ਨਿਰਮਲੁ—ਪਵਿਤ੍ਰ । ਅਪਾਰਾ—ਬੇਅੰਤ, ਕਦੇ ਨਾਹ ਮੁੱਕਣ ਵਾਲਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਭੰਡਾਰਾ—ਖ਼ਜ਼ਾਨੇ । ਬਿਖੁ—ਜ਼ਹਰ (ਜੋ ਆਤਮਕ ਮੌਤ ਲੈ ਆਉਂਦਾ ਹੈ) । ਜਾਣੁ—ਸਮਝ । ਮੋਹਿ—ਮੋਹ ਵਿਚ । ਅਭਿਮਾਨੁ—ਅਹੰਕਾਰ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਕੋਇ—ਜੇਹੜਾ ਕੋਈ । ਭਾਗਿ—ਕਿਸਮਤ ਨਾਲ ।ਰਹਾਉ।

ਦੀਪਕੁ—ਦੀਵਾ । ਵਰਤੈ—ਕੰਮ ਕਰਦਾ ਹੈ, ਚਾਨਣ ਦੇਂਦਾ ਹੈ । ਤਿਹੁ ਲੋਇ—ਤਿੰਨਾਂ ਲੋਕਾਂ ਵਿਚ । ਨਾਮਿ—ਨਾਮ ਦੀ ਰਾਹੀਂ । ਮਲੁ—ਮੈਲ । ਧੋਇ—ਧੋ ਲੈਂਦਾ ਹੈ । ਸਾਚੀ—ਸਦਾ ਕਾਇਮ ਰਹਿਣ ਵਾਲੀ ।੨।

ਜਿਨਿ—ਜਿਸ (ਮਨੁੱਖ) ਨੇ । ਹਰਿ ਜਨੁ—ਹਰੀ ਦਾ ਸੇਵਕ । ਹਰਖੁ—ਖ਼ੁਸ਼ੀ । ਸੋਗੁ—ਗ਼ਮ । ਮੁਕਤੁ—(ਦੁੱਖਾਂ ਵਿਕਾਰਾਂ ਤੋਂ) ਆਜ਼ਾਦ । ਅਵਰਾ—ਹੋਰਨਾਂ ਨੂੰ । ਤੇ—ਤੋਂ, ਪਾਸੋਂ ।੩।

ਸਭ—ਸਾਰੀ ਲੁਕਾਈ । ਮੁਈ—ਆਤਮਕ ਮੌਤੇ ਮਰ ਗਈ । ਬਿਲਲਾਇ—ਵਿਲਕ ਕੇ, ਦੁੱਖੀ ਹੋ ਕੇ । ਅਨਦਿਨੁ—ਹਰ ਰੋਜ਼, ਹਰ ਵੇਲੇ । ਦਾਝਹਿ—ਸਾੜਦੇ ਹਨ । ਸਾਤਿ—ਸ਼ਾਂਤੀ । ਨ ਪਾਇ—ਨਹੀਂ ਪ੍ਰਾਪਤ ਕਰਦਾ । ਸਭ—ਸਾਰੀ । ਨਾਮਿ—ਨਾਮ ਵਿਚ (ਜੁੜ ਕੇ) ।੪।

**ਅਰਥ** :—ਹੇ ਭਾਈ ! ਜੇਹੜਾ ਭੀ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਦਾ ਹੈ, ਉਸ ਨੂੰ ਦਿਨ ਰਾਤ ਹਰ ਵੇਲੇ ਆਤਮਕ ਆਨੰਦ ਮਿਲਿਆ ਰਹਿੰਦਾ ਹੈ । (ਪਰ ਇਹ ਹਰਿ-ਨਾਮ-ਰਸ) ਪੂਰੀ ਕਿਸਮਤਿ ਨਾਲ ਹੀ ਮਿਲਦਾ ਹੈ ।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਪਵਿੱਤਰ ਧਨ ਹੈ, ਕਦੇ ਨਾਹ ਮੁੱਕਣ ਵਾਲਾ ਧਨ ਹੈ । ਗੁਰੂ ਦੇ ਸ਼ਬਦ ਵਿਚ (ਜੁੜਿਆਂ ਮਨੁੱਖ ਦੇ ਅੰਦਰ ਇਸ ਧਨ ਦੇ) ਖ਼ਜ਼ਾਨੇ ਭਰ ਜਾਂਦੇ ਹਨ । ਹੇ ਭਾਈ ! ਹਰਿ-ਨਾਮ-ਧਨ ਤੋਂ ਬਿਨਾ ਹੋਰ (ਦੁਨੀਆ ਵਾਲਾ ਧਨ) ਸਾਰਾ ਜ਼ਹਰ ਸਮਝ (ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ) । (ਦੁਨੀਆ ਵਾਲਾ ਧਨ) ਅਹੰਕਾਰ ਪੈਦਾ ਕਰਦਾ ਹੈ (ਦੁਨੀਆ ਵਾਲੇ ਧਨ ਨੂੰ ਇਕੱਠਾ ਕਰਨ ਵਾਲਾ ਮਨੁੱਖ) ਮਾਇਆ ਦੇ ਮੋਹ ਵਿਚ ਸੜਦਾ ਰਹਿੰਦਾ ਹੈ ।੧।

ਹੇ ਭਾਈ ! ਗੁਰੂ ਦਾ ਸ਼ਬਦ (ਮਾਨੋ) ਦੀਵਾ (ਹੈ, ਜੋ) ਸਾਰੇ ਸੰਸਾਰ ਵਿਚ ਚਾਨਣ ਕਰਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਚੱਖਦਾ ਹੈ, ਉਹ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ । (ਗੁਰੂ ਦੇ ਸ਼ਬਦ ਦੀ ਰਾਹੀਂ) ਪਵਿਤ੍ਰ ਹਰਿ-ਨਾਮ ਵਿਚ (ਜੁੜ ਕੇ ਮਨੁੱਖ ਆਪਣੇ ਅੰਦਰੋਂ) ਹਉਮੈ ਦੀ ਮੈਲ ਧੋ ਲੈਂਦਾ ਹੈ । ਸਦਾ-ਥਿਰ ਪ੍ਰਭੂ ਦੀ ਭਗਤੀ ਦੀ ਬਰਕਤਿ ਨਾਲ (ਮਨੁੱਖ ਦੇ ਅੰਦਰ) ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ-ਰਸ ਚੱਖ ਲਿਆ, ਉਹ ਪਰਮਾਤਮਾ ਦਾ ਦਾਸ ਬਣ ਗਿਆ । ਉਸ ਨੂੰ ਸਦਾ ਆਨੰਦ ਪ੍ਰਾਪਤ ਰਹਿੰਦਾ ਹੈ, ਉਸ ਨੂੰ ਕੋਈ ਗ਼ਮ ਨਹੀਂ ਵਿਆਪਦਾ । ਉਹ ਮਨੁੱਖ ਆਪ (ਦੁੱਖਾਂ ਵਿਕਾਰਾਂ ਤੋਂ) ਬਚਿਆ ਰਹਿੰਦਾ ਹੈ, ਹੋਰਨਾਂ ਨੂੰ ਭੀ ਬਚਾ ਲੈਂਦਾ ਹੈ । ਉਹ (ਵਡ-ਭਾਗੀ) ਮਨੁੱਖ ਸਦਾ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਤੇ, ਪਰਮਾਤਮਾ ਪਾਸੋਂ ਸੁਖ ਹਾਸਲ ਕਰਦਾ ਹੈ ।੩।

ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਸਾਰੀ ਲੋਕਾਈ ਦੁੱਖੀ ਹੋ ਹੋ ਕੇ ਆਤਮਕ ਮੌਤ ਸਹੇੜ ਲੈਂਦੀ ਹੈ । (ਗੁਰੂ ਤੋਂ ਵਿਛੁੜ ਕੇ ਮਨੁੱਖ) ਹਰ ਵੇਲੇ (ਮਾਇਆ ਦੇ ਮੋਹ ਵਿਚ) ਸੜਦੇ ਰਹਿੰਦੇ ਹਨ । (ਗੁਰੂ ਦੀ ਸਰਨ ਤੋਂ ਬਿਨਾ ਮਨੁੱਖ) ਸ਼ਾਂਤੀ ਹਾਸਲ ਨਹੀਂ ਕਰ ਸਕਦਾ । ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਗੁਰੂ ਉਸ ਦੀ ਸਾਰੀ (ਮਾਇਆ ਦੀ) ਤ੍ਰੇਹ ਮਿਟਾ ਦੇਂਦਾ ਹੈ । ਹੇ ਨਾਨਕ ! ਉਹ ਮਨੁੱਖ ਹਰਿ-ਨਾਮ ਵਿਚ ਟਿਕ ਕੇ ਸ਼ਾਂਤੀ ਤੇ ਆਨੰਦ ਹਾਸਲ ਕਰ ਲੈਂਦਾ ਹੈ ।੪।੨।

**ਧਨਾਸਰੀ ਮਹਲਾ ੩ ॥ ਸਦਾ ਧਨੁ ਅੰਤਰਿ ਨਾਮੁ ਸਮਾਲੇ ॥ ਜੀਅ ਜੰਤ ਜਿਨਹਿ ਪ੍ਰਤਿਪਾਲੇ ॥ ਮੁਕਤਿ ਪਦਾਰਥੁ ਤਿਨ ਕਉ ਪਾਏ ॥ ਹਰਿ ਕੈ ਨਾਮਿ ਰਤੇ ਲਿਵ ਲਾਏ ॥੧॥ ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ ਰਹਾਉ ॥ ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥ ਹਉਮੈ ਵਿਚਿ ਪ੍ਰਭੁ ਕੋਇ ਨ ਪਾਏ ॥ ਮੂਲਹੁ ਭੁਲਾ ਜਨਮੁ ਗਵਾਏ ॥੨॥ ਗੁਰ ਤੇ ਸਾਤਿ ਸਹਜ ਸੁਖੁ ਬਾਣੀ ॥ ਸੇਵਾ ਸਾਚੀ ਨਾਮਿ ਸਮਾਣੀ ॥ ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ ॥ ਸਾਚ ਨਾਮਿ ਵਡਿਆਈ ਪਾਏ ॥੩॥ ਆਪੇ ਕਰਤਾ ਜੁਗਿ ਜੁਗਿ ਸੋਇ ॥ ਨਦਰਿ ਕਰੇ ਮੇਲਾਵਾ ਹੋਇ ॥ ਗੁਰਬਾਣੀ ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥੪॥੩॥ {ਪੰਨਾ ੬੬੪}**

**ਪਦ ਅਰਥ** :—ਸਦਾ ਧਨੁ—ਸਦਾ ਸਾਥ ਨਿਬਾਹੁਣ ਵਾਲਾ ਧਨ । ਅੰਤਰਿ—ਅੰਦਰ । ਸਮਾਲੇ—ਸਮਾਲਿ, ਸਾਂਭ ਕੇ ਰੱਖ । ਜਿਨਹਿ—ਜਿਸ ਨੇ ਹੀ {ਲਫ਼ਜ਼ 'ਜਿਨਿ' ਦੀ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਮੁਕਤਿ ਪਦਾਰਥੁ—ਵਿਕਾਰਾਂ ਤੋਂ ਖ਼ਲਾਸੀ ਦੇਣ ਵਾਲੀ ਕੀਮਤੀ ਚੀਜ਼ । ਪਾਏ—ਪ੍ਰਾਪਤ ਹੁੰਦੀ ਹੈ । ਲਾਏ—ਲਾਇ, ਲਾ ਕੇ ।੧।

ਤੇ—ਤੋਂ । ਪ੍ਰਗਾਸੁ—ਚਾਨਣ, ਸੂਝ ।ਰਹਾਉ।

ਹਰਿ ਪਿਰ ਰੰਗੁ—ਪ੍ਰਭੂ-ਪਤੀ ਦਾ ਪ੍ਰੇਮ-ਰੰਗ । ਧਨ—(ਉਸ ਜੀਵ-) ਇਸਤ੍ਰੀ (ਨੂੰ) । ਸੀਗਾਰੁ—ਗਹਣਾ । ਮੂਲਹੁ—ਮੂਲ ਤੋਂ, ਆਪਣੇ ਜਿੰਦ-ਦਾਤੇ ਤੋਂ । ਰਾਵੇ—ਮਾਣਦੀ ਹੈ, ਹਿਰਦੇ ਵਿਚ ਹਰ ਵੇਲੇ ਵਸਾਂਦੀ ਹੈ ।੨।

ਤੇ—ਤੋਂ । ਸਹਜ ਸੁਖੁ—ਆਤਮਕ ਅਡੋਲਤਾ ਦਾ ਆਨੰਦ । ਸਾਚੀ—ਸਦਾ ਕਾਇਮ ਰਹਿਣ ਵਾਲੀ । ਨਾਮਿ—ਨਾਮ ਵਿਚ । ਸਬਦਿ—ਸ਼ਬਦ ਵਿਚ । ਨਾਮਿ—ਨਾਮ ਦੀ ਰਾਹੀਂ ।੩।

ਆਪੇ—ਆਪ ਹੀ । ਜੁਗਿ ਜੁਗਿ—ਹਰੇਕ ਜੁਗ ਵਿਚ । ਮੇਲਾਵਾ—ਮਿਲਾਪ । ਮੰਨਿ—ਮਨਿ, ਮਨ ਵਿਚ । ਤੇ—ਦੀ ਰਾਹੀਂ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ । ਪ੍ਰਭਿ—ਪ੍ਰਭੂ ਨੇ ।੪।

**ਅਰਥ** :—ਹੇ ਭਾਈ ! ਗੁਰੂ ਦੀ (ਦੱਸੀ) ਸੇਵਾ ਕਰਨ ਨਾਲ (ਮਨੁੱਖ) ਪਰਮਾਤਮਾ ਦਾ ਨਾਮ-ਧਨ ਹਾਸਲ ਕਰ ਲੈਂਦਾ ਹੈ । ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਦੇ ਅੰਦਰ (ਆਤਮਕ ਜੀਵਨ ਦੀ) ਸੂਝ ਪੈਦਾ ਹੋ ਜਾਂਦੀ ਹੈ ।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਨੇ ਸਾਰੇ ਜੀਵਾਂ ਦੀ ਪਾਲਣਾ (ਕਰਨ ਦੀ ਜ਼ਿੰਮੇਵਾਰੀ) ਲਈ ਹੋਈ ਹੈ, ਉਸ ਪਰਮਾਤਮਾ ਦਾ ਨਾਮ (ਐਸਾ) ਧਨ (ਹੈ ਜੋ) ਸਦਾ ਸਾਥ ਨਿਬਾਹੁੰਦਾ ਹੈ, ਇਸ ਨੂੰ ਆਪਣੇ ਅੰਦਰ ਸਾਂਭ ਕੇ ਰੱਖ, ਹੇ ਭਾਈ ! ਵਿਕਾਰਾਂ ਤੋਂ ਖ਼ਲਾਸੀ ਕਰਾਣ ਵਾਲਾ ਨਾਮ-ਧਨ ਉਹਨਾਂ ਮਨੁੱਖਾਂ ਨੂੰ ਮਿਲਦਾ ਹੈ, ਜੇਹੜੇ ਸੁਰਤਿ ਜੋੜ ਕੇ ਪਰਮਾਤਮਾ ਦੇ ਨਾਮ (-ਰੰਗ) ਵਿਚ ਰੰਗੇ ਰਹਿੰਦੇ ਹਨ ।੧।

ਹੇ ਭਾਈ ! ਪ੍ਰਭੂ-ਪਤੀ (ਦੇ ਪ੍ਰੇਮ) ਦਾ ਇਹ ਗੂੜ੍ਹਾ ਰੰਗ ਉਸ ਜੀਵ-ਇਸਤ੍ਰੀ ਨੂੰ ਚੜ੍ਹਦਾ ਹੈ, ਜੇਹੜੀ (ਆਤਮਕ) ਸ਼ਾਂਤੀ ਨੂੰ (ਆਪਣੇ ਜੀਵਨ ਦਾ) ਗਹਣਾ ਬਣਾਂਦੀ ਹੈ, ਉਹ ਜੀਵ-ਇਸਤ੍ਰੀ ਉਸ ਪ੍ਰਭੂ ਨੂੰ ਹਰ ਵੇਲੇ ਹਿਰਦੇ ਵਿਚ ਵਸਾਈ ਰੱਖਦੀ ਹੈ । ਪਰ ਅਹੰਕਾਰ ਵਿਚ (ਰਹਿ ਕੇ) ਕੋਈ ਭੀ ਜੀਵ ਪਰਮਾਤਮਾ ਨੂੰ ਮਿਲ ਨਹੀਂ ਸਕਦਾ । ਆਪਣੇ ਜਿੰਦ-ਦਾਤੇ ਤੋਂ ਭੁੱਲਾ ਹੋਇਆ ਮਨੁੱਖ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਜਾਂਦਾ ਹੈ ।੨।

ਹੇ ਭਾਈ ! ਗੁਰੂ ਪਾਸੋਂ (ਮਿਲੀ) ਬਾਣੀ ਦੀ ਬਰਕਤਿ ਨਾਲ ਆਤਮਕ ਸ਼ਾਂਤੀ ਪ੍ਰਾਪਤ ਹੁੰਦੀ ਹੈ, ਆਤਮਕ ਅਡੋਲਤਾ ਦਾ ਆਨੰਦ ਮਿਲਦਾ ਹੈ । (ਗੁਰੂ ਦੀ ਦੱਸੀ) ਸੇਵਾ ਸਦਾ ਨਾਲ ਨਿਭਣ ਵਾਲੀ ਚੀਜ਼ ਹੈ (ਇਸ ਦੀ ਬਰਕਤਿ ਨਾਲ ਪਰਮਾਤਮਾ ਦੇ) ਨਾਮ ਵਿਚ ਲੀਨਤਾ ਹੋ ਜਾਂਦੀ ਹੈ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਿਆ ਰਹਿੰਦਾ ਹੈ, ਉਹ ਪ੍ਰੀਤਮ-ਪ੍ਰਭੂ ਨੂੰ ਸਦਾ ਸਿਮਰਦਾ ਰਹਿੰਦਾ ਹੈ, ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਲੀਨ ਹੋ ਕੇ (ਪਰਲੋਕ ਵਿਚ) ਇੱਜ਼ਤ ਖੱਟਦਾ ਹੈ ।੩।

ਜੇਹੜਾ ਕਰਤਾਰ ਹਰੇਕ ਜੁਗ ਵਿਚ ਆਪ ਹੀ (ਮੌਜੂਦ ਚਲਿਆ ਆ ਰਿਹਾ) ਹੈ, ਉਹ (ਜਿਸ ਮਨੁੱਖ ਉੱਤੇ ਮੇਹਰ ਦੀ) ਨਿਗਾਹ ਕਰਦਾ ਹੈ (ਉਸ ਮਨੁੱਖ ਦਾ ਉਸ ਨਾਲ) ਮਿਲਾਪ ਹੋ ਜਾਂਦਾ ਹੈ । ਉਹ ਮਨੁੱਖ ਗੁਰੂ ਦੀ ਬਾਣੀ ਦੀ ਬਰਕਤਿ ਨਾਲ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਨੇ

ਆਪ (ਆਪਣੇ ਚਰਨਾਂ ਵਿਚ) ਮਿਲਾਇਆ ਹੈ, ਉਹ ਉਸ ਸਦਾ-ਥਿਰ (ਦੇ ਪ੍ਰੇਮ-ਰੰਗ) ਵਿਚ ਰੰਗੇ ਰਹਿੰਦੇ ਹਨ ।੪।੩।

**ਧਨਾਸਰੀ ਮਹਲਾ ੩ ਤੀਜਾ ॥ ਜਗੁ ਮੈਲਾ ਮੈਲੋ ਹੋਇ ਜਾਇ ॥ ਆਵੈ ਜਾਇ ਦੂਜੈ ਲੋਭਾਇ ॥ ਦੂਜੈ ਭਾਇ ਸਭ ਪਰਜ ਵਿਗੋਈ ॥ ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ ॥੧॥ ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ ਰਹਾਉ ॥ ਗੁਰਮੁਖਿ ਉਬਰੇ ਹਰਿ ਸਰਣਾਈ ॥ ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ ॥ ਭਗਤਿ ਕਰੇ ਜਨੁ ਵਡਿਆਈ ਪਾਏ ॥ ਸਾਚਿ ਰਤੇ ਸੁਖ ਸਹਜਿ ਸਮਾਏ ॥੨॥ ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥ ਗੁਰ ਕੈ ਸਬਦਿ ਆਪੁ ਪਛਾਣੁ ॥ ਸਾਚੀ ਰਾਸਿ ਸਾਚਾ ਵਾਪਾਰੁ ॥ ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ ॥੩॥ ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ ॥ ਊਤਮ ਬਾਣੀ ਸਬਦੁ ਸੁਣਾਏ ॥ ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੪॥ {ਪੰਨਾ ੬੬੪}**

ਨੋਟ :—ਲਫ਼ਜ਼ 'ਮਹਲਾ' ਦੇ ਨਾਲ ਵਰਤੇ ਅੰਕ ੧, ੨, ੩, ੪, ੫, ੯ ਨੂੰ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨਾਵਾਂ ਪੜ੍ਹਨਾ ਹੈ ।

**ਪਦ ਅਰਥ** :—ਮੈਲੋ—ਮੈਲਾ ਹੀ, ਹੋਰ ਹੋਰ ਮੈਲਾ । ਹੋਇ ਜਾਇ—ਹੁੰਦਾ ਜਾਂਦਾ ਹੈ । ਆਵੈ ਜਾਇ—ਜੰਮਦਾ ਹੈ ਮਰਦਾ ਹੈ । ਦੂਜੈ—ਪਰਮਾਤਮਾ ਤੋਂ ਬਿਨਾ ਹੋਰ ਵਿਚ, ਮਾਇਆ ਦੇ ਮੋਹ ਵਿਚ । ਲੋਭਾਇ—ਲੋਭ ਕਰ ਕੇ, ਫਸ ਕੇ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਪਰਜ—ਪਰਜਾ, ਲੁਕਾਈ । ਵਿਗੋਈ—ਖ਼ੁਆਰ ਹੋ ਰਹੀ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ।੧।

ਤੇ—ਤੋਂ, ਦੀ ਰਾਹੀਂ । ਜਨੁ—ਸੇਵਕ । ਪਤਿ—ਇੱਜ਼ਤ ।ਰਹਾਉ।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਉਬਰੇ—ਬਚ ਗਏ । ਨਾਮਿ—ਨਾਮ ਵਿਚ । ਰਾਤੇ—ਮਗਨ । ਦ੍ਰਿੜਾਈ—ਹਿਰਦੇ ਵਿਚ ਪੱਕੀ ਟਿਕਾ ਲਈ । ਸਾਚੀ—ਸਦਾ-ਥਿਰ ਪ੍ਰਭੂ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੨।

ਗਾਹਕੁ—ਮਿਲਣ ਦਾ ਚਾਹਵਾਨ । ਜਾਣੁ—ਸਮਝੋ । ਸਬਦਿ—ਸ਼ਬਦ ਦੀ ਰਾਹੀਂ । ਆਪੁ—ਆਪਣੇ ਆਤਮਕ ਜੀਵਨ ਨੂੰ । ਪਛਾਣੁ—ਪਛਾਣੂ, ਪਛਾਣਨ ਵਾਲਾ । ਰਾਸਿ—ਸਰਮਾਇਆ । ਧੰਨੁ—ਭਾਗਾਂ ਵਾਲਾ । ਜਿਸੁ ਪਿਆਰੁ—ਜਿਸ ਦਾ ਪਿਆਰ ।੩।

ਤਿਨਿ ਪ੍ਰਭਿ—ਉਸ ਪ੍ਰਭੂ ਨੇ । ਸਾਚੈ—ਸਦਾ ਕਾਇਮ ਰਹਿਣ ਵਾਲੇ ਨੇ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈਆਂ ਨੂੰ । ਸਚਿ—ਸਦਾ-ਥਿਰ ਨਾਮ ਵਿਚ । ਊਤਮ—ਸ੍ਰੇਸ਼ਟ (ਜੀਵਨ ਵਾਲੇ) । ਸਾਚੀ ਕਾਰ—ਅਟੱਲ ਮਰਯਾਦਾ । ਸਵਾਰਣਹਾਰ—ਜੀਵਨ ਸੋਹਣਾ ਬਣਾ ਸਕਣ ਵਾਲਾ ।੪।

**ਅਰਥ** :—ਹੇ ਭਾਈ ! ਗੁਰੂ ਦੀ (ਦੱਸੀ ਹੋਈ) ਸੇਵਾ ਦੀ ਰਾਹੀਂ ਮਨੁੱਖ ਪਵਿੱਤਰ ਜੀਵਨ ਵਾਲਾ ਬਣ ਜਾਂਦਾ ਹੈ, ਉਸ ਦੇ ਅੰਦਰ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਤੇ, ਉਸ ਨੂੰ ਉੱਚੀ ਇੱਜ਼ਤ ਮਿਲਦੀ ਹੈ ।ਰਹਾਉ।

ਹੇ ਭਾਈ ! ਮਾਇਆ ਦੇ ਮੋਹ ਵਿਚ ਫਸ ਕੇ ਜਗਤ ਮੈਲੇ ਜੀਵਨ ਵਾਲਾ ਹੋ ਜਾਂਦਾ ਹੈ, ਹੋਰ ਹੋਰ ਵਧੀਕ ਮੈਲੇ ਜੀਵਨ ਵਾਲਾ ਬਣਦਾ ਜਾਂਦਾ ਹੈ, ਤੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਹੇ ਭਾਈ ! ਮਾਇਆ ਦੇ ਮੋਹ ਵਿਚ ਫਸ ਕੇ ਸਾਰੀ ਲੁਕਾਈ ਖ਼ੁਆਰ ਹੁੰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ ਦੇ ਮੋਹ ਦੀਆਂ) ਸੱਟਾਂ ਖਾਂਦਾ ਹੈ, ਤੇ, ਆਪਣੀ ਇੱਜ਼ਤ ਗਵਾਂਦਾ ਹੈ ।੧।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪਰਮਾਤਮਾ ਦੀ ਸਰਨ ਪੈ ਕੇ (ਮਾਇਆ ਦੇ ਮੋਹ ਤੋਂ) ਬਚ ਨਿਕਲਦੇ ਹਨ, ਉਹ ਪਰਮਾਤਮਾ ਦੇ ਨਾਮ ਵਿਚ ਮਗਨ ਰਹਿੰਦੇ ਹਨ, ਪਰਮਾਤਮਾ ਦੀ ਭਗਤੀ ਆਪਣੇ ਹਿਰਦੇ ਵਿਚ ਪੱਕੀ ਟਿਕਾਈ ਰੱਖਦੇ ਹਨ । ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ ਉਹ (ਲੋਕ ਪਰਲੋਕ ਵਿਚ) ਇੱਜ਼ਤ ਖੱਟਦਾ ਹੈ । ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗੇ ਰਹਿੰਦੇ ਹਨ ਉਹ ਆਤਮਕ ਹੁਲਾਰਿਆਂ ਵਿਚ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ ।੨।

(ਹੇ ਭਾਈ ! ਫਿਰ ਭੀ,) ਸਦਾ-ਥਿਰ ਪ੍ਰਭੂ ਨਾਲ ਮਿਲਾਪ ਦਾ ਚਾਹਵਾਨ ਕਿਸੇ ਵਿਰਲੇ ਮਨੁੱਖ ਨੂੰ ਹੀ ਸਮਝੋ । (ਜੇਹੜਾ ਕੋਈ ਮਿਲਾਪ ਦਾ ਚਾਹਵਾਨ ਹੁੰਦਾ ਹੈ, ਉਹ) ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਆਤਮਕ ਜੀਵਨ ਨੂੰ ਪਰਖਣ ਵਾਲਾ ਬਣ ਜਾਂਦਾ ਹੈ । ਉਹ ਮਨੁੱਖ ਸਦਾ-ਥਿਰ ਹਰਿ-ਨਾਮ ਦੀ ਪੂੰਜੀ (ਆਪਣੇ ਅੰਦਰ ਸਾਂਭ ਕੇ ਰੱਖਦਾ ਹੈ), ਉਹ ਮਨੁੱਖ ਸਦਾ ਸਾਥ ਨਿਬਾਹੁਣ ਵਾਲਾ (ਹਰਿ-ਨਾਮ ਸਿਮਰਨ ਦਾ) ਵਪਾਰ ਕਰਦਾ ਹੈ । ਹੇ ਭਾਈ ! ਉਹ ਮਨੁੱਖ ਭਾਗਾਂ ਵਾਲਾ ਹੈ ਜਿਸ ਦਾ ਪਿਆਰ ਪਰਮਾਤਮਾ ਦੇ ਨਾਮ ਵਿਚ ਪੈ ਜਾਂਦਾ ਹੈ ।੩।

ਹੇ ਭਾਈ ! ਉਸ ਸਦਾ-ਥਿਰ ਪ੍ਰਭੂ ਨੇ ਕਈ (ਮਨੁੱਖਾਂ) ਨੂੰ (ਆਪਣੇ) ਸਦਾ-ਥਿਰ ਨਾਮ ਵਿਚ ਜੋੜਿਆ ਹੋਇਆ ਹੈ ਉਹਨਾਂ ਨੂੰ ਗੁਰੂ ਦੀ ਬਾਣੀ ਗੁਰੂ ਦਾ ਸ਼ਬਦ ਸੁਣਾਂਦਾ ਹੈ, ਤੇ ਪਵਿਤ੍ਰ ਜੀਵਨ ਵਾਲਾ ਬਣਾ ਦੇਂਦਾ ਹੈ । ਹੇ ਨਾਨਕ ! ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਇਹ ਅਟੱਲ ਮਰਯਾਦਾ ਹੈ ਕਿ ਉਹ ਆਪਣੇ ਨਾਮ ਵਿਚ ਜੋੜ ਕੇ ਜੀਵਾਂ ਦੇ ਜੀਵਨ ਸੋਹਣੇ ਬਣਾ ਦੇਣ ਵਾਲਾ ਹੈ ।੪।੪।

**ਧਨਾਸਰੀ ਮਹਲਾ ੩ ॥ ਜੋ ਹਰਿ ਸੇਵਹਿ ਤਿਨ ਬਲਿ ਜਾਉ ॥ ਤਿਨ ਹਿਰਦੈ ਸਾਚੁ ਸਚਾ ਮੁਖਿ ਨਾਉ ॥ ਸਾਚੋ ਸਾਚੁ ਸਮਾਲਿਹੁ ਦੁਖੁ ਜਾਇ ॥ ਸਾਚੈ ਸਬਦਿ ਵਸੈ ਮਨਿ ਆਇ ॥੧॥ ਗੁਰਬਾਣੀ ਸੁਣਿ ਮੈਲੁ ਗਵਾਏ ॥ ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ ਰਹਾਉ ॥ ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ ॥ ਗੁਰ ਕੈ ਭਾਣੈ ਚਲੈ ਤਾ ਆਪੁ ਜਾਇ ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ ॥੨॥ ਨ ਸਬਦੁ ਬੂਝੈ ਨ ਜਾਣੈ ਬਾਣੀ ॥ ਮਨਮੁਖਿ ਅੰਧੇ ਦੁਖਿ ਵਿਹਾਣੀ ॥ ਸਤਿਗੁਰੁ ਭੇਟੇ ਤਾ ਸੁਖੁ ਪਾਏ ॥ ਹਉਮੈ ਵਿਚਹੁ ਠਾਕਿ ਰਹਾਏ ॥੩॥ ਕਿਸ ਨੋ ਕਹੀਐ ਦਾਤਾ ਇਕੁ ਸੋਇ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਇ ॥ ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ ਸਾਚੇ ਸਾਚਾ ਭਾਵਾ ॥੪॥੫॥ {ਪੰਨਾ ੬੬੫}**

**ਪਦ ਅਰਥ** :—ਸੇਵਹਿ—ਸੇਂਵਦੇ ਹਨ, ਸਿਮਰਦੇ ਹਨ । ਜਾਉ—ਜਾਉਂ, ਮੈਂ ਜਾਂਦਾ ਹਾਂ । ਬਲਿ—ਕੁਰਬਾਨ । ਹਿਰਦੈ—ਹਿਰਦੇ ਵਿਚ । ਸਾਚੁ—ਸਦਾ ਕਾਇਮ ਰਹਿਣ ਵਾਲਾ ਹਰੀ । ਮੁਖਿ—ਮੂੰਹ ਵਿਚ । ਸਚਾ—ਸਦਾ-ਥਿਰ । ਸਾਚੋ ਸਾਚੁ—ਸਾਚੁ ਹੀ ਸਾਚੁ, ਸਦਾ-ਥਿਰ ਪ੍ਰਭੂ ਹੀ । ਸਮਾਲਿਹੁ—(ਹੇ ਭਾਈ !) ਸਾਂਭ ਕੇ ਰੱਖਿਆ ਕਰੋ । ਸਬਦਿ—ਸ਼ਬਦ ਦੀ ਰਾਹੀਂ ।੧।

ਸੁਣਿ—(ਹੇ ਭਾਈ !) ਸੁਣਿਆ ਕਰ । ਸਹਜੇ—ਆਤਮਕ ਅਡੋਲਤਾ ਵਿਚ । ਮੰਨਿ—ਮਨਿ, ਮਨ ਵਿਚ ।੧।ਰਹਾਉ।

ਕੂੜੁ ਕੁਸਤੁ—ਝੂਠ ਫ਼ਰੇਬ । ਅਗਨਿ—ਅੱਗ । ਭਾਣੈ—ਰਜ਼ਾ ਵਿਚ । ਆਪੁ—ਆਪਾ-ਭਾਵ । ਮਹਲੁ—ਟਿਕਾਣਾ ।੨।

ਬੂਝੈ—ਸਮਝਦਾ । ਜਾਣੈ—ਸਾਂਝ ਪਾਂਦਾ । ਦੁਖਿ—ਦੁੱਖ ਵਿਚ । ਵਿਹਾਣੀ—ਬੀਤਦੀ ਹੈ । ਭੇਟੇ—ਮਿਲਦਾ ਹੈ । ਤਾਂ—ਤਦੋਂ । ਵਿਚਹੁ—ਮਨ ਵਿਚੋਂ । ਠਾਕਿ—ਰੋਕ ਕੇ ।੩।

ਕਿਸ ਨੋ—{ਲਫ਼ਜ਼ 'ਕਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਸਬਦਿ—ਸ਼ਬਦ ਦੀ ਰਾਹੀਂ । ਮਿਲਿ—ਮਿਲ ਕੇ । ਸਾਚੇ ਭਾਵਾ—ਸਦਾ-ਥਿਰ ਪ੍ਰਭੂ ਨੂੰ ਚੰਗੀ ਲੱਗਾਂ {ਭਾਵਾਂ} । ਗਾਵਾ—ਗਾਵਾਂ ।੪।

**ਅਰਥ** :—ਹੇ ਭਾਈ ! ਗੁਰੂ ਦੀ ਬਾਣੀ ਸੁਣਿਆ ਕਰ, (ਇਹ ਬਾਣੀ ਮਨ ਵਿਚੋਂ ਵਿਕਾਰਾਂ ਦੀ) ਮੈਲ ਦੂਰ ਕਰ ਦੇਂਦੀ ਹੈ । (ਇਹ ਬਾਣੀ) ਆਤਮਕ ਅਡੋਲਤਾ ਵਿਚ (ਟਿਕਾ ਕੇ) ਪਰਮਾਤਮਾ ਦਾ ਨਾਮ ਮਨ ਵਿਚ ਵਸਾ ਦੇਂਦੀ ਹੈ ।੧।ਰਹਾਉ।

(ਹੇ ਭਾਈ ! ਗੁਰਬਾਣੀ ਦਾ ਆਸਰਾ ਲੈ ਕੇ) ਜੇਹੜੇ ਮਨੁੱਖ ਪਰਮਾਤਮਾ ਦਾ ਸਿਮਰਨ ਕਰਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ । ਉਹਨਾਂ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਵੱਸਿਆ ਰਹਿੰਦਾ ਹੈ, ਉਹਨਾਂ ਦੇ ਮੂੰਹ ਵਿਚ ਸਦਾ-ਥਿਰ ਹਰਿ-ਨਾਮ ਟਿਕਿਆ ਰਹਿੰਦਾ ਹੈ । ਹੇ ਭਾਈ ! ਸਦਾ-ਥਿਰ ਪ੍ਰਭੂ ਨੂੰ ਹੀ (ਹਿਰਦੇ ਵਿਚ) ਸੰਭਾਲ ਕੇ ਰੱਖਿਆ ਕਰੋ (ਇਸ ਦੀ ਬਰਕਤਿ ਨਾਲ ਹਰੇਕ) ਦੁੱਖ ਦੂਰ ਹੋ ਜਾਂਦਾ ਹੈ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਵਿਚ ਜੁੜਿਆਂ (ਹਰਿ-ਨਾਮ) ਮਨ ਵਿਚ ਆ ਵੱਸਦਾ ਹੈ ।੧।

(ਹੇ ਭਾਈ ! ਗੁਰੂ ਦੀ ਬਾਣੀ ਮਨ ਵਿਚੋਂ) ਝੂਠ ਫ਼ਰੇਬ ਮੁਕਾ ਦੇਂਦੀ ਹੈ, ਤ੍ਰਿਸ਼ਨਾ ਦੀ ਅੱਗ ਬੁਝਾ ਦੇਂਦੀ ਹੈ । (ਗੁਰਬਾਣੀ ਦੀ ਬਰਕਤਿ ਨਾਲ) ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ, ਆਤਮਕ ਅਡੋਲਤਾ ਵਿਚ ਟਿਕ ਜਾਈਦਾ ਹੈ, ਆਤਮਕ ਆਨੰਦ ਪ੍ਰਾਪਤ ਹੁੰਦਾ ਹੈ । (ਜਦੋਂ ਮਨੁੱਖ ਗੁਰਬਾਣੀ ਅਨੁਸਾਰ) ਗੁਰੂ ਦੀ ਰਜ਼ਾ ਵਿਚ ਤੁਰਦਾ ਹੈ, ਤਦੋਂ (ਉਸ ਦੇ ਅੰਦਰੋਂ) ਆਪਾ-ਭਾਵ ਦੂਰ ਹੋ ਜਾਂਦਾ ਹੈ, ਤਦੋਂ ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਗਾ ਕੇ ਸਦਾ-ਥਿਰ ਰਹਿਣ ਵਾਲਾ ਟਿਕਾਣਾ ਪ੍ਰਾਪਤ ਕਰ ਲੈਂਦਾ ਹੈ (ਪ੍ਰਭੂ ਚਰਨਾਂ ਵਿਚ ਲੀਨ ਰਹਿੰਦਾ ਹੈ) ।੨।

ਹੇ ਭਾਈ ! ਜੇਹੜਾ ਮਨੁੱਖ ਨਾਹ ਗੁਰੂ ਦੇ ਸ਼ਬਦ ਨੂੰ ਸਮਝਦਾ ਹੈ, ਨਾਹ ਗੁਰੂ ਦੀ ਬਾਣੀ ਨਾਲ ਡੂੰਘੀ ਸਾਂਝ ਪਾਂਦਾ ਹੈ, ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ, ਤੇ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ (ਉਸ ਮਨੁੱਖ ਦੀ ਉਮਰ) ਦੁੱਖ ਵਿਚ ਹੀ ਗੁਜ਼ਰਦੀ ਹੈ । ਜਦੋਂ ਉਸ ਨੂੰ ਗੁਰੂ ਮਿਲ ਪੈਂਦਾ ਹੈ, ਤਦੋਂ ਉਹ ਆਤਮਕ ਆਨੰਦ ਹਾਸਲ ਕਰਦਾ ਹੈ, ਗੁਰੂ ਉਸ ਦੇ ਮਨ ਵਿਚੋਂ ਹਉਮੈ ਮਾਰ ਮੁਕਾਂਦਾ ਹੈ ।

ਪਰ, ਹੇ ਭਾਈ ! (ਪਰਮਾਤਮਾ ਤੋਂ ਬਿਨਾ) ਹੋਰ ਕਿਸੇ ਅੱਗੇ ਅਰਜ਼ੋਈ ਕੀਤੀ ਨਹੀਂ ਜਾ ਸਕਦੀ । ਸਿਰਫ਼ ਪਰਮਾਤਮਾ ਹੀ (ਗੁਰੂ ਦੇ ਮਿਲਾਪ ਦੀ ਦਾਤਿ) ਦੇਣ ਵਾਲਾ ਹੈ । ਜਦੋਂ ਪਰਮਾਤਮਾ (ਇਹ) ਕਿਰਪਾ ਕਰਦਾ ਹੈ, ਤਦੋਂ ਗੁਰੂ ਦੇ ਸ਼ਬਦ ਵਿਚ ਜੁੜਿਆਂ (ਪ੍ਰਭੂ ਨਾਲ) ਮਿਲਾਪ ਹੋ ਜਾਂਦਾ ਹੈ । ਹੇ ਨਾਨਕ ! (ਆਖ—ਜੇ ਪ੍ਰਭੂ ਦੀ ਮੇਹਰ ਹੋਵੇ, ਤਾਂ) ਮੈਂ ਪ੍ਰੀਤਮ-ਗੁਰੂ ਨੂੰ ਮਿਲ ਕੇ ਸਦਾ-ਥਿਰ ਪ੍ਰਭੂ ਦੇ ਗੀਤ ਗਾ ਸਕਦਾ ਹਾਂ, ਸਦਾ-ਥਿਰ ਪ੍ਰਭੂ ਦਾ ਨਾਮ ਜਪ ਜਪ ਕੇ ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗ ਸਕਦਾ ਹਾਂ ।੪।੫।

ਧਨਾਸਰੀ ਮਹਲਾ ੩ ॥ ਮਨੁ ਮਰੈ ਧਾਤੁ ਮਰਿ ਜਾਇ ॥ ਬਿਨੁ ਮਨ ਮੂਏ ਕੈਸੇ ਹਰਿ ਪਾਇ ॥ ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥ ਜਿਸ ਨੋ ਬਖਸੇ ਹਰਿ ਦੇ ਵਡਿਆਈ ॥ ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ ॥ ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥ ਮਨੁ ਅਸਾਧੁ ਸਾਧੈ ਜਨੁ ਕੋਈ ॥ ਅਚਰੁ ਚਰੈ ਤਾ ਨਿਰਮਲੁ ਹੋਈ ॥ ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੈ ਵਿਕਾਰ ॥੩॥ ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥ ਆਪਣੀ ਕਲਾ ਆਪੇ ਪ੍ਰਭੁ ਜਾਣੈ ॥ ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੬॥ {ਪੰਨਾ ੬੬੫}

**ਪਦ ਅਰਥ** :—ਮਰੈ—(ਵਿਕਾਰਾਂ ਵਲੋਂ) ਮਰ ਜਾਂਦਾ ਹੈ (ਵਿਕਾਰਾਂ ਦਾ ਅਸਰ ਨਹੀਂ ਕਬੂਲਦਾ) । ਧਾਤੁ—ਦੌੜ ਭੱਜ, ਤ੍ਰਿਸ਼ਨਾ । ਕੈਸੇ ਪਾਇ—ਕਿਵੇਂ ਪ੍ਰਾਪਤ ਕਰੇ ? ਨਹੀਂ ਮਿਲ ਸਕਦਾ । ਕੋਇ—ਕੋਈ ਵਿਰਲਾ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੋਇ ਜਨੁ—ਉਹੀ ਮਨੁੱਖ ।੧।

ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਦੇ—ਦੇਂਦਾ ਹੈ । ਵਡਿਆਈ—ਇੱਜ਼ਤ । ਪਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ । ਆਈ—ਆਇ, ਆ ਕੇ ।ਰਹਾਉ।

ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਕਰਣੀ—ਕਰਣੀਯ, ਕਰਨ-ਯੋਗ । ਤਾ—ਤਦੋਂ । ਮੈ ਮਤੁ—ਨਸ਼ੇ ਵਿਚ ਮਸਤ । ਮੈ—ਸ਼ਰਾਬ, ਹਉਮੈ ਦੀ ਸ਼ਰਾਬ । ਮੈਗਲ—ਹਾਥੀ । ਮਿਕਦਾਰਾ—ਜੇਡਾ, ਬਰਾਬਰ । ਅੰਕਸੁ—ਲੋਹੇ ਦੀ ਸੀਖ਼ ਜਿਸ ਨਾਲ ਹਾਥੀ ਨੂੰ ਮਹਾਵਤ ਤੋਰਦਾ ਹੈ । ਜੀਵਾਲਣਹਾਰਾ—ਜਿਵਾਲਣ ਦੀ ਸਮਰਥਾ ਵਾਲਾ ।੨।

ਅਸਾਧੁ—ਵੱਸ ਵਿਚ ਇਹ ਨਾਹ ਆ ਸਕਣ ਵਾਲਾ । ਸਾਧੈ—ਵੱਸ ਵਿਚ ਲਿਆਉਂਦਾ ਹੈ । ਕੋਈ—ਕੋਈ ਵਿਰਲਾ । ਚਰੈ—ਖਾ ਲੈਂਦਾ ਹੈ, ਮਾਰ ਮੁਕਾਂਦਾ ਹੈ । ਅਚਰੁ—ਜੇਹੜਾ ਖਾਧਾ ਨਾਹ ਜਾ ਸਕੇ ।੩।

ਰਖਿਅਨੁ—ਉਸ (ਪਰਮਾਤਮਾ) ਨੇ ਰੱਖੇ ਹਨ । ਮਿਲਾਇ ਰਖਿਅਨੁ—ਉਸ ਨੇ ਮਿਲਾ ਰੱਖੇ ਹਨ । ਜੋ—ਜਿਨ੍ਹਾਂ (ਮਨੁੱਖਾਂ) ਨੂੰ । ਵਿਛੁੜਹਿ—ਵਿਛੁੜਦੇ । ਸਬਦਿ—ਸ਼ਬਦ ਵਿਚ । ਸਮਾਇ—ਲੀਨ ਹੋ ਕੇ । ਕਲਾ—ਸੱਤਿਆ, ਤਾਕਤ । ਆਪੇ—ਆਪ ਹੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਬਖ਼ਸ਼ਸ਼ ਕਰਦਾ ਹੈ, ਜਿਸ ਨੂੰ ਇੱਜ਼ਤ ਦੇਂਦਾ ਹੈ, ਉਸ ਮਨੁੱਖ ਦੇ ਮਨ ਵਿਚ ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦਾ ਨਾਮ) ਆ ਵੱਸਦਾ ਹੈ ।ਰਹਾਉ।

(ਹੇ ਭਾਈ ! ਉਸ ਹਰਿ-ਨਾਮ ਦੀ ਬਰਕਤਿ ਨਾਲ ਮਨੁੱਖ ਦਾ) ਮਨ ਵਿਕਾਰਾਂ ਦਾ ਅਸਰ ਨਹੀਂ ਕਬੂਲਦਾ, ਮਨ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ । ਜਦ ਤਕ ਮਨ ਵਿਕਾਰਾਂ ਵਲੋਂ ਅਛੋਹ ਨਹੀਂ ਹੁੰਦਾ, ਮਨੁੱਖ ਪਰਮਾਤਮਾ ਦਾ ਮਿਲਾਪ ਪ੍ਰਾਪਤ ਨਹੀਂ ਕਰ ਸਕਦਾ । ਹੇ ਭਾਈ ! ਕੋਈ ਵਿਰਲਾ ਮਨੁੱਖ ਉਹ ਦਵਾਈ ਜਾਣਦਾ ਹੈ, ਜਿਸ ਦੇ ਵਰਤਣ ਨਾਲ ਇਹ ਮਨ ਵਿਕਾਰਾਂ ਦਾ ਅਸਰ ਕਬੂਲਣੋਂ ਹਟ ਜਾਏ । (ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ) ਉਹ ਮਨੁੱਖ ਸਮਝ ਲੈਂਦਾ ਹੈ ਕਿ ਗੁਰੂ ਦੇ ਸ਼ਬਦ ਵਿਚ ਜੁੜਿਆਂ ਮਨ ਵਿਕਾਰਾਂ ਵਲੋਂ ਅਛੋਹ ਹੋ ਜਾਂਦਾ ਹੈ ।੧।

ਹੇ ਭਾਈ ! ਜਦੋਂ ਮਨੁੱਖ ਗੁਰੂ ਦੀ ਸਰਨ ਪੈ ਕੇ (ਗੁਰੂ ਵਲੋਂ ਮਿਲੀ) ਕਰਨ-ਜੋਗ ਕਾਰ ਕਰਨੀ ਸ਼ੁਰੂ ਕਰ ਦੇਂਦਾ ਹੈ, ਤਦੋਂ ਉਸ ਨੂੰ ਇਸ ਮਨ (ਨੂੰ ਵੱਸ ਵਿਚ ਰੱਖਣ) ਦੀ ਸਮਝ ਆ ਜਾਂਦੀ ਹੈ । (ਤਦੋਂ ਮਨੁੱਖ ਸਮਝ ਲੈਂਦਾ ਹੈ ਕਿ) ਮਨ (ਹਉਮੈ ਦੇ) ਨਸ਼ੇ ਵਿਚ ਮਸਤ ਹੋ ਕੇ (ਮਸਤ) ਹਾਥੀ ਵਰਗਾ ਹੋਇਆ ਰਹਿੰਦਾ ਹੈ, ਗੁਰੂ ਹੀ (ਆਪਣੇ ਸ਼ਬਦ ਦਾ) ਕੁੰਡਾ ਵਰਤ ਕੇ (ਵਿਕਾਰਾਂ ਵਿਚ ਆਤਮਕ ਮੌਤੇ ਮਰੇ ਹੋਏ ਮਨ ਨੂੰ) ਆਤਮਕ ਜੀਵਨ ਦੇਣ ਦੀ ਸਮਰਥਾ ਰੱਖਦਾ ਹੈ ।੨।

ਹੇ ਭਾਈ ! ਇਹ ਮਨ ਬੜੀ ਮੁਸ਼ਕਿਲ ਨਾਲ ਵੱਸ ਵਿਚ ਆਉਂਦਾ ਹੈ, ਕੋਈ ਵਿਰਲਾ ਮਨੁੱਖ ਇਸ ਨੂੰ ਵੱਸ ਵਿਚ ਲਿਆਉਂਦਾ ਹੈ । ਜਦੋਂ ਮਨੁੱਖ (ਗੁਰੂ ਦੀ ਸਰਨ ਪੈ ਕੇ ਮਨ ਦੇ) ਅਸਾਧ ਰੋਗ (ਕਾਮਾਦਿਕ) ਨੂੰ ਮੁਕਾ ਲੈਂਦਾ ਹੈ, ਤਦੋਂ (ਇਸ ਦਾ ਮਨ) ਪਵਿੱਤਰ ਹੋ ਜਾਂਦਾ ਹੈ । ਗੁਰੂ ਦੀ ਸਰਨ ਪਏ ਰਹਿਣ ਵਾਲਾ ਮਨੁੱਖ ਇਸ ਮਨ ਨੂੰ ਸੋਹਣਾ ਬਣਾ ਲੈਂਦਾ ਹੈ, ਤੇ ਆਪਣੇ ਅੰਦਰੋਂ ਹਉਮੈ ਆਦਿਕ ਵਿਕਾਰਾਂ ਨੂੰ ਕੱਢ ਦੇਂਦਾ ਹੈ ।੩।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਉਸ (ਪਰਮਾਤਮਾ) ਨੇ ਧੁਰ ਤੋਂ ਹੀ ਆਪਣੇ ਚਰਨਾਂ ਵਿਚ ਜੋੜ ਰੱਖਿਆ ਹੈ, ਉਹ ਗੁਰੂ ਦੇ ਸ਼ਬਦ ਵਿਚ ਲੀਨ ਰਹਿ ਕੇ ਕਦੇ ਭੀ (ਪ੍ਰਭੂ ਤੋਂ) ਨਹੀਂ ਵਿਛੁੜਦੇ । ਪਰ, ਹੇ ਭਾਈ ! ਪ੍ਰਭੂ ਆਪ ਹੀ ਆਪਣੀ ਗੁੱਝੀ ਤਾਕਤ ਜਾਣਦਾ ਹੈ (ਕਿ ਕਿਸ ਨੂੰ ਉਹ ਆਪਣੇ ਨਾਲ ਜੋੜੀ ਰੱਖਦਾ ਹੈ) । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੇ ਨਾਮ ਨਾਲ ਸਾਂਝ ਬਣਾਈ ਰੱਖਦਾ ਹੈ ।੪।੬।

**ਧਨਾਸਰੀ ਮਹਲਾ ੩ ॥ ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥ ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥ ਨਾ ਸਾਥਿ ਜਾਇ ਨ ਪਰਾਪਤਿ ਹੋਇ ॥੧॥ ਸਾਚਾ ਧਨੁ ਗੁਰਮਤੀ ਪਾਏ ॥ ਕਾਚਾ ਧਨੁ ਫੁਨਿ ਆਵੈ ਜਾਏ ॥ ਰਹਾਉ ॥ ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥ ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥ ਸਤਿਗੁਰੁ ਭੇਟੇ ਪੂਰੈ ਭਾਗਿ ॥ ਸਾਚਿ ਰਤੇ ਅਹਿਨਿਸਿ ਬੈਰਾਗਿ ॥੨॥ ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥ ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥ ਸਭੁ ਕਿਛੁ ਸਾਚਾ ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥ ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥ ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥੪॥੭॥ {ਪੰਨਾ ੬੬੫}**

**ਪਦ ਅਰਥ** :—ਕਾਚਾ—ਕੱਚਾ, ਟੁੱਟ ਜਾਣ ਵਾਲਾ, ਨਾਸ ਹੋ ਜਾਣ ਵਾਲਾ । ਸੰਚਹਿ—ਇਕੱਠਾ ਕਰਦੇ ਹਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਭੂਲੇ—ਕੁਰਾਹੇ ਪਏ ਹੋਏ । ਅੰਧ—(ਮਾਇਆ ਦੇ ਮੋਹ ਵਿਚ) ਅੰਨ੍ਹੇ । ਬਿਖਿਆ—ਮਾਇਆ । ਕੈ ਧਨਿ—ਦੇ ਧਨ ਨਾਲ । ਪਰਾਪਤਿ—ਰਜੇਵਾਂ, ਤਸੱਲੀ, ਸੰਤੋਖ ।੧।

ਸਾਚਾ—ਸਦਾ ਕਾਇਮ ਰਹਿਣ ਵਾਲਾ । ਗੁਰਮਤੀ—ਗੁਰੂ ਦੀ ਮਤਿ ਉੱਤੇ ਤੁਰ ਕੇ । ਫੁਨਿ—ਮੁੜ ਮੁੜ । ਆਵੈ—ਮਿਲਦਾ ਹੈ, ਲੱਭਦਾ ਹੈ । ਜਾਏ—ਹੱਥੋਂ ਖੁੱਸ ਜਾਂਦਾ ਹੈ ।ਰਹਾਉ।

ਸਭਿ—ਸਾਰੇ । ਮਰਹਿ—ਆਤਮਕ ਜੀਵਨ ਗਵਾ ਲੈਂਦੇ ਹਨ । ਭਵਜਲਿ—ਸੰਸਾਰ-ਸਮੁੰਦਰ ਵਿਚ । ਉਰਵਾਰਿ—ਉਰਲੇ ਬੰਨੇ । ਪਾਰਿ—ਪਾਰਲੇ ਬੰਨੇ । ਭੇਟੇ—ਮਿਲਦਾ ਹੈ । ਭਾਗਿ—ਕਿਸਮਤ ਨਾਲ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ । ਰਤੇ—ਮਸਤ । ਅਹਿ—ਦਿਨ । ਨਿਸਿ—ਰਾਤ । ਬੈਰਾਗਿ—ਵੈਰਾਗ ਵਿਚ ।੨।

ਚਹੁ ਜੁਗ ਮਹਿ—ਚੌਹਾਂ ਜੁਗਾਂ ਵਿਚ, ਸਦਾ ਹੀ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ । ਸਾਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ । ਨਾਮਿ—ਨਾਮ ਵਿਚ । ਸਿਧ—ਕਰਾਮਾਤੀ ਜੋਗੀ । ਸਾਧਿਕ—ਸਾਧਨਾਂ ਕਰਨ ਵਾਲੇ । ਸਭਿ—ਸਾਰੇ । ਲੋਇ—ਲੋਕ ਵਿਚ, ਜਗਤ ਵਿਚ ।੩।

ਸਭੁ ਕਿਛੁ—ਹਰੇਕ ਚੀਜ਼ । ਸਾਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਸੋਇ—ਉਹ (ਪ੍ਰਭੂ) ਹੀ । ਕੋਇ—ਕੋਈ ਵਿਰਲਾ ਮਨੁੱਖ । ਪਛਾਣੈ—ਸਾਂਝ ਪਾਂਦਾ ਹੈ । ਸਚੁ ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸਚੁ—ਸਦਾ-ਥਿਰ ਹਰਿ-ਨਾਮ । ਦ੍ਰਿੜਾਏ—(ਹਿਰਦੇ ਵਿਚ) ਪੱਕਾ ਕਰਦਾ ਹੈ । ਆਪੇ—ਆਪ ਹੀ । ਵੇਖੈ—ਸੰਭਾਲ ਕਰਦਾ ਹੈ । ਸਚਿ—ਸਦਾ-ਥਿਰ ਨਾਮ ਵਿਚ ।੪।

**ਅਰਥ** :—ਜੇਹੜਾ ਮਨੁੱਖ ਗੁਰੂ ਦੀ ਮਤਿ ਉਤੇ ਤੁਰਦਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ-ਧਨ ਹਾਸਲ ਕਰ ਲੈਂਦਾ ਹੈ । (ਪਰ ਦੁਨੀਆ ਵਾਲਾ) ਨਾਸਵੰਤ ਧਨ ਕਦੇ ਮਨੁੱਖ ਨੂੰ ਮਿਲ ਜਾਂਦਾ ਹੈ ਕਦੇ ਹੱਥੋਂ ਨਿਕਲ ਜਾਂਦਾ ਹੈ ।ਰਹਾਉ।

ਹੇ ਭਾਈ ! ਮੂਰਖ ਅੰਞਾਣ ਲੋਕ (ਸਿਰਫ਼ ਦੁਨੀਆ ਵਾਲਾ) ਨਾਸਵੰਤ ਧਨ (ਹੀ) ਜੋੜਦੇ ਰਹਿੰਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ, ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਹੋਏ ਮਨੁੱਖ ਕੁਰਾਹੇ ਪਏ ਰਹਿੰਦੇ ਹਨ । ਹੇ

ਭਾਈ ! ਮਾਇਆ ਦੇ ਧਨ ਨਾਲ ਸਦਾ ਦੁੱਖ (ਹੀ) ਮਿਲਦਾ ਹੈ । ਇਹ ਧਨ ਨਾਹ ਹੀ ਮਨੁੱਖ ਦੇ ਨਾਲ ਜਾਂਦਾ ਹੈ, ਅਤੇ, ਨਾਹ ਹੀ (ਇਸ ਨੂੰ ਜੋੜ ਜੋੜ ਕੇ) ਸੰਤੋਖ ਪ੍ਰਾਪਤ ਹੁੰਦਾ ਹੈ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ (ਮਾਇਆ ਦੇ ਮੋਹ ਦੇ ਕਾਰਨ) ਕੁਰਾਹੇ ਪੈ ਕੇ ਸਭ ਆਤਮਕ ਮੌਤ ਸਹੇੜ ਲੈਂਦੇ ਹਨ, ਸੰਸਾਰ-ਸਮੁੰਦਰ ਵਿਚ ਡੁੱਬ ਜਾਂਦੇ ਹਨ, ਨਾਹ ਉਰਲੇ ਬੰਨੇ ਰਹਿੰਦੇ ਹਨ, ਨਾਹ ਪਾਰਲੇ ਬੰਨੇ (ਨਾਹ ਇਹ ਮਾਇਆ ਸਾਥ ਤੋੜ ਨਿਬਾਹੁੰਦੀ ਹੈ, ਨਾਹ ਨਾਮ-ਧਨ ਜੋੜਿਆ ਹੁੰਦਾ ਹੈ) । ਜਿਨ੍ਹਾਂ ਮਨੁੱਖਾਂ ਨੂੰ ਪੂਰੀ ਕਿਸਮਤ ਨਾਲ ਗੁਰੂ ਮਿਲ ਪੈਂਦਾ ਹੈ ਉਹ ਦਿਨ ਰਾਤ (ਹਰ ਵੇਲੇ) ਸਦਾ-ਥਿਰ ਹਰਿ-ਨਾਮ ਵਿਚ ਮਗਨ ਰਹਿੰਦੇ ਹਨ (ਨਾਮ ਦੀ ਬਰਕਤਿ ਨਾਲ ਮਾਇਆ ਵਲੋਂ) ਉਪਰਾਮਤਾ ਵਿਚ ਟਿਕੇ ਰਹਿੰਦੇ ਹਨ ।੨।

ਹੇ ਭਾਈ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਗੁਰਬਾਣੀ ਸਦਾ ਹੀ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਵੰਡਦੀ ਹੈ), ਪੂਰੀ ਕਿਸਮਤ ਨਾਲ (ਮਨੁੱਖ ਇਸ ਬਾਣੀ ਦੀ ਬਰਕਤਿ ਨਾਲ) ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ । ਹੇ ਭਾਈ ! ਕਰਾਮਾਤੀ ਜੋਗੀ ਤੇ ਸਾਧਨਾਂ ਕਰਨ ਵਾਲੇ ਜੋਗੀ ਸਾਰੇ ਹੀ ਜਗਤ ਵਿਚ (ਇਸ ਬਾਣੀ ਦੀ ਖ਼ਾਤਰ) ਤਰਲੇ ਲੈਂਦੇ ਹਨ, ਪਰ ਪੂਰੀ ਕਿਸਮਤ ਨਾਲ ਹੀ ਮਿਲਦੀ ਹੈ ।੩।

ਹੇ ਭਾਈ ! ਜੇਹੜਾ ਕੋਈ ਵਿਰਲਾ ਮਨੁੱਖ ਪਵਿੱਤ੍ਰ-ਸਰੂਪ ਪਰਮਾਤਮਾ ਨਾਲ ਸਾਂਝ ਪਾਂਦਾ ਹੈ ਉਸ ਨੂੰ ਹਰੇਕ ਸ਼ੈ ਉਸ ਸਦਾ-ਥਿਰ ਪ੍ਰਭੂ ਦਾ ਰੂਪ ਦਿੱਸਦੀ ਹੈ, ਉਸ ਨੂੰ ਹਰ ਥਾਂ ਉਹ ਸਦਾ-ਥਿਰ ਪ੍ਰਭੂ ਹੀ ਵੱਸਦਾ ਦਿੱਸਦਾ ਹੈ । ਹੇ ਨਾਨਕ ! ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਆਪਣਾ ਸਦਾ-ਥਿਰ ਨਾਮ ਆਪ ਹੀ (ਮਨੁੱਖ ਦੇ ਹਿਰਦੇ ਵਿਚ) ਪੱਕਾ ਕਰਦਾ ਹੈ । ਉਹ ਆਪ ਹੀ (ਸਭ ਦੀ) ਸੰਭਾਲ ਕਰਦਾ ਹੈ, ਤੇ, ਆਪ ਹੀ (ਜੀਵਾਂ ਨੂੰ) ਆਪਣੇ ਸਦਾ-ਥਿਰ ਨਾਮ ਵਿਚ ਜੋੜਦਾ ਹੈ ।੪।੭।

**ਧਨਾਸਰੀ ਮਹਲਾ ੩ ॥ ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥ ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥ ਗੁਰਮਤਿ ਸਾਚੀ ਸਾਚਾ ਵੀਚਾਰੁ ॥ ਆਪੇ ਬਖਸੇ ਦੇ ਵੀਚਾਰੁ ॥੧॥ ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥ ਕਲੀ ਕਾਲ ਵਿਚਿ ਗੁਰਮੁਖਿ ਪਾਏ ॥੧॥ ਰਹਾਉ ॥ ਹਮ ਮੂਰਖ ਮੂਰਖ ਮਨ ਮਾਹਿ ॥ ਹਉਮੈ ਵਿਚਿ ਸਭ ਕਾਰ ਕਮਾਹਿ ॥ ਗੁਰ ਪਰਸਾਦੀ ਹੰਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥੨॥ ਬਿਖਿਆ ਕਾ ਧਨੁ ਬਹੁਤੁ ਅਭਿਮਾਨੁ ॥ ਅਹੰਕਾਰਿ ਡੂਬੈ ਨ ਪਾਵੈ ਮਾਨੁ ॥ ਆਪੁ ਛੋਡਿ ਸਦਾ ਸੁਖੁ ਹੋਈ ॥ ਗੁਰਮਤਿ ਸਾਲਾਹੀ ਸਚੁ ਸੋਈ ॥੩॥ ਆਪੇ ਸਾਜੇ ਕਰਤਾ ਸੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥ ਜਿਸੁ ਸਚਿ ਲਾਏ ਸੋਈ ਲਾਗੈ ॥ ਨਾਨਕ ਨਾਮਿ ਸਦਾ ਸੁਖੁ ਆਗੈ ॥੪॥੮॥ {ਪੰਨਾ ੬੬੬}**

**ਪਦ ਅਰਥ** :—ਨਾਵੈ ਕੀ—(ਪਰਮਾਤਮਾ ਦੇ) ਨਾਮ ਦੀ । ਮਿਤਿ—ਮਾਪ, ਮਰਯਾਦਾ । ਸੇ—ਉਹ {ਬਹੁ-ਵਚਨ} । ਧੰਨੁ—ਭਾਗਾਂ ਵਾਲੇ । ਨਾਮਿ—ਨਾਮ ਵਿਚ । ਲਿਵ—ਲਗਨ । ਸਾਚੀ—ਅਟੱਲ, ਕਦੇ ਉਕਾਈ ਨਾਹ ਖਾਣ ਵਾਲੀ । ਸਾਚਾ ਵੀਚਾਰੁ—ਸਦਾ-ਥਿਰ ਪ੍ਰਭੂ ਦੇ ਗੁਣਾਂ ਦਾ ਵਿਚਾਰ । ਦੇ—ਦੇਂਦਾ ਹੈ ।੧।

ਅਚਰਜੁ—ਹੈਰਾਨ ਕਰਨ ਵਾਲਾ । ਕਲੀ ਕਾਲ ਵਿਚਿ—ਝਗੜਿਆਂ-ਭਰੇ ਜੀਵਨ-ਸਮੇ ਵਿਚ ।੧।ਰਹਾਉ।

ਹਮ—ਅਸੀ ਜੀਵ । ਮਨ ਮਾਹਿ—(ਜੇ) ਮਨ ਵਿਚ (ਵਿਚਾਰ ਕਰ ਵੇਖੀਏ) । ਕਮਾਹਿ—(ਅਸੀ) ਕਰਦੇ ਹਾਂ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ ਹੀ । ਆਪੇ—(ਪ੍ਰਭੂ) ਆਪ ਹੀ ।੨।

ਬਿਖਿਆ—ਮਾਇਆ । ਅਭਿਮਾਨੁ—ਅਹੰਕਾਰ । ਅਹੰਕਾਰਿ—ਅਹੰਕਾਰ ਵਿਚ । ਮਾਨੁ—ਆਦਰ । ਆਪੁ—ਆਪਾ-ਭਾਵ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਸਚੁ—ਸਦਾ-ਥਿਰ ਪ੍ਰਭੂ ।੩।

ਸਾਜੇ—ਪੈਦਾ ਕਰਦਾ ਹੈ । ਸਚਿ—ਸਦਾ-ਥਿਰ ਨਾਮ ਵਿਚ । ਨਾਮਿ—ਨਾਮ ਵਿਚ (ਜੁੜਿਆਂ) । ਆਗੈ—ਪਰਲੋਕ ਵਿਚ (ਭੀ) ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਹੈਰਾਨ ਕਰਨ ਵਾਲੀ ਤਾਕਤ ਵਾਲਾ ਹੈ । (ਪਰ ਇਹ ਨਾਮ) ਪ੍ਰਭੂ ਆਪ ਹੀ (ਕਿਸੇ ਵਡ-ਭਾਗੀ ਨੂੰ) ਸੁਣਾਂਦਾ ਹੈ । ਇਸ ਝਗੜਿਆਂ-ਭਰੇ ਜੀਵਨ-ਸਮੇ ਵਿਚ ਉਹੀ ਮਨੁੱਖ ਹਰਿ-ਨਾਮ ਪ੍ਰਾਪਤ ਕਰਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਇਹ ਨਹੀਂ ਦੱਸਿਆ ਜਾ ਸਕਦਾ ਕਿ ਪਰਮਾਤਮਾ ਦਾ ਨਾਮ ਕਿਸ ਮੁੱਲ ਤੋਂ ਮਿਲ ਸਕਦਾ ਹੈ ਅਤੇ ਇਹ ਨਾਮ ਕਿਤਨੀ ਤਾਕਤ ਵਾਲਾ ਹੈ । ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਹੋਈ ਹੈ ਉਹ ਭਾਗਾਂ ਵਾਲੇ ਹਨ । ਜੇਹੜਾ ਮਨੁੱਖ ਕਦੇ ਉਕਾਈ ਨਾਹ ਖਾਣ ਵਾਲੀ ਗੁਰੂ ਦੀ ਮਤਿ ਗ੍ਰਹਣ ਕਰਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਗੁਣਾਂ ਦੀ ਵਿਚਾਰ (ਆਪਣੇ ਅੰਦਰ) ਵਸਾਂਦਾ ਹੈ । ਪਰ ਇਹ ਵਿਚਾਰ ਪ੍ਰਭੂ ਉਸ ਨੂੰ ਹੀ ਦੇਂਦਾ ਹੈ ਜਿਸ ਉਤੇ ਆਪ ਹੀ ਬਖ਼ਸ਼ਸ਼ ਕਰਦਾ ਹੈ ।੧।

ਹੇ ਭਾਈ ! ਅਸੀ ਜੀਵ (ਆਪਣਾ) ਹਰੇਕ ਕੰਮ ਹਉਮੈ ਦੇ ਆਸਰੇ ਹੀ ਕਰਦੇ ਹਾਂ, (ਸੋ ਜੋ ਅਸੀ ਆਪਣੇ) ਮਨ ਵਿਚ (ਗਹੁ ਨਾਲ ਵਿਚਾਰੀਏ ਤਾਂ ਇਸ ਹਉਮੈ ਦੇ ਕਾਰਨ) ਅਸੀ ਨਿਰੋਲ ਮੂਰਖ ਹਾਂ । ਇਹ ਹਉਮੈ (ਸਾਡੇ ਅੰਦਰੋਂ) ਗੁਰੂ ਦੀ ਕਿਰਪਾ ਨਾਲ ਹੀ ਦੂਰ ਹੋ ਸਕਦੀ ਹੈ । (ਗੁਰੂ ਭੀ ਉਸੇ ਨੂੰ) ਮਿਲਾਂਦਾ ਹੈ ਜਿਸ ਉਤੇ ਪ੍ਰਭੂ ਆਪ ਹੀ ਮੇਹਰ ਕਰਦਾ ਹੈ ।੨।

(ਹੇ ਭਾਈ ! ਇਹ ਦੁਨੀਆ ਵਾਲਾ) ਮਾਇਆ ਦਾ ਧਨ (ਮਨੁੱਖ ਦੇ ਮਨ ਵਿਚ) ਬੜਾ ਅਹੰਕਾਰ (ਪੈਦਾ ਕਰਦਾ ਹੈ) । ਤੇ, ਜੇਹੜਾ ਮਨੁੱਖ ਅਹੰਕਾਰ ਵਿਚ ਡੁੱਬਾ ਰਹਿੰਦਾ ਹੈ ਉਹ (ਪ੍ਰਭੂ ਦੀ ਹਜ਼ੂਰੀ ਵਿਚ) ਆਦਰ ਨਹੀਂ ਪਾਂਦਾ । ਹੇ ਭਾਈ ! ਆਪਾ-ਭਾਵ ਛੱਡ ਕੇ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ । ਹੇ ਭਾਈ ! ਮੈਂ ਤਾਂ ਗੁਰੂ ਦੀ ਮਤਿ ਲੈ ਕੇ ਉਸ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹਾਂ ।੩।

ਹੇ ਭਾਈ ! ਉਹ ਕਰਤਾਰ ਆਪ ਹੀ (ਸਾਰੀ ਸ੍ਰਿਸ਼ਟੀ ਨੂੰ) ਪੈਦਾ ਕਰਦਾ ਹੈ, ਉਸ ਤੋਂ ਬਿਨਾ ਕੋਈ ਹੋਰ (ਇਹੋ ਜਿਹੀ ਅਵਸਥਾ ਵਾਲਾ) ਨਹੀਂ ਹੈ । ਉਹ ਕਰਤਾਰ ਜਿਸ ਮਨੁੱਖ ਨੂੰ (ਆਪਣੇ) ਸਦਾ-ਥਿਰ ਨਾਮ ਵਿਚ ਜੋੜਦਾ ਹੈ, ਉਹੀ ਮਨੁੱਖ (ਨਾਮ-ਸਿਮਰਨ ਵਿਚ) ਲੱਗਦਾ ਹੈ । ਹੇ ਨਾਨਕ ! ਜੇਹੜਾ ਮਨੁੱਖ ਨਾਮ ਵਿਚ ਲੱਗਦਾ ਹੈ ਉਸ ਨੂੰ ਸਦਾ ਹੀ ਆਤਮਕ ਆਨੰਦ ਬਣਿਆ ਰਹਿੰਦਾ ਹੈ (ਇਸ ਲੋਕ ਵਿਚ ਭੀ, ਤੇ) ਪਰਲੋਕ ਵਿਚ ਭੀ ।੪।੮।

**ਰਾਗੁ ਧਨਾਸਿਰੀ ਮਹਲਾ ੩ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥ ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥ ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥ ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥੧॥ ਰਹਾਉ ॥ ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥ ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥੨॥ ਭਨਤਿ ਨਾਨਕ ਭਰਮ ਪਟ ਖੂਲ੍ਹੇ ਗੁਰ ਪਰਸਾਦੀ ਜਾਨਿਆ ॥ ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥ {ਪੰਨਾ ੬੬੬}**

**ਪਦ ਅਰਥ** :—ਹਮ—ਅਸੀ ਜੀਵ । ਭੀਖਕ—ਮੰਗਤੇ । ਭੇਖਾਰੀ—ਮੰਗਤੇ । ਨਿਜ ਪਤਿ—ਆਪਣੇ ਆਪ ਦਾ ਮਾਲਕ, ਸੁਤੰਤਰ । ਦਾਤਾ—ਦਾਤਾਂ ਦੇਣ ਵਾਲਾ । ਦੈਆਲ—ਦਇਆਵਾਨ । ਕੰਉ—ਨੂੰ । ਰਹਉ—ਰਹਉਂ, ਮੈਂ ਰਹਾਂ । ਰੰਗਿ—ਰੰਗ ਵਿਚ । ਰਾਤਾ—ਰੰਗਿਆ ਹੋਇਆ ।੧।

ਬਲਿਹਾਰੈ—ਕੁਰਬਾਨ । ਜਾਉ—ਜਾਉਂ, ਮੈਂ ਜਾਂਦਾ ਹਾਂ । ਵਿਟਹੁ—ਤੋਂ । ਕਰਣ ਕਾਰਣ—ਜਗਤ ਦਾ ਮੂਲ ।੧।ਰਹਾਉ।

ਫੇਰ—ਗੇੜ । ਕਿਰਪਨ ਕਉ—ਕੰਜੂਸ ਨੂੰ, ਮਾਇਆ-ਵੇੜ੍ਹੇ ਨੂੰ । ਕੀਜੈ—ਕਰ । ਬਖਸ—ਬਖ਼ਸ਼ਸ਼ ।੨।

ਭਨਤਿ—ਆਖਦਾ ਹੈ । ਭਰਮ ਪਟ—ਭਰਮ ਦੇ ਪੜਦੇ । ਪਰਸਾਦੀ—ਕਿਰਪਾ ਨਾਲ । ਜਾਨਿਆ—ਸਾਂਝ ਪਾ ਲਈ । ਸਾਚੀ—ਸਦਾ ਕਾਇਮ ਰਹਿਣ ਵਾਲੀ । ਲਿਵ—ਲਗਨ । ਭੀਤਰਿ—ਅੰਦਰ, ਮਨ ਵਿਚ । ਸਿਉ—ਨਾਲ ।੩।

**ਅਰਥ** :—ਹੇ ਪ੍ਰਭੂ ! ਮੈਂ ਤੇਰੇ ਸਦਾ ਕਾਇਮ ਰਹਿਣ ਵਾਲੇ ਨਾਮ ਤੋਂ ਸਦਕੇ ਜਾਂਦਾ ਹਾਂ । ਤੂੰ ਸਾਰੇ ਜਗਤ ਦਾ ਮੂਲ ਹੈਂ; ਤੂੰ ਹੀ ਸਭ ਜੀਵਾਂ ਦਾ ਪੈਦਾ ਕਰਨ ਵਾਲਾ ਹੈਂ ਕੋਈ ਹੋਰ (ਤੇਰੇ ਵਰਗਾ) ਨਹੀਂ ਹੈ ।੧।ਰਹਾਉ।

ਹੇ ਪ੍ਰਭੂ ! ਅਸੀ ਜੀਵ ਤੇਰੇ (ਦਰ ਦੇ) ਮੰਗਤੇ ਹਾਂ, ਤੂੰ ਸੁਤੰਤਰ ਰਹਿ ਕੇ ਸਭ ਨੂੰ ਦਾਤਾਂ ਦੇਣ ਵਾਲਾ ਹੈਂ । ਹੇ ਪ੍ਰਭੂ ! ਮੇਰੇ ਉਤੇ ਦਇਆਵਾਨ ਹੋ । ਮੈਨੂੰ ਮੰਗਤੇ ਨੂੰ ਆਪਣਾ ਨਾਮ ਦੇਹ (ਤਾ ਕਿ) ਮੈਂ ਸਦਾ ਤੇਰੇ ਪ੍ਰੇਮ-ਰੰਗ ਵਿਚ ਰੰਗਿਆ ਰਹਾਂ ।੧।

ਹੇ ਪ੍ਰਭੂ ! ਮੈਨੂੰ ਮਾਇਆ-ਵੇੜ੍ਹੇ ਨੂੰ (ਹੁਣ ਤਕ ਮਰਨ ਦੇ) ਅਨੇਕਾਂ ਗੇੜ ਪੈ ਚੁਕੇ ਹਨ, ਹੁਣ ਤਾਂ ਮੇਰੇ ਉਤੇ ਕੁਝ ਮੇਹਰ ਕਰ । ਹੇ ਪ੍ਰਭੂ ! ਮੇਰੇ ਉਤੇ ਦਇਆਵਾਨ ਹੋ । ਮੇਰੇ ਉਤੇ ਇਹੋ ਜਿਹੀ ਬਖ਼ਸ਼ਸ਼ ਕਰ ਕਿ ਮੈਨੂੰ ਆਪਣਾ ਦੀਦਾਰ ਬਖ਼ਸ਼ ।੨।

ਹੇ ਭਾਈ ! ਨਾਨਕ ਆਖਦਾ ਹੈ—ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਭਰਮ ਦੇ ਪਰਦੇ ਖੁਲ੍ਹ ਜਾਂਦੇ ਹਨ, ਉਸ ਦੀ (ਪਰਮਾਤਮਾ ਨਾਲ) ਡੂੰਘੀ ਸਾਂਝ ਬਣ ਜਾਂਦੀ ਹੈ । ਉਸ ਦੇ ਹਿਰਦੇ ਵਿਚ (ਪਰਮਾਤਮਾ ਨਾਲ) ਸਦਾ ਕਾਇਮ ਰਹਿਣ ਵਾਲੀ ਲਗਨ ਲੱਗ ਜਾਂਦੀ ਹੈ, ਗੁਰੂ ਨਾਲ ਉਸ ਦਾ ਮਨ ਪਤੀਜ ਜਾਂਦਾ ਹੈ ।੩।੧।੯।

ਨੋਟ—ਅੰਕ ੧ ਦਾ ਭਾਵ ਇਹ ਹੈ ਕਿ ਇਹ ਇੱਕ ਸ਼ਬਦ 'ਘਰੁ ੪' ਦਾ ਹੈ ।

ਗੁਰੂ ਰਾਮਦਾਸ ਜੀ ਦੇ ਇਸ ਰਾਗ ਵਿਚ ਕੁੱਲ ੯ ਸ਼ਬਦ ਹਨ ।

### ਧਨਾਸਰੀ ਮਹਲਾ ੪ ਘਰੁ ੧ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ ॥ ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ ॥੧॥ ਹਰਿ ਗੁਣ ਕਹਿ ਨ ਸਕਉ ਬਨਵਾਰੀ ॥ ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ ॥ ਰਹਾਉ ॥ ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥ ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥੨॥ ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ ॥ ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ ॥੩॥ ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ ॥ ਜਨ ਕਉ ਕ੍ਰਿਪਾ ਕਰਹੁ ਜਗ ਜੀਵਨ ਜਨ ਨਾਨਕ ਪੈਜ ਸਵਾਰੀ ॥੪॥੧॥ {ਪੰਨਾ ੬੬੬}**

ਨੋਟ—ਚਉਪਦੇ—ਚਾਰ ਬੰਦਾਂ ਵਾਲੇ ਸ਼ਬਦ ।

**ਪਦ ਅਰਥ** :—ਸੇਵਹਿ—ਸੇਂਵਦੇ ਹਨ, ਸਿਮਰਦੇ ਹਨ । ਸਭਿ—ਸਾਰੇ । ਨਿਵਾਰੀ—ਦੂਰ ਕਰਨ ਵਾਲਾ । ਸੁਆਮੀ—ਹੇ ਮਾਲਕ ਪ੍ਰਭੂ ! ਤੁਮ ਜੁ ਪਿਆਰੀ—ਜੇਹੜੀ ਤੈਨੂੰ ਪਿਆਰੀ ਲੱਗਦੀ ਹੈ ।੧।

ਕਹਿ ਨ ਸਕਉ—ਕਹਿ ਨ ਸਕਉਂ, ਮੈਂ ਬਿਆਨ ਨਹੀਂ ਕਰ ਸਕਦਾ । ਬਨਵਾਰੀ—{ਵਨਮਾਲਿਨੱ—ਜੰਗਲੀ ਫੁੱਲਾਂ ਦੀ ਮਾਲਾ ਪਹਿਨੀ ਰੱਖਣ ਵਾਲਾ, ਕ੍ਰਿਸ਼ਨ} ਹੇ ਪਰਮਾਤਮਾ ! ਨੀਰਿ—ਪਾਣੀ ਵਿਚ । ਪਾਖਣ—ਪੱਥਰ ।ਰਹਾਉ।

ਬਿਖੁ—ਜ਼ਹਰ । ਮੋਰਚਾ—ਜੰਗਾਲ । ਸਵਾਰੀ—ਸੁੱਛ ਹੋ ਜਾਂਦੀ ਹੈ । ਕੰਚਨੁ—ਸੋਨਾ । ਬੈਸੰਤਰਿ—ਅੱਗ ਵਿਚ । ਤਾਇਓ—ਤਪਾਇਆ ਜਾਂਦਾ ਹੈ । ਕਾਟੀ—ਕੱਟੀ ਜਾਂਦੀ ਹੈ । ਕਟਤਿ—ਕੱਟ ਕੇ । ਉਤਾਰੀ—ਲਾਹੀ ਜਾਂਦੀ ਹੈ ।੨।

ਜਪਉ—ਜਪਉਂ, ਮੈਂ ਜਪਦਾ ਹਾਂ । ਜਪਿ—ਜਪ ਕੇ । ਉਰਿ—ਹਿਰਦੇ ਵਿਚ । ਧਾਰੀ—ਧਾਰੀਂ, ਮੈਂ ਟਿਕਾਂਦਾ ਹਾਂ । ਅਉਖਧੁ—ਦਵਾਈ । ਜਗਿ—ਜਗਤ ਵਿਚ । ਪੂਰਾ—ਕਦੇ ਨਾਹ ਖੁੰਝਣ ਵਾਲਾ ।੩।

ਅਗਮ—ਹੇ ਅਪਹੁੰਚ ! ਅਗਾਧਿ ਬੋਧਿ—ਇਤਨਾ ਡੂੰਘਾ ਕਿ ਮਨੁੱਖ ਦੀ ਸਮਝ ਅੰਦਾਜ਼ਾ ਨਾਹ ਲਾ ਸਕੇ । ਅਪਰੰਪਰ—ਹੇ ਪਰੇ ਤੋਂ ਪਰੇ ! ਪੁਰਖ—ਹੇ ਸਰਬ-ਵਿਆਪਕ ! ਅਪਾਰੀ—ਹੇ ਬੇਅੰਤ ! ਜਗ ਜੀਵਨ—ਹੇ ਜਗਤ ਦੇ ਜੀਵਨ ! ਪੈਜ—ਲਾਜ ।੪।

**ਅਰਥ** :—ਹੇ ਹਰੀ ! ਹੇ ਪ੍ਰਭੂ ! ਮੈਂ ਤੇਰੇ ਗੁਣ ਬਿਆਨ ਨਹੀਂ ਕਰ ਸਕਦਾ । ਅਸੀ ਜੀਵ ਪਾਪੀ ਹਾਂ, ਪਾਪਾਂ ਵਿਚ ਡੁੱਬੇ ਰਹਿੰਦੇ ਹਾਂ, ਜਿਵੇਂ ਪੱਥਰ ਪਾਣੀ ਵਿਚ ਡੁੱਬੇ ਰਹਿੰਦੇ ਹਨ । ਮੇਹਰ ਕਰ, ਸਾਨੂੰ ਪੱਥਰਾਂ (ਪੱਥਰ-ਦਿਲਾਂ) ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ ।ਰਹਾਉ।

ਹੇ ਪ੍ਰਭੂ ! ਤੇਰੇ ਜੇਹੜੇ ਸੰਤ ਜੇਹੜੇ ਭਗਤ ਤੇਰਾ ਸਿਮਰਨ ਕਰਦੇ ਹਨ, ਤੂੰ ਉਹਨਾਂ ਦੇ (ਪਿਛਲੇ ਕੀਤੇ) ਸਾਰੇ ਪਾਪ ਦੂਰ ਕਰਨ ਵਾਲਾ ਹੈਂ । ਹੇ ਮਾਲਕ-ਪ੍ਰਭੂ ! ਸਾਡੇ ਉੱਤੇ ਭੀ ਮੇਹਰ ਕਰ, (ਸਾਨੂੰ ਉਸ) ਸਾਧ ਸੰਗਤਿ ਵਿਚ ਰੱਖ ਜੇਹੜੀ ਤੈਨੂੰ ਪਿਆਰੀ ਲੱਗਦੀ ਹੈ ।੧।

ਹੇ ਭਾਈ ! ਜਿਵੇਂ ਸੋਨਾ ਅੱਗ ਵਿਚ ਤਪਾਇਆਂ ਉਸ ਦੀ ਸਾਰੀ ਮੈਲ ਕੱਟੀ ਜਾਂਦੀ ਹੈ, ਲਾਹ ਦਿੱਤੀ ਜਾਂਦੀ ਹੈ, ਤਿਵੇਂ ਜੀਵਾਂ ਦੇ ਅਨੇਕਾਂ ਜਨਮਾਂ ਦੇ ਚੰਬੜੇ ਹੋਏ ਪਾਪਾਂ ਦਾ ਜ਼ਹਰ ਪਾਪਾਂ ਦਾ ਜੰਗਾਲ ਸਾਧ ਸੰਗਤਿ ਦੀ ਸਰਨ ਪੈ ਕੇ ਸੋਧਿਆ ਜਾਂਦਾ ਹੈ ।

(ਹੇ ਭਾਈ ! ਤਾਂਹੀਏਂ) ਮੈਂ (ਭੀ) ਦਿਨ ਰਾਤ ਪਰਮਾਤਮਾ ਦੇ ਨਾਮ ਦਾ ਜਾਪ ਜਪਦਾ ਹਾਂ, ਨਾਮ ਜਪ ਕੇ ਉਸ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹਾਂ । ਹੇ ਭਾਈ ! ਪਰਮਾਤਮਾ ਦਾ ਨਾਮ ਜਗਤ ਵਿਚ ਐਸੀ ਦਵਾਈ ਹੈ ਜੋ ਆਪਣਾ ਅਸਰ ਕਰਨੋਂ ਕਦੇ ਨਹੀਂ ਖੁੰਝਦੀ । ਇਹ ਨਾਮ ਜਪ ਕੇ (ਅੰਦਰੋਂ) ਹਉਮੈ ਮੁਕਾ ਸਕੀਦੀ ਹੈ ।੩।

ਹੇ ਨਾਨਕ ! (ਆਖ-) ਹੇ ਅਪਹੁੰਚ ! ਹੇ ਮਨੁੱਖਾਂ ਦੀ ਸਮਝ ਤੋਂ ਪਰੇ ! ਹੇ ਪਰੇ ਤੋਂ ਪਰੇ ! ਹੇ ਸਰਬ-ਵਿਆਪਕ ! ਹੇ ਬੇਅੰਤ ! ਹੇ ਜਗਤ ਦੇ ਜੀਵਨ ! ਆਪਣੇ ਦਾਸਾਂ ਉਤੇ ਮੇਹਰ ਕਰ, ਤੇ, (ਇਸ ਵਿਕਾਰ-ਭਰੇ ਸੰਸਾਰ-ਸਮੁੰਦਰ ਵਿਚੋਂ) ਦਾਸਾਂ ਦੀ ਲਾਜ ਰੱਖ ਲੈ ।੪।੧।

**ਧਨਾਸਰੀ ਮਹਲਾ ੪ ॥ ਹਰਿ ਕੇ ਸੰਤ ਜਨਾ ਹਰਿ ਜਪਿਓ ਤਿਨ ਕਾ ਦੂਖੁ ਭਰਮੁ ਭਉ ਭਾਗੀ ॥ ਅਪਨੀ ਸੇਵਾ ਆਪਿ ਕਰਾਈ ਗੁਰਮਤਿ ਅੰਤਰਿ ਜਾਗੀ ॥੧॥ ਹਰਿ ਕੈ ਨਾਮਿ ਰਤਾ ਬੈਰਾਗੀ ॥ ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵ ਲਾਗੀ ॥੧॥ ਰਹਾਉ ॥ ਸੰਤ ਜਨਾ ਕੀ ਜਾਤਿ ਹਰਿ ਸੁਆਮੀ ਤੁਮ੍ ਠਾਕੁਰ ਹਮ ਸਾਂਗੀ ॥ ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ ਤੈਸੇ ਬੁਲਗ ਬੁਲਾਗੀ ॥੨॥ ਕਿਆ ਹਮ ਕਿਰਮ ਨਾਨ੍ ਨਿਕ ਕੀਰੇ ਤੁਮ੍**

**ਵਡ ਪੁਰਖ ਵਡਾਗੀ ॥ ਤੁਮ੍ਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ ॥੩॥ ਹਰਿ ਪ੍ਰਭ ਸੁਆਮੀ ਕਿਰਪਾ ਧਾਰਹੁ ਹਮ ਹਰਿ ਹਰਿ ਸੇਵਾ ਲਾਗੀ ॥ ਨਾਨਕ ਦਾਸਨਿ ਦਾਸੁ ਕਰਹੁ ਪ੍ਰਭ ਹਮ ਹਰਿ ਕਥਾ ਕਥਾਗੀ ॥੪॥੨॥ {ਪੰਨਾ ੬੬੭}**

**ਪਦ ਅਰਥ** :—ਭਉ—ਡਰ । ਭਾਗੀ—ਦੂਰ ਹੋ ਗਿਆ । ਸੇਵਾ—ਸੇਵਾ-ਭਗਤੀ । ਅੰਤਰਿ—ਹਿਰਦੇ ਵਿਚ ।੧।

ਨਾਮਿ—ਨਾਮ ਵਿਚ । ਰਤਾ—ਮਗਨ । ਬੈਰਾਗੀ—ਵੈਰਾਗਵਾਨ, ਮਾਇਆ ਦੇ ਮੋਹ ਤੋਂ ਨਿਰਲੇਪ । ਮਨਿ—ਮਨ ਵਿਚ । ਭਾਈ—ਚੰਗੀ ਲੱਗੀ । ਲਿਵ—ਲਗਨ ।੧।ਰਹਾਉ।

ਸਾਂਗੀ—ਸਾਂਗ-ਧਾਰੀ, ਪੂਰਨਿਆਂ ਉਤੇ ਤੁਰਨ ਵਾਲੇ । ਤੈਸੇ ਬੁਲਗ ਬੁਲਾਗੀ—ਉਹੋ ਜਿਹੇ ਬੋਲ ਹੀ ਬੋਲਦੇ ਹਾਂ ।੨।

ਕਿਆ ਹਮ—ਸਾਡੀ ਕੀਹ ਪਾਂਇਆਂ ਹੈ ? ਕਿਰਮ—ਕੀੜੇ । ਨਾਨ੍ਹ—ਨੰਨ੍ਹੇ, ਬਹੁਤ ਛੋਟੇ । ਨਿਕ—ਨਿੱਕੇ ਨਿੱਕੇ । ਗਤਿ—ਆਤਮਕ ਅਵਸਥਾ । ਮਿਤਿ—ਮਾਪ, ਵਿਤ । ਕਿਉ ਕਰਿ—ਕਿਵੇਂ, ਕਿਸ ਤਰ੍ਹਾਂ ? ਮਿਲਹ—ਅਸੀ ਮਿਲ ਸਕਦੇ ਹਾਂ । ਅਭਾਗੀ—ਭਾਗ-ਹੀਣ ।੩।

ਸੁਆਮੀ—ਹੇ ਸੁਆਮੀ ! ਦਾਸਨਿ ਦਾਸੁ—ਦਾਸਾਂ ਦਾ ਦਾਸ । ਕਰਹੁ—ਬਣਾ ਲਵੋ । ਕਥਾਗੀ—ਕਥੀਏ ।੪।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਵਿਚ ਮਗਨ ਰਹਿੰਦਾ ਹੈ ਉਹ ਮਾਇਆ ਦੇ ਮੋਹ ਤੋਂ ਨਿਰਲੇਪ ਹੋ ਜਾਂਦਾ ਹੈ । ਉਹ (ਜਿਉਂ ਜਿਉਂ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਦਾ ਹੈ, ਉਸ ਨੂੰ ਉਹ ਮਨ ਵਿਚ ਪਿਆਰੀਆਂ ਲੱਗਦੀਆਂ ਹਨ । ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਉਸ ਦੀ ਲਗਨ ਪਰਮਾਤਮਾ ਵਿਚ ਲੱਗੀ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਜਿਨ੍ਹਾਂ ਸੰਤ ਜਨਾਂ ਨੇ ਪਰਮਾਤਮਾ ਦਾ ਨਾਮ ਜਪਿਆ, ਉਹਨਾਂ ਦਾ ਹਰੇਕ ਦੁੱਖ, ਹਰੇਕ ਭਰਮ ਹਰੇਕ ਡਰ ਦੂਰ ਹੋ ਜਾਂਦਾ ਹੈ । ਪਰਮਾਤਮਾ ਆਪ ਹੀ ਉਹਨਾਂ ਪਾਸੋਂ ਆਪਣੀ ਭਗਤੀ ਕਰਾਂਦਾ ਹੈ । (ਪਰਮਾਤਮਾ ਦੀ ਕਿਰਪਾ ਨਾਲ ਹੀ) ਉਹਨਾਂ ਦੇ ਅੰਦਰ ਗੁਰੂ ਦਾ ਉਪਦੇਸ਼ ਆਪਣਾ ਪ੍ਰਭਾਵ ਪਾਂਦਾ ਹੈ ।੧।

ਹੇ ਹਰੀ ਪ੍ਰਭੂ ! (ਦੁਨੀਆ ਦੇ ਲੋਕ ਆਪਣੀ ਉੱਚੀ ਜਾਤਿ ਦਾ ਮਾਣ ਕਰਦੇ ਹਨ) ਸੰਤ ਜਨਾਂ ਦੀ ਜਾਤਿ ਤੂੰ ਆਪ ਹੀ ਹੈਂ (ਸੰਤ ਜਨ ਤੈਥੋਂ ਹੀ ਆਤਮਕ ਜੀਵਨ ਲੈਂਦੇ ਹਨ) । ਹੇ ਪ੍ਰਭੂ ! ਤੂੰ ਸਾਡਾ ਮਾਲਕ ਹੈਂ, ਅਸੀ ਤੇਰੇ ਪੂਰਨਿਆਂ ਉਤੇ ਤੁਰਨ ਵਾਲੇ ਹਾਂ । ਜਿਹੋ ਜਿਹੀ ਅਕਲ ਤੂੰ ਸਾਨੂੰ ਦੇਂਦਾ ਹੈਂ, ਅਸੀ ਉਹੋ ਜਿਹੇ ਬੋਲ ਹੀ ਬੋਲਦੇ ਹਾਂ ।੨।

ਹੇ ਪ੍ਰਭੂ ! ਸਾਡੀ ਕੀਹ ਪਾਂਇਆਂ ਹੈ ? ਅਸੀ ਬਹੁਤ ਛੋਟੇ ਕਿਰਮ ਹਾਂ, ਨਿੱਕੇ ਨਿੱਕੇ ਕੀੜੇ ਹਾਂ, ਤੂੰ ਵੱਡਾ ਪੁਰਖ ਹੈਂ । ਅਸੀ ਜੀਵ ਇਹ ਨਹੀਂ ਦੱਸ ਸਕਦੇ ਕਿ ਤੂੰ ਕਿਹੋ ਜਿਹਾ ਹੈਂ, ਤੇ, ਕੇਡਾ ਵੱਡਾ ਹੈਂ । ਅਸੀ ਭਾਗ-ਹੀਣ ਜੀਵ (ਆਪਣੇ ਉੱਦਮ ਨਾਲ) ਤੈਨੂੰ ਕਿਵੇਂ ਮਿਲ ਸਕਦੇ ਹਾਂ ? ।੩।

ਹੇ ਹਰੀ ਪ੍ਰਭੂ ! ਹੇ ਮਾਲਕ ! ਸਾਡੇ ਉਤੇ ਮੇਹਰ ਕਰ, ਅਸੀ ਤੇਰੀ ਸੇਵਾ-ਭਗਤੀ ਵਿਚ ਲੱਗੀਏ । ਹੇ ਨਾਨਕ ! (ਆਖ—) ਹੇ ਪ੍ਰਭੂ ! ਸਾਨੂੰ ਆਪਣੇ ਦਾਸਾਂ ਦਾ ਦਾਸ ਬਣਾ ਲੈ, ਅਸੀ ਤੇਰੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰਦੇ ਰਹੀਏ ।੪।੨।

**ਧਨਾਸਰੀ ਮਹਲਾ ੪ ॥ ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥ ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ ॥੧॥ ਹਰਿ ਕੇ ਸੰਤ ਸੁਨਹੁ ਜਸੁ ਕਾਨੀ ॥ ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ ਸਭਿ ਕਿਲਵਿਖ ਪਾਪ ਲਹਿ ਜਾਨੀ ॥੧॥ ਰਹਾਉ ॥ ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡ ਪੁਰਖ ਵਡਾਨੀ ॥ ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ ॥੨॥ ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ ਜਿਨ ਜਪਿਓ ਸੇ ਤ੍ਰਿਪਤਾਨੀ ॥ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ ਸਭ ਲਾਥੀ ਭੂਖ ਭੁਖਾਨੀ ॥੩॥ ਜਿਨ ਕੇ ਵਡੇ ਭਾਗ ਵਡ ਊਚੇ ਤਿਨ ਹਰਿ ਜਪਿਓ ਜਪਾਨੀ ॥ ਤਿਨ ਹਰਿ ਸੰਗਤਿ ਮੇਲਿ ਪ੍ਰਭ ਸੁਆਮੀ ਜਨ ਨਾਨਕ ਦਾਸ ਦਸਾਨੀ ॥੪॥੩॥ {ਪੰਨਾ ੬੬੭}**

**ਪਦ ਅਰਥ** :—ਸਤੁ ਪੁਰਖਾ—ਮਹਾ ਪੁਰਖ । ਹਰਿ ਬਾਨੀ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਬੋਲੈ—ਉਚਾਰਦਾ ਹੈ । ਮੁਕਤਾ—ਵਿਕਾਰਾਂ ਤੋਂ ਸੁਤੰਤਰ । ਸਦ—ਸਦਾ ।੧।

ਜਸੁ—ਸਿਫ਼ਤਿ-ਸਾਲਾਹ । ਕਾਨੀ—ਕੰਨਾਂ ਨਾਲ, ਧਿਆਨ ਨਾਲ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਸਭਿ—ਸਾਰੇ । ਕਿਲਵਿਖ—ਪਾਪ ।੧।

ਸਾਧੁ—ਗੁਰੂ । ਜਿਨ—ਜਿਨ੍ਹਾਂ ਨੇ । ਤੇ—ਉਹ {ਬਹੁ-ਵਚਨ} । ਵਡ ਵਡਾਨੀ—ਵੱਡੇ । ਮੰਗਹ—ਅਸੀ ਮੰਗਦੇ ਹਾਂ । ਧੂਰਿ—ਚਰਨ-ਧੂੜ । ਲੋਚ ਲੁਚਾਨੀ—ਤਾਂਘ ਲੱਗੀ ਹੋਈ ਹੈ ।੨।

ਸਫਲਿਓ—ਫਲ ਦੇਣ ਵਾਲਾ । ਬਿਰਖੁ—ਰੁੱਖ । ਸੇ—ਉਹ ਮਨੁੱਖ {ਬਹੁ-ਵਚਨ} । ਤ੍ਰਿਪਤਾਨੀ—ਰੱਜ ਗਏ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀ—ਪੀ ਕੇ । ਤ੍ਰਿਪਤਾਸੇ—ਰੱਜ ਗਏ । ਸਭ ਭੂਖ—ਸਾਰੀ ਭੁੱਖ ।੩।

ਜਪਾਨੀ—ਜਾਪ । ਪ੍ਰਭ—ਹੇ ਪ੍ਰਭੂ ! ਦਾਸ ਦਸਾਨੀ—ਦਾਸਾਂ ਦਾ ਦਾਸ ।੪।

**ਅਰਥ** :—ਹੇ ਪਰਮਾਤਮਾ ਦੇ ਸੰਤ ਜਨੋ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਧਿਆਨ ਨਾਲ ਸੁਣਿਆ ਕਰੋ । ਅੱਖ ਝਮਕਣ ਜਿਤਨੇ ਸਮੇ ਵਾਸਤੇ, ਇਕ ਪਲ ਵਾਸਤੇ ਭੀ ਜੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣੋ, ਤਾਂ ਸਾਰੇ ਪਾਪ ਦੋਖ ਲਹਿ ਜਾਂਦੇ ਹਨ ।੧।

ਹੇ ਭਾਈ ! ਗੁਰੂ ਮਹਾਂ ਪੁਰਖ ਹੈ, ਗੁਰੂ ਪਰਮਾਤਮਾ ਦਾ ਸੰਤ ਹੈ, ਜੇਹੜਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹੈ । ਜੇਹੜਾ ਜੇਹੜਾ ਮਨੁੱਖ ਇਸ ਬਾਣੀ ਨੂੰ ਪੜ੍ਹਦਾ ਸੁਣਦਾ ਹੈ, ਉਹ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ । ਹੇ ਭਾਈ ! ਮੈਂ ਉਸ ਗੁਰੂ ਤੋਂ ਸਦਾ ਸਦਕੇ ਹਾਂ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਅਜੇਹਾ ਸੰਤ ਗੁਰੂ ਲੱਭ ਲਿਆ ਹੈ, ਉਹ ਵੱਡੇ ਮਨੁੱਖ (ਉੱਚੇ ਜੀਵਨ ਵਾਲੇ ਮਨੁੱਖ) ਬਣ ਗਏ ਹਨ । ਹੇ ਪ੍ਰਭੂ ! ਹੇ ਸੁਆਮੀ ! ਹੇ ਹਰੀ ! ਮੈਂ ਉਹਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ, ਮੈਨੂੰ ਉਹਨਾਂ ਦੀ ਚਰਨ ਧੂੜ ਦੀ ਤਾਂਘ ਹੈ ।੨।

ਹੇ ਪ੍ਰਭੂ ! ਹੇ ਸੁਆਮੀ ! ਹੇ ਹਰੀ ! ਤੂੰ ਸਾਰੇ ਫਲ ਦੇਣ ਵਾਲਾ (ਮਾਨੋ) ਰੁੱਖ ਹੈਂ । ਜਿਨ੍ਹਾਂ ਮਨੁੱਖਾਂ ਨੇ ਤੇਰਾ ਨਾਮ ਜਪਿਆ, ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਏ । ਹੇ ਹਰੀ ! ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ, (ਭਾਗਾਂ ਵਾਲੇ ਮਨੁੱਖ ਇਹ ਜਲ) ਪੀ ਕੇ ਤ੍ਰਿਪਤ ਹੋ ਜਾਂਦੇ ਹਨ, ਉਹਨਾਂ ਦੀ ਹੋਰ ਸਾਰੀ ਭੁੱਖ ਲਹਿ ਜਾਂਦੀ ਹੈ ।੩।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਵੱਡੇ ਉੱਚੇ ਭਾਗ ਹੁੰਦੇ ਹਨ, ਉਹ ਪਰਮਾਤਮਾ ਦੇ ਨਾਮ ਦਾ ਜਾਪ ਜਪਦੇ ਹਨ । ਹੇ ਦਾਸ ਨਾਨਕ ! (ਆਖ—) ਹੇ ਹਰੀ ! ਹੇ ਪ੍ਰਭੂ ! ਹੇ ਸੁਆਮੀ ! ਮੈਨੂੰ ਉਹਨਾਂ ਦੀ ਸੰਗਤਿ ਵਿਚ ਮੇਲੀ ਰੱਖ, ਮੈਨੂੰ ਉਹਨਾਂ ਦੇ ਦਾਸਾਂ ਦਾ ਦਾਸ ਬਣਾ ਦੇ ।੪।੩।

**ਧਨਾਸਰੀ ਮਹਲਾ ੪ ॥ ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥ ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥੧॥ ਗੁਰਸਿਖ ਮੀਤ ਚਲਹੁ ਗੁਰ ਚਾਲੀ ॥ ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥ ਰਹਾਉ ॥ ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ ॥ ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ ॥੨॥ ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ ॥ ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥੩॥ ਹਰਿ ਹਰਿ ਜਪਨੁ ਜਪਿ ਲੋਚ ਲੋੁਚਾਨੀ ਹਰਿ ਕਿਰਪਾ ਕਰਿ ਬਨਵਾਲੀ ॥ ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ ॥੪॥੪॥ {ਪੰਨਾ ੬੬੭}**

**ਪਦ ਅਰਥ** :—ਅੰਧੁਲੇ ਅੰਧ—ਬਹੁਤ ਹੀ ਅੰਨ੍ਹੇ । ਬਿਖੈ ਬਿਖੁ—ਮਾਇਕ ਪਦਾਰਥਾਂ ਦਾ ਜ਼ਹਰ । ਰਾਤੇ—ਮਗਨ । ਕਿਉ ਚਾਲਹ—ਅਸੀ ਕਿਵੇਂ ਚੱਲ ਸਕਦੇ ਹਾਂ ? ਲਾਵੈ—ਲਾ ਲਏ । ਪਾਲੀ—ਪੱਲੇ, ਲੜ ।੧।

ਮੀਤ—ਹੇ ਮਿੱਤਰੋ ! ਭਲ—ਭਲਾ । ਨਿਰਾਲੀ—ਅਨੋਖੀ, ਅਚਰਜ ।੧।ਰਹਾਉ।

ਗੁਰੁ ਸੇਵਿਹੁ—ਗੁਰੂ ਦੀ ਸਰਨ ਪੈ ਜਾਓ । ਬੇਗਿ—ਛੇਤੀ । ਬੇਗਿ ਬੇਗਾਲੀ—ਬਹੁਤ ਛੇਤੀ । ਖਰਚੁ ਹਰਿ—ਪ੍ਰਭੂ ਦਾ ਨਾਮ (ਜੀਵਨ-ਸਫ਼ਰ ਵਾਸਤੇ) ਖ਼ਰਚ । ਬਾਧਹੁ—(ਪੱਲੇ) ਬੰਨ੍ਹ ਲਵੋ । ਕਾਲ੍ਹੀ—ਕੱਲ੍ਹ, ਭਲਕੇ ।੨।

ਜਪਣਾ—ਜਾਪ । ਚਲੈ ਹਰਿ ਨਾਲੀ—ਹਰੀ ਦੀ ਰਜ਼ਾ ਵਿਚ ਤੁਰਦਾ ਹੈ । ਕੇਲ—ਚੋਜ, ਤਮਾਸ਼ੇ । ਕੇਲਾਲੀ—ਚੋਜੀ ।੩।

ਲੋੁਚਾਨੀ—{ਅਸਲ ਲਫ਼ਜ਼ 'ਲੋਚਾਨੀ' ਹੈ, ਇਥੇ 'ਲੁਚਾਨੀ' ਪੜ੍ਹਨਾ ਹੈ} । ਹਰਿ—ਹੇ ਹਰੀ ! ਬਨਵਾਲੀ—ਹੇ ਬਨਵਾਲੀ, ਹੇ ਪਰਮਾਤਮਾ ! ਪਗ—ਪੈਰ । ਰਾਲੀ—ਖ਼ਾਕ, ਧੂੜ ।੪।

**ਅਰਥ** :—ਹੇ ਗੁਰਸਿੱਖ ਮਿੱਤਰੋ ! ਗੁਰੂ ਦੇ ਦੱਸੇ ਹੋਏ ਜੀਵਨ-ਰਾਹ ਤੇ ਤੁਰੋ । (ਗੁਰੂ ਆਖਦਾ ਹੈ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰੋ, ਇਹ) ਜੋ ਕੁਝ ਗੁਰੂ ਆਖਦਾ ਹੈ, ਇਸ ਨੂੰ (ਆਪਣੇ ਵਾਸਤੇ) ਭਲਾ ਸਮਝੋ, (ਕਿਉਂਕਿ) ਪ੍ਰਭੂ ਦੀ ਸਿਫ਼ਤਿ-ਸਾਲਾਹ ਅਨੋਖੀ (ਤਬਦੀਲੀ ਜੀਵਨ ਵਿਚ ਪੈਦਾ ਕਰ ਦੇਂਦੀ ਹੈ) ।੧।ਰਹਾਉ।

ਹੇ ਭਾਈ ! ਅਸੀ ਜੀਵ ਮਾਇਆ ਦੇ ਮੋਹ ਵਿਚ ਬਹੁਤ ਅੰਨ੍ਹੇ ਹੋ ਕੇ ਮਾਇਕ ਪਦਾਰਥਾਂ ਦੇ ਜ਼ਹਰ ਵਿਚ ਮਗਨ ਰਹਿੰਦੇ ਹਾਂ । ਅਸੀ ਕਿਵੇਂ ਗੁਰੂ ਦੇ ਦੱਸੇ ਜੀਵਨ-ਰਾਹ ਉਤੇ ਤੁਰ ਸਕਦੇ ਹਾਂ ? ਸੁਖਾਂ ਦਾ ਦੇਣ ਵਾਲਾ ਗੁਰੂ (ਆਪ ਹੀ) ਮੇਹਰ ਕਰੇ, ਤੇ, ਸਾਨੂੰ ਆਪਣੇ ਲੜ ਲਾ ਲਏ ।੧।

ਹੇ ਹਰੀ ਦੇ ਸੰਤ ਜਨੋ ! ਹੇ ਭਰਾਵੋ ! ਸੁਣੋ, ਛੇਤੀ ਹੀ ਗੁਰੂ ਦੀ ਸਰਨ ਪੈ ਜਾਓ । ਗੁਰੂ ਦੀ ਸਰਨ ਪੈ ਕੇ (ਜੀਵਨ-ਸਫ਼ਰ ਵਾਸਤੇ) ਪਰਮਾਤਮਾ ਦੇ ਨਾਮ ਦੀ ਖਰਚੀ (ਪੱਲੇ) ਬੰਨ੍ਹੋ । ਮਤਾਂ ਇਹ ਸਮਝਿਓ ਕਿ ਅੱਜ (ਇਹ ਕੰਮ ਕਰ ਲਵਾਂਗੇ) ਭਲਕੇ (ਇਹ ਕੰਮ ਕਰ ਲਵਾਂਗੇ । ਟਾਲ ਮਟੋਲੇ ਨਾਹ ਕਰਨੇ) ।੨।

ਹੇ ਹਰੀ ਦੇ ਸੰਤ ਜਨੋ ! ਪਰਮਾਤਮਾ ਦੇ ਨਾਮ ਦਾ ਜਾਪ ਜਪਿਆ ਕਰੋ । (ਇਸ ਜਾਪ ਦੀ ਬਰਕਤਿ ਨਾਲ) ਹਰੀ ਦਾ ਸੰਤ ਹਰੀ ਦੀ ਰਜ਼ਾ ਵਿਚ ਤੁਰਨ ਲੱਗ ਪੈਂਦਾ ਹੈ । ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦਾ ਨਾਮ

ਜਪਦੇ ਹਨ, ਉਹ ਪਰਮਾਤਮਾ ਦਾ ਰੂਪ ਹੋ ਜਾਂਦੇ ਹਨ । ਚੋਜ-ਤਮਾਸ਼ੇ ਕਰਨ ਵਾਲਾ ਚੋਜੀ ਪ੍ਰਭੂ ਉਹਨਾਂ ਨੂੰ ਮਿਲ ਪੈਂਦਾ ਹੈ ।੩।

ਹੇ ਦਾਸ ਨਾਨਕ ! (ਆਖ—) ਹੇ ਬਨਵਾਰੀ ਪ੍ਰਭੂ ! ਮੈਨੂੰ ਤੇਰਾ ਨਾਮ ਜਪਣ ਦੀ ਤਾਂਘ ਲੱਗੀ ਹੋਈ ਹੈ । ਮੇਹਰ ਕਰ ਮੈਨੂੰ ਸਾਧ ਸੰਗਤਿ ਵਿਚ ਮਿਲਾਈ ਰੱਖ, ਮੈਨੂੰ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਮਿਲੀ ਰਹੇ ।੪।੪।

**ਧਨਾਸਰੀ ਮਹਲਾ ੪ ॥ ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਮੁਖਿ ਦੇਵਹੁ ਹਰਿ ਨਿਮਖਾਤੀ ॥੧॥ ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥ ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥ ਤੁਮ ਹਰਿ ਸਰਵਰ ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥ ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ ਗਾਤੀ ॥੨॥ ਹਰਿ ਕੇ ਸੰਤ ਜਨਾ ਹਰਿ ਜਪਿਓ ਗੁਰ ਰੰਗਿ ਚਲੂਲੈ ਰਾਤੀ ॥ ਹਰਿ ਹਰਿ ਭਗਤਿ ਬਨੀ ਅਤਿ ਸੋਭਾ ਹਰਿ ਜਪਿਓ ਊਤਮ ਪਾਤੀ ॥੩॥ ਆਪੇ ਠਾਕੁਰੁ ਆਪੇ ਸੇਵਕੁ ਆਪਿ ਬਨਾਵੈ ਭਾਤੀ ॥ ਨਾਨਕੁ ਜਨੁ ਤੁਮਰੀ ਸਰਣਾਈ ਹਰਿ ਰਾਖਹੁ ਲਾਜ ਭਗਾਤੀ ॥੪॥੫॥ {ਪੰਨਾ ੬੬੮}**

**ਪਦ ਅਰਥ** :—ਬੂੰਦ—ਵਰਖਾ ਦੀ ਬੂੰਦ । ਚਾਤ੍ਰਿਕ—ਪਪੀਹਾ । ਬਿਲਲ ਬਿਲਲਾਤੀ—ਤਰਲੇ ਲੈਂਦਾ । ਪ੍ਰਭ—ਹੇ ਪ੍ਰਭੂ ! ਮੁਖਿ—ਮੂੰਹ ਵਿਚ । ਨਿਮਖਾਤੀ—ਇਕ ਨਿਮਖ ਵਾਸਤੇ ਹੀ, ਅੱਖ ਝਮਕਣ ਜਿਤਨੇ ਸਮੇ ਲਈ ।੧।

ਰਹਿ ਨ ਸਕਉ—ਰਹਿ ਨ ਸਕਉਂ, ਮੈਂ ਰਹਿ ਨਹੀਂ ਸਕਦਾ । ਰਾਤੀ—ਰੱਤੀ ਭਰ ਸਮੇ ਲਈ ਭੀ । ਅਮਲੀ—ਨਸ਼ਈ, ਨਸ਼ੇ ਦਾ ਆਦੀ ਮਨੁੱਖ । ਮਰਿ ਜਾਈ ਹੈ—ਮਰਨ ਲੱਗਦਾ ਹੈ, ਤੜਫ਼ ਉੱਠਦਾ ਹੈ ।ਰਹਾਉ।

ਸਰਵਰ—ਤਾਲਾਬ, ਸਮੁੰਦਰ । ਅਤਿ ਅਗਾਹ—ਬਹੁਤ ਡੂੰਘਾ । ਮਾਤੀ—ਮਾੜ੍ਹਾ ਭਰ, ਰਤਾ ਭਰ ਭੀ । ਅਪਰੰਪਰੁ—ਪਰੇ ਤੋਂ ਪਰੇ । ਗਾਤੀ—ਗਤਿ । ਮਿਤਿ—ਮਾਪ ।੨।

ਰੰਗਿ ਚਲੂਲੇ—ਗੂੜ੍ਹੇ ਰੰਗ ਵਿਚ । ਰਾਤੀ—ਰੰਗੇ ਜਾਂਦੇ ਹਨ । ਪਾਤੀ—ਪਤਿ, ਇੱਜ਼ਤ ।੩।

ਠਾਕੁਰੁ—ਮਾਲਕ । ਭਾਤੀ—ਭਾਂਤਿ, ਵਿਓਂਤ, ਢੰਗ । ਭਗਾਤੀ—ਭਗਤਾਂ ਦੀ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮੈਂ ਰਤਾ ਭਰ ਸਮੇ ਲਈ ਭੀ ਰਹਿ ਨਹੀਂ ਸਕਦਾ । ਜਿਵੇਂ (ਅਫ਼ੀਮ ਆਦਿਕ) ਨਸ਼ੇ ਤੋਂ ਬਿਨਾ ਅਮਲੀ (ਨਸ਼ੇ ਦਾ ਆਦੀ) ਮਨੁੱਖ ਤੜਫ਼ ਉੱਠਦਾ ਹੈ, ਤਿਵੇਂ ਪਰਮਾਤਮਾ ਦੇ ਨਾਮ ਤੋਂ ਬਿਨਾ ਮੈਂ ਘਬਰਾ ਜਾਂਦਾ ਹਾਂ ।ਰਹਾਉ।

ਹੇ ਹਰੀ ! ਹੇ ਸੁਆਮੀ ! ਮੈਂ ਪਪੀਹਾ ਤੇਰੇ ਨਾਮ-ਬੂੰਦ ਵਾਸਤੇ ਤੜਫ਼ ਰਿਹਾ ਹਾਂ । (ਮੇਹਰ ਕਰ), ਤੇਰਾ ਨਾਮ ਮੇਰੇ ਵਾਸਤੇ (ਸ੍ਵਾਂਤੀ-) ਬੂੰਦ ਬਣ ਜਾਏ । ਹੇ ਹਰੀ ! ਹੇ ਪ੍ਰਭੂ ! ਆਪਣੀ ਮੇਹਰ ਕਰ, ਅੱਖ ਦੇ ਝਮਕਣ ਜਿਤਨੇ ਸਮੇ ਵਾਸਤੇ ਹੀ ਮੇਰੇ ਮੂੰਹ ਵਿਚ (ਆਪਣੀ ਨਾਮ ਦੀ ਸ੍ਵਾਂਤੀ) ਬੂੰਦ ਪਾ ਦੇ ।੧।

ਹੇ ਪ੍ਰਭੂ ! ਤੂੰ (ਗੁਣਾਂ ਦਾ) ਬੜਾ ਹੀ ਡੂੰਘਾ ਸਮੁੰਦਰ ਹੈਂ, ਅਸੀ ਤੇਰੀ ਡੂੰਘਾਈ ਦਾ ਅੰਤ ਰਤਾ ਭਰ ਭੀ ਨਹੀਂ ਲੱਭ ਸਕਦੇ । ਤੂੰ ਪਰੇ ਤੋਂ ਪਰੇ ਹੈਂ, ਤੂੰ ਬੇਅੰਤ ਹੈਂ । ਹੇ ਸੁਆਮੀ ! ਤੂੰ ਕਿਹੋ ਜਿਹਾ ਹੈਂ ਤੇ ਕਿਤਨਾ ਵੱਡਾ ਹੈਂ—ਇਹ ਭੇਤ ਤੂੰ ਆਪ ਹੀ ਜਾਣਦਾ ਹੈਂ ।੨।

ਹੇ ਭਾਈ ! ਪਰਮਾਤਮਾ ਦੇ ਜਿਨ੍ਹਾਂ ਸੰਤ ਜਨਾਂ ਨੇ ਪਰਮਾਤਮਾ ਦਾ ਨਾਮ ਜਪਿਆ, ਉਹ ਗੁਰੂ ਦੇ (ਬਖ਼ਸ਼ੇ ਹੋਏ) ਗੂੜ੍ਹੇ ਪ੍ਰੇਮ-ਰੰਗ ਵਿਚ ਰੰਗੇ ਗਏ, ਉਹਨਾਂ ਦੇ ਅੰਦਰ ਪਰਮਾਤਮਾ ਦੀ ਭਗਤੀ ਦਾ ਰੰਗ ਬਣ ਗਿਆ, ਉਹਨਾਂ ਨੂੰ (ਲੋਕ ਪਰਲੋਕ ਵਿਚ) ਬੜੀ ਸੋਭਾ ਮਿਲੀ । ਜਿਨ੍ਹਾਂ ਨੇ ਪ੍ਰਭੂ ਦਾ ਨਾਮ ਜਪਿਆ, ਉਹਨਾਂ ਨੂੰ ਉੱਤਮ ਇੱਜ਼ਤ ਪ੍ਰਾਪਤ ਹੋਈ ।੩।

ਪਰ, ਹੇ ਭਾਈ ! ਭਗਤੀ ਕਰਨ ਦੀ ਵਿਓਂਤ ਪ੍ਰਭੂ ਆਪ ਹੀ ਬਣਾਂਦਾ ਹੈ (ਢੋ ਆਪ ਹੀ ਢੁਕਾਂਦਾ ਹੈ), ਉਹ ਆਪ ਹੀ ਮਾਲਕ ਹੈ ਆਪ ਹੀ ਸੇਵਕ ਹੈ । ਹੇ ਪ੍ਰਭੂ ! ਤੇਰਾ ਦਾਸ ਨਾਨਕ ਤੇਰੀ ਸਰਨ ਆਇਆ ਹੈ । ਤੂੰ ਆਪ ਹੀ ਆਪਣੇ ਭਗਤਾਂ ਦੀ ਇੱਜ਼ਤ ਰੱਖਦਾ ਹੈਂ ।੪।੫।

**ਧਨਾਸਰੀ ਮਹਲਾ ੪ ॥ ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ ॥ ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ ॥੧॥ ਹਰਿ ਜੀ ਲਾਜ ਰਖਹੁ ਹਰਿ ਜਨ ਕੀ ॥ ਹਰਿ ਹਰਿ ਜਪਨੁ ਜਪਾਵਹੁ ਅਪਨਾ ਹਮ ਮਾਗੀ ਭਗਤਿ ਇਕਾਕੀ ॥ ਰਹਾਉ ॥ ਹਰਿ ਕੇ ਸੇਵਕ ਸੇ ਹਰਿ ਪਿਆਰੇ ਜਿਨ ਜਪਿਓ ਹਰਿ ਬਚਨਾਕੀ ॥ ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ ॥੨॥ ਹਰਿ ਕੇ ਸੰਤ ਜਪਿਓ ਮਨਿ ਹਰਿ ਹਰਿ ਲਗਿ ਸੰਗਤਿ ਸਾਧ ਜਨਾ ਕੀ ॥ ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦੁ ਚੰਦਾਕੀ ॥੩॥ ਤੁਮ ਵਡ ਪੁਰਖ ਵਡ ਅਗਮ ਅਗੋਚਰ ਤੁਮ ਆਪੇ ਆਪਿ ਅਪਾਕੀ ॥ ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ ਕਰਿ ਦਾਸਨਿ ਦਾਸ ਦਸਾਕੀ ॥੪॥੬॥ {ਪੰਨਾ ੬੬੮}**

**ਪਦ ਅਰਥ** :—ਕਲਿ—ਝਗੜੇ-ਕਲੇਸ਼ । ਜੁਗ—ਸਮਾ । ਕਲਿਜੁਗ—ਝਗੜੇ ਕਲੇਸ਼ਾਂ ਨਾਲ ਭਰਪੂਰ ਜਗਤ {ਨੋਟ—ਇਥੇ 'ਜੁਗਾਂ' ਦਾ ਜ਼ਿਕਰ ਨਹੀਂ ਚੱਲ ਰਿਹਾ । ਸਾਧਾਰਨ ਤੌਰ ਤੇ ਦਸਿਆ ਹੈ ਕਿ ਦੁਨੀਆ ਵਿਚ ਮਾਇਆ ਦੇ ਮੋਹ ਕਾਰਨ ਝਗੜੇ-ਕਲੇਸ਼ ਵਧੇ ਰਹਿੰਦੇ ਹਨ} । ਕਲਿਜੁਗ ਕਾ ਧਰਮੁ—ਉਹ ਧਰਮ ਜੋ ਦੁਨੀਆ ਦੇ ਝੰਬੇਲਿਆਂ ਤੋਂ ਬਚਾ ਸਕੇ । ਭਾਈ—ਹੇ ਭਾਈ ! ਕਿਵ ਛੂਟਹ—ਅਸੀ ਕਿਵੇਂ ਬਚੀਏ ? ਛੁਟਕਾਕੀ—ਬਚਣ ਦੇ ਚਾਹਵਾਨ । ਤੁਲਹਾ—ਨਦੀ ਪਾਰ ਕਰਨ ਲਈ ਲੱਕੜਾਂ ਬਾਂਸਾਂ ਆਦਿਕ ਨੂੰ ਬੰਨ੍ਹ ਕੇ ਬਣਾਇਆ ਹੋਇਆ ਆਸਰਾ । ਤਰਾਕੀ—ਤਾਰੂ ।੧।

ਲਾਜ—ਇੱਜ਼ਤ । ਹਮ ਮਾਗੀ—ਅਸਾਂ ਮੰਗੀ ਹੈ । ਇਕਾਕੀ—ਇਕੋ ਹੀ ।ਰਹਾਉ।

ਸੇ—ਉਹ {ਬਹੁ-ਬਚਨ} । ਬਚਨਾਕੀ—ਬਚਨਾਂ ਦੀ ਰਾਹੀਂ, ਗੁਰੂ ਦੀ ਬਾਣੀ ਦੀ ਰਾਹੀਂ । ਚਿਤ੍ਰ ਗੁਪਤਿ—ਚਿਤ੍ਰ ਗੁਪਤ ਨੇ {ਚਿਤ੍ਰ ਗੁਪਤ—ਧਰਮ ਰਾਜ ਦੇ ਇਹ ਦੋਵੇਂ ਲਿਖਾਰੀ ਮੰਨੇ ਗਏ ਹਨ, ਜੋ ਹਰੇਕ ਜੀਵ ਦੇ ਕੀਤੇ ਕਰਮਾਂ ਦਾ ਲੇਖਾ ਲਿਖਦੇ ਰਹਿੰਦੇ ਹਨ} । ਛੂਟੀ—ਮੁੱਕ ਗਈ । ਬਾਕੀ—ਹਿਸਾਬ ।੨।

ਮਨਿ—ਮਨ ਵਿਚ । ਲਗਿ—ਲੱਗ ਕੇ । ਦਿਨੀਅਰੁ—{ਦਿਨਕਰ} ਸੂਰਜ । ਸੂਰੁ—ਸੂਰਜ । ਅਗਨਿ—ਅੱਗ । ਸਿਵ—ਕੱਲਿਆਣ-ਸਰੂਪ ਪਰਮਾਤਮਾ । ਚੰਦਾਕੀ—ਚਾਨਣੀ ਵਾਲਾ ।੩।

ਅਗਮ—ਅਪਹੁੰਚ । ਅਗੋਚਰ—{ਅ-ਗੋ-ਚਰ । ਗੋ-ਗਿਆਨ-ਇੰਦ੍ਰੇ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਅਪਾਕੀ—ਆਪ ਹੀ । ਕਉ—ਨੂੰ, ਉਤੇ । ਕਰਿ—ਬਣਾ ਲੈ ।੪।

**ਅਰਥ** :—ਹੇ ਪ੍ਰਭੂ ਜੀ ! (ਦੁਨੀਆ ਦੇ ਵਿਕਾਰਾਂ ਦੇ ਝੰਬੇਲਿਆਂ ਵਿਚੋਂ) ਆਪਣੇ ਸੇਵਕ ਦੀ ਇੱਜ਼ਤ ਬਚਾ ਲੈ । ਹੇ ਹਰੀ ! ਮੈਨੂੰ ਆਪਣਾ ਨਾਮ ਜਪਣ ਦੀ ਸਮਰਥਾ ਦੇਹ । ਮੈਂ (ਤੇਰੇ ਪਾਸੋਂ) ਸਿਰਫ਼ ਤੇਰੀ ਭਗਤੀ ਦਾ ਦਾਨ ਮੰਗ ਰਿਹਾ ਹਾਂ ।ਰਹਾਉ।

ਹੇ ਭਾਈ ! ਮੈਨੂੰ ਉਹ ਧਰਮ ਦੱਸ ਜਿਸ ਨਾਲ ਜਗਤ ਦੇ ਵਿਕਾਰਾਂ ਦੇ ਝੰਬੇਲਿਆਂ ਵਿਚੋਂ ਬਚਿਆ ਜਾ ਸਕੇ । ਮੈਂ ਇਹਨਾਂ ਝੰਬੇਲਿਆਂ ਤੋਂ ਬਚਣਾ ਚਾਹੁੰਦਾ ਹਾਂ । ਦੱਸ; ਮੈਂ ਕਿਵੇਂ ਬਚਾਂ ? (ਉੱਤਰ—) ਪਰਮਾਤਮਾ ਦੇ ਨਾਮ ਦਾ ਜਾਪ ਬੇੜੀ ਹੈ, ਨਾਮ ਹੀ ਤੁਲਹਾ ਹੈ । ਜਿਸ ਮਨੁੱਖ ਨੇ ਹਰਿ-ਨਾਮ ਜਪਿਆ ਉਹ ਤਾਰੂ ਬਣ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਬਚਨਾਂ ਦੀ ਰਾਹੀਂ ਪਰਮਾਤਮਾ ਦਾ ਨਾਮ ਜਪਿਆ, ਉਹ ਸੇਵਕ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ । ਚਿੱਤਰ ਗੁਪਤ ਨੇ ਜੇਹੜਾ ਭੀ ਉਹਨਾਂ (ਦੇ ਕਰਮਾਂ) ਦਾ ਲੇਖ ਲਿਖ ਰੱਖਿਆ ਸੀ, ਧਰਮਰਾਜ ਦਾ ਉਹ ਸਾਰਾ ਹਿਸਾਬ ਹੀ ਮੁੱਕ ਜਾਂਦਾ ਹੈ ।੨।

ਹੇ ਭਾਈ ! ਜਿਨ੍ਹਾਂ ਸੰਤ ਜਨਾਂ ਨੇ ਸਾਧ ਜਨਾਂ ਦੀ ਸੰਗਤਿ ਵਿਚ ਬੈਠ ਕੇ ਆਪਣੇ ਮਨ ਵਿਚ ਪਰਮਾਤਮਾ ਦੇ ਨਾਮ ਦਾ ਜਾਪ ਕੀਤਾ, ਉਹਨਾਂ ਦੇ ਅੰਦਰ ਕੱਲਿਆਣ ਰੂਪ (ਪਰਮਾਤਮਾ ਪਰਗਟ ਹੋ ਪਿਆ, ਮਾਨੋ) ਠੰਢਕ ਪੁਚਾਣ ਵਾਲਾ ਚੰਦ ਚੜ੍ਹ ਪਿਆ, ਜਿਸ ਨੇ (ਉਹਨਾਂ ਦੇ ਹਿਰਦੇ ਵਿਚੋਂ) ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ; (ਜਿਸ ਨੇ ਵਿਕਾਰਾਂ ਦਾ) ਤਪਦਾ ਸੂਰਜ (ਸ਼ਾਂਤ ਕਰ ਦਿੱਤਾ) ।੩।

ਹੇ ਪ੍ਰਭੂ ! ਤੂੰ ਸਭ ਤੋਂ ਵੱਡਾ ਹੈਂ, ਤੂੰ ਸਰਬ-ਵਿਆਪਕ ਹੈਂ; ਤੂੰ ਅਪਹੁੰਚ ਹੈਂ; ਗਿਆਨ-ਇੰਦ੍ਰਿਆਂ ਦੀ ਰਾਹੀਂ ਤੇਰੇ ਤਕ ਪਹੁੰਚ ਨਹੀਂ ਹੋ ਸਕਦੀ । ਤੂੰ (ਹਰ ਥਾਂ) ਆਪ ਹੀ ਆਪ, ਆਪ ਹੀ ਆਪ ਹੈਂ । ਹੇ ਪ੍ਰਭੂ ! ਆਪਣੇ ਦਾਸ ਨਾਨਕ ਉਤੇ ਮੇਹਰ ਕਰ, ਤੇ, ਆਪਣੇ ਦਾਸਾਂ ਦੇ ਦਾਸਾਂ ਦਾ ਦਾਸ ਬਣਾ ਲੈ ।੪।੬।

**ਧਨਾਸਰੀ ਮਹਲਾ ੪ ਘਰੁ ੫ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ ॥ ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥੧॥ ਰਾਮ ਪਾਰਸ ਚੰਦਨ ਹਮ ਕਾਸਟ ਲੋਸਟ ॥ ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ ਚੰਦਨੁ ਕੀਨੇ ॥੧॥ ਰਹਾਉ ॥ ਨਵ ਛਿਅ ਖਟੁ ਬੋਲਹਿ ਮੁਖਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ ॥੨॥੧॥੭॥ {ਪੰਨਾ ੬੬੮}**

**ਪਦ ਅਰਥ** :—ਉਰ—ਹਿਰਦਾ । ਉਰ ਧਾਰਿ—ਹਿਰਦੇ ਵਿਚ ਵਸਾ ਕੇ । ਬੀਚਾਰਿ—ਵਿਚਾਰ ਕੇ । ਮੁਰਾਰਿ—{ਮੁਰ-ਅਰਿ} ਪਰਮਾਤਮਾ । ਰਮੋ ਰਮੁ—ਰਮ ਹੀ ਰਮ, ਰਾਮ ਹੀ ਰਾਮ । ਜਪੀਨੇ—ਜਪਦਾ ਹੈ । ਅਦ੍ਰਿਸਟੁ—ਨਾਹ ਦਿੱਸ ਸਕਣ ਵਾਲਾ । ਅਗੋਚਰੁ—{ਅ-ਗੋ-ਚਰੁ} ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਅਪਰੰਪਰ—ਪਰੇ ਤੋਂ ਪਰੇ, ਬੇਅੰਤ । ਗੁਰਿ—ਗੁਰੂ ਨੇ ।੧।

ਹਮ—ਅਸੀ ਜੀਵ । ਕਾਸਟ—ਕਾਠ । ਲੋਸਟ—ਲੋਹਾ । ਸੰਗਿ—ਨਾਲ । ਕੰਚਨੁ—ਸੋਨਾ ।੧।ਰਹਾਉ।

ਨਵ—ਨੌ ਵਿਆਕਰਨ । ਛਿਅ ਖਟੁ—ਛੇ ਸ਼ਾਸਤਰ । ਬੋਲਹਿ—ਬੋਲਦੇ ਹਨ । ਮੁਖ ਆਗਰ—ਮੂੰਹ-ਜ਼ਬਾਨੀ । ਇਵ—ਇਸ ਤਰ੍ਹਾਂ । ਪਤੀਨੇ—ਪਤੀਜਦਾ, ਖ਼ੁਸ਼ ਹੁੰਦਾ । ਹਿਰਦੈ—ਹਿਰਦੇ ਵਿਚ । ਸਦ—ਸਦਾ । ਭੀਨੇ—ਭਿੱਜਦਾ, ਪ੍ਰਸੰਨ ਹੁੰਦਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਪਾਰਸ ਹੈ, ਅਸੀ ਜੀਵ ਲੋਹਾ ਹਾਂ । ਪਰਮਾਤਮਾ ਚੰਦਨ ਹੈ, ਅਸੀ ਜੀਵ ਕਾਠ ਹਾਂ । ਜਿਸ ਮਨੁੱਖ ਦਾ ਪਰਮਾਤਮਾ ਨਾਲ ਸਤਸੰਗ ਹੋ ਜਾਂਦਾ ਹੈ, ਪਰਮਾਤਮਾ ਉਸ ਨੂੰ (ਲੋਹੇ ਤੋਂ) ਸੋਨਾ ਬਣਾ ਦਿੰਦਾ ਹੈ, (ਕਾਠ ਤੋਂ) ਚੰਦਨ ਬਣਾ ਦੇਂਦਾ ਹੈ ।੧।ਰਹਾਉ।

ਹੇ ਭਾਈ ! ਪੂਰੇ ਗੁਰੂ ਨੇ (ਜਿਸ ਮਨੁੱਖ ਦੇ ਹਿਰਦੇ ਵਿਚ ਉਸ ਪਰਮਾਤਮਾ ਦਾ ਨਾਮ) ਪਰਗਟ ਕਰ ਦਿੱਤਾ; ਜੋ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ, ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਬੇਅੰਤ ਹੈ, ਜੋ ਸਭ ਦਾ ਮਾਲਕ ਹੈ, (ਉਹ ਮਨੁੱਖ ਉਸ) ਮੁਰਾਰੀ ਨੂੰ (ਉਸ) ਮਨ-ਮੋਹਨ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਸੋਚ-ਮੰਡਲ ਵਿਚ ਟਿਕਾ ਕੇ ਸਦਾ ਜਪਦਾ ਰਹਿੰਦਾ ਹੈ ।੧।

(ਹੇ ਭਾਈ ! ਕਈ ਪੰਡਿਤ) ਨੌ ਵਿਆਕਰਨ ਅਤੇ ਛੇ ਸ਼ਾਸਤਰ ਮੂੰਹ-ਜ਼ਬਾਨੀ ਉਚਾਰ ਲੈਂਦੇ ਹਨ, (ਪਰ) ਪਿਆਰਾ ਹਰੀ-ਪ੍ਰਭੂ ਇਸ ਤਰ੍ਹਾਂ ਖ਼ੁਸ਼ ਨਹੀਂ ਹੁੰਦਾ । ਹੇ ਦਾਸ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਸਦਾ ਵਸਾਈ ਰੱਖੋ, (ਸਿਰਫ਼) ਇਸ ਤਰ੍ਹਾਂ ਪਰਮਾਤਮਾ ਪ੍ਰਸੰਨ ਹੁੰਦਾ ਹੈ ।੨।੧।੭।

**ਧਨਾਸਰੀ ਮਹਲਾ ੪ ॥ ਗੁਨ ਕਹੁ ਹਰਿ ਲਹੁ ਕਰਿ ਸੇਵਾ ਸਤਿਗੁਰ ਇਵ ਹਰਿ ਹਰਿ ਨਾਮੁ ਧਿਆਈ ॥ ਹਰਿ ਦਰਗਹ ਭਾਵਹਿ ਫਿਰਿ ਜਨਮਿ ਨ ਆਵਹਿ ਹਰਿ ਹਰਿ ਹਰਿ ਜੋਤਿ ਸਮਾਈ ॥੧॥ ਜਪਿ ਮਨ ਨਾਮੁ ਹਰੀ ਹੋਹਿ ਸਰਬ ਸੁਖੀ ॥ ਹਰਿ ਜਸੁ ਊਚ ਸਭਨਾ ਤੇ ਊਪਰਿ ਹਰਿ ਹਰਿ ਹਰਿ ਸੇਵਿ ਛਡਾਈ ॥ ਰਹਾਉ ॥ ਹਰਿ ਕ੍ਰਿਪਾ ਨਿਧਿ ਕੀਨੀ ਗੁਰਿ ਭਗਤਿ ਹਰਿ ਦੀਨੀ ਤਬ ਹਰਿ ਸਿਉ ਪ੍ਰੀਤਿ ਬਨਿ ਆਈ ॥ ਬਹੁ ਚਿੰਤ ਵਿਸਾਰੀ ਹਰਿ ਨਾਮੁ ਉਰਿ ਧਾਰੀ ਨਾਨਕ ਹਰਿ ਭਏ ਹੈ ਸਖਾਈ ॥੨॥੨॥੮॥ {ਪੰਨਾ ੬੬੯}**

**ਪਦ ਅਰਥ** :—ਗੁਨ—ਪਰਮਾਤਮਾ ਦੇ ਗੁਣ । ਕਹੁ—ਯਾਦ ਕਰਿਆ ਕਰ । ਲਹੁ—ਲੱਭ, ਮਿਲਣ ਦਾ ਜਤਨ ਕਰਦਾ ਰਹੁ । ਇਵ—ਇਸ ਤਰ੍ਹਾਂ । ਧਿਆਈ—ਧਿਆਈਂ; ਤੂੰ ਸਿਮਰਦਾ ਰਹੁ । ਭਾਵਹਿ—ਤੂੰ ਚੰਗਾ ਲੱਗੇਂਗਾ । ਨ ਆਵਹਿ—ਤੂੰ ਨਹੀਂ ਆਵੇਂਗਾ । ਸਮਾਈ—ਲੀਨਤਾ ।੧।

ਮਨ—ਹੇ ਮਨ ! ਹੋਹਿ—ਤੂੰ ਹੋਵੇਂਗਾ । ਤੇ—ਤੋਂ । ਸੇਵਿ—ਸੇਵਾ-ਭਗਤੀ ਕਰ ।ਰਹਾਉ।

ਕ੍ਰਿਪਾ ਨਿਧਿ—ਕਿਰਪਾ ਦਾ ਖ਼ਜ਼ਾਨਾ ਪ੍ਰਭੂ । ਗੁਰਿ—ਗੁਰੂ ਨੇ । ਸਿਉ—ਨਾਲ । ਵਿਸਾਰਿ—ਭੁਲਾ ਦਿੱਤੀ । ਉਰਿ—ਹਿਰਦੇ ਵਿਚ । ਸਖਾਈ—ਮਿੱਤਰ, ਸਾਥੀ ।੨।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਜਪਿਆ ਕਰ, ਤੂੰ ਹਰ ਥਾਂ ਸੁਖੀ ਰਹੇਂਗਾ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਬੜਾ ਸ੍ਰੇਸ਼ਟ ਕੰਮ ਹੈ, ਹੋਰ ਸਭ ਕੰਮਾਂ ਨਾਲੋਂ ਵਧੀਆ ਕੰਮ ਹੈ । ਪਰਮਾਤਮਾ ਦੀ ਸੇਵਾ-ਭਗਤੀ ਕਰਦਾ ਰਹੁ, (ਇਹ ਸੇਵਾ-ਭਗਤੀ ਸਭ ਦੁੱਖਾਂ ਵਿਕਾਰਾਂ ਤੋਂ) ਬਚਾ ਲੈਂਦੀ ਹੈ ।ਰਹਾਉ।

ਹੇ ਭਾਈ ! ਪਰਮਾਤਮਾ ਦੇ ਗੁਣ ਯਾਦ ਕਰਿਆ ਕਰ । (ਇਸ ਤਰ੍ਹਾਂ) ਪਰਮਾਤਮਾ ਨੂੰ ਮਿਲਣ ਦਾ ਜਤਨ ਕਰਦਾ ਰਹੁ । ਗੁਰੂ ਦੀ (ਦੱਸੀ) ਸੇਵਾ ਕਰਿਆ ਕਰ । ਇਸ ਤਰੀਕੇ ਨਾਲ ਸਦਾ ਹਰੀ ਦਾ ਨਾਮ ਸਿਮਰਦਾ ਰਹੁ । (ਸਿਮਰਨ ਦੀ ਬਰਕਤਿ ਨਾਲ) ਤੂੰ ਪਰਮਾਤਮਾ ਦੀ ਦਰਗਾਹ ਵਿਚ ਪਸੰਦ ਆ ਜਾਏਂਗਾ, ਮੁੜ ਜਨਮ (ਮਰਨ ਦੇ ਗੇੜ) ਵਿਚ ਨਹੀਂ ਆਵੇਂਗਾ, ਤੂੰ ਪਰਮਾਤਮਾ ਦੀ ਜੋਤਿ ਵਿਚ ਸਦਾ ਲੀਨ ਰਹੇਂਗਾ ।੧।

ਪਰ, ਹੇ ਭਾਈ ! ਕਿਰਪਾ ਦੇ ਖ਼ਜ਼ਾਨੇ ਪਰਮਾਤਮਾ ਨੇ ਜਿਸ ਮਨੁੱਖ ਉਤੇ ਕਿਰਪਾ ਕੀਤੀ, ਗੁਰੂ ਨੇ ਉਸ ਮਨੁੱਖ ਨੂੰ ਪਰਮਾਤਮਾ ਦੀ ਭਗਤੀ ਦੀ ਦਾਤਿ ਬਖ਼ਸ਼ ਦਿੱਤੀ, ਤਦੋਂ ਉਸ ਮਨੁੱਖ ਦਾ ਪ੍ਰੇਮ ਪਰਮਾਤਮਾ ਨਾਲ ਬਣ ਗਿਆ । ਹੇ ਨਾਨਕ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲਿਆ, ਉਸ ਨੇ (ਦੁਨੀਆ ਵਾਲੀ ਹੋਰ) ਬਹੁਤੀ ਚਿੰਤਾ ਭੁਲਾ ਲਈ, ਪਰਮਾਤਮਾ ਉਸ ਦਾ ਸਾਥੀ-ਮਿੱਤਰ ਬਣ ਗਿਆ ।੨।੨।੮।

ਨੋਟ :—'ਘਰੁ ੫' ਦਾ ਇਹ ਦੂਜਾ ਸ਼ਬਦ ਹੈ । ਕੁੱਲ ਜੋੜ ੮ ਹੈ ।

**ਧਨਾਸਰੀ ਮਹਲਾ ੪ ॥ ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ ਪਾਰਿ ਉਤਾਰੀ ॥ ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ ਇਵ ਭਣੁ ਹਰਿ ਨਾਮੁ ਮੁਰਾਰੀ ॥੧॥ ਮਨਿ ਜਪੀਐ ਹਰਿ ਜਗਦੀਸ ॥ ਮਿਲਿ ਸੰਗਤਿ ਸਾਧੂ ਮੀਤ ॥ ਸਦਾ ਅਨੰਦੁ ਹੋਵੈ ਦਿਨੁ ਰਾਤੀ ਹਰਿ ਕੀਰਤਿ ਕਰਿ ਬਨਵਾਰੀ ॥ ਰਹਾਉ॥ ਹਰਿ ਹਰਿ ਕਰੀ ਦ੍ਰਿਸਟਿ ਤਬ ਭਇਓ ਮਨਿ ਉਦਮੁ ਹਰਿ ਹਰਿ ਨਾਮੁ ਜਪਿਓ ਗਤਿ ਭਈ ਹਮਾਰੀ ॥ ਜਨ ਨਾਨਕ ਕੀ ਪਤਿ ਰਾਖੁ ਮੇਰੇ ਸੁਆਮੀ ਹਰਿ ਆਇ ਪਰਿਓ ਹੈ ਸਰਣਿ ਤੁਮਾਰੀ ॥੨॥੩॥੯॥ {ਪੰਨਾ ੬੬੯}**

**ਪਦ ਅਰਥ** :—ਭਉਜਲੁ—ਸੰਸਾਰ-ਸਮੁੰਦਰ । ਮਨਿ—ਮਨ ਦੀ ਰਾਹੀਂ । ਬਚਨਿ—ਬਚਨ ਨਾਲ । ਰਿਦੈ—ਹਿਰਦੇ ਵਿਚ । ਹੋਇ ਸੰਤੁਸਟੁ—ਸੰਤੋਖੀ ਹੋ ਕੇ । ਇਵ—ਇਸ ਤਰ੍ਹਾਂ । ਭਣੁ—ਉਚਾਰਦਾ ਰਹੁ । ਮੁਰਾਰੀ—(ਮੁਰ-ਅਰਿ) ਪਰਮਾਤਮਾ ।੧।

ਮਨਿ—ਮਨ ਵਿਚ । ਜਪੀਐ—ਜਪਣਾ ਚਾਹੀਦਾ ਹੈ । ਜਗਦੀਸ—ਜਗਤ ਦਾ ਈਸ਼੍ਵਰ । ਮਿਲਿ—ਮਿਲ ਕੇ । ਮੀਤ—ਹੇ ਮਿੱਤਰ ! ਕੀਰਤਿ—ਸਿਫ਼ਤਿ-ਸਾਲਾਹ । ਬਨਵਾਰੀ—{ਵਨਮਾਲਿਨੑ} ਪਰਮਾਤਮਾ (ਦੀ) ।ਰਹਾਉ।

ਦ੍ਰਿਸਟਿ—ਨਜ਼ਰ, ਨਿਗਾਹ । ਮਨਿ—ਮਨ ਵਿਚ । ਗਤਿ—ਉੱਚੀ ਆਤਮਕ ਅਵਸਥਾ । ਪਤਿ—ਇੱਜ਼ਤ । ਸੁਆਮੀ—ਹੇ ਸੁਆਮੀ ! ।੨।

**ਅਰਥ** :—ਹੇ ਮਿੱਤਰ ! ਗੁਰੂ ਦੀ ਸੰਗਤਿ ਵਿਚ ਮਿਲ ਕੇ ਜਗਤ ਦੇ ਮਾਲਕ ਹਰੀ ਦਾ ਨਾਮ ਮਨ ਵਿਚ ਜਪਣਾ ਚਾਹੀਦਾ ਹੈ । ਹੇ ਮਿੱਤਰ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰ, (ਇਸ ਤਰ੍ਹਾਂ) ਦਿਨ ਰਾਤ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ ।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਪੜ੍ਹਿਆ ਕਰ, ਪਰਮਾਤਮਾ ਦਾ ਨਾਮ ਲਿਖਦਾ ਰਹੁ, ਪਰਮਾਤਮਾ ਦਾ ਨਾਮ ਜਪਿਆ ਕਰ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਕਰ । ਪਰਮਾਤਮਾ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ । ਹੇ ਭਾਈ ! ਮਨ ਵਿਚ, ਹਿਰਦੇ ਵਿਚ, ਜੀਭ ਨਾਲ ਪਰਮਾਤਮਾ ਦਾ ਨਾਮ ਯਾਦ ਕਰਿਆ ਕਰ । ਹੇ ਭਾਈ ! ਸੰਤੋਖੀ ਹੋ ਕੇ ਇਸ ਤਰ੍ਹਾਂ ਪਰਮਾਤਮਾ ਦਾ ਨਾਮ ਉਚਾਰਿਆ ਕਰ ।੧।

ਹੇ ਭਾਈ ! ਜਦੋਂ ਪਰਮਾਤਮਾ ਨੇ ਮੇਹਰ ਦੀ ਨਜ਼ਰ ਕੀਤੀ, ਤਦੋਂ ਮਨ ਵਿਚ ਉੱਦਮ ਪੈਦਾ ਹੋਇਆ, ਤਦੋਂ ਹੀ ਅਸਾਂ ਨਾਮ ਜਪਿਆ, ਤੇ, ਸਾਡੀ ਉੱਚੀ ਆਤਮਕ ਅਵਸਥਾ ਬਣ ਗਈ ।

ਹੇ ਮੇਰੇ ਮਾਲਕ-ਪ੍ਰਭੂ ! ਆਪਣੇ ਦਾਸ ਨਾਨਕ ਦੀ ਇੱਜ਼ਤ ਰੱਖ, ਤੇਰਾ ਇਹ ਦਾਸ ਤੇਰੀ ਸਰਨ ਆ ਪਿਆ ਹੈ (ਆਪਣੇ ਦਾਸ ਨੂੰ ਨਾਮ ਜਪਣ ਦੀ ਦਾਤਿ ਬਖ਼ਸ਼) ।੨।੩।੯।

**ਧਨਾਸਰੀ ਮਹਲਾ ੪ ॥ ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥ ਗੁਰ ਪ੍ਰਸਾਦਿ ਕੋ ਵਿਰਲਾ ਪਾਵੈ ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥੧॥ ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥ ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਹਉ ਤਿਨ ਕੈ ਸਦ ਬਲਿਹਾਰੈ ਜਾਉ ॥ ਰਹਾਉ ॥ ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ ਜੋ ਤੁਮ ਦੇਹੁ ਸੋਈ ਹਉ ਪਾਉ ॥ ਦੀਨ ਦਇਆਲ ਕ੍ਰਿਪਾ ਕਰਿ ਦੀਜੈ ਨਾਨਕ ਹਰਿ ਸਿਮਰਣ ਕਾ ਹੈ ਚਾਉ ॥੨॥੪॥੧੦॥ {ਪੰਨਾ ੬੬੯}**

**ਪਦ ਅਰਥ** :—ਸਿਧ—ਕਰਾਮਾਤੀ ਜੋਗੀ, ਜੋਗ ਮਤ ਦੇ ਆਗੂ । ਬੁਧ—ਮਹਾਤਮਾ ਗੋਤਮ ਬੁਧ ਵਰਗੇ ਗਿਆਨਵਾਨ । ਤੇਤੀਸ ਕੋਟਿ—ਤੇਤੀ ਕ੍ਰੋੜ ਦੇਵਤੇ । ਸਭਿ—ਸਾਰੇ । ਪ੍ਰਸਾਦਿ—ਕਿਰਪਾ ਨਾਲ । ਲਿਲਾਟਿ—ਮੱਥੇ ਉਤੇ । ਧੁਰਿ—ਧੁਰ ਦਰਗਾਹ ਤੋਂ । ਭਾਉ—ਪ੍ਰੇਮ ।੧।

ਮਨ—ਹੇ ਮਨ ! ਰਾਮੈ ਨਾਮੁ—ਪਰਮਾਤਮਾ ਦਾ ਹੀ ਨਾਮ । ਜਸੁ—ਸਿਫ਼ਤਿ-ਸਾਲਾਹ । ਸੁਆਮੀ—ਹੇ ਸੁਆਮੀ ! ਹਉ—ਮੈਂ । ਸਦ—ਸਦਾ । ਜਾਉ—ਜਾਉਂ, ਮੈਂ ਜਾਂਦਾ ਹਾਂ ।ਰਹਾਉ।

ਪਾਉ—ਪਾਉਂ, ਮੈਂ ਲੈਂਦਾ ਹਾਂ ।੨।

**ਅਰਥ** :—ਹੇ ਮਨ ! ਪਰਮਾਤਮਾ ਦਾ ਨਾਮ ਹੀ ਜਪਿਆ ਕਰ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸਭ ਤੋਂ ਸ੍ਰੇਸ਼ਟ ਕੰਮ ਹੈ । ਹੇ ਮਾਲਕ-ਪ੍ਰਭੂ ! ਜੇਹੜੇ ਮਨੁੱਖ ਤੇਰੀ ਸਿਫ਼ਤਿ-ਸਾਲਾਹ ਗਾਂਦੇ ਹਨ ਸੁਣਦੇ ਹਨ, ਮੈਂ ਉਹਨਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ ।ਰਹਾਉ।

ਹੇ ਪ੍ਰਭੂ ! ਜੋਗ-ਮਤ ਦੇ ਚੌਰਾਸੀ ਆਗੂ, ਮਹਾਤਮਾ ਬੁਧ ਵਰਗੇ ਗਿਆਨਵਾਨ, ਤੇਤੀ ਕ੍ਰੋੜ ਦੇਵਤੇ, ਅਨੇਕਾਂ ਰਿਸ਼ੀ ਮੁਨੀ—ਇਹ ਸਾਰੇ ਤੇਰਾ ਨਾਮ (ਪ੍ਰਾਪਤ ਕਰਨਾ) ਚਾਹੁੰਦੇ ਹਨ, ਪਰ ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ (ਇਹ ਦਾਤਿ) ਹਾਸਲ ਕਰਦਾ ਹੈ । (ਨਾਮ ਦੀ ਦਾਤਿ ਉਹਨਾਂ ਨੂੰ ਮਿਲਦੀ ਹੈ) ਜਿਨ੍ਹਾਂ ਵਾਸਤੇ ਮੱਥੇ ਉਤੇ ਧੁਰ ਦਰਗਾਹ ਤੋਂ ਹਰਿ-ਨਾਮ ਦਾ ਪ੍ਰੇਮ ਲਿਖਿਆ ਹੋਇਆ ਹੈ ।੧।

ਹੇ ਸਰਨ ਆਇਆਂ ਦੀ ਪਾਲਣਾ ਕਰਨ ਵਾਲੇ ਮਾਲਕ-ਪ੍ਰਭੂ ! ਮੈਂ (ਤੇਰੇ ਦਰ ਤੋਂ) ਉਹੀ ਕੁਝ ਲੈ ਸਕਦਾ ਹਾਂ ਜੋ ਤੂੰ ਆਪ ਦੇਂਦਾ ਹੈਂ । ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਕਿਰਪਾ ਕਰ ਕੇ ਨਾਨਕ ਨੂੰ ਆਪਣੇ ਨਾਮ ਦੀ ਦਾਤਿ ਦੇਹ, (ਨਾਨਕ ਨੂੰ) ਤੇਰਾ ਨਾਮ ਸਿਮਰਨ ਦਾ ਚਾਉ ਹੈ ।੨।੪।੧੦।

**ਧਨਾਸਰੀ ਮਹਲਾ ੪ ॥ ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥ ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥ ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ ॥ ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ ॥ ਰਹਾਉ ॥ ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ ॥ ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ ਅਵਰ ਸਭ ਤਿਆਗਿ ਓਹਾ ਹਰਿ ਭਾਨੀ ॥੨॥੫॥੧੧॥ {ਪੰਨਾ ੬੬੯}**

**ਪਦ ਅਰਥ** :—ਸਭਿ—ਸਾਰੇ । ਉਤਮ—ਸ੍ਰੇਸ਼ਟ । ਬਾਨੀ—ਗੁਰਬਾਣੀ । ਥਾਇ ਪਾਵੈ—ਥਾਂ ਵਿਚ ਪਾਂਦਾ ਹੈ, ਕਬੂਲ ਕਰਦਾ ਹੈ । ਸਤਿ ਸਤਿ—ਬਿਲਕੁਲ ਠੀਕ । ਕਰਿ—ਕਰ ਕੇ, ਸਮਝ ਕੇ । ਮਾਨੀ—ਮੰਨੀ ਹੈ, ਅਮਲ ਕੀਤਾ ਹੈ ।੧।

ਭਾਈ—ਹੇ ਭਾਈ ! ਕੀਰਤਿ—ਸਿਫ਼ਤਿ-ਸਾਲਾਹ । ਤੀਰਥਿ—ਤੀਰਥ ਦੀ ਰਾਹੀਂ । ਭਵਜਲ ਤੀਰਥਿ—ਸੰਸਾਰ-ਸਮੁੰਦਰ ਦੇ ਤੀਰਥ ਦੀ ਰਾਹੀਂ, ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲੇ ਤੀਰਥ (-ਗੁਰੂ) ਦੀ ਰਾਹੀਂ । ਦਰਿ—ਦਰ ਤੇ । ਬਾਤ—ਗੱਲ, ਸੋਭਾ । ਸੰਤਹੁ—ਹੇ ਸੰਤ ਜਨੋ ! ਜਿਨ ਜਨਹੁ—ਜਿਨ੍ਹਾਂ ਮਨੁੱਖਾਂ ਨੇ । ਜਾਨੀ—ਡੂੰਘੀ ਸਾਂਝ ਪਾਈ ।ਰਹਾਉ।

ਆਪੇ—(ਪ੍ਰਭੂ) ਆਪ ਹੀ । ਚੋਜ ਵਿਡਾਨੀ—ਅਚਰਜ ਕੌਤਕ ਕਰਨ ਵਾਲਾ । ਸੋਈ—ਉਹੀ ਮਨੁੱਖ । ਮਿਲਸੀ—ਮਿਲੇਗਾ । ਤਿਆਗਿ—ਛੱਡ ਦੇਹ । ਓਹਾ—ਉਹ ਸਿਫ਼ਤਿ-ਸਾਲਾਹ ਹੀ । ਭਾਨੀ—ਚੰਗੀ ਲੱਗਦੀ ਹੈ ।੨।

**ਅਰਥ** :—ਹੇ ਭਾਈ ! ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲੇ (ਗੁਰੂ-) ਤੀਰਥ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰੋ । ਪਰਮਾਤਮਾ ਦੇ ਦਰ ਤੇ ਉਹਨਾਂ ਮਨੁੱਖਾਂ ਦੀ ਚੰਗੀ ਸੋਭਾ ਹੁੰਦੀ ਹੈ, ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਡੂੰਘੀ ਸਾਂਝ ਪਾਈ ਹੈ ।ਰਹਾਉ।

ਹੇ ਭਾਈ ! ਸੇਵਕ (ਅਖਵਾਣ ਵਾਲੇ) ਸਿੱਖ (ਅਖਵਾਣ ਵਾਲੇ) ਸਾਰੇ (ਗੁਰੂ-ਦਰ ਤੇ ਪ੍ਰਭੂ ਦੀ) ਪੂਜਾ-ਭਗਤੀ ਕਰਨ ਆਉਂਦੇ ਹਨ, ਅਤੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਭਰਪੂਰ ਸ੍ਰੇਸ਼ਟ ਗੁਰਬਾਣੀ ਗਾਂਦੇ ਹਨ । ਪਰ ਪਰਮਾਤਮਾ ਉਹਨਾਂ ਮਨੁੱਖਾਂ ਦਾ ਬਾਣੀ ਗਾਉਣਾ ਅਤੇ ਸੁਣਨਾ ਕਬੂਲ ਕਰਦਾ ਹੈ, ਜਿਨ੍ਹਾਂ ਗੁਰੂ ਦੇ ਹੁਕਮ ਨੂੰ ਬਿਲਕੁਲ ਸਹੀ ਜਾਣ ਕੇ ਉਸ ਉਤੇ ਅਮਲ ਕੀਤਾ ਹੈ ।੧।

ਹੇ ਭਾਈ ! ਪ੍ਰਭੂ ਆਪ ਹੀ ਗੁਰੂ ਹੈ, ਆਪ ਹੀ ਸਿੱਖ ਹੈ, ਪ੍ਰਭੂ ਆਪ ਹੀ ਅਚਰਜ ਤਮਾਸ਼ੇ ਕਰਨ ਵਾਲਾ ਹੈ । ਹੇ ਦਾਸ ਨਾਨਕ ! ਉਹੀ ਮਨੁੱਖ ਪਰਮਾਤਮਾ ਨੂੰ ਮਿਲ ਸਕਦਾ ਹੈ ਜਿਸ ਨੂੰ ਪਰਮਾਤਮਾ ਆਪ ਮਿਲਾਂਦਾ ਹੈ । ਹੇ ਭਾਈ ! ਹੋਰ ਸਾਰਾ (ਆਸਰਾ-ਪਰਨਾ) ਛੱਡ (ਗੁਰੂ ਦੀ ਆਗਿਆ ਵਿਚ ਤੁਰ ਕੇ ਸਿਫ਼ਤਿ-ਸਾਲਾਹ ਕਰਿਆ ਕਰ) ਪ੍ਰਭੂ ਨੂੰ ਉਹ ਸਿਫ਼ਤਿ-ਸਾਲਾਹ ਹੀ ਪਿਆਰੀ ਲੱਗਦੀ ਹੈ ।੨।੫।੧੧।

**ਧਨਾਸਰੀ ਮਹਲਾ ੪ ॥ ਇਛਾ ਪੂਰਕੁ ਸਰਬ ਸੁਖ ਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥ ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥ ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ ਰਹਾਉ ॥ ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥ ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ ॥੨॥੬॥੧੨॥ {ਪੰਨਾ ੬੬੯-੬੭੦}**

**ਪਦ ਅਰਥ** :—ਪੂਰਕੁ—ਪੂਰੀਆਂ ਕਰਨ ਵਾਲਾ । ਦਾਤਾ—ਦੇਣ ਵਾਲਾ । ਸਰਬ—ਸਾਰੇ । ਜਾ ਕੈ ਵਸਿ—ਜਿਸ ਦੇ ਇਖ਼ਤਿਆਰ ਵਿਚ । ਧੇਨ—ਗਾਂ । ਕਾਮ—ਵਾਸਨਾ । ਕਾਮਧੇਨ—ਸ੍ਵਰਗ ਦੀ ਉਹ ਗਾਂ ਜੋ ਸਾਰੀਆਂ ਵਾਸਨਾਂ ਪੂਰੀਆਂ ਕਰ ਦੇਂਦੀ ਹੈ । ਜੀਅੜੇ—ਹੇ ਸੋਹਣੀ ਜਿੰਦੇ ! ਤਾ—ਤਦੋਂ । ਪਾਵਹਿ—ਪਾ ਲਏਂਗਾ ।੧।

ਮਨ—ਹੇ ਮਨ ! ਸਤਿ ਨਾਮੁ—ਸਦਾ-ਥਿਰ ਰਹਿਣ ਵਾਲਾ ਹਰਿ-ਨਾਮ । ਹਲਤਿ—{ਅੱ} ਇਸ ਲੋਕ ਵਿਚ । ਪਲਤਿ—{ਪਰੱ} ਪਰਲੋਕ ਵਿਚ । ਮੁਖ ਊਜਲ—ਉੱਜਲ ਮੂੰਹ ਵਾਲੇ, ਸੁਰਖ਼-ਰੂ । ਪੁਰਖੁ—ਸਰਬ-ਵਿਆਪਕ । ਨਿਰੰਜਨਾ—ਮਾਇਆ ਤੋਂ ਨਿਰਲੇਪ ਪ੍ਰਭੂ ।ਰਹਾਉ।

ਜਹ—ਜਿਥੇ, ਜਿਸ ਹਿਰਦੇ ਵਿਚ । ਤਹ—ਉਸ ਹਿਰਦੇ ਵਿਚੋਂ । ਉਪਾਧਿ—ਝਗੜਾ-ਬਖੇੜਾ । ਗਤੁ ਕੀਨੀ—ਚਾਲੇ ਪਾ ਜਾਂਦਾ ਹੈ । ਕਉ—ਨੂੰ । ਗੁਰਿ—ਗੁਰੂ ਨੇ । ਭਵਜਲੁ—ਸੰਸਾਰ-ਸਮੁੰਦਰ ।੨।

**ਅਰਥ** :—ਹੇ ਮਨ ! ਸਦਾ-ਥਿਰ ਪ੍ਰਭੂ ਦਾ ਨਾਮ ਸਦਾ ਜਪਿਆ ਕਰ । ਹੇ ਭਾਈ ! ਸਰਬ-ਵਿਆਪਕ ਨਿਰਲੇਪ ਹਰੀ ਦਾ ਸਦਾ ਧਿਆਨ ਧਰਨਾ ਚਾਹੀਦਾ ਹੈ, (ਇਸ ਤਰ੍ਹਾਂ) ਲੋਕ ਪਰਲੋਕ ਵਿਚ ਇੱਜ਼ਤ ਖੱਟ ਲਈਦੀ ਹੈ ।ਰਹਾਉ।

ਹੇ ਮੇਰੀ ਜਿੰਦੇ ! ਜੇਹੜਾ ਹਰੀ ਸਾਰੀਆਂ ਕਾਮਨਾਂ ਪੂਰੀਆਂ ਕਰਨ ਵਾਲਾ ਹੈ, ਜੇਹੜਾ ਸਾਰੇ ਸੁਖ ਦੇਣ ਵਾਲਾ ਹੈ, ਜਿਸ ਦੇ ਵੱਸ ਵਿਚ (ਸ੍ਵਰਗ ਵਿਚ ਰਹਿਣ ਵਾਲੀ ਸਮਝੀ ਗਈ) ਕਾਮਧੇਨ ਹੈ ਉਸ ਅਜੇਹੀ ਸਮਰਥਾ ਵਾਲੇ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ । ਹੇ ਮੇਰੇ ਮਨ ! (ਜਦੋਂ ਤੂੰ ਪਰਮਾਤਮਾ ਦਾ ਸਿਮਰਨ ਕਰੇਂਗਾ) ਤਦੋਂ ਸਾਰੇ ਸੁਖ ਹਾਸਲ ਕਰ ਲਏਂਗਾ ।੧।

ਹੇ ਭਾਈ ! ਜਿਸ ਹਿਰਦੇ ਵਿਚ ਪਰਮਾਤਮਾ ਦੀ ਭਗਤੀ ਹੁੰਦੀ ਹੈ ਉਸ ਵਿਚੋਂ ਹਰੇਕ ਕਿਸਮ ਦਾ ਝਗੜਾ-ਬਖੇੜਾ ਚਾਲੇ ਪਾ ਜਾਂਦਾ ਹੈ । (ਫਿਰ ਭੀ) ਵੱਡੇ ਭਾਗਾਂ ਨਾਲ ਹੀ ਪਰਮਾਤਮਾ ਦਾ ਭਜਨ ਹੋ ਸਕਦਾ ਹੈ । ਹੇ ਭਾਈ !

ਦਾਸ ਨਾਨਕ ਨੂੰ (ਤਾਂ) ਗੁਰੂ ਨੇ ਇਹ ਸਮਝ ਬਖ਼ਸ਼ੀ ਹੈ ਕਿ ਪਰਮਾਤਮਾ ਦਾ ਨਾਮ ਜਪ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੨।੬।੧੨।

**ਧਨਾਸਰੀ ਮਹਲਾ ੪ ॥ ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ ॥ ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥ ਰਹਾਉ ॥ ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ ਤੇਰਾ ਕੀਆ ਸਚੁ ਸਭੁ ਹੋਇ ॥ ਝੂਠਾ ਕਿਸ ਕਉ ਆਖੀਐ ਸਾਹਾ ਦੂਜਾ ਨਾਹੀ ਕੋਇ ॥੧॥ ਸਭਨਾ ਵਿਚਿ ਤੂ ਵਰਤਦਾ ਸਾਹਾ ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥ ਸਭਿ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ ਤੂ ਸਭਨਾ ਕਰਹਿ ਇਕ ਦਾਤਿ ॥੨॥ ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ॥ ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ ਸਭਿ ਤੁਝ ਹੀ ਮਾਹਿ ਸਮਾਹਿ ॥੩॥ ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥ ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ ਸਚੁ ਨਾਨਕ ਕੇ ਪਾਤਿਸਾਹ ॥੪॥੭॥੧੩॥ {ਪੰਨਾ ੬੭੦}**

**ਪਦ ਅਰਥ** :—ਦਰਸਨ ਸੁਖੁ—ਦਰਸਨ ਦਾ ਆਤਮਕ ਆਨੰਦ । ਹੋਇ—ਮਿਲ ਜਾਏ । ਬੇਦਨਿ—(ਦਿਲ ਦੀ) ਪੀੜ । ਅਵਰੁ ਕੋਇ—ਹੋਰ ਕੋਈ ।ਰਹਾਉ।

ਸਚੁ—ਸਦਾ-ਥਿਰ ਰਹਿਣ ਵਾਲਾ । ਕਉ—ਨੂੰ । ਕਿਸ ਕਉ—{ਲਫ਼ਜ਼ 'ਕਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} ।੧।

ਵਰਤਦਾ—ਮੌਜੂਦ । ਸਭਿ—ਸਾਰੇ । ਥਾਵਹੁ—ਪਾਸੋਂ । ਤੂ ਇਕ—ਇਕ ਤੂ ਹੀ ।੨।

ਸਭੁ ਕੋ—ਹਰੇਕ ਜੀਵ । ਤੇ—ਤੋਂ । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਮਾਹਿ—ਵਿਚ ।੩।

ਸਾਹ—ਹੇ ਸ਼ਾਹ ! ਪਾਤਿਸ਼ਾਹ—ਹੇ ਪਾਤਿਸ਼ਾਹ ! ਸਚੁ—ਸਦਾ-ਥਿਰ ।੪।

**ਅਰਥ** :—ਹੇ ਮੇਰੇ ਪਾਤਿਸ਼ਾਹ ! (ਮੇਹਰ ਕਰ) ਮੈਨੂੰ ਤੇਰੇ ਦਰਸਨ ਦਾ ਆਨੰਦ ਪ੍ਰਾਪਤ ਹੋ ਜਾਏ । ਹੇ ਮੇਰੇ ਪਾਤਿਸ਼ਾਹ ! ਮੇਰੇ ਦਿਲ ਦੀ ਪੀੜ ਤੂੰ ਹੀ ਜਾਣਦਾ ਹੈਂ । ਕੋਈ ਹੋਰ ਕੀ ਜਾਣ ਸਕਦਾ ਹੈ ? ।ਰਹਾਉ।

ਹੇ ਮੇਰੇ ਪਾਤਿਸ਼ਾਹ ! ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ, ਤੂੰ ਅਟੱਲ ਹੈਂ । ਜੋ ਕੁਝ ਤੂੰ ਕਰਦਾ ਹੈਂ, ਉਹ ਭੀ ਉਕਾਈ-ਹੀਣ ਹੈ (ਉਸ ਵਿਚ ਭੀ ਕੋਈ ਊਣਤਾ ਨਹੀਂ) । ਹੇ ਪਾਤਿਸ਼ਾਹ ! (ਸਾਰੇ ਸੰਸਾਰ ਵਿਚ ਤੈਥੋਂ ਬਿਨਾ) ਹੋਰ ਕੋਈ ਨਹੀਂ ਹੈ (ਇਸ ਵਾਸਤੇ) ਕਿਸੇ ਨੂੰ ਝੂਠਾ ਆਖਿਆ ਨਹੀਂ ਜਾ ਸਕਦਾ ।੧।

ਹੇ ਮੇਰੇ ਪਾਤਿਸ਼ਾਹ ! ਤੂੰ ਸਭ ਜੀਵਾਂ ਵਿਚ ਮੌਜੂਦ ਹੈਂ, ਸਾਰੇ ਜੀਵ ਦਿਨ ਰਾਤ ਤੇਰਾ ਹੀ ਧਿਆਨ ਧਰਦੇ ਹਨ । ਹੇ ਮੇਰੇ ਪਾਤਿਸ਼ਾਹ ! ਸਾਰੇ ਜੀਵ ਤੇਰੇ ਪਾਸੋਂ ਹੀ (ਮੰਗਾਂ) ਮੰਗਦੇ ਹਨ । ਇਕ ਤੂੰ ਹੀ ਸਭ ਜੀਵਾਂ ਨੂੰ ਦਾਤਾਂ ਦੇ ਰਿਹਾ ਹੈਂ ।੨।

ਹੇ ਮੇਰੇ ਪਾਤਿਸ਼ਾਹ ! ਹਰੇਕ ਜੀਵ ਤੇਰੇ ਹੁਕਮ ਵਿਚ ਹੈ, ਤੈਥੋਂ ਆਕੀ ਕੋਈ ਜੀਵ ਨਹੀਂ ਹੋ ਸਕਦਾ । ਹੇ ਮੇਰੇ ਪਾਤਿਸ਼ਾਹ ! ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ, ਤੇ, ਇਹ ਸਾਰੇ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ ।੩।

ਹੇ ਮੇਰੇ ਪਿਆਰੇ ਪਾਤਿਸ਼ਾਹ ! ਤੂੰ ਸਭ ਜੀਵਾਂ ਦੀ ਆਸਾਂ ਪੂਰੀਆਂ ਕਰਦਾ ਹੈਂ ਸਾਰੇ ਜੀਵ ਤੇਰਾ ਹੀ ਧਿਆਨ ਧਰਦੇ ਹਨ । ਹੇ ਨਾਨਕ ਦੇ ਪਾਤਿਸ਼ਾਹ ! ਹੇ ਮੇਰੇ ਪਿਆਰੇ ! ਜਿਵੇਂ ਤੈਨੂੰ ਚੰਗਾ ਲੱਗਦਾ ਹੈ, ਤਿਵੇਂ ਮੈਨੂੰ (ਆਪਣੇ ਚਰਨਾਂ ਵਿਚ) ਰੱਖ । ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹੈਂ ।੪।੭।੧੩।

ਨੋਟ :—੭ ਸ਼ਬਦ 'ਘਰੁ ੫' ਦੇ ਹਨ । ਧਨਾਸਰੀ ਵਿਚ ਗੁਰੂ ਰਾਮਦਾਸ ਜੀ ਦੇ ਕੁੱਲ ੧੩ ਸ਼ਬਦ ਹਨ । ਘਰੁ ੧—੬ । ਘਰੁ ੫—੭ । ਜੋੜ ੧੩ ।

**ਧਨਾਸਰੀ ਮਹਲਾ ੫ ਘਰੁ ੧ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਭਵ ਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥ ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥੧॥ ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥ ਦੀਨ ਦਇਆਲਿ ਕਰੀ ਪ੍ਰਭਿ ਕਿਰਪਾ ਵਸਿ ਕੀਨੇ ਪੰਚ ਦੂਤਾਰੇ ॥੧॥ ਰਹਾਉ ॥ ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ ॥ ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ ॥੨॥ ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ ॥ ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥੩॥ ਕੀਰਤਿ ਕਰਹਿ ਸਗਲ ਜਨ ਤੇਰੀ ਤੂ ਅਬਿਨਾਸੀ ਪੁਰਖੁ ਮੁਰਾਰੇ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ ॥੪॥੧॥ {ਪੰਨਾ ੬੭੦}**

**ਪਦ ਅਰਥ** :—ਭਵ ਖੰਡਨ—ਹੇ ਜਨਮ ਮਰਨ (ਦੇ ਗੇੜ ਦਾ) ਨਾਸ ਕਰਨ ਵਾਲੇ ! ਦੁਖ ਭੰਜਨ—ਹੇ ਦੁੱਖਾਂ ਦਾ ਨਾਸ ਕਰਨ ਵਾਲੇ ! ਭਗਤਿ ਵਛਲ—ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਨਿਰੰਕਾਰੇ—ਹੇ ਆਕਾਰ-ਰਹਿਤ ਪ੍ਰਭੂ ! ਕੋਟਿ—ਕ੍ਰੋੜਾਂ । ਭੀਤਰਿ—ਵਿਚ । ਜਾਂ—ਜਦੋਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਮਾਰੇ—ਸੰਭਾਲਦਾ ਹੈ ।੧।

ਦੀਨ ਦਇਆਲਿ—ਦੀਨਾਂ ਉਤੇ ਦਇਆ ਕਰਨ ਵਾਲੇ ਨੇ । ਪ੍ਰਭਿ—ਪ੍ਰਭੂ ਨੇ । ਪੰਚ ਦੂਤਾਰੇ—(ਕਾਮਾਦਿਕ) ਪੰਜ ਵੈਰੀ ।੧।ਰਹਾਉ।

ਸੋਹਹਿ—ਸੋਹਣੇ ਲੱਗਦੇ ਹਨ । ਦਾਤੇ—ਹੇ ਦਾਤਾਰ ! ਲੇਹੁ ਉਬਾਰੇ—ਬਚਾ ਲਵੋ ।੨।

ਵਰਨੁ—ਰੰਗ । ਰੂਪੁ—ਸ਼ਕਲ । ਕੁਦਰਤਿ—ਤਾਕਤ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਆਕਾਸ਼ ਵਿਚ । ਸ੍ਰਬ ਠਾਈ—ਸਭਨੀਂ ਥਾਈਂ । ਗਿਰਧਾਰੇ—ਹੇ ਗਿਰਧਾਰੀ ! {ਗਿਰਿ—ਪਹਾੜ} ਹੇ ਪ੍ਰਭੂ ! ।੩।

ਕੀਰਤਿ—ਉਸਤਤਿ, ਸਿਫ਼ਤਿ-ਸਾਲਾਹ । ਕਰਹਿ—ਕਰਦੇ ਹਨ । ਮੁਰਾਰੇ—ਹੇ ਮੁਰਾਰੀ ! ਪੁਰਖੁ—ਸਰਬ-ਵਿਆਪਕ ।੪।

**ਅਰਥ** :—ਹੇ ਭਾਈ ! ਮੇਰਾ ਮਨ ਪਿਆਰੇ ਪਰਮਾਤਮਾ (ਦੇ ਨਾਮ) ਨਾਲ ਗਿੱਝ ਗਿਆ ਹੈ । ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ਨੇ (ਆਪ ਹੀ) ਕਿਰਪਾ ਕੀਤੀ ਹੈ, ਤੇ, ਪੰਜੇ (ਕਾਮਾਦਿਕ) ਵੈਰੀ (ਮੇਰੇ) ਵੱਸ ਵਿਚ ਕਰ ਦਿੱਤੇ ਹਨ ।੧।ਰਹਾਉ।

ਹੇ ਜਨਮ ਮਰਨ ਦਾ ਗੇੜ ਨਾਸ ਕਰਨ ਵਾਲੇ ! ਹੇ ਦੁੱਖਾਂ ਦੇ ਦੂਰ ਕਰਨ ਵਾਲੇ ! ਹੇ ਮਾਲਕ ! ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਹੇ ਆਕਾਰ-ਰਹਿਤ ! ਜਦੋਂ ਕੋਈ ਮਨੁੱਖ ਗੁਰੂ ਦੀ ਸਰਨ ਪੈ ਕੇ (ਤੇਰਾ) ਨਾਮ ਹਿਰਦੇ ਵਿਚ ਵਸਾਂਦਾ ਹੈ, ਉਸ ਦੇ ਕ੍ਰੋੜਾਂ ਪਾਪ ਇਕ ਖਿਨ ਵਿਚ ਮਿਟ ਜਾਂਦੇ ਹਨ ।੧।

ਹੇ ਪ੍ਰਭੂ ! ਤੇਰਾ ਥਾਂ ਸੋਹਣਾ ਹੈ, ਤੇਰਾ ਰੂਪ ਸੋਹਣਾ ਹੈ । ਤੇਰੇ ਭਗਤ ਤੇਰੇ ਦਰਬਾਰ ਵਿਚ ਸੋਹਣੇ ਲੱਗਦੇ ਹਨ । ਹੇ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲੇ ਮਾਲਕ-ਪ੍ਰਭੂ ! ਮੇਹਰ ਕਰ; (ਮੈਨੂੰ ਕਾਮਾਦਿਕ ਵੈਰੀਆਂ ਤੋਂ) ਬਚਾਈ ਰੱਖ ।੨।

ਹੇ ਪ੍ਰਭੂ ! ਤੇਰਾ ਕੋਈ ਰੰਗ ਨਹੀਂ ਦਿੱਸਦਾ; ਤੇਰੀ ਕੋਈ ਸ਼ਕਲ ਨਹੀਂ ਦਿੱਸਦੀ । ਕੋਈ ਮਨੁੱਖ ਨਹੀਂ ਸੋਚ ਸਕਦਾ ਕਿ ਤੇਰੀ ਕਿਤਨੀ ਕੁ ਤਾਕਤ ਹੈ । ਹੇ ਅਪਹੁੰਚ ਪਰਮਾਤਮਾ ! ਤੂੰ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਸਭ ਥਾਈਂ ਮੌਜੂਦ ਹੈਂ ।੩।

ਹੇ ਮੁਰਾਰੀ ! ਤੂੰ ਨਾਸ-ਰਹਿਤ ਹੈਂ; ਤੂੰ ਸਰਬ-ਵਿਆਪਕ ਹੈਂ, ਤੇਰੇ ਸਾਰੇ ਸੇਵਕ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ । ਹੇ ਦਾਸ ਨਾਨਕ ! (ਆਖ—) ਹੇ ਸੁਆਮੀ ! ਮੈਂ ਤੇਰੇ ਦਰ ਤੇ ਆ ਡਿੱਗਾ ਹਾਂ, ਮੈਂ ਤੇਰੀ ਸਰਨ ਆਇਆ ਹਾਂ । ਜਿਵੇਂ ਤੈਨੂੰ ਚੰਗਾ ਲੱਗੇ, ਉਸੇ ਤਰ੍ਹਾਂ ਮੇਰੀ ਰੱਖਿਆ ਕਰ ।੪।੧।

**ਧਨਾਸਰੀ ਮਹਲਾ ੫ ॥ ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥ ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ ॥੧॥ ਅਬ ਮਨ ਏਕਸ ਸਿਉ ਮੋਹੁ ਕੀਨਾ ॥ ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥੧॥ ਰਹਾਉ ॥ ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ ॥ ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ ॥੨॥ ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ ॥ ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥੩॥ ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥ ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥੪॥੨॥ {ਪੰਨਾ ੬੭੦-੬੭੧}**

**ਪਦ ਅਰਥ** :—ਤਜੇ ਹੈ—ਤਿਆਗ ਦੇਂਦੀ ਹੈ । ਮੀਨਾ—ਮੱਛੀ । ਜਿਨਿ—ਜਿਸ ਨੇ, ਕਿਉਂਕਿ ਉਸ (ਮੱਛੀ) ਨੇ । ਸਿਉ—ਨਾਲ । ਹੇਤੁ—ਪਿਆਰ । ਕਮਲ ਹੇਤਿ—ਕੌਲ-ਫੁੱਲ ਦੇ ਪਿਆਰ ਵਿਚ । ਉਨਿ—ਉਸ (ਭੌਰੇ) ਨੇ । ਮਾਰਗੁ—ਰਸਤਾ । ਨਿਕਸਿ—(ਫੁੱਲ ਵਿਚੋਂ) ਨਿਕਲ ਕੇ ।੧।

ਮਨ—ਹੇ ਮਨ ! ਅਬ—ਹੁਣ, ਇਸ ਮਨੁੱਖਾ ਜਨਮ ਵਿਚ । ਮੋਹੁ—ਪ੍ਰੇਮ । ਸਦ ਹੀ—ਸਦਾ ਹੀ । ਸਬਦੀ—ਸ਼ਬਦ ਦੀ ਰਾਹੀਂ । ਚੀਨਾ—ਪਛਾਣ ਲਿਆ ।੧।ਰਹਾਉ।

ਕਾਮਿ ਹੇਤਿ—ਕਾਮ-ਵਾਸ਼ਨਾ ਦੀ ਖ਼ਾਤਰ । ਕੁੰਚਰੁ—ਹਾਥੀ । ਫਾਂਕਿਓ—ਫੜਿਆ ਗਿਆ । ਓਹੁ—ਉਹ ਹਾਥੀ । ਵਸਿ—ਵੱਸ ਵਿਚ । ਨਾਦ ਹੇਤਿ—(ਘੰਡੇਹੇੜੇ ਦੀ) ਆਵਾਜ਼ ਦੇ ਮੋਹ ਵਿਚ । ਕੁਰੰਕਾ—ਹਰਨ । ਬਿਦਾਰਾ—ਮਾਰਿਆ ਗਿਆ ।੨।

ਦੇਖਿ—ਦੇਖ ਕੇ । ਕੁਟੰਬੁ—ਪਰਵਾਰ । ਲੋਭਿ—ਲੋਭ ਵਿਚ । ਲਪਟਾਨਾ—ਚੰਬੜਿਆ ਰਿਹਾ । ਅਤਿ ਰਚਿਓ—(ਮਾਇਆ ਵਿਚ) ਬਹੁਤ ਮਗਨ ਹੋ ਗਿਆ । ਉਨਿ—ਉਸ (ਮਨੁੱਖ) ਨੇ । ਸਰਾਪਰ—ਜ਼ਰੂਰ ।੩।

ਸੰਗਿ—ਨਾਲ । ਨੇਹਾ—ਪਿਆਰ । ਦੁਹੇਲਾ—ਦੁੱਖੀ । ਗੁਰਿ—ਗੁਰੂ ਨੇ । ਸਦ—ਸਦਾ । ਕੇਲਾ—ਆਨੰਦ ।੪।

**ਅਰਥ** :—ਹੇ ਮਨ ! ਜਿਸ ਮਨੁੱਖ ਨੇ ਹੁਣ (ਇਸ ਜਨਮ ਵਿਚ) ਇੱਕ ਪਰਮਾਤਮਾ ਨਾਲ ਪਿਆਰ ਪਾ ਲਿਆ ਹੈ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਹ ਸਦਾ ਹੀ ਪਰਮਾਤਮਾ ਦੇ ਚਰਨਾਂ ਵਿਚ ਮਗਨ ਰਹਿੰਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਪਰਮਾਤਮਾ ਨਾਲ ਸਾਂਝ ਬਣਾਈ ਰੱਖਦਾ ਹੈ ।੧।ਰਹਾਉ।

ਹੇ ਭਾਈ ! ਮੱਛੀ ਪਾਣੀ ਤੋਂ ਵਿਛੁੜ ਕੇ ਜਿੰਦ ਦੇ ਦੇਂਦੀ ਹੈ ਕਿਉਂਕਿ ਉਸ (ਮੱਛੀ) ਨੇ ਪਾਣੀ ਨਾਲ ਪਿਆਰ ਵਧਾਇਆ ਹੋਇਆ ਹੈ । ਕੌਲ-ਫੁੱਲ ਦੇ ਪਿਆਰ ਵਿਚ ਭੌਰੇ ਨੇ ਮੌਤ ਸਹੇੜ ਲਈ, (ਕਿਉਂਕਿ) ਉਸ ਨੇ (ਕੌਲ-ਫੁੱਲ ਵਿਚੋਂ) ਨਿਕਲ ਕੇ (ਬਾਹਰ ਦਾ) ਰਸਤਾ ਨਾਹ ਲੱਭਾ ।੧।

ਹੇ ਭਾਈ ! ਕਾਮ-ਵਾਸਨਾ ਦੀ ਖ਼ਾਤਰ ਹਾਥੀ ਫਸ ਗਿਆ, ਉਹ ਵਿਚਾਰਾ ਪਰ-ਅਧੀਨ ਹੋ ਗਿਆ । (ਘੰਡੇਹੇੜੇ ਦੀ) ਆਵਾਜ਼ ਦੇ ਪਿਆਰ ਵਿਚ ਹਰਨ ਆਪਣਾ ਸਿਰ ਦੇ ਬੈਠਦਾ ਹੈ, ਉਸੇ ਦੇ ਪਿਆਰ ਵਿਚ ਮਾਰਿਆ ਜਾਂਦਾ ਹੈ ।੨।

(ਹੇ ਭਾਈ ! ਇਸੇ ਤਰ੍ਹਾਂ) ਮਨੁੱਖ (ਆਪਣਾ) ਪਰਵਾਰ ਵੇਖ ਕੇ (ਮਾਇਆ ਦੇ) ਲੋਭ ਵਿਚ ਫਸ ਜਾਂਦਾ ਹੈ, ਮਾਇਆ ਨਾਲ ਚੰਬੜਿਆ ਰਹਿੰਦਾ ਹੈ, (ਮਾਇਆ ਦੇ ਮੋਹ ਵਿਚ) ਬਹੁਤ ਮਗਨ ਰਹਿੰਦਾ ਹੈ, (ਮਾਇਆ ਨੂੰ) ਆਪਣੀ ਬਣਾ ਲੈਂਦਾ ਹੈ (ਇਹ ਨਹੀਂ ਸਮਝਦਾ ਕਿ ਆਖ਼ਰ) ਉਸ ਨੇ ਜ਼ਰੂਰ (ਸਭ ਕੁਝ) ਛੱਡ ਕੇ ਇਥੋਂ ਚਲੇ ਜਾਣਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਤੋਂ ਬਿਨਾ ਹੋਰ ਨਾਲ ਪਿਆਰ ਪਾਂਦਾ ਹੈ, ਯਕੀਨ ਜਾਣੋ, ਉਹ ਸਦਾ ਦੁਖੀ ਰਹਿੰਦਾ ਹੈ । ਹੇ ਨਾਨਕ ! ਆਖ—ਗੁਰੂ ਨੇ (ਮੈਨੂੰ) ਇਹ ਹੀ ਸਮਝ ਦਿੱਤੀ ਹੈ ਕਿ ਪਰਮਾਤਮਾ ਨਾਲ ਪਿਆਰ ਕੀਤਿਆਂ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ ।੪।੨।

**ਧਨਾਸਰੀ ਮਃ ੫ ॥ ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ ॥ ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥੧॥ ਸਾਧ ਸੰਗਿ ਚਿੰਤ ਬਿਰਾਨੀ ਛਾਡੀ ॥ ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ ॥੧॥ ਰਹਾਉ ॥ ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥੨॥ ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥ ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥੩॥ ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥੪॥੩॥ {ਪੰਨਾ ੬੭੧}**

**ਪਦ ਅਰਥ** :—ਕਰਿ—ਕਰ ਕੇ । ਮੋਹਿ—ਮੈਨੂੰ । ਤੇ—ਤੋਂ । ਛੁਟਕਾਏ—ਛੁਡਾ ਲਿਆ । ਤੇ—ਤੋਂ । ਸਗਲੋ ਧੰਧਾ—ਹਰੇਕ ਕਿਸਮ ਦਾ ਝਗੜਾ-ਝੰਬੇਲਾ । ਲਾਏ—ਲਾ ਕੇ ।੧।

ਸੰਗਿ—ਸੰਗ ਵਿਚ । ਚਿੰਤ—ਆਸ । ਬਿਰਾਨੀ—ਬਿਗਾਨੀ, ਓਪਰੀ । ਅਹੰਬੁਧਿ—ਹਉਮੈ ਵਾਲੀ ਅਕਲ । ਬਾਸਨ—ਵਾਸਨਾ । ਦੇ ਕਰਿ—ਦੇ ਕੇ, ਪੁੱਟ ਕੇ । ਗਡਹਾ—ਟੋਆ । ਗਾਡੀ—ਨੱਪ ਦਿੱਤੀ ।੧।ਰਹਾਉ।

ਕਿਸ ਕੇ—ਕਿਸੇ ਦੇ । ਬੈਰਾਈ—ਵੈਰੀ । ਪਸਾਰੁ—ਖਿਲਾਰਾ । ਭੀਤਰਿ—(ਹਰੇਕ ਦੇ) ਅੰਦਰ । ਤੇ—ਤੋਂ ।੨।

ਸਭੁ ਕੋ—ਹਰੇਕ ਪ੍ਰਾਣੀ । ਹਮ—ਅਸਾਂ, ਮੈਂ । ਪਰਾਇਓ—ਚਲਾ ਗਿਆ । ਬਿਰਹਾ—(ਪ੍ਰਭੂ ਤੋਂ) ਵਿਛੋੜਾ । ਤਾ—ਤਦੋਂ । ਮੇਲੁ—ਮਿਲਾਪ । ਮੇਰੈ ਰਾਜਨ—ਮੇਰੇ ਪ੍ਰਭੂ-ਪਾਤਿਸ਼ਾਹ ਨੇ ।੩।

ਢੀਠਾ—ਢੀਠ-ਪੁਣਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਵੂਠਾ—ਆ ਵੱਸਿਆ । ਸਬਦੁ ਗੁਰ—ਗੁਰੂ ਦਾ ਸ਼ਬਦ । ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਤੇ ਤਲੇ ਉਪਰ, ਆਕਾਸ਼ ਵਿਚ, ਪੁਲਾੜ ਵਿਚ । ਰਮਈਆ—ਸੋਹਣਾ ਰਾਮ ।੪।

**ਅਰਥ** :—ਹੇ ਭਾਈ ! ਸਾਧ ਸੰਗਤਿ ਵਿਚ ਆ ਕੇ ਮੈਂ ਪਰਾਈ ਆਸ ਛੱਡ ਦਿੱਤੀ । ਹਉਮੈ, ਮਾਇਆ ਦੇ ਮੋਹ, ਮਨ ਦੀ ਵਾਸਨਾ—ਇਹਨਾਂ ਸਭਨਾਂ ਨੂੰ ਟੋਆ ਪੁੱਟ ਕੇ ਨੱਪ ਦਿੱਤਾ (ਸਦਾ ਲਈ ਦੱਬ ਦਿੱਤਾ) ।੧।ਰਹਾਉ।

(ਹੇ ਭਾਈ ! ਸਾਧ ਸੰਗਤਿ ਨੇ) ਕਿਰਪਾ ਕਰ ਕੇ ਮੈਨੂੰ ਪਰਮਾਤਮਾ ਦਾ ਨਾਮ ਦਿੱਤਾ, ਤੇ ਗੁਰੂ ਦੀ ਚਰਨੀਂ ਲਾ ਕੇ ਮੈਨੂੰ ਮਾਇਆ ਦੇ ਬੰਧਨਾਂ ਤੋਂ ਛੁਡਾ ਲਿਆ (ਜਿਸ ਕਰਕੇ ਮੇਰੇ) ਮਨ ਤੋਂ ਸਾਰਾ ਝਗੜਾ-ਝੰਬੇਲਾ ਲਹਿ ਗਿਆ ।੧।

(ਹੇ ਭਾਈ ! ਸਾਧ ਸੰਗਤਿ ਦੀ ਬਰਕਤਿ ਨਾਲ) ਮੇਰਾ ਕੋਈ ਦੁਸ਼ਮਨ ਨਹੀਂ ਰਹਿ ਗਿਆ (ਮੈਨੂੰ ਕੋਈ ਵੈਰੀ ਨਹੀਂ ਦਿੱਸਦਾ), ਮੈਂ ਭੀ ਕਿਸੇ ਦਾ ਵੈਰੀ ਨਹੀਂ ਬਣਦਾ । ਮੈਨੂੰ ਗੁਰੂ ਪਾਸੋਂ ਇਹ ਸਮਝ ਪ੍ਰਾਪਤ ਹੋ ਗਈ ਹੈ ਕਿ ਇਹ ਸਾਰਾ ਜਗਤ-ਖਿਲਾਰਾ ਪਰਮਾਤਮਾ ਆਪ ਹੀ ਹੈ, (ਸਭਨਾਂ ਦੇ) ਅੰਦਰ (ਪਰਮਾਤਮਾ ਨੇ ਆਪ ਹੀ ਆਪਣੇ ਆਪ ਨੂੰ) ਖਿਲਾਰਿਆ ਹੋਇਆ ਹੈ ।੨।

(ਹੇ ਭਾਈ ! ਸਾਧ ਸੰਗਤਿ ਦੀ ਬਰਕਤਿ ਨਾਲ) ਹਰੇਕ ਪ੍ਰਾਣੀ ਨੂੰ ਮੈਂ ਆਪਣਾ ਮਿੱਤਰ ਕਰ ਕੇ ਸਮਝਦਾ ਹਾਂ, ਮੈਂ ਭੀ ਸਭਨਾਂ ਦਾ ਮਿੱਤਰ-ਸੱਜਣ ਹੀ ਬਣਿਆ ਰਹਿੰਦਾ ਹਾਂ । ਮੇਰੇ ਮਨ ਦਾ (ਪਰਮਾਤਮਾ ਨਾਲੋਂ ਬਣਿਆ ਹੋਇਆ) ਵਿਛੋੜਾ (ਸਾਧ ਸੰਗਤਿ ਦੀ ਕਿਰਪਾ ਨਾਲ) ਕਿਤੇ ਦੂਰ ਚਲਾ ਗਿਆ ਹੈ, ਜਦੋਂ ਮੈਂ ਸਾਧ ਸੰਗਤਿ ਦੀ ਸਰਨ ਲਈ, ਤਦੋਂ ਮੇਰੇ ਪ੍ਰਭੂ-ਪਾਤਿਸ਼ਾਹ ਨੇ ਮੈਨੂੰ (ਆਪਣੇ ਚਰਨਾਂ ਦਾ) ਮਿਲਾਪ ਦੇ ਦਿੱਤਾ ਹੈ ।੩।

(ਹੇ ਭਾਈ ! ਸਾਧ ਸੰਗਤਿ ਦੀ ਕਿਰਪਾ ਨਾਲ ਮੇਰੇ ਮਨ ਦਾ) ਢੀਠ-ਪੁਣਾ ਮੁੱਕ ਗਿਆ ਹੈ, ਮੇਰੇ ਅੰਦਰ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਆ ਵੱਸਿਆ ਹੈ, ਗੁਰੂ ਦਾ ਸ਼ਬਦ ਮੈਨੂੰ ਪਿਆਰਾ ਲੱਗ ਰਿਹਾ ਹੈ । ਹੇ ਨਾਨਕ ! (ਆਖ—ਹੇ ਭਾਈ !) ਹੁਣ ਮੈਂ ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ, ਸਭ ਥਾਂ ਵੱਸਣ ਵਾਲੇ ਸੋਹਣੇ ਰਾਮ ਨੂੰ ਵੇਖ ਲਿਆ ਹੈ ।੪।੩।

**ਧਨਾਸਰੀ ਮਃ ੫ ॥ ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥ ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ ਬਿਧਾਤਾ ਪਾਏ ॥੧॥ ਅਬ ਮੋਹਿ ਰਾਮ ਜਸੋ ਮਨਿ ਗਾਇਓ ॥ ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥੧॥ ਰਹਾਉ ॥ ਗੁਣ ਨਿਧਾਨੁ ਰਿਦ ਭੀਤਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ ॥ ਭਈ ਪਰਾਪਤਿ ਵਸਤੁ ਅਗੋਚਰ ਰਾਮ ਨਾਮਿ ਰੰਗੁ ਲਾਗਾ ॥੨॥ ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ ॥ ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ ॥੩॥ ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥ ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥੪॥੪॥ {ਪੰਨਾ ੬੭੧}**

ਪਦ ਅਰਥ :—ਜਬ ਤੇ—ਜਦੋਂ ਤੋਂ । ਭੇਟੇ—ਮਿਲੇ, ਪ੍ਰਾਪਤ ਕੀਤੇ । ਸਾਧੂ ਦਰਸਨ—ਗੁਰੂ ਦੇ ਦਰਸਣ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਕਰਿ—ਕਰ ਕੇ । ਪੁਰਖ ਬਿਧਾਤਾ—ਸਰਬ-ਵਿਆਪਕ ਕਰਤਾਰ ।

ਮੋਹਿ—ਮੈਂ । ਜਸੋ—ਜਸੁ, ਸਿਫ਼ਤਿ-ਸਾਲਾਹ । ਮਨਿ—ਮਨ ਵਿਚ । ਪ੍ਰਗਾਸ—(ਆਤਮਕ ਜੀਵਨ ਦਾ) ਚਾਨਣ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਰਿਦ—ਹਿਰਦਾ । ਅਗੋਚਰ ਵਸਤੁ—ਉਹ ਚੀਜ਼ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ {ਨੋਟ :—ਲਫ਼ਜ਼ 'ਵਸਤੁ' ਇਸਤ੍ਰੀ ਲਿੰਗ ਹੈ} । ਨਾਮਿ—ਨਾਮ ਵਿਚ । ਰੰਗੁ—ਪਿਆਰ ।੨।

ਅਚਿੰਤਾ—ਚਿੰਤਾ ਤੋਂ ਰਹਿਤ । ਅਸੋਚਾ—ਸੋਚਾਂ ਤੋਂ ਰਹਿਤ । ਸੋਗੁ—ਗ਼ਮ । ਤੇ—ਤੋਂ, ਨਾਲ । ਬਿਬਾਕਾ—ਨਿਡਰ, ਬੇ-ਬਾਕ ।੩।

ਭਾਣੀ—ਚੰਗੀ ਲੱਗਦੀ ਹੈ । ਜਿਨਿ—ਜਿਸ (ਗੁਰੂ) ਨੇ । ਕੈ—ਤੋਂ । ਕੁਰਬਾਣੀ—ਸਦਕੇ ।੪।

**ਅਰਥ** :—ਹੇ ਭਾਈ ! ਮੈਨੂੰ ਪੂਰਾ ਗੁਰੂ ਮਿਲ ਪਿਆ ਹੈ, (ਇਸ ਵਾਸਤੇ ਉਸ ਦੀ ਕਿਰਪਾ ਨਾਲ) ਹੁਣ ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਆਪਣੇ) ਮਨ ਵਿਚ ਗਾ ਰਿਹਾ ਹਾਂ, (ਮੇਰੇ ਅੰਦਰ ਆਤਮਕ ਜੀਵਨ ਦਾ) ਚਾਨਣ ਹੋ ਗਿਆ ਹੈ, ਮੇਰੇ ਮਨ ਵਿਚ ਸਦਾ ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਦੋਂ ਤੋਂ ਗੁਰੂ ਦੇ ਦਰਸਨ ਪ੍ਰਾਪਤ ਹੋਏ ਹਨ, ਮੇਰੇ ਇਹੋ ਜਿਹੇ ਚੰਗੇ ਦਿਨ ਆ ਗਏ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕਰ ਕੇ ਸਦਾ ਮੇਰੇ ਅੰਦਰ ਸੁਖ ਬਣਿਆ ਰਹਿੰਦਾ ਹੈ, ਮੈਨੂੰ ਸਰਬ-ਵਿਆਪਕ ਕਰਤਾਰ ਮਿਲ ਪਿਆ ਹੈ ।੧।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਦੋਂ ਤੋਂ) ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਮੇਰੇ ਹਿਰਦੇ ਵਿਚ ਆ ਵੱਸਿਆ ਹੈ, ਤਦੋਂ ਤੋਂ ਮੇਰਾ ਦੁੱਖ ਭਰਮ ਡਰ ਦੂਰ ਹੋ ਗਿਆ ਹੈ । ਪਰਮਾਤਮਾ ਦੇ ਨਾਮ ਵਿਚ ਮੇਰਾ ਪਿਆਰ ਬਣ ਗਿਆ ਹੈ, ਮੈਨੂੰ (ਉਹ ਉੱਤਮ) ਚੀਜ਼ ਪ੍ਰਾਪਤ ਹੋ ਗਈ ਹੈ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਸੀ ਹੋ ਸਕਦੀ ।੨।

(ਹੇ ਭਾਈ ! ਗੁਰੂ ਦੇ ਦਰਸਨ ਦੀ ਬਰਕਤਿ ਨਾਲ) ਮੈਂ ਸਾਰੀਆਂ ਚਿੰਤਾਂ ਤੇ ਸੋਚਾਂ ਤੋਂ ਬਚ ਗਿਆ ਹਾਂ, (ਮੇਰੇ ਅੰਦਰੋਂ) ਗ਼ਮ ਮੁੱਕ ਗਿਆ ਹੈ, ਲੋਭ ਖ਼ਤਮ ਹੋ ਗਿਆ ਹੈ, ਮੋਹ ਦੂਰ ਹੋ ਗਿਆ ਹੈ । (ਗੁਰੂ ਦੀ) ਕਿਰਪਾ ਨਾਲ (ਮੇਰੇ ਅੰਦਰੋਂ) ਹਉਮੈ ਆਦਿਕ ਰੋਗ ਮਿਟ ਗਏ ਹਨ, ਮੈਂ ਜਮ-ਰਾਜ ਤੋਂ ਭੀ ਕੋਈ ਡਰ ਨਹੀਂ ਕਰਦਾ ।੩।

ਹੇ ਭਾਈ ! ਹੁਣ ਮੈਨੂੰ ਗੁਰੂ ਦੀ ਟਹਲ-ਸੇਵਾ, ਗੁਰੂ ਦੀ ਰਜ਼ਾ ਹੀ ਪਿਆਰੀ ਲੱਗਦੀ ਹੈ । ਹੇ ਨਾਨਕ ! ਆਖ— (ਹੇ ਭਾਈ ! ਮੈਂ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ ਮੈਨੂੰ ਜਮਾਂ ਤੋਂ ਬਚਾ ਲਿਆ ਹੈ ।੪।੪।

**ਧਨਾਸਰੀ ਮਹਲਾ ੫ ॥ ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ ਸੁਘੜੁ ਸੁਜਾਨੀ ॥ ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ ਖਟਾਨੀ ॥੧॥ ਜੀਅ ਕੀ ਏਕੈ ਹੀ ਪਹਿ ਮਾਨੀ ॥ ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ ॥ ਰਹਾਉ ॥ ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ ॥ ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥੨॥ ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ ॥ ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥੩॥ ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥ ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥੪॥੫॥ {ਪੰਨਾ ੬੭੧}**

**ਪਦ ਅਰਥ** :—ਜਿਸ ਕਾ, ਤਿਸ ਕਾ—{ਲਫ਼ਜ਼ 'ਜਿਸੁ' 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਸੋਈ—ਉਹ (ਪ੍ਰਭੂ) ਹੀ । ਸੁਘੜੁ—ਸੁਚੱਜੀ ਆਤਮਕ ਘਾੜਤ ਵਾਲਾ । ਸੁਜਾਨੀ—ਸਿਆਣਾ । ਤਿਨ ਹੀ—ਤਿਨਿ ਹੀ {ਲਫ਼ਜ਼ 'ਤਿਨ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਣ ਉੱਡ ਗਈ ਹੈ} । ਤਉ—ਤਦੋਂ । ਨੀਕੀ ਬਿਧਿ—ਚੰਗੀ ਹਾਲਤ । ਖਟਾਨੀ—ਬਣ ਗਈ ।੧।

ਜੀਅ ਕੀ—ਜਿੰਦ ਦੀ । ਏਕੈ ਹੀ ਪਹਿ—ਇਕ ਪਰਮਾਤਮਾ ਦੇ ਪਾਸ ਹੀ । ਮਾਨੀ—ਮੰਨੀ ਜਾਂਦੀ ਹੈ । ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} ਹੋਰ । ਤਿਨ ਕੀਮਤਿ—ਉਹਨਾਂ (ਜਤਨਾਂ) ਦੀ ਕੀਮਤਿ । ਜਾਨੀ—ਜਾਣੀ ਜਾਂਦੀ ।ਰਹਾਉ।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਨਿਰਮੋਲਕੁ—ਜਿਸ ਦਾ ਕੋਈ ਮੁੱਲ ਨਾਹ ਪਾਇਆ ਜਾ ਕੇ । ਗੁਰਿ—ਗੁਰੂ ਨੇ । ਮੰਤਾਨੀ—ਮੰਤਰ । ਦ੍ਰਿੜੁ ਕਰਿ ਰਹਿਓ—ਪੱਕੇ ਤੌਰ ਤੇ ਟਿਕ ਗਿਆ ।੨।

ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਓਇ ਬੀਚ—ਉਹ ਅੰਤਰੇ, ਉਹ ਵਿੱਥਾਂ, ਉਹ ਵਿਤਕਰੇ । ਹਮ ਤੁਮ ਬੀਚ—ਅਸੀ ਤੁਸੀ ਵਾਲੇ ਵਿਤਕਰੇ, ਮੇਰ-ਤੇਰ ਵਾਲੇ ਵਿਤਕਰੇ । ਬਿਲਾਨੀ—ਬੀਤ ਜਾਂਦੀ ਹੈ, ਮੁੱਕ ਜਾਂਦੀ ਹੈ ।

ਅਲੰਕਾਰ—ਗਹਣੇ । ਮਿਲਿ—ਮਿਲ ਕੇ । ਥੈਲੀ—ਰੈਣੀ, ਢੇਲੀ । ਤਾ ਤੇ—ਉਸ (ਰੈਣੀ) ਤੋਂ । ਕਨਿਕ—ਸੋਨਾ ।੩।

ਸਹਜ ਸੁਖ—ਆਤਮਕ ਅਡੋਲਤਾ ਦੇ ਆਨੰਦ । ਬਾਜੇ—ਵੱਜਦੇ ਹਨ । ਅਨਹਤ—ਇਕ-ਰਸ, ਲਗਾਤਾਰ । ਬਾਨੀ—ਸਿਫ਼ਤਿ-ਸਾਲਾਹ ਵਾਲੀ ਗੁਰਬਾਣੀ । ਨਿਹਚਲ—ਅਟੱਲ । ਗੁਰਿ—ਗੁਰੂ ਨੇ । ਬੰਧਾਨੀ—ਮਰਯਾਦਾ ।੪।

**ਅਰਥ** :—ਹੇ ਭਾਈ ! ਜਿੰਦ ਦੀ (ਅਰਦਾਸ) ਇਕ ਪਰਮਾਤਮਾ ਦੇ ਕੋਲ ਹੀ ਮੰਨੀ ਜਾਂਦੀ ਹੈ । (ਪਰਮਾਤਮਾ ਦੇ ਆਸਰੇ ਤੋਂ ਬਿਨਾ ਲੋਕ) ਹੋਰ ਬਥੇਰੇ ਜਤਨ ਕਰ ਕੇ ਥੱਕ ਜਾਂਦੇ ਹਨ, ਉਹਨਾਂ ਜਤਨਾਂ ਦਾ ਮੁੱਲ ਇਕ ਤਿਲ ਜਿਤਨਾ ਭੀ ਨਹੀਂ ਸਮਝਿਆ ਜਾਂਦਾ ।ਰਹਾਉ।

ਹੇ ਭਾਈ ! ਜਿਸ ਪ੍ਰਭੂ ਦਾ ਦਿੱਤਾ ਹੋਇਆ ਇਹ ਸਰੀਰ ਤੇ ਮਨ ਹੈ, ਇਹ ਸਾਰਾ ਧਨ-ਪਦਾਰਥ ਭੀ ਉਸੇ ਦਾ ਦਿੱਤਾ ਹੋਇਆ ਹੈ, ਉਹੀ ਸੁਚੱਜਾ ਹੈ ਤੇ ਸਿਆਣਾ ਹੈ । ਅਸਾਂ ਜੀਵਾਂ ਦਾ ਦੁੱਖ ਸੁਖ (ਸਦਾ) ਉਸ ਪਰਮਾਤਮਾ ਨੇ ਹੀ ਸੁਣਿਆ ਹੈ, (ਜਦੋਂ ਉਹ ਸਾਡੀ ਅਰਦਾਸ-ਅਰਜ਼ੋਈ ਸੁਣਦਾ ਹੈ) ਤਦੋਂ (ਸਾਡੀ) ਹਾਲਤ ਚੰਗੀ ਬਣ ਜਾਂਦੀ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਨਾਮ ਇਕ ਐਸਾ ਹੀਰਾ ਹੈ ਜੇਹੜਾ ਕਿਸੇ ਮੁੱਲ ਤੋਂ ਨਹੀਂ ਮਿਲ ਸਕਦਾ । ਗੁਰੂ ਨੇ ਇਹ ਨਾਮ-ਮੰਤਰ (ਜਿਸ ਮਨੁੱਖ ਨੂੰ) ਦੇ ਦਿੱਤਾ, ਉਹ ਮਨੁੱਖ (ਵਿਕਾਰਾਂ ਵਿਚ) ਡਿੱਗਦਾ ਨਹੀਂ, ਡੋਲਦਾ ਨਹੀਂ, ਉਹ ਮਨੁੱਖ ਪੱਕੇ ਇਰਾਦੇ ਵਾਲਾ ਬਣ ਜਾਂਦਾ ਹੈ, ਉਹ ਮੁਕੰਮਲ ਤੌਰ ਤੇ (ਮਾਇਆ ਵਲੋਂ) ਸੰਤੋਖੀ ਰਹਿੰਦਾ ਹੈ ।੨।

(ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਪਾਸੋਂ ਨਾਮ-ਹੀਰਾ ਮਿਲ ਜਾਂਦਾ ਹੈ, ਉਸ ਦੇ ਅੰਦਰੋਂ) ਉਹਨਾਂ ਮੇਰ-ਤੇਰ ਵਾਲੇ ਸਾਰੇ ਵਿਤਕਰਿਆਂ ਦੀ ਗੱਲ ਮੁੱਕ ਜਾਂਦੀ ਹੈ ਜੋ ਜਗਤ ਵਿਚ ਬੜੇ ਪ੍ਰਬਲ ਹਨ । (ਉਸ ਮਨੁੱਖ ਨੂੰ ਹਰ ਪਾਸੇ ਪਰਮਾਤਮਾ ਹੀ ਇਉਂ ਦਿੱਸਦਾ ਹੈ, ਜਿਵੇਂ) ਅਨੇਕਾਂ ਗਹਣੇ ਮਿਲ ਕੇ (ਗਾਲੇ ਜਾ ਕੇ) ਰੈਣੀ ਬਣ ਜਾਂਦੀ ਹੈ, ਤੇ, ਉਸ ਢੇਲੀ ਤੋਂ ਉਹ ਸੋਨਾ ਹੀ ਅਖਵਾਂਦੀ ਹੈ ।੩।

(ਹੇ ਭਾਈ ! ਜਿਸ ਮਨੁੱਖ ਦੇ ਅੰਦਰ ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਦੀ ਜੋਤਿ ਦਾ ਪਰਕਾਸ਼ ਹੋ ਜਾਂਦਾ ਹੈ, ਉਸ ਦੇ ਅੰਦਰ ਆਤਮਕ ਅਡੋਲਤਾ ਦੇ ਆਨੰਦ ਪੈਦਾ ਹੋ ਜਾਂਦੇ ਹਨ, ਉਸ ਨੂੰ ਹਰ ਥਾਂ ਸੋਭਾ ਮਿਲਦੀ ਹੈ, ਉਸ ਦੇ ਹਿਰਦੇ ਵਿਚ ਸਿਫ਼ਤਿ-ਸਾਲਾਹ ਦੀ ਬਾਣੀ ਦੇ (ਮਾਨੋ) ਇਕ-ਰਸ ਵਾਜੇ ਵੱਜਦੇ ਰਹਿੰਦੇ ਹਨ । ਹੇ ਨਾਨਕ ! ਆਖ—ਗੁਰੂ ਨੇ ਜਿਸ ਮਨੁੱਖ ਵਾਸਤੇ ਇਹ ਪ੍ਰਬੰਧ ਕਰ ਦਿੱਤਾ, ਉਹ ਮਨੁੱਖ ਸਦਾ ਲਈ ਪ੍ਰਭੂ-ਚਰਨਾਂ ਵਿਚ ਟਿਕਾਣਾ ਪ੍ਰਾਪਤ ਕਰ ਲੈਂਦਾ ਹੈ ।੪।੫।

**ਧਨਾਸਰੀ ਮਹਲਾ ੫ ॥ ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥ ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥੧॥ ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ ਰਹਾਉ ॥ ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ ॥ ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥੨॥ ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥ ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥੩॥ ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥ ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥੪॥੬॥ {ਪੰਨਾ ੬੭੨}**

**ਪਦ ਅਰਥ** :—ਰਾਜਨ—ਰਾਜੇ । ਭੂਮਨ—ਜ਼ਿਮੀਂ ਦੇ ਮਾਲਕ । ਤਾ ਕੀ—ਉਹਨਾਂ ਦੀ । ਤ੍ਰਿਸਨ—ਲਾਲਚ, ਤ੍ਰੇਹ । ਲਪਟਿ ਰਹੇ—ਚੰਬੜੇ ਰਹਿੰਦੇ ਹਨ । ਮਾਤੇ—ਮਸਤ । ਲੋਚਨ—ਅੱਖਾਂ ।੧।

ਬਿਖਿਆ—ਮਾਇਆ । ਕਿਨ ਹੀ—ਕਿਨਿ ਹੀ {ਲਫ਼ਜ਼ 'ਕਿਨਿ ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ਕਿਸੇ ਨੇ ਭੀ । ਤ੍ਰਿਪਤਿ—ਸ਼ਾਂਤੀ, ਰਜੇਵਾਂ । ਪਾਵਕੁ—ਅੱਗ । ਈਧਨਿ—ਈਧਨ ਨਾਲ, ਬਾਲਣ ਨਾਲ । ਧ੍ਰਾਪੈ—ਰੱਜਦੀ । ਕਹਾ—ਕਿੱਥੇ ? ਅਘਾਈ—ਰੱਜਦਾ ਹੈ ।ਰਹਾਉ।

ਦਿਨੁ ਦਿਨੁ—ਹਰ ਰੋਜ਼ । ਬਿੰਜਨ—{॥ਯਜ਼ਜਨ} ਸੁਆਦਲੇ ਖਾਣੇ । ਤਾ ਕੀ—ਉਸ (ਮਨੁੱਖ) ਦੀ । ਸੁਆਨ—ਕੁੱਤਾ । ਨਿਆਈ—ਵਾਂਗ । ਘੋਖਾ—ਭਾਲਦਾ ਫਿਰਦਾ ਹੈ ।੨।

ਕਾਮਵੰਤ—ਕਾਮ-ਵਾਸਨਾ ਵਾਲਾ । ਕਾਮੀ—ਵਿਸ਼ਈ । ਪਰ ਗ੍ਰਿਹ ਜੋਹ—ਪਰਾਏ ਘਰ ਦੀ ਤੱਕ । ਜੋਰ—ਤੱਕ, ਮੰਦ ਦ੍ਰਿਸ਼ਟੀ, ਭੈੜੀ ਵਿਕਾਰ-ਭਰੀ ਨਿਗਾਹ । ਦਿਨ ਪ੍ਰਤਿ—ਹਰ ਰੋਜ਼ । ਸੂਕੈ—ਸੁੱਕਦਾ ਜਾਂਦਾ ਹੈ ।੩।

ਨਿਧਾਨਾ—ਖ਼ਜ਼ਾਨਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਸਹਜੁ—ਆਤਮਕ ਅਡੋਲਤਾ । ਕੈ—ਦੇ (ਹਿਰਦੇ) ਵਿਚ । ਤੇ—ਤੋਂ, ਪਾਸੋਂ ।੪।

**ਅਰਥ** :—ਹੇ ਭਾਈ ! ਮਾਇਆ (ਦੇ ਮੋਹ) ਵਿਚ (ਫਸੇ ਰਹਿ ਕੇ) ਕਿਸੇ ਮਨੁੱਖ ਨੇ (ਮਾਇਆ ਵਲੋਂ) ਰੱਜ ਪ੍ਰਾਪਤ ਨਹੀਂ ਕੀਤਾ, ਜਿਵੇਂ ਅੱਗ ਬਾਲਣ ਨਾਲ ਨਹੀਂ ਰੱਜਦੀ । ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਕਦੇ ਰੱਜ ਨਹੀਂ ਸਕਦਾ । ਰਹਾਉ।

(ਹੇ ਭਾਈ ! ਦੁਨੀਆ ਵਿਚ) ਵੱਡੇ ਵੱਡੇ ਰਾਜੇ ਹਨ, ਵੱਡੇ ਵੱਡੇ ਜ਼ਿਮੀਦਾਰ ਹਨ, (ਮਾਇਆ ਵਲੋਂ) ਉਹਨਾਂ ਦੀ ਤ੍ਰਿਸ਼ਨਾ ਕਦੇ ਭੀ ਨਹੀਂ ਮੁੱਕਦੀ ਉਹ ਮਾਇਆ ਦੇ ਕੌਤਕਾਂ ਵਿਚ ਮਸਤ ਰਹਿੰਦੇ ਹਨ, ਮਾਇਆ ਨਾਲ ਚੰਬੜੇ ਰਹਿੰਦੇ ਹਨ । (ਮਾਇਆ ਤੋਂ ਬਿਨਾ) ਹੋਰ ਕੁਝ ਉਹਨਾਂ ਨੂੰ ਅੱਖੀਂ ਦਿੱਸਦਾ ਹੀ ਨਹੀਂ ।੧।

ਹੇ ਭਾਈ ! ਜੇਹੜਾ ਮਨੁੱਖ ਹਰ ਰੋਜ਼ ਸੁਆਦਲੇ ਖਾਣੇ ਖਾਂਦਾ ਰਹਿੰਦਾ ਹੈ, ਉਸ ਦੀ (ਸੁਆਦਲੇ ਖਾਣਿਆਂ ਦੀ) ਭੁੱਖ ਕਦੇ ਨਹੀਂ ਮੁੱਕਦੀ । (ਸੁਆਦਲੇ ਖਾਣਿਆਂ ਦੀ ਖ਼ਾਤਰ) ਉਹ ਮਨੁੱਖ ਕੁੱਤੇ ਵਾਂਗ ਦੌੜ-ਭੱਜ ਕਰਦਾ ਰਹਿੰਦਾ ਹੈ, ਚਾਰੇ ਪਾਸੇ ਭਾਲਦਾ ਫਿਰਦਾ ਹੈ ।੨।

ਹੇ ਭਾਈ ! ਕਾਮ-ਵੱਸ ਹੋਏ ਵਿਸ਼ਈ ਮਨੁੱਖ ਦੀਆਂ ਭਾਵੇਂ ਕਿਤਨੀਆਂ ਹੀ ਇਸਤ੍ਰੀਆਂ ਹੋਣ, ਪਰਾਏ ਘਰ ਵਲ ਉਸ ਦੀ ਮੰਦੀ ਨਿਗਾਹ ਫਿਰ ਭੀ ਨਹੀਂ ਹਟਦੀ । ਉਹ ਹਰ ਰੋਜ਼ (ਵਿਸ਼ੇ-ਪਾਪ) ਕਰਦਾ ਹੈ, ਤੇ, ਪਛੁਤਾਂਦਾ (ਭੀ) ਹੈ । ਸੋ, ਇਸ ਕਾਮ-ਵਾਸਨਾ ਵਿਚ ਅਤੇ ਪਛੁਤਾਵੇ ਵਿਚ ਉਸ ਦਾ ਆਤਮਕ ਜੀਵਨ ਸੁੱਕਦਾ ਜਾਂਦਾ ਹੈ ।੩।

ਹੇ ਭਾਈ ! ਪਰਮਾਤਮਾ ਦਾ ਨਾਮ ਹੀ ਇਕ ਐਸਾ ਬੇਅੰਤ ਤੇ ਕੀਮਤੀ ਖ਼ਜ਼ਾਨਾ ਹੈ ਜੇਹੜਾ ਆਤਮਕ ਜੀਵਨ ਦੇਂਦਾ ਹੈ, (ਇਸ ਨਾਮ-ਖ਼ਜ਼ਾਨੇ ਦੀ ਬਰਕਤਿ ਨਾਲ) ਸੰਤ ਜਨਾਂ ਦੇ ਹਿਰਦੇ-ਘਰ ਵਿਚ ਆਤਮਕ ਅਡੋਲਤਾ ਬਣੀ ਰਹਿੰਦੀ ਹੈ, ਸੁਖ ਆਨੰਦ ਬਣਿਆ ਰਹਿੰਦਾ ਹੈ । ਪਰ, ਹੇ ਨਾਨਕ ! ਗੁਰੂ ਪਾਸੋਂ ਹੀ ਇਸ ਖ਼ਜ਼ਾਨੇ ਦੀ ਜਾਣ-ਪਛਾਣ ਪ੍ਰਾਪਤ ਹੁੰਦੀ ਹੈ ।੪।੬।

**ਧਨਾਸਰੀ ਮਃ ੫ ॥ ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ ॥ ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸ ਹੀ ਕਉ ਬਨਿ ਆਵੈ ॥੧॥ ਜਾ ਕਉ ਆਇਓ ਏਕੁ ਰਸਾ ॥ ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ ॥ ਰਹਾਉ ॥ ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ ॥ ਬਰਨਿ ਨ**

**ਸਾਕਉ ਉਸਤਤਿ ਤਾ ਕੀ ਕੀਮਤਿ ਕਹਣੁ ਨ ਜਾਈ ॥੨॥ ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥ ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥੩॥ ਦੀਨ ਦੈਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ ॥ ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੁੋਪਾਲਾ ॥੪॥੭॥ {ਪੰਨਾ ੬੭੨}**

**ਪਦ ਅਰਥ** :—ਲਵੈ ਨ—ਨੇੜੇ ਨਹੀਂ ਪਹੁੰਚ ਸਕਦੀ । ਕਛੂਐ—ਕੋਈ ਭੀ ਚੀਜ਼ । ਜਾ ਕਉ—ਜਿਸ ਦੀ ਖ਼ਾਤਰ । ਫਿਰਿ—ਮੁੜ ਮੁੜ । ਧਾਵੈ—ਦੌੜਦਾ ਹੈ । ਗੁਰਿ—ਗੁਰੂ ਨੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਤਿਸ ਹੀ ਕਉ—{ਲਫ਼ਜ਼ 'ਤਿਸੁ' ਦਾ ੍ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} । ਬਨਿ ਆਵੈ—ਸੋਭਦਾ ਹੈ ।੧।

ਖੁਧਿਆ—ਭੁੱਖ । ਆਨ—ਕੋਈ ਹੋਰ । ਤਾ ਕੈ ਚਿਤਿ—ਉਸ ਦੇ ਚਿੱਤ ਵਿਚ ।ਰਹਾਉ।

ਮਉਲਿਓ—ਖਿੜ ਪਿਆ । ਜਿਨਿ—ਜਿਸ (ਮਨੁੱਖ) ਨੇ । ਬਰਨਿ ਨ ਸਾਕਉ—{ਸਾਕਉਂ} ਮੈਂ ਬਿਆਨ ਨਹੀਂ ਕਰ ਸਕਦਾ । ਤਾ ਕੀ—ਉਸ (ਮਨੁੱਖ) ਦੀ ।੨।

ਘਾਲ—ਮੇਹਨਤ । ਅਚਿੰਤਾ—ਉਸ ਦੇ ਚਿਤ-ਚੇਤੇ ਤੋਂ ਬਾਹਰਾ ਹੀ । ਠਾਕੁਰਿ—ਠਾਕੁਰ ਨੇ । ਤਿਨਿ—ਉਸ (ਮਨੁੱਖ) ਨੇ । ਗੁਰਹਿ ਮੰਤਾ—ਗੁਰੂ ਦਾ ਹੀ ਉਪਦੇਸ਼ ।੩।

ਓਤਿ ਪੋਤਿ—ਤਾਣੇ ਪੇਟੇ ਵਾਂਗ । ਓਤ—ਉਣਿਆ ਹੋਇਆ । ਪੋਤ—ਪ੍ਰੋਤਾ ਹੋਇਆ । ਸੰਗਿ—ਨਾਲ । ਗੁੋਪਾਲਾ—{ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲਾ' ਪੜ੍ਹਨਾ ਹੈ} ਪਰਮਾਤਮਾ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦਾ ਸੁਆਦ ਆ ਗਿਆ, ਉਸ ਨੂੰ ਖਾਣ-ਪੀਣ ਆਦਿਕ ਦੀ ਕੋਈ ਹੋਰ ਭੁੱਖ ਨਹੀਂ ਰਹਿੰਦੀ, ਕੋਈ ਹੋਰ ਭੁੱਖ ਉਸ ਦੇ ਚਿੱਤ ਵਿਚ ਨਹੀਂ ਟਿਕ ਸਕਦੀ ।ਰਹਾਉ।

ਹੇ ਭਾਈ ! ਇਹ ਮਨੁੱਖ ਜਿਸ ਜਿਸ ਮਾਇਕ ਪਦਾਰਥ ਦੀ ਖ਼ਾਤਰ ਭਟਕਦਾ ਫਿਰਦਾ ਹੈ, ਉਹਨਾਂ ਵਿਚੋਂ ਕੋਈ ਭੀ ਚੀਜ਼ (ਪਰਮਾਤਮਾ ਦੇ ਨਾਮ-ਅੰਮ੍ਰਿਤ ਦੀ) ਬਰਾਬਰੀ ਨਹੀਂ ਕਰ ਸਕਦੀ । ਗੁਰੂ ਨੇ ਜਿਸ ਮਨੁੱਖ ਨੂੰ ਇਹ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਦੇ ਦਿੱਤਾ, ਉਸ ਨੂੰ ਹੀ ਇਸ ਦੀ ਕਦਰ ਦੀ ਸਮਝ ਪੈਂਦੀ ਹੈ ।੧।

ਹੇ ਭਾਈ ! ਜਿਸ ਮਨੁੱਖ ਨੇ (ਨਾਮ-ਜਲ ਦੀ) ਸਿਰਫ਼ ਇਕ ਬੂੰਦ ਹੀ ਹਾਸਲ ਕਰ ਲਈ, ਉਸ ਦਾ ਮਨ ਖਿੜ ਪੈਂਦਾ ਹੈ ਉਸ ਦਾ ਸਰੀਰ (ਆਤਮਕ ਜਲ ਨਾਲ) ਹਰਾ ਹੋ ਆਉਂਦਾ ਹੈ । ਹੇ ਭਾਈ ! ਮੈਂ ਉਸ ਮਨੁੱਖ ਦੀ ਵਡਿਆਈ ਬਿਆਨ ਨਹੀਂ ਕਰ ਸਕਦਾ, ਉਸ ਮਨੁੱਖ (ਦੇ ਆਤਮਕ ਜੀਵਨ) ਦੀ ਕੀਮਤ ਨਹੀਂ ਦੱਸੀ ਜਾ ਸਕਦੀ ।੨।

ਹੇ ਭਾਈ ! ਇਹ ਨਾਮ-ਰਸ (ਆਪਣੀ ਕਿਸੇ) ਮੇਹਨਤ ਨਾਲ ਨਹੀਂ ਮਿਲਦਾ, ਆਪਣੀ ਕਿਸੇ ਸੇਵਾ ਦੇ ਬਲ ਨਾਲ ਨਹੀਂ ਮਿਲਦਾ । ਪਿਆਰੇ ਪ੍ਰਭੂ ਨੇ ਜਿਸ ਮਨੁੱਖ ਉਤੇ ਮੇਹਰ ਕੀਤੀ, ਉਸ ਮਨੁੱਖ ਨੇ ਗੁਰੂ ਦੇ ਉਪਦੇਸ਼ ਉਤੇ ਅਮਲ ਕੀਤਾ, ਤੇ, ਉਸ ਨੂੰ ਉਸ ਦੇ ਚਿਤ-ਚੇਤੇ ਤੋਂ ਬਾਹਰਾ ਹੀ ਪ੍ਰਾਪਤ ਹੋ ਗਿਆ ।੩।

ਹੇ ਨਾਨਕ ! ਪਰਮਾਤਮਾ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਸਦਾ ਹੀ ਮੇਹਰਬਾਨ ਰਹਿੰਦਾ ਹੈ, ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ । ਜਿਵੇਂ ਮਾਂ ਆਪਣੇ ਬੱਚੇ ਨੂੰ ਸਦਾ ਆਪਣੇ ਚਿੱਤ ਵਿਚ ਟਿਕਾ ਰੱਖਦੀ ਹੈ, ਇਸੇ ਤਰ੍ਹਾਂ

ਉਹ ਗੋਪਾਲ-ਪ੍ਰਭੂ ਤਾਣੇ ਪੇਟੇ ਵਾਂਗ ਉਸ ਮਨੁੱਖ ਦੇ ਨਾਲ ਮਿਲਿਆ ਰਹਿੰਦਾ ਹੈ (ਜਿਸ ਨੂੰ ਹਰਿ-ਨਾਮ ਦਾ ਸੁਆਦ ਆ ਜਾਂਦਾ ਹੈ) ।੪।੭।

**ਧਨਾਸਰੀ ਮਹਲਾ ੫ ॥ ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜ੍ਹਾਯਾ ॥ ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ ॥੧॥ ਹਮਰੇ ਪ੍ਰਾਨ ਗੁਪਾਲ ਗੋਬਿੰਦ ॥ ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ ॥੧॥ ਰਹਾਉ ॥ ਜਾ ਕੈ ਸਿਮਰਨਿ ਸਰਬ ਨਿਧਾਨਾ ਮਾਨੁ ਮਹਤੁ ਪਤਿ ਪੂਰੀ ॥ ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ॥੨॥ ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥ ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥੩॥ ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤ ਸੰਗਿ ਰਹਿਓ ਓਲ੍ਹਾ ॥ ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ ॥੪॥੮॥ {ਪੰਨਾ ੬੭੨}**

**ਪਦ ਅਰਥ** :—ਬਾਰਿ ਜਾਉ—{ਜਾਉਂ} ਮੈਂ ਸਦਕੇ ਜਾਂਦਾ ਹਾਂ । ਜਿਨਿ—ਜਿਸ (ਗੁਰੂ) ਨੇ । ਉਦਿਆਨ—ਜੰਗਲ । ਅੰਧਕਾਰ—ਘੁੱਪ ਹਨੇਰਾ । ਮਾਰਗੁ—ਰਸਤਾ ।੧।

ਪ੍ਰਾਨ—ਜਿੰਦ, ਜਿੰਦ ਦਾ ਆਸਰਾ । ਗੁਪਾਲ—ਗੋਪਾਲ, ਸ੍ਰਿਸ਼ਟੀ ਦਾ ਪਾਲਣ ਵਾਲਾ । ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਜਿਸਹਿ—ਜਿਸ (ਪ੍ਰਭੂ) ਨੂੰ । ਚਿੰਦ—ਚਿੰਤਾ, ਫ਼ਿਕਰ, ਧਿਆਨ ।੧।ਰਹਾਉ।

ਕੈ ਸਿਮਰਨਿ—ਦੇ ਸਿਮਰਨ ਦੀ ਰਾਹੀਂ । ਨਿਧਾਨ—ਖ਼ਜ਼ਾਨੇ । ਮਾਨੁ—ਆਦਰ । ਮਹਤੁ—ਵਡਿਆਈ । ਪਤਿ—ਇੱਜ਼ਤ । ਲੈਤ—ਲੈਂਦਿਆਂ, ਸਿਮਰਦਿਆਂ । ਅਘ—ਪਾਪ । ਬਾਛਹਿ—ਚਾਹੁੰਦੇ ਹਨ । ਸਭਿ—ਸਾਰੇ । ਧੂਰੀ—ਚਰਨ-ਧੂੜ ।੨।

ਮਨੋਰਥ—ਮਨੋ-ਕਾਮਨਾ, ਮਨ ਦੀਆਂ ਮੁਰਾਦਾਂ । ਕੋ—ਕੋਈ ਮਨੁੱਖ । ਸੇਵੈ—ਸਿਮਰਨ ਕਰੇ । ਅਪਰੰਪਰ—ਬੇਅੰਤ । ਪਾਰਿ ਪਰਨਾ—ਪਾਰ ਲੰਘ ਜਾਈਦਾ ਹੈ ।੩।

ਸੀਤਲ—ਠੰਢਾ । ਸੰਗਿ—ਸੰਗਤਿ ਵਿਚ । ਓਲ੍ਹਾ—ਪਰਦਾ, ਇੱਜ਼ਤ । ਸੰਚਨੁ—ਇਕੱਠਾ ਕਰਨਾ । ਚੋਲ੍ਹਾ—ਸੁਆਦਲਾ ਖਾਣਾ ।੪।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਨੂੰ (ਇਸ ਲੋਕ ਵਿਚ ਪਰੋਲਕ ਵਿਚ) ਸਾਡੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਦਾ ਫ਼ਿਕਰ ਹੈ ਉਹ ਸਾਡੀ ਜਿੰਦ ਦਾ ਆਸਰਾ ਹੈ ।੧।ਰਹਾਉ।

ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ ਪਰਮਾਤਮਾ ਦਾ ਨਾਮ (ਮੇਰੇ ਹਿਰਦੇ ਵਿਚ) ਪੱਕਾ ਕਰ ਦਿੱਤਾ ਹੈ; ਜਿਸ ਨੇ ਇਸ ਵੱਡੇ ਅਤੇ (ਮਾਇਆ ਦੇ ਮੋਹ ਦੇ) ਘੁੱਪ ਹਨੇਰੇ (ਸੰਸਾਰ-) ਜੰਗਲ ਵਿਚ (ਆਤਮਕ ਜੀਵਨ ਪ੍ਰਾਪਤ ਕਰਨ ਲਈ) ਮੈਨੂੰ ਸਿੱਧਾ ਰਾਹ ਵਿਖਾ ਦਿੱਤਾ ਹੈ ।੧।

ਹੇ ਭਾਈ ! (ਉਹ ਪਰਮਾਤਮਾ ਸਾਡੀ ਜਿੰਦ ਦਾ ਆਸਰਾ ਹੈ) ਜਿਸ ਦੇ ਸਿਮਰਨ ਦੀ ਬਰਕਤਿ ਨਾਲ ਸਾਰੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ, ਆਦਰ ਮਿਲਦਾ ਹੈ, ਵਡਿਆਈ ਮਿਲਦੀ ਹੈ, ਪੂਰੀ ਇੱਜ਼ਤ ਮਿਲਦੀ ਹੈ, ਜਿਸ ਦਾ ਨਾਮ ਸਿਮਰਿਆਂ ਕ੍ਰੋੜਾਂ ਪਾਪ ਨਾਸ ਹੋ ਜਾਂਦੇ ਹਨ । (ਹੇ ਭਾਈ !) ਸਾਰੇ ਭਗਤ ਉਸ ਪਰਮਾਤਮਾ ਦੇ ਚਰਨਾਂ ਦੀ ਧੂੜ ਲੋਚਦੇ ਰਹਿੰਦੇ ਹਨ ।੨।

ਹੇ ਭਾਈ ! ਜੋ ਕੋਈ ਮਨੁੱਖ ਸਾਰੀਆਂ ਮੁਰਾਦਾਂ (ਪੂਰੀਆਂ ਕਰਨੀਆਂ) ਚਾਹੁੰਦਾ ਹੈ (ਤਾਂ ਉਸ ਨੂੰ ਚਾਹੀਦਾ ਹੈ ਕਿ) ਉਹ ਉਸ ਇੱਕ ਪਰਮਾਤਮਾ ਦੀ ਸੇਵਾ-ਭਗਤੀ ਕਰੇ ਜੋ ਸਾਰੇ ਪਦਾਰਥਾਂ ਦਾ ਖ਼ਜ਼ਾਨਾ ਹੈ । ਹੇ ਭਾਈ !

ਸਾਰੇ ਜਗਤ ਦੇ ਮਾਲਕ ਬੇਅੰਤ ਪਰਮਾਤਮਾ ਦਾ ਸਿਮਰਨ ਕੀਤਿਆਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ-ਧਨ ਇਕੱਠਾ ਕੀਤਾ ਹੈ, ਪਰਮਾਤਮਾ ਦੇ ਨਾਮ ਨੂੰ (ਆਪਣੇ ਆਤਮਾ ਵਾਸਤੇ) ਭੋਜਨ ਬਣਾਇਆ ਹੈ ਸੁਆਦਲਾ ਖਾਣਾ ਬਣਾਇਆ ਹੈ, (ਉਸ ਦਾ ਹਿਰਦਾ) ਠੰਢਾ-ਠਾਰ ਰਹਿੰਦਾ ਹੈ, ਉਸ ਨੂੰ ਸ਼ਾਂਤੀ ਪ੍ਰਾਪਤ ਰਹਿੰਦੀ ਹੈ, ਉਸ ਨੂੰ ਬੜਾ ਆਨੰਦ ਬਣਿਆ ਰਹਿੰਦਾ ਹੈ । ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ ਉਸ ਦੀ ਇੱਜ਼ਤ ਬਣੀ ਰਹਿੰਦੀ ਹੈ (ਤੇ ਕੋਈ ਪਾਪ ਉਸ ਦੇ ਨੇੜੇ ਨਹੀਂ ਢੁਕਦੇ) ।੪।੮।

**ਧਨਾਸਰੀ ਮਹਲਾ ੫ ॥ ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥ ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ ॥੧॥ ਮਾਇਆ ਮੋਹ ਭੂਲੋ ਅਵਰੈ ਹੀਤ ॥ ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ ॥੧॥ ਰਹਾਉ ॥ ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ ॥ ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ ॥੨॥ ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ ॥ ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ ॥੩॥ ਜਨਮ ਜਨਮ ਕੇ ਕਿਲਵਿਖ ਦੁਖ ਭਾਗੇ ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥ ਸਾਧ ਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥੪॥੯॥ {ਪੰਨਾ ੬੭੩}**

**ਪਦ ਅਰਥ** :—ਜਿਹ ਕਰਣੀ—ਜਿਸ ਕਰਤੂਤ ਨਾਲ । ਹੋਵਹਿ—ਤੂੰ ਹੋਵੇਂਗਾ । ਰੀਤਿ—ਮਰਯਾਦਾ, ਚਾਲ । ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਪੂਜਾ—ਆਦਰ-ਸਤਕਾਰ । ਬਿਪਰੀਤਿ—ਉਲਟੀ ਚਾਲ ।੧।

ਭੂਲੋ—ਕੁਰਾਹੇ ਪਿਆ ਰਿਹਾ । ਅਵਰੈ—(ਪਰਮਾਤਮਾ ਤੋਂ ਬਿਨਾ) ਹੋਰ ਵਿਚ । ਹੀਤ—ਹਿਤ, ਮੋਹ । ਹਰਿਚੰਦਉਰੀ—ਹਰਿ-ਚੰਦ-ਨਗਰੀ, ਆਕਾਸ਼ ਵਿਚ ਖ਼ਿਆਲੀ ਨਗਰੀ, ਹਵਾਈ ਕਿਲ੍ਹਾ । ਬਨ ਹਰ ਪਾਤ—ਜੰਗਲ ਦੇ ਹਰੇ ਪੱਤੇ । ਰੇ—ਹੇ ਭਾਈ ! ਬੀਤ—ਵਿਤ, ਪਾਇਆਂ ।੧।ਰਹਾਉ।

ਦੇਹ ਕਉ—ਸਰੀਰ ਨੂੰ । ਗਰਧਭ—ਖੋਤਾ । ਭਸਮ—ਸੁਆਹ, ਮਿੱਟੀ । ਸੰਗੀਤਿ—ਨਾਲ । ਸੰਗਿ—ਨਾਲ । ਰਚੁ—ਪਿਆਰ । ਬਿਖੈ—ਵਿਸ਼ੇ । ਠਗਉਰੀ—ਠਗ-ਮੂਰੀ, ਠਗਬੂਟੀ ।੨।

ਭਲੇ ਸੰਜੋਗੀ—ਭਲੇ ਸੰਜੋਗਾਂ ਨਾਲ (ਮਿਲਦੇ ਹਨ) । ਜੁਗ—ਜਗਤ, ਸੰਸਾਰ । ਪੁਨੀਤ—ਪਵਿਤ੍ਰ । ਜਾਤ ਅਕਾਰਥ—ਵਿਅਰਥ ਜਾ ਰਿਹਾ ਹੈ । ਕਾਚ—ਕੱਚ । ਬਾਦਰੈ—ਬਦਲੇ ਵਿਚ, ਵੱਟੇ ਵਿਚ । ਜੀਤ—ਜਿੱਤਿਆ ਜਾ ਰਿਹਾ ਹੈ ।੩।

ਕਿਲਵਿਖ—ਪਾਪ । ਗੁਰਿ—ਗੁਰੂ ਨੇ । ਅੰਜਨੁ—ਸੁਰਮਾ । ਗਿਆਨ—ਆਤਮਕ ਜੀਵਨ ਦੀ ਸੂਝ । ਨੇਤ੍ਰ—ਅੱਖਾਂ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤੇ—ਤੋਂ, ਵਿਚੋਂ । ਨਿਕਸਿਓ—ਨਿਕਲ ਗਿਆ ।੪।

**ਅਰਥ** :—ਹੇ ਭਾਈ ! ਮਾਇਆ ਦੇ ਮੋਹ (ਵਿਚ ਫਸ ਕੇ) ਤੂੰ ਕੁਰਾਹੇ ਪੈ ਗਿਆ ਹੈਂ, (ਪਰਮਾਤਮਾ ਨੂੰ ਛੱਡ ਕੇ) ਹੋਰ ਵਿਚ ਪਿਆਰ ਪਾ ਰਿਹਾ ਹੈਂ । ਤੇਰੀ ਆਪਣੀ ਪਾਂਇਆਂ ਤਾਂ ਇਤਨੀ ਹੀ ਹੈ ਜਿਤਨੀ ਜੰਗਲ ਦੇ ਹਰੇ ਪੱਤਿਆਂ ਦੀ, ਜਿਤਨੀ ਆਕਾਸ਼ ਵਿਚ ਦਿੱਸ ਰਹੀ ਨਗਰੀ ਦੀ ।੧।ਰਹਾਉ।

ਹੇ ਭਾਈ ! ਜਿਨ੍ਹੀਂ ਕੰਮੀਂ ਤੂੰ (ਪਰਮਾਤਮਾ ਦੀ ਦਰਗਾਹ ਵਿਚ) ਸ਼ਰਮਿੰਦਾ ਹੋਵੇਂਗਾ ਉਹਨਾਂ ਹੀ ਕੰਮਾਂ ਦੀ ਚਾਲ ਚੱਲ ਰਿਹਾ ਹੈਂ । ਤੂੰ ਸੰਤ ਜਨਾਂ ਦੀ ਨਿੰਦਾ ਕਰਦਾ ਰਹਿੰਦਾ ਹੈਂ, ਤੇ, ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਦਾ ਆਦਰ-ਸਤਕਾਰ ਕਰਦਾ ਹੈਂ । ਤੂੰ ਅਸਚਰਜ ਉਲਟੀ ਮਤਿ ਗ੍ਰਹਣ ਕੀਤੀ ਹੋਈ ਹੈ ।੧।

ਹੇ ਭਾਈ ! ਖੋਤਾ ਮਿੱਟੀ ਵਿਚ ਹੀ (ਲੇਟਣ ਨਾਲ) ਸੁਖ ਸਮਝਦਾ ਹੈ, ਭਾਵੇਂ ਉਸ ਦੇ ਸਰੀਰ ਉਤੇ ਚੰਦਨ ਦਾ ਲੇਪ ਪਏ ਕਰੀਏ (ਇਹੀ ਹਾਲ ਤੇਰਾ ਹੈ) ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਤੇਰਾ ਪਿਆਰ ਨਹੀਂ ਬਣਦਾ । ਤੂੰ ਵਿਸ਼ਿਆਂ ਦੀ ਠਗਬੂਟੀ ਨਾਲ ਪਿਆਰ ਕਰਦਾ ਹੈਂ ।੨।

ਹੇ ਭਾਈ ! ਉੱਚੇ ਜੀਵਨ ਵਾਲੇ ਸੰਤ ਜੇਹੜੇ ਇਸ ਸੰਸਾਰ (ਦੇ ਵਿਕਾਰਾਂ) ਵਿਚ ਭੀ ਪਵਿਤ੍ਰ ਹੀ ਰਹਿੰਦੇ ਹਨ, ਭਲੇ ਸੰਜੋਗਾਂ ਨਾਲ ਹੀ ਮਿਲਦੇ ਹਨ । (ਉਹਨਾਂ ਦੀ ਸੰਗਤਿ ਤੋਂ ਵਾਂਜਿਆਂ ਰਹਿ ਕੇ) ਤੇਰਾ ਕੀਮਤੀ ਮਨੁੱਖਾ ਜਨਮ ਵਿਅਰਥ ਜਾ ਰਿਹਾ ਹੈ, ਕੱਚ ਦੇ ਵੱਟੇ ਵਿਚ ਜਿੱਤਿਆ ਜਾ ਰਿਹਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਦੀਆਂ ਅੱਖਾਂ ਵਿਚ ਗੁਰੂ ਨੇ ਆਤਮਕ ਜੀਵਨ ਦੀ ਸੂਝ ਵਾਲਾ ਸੁਰਮਾ ਪਾ ਦਿੱਤਾ, ਉਸ ਦੇ ਅਨੇਕਾਂ ਜਨਮਾਂ ਦੇ ਕੀਤੇ ਪਾਪ ਦੂਰ ਹੋ ਗਏ । ਸੰਗਤਿ ਵਿਚ ਟਿਕ ਕੇ ਉਹ ਮਨੁੱਖ ਇਹਨਾਂ ਦੁੱਖਾਂ-ਪਾਪਾਂ ਤੋਂ ਬਚ ਨਿਕਲਿਆ, ਉਸ ਨੇ ਇਕ ਪਰਮਾਤਮਾ ਨਾਲ ਪਿਆਰ ਪਾ ਲਿਆ ।੪।੯।

**ਧਨਾਸਰੀ ਮਹਲਾ ੫ ॥ ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ ॥ ਸਾਸਿ ਸਾਸਿ ਮਨੁ ਨਾਮੁ ਸਮ੍ਹਾਰੈ ਇਹੁ ਬਿਸ੍ਰਾਮ ਨਿਧਿ ਪਾਈ ॥੧॥ ਤੁਮ੍ਹ ਕਰਹੁ ਦਇਆ ਮੇਰੇ ਸਾਈ ॥ ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ ॥੧॥ ਰਹਾਉ ॥ ਤੁਮ੍ਹਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ ॥ ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ ॥੨॥ ਤੁਮ੍ਹ ਦਇਆਲ ਕਿਰਪਾਲ ਕ੍ਰਿਪਾ ਨਿਧਿ ਪਤਿਤ ਪਾਵਨ ਗੋਸਾਈ ॥ ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ ॥੩॥ ਜਾਪ ਤਾਪ ਭਗਤਿ ਸਾ ਪੂਰੀ ਜੋ ਪ੍ਰਭ ਕੈ ਮਨਿ ਭਾਈ ॥ ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ ਨਾਨਕ ਤ੍ਰਿਪਤਿ ਅਘਾਈ ॥੪॥੧੦॥ {ਪੰਨਾ ੬੭੩}**

**ਪਦ ਅਰਥ** :—ਪੀਸਉ—ਪੀਸਉਂ, ਮੈਂ (ਆਟਾ) ਪੀਹਾਂ । ਸੰਤ ਆਗੈ—ਸੰਤਾਂ ਦੀ ਸੇਵਾ ਵਿਚ । ਜਸੁ—ਸਿਫ਼ਤਿ-ਸਾਲਾਹ । ਗਾਈ—ਗਈਂ, ਮੈਂ ਗਾਵਾਂ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਮ੍ਹਾਰੈ—ਯਾਦ ਕਰਦਾ ਰਹੇ । ਬਿਸ੍ਰਾਮ ਨਿਧਿ—ਸੁਖ ਦਾ ਖ਼ਜ਼ਾਨਾ । ਪਾਈ—ਪਾਈਂ, ਮੈਂ ਹਾਸਲ ਕਰ ਲਵਾਂ ।੧।

ਮੇਰੇ ਸਾਈ—ਹੇ ਮੇਰੇ ਸਾਈਂ ! ਠਾਕੁਰ—ਹੇ ਮਾਲਕ ! ਧਿਆਈ—ਧਿਆਈਂ, ਮੈਂ ਧਿਆਵਾਂ ।੧।ਰਹਾਉ।

ਤੇ—ਤੋਂ, ਨਾਲ । ਛੁਟੈ—ਮੁੱਕ ਜਾਏ । ਭਰਮਾਈ—ਭਟਕਣਾ । ਅਨਦ—ਆਨੰਦ । ਰਵਿਓ—ਵਿਆਪਕ । ਮਧੇ—ਵਿਚ । ਜਤ ਕਤ—ਜਿੱਥੇ ਕਿੱਥੇ । ਪੇਖਉ—ਪੇਖਉਂ, ਮੈਂ ਵੇਖਾਂ । ਜਾਈ—ਜਾਇ, ਜਾ ਕੇ ।੨।

ਨਿਧਿ—ਖ਼ਜ਼ਾਨਾ । ਪਤਿਤ ਪਾਵਨ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ । ਗੋਸਾਈ—ਹੇ ਧਰਤੀ ਦੇ ਖਸਮ ! ਕੋਟਿ—ਕ੍ਰੋੜਾਂ । ਤੇ—ਤੋਂ, ਨਾਲ । ਮੁਖ ਤੇ—ਮੂੰਹੋਂ । ਨਿਮਖ—ਅੱਖ ਝਮਕਣ ਜਿਤਨੇ ਸਮੇ ਲਈ । ਬੁਲਾਈ—ਬੁਲਾਈਂ, ਮੈਂ (ਤੇਰਾ ਨਾਮ) ਉਚਾਰਾਂ ।੩।

ਸਾ—ਉਹ {ਇਸਤ੍ਰੀ ਲਿੰਗ} । ਕੈ ਮਨਿ—ਦੇ ਮਨ ਵਿਚ । ਭਾਈ—ਪਸੰਦ ਆਉਂਦੀ ਹੈ । ਤ੍ਰਿਪਤਿ ਅਘਾਈ—ਪੂਰਨ ਤੌਰ ਤੇ ਰੱਜ ਜਾਈਦਾ ਹੈ ।੪।

**ਅਰਥ** :—ਹੇ ਮੇਰੇ ਖਸਮ-ਪ੍ਰਭੂ ! (ਮੇਰੇ ਉੱਤੇ) ਦਇਆ ਕਰ । ਹੇ ਮੇਰੇ ਠਾਕੁਰ ! ਮੈਨੂੰ ਇਹੋ ਜਿਹੀ ਅਕਲ ਬਖ਼ਸ਼ ਕਿ ਮੈਂ ਸਦਾ ਹੀ ਤੇਰਾ ਨਾਮ ਸਿਮਰਦਾ ਰਹਾਂ ।੧।ਰਹਾਉ।

(ਹੇ ਪ੍ਰਭੂ ! ਮੇਹਰ ਕਰ) ਮੈਂ (ਤੇਰੇ) ਸੰਤਾਂ ਦੀ ਸੇਵਾ ਵਿਚ (ਰਹਿ ਕੇ, ਉਹਨਾਂ ਵਾਸਤੇ) ਪਾਣੀ (ਢੋਂਦਾ ਰਹਾਂ, ਉਹਨਾਂ ਨੂੰ) ਪੱਖਾ (ਝੱਲਦਾ ਰਹਾਂ, ਉਹਨਾਂ ਵਾਸਤੇ ਆਟਾ) ਪੀਂਹਦਾ ਰਹਾਂ, ਤੇ, ਹੇ ਗੋਬਿੰਦ ! ਤੇਰੀ ਸਿਫ਼ਤਿ-ਸਾਲਾਹ ਤੇਰੇ ਗੁਣ ਗਾਂਦਾ ਰਹਾਂ । ਮੇਰਾ ਮਨ ਹਰੇਕ ਸਾਹ ਦੇ ਨਾਲ (ਤੇਰਾ) ਨਾਮ ਚੇਤੇ ਕਰਦਾ ਰਹੇ, ਮੈਂ ਤੇਰਾ ਇਹ ਨਾਮ ਪ੍ਰਾਪਤ ਕਰ ਲਵਾਂ ਜੋ ਸੁਖ ਸ਼ਾਂਤੀ ਦਾ ਖ਼ਜ਼ਾਨਾ ਹੈ ।੧।

ਹੇ ਪ੍ਰਭੂ ! ਤੇਰੀ ਕਿਰਪਾ ਨਾਲ (ਮੇਰਾ ਅੰਦਰੋਂ) ਮਾਇਆ ਦਾ ਮੋਹ ਮੁੱਕ ਜਾਏ, ਅਹੰਕਾਰ ਦੂਰ ਹੋ ਜਾਏ, ਮੇਰੀ ਭਟਕਣਾ ਦਾ ਨਾਸ ਹੋ ਜਾਏ, ਮੈਂ ਜਿੱਥੇ ਕਿੱਥੇ ਜਾ ਕੇ ਵੇਖਾਂ, ਸਭਨਾਂ ਵਿਚ ਮੈਨੂੰ ਤੂੰ ਆਨੰਦ-ਸਰੂਪ ਹੀ ਵੱਸਦਾ ਦਿੱਸੇਂ ।੨।

ਹੇ ਧਰਤੀ ਦੇ ਖਸਮ ! ਤੂੰ ਦਇਆਲ ਹੈਂ, ਕਿਰਪਾਲ ਹੈਂ, ਤੂੰ ਦਇਆ ਦਾ ਖ਼ਜ਼ਾਨਾ ਹੈਂ, ਤੂੰ ਵਿਕਾਰੀਆਂ ਨੂੰ ਪਵਿੱਤ੍ਰ ਕਰਨ ਵਾਲਾ ਹੈਂ । ਜਦੋਂ ਮੈਂ ਅੱਖ ਝਮਕਣ ਜਿਤਨੇ ਸਮੇ ਲਈ ਭੀ ਮੂੰਹੋਂ ਤੇਰਾ ਨਾਮ ਉਚਾਰਦਾ ਹਾਂ, ਮੈਨੂੰ ਇਉਂ ਜਾਪਦਾ ਹੈ ਕਿ ਮੈਂ ਰਾਜ-ਭਾਗ ਦੇ ਕ੍ਰੋੜਾਂ ਸੁਖ ਆਨੰਦ ਮਾਣ ਲਏ ਹਨ ।੩।

ਹੇ ਨਾਨਕ ! ਉਹੀ ਜਾਪ ਤਾਪ ਉਹੀ ਭਗਤੀ ਸਿਰੇ ਚੜ੍ਹੀ ਜਾਣੋ, ਜੇਹੜੀ ਪਰਮਾਤਮਾ ਦੇ ਮਨ ਵਿਚ ਪਸੰਦ ਆਉਂਦੀ ਹੈ । ਪਰਮਾਤਮਾ ਦਾ ਨਾਮ ਜਪਿਆਂ ਸਾਰੀ ਤ੍ਰਿਸ਼ਨਾ ਮੁੱਕ ਜਾਂਦੀ ਹੈ, (ਮਾਇਕ ਪਦਾਰਥਾਂ ਵਲੋਂ) ਪੂਰੇ ਤੌਰ ਤੇ ਰੱਜ ਜਾਈਦਾ ਹੈ ।੪।੧੦।

**ਧਨਾਸਰੀ ਮਹਲਾ ੫ ॥ ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ ॥ ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ ॥੧॥ ਪ੍ਰਭ ਕੀ ਓਟ ਗਹੀ ਤਉ ਛੂਟੋ ॥ ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ ਹੂਟੋ ॥੧॥ ਰਹਾਉ ॥ ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ ॥ ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ ॥੨॥ ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥ ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥੩॥ ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ ॥ ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥੪॥ ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥ ਹਰਿ ਹਰਿ ਨਾਮੁ ਨਾਨਕ ਧਨੁ ਪਾਇਆ ਅਪੁਨੈ ਘਰਿ ਲੈ ਆਇਆ ਖਾਟੇ ॥੫॥੧੧॥ {ਪੰਨਾ ੬੭੩}**

**ਪਦ ਅਰਥ** :—ਜਿਨਿ—ਜਿਸ (ਮਾਇਆ) ਨੇ । ਅਪੁਨੈ ਵਸਿ—ਆਪਣੇ ਵੱਸ ਵਿਚ । ਤ੍ਰੈਗੁਣ ਭਵਨ—ਮਾਇਆ ਦੇ ਤਿੰਨ ਗੁਣ ਵਾਲੇ ਜਗਤ ਨੂੰ । ਚਤੁਰ ਸੰਸਾਰਾ—ਚਾਰ ਕੂਟ-ਸੰਸਾਰ ਨੂੰ । ਖੰਡੇ—ਤੋੜ ਦਿੱਤੇ, ਜਿੱਤ ਲਏ ਹਨ ।੧।

ਗਹੀ—ਪਕੜੀ । ਓਟ—ਆਸਰਾ । ਤਉ—ਤਦੋਂ । ਛੂਟੋ—ਬਚਿਆ । ਸਾਧ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਬਿਖੈ ਬਿਆਧਿ—ਵਿਸ਼ਿਆਂ ਦਾ ਰੋਗ । ਹੂਟੋ—ਮੁੱਕਿਆ, ਥੱਕਿਆ ।੧।ਰਹਾਉ।

ਸੁਣੀਐ—ਆਵਾਜ਼ ਸੁਣੀ ਜਾਂਦੀ । ਮੁਖ ਤੇ—ਮੂੰਹੋਂ । ਬਕੀਐ—ਬੋਲਦੀ । ਡੀਠੀ—ਦਿੱਸਦੀ । ਉਹ—{ਇਸਤ੍ਰੀ ਲਿੰਗ} ਉਹ ਮਾਇਆ । ਠਗਉਰੀ—ਠਗਮੂਰੀ, ਠਗਬੂਟੀ, ਨਸ਼ੀਲੀ ਚੀਜ਼ । ਭੁਲਾਵੈ—ਕੁਰਾਹੇ ਪਾ ਦੇਂਦੀ ਹੈ । ਕੈ ਮਨਿ—ਦੇ ਮਨ ਵਿਚ ।੨।

ਮਾਇ—ਮਾਂ । ਹਿਤ—ਹਿਤ ਕਰਨ ਵਾਲੇ, ਮਿੱਤਰ । ਉਨਿ—ਉਸ (ਮਾਇਆ) ਨੇ । ਘਰਿ ਘਰਿ—ਹਰੇਕ ਘਰ ਵਿਚ, ਹਰੇਕ ਦੇ ਹਿਰਦੇ-ਘਰ ਵਿਚ । ਦੂਆ—ਦ੍ਵੈਤ, ਵਿਤਕਰਾ । ਵਾਧਿ—ਵੱਧ, ਬਹੁਤੀ । ਘਾਟਿ—ਘੱਟ, ਥੋੜੀ ।੩।

ਹਉ—ਮੈਂ । ਜਿਨਿ—ਜਿਸ (ਗੁਰੂ) ਨੇ । ਚਲਤੁ—ਤਮਾਸ਼ਾ । ਗੂਝੀ—ਲੁਕੀ ਹੋਈ । ਭਾਹਿ—ਅੱਗ । ਨਾ ਬਿਆਪੈ—ਜ਼ੋਰ ਨਹੀਂ ਪਾ ਸਕਦੀ ।੪।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਸਗਲੇ—ਸਾਰੇ । ਅਪੁਨੈ ਘਰਿ—ਆਪਣੇ ਹਿਰਦੇ-ਘਰ ਵਿਚ । ਖਾਟੇ—ਖਾਟਿ, ਖੱਟ ਕੇ ।੫।

**ਅਰਥ** :—ਹੇ ਭਾਈ ! ਜਦੋਂ ਮਨੁੱਖ ਨੇ ਪਰਮਾਤਮਾ ਦਾ ਪੱਲਾ ਫੜਿਆ, ਤਦੋਂ ਉਹ (ਮਾਇਆ ਦੇ ਪੰਜੇ ਵਿਚੋਂ) ਬਚ ਗਿਆ । ਜਦੋਂ ਗੁਰੂ ਦੀ ਕਿਰਪਾ ਨਾਲ ਮਨੁੱਖ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਸ਼ੁਰੂ ਕੀਤੇ, ਤਦੋਂ ਵਿਕਾਰਾਂ ਦਾ ਰੋਗ (ਉਸ ਦੇ ਅੰਦਰੋਂ) ਮੁੱਕ ਗਿਆ ।੧।ਰਹਾਉ।

ਹੇ ਭਾਈ ! ਜਿਸ (ਮਾਇਆ) ਨੇ ਸਾਰੇ ਤ੍ਰੈ-ਗੁਣੀ ਸੰਸਾਰ ਨੂੰ ਸਾਰੇ ਚਾਰ-ਕੂਟ ਜਗਤ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ, ਜਿਸ ਨੇ ਜੱਗ ਕਰਨ ਵਾਲੇ, ਇਸ਼ਨਾਨ ਕਰਨ ਵਾਲੇ, ਤਪ ਕਰਨ ਵਾਲੇ ਸਾਰੇ ਥਾਂ ਭੰਨ ਕੇ ਰੱਖ ਦਿੱਤੇ ਹਨ, ਇਸ ਜੀਵ ਵਿਚਾਰੇ ਦੀ ਕੀਹ ਪਾਂਇਆਂ ਹੈ (ਕਿ ਉਸ ਦਾ ਟਾਕਰਾ ਕਰ ਸਕੇ) ? ।੧।

ਹੇ ਭਾਈ ! ਉਹ ਮਾਇਆ ਜਦੋਂ ਮਨੁੱਖ ਨੂੰ ਆ ਕੇ ਭਰਮਾਂਦੀ ਹੈ, ਤਦੋਂ ਨਾਹ ਉਸ ਦੀ ਆਵਾਜ਼ ਸੁਣੀਦੀ ਹੈ, ਨਾਹ ਉਹ ਮੂੰਹੋਂ ਬੋਲਦੀ ਹੈ, ਨਾਹ ਉਹ ਅੱਖੀਂ ਦਿੱਸਦੀ ਹੈ । ਕੋਈ ਅਜੇਹੀ ਨਸ਼ੀਲੀ ਚੀਜ਼ ਖਵਾ ਕੇ ਮਨੁੱਖ ਨੂੰ ਕੁਰਾਹੇ ਪਾ ਦੇਂਦੀ ਹੈ ਕਿ ਸਭਨਾਂ ਦੇ ਮਨ ਵਿਚ ਉਹ ਪਿਆਰੀ ਪਈ ਲੱਗਦੀ ਹੈ ।੨।

ਹੇ ਭਾਈ ! ਮਾਂ, ਪਿਉ, ਪੁੱਤਰ, ਮਿੱਤਰ, ਭਰਾ—ਉਸ ਮਾਇਆ ਨੇ ਹਰੇਕ ਦੇ ਹਿਰਦੇ ਵਿਚ ਵਿਤਕਰਾ ਪਾ ਰੱਖਿਆ ਹੈ । ਕਿਸੇ ਪਾਸ (ਮਾਇਆ) ਬਹੁਤੀ ਹੈ, ਕਿਸੇ ਪਾਸ ਥੋੜੀ ਹੈ (ਬੱਸ, ਇਸੇ ਗੱਲੇ) ਸਾਰੇ (ਆਪੋ ਵਿਚ) ਲੜ ਲੜ ਕੇ ਪਏ ਖਪਦੇ ਹਨ ।੩।

ਹੇ ਭਾਈ ! ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ ਮੈਨੂੰ (ਮਾਇਆ ਦਾ) ਇਹ ਤਮਾਸ਼ਾ (ਅੱਖੀਂ) ਵਿਖਾ ਦਿੱਤਾ ਹੈ । (ਮੈਂ ਵੇਖ ਲਿਆ ਹੈ ਕਿ ਮਾਇਆ ਦੀ ਇਸ) ਲੁਕੀ ਹੋਈ ਅੱਗ ਨਾਲ ਸਾਰਾ ਜਗਤ ਸੜ ਰਿਹਾ ਹੈ । ਪਰਮਾਤਮਾ ਦੀ ਭਗਤੀ ਕਰਨ ਵਾਲੇ ਮਨੁੱਖ ਉੱਤੇ ਮਾਇਆ (ਆਪਣਾ) ਜ਼ੋਰ ਨਹੀਂ ਪਾ ਸਕਦੀ ।੪।

ਹੇ ਨਾਨਕ ! ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਨੇ) ਪਰਮਾਤਮਾ ਦਾ ਨਾਮ-ਧਨ ਲੱਭ ਲਿਆ ਹੈ, ਤੇ ਇਹ ਧਨ ਖੱਟ-ਕਮਾ ਕੇ ਆਪਣੇ ਹਿਰਦੇ-ਘਰ ਵਿਚ ਲੈ ਆਂਦਾ ਹੈ, ਉਹ ਬੜਾ ਆਤਮਕ ਆਨੰਦ ਮਾਣਦਾ ਹੈ; ਉਸ ਦੇ (ਮਾਇਆ ਵਾਲੇ) ਸਾਰੇ ਬੰਧਨ ਕੱਟੇ ਜਾਂਦੇ ਹਨ ।੫।੧੧।

**ਧਨਾਸਰੀ ਮਹਲਾ ੫ ॥ ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥ ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥ ਜਿਹਵਾ ਏਕ ਕਵਨ ਗੁਨ ਕਹੀਐ ॥ ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥੧॥ ਰਹਾਉ ॥ ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥ ਹਮ**

**ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥੨॥ ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥ ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥੧੨॥ {ਪੰਨਾ ੬੭੪}**

**ਪਦ ਅਰਥ** :—ਪ੍ਰਤਿਪਾਲਕ—ਪਾਲਣ ਵਾਲੇ । ਨਾਇਕ—ਆਗੂ । ਨਿਮਖ—ਅੱਖ ਝਮਕਣ ਜਿਤਨਾ ਸਮਾ । ਤੁਮਰੇ ਧਾਰੇ—ਤੇਰੇ ਆਸਰੇ ।੧।

ਜਿਹਵਾ—ਜੀਭ । ਕਹੀਐ—ਬਿਆਨ ਕੀਤਾ ਜਾ ਸਕਦਾ ਹੈ । ਤੇਰੋ—ਤੇਰਾ । ਕਿਨ ਹੀ—ਕਿਨਿ ਹੀ, ਕਿਸੇ ਪਾਸੋਂ ਭੀ {ਲਫ਼ਜ਼ 'ਕਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਲਹੀਐ—ਲੱਭਿਆ ਜਾ ਸਕਦਾ ।੧।ਰਹਾਉ।

ਕੋਟਿ—ਕ੍ਰੋੜਾਂ । ਪਰਾਧ—ਅਪਰਾਧ । ਖੰਡਹੁ—ਨਾਸ ਕਰਦੇ ਹੋ । ਬਿਧਿ—ਤਰੀਕਾ । ਅਗਿਆਨ—ਗਿਆਨ-ਹੀਣ, ਆਤਮਕ ਜੀਵਨ ਦੀ ਸੂਝ ਤੋਂ ਸੱਖਣੇ । ਅਲਪ—ਥੋੜੀ, ਹੋਛੀ । ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ ।੨।

ਤੁਮਾਰੀ—ਤੇਰੀ ਹੀ । ਸੁਹੇਲੇ—ਸੁਖ ਦੇਣ ਵਾਲੇ । ਰਾਖਨਹਾਰ—ਰੱਖਿਆ ਕਰਨ ਦੀ ਸਮਰਥਾ ਵਾਲੇ ! ਗੋਲੇ—ਗ਼ੁਲਾਮ ।੩।

**ਅਰਥ** :—ਹੇ ਅਣਗਿਣਤ ਗੁਣਾਂ ਦੇ ਮਾਲਕ ! ਹੇ ਬੇਅੰਤ ਮਾਲਕ-ਪ੍ਰਭੂ ! ਕਿਸੇ ਭੀ ਪਾਸੋਂ ਤੇਰੇ ਗੁਣਾਂ ਦਾ ਅੰਤ ਨਹੀਂ ਲੱਭਿਆ ਜਾ ਸਕਿਆ । (ਮਨੁੱਖ ਦੀ) ਇਕ ਜੀਭ ਨਾਲ ਤੇਰਾ ਕੇਹੜਾ ਕੇਹੜਾ ਗੁਣ ਦੱਸਿਆ ਜਾਏ ? ।੧।ਰਹਾਉ।

ਹੇ ਪ੍ਰਭੂ ! ਤੂੰ ਸਭ ਦਾਤਾਂ ਦੇਣ ਵਾਲਾ ਹੈਂ, ਤੂੰ ਮਾਲਕ ਹੈਂ, ਤੂੰ ਸਭਨਾਂ ਨੂੰ ਪਾਲਣ ਵਾਲਾ ਹੈਂ, ਤੂੰ ਸਾਡਾ ਆਗੂ ਹੈਂ (ਜੀਵਨ-ਅਗਵਾਈ ਦੇਣ ਵਾਲਾ ਹੈਂ), ਤੂੰ ਸਾਡਾ ਖਸਮ ਹੈਂ । ਹੇ ਪ੍ਰਭੂ ! ਤੂੰ ਹੀ ਇਕ ਇਕ ਛਿਨ ਸਾਡੀ ਪਾਲਣਾ ਕਰਦਾ ਹੈਂ, ਅਸੀ (ਤੇਰੇ) ਬੱਚੇ ਤੇਰੇ ਆਸਰੇ (ਜੀਊਂਦੇ) ਹਾਂ ।੧।

ਹੇ ਪ੍ਰਭੂ ! ਤੂੰ ਸਾਡੇ ਕ੍ਰੋੜਾਂ ਅਪਰਾਧ ਨਾਸ ਕਰਦਾ ਹੈਂ, ਤੂੰ ਸਾਨੂੰ ਅਨੇਕਾਂ ਤਰੀਕਿਆਂ ਨਾਲ (ਜੀਵਨ-ਜੁਗਤਿ) ਸਮਝਾਂਦਾ ਹੈਂ । ਅਸੀ ਜੀਵ ਆਤਮਕ ਜੀਵਨ ਦੀ ਸੂਝ ਤੋਂ ਸੱਖਣੇ ਹਾਂ, ਸਾਡੀ ਅਕਲ ਥੋੜੀ ਹੈ ਹੋਛੀ ਹੈ । (ਫਿਰ ਭੀ) ਤੂੰ ਆਪਣਾ ਮੁੱਢ-ਕਦੀਮਾਂ ਦਾ ਪਿਆਰ ਵਾਲਾ ਸੁਭਾਉ ਕਾਇਮ ਰੱਖਦਾ ਹੈਂ ।੨।

ਹੇ ਨਾਨਕ ! (ਆਖ—) ਹੇ ਪ੍ਰਭੂ ! ਅਸੀ ਤੇਰੇ ਹੀ ਆਸਰੇ-ਪਰਨੇ ਹਾਂ, ਸਾਨੂੰ ਤੇਰੀ ਹੀ (ਸਹਾਇਤਾ ਦੀ) ਆਸ ਹੈ, ਤੂੰ ਹੀ ਸਾਡਾ ਸੱਜਣ ਹੈਂ, ਤੂੰ ਹੀ ਸਾਨੂੰ ਸੁਖ ਦੇਣ ਵਾਲਾ ਹੈਂ । ਹੇ ਦਇਆਵਾਨ ! ਹੇ ਸਭ ਦੀ ਰੱਖਿਆ ਕਰਨ-ਜੋਗੇ ! ਸਾਡੀ ਰੱਖਿਆ ਕਰ, ਅਸੀ ਤੇਰੇ ਘਰ ਦੇ ਗ਼ੁਲਾਮ ਹਾਂ ।੩।੧੨।

**ਧਨਾਸਰੀ ਮਹਲਾ ੫ ॥ ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥ ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥੧॥ ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ ॥ ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ ॥੧॥ ਰਹਾਉ ॥ ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ ॥ ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ ॥੨॥ ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ ॥ ਸਾਧ ਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ ॥੩॥੧੩॥ {ਪੰਨਾ ੬੭੪}**

**ਪਦ ਅਰਥ** :—ਦੈਨ—ਦੇਣੇ । ਕਹੂੰ—ਕਿਸੇ ਨਾਲ ਭੀ । ਭੀਜੈ—ਭਿੱਜਦਾ, ਖ਼ੁਸ਼ ਹੁੰਦਾ । ਕਹੂੰ ਸੰਜਮ—ਕਿਸੇ ਭੀ ਜੁਗਤਿ ਨਾਲ । ਬੋਲਹਿ—ਬੋਲਦੇ ਹਨ । ਬੈਨ—ਬਚਨ ।੧।

ਕੋ—ਦਾ । ਮਨ ਚੈਨ—ਮਨ ਦੀ ਸ਼ਾਂਤੀ । ਬਹੁ ਪ੍ਰਕਾਰ—ਕਈ ਤਰੀਕਿਆਂ ਨਾਲ । ਸਭਿ—ਸਾਰੇ ਜੀਵ । ਤਾ ਕਉ—ਉਸ (ਪਰਮਾਤਮਾ) ਨੂੰ । ਬਿਖਮੁ—ਮੁਸ਼ਕਿਲ । ਲੈਨ ਨ ਜਾਈ—ਲੱਭਦਾ ਨਹੀਂ ।੧।ਰਹਾਉ।

ਬਸੁਧਾ—ਧਰਤੀ । ਭ੍ਰਮਨ ਬਸੁਧਾ ਕਰਿ—ਸਾਰੀ ਧਰਤੀ ਉਤੇ ਚੱਕਰ ਲਾ ਕੇ । ਉਰਧ ਤਾਪ—ਉਲਟੇ ਹੋ ਕੇ ਤਪ ਕਰਨੇ । ਗੈਨ—ਆਕਾਸ਼, ਗਗਨ, ਦਸਮ ਦੁਆਰ । ਲੈ ਗੈਨ—ਦਸਮ ਦੁਆਰ ਵਿਚ ਪ੍ਰਾਣ ਚਾੜ੍ਹ ਕੇ । ਪਤੀਆਨੋ—ਪਤੀਜਦਾ । ਜੈਨ ਜੁਗਿਤ ਕਰਿ—ਜੈਨੀਆਂ ਵਾਲੀ ਜੁਗਤੀ ਕਰ ਕੇ ।੨।

ਨਿਰਮੋਲਕੁ—ਜਿਸ ਦਾ ਕੋਈ ਮੁੱਲ ਨਾਹ ਪਾਇਆ ਜਾ ਸਕੇ । ਤਿਨਿ—ਉਸ (ਮਨੁੱਖ) ਨੇ । ਜਿਸੁ ਕਿਰਪੈਨ—ਜਿਸ ਜਿਸ ਉਤੇ ਕਿਰਪਾ ਹੁੰਦੀ ਹੈ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਰੰਗਿ—ਪ੍ਰੇਮ-ਰੰਗ ਵਿਚ । ਭੇਟੇ—ਮਿਲਦੇ ਹਨ । ਸੁਖਿ—ਸੁਖ-ਆਨੰਦ ਵਿਚ । ਜਨ ਰੈਨ—ਉਸ ਮਨੁੱਖ ਦੀ (ਉਮਰ ਦੀ) ਰਾਤ (ਗੁਜ਼ਰਦੀ ਹੈ) ।੩।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਜਪਿਆਂ (ਹੀ) ਮਨ ਨੂੰ ਸ਼ਾਂਤੀ (ਪ੍ਰਾਪਤ ਹੁੰਦੀ ਹੈ) ! ਸਾਰੇ ਲੋਕ ਕਈ ਤਰੀਕਿਆਂ ਨਾਲ ਉਸ ਪਰਮਾਤਮਾ ਨੂੰ ਲੱਭਦੇ ਹਨ, (ਪਰ ਸਿਮਰਨ ਤੋਂ ਬਿਨਾ ਉਸ ਨੂੰ ਲੱਭਣਾ) ਔਖਾ ਹੈ, ਨਹੀਂ ਲੱਭ ਸਕੀਦਾ ।੧।ਰਹਉ।

ਹੇ ਭਾਈ ! ਲੋਕ ਦੇਵ-ਪੂਜਾ ਕਰਦੇ ਹਨ, ਵਰਤ ਰੱਖਦੇ ਹਨ, ਮੱਥੇ ਉਤੇ ਤਿਲਕ ਲਾਂਦੇ ਹਨ, ਤੀਰਥਾਂ ਉਤੇ ਇਸ਼ਨਾਨ ਕਰਦੇ ਹਨ, (ਗਰੀਬਾਂ ਨੂੰ) ਬੜੇ ਦਾਨ-ਪੁੰਨ ਕਰਦੇ ਹਨ, ਮਿੱਠੇ ਬੋਲ ਬੋਲਦੇ ਹਨ, ਪਰ ਅਜੇਹੀ ਕਿਸੇ ਭੀ ਜੁਗਤਿ ਨਾਲ ਮਾਲਕ-ਪ੍ਰਭੂ ਖ਼ੁਸ਼ ਨਹੀਂ ਹੁੰਦਾ ।੧।

ਹੇ ਭਾਈ ! ਜਪ ਤਪ ਕਰ ਕੇ, ਸਾਰੀ ਧਰਤੀ ਉਤੇ ਚੱਕਰ ਲਾ ਕੇ, ਸਿਰ-ਭਾਰ ਤਪ ਕਰ ਕੇ, ਪ੍ਰਾਣ ਦਸਮ ਦੁਆਰ ਵਿਚ ਚਾੜ੍ਹ ਕੇ, ਜੋਗ-ਮਤ ਦੀਆਂ ਜੁਗਤੀਆਂ ਕਰ ਕੇ, ਜੈਨ-ਮਤ ਦੀਆਂ ਜੁਗਤੀਆਂ ਕਰ ਕੇ—ਇਹਨਾਂ ਤਰੀਕਿਆਂ ਨਾਲ ਭੀ ਮਾਲਕ-ਪ੍ਰਭੂ ਨਹੀਂ ਪਤੀਜਦਾ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਇਕ ਐਸਾ ਪਦਾਰਥ ਹੈ ਜਿਸ ਦਾ ਕੋਈ ਮੁੱਲ ਨਹੀਂ ਪੈ ਸਕਦਾ—ਇਹ ਦਾਤਿ ਉਸ ਮਨੁੱਖ ਨੇ ਹਾਸਲ ਕੀਤੀ ਹੈ ਜਿਸ ਉੱਤੇ ਪਰਮਾਤਮਾ ਦੀ ਕਿਰਪਾ ਹੋਈ ਹੈ । ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸੰਗਤਿ ਦੀ ਰਾਹੀਂ ਪ੍ਰੇਮ-ਰੰਗ ਵਿਚ ਜੁੜ ਕੇ ਜਿਸ ਮਨੁੱਖ ਨੂੰ ਪ੍ਰਭੂ ਜੀ ਮਿਲੇ ਹਨ, ਉਸ ਮਨੁੱਖ ਦੀ ਜੀਵਨ-ਰਾਤ ਸੁਖ-ਆਨੰਦ ਵਿਚ ਬੀਤਦੀ ਹੈ ।੩।੧੩।

**ਨੋਟ** :—ਇਥੋਂ ਤਕ ਧਨਾਸਰੀ ਰਾਗ ਵਿਚ 'ਮਹਲਾ ੫' ਦੇ ੧੩ ਸ਼ਬਦ ਆ ਚੁਕੇ ਹਨ । ਇਸ ਤੋਂ ਅਗਲੇ ਸ਼ਬਦ ਦਾ ਜੋੜ-ਅੰਕ ੧੪ ਹੈ । ਇਸ ਦਾ ਭਾਵ ਇਹ ਹੈ ਕਿ ਅੰਕ ੧੩ ਤੋਂ ਅਗਾਂਹ ਨਵਾਂ ਸ਼ਬਦ ਸ਼ੁਰੂ ਹੋਇਆ ਹੈ । ਸਿਰਲੇਖ 'ਧਨਾਸਰੀ ਮਹਲਾ ੫' ਨਾ ਲਿਖਣ ਨਾਲ ਭੀ ਕੋਈ ਭਲੇਖੇ ਵਾਲੀ ਗੱਲ ਨਹੀਂ ਹੈ ।

**ਧਨਾਸਰੀ ਮਹਲਾ ੫ ॥ ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ ਹਰਿ ਹਰਿ ਨਾਮੁ ਸੁਨਾਵੈ ॥ ਅਸਥਿਰੁ ਕਰੇ ਨਿਹਚਲੁ ਇਹੁ ਮਨੂਆ ਬਹੁਰਿ ਨ ਕਤਹੂ ਧਾਵੈ ॥੧॥ ਹੈ ਕੋਊ ਐਸੋ ਹਮਰਾ ਮੀਤੁ ॥ ਸਗਲ ਸਮਗ੍ਰੀ ਜੀਉ ਹੀਉ ਦੇਉ ਅਰਪਉ ਅਪਨੋ ਚੀਤੁ ॥੧॥ ਰਹਾਉ ॥ ਪਰ ਧਨ ਪਰ ਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥ ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ ॥੨॥ ਗੁਣ ਨਿਧਾਨ ਦਇਆਲ ਪੁਰਖ ਪ੍ਰਭ ਸਰਬ ਸੂਖ ਦਇਆਲਾ ॥ ਮਾਗੈ ਦਾਨੁ ਨਾਮੁ ਤੇਰੋ ਨਾਨਕੁ ਜਿਉ ਮਾਤਾ ਬਾਲ ਗੁਪਾਲਾ ॥੩॥੧੪॥ {ਪੰਨਾ ੬੭੪}**

**ਪਦ ਅਰਥ** :—ਤੇ—ਤੋਂ । ਛੁਟਕਾਵੈ—ਛੁਡਾ ਦੇਵੇ । ਅਸਥਿਰੁ—ਅਡੋਲ । ਨਿਹਚਲੁ—ਚੰਚਲਤਾ-ਹੀਨ । ਬਹੁਰਿ—ਮੁੜ । ਕਤ ਹੂ—ਕਿਤੇ ਭੀ । ਧਾਵੈ—ਦੌੜੇ ।੧।

ਸਮਗ੍ਰੀ—ਮਾਲ-ਅਸਬਾਬ । ਜੀਉ—ਜਿੰਦ । ਹੀਉ—ਹਿਰਦਾ । ਦੇਉ—ਦੇਉਂ, ਮੈਂ ਦੇ ਦਿਆਂ । ਅਰਪਉ—ਅਰਪਉਂ ।੧।ਰਹਾਉ।

ਪਰ ਤਨ—ਪਰਾਇਆ ਸਰੀਰ, ਪਰਾਈ ਇਸਤ੍ਰੀ । ਸੰਭਾਖਨੁ—ਬਚਨ-ਬਿਲਾਸ, ਗੋਸ਼ਟਿ । ਕੀਰਤਨਿ—ਕੀਰਤਨ ਵਿਚ ।੨।

ਗੁਣ ਨਿਧਾਨ—ਹੇ ਗੁਣਾਂ ਦੇ ਖ਼ਜ਼ਾਨੇ ! ਪੁਰਖ—ਹੇ ਸਰਬ-ਵਿਆਪਕ ! ਨਾਨਕੁ ਮਾਗੈ—ਨਾਨਕ ਮੰਗਦਾ ਹੈ {ਲਫ਼ਜ਼ 'ਨਾਨਕ' ਅਤੇ 'ਨਾਨਕੁ' ਦਾ ਫ਼ਰਕ ਚੇਤੇ ਰੱਖਣਾ} । ਗੁਪਾਲਾ—ਹੇ ਗੋਪਾਲ ! ।੩।

**ਅਰਥ** :—ਜੇ ਕੋਈ ਮੈਨੂੰ ਇਹੋ ਜਿਹਾ ਮੇਰਾ ਮਿੱਤਰ ਮਿਲ ਜਾਏ (ਜੇਹੜਾ ਮੈਨੂੰ ਮਾਇਆ ਦੇ ਬੰਧਨਾਂ ਤੋਂ ਛੁਡਾ ਲਏ) ਮੈਂ ਉਸ ਨੂੰ ਆਪਣਾ ਸਾਰਾ ਧਨ-ਪਦਾਰਥ, ਆਪਣੀ ਜਿੰਦ, ਆਪਣਾ ਹਿਰਦਾ ਦੇ ਦਿਆਂ । ਮੈਂ ਆਪਣਾ ਚਿੱਤ ਉਸ ਦੇ ਹਵਾਲੇ ਕਰ ਦਿਆਂ ।੧।ਰਹਾਉ।

ਜੇਹੜਾ ਮਿੱਤਰ ਮੈਨੂੰ ਮਾਇਆ ਦੇ ਬੰਧਨਾਂ ਤੋਂ ਛੁਡਾ ਲਏ, ਮੈਨੂੰ ਪਰਮਾਤਮਾ ਮਿਲਾ ਦੇਵੇ, ਮੈਨੂੰ ਪਰਮਾਤਮਾ ਦਾ ਨਾਮ ਸਦਾ ਸੁਣਾਇਆ ਕਰੇ, ਮੇਰੇ ਇਸ ਮਨ ਨੂੰ ਡੋਲਣ ਤੋਂ ਚੰਚਲਤਾ ਤੋਂ ਹਟਾ ਲਏ, ਤਾ ਕਿ ਇਹ ਫਿਰ ਕਿਸੇ ਭੀ ਪਾਸੇ ਭਟਕਿਆ ਨਾਹ ਕਰੇ (ਮੈਂ ਆਪਣੇ ਸਭ ਕੁਝ ਉਸ ਦੇ ਹਵਾਲੇ ਕਰ ਦਿਆਂ) ।੧।

(ਕੋਈ ਐਸਾ ਮਿੱਤਰ ਮਿਲ ਪਏ ਜਿਸ ਦੀ ਕਿਰਪਾ ਨਾਲ) ਪਰਾਇਆ ਧਨ, ਪਰਾਈ ਇਸਤ੍ਰੀ, ਪਰਾਈ ਨਿੰਦਾ—ਇਹਨਾਂ ਨਾਲ ਮੇਰਾ ਪਿਆਰ ਨਾਹ ਬਣੇ । ਮੈਂ ਸੰਤਾਂ ਦਾ ਸੰਗ ਕਰਿਆ ਕਰਾਂ, ਮੇਰਾ ਸੰਤਾਂ ਨਾਲ ਹੀ ਬਚਨ-ਬਿਲਾਸ ਰਹੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਮੇਰਾ ਮਨ ਹਰ ਵੇਲੇ ਸੁਚੇਤ ਰਿਹਾ ਕਰੇ ।੨।

ਹੇ ਗੁਣਾਂ ਦੇ ਖ਼ਜ਼ਾਨੇ ! ਹੇ ਦਇਆ ਦੇ ਘਰ ! ਹੇ ਸਰਬ-ਵਿਆਪਕ ! ਹੇ ਪ੍ਰਭੂ ! ਹੇ ਸਾਰੇ ਸੁਖਾਂ ਦੀ ਬਖ਼ਸ਼ਸ਼ ਕਰਨ ਵਾਲੇ ! ਹੇ ਗੋਪਾਲ ! ਜਿਵੇਂ ਬੱਚੇ ਆਪਣੀ ਮਾਂ ਪਾਸੋਂ (ਖਾਣ ਪੀਣ ਲਈ ਮੰਗਦੇ ਹਨ) ਮੈਂ ਤੇਰਾ ਦਾਸ ਨਾਨਕ ਤੇਰੇ ਪਾਸੋਂ ਤੇਰੇ ਨਾਮ ਦਾ ਦਾਨ ਮੰਗਦਾ ਹਾਂ ।੩।੧੪।

**ਧਨਾਸਰੀ ਮਹਲਾ ੫ ॥ ਹਰਿ ਹਰਿ ਲੀਨੇ ਸੰਤ ਉਬਾਰਿ ॥ ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ ॥੧॥ ਰਹਾਉ ॥ ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ ॥ ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿਨ ਮੰਝਾਰਿ ॥੧॥ ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ ॥ ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ ॥੨॥੧੫॥ {ਪੰਨਾ ੬੭੪}**

**ਪਦ ਅਰਥ** :—ਲੀਨੇ ਉਬਾਰਿ—(ਸਦਾ ਹੀ) ਬਚਾ ਲਏ ਹਨ, ਬਚਾਂਦਾ ਆ ਰਿਹਾ ਹੈ । ਚਿਤਵੈ—ਸੋਚਦਾ ਹੈ । ਬੁਰਿਆਈ—ਹਾਨੀ, ਨੁਕਸਾਨ । ਤਿਸ ਹੀ ਕਉ—ਉਸੇ ਨੂੰ ਹੀ । ਮਾਰਿ—ਮਾਰੇ, ਮਾਰ ਦੇਂਦਾ ਹੈ । ਆਤਮਕ ਮੌਤੇ ਮਾਰ ਦੇਂਦਾ ਹੈ ।੧।ਰਹਾਉ।

ਸਹਾਈ—ਮਦਦਗਾਰ । ਹਾਰਿ—ਹਾਰ ਖਾ ਕੇ, ਅਸਫਲ ਹੋ ਕੇ । ਭ੍ਰਮਤ ਭ੍ਰਮਤ—(ਨਿੰਦਿਆ ਦੇ ਕੰਮ ਵਿਚ) ਭਟਕਦੇ ਭਟਕਦੇ । ਊਹਾਂ ਹੀ—ਉਸ ਨਿੰਦਿਆ ਦੇ ਗੇੜ ਵਿਚ ਹੀ । ਮੂਏ—ਆਤਮਕ ਮੌਤੇ ਮਰ ਗਏ । ਬਾਹੁੜਿ—ਮੁੜ । ਗ੍ਰਿਹਿਨ ਮੰਝਾਰਿ—ਘਰਾਂ ਵਿਚ ਹੀ, ਅਨੇਕਾਂ ਜੂਨਾਂ ਵਿਚ {ਨੋਟ :—ਪਾਠ "ਗ੍ਰਿਹਿ ਨ ਮੰਝਾਰਿ" ਗ਼ਲਤ ਹੈ । ਜੇ ਸੰਬੰਧਕ "ਮੰਝਾਰਿ" ਦਾ ਸੰਬੰਧ ਲਫ਼ਜ਼ 'ਗ੍ਰਿਹਿ' ਨਾਲ ਹੁੰਦਾ, ਤਾਂ ਇਹ ਲਫ਼ਜ਼

'ਗ੍ਰਿਹ' ਹੁੰਦਾ । ਲਫ਼ਜ਼ 'ਗ੍ਰਿਹਿ' ਦਾ ਆਪਣਾ ਹੀ ਅਰਥ ਹੈ 'ਘਰ ਵਿਚ' । ਇਸ ਨੂੰ ਹੋਰ ਸੰਬੰਧਕ ਦੀ ਲੋੜ ਨਹੀਂ ਰਹੀ । ਸੋ, ਅਸਲ ਪਾਠ ਹੈ "ਗ੍ਰਿਹਿਨ ਮੰਝਾਰਿ" । ਲਫ਼ਜ਼ 'ਗ੍ਰਿਹਿਨ' ਲਫ਼ਜ਼ 'ਗ੍ਰਿਹ' ਤੋਂ ਬਹੁ-ਵਚਨ ਬਣਾਇਆ ਗਿਆ ਹੈ} ।੧।

ਦੁਖ ਭੰਜਨ ਸਰਣਿ—ਦੁੱਖਾਂ ਦੇ ਨਾਸ ਕਰਨ ਵਾਲੇ ਦੀ ਸਰਨ ਵਿਚ । ਅਪਾਰਿ—ਅਪਾਰ ਪ੍ਰਭੂ ਵਿਚ ਲੀਨ ਹੋ ਕੇ । ਕੈ ਦਰਬਾਰਿ—ਦੇ ਦਰਬਾਰ ਵਿਚ ।੨।

**ਅਰਥ** :—ਹੇ ਭਾਈ ! ਪਰਮਾਤਮਾ ਆਪਣੇ ਸੰਤਾਂ ਨੂੰ ਸਦਾ ਹੀ ਬਚਾਂਦਾ ਆ ਰਿਹਾ ਹੈ । ਜੇ ਕੋਈ ਮਨੁੱਖ ਪਰਮਾਤਮਾ ਦੇ ਸੇਵਕ ਦੀ ਕੋਈ ਹਾਨੀ ਕਰਨ ਦੀਆਂ ਸੋਚਾਂ ਸੋਚਦਾ ਹੈ, ਤਾਂ ਪਰਮਾਤਮਾ ਉਸੇ ਨੂੰ ਹੀ ਆਤਮਕ ਮੌਤੇ ਮਾਰ ਦੇਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਆਪਣੇ ਸੇਵਕ ਦਾ ਆਪ ਮਦਦਗਾਰ ਬਣਦਾ ਹੈ, ਉਸ ਦੇ ਨਿੰਦਕ (ਨਿੰਦਾ ਦੇ ਕੰਮ ਵਿਚ) ਹਾਰ ਖਾ ਕੇ ਭੱਜ ਜਾਂਦੇ ਹਨ । ਨਿੰਦਕ ਮਨੁੱਖ ਨਿੰਦਾ ਦੇ ਕੰਮ ਵਿਚ ਭਟਕ ਕੇ ਨਿੰਦਾ ਦੇ ਗੇੜ ਵਿਚ ਹੀ ਆਤਮਕ ਮੌਤ ਸਹੇੜ ਲੈਂਦੇ ਹਨ, ਤੇ ਫਿਰ ਅਨੇਕਾਂ ਜੂਨਾਂ ਵਿਚ ਜਾ ਪੈਂਦੇ ਹਨ ।੧।

ਹੇ ਨਾਨਕ ! (ਆਖ—ਹੇ ਭਾਈ ! ਜੇਹੜਾ ਮਨੁੱਖ) ਦੁੱਖਾਂ ਦੇ ਨਾਸ ਕਰਨ ਵਾਲੇ ਪਰਮਾਤਮਾ ਦੀ ਸਰਨ ਆ ਪੈਂਦਾ ਹੈ, ਉਹ ਉਸ ਬੇਅੰਤ ਪ੍ਰਭੂ ਵਿਚ ਲੀਨ ਹੋ ਕੇ ਸਦਾ ਉਸ ਦੇ ਗੁਣ ਗਾਂਦਾ ਰਹਿੰਦਾ ਹੈ । ਪਰ ਉਸ ਦੀ ਨਿੰਦਾ ਕਰਨ ਵਾਲੇ ਮਨੁੱਖ ਦਾ ਮੂੰਹ ਦੁਨੀਆ ਦੇ ਦਰਬਾਰ ਵਿਚ ਅਤੇ ਦੀਨ ਦੇ ਦਰਬਾਰ ਵਿਚ (ਲੋਕ ਪਰਲੋਕ ਵਿਚ) ਕਾਲਾ ਹੁੰਦਾ ਹੈ (ਨਿੰਦਕ ਲੋਕ ਪਰਲੋਕ ਵਿਚ ਬਦਨਾਮੀ ਖੱਟਦਾ ਹੈ) ।੨।੧੫।

**ਧਨਾਸਿਰੀ ਮਹਲਾ ੫ ॥ ਅਬ ਹਰਿ ਰਾਖਨਹਾਰੁ ਚਿਤਾਰਿਆ ॥ ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ ਬਿਦਾਰਿਆ ॥੧॥ ਰਹਾਉ ॥ ਗੋਸਟਿ ਭਈ ਸਾਧ ਕੈ ਸੰਗਮਿ ਕਾਮ ਕ੍ਰੋਧੁ ਲੋਭੁ ਮਾਰਿਆ ॥ ਸਿਮਰਿ ਸਿਮਰਿ ਪੂਰਨ ਨਾਰਾਇਨ ਸੰਗੀ ਸਗਲੇ ਤਾਰਿਆ ॥੧॥ ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥ ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ ॥੨॥੧੬॥ {ਪੰਨਾ ੬੭੪-੬੭੫}**

**ਪਦ ਅਰਥ** :—ਅਬ—ਹੁਣ, ਇਸ ਮਨੁੱਖਾ ਜਨਮ ਵਿਚ । ਚਿਤਾਰਿਆ—ਚੇਤੇ ਕਰਨਾ ਸ਼ੁਰੂ ਕੀਤਾ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪੁਨੀਤ—ਪਵਿਤ੍ਰ । ਖਿਨ ਭੀਤਰਿ—ਇਕ ਛਿਨ ਵਿਚ । ਬਿਦਾਰਿਆ—ਨਾਸ ਕਰ ਦਿੱਤਾ ।੧।ਰਹਾਉ।

ਗੋਸਟਿ—ਮਿਲਾਪ । ਸਾਧ—ਗੁਰੂ । ਸੰਗਮਿ—ਸੰਗਤਿ ਵਿਚ । ਸਿਮਰਿ—ਸਿਮਰ ਕੇ । ਸੰਗੀ—ਸਾਥੀ ।੧।

ਅਉਖਧ ਮੂਲ—ਸਭ ਦਵਾਈਆਂ ਦਾ ਮੂਲ । ਮੰਤ੍ਰ ਮੂਲ—ਸਭ ਮੰਤ੍ਰਾਂ ਦਾ ਮੂਲ । ਮਨ—ਹੇ ਮਨ ! ਏਕੈ—ਇਕ ਪਰਮਾਤਮਾ ਦਾ (ਨਾਮ ਹੀ) । ਮਨਿ—ਮਨ ਵਿਚ । ਬਿਸ੍ਵਾਸੁ—ਸਰਧਾ, ਨਿਸ਼ਚਾ । ਰੇਨ—ਧੂੜ । ਬਾਂਛੈ—ਲੋਚਦਾ ਹੈ । ਨਾਨਕੁ ਬਾਂਛੈ—ਨਾਨਕ ਮੰਗਦਾ ਹੈ । ਪੁਨਹੁ ਪੁਨਹੁ—ਮੁੜ ਮੁੜ, ਫਿਰ ਫਿਰ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਇਸ ਮਨੁੱਖਾ ਜਨਮ ਵਿਚ (ਵਿਕਾਰਾਂ ਤੋਂ) ਬਚਾ ਸਕਣ ਵਾਲੇ ਪਰਮਾਤਮਾ ਨੂੰ ਯਾਦ ਕਰਨਾ ਸ਼ੁਰੂ ਕਰ ਦਿੱਤਾ, ਪਰਮਾਤਮਾ ਨੇ ਇਕ ਛਿਨ ਵਿਚ ਉਹਨਾਂ ਨੂੰ ਵਿਕਾਰੀਆਂ ਤੋਂ ਪਵਿਤ੍ਰ ਜੀਵਨ ਵਾਲੇ ਬਣਾ ਦਿੱਤਾ, ਉਹਨਾਂ ਦਾ ਸਾਰਾ ਰੋਗ ਕੱਟ ਦਿੱਤਾ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਜਿਨ੍ਹਾਂ ਮਨੁੱਖਾਂ ਦਾ ਮੇਲ ਹੋ ਗਿਆ, (ਪਰਮਾਤਮਾ ਨੇ ਉਹਨਾਂ ਦੇ ਅੰਦਰੋਂ) ਕਾਮ ਕ੍ਰੋਧ ਲੋਭ ਮਾਰ ਮੁਕਾਇਆ । ਸਰਬ-ਵਿਆਪਕ ਪਰਮਾਤਮਾ ਦਾ ਨਾਮ ਮੁੜ ਮੁੜ ਸਿਮਰ ਕੇ ਉਹਨਾਂ ਨੇ ਆਪਣੇ ਸਾਰੇ ਸਾਥੀ ਭੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਏ ।੧।

ਹੇ ਮਨ ! ਪਰਮਾਤਮਾ ਦਾ ਇਕ ਨਾਮ ਹੀ ਸਾਰੀਆਂ ਦਵਾਈਆਂ ਦਾ ਮੂਲ ਹੈ, ਸਾਰੇ ਮੰਤ੍ਰਾਂ ਦਾ ਮੂਲ ਹੈ । ਜਿਸ ਮਨੁੱਖ ਨੇ ਆਪਣੇ ਮਨ ਵਿਚ ਪਰਮਾਤਮਾ ਵਾਸਤੇ ਸਰਧਾ ਧਾਰ ਲਈ ਹੈ, ਨਾਨਕ ਉਸ ਮਨੁੱਖ ਦੇ ਚਰਨਾਂ ਦੀ ਧੂੜ ਸਦਾ ਮੰਗਦਾ ਹੈ, ਨਾਨਕ ਉਸ ਮਨੁੱਖ ਤੋਂ ਸਦਾ ਸਦਕੇ ਜਾਂਦਾ ਹੈ ।੨।੧੬।

**ਧਨਾਸਰੀ ਮਹਲਾ ੫ ॥ ਮੇਰਾ ਲਾਗੋ ਰਾਮ ਸਿਉ ਹੇਤੁ ॥ ਸਤਿਗੁਰੁ ਮੇਰਾ ਸਦਾ ਸਹਾਈ ਜਿਨਿ ਦੁਖ ਕਾ ਕਾਟਿਆ ਕੇਤੁ ॥੧॥ ਰਹਾਉ ॥ ਹਾਥ ਦੇਇ ਰਾਖਿਓ ਅਪੁਨਾ ਕਰਿ ਬਿਰਥਾ ਸਗਲ ਮਿਟਾਈ ॥ ਨਿੰਦਕ ਕੇ ਮੁਖ ਕਾਲੇ ਕੀਨੇ ਜਨ ਕਾ ਆਪਿ ਸਹਾਈ ॥੧॥ ਸਾਚਾ ਸਾਹਿਬੁ ਹੋਆ ਰਖਵਾਲਾ ਰਾਖਿ ਲੀਏ ਕੰਠਿ ਲਾਇ ॥ ਨਿਰਭਉ ਭਏ ਸਦਾ ਸੁਖ ਮਾਣੇ ਨਾਨਕ ਹਰਿ ਗੁਣ ਗਾਇ ॥੨॥੧੭॥ {ਪੰਨਾ ੬੭੫}**

**ਪਦ ਅਰਥ** :—ਲਾਗੋ—ਲੱਗ ਗਿਆ ਹੈ । ਸਿਉ—ਨਾਲ । ਹੇਤੁ—ਪਿਆਰ । ਸਹਾਈ—ਮਦਦਗਾਰ । ਜਿਨਿ—ਜਿਸ (ਗੁਰੂ) ਨੇ । ਕੇਤੁ—ਝੰਡਾ, ਬੋਦੀ ਵਾਲਾ ਤਾਰਾ ਜੋ ਮਨਹੂਸ ਸਮਝਿਆ ਜਾਂਦਾ ਹੈ ।੧।ਰਹਾਉ।

ਦੇਇ—ਦੇ ਕੇ । ਕਰਿ—ਬਣਾ ਕੇ । ਬਿਰਥਾ—{ॎਯਥਾ} ਪੀੜ, ਦਰਦ । ਸਗਲ—ਸਾਰੀ । ਨਿੰਦਕ ਕੇ ਮੁਖ—ਨਿੰਦਕਾਂ ਦੇ ਮੂੰਹ । ਜਨ—ਸੇਵਕ ।੧।

ਸਾਚਾ—ਸਦਾ ਕਾਇਮ ਰਹਿਣ ਵਾਲਾ । ਕੰਠਿ—ਗਲ ਨਾਲ । ਮਾਣੇ—ਮਾਣਿ, ਮਾਣ । ਸੁਖ—ਆਤਮਕ ਆਨੰਦ । ਗਾਇ—ਗਾ ਕੇ ।੨।

**ਅਰਥ** :—ਹੇ ਭਾਈ ! ਜਿਸ ਗੁਰੂ ਨੇ (ਸਰਨ ਆਏ ਹਰੇਕ ਮਨੁੱਖ ਦਾ) ਬੋਦੀ ਵਾਲਾ ਤਾਰਾ ਹੀ ਸਦਾ ਕੱਟ ਦਿੱਤਾ ਹੈ (ਜੇਹੜਾ ਗੁਰੂ ਹਰੇਕ ਸਰਨ ਆਏ ਮਨੁੱਖ ਦੇ ਦੁੱਖਾਂ ਦੀ ਜੜ੍ਹ ਹੀ ਕੱਟ ਦੇਂਦਾ ਹੈ), ਉਹ ਗੁਰੂ ਮੇਰਾ ਭੀ ਸਦਾ ਲਈ ਮਦਦਗਾਰ ਬਣ ਗਿਆ ਹੈ (ਤੇ, ਉਸ ਦੀ ਕਿਰਪਾ ਨਾਲ) ਮੇਰਾ ਪਰਮਾਤਮਾ ਨਾਲ ਪਿਆਰ ਬਣ ਗਿਆ ਹੈ ।੧।ਰਹਾਉ।

(ਹੇ ਭਾਈ ! ਉਹ ਪਰਮਾਤਮਾ ਆਪਣੇ ਸੇਵਕਾਂ ਨੂੰ ਆਪਣੇ) ਹੱਥ ਦੇ ਕੇ (ਦੁੱਖਾਂ ਤੋਂ) ਬਚਾਂਦਾ ਹੈ, (ਸੇਵਕਾਂ ਨੂੰ) ਆਪਣੇ ਬਣਾ ਕੇ ਉਹਨਾਂ ਦਾ ਸਾਰਾ ਦੁੱਖ-ਦਰਦ ਮਿਟਾ ਦੇਂਦਾ ਹੈ । ਪਰਮਾਤਮਾ ਆਪਣੇ ਸੇਵਕਾਂ ਦਾ ਆਪ ਮਦਦਗਾਰ ਬਣਦਾ ਹੈ, ਤੇ, ਉਹਨਾਂ ਦੀ ਨਿੰਦਾ ਕਰਨ ਵਾਲਿਆਂ ਦੇ ਮੂੰਹ ਕਾਲੇ ਕਰਦਾ ਹੈ ।੧।

ਹੇ ਨਾਨਕ ! ਸਦਾ ਕਾਇਮ ਰਹਿਣ ਵਾਲਾ ਮਾਲਕ (ਆਪਣੇ ਸੇਵਕਾਂ ਦਾ ਆਪ) ਰਾਖਾ ਬਣਦਾ ਹੈ, ਉਹਨਾਂ ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ । ਪਰਮਾਤਮਾ ਦੇ ਸੇਵਕ ਪਰਮਾਤਮਾ ਦੇ ਗੁਣ ਗਾ ਗਾ ਕੇ, ਤੇ, ਸਦਾ ਆਤਮਕ ਆਨੰਦ ਮਾਣ ਕੇ (ਦੁੱਖਾਂ ਕਲੇਸ਼ਾਂ ਵਲੋਂ) ਨਿਡਰ ਹੋ ਜਾਂਦੇ ਹਨ ।੨।੧੭।

**ਧਨਾਸਿਰੀ ਮਹਲਾ ੫ ॥ ਅਉਖਧੁ ਤੇਰੋ ਨਾਮੁ ਦਇਆਲ ॥ ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ ॥੧॥ ਰਹਾਉ ॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥ ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥੧॥ ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸੰਮ੍ਰਥੁ ਪੁਰਖੁ ਮਿਹਰਵਾਨੁ ॥ ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥੨॥੧੮॥ {ਪੰਨਾ ੬੭੫}**

**ਪਦ ਅਰਥ** :—ਅਉਖਧੁ—ਦਵਾਈ । ਦਇਆਲ—ਹੇ ਦਇਆ ਦੇ ਘਰ ! ਆਤੁਰ—ਦੁੱਖੀ । ਮੋਹਿ ਆਤੁਰ—ਮੈਂ ਦੁੱਖੀ ਨੇ । ਗਤਿ—ਉੱਚੀ ਆਤਮਕ ਅਵਸਥਾ । ਕਰਹਿ—ਤੂੰ ਕਰਦਾ ਹੈਂ ।੧।ਰਹਾਉ।

ਅਨੁਗ੍ਰਹੁ—ਕਿਰਪਾ । ਦੁਤੀਆ ਭਾਉ—ਦੂਜਾ ਪਿਆਰ, ਮੇਰ-ਤੇਰ, ਮਾਇਆ ਦਾ ਮੋਹ । ਨਿਵਾਰਿ—ਦੂਰ ਕਰ । ਕਾਟਿ—ਕੱਟ ਕੇ । ਕਰਿ ਲੇਹੁ—ਬਣਾ ਲੈ । ਆਵਹ—ਅਸੀ ਆਵੀਏ । ਹਾਰਿ—ਹਾਰ ਕੇ ।੧।

ਹਉ ਜੀਵਾਂ—ਮੈਂ ਆਤਮਕ ਜੀਵਨ ਵਾਲਾ ਬਣਿਆ ਰਹਿੰਦਾ ਹਾਂ । ਸੰਮ੍ਰਥੁ—ਸਭ ਤਾਕਤਾਂ ਦਾ ਮਾਲਕ । ਪੁਰਖੁ—ਸਰਬ-ਵਿਆਪਕ । ਕਉ—ਨੂੰ । ਆਰਾਧੀ—ਆਰਾਧੀਂ, ਮੈਂ ਅਰਾਧਦਾ ਰਹਾਂ । ਸਦ—ਸਦਾ ।੨।

**ਅਰਥ** :—ਹੇ ਦਇਆ ਦੇ ਘਰ ਪ੍ਰਭੂ ! ਤੇਰਾ ਨਾਮ (ਮੇਰੇ ਹਰੇਕ ਰੋਗ ਦੀ) ਦਵਾਈ ਹੈ, ਪਰ ਮੈਂ ਦੁੱਖੀਏ ਨੇ ਸਮਝਿਆ ਹੀ ਨਹੀਂ ਸੀ ਕਿ ਤੂੰ ਕਿਤਨੀ ਉੱਚੀ ਆਤਮਕ ਅਵਸਥਾ ਵਾਲਾ ਹੈਂ, (ਫਿਰ ਭੀ) ਤੂੰ ਆਪ ਮੇਰੀ ਪਾਲਣਾ ਕਰਦਾ ਹੈਂ ।੧।ਰਹਾਉ।

ਹੇ ਮੇਰੇ ਮਾਲਕ ! ਮੇਰੇ ਉੱਤੇ ਮੇਹਰ ਕਰ (ਮੇਰੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ । ਹੇ ਪ੍ਰਭੂ ! ਸਾਡੇ (ਮਾਇਆ ਦੇ ਮੋਹ ਦੇ) ਬੰਧਨ ਕੱਟ ਕੇ ਸਾਨੂੰ ਆਪਣੇ ਬਣਾ ਲਵੋ, ਅਸੀ ਕਦੇ (ਮਨੁੱਖ ਜਨਮ ਦੀ ਬਾਜ਼ੀ) ਹਾਰ ਕੇ ਨਾਹ ਆਵੀਏ ।੧।

ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੀ ਸਰਨ ਪੈ ਕੇ ਮੈਂ ਆਤਮਕ ਜੀਵਨ ਵਾਲਾ ਬਣਿਆ ਰਹਿੰਦਾ ਹਾਂ (ਮੈਨੂੰ ਆਪਣੀ ਸਰਨ ਵਿਚ ਰੱਖ) ਤੂੰ ਸਾਰੀਆਂ ਤਾਕਤਾਂ ਦਾ ਮਾਲਕ ਹੈਂ, ਤੂੰ ਸਰਬ-ਵਿਆਪਕ ਹੈਂ, ਤੂੰ (ਸਭ ਉਤੇ) ਦਇਆ ਕਰਨ ਵਾਲਾ ਹੈਂ । (ਹੇ ਭਾਈ ! ਮੇਰੀ ਇਹੀ ਅਰਦਾਸ ਹੈ ਕਿ) ਮੈਂ ਅੱਠੇ ਪਹਰ ਪਰਮਾਤਮਾ ਦਾ ਆਰਾਧਨ ਕਰਦਾ ਰਹਾਂ, ਮੈਂ ਉਸ ਤੋਂ ਸਦਾ ਸਦਕੇ ਜਾਂਦਾ ਹਾਂ ।੨।੧੮।

**ਰਾਗੁ ਧਨਾਸਰੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਹਾ ਹਾ ਪ੍ਰਭ ਰਾਖਿ ਲੇਹੁ ॥ ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥ ਰਹਾਉ ॥ ਅਗਨਿ ਕੁਟੰਬ ਸਾਗਰ ਸੰਸਾਰ ॥ ਭਰਮ ਮੋਹ ਅਗਿਆਨ ਅੰਧਾਰ ॥੧॥ ਊਚ ਨੀਚ ਸੂਖ ਦੂਖ ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ ॥੨॥ ਮਨਿ ਬਾਸਨਾ ਰਚਿ ਬਿਖੈ ਬਿਆਧਿ ॥ ਪੰਚ ਦੂਤ ਸੰਗਿ ਮਹਾ ਅਸਾਧ ॥੩॥ ਜੀਅ ਜਹਾਨੁ ਪ੍ਰਾਨ ਧਨੁ ਤੇਰਾ ॥ ਨਾਨਕ ਜਾਨੁ ਸਦਾ ਹਰਿ ਨੇਰਾ ॥੪॥੧॥੧੯॥ {ਪੰਨਾ ੬੭੫}**

**ਪਦ ਅਰਥ** :—ਹਾ ਹਾ—ਹਾਏ ! ਹਾਏ ! ਪ੍ਰਭ—ਹੇ ਪ੍ਰਭੂ ! ਹਮ ਦੇ—ਅਸਾਂ ਜੀਵਾਂ ਤੋਂ । ਸ੍ਵਾਮੀ—ਹੇ ਸੁਆਮੀ ! ।੧।ਰਹਾਉ।

ਸਾਗਰ—ਸਮੁੰਦਰ । ਅਗਨਿ—ਅੱਗ । ਕੁਟੰਬ—ਪਰਵਾਰ (ਦਾ ਮੋਹ) । ਭਰਮ—ਭਟਕਣਾ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਅੰਧਾਰ—ਹਨੇਰੇ ।੧।

ਊਚ—ਮਨ ਦਾ ਉੱਚਾ ਹੋ ਜਾਣਾ, ਅਹੰਕਾਰ । ਨੀਚ—ਢਹਿੰਦੀ ਕਲਾ, ਨਿੱਘਰੀ ਹੋਈ ਹਾਲਤ । ਧ੍ਰਾਪਸਿ ਨਾਹੀ—ਰੱਜਦਾ ਨਹੀਂ ।੨।

ਮਨਿ—ਮਨ ਵਿਚ । ਬਾਸਨਾ—ਵਾਸਨਾ । ਰਚਿ—ਰਚ ਕੇ, ਬਣਾ ਕੇ । ਬਿਖੈ—ਵਿਸ਼ੇ-ਵਿਕਾਰ । ਬਿਆਧਿ—ਰੋਗ । ਦੂਤ—ਵੈਰੀ । ਸੰਗਿ—ਨਾਲ । ਅਸਾਧ—ਕਾਬੂ ਨਾਹ ਆ ਸਕਣ ਵਾਲੇ ।੩।

ਜੀਅ—ਸਾਰੇ ਜੀਵ {ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਨਾਨਕ—ਹੇ ਨਾਨਕ ! ਜਾਨੁ—ਸਮਝ । ਨੇਰਾ—ਨੇੜੇ ।੪।

**ਅਰਥ** :—ਹੇ ਪ੍ਰਭੂ ! ਸਾਨੂੰ ਬਚਾ ਲੈ, ਸਾਨੂੰ ਬਚਾ ਲੈ । ਹੇ ਮੇਰੇ ਮਾਲਕ ! (ਇਹਨਾਂ ਵਿਕਾਰਾਂ ਤੋਂ ਬਚਣ ਲਈ) ਅਸਾਂ ਜੀਵਾਂ ਪਾਸੋਂ ਕੁਝ ਨਹੀਂ ਹੋ ਸਕਦਾ ! ਮੇਹਰ ਕਰ, ਆਪਣਾ ਨਾਮ ਬਖ਼ਸ਼ ।੧।ਰਹਾਉ।

ਹੇ ਪ੍ਰਭੂ ! ਇਹ ਸੰਸਾਰ-ਸਮੁੰਦਰ ਪਰਵਾਰ (ਦੇ ਮੋਹ) ਦੀ ਅੱਗ (ਨਾਲ ਭਰਿਆ ਹੋਇਆ) ਹੈ । ਭਟਕਣਾ, ਮਾਇਆ ਦਾ ਮੋਹ, ਆਤਮਕ ਜੀਵਨ ਵਲੋਂ ਬੇ-ਸਮਝੀ—ਇਹ ਸਾਰੇ ਘੁੱਪ ਹਨੇਰੇ ਪਏ ਹੋਏ ਹਨ ।੧।

ਹੇ ਪ੍ਰਭੂ ! ਦੁਨੀਆ ਦੇ ਸੁਖ ਮਿਲਣ ਤੇ ਜੀਵ ਨੂੰ ਅਹੰਕਾਰ ਪੈਦਾ ਹੋ ਜਾਂਦਾ ਹੈ, ਦੁੱਖ ਮਿਲਣ ਤੇ ਨਿੱਘਰੀ ਹੋਈ ਹਾਲਤ ਬਣ ਜਾਂਦੀ ਹੈ । ਜੀਵ (ਮਾਇਆ ਵਲੋਂ ਕਿਸੇ ਵੇਲੇ) ਰੱਜਦਾ ਨਹੀਂ, ਇਸ ਨੂੰ ਮਾਇਆ ਦੀ ਤ੍ਰੇਹ ਮਾਇਆ ਦੀ ਭੁੱਖ ਚੰਬੜੀ ਰਹਿੰਦੀ ਹੈ ।੨।

ਹੇ ਪ੍ਰਭੂ ! ਜੀਵ ਆਪਣੇ ਮਨ ਵਿਚ ਵਾਸਨਾ ਖੜੀਆਂ ਕਰ ਕੇ ਵਿਸ਼ੇ-ਵਿਕਾਰਾਂ ਦੇ ਕਾਰਨ ਰੋਗ ਸਹੇੜ ਲੈਂਦਾ ਹੈ । ਇਹ ਵੱਡੇ ਆਕੀ (ਕਾਮਾਦਿਕ) ਪੰਜ ਵੈਰੀ ਇਸ ਦੇ ਨਾਲ ਚੰਬੜੇ ਰਹਿੰਦੇ ਹਨ ।੩।

ਹੇ ਨਾਨਕ ! (ਜੇ ਇਹਨਾਂ ਵੈਰੀਆਂ ਤੋਂ ਬਚਣਾ ਹੈ, ਤਾਂ) ਪਰਮਾਤਮਾ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਸਮਝ (ਉਸ ਦੇ ਅੱਗੇ ਅਰਦਾਸ ਕਰਿਆ ਕਰ—ਹੇ ਪ੍ਰਭੂ !) ਇਹ ਸਾਰੇ ਜੀਵ, ਇਹ ਜਗਤ, ਇਹ ਧਨ, ਜੀਵਾਂ ਦੇ ਪ੍ਰਾਣ—ਇਹ ਸਭ ਕੁਝ ਤੇਰਾ ਹੀ ਰਚਿਆ ਹੋਇਆ ਹੈ (ਤੂੰ ਹੀ ਵਿਕਾਰਾਂ ਤੋਂ ਬਚਾਣ ਦੇ ਸਮਰਥ ਹੈਂ) ।੪।੧।੧੯।

**ਨੋਟ** :—ਅੰਕ ੧ ਦੱਸਦਾ ਹੈ ਕਿ ਮਹਲਾ ੫ ਦੇ ਸ਼ਬਦਾਂ ਦਾ ਇਹ ਨਵਾਂ ਸੰਗ੍ਰਹ ਹੈ ।

**ਧਨਾਸਰੀ ਮਹਲਾ ੫ ॥ ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ ॥ ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ ॥੧॥ ਸਾਧੂ ਸੰਗਿ ਭਜਹੁ ਗੁਪਾਲ ॥ ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ ॥ ਰਹਾਉ ॥ ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥ ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ ॥੨॥ ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ ॥ ਮੁਕਤਿ ਪਾਈਐ ਸਾਧ ਸੰਗਤਿ ਬਿਨਸਿ ਜਾਇ ਅੰਧਾਰੁ ॥੩॥ ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥ ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ ॥੪॥੨॥੨੦॥ {ਪੰਨਾ ੬੭੫}**

**ਪਦ ਅਰਥ** :—ਦੀਨ—ਗਰੀਬ, ਅਨਾਥ । ਨਿਵਾਰਿ—ਦੂਰ ਕਰ ਕੇ । ਜਨ—ਸੇਵਕ । ਰਾਖੈ—ਲਾਜ ਰੱਖਦਾ ਹੈ । ਤਰਣ—ਜਹਾਜ਼ । ਨਿਧਿ—ਖ਼ਜ਼ਾਨਾ । ਨ ਸਕੈ ਬਿਆਪਿ—ਪੋਹ ਨਹੀਂ ਸਕਦਾ ।੧।

ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਗੋਪਾਲ—ਧਰਤੀ ਦਾ ਪਾਲਣ ਵਾਲਾ । ਆਨ—{ਅਂਯ} ਕੋਈ ਹੋਰ । ਸੰਜਮ—ਜੁਗਤਿ । ਕਟਿ—ਕੱਟ ਲੈ । ਕਲਿ ਕਾਲ—ਸੰਸਾਰ ਦੀ ਕਲਪਣਾ, ਜਗਤ ਦੇ ਝੰਬੇਲੇ ।ਰਹਾਉ ।

ਆਦਿ—ਸ਼ੁਰੂ ਤੋਂ । ਅੰਤਿ—ਅਖ਼ੀਰ ਵਿਚ । ਆਦਿ ਅੰਤਿ—ਜਗਤ ਦੇ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ, ਸਦਾ ਹੀ । ਦਇਆਲ—ਦਇਆ ਦਾ ਘਰ । ਪੂਰਨ—ਸਰਬ-ਵਿਆਪਕ । ਨਿਵਾਰਿ—ਦੂਰ ਕਰ ਲੈ । ਜਪਿ—ਜਪ ਕੇ । ਸੋਇ—ਉਹੀ ।੨।

ਕਰਹਿ—ਕਰਦੇ ਹਨ । ਮੁਕਤਿ—(ਜਗਤ ਦੇ ਝਗੜਿਆਂ ਝੰਬੇਲਿਆਂ ਤੋਂ) ਖ਼ਲਾਸੀ । ਅੰਧਾਰੁ—ਹਨੇਰਾ ।੩।

ਅਧਾਰੁ—ਆਸਰਾ । ਸਾਚਾ—ਸਦਾ ਕਾਇਮ ਰਹਿਣ ਵਾਲਾ ।੪।

**ਅਰਥ** :—ਹੇ ਭਾਈ ! ਗੁਰੂ ਦੀ ਸੰਗਤਿ ਵਿਚ (ਰਹਿ ਕੇ) ਪਰਮਾਤਮਾ ਦਾ ਨਾਮ ਜਪਿਆ ਕਰ । ਇਹਨਾਂ ਜਤਨਾਂ ਨਾਲ ਹੀ ਸੰਸਾਰ ਦੇ ਝੰਬੇਲਿਆਂ ਦੀ ਫਾਹੀ ਕੱਟ । (ਮੈਨੂੰ ਇਸ ਤੋਂ ਬਿਨਾ) ਹੋਰ ਕੋਈ ਜੁਗਤਿ ਨਹੀਂ ਸੁੱਝਦੀ ।ਰਹਾਉ।

ਹੇ ਭਾਈ ! ਪਰਮਾਤਮਾ ਅਨਾਥਾਂ ਦੇ ਦੁੱਖ ਦੂਰ ਕਰ ਕੇ ਆਪਣੇ ਸੇਵਕਾਂ ਦੀ ਲਾਜ ਆਪ ਰੱਖਦਾ ਹੈ । ਉਹ ਪ੍ਰਭੂ (ਸੰਸਾਰ-ਸਮੁੰਦਰ ਤੋਂ ਪਾਰ) ਲੰਘਾਣ ਵਾਸਤੇ (ਮਾਨੋ) ਜਹਾਜ਼ ਹੈ, ਉਹ ਹਰੀ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, (ਉਸ ਦੀ ਸਰਨ ਪਿਆਂ ਕੋਈ) ਦੁੱਖ ਪੋਹ ਨਹੀਂ ਸਕਦਾ ।੧।

ਹੇ ਭਾਈ ! ਜੇਹੜਾ ਦਇਆ-ਦਾ-ਘਰ ਸਰਬ-ਵਿਆਪਕ ਪ੍ਰਭੂ ਸਦਾ ਹੀ (ਜੀਵਾਂ ਦੇ ਸਿਰ ਉਤੇ ਰਾਖਾ) ਹੈ ਤੇ ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਉਸੇ ਮਾਲਕ ਦਾ ਨਾਮ ਸਦਾ ਸਿਮਰਿਆ ਕਰ, ਉਸੇ ਹਰੀ ਦਾ ਨਾਮ ਜਪ ਕੇ ਆਪਣਾ ਜਨਮ-ਮਰਨ ਦਾ ਗੇੜ ਦੂਰ ਕਰ ।੨।

ਹੇ ਭਾਈ ! ਵੇਦ ਸਿੰਮ੍ਰਿਤੀ ਸ਼ਾਸਤਰ (ਹਰੇਕ ਧਰਮ ਪੁਸਤਕ ਜਿਸ ਪਰਮਾਤਮਾ ਦਾ) ਜ਼ਿਕਰ ਕਰਦਾ ਹੈ, ਭਗਤ ਜਨ (ਭੀ ਜਿਸ ਪਰਮਾਤਮਾ ਦੇ ਗੁਣਾਂ ਦਾ) ਵਿਚਾਰ ਕਰਦੇ ਹਨ, ਸਾਧ ਸੰਗਤਿ ਵਿਚ (ਉਸ ਦਾ ਨਾਮ ਸਿਮਰ ਕੇ ਜਗਤ ਦੇ ਝੰਬੇਲਿਆਂ ਤੋਂ) ਖ਼ਲਾਸੀ ਮਿਲਦੀ ਹੈ, (ਮਾਇਆ ਦੇ ਮੋਹ ਦਾ) ਹਨੇਰਾ ਦੂਰ ਹੋ ਜਾਂਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦੇ ਸੋਹਣੇ ਚਰਨ ਹੀ ਭਗਤਾਂ (ਦੇ ਆਤਮਕ ਜੀਵਨ) ਦਾ ਸਰਮਾਇਆ ਹੈ, ਪਰਮਾਤਮਾ ਦੀ ਓਟ ਹੀ ਉਹਨਾਂ ਦਾ ਬਲ ਹੈ, ਸਹਾਰਾ ਹੈ, ਸਦਾ ਕਾਇਮ ਰਹਿਣ ਵਾਲਾ ਆਸਰਾ ਹੈ ।੪।੨।੨੦।

**ਧਨਾਸਰੀ ਮਹਲਾ ੫ ॥ ਫਿਰਤ ਫਿਰਤ ਭੇਟੇ ਜਨ ਸਾਧੂ ਪੂਰੈ ਗੁਰਿ ਸਮਝਾਇਆ ॥ ਆਨ ਸਗਲ ਬਿਧਿ ਕਾਂਮਿ ਨ ਆਵੈ ਹਰਿ ਹਰਿ ਨਾਮੁ ਧਿਆਇਆ ॥੧॥ ਤਾ ਤੇ ਮੋਹਿ ਧਾਰੀ ਓਟ ਗੋਪਾਲ ॥ ਸਰਨਿ ਪਰਿਓ ਪੂਰਨ ਪਰਮੇਸੁਰ ਬਿਨਸੇ ਸਗਲ ਜੰਜਾਲ ॥ ਰਹਾਉ ॥ ਸੁਰਗ ਮਿਰਤ ਪਇਆਲ ਭੂ ਮੰਡਲ ਸਗਲ ਬਿਆਪੇ ਮਾਇ ॥ ਜੀਅ ਉਧਾਰਨ ਸਭ ਕੁਲ ਤਾਰਨ ਹਰਿ ਹਰਿ ਨਾਮੁ ਧਿਆਇ ॥੨॥ ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ ॥ ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ ॥੩॥੩॥੨੧॥ {ਪੰਨਾ ੬੭੬}**

**ਪਦ ਅਰਥ** :—ਫਿਰਤ ਫਿਰਤ—ਭਾਲ ਕਰਦਿਆਂ ਕਰਦਿਆਂ । ਭੇਟੇ—ਮਿਲੇ । ਭੇਟੇ ਜਨ ਸਾਧੂ—(ਜਦੋਂ) ਗੁਰੂ ਪੁਰਖ ਨੂੰ ਮਿਲੇ । ਗੁਰਿ—ਗੁਰੂ ਨੇ । ਆਨ—{ਅੰਯ} ਹੋਰ । ਆਨ ਸਗਲ ਬਿਧਿ—ਹੋਰ ਸਾਰੀਆਂ ਜੁਗਤੀਆਂ । ਕਾਂਮਿ—ਕੰਮ ਵਿਚ । ਕਾਂਮਿ ਨ ਆਵੈ—ਲਾਭਦਾਇਕ ਨਹੀਂ ਹੋ ਸਕਦੀ ।੧।

ਤਾ ਤੇ—ਇਸ ਵਾਸਤੇ । ਮੋਹਿ—ਮੈਂ । ਓਟ—ਆਸਰਾ ।ਰਹਾਉ।

ਸੁਰਗ—ਦੇਵ-ਲੋਕ । ਮਿਰਤ—ਮਾਤ-ਲੋਕ । ਪਇਆਲ—ਪਾਤਾਲ । ਭੂ ਮੰਡਲ—ਸਾਰੀਆਂ ਧਰਤੀਆਂ । ਬਿਆਪੇ—ਗ੍ਰਸੇ ਹੋਏ ਹਨ । ਮਾਇ—ਮਾਇਆ (ਵਿਚ) । ਜੀਅ—ਜਿੰਦ । ਜੀਅ ਉਧਾਰਨ—ਜਿੰਦ ਨੂੰ (ਮਾਇਆ ਦੇ ਮੋਹ ਤੋਂ) ਬਚਾਣ ਲਈ ।੨।

ਨਿਰੰਜਨੁ—ਮਾਇਆ ਤੋਂ ਨਿਰਲੇਪ (ਨਿਰ-ਅੰਜਨੁ । ਅੰਜਨੁ—ਮਾਇਆ ਦੀ ਕਾਲਖ) । ਨਿਧਾਨ—ਖ਼ਜ਼ਾਨੇ । ਦੇਇ—ਦੇਂਦਾ ਹੈ । ਕਾਹੂ ਬਿਰਲੇ—ਕਿਸੇ ਵਿਰਲੇ ਮਨੁੱਖ ਨੇ ।੩।

**ਅਰਥ** :—ਹੇ ਭਾਈ ! ਭਾਲ ਕਰਦਿਆਂ ਕਰਦਿਆਂ ਜਦੋਂ ਮੈਂ ਗੁਰੂ ਮਹਾ ਪੁਰਖ ਨੂੰ ਮਿਲਿਆ, ਤਾਂ ਪੂਰੇ ਗੁਰੂ ਨੇ (ਮੈਨੂੰ) ਇਹ ਸਮਝ ਬਖ਼ਸ਼ੀ ਕਿ (ਮਾਇਆ ਦੇ ਮੋਹ ਤੋਂ ਬਚਣ ਲਈ) ਹੋਰ ਸਾਰੀਆਂ ਜੁਗਤੀਆਂ ਵਿਚੋਂ ਕੋਈ ਇੱਕ ਜੁਗਤਿ ਭੀ ਕੰਮ ਨਹੀਂ ਆਉਂਦੀ । ਪਰਮਾਤਮਾ ਦਾ ਨਾਮ ਸਿਮਰਿਆ ਹੋਇਆ ਹੀ ਕੰਮ ਆਉਂਦਾ ਹੈ ।੧।

ਇਸ ਵਾਸਤੇ, ਹੇ ਭਾਈ ! ਮੈਂ ਪਰਮਾਤਮਾ ਦਾ ਆਸਰਾ ਲੈ ਲਿਆ । (ਜਦੋਂ ਮੈਂ) ਸਰਬ-ਵਿਆਪਕ ਪਰਮਾਤਮਾ ਦੀ ਸਰਨ ਪਿਆ, ਤਾਂ ਮੇਰੇ ਸਾਰੇ (ਮਾਇਆ ਦੇ) ਜੰਜਾਲ ਨਾਸ ਹੋ ਗਏ ।ਰਹਾਉ।

ਹੇ ਭਾਈ ! ਦੇਵ ਲੋਕ, ਮਾਤ-ਲੋਕ, ਪਾਤਾਲ-ਸਾਰੀ ਹੀ ਸ੍ਰਿਸ਼ਟੀ ਮਾਇਆ (ਦੇ ਮੋਹ) ਵਿਚ ਫਸੀ ਹੋਈ ਹੈ । ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰ, ਇਹੀ ਹੈ ਜਿੰਦ ਨੂੰ (ਮਾਇਆ ਦੇ ਮੋਹ ਵਿਚੋਂ) ਬਚਾਣ ਵਾਲਾ, ਇਹੀ ਹੈ ਸਾਰੀਆਂ ਕੁਲਾਂ ਨੂੰ ਤਾਰਨ ਵਾਲਾ ।੨।

ਹੇ ਨਾਨਕ ! ਮਾਇਆ ਤੋਂ ਨਿਰਲੇਪ ਪਰਮਾਤਮਾ ਦਾ ਨਾਮ ਗਾਣਾ ਚਾਹੀਦਾ ਹੈ, (ਨਾਮ ਦੀ ਬਰਕਤਿ ਨਾਲ) ਸਾਰੇ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਜਾਂਦੀ ਹੈ, ਪਰ (ਇਹ ਭੇਤ) ਕਿਸੇ (ਉਸ) ਵਿਰਲੇ ਮਨੁੱਖ ਨੇ ਸਮਝਿਆ ਹੈ ਜਿਸ ਨੂੰ ਮਾਲਕ-ਪ੍ਰਭੂ ਆਪ ਮੇਹਰ ਕਰ ਕੇ (ਨਾਮ ਦੀ ਦਾਤਿ) ਦੇਂਦਾ ਹੈ ।੩।੩।੨੧।

**ਧਨਾਸਰੀ ਮਹਲਾ ੫ ਘਰੁ ੨ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਛੋਡਿ ਜਾਹਿ ਸੇ ਕਰਹਿ ਪਰਾਲ ॥ ਕਾਮਿ ਨ ਆਵਹਿ ਸੇ ਜੰਜਾਲ ॥ ਸੰਗਿ ਨ ਚਾਲਹਿ ਤਿਨ ਸਿਉ ਹੀਤ ॥ ਜੋ ਬੈਰਾਈ ਸੇਈ ਮੀਤ ॥੧॥ ਐਸੇ ਭਰਮਿ ਭੁਲੇ ਸੰਸਾਰਾ ॥ ਜਨਮੁ ਪਦਾਰਥੁ ਖੋਇ ਗਵਾਰਾ ॥ ਰਹਾਉ ॥ ਸਾਚੁ ਧਰਮੁ ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ ਰਚਿਓ ਮੀਠਾ ॥ ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥ ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾ ਈ ਖੋਵੈ ॥ ਹੁਕਮੁ ਨ ਬੂਝੈ ਆਵਣ ਜਾਣੇ ॥ ਪਾਪ ਕਰੈ ਤਾ ਪਛੋਤਾਣੇ ॥੩॥ ਜੋ ਤੁਧੁ ਭਾਵੈ ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ ॥ ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥੪॥੧॥੨੨॥ {ਪੰਨਾ ੬੭੬}**

**ਪਦ ਅਰਥ** :—ਜਾਹਿ—ਜਾਂਦੇ ਹਨ । ਕਰਹਿ—ਕਰਦੇ ਹਨ । ਸੇ ਪਰਾਲ—ਉਹ ਵਿਅਰਥ ਕੰਮ {ਪਰਾਲ—ਪਰਾਲੀ; ਮੁੰਜੀ ਦਾ ਨਾੜ} । ਕਾਮਿ ਨ ਆਵਹਿ—ਕੰਮ ਨਹੀਂ ਆਉਂਦੇ । ਸੇ—ਉਹ {ਬਹੁ-ਵਚਨ} । ਸੰਗਿ—ਨਾਲ । ਹੀਤ—ਹਿਤ, ਪਿਆਰ । ਬੈਰਾਈ—ਵੈਰੀ ।੧।

ਭਰਮਿ—ਭਰਮ ਵਿਚ । ਭੂਲੇ—ਕੁਰਾਹੇ ਪਿਆ ਹੋਇਆ । ਸੰਸਾਰਾ—ਜਗਤ । ਖੋਇ—ਗਵਾ ਰਿਹਾ ਹੈ ।ਰਹਾਉ।

ਸਾਚੁ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਭਾਵੈ—ਚੰਗਾ ਲੱਗਦਾ । ਧੋਹ—ਠੱਗੀ । ਸਿਉ—ਨਾਲ । ਮੀਠਾ—ਮਿੱਠਾ (ਜਾਣ ਕੇ) । ਮਰਣੁ—ਮੌਤ ।੨।

ਵਸਤੁ—ਚੀਜ਼ । ਕਉ—ਦੀ ਖ਼ਾਤਰ । ਉਠਿ—ਉੱਠ ਕੇ । ਰੋਵੈ—ਤਰਲੇ ਲੈਂਦਾ ਹੈ । ਸਗਲਾ ਈ—ਸਾਰਾ ਹੀ । ਖੋਵੈ—ਗਵਾ ਲੈਂਦਾ ਹੈ । ਹੁਕਮੁ—ਰਜ਼ਾ । ਆਵਣ ਜਾਣੇ—ਜਨਮ ਮਰਨ ਦੇ ਗੇੜ ।੩।

ਨੋ—ਨੂੰ, ਤੋਂ । ਜਨੁ—ਦਾਸ । ਸਾਹਿਬੁ—ਮਾਲਕ ।੪।

**ਅਰਥ** :—ਹੇ ਭਾਈ ! ਮੂਰਖ ਜਗਤ (ਮਾਇਆ ਦੀ) ਭਟਕਣਾ ਵਿਚ ਪੈ ਕੇ ਅਜੇ ਕੁਰਾਹੇ ਪਿਆ ਹੋਇਆ ਹੈ (ਕਿ ਆਪਣਾ) ਕੀਮਤੀ ਮਨੁੱਖਾ ਜਨਮ ਗਵਾ ਰਿਹਾ ਹੈ ।ਰਹਾਉ।

ਹੇ ਭਾਈ ! ਮਾਇਆ-ਵੇੜ੍ਹੇ ਜੀਵ ਉਹੀ ਨਿਕੰਮੇ ਕੰਮ ਕਰਦੇ ਰਹਿੰਦੇ ਹਨ, ਜਿਨ੍ਹਾਂ ਨੂੰ ਆਖ਼ਰ ਛੱਡ ਕੇ ਇਥੋਂ ਚਲੇ ਜਾਂਦੇ ਹਨ । ਉਹੀ ਜੰਜਾਲ ਸਹੇੜੀ ਰੱਖਦੇ ਹਨ, ਜੇਹੜੇ ਇਹਨਾਂ ਦੇ ਕਿਸੇ ਕੰਮ ਨਹੀਂ ਆਉਂਦੇ । ਉਹਨਾਂ ਨਾਲ ਮੋਹ-ਪਿਆਰ ਬਣਾਈ ਰੱਖਦੇ ਹਨ, ਜੇਹੜੇ (ਅੰਤ ਵੇਲੇ) ਨਾਲ ਨਹੀਂ ਜਾਂਦੇ । ਉਹਨਾਂ (ਵਿਕਾਰਾਂ) ਨੂੰ ਮਿੱਤਰ ਸਮਝਦੇ ਰਹਿੰਦੇ ਹਨ ਜੋ (ਅਸਲ ਵਿਚ ਆਤਮਕ ਜੀਵਨ ਦੇ) ਵੈਰੀ ਹਨ ।੧।

ਹੇ ਭਾਈ ! (ਮਾਇਆ-ਵੇੜ੍ਹੇ ਮੂਰਖ ਮਨੁੱਖ ਨੂੰ) ਸਦਾ-ਥਿਰ ਹਰਿ-ਨਾਮ ਸਿਮਰਨ (ਵਾਲਾ) ਧਰਮ ਅੱਖੀਂ ਵੇਖਿਆ ਨਹੀਂ ਭਾਉਂਦਾ । ਝੂਠ ਨੂੰ ਠੱਗੀ ਨੂੰ ਮਿੱਠਾ ਜਾਣ ਕੇ ਇਹਨਾਂ ਨਾਲ ਮਸਤ ਰਹਿੰਦਾ ਹੈ । ਦਾਤਾਰ-ਪ੍ਰਭੂ ਨੂੰ ਭੁਲਾਈ ਰੱਖਦਾ ਹੈ, ਉਸ ਦੀ ਦਿੱਤੀ ਹੋਈ ਦਾਤਿ ਇਸ ਨੂੰ ਪਿਆਰੀ ਲੱਗਦੀ ਹੈ । (ਮੋਹ ਵਿਚ) ਬੇਬਸ ਹੋਇਆ ਜੀਵ ਆਪਣੀ ਮੌਤ ਨੂੰ ਚੇਤੇ ਨਹੀਂ ਕਰਦਾ ।੨।

ਹੇ ਭਾਈ ! (ਭਟਕਣਾ ਵਿਚ ਪਿਆ ਹੋਇਆ ਜੀਵ) ਉਸ ਚੀਜ਼ ਲਈ ਦੌੜ ਦੌੜ ਤਰਲੇ ਲੈਂਦਾ ਹੈ ਜੋ ਆਖ਼ਰ ਬਿਗਾਨੀ ਹੋ ਜਾਣੀ ਹੈ । ਆਪਣਾ ਇਨਸਾਨੀ ਫ਼ਰਜ਼ ਸਾਰਾ ਹੀ ਭੁਲਾ ਦੇਂਦਾ ਹੈ । ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਨਹੀਂ ਸਮਝਦਾ (ਜਿਸ ਕਰਕੇ ਇਸ ਦੇ ਵਾਸਤੇ) ਜਨਮ ਮਰਨ ਦੇ ਗੇੜ (ਬਣੇ ਰਹਿੰਦੇ ਹਨ) ਨਿੱਤ ਪਾਪ ਕਰਦਾ ਰਹਿੰਦਾ ਹੈ, ਆਖ਼ਰ ਪਛੁਤਾਂਦਾ ਹੈ ।੩।

(ਪਰ, ਹੇ ਪ੍ਰਭੂ ! ਜੀਵਾਂ ਦੇ ਕੀਹ ਵੱਸ ?) ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਅਸਾਂ ਜੀਵਾਂ ਨੂੰ ਕਬੂਲ ਹੁੰਦਾ ਹੈ । ਹੇ ਪ੍ਰਭੂ ! ਮੈਂ ਤੇਰੀ ਮਰਜ਼ੀ ਤੋਂ ਸਦਕੇ ਹਾਂ । ਗਰੀਬ ਨਾਨਕ ਤੇਰਾ ਦਾਸ ਹੈ ਤੇਰਾ ਗ਼ੁਲਾਮ ਹੈ । ਹੇ ਭਾਈ ! ਮੇਰਾ ਮਾਲਕ-ਪ੍ਰਭੂ (ਆਪਣੇ ਦਾਸ ਦੀ ਲਾਜ ਆਪ) ਰੱਖ ਲੈਂਦਾ ਹੈ ।੪।੧।੨੨।

**ਧਨਾਸਰੀ ਮਹਲਾ ੫ ॥ ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ ॥ ਖਾਟਣ ਕਉ ਹਰਿ ਹਰਿ ਰੋਜਗਾਰੁ ॥ ਸੰਚਣ ਕਉ ਹਰਿ ਏਕੋ ਨਾਮੁ ॥ ਹਲਤਿ ਪਲਤਿ ਤਾ ਕੈ ਆਵੈ ਕਾਮ ॥੧॥ ਨਾਮਿ ਰਤੇ ਪ੍ਰਭ ਰੰਗਿ ਅਪਾਰ ॥ ਸਾਧ ਗਾਵਹਿ ਗੁਣ ਏਕ ਨਿਰੰਕਾਰ ॥ ਰਹਾਉ ॥ ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥ ਅਨਦੁ ਸੰਤਨ ਕੈ ਭਗਤਿ ਗੋਵਿੰਦ ॥ ਸੂਖੁ ਸੰਤਨ ਕੈ ਬਿਨਸੀ ਚਿੰਦ ॥੨॥ ਜਹ ਸਾਧ ਸੰਤਨ ਹੋਵਹਿ ਇਕਤ੍ਰ ॥ ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥ ਸਾਧ ਸਭਾ ਮਹਿ ਅਨਦ ਬਿਸ੍ਰਾਮ ॥ ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥੩॥ ਦੁਇ ਕਰ ਜੋੜਿ ਕਰੀ ਅਰਦਾਸਿ ॥ ਚਰਨ ਪਖਾਰਿ ਕਹਾਂ ਗੁਣਤਾਸ ॥ ਪ੍ਰਭ ਦਇਆਲ ਕਿਰਪਾਲ ਹਜੂਰਿ ॥ ਨਾਨਕੁ ਜੀਵੈ ਸੰਤਾ ਧੂਰਿ ॥੪॥੨॥੨੩॥ {ਪੰਨਾ ੬੭੬}**

**ਪਦ ਅਰਥ** :—ਮੋਹਿ—ਮੈਨੂੰ । ਮਸਕੀਨ—ਆਜਿਜ਼, ਨਿਮਾਣਾ । ਮੋਹਿ ਮਸਕੀਨ—ਮੈਨੂੰ ਨਿਮਾਣੇ ਨੂੰ । ਅਧਾਰੁ—ਆਸਰਾ । ਖਾਟਣ ਕਉ—ਖੱਟਣ ਵਾਸਤੇ । ਰੋਜਗਾਰੁ—ਰੋਜ਼ੀ ਕਮਾਣ ਲਈ ਕੰਮ । ਸੰਚਣ ਕਉ—ਜਮ੍ਹਾਂ ਕਰਨ ਲਈ । ਹਲਤਿ—{ਅੱ} ਇਸ ਲੋਕ ਵਿਚ । ਪਲਤਿ—{ਪਰੱ} ਪਰਲੋਕ ਵਿਚ । ਤਾ ਕੈ ਕਾਮ—ਉਸ ਮਨੁੱਖ ਦੇ ਕੰਮ । ।੧।

ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਰੰਗਿ—ਪ੍ਰੇਮ-ਰੰਗ ਵਿਚ । ਅਪਾਰ—ਬੇਅੰਤ । ਸਾਧ—ਸੰਤ ਜਨ । ਗਵਹਿ—ਗਾਂਦੇ ਹਨ ।ਰਹਾਉ।

ਅਤਿ ਮਸਕੀਨੀ—ਬਹੁਤ ਨਿਮ੍ਰਤਾ । ਚੀਨੀ—ਪਛਾਣੀ । ਜਸੁ—ਸਿਫ਼ਤਿ-ਸਾਲਾਹ । ਸੰਤਨ ਕੈ—ਸੰਤਾਂ ਦੇ ਹਿਰਦੇ ਵਿਚ । ਚਿੰਦ—ਚਿੰਤਾ ।੨।

ਜਹ—ਜਿੱਥੇ । ਇਕਤ੍ਰ—ਇਕੱਠੇ । ਨਾਦ—ਸਾਜ (ਵਜਾ ਕੇ) । ਕਵਿਤ—ਕਵਿਤਾ (ਪੜ੍ਹ ਕੇ) । ਬਿਸ੍ਰਾਮ—ਸ਼ਾਂਤੀ । ਉਨ ਸੰਗੁ—ਉਹਨਾਂ ਦੀ ਸੰਗਤਿ । ਮਸਤਕਿ—ਮੱਥੇ ਉਤੇ । ਕਰਾਮ—ਕਰਮ, ਬਖ਼ਸ਼ਸ਼ ।੩।

ਦੁਇ ਕਰ—ਦੋਵੇਂ ਹੱਥ {ਬਹੁ-ਵਚਨ} । ਕਰੀ—ਕਰੀਂ, ਮੈਂ ਕਰਦਾ ਹਾਂ । ਪਖਾਰਿ—ਧੋ ਕੇ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਧੂਰਿ—ਚਰਨ-ਧੂੜ ।੪।

**ਅਰਥ** :—ਹੇ ਭਾਈ ! ਸੰਤ ਜਨ ਪਰਮਾਤਮਾ ਦੇ ਨਾਮ ਵਿਚ ਮਸਤ ਹੋ ਕੇ, ਬੇਅੰਤ ਪ੍ਰਭੂ ਦੇ ਪ੍ਰੇਮ ਵਿਚ ਜੁੜ ਕੇ, ਇੱਕ ਨਿਰੰਕਾਰ ਦੇ ਗੁਣ ਗਾਂਦੇ ਰਹਿੰਦੇ ਹਨ ।ਰਹਾਉ।

ਹੇ ਭਾਈ ! ਮੈਨੂੰ ਆਜਿਜ਼ ਨੂੰ ਪਰਮਾਤਮਾ ਦਾ ਨਾਮ (ਹੀ) ਆਸਰਾ ਹੈ, ਮੇਰੇ ਵਾਸਤੇ ਖੱਟਣ ਕਮਾਣ ਲਈ ਪਰਮਾਤਮਾ ਦਾ ਨਾਮ ਹੀ ਰੋਜ਼ੀ ਹੈ । ਮੇਰੇ ਵਾਸਤੇ ਇਕੱਠਾ ਕਰਨ ਲਈ (ਭੀ) ਪਰਮਾਤਮਾ ਦਾ ਨਾਮ ਹੀ ਹੈ । (ਜੇਹੜਾ ਮਨੁੱਖ ਹਰਿ-ਨਾਮ-ਧਨ ਇਕੱਠਾ ਕਰਦਾ ਹੈ) ਇਸ ਲੋਕ ਤੇ ਪਰਲੋਕ ਵਿਚ ਉਸ ਦੇ ਕੰਮ ਆਉਂਦਾ ਹੈ ।੧।

ਹੇ ਭਾਈ ! ਬਹੁਤ ਨਿਮ੍ਰਤਾ-ਸੁਭਾਉ ਸੰਤ ਦੀ ਸੋਭਾ (ਦਾ ਮੂਲ) ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਹੀ ਸੰਤ ਦੀ ਵਡਿਆਈ (ਦਾ ਕਾਰਨ) ਹੈ । ਪਰਮਾਤਮਾ ਦੀ ਭਗਤੀ ਸੰਤ ਜਨਾਂ ਦੇ ਹਿਰਦੇ ਵਿਚ ਆਨੰਦ ਪੈਦਾ ਕਰਦੀ ਹੈ । (ਭਗਤੀ ਦੀ ਬਰਕਤਿ ਨਾਲ) ਸੰਤ ਜਨਾਂ ਦੇ ਹਿਰਦੇ ਵਿਚ ਸੁਖ ਬਣਿਆ ਰਹਿੰਦਾ ਹੈ (ਉਹਨਾਂ ਦੇ ਅੰਦਰੋਂ) ਚਿੰਤਾ ਨਾਸ ਹੋ ਜਾਂਦੀ ਹੈ ।੨।

ਹੇ ਭਾਈ ! ਸਾਧ ਸੰਤ ਜਿੱਥੇ (ਭੀ) ਇਕੱਠੇ ਹੁੰਦੇ ਹਨ ਉਥੇ ਉਹ ਸਾਜ ਵਰਤ ਕੇ ਬਾਣੀ ਪੜ੍ਹ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ (ਹੀ) ਗਾਂਦੇ ਹਨ । ਹੇ ਭਾਈ ! ਸੰਤਾਂ ਦੀ ਸੰਗਤਿ ਵਿਚ ਬੈਠਿਆਂ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ਸ਼ਾਂਤੀ ਹਾਸਲ ਹੁੰਦੀ ਹੈ । ਪਰ, ਉਹਨਾਂ ਦੀ ਸੰਗਤਿ ਉਹੀ ਮਨੁੱਖ ਪ੍ਰਾਪਤ ਕਰਦਾ ਹੈ ਜਿਸ ਦੇ ਮੱਥੇ ਉੱਤੇ ਬਖ਼ਸ਼ਸ਼ (ਦਾ ਲੇਖ ਲਿਖਿਆ ਹੋਵੇ) ।੩।

ਹੇ ਭਾਈ ! ਮੈਂ ਆਪਣੇ ਦੋਵੇਂ ਹੱਥ ਜੋੜ ਕੇ ਅਰਦਾਸ ਕਰਦਾ ਹਾਂ ਕਿ ਮੈਂ ਸੰਤ ਜਨਾਂ ਦੇ ਚਰਨ ਧੋ ਕੇ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਨਾਮ ਉਚਾਰਦਾ ਰਹਾਂ । ਹੇ ਭਾਈ ! ਨਾਨਕ ਉਹਨਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਤੋਂ ਆਤਮਕ ਜੀਵਨ ਪ੍ਰਾਪਤ ਕਰਦਾ ਹੈ ਜੇਹੜੇ ਦਇਆਲ ਕਿਰਪਾਲ ਪ੍ਰਭੂ ਦੀ ਹਜ਼ੂਰੀ ਵਿਚ (ਸਦਾ ਟਿਕੇ ਰਹਿੰਦੇ ਹਨ) ।੪।੨।੨੩।

**ਧਨਾਸਰੀ ਮਃ ੫ ॥ ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥ ਡਰਿ ਡਰਿ ਪਚੇ ਮਨਮੁਖ ਵੇਚਾਰੇ ॥੧॥ ਰਹਾਉ ॥ ਸਿਰ ਊਪਰਿ ਮਾਤ ਪਿਤਾ ਗੁਰਦੇਵ ॥ ਸਫਲ ਮੂਰਤਿ ਜਾ ਕੀ ਨਿਰਮਲ ਸੇਵ ॥ ਏਕੁ ਨਿਰੰਜਨੁ ਜਾ ਕੀ ਰਾਸਿ ॥ ਮਿਲਿ ਸਾਧ ਸੰਗਤਿ ਹੋਵਤ ਪਰਗਾਸ ॥੧॥ ਜੀਅਨ ਕਾ ਦਾਤਾ ਪੂਰਨ ਸਭ ਠਾਇ ॥ ਕੋਟਿ ਕਲੇਸ ਮਿਟਹਿ ਹਰਿ ਨਾਇ ॥ ਜਨਮ ਮਰਨ ਸਗਲਾ ਦੁਖੁ ਨਾਸੈ ॥ ਗੁਰਮੁਖਿ ਜਾ ਕੈ ਮਨਿ ਤਨਿ ਬਾਸੈ ॥੨॥ ਜਿਸ ਨੋ ਆਪਿ ਲਏ ਲੜਿ ਲਾਇ ॥ ਦਰਗਹ ਮਿਲੈ ਤਿਸੈ ਹੀ ਜਾਇ ॥ ਸੇਈ ਭਗਤ ਜਿ ਸਾਚੇ ਭਾਣੇ ॥ ਜਮਕਾਲ ਤੇ ਭਏ ਨਿਕਾਣੇ ॥੩॥ ਸਾਚਾ ਸਾਹਿਬੁ ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥ ਘਟਿ ਘਟਿ ਅੰਤਰਿ ਸਗਲ ਅਧਾਰੁ ॥ ਨਾਨਕੁ ਜਾਚੈ ਸੰਤ ਰੇਣਾਰੁ ॥੪॥੩॥੨੪॥ {ਪੰਨਾ ੬੭੭}**

**ਪਦ ਅਰਥ** :—ਕਤ—ਕਿੱਥੇ ? ਜਿ—ਜੇਹੜਾ । ਸਮ੍ਾਰੈ—ਹਿਰਦੈ ਵਿਚ ਵਸਾਈ ਰੱਖਦਾ ਹੈ । ਡਰਿ—ਡਰ ਕੇ । ਪਚੇ—ਖ਼ੁਆਰ ਹੋਏ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਵੇਚਾਰੇ—ਅਨਾਥ ।੧।ਰਹਾਉ।

ਗੁਰਦੇਵ—ਸਭ ਤੋਂ ਵੱਡਾ ਪ੍ਰਕਾਸ਼-ਰੂਪ ਪ੍ਰਭੂ । ਸਫਲ ਮੂਰਤਿ—ਜਿਸ ਦੇ ਦੀਦਾਰ ਨਾਲ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ । ਜਾ ਕੀ—ਜਿਸ ਪਰਮਾਤਮਾ ਦੀ । ਨਿਰਮਲ—ਪਵਿਤ੍ਰ ਕਰਨ ਵਾਲੀ । ਜਾ ਕੀ ਰਾਸਿ—ਜਿਸ ਮਨੁੱਖ ਦੀ ਪੂੰਜੀ । ਪਰਗਾਸ—ਆਤਮਕ ਜੀਵਨ ਦਾ ਚਾਨਣ ।੧।

ਪੂਰਨ—ਵਿਆਪਕ । ਸਭ ਠਾਇ—ਹਰ ਥਾਂ ਵਿਚ । ਕੋਟਿ—ਕ੍ਰੋੜਾਂ । ਨਾਇ—ਨਾਮ ਦੀ ਰਾਹੀਂ । ਗੁਰਮੁਖਿ—ਗੁਰੂ ਦੀ ਰਾਹੀਂ । ਜਾ ਕੈ ਮਨਿ—ਜਿਸ ਮਨੁੱਖ ਦੇ ਮਨ ਵਿਚ । ਬਾਸੈ—ਵੱਸਦਾ ਹੈ ।੨।

ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਲੜਿ—ਲੜ ਨਾਲ, ਪੱਲੇ ਨਾਲ । ਜਾਇ—ਥਾਂ । ਜਿ—ਜੇਹੜੇ । ਸਾਚੇ—ਸਦਾ-ਥਿਰ ਪ੍ਰਭੂ ਨੂੰ । ਨਿਕਾਣੇ—ਨਿਡਰ, ਬੇ-ਮੁਥਾਜ ।੩।

ਸਾਚਾ—ਸਦਾ ਕਾਇਮ ਰਹਿਣ ਵਾਲਾ । ਘਟਿ ਘਟਿ—ਹਰੇਕ ਘਟ ਵਿਚ । ਅੰਤਰਿ—(ਸਭਨਾਂ ਦੇ) ਅੰਦਰ । ਅਧਾਰੁ—ਆਸਰਾ । ਜਾਚੈ—ਮੰਗਦਾ ਹੈ । ਰੇਣਾਰੁ—ਚਰਨ-ਧੂੜ ।੪।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨਿਮਾਣੇ (ਮੌਤ ਆਦਿਕ ਤੋਂ ਡਰ ਕੇ) ਡਰ ਡਰ ਕੇ ਖ਼ੁਆਰ ਹੁੰਦੇ ਰਹਿੰਦੇ ਹਨ, ਪਰ ਜੇਹੜਾ ਮਨੁੱਖ ਖਸਮ-ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਹ ਕਿਤੇ ਭੀ ਨਹੀਂ ਡਰਦਾ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦਾ ਦਰਸਨ ਕੀਤਿਆਂ ਸਾਰੇ ਫਲ ਪ੍ਰਾਪਤ ਹੁੰਦੇ ਹਨ ਜਿਸ ਦੀ ਸੇਵਾ-ਭਗਤੀ ਪਵਿਤ੍ਰ ਜੀਵਨ ਵਾਲਾ ਬਣਾ ਦੇਂਦੀ ਹੈ, ਉਸ ਪ੍ਰਕਾਸ਼-ਰੂਪ ਪ੍ਰਭੂ ਨੂੰ ਮਾਤਾ ਪਿਤਾ ਵਾਂਗ ਜੇਹੜਾ ਮਨੁੱਖ ਆਪਣੇ ਸਿਰ ਉਤੇ (ਰਾਖਾ ਸਮਝਦਾ ਹੈ), ਮਾਇਆ ਤੋਂ ਨਿਰਲੇਪ ਪ੍ਰਭੂ ਦਾ ਨਾਮ ਹੀ ਜਿਸ ਮਨੁੱਖ (ਦੇ ਆਤਮਕ ਜੀਵਨ) ਦਾ ਸਰਮਾਇਆ ਬਣ ਜਾਂਦਾ ਹੈ, ਸਾਧ ਸੰਗਤਿ ਵਿਚ ਮਿਲ ਕੇ ਉਸ ਮਨੁੱਖ ਦੇ ਅੰਦਰ ਜੀਵਨ-ਚਾਨਣ ਹੋ ਜਾਂਦਾ ਹੈ ।੧।

ਹੇ ਭਾਈ ! ਜੇਹੜਾ ਪਰਮਾਤਮਾ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਜੋ ਹਰ ਥਾਂ ਮੌਜੂਦ ਹੈ, ਜਿਸ ਪ੍ਰਭੂ ਦੇ ਨਾਮ ਵਿਚ ਜੁੜਿਆਂ ਕ੍ਰੋੜਾਂ ਦੁੱਖ-ਕਲੇਸ਼ ਮਿਟ ਜਾਂਦੇ ਹਨ, ਗੁਰੂ ਦੀ ਰਾਹੀਂ ਉਹ ਪ੍ਰਭੂ ਜਿਸ ਮਨੁੱਖ ਦੇ ਮਨ ਵਿਚ ਹਿਰਦੇ ਵਿਚ ਆ ਵੱਸਦਾ ਹੈ, ਉਸ ਦਾ ਜਨਮ ਮਰਨ ਦਾ ਸਾਰਾ ਦੁੱਖ ਨਾਸ ਹੋ ਜਾਂਦਾ ਹੈ ।੨।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਨੂੰ ਆਪ ਆਪਣੇ ਲੜ ਲਾ ਲੈਂਦਾ ਹੈ, ਉਸੇ ਨੂੰ ਹੀ ਪਰਮਾਤਮਾ ਦੀ ਹਜ਼ੂਰੀ ਵਿਚ ਥਾਂ ਮਿਲਦੀ ਹੈ । ਹੇ ਭਾਈ ! ਉਹੀ ਮਨੁੱਖ ਪਰਮਾਤਮਾ ਦੇ ਭਗਤ ਅਖਵਾ ਸਕਦੇ ਹਨ, ਜੇਹੜੇ ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ । ਉਹ ਮਨੁੱਖ ਮੌਤ ਤੋਂ ਨਿਡਰ ਹੋ ਜਾਂਦੇ ਹਨ ।੩।

ਹੇ ਭਾਈ ! ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਦਰਬਾਰ (ਭੀ) ਸਦਾ ਕਾਇਮ ਰਹਿਣ ਵਾਲਾ ਹੈ । ਕੋਈ ਮਨੁੱਖ ਉਸ ਦੀ ਕੀਮਤ ਦੀ ਵਿਚਾਰ ਨਹੀਂ ਕਰ ਸਕਦਾ । ਉਹ ਪ੍ਰਭੂ ਹਰੇਕ ਸਰੀਰ ਵਿਚ ਵੱਸਦਾ ਹੈ, (ਸਭ ਜੀਵਾਂ ਦੇ) ਅੰਦਰ ਵੱਸਦਾ ਹੈ, ਸਭ ਜੀਵਾਂ ਦਾ ਆਸਰਾ ਹੈ । ਨਾਨਕ ਉਸ ਪ੍ਰਭੂ ਦੇ ਸੰਤ ਜਨਾਂ ਦੀ ਚਰਨ-ਧੂੜ ਮੰਗਦਾ ਹੈ ।੪।੩।੨੪।

**ਨੋਟ** :—ਇਸ ਤੋਂ ਅਗਾਂਹ ਫਿਰ ਨਵਾਂ ਸੰਗ੍ਰਹ ਸ਼ੁਰੂ ਹੁੰਦਾ ਹੈ ।

**ਧਨਾਸਰੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ ॥ ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ ॥੧॥ ਜਨ ਕਉ ਪ੍ਰਭ ਅਪਨੇ ਕਾ ਤਾਣੁ ॥ ਜੋ ਤੂ ਕਰਹਿ ਕਰਾਵਹਿ ਸੁਆਮੀ ਸਾ**

**ਮਸਲਤਿ ਪਰਵਾਣੁ ॥ ਰਹਾਉ ॥ ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ ॥ ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ ॥੨॥੧॥੨੫॥ {ਪੰਨਾ ੬੭੭}**

**ਪਦ ਅਰਥ** :—ਘਰਿ—ਘਰ ਵਿਚ । ਭਰਵਾਸਾ—ਆਸਰਾ, ਸਹਾਰਾ । ਕੈ ਸੰਗਿ—ਦੇ ਨਾਲ । ਹੈ—ਹੈਂ ਪ੍ਰੀਤਮ ਪ੍ਰਭ—ਹੇ ਪ੍ਰੀਤਮ ਪ੍ਰਭੂ ! ਜਪਉ—ਜਪਉਂ, ਮੈਂ ਜਪਾਂ । ਰੰਗਿ—ਪ੍ਰੇਮ ਵਿਚ (ਟਿਕ) ਕੇ ।੧।

ਕਉ—ਨੂੰ । ਤਾਣੁ—ਆਸਰਾ । ਕਰਾਵਹਿ—ਜੀਵਾਂ ਪਾਸੋਂ ਕਰਾਂਦਾ ਹੈਂ । ਸੁਆਮੀ—ਹੇ ਸੁਆਮੀ ! ਸਾ—ਉਹ {ਇਸਤ੍ਰੀ ਲਿੰਗ} । ਮਸਲਤਿ—ਸਲਾਹ, ਪ੍ਰੇਰਨਾ । ਪਰਵਾਣੁ—ਕਬੂਲ, ਪਸੰਦ ।ਰਹਾਉ।

ਪਤਿ—ਇੱਜ਼ਤ । ਗਤਿ—ਉੱਚੀ ਆਤਮਕ ਅਵਸਥਾ । ਗੁਪਾਲ ਗੁਣ ਸਾਖੀ—ਗੋਪਾਲ ਦੇ ਗੁਣਾਂ ਦੀਆਂ ਸਾਖੀਆਂ । ਦਾਸ ਹਰਿ—ਹਰੀ ਦੇ ਦਾਸ । ਸੰਤੀ—ਸੰਤੀਂ, ਸੰਤਾਂ ਨੇ । ਇਹ ਬਿਧਿ—ਇਹ ਜੀਵਨ-ਜੁਗਤਿ । ਜਾਤੀ—ਸਮਝੀ ਹੈ ।੨।

**ਅਰਥ** :—ਹੇ ਭਾਈ ! ਪ੍ਰਭੂ ਦੇ ਸੇਵਕ ਨੂੰ ਆਪਣੇ ਪ੍ਰਭੂ ਦਾ ਆਸਰਾ ਹੁੰਦਾ ਹੈ । ਹੇ ਮਾਲਕ-ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ ਜੋ ਕੁਝ ਤੂੰ (ਸੇਵਕ ਪਾਸੋਂ) ਕਰਾਂਦਾ ਹੈਂ, (ਸੇਵਕ ਨੂੰ) ਉਹੀ ਪ੍ਰੇਰਨਾ ਪਸੰਦ ਆਉਂਦੀ ਹੈ ।ਰਹਾਉ।

ਹੇ ਪ੍ਰਭੂ ! ਤੇਰੇ ਸੇਵਕ ਨੂੰ ਘਰ ਦੇ ਅੰਦਰ ਭੀ, ਘਰੋਂ ਬਾਹਰ ਭੀ ਤੇਰਾ ਹੀ ਸਹਾਰਾ ਰਹਿੰਦਾ ਹੈ, ਤੂੰ ਆਪਣੇ ਸੇਵਕ ਦੇ (ਸਦਾ) ਨਾਲ ਰਹਿੰਦਾ ਹੈਂ । ਹੇ ਮੇਰੇ ਪ੍ਰੀਤਮ ਪ੍ਰਭੂ ! (ਮੇਰੇ ਉਤੇ ਭੀ) ਮੇਹਰ ਕਰ, ਮੈਂ ਤੇਰੇ ਪਿਆਰ ਵਿਚ ਟਿਕ ਕੇ ਤੇਰਾ ਨਾਮ ਜਪਦਾ ਰਹਾਂ ।੧।

ਹੇ ਭਾਈ ! (ਪਰਮਾਤਮਾ ਦੇ ਸੇਵਕ ਨੂੰ) ਪਰਮਾਤਮਾ (ਦਾ ਨਾਮ ਹੀ) ਇੱਜ਼ਤ ਹੈ, ਪਰਮਾਤਮਾ (ਦਾ ਨਾਮ ਹੀ) ਉੱਚੀ ਆਤਮਕ ਅਵਸਥਾ ਹੈ, ਪਰਮਾਤਮਾ ਦੇ ਗੁਣਾਂ ਦੀਆਂ ਸਾਖੀਆਂ ਸੇਵਕ ਵਾਸਤੇ ਧਨ-ਪਦਾਰਥ ਹੈ । ਹੇ ਨਾਨਕ ! ਪ੍ਰਭੂ ਦੇ ਸੇਵਕ ਪ੍ਰਭੂ ਦੇ ਚਰਨਾਂ ਦੀ ਸਰਨ ਪਏ ਰਹਿੰਦੇ ਹਨ । ਸੰਤ ਜਨਾਂ ਨੇ ਇਸੇ ਨੂੰ (ਸਹੀ) ਜੀਵਨ-ਜੁਗਤਿ ਸਮਝਿਆ ਹੈ ।੨।੧।੨੫।

**ਧਨਾਸਰੀ ਮਹਲਾ ੫ ॥ ਸਗਲ ਮਨੋਰਥ ਪ੍ਰਭ ਤੇ ਪਾਏ ਕੰਠਿ ਲਾਇ ਗੁਰਿ ਰਾਖੇ ॥ ਸੰਸਾਰ ਸਾਗਰ ਮਹਿ ਜਲਨਿ ਨ ਦੀਨੇ ਕਿਨੈ ਨ ਦੁਤਰੁ ਭਾਖੇ ॥੧॥ ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥ ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥ ਰਹਾਉ ॥ ਚਰਨ ਸਰਨਿ ਪੂਰਨ ਪਰਮੇਸਰ ਅੰਤਰਜਾਮੀ ਸਾਖਿਓ ॥ ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ ॥੨॥੨॥੨੬॥ {ਪੰਨਾ ੬੭੭}**

ਪਦ ਅਰਥ :—ਮਨੋਰਥ—ਮੁਰਾਦਾਂ, ਮਨੋ-ਕਾਮਨਾ । ਤੇ—ਤੋਂ, ਪਾਸੋਂ । ਕੰਠਿ—ਗਲ ਨਾਲ । ਗੁਰਿ—ਗੁਰੂ ਨੇ । ਸਾਗਰ—ਸਮੁੰਦਰ । ਕਿਨੈ—(ਉਹਨਾਂ ਵਿਚੋਂ) ਕਿਸੇ ਨੇ ਭੀ । ਦੁਤਰੁ—{ਦੁੱਤਰ} ਤਰਨਾ ਔਖਾ । ਭਾਖੇ—ਆਖਿਆ ।੧।

ਕੈ ਮਨਿ—ਦੇ ਮਨ ਵਿਚ । ਸਾਚਾ—ਅਟੱਲ । ਬਿਸ੍ਵਾਸੁ—ਸਰਧਾ । ਪੇਖਿ—ਵੇਖ ਕੇ । ਉਲਾਸੁ—ਖ਼ੁਸ਼ੀ, ਚਾਉ ।ਰਹਾਉ।

ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਸਾਖਿਓ—ਪਰਤੱਖ ਵੇਖ ਲਿਆ । ਜਾਨਿ—ਜਾਣ ਕੇ । ਬੂਝਿ—ਸਮਝ ਕੇ । ਅੰਕੁਰੁ—ਨਵੇਂ ਉਗਦੇ ਬੂਟੇ ਦੀ ਕੋਮਲ ਕੁਮਲੀ । ਰਾਖਿਓ—ਬਚਾ ਲਈ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ (ਗੁਰੂ ਪਰਮੇਸਰ ਵਾਸਤੇ) ਅਟੱਲ ਸਰਧਾ (ਬਣ ਜਾਂਦੀ) ਹੈ, ਮਾਲਕ-ਪ੍ਰਭੂ ਦੀ ਸੋਭਾ-ਵਡਿਆਈ ਵੇਖ ਵੇਖ ਕੇ ਉਹਨਾਂ ਦੇ ਅੰਦਰ ਸਦਾ ਆਨੰਦ ਬਣਿਆ ਰਹਿੰਦਾ ਹੈ, ਖ਼ੁਸ਼ੀ ਬਣੀ ਰਹਿੰਦੀ ਹੈ ।ਰਹਾਉ।

ਹੇ ਭਾਈ ! ਉਹਨਾਂ ਮਨੁੱਖਾਂ ਨੂੰ ਗੁਰੂ ਨੇ (ਆਪਣੇ) ਗਲ ਨਾਲ ਲਾ ਕੇ (ਸੰਸਾਰ-ਸਮੁੰਦਰ ਤੋਂ) ਬਚਾ ਲਿਆ, ਉਹਨਾਂ ਨੇ ਆਪਣੀਆਂ ਸਾਰੀਆਂ ਮੁਰਾਦਾਂ ਪਰਮਾਤਮਾ ਤੋਂ ਹਾਸਲ ਕਰ ਲਈਆਂ । ਗੁਰੂ ਪਰਮੇਸਰ ਨੇ ਉਹਨਾਂ ਨੂੰ ਸੰਸਾਰ-ਸਮੁੰਦਰ (ਦੇ ਵਿਕਾਰਾਂ ਦੀ ਅੱਗ) ਵਿਚ ਸੜਨ ਨਾਹ ਦਿੱਤਾ ।(ਉਹਨਾਂ ਵਿਚੋਂ) ਕਿਸੇ ਨੇ ਭੀ ਇਹ ਨਾਹ ਆਖਿਆ ਕਿ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਔਖਾ ਹੈ ।੧।

ਹੇ ਭਾਈ ! ਉਹਨਾਂ ਮਨੁੱਖਾਂ ਨੇ ਸਰਬ-ਵਿਆਪਕ ਪਰਮਾਤਮਾ ਦੇ ਚਰਨਾਂ ਦੀ ਸਰਨ ਵਿਚ ਰਹਿ ਕੇ ਹਰੇਕ ਦੇ ਦਿਲ ਦੀ ਜਾਣਨ ਵਾਲੇ ਪਰਮਾਤਮਾ ਨੂੰ ਪਰਤੱਖ (ਹਰ ਥਾਂ) ਵੇਖ ਲਿਆ ਹੈ । ਹੇ ਨਾਨਕ ! (ਉਹਨਾਂ ਦੇ ਦਿਲ ਦੀ) ਜਾਣ ਕੇ ਸਮਝ ਕੇ ਪਰਮਾਤਮਾ ਨੇ ਉਹਨਾਂ ਨੂੰ ਆਪਣਾ ਬਣਾ ਲਿਆ, (ਤੇ, ਇਸ ਤਰ੍ਹਾਂ ਆਪਣੇ ਉਹਨਾਂ) ਭਗਤਾਂ ਦੇ ਅੰਦਰ ਭਗਤੀ ਦਾ ਫੁਟਦਾ ਕੋਮਲ ਅੰਗੂਰ (ਵਿਕਾਰਾਂ ਦੀ ਅੱਗ ਵਿਚ ਸੜਨ ਤੋਂ) ਪਰਮਾਤਮਾ ਨੇ ਬਚਾ ਲਿਆ ।੨।੨।੨੬।

**ਧਨਾਸਰੀ ਮਹਲਾ ੫ ॥ ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥ ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥ ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥ ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ ਰਹਾਉ ॥ ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥ ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥੨॥ ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥ ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥੩॥ ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥ ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥੪॥੩॥੨੭॥ {ਪੰਨਾ ੬੭੭}**

**ਪਦ ਅਰਥ** :—ਜਹ ਜਹ—ਜਿੱਥੇ ਜਿੱਥੇ । ਪੇਖਉ—ਪੇਖਉਂ, ਮੈਂ ਦੇਖਦਾ ਹਾਂ । ਤਹ—ਉੱਥੇ । ਹਜੂਰਿ—ਅੰਗ-ਸੰਗ, ਹਾਜ਼ਰ । ਕਤਹੁ ਜਾਈ—ਕਿਸੇ ਭੀ ਥਾਂ ਤੋਂ । ਜਾਈ—ਥਾਂ । ਰਵਿ ਰਹਿਆ—ਵੱਸ ਰਿਹਾ ਹੈ । ਸਰਬਤ੍ਰ ਮੈ—ਸਭਨਾਂ ਵਿਚ । ਮਨ—ਹੇ ਮਨ ! ।੧।

ਈਤ—ਇਸ ਲੋਕ ਵਿਚ । ਊਤ—ਪਰਲੋਕ ਵਿਚ । ਬੀਛੜੈ—ਵਿਛੁੜਦਾ । ਸੰਗੀ—ਸਾਥੀ । ਗਨੀਐ—ਸਮਝਣਾ ਚਾਹੀਦਾ ਹੈ । ਨਿਮਖ—ਅੱਖ ਝਮਕਣ ਜਿਤਨਾ ਸਮਾ । ਅਲਪ—ਛੋਟਾ, ਥੋੜਾ, ਹੋਛਾ । ਭਨੀਐ—ਆਖਣਾ ਚਾਹੀਦਾ ਹੈ ।ਰਹਾਉ।

ਅਪਿਆਉ—ਰਸ ਆਦਿਕ ਖ਼ੁਰਾਕ । ਊਨ—ਕਮੀ, ਥੁੜ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ ।੨।

ਅਛਲ—ਜਿਸ ਨੂੰ ਧੋਖਾ ਨਹੀਂ ਦਿੱਤਾ ਜਾ ਸਕਦਾ । ਅਛੇਦ—ਜਿਸ ਨੂੰ ਵਿੰਨ੍ਹਿਆ ਨਾਹ ਜਾ ਸਕੇ । ਜਾ ਕਾ ਰੂਪੁ—ਜਿਸ ਦੀ ਹਸਤੀ । ਜਪਿ—ਜਪ ਕੇ । ਜਨ—ਸੇਵਕ, ਭਗਤ । ਆਨੂਪੁ—ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ ।੩।

ਸਾ—ਉਹ {ਇਸਤ੍ਰੀ ਲਿੰਗ} । ਪ੍ਰਭ—ਹੇ ਪ੍ਰਭੂ ! ਜਿਤੁ—ਜਿਸ (ਮਤਿ) ਦੀ ਰਾਹੀਂ । ਰੇਨ—ਧੂੜ । ਪਗ—ਪੈਰ ।੪।

**ਅਰਥ** :—ਹੇ ਭਾਈ ! ਉਸ (ਪਰਮਾਤਮਾ) ਨੂੰ ਹੀ (ਅਸਲ) ਸਾਥੀ ਸਮਝਣਾ ਚਾਹੀਦਾ ਹੈ, (ਜੇਹੜਾ ਸਾਥੋਂ) ਇਸ ਲੋਕ ਵਿਚ ਪਰਲੋਕ ਵਿਚ (ਕਿਤੇ ਭੀ) ਵੱਖਰਾ ਨਹੀਂ ਹੁੰਦਾ । ਉਸ ਸੁਖ ਨੂੰ ਹੋਛਾ ਸੁਖ ਆਖਣਾ ਚਾਹੀਦਾ ਹੈ ਜੇਹੜਾ ਅੱਖ ਝਮਕਣ ਦੇ ਸਮੇ ਵਿਚ ਹੀ ਮੁੱਕ ਜਾਂਦਾ ਹੈ ।ਰਹਾਉ।

ਹੇ ਭਾਈ ! ਮੈਂ ਜਿੱਥੇ ਜਿੱਥੇ ਵੇਖਦਾ ਹਾਂ ਉੱਥੇ ਉੱਥੇ ਹੀ ਪਰਮਾਤਮਾ ਹਾਜ਼ਰ-ਨਾਜ਼ਰ ਹੈ, ਉਹ ਕਿਸੇ ਥਾਂ ਤੋਂ ਭੀ ਦੂਰ ਨਹੀਂ ਹੈ । ਹੇ (ਮੇਰੇ) ਮਨ ! ਤੂੰ ਸਦਾ ਉਸ ਪ੍ਰਭੂ ਨੂੰ ਸਿਮਰਿਆ ਕਰ, ਜੇਹੜਾ ਸਭਨਾਂ ਵਿਚ ਵੱਸ ਰਿਹਾ ਹੈ ।੧।

ਹੇ ਭਾਈ ! ਮੇਰਾ ਉਹ ਪ੍ਰਭੂ ਭੋਜਨ ਦੇ ਕੇ (ਸਭ ਨੂੰ) ਪਾਲਦਾ ਹੈ, (ਉਸ ਦੀ ਕਿਰਪਾ ਨਾਲ) ਕਿਸੇ ਚੀਜ਼ ਦੀ ਥੁੜ ਨਹੀਂ ਰਹਿੰਦੀ । ਉਹ ਪ੍ਰਭੂ (ਸਾਡੇ) ਹਰੇਕ ਸਾਹ ਦੇ ਨਾਲ ਨਾਲ ਸਾਡੀ ਸੰਭਾਲ ਕਰਦਾ ਰਹਿੰਦਾ ਹੈ ।੨।

ਹੇ ਭਾਈ ! ਜੇਹੜਾ ਪ੍ਰਭੂ ਛਲਿਆ ਨਹੀਂ ਜਾ ਸਕਦਾ, ਨਾਸ ਨਹੀਂ ਕੀਤਾ ਜਾ ਸਕਦਾ, ਜਿਸ ਦੀ ਹਸਤੀ ਸਭ ਤੋਂ ਉੱਚੀ ਹੈ, ਤੇ ਹੈਰਾਨ ਕਰਨ ਵਾਲੀ ਹੈ, ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ, ਉਸ ਦੇ ਭਗਤ ਉਸ ਦਾ ਨਾਮ ਜਪ ਜਪ ਕੇ ਆਤਮਕ ਆਨੰਦ ਮਾਣਦੇ ਰਹਿੰਦੇ ਹਨ ।੩।

ਹੇ ਦਇਆ ਦੇ ਘਰ ਪ੍ਰਭੂ ! ਮੈਨੂੰ ਉਹ ਸਮਝ ਬਖ਼ਸ਼ ਜਿਸ ਦੀ ਬਰਕਤਿ ਨਾਲ ਮੈਂ ਤੈਨੂੰ ਹੀ ਸਿਮਰਦਾ ਰਹਾਂ । ਹੇ ਪ੍ਰਭੂ ! ਨਾਨਕ (ਤੇਰੇ ਪਾਸੋਂ) ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹੈ ।੪।੩।੨੭।

**ਧਨਾਸਰੀ ਮਹਲਾ ੫ ॥ ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥ ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥੧॥ ਤੁਮ ਘਰਿ ਆਵਹੁ ਮੇਰੇ ਮੀਤ ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ ਰਹਾਉ ॥ ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥ ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥੨॥ ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥ ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥੩॥ ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥ ਅਚਰਜੁ ਕੀਆ ਕਰਨੈਹਾਰੈ ਨਾਨਕੁ ਸਚੁ ਵਡਿਆਈ ॥੪॥੪॥੨੮॥ {ਪੰਨਾ ੬੭੮}**

**ਪਦ ਅਰਥ** :—ਜਿਨਿ—ਜਿਸ (ਪਰਮਾਤਮਾ) ਨੇ । ਤੁਮ—ਤੈਨੂੰ (ਹੇ ਜਿੰਦੇ !) ਤਿਨਹਿ—ਉਸ ਨੇ ਹੀ । ਬੁਲਾਏ—(ਆਪਣੇ ਵਲ) ਪ੍ਰੇਰਨਾ ਕੀਤੀ ਹੈ । ਸਹਜ ਸੇਤੀ—ਆਤਮਕ ਅਡੋਲਤਾ ਨਾਲ । ਘਰਿ—ਘਰ ਵਿਚ, ਹਿਰਦੇ ਵਿਚ, ਸ੍ਵੈ-ਸਰੂਪ ਵਿਚ । ਆਉ—ਆ, ਟਿਕਿਆ ਰਹੁ । ਮੰਗਲ—ਖ਼ੁਸ਼ੀ । ਧੁਨਿ—ਰੌ । ਨਿਹਚਲ ਰਾਜੁ—ਅਟੱਲ ਹੁਕਮ ।੧।

ਮੇਰੇ ਮੀਤ—ਹੇ ਮੇਰੇ ਮਿੱਤਰ ਮਨ ! ਦੋਖੀ—(ਕਾਮਾਦਿਕ) ਵੈਰੀ । ਨਿਵਾਰੇ—ਦੂਰ ਕਰ ਦਿੱਤੇ ਹਨ । ਅਪਦਾ—ਮੁਸੀਬਤ ।ਰਹਾਉ।

ਕਰਨੇਹਾਰੇ—ਸਭ ਕੁਝ ਕਰ ਸਕਣ ਵਾਲੇ ਨੇ । ਨਾਸਨ ਭਾਜਨ—ਭਟਕਣਾ । ਘਰਿ—ਹਿਰਦੇ ਵਿਚ । ਵਾਜਹਿ—ਵੱਜਦੇ ਹਨ । ਖਸਮਿ—ਖਸਮ ਨੇ । ਨਿਵਾਜੇ—ਆਦਰ-ਮਾਣ ਦਿੱਤਾ ।੨।

ਕਬਹੂ—ਕਦੇ ਭੀ । ਕੈ ਬਚਨਿ—ਦੇ ਬਚਨ ਵਿਚ । ਕੈ ਅਧਾਰਿ—ਦੇ ਆਸਰੇ ਵਿਚ । ਜੈ ਜੈ ਕਾਰੁ—ਸੋਭਾ । ਭੂ ਮੰਡਲ—ਸ੍ਰਿਸ਼ਟੀ । ਊਜਲ—ਰੌਸ਼ਨ ।੩।

ਜਿਸ ਕੇ—ਜਿਸ ਪ੍ਰਭੂ ਜੀ ਦੇ {ਲਫ਼ਜ਼ 'ਜਿਨ' ਬਹੁ-ਵਚਨ ਹੈ, ਆਦਰ-ਸਤਕਾਰ ਲਈ ਵਰਤਿਆ ਹੈ । ਜਿਵੇਂ, "ਪ੍ਰਭ ਜੀ ਬਸਹਿ ਸਾਧ ਕੀ ਰਸਨਾ"} । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} ਸਾਰੇ ਜੀਵ । ਫੇਰੇ—ਮੋੜੇ । ਸਹਾਈ—ਮਦਦਗਾਰ । ਅਚਰਜੁ—ਅਨੋਖਾ ਖੇਲ । ਸਚੁ—ਸਦਾ-ਥਿਰ ।੪।

**ਅਰਥ** :—ਮੇਰੇ ਮਿੱਤਰ (ਮਨ) ! (ਹੁਣ) ਤੂੰ ਹਿਰਦੇ-ਘਰ ਵਿਚ ਟਿਕਿਆ ਰਹੁ (ਆ ਜਾ) । ਪਰਮਾਤਮਾ ਨੇ ਆਪ ਹੀ (ਕਾਮਾਦਿਕ) ਤੇਰੇ ਵੈਰੀ ਦੂਰ ਕਰ ਦਿੱਤੇ ਹਨ, (ਕਾਮਾਦਿਕਾਂ ਤੋਂ ਪੈ ਰਹੀ ਮਾਰ ਦੀ) ਬਿਪਤਾ (ਹੁਣ) ਮੁੱਕ ਗਈ ਹੈ ।ਰਹਾਉ।

(ਹੇ ਮੇਰੀ ਜਿੰਦੇ !) ਜਿਸ ਨੇ ਤੈਨੂੰ (ਸੰਸਾਰ ਵਿਚ) ਭੇਜਿਆ ਹੈ, ਉਸੇ ਨੇ ਤੈਨੂੰ ਆਪਣੇ ਵਲ ਪ੍ਰੇਰਨਾ ਸ਼ੁਰੂ ਕੀਤੀ ਹੋਈ ਹੈ, ਤੂੰ ਆਨੰਦ ਨਾਲ ਆਤਮਕ ਅਡੋਲਤਾ ਨਾਲ ਹਿਰਦੇ-ਘਰ ਵਿਚ ਟਿਕੀ ਰਹੁ । ਹੇ ਜਿੰਦੇ ! ਆਤਮਕ ਅਡੋਲਤਾ ਦੀ ਰੌ ਵਿਚ, ਆਨੰਦ ਖ਼ੁਸ਼ੀ ਪੈਦਾ ਕਰਨ ਵਾਲੇ ਹਰਿ-ਗੁਣ ਗਾਇਆ ਕਰ (ਇਸ ਤਰ੍ਹਾਂ ਕਾਮਾਦਿਕ ਵੈਰੀਆਂ ਉਤੇ) ਅਟੱਲ ਰਾਜ ਕਰ ।੧।

(ਹੇ ਮੇਰੀ ਜਿੰਦੇ !) ਸਭ ਕੁਝ ਕਰ ਸਕਣ ਵਾਲੇ ਖਸਮ-ਪ੍ਰਭੂ ਨੇ ਜਿਨ੍ਹਾਂ ਉਤੇ ਮੇਹਰ ਕੀਤੀ, ਉਹਨਾਂ ਦੇ ਅੰਦਰ ਉਸ ਨੇ ਆਪਣਾ ਆਪ ਪਰਗਟ ਕਰ ਦਿੱਤਾ, ਉਹਨਾਂ ਦੀਆਂ ਭਟਕਣਾਂ ਮੁੱਕ ਗਈਆਂ, ਉਹਨਾਂ ਦੇ ਹਿਰਦੇ-ਘਰ ਵਿਚ ਆਤਮਕ ਆਨੰਦ ਦੇ (ਮਾਨੋ) ਵਾਜੇ ਸਦਾ ਵੱਜਣ ਲੱਗ ਪੈਂਦੇ ਹਨ ।੨।

(ਹੇ ਜਿੰਦੇ !) ਗੁਰੂ ਦੇ ਉਪਦੇਸ਼ ਉਤੇ ਤੁਰ ਕੇ, ਗੁਰੂ ਦੇ ਆਸਰੇ ਰਹਿ ਕੇ, ਤੂੰ ਭੀ (ਕਾਮਾਦਿਕ ਵੈਰੀਆਂ ਦੇ ਟਾਕਰੇ ਤੇ) ਪੱਕੇ ਪੈਰਾਂ ਤੇ ਖਲੋ ਜਾ, ਵੇਖੀਂ, ਹੁਣ ਕਦੇ ਭੀ ਨਾਹ ਡੋਲੀਂ । ਸਾਰੀ ਸ੍ਰਿਸ਼ਟੀ ਵਿਚ ਸੋਭਾ ਹੋਵੇਗੀ, ਪ੍ਰਭੂ ਦੀ ਹਜ਼ੂਰੀ ਵਿਚ ਤੇਰਾ ਮੂੰਹ ਉਜਲਾ ਹੋਵੇਗਾ ।੩।

ਹੇ ਨਾਨਕ ! ਜਿਸ ਪ੍ਰਭੂ ਜੀ ਨੇ ਜੀਵ ਪੈਦਾ ਕੀਤੇ ਹੋਏ ਹਨ, ਉਹ ਆਪ ਹੀ ਇਹਨਾਂ ਨੂੰ (ਵਿਕਾਰਾਂ ਵਲੋਂ) ਮੋੜਦਾ ਹੈ, ਉਹ ਆਪ ਹੀ ਮਦਦਗਾਰ ਬਣਦਾ ਹੈ । ਸਭ ਕੁਝ ਕਰ ਸਕਣ ਵਾਲੇ ਪਰਮਾਤਮਾ ਨੇ ਇਹ ਅਨੋਖੀ ਖੇਡ ਬਣਾ ਦਿੱਤੀ ਹੈ, ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ ।੪।੪।੨੮।

### ਧਨਾਸਰੀ ਮਹਲਾ ੫ ਘਰੁ ੬

**ੴ ਸਤਿਗੁਰ ਪ੍ਰਸਾਦਿ ॥ ਸੁਨਹੁ ਸੰਤ ਪਿਆਰੇ ਬਿਨਉ ਹਮਾਰੇ ਜੀਉ ॥ ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ ਰਹਾਉ ॥ ਮਨ ਨਿਰਮਲ ਕਰਮ ਕਰਿ ਤਾਰਨ ਤਰਨ ਹਰਿ ਅਵਰਿ ਜੰਜਾਲ ਤੇਰੈ ਕਾਹੂ ਨ ਕਾਮ ਜੀਉ ॥ ਜੀਵਨ ਦੇਵਾ ਪਾਰਬ੍ਰਹਮ ਸੇਵਾ ਇਹੁ ਉਪਦੇਸੁ ਮੋ ਕਉ ਗੁਰਿ ਦੀਨਾ ਜੀਉ ॥੧॥ ਤਿਸੁ ਸਿਉ ਨ ਲਾਈਐ ਹੀਤੁ ਜਾ ਕੋ ਕਿਛੁ ਨਾਹੀ ਬੀਤੁ ਅੰਤ ਕੀ ਬਾਰ ਓਹੁ ਸੰਗਿ ਨ ਚਾਲੈ ॥ ਮਨਿ ਤਨਿ ਤੂ ਆਰਾਧ ਹਰਿ ਕੇ ਪ੍ਰੀਤਮ ਸਾਧ ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥੨॥ ਗਹੁ ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ ਅਵਰ ਆਸ ਕਛੁ ਪਟਲੁ ਨ ਕੀਜੈ ॥ ਸੋਈ ਭਗਤੁ ਗਿਆਨੀ ਧਿਆਨੀ ਤਪਾ ਸੋਈ ਨਾਨਕ ਜਾ ਕਉ ਕਿਰਪਾ ਕੀਜੈ ॥੩॥੧॥੨੯॥ {ਪੰਨਾ ੬੭੮}**

ਪਦ ਅਰਥ :—ਸੰਤ ਪਿਆਰੇ—ਹੇ ਪਿਆਰੇ ਸੰਤ ਜਨੋ ! ਬਿਨਉ—{ਵਿਨਯ} ਬੇਨਤੀ । ਮੁਕਤਿ—(ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ । ਕਾਹੂ—ਕਿਸੇ ਦੀ ਭੀ ।ਰਹਾਉ।

ਮਨ—ਹੇ ਮਨ ! ਤਰਨ—ਜਹਾਜ਼ । ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} । ਦੇਵਾ—ਪ੍ਰਕਾਸ਼-ਰੂਪ । ਸੇਵਾ—ਭਗਤੀ । ਮੋ ਕਉ—ਮੈਨੂੰ । ਗੁਰਿ—ਗੁਰੂ ਨੇ ।੧।

ਸਿਉ—ਨਾਲ । ਹੀਤੁ—ਹਿਤ, ਪਿਆਰ । ਜਾ ਕੋ ਬੀਤੁ—ਜਿਸ ਦਾ ਵਿਤ, ਜਿਸ ਦੀ ਪਾਂਇਆਂ । ਬਾਰ—ਵੇਲਾ । ਸੰਗਿ—ਨਾਲ । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਸਾਧ—ਸੰਤ ਜਨ । ਜਾ ਕੈ ਸੰਗਿ—ਜਿਨ੍ਹਾਂ ਦੀ ਸੰਗਤਿ ਵਿਚ । ਛੂਟੈ—ਛੂਟੈਂ, ਮੁੱਕ ਸਕਦੇ ਹਨ ।੨।

ਗਹੁ—ਫੜ । ਹਿਰਦੈ—ਹਿਰਦੇ ਵਿਚ (ਵਸਾ) । ਕਮਲ ਚਰਨ—ਕੌਲ-ਫੁੱਲ ਵਰਗੇ ਕੋਮਲ ਚਰਨ । ਪਟਲੁ—ਪਰਦਾ, ਉਹਲਾ, ਆਸਰਾ । ਕੀਜੈ—ਕਰਨਾ ਚਾਹੀਦਾ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ । ਧਿਆਨੀ—ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਣ ਵਾਲਾ । ਤਪਾ—ਤਪ ਕਰਨ ਵਾਲਾ ।੩।

**ਅਰਥ** :—ਹੇ ਪਿਆਰੇ ਸੰਤ ਜਨੋ ! ਮੇਰੀ ਬੇਨਤੀ ਸੁਣੋ, ਪਰਮਾਤਮਾ (ਦੇ ਸਿਮਰਨ) ਤੋਂ ਬਿਨਾ (ਮਾਇਆ ਦੇ ਬੰਧਨਾਂ ਤੋਂ) ਕਿਸੇ ਦੀ ਭੀ ਖ਼ਲਾਸੀ ਨਹੀਂ ਹੁੰਦੀ ।ਰਹਾਉ।

ਹੇ ਮਨ ! (ਜੀਵਨ ਨੂੰ) ਪਵਿਤ੍ਰ ਕਰਨ ਵਾਲੇ (ਹਰਿ-ਸਿਮਰਨ ਦੇ) ਕੰਮ ਕਰਿਆ ਕਰ, ਪਰਮਾਤਮਾ (ਦਾ ਨਾਮ ਹੀ ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਲਈ ਜਹਾਜ਼ ਹੈ । (ਦੁਨੀਆ ਦੇ) ਹੋਰ ਸਾਰੇ ਜੰਜਾਲ ਤੇਰੇ ਕਿਸੇ ਭੀ ਕੰਮ ਨਹੀਂ ਆਉਣਗੇ । ਪ੍ਰਕਾਸ਼-ਰੂਪ ਪਰਮਾਤਮਾ ਦੀ ਸੇਵਾ-ਭਗਤੀ ਹੀ (ਅਸਲ) ਜੀਵਨ ਹੈ—ਇਹ ਸਿੱਖਿਆ ਮੈਨੂੰ ਗੁਰੂ ਨੇ ਦਿੱਤੀ ਹੈ ।੧।

ਹੇ ਭਾਈ ! ਉਸ (ਧਨ-ਪਦਾਰਥ) ਨਾਲ ਪਿਆਰ ਨਹੀਂ ਪਾਣਾ ਚਾਹੀਦਾ, ਜਿਸ ਦੀ ਕੋਈ ਪਾਂਇਆਂ ਹੀ ਨਹੀਂ । ਉਹ (ਧਨ-ਪਦਾਰਥ) ਅਖ਼ੀਰ ਵੇਲੇ ਨਾਲ ਨਹੀਂ ਜਾਂਦਾ । ਆਪਣੇ ਮਨ ਵਿਚ ਹਿਰਦੇ ਵਿਚ ਤੂੰ ਪਰਮਾਤਮਾ ਦਾ ਨਾਮ ਸਿਮਰਿਆ ਕਰ । ਪਰਮਾਤਮਾ ਨਾਲ ਪਿਆਰ ਕਰਨ ਵਾਲੇ ਸੰਤ ਜਨਾਂ (ਦੀ ਸੰਗਤਿ ਕਰਿਆ ਕਰ), ਕਿਉਂਕਿ ਉਹਨਾਂ (ਸੰਤ ਜਨਾਂ ਦੀ) ਸੰਗਤਿ ਵਿਚ ਤੇਰੇ (ਮਾਇਆ ਦੇ) ਬੰਧਨ ਮੁੱਕ ਸਕਦੇ ਹਨ ।੨।

ਹੇ ਭਾਈ ! ਪਰਮਾਤਮਾ ਦਾ ਆਸਰਾ ਫੜ, (ਆਪਣੇ) ਹਿਰਦੇ ਵਿਚ (ਪਰਮਾਤਮਾ ਦੇ) ਕੋਮਲ ਚਰਨ (ਵਸਾ) (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਦੀ ਆਸ ਨਹੀਂ ਕਰਨੀ ਚਾਹੀਦੀ, ਕੋਈ ਹੋਰ ਆਸਰਾ ਨਹੀਂ ਢੂੰਢਣਾ ਚਾਹੀਦਾ । ਹੇ ਨਾਨਕ ! ਉਹੀ ਮਨੁੱਖ ਭਗਤ ਹੈ, ਉਹੀ ਗਿਆਨਵਾਨ ਹੈ, ਉਹੀ ਸੁਰਤਿ-ਅਭਿਆਸੀ ਹੈ, ਉਹੀ ਤਪਸ੍ਵੀ ਹੈ, ਜਿਸ ਉਤੇ ਪਰਮਾਤਮਾ ਕਿਰਪਾ ਕਰਦਾ ਹੈ ।੩।੧।੨੯।

**ਧਨਾਸਰੀ ਮਹਲਾ ੫ ॥ ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ ॥ ਦੇਖਹੁ ਪਸਾਰਿ ਨੈਨ ਸੁਨਹੁ ਸਾਧੂ ਕੇ ਬੈਨ ਪ੍ਰਾਨਪਤਿ ਚਿਤਿ ਰਾਖੁ ਸਗਲ ਹੈ ਮਰਨਾ ॥ ਰਹਾਉ ॥ ਚੰਦਨ ਚੋਆ ਰਸ ਭੋਗ ਕਰਤ ਅਨੇਕੈ ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ ਏਕੈ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ ॥ ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥੧॥ ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥ ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥੨॥੩੦॥ {ਪੰਨਾ ੬੭੮}**

**ਪਦ ਅਰਥ** :—ਲਾਲ—ਹੇ ਲਾਲ ! ਹੇ ਪਿਆਰੇ ! ਭਲੋ—ਚੰਗਾ । ਰੇ—ਹੇ ਭਾਈ ! ਪਸਾਰਿ ਨੈਨ—ਅੱਖਾਂ ਖੋਲ੍ਹ ਕੇ । ਸਾਧੂ—ਗੁਰੂ । ਬੈਨ—ਬਚਨ । ਪ੍ਰਾਨਪਤਿ—ਜਿੰਦ ਦਾ ਮਾਲਕ । ਚਿਤਿ—ਚਿੱਤ ਵਿਚ । ਸਗਲ—ਸਭਨਾਂ ।ਰਹਾਉ।

ਚੋਆ—ਅਤਰ । ਬਿਖਿਆ—ਮਾਇਆ । ਹੈ—ਹੈਂ । ਫੀਕੇ—ਬੇ-ਸੁਆਦ । ਕੋ—ਦਾ । ਨੀਕੋ—ਚੰਗਾ, ਸੋਹਣਾ । ਆਪਨ ਥਾਪਿਆ—(ਤੂੰ) ਆਪਣਾ ਮਿਥ ਲਿਆ ਹੈ । ਨਿਮਖ—ਅੱਖ ਝਮਕਣ ਜਿਤਨਾ ਸਮਾ {ਨਿਮੇ—} । ਅਰਥੁ—ਧਨ । ਦ੍ਰਬੁ—{ਦ੍ਰਵ੍ਯ} ਧਨ । ਸੰਗਿ —ਨਾਲ ।੧।

ਜਾ ਕੋ ਭਲਾ ਕਰਮੁ—ਜਿਸ ਦੀ ਚੰਗੀ ਕਿਸਮਤ । ਤਿਨਿ—ਉਸ (ਮਨੁੱਖ) ਨੇ । ਓਟ—ਆਸਰਾ । ਗਹੀ—ਫੜੀ, ਲਈ । ਪਲਾ—ਪੱਲਾ, ਲੜ । ਤਿਨ—ਉਹਨਾਂ ਨੂੰ {ਬਹੁ-ਵਚਨ} । ਨਿਧਾਨੁ—ਖ਼ਜ਼ਾਨਾ । ਏਕੈ ਨਿਰੰਕਾਰ—ਇਕ ਨਿਰੰਕਾਰ ਵਿਚ ।੨।

**ਅਰਥ** :—ਹੇ ਮੇਰੇ ਪਿਆਰੇ ! ਹੇ ਭਾਈ ! (ਪਰਮਾਤਮਾ ਦੇ ਦਰ ਤੋਂ) ਪਰਮਾਤਮਾ (ਦਾ ਨਾਮ) ਮੰਗਣਾ ਸਭ ਤੋਂ ਚੰਗਾ ਕੰਮ ਹੈ । ਹੇ ਸੱਜਣ ! ਗੁਰੂ ਦੀ ਬਾਣੀ (ਸਦਾ) ਸੁਣਦੇ ਰਹੋ, ਜਿੰਦ ਦੇ ਮਾਲਕ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖੋ । ਅੱਖਾਂ ਖੋਲ੍ਹ ਕੇ ਵੇਖੋ, (ਆਖ਼ਰ) ਸਭ ਨੇ ਮਰਨਾ ਹੈ ।ਰਹਾਉ।

ਹੇ ਸੱਜਣ ! ਤੂੰ ਚੰਦਨ ਅਤਰ (ਵਰਤਦਾ ਹੈਂ) ਅਤੇ ਅਨੇਕਾਂ ਹੀ ਸੁਆਦਲੇ ਖਾਣੇ ਖਾਂਦਾ ਹੈਂ । ਪਰ, ਵੇਖ, ਇਹ ਵਿਕਾਰ ਪੈਦਾ ਕਰਨ ਵਾਲੇ ਮਾਇਆ ਦੇ ਸਾਰੇ ਭੋਗ ਫਿੱਕੇ ਹਨ । ਸੰਤ ਜਨ ਆਖਦੇ ਹਨ ਕਿ ਸਿਰਫ਼ ਪਰਮਾਤਮਾ ਦਾ ਨਾਮ ਹੀ ਚੰਗਾ ਹੈ । ਤੂੰ ਇਸ ਸਰੀਰ ਨੂੰ ਇਸ ਧਨ ਨੂੰ ਆਪਣਾ ਸਮਝ ਰਿਹਾ ਹੈਂ, (ਇਹਨਾਂ ਦੇ ਮੋਹ ਵਿਚ ਫਸ ਕੇ) ਪਰਮਾਤਮਾ ਦਾ ਨਾਮ ਤੂੰ ਇਕ ਛਿਨ ਭਰ ਭੀ ਨਹੀਂ ਜਪਦਾ । ਵੇਖ, ਇਹ ਧਨ-ਪਦਾਰਥ ਕੁਝ ਭੀ (ਤੇਰੇ) ਨਾਲ ਨਹੀਂ ਜਾਵੇਗਾ ।

ਹੇ ਭਾਈ ! ਜਿਸ ਮਨੁੱਖ ਦੀ ਚੰਗੀ ਕਿਸਮਤ ਹੋਈ, ਉਸ ਨੇ ਸੰਤਾਂ ਦਾ ਆਸਰਾ ਲਿਆ, ਉਸ ਨੇ ਸੰਤਾਂ ਦਾ ਪੱਲਾ ਫੜਿਆ । ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿੰਦੇ ਹਨ, ਉਹਨਾਂ ਨੂੰ ਮੌਤ ਦਾ ਡਰ ਸਤਾ ਨਹੀਂ ਸਕਦਾ ।

ਹੇ ਨਾਨਕ ! ਜਿਸ ਮਨੁੱਖ ਦਾ ਮਨ ਸਿਰਫ਼ ਪਰਮਾਤਮਾ ਵਿਚ ਜੁੜਿਆ ਰਹਿੰਦਾ ਹੈ ਉਸ ਨੇ ਸਭ ਤੋਂ ਵਧੀਆ ਖ਼ਜ਼ਾਨਾ ਲੱਭ ਲਿਆ ਉਸ ਦੇ ਅੰਦਰੋਂ ਅਹੰਕਾਰ ਮਿਟ ਗਿਆ ।੨।੨।੩੦।

**ਧਨਾਸਰੀ ਮਹਲਾ ੫ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥ ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ ਰਹਾਉ ॥ ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ ॥ ਸਾਧ ਸੰਗ ਜਪਿ ਨਿਸੰਗ ਮਨਿ ਨਿਧਾਨੁ ਧਾਰੇ ॥੧॥ ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥ ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥੨॥੧॥੩੧॥ {ਪੰਨਾ ੬੭੯}**

ਪਦ ਅਰਥ :—ਪਿਆਰੇ—ਹੇ ਪਿਆਰੇ ! ਕਲਿ ਕਲੇਸ—ਸੰਸਾਰਕ ਝਗੜੇ । ਮਹਾ—ਵੱਡੇ (ਭਿਆਨਕ) । ਭਉਜਲੁ—ਸੰਸਾਰ-ਸਮੁੰਦਰ । ਤਾਰੇ—ਪਾਰ ਲੰਘਾ ਦੇਂਦਾ ਹੈ ।ਰਹਾਉ।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਨਿਮਖ—ਅੱਖ ਝਮਕਣ ਜਿਤਨਾ ਸਮਾ {ਨਿਮੇ—} । ਰੈਨਿ—ਰਾਤ । ਚਿਤਾਰੇ—ਚਿਤਾਰਿ, ਚੇਤੇ ਰੱਖ । ਸਾਧ ਸੰਗ—ਸਾਧ ਸੰਗਤਿ ਵਿਚ । ਨਿਸੰਗ—ਝਾਕਾ ਲਾਹ ਕੇ । ਮਨਿ—ਮਨ ਵਿਚ । ਨਿਧਾਨੁ—ਖ਼ਜ਼ਾਨਾ । ਧਾਰੇ—ਧਾਰਿ, ਟਿਕਾ ਲੈ ।੧।

ਬੀਚਾਰੇ—ਬੀਚਾਰਿ; ਸੋਚ-ਮੰਡਲ ਵਿਚ ਵਸਾ ਲੈ । ਰੇਨ—ਚਰਨ-ਧੂੜ । ਮੰਗਲ—ਖ਼ੁਸ਼ੀ । ਸਧਾਰੇ—ਦੇਂਦੀ ਹੈ ।੨।

**ਅਰਥ** :—ਹੇ ਪਿਆਰੇ ! ਸਦਾ ਹੀ ਪਰਮਾਤਮਾ ਦਾ ਨਾਮ ਸਿਮਰਿਆ ਕਰ । (ਇਹ ਸਿਮਰਨ) ਇਸ ਵੱਡੇ ਭਿਆਨਕ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ਜਿਸ ਵਿਚ ਬੇਅੰਤ ਸੰਸਾਰਕ ਝਗੜੇ ਹਨ, ਜਿਸ ਵਿਚ ਲੋਭ ਮੋਹ (ਦੀਆਂ ਲਹਿਰਾਂ ਉਠ ਰਹੀਆਂ) ਹਨ ।ਰਹਾਉ।

ਹੇ ਭਾਈ ! ਦਿਨ ਰਾਤ ਛਿਨ ਛਿਨ ਹਰੇਕ ਸਾਹ ਦੇ ਨਾਲ (ਪਰਮਾਤਮਾ ਦਾ ਨਾਮ ਚੇਤੇ ਕਰਦਾ ਰਹੁ । ਸਾਧ ਸੰਗਤਿ ਵਿਚ (ਬੈਠ ਕੇ) ਝਾਕਾ ਲਾਹ ਕੇ ਪਰਮਾਤਮਾ ਦਾ ਨਾਮ ਜਪਿਆ ਕਰ । ਇਹ ਨਾਮ-ਖ਼ਜ਼ਾਨਾ ਆਪਣੇ ਮਨ ਵਿਚ ਵਸਾਈ ਰੱਖ ।੧।

ਹੇ ਪਿਆਰੇ ! ਪਰਮਾਤਮਾ ਦੇ ਕੋਮਲ ਚਰਨਾਂ ਉਤੇ ਆਪਣਾ ਸਿਰ ਨਿਵਾਈ ਰੱਖ । ਗੋਬਿੰਦ ਦੇ ਗੁਣ ਆਪਣੇ ਸੋਚ-ਮੰਡਲ ਵਿਚ ਵਸਾ । ਹੇ ਨਾਨਕ ! ਸੰਤ ਜਨਾਂ ਦੇ ਚਰਨਾਂ ਦੀ ਧੂੜ (ਆਪਣੇ ਮੱਥੇ ਉਤੇ ਲਾਇਆ ਕਰ, ਇਹ ਚਰਨ-ਧੂੜ) ਆਤਮਕ ਖ਼ੁਸ਼ੀਆਂ ਤੇ ਆਤਮਕ ਆਨੰਦ ਦੇਂਦੀ ਹੈ ।੨।੧।੩੧।

**ਧਨਾਸਰੀ ਮਹਲਾ ੫ ਘਰੁ ੮ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥ ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥੧॥ ਗੁਰ ਕਾ ਬਚਨੁ ਬਸੈ ਜੀਅ ਨਾਲੇ ॥ ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥ ਰਹਾਉ ॥ ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ ॥ ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ ॥੨॥੧॥੩੨॥ {ਪੰਨਾ ੬੭੯}**

**ਪਦ ਅਰਥ** :—ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਸਿਮਰਿ—ਸਿਮਰ ਕੇ । ਪਾਵਉ—ਪਾਵਉਂ, ਮੈਂ ਪਾਂਦਾ ਹਾਂ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਮਾਲੇ—ਸਮ੍ਹਾਲਿ, ਸੰਭਾਲ ਕੇ, ਹਿਰਦੇ ਵਿਚ ਵਸਾ ਕੇ । ਲੋਕਿ—ਲੋਕ ਵਿਚ । ਸੰਗਿ—ਨਾਲ । ਸਹਾਈ—ਮਦਦਗਾਰ । ਜਤ ਕਤ—ਜਿੱਥੇ ਕਿਥੇ, ਹਰ ਥਾਂ । ਮੋਹਿ—ਮੇਰਾ ।੧।

ਜੀਅ ਨਾਲੇ—(ਮੇਰੀ) ਜਿੰਦ ਦੇ ਨਾਲ । ਜਲਿ—ਪਾਣੀ ਵਿਚ । ਤਸਕਰੁ—ਚੋਰ । ਭਾਹਿ—ਅੱਗ । ਨ ਸਾਕੈ ਜਾਲੇ—ਜਲਾ ਨ ਸਕੇ ।੧।ਰਹਾਉ।

ਕਉ—ਵਾਸਤੇ । ਟਿਕ—ਟੇਕ, ਸਹਾਰਾ । ਬਾਲੈ—ਬਾਲ ਵਾਸਤੇ । ਬੋਹਿਥੁ—ਜਹਾਜ਼ ।੨।

**ਅਰਥ** :—ਹੇ ਭਾਈ ! (ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਭਰਪੂਰ) ਗੁਰੂ ਦਾ ਸ਼ਬਦ ਮੇਰੀ ਜਿੰਦ ਦੇ ਨਾਲ ਵੱਸਦਾ ਹੈ । (ਪਰਮਾਤਮਾ ਦਾ ਨਾਮ ਇਕ ਐਸਾ ਧਨ ਹੈ, ਜੇਹੜਾ ਪਾਣੀ ਵਿਚ ਡੁੱਬਦਾ ਨਹੀਂ, ਜਿਸ ਨੂੰ ਚੋਰ ਚੁਰਾ ਨਹੀਂ ਸਕਦਾ, ਜਿਸ ਨੂੰ ਅੱਗ ਸਾੜ ਨਹੀਂ ਸਕਦੀ ।੧।ਰਹਾਉ।

ਹੇ ਭਾਈ ! (ਪਰਮਾਤਮਾ ਦੇ ਨਾਮ ਨੂੰ ਮੈਂ ਆਪਣੇ) ਹਰੇਕ ਸਾਹ ਦੇ ਨਾਲ ਹਿਰਦੇ ਵਿਚ ਵਸਾ ਕੇ ਸਿਮਰਦਾ ਹਾਂ, ਤੇ, ਸਿਮਰ ਸਿਮਰ ਕੇ ਆਤਮਕ ਆਨੰਦ ਪ੍ਰਾਪਤ ਕਰਦਾ ਹਾਂ । ਇਹ ਹਰਿ-ਨਾਮ ਇਸ ਲੋਕ ਵਿਚ ਤੇ ਪਰਲੋਕ ਵਿਚ ਮੇਰੇ ਨਾਲ ਮਦਦਗਾਰ ਹੈ, ਹਰ ਥਾਂ ਮੇਰਾ ਰਾਖਾ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਕੰਗਾਲ ਵਾਸਤੇ ਧਨ ਹੈ, ਅੰਨ੍ਹੇ ਵਾਸਤੇ ਡੰਗੋਰੀ ਹੈ, ਜਿਵੇਂ ਬੱਚੇ ਵਾਸਤੇ ਮਾਂ ਦਾ ਦੁੱਧ ਹੈ (ਤਿਵੇਂ ਹਰਿ-ਨਾਮ ਮਨੁੱਖ ਦੀ ਆਤਮਾ ਵਾਸਤੇ ਹੈ) । ਹੇ ਨਾਨਕ ! ਜਿਸ ਮਨੁੱਖ ਉਤੇ ਕਿਰਪਾਲ ਪ੍ਰਭੂ ਨੇ ਕਿਰਪਾ ਕੀਤੀ, ਉਸ ਨੂੰ (ਇਹ ਨਾਮ) ਮਿਲ ਗਿਆ (ਜੋ) ਸਮੁੰਦਰ ਵਿਚ ਜਹਾਜ਼ ਹੈ ।੨।੧।੩੨।

**ਧਨਾਸਰੀ ਮਹਲਾ ੫ ॥ ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ ॥ ਨਵਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥੧॥ ਸੰਤਨ ਕਉ ਅਨਦੁ ਸਗਲ ਹੀ ਜਾਈ ॥ ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ ਰਵਿ ਰਹਿਆ ਸ੍ਰਬ ਠਾਈ ॥੧॥ ਰਹਾਉ ॥ ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ ਅੰਗਿ ਗੁਸਾਈ ॥ ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ ॥੨॥੨॥੩੩॥ {ਪੰਨਾ ੬੭੯}**

**ਪਦ ਅਰਥ** :—ਦਇਆਲ—ਦਇਆਵਾਨ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਰਿਦੈ—ਹਿਰਦੇ ਵਿਚ । ਸਿੰਚਾਈ—ਮੈਂ ਭੀ ਭਰ ਲਵਾਂ । ਨਵ ਨਿਧਿ—(ਧਰਤੀ ਦੇ ਸਾਰੇ ਹੀ) ਨੌ ਖ਼ਜ਼ਾਨੇ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਜਨ ਪਾਈ—ਸੰਤ ਜਨਾਂ ਦੇ ਪੈਰਾਂ ਵਿਚ ।੧।

ਕਉ—ਨੂੰ । ਜਾਈ—ਥਾਂ । ਸਗਲ ਹੀ ਜਾਈ—ਸਭ ਥਾਵਾਂ ਵਿਚ । ਗ੍ਰਿਹਿ—ਘਰ ਵਿਚ । ਰਵਿ ਰਹਿਆ—ਵੱਸ ਰਿਹਾ ਹੈ । ਸ੍ਰਬ—ਸਰਬ, ਸਾਰੀਆਂ । ਠਾਈ—ਥਾਵਾਂ ਵਿਚ ।੧।ਰਹਾਉ।

ਪਹੁਚਨਹਾਰਾ—ਬਰਾਬਰੀ ਕਰ ਸਕਣ ਵਾਲਾ । ਜਾ ਕੈ ਅੰਗਿ—ਜਿਸ ਦੇ ਪੱਖ ਵਿਚ । ਗੁਸਾਈ—ਧਰਤੀ ਦਾ ਖਸਮ-ਪ੍ਰਭੂ । ਤ੍ਰਾਸ—ਡਰ । ਧਿਆਈ—ਧਿਆਇ ।੨।

**ਅਰਥ** :—ਹੇ ਭਾਈ ! ਸੰਤ ਜਨਾਂ ਨੂੰ (ਹਰਿ-ਨਾਮ ਦੀ ਬਰਕਤਿ ਨਾਲ) ਸਭਨੀਂ ਥਾਈਂ ਆਤਮਕ ਆਨੰਦ ਬਣਿਆ ਰਹਿੰਦਾ ਹੈ । ਘਰ ਵਿਚ, (ਘਰੋਂ) ਬਾਹਰ (ਹਰ ਥਾਂ) ਪਰਮਾਤਮਾ ਭਗਤਾਂ ਦਾ (ਰਾਖਾ) ਹੈ । (ਭਗਤਾਂ ਨੂੰ ਪ੍ਰਭੂ) ਸਭਨੀਂ ਥਾਈਂ ਵੱਸਦਾ (ਦਿੱਸਦਾ ਹੈ) ।੧।ਰਹਾਉ।

ਹੇ ਭਾਈ ! ਧਰਤੀ ਦੇ ਸਾਰੇ ਨੌ ਖ਼ਜ਼ਾਨੇ, ਸਾਰੀਆਂ ਕਰਾਮਾਤੀ ਤਾਕਤਾਂ, ਸੰਤ ਜਨਾਂ ਦੇ ਪੈਰਾਂ ਵਿਚ ਟਿਕੀਆਂ ਰਹਿੰਦੀਆਂ ਹਨ । ਪ੍ਰਭੂ ਜੀ ਆਪਣੇ ਸੇਵਕਾਂ ਉਤੇ (ਸਦਾ) ਕਿਰਪਾਲ ਰਹਿੰਦੇ ਹਨ, ਦਇਆਵਾਨ ਰਹਿੰਦੇ ਹਨ । (ਜੇ ਪ੍ਰਭੂ ਦੀ ਕਿਰਪਾ ਹੋਵੇ, ਤਾਂ ਸੰਤ ਜਨਾਂ ਦੀ ਸਰਨ ਪੈ ਕੇ) ਮੈਂ ਭੀ ਆਪਣੇ ਹਿਰਦੇ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਇਕੱਠਾ ਕਰ ਸਕਾਂ ।੧।

ਹੇ ਭਾਈ ! ਜਿਸ ਮਨੁੱਖ ਦੇ ਪੱਖ ਵਿਚ ਪਰਮਾਤਮਾ ਆਪ ਹੁੰਦਾ ਹੈ, ਉਸ ਮਨੁੱਖ ਦੀ ਕੋਈ ਹੋਰ ਮਨੁੱਖ ਬਰਾਬਰੀ ਨਹੀਂ ਕਰ ਸਕਦਾ । ਹੇ ਨਾਨਕ ! (ਆਖ—ਹੇ ਭਾਈ !) ਜਿਸ ਪਰਮਾਤਮਾ ਦਾ ਨਾਮ ਸਿਮਰਦਿਆਂ ਮੌਤ ਦਾ ਸਹਮ ਮੁੱਕ ਜਾਂਦਾ ਹੈ (ਆਤਮਕ ਮੌਤ ਨੇੜੇ ਨਹੀਂ ਢੁਕਦੀ), ਤੂੰ ਭੀ ਉਸ ਦਾ ਨਾਮ ਸਿਮਰਿਆ ਕਰ ।੨।੨।੩੩।

**ਧਨਾਸਰੀ ਮਹਲਾ ੫ ॥ ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥ ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ ॥੧॥ ਜੇ ਕੋਊ ਅਪੁਨੀ ਓਟ ਸਮਾਰੈ ॥ ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥੧॥ ਰਹਾਉ ॥ ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥ ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥੨॥੩॥੩੪॥ {ਪੰਨਾ ੬੭੯}**

**ਪਦ ਅਰਥ** :—ਦਰਬੁ—{ਦ ॥ਯ} ਧਨ । ਦਰਬਵੰਤੁ—ਧਨ ਵਾਲਾ ਮਨੁੱਖ, ਧਨੀ । ਦੇਖਿ—ਵੇਖ ਕੇ । ਗਰਬੈ—ਅਹੰਕਾਰ ਕਰਦਾ ਹੈ । ਭੂਮਵੰਤੁ—ਜ਼ਿਮੀਂ ਦਾ ਮਾਲਕ । ਅਭਿਮਾਨੀ—ਅਹੰਕਾਰੀ । ਰਾਜੁ—ਹਕੂਮਤ । ਜਾਨੈ—ਸਮਝਦਾ ਹੈ । ਟੇਕ—ਆਸਰਾ ।੧।

ਕੋਊ—ਕੋਈ ਮਨੁੱਖ । ਓਟ—ਆਸਰਾ । ਸਮਾਰੈ—ਸੰਭਾਲੇ, ਹਿਰਦੇ ਵਿਚ ਵਸਾਈ ਰੱਖੇ । ਬਿਤੁ—ਵਿਤ, ਪਾਂਇਆਂ । ਵਰਤੈ—ਜਗਤ ਨਾਲ ਕਾਰ-ਵਿਹਾਰ ਰੱਖਦਾ ਹੈ । ਬਲੁ—ਤਾਕਤ, ਹੌਸਲਾ ।੧।ਰਹਾਉ।

ਆਨ—ਹੋਰ ਸਾਰੇ (ਆਸਰੇ) । ਤਿਆਗਿ—ਛੱਡ ਕੇ । ਇਕ ਆਸਰ—ਇੱਕ ਆਸਰੇ ਵਾਲੇ । ਕਰਿ—ਕਰ ਕੇ, ਆਖ ਕੇ । ਅਨੁਗ੍ਰਹ—ਕਿਰਪਾ ਨਾਲ । ਗਾਏ—ਗਾਇ, ਗਾ ਕੇ ।੨।

ਅਰਥ :—ਜੇ ਕੋਈ ਮਨੁੱਖ ਆਪਣੀ ਅਸਲੀ ਓਟ (ਪਰਮਾਤਮਾ) ਨੂੰ ਆਪਣੇ ਹਿਰਦੇ ਵਿਚ ਟਿਕਾਈ ਰੱਖੇ, ਤਾਂ ਉਹ (ਅਹੰਕਾਰ ਆਦਿਕ ਦੇ ਮੁਕਾਬਲੇ ਤੇ) ਆਪਣਾ ਹੌਸਲਾ ਨਹੀਂ ਹਾਰਦਾ, (ਕਿਉਂਕਿ) ਉਹ ਮਨੁੱਖ ਆਪਣੇ ਵਿਤ ਅਨੁਸਾਰ ਵਰਤਦਾ ਹੈ (ਵਿਤੋਂ ਬਾਹਰਾ ਨਹੀਂ ਹੁੰਦਾ, ਅਹੰਕਾਰ ਵਿਚ ਨਹੀਂ ਆਉਂਦਾ, ਮਨੁੱਖਤਾ ਤੋਂ ਨਹੀਂ ਡਿੱਗਦਾ) ।੧।ਰਹਾਉ।

(ਹੇ ਭਾਈ ! ਧਨੀ ਮਨੁੱਖ ਨੂੰ ਧਨ ਦਾ ਆਸਰਾ ਹੁੰਦਾ ਹੈ, ਪਰ) ਧਨੀ ਮਨੁੱਖ ਧਨ ਨੂੰ ਵੇਖ ਕੇ ਅਹੰਕਾਰ ਕਰਨਾ ਲੱਗ ਪੈਂਦਾ ਹੈ । (ਜ਼ਿਮੀਂ ਦੇ ਮਾਲਕ ਨੂੰ ਜ਼ਿਮੀਂ ਦਾ ਸਹਾਰਾ ਹੁੰਦਾ ਹੈ, ਪਰ) ਜ਼ਿਮੀਂ ਦਾ ਮਾਲਕ (ਆਪਣੀ ਜ਼ਿਮੀਂ ਵੇਖ ਕੇ) ਅਹੰਕਾਰੀ ਹੋ ਜਾਂਦਾ ਹੈ । ਰਾਜਾ ਸਮਝਦਾ ਹੈ ਸਾਰਾ ਦੇਸ ਮੇਰਾ ਹੀ ਰਾਜ ਹੈ (ਰਾਜੇ ਨੂੰ ਰਾਜ ਦਾ ਸਹਾਰਾ ਹੈ, ਪਰ ਰਾਜ ਦਾ ਅਹੰਕਾਰ ਭੀ ਹੈ) । ਇਸੇ ਤਰ੍ਹਾਂ ਪਰਮਾਤਮਾ ਦੇ ਸੇਵਕ ਨੂੰ ਮਾਲਕ-ਪ੍ਰਭੂ ਦਾ ਆਸਰਾ ਹੈ (ਪਰ ਉਸ ਨੂੰ ਕੋਈ ਅਹੰਕਾਰ ਨਹੀਂ) ।੧।

ਹੇ ਨਾਨਕ ! ਜੇਹੜੇ ਮਨੁੱਖ ਹੋਰ ਸਾਰੇ (ਧਨ ਭੁਇੰ ਰਾਜ ਆਦਿਕ ਦੇ) ਆਸਰੇ ਛੱਡ ਕੇ ਇਕ ਪ੍ਰਭੂ ਦਾ ਆਸਰਾ ਰੱਖਣ ਵਾਲੇ ਬਣ ਜਾਂਦੇ ਹਨ, ਜੇਹੜੇ ਇਹ ਆਖ ਕੇ ਪ੍ਰਭੂ ਦੇ ਦਰ ਤੇ ਆ ਜਾਂਦੇ ਹਨ ਕਿ, ਹੇ ਪ੍ਰਭੂ ! ਅਸੀ ਤੇਰੀ ਸਰਨ ਆਏ ਹਾਂ, ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਗੁਣ ਗਾ ਗਾ ਕੇ ਉਹਨਾਂ ਦੇ ਮਨ ਪਵਿਤ੍ਰ ਹੋ ਜਾਂਦੇ ਹਨ ।੨।੩।੩੪।

**ਧਨਾਸਰੀ ਮਹਲਾ ੫ ॥ ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥ ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥ ਠਾਕੁਰੁ ਗਾਈਐ ਆਤਮ ਰੰਗਿ ॥ ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ ਰਹਾਉ ॥ ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥ ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥੨॥੪॥੩੫॥ {ਪੰਨਾ ੬੭੯-੬੮੦}**

**ਪਦ ਅਰਥ** :—ਜਾ ਕਉ—ਜਿਸ (ਮਨੁੱਖ) ਨੂੰ । ਰੰਗੁ—ਪ੍ਰੇਮ । ਇਸੁ ਜੁਗ ਮਹਿ—ਇਸ ਜਗਤ ਵਿਚ । ਸੂਰਾ—ਸੂਰਮਾ । ਆਤਮੁ—ਆਪਣੇ ਆਪ ਨੂੰ, ਆਪਣੇ ਮਨ ਨੂੰ । ਜਿਣੈ—ਜਿੱਤ ਲੈਂਦਾ ਹੈ । ਵਸਿ—ਵੱਸ ਵਿਚ । ਤਾ ਕੈ ਵਸਿ—ਉਸ ਦੇ ਵੱਸ ਵਿਚ ।੧।

ਆਤਮ ਰੰਗਿ—ਦਿਲੀ ਪਿਆਰ ਨਾਲ । ਗਾਈਐ—ਗਾਣਾ ਚਾਹੀਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੰਗਿ—ਨਾਲ ।੧।ਰਹਾਉ।

ਵਸਹਿ—ਵੱਸ ਪੈਣ । ਮੇਰੈ ਹੀਅਰੈ—ਮੇਰੇ ਹਿਰਦੇ ਵਿਚ । ਪੁਨੀਤਾ—ਪਵਿਤ੍ਰ । ਦੇਹੀ—ਸਰੀਰ । ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਨਾਨਕ ਕੈ—ਨਾਨਕ ਦੇ ਹਿਰਦੇ ਵਿਚ ।੨।

**ਅਰਥ** :—ਹੇ ਭਾਈ ! ਦਿਲ ਦੇ ਪਿਆਰ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਉਸ ਪਰਮਾਤਮਾ ਦੀ ਸਰਨ ਵਿਚ ਟਿਕੇ ਰਹਿਣਾ, ਉਸ ਦਾ ਨਾਮ ਸਿਮਰਨਾ—ਇਸ ਤਰੀਕੇ ਨਾਲ ਆਤਮਕ ਅਡੋਲਤਾ ਵਿਚ ਟਿਕ ਕੇ ਉਸ ਵਿਚ ਲੀਨ ਹੋ ਜਾਈਦਾ ਹੈ ।੧।ਰਹਾਉ।

ਹੇ ਭਾਈ ! ਇਸ ਜਗਤ ਵਿਚ ਉਹ ਮਨੁੱਖ ਸੂਰਮਾ ਆਖਿਆ ਜਾਂਦਾ ਹੈ ਜਿਸ ਨੂੰ (ਜਿਸ ਦੇ ਹਿਰਦੇ ਵਿਚ) ਪ੍ਰਭੂ ਦਾ ਪਿਆਰ ਪੈਦਾ ਹੋ ਜਾਂਦਾ ਹੈ । ਪੂਰਾ ਗੁਰੂ ਜਿਸ ਮਨੁੱਖ ਦਾ (ਮਦਦਗਾਰ ਬਣ ਜਾਂਦਾ) ਹੈ, ਉਹ ਮਨੁੱਖ ਆਪਣੇ ਮਨ ਨੂੰ ਜਿੱਤ ਲੈਂਦਾ ਹੈ, ਸਾਰੀ (ਸ੍ਰਿਸ਼ਟੀ) ਉਸ ਦੇ ਵੱਸ ਵਿਚ ਆ ਜਾਂਦੀ ਹੈ (ਦੁਨੀਆ ਦਾ ਕੋਈ ਪਦਾਰਥ ਉਸ ਨੂੰ ਮੋਹ ਨਹੀਂ ਸਕਦਾ) ।੧।

ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਜੇ ਤੇਰੇ ਦਾਸਾਂ ਦੇ ਚਰਨ ਮੇਰੇ ਹਿਰਦੇ ਵਿਚ ਵੱਸ ਪੈਣ, ਤਾਂ ਉਹਨਾਂ ਦੀ ਸੰਗਤਿ ਵਿਚ ਮੇਰਾ ਸਰੀਰ ਪਵਿਤ੍ਰ ਹੋ ਜਾਏ । (ਮੇਹਰ ਕਰ, ਮੈਨੂੰ) ਆਪਣੇ ਦਾਸਾਂ ਦੇ ਚਰਨਾਂ ਦੀ ਧੂੜ ਬਖ਼ਸ਼, ਮੈਂ ਨਾਨਕ ਵਾਸਤੇ (ਸਭ ਤੋਂ ਵੱਡਾ) ਇਹੀ ਸੁਖ ਹੈ ।੨।੪।੩੫।

**ਧਨਾਸਰੀ ਮਹਲਾ ੫ ॥ ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥ ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥੧॥ ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥ ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਰਹਾਉ ॥ ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥ ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ ॥੨॥੫॥੩੬॥ {ਪੰਨਾ ੬੮੦}**

**ਪਦ ਅਰਥ** :—ਜਤਨ—(ਬਹੁ-ਵਚਨ) । ਡਹਕਾਵੈ—ਧੋਖਾ ਦੇਂਦਾ ਹੈ, ਠੱਗਦਾ ਹੈ । ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਜਾਨੈ—ਜਾਣਦਾ ਹੈ । ਕਰਿ—ਕਰ ਕੇ । ਭੇਖ—ਪਹਿਰਾਵੇ । ਨਿਰਬਾਨੈ—ਵਾਸਨਾ-ਰਹਿਤ, ਵਿਰਕਤ ।੧।

ਪ੍ਰਭ—ਹੇ ਪ੍ਰਭੂ ! ਤੁਮਹਿ—ਤੈਨੂੰ । ਉਤ—ਉੱਧਰ । ਤਾਕੈ—ਤੱਕਦਾ ਹੈ । ਤੇ—ਤੋਂ । ਲੋਭੀ—ਲਾਲਚੀ । ਫੇਰਿ—ਫੇਰ ਵਿਚ, (ਲਾਲਚ ਦੇ) ਗੇੜ ਵਿਚ ।ਰਹਾਉ।

ਜਬ ਲਗੁ—ਜਦੋਂ ਤਕ । ਭਰਮਾ—ਭਟਕਣਾ । ਮੁਕਤੁ—(ਲੋਭ ਤੋਂ) ਆਜ਼ਾਦ । ਸੋਈ—ਉਹੀ ਮਨੁੱਖ ।੨।

**ਅਰਥ** :—ਹੇ ਪ੍ਰਭੂ ! ਤੂੰ (ਸਭ ਜੀਵਾਂ ਦੇ) ਨੇੜੇ ਵੱਸਦਾ ਹੈਂ, ਪਰ (ਲਾਲਚੀ ਪਖੰਡੀ ਮਨੁੱਖ) ਤੈਨੂੰ ਦੂਰ (ਵੱਸਦਾ) ਸਮਝਦਾ ਹੈ । ਲਾਲਚੀ ਮਨੁੱਖ (ਲਾਲਚ ਦੇ) ਗੇੜ ਵਿਚ ਫਸਿਆ ਰਹਿੰਦਾ ਹੈ, (ਮਾਇਆ ਦੀ ਖ਼ਾਤਰ) ਉੱਧਰ ਤੱਕਦਾ ਹੈ, ਉੱਧਰ ਤੋਂ ਉੱਧਰ ਤੱਕਦਾ ਹੈ (ਉਸ ਦਾ ਮਨ ਟਿਕਦਾ ਨਹੀਂ) ।ਰਹਾਉ।

ਹੇ ਭਾਈ ! (ਲਾਲਚੀ ਮਨੁੱਖ) ਅਨੇਕਾਂ ਜਤਨ ਕਰਦਾ ਹੈ, ਲੋਕਾਂ ਨੂੰ ਧੋਖਾ ਦੇਂਦਾ ਹੈ, ਵਿਰਕਤਾਂ ਵਾਲੇ ਧਾਰਮਿਕ ਪਹਿਰਾਵੇ ਬਣਾਈ ਰੱਖਦਾ ਹੈ, ਪਾਪ ਕਰ ਕੇ (ਫਿਰ ਉਹਨਾਂ ਪਾਪਾਂ ਤੋਂ) ਮੁੱਕਰ ਭੀ ਜਾਂਦਾ ਹੈ, ਪਰ ਸਭ ਦੇ ਦਿਲ ਦੀ ਜਾਣਨ ਵਾਲਾ ਉਹ ਪਰਮਾਤਮਾ (ਸਭ ਕੁਝ) ਜਾਣਦਾ ਹੈ ।੧।

ਹੇ ਭਾਈ ! ਜਦੋਂ ਤਕ ਮਨੁੱਖ ਦੇ ਮਨ ਦੀ (ਮਾਇਆ ਵਾਲੀ) ਭਟਕਣਾ ਦੂਰ ਨਹੀਂ ਹੁੰਦੀ, ਇਹ (ਲਾਲਚ ਦੇ ਪੰਜੇ ਤੋਂ) ਆਜ਼ਾਦ ਨਹੀਂ ਹੋ ਸਕਦਾ । ਹੇ ਨਾਨਕ ! ਆਖ—(ਪਹਿਰਾਵਿਆਂ ਨਾਲ ਭਗਤ ਨਹੀਂ ਬਣ ਜਾਈਦਾ) ਜਿਸ ਮਨੁੱਖ ਉਤੇ ਮਾਲਕ-ਪ੍ਰਭੂ ਦਇਆਵਾਨ ਹੁੰਦਾ ਹੈ (ਤੇ, ਉਸ ਨੂੰ ਨਾਮ ਦੀ ਦਾਤਿ ਦੇਂਦਾ ਹੈ) ਉਹੀ ਮਨੁੱਖ ਸੰਤ ਹੈ ਭਗਤ ਹੈ ।੨।੫।੩੬।

**ਧਨਾਸਰੀ ਮਹਲਾ ੫ ॥ ਨਾਮੁ ਗੁਰਿ ਦੀਓ ਹੈ ਅਪੁਨੈ ਜਾ ਕੈ ਮਸਤਕਿ ਕਰਮਾ ॥ ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾ ਕਾ ਜੁਗ ਮਹਿ ਧਰਮਾ ॥੧॥ ਜਨ ਕਉ ਨਾਮੁ ਵਡਾਈ ਸੋਭ ॥ ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ ਹੋਗ ॥੧॥ ਰਹਾਉ ॥ ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥ ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥੨॥੬॥੩੭॥ {ਪੰਨਾ ੬੮੦}**

**ਪਦ ਅਰਥ** :—ਗੁਰਿ—ਗੁਰੂ ਨੇ । ਕੈ ਮਸਤਕਿ—ਦੇ ਮੱਥੇ ਉੱਤੇ । ਕਰਮਾ—ਕਿਸਮਤ, ਭਾਗ । ਦ੍ਰਿੜਾਵੈ—(ਹੋਰਨਾਂ ਨੂੰ) ਦ੍ਰਿੜ੍ਹ ਕਰਾਂਦਾ ਹੈ । ਜੁਗ ਮਹਿ—ਜਗਤ ਵਿਚ । ਧਰਮ—ਫ਼ਰਜ਼, ਕੰਮ ।੧।

ਕਉ—ਨੂੰ, ਵਾਸਤੇ । ਵਡਾਈ—ਵਡਿਆਈ । ਸੋਭ—ਸੋਭਾ । ਨਾਮੋ—ਨਾਮ ਹੀ । ਗਤਿ—ਉੱਚੀ ਆਤਮਕ ਅਵਸਥਾ । ਪਤਿ—ਇੱਜ਼ਤ । ਮਾਨੈ—ਮੰਨਦਾ ਹੈ । ਹੋਗ—ਹੋਵੇਗਾ ।੧।ਰਹਾਉ।

ਕੈ ਪਾਲੈ—ਦੇ ਪੱਲੇ ਵਿਚ । ਬਿਉਹਾਰਾ—ਵਿਹਾਰ-ਕਾਰ । ਆਧਾਰਾ—ਆਸਰਾ । ਲਾਹਾ—ਲਾਭ, ਖੱਟੀ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੇਵਕ ਦੇ ਵਾਸਤੇ ਪਰਮਾਤਮਾ ਦਾ ਨਾਮ (ਹੀ) ਵਡਿਆਈ ਹੈ ਨਾਮ ਹੀ ਸੋਭਾ ਹੈ । ਹਰਿ-ਨਾਮ ਹੀ ਉਸ ਦੀ ਉੱਚੀ ਆਤਮਕ ਅਵਸਥਾ ਹੈ, ਨਾਮ ਹੀ ਉਸ ਦੀ ਇੱਜ਼ਤ ਹੈ । ਜੋ ਕੁਝ ਪਰਮਾਤਮਾ ਦੀ ਰਜ਼ਾ ਵਿਚ ਹੁੰਦਾ ਹੈ, ਸੇਵਕ ਉਸ ਨੂੰ (ਸਿਰ-ਮੱਥੇ ਤੇ) ਮੰਨਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਮੱਥੇ ਉਤੇ ਭਾਗ (ਜਾਗ ਪਏ) ਉਸ ਨੂੰ ਪਿਆਰੇ ਗੁਰੂ ਨੇ ਪਰਮਾਤਮਾ ਦਾ ਨਾਮ ਦੇ ਦਿੱਤਾ । ਉਸ ਮਨੁੱਖ ਦਾ (ਫਿਰ) ਸਦਾ ਦਾ ਕੰਮ ਹੀ ਜਗਤ ਵਿਚ ਇਹ ਬਣ ਜਾਂਦਾ ਹੈ ਕਿ ਉਹ ਹੋਰਨਾਂ ਨੂੰ ਹਰਿ-ਨਾਮ ਦ੍ਰਿੜ੍ਹ ਕਰਾਂਦਾ ਹੈ ਜਪਾਂਦਾ ਹੈ (ਜਪਣ ਲਈ ਪ੍ਰੇਰਨਾ ਕਰਦਾ ਹੈ) ।੧।

ਹੇ ਨਾਨਕ ! ਪਰਮਾਤਮਾ ਦਾ ਨਾਮ-ਧਨ ਜਿਸ ਮਨੁੱਖ ਦੇ ਪਾਸ ਹੈ, ਉਹੀ ਪੂਰਾ ਸਾਹੂਕਾਰ ਹੈ । ਉਹ ਮਨੁੱਖ ਹਰਿ-ਨਾਮ ਸਿਮਰਨ ਨੂੰ ਹੀ ਆਪਣਾ ਅਸਲੀ ਵਿਹਾਰ ਸਮਝਦਾ ਹੈ, ਨਾਮ ਦਾ ਹੀ ਉਸ ਨੂੰ ਆਸਰਾ ਰਹਿੰਦਾ ਹੈ, ਨਾਮ ਦੀ ਹੀ ਉਹ ਖੱਟੀ ਖੱਟਦਾ ਹੈ ।੨।੬।੩੭।

**ਧਨਾਸਰੀ ਮਹਲਾ ੫ ॥ ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ ॥ ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ ॥੧॥ ਤੁਮ ਤਉ ਰਾਖਨਹਾਰ ਦਇਆਲ ॥ ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ ॥੧॥ ਰਹਾਉ ॥ ਮਹਾ ਅਨੰਦ ਮੰਗਲ ਰੂਪ, ਤੁਮਰੇ ਬਚਨ ਅਨੂਪ ਰਸਾਲ ॥ ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥੭॥੩੮॥ {ਪੰਨਾ ੬੮੦}**

**ਪਦ ਅਰਥ** :—ਨੇਤ੍ਰ—ਅੱਖਾਂ । ਪੁਨੀਤ—ਪਵਿਤ੍ਰ । ਪੇਖੇ—ਪੇਖਿ, ਵੇਖ ਕੇ । ਮਾਥੈ—ਮੱਥੇ ਉੱਤੇ । ਪਰਉ—ਪਈ ਰਹੇ । ਰਵਾਲ—ਚਰਨ-ਧੂੜ । ਰਸਿ—ਸੁਆਦ ਨਾਲ । ਗਾਵਉ—ਗਾਵਉਂ, ਮੈਂ ਗਾਂਦਾ ਹਾਂ । ਮੋਰੈ ਹਿਰਦੈ—ਮੇਰੇ ਹਿਰਦੇ ਵਿਚ ।੧।

ਰਾਖਨਹਾਰ—ਰੱਖਿਆ ਕਰਨ ਦੀ ਸਮਰਥਾ ਵਾਲਾ । ਸੁਘਰ—ਸੁੱਘੜ, ਸੁਚੱਜੀ ਘਾੜਤ ਵਾਲਾ, ਸਿਆਣਾ ।੧।ਰਹਾਉ।

ਅਨੂਪ—ਉਪਮਾ-ਰਹਿਤ, ਬਹੁਤ ਸੋਹਣੇ । ਰਸਾਲ—ਰਸ-ਭਰੇ {ਰਸ-ਆਲਯ} । ਹਿਰਦੈ—ਹਿਰਦੇ ਵਿਚ । ਕੋ—ਦਾ । ਪਾਲ—ਪੱਲੇ ।੨।

**ਅਰਥ** :—ਹੇ ਦਇਆ ਦੇ ਘਰ ਪ੍ਰਭੂ ! ਤੂੰ ਤਾਂ (ਸਭ ਜੀਵਾਂ ਦੀ) ਰੱਖਿਆ ਕਰਨ ਦੀ ਸਮਰਥਾ ਵਾਲਾ ਹੈਂ । ਤੂੰ ਸੋਹਣਾ ਹੈਂ, ਸਿਆਣਾ ਹੈਂ, ਬੇਅੰਤ ਹੈਂ । ਹੇ ਪਿਤਾ ਪ੍ਰਭੂ ! (ਮੇਰੇ ਉੱਤੇ ਭੀ) ਦਇਆਵਾਨ ਹੋ ।੧।ਰਹਾਉ।

ਹੇ ਸ੍ਰਿਸ਼ਟੀ ਦੇ ਪਾਲਣਹਾਰ ! ਮੇਰੇ ਹਿਰਦੇ ਵਿਚ ਆ ਵੱਸ । ਮੈਂ ਬੜੇ ਸੁਆਦ ਨਾਲ ਤੇਰੇ ਗੁਣ ਗਾਂਦਾ ਰਹਾਂ, ਮੇਰੇ ਮੱਥੇ ਉੱਤੇ ਤੇਰੀ ਚਰਨ-ਧੂੜ ਟਿਕੀ ਰਹੇ । ਤੇਰਾ ਦਰਸਨ ਕਰ ਕੇ ਅੱਖਾਂ ਪਵਿੱਤ੍ਰ ਹੋ ਜਾਂਦੀਆਂ ਹਨ (ਵਿਕਾਰਾਂ ਵੱਲੋਂ ਹਟ ਜਾਂਦੀਆਂ ਹਨ) ।੧।

ਹੇ ਪ੍ਰਭੂ ! ਤੂੰ ਆਨੰਦ-ਸਰੂਪ ਹੈਂ, ਤੂੰ ਮੰਗਲ-ਰੂਪ ਹੈਂ (ਆਨੰਦ ਹੀ ਆਨੰਦ; ਖ਼ੁਸ਼ੀ ਹੀ ਖ਼ੁਸ਼ੀ ਤੇਰਾ ਵਜੂਦ ਹੈ । ਹੇ ਪ੍ਰਭੂ ! ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਸੁੰਦਰ ਹੈ ਰਸੀਲੀ ਹੈ । ਹੇ ਨਾਨਕ ! ਜਿਸ ਮਨੁੱਖ ਨੇ ਸਤਿਗੁਰੂ ਦੀ ਬਾਣੀ ਪੱਲੇ ਬੰਨ੍ਹ ਲਈ ਉਸ ਦੇ ਹਿਰਦੇ ਵਿਚ ਪਰਮਾਤਮਾ ਦੇ ਚਰਨ ਵੱਸੇ ਰਹਿੰਦੇ ਹਨ ।੨।੭।੩੮।

**ਧਨਾਸਰੀ ਮਹਲਾ ੫ ॥ ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ ॥ ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ ਸਮਾਵੈ ॥੧॥ ਹਮਰੇ ਪਿਤਾ ਗੋਪਾਲ ਦਇਆਲ ॥ ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ ॥੧॥ ਰਹਾਉ ॥ ਮੀਤ ਸਾਜਨ ਸਰਬ ਗੁਣ ਨਾਇਕ ਸਦਾ ਸਲਾਮਤਿ ਦੇਵਾ ॥ ਈਤ ਊਤ ਜਤ ਕਤ ਤਤ ਤੁਮਹੀ ਮਿਲੈ ਨਾਨਕ ਸੰਤ ਸੇਵਾ ॥੨॥੮॥੩੯॥ {ਪੰਨਾ ੬੮੦}**

**ਪਦ ਅਰਥ** :—ਉਕਤਿ—ਜੁਗਤਿ, ਢੰਗ, ਤਰੀਕਾ, ਵਿਓਂਤ । ਖਲਾਵੈ ਭੋਜਨ—ਖਾਣਾ ਖੁਆਂਦਾ ਹੈ । ਖੇਲਾਵੈ—ਖਿਡਾਂਦਾ ਹੈ । ਸਰਬ—ਸਾਰੇ । ਮਨ ਹੀ ਨਾਲਿ—ਸਾਡੇ ਮਨ ਦੇ ਨਾਲ ਹੀ, ਸਾਡੇ ਸਦਾ ਅੰਗ-ਸੰਗ । ਸਮਾਵੈ—ਮੌਜੂਦ ਰਹਿੰਦਾ ਹੈ ।੧।

ਗੋਪਾਲ—ਹੇ ਸ੍ਰਿਸ਼ਟੀ ਦੇ ਪਾਲਨਹਾਰ ! ਮਹਤਾਰੀ—ਮਾਂ । ਬਾਰਿਕ ਕਉ—ਬੱਚੇ ਨੂੰ । ਪਾਲ—ਪਾਲਣ ਵਾਲਾ ।੧।

ਸਰਬ ਗੁਣ—ਸਾਰੇ ਗੁਣਾਂ ਵਾਲਾ । ਨਾਇਕ—ਆਗੂ, ਜੀਵਨ-ਅਗਵਾਈ ਕਰਨ ਵਾਲਾ । ਸਲਾਮਤਿ—ਜੀਊਂਦਾ । ਦੇਵਾ—ਪ੍ਰਕਾਸ਼-ਰੂਪ ਪ੍ਰਭੂ । ਈਤ—ਇਸ ਲੋਕ ਵਿਚ । ਊਤ—ਪਰਲੋਕ ਵਿਚ । ਜਤ ਕਤ ਤਤ—ਜਿੱਥੇ ਕਿੱਥੇ ਤਿੱਥੇ, ਹਰ ਥਾਂ । ਨਾਨਕ—ਹੇ ਨਾਨਕ ! ।੨।

**ਅਰਥ** :—ਹੇ ਦਇਆ ਦੇ ਘਰ ! ਹੇ ਸ੍ਰਿਸ਼ਟੀ ਦੇ ਪਾਲਨਹਾਰ ! ਹੇ ਸਾਡੇ ਪਿਤਾ ਪ੍ਰਭੂ ! ਜਿਵੇਂ ਮਾਂ ਆਪਣੇ ਬੱਚੇ ਦੀ ਪਾਲਣਾ ਕਰਦੀ ਹੈ ਤਿਵੇਂ ਹੀ ਤੂੰ ਸਾਨੂੰ ਜੀਵਾਂ ਨੂੰ ਪਾਲਣ ਵਾਲਾ ਹੈਂ ।੧।ਰਹਾਉ।

ਹੇ ਭਾਈ ! ਪਰਮਾਤਮਾ ਆਪਣੇ ਹੀ ਢੰਗ ਨਾਲ ਜੀਵਾਂ ਨੂੰ ਖਾਣ-ਪੀਣ ਲਈ ਦੇਂਦਾ ਹੈ, ਆਪਣੇ ਹੀ ਢੰਗ ਨਾਲ ਜੀਵਾਂ ਨੂੰ ਖੇਡਾਂ ਵਿਚ ਪਰਚਾਈ ਰੱਖਦਾ ਹੈ, (ਆਪਣੇ ਹੀ ਢੰਗ ਨਾਲ ਜੀਵਾਂ ਨੂੰ) ਸਾਰੇ ਸੁਖ ਦੇਂਦਾ ਹੈ, ਸਾਰੇ ਸੁਆਦਲੇ ਪਦਾਰਥ ਦੇਂਦਾ ਹੈ, ਤੇ, ਸਦਾ ਸਭ ਦੇ ਅੰਗ-ਸੰਗ ਟਿਕਿਆ ਰਹਿੰਦਾ ਹੈ ।੧।

ਹੇ ਪ੍ਰਕਾਸ਼-ਰੂਪ ਪ੍ਰਭੂ ! ਤੂੰ ਸਾਡਾ ਮਿੱਤਰ ਹੈਂ, ਸਜਣ ਹੈਂ, ਸਾਰੇ ਗੁਣਾਂ ਦਾ ਮਾਲਕ ਹੈਂ, ਸਭ ਦੀ ਜੀਵਨ ਅਗਵਾਈ ਕਰਨ ਵਾਲਾ ਹੈਂ; ਸਦਾ ਜੀਊਂਦਾ ਹੈਂ; ਤੂੰ ਹਰ ਥਾਂ ਇਸ ਲੋਕ ਵਿਚ ਪਰਲੋਕ ਵਿਚ ਮੌਜੂਦ ਹੈਂ । ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸਰਨ ਪਿਆਂ ਉਹ ਪ੍ਰਭੂ ਮਿਲਦਾ ਹੈ ।੨।੮।੩੯।

**ਧਨਾਸਰੀ ਮਹਲਾ ੫ ॥ ਸੰਤ ਕ੍ਰਿਪਾਲ ਦਇਆਲ ਦਮੋਦਰ ਕਾਮ ਕ੍ਰੋਧ ਬਿਖੁ ਜਾਰੇ ॥ ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥੧॥ ਮਨਿ ਤਨਿ ਰਾਮ ਨਾਮ ਹਿਤਕਾਰੇ ॥ ਸੂਖ ਸਹਜ ਆਨੰਦ ਮੰਗਲ ਸਹਿਤ ਭਵਨਿਧਿ ਪਾਰਿ ਉਤਾਰੇ ॥ ਰਹਾਉ ॥ ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥ ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੈ ਨਮਸਕਾਰੇ ॥੨॥੯॥੪੦॥ {ਪੰਨਾ ੬੮੦}**

ਪਦ ਅਰਥ :—ਦਮੋਦਰ—{ਦਾਮ-ਓਦਰ} ਪਰਮਾਤਮਾ । ਬਿਖੁ—ਜ਼ਹਰ । ਜਾਰੇ—ਸਾੜ ਦਿੱਤਾ । ਜੀਅਰਾ—ਜਿੰਦ । ਇਨ ਊਪਰਿ—ਇਹਨਾਂ ਸੰਤ ਜਨਾਂ ਤੋਂ । ਬਾਰੇ—ਸਦਕੇ, ਕੁਰਬਾਨ ।੧।

ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਹਿਤਕਾਰੇ—ਪਿਆਰ । ਸਹਜ—ਆਤਮਕ ਅਡੋਲਤਾ । ਸਹਿਤ—ਸਮੇਤ । ਭਵਨਿਧਿ—ਸੰਸਾਰ-ਸਮੁੰਦਰ । ਪਾਰਿ ਉਤਾਰੇ—ਪਾਰ ਲੰਘਾ ਦਿੱਤਾ ਹੈ ।ਰਹਾਉ।

ਧੰਨਿ—ਭਾਗਾਂ ਵਾਲਾ । ਸੁ—ਉਹ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਭਵਨਾ—ਘਰ । ਜਾ ਮਹਿ—ਜਿਨ੍ਹਾਂ ਵਿਚ । ਬਸਾਰੇ—ਵੱਸਦੇ ਹਨ । ਸਰਧਾ—ਤਾਂਘ । ਪੂਰਹੁ—ਪੂਰੀ ਕਰੋ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਦੇ ਮਨ ਵਿਚ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਸਦਾ ਪਿਆਰ ਬਣਿਆ ਰਹਿੰਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਦੇ ਸੁਖ ਆਨੰਦ ਖ਼ੁਸ਼ੀਆਂ ਮਾਣਦੇ ਹਨ, (ਹੋਰਨਾਂ ਨੂੰ ਭੀ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦੇ ਹਨ ।ਰਹਾਉ।

ਹੇ ਭਾਈ ! (ਆਪਣੇ ਮਨ ਵਿਚ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਸਦਾ ਟਿਕਾਈ ਰੱਖਣ ਵਾਲੇ) ਸੰਤ ਜਨ ਕਿਰਪਾ ਦੇ ਸੋਮੇ ਦਇਆ ਦੇ ਸੋਮੇ ਪਰਮਾਤਮਾ (ਦਾ ਰੂਪ ਹਨ); ਉਹ ਆਪਣੇ ਅੰਦਰੋਂ ਕਾਮ ਕ੍ਰੋਧ (ਆਦਿਕ ਵਿਕਾਰਾਂ ਦਾ) ਜ਼ਹਰ ਸਾੜ ਲੈਂਦੇ ਹਨ । ਅਜੇਹੇ ਸੰਤਾਂ ਤੋਂ ਰਾਜ ਮਾਲ ਜੁਆਨੀ ਸਰੀਰ ਜਿੰਦ—ਸਭ ਕੁਝ ਕੁਰਬਾਨ ਕਰ ਦੇਣਾ ਚਾਹੀਦਾ ਹੈ ।੧।

ਹੇ ਭਾਈ ! ਉਹ ਥਾਂ ਭਾਗਾਂ ਵਾਲਾ ਹੈ, ਉਹ ਘਰ ਭਾਗਾਂ ਵਾਲੇ ਹਨ, ਜਿਨ੍ਹਾਂ ਵਿਚ ਸੰਤ ਜਨ ਵੱਸਦੇ ਹਨ । ਹੇ ਠਾਕੁਰ ! ਦਾਸ ਦੀ ਤਾਂਘ ਪੂਰੀ ਕਰ, ਕਿ ਤੇਰੇ ਭਗਤਾਂ ਨੂੰ ਸਦਾ ਸਿਰ ਨਿਵਾਂਦਾ ਰਹੇ ।੨।੯।੪੦।

**ਧਨਾਸਰੀ ਮਹਲਾ ੫ ॥ ਛਡਾਇ ਲੀਓ ਮਹਾ ਬਲੀ ਤੇ ਅਪਨੇ ਚਰਨ ਪਰਾਤਿ ॥ ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ ਕਤਹੂ ਜਾਤਿ ॥੧॥ ਸਤਿਗੁਰਿ ਪੂਰੈ ਕੀਨੀ ਦਾਤਿ ॥ ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ ॥ ਰਹਾਉ ॥ ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ ॥ ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ ॥੨॥੧੦॥੪੧॥ {ਪੰਨਾ ੬੮੧}**

**ਪਦ ਅਰਥ** :—ਮਹਾ ਬਲੀ ਤੇ—ਵੱਡੀ ਤਾਕਤ ਵਾਲੀ (ਮਾਇਆ) ਤੋਂ । ਪਰਾਤਿ—ਪ੍ਰੋ ਕੇ । ਮੰਤਾ—ਮੰਤਰ, ਉਪਦੇਸ਼ । ਬਿਨਸਿ ਨ ਜਾਤਿ—ਨਾਸ ਨਹੀਂ ਹੁੰਦਾ, ਨਾਹ ਹੀ ਗਵਾਚਦਾ ਹੈ । ਕਤ ਹੂ—ਕਿਤੇ ਭੀ ।੧।

ਸਤਿਗੁਰਿ—ਗੁਰੂ ਨੇ । ਦਾਤਿ—ਬਖ਼ਸ਼ਸ਼ । ਕਉ—ਵਾਸਤੇ । ਗਾਤਿ—ਗਤਿ, ਉੱਚੀ ਆਤਮਕ ਅਵਸਥਾ ।ਰਹਾਉ।

ਅੰਗੀਕਾਰੁ—ਪੱਖ । ਪ੍ਰਭਿ—ਪ੍ਰਭੂ ਨੇ । ਪਾਤਿ—ਪਤਿ, ਇੱਜ਼ਤ । ਗਹੇ—ਫੜੇ ।੨।

**ਅਰਥ** :—ਹੇ ਭਾਈ ! ਪੂਰੇ ਗੁਰੂ ਨੇ (ਮੇਰੇ ਉਤੇ) ਬਖ਼ਸ਼ਸ਼ ਕੀਤੀ ਹੈ । (ਗੁਰੂ ਨੇ ਮੈਨੂੰ) ਪਰਮਾਤਮਾ ਦਾ ਨਾਮ ਕੀਰਤਨ ਕਰਨ ਲਈ ਦਿੱਤਾ ਹੈ, (ਜਿਸ ਦੀ ਬਰਕਤਿ ਨਾਲ) ਮੇਰੀ ਉੱਚੀ ਆਤਮਕ ਅਵਸਥਾ ਬਣ ਗਈ ਹੈ ।ਰਹਾਉ।

ਹੇ ਭਾਈ ! (ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਗੁਰੂ ਉਸ ਨੂੰ) ਆਪਣੇ ਚਰਨੀਂ ਲਾ ਕੇ ਉਸ ਨੂੰ ਵੱਡੀ ਤਾਕਤ ਵਾਲੀ (ਮਾਇਆ) ਤੋਂ ਬਚਾ ਲੈਂਦਾ ਹੈ । ਉਸ ਦੇ ਮਨ ਵਾਸਤੇ ਗੁਰੂ ਪਰਮਾਤਮਾ ਦਾ ਨਾਮ-ਮੰਤਰ ਦੇਂਦਾ ਹੈ; ਜੋ ਨਾਹ ਨਾਸ ਹੁੰਦਾ ਹੈ ਨਾਹ ਕਿਤੇ ਗੁਆਚਦਾ ਹੈ ।੧।

ਹੇ ਭਾਈ ! ਪ੍ਰਭੂ ਨੇ (ਸਦਾ ਹੀ) ਆਪਣੇ ਭਗਤਾਂ ਦਾ ਪੱਖ ਕੀਤਾ ਹੈ, (ਭਗਤਾਂ ਦੀ) ਲਾਜ ਰੱਖੀ ਹੈ । ਹੇ ਨਾਨਕ ! ਜਿਸ ਮਨੁੱਖ ਨੇ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਚਰਨ ਫੜ ਲਏ ਉਸ ਨੇ ਦਿਨ ਰਾਤ ਹਰ ਵੇਲੇ ਆਤਮਕ ਆਨੰਦ ਮਾਣਿਆ ਹੈ ।੨।੧੦।੪੧।

**ਧਨਾਸਰੀ ਮਹਲਾ ੫ ॥ ਪਰ ਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ ॥ ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ ॥੧॥ ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥ ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥ ਰਹਾਉ ॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ ॥ ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥੨॥੧੧॥੪੨॥ {ਪੰਨਾ ੬੮੧}**

**ਪਦ ਅਰਥ** :—ਪਰ—ਪਰਾਇਆ (ਧਨ) । ਹਰਨਾ—ਚੁਗਾਣਾ । ਨਿੰਦ—ਨਿੰਦਿਆ । ਇਵ ਹੀ—ਇਸੇ ਤਰ੍ਹਾਂ ਹੀ । ਗੁਦਾਰੀ—ਗੁਜ਼ਾਰੀ, ਲੰਘਾ ਦਿੱਤੀ । ਮ੍ਰਿਗ ਤ੍ਰਿਸਨਾ—ਠਗ-ਨੀਰਾ, ਤ੍ਰੇਹ ਦੇ ਮਾਰੇ ਹਰਨ ਨੂੰ ਪਾਣੀ ਦਿੱਸਣ ਵਾਲਾ ਰੇਤ-ਥਲਾ । ਮਿਥਿਆ—ਝੂਠੀ । ਮਨਹਿ—ਮਨ ਵਿਚ । ਸਾਧਾਰੀ—ਆਸਰਾ ਬਣਾ ਲਿਆ ।੧।

ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ, ਮਾਇਆ-ਵੇੜ੍ਹਿਆ ਜੀਵ । ਆਵਰਦਾ—ਆਰਜਾ, ਉਮਰ । ਬ੍ਰਿਥਾਰੀ—ਵਿਅਰਥ । ਕਾਗਦ—ਕਾਗ਼ਜ਼ {ਲਫ਼ਜ਼ 'ਗੁਦਾਰੀ', 'ਆਵਰਦਾ', 'ਕਾਗਦ' ਦਾ ਅੱਖਰ 'ਦ' ਅੱਖਰ 'ਜ' ਤੋਂ ਬਦਲਿਆ ਹੈ । ਇਸੇ ਤਰ੍ਹਾਂ ਲਫ਼ਜ਼ 'ਕਾਜੀ' ਦਾ ਦੂਜਾ ਪਾਠ 'ਕਾਦੀ' ਹੈ । 'ਜਪੁ' ਵਿਚ ਲਫ਼ਜ਼ 'ਕਾਦੀਆ' ਮਿਰਜ਼ਈਆਂ ਦੇ ਨਗਰ 'ਕਾਦੀਆਂ' ਵਾਸਤੇ ਨਹੀਂ ਹੈ । ਉਹ ਲਫ਼ਜ਼ ਭੀ 'ਕਾਜੀਆ' ਦਾ ਦੂਜਾ ਪਾਠ ਹੈ} । ਟੂਕਿ—ਟੁੱਕ ਟੁੱਕ ਕੇ । ਗਾਵਾਰ—ਮੂਰਖ ।ਰਹਾਉ।

ਪਾਰਬ੍ਰਹਮ—ਹੇ ਪਰਮਾਤਮਾ ! ਅੰਧ—(ਮਾਇਆ ਦੇ ਮੋਹ ਵਿਚ) ਅੰਨ੍ਹੇ ਹੋ ਚੁਕੇ । ਪ੍ਰਭ—ਹੇ ਪ੍ਰਭੂ ! ਸੰਗਾਰੀ—ਸੰਗਤਿ ਵਿਚ ।੨।

**ਅਰਥ** :—ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੀ ਉਮਰ ਵਿਅਰਥ ਗੁਜ਼ਰ ਜਾਂਦੀ ਹੈ, ਜਿਵੇਂ ਕੋਈ ਚੂਹਾ ਕਾਗ਼ਜ਼ਾਂ ਦੇ ਢੇਰਾਂ ਦੇ ਢੇਰ ਟੁੱਕ ਟੁੱਕ ਕੇ ਗਵਾ ਦੇਂਦਾ ਹੈ, ਪਰ ਉਹ ਕਾਗ਼ਜ਼ ਉਸ ਮੂਰਖ ਦੇ ਕੰਮ ਨਹੀਂ ਆਉਂਦੇ ।ਰਹਾਉ।

ਹੇ ਭਾਈ ! ਪਰਾਇਆ ਧਨ ਚੁਰਾਣਾ, ਲੋਭ ਕਰਨਾ; ਝੂਠ ਬੋਲਣਾ, ਨਿੰਦਿਆ ਕਰਨੀ—ਇਸੇ ਤਰ੍ਹਾਂ ਕਰਦਿਆਂ (ਸਾਕਤ ਆਪਣੀ ਉਮਰ) ਗੁਜ਼ਾਰਦਾ ਹੈ । ਜਿਵੇਂ ਤਿਹਾਏ ਹਿਰਨ ਨੂੰ ਠਗ-ਨੀਰਾ ਚੰਗਾ ਲੱਗਦਾ ਹੈ, ਤਿਵੇਂ ਸਾਕਤ ਝੂਠੀਆਂ ਆਸਾਂ ਨੂੰ ਮਿੱਠੀਆਂ ਮੰਨਦਾ ਹੈ । (ਝੂਠੀਆਂ ਆਸਾਂ ਦੀ) ਟੇਕ ਨੂੰ ਆਪਣੇ ਮਨ ਵਿਚ ਥੰਮ੍ਹੀ ਬਣਾਂਦਾ ਹੈ ।੧।

ਹੇ ਮਾਲਕ-ਪ੍ਰਭੂ ! ਤੂੰ ਆਪ ਹੀ ਕਿਰਪਾ ਕਰ ਕੇ (ਮਾਇਆ ਦੇ) ਇਹਨਾਂ ਬੰਧਨਾਂ ਤੋਂ ਛੁਡਾਂਦਾ ਹੈਂ । ਹੇ ਨਾਨਕ ! (ਆਖ—) ਹੇ ਪ੍ਰਭੂ ! ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਮਨੁੱਖਾਂ ਨੂੰ, ਮੋਹ ਵਿਚ ਡੁੱਬਦਿਆਂ ਨੂੰ, ਸੰਤ ਜਨਾਂ ਦੀ ਸੰਗਤਿ ਵਿਚ ਲਿਆ ਕੇ ਤੂੰ ਆਪ ਹੀ ਡੁੱਬਣੋਂ ਬਚਾਂਦਾ ਹੈਂ ।੨।੧੧।੪੨।

**ਧਨਾਸਰੀ ਮਹਲਾ ੫ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ ਤਨੁ ਮਨੁ ਛਾਤੀ ॥ ਰੂਪ ਰੰਗ ਸੂਖ ਧਨੁ ਜੀਅ ਕਾ ਪਾਰਬ੍ਰਹਮ ਮੋਰੈ ਜਾਤੀ ॥੧॥ ਰਸਨਾ ਰਾਮ ਰਸਾਇਨਿ ਮਾਤੀ ॥ ਰੰਗ ਰੰਗੀ ਰਾਮ ਅਪਨੇ ਕੈ ਚਰਨ ਕਮਲ ਨਿਧਿ ਥਾਤੀ ॥ ਰਹਾਉ ॥ ਜਿਸ ਕਾ ਸਾ ਤਿਨ ਹੀ ਰਖਿ ਲੀਆ ਪੂਰਨ ਪ੍ਰਭ ਕੀ ਭਾਤੀ ॥ ਮੇਲਿ ਲੀਓ ਆਪੇ ਸੁਖਦਾਤੈ ਨਾਨਕ ਹਰਿ ਰਾਖੀ ਪਾਤੀ ॥੨॥੧੨॥੪੩॥ {ਪੰਨਾ ੬੮੧}**

**ਪਦ ਅਰਥ** :—ਸਿਮਰਿ—ਸਿਮਰ ਕੇ । ਸੀਤਲ—ਠੰਢਾ, ਸ਼ਾਂਤ । ਛਾਤੀ—ਹਿਰਦਾ । ਜੀਅ ਕਾ—ਜਿੰਦ ਦਾ, ਜਿੰਦ ਵਾਸਤੇ । ਮੋਰੈ—ਮੇਰੇ ਵਾਸਤੇ । ਜਾਤੀ—ਉੱਚੀ ਜਾਤਿ ।੧।

ਰਸਨਾ—ਜੀਭ । ਰਸਾਇਨ—{ਰਸ-ਅਯਨ । ਅਯਨ—ਘਰ} ਰਸਾਂ ਦਾ ਘਰ, ਰਸਾਂ ਦਾ ਖ਼ਜ਼ਾਨਾ । ਰਸਾਇਨਿ—ਰਸਾਂ ਦੇ ਖ਼ਜ਼ਾਨੇ ਵਿਚ । ਮਾਤੀ—ਮਸਤ । ਨਿਧਿ—ਖ਼ਜ਼ਾਨਾ । ਥਾਤੀ—ਇਕੱਠਾ ਕੀਤਾ ।ਰਹਾਉ।

ਸਾ—ਸੀ । ਤਿਨ ਹੀ—{ਲਫ਼ਜ਼ 'ਤਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਭਾਤੀ—ਤਰੀਕਾ, ਢੰਗ । ਸੁਖਦਾਤੈ—ਸੁਖਦਾਤੇ ਨੇ । ਪਾਤੀ—ਪਤਿ, ਇੱਜ਼ਤ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੀ ਜੀਭ ਪਰਮਾਤਮਾ ਦੇ ਨਾਮ ਦੀ ਰਸਾਇਣ ਵਿਚ ਮਸਤ ਰਹਿੰਦੀ ਹੈ, ਅਤੇ ਪਿਆਰੇ ਪ੍ਰਭੂ ਦੇ ਪ੍ਰੇਮ-ਰੰਗ ਨਾਲ ਰੰਗੀ ਜਾਂਦੀ ਹੈ, ਉਹੀ ਮਨੁੱਖ ਪਰਮਾਤਮਾ ਦੇ ਕੋਮਲ ਚਰਨਾਂ ਦੀ ਯਾਦ ਦਾ ਖ਼ਜ਼ਾਨਾ (ਆਪਣੇ ਹਿਰਦੇ ਵਿਚ) ਇਕੱਠਾ ਕਰ ਲੈਂਦਾ ਹੈ ।ਰਹਾਉ।

ਹੇ ਭਾਈ ! ਮਾਲਕ ਪ੍ਰਭੂ (ਦਾ ਨਾਮ) ਮੁੜ ਮੁੜ ਸਿਮਰ ਕੇ ਸਰੀਰ ਮਨ ਹਿਰਦਾ ਸ਼ਾਂਤ ਹੋ ਜਾਂਦੇ ਹਨ । ਹੇ ਭਾਈ ! ਮੇਰੇ ਵਾਸਤੇ ਭੀ ਪਰਮਾਤਮਾ ਦਾ ਨਾਮ ਹੀ ਰੂਪ ਹੈ, ਰੰਗ ਹੈ, ਸੁਖ ਹੈ, ਧਨ ਹੈ, ਤੇ, ਉੱਚੀ ਜਾਤਿ ਹੈ ।੧।

ਹੇ ਭਾਈ ! ਪ੍ਰਭੂ ਦਾ (ਜੀਵਾਂ ਨੂੰ ਦੁੱਖਾਂ ਰੋਗਾਂ ਤੋਂ) ਬਚਾਣ ਦਾ ਤਰੀਕਾ ਉੱਤਮ ਹੈ । ਜੇਹੜਾ ਮਨੁੱਖ ਉਸ ਪ੍ਰਭੂ ਦਾ (ਸੇਵਕ) ਬਣ ਗਿਆ, ਉਸ ਨੂੰ ਉਸ ਨੇ ਬਚਾ ਲਿਆ । ਹੇ ਨਾਨਕ ! (ਸਰਨ ਪਏ ਮਨੁੱਖ ਨੂੰ) ਸੁਖਦਾਤੇ ਪ੍ਰਭੂ ਨੇ ਆਪ ਹੀ ਸਦਾ (ਆਪਣੇ ਚਰਨਾਂ ਵਿਚ) ਮਿਲਾ ਲਿਆ, ਅਤੇ ਉਸ ਦੀ ਇੱਜ਼ਤ ਰੱਖ ਲਈ ।੨।੧੨।੪੩।

**ਧਨਾਸਰੀ ਮਹਲਾ ੫ ॥ ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ ॥ ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ ॥੧॥ ਨਿਰਖਉ ਤੁਮਰੀ ਓਰਿ ਹਰਿ ਨੀਤ ॥ ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥ ਰਹਾਉ ॥ ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ ਕਰਿ ਆਪਿ ॥ ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ ॥੨॥੧੩॥੪੪॥ {ਪੰਨਾ ੬੮੧}**

**ਪਦ ਅਰਥ** :—ਦੂਤ—ਵੈਰੀ । ਸਭਿ—ਸਾਰੇ । ਤੁਝ ਤੇ—ਤੈਥੋਂ, ਤੇਰੀ ਕਿਰਪਾ ਨਾਲ । ਤੇ—ਤੋਂ । ਨਿਵਰਹਿ—ਦੂਰ ਹੋ ਜਾਂਦੇ ਹਨ । ਪ੍ਰਤਾਪੁ—ਤੇਜ, ਇਕਬਾਲ । ਜੋ ਜੋ—ਜੇਹੜਾ ਜੇਹੜਾ ਮਨੁੱਖ । ਦੁਖਾਏ—ਦੁੱਖ ਦੇਂਦਾ ਹੈ । ਓਹੁ—{ਇਕ-ਵਚਨ} ਉਹ ਮਨੁੱਖ । ਤਤਕਾਲ—ਉਸੇ ਵੇਲੇ । ਮਾਰਾ—ਮਾਰ ਦਿੱਤਾ, ਆਤਮਕ ਮੌਤੇ ਮਾਰ ਦਿੱਤਾ ।੧।

ਨਿਰਖਉ—ਨਿਰਖਉਂ, ਮੈਂ ਧਿਆਨ ਨਾਲ ਵੇਖਦਾ ਹਾਂ, ਮੈਂ ਤੱਕਦਾ ਹਾਂ । ਓਰਿ—ਪਾਸੇ ਵਲ । ਨੀਤ—ਸਦਾ । ਮੁਰਾਰਿ—ਹੇ ਮੁਰਾਰੀ ! ਹੇ ਹਰੀ ! ਸਹਾਇ—ਮਦਦਗਾਰ । ਕਰੁ—ਹੱਥ । ਗਹਿ—ਫੜ ਕੇ । ਉਧਰਹੁ—ਬਚਾ ਲਵੋ । ਮੀਤ—ਹੇ ਮਿੱਤਰ ! ।ਰਹਾਉ।

ਠਾਕੁਰਿ ਮੇਰੈ—ਮੇਰੇ ਠਾਕੁਰ ਨੇ । ਖਸਮਾਨਾ—ਖਸਮ ਵਾਲਾ ਫ਼ਰਜ਼ । ਕਰਿ—ਕਰ ਕੇ । ਜਾਪਿ—ਜਪ ਕੇ ।੨।

**ਅਰਥ** :—ਹੇ ਮੁਰਾਰੀ ! ਹੇ ਹਰੀ ! ਮੈਂ ਸਦਾ ਤੇਰੇ ਵਲ (ਸਹਾਇਤਾ ਵਾਸਤੇ) ਤੱਕਦਾ ਰਹਿੰਦਾ ਹਾਂ । (ਆਪਣੇ) ਦਾਸ ਦੇ ਵਾਸਤੇ ਮਦਦਗਾਰ ਬਣ । ਹੇ ਮਿੱਤਰ ਪ੍ਰਭੂ ! (ਆਪਣੇ ਸੇਵਕ ਦਾ) ਹੱਥ ਫੜ ਕੇ ਇਸ ਨੂੰ ਬਚਾ ਲੈ ।ਰਹਾਉ।

ਹੇ ਪ੍ਰਭੂ ! (ਤੇਰੇ ਭਗਤਾਂ ਦੇ) ਸਾਰੇ ਵੈਰੀ ਦੁਸ਼ਮਨ ਤੇਰੀ ਕਿਰਪਾ ਨਾਲ ਦੂਰ ਹੁੰਦੇ ਹਨ, ਤੇਰਾ ਤੇਜ-ਪ੍ਰਤਾਪ (ਸਾਰੇ ਜਗਤ ਵਿਚ) ਪਰਤੱਖ ਹੈ । ਜੇਹੜਾ ਜੇਹੜਾ (ਦੂਤੀ) ਤੇਰੇ ਭਗਤਾਂ ਨੂੰ ਦੁੱਖ ਦੇਂਦਾ ਹੈ, ਤੂੰ ਉਸ ਨੂੰ ਤੁਰੰਤ (ਆਤਮਕ ਮੌਤੇ) ਮਾਰ ਦੇਂਦਾ ਹੈਂ ।੧।

ਹੇ ਨਾਨਕ ! (ਆਖ—) ਮੇਰੇ ਮਾਲਕ-ਪ੍ਰਭੂ ਨੇ ਖਸਮ ਵਾਲਾ ਫ਼ਰਜ਼ ਪੂਰਾ ਕਰ ਕੇ (ਜਿਸ ਮਨੁੱਖ ਦੀ) ਬੇਨਤੀ ਆਪ ਸੁਣ ਲਈ, ਸਦਾ ਹੀ ਪਰਮਾਤਮਾ ਦਾ ਨਾਮ ਜਪ ਕੇ ਉਸ ਮਨੁੱਖ ਨੂੰ ਆਤਮਕ ਆਨੰਦ ਬਣ ਗਏ, ਉਸ ਦੇ ਸਾਰੇ ਦੁੱਖ ਨਾਸ ਹੋ ਗਏ ।੨।੧੩।੪੪।

**ਧਨਾਸਰੀ ਮਹਲਾ ੫ ॥ ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥ ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥ ਹਰਿ ਜਨ ਰਾਖੇ ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ ਰਹਾਉ ॥ ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥ ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥ {ਪੰਨਾ ੬੮੧}**

**ਪਦ ਅਰਥ** :—ਚਤੁਰ—ਚਾਰ । ਦਿਸਾ—ਤਰਫ਼ਾਂ, ਪਾਸੇ । ਬਲੁ—ਸ਼ਕਤੀ । ਕਰੁ—ਹੱਥ {ਇਕ-ਵਚਨ} । ਕਟਾਖ੍ਹ—ਨਿਗਾਹ । ਅਵਲੋਕਨੁ—ਵੇਖਣ । ਅਵਲੋਕਨੁ ਕੀਨੋ—ਵੇਖਿਆ । ਬਿਦਾਰਿਓ—ਦੂਰ ਕਰ ਦਿੱਤਾ ।੧।

ਜਨ—ਸੇਵਕ, ਦਾਸ {ਬਹੁ-ਵਚਨ} । ਗੁਰ ਗੋਵਿੰਦ—ਵੱਡੇ ਮਾਲਕ ਨੇ । ਗੋਵਿੰਦ—ਪ੍ਰਿਥਵੀ ਦਾ ਮਾਲਕ । ਕੰਠਿ—ਗਲ ਨਾਲ । ਲਾਇ—ਲਾ ਕੇ । ਸਭਿ—ਸਾਰੇ । ਪੁਰਖ—ਸਰਬ-ਵਿਆਪਕ ।ਰਹਾਉ।

ਮਾਗਹਿ—ਮੰਗਦੇ ਹਨ । ਤੇ—ਤੋਂ । ਮੁਖ ਤੇ—ਮੂੰਹੋਂ । ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਸਚੁ—ਸਦਾ-ਥਿਰ ਰਹਿਣ ਵਾਲਾ ਬਚਨ, ਅਟੱਲ ਬਚਨ ।੨।

**ਅਰਥ** :—ਹੇ ਭਾਈ ! ਪਰਮਾਤਮਾ ਆਪਣੇ ਸੇਵਕਾਂ ਦੀ (ਸਦਾ) ਰਾਖੀ ਕਰਦਾ ਹੈ । (ਸੇਵਕਾਂ ਨੂੰ ਆਪਣੇ) ਗਲ ਨਾਲ ਲਾ ਕੇ ਦਇਆ-ਦਾ-ਘਰ ਸਰਬ-ਵਿਆਪਕ ਬਖ਼ਸ਼ਣਹਾਰ ਪ੍ਰਭੂ ਉਹਨਾਂ ਦੇ ਸਾਰੇ ਔਗੁਣ ਮਿਟਾ ਦੇਂਦਾ ਹੈ ।ਰਹਾਉ।

ਹੇ ਭਾਈ ! ਜਿਸ ਪ੍ਰਭੂ ਨੇ ਚੌਹੀਂ ਪਾਸੀਂ (ਸਾਰੀ ਸ੍ਰਿਸ਼ਟੀ ਵਿਚ) ਆਪਣੀ ਕਲਾ ਵਰਤਾਈ ਹੋਈ ਹੈ, ਉਸ ਨੇ (ਆਪਣੇ ਦਾਸ ਦੇ) ਸਿਰ ਉੱਤੇ ਸਦਾ ਹੀ ਆਪਣਾ ਹੱਥ ਰੱਖਿਆ ਹੋਇਆ ਹੈ । ਮੇਹਰ ਦੀ ਨਿਗਾਹ ਨਾਲ ਆਪਣੇ ਦਾਸ ਵੱਲ ਤੱਕਦਾ ਹੈ, ਤੇ, ਉਸ ਦਾ ਹਰੇਕ ਦੁੱਖ ਦੂਰ ਕਰ ਦੇਂਦਾ ਹੈ ।੧।

ਹੇ ਭਾਈ ! ਪ੍ਰਭੂ ਦੇ ਦਾਸ ਆਪਣੇ ਪ੍ਰਭੂ ਪਾਸੋਂ ਜੋ ਕੁਝ ਮੰਗਦੇ ਹਨ ਉਹ ਉਹੀ ਕੁਝ ਉਹਨਾਂ ਨੂੰ ਦੇਂਦਾ ਹੈ । ਹੇ ਨਾਨਕ ! (ਪ੍ਰਭੂ ਦਾ) ਸੇਵਕ ਜੋ ਕੁਝ ਮੂੰਹੋਂ ਬੋਲਦਾ ਹੈ, ਉਹ ਇਸ ਲੋਕ ਵਿਚ ਪਰਲੋਕ ਵਿਚ ਅਟੱਲ ਹੋ ਜਾਂਦਾ ਹੈ ।੨।੧੪।੪੫।

**ਧਨਾਸਰੀ ਮਹਲਾ ੫ ॥ ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥ ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥੧॥ ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥ ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥ ਰਹਾਉ ॥ ਮਨਿ ਬਿਲਾਸ ਭਏ, ਸਾਹਿਬ ਕੇ ਅਚਰਜ ਦੇਖਿ ਬਡਾਈ ॥ ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥ {ਪੰਨਾ ੬੮੨}**

**ਪਦ ਅਰਥ** :—ਅਉਖੀ—ਦੁੱਖ ਦੇਣ ਵਾਲੀ । ਦੇਈ—ਦੇਂਦਾ । ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਸਮਾਲੇ—ਚੇਤੇ ਰੱਖਦਾ ਹੈ । ਦੇਇ—ਦੇ ਕੇ । ਰਾਖੈ—ਰੱਖਿਆ ਕਰਦਾ ਹੈ । ਕਉ—ਨੂੰ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ ।੧।

ਸਿਉ—ਨਾਲ । ਆਦਿ ਅੰਤਿ—ਸ਼ੁਰੂ ਤੋਂ ਅਖ਼ੀਰ ਤਕ, ਸਦਾ ਹੀ । ਸਹਾਈ—ਮਦਦਗਾਰ । ਧੰਨੁ—ਸਲਾਹੁਣ ਜੋਗ ।ਰਹਾਉ।

ਮਨਿ—ਮਨ ਵਿਚ । ਬਿਲਾਸ—ਖ਼ੁਸ਼ੀਆਂ । ਦੇਖਿ—ਵੇਖ ਕੇ । ਸਿਮਰਿ—ਸਿਮਰ ਕੇ । ਕਰਿ—ਮਾਣ । ਪ੍ਰਭਿ—ਪ੍ਰਭੂ ਨੇ । ਪੈਜ—ਇੱਜ਼ਤ ।੨।

**ਅਰਥ** :—ਹੇ ਭਾਈ ! ਮੇਰਾ ਮਨ (ਭੀ) ਉਸ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ, ਜੋ ਸ਼ੁਰੂ ਤੋਂ ਅਖ਼ੀਰ ਤਕ ਸਦਾ ਹੀ ਮਦਦਗਾਰ ਬਣਿਆ ਰਹਿੰਦਾ ਹੈ । ਸਾਡਾ ਉਹ ਮਿੱਤਰ ਪ੍ਰਭੂ ਧੰਨ ਹੈ (ਉਸ ਦੀ ਸਦਾ ਸਿਫ਼ਤਿ ਕਰਨੀ ਚਾਹੀਦੀ ਹੈ) ।ਰਹਾਉ।

ਹੇ ਭਾਈ ! (ਉਹ ਪ੍ਰਭੂ ਆਪਣੇ ਸੇਵਕ ਨੂੰ) ਕੋਈ ਦੁੱਖ ਦੇਣ ਵਾਲਾ ਸਮਾ ਨਹੀਂ ਵੇਖਣ ਦੇਂਦਾ, ਉਹ ਆਪਣਾ ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ ਸਦਾ ਚੇਤੇ ਰੱਖਦਾ ਹੈ । ਪ੍ਰਭੂ ਆਪਣਾ ਹੱਥ ਦੇ ਕੇ ਆਪਣੇ ਸੇਵਕ ਦੀ ਰਾਖੀ ਕਰਦਾ ਹੈ, (ਸੇਵਕ ਨੂੰ ਉਸ ਦੇ) ਹਰੇਕ ਸਾਹ ਦੇ ਨਾਲ ਪਾਲਦਾ ਰਹਿੰਦਾ ਹੈ ।੧।

ਹੇ ਭਾਈ ! ਮਾਲਕ-ਪ੍ਰਭੂ ਦੇ ਹੈਰਾਨ ਕਰਨ ਵਾਲੇ ਕੌਤਕ ਵੇਖ ਕੇ, ਉਸ ਦੀ ਵਡਿਆਈ ਵੇਖ ਕੇ, (ਸੇਵਕ ਦੇ) ਮਨ ਵਿਚ (ਭੀ) ਖ਼ੁਸ਼ੀਆਂ ਬਣੀਆਂ ਰਹਿੰਦੀਆਂ ਹਨ । ਹੇ ਨਾਨਕ ! ਤੂੰ ਭੀ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਆਤਮਕ ਆਨੰਦ ਮਾਣ । (ਜਿਸ ਭੀ ਮਨੁੱਖ ਨੇ ਸਿਮਰਨ ਕੀਤਾ) ਪ੍ਰਭੂ ਨੇ ਪੂਰੇ ਤੌਰ ਤੇ ਉਸ ਦੀ ਇੱਜ਼ਤ ਰੱਖ ਲਈ ।੨।੧੫।੪੬।

**ਧਨਾਸਰੀ ਮਹਲਾ ੫ ॥ ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ ॥ ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥੧॥ ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥ ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥ ਰਹਾਉ ॥ ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ ॥ ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ ॥੨॥੧੬॥੪੭॥ {ਪੰਨਾ ੬੮੨}**

**ਪਦ ਅਰਥ** :—ਜਿਸ ਕਉ—(ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ) । ਪ੍ਰਾਨ ਪਤਿ—ਜਿੰਦ ਦਾ ਮਾਲਕ । ਗਨਹੁ—ਜਾਣੋ, ਸਮਝੋ । ਅਭਾਗਾ—ਭਾਗ-ਹੀਣ, ਬਦ-ਕਿਸਮਤ । ਰਾਗਿਓ—ਪ੍ਰੇਮੀ ਹੋ ਗਿਆ । ਪਾਗਾ—ਪ੍ਰਾਪਤ ਕੀਤਾ ।੧।

ਜਨੁ—ਦਾਸ । ਰੰਗਿ—ਪ੍ਰੇਮ ਵਿਚ । ਜਾਗਾ—ਸੁਚੇਤ ਰਹਿੰਦਾ ਹੈ । ਛੀਜਿ ਗਇਆ—ਮੁੱਕ ਗਿਆ ।ਰਹਾਉ।

ਜਹ ਜਹ—ਜਿੱਥੇ ਜਿੱਥੇ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਤਹ—ਉੱਥੇ । ਘਟਾ ਮਹਿ—ਸਰੀਰਾਂ ਵਿਚ । ਤਾਗਾ—ਧਾਗਾ (ਜਿਵੇਂ ਮਣਕਿਆਂ ਵਿਚ ਧਾਗਾ ਪ੍ਰੋਇਆ ਹੁੰਦਾ ਹੈ) । ਉਦਕੁ—ਪਾਣੀ, ਜਲ । ਪੀਵਤ—ਪੀਂਦਿਆਂ । ਸਭਿ—(ਹੋਰ) ਸਾਰੇ । ਅਨੁਰਾਗਾ—ਪਿਆਰ ।੨।

**ਅਰਥ** :—ਹੇ ਪ੍ਰਭੂ ! ਤੇਰਾ ਸੇਵਕ ਤੇਰੇ ਨਾਮ-ਰੰਗ ਵਿਚ ਟਿਕ ਕੇ (ਮਾਇਆ ਦੇ ਮੋਹ ਵਲੋਂ ਸਦਾ) ਸੁਚੇਤ ਰਹਿੰਦਾ ਹੈ । ਉਸ ਦੇ ਸਰੀਰ ਵਿਚੋਂ ਸਾਰਾ ਆਲਸ ਮੁੱਕ ਜਾਂਦਾ ਹੈ, ਉਸ ਦਾ ਮਨ, (ਹੇ ਭਾਈ !) ਪ੍ਰੀਤਮ-ਪ੍ਰਭੂ ਨਾਲ ਜੁੜਿਆ ਰਹਿੰਦਾ ਹੈ ।ਰਹਾਉ।

ਹੇ ਭਾਈ ! ਉਸ ਮਨੁੱਖ ਨੂੰ ਬਦ-ਕਿਸਮਤ ਸਮਝੋ, ਜਿਸ ਨੂੰ ਜਿੰਦ ਦਾ ਮਾਲਕ-ਪ੍ਰਭੂ ਵਿਸਰ ਜਾਂਦਾ ਹੈ । ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਕੋਮਲ ਚਰਨਾਂ ਦਾ ਪ੍ਰੇਮੀ ਹੋ ਜਾਂਦਾ ਹੈ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ ਸਰੋਵਰ ਲੱਭ ਲੈਂਦਾ ਹੈ ।੧।

ਹੇ ਭਾਈ ! (ਉਸ ਦੇ ਸਿਮਰਨ ਦੀ ਬਰਕਤਿ ਨਾਲ) ਮੈਂ (ਭੀ) ਜਿਧਰ ਜਿਧਰ ਵੇਖਦਾ ਹਾਂ, ਉਥੇ ਉਥੇ ਪਰਮਾਤਮਾ ਹੀ ਸਾਰੇ ਸਰੀਰਾਂ ਵਿਚ ਮੌਜੂਦ ਦਿੱਸਦਾ ਹੈ ਜਿਵੇਂ ਧਾਗਾ (ਸਾਰੇ ਮਣਕਿਆਂ ਵਿਚ ਪ੍ਰੋਇਆ ਹੁੰਦਾ ਹੈ) । ਹੇ ਨਾਨਕ ! ਪ੍ਰਭੂ ਦੇ ਦਾਸ ਉਸ ਦਾ ਨਾਮ-ਜਲ ਪੀਂਦਿਆਂ ਹੀ ਹੋਰ ਸਾਰੇ ਮੋਹ-ਪਿਆਰ ਛੱਡ ਦੇਂਦੇ ਹਨ ।੨।੧੯।੪੭।

**ਧਨਾਸਰੀ ਮਹਲਾ ੫ ॥ ਜਨ ਕੇ ਪੂਰਨ ਹੋਏ ਕਾਮ ॥ ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥੧॥ ਰਹਾਉ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ ॥ ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥੧॥ ਚਰਨ ਕਮਲ ਹਰਿ ਜਨ ਕੀ ਥਾਤੀ ਕੋਟਿ ਸੂਖ ਬਿਸ੍ਰਾਮ ॥ ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ ਨਾਨਕ ਸਦ ਕੁਰਬਾਨ ॥੨॥੧੭॥੪੮॥ {ਪੰਨਾ ੬੮੨}**

**ਪਦ ਅਰਥ** :—ਪੂਰਨ—ਸਫਲ । ਕਲੀ ਕਾਲ ਮਹਿ—ਝਗੜਿਆਂ-ਭਰੇ ਸੰਸਾਰ ਵਿਚ । ਮਹਾ ਬਿਖਿਆ ਮਹਿ—ਵੱਡੀ (ਮੋਹਣੀ) ਮਾਇਆ ਵਿਚ । ਲਜਾ—ਸ਼ਰਮ, ਇੱਜ਼ਤ, ਲਾਜ ।੧।ਰਹਾਉ।

ਸਿਮਰਿ—ਸਿਮਰ ਕੇ । ਨਿਕਟਿ—ਨੇੜੇ । ਜਾਮ—ਜਮ, ਮੌਤ, ਆਤਮਕ ਮੌਤ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਬੈਕੁੰਠ—ਸੁਰਗ । ਧਾਮ—ਘਰ ।੧।

ਥਾਤੀ—{ਿਥਤਿ} ਆਸਰਾ । ਕੋਟਿ—ਕ੍ਰੋੜਾਂ । ਬਿਸ੍ਰਾਮ—ਟਿਕਾਣਾ । ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਰੈਨਿ—ਰਾਤ । ਸਦ—ਸਦਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੇਵਕ ਦੇ ਸਾਰੇ ਕੰਮ ਸਫਲ ਹੋ ਜਾਂਦੇ ਹਨ । ਇਸ ਝੰਬੇਲਿਆਂ-ਭਰੇ ਸੰਸਾਰ ਵਿਚ, ਇਸ ਵੱਡੀ (ਮੋਹਣੀ) ਮਾਇਆ ਵਿਚ, ਪਰਮਾਤਮਾ (ਆਪਣੇ ਸੇਵਕਾਂ ਦੀ) ਇੱਜ਼ਤ ਰੱਖ ਲੈਂਦਾ ਹੈ ।੧।ਰਹਾਉ।

ਹੇ ਭਾਈ ! ਆਪਣੇ ਮਾਲਕ-ਪ੍ਰਭੂ ਦਾ ਨਾਮ ਮੁੜ ਮੁੜ ਸਿਮਰ ਕੇ (ਸੇਵਕਾਂ ਦੇ) ਨੇੜੇ ਆਤਮਕ ਮੌਤ ਨਹੀਂ ਢੁਕਦੀ । ਸੇਵਕ ਗੁਰੂ ਦੀ ਸੰਗਤਿ ਪ੍ਰਾਪਤ ਕਰ ਲੈਂਦੇ ਹਨ ਜੇਹੜੀ ਪਰਮਾਤਮਾ ਦਾ ਘਰ ਹੈ । (ਇਹ ਸਾਧ ਸੰਗਤਿ ਹੀ ਉਹਨਾਂ ਵਾਸਤੇ) ਵਿਸ਼ਨੂ ਦੀ ਪੁਰੀ ਹੈ, ਵਿਕਾਰਾਂ ਤੋਂ ਖ਼ਲਾਸੀ (ਪਾਣ ਦੀ ਥਾਂ) ਹੈ ।੧।

ਹੇ ਭਾਈ ! ਪ੍ਰਭੂ ਦੇ ਸੇਵਕਾਂ ਵਾਸਤੇ ਪ੍ਰਭੂ ਦੇ ਚਰਨ ਹੀ ਆਸਰਾ ਹਨ, ਕ੍ਰੋੜਾਂ ਸੁਖਾਂ ਦਾ ਟਿਕਾਣਾ ਹਨ । ਹੇ ਨਾਨਕ ! (ਆਖ—ਹੇ ਭਾਈ !) ਮੈਂ (ਭੀ) ਉਸ ਗੋਬਿੰਦ ਨੂੰ ਦਮੋਦਰ ਨੂੰ ਦਿਨ ਰਾਤ ਸਿਮਰਦਾ ਰਹਿੰਦਾ ਹਾਂ, ਤੇ, ਉਸ ਤੋਂ ਸਦਕੇ ਜਾਂਦਾ ਹਾਂ ।੨।੧੭।੪੮।

**ਧਨਾਸਰੀ ਮਹਲਾ ੫ ॥ ਮਾਂਗਉ ਰਾਮ ਤੇ ਇਕੁ ਦਾਨੁ ॥ ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥੧॥ ਰਹਾਉ ॥ ਚਰਨ ਤੁਮ੍ਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥ ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥੧॥ ਸ੍ਵਸਤਿ ਬਿਵਸਥਾ ਹਰਿ ਕੀ ਸੇਵਾ ਮਧ੍ਹੰਤ ਪ੍ਰਭ ਜਾਪਣ ॥ ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ ॥੨॥੧੮॥੪੯॥ {ਪੰਨਾ ੬੮੨}**

**ਪਦ ਅਰਥ** :—ਮਾਂਗਉ—ਮਾਂਗਉਂ, ਮੈਂ ਮੰਗਦਾ ਹਾਂ । ਤੇ—ਤੋਂ । ਸਿਮਰਉ—ਸਿਮਰਉਂ, ਮੈਂ ਸਿਮਰਦਾ ਰਹਾਂ । ਮਨੋਰਥ—ਮੁਰਾਦਾਂ ।੧।ਰਹਾਉ।

ਵਾਸਹਿ—ਵੱਸਦੇ ਰਹਿਣ । ਹਿਰਦੈ—ਹਿਰਦੇ ਵਿਚ । ਸੰਗੁ—ਸਾਥ, ਸੰਗਤਿ । ਪਾਵਉ—ਪਾਵਉਂ, ਮੈਂ ਪ੍ਰਾਪਤ ਕਰਾਂ । ਸੋਗ—ਚਿੰਤਾ, ਗ਼ਮ । ਮਹਿ—ਵਿਚ । ਨ ਵਿਆਪੈ—ਨਹੀਂ ਫਸਦਾ । ਗਾਵਉ—ਗਾਵਉਂ ।੧।

ਸ੍ਵਸਤਿ—ਸ਼ਾਂਤੀ, ਸੁਖ । ਬਿਵਸਥਾ—ਅਵਸਥਾ, ਹਾਲਤ । ਸੇਵਾ—ਸੇਵਾ-ਭਗਤੀ । ਮਧੵੰਤ—ਵਿਚਕਾਰ ਤੋਂ ਅਖ਼ੀਰ ਤਕ, ਸਦਾ ਹੀ । ਜਾਪਣ—ਜਪਣ ਨਾਲ । ਰੰਗੁ—ਪਿਆਰ । ਬਾਹੁੜਿ—ਮੁੜ । ਛਾਪਣ—ਮੌਤ, ਛੁਪਣਾ ।੨।

**ਅਰਥ** :—ਹੇ ਭਾਈ ! ਮੈਂ ਪਰਮਾਤਮਾ ਪਾਸੋਂ ਇਕ ਖ਼ੈਰ ਮੰਗਦਾ ਹਾਂ (ਪਰਮਾਤਮਾ ਅੱਗੇ ਮੈਂ ਬੇਨਤੀ ਕਰਦਾ ਹਾਂ—) ਹੇ ਪ੍ਰਭੂ ! ਮੈਂ ਤੇਰਾ ਨਾਮ (ਸਦਾ) ਸਿਮਰਦਾ ਰਹਾਂ, (ਤੇਰੇ ਸਿਮਰਨ ਦੀ ਬਰਕਤਿ ਨਾਲ) ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ ।੧।ਰਹਾਉ।

ਹੇ ਪ੍ਰਭੂ ! ਤੇਰੇ ਚਰਨ ਮੇਰੇ ਹਿਰਦੇ ਵਿਚ ਵੱਸਦੇ ਰਹਿਣ, ਮੈਂ ਤੇਰੇ ਸੰਤ ਜਨਾਂ ਦੀ ਸੰਗਤਿ ਹਾਸਲ ਕਰ ਲਵਾਂ, ਮੈਂ ਅੱਠੇ ਪਹਰ ਤੇਰੇ ਗੁਣ ਗਾਂਦਾ ਰਹਾਂ । (ਤੇਰੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮਨ ਚਿੰਤਾ ਦੀ ਅੱਗ ਵਿਚ ਨਹੀਂ ਫਸਦਾ ।੧।

ਹੇ ਨਾਨਕ ! ਸਦਾ ਪ੍ਰਭੂ ਦਾ ਨਾਮ ਜਪਣ ਨਾਲ, ਹਰੀ ਦੀ ਸੇਵਾ-ਭਗਤੀ ਕਰਨ ਨਾਲ (ਮਨ ਵਿਚ) ਸ਼ਾਂਤੀ ਦੀ ਹਾਲਤ ਬਣੀ ਰਹਿੰਦੀ ਹੈ । ਜਿਸ ਮਨੁੱਖ (ਦੇ ਮਨ ਵਿਚ) ਪਰਮਾਤਮਾ ਦਾ ਪਿਆਰ ਬਣ ਜਾਏ ਉਹ ਮੁੜ ਮੁੜ ਜਨਮ ਮਰਨ (ਦੇ ਗੇੜ) ਵਿਚ ਨਹੀਂ ਆਉਂਦਾ ।੨।੧੮।੪੯।

**ਧਨਾਸਰੀ ਮਹਲਾ ੫ ॥ ਮਾਂਗਉ ਰਾਮ ਤੇ ਸਭਿ ਥੋਕ ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧॥ ਰਹਾਉ ॥ ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ ॥ ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥੧॥ ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥ ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥੨॥੧੯॥੫੦॥ {ਪੰਨਾ ੬੮੨}**

**ਪਦ ਅਰਥ** :—ਮਾਂਗਉ—ਮਾਂਗਉਂ, ਮੈਂ ਮੰਗਦਾ ਹਾਂ । ਤੇ—ਤੋਂ । ਸਭਿ—ਸਾਰੇ । ਥੋਕ—ਪਦਾਰਥ । ਕਉ—ਨੂੰ । ਜਾਚਤ—ਮੰਗਦਿਆਂ । ਸ੍ਰਮੁ—ਥਕਾਵਟ, ਖੇਚਲ । ਕੈ ਸਿਮਰਨਿ—ਦੇ ਸਿਮਰਨ ਦੀ ਰਾਹੀਂ । ਮੋਖ—(ਮਾਇਆ ਦੇ ਮੋਹ ਤੋਂ) ਖ਼ਲਾਸੀ ।੧।ਰਹਾਉ।

ਘੋਖੇ—ਗਹੁ ਨਾਲ ਵਿਚਾਰੇ । ਮੁਨਿ ਜਨ—ਰਿਸ਼ੀ ਮੁਨੀ । ਪੁਕਾਰਹਿ—ਉੱਚੀ ਉੱਚੀ ਪੜ੍ਹਦੇ ਹਨ । ਘੋਖ—ਘੋਖਿ, ਗਹੁ ਨਾਲ ਵਿਚਾਰ ਕੇ । ਸਿੰਧੁ—ਸਮੁੰਦਰ । ਸੇਵਿ—ਸੇਵ ਕੇ, ਸਰਨ ਪੈ ਕੇ । ਸਚੁ—ਸਦਾ-ਥਿਰ ਹਰਿ-ਨਾਮ । ਸੁਹੇਲੇ—ਸੌਖੇ ।੧।

ਆਨ—{ਅੰਯ} ਹੋਰ । ਅਚਾਰ—ਧਾਰਮਿਕ ਰਸਮਾਂ । ਬਿਉਹਾਰ—ਵਿਹਾਰ । ਜੇਤੇ—ਜਿਤਨੇ ਭੀ । ਫੋਕ—ਫੋਕੇ, ਵਿਅਰਥ । ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ) ਸਾਰੇ ਡਰ । ਮਿਲਿ—ਮਿਲ ਕੇ । ਸਾਧੂ—ਗੁਰੂ । ਸੋਕ—ਚਿੰਤਾ, ਗ਼ਮ ।੨।

**ਅਰਥ** :—ਹੇ ਭਾਈ ! ਮੈਂ (ਤਾਂ) ਸਾਰੇ ਪਦਾਰਥ ਪਰਮਾਤਮਾ ਤੋਂ (ਹੀ) ਮੰਗਦਾ ਹਾਂ । ਮਨੁੱਖਾਂ ਪਾਸੋਂ ਮੰਗਦਿਆਂ ਨਿਰੀ ਖੇਚਲ ਹੀ ਹਾਸਲ ਹੁੰਦੀ ਹੈ, (ਦੂਜੇ ਪਾਸੇ,) ਪਰਮਾਤਮਾ ਦੇ ਸਿਮਰਨ ਦੀ ਰਾਹੀਂ (ਪਦਾਰਥ ਭੀ ਮਿਲਦੇ ਹਨ, ਤੇ) ਮਾਇਆ ਦੇ ਮੋਹ ਤੋਂ ਖ਼ਲਾਸੀ (ਭੀ) ਪ੍ਰਾਪਤ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਰਿਸ਼ੀਆਂ ਨੇ ਸਿੰਮ੍ਰਿਤੀਆਂ ਪੁਰਾਣ ਗਹੁ ਨਾਲ ਵਿਚਾਰ ਵੇਖੇ, ਵੇਦਾਂ ਨੂੰ (ਭੀ) ਵਿਚਾਰ ਕੇ ਉੱਚੀ ਉੱਚੀ ਪੜ੍ਹਦੇ ਹਨ, (ਪਰ) ਕਿਰਪਾ ਦੇ ਸਮੁੰਦਰ ਪਰਮਾਤਮਾ ਦੀ ਸਰਨ ਪੈ ਕੇ ਹੀ ਉਸ ਦਾ ਸਦਾ-ਥਿਰ ਨਾਮ ਪ੍ਰਾਪਤ ਹੁੰਦਾ ਹੈ (ਜਿਸ ਦੀ ਬਰਕਤਿ ਨਾਲ) ਲੋਕ ਪਰਲੋਕ ਦੋਵੇਂ ਹੀ ਸੁਖਦਾਈ ਹੋ ਜਾਂਦੇ ਹਨ ।੧।

ਹੇ ਭਾਈ ! ਪਰਮਾਤਮਾ ਦੇ ਸਿਮਰਨ ਤੋਂ ਬਿਨਾ ਜਿਤਨੇ ਭੀ ਹੋਰ ਧਾਰਮਿਕ ਰਿਵਾਜ ਤੇ ਵਿਹਾਰ ਹਨ ਸਾਰੇ ਵਿਅਰਥ ਹਨ । ਹੇ ਨਾਨਕ ! ਗੁਰੂ ਨੂੰ ਮਿਲ ਕੇ ਜਨਮ ਮਰਨ ਦੇ ਸਾਰੇ ਡਰ ਕੱਟੇ ਜਾਂਦੇ ਹਨ, ਤੇ ਸਾਰੇ ਚਿੰਤਾ-ਫ਼ਿਕਰ ਨਾਸ ਹੋ ਜਾਂਦੇ ਹਨ ।੨।੧੯।੫੦।

**ਧਨਾਸਰੀ ਮਹਲਾ ੫ ॥ ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ ਰਹਾਉ ॥ ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥ ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥੧॥ ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥ ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥੨॥੨੦॥੫੧॥ {ਪੰਨਾ ੬੯੨-੬੯੩}**

**ਪਦ ਅਰਥ** :—ਕੈ ਨਾਮਿ—ਦੇ ਨਾਮ ਦੀ ਰਾਹੀਂ । ਗੁਰ ਬਚਨੀ—ਗੁਰੂ ਦੇ ਬਚਨਾਂ ਉਤੇ ਤੁਰਿਆਂ । ਸਿਉ—ਨਾਲ । ਧਿਆਨੁ—ਲਗਨ ।੧।ਰਹਾਉ।

ਕਲੋਲ—ਚੋਜ ਤਮਾਸ਼ੇ, ਨਖ਼ਰੇ । ਬੁਝਹਿ—ਬੁੱਝ ਜਾਂਦੇ ਹਨ, ਪ੍ਰਭਾਵ ਨਹੀਂ ਪਾ ਸਕਦੇ । ਦੀਨ ਦਇਆਲ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਜਪਿ—ਜਪ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਾਂ । ਪੂਰਨ—ਸਫਲ । ਘਾਲ—ਮੇਹਨਤ ।੧।

ਸਰਬ—ਸਾਰੇ । ਮਨੋਰਥ—ਮੁਰਾਦਾਂ । ਸਦ—ਸਦਾ । ਜਪਿ—ਜਪ ਕੇ । ਜਿਸ ਕੈ ਕਰਮਿ—ਜਿਸ ਦੀ ਕਿਸਮਤਿ ਵਿਚ {ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੈ' ਦੇ ਕਾਰਨ ਉੱਡ ਗਿਆ ਹੈ} । ਧੁਰਿ—ਧੁਰ ਦਰਗਾਹ ਤੋਂ । ਕਰਤੈ—ਕਰਤਾਰ ਨੇ । ਪੂਰਨ—ਸਫਲ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਜੁੜਿਆਂ (ਮਾਇਆ ਦੀ) ਤ੍ਰੇਹ ਬੁੱਝ ਜਾਂਦੀ ਹੈ । ਗੁਰੂ ਦੀ ਬਾਣੀ ਦਾ ਆਸਰਾ ਲਿਆਂ (ਮਨ ਵਿਚ) ਬੜਾ ਸੰਤੋਖ ਪੈਦਾ ਹੋ ਜਾਂਦਾ ਹੈ, ਤੇ, ਪਰਮਾਤਮਾ ਦੇ ਚਰਨਾਂ ਵਿਚ ਪੂਰੇ ਤੌਰ ਤੇ ਸੁਰਤਿ ਜੁੜ ਜਾਂਦੀ ਹੈ ।੧।ਰਹਾਉ।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਮੇਰੇ ਪ੍ਰਭੂ ! ਜਿਸ ਮਨੁੱਖ ਉਤੇ ਤੂੰ ਕਿਰਪਾ ਕਰਦਾ ਹੈਂ, ਮਾਇਆ ਦੇ ਰੰਗ-ਤਮਾਸ਼ੇ ਉਸ ਉੱਤੇ ਪ੍ਰਭਾਵ ਨਹੀਂ ਪਾ ਸਕਦੇ । ਹੇ ਪ੍ਰਭੂ ! (ਮੈਨੂੰ ਭੀ) ਆਪਣਾ ਨਾਮ ਬਖ਼ਸ਼, ਤੇਰਾ ਨਾਮ ਜਪ ਕੇ ਮੈਂ ਆਤਮਕ ਜੀਵਨ ਪ੍ਰਾਪਤ ਕਰ ਸਕਾਂ, ਤੇਰੇ (ਇਸ) ਦਾਸ ਦੀ ਮੇਹਨਤ ਸਫਲ ਹੋ ਜਾਏ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਜਪ ਕੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ (ਮਾਨੋ) ਰਾਜ ਦੇ ਸੁਖ ਤੇ ਰਸ ਮਿਲ ਜਾਂਦੇ ਹਨ, ਸਦਾ ਆਨੰਦ ਬਣਿਆ ਰਹਿੰਦਾ ਹੈ

। (ਪਰ) ਹੇ ਨਾਨਕ ! ਕਰਤਾਰ ਨੇ ਜਿਸ ਮਨੁੱਖ ਦੀ ਕਿਸਮਤ ਵਿਚ ਦੁਰ ਦਰਗਾਹ ਤੋਂ (ਇਹ ਨਾਮ ਦੀ ਦਾਤਿ) ਲਿਖ ਦਿੱਤੀ, ਉਸ ਮਨੁੱਖ ਦੇ (ਹੀ) ਸਾਰੇ ਕਾਰਜ ਸਫਲ ਹੁੰਦੇ ਹਨ ।੨।੨੦।੫੧।

**ਧਨਾਸਰੀ ਮਃ ੫ ॥ ਜਨ ਕੀ ਕੀਨੀ ਪਾਰਬ੍ਰਹਮਿ ਸਾਰ ॥ ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ ॥੧॥ ਰਹਾਉ ॥ ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ ॥ ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ ॥੧॥ ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ ॥ ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ ॥੨॥੨੧॥੫੨॥ {ਪੰਨਾ ੬੮੩}**

**ਪਦ ਅਰਥ** :—ਪਾਰਬ੍ਰਹਮਿ—ਪਾਰਬ੍ਰਹਮ ਨੇ । ਸਾਰ—ਸੰਭਾਲ । ਟਿਕਨੁ ਨ ਪਾਵਨਿ—(ਸੇਵਕ ਦੇ ਟਾਕਰੇ ਤੇ) ਟਿਕਾਉ ਹਾਸਲ ਨਹੀਂ ਕਰ ਸਕਦੇ, ਅੜ ਨਹੀਂ ਸਕਦੇ । ਮੂਲੇ—ਉੱਕਾ ਹੀ । ਬੇਕਾਰ—ਨਕਾਰਾ (ਹੋ ਕੇ) ।੧।ਰਹਾਉ।

ਜਹ ਜਹ—ਜਿੱਥੇ ਜਿੱਥੇ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਪਹੁਚਨਹਾਰ—ਬਰਾਬਰੀ ਕਰ ਸਕਣ ਜੋਗਾ । ਜੋ ਜੋ—ਜੇਹੜਾ ਜੇਹੜਾ ਮਨੁੱਖ । ਅਵਗਿਆ—ਨਿਰਾਦਰੀ । ਤਤ—ਤੁਰਤ । ਛਾਰ—ਸੁਆਹ ।੧।

ਜਾ ਕਾ—ਜਿਸ (ਕਰਨਹਾਰ ਪ੍ਰਭੂ) ਦਾ । ਪ੍ਰਭਿ—ਪ੍ਰਭੂ ਨੇ । ਮਾਰਿ—ਮਾਰ ਕੇ, ਆਤਮਕ ਮੌਤੇ ਮਾਰ ਕੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਨੇ (ਸਦਾ ਹੀ) ਆਪਣੇ ਸੇਵਕਾਂ ਦੀ ਸੰਭਾਲ ਕੀਤੀ ਹੈ । (ਉਹਨਾਂ ਦੀ) ਨਿੰਦਾ ਕਰਨ ਵਾਲੇ ਉਹਨਾਂ ਦੇ ਟਾਕਰੇ ਤੇ ਉੱਕਾ ਹੀ ਅੜ ਨਹੀਂ ਸਕਦੇ । (ਜਿਵੇਂ ਹਵਾ ਦੇ ਅੱਗੇ ਬੱਦਲ ਉੱਡ ਜਾਂਦੇ ਹਨ ਤਿਵੇਂ ਉਹ ਨਿੰਦਕ ਸੇਵਕਾਂ ਦੇ ਟਾਕਰੇ ਤੇ ਸਦਾ) ਨਕਾਰੇ ਹੋ ਕੇ ਉੱਡ ਗਏ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦੀ ਕੋਈ ਭੀ ਬਰਾਬਰੀ ਨਹੀਂ ਕਰ ਸਕਦਾ, ਮੈਂ ਜਿੱਥੇ ਜਿੱਥੇ ਵੇਖਦਾ ਹਾਂ ਉੱਥੇ ਹੀ ਉਹ ਮਾਲਕ-ਪ੍ਰਭੂ ਵੱਸਦਾ ਹੈ, ਉਸ ਦੇ ਸੇਵਕ ਦੀ ਜੇਹੜਾ ਭੀ ਕੋਈ ਮਨੁੱਖ ਨਿਰਾਦਰੀ ਕਰਦਾ ਹੈ, (ਉਹ ਆਤਮਕ ਜੀਵਨ ਵਿਚ) ਤੁਰਤ ਸੁਆਹ ਹੋ ਜਾਂਦਾ ਹੈ ।੧।

ਹੇ ਭਾਈ ! ਜਿਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਜਿਸ ਦੀ ਹਸਤੀ ਦਾ ਪਾਰਲਾ ਉਰਲਾ ਬੰਨਾ ਨਹੀਂ ਲੱਭ ਸਕਦਾ ਹੈ, ਉਹ ਸਭ ਨੂੰ ਪੈਦਾ ਕਰਨ ਵਾਲਾ ਪਰਮਾਤਮਾ (ਆਪਣੇ ਸੇਵਕਾਂ ਦਾ ਸਦਾ) ਰਾਖਾ ਰਹਿੰਦਾ ਹੈ । ਹੇ ਨਾਨਕ ! ਪ੍ਰਭੂ ਨੇ ਆਪਣੇ ਸੇਵਕਾਂ ਦੀ ਸਦਾ ਰਾਖੀ ਕੀਤੀ ਹੈ, ਤੇ; ਉਹਨਾਂ ਦੀ ਨਿੰਦਾ ਕਰਨ ਵਾਲਿਆਂ ਨੂੰ ਆਤਮਕ ਮੌਤੇ ਮਾਰ ਕੇ (ਆਪਣੇ ਦਰ ਤੋਂ) ਕੱਢ ਦਿੱਤਾ ਹੈ ।੨।੨੧।੫੨।

**ਧਨਾਸਰੀ ਮਹਲਾ ੫ ਘਰੁ ੯ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥ ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ ॥ ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ ਰਹਾਉ ॥ ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ ਛਾਦਿ ਪੂਰੇ ॥ ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥੧॥ ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ ॥ ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥ {ਪੰਨਾ ੬੮੩}**

**ਪਦ ਅਰਥ** :—ਹਰਿ—ਹੇ ਹਰੀ ! ਗੋਬਿੰਦ—ਹੇ ਗੋਬਿੰਦ ! ਦੁਖ ਭੰਜਨਾ—ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਕਉ—ਨੂੰ । ਦ੍ਰਿਸਟਿ—ਨਜ਼ਰ । ਪ੍ਰਭ—ਹੇ ਪ੍ਰਭੂ । ਕਰਿ—ਕਰ ਕੇ । ਤਾਰਹੁ—ਪਾਰ ਲੰਘਾ ਲੈ । ਭੁਜਾ—ਬਾਂਹ । ਗਹਿ—ਫੜ ਕੇ । ਕੂਪ ਤੇ—ਖੂਹ ਵਿਚੋਂ ।ਰਹਾਉ।

ਕਰਿ—ਦੇ ਕਾਰਨ । ਅੰਧ—{ਬਹੁ-ਵਚਨ} ਅੰਨ੍ਹੇ ਹੋਏ ਹੋਏ । ਬੰਧ—ਬੰਧਨਾਂ ਵਿਚ । ਦੋਖਾ—ਪਾਪ । ਤਨਿ—ਸਰੀਰ ਵਿਚ । ਛਾਇ—ਛਾਏ ਹੋਏ । ਪੂਰੇ—ਪੂਰੀ ਤਰ੍ਹਾਂ । ਆਨ—{ਅੰਯ} ਕੋਈ ਹੋਰ । ਸਰਨਿ ਸੂਰੇ—ਹੇ ਸ਼ਰਨ ਦੇ ਸੂਰਮੇ ! ਹੇ ਸ਼ਰਨ ਆਇਆਂ ਦੀ ਸਹਾਇਤਾ ਕਰ ਸਕਣ ਵਾਲੇ ।੧।

ਪਤਿਤ ਉਧਾਰਣਾ—ਹੇ ਵਿਕਾਰੀਆਂ ਨੂੰ ਬਚਾਣ ਵਾਲੇ ! ਬੇਦ ਉਚਾਰ—ਵੇਦਾਂ ਦਾ ਪਾਠ ਕਰਨ ਵਾਲਿਆਂ ਨੇ । ਗੁਣਹ ਸਾਗਰਾ—ਹੇ ਗੁਣਾਂ ਦੇ ਸਮੁੰਦਰ ! ਰਤਨਾਗਰਾ—ਹੇ ਰਤਨਾਂ ਦੀ ਖਾਣ ! ਵਛਲੁ—ਪਿਆਰ ਕਰਨ ਵਾਲਾ {ਵਸਲ} । ਨਾਨਕ —ਹੇ ਨਾਨਕ ! ।੨।

**ਅਰਥ** :—ਹੇ ਹਰੀ ! ਹੇ ਗੋਬਿੰਦ ! ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਆਪਣੇ ਦਾਸ ਨੂੰ ਆਪਣਾ ਨਾਮ ਬਖ਼ਸ਼ । ਹੇ ਪ੍ਰਭੂ ! (ਆਪਣੇ ਦਾਸ ਉੱਤੇ) ਮੇਹਰ ਦੀ ਨਿਗਾਹ ਕਰ, ਕਿਰਪਾ ਕਰ ਕੇ (ਦਾਸ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ, (ਦਾਸ ਦੀ) ਬਾਂਹ ਫੜ ਕੇ (ਦਾਸ ਨੂੰ ਮੋਹ ਦੇ) ਖੂਹ ਵਿਚੋਂ ਕੱਢ ਲੈ ।ਰਹਾਉ।

ਹੇ ਪ੍ਰਭੂ ! ਕਾਮ ਕ੍ਰੋਧ (ਆਦਿਕ ਵਿਕਾਰਾਂ) ਦੇ ਕਾਰਨ (ਜੀਵ) ਅੰਨ੍ਹੇ ਹੋਏ ਪਏ ਹਨ, ਮਾਇਆ ਦੇ ਬੰਧਨਾਂ ਵਿਚ ਫਸੇ ਪਏ ਹਨ, ਅਨੇਕਾਂ ਵਿਕਾਰ (ਇਹਨਾਂ ਦੇ) ਸਰੀਰ ਵਿਚ ਪੂਰੇ ਤੌਰ ਤੇ ਪ੍ਰਭਾਵ ਪਾਈ ਬੈਠੇ ਹਨ । ਹੇ ਪ੍ਰਭੂ ! ਤੈਥੋਂ ਬਿਨਾ ਕੋਈ ਹੋਰ (ਜੀਵਾਂ ਦੀ ਵਿਕਾਰਾਂ ਤੋਂ) ਰਾਖੀ ਕਰਨ ਜੋਗਾ ਨਹੀਂ । ਹੇ ਸ਼ਰਨ ਆਇਆਂ ਦੀ ਲਾਜ ਰੱਖ ਸਕਣ ਵਾਲੇ ! ਆਪਣਾ ਨਾਮ ਜਪਾ ।੧।

ਹੇ ਵਿਕਾਰੀਆਂ ਨੂੰ ਬਚਾਣ ਵਾਲੇ ! ਹੇ ਸਾਰੇ ਜੀਵਾਂ ਨੂੰ ਪਾਰ ਲੰਘਾਣ ਵਾਲੇ ! ਵੇਦਾਂ ਦੇ ਪੜ੍ਹਨ ਵਾਲੇ ਭੀ ਤੇਰੇ ਗੁਣਾਂ ਦਾ ਅੰਤ ਨਹੀਂ ਪਾ ਸਕੇ । ਹੇ ਨਾਨਕ ! (ਆਖ—) ਹੇ ਗੁਣਾਂ ਦੇ ਸਮੁੰਦਰ ! ਹੇ ਸੁਖਾਂ ਦੇ ਸਮੁੰਦਰ ! ਹੇ ਰਤਨਾਂ ਦੀ ਖਾਣ ਪਾਰਬ੍ਰਹਮ ! ਮੈਂ ਤੈਨੂੰ ਭਗਤੀ ਨਾਲ ਪਿਆਰ ਕਰਨ ਵਾਲਾ (ਜਾਣ ਕੇ) ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹਾਂ ।੨।੧।੫੩।

**ਧਨਾਸਰੀ ਮਹਲਾ ੫ ॥ ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥ ਮਿਟਹਿ ਕਮਾਣੇ ਪਾਪ ਚਿਰਾਣੇ ਸਾਧ ਸੰਗਤਿ ਮਿਲਿ ਮੁਆ ਜੀਜੈ ॥੧॥ ਰਹਾਉ ॥ ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ ॥ ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ ॥੧॥ ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥ ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥੨॥੨॥੫੪॥ {ਪੰਨਾ ੬੮੩}**

**ਪਦ ਅਰਥ** :—ਹਲਤਿ—{ਅੱ} ਇਸ ਲੋਕ ਵਿਚ । ਪਲਤਿ—{ਪਰੱ} ਪਰਲੋਕ ਵਿਚ । ਨਿਤ—ਸਦਾ ਹੀ । ਸਿਮਰਨੋ—ਸਿਮਰਨੁ । ਲੀਜੈ—ਲੈਣਾ ਚਾਹੀਦਾ ਹੈ । ਮਿਟਹਿ—ਮਿਟ ਜਾਂਦੇ ਹਨ । ਕਮਾਣੇ ਚਿਰਾਣੇ—ਚਿਰ ਦੇ ਕਮਾਏ ਹੋਏ । ਮਿਲਿ—ਮਿਲ ਕੇ । ਮੁਆ—ਆਤਮਕ ਮੌਤੇ ਮਰਿਆ ਹੋਇਆ । ਜੀਜੈ—ਜੀਊਂ ਪੈਂਦਾ ਹੈ, ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੧।ਰਹਾਉ।

ਬਿਸਰੰਤ—ਭੁਲਾ ਦੇਂਦੇ ਹਨ । ਮਹਾ—ਵੱਡਾ । ਏਹੁ—ਇਹ (ਬਚਨ) । ਮਹਾਂਤ—ਵੱਡੀ ਆਤਮਾ ਵਾਲੇ । ਕਹੈ—ਕਹੈਂ । ਪਿਆਸ—ਤਾਂਘ । ਰਮਣ—ਸਿਮਰਨ । ਕੀਰਤਨ—ਸਿਫ਼ਤਿ-ਸਾਲਾਹ । ਭਾਗਵੰਤੁ—ਕਿਸਮਤ ਵਾਲਾ ਮਨੁੱਖ । ਲਹੈ—ਪ੍ਰਾਪਤ ਕਰਦਾ ਹੈ ।੧।

ਸਰਣਿ ਸਮਰਥ—ਹੇ ਸ਼ਰਨ ਆਏ ਦੀ ਸਹਾਇਤਾ ਕਰ ਸਕਣ ਵਾਲੇ ! ਅਕਥ—ਹੇ ਐਸੇ ਪ੍ਰਭੂ ਜਿਸ ਦਾ ਸਰੂਪ ਬਿਆਨ ਨਹੀਂ ਹੋ ਸਕਦਾ । ਅਗੋਚਰਾ—ਹੇ ਅਗੋਚਰ ! {ਅ-ਗੋ-ਚਰ । ਗੋ—ਗਿਆਨ-ਇੰਦ੍ਰੇ । ਚਰ—ਪਹੁੰਚ} ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਹੇ ਪ੍ਰਭੂ ! ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ ।

ਪਤਿਤ ਉਧਾਰਣ—ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ । ਅੰਤਰਜਾਮੀ—ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ! ਸਰਬਤ—{ਸਵ੍ਰ੍ਰ} ਹਰ ਥਾਂ, ਸਭ ਥਾਈਂ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ । ਸਿਮਰਨ ਇਸ ਲੋਕ ਵਿਚ ਪਰਲੋਕ ਵਿਚ ਸਦਾ ਹੀ ਸੁਖ ਦੇਣ ਵਾਲਾ ਹੈ (ਸਿਮਰਨ ਦੀ ਬਰਕਤਿ ਨਾਲ) ਚਿਰਾਂ ਦੇ ਕੀਤੇ ਹੋਏ ਪਾਪ ਮਿਟ ਜਾਂਦੇ ਹਨ । ਹੇ ਭਾਈ ! ਸਾਧ ਸੰਗਤਿ ਵਿਚ ਮਿਲ ਕੇ (ਸਿਮਰਨ ਕਰਨ ਨਾਲ) ਆਤਮਕ ਮੌਤੇ ਮਰਿਆ ਹੋਇਆ ਮਨੁੱਖ ਮੁੜ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੧।ਰਹਾਉ।

ਹੇ ਭਾਈ ! ਰਾਜ ਅਤੇ ਜਵਾਨੀ (ਦੇ ਹੁਲਾਰੇ) ਪਰਮਾਤਮਾ ਦਾ ਨਾਮ ਭੁਲਾ ਦੇਂਦੇ ਹਨ ! ਮਾਇਆ ਦਾ ਮੋਹ ਵੱਡਾ ਦੁੱਖ (ਦਾ ਮੂਲ) ਹੈ—ਇਹ ਗੱਲ ਮਹਾ ਪੁਰਖ ਦੱਸਦੇ ਹਨ । ਪਰਮਾਤਮਾ ਦੇ ਨਾਮ ਦੇ ਸਿਮਰਨ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਆਸ ਅਤੇ ਤਾਂਘ—ਇਹ ਕੀਮਤੀ ਚੀਜ਼ ਕੋਈ ਵਿਰਲਾ ਭਾਗਾਂ ਵਾਲਾ ਮਨੁੱਖ ਪ੍ਰਾਪਤ ਕਰਦਾ ਹੈ ।੧।

ਹੇ ਸ਼ਰਨ ਆਏ ਦੀ ਸਹਾਇਤਾ ਕਰਨ ਜੋਗੇ ! ਹੇ ਅਕੱਥ ! ਹੇ ਅਗੋਚਰ ! ਹੇ ਅੰਤਰਜਾਮੀ ! ਹੇ ਨਾਨਕ ਦੇ ਮਾਲਕ ! ਤੇਰਾ ਨਾਮ ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾ ਲੈਣ ਵਾਲਾ ਹੈ । ਹੇ ਭਾਈ ! ਮੇਰਾ ਮਾਲਕ-ਪ੍ਰਭੂ ਸਭ ਥਾਈਂ ਵਿਆਪਕ ਹੈ ।੨।੨।੫੮।

**ਧਨਾਸਰੀ ਮਹਲਾ ੫ ਘਰੁ ੧੨**

**ੴ ਸਤਿਗੁਰ ਪ੍ਰਸਾਦਿ ॥ ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ ਰਹਾਉ ॥ ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥੧॥ ਚਰਨ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥੨॥ ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥੩॥ ਪਰ ਧਨ ਦੋਖ ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥੪॥ ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥੫॥੧॥੫੫॥ {ਪੰਨਾ ੬੯੩-੬੯੪}**

**ਪਦ ਅਰਥ** :—ਬੰਦਨਾ—ਨਮਸਕਾਰ । ਗੁਣ ਗੋਪਾਲ ਰਾਇ—ਪ੍ਰਭੂ ਪਾਤਿਸ਼ਾਹ ਦੇ ਗੁਣ ।ਰਹਾਉ।

ਭਾਗਿ—ਕਿਸਮਤ ਨਾਲ । ਭੇਟੇ—ਮਿਲਦਾ ਹੈ । ਕੋਟਿ—ਕ੍ਰੋੜਾਂ । ਸੇਵਾ—ਭਗਤੀ ।੪।

ਜਾ ਕਾ—ਜਿਸ (ਮਨੁੱਖ) ਦਾ । ਰਾਪੈ—ਰੰਗਿਆ ਜਾਂਦਾ ਹੈ । ਸੋਗ—ਚਿੰਤਾ । ਬਿਆਪੈ—ਜ਼ੋਰ ਪਾਂਦੀ ।੨।

ਸਾਗਰੁ—ਸਮੁੰਦਰ । ਸਾਧੂ—ਗੁਰੂ । ਰੰਗੇ—ਰੰਗਿ, ਪ੍ਰੇਮ ਨਾਲ ।੩।

ਪਰ ਧਨ—ਪਰਾਇਆ ਧਨ । ਦੋਖ—ਐਬ । ਫੇੜੇ—ਮੰਦੇ ਕਰਮ । ਜੰਦਾਰੁ—{ਜੰਦਾਲ} ਅਵੈੜਾ ।੪।

ਪ੍ਰਭਿ—ਪ੍ਰਭੂ ਨੇ । ਉਧਰੇ—(ਵਿਕਾਰਾਂ ਤੋਂ) ਬਚ ਗਏ ।੫।

**ਅਰਥ** :—ਹੇ ਭਾਈ ! ਪਰਮਾਤਮਾ ਨੂੰ ਸਦਾ ਨਮਸਕਾਰ ਕਰਿਆ ਕਰੋ, ਪ੍ਰਭੂ ਪਾਤਿਸ਼ਾਹ ਦੇ ਗੁਣ ਗਾਂਦੇ ਰਹੋ । ਰਹਾਉ।

ਹੇ ਭਾਈ ! ਜਿਸ ਮਨੁੱਖ ਨੂੰ ਵੱਡੀ ਕਿਸਮਤ ਨਾਲ ਗੁਰੂ ਮਿਲ ਪੈਂਦਾ ਹੈ, (ਗੁਰੂ ਦੀ ਰਾਹੀਂ) ਪਰਮਾਤਮਾ ਦੀ ਸੇਵਾ-ਭਗਤੀ ਕਰਨ ਨਾਲ ਉਸ ਦੇ ਕ੍ਰੋੜਾਂ ਪਾਪ ਮਿਟ ਜਾਂਦੇ ਹਨ ।੧।

ਹੇ ਭਾਈ ! ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਸੋਹਣੇ ਚਰਨਾਂ (ਦੇ ਪ੍ਰੇਮ-ਰੰਗ) ਵਿਚ ਰੰਗਿਆ ਜਾਂਦਾ ਹੈ, ਉਸ ਮਨੁੱਖ ਉਤੇ ਚਿੰਤਾ ਦੀ ਅੱਗ ਜ਼ੋਰ ਨਹੀਂ ਪਾ ਸਕਦੀ ।੨।

ਹੇ ਭਾਈ ! ਪ੍ਰੇਮ ਨਾਲ ਨਿਰਭਉ ਪ੍ਰਭੂ ਦਾ ਨਾਮ ਜਪਿਆ ਕਰੋ । ਗੁਰੂ ਦੀ ਸੰਗਤਿ ਵਿਚ (ਨਾਮ ਜਪਣ ਦੀ ਬਰਕਤਿ ਨਾਲ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੩।

ਹੇ ਭਾਈ ! (ਸਿਮਰਨ ਦਾ ਸਦਕਾ) ਪਰਾਏ ਧਨ (ਆਦਿਕ) ਦੇ ਕੋਈ ਐਬ ਪਾਪ ਮੰਦੇ ਕਰਮ ਨਹੀਂ ਹੁੰਦੇ, ਭਿਆਨਕ ਜਮ ਭੀ ਨੇੜੇ ਨਹੀਂ ਢੁਕਦਾ (ਮੌਤ ਦਾ ਡਰ ਨਹੀਂ ਵਿਆਪਦਾ, ਆਤਮਕ ਮੌਤ ਨੇੜੇ ਨਹੀਂ ਆਉਂਦੀ) ।੪।

ਹੇ ਭਾਈ ! (ਜੇਹੜੇ ਮਨੁੱਖ ਪ੍ਰਭੂ ਦੇ ਗੁਣ ਗਾਂਦੇ ਹਨ) ਉਹਨਾਂ ਦੀ ਤ੍ਰਿਸ਼ਨਾ ਦੀ ਅੱਗ ਪ੍ਰਭੂ ਨੇ ਆਪ ਬੁਝਾ ਦਿੱਤੀ ਹੈ । ਹੇ ਨਾਨਕ ! ਪ੍ਰਭੂ ਦੀ ਸਰਨ ਪੈ ਕੇ (ਅਨੇਕਾਂ ਜੀਵ ਤ੍ਰਿਸ਼ਨਾ ਦੀ ਅੱਗ ਵਿਚੋਂ) ਬਚ ਨਿਕਲਦੇ ਹਨ ।੫।੧।੫੫।

**ਧਨਾਸਰੀ ਮਹਲਾ ੫ ॥ ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥ ਮਨਿ ਤਨਿ ਰਸਨਾ ਨਾਮੁ ਧਿਆਇਆ ॥੧॥ ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧ ਸੰਗਿ ॥੧॥ ਰਹਾਉ ॥ ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥ ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥੨॥ ਹਸਤੀ ਰਥ ਅਸੁ ਅਸਵਾਰੀ ॥ ਹਰਿ ਕਾ ਮਾਰਗੁ ਰਿਦੈ ਨਿਹਾਰੀ ॥੩॥ ਮਨ ਤਨ ਅੰਤਰਿ ਚਰਨ ਧਿਆਇਆ ॥ ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ ॥੪॥੨॥੫੬॥ {ਪੰਨਾ ੬੮੪}**

**ਪਦ ਅਰਥ** :—ਤ੍ਰਿਪਤਿ—ਰੱਜ, ਸ਼ਾਂਤੀ । ਸਚੁ—ਸਦਾ-ਥਿਰ ਹਰਿ-ਨਾਮ । ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਰਸਨਾ—ਜੀਭ (ਨਾਲ) ।੧।

ਜਪਿ—ਜਪਿਆ ਕਰੋ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ ।੧।ਰਹਾਉ।

ਅਨਿਕ ਪ੍ਰਕਾਰੀ—ਕਈ ਕਿਸਮਾਂ ਦੇ । ਬਸਤ੍ਰ—ਕੱਪੜੇ । ਓਢਾਏ—ਪਹਿਨ ਲਏ । ਅਨਦਿਨੁ—ਹਰ ਰੋਜ਼, ਹਰ ਵੇਲੇ ।੨।

ਹਸਤੀ—ਹਾਥੀ । ਅਸੁ—{ਅਵ} ਘੋੜੇ । ਮਾਰਗੁ—ਰਸਤਾ । ਰਿਦੈ—ਹਿਰਦੇ ਵਿਚ । ਨਿਹਾਰੀ—ਵੇਖਦਾ ਹੈ ।੩।

ਅੰਤਰਿ—ਅੰਦਰ । ਸੁਖ ਨਿਧਾਨ—ਸੁਖਾਂ ਦਾ ਖ਼ਜ਼ਾਨਾ । ਦਾਸਿ—(ਉਸ) ਦਾਸ ਨੇ ।੪।

**ਅਰਥ** :—ਹੇ ਭਾਈ ! ਸਾਧ ਸੰਗਤਿ ਵਿਚ (ਬੈਠ ਕੇ) ਪਰਮਾਤਮਾ ਦਾ ਨਾਮ ਜਪਿਆ ਕਰੋ—ਇਹੀ ਹੈ ਅਸਲ ਜੀਵਨ, ਇਹੀ ਹੈ ਅਸਲ ਜ਼ਿੰਦਗੀ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੇ ਆਪਣੇ ਮਨ ਵਿਚ, ਹਿਰਦੇ ਵਿਚ, ਜੀਭ ਨਾਲ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੱਤਾ, ਜਿਸ ਨੇ ਸਦਾ-ਥਿਰ ਹਰਿ-ਨਾਮ (ਦੀ) ਖ਼ੁਰਾਕ ਖਾਣੀ ਸ਼ੁਰੂ ਕਰ ਦਿੱਤੀ ਉਸ ਨੂੰ (ਮਾਇਆ ਦੀ ਤ੍ਰਿਸ਼ਨਾ ਵਲੋਂ) ਸ਼ਾਂਤੀ ਆ ਜਾਂਦੀ ਹੈ ।੧।

ਜੇਹੜਾ ਮਨੁੱਖ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਪ੍ਰਭੂ ਦੇ ਗੁਣ ਗਾਂਦਾ ਹੈ, ਉਸ ਨੇ (ਮਾਨੋ) ਕਈ ਕਿਸਮਾਂ ਦੇ (ਵੰਨ ਸੁਵੰਨੇ) ਕੱਪੜੇ ਪਹਿਨ ਲਏ ਹਨ (ਤੇ ਉਹ ਇਹਨਾਂ ਸੋਹਣੀਆਂ ਪੁਸ਼ਾਕਾਂ ਦਾ ਆਨੰਦ ਮਾਣ ਰਿਹਾ ਹੈ) ।੨।

ਹੇ ਭਾਈ ! ਜੇਹੜਾ ਮਨੁੱਖ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਮਿਲਾਪ ਦਾ ਰਾਹ ਤੱਕਦਾ ਰਹਿੰਦਾ ਹੈ, ਉਹ (ਮਾਨੋ) ਹਾਥੀ ਰਥਾਂ ਘੋੜਿਆਂ ਦੀ ਸਵਾਰੀ (ਦਾ ਸੁਖ ਮਾਣ ਰਿਹਾ ਹੈ) ।੩।

ਹੇ ਨਾਨਕ ! ਜਿਸ ਮਨੁੱਖ ਨੇ ਆਪਣੇ ਮਨ ਵਿਚ ਹਿਰਦੇ ਵਿਚ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰਨਾ ਸ਼ੁਰੂ ਕਰ ਦਿੱਤਾ ਹੈ, ਉਸ ਦਾਸ ਨੇ ਸੁਖਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਲੱਭ ਲਿਆ ਹੈ ।੪।੨।੫੬।

**ਧਨਾਸਰੀ ਮਹਲਾ ੫ ॥ ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥ ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ ਰਹਾਉ ॥ ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ ॥ ਦਾਸੀਂ ਹਰਿ ਕਾ ਨਾਮੁ ਧਿਆਇਆ ॥੧॥ ਬੰਧਨ ਕਾਟਨਹਾਰੁ ਸੁਆਮੀ ॥ ਜਨ ਨਾਨਕੁ ਸਿਮਰੈ ਅੰਤਰਜਾਮੀ ॥੨॥੩॥੫੭॥ {ਪੰਨਾ ੬੮੪}**

**ਪਦ ਅਰਥ** :—ਜੀਅ ਕਾ—ਜਿੰਦ ਦਾ । ਨਿਸਤਾਰਾ—ਪਾਰ-ਉਤਾਰਾ । ਸਾਗਰੁ—ਸਮੁੰਦਰ । ਜਿਨਿ—ਜਿਸ (ਗੁਰੂ) ਨੇ । ਤਾਰਾ—ਪਾਰ ਲੰਘਾ ਦਿੱਤਾ ।੧।ਰਹਾਉ।

ਕ੍ਰਮ—ਕਰਮ, ਧਾਰਮਿਕ ਰਸਮਾਂ, ਕਰਮ ਕਾਂਡ । ਰਤੁ—ਮਸਤ, ਪ੍ਰੇਮੀ । ਤੀਰਥ—ਤੀਰਥਾਂ ਉਤੇ । ਦਾਸੀਂ—ਦਾਸਾਂ ਨੇ ।੧।

ਕਾਟਨਹਾਰੁ—ਕੱਟ ਸਕਣ ਵਾਲਾ । ਸੁਆਮੀ—ਮਾਲਕ । ਨਾਨਕੁ ਸਿਮਰੈ—ਨਾਨਕ ਸਿਮਰਦਾ ਹੈ ।੨।

**ਅਰਥ** :—ਹੇ ਭਾਈ ! ਜਿਸ (ਗੁਰੂ) ਨੇ (ਸਰਨ ਆਏ ਮਨੁੱਖ ਨੂੰ ਸਦਾ) ਇਕ ਛਿਨ ਵਿਚ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ; ਉਸ ਗੁਰੂ ਦੇ ਚਰਨਾਂ ਦਾ ਧਿਆਨ ਜਿੰਦ ਵਾਸਤੇ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਵਸੀਲਾ ਹਨ ।੧।ਰਹਾਉ।

ਹੇ ਭਾਈ ! ਕੋਈ ਮਨੁੱਖ ਧਾਰਮਿਕ ਰਸਮਾਂ ਦਾ ਪ੍ਰੇਮੀ ਬਣ ਜਾਂਦਾ ਹੈ; ਕੋਈ ਮਨੁੱਖ ਤੀਰਥਾਂ ਉੱਤੇ ਇਸ਼ਨਾਨ ਕਰਦਾ ਫਿਰਦਾ ਹੈ । ਪਰਮਾਤਮਾ ਦੇ ਦਾਸਾਂ ਨੇ (ਸਦਾ) ਪਰਮਾਤਮਾ ਦਾ ਨਾਮ ਹੀ ਸਿਮਰਿਆ ਹੈ ।੧।

ਹੇ ਭਾਈ ! ਦਾਸ ਨਾਨਕ (ਭੀ ਉਸ ਪਰਮਾਤਮਾ ਦਾ ਨਾਮ) ਸਿਮਰਦਾ ਹੈ ਜੋ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਜੋ ਸਭ ਦਾ ਮਾਲਕ ਹੈ, ਜੋ (ਜੀਵਾਂ ਦੇ ਮਾਇਆ ਦੇ) ਬੰਧਨ ਕੱਟਣ ਦੀ ਸਮਰਥਾ ਰੱਖਦਾ ਹੈ ।੨।੩।੫੭।

**ਧਨਾਸਰੀ ਮਹਲਾ ੫ ॥ ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥੧॥ ਰਹਾਉ ॥ ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥ ਹਉਮੈ ਬੰਧੁ ਹਰਿ ਦੇਵਣਹਾਰਾ ॥੧॥ ਚਰਨ ਕਮਲ ਸਿਉ ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹ ॥੨॥੪॥੫੮॥ {ਪੰਨਾ ੬੮੪}**

**ਪਦ ਅਰਥ** :—ਕਿਤੈ ਪ੍ਰਕਾਰਿ—ਕਿਸੇ ਤਰ੍ਹਾਂ ਭੀ । ਨ ਤੂਟਉ—ਟੁੱਟ ਨਾਹ ਜਾਏ । ਨਿਰਮਲ—ਪਵਿਤ੍ਰ । ਰੀਤਿ—ਜੀਵਨ-ਜੁਗਤਿ, ਜੀਵਨ-ਮਰਯਾਦਾ, ਰਹਿਣੀ-ਬਹਿਣੀ ।੧।ਰਹਾਉ।

ਜੀਅ ਤੇ—ਜਿੰਦ ਨਾਲੋਂ । ਬੰਧੁ—ਰੋਕ, ਬੰਨ੍ਹ । ਦੇਵਣਹਾਰਾ—ਦੇਣ-ਜੋਗਾ ।੧।

ਸਿਉ—ਨਾਲ । ਲਾਗਉ—ਲੱਗੀ ਰਹੇ । ਨੇਹੁ—ਪਿਆਰ, ਪ੍ਰੀਤਿ ।੨।

**ਅਰਥ** :—ਹੇ ਪ੍ਰਭੂ ! ਤੇਰੇ ਦਾਸਾਂ ਦੀ ਰਹਿਣੀ-ਬਹਿਣੀ ਪਵਿਤ੍ਰ ਰਹਿੰਦੀ ਹੈ, ਤਾ ਕਿ ਕਿਸੇ ਤਰ੍ਹਾਂ ਭੀ (ਉਹਨਾਂ ਦੀ ਤੇਰੇ ਨਾਲੋਂ) ਪ੍ਰੀਤਿ ਟੁੱਟ ਨਾਹ ਜਾਏ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਦਾਸਾਂ ਨੂੰ ਆਪਣੀ ਜਿੰਦ ਨਾਲੋਂ, ਪ੍ਰਾਣਾਂ ਨਾਲੋਂ, ਮਨ ਨਾਲੋਂ, ਧਨ ਨਾਲੋਂ, ਉਹ ਪਰਮਾਤਮਾ ਸਦਾ ਪਿਆਰਾ ਲੱਗਦਾ ਹੈ ਜੋ ਹਉਮੈ ਦੇ ਰਾਹ ਵਿਚ ਬੰਨ੍ਹ ਮਾਰਨ ਦੀ ਸਮਰਥਾ ਰੱਖਦਾ ਹੈ ।੧।

ਹੇ ਭਾਈ ! ਨਾਨਕ ਦੀ (ਭੀ ਪਰਮਾਤਮਾ ਦੇ ਦਰ ਤੇ ਸਦਾ) ਇਹੀ ਅਰਦਾਸ ਹੈ ਕਿ ਉਸ ਦੇ ਸੋਹਣੇ ਚਰਨਾਂ ਨਾਲ (ਨਾਨਕ ਦਾ) ਪਿਆਰ ਬਣਿਆ ਰਹੇ ।੨।੪।੫੮।

**ੴ ਸਤਿਗੁਰ ਪ੍ਰਸਾਦਿ ॥ ਧਨਾਸਰੀ ਮਹਲਾ ੯ ॥ ਕਾਹੇ ਰੇ ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥ ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥ ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥ ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥ {ਪੰਨਾ ੬੮੪}**

**ਪਦ ਅਰਥ** :—ਕਾਹੇ—ਕਾਹਦੇ ਵਾਸਤੇ ? ਰੇ—ਹੇ ਭਾਈ ! ਬਨ—ਜੰਗਲਾਂ ਵਿਚ । ਬਨਿ—ਜੰਗਲ ਵਿਚ । ਨਿਵਾਸੀ—ਵੱਸਣ ਵਾਲਾ । ਅਲੇਪਾ—ਨਿਰਲੇਪ, ਮਾਇਆ ਦੇ ਪ੍ਰਭਾਵ ਤੋਂ ਸੁਤੰਤਰ । ਤੋਹੀ ਸੰਗਿ—ਤੋ ਸੰਗਿ ਹੀ, ਤੇਰੇ ਨਾਲ ਹੀ ।੧।ਰਹਾਉ।

ਪੁਹਪ—ਫੁੱਲ । ਮਧਿ—ਵਿਚ । ਬਾਸੁ—ਸੁਗੰਧੀ । ਮੁਕਰ—ਸ਼ੀਸ਼ਾ । ਛਾਈ—ਛਾਇਆ, ਅਕਸ । ਨਿਰੰਤਰਿ—ਬਿਨਾ ਵਿੱਥ ਦੇ; ਹਰ ਥਾਂ, ਸਭਨਾਂ ਵਿਚ । ਘਟ ਹੀ—ਘਟਿ ਹੀ, ਹਿਰਦੇ ਵਿਚ ਹੀ {ਲਫ਼ਜ਼ 'ਘਟਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਭਾਈ—ਹੇ ਭਾਈ ! ।੧।

ਭੀਤਰਿ—(ਆਪਣੇ ਸਰੀਰ ਦੇ) ਅੰਦਰ । ਗੁਰ ਗਿਆਨੁ—ਗੁਰੂ ਦਾ ਗਿਆਨ । ਗੁਰਿ—ਗੁਰੂ ਨੇ । ਆਪਾ—ਆਪਣਾ ਆਪ, ਆਪਣਾ ਆਤਮਕ ਜੀਵਨ । ਬਿਨੁ ਚੀਨੈ—ਪਰਖਣ ਤੋਂ ਬਿਨਾ । ਭ੍ਰਮ—ਭਟਕਣਾ । ਕਾਈ—ਹਰੇ ਰੰਗ ਦਾ ਜਾਲਾ ਜੋ ਉਸ ਥਾਂ ਲੱਗ ਜਾਂਦਾ ਹੈ ਜਿੱਥੇ ਪਾਣੀ ਕਾਫ਼ੀ ਚਿਰ ਖਲੋਤਾ ਰਹੇ । ਇਸ ਜਾਲੇ ਦੇ ਕਾਰਨ ਪਾਣੀ ਜ਼ਮੀਨ ਵਿਚ ਰਚ ਨਹੀਂ ਸਕਦਾ । ਇਸੇ ਤਰ੍ਹਾਂ ਭਟਕਣਾ ਦੇ ਜਾਲੇ ਦੇ ਕਾਰਨ ਪਾਣੀ ਜ਼ਮੀਨ ਮਨ ਦੇ ਅੰਦਰ ਅਸਰ ਨਹੀਂ ਕਰਦੀ ।੨।

**ਅਰਥ** :—ਹੇ ਭਾਈ ! (ਪਰਮਾਤਮਾ ਨੂੰ) ਲੱਭਣ ਵਾਸਤੇ ਤੂੰ ਜੰਗਲਾਂ ਵਿਚ ਕਿਉਂ ਜਾਂਦਾ ਹੈਂ ? ਪਰਮਾਤਮਾ ਸਭ ਵਿਚ ਵੱਸਣ ਵਾਲਾ ਹੈ, (ਫਿਰ ਭੀ) ਸਦਾ (ਮਾਇਆ ਦੇ ਪ੍ਰਭਾਵ ਤੋਂ) ਨਿਰਲੇਪ ਰਹਿੰਦਾ ਹੈ । ਉਹ ਪਰਮਾਤਮਾ ਤੇਰੇ ਨਾਲ ਹੀ ਵੱਸਦਾ ਹੈ ।੧।ਰਹਾਉ।

ਹੇ ਭਾਈ ! ਜਿਵੇਂ ਫੁੱਲ ਵਿਚ ਸੁਗੰਧੀ ਵੱਸਦੀ ਹੈ, ਜਿਵੇਂ ਸ਼ੀਸ਼ੇ ਵਿਚ (ਸ਼ੀਸ਼ਾ ਵੇਖਣ ਵਾਲੇ ਦਾ) ਅਕਸ ਵੱਸਦਾ ਹੈ, ਤਿਵੇਂ ਪਰਮਾਤਮਾ ਇਕ-ਰਸ ਸਭਨਾਂ ਦੇ ਅੰਦਰ ਵੱਸਦਾ ਹੈ । (ਇਸ ਵਾਸਤੇ, ਉਸ ਨੂੰ) ਆਪਣੇ ਹਿਰਦੇ ਵਿਚ ਹੀ ਲੱਭ ।੧।

ਹੇ ਭਾਈ ! ਗੁਰੂ ਦਾ (ਆਤਮਕ ਜੀਵਨ ਦਾ) ਉਪਦੇਸ਼ ਇਹ ਦੱਸਦਾ ਹੈ ਕਿ (ਆਪਣੇ ਸਰੀਰ ਦੇ) ਅੰਦਰ (ਅਤੇ ਆਪਣੇ ਸਰੀਰ ਤੋਂ) ਬਾਹਰ (ਹਰ ਥਾਂ) ਇਕ ਪਰਮਾਤਮਾ ਨੂੰ (ਵੱਸਦਾ) ਸਮਝੋ । ਹੇ ਦਾਸ ਨਾਨਕ ! ਆਪਣਾ ਆਤਮਕ ਜੀਵਨ ਪਰਖਣ ਤੋਂ ਬਿਨਾ (ਮਨ ਉੱਤੋਂ) ਭਟਕਣਾ ਦਾ ਜਾਲਾ ਦੂਰ ਨਹੀਂ ਹੋ ਸਕਦਾ (ਤੇ, ਉਤਨਾ ਚਿਰ ਸਰਬ-ਵਿਆਪਕ ਪਰਮਾਤਮਾ ਦੀ ਸੂਝ ਨਹੀਂ ਆ ਸਕਦੀ) ।੨।੧।

**ਧਨਾਸਰੀ ਮਹਲਾ ੯ ॥ ਸਾਧੋ ਇਹੁ ਜਗੁ ਭਰਮ ਭੁਲਾਨਾ ॥ ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ ਰਹਾਉ ॥ ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥ ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥੧॥ ਦੀਨ ਦਇਆਲ ਸਦਾ ਦੁਖਭੰਜਨ ਤਾ ਸਿਉ ਮਨੁ ਨ ਲਗਾਨਾ ॥ ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥੨॥੨॥ {ਪੰਨਾ ੬੮੪}**

**ਪਦ ਅਰਥ** :—ਸਾਧੋ—ਹੇ ਸੰਤ ਜਨੋ ! ਭਰਮਿ—(ਮਾਇਆ ਦੀ) ਭਟਕਣਾ ਵਿਚ (ਪੈ ਕੇ) । ਭੁਲਾਨਾ—ਕੁਰਾਹੇ ਪਿਆ ਹੋਇਆ ਹੈ । ਹਾਥਿ—ਹੱਥ ਵਿਚ । ਬਿਕਾਨਾ—ਵਿਕਿਆ ਹੋਇਆ ਹੈ ।੧।ਰਹਾਉ।

ਸੁਤ—ਪੁੱਤਰ । ਬਨਿਤਾ—ਇਸਤ੍ਰੀ । ਤਾ ਕੈ ਰਸਿ—ਉਹਨਾਂ ਦੇ ਮੋਹ ਵਿਚ । ਲਪਟਾਨਾ—ਫਸਿਆ ਰਹਿੰਦਾ ਹੈ । ਜੋਬਨੁ—ਜਵਾਨੀ । ਪ੍ਰਭਤਾ—ਤਾਕਤ, ਹੁਕੂਮਤ । ਮਦ—ਨਸ਼ਾ । ਮੈ—ਵਿਚ । ਅਹਿ—ਦਿਨ । ਨਿਸਿ—ਰਾਤ । ਦਿਵਾਨਾ—ਪਾਗਲ, ਝੱਲਾ ।੧।

ਦੁਖ ਭੰਜਨ—ਦੁੱਖਾਂ ਦਾ ਨਾਸ ਕਰਨ ਵਾਲਾ । ਸਿਉ—ਨਾਲ । ਨਾਨਕ—ਹੇ ਨਾਨਕ ! ਕੋਟਨ ਮੈ—ਕ੍ਰੋੜਾਂ ਵਿਚ । ਕਿਨਹੂ—ਕਿਸੇ ਵਿਰਲੇ ਨੇ । ਗੁਰਮੁਖਿ ਹੋਇ—ਗੁਰੂ ਦੀ ਸਰਨ ਪੈ ਕੇ ।੨।

**ਅਰਥ** :—ਹੇ ਸੰਤ ਜਨੋ ! ਇਹ ਜਗਤ (ਮਾਇਆ ਦੀ) ਭਟਕਣਾ ਵਿਚ (ਪੈ ਕੇ) ਕੁਰਾਹੇ ਪਿਆ ਰਹਿੰਦਾ ਹੈ । ਪ੍ਰਭੂ ਦੇ ਨਾਮ ਦਾ ਸਿਮਰਨ ਛੱਡੀ ਰੱਖਦਾ ਹੈ, ਤੇ, ਮਾਇਆ ਦੇ ਹੱਥ ਵਿਚ ਵਿਕਿਆ ਰਹਿੰਦਾ ਹੈ (ਮਾਇਆ ਦੇ ਵੱਟੇ ਆਤਮਕ ਜੀਵਨ ਗਵਾ ਦੇਂਦਾ ਹੈ) ।੧।ਰਹਾਉ।

ਹੇ ਸੰਤ ਜਨੋ ! ਮਾਂ, ਪਿਉ, ਭਰਾ, ਪੁੱਤਰ, ਇਸਤ੍ਰੀ—(ਭੁੱਲਾ ਹੋਇਆ ਜਗਤ) ਇਹਨਾਂ ਦੇ ਮੋਹ ਵਿਚ ਫਸਿਆ ਰਹਿੰਦਾ ਹੈ । ਜਵਾਨੀ, ਧਨ, ਤਾਕਤ ਦੇ ਨਸ਼ੇ ਵਿਚ ਜਗਤ ਦਿਨ ਰਾਤ ਝੱਲਾ ਹੋਇਆ ਰਹਿੰਦਾ ਹੈ ।੧।

ਜੇਹੜਾ ਪਰਮਾਤਮਾ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਜੇਹੜਾ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਜਗਤ ਉਸ ਨਾਲ ਆਪਣਾ ਮਨ ਨਹੀਂ ਜੋੜਦਾ । ਹੇ ਦਾਸ ਨਾਨਕ ! (ਆਖ—) ਕ੍ਰੋੜਾਂ ਵਿਚੋਂ ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਨਾਲ ਸਾਂਝ ਪਾਈ ਹੈ ।੨।੨।

**ਧਨਾਸਰੀ ਮਹਲਾ ੯ ॥ ਤਿਹ ਜੋਗੀ ਕਉ ਜੁਗਤਿ ਨ ਜਾਨਉ ॥ ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ ਰਹਾਉ ॥ ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥ ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥ ਚੰਚਲ ਮਨੁ ਦਹਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥ ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥ {ਪੰਨਾ ੬੮੫}**

**ਪਦ ਅਰਥ** :—ਤਿਹ ਜੋਗੀ ਕਉ—ਉਸ ਜੋਗੀ ਨੂੰ । ਜੁਗਤਿ—ਸਹੀ ਜੀਵਨ-ਜਾਚ । ਜਾਨਉ—ਜਾਨਉਂ, ਮੈਂ ਸਮਝਦਾ ਹਾਂ । ਫੁਨਿ—ਫਿਰ, ਅਤੇ । ਜਿਹ ਘਟ ਮਾਹਿ—ਜਿਸ (ਜੋਗੀ) ਦੇ ਹਿਰਦੇ ਵਿਚ । ਪਛਾਨਉ—ਪਛਾਨਉਂ, ਮੈਂ ਪਛਾਣਦਾ ਹਾਂ ।੧।ਰਹਾਉ।

ਜਾ ਕੈ—ਜਿਸ ਦੇ ਹਿਰਦੇ ਵਿਚ । ਕੰਚਨੁ—ਸੋਨਾ । ਲੋਹ—ਲੋਹਾ । ਸਮਾਨੋ—ਇਕੋ ਜਿਹਾ । ਹਰਖ—ਖ਼ੁਸ਼ੀ । ਸੋਗ—ਗ਼ਮ । ਤੇ—ਤੋਂ । ਅਤੀਤਾ—ਵਿਰਕਤ, ਪਰੇ । ਤਾਹਿ—ਉਸ ਨੂੰ ਹੀ । ਬਖਾਨੋ—ਬਖਾਨੁ, ਆਖ ।੧।

ਚੰਚਲ—ਭਟਕਣ ਵਾਲਾ । ਦਹ—ਦਸ । ਦਿਸਿ—ਪਾਸਾ । ਕਉ—ਨੂੰ, ਵਲ । ਜਾਹਿ—ਜਿਸ ਨੇ । ਅਚਲੁ—ਅਡੋਲ । ਕੋ—ਦਾ । ਇਹ ਬਿਧਿ ਕੋ—ਇਸ ਕਿਸਮ ਦਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਮਾਨੋ—ਮਾਨੁ, ਸਮਝ ।੨।

**ਅਰਥ** :—ਹੇ ਭਾਈ ! ਜਿਸ (ਜੋਗੀ) ਦੇ ਹਿਰਦੇ ਵਿਚ ਮੈਂ ਲੋਭ ਮਾਇਆ ਦੇ ਮੋਹ ਅਤੇ ਮਮਤਾ (ਦੀਆਂ ਲਹਰਾਂ ਉੱਠ ਰਹੀਆਂ) ਵੇਖਦਾ ਹਾਂ, ਮੈਂ ਸਮਝਦਾ ਹਾਂ ਕਿ ਉਸ ਜੋਗੀ ਨੂੰ (ਸਹੀ) ਜੀਵਨ-ਜਾਚ (ਅਜੇ) ਨਹੀਂ ਆਈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਾਈ ਨਿੰਦਿਆ ਨਹੀਂ ਹੈ, ਪਰਾਈ ਖ਼ੁਸ਼ਾਮਦ ਨਹੀਂ ਹੈ, ਜਿਸ ਨੂੰ ਸੋਨਾ ਲੋਹਾ ਇਕੋ ਜਿਹੇ ਦਿੱਸਦੇ ਹਨ, ਜੇਹੜਾ ਮਨੁੱਖ ਖ਼ੁਸ਼ੀ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ; ਉਸ ਨੂੰ ਹੀ ਜੋਗੀ ਆਖ ।੧।

ਹੇ ਨਾਨਕ ! ਆਖ—(ਹੇ ਭਾਈ !) ਇਹ ਸਦਾ ਭਟਕਦਾ ਰਹਿਣ ਵਾਲਾ ਮਨ ਦਸੀਂ ਦੌੜਦਾ ਫਿਰਦਾ ਹੈ । ਜਿਸ ਮਨੁੱਖ ਨੇ ਇਸ ਨੂੰ ਅਡੋਲ ਕਰ ਕੇ ਟਿਕਾ ਲਿਆ ਹੈ, ਜੇਹੜਾ ਮਨੁੱਖ ਇਸ ਕਿਸਮ ਦਾ ਹੈ, ਸਮਝ ਲੈ ਕਿ ਉਸ ਨੂੰ ਵਿਕਾਰਾਂ ਤੋਂ ਖ਼ਲਾਸੀ ਮਿਲ ਗਈ ਹੈ ।੨।੩।

**ਧਨਾਸਰੀ ਮਹਲਾ ੯ ॥ ਅਬ ਮੈ ਕਉਨੁ ਉਪਾਉ ਕਰਉ ॥ ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ ਰਹਾਉ ॥ ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥ ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥੧॥ ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥ ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ॥੨॥੪॥੯॥੯॥੧੩॥੫੮॥੪॥੯੩॥ {ਪੰਨਾ ੬੮੫}**

**ਪਦ ਅਰਥ** :—ਅਬ—ਹੁਣ । ਕਉਨੁ—ਕੇਹੜਾ ਜਤਨ । ਕਰਉ—ਕਰਉਂ, ਮੈਂ ਕਰਾਂ । ਜਿਹ ਬਿਧਿ—ਜਿਸ ਤਰੀਕੇ ਨਾਲ । ਕੋ—ਦਾ । ਸੰਸਾ—ਸਹਮ । ਚੂਕੈ—ਮੁੱਕ ਜਾਏ । ਭਉ ਨਿਧਿ—ਸੰਸਾਰ-ਸਮੁੰਦਰ । ਪਰਉ—ਪਰਉਂ, ਮੈਂ ਲੰਘ ਜਾਵਾਂ ।੧।ਰਹਾਉ।

ਪਾਇ—ਹਾਸਲ ਕਰ ਕੇ । ਭਲੋ—ਭਲਾਈ । ਤਾ ਤੇ—ਇਸ ਤੋਂ, ਇਸ ਵਾਸਤੇ । ਅਧਿਕ—ਬਹੁਤ । ਡਰਉ—ਡਰਉਂ, ਮੈਂ ਡਰਦਾ ਹਾਂ । ਮਨਿ—ਮਨ ਦੀ ਰਾਹੀਂ । ਬਚਿ—ਬਚਨ ਦੀ ਰਾਹੀਂ । ਕ੍ਰਮ—ਕਰਮ ਦੀ ਰਾਹੀਂ । ਯਹ ਸੋਚ—ਇਹ ਚਿੰਤਾ । ਜੀਅ—ਮਨ ਵਿਚ । ਧਰਉ—ਧਰਉਂ, ਮੈਂ ਧਰਦਾ ਹਾਂ ।੧।

ਸੁਨਿ—ਸੁਣ ਕੇ । ਗਿਆਨੁ—ਆਤਮਕ ਜੀਵਨ ਦੀ ਸੂਝ । ਪਸੁ ਜਿਉ—ਪਸ਼ੂ ਵਾਂਗ । ਉਦਰੁ—ਢਿੱਡ । ਭਰਉ—ਭਰਉਂ, ਮੈਂ ਭਰਦਾ ਹਾਂ । ਪ੍ਰਭ—ਹੇ ਪ੍ਰਭੂ ! ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਹਉ—ਮੈਂ । ਪਤਿਤ—ਵਿਕਾਰਾਂ ਵਿਚ ਡਿੱਗਾ ਹੋਇਆ, ਵਿਕਾਰੀ । ਤਰਉ—ਤਰਉਂ, ਮੈਂ ਤਰ ਸਕਦਾ ਹਾਂ ।੨।

**ਅਰਥ** :—ਹੇ ਭਾਈ ! ਹੁਣ ਮੈਂ ਕੇਹੜਾ ਜਤਨ ਕਰਾਂ ਜਿਸ ਤਰ੍ਹਾਂ (ਮੇਰੇ) ਮਨ ਦਾ ਸਹਮ ਮੁੱਕ ਜਾਏ, ਅਤੇ, ਮੈਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਵਾਂ ।੧।ਰਹਾਉ।

ਹੇ ਭਾਈ ! ਮਨੁੱਖਾ ਜਨਮ ਪ੍ਰਾਪਤ ਕਰ ਕੇ ਮੈਂ ਕੋਈ ਭਲਾਈ ਨਹੀਂ ਕੀਤੀ, ਇਸ ਵਾਸਤੇ ਮੈਂ ਬਹੁਤ ਡਰਦਾ ਰਹਿੰਦਾ ਹਾਂ । ਮੈਂ (ਆਪਣੀ) ਜਿੰਦ ਵਿਚ (ਹਰ ਵੇਲੇ) ਇਹੀ ਚਿੰਤਾ ਕਰਦਾ ਰਹਿੰਦਾ ਹਾਂ ਕਿ ਮੈਂ ਆਪਣੇ ਮਨ ਨਾਲ, ਬਚਨ ਨਾਲ, ਕਰਮ ਨਾਲ (ਕਦੇ ਭੀ) ਪਰਮਾਤਮਾ ਦੇ ਗੁਣ ਨਹੀਂ ਗਾਂਦਾ ਰਿਹਾ ।੧।

ਹੇ ਭਾਈ ! ਗੁਰੂ ਦੀ ਮਤਿ ਸੁਣ ਕੇ ਮੇਰੇ ਅੰਦਰ ਆਤਮਕ ਜੀਵਨ ਦੀ ਕੁਝ ਭੀ ਸੂਝ ਪੈਦਾ ਨਹੀਂ ਹੋਈ, ਮੈਂ ਪਸ਼ੂ ਵਾਂਗ (ਨਿੱਤ) ਆਪਣਾ ਢਿੱਡ ਭਰ ਲੈਂਦਾ ਹਾਂ । ਹੇ ਨਾਨਕ ! ਆਖ—ਹੇ ਪ੍ਰਭੂ ! ਮੈਂ ਵਿਕਾਰੀ ਤਦੋਂ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕਦਾ ਹਾਂ ਜੇ ਤੂੰ ਆਪਣਾ ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ ਚੇਤੇ ਰੱਖੇਂ ।੨।੪।੯।੯।੧੩।੫੮।੪।੯੩।

**ਨੋਟ** :—ਅਖ਼ੀਰਲੇ ਅੰਕਾਂ ਦਾ ਵੇਰਵਾ :—

੨ — ਇਸ ਸ਼ਬਦ ਦੇ ਦੋ ਬੰਦ ।
੪ — ਮ: ੯ ਦਾ ਚੌਥਾ ਸ਼ਬਦ ।
———
੯— ਰਾਗ ਧਨਾਸਰੀ ਵਿਚ ਮਹਲਾ ੧ ਦੇ ਸ਼ਬਦ
੯— ਰਾਗ ਧਨਾਸਰੀ ਵਿਚ ਮਹਲਾ ੩ ਦੇ ਸ਼ਬਦ
੧੩—ਰਾਗ ਧਨਾਸਰੀ ਵਿਚ ਮਹਲਾ ੪ ਦੇ ਸ਼ਬਦ
੫੮—ਰਾਗ ਧਨਾਸਰੀ ਵਿਚ ਮਹਲਾ ੫ ਦੇ ਸ਼ਬਦ
੪—ਰਾਗ ਧਨਾਸਰੀ ਵਿਚ ਮਹਲਾ ੯ ਦੇ ਸ਼ਬਦ
———
੯੩—ਸਾਰੇ ਸ਼ਬਦਾਂ ਦਾ ਜੋੜ

**ਨੋਟ** :—ਮਹਲਾ ੫ ਦੇ ਸ਼ਬਦ ਖ਼ਤਮ ਹੋਣ ਤੇ ੯।੯।੧੩।੫੮। ਵਾਲਾ ਜੋੜ '੮੯' ਨਹੀਂ ਦਿੱਤਾ ਗਿਆ ।

**ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥ ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥ ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥ ਕਿਆ ਬਗੁ ਬਪੁੜਾ ਛਪੜੀ ਨਾਇ ॥ ਕੀਚੜਿ ਡੂਬੈ ਮੈਲੁ ਨ ਜਾਇ ॥੧॥ ਰਹਾਉ ॥ ਰਖਿ ਰਖਿ ਚਰਨ ਧਰੇ ਵੀਚਾਰੀ ॥ ਦੁਬਿਧਾ ਛੋਡਿ ਭਏ ਨਿਰੰਕਾਰੀ ॥ ਮੁਕਤਿ ਪਦਾਰਥੁ ਹਰਿ ਰਸ ਚਾਖੇ ॥ ਆਵਣ ਜਾਣ ਰਹੇ ਗੁਰਿ ਰਾਖੇ ॥੨॥ ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥ ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥ ਅਕਥ ਕਥਾ ਗੁਰ ਬਚਨੀ ਆਦਰੁ ॥੩॥ ਸੁੰਨ ਮੰਡਲ ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥ ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥ ਸੁਰਿ ਨਰ ਨਾਥ ਸਚੇ ਸਰਣਾਈ ॥੪॥ ਆਨੰਦ ਮੂਲੁ ਅਨਾਥ ਅਧਾਰੀ ॥ ਗੁਰਮੁਖਿ ਭਗਤਿ ਸਹਜਿ ਬੀਚਾਰੀ ॥ ਭਗਤਿ ਵਛਲ ਭੈ ਕਾਟਣਹਾਰੇ ॥ ਹਉਮੈ ਮਾਰਿ ਮਿਲੇ ਪਗੁ ਧਾਰੇ ॥੫॥ ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥ ਜਨਮੁ ਪਦਾਰਥੁ ਦੁਬਿਧਾ ਖੋਵੈ ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥੬॥ ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮੁ ਧਰਣੀਧਰ ਟੇਕ ॥ ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ ਕਉ ਜੇ ਮਨੁ ਪਤੀਆਏ ॥੭॥ ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥ ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥੮॥੧॥ {ਪੰਨਾ ੬੮੫-੬੮੬}**

**ਪਦ ਅਰਥ** :—ਰਤਨੀ—ਰਤਨਾਂ ਨਾਲ, ਸੋਹਣੇ ਜੀਵਨ-ਉਪਦੇਸ਼ । ਭਰਪੂਰੇ—ਨਕਾ ਨਕ ਭਰਿਆ ਹੋਇਆ । ਸੰਤ—ਗੁਰਮੁਖਿ ਬੰਦੇ । ਚੁਗਹਿ—ਚੁਗਦੇ ਹਨ । ਚੋਗ—ਖ਼ੁਰਾਕ, ਆਤਮਕ ਜੀਵਨ ਦੀ ਖ਼ੁਰਾਕ । ਪ੍ਰਾਨਪਤਿ—ਪਰਮਾਤਮਾ ।੧।

ਬਗੁ—ਬਗਲਾ । ਬਪੁੜਾ—ਵਿਚਾਰਾ । ਨਾਇ—ਨ੍ਹਾਉਂਦਾ ਹੈ । ਕੀਚੜਿ—ਚਿੱਕੜ ਵਿਚ ।੧।ਰਹਾਉ।

ਰਖਿ ਰਖਿ—ਰੱਖ ਕੇ, ਰੱਖ ਕੇ, ਧਿਆਨ ਨਾਲ । ਵੀਚਾਰੀ—ਵੀਚਾਰ ਦੇ ਆਸਰੇ । ਦੁਬਿਧਾ—ਕਿਸੇ ਹੋਰ ਆਸਰੇ ਦੀ ਭਾਲ । ਰਹੇ—ਮੁੱਕ ਜਾਂਦੇ ਹਨ । ਗੁਰਿ—ਗੁਰੂ ਨੇ ।੨।

ਸਹਜਿ—ਸਹਜ ਵਿਚ, ਅਡੋਲ ਆਤਮਕ ਅਵਸਥਾ ਵਿਚ । ਆਦਰੁ—ਇੱਜ਼ਤ ।੩।

ਸੁੰਨ ਮੰਡਲ—ਅਫੁਰ ਅਵਸਥਾ, ਉਹ ਅਵਸਥਾ ਜਿਥੇ ਮਾਇਆ ਦੇ ਫੁਰਨਿਆਂ ਵਲੋਂ ਸੁੰਞ ਹੈ । ਜੋਗੀ—ਪ੍ਰਭੂ-ਚਰਨਾਂ ਵਿਚ ਜੁੜਿਆ ਹੋਇਆ । ਤ੍ਰਿਭਵਣ ਜੋਤਿ—ਉਹ ਪ੍ਰਭੂ ਜਿਸ ਦੀ ਜੋਤਿ ਤਿੰਨਾਂ ਭਵਨਾਂ ਵਿਚ ਹੈ । ਸੁਰਿ—ਦੇਵਤੇ ।੪।

ਆਨੰਦ ਮੂਲੁ—ਆਨੰਦ ਦਾ ਸੋਮਾ । ਭਗਤਿ ਵਛਲ—ਭਗਤੀ ਨਾਲ ਪਿਆਰ ਕਰਨ ਵਾਲਾ । ਪਗੁ ਧਾਰੇ—(ਸਤਸੰਗ ਵਿਚ) ਪੈਰ ਟਿਕਾ ਕੇ, ਜਾ ਕੇ ।੫।

ਕਰਿ—ਕਰ ਕੇ, ਕਰਨ ਤੇ ਭੀ । ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ । ਮੰਡਲ—ਜਗਤ । ਮਰਣੁ—ਮੌਤ, ਆਤਮਕ ਮੌਤ । ਖੋਵੈ—ਗਵਾ ਲੈਂਦਾ ਹੈ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ ।੬।

ਏਕ—ਇਕ ਪ੍ਰਭੂ ਦੀ (ਸਿਫ਼ਤਿ-ਸਾਲਾਹ) । ਧਰਣੀਧਰ—ਧਰਤੀ ਦਾ ਆਸਰਾ ਪ੍ਰਭੂ । ਚਉਥਾ ਪਦ—ਉਹ ਆਤਮਕ ਅਵਸਥਾ ਜਿਥੇ ਮਾਇਆ ਦੇ ਤਿੰਨ ਗੁਣ ਜ਼ੋਰ ਨਹੀਂ ਪਾ ਸਕਦੇ । ਪਤੀਆਇ—ਗਿਝਾ ਲਏ ।੭।

ਸੂਰਤਿ—ਸ਼ਕਲ । ਮੂਰਤਿ—ਹਸਤੀ, ਵਜੂਦ, ਹੋਂਦ । ਅਨੂਪੁ—ਜੋ ਉਪਮਾ ਤੋਂ ਪਰੇ ਹੈ, ਜਿਸ ਵਰਗਾ ਹੋਰ ਕੋਈ ਨਹੀਂ । ਸਾਚੁ ਸਰੂਪੁ—ਜਿਸ ਦਾ ਸਰੂਪ ਸਦਾ ਕਾਇਮ ਰਹਿਣ ਵਾਲਾ ਹੈ ।੮।

**ਅਰਥ** :—ਵਿਚਾਰਾ ਬਗਲਾ ਛਪੜੀ ਵਿਚ ਕਾਹਦੇ ਲਈ ਨ੍ਹਾਉਂਦਾ ਹੈ ? (ਕੁੱਝ ਨਹੀਂ ਖੱਟਦਾ, ਸਗੋਂ ਛਪੜੀ ਵਿਚ ਨ੍ਹਾ ਕੇ) ਚਿੱਕੜ ਵਿਚ ਡੁੱਬਦਾ ਹੈ, (ਉਸ ਦੀ ਇਹ) ਮੈਲ ਦੂਰ ਨਹੀਂ ਹੁੰਦੀ (ਜੇਹੜਾ ਮਨੁੱਖ ਗੁਰੂ-ਸਮੁੰਦਰ ਨੂੰ ਛੱਡ ਕੇ ਦੇਵੀ ਦੇਵਤਿਆਂ ਆਦਿਕ ਹੋਰ ਹੋਰ ਦੇ ਆਸਰੇ ਭਾਲਦਾ ਹੈ ਉਹ, ਮਾਨੋ, ਛਪੜੀ ਵਿਚ ਹੀ ਨ੍ਹਾ ਰਿਹਾ ਹੈ । ਉਥੋਂ ਉਹ ਹੋਰ ਮਾਇਆ-ਮੋਹ ਦੀ ਮੈਲ ਸਹੇੜ ਲੈਂਦਾ ਹੈ) ।੧।ਰਹਾਉ।

ਗੁਰੂ (ਮਾਨੋ) ਇਕ ਸਮੁੰਦਰ (ਹੈ ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ) ਰਤਨਾਂ ਨਾਲ ਨਕਾਨਕ ਭਰਿਆ ਹੋਇਆ ਹੈ । ਗੁਰਮੁਖ ਸਿੱਖ (ਉਸ ਸਾਗਰ ਵਿਚੋਂ) ਆਤਮਕ ਜੀਵਨ ਦੇਣ ਵਾਲੀ ਖ਼ੁਰਾਕ (ਪ੍ਰਾਪਤ ਕਰਦੇ ਹਨ ਜਿਵੇਂ ਹੰਸ ਮੋਤੀ) ਚੁਗਦੇ ਹਨ, (ਤੇ ਗੁਰੂ ਤੋਂ) ਦੂਰ ਨਹੀਂ ਰਹਿੰਦੇ । ਪ੍ਰਭੂ ਦੀ ਮੇਹਰ ਅਨੁਸਾਰ ਸੰਤ-ਹੰਸ ਹਰਿ-ਨਾਮ ਰਸ (ਦੀ) ਚੋਗ ਚੁਗਦੇ ਹਨ । (ਗੁਰਸਿੱਖ) ਹੰਸ (ਗੁਰੂ-) ਸਰੋਵਰ ਵਿਚ (ਟਿਕਿਆ ਰਹਿੰਦਾ ਹੈ, ਤੇ) ਜਿੰਦ ਦੇ ਮਾਲਕ ਪ੍ਰਭੂ ਨੂੰ ਲੱਭ ਲੈਂਦਾ ਹੈ ।੧।

ਗੁਰਸਿੱਖ ਬੜਾ ਸੁਚੇਤ ਹੋ ਕੇ ਪੂਰੀ ਵੀਚਾਰ ਨਾਲ (ਜੀਵਨ-ਸਫ਼ਰ ਵਿਚ) ਪੈਰ ਰੱਖਦਾ ਹੈ । ਪਰਮਾਤਮਾ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਭਾਲ ਛੱਡ ਕੇ ਪਰਮਾਤਮਾ ਦਾ ਹੀ ਬਣ ਜਾਂਦਾ ਹੈ । ਪਰਮਾਤਮਾ ਦੇ ਨਾਮ ਦਾ ਰਸ ਚੱਖ ਕੇ ਗੁਰਸਿੱਖ ਉਹ ਪਦਾਰਥ ਹਾਸਲ ਕਰ ਲੈਂਦਾ ਹੈ ਜੋ ਮਾਇਆ ਦੇ ਮੋਹ ਤੋਂ ਖ਼ਲਾਸੀ ਦਿਵਾ ਦੇਂਦਾ ਹੈ । ਜਿਸ ਦੀ ਗੁਰੂ ਨੇ ਸਹਾਇਤਾ ਕਰ ਦਿੱਤੀ ਉਸ ਦੇ ਜਨਮ ਮਰਨ ਦੇ ਗੇੜ ਮੁੱਕ ਗਏ ।੨।

(ਜਿਵੇਂ) ਹੰਸ ਮਾਨਸਰੋਵਰ ਨੂੰ ਛੱਡ ਕੇ ਨਹੀਂ ਜਾਂਦਾ (ਤਿਵੇਂ ਜੇਹੜਾ ਸਿੱਖ ਗੁਰੂ ਦਾ ਦਰ ਛੱਡ ਕੇ ਨਹੀਂ ਜਾਂਦਾ ਉਹ) ਪ੍ਰੇਮ ਭਗਤੀ ਦੀ ਬਰਕਤਿ ਨਾਲ ਅਡੋਲ ਆਤਮਕ ਅਵਸਥਾ ਵਿਚ ਲੀਨ ਹੋ ਜਾਂਦਾ ਹੈ । ਜੇਹੜਾ ਗੁਰਸਿੱਖ-ਹੰਸ ਗੁਰੂ-ਸਰੋਵਰ ਵਿਚ ਟਿਕਦਾ ਹੈ, ਉਸ ਦੇ ਅੰਦਰ ਗੁਰੂ-ਸਰੋਵਰ ਆਪਣਾ ਆਪ ਪਰਗਟ ਕਰਦਾ ਹੈ (ਉਸ ਸਿੱਖ ਦੇ ਅੰਦਰ ਗੁਰੂ ਵੱਸ ਪੈਂਦਾ ਹੈ)—ਇਹ ਕਥਾ ਅਕੱਥ ਹੈ (ਭਾਵ, ਇਸ ਆਤਮਕ ਅਵਸਥਾ ਦਾ ਬਿਆਨ ਨਹੀਂ ਹੋ ਸਕਦਾ । ਸਿਰਫ਼ ਇਹ ਕਹਿ ਸਕਦੇ ਹਾਂ ਕਿ) ਗੁਰੂ ਦੇ ਬਚਨਾਂ ਉਤੇ ਤੁਰ ਕੇ ਉਹ (ਲੋਕ ਪਰਲੋਕ ਵਿਚ) ਆਦਰ ਪਾਂਦਾ ਹੈ ।੩।

ਜੇਹੜਾ ਕੋਈ ਵਿਰਲਾ ਪ੍ਰਭੂ-ਚਰਨਾਂ ਵਿਚ ਜੁੜਿਆ ਬੰਦਾ ਅਫੁਰ ਅਵਸਥਾ ਵਿਚ ਟਿਕਦਾ ਹੈ, ਉਸ ਦੇ ਅੰਦਰ ਇਸਤ੍ਰੀ ਮਰਦ ਵਾਲੀ ਤਮੀਜ਼ ਨਹੀਂ ਰਹਿੰਦੀ (ਭਾਵ, ਉਸ ਦੇ ਅੰਦਰ ਕਾਮ ਚੇਸ਼ਟਾ ਜ਼ੋਰ ਨਹੀਂ ਪਾਂਦੀ) । ਦੱਸੋ, ਕੋਈ ਇਹ ਸੰਕਲਪ ਕਰ ਭੀ ਕਿਵੇਂ ਸਕਦਾ ਹੈ ? ਕਿਉਂਕਿ ਉਹ ਤਾਂ ਸਦਾ ਉਸ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦਾ ਹੈ ਜਿਸ ਦੀ ਜੋਤਿ ਤਿੰਨਾਂ ਭਵਨਾਂ ਵਿਚ ਵਿਆਪਕ ਹੈ ਅਤੇ ਦੇਵਤੇ ਮਨੁੱਖ ਨਾਥ ਆਦਿਕ ਸਭ ਜਿਸ ਸਦਾ-ਥਿਰ ਦੀ ਸਰਨ ਲਈ ਰੱਖਦੇ ਹਨ ।੪।

(ਗੁਰਮੁਖ-ਹੰਸ ਗੁਰੂ-ਸਾਗਰ ਵਿਚ ਟਿਕ ਕੇ ਉਸ ਪ੍ਰਾਨਪਤਿ-ਪ੍ਰਭੂ ਨੂੰ ਮਿਲਦਾ ਹੈ) ਜੋ ਆਤਮਕ ਆਨੰਦ ਦਾ ਸੋਮਾ ਹੈ ਜੋ ਨਿਆਸਰਿਆਂ ਦਾ ਆਸਰਾ ਹੈ । ਗੁਰਮੁਖ ਉਸ ਦੀ ਭਗਤੀ ਦੀ ਰਾਹੀਂ ਅਤੇ ਉਸ ਦੇ ਗੁਣਾਂ ਦੀ ਵਿਚਾਰ ਦੀ ਰਾਹੀਂ ਅਡੋਲ ਆਤਮਕ ਅਵਸਥਾ ਵਿਚ ਟਿਕੇ ਰਹਿੰਦੇ ਹਨ । ਉਹ ਪ੍ਰਭੂ (ਆਪਣੇ ਸੇਵਕਾਂ ਦੀ) ਭਗਤੀ ਨਾਲ ਪ੍ਰੇਮ ਕਰਦਾ ਹੈ, ਉਹਨਾਂ ਦੇ ਸਾਰੇ ਡਰ ਦੂਰ ਕਰਨ ਦੇ ਸਮਰੱਥ ਹੈ । ਗੁਰਮੁਖਿ ਹਉਮੈ ਮਾਰ ਕੇ ਅਤੇ (ਸਾਧ ਸੰਗਤਿ ਵਿਚ) ਟਿਕ ਕੇ ਉਸ ਆਨੰਦ-ਮੂਲ ਪ੍ਰਭੂ (ਦੇ ਚਰਨਾਂ) ਵਿਚ ਜੁੜਦੇ ਹਨ ।੫।

ਜੇਹੜਾ-ਮਨੁੱਖ (ਵਿਚਾਰੇ ਬਗੁਲੇ ਵਾਂਗ ਹਉਮੈ ਦੀ ਛਪੜੀ ਵਿਚ ਹੀ ਨ੍ਹਾਉਂਦਾ ਰਹਿੰਦਾ ਹੈ, ਤੇ) ਆਪਣੇ ਆਤਮਕ ਜੀਵਨ ਨੂੰ ਨਹੀਂ ਪਛਾਣਦਾ, ਉਹ (ਹਉਮੈ ਵਿਚ) ਭਟਕ ਭਟਕ ਕੇ ਦੁਖੀ ਹੁੰਦਾ ਹੈ; ਪਰਮਾਤਮਾ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਭਾਲ ਵਿਚ ਉਹ ਅਮੋਲਕ ਮਨੁੱਖਾ ਜਨਮ ਨੂੰ ਗਵਾ ਲੈਂਦਾ ਹੈ; ਅਨੇਕਾਂ ਹੋਰ ਹੋਰ ਜਤਨ ਕਰਨ ਕਰਕੇ (ਸਹੇੜੀ ਹੋਈ) ਆਤਮਕ ਮੌਤ ਉਸ ਨੂੰ (ਸਦਾ) ਦੁਖੀ ਕਰਦੀ ਹੈ, ਉਹ (ਪਿਛਲੇ ਕੀਤੇ ਕਰਮਾਂ ਅਨੁਸਾਰ ਧੁਰੋਂ) ਆਤਮਕ ਮੌਤ (ਦਾ ਲੇਖ ਹੀ ਆਪਣੇ ਮੱਥੇ ਉਤੇ) ਲਿਖਾ ਕੇ ਇਸ ਜਗਤ ਵਿਚ ਆਇਆ (ਤੇ ਇਥੇ ਭੀ ਆਤਮਕ ਮੌਤ ਹੀ ਵਿਹਾਝਦਾ ਰਿਹਾ) ।੬।

(ਪਰ) ਜੇਹੜਾ ਮਨੁੱਖ ਇਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ (ਨਿੱਤ) ਉਚਾਰਦਾ ਹੈ ਪੜ੍ਹਦਾ ਹੈ ਤੇ ਸੁਣਦਾ ਹੈ ਤੇ ਧਰਤੀ ਦੇ ਆਸਰੇ ਪ੍ਰਭੂ ਦੀ ਟੇਕ ਫੜਦਾ ਹੈ ਉਹ ਗੰਭੀਰ ਸੁਭਾਉ ਗ੍ਰਹਣ ਕਰਦਾ ਹੈ ਉਹ (ਮਨੁੱਖ ਜੀਵਨ ਦੇ) ਫ਼ਰਜ਼ ਨੂੰ (ਪਛਾਣਦਾ ਹੈ) ।

ਜੇ ਮਨੁੱਖ (ਗੁਰੂ ਦੀ ਸਰਨ ਵਿਚ ਰਹਿ ਕੇ) ਆਪਣੇ ਮਨ ਨੂੰ ਉਸ ਆਤਮਕ ਅਵਸਥਾ ਵਿਚ ਗਿਝਾ ਲਏ ਜਿਥੇ ਮਾਇਆ ਦੇ ਤਿੰਨੇ ਹੀ ਗੁਣ ਜ਼ੋਰ ਨਹੀਂ ਪਾ ਸਕਦੇ, ਤਾਂ (ਸੁਤੇ ਹੀ) ਜਤ ਸਤ ਤੇ ਸੰਜਮ ਉਸ ਦੇ ਹਿਰਦੇ ਵਿਚ ਲੀਨ ਰਹਿੰਦੇ ਹਨ ।੭।

ਸਦਾ-ਥਿਰ ਪ੍ਰਭੂ ਵਿਚ ਟਿਕ ਕੇ ਪਵਿਤ੍ਰ ਹੋਏ ਮਨੁੱਖ ਦੇ ਮਨ ਨੂੰ ਵਿਕਾਰਾਂ ਦੀ ਮੈਲ ਨਹੀਂ ਚੰਬੜਦੀ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ ਉਸ ਦਾ (ਦੁਨੀਆ ਵਾਲਾ) ਡਰ-ਸਹਮ ਮੁੱਕ ਜਾਂਦਾ ਹੈ ।

ਨਾਨਕ (ਭੀ) ਉਸ ਸਦਾ-ਥਿਰ ਹਸਤੀ ਵਾਲੇ ਪ੍ਰਭੂ (ਦੇ ਦਰ ਤੋਂ ਨਾਮ ਦੀ ਦਾਤਿ) ਮੰਗਦਾ ਹੈ ਜਿਸ ਵਰਗਾ ਹੋਰ ਕੋਈ ਨਹੀਂ ਹੈ ਜਿਸ ਦੀ (ਸੋਹਣੀ) ਸੂਰਤ ਤੇ ਜਿਸ ਦਾ ਵਜੂਦ ਆਦਿ ਤੋਂ ਹੀ ਚਲਿਆ ਆ ਰਿਹਾ ਹੈ ।੮।੧।

**ਧਨਾਸਰੀ ਮਹਲਾ ੧ ॥ ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥ ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥੧॥ ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥ ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ ਰਹਾਉ ॥ ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥ ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ ॥੨॥ ਤਨ ਮਹਿ ਮਨੂਆ ਮਨ**

**ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥ ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥੩॥ ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ ਨਾ ਬਹੁ ਭੇਖੈ ॥ ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥੪॥ ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥ ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥੫॥ ਪੂਜਿ ਸਿਲਾ ਤੀਰਥ ਬਨ ਵਾਸਾ ॥ ਭਰਮਤ ਡੋਲਤ ਭਏ ਉਦਾਸਾ ॥ ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥੬॥ ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥ ਪਲ ਪੰਕਜ ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥੭॥ ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥ ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥ ਨਾਨਕ ਸਹਜਿ ਭਾਇ ਗੁਣ ਗਾਇ ॥੮॥੨॥ {ਪੰਨਾ ੬੮੬}**

**ਪਦ ਅਰਥ** :—ਸਹਜਿ—ਅਡੋਲ ਅਵਸਥਾ ਵਿਚ । ਮਰਣੁ—ਆਤਮਕ ਮੌਤ । ਆਵਣੁ ਜਾਣੁ—ਜਨਮ ਮਰਨ ਦਾ ਗੇੜ । ਸੋਇ—ਉਹ (ਠਾਕੁਰ) ।੧।

ਸਹਜ ਘਰੁ—ਅਡੋਲ ਆਤਮਕ ਅਵਸਥਾ ਦਾ ਘਰ । ਮਰਿ—ਆਤਮਕ ਮੌਤੇ ਮਰ ਕੇ ।੧।ਰਹਾਉ।

ਕਰਉ—ਮੈਂ ਕਰਦਾ ਹਾਂ । ਜਿ—ਜੇਹੜਾ । ਸਾਚੁ—ਸਦਾ-ਥਿਰ ਪ੍ਰਭੂ । ਕਥਾਵੈ—ਸਿਫ਼ਤਿ-ਸਾਲਾਹ ਕਰਾਂਦਾ ਹੈ । ਸਾਚਉ—ਸਦਾ-ਥਿਰ ਰਹਿਣ ਵਾਲਾ ।੨।

ਸਾਚਾ—ਸਦਾ-ਥਿਰ ਪ੍ਰਭੂ (ਦਾ ਰੂਪ ਹੋ ਕੇ) । ਪਾਇ—ਚਰਨੀਂ ।੩।

ਦਿਖਾਵੈ—ਆਪਣਾ ਦਰਸਨ ਕਰਾਂਦਾ ਹੈ । ਦੇਖੈ—(ਜੀਵਾਂ ਦੇ ਕਰਮ) ਵੇਖਦਾ ਹੈ । ਹਠਿ—ਹਠ ਨਾਲ (ਕੀਤੇ ਤਪ ਆਦਿਕ) । ਘੜਿ—ਘੜ ਕੇ, ਸਾਜ ਕੇ । ਜਿਨਿ—ਜਿਸ (ਪਰਮਾਤਮਾ) ਨੇ । ਪ੍ਰਭਿ—ਪ੍ਰਭੂ ਨੇ ।੪।

ਭੋਜਨੁ—(ਆਤਮਕ) ਖ਼ੁਰਾਕ । {ਨੋਟ :—ਲਫ਼ਜ਼ 'ਖਾਇ' ਅਤੇ 'ਖਾਹਿ' ਦਾ ਫ਼ਰਕ ਚੇਤੇ ਰੱਖਣ ਜੋਗ ਹੈ} ।੫।

ਪੂਜਿ—ਪੂਜ ਕੇ । ਸਿਲਾ—ਪੱਥਰ (ਦੀਆਂ ਮੂਰਤੀਆਂ) । ਮਨਿ ਮੈਲੇ—ਮੈਲੇ ਮਨ ਦੀ ਰਾਹੀਂ, ਜੇ ਮਨ ਮੈਲਾ ਹੀ ਰਿਹਾ । ਸੂਚਾ—ਪਵਿਤ੍ਰ । ਪਤਿ—ਇੱਜ਼ਤ ।੬।

ਆਚਾਰਾ—ਆਚਰਨ । ਵੀਚਾਰੁ—ਉੱਚੀ ਵਿਚਾਰ । ਸਰੀਰਿ—ਸਰੀਰ ਵਿਚ, ਮਨੁੱਖ ਵਿਚ । ਸਹਜਿ—ਅਡੋਲ ਆਤਮਕ ਅਵਸਥਾ ਵਿਚ । ਆਦਿ ਜੁਗਾਦਿ—ਸਦਾ ਹੀ । ਧੀਰਿ—ਧੀਰੇ, ਗੰਭੀਰ ਬਣਿਆ ਰਹਿੰਦਾ ਹੈ । ਪੰਕਜ—ਕਮਲ {ਪੰਕ—ਚਿੱਕੜ । ਜ—ਜੰਮਿਆ ਹੋਇਆ} ਨੋਟ :—ਇਥੇ 'ਕਮਲ' ਨੂੰ 'ਅੱਖ' ਨਾਲ ਉਪਮਾ ਦਿੱਤੀ ਗਈ ਹੈ । ਪਲ ਪੰਕਜ ਮਹਿ—ਅੱਖ ਦੇ ਫਰਕਣ ਜਿਤਨੇ ਸਮੇ ਵਿਚ । ਪਿਆਰੇ—ਹੇ ਪਿਆਰੇ ਪ੍ਰਭੂ ! ।੭।

ਮੈ—ਮੈਨੂੰ । ਕੋ—ਕੋਈ (ਜੀਵ) । ਰਜਾਇ—ਆਪਣੀ ਰਜ਼ਾ ਵਿਚ ।੮।

**ਅਰਥ** :—ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਭਗਤੀ ਕੀਤਿਆਂ ਉਹ (ਆਤਮਕ) ਟਿਕਾਣਾ ਮਿਲ ਜਾਂਦਾ ਹੈ ਜਿਥੇ ਮਨ ਸਦਾ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ । (ਪਰ) ਗੁਰੂ ਨੂੰ ਮਿਲਣ ਤੋਂ ਬਿਨਾ ਆਤਮਕ ਮੌਤੇ ਮਰ ਕੇ ਜਨਮ ਮਰਨ ਦੇ ਗੇੜ ਵਿਚ ਪਏ ਰਹੀਦਾ ਹੈ ।੧।ਰਹਾਉ।

ਜੇਹੜਾ ਮਨੁੱਖ ਗੁਰੂ ਦੀ ਰਾਹੀਂ ਅਡੋਲ ਅਵਸਥਾ ਵਿਚ ਟਿਕ ਕੇ ਪ੍ਰਭੂ-ਚਰਨਾਂ ਵਿਚ ਜੁੜਦਾ ਹੈ, ਉਸ ਦਾ ਪ੍ਰਭੂ-ਚਰਨਾਂ ਵਿਚ ਜੁੜਨਾ ਕਬੂਲ ਪੈਂਦਾ ਹੈ । ਉਸ ਮਨੁੱਖ ਨੂੰ ਨਾਹ ਆਤਮਕ ਮੌਤ ਆਉਂਦੀ ਹੈ, ਨਾਹ ਹੀ ਜਨਮ

ਮਰਨ ਦਾ ਗੇੜ । ਅਜੇਹਾ ਪ੍ਰਭੂ ਦਾ ਦਾਸ ਪ੍ਰਭੂ ਵਿਚ ਲੀਨ ਰਹਿੰਦਾ ਹੈ, ਪ੍ਰਭੂ ਅਜੇਹੇ ਸੇਵਕ ਦੇ ਅੰਦਰ ਪਰਗਟ ਹੋ ਜਾਂਦਾ ਹੈ । ਉਹ ਸੇਵਕ ਜਿੱਧਰ ਤੱਕਦਾ ਹੈ ਉਸ ਨੂੰ ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ਦਿੱਸਦਾ ।੧।

ਮੈਂ (ਭੀ) ਉਹੀ ਗੁਰੂ ਧਾਰਨਾ ਚਾਹੁੰਦਾ ਹਾਂ ਜੇਹੜਾ ਸਦਾ-ਥਿਰ ਪ੍ਰਭੂ ਨੂੰ (ਮੇਰੇ ਹਿਰਦੇ ਵਿਚ) ਪੱਕੀ ਤਰ੍ਹਾਂ ਟਿਕਾ ਦੇਵੇ, ਜੇਹੜਾ ਮੈਥੋਂ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਾਵੇ, ਤੇ ਆਪਣੇ ਸ਼ਬਦ ਦੀ ਰਾਹੀਂ ਮੈਨੂੰ ਪ੍ਰਭੂ-ਚਰਨਾਂ ਵਿਚ ਜੋੜ ਦੇਵੇ ।

ਪਰਮਾਤਮਾ ਦੇ ਭਗਤ ਨੂੰ (ਸਿਫ਼ਤਿ-ਸਾਲਾਹ ਤੋਂ ਬਿਨਾ) ਕੋਈ ਹੋਰ ਕਾਰ ਨਹੀਂ (ਸੁੱਝਦੀ) । ਭਗਤ ਸਦਾ-ਥਿਰ ਪ੍ਰਭੂ ਨੂੰ ਹੀ ਸਿਮਰਦਾ ਹੈ, ਸਦਾ-ਥਿਰ ਪ੍ਰਭੂ ਉਸ ਨੂੰ ਪਿਆਰਾ ਲੱਗਦਾ ਹੈ ।

ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਗੁਰੂ ਉਸ ਨੂੰ ਪ੍ਰਭੂ-ਚਰਨਾਂ ਵਿਚ ਮਿਲਾ ਦੇਂਦਾ ਹੈ, ਉਹ ਸੇਵਕ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਉਸ ਦਾ ਮਨ ਸਰੀਰ ਦੇ ਅੰਦਰ ਹੀ ਰਹਿੰਦਾ ਹੈ (ਭਾਵ, ਮਾਇਆ-ਮੋਹਿਆ ਦਸੀਂ ਪਾਸੀਂ ਦੌੜਦਾ ਨਹੀਂ (ਫਿਰਦਾ), ਉਸ ਦੇ ਮਨ ਵਿਚ ਸਦਾ-ਥਿਰ ਪ੍ਰਭੂ ਪਰਗਟ ਹੋ ਜਾਂਦਾ ਹੈ, ਉਹ ਸੇਵਕ ਸਦਾ-ਥਿਰ ਪ੍ਰਭੂ ਨੂੰ ਸਿਮਰ ਕੇ ਤੇ ਉਸ ਵਿਚ ਮਿਲ ਕੇ ਉਸ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੩।

ਪਰਮਾਤਮਾ ਆਪਣਾ ਦਰਸਨ ਆਪ ਹੀ (ਗੁਰੂ ਦੀ ਰਾਹੀਂ) ਕਰਾਂਦਾ ਹੈ, ਆਪ ਹੀ (ਸਭ ਜੀਵਾਂ ਦੇ) ਦਿਲ ਦੀ ਜਾਣਦਾ ਹੈ (ਇਸ ਵਾਸਤੇ ਉਹ) ਹਠ ਦੀ ਰਾਹੀਂ ਕੀਤੇ ਕਰਮਾਂ ਉਤੇ ਨਹੀਂ ਪਤੀਜਦਾ, ਨਾਹ ਹੀ ਬਹੁਤੇ (ਧਾਰਮਿਕ) ਭੇਖਾਂ ਤੇ ਪ੍ਰਸੰਨ ਹੁੰਦਾ ਹੈ । ਜਿਸ ਪ੍ਰਭੂ ਨੇ (ਸਾਰੇ) ਸਰੀਰ ਸਾਜੇ ਹਨ ਤੇ (ਗੁਰੂ ਦੀ ਸਰਨ ਆਏ ਕਿਸੇ ਵਡਭਾਗੀ ਦੇ ਹਿਰਦੇ ਵਿਚ) ਨਾਮ-ਅੰਮ੍ਰਿਤ ਪਾਇਆ ਹੈ ਉਸੇ ਪ੍ਰਭੂ ਨੇ ਉਸ ਦਾ ਮਨ ਪ੍ਰੇਮਾ ਭਗਤੀ ਵਿਚ ਜੋੜਿਆ ਹੈ ।੪।

ਜੇਹੜੇ ਮਨੁੱਖ (ਵਿੱਦਿਆ) ਪੜ੍ਹ ਪੜ੍ਹ ਕੇ (ਵਿੱਦਿਆ ਦੇ ਮਾਣ ਵਿਚ ਹੀ ਸਿਮਰਨ ਤੋਂ) ਖੁੰਝ ਜਾਂਦੇ ਹਨ ਉਹ (ਆਤਮਕ ਮੌਤ ਦੀਆਂ) ਚੋਟਾਂ ਸਹਿੰਦੇ ਹਨ । (ਵਿੱਦਿਆ ਦੀ) ਬਹੁਤੀ ਚਤੁਰਾਈ ਦੇ ਕਾਰਨ ਜਨਮ ਮਰਨ ਦੇ ਗੇੜ ਵਿਚ ਪੈਂਦੇ ਹਨ । ਜੇਹੜਾ ਜੇਹੜਾ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ ਤੇ ਪ੍ਰਭੂ ਦੇ ਡਰ-ਅਦਬ ਨੂੰ ਆਪਣੇ ਆਤਮਾ ਦੀ ਖ਼ੁਰਾਕ ਬਣਾਂਦਾ ਹੈ, ਉਹ ਸੇਵਕ ਗੁਰੂ ਦੀ ਸਰਨ ਪੈ ਕੇ ਪ੍ਰਭੂ ਵਿਚ ਲੀਨ ਰਹਿੰਦੇ ਹਨ ।੫।

ਜੇਹੜਾ ਮਨੁੱਖ ਪੱਥਰ (ਦੀਆਂ ਮੂਰਤੀਆਂ) ਪੂਜਦਾ ਰਿਹਾ, ਤੀਰਥਾਂ ਦੇ ਇਸ਼ਨਾਨ ਕਰਦਾ ਰਿਹਾ, ਜੰਗਲਾਂ ਵਿਚ ਨਿਵਾਸ ਰੱਖਦਾ ਰਿਹਾ, ਤਿਆਗੀ ਬਣ ਕੇ ਥਾਂ ਥਾਂ ਭਟਕਦਾ ਡੋਲਦਾ ਫਿਰਿਆ (ਤੇ ਇਹਨਾਂ ਹੀ ਕਰਮਾਂ ਨੂੰ ਧਰਮ ਸਮਝਦਾ ਰਿਹਾ), ਜੇ ਉਸ ਦਾ ਮਨ ਮੈਲਾ ਹੀ ਰਿਹਾ ਤਾਂ ਉਹ ਪਵਿਤ੍ਰ ਕਿਵੇਂ ਹੋ ਸਕਦਾ ਹੈ ? ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਵਿਚ (ਸਿਮਰਨ ਦੀ ਰਾਹੀਂ) ਲੀਨ ਹੁੰਦਾ ਹੈ (ਉਹੀ ਪਵਿਤ੍ਰ ਹੁੰਦਾ ਹੈ, ਤੇ) ਉਹ (ਲੋਕ ਪਰਲੋਕ ਵਿਚ) ਇੱਜ਼ਤ ਪਾਂਦਾ ਹੈ ।੬।

ਹੇ ਪਿਆਰੇ ਪ੍ਰਭੂ ! ਮੇਹਰ ਕਰ ਕੇ ਮੈਨੂੰ ਉਹ ਗੁਰੂ ਮਿਲਾ ਜੋ ਅੱਖ ਝਮਕਣ ਦੇ ਸਮੇ ਵਿਚ ਕ੍ਰੋੜਾਂ ਬੰਦਿਆਂ ਨੂੰ (ਵਿਕਾਰਾਂ ਤੋਂ) ਬਚਾ ਲੈਂਦਾ ਹੈ, ਜਿਸ ਦਾ ਮਨ ਸਦਾ ਹੀ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ ਤੇ ਗੰਭੀਰ ਰਹਿੰਦਾ ਹੈ ਜਿਸ ਦੇ ਅੰਦਰ ਉੱਚਾ ਆਚਰਨ ਭੀ ਹੈ ਤੇ ਉੱਚੀ (ਆਤਮਕ) ਸੂਝ ਭੀ ਹੈ ।੭।

ਹੇ ਨਾਨਕ ! ਪ੍ਰਭੂ-ਦਰ ਤੇ ਇਉਂ ਅਰਦਾਸ ਕਰ—ਹੇ ਪ੍ਰਭੂ ! ਮੈਂ ਕਿਸ ਬੰਦੇ ਅੱਗੇ ਤੇਰੀ ਸਿਫ਼ਤਿ-ਸਾਲਾਹ ਕਰਾਂ ? ਮੈਨੂੰ ਤਾਂ ਤੈਥੋਂ ਬਿਨਾ ਹੋਰ ਕੋਈ ਕਿਤੇ ਦਿੱਸਦਾ ਹੀ ਨਹੀਂ ।

ਜਿਵੇਂ ਤੇਰੀ ਮੇਹਰ ਹੋਵੇ ਮੈਨੂੰ ਆਪਣੀ ਰਜ਼ਾ ਵਿਚ ਰੱਖ, ਤਾ ਕਿ (ਤੇਰਾ ਦਾਸ) ਅਡੋਲ ਆਤਮਕ ਅਵਸਥਾ ਵਿਚ ਟਿਕ ਕੇ ਤੇਰੇ ਪ੍ਰੇਮ ਵਿਚ ਟਿਕ ਕੇ ਤੇਰੇ ਗੁਣ ਗਾਵੇ ।੮।੨।

**ਧਨਾਸਰੀ ਮਹਲਾ ੫ ਘਰੁ ੬ ਅਸਟਪਦੀ**

**ੴ ਸਤਿਗੁਰ ਪ੍ਰਸਾਦਿ ॥ ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ ॥ ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ ਮੇਲਹੁ ਹਰਿ ਰਾਇਆ ॥੧॥ ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥ ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ ਰਹਾਉ ॥ ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ ॥ ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥ {ਪੰਨਾ ੬੮੬}**

**ਪਦ ਅਰਥ** :—ਜੋ ਜੋ—ਜੇਹੜਾ ਜੇਹੜਾ (ਜੀਵ) । ਤਿਹ ਤਿਹ—ਉਸੇ ਉਸੇ (ਜੂਨ) ਵਿਚ । ਉਰਝਾਇਓ—(ਮਾਇਆ ਦੇ ਮੋਹ ਵਿਚ) ਫਸਿਆ ਹੋਇਆ ਹੈ । ਸੰਜੋਗਿ—ਚੰਗੀ ਕਿਸਮਤ ਨਾਲ । ਤਾਕੀ ਹੈ—(ਮੈਂ) ਤੱਕੀ ਹੈ । ਸਾਧ—ਹੇ ਗੁਰੂ ! ਦੇ ਕਰਿ—ਦੇ ਕੇ । ਹਾਥ—{ਬਹੁ-ਵਚਨ} ਦੋਵੇਂ ਹੱਥ । ਹਰਿ ਰਾਇਆ—ਪ੍ਰਭੂ ਪਾਤਿਸ਼ਾਹ ।੧।

ਭ੍ਰਮਿ—ਭਟਕ ਕੇ । ਥਿਤਿ—{ਿ[illegible]ਥਤਿ} ਟਿਕਾਉ । ਪਾਈ—ਲੱਭੀ । ਕਰਉ—ਕਰਉਂ, ਮੈਂ ਕਰਦਾ ਹਾਂ । ਗੁਰ—ਹੇ ਗੁਰੂ ! ਲਾਗਉਂ, ਮੈਂ ਲੱਗਦਾ ਹਾਂ । ਮਾਰਗੁ—ਰਸਤਾ । ਬਤਾਈ ਦੇਹੁ—ਬਤਾਇ ਦੇਹੁ ।੧।ਰਹਾਉ।

ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਹੀਲੇ । ਕਉ—ਦੀ ਖ਼ਾਤਰ । ਬਚਿਤਿ—ਚਿੱਤ ਵਿਚ ਚੰਗੀ ਤਰ੍ਹਾਂ । ਚਿਤਿ—ਚਿੱਤ ਵਿਚ । ਧਰਉ—ਧਰਉਂ, ਮੈਂ ਧਰਦਾ ਹਾਂ । ਕਰਤ—ਕਰਦਿਆਂ । ਸਦ—ਸਦਾ । ਰੇ—ਹੇ ਭਾਈ ! ਭੇਟੈ—ਮਿਲ ਪਏ । ਲਾਹੈ—ਦੂਰ ਕਰ ਦੇਵੇ । ਸਿਉ—ਨਾਲ । ਰੰਗੁ—ਪਿਆਰ । ਲਾਵੈ—ਜੋੜ ਦੇਵੇ ।੨।

**ਅਰਥ** :—ਹੇ ਸਤਿਗੁਰੂ ! ਅਨੇਕਾਂ ਜੂਨਾਂ ਵਿਚ ਭਟਕ ਭਟਕ ਕੇ (ਜੂਨਾਂ ਤੋਂ ਬਚਣ ਦਾ ਹੋਰ ਕੋਈ) ਟਿਕਾਉ ਨਹੀਂ ਲੱਭਾ । ਹੁਣ ਮੈਂ ਤੇਰੀ ਚਰਨੀਂ ਆ ਪਿਆ ਹਾਂ, ਮੈਂ ਤੇਰੀ ਹੀ ਸੇਵਾ ਕਰਦਾ ਹਾਂ, ਮੈਨੂੰ ਪਰਮਾਤਮਾ (ਦੇ ਮਿਲਾਪ) ਦਾ ਰਸਤਾ ਦੱਸ ਦੇ ।੧।ਰਹਾਉ।

ਹੇ ਗੁਰੂ ! ਜੇਹੜਾ ਜੇਹੜਾ ਜੀਵ (ਜਿਸ ਕਿਸੇ) ਜੂਨ ਵਿਚ ਆਇਆ ਹੈ, ਉਹ ਉਸ (ਜੂਨ) ਵਿਚ ਹੀ (ਮਾਇਆ ਦੇ ਮੋਹ ਵਿਚ) ਫਸ ਰਿਹਾ ਹੈ । ਮਨੁੱਖਾ ਜਨਮ (ਕਿਸੇ ਨੇ) ਕਿਸਮਤ ਨਾਲ ਪ੍ਰਾਪਤ ਕੀਤਾ ਹੈ । ਹੇ ਗੁਰੂ ! ਮੈਂ ਤਾਂ ਤੇਰਾ ਆਸਰਾ ਤੱਕਿਆ ਹੈ । ਆਪਣੇ ਹੱਥ ਦੇ ਕੇ (ਮੈਨੂੰ ਮਾਇਆ ਦੇ ਮੋਹ ਤੋਂ) ਬਚਾ ਲੈ । ਮੇਹਰ ਕਰ ਕੇ ਮੈਨੂੰ ਪ੍ਰਭੂ-ਪਾਤਿਸ਼ਾਹ ਨਾਲ ਮਿਲਾ ਦੇ ।੧।

ਹੇ ਭਾਈ ! ਮੈਂ (ਨਿੱਤ) ਮਾਇਆ ਦੀ ਖ਼ਾਤਰ (ਹੀ) ਅਨੇਕਾਂ ਹੀਲੇ ਕਰਦਾ ਰਹਿੰਦਾ ਹਾਂ, ਮੈਂ (ਮਾਇਆ ਨੂੰ ਹੀ) ਉਚੇਚੇ ਤੌਰ ਤੇ ਆਪਣੇ ਮਨ ਵਿਚ ਟਿਕਾਈ ਰੱਖਦਾ ਹਾਂ, ਸਦਾ 'ਮੇਰੀ ਮਾਇਆ, ਮੇਰੀ ਮਾਇਆ' ਕਰਦਿਆਂ ਹੀ (ਮੇਰੀ ਉਮਰ ਬੀਤਦੀ) ਜਾ ਰਹੀ ਹੈ । (ਹੁਣ ਮੇਰਾ ਜੀ ਕਰਦਾ ਹੈ ਕਿ) ਮੈਨੂੰ ਕੋਈ ਅਜੇਹਾ ਸੰਤ ਮਿਲ ਪਏ, ਜੇਹੜਾ (ਮੇਰੇ ਅੰਦਰ ਮਾਇਆ ਵਾਲੀ) ਸਾਰੀ ਸੋਚ ਦੂਰ ਕਰ ਦੇਵੇ, ਤੇ, ਪਰਮਾਤਮਾ ਨਾਲ ਮੇਰਾ ਪਿਆਰ ਬਣਾ ਦੇਵੇ ।੨।

**ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥ ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥ ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥ ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥ ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ ॥ ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥੫॥ {ਪੰਨਾ ੬੮੭}**

**ਪਦ ਅਰਥ** :—ਰੇ—ਹੇ ਭਾਈ ! ਸਗਲ—ਸਾਰੇ । ਚੂਕੈ—ਮੁੱਕਦਾ । ਭੇਦ—ਵਿੱਥ । ਧੀਰਹਿ—ਧੀਰਜ ਕਰਦੇ । ਪੰਚਾ—ਗਿਆਨ-ਇੰਦ੍ਰੇ । ਰਹਤੁ—ਨਿਰਲੇਪ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਰਿਦੈ—ਹਿਰਦੇ ਵਿਚ । ਸਿੰਚਾ—ਸਿੰਜ ਦੇਵੇ ।੩।

ਜੇਤੇ—ਜਿਤਨੇ ਹੀ । ਅਹੰਬੁਧਿ—ਹਉਮੈ ਵਾਲੀ ਅਕਲ । ਘਰ ਕੋ ਠਾਕੁਰੁ—ਹਿਰਦੇ ਘਰ ਦਾ ਮਾਲਕ ਪ੍ਰਭੂ । ਮਾਨੈ—ਮੰਨਦਾ, ਪਤੀਜਦਾ । ਪਾਵਉ—ਪਾਵਉਂ, ਮੈਂ ਪ੍ਰਾਪਤ ਕਰਾਂ । ਸੰਗੁ—ਸਾਥ, ਮਿਲਾਪ । ਅੰਜਨਿ—ਸੁਰਮੇ ਨਾਲ ।੪।

ਆਸ੍ਰਮ—ਸਾਰੀ ਉਮਰ ਦੇ ਚਾਰ ਹਿੱਸਿਆਂ ਦੇ ਵਖ ਵਖ ਧਰਮ {ਬ੍ਰਹਮ ਚਰਜ, ਗ੍ਰਿਹਸਥ, ਵਾਨਪ੍ਰਸਥ, ਸੰਨਿਆਸ—ਇਹ ਹਨ ਚਾਰ ਆਸ੍ਰਮ} । ਬਿਬੇਕਹੀਨ—ਵਿਚਾਰ ਤੋਂ ਸੱਖਣਾ । ਦੇਹੀ—ਸਰੀਰ । ਬਿਧਾਤਾ—ਕਰਤਾਰ । ਕੈ ਰੰਗਿ—ਦੇ ਪ੍ਰੇਮ ਵਿਚ । ਰਾਤਾ—ਰੰਗਿਆ ਹੋਇਆ ।੫।

**ਅਰਥ** :—ਹੇ ਭਾਈ ! ਸਾਰੇ ਵੇਦ ਪੜ੍ਹ ਵੇਖੇ ਹਨ, (ਇਹਨਾਂ ਦੇ ਪੜ੍ਹਨ ਨਾਲ ਪਰਮਾਤਮਾ ਨਾਲੋਂ) ਮਨ ਦੀ ਵਿੱਥ ਨਹੀਂ ਮੁੱਕਦੀ, (ਵੇਦ ਆਦਿਕਾਂ ਦੇ ਪੜ੍ਹਨ ਨਾਲ) ਗਿਆਨ-ਇੰਦ੍ਰੇ ਇਕ ਛਿਨ ਵਾਸਤੇ ਭੀ ਸ਼ਾਂਤ ਨਹੀਂ ਹੁੰਦੇ । ਹੇ ਭਾਈ ! ਕੋਈ ਅਜੇਹਾ ਭਗਤ (ਮਿਲ ਪਏ) ਜੇਹੜਾ (ਆਪ) ਮਾਇਆ ਤੋਂ ਨਿਰਲੇਪ ਹੋਵੇ, (ਉਹੀ ਭਗਤ) ਮੇਰੇ ਹਿਰਦੇ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਸਿੰਜ ਸਕਦਾ ਹੈ ।੩।

ਹੇ ਭਾਈ ! ਜਿਤਨੇ ਭੀ ਤੀਰਥ ਹਨ ਜੇ ਉਹਨਾਂ ਉਤੇ ਇਸ਼ਨਾਨ ਕੀਤਾ ਜਾਏ; ਉਹ ਇਸ਼ਨਾਨ ਸਗੋਂ ਮਨ ਨੂੰ ਹਉਮੈ ਦੀ ਮੈਲ ਲਾ ਦੇਂਦੇ ਹਨ, (ਇਹਨਾਂ ਤੀਰਥ-ਇਸ਼ਨਾਨਾਂ ਨਾਲ) ਪਰਮਾਤਮਾ ਰਤਾ ਭਰ ਭੀ ਪ੍ਰਸੰਨ ਨਹੀਂ ਹੁੰਦਾ । (ਮੇਰੀ ਤਾਂ ਇਹ ਤਾਂਘ ਹੈ ਕਿ) ਮੈਂ ਕਦੇ ਸਾਧ ਸੰਗਤਿ ਪ੍ਰਾਪਤ ਕਰ ਸਕਾਂ, (ਸਾਧ ਸੰਗਤਿ ਦੀ ਬਰਕਤਿ ਨਾਲ ਮਨ ਵਿਚ) ਸਦਾ ਆਤਮਕ ਆਨੰਦ ਬਣਿਆ ਰਹੇ, ਤੇ, ਮੇਰਾ ਮਨ ਗਿਆਨ ਦੇ ਸੁਰਮੇ ਨਾਲ (ਆਪਣੇ ਆਪ ਨੂੰ) ਪਵਿਤ੍ਰ ਕਰ ਲਏ ।੪।

ਹੇ ਭਾਈ ! ਸਾਰੇ ਹੀ ਆਸ੍ਰਮਾਂ ਦੇ ਧਰਮ ਕਮਾਇਆਂ ਭੀ ਮਨ ਨਹੀਂ ਪਤੀਜਦਾ । ਵਿਚਾਰ-ਹੀਨ ਮਨੁੱਖ ਸਿਰਫ਼ ਸਰੀਰ ਨੂੰ ਹੀ ਸਾਫ਼-ਸੁਥਰਾ ਕਰਦੇ ਰਹਿੰਦੇ ਹਨ । ਹੇ ਭਾਈ ! (ਮੇਰੀ ਇਹ ਲਾਲਸਾ ਹੈ ਕਿ) ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ, ਪਰਮਾਤਮਾ ਦਾ ਰੂਪ ਕੋਈ ਮਹਾ ਪੁਰਖ ਲੱਭ ਪਏ, ਤੇ, ਉਹ ਮੇਰੇ ਮਨ ਦੀ ਭੈੜੀ ਮਤਿ ਦੀ ਮੈਲ ਦੂਰ ਕਰ ਦੇਵੇ ।੫।

**ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ ॥ ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥੬॥ ਮਨ ਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥ ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ ਹੋਇ ਹਮਾਰੀ ॥੭॥ ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥ ਸਦਾ**

**ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ ॥੮॥ ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥੧॥ ਰਹਾਉ ਦੂਜਾ ॥੧॥੩॥ {ਪੰਨਾ ੬੮੭}**

**ਪਦ ਅਰਥ** :—ਕਰਮ ਧਰਮ—ਮਿਥੇ ਹੋਏ ਧਾਰਮਿਕ ਕਰਮ । ਕਰਮ ਧਰਮ ਜੁਗਤਾ—(ਤੀਰਥ ਇਸ਼ਨਾਨ ਆਦਿਕ ਮਿਥੇ ਹੋਏ) ਧਾਰਮਿਕ ਕੰਮਾਂ ਵਿਚ ਰੁੱਝਾ ਹੋਇਆ । ਨਿਮਖ—ਅੱਖ ਝਮਕਣ ਜਿਤਨਾ ਸਮਾ । ਹੇਤੁ—(ਪ੍ਰਭੂ ਨਾਲ) ਪ੍ਰੇਮ । ਗਰਬਿ ਗਰਬਿ—ਮੁੜ ਮੁੜ ਅਹੰਕਾਰ ਵਿਚ । ਪੜੈ—ਪੈਂਦਾ ਹੈ । ਜਿਸੁ—ਜਿਸ ਮਨੁੱਖ ਨੂੰ । ਭੇਟੀਐ—ਮਿਲਦਾ ਹੈ । ਸਫਲ ਮੂਰਤਿ—ਉਹ ਗੁਰੂ ਜਿਸ ਦੀ ਹਸਤੀ ਸਾਰੇ ਫਲ ਦੇਂਦੀ ਹੈ । ਕੀਰਤਿ—ਸਿਫ਼ਤਿ-ਸਾਲਾਹ । ਪਰਸਾਦਿ—ਕਿਰਪਾ ਨਾਲ ।੬।

ਹਠਿ—ਹਠ ਨਾਲ । ਤਿਲ—ਰਤਾ ਭਰ ਭੀ । ਬਗੁਲ—ਬਗੁਲਾ । ਮਾਇਆ ਧਾਰੀ—ਆਪਣੇ ਮਨ ਵਿਚ ਮਾਇਆ ਦਾ ਹੀ ਮੋਹ ਟਿਕਾਈ ਰੱਖਣ ਵਾਲਾ । ਸੁਖਹ ਦਾਈ—ਆਤਮਕ ਆਨੰਦ ਦੇਣ ਵਾਲਾ । ਤਿਸੁ ਭੇਟੇ—ਉਸ ਨੂੰ ਮਿਲਿਆਂ । ਗਤਿ—ਉੱਚੀ ਆਤਮਕ ਅਵਸਥਾ ।੭।

ਗੋਪਾਲ ਰਾਇ—ਪ੍ਰਭੂ ਪਾਤਿਸ਼ਾਹ । ਰੇ—ਹੇ ਭਾਈ ! ਮਾਇ—ਮਾਇਆ (ਦੇ) । ਕੈ ਸਬਦਿ—ਦੇ ਸ਼ਬਦ ਵਿਚ । ਰਾਤਾ—ਮਗਨ । ਪਰਾਤਾ—ਪੈ ਕੇ ।੮।

ਜਾਤ੍ਰਾ—ਮਨੁੱਖਾ ਜੀਵਨ ਦਾ ਸਫ਼ਰ । ਰਹੇ—ਮੁੱਕ ਗਏ । ਮਿਲੇ—ਮਿਲਿ, ਮਿਲ ਕੇ । ਸਾਧਾ—ਸਾਧ, ਗੁਰੂ (ਨੂੰ) ।੧।

**ਅਰਥ** :—ਹੇ ਭਾਈ ! ਜੇਹੜਾ ਮਨੁੱਖ (ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ) ਧਾਰਮਿਕ ਕਰਮਾਂ ਵਿਚ ਹੀ ਰੁੱਝਾ ਰਹਿੰਦਾ ਹੈ, ਰਤਾ-ਭਰ ਸਮੇ ਲਈ ਭੀ ਪਰਮਾਤਮਾ ਨਾਲ ਪਿਆਰ ਨਹੀਂ ਕਰਦਾ, (ਉਹ ਇਹਨਾਂ ਕੀਤੇ ਕਰਮਾਂ ਦੇ ਆਸਰੇ) ਮੁੜ ਮੁੜ ਅਹੰਕਾਰ ਵਿਚ ਟਿਕਿਆ ਰਹਿੰਦਾ ਹੈ, (ਇਹਨਾਂ ਕੀਤੇ ਧਾਰਮਿਕ ਕਰਮਾਂ ਵਿਚੋਂ ਕੋਈ ਭੀ ਕਰਮ) ਕਿਸੇ ਕੰਮ ਨਹੀਂ ਆਉਂਦਾ । ਹੇ ਭਾਈ ! ਜਿਸ ਮਨੁੱਖ ਨੂੰ ਉਹ ਗੁਰੂ ਮਿਲ ਪੈਂਦਾ ਹੈ ਜੋ ਸਾਰੀਆਂ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ ਅਤੇ ਜਿਸ ਦੀ ਕਿਰਪਾ ਨਾਲ ਮਨੁੱਖ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਗੁਰੂ ਦੀ ਕਿਰਪਾ ਨਾਲ ਕੋਈ ਭਾਗਾਂ ਵਾਲਾ ਮਨੁੱਖ ਪਰਮਾਤਮਾ ਨੂੰ ਆਪਣੀਆਂ ਅੱਖਾਂ ਨਾਲ (ਹਰ ਥਾਂ ਵੱਸਦਾ) ਵੇਖ ਲੈਂਦਾ ਹੈ ।੬।

ਹੇ ਭਾਈ ! ਜੇਹੜਾ ਮਨੁੱਖ ਮਨ ਦੇ ਹਠ ਨਾਲ (ਤਪ ਆਦਿਕ ਘਾਲ) ਕਰਦਾ ਹੈ, (ਪਰਮਾਤਮਾ ਉਸਦੀ ਇਸ ਮੇਹਨਤ ਨੂੰ) ਰਤਾ ਭਰ ਭੀ ਪਰਵਾਨ ਨਹੀਂ ਕਰਦਾ (ਕਿਉਂਕਿ) ਹੇ ਭਾਈ ! ਉਹ ਮਨੁੱਖ ਤਾਂ ਬਗੁਲੇ ਵਾਂਗ ਹੀ ਸਮਾਧੀ ਲਾ ਰਿਹਾ ਹੁੰਦਾ ਹੈ; ਆਪਣੇ ਮਨ ਵਿਚ ਉਹ ਮਾਇਆ ਦਾ ਮੋਹ ਹੀ ਟਿਕਾਈ ਰੱਖਦਾ ਹੈ । ਹੇ ਭਾਈ ! ਜੇ ਕੋਈ ਅਜੇਹਾ ਆਤਮਕ ਆਨੰਦ-ਦਾਤਾ ਮਿਲ ਪਏ, ਜੇਹੜਾ ਸਾਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਗੱਲ ਸੁਣਾਏ, ਤਾਂ ਉਸ ਨੂੰ ਮਿਲ ਕੇ ਸਾਡੀ ਆਤਮਕ ਅਵਸਥਾ ਉੱਚੀ ਹੋ ਸਕਦੀ ਹੈ ।੭।

ਹੇ ਭਾਈ ! ਜਿਸ ਮਨੁੱਖ ਉਤੇ ਪ੍ਰਭੂ-ਪਾਤਿਸ਼ਾਹ ਦਇਆਲ ਹੁੰਦਾ ਹੈ, (ਗੁਰੂ ਉਸ ਦੇ) ਮਾਇਆ ਦੇ ਬੰਧਨ ਕੱਟ ਦੇਂਦਾ ਹੈ । ਹੇ ਭਾਈ ! ਮੇਰਾ ਮਨ (ਭੀ) ਗੁਰੂ ਦੇ ਸ਼ਬਦ ਵਿਚ (ਹੀ) ਮਗਨ ਰਹਿੰਦਾ ਹੈ । ਹੇ ਨਾਨਕ ! (ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਨੂੰ) ਸਾਰੇ ਡਰਾਂ ਤੋਂ ਰਹਿਤ ਗੋਬਿੰਦ ਮਿਲ ਪੈਂਦਾ ਹੈ, ਉਸ ਦੇ ਅੰਦਰ ਸਦਾ ਆਨੰਦ ਬਣਿਆ ਰਹਿੰਦਾ ਹੈ, ਪਰਮਾਤਮਾ ਦੇ ਚਰਨਾਂ ਵਿਚ ਲੀਨ ਰਹਿ ਕੇ ਉਹ ਮਨੁੱਖ ਸਾਰੇ ਸੁਖ ਪ੍ਰਾਪਤ ਕਰ ਲੈਂਦਾ ਹੈ ।੮।

(ਹੇ ਭਾਈ ! ਗੁਰੂ ਦੇ ਦਰ ਤੇ ਪਿਆਂ) ਮਨੁੱਖਾ ਜੀਵਨ ਵਾਲਾ ਸਫ਼ਰ ਕਾਮਯਾਬ ਹੋ ਜਾਂਦਾ ਹੈ । ਗੁਰੂ ਨੂੰ ਮਿਲ ਕੇ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ ।੧। ਰਹਾਉ ਦੂਜਾ ।੧।੩।

**ਨੋਟ** :—ਇਹ ੧ ਅਸ਼ਟਪਦੀ ਮਹਲਾ ੫ ਦੀ ਹੈ । ਮਹਲਾ ੧ ਦੀਆਂ ਦੋ ਅਸ਼ਟਪਦੀਆਂ ਹਨ । ਕੁੱਲ ਜੋੜ ੩ ਬਣਿਆ ।

### ਧਨਾਸਰੀ ਮਹਲਾ ੧ ਛੰਤ

ੴ ਸਤਿਗੁਰ ਪ੍ਰਸਾਦਿ ॥ ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥ ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥ ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥ ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥੧॥ ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥ ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥ ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥ ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥ ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥ ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥੨॥ ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥ ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥ ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥ ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥ ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥ ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥੩॥ ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥ ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥ ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥ ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥ ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ॥ ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥੪॥੧॥ {ਪੰਨਾ ੬੮੭-੬੮੮}

**ਪਦ ਅਰਥ** :—ਤੀਰਥਿ—ਤੀਰਥ ਉਤੇ । ਜਾਉ—ਮੈਂ ਜਾਂਦਾ ਹਾਂ । ਸਬਦ ਬੀਚਾਰੁ—ਸ਼ਬਦ ਦੀ ਵਿਚਾਰ । ਅੰਤਰਿ—ਅੰਦਰ, ਮਨ ਵਿਚ । ਗਿਆਨੁ—ਪਰਮਾਤਮਾ ਨਾਲ ਜਾਣ-ਪਛਾਣ । ਸਾਚਾ—ਸਦਾ-ਥਿਰ ਰਹਿਣ ਵਾਲਾ । ਦਸ ਪੁਰਬ—ਦਸ ਪਵਿਤ੍ਰ ਦਿਹਾੜੇ {ਮੱਸਿਆ, ਸੰਗ੍ਰਾਂਦ, ਪੂਰਨਮਾਸੀ, ਚਾਨਣਾ ਐਤਵਾਰ, ਸੂਰਜ ਗ੍ਰਹਣ, ਚੰਦ ਗ੍ਰਹਣ, ਦੋ ਅਸ਼ਟਮੀਆਂ, ਦੋ ਚੌਦੇਂ} । ਦਸਾਹਰਾ—ਦਸ ਪਾਪ ਹਰਨ ਵਾਲਾ ਦਿਨ, ਜੇਠ ਸੁਦੀ ਦਸਮੀ, ਗੰਗਾ ਦਾ ਜਨਮ ਦਿਨ । ਹਉ—ਮੈਂ । ਜਾਚਉ—ਮੰਗਦਾ ਹਾਂ । ਧਰਣੀਧਰਾ—{ਧਰਣੀ—ਧਰਤੀ । ਧਰ—ਆਸਰਾ} ਹੇ ਧਰਤੀ ਦੇ ਆਸਰੇ ਪ੍ਰਭੂ ! ਸਾਚੁ—ਸਦਾ-ਥਿਰ ਰਹਿਣ ਵਾਲਾ । ਮਜਨਾ—ਇਸ਼ਨਾਨ ।੧।

ਸਾਚਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜਿਆਂ) । ਕਿਆ ਧੋਈਐ—(ਤੀਰਥ ਆਦਿਕਾਂ ਤੇ ਜਾ ਕੇ) ਧੋਣ ਦੀ ਲੋੜ ਨਹੀਂ ਪੈਂਦੀ । ਗੁਣਹਿ ਹਾਰੁ—ਗੁਣਾਂ ਦਾ ਹਾਰ । ਪਰੋਇ—ਪ੍ਰੋ ਕੇ । ਕਿਸ ਕਉ ਰੋਈਐ—ਕਿਸੇ ਅੱਗੇ ਪੁਕਾਰ ਕਰਨ ਦੀ ਲੋੜ ਨਹੀਂ ਰਹਿੰਦੀ । ਵੀਚਾਰਿ—ਗੁਰੂ ਦੇ ਸ਼ਬਦ ਦੀ ਵਿਚਾਰ ਰਾਹੀਂ । ਉਲਟਿ—ਮੁੜ । ਆਵਏ—ਆਵੈ, ਆਉਂਦਾ । ਪਾਰਸੁ—ਧਾਤਾਂ ਨੂੰ ਸੋਨਾ ਬਣਾ ਦੇਣ ਵਾਲੀ ਪੱਥਰੀ । ਪਰਮ ਧਿਆਨੀ—ਬਹੁਤ ਉੱਚੀ ਸੁਰਤਿ ਦਾ ਮਾਲਕ । ਸਾਚੁ—ਸਦਾ-ਥਿਰ ਪ੍ਰਭੂ ਦਾ ਰੂਪ । ਭਾਵਏ—ਭਾਵੈ, ਪਸੰਦ ਆ ਜਾਂਦਾ ਹੈ । ਅਨਦਿਨੁ—ਹਰ ਰੋਜ਼ । ਹਰਖੁ—ਖ਼ੁਸ਼ੀ । ਕਿਲਵਿਖ—ਪਾਪ । ਪਰਹਰੇ—ਦੂਰ ਕਰ ਲੈਂਦਾ ਹੈ । ਗੁਰਿ—ਗੁਰੂ ਨੇ । ਸਚ ਮਨੇ—ਸਦਾ-ਥਿਰ ਨਾਮ ਨੂੰ ਜਪਣ ਵਾਲੇ ਮਨ ਨੂੰ ।੨।

ਮੀਤ ਮਿਲਾਪੁ—ਮਿੱਤ੍ਰ ਪ੍ਰਭੂ ਦਾ ਮਿਲਾਪ । ਨਾਵਣੋ—ਨਾਵਣੁ, ਇਸ਼ਨਾਨ । ਗਾਵਣਹਾਰੁ—ਗਾਵਣ-ਜੋਗ ਪ੍ਰਭੂ । ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ) । ਸੁਹਾਵਣੋ—ਸੋਹਣੇ ਜੀਵਨ ਵਾਲਾ । ਸਾਲਾਹਿ—ਸਿਫ਼ਤਿ-ਸਾਲਾਹ

ਕਰ ਕੇ । ਮੰਨਿ—ਮੰਨ ਕੇ, ਸਰਧਾ ਰੱਖ ਕੇ । ਮਤੇ—ਮਤਿ । ਪਿਰ ਸੰਗਿ—ਪਤੀ ਪ੍ਰਭੂ ਦੀ ਸੰਗਤਿ ਵਿਚ । ਭਾਵੈ—(ਪ੍ਰਭੂ ਨੂੰ) ਪਿਆਰਾ ਲੱਗਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਬੇਣੀ ਸੰਗਮੁ—ਤ੍ਰਿਬੇਣੀ ਜੰਗਮ, ਤਿੰਨ ਨਦੀਆਂ (ਗੰਗਾ, ਜਮਨਾ, ਸਰਸ੍ਵਤੀ) ਦਾ ਮਿਲਾਪ-ਥਾਂ, ਪ੍ਰਯਾਗ (ਅਲਾਹਾਬਾਦ ਦੇ ਨਜ਼ਦੀਕ) । ਸਤ ਸਤੇ—ਸੁੱਚੇ ਤੋਂ ਸੁੱਚਾ । ਸਾਚਾ—ਸਦਾ-ਥਿਰ ਰਹਿਣ ਵਾਲਾ । ਦੇਇ—ਦੇਂਦਾ ਹੈ (ਜੋ ਪ੍ਰਭੂ) । ਚੜੈ ਸਵਾਇਆ—(ਉਸ ਦਾ ਦਿੱਤਾ) ਦਿਨੋ ਦਿਨ ਵਧਦਾ ਹੈ । ਕਰਿ—ਕਰ ਕੇ । ਮੇਲਿ—ਸੰਗਤਿ ਵਿਚ ।੩।

ਕਹਣੁ—ਕਥਨ । ਕਹਣੁ ਕਹੈ—ਕਥਨ ਕਥੈ । ਸਭੁ ਕੋਇ—ਹਰੇਕ ਜੀਵ । ਕੇਵਡੁ—ਕਿਤਨਾ ਵੱਡਾ । ਕੇਵਡੁ ਆਖੀਐ—ਕਿਤਨਾ ਵੱਡਾ ਆਖਿਆ ਜਾ ਸਕਦਾ ਹੈ, ਇਹ ਨਹੀਂ ਦੱਸਿਆ ਜਾ ਸਕਦਾ ਕਿ ਪਰਮਾਤਮਾ ਕੇਡਾ ਵੱਡਾ ਹੈ । ਹਉ—ਮੈਂ । ਸਮਝਾ—ਮੈਂ ਸਮਝ ਸਕਦਾ ਹਾਂ । ਸਾਖੀਐ—ਗੁਰੂ ਦੇ ਉਪਦੇਸ਼ ਨਾਲ । ਸਾਖੀ—ਸਿੱਖਿਆ, ਉਪਦੇਸ਼, ਸ਼ਬਦ । ਅੰਮ੍ਰਿਤ ਸਾਖੀ—ਆਤਮਕ ਜੀਵਨ ਦੇਣ ਵਾਲਾ ਉਪਦੇਸ਼ । ਗੁਰ ਕੀ ਭਾਖੀ ਸਾਖੀ—ਗੁਰੂ ਦਾ ਉਚਾਰਿਆ ਹੋਇਆ ਸ਼ਬਦ । ਸਚੁ ਸਾਖੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ । ਤਿਤੁ—ਉਸ ਸ਼ਬਦ ਵਿਚ । ਬਿਖੁ—(ਮਾਇਆ-ਮੋਹ ਦਾ) ਜ਼ਹਰ । ਸਬਦਿ ਸਚੈ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਆਖਣਿ—ਆਖਣ ਨਾਲ, ਬਿਆਨ ਕਰਨ ਨਾਲ । ਤੋਟਿ—ਖ਼ਾਤਮਾ । ਭੰਡਾਰੀ—ਭੰਡਾਰੀਂ, ਭੰਡਾਰਿਆਂ ਵਿਚ । ਭਰਿਪੁਰਿ ਰਹਿਆ—ਹਰ ਥਾਂ ਮੌਜੂਦ ਹੈ । ਸੋਈ—ਉਹ (ਪ੍ਰਭੂ) ਹੀ । ਸਾਚੁ ਕਹੈ—ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦਾ ਹੈ । ਕਹੈ ਬੇਨੰਤੀ—ਅਰਦਾਸਾਂ ਕਰਦਾ ਹੈ । ਮਾਂਜੈ—ਸਾਫ਼ ਕਰਦਾ ਹੈ । ਸਚੁ—ਸਦਾ-ਥਿਰ ਪ੍ਰਭੂ । ਸਚੁ ਸੋਈ—ਸਦਾ-ਥਿਰ ਪ੍ਰਭੂ ਹੀ (ਹਰ ਥਾਂ ਦਿੱਸਦਾ ਹੈ) ।੪।

**ਅਰਥ** :—ਮੈਂ (ਭੀ) ਤੀਰਥ ਉਤੇ ਇਸ਼ਨਾਨ ਕਰਨ ਜਾਂਦਾ ਹਾਂ (ਪਰ ਮੇਰੇ ਵਾਸਤੇ ਪਰਮਾਤਮਾ ਦਾ) ਨਾਮ (ਹੀ) ਤੀਰਥ ਹੈ । ਗੁਰੂ ਦੇ ਸ਼ਬਦ ਨੂੰ ਵਿਚਾਰ-ਮੰਡਲ ਵਿਚ ਟਿਕਾਣਾ (ਮੇਰੇ ਵਾਸਤੇ) ਤੀਰਥ ਹੈ (ਕਿਉਂਕਿ ਇਸ ਦੀ ਬਰਕਤਿ ਨਾਲ) ਮੇਰੇ ਅੰਦਰ ਪਰਮਾਤਮਾ ਨਾਲ ਡੂੰਘੀ ਸਾਂਝ ਬਣਦੀ ਹੈ । ਸਤਿਗੁਰੂ ਦਾ ਬਖ਼ਸ਼ਿਆ ਇਹ ਗਿਆਨ ਮੇਰੇ ਵਾਸਤੇ ਸਦਾ ਕਾਇਮ ਰਹਿਣ ਵਾਲਾ ਤੀਰਥ-ਅਸਥਾਨ ਹੈ, ਮੇਰੇ ਵਾਸਤੇ ਦਸ ਪਵਿਤ੍ਰ ਦਿਹਾੜੇ ਹੈ, ਮੇਰੇ ਵਾਸਤੇ ਗੰਗਾ ਦਾ ਜਨਮ-ਦਿਨ ਹੈ । ਮੈਂ ਤਾਂ ਸਦਾ ਪ੍ਰਭੂ ਦਾ ਨਾਮ ਹੀ ਮੰਗਦਾ ਹਾਂ ਤੇ (ਅਰਦਾਸ ਕਰਦਾ ਹਾਂ—) ਹੇ ਧਰਤੀ ਦੇ ਆਸਰੇ ਪ੍ਰਭੂ ! (ਮੈਨੂੰ ਆਪਣਾ ਨਾਮ) ਦੇਹ । ਜਗਤ (ਵਿਕਾਰਾਂ ਵਿਚ) ਰੋਗੀ ਹੋਇਆ ਪਿਆ ਹੈ, ਪਰਮਾਤਮਾ ਦਾ ਨਾਮ (ਇਹਨਾਂ ਰੋਗਾਂ ਦਾ) ਇਲਾਜ ਹੈ । ਸਦਾ-ਥਿਰ ਪ੍ਰਭੂ ਦੇ ਨਾਮ ਤੋਂ ਬਿਨਾ (ਮਨ ਨੂੰ ਵਿਕਾਰਾਂ ਦੀ) ਮੈਲ ਲੱਗ ਜਾਂਦੀ ਹੈ । ਗੁਰੂ ਦਾ ਪਵਿਤ੍ਰ ਸ਼ਬਦ (ਮਨੁੱਖ ਨੂੰ) ਸਦਾ (ਆਤਮਕ) ਚਾਨਣ (ਦੇਂਦਾ ਹੈ, ਇਹੀ) ਨਿੱਤ ਸਦਾ ਕਾਇਮ ਰਹਿਣ ਵਾਲਾ ਤੀਰਥ ਹੈ, ਇਹੀ ਤੀਰਥ-ਇਸ਼ਨਾਨ ਹੈ ।੧।

ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜਿਆਂ ਮਨ ਨੂੰ (ਵਿਕਾਰਾਂ ਦੀ) ਮੈਲ ਨਹੀਂ ਲੱਗਦੀ, (ਫਿਰ ਤੀਰਥ ਆਦਿਕਾਂ ਤੇ ਜਾ ਕੇ) ਕੋਈ ਮੈਲ ਧੋਣ ਦੀ ਲੋੜ ਹੀ ਨਹੀਂ ਪੈਂਦੀ । ਪਰਮਾਤਮਾ ਦੇ ਗੁਣਾਂ ਦਾ ਹਾਰ (ਹਿਰਦੇ ਵਿਚ) ਪ੍ਰੋ ਕੇ ਕਿਸੇ ਅੱਗੇ ਪੁਕਾਰ ਕਰਨ ਦੀ ਭੀ ਲੋੜ ਨਹੀਂ ਪੈਂਦੀ ।

ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਵਿਚਾਰ ਰਾਹੀਂ (ਆਪਣੇ ਮਨ ਨੂੰ ਵਿਕਾਰਾਂ ਵਲੋਂ) ਮਾਰ ਲੈਂਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, (ਹੋਰਨਾਂ ਨੂੰ ਭੀ) ਪਾਰ ਲੰਘਾ ਲੈਂਦਾ ਹੈ, ਉਹ ਮੁੜ ਜੂਨਾਂ (ਦੇ ਚੱਕਰ) ਵਿਚ ਨਹੀਂ ਆਉਂਦਾ । ਉਹ ਮਨੁੱਖ ਆਪ ਪਾਰਸ ਬਣ ਜਾਂਦਾ ਹੈ, ਬੜੀ ਹੀ ਉੱਚੀ ਸੁਰਤਿ ਦਾ ਮਾਲਕ ਹੋ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਦਾ ਰੂਪ ਬਣ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ । ਉਸ ਦੇ ਅੰਦਰ ਹਰ ਵੇਲੇ ਆਨੰਦ ਬਣਿਆ ਰਹਿੰਦਾ ਹੈ, ਸਦਾ-ਥਿਰ ਰਹਿਣ ਵਾਲੀ ਖ਼ੁਸ਼ੀ ਪੈਦਾ ਹੋ ਜਾਂਦੀ ਹੈ, ਉਹ ਮਨੁੱਖ ਆਪਣੇ (ਸਾਰੇ) ਦੁੱਖ ਪਾਪ ਦੂਰ ਕਰ ਲੈਂਦਾ ਹੈ ।

ਜਿਸ ਮਨੁੱਖ ਨੇ ਸਦਾ-ਥਿਰ ਪ੍ਰਭੂ-ਨਾਮ ਪ੍ਰਾਪਤ ਕਰ ਲਿਆ, ਜਿਸ ਨੂੰ ਗੁਰੂ ਨੇ (ਪ੍ਰਭੂ) ਵਿਖਾ ਦਿੱਤਾ, ਉਸ ਦੇ ਸਦਾ-ਥਿਰ ਨਾਮ ਜਪਦੇ ਮਨ ਨੂੰ ਕਦੇ ਵਿਕਾਰਾਂ ਦੀ ਮੈਲ ਨਹੀਂ ਲੱਗਦੀ ।੨।

ਸਾਧ ਸੰਗਤਿ ਵਿਚ ਮਿੱਤਰ-ਪ੍ਰਭੂ ਦਾ ਮਿਲਾਪ ਹੋ ਜਾਣਾ—ਇਹੀ ਉਹ ਤੀਰਥ-ਇਸ਼ਨਾਨ ਹੈ ਜਿਸ ਵਿਚ ਕੋਈ ਉਕਾਈ ਨਹੀਂ ਰਹਿ ਜਾਂਦੀ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਗਾਵਣ-ਜੋਗ ਪ੍ਰਭੂ (ਦੇ ਗੁਣ) ਗਾਂਦਾ ਹੈ ਉਸ ਦਾ ਜੀਵਨ ਸੋਹਣਾ ਬਣ ਜਾਂਦਾ ਹੈ । ਸਤਿਗੁਰੂ ਨੂੰ (ਜੀਵਨ-ਦਾਤਾ) ਮੰਨ ਕੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਮਨੁੱਖ ਦੀ ਮਤਿ ਦੂਜਿਆਂ ਦੀ ਸੇਵਾ ਕਰਨ ਵਾਲੀ ਸਭ ਤੇ ਦਇਆ ਕਰਨ ਵਾਲੀ ਬਣ ਜਾਂਦੀ ਹੈ । (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ) ਪਤੀ-ਪ੍ਰਭੂ ਦੀ ਸੰਗਤਿ ਵਿਚ ਰਹਿ ਕੇ ਉਸ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ਆਤਮਕ ਅਡੋਲਤਾ ਵਿਚ (ਮਾਨੋ, ਆਤਮਕ) ਇਸ਼ਨਾਨ ਕਰਦਾ ਹੈ; ਇਹੀ ਉਸ ਦੇ ਵਾਸਤੇ ਸੁੱਚੇ ਤੋਂ ਸੁੱਚਾ ਤ੍ਰਿਬੇਣੀ ਸੰਗਮ (ਦਾ ਇਸ਼ਨਾਨ) ਹੈ ।

(ਹੇ ਭਾਈ !) ਉਸ ਸਦਾ-ਥਿਰ ਰਹਿਣ ਵਾਲੇ ਇੱਕ ਅਕਾਲ ਪੁਰਖ ਨੂੰ ਸਿਮਰ, ਜੋ ਸਦਾ (ਸਭ ਜੀਵਾਂ ਨੂੰ ਦਾਤਾਂ) ਦੇਂਦਾ ਹੈ ਤੇ (ਜਿਸ ਦੀਆਂ ਦਿੱਤੀਆਂ ਦਾਤਾਂ ਦਿਨੋ ਦਿਨ) ਵਧਦੀਆਂ ਹਨ । ਮਿੱਤਰ-ਪ੍ਰਭੂ ਦੀ ਸੰਗਤਿ ਵਿਚ, ਗੁਰੂ ਸੰਤ ਦੀ ਸੰਗਤਿ ਵਿਚ ਆਤਮਕ ਅਵਸਥਾ ਉੱਚੀ ਹੋ ਜਾਂਦੀ ਹੈ, ਪ੍ਰਭੂ ਮੇਹਰ ਦੀ ਨਜ਼ਰ ਕਰ ਕੇ ਆਪਣੀ ਸੰਗਤਿ ਵਿਚ ਮਿਲਾ ਲੈਂਦਾ ਹੈ ।੩।

ਹਰੇਕ ਜੀਵ (ਪਰਮਾਤਮਾ ਬਾਰੇ) ਕਥਨ ਕਰਦਾ ਹੈ (ਤੇ ਆਖਦਾ ਹੈ ਕਿ ਪਰਮਾਤਮਾ ਬਹੁਤ ਵੱਡਾ ਹੈ, ਪਰ) ਕੋਈ ਨਹੀਂ ਦੱਸ ਸਕਦਾ ਕਿ ਉਹ ਕੇਡਾ ਵੱਡਾ ਹੈ । (ਮੈਂ ਇਤਨੇ ਜੋਗਾ ਨਹੀਂ ਕਿ ਪਰਮਾਤਮਾ ਦਾ ਸਰੂਪ ਬਿਆਨ ਕਰ ਸਕਾਂ) ਮੈਂ (ਤਾਂ) ਮੂਰਖ ਹਾਂ, ਨੀਵੇਂ ਸੁਭਾਵ ਦਾ ਹਾਂ, ਅੰਞਾਣ ਹਾਂ, ਮੈਂ ਤਾਂ ਗੁਰੂ ਦੇ ਉਪਦੇਸ਼ ਨਾਲ ਹੀ (ਕੁਝ) ਸਮਝ ਸਕਦਾ ਹਾਂ (ਭਾਵ, ਮੈਂ ਤਾਂ ਉਤਨਾ ਕੁਝ ਹੀ ਮਸਾਂ ਸਮਝ ਸਕਦਾ ਹਾਂ ਜਿਤਨਾ ਗੁਰੂ ਆਪਣੇ ਸ਼ਬਦ ਦੀ ਰਾਹੀਂ ਸਮਝਾਏ) । ਮੇਰਾ ਮਨ ਤਾਂ ਉਸ ਗੁਰ-ਸ਼ਬਦ ਵਿਚ ਹੀ ਪਤੀਜ ਗਿਆ ਹੈ ਜੋ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਤੇ ਜੋ ਆਤਮਕ ਜੀਵਨ ਦੇਣ ਵਾਲਾ ਹੈ ।

ਜੇਹੜੇ ਜੀਵ (ਮਾਇਆ-ਮੋਹ ਦੇ) ਜ਼ਹਰ ਨਾਲ ਲੱਦੇ ਹੋਏ ਜਗਤ ਵਿਚ ਆਉਂਦੇ ਹਨ (ਗੁਰੂ ਦੇ ਸ਼ਬਦ ਨੂੰ ਵਿਸਾਰ ਕੇ ਤੇ ਤੀਰਥ-ਇਸ਼ਨਾਨ ਆਦਿਕ ਦੀ ਟੇਕ ਰੱਖ ਕੇ, ਉਸੇ ਜ਼ਹਰ ਨਾਲ ਲੱਦੇ ਹੋਏ ਹੀ ਜਗਤ ਤੋਂ) ਕੂਚ ਕਰ ਜਾਂਦੇ ਹਨ, ਪਰ ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜਦੇ ਹਨ, ਉਹਨਾਂ ਨੂੰ ਮੇਰਾ ਗੁਰੂ ਉਸ ਜ਼ਹਰ ਦੇ ਭਾਰ ਤੋਂ ਬਚਾ ਲੈਂਦਾ ਹੈ ।

(ਪਰਮਾਤਮਾ ਦੇ ਗੁਣ ਬੇਅੰਤ ਹਨ, ਗੁਣ) ਬਿਆਨ ਕਰਨ ਨਾਲ ਮੁੱਕਦੇ ਨਹੀਂ, (ਪਰਮਾਤਮਾ ਦੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ, ਜੀਵਾਂ ਨੂੰ ਭਗਤੀ ਦੀ ਦਾਤਿ ਵੰਡਿਆਂ) ਭਗਤੀ ਦੇ ਖ਼ਜ਼ਾਨਿਆਂ ਵਿਚ ਕੋਈ ਕਮੀ ਨਹੀਂ ਹੁੰਦੀ, (ਪਰ ਭਗਤੀ ਕਰਨ ਨਾਲ ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਨਾਲ ਮਨੁੱਖ ਨੂੰ ਇਹ ਨਿਸ਼ਚਾ ਬਣ ਜਾਂਦਾ ਹੈ ਕਿ) ਪਰਮਾਤਮਾ ਹੀ ਹਰ ਥਾਂ ਵਿਆਪਕ ਹੈ । ਹੇ ਨਾਨਕ ! ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦਾ ਹੈ, ਜੋ ਪ੍ਰਭੂ-ਦਰ ਤੇ ਅਰਦਾਸਾਂ ਕਰਦਾ ਹੈ (ਤੇ ਇਸ ਤਰ੍ਹਾਂ) ਆਪਣੇ ਮਨ ਨੂੰ ਵਿਕਾਰਾਂ ਦੀ ਮੈਲ ਤੋਂ ਸਾਫ਼ ਕਰ ਲੈਂਦਾ ਹੈ ਉਸ ਨੂੰ ਹਰ ਥਾਂ ਉਹ ਸਦਾ-ਥਿਰ ਪ੍ਰਭੂ ਹੀ ਦਿੱਸਦਾ ਹੈ (ਤੀਰਥ-ਇਸ਼ਨਾਨਾਂ ਨਾਲ ਇਹ ਆਤਮਕ ਅਵਸਥਾ ਪ੍ਰਾਪਤ ਨਹੀਂ ਹੁੰਦੀ) ।੪।੧।

ਧਨਾਸਰੀ ਮਹਲਾ ੧ ॥ ਜੀਵਾ ਤੇਰੈ ਨਾਇ ਮਨਿ ਆਨੰਦੁ ਹੈ ਜੀਉ ॥ ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ ॥ ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ ॥ ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥ ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ ਆਪੇ ਸੁਰਤਿ ਬੁਝਾਈ ॥ ਨਾਨਕ ਸਾਹਿਬੁ ਅਗਮ ਅਗੋਚਰੁ ਜੀਵਾ ਸਚੀ ਨਾਈ ॥੧॥ ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ ॥ ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ ॥ ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥ ਆਪਿ ਉਪਾਏ ਆਪਿ ਸਮਾਏ ਹੁਕਮੀ ਹੁਕਮੁ ਪਛਾਣਾ ॥ ਸਚੀ ਵਡਿਆਈ ਗੁਰ ਤੇ ਪਾਈ ਤੂ ਮਨਿ ਅੰਤਿ ਸਖਾਈ ॥ ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ ॥੨॥ ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ ॥ ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ॥ ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ॥ ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ ॥ ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥ ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ ॥੩॥ ਭਗਤ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ ॥ ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ ॥ ਰਸਨ ਰਸਾਏ ਨਾਮਿ ਤਿਸਾਏ ਗੁਰ ਕੈ ਸਬਦਿ ਵਿਕਾਣੇ ॥ ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ॥ ਅਮਰਾ ਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ ॥ ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ ॥੪॥ ਭੂਖ ਪਿਆਸੋ ਆਥਿ ਕਿਉ ਦਰਿ ਜਾਇਸਾ ਜੀਉ ॥ ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ ॥ ਸਚੁ ਨਾਮੁ ਧਿਆਈ ਸਾਚੁ ਚਵਾਈ ਗੁਰਮੁਖਿ ਸਾਚੁ ਪਛਾਣਾ ॥ ਦੀਨਾ ਨਾਥੁ ਦਇਆਲੁ ਨਿਰੰਜਨੁ ਅਨਦਿਨੁ ਨਾਮੁ ਵਖਾਣਾ ॥ ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ ॥ ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ ॥੫॥੨॥ {ਪੰਨਾ ੬੮੮}

**ਪਦ ਅਰਥ** :—ਜੀਵਾ—ਜੀਵਾਂ, ਮੈਂ ਜੀਉ ਪੈਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ । ਤੇਰੈ ਨਾਇ—ਤੇਰੇ ਨਾਮ ਵਿਚ (ਜੁੜ ਕੇ) । ਮਨਿ—ਮਨ ਵਿਚ । ਜੀਉ—ਹੇ ਪ੍ਰਭੂ ਜੀ ! ਸਾਚੋ ਸਾਚਾ—ਸਦਾ ਹੀ ਥਿਰ ਰਹਿਣ ਵਾਲਾ । ਗੁਰ ਗਿਆਨੁ—ਗੁਰੂ ਦਾ ਦਿੱਤਾ ਹੋਇਆ ਗਿਆਨ (ਦੱਸਦਾ ਹੈ ਕਿ) । ਜਿਨਿ—ਜਿਸ (ਪ੍ਰਭੂ) ਨੇ । ਸਿਰਜੀ—ਪੈਦਾ ਕੀਤੀ ਹੈ । ਤਿਨਿ—ਉਸੇ (ਪ੍ਰਭੂ) ਨੇ । ਗੋਈ—ਨਾਸ ਕੀਤੀ ਹੈ । ਪਰਵਾਣਾ—ਸੱਦਾ । ਹੁਕਮਿ—ਹੁਕਮ ਅਨੁਸਾਰ । ਪਠਾਇਆ—ਭੇਜਿਆ ਹੋਇਆ । ਫੇਰਿ ਨ ਸਕੈ—ਮੋੜ ਨਹੀਂ ਸਕਦਾ । ਕਰਿ—ਪੈਦਾ ਕਰ ਕੇ । ਵੇਖੈ—ਸੰਭਾਲ ਕਰਦਾ ਹੈ । ਸਿਰਿ ਸਿਰਿ—ਹਰੇਕ ਜੀਵ ਦੇ ਸਿਰ ਉਤੇ । ਲੇਖੈ—ਲੇਖ ਲਿਖਦਾ ਹੈ । ਬੁਝਾਈ—ਸਮਝਾਂਦਾ ਹੈ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ-ਇੰਦ੍ਰੇ ।} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਸਚੀ ਨਾਈ—ਸਦਾ-ਥਿਰ ਰਹਿਣ ਵਾਲੀ ਵਡਿਆਈ (ਕਰ ਕੇ) । ਨਾਈ—ਵਡਿਆਈ ।੧।

ਸਰਿ—ਬਰਾਬਰ । ਜਾਇਸੀ—ਚਲਾ ਜਾਇਗਾ । ਨਿਬੇੜੁ—ਫ਼ੈਸਲਾ, ਖ਼ਾਤਮਾ (ਜਨਮ ਮਰਨ ਦੇ ਗੇੜ ਦਾ) । ਭਰਮੁ—ਭਟਕਣਾ । ਚੁਕਾਏ—ਦੂਰ ਕਰਦਾ ਹੈ । ਕਹਾਏ—ਸਿਫ਼ਤਿ-ਸਾਲਾਹ ਕਰਾਂਦਾ ਹੈ । ਅਕਥੁ—ਉਹ ਪ੍ਰਭੂ ਜਿਸ ਦੇ ਗੁਣ ਬਿਆਨ ਨਾਹ ਕੀਤੇ ਜਾ ਸਕਣ । ਸਚ ਮਹਿ—ਸਦਾ-ਥਿਰ ਪ੍ਰਭੂ ਵਿਚ । ਸਚੁ—ਸਦਾ-ਥਿਰ ਪ੍ਰਭੂ । ਹੁਕਮੀ ਹੁਕਮੁ—ਹੁਕਮ ਦੇ ਮਾਲਕ ਦਾ ਹੁਕਮ । ਸਾਚੀ—ਸਦਾ-ਥਿਰ ਰਹਿਣ ਵਾਲੀ । ਤੇ—ਤੋਂ । ਮਨਿ—ਮਨ ਵਿਚ । ਅੰਤਿ—ਅਖ਼ੀਰ ਵੇਲੇ । ਸਖਾਈ—ਸਾਥੀ । ਵਡਿਆਈ—ਆਦਰ ।੨।

ਅਲਖ—ਹੇ ਅਦ੍ਰਿਸ਼ਟ ! ਸਿਰੰਦਿਆ—ਹੇ ਸਿਰੰਦੇ ! ਹੇ ਪੈਦਾ ਕਰਨ ਵਾਲੇ ! ਵਾਦ—ਝਗੜੇ । ਦੁਇ ਰਾਹ—ਦੋ ਰਸਤੇ (ਭਗਤੀ ਤੇ ਮਾਇਆ) । ਹੁਕਮਿ—ਹੁਕਮ ਵਿਚ । ਸਬਾਏ—ਸਾਰੇ ਜੀਵ । ਸਿਰਿ—ਸਿਰ ਉਤੇ । ਸਿਞਾਪੈ—ਪਛਾਣਿਆ ਜਾਂਦਾ ਹੈ ।੩।

ਸੋਹਹਿ—ਸੋਭਦੇ ਹਨ । ਦਰਵਾਰਿ—ਦਰਬਾਰ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੁਹਾਇਆ—ਸੋਹਣੇ ਜੀਵਨ ਵਾਲੇ । ਅੰਮ੍ਰਿਤ ਬਾਨਿ—ਆਤਮਕ ਜੀਵਨ ਦੇਣ ਵਾਲੀ ਬਾਣੀ । ਰਸਨ—ਜੀਭ । ਰਸਾਇਆ—ਇਕ-ਸੁਰ । ਰਸਾਏ—ਇਕ-ਸੁਰ ਕਰ ਲੈਂਦੇ ਹਨ । ਨਾਮਿ—ਨਾਮ ਦੀ ਰਾਹੀਂ । ਤਿਸਾਏ—ਪਿਆਸੇ, ਤਿਹਾਏ । ਸਬਦਿ—ਸ਼ਬਦ ਦੀ ਰਾਹੀਂ । ਵਿਕਾਣੇ—ਪ੍ਰਭੂ-ਨਾਮ ਤੋਂ ਸਦਕੇ ਹੁੰਦੇ ਹਨ । ਪਾਰਸਿ ਪਰਸਿਐ—ਗੁਰੂ-ਪਾਰਸ ਨੂੰ ਛੋਹਣ ਨਾਲ । ਪਾਰਸੁ—ਇਕ ਪੱਥਰੀ ਜੋ ਸਭ ਧਾਤਾਂ ਨੂੰ ਸੋਨਾ ਕਰ ਸਕਣ ਵਾਲੀ ਮਿਥੀ ਗਈ ਹੈ । ਮਨਿ—ਮਨ ਵਿਚ । ਅਮਰਾ ਪਦੁ—ਉਹ ਆਤਮਕ ਅਵਸਥਾ ਜਿਥੇ ਆਤਮਕ ਮੌਤ ਨਹੀਂ ਪੋਂਹਦੀ । ਆਪੁ—ਆਪਾ-ਭਾਵ । ਵਾਪਾਰੀ—ਵਣਜਾਰੇ ।੪।

ਭੂਖ ਪਿਆਸੋ—ਭੁੱਖਾ-ਪਿਆਸਾ । ਆਥਿ—ਮਾਇਆ । ਕਿਉ ਜਾਇਸਾ—ਕਿਉ ਜਾਇਸਾਂ, ਮੈਂ ਕਿਵੇਂ ਜਾ ਸਕਦਾ ਹਾਂ ? ਪੂਛਉ—ਮੈਂ ਪੁੱਛਾਂਗਾ । ਜਾਇ—ਜਾ ਕੇ । ਧਿਆਇਸਾ—ਧਿਆਇਸਾਂ, ਮੈਂ ਸਿਮਰਾਂਗਾ । ਧਿਆਈ—ਮੈਂ ਧਿਆਵਾਂਗਾ । ਚਵਾਈ—ਮੈਂ ਉਚਾਰਾਂਗਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਅਨਦਿਨੁ—ਹਰ ਰੋਜ਼ । ਵਖਾਣਾ—ਮੈਂ ਉਚਾਰਾਂਗਾ । ਕਰਣੀ ਕਾਰ—ਕਰਨ ਜੋਗ ਕੰਮ । ਧੁਰਹੁ—ਪਰਮਾਤਮਾ ਨੇ ਆਪਣੀ ਹਜ਼ੂਰੀ ਤੋਂ । ਆਪਿ—ਉਹ ਬੰਦਾ ਆਪ । ਮੁਆ—ਮਾਇਆ ਦੇ ਮੋਹ ਵਲੋਂ ਮਰ ਜਾਂਦਾ ਹੈ । ਮਨੁ ਮਾਰੀ—ਮਨੁ ਮਾਰਿ, ਆਪਣੇ ਮਨ ਨੂੰ ਮਾਰ ਕੇ । ਮਹਾ ਰਸੁ—ਸਭ ਤੋਂ ਸ੍ਰੇਸ਼ਟ ਸੁਆਦ ਵਾਲਾ । ਨਾਮਿ—ਨਾਮਿ ਦੀ ਰਾਹੀਂ ।੫।

**ਅਰਥ** :—ਹੇ ਪ੍ਰਭੂ ਜੀ ! ਤੇਰੇ ਨਾਮ ਵਿਚ (ਜੁੜ ਕੇ) ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ, ਮੇਰੇ ਮਨ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ ।

ਹੇ ਭਾਈ ! ਪਰਮਾਤਮਾ ਦਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਪ੍ਰਭੂ ਗੁਣਾਂ (ਦਾ ਖ਼ਜ਼ਾਨਾ) ਹੈ ਤੇ ਧਰਤੀ ਦੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ । ਗੁਰੂ ਦਾ ਬਖ਼ਸ਼ਿਆ ਗਿਆਨ ਦੱਸਦਾ ਹੈ ਕਿ ਸਿਰਜਣਹਾਰ ਪ੍ਰਭੂ ਬੇਅੰਤ ਹੈ, ਜਿਸ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹੀ ਇਸ ਨੂੰ ਨਾਸ ਕਰਦਾ ਹੈ । ਜਦੋਂ ਉਸ ਦੇ ਹੁਕਮ ਵਿਚ ਭੇਜਿਆ ਹੋਇਆ (ਮੌਤ ਦਾ) ਸੱਦਾ ਆਉਂਦਾ ਹੈ ਤਾਂ ਕੋਈ ਜੀਵ (ਉਸ ਸੱਦੇ ਨੂੰ) ਮੋੜ ਨਹੀਂ ਸਕਦਾ । ਪਰਮਾਤਮਾ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ ਆਪ ਹੀ ਸੰਭਾਲ ਕਰਦਾ ਹੈ, ਆਪ ਹੀ ਹਰੇਕ ਜੀਵ ਦੇ ਸਿਰ ਉਤੇ (ਉਸ ਦੇ ਕੀਤੇ ਕਰਮਾਂ ਅਨੁਸਾਰ) ਲੇਖ ਲਿਖਦਾ ਹੈ, ਆਪ ਹੀ (ਜੀਵ ਨੂੰ ਸਹੀ ਜੀਵਨ-ਰਾਹ ਦੀ) ਸੂਝ ਬਖ਼ਸ਼ਦਾ ਹੈ । ਮਾਲਕ-ਪ੍ਰਭੂ ਅਪਹੁੰਚ ਹੈ, ਜੀਵਾਂ ਦੇ ਗਿਆਨ-ਇੰਦ੍ਰਿਆਂ ਦੀ ਉਸ ਤਕ ਪਹੁੰਚ ਨਹੀਂ ਹੋ ਸਕਦੀ ।

ਹੇ ਨਾਨਕ ! (ਉਸ ਦੇ ਦਰ ਤੇ ਅਰਦਾਸ ਕਰ, ਤੇ ਆਖ—ਹੇ ਪ੍ਰਭੂ !) ਤੇਰੀ ਸਦਾ ਕਾਇਮ ਰਹਿਣ ਵਾਲੀ ਸਿਫ਼ਤਿ-ਸਾਲਾਹ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ (ਮੈਨੂੰ ਆਪਣੀ ਸਿਫ਼ਤਿ-ਸਾਲਾਹ ਬਖ਼ਸ਼) ।੧।

ਹੇ ਪ੍ਰਭੂ ਜੀ ! ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਹੈ, (ਹੋਰ ਜੇਹੜਾ ਭੀ ਜਗਤ ਵਿਚ) ਆਇਆ ਹੈ, (ਉਹ ਇਥੋਂ ਆਖ਼ਰ) ਚਲਾ ਜਾਇਗਾ (ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹੈਂ) ।

ਜਿਸ ਮਨੁੱਖ ਦੀ ਭਟਕਣਾ (ਗੁਰੂ) ਦੂਰ ਕਰਦਾ ਹੈ, ਪ੍ਰਭੂ ਦੇ ਹੁਕਮ ਅਨੁਸਾਰ ਉਸ ਦੇ ਜਨਮ ਮਰਨ ਦੇ ਗੇੜ ਦਾ ਖ਼ਾਤਮਾ ਹੋ ਜਾਂਦਾ ਹੈ । ਗੁਰੂ ਜਿਸ ਦੀ ਭਟਕਣਾ ਦੂਰ ਕਰਦਾ ਹੈ, ਉਸ ਪਾਸੋਂ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਾਂਦਾ ਹੈ ਜਿਸ ਦੇ ਗੁਣ ਬਿਆਨ ਤੋਂ ਪਰੇ ਹਨ ।

ਉਹ ਮਨੁੱਖ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਰਹਿੰਦਾ ਹੈ, ਸਦਾ-ਥਿਰ ਪ੍ਰਭੂ (ਉਸ ਦੇ ਹਿਰਦੇ ਵਿਚ) ਪਰਗਟ ਹੋ ਜਾਂਦਾ ਹੈ । ਉਹ ਮਨੁੱਖ ਰਜ਼ਾ ਦੇ ਮਾਲਕ-ਪ੍ਰਭੂ ਦਾ ਹੁਕਮ ਪਛਾਣ ਲੈਂਦਾ ਹੈ (ਤੇ ਸਮਝ ਲੈਂਦਾ ਹੈ ਕਿ) ਪ੍ਰਭੂ ਆਪ ਹੀ ਪੈਦਾ ਕਰਦਾ ਹੈ ਤੇ ਆਪ ਹੀ (ਆਪਣੇ ਵਿਚ) ਲੀਨ ਕਰ ਲੈਂਦਾ ਹੈ ।

ਹੇ ਪ੍ਰਭੂ ! ਜਿਸ ਮਨੁੱਖ ਨੇ ਤੇਰੀ ਸਿਫ਼ਤਿ-ਸਾਲਾਹ (ਦੀ ਦਾਤਿ) ਗੁਰੂ ਤੋਂ ਪ੍ਰਾਪਤ ਕਰ ਲਈ ਹੈ, ਤੂੰ ਉਸ ਦੇ ਮਨ ਵਿਚ ਆ ਵੱਸਦਾ ਹੈਂ ਤੇ ਅੰਤ ਸਮੇ ਭੀ ਉਸ ਦਾ ਸਾਥੀ ਬਣਦਾ ਹੈਂ ।

ਹੇ ਨਾਨਕ ! ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਵਰਗਾ ਹੋਰ ਕੋਈ ਨਹੀਂ । (ਉਸ ਦੇ ਦਰ ਤੇ ਅਰਦਾਸ ਕਰ ਤੇ ਆਖ—) ਹੇ ਪ੍ਰਭੂ ! ਤੇਰੇ ਨਾਮ ਵਿਚ ਜੁੜਿਆਂ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ ।੨।

ਹੇ ਅਦ੍ਰਿਸ਼ਟ ਰਚਨਹਾਰ ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ ਤੇ ਸਭ ਜੀਵਾਂ ਦਾ ਪੈਦਾ ਕਰਨ ਵਾਲਾ ਹੈਂ ।

ਇਕੋ ਸਿਰਜਣਹਾਰ ਹੀ (ਸਾਰੇ ਜਗਤ ਦਾ) ਮਾਲਕ ਹੈ, ਉਸ ਨੇ (ਜੰਮਣਾ ਤੇ ਮਰਨਾ) ਦੋ ਰਸਤੇ ਚਲਾਏ ਹਨ । (ਉਸੇ ਦੀ ਰਜ਼ਾ ਅਨੁਸਾਰ ਜਗਤ ਵਿਚ) ਝਗੜੇ ਵਧਦੇ ਹਨ । ਦੋਵੇਂ ਰਸਤੇ ਪ੍ਰਭੂ ਨੇ ਹੀ ਤੋਰੇ ਹਨ, ਸਾਰੇ ਜੀਵ ਉਸੇ ਦੇ ਹੁਕਮ ਵਿਚ ਹਨ, (ਉਸੇ ਦੇ ਹੁਕਮ ਅਨੁਸਾਰ) ਜਗਤ ਜੰਮਦਾ ਤੇ ਮਰਦਾ ਰਹਿੰਦਾ ਹੈ । (ਜੀਵ ਨਾਮ ਨੂੰ ਭੁਲਾ ਕੇ ਮਾਇਆ ਦੇ ਮੋਹ ਦਾ) ਜ਼ਹਰ-ਰੂਪ ਭਾਰ ਆਪਣੇ ਸਿਰ ਉਤੇ ਇਕੱਠਾ ਕਰੀ ਜਾਂਦਾ ਹੈ, (ਤੇ ਇਹ ਨਹੀਂ ਸਮਝਦਾ ਕਿ) ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਭੀ ਸਾਥੀ-ਮਿੱਤਰ ਨਹੀਂ ਬਣ ਸਕਦਾ । ਜੀਵ (ਪਰਮਾਤਮਾ ਦੇ) ਹੁਕਮ ਅਨੁਸਾਰ (ਜਗਤ ਵਿਚ) ਆਉਂਦਾ ਹੈ, (ਪਰ ਮਾਇਆ ਦੇ ਮੋਹ ਵਿਚ ਫਸ ਕੇ ਉਸ) ਹੁਕਮ ਨੂੰ ਸਮਝਦਾ ਨਹੀਂ । ਪ੍ਰਭੂ ਆਪ ਹੀ ਜੀਵ ਨੂੰ ਆਪਣੇ ਹੁਕਮ ਅਨੁਸਾਰ (ਸਿੱਧੇ ਰਾਹ ਪਾ ਕੇ) ਸਵਾਰਨ ਦੇ ਸਮਰਥ ਹੈ ।

ਹੇ ਨਾਨਕ ! ਗੁਰੂ ਦੇ ਸ਼ਬਦ ਵਿਚ ਜੁੜਿਆਂ ਇਹ ਪਛਾਣ ਆਉਂਦੀ ਹੈ ਕਿ ਜਗਤ ਦਾ ਮਾਲਕ ਸਦਾ-ਥਿਰ ਰਹਿਣ ਵਾਲਾ ਹੈ ਤੇ ਸਭ ਦਾ ਪੈਦਾ ਕਰਨ ਵਾਲਾ ਹੈ ।੩।

ਹੇ ਭਾਈ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਪਰਮਾਤਮਾ ਦੀ ਹਜ਼ੂਰੀ ਵਿਚ ਸੋਭਦੇ ਹਨ, ਕਿਉਂਕਿ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਆਪਣੇ ਜੀਵਨ ਨੂੰ ਸੋਹਣਾ ਬਣਾ ਲੈਂਦੇ ਹਨ । ਉਹ ਬੰਦੇ ਆਤਮਕ ਜੀਵਨ ਦੇਣ ਵਾਲੀ ਬਾਣੀ ਆਪਣੀ ਜੀਭ ਨਾਲ ਉਚਾਰਦੇ ਰਹਿੰਦੇ ਹਨ, ਜੀਵ ਨੂੰ ਉਸ ਬਾਣੀ ਨਾਲ ਇਕ-ਰਸ ਕਰ ਲੈਂਦੇ ਹਨ । ਭਗਤ-ਜਨ ਪ੍ਰਭੂ ਦੇ ਨਾਮ ਨਾਲ ਜੀਭ ਨੂੰ ਰਸਾ ਲੈਂਦੇ ਹਨ, ਨਾਮ ਵਿਚ ਜੁੜ ਕੇ (ਨਾਮ ਵਾਸਤੇ ਉਹਨਾਂ ਦੀ) ਪਿਆਸ ਵਧਦੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪ੍ਰਭੂ-ਨਾਮ ਤੋਂ ਸਦਕੇ ਹੁੰਦੇ ਹਨ (ਨਾਮ ਦੀ ਖ਼ਾਤਰ ਹੋਰ ਸਭ ਸਰੀਰਕ ਸੁਖ ਕੁਰਬਾਨ ਕਰਦੇ ਹਨ) ।

ਹੇ ਪ੍ਰਭੂ ! ਜਦੋਂ (ਭਗਤ ਜਨ) ਤੇਰੇ ਮਨ ਵਿਚ ਪਿਆਰੇ ਲੱਗਦੇ ਹਨ, ਤਾਂ ਉਹ ਗੁਰੂ-ਪਾਰਸ ਨਾਲ ਛੁਹ ਕੇ ਆਪ ਭੀ ਪਾਰਸ ਹੋ ਜਾਂਦੇ ਹਨ (ਹੋਰਨਾਂ ਨੂੰ ਪਵਿਤ੍ਰ ਜੀਵਨ ਦੇਣ ਜੋਗੇ ਹੋ ਜਾਂਦੇ ਹਨ) ।

ਜੇਹੜੇ ਬੰਦੇ ਆਪਾ-ਭਾਵ ਦੂਰ ਕਰਦੇ ਹਨ ਉਹਨਾਂ ਨੂੰ ਉਹ ਆਤਮਕ ਦਰਜਾ ਮਿਲ ਜਾਂਦਾ ਹੈ ਜਿਥੇ ਆਤਮਕ ਮੌਤ ਅਸਰ ਨਹੀਂ ਕਰ ਸਕਦੀ । ਪਰ ਅਜੇਹਾ ਕੋਈ ਵਿਰਲਾ ਹੀ ਗੁਰੂ ਦੇ ਦਿੱਤੇ ਗਿਆਨ ਦੀ ਵਿਚਾਰ ਕਰਨ ਵਾਲਾ ਬੰਦਾ ਹੁੰਦਾ ਹੈ ।

ਹੇ ਨਾਨਕ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਸਦਾ-ਥਿਰ ਪ੍ਰਭੂ ਦੇ ਦਰ ਤੇ ਸੋਭਾ ਪਾਂਦੇ ਹਨ, ਉਹ (ਆਪਣੇ ਸਾਰੇ ਜੀਵਨ ਵਿਚ) ਸਦਾ-ਥਿਰ ਪ੍ਰਭੂ ਦੇ ਨਾਮ ਦਾ ਹੀ ਵਣਜ ਕਰਦੇ ਹਨ ।੪।

ਜਦੋਂ ਤਕ ਮੈਂ ਮਾਇਆ ਵਾਸਤੇ ਭੁੱਖਾ ਪਿਆਸਾ ਰਹਿੰਦਾ ਹਾਂ, ਤਦ ਤਕ ਮੈਂ ਕਿਸੇ ਭੀ ਤਰ੍ਹਾਂ ਪ੍ਰਭੂ ਦੇ ਦਰ ਤੇ ਪਹੁੰਚ ਨਹੀਂ ਸਕਦਾ । (ਮਾਇਆ ਦੀ ਤ੍ਰਿਸ਼ਨਾ ਦੂਰ ਕਰਨ ਦਾ ਇਲਾਜ) ਮੈਂ ਜਾ ਕੇ ਆਪਣੇ ਗੁਰੂ ਤੋਂ ਪੁੱਛਦਾ ਹਾਂ (ਤੇ ਉਸ ਦੀ ਸਿੱਖਿਆ ਅਨੁਸਾਰ) ਮੈਂ ਪਰਮਾਤਮਾ ਦਾ ਨਾਮ ਸਿਮਰਦਾ ਹਾਂ (ਨਾਮ ਹੀ ਤ੍ਰਿਸਨਾ ਦੂਰ ਕਰਦਾ ਹੈ) ।

ਗੁਰੂ ਦੀ ਸਰਨ ਪੈ ਕੇ ਮੈਂ ਸਦਾ-ਥਿਰ ਨਾਮ ਸਿਮਰਦਾ ਹਾਂ ਸਦਾ-ਥਿਰ ਪ੍ਰਭੂ (ਦੀ ਸਿਫ਼ਤਿ-ਸਾਲਾਹ) ਉਚਾਰਦਾ ਹਾਂ, ਤੇ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾਂਦਾ ਹਾਂ । ਮੈਂ ਹਰ ਰੋਜ਼ ਉਸ ਪ੍ਰਭੂ ਦਾ ਨਾਮ ਮੂੰਹੋਂ ਬੋਲਦਾ ਹਾਂ ਜੋ ਦੀਨਾਂ ਦਾ ਸਹਾਰਾ ਹੈ ਜੋ ਦਇਆ ਦਾ ਸੋਮਾ ਹੈ ਤੇ ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ ।

ਪਰਮਾਤਮਾ ਨੇ ਜਿਸ ਮਨੁੱਖ ਨੂੰ ਆਪਣੀ ਹਜ਼ੂਰੀ ਤੋਂ ਹੀ ਨਾਮ ਸਿਮਰਨ ਦੀ ਕਰਨ-ਜੋਗ ਕਾਰ ਕਰਨ ਦਾ ਹੁਕਮ ਦੇ ਦਿੱਤਾ, ਉਹ ਮਨੁੱਖ ਆਪਣੇ ਮਨ ਨੂੰ (ਮਾਇਆ ਵਲੋਂ) ਮਾਰ ਕੇ ਤ੍ਰਿਸ਼ਨਾ ਦੇ ਪ੍ਰਭਾਵ ਤੋਂ ਬਚ ਜਾਂਦਾ ਹੈ । ਹੇ ਨਾਨਕ ! ਉਸ ਮਨੁੱਖ ਨੂੰ ਪ੍ਰਭੂ ਦਾ ਨਾਮ ਹੀ ਮਿੱਠਾ ਤੇ ਹੋਰ ਸਭ ਰਸਾਂ ਨਾਲੋਂ ਸ੍ਰੇਸ਼ਟ ਲੱਗਦਾ ਹੈ, ਉਸ ਨੇ ਨਾਮ ਸਿਮਰਨ ਦੀ ਬਰਕਤਿ ਨਾਲ ਮਾਇਆ ਦੀ ਤ੍ਰਿਸ਼ਨਾ (ਆਪਣੇ ਅੰਦਰੋਂ) ਦੂਰ ਕਰ ਲਈ ਹੁੰਦੀ ਹੈ ।੫।੨।

**ਧਨਾਸਰੀ ਛੰਤ ਮਹਲਾ ੧ ॥ ਪਿਰ ਸੰਗਿ, ਮੂਠੜੀਏ, ਖਬਰਿ ਨ ਪਾਈਆ ਜੀਉ ॥ ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥ ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥ ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥ ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥ ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥ ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥ ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥ ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥ ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥ ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥ ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥੨॥ ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥ ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥ ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥ ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥ ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥ ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥੩॥ ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥ ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥ ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥ ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥ ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ ॥ ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥੪॥ ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥ ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥ ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ॥ ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ॥ ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥ ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥੫॥੩॥ {ਪੰਨਾ ੬੮੯}**

**ਪਦ ਅਰਥ** :—ਪਿਰੁ—ਪਤੀ-ਪ੍ਰਭੂ । ਸੰਗਿ—(ਤੇਰੇ) ਨਾਲ । ਮੂਠੜੀਏ—ਹੇ ਠੱਗੀ ਹੋਈ ਜੀਵ-ਇਸਤ੍ਰੀ ! ਮਸਤਕਿ—ਮੱਥੇ ਉਤੇ । ਪੁਰਬਿ—ਪੂਰਬਲੇ ਸਮੇ ਵਿਚ, ਪਹਿਲੇ ਜਨਮਾਂ ਵਿਚ । ਕਿਆ ਜਾਣਾ—ਮੈਂ ਕੀਹ ਜਾਣਾਂ ? ਮੈਨੂੰ ਪਤਾ ਨਹੀਂ । ਗੁਣੀ—ਗੁਣਾਂ ਵਾਲੀ । ਅਚਾਰਿ—ਉੱਚੇ ਆਚਰਨ ਵਾਲੀ । ਰੰਗਿ—ਪ੍ਰਭੂ ਦੇ

ਪ੍ਰੇਮ-ਰੰਗ ਵਿਚ । ਬਹਿ ਬਹਿ—ਬੈਠ ਕੇ ਬੈਠ ਕੇ, ਮੁੜ ਮੁੜ । ਰੋਸੀ—ਰੋਵੇਗੀ । ਜੋਬਨੁ—ਜਵਾਨੀ । ਪੁੰਨਿਆ—ਪੁੱਗ ਗਏ, ਮੁੱਕ ਗਏ । ਦੋਹਾਗਣਿ—{ਦੁਭਾਗ਼ਿਗਨੀ} ਭੈੜੀ ਕਿਸਮਤ ਵਾਲੀ । ਛੂਟੀ—ਇਕੱਲੀ ਰਹਿ ਗਈ, ਛੁੱਟੜ ਹੋ ਗਈ । ਝੂਠਿ—ਝੂਠ ਵਿਚ ਫਸਣ ਦੇ ਕਾਰਨ, ਕੂੜੇ ਮੋਹ ਵਿਚ ਫਸ ਕੇ ।੧।

ਬੂਡੀ—ਹੇ ਡੁੱਬੀ ਹੋਈਏ ! ਘਾਲਿਓ—ਬਰਬਾਦ ਕਰ ਲਿਆ ਹੈ । ਭਾਇ—ਪ੍ਰੇਮ ਵਿਚ । ਚਲੋ—ਚਲੁ, ਚੱਲ । ਸੁਖਿ—ਆਤਮਕ ਆਨੰਦ ਵਿਚ ਟਿਕ ਕੇ । ਮਹਲੋ—ਮਹਲੁ, ਪਰਮਾਤਮਾ ਦਾ ਟਿਕਾਣਾ । ਪੇਈਅੜੈ—ਪੇਕੇ ਘਰ ਵਿਚ, ਜਗਤ ਵਿਚ । ਚਾਰੇ—ਚਾਰਿ ਹੀ, ਚਾਰ ਹੀ । ਜਾਇ—ਜਾ ਕੇ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਅਨਦਿਨੁ—ਹਰ ਰੋਜ਼ । ਲੋਕ ਸਬਾਏ—ਹੇ ਸਾਰੇ ਲੋਕੋ ! ਸਰਸੀ—ਸ-ਰਸੀ, ਆਤਮਕ ਰਸ ਮਾਣਨ ਵਾਲੀ । ਤਾ—ਤਦੋਂ । ਨਾਏ—ਨਾਇ, ਨਾਮ ਵਿਚ । ਸਾਚੈ ਨਾਏ—ਸਦਾ-ਥਿਰ ਨਾਮ ਵਿਚ ।੨।

ਪਿਰੁ ਧਨ ਭਾਵੈ—ਪਤੀ ਇਸਤ੍ਰੀ ਨੂੰ ਪਿਆਰਾ ਲੱਗੇ । ਧਨ ਪਿਰ ਭਾਵੈ—ਇਸਤ੍ਰੀ ਪਤੀ ਨੂੰ ਪਿਆਰੀ ਲੱਗਦੀ ਹੈ {ਨੋਟ :—"ਪਿਰੁ ਭਾਵੈ" ਅਤੇ "ਪਿਰ ਭਾਵੈ" ਦਾ ਫ਼ਰਕ ਖਾਸ ਧਿਆਨ-ਜੋਗ ਹੈ} । ਰੰਗਿ—ਰੰਗ ਵਿਚ । ਨਾਹ ਪਿਆਰੀ—ਖਸਮ ਦੀ ਪਿਆਰੀ । ਕਰੇਈ—ਕਰਦੀ ਹੈ । ਰਸ—ਚਾਉ । ਰੰਗੁ—ਪ੍ਰੇਮ, ਪਿਆਰ । ਸੇਤੀ—ਨਾਲ । ਲਾਲ—ਸੋਹਣੀ । ਮਾਰਿ—ਮਾਰ ਕੇ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੩।

ਪਿਰ ਘਰਿ—ਪਿਰ ਦੇ ਘਰ ਵਿਚ, ਪ੍ਰਭੂ-ਪਤੀ ਦੇ ਦਰ ਤੇ । ਸੋਹੈ—ਸੋਭਦੀ ਹੈ, ਸੋਭਾ ਪਾਂਦੀ ਹੈ । ਪਿਰ ਭਾਵਏ—ਪਿਰ ਨੂੰ ਭਾਵੈ, ਪ੍ਰਭੂ-ਪਤੀ ਨੂੰ ਚੰਗੀ ਲੱਗੇ । ਵੈਣ—ਬਚਨ, ਬੋਲ । ਚਵੈ—ਬੋਲੇ । ਕਾਮਿ ਨ ਆਵਏ—ਕੰਮ ਨਹੀਂ ਆਉਂਦਾ । ਅਲਾਵੈ—ਬੋਲਦੀ ਹੈ । ਨੈਣੀ—ਅੱਖਾਂ ਨਾਲ । ਅਵਗੁਣਿਆਰੀ—ਔਗੁਣਾਂ ਨਾਲ ਭਰੀ ਹੋਈ । ਕੰਤਿ—ਕੰਤ ਨੇ । ਵਿਸਾਰੀ—ਤਿਆਗੀ ਹੋਈ । ਛੂਟੀ—ਛੁੱਟੜ ਹੋ ਜਾਂਦੀ ਹੈ । ਵਿਧਣ—{ਧਣੀ ਤੋਂ ਬਿਨਾ, ਨਿਖਸਮੀ} ਦੁੱਖੀ । ਰੈਣੀ—ਜ਼ਿੰਦਗੀ ਦੀ ਰਾਤ । ਸਾ ਧਨ—ਜੀਵ-ਇਸਤ੍ਰੀ । ਮਹਲੁ—ਪ੍ਰਭੂ ਦਾ ਦਰ-ਘਰ । ਆਪੇ ਆਪੁ—ਆਪਣੇ ਆਪੇ ਨੂੰ, ਆਪਣੇ ਅਸਲੇ ਨੂੰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਹਜਿ—ਆਤਮਕ ਅਡੋਲਤਾ ਵਿਚ ।੪।

ਧਨੁ—{ਧੰਯ} ਮੁਬਾਰਕ, ਕਿਸਮਤ ਵਾਲੀ । ਸੋਹਾਗਣਿ—{ਸੌਭਾਗਿਨੀ} ਚੰਗੇ ਭਾਗਾਂ ਵਾਲੀ । ਨਾਰਿ—ਇਸਤ੍ਰੀ । ਜਿਨਿ—ਜਿਸ (ਨਾਰਿ) ਨੇ । ਕੂੜਿਆਰਿ—ਕੂੜ ਦੀ ਵਣਜਾਰਨ । ਸੁਹਾਵੀ—ਸੋਹਣੀ । ਭਾਵੀ—ਪਿਆਰੀ ਲੱਗੀ । ਭਾਇ—ਪ੍ਰੇਮ ਵਿਚ । ਭਾਇ ਭਗਤਿ ਪ੍ਰਭ—ਪ੍ਰਭੂ ਦੇ ਪ੍ਰੇਮ ਵਿਚ, ਪ੍ਰਭੂ ਦੀ ਭਗਤੀ ਵਿਚ । ਰਲੀਆਲਾ—ਰਲੀਆਂ ਦਾ ਘਰ, ਆਨੰਦ ਦਾ ਸੋਮਾ । ਜੋਬਨਿ ਬਾਲਾ—ਜਵਾਨੀ ਵਿਚ ਜਵਾਨ, ਚੜ੍ਹਦੀ ਜਵਾਨੀ ਵਾਲਾ । ਤਿਸੁ—ਉਸ (ਪਿਰ) ਨੂੰ । ਰੰਗਿ—ਰੰਗ ਵਿਚ, ਪ੍ਰੇਮ ਵਿਚ । ਵਿਗਾਸੀ—ਖਿੜੇ ਹਿਰਦੇ ਵਾਲੀ । ਸਹੁ—ਖਸਮ (ਨੂੰ) । ਰਾਵਾਸੀ—ਮਾਣਦੀ ਹੈ, ਮਿਲਾਪ ਪ੍ਰਾਪਤ ਕਰਦੀ ਹੈ । ਗੁਣਕਾਰੀ—ਗੁਣ ਪੈਦਾ ਕਰਨ ਵਾਲਾ । ਸਾਚੁ—ਸਦਾ-ਥਿਰ ਪ੍ਰਭੂ ।੫।

**ਅਰਥ** :—ਹੇ (ਮਾਇਆ ਦੇ ਮੋਹ ਵਿਚ) ਠੱਗੀ ਗਈ ਜੀਵ-ਇਸਤ੍ਰੀਏ ! (ਤੇਰਾ) ਪਤੀ-ਪ੍ਰਭੂ ਤੇਰੇ ਨਾਲ ਹੈ, ਪਰ ਤੈਨੂੰ ਇਸ ਗੱਲ ਦੀ ਸਮਝ ਨਹੀਂ ਆਈ । (ਤੇਰੇ ਭੀ ਕੀਹ ਵੱਸ ?) ਜੋ ਕੁਝ ਤੂੰ ਪਹਿਲੇ ਜਨਮਾਂ ਵਿਚ ਕਰਮ ਕਮਾਏ, ਉਹਨਾਂ ਦੇ ਅਨੁਸਾਰ ਤੇਰੇ ਮੱਥੇ ਉਤੇ (ਪ੍ਰਭੂ ਦੀ ਰਜ਼ਾ ਵਿਚ) ਲੇਖ ਹੀ ਅਜੇਹਾ ਲਿਖਿਆ ਗਿਆ (ਕਿ ਤੂੰ ਸੰਗ-ਵੱਸਦੇ ਪ੍ਰਭੂ-ਪਤੀ ਨੂੰ ਪਛਾਣ ਨਹੀਂ ਸਕਦੀ) ।

ਪਹਿਲੇ ਜਨਮਾਂ ਵਿਚ ਕੀਤੇ ਕਰਮਾਂ ਅਨੁਸਾਰ (ਮੱਥੇ ਤੇ ਲਿਖਿਆ) ਲੇਖ (ਕਿਸੇ ਪਾਸੋਂ) ਮਿਟ ਨਹੀਂ ਸਕਦਾ । ਕਿਸੇ ਨੂੰ ਇਹ ਸਮਝ ਨਹੀਂ ਆ ਸਕਦੀ ਕਿ (ਉਸ ਲਿਖੇ ਲੇਖ ਅਨੁਸਾਰ ਸਾਡੇ ਆਉਣ ਵਾਲੇ ਜੀਵਨ ਵਿਚ)

ਕੀਹ ਵਾਪਰੇਗੀ । (ਪੂਰਬਲੀ ਕਮਾਈ ਅਨੁਸਾਰ) ਜੇਹੜੀ ਜੀਵ-ਇਸਤ੍ਰੀ ਗੁਣਾਂ ਵਾਲੀ ਨਹੀਂ, ਉੱਚੇ ਆਚਰਣ ਵਾਲੀ ਨਹੀਂ, ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਨਹੀਂ, ਉਹ (ਕੀਤੇ) ਔਗੁਣਾਂ ਦੇ ਕਾਰਨ ਮੁੜ ਮੁੜ ਦੁਖੀ (ਹੀ) ਹੋਵੇਗੀ ।

(ਜੀਵ ਧਨ ਜੋਬਨ ਆਦਿਕ ਦੇ ਮਾਣ ਵਿਚ ਪ੍ਰਭੂ ਨੂੰ ਭੁਲਾ ਬੈਠਦਾ ਹੈ, ਪਰ ਇਹ) ਧਨ ਤੇ ਜਵਾਨੀ ਅੱਕ (ਦੇ ਬੂਟੇ) ਦੀ ਛਾਂ (ਵਰਗੇ ਹੀ) ਹਨ, ਜਦੋਂ ਬੁੱਢਾ ਹੋ ਜਾਂਦਾ ਹੈ, ਤੇ ਉਮਰ ਦੇ ਦਿਨ ਆਖ਼ਰ ਮੁੱਕ ਜਾਂਦੇ ਹਨ (ਤਾਂ ਇਹ ਧਨ ਜਵਾਨੀ ਸਾਥ ਤੋੜ ਜਾਂਦੇ ਹਨ) ।

ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਅਭਾਗਣ ਜੀਵ-ਇਸਤ੍ਰੀ ਛੁੱਟੜ ਹੋ ਜਾਂਦੀ ਹੈ, ਕੂੜੇ ਮੋਹ ਵਿਚ ਫਸ ਕੇ ਪ੍ਰਭੂ-ਪਤੀ ਤੋਂ ਵਿਛੁੜ ਜਾਂਦੀ ਹੈ ।੧।

ਹੇ (ਮਾਇਆ ਦੇ ਮੋਹ ਵਿਚ) ਡੁੱਬੀ ਹੋਈਏ ! ਤੂੰ ਆਪਣਾ ਘਰ ਬਰਬਾਦ ਕਰ ਲਿਆ ਹੈ, (ਹੁਣ ਤਾਂ ਜੀਵਨ-ਸਫ਼ਰ ਵਿਚ) ਗੁਰੂ ਦੇ ਪ੍ਰੇਮ ਵਿਚ ਰਹਿ ਕੇ ਤੁਰ । ਸਦਾ-ਥਿਰ ਪ੍ਰਭੂ ਦਾ ਨਾਮ ਸਿਮਰ ਕੇ ਤੂੰ ਆਤਮਕ ਆਨੰਦ ਵਿਚ ਟਿਕ ਕੇ ਪਰਮਾਤਮਾ ਦਾ ਦਰ ਲੱਭ ਲਏਂਗੀ ।

ਜੀਵ-ਇਸਤ੍ਰੀ ਤਦੋਂ ਹੀ ਆਤਮਕ ਆਨੰਦ ਮਾਣ ਸਕਦੀ ਹੈ ਜਦੋਂ ਪਰਮਾਤਮਾ ਦਾ ਨਾਮ ਸਿਮਰਦੀ ਹੈ (ਇਸ ਜਗਤ ਦਾ ਕੀਹ ਮਾਣ ?) ਜਗਤ ਵਿਚ ਤਾਂ ਚਾਰ ਦਿਨਾਂ ਦਾ ਹੀ ਵਾਸਾ ਹੈ । (ਸਿਮਰਨ ਦੀ ਬਰਕਤਿ ਨਾਲ ਜੀਵ-ਇਸਤ੍ਰੀ) ਆਪਣੇ ਅਸਲੀ ਘਰ ਵਿਚ ਪਹੁੰਚ ਕੇ ਟਿਕੀ ਰਹਿੰਦੀ ਹੈ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਮਿਲ ਪੈਂਦੀ ਹੈ, ਤੇ ਹਰ ਰੋਜ਼ (ਭਾਵ, ਸਦਾ ਹੀ) ਉਸ ਪਿਆਰੇ ਨਾਲ ਮਿਲੀ ਰਹਿੰਦੀ ਹੈ ।

ਹੇ ਸਾਰੇ ਲੋਕੋ ! ਸੁਣ ਲਵੋ, ਭਗਤੀ ਤੋਂ ਬਿਨਾ (ਮਨ ਭਟਕਦਾ ਹੀ ਰਹਿੰਦਾ ਹੈ) ਅੰਤਰ ਆਤਮੇ ਟਿਕਾਉ ਨਹੀਂ ਲੈ ਸਕਦਾ । ਹੇ ਨਾਨਕ ! ਜਦੋਂ ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ ਦੇ ਨਾਮ-ਰੰਗ ਵਿਚ ਰੰਗੀ ਜਾਂਦੀ ਹੈ ਤਦੋਂ ਉਹ ਆਤਮਕ ਰਸ ਮਾਣਨ ਵਾਲੀ ਪ੍ਰਭੂ-ਪਤੀ ਦਾ ਮਿਲਾਪ ਹਾਸਲ ਕਰ ਲੈਂਦੀ ਹੈ ।੨।

ਜਦੋਂ ਜੀਵ-ਇਸਤ੍ਰੀ ਨੂੰ ਪਭੂ-ਪਤੀ ਪਿਆਰਾ ਲੱਗਣ ਲੱਗ ਪੈਂਦਾ ਹੈ ਤਦੋਂ ਉਹ ਜੀਵ ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਲੱਗਣ ਲੱਗ ਪੈਂਦੀ ਹੈ । ਪ੍ਰਭੂ-ਪ੍ਰੀਤਮ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਵਿਚਾਰਵਾਨ ਹੋ ਜਾਂਦੀ ਹੈ । ਗੁਰੂ ਦੇ ਸ਼ਬਦ ਦਾ ਵਿਚਾਰ ਕਰਨ ਵਾਲੀ ਉਹ ਜੀਵ-ਇਸਤ੍ਰੀ ਖਸਮ-ਪ੍ਰਭੂ ਦੀ ਪਿਆਰੀ ਹੋ ਜਾਂਦੀ ਹੈ ਤੇ ਨਿਊਂ ਨਿਊਂ ਕੇ (ਭਾਵ, ਪੂਰਨ ਨਿਮ੍ਰਤਾ-ਸਰਧਾ ਨਾਲ) ਪ੍ਰਭੂ ਦੀ ਭਗਤੀ ਕਰਦੀ ਹੈ । ਪ੍ਰਭੂ-ਪ੍ਰੀਤਮ (ਉਸ ਦੇ ਅੰਦਰੋਂ) ਮਾਇਆ ਦਾ ਮੋਹ ਸਾੜ ਦੇਂਦਾ ਹੈ, ਤੇ ਉਹ ਉਸ ਦੇ ਨਾਮ-ਰਸ ਵਿਚ (ਭਿੱਜ ਕੇ) ਉਸ ਦੇ ਮਿਲਾਪ ਦਾ ਆਨੰਦ ਲੈਂਦੀ ਹੈ ।

ਸਦਾ-ਥਿਰ ਪ੍ਰਭੂ ਦੇ ਨਾਲ (ਜੁੜ ਕੇ) ਉਸ ਦੇ ਨਾਮ-ਰੰਗ ਵਿਚ ਰੰਗੀਜ ਕੇ ਜੀਵ-ਇਸਤ੍ਰੀ ਆਪਣੇ ਮਨ ਨੂੰ ਮਾਰ ਕੇ ਸੋਹਣੇ ਜੀਵਨ ਵਾਲੀ ਬਣ ਜਾਂਦੀ ਹੈ । ਹੇ ਨਾਨਕ ! ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਟਿਕੀ ਹੋਈ ਸੁਭਾਗ ਜੀਵ-ਇਸਤ੍ਰੀ ਪ੍ਰਭੂ-ਪਤੀ ਨਾਲ ਪ੍ਰੀਤਿ ਕਰਦੀ ਹੈ, ਪਤੀ ਦੀ ਪਿਆਰੀ ਹੋ ਜਾਂਦੀ ਹੈ ।੩।

ਜੀਵ-ਇਸਤ੍ਰੀ ਪ੍ਰਭੂ-ਪਤੀ ਦੇ ਦਰ ਤੇ ਤਦੋਂ ਹੀ ਸੋਭਾ ਪਾਂਦੀ ਹੈ ਜਦੋਂ ਉਹ ਪ੍ਰਭੂ-ਪਤੀ ਨੂੰ ਪਸੰਦ ਆ ਜਾਂਦੀ ਹੈ । (ਪਰ ਜੇਹੜੀ ਜੀਵ-ਇਸਤ੍ਰੀ ਅੰਦਰੋਂ ਪਿਆਰ ਤੋਂ ਸੱਖਣੀ ਹੋਵੇ ਤੇ ਬਾਹਰੋਂ ਪ੍ਰੇਮ ਦੱਸਣ ਲਈ) ਝੂਠੇ ਬੋਲ ਬੋਲੇ, (ਉਸ ਦਾ ਕੋਈ ਵੀ ਬੋਲ ਪ੍ਰਭੂ-ਪਤੀ ਦਾ ਪਿਆਰ ਜਿੱਤਣ ਲਈ) ਕੰਮ ਨਹੀਂ ਆ ਸਕਦਾ । (ਜੇਹੜੀ ਜੀਵ-ਇਸਤ੍ਰੀ) ਝੂਠਾ ਬੋਲ ਹੀ ਬੋਲਦੀ ਹੈ (ਉਹ ਬੋਲ) ਉਸ ਦੇ ਕੰਮ ਨਹੀਂ ਆਉਂਦਾ, ਪ੍ਰਭੂ-ਪਤੀ ਉਸ ਵਲ ਤੱਕਦਾ

ਭੀ ਨਹੀਂ । ਉਸ ਔਗੁਣ-ਭਰੀ ਨੂੰ ਖਸਮ-ਪ੍ਰਭੂ ਨੇ ਤਿਆਗ ਦਿੱਤਾ ਹੁੰਦਾ ਹੈ, ਉਹ ਛੁੱਟੜ ਹੋ ਜਾਂਦੀ ਹੈ, ਉਸ ਦੀ ਜ਼ਿੰਦਗੀ ਦੀ ਰਾਤ ਦੁੱਖਾਂ ਵਿਚ ਲੰਘਦੀ ਹੈ ।

ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਨਹੀਂ ਵਸਾਂਦੀ, ਉਹੀ ਮਾਇਆ-ਮੋਹ ਦੀ ਫਾਹੀ ਵਿਚ ਫਸੀ ਰਹਿੰਦੀ ਹੈ, ਉਹ ਪ੍ਰਭੂ-ਪਤੀ ਦਾ ਦਰ-ਘਰ ਨਹੀਂ ਲੱਭ ਸਕਦੀ । ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਜੇਹੜੀ ਜੀਵ-ਇਸਤ੍ਰੀ ਆਪਣੇ ਅਸਲੇ ਨੂੰ ਪਛਾਣਦੀ ਹੈ, ਉਹ ਆਤਮਕ ਅਡੋਲਤਾ ਵਿਚ ਲੀਨ ਰਹਿੰਦੀ ਹੈ ।੪।

ਉਹ ਜੀਵ-ਇਸਤ੍ਰੀ ਮੁਬਾਰਕ ਹੈ ਚੰਗੇ ਭਾਗਾਂ ਵਾਲੀ ਹੈ ਜਿਸ ਨੇ ਖਸਮ-ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ ਹੈ । ਪਰ ਜਿਸ ਨੇ ਉਸ ਦੀ ਯਾਦ ਭੁਲਾ ਦਿੱਤੀ ਹੈ, ਉਹ ਕੂੜ ਦੀ ਵਣਜਾਰਨ ਹੈ ਉਹ ਕੂੜ ਹੀ ਕਮਾਂਦੀ ਹੈ (ਭਾਵ, ਉਹ ਨਾਸਵੰਤ ਪਦਾਰਥਾਂ ਦੀ ਦੌੜ-ਭੱਜ ਹੀ ਕਰਦੀ ਰਹਿੰਦੀ ਹੈ) । ਜੇਹੜੀ ਜੀਵ-ਇਸਤ੍ਰੀ ਪ੍ਰਭੂ ਦੀ ਭਗਤੀ ਨਾਲ ਆਪਣਾ ਜੀਵਨ ਸੋਹਣਾ ਬਣਾ ਲੈਂਦੀ ਹੈ, ਉਹ ਸਦਾ-ਥਿਰ ਪ੍ਰਭੂ ਨੂੰ ਪਿਆਰੀ ਲੱਗਦੀ ਹੈ, ਉਹ ਪ੍ਰਭੂ ਦੇ ਪ੍ਰੇਮ ਵਿਚ ਪ੍ਰਭੂ ਦੀ ਭਗਤੀ ਵਿਚ ਮਸਤ ਰਹਿੰਦੀ ਹੈ । ਆਨੰਦ ਦਾ ਸੋਮਾ ਤੇ ਸਦਾ ਹੀ ਜਵਾਨ ਰਹਿਣ ਵਾਲਾ ਪ੍ਰਭੂ-ਪਤੀ ਉਸ ਪ੍ਰੇਮ-ਰੰਗ ਵਿਚ ਰੰਗੀ ਹੋਈ ਜੀਵ-ਇਸਤ੍ਰੀ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।

ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਖਿੜੇ ਹਿਰਦੇ ਵਾਲੀ ਜੀਵ-ਇਸਤ੍ਰੀ ਪ੍ਰਭੂ-ਪਤੀ ਦੇ ਮਿਲਾਪ ਦਾ ਆਨੰਦ ਮਾਣਦੀ ਹੈ, ਗੁਰੂ ਦੇ ਸ਼ਬਦ ਵਿਚ ਜੁੜਨ ਦਾ (ਇਹ) ਫਲ ਉਸ ਨੂੰ ਮਿਲਦਾ ਹੈ ਕਿ ਉਸ ਦੇ ਅੰਦਰ ਆਤਮਕ ਗੁਣ ਪੈਦਾ ਹੋ ਜਾਂਦੇ ਹਨ ।

ਹੇ ਨਾਨਕ ! ਉਸ ਨੂੰ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ, ਉਸ ਨੂੰ (ਪ੍ਰਭੂ-ਦਰ ਤੇ) ਆਦਰ ਮਿਲਦਾ ਹੈ, ਉਹ ਪ੍ਰਭੂ-ਪਤੀ ਦੇ ਦਰ ਤੇ ਸੋਭਾ ਪਾਂਦੀ ਹੈ ।੫।੩।

### ਧਨਾਸਰੀ ਛੰਤ ਮਹਲਾ ੪ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥ ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ ॥ ਗੁਣ ਗਾਇ ਵਿਗਸੈ ਸਦਾ ਅਨਦਿਨੁ ਜਾ ਆਪਿ ਸਾਚੇ ਭਾਵਏ ॥ ਅਹੰਕਾਰੁ ਹਉਮੈ ਤਜੈ ਮਾਇਆ ਸਹਜਿ ਨਾਮਿ ਸਮਾਵਏ ॥ ਆਪਿ ਕਰਤਾ ਕਰੇ ਸੋਈ ਆਪਿ ਦੇਇ ਤ ਪਾਈਐ ॥ ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥੧॥ {ਪੰਨਾ ੬੯੦}**

**ਪਦ ਅਰਥ** :—ਧਿਆਈਐ—ਸਿਮਰਿਆ ਜਾ ਸਕਦਾ ਹੈ । ਸੁਭਾਇ—ਪ੍ਰੇਮ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਗਾਈਐ—ਗਾ ਸਕੀਦਾ ਹੈ । ਵਿਗਸੈ—ਖਿੜਿਆ ਰਹਿੰਦਾ ਹੈ । ਗਾਇ—ਗਾ ਕੇ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨ} । ਸਾਚੇ ਭਾਵਏ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਚੰਗਾ ਲੱਗੇ । ਭਾਵਏ—ਭਾਵੈ, ਚੰਗਾ ਲੱਗੇ । ਨਾਮਿ—ਨਾਮ ਵਿਚ । ਸਮਾਵਏ—ਸਮਾਵੈ, ਸਮਾ ਜਾਂਦਾ ਹੈ । ਦੇਇ—ਦੇਂਦਾ ਹੈ । ਤ—ਤਾਂ, ਤਦੋਂ ।੧।

**ਅਰਥ** :—ਹੇ ਭਾਈ ! ਜੇ ਪਰਮਾਤਮਾ ਆਪ ਕਿਰਪਾ ਕਰੇ, ਤਾਂ ਉਸ ਦਾ ਨਾਮ ਸਿਮਰਿਆ ਜਾ ਸਕਦਾ ਹੈ । ਜੇ ਗੁਰੂ ਮਿਲ ਪਏ, ਤਾਂ (ਪ੍ਰਭੂ ਦੇ) ਪ੍ਰੇਮ ਵਿਚ (ਲੀਨ ਹੋ ਕੇ) ਆਤਮਕ ਅਡੋਲਤਾ ਵਿਚ (ਟਿਕ ਕੇ) ਪਰਮਾਤਮਾ ਦੇ ਗੁਣਾਂ ਨੂੰ ਗਾ ਸਕੀਦਾ ਹੈ । (ਪਰਮਾਤਮਾ ਦੇ) ਗੁਣ ਗਾ ਕੇ (ਮਨੁੱਖ) ਸਦਾ ਹਰ ਵੇਲੇ ਖਿੜਿਆ ਰਹਿੰਦਾ ਹੈ, (ਪਰ ਇਹ ਤਦੋਂ ਹੀ ਹੋ ਸਕਦਾ ਹੈ) ਜਦੋਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਆਪ (ਇਹ ਮੇਹਰ

ਕਰਨੀ) ਪਸੰਦ ਆਵੇ । (ਗੁਣ ਗਾਣ ਦੀ ਬਰਕਤਿ ਨਾਲ ਮਨੁੱਖ) ਅਹੰਕਾਰ, ਹਉਮੈ, ਮਾਇਆ (ਦਾ ਮੋਹ) ਤਿਆਗ ਦੇਂਦਾ ਹੈ, ਅਤੇ, ਆਤਮਕ ਅਡੋਲਤਾ ਵਿਚ ਹਰਿ-ਨਾਮ ਵਿਚ ਲੀਨ ਹੋ ਜਾਂਦਾ ਹੈ । (ਨਾਮ ਸਿਮਰਨ ਦੀ ਦਾਤਿ) ਉਹ ਪਰਮਾਤਮਾ ਆਪ ਹੀ ਕਰਦਾ ਹੈ, ਜਦੋਂ ਉਹ (ਇਹ ਦਾਤਿ) ਦੇਂਦਾ ਹੈ ਤਦੋਂ ਮਿਲਦੀ ਹੈ । ਹੇ ਭਾਈ ! ਪਰਮਾਤਮਾ ਕਿਰਪਾ ਕਰੇ, ਤਾਂ ਉਸ ਦਾ ਨਾਮ ਸਿਮਰਿਆ ਜਾ ਸਕਦਾ ਹੈ ।੧।

**ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ਜੀਉ ॥ ਹਉ ਤਿਸੁ ਸੇਵੀ ਦਿਨੁ ਰਾਤਿ ਮੈ ਕਦੇ ਨ ਵੀਸਰੈ ਜੀਉ ॥ ਕਦੇ ਨ ਵਿਸਾਰੀ ਅਨਦਿਨੁ ਸਮ੍ਾਰੀ ਜਾ ਨਾਮੁ ਲਈ ਤਾ ਜੀਵਾ ॥ ਸ੍ਰਵਣੀ ਸੁਣੀ ਤ ਇਹੁ ਮਨੁ ਤ੍ਰਿਪਤੈ ਗੁਰਮੁਖਿ ਅੰਮ੍ਰਿਤੁ ਪੀਵਾ ॥ ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ ॥ ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ॥੨॥ {ਪੰਨਾ ੬੯੦}**

ਪਦ ਅਰਥ :—ਸਾਚਾ—ਸਦਾ-ਥਿਰ ਰਹਿਣ ਵਾਲਾ । ਨੇਹੁ—ਪ੍ਰੇਮ । ਪੂਰੇ ਸਤਿਗੁਰੈ—ਪੂਰੇ ਗੁਰੂ ਦੀ ਰਾਹੀਂ । ਹਉ—ਮੈਂ । ਤਿਸੁ—ਉਸ (ਪ੍ਰਭੂ) ਨੂੰ । ਸੇਵੀ—ਸੇਵੀਂ, ਮੈਂ ਸੇਂਵਦਾ ਹਾਂ । ਵੀਸਰੈ—ਭੁੱਲਦਾ । ਮੈ—ਮੈਨੂੰ । ਵਿਸਾਰੀ—ਵਿਸਾਰੀਂ, ਮੈਂ ਭੁਲਾਂਦਾ । ਸਮ੍ਾਰੀ—ਸਮ੍ਾਰੀਂ, ਮੈਂ ਸੰਭਾਲਦਾ । ਲਈ—ਲਈਂ । ਜੀਵਾ—ਜੀਵਾਂ । ਸ੍ਰਵਣੀ—ਕੰਨਾਂ ਨਾਲ । ਸੁਣੀ—ਸੁਣੀਂ । ਤ੍ਰਿਪਤੈ—ਰੱਜ ਜਾਂਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀਵਾ—ਪੀਵਾਂ । ਬਿਬੇਕ—(ਚੰਗੇ ਮੰਦੇ ਦੀ) ਪਰਖ । ਬਿਚਰੈ—ਵਿਚਰਦੀ ਹੈ, ਵਰਤਦੀ ਹੈ ।੨।

ਅਰਥ :—ਹੇ ਭਾਈ ! ਪੂਰੇ ਗੁਰੂ ਦੀ ਰਾਹੀਂ (ਮੇਰੇ) ਮਨ ਵਿਚ (ਪਰਮਾਤਮਾ ਨਾਲ) ਸਦਾ-ਥਿਰ ਰਹਿਣ ਵਾਲਾ ਪਿਆਰ ਬਣ ਗਿਆ ਹੈ । (ਗੁਰੂ ਦੀ ਕਿਰਪਾ ਨਾਲ) ਮੈਂ ਉਸ (ਪ੍ਰਭੂ) ਨੂੰ ਦਿਨ ਰਾਤ ਸਿਮਰਦਾ ਰਹਿੰਦਾ ਹਾਂ, ਮੈਨੂੰ ਉਹ ਕਦੇ ਭੀ ਨਹੀਂ ਭੁੱਲਦਾ । ਮੈਂ ਉਸ ਨੂੰ ਕਦੇ ਭੁਲਾਂਦਾ ਨਹੀਂ, ਮੈਂ ਹਰ ਵੇਲੇ (ਉਸ ਪ੍ਰਭੂ ਨੂੰ) ਹਿਰਦੇ ਵਿਚ ਵਸਾਈ ਰੱਖਦਾ ਹਾਂ । ਜਦੋਂ ਮੈਂ ਉਸ ਦਾ ਨਾਮ ਜਪਦਾ ਹਾਂ, ਤਦੋਂ ਮੈਨੂੰ ਆਤਮਕ ਜੀਵਨ ਪ੍ਰਾਪਤ ਹੁੰਦਾ ਹੈ । ਜਦੋਂ ਮੈਂ ਆਪਣੇ ਕੰਨਾਂ ਨਾਲ (ਹਰਿ-ਨਾਮ) ਸੁਣਦਾ ਹਾਂ ਤਦੋਂ (ਮੇਰਾ) ਇਹ ਮਨ (ਮਾਇਆ ਵਲੋਂ) ਰੱਜ ਜਾਂਦਾ ਹੈ । ਹੇ ਭਾਈ ! ਮੈਂ ਗੁਰੂ ਦੀ ਸਰਨ ਪੈ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਰਹਿੰਦਾ ਹਾਂ (ਜਦੋਂ ਪ੍ਰਭੂ ਮਨੁੱਖ ਉਤੇ ਮੇਹਰ ਦੀ) ਨਿਗਾਹ ਕਰਦਾ ਹੈ, ਤਦੋਂ (ਉਸ ਨੂੰ) ਗੁਰੂ ਮਿਲਾਂਦਾ ਹੈ (ਤਦੋਂ ਹਰ ਵੇਲੇ ਉਸ ਮਨੁੱਖ ਦੇ ਅੰਦਰ) ਚੰਗੇ ਮੰਦੇ ਦੀ ਪਰਖ ਕਰ ਸਕਣ ਵਾਲੀ ਅਕਲ ਕੰਮ ਕਰਦੀ ਹੈ । ਹੇ ਭਾਈ ! ਪੂਰੇ ਗੁਰੂ ਦੀ ਕਿਰਪਾ ਨਾਲ ਮੇਰੇ ਅੰਦਰ (ਪ੍ਰਭੂ ਨਾਲ) ਸਦਾ ਕਾਇਮ ਰਹਿਣ ਵਾਲਾ ਪਿਆਰ ਬਣ ਗਿਆ ਹੈ ।੨।

**ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥ ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥ ਸਹਜਿ ਸਮਾਵੈ ਤਾ ਹਰਿ ਮਨਿ ਭਾਵੈ ਸਦਾ ਅਤੀਤੁ ਬੈਰਾਗੀ ॥ ਹਲਤਿ ਪਲਤਿ ਸੋਭਾ ਜਗ ਅੰਤਰਿ ਰਾਮ ਨਾਮਿ ਲਿਵ ਲਾਗੀ ॥ ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ ॥ ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥੩॥ {ਪੰਨਾ ੬੯੦}**

ਪਦ ਅਰਥ :—ਭਾਗਿ—ਭਾਗ ਨਾਲ, ਕਿਸਮਤ ਨਾਲ । ਰਸੁ—ਸੁਆਦ । ਆਵਏ—ਆਉਂਦਾ ਹੈ, ਆਵੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਲਿਵ—ਲਗਨ । ਸਮਾਵਏ—ਸਮਾਵੈ । ਮਨਿ—ਮਨ ਵਿਚ । ਭਾਵੈ—ਪਿਆਰਾ ਲੱਗਦਾ ਹੈ । ਅਤੀਤੁ—ਵਿਰਕਤ, ਮਾਇਆ ਦੇ ਮੋਹ ਤੋਂ ਪਾਰ ਲੰਘਿਆ ਹੋਇਆ । ਬੈਰਾਗੀ—ਨਿਰਮੋਹ । ਹਲਤਿ—ਇਸ ਲੋਕ ਵਿਚ {ਅ´} । ਪਲਤਿ—{ਪਰ´} ਪਰਲੋਕ ਵਿਚ । ਅੰਤਰਿ—ਵਿਚ । ਨਾਮਿ—ਨਾਮ ਵਿਚ । ਹਰਖ—ਖ਼ੁਸ਼ੀ । ਸੋਗ—ਗ਼ਮ । ਤੇ—ਤੋਂ । ਮੁਕਤਾ—ਸੁਤੰਤਰ । ਭਾਵਏ—ਭਾਵੈ ।੩।

**ਅਰਥ** :—(ਜਿਸ ਮਨੁੱਖ ਨੂੰ) ਵੱਡੀ ਕਿਸਮਤ ਨਾਲ ਸਾਧ ਸੰਗਤਿ ਪ੍ਰਾਪਤ ਹੋ ਜਾਂਦੀ ਹੈ, ਤਾਂ ਉਸ ਨੂੰ ਪਰਮਾਤਮਾ ਦੇ ਨਾਮ ਦਾ ਸੁਆਦ ਆਉਣ ਲੱਗ ਪੈਂਦਾ ਹੈ, ਉਹ ਹਰ ਵੇਲੇ (ਪ੍ਰਭੂ ਦੀ ਯਾਦ ਵਿਚ) ਸੁਰਤਿ ਜੋੜੀ ਰੱਖਦਾ ਹੈ, ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ । ਜਦੋਂ ਮਨੁੱਖ ਆਤਮਕ ਅਡੋਲਤਾ ਵਿਚ ਲੀਨ ਹੋ ਜਾਂਦਾ ਹੈ, ਤਦੋਂ ਪਰਮਾਤਮਾ ਦੇ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ, ਤਦੋਂ ਮਾਇਆ ਦੇ ਮੋਹ ਤੋਂ ਪਰੇ ਲੰਘ ਜਾਂਦਾ ਹੈ, ਨਿਰਲੇਪ ਹੋ ਜਾਂਦਾ ਹੈ । ਇਸ ਲੋਕ ਵਿਚ, ਪਰਲੋਕ ਵਿਚ, ਸਾਰੇ ਸੰਸਾਰ ਵਿਚ ਉਸ ਦੀ ਸੋਭਾ ਹੋਣ ਲੱਗ ਪੈਂਦੀ ਹੈ, ਪਰਮਾਤਮਾ ਦੇ ਨਾਮ ਵਿਚ ਉਸ ਦੀ ਲਗਨ ਲੱਗੀ ਰਹਿੰਦੀ ਹੈ । ਉਹ ਮਨੁੱਖ ਖ਼ੁਸ਼ੀ ਗ਼ਮੀ ਦੋਹਾਂ ਤੋਂ ਸੁਤੰਤਰ ਹੋ ਜਾਂਦਾ ਹੈ, ਜੋ ਕੁਝ ਪਰਮਾਤਮਾ ਕਰਦਾ ਹੈ ਉਹ ਉਸ ਨੂੰ ਚੰਗਾ ਲੱਗਣ ਲੱਗ ਪੈਂਦਾ ਹੈ । ਹੇ ਭਾਈ ! ਜਦੋਂ ਵੱਡੀ ਕਿਸਮਤ ਨਾਲ ਕਿਸੇ ਮਨੁੱਖ ਨੂੰ ਸਾਧ ਸੰਗਤਿ ਪ੍ਰਾਪਤ ਹੁੰਦੀ ਹੈ ਤਦੋਂ ਉਸ ਨੂੰ ਪਰਮਾਤਮਾ ਦੇ ਨਾਮ ਦਾ ਰਸ ਆਉਣ ਲੱਗ ਪੈਂਦਾ ਹੈ ।੩।

**ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥ ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥ ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ ॥ ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ ॥ ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ ॥ ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥੪॥ {ਪੰਨਾ ੬੯੦}**

**ਪਦ ਅਰਥ** :—ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਪਿਆਰ ਵਿਚ । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲਾ । ਜਮਿ—ਜਮ ਨੇ, ਮੌਤ ਨੇ, ਆਤਮਕ ਮੌਤ ਨੇ । ਜੋਹਿਆ—ਤੱਕ ਵਿਚ ਰੱਖਿਆ । ਦੁਖਿ—ਦੁੱਖ ਵਿਚ । ਮੋਹਿਆ—ਫਸਿਆ ਹੋਇਆ । ਰੋਹਿਆ—ਰੋਹ ਵਿਚ ਰਹਿੰਦਾ ਹੈ, ਕ੍ਰੋਧਵਾਨ । ਕਰਤ—ਕਰਦਿਆਂ । ਵਿਹਾਵਏ—ਵਿਹਾਵੈ, ਬੀਤ ਜਾਂਦੀ ਹੈ । ਦੇਇ—ਦੇਂਦਾ ਹੈ । ਤਿਸੁ—ਉਸ (ਪ੍ਰਭੂ) ਨੂੰ । ਕਲਤ੍ਰ—ਇਸਤ੍ਰੀ । ਧੋਹਿਆ—ਛਲ, ਧ੍ਰੋਹ, ਠੱਗੀ ।੪।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਆਤਮਕ ਮੌਤ ਨੇ ਸਦਾ ਆਪਣੀ ਤੱਕ ਵਿਚ ਰੱਖਿਆ ਹੋਇਆ ਹੈ, ਮਾਇਆ ਦੇ ਮੋਹ ਦੇ ਕਾਰਨ ਉਸ ਨੂੰ ਸਦਾ ਦੁੱਖ ਵਿਆਪਦਾ ਹੈ । ਉਹ ਦਿਨ ਰਾਤ 'ਹਾਇ ਹਾਇ' ਕਰਦਾ ਰਹਿੰਦਾ ਹੈ, ਮਾਇਆ ਦੇ ਦੁੱਖ ਵਿਚ ਫਸਿਆ ਰਹਿੰਦਾ ਹੈ । ਉਹ ਸਦਾ ਮਾਇਆ ਦੇ ਦੁੱਖ ਵਿਚ ਗ੍ਰਸਿਆ ਹੋਇਆ ਹਉਮੈ ਦੇ ਕਾਰਨ ਕ੍ਰੋਧਾਤੁਰ ਭੀ ਰਹਿੰਦਾ ਹੈ । ਉਸ ਦੀ ਸਾਰੀ ਉਮਰ 'ਮੇਰੀ ਮਾਇਆ, ਮੇਰੀ ਮਾਇਆ' ਕਰਦਿਆਂ ਲੰਘ ਜਾਂਦੀ ਹੈ । ਜੇਹੜਾ ਪਰਮਾਤਮਾ (ਉਸ ਨੂੰ ਸਭ ਕੁਝ) ਦੇ ਰਿਹਾ ਹੈ ਉਸ ਪਰਮਾਤਮਾ ਨੂੰ ਉਹ ਕਦੇ ਚੇਤੇ ਨਹੀਂ ਕਰਦਾ, ਆਖ਼ਰ ਜਦੋਂ ਇਥੋਂ ਤੁਰਦਾ ਹੈ ਤਾਂ ਪਛੁਤਾਂਦਾ ਹੈ । ਪੁੱਤਰ ਇਸਤ੍ਰੀ (ਆਦਿਕ) ਹਰਿ-ਨਾਮ ਤੋਂ ਬਿਨਾ ਕੋਈ ਭੀ (ਮਨੁੱਖ ਦੇ) ਨਾਲ ਨਹੀਂ ਜਾਂਦਾ, ਦੁਨੀਆ ਦੀ ਮਾਇਆ ਉਸ ਨੂੰ ਛਲ ਲੈਂਦੀ ਹੈ । ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਆਤਮਕ ਮੌਤ ਗ੍ਰਸੀ ਰੱਖਦੀ ਹੈ, ਮਾਇਆ ਦੇ ਮੋਹ ਦੇ ਕਾਰਨ ਉਸ ਨੂੰ ਸਦਾ ਦੁੱਖ ਵਿਆਪਦਾ ਹੈ ।੪।

**ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਇਆ ਜੀਉ ॥ ਸਦਾ ਰਹੈ ਕਰ ਜੋੜਿ ਪ੍ਰਭੁ ਮਨਿ ਭਾਇਆ ਜੀਉ ॥ ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ ਹੁਕਮੁ ਮੰਨਿ ਸੁਖੁ ਪਾਇਆ ॥ ਅਨਦਿਨੁ ਜਪਤ ਰਹੈ ਦਿਨੁ ਰਾਤੀ ਸਹਜੇ ਨਾਮੁ ਧਿਆਇਆ ॥ ਨਾਮੋ ਨਾਮੁ ਮਿਲੀ ਵਡਿਆਈ ਨਾਨਕ ਨਾਮੁ ਮਨਿ ਭਾਵਏ ॥ ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਵਏ ਜੀਉ ॥੫॥੧॥ {ਪੰਨਾ ੬੯੦}**

**ਪਦ ਅਰਥ** :—ਕਰਿ—ਕਰ ਕੇ । ਲੇਹੁ ਮਿਲਾਇ—(ਤੂੰ) ਮਿਲਾ ਲੈਂਦਾ ਹੈਂ । ਮਹਲੁ—ਹਜ਼ੂਰੀ, (ਚਰਨਾਂ ਵਿਚ) ਥਾਂ । ਹਰਿ—ਹੇ ਹਰੀ ! ਕਰ—{ਬਹੁ-ਵਚਨ} ਦੋਵੇਂ ਹੱਥ । ਜੋੜਿ—ਜੋੜ ਕੇ । ਮਨਿ—(ਉਸ ਦੇ) ਮਨ ਵਿਚ

। ਭਾਇਆ—ਪਿਆਰਾ ਲੱਗਾ । ਭਾਵੈ—ਪਿਆਰਾ ਲੱਗਦਾ ਹੈ । ਤਾ—ਤਦੋਂ । ਹੁਕਮਿ—ਹੁਕਮ ਵਿਚ । ਮੰਨਿ—ਮੰਨ ਕੇ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਨਾਮੋ ਨਾਮੁ—ਨਾਮ ਹੀ ਨਾਮ ।੫।

**ਅਰਥ** :—ਹੇ ਹਰੀ ! ਜਿਸ ਮਨੁੱਖ ਨੂੰ ਤੂੰ (ਆਪਣੀ) ਕਿਰਪਾ ਕਰ ਕੇ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈਂ, ਉਸ ਨੂੰ ਤੇਰੀ ਹਜ਼ੂਰੀ ਪ੍ਰਾਪਤ ਹੋ ਜਾਂਦੀ ਹੈ । (ਹੇ ਭਾਈ ! ਉਹ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ) ਸਦਾ ਹੱਥ ਜੋੜ ਕੇ ਟਿਕਿਆ ਰਹਿੰਦਾ ਹੈ, ਉਸ ਨੂੰ (ਆਪਣੇ) ਮਨ ਵਿਚ ਪ੍ਰਭੂ ਪਿਆਰਾ ਲੱਗਦਾ ਹੈ । ਜਦੋਂ ਮਨੁੱਖ ਨੂੰ ਆਪਣੇ ਮਨ ਵਿਚ ਪ੍ਰਭੂ ਪਿਆਰਾ ਲੱਗਦਾ ਹੈ, ਤਦੋਂ ਉਹ ਪ੍ਰਭੂ ਦੀ ਰਜ਼ਾ ਵਿਚ ਟਿਕ ਜਾਂਦਾ ਹੈ, ਤੇ, ਹੁਕਮ ਮੰਨ ਕੇ ਆਤਮਕ ਆਨੰਦ ਮਾਣਦਾ ਹੈ । ਉਹ ਮਨੁੱਖ ਹਰ ਵੇਲੇ ਦਿਨ ਰਾਤ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਉਹ ਹਰਿ-ਨਾਮ ਸਿਮਰਦਾ ਰਹਿੰਦਾ ਹੈ । ਹੇ ਨਾਨਕ ! ਪਰਮਾਤਮਾ ਦਾ (ਹਰ ਵੇਲੇ) ਨਾਮ-ਸਿਮਰਨ (ਹੀ) ਉਸ ਨੂੰ ਵਡਿਆਈ ਮਿਲੀ ਰਹਿੰਦੀ ਹੈ, ਪ੍ਰਭੂ ਦਾ ਨਾਮ (ਉਸ ਨੂੰ ਆਪਣੇ) ਮਨ ਵਿਚ ਪਿਆਰਾ ਲੱਗਦਾ ਹੈ । ਹੇ ਹਰੀ ! (ਆਪਣੀ) ਕਿਰਪਾ ਕਰ ਕੇ (ਜਿਸ ਮਨੁੱਖ ਨੂੰ ਤੂੰ ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈਂ, ਉਸ ਨੂੰ ਤੇਰੀ ਹਜ਼ੂਰੀ ਪ੍ਰਾਪਤ ਹੋ ਜਾਂਦੀ ਹੈ ।੫।੧।

## ਧਨਾਸਰੀ ਮਹਲਾ ੫ ਛੰਤ

**ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥ ਅੰਮ੍ਰਿਤੁ ਹਰਿ ਕਾ ਨਾਮੁ ਸਾਧ ਸੰਗਿ ਰਾਵੀਐ ਜੀਉ ॥ ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ ॥ ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ ॥ ਭੈ ਭਰਮ ਨਾਠੇ ਛੁਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ ॥੧॥ {ਪੰਨਾ ੬੯੧}**

**ਪਦ ਅਰਥ** :—ਦੀਨ ਦਇਆਲ—ਦੀਨਾਂ ਉੱਤੇ ਦਇਆ ਕਰਨ ਵਾਲਾ । ਜਿਸੁ ਸੰਗਿ—ਜਿਸ (ਗੁਰੂ) ਦੀ ਸੰਗਤਿ ਵਿਚ । ਗਾਵੀਐ—ਗਾਇਆ ਜਾ ਸਕਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਰਾਵੀਐ—ਸਿਮਰਿਆ ਜਾ ਸਕਦਾ ਹੈ । ਭਜੁ—ਜਾਹ । ਅਰਾਧੂ—ਆਰਾਧ, ਸਿਮਰ । ਨਾਸਏ—ਨਾਸੈ, ਨਾਸ ਹੋ ਜਾਂਦਾ ਹੈ । ਧੁਰਿ—ਧੁਰ ਦਰਗਾਹ ਤੋਂ । ਕਰਮੁ—ਬਖ਼ਸ਼ਸ਼ । ਸਾਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਸਿਖਿਆ—ਸਿੱਖ ਲਿਆ, ਸਿੱਖਿਆ ਲੈ ਲਈ । ਫਾਸਏ—ਫਾਸ, ਫਾਹੀ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਗਾਠੇ—ਗਾਠਿ, ਗੰਢ । ਪੰਥਿ—ਰਸਤੇ ਉਤੇ । ਮੂਲਿ—ਬਿਲਕੁਲ । ਬਿਨਵੰਤਿ—ਬੇਨਤੀ ਕਰਦਾ ਹੈ । ਧਾਰਿ—ਕਰ ।੧।

**ਅਰਥ** :—ਹੇ ਭਾਈ ! ਉਹ ਗੁਰੂ ਦੀਨਾਂ ਉੱਤੇ ਦਇਆ ਕਰਨ ਵਾਲਾ ਹੈ ਜਿਸ ਦੀ ਸੰਗਤਿ ਵਿਚ (ਰਹਿ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ । ਗੁਰੂ ਦੀ ਸੰਗਤਿ ਵਿਚ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਸਿਮਰਿਆ ਜਾ ਸਕਦਾ ਹੈ । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਜਾਹ, (ਉਥੇ) ਇਕ ਪ੍ਰਭੂ ਦਾ ਸਿਮਰਨ ਕਰ, (ਸਿਮਰਨ ਦੀ ਬਰਕਤਿ ਨਾਲ) ਜਨਮ ਮਰਨ ਦਾ ਦੁੱਖ ਦੂਰ ਹੋ ਜਾਂਦਾ ਹੈ । (ਜਿਸ ਮਨੁੱਖ ਦੇ ਮੱਥੇ ਉੱਤੇ) ਧੁਰ ਦਰਗਾਹ ਤੋਂ (ਸਿਮਰਨ ਕਰਨ ਵਾਸਤੇ) ਬਖ਼ਸ਼ਸ਼ (ਦਾ ਲੇਖ) ਲਿਖਿਆ ਹੁੰਦਾ ਹੈ, ਉਹੀ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਸਿੱਖਿਆ ਗ੍ਰਹਣ ਕਰਦਾ ਹੈ, ਉਸ ਦੀ ਆਤਮਕ ਮੌਤ ਦੀ ਫਾਹੀ ਕੱਟੀ ਜਾਂਦੀ ਹੈ । ਹੇ ਭਾਈ ! ਸਿਮਰਨ ਦੀ ਬਰਕਤਿ ਨਾਲ ਸਾਰੇ ਡਰ ਸਾਰੇ ਭਰਮ ਨਾਸ ਹੋ ਜਾਂਦੇ ਹਨ, (ਮਨ ਵਿਚ ਬੱਝੀ

ਹੋਈ) ਗੰਢ ਖੁਲ੍ਹ ਜਾਂਦੀ ਹੈ, ਆਤਮਕ ਮੌਤ ਸਹੇੜਨ ਵਾਲੇ ਰਸਤੇ ਉਤੇ ਬਿਲਕੁਲ ਨਹੀਂ ਤੁਰੀਦਾ । ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਮੇਹਰ ਕਰ ਕਿ ਅਸੀ ਜੀਵ ਸਦਾ ਤੇਰੀ ਸਿਫ਼ਤਿ-ਸਾਲਾਹ ਕਰਦੇ ਰਹੀਏ ।੧।

**ਨਿਧਰਿਆ ਧਰ ਏਕੁ ਨਾਮੁ ਨਿਰੰਜਨੋ ਜੀਉ ॥ ਤੂ ਦਾਤਾ ਦਾਤਾਰੁ ਸਰਬ ਦੁਖ ਭੰਜਨੋ ਜੀਉ ॥ ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥ ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥ ਪੂਰਿ ਰਹਿਆ ਸਰਬ ਥਾਈ ਗੁਰ ਗਿਆਨੁ ਨੇਤ੍ਰੀ ਅੰਜਨੋ ॥ ਬਿਨਵੰਤਿ ਨਾਨਕ ਸਦਾ ਸਿਮਰੀ ਸਰਬ ਦੁਖ ਭੈ ਭੰਜਨੋ ॥੨॥ {ਪੰਨਾ ੬੯੧}**

**ਪਦ ਅਰਥ** :—ਧਰ—ਆਸਰਾ । ਨਿਧਰਿਆ ਧਰ—ਨਿਆਸਰਿਆਂ ਦਾ ਆਸਰਾ । ਏਕੁ ਨਾਮੁ—ਸਿਰਫ਼ ਹਰਿ-ਨਾਮ ਹੀ । ਨਿਰੰਜਨੋ—ਨਿਰੰਜਨੁ, ਮਾਇਆ ਦੀ ਕਾਲਖ ਤੋਂ ਰਹਿਤ {ਅੰਜਨ—ਕਾਲਖ} । ਭੰਜਨੋ—ਨਾਸ ਕਰਨ ਵਾਲਾ । ਹਰਤ—ਦੂਰ ਕਰਨ ਵਾਲਾ । ਕਰਤਾ—ਕਰਤਾਰ, ਪੈਦਾ ਕਰਨ ਵਾਲਾ । ਸੁਖਹ ਸੁਆਮੀ—ਹੇ ਸੁਖਾਂ ਦੇ ਮਾਲਕ ! ਸਾਧੂ—ਗੁਰੂ । ਸਾਗਰੁ—ਸਮੁੰਦਰ । ਬਿਖੜਾ—ਔਖਿਆਈਆਂ ਨਾਲ ਭਰਿਆ ਹੋਇਆ । ਗਿਆਨੁ—ਆਤਮਕ ਜੀਵਨ ਦੀ ਸੂਝ । ਨੇਤ੍ਰੀ—ਅੱਖਾਂ ਵਿਚ । ਅੰਜਨੋ—ਸੁਰਮਾ । ਸਿਮਰੀ—ਸਿਮਰੀਂ, ਮੈਂ ਸਿਮਰਾਂ ।੨।

**ਅਰਥ** :—ਹੇ ਪ੍ਰਭੂ ! ਤੂੰ ਮਾਇਆ ਦੀ ਕਾਲਖ ਤੋਂ ਰਹਿਤ ਹੈਂ, ਤੇਰਾ ਨਾਮ ਹੀ ਨਿਆਸਰਿਆਂ ਦਾ ਆਸਰਾ ਹੈ । ਤੂੰ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ, ਤੂੰ ਸਭਨਾਂ ਦੇ ਦੁੱਖ ਨਾਸ ਕਰਨ ਵਾਲਾ ਹੈਂ । ਹੇ (ਸਭ ਜੀਵਾਂ ਦੇ) ਦੁੱਖ ਨਾਸ ਕਰਨ ਵਾਲੇ, ਸਭ ਦੇ ਪੈਦਾ ਕਰਨ ਵਾਲੇ, ਸਾਰੇ ਸੁਖਾਂ ਦੇ ਮਾਲਕ-ਪ੍ਰਭੂ ! ਜੇਹੜਾ ਮਨੁੱਖ ਗੁਰੂ ਦੀ ਸਰਨ ਆਉਂਦਾ ਹੈ, ਉਸ ਨੂੰ ਤੂੰ ਇਸ ਬੜੇ ਔਖੇ ਸੰਸਾਰ-ਸਮੁੰਦਰ ਤੋਂ ਇਕ ਛਿਨ ਵਿਚ ਪਾਰ ਲੰਘਾ ਦੇਂਦਾ ਹੈਂ । ਹੇ ਪ੍ਰਭੂ ! ਗੁਰੂ ਦਾ ਦਿੱਤਾ ਗਿਆਨ-ਸੁਰਮਾ ਜਿਸ ਮਨੁੱਖ ਦੀਆਂ ਅੱਖਾਂ ਵਿਚ ਪੈਂਦਾ ਹੈ, ਉਸ ਨੂੰ ਤੂੰ ਸਭ ਥਾਵਾਂ ਵਿਚ ਵਿਆਪਕ ਦਿੱਸਦਾ ਹੈਂ । ਨਾਨਕ ਬੇਨਤੀ ਕਰਦਾ ਹੈ—ਹੇ ਸਾਰੇ ਦੁੱਖਾਂ ਦੇ ਨਾਸ ਕਰਨ ਵਾਲੇ ! (ਮੇਹਰ ਕਰ) ਮੈਂ ਸਦਾ ਤੇਰਾ ਨਾਮ ਸਿਮਰਦਾ ਰਹਾਂ ।੨।

**ਆਪਿ ਲੀਏ ਲੜਿ ਲਾਇ ਕਿਰਪਾ ਧਾਰੀਆ ਜੀਉ ॥ ਮੋਹਿ ਨਿਰਗੁਣੁ ਨੀਚੁ ਅਨਾਥੁ ਪ੍ਰਭ ਅਗਮ ਅਪਾਰੀਆ ਜੀਉ ॥ ਦਇਆਲ ਸਦਾ ਕ੍ਰਿਪਾਲ ਸੁਆਮੀ ਨੀਚ ਥਾਪਣਹਾਰਿਆ ॥ ਜੀਅ ਜੰਤ ਸਭਿ ਵਸਿ ਤੇਰੈ ਸਗਲ ਤੇਰੀ ਸਾਰਿਆ ॥ ਆਪਿ ਕਰਤਾ ਆਪਿ ਭੁਗਤਾ ਆਪਿ ਸਗਲ ਬੀਚਾਰੀਆ ॥ ਬਿਨਵੰਤ ਨਾਨਕ ਗੁਣ ਗਾਇ ਜੀਵਾ ਹਰਿ ਜਪੁ ਜਪਉ ਬਨਵਾਰੀਆ ॥੩॥ {ਪੰਨਾ ੬੯੧}**

**ਪਦ ਅਰਥ** :—ਲੜਿ—ਲੜ ਨਾਲ, ਪੱਲੇ ਨਾਲ । ਮੋਹਿ—ਮੈਂ । ਨੀਚੁ—ਨੀਵੇਂ ਜੀਵਨ ਵਾਲਾ । ਅਨਾਥੁ—ਨਿਆਸਰਾ । ਪ੍ਰਭ—ਹੇ ਪ੍ਰਭੂ ! ਅਗਮ—ਹੇ ਅਪਹੁੰਚ ! ਅਪਾਰੀਆ—ਹੇ ਬੇਅੰਤ ! ਸੁਆਮੀ—ਹੇ ਸੁਆਮੀ ! ਥਾਪਣਹਾਰਿਆ—ਹੇ (ਉੱਚੇ ਥਾਂ) ਟਿਕਾਣ ਵਾਲਿਆ ! ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਸਭਿ—ਸਾਰੇ । ਵਸਿ—ਵੱਸ ਵਿਚ । ਸਾਰਿਆ—ਸੰਭਾਲ ਵਿਚ । ਭੁਗਤਾ—(ਪਦਾਰਥਾਂ ਨੂੰ) ਭੋਗਣ ਵਾਲਾ । ਬੀਚਾਰੀਆ—ਵੀਚਾਰੀ, ਵਿਚਾਰ ਕਰਨ ਵਾਲਾ । ਜੀਵਾ—ਜੀਵਾਂ, ਆਤਮਕ ਜੀਵਨ ਹਾਸਲ ਕਰਾਂ । ਜਪਉ—ਜਪਉਂ, ਮੈਂ ਜਪਾਂ । ਬਨਵਾਰੀਆ—ਹੇ ਪ੍ਰਭੂ ! ।੩।

**ਅਰਥ** :—ਹੇ ਅਪਹੁੰਚ ਤੇ ਬੇਅੰਤ ਪ੍ਰਭੂ ! ਜਿਨ੍ਹਾਂ ਉੱਤੇ ਤੂੰ ਮੇਹਰ (ਦੀ ਨਿਗਾਹ) ਕਰਦਾ ਹੈਂ, ਉਹਨਾਂ ਨੂੰ ਆਪਣੇ ਲੜ ਲਾ ਲੈਂਦਾ ਹੈਂ । ਮੈਂ ਗੁਣ-ਹੀਨ ਨੀਚ ਅਤੇ ਅਨਾਥ (ਭੀ ਤੇਰੀ ਸਰਨ ਆਇਆ ਹਾਂ, ਮੇਰੇ ਉਤੇ ਭੀ ਮੇਹਰ ਕਰ) । ਹੇ ਦਇਆ ਦੇ ਘਰ ! ਹੇ ਕਿਰਪਾ ਦੇ ਘਰ ਮਾਲਕ ! ਹੇ ਨੀਵਿਆਂ ਨੂੰ ਉੱਚੇ ਬਣਾਣ ਵਾਲੇ ਪ੍ਰਭੂ ! ਸਾਰੇ

ਜੀਵ ਤੇਰੇ ਵੱਸ ਵਿਚ ਹਨ, ਸਾਰੇ ਤੇਰੀ ਸੰਭਾਲ ਵਿਚ ਹਨ । ਤੂੰ ਆਪ (ਸਭ ਜੀਵਾਂ ਨੂੰ) ਪੈਦਾ ਕਰਨ ਵਾਲਾ ਹੈਂ, (ਸਭ ਵਿਚ ਵਿਆਪਕ ਹੋ ਕੇ) ਤੂੰ ਆਪ (ਸਾਰੇ ਪਦਾਰਥ) ਭੋਗਣ ਵਾਲਾ ਹੈਂ, ਤੂੰ ਆਪ ਸਾਰੇ ਜੀਵਾਂ ਵਾਸਤੇ ਵਿਚਾਰਾਂ ਕਰਨ ਵਾਲਾ ਹੈਂ । ਨਾਨਕ (ਤੇਰੇ ਦਰ ਤੇ) ਬੇਨਤੀ ਕਰਦਾ ਹੈ—ਹੇ ਪ੍ਰਭੂ ! (ਮੇਹਰ ਕਰ) ਮੈਂ ਤੇਰੇ ਗੁਣ ਗਾ ਕੇ ਆਤਮਕ ਜੀਵਨ ਪ੍ਰਾਪਤ ਕਰਦਾ ਰਹਾਂ, ਮੈਂ ਸਦਾ ਤੇਰੇ ਨਾਮ ਦਾ ਜਾਪ ਜਪਦਾ ਰਹਾਂ ।੩।

**ਤੇਰਾ ਦਰਸੁ ਅਪਾਰੁ ਨਾਮੁ ਅਮੋਲਈ ਜੀਉ ॥ ਨਿਤਿ ਜਪਹਿ ਤੇਰੇ ਦਾਸ ਪੁਰਖ ਅਤੋਲਈ ਜੀਉ ॥ ਸੰਤ ਰਸਨ ਵੂਠਾ ਆਪਿ ਤੂਠਾ ਹਰਿ ਰਸਹਿ ਸੇਈ ਮਾਤਿਆ ॥ ਗੁਰ ਚਰਨ ਲਾਗੇ ਮਹਾ ਭਾਗੇ ਸਦਾ ਅਨਦਿਨੁ ਜਾਗਿਆ ॥ ਸਦ ਸਦਾ ਸਿੰਮ੍ਰਤਬ੍ਯ੍ਯ ਸੁਆਮੀ ਸਾਸਿ ਸਾਸਿ ਗੁਣ ਬੋਲਈ ॥ ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥੪॥੧॥ {ਪੰਨਾ ੬੯੧}**

**ਪਦ ਅਰਥ** :—ਅਪਾਰੁ—ਬੇਅੰਤ । ਅਮੋਲਈ—ਅਮੋਲਕ, ਜੇਹੜਾ ਕਿਸੇ (ਦੁਨੀਆਵੀ) ਮੁੱਲ ਤੋਂ ਨਾਹ ਮਿਲ ਸਕੇ । ਨਿਤਿ—ਸਦਾ । ਜਪਹਿ—ਜਪਦੇ ਹਨ । ਪੁਰਖ—ਹੇ ਸਰਬ-ਵਿਆਪਕ ! ਅਤੋਲਈ—ਜੋ ਤੋਲਿਆ ਨਾਹ ਜਾ ਸਕੇ । ਰਸਨ—ਜੀਭ । ਵੂਠਾ—ਆ ਵੱਸਿਆ । ਤੂਠਾ—ਤ੍ਰੁੱਠਾ । ਰਸਹਿ—ਰਸ ਵਿਚ । ਸੇਈ—ਉਹੀ ਸੰਤ ਜਨ । ਮਾਤਿਆ—ਮਸਤ । ਮਹਾ ਭਾਗੇ—ਵੱਡੇ ਭਾਗਾਂ ਵਾਲੇ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਜਾਗਿਆ—ਸੁਚੇਤ ਰਹਿੰਦੇ ਹਨ । ਸਿੰਮ੍ਰਤਬ੍ਯ੍ਯ—ਜਿਸ ਦਾ ਸਿਮਰਨ ਕਰਨਾ ਚਾਹੀਦਾ ਹੈ । ਸਿੰਮ੍ਰਤਬ੍ਯ੍ਯ ਸੁਆਮੀ—ਹੇ ਸਿਮਰਨ-ਜੋਗ ਮਾਲਕ ! ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਬੋਲਈ—ਬੋਲਏ, ਬੋਲੈ, ਬੋਲਦਾ ਹੈ । ਸਾਧੂ—ਗੁਰੂ । ਪ੍ਰਭੂ—ਹੇ ਪ੍ਰਭੂ ! ।੪।

**ਅਰਥ** :—ਹੇ ਪ੍ਰਭੂ ! ਤੂੰ ਬੇਅੰਤ ਹੈਂ । ਤੇਰਾ ਨਾਮ ਕਿਸੇ (ਦੁਨੀਆਵੀ) ਕੀਮਤ ਤੋਂ ਨਹੀਂ ਮਿਲ ਸਕਦਾ । ਹੇ ਨਾਹ ਤੋਲੇ ਜਾ ਸਕਣ ਵਾਲੇ ਸਰਬ-ਵਿਆਪਕ ਪ੍ਰਭੂ ! ਤੇਰੇ ਦਾਸ ਸਦਾ ਤੇਰਾ ਨਾਮ ਜਪਦੇ ਰਹਿੰਦੇ ਹਨ । ਹੇ ਪ੍ਰਭੂ ! ਸੰਤਾਂ ਉੱਤੇ ਤੂੰ ਆਪ ਪ੍ਰਸੰਨ ਹੁੰਦਾ ਹੈਂ, ਤੇ ਉਹਨਾਂ ਦੀ ਜੀਭ ਉਤੇ ਆ ਵੱਸਦਾ ਹੈਂ, ਉਹ ਤੇਰੇ ਨਾਮ ਦੇ ਰਸ ਵਿਚ ਮਸਤ ਰਹਿੰਦੇ ਹਨ । ਜੇਹੜੇ ਮਨੁੱਖ ਗੁਰੂ ਦੀ ਚਰਨੀਂ ਆ ਲੱਗਦੇ ਹਨ, ਉਹ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ, ਉਹ ਸਦਾ ਹਰ ਵੇਲੇ (ਸਿਮਰਨ ਦੀ ਬਰਕਤਿ ਨਾਲ ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ ।

ਨਾਨਕ ਬੇਨਤੀ ਕਰਦਾ ਹੈ—ਹੇ ਸਿਮਰਨ-ਜੋਗ ਮਾਲਕ ! ਹੇ ਪ੍ਰਭੂ ! ਮੈਨੂੰ ਉਸ ਗੁਰੂ ਦੀ ਚਰਨ-ਧੂੜ ਦੇਹ, ਜੇਹੜਾ ਤੇਰਾ ਅਮੋਲਕ ਨਾਮ (ਸਦਾ ਜਪਦਾ ਹੈ), ਜੇਹੜਾ ਸਦਾ ਹੀ ਹਰੇਕ ਸਾਹ ਦੇ ਨਾਲ ਤੇਰੇ ਗੁਣ ਉਚਾਰਦਾ ਰਹਿੰਦਾ ਹੈ ।੪।੧।

### ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥੧॥ ਸੰਤ ਸੰਗਤਿ ਰਾਮੁ ਰਿਦੈ ਬਸਾਈ ॥੧॥ ਰਹਾਉ ॥ ਹਨੂਮਾਨ ਸਰਿ ਗਰੁੜ ਸਮਾਨਾਂ ॥ ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥ ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥ ਕਮਲਾਪਤਿ ਕਵਲਾ ਨਹੀ ਜਾਨਾਂ ॥੩॥ ਕਹਿ ਕਬੀਰ ਸੋ ਭਰਮੈ ਨਾਹੀ ॥ ਪਗ ਲਗਿ ਰਾਮ ਰਹੈ ਸਰਨਾਂਹੀ ॥੪॥੧॥ {ਪੰਨਾ ੬੯੧}**

**ਪਦ ਅਰਥ** :—ਸਨਕ ਸਨੰਦ—ਬ੍ਰਹਮਾ ਦੇ ਪੁੱਤਰ (ਸਨਕ, ਸਨੰਦ, ਸਨਾਤਨ, ਸਨਤ ਕੁਮਾਰ) । ਮਹੇਸ—ਸ਼ਿਵ । ਸਮਾਨਾਂ—ਵਰਗਿਆਂ ਨੇ । ਸੇਖ ਨਾਗਿ—ਸ਼ੇਸ਼ ਨਾਗ ਨੇ (ਸ਼ੇਸ਼ ਨਾਗ—ਸੱਪਾਂ ਦਾ ਰਾਜਾ, ਇਸ ਦੇ ਇੱਕ ਹਜ਼ਾਰ ਫਣ ਮਿੱਥੇ ਗਏ ਹਨ; ਇਹਨਾਂ ਨਾਲ ਇਹ ਆਪਣੇ ਇਸ਼ਟ ਵਿਸ਼ਨੂ ਭਗਵਾਨ ਉੱਤੇ ਛਾਂ ਕਰਦਾ ਹੈ, ਹਰੇਕ ਜੀਭ ਨਾਲ ਨਿੱਤ ਨਵਾਂ ਨਾਮ ਭਗਵਾਨ ਦਾ ਉਚਾਰਦਾ ਹੈ) । ਮਰਮੁ—ਭੇਤ ।੧।

ਰਿਦੈ—ਹਿਰਦੇ ਵਿਚ । ਬਸਾਈ—ਬਸਾਈਂ, ਮੈਂ ਵਸਾਉਂਦਾ ਹਾਂ ।੧।ਰਹਾਉ।

ਸਰਿ—ਵਰਗੇ ਨੇ । ਗਰੁੜ—ਵਿਸ਼ਨੂ ਭਗਵਾਨ ਦੀ ਸਵਾਰੀ, ਸਾਰੇ ਪੰਛੀਆਂ ਦਾ ਰਾਜਾ । ਸੁਰ ਪਤਿ—ਦੇਵਤਿਆਂ ਦਾ ਰਾਜਾ, ਇੰਦਰ । ਨਰਪਤਿ—ਮਨੁੱਖਾਂ ਦਾ ਰਾਜਾ ।੨।

ਕਮਲਾਪਤਿ—ਲੱਛਮੀ ਦਾ ਪਤੀ, ਵਿਸ਼ਨੂ । ਕਵਲਾ—ਲੱਛਮੀ ।੩।

ਕਹਿ—ਕਹੇ, ਆਖਦਾ ਹੈ । ਭਰਮੈ ਨਾਹੀ—ਭਟਕਦਾ ਨਹੀਂ । ਪਗ ਲਗਿ—ਚਰਨੀਂ ਲੱਗ ਕੇ । ਸਰਨਾਂਹੀ—ਸ਼ਰਨ ਵਿਚ ।੪।

**ਅਰਥ** :—ਮੈਂ ਸੰਤਾਂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹਾਂ ।੧।ਰਹਾਉ।

ਹੇ ਪ੍ਰਭੂ ! (ਬ੍ਰਹਮਾ ਦੇ ਪੁੱਤਰਾਂ) ਸਨਕ, ਸਨੰਦ ਅਤੇ ਸ਼ਿਵ ਜੀ ਵਰਗਿਆਂ ਨੇ ਤੇਰਾ ਭੇਦ ਨਹੀਂ ਪਾਇਆ; (ਵਿਸ਼ਨੂ ਦੇ ਭਗਤ) ਸ਼ੇਸ਼ਨਾਗ ਨੇ ਤੇਰੇ (ਦਿਲ ਦਾ) ਰਾਜ਼ ਨਹੀਂ ਸਮਝਿਆ ।੧।

(ਸ੍ਰੀ ਰਾਮ ਚੰਦਰ ਜੀ ਦੇ ਸੇਵਕ) ਹਨੂਮਾਨ ਵਰਗੇ ਨੇ, (ਵਿਸ਼ਨੂ ਦੇ ਸੇਵਕ ਤੇ ਪੰਛੀਆਂ ਦੇ ਰਾਜੇ) ਗਰੁੜ ਵਰਗਿਆਂ ਨੇ, ਦੇਵਤਿਆਂ ਦੇ ਰਾਜੇ ਇੰਦਰ ਨੇ, ਵੱਡੇ ਵੱਡੇ ਰਾਜਿਆਂ ਨੇ ਭੀ ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ ।੨।

ਚਾਰ ਵੇਦ, (ਅਠਾਰਾਂ) ਸਿਮ੍ਰਿਤੀਆਂ, (ਅਠਾਰਾਂ) ਪੁਰਾਣ—(ਇਹਨਾਂ ਦੇ ਕਰਤਾ ਬ੍ਰਹਮਾ, ਮਨੂ ਤੇ ਹੋਰ ਰਿਸ਼ੀਆਂ) ਨੇ ਤੈਨੂੰ ਨਹੀਂ ਸਮਝਿਆ; ਵਿਸ਼ਨੂ ਤੇ ਲੱਛਮੀ ਨੇ ਭੀ ਤੇਰਾ ਅੰਤ ਨਹੀਂ ਪਾਇਆ ।੩।

ਕਬੀਰ ਆਖਦਾ ਹੈ—(ਬਾਕੀ ਸਾਰੀ ਸ੍ਰਿਸ਼ਟੀ ਦੇ ਲੋਕ ਪ੍ਰਭੂ ਨੂੰ ਛੱਡ ਕੇ ਹੋਰ ਹੋਰ ਪਾਸੇ ਭਟਕਦੇ ਰਹੇ) ਇੱਕ ਉਹ ਮਨੁੱਖ ਭਟਕਦਾ ਨਹੀਂ, ਜੋ (ਸੰਤਾਂ ਦੀ) ਚਰਨੀਂ ਲੱਗ ਕੇ ਪਰਮਾਤਮਾ ਦੀ ਸ਼ਰਨ ਵਿਚ ਟਿਕਿਆ ਰਹਿੰਦਾ ਹੈ ।੪।੧।

**ਸ਼ਬਦ ਦਾ ਭਾਵ** :—ਅੱਨ ਪੂਜਾ ਛੱਡ ਕੇ ਇਕ ਪਰਮਾਤਮਾ ਦਾ ਹੀ ਭਜਨ ਕਰੋ । ਬ੍ਰਹਮਾ, ਸ਼ਿਵ, ਵਿਸ਼ਨੂ, ਇੰਦਰ ਆਦਿਕ ਅਤੇ ਉਹਨਾਂ ਦੇ ਸੇਵਕ ਪਰਮਾਤਮਾ ਦਾ ਅੰਤ ਨਾਹ ਪਾ ਸਕੇ ।੧।

**ਦਿਨ ਤੇ ਪਹਰ, ਪਹਰ ਤੇ ਘਰੀਆਂ, ਆਵ ਘਟੈ ਤਨੁ ਛੀਜੈ ॥ ਕਾਲੁ ਅਹੇਰੀ ਫਿਰੈ ਬਧਿਕ ਜਿਉ, ਕਹਹੁ ਕਵਨ ਬਿਧਿ ਕੀਜੈ ॥੧॥ ਸੋ ਦਿਨੁ ਆਵਨ ਲਾਗਾ ॥ ਮਾਤ ਪਿਤਾ ਭਾਈ ਸੁਤ ਬਨਿਤਾ, ਕਹਹੁ ਕੋਊ ਹੈ ਕਾ ਕਾ ॥੧॥ ਰਹਾਉ ॥ ਜਬ ਲਗੁ ਜੋਤਿ ਕਾਇਆ ਮਹਿ ਬਰਤੈ, ਆਪਾ ਪਸੂ ਨ ਬੂਝੈ ॥ ਲਾਲਚ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ ॥੨॥ ਕਹਤ ਕਬੀਰ, ਸੁਨਹੁ ਰੇ ਪ੍ਰਾਨੀ, ਛੋਡਹੁ ਮਨ ਕੇ ਭਰਮਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਪਰਹੁ ਏਕ ਕੀ ਸਰਨਾਂ ॥੩॥੨॥ {ਪੰਨਾ ੬੯੨}**

**ਪਦ ਅਰਥ** :—ਦਿਨ ਤੇ—ਦਿਨਾਂ ਤੋਂ । ਆਵ—ਆਯੂ, ਉਮਰ । ਛੀਜੈ—ਕਮਜ਼ੋਰ ਹੁੰਦਾ ਜਾ ਰਿਹਾ ਹੈ । ਅਹੇਰੀ—ਸ਼ਿਕਾਰੀ । ਬਧਿਕ—ਸ਼ਿਕਾਰੀ । ਕਹਹੁ—ਦੱਸੋ । ਕਵਨ ਬਿਧਿ ਕੀਜੈ—ਕਿਹੜੀ ਵਿਧੀ ਵਰਤੀ ਜਾਏ ? ਕਿਹੜਾ ਢੰਗ ਕੀਤਾ ਜਾਏ ? ਕੋਈ ਢੰਗ ਕਾਮਯਾਬ ਨਹੀਂ ਹੋ ਸਕਦਾ ।੧।

ਸੋ ਦਿਨੁ—ਉਹ ਦਿਨ (ਜਦੋਂ ਕਾਲ ਅਹੇਰੀ ਨੇ ਸਾਨੂੰ ਭੀ ਆ ਫੜਨਾ ਹੈ) । ਸੁਤ—ਪੁੱਤਰ । ਬਨਿਤਾ—ਵਹੁਟੀ । ਕਾ ਕਾ—ਕਿਸ ਦਾ ? ਕੋਊ ਹੈ ਕਾ ਕਾ—ਕੋਈ ਕਿਸ ਦਾ ਹੈ ? ਕੋਈ ਕਿਸੇ ਦਾ ਨਹੀਂ ਬਣ ਸਕਦਾ ।੧।ਰਹਾਉ।

ਜੋਤਿ—ਆਤਮਾ, ਜਿੰਦ । ਬਰਤੈ—ਮੌਜੂਦ ਹੈ । ਆਪਾ—ਆਪਣਾ ਅਸਲਾ । ਜੀਵਨ ਪਦ ਕਾਰਨ—ਹੋਰ ਹੋਰ ਜੀਊਣ ਵਾਸਤੇ, ਲੰਮੀ ਉਮਰ ਵਾਸਤੇ । ਲੋਚਨ—ਅੱਖਾਂ ।੨।

**ਅਰਥ** :—ਦਿਨਾਂ ਤੋਂ ਪਹਿਰ ਤੇ ਪਹਿਰਾਂ ਤੋਂ ਘੜੀਆਂ (ਗਿਣ ਲਉ, ਇਸੇ ਤਰ੍ਹਾਂ ਥੋੜਾ ਥੋੜਾ ਸਮਾ ਕਰ ਕੇ) ਉਮਰ ਘਟਦੀ ਜਾਂਦੀ ਹੈ, ਤੇ ਸਰੀਰ ਕਮਜ਼ੋਰ ਹੁੰਦਾ ਜਾਂਦਾ ਹੈ, (ਸਭ ਜੀਵਾਂ ਦੇ ਸਿਰ ਉੱਤੇ) ਕਾਲ-ਰੂਪ ਸ਼ਿਕਾਰੀ ਇਉਂ ਫਿਰਦਾ ਹੈ ਜਿਵੇਂ (ਹਿਰਨ ਆਦਿਕਾਂ ਦਾ ਸ਼ਿਕਾਰ ਕਰਨ ਵਾਲੇ) ਸ਼ਿਕਾਰੀ । ਦੱਸੋ, (ਇਸ ਸ਼ਿਕਾਰੀ ਤੋਂ ਬਚਣ ਲਈ ਕਿਹੜਾ ਜਤਨ ਕੀਤਾ ਜਾ ਸਕਦਾ ਹੈ ? ।੧।

(ਹਰ ਇਕ ਜੀਵ ਦੇ ਸਿਰ ਉੱਤੇ) ਉਹ ਦਿਨ ਆਉਂਦਾ ਜਾਂਦਾ ਹੈ (ਜਦੋਂ ਕਾਲ-ਸ਼ਿਕਾਰੀ ਆ ਪਕੜਦਾ ਹੈ); ਮਾਂ, ਪਿਉ, ਭਰਾ, ਪੁੱਤਰ, ਵਹੁਟੀ—ਇਹਨਾਂ ਵਿਚੋਂ ਕੋਈ (ਉਸ ਕਾਲ ਦੇ ਅੱਗੇ) ਕਿਸੇ ਦੀ ਸਹਾਇਤਾ ਨਹੀਂ ਕਰ ਸਕਦਾ ।੧।ਰਹਾਉ।

ਜਦ ਤਕ ਸਰੀਰ ਵਿਚ ਆਤਮਾ ਮੌਜੂਦ ਰਹਿੰਦਾ ਹੈ, ਪਸ਼ੂ-(ਮਨੁੱਖ) ਆਪਣੇ ਅਸਲੇ ਨੂੰ ਸਮਝਦਾ ਨਹੀਂ, ਹੋਰ ਹੋਰ ਜੀਊਣ ਲਈ ਲਾਲਚ ਕਰਦਾ ਹੈ, ਇਸ ਨੂੰ ਅੱਖੀਂ (ਇਹ) ਨਹੀਂ ਦਿੱਸਦਾ (ਕਿ ਕਾਲ-ਅਹੇਰੀ ਤੋਂ ਛੁਟਕਾਰਾ ਨਹੀਂ ਹੋ ਸਕੇਗਾ) ।੨।

ਕਬੀਰ ਆਖਦਾ ਹੈ—ਹੇ ਭਾਈ ! ਸੁਣੋ, ਮਨ ਦੇ (ਇਹ) ਭੁਲੇਖੇ ਦੂਰ ਕਰ ਦਿਉ (ਕਿ ਸਦਾ ਇੱਥੇ ਬਹਿ ਰਹਿਣਾ ਹੈ) । ਹੇ ਜੀਵ ? (ਹੋਰ ਲਾਲਸਾ ਛੱਡ ਕੇ) ਸਿਰਫ਼ ਪ੍ਰਭੂ ਨਾਮ ਸਿਮਰੋ, ਤੇ ਉਸ ਇੱਕ ਦੀ ਸ਼ਰਨ ਆਓ ।੩।੨।

**ਸ਼ਬਦ ਦਾ ਭਾਵ** :—ਮੌਤ ਨੇੜੇ ਆ ਰਹੀ ਹੈ, ਉਮਰ ਸਹਿਜੇ ਸਹਿਜੇ ਘਟਦੀ ਜਾ ਰਹੀ ਹੈ । ਭਜਨ ਕਰੋ ।

**ਜੋ ਜਨੁ ਭਾਉ ਭਗਤਿ ਕਛੁ ਜਾਨੈ, ਤਾ ਕਉ ਅਚਰਜੁ ਕਾਹੋ ॥ ਜਿਉ ਜਲੁ, ਜਲ ਮਹਿ ਪੈਸਿ, ਨ ਨਿਕਸੈ, ਤਿਉ ਢੁਰਿ ਮਿਲਿਓ ਜੁਲਾਹੋ ॥੧॥ ਹਰਿ ਕੇ ਲੋਗਾ, ਮੈ ਤਉ ਮਤਿ ਕਾ ਭੋਰਾ ॥ ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ ॥੧॥ ਰਹਾਉ ॥ ਕਹਤੁ ਕਬੀਰੁ, ਸੁਨਹੁ ਰੇ ਲੋਈ, ਭਰਮਿ ਨ ਭੂਲਹੁ ਕੋਈ ॥ ਕਿਆ ਕਾਸੀ, ਕਿਆ ਊਖਰੁ ਮਗਹਰੁ, ਰਾਮੁ ਰਿਦੈ ਜਉ ਹੋਈ ॥੨॥੩॥ {ਪੰਨਾ ੬੯੨}**

**ਪਦ ਅਰਥ** :—ਜਾਨੈ—ਸਾਂਝ ਰੱਖਦਾ ਹੈ । ਤਾ ਕਉ—ਉਸ ਵਾਸਤੇ । ਕਾਹੋ ਅਚਰਜੁ—ਕਿਹੜਾ ਅਨੋਖਾ ਕੰਮ ? ਕੋਈ ਵੱਡੀ ਅਨੋਖੀ ਗੱਲ ਨਹੀਂ । ਪੈਸਿ—ਪੈ ਕੇ । ਢੁਰਿ—ਢਲ ਕੇ, ਨਰਮ ਹੋ ਕੇ, ਆਪਾ-ਭਾਵ ਗੰਵਾ ਕੇ ।੧।

ਭੋਰਾ—ਭੋਲਾ । ਤਉ—ਤਾਂ । ਤਜਹਿ—ਤਿਆਗ ਦੇਵੇ । ਕਬੀਰਾ—ਹੇ ਕਬੀਰ ! ਨਿਹੋਰਾ—ਅਹਿਸਾਨ, ਉਪਕਾਰ ।੧।ਰਹਾਉ।

ਰੇ ਲੋਈ—ਹੇ ਲੋਕ ! ਜੇ ਜਗਤ ! (ਨੋਟ :—ਲਫ਼ਜ਼ 'ਰੇ' ਪੁਲਿੰਗ ਹੈ, ਇਸ ਦਾ ਇਸਤ੍ਰੀ-ਲਿੰਗ 'ਰੀ' ਹੈ । ਸੋ, ਕਬੀਰ ਜੀ ਇੱਥੇ ਆਪਣੀ ਵਹੁਟੀ 'ਲੋਈ' ਨੂੰ ਨਹੀਂ ਆਖ ਰਹੇ) । ਊਖਰੁ—ਕੱਲਰ । ਮਗਹਰੁ—ਇਕ

ਪਿੰਡ ਦਾ ਨਾਮ ਹੈ, ਇਹ ਪਿੰਡ ਯੂ. ਪੀ. ਦੇ ਜ਼ਿਲੇ ਬਸਤੀ ਵਿਚ ਹੈ । ਹਿੰਦੂ ਲੋਕਾਂ ਦਾ ਖ਼ਿਆਲ ਹੈ ਕਿ ਇਸ ਥਾਂ ਨੂੰ ਸ਼ਿਵ ਜੀ ਨੇ ਸਰਾਪ ਦੇ ਦਿੱਤਾ ਸੀ, ਇਸ ਵਾਸਤੇ ਇੱਥੇ ਮਰਿਆਂ ਮੁਕਤੀ ਨਹੀਂ ਮਿਲ ਸਕਦੀ ।੨।

**ਅਰਥ** :—ਜਿਵੇਂ ਪਾਣੀ ਪਾਣੀ ਵਿਚ ਮਿਲ ਕੇ (ਮੁੜ) ਵੱਖਰਾ ਨਹੀਂ ਹੋ ਸਕਦਾ, ਤਿਵੇਂ (ਕਬੀਰ) ਜੁਲਾਹ (ਭੀ) ਆਪਾ-ਭਾਵ ਮਿਟਾ ਕੇ ਪਰਮਾਤਮਾ ਵਿਚ ਮਿਲ ਗਿਆ ਹੈ । ਇਸ ਵਿਚ ਕੋਈ ਅਨੋਖੀ ਗੱਲ ਨਹੀਂ ਹੈ, ਜੋ ਭੀ ਮਨੁੱਖ ਪ੍ਰਭੂ-ਪ੍ਰੇਮ ਤੇ ਪ੍ਰਭੂ-ਭਗਤੀ ਨਾਲ ਸਾਂਝ ਬਣਾਉਂਦਾ ਹੈ (ਉਸ ਦਾ ਪ੍ਰਭੂ ਨਾਲ ਇੱਕ-ਮਿੱਕ ਹੋ ਜਾਣਾ ਕੋਈ ਵੱਡੀ ਗੱਲ ਨਹੀਂ ਹੈ ।੧।

ਹੇ ਸੰਤ ਜਨੋ ! (ਲੋਕਾਂ ਦੇ ਭਾਣੇ) ਮੈਂ ਮੱਤ ਦਾ ਕਮਲਾ ਹੀ ਸਹੀ (ਭਾਵ, ਲੋਕ ਮੈਨੂੰ ਪਏ ਮੂਰਖ ਆਖਣ ਕਿ ਮੈਂ ਕਾਂਸ਼ੀ ਛੱਡ ਕੇ ਮਗਹਰ ਆ ਗਿਆ ਹਾਂ) । (ਪਰ,) ਹੇ ਕਬੀਰ ! ਜੇ ਤੂੰ ਕਾਂਸ਼ੀ ਵਿਚ (ਰਹਿੰਦਾ ਹੋਇਆ) ਸਰੀਰ ਛੱਡੇਂ (ਤੇ ਮੁਕਤੀ ਮਿਲ ਜਾਏ) ਤਾਂ ਪਰਮਾਤਮਾ ਦਾ ਇਸ ਵਿਚ ਕੀਹ ਉਪਕਾਰ ਸਮਝਿਆ ਜਾਇਗਾ ? ਕਿਉਂਕਿ ਕਾਂਸ਼ੀ ਵਿਚ ਤਾਂ ਉਂਞ ਹੀ ਇਹਨਾਂ ਲੋਕਾਂ ਦੇ ਖ਼ਿਆਲ ਅਨੁਸਾਰ ਮਰਨ ਲੱਗਿਆਂ ਮੁਕਤੀ ਮਿਲ ਜਾਂਦੀ ਹੈ, ਤਾਂ ਫਿਰ ਸਿਮਰਨ ਦਾ ਕੀਹ ਲਾਭ ? ।੧।ਰਹਾਉ।

(ਪਰ) ਕਬੀਰ ਆਖਦਾ ਹੈ—ਹੇ ਲੋਕੋ ! ਸੁਣੋ, ਕੋਈ ਮਨੁੱਖ ਕਿਸੇ ਭੁਲੇਖੇ ਵਿਚ ਨਾਹ ਪੈ ਜਾਏ (ਕਿ ਕਾਂਸ਼ੀ ਵਿਚ ਮੁਕਤੀ ਮਿਲਦੀ ਹੈ, ਤੇ ਮਗਹਰ ਵਿਚ ਨਹੀਂ ਮਿਲਦੀ), ਜੇ ਪਰਮਾਤਮਾ (ਦਾ ਨਾਮ) ਹਿਰਦੇ ਵਿਚ ਹੋਵੇ, ਤਾਂ ਕਾਂਸ਼ੀ ਕੀਹ ਤੇ ਕਲਰਾਠਾ ਮਗਹਰ ਕੀਹ (ਦੋਹੀਂ ਥਾਈਂ ਪ੍ਰਭੂ ਵਿਚ ਲੀਨ ਹੋ ਸਕੀਦਾ ਹੈ) ।੨।੩।

**ਸ਼ਬਦ ਦਾ ਭਾਵ** :—ਪ੍ਰਭੂ ਨਾਲ ਮਿਲਾਪ ਦਾ ਵਸੀਲਾ ਪ੍ਰਭੂ ਦਾ ਸਿਮਰਨ ਹੀ ਹੈ, ਕਿਸੇ ਖ਼ਾਸ ਤੀਰਥ-ਯਾਤ੍ਰਾ ਨਾਲ ਇਸ ਦਾ ਸੰਬੰਧ ਨਹੀਂ ਹੈ ।੩।

**ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥੧॥ ਕਿਆ ਮਾਂਗਉ ਕਿਛੁ ਥਿਰੁ ਨਾਹੀ ॥ ਰਾਮ ਨਾਮ ਰਖੁ ਮਨ ਮਾਹੀ ॥੧॥ ਰਹਾਉ ॥ ਸੋਭਾ ਰਾਜ ਬਿਭੈ ਬਡਿਆਈ ॥ ਅੰਤਿ ਨ ਕਾਹੂ ਸੰਗ ਸਹਾਈ ॥੨॥ ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ, ਕਹੁ, ਕਵਨੈ ਸੁਖੁ ਪਾਇਆ ॥੩॥ ਕਹਤ ਕਬੀਰ, ਅਵਰ ਨਹੀ ਕਾਮਾ ॥ ਹਮਰੈ ਮਨ, ਧਨ ਰਾਮ ਕੋ ਨਾਮਾ ॥੪॥੪॥ {ਪੰਨਾ ੬੯੨}**

**ਪਦ ਅਰਥ** :—ਇੰਦ੍ਰ ਲੋਕ—ਸੁਰਗ । ਸਿਵ ਲੋਕਹਿ—ਸ਼ਿਵ ਪੁਰੀ ਵਿਚ । ਜੈਬੋ—(ਜੇ ਮਨੁੱਖ ਅੱਪੜ) ਜਾਇਗਾ । ਓਛੇ—ਹੌਲੇ ਮੇਲ ਦੇ (ਕੰਮ) । ਕਰਿ—ਕਰ ਕੇ । ਬਾਹੁਰਿ—ਮੁੜ, ਫਿਰ (ਨੋਟ :—ਲਫ਼ਜ਼ 'ਬਾਹੁਰਿ' ਅਤੇ 'ਬਾਹਰਿ' ਦਾ ਫ਼ਰਕ ਧਿਆਨ ਰੱਖਣ ਦੇ ਜੋਗ ਹੈ) । ਐਬੋ—ਆ ਜਾਇਗਾ ।੧।

ਮਾਗਉ—ਮਾਗਉਂ, ਮੈਂ ਮੰਗਾਂ । ਥਿਰੁ—ਸਦਾ ਕਾਇਮ ਰਹਿਣ ਵਾਲੀ । ਮਾਹੀ—ਵਿਚ ।੧।ਰਹਾਉ।

ਬਿਭੈ—{ਸ਼ਕਟ. ਵਿਭਯ} ਐਸ਼੍ਵਰਜ । ਅੰਤਿ—ਅਖ਼ੀਰ ਵੇਲੇ । ਸਹਾਈ—ਸਾਥੀ ।੨।

ਕਲਤ੍ਰ—ਇਸਤ੍ਰੀ । ਕਹੁ—ਦੱਸ । ਕਵਨੈ—ਕਿਸ ਨੇ ? ਤੇ—ਤੋਂ ।੩।

ਅਵਰ—ਹੋਰ (ਕੰਮ) । ਨਹੀ ਕਾਮਾ—ਕਿਸੇ ਮਤਲਬ ਦੇ ਨਹੀਂ, ਕੋਈ ਲਾਭ ਨਹੀਂ । ਹਮਰੈ ਮਨ—ਮੇਰੇ ਮਨ ਨੂੰ ।੪।

**ਅਰਥ** :—(ਮੈਂ ਆਪਣੇ ਪ੍ਰਭੂ ਪਾਸੋਂ 'ਨਾਮ' ਤੋਂ ਬਿਨਾ ਹੋਰ) ਕੀਹ ਮੰਗਾਂ ? ਕੋਈ ਚੀਜ਼ ਸਦਾ ਕਾਇਮ ਰਹਿਣ ਵਾਲੀ ਨਹੀਂ (ਦਿੱਸਦੀ) ।੧।ਰਹਾਉ।

ਜੇ ਮਨੁੱਖ ਤਪ ਆਦਿਕ ਹੌਲੇ ਮੇਲ ਦੇ ਕੰਮ ਕਰ ਕੇ ਇੰਦਰ-ਪੁਰੀ ਜਾਂ ਸ਼ਿਵ-ਪੁਰੀ ਵਿਚ ਭੀ ਅੱਪੜ ਜਾਇਗਾ ਤਾਂ ਭੀ ਉੱਥੋਂ ਮੁੜ ਵਾਪਸ ਆਵੇਗਾ (ਭਾਵ, ਸ਼ਾਸਤ੍ਰ ਦੇ ਆਪਣੇ ਹੀ ਲਿਖੇ ਅਨੁਸਾਰ ਇਹਨੀਂ ਥਾਈਂ ਭੀ ਸਦਾ ਨਹੀਂ ਟਿਕੇ ਰਹਿ ਸਕੀਦਾ) ।੧।

ਜਗਤ ਵਿਚ ਨਾਮਣਾ, ਰਾਜ, ਐਸ਼੍ਵਰਜ, ਵਡਿਆਈ—ਇਹਨਾਂ ਵਿਚੋਂ ਭੀ ਕੋਈ ਅੰਤ ਵੇਲੇ ਸੰਗੀ-ਸਾਥੀ ਨਹੀਂ ਬਣ ਸਕਦਾ ।੨।

ਪੁੱਤਰ ਵਹੁਟੀ, ਧਨ ਪਦਾਰਥ—ਦੱਸ, (ਹੇ ਭਾਈ !) ਇਹਨਾਂ ਤੋਂ ਭੀ ਕਿਸੇ ਨੇ ਕਦੇ ਸੁਖ ਲੱਭਾ ਹੈ ? ।੩।

ਕਬੀਰ ਆਖਦਾ ਹੈ—(ਪ੍ਰਭੂ ਦੇ ਨਾਮ ਤੋਂ ਖੁੰਝ ਕੇ) ਹੋਰ ਕੋਈ ਕੰਮ ਕਿਸੇ ਅਰਥ ਨਹੀਂ । ਮੇਰੇ ਮਨ ਨੂੰ ਤਾਂ ਪਰਮਾਤਮਾ ਦਾ ਨਾਮ ਹੀ (ਸਦਾ ਕਾਇਮ ਰਹਿਣ ਵਾਲਾ) ਧਨ ਪ੍ਰਤੀਤ ਹੁੰਦਾ ਹੈ ।੪।੪।

**ਸ਼ਬਦ ਦਾ ਭਾਵ** :—ਪਰਮਾਤਾਮਾ ਦਾ ਭਜਨ ਹੀ ਇਕ ਐਸਾ ਧਨ ਹੈ ਜੋ ਸਦਾ ਨਾਲ ਨਿਭਦਾ ਹੈ । ਸੁਰਗ, ਸ਼ਿਵ-ਪੁਰੀ, ਰਾਜ, ਵਡਿਆਈ, ਸੰਬੰਧੀ—ਇਹਨਾਂ ਵਿਚੋਂ ਕੋਈ ਭੀ ਸਦਾ ਦਾ ਸਾਥੀ ਨਹੀਂ ।

**ਰਾਮ ਸਿਮਰਿ ਰਾਮ ਸਿਮਰਿ, ਰਾਮ ਸਿਮਰਿ ਭਾਈ ॥ ਰਾਮ ਨਾਮ ਸਿਮਰਨ ਬਿਨੁ, ਬੂਡਤੇ ਅਧਿਕਾਈ ॥੧॥ ਰਹਾਉ ॥ ਬਨਿਤਾ ਸੁਤ ਦੇਹ ਗ੍ਰੇਹ, ਸੰਪਤਿ ਸੁਖਦਾਈ ॥ ਇਨ੍ ਮੈ ਕਛੁ ਨਾਹਿ ਤੇਰੋ, ਕਾਲ ਅਵਧ ਆਈ ॥੧॥ ਅਜਾਮਲ ਗਜ ਗਨਿਕਾ, ਪਤਿਤ ਕਰਮ ਕੀਨੇ ॥ ਤੇਊ ਉਤਰਿ ਪਾਰਿ ਪਰੇ, ਰਾਮ ਨਾਮ ਲੀਨੇ ॥੨॥ ਸੂਕਰ ਕੂਕਰ ਜੋਨਿ ਭ੍ਰਮੇ, ਤਊ ਲਾਜ ਨ ਆਈ ॥ ਰਾਮ ਨਾਮ ਛਾਡਿ ਅੰਮ੍ਰਿਤ, ਕਾਹੇ ਬਿਖੁ ਖਾਈ ॥੩॥ ਤਜਿ ਭਰਮ ਕਰਮ ਬਿਧਿ ਨਿਖੇਧ, ਰਾਮ ਨਾਮੁ ਲੇਹੀ ॥ ਗੁਰ ਪ੍ਰਸਾਦਿ ਜਨ ਕਬੀਰ, ਰਾਮੁ ਕਰਿ ਸਨੇਹੀ ॥੪॥੫॥ {ਪੰਨਾ ੬੯੨}**

**ਪਦ ਅਰਥ** :—ਭਾਈ—ਹੇ ਭਾਈ ! ਬੂਡਤੇ—(ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚ) ਡੁੱਬਦੇ ਹਨ । ਅਧਿਕਾਈ—ਬਹੁਤ ਜੀਵ ।੧।ਰਹਾਉ।

ਬਨਿਤਾ—ਵਹੁਟੀ । ਸੁਤ—ਪੁੱਤਰ । ਦੇਹ—ਸਰੀਰ । ਗ੍ਰੇਹ—ਘਰ । ਸੰਪਤਿ—ਦੌਲਤ । ਸੁਖਦਾਈ—ਸੁਖ ਦੇਣ ਵਾਲੇ । ਕਾਲ—ਮੌਤ । ਅਵਧ—{ਸ਼ਕਟ. ਅਵਧਿ} ਅਖ਼ੀਰਲਾ ਸਮਾ, ਅਖ਼ੀਰਲੀ ਹੱਦ ।੧।

ਅਜਾਮਲ—ਭਾਗਵਤ ਦੀ ਕਥਾ ਹੈ ਕਿ ਇਕ ਬ੍ਰਾਹਮਣ ਅਜਾਮਲ ਕਨੌਜ ਦੇ ਰਹਿਣ ਵਾਲੇ ਦਾ ਇਕ ਵੇਸਵਾ ਨਾਲ ਮੋਹ ਪੈ ਗਿਆ; ਸਾਰੀ ਉਮਰ ਵਿਕਾਰਾਂ ਵਿਚ ਹੀ ਗੁਜ਼ਾਰਦਾ ਰਿਹਾ । ਪਰ ਆਪਣੇ ਇਕ ਪੁੱਤਰ ਦਾ ਨਾਮ 'ਨਾਰਾਇਣ' ਰੱਖਣ ਕਰਕੇ ਸਹਿਜੇ ਸਹਿਜੇ ਨਾਰਾਇਣ-ਪ੍ਰਭੂ ਨਾਲ ਹੀ ਲਿਵ ਬਣਦੀ ਗਈ, ਤੇ ਇਸ ਤਰ੍ਹਾਂ ਵਿਕਾਰਾਂ ਵਲੋਂ ਉਪਰਾਮ ਹੋ ਕੇ ਭਗਤੀ ਵਿਚ ਲੱਗਾ । ਗਜ—ਹਾਥੀ; ਭਾਗਵਤ ਦੀ ਇਕ ਕਥਾ ਹੈ ਕਿ ਸ੍ਰਾਪ ਦੇ ਕਾਰਨ ਇਕ ਗੰਧਰਵ ਹਾਥੀ ਦੀ ਜੂਨੇ ਆ ਪਿਆ । ਸਰੋਵਰ ਵਿਚੋਂ ਪਾਣੀ ਪੀਣ ਗਏ ਨੂੰ ਇਕ ਤੰਦੂਏ ਨੇ ਫੜ ਲਿਆ । ਪਰਮਾਤਮਾ ਦੇ ਅਰਾਧਨ ਨੇ ਇਸ ਨੂੰ ਉਸ ਬਿਪਤਾ ਤੋਂ ਬਚਾਇਆ ।

ਗਨਿਕਾ—ਵੇਸਵਾ, ਇਸ ਨੂੰ ਇਕ ਮਹਾਤਮਾ ਵਿਕਾਰੀ ਜੀਵਨ ਵਲੋਂ ਬਚਾਉਣ ਲਈ 'ਰਾਮ ਰਾਮ' ਕਹਿਣ ਵਾਲਾ ਇਕ ਤੋਤਾ ਦੇ ਗਏ । ਉਸ ਤੋਤੇ ਦੀ ਸੰਗਤ ਵਿਚ ਇਸ ਨੂੰ ਰਾਮ ਸਿਮਰਨ ਦੀ ਲਗਨ ਲੱਗ ਗਈ, ਤੇ ਵਿਕਾਰਾਂ ਵਲੋਂ ਇਹ ਹਟ ਗਈ । ਪਤਿਤ ਕਰਮ—ਵਿਕਾਰ । ਤੇਊ—ਇਹ ਭੀ ।੨।

ਸੂਕਰ—ਸੂਰ । ਕੂਕਰ—ਕੁੱਤੇ । ਭ੍ਰਮੇ—ਭਟਕਦੇ ਰਹੇ । ਤਊ—ਤਾਂ ਭੀ । ਬਿਖੁ—ਜ਼ਹਿਰ ।੩।

ਤਜਿ—ਛੱਡ ਦੇਹ । ਬਿਧਿ ਕਰਮ—ਉਹ ਕਰਮ ਜੋ ਵਿਧੀ ਅਨੁਸਾਰ ਹੋਣ, ਉਹ ਕਰਮ ਜਿਨ੍ਹਾਂ ਦੇ ਕਰਨ ਦੀ ਆਗਿਆ ਸ਼ਾਸਤ੍ਰਾਂ ਵਲੋਂ ਮਿਲੀ ਹੋਵੇ । ਨਿਖੇਧ ਕਰਮ—ਉਹ ਕੰਮ ਜਿਨ੍ਹਾਂ ਦੇ ਕਰਨ ਬਾਰੇ ਸ਼ਾਸਤ੍ਰਾਂ ਵਲੋਂ ਮਨਾਹੀ ਹੋਵੇ । ਬਿਧਿ—ਆਗਿਆ । ਨਿਖੇਧ—ਮਨਾਹੀ । ਸਨੇਹੀ—ਪਿਆਰਾ, ਸਾਥੀ ।੪।

**ਅਰਥ** :—ਹੇ ਭਾਈ ! ਪ੍ਰਭੂ ਦਾ ਸਿਮਰਨ ਕਰ, ਪ੍ਰਭੂ ਦਾ ਸਿਮਰਨ ਕਰ । ਸਦਾ ਰਾਮ ਦਾ ਸਿਮਰਨ ਕਰ । ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾ ਬਹੁਤ ਜੀਵ (ਵਿਕਾਰਾਂ ਵਿਚ) ਡੁੱਬਦੇ ਹਨ ।੧।ਰਹਾਉ।

ਵਹੁਟੀ, ਪੁੱਤਰ, ਸਰੀਰ, ਘਰ, ਦੌਲਤ—ਇਹ ਸਾਰੇ ਸੁਖ ਦੇਣ ਵਾਲੇ ਜਾਪਦੇ ਹਨ, ਪਰ ਜਦੋਂ ਮੌਤ-ਰੂਪ ਤੇਰਾ ਅਖ਼ੀਰਲਾ ਸਮਾ ਆਇਆ, ਤਾਂ ਇਹਨਾਂ ਵਿਚੋਂ ਕੋਈ ਭੀ ਤੇਰਾ ਆਪਣਾ ਨਹੀਂ ਰਹਿ ਜਾਇਗਾ ।੧।

ਅਜਾਮਲ, ਗਜ, ਗਨਿਕਾ—ਇਹ ਵਿਕਾਰ ਕਰਦੇ ਰਹੇ, ਪਰ ਜਦੋਂ ਪਰਮਾਤਮਾ ਦਾ ਨਾਮ ਇਹਨਾਂ ਨੇ ਸਿਮਰਿਆ, ਤਾਂ ਇਹ ਭੀ (ਇਹਨਾਂ ਵਿਕਾਰਾਂ ਵਿਚੋਂ) ਪਾਰ ਲੰਘ ਗਏ ।੨।

(ਹੇ ਸੱਜਣ !) ਤੂੰ ਸੂਰ, ਕੁੱਤੇ ਆਦਿਕ ਦੀਆਂ ਜੂਨੀਆਂ ਵਿਚ ਭਟਕਦਾ ਰਿਹਾ, ਫਿਰ ਭੀ ਤੈਨੂੰ (ਹੁਣ) ਸ਼ਰਮ ਨਹੀਂ ਆਈ (ਤੂੰ ਅਜੇ ਭੀ ਨਾਮ ਨਹੀਂ ਸਿਮਰਦਾ) । ਪਰਮਾਤਮਾ ਦਾ ਅੰਮ੍ਰਿਤ-ਨਾਮ ਵਿਸਾਰ ਕੇ ਕਿਉਂ (ਵਿਕਾਰਾਂ ਦਾ) ਜ਼ਹਿਰ ਖਾ ਰਿਹਾ ਹੈਂ ? ।੩।

(ਹੇ ਭਾਈ !) ਸ਼ਾਸਤ੍ਰਾਂ ਅਨੁਸਾਰ ਕੀਤੇ ਜਾਣ ਵਾਲੇ ਕਿਹੜੇ ਕੰਮ ਹਨ, ਤੇ ਸ਼ਾਸਤ੍ਰਾਂ ਵਿਚ ਕਿਨ੍ਹਾਂ ਕੰਮਾਂ ਬਾਰੇ ਮਨਾਹੀ ਹੈ—ਇਹ ਵਹਿਮ ਛੱਡ ਦੇਹ, ਤੇ ਪਰਮਾਤਮਾ ਦਾ ਨਾਮ ਸਿਮਰ । ਹੇ ਦਾਸ ਕਬੀਰ ! ਤੂੰ ਆਪਣੇ ਗੁਰੂ ਦੀ ਕਿਰਪਾ ਨਾਲ ਆਪਣੇ ਪਰਮਾਤਮਾ ਨੂੰ ਹੀ ਆਪਣਾ ਪਿਆਰਾ (ਸਾਥੀ) ਬਣਾ ।੪।੫।

**ਸ਼ਬਦ ਦਾ ਭਾਵ** :—ਪਰਮਾਤਮਾ ਦਾ ਨਾਮ ਸਿਮਰੋ—ਇਹੀ ਹੈ ਸਦਾ ਦਾ ਸਾਥੀ, ਤੇ ਇਸ ਦੀ ਬਰਕਤਿ ਨਾਲ ਬੜੇ ਬੜੇ ਵਿਕਾਰੀ ਭੀ ਤਰ ਜਾਂਦੇ ਹਨ । ਕਰਮ-ਕਾਂਡ ਦੇ ਭੁਲੇਖਿਆਂ ਵਿਚ ਨਾਹ ਪਵੋ ।

## ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥ ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥ ਹਮਰੋ ਕਰਤਾ ਰਾਮੁ ਸਨੇਹੀ ॥ ਕਾਹੇ ਰੇ ਨਰ ਗਰਬੁ ਕਰਤ ਹਹੁ, ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ ॥ ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥ ਬਾਰਹ ਜੋਜਨ ਛਤ੍ਰੁ ਚਲੈ, ਥਾ ਦੇਹੀ ਗਿਰਝਨ ਖਾਈ ॥੨॥ ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥ ਕਹਾ ਭਇਓ ਦਰਿ ਬਾਂਧੇ ਹਾਥੀ, ਖਿਨ ਮਹਿ ਭਈ ਪਰਾਈ ॥੩॥ ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥ ਕ੍ਰਿਪਾ ਕਰੀ ਜਨ ਅਪੁਨੇ ਊਪਰ, ਨਾਮਦੇਉ ਹਰਿ ਗੁਨ ਗਾਏ ॥੪॥੧॥ {ਪੰਨਾ ੬੯੨-੬੯੩}**

**ਪਦ ਅਰਥ** :—ਗਹਰੀ—ਡੂੰਘੀ । ਨੀਵ—ਨੀਂਹ । ਮੰਡਪ—ਸ਼ਾਮੀਆਨੇ, ਮਹਿਲ-ਮਾੜੀਆਂ । ਛਾਏ—ਬਣਵਾਏ । ਮਾਰਕੰਡੇ—{ਸ਼ਕਟ. ਮਾਕਲ਼ਫਡੇਯ} ਇਕ ਰਿਸ਼ੀ ਦਾ ਨਾਮ ਹੈ, ਬੜੀ ਲੰਮੀ ਉਮਰ ਵਾਲਾ ਸੀ, ਪਰ ਸਾਰੀ ਉਮਰ ਉਸ ਨੇ ਕੱਖਾਂ ਦੀ ਕੁੱਲੀ ਵਿਚ ਹੀ ਗੁਜ਼ਾਰੀ । ਅਧਿਕਾਈ—ਵੱਡੀ ਲੰਮੀ ਉਮਰ ਵਾਲਾ । ਜਿਨਿ—ਜਿਸ ਨੇ । ਤ੍ਰਿਣ—ਤੀਲੇ, ਕੱਖ-ਕਾਣ । ਧਾਰਿ—ਰੱਖ ਕੇ । ਮੂੰਡ—ਸਿਰ । ਤ੍ਰਿਣ ਧਰਿ ਮੂੰਡ—ਸਿਰ ਉੱਤੇ ਕੱਖ ਰੱਖ ਕੇ, ਕੱਖਾਂ ਦੀ ਕੁੱਲੀ ਬਣਾ ਕੇ । ਬਲਾਏ—ਸਮਾ ਗੁਜ਼ਾਰਿਆ ।੧।

ਕਰਤਾ—ਕਰਤਾਰ । ਸਨੇਹੀ—ਪਿਆਰਾ, ਸਦਾ ਦਾ ਸਾਥ ਨਿਭਾਉਣ ਵਾਲਾ । ਹੇ ਨਰ—ਹੇ ਬੰਦਿਓ ! ਗਰਬੁ—ਹੰਕਾਰ । ਝੂਠੀ ਦੇਹੀ—ਨਾਸਵੰਤ ਸਰੀਰ ।੧।ਰਹਾਉ।

ਕੁਰੂ—{ਸ਼ਕਟ. ਕੁ}} ਦਿੱਲੀ ਦੇ ਪਾਸ ਦੇ ਇਲਾਕੇ ਦਾ ਨਾਮ ਪੁਰਾਣੇ ਸਮੇ ਵਿਚ 'ਕੁਰੂ' ਸੀ । ਕੌਰਉ—{ਸ਼ਕਟ. ਕੌਰਵ, ਕੌਰਵ} 'ਕੁਰੂ' ਦੇਸ ਵਿਚ ਰਾਜ ਕਰਨ ਵਾਲੇ ਰਾਜਿਆਂ ਦੀ ਸੰਤਾਨ । ਸੇ—ਵਰਗੇ । ਭਾਈ—ਭਰਾ । ਜੋਜਨ—ਚਾਰ ਕੋਹ । ਬਾਰਹ ਜੋਜਨ—ਅਠਤਾਲੀ ਕੋਹ । ਛਤ੍ਰ ਚਲੈ ਥਾ—ਛਤ੍ਰ ਦਾ ਪ੍ਰਭਾਵ ਸੀ, ਫ਼ੌਜਾਂ ਦਾ ਖਿਲਾਰ ਸੀ ।੨।

ਸੁੋਇਨ—{ਅੱਖਰ 'ਸ' ਦੇ ਨਾਲ ਦੋ ਲਗਾਂ ਹਨ ( ੋ ) ਅਤੇ ( ੁ ); ਅਸਲ ਲਫ਼ਜ਼ ਹੈ 'ਸੋਇਨ', ਇੱਥੇ ਪੜ੍ਹਨਾ ਹੈ 'ਸੁਇਨ'} । ਅਧਿਕਾਈ—ਵੱਡੇ ਬਲੀ । ਕਹਾ ਭਇਓ—ਆਖ਼ਰ ਕੀਹ ਬਣਿਆ ? ਆਖ਼ਰ ਬਣਿਆ ਕੁਝ ਭੀ ਨਾ । ਦਰਿ—ਦਰ ਤੇ, ਬੂਹੇ ਤੇ ।੩।

ਦੁਰਬਾਸਾ—ਇਕ ਤਪੀ ਸੀ, ਹੈ ਸੀ ਬੜਾ ਕਾਹਲੇ ਸੁਭਾਉ ਵਾਲਾ, ਛੇਤੀ ਹੀ ਰੁੱਸ ਕੇ ਸ੍ਰਾਪ ਦੇ ਦੇਂਦਾ ਸੀ । ਠਗਉਰੀ—ਠੱਗੀ, ਮਖ਼ੌਲ {ਕ੍ਰਿਸ਼ਨ ਜੀ ਦੀ ਕੁਲ 'ਜਾਦਵ' ਦੇ ਕੁਝ ਮੁੰਡੇ ਇਕ ਵਾਰੀ ਸਮੁੰਦਰ ਦੇ ਕੰਡੇ ਦੁਆਰਕਾ ਦੇ ਪਾਸ ਇਕ ਮੇਲੇ ਦੇ ਸਮੇ ਇਕੱਠੇ ਹੋਏ । ਉੱਥੇ ਦੁਰਬਾਸਾ ਰਿਸ਼ੀ ਤਪ ਕਰਦਾ ਸੀ, ਇਹਨਾਂ ਮੁੰਡਿਆਂ ਨੂੰ ਮਖ਼ੌਲ ਸੁੱਝਿਆ, ਇਕ ਅਨ-ਦਾੜ੍ਹੀਏ ਮੁੰਡੇ ਦੇ ਢਿੱਡ ਉੱਤੇ ਲੋਹੇ ਦੀ ਬਾਟੀ ਪੁੱਠੀ ਬੰਨ੍ਹ ਕੇ ਉਸ ਨੂੰ ਜ਼ਨਾਨੀਆਂ ਵਾਲੇ ਕੱਪੜੇ ਪਾ ਕੇ ਉਸ ਪਾਸ ਲੈ ਗਏ । ਪੁਛਿਓ ਨੇ ਕਿ ਰਿਸ਼ੀ ਜੀ ! ਇਸ ਦੇ ਘਰ ਕੀਹ ਜੰਮੇਗਾ ? ਦੁਰਬਾਸਾ ਤਾੜ ਗਿਆ ਕਿ ਮਸਖ਼ਰੀ ਕਰਦੇ ਹਨ, ਗੁੱਸੇ ਵਿਚ ਆ ਕੇ ਸ੍ਰਾਪ ਦਿਤੋਸੁ ਕਿ ਉਹ ਜੰਮੇਗਾ ਜੋ ਤੁਹਾਡੀ ਸਾਰੀ ਕੁਲ ਦਾ ਨਾਸ ਕਰ ਦੇਵੇਗਾ । ਸ੍ਰਾਪ ਤੋਂ ਘਬਰਾ ਕੇ ਕ੍ਰਿਸ਼ਨ ਜੀ ਦੀ ਸਲਾਹ ਨਾਲ ਉਹ ਉਸ ਬਾਟੀ ਨੂੰ ਪੱਥਰ ਤੇ ਰਗੜਦੇ ਰਹੇ ਕਿ ਇਸ ਲੋਹੇ ਦਾ ਨਿਸ਼ਾਨ ਹੀ ਮਿਟ ਜਾਏ । ਨਿੱਕਾ ਜਿਹਾ ਟੋਟਾ ਰਹਿ ਗਿਆ, ਉਹ ਸਮੁੰਦਰ ਵਿਚ ਸੁੱਟ ਦਿੱਤੋ ਨੇ । ਇਹ ਟੋਟਾ ਇਕ ਮੱਛੀ ਹੜੱਪ ਕਰ ਗਈ, ਇਕ ਮੱਛੀ ਇਕ ਸ਼ਿਕਾਰੀ ਨੇ ਫੜੀ, ਚੀਰਨ ਤੇ ਇਹ ਲੋਹੇ ਦਾ ਟੋਟਾ ਉਸ ਨੇ ਆਪਣੇ ਤੀਰ ਅੱਗੇ ਲਾ ਲਿਆ । ਜਿੱਥੇ ਬਾਟੀ ਪੱਥਰ ਤੇ ਰਗੜੀ ਸੀ, ਉੱਥੇ ਸਿਰ-ਕੰਡਾ ਉੱਗ ਪਿਆ । ਇਕ ਦਿਨ ਇਕ ਮੇਲੇ ਸਮੇ ਜਾਦਵਾਂ ਦੇ ਨੱਢੇ ਸ਼ਰਾਬ ਪੀ ਕੇ ਉਸ ਸਿਰ-ਕੰਡੇ ਵਾਲੀ ਥਾਂ ਆ ਇਕੱਠੇ ਹੋਏ । ਸ਼ਰਾਬ ਦੀ ਮਸਤੀ ਵਿਚ ਕੁਝ ਬੋਲ ਬਕਾਰਾ ਹੋ ਪਿਆ, ਗੱਲ ਵਧ ਗਈ, ਲੜਾਈ ਹੋ ਪਈ, ਉਹ ਸਿਰਕੰਡਾ ਭੀ ਪੁੱਟ ਪੁੱਟ ਕੇ ਵਰਤਿਓ ਨੇ ਤੇ ਸਾਰੇ ਹੀ ਲੜ ਮੁਏ । ਕੁਲ ਦਾ ਨਾਸ ਹੋਇਆ ਵੇਖ ਕੇ ਇਕ ਦਿਨ ਕ੍ਰਿਸ਼ਨ ਜੀ ਬਨ ਵਿਚ ਲੰਮੇ ਪਏ ਸਨ, ਗੋਡੇ ਉੱਤੇ ਦੂਜਾ ਪੈਰ ਰੱਖਿਆ ਹੋਇਆ ਸੀ । ਉਹ ਮੱਛੀ ਵਾਲਾ ਸ਼ਿਕਾਰੀ ਸ਼ਿਕਾਰ ਦੀ ਭਾਲ ਵਿਚ ਆ ਨਿਕਲਿਆ; ਦੂਰੋਂ ਵੇਖ ਕੇ ਹਰਨ ਸਮਝਿਓਸੁ, ਉਸ ਸ੍ਰਾਪੇ ਹੋਏ ਲੋਹੇ ਵਿਚੋਂ ਬਚੇ ਹੋਏ ਟੋਟੇ ਵਾਲਾ ਤੀਰ ਕੱਸ ਕੇ ਮਾਰਿਓਸੁ ਤੇ ਇਸ ਤਰ੍ਹਾਂ ਜਾਦਵ-ਕੁਲ ਦਾ ਅੰਤਲਾ ਦੀਵਾ ਭੀ ਬੁੱਝ ਗਿਆ} ।੪।

**ਅਰਥ** :—ਹੇ ਬੰਦਿਓ ! (ਆਪਣੇ ਸਰੀਰ ਦਾ) ਕਿਉਂ ਮਾਣ ਕਰਦੇ ਹੋ ! ਇਹ ਸਰੀਰ ਨਾਸਵੰਤ ਹੈ, ਨਾਸ ਹੋ ਜਾਇਗਾ; ਅਸਾਡਾ ਅਸਲ ਪਿਆਰਾ (ਜਿਸ ਨੇ ਸਾਥ ਨਿਭਾਉਣਾ ਹੈ) ਤਾਂ ਕਰਤਾਰ ਹੈ, ਪਰਮਾਤਮਾ ਹੈ ।੧।ਰਹਾਉ।

ਜਿਨ੍ਹਾਂ ਨੇ ਡੂੰਘੀਆਂ ਨੀਹਾਂ ਪੁਟਵਾ ਕੇ ਉੱਤੇ ਮਹਿਲ-ਮਾੜੀਆਂ ਉਸਰਾਏ (ਉਹਨਾਂ ਦੇ ਭੀ ਇੱਥੇ ਹੀ ਰਹਿ ਗਏ; ਤਾਹੀਏਂ ਸਿਆਣੇ ਬੰਦੇ ਇਹਨਾਂ ਮਹਿਲ-ਮਾੜੀਆਂ ਦਾ ਭੀ ਮਾਣ ਨਹੀਂ ਕਰਦੇ; ਵੇਖੋ) ਮਾਰਕੰਡੇ ਰਿਸ਼ੀ ਨਾਲੋਂ ਕਿਸ ਦੀ ਵੱਡੀ ਉਮਰ ਹੋਣੀ ਏ ? ਉਸ ਨੇ ਕੱਖਾਂ ਦੀ ਕੁੱਲੀ ਵਿਚ ਹੀ ਝੱਟ ਲੰਘਾਇਆ ।੧।

ਜਿਨ੍ਹਾਂ ਕੌਰਵਾਂ ਦੇ ਦੁਰਜੋਧਨ ਵਰਗੇ (ਬਲੀ) ਭਰਾ ਸਨ, ਉਹ ਭੀ (ਇਹ ਮਾਣ ਕਰਦੇ ਰਹੇ ਕਿ) ਅਸਾਡੀ (ਪਾਤਸ਼ਾਹੀ) ਅਸਾਡੀ (ਪਾਤਸ਼ਾਹੀ), (ਪਾਂਡੋ ਕੀਹ ਲੱਗਦੇ ਹਨ ਇਸ ਧਰਤੀ ਦੇ ?); (ਕੁਰਖੇਤਰ ਦੇ ਜੰਗ ਵੇਲੇ)

ਅਠਤਾਲੀਆਂ ਕੋਹਾਂ ਵਿਚ ਉਹਨਾਂ ਦੀ ਸੈਨਾ ਦਾ ਖਿਲਾਰ ਸੀ (ਪਰ ਕਿੱਧਰ ਗਈ ਬਾਦਸ਼ਾਹੀ ਤੇ ਕਿੱਧਰ ਗਿਆ ਉਹ ਛਤਰ ? ਕੁਰਖੇਤਰ ਦੇ ਜੰਗ ਵਿਚ) ਗਿਰਝਾਂ ਨੇ ਉਹਨਾਂ ਦੀਆਂ ਲੋਥਾਂ ਖਾਧੀਆਂ ।੨।

ਰਾਵਣ ਵਰਗੇ ਵੱਡੇ ਬਲੀ ਰਾਜੇ ਦੀ ਲੰਕਾ ਸਾਰੀ ਦੀ ਸਾਰੀ ਸੋਨੇ ਦੀ ਸੀ, (ਉਸ ਦੇ ਮਹਿਲਾਂ ਦੇ) ਦਰਵਾਜ਼ੇ ਤੇ ਹਾਥੀ ਬੱਝੇ ਖਲੋਤੇ ਸਨ, ਪਰ ਆਖ਼ਰ ਕੀਹ ਬਣਿਆ ? ਇਕ ਪਲ ਵਿਚ ਸਭ ਕੁਝ ਪਰਾਇਆ ਹੋ ਗਿਆ ।੩।

(ਸੋ, ਅਹੰਕਾਰ ਕਿਸੇ ਚੀਜ਼ ਦਾ ਭੀ ਹੋਵੇ ਉਹ ਮਾੜਾ ਹੈ; ਅਹੰਕਾਰ ਵਿਚ ਹੀ ਆ ਕੇ) ਜਾਦਵਾਂ ਨੇ ਦੁਰਬਾਸਾ ਨਾਲ ਮਸਖ਼ਰੀ ਕੀਤੀ ਤੇ ਇਹ ਫਲ ਪਾਇਓ ਨੇ (ਕਿ ਸਾਰੀ ਕੁਲ ਹੀ ਮੁੱਕ ਗਈ) । (ਪਰ ਸ਼ੁਕਰ ਹੈ) ਆਪਣੇ ਦਾਸ ਨਾਮਦੇਵ ਉੱਤੇ ਪਰਮਾਤਮਾ ਨੇ ਕਿਰਪਾ ਕੀਤੀ ਹੈ ਤੇ ਨਾਮਦੇਵ (ਮਾਣ ਤਿਆਗ ਕੇ) ਪਰਮਾਤਮਾ ਦੇ ਗੁਣ ਗਾਉਂਦਾ ਹੈ ।੪।੧।

**ਭਾਵ** : ਅਹੰਕਾਰ, ਚਾਹੇ ਕਿਸੇ ਚੀਜ਼ ਦਾ ਭੀ ਹੋਵੇ, ਮਾੜਾ ਹੈ ।

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ, ਪੰਚਹੁ ਕਾ ਮਿਟ ਨਾਵਉ ॥ ਸਤਰਿ ਦੋਇ ਭਰੇ ਅੰਮ੍ਰਿਤ ਸਰਿ, ਬਿਖੁ ਕਉ ਮਾਰਿ ਕਢਾਵਉ ॥੧॥ ਪਾਛੈ ਬਹੁਰਿ ਨ ਆਵਨੁ ਪਾਵਉ ॥ ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ ਰਹਾਉ ॥ ਬਜਰ ਕੁਠਾਰੁ ਮੋਹਿ ਹੈ ਛੀਨਾਂ, ਕਰਿ ਮਿੰਨਤਿ ਲਗਿ ਪਾਵਉ ॥ ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥੨॥ ਇਹ ਸੰਸਾਰ ਤੇ ਤਬ ਹੀ ਛੂਟਉ, ਜਉ ਮਾਇਆ ਨਹ ਲਪਟਾਵਉ ॥ ਮਾਇਆ ਨਾਮੁ ਗਰਭ ਜੋਨਿ ਕਾ, ਤਿਹ ਤਜਿ ਦਰਸਨੁ ਪਾਵਉ ॥੩॥ ਇਤੁ ਕਰਿ ਭਗਤਿ ਕਰਹਿ ਜੋ ਜਨ, ਤਿਨ ਭਉ ਸਗਲ ਚੁਕਾਈਐ ॥ ਕਹਤ ਨਾਮਦੇਉ ਬਾਹਰਿ ਕਿਆ ਭਰਮਹੁ, ਇਹ ਸੰਜਮ ਹਰਿ ਪਾਈਐ ॥੪॥੨॥ {ਪੰਨਾ ੬੯੩}**

ਪਦ ਅਰਥ :—ਬੈਰਾਗਨਿ—{ਸ਼ਕਟ. ਵੈਰਾਗਿਨੀ—ਅ ਡਇਮਓਲਇ ੳਸਚੲਟਚਿ ਾਹੋ ਹੳਸ ਸੁਬਦੁੲਦ ੳਲਲ ਹੲਰ ਪੳਸਸੋਨਿਸ ੳਨਦ ਦੲਸਰਿੲਸ.} ਸ਼ਾਂਤ ਹੋਏ ਇੰਦ੍ਰੇ । ਮੋਹਿ—ਮੈਂ {ਵੇਖੋ ਲਫ਼ਜ਼ 'ਮੋਹਿ' ਬੰਦ ਨੰ: ੨} । ਪੰਚਹੁ ਕਾ—ਪੰਜ ਕਾਮਾਦਿਕਾਂ ਦਾ । ਨਾਵਉ—ਨਾਮ ਹੀ, ਨਿਸ਼ਾਨ ਹੀ । ਸਤਰਿ ਦੋਇ—ਬਹੱਤਰ ਹਜ਼ਾਰ ਨਾੜੀਆਂ । {ਵੇਖੋ "ਬਹਤਰਿ ਘਰ ਇਕ ਪੁਰਖੁ ਸਮਾਇਆ"—ਸੂਹੀ ਕਬੀਰ ਜੀ} । ਅੰਮ੍ਰਿਤ ਸਰਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸਰੋਵਰ ਨਾਲ । ਬਿਖੁ—ਜ਼ਹਿਰ, ਮਾਇਆ ਦਾ ਪ੍ਰਭਾਵ ।੧।

ਪਾਛੈ—ਮੁੜ । ਬਹੁਰਿ—ਫਿਰ । ਘਟ ਤੇ—ਹਿਰਦੇ ਤੋਂ, ਦਿਲੋਂ, ਚਿੱਤ ਜੋੜ ਕੇ । ਉਚਰਉ—ਮੈਂ ਉਚਾਰਦਾ ਹਾਂ । ਆਤਮ ਕਉ—ਆਪਣੇ ਆਪ ਨੂੰ ।ਰਹਾਉ।

ਬਜਰ—ਕਰੜਾ । ਕੁਠਾਰੁ—ਕੁਹਾੜਾ । ਮੋਹਿ—ਮੈਂ (ਵੇਖੋ ਪਹਿਲੀ ਤੁਕ ਵਿਚ ਲਫ਼ਜ਼ 'ਮੋਹਿ') । ਲਗਿ—ਲੱਗ ਕੇ । ਪਾਵਉ—ਚਰਨੀਂ । (ਨੋਟ :—ਇੱਥੇ ਰਾਮਾਇਣ ਦੀ ਉਸ ਸਾਖੀ ਵਲ ਇਸ਼ਾਰਾ ਹੈ ਜਦੋਂ ਸੀਤਾ ਜੀ ਦੇ ਸੁਅੰਬਰ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਸ਼ਿਵ ਜੀ ਦਾ ਧਨੁੰਖ ਤੋੜਿਆ ਸੀ; ਪਰਸ ਰਾਮ ਇਹ ਸੁਣ ਕੇ ਆਪਣਾ ਭਿਆਨਕ ਸ਼ਸਤ੍ਰ ਕੁਹਾੜਾ ਲੈ ਕੇ ਸ੍ਰੀ ਰਾਮ ਚੰਦਰ ਜੀ ਨੂੰ ਮਾਰਨ ਲਈ ਆਇਆ । ਪਰ ਸ੍ਰੀ ਰਾਮ ਚੰਦਰ ਜੀ ਨੇ ਕ੍ਰੋਧ ਵਿਚ ਆਏ ਪਰਸ ਰਾਮ ਦੇ ਚਰਨੀਂ ਹੱਥ ਲਾ ਦਿੱਤੇ, ਇਸ ਤਰ੍ਹਾਂ ਉਸ ਦਾ ਕ੍ਰੋਧ ਤੇ ਬਲ ਖਿੱਚ ਲਿਆ ਤੇ ਕੁਹਾੜਾ ਉਸ ਦੇ ਹੱਥੋਂ ਡਿੱਗ ਪਿਆ) । ਡਰਪਾਵਉ—ਡਰਦਾ ਹਾਂ ।੨।

ਛੂਟਉ—ਬਚਦਾ ਹਾਂ । ਤਿਹ—ਇਸ ਮਾਇਆ ਨੂੰ । ਤਜਿ—ਤਿਆਗ ਕੇ ।੩।

ਇਤੁ ਕਰਿ—ਇਸ ਤਰ੍ਹਾਂ । ਕਰਹਿ—ਕਰਦੇ ਹਨ । ਚੁਕਾਈਐ—ਦੂਰ ਹੋ ਜਾਂਦਾ ਹੈ । ਬਾਹਰਿ—(ਬੈਰਾਗੀ ਬਣ ਕੇ ਬਨ ਆਦਿਕਾਂ ਵਿਚ) ਬਾਹਰ । ਇਹ ਸੰਜਮ—(ਇੰਦ੍ਰੀਆਂ ਨੂੰ ਕਾਬੂ ਵਿਚ ਰੱਖ ਕੇ, ਕਾਮਾਦਿਕਾਂ ਤੋਂ ਬਚ ਕੇ, ਆਪਣੇ ਗੁਰੂ ਦੀ ਸ਼ਰਨ ਪੈ ਕੇ, ਮਾਇਆ ਦਾ ਮੋਹ ਤਿਆਗ ਕੇ) ਇਹਨਾਂ ਜੁਗਤੀਆਂ ਨਾਲ ।੪।

**ਅਰਥ** :—(ਪ੍ਰਭੂ ਦੇ ਨਾਮ ਦਾ ਵੈਰਾਗੀ ਬਣ ਕੇ) ਮੈਂ ਆਪਣੀਆਂ ਦਸੇ ਵੈਰਾਗਣ ਇੰਦ੍ਰੀਆਂ ਨੂੰ ਆਪਣੇ ਵੱਸ ਵਿਚ ਕਰ ਲਿਆ ਹੈ, (ਮੇਰੇ ਅੰਦਰੋਂ ਹੁਣ) ਪੰਜ ਕਾਮਾਦਿਕਾਂ ਦਾ ਖੁਰਾ-ਖੋਜ ਹੀ ਮਿਟ ਗਿਆ ਹੈ (ਭਾਵ, ਮੇਰੇ ਉੱਤੇ ਇਹ ਆਪਣਾ ਜ਼ੋਰ ਨਹੀਂ ਪਾ ਸਕਦੇ); ਮੈਂ ਆਪਣੀ ਰਗ-ਰਗ ਨੂੰ ਨਾਮ ਅੰਮ੍ਰਿਤ ਦੇ ਸਰੋਵਰ ਨਾਲ ਭਰ ਲਿਆ ਹੈ ਤੇ (ਮਾਇਆ ਦੇ) ਜ਼ਹਿਰ ਦਾ ਪੂਰਨ ਤੌਰ ਤੇ ਨਾਸ ਕਰ ਦਿੱਤਾ ਹੈ ।੧।

ਹੁਣ ਮੈਂ ਮੁੜ ਮੁੜ ਜਨਮ ਮਰਨ ਵਿਚ ਨਹੀਂ ਆਵਾਂਗਾ, (ਕਿਉਂਕਿ) ਮੈਂ ਚਿੱਤ ਜੋੜ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹਾਂ ਤੇ ਆਪਣੇ ਆਤਮਾ ਨੂੰ (ਸਹੀ ਜੀਵਨ ਦੀ) ਸਿੱਖਿਆ ਦੇਂਦਾ ਰਹਿੰਦਾ ਹਾਂ ।੧।ਰਹਾਉ।

ਆਪਣੇ ਸਤਗੁਰੂ ਦੀ ਚਰਨੀਂ ਲੱਗ ਕੇ, ਗੁਰੂ ਅੱਗੇ ਅਰਜ਼ੋਈ ਕਰ ਕੇ (ਕਾਲ ਦੇ ਹੱਥੋਂ) ਮੈਂ (ਉਸ ਦਾ) ਭਿਆਨਕ ਕੁਹਾੜਾ ਖੋਹ ਲਿਆ ਹੈ । (ਕਾਲ ਪਾਸੋਂ ਡਰਨ ਦੇ ਥਾਂ) ਮੈਂ ਉਲਟਾ ਭਗਤ ਜਨਾਂ ਤੋਂ ਡਰਦਾ ਹਾਂ (ਭਾਵ, ਅਦਬ ਕਰਦਾ ਹਾਂ) ਤੇ ਉਹਨਾਂ ਦਾ ਹੀ ਸੇਵਕ ਬਣ ਗਿਆ ਹਾਂ ।੨।

ਇਸ ਸੰਸਾਰ ਦੇ ਬੰਧਨਾਂ ਤੋਂ ਮੇਰੀ ਤਦੋਂ ਹੀ ਖ਼ਲਾਸੀ ਹੋ ਸਕਦੀ ਹੈ ਜੇ ਮੈਂ ਮਾਇਆ ਦੇ ਮੋਹ ਵਿਚ ਨਾ ਫਸਾਂ; ਮਾਇਆ (ਦਾ ਮੋਹ) ਹੀ ਜਨਮ ਮਰਨ ਦੇ ਗੇੜ ਵਿਚ ਪੈਣ ਦਾ ਮੂਲ ਹੈ, ਇਸ ਨੂੰ ਤਿਆਗ ਕੇ ਹੀ ਪ੍ਰਭੂ ਦਾ ਦੀਦਾਰ ਹੋ ਸਕਦਾ ਹੈ ।੩।

ਇਸ ਤਰੀਕੇ ਨਾਲ ਜੋ ਮਨੁੱਖ ਪ੍ਰਭੂ ਦੀ ਭਗਤੀ ਕਰਦੇ ਹਨ; ਉਹਨਾਂ ਦਾ ਹਰੇਕ ਕਿਸਮ ਦਾ ਸਹਿਮ ਦੂਰ ਹੋ ਜਾਂਦਾ ਹੈ । ਨਾਮਦੇਵ ਆਖਦਾ ਹੈ—(ਹੇ ਭਾਈ ! ਭੇਖੀ ਬੈਰਾਗੀ ਬਣ ਕੇ) ਬਾਹਰ ਭਟਕਣ ਦਾ ਕੋਈ ਲਾਭ ਨਹੀਂ; (ਜਿਹੜੇ ਸੰਜਮ ਅਸਾਂ ਦੱਸੇ ਹਨ) ਇਹਨਾਂ ਸੰਜਮਾਂ ਦੀ ਰਾਹੀਂ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ ।੪।੨।

**ਸ਼ਬਦ ਦਾ ਭਾਵ** :—ਸਿਮਰਨ ਦੀ ਮਹਿਮਾ—ਇੰਦ੍ਰੇ ਵੱਸ ਵਿਚ ਆ ਜਾਂਦੇ ਹਨ ਤੇ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।

**ਮਾਰਵਾੜਿ ਜੈਸੇ ਨੀਰੁ ਬਾਲਹਾ, ਬੇਲਿ ਬਾਲਹਾ ਕਰਹਲਾ ॥ ਜਿਉ ਕੁਰੰਕ ਨਿਸਿ ਨਾਦੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੧॥ ਤੇਰਾ ਨਾਮੁ ਰੂੜੋ, ਰੂਪੁ ਰੂੜੋ, ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ ਰਹਾਉ ॥ ਜਿਉ ਧਰਣੀ ਕਉ ਇੰਦ੍ਰੁ ਬਾਲਹਾ, ਕੁਸਮ ਬਾਸੁ ਜੈਸੇ ਭਵਰਲਾ ॥ ਜਿਉ ਕੋਕਿਲ ਕਉ ਅੰਬੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੨॥ ਚਕਵੀ ਕਉ ਜੈਸੇ ਸੂਰੁ ਬਾਲਹਾ, ਮਾਨ ਸਰੋਵਰ ਹੰਸੁਲਾ ॥ ਜਿਉ ਤਰੁਣੀ ਕਉ ਕੰਤੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੩॥ ਬਾਰਿਕ ਕਉ ਜੈਸੇ ਖੀਰੁ ਬਾਲਹਾ, ਚਾਤ੍ਰਿਕ ਮੁਖ ਜੈਸੇ ਜਲਧਰਾ ॥ ਮਛੁਲੀ ਕਉ ਜੈਸੇ ਨੀਰੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੪॥ ਸਾਧਿਕ ਸਿਧ ਸਗਲ ਮੁਨਿ ਚਾਹਹਿ, ਬਿਰਲੇ ਕਾਹੂ ਡੀਠੁਲਾ ॥ ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥ {ਪੰਨਾ ੬੯੩}**

**ਪਦ ਅਰਥ** :—ਮਾਰਵਾੜਿ—ਮਾਰਵਾੜ (ਵਰਗੇ ਰੇਤਲੇ ਦੇਸ) ਵਿਚ । ਨੀਰੁ—ਪਾਣੀ । ਬਾਲਹਾ—{ਸ਼ਕਟ. ਵ ਲਭ, ਵੱਲਬ} ਪਿਆਰਾ । ਕਰਹਲਾ—ਊਠ ਨੂੰ । ਕੁਰੰਕ—ਹਰਨ । ਨਿਸਿ—ਰਾਤ ਵੇਲੇ । ਨਾਦੁ—(ਘੰਡੇਹੇੜੇ ਦੀ) ਆਵਾਜ਼ । ਮਨਿ—ਮਨ ਵਿਚ । ਰਮਈਆ—ਸੋਹਣਾ ਰਾਮ ।੧।

ਰੂੜੋ—ਸੋਹਣਾ ।੧।

ਧਰਣੀ—ਧਰਤੀ । ਇੰਦ੍ਰ—(ਭਾਵ) ਮੀਂਹ । ਕੁਸਮ ਬਾਸੁ—ਫੁੱਲ ਦੀ ਸੁਗੰਧੀ । ਭਵਰਲਾ—ਭੌਰੇ ਨੂੰ ।੨।

ਸੂਰੁ—ਸੂਰਜ । ਹੰਸੁਲਾ—ਹੰਸ ਨੂੰ । ਤਰੁਣੀ—ਜੁਆਨ ਇਸਤ੍ਰੀ । ਕੰਤੁ—ਖਸਮ ।੩।

ਖੀਰੁ—ਦੁੱਧ । ਚਾਤ੍ਰਿਕ—ਪਪੀਹਾ । ਜਲਧਰਾ—ਬੱਦਲ ।੪।

ਸਾਧਿਕ—ਸਾਧਨਾ ਕਰਨ ਵਾਲੇ । ਸਿਧ—ਪੁੱਗੇ ਹੋਏ ਜੋਗੀ । ਬੀਠੁਲਾ—{ਸ਼ਕਟ. ਵਿ ਠਲ—ੋਨਏ ਸਟ੍ਿਓਟਏਦ ਓਟ ੳ ਦਸਿਟਓਨਚੲ. ਵਿ+ਥਲ—ਜਿਸ ਦਾ ਅਸਥਾਨ ਦੂਰ ਪਰੇ ਹੈ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ} ਪਰਮਾਤਮਾ ।੫।

**ਅਰਥ** :—ਜਿਵੇਂ ਮਾਰਵਾੜ (ਦੇਸ) ਵਿਚ ਪਾਣੀ ਪਿਆਰਾ ਲੱਗਦਾ ਹੈ, ਜਿਵੇਂ ਊਠ ਨੂੰ ਵੇਲ ਪਿਆਰੀ ਲੱਗਦੀ ਹੈ, ਜਿਵੇਂ ਹਰਨ ਨੂੰ ਰਾਤ ਵੇਲੇ (ਘੰਡੇਹੇੜੇ ਦੀ) ਅਵਾਜ਼ ਪਿਆਰੀ ਲੱਗਦੀ ਹੈ, ਜਿਵੇਂ ਮੇਰੇ ਮਨ ਵਿਚ ਸੋਹਣਾ ਰਾਮ ਲੱਗਦਾ ਹੈ ।੧।

ਹੇ ਮੇਰੇ ਸੋਹਣੇ ਰਾਮ ! ਤੇਰਾ ਨਾਮ ਸੋਹਣਾ ਹੈ, ਤੇਰਾ ਰੂਪ ਸੋਹਣਾ ਹੈ ਅਤੇ ਤੇਰਾ ਰੰਗ ਬਹੁਤ ਸੋਹਣਾ ਹੈ ।੧।ਰਹਾਉ।

ਜਿਵੇਂ ਧਰਤੀ ਨੂੰ ਮੀਂਹ ਪਿਆਰਾ ਲੱਗਦਾ ਹੈ, ਜਿਵੇਂ ਭੌਰੇ ਨੂੰ ਫੁੱਲ ਦੀ ਸੁਗੰਧੀ ਪਿਆਰੀ ਲੱਗਦੀ ਹੈ, ਤਿਵੇਂ ਕੋਇਲ ਨੂੰ ਅੰਬ ਪਿਆਰਾ ਲੱਗਦਾ ਹੈ, ਤਿਵੇਂ ਮੇਰੇ ਮਨ ਵਿਚ ਸੋਹਣਾ ਰਾਮ ਪਿਆਰਾ ਲੱਗਦਾ ਹੈ ।੨।

ਜਿਵੇਂ ਚਕਵੀ ਨੂੰ ਸੂਰਜ ਪਿਆਰਾ ਲੱਗਦਾ ਹੈ; ਜਿਵੇਂ ਹੰਸ ਨੂੰ ਮਾਨਸਰੋਵਰ ਪਿਆਰਾ ਲੱਗਦਾ ਹੈ; ਜਿਵੇਂ ਜੁਆਨ ਇਸਤ੍ਰੀ ਨੂੰ (ਆਪਣਾ) ਖਸਮ ਪਿਆਰਾ ਲੱਗਦਾ ਹੈ, ਤਿਵੇਂ ਮੇਰੇ ਮਨ ਵਿਚ ਸੋਹਣਾ ਰਾਮ ਪਿਆਰਾ ਲੱਗਦਾ ਹੈ ।੩।

ਜਿਵੇਂ ਬਾਲਕ ਨੂੰ ਦੁੱਧ ਪਿਆਰਾ ਲੱਗਦਾ ਹੈ, ਜਿਵੇਂ ਪਪੀਹੇ ਦੇ ਮੂੰਹ ਨੂੰ ਬੱਦਲ ਪਿਆਰਾ ਲੱਗਦਾ ਹੈ, ਮੱਛੀ ਨੂੰ ਜਿਵੇਂ ਪਾਣੀ ਪਿਆਰਾ ਲੱਗਦਾ ਹੈ, ਤਿਵੇਂ ਮੇਰੇ ਮਨ ਵਿਚ ਸੋਹਣਾ ਰਾਮ ਪਿਆਰਾ ਲੱਗਦਾ ਹੈ ।੪।

(ਜੋਗ) ਸਾਧਨਾ ਕਰਨ ਵਾਲੇ, (ਜੋਗ-ਸਾਧਨਾਂ ਵਿਚ) ਪੁੱਗੇ ਹੋਏ ਜੋਗੀ ਤੇ ਸਾਰੇ ਮੁਨੀ (ਸੋਹਣੇ ਰਾਮ ਦਾ ਦਰਸ਼ਨ ਕਰਨਾ) ਚਾਹੁੰਦੇ ਹਨ, ਪਰ ਕਿਸੇ ਵਿਰਲੇ ਨੂੰ ਦੀਦਾਰ ਹੁੰਦਾ ਹੈ; (ਹੇ ਮੇਰੇ ਸੋਹਣੇ ਰਾਮ ! ਜਿਵੇਂ) ਸਾਰੇ ਭਵਨਾਂ (ਦੇ ਜੀਵਾਂ) ਨੂੰ ਤੇਰਾ ਨਾਮ ਪਿਆਰਾ ਹੈ, ਤਿਵੇਂ ਹੀ ਮੈਂ ਨਾਮੇ ਦੇ ਮਨ ਵਿਚ ਭੀ ਤੂੰ ਬੀਠੁਲ ਪਿਆਰਾ ਹੈਂ ।੫।੩।

ਨੋਟ :—ਇੱਥੇ 'ਬੀਠੁਲ' ਤੋਂ ਕਿਸੇ ਕ੍ਰਿਸ਼ਨ-ਮੂਰਤੀ ਦਾ ਭਾਵ ਨਹੀਂ, ਕਿਉਂਕਿ 'ਰਹਾਉ' ਦੀ ਤੁਕ ਵਿਚ ਉਸ ਨੂੰ 'ਰਾਮਈਆ' ਆਖ ਕੇ ਸੰਬੋਧਨ ਕਰਦੇ ਹਨ; ਹਰੇਕ 'ਬੰਦ' ਦੇ ਅਖ਼ੀਰ ਵਿਚ ਭੀ ਜਿਸ ਨੂੰ 'ਰਾਮਈਆ' ਆਖਦੇ ਹਨ, ਉਸੇ ਨੂੰ ਅਖ਼ੀਰਲੇ ਬੰਦ ਵਿਚ 'ਬੀਠੁਲਾ' ਆਖਿਆ ਗਿਆ ਹੈ । ਨਾਮਦੇਵ ਜੀ ਦਾ 'ਰਾਮਈਆ' ਤੇ 'ਬੀਠੁਲ' ਇੱਕੋ ਹੀ ਹੈ । ਜੇ ਨਾਮਦੇਵ ਜੀ ਕ੍ਰਿਸ਼ਨ-ਉਪਾਸ਼ਕ ਹੁੰਦੇ ਤਾਂ ਉਸ ਨੂੰ 'ਰਾਮਈਆ' ਨਾ ਆਖਦੇ ।

**ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥ ਕ੍ਰਿਸ੍ਨਾ ਤੇ ਜਾਨਊ ਹਰਿ, ਹਰਿ ਨਾਚੰਤੀ ਨਾਚਨਾ ॥੧॥ ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸ ਗਾ ਅਸ ਉਸ ਗਾ ॥ ਹਰਿ ਕਾ ਬਾਗਰਾ, ਨਾਚੈ ਪਿੰਧੀ ਮਹਿ ਸਾਗਰਾ ॥੧॥ ਰਹਾਉ ॥ ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥ ਤਰਕੁ ਨ ਚਾ ॥ ਭ੍ਰਮੀਆ ਚਾ ॥ ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥ ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ**

**ਭ੍ਰਮਿ ਆਏ ਤੁਮ ਚੇ ਦੁਆਰਾ ॥ ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥ ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥ {ਪੰਨਾ ੬੯੩}**

**ਪਦ ਅਰਥ** :—ਪਹਿਲ ਪੁਰੀਏ—ਪਹਿਲਾਂ ਪਹਿਲ । {ਪੁਰਾ (ਪੁਰਾ) ਸੰਸਕ੍ਰਿਤ ਪਦ ਹੈ, ਇਸ ਦਾ ਅਰਥ ਹੈ 'ਪਹਿਲਾਂ'} । ਪੁੰਡਰਕ ਵਨਾ—ਪੁੰਡਰਕਾਂ ਦਾ ਬਨ, ਕੌਲ ਫੁੱਲਾਂ ਦਾ ਖੇਤ । ਪੁੰਡਰਕ—{ਪੁਜ਼ਡਰੀਕ} ਚਿੱਟਾ ਕੌਲ ਫੁੱਲ । ਤਾ ਚੇ—ਉਸ (ਪੁੰਡਰਕ ਵਨ) ਦੇ, ਉਸ (ਕੌਲ ਫੁੱਲਾਂ ਦੇ ਖੇਤ) ਦੇ । ਸਗਲੇ ਜਨਾਂ—ਸਾਰੇ ਜੀਅ ਜੰਤ । ਕ੍ਰਿਸ੍ਨਾ—ਮਾਇਆ । ਤੇ—ਤੋਂ । ਜਾਨਊ—ਜਾਣੋ, ਸਮਝੋ । ਹਰਿ ਕ੍ਰਿਸ੍ਨਾ—ਪ੍ਰਭੂ ਦੀ ਮਾਇਆ । ਹਰਿ ਨਾਚਨਾ—ਪ੍ਰਭੂ ਦੀ ਨਾਚ ਕਰਨ ਵਾਲੀ (ਸ੍ਰਿਸ਼ਟੀ) । ਨਾਚੰਤੀ—ਨੱਚ ਰਹੀ ਹੈ ।੧।

ਪੁਰਸਾਬਿਰਾ—ਪੁਰਸ-ਆਬਿਰਾ । ਪੁਰਸ—ਪਰਮਾਤਮਾ । ਆਬਿਰਾ—ਪਰਗਟ (ਹੋਇਆ) । ਆਬਿਰ ਭੂ—{ਆਵਿਰ ਭੁ } ਪਰਗਟ ਹੋਣਾ । ਅਥੋਨ—ਉਸ ਤੋਂ ਪਿਛੋਂ, ਫਿਰ । ਪੁਰਸਾਦਮਰਾ—ਪੁਰਸ਼ਾਤ-ਅਮਰਾ {ਪੁ}—ਾਤੱ-ਅਮਰਾ} ਪੁਰਸ਼ ਤੋਂ ਮਾਇਆ । ਅਮਰਾ—ਮਾਇਆ, ਕੁਦਰਤ । ਅਸ ਗਾ—ਇਸ ਦਾ । ਅਸ—ਅਤੇ । ਉਸ ਗਾ—ਉਸ ਦਾ । ਬਾਗਰਾ—ਸੋਹਣਾ ਜਿਹਾ ਬਾਗ਼ । ਪਿੰਧੀ—ਟਿੰਡਾਂ । ਸਾਗਰਾ—ਸਮੁੰਦਰ, ਪਾਣੀ ।੧।ਰਹਾਉ।

ਗੋਪੀ ਜੰਨਾ—ਇਸਤ੍ਰੀਆਂ ਅਤੇ ਮਰਦ । ਨਈਆ—ਨਾਇਕ, ਪਰਮਾਤਮਾ । ਤੇ—ਤੋਂ । ਬੈਰੇ—ਵੱਖਰੇ । ਕੰਨਾ—ਕੋਈ ਨਹੀਂ । ਕੇਸਵਾ ਬਚਉਨੀ—ਕੇਸ਼ਵ ਦੇ ਬਚਨ ਹੀ । ਅਈਏ ਮਈਏ—ਇਸਤ੍ਰੀ ਮਰਦ ਵਿਚ । ਅਈਆ—{ਅਯਾਲ਼} ਇਸਤ੍ਰੀ । ਮਈਆ {ਮਯਲ਼} ਮਨੁੱਖ । ਏਕ ਆਨ—{ਓਕਾਯਨ—ਇਕ ਅਯਨ । ਅਯਨ—ਰਸਤਾ} ਇੱਕੋ ਰਾਹੇ, ਇੱਕ-ਰਸ ।੨।

ਉਭਕਲੇ—ਡੁਬਕੀਆਂ । ਸੰਸਾਰਾ—ਸੰਸਾਰ (ਸਮੁੰਦਰ) ਵਿਚ । ਭ੍ਰਮਿ ਭ੍ਰਮਿ—ਭਟਕ ਭਟਕ ਕੇ । ਤੁਮ ਚੇ—ਤੇਰੇ । ਚੇ—ਦੇ । ਰੇ—ਹੇ ਭਾਈ ! ਕੁਨੁ—ਕੌਣ ? ਜੀ—ਹੇ (ਪ੍ਰਭੂ) ਜੀ ! ਆਲਾ—ਆਲਯ, ਘਰ, ਜਗਤ ਦਾ ਜੰਜਾਲ । ਤੇ—ਤੋਂ । ਨਿਵਾਰਣਾ—ਬਚਾ ਲੈ । ਜਮ ਕਾਰਣਾ—ਜਮਾਂ (ਦੇ ਡਰ) ਦਾ ਕਾਰਨ ।

**ਨੋਟ** :—ਲਫ਼ਜ਼ 'ਆਲਾ' ਦਾ ਅਰਥ ਕਈ ਸੱਜਣ 'ਆਇਆ' ਕਰਦੇ ਹਨ । ਇਸ ਲਫ਼ਜ਼ 'ਆਲਾ' ਨੂੰ ਉਹ ਧਾਤੂ 'ਆ' ਦਾ 'ਭੂਤਕਾਲ' ਮੰਨਦੇ ਹਨ । ਮਰਾਠੀ ਬੋਲੀ ਵਿਚ ਕਿਸੇ ਧਾਤੂ ਤੋਂ 'ਭੂਤਕਾਲ' ਬਣਾਣ ਲਈ ਪਿਛੇਤਰ 'ਲਾ' ਵਰਤੀਦਾ ਹੈ । ਪਰ ਧਾਤੂ 'ਆ' ਤੋਂ ਮਰਾਠੀ ਵਿਚ 'ਆਲਾ' ਭੂਤਕਾਲ ਨਹੀਂ ਬਣਦਾ, 'ਆ' ਅਤੇ 'ਲਾ' ਦੇ ਵਿਚਕਾਰ 'ਇ' ਭੀ ਵਰਤੀ ਜਾਂਦੀ ਹੈ । 'ਆ' ਤੋਂ ਭੂਤਕਾਲ 'ਆਇਲਾ' ਹੈ; ਜਿਵੇਂ—

"ਗਰੁੜ ਚੜੇ ਗੋਬਿੰਦੁ ਆਇਲਾ" {ਨਾਮਦੇਵ ਜੀ}

ਲਫ਼ਜ਼ 'ਤੇ' ਦਾ ਉਹ ਸੱਜਣ 'ਅਤੇ' ਅਰਥ ਕਰਦੇ ਹਨ । ਇਹ ਭੀ ਗ਼ਲਤ ਹੈ । 'ਤੇ' ਦਾ ਅਰਥ ਹੈ 'ਤੋਂ' । 'ਅਤੇ' ਵਾਸਤੇ ਪੁਰਾਣੀ ਪੰਜਾਬੀ ਵਿਚ ਲਫ਼ਜ਼ 'ਤੈ' ਹੈ ।੩।

**ਅਰਥ** :—ਪਹਿਲਾਂ ਪੁਰਸ਼ (ਅਕਾਲ ਪੁਰਖ) ਪਰਗਟ ਹੋਇਆ {"ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ"} । ਫਿਰ ਅਕਾਲ ਪੁਰਖ ਤੋਂ ਮਾਇਆ (ਬਣੀ) ("ਦੁਯੀ ਕੁਦਰਤਿ ਸਾਜੀਐ") । ਇਸ ਮਾਇਆ ਦਾ ਅਤੇ ਉਸ ਅਕਾਲ ਪੁਰਖ ਦਾ (ਮੇਲ ਹੋਇਆ) ("ਕਰਿ ਆਸਣੁ ਡਿਠੋ ਚਾਉ") । (ਇਸ ਤਰ੍ਹਾਂ ਇਹ ਸੰਸਾਰ) ਪਰਮਾਤਮਾ ਦਾ ਇਕ ਸੋਹਣਾ ਜਿਹਾ ਬਾਗ਼ (ਬਣ ਗਿਆ ਹੈ, ਜੋ) ਇਉਂ ਨੱਚ ਰਿਹਾ ਹੈ ਜਿਵੇਂ (ਖੂਹ ਦੀਆਂ) ਟਿੰਡਾਂ ਵਿਚ ਪਾਣੀ ਨੱਚਦਾ ਹੈ (ਭਾਵ, ਸੰਸਾਰ ਦੇ ਜੀਵ ਮਾਇਆ ਵਿਚ ਮੋਹਿਤ ਹੋ ਕੇ ਦੌੜ-ਭੱਜ ਕਰ ਰਹੇ ਹਨ, ਮਾਇਆ ਦੇ ਹੱਥਾਂ ਉੱਤੇ ਨੱਚ ਰਹੇ ਹਨ) ।੧।ਰਹਾਉ।

ਪਹਿਲਾਂ ਪਹਿਲ (ਜੋ ਜਗਤ ਬਣਿਆ ਹੈ ਉਹ, ਮਾਨੋ) ਕੌਲ ਫੁੱਲਾਂ ਦਾ ਖੇਤ ਹੈ, ਸਾਰੇ ਜੀਅ ਜੰਤ ਉਸ (ਕੌਲ ਫੁੱਲਾਂ ਦੇ ਖੇਤ) ਦੇ ਹੰਸ ਹਨ । ਪਰਮਾਤਮਾ ਦੀ ਇਹ ਰਚਨਾ ਨਾਚ ਕਰ ਰਹੀ ਹੈ । ਇਹ ਪ੍ਰਭੂ ਦੀ ਮਾਇਆ (ਦੀ ਪ੍ਰੇਰਨਾ) ਤੋਂ ਸਮਝੋ ।੧।

ਇਸਤ੍ਰੀਆਂ ਮਰਦ ਸਭ ਨੱਚ ਰਹੇ ਹਨ, (ਪਰ ਇਹਨਾਂ ਸਭਨਾਂ ਵਿਚ) ਪਰਮਾਤਮਾ ਤੋਂ ਬਿਨਾ ਕੋਈ ਹੋਰ ਨਹੀਂ ਹੈ । (ਹੇ ਭਾਈ ! ਇਸ ਵਿਚ) ਸ਼ੱਕ ਨਾ ਕਰ, (ਇਸ ਸੰਬੰਧੀ) ਭਰਮ ਦੂਰ ਕਰ ਦੇਹ । ਹਰੇਕ ਇਸਤ੍ਰੀ-ਮਰਦ ਵਿਚ ਪਰਮਾਤਮਾ ਦੇ ਬਚਨ ਹੀ ਇੱਕ-ਰਸ ਹੋ ਰਹੇ ਹਨ (ਭਾਵ, ਹਰੇਕ ਜੀਵ ਵਿਚ ਪਰਮਾਤਮਾ ਆਪ ਹੀ ਬੋਲ ਰਿਹਾ ਹੈ) ।੨।

(ਹੇ ਭਾਈ ! ਜੀਵ-) ਟਿੰਡਾਂ ਸੰਸਾਰ-ਸਮੁੰਦਰ ਵਿਚ ਡੁਬਕੀਆਂ ਲੈ ਰਹੀਆਂ ਹਨ । ਹੇ ਪ੍ਰਭੂ ! ਭਟਕ ਭਟਕ ਕੇ ਮੈਂ ਤੇਰੇ ਦਰ ਤੇ ਆ ਡਿੱਗਾ ਹਾਂ । ਹੇ (ਪ੍ਰਭੂ) ਜੀ ! (ਜੇ ਤੂੰ ਮੈਨੂੰ ਪੁੱਛੇਂ-) ਤੂੰ ਕੌਣ ਹੈਂ ? (ਤਾਂ) ਹੇ ਜੀ ! ਮੈਂ ਨਾਮਾ ਹਾਂ । ਮੈਨੂੰ ਜਗਤ ਦੇ ਜੰਜਾਲ ਤੋਂ, ਜੋ ਕਿ ਜਮਾਂ (ਦੇ ਡਰ) ਦਾ ਕਾਰਨ ਹੈ, ਬਚਾ ਲੈ ।੩, ੪।

**ਸ਼ਬਦ ਦਾ ਭਾਵ** :—ਮਾਇਆ ਦਾ ਪ੍ਰਭਾਵ ਅਤੇ ਇਸ ਦਾ ਇਲਾਜ ।

ਇਹ ਸਾਰੀ ਮਾਇਕ ਰਚਨਾ ਪ੍ਰਭੂ ਤੋਂ ਹੀ ਹੋਈ ਹੈ, ਪ੍ਰਭੂ ਸਭ ਵਿਚ ਵਿਆਪਕ ਹੈ । ਪਰ ਜੀਵ ਪ੍ਰਭੂ ਨੂੰ ਵਿਸਾਰ ਕੇ ਮਾਇਆ ਦੇ ਹੱਥ ਉੱਤੇ ਨੱਚ ਰਹੇ ਹਨ । ਪ੍ਰਭੂ ਦੀ ਸ਼ਰਨ ਪਿਆਂ ਹੀ ਇਸ ਤੋਂ ਬਚੀਦਾ ਹੈ ।

**ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥ ਧੰਨਿ ਤੇ ਵੈ ਮੁਨਿ ਜਨ, ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥ ਮੇਰੈ ਮਾਥੈ ਲਾਗੀਲੇ ਧੂਰਿ ਗੋਬਿੰਦ, ਚਰਨਨ ਕੀ ॥ ਸੁਰਿ ਨਰ ਮੁਨਿ ਜਨ ਤਿਨ ਹੂ ਤੇ ਦੂਰਿ ॥੧॥ ਰਹਾਉ ॥ ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥ ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥ {ਪੰਨਾ ੬੯੪}**

**ਪਦ ਅਰਥ** :—ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਪਾਵਨ—ਪਵਿਤ੍ਰ । ਮਾਧਉ—ਹੇ ਮਾਧੋ ! ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਧੰਨਿ—ਭਾਗਾਂ ਵਾਲੇ । ਤੇ ਵੈ—ਉਹ । ਮੁਨਿ ਜਨ—ਮੁਨੀ ਲੋਕ, ਰਿਸ਼ੀ ਲੋਕ । (ਨੋਟ :—ਲਫ਼ਜ਼ 'ਜਨ' ਦਾ ਅਰਥ ਵੱਖਰਾ ਨਹੀਂ ਕਰਨਾ, 'ਜਨ' ਇੱਥੇ 'ਮੁਨੀਆਂ' ਦਾ ਸਮੂਹ ਪਰਗਟ ਕਰਦਾ ਹੈ, ਭਾਵ, ਬੇਅੰਤ ਮੁਨੀ, ਬਹੁਤ ਮੁਨੀ; ਇਸੇ ਤਰ੍ਹਾਂ ਲਫ਼ਜ਼ "ਸੰਤ ਜਨ") । ਮੇਰਾ—ਪਿਆਰਾ ।੧।

ਮਾਥੈ—ਮੱਥੇ ਉੱਤੇ । ਲਾਗੀਲੇ—ਲੱਗੀ ਹੈ । ਧੂਰਿ—ਧੂੜ । ਸੁਰਿ ਨਰ—ਦੇਵਤੇ । ਦੂਰਿ—ਪਰੇ (ਭਾਵ, ਉਹਨਾਂ ਦੇ ਭਾਗਾਂ ਵਿਚ ਨਹੀਂ) । ਤੇ—ਤੋਂ ।੧।ਰਹਾਉ।

ਗਰਬ—ਅਹੰਕਾਰ । ਪਰਹਾਰੀ—ਦੂਰ ਕਰਨ ਵਾਲਾ । ਬਲਿ—ਸਦਕੇ ।੨।

**ਅਰਥ** :—ਹੇ ਮਾਧੋ ! (ਵਿਕਾਰਾਂ ਵਿਚ) ਡਿੱਗੇ ਹੋਏ ਬੰਦਿਆਂ ਨੂੰ (ਮੁੜ) ਪਵਿੱਤਰ ਕਰਨਾ ਤੇਰਾ ਮੁੱਢ ਕਦੀਮਾਂ ਦਾ ਸੁਭਾਉ ਹੈ । (ਹੇ ਭਾਈ !) ਉਹ ਮੁਨੀ ਲੋਕ ਭਾਗਾਂ ਵਾਲੇ ਹਨ, ਜਿਨ੍ਹਾਂ ਪਿਆਰੇ ਹਰੀ ਪ੍ਰਭੂ ਨੂੰ ਸਿਮਰਿਆ ਹੈ ।੧।

(ਉਸ ਗੋਬਿੰਦ ਦੀ ਮਿਹਰ ਨਾਲ) ਮੇਰੇ ਮੱਥੇ ਉੱਤੇ (ਭੀ) ਉਸ ਦੇ ਚਰਨਾਂ ਦੀ ਧੂੜ ਲੱਗੀ ਹੈ (ਭਾਵ, ਮੈਨੂੰ ਭੀ ਗੋਬਿੰਦ ਦੇ ਚਰਨਾਂ ਦੀ ਧੂੜ ਮੱਥੇ ਉੱਤੇ ਲਾਉਣੀ ਨਸੀਬ ਹੋਈ ਹੈ); ਉਹ ਧੂੜ ਦੇਵਤੇ ਤੇ ਮੁਨੀ ਲੋਕਾਂ ਦੇ ਭੀ ਭਾਗਾਂ ਵਿਚ ਨਹੀਂ ਹੋ ਸਕੀ ।੧।ਰਹਾਉ।

ਹੇ ਮਾਧੋ ! ਤੂੰ ਦੀਨਾਂ ਉੱਤੇ ਦਇਆ ਕਰਨ ਵਾਲਾ ਹੈਂ । ਤੂੰ (ਅਹੰਕਾਰੀਆਂ ਦਾ) ਅਹੰਕਾਰ ਦੂਰ ਕਰਨ ਵਾਲਾ ਹੈਂ । ਮੈਂ ਨਾਮਦੇਵ ਤੇਰੇ ਚਰਨਾਂ ਦੀ ਸ਼ਰਨ ਆਇਆ ਹਾਂ ਅਤੇ ਤੈਥੋਂ ਸਦਕੇ ਹਾਂ ।੨।੫।

**ਸ਼ਬਦ ਦਾ ਭਾਵ** :—ਪ੍ਰਭੂ ਦੇ ਸਿਮਰਨ ਦੀ ਦਾਤ ਭਾਗਾਂ ਵਾਲਿਆਂ ਨੂੰ ਮਿਲਦੀ ਹੈ । ਜੋ ਸਿਮਰਦੇ ਹਨ ਉਹਨਾਂ ਦੇ ਸਭ ਪਾਪ ਦੂਰ ਹੋ ਜਾਂਦੇ ਹਨ ।

**ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ**

**ੴ ਸਤਿਗੁਰ ਪ੍ਰਸਾਦਿ ॥ ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ, ਅਬ ਪਤੀਆਰੁ ਕਿਆ ਕੀਜੈ ॥ ਬਚਨੀ ਤੋਰ, ਮੋਰ ਮਨੁ ਮਾਨੈ, ਜਨ ਕਉ ਪੂਰਨੁ ਦੀਜੈ ॥੧॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥ ਕਾਰਨ ਕਵਨ ਅਬੋਲ ॥ ਰਹਾਉ ॥ ਬਹੁਤ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮੁ ਤੁਮ੍ਹਾਰੇ ਲੇਖੇ ॥ ਕਹਿ ਰਵਿਦਾਸ ਆਸ ਲਗਿ ਜੀਵਉ, ਚਿਰ ਭਇਓ ਦਰਸਨੁ ਦੇਖੇ ॥੨॥੧॥ {ਪੰਨਾ ੬੯੪}**

**ਪਦ ਅਰਥ** :—ਹਮ ਸਰਿ—ਮੇਰੇ ਵਰਗਾ । ਸਰਿ—ਵਰਗਾ, ਬਰਾਬਰ ਦਾ । ਦੀਨੁ—ਨਿਮਾਣਾ, ਕੰਗਾਲ । ਅਬ—ਹੁਣ । ਪਤੀਆਰੁ—(ਹੋਰ) ਪਰਤਾਵਾ । ਕਿਆ ਕੀਜੈ—ਕੀਹ ਕਰਨਾ ਹੋਇਆ ? ਕਰਨ ਦੀ ਲੋੜ ਨਹੀਂ । ਬਚਨੀ ਤੋਰ—ਤੇਰੀਆਂ ਗੱਲਾਂ ਕਰ ਕੇ । ਮੋਰ—ਮੇਰਾ । ਮਾਨੈ—ਮੰਨ ਜਾਏ, ਪਤੀਜ ਜਾਏ । ਪੂਰਨ—ਪੂਰਨ ਭਰੋਸਾ ।੧।

ਰਮਈਆ ਕਾਰਨੇ—ਸੋਹਣੇ ਰਾਮ ਤੋਂ । ਕਵਨ—ਕਿਸ ਕਾਰਨ ? ਅਬੋਲ—ਨਹੀਂ ਬੋਲਦਾ ।ਰਹਾਉ।

ਮਾਧਉ—ਹੇ ਮਾਧੋ ! ਤੁਮ੍ਹਾਰੇ ਲੇਖੇ—(ਭਾਵ,) ਤੇਰੀ ਯਾਦ ਵਿਚ ਬੀਤੇ । ਕਹਿ— ਕਹੇ, ਆਖਦਾ ਹੈ ।੨।

**ਅਰਥ** :—(ਹੇ ਮਾਧੋ !) ਮੇਰੇ ਵਰਗਾ ਕੋਈ ਨਿਮਾਣਾ ਨਹੀਂ, ਤੇ, ਤੇਰੇ, ਵਰਗਾ ਹੋਰ ਕੋਈ ਦਇਆ ਕਰਨ ਵਾਲਾ ਨਹੀਂ, (ਮੇਰੀ ਕੰਗਾਲਤਾ ਦਾ) ਹੁਣ ਹੋਰ ਪਰਤਾਵਾ ਕਰਨ ਦੀ ਲੋੜ ਨਹੀਂ । (ਹੇ ਸੋਹਣੇ ਰਾਮ !) ਮੈਨੂੰ ਦਾਸ ਨੂੰ ਇਹ ਪੂਰਨ ਸਿਦਕ ਬਖ਼ਸ਼ ਕਿ ਮੇਰਾ ਮਨ ਤੇਰੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਵਿਚ ਪਰਚ ਜਾਇਆ ਕਰੇ ।੧।

ਹੇ ਸੋਹਣੇ ਰਾਮ ! ਮੈਂ ਤੈਥੋਂ ਸਦਾ ਸਦਕੇ ਹਾਂ; ਤੂੰ ਕਿਸ ਗੱਲੇ ਮੇਰੇ ਨਾਲ ਨਹੀਂ ਬੋਲਦਾ ? ।ਰਹਾਉ।

ਰਵਿਦਾਸ ਆਖਦਾ ਹੈ—ਹੇ ਮਾਧੋ ! ਕਈ ਜਨਮਾਂ ਤੋਂ ਮੈਂ ਤੈਥੋਂ ਵਿਛੁੜਿਆ ਆ ਰਿਹਾ ਹਾਂ (ਮਿਹਰ ਕਰ, ਮੇਰਾ) ਇਹ ਜਨਮ ਤੇਰੀ ਯਾਦ ਵਿਚ ਬੀਤੇ; ਤੇਰਾ ਦੀਦਾਰ ਕੀਤਿਆਂ ਬੜਾ ਚਿਰ ਹੋ ਗਿਆ ਹੈ, (ਦਰਸ਼ਨ ਦੀ) ਆਸ ਵਿਚ ਹੀ ਮੈਂ ਜੀਉਂਦਾ ਹਾਂ ।੨।੧।

**ਭਾਵ** :—ਪ੍ਰਭੂ-ਦਰ ਤੇ ਉਸ ਦੇ ਦਰਸ਼ਨ ਕਰਨ ਲਈ ਅਰਦਾਸ ।

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥ ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥ ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥ ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥ ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥ ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥ {ਪੰਨਾ ੬੯੪}**

**ਪਦ ਅਰਥ** :—ਕਰਉ—ਕਰਉਂ, ਮੈਂ ਕਰਾਂ । ਨੈਨ—ਅੱਖਾਂ ਨਾਲ । ਅਵਿਲੋਕਨੋ—ਮੈਂ ਵੇਖਾਂ । ਸ੍ਰਵਨ—ਕੰਨਾਂ ਵਿਚ । ਸੁਜਸੁ—ਸੋਹਣਾ ਜਸ । ਪੂਰਿ ਰਾਖਉ—ਮੈਂ ਭਰ ਰੱਖਾਂ । ਮਧੁਕਰੁ—ਭੌਰਾ । ਕਰਉ—ਮੈਂ ਬਣਾਵਾਂ । ਰਸਨ—ਜੀਭ ਨਾਲ । ਭਾਖਉ—ਮੈਂ ਉਚਾਰਨ ਕਰਾਂ ।੧।

ਜਿਨਿ—ਮਤਾਂ । ਜਿਨਿ ਘਟੈ—ਮਤਾਂ ਘਟ ਜਾਏ, ਕਿਤੇ ਘਟ ਨਾਹ ਜਾਏ । ਜੀਅ ਸਟੈ—ਜਿੰਦ ਦੇ ਵੱਟੇ ।੧।ਰਹਾਉ।

ਭਾਉ—ਪ੍ਰੇਮ । ਰਾਜਾ ਰਾਮ—ਹੇ ਰਾਜਨ ! ਹੇ ਰਾਮ ! ਪੈਰ—ਇੱਜ਼ਤ ।੨।

**ਅਰਥ** :—(ਮੈਨੂੰ ਡਰ ਰਹਿੰਦਾ ਹੈ ਕਿ) ਗੋਬਿੰਦ ਨਾਲ ਮੇਰੀ ਪ੍ਰੀਤ ਕਿਤੇ ਘਟ ਨਾਹ ਜਾਏ, ਮੈਂ ਤਾਂ ਬੜੇ ਮਹਿੰਗੇ ਮੁੱਲ (ਇਹ ਪ੍ਰੀਤ) ਲਈ ਹੈ, ਜਿੰਦ ਦੇ ਕੇ (ਇਹ ਪ੍ਰੀਤ) ਵਿਹਾਝੀ ਹੈ ।੧।ਰਹਾਉ।

(ਤਾਹੀਏਂ ਮੇਰੀ ਅਰਜ਼ੋਈ ਹੈ ਕਿ) ਮੈਂ ਚਿੱਤ ਨਾਲ ਪ੍ਰਭੂ ਦਾ ਸਿਮਰਨ ਕਰਦਾ ਰਹਾਂ, ਅੱਖਾਂ ਨਾਲ ਉਸ ਦਾ ਦੀਦਾਰ ਕਰਦਾ ਰਹਾਂ, ਕੰਨਾਂ ਵਿਚ ਉਸ ਦੀ ਬਾਣੀ ਤੇ ਉਸ ਦਾ ਸੋਹਣਾ ਜਸ ਭਰੀ ਰੱਖਾਂ, ਆਪਣੇ ਮਨ ਨੂੰ ਭੌਰਾ ਬਣਾਈ ਰੱਖਾਂ, ਉਸ ਦੇ (ਚਰਨ-ਕਮਲ) ਹਿਰਦੇ ਵਿਚ ਟਿਕਾ ਰੱਖਾਂ, ਤੇ, ਜੀਭ ਨਾਲ ਉਸ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਉਚਾਰਦਾ ਰਹਾਂ ।੧।

(ਪਰ ਇਹ) ਪ੍ਰੀਤ ਸਾਧ ਸੰਗਤ ਤੋਂ ਬਿਨਾ ਪੈਦਾ ਨਹੀਂ ਹੋ ਸਕਦੀ, ਤੇ, ਹੇ ਪ੍ਰਭੂ ! ਪ੍ਰੀਤ ਤੋਂ ਬਿਨਾ ਤੇਰੀ ਭਗਤੀ ਨਹੀਂ ਹੋ ਆਉਂਦੀ । ਰਵਿਦਾਸ ਪ੍ਰਭੂ ਅੱਗੇ ਅਰਦਾਸ ਕਰਦਾ ਹੈ—ਹੇ ਰਾਜਨ ! ਜੇ ਮੇਰੇ ਰਾਮ ! (ਮੈਂ ਤੇਰੀ ਸ਼ਰਨ ਆਇਆ ਹਾਂ) ਮੇਰੀ ਲਾਜ ਰੱਖੀਂ ।੨।੨।

ਨੋਟ :—ਪਿਛਲੇ ਸ਼ਬਦ ਅਤੇ ਇਸ ਸ਼ਬਦ ਵਿਚ ਰਵਿਦਾਸ ਜੀ ਪਰਮਾਤਮਾ ਵਾਸਤੇ ਲਫ਼ਜ਼ 'ਰਮਈਆ', 'ਮਾਧਉ', 'ਰਾਮ', 'ਗੋਬਿੰਦ', 'ਰਾਜਾ ਰਾਮ' ਵਰਤਦੇ ਹਨ । ਲਫ਼ਜ਼ 'ਮਾਧਉ' ਤੇ 'ਗੋਬਿੰਦ', ਸ੍ਰੀ ਕ੍ਰਿਸ਼ਨ ਜੀ ਦੇ ਨਾਮ ਹਨ । ਜੇ ਰਵਿਦਾਸ ਜੀ ਸ੍ਰੀ ਰਾਮ ਅਵਤਾਰ ਦੇ ਪੁਜਾਰੀ ਹੁੰਦੇ ਤਾਂ ਕ੍ਰਿਸ਼ਨ ਜੀ ਦੇ ਨਾਮ ਨਾਹ ਵਰਤਦੇ । ਇਹ ਸਾਂਝੇ ਲਫ਼ਜ਼ ਪਰਮਾਤਮਾ ਵਾਸਤੇ ਹੀ ਹੋ ਸਕਦੇ ਹਨ ।

**ਸ਼ਬਦ ਦਾ ਭਾਵ** :—ਪ੍ਰਭੂ ਨਾਲ ਪ੍ਰੀਤਿ ਕਿਵੇਂ ਕਾਇਮ ਰਹਿ ਸਕਦੀ ਹੈ ?—ਸਿਮਰਨ ਅਤੇ ਸਾਧ ਸੰਗਤਿ ਦਾ ਸਦਕਾ ।

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ, ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ, ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ, ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥ ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ, ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ, ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥ ਦਸ ਅਠਾ ਅਠਸਠੇ ਚਾਰੇ ਖਾਣੀ, ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥ {ਪੰਨਾ ੬੯੪}**

ਪਦ ਅਰਥ :—ਆਰਤੀ—{ਸ਼ਕਟ. ਆਰਤਿ—ਂਓਵਨਿਗ ਲਗਿਹਟਸ ਬਏਡੋਰਏ ਓਨ ਮਿਓਗਏ} ਥਾਲ ਵਿਚ ਫੁੱਲ ਰੱਖ ਕੇ ਜਗਦਾ ਦੀਵਾ ਰੱਖ ਕੇ ਚੰਦਨ ਆਦਿਕ ਸੁਗੰਧੀਆਂ ਲੈ ਕੇ ਕਿਸੇ ਮੂਰਤੀ ਅੱਗੇ ਉਹ ਥਾਲ ਹਿਲਾਈ ਜਾਣਾ ਤੇ ਉਸ ਦੀ ਉਸਤਤਿ ਵਿਚ ਭਜਨ ਗਾਉਣੇ—ਇਹ ਉਸ ਮੂਰਤੀ ਦੀ ਆਰਤੀ ਕਹੀ ਜਾਂਦੀ ਹੈ । ਮੁਰਾਰੇ—ਹੇ ਮੁਰਾਰਿ ! {ਮੁਰ+ਅਰਿ । ਅਰਿ—ਵੈਰੀ, ਮੁਰ ਦੈਂਤ ਦਾ ਵੈਰੀ । ਕ੍ਰਿਸ਼ਨ ਜੀ ਦਾ ਨਾਮ ਹੈ} ਹੇ ਪਰਮਾਤਮਾ ! ਪਾਸਾਰੇ—ਖਿਲਾਰੇ, ਅਡੰਬਰ {ਨੋਟ :—ਉਹਨਾਂ ਅਡੰਬਰਾਂ ਦਾ ਜ਼ਿਕਰ ਬਾਕੀ ਦੇ ਸ਼ਬਦ ਵਿਚ ਹੈ—ਚੰਦਨ ਚੜ੍ਹਾਉਣਾ, ਦੀਵਾ, ਮਾਲਾ, ਨੈਵੇਦ ਦਾ ਭੋਗ} ।੧।ਰਹਾਉ।

ਆਸਨੋ—ਉੱਨ ਆਦਿਕ ਦਾ ਕੱਪੜਾ ਜਿਸ ਤੇ ਬੈਠ ਕੇ ਮੂਰਤੀ ਦੀ ਪੂਜਾ ਕੀਤੀ ਜਾਂਦੀ ਹੈ । ਉਰਸਾ—ਚੰਦਨ ਰਗੜਨ ਵਾਲੀ ਸਿਲ । ਲੇ—ਲੈ ਕੇ । ਛਿਟਕਾਰੇ—ਛਿੜਕਾਈਦਾ ਹੈ । ਅੰਭੁਲਾ—{ਸ਼ਕਟ. ਅਜ਼ਭਸੱ—ਾਓਟੲਰ} ਪਾਣੀ । ਜਪੇ—ਜਪਿ, ਜਪ ਕੇ । ਤੁਝਹਿ ਕਉ—ਤੈਨੂੰ ਹੀ । ਚਾਰੇ—ਚੜ੍ਹਾਈਦਾ ਹੈ ।੧।

ਬਾਤੀ—ਵੱਟੀ (ਦੀਵੇ ਦੀ) । ਮਾਹਿ—ਦੀਵੇ ਮਾਹਿ, ਦੀਵੇ ਵਿਚ । ਪਸਾਰੇ—ਪਾਈਦਾ ਹੈ । ਉਜਿਆਰੋ—ਚਾਨਣ । ਸਗਲਾਰੇ—ਸਾਰੇ । ਭਵਨ—ਭਵਨਾਂ ਵਿਚ, ਮੰਡਲਾਂ ਵਿਚ ।੨।

ਤਾਗਾ—(ਮਾਲਾ ਪਰੋਣ ਲਈ) ਧਾਗਾ । ਭਾਰ ਅਠਾਰਹ—ਸਾਰੀ ਬਨਸਪਤੀ, ਜਗਤ ਦੀ ਸਾਰੀ ਬਨਸਪਤੀ ਦੇ ਹਰੇਕ ਕਿਸਮ ਦੇ ਬੂਟੇ ਦਾ ਇੱਕ ਇੱਕ ਪੱਤਰ ਲੈ ਕੇ ਇਕੱਠੇ ਕੀਤਿਆਂ ੧੮ ਭਾਰ ਬਣਦੇ ਹਨ; ਇੱਕ ਭਾਰ ਪੰਜ ਮਣ ਕੱਚੇ ਦਾ ਹੈ—ਇਹ ਪੁਰਾਣਾ ਖ਼ਿਆਲ ਚਲਿਆ ਆ ਰਿਹਾ ਹੈ । ਜੂਠਾਰੇ—ਜੂਠੇ, ਕਿਉਂਕਿ ਭੌਰੇ ਆਦਿਕਾਂ ਨੇ ਸੁੰਘੇ ਹੋਏ ਹਨ । ਅਰਪਉ—ਮੈਂ ਭੇਟਾ ਕਰਾਂ । ਤੁਹੀ—ਤੈਨੂੰ ਹੀ । ਢੋਲਾਰੇ—ਝੁਲਾਈਦਾ ਹੈ ।੩।

ਦਸ ਅਠਾ—੧੮ ਪੁਰਾਣ । ਅਠਸਠੇ—੬੮ ਤੀਰਥ । ਵਰਤਨਿ—ਨਿੱਤ ਦੀ ਕਾਰ, ਪਰਚਾ । ਭੋਗ—ਨੈਵੇਦ, ਦੁਧ ਖੀਰ ਆਦਿਕ ਦੀ ਭੇਟਾ ।੪।

**ਅਰਥ** :—ਹੇ ਪ੍ਰਭੂ ! (ਅੰਞਾਣ ਲੋਕ ਮੂਰਤੀਆਂ ਦੀ ਆਰਤੀ ਕਰਦੇ ਹਨ, ਪਰ ਮੇਰੇ ਲਈ) ਤੇਰਾ ਨਾਮ (ਤੇਰੀ) ਆਰਤੀ ਹੈ, ਤੇ ਤੀਰਥਾਂ ਦਾ ਇਸ਼ਨਾਨ ਹੈ । (ਹੇ ਭਾਈ !) ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਹੋਰ ਸਾਰੇ ਅਡੰਬਰ ਕੂੜੇ ਹਨ ।੧।ਰਹਾਉ।

ਤੇਰਾ ਨਾਮ (ਮੇਰੇ ਲਈ ਪੰਡਿਤ ਵਾਲਾ) ਆਸਨ ਹੈ (ਜਿਸ ਉੱਤੇ ਬੈਠ ਕੇ ਉਹ ਮੂਰਤੀ ਦੀ ਪੂਜਾ ਕਰਦਾ ਹੈ), ਤੇਰਾ ਨਾਮ ਹੀ (ਚੰਦਨ ਘਸਾਉਣ ਲਈ) ਸਿਲ ਹੈ, (ਮੂਰਤੀ ਪੂਜਣ ਵਾਲਾ ਮਨੁੱਖ ਸਿਰ ਉੱਤੇ ਕੇਸਰ ਘੋਲ ਕੇ ਮੂਰਤੀ ਉੱਤੇ) ਕੇਸਰ ਛਿੜਕਦਾ ਹੈ, ਪਰ ਮੇਰੇ ਲਈ ਤੇਰਾ ਨਾਮ ਹੀ ਕੇਸਰ ਹੈ । ਹੇ ਮੁਰਾਰਿ ! ਤੇਰਾ ਨਾਮ ਹੀ ਪਾਣੀ ਹੈ, ਨਾਮ ਹੀ ਚੰਦਨ ਹੈ, (ਇਸ ਨਾਮ-ਚੰਦਨ ਨੂੰ ਨਾਮ-ਪਾਣੀ ਨਾਲ) ਘਸਾ ਕੇ, ਤੇਰੇ ਨਾਮ ਦਾ ਸਿਮਰਨ-ਰੂਪ ਚੰਦਨ ਹੀ ਮੈਂ ਤੇਰੇ ਉੱਤੇ ਲਾਉਂਦਾ ਹਾਂ ।੧।

ਹੇ ਪ੍ਰਭੂ ! ਤੇਰਾ ਨਾਮ ਦੀਵਾ ਹੈ, ਨਾਮ ਹੀ (ਦੀਵੇ ਦੀ) ਵੱਟੀ ਹੈ, ਨਾਮ ਹੀ ਤੇਲ ਹੈ, ਜੋ ਲੈ ਕੇ ਮੈਂ (ਨਾਮ-ਦੀਵੇ ਵਿਚ) ਪਾਇਆ ਹੈ; ਮੈਂ ਤੇਰੇ ਨਾਮ ਦੀ ਹੀ ਜੋਤਿ ਜਗਾਈ ਹੈ (ਜਿਸ ਦੀ ਬਰਕਤਿ ਨਾਲ) ਸਾਰੇ ਭਵਨਾਂ ਵਿਚ ਚਾਨਣ ਹੋ ਗਿਆ ਹੈ ।੨।

ਤੇਰਾ ਨਾਮ ਮੈਂ ਧਾਗਾ ਬਣਾਇਆ ਹੈ, ਨਾਮ ਨੂੰ ਹੀ ਮੈਂ ਫੁੱਲ ਤੇ ਫੁੱਲਾਂ ਦੀ ਮਾਲਾ ਬਣਾਇਆ ਹੈ, ਹੋਰ ਸਾਰੀ ਬਨਸਪਤੀ (ਜਿਸ ਤੋਂ ਲੋਕ ਫੁੱਲ ਲੈ ਕੇ ਮੂਰਤੀਆਂ ਅੱਗੇ ਭੇਟ ਧਰਦੇ ਹਨ; ਤੇਰੇ ਨਾਮ ਦੇ ਟਾਕਰੇ ਤੇ) ਜੂਠੀ ਹੈ । (ਇਹ ਸਾਰੀ ਕੁਦਰਤ ਤਾਂ ਤੇਰੀ ਬਣਾਈ ਹੋਈ ਹੈ) ਤੇਰੀ ਪੈਦਾ ਕੀਤੀ ਹੋਈ ਵਿਚੋਂ ਮੈਂ ਤੇਰੇ ਅੱਗੇ ਕੀਹ ਰੱਖਾਂ ? (ਸੋ,) ਮੈਂ ਤੇਰਾ ਨਾਮ-ਰੂਪ ਚੌਰ ਹੀ ਤੇਰੇ ਉਤੇ ਝਲਾਉਂਦਾ ਹਾਂ ।੩।

**ਭਾਵ** :—ਆਰਤੀ ਆਦਿਕ ਦੇ ਅਡੰਬਰ ਕੂੜੇ ਹਨ । ਸਿਮਰਨ ਹੀ ਜ਼ਿੰਦਗੀ ਦਾ ਸਹੀ ਰਸਤਾ ਹੈ ।

ਸਾਰੇ ਸੰਸਾਰ ਦੀ ਨਿੱਤ ਦੀ ਕਾਰ ਤਾਂ ਇਹ ਹੈ ਕਿ (ਤੇਰਾ ਨਾਮ ਭੁਲਾ ਕੇ) ਅਠਾਰਾਂ ਪੁਰਾਣਾਂ ਦੀਆਂ ਕਹਾਣੀਆਂ ਵਿਚ ਪਰਚੇ ਹੋਏ ਹਨ, ਅਠਾਹਠ ਤੀਰਥਾਂ ਦੇ ਇਸ਼ਨਾਨ ਨੂੰ ਹੀ ਪੁੰਨ-ਕਰਮ ਸਮਝ ਬੈਠੇ ਹਨ, ਤੇ, ਇਸ ਤਰ੍ਹਾਂ ਚਾਰ ਖਾਣੀਆਂ ਦੀਆਂ ਜੂਨਾਂ ਵਿਚ ਭਟਕ ਰਹੇ ਹਨ । ਰਵਿਦਾਸ ਆਖਦਾ ਹੈ—ਹੇ ਪ੍ਰਭੂ ! ਤੇਰਾ ਨਾਮ ਹੀ (ਮੇਰੇ ਲਈ) ਤੇਰੀ ਆਰਤੀ ਹੈ ਤੇਰੇ ਸਦਾ ਕਾਇਮ ਰਹਿਣ ਵਾਲੇ ਨਾਮ ਦਾ ਹੀ ਭੋਗ ਮੈਂ ਤੈਨੂੰ ਲਾਉਂਦਾ ਹਾਂ ।੪।੩।

**ਨੋਟ** :—ਜਗਤ ਦੀ ਪੈਦਾਇਸ਼ ਦੇ ਚਾਰ ਵਸੀਲੇ ਮੰਨੇ ਗਏ ਹਨ, ਚਾਰ ਖਾਣਾਂ ਮੰਨੀਆਂ ਗਈਆਂ ਹਨ—ਅੰਡਾ, ਜਿਓਰ, ਸ੍ਵੇਤ, ਉਦਕ । ਅੰਡਜ—ਅੰਡੇ ਤੋਂ ਪੈਦਾ ਹੋਏ ਜੀਵ । ਜੇਰਜ—ਜਿਓਰ ਤੋਂ ਜੰਮੇ ਜੀਵ । ਸੇਤਜ—ਮੁੜ੍ਹਕੇ ਤੋਂ ਪੈਦਾ ਹੋਏ ਜੀਵ । ਉਤਭੁਜ—ਪਾਣੀ ਨਾਲ ਧਰਤੀ ਵਿਚੋਂ ਜੰਮੇ ਹੋਏ ।

**ਨੋਟ** :—ਇਸ ਆਰਤੀ ਤੋਂ ਸਾਫ਼ ਪਰਗਟ ਹੈ ਕਿ ਰਵਿਦਾਸ ਜੀ ਇੱਕ ਪਰਮਾਤਮਾ ਦੇ ਉਪਾਸ਼ਕ ਹਨ । ਲਫ਼ਜ਼ 'ਮੁਰਾਰਿ' (ਜੋ ਕ੍ਰਿਸ਼ਨ ਜੀ ਦਾ ਨਾਮ ਹੈ) ਵਰਤਣ ਤੋਂ ਇਹ ਭੀ ਪ੍ਰਤੱਖ ਹੈ ਕਿ ਉਹ ਸ੍ਰੀ ਰਾਮ ਚੰਦਰ ਜੀ ਦੇ ਉਪਾਸ਼ਕ ਨਹੀਂ ਹਨ, ਜਿਹਾ ਕਿ ਕਈ ਸੱਜਣ ਉਹਨਾਂ ਦੇ ਲਫ਼ਜ਼ "ਰਾਜਾ ਰਾਮ ਚੰਦ" ਵਰਤਣ ਤੋਂ ਸਮਝ ਬੈਠੇ ਹਨ । ਹਰਿ, ਮੁਰਾਰਿ, ਰਾਮ ਆਦਿਕ ਲਫ਼ਜ਼ ਉਹਨਾਂ ਨੇ ਉਸ ਪਰਮਾਤਮਾ ਵਾਸਤੇ ਵਰਤੇ ਹਨ ਜਿਸ ਬਾਰੇ ਉਹ ਕਹਿੰਦੇ ਹਨ "ਤੇਰੋ ਕੀਆ ਤੁਝਹਿ ਕਿਆ ਅਰਪਉ" ।

## ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ

**ੴ ਸਤਿਗੁਰ ਪ੍ਰਸਾਦਿ ॥ ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥ ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ ਰਹਾਉ ॥ ਸੰਕਰਾ ਮਸਤਕਿ ਬਸਤਾ, ਸੁਰਸਰੀ ਇਸਨਾਨ ਰੇ ॥ ਕੁਲ ਜਨ ਮਧੇ ਮਿਲ੍ਯ੍ਯਿੋ ਸਾਰਗਪਾਨ ਰੇ ॥ ਕਰਮ ਕਰਿ ਕਲੰਕੁ ਮਫੀਟਸਿ ਰੀ ॥੧॥ ਬਿਸ੍ਵ ਕਾ ਦੀਪਕੁ ਸ੍ਵਾਮੀ, ਤਾ ਚੇ ਰੇ ਸੁਆਰਥੀ, ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥ ਕਰਮ ਕਰਿ ਅਰੁਣ ਪਿੰਗੁਲਾ ਰੀ ॥੨॥ ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ, ਤੀਰਥਿ ਤੀਰਥਿ ਭ੍ਰਮਤਾ, ਲਹੈ ਨ ਪਾਰੁ ਰੀ ॥ ਕਰਮ ਕਰਿ ਕਪਾਲੁ ਮਫੀਟਸਿ ਰੀ ॥੩॥ ਅੰਮ੍ਰਿਤ, ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥ ਕਰਮ ਕਰਿ ਖਾਰੁ ਮਫੀਟਸਿ ਰੀ ॥੪॥ ਦਾਧੀਲੇ ਲੰਕਾ ਗੜੁ, ਉਪਾੜੀਲੇ ਰਾਵਣ ਬਣੁ, ਸਲਿ ਬਿਸਲਿ ਆਣਿ, ਤੋਖੀਲੇ ਹਰੀ ॥ ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥ ਪੂਰਬਲੋ ਕ੍ਰਿਤ ਕਰਮੁ ਨ ਮਿਟੈ, ਰੀ ਘਰ ਗੇਹਣਿ, ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥ ਬਦਤਿ ਤ੍ਰਿਲੋਚਨ ਰਾਮ ਜੀ ॥੬॥੧॥ {ਪੰਨਾ ੬੯੫}**

**ਪਦ ਅਰਥ** :—ਨਿੰਦਸਿ ਕਾਇ—ਤੂੰ ਕਿਉਂ ਨਿੰਦਦੀ ਹੈਂ ? ਭੂਲੀ ਗਵਾਰੀ—ਹੇ ਭੁੱਲੀ ਹੋਈ ਮੂਰਖ ਜੀਵ-ਇਸਤ੍ਰੀ ! ਦੁਕ੍ਰਿਤੁ—ਪਾਪ । ਸੁਕ੍ਰਿਤੁ—ਕੀਤਾ ਹੋਇਆ ਭਲਾ ਕੰਮ । ਥਾਰੋ—ਤੇਰਾ (ਆਪਣਾ) । ਰੀ—ਹੇ (ਜੀਵ-ਇਸਤ੍ਰੀ) ! ।੧।ਰਹਾਉ।

ਸੰਕਰਾ ਮਸਤਕਿ—ਸ਼ਿਵ ਦੇ ਮੱਥੇ ਉਤੇ । ਸੁਰਸਰੀ—ਗੰਗਾ । ਰੇ—ਹੇ ਭਾਈ ! ਮਧੇ—ਵਿਚ । ਮਿਲ੍ਯ੍ਯਿੋ—ਆ ਕੇ ਮਿਲਿਆ, ਜੰਮਿਆ । ਸਾਰਗਪਾਨ—ਵਿਸ਼ਨੂੰ । ਕਰਮ ਕਰਿ—ਕੀਤੇ ਕਰਮਾਂ ਦੇ ਕਾਰਨ । ਮਫੀਟਸਿ—ਨਾਹ ਫਿੱਟਿਆ, ਨਾਹ ਹਟਿਆ ।੧।

ਬਿਸ੍ਵ—ਸਾਰਾ ਜਗਤ । ਦੀਪਕੁ—ਦੀਵਾ, ਚਾਨਣ ਦੇਣ ਵਾਲਾ । ਰੇ—ਹੇ ਭਾਈ ! ਸੁਆਰਥੀ—ਸਾਰਥੀ, ਰਥਵਾਹੀ, ਰਥ ਚਲਾਣ ਵਾਲਾ । ਪੰਖੀ ਰਾਇ—ਪੰਛੀਆਂ ਦਾ ਰਾਜਾ । ਚੇ—ਦੇ । ਬਾਧਵਾ—ਰਿਸ਼ਤੇਦਾਰ । ਅਰੁਣ—ਪ੍ਰਭਾਤ, ਪਹੁ-ਫੁਟਾਲਾ, ਪ੍ਰਭਾਤ ਦੀ ਲਾਲੀ । ਪੁਰਾਣਕ ਕਥਾ ਅਨੁਸਾਰ 'ਅਰੁਣ' ਗਰੁੜ ਦਾ ਵੱਡਾ ਭਰਾ ਸੀ, ਸੂਰਜ ਦਾ ਰਥਵਾਹੀ ਮਿਥਿਆ ਗਿਆ ਹੈ । ਇਹ ਜਮਾਂਦਰੂ ਹੀ ਪਿੰਗਲਾ ਸੀ ।੨।

ਪਾਤਿਕ—ਪਾਪ । ਹਰਤਾ—ਨਾਸ ਕਰਨ ਵਾਲਾ । ਨਾਥੁ—ਖਸਮ । ਤੀਰਥਿ ਤੀਰਥਿ—ਹਰੇਕ ਤੀਰਥ ਉੱਤੇ । ਪਾਰੁ—ਪਾਰਲਾ ਬੰਨਾ, ਖ਼ਲਾਸੀ । ਕਪਾਲੁ—ਖੋਪਰੀ । ਨੋਟ :—ਪੁਰਾਣਕ ਕਥਾ-ਅਨੁਸਾਰ ਬ੍ਰਹਮਾ ਆਪਣੀ ਲੜਕੀ ਸਰਸ੍ਵਤੀ ਉਤੇ ਮੋਹਿਤ ਹੋ ਗਿਆ, ਸ਼ਿਵ ਜੀ ਨੇ ਉਸ ਦਾ ਪੰਜਵਾਂ ਸਿਰ ਕੱਟ ਦਿੱਤਾ; ਸ਼ਿਵ ਜੀ ਤੋਂ ਇਹ

ਬ੍ਰਹਮ-ਹੱਤਿਆ ਹੋ ਗਈ, ਉਹ ਖੋਪਰੀ ਹੱਥ ਦੇ ਨਾਲ ਚੰਬੜ ਗਈ; ਕਈ ਤੀਰਥਾਂ ਤੇ ਗਏ, ਆਖ਼ਰ ਕਪਾਲ-ਮੋਚਨ ਤੀਰਥ ਉਤੇ ਜਾ ਕੇ ਲੱਥੀ ।੩।

ਸਸੀਅ—ਚੰਦ੍ਰਮਾ । ਧੇਨ—ਗਾਂ । ਕਲਪ ਤਰ—ਕਲਪ ਰੁੱਖ, ਮਨੋ-ਕਾਮਨਾ ਪੂਰੀ ਕਰਨ ਵਾਲਾ ਰੁੱਖ । ਸਿਖਰਿ—{f_ਖਰਿਨੱ ਭਾਵ, ਲੰਮੇ ਕੰਨਾਂ ਵਾਲਾ ੳ ਚੈ :ੁਵਸੱ ਲ਼ੋਨਗ-ਇਓਰੲਦ} ਲੰਮੇ ਕੰਨਾਂ ਵਾਲਾ ਸਤ-ਮੂੰਹਾ ਘੋੜਾ, ਜੋ ਸਮੁੰਦਰ ਵਿਚੋਂ ਨਿਕਲਿਆ, ਜਦੋਂ ਸਮੁੰਦਰ ਨੂੰ ਦੇਵਤਿਆਂ ਨੇ ਰਿੜਕਿਆ । ਸੁਨਾਗਰ—ਬੜਾ ਸਿਆਣਾ ਧਨੰਤਰ ਵੈਦ {ਸ਼ਕਟ. ਧਵ।ਤਰਿ} । ਨਦੀ ਚੇ —ਨਦੀਆਂ ਦੇ । ਖਾਰੁ—ਖਾਰਾ-ਪਨ ।੪।

ਦਾਧੀਲੇ—ਸਾੜ ਦਿੱਤਾ । ਉਪਾੜੀਲੇ—ਪੁੱਟ ਦਿੱਤਾ । ਬਣੁ—ਬਾਗ਼ । ਸਲਿ ਬਿਸਲਿ—ਸੱਲ ਬਿਸੱਲ {ਸ਼ਕਟ. _ ਯ ਵਿ_ ਯਾ} । ਸਲਿ—ਸੱਲ, ਪੀੜ । ਬਿਸਲਿ—ਵਿਸ਼ੱਲ, ਦੂਰ ਕਰਨ ਵਾਲੀ । ਆਣਿ—ਲਿਆ ਕੇ । ਤੋਖੀਲੇ—ਖ਼ੁਸ਼ ਕੀਤਾ ।੫।

ਕ੍ਰਿਤ—ਕੀਤਾ ਹੋਇਆ । ਪੂਰਬਲੇ—ਪਹਿਲਾ, ਪਹਿਲੇ ਜਨਮ ਦਾ । ਘਰ ਗੇਹਣਿ—ਹੇ (ਸਰੀਰ-) ਘਰ ਦੀ ਮਾਲਕ ! ਹੇ ਮੇਰੀ ਜਿੰਦੇ ! ਤਾ ਚੇ—ਤਾਂ ਤੇ । ਮੋਹਿ—ਮੈਂ ।੬।

**ਅਰਥ** :—ਹੇ ਭੁੱਲੜ ਮੂਰਖ ਜਿੰਦੇ ! ਤੂੰ ਪਰਮਾਤਮਾ ਨੂੰ ਕਿਉਂ ਦੋਸ ਦੇਂਦੀ ਹੈਂ ? ਪਾਪ ਪੁੰਨ ਤੇਰਾ ਆਪਣਾ ਕੀਤਾ ਹੋਇਆ ਕੰਮ ਹੈ (ਜਿਸ ਦੇ ਕਾਰਨ ਦੁੱਖ ਸੁਖ ਸਹਾਰਨਾ ਪੈਂਦਾ ਹੈ) ।੧।ਰਹਾਉ।

(ਹੇ ਮੇਰੀ ਜਿੰਦੇ !) ਆਪਣੇ ਕੀਤੇ ਕਰਮਾਂ ਦੇ ਕਾਰਨ (ਚੰਦ੍ਰਮਾ ਦਾ) ਦਾਗ਼ ਨਾਹ ਹਟ ਸਕਿਆ; ਭਾਵੇਂ ਉਹ ਸ਼ਿਵ ਜੀ ਦੇ ਮੱਥੇ ਉੱਤੇ ਵੱਸਦਾ ਹੈ, ਨਿੱਤ ਗੰਗਾ ਵਿਚ ਇਸ਼ਨਾਨ ਕਰਦਾ ਹੈ, ਤੇ ਉਸੇ ਦੀ ਕੁਲ ਵਿਚ ਵਿਸ਼ਨੂ ਜੀ ਨੇ (ਕ੍ਰਿਸ਼ਨ-ਰੂਪ ਧਾਰ ਕੇ) ਜਨਮ ਲਿਆ ।੧।

(ਹੇ ਘਰ-ਗੇਹਣਿ !) ਆਪਣੇ ਕਰਮਾਂ ਕਰਕੇ ਅਰੁਣ ਪਿੰਗਲਾ ਹੀ ਰਿਹਾ, ਭਾਵੇਂ ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਸੂਰਜ ਉਸ ਦਾ ਸੁਆਮੀ ਹੈ, ਉਸ ਸੂਰਜ ਦਾ ਉਹ ਰਥਵਾਹੀ ਹੈ, ਤੇ, ਪੰਛੀਆਂ ਦਾ ਰਾਜਾ ਗਰੁੜ ਉਸ ਦਾ ਰਿਸ਼ਤੇਦਾਰ ਹੈ ।੨।

(ਬ੍ਰਹਮ-ਹੱਤਿਆ ਦੇ) ਕੀਤੇ ਕਰਮ ਅਨੁਸਾਰ (ਸ਼ਿਵ ਜੀ ਦੇ ਹੱਥ ਨਾਲੋਂ) ਖੋਪਰੀ ਨਾਹ ਲਹਿ ਸਕੀ, ਭਾਵੇਂ (ਸ਼ਿਵ ਜੀ) ਸਾਰੇ ਜਗਤ ਦਾ ਨਾਥ (ਸਮਝਿਆ ਜਾਂਦਾ) ਹੈ, (ਹੋਰ ਜੀਵਾਂ ਦੇ) ਅਨੇਕਾਂ ਪਾਪਾਂ ਦਾ ਨਾਸ ਕਰਨ ਵਾਲਾ ਹੈ, ਪਰ ਉਹ ਹਰੇਕ ਤੀਰਥ ਉੱਤੇ ਭਟਕਦਾ ਫਿਰਿਆ, ਤਾਂ ਭੀ (ਉਸ ਖੋਪਰੀ ਤੋਂ) ਖ਼ਲਾਸੀ ਨਹੀਂ ਸੀ ਹੁੰਦੀ ।੩।

(ਹੇ ਮੇਰੀ ਜਿੰਦੇ !) ਆਪਣੇ ਕੀਤੇ (ਮੰਦ-ਕਰਮ) ਅਨੁਸਾਰ (ਸਮੁੰਦਰ ਦਾ) ਖਾਰਾ-ਪਨ ਨਹੀਂ ਹਟ ਸਕਿਆ, ਭਾਵੇਂ ਉਹ ਸਾਰੀਆਂ ਨਦੀਆਂ ਦਾ ਨਾਥ ਹੈ ਤੇ ਉਸ ਵਿਚੋਂ ਅੰਮ੍ਰਿਤ, ਚੰਦ੍ਰਮਾ, ਕਾਮਧੇਨ, ਲੱਛਮੀ, ਕਲਪ-ਰੁੱਖ, ਸੱਤ-ਮੂੰਹਾ ਘੋੜਾ, ਧਨੰਤਰੀ ਵੈਦ (ਆਦਿਕ ਚੌਦਾਂ ਰਤਨ) ਨਿਕਲੇ ਸਨ ।੪।

(ਹੇ ਘਰ-ਗੇਹਣਿ !) ਆਪਣੇ ਕੀਤੇ ਕਰਮਾਂ ਦੇ ਅਧੀਨ (ਹਨੂਮਾਨ ਦੇ ਭਾਗਾਂ ਵਿਚੋਂ) ਉਸ ਦੀ ਨਿੱਕੀ ਜਹੀ ਕੱਛ ਨਾਹ ਹਟ ਸਕੀ, ਭਾਵੇਂ ਉਸ ਨੇ (ਸ੍ਰੀ ਰਾਮ ਚੰਦ੍ਰ ਜੀ ਦੀ ਖ਼ਾਤਰ) ਲੰਕਾ ਦਾ ਕਿਲ੍ਹਾ ਸਾੜਿਆ, ਰਾਵਣ ਦਾ ਬਾਗ਼ ਉਜਾੜ ਦਿੱਤਾ, ਸੱਲ ਦੂਰ ਕਰਨ ਵਾਲੀ ਬੂਟੀ ਲਿਆ ਕੇ ਰਾਮ ਚੰਦ੍ਰ ਜੀ ਨੂੰ ਪ੍ਰਸੰਨ ਹੀ ਕੀਤਾ ।੫।

ਹੇ ਮੇਰੀ ਜਿੰਦੇ ! ਪਿਛਲਾ ਕੀਤਾ ਕੋਈ ਕਰਮ (ਅਵਤਾਰ-ਪੂਜਾ, ਤੀਰਥ-ਇਸ਼ਨਾਨ ਆਦਿਕ ਦੀ ਰਾਹੀਂ) ਮਿਟਦਾ ਨਹੀਂ; ਤਾਹੀਏਂ ਮੈਂ ਤਾਂ ਪਰਮਾਤਮਾ ਦਾ ਨਾਮ ਹੀ ਸਿਮਰਦਾ ਹਾਂ । ਤ੍ਰਿਲੋਚਨ ਆਖਦਾ ਹੈ ਕਿ ਮੈਂ ਤਾਂ

'ਰਾਮ ਰਾਮ' ਹੀ ਜਪਦਾ ਹਾਂ (ਭਾਵ, ਪਰਮਾਤਮਾ ਦੀ ਓਟ ਹੀ ਲੈਂਦਾ ਹਾਂ ਤੇ ਆਪਣੇ ਕਿਸੇ ਕੀਤੇ ਕਰਮ ਕਰ ਕੇ ਆਏ ਦੁੱਖ ਤੋਂ ਪ੍ਰਭੂ ਨੂੰ ਦੋਸ ਨਹੀਂ ਦੇਂਦਾ) ।੬।੧।

ਜ਼ਰੂਰੀ ਨੋਟ :—ਭਗਤ ਤ੍ਰਿਲੋਚਨ ਜੀ ਜਾਤਿ ਦੇ ਬ੍ਰਾਹਮਣ ਸਨ । ਬ੍ਰਾਹਮਣ-ਆਗੂਆਂ ਦੀ ਚਲਾਈ ਹੋਈ ਪਰਪਾਟੀ ਅਨੁਸਾਰ ਲੋਕ ਅਵਤਾਰ-ਪੂਜਾ ਨੂੰ ਹੀ ਸ੍ਰੇਸ਼ਟ ਭਗਤੀ ਮੰਨ ਰਹੇ ਸਨ; ਅਤੇ ਦਾਨ-ਪੁੰਨ ਤੀਰਥ-ਇਸ਼ਨਾਨ ਆਦਿਕ ਕੰਮਾਂ ਨੂੰ ਪਾਪਾਂ ਦੀ ਨਿਵਿਰਤੀ ਤੇ ਸੁਰਗ ਆਦਿਕ ਸੁਖਾਂ ਦੀ ਪ੍ਰਾਪਤੀ ਦਾ ਸਾਧਨ ਸਮਝਦੇ ਸਨ ।

ਪਰ ਇਸ ਸ਼ਬਦ ਦੀ ਰਾਹੀਂ ਭਗਤ ਜੀ ਨੇ ਇਹਨਾਂ ਦੋਹਾਂ ਕੰਮਾਂ ਦਾ ਖੰਡਨ ਕੀਤਾ ਹੈ । ਜਿਨ੍ਹਾਂ ਦੇਵਤਿਆਂ ਤੇ ਅਵਤਾਰਾਂ ਦੀ ਪੂਜਾ ਖ਼ਾਸ ਪ੍ਰਚਲਤ ਹੈ, ਉਹਨਾਂ ਦਾ ਜ਼ਿਕਰ ਸ਼ਬਦ ਦੇ ਚਹੁੰਆਂ ਬੰਦਾਂ ਵਿਚ ਕਰ ਕੇ ਆਖਦੇ ਹਨ :—

੧. ਤੁਸੀ ਵਿਸ਼ਨੂ ਦੀ (ਕ੍ਰਿਸ਼ਨ-ਮੂਰਤੀ ਦੀ) ਪੂਜਾ ਕਰਦੇ ਹੋ ਤੇ ਗੰਗਾ ਵਿਚ ਇਸ਼ਨਾਨ ਕਰਨ ਨੂੰ ਪੁੰਨ-ਕਰਮ ਸਮਝਦੇ ਹੋ । ਪਰ ਤੁਸੀ ਇਹ ਭੀ ਦੱਸਦੇ ਹੋ ਕਿ ਆਪਣੀ ਇਸਤ੍ਰੀ ਅਹੱਲਿਆ ਦੇ ਸੰਬੰਧ ਵਿਚ ਗੋਤਮ ਨੇ ਚੰਦ੍ਰਮਾ ਨੂੰ ਦਾਗ਼ ਲਾ ਦਿੱਤਾ ਸੀ, ਇਹ ਦਾਗ਼ ਚੰਦ੍ਰਮਾ ਦੇ ਮੱਥੇ ਉਤੇ ਉਸ ਦੇ ਕੁਕਰਮ ਦਾ ਕਲੰਕ ਹੈ । ਨਿੱਤ ਦਾ ਗੰਗਾ ਦਾ ਇਸ਼ਨਾਨ ਤੇ ਵਿਸ਼ਨੂ ਜੀ ਦਾ (ਕ੍ਰਿਸ਼ਨ ਰੂਪ ਧਾਰ ਕੇ) ਚੰਦ੍ਰਮਾ ਦੀ ਕੁਲ ਵਿਚ ਜੰਮਣਾ ਭੀ ਚੰਦ੍ਰਮਾ ਦੇ ਉਸ ਕਲੰਕ ਨੂੰ ਅਜੇ ਤਕ ਦੂਰ ਨਹੀਂ ਕਰ ਸਕੇ । ਦੱਸੋ; ਗੰਗਾ ਦੇ ਇਸ਼ਨਾਨ ਨਾਲ ਤੇ ਕ੍ਰਿਸ਼ਨ-ਮੂਰਤੀ ਦੀ ਪੂਜਾ ਕਰ ਕੇ ਤੁਹਾਡੇ ਪਾਪ ਤੇ ਕੁਕਰਮ ਕਿਵੇਂ ਧੁਪ ਜਾਣਗੇ ?

੨. ਤੁਸੀ ਗਰੁੜ ਨੂੰ ਪੰਛੀਆਂ ਦਾ ਰਾਜਾ ਮੰਨਦੇ ਹੋ, ਤੇ, ਦੁਸਹਿਰੇ ਵਾਲੇ ਦਿਨ ਉਸ ਦਾ ਦਰਸ਼ਨ ਕਰਨ ਲਈ ਦੌੜਦੇ ਫਿਰਦੇ ਹੋ; ਸੂਰਜ ਨੂੰ ਦੇਵਤਾ ਜਾਣ ਕੇ ਹਰ ਸੰਗ੍ਰਾਂਦ ਨੂੰ ਉਸ ਦੀ ਪੂਜਾ ਕਰਦੇ ਹੋ । ਵੇਖੋ, ਤੁਸੀ ਪਿੰਗੁਲੇ ਅਰੁਣ ਨੂੰ ਸੂਰਜ ਦਾ ਰਥਵਾਹੀ ਮੰਨਦੇ ਹੋ, ਤੇ; ਗਰੁੜ ਦਾ ਰਿਸ਼ਤੇਦਾਰ ਸਮਝਦੇ ਹੋ । ਜੇ ਗਰੁੜ ਆਪਣੇ ਰਿਸ਼ਤੇਦਾਰ ਦਾ; ਤੇ, ਸੂਰਜ ਆਪਣੇ ਰਥਵਾਹੀ ਦਾ ਅਜੇ ਤਕ ਪਿੰਗੁਲਾ-ਪਨ ਦੂਰ ਨਹੀਂ ਕਰ ਸਕੇ, ਤਾਂ ਇਹ ਦੋਵੇਂ ਤੁਹਾਡਾ ਕੀਹ ਸਵਾਰਨਗੇ ?

੩. ਤੁਸੀ ਇਕ ਟਟੀਹਰੀ ਦੇ ਬੱਚਿਆਂ ਦੀ ਕਰਣੀ ਸੁਣਾ ਕੇ ਦੱਸਦੇ ਹੋ ਕਿ ਟਟੀਹਰੀ ਦੇ ਬੱਚਿਆਂ ਨੂੰ ਰੋੜ੍ਹ ਲੈ ਜਾਣ ਦੇ ਅਪਰਾਧ ਵਿਚ ਸਮੁੰਦਰ ਅੱਜ ਤਕ ਖਾਰਾ ਚਲਿਆ ਆਉਂਦਾ ਹੈ । ਪਰ ਨਾਲ ਹੀ ਤੁਸੀ ਇਹ ਭੀ ਆਖਦੇ ਹੋ ਕਿ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ ਸਨ ਜਿਨ੍ਹਾਂ ਵਿਚ ਕਾਮਧੇਨ ਤੇ ਕਲਪ ਰੁੱਖ ਭੀ ਸਨ, ਤੇ, ਸਮੁੰਦਰ ਵਿਚ ਹੀ ਤੁਸੀ ਵਿਸ਼ਨੂ ਜੀ ਦਾ ਨਿਵਾਸ ਭੀ ਦੱਸਦੇ ਹੋ । ਪਰ ਜੇ ਇਹ ਵਿਸ਼ਨੂ ਜੀ ਕਾਮਧੇਨ ਤੇ ਕਲਪਰੁੱਖ ਅਜੇ ਤਕ ਸਮੁੰਦਰ ਦੇ ਅਪਰਾਧ ਦਾ ਅਸਰ ਨਹੀਂ ਮਿਟਾ ਸਕੇ, ਸਮੁੰਦਰ ਦਾ ਖਾਰਾਪਨ ਨਹੀਂ ਦੂਰ ਕਰ ਸਕੇ, ਤਾਂ ਤੁਸੀ ਇਸੇ ਵਿਸ਼ਨੂ ਜੀ ਦੀ ਪੂਜਾ ਵਿਚੋਂ ਕਿਸ ਲਾਭ ਦੀ ਆਸ ਰੱਖਦੇ ਹੋ ? ਤੁਸੀ ਪੁੰਨ-ਦਾਨ ਦੇ ਆਸਰੇ ਸੁਰਗ ਵਿਚ ਅੱਪੜ ਕੇ ਇਸੇ ਕਾਮਧੇਨ ਤੇ ਕਲਪਰੁੱਖ ਤੋਂ ਮਨ ਦੀਆਂ ਮੁਰਾਦਾਂ ਕਿਵੇਂ ਪੂਰੀਆਂ ਕਰਾ ਲਵੋਗੇ ?

੪. ਤੁਸੀ ਸ੍ਰੀ ਰਾਮ ਚੰਦ੍ਰ ਜੀ ਦੀ ਮੂਰਤੀ ਹੋ, ਤੇ ਆਪ ਹੀ ਆਖਦੇ ਹੋ ਕਿ ਹਨੂੰਮਾਨ ਨੂੰ ਇਹਨਾਂ ਦੀ ਅਤੁੱਟ ਸੇਵਾ ਕਰਨ ਤੇ ਭੀ ਇਕ ਨਿੱਕੀ ਜਿਹੀ ਕੱਛ ਹੀ ਮਿਲੀ । ਕੀ ਤੁਸੀ ਸ੍ਰੀ ਰਾਮ ਚੰਦ੍ਰ ਜੀ ਨੂੰ ਹਨੂੰਮਾਨ ਨਾਲੋਂ ਵਧੀਕ ਪ੍ਰਸੰਨ ਕਰ ਲਵੋਗੇ ?

੫. ਜਿਸ ਸ਼ਿਵ ਜੀ ਨੂੰ ਬਲੀ ਦੇਵ ਸਮਝ ਕੇ ਮੰਦਰਾਂ ਵਿਚ ਟਿਕਾਏ ਸ਼ਿਵ ਦੀ ਪੂਜਾ ਕਰਦੇ ਹੋ, ਉਸੇ ਬਾਬਤ ਇਹ ਭੀ ਆਖਦੇ ਹੋ ਕਿ ਜਦੋਂ ਬ੍ਰਹਮਾ ਆਪਣੀ ਹੀ ਲੜਕੀ ਉਤੇ ਮੋਹਿਤ ਹੋ ਗਿਆ, ਤਾਂ ਸ਼ਿਵ ਜੀ ਨੇ ਉਸ ਦਾ ਇਕ ਸਿਰ ਕੱਟ ਦਿੱਤਾ, ਤੇ, ਇਹ ਸਿਰ ਸ਼ਿਵ ਜੀ ਦੇ ਹੱਥ ਨਾਲ ਜੁੜ ਗਿਆ । ਕਈ ਤੀਰਥਾਂ ਤੇ ਭਟਕਦੇ ਫਿਰੇ, ਸਿਰ ਸ਼ਿਵ ਜੀ ਦੇ ਹੱਥ ਨਾਲੋਂ ਲਹਿੰਦਾ ਹੀ ਨਹੀਂ ਸੀ । ਦੱਸੋ, ਜੋ ਸ਼ਿਵ ਜੀ ਆਪ ਇਤਨੇ ਆਤੁਰ ਤੇ ਦੁਖੀ ਹੋਏ, ਤੁਹਾਡਾ ਕੀਹ ਸਵਾਰਨਗੇ ?

ਆਪਣੀ ਘਰ-ਗੇਹਣਿ ਨੂੰ, ਜਿੰਦ ਨੂੰ ਸੰਬੋਧਨ ਕਰ ਕੇ ਅਵਤਾਰ-ਪੂਜਾ ਨੂੰ ਸਮਝਾਂਦੇ ਹੋਏ ਤ੍ਰਿਲੋਚਨ ਜੀ ਅਖ਼ੀਰ ਤੇ ਆਖਦੇ ਹਨ ਕਿ ਇੱਕ ਪਰਮਾਤਮਾ ਦੀ ਭਗਤੀ ਹੀ ਪਿਛਲੇ ਕੁਕਰਮਾਂ ਦੇ ਸੰਸਕਾਰ ਮਿਟਾਣ ਦੇ ਸਮਰੱਥ ਹੈ ।

ਤ੍ਰਿਲੋਚਨ ਜੀ ਦੇ ਇਸ ਸ਼ਬਦ ਨੂੰ ਗੁਰਮਤਿ ਨਾਲ ਅਜੁੜਵਾਂ ਸਮਝ ਕੇ ਭਗਤ ਬਾਣੀ ਦੇ ਵਿਰੋਧੀ ਸੱਜਣ ਇਸ ਬਾਰੇ ਇਉਂ ਲਿਖਦੇ ਹਨ—"ਇਸ ਸ਼ਬਦ ਵਿਚ ਪੁਰਾਣਕ ਗੱਲਾਂ ਲਿਖ ਕੇ ਕਰਮਾਂ ਨੂੰ ਪ੍ਰਬਲ ਮੰਨਿਆ ਹੈ, ਪਰੰਤੂ ਸ਼ਿਵ ਜੀ ਦੀਆਂ ਜਟਾਂ ਵਿਚ ਦੀ ਗੰਗਾ ਦਾ ਆਉਣਾ ਅਤੇ ਚੰਦ੍ਰਮਾ ਦਾ ਮੱਥੇ ਤੇ ਹੋਣਾ ਅਤੇ ਗਰੁੜ ਉਤੇ ਵਿਸ਼ਨੂੰ ਦੀ ਸਵਾਰੀ ਹੋਣੀ ਆਦਿ ਦੱਸਿਆ ਹੈ । ਇਹ ਸਭ ਖ਼ਿਆਲ ਸ੍ਰਿਸ਼ਟੀ-ਨਿਯਮ ਤੋਂ ਬਿਲਕੁਲ ਉਲਟ ਹੈ ।

ਅਤੇ
"ਇਹ ਝਗੜਾ ਭਗਤ ਜੀ ਅਤੇ ਉਹਨਾਂ ਦੀ ਇਸਤ੍ਰੀ ਦਾ ਹੈ ਜੋ ਨਾਰਾਇਣ ਦੀ ਨਿੰਦਿਆ ਕਰਦੀ ਹੈ । ਇਸ ਸ਼ਬਦ ਨਾਲ ਲੋਕਾਂ ਨੇ ਰੱਬ ਨੂੰ ਇਹਨਾਂ ਦੇ ਘਰ ਰਸੋਈਆ ਬਣ ਕੇ ਰਹਿਣ ਦੀ ਸਾਖੀ ਘੜੀ ਹੈ ।"

ਅਤੇ
"ਇਹਨਾਂ ਦੇ ਨਾਮ ਨਾਲ ਬਹੁਤ ਸਾਰੀਆਂ ਕਥਾਵਾਂ ਭੀ ਲਾਈਆਂ ਹੋਈਆਂ ਹਨ । ਕਹਿੰਦੇ ਹਨ ਕਿ ਇਹਨਾਂ ਦੇ ਘਰ ਰੱਬ ਰਸੋਈਆ ਬਣ ਕੇ ਰੋਟੀਆਂ ਪਕਾਉਂਦਾ ਰਿਹਾ । ਪਰ ਇਹ ਪੁਰਾਣੇ ਮਨ-ਘੜਤ ਮਸਲੇ ਹਨ ।"

ਉਪਰ-ਦਿੱਤੀ ਲਿਖਤ ਵਿਚੋਂ ਤਿੰਨ ਇਤਰਾਜ਼ ਮਿਲਦੇ ਹਨ—(੧) ਭਗਤ ਜੀ ਨੇ ਕਰਮਾਂ ਨੂੰ ਪ੍ਰਬਲ ਮੰਨਿਆ ਹੈ । (੨) ਸ਼ਬਦ ਵਿਚ ਦਿੱਤੀਆਂ ਗੱਲਾਂ ਦਾ ਖ਼ਿਆਲ ਸ੍ਰਿਸ਼ਟੀ-ਨਿਯਮਾਂ ਦੇ ਬਿਲਕੁਲ ਉਲਟ ਹੈ । (੩) ਰੱਬ ਦੇ ਰਸੋਈਆ ਬਣ ਕੇ ਭਗਤ ਜੀ ਦੇ ਘਰ ਰੋਟੀਆਂ ਪਕਾਣ ਵਾਲੀ ਕਹਾਣੀ ਇਕ ਮਨ-ਘੜਤ ਮਸਲਾ ਹੈ ।

ਇਹਨਾਂ ਇਤਰਾਜ਼ਾਂ ਨੂੰ ਰਤਾ ਧੀਰਜ ਨਾਲ ਵਿਚਾਰੀਏ । ਰੱਬ ਦੇ ਰਸੋਈਆ ਬਣਨ ਵਾਲੀ ਕਹਾਣੀ ਬਿਲਕੁਲ ਮਨ-ਘੜਤ ਹੈ । ਨਾਹ ਹੀ ਇਸ ਦਾ ਇਸ ਸ਼ਬਦ ਨਾਲ ਕੋਈ ਜੋੜ ਦਿੱਸਦਾ ਹੈ । ਸ਼ਬਦ ਵਿਚ ਇਸ ਘੜੀ ਕਹਾਣੀ ਦਾ ਕੋਈ ਰਤਾ ਭੀ ਜ਼ਿਕਰ ਨਹੀਂ ਹੈ, ਲੋਕਾਂ ਨੇ ਇਹ ਕਹਾਣੀ ਘੜ ਲਈ ਹੈ । ਇਹ ਕਹਾਣੀ ਮੰਨੀ ਨਹੀਂ ਜਾ ਸਕਦੀ । ਬੱਸ ! ਇਸ ਕਹਾਣੀ ਨੂੰ ਨਾਹ ਮੰਨੀਏ । ਸ਼ਬਦ ਨਾਲ ਰੁੱਸਣ ਦਾ ਕੋਈ ਕਾਰਨ ਨਹੀਂ ਦਿੱਸਦਾ । ਸ਼ਬਦ ਦੇ ਅਰਥ ਦੇ ਹੇਠ ਦਿੱਤੇ ਜ਼ਰੂਰੀ ਨੋਟ ਨੂੰ ਮੁੜ ਗਹੁ ਨਾਲ ਪੜ੍ਹੋ । ਧਾਰਮਿਕ ਆਗੂ ਬ੍ਰਾਹਮਣ ਦੀਆਂ ਚਲਾਈਆਂ ਹੋਈਆਂ ਪੁਰਾਣਕ ਕਹਾਣੀਆਂ ਦਾ ਹਵਾਲਾ ਦੇ ਕੇ ਭਗਤ ਜੀ (ਜੋ ਆਪ ਭੀ ਜਾਤਿ ਦੇ ਬ੍ਰਾਹਮਣ ਹੀ ਹਨ) ਉਹਨਾਂ ਕਹਾਣੀਆਂ ਦੇ ਮੰਨਣ ਵਾਲਿਆਂ ਨੂੰ ਸਮਝਾ ਰਹੇ ਹਨ ਕਿ ਇਸ ਅਵਤਾਰ-ਪੂਜਾ, ਮੂਰਤੀ ਪੂਜਾ ਤੇ ਗੰਗਾ-ਇਸ਼ਨਾਨ ਨੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਨਹੀਂ ਮਿਟਾ ਸਕਣੇ । ਜੇ ਪਿਛਲੇ ਬੰਧਨਾਂ ਵਿਚੋਂ ਖ਼ਲਾਸੀ ਦੀ ਲੋੜ ਹੈ ਤਾਂ ਇਕ ਪਰਮਾਤਮਾ ਦਾ ਨਾਮ ਜਪੋ ।

ਇਹ ਖ਼ਿਆਲ ਨਿਰੋਲ ਗੁਰਮਤਿ ਨਾਲ ਰਲਦਾ ਹੈ । ਪੁਰਾਣਕ ਕਹਾਣੀਆਂ ਮੰਨਣ ਵਾਲਿਆਂ ਨੂੰ ਉਹਨਾਂ ਹੀ ਕਹਾਣੀਆਂ ਦਾ ਹਵਾਲਾ ਦੇ ਕੇ ਸਮਝਾਣਾ ਕੋਈ ਮਾੜੀ ਗੱਲ ਨਹੀਂ ਹੈ । ਸਤਿਗੁਰੂ ਜੀ ਨੇ ਆਪ ਭੀ ਸੈਂਕੜੇ

ਥਾਈਂ ਅਜਿਹੇ ਹਵਾਲੇ ਦਿੱਤੇ ਹਨ । ਮਿਸਾਲ ਦੇ ਤੌਰ ਤੇ ਵੇਖੋ, ਰਾਮਕਲੀ ਕੀ ਵਾਰ ਮਹਲਾ ੩, ਪਉੜੀ ਨੰ: ੧੪, ਪੰਨਾ ੯੫੩; ਸਲੋਕੁ ਮਹਲਾ ੧—

ਸਹੰਸਰ ਦਾਨ ਦੇਇ ਇੰਦ੍ਰੁ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
... ... ... ... ... ...
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
... ... ... ... ... ...
... ... ... ... ... ... ਨਾਨਕ ਦੁਖੀਆ ਸਭੁ ਸੰਸਾਰੁ ।
ਮੰਨੇ ਨਾਉ ਸੋਈ ਜਿਣਿ ਜਾਇ । ਅਉਰੀ ਕਰਮ ਨ ਲੇਖੈ ਲਾਇ ।੧।੧੪।

ਇਥੇ ਕਈ ਪੁਰਾਣਕ ਕਹਾਣੀਆਂ ਦਿੱਤੀਆਂ ਗਈਆਂ ਹਨ । ਇਹਨਾਂ ਕਹਾਣੀਆਂ ਦੇ ਮੰਨਣ ਵਾਲਿਆਂ ਨੂੰ ਇਹਨਾਂ ਕਹਾਣੀਆਂ ਦੀ ਰਾਹੀਂ ਹੀ ਸਮਝਾਂਦੇ ਹਨ ਕਿ "ਮੰਨੇ ਨਾਉ ਸੋਈ ਜਿਣਿ ਜਾਇ" । ਹੂ-ਬ-ਹੂ ਇਹੀ ਤਰੀਕਾ ਭਗਤ ਤ੍ਰਿਲੋਚਨ ਜੀ ਨੇ ਵਰਤਿਆ ਹੈ ।

ਬਾਕੀ ਰਿਹਾ ਇਤਰਾਜ਼ ਕਰਮਾਂ ਦੀ ਪ੍ਰਬਲਤਾ ਦਾ । ਇਸ ਬਾਰੇ ਭੀ ਇੱਕ ਨਹੀਂ, ਸੈਂਕੜੇ ਪ੍ਰਮਾਣ ਗੁਰਬਾਣੀ ਵਿਚ ਮਿਲਦੇ ਹਨ ਕਿ ਕੀਤੇ ਕਰਮਾਂ ਦੇ ਸੰਸਕਾਰ ਮਿਟਾਣ ਲਈ ਇਕੋ ਇੱਕ ਵਸੀਲਾ ਹੈ, ਤੇ, ਉਹ ਹੈ ਪਰਮਾਤਮਾ ਦਾ ਨਾਮ ਸਿਮਰਨਾ । ਮਿਸਾਲ ਦੇ ਤੌਰ ਤੇ ਵੇਖੋ—

(੧) ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ ।੨।੧੭। {ਸਲੋਕ ਮ: ੧, ਸੂਹੀ ਕੀ ਵਾਰ ਮ: ੩

(੨) ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ ॥ {ਪਉੜੀ ੧੭, ਸਾਰੰਗ ਕੀ ਵਾਰ

(੩) ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥ {ਸੂਹੀ ਮ: ੩, ਘਰੁ ੧੦

(੪) ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ ।੧।੪। {ਸਲੋਕ ਮ: ੩, ਵਡਹੰਸ ਕੀ ਵਾਰ

(੪) ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨ੍ਹਿ ।੧।੧੨। {ਸਲੋਕ ਮ: ੩, ਬਿਲਾਵਲ ਕੀ ਵਾਰ

ਘੜੀ ਹੋਈ ਕਹਾਣੀ ਦੇ ਕਾਰਨ ਅਸਾਂ ਸੱਚਾਈ ਤੋਂ ਨਹੀਂ ਰੁੱਸਣਾ । ਭਗਤ ਤ੍ਰਿਲੋਚਨ ਜੀ ਬ੍ਰਾਹਮਣ ਦੇ ਬਣਾਏ ਧਰਮ-ਜਾਲ ਦਾ ਪਾਜ ਖੋਲ੍ਹ ਰਹੇ ਹਨ । ਉਹਨਾਂ ਦੀ ਅਵਾਜ਼ ਨੂੰ ਕਮਜ਼ੋਰ ਕਰਨ ਵਾਸਤੇ ਉਹਨਾਂ ਦੇ ਜੀਵਨ ਨਾਲ ਵਿਅਰਥ ਤੇ ਵਿਰੋਧੀ ਕਹਾਣੀਆਂ ਘੜੀਆਂ ਜਾ ਸਕਦੀਆਂ ਸਨ ।

## ਸ੍ਰੀ ਸੈਣ

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥੧॥ ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥ ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀਂ ਨਿਰੰਜਨੁ ਕਮਲਾਪਾਤੀ ॥੨॥ ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥ ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥੪॥੨॥ {ਪੰਨਾ ੬੯੫}**

**ਪਦ ਅਰਥ** :—ਘ੍ਰਿਤ—ਘਿਉ । ਸਾਜਿ—ਸਾਜ ਕੇ, ਬਣਾ ਕੇ, ਇਕੱਠੀਆਂ ਕਰ ਕੇ । ਵਾਰਨੇ ਜਾਉ—ਮੈਂ ਸਦਕੇ ਜਾਂਦਾ ਹਾਂ । ਕਮਲਾਪਤੀ—ਲੱਛਮੀ ਦਾ ਪਤੀ ਪਰਮਾਤਮਾ ।੧।

ਮੰਗਲੁ—ਆਨੰਦ, ਸੁਖਦਾਈ ਸੁਲੱਖਣੀ ਮਰਯਾਦਾ । ਰਾਜਾ—ਮਾਲਕ । ਕੋ—ਦਾ (ਭਾਵ, ਦਾ ਬਖ਼ਸ਼ਿਆ ਹੋਇਆ) ।੧।ਰਹਾਉ।

ਦੀਅਰਾ—ਸੋਹਣਾ ਜਿਹਾ ਦੀਵਾ । ਨਿਰਮਲ—ਸਾਫ਼ । ਨਿਰੰਜਨੁ—ਮਾਇਆ ਤੋਂ ਰਹਿਤ ।੨।

ਰਾਮਾ ਭਗਤਿ—ਪਰਮਾਤਮਾ ਦੀ ਭਗਤੀ ਦੀ ਰਾਹੀਂ । ਰਾਮਾਨੰਦੁ—{ਰਾਮ+ਆਨੰਦ} ਪਰਮਾਤਮਾ (ਦੇ ਮੇਲ) ਦਾ ਆਨੰਦ । ਪੂਰਨ—ਸਰਬ-ਵਿਆਪਕ । ਬਖਾਨੈ—ਉਚਾਰਦਾ ਹੈ, ਗੱਲਾਂ ਕਰਦਾ ਹੈ ।੩।

ਮਦਨ ਮੂਰਤਿ—ਉਹ ਮੂਰਤਿ ਜਿਸ ਨੂੰ ਵੇਖ ਕੇ ਮਸਤੀ ਆ ਜਾਏ, ਸੋਹਣੇ ਸਰੂਪ ਵਾਲਾ । ਭੈ ਤਾਰਿ—ਡਰਾਂ ਤੋਂ ਪਾਰ ਲੰਘਾਉਣ ਵਾਲਾ । ਗੋਬਿੰਦ—{ਗੋ-ਸ੍ਰਿਸ਼ਟੀ । ਬਿੰਦ—ਜਾਨਣਾ, ਸਾਰ ਲੈਣੀ} ਸ੍ਰਿਸ਼ਟੀ ਦੀ ਸਾਰ ਲੈਣ ਵਾਲਾ । ਭਣੈ—ਆਖਦਾ ਹੈ । ਭਜੁ—ਸਿਮਰ । ਪਰਮਾਨੰਦੇ—ਪਰਮ ਅਨੰਦ ਮਾਣਨ ਵਾਲੇ ਨੂੰ ।੪।

**ਅਰਥ** :—ਹੇ ਮਾਇਆ ਦੇ ਮਾਲਕ ਪ੍ਰਭੂ ! ਮੈਂ ਤੈਥੋਂ ਸਦਕੇ ਜਾਂਦਾ ਹਾਂ (ਤੈਥੋਂ ਸਦਕੇ ਜਾਣਾ ਹੀ) ਧੂਪ ਦੀਵੇ ਤੇ ਘਿਉ (ਆਦਿਕ) ਸਮੱਗ੍ਰੀ ਇਕੱਠੇ ਕਰ ਕੇ ਤੇਰੀ ਆਰਤੀ ਕਰਨੀ ਹੈ ।੧।

ਹੇ ਹਰੀ ! ਹੇ ਰਾਜਨ ! ਹੇ ਰਾਮ ! ਤੇਰੀ ਮਿਹਰ ਨਾਲ (ਮੇਰੇ ਅੰਦਰ) ਸਦਾ (ਤੇਰੇ ਨਾਮ-ਸਿਮਰਨ ਦਾ) ਅਨੰਦ ਮੰਗਲ ਹੋ ਰਿਹਾ ਹੈ ।੧।ਰਹਾਉ।

ਹੇ ਕਮਲਾਪਤੀ ! ਤੂੰ ਨਿਰੰਜਨ ਹੀ ਮੇਰੇ ਲਈ (ਆਰਤੀ ਕਰਨ ਲਈ) ਸੋਹਣਾ ਚੰਗਾ ਦੀਵਾ ਤੇ ਸਾਫ਼ ਸੁਥਰੀ ਵੱਟੀ ਹੈਂ ।੨।

ਜੋ ਮਨੁੱਖ ਸਰਬ-ਵਿਆਪਕ ਪਰਮ ਆਨੰਦ-ਰੂਪ ਪ੍ਰਭੂ ਦੇ ਗੁਣ ਗਾਂਦਾ ਹੈ, ਉਹ ਪ੍ਰਭੂ ਦੀ ਭਗਤੀ ਦੀ ਬਰਕਤਿ ਨਾਲ ਉਸ ਦੇ ਮਿਲਾਪ ਦਾ ਆਨੰਦ ਮਾਣਦਾ ਹੈ ।੩।

ਸੈਣ ਆਖਦਾ ਹੈ—(ਹੇ ਮੇਰੇ ਮਨ !) ਉਸ ਪਰਮ-ਆਨੰਦ ਪਰਮਾਤਮਾ ਦਾ ਸਿਮਰਨ ਕਰ, ਜੋ ਸੋਹਣੇ ਸਰੂਪ ਵਾਲਾ ਹੈ, ਜੋ (ਸੰਸਾਰ ਦੇ) ਡਰਾਂ ਤੋਂ ਪਾਰ ਲੰਘਾਣ ਵਾਲਾ ਹੈ ਤੇ ਜੋ ਸ੍ਰਿਸ਼ਟੀ ਦੀ ਸਾਰ ਲੈਣ ਵਾਲਾ ਹੈ ।੪।੨।

ਨੋਟ :—ਇਸ ਸ਼ਬਦ ਨੂੰ ਗੁਰਮਤਿ ਦੇ ਉਲਟ ਸਮਝਣ ਦਾ ਭੁਲੇਖਾ ਖਾ ਕੇ ਵਿਰੋਧੀ ਸੱਜਣ ਜੀ ਨੇ ਇਸ ਬਾਰੇ ਇਉਂ ਲਿਖਿਆ ਹੈ—

"ਉਕਤ ਸ਼ਬਦ ਦੁਆਰਾ ਭਗਤ ਜੀ ਨੇ ਆਪਣੇ ਗੁਰੂ ਗੁਸਾਈਂ ਰਾਮਾਨੰਦ ਜੀ ਅੱਗੇ ਆਰਤੀ ਉਤਾਰੀ ਹੈ । ('ਮਦਨ ਮੂਰਤਿ' ਵਿਸ਼ਨੂ ਜੀ ਹਨ, ਭਗਤ ਜੀ ਪੱਕੇ ਵੈਸ਼ਨਵ ਸਨ) ਪਰੰਤੂ ਗੁਰਮਤਿ ਅੰਦਰ 'ਗਗਨ ਮੈ ਥਾਲੁ' ਵਾਲੇ ਸ਼ਬਦ ਵਿਚ ਭਗਤ ਵਾਲੀ ਆਰਤੀ ਦਾ ਖੰਡਨ ਹੈ । ਦੀਵੇ ਮਚਾ ਕੇ ਆਰਤੀ ਕਰਨ ਵਾਲੇ ਮਹਾ ਅਗਿਆਨੀ ਦੱਸੇ ਹਨ । ਨਾਲ ਲੱਗਦੇ ਇਹ ਭੀ ਹੁਕਮ ਹੈ 'ਕਿਸਨ ਬਿਸਨ ਕਬਹੂੰ ਨ ਧਿਆਊ' । ਇਸ ਕਰ ਕੇ ਸਾਬਤ ਹੋਇਆ ਕਿ ਭਗਤ ਸੈਣ ਜੀ ਦੀ ਰਚਨਾ ਗੁਰੂ-ਆਸ਼ੇ ਦੇ ਉੱਕੀ ਵਿਰੁੱਧ ਹੈ ।"

ਇਸ ਸ਼ਬਦ ਨੂੰ ਗੁਰਮਤਿ ਦੇ ਵਿਰੁੱਧ ਸਮਝਣ ਵਾਲੇ ਸੱਜਣ ਜੀ ਨੇ ਭਗਤ ਜੀ ਬਾਰੇ ਤਿੰਨ ਗੱਲਾਂ ਦੱਸੀਆਂ ਹਨ— (੧) ਇਸ ਸ਼ਬਦ ਦੀ ਰਾਹੀਂ ਸੈਣ ਜੀ ਨੇ ਆਪਣੇ ਗੁਰੂ ਰਾਮਾਨੰਦ ਜੀ ਦੀ ਆਰਤੀ ਉਤਾਰੀ ਹੈ । (੨) ਭਗਤ ਜੀ ਪੱਕੇ ਵੈਸ਼ਨੋ ਸਨ । (੩) ਦੀਵੇ ਮਚਾ ਕੇ ਆਰਤੀ ਕਰਨ ਵਾਲਾ ਮਹਾਂ ਅਗਿਆਨੀ ਹੈ ।

ਪਰ ਅਚਰਜ ਗੱਲ ਇਹ ਹੈ ਕਿ ਇਸ ਸ਼ਬਦ ਵਿਚ ਇਹਨਾਂ ਤਿੰਨਾਂ ਦੂਸ਼ਣਾਂ ਵਿਚੋਂ ਇੱਕ ਭੀ ਨਹੀਂ ਲੱਭਦਾ । ਵਿਚਾਰ ਕੇ ਵੇਖੀਏ—

(੧) ਜਿਸ ਦੀ ਉਸਤਤਿ ਇੱਥੇ ਕਰ ਰਹੇ ਹਨ, ਉਸ ਵਾਸਤੇ ਸੈਣ ਜੀ ਨੇ ਹੇਠ-ਲਿਖੇ ਲਫ਼ਜ਼ ਵਰਤੇ ਹਨ—ਕਮਲਾਪਤੀ, ਹਰਿ, ਰਾਜਾ ਰਾਮ, ਨਿਰੰਜਨ, ਪੂਰਨ, ਪਰਮਾਨੰਦ, ਮਦਨ-ਮੂਰਤਿ, ਭੈ-ਤਾਰਿ, ਗੋਬਿੰਦ । ਇਹਨਾਂ ਲਫ਼ਜ਼ਾਂ ਵਿਚ ਸੈਣ ਜੀ ਦੇ ਗੁਰੂ ਦਾ ਕੋਈ ਜ਼ਿਕਰ ਨਹੀਂ ਹੈ ।

ਇਉਂ ਜਾਪਦਾ ਹੈ ਕਿ ਸ਼ੱਕ ਕਰਨ ਵਾਲੇ ਸੱਜਣ ਨੇ ਸ਼ਬਦ ਦੇ ਤੀਜੇ ਬੰਦ ਵਿਚ ਵਰਤੇ ਲਫ਼ਜ਼ 'ਰਾਮਾਨੰਦ' ਤੋਂ ਉਕਾਈ ਖਾਧੀ ਹੈ । ਇਸ ਤੁਕ ਦਾ ਅਰਥ ਇਉਂ ਹੈ—ਜੋ ਮਨੁੱਖ ਸਰਬ ਵਿਆਪਕ ਪਰਮ ਆਨੰਦ-ਸਰੂਪ ਪ੍ਰਭੂ ਦੇ ਗੁਣ ਗਾਂਦਾ ਹੈ, ਉਹ ਪ੍ਰਭੂ ਦੀ ਭਗਤੀ ਦੀ ਬਰਕਤਿ ਨਾਲ ਉਸ ਰਾਮ ਦੇ ਮਿਲਾਪ ਦਾ ਆਨੰਦ ਮਾਣਦਾ ਹੈ (ਵੇਖੋ ਸ਼ਬਦ ਦੇ ਨਾਲ ਦਿੱਤੇ ਪਦ-ਅਰਥਾਂ ਨੂੰ) ।

(੨) ਲਫ਼ਜ਼ 'ਮਦਨ ਮੂਰਤਿ' ਦੇ ਵਰਤਣ ਤੋਂ, ਭਗਤ ਜੀ ਨੂੰ ਵੈਸ਼ਨਵ ਸਮਝਣ ਵਿਚ ਭੀ ਉਕਾਈ ਹੀ ਖਾਧੀ ਗਈ ਹੈ । ਲਫ਼ਜ਼ 'ਮਦਨ' ਦਾ ਅਰਥ ਹੈ 'ਖੇੜਾ, ਖ਼ੁਸ਼ੀ, ਹੁਲਾਰਾ ਪੈਦਾ ਕਰਨ ਵਾਲਾ' (ਵੇਖੋ ਪਦ-ਅਰਥ) ।

(੩) ਸ਼ਬਦ ਦੇ ਬੰਦ ਨੰ: ੧ ਅਤੇ ੨ ਤੋਂ ਸੈਣ ਜੀ ਨੂੰ ਦੀਵੇ ਮਚਾ ਕੇ ਆਰਤੀ ਕਰਨ ਵਾਲਾ ਸਮਝਿਆ ਗਿਆ ਹੈ, ਪਰ ਉਹ ਤਾਂ ਆਖਦੇ ਹਨ—ਹੇ ਕਮਲਾਪਤੀ ! ਮੈਂ ਤੈਥੋਂ ਸਦਕੇ ਜਾਂਦਾ ਹਾਂ, ਇਹੀ ਧੂਪ, ਦੀਵੇ ਤੇ ਘਿਉ (ਆਦਿਕ) ਸਮੱਗ੍ਰੀ ਇਕੱਠੀ ਕਰ ਕੇ ਤੇਰੀ ਆਰਤੀ ਕਰਨੀ ਹੈ ।੧। ਹੇ ਕਮਲਾਪਤੀ ! ਤੂੰ ਨਿਰੰਜਨ ਹੀ ਮੇਰੇ ਵਾਸਤੇ (ਆਰਤੀ ਕਰਨ ਲਈ) ਸੋਹਣਾ ਚੰਗਾ ਦੀਵਾ ਤੇ ਸਾਫ਼-ਸੁਥਰੀ ਵੱਟੀ ਹੈਂ ।੨।

ਸੋ, ਘਟ ਤੋਂ ਘਟ ਇਸ ਸ਼ਬਦ ਤੋਂ ਤਾਂ ਇਹ ਸਾਬਤ ਨਹੀਂ ਹੁੰਦਾ ਕਿ ਭਗਤ ਸੈਣ ਜੀ ਦੀ ਰਚਨਾ ਗੁਰੂ ਆਸ਼ੇ ਦੇ ਕਿਤੇ ਰਤਾ ਭੀ ਵਿਰੁੱਧ ਹੈ ।

**ਪੀਪਾ ॥**

**ਕਾਯਉ ਦੇਵਾ ਕਾਇਅਉ ਦੇਵਲ, ਕਾਇਅਉ ਜੰਗਮ ਜਾਤੀ ॥ ਕਾਇਅਉ ਧੂਪ ਦੀਪ ਨਈਬੇਦਾ, ਕਾਇਅਉ ਪੂਜਉ ਪਾਤੀ ॥੧॥ ਕਾਇਆ ਬਹੁ ਖੰਡ ਖੋਜਤੇ, ਨਵ ਨਿਧਿ ਪਾਈ ॥ ਨਾ ਕਛੁ ਆਇਬੋ, ਨਾ ਕਛੁ ਜਾਇਬੋ, ਰਾਮ ਕੀ ਦੁਹਾਈ ॥੧॥ ਰਹਾਉ ॥ ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥ ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ ॥੨॥੩॥ {ਪੰਨਾ ੬੯੫}**

**ਪਦ ਅਰਥ** :—ਕਾਯਉ—ਕਾਯਾ ਹੀ, ਕਾਇਆਂ ਹੀ, ਸਰੀਰ । ਕਾਇਅਉ—ਕਾਇਆ ਹੀ । ਦੇਵਲ—{ਸ਼ਕਟ. ਦੇਵ+ਆਲਯ} ਦੇਵਾਲਾ, ਮੰਦਰ । ਜੰਗਮ—ਸ਼ਿਵ-ਉਪਾਸ਼ਕ ਰਮਤੇ ਜੋਗੀ, ਜਿਨ੍ਹਾਂ ਨੇ ਸਿਰ ਉਤੇ ਮੋਰਾਂ ਦੇ ਖੰਭ ਬੱਧੇ ਹੁੰਦੇ ਹਨ । ਜਾਤੀ—ਜਾੜ੍ਰੀ । ਨਈਬੇਦਾ—ਦੁੱਧ ਦੀ ਖੀਰ ਆਦਿਕ ਸੁਆਦਲੇ ਭੋਜਨ, ਜੋ ਮੂਰਤੀ ਦੀ ਭੇਟ ਕੀਤੇ ਜਾਣ । ਪੂਜਉ—ਮੈਂ ਪੂਜਦਾ ਹਾਂ । ਪਤੀ—ਪੱਤਰ (ਆਦਿਕ ਭੇਟ ਧਰ ਕੇ) ।੧।

ਬਹੁ ਖੰਡ—ਦੇਸ ਦੇਸਾਂਤਰ । ਨਵ ਨਿਧਿ—(ਨਾਮ-ਰੂਪ) ਨੌ ਖ਼ਜ਼ਾਨੇ । ਆਇਬੋ—ਜੰਮੇਗਾ । ਜਾਇਬੋ—ਮਰੇਗਾ । ਦੁਹਾਈ—ਤੇਜ ਪ੍ਰਤਾਪ ।੧।ਰਹਾਉ।

ਪਿੰਡੇ—ਸਰੀਰ ਵਿਚ । ਪਾਵੈ—ਲੱਭ ਲੈਂਦਾ ਹੈ । ਪ੍ਰਣਵੈ—ਬੇਨਤੀ ਕਰਦਾ ਹੈ । ਪਰਮ ਤਤੁ—ਪਰਮ ਆਤਮਾ, ਪਰਮਾਤਮਾ, ਸਭ ਤੋਂ ਵੱਡੀ ਅਸਲੀਅਤ, ਪਰਲੇ ਤੋਂ ਪਰਲਾ ਤੱਤ, ਸ੍ਰਿਸ਼ਟੀ ਦਾ ਅਸਲ ਸੋਮਾ । ਲਖਾਵੈ—ਜਣਾਉਂਦਾ ਹੈ ।੨।੧।

**ਅਰਥ** :—ਦੇਸ ਦੇਸਾਂਤਰਾਂ ਨੂੰ ਖੋਜ ਕੇ (ਆਖ਼ਰ ਆਪਣੇ) ਸਰੀਰ ਦੇ ਅੰਦਰ ਹੀ ਮੈਂ ਪ੍ਰਭੂ ਦਾ ਨਾਮ-ਰੂਪ ਨੌ ਨਿਧੀ ਲੱਭ ਲਈ ਹੈ, (ਹੁਣ ਮੇਰੀ ਕਾਇਆਂ ਵਿਚ) ਪਰਮਾਤਮਾ (ਦੀ ਯਾਦ) ਦਾ ਹੀ ਤੇਜ-ਪ੍ਰਤਾਪ ਹੈ, (ਉਸ ਦੀ ਬਰਕਤਿ ਨਾਲ ਮੇਰੇ ਲਈ) ਨਾ ਕੁਝ ਜੰਮਦਾ ਹੈ ਨਾਹ ਮਰਦਾ ਹੈ (ਭਾਵ, ਮੇਰਾ ਜਨਮ ਮਰਨ ਮਿਟ ਗਿਆ ਹੈ) ।੧।ਰਹਾਉ।

(ਸੋ) ਕਾਇਆਂ (ਦੀ ਖੋਜ) ਹੀ ਮੇਰਾ ਦੇਵਤਾ ਹੈ (ਜਿਸ ਦੀ ਮੈਂ ਆਰਤੀ ਕਰਨੀ ਹੈ), ਸਰੀਰ (ਦੀ ਖੋਜ) ਹੀ ਮੇਰਾ ਮੰਦਰ ਹੈ (ਜਿਥੇ ਮੈਂ ਸਰੀਰ ਅੰਦਰ ਵੱਸਦੇ ਪ੍ਰਭੂ ਦੀ ਆਰਤੀ ਕਰਦਾ ਹਾਂ), ਕਾਇਆਂ (ਦੀ ਖੋਜ) ਹੀ ਮੈਂ ਜੰਗਮ ਅਤੇ ਜਾਤ੍ਰੂ ਲਈ (ਤੀਰਥ ਦੀ ਜਾਤ੍ਰਾ ਹੈ) । ਸਰੀਰ (ਦੀ ਖੋਜ) ਹੀ (ਮੇਰੇ ਵਾਸਤੇ ਮੇਰੇ ਅੰਦਰ ਵੱਸਦੇ ਦੇਵਤੇ ਲਈ) ਧੂਪ ਦੀਪ ਤੇ ਨੈਵੇਦ ਹੈ, ਕਾਇਆ ਦੀ ਖੋਜ (ਕਰ ਕੇ) ਹੀ, ਮੈਂ ਮਾਨੋ, ਪੱਤਰ ਭੇਟ ਰੱਖ ਕੇ (ਆਪਣੇ ਅੰਦਰ ਵੱਸਦੇ ਇਸ਼ਟ ਦੇਵ ਦੀ) ਪੂਜਾ ਕਰ ਰਿਹਾ ਹਾਂ ।੧।

ਪੀਪਾ ਬੇਨਤੀ ਕਰਦਾ ਹੈ—ਜੋ ਸ੍ਰਿਸ਼ਟੀ ਦਾ ਰਚਣਹਾਰ ਪਰਮਾਤਮਾ ਸਾਰੇ ਬ੍ਰਹਮੰਡ ਵਿਚ (ਵਿਆਪਕ) ਹੈ ਉਹੀ (ਮਨੁੱਖਾ) ਸਰੀਰ ਵਿਚ ਹੈ, ਜੋ ਮਨੁੱਖ ਖੋਜ ਕਰਦਾ ਹੈ ਉਹ ਉਸ ਨੂੰ ਲੱਭ ਲੈਂਦਾ ਹੈ, ਜੇ ਸਤਿਗੁਰੂ ਮਿਲ ਪਏ ਤਾਂ (ਅੰਦਰ ਹੀ) ਦਰਸ਼ਨ ਕਰਾ ਦੇਂਦਾ ਹੈ ।੨।੧।

**ਨੋਟ** :—ਮੂਰਤੀ-ਪੂਜਾ ਦੇ ਘੁੱਪ ਹਨੇਰੇ ਵਿਚ ਕਿਤੇ ਟਾਵੇਂ ਟਾਵੇਂ ਪ੍ਰਭੂ-ਸਿਮਰਨ ਦੀ ਇਹ ਲੋ ਹੋ ਰਹੀ ਸੀ । ਸਤਿਗੁਰੂ ਨਾਨਕ ਦੇਵ ਜੀ ਨੇ ਭਾਰਤ ਦੇ ਸਾਰੇ ਉਹ ਅਸਥਾਨ ਫਿਰ ਕੇ ਵੇਖੇ ਜੋ ਧਰਮ-ਪ੍ਰਚਾਰ ਦਾ ਸੋਮਾ ਅਖਵਾਂਦੇ ਸਨ । ਇਹ ਭਗਤ ਆਪੋ ਆਪਣੇ ਵਤਨ ਵਿਚ ਬੈਠੇ ਕੁਰਾਹੇ ਜਾ ਰਹੇ ਬੰਦਿਆਂ ਨੂੰ ਪ੍ਰਭੂ-ਭਗਤੀ ਦਾ ਚਾਨਣ ਦੇਣ ਦੇ ਜਤਨ ਕਰਦੇ ਰਹੇ । ਇਹ ਹੋ ਨਹੀਂ ਸੀ ਸਕਦਾ ਕਿ ਰੱਬੀ ਨੂਰ ਦੇ ਆਸ਼ਿਕ ਸਤਿਗੁਰੂ ਜੀ ਦੀਆਂ ਨਜ਼ਰਾਂ ਤੋਂ ਉਹ ਚਾਨਣ, ਜਿਸ ਨੂੰ ਉਹ ਆਪ ਪਿਆਰ ਕਰਨ ਵਾਲੇ ਸਨ, ਉਹਲੇ ਰਹਿ ਜਾਂਦਾ, ਜਦੋਂ ਕਿ ਉਹ ਸਾਰੇ ਭਾਰਤ ਵਿਚ ਇਹੀ ਚਾਨਣ ਅਪੜਾਣ ਲਈ ਪੂਰੇ ਅੱਠ ਸਾਲ ਕਈ ਔਖ ਸਹਾਰ ਸਹਾਰ ਕੇ ਫਿਰਦੇ ਰਹੇ ।

**ਨੋਟ** :—ਇਸ ਸ਼ਬਦ ਵਿਚ ਭਗਤ ਪੀਪਾ ਜੀ ਮੂਰਤੀ-ਪੂਜਾ ਦਾ ਖੰਡਨ ਕਰਦੇ ਹਨ ਤੇ ਆਖਦੇ ਹਨ ਕਿ ਮੰਦਰ ਵਿਚ ਅਸਥਾਪਨ ਕੀਤੇ ਦੇਵਤੇ ਨੂੰ ਧੂਪ, ਦੀਵੇ ਤੇ ਨਈਵੇਦ ਪੱਤ੍ਰ ਆਦਿਕਾਂ ਦੀ ਭੇਟ ਰੱਖ ਕੇ ਪੂਜਣ ਦੇ ਥਾਂ ਸਰੀਰ-ਮੰਦਰ ਵਿਚ ਵੱਸਦੇ ਰਾਮ ਨੂੰ ਸਿਮਰੋ ।

ਹਰੇਕ ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਸੋ, 'ਰਹਾਉ' ਦੀ ਤੁਕ ਤੋਂ ਸ਼ੁਰੂ ਕੀਤਿਆਂ ਭਗਤ ਪੀਪਾ ਜੀ ਦੇ ਸ਼ਬਦ ਦਾ ਭਾਵ ਇਉਂ ਬਣਦਾ ਹੈ—ਜਿਸ ਮਨੁੱਖ ਦੇ ਸਰੀਰ ਵਿਚ ਰਾਮ ਦੀ ਯਾਦ ਦੀ ਦੁਹਾਈ ਮੱਚ ਜਾਂਦੀ ਹੈ, ਉਹ ਦੇਸ ਦੇਸਾਂਤਰਾਂ ਦੇ ਤੀਰਥਾਂ ਤੇ ਮੰਦਰਾਂ ਵਲ ਭਟਕਣ ਦੇ ਥਾਂ ਰਾਮ ਨੂੰ ਆਪਣੇ ਸਰੀਰ ਵਿਚ ਹੀ ਲੱਭ ਲੈਂਦਾ ਹੈ । ਸੋ, ਉਸ ਰਾਮ ਨੂੰ ਆਪਣੇ ਸਰੀਰ ਦੇ ਅੰਦਰ ਲੱਭੋ, ਇਹੀ ਅਸਲ ਦੇਵਤੇ ਦੀ ਭਾਲ ਹੈ, ਇਹੀ ਅਸਲ ਮੰਦਰ ਹੈ, ਇਹੀ ਅਸਲ ਪੂਜਾ ਹੈ । ਪਰ ਉਸ ਪਰਮ-ਤੱਤ (ਪਰਮਾਤਮਾ) ਨੂੰ ਨਿਰਾ ਆਪਣੇ ਸਰੀਰ ਵਿਚ ਹੀ ਨਾਹ ਸਮਝ ਰੱਖਣਾ, ਸਾਰੇ ਬ੍ਰਹਮੰਡ ਵਿਚ ਭੀ ਉਹੀ ਵੱਸਦਾ ਵੇਖੋ । ਇਹ ਸੂਝ ਸਤਿਗੁਰੂ ਪਾਸੋਂ ਮਿਲਦੀ ਹੈ ।

ਭਗਤ ਜੀ ਨੇ ਇਸ ਸ਼ਬਦ ਵਿਚ ਹੇਠ-ਲਿਖੀਆਂ ਚਾਰ ਗੱਲਾਂ ਤੇ ਜ਼ੋਰ ਦਿੱਤਾ ਹੈ—(੧) ਪਰਮਾਤਮਾ ਦੀ ਯਾਦ, ਸਾਧਾਰਨ ਯਾਦ ਨਹੀਂ ਸਗੋਂ ਪਰਮਾਤਮਾ ਦੀ ਦੁਹਾਈ ਪਰਮਾਤਮਾ ਦੀ ਤੀਬਰ ਯਾਦ; (੨) ਪਰਮਾਤਮਾ ਦੀ ਯਾਦ ਹੀ ਅਸਲੀ ਦੇਵ-ਪੂਜਾ ਹੈ; (੩) ਉਹ ਪਰਮਾਤਮਾ ਹਰੇਕ ਮਨੁੱਖ ਦੇ ਅੰਦਰ ਵੱਸਦਾ ਹੈ, ਸਾਰੀ ਸ੍ਰਿਸ਼ਟੀ ਵਿਚ ਭੀ

ਵੱਸਦਾ ਹੈ, ਤੇ ਸਾਰੀ ਸ੍ਰਿਸ਼ਟੀ ਦਾ ਰਚਣਹਾਰਾ ਹੈ; (੪) ਸਤਿਗੁਰੂ ਹੀ ਪਰਮਾਤਮਾ ਨਾਲ ਮਿਲਾਪ ਕਰਾ ਸਕਦਾ ਹੈ ।

ਪਰ ਵਿਰੋਧੀ ਸੱਜਣ ਜੀ ਇਸ ਸ਼ਬਦ ਨੂੰ ਗੁਰਮਤਿ ਦੇ ਉਲਟ ਸਮਝਦੇ ਹੋਏ ਇਸ ਬਾਰੇ ਇਉਂ ਲਿਖਦੇ ਹਨ :—

"ਇਹ ਸ਼ਬਦ ਵੇਦਾਂਤ ਮਤ ਦਾ ਹੈ ਅਰੁ ਗੋਸਾਈਂ ਰਾਮਾਨੰਦ ਜੀ ਦੀ ਰਚਨਾ ਨਾਲ ਮਿਲਦਾ ਜੁਲਦਾ ਹੈ, ਮਾਨੋ, ਦੋਵੇਂ ਸ਼ਬਦ ਇੱਕ ਦੀ ਰਚਨਾ ਹਨ । ਭਗਤ ਜੀ ਕਾਇਆਂ ਵਿਚ ਰੱਬ ਮੰਨਦੇ ਹਨ । ਮੈਂ ਬ੍ਰਹਮ ਹਾਂ (ਅਹੰ ਬ੍ਰਹਮ ਅਸਮੀ) ਦਾ ਸਿੱਧਾਂਤ ਹੈ । ਇਸ ਸ਼ਬਦ ਅੰਦਰ ਪ੍ਰੇਮਾ ਭਗਤੀ ਦਾ ਲੇਸ ਬਿਲਕੁਲ ਨਹੀਂ, ਕੇਵਲ ਗਿਆਨ ਵਿਚਾਰ ਚਰਚਾ ਹੈ । ਵੇਦਾਂਤੀ ਮੂੰਹ ਜ਼ਬਾਨੀ ਲੇਖਾ ਪੱਤਾ ਨਿਬੇੜ ਕੇ ਆਪਣੇ ਆਪ ਨੂੰ ਹੀ ਰੱਬ ਕਲਪਤ ਕਰਦੇ ਹਨ, ਪਰ ਗੁਰਮਤਿ ਅੰਦਰ ਇਸ ਆਸ਼ੇ ਦਾ ਪੂਰਨ ਤੌਰ ਪਰ ਖੰਡਨ ਹੈ । ਵੇਦਾਂਤ ਮਤ ਹਉਮੈ ਹੰਕਾਰ ਦੀ ਗਠੜੀ ਹੈ । ਗੁਰਮਤਿ ਅਤੇ ਵੇਦਾਂਤ ਮਤ ਵਿਚ ਦਿਨ ਰਾਤ ਦਾ ਫ਼ਰਕ ਹੈ ।"

ਸ਼ਬਦ ਦੇ ਵਿਰੁੱਧ ਉਸ ਸੱਜਣ ਜੀ ਨੇ ਦੋ ਇਤਰਾਜ਼ ਕੀਤੇ ਹਨ—(੧) ਇਹ ਸ਼ਬਦ ਵੇਦਾਂਤ ਮਤ ਦਾ ਹੈ, ਭਗਤ ਜੀ ਕਾਇਆਂ ਵਿਚ ਰੱਬ ਮੰਨਦੇ ਹਨ, 'ਮੈਂ ਬ੍ਰਹਮ ਹਾਂ' ਦਾ ਸਿੱਧਾਂਤ ਹੈ । (੨) ਇਸ ਸ਼ਬਦ ਅੰਦਰ ਪ੍ਰੇਮਾ ਭਗਤੀ ਦਾ ਲੇਸ ਬਿਲਕੁਲ ਨਹੀਂ ।

ਇਤਰਾਜ਼ ਕਰਨ ਵਾਲੇ ਸੱਜਣ ਜੀ ਨੇ ਇਤਰਾਜ਼ ਕਰਨ ਵਿਚ ਕੁਝ ਕਾਹਲੀ ਕਰ ਵਿਖਾਈ ਹੈ । ਇਹਨਾਂ ਨੂੰ ਤਾਂ 'ਪ੍ਰੇਮਾ ਭਗਤੀ ਦਾ ਲੇਸ' ਭੀ ਨਹੀਂ ਲੱਭਾ, ਪਰ ਭਗਤ ਜੀ ਨੇ 'ਰਹਾਉ' ਦੀ ਤੁਕ ਵਿਚ ਸ਼ਬਦ ਦਾ ਮੁੱਖ ਭਾਵ ਹੀ ਇਹ ਆਖਿਆ ਹੈ ਕਿ ਮੰਦਰ ਵਿਚ ਜਾ ਕੇ ਮੂਰਤੀ-ਪੂਜਾ ਕਰਨ ਦੇ ਥਾਂ ਆਪਣੇ ਸਰੀਰ ਦੇ ਅੰਦਰ "ਰਾਮ ਕੀ ਦੁਹਾਈ" ਮਚਾ ਦਿਉ, ਇਤਨੀ ਤੀਬਰ ਯਾਦ ਵਿਚ ਜੁੜੋ ਕਿ ਕਿਸੇ ਅਨ-ਪੂਜਾ ਦਾ ਫੁਰਨਾ ਉੱਠੇ ਹੀ ਨਾਹ, ਅੰਦਰ ਰਾਮ ਹੀ ਰਾਮ ਦੀ ਲਿਵ ਬਣ ਜਾਏ ।

ਇਤਰਾਜ਼ ਕਰਨ ਵਾਲੇ ਸੱਜਣ ਜੀ ਨੂੰ ਇਥੇ ਵੇਦਾਂਤ ਮਤ ਦਿੱਸਿਆ ਹੈ, ਪਰ ਭਗਤ ਜੀ ਨੇ ਆਪਣੇ ਰੱਬ ਬਾਰੇ ਤਿੰਨ ਗੱਲਾਂ ਸਾਫ਼ ਆਖੀਆਂ ਹਨ—ਉਹ ਰੱਬ ਮਨੁੱਖਾ ਸਰੀਰ ਵਿਚ ਵੱਸਦਾ ਹੈ, ਉਹ ਪ੍ਰਭੂ ਸਾਰੇ ਬ੍ਰਹਮੰਡ ਵਿਚ ਵੱਸਦਾ ਹੈ, ਤੇ ਉਹ ਪਰਮਾਤਮਾ "ਪਰਮ ਤਤੁ" ਹੈ, ਭਾਵ ਸਾਰੀ ਰਚਨਾ ਦਾ ਮੂਲ-ਕਾਰਨ ਹੈ, ਬ੍ਰਹਮੰਡ ਵਿਚ ਨਿਰਾ ਵੱਸਦਾ ਹੀ ਨਹੀਂ ਹੈ, ਬ੍ਰਹਮੰਡ ਨੂੰ ਬਨਾਣ ਵਾਲਾ ਭੀ ਹੈ ।

ਚੰਗਾ ਹੋਵੇ ਜੇ ਅਸੀ ਕਿਸੇ ਪੱਖ-ਪਾਤ ਵਿਚ ਆ ਕੇ ਕਾਹਲੀ ਨਾਲ ਮੂੰਹ ਨਾਹ ਮੋੜਦੇ ਜਾਈਏ । ਸਮਾ ਦੇ ਕੇ ਸਹਿਜੇ ਸਹਿਜੇ ਸਾਂਝ ਪਾਓ, ਇਸ ਸ਼ਬਦ ਵਿਚ ਤੇ ਗੁਰਮਤਿ ਵਿਚ ਕੋਈ ਫ਼ਰਕ ਨਹੀਂ ਦਿੱਸੇਗਾ ।

## ਧੰਨਾ

**ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥ ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥੧॥ ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੪॥ {ਪੰਨਾ ੬੯੫}**

**ਪਦ ਅਰਥ** :—ਆਰਤਾ—ਲੋੜਵੰਦਾ, ਦੁਖੀਆ, ਮੰਗਤਾ {ਸ਼ਕਟ. ਆਤਸ਼} ।੧।ਰਹਾਉ।

ਸੀਧਾ—ਆਟਾ । ਮਾਗਉ—ਮੰਗਦਾ ਹਾਂ । ਜੀਉ—ਜਿੰਦ, ਮਨ । ਪਨੑੀਆ—ਜੁੱਤੀ {ਸ਼ਕਟ. ਉਪਾਨਹੱ } । ਛਾਦਨੁ—ਕਪੜਾ । ਨੀਕਾ—ਸੋਹਣਾ । ਸਤ ਸੀ ਕਾ ਅਨਾਜ—ਸੱਤ ਸੀਆਂ ਵਾਲਾ ਅੰਨ, ਉਹ ਅੰਨ ਜੋ ਪੈਲੀ ਨੂੰ ਸੱਤ ਵਾਰੀ ਵਾਹ ਕੇ ਪੈਦਾ ਕੀਤਾ ਹੋਵੇ ।੧।

ਲਾਵੇਰੀ—ਦੁੱਧ ਦੇਣ ਵਾਲੀ । ਤਾਜਨਿ ਤੁਰੀ—ਅਰਬੀ ਘੋੜੀ । ਗੀਹਨਿ—{ਸ਼ਕਟ. ਗ ਹਿਨੀ} ਇਸਤ੍ਰੀ । ਮੰਗੀ—ਮੰਗਿ, ਮੰਗ ਕੇ ।੨।

**ਅਰਥ** :—ਹੇ ਪ੍ਰਿਥਵੀ ਦੇ ਪਾਲਣ ਵਾਲੇ ਪ੍ਰਭੂ ! ਮੈਂ ਤੇਰੇ ਦਰ ਦਾ ਮੰਗਤਾ ਹਾਂ (ਮੇਰੀਆਂ ਲੋੜਾਂ ਪੂਰੀਆਂ ਕਰ); ਜੋ ਜੋ ਮਨੁੱਖ ਤੇਰੀ ਭਗਤੀ ਕਰਦੇ ਹਨ ਤੂੰ ਉਹਨਾਂ ਦੇ ਕੰਮ ਸਿਰੇ ਚਾੜ੍ਹਦਾ ਹੈਂ ।੧।ਰਹਾਉ।

ਮੈਂ (ਤੇਰੇ ਦਰ ਤੋਂ) ਦਾਲ, ਆਟਾ ਤੇ ਘਿਉ ਮੰਗਦਾ ਹਾਂ, ਜੋ ਮੇਰੀ ਜਿੰਦ ਨੂੰ ਨਿੱਤ ਸੁਖੀ ਰੱਖੇ, ਜੁੱਤੀ ਤੇ ਸੋਹਣਾ ਕੱਪੜਾ ਭੀ ਮੰਗਦਾ ਹਾਂ, ਤੇ ਸੱਤਾਂ ਸੀਆਂ ਦਾ ਅੰਨ ਭੀ (ਤੈਥੋਂ ਹੀ) ਮੰਗਦਾ ਹਾਂ ।੧।

ਹੇ ਗੋਪਾਲ ! ਮੈਂ ਗਾਂ ਮਹਿੰ ਲਵੇਰੀ (ਭੀ) ਮੰਗਦਾ ਹਾਂ, ਤੇ ਇਕ ਚੰਗੀ ਅਰਬੀ ਘੋੜੀ ਭੀ ਚਾਹੀਦੀ ਹੈ । ਮੈਂ ਤੇਰਾ ਦਾਸ ਧੰਨਾ ਤੈਥੋਂ ਮੰਗ ਕੇ ਘਰ ਦੀ ਚੰਗੀ ਇਸਤ੍ਰੀ ਭੀ ਲੈਂਦਾ ਹਾਂ ।੨।੧।

**ਨੋਟ** :—ਸੰਸਕ੍ਰਿਤ ਲਫ਼ਜ਼ 'ਆਰਤ' {ਆਤਸ਼} ਦਾ ਅਰਥ ਹੈ 'ਦੁਖੀਆ, ਲੋੜਵੰਦ' । 'ਰਹਾਉ' ਦੀ ਤੁਕ ਅਤੇ ਬਾਕੀ ਦੇ ਸਾਰੇ ਸ਼ਬਦ ਨੂੰ ਗਹੁ ਨਾਲ ਪੜ੍ਹਿਆਂ ਭੀ ਇਹੀ ਗੱਲ ਸਿੱਧ ਹੁੰਦੀ ਹੈ ਕਿ ਪ੍ਰਭੂ ਦੇ ਦਰ ਤੋਂ ਰੋਜ਼ਾਨਾ ਜੀਵਨ ਦੀਆਂ ਲੋੜਾਂ ਹੀ ਮੰਗ ਰਹੇ ਹਨ । ਲਫ਼ਜ਼ "ਗੋਪਾਲ"—ਵਿਚ ਭੀ ਇਹੀ ਇਸ਼ਾਰਾ ਮਿਲਦਾ ਹੈ (ਭਾਵ, ਧਰਤੀ ਨੂੰ ਪਾਲਣ ਵਾਲਾ) ।

ਪਰ ਚੂੰਕਿ ਲਫ਼ਜ਼ 'ਆਰਤੀ' ਨਾਲ ਲਫ਼ਜ਼ 'ਆਰਤਾ' ਮਿਲਦਾ ਜੁਲਦਾ ਹੈ, ਇਸ ਵਾਸਤੇ ਇਸ ਸ਼ਬਦ ਨੂੰ ਭੀ 'ਆਰਤੀ' ਵਾਲੇ ਸ਼ਬਦਾਂ ਦੇ ਨਾਲ ਹੀ ਧਨਾਸਰੀ ਰਾਗ ਵਿਚ ਦਰਜ ਕੀਤਾ ਗਿਆ ਹੈ, ਉਂਵ 'ਆਰਤੀ' ਬਾਰੇ ਇਸ ਵਿਚ ਕੋਈ ਜ਼ਿਕਰ ਨਹੀਂ ਹੈ, ਕਿਉਂਕਿ 'ਆਰਤੀ' ਵਿਚ ਫੁੱਲ, ਦੀਵੇ ਆਦਿਕ ਦਾ ਹੋਣਾ ਜ਼ਰੂਰੀ ਹੈ ।

**ਨੋਟ** :—ਭਗਤ-ਬਾਣੀ ਨੂੰ ਗੁਰਮਤਿ ਦੇ ਵਿਰੁੱਧ ਸਮਝਣ ਵਾਲਾ ਵੀਰ ਭਗਤ ਧੰਨਾ ਜੀ ਬਾਰੇ ਇਉਂ ਲਿਖਦਾ ਹੈ— "ਭਗਤ ਧੰਨਾ ਜੀ ਦੇ ਪਿਤਾ ਦਾ ਨਾਮ ਮਾਹੀ ਸੀ । ਇਹਨਾਂ ਦਾ ਵਤਨ ਇਲਾਕਾ ਮਾਰਵਾੜ ਸੀ । ਆਪ ਮਮੂਲੀ ਜ਼ਿਮੀਦਾਰ ਸਨ । ਕਿਸੇ ਬ੍ਰਾਹਮਣ ਪਾਸੋਂ ਸਾਲਗਰਾਮ ਲੈ ਕੇ ਪੂਜਾ ਕਰਨ ਲੱਗਾ । ਜਦੋਂ ਕੁਝ ਫਲ ਪਰਾਪਤ ਨਾਹ ਹੋਇਆ, ਅੰਤ ਉਸੀ ਬ੍ਰਾਹਮਣ ਨੂੰ ਜਾ ਕੇ ਸਾਲਗਰਾਮ ਮੋੜ ਦਿੱਤਾ । ਕਹਿਣ ਲੱਗਾ ਕਿ ਸਾਲਗਰਾਮ ਮੇਰੇ ਨਾਲ ਗੁੱਸੇ ਹੈ, ਮੇਰੀ ਰੋਟੀ ਨਹੀਂ ਖਾਂਦਾ । ਬ੍ਰਾਹਮਣ ਨੇ ਅਸਲ ਗੱਲ ਦੱਸੀ ਕਿ ਭਾਈ ! ਇਹ ਤਾਂ ਪੱਥਰ ਹੈ, ਇਹ ਖਾਂਦਾ ਪੀਂਦਾ ਕੁਝ ਨਹੀਂ, ਰੱਬ ਤਾਂ ਹੋਰ ਹੈ ।

"ਇਸ ਗੱਲ ਦਾ ਅਸਰ ਧੰਨਾ ਜੀ ਦੇ ਦਿਲ ਉੱਤੇ ਕਾਫ਼ੀ ਹੋਇਆ । ਆਖ਼ਰ ਆਪ ਰਾਮਾਨੰਦ ਜੀ ਦੀ ਮੰਡਲੀ ਨਾਲ ਰਲ ਗਏ । ਇਹਨਾਂ ਦੇ ਸੰਬੰਧ ਦੇ ਵਿਚ ਕਈ ਅਣਬਣ ਜਿਹੀਆਂ ਕਥਾਵਾਂ ਹਨ ਕਿ ਆਪ ਰੱਬ ਨਾਲ ਗੱਲਾਂ ਕੀਤਾ ਕਰਦੇ ਸੀ, ਤੇ ਉਸ ਪਾਸੋਂ ਪਸ਼ੂ ਚਰਾਉਂਦੇ ।"

ਇਸ ਸ਼ਬਦ ਬਾਰੇ ਵਿਰੋਧੀ ਸੱਜਣ ਜੀ ਲਿਖਦੇ ਹਨ :—ਉਕਤ ਸ਼ਬਦ ਅੰਦਰ ਭਗਤ ਜੀ ਨੇ ਆਪਣੇ ਗੁਰੂ ਤੋਂ ਗਊ, ਇਸਤ੍ਰੀ, ਘੋੜੀ ਆਦਿ ਮੰਗਾਂ ਮੰਗੀਆਂ ਹਨ । ਇਸ ਕਿਸਮ ਦਾ ਇਕ ਸ਼ਬਦ ਕਬੀਰ ਜੀ ਨੇ ਭੀ ਲਿਖਿਆ ਹੈ । ਇਹ ਸ਼ਬਦ ਉਸੀ ਦਾ ਅਨੁਵਾਦ ਰੂਪ ਹੈ, ਪਰ ਇਹ ਸਿੱਧਾਂਤ ਗੁਰਮਤ ਸਿੱਧਾਂਤ ਦੀ ਵਿਰੋਧਤਾ ਕਰਦਾ ਹੈ । ਸਤਿਗੁਰੂ ਸਾਹਿਬਾਨ ਦਾ ਸਿੱਧਾਂਤ ਇਹ ਹੈ :—

ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ, ਕਾਹੇ ਮਨ ਭਉ ਕਰਿਆ ॥
ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥ {ਗੂਜਰੀ ਮ: ੫

ਅਕਾਲ ਪੁਰਖ ਅਣਮੰਗਿਆਂ ਰੋਜ਼ੀ ਦਹਿੰਦ ਹੈ । ਪਰੰਤੂ ਉੱਦਮ ਦੇ ਸਾਧਨ ਕਰਨੇ ਮਾਨੁੱਖੀ ਪਰਮ ਧਰਮ ਹੈ ।

ਪਰ ਜਿਸ ਸ਼ਬਦ ਦਾ ਹਵਾਲਾ ਵਿਰੋਧੀ ਸੱਜਣ ਜੀ ਨੇ ਦਿੱਤਾ ਹੈ, ਉਸ ਵਿਚ ਤਾਂ ਰੋਜ਼ੀ ਦੇ ਤੌਖ਼ਲੇ ਕਰਨ ਵੱਲੋਂ ਰੋਕਿਆ ਹੈ । ਇਹ ਤਾਂ ਕਿਤੇ ਭੀ ਨਹੀਂ ਕਿਹਾ ਗਿਆ ਕਿ ਪਰਮਾਤਮਾ ਦੇ ਦਰ ਤੋਂ ਮੰਗਣਾ ਕੁਝ ਭੀ ਨਹੀਂ । ਇਹ ਤਾਂ ਠੀਕ ਹੈ ਕਿ ਉਹ ਅਣ-ਮੰਗਿਆ ਦਾਨ ਦੇਂਦਾ ਹੈ । ਪਰ ਫਿਰ ਭੀ ਉਸ ਦੇ ਦਰ ਤੋਂ ਦੁਨੀਆਵੀ ਚੀਜ਼ਾਂ ਮੰਗਣ ਦੀ ਮਨਾਹੀ ਕਿਤੇ ਨਹੀਂ ਕੀਤੀ ਗਈ । ਸਗੋਂ ਅਨੇਕਾਂ ਐਸੇ ਸ਼ਬਦ ਮਿਲਦੇ ਹਨ, ਜਿਨ੍ਹਾਂ ਦੀ ਰਾਹੀਂ ਪਰਮਾਤਮਾ ਦੇ ਦਰ ਤੋਂ ਦੁਨੀਆਵੀ ਮੰਗਾਂ ਭੀ ਮੰਗੀਆਂ ਗਈਆਂ ਹਨ । ਹਾਂ, ਇਹ ਹੁਕਮ ਕੀਤਾ ਗਿਆ ਹੈ ਕਿ ਦਾਤਾਰ ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਦਰ ਤੋਂ ਨਾਹ ਮੰਗੋ ।

"ਮਾਂਗਉ ਰਾਮ ਤੇ ਸਭਿ ਥੋਕ ॥
ਮਾਨੁਖ ਕਉ ਜਾਚਤ ਸ੍ਰਮੁ ਪਾਈਐ, ਪ੍ਰਭ ਕੈ ਸਿਮਰਨਿ ਮੋਖ ॥ਰਹਾਉ ।੫੦॥" {ਧਨਾਸਰੀ ਮ: ੫

"ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ, ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ, ਮੇਰਾ ਦੁਖੁ ਸੁਖੁ ਤੁਧ ਹੀ ਪਾਸਿ ॥੨॥੧॥੧੨॥" {ਸੂਹੀ ਮ: ੪

ਸਿੱਖ ਦੀ ਸਰਧਾ ਤਾਂ ਇਹ ਹੈ ਕਿ ਦੁਨੀਆ ਦਾ ਹਰੇਕ ਕਾਰ-ਵਿਹਾਰ ਸ਼ੁਰੂ ਕਰਨ ਲੱਗਿਆਂ ਉਸ ਦੀ ਸਫਲਤਾ ਵਾਸਤੇ ਪ੍ਰਭੂ-ਦਰ ਤੇ ਅਰਦਾਸਿ ਕਰਨੀ ਹੈ । ਸਿੱਖ ਵਿਦਿਆਰਥੀ ਇਮਤਿਹਾਨ ਦੇਣ ਜਾ ਰਿਹਾ ਹੈ, ਤੁਰਨ ਲੱਗਿਆਂ ਅਰਦਾਸਿ ਕਰੇ । ਸਿੱਖ ਸਫ਼ਰ ਵਿਚ ਚੱਲਿਆ ਹੈ, ਅਰਦਾਸਿ ਕਰ ਕੇ ਤੁਰੇ । ਸਿੱਖ ਆਪਣਾ ਰਿਹਾਇਸ਼ੀ ਮਕਾਨ ਬਣਵਾਣ ਲੱਗਾ ਹੈ, ਨੀਂਹ ਰੱਖਣ ਵੇਲੇ ਪਹਿਲਾਂ ਅਰਦਾਸਿ ਕਰੇ । ਹਰੇਕ ਦੁਖੁ ਸੁਖ ਵੇਲੇ ਸਿੱਖ ਅਰਦਾਸਿ ਕਰੇ । ਜਦੋਂ ਕੋਈ ਰੋਗ ਆਦਿਕ ਬਿਪਤਾ ਪ੍ਰਭੂ ਦੀ ਮਿਹਰ ਨਾਲ ਦੂਰ ਹੁੰਦੀ ਹੈ, ਤਦੋਂ ਭੀ ਸਿੱਖ ਸ਼ੁਕਰਾਨੇ ਵਜੋਂ ਅਰਦਾਸਿ ਕਰੇ । ਕੀ ਇਹ ਸਾਰਾ ਉੱਦਮ ਗੁਰਮਤਿ ਦੇ ਵਿਰੁੱਧ ਹੈ ? ਬਾਣੀ ਵਿਚ ਹੁਕਮ ਤਾਂ ਇਹੀ ਹੈ :—

ਕੀਤਾ ਲੋੜੀਐ ਕੰਮੁ, ਸੁ ਹਰਿ ਪਹਿ ਆਖੀਐ ॥
ਕਾਰਜੁ ਦੇਇ ਸਵਾਰਿ, ਸਤਿਗੁਰ ਸਚੁ ਸਾਖੀਐ ॥੨੦॥ {ਸਿਰੀ ਰਾਗ ਕੀ ਵਾਰ

**ਜੈਤਸਰੀ ਮਹਲਾ ੪ ਘਰ ੧ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥ ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥ ਮੇਰੇ ਮਨ ਭਜੁ ਰਾਮਨਾਮੁ ਸਭਿ ਅਰਥਾ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥ ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥ ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥੨॥ ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥ ਮੋ ਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ**

ਧਾਰਿ ਜਗੰਨਾਥਾ ॥੩॥ ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥ ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥੪॥੧॥ {ਪੰਨਾ ੬੯੬}

**ਪਦ ਅਰਥ** :—ਹੀਅਰੈ—ਹਿਰਦੇ ਵਿਚ । ਗੁਰਿ—ਗੁਰੂ ਨੇ । ਮੇਰੈ ਮਾਥਾ—ਮੇਰੈ ਮਾਥੈ, ਮੇਰੇ ਮੱਥੇ ਉੱਤੇ । ਕਿਲਬਿਖ—ਪਾਪ । ਰਿਨੁ—ਕਰਜ਼ਾ, ਵਿਕਾਰਾਂ ਦਾ ਭਾਰ ।੧।

ਮਨ—ਹੇ ਮਨ ! ਸਭਿ—ਸਾਰੇ । ਅਰਥਾ—ਪਦਾਰਥ । ਦ੍ਰਿੜਾਇਆ—ਪੱਕਾ ਕਰ ਦਿੱਤਾ । ਬਿਰਥਾ—ਵਿਅਰਥ ।ਰਹਾਉ।

ਮੂੜ—ਮੂਰਖ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਤੇ—ਉਹ {ਬਹੁ-ਵਚਨ} । ਸਾਧੂ—ਗੁਰੂ । ਅਕਥਾ—ਨਿਸਫਲ, ਅਕਾਰਥ ।੨।

ਪਗ—ਪੈਰ, ਚਰਨ । ਸਫਲਿਓ—ਕਾਮਯਾਬ । ਸਨਾਥਾ—ਖਸਮ ਵਾਲੇ । ਮੋ ਕਉ—ਮੈਨੂੰ । ਕਉ—ਨੂੰ । ਕੀਜੈ—ਬਣਾ ਲੈ । ਜਗੰਨਾਥਾ—ਹੇ ਜਗਤ ਦੇ ਨਾਥ ! ।੩।

ਕਿਉ—ਕਿਵੇਂ ? ਚਾਲਹ—ਅਸੀ ਚੱਲੀਏ । ਮਾਰਗਿ—ਰਸਤੇ ਉਤੇ । ਪੰਥਾ—ਪੰਥਿ, ਰਸਤੇ ਉਤੇ । ਗੁਰ—ਹੇ ਗੁਰੂ ! ਅੰਚਲੁ—ਪੱਲਾ । ਮਿਲੰਥਾ—ਮਿਲ ਕੇ ।੪।

**ਅਰਥ** :—ਹੇ ਮੇਰੇ ਮਨ ! (ਸਦਾ) ਪਰਮਾਤਮਾ ਦਾ ਨਾਮ ਸਿਮਰਿਆ ਕਰ, (ਪਰਮਾਤਮਾ) ਸਾਰੇ ਪਦਾਰਥ (ਦੇਣ ਵਾਲਾ ਹੈ) । (ਹੇ ਮਨ ! ਗੁਰੂ ਦੀ ਸਰਨ ਪਿਆ ਰਹੁ) ਪੂਰੇ ਗੁਰੂ ਨੇ (ਹੀ) ਪਰਮਾਤਮਾ ਦਾ ਨਾਮ (ਹਿਰਦੇ ਵਿਚ) ਪੱਕਾ ਕੀਤਾ ਹੈ । ਤੇ, ਨਾਮ ਤੋਂ ਬਿਨਾ ਮਨੁੱਖਾ ਜ਼ਿੰਦਗੀ ਵਿਅਰਥ ਚਲੀ ਜਾਂਦੀ ਹੈ ।ਰਹਾਉ।

(ਹੇ ਭਾਈ ! ਜਦੋਂ) ਗੁਰੂ ਨੇ ਮੇਰੇ ਸਿਰ ਉੱਤੇ ਆਪਣਾ ਹੱਥ ਰੱਖਿਆ, ਤਾਂ ਮੇਰੇ ਹਿਰਦੇ ਵਿਚ ਪਰਮਾਤਮਾ ਦਾ ਰਤਨ (ਵਰਗਾ ਕੀਮਤੀ) ਨਾਮ ਆ ਵੱਸਿਆ । (ਹੇ ਭਾਈ ! ਜਿਸ ਭੀ ਮਨੁੱਖ ਨੂੰ) ਗੁਰੂ ਨੇ ਪਰਮਾਤਮਾ ਦਾ ਨਾਮ ਦਿੱਤਾ, ਉਸ ਦੇ ਅਨੇਕਾਂ ਜਨਮਾਂ ਦੇ ਪਾਪ ਦੁੱਖ ਦੂਰ ਹੋ ਗਏ, (ਉਸ ਦੇ ਸਿਰੋਂ ਪਾਪਾਂ ਦਾ) ਕਰਜ਼ਾ ਉਤਰ ਗਿਆ ।੧।

ਹੇ ਭਾਈ ! ਜੇਹੜੇ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦੇ ਹਨ ਉਹ ਗੁਰੂ (ਦੀ ਸਰਨ) ਤੋਂ ਬਿਨਾ ਮੂਰਖ ਹੋਏ ਰਹਿੰਦੇ ਹਨ, ਉਹ ਸਦਾ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ । ਉਹਨਾਂ ਨੇ ਕਦੇ ਭੀ ਗੁਰੂ ਦਾ ਆਸਰਾ ਨਹੀਂ ਲਿਆ, ਉਹਨਾਂ ਦਾ ਸਾਰਾ ਜੀਵਨ ਵਿਅਰਥ ਚਲਾ ਜਾਂਦਾ ਹੈ ।੨।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੇ ਚਰਨਾਂ ਦੀ ਓਟ ਲੈਂਦੇ ਹਨ, ਉਹ ਖਸਮ ਵਾਲੇ ਬਣ ਜਾਂਦੇ ਹਨ, ਉਹਨਾਂ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ । ਹੇ ਹਰੀ ! ਹੇ ਜਗਤ ਦੇ ਨਾਥ ! ਮੇਰੇ ਉੱਤੇ ਮੇਹਰ ਕਰ, ਮੈਨੂੰ ਆਪਣੇ ਦਾਸਾਂ ਦੇ ਦਾਸਾਂ ਦਾ ਦਾਸ ਬਣਾ ਲੈ ।੩।

ਹੇ ਗੁਰੂ ! ਅਸੀ ਮਾਇਆ ਵਿਚ ਅੰਨ੍ਹੇ ਹੋ ਰਹੇ ਹਾਂ, ਅਸੀਂ ਆਤਮਕ ਜੀਵਨ ਦੀ ਸੂਝ ਤੋਂ ਸੱਖਣੇ ਹਾਂ, ਸਾਨੂੰ ਸਹੀ ਜੀਵਨ-ਜੁਗਤਿ ਦੀ ਸੂਝ ਨਹੀਂ ਹੈ, ਅਸੀ ਤੇਰੇ ਦੱਸੇ ਹੋਏ ਜੀਵਨ-ਰਾਹ ਉੱਤੇ ਤੁਰ ਨਹੀਂ ਸਕਦੇ । ਹੇ ਦਾਸ ਨਾਨਕ ! (ਆਖ—) ਹੇ ਗੁਰੂ ! ਸਾਨੂੰ ਅੰਨ੍ਹਿਆਂ ਨੂੰ ਆਪਣਾ ਪੱਲਾ ਫੜਾ, ਤਾਂ ਕਿ ਤੇਰੇ ਪੱਲੇ ਲੱਗ ਕੇ ਅਸੀ ਤੇਰੇ ਦੱਸੇ ਹੋਏ ਰਸਤੇ ਉਤੇ ਤੁਰ ਸਕੀਏ ।੪।੧।

ਜੈਤਸਰੀ ਮਹਲਾ ੪ ॥ ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥ ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥੧॥ ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥ ਦੀਨ ਦਇਆਲਿ ਮਿਲਾਇਓ

**ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥ ਰਹਾਉ ॥ ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ ॥ ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ ॥੨॥ ਹਰਿ ਹਰਿ ਸਾਧ ਮੇਲਹੁ ਜਨ ਨੀਕੇ ਹਰਿ ਸਾਧੂ ਸਰਣਿ ਹਮ ਰਾਖਾ ॥ ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ ਹਮ ਪਰੇ ਭਾਗਿ ਤੁਮ ਪਾਖਾ ॥੩॥ ਜਿਹਵਾ ਕਿਆ ਗੁਣ ਆਖਿ ਵਖਾਣਹ ਤੁਮ ਵਡ ਅਗਮ ਵਡ ਪੁਰਖਾ ॥ ਜਨ ਨਾਨਕ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ ॥੪॥੨॥ {ਪੰਨਾ ੬੬੬}**

**ਪਦ ਅਰਥ** :—ਅਮੋਲਕੁ—ਦੁਨੀਆ ਦਾ ਕੋਈ ਭੀ ਪਦਾਰਥ ਜਿਸ ਦੇ ਬਰਾਬਰ ਕੀਮਤੀ ਨਾਹ ਹੋ ਸਕੇ । ਸੀਕਾ—ਬਰਾਬਰ । ਕਾਖਾ—ਕੱਖ । ਲਾਖਾ—ਲੱਖਾਂ ਰੁਪਇਆਂ ਤੋਂ ।੧।

ਮਨਿ—ਮਨ ਵਿਚ । ਗੁਪਤ—ਗੁੱਝਾ । ਹੀਰੁ—ਹੀਰਾ । ਰਾਖਾ—ਰੱਖਿਆ ਹੋਇਆ ਸੀ । ਦਇਆਲਿ—ਦਇਆਲ ਨੇ । ਗੁਰਿ ਮਿਲਿਐ—ਗੁਰੂ ਮਿਲਣ ਨਾਲ । ਪਰਾਖਾ—ਪਰਖ ਲਿਆ ।ਰਹਾਉ।

ਕੋਠੀ—ਹਿਰਦੇ ਵਿਚ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਘਰਿ—ਹਿਰਦੇ ਵਿਚ । ਨ ਲਾਖਾ—ਨਾਹ ਲਖਿਆ । ਊਝੜਿ—ਉਜਾੜ ਵਿਚ, ਕੁਰਾਹੇ । ਭਰਮਿ—ਭਟਕਣਾ ਵਿਚ । ਤੇ—ਉਹ (ਬਹੁ-ਵਚਨ) । ਮੁਏ—ਆਤਮਕ ਮੌਤੇ ਮਰ ਗਏ । ਭੁਅੰਗ—ਸੱਪ । ਬਿਖੁ—ਜ਼ਹਰ ।੨।

ਹਰਿ—ਹੇ ਹਰੀ ! ਨੀਕੇ ਸਾਧ—ਚੰਗੇ ਸੰਤ ਜਨ । ਸਾਧੂ—ਗੁਰੂ । ਰਾਖਾ—ਰੱਖ । ਅੰਗੀਕਾਰੁ—ਮਦਦ । ਪ੍ਰਭ—ਹੇ ਪ੍ਰਭੂ ! ਪਾਖਾ—ਪੱਖ, ਸਰਨ । ਭਾਗਿ—ਭੱਜ ਕੇ ।੩।

ਵਖਾਣਹ—ਅਸੀ ਬਿਆਨ ਕਰੀਏ । ਅਗਮ—ਅਪਹੁੰਚ । ਪਾਖਾਣ—ਪੱਥਰ । ਰਾਖਾ—ਰੱਖ ਲਿਆ ।੪।

**ਅਰਥ** :—ਹੇ ਭਾਈ ! ਮੇਰੇ ਮਨ ਵਿਚ ਪਰਮਾਤਮਾ ਨੇ ਆਪਣਾ ਨਾਮ-ਹੀਰਾ ਲੁਕਾ ਕੇ ਰੱਖਿਆ ਹੋਇਆ ਸੀ । ਦੀਨਾਂ ਉਤੇ ਦਇਆ ਕਰਨ ਵਾਲੇ ਉਸ ਹਰੀ ਨੇ ਮੈਨੂੰ ਗੁਰੂ ਮਿਲਾ ਦਿੱਤਾ । ਗੁਰੂ ਮਿਲਣ ਨਾਲ ਮੈਂ ਉਹ ਹੀਰਾ ਪਰਖ ਲਿਆ (ਮੈਂ ਉਸ ਹੀਰੇ ਦੀ ਕਦਰ ਸਮਝ ਲਈ) ।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਬੜਾ ਹੀ ਕੀਮਤੀ ਹੀਰਾ ਹੈ ਲਾਲ ਹੈ, ਪਰ ਗਾਹਕ ਤੋਂ ਬਿਨਾ ਇਹ ਹੀਰਾ ਕੱਖ ਵਰਗਾ ਹੋਇਆ ਪਿਆ ਹੈ । ਜਦੋਂ ਇਸ ਰਤਨ ਦਾ ਗਾਹਕ ਗੁਰੂ ਮਿਲ ਪਿਆ, ਤਦੋਂ ਇਹ ਰਤਨ ਲੱਖੀਂ ਰੁਪਈਂ ਵਿਕਣ ਲੱਗ ਪਿਆ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੇ ਹਿਰਦੇ ਵਿਚ ਆਤਮਕ ਜੀਵਨ ਵਲੋਂ ਬੇ-ਸਮਝੀ (ਦਾ) ਹਨੇਰਾ ਪਿਆ ਰਹਿੰਦਾ ਹੈ, (ਤਾਹੀਏਂ) ਉਹਨਾਂ ਨੇ ਆਪਣੇ ਹਿਰਦੇ-ਘਰ ਵਿਚ ਟਿਕਿਆ ਹੋਇਆ ਨਾਮ-ਰਤਨ (ਕਦੇ) ਨਹੀਂ ਵੇਖਿਆ । ਉਹ ਮਨੁੱਖ ਮਾਇਆ-ਸਪਣੀ (ਦੇ ਮੋਹ) ਦਾ ਜ਼ਹਿਰ ਖਾਂਦੇ ਰਹਿੰਦੇ ਹਨ, (ਇਸ ਵਾਸਤੇ) ਉਹ ਮੂਰਖ ਭਟਕਣਾ ਦੇ ਕਾਰਨ ਕੁਰਾਹੇ ਪੈ ਕੇ ਆਤਮਕ ਮੌਤੇ ਮਰੇ ਰਹਿੰਦੇ ਹਨ ।੨।

ਹੇ ਹਰੀ ! ਮੈਨੂੰ ਚੰਗੇ ਸੰਤ ਜਨ ਮਿਲਾ, ਮੈਨੂੰ ਗੁਰੂ ਦੀ ਸਰਨ ਵਿਚ ਰੱਖ । ਹੇ ਪ੍ਰਭੂ ! ਹੇ ਮਾਲਕ ! ਮੇਰੀ ਮਦਦ ਕਰ । ਮੈਂ ਹੋਰ ਪਾਸੇ ਛੱਡ ਕੇ ਤੇਰੀ ਸਰਨ ਆ ਪਿਆ ਹਾਂ ।੩।

ਹੇ ਪ੍ਰਭੂ ! ਤੂੰ ਵੱਡਾ ਪੁਰਖ ਹੈਂ, ਤੂੰ ਅਪਹੁੰਚ ਹੈਂ, ਅਸੀ ਆਪਣੀ ਜੀਭ ਨਾਲ ਤੇਰੇ ਕੇਹੜੇ ਕੇਹੜੇ ਗੁਣ ਆਖ ਕੇ ਦੱਸ ਸਕਦੇ ਹਾਂ ? ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਉਤੇ ਪ੍ਰਭੂ ਮੇਹਰ ਕੀਤੀ, ਉਸ ਪੱਥਰ ਨੂੰ (ਸੰਸਾਰ-ਸਮੁੰਦਰ ਵਿਚ) ਡੁੱਬਦੇ ਨੂੰ ਉਸ ਨੇ ਬਚਾ ਲਿਆ ।੪।੨।

**ਜੈਤਸਰੀ ਮਃ ੪ ॥ ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ ॥ ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥੧॥ ਮੇਰਾ ਮਨੁ ਆਲਸੀਆ ਉਘਲਾਨਾ ॥ ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥ ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥ ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥੨॥ ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥ ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥੩॥ ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਜਨੁ ਬਿਛੁਰਿਆ ਚਿਰੀ ਮਿਲਾਨਾ ॥ ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ ਜਨੁ ਨਾਨਕੁ ਤਿਸੁ ਕੁਰਬਾਨਾ ॥੪॥੩॥ {ਪੰਨਾ ੬੯੭}**

**ਪਦ ਅਰਥ** :—ਕਛੂਅ—ਕੁਝ ਭੀ । ਜਾਨਹ—ਅਸੀ ਜਾਣਦੇ । ਗਤਿ—ਹਾਲਤ । ਮਿਤਿ—ਮਰਯਾਦਾ । ਗਤਿ ਮਿਤਿ—ਕਿਹੋ ਜਿਹਾ ਹੈਂ ਅਤੇ ਕੇਡਾ ਵੱਡਾ ਹੈਂ । ਮੁਗਧ—ਮੂਰਖ । ਧਾਰਿ—ਕਰ ਕੇ । ਊਤਮ—ਸ੍ਰੇਸ਼ਟ । ਕਰਿ ਲੀਜੈ—ਬਣਾ ਲੈ ।੧।

ਆਲਸੀਆ—ਸੁਸਤ । ਉਘਲਾਨਾ—ਸੌਂ ਗਿਆ ਸੀ, ਉਂਘਲਾ ਰਿਹਾ ਸੀ । ਆਨਿ—ਲਿਆ ਕੇ । ਮਿਲਿ—ਮਿਲ ਕੇ । ਕਪਟ—ਕਪਾਟ, ਕਿਵਾੜ, ਦਰਵਾਜ਼ੇ ।ਰਹਾਉ।

ਖਿਨੁ ਖਿਨੁ—ਹਰ ਵੇਲੇ । ਹੀਅਰੈ—ਹਿਰਦੇ ਵਿਚ । ਪਰਾਨਾ—ਪ੍ਰਾਨ, ਜਿੰਦ । ਠਾਕੁਰ—ਹੇ ਠਾਕੁਰ ! ਅਮਲੀ—ਨਸ਼ਈ ਮਨੁੱਖ । ਅਮਲਿ—ਨਸ਼ੇ ਵਿਚ । ਲੁਭਾਨਾ—ਲੋਭ ਕਰਦਾ ਹੈ ।੨।

ਜਿਨ ਮਨਿ—ਜਿਨ੍ਹਾਂ ਦੇ ਮਨ ਵਿਚ । ਕੇਰੀ—ਦੀ । ਪੁਰਾਨਾ—ਪੁਰਾਣੇ, ਚਿਰ ਦੇ । ਹਮ ਸਰੇਵਹ—ਅਸੀ ਸੇਂਵਦੇ ਹਾਂ ।੩।

ਠਾਕੁਰਿ—ਠਾਕੁਰ ਨੇ । ਜਿਨਿ—ਜਿਸ ਨੇ । ਤਿਸੁ—ਉਸ (ਗੁਰੂ) ਤੋਂ ।੪।

**ਅਰਥ** :—ਹੇ ਭਾਈ ! ਮੇਰਾ ਸੁਸਤ ਮਨ (ਮਾਇਆ ਦੀ ਨੀਂਦ ਵਿਚ) ਸੌਂ ਗਿਆ ਸੀ । ਪਰਮਾਤਮਾ ਨੇ ਮੈਨੂੰ ਗੁਰੂ ਲਿਆ ਕੇ ਮਿਲਾ ਦਿੱਤਾ । ਗੁਰੂ ਨੂੰ ਮਿਲ ਕੇ (ਮੇਰੇ ਮਨ ਦੇ) ਕਿਵਾੜ ਖੁੱਲ੍ਹ ਗਏ ਹਨ ।ਰਹਾਉ।

ਹੇ ਭਾਈ ! ਅਸੀ ਤੇਰੇ ਅੰਞਾਣ ਮੂਰਖ ਬੱਚੇ ਹਾਂ, ਅਸੀ ਨਹੀਂ ਜਾਣ ਸਕਦੇ ਕਿ ਤੂੰ ਕਿਹੋ ਜਿਹਾ ਹੈਂ, ਅਤੇ ਕੇਡਾ ਵੱਡਾ ਹੈਂ । ਹੇ ਹਰੀ ! ਮੇਹਰ ਕਰ ਕੇ ਮੈਨੂੰ ਚੰਗੀ ਅਕਲ ਦੇਹ, ਮੈਨੂੰ ਮੂਰਖ ਨੂੰ ਸਿਆਣਾ ਬਣਾ ਲੈ ।੧।

ਹੇ ਗੁਰੂ ! ਮੇਰੇ ਹਿਰਦੇ ਵਿਚ ਪ੍ਰਭੂ ਵਾਸਤੇ ਹਰ ਵੇਲੇ ਦੀ ਪ੍ਰੀਤਿ ਪੈਦਾ ਕਰ ਦੇਹ, ਮੇਰੇ ਪ੍ਰੀਤਮ-ਪ੍ਰਭੂ ਦਾ ਨਾਮ ਮੇਰੇ ਪ੍ਰਾਣ ਬਣ ਜਾਏ । ਹੇ ਮੇਰੇ ਮਾਲਕ-ਪ੍ਰਭੂ ! ਜਿਵੇਂ ਨਸ਼ਈ ਮਨੁੱਖ ਨਸ਼ੇ ਵਿਚ ਖ਼ੁਸ਼ ਰਹਿੰਦਾ ਹੈ (ਤੇ ਨਸ਼ੇ ਤੋਂ ਬਿਨਾ ਘਬਰਾ ਉਠਦਾ ਹੈ, ਤਿਵੇਂ) ਤੇਰੇ ਨਾਮ ਤੋਂ ਬਿਨਾ ਜਿੰਦ ਵਿਆਕੁਲ ਹੋ ਜਾਂਦੀ ਹੈ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਰਮਾਤਮਾ ਦੀ ਪ੍ਰੀਤਿ ਪੈਦਾ ਹੋ ਜਾਂਦੀ ਹੈ, ਉਹਨਾਂ ਦੇ ਧੁਰ ਦਰਗਾਹ ਤੋਂ ਮਿਲੇ ਚਿਰ ਦੇ ਭਾਗ ਜਾਗ ਪੈਂਦੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ, ਅਸੀ ਹਰ ਵੇਲੇ ਉਹਨਾਂ ਦੇ ਚਰਨਾਂ ਦੀ ਸੇਵਾ ਕਰਦੇ ਹਾਂ ।੩।

ਹੇ ਭਾਈ ! ਮੇਰੇ ਮਾਲਕ-ਪ੍ਰਭੂ ਨੇ ਜਿਸ ਮਨੁੱਖ ਉਤੇ ਮੇਹਰ ਦੀ ਨਿਗਾਹ ਕੀਤੀ, ਉਸ ਨੂੰ ਚਿਰ ਦੇ ਵਿਛੁੜੇ ਹੋਏ ਨੂੰ ਉਸ ਨੇ ਆਪਣੇ ਨਾਲ ਮਿਲਾ ਲਿਆ । ਧੰਨ ਹੈ ਗੁਰੂ, ਧੰਨ ਹੈ ਗੁਰੂ, ਜਿਸ ਨੇ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕਾ ਕਰ ਦਿੱਤਾ । ਦਾਸ ਨਾਨਕ ਉਸ ਗੁਰੂ ਤੋਂ (ਸਦਾ) ਸਦਕੇ ਜਾਂਦਾ ਹੈ ।੪।੩।

ਜੈਤਸਰੀ ਮਹਲਾ ੪ ॥ ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਕਿ ਰਸਕਿ ਫਲ ਲਾਗਿਬਾ ॥ ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥੧॥ ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥ ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥ ਰਹਾਉ ॥ ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ ਮਿਲਿ ਸਾਧੂ ਲਿਵ ਉਨਮਨਿ ਲਾਗਿਬਾ ॥ ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥੨॥ ਤਿਨ ਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥ ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥ ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥ ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥ {ਪੰਨਾ ੬੯੭}

**ਪਦ ਅਰਥ** :—ਪੁਰਖੁ ਵਡ—ਮਹਾ ਪੁਰਖ । ਰਸਕਿ—ਰਸ ਨਾਲ, ਸੁਆਦ ਨਾਲ । ਫਲ ਲਾਗਿਬਾ—ਫਲ (ਖਾਣ) ਲੱਗ ਪੈਂਦਾ ਹੈ । ਭੁਇਅੰਗ—ਸੱਪ । ਗ੍ਰਸਿਓ—ਫੜਿਆ ਹੋਇਆ । ਬਚਨੀ—ਬਚਨੀਂ, ਬਚਨਾਂ ਉਤੇ ਤੁਰਿਆਂ । ਬਿਸੁ—ਜ਼ਹਿਰ । ਕਾਢਿਬਾ—ਕੱਢ ਦੇਂਦਾ ਹੈ ।੧।

ਰਸਿ—ਰਸ ਵਿਚ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਮਿਲਿ ਸਾਧ ਗੁਰ—ਸਾਧੂ ਗੁਰੂ ਨੂੰ ਮਿਲ ਕੇ । ਨਾਮੈ—ਨਾਮ ਵਿਚ ।ਰਹਾਉ।

ਸਾਧੂ—ਗੁਰੂ । ਲਿਵ—ਲਗਨ । ਉਨਮਨਿ—ਉਨਮਨ ਵਿਚ, ਉੱਚੀ ਆਤਮਕ ਅਵਸਥਾ ਵਿਚ ।੨।

ਖੀਨ—ਕਮਜ਼ੋਰ, ਪਤਲੇ । ਦਰਸੁ—ਦਰਸਨ । ਤੇ—ਉਹ {ਬਹੁ-ਵਚਨ} । ਦੂਜੈ ਭਾਇ—ਮਾਇਆ ਦੇ ਮੋਹ ਦੇ ਕਾਰਨ । ਪਵਹਿ—ਪੈਂਦੇ ਹਨ ।੩।

ਹਰਿ—ਹੇ ਹਰੀ ! ਬਿਮਲ—ਸੁਅੱਛ । ਪਗ—ਪੈਰ । ਸੇਵਹ—ਅਸੀ ਸੇਵੀਏ । ਰੇਣ—ਧੂੜ । ਨਾਨਕੁ ਮਾਗੈ—ਨਾਨਕ ਮੰਗਦਾ ਹੈ ।੪।

ਅਰਥ :—(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਮੇਰਾ ਮਨ ਪਰਮਾਤਮਾ ਦੇ ਨਾਮ ਦੇ ਸੁਆਦ ਵਿਚ ਮਗਨ ਹੋ ਗਿਆ ਹੈ । ਸਾਧੂ ਗੁਰੂ ਨੂੰ ਮਿਲ ਕੇ (ਜੇਹੜੇ ਮਨੁੱਖ) ਪਰਮਾਤਮਾ ਦੇ ਨਾਮ ਵਿਚ (ਜੁੜਦੇ ਹਨ), ਪਰਮਾਤਮਾ ਦਾ ਨਾਮ ਰਸ ਚੱਖਦੇ ਹਨ ਉਹਨਾਂ ਵਿਕਾਰੀਆਂ ਨੂੰ ਭੀ ਪਰਮਾਤਮਾ ਸੁੱਚੇ ਜੀਵਨ ਵਾਲੇ ਬਣਾ ਲੈਂਦਾ ਹੈ ।ਰਹਾਉ।

ਹੇ ਭਾਈ ! ਗੁਰੂ (ਸਭ ਦਾ) ਸੱਜਣ ਹੈ, ਗੁਰੂ ਮਹਾ ਪੁਰਖ ਹੈ, ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਹ ਮਨੁੱਖ ਬੜੇ ਸੁਆਦ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਫਲ ਖਾਣ ਲੱਗ ਪੈਂਦਾ ਹੈ । ਹੇ ਭਾਈ ! ਮਨੁੱਖ ਨੂੰ ਮਾਇਆ-ਸਪਣੀ ਗ੍ਰਸੀ ਰੱਖਦੀ ਹੈ, ਪਰ ਗੁਰੂ ਦੇ ਬਚਨਾਂ ਉਤੇ ਤੁਰਨ ਦੀ ਬਰਕਤਿ ਨਾਲ ਪਰਮਾਤਮਾ (ਉਸ ਦੇ ਅੰਦਰੋਂ) ਉਹ ਜ਼ਹਿਰ ਕੱਢ ਦੇਂਦਾ ਹੈ ।੧।

ਹੇ ਭਾਈ ! ਉਹ ਮਨੁੱਖ ਸਲਾਹੁਣ-ਜੋਗ ਹੋ ਜਾਂਦਾ ਹੈ, ਵੱਡੀ ਕਿਸਮਤ ਵਾਲਾ ਹੋ ਜਾਂਦਾ ਹੈ ਜਿਸ ਨੂੰ ਗੁਰੂ ਮਿਲ ਪੈਂਦਾ ਹੈ । ਗੁਰੂ ਨੂੰ ਮਿਲ ਕੇ ਉਸ ਦੀ ਸੁਰਤਿ ਉੱਚੀ ਆਤਮਕ ਅਵਸਥਾ ਵਿਚ ਟਿਕ ਜਾਂਦੀ ਹੈ । (ਜਿਉਂ ਜਿਉਂ) ਉਹ ਪਰਮਾਤਮਾ ਦੇ ਪਵਿਤ੍ਰ ਕਰਨ ਵਾਲੇ ਗੁਣ ਗਾਂਦਾ ਹੈ (ਤਿਉਂ ਤਿਉਂ ਉਸ ਦੇ ਅੰਦਰੋਂ) ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ, ਉਸ ਨੂੰ ਆਤਮਕ ਸ਼ਾਂਤੀ ਪ੍ਰਾਪਤ ਹੁੰਦੀ ਹੈ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ (ਕਦੇ) ਗੁਰੂ ਦਾ ਦਰਸਨ ਨਾਹ ਕੀਤਾ ਉਹਨਾਂ ਦੇ ਭਾਗ ਹਿਰ ਗਏ, ਧੁਰ ਦਰਗਾਹ ਤੋਂ ਹੀ ਉਹਨਾਂ ਨੂੰ ਇਹ ਭਾਗ-ਹੀਨਤਾ ਮਿਲ ਗਈ ਮਾਇਆ ਦੇ ਮੋਹ ਦੇ ਕਾਰਨ ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ਉਹਨਾਂ ਦੀ ਸਾਰੀ ਜ਼ਿੰਦਗੀ ਵਿਅਰਥ ਚਲੀ ਜਾਂਦੀ ਹੈ ।੩।

ਹੇ ਪ੍ਰਭੂ ! ਸਾਨੂੰ ਸੁਅੱਛ ਅਕਲ ਬਖ਼ਸ਼, ਅਸੀ ਗੁਰੂ ਦੀ ਚਰਨੀਂ ਲੱਗੇ ਰਹੀਏ, ਤੇ ਹੇ ਹਰੀ ! ਤੂੰ ਸਾਨੂੰ ਪਿਆਰਾ ਲੱਗਦਾ ਰਹੇਂ । ਹੇ ਭਾਈ ! ਦਾਸ ਨਾਨਕ (ਤਾਂ ਪ੍ਰਭੂ ਦੇ ਦਰ ਤੋਂ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ । ਜਿਸ ਉਤੇ ਪ੍ਰਭੂ ਦਇਆਵਾਨ ਹੁੰਦਾ ਹੈ ਉਸ ਨੂੰ ਗੁਰੂ ਦੇ ਚਰਨਾਂ ਦੀ ਧੂੜ ਬਖ਼ਸ਼ਦਾ ਹੈ ।੪।੪।

**ਜੈਤਸਰੀ ਮਹਲਾ ੪ ॥ ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥ ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥ ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥ ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ ॥ ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥ ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥ ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾਝਾ ॥ ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥੩॥ ਜਿਨ ਕਉ ਕ੍ਰਿਪਾ ਕਰੀ ਜਗ ਜੀਵਨਿ ਹਰਿ ਉਰਿਧਾਰਿਓ ਮਨ ਮਾਝਾ ॥ ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥ {ਪੰਨਾ ੬੯੭}**

**ਪਦ ਅਰਥ** :—ਜਿਨ ਹਿਰਦੇ—ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ । ਤਿਨ ਮਾਤ—ਉਹਨਾਂ ਦੀ ਮਾਂ । ਬਾਂਝਾ—ਸੰਢ, ਜਿਸ ਦੇ ਘਰ ਸੰਤਾਨ ਪੈਦਾ ਨਾਹ ਹੋ ਸਕੇ । ਸੁੰਞੀ—ਸੱਖਣੀ । ਦੇਹ—ਕਾਂਇਆਂ, ਸਰੀਰ । ਓਇ—ਉਹ {ਲਫ਼ਜ਼ 'ਓਹ' ਤੋਂ ਬਹੁ-ਵਚਨ} । ਮੁਏ—ਆਤਮਕ ਮੌਤ ਮਰ ਗਏ । ਕਰਾਂਝਾ—ਕ੍ਰੁਝ ਕ੍ਰੁਝ ਕੇ ।੧।

ਮਾਝਾ—ਅੰਦਰ, ਜੋ ਅੰਦਰ ਹੀ ਵੱਸ ਰਿਹਾ ਹੈ । ਕ੍ਰਿਪਾਲਿ—ਕ੍ਰਿਪਾਲ ਨੇ । ਪ੍ਰਭਿ—ਪ੍ਰਭੂ ਨੇ । ਗੁਰਿ—ਗੁਰੂ ਨੇ ।ਰਹਾਉ।

ਕੀਰਤਿ—ਸਿਫ਼ਤਿ-ਸਾਲਾਹ । ਕਲਜੁਗਿ—ਜਗਤ ਵਿਚ । ਪਦੁ—ਆਤਮਕ ਦਰਜਾ । ਪਾਈਐ—ਮਿਲਦਾ ਹੈ । ਮਾਝਾ—ਦੀ ਰਾਹੀਂ । ਹਉ—ਮੈਂ । ਜਿਨਿ—ਜਿਸ (ਗੁਰੂ) ਨੇ {ਲਫ਼ਜ਼ 'ਜਿਨ' ਅਤੇ 'ਜਿਨਿ' ਦਾ ਫ਼ਰਕ ਚੇਤੇ ਰੱਖੋ} । ਗੁਪਤੁ—ਅੰਦਰ ਲੁਕਿਆ ਹੋਇਆ ।੨।

ਸਾਧ—ਗੁਰੂ । ਸਭਿ—ਸਾਰੇ । ਕਿਲਬਿਖ—ਪਾਪ । ਦਾਣਾ—ਦਾਨਾ, ਸਿਆਣਾ । ਸਾਝਾ—ਸਾਂਝੀਵਾਲ ।੩।

ਜਗ ਜੀਵਨਿ—ਜਗਤ ਦੇ ਜੀਵਨ (ਪ੍ਰਭੂ) ਨੇ । ਉਰਿ—ਹਿਰਦੇ ਵਿਚ । ਮਾਝਾ—ਵਿਚ । ਦਰਿ—ਦਰ ਤੇ । ਕਾਗਦ—ਕੀਤੇ ਕਰਮਾਂ ਦੇ ਲੇਖੇ ਦੇ ਕਾਗ਼ਜ਼ । ਫਾਰੇ—ਪਾੜ ਦਿੱਤੇ ਗਏ ।੪।

**ਅਰਥ** :—ਹੇ ਮੇਰੇ ਮਨ ! ਉਸ ਪਰਮਾਤਮਾ ਦਾ ਨਾਮ ਜਪਿਆ ਕਰ, ਜੋ ਤੇਰੇ ਅੰਦਰ ਹੀ ਵੱਸ ਰਿਹਾ ਹੈ । ਹੇ ਭਾਈ ! ਕ੍ਰਿਪਾਲ ਪ੍ਰਭੂ ਨੇ (ਜਿਸ ਮਨੁੱਖ ਉਤੇ) ਕਿਰਪਾ ਕੀਤੀ ਉਸ ਨੂੰ ਗੁਰੂ ਨੇ ਆਤਮਕ ਜੀਵਨ ਦੀ ਸੂਝ ਬਖ਼ਸ਼ੀ ਉਸ ਦਾ ਮਨ (ਨਾਮ ਜਪਣ ਦੀ ਕਦਰ) ਸਮਝ ਗਿਆ ।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ, ਉਹਨਾਂ ਦੀ ਮਾਂ ਨੂੰ ਹਰੀ ਬਾਂਝ ਹੀ ਕਰ ਦਿਆ ਕਰੇ (ਤਾਂ ਚੰਗਾ ਹੈ, ਕਿਉਂਕਿ) ਉਹਨਾਂ ਦਾ ਸਰੀਰ ਹਰਿ-ਨਾਮ ਤੋਂ ਸੁੰਞਾ ਰਹਿੰਦਾ ਹੈ, ਉਹ ਨਾਮ ਤੋਂ ਵਾਂਜੇ ਹੀ ਤੁਰੇ ਫਿਰਦੇ ਹਨ, ਅਤੇ, ਉਹ ਕ੍ਰੁਝ ਕ੍ਰੁਝ ਕੇ ਖ਼ੁਆਰ ਹੋ ਹੋ ਕੇ ਆਤਮਕ ਮੌਤ ਸਹੇੜਦੇ ਰਹਿੰਦੇ ਹਨ ।੧।

ਹੇ ਭਾਈ ! ਜਗਤ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਸਭ ਤੋਂ ਉੱਚਾ ਦਰਜਾ ਹੈ, (ਪਰ) ਪਰਮਾਤਮਾ ਗੁਰੂ ਦੀ ਰਾਹੀਂ (ਹੀ) ਮਿਲਦਾ ਹੈ । ਹੇ ਭਾਈ ! ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਮੇਰੇ ਅੰਦਰ ਹੀ ਗੁੱਝੇ ਵੱਸਦੇ ਪਰਮਾਤਮਾ ਦਾ ਨਾਮ ਪਰਗਟ ਕਰ ਦਿੱਤਾ ।੨।

ਹੇ ਭਾਈ ! ਜਿਸ ਮਨੁੱਖ ਨੂੰ ਵੱਡੇ ਭਾਗਾਂ ਨਾਲ ਗੁਰੂ ਦਾ ਦਰਸਨ ਪ੍ਰਾਪਤ ਹੁੰਦਾ ਹੈ, ਉਸ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ । ਜਿਸ ਨੂੰ ਵੱਡਾ ਸਿਆਣਾ ਤੇ ਸ਼ਾਹ ਗੁਰੂ ਮਿਲ ਪਿਆ, ਗੁਰੂ ਨੇ ਪਰਮਾਤਮਾ ਦੇ ਬਹੁਤੇ ਗੁਣਾਂ ਨਾਲ ਉਸ ਨੂੰ ਸਾਂਝੀਵਾਲ ਬਣਾ ਦਿੱਤਾ ।੩।

ਹੇ ਭਾਈ ! ਜਗਤ ਦੇ ਜੀਵਨ ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਉਤੇ ਕਿਰਪਾ ਕੀਤੀ, ਉਹਨਾਂ ਨੇ ਆਪਣੇ ਮਨ ਵਿਚ ਹਿਰਦੇ ਵਿਚ ਪਰਮਾਤਮਾ ਦਾ ਨਾਮ ਟਿਕਾ ਲਿਆ । ਹੇ ਨਾਨਕ ! (ਆਖ—ਹੇ ਭਾਈ) ਧਰਮਰਾਜ ਦੇ ਦਰ ਤੇ ਉਹਨਾਂ ਮਨੁੱਖਾਂ ਦੇ (ਕੀਤੇ ਕਰਮਾਂ ਦੇ ਲੇਖੇ ਦੇ ਸਾਰੇ) ਕਾਗ਼ਜ਼ ਪਾੜ ਦਿੱਤੇ ਗਏ, ਉਹਨਾਂ ਦਾਸਾਂ ਦਾ ਲੇਖਾ ਨਿੱਬੜ ਗਿਆ ।੪।੫।

**ਜੈਤਸਰੀ ਮਹਲਾ ੪ ॥ ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥ ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥੧॥ ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥ ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥ ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥ ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥੨॥ ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥ ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥੩॥ ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥ ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥੪॥੬॥ {ਪੰਨਾ ੬੯੮}**

**ਪਦ ਅਰਥ** :—ਸਾਧ—ਗੁਰੂ ! ਚਲਤੌ—ਭਟਕਦਾ, ਚੰਚਲ । ਅਰੂੜਾ—ਅਸਥਿਰ । ਅਨਹਤ—ਇਕ-ਰਸ, ਲਗਾਤਾਰ । ਧੁਨਿ—ਰੌ । ਵਾਜਹਿ—ਵੱਜਦੇ ਹਨ । ਅੰਮ੍ਰਿਤ ਧਾਰ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ । ਰਸਿ—ਪ੍ਰੇਮ ਨਾਲ । ਲੀੜਾ—ਲੇੜ੍ਹ ਲਿਆ, ਰੱਜ ਗਿਆ ।੧।

ਮਨ—ਹੇ ਮਨ ! ਗੂੜਾ—ਸੋਹਣਾ । ਮਨਿ—ਮਨ ਵਿਚ । ਸਤਿਗੁਰਿ—ਗੁਰੂ ਨੇ । ਲਾਇ ਝਪੀੜਾ—ਜੱਫੀ ਪਾ ਕੇ । ਰਹਾਉ।

ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ । ਬੰਧ ਭਏ—ਬੱਝੇ ਪਏ । ਬਿਖੁ—(ਆਤਮਕ ਜੀਵਨ ਨੂੰ ਮੁਕਾਣ ਵਾਲੀ ਮਾਇਆ) ਜ਼ਹਿਰ । ਸੰਚਹਿ—ਇਕੱਠੀ ਕਰਦੇ ਹਨ । ਜਕੀੜਾ—ਹਠ, ਜ਼ੋਰ । ਕੈ ਅਰਥਿ—ਦੀ ਖ਼ਾਤਰ । ਸਿਰਿ—ਸਿਰ ਉਤੇ । ਜਮਕਾਲ ਪੀੜਾ—ਜਮਕਾਲ ਦਾ ਦੁੱਖ, ਮੌਤ ਦਾ ਦੁੱਖ ।੨।

ਹਰ ਅਰਥਿ—ਪਰਮਾਤਮਾ ਦੀ ਖ਼ਾਤਰ । ਸਾਧੂ—ਗੁਰੂ । ਮੁਖਿ—ਮੂੰਹ ਉਤੇ । ਧੂੜਾ—ਖ਼ਾਕ । ਹਲਤਿ—{ਅੱ̃} ਇਸ ਲੋਕ ਵਿਚ । ਪਲਤਿ—{ਪਰ̃} ਪਰ ਲੋਕ ਵਿਚ । ਪਾਵਹਿ—ਪਾਂਦੇ ਹਨ, ਖੱਟਦੇ ਹਨ । ਰੰਗੁ—ਪ੍ਰੇਮ । ਮਨਿ—ਮਨ ਵਿਚ ।੩।

ਹਰਿ—ਹੇ ਹਰੀ ! ਕੀੜਾ—ਨਿਮਾਣਾ ਦਾਸ । ਪਗ—ਪੈਰ । ਮਿਲਿ—ਮਿਲ ਕੇ । ਪਾਖਾਣੁ—ਪੱਥਰ, ਪੱਥਰ ਵਾਂਗ ਅਭਿੱਜ । ਮੂੜਾ—ਮੂਰਖ ।੪।

**ਅਰਥ** :—ਹੇ ਮੇਰੇ ਮਨ ! ਸੋਹਣੇ ਪਰਮਾਤਮਾ ਦਾ ਨਾਮ (ਸਦਾ) ਜਪਿਆ ਕਰ । ਹੇ ਭਾਈ ! ਗੁਰੂ ਨੇ ਮੇਰੇ ਮਨ ਵਿਚ, ਮੇਰੇ ਹਿਰਦੇ ਵਿਚ, ਪਰਮਾਤਮਾ ਦਾ ਪਿਆਰ ਪੈਦਾ ਕਰ ਦਿੱਤਾ ਹੈ, ਹੁਣ ਪਰਮਾਤਮਾ ਮੈਨੂੰ ਜੱਫੀ ਪਾ ਕੇ ਮਿਲ ਪਿਆ ਹੈ ।ਰਹਾਉ।

ਹੇ ਭਾਈ ! ਜਿਸ ਮਨੁੱਖ ਨੇ ਵੱਡੇ ਭਾਗਾਂ ਨਾਲ ਗੁਰੂ ਦੀ ਸਾਧ ਸੰਗਤਿ ਪ੍ਰਾਪਤ ਕਰ ਲਈ, ਉਸ ਦਾ ਭਟਕਦਾ ਮਨ ਟਿਕ ਗਿਆ । ਉਸ ਦੇ ਅੰਦਰ ਇਕ-ਰਸ ਰੌ ਨਾਲ (ਮਾਨੋ) ਸਦਾ ਵਾਜੇ ਵੱਜਦੇ ਰਹਿੰਦੇ ਹਨ । ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ ਪ੍ਰੇਮ ਨਾਲ (ਪੀ ਪੀ ਕੇ) ਉਹ ਰੱਜ ਜਾਂਦਾ ਹੈ ।੧।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਮਾਇਆ ਦੇ ਮੋਹ ਵਿਚ ਬੱਝੇ ਰਹਿੰਦੇ ਹਨ । ਉਹ ਜ਼ੋਰ ਲਾ ਕੇ (ਆਤਮਕ ਮੌਤ ਲਿਆਉਣ ਵਾਲੀ ਮਾਇਆ) ਜ਼ਹਿਰ ਹੀ ਇਕੱਠੀ ਕਰਦੇ ਰਹਿੰਦੇ ਹਨ । ਉਹ ਮਨੁੱਖ ਉਸ ਮਾਇਆ ਨੂੰ ਪਰਮਾਤਮਾ ਦੇ ਰਾਹ ਤੇ ਖ਼ਰਚ ਨਹੀਂ ਸਕਦੇ, (ਇਸ ਵਾਸਤੇ ਉਹ) ਆਤਮਕ ਮੌਤ ਦਾ ਦੁੱਖ ਆਪਣੇ ਸਿਰ ਉਤੇ ਸਹਾਰਦੇ ਹਨ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਬੜੀ ਸਰਧਾ ਨਾਲ ਗੁਰੂ ਦੇ ਚਰਨਾਂ ਦੀ ਧੂੜ ਆਪਣੇ ਮੱਥੇ ਉਤੇ ਲਾ ਕੇ ਆਪਣਾ ਸਰੀਰ ਪਰਮਾਤਮਾ ਦੇ ਅਰਪਣ ਕਰ ਦਿੱਤਾ, ਉਹ ਮਨੁੱਖ ਇਸ ਲੋਕ ਵਿਚ ਪਰਲੋਕ ਵਿਚ ਸੋਭਾ ਖੱਟਦੇ ਹਨ, ਉਹਨਾਂ ਦੇ ਮਨ ਵਿਚ ਪਰਮਾਤਮਾ ਨਾਲ ਗੂੜ੍ਹਾ ਪਿਆਰ ਬਣ ਜਾਂਦਾ ਹੈ ।੩।

ਹੇ ਹਰੀ ! ਹੇ ਪ੍ਰਭੂ ! ਮੈਨੂੰ ਗੁਰੂ ਮਿਲਾ, ਮੈਨੂੰ ਗੁਰੂ ਮਿਲਾ, ਮੈਂ ਗੁਰੂ ਦੇ ਸੇਵਕਾਂ ਦਾ ਨਿਮਾਣਾ ਦਾਸ ਹਾਂ । ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਦੇ ਅੰਦਰ ਗੁਰੂ ਦੇ ਚਰਨਾਂ ਦਾ ਪਿਆਰ ਬਣ ਜਾਂਦਾ ਹੈ, ਗੁਰੂ ਨੂੰ ਮਿਲ ਕੇ ਉਸ ਦਾ ਮੂਰਖ ਅਭਿੱਜ ਮਨ ਹਰਾ ਹੋ ਜਾਂਦਾ ਹੈ ।੪।੬।

**ਜੈਤਸਰੀ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਸਿਮਰਹੁ ਅਗਮ ਅਪਾਰਾ ॥ ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥ ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥੧॥ ਹਰਿ ਗੁਣ ਗਾਵਹੁ ਮੀਤ ਹਮਾਰੇ ॥ ਹਰਿ ਹਰਿ ਨਾਮੁ ਰਖਹੁ ਉਰਧਾਰੇ ॥ ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ ਗੁਰ ਮਿਲਿਐ ਪਰਗਟੁ ਹੋਈ ਰਾਮ ॥੨॥ ਮਧੁਸੂਦਨ ਹਰਿ ਮਾਧੋ ਪ੍ਰਾਨਾ ॥ ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ ਸੋਈ ਰਾਮ ॥੩॥ ਹਰਿ ਹਰਿ ਨਾਮੁ ਸਦਾ ਸੁਖਦਾਤਾ ॥ ਹਰਿ ਕੈ ਰੰਗਿ ਮੇਰਾ ਮਨੁ ਰਾਤਾ ॥ ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥੪॥੧॥੭॥ {ਪੰਨਾ ੬੯੩}**

**ਪਦ ਅਰਥ** :—ਅਗਮ—ਅਪਹੁੰਚ । ਅਪਾਰਾ—ਪਾਰ-ਰਹਿਤ, ਬੇਅੰਤ । ਹਮਾਰਾ—ਅਸਾਂ ਜੀਵਾਂ ਦਾ । ਹਰਿ—ਹੇ ਹਰੀ ! ਗੁਰਿ ਮਿਲਿਐ—ਜੇ ਗੁਰੂ ਮਿਲ ਪਏ ।੧।

ਮੀਤ ਹਮਾਰੇ—ਹੇ ਸਾਡੇ ਮਿੱਤਰੋ ! ਉਰ—ਹਿਰਦਾ । ਧਾਰੇ—ਧਾਰਿ, ਟਿਕਾ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਪਰਗਟੁ—ਪਰਤੱਖ ।੨।

ਮਧੁ ਸੂਦਨ—{ਮਧੁ ਰਾਖਸ਼ ਨੂੰ ਮਾਰਨ ਵਾਲਾ} ਹੇ ਪ੍ਰਭੂ ! ਮਾਧੋ—{ਮਾ-ਧਵ—ਮਾਇਆ ਦਾ ਪਤੀ} ਹੇ ਹਰੀ ! ਪ੍ਰਾਨਾ—ਹੇ ਮੇਰੀ ਜਿੰਦ (ਦੇ ਸਹਾਰੇ) ! ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਨਿਰੰਜਨੁ—ਨਿਰਲੇਪ {ਨਿਰ-ਅੰਜਨੁ । ਅੰਜਨ—ਮਾਇਆ ਦੀ ਕਾਲਖ਼} ।੩।

ਕੈ ਰੰਗਿ—ਦੇ ਪ੍ਰੇਮ ਵਿਚ । ਰਾਤਾ—ਮਗਨ । ਗੁਰ—ਹੇ ਗੁਰੂ ! ਨਾਮਿ—ਨਾਮ ਦੀ ਰਾਹੀਂ ।੪।

**ਅਰਥ** :—ਹੇ ਭਾਈ ! ਉਸ ਅਪਹੁੰਚ ਅਤੇ ਬੇਅੰਤ ਪਰਮਾਤਮਾ ਦਾ ਨਾਮ ਸਿਮਰਿਆ ਕਰੋ, ਜਿਸ ਨੂੰ ਸਿਮਰਿਆਂ ਅਸਾਂ ਜੀਵਾਂ ਦਾ ਹਰੇਕ ਦੁੱਖ ਦੂਰ ਹੋ ਸਕਦਾ ਹੈ । ਹੇ ਹਰੀ ! ਹੇ ਪ੍ਰਭੂ ! ਸਾਨੂੰ ਗੁਰੂ ਮਹਾ ਪੁਰਖ ਮਿਲਾ ਦੇ । ਜੇ ਗੁਰੂ ਮਿਲ ਪਏ, ਤਾਂ ਆਤਮਕ ਆਨੰਦ ਪ੍ਰਾਪਤ ਹੋ ਜਾਂਦਾ ਹੈ ।੧।

ਹੇ ਮੇਰੇ ਮਿੱਤਰੋ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰੋ, ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਈ ਰੱਖੋ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਆਤਮਕ ਜੀਵਨ ਦੇਣ ਵਾਲੇ ਬੋਲ (ਮੈਨੂੰ ਭੀ) ਸੁਣਾਇਆ ਕਰੋ । (ਹੇ ਮਿੱਤਰੋ ! ਗੁਰੂ ਦੀ ਸਰਨ ਪਏ ਰਹੋ), ਜੇ ਗੁਰੂ ਮਿਲ ਪਏ, ਤਾਂ ਪਰਮਾਤਮਾ ਹਿਰਦੇ ਵਿਚ ਪਰਗਟ ਹੋ ਜਾਂਦਾ ਹੈ ।੨।

ਹੇ ਦੂਤਾਂ ਦੇ ਨਾਸ ਕਰਨ ਵਾਲੇ ! ਹੇ ਮਾਇਆ ਦੇ ਪਤੀ ! ਹੇ ਮੇਰੀ ਜਿੰਦ (ਦੇ ਸਹਾਰੇ) ! ਮੇਰੇ ਮਨ ਵਿਚ, ਮੇਰੇ ਹਿਰਦੇ ਵਿਚ, ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ ਮਿੱਠਾ ਲੱਗ ਰਿਹਾ ਹੈ । ਹੇ ਹਰੀ ! ਹੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੈਨੂੰ ਉਹ ਮਹਾ ਪੁਰਖ ਗੁਰੂ ਮਿਲਾ ਜੋ ਮਾਇਆ ਦੇ ਪ੍ਰਭਾਵ ਤੋਂ ਉਤਾਂਹ ਹੈ ।੩।

ਹੇ ਭਾਈ ! ਪਰਮਾਤਮਾ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ । ਮੇਰਾ ਮਨ ਉਸ ਪਰਮਾਤਮਾ ਦੇ ਪਿਆਰ ਵਿਚ ਮਸਤ ਰਹਿੰਦਾ ਹੈ । ਹੇ ਨਾਨਕ ! (ਆਖ—) ਹੇ ਹਰੀ ! ਮੈਨੂੰ ਗੁਰੂ ਮਹਾ ਪੁਰਖ ਮਿਲਾ । ਹੇ ਗੁਰੂ ! (ਤੇਰੇ ਬਖ਼ਸ਼ੇ) ਹਰਿ-ਨਾਮ ਵਿਚ ਜੁੜਿਆਂ ਆਤਮਕ ਆਨੰਦ ਮਿਲਦਾ ਹੈ ।੪।੧।੭।

**ਜੈਤਸਰੀ ਮਃ ੪ ॥ ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥ ਗੁਰਮੁਖਿ ਨਾਮੁ ਸਦਾ ਲੈ ਲਾਹਾ ॥ ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ ਓੁਮਾਹਾ ਰਾਮ ॥੧॥ ਹਰਿ ਹਰਿ ਨਾਮੁ ਦਇਆਲੁ ਧਿਆਹਾ ॥ ਹਰਿ ਕੈ ਰੰਗਿ ਸਦਾ ਗੁਣ ਗਾਹਾ ॥ ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਓੁਮਾਹਾ ਰਾਮ ॥੨॥ ਆਉ ਸਖੀ ਹਰਿ ਮੇਲਿ ਮਿਲਾਹਾ ॥ ਸੁਣਿ ਹਰਿ ਕਥਾ ਨਾਮੁ ਲੈ ਲਾਹਾ ॥ ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ ਗੁਰਿ ਮਿਲਿਐ ਹਰਿ ਓੁਮਾਹਾ ਰਾਮ ॥੩॥ ਕਰਿ ਕੀਰਤਿ ਜਸੁ ਅਗਮ ਅਥਾਹਾ ॥ ਖਿਨੁ ਖਿਨੁ ਰਾਮ ਨਾਮੁ ਗਾਵਾਹਾ ॥ ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ ਹਰਿ ਨਾਨਕ ਭਗਤਿ ਓੁਮਾਹਾ ਰਾਮ ॥੪॥੨॥੮॥ {ਪੰਨਾ ੬੯੮}**

**ਪਦ ਅਰਥ** :—ਜਪਾਹਾ—ਜਪੋ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲੈ—ਲਵੋ । ਲਾਹਾ—ਲਾਭ, ਖੱਟੀ । ਦ੍ਰਿੜਾਵਹੁ—ਹਿਰਦੇ ਵਿਚ ਪੱਕੀ ਕਰੋ । ਓੁਮਾਹਾ—ਚਾਉ, ਉਤਸ਼ਾਹ, ਆਨੰਦ {ਅੱਖਰ 'ਓ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਓਮਾਹਾ' ਹੈ, ਇਥੇ 'ਉਮਾਹਾ' ਪੜ੍ਹਨਾ ਹੈ} ।੧।

ਦਇਆਲੁ—ਦਇਆ ਦਾ ਘਰ, ਦਇਆ ਦਾ ਪੁੰਜ । ਧਿਆਹਾ—ਧਿਆਵੋ । ਕੈ ਰੰਗਿ—ਦੇ ਪ੍ਰੇਮ ਵਿਚ । ਗਾਹਾ—ਗਾਵੋ । ਜਸੁ—ਸਿਫ਼ਤਿ-ਸਾਲਾਹ । ਘੂਮਰਿ—ਘੁਮ ਘੁਮ ਕੇ ਨਾਚ, ਮਸਤ ਕਰਨ ਵਾਲਾ ਨਾਚ । ਮਿਲਿ—ਮਿਲ ਕੇ । ਸਤ ਸੰਗਿ—ਸਤ ਸੰਗ ਵਿਚ ।੨।

ਸਖੀ—ਹੇ ਸਹੇਲੀਹੋ ! ਹੇ ਸਤਸੰਗੀਓ ! ਮੇਲਿ—ਮਿਲਾਪ ਵਿਚ, ਚਰਨਾਂ ਵਿਚ । ਮਿਲਾਹਾ—ਮਿਲੋ । ਸੁਣਿ—ਸੁਣ ਕੇ । ਹਰਿ—ਹੇ ਹਰੀ ! ਗੁਰਿ ਮਿਲਿਐ—ਜੇ ਗੁਰੂ ਮਿਲ ਪਏ ।੩।

ਕਰਿ—ਕਰ ਕੇ । ਕੀਰਤਿ—ਸਿਫ਼ਤਿ-ਸਾਲਾਹ । ਅਥਾਹਾ—ਡੂੰਘਾ, ਡੂੰਘੇ ਜਿਗਰੇ ਵਾਲਾ । ਖਿਨੁ ਖਿਨੁ—ਹਰ ਛਿਨ, ਹਰ ਵੇਲੇ । ਗਵਾਹਾ—ਗਾਵੋ । ਮੋ ਕਉ—ਮੈਨੂੰ । ਕਉ—ਨੂੰ । ਗੁਰ—ਹੇ ਗੁਰੂ ! ।੪।

**ਅਰਥ** :—ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਜਪਿਆ ਕਰੋ । ਗੁਰੂ ਦੀ ਸਰਨ ਪੈ ਕੇ ਸਦਾ ਪਰਮਾਤਮਾ ਦਾ ਨਾਮ-ਖੱਟੀ ਖੱਟਦੇ ਰਹੋ । ਹੇ ਭਾਈ ! ਪਰਮਾਤਮਾ ਦੀ ਭਗਤੀ ਆਪਣੇ ਹਿਰਦੇ ਵਿਚ ਪੱਕੀ ਕਰ ਕੇ ਟਿਕਾ ਲਵੋ । ਪਰਮਾਤਮਾ ਦਾ ਨਾਮ (ਮਨੁੱਖ ਦੇ ਮਨ ਵਿਚ) ਆਨੰਦ ਪੈਦਾ ਕਰਦਾ ਹੈ ।੧।

ਹੇ ਭਾਈ ! ਪਰਮਾਤਮਾ ਦਇਆ ਦਾ ਸੋਮਾ ਹੈ, ਉਸ ਦਾ ਨਾਮ ਸਦਾ ਸਿਮਰਦੇ ਰਹੋ । ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਟਿਕ ਕੇ ਉਸ ਦੇ ਗੁਣ ਗਾਂਦੇ ਰਹੋ । ਹੇ ਭਾਈ ! ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹੋ

(ਸਿਫ਼ਤਿ-ਸਾਲਾਹ ਮਨ ਨੂੰ ਮਸਤ ਕਰਨ ਵਾਲਾ ਨਾਚ ਹੈ, ਇਹ) ਨਾਚ ਨੱਚੋ । ਹੇ ਭਾਈ ! ਸਾਧ ਸੰਗਤਿ ਵਿਚ ਮਿਲ ਕੇ ਆਤਮਕ ਆਨੰਦ ਮਾਣਿਆ ਕਰੋ ।੨।

ਹੇ ਸੰਤ ਸੰਗੀਓ ! ਆਓ, ਰਲ ਕੇ ਪ੍ਰਭੂ ਦੇ ਚਰਨਾਂ ਵਿਚ ਜੁੜੀਏ । ਹੇ ਸਤ ਸੰਗੀਓ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣ ਕੇ ਪਰਮਾਤਮਾ ਦੇ ਨਾਮ-ਸਿਮਰਨ ਦੀ ਖੱਟੀ ਖੱਟਦੇ ਰਹੋ । (ਪ੍ਰਭੂ-ਦਰ ਤੇ ਅਰਦਾਸ ਕਰੋ—) ਹੇ ਪ੍ਰਭੂ ! ਮੇਹਰ ਕਰ, (ਸਾਨੂੰ) ਗੁਰੂ ਮਿਲਾ । ਹੇ ਸਤ ਸੰਗੀਓ ! ਜੇ ਗੁਰੂ ਮਿਲ ਪਏ, ਤਾਂ (ਹਿਰਦੇ ਵਿਚ) ਆਨੰਦ ਪੈਦਾ ਹੋ ਜਾਂਦਾ ਹੈ ।੩।

ਹੇ ਭਾਈ ! ਉਸ ਅਪਹੁੰਚ ਅਤੇ ਡੂੰਘੇ ਜਿਗਰੇ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ, ਜਸ ਕਰ ਕੇ, ਹਰ ਵੇਲੇ ਉਸ ਦਾ ਨਾਮ ਜਪਿਆ ਕਰੋ । ਹੇ ਨਾਨਕ ! (ਆਖ—) ਹੇ ਨਾਮ ਦੀ ਦਾਤਿ ਦੇਣ ਵਾਲੇ ਗੁਰੂ ! ਮੇਰੇ ਉਤੇ ਮੇਹਰ ਕਰ, ਮੈਨੂੰ ਮਿਲ, (ਤੇਰੇ ਮਿਲਾਪ ਦੀ ਬਰਕਤਿ ਨਾਲ ਮੇਰੇ ਅੰਦਰ) ਭਗਤੀ ਕਰਨ ਦਾ ਚਾਉ ਪੈਦਾ ਹੋਵੇ ।੪।੨।੮।

**ਜੈਤਸਰੀ ਮਃ ੪ ॥ ਰਸਿ ਰਸਿ ਰਾਮੁ ਰਸਾਲੁ ਸਲਾਹਾ ॥ ਮਨੁ ਰਾਮ ਨਾਮਿ ਭੀਨਾ ਲੈ ਲਾਹਾ ॥ ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ ਗੁਰਮਤਿ ਭਗਤਿ ਓਮਾਹਾ ਰਾਮ ॥੧॥ ਹਰਿ ਹਰਿ ਗੁਣ ਗੋਵਿੰਦ ਜਪਾਹਾ ॥ ਮਨੁ ਤਨੁ ਜੀਤਿ ਸਬਦੁ ਲੈ ਲਾਹਾ ॥ ਗੁਰਮਤਿ ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ ॥੨॥ ਨਾਮੁ ਰਤਨੁ ਹਰਿ ਨਾਮੁ ਜਪਾਹਾ ॥ ਹਰਿ ਗੁਣ ਗਾਇ ਸਦਾ ਲੈ ਲਾਹਾ ॥ ਦੀਨ ਦਇਆਲ ਕ੍ਰਿਪਾ ਕਰਿ ਮਾਧੋ ਹਰਿ ਹਰਿ ਨਾਮੁ ਓਮਾਹਾ ਰਾਮ ॥੩॥ ਜਪਿ ਜਗਦੀਸੁ ਜਪਉ ਮਨ ਮਾਹਾ ॥ ਹਰਿ ਹਰਿ ਜਗੰਨਾਥੁ ਜਗਿ ਲਾਹਾ ॥ ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ ਜਪਿ ਨਾਨਕ ਭਗਤਿ ਓਮਾਹਾ ਰਾਮ ॥੪॥੩॥੯॥ {ਪੰਨਾ ੬੯੯}**

**ਪਦ ਅਰਥ** :—ਰਸਿ—ਆਨੰਦ ਨਾਲ । ਰਸਾਲੁ—(ਰਸ-ਆਲਯ) ਰਸਾਂ ਦਾ ਘਰ, ਰਸੀਲਾ । ਸਲਾਹਾ—ਅਸੀ ਸਲਾਹੁੰਦੇ ਹਾਂ । ਨਾਮਿ—ਨਾਮ ਵਿਚ । ਭੀਨਾ—ਭਿੱਜ ਗਿਆ । ਲਾਹਾ—ਲਾਭ । ਕਰਹ—ਅਸੀ ਕਰਦੇ ਹਾਂ । ਓਮਾਹਾ—ਉਤਸ਼ਾਹ, ਚਾਉ ।੧।

ਜਪਾਹਾ—ਅਸੀ ਜਪਦੇ ਹਾਂ । ਜੀਤਿ—ਜਿੱਤ ਕੇ, ਵੱਸ ਵਿਚ ਕਰ ਕੇ । ਦੂਤ—(ਕਾਮਾਦਿਕ) ਵੈਰੀ । ਵਸਿ—ਵੱਸ ਵਿਚ । ਆਵਹਿ—ਆ ਜਾਂਦੇ ਹਨ ।੨।

ਗਾਇ—ਗਾ ਕੇ । ਦੀਨ ਦਇਆਲ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਮਾਧੋ—ਹੇ ਮਾਇਆ ਦੇ ਪਤੀ ! ।੩।

ਜਗਦੀਸੁ—ਜਗਤ ਦਾ ਮਾਲਕ (ਜਗਤ-ਈਸ਼) । ਜਪਉ—ਜਪਉਂ, ਮੈਂ ਜਪਦਾ ਹਾਂ । ਮਾਹਾ—ਵਿਚ । ਜਗੰਨਾਥੁ—ਜਗਤ ਦਾ ਨਾਥ । ਜਗਿ—ਜਗਤ ਵਿਚ । ਧਨੁ ਧਨੁ—ਸਲਾਹੁਣ-ਜੋਗ । ਪ੍ਰਭ—ਹੇ ਪ੍ਰਭੂ ! ।੪।

**ਅਰਥ** :—ਹੇ ਭਾਈ ! ਅਸੀ ਬੜੇ ਆਨੰਦ ਨਾਲ ਰਸੀਲੇ ਰਾਮ ਦੀ ਸਿਫ਼ਤਿ-ਸਾਲਾਹ ਕਰਦੇ ਹਾਂ । ਸਾਡਾ ਮਨ ਰਾਮ ਦੇ ਨਾਮ-ਰਸ ਵਿਚ ਭਿੱਜ ਰਿਹਾ ਹੈ, ਅਸੀ (ਹਰਿ-ਨਾਮ ਦੀ) ਖੱਟੀ ਖੱਟ ਰਹੇ ਹਾਂ । ਅਸੀ ਹਰ ਵੇਲੇ ਦਿਨ ਰਾਤ ਪਰਮਾਤਮਾ ਦੀ ਭਗਤੀ ਕਰਦੇ ਹਾਂ । ਗੁਰੂ ਦੀ ਮਤਿ ਦੀ ਬਰਕਤਿ ਨਾਲ (ਸਾਡੇ ਅੰਦਰ ਪ੍ਰਭੂ ਦੀ) ਭਗਤੀ ਦਾ ਚਾਉ ਬਣ ਰਿਹਾ ਹੈ ।੧।

ਹੇ ਭਾਈ ! ਅਸੀ ਗੋਬਿੰਦ ਹਰੀ ਦੇ ਗੁਣ ਗਾ ਰਹੇ ਹਾਂ (ਇਸੇ ਤਰ੍ਹਾਂ ਆਪਣੇ) ਮਨ ਨੂੰ ਸਰੀਰ ਨੂੰ ਵੱਸ ਵਿਚ ਕਰ ਕੇ ਗੁਰੂ-ਸ਼ਬਦ (ਦਾ) ਲਾਭ ਪ੍ਰਾਪਤ ਕਰ ਰਹੇ ਹਾਂ । ਹੇ ਭਾਈ ! ਗੁਰੂ ਦੀ ਮਤਿ ਲਿਆਂ (ਕਾਮਾਦਿਕ) ਪੰਜੇ ਵੈਰੀ ਵੱਸ ਵਿਚ ਆ ਜਾਂਦੇ ਹਨ, ਮਨ ਵਿਚ ਹਿਰਦੇ ਵਿਚ ਹਰਿ-ਨਾਮ ਜਪਣ ਦਾ ਉਤਸ਼ਾਹ ਬਣ ਜਾਂਦਾ ਹੈ ।੨।

ਹੇ ਭਾਈ ! ਹਰਿ-ਨਾਮ ਰਤਨ (ਵਰਗਾ ਕੀਮਤੀ ਪਦਾਰਥ ਹੈ, ਅਸੀ ਇਹ) ਹਰਿ-ਨਾਮ ਜਪ ਰਹੇ ਹਾਂ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾ ਗਾ ਕੇ ਸਦਾ ਕਾਇਮ ਰਹਿਣ ਵਾਲੀ ਖੱਟੀ ਖੱਟ ਰਹੇ ਹਾਂ । ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ ! ਮੇਹਰ ਕਰ, ਸਾਡੇ ਮਨ ਵਿਚ ਤੇਰਾ ਨਾਮ ਜਪਣ ਦਾ ਚਾਉ ਬਣਿਆ ਰਹੇ ।੩।

ਹੇ ਨਾਨਕ ! (ਆਖ—) ਹੇ ਸਲਾਹੁਣ-ਜੋਗ ਪ੍ਰਭੂ ! ਹੇ ਮੇਰੇ ਸਭ ਤੋਂ ਵੱਡੇ ਮਾਲਕ ! ਮੈਂ ਤੈਨੂੰ ਜਗਤ ਦੇ ਮਾਲਕ ਨੂੰ ਆਪਣੇ ਮਨ ਵਿਚ ਸਦਾ ਜਪਦਾ ਰਹਾਂ (ਕਿਉਂਕਿ) ਹੇ ਹਰੀ ! ਤੈਨੂੰ ਜਗਤ ਦੇ ਨਾਥ ਨੂੰ ਸਦਾ ਜਪਣਾ ਹੀ ਜਗਤ ਵਿਚ (ਅਸਲ) ਲਾਭ ਹੈ, (ਮੇਹਰ ਕਰ, ਤੇਰਾ ਨਾਮ) ਜਪ ਕੇ (ਮੇਰੇ ਅੰਦਰ ਤੇਰੀ) ਭਗਤੀ ਦਾ ਉਤਸ਼ਾਹ ਬਣਿਆ ਰਹੇ ।੪।੨।੯।

**ਜੈਤਸਰੀ ਮਹਲਾ ੪ ॥ ਆਪੇ ਜੋਗੀ ਜੁਗਤਿ ਜੁਗਾਹਾ ॥ ਆਪੇ ਨਿਰਭਉ ਤਾੜੀ ਲਾਹਾ ॥ ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ ॥੧॥ ਆਪੇ ਦੀਪ ਲੋਅ ਦੀਪਾਹਾ ॥ ਆਪੇ ਸਤਿਗੁਰੁ ਸਮੁੰਦੁ ਮਥਾਹਾ ॥ ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥ ਸਖੀ ਮਿਲਹੁ ਮਿਲਿ ਗੁਣ ਗਾਵਾਹਾ ॥ ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥ ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਉਮਾਹਾ ਰਾਮ ॥੩॥ ਆਪੇ ਵਡ ਦਾਣਾ ਵਡ ਸਾਹਾ ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥ ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥੪॥੪॥੧੦॥ {ਪੰਨਾ ੬੯੯}**

**ਪਦ ਅਰਥ** :—ਆਪੇ—ਆਪ ਹੀ । ਜੁਗਾਹਾ—ਸਾਰੇ ਜੁਗਾਂ ਵਿਚ । ਤਾੜੀ—ਸਮਾਧੀ । ਨਾਮਿ—ਨਾਮ ਵਿਚ (ਜੋੜ ਕੇ) । ਉਮਾਹਾ—ਉਤਸ਼ਾਹ, ਚਾਉ ।੧।

ਦੀਪ—ਜਜ਼ੀਰੇ । ਲੋਅ—ਲੋਕ, ਭਵਨ {ਬਹੁ-ਵਚਨ} । ਦੀਪਾਹਾ—ਰੌਸ਼ਨੀ ਕਰਨ ਵਾਲਾ । ਮਥਾਹਾ—ਰਿੜਕਦਾ । ਮਥਿ—ਰਿੜਕ ਕੇ । ਤਤੁ—ਮੱਖਣ, ਅਸਲੀਅਤ ।੨।

ਸਖੀ—ਹੇ ਸਹੇਲੀਹੋ ! ਮਿਲਿ—ਮਿਲ ਕੇ । ਗਾਵਾਹਾ—ਗਾਵੀਏ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਾਹਾ—ਲਾਭ । ਦ੍ਰਿੜੀ—ਹਿਰਦੇ ਵਿਚ ਪੱਕੀ ਕੀਤੀ । ਮਨਿ—ਮਨ ਵਿਚ । ਭਾਈ—ਪਿਆਰੀ ਲੱਗੀ ।੩।

ਦਾਣਾ—ਦਾਨਾ, ਸਿਆਣਾ । ਸਾਹਾ—ਸ਼ਾਹ । ਪੂੰਜੀ—ਸਰਮਾਇਆ । ਵਿਸਾਹਾ—ਖ਼ਰੀਦਦਾ । ਪ੍ਰਭ—ਹੇ ਪ੍ਰਭੂ ! ਹਰਿ—ਹੇ ਹਰੀ ! ।੪।

**ਅਰਥ** :—ਹੇ ਭਾਈ ! ਪਰਮਾਤਮਾ ਆਪ ਹੀ ਜੋਗੀ ਹੈ, ਆਪ ਹੀ ਸਭ ਜੁਗਾਂ ਵਿਚ ਜੋਗ ਦੀ ਜੁਗਤਿ ਹੈ, ਆਪ ਹੀ ਨਿਡਰ ਹੋ ਕੇ ਸਮਾਧੀ ਲਾਂਦਾ ਹੈ । ਸਭ ਥਾਂ ਆਪ ਹੀ ਆਪ ਕੰਮ ਕਰ ਰਿਹਾ ਹੈ, ਆਪ ਹੀ ਨਾਮ ਵਿਚ ਜੋੜ ਕੇ ਸਿਮਰਨ ਦਾ ਉਤਸ਼ਾਹ ਦੇ ਰਿਹਾ ਹੈ ।੧।

ਹੇ ਭਾਈ ! ਪ੍ਰਭੂ ਆਪ ਹੀ ਜਜ਼ੀਰੇ ਹੈ, ਆਪ ਹੀ ਸਾਰੇ ਭਵਨ ਹੈ, ਆਪ ਹੀ (ਸਾਰੇ ਭਵਨਾਂ ਵਿਚ) ਚਾਨਣ ਹੈ । ਪ੍ਰਭੂ ਆਪ ਹੀ ਗੁਰੂ ਹੈ, ਆਪ ਹੀ (ਬਾਣੀ ਦਾ) ਸਮੁੰਦਰ ਹੈ, ਆਪ ਹੀ (ਇਸ ਸਮੁੰਦਰ ਨੂੰ) ਰਿੜਕਣ ਵਾਲਾ (ਵਿਚਾਰਨ ਵਾਲਾ) ਹੈ । ਆਪ ਹੀ (ਬਾਣੀ ਦੇ ਸਮੁੰਦਰ ਨੂੰ) ਰਿੜਕ ਰਿੜਕ (ਵਿਚਾਰ-ਵਿਚਾਰ) ਕੇ (ਇਸ

ਵਿਚੋਂ) ਮੱਖਣ (ਅਸਲੀਅਤ) ਲਭਾਂਦਾ ਹੈ, ਆਪ ਹੀ (ਆਪਣਾ) ਰਤਨ ਵਰਗਾ ਕੀਮਤੀ ਨਾਮ ਜਪ ਕੇ (ਜੀਵਾਂ ਦੇ ਅੰਦਰ ਜਪਣ ਦਾ) ਚਾਉ ਪੈਦਾ ਕਰਦਾ ਹੈ ।੨।

ਹੇ ਸਤਸੰਗੀਓ ! ਇਕੱਠੇ ਹੋਵੇ, ਆਓ, ਇਕੱਠੇ ਹੋ ਕੇ ਪ੍ਰਭੂ ਦੇ ਗੁਣ ਗਾਵੀਏ । ਹੇ ਸਤਸੰਗੀਓ ! ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਜਪੋ, (ਇਹੀ ਹੈ ਜੀਵਨ ਦਾ) ਲਾਭ । ਜਿਸ ਮਨੁੱਖ ਨੇ ਪ੍ਰਭੂ ਦੀ ਭਗਤੀ ਆਪਣੇ ਹਿਰਦੇ ਵਿਚ ਪੱਕੀ ਬਿਠਾ ਲਈ, ਜਿਸ ਨੂੰ ਪ੍ਰਭੂ ਦੀ ਭਗਤੀ ਮਨ ਵਿਚ ਪਿਆਰੀ ਲੱਗੀ, ਪ੍ਰਭੂ ਦਾ ਨਾਮ ਉਸ ਦੇ ਅੰਦਰ (ਸਿਮਰਨ ਦਾ) ਉਤਸ਼ਾਹ ਪੈਦਾ ਕਰਦਾ ਹੈ ।੩।

ਹੇ ਭਾਈ ! ਪ੍ਰਭੂ ਆਪ ਹੀ ਬੜਾ ਸਿਆਣਾ ਵੱਡਾ ਸ਼ਾਹ ਹੈ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਉਸ ਦਾ ਨਾਮ-ਸਰਮਾਇਆ ਇਕੱਠਾ ਕਰੋ । ਹੇ ਨਾਨਕ ! (ਆਖ—) ਹੇ ਹਰੀ ! ਹੇ ਪ੍ਰਭੂ ! (ਮੈਨੂੰ ਆਪਣੇ ਨਾਮ ਦੀ) ਦਾਤਿ ਬਖ਼ਸ਼, ਜੇ ਤੈਨੂੰ ਚੰਗਾ ਲੱਗੇ, ਤਾਂ ਮੇਰੇ ਅੰਦਰ ਤੇਰਾ ਨਾਮ ਵੱਸੇ, ਤੇਰੇ ਗੁਣਾਂ ਨੂੰ ਯਾਦ ਕਰਨ ਦਾ ਚਾਉ ਪੈਦਾ ਹੋਵੇ ।੪।੪।੧੦।

**ਜੈਤਸਰੀ ਮਹਲਾ ੪ ॥ ਮਿਲਿ ਸਤਸੰਗਤਿ ਸੰਗਿ ਗੁਰਾਹਾ ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥ ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ ਮਿਲਿ ਸਤਸੰਗਿ ਓੁਮਾਹਾ ਰਾਮ ॥੧॥ ਹਰਿ ਗੁਣ ਬਾਣੀ ਸ੍ਰਵਣਿ ਸੁਣਾਹਾ ॥ ਕਰਿ ਕਿਰਪਾ ਸਤਿਗੁਰੂ ਮਿਲਾਹਾ ॥ ਗੁਣ ਗਾਵਹ ਗੁਣ ਬੋਲਹ ਬਾਣੀ ਹਰਿ ਗੁਣ ਜਪਿ ਓੁਮਾਹਾ ਰਾਮ ॥੨॥ ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥ ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਓੁਮਾਹਾ ਰਾਮ ॥੩॥ ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥ ਕਿਲਵਿਖ ਮੈਲੁ ਪਾਪ ਧੋਵਾਹਾ ॥ ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਓਮਾਹਾ ਰਾਮ ॥੪॥੫॥੧੧॥ {ਪੰਨਾ ੬੯੯}**

**ਪਦ ਅਰਥ** :—ਮਿਲਿ—ਮਿਲ ਕੇ । ਸੰਗਿ ਗੁਰਾਹਾ—ਗੁਰੂ ਦੀ ਸੰਗਤਿ ਵਿਚ । ਸੰਗਿ—ਨਾਲ । ਪੂੰਜੀ—ਸਰਮਾਇਆ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਵਿਸਾਹਾ—ਖ਼ਰੀਦੋ, ਇਕੱਠਾ ਕਰੋ । ਹਰਿ—ਹੇ ਹਰੀ ! ਮਧੁ ਸੂਦਨ—{ਮਧੂ ਦੈਂਤ ਨੂੰ ਮਾਰਨ ਵਾਲਾ} ਹੇ ਪ੍ਰਭੂ ! ਓੁਮਾਹਾ—ਉਤਸ਼ਾਹ ।੧।

ਸ੍ਰਵਣਿ—ਕੰਨ ਨਾਲ । ਗਾਵਹੁ—ਅਸੀ ਗਾਵੀਏ । ਬੋਲਹ—ਅਸੀ ਬੋਲੀਏ ।੨।

ਸਭਿ—ਸਾਰੇ {ਬਹੁ-ਵਚਨ} । ਤੁੋਲਾਹਾ—ਜੇ ਤੋਲੀਏ {ਅੱਖਰ 'ਤ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ ਅਸਲ ਲਫ਼ਜ਼ 'ਤੋਲਾਹਾ' ਹੈ, ਇਥੇ 'ਤੁਲਾਹਾ' ਪੜ੍ਹਨਾ ਹੈ । ਪੁਜਹਿ—ਅੱਪੜਦੇ । ਜਪਿ—ਜਪ ਕੇ ।੩।

ਕਿਲਵਿਖ—ਪਾਪ । ਦੀਨ ਜਨ—ਨਿਮਾਣੇ ਦਾਸ ।੪।

**ਅਰਥ** :—ਹੇ ਵੈਰੀਆਂ ਦੇ ਨਾਸ ਕਰਨ ਵਾਲੇ ਹਰੀ ! (ਅਸਾਂ ਜੀਵਾਂ ਉਤੇ) ਕਿਰਪਾ ਕਰ (ਕਿ) ਸਾਧ ਸੰਗਤਿ ਵਿਚ ਮਿਲ ਕੇ (ਸਾਡੇ ਅੰਦਰ ਤੇਰੇ ਨਾਮ ਦਾ) ਚਾਉ ਪੈਦਾ ਹੋਵੇ, ਸਾਧ ਸੰਗਤਿ ਵਿਚ ਮਿਲ ਕੇ, ਗੁਰੂ ਦੀ ਸੰਗਤਿ ਵਿਚ ਮਿਲ ਕੇ, ਗੁਰੂ ਦੀ ਸਰਨ ਪੈ ਕੇ, ਤੇਰੇ ਨਾਮ ਦਾ ਸਰਮਾਇਆ ਇਕੱਠਾ ਕਰੀਏ ।੧।

ਹੇ ਹਰੀ ! ਕਿਰਪਾ ਕਰ ਕੇ (ਮੈਨੂੰ) ਗੁਰੂ ਮਿਲਾ (ਤਾਂ ਕਿ) ਤੇਰੇ ਗੁਣਾਂ ਵਾਲੀ ਬਾਣੀ ਅਸੀ ਕੰਨ ਨਾਲ ਸੁਣੀਏ, ਗੁਰੂ ਦੀ ਬਾਣੀ ਦੀ ਰਾਹੀਂ ਅਸੀ ਤੇਰੇ ਗੁਣ ਗਾਵੀਏ, ਤੇਰੇ ਗੁਣ ਉਚਾਰੀਏ । ਤੇਰੇ ਗੁਣ ਯਾਦ ਕਰ ਕਰ ਕੇ (ਸਾਡੇ ਅੰਦਰ ਤੇਰੀ ਭਗਤੀ ਦਾ) ਚਾਉ ਪੈਦਾ ਹੋਵੇ ।੨।

ਹੇ ਭਾਈ ! ਜੇ ਸਾਰੇ ਤੀਰਥ (-ਇਸ਼ਨਾਨ), ਵਰਤ, ਜੱਗ ਅਤੇ ਪੁੰਨ (ਮਿਥੇ ਹੋਏ ਨੇਕ ਕੰਮ) (ਇਕੱਠੇ ਰਲਾ ਕੇ) ਤੋਲੀਏ, ਇਹ ਪਰਮਾਤਮਾ ਦੇ ਨਾਮ ਤਕ ਨਹੀਂ ਅੱਪੜ ਸਕਦੇ । ਪਰਮਾਤਮਾ (ਦਾ ਨਾਮ) ਤੋਲਿਆ ਨਹੀਂ ਜਾ

ਸਕਦਾ, ਉਸ ਦਾ ਬਹੁਤ ਭਾਰਾ ਤੋਲ ਹੈ । ਗੁਰੂ ਦੀ ਮਤਿ ਦੀ ਰਾਹੀਂ ਜਪ ਕੇ (ਮਨ ਵਿਚ ਹੋਰ ਜਪਣ ਦਾ) ਉਤਸ਼ਾਹ ਪੈਦਾ ਹੁੰਦਾ ਹੈ ।੩।

ਹੇ ਨਾਨਕ ! (ਆਖ—) ਹੇ ਹਰੀ ! ਆਪਣੇ ਨਿਮਾਣੇ ਦਾਸਾਂ ਉੱਤੇ ਦਇਆਵਾਨ ਹੋ, ਦਾਸਾਂ ਨੂੰ ਆਪਣਾ ਨਾਮ ਬਖ਼ਸ਼, (ਨਾਮ ਜਪਣ ਦਾ) ਉਤਸ਼ਾਹ ਦੇਹ, ਅਸੀ ਤੇਰਾ ਨਾਮ ਜਪੀਏ, ਤੇਰਾ ਨਾਮ ਹੀ ਸਾਰੇ (ਮਿੱਥੇ ਹੋਏ) ਧਾਰਮਿਕ ਕੰਮ ਹੈ, (ਤੇਰੇ ਨਾਮ ਦੀ ਬਰਕਤਿ ਨਾਲ) ਸਾਰੇ ਪਾਪਾਂ ਵਿਕਾਰਾਂ ਦੀ ਮੈਲ ਧੁਪ ਜਾਂਦੀ ਹੈ ।੪।੫।੧੧।

**ਜੈਤਸਰੀ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ ਰਹਾਉ ॥ ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥ ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥ ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥ ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥੨॥ ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥ ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥ ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ ॥ ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥੪॥੧॥ {ਪੰਨਾ ੭੦੦}**

**ਪਦ ਅਰਥ** :—ਕੋਈ—ਕੋਈ ਵਿਰਲਾ । ਈਹਾ ਜਗਿ—ਇਥੇ ਜਗਤ ਵਿਚ । ਸੋਈ—ਉਹੀ ਮਨੁੱਖ । ਬਿਧਿ—ਜੁਗਤਿ । ਤਾ ਕੀ—ਉਸ ਮਨੁੱਖ ਦੀ । ਰੀਤਿ—ਜੀਵਨ-ਜੁਗਤਿ ।੧।ਰਹਾਉ।

ਬਨਿਤਾ—ਇਸਤ੍ਰੀ । ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਇਸਟ—ਪਿਆਰੇ, ਇਸ਼ਟ । ਅਰੁ—ਅਤੇ । ਪੂਰਬ—ਪਹਿਲੇ । ਸੰਜੋਗੀ—ਸੰਜੋਗਾਂ ਨਾਲ । ਅੰਤਹਿ—ਅਖ਼ੀਰ ਵੇਲੇ । ਕੋ—ਕੋਈ ਭੀ । ਸਹਾਈ—ਸਾਥੀ ।੧।

ਮੁਕਤਿ—{ਮੌਂ#ਤਕ} ਮੋਤੀ । ਕਨਿਕ—ਸੋਨਾ । ਮਨ ਰੰਜਨ ਕੀ—ਮਨ ਨੂੰ ਖ਼ੁਸ਼ ਕਰਨ ਵਾਲੀ । ਬਿਹਾਨੀ—ਬੀਤ ਗਈ । ਅਵਧਹਿ—ਉਮਰ । ਤਾ ਮਹਿ—ਇਹਨਾਂ ਪਦਾਰਥਾਂ ਵਿਚ । ਸੰਤੋਖੁ—ਸ਼ਾਂਤੀ, ਰੱਜ ।੨।

ਹਸਤਿ—ਹਾਥੀ । ਅਸ੍ਵ—ਘੋੜੇ । ਪਵਨ ਤੇਜ—ਹਵਾ ਦੇ ਵੇਗ ਵਾਲੇ । ਧਣੀ—ਧਨ ਦਾ ਮਾਲਕ । ਭੂਮਨ—ਜ਼ਿਮੀ ਦਾ ਮਾਲਕ । ਚਤੁਰਾਂਗਾ—ਚਾਰ ਅੰਗਾਂ ਵਾਲੀ ਫ਼ੌਜ—ਹਾਥੀ, ਰਥ, ਘੋੜੇ, ਪੈਦਲ । ਸੰਗਿ—ਨਾਲ । ਕਛੂਐ—ਕੁਝ ਭੀ । ਸਿਧਾਇਓ—ਤੁਰ ਪਿਆ ।੩।

ਪ੍ਰਿਅ—ਪਿਆਰੇ । ਤਾ ਕੈ—ਉਹਨਾਂ ਦੀ ਸੰਗਤਿ ਵਿਚ । ਗਾਈਐ—ਗਾਣਾ ਚਾਹੀਦਾ ਹੈ । ਈਹਾ—ਇਸ ਲੋਕ ਵਿਚ । ਆਗੈ—ਪਰਲੋਕ ਵਿਚ । ਊਜਲ—ਰੌਸ਼ਨ । ਕੈ ਸੰਗਿ—ਦੇ ਨਾਲ, ਦੀ ਸੰਗਤਿ ਵਿਚ ।੪।

**ਅਰਥ** :—ਹੇ ਭਾਈ ! ਕੋਈ ਵਿਰਲਾ ਮਨੁੱਖ ਜਾਣਦਾ ਹੈ (ਕਿ) ਇਥੇ ਜਗਤ ਵਿਚ (ਅਸਲੀ) ਮਿੱਤਰ ਕੌਣ ਹੈ । ਜਿਸ ਮਨੁੱਖ ਉੱਤੇ (ਪਰਮਾਤਮਾ) ਦਇਆਵਾਨ ਹੁੰਦਾ ਹੈ, ਉਹੀ ਮਨੁੱਖ ਇਸ ਗੱਲ ਨੂੰ ਸਮਝਦਾ ਹੈ, (ਫਿਰ) ਉਸ ਮਨੁੱਖ ਦੀ ਜੀਵਨਿ-ਜੁਗਤਿ ਪਵਿੱਤ੍ਰ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਮਾਂ ਪਿਉ, ਇਸਤ੍ਰੀ, ਪੁੱਤਰ, ਰਿਸ਼ਤੇਦਾਰ, ਪਿਆਰੇ ਮਿੱਤਰ ਅਤੇ ਭਰਾ—ਇਹ ਸਾਰੇ ਪਹਿਲੇ ਜਨਮਾਂ ਦੇ ਸੰਜੋਗਾਂ ਕਰਕੇ (ਇਥੇ) ਮਿਲ ਪਏ ਹਨ । ਅਖ਼ੀਰ ਵੇਲੇ ਇਹਨਾਂ ਵਿਚੋਂ ਕੋਈ ਭੀ ਸਾਥੀ ਨਹੀਂ ਬਣਦਾ ।੧।

ਹੇ ਭਾਈ ! ਮੋਤੀਆਂ ਦੀ ਮਾਲਾ, ਸੋਨਾ, ਲਾਲ, ਹੀਰੇ, ਮਨ ਨੂੰ ਖ਼ੁਸ਼ ਕਰਨ ਵਾਲੀ ਮਾਇਆ—ਇਹਨਾਂ ਵਿਚ (ਲੱਗਿਆਂ) ਸਾਰੀ ਉਮਰ 'ਹਾਇ, ਹਾਇ' ਕਰਦਿਆਂ ਗੁਜ਼ਰ ਜਾਂਦੀ ਹੈ, ਮਨ ਨਹੀਂ ਰੱਜਦਾ ।੨।

ਹੇ ਭਾਈ ! ਹਾਥੀ, ਰਥ, ਹਵਾ ਦੇ ਵੇਗ ਵਰਗੇ ਘੋੜੇ (ਹੋਣ), ਧਨਾਢ ਹੋਵੇ, ਜ਼ਿਮੀ ਦਾ ਮਾਲਕ ਹੋਵੇ, ਚਾਰ ਕਿਸਮ ਦੀ ਫ਼ੌਜ ਦਾ ਮਾਲਕ ਹੋਵੇ—ਇਹਨਾਂ ਵਿਚੋਂ (ਭੀ) ਕੋਈ ਚੀਜ਼ ਭੀ ਨਾਲ ਨਹੀਂ ਜਾਂਦੀ, (ਇਹਨਾਂ ਦਾ ਮਾਲਕ ਮਨੁੱਖ ਇਥੋਂ) ਨੰਗਾ ਹੀ ਉੱਠ ਕੇ ਤੁਰ ਪੈਂਦਾ ਹੈ ।੩।

ਹੇ ਨਾਨਕ ! ਪਰਮਾਤਮਾ ਦੇ ਸੰਤ ਜਨ ਪਰਮਾਤਮਾ ਦੇ ਪਿਆਰੇ ਹੁੰਦੇ ਹਨ, ਉਹਨਾਂ ਦੀ ਸੰਗਤਿ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਇਸ ਲੋਕ ਵਿਚ ਸੁਖ ਮਿਲਦਾ ਹੈ, ਪਰਲੋਕ ਵਿਚ ਸੁਰਖ਼-ਰੂ ਹੋ ਜਾਈਦਾ ਹੈ । (ਪਰ ਇਹ ਦਾਤਿ) ਸੰਤ ਜਨਾਂ ਦੀ ਸੰਗਤਿ ਵਿਚ ਹੀ ਮਿਲਦੀ ਹੈ ।੪।੧।

**ਜੈਤਸਰੀ ਮਹਲਾ ੫ ਘਰੁ ੩ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥ ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥੧॥ ਰਹਾਉ ॥ ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥ ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥ ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥ ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥੨॥੧॥੨॥ {ਪੰਨਾ ੭੦੦}**

**ਪਦ ਅਰਥ** :—ਸੰਦੇਸਰੋ—ਪਿਆਰਾ ਸੰਦੇਸ਼ । ਕਹੀਅਉ—ਦੱਸੋ । ਪ੍ਰਿਅ ਸੰਦੇਸਰੋ—ਪਿਆਰੇ ਦਾ ਮਿੱਠਾ ਸੁਨੇਹਾ । ਬਿਸਮੁ—ਹੈਰਾਨ । ਭਈ—ਹੋ ਗਈ । ਬਹੁ ਬਿਧਿ—ਕਈ ਕਿਸਮਾਂ । ਕਹਹੁ—ਦੱਸੋ । ਸਹੀਅਉ—ਹੇ ਸਹੇਲੀਹੋ ! ।੧।ਰਹਾਉ।

ਕੋ—ਕੋਈ । ਕਹਤੋ—ਆਖਦਾ ਹੈ । ਮਹੀਅਉ—ਵਿਚ, ਮਾਹਿ । ਬਰਨੁ—ਰੰਗ {ਵਣ੍ਰ} । ਦੀਸੈ—ਦਿੱਸਦਾ । ਚਿਹਨੁ—ਨਿਸ਼ਾਨ, ਲੱਛਣ । ਲਖੀਐ—ਨਜ਼ਰ ਆਉਂਦਾ । ਸੁਹਾਗਨਿ—ਹੇ ਸੁਹਾਗਣੋ ! ਸਾਤਿ—ਸਤਿ, ਸੱਚ । ਬੁਝਹੀਅਉ—ਸਮਝਾਓ ।੧।

ਨਿਵਾਸੀ—ਨਿਵਾਸ ਰੱਖਣ ਵਾਲਾ । ਘਟਿ ਘਟਿ—ਹਰੇਕ ਸਰੀਰ ਵਿਚ । ਵਾਸੀ—ਵੱਸਣ ਵਾਲਾ । ਲੇਪੁ—(ਮਾਇਆ ਦਾ) ਅਸਰ । ਅਲਪਹੀਅਉ—ਅਲਪ ਭੀ, ਰਤਾ ਭਰ ਭੀ । ਨਾਨਕੁ ਕਹਤ—ਨਾਨਕ ਆਖਦਾ ਹੈ । ਹੇ ਲੋਗਾ—ਹੇ ਲੋਕੋ ! ਸੰਤ ਰਸਨ ਕੋ—ਸੰਤ ਕੋ ਰਸਨ, ਸੰਤਾਂ ਦੀ ਜੀਭ ਉਤੇ । ਬਸਹੀਅਉ—ਵੱਸਦਾ ਹੈ ।੨।

**ਅਰਥ** :—ਹੇ ਸੁਹਾਗਵਤੀ ਸਹੇਲੀਹੋ ! (ਹੇ ਗੁਰ-ਸਿੱਖੋ !) ਮੈਨੂੰ ਪਿਆਰੇ ਪ੍ਰਭੂ ਦਾ ਮਿੱਠਾ ਜਿਹਾ ਸਨੇਹਾ ਦਿਹੋ, ਦੱਸੋ । ਮੈਂ (ਉਸ ਪਿਆਰੇ ਦੀ ਬਾਬਤ) ਕਈ ਕਿਸਮਾਂ (ਦੀਆਂ ਗੱਲਾਂ) ਸੁਣ ਸੁਣ ਕੇ ਹੈਰਾਨ ਹੋ ਰਹੀ ਹਾਂ ।੧।ਰਹਾਉ।

ਕੋਈ ਆਖਦਾ ਹੈ, ਉਹ ਸਭਨਾਂ ਤੋਂ ਬਾਹਰ ਹੀ ਵੱਸਦਾ ਹੈ, ਕੋਈ ਆਖਦਾ ਹੈ, ਉਹ ਸਭਨਾਂ ਦੇ ਵਿੱਚ ਵੱਸਦਾ ਹੈ । ਉਸ ਦਾ ਰੰਗ ਨਹੀਂ ਦਿੱਸਦਾ, ਉਸ ਦਾ ਕੋਈ ਲੱਛਣ ਨਜ਼ਰ ਨਹੀਂ ਆਉਂਦਾ । ਹੇ ਸੁਗਾਗਣੋ ! ਤੁਸੀ ਮੈਨੂੰ ਸੱਚੀ ਗੱਲ ਸਮਝਾਓ ।੧।

ਨਾਨਕ ਆਖਦਾ ਹੈ—ਹੇ ਲੋਕੋ ! ਸੁਣੋ । ਉਹ ਪਰਮਾਤਮਾ ਸਾਰਿਆਂ ਵਿਚ ਨਿਵਾਸ ਰੱਖਣ ਵਾਲਾ ਹੈ, ਹਰੇਕ ਸਰੀਰ ਵਿਚ ਵੱਸਣ ਵਾਲਾ ਹੈ (ਫਿਰ ਭੀ, ਉਸ ਨੂੰ ਮਾਇਆ ਦਾ) ਰਤਾ ਭੀ ਲੇਪ ਨਹੀਂ ਹੈ । ਉਹ ਪ੍ਰਭੂ ਸੰਤ ਜਨਾਂ ਦੀ ਜੀਭ ਉਤੇ ਵੱਸਦਾ ਹੈ (ਸੰਤ ਜਨ ਹਰ ਵੇਲੇ ਉਸ ਦਾ ਨਾਮ ਜਪਦੇ ਹਨ) ।੨।੧।੨।

**ਜੈਤਸਰੀ ਮਃ ੫ ॥ ਧੀਰਉ ਸੁਨਿ ਧੀਰਉ ਪ੍ਰਭ ਕਉ ॥੧॥ ਰਹਾਉ ॥ ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ ਨੀਰਉ ਪੇਖਿ ਪ੍ਰਭ ਕਉ ਨੀਰਉ ॥੧॥ ਬੇਸੁਮਾਰ ਬੇਅੰਤੁ ਬਡ ਦਾਤਾ ਮਨਹਿ ਗਹੀਰਉ ਪੇਖਿ ਪ੍ਰਭ ਕਉ ॥੨॥ ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ ॥੩॥ ਗੁਰ ਪ੍ਰਸਾਦਿ ਨਾਨਕ ਮਨਿ ਵਸਿਆ ਦੂਖਿ ਨ ਕਬਹੂ ਝੂਰਉ ਬੁਝਿ ਪ੍ਰਭ ਕਉ ॥੪॥੨॥੩॥ {ਪੰਨਾ ੭੦੦}**

**ਪਦ ਅਰਥ** :—ਧੀਰਉ—ਧੀਰਉਂ, ਮੈਂ ਧੀਰਜ ਹਾਸਲ ਕਰਦਾ ਹਾਂ । ਕਉ—ਨੂੰ । ਸੁਨਿ—ਸੁਣ ਕੇ ।੧।ਰਹਾਉ।

ਜੀਅ—ਜਿੰਦ । ਸਭੁ—ਹਰੇਕ ਚੀਜ਼, ਸਭ ਕੁਝ । ਅਰਪਉ—ਅਪਰਉਂ, ਮੈਂ ਅਰਪਨ ਕਰਦਾ ਹਾਂ । ਨੀਰਉ—ਨੇੜੇ । ਪੇਖਿ—ਵੇਖ ਕੇ ।੧।

ਬਡ—ਵੱਡਾ । ਮਨਹਿ—ਮਨ ਵਿਚ । ਗਹੀਰਉ—ਮੈਂ ਗਹਿ ਰੱਖਦਾ ਹਾਂ, ਮੈਂ ਫੜੀ ਰੱਖਦਾ ਹਾਂ ।੨।

ਚਾਹਉ—ਚਾਹਉਂ, ਮੈਂ ਚਾਹੁੰਦਾ ਹਾਂ । ਸੋਈ ਸੋਈ—ਉਹੀ ਉਹੀ ਚੀਜ਼ । ਪਾਵਉ—ਪਾਵਉਂ, ਮੈਂ ਹਾਸਲ ਕਰ ਲੈਂਦਾ ਹਾਂ । ਮਨਸਾ—{ਮਨੀ—ਾ} ਮਨ ਦੀ ਮੁਰਾਦ । ਪੂਰਉ—ਪੂਰਉਂ, ਮੈਂ ਪੂਰੀ ਕਰ ਲੈਂਦਾ ਹਾਂ ।੩।

ਪ੍ਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ । ਦੂਖਿ—(ਕਿਸੇ) ਦੁੱਖ ਵਿਚ । ਝੂਰਉ—ਝੂਰਉਂ, ਮੈਂ ਝੂਰਦਾ ਹਾਂ । ਬੁਝਿ—ਸਮਝ ਕੇ ।੪।

**ਅਰਥ** :—ਹੇ ਭਾਈ ! ਮੈਂ ਪ੍ਰਭੂ (ਦੀਆਂ ਗੱਲਾਂ) ਨੂੰ ਸੁਣ ਸੁਣ ਕੇ (ਆਪਣੇ ਮਨ ਵਿਚ) ਸਦਾ ਧੀਰਜ ਹਾਸਲ ਕਰਦਾ ਰਹਿੰਦਾ ਹਾਂ ।੧।

ਹੇ ਭਾਈ ! ਪ੍ਰਭੂ ਨੂੰ ਹਰ ਵੇਲੇ (ਆਪਣੇ) ਨੇੜੇ ਵੇਖ ਵੇਖ ਕੇ ਮੈਂ ਆਪਣੀ ਜਿੰਦ-ਪ੍ਰਾਣ, ਆਪਣਾ ਮਨ ਤਨ ਸਭ ਕੁਝ ਉਸ ਦੀ ਭੇਟ ਕਰਦਾ ਰਹਿੰਦਾ ਹਾਂ ।੧।

ਹੇ ਭਾਈ ! ਉਹ ਪ੍ਰਭੂ ਵੱਡਾ ਦਾਤਾ ਹੈ, ਬੇਅੰਤ ਹੈ, ਉਸ ਦੇ ਗੁਣਾਂ ਦਾ ਲੇਖਾ ਨਹੀਂ ਹੋ ਸਕਦਾ । ਉਸ ਪ੍ਰਭੂ ਨੂੰ (ਹਰ ਥਾਂ) ਵੇਖ ਕੇ ਮੈਂ ਉਸ ਨੂੰ ਆਪਣੇ ਮਨ ਵਿਚ ਟਿਕਾਈ ਰੱਖਦਾ ਹਾਂ ।੨।

ਹੇ ਭਾਈ ! ਮੈਂ (ਜੇਹੜੀ ਜੇਹੜੀ ਚੀਜ਼) ਚਾਹੁੰਦਾ ਹਾਂ, ਉਹੀ ਉਹੀ (ਉਸ ਪ੍ਰਭੂ ਪਾਸੋਂ) ਪ੍ਰਾਪਤ ਕਰ ਲੈਂਦਾ ਹਾਂ । ਪ੍ਰਭੂ (ਦੇ ਨਾਮ) ਨੂੰ ਜਪ ਜਪ ਕੇ ਮੈਂ ਆਪਣੀ ਹਰੇਕ ਆਸ ਹਰੇਕ ਮੁਰਾਦ (ਉਸ ਦੇ ਦਰ ਤੋਂ) ਪੂਰੀ ਕਰ ਲੈਂਦਾ ਹਾਂ ।੩।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਉਹ ਪ੍ਰਭੂ ਮੇਰੇ) ਮਨ ਵਿਚ ਆ ਵੱਸਿਆ ਹੈ, ਹੁਣ ਮੈਂ ਪ੍ਰਭੂ (ਦੀ ਉਦਾਰਤਾ) ਨੂੰ ਸਮਝ ਕੇ ਕਿਸੇ ਭੀ ਦੁੱਖ ਵਿਚ ਚਿੰਤਾਤੁਰ ਨਹੀਂ ਹੁੰਦਾ ।੪।੨।੩।

**ਜੈਤਸਰੀ ਮਹਲਾ ੫ ॥ ਲੋੜੀਦੜਾ ਸਾਜਨੁ ਮੇਰਾ ॥ ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥੧॥ ਰਹਾਉ ॥ ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ ॥ ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥ ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ ॥ ਸੰਤ ਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ ॥੨॥੩॥੪॥ {ਪੰਨਾ ੭੦੦}**

**ਪਦ ਅਰਥ** :—ਲੋੜੀਦੜਾ—ਜਿਸ ਨੂੰ ਹਰੇਕ ਜੀਵ ਲੋੜਦਾ ਹੈ । ਘਰਿ ਘਰਿ—ਹਰੇਕ ਘਰ ਵਿਚ, ਹਰੇਕ ਗਿਆਨ-ਇੰਦ੍ਰੇ ਦੀ ਰਾਹੀਂ । ਮੰਗਲ—ਸਿਫ਼ਤਿ-ਸਾਲਾਹ ਦੇ ਗੀਤ । ਨੀਕੇ—ਸੋਹਣੇ । ਘਟਿ ਘਟਿ—ਹਰੇਕ ਸਰੀਰ ਵਿਚ । ਤਿਸਹਿ—ਉਸ ਦਾ ਹੀ {ਲਫ਼ਜ਼ 'ਜਿਸੁ' ਦਾ ੁ ਕ੍ਰਿਆ ਵਿਸ਼ੇਸਣ 'ਹੀ' ਦੇ ਕਾਰਨ ਉੱਡ ਗਿਆ ਹੈ} । ਬਸੇਰਾ—ਨਿਵਾਸ ।੧।ਰਹਾਉ।

ਸੁਖਿ—ਸੁਖ ਵਿਚ । ਅਰਾਧਨੁ—ਸਿਮਰਨ । ਦੂਖਿ—ਦੁਖ ਵਿਚ । ਕਾਹੂ ਬੇਰਾ—ਕਿਸੇ ਭੀ ਵੇਲੇ । ਜਪਤ—ਜਪਦਿਆਂ । ਕੋਟਿ—ਕ੍ਰੋੜਾਂ । ਸੂਰ—ਸੂਰਜ । ਉਜਾਰਾ—ਚਾਨਣ । ਭਰਮੁ—ਭਟਕਣਾ ।੧।

ਥਾਨਿ—ਥਾਂ ਵਿਚ । ਥਨੰਤਰਿ—ਥਾਨ ਅੰਤਰਿ, ਥਾਂ ਵਿਚ । ਥਾਨਿ ਥਨੰਤਰਿ—ਹਰੇਕ ਥਾਂ ਵਿਚ । ਜਾਈ—ਜਾਈਂ, ਥਾਵਾਂ ਵਿਚ । ਸੰਗਿ—ਸੰਗਤਿ ਵਿਚ । ਬਹੁਰਿ—ਫਿਰ, ਮੁੜ । ਫੇਰਾ—ਜਨਮ ਮਰਨ ਦਾ ਗੇੜ ।੨।

**ਅਰਥ** :—ਹੇ ਭਾਈ ! ਮੇਰਾ ਸੱਜਣ ਪ੍ਰਭੂ ਐਸਾ ਹੈ ਜਿਸ ਨੂੰ ਹਰੇਕ ਜੀਵ ਮਿਲਣਾ ਚਾਹੁੰਦਾ ਹੈ । ਹੇ ਭਾਈ ! ਹਰੇਕ ਗਿਆਨ-ਇੰਦ੍ਰੇ ਦੀ ਰਾਹੀਂ ਉਸ ਦੀ ਸਿਫ਼ਤਿ-ਸਾਲਾਹ ਦੇ ਸੋਹਣੇ ਗੀਤ ਗਾਇਆ ਕਰੋ । ਹਰੇਕ ਸਰੀਰ ਵਿਚ ਉਸ ਦਾ ਹੀ ਨਿਵਾਸ ਹੈ ।੧।ਰਹਾਉ।

ਹੇ ਭਾਈ ! ਸੁਖ ਵਿਚ (ਭੀ ਉਸ ਪਰਮਾਤਮਾ ਦਾ) ਸਿਮਰਨ ਕਰਨਾ ਚਾਹੀਦਾ ਹੈ, ਦੁਖ ਵਿਚ (ਉਸ ਦਾ ਹੀ) ਸਿਮਰਨ ਕਰਨਾ ਚਾਹੀਦਾ ਹੈ, ਉਹ ਪਰਮਾਤਮਾ ਕਿਸੇ ਭੀ ਵੇਲੇ ਸਾਨੂੰ ਨਾਹ ਭੁੱਲੇ । ਉਸ ਪਰਮਾਤਮਾ ਦਾ ਨਾਮ ਜਪਦਿਆਂ (ਮਨੁੱਖ ਦੇ ਮਨ ਵਿਚ, ਮਾਨੋ) ਕ੍ਰੋੜਾਂ ਸੂਰਜਾਂ ਦਾ ਚਾਨਣ ਹੋ ਜਾਂਦਾ ਹੈ (ਮਨ ਵਿਚੋਂ) ਮਾਇਆ ਵਾਲੀ ਭਟਕਣਾ ਮੁੱਕ ਜਾਂਦੀ ਹੈ, (ਆਤਮਕ ਜੀਵਨ ਵਲੋਂ ਬੇ-ਸਮਝੀ ਦਾ) ਹਨੇਰਾ ਦੂਰ ਹੋ ਜਾਂਦਾ ਹੈ ।੧।

ਹੇ ਨਾਨਕ ! (ਆਖ—ਹੇ ਪ੍ਰਭੂ !) ਹਰੇਕ ਥਾਂ ਵਿਚ, ਸਭਨਾਂ ਥਾਵਾਂ ਵਿਚ (ਤੂੰ ਵੱਸ ਰਿਹਾ ਹੈਂ) ਜੋ ਕੁਝ ਦਿੱਸ ਰਿਹਾ ਹੈ, ਉਹ ਸਭ ਕੁਝ ਤੇਰਾ ਹੀ ਸਰੂਪ ਹੈ । ਸਾਧ ਸੰਗਤਿ ਵਿਚ ਰਹਿ ਕੇ ਜੇਹੜਾ ਮਨੁੱਖ ਤੈਨੂੰ ਲੱਭ ਲੈਂਦਾ ਹੈ ਉਸ ਨੂੰ ਮੁੜ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ ।੨।੩।੪।

### ਜੈਤਸਰੀ ਮਹਲਾ ੫ ਘਰੁ ੪ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਅਬ ਮੈ ਸੁਖੁ ਪਾਇਓ ਗੁਰ ਆਗ੍ਹਿ ॥ ਤਜੀ ਸਿਆਨਪ ਚਿੰਤ ਵਿਸਾਰੀ ਅਹੰ ਛੋਡਿਓ ਹੈ ਤਿਆਗ੍ਹਿ ॥੧॥ ਰਹਾਉ ॥ ਜਉ ਦੇਖਉ ਤਉ ਸਗਲ ਮੋਹਿ ਮੋਹੀਅਉ ਤਉ ਸਰਨਿ ਪਰਿਓ ਗੁਰ ਭਾਗਿ ॥ ਕਰਿ ਕਿਰਪਾ ਟਹਲ ਹਰਿ ਲਾਇਓ ਤਉ ਜਮਿ ਛੋਡੀ ਮੋਰੀ ਲਾਗਿ ॥੧॥ ਤਰਿਓ ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡਭਾਗਿ ॥ ਜਨ ਨਾਨਕ ਸਰਬ ਸੁਖ ਪਾਏ ਮੋਰੋ ਹਰਿ ਚਰਨੀ ਚਿਤੁ ਲਾਗਿ ॥੨॥੧॥੫॥ {ਪੰਨਾ ੭੦੧}**

**ਪਦ ਅਰਥ** :—ਆਗ੍ਹਿ—ਆਗਿਆ {ਆਗ੍ਯ} ਵਿਚ । ਤਜੀ—ਛੱਡ ਦਿੱਤੀ ਹੈ । ਸਿਆਨਪ—ਚਤੁਰਾਈ । ਵਿਸਾਰੀ—ਭੁਲਾ ਦਿੱਤੀ ਹੈ । ਅਹੰ—{ਅਹਜ਼ } ਹਉਮੈ । ਤਿਆਗ੍ਹਿ—ਤਿਆਗ ਕੇ {ਅੱਖਰ 'ਗ' ਦੇ ਨਾਲ ਅੱਧਾ 'ਯ' ਭੀ ਹੈ} ।੧।ਰਹਾਉ।

ਜਉ—ਜਦੋਂ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਸਗਲ—ਸਾਰੀ ਲੁਕਾਈ । ਮੋਹਿ—ਮੋਹ ਵਿਚ । ਮੋਹੀਅਉ—ਫਸੀ ਹੋਈ ਹੈ । ਭਾਗਿ—ਭੱਜ ਕੇ । ਕਰਿ—ਕਰ ਕੇ । ਤਉ—ਤਦੋਂ । ਜਮਿ—ਜਮ ਨੇ । ਮੋਰੀ ਲਾਗਿ—ਮੇਰਾ ਪਿੱਛਾ ।੧।

ਸਾਗਰੁ—ਸਮੁੰਦਰ । ਪਾਵਕ—ਅੱਕ । ਕੋ—ਦਾ । ਵਡ ਭਾਗਿ—ਵੱਡੀ ਕਿਸਮਤ ਨਾਲ । ਸਰਬ ਸੁਖ—ਸਾਰੇ ਸੁਖ {ਲਫ਼ਜ਼ 'ਸੁਖੁ' ਅਤੇ 'ਸੁਖ' ਦਾ ਫ਼ਰਕ ਚੇਤੇ ਰੱਖੋ} । ਮੋਰੋ ਚਿਤੁ—ਮੇਰਾ ਚਿੱਤ । ਲਾਗਿ—ਲੱਗ ਗਿਆ ਹੈ ।੨।

**ਅਰਥ** :—ਹੇ ਭਾਈ ! ਹੁਣ ਮੈਂ ਗੁਰੂ ਦੀ ਆਗਿਆ ਵਿਚ (ਤੁਰ ਕੇ) ਆਨੰਦ ਪ੍ਰਾਪਤ ਕਰ ਲਿਆ ਹੈ । ਮੈਂ ਆਪਣੀ ਚਤੁਰਾਈ ਛੱਡ ਦਿੱਤੀ ਹੈ, ਮੈਂ ਚਿੰਤਾ ਭੁਲਾ ਦਿੱਤੀ ਹੈ, ਮੈਂ ਹਉਮੈ (ਆਪਣੇ ਅੰਦਰੋਂ) ਪਰੇ ਸੁੱਟ ਦਿੱਤੀ ਹੈ ।੧।ਰਹਾਉ।

ਹੇ ਭਾਈ ! ਜਦੋਂ ਮੈਂ ਵੇਖਦਾ ਹਾਂ (ਵੇਖਿਆ ਕਿ) ਸਾਰੀ ਲੁਕਾਈ ਮੋਹ ਵਿਚ ਫਸੀ ਹੋਈ ਹੈ, ਤਦੋਂ ਮੈਂ ਭੱਜ ਕੇ ਗੁਰੂ ਦੀ ਸਰਨ ਜਾ ਪਿਆ । (ਗੁਰੂ ਨੇ) ਕਿਰਪਾ ਕਰ ਕੇ ਮੈਨੂੰ ਪਰਮਾਤਮਾ ਦੀ ਸੇਵਾ-ਭਗਤੀ ਵਿਚ ਜੋੜ ਦਿੱਤਾ । ਤਦੋਂ ਜਮਰਾਜ ਨੇ ਮੇਰਾ ਖਹੜਾ ਛੱਡ ਦਿੱਤਾ ।੧।

ਜਦੋਂ ਵੱਡੀ ਕਿਸਮਤ ਨਾਲ ਮੈਨੂੰ ਗੁਰੂ ਮਿਲ ਪਏ, ਮੈਂ (ਵਿਕਾਰਾਂ ਦੀ) ਅੱਗ ਦਾ ਸਮੁੰਦਰ ਤਰ ਲਿਆ ਹੈ । ਹੇ ਦਾਸ ਨਾਨਕ ! (ਆਖ—) ਹੁਣ ਮੈਂ ਸਾਰੇ ਸੁਖ ਪ੍ਰਾਪਤ ਕਰ ਲਏ ਹਨ, ਮੇਰਾ ਮਨ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ।੨।੧।੫।

**ਜੈਤਸਰੀ ਮਹਲਾ ੫ ॥ ਮਨ ਮਹਿ ਸਤਿਗੁਰ ਧਿਆਨੁ ਧਰਾ ॥ ਦ੍ਰਿੜ੍ਹਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥੧॥ ਰਹਾਉ ॥ ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥ ਆਇਓ ਦੁਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ ॥੧॥ ਨਾਵ ਰੂਪ ਭਇਓ ਸਾਧ ਸੰਗੁ ਭਵਨਿਧਿ ਪਾਰਿ ਪਰਾ ॥ ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ ॥੨॥੨॥੬॥ {ਪੰਨਾ ੭੦੧}**

**ਪਦ ਅਰਥ** :—ਦ੍ਰਿੜ੍ਹੀਓ—(ਹਿਰਦੇ ਵਿਚ) ਪੱਕਾ ਕਰ ਲਿਆ ਹੈ । ਗਿਆਨੁ—ਆਤਮਕ ਜੀਵਨ ਦੀ ਸੂਝ । ਮਇਆ—ਦਇਆ ।੧।ਰਹਾਉ।

ਕਾਲ ਜਾਲ—ਆਤਮਕ ਮੌਤ ਲਿਆਉਣ ਵਾਲੀਆਂ ਫਾਹੀਆਂ । ਅਰੁ—ਅਤੇ । ਛੁਟਕੇ—ਮੁੱਕ ਗਏ । ਜਮਹਿ—ਜਮਾਂ ਦਾ । ਦੁਖ ਹਰਣ—ਦੁੱਖਾਂ ਦਾ ਨਾਸ ਕਰਨ ਵਾਲਾ । ਕਰੁਣਾ—ਤਰਸ । ਕਰੁਣਾ ਪਤਿ—ਤਰਸ ਦਾ ਮਾਲਕ । ਗਹਿਓ—ਫੜਿਆ ਹੈ ।੧।

ਨਾਵ—ਬੇੜੀ । ਨਾਵ ਰੂਪ ਭਇਓ—ਬੇੜੀ ਦਾ ਰੂਪ ਬਣ ਗਿਆ ਹੈ, ਬੇੜੀ ਦਾ ਕੰਮ ਦੇ ਦਿੱਤਾ ਹੈ । ਰੰਗੁ—ਸਾਥ, ਸੰਗਤਿ । ਭਵ ਨਿਧਿ—ਸੰਸਾਰ-ਸਮੁੰਦਰ । ਅਪਿਓ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਗਤੁ ਥੀਓ—ਚਲਾ ਗਿਆ ਹੈ । ਅਜਰੁ—ਜਰਾ-ਰਹਿਤ ਆਤਮਕ ਦਰਜਾ, ਉਹ ਆਤਮਕ ਦਰਜਾ ਜਿਸ ਨੂੰ ਬੁਢੇਪਾ ਨਹੀਂ ਆ ਸਕਦਾ । ਜਰਾ—ਪ੍ਰਾਪਤ ਕਰ ਲਿਆ ਹੈ ।੨।

**ਅਰਥ** :—ਹੇ ਭਾਈ ! (ਜਦੋਂ ਮੈਂ) ਗੁਰੂ (ਦੇ ਚਰਨਾਂ) ਦਾ ਧਿਆਨ (ਆਪਣੇ) ਮਨ ਵਿਚ ਧਰਿਆ, ਪਰਮਾਤਮਾ ਨੇ (ਮੇਰੇ ਉਤੇ) ਮੇਹਰ ਕੀਤੀ, ਮੈਂ ਪਰਮਾਤਮਾ ਦਾ ਨਾਮ-ਮੰਤ੍ਰ ਹਿਰਦੇ ਟਿਕਾ ਲਿਆ, ਆਤਮਕ ਜੀਵਨ ਦੀ ਸੂਝ ਹਿਰਦੇ ਵਿਚ ਪੱਕੀ ਕਰ ਲਈ ।੧।ਰਹਾਉ।

(ਹੇ ਭਾਈ ! ਗੁਰੂ ਦੀ ਸਹਾਇਤਾ ਨਾਲ) ਮੈਂ ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਦੀ ਸਰਨ ਆ ਪਿਆ, ਤਰਸ ਦੇ ਮਾਲਕ ਹਰੀ ਦਾ ਮੈਂ ਆਸਰਾ ਲੈ ਲਿਆ । ਆਤਮਕ ਮੌਤ ਲਿਅਉਣ ਵਾਲੀਆਂ ਮੇਰੀਆਂ ਫਾਹੀਆਂ ਟੁੱਟ ਗਈਆਂ, ਮਾਇਆ ਦੇ ਵੱਡੇ ਜੰਜਾਲ ਮੁੱਕ ਗਏ, ਜਮਾਂ ਦਾ ਡਰ ਦੂਰ ਹੋ ਗਿਆ ।੧।

ਹੇ ਭਾਈ ! ਗੁਰੂ ਦੀ ਸੰਗਤਿ ਨੇ ਮੇਰੇ ਵਾਸਤੇ ਬੇੜੀ ਦਾ ਕੰਮ ਦਿੱਤਾ, ਮੈਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ਹਾਂ । ਹੇ ਨਾਨਕ ! ਆਖ—ਮੈਂ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਲਿਆ ਹੈ, ਮੇਰੇ ਮਨ ਦੀ ਭਟਕਣਾ ਦੂਰ ਹੋ ਗਈ ਹੈ, ਮੈਂ ਉਹ ਆਤਮਕ ਦਰਜਾ ਪ੍ਰਾਪਤ ਕਰ ਲਿਆ ਹੈ ਜਿਸ ਨੂੰ ਬੁਢੇਪਾ ਨਹੀਂ ਆ ਸਕਦਾ ।੨।੨।੬।

**ਜੈਤਸਰੀ ਮਹਲਾ ੫ ॥ ਜਾ ਕਉ ਭਏ ਗੋਵਿੰਦ ਸਹਾਈ ॥ ਸੂਖ ਸਹਜ ਆਨੰਦ ਸਗਲ ਸਿਉ ਵਾ ਕਉ ਬਿਆਧਿ ਨ ਕਾਈ ॥੧॥ ਰਹਾਉ ॥ ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ ॥ ਏਕੈ ਰੰਗਿ ਤਤ ਕੇ ਬੇਤੇ ਸਤਿਗੁਰ ਤੇ ਬੁਧਿ ਪਾਈ ॥੧॥ ਦਇਆ ਮਇਆ ਕਿਰਪਾ ਠਾਕੁਰ ਕੀ ਸੇਈ ਸੰਤ ਸੁਭਾਈ ॥ ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ ॥੨॥੩॥੭॥ {ਪੰਨਾ ੭੦੧}**

**ਪਦ ਅਰਥ** :—ਜਾ ਕਉ—ਜਿਨ੍ਹਾਂ (ਮਨੁੱਖਾਂ) ਵਾਸਤੇ । ਸਹਾਈ—ਮਦਦਗਾਰ । ਸਹਜ—ਆਤਮਕ ਅਡੋਲਤਾ । ਸਗਲ—ਸਾਰੇ । ਸਿਉ—ਨਾਲ । ਵਾ ਕਉ—ਉਹਨਾਂ ਨੂੰ । ਕਾਈ ਬਿਆਧਿ—ਕੋਈ ਭੀ ਰੋਗ ।੧।ਰਹਾਉ।

ਦੀਸਹਿ—ਦਿੱਸਦੇ ਹਨ । ਸੰਗਿ—ਨਾਲ । ਰਹਹਿ—ਰਹਿੰਦੇ ਹਨ । ਅਲੇਪਾ—ਨਿਰਲੇਪ, ਨਿਰਾਲੇ । ਵਿਆਪੈ—ਜ਼ੋਰ ਪਾਂਦੀ । ਊਨ—ਉਹਨਾਂ ਨੂੰ । ਮਾਈ—ਮਾਇਆ । ਰੰਗਿ—ਪ੍ਰੇਮ ਵਿਚ । ਤਤ—ਅਸਲੀਅਤ । ਬੇਤੇ—ਜਾਣਨ ਵਾਲੇ । ਤੇ—ਤੋਂ । ਬੁਧਿ—ਅਕਲ ।੧।

ਮਇਆ—ਮੇਹਰ । ਸੇਈ—ਉਹੀ । ਸੁਭਾਈ—ਪ੍ਰੇਮ-ਭਰੇ ਹਿਰਦੇ ਵਾਲੇ । ਭਾਉ—ਪ੍ਰੇਮ । ਕੈ ਸੰਗਿ—ਦੇ ਨਾਲ, ਦੀ ਸੰਗਤਿ ਵਿਚ । ਨਿਸਤਰੀਐ—ਪਾਰ ਲੰਘ ਜਾਈਦਾ ਹੈ । ਰਸਿ—ਪ੍ਰੇਮ ਨਾਲ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਵਾਸਤੇ ਪਰਮਾਤਮਾ ਮਦਦਗਾਰ ਬਣ ਜਾਂਦਾ ਹੈ (ਉਹਨਾਂ ਦੀ ਉਮਰ) ਆਤਮਕ ਅਡੋਲਤਾ ਦੇ ਸਾਰੇ ਸੁਖਾਂ ਆਨੰਦਾਂ ਨਾਲ (ਬੀਤਦੀ ਹੈ) ਉਹਨਾਂ ਨੂੰ ਕੋਈ ਰੋਗ ਨਹੀਂ ਪੋਂਹਦਾ ।੧।ਰਹਾਉ।

ਹੇ ਭਾਈ ! ਉਹ ਮਨੁੱਖ ਸਭਨਾਂ ਨਾਲ (ਵਰਤਦੇ) ਦਿੱਸਦੇ ਹਨ, ਪਰ ਉਹ (ਮਾਇਆ ਤੋਂ) ਨਿਰਲੇਪ ਰਹਿੰਦੇ ਹਨ, ਮਾਇਆ ਉਹਨਾਂ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੀ । ਉਹ ਇਕ ਪਰਮਾਤਮਾ ਦੇ ਪ੍ਰੇਮ ਵਿਚ ਟਿਕੇ ਰਹਿੰਦੇ ਹਨ, ਉਹ ਜੀਵਨ ਦੀ ਅਸਲੀਅਤ ਦੇ ਜਾਣਨ ਵਾਲੇ ਬਣ ਜਾਂਦੇ ਹਨ—ਇਹ ਅਕਲ ਉਹਨਾਂ ਗੁਰੂ ਪਾਸੋਂ ਪ੍ਰਾਪਤ ਕਰ ਲਈ ਹੁੰਦੀ ਹੈ ।੧।

ਹੇ ਨਾਨਕ ! ਉਹੀ ਮਨੁੱਖ ਪ੍ਰੇਮ-ਭਰੇ ਹਿਰਦੇ ਵਾਲੇ ਸੰਤ ਬਣ ਜਾਂਦੇ ਹਨ, ਜਿਨ੍ਹਾਂ ਉਤੇ ਮਾਲਕ-ਪ੍ਰਭੂ ਦੀ ਕਿਰਪਾ ਮੇਹਰ ਦਇਆ ਹੁੰਦੀ ਹੈ ਜੇਹੜੇ ਮਨੁੱਖ ਸਦਾ ਪ੍ਰੇਮ ਨਾਲ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹਨਾਂ ਦੀ ਸੰਗਤਿ ਵਿਚ ਰਹਿ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੨।੩।੭।

**ਜੈਤਸਰੀ ਮਹਲਾ ੫ ॥ ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥ ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ ॥੧॥ ਰਹਾਉ ॥ ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥ ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥੧॥ ਹਾਰਿ ਪਰਿਓ ਤੁਮ੍ਹ੍ਹਰੈ ਪ੍ਰਭ ਦੁਆਰੈ ਦ੍ਰਿੜ੍ਹ੍ਹ ਕਰਿ ਗਹੀ ਤੁਮ੍ਹ੍ਹਾਰੀ ਲੂਕ ॥ ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ ॥੨॥੪॥੮॥ {ਪੰਨਾ ੭੦੧}**

**ਪਦ ਅਰਥ** :—ਗੋਬਿੰਦ—ਹੇ ਗੋਬਿੰਦ ! ਜੀਵਨ—ਜ਼ਿੰਦਗੀ । ਰੂਪ—ਸੁਹਣੱਪ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਮਗਨ—ਡੁੱਬੇ ਹੋਏ, ਮਸਤ । ਦੀਪ—ਦੀਵਾ ।੧।ਰਹਾਉ।

ਸਫਲ—ਫਲ ਦੇਣ ਵਾਲਾ । ਪ੍ਰਭ—ਹੇ ਪ੍ਰਭੂ ! ਆਨੂਪ—ਬੇ-ਮਿਸਾਲ, ਜਿਨ੍ਹਾਂ ਦੀ ਉਪਮਾ ਨਾਹ ਹੋ ਸਕੇ, ਜਿਨ੍ਹਾਂ ਵਰਗਾ ਹੋਰ ਕੋਈ ਨਹੀਂ । ਕਰਉ—ਕਰਉਂ, ਮੈਂ ਕਰਦਾ ਹਾਂ । ਤਿਹ—ਉਹਨਾਂ (ਚਰਨਾਂ) ਨੂੰ । ਮਨਹਿ—ਮਨ ਹੀ । ਚਰਾਵਉ—ਚਰਾਵਉਂ, ਮੈਂ ਚੜ੍ਹਾਂਦਾ ਹਾਂ, ਭੇਟਾ ਕਰਦਾ ਹਾਂ ।੧।

ਹਾਰਿ—ਥੱਕ ਕੇ । ਦੁਆਰੈ—ਦਰ ਤੇ । ਦ੍ਰਿੜੁ ਕਰਿ—ਪੱਕੀ ਕਰ ਕੇ । ਗਹੀ—ਫੜੀ । ਲੂਕ—ਖ਼ਤਰਿਆਂ ਤੋਂ ਬਚਣ ਵਾਸਤੇ ਲੁਕਵੀਂ ਥਾਂ, ਓਟ । ਪਾਵਕ—ਅੱਗ । ਕੂਪ—ਖੂਹ ।੨।

**ਅਰਥ** :—ਹੇ ਗੋਬਿੰਦ ! ਤੂੰ ਅਸਾਂ ਜੀਵਾਂ ਦੀ ਜ਼ਿੰਦਗੀ ਹੈਂ, ਪ੍ਰਾਨ ਹੈਂ, ਧਨ ਹੈਂ, ਸੁਹਜ ਹੈਂ । ਜੀਵ ਆਤਮਕ ਜੀਵਨ ਵਲੋਂ ਬੇ-ਸਮਝੀ ਵਿਚ, ਮੋਹ ਵਿਚ ਬਹੁਤ ਡੁੱਬੇ ਰਹਿੰਦੇ ਹਨ, ਇਸ ਹਨੇਰੇ ਵਿਚ ਤੂੰ (ਜੀਵਾਂ ਲਈ) ਦੀਵਾ ਹੈਂ ।੧।ਰਹਾਉ।

ਹੇ ਪ੍ਰੀਤਮ ਪ੍ਰਭੂ ! ਤੇਰਾ ਦਰਸ਼ਨ ਜੀਵਨ ਮਨੋਰਥ ਪੂਰਾ ਕਰਨ ਵਾਲਾ ਹੈ, ਤੇਰੇ ਸੋਹਣੇ ਚਰਨ ਬੇ-ਮਿਸਾਲ ਹਨ । ਮੈਂ (ਤੇਰੇ) ਇਹਨਾਂ ਚਰਨਾਂ ਉਤੇ ਅਨੇਕਾਂ ਵਾਰੀ ਨਮਸਕਾਰ ਕਰਦਾ ਹਾਂ, ਆਪਣਾ ਮਨ ਹੀ (ਤੇਰੇ ਚਰਨਾਂ ਅੱਗੇ) ਭੇਟਾ ਧਰਦਾ ਹਾਂ ਇਹੀ ਧੂਪ ਅਰਪਣ ਕਰਦਾ ਹਾਂ ।੧।

ਹੇ ਪ੍ਰਭੂ ! (ਹੋਰ ਆਸਰਿਆਂ ਵਲੋਂ) ਥੱਕ ਕੇ ਮੈਂ ਤੇਰੇ ਦਰ ਤੇ ਆ ਡਿੱਗਾ ਹਾਂ । ਮੈਂ ਤੇਰੀ ਓਟ ਪੱਕੀ ਕਰ ਕੇ ਫੜ ਲਈ ਹੈ । ਹੇ ਪ੍ਰਭੂ ! ਸੰਸਾਰ-ਅੱਗ ਦੇ ਖੂਹ ਵਿਚੋਂ ਆਪਣੇ ਦਾਸ ਨਾਨਕ ਨੂੰ ਕੱਢ ਲੈ ।੨।੪।੮।

**ਜੈਤਸਰੀ ਮਹਲਾ ੫ ॥ ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥ ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ ਰਹਾਉ ॥ ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥ ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥ ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥ ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥ {ਪੰਨਾ ੭੦੧}**

**ਪਦ ਅਰਥ** :—ਸਿਉ—ਨਾਲ । ਜੋਰਿ—ਜੋੜਿ । ਗਹਉ—ਗਹਉਂ, ਮੈਂ ਫੜ ਲਵਾਂ । ਬਕਉ—ਬਕਉਂ, ਮੈਂ ਬੋਲਾਂ । ਸਭੁ—ਮਿੱਠੇ ਬੋਲ । ਰਸਨਾ—ਜੀਭ (ਨਾਲ) । ਅਕੋਰਿ—ਭੇਟਾ ।੧।ਰਹਾਉ।

ਕਿਆਰੋ—ਕਿਆਰਾ । ਸਿੰਚੈ—ਸਿੰਜਦਾ ਹੈ । ਸੁਧਾ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸੰਜੋਰਿ—ਚੰਗੀ ਤਰ੍ਹਾਂ ਜੋੜ ਕੇ । ਇਆ ਰਸ ਮਹਿ—ਇਸ ਰਸ ਵਿਚ । ਮਗਨੁ—ਮਸਤ । ਤੇ—ਤੋਂ, ਨਾਲ । ਬਿਖਿਆ—ਮਾਇਆ । ਤੋਰਿ—ਤੋੜ ਕੇ ।੧।

ਦੀਨ ਦੁਖ ਭੰਜਨ—ਹੇ ਦੀਨਾਂ ਦੇ ਦੁੱਖ ਦੂਰ ਕਰਨ ਵਾਲੇ ! ਚਿਤਵਉ—ਚਿਤਵਉਂ, ਮੈਂ ਚਿਤਵਦਾ ਹਾਂ । ਓਰਿ—ਪਾਸਾ, ਓਟ । ਅਭੈ ਪਦੁ—ਨਿਰਭੈਤਾ ਦੀ ਅਵਸਥਾ । ਕੋ—ਦਾ । ਛੋਰਿ—ਛੁੜਾ ਕੇ ।੨।

**ਅਰਥ** :—ਹੇ ਭਾਈ ! ਜੇ ਕੋਈ ਮਨੁੱਖ ਮੈਨੂੰ ਪਰਮਾਤਮਾ (ਦੇ ਚਰਨਾਂ) ਨਾਲ ਜੋੜ ਦੇਵੇ, ਤਾਂ ਮੈਂ ਉਸ ਦੇ ਚਰਨ ਫੜ ਲਵਾਂ, ਮੈਂ ਜੀਭ ਨਾਲ (ਉਸ ਦੇ ਧੰਨਵਾਦ ਦੇ) ਮਿੱਠੇ ਬੋਲ ਬੋਲਾਂ । ਮੇਰੇ ਇਹ ਪ੍ਰਾਣ ਉਸ ਅੱਗੇ ਭੇਟਾ ਦੇ ਤੌਰ ਤੇ ਦਿੱਤੇ ਜਾਣ ।੧।ਰਹਾਉ।

ਹੇ ਭਾਈ ! ਕੋਈ ਵਿਰਲਾ ਮਨੁੱਖ ਪਰਮਾਤਮਾ ਦੀ ਕਿਰਪਾ ਨਾਲ ਆਪਣੇ ਮਨ ਨੂੰ ਸਰੀਰ ਨੂੰ, ਪਵਿਤ੍ਰ ਕਿਆਰਾ ਬਣਾਂਦਾ ਹੈ, ਉਸ ਵਿਚ ਪ੍ਰਭੂ ਦਾ ਨਾਮ-ਜਲ ਚੰਗੀ ਤਰ੍ਹਾਂ ਸਿੰਜਦਾ ਹੈ, ਤੇ, ਵੱਡੀ (ਮੋਹਣੀ) ਮਾਇਆ ਨਾਲੋਂ (ਸੰਬੰਧ) ਤੋੜ ਕੇ ਇਸ (ਨਾਮ-) ਰਸ ਵਿਚ ਮਸਤ ਰਹਿੰਦਾ ਹੈ ।੧।

ਹੇ ਦੀਨਾਂ ਦੇ ਦੁੱਖ ਨਾਸ ਕਰਨ ਵਾਲੇ ! ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੇਰਾ ਹੀ ਆਸਰਾ (ਆਪਣੇ ਮਨ ਵਿਚ) ਚਿਤਾਰਦਾ ਰਹਿੰਦਾ ਹਾਂ । ਹੇ ਪ੍ਰਭੂ ! (ਮੈਂ) ਨਾਨਕ ਦੇ (ਮਾਇਆ ਵਾਲੇ) ਬੰਧਨ ਛੁਡਾ ਕੇ ਮੈਨੂੰ ਆਪਣੇ ਨਾਮ ਦਾ ਸਿਮਰਨ ਦੇਹ, ਮੈਨੂੰ (ਵਿਕਾਰਾਂ ਦੇ ਟਾਕਰੇ ਤੇ) ਨਿਰਭੈਤਾ ਵਾਲੀ ਅਵਸਥਾ ਬਖ਼ਸ਼ ।੨।੫।੯।

**ਜੈਤਸਰੀ ਮਹਲਾ ੫ ॥ ਚਾਤ੍ਰਿਕ ਚਿਤਵਤ ਬਰਸਤ ਮੇਂਹ ॥ ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ ਰਹਾਉ ॥ ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥ ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥੧॥ ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥ ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥ {ਪੰਨਾ ੭੦੨}**

**ਪਦ ਅਰਥ** :—ਚਾਤ੍ਰਿਕ—ਪਪੀਹਾ । ਚਿਤਵਤ—ਚਿਤਾਰਦਾ ਰਹਿੰਦਾ ਹੈ । ਬਰਸਤ ਮੇਂਹ—(ਕਿ) ਮੀਂਹ ਵਰ੍ਹੇ, ਮੀਂਹ ਦਾ ਵਰ੍ਹਨਾ । ਸਿੰਧੁ—ਸਮੁੰਦਰ । ਕ੍ਰਿਪਾ ਸਿੰਧੁ—ਹੇ ਕਿਰਪਾ ਦੇ ਸਮੁੰਦਰ ! ਕਰੁਣਾ—ਤਰਸ, ਦਇਆ । ਕੌ—ਦਾ । ਨੇਂਹ—ਪ੍ਰੇਮ, ਲਗਨ, ਸ਼ੌਕ ।੧।ਰਹਾਉ।

ਚਾਹਤ—ਚਾਹੁੰਦੀ । ਅਨਦ—ਆਨੰਦ, ਸੁਖ । ਪੇਖਿ—ਵੇਖ ਕੇ । ਦੇਂਹ—ਦਿਨ । ਆਨ—{ਅੰਯ} ਹੋਰ ਹੋਰ । ਮੀਨਾ—ਮੱਛੀ । ਤੇਂਹ—ਉਸ ਦਾ । ਮਰਨਾ—ਮੌਤ ।੧।

ਨਾਥ—ਹੇ ਨਾਥ ! ਕਰੇਂਹ—ਕਰ । ਨਾਨਕੁ ਆਰਾਧੈ—ਨਾਨਕ ਆਰਾਧਦਾ ਰਹੇ । ਤਿਸੁ ਬਿਨੁ—ਉਸ (ਆਰਾਧਨ) ਤੋਂ ਬਿਨਾ । ਆਨ—ਹੋਰ । ਕੇਂਹ—ਕੁਝ ਭੀ ।੨।

**ਅਰਥ** :—ਜਿਵੇਂ ਪਪੀਹਾ (ਹਰ ਵੇਲੇ) ਮੀਂਹ ਦਾ ਵੱਸਣਾ ਚਿਤਵਦਾ ਰਹਿੰਦਾ ਹੈ (ਵਰਖਾ ਚਾਹੁੰਦਾ ਹੈ), ਤਿਵੇਂ, ਹੇ ਕਿਰਪਾ ਦੇ ਸਮੁੰਦਰ ! ਹੇ ਪ੍ਰਭੂ ! (ਮੈਂ ਚਿਤਵਦਾ ਰਹਿੰਦਾ ਹਾਂ ਕਿ ਮੇਰੇ ਉੱਤੇ) ਤਰਸ ਕਰੋ, ਮੈਨੂੰ ਆਪਣੀ ਪਿਆਰ-ਭਰੀ ਭਗਤੀ ਦੀ ਲਗਨ ਬਖ਼ਸ਼ੋ ।੧।ਰਹਾਉ।

ਹੇ ਭਾਈ ! ਚਕਵੀ (ਹੋਰ) ਅਨੇਕਾਂ ਸੁਖ (ਭੀ) ਨਹੀਂ ਮੰਗਦੀ, ਸੂਰਜ ਨੂੰ ਵੇਖ ਕੇ ਉਸ ਦੇ ਅੰਦਰ ਪੂਰਨ ਆਨੰਦ ਪੈਦਾ ਹੋ ਜਾਂਦਾ ਹੈ । (ਪਾਣੀ ਤੋਂ ਬਿਨਾ) ਹੋਰ ਹੋਰ ਅਨੇਕਾਂ ਉਪਾਵਾਂ ਨਾਲ ਭੀ ਮੱਛੀ ਜੀਉਂਦੀ ਨਹੀਂ ਰਹਿ ਸਕਦੀ, ਪਾਣੀ ਤੋਂ ਬਿਨਾ ਉਸ ਦੀ ਮੌਤ ਹੋ ਜਾਂਦੀ ਹੈ ।੧।

ਹੇ ਨਾਥ ! (ਤੈਥੋਂ ਬਿਨਾ) ਅਸੀ ਨਿਆਸਰੇ ਸਾਂ । ਆਪਣੀ ਮੇਹਰ ਕਰ, ਤੇ, ਸਾਨੂੰ ਆਪਣੀ ਸਰਨ ਵਿਚ ਰੱਖ । (ਤੇਰਾ ਦਾਸ) ਨਾਨਕ ਤੇਰੇ ਸੋਹਣੇ ਚਰਨਾਂ ਦੀ ਆਰਾਧਨਾ ਕਰਦਾ ਰਹੇ, ਸਿਮਰਨ ਤੋਂ ਬਿਨਾ (ਨਾਨਕ ਨੂੰ) ਹੋਰ ਕੁਝ ਭੀ ਚੰਗਾ ਨਹੀਂ ਲੱਗਦਾ ।੨।੬।੧੦।

**ਜੈਤਸਰੀ ਮਹਲਾ ੫ ॥ ਮਨਿ ਤਨਿ ਬਸਿ ਰਹੇ ਮੇਰੇ ਪ੍ਰਾਨ ॥ ਕਰਿ ਕਿਰਪਾ ਸਾਧੂ ਸੰਗਿ ਭੇਟੇ ਪੂਰਨ ਪੁਰਖ ਸੁਜਾਨ ॥੧॥ ਰਹਾਉ ॥ ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ ॥ ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਾਰੀ ॥੧॥ ਲਾਇ ਲਏ ਲੜਿ ਦਾਸ ਜਨ ਅਪੁਨੇ ਉਧਰੇ ਉਧਰਨਹਾਰੇ ॥ ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ ਨਾਨਕ ਸਰਣਿ ਦੁਆਰੇ ॥੨॥੭॥੧੧॥ {ਪੰਨਾ ੭੦੨}**

**ਪਦ ਅਰਥ** :—ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਮੇਰੇ ਪ੍ਰਾਨ—ਮੇਰੇ ਪ੍ਰਾਣਾਂ ਦਾ ਆਸਰਾ ਪ੍ਰਭੂ । ਕਰਿ—ਕਰ ਕੇ । ਸਾਧੂ—ਗੁਰੂ । ਸੰਗਿ—ਸੰਗਤਿ ਵਿਚ । ਭੇਟੇ—ਮਿਲ ਪਏ । ਪੂਰਨ—ਸਰਬ-ਗੁਣ-ਭਰਪੂਰ । ਪੁਰਖ—ਸਰਬ-ਵਿਆਪਕ ।੧।ਰਹਾਉ।

ਠਗਉਰੀ—ਠਗ-ਮੂਰੀ, ਠਗ-ਬੂਟੀ, ਉਹ ਬੂਟੀ ਜੇਹੜੀ ਖਵਾ ਕੇ ਠੱਗ ਓਭੜ ਰਾਹੀਆਂ ਨੂੰ ਲੁੱਟ ਲੈਂਦੇ ਹਨ । ਕਉ—ਨੂੰ । ਪੀਅਉ—ਪੀ ਲਿਆ । ਤਾ ਕੀ—ਉਸ (ਰਸ) ਦੀ । ਕੁਦਰਤਿ—ਤਾਕਤ ।੧।

ਲੜਿ—ਲੜ ਨਾਲ, ਪੱਲੇ ਨਾਲ । ਉਧਰੇ—ਬਚਾ ਲਏ । ਉਧਰਨਹਾਰੇ—ਬਚਾਣ ਦੀ ਸਮਰਥਾ ਵਾਲੇ ਹਰੀ ਨੇ । ਸਿਮਰਿ—ਸਿਮਰ ਕੇ । ਦੁਆਰੇ—ਦਰ ਤੇ ।

**ਅਰਥ** :—ਹੇ ਭਾਈ ! ਮੇਰੇ ਪ੍ਰਾਣਾਂ ਦੇ ਆਸਰੇ ਪ੍ਰਭੂ ਜੀ ਹੁਣ ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਵੱਸ ਰਹੇ ਹਨ । ਉਹ ਸਰਬ-ਗੁਣ-ਭਰਪੂਰ, ਸਰਬ-ਵਿਆਪਕ, ਸਭ ਦੇ ਦਿਲਾਂ ਦੀ ਜਾਣਨ ਵਾਲੇ ਪ੍ਰਭੂ ਜੀ (ਆਪਣੀ) ਮੇਹਰ ਕਰ ਕੇ ਮੈਨੂੰ ਗੁਰੂ ਦੀ ਸੰਗਤਿ ਵਿਚ ਮਿਲ ਪਏ ।੧।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ (ਗੁਰੂ ਪਾਸੋਂ ਪਰਮਾਤਮਾ ਦੇ) ਪਿਆਰ ਦੀ ਠੱਗ-ਬੂਟੀ ਲੱਭ ਪਈ, ਉਹਨਾਂ ਨਾਮ-ਜਲ ਰੱਜ ਰੱਜ ਕੇ ਪੀ ਲਿਆ । ਉਸ (ਨਾਮ-ਜਲ) ਦੀ ਕੀਮਤ ਦੱਸੀ ਨਹੀਂ ਜਾ ਸਕਦੀ । ਮੇਰੀ ਕੀਹ ਤਾਕਤ ਹੈ (ਕਿ ਮੈਂ ਉਸ ਨਾਮ-ਜਲ ਦਾ ਮੁੱਲ ਦੱਸ ਸਕਾਂ) ? ।੧।

ਹੇ ਨਾਨਕ ! ਪ੍ਰਭੂ ਨੇ (ਸਦਾ) ਆਪਣੇ ਦਾਸ ਆਪਣੇ ਸੇਵਕ ਆਪਣੇ ਲੜ ਲਾ ਕੇ ਰੱਖੇ ਹਨ, (ਤੇ, ਇਸ ਤਰ੍ਹਾਂ) ਉਸ ਬਚਾਣ ਦੀ ਸਮਰਥਾ ਵਾਲੇ ਪ੍ਰਭੂ ਨੇ (ਸੇਵਕਾਂ ਨੂੰ ਸੰਸਾਰ ਦੇ ਵਿਕਾਰਾਂ ਤੋਂ ਸਦਾ) ਬਚਾਇਆ ਹੈ । ਪ੍ਰਭੂ ਦੇ ਦਰ ਤੇ ਆ ਕੇ, ਪ੍ਰਭੂ ਦੀ ਸਰਨ ਪੈ ਕੇ, ਸੇਵਕਾਂ ਨੇ ਪ੍ਰਭੂ ਨੂੰ ਸਦਾ ਸਦਾ ਸਿਮਰ ਕੇ (ਸਦਾ) ਆਤਮਕ ਆਨੰਦ ਮਾਣਿਆ ਹੈ ।੨।੭।੧੧।

**ਜੈਤਸਰੀ ਮਹਲਾ ੫ ॥ ਆਏ ਅਨਿਕ ਜਨਮ ਭ੍ਰਮਿ ਸਰਣੀ ॥ ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥੧॥ ਰਹਾਉ ॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥ ਸਾਧ ਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥੧॥ ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥ ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ ॥੨॥੮॥੧੨॥ {ਪੰਨਾ ੭੦੨}**

**ਪਦ ਅਰਥ** :—ਭ੍ਰਮਿ—ਭਟਕ ਕੇ, ਭੌਂ ਕੇ । ਉਧਰੁ—ਬਚਾ ਲੈ । ਦੇਹ—ਸਰੀਰ, ਗਿਆਨ-ਇੰਦ੍ਰੇ । ਅੰਧ—ਅੰਨ੍ਹਾ, ਘੁੱਪ ਹਨੇਰਾ । ਕੂਪ—ਖੂਹ । ਤੇ—ਤੋਂ ।੧।ਰਹਾਉ।

ਗਿਆਨੁ—ਆਤਮਕ ਜੀਵਨ ਦੀ ਸੂਝ । ਧਿਆਨੁ—ਜੁੜੀ ਸੁਰਤਿ । ਕਰਮੁ—ਧਰਮ ਦਾ ਕੰਮ । ਨ ਜਾਨਾ—ਨ ਜਾਨਾਂ, ਮੈਂ ਨਹੀਂ ਜਾਣਦਾ । ਕਰਣੀ—ਕਰਤੱਬ, ਆਚਰਣ । ਕੈ ਅੰਚਲਿ—ਦੇ ਪੱਲੇ ਨਾਲ । ਬਿਖਮ—ਔਖੀ । ਜਾਇ ਤਰਣੀ—ਤਰੀ ਜਾ ਸਕੇ ।੧।

ਸੰਪਤਿ—ਧਨ । ਮਹਿ—ਵਿਚ । ਤ੍ਰਿਪਤਿ—ਰੱਜ, ਸੰਤੋਖ । ਆਭਰਣੀ—ਗਹਣੇ ।੨।

**ਅਰਥ** :—ਹੇ ਪ੍ਰਭੂ ! ਅਸੀ ਜੀਵ ਕਈ ਜਨਮਾਂ ਵਿਚ ਭੌਂ ਕੇ ਹੁਣ ਤੇਰੀ ਸਰਨ ਆਏ ਹਾਂ । ਸਾਡੇ ਸਰੀਰ ਨੂੰ (ਮਾਇਆ ਦੇ ਮੋਹ ਦੇ) ਘੁੱਪ ਹਨੇਰੇ ਖੂਹ ਤੋਂ ਬਚਾ ਲੈ, ਆਪਣੇ ਚਰਨਾਂ ਵਿਚ ਜੋੜੀ ਰੱਖ ।੧।ਰਹਾਉ।

ਹੇ ਪ੍ਰਭੂ ! ਮੈਨੂੰ ਆਤਮਕ ਜੀਵਨ ਦੀ ਸੂਝ ਨਹੀਂ, ਮੇਰੀ ਸੁਰਤਿ ਤੇਰੇ ਚਰਨਾਂ ਵਿਚ ਜੁੜੀ ਨਹੀਂ ਰਹਿੰਦੀ, ਮੈਨੂੰ ਕੋਈ ਚੰਗਾ ਕੰਮ ਕਰਨਾ ਨਹੀਂ ਆਉਂਦਾ, ਮੇਰਾ ਕਰਤੱਬ ਭੀ ਸੁੱਚਾ ਨਹੀਂ ਹੈ । ਹੇ ਪ੍ਰਭੂ ! ਮੈਨੂੰ ਸਾਧ ਸੰਗਤਿ ਦੇ ਲੜ ਲਾ ਦੇ, ਤਾ ਕਿ ਇਹ ਔਖੀ (ਸੰਸਾਰ-) ਨਦੀ ਤਰੀ ਜਾ ਸਕੇ ।੧।

ਹੇ ਨਾਨਕ ! ਦੁਨੀਆ ਦੇ ਸੁਖ, ਧਨ, ਮਾਇਆ ਦੇ ਮਿੱਠੇ ਸੁਆਦ—ਪਰਮਾਤਮਾ ਦੇ ਦਾਸ ਇਹਨਾਂ ਪਦਾਰਥਾਂ ਨੂੰ (ਆਪਣੇ) ਮਨ ਵਿਚ ਨਹੀਂ ਵਸਾਂਦੇ । ਪਰਮਾਤਮਾ ਦੇ ਦਰਸਨ ਨਾਲ ਉਹ ਸੰਤੋਖ ਹਾਸਲ ਕਰਦੇ ਹਨ, ਪਰਮਾਤਮਾ ਦੇ ਨਾਮ ਦਾ ਪਿਆਰ ਹੀ ਉਹਨਾਂ (ਦੇ ਜੀਵਨ) ਦਾ ਗਹਣਾ ਹੈ ।੨।੮।੧੨।

**ਜੈਤਸਰੀ ਮਹਲਾ ੫ ॥ ਹਰਿ ਜਨ ਸਿਮਰਹੁ ਹਿਰਦੈ ਰਾਮ ॥ ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥੧॥ ਰਹਾਉ ॥ ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿਦ ਧਾਮ ॥ ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥੧॥ ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ ॥ ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ ॥੨॥੯॥੧੩॥ {ਪੰਨਾ ੭੦੨}**

**ਪਦ ਅਰਥ** :—ਹਰਿ ਜਨ—ਹੇ ਹਰਿ ਜਨੋ ! ਹਿਰਦੇ—ਹਿਰਦੇ ਵਿਚ । ਅਪਦਾ—ਬਿਪਤਾ, ਮੁਸੀਬਤ । ਨਿਕਟਿ—ਨੇੜੇ । ਪੂਰਨ—ਸਫਲ ।੧।ਰਹਾਉ।

ਕੋਟਿ—ਕ੍ਰੋੜਾਂ । ਬਿਘਨ—ਔਕੜਾਂ, ਰੁਕਾਵਟਾਂ । ਬਿਨਸਹਿ—ਨਾਸ ਹੋ ਜਾਂਦੇ ਹਨ । ਨਿਹਚਲੁ—ਸਦਾ ਕਾਇਮ ਰਹਿਣ ਵਾਲਾ । ਧਾਮ—ਘਰ, ਟਿਕਾਣਾ । ਕਉ—ਨੂੰ । ਜਾਮ—ਜਮਰਾਜ ।੧।

ਤਜਿ—ਛੱਡ ਕੇ । ਆਨ—{ਅੰਯ} ਹੋਰ ਹੋਰ । ਖਾਮ—ਖ਼ਾਮ, ਕੱਚੀ । ਗਹੁ—ਫੜ ਰੱਖ । ਸੁਖ ਸਮੂਹ—ਸਾਰੇ ਹੀ ਸੁਖ । ਬਿਸਰਾਮ—ਟਿਕਾਣਾ ।੨।

**ਅਰਥ** :—ਹੇ ਪਰਮਾਤਮਾ ਦੇ ਪਿਆਰਿਓ ! ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਿਮਰਿਆ ਕਰੋ । ਕੋਈ ਭੀ ਬਿਪਤਾ ਪ੍ਰਭੂ ਦੇ ਸੇਵਕਾਂ ਦੇ ਨੇੜੇ ਨਹੀਂ ਆਉਂਦੀ, ਸੇਵਕਾਂ ਦੇ ਸਾਰੇ ਕੰਮ ਸਿਰੇ ਚੜ੍ਹਦੇ ਰਹਿੰਦੇ ਹਨ ।੧।ਰਹਾਉ।

ਹੇ ਸੰਤ ਜਨੋ ! ਪਰਮਾਤਮਾ ਦੀ ਭਗਤੀ (ਦੀ ਬਰਕਤਿ) ਨਾਲ (ਜ਼ਿੰਦਗੀ ਦੇ ਰਾਹ ਵਿਚੋਂ) ਕ੍ਰੋੜਾਂ ਔਕੜਾਂ ਨਾਸ ਹੋ ਜਾਂਦੀਆਂ ਹਨ, ਅਤੇ, ਪਰਮਾਤਮਾ ਦਾ ਸਦਾ ਅਟੱਲ ਰਹਿਣ ਵਾਲਾ ਘਰ (ਭੀ ਮਿਲ ਜਾਂਦਾ ਹੈ) ਭਗਵਾਨ ਦੇ ਭਗਤਾਂ ਨੂੰ ਕੋਈ ਭੀ ਡਰ ਪੋਹ ਨਹੀਂ ਸਕਦਾ, ਜਮਰਾਜ ਭੀ ਉਹਨਾਂ ਦਾ ਸਤਕਾਰ ਕਰਦਾ ਹੈ ।੧।

ਹੇ ਨਾਨਕ ! ਪਰਮਾਤਮਾ (ਦਾ ਸਿਮਰਨ) ਭੁਲਾ ਕੇ ਹੋਰ ਜੇਹੜਾ ਭੀ ਕੰਮ ਕਰੀਦਾ ਹੈ ਉਹ ਨਾਸਵੰਤ ਹੈ ਅਤੇ ਕੱਚਾ ਹੈ (ਇਸ ਵਾਸਤੇ, ਹੇ ਨਾਨਕ !) ਪਰਮਾਤਮਾ ਦੇ ਸੋਹਣੇ ਚਰਨ (ਆਪਣੇ) ਹਿਰਦੇ ਵਿਚ ਵਸਾਈ ਰੱਖ, (ਇਹ ਹਰਿ-ਚਰਨ ਹੀ) ਸਾਰੇ ਸੁਖਾਂ ਦਾ ਘਰ ਹਨ ।੨।੯।੧੩।

**ਜੈਤਸਰੀ ਮਹਲਾ ੯**

**ੴ ਸਤਿਗੁਰ ਪ੍ਰਸਾਦਿ ॥ ਭੂਲਿਓ ਮਨੁ ਮਾਇਆ ਉਰਝਾਇਓ ॥ ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ ਰਹਾਉ ॥ ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥ ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥੧॥ ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥ ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥੨॥੧॥ {ਪੰਨਾ ੭੦੨}**

**ਪਦ ਅਰਥ** :—ਭੂਲਿਓ—(ਸਹੀ ਜੀਵਨ-ਰਸਤਾ) ਭੁੱਲ ਚੁਕਾ ਹੈ । ਉਰਝਾਇਓ—ਫਸ ਰਿਹਾ ਹੈ । ਲਾਲਚ—ਲਾਲਚ ਵਿਚ । ਲਗਿ—ਲੱਗ ਕੇ । ਆਪੁ—ਆਪਣੇ ਆਪ ਨੂੰ । ਬੰਧਾਇਓ—ਬਨ੍ਹਾ ਰਿਹਾ ਹੈ, ਫਸਾ ਰਿਹਾ ਹੈ ।੧।ਰਹਾਉ।

ਬਿਖੈ ਰਸ—ਵਿਸ਼ਿਆਂ ਦੇ ਸੁਆਦ ਵਿਚ । ਜਸੁ—ਸਿਫ਼ਤਿ-ਸਾਲਾਹ । ਕੋ—ਦਾ । ਸੰਗਿ—ਨਾਲ । ਬਨੁ—ਜੰਗਲ । ਧਾਇਓ—ਦੌੜਦਾ ਹੈ ।੧।

ਭੀਤਰਿ—ਅੰਦਰ । ਤਾ ਕੋ—ਉਸ ਦਾ । ਗਿਆਨੁ—ਸਮਝ । ਬਿਰਥਾ—ਵਿਅਰਥ ।੨।

**ਅਰਥ** :—ਹੇ ਭਾਈ ! (ਸਹੀ ਜੀਵਨ-ਰਾਹ) ਭੁੱਲਿਆ ਹੋਇਆ ਮਨ ਮਾਇਆ (ਦੇ ਮੋਹ ਵਿਚ) ਫਸਿਆ ਰਹਿੰਦਾ ਹੈ, (ਫਿਰ, ਇਹ) ਲਾਲਚ ਵਿਚ ਫਸ ਕੇ ਜੇਹੜਾ ਜੇਹੜਾ ਕੰਮ ਕਰਦਾ ਹੈ, ਉਹਨਾਂ ਦੀ ਰਾਹੀਂ ਆਪਣੇ ਆਪ ਨੂੰ (ਮਾਇਆ ਦੇ ਮੋਹ ਵਿਚ ਹੋਰ) ਫਸਾ ਲੈਂਦਾ ਹੈ ।੧।ਰਹਾਉ।

(ਹੇ ਭਾਈ ! ਸਹੀ ਜੀਵਨ-ਰਾਹ ਤੋਂ ਖੁੰਝੇ ਹੋਏ ਮਨੁੱਖ ਨੂੰ) ਆਤਮਕ ਜੀਵਨ ਦੀ ਸਮਝ ਨਹੀਂ ਪੈਂਦੀ, ਵਿਸ਼ਿਆਂ ਦੇ ਸੁਆਦ ਵਿਚ ਮਸਤ ਰਹਿੰਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਭੁਲਾਈ ਰੱਖਦਾ ਹੈ । ਪਰਮਾਤਮਾ (ਤਾਂ ਇਸ ਦੇ) ਅੰਗ-ਸੰਗ (ਵੱਸਦਾ ਹੈ) ਉਸ ਨਾਲ ਡੂੰਘੀ ਸਾਂਝ ਨਹੀਂ ਪਾਂਦਾ, ਜੰਗਲ ਭਾਲਣ ਵਾਸਤੇ ਦੌੜ ਪੈਂਦਾ ਹੈ ।੧।

ਹੇ ਭਾਈ ! ਰਤਨ (ਵਰਗਾ ਕੀਮਤੀ) ਹਰਿ-ਨਾਮ ਹਿਰਦੇ ਦੇ ਅੰਦਰ ਹੀ ਵੱਸਦਾ ਹੈ (ਪਰ ਭੁੱਲਾ ਹੋਇਆ ਮਨੁੱਖ) ਉਸ ਨਾਲ ਸਾਂਝ ਨਹੀਂ ਬਣਾਂਦਾ । ਹੇ ਦਾਸ ਨਾਨਕ ! (ਆਖ—) ਪਰਮਾਤਮਾ ਦੇ ਭਜਨ ਤੋਂ ਬਿਨਾ ਮਨੁੱਖ ਆਪਣਾ ਜੀਵਨ ਵਿਅਰਥ ਗਵਾ ਦੇਂਦਾ ਹੈ ।੨।੧।

**ਜੈਤਸਰੀ ਮਹਲਾ ੯ ॥ ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥ ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ ॥੧॥ ਰਹਾਉ ॥ ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥ ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ ॥੧॥ ਕੀਏ ਉਪਾਵ ਮੁਕਤਿ ਕੇ ਕਾਰਨਿ ਦਹਦਿਸਿ ਕਉ ਉਠਿ ਧਾਇਆ ॥ ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥ ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥ ਨਾਨਕੁ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥੩॥੨॥ {ਪੰਨਾ ੭੦੩}**

**ਪਦ ਅਰਥ** :—ਹਰਿ ਜੂ—ਹੇ ਪ੍ਰਭੂ ਜੀ ! ਪਤਿ—ਇੱਜ਼ਤ । ਜਮ ਕੋ ਤ੍ਰਾਸ—ਮੌਤ ਦਾ ਡਰ । ਉਰ—{ਉਰਸ} ਹਿਰਦਾ । ਗਹੀ—ਫੜੀ । ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ।੧।ਰਹਾਉ।

ਪਤਿਤ—ਵਿਕਾਰਾਂ ਵਿਚ ਡਿੱਗਾ ਹੋਇਆ, ਪਾਪੀ । ਮੁਗਧ—ਮੂਰਖ । ਫੁਨਿ—ਅਤੇ {ਪੁਨ :}, ਫਿਰ, ਭੀ । ਹਾਰਾ—ਥੱਕ ਗਿਆ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਡਰ । ਕੋ—ਦਾ । ਤਿਹ—ਉਸ ਦੀ । ਜਾਰਾ—ਸਾੜ ਦਿੱਤਾ ਹੈ ।੧।

ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਹੀਲੇ । ਮੁਕਤਿ—(ਡਰ ਤੋਂ) ਖ਼ਲਾਸੀ । ਕੇ ਕਾਰਨਿ—ਦੇ ਵਾਸਤੇ । ਦਹ ਦਿਸਿ—ਦਸੀਂ ਪਾਸੀਂ । ਉਠਿ—ਉੱਠ ਕੇ । ਨਿਰੰਜਨੁ—{ਨਿਰ-ਅੰਜਨੁ} ਮਾਇਆ ਦੀ ਕਾਲਖ ਤੋਂ ਰਹਿਤ । ਤਾ ਕੋ—ਉਸ ਦਾ । ਮਰਮੁ—ਭੇਦ ।੨।

ਅਬ—ਹੁਣ । ਕੀਜੈ—ਕੀਤਾ ਜਾਏ । ਸਰਨਾਗਤਿ—ਸਰਨ ਆਇਆ ਹਾਂ । ਅਭੈ ਦਾਨੁ—ਮੌਤ ਦੇ ਡਰ ਤੋਂ ਖ਼ਲਾਸੀ ਦਾ ਦਾਨ । ਪ੍ਰਭ—ਹੇ ਪ੍ਰਭੂ ! ਦੀਜੈ—ਦੇਹ ।੩।

**ਅਰਥ** :—ਹੇ ਪ੍ਰਭੂ ਜੀ ! ਮੇਰੀ ਇੱਜ਼ਤ ਰੱਖ ਲਵੋ । ਮੇਰੇ ਹਿਰਦੇ ਵਿਚ ਮੌਤ ਦਾ ਡਰ ਵੱਸ ਰਿਹਾ ਹੈ, (ਇਸ ਤੋਂ ਬਚਣ ਲਈ) ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਮੈਂ ਤੇਰਾ ਆਸਰਾ ਲਿਆ ਹੈ ।੧।ਰਹਾਉ।

ਹੇ ਪ੍ਰਭੂ ! ਮੈਂ ਵੱਡਾ ਵਿਕਾਰੀ ਹਾਂ, ਮੂਰਖ ਹਾਂ, ਲਾਲਚੀ ਭੀ ਹਾਂ, ਪਾਪ ਕਰਦਾ ਕਰਦਾ ਹੁਣ ਮੈਂ ਥੱਕ ਗਿਆ ਹਾਂ । ਮੈਨੂੰ ਮਰਨ ਦਾ ਡਰ (ਕਿਸੇ ਵੇਲੇ) ਭੁੱਲਦਾ ਨਹੀਂ, ਇਸ (ਮਰਨ) ਦੀ ਚਿੰਤਾ ਨੇ ਮੇਰਾ ਸਰੀਰ ਸਾੜ ਦਿੱਤਾ ਹੈ ।੧।

ਹੇ ਭਾਈ ! (ਮੌਤ ਦੇ ਇਸ ਸਹਿਮ ਤੋਂ) ਖ਼ਲਾਸੀ ਹਾਸਲ ਕਰਨ ਲਈ ਮੈਂ ਅਨੇਕਾਂ ਹੀਲੇ ਕੀਤੇ ਹਨ, ਦਸੀਂ ਪਾਸੀਂ ਉਠ ਉਠ ਕੇ ਦੌੜਿਆ ਹਾਂ । (ਮਾਇਆ ਦੇ ਮੋਹ ਤੋਂ) ਨਿਰਲੇਪ ਪਰਮਾਤਮਾ ਹਿਰਦੇ ਵਿਚ ਹੀ ਵੱਸਦਾ ਹੈ, ਉਸ ਦਾ ਭੇਤ ਮੈਂ ਨਹੀਂ ਸਮਝਿਆ ।੨।

ਹੇ ਨਾਨਕ ! (ਆਖ—ਪਰਮਾਤਮਾ ਦੀ ਸਰਨ ਤੋਂ ਬਿਨਾ ਹੋਰ) ਕੋਈ ਗੁਣ ਨਹੀਂ ਕੋਈ ਜਪ ਤਪ ਨਹੀਂ (ਜੋ ਮੌਤ ਦੇ ਸਹਿਮ ਤੋਂ ਬਚਾ ਲਏ, ਫਿਰ) ਹੁਣ ਕੇਹੜਾ ਕੰਮ ਕੀਤਾ ਜਾਏ ? ਹੇ ਪ੍ਰਭੂ ! (ਹੋਰ ਸਾਧਨਾਂ ਵਲੋਂ) ਹਾਰ ਕੇ ਮੈਂ ਤੇਰੀ ਸਰਨ ਆ ਪਿਆ ਹਾਂ, ਤੂੰ ਮੈਨੂੰ ਮੌਤ ਦੇ ਡਰ ਤੋਂ ਖ਼ਲਾਸੀ ਦਾ ਦਾਨ ਦੇਹ ।੩।੨।

**ਜੈਤਸਰੀ ਮਹਲਾ ੯ ॥ ਮਨ ਰੇ ਸਾਚਾ ਗਹੋ ਬਿਚਾਰਾ ॥ ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥੧॥ ਰਹਾਉ ॥ ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ ॥ ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥੧॥ ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥ ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥੨॥੩॥ {ਪੰਨਾ ੭੦੩}**

**ਪਦ ਅਰਥ** :—ਰੇ—ਹੇ ! ਸਾਚਾ—ਅਟੱਲ, ਸਦਾ ਕਾਇਮ ਰਹਿਣ ਵਾਲਾ । ਗਹੋ—ਗਹੁ, ਫੜ, ਹਿਰਦੇ ਵਿਚ ਸੰਭਾਲ । ਮਿਥਿਆ—ਨਾਸਵੰਤ । ਮਾਨੋ—ਮਾਨਹੁ, ਜਾਣੋ । ਸਗਰੋ—ਸਾਰਾ ।੧।ਰਹਾਉ।

ਜਾ ਕਉ—ਜਿਸ (ਪ੍ਰਭੂ) ਨੂੰ । ਤਿਹ ਪਾਰਾ—ਉਸ (ਦੇ ਸਰੂਪ) ਦਾ ਅੰਤ । ਨਿਕਟਿ—ਨੇੜੇ । ਰੇਖ—ਚਿਹਨ । ਤੇ—ਤੋਂ । ਨਿਆਰਾ—ਵੱਖਰਾ ।੧।

ਪਾਵਨ—ਪਵਿਤ੍ਰ ਕਰਨ ਵਾਲਾ । ਮਹਿ—ਵਿਚ । ਕੋ—ਦਾ । ਕਬ ਹੂ—ਕਦੇ ਭੀ । ਸੰਭਾਰਾ—(ਹਿਰਦੇ ਵਿਚ) ਸਾਂਭਿਆ । ਜਗ ਬੰਦਨ—ਹੇ ਜਗ-ਬੰਦਨ ! ਜਗਤ ਦੇ ਨਮਸਕਾਰ-ਜੋਗ ! ਬਿਰਦੁ—ਮੁੱਢ-ਕਦੀਮਾਂ ਦਾ (ਪਿਆਰ ਵਾਲਾ) ਸੁਭਾਉ । ਤੁਹਾਰਾ—ਤੇਰਾ ।੨।

**ਅਰਥ** :—ਹੇ ਮੇਰੇ ਮਨ ! ਇਹ ਅਟੱਲ ਵਿਚਾਰ (ਆਪਣੇ ਅੰਦਰ) ਸਾਂਭ ਕੇ ਰੱਖ—ਪਰਮਾਤਮਾ ਦੇ ਨਾਮ ਤੋਂ ਛੁਟ ਬਾਕੀ ਇਸ ਸਾਰੇ ਸੰਸਾਰ ਨੂੰ ਨਾਸਵੰਤ ਜਾਣ ।੧।ਰਹਾਉ।

ਹੇ ਮੇਰੇ ਮਨ ! ਜੋਗੀ ਲੋਕ ਜਿਸ ਪਰਮਾਤਮਾ ਨੂੰ ਲੱਭਦੇ ਲੱਭਦੇ ਥੱਕ ਗਏ, ਤੇ, ਉਸ ਦੇ ਸਰੂਪ ਦਾ ਅੰਤ ਨਾਹ ਲੱਭ ਸਕੇ, ਉਸ ਮਾਲਕ ਨੂੰ ਤੂੰ ਆਪਣੇ ਅੰਗ-ਸੰਗ ਵੱਸਦਾ ਜਾਣ, ਪਰ ਉਸ ਦਾ ਕੋਈ ਰੂਪ ਉਸ ਦਾ ਕੋਈ ਚਿਹਨ ਦੱਸਿਆ ਨਹੀਂ ਜਾ ਸਕਦਾ ।੧।

ਹੇ ਮੇਰੇ ਮਨ ! ਜਗਤ ਵਿਚ ਪਰਮਾਤਮਾ ਦਾ ਨਾਮ (ਹੀ) ਪਵਿਤ੍ਰ ਕਰਨ ਵਾਲਾ ਹੈ, ਤੂੰ ਉਸ ਨਾਮ ਨੂੰ (ਆਪਣੇ ਅੰਦਰ) ਕਦੇ ਸਾਂਭ ਕੇ ਨਹੀਂ ਰੱਖਿਆ । ਹੇ ਨਾਨਕ ! (ਆਖ—) ਹੇ ਸਾਰੇ ਜਗਤ ਦੇ ਨਮਸਕਾਰ-ਜੋਗ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਰੱਖਿਆ ਕਰ । ਇਹ ਤੇਰਾ ਮੁੱਢ-ਕਦੀਮਾਂ ਦਾ ਸੁਭਾਉ ਹੈ (ਕਿ ਤੂੰ ਸਰਨ ਆਏ ਦੀ ਰੱਖਿਆ ਕਰਦਾ ਹੈਂ) ।੨।੩।

ਜੈਤਸਰੀ ਮਹਲਾ ੫ ਛੰਤ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥ ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥ ਛੰਤ ॥ ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥ ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥ ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥ ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥ ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥ ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥੧॥ {ਪੰਨਾ ੭੦੩}

**ਪਦ ਅਰਥ** :—ਪਿਆਸੀ—ਤਿਹਾਈ, ਚਾਹਵਾਨ । ਚਿਤਵਉ—ਚਿਤਵਉਂ, ਮੈਂ ਚਿਤਾਰਦੀ ਹਾਂ । ਅਨਦਿਨੁ—ਹਰ ਰੋਜ਼ {ਅਨੁਦਿਨਾਜ਼} ਹਰ ਵੇਲੇ । ਨੀਤ—ਨਿੱਤ, ਸਦਾ । ਖੋਲ੍ਹਿ—ਖੋਹਲ ਕੇ । ਕਪਟ—ਕਪਾਟ, ਕਿਵਾੜ । ਖੋਲ੍ਹਿ ਕਪਟ—ਮੇਰੇ ਮਨ ਦੇ ਕਿਵਾੜ ਖੋਹਲ ਕੇ, ਮੇਰੇ ਮਾਇਆ ਦੇ ਛੌੜ ਕੱਟ ਕੇ । ਗੁਰਿ—ਗੁਰੂ ਨੇ । ਮੇਲੀਆ—ਮਿਲਾ ਦਿੱਤਾ । ਸੰਗਿ—ਨਾਲ ।੧।

ਛੰਤ । ਯਾਰ—ਹੇ ਯਾਰ ! ਸਜਣ—ਹੇ ਸੱਜਣ ! ਕਰਉ—ਕਰਉਂ, ਮੈਂ ਕਰਦੀ ਹਾਂ । ਹਉ ਫਿਰਉ—ਹਉ ਫਿਰਉਂ, ਮੈਂ ਫਿਰਦੀ ਹਾਂ । ਤਿਸੁ ਦਸਿ—ਉਸ ਦੀ ਦੱਸ ਪਾ । ਧਰੀ—ਧਰੀਂ, ਮੈਂ ਧਰਾਂ । ਉਤਾਰੇ—ਉਤਾਰਿ, ਲਾਹ ਕੇ । ਇਕ ਭੋਰੀ—ਰਤਾ ਭਰ ਹੀ । ਦੀਜੈ—ਦੇਹ । ਨੈਨ—ਅੱਖਾਂ । ਪ੍ਰਿਅ ਰੰਗ—ਪਿਆਰੇ ਦੇ ਪ੍ਰੇਮ-ਰੰਗ । ਨਾ ਧੀਰੀਜੈ—ਧੀਰਜ ਨਹੀਂ ਕਰਦਾ । ਸਿਉ—ਨਾਲ । ਲੀਨਾ—ਮਸਤ । ਜਲ ਮੀਨਾ—ਪਾਣੀ ਦੀ ਮੱਛੀ । ਚਾਤ੍ਰਿਕ—ਪਪੀਹਾ । ਤਿਸੰਤੀਆ—ਤਿਹਾਇਆ । ਤਿਖਾ—ਤ੍ਰੇਹ, ਪਿਆਸ ।੧।

**ਅਰਥ** :—ਮੈਨੂੰ ਮਿੱਤਰ ਪ੍ਰਭੂ ਦੇ ਦਰਸਨ ਦੀ ਤਾਂਘ ਲੱਗੀ ਹੋਈ ਹੈ, ਮੈਂ ਦਿਨ ਰਾਤ ਹਰ ਵੇਲੇ ਸਦਾ ਹੀ, (ਉਸ ਦਾ ਦਰਸਨ ਹੀ) ਚਿਤਾਰਦੀ ਰਹਿੰਦੀ ਹਾਂ । ਹੇ ਨਾਨਕ ! (ਆਖ—) ਗੁਰੂ ਨੇ (ਮੇਰੇ) ਮਾਇਆ ਦੇ ਮੋਹ ਦੇ ਛੌੜ ਕੱਟ ਕੇ ਮੈਨੂੰ ਮਿੱਤਰ ਹਰੀ ਨਾਲ ਮਿਲਾ ਦਿੱਤਾ ਹੈ ।੧।

ਛੰਤ ! ਹੇ ਮੇਰੇ ਸਤਸੰਗੀ ਮਿੱਤਰ ! ਹੇ ਮੇਰੇ ਸੱਜਣ ! ਮੈਂ (ਤੇਰੇ ਅੱਗੇ) ਇਕ ਅਰਜ਼ੋਈ ਕਰਦੀ ਹਾਂ ! ਮੈਂ ਉਸ ਮਨ ਨੂੰ ਮੋਹ ਲੈਣ ਵਾਲੇ ਪਿਆਰੇ ਲਾਲ ਨੂੰ ਲੱਭਦੀ ਫਿਰਦੀ ਹਾਂ । (ਹੇ ਮਿੱਤਰ !) ਮੈਨੂੰ ਉਸ ਪਿਆਰੇ ਦੀ ਦੱਸ ਪਾ, ਮੈਂ (ਉਸ ਦੇ ਅੱਗੇ ਆਪਣਾ) ਸਿਰ ਲਾਹ ਕੇ ਰੱਖ ਦਿਆਂਗੀ (ਤੇ ਆਖਾਂਗੀ—ਹੇ ਪਿਆਰੇ !) ਰਤਾ ਭਰ ਸਮੇ ਲਈ ਹੀ ਮੈਨੂੰ ਦਰਸਨ ਦੇਹ (ਹੇ ਗੁਰੂ !) ਮੇਰੀਆਂ ਅੱਖਾਂ ਪਿਆਰੇ ਦੇ ਪ੍ਰੇਮ-ਰੰਗ ਨਾਲ ਰੰਗੀਆਂ ਗਈਆਂ ਹਨ, (ਉਸ ਦੇ ਦਰਸਨ ਤੋਂ ਬਿਨਾ ਮੈਨੂੰ) ਰਤਾ ਜਿਤਨੇ ਸਮੇ ਲਈ ਭੀ ਚੈਨ ਨਹੀਂ ਆਉਂਦਾ । ਮੇਰਾ ਮਨ ਪ੍ਰਭੂ ਨਾਲ ਮਸਤ ਹੈ ਜਿਵੇਂ ਪਾਣੀ ਦੀ ਮੱਛੀ (ਪਾਣੀ ਵਿਚ ਮਸਤ ਰਹਿੰਦੀ ਹੈ), ਜਿਵੇਂ ਪਪੀਹੇ ਨੂੰ (ਵਰਖਾ ਦੀ ਬੂੰਦ ਦੀ) ਪਿਆਸ ਲੱਗੀ ਰਹਿੰਦੀ ਹੈ ।

ਹੇ ਦਾਸ ਨਾਨਕ ! (ਆਖ—ਜਿਸ ਵਡ-ਭਾਗੀ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ (ਉਸ ਦੀ ਦਰਸਨ ਦੀ) ਸਾਰੀ ਤ੍ਰੇਹ ਬੁੱਝ ਜਾਂਦੀ ਹੈ ।੧।

ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥ ਯਾਰ ਵੇ ਹਿਕ ਡੂੰ ਹਿਕ ਚਾੜੈ ਹਉ ਕਿਸੁ ਚਿਤੇਹੀਆ ॥ ਹਿਕ ਡੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥ ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥ ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥ ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥ {ਪੰਨਾ ੭੦੩}

**ਪਦ ਅਰਥ** :—ਪ੍ਰਿਅ—ਪਿਆਰੇ ਦੀਆਂ । ਹਭੇ—ਸਾਰੀਆਂ । ਮੂ—ਮੈਂ । ਕਹੀ ਨ ਜੇਹੀਆ—ਕਿਸੇ ਵਰਗੀ ਭੀ ਨਹੀਂ । ਡੂੰ—ਤੋਂ । ਹਿਕਿ—ਇਕਿ {ਲਫ਼ਜ਼ 'ਇਕ' ਤੋਂ ਬਹੁ-ਵਚਨ} । ਚਾੜ੍ਹੈ—ਚੜ੍ਹਦੀਆਂ; ਵਧੀਆ, ਸੋਹਣੀਆਂ । ਹਉ—ਮੈਂ । ਕਿਸੁ ਚਿਤੇਹੀਆ—ਕਿਸ ਨੂੰ ਚੇਤੇ ਹਾਂ ? ਡੂੰ—ਤੋਂ । ਭੋਗ ਬਿਲਾਸਾ—ਮਿਲਾਪ ਦਾ ਆਨੰਦ । ਦੇਖਿ—ਵੇਖ ਕੇ । ਮਨਿ—ਮਨ ਵਿਚ । ਕਦਿ—ਕਦੋਂ ? ਪਾਈ—ਪਾਈਂ, ਮੈਂ ਮਿਲ ਸਕਾਂ । ਦੇਖਿ—ਵੇਖ ਕੇ ਗੁਣਾਂ ਦਾ ਖ਼ਜ਼ਾਨਾ ਹਰੀ । ਮੈਡਾ—ਮੇਰਾ । ਰੀਝਾਇਆ—ਪ੍ਰਸੰਨ ਕਰ ਲਿਆ । ਜਿਨੀ—ਜਿਨਿ, ਜਿਸ ਨੇ । ਡੇਂਹੀਆ—ਦੇ ਦਿਆਂ । ਨਾਨਕੁ ਕਹੈ—ਨਾਨਕ ਆਖਦਾ ਹੈ । ਬਿਨਉ—{ਵਿਨਯ} ਬੇਨਤੀ । ਸੁਹਾਗਣਿ—ਹੇ ਸੋਹਾਗ ਵਾਲੀਏ ! ਮੂ—ਮੈਨੂੰ । ਡਿਖਾ—ਵੇਖਾਂ ।੨।

**ਅਰਥ** :—ਹੇ ਸਤਸੰਗੀ ਸੱਜਣ ! ਸਾਰੀਆਂ ਸਹੇਲੀਆਂ ਪਿਆਰੇ ਪ੍ਰਭੂ ਦੀਆਂ (ਇਸਤ੍ਰੀਆਂ) ਹਨ, ਮੈਂ (ਇਹਨਾਂ ਵਿਚੋਂ) ਕਿਸੇ ਵਰਗੀ ਭੀ ਨਹੀਂ । ਇਹ ਇਕ ਤੋਂ ਇਕ ਸੋਹਣੀਆਂ (ਸੋਹਣੇ ਆਤਮਕ ਜੀਵਨ ਵਾਲੀਆਂ) ਹਨ, ਮੈਂ ਕਿਸ ਗਿਣਤੀ ਵਿਚ ਹਾਂ ? ਪ੍ਰਭੂ ਨਾਲ ਅਨੇਕਾਂ ਹੀ ਪਿਆਰ ਕਰਨ ਵਾਲੇ ਹਨ, ਇਕ ਦੂਜੇ ਤੋਂ ਸੋਹਣੇ ਜੀਵਨ ਵਾਲੇ ਹਨ, ਸਦਾ ਪ੍ਰਭੂ ਨਾਲ ਆਤਮਕ ਮਿਲਾਪ ਦਾ ਆਨੰਦ ਮਾਣਦੇ ਹਨ । ਇਹਨਾਂ ਨੂੰ ਵੇਖ ਕੇ ਮੇਰੇ ਮਨ ਵਿਚ (ਭੀ) ਚਾਉ ਪੈਦਾ ਹੁੰਦਾ ਹੈ ਕਿ ਮੈਂ ਭੀ ਕਦੇ ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਮਿਲ ਸਕਾਂ । (ਹੇ ਗੁਰੂ !) ਜਿਸ ਨੇ (ਹੀ) ਮੇਰੇ ਪਿਆਰੇ ਹਰੀ ਨੂੰ ਪ੍ਰਸੰਨ ਕਰ ਲਿਆ ਹੈ, ਮੈਂ ਉਸ ਅੱਗੇ ਆਪਣਾ ਮਨ ਭੇਟਾ ਕਰਨ ਨੂੰ ਤਿਆਰ ਹਾਂ ।

ਨਾਨਕ ਆਖਦਾ ਹੈ—ਹੇ ਸੋਹਾਗ ਵਾਲੀਏ ! ਮੇਰੀ ਬੇਨਤੀ ਸੁਣ । ਮੈਨੂੰ ਦੱਸ, ਮੈਂ ਵੇਖਾਂ, ਪ੍ਰਭੂ-ਪਤੀ ਕਿਹੋ ਜਿਹਾ ਹੈ ।੨।

**ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ ॥ ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥ ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥ ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥ ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥ ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥੩॥ {ਪੰਨਾ ੭੦੪}**

**ਪਦ ਅਰਥ** :—ਯਾਰ ਵੇ—ਹੇ ਸਤਸੰਗੀ ਮਿੱਤਰ ! ਭਾਣਾ—ਚੰਗਾ ਲੱਗ ਪਿਆ । ਨੀਸੀ—ਨਹੀਂ । ਛੰਦਾ—ਮੁਥਾਜੀ । ਤੈ—ਤੈਂ, ਤੂੰ । ਰਾਵਿਆ—ਮਿਲਾਪ ਹਾਸਲ ਕੀਤਾ । ਮੂ—ਮੈਨੂੰ । ਦਸੰਦਾ—ਪੁੱਛਦਾ ਹਾਂ । ਆਪੁ—ਆਪਾ-ਭਾਵ । ਜੈ ਧਨ ਮਥਾਣੇ—ਜਿਸ (ਜੀਵ-) ਇਸਤ੍ਰੀ ਦੇ ਮੱਥੇ ਉਤੇ । ਪਕੜਿ—ਫੜ ਕੇ । ਠਾਕੁਰਿ—ਠਾਕੁਰ ਨੇ । ਘਿਧੀ—ਲੈ ਲਈ, ਆਪਣੀ ਬਣਾ ਲਈ । ਗੁਣ ਹਾਰੁ—ਗੁਣਾਂ ਦਾ ਹਾਰ । ਹਭੋ ਕਿਛੁ—ਸਭ ਕੁਝ, ਸਾਰਾ ਜੀਵਨ । ਤਿਸੁ—ਤਿਸੁ (ਮਿਲਿ) । ਸਾਈ—ਉਹੀ । ਸੰਗਿ—ਨਾਲ ।੩।

**ਅਰਥ** :—ਹੇ ਸਤਸੰਗੀ ਸੱਜਣ ! (ਜਿਸ ਜੀਵ-ਇਸਤ੍ਰੀ ਨੂੰ) ਆਪਣਾ ਪ੍ਰਭੂ-ਪਤੀ ਪਿਆਰਾ ਲੱਗਣ ਲੱਗ ਪੈਂਦਾ ਹੈ (ਉਸ ਨੂੰ ਕਿਸੇ ਦੀ) ਕੋਈ ਮੁਥਾਜੀ ਨਹੀਂ ਰਹਿ ਜਾਂਦੀ । ਹੇ ਸਤਸੰਗੀ ਸੱਜਣ ! ਤੂੰ ਸੋਹਣੇ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ ਹੈ, ਮੈਂ ਪੁੱਛਦਾ ਹਾਂ, ਮੈਨੂੰ ਭੀ ਉਸ ਦੀ ਦੱਸ ਪਾ । ਤੂੰ ਸੋਹਣੇ ਲਾਲ ਨੂੰ ਲੱਭ ਲਿਆ ਹੈ, ਤੇ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਲਿਆ ਹੈ । ਜਿਸ ਜੀਵ-ਇਸਤ੍ਰੀ ਦੇ ਮੱਥੇ ਦੇ ਭਾਗ ਜਾਗਦੇ ਹਨ (ਉਸ ਨੂੰ ਮਿਲਾਪ ਹੁੰਦਾ ਹੈ) । (ਹੇ ਸਖੀ !) ਮਾਲਕ-ਪ੍ਰਭੂ ਨੇ (ਮੇਰੀ ਭੀ) ਬਾਂਹ ਫੜ ਕੇ ਮੈਨੂੰ ਆਪਣੀ ਬਣਾ

ਲਿਆ ਹੈ, ਮੇਰਾ ਕੋਈ ਗੁਣ ਔਗੁਣ ਉਸ ਨੇ ਨਹੀਂ ਪਰਖਿਆ । ਹੇ ਦਾਸ ਨਾਨਕ ! (ਆਖ—) ਉਹੀ ਜੀਵ-ਇਸਤ੍ਰੀ ਭਾਗਾਂ ਵਾਲੀ ਹੈ, ਜਿਸ ਦੇ ਨਾਲ (ਜਿਸ ਦੇ ਹਿਰਦੇ ਵਿਚ) ਖਸਮ-ਪ੍ਰਭੂ ਵੱਸਦਾ ਹੈ ।੩।

**ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥ ਵਰੁ ਲੋੜੀਦਾ ਆਇਆ ਵਜੀ ਵਾਧਾਈ ॥ ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ ॥ ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥ ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥ ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥੧॥ {ਪੰਨਾ ੭੦੪}**

ਪਦ ਅਰਥ :—ਸੁਖ—ਸੁੱਖਣਾ । ਸੁਖੇਦੀ—ਮੈਂ ਸੁੱਖਦੀ ਸਾਂ । ਸਾ—ਉਹ (ਸੁੱਖਣਾ) । ਲੋੜੀਦਾ—ਜਿਸ ਨੂੰ ਮੈਂ ਲੋੜਦੀ ਸਾਂ । ਵਧਾਈ—ਚੜ੍ਹਦੀ ਕਲਾ, ਉਤਸ਼ਾਹ । ਰਹਸੁ—ਆਨੰਦ । ਸਦ—ਸਦਾ । ਨਵ ਰੰਗੀਆ—ਨਵੇਂ ਰੰਗ ਵਾਲਾ । ਭਾਗਿ—ਕਿਸਮਤ ਨਾਲ । ਗੁਰਿ—ਗੁਰੂ ਨੇ । ਕੈ ਸਤਸੰਗੀਆ—ਦੀ ਸੰਗਤਿ ਵਿਚ । ਮਨਸਾ—ਮੁਰਾਦ । ਅੰਕਿ—ਅੰਕ ਵਿਚ । ਅੰਕੁ—ਅੰਗ, ਆਪਾ । ਮਿਲਿ—ਮਿਲ ਕੇ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।੪।

**ਅਰਥ** :—ਹੇ ਸਤਸੰਗੀ ਸੱਜਣ ! ਜੇਹੜੀ ਸੁੱਖਣਾ ਮੈਂ ਸਦਾ ਸੁੱਖਦੀ ਰਹਿੰਦੀ ਸਾਂ, ਉਹ (ਸੁੱਖਣਾ) ਮੈਂ ਪਾ ਲਈ ਹੈ (ਮੇਰੀ ਉਹ ਮੁਰਾਦ ਪੂਰੀ ਹੋ ਗਈ ਹੈ) । ਜਿਸ ਪ੍ਰਭੂ-ਪਤੀ ਨੂੰ ਮੈਂ (ਚਿਰਾਂ ਤੋਂ) ਲੱਭਦੀ ਆ ਰਹੀ ਸਾਂ ਉਹ (ਮੇਰੇ ਹਿਰਦੇ ਵਿਚ) ਆ ਵੱਸਿਆ ਹੈ, ਹੁਣ ਮੇਰੇ ਅੰਦਰ ਆਤਮਕ ਉਤਸ਼ਾਹ ਦੇ ਵਾਜੇ ਵੱਜ ਰਹੇ ਹਨ । ਸਦਾ ਨਵੇਂ ਪ੍ਰੇਮ-ਰੰਗ ਵਾਲਾ ਤੇ ਦਇਆ ਦਾ ਸੋਮਾ ਪ੍ਰਭੂ-ਪਤੀ (ਮੇਰੇ ਅੰਦਰ ਆ ਵੱਸਿਆ ਹੈ, ਹੁਣ ਮੇਰੇ ਅੰਦਰ) ਬੜਾ ਆਨੰਦ ਤੇ ਉਤਸ਼ਾਹ ਬਣ ਰਿਹਾ ਹੈ । ਹੇ ਸਤਸੰਗੀ ਸੱਜਣ ! ਵੱਡੀ ਕਿਸਮਤ ਨਾਲ ਉਹ ਪ੍ਰਭੂ-ਪਤੀ ਮੈਨੂੰ ਲੱਭਾ ਹੈ, ਗੁਰੂ ਨੇ ਮੈਨੂੰ ਸਾਧ ਸੰਗਤਿ ਵਿਚ (ਉਸ ਨਾਲ) ਮਿਲਾ ਦਿੱਤਾ ਹੈ । (ਗੁਰੂ ਨੇ) ਮੇਰਾ ਆਪਾ ਪਿਆਰੇ ਦੇ ਅੰਕ ਵਿਚ ਮਿਲਾ ਦਿੱਤਾ ਹੈ, ਮੇਰੀ ਹਰੇਕ ਆਸ ਮੁਰਾਦ ਪੂਰੀ ਹੋ ਗਈ ਹੈ ।

ਨਾਨਕ ਬੇਨਤੀ ਕਰਦਾ ਹੈ—ਜੇਹੜੀ ਸੁੱਖਣਾ ਮੈਂ (ਸਦਾ) ਸੁੱਖਦੀ ਰਹਿੰਦੀ ਸਾਂ, ਗੁਰੂ ਨੂੰ ਮਿਲ ਕੇ ਉਹ (ਸੁੱਖਣਾ) ਮੈਂ ਹਾਸਲ ਕਰ ਲਈ ਹੈ ।੪।

**ਜੈਤਸਰੀ ਮਹਲਾ ੫ ਘਰੁ ੨ ਛੰਤ**

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥ ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥੧॥ ਛੰਤੁ ॥ ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥ ਕੇਤੇ ਗਨਉ ਅਸੰਖ ਅਵਗਣ ਮੇਰਿਆ ॥ ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ ॥ ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥ ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥ ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥੧॥ {ਪੰਨਾ ੭੦੪}**

**ਪਦ ਅਰਥ** :—ਅਗਮ—ਅਪਹੁੰਚ । ਕਥਨੁ ਨ ਜਾਇ—ਬਿਆਨ ਨਹੀਂ ਹੋ ਸਕਦਾ । ਅਕਥੁ—ਬਿਆਨ ਤੋਂ ਪਰੇ । ਪ੍ਰਭ—ਹੇ ਪ੍ਰਭੂ ! ਰਾਖਨ ਕਉ—ਰੱਖਿਆ ਕਰਨ ਲਈ । ਸਮਰਥੁ—ਤਾਕਤ ਵਾਲਾ ।੧।

ਪ੍ਰਭ—ਹੇ ਪ੍ਰਭੂ ! ਗਨਉ—ਮੈਂ ਗਿਣਾਂ, ਗਨਉਂ । ਅਸੰਖ—ਗਿਣਤੀ ਤੋਂ ਪਰੇ, ਅਣਗਿਣਤ । ਖਤੇ—ਪਾਪ । ਫੇਰੇ—ਗੇੜੇ । ਨਿਤ ਪ੍ਰਤਿ—ਸਦਾ ਹੀ । ਸਦ—ਸਦਾ । ਬਿਕਰਾਲ—ਭਿਆਨਕ । ਤਉ ਪ੍ਰਸਾਦੀ—ਤੇਰੀ ਕਿਰਪਾ ਨਾਲ । ਘੂਲੀਐ—ਬਚ ਸਕੀਦਾ ਹੈ । ਲੂਕ ਕਰਤ—ਲੁਕਾਉ ਕਰਦਿਆਂ । ਬਿਖੜੇ—ਔਖੇ । ਨੇਰ ਹੂ ਤੇ ਨੇਰਿਆ—ਨੇੜੇ ਤੋਂ ਨੇੜੇ । ਭਵਜਲ—ਸੰਸਾਰ-ਸਮੁੰਦਰ । ਫੇਰਿਆ—ਗੇੜਾਂ ਵਿਚੋਂ ।੧।

**ਅਰਥ** :—ਸਲੋਕੁ । ਹੇ ਨਾਨਕ ! (ਆਖ—) ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਤੂੰ (ਸਰਨ ਆਏ ਦੀ) ਰੱਖਿਆ ਕਰਨ ਦੀ ਤਾਕਤ ਰੱਖਦਾ ਹੈਂ । ਹੇ ਸਭ ਤੋਂ ਉੱਚੇ ! ਹੇ ਅਪਹੁੰਚ ! ਹੇ ਬੇਅੰਤ ! ਤੂੰ ਸਭ ਦਾ ਮਾਲਕ ਹੈਂ, ਤੇਰਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਬਿਆਨ ਤੋਂ ਪਰੇ ਹੈ ।੧।

ਛੰਤੁ । ਹੇ ਹਰੀ ! ਹੇ ਪ੍ਰਭੂ ! ਮੈਂ ਤੇਰਾ ਹਾਂ, ਜਿਵੇਂ ਜਾਣੋ ਤਿਵੇਂ (ਮਾਇਆ ਦੇ ਮੋਹ ਤੋਂ) ਮੇਰੀ ਰੱਖਿਆ ਕਰ । ਮੈਂ (ਆਪਣੇ) ਕਿਤਨੇ ਕੁ ਔਗੁਣ ਗਿਣਾਂ ? ਮੇਰੇ ਅੰਦਰ ਅਣਗਿਣਤ ਔਗੁਣ ਹਨ । ਹੇ ਪ੍ਰਭੂ ! ਮੇਰੇ ਅਣਿਗਣਤ ਹੀ ਔਗੁਣ ਹਨ, ਪਾਪਾਂ ਦੇ ਗੇੜਾਂ ਵਿਚ ਫਸਿਆ ਰਹਿੰਦਾ ਹਾਂ, ਨਿੱਤ ਹੀ ਸਦਾ ਹੀ ਉਕਾਈ ਖਾ ਜਾਈਦੀ ਹੈ । ਭਿਆਨਕ ਮਾਇਆ ਦੇ ਮੋਹ ਵਿਚ ਮਸਤ ਰਹੀਦਾ ਹੈ, ਤੇਰੀ ਕਿਰਪਾ ਨਾਲ ਹੀ ਬਚ ਸਕੀਦਾ ਹੈ । ਅਸੀ ਜੀਵ ਦੁਖਦਾਈ ਵਿਕਾਰ (ਆਪਣੇ ਵਲੋਂ) ਪਰਦੇ ਵਿਚ ਕਰਦੇ ਹਾਂ, ਪਰ, ਹੇ ਪ੍ਰਭੂ ! ਤੂੰ ਸਾਡੇ ਨੇੜੇ ਤੋਂ ਨੇੜੇ (ਸਾਡੇ ਨਾਲ ਹੀ) ਵੱਸਦਾ ਹੈ । ਨਾਨਕ ਬੇਨਤੀ ਕਰਦਾ ਹੈ ਹੇ ਪ੍ਰਭੂ ! ਸਾਡੇ ਉਤੇ ਮੇਹਰ ਕਰ, ਸਾਨੂੰ ਜੀਵਾਂ ਨੂੰ ਸੰਸਾਰ-ਸਮੁੰਦਰ ਦੇ (ਵਿਕਾਰਾਂ ਦੇ) ਗੇੜ ਵਿਚੋਂ ਕੱਢ ਲੈ ।੧।

**ਸਲੋਕੁ ॥ ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥ ਨਾਨਕ ਕੀ ਬੇਨੰਤੀਆ ਮਿਲੈ ਨਿਥਾਵੇ ਥਾਉ ॥੨॥ ਛੰਤੁ ॥ ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥ ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥ ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥ ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ ॥ ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ ॥ ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ ॥੨॥ {ਪੰਨਾ ੭੦੪}**

**ਪਦ ਅਰਥ** :—ਨਿਰਤਿ—ਨਿਰਨਾ, ਪਰਖ । ਅਸੰਖ—ਅਣਗਿਣਤ । ਨਿਥਾਵੇ—ਨਿਆਸਰੇ ਨੂੰ ।੨।

ਛੰਤੁ । ਠਾਉ—ਥਾਂ, ਆਸਰਾ । ਕਾ ਪਹਿ—ਕਿਸ ਦੇ ਪਾਸ ? ਕਰ—{ਬਹੁ-ਵਚਨ} ਦੋਵੇਂ ਹੱਥ । ਜੋੜਿ—ਜੋੜ ਕੇ । ਧਿਆਈਐ—ਸਿਮਰਨਾ ਚਾਹੀਦਾ ਹੈ । ਧਿਆਇ—ਸਿਮਰ ਕੇ । ਮਨਹਿ—ਮਨਿ ਹੀ, ਮਨ ਵਿਚ ਹੀ {ਲਫ਼ਜ਼ 'ਮਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਚਿੰਦਿਆ—ਚਿਤਵਿਆ ਹੋਇਆ । ਤਜਿ—ਛੱਡ ਕੇ । ਵਿਕਾਰੁ ਦੂਜਾ—ਕੋਈ ਹੋਰ ਆਸਰਾ ਭਾਲਣ ਦਾ ਭੈੜ । ਸਿਉ—ਨਾਲ । ਅਰਪਿ—ਭੇਟਾ ਕਰ ਕੇ । ਆਪੁ—ਆਪਾ-ਭਾਵ । ਸਾਚਿ—ਸਦਾ-ਥਿਰ ਰਹਿਣ ਵਾਲੇ ਵਿਚ । ਸਾਚਿ ਨਾਮਿ—ਸਦਾ-ਥਿਰ ਰਹਿਣ ਵਾਲੇ ਹਰਿ ਦੇ ਨਾਮ ਵਿਚ । ਸਮਾਈਐ—ਲੀਨ ਰਹਿਣਾ ਚਾਹੀਦਾ ਹੈ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਅਣਗਿਣਤ ਗੁਣਾਂ ਦਾ ਨਿਰਨਾ ਨਹੀਂ ਹੋ ਸਕਦਾ, ਉਸ ਦਾ ਨਾਮਣਾ (ਵਡੱਪਣ) ਸਭ ਤੋਂ ਉੱਚਾ ਹੈ । ਨਾਨਕ ਦੀ (ਉਸੇ ਦੇ ਦਰ ਤੇ ਹੀ) ਅਰਦਾਸ ਹੈ ਕਿ (ਮੈਨੂੰ) ਨਿਆਸਰੇ ਨੂੰ (ਉਸ ਦੇ ਚਰਨਾਂ ਵਿਚ) ਥਾਂ ਮਿਲ ਜਾਏ ।੨।

ਛੰਤੁ । ਹੇ ਭਾਈ ! ਅਸਾਂ ਜੀਵਾਂ ਵਾਸਤੇ ਪਰਮਾਤਮਾ ਤੋਂ ਬਿਨਾ ਕੋਈ ਹੋਰ ਥਾਂ ਨਹੀਂ ਹੈ, (ਪਰਮਾਤਮਾ ਦਾ ਦਰ ਛੱਡ ਕੇ) ਅਸੀ ਹੋਰ ਕਿਸ ਦੇ ਪਾਸ ਜਾ ਸਕਦੇ ਹਾਂ ? ਦੋਵੇਂ ਹੱਥ ਜੋੜ ਕੇ ਅੱਠੇ ਪਹਰ (ਹਰ ਵੇਲੇ) ਪ੍ਰਭੂ ਦਾ ਧਿਆਨ ਧਰਨਾ ਚਾਹੀਦਾ ਹੈ । ਹੇ ਭਾਈ ! ਆਪਣੇ ਉਸ ਪ੍ਰਭੂ ਦਾ ਧਿਆਨ ਧਰ ਕੇ (ਉਸ ਦੇ ਦਰ ਤੋਂ) ਮਨ-ਮੰਗੀ ਮੁਰਾਦ ਹਾਸਲ ਕਰ ਲਈਦੀ ਹੈ । (ਆਪਣੇ ਅੰਦਰੋਂ) ਅਹੰਕਾਰ, ਮੋਹ, ਅਤੇ ਕੋਈ ਹੋਰ ਆਸਰਾ ਭਾਲਣ ਦਾ ਭੈੜ ਤਿਆਗ ਕੇ ਇਕ ਪਰਮਾਤਮਾ ਦੇ ਚਰਨਾਂ ਨਾਲ ਹੀ ਸੁਰਤਿ ਜੋੜਨੀ ਚਾਹੀਦੀ ਹੈ । ਹੇ ਭਾਈ ! ਪ੍ਰਭੂ ਦੀ ਹਜ਼ੂਰੀ ਵਿਚ ਆਪਣਾ ਮਨ ਆਪਣਾ ਸਰੀਰ ਭੇਟਾ ਕਰ ਕੇ (ਆਪਣੇ ਅੰਦਰੋਂ) ਸਾਰਾ ਆਪਾ-ਭਾਵ ਮਿਟਾ

ਦੇਣਾ ਚਾਹੀਦਾ ਹੈ । ਨਾਨਕ (ਤਾਂ ਪ੍ਰਭੂ ਦੇ ਦਰ ਤੇ ਹੀ) ਬੇਨਤੀ ਕਰਦਾ ਹੈ (ਤੇ ਆਖਦਾ ਹੈ—ਹੇ ਪ੍ਰਭੂ !) ਮੇਹਰ ਕਰ (ਤੇਰੀ ਮੇਹਰ ਨਾਲ ਹੀ ਤੇਰੇ) ਸਦਾ-ਥਿਰ ਰਹਿਣ ਵਾਲੇ ਨਾਮ ਵਿਚ ਲੀਨ ਹੋ ਸਕੀਦਾ ਹੈ ।੨।

**ਸਲੋਕੁ ॥ ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥ ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥੩॥ ਛੰਤੁ ॥ ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥ ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥ ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥ ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ ॥ ਭਜੁ ਸਰਣਿ ਸੁਆਮੀ ਸੁਖਹਗਾਮੀ ਤਿਸੁ ਬਿਨਾ ਅਨ ਨਾਹਿ ਕੋਇ ॥ ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ ਨਾਮੁ ਹੋਇ ॥੩॥ {ਪੰਨਾ ੭੦੪}**

**ਪਦ ਅਰਥ** :—ਤਾ ਕਉ—ਉਸ (ਪ੍ਰਭੂ ਦੇ ਨਾਮ) ਨੂੰ । ਸਭ ਬਿਧਿ—ਹਰੇਕ ਕਿਸਮ ਦੀ ਜੁਗਤਿ । ਹਾਥਿ—ਹੱਥ ਵਿਚ । ਜਾ ਕੈ ਹਾਥਿ—ਜਿਸ ਦੇ ਹੱਥ ਵਿਚ । ਸੰਚੀਐ—ਇਕੱਠਾ ਕਰਨਾ ਚਾਹੀਦਾ ਹੈ । ਨਿਬਹੈ—ਸਾਥ ਕਰਦਾ ਹੈ । ਸਾਥਿ—ਨਾਲ ।੩।

ਛੰਤੁ । ਸਾਥੀਅੜਾ—ਪਿਆਰਾ ਸਾਥੀ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਪੂਰ—ਵਿਆਪਕ । ਸੋਇ—ਉਹ ਹੀ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਧਨੀ—ਮਾਲਕ । ਤਾ ਕੇ—ਉਸ ਦੇ । ਕਿਆ ਗਨੀ—ਮੈਂ ਕੀਹ ਗਿਣ ਸਕਦਾ ਹਾਂ ? ਭਜੁ—ਪਉ, ਜਾਹ । ਸੁਖਹਗਾਮੀ—ਸੁਖ ਅਪੜਾਣ ਵਾਲਾ । ਅਨ—{ਅੰਯ} ਹੋਰ । ਧਾਰਹੁ—ਕਰਦੇ ਹੋ ।੩।

ਅਰਥ :—ਹੇ (ਮੇਰੇ) ਮਨ ! ਜਿਸ ਪਰਮਾਤਮਾ ਦੇ ਹੱਥ ਵਿਚ (ਸਾਡੀ) ਹਰੇਕ (ਜੀਵਨ-) ਜੁਗਤਿ ਹੈ, ਉਸ ਦਾ ਨਾਮ ਸਿਮਰਨਾ ਚਾਹੀਦਾ ਹੈ । ਹੇ ਨਾਨਕ ! ਪਰਮਾਤਮਾ ਦਾ ਨਾਮ-ਧਨ ਇਕੱਠਾ ਕਰਨਾ ਚਾਹੀਦਾ ਹੈ, (ਇਹੀ ਧਨ) ਸਾਡੇ ਨਾਲ ਸਾਥ ਕਰਦਾ ਹੈ ।੩।

ਛੰਤੁ । ਹੇ ਭਾਈ ! ਸਿਰਫ਼ ਪਰਮਾਤਮਾ ਹੀ (ਸਦਾ ਨਾਲ ਨਿਭਣ ਵਾਲਾ) ਸਾਥੀ ਹੈ, ਉਸ ਤੋਂ ਬਿਨਾ ਹੋਰ ਕੋਈ (ਸਾਥੀ) ਨਹੀਂ । ਉਹੀ ਪਰਮਾਤਮਾ ਪਾਣੀ ਵਿਚ ਧਰਤੀ ਵਿਚ ਹਰੇਕ ਥਾਂ ਵਿਚ ਵੱਸ ਰਿਹਾ ਹੈ । ਹੇ ਭਾਈ ! ਉਹ ਮਾਲਕ-ਪ੍ਰਭੂ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਵਿਆਪ ਰਿਹਾ ਹੈ, ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ । ਉਸ ਗੋਪਾਲ ਗੋਬਿੰਦ (ਦੇ ਗੁਣਾਂ) ਦਾ ਅੰਤ ਨਹੀਂ ਪੈ ਸਕਦਾ, ਉਸ ਦੇ ਗੁਣ ਬੇਅੰਤ ਹਨ, ਮੈਂ ਉਸ ਦੇ ਗੁਣ ਕੀਹ ਗਿਣ ਸਕਦਾ ਹਾਂ ? ਹੇ ਭਾਈ ! ਉਸ ਮਾਲਕ ਦੀ ਸਰਨ ਪਿਆ ਰਹੁ, ਉਹ ਹੀ ਸਾਰੇ ਸੁਖ ਅਪੜਾਣ ਵਾਲਾ ਹੈ । ਉਸ ਤੋਂ ਬਿਨਾ (ਅਸਾਂ ਜੀਵਾਂ ਦਾ) ਹੋਰ ਕੋਈ (ਸਹਾਰਾ) ਨਹੀਂ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਜਿਸ ਉਤੇ ਤੂੰ ਮੇਹਰ ਕਰਦਾ ਹੈਂ, ਉਸ ਨੂੰ ਤੇਰਾ ਨਾਮ ਹਾਸਲ ਹੋ ਜਾਂਦਾ ਹੈ ।੩।

**ਸਲੋਕੁ ॥ ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥ ਨਾਨਕ ਨਾਮੁ ਧਿਆਇ ਸੁਖ ਸਬਾਇਆ ॥੪॥ ਛੰਤੁ ॥ ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ ॥ ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥ ਹਰਿ ਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ ਅਘਾਨਿਆ ॥ ਗਹਿ ਭੁਜਾ ਲੀਨੇ ਦਇਆ ਕੀਨੇ ਆਪਨੇ ਕਰਿ ਮਾਨਿਆ ॥ ਲੈ ਅੰਕਿ ਲਾਇ ਹਰਿ ਮਿਲਾਇ ਜਨਮ ਮਰਣਾ ਦੁਖ ਜਲੇ ॥ ਬਿਨਵੰਤਿ ਨਾਨਕ ਦਇਆ ਧਾਰੀ ਮੇਲਿ ਲੀਨੇ ਇਕ ਪਲੇ ॥੪॥੨॥ {ਪੰਨਾ ੭੦੫}**

**ਪਦ ਅਰਥ** :—ਚਿਤਿ—ਚਿੱਤ ਵਿਚ । ਜਿ—ਜੋ ਕੁਝ । ਚਿਤਵਿਆ—ਸੋਚਿਆ, ਧਾਰਿਆ, ਮੰਗਿਆ । ਸਬਾਇਆ—ਸਾਰੇ ।੪।

ਛੰਤੁ । ਅਬ—ਹੁਣ । ਛੂਟਿ ਗਇਆ—(ਮਾਇਆ ਦੇ ਮੋਹ ਤੋਂ) ਆਜ਼ਾਦ ਹੋ ਗਿਆ । ਸਾਧੂ—ਗੁਰੂ । ਸੰਗਿ—ਸੰਗਤਿ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜੋਤੀ—ਪ੍ਰਭੂ ਦੀ ਜੋਤੀ ਵਿਚ । ਜੋਤਿ—ਸੁਰਤਿ, ਜਿੰਦ । ਕਿਲਬਿਖ—ਪਾਪ । ਤਪਤਿ—ਵਿਕਾਰਾਂ ਦੀ ਸੜਨ । ਅਘਾਨਿਆ—ਰੱਜ ਗਏ । ਗਹਿ—ਫੜ ਕੇ । ਭੁਜਾ—ਬਾਂਹ । ਕਰਿ—ਬਣਾ ਕੇ । ਮਾਨਿਆ—ਆਦਰ ਦਿੱਤਾ । ਅੰਕਿ—ਅੰਕ ਵਿਚ, ਗੋਦ ਵਿਚ, ਚਰਨਾਂ ਵਿਚ । ਜਲੇ—ਸੜ ਜਾਂਦੇ ਹਨ । ਧਾਰੀ—ਕੀਤੀ । ਇਕ ਪਲੇ—ਇਕ ਪਲ ਵਿਚ ।੨।

**ਅਰਥ** :—ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਿਆ ਕਰ, (ਉਸ ਦੇ ਦਰ ਤੋਂ) ਸਾਰੇ ਸੁਖ (ਮਿਲ ਜਾਂਦੇ ਹਨ), ਮੈਂ ਤਾਂ ਜੇਹੜੀ ਭੀ ਮੰਗ ਆਪਣੇ ਚਿੱਤ ਵਿਚ (ਉਸ ਪਾਸੋਂ) ਮੰਗੀ ਹੈ, ਉਹ ਮੈਨੂੰ (ਸਦਾ) ਮਿਲ ਗਈ ਹੈ ।੪।

ਛੰਤੁ । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਮਿਲ ਕੇ ਹੁਣ (ਮੇਰਾ) ਮਨ (ਮਾਇਆ ਦੇ ਮੋਹ ਤੋਂ) ਸੁਤੰਤਰ ਹੋ ਗਿਆ ਹੈ । (ਜਿਨ੍ਹਾਂ ਨੇ ਭੀ) ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹਨਾਂ ਦੀ ਜਿੰਦ ਪਰਮਾਤਮਾ ਦੀ ਜੋਤੀ ਵਿਚ ਲੀਨ ਰਹਿੰਦੀ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਿਆਂ ਸਾਰੇ ਪਾਪ ਮਿਟ ਜਾਂਦੇ ਹਨ, (ਵਿਕਾਰਾਂ ਦੀ) ਸੜਨ ਮੁੱਕ ਜਾਂਦੀ ਹੈ, (ਮਨ ਮਾਇਆ ਵਲੋਂ) ਰੱਜ ਜਾਂਦਾ ਹੈ । ਜਿਨ੍ਹਾਂ ਉਤੇ ਪ੍ਰਭੂ ਦਇਆ ਕਰਦਾ ਹੈ, ਜਿਨ੍ਹਾਂ ਦੀ ਬਾਂਹ ਫੜ ਕੇ ਆਪਣੇ ਬਣਾ ਲੈਂਦਾ ਹੈ, ਤੇ, ਆਦਰ ਦੇਂਦਾ ਹੈ, ਜਿਨ੍ਹਾਂ ਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਆਪਣੇ ਨਾਲ ਮਿਲਾ ਲੈਂਦਾ ਹੈ, ਉਹਨਾਂ ਦੇ ਜਨਮ ਮਰਨ ਦੇ ਸਾਰੇ ਦੁੱਖ ਸੜ (ਕੇ ਸੁਆਹ ਹੋ) ਜਾਂਦੇ ਹਨ । ਨਾਨਕ ਬੇਨਤੀ ਕਰਦਾ ਹੈ—(ਹੇ ਭਾਈ ! ਜਿਨ੍ਹਾਂ ਉਤੇ ਪ੍ਰਭੂ) ਮੇਹਰ ਕਰਦਾ ਹੈ, ਉਹਨਾਂ ਨੂੰ ਇਕ ਪਲ ਵਿਚ ਆਪਣੇ ਨਾਲ ਮਿਲਾ ਲੈਂਦਾ ਹੈ ।੪।੨।

**ਜੈਤਸਰੀ ਛੰਤ ਮਃ ੫ ॥ ਪਾਧਾਣੂ ਸੰਸਾਰੁ ਗਾਰਬਿ ਅਟਿਆ ॥ ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ ॥ ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ ॥ ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ ॥ ਪੁਜਿ ਦਿਵਸ ਆਏ ਲਿਖੇ ਮਾਏ ਦੁਖੁ ਧਰਮ ਦੂਤਹ ਡਿਠਿਆ ॥ ਕਿਰਤ ਕਰਮ ਨ ਮਿਟੈ ਨਾਨਕ ਹਰਿ ਨਾਮ ਧਨੁ ਨਹੀ ਖਟਿਆ ॥੧॥ {ਪੰਨਾ ੭੦੫}**

**ਪਦ ਅਰਥ** :—ਪਾਧਾਣੂ—ਪਾਂਧੀ, ਮੁਸਾਫ਼ਿਰ, ਰਾਹੀ । ਗਾਰਬਿ—ਅਹੰਕਾਰ ਨਾਲ । ਅਟਿਆ—ਲਿਬੜਿਆ ਹੋਇਆ । ਰੰਗ ਰਟਿਆ—ਰੰਗ ਵਿਚ ਰੱਤੇ ਹੋਏ । ਲੋਭਿ—ਲੋਭ ਵਿਚ । ਬੂਡੇ—ਡੁੱਬੇ ਹੋਏ । ਮਰਣੁ—ਮੌਤ । ਚੀਤਿ—ਚਿੱਤ ਵਿਚ । ਆਵਏ—ਆਵੈ, ਆਉਂਦਾ । ਬਨਿਤਾ—ਇਸਤ੍ਰੀ । ਬਿਉਹਾਰ—ਵਰਤਣ ਵਿਹਾਰ, ਮੇਲ-ਜੋਲ । ਕਰਤ—ਕਰਦਿਆਂ । ਪੁਜਿ ਆਏ—ਮੁੱਕ ਗਏ । ਦਿਵਸ—ਜ਼ਿੰਦਗੀ ਦੇ ਦਿਨ । ਮਾਏ—ਹੇ ਮਾਂ । ਕਿਰਤ—ਕੀਤੇ ਹੋਏ ।੧।

**ਅਰਥ** :—ਹੇ ਭਾਈ ! ਜਗਤ ਮੁਸਾਫ਼ਿਰ ਹੈ (ਫਿਰ ਭੀ,) ਅਹੰਕਾਰ ਵਿਚ ਲਿਬੜਿਆ ਰਹਿੰਦਾ ਹੈ । ਮਾਇਆ ਦੇ ਕੌਤਕਾਂ ਵਿਚ ਮਸਤ ਜੀਵ ਅਨੇਕਾਂ ਪਾਪ ਕਰਦੇ ਰਹਿੰਦੇ ਹਨ । (ਜੀਵ) ਲੋਭ ਵਿਚ, (ਮਾਇਆ ਦੇ) ਮੋਹ ਵਿਚ, ਅਹੰਕਾਰ ਵਿਚ ਡੁੱਬੇ ਰਹਿੰਦੇ ਹਨ (ਇਹਨਾਂ ਨੂੰ) ਮੌਤ ਯਾਦ ਹੀ ਨਹੀਂ ਆਉਂਦੀ । ਪੁੱਤਰ, ਮਿੱਤਰ, ਇਸਤ੍ਰੀ (ਆਦਿਕ) ਦੇ ਮੇਲ-ਮਿਲਾਪ—ਇਹੀ ਕਰਦਿਆਂ (ਜੀਵਾਂ ਦੀ ਉਮਰ) ਗੁਜ਼ਰਦੀ ਜਾਂਦੀ ਹੈ । ਹੇ ਮਾਂ (ਧੁਰੋਂ) ਲਿਖੇ ਹੋਏ (ਉਮਰ ਦੇ) ਦਿਨ ਜਦੋਂ ਮੁੱਕ ਜਾਂਦੇ ਹਨ, ਤਾਂ ਧਰਮਰਾਜ ਦੇ ਦੂਤਾਂ ਨੂੰ ਵੇਖਿਆਂ ਬੜੀ ਤਕਲੀਫ਼

ਹੁੰਦੀ ਹੈ । ਹੇ ਨਾਨਕ ! (ਮਨੁੱਖ ਇਥੇ) ਪਰਮਾਤਮਾ ਦਾ ਨਾਮ-ਧਨ ਨਹੀਂ ਕਮਾਂਦਾ, (ਹੋਰ ਹੋਰ) ਕੀਤੇ ਹੋਏ ਕਰਮਾਂ (ਦਾ ਲੇਖਾ) ਨਹੀਂ ਮਿਟਦਾ ।੧।

**ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥ ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥ ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ ॥ ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਨਾ ਪਾਵਏ ॥ ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ ॥ ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ ॥੨॥ {ਪੰਨਾ ੭੦੫}**

**ਪਦ ਅਰਥ** :—ਕਰਹਿ—ਕਰਦੇ ਹਨ । ਗਾਵਹੀ—ਗਾਵਹਿ, ਗਾਉਂਦੀ । ਭਰਮਹਿ—ਭਟਕਦੇ ਹਨ । ਅਸੰਖ—ਅਣਗਿਣਤ । ਮਰਿ—ਮਰ ਕੇ, ਆਤਮਕ ਮੌਤ ਸਹੇੜ ਕੇ । ਜਨਮਹਿ—ਜੰਮਦੇ ਹਨ । ਆਵਹੀ—ਆਵਹਿ, (ਜੂਨਾਂ ਵਿਚ) ਆਉਂਦੇ ਹਨ । ਸੈਲ—ਪੱਥਰ । ਤਰਵਰ—ਰੁੱਖ । ਨ ਆਵਏ—ਨ ਆਵੈ, ਨਹੀਂ ਆਉਂਦੀ । ਬੋਵਸਿ—(ਤੂੰ) ਬੀਜੇਂਗਾ । ਭੋਗਹਿ—(ਤੂੰ) ਭੋਗੇਂਗਾ । ਪਾਵਏ—ਪਾਵੈ, ਪਾਂਦਾ ਹੈ । ਹਾਰੰਤ—ਹਾਰਨ ਵਾਲੇ । ਜੂਐ—ਜੂਏ ਵਿਚ । ਭਾਵਹੀ—ਭਾਵਹਿ, ਚੰਗੇ ਲੱਗਦੇ । ਭਰਮਹਿ—ਭਟਕਦੇ ਹਨ । ਭ੍ਰਮਾਏ—ਕੁਰਾਹੇ ਪਾਏ ਹੋਏ । ਨ ਪਾਵਹੀ—ਨ ਪਾਵਹਿ, ਨਹੀਂ ਪਾਂਦੇ ।੨।

**ਅਰਥ** :—ਹੇ ਭਾਈ ! ਜੇਹੜੇ ਮਨੁੱਖ ਹੋਰ ਹੋਰ ਉੱਦਮ ਤਾਂ ਅਨੇਕਾਂ ਹੀ ਕਰਦੇ ਹਨ, ਪਰ ਪਰਮਾਤਮਾ ਦਾ ਨਾਮ ਨਹੀਂ ਜਪਦੇ, ਉਹ ਅਣਗਿਣਤ ਜੂਨਾਂ ਵਿਚ ਭਟਕਦੇ ਫਿਰਦੇ ਹਨ, ਆਤਮਕ ਮੌਤ ਸਹੇੜ ਕੇ (ਮੁੜ ਮੁੜ) ਜੰਮਦੇ ਹਨ (ਮੁੜ ਮੁੜ ਜਗਤ ਵਿਚ) ਆਉਂਦੇ ਹਨ । (ਉਹ ਮਨੁੱਖ) ਪਸ਼ੂ ਪੰਛੀ, ਪੱਥਰ, ਰੁੱਖ (ਆਦਿਕ ਅਨੇਕਾਂ ਜੂਨਾਂ ਵਿਚ ਪੈਂਦੇ ਹਨ, ਜਿਨ੍ਹਾਂ ਦੀ) ਕੋਈ ਗਿਣਤੀ ਹੀ ਨਹੀਂ ਹੋ ਸਕਦੀ । (ਹੇ ਭਾਈ ! ਚੇਤੇ ਰੱਖ, ਜਿਹੋ ਜਿਹਾ) ਤੂੰ ਬੀ ਬੀਜੇਂਗਾ (ਉਹੋ ਜਿਹੇ) ਫਲ ਖਾਏਂਗਾ । (ਹਰੇਕ ਮਨੁੱਖ) ਆਪਣਾ ਕੀਤਾ ਪਾਂਦਾ ਹੈ । ਜੇਹੜੇ ਮਨੁੱਖ ਇਸ ਕੀਮਤੀ ਮਨੁੱਖਾ ਜਨਮ ਨੂੰ ਜੂਏ ਵਿਚ ਹਾਰ ਰਹੇ ਹਨ, ਉਹ ਪਰਮਾਤਮਾ ਨੂੰ ਭੀ ਚੰਗੇ ਨਹੀਂ ਲਗਦੇ । ਨਾਨਕ ਬੇਨਤੀ ਕਰਦਾ ਹੈ ਅਜੇਹੇ ਮਨੁੱਖ (ਮਾਇਆ ਦੀ ਹੱਥੀਂ) ਕੁਰਾਹੇ ਪਏ ਹੋਏ (ਜੂਨਾਂ ਵਿਚ) ਭਟਕਦੇ ਫਿਰਦੇ ਹਨ, (ਜੂਨਾਂ ਦੇ ਗੇੜ ਵਿਚੋਂ) ਇਕ ਛਿਨ ਭਰ ਭੀ ਟਿਕ ਨਹੀਂ ਸਕਦੇ ।੨।

**ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥ ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥ ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ ॥ ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ ॥ ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥ ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ ॥੩॥ {ਪੰਨਾ ੭੦੫}**

**ਪਦ ਅਰਥ** :—ਜੋਬਨੁ—ਜਵਾਨੀ । ਕਰ—{ਬਹੁ-ਵਚਨ} ਦੋਵੇਂ ਹੱਥ । ਕੰਪਹਿ—ਕੰਬਦੇ ਹਨ । ਡੋਲ—ਝੋਲਾ । ਦੀਸੈ—ਦਿੱਸਦਾ । ਈਸ—ਈਸ਼ਵਰ । ਨ ਮਾਨਹਿ—ਨਹੀਂ ਮੰਨਦੇ । ਸਿਰਿ—ਸਿਰ ਉੱਤੇ । ਸੰਗਿ—ਨਾਲ । ਚਾਲਿਆ—ਸਾੜ ਦਿੱਤਾ । ਰੰਗ—ਪਿਆਰ । ਵੂਠਿਆ—ਵੱਸਿਆ । ਕੋਟਿ—ਕ੍ਰੋੜਾਂ {ਕੋਟਿ—ਕ੍ਰੋੜ । ਕੋਟੁ—ਕਿਲ੍ਹਾ । ਕੋਟ—ਕਿਲ੍ਹੇ} । ਬਾਰ—ਦੇਰ । ਝੂਠਿਆ—ਨਾਸਵੰਤ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ ।੩।

**ਅਰਥ** :—ਹੇ ਭਾਈ ! ਆਖ਼ਰ ਜਵਾਨੀ ਬੀਤ ਜਾਂਦੀ ਹੈ, (ਉਸ ਦੀ ਥਾਂ) ਬੁਢੇਪਾ ਮੱਲ ਕੇ ਬਹਿ ਜਾਂਦਾ ਹੈ । ਹੱਥ ਕੰਬਣ ਲੱਗ ਪੈਂਦੇ ਹਨ, ਸਿਰ ਝੋਲਾ ਖਾਣ ਲੱਗ ਪੈਂਦਾ ਹੈ, ਅੱਖਾਂ ਨਾਲ ਕੁਝ ਦਿੱਸਦਾ ਨਹੀਂ । ਅੱਖੀਂ ਕੁਝ ਦਿੱਸਦਾ ਨਹੀਂ, (ਜਿਸ ਮਾਇਆ ਦੀ ਖ਼ਾਤਰ) ਪਰਮਾਤਮਾ ਦੇ ਭਜਨ ਤੋਂ ਵਾਂਜਿਆ ਰਿਹਾ, (ਆਖ਼ਰ ਉਸ)

ਮਾਇਆ ਨੂੰ (ਭੀ ਛੱਡ ਕੇ ਤੁਰ ਪੈਂਦਾ ਹੈ । ਜਿਨ੍ਹਾਂ (ਪੁੱਤਰ ਆਦਿਕ ਸੰਬੰਧੀਆਂ ਦੇ) ਨਾਲ (ਆਪਣਾ) ਮਨ (ਆਪਣਾ) ਸਰੀਰ (ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਰਿਹਾ; (ਬੁਢੇਪੇ ਵੇਲੇ ਉਹ ਭੀ) ਆਖਾ ਨਹੀਂ ਮੰਨਦੇ, ਸਿਰ ਉਤੇ ਸੁਆਹ ਹੀ ਪਾਂਦੇ ਹਨ (ਗੱਲੇ ਗੱਲੇ ਟਕੇ ਵਰਗਾ ਕੋਰਾ ਜਵਾਬ ਦੇਂਦੇ ਹਨ) । (ਮਾਇਆ ਦੇ ਮੋਹ ਵਿਚ ਫਸੇ ਰਹਿਣ ਦੇ ਕਾਰਨ) ਬੇਅੰਤ, ਸਰਬ-ਵਿਆਪਕ ਪਰਮਾਤਮਾ ਦੇ ਪ੍ਰੇਮ ਦੀਆਂ ਗੱਲਾਂ ਇਕ ਛਿਨ ਵਾਸਤੇ ਭੀ ਮਨ ਵਿਚ ਨਾਹ ਵੱਸੀਆਂ । ਨਾਨਕ ਬੇਨਤੀ ਕਰਦਾ ਹੈ—ਇਹ ਨਾਸਵੰਤ (ਸਰੀਰ) ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ਜਿਵੇਂ ਕੂੜਾਂ (ਮਣ) ਕਾਗ਼ਜ਼ (ਪਲ ਵਿਚ ਸੜ ਕੇ ਸੁਆਹ ਹੋ ਜਾਂਦੇ ਹਨ) ।੩।

**ਚਰਨ ਕਮਲ ਸਰਣਾਇ ਨਾਨਕੁ ਆਇਆ ॥ ਦੁਤਰੁ ਭੈ ਸੰਸਾਰੁ ਪ੍ਰਭਿ ਆਪਿ ਤਰਾਇਆ ॥ ਮਿਲਿ ਸਾਧ ਸੰਗੇ ਭਜੇ ਸ੍ਰੀਧਰ ਕਰਿ ਅੰਗੁ ਪ੍ਰਭ ਜੀ ਤਾਰਿਆ ॥ ਹਰਿ ਮਾਨਿ ਲੀਏ ਨਾਮ ਦੀਏ ਅਵਰੁ ਕਛੁ ਨ ਬੀਚਾਰਿਆ ॥ ਗੁਣ ਨਿਧਾਨ ਅਪਾਰ ਠਾਕੁਰ ਮਨਿ ਲੋੜੀਦਾ ਪਾਇਆ ॥ ਬਿਨਵੰਤਿ ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ ॥੪॥੨॥੩॥ {ਪੰਨਾ ੭੦੫}**

**ਪਦ ਅਰਥ** :—ਚਰਨ ਕਮਲ—ਕੌਲ-ਫੁੱਲਾਂ ਵਰਗੇ ਸੋਹਣੇ ਕੋਮਲ ਚਰਨ । ਦੁਤਰੁ—{ਦੁ-ਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਪ੍ਰਭਿ—ਪ੍ਰਭੂ ਨੇ । ਮਿਲਿ—ਮਿਲ ਕੇ । ਸੰਗੇ—ਸੰਗਿ, ਸੰਗਤਿ ਵਿਚ । ਸ੍ਰੀਧਰ—ਲੱਛਮੀ ਦਾ ਪਤੀ, ਪਰਮਾਤਮਾ । ਕਰਿ—ਕਰ ਕੇ । ਅੰਗੁ—ਪੱਖ । ਮਾਨਿ ਲੀਏ—ਆਦਰ ਦਿੱਤਾ । ਅਵਰੁ ਕਛੁ—ਕੁਝ ਹੋਰ । ਨਿਧਾਨ—ਖ਼ਜ਼ਾਨਾ । ਮਨਿ—ਮਨ ਵਿਚ । ਲੋੜੀਦਾ—ਜਿਸ ਨੂੰ ਮਿਲਣ ਦੀ ਤਾਂਘ ਰੱਖੀ ਹੋਈ ਸੀ । ਤ੍ਰਿਪਤੇ—ਰੱਜੇ ਰਹਿੰਦੇ ਹਨ ।੪।

**ਅਰਥ** :—ਹੇ ਭਾਈ ! ਨਾਨਕ (ਤਾਂ ਪ੍ਰਭੂ ਦੇ) ਕੋਮਲ ਚਰਨਾਂ ਦੀ ਸਰਨ ਆ ਪਿਆ ਹੈ । ਇਹ ਸੰਸਾਰ (-ਸਮੁੰਦਰ) ਅਨੇਕਾਂ ਡਰਾਂ ਨਾਲ ਭਰਪੂਰ ਹੈ, ਇਸ ਤੋਂ ਪਾਰ ਲੰਘਣਾ ਔਖਾ ਹੈ, (ਜੇਹੜੇ ਭੀ ਮਨੁੱਖ ਪ੍ਰਭੂ ਦੀ ਸਰਨ ਆ ਪਏ ਉਹਨਾਂ ਨੂੰ ਸਦਾ ਹੀ) ਪ੍ਰਭੂ ਨੇ ਆਪ (ਇਸ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਿਆ । ਪ੍ਰਭੂ ਨੇ ਸਦਾ ਉਹਨਾਂ ਨੂੰ ਆਦਰ-ਮਾਣ ਦਿੱਤਾ, ਆਪਣੇ ਨਾਮ ਦੀ ਦਾਤਿ ਦਿੱਤੀ ਉਹਨਾਂ ਦੇ ਕਿਸੇ ਹੋਰ (ਗੁਣ ਔਗੁਣ ਦੀ) ਵਿਚਾਰ ਨਾਹ ਕੀਤੀ ।

ਨਾਨਕ ਬੇਨਤੀ ਕਰਦਾ ਹੈ—ਜਿਨ੍ਹਾਂ ਮਨੁੱਖਾਂ ਨੇ (ਆਤਮਕ ਜੀਵਨ ਜ਼ਿੰਦਾ ਰੱਖਣ ਲਈ) ਪਰਮਾਤਮਾ ਦਾ ਨਾਮ-ਭੋਜਨ ਖਾਧਾ, ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ) ਸਦਾ ਲਈ ਰੱਜ ਗਏ ਉਹਨਾਂ ਨੇ ਉਸ ਗੁਣਾਂ ਦੇ ਖ਼ਜ਼ਾਨੇ ਬੇਅੰਤ ਮਾਲਕ-ਪ੍ਰਭੂ ਨੂੰ ਆਪਣੇ ਮਨ ਵਿਚ ਲੱਭ ਲਿਆ, ਜਿਸ ਨੂੰ ਮਿਲਣ ਦੀ ਉਹਨਾਂ ਤਾਂਘ ਰੱਖੀ ਹੋਈ ਸੀ ।੪।੨।੩।

### ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ

**ੴ ਸਤਿਗੁਰ ਪ੍ਰਸਾਦਿ ॥ ਸਲੋਕ ॥ ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥ ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ ॥੧॥ ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥ ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥ {ਪੰਨਾ ੭੦੫-੭੦੬}**

**ਪਦ ਅਰਥ** :—ਆਦਿ—ਜਗਤ ਦੇ ਸ਼ੁਰੂ ਤੋਂ । ਪੂਰਨ—ਸਭ ਥਾਂ ਮੌਜੂਦ । ਮਧਿ—ਵਿਚਕਾਰਲੇ ਸਮੇ । ਅੰਤਿ—ਜਗਤ ਦੇ ਮੁੱਕ ਜਾਣ ਤੇ । ਸਰਬਤ੍ਰ ਰਮਣੰ—ਹਰ ਥਾਂ ਵਿਆਪਕ ਪ੍ਰਭੂ ਨੂੰ । ਅਘ—ਪਾਪ । ਜਗਦੀਸੁਰਹ—(ਜਗਤ+ਈਸੁਰ) ਜਗਤ ਦਾ ਮਾਲਕ ।੧।

ਪੇਖਨ—ਵੇਖਣ ਵਾਲਾ । ਦ੍ਰਿੜੀਐ—ਪੱਕੀ ਤਰ੍ਹਾਂ ਟਿਕਾ ਰੱਖੀਏ । ਸਾਚੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ । ਪੂਰਿ ਰਹਿਓ—ਮੌਜੂਦ ਹੈ । ਸਰਬਤ੍ਰ ਮੈ—ਹਰ ਥਾਂ ਵਿਆਪਕ । ਹਰਿ ਰੰਗਿ—ਹਰੀ ਦੇ ਪਿਆਰ ਵਿਚ । ਰਾਚੁ—ਇਕ ਇਕ ਹੋ ਜਾ, ਲੀਨ ਹੋ ਜਾ ।੨।

**ਅਰਥ** :—ਸੰਤ ਜਨ ਉਸ ਸਰਬ-ਵਿਆਪਕ ਪਰਮੇਸਰ ਨੂੰ ਸਿਮਰਦੇ ਹਨ ਜੋ ਜਗਤ ਦੇ ਸ਼ੁਰੂ ਤੋਂ ਹਰ ਥਾਂ ਮੌਜੂਦ ਹੈ, ਹੁਣ ਭੀ ਸਰਬ-ਵਿਆਪਕ ਹੈ ਤੇ ਅਖ਼ੀਰ ਵਿਚ ਭੀ ਹਰ ਥਾਂ ਹਾਜ਼ਰ ਨਾਜ਼ਰ ਰਹੇਗਾ । ਹੇ ਨਾਨਕ ! ਉਹ ਜਗਤ ਦਾ ਮਾਲਕ ਪ੍ਰਭੂ ਸਭ ਪਾਪਾਂ ਦੇ ਨਾਸ ਕਰਨ ਵਾਲਾ ਹੈ ।੧।

ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਮਨ ਵਿਚ ਚੰਗੀ ਤਰ੍ਹਾਂ ਧਾਰਨ ਕਰਨਾ ਚਾਹੀਦਾ ਹੈ ਜੋ (ਹਰ ਥਾਂ) ਆਪ ਹੀ ਵੇਖਣ ਵਾਲਾ ਹੈ, ਆਪ ਹੀ ਸੁਣਨ ਵਾਲਾ ਹੈ ਤੇ ਆਪ ਹੀ ਸੁਣਾਉਣ ਵਾਲਾ ਹੈ । ਹੇ ਨਾਨਕ ! ਉਸ ਹਰੀ ਦੀ ਪਿਆਰੀ ਯਾਦ ਵਿਚ ਲੀਨ ਹੋ ਜਾ ਜੋ ਸਭ ਥਾਈਂ ਮੌਜੂਦ ਹੈ ।੨।

**ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥ ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥ ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥ ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥ {ਪੰਨਾ ੭੦੬}**

**ਪਦ ਅਰਥ** :—ਨਿਰੰਜਨੁ—ਨਿਰ-ਅੰਜਨੁ {ਅੰਜਨੁ—ਕਾਲਖ, ਮਾਇਆ} ਮਾਇਆ ਤੋਂ ਨਿਰਲੇਪ । ਕਰਣ—ਰਚਿਆ ਹੋਇਆ ਜਗਤ । ਕਰਣ ਕਾਰਣ—ਸਾਰੇ ਜਗਤ ਦਾ ਮੂਲ । ਖਿਨੁ—ਪਲ, ਰਤਾ ਕੁ ਸਮਾ । ਥਾਪਿ—ਪੈਦਾ ਕਰ ਕੇ । ਉਥਾਪਦਾ—ਨਾਸ ਕਰ ਦੇਂਦਾ ਹੈ । ਖੰਡ—ਧਰਤੀ ਦੇ ਟੋਟੇ, ਵੱਡੇ ਵੱਡੇ ਦੇਸ । ਬ੍ਰਹਮੰਡ—ਸਾਰਾ ਜਗਤ । ਦੀਪ—ਜਜ਼ੀਰੇ । ਲੋਈ—ਜਗਤ, ਲੋਕ । ਨਿਰਮਲ—ਪਵਿਤ੍ਰ । ਸੁ—ਸੋ, ਉਹੀ ।

**ਅਰਥ** :—ਜੋ ਪ੍ਰਭੂ ਮਾਇਆ ਤੋਂ ਨਿਰਲੇਪ ਹੈ ਸਿਰਫ਼ ਉਸ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਉਹੀ ਸਭ ਦੇ ਅੰਦਰ ਮੌਜੂਦ ਹੈ । ਉਹ ਪ੍ਰਭੂ ਸਾਰੇ ਜਗਤ ਦਾ ਮੂਲ ਹੈ, ਸਭ ਕਿਸਮ ਦੀ ਤਾਕਤ ਵਾਲਾ ਹੈ, (ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ ਉਹ ਪ੍ਰਭੂ ਕਰਦਾ ਹੈ । ਇਕ ਪਲਕ ਵਿਚ (ਜੀਵਾਂ ਨੂੰ) ਪੈਦਾ ਕਰ ਕੇ ਨਾਸ ਕਰ ਦੇਂਦਾ ਹੈ, ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਹੈ । ਸਭ ਦੇਸਾਂ ਵਿਚ, ਸਾਰੇ ਬ੍ਰਹਮੰਡ ਵਿਚ, ਹੇਠਲੀ ਧਰਤੀ, ਜਜ਼ੀਰਿਆਂ ਵਿਚ, ਸਾਰੇ ਹੀ ਜਗਤ ਵਿਚ ਉਹ ਪ੍ਰਭੂ ਵਿਆਪਕ ਹੈ ।

ਜਿਸ ਮਨੁੱਖ ਨੂੰ (ਇਹ) ਸਮਝ ਆਪ ਪ੍ਰਭੂ ਦੇਂਦਾ ਹੈ, ਉਸ ਨੂੰ ਸਮਝ ਪੈਂਦੀ ਹੈ ਤੇ ਉਹ ਮਨੁੱਖ ਪਵਿਤ੍ਰ ਹੋ ਜਾਂਦਾ ਹੈ ।੧।

**ਸਲੋਕ ॥ ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥ ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥੧॥ ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥ ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥ {ਪੰਨਾ ੭੦੬}**

**ਪਦ ਅਰਥ** :—ਜੀਅ ਰਚਨਾ—ਜੀਵਾਂ ਦੀ ਬਨਾਵਟ । ਰਚੰਤਿ—ਬਣਾਉਂਦਾ ਹੈ । ਅਸਥਾਪਨੰ—ਟਿਕਾਉਂਦਾ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ ਨਾਲ । ਮਹਾ ਅਗਨਿ—(ਮਾਂ ਦੇ ਪੇਟ ਦੀ) ਵੱਡੀ ਅੱਗ ।੧।

ਤਲੈ—ਹੇਠਾਂ ਨੂੰ । ਕੁਹਥੜੈ ਥਾਇ—ਔਖੇ ਥਾਂ ਵਿਚ । ਧਣੀ—ਮਾਲਕ ਪ੍ਰਭੂ । ਉਧਰਹਿ—ਬਚਦਾ ਹੈਂ । ਜਿਸ ਦੈ ਨਾਇ—ਜਿਸ ਪ੍ਰਭੂ ਦੇ ਨਾਮ ਦੀ ਰਾਹੀਂ ।੨।

**ਅਰਥ** :—ਜੋ ਪਰਮਾਤਮਾ ਜੀਵਾਂ ਦੀ ਬਣਤਰ ਬਣਾਉਂਦਾ ਹੈ ਤੇ ਉਹਨਾਂ ਨੂੰ ਮਾਂ ਦੇ ਪੇਟ ਵਿਚ ਥਾਂ ਦੇਂਦਾ ਹੈ, ਹੇ ਨਾਨਕ ! ਜੀਵ ਉਸ ਨੂੰ ਹਰੇਕ ਸਾਹ ਦੇ ਨਾਲ ਨਾਲ ਯਾਦ ਕਰਦੇ ਰਹਿੰਦੇ ਹਨ ਤੇ (ਮਾਂ ਦੇ ਪੇਟ ਦੀ) ਵੱਡੀ (ਭਿਆਨਕ) ਅੱਗ ਉਹਨਾਂ ਦਾ ਨਾਸ ਨਹੀਂ ਕਰ ਸਕਦੀ ।੧।

ਹੇ ਨਾਨਕ ! (ਆਖ—ਹੇ ਭਾਈ !) ਜਦੋਂ ਤੇਰਾ ਮੂੰਹ ਹੇਠਾਂ ਨੂੰ ਸੀ, ਪੈਰ ਉਤਾਂਹ ਨੂੰ ਸਨ, ਬੜੇ ਔਖੇ ਥਾਂ ਤੂੰ ਵੱਸਦਾ ਸੈਂ ਤਦੋਂ ਜਿਸ ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਤੂੰ ਬਚਿਆ ਰਿਹਾ, ਹੁਣ ਉਸ ਮਾਲਕ ਨੂੰ ਤੂੰ ਕਿਉਂ ਭੁਲਾ ਦਿੱਤਾ ? ।੨।

**ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥ ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥ ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ ॥ ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥ ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥੨॥ {ਪੰਨਾ ੭੦੬}**

**ਪਦ ਅਰਥ** :—ਰਕਤੁ—ਰੱਤ, ਲਹੂ {ਇਸ ਲਫ਼ਜ਼ ਦੇ ਅਖ਼ੀਰ ਤੇ ਸਦਾ ( ੁ ) ਆਉਂਦਾ ਹੈ, ਸ਼ਕਲ ਤੋਂ ਪੁਲਿੰਗ ਜਾਪਦਾ ਹੈ, ਪਰ ਹੈ ਇਸਤ੍ਰੀ ਲਿੰਗ, ਦੇਖੋ 'ਗੁਰਬਾਣੀ ਵਿਆਕਰਣ'} । ਬਿੰਦੁ—ਵੀਰਜ । ਨਿੰਮਿਆ—ਉੱਗਿਆ । ਉਦਰ—ਪੇਟ । ਮਝਾਰਿ—ਵਿਚ । ਉਰਧ—ਉਲਟਾ, ਪੁੱਠਾ । ਕੁਚੀਲ—ਗੰਦਾ । ਬਿਕਲੁ—ਡਰਾਉਣਾ । ਨਰਕਿ—ਨਰਕ ਵਿਚ । ਗੁਬਾਰਿ ਨਰਕਿ—ਹਨੇਰੇ ਨਰਕ ਵਿਚ । ਮਨਿ—ਮਨ ਵਿਚ । ਤਨਿ—ਤਨ ਵਿਚ । ਉਰ—ਹਿਰਦਾ । ਬਿਖਮ—ਔਖਾ । ਥਾਨਹੁ—ਥਾਂ ਤੋਂ ।

**ਅਰਥ** :—(ਹੇ ਜੀਵ !) (ਮਾਂ ਦੀ) ਰੱਤ ਤੇ (ਪਿਉ ਦੇ) ਵੀਰਜ ਤੋਂ (ਮਾਂ ਦੇ) ਪੇਟ ਦੀ ਅੱਗ ਵਿਚ ਤੂੰ ਉੱਗਿਆ । ਤੇਰਾ ਮੂੰਹ ਹੇਠਾਂ ਨੂੰ ਸੀ, ਗੰਦਾ ਤੇ ਡਰਾਉਣਾ ਸੈਂ, (ਮਾਨੋ) ਇਕ ਹਨੇਰੇ ਘੋਰ ਨਰਕ ਵਿਚ ਪਿਆ ਹੋਇਆ ਸੈਂ । ਜਿਸ ਪ੍ਰਭੂ ਨੂੰ ਸਿਮਰ ਕੇ ਤੂੰ ਨਹੀਂ ਸੈਂ ਸੜਦਾ—ਉਸ ਨੂੰ (ਹੁਣ ਭੀ) ਮਨੋਂ ਤਨੋਂ ਹਿਰਦੇ ਵਿਚ ਯਾਦ ਕਰ । ਜਿਸ ਪ੍ਰਭੂ ਨੇ ਤੈਨੂੰ ਔਖੇ ਥਾਂ ਤੋਂ ਬਚਾਇਆ, ਉਸ ਨੂੰ ਰਤਾ ਭੀ ਨਾਹ ਭੁਲਾ ।

ਪ੍ਰਭੂ ਨੂੰ ਭੁਲਾਇਆਂ ਕਦੇ ਸੁਖ ਨਹੀਂ ਹੁੰਦਾ, (ਜੇ ਭੁਲਾਇੰਗਾ ਤਾਂ) ਮਨੁੱਖਾ ਜਨਮ (ਦੀ ਬਾਜ਼ੀ) ਹਾਰ ਕੇ ਜਾਵੇਂਗਾ ।੨।

**ਸਲੋਕ ॥ ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥ ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥੧॥ ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ ॥ ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥੨॥ {ਪੰਨਾ ੭੦੬}**

**ਪਦ ਅਰਥ** :—ਮਨ ਇਛਾ—ਮਨ ਦੀ ਚਿਤਵਨੀ ਅਨੁਸਾਰ । ਦਾਨ ਕਰਣੰ—ਦਾਨ ਦੇਂਦਾ ਹੈ । ਸਰਬਤ੍ਰ—ਹਰ ਥਾਂ । ਕਲਿ—ਝਗੜੇ ।੧।

ਹਭਿ—ਸਭਿ, ਸਾਰੇ । ਮਾਣਹਿ—ਤੂੰ ਮਾਣਦਾ ਹੈਂ । ਜਿਸੁ ਸੰਗਿ—ਜਿਸ ਦੀ ਬਰਕਤਿ ਨਾਲ । ਤੈ ਸਿਉ—ਉਸ ਨਾਲ । ਬਿੰਦ—ਰਤਾ ਕੁ ਸਮਾ ਭੀ । ਨ ਵਿਸਰਉ—ਭੁੱਲ ਨਾਹ ਜਾਏ {ਵਿਸਰਉ—ਹੁਕਮੀ ਭਵਿੱਖਤ, ਅੰਨ ਪੁਰਖ, ਇਕ-ਵਚਨ} । ਜਿਨਿ—ਜਿਸ ਪ੍ਰਭੂ ਨੇ । ਸੁੰਦਰੁ ਦੇਹੁ—ਸੋਹਣਾ ਜਿਸਮ । {ਲਫ਼ਜ਼ 'ਦੇਹੁ' ਪੁਲਿੰਗ ਵਿਚ ਵਰਤਿਆ ਗਿਆ ਹੈ} ।

**ਅਰਥ** :—ਹੇ ਨਾਨਕ ! ਜੋ ਪ੍ਰਭੂ ਅਸਾਨੂੰ ਮਨ-ਮੰਨੀਆਂ ਦਾਤਾਂ ਦੇਂਦਾ ਹੈ ਜੋ ਸਭ ਥਾਂ (ਸਭ ਜੀਵਾਂ ਦੀਆਂ) ਆਸਾਂ ਪੂਰੀਆਂ ਕਰਦਾ ਹੈ, ਜੋ ਅਸਾਡੇ ਝਗੜੇ ਤੇ ਕਲੇਸ਼ ਨਾਸ ਕਰਨ ਵਾਲਾ ਹੈ ਉਸ ਨੂੰ ਯਾਦ ਕਰ, ਉਹ ਤੈਥੋਂ ਦੂਰ ਨਹੀਂ ਹੈ ।੧।

ਹੇ ਨਾਨਕ ! ਜਿਸ ਪ੍ਰਭੂ ਦੀ ਬਰਕਤਿ ਨਾਲ ਤੂੰ ਸਾਰੀਆਂ ਮੌਜਾਂ ਮਾਣਦਾ ਹੈਂ, ਉਸ ਨਾਲ ਪ੍ਰੀਤ ਜੋੜ । ਜਿਸ ਪ੍ਰਭੂ ਨੇ ਤੇਰਾ ਸੋਹਣਾ ਸਰੀਰ ਬਣਾਇਆ ਹੈ, ਰੱਬ ਕਰ ਕੇ ਉਹ ਤੈਨੂੰ ਕਦੇ ਭੀ ਨਾਹ ਭੁੱਲੇ ।੨।

**ਪਉੜੀ ॥ ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥ ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ ॥ ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥ ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ ॥ ਸਾਧ ਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ ॥੩॥ {ਪੰਨਾ ੭੦੬}**

**ਪਦ ਅਰਥ** :—ਜੀਉ—ਜਿੰਦ । ਰਸੁ—ਸੁਆਦਲੇ ਪਦਾਰਥ । ਗ੍ਰਿਹ—ਘਰ । ਮੰਦਰ—ਸੋਹਣੇ ਮਕਾਨ । ਅਸੁ—ਘੋੜੇ {ਸੰਸਕ੍ਰਿਤ ਲਫ਼ਜ਼ 'ਅਸ੍ਵ' ਹੈ, ਬਹੁ-ਵਚਨ ਵਿਚ ਭੀ 'ਅਸੁ' ਹੀ ਹੈ} । ਸੰਜੋਗ—ਭਾਗ । ਸੁਤ—ਪੁੱਤਰ । ਬਨਿਤਾ—ਇਸਤ੍ਰੀ । ਸਾਜਨ—ਮਿੱਤਰ । ਦੇਵਨ ਜੋਗ—ਜੋ ਦੇਣ ਨੂੰ ਸਮਰੱਥ ਹੈ । ਹਰਿਆ—ਖਿੜਿਆ ਹੋਇਆ । ਵਿਜੋਗ—ਵਿਛੋੜੇ ਦੇ ਦੁੱਖ । ਰਮਹੁ—ਯਾਦ ਰੱਖੋ ।

**ਅਰਥ** :—(ਪ੍ਰਭੂ ਨੇ ਤੈਨੂੰ) ਜਿੰਦ ਪ੍ਰਾਣ ਸਰੀਰ ਤੇ ਧਨ ਦਿੱਤਾ ਤੇ ਸੁਆਦਲੇ ਪਦਾਰਥ ਭੋਗਣ ਨੂੰ ਦਿੱਤੇ । ਤੇਰੇ ਚੰਗੇ ਭਾਗ ਬਣਾ ਕੇ, ਤੈਨੂੰ ਉਸ ਨੇ ਘਰ ਸੋਹਣੇ ਮਕਾਨ, ਰਥ ਤੇ ਘੋੜੇ ਦਿੱਤੇ । ਸਭ ਕੁਝ ਦੇਣ-ਜੋਗੇ ਪ੍ਰਭੂ ਨੇ ਤੈਨੂੰ ਪੁੱਤਰ, ਵਹੁਟੀ ਮਿੱਤ੍ਰ ਤੇ ਨੌਕਰ ਦਿੱਤੇ ।

ਉਸ ਪ੍ਰਭੂ ਨੂੰ ਸਿਮਰਿਆਂ ਮਨ ਤਨ ਖਿੜਿਆ ਰਹਿੰਦਾ ਹੈ, ਸਾਰੇ ਦੁੱਖ ਮਿਟ ਜਾਂਦੇ ਹਨ । (ਹੇ ਭਾਈ !) ਸਤਸੰਗ ਵਿਚ ਉਸ ਹਰੀ ਦੇ ਗੁਣ ਚੇਤੇ ਕਰਿਆ ਕਰੋ, ਸਾਰੇ ਰੋਗ (ਉਸ ਨੂੰ ਸਿਮਰਿਆਂ) ਨਾਸ ਹੋ ਜਾਂਦੇ ਹਨ ।੩।

**ਸਲੋਕ ॥ ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥ ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥੧॥ ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ ॥ ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ ॥੨॥ {ਪੰਨਾ ੭੦੬}**

**ਪਦ ਅਰਥ** :—ਜਤਨ—ਕੋਸ਼ਿਸ਼ਾਂ । ਅਨੇਕ ਉਦਮਹ—ਕਈ ਆਹਰ । ਭਗਤਿ ਭਾਵ ਹੀਣੰ—ਬੰਦਗੀ ਦੀ ਤਾਂਘ ਤੋਂ ਸੱਖਣੇ । ਪ੍ਰੇਤਤਹ—ਜਿੰਨ ਭੂਤ ।੧।

ਤੁਟੜੀਆ—ਟੁੱਟ ਗਈ । ਸਾ—ਉਹ । ਬਿਅੰਨ ਸਿਉ—ਕਿਸੇ ਹੋਰ ਨਾਲ । ਸਚੀ—ਸਦਾ ਕਾਇਮ ਰਹਿਣ ਵਾਲੀ । ਰੀਤਿ—ਮਰਯਾਦਾ । ਸੇਤੀ—ਨਾਲ । ਰਤਿਆ—ਜੇ ਰੱਤੇ ਰਹੀਏ ।੨।

**ਅਰਥ** :—ਮਨੁੱਖ ਆਪਣੇ ਟੱਬਰ ਵਾਸਤੇ ਕਈ ਕੋਸ਼ਿਸ਼ਾਂ ਕਰਦੇ ਹਨ, ਮਾਇਆ ਦੀ ਖ਼ਾਤਰ ਅਨੇਕਾਂ ਆਹਰ ਕਰਦੇ ਹਨ, ਪਰ ਪ੍ਰਭੂ ਦੀ ਭਗਤੀ ਦੀ ਤਾਂਘ ਤੋਂ ਸੱਖਣੇ ਰਹਿੰਦੇ ਹਨ, ਤੇ ਹੇ ਨਾਨਕ ! ਜੋ ਜੀਵ ਪ੍ਰਭੂ ਨੂੰ ਵਿਸਾਰਦੇ ਹਨ ਉਹ (ਮਾਨੋ) ਜਿੰਨ ਭੂਤ ਹਨ ।੧।

ਜੇਹੜੀ ਪ੍ਰੀਤਿ (ਪ੍ਰਭੂ ਤੋਂ ਬਿਨਾ) ਕਿਸੇ ਹੋਰ ਨਾਲ ਲਾਈਦੀ ਹੈ, ਉਹ ਆਖ਼ਰ ਟੁੱਟ ਜਾਂਦੀ ਹੈ । ਪਰ, ਹੇ ਨਾਨਕ ! ਜੇ ਸਾਈਂ ਪ੍ਰਭੂ ਨਾਲ ਰੱਤੇ ਰਹੀਏ, ਤਾਂ ਇਹੋ ਜਿਹੀ ਜੀਵਨ-ਜੁਗਤਿ ਸਦਾ ਕਾਇਮ ਰਹਿੰਦੀ ਹੈ ।੨।

**ਪਉੜੀ ॥ ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥ ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥ ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥ ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥ ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥ {ਪੰਨਾ ੭੦੬}**

**ਪਦ ਅਰਥ** :—ਜਿਸੁ ਬਿਸਰਤ—ਜਿਸ ਜਿੰਦ ਦੇ ਵਿਛੋੜੇ ਨਾਲ । ਭਸਮ—ਸੁਆਹ । ਪ੍ਰੇਤੁ—ਅਪਵਿਤ੍ਰ ਹਸਤੀ । ਸਭਿ—ਸਾਰੇ ਲੋਕ । ਸੋਈ ਹੇਤੁ—ਇਤਨਾ ਪਿਆਰ । ਅਨਰਥ—ਮੰਦੇ ਕੰਮ । ਦਰਬੁ—ਧਨ । ਸੰਚਿਆ—ਇਕੱਠਾ ਕੀਤਾ । ਕਰਿ—ਕਰ ਕੇ । ਕੇਤੁ ਕਾਰਜਿ—(ਉਸ ਜਿੰਦ ਦੇ) ਕਿਸ ਕੰਮ ? ਲੁਣੈ—ਵੱਢਦਾ ਹੈ । ਇਹੁ—ਇਹ ਸਰੀਰ । ਕਰਮ ਖੇਤੁ—ਕਰਮਾਂ ਦਾ ਖੇਤ । ਅਕਿਰਤਘਣਾ—(ਕ੍ਰਿਤਘਨ) ਕੀਤੇ ਨੂੰ ਭੁਲਾਉਣ ਵਾਲਾ ।

**ਅਰਥ** :—ਜਿਸ ਜਿੰਦ ਦੇ ਵਿਛੁੜਨ ਨਾਲ (ਮਨੁੱਖ ਦਾ) ਸਰੀਰ ਸੁਆਹ ਹੋ ਜਾਂਦਾ ਹੈ, ਸਾਰੇ ਲੋਕ (ਉਸ ਸਰੀਰ) ਨੂੰ ਅਪਵਿੱਤ੍ਰ ਆਖਣ ਲੱਗ ਪੈਂਦੇ ਹਨ; ਜਿਨ੍ਹਾਂ ਸਨਬੰਧੀਆਂ ਨਾਲ ਇਤਨਾ ਪਿਆਰ ਹੁੰਦਾ ਹੈ, ਉਹ ਇਕ ਪਲਕ ਲਈ ਭੀ ਘਰ ਵਿਚ ਰਹਿਣ ਨਹੀਂ ਦੇਂਦੇ । ਪਾਪ ਕਰ ਕਰ ਕੇ ਧਨ ਇਕੱਠਾ ਕਰਦਾ ਰਿਹਾ, ਪਰ ਉਸ ਜਿੰਦ ਦੇ ਕਿਸੇ ਕੰਮ ਨਾਹ ਆਇਆ ।

ਇਹ ਸਰੀਰ (ਕੀਤੇ) ਕਰਮਾਂ ਦੀ (ਮਾਨੋ) ਪੈਲੀ ਹੈ (ਇਸ ਵਿਚ) ਜਿਹੋ ਜਿਹਾ (ਕਰਮ-ਰੂਪ ਬੀਜ ਕੋਈ) ਬੀਜਦਾ ਹੈ ਉਹੀ ਵੱਢਦਾ ਹੈ । ਜੋ ਮਨੁੱਖ (ਪ੍ਰਭੂ ਦੇ) ਕੀਤੇ (ਉਪਕਾਰਾਂ) ਨੂੰ ਭੁਲਾਉਂਦੇ ਹਨ ਉਹ ਉਸ ਨੂੰ ਵਿਸਾਰ ਦੇਂਦੇ ਹਨ (ਆਖ਼ਰ) ਜੂਨਾਂ ਵਿਚ ਭਟਕਦੇ ਹਨ ।੪।

**ਸਲੋਕ ॥ ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥ ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥੧॥ ਈਧਣੁ ਕੀਤੋ ਮੂ ਘਣਾ ਭੋਰੀ ਦਿਤੀਮੁ ਭਾਹਿ ॥ ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥੨॥ {ਪੰਨਾ ੭੦੬}**

**ਪਦ ਅਰਥ** :—ਕੋਟਿ—ਕ੍ਰੋੜਾਂ । ਅਨਿਕ—ਅਨੇਕਾਂ । ਸੋਧਨ—ਸੁੱਚ ਰੱਖਣ ਵਾਲੇ ਸਾਧਨ । ਰਸਨਾ—ਜੀਭ (ਨਾਲ) । ਸਰਬ—ਸਾਰੇ । ਬਿਮੁਚਤੇ—ਬਿਮੁੱਚਤੇ, ਨਾਸ ਹੋ ਜਾਂਦੇ ਹਨ ।੧।

ਈਧਣੁ—ਬਾਲਣ । ਮੂ—ਮੈਂ । ਘਣਾ—ਬਹੁਤ ਸਾਰਾ । ਭੋਰੀ—ਰਤਾ ਕੁ । ਦਿਤੀਮੁ—ਮੂ ਦਿੱਤੀ, ਮੈਂ ਦਿੱਤੀ । ਭਾਹਿ—ਅੱਗ । ਮਨਿ—ਮਨ ਵਿਚ । ਹਭੇ—ਸਾਰੇ ਹੀ । ਡੁਖੜੇ—ਕੋਝੇ ਦੁੱਖ । ਉਲਾਹਿ—ਦੂਰ ਹੋ ਜਾਂਦੇ ਹਨ ।੨।

**ਅਰਥ** :—ਹੇ ਨਾਨਕ ! ਜੋ ਮਨੁੱਖ ਜੀਭ ਨਾਲ ਪ੍ਰਭੂ ਦਾ ਨਾਮ ਉਚਾਰਦੇ ਹਨ, ਉਨ੍ਹਾਂ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਸੋ, ਉਹਨਾਂ ਨੇ (ਮਾਨੋ) ਕ੍ਰੋੜਾਂ (ਰੁਪਏ) ਦਾਨ ਕਰ ਲਏ, ਕ੍ਰੋੜਾਂ ਵਾਰੀ ਤੀਰਥ-ਇਸ਼ਨਾਨ ਕਰ ਲਏ ਹਨ ਤੇ ਅਨੇਕਾਂ ਹੀ ਸੁੱਚ ਤੇ ਪਵਿਤ੍ਰਤਾ ਦੇ ਸਾਧਨ ਕਰ ਲਏ ਹਨ ।੧।

ਮੈਂ ਬਹੁਤ ਸਾਰਾ ਬਾਲਣ ਇਕੱਠਾ ਕੀਤਾ ਤੇ ਉਸ ਨੂੰ ਰਤਾ ਕੁ ਅੱਗ ਲਾ ਦਿੱਤੀ (ਉਹ ਸਾਰਾ ਹੀ ਬਾਲਣ ਸੜ ਕੇ ਸੁਆਹ ਹੋ ਗਿਆ, ਇਸੇ ਤਰ੍ਹਾਂ) ਹੇ ਨਾਨਕ ! ਜੇ ਮਨ ਵਿਚ ਸੱਚਾ ਸਾਂਈ ਵੱਸ ਪਏ ਤਾਂ ਸਾਰੇ ਕੋਝੇ ਦੁੱਖ ਲਹਿ ਜਾਂਦੇ ਹਨ ।੨।

**ਪਉੜੀ ॥ ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥ ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥ ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥ ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ ॥੫॥ {ਪੰਨਾ ੭੦੭}**

**ਪਦ ਅਰਥ** :—ਕੋਟਿ—ਕ੍ਰੋੜ । ਅਘ—ਪਾਪ । ਪਾਈਅਹਿ—ਪਾਈਦੇ ਹਨ । ਮਨ ਚਿੰਦੇ—ਮਨ-ਇੱਛਤ, ਮਨ ਦੇ ਚਿਤਵੇ ਹੋਏ । ਕਟੀਅਹਿ—ਕੱਟੇ ਜਾਂਦੇ ਹਨ । ਨਿਹਚਲ—ਅਟੱਲ । ਪੂਰਬਿ—ਮੁੱਢ ਤੋਂ । ਸਮਾਉ—ਸਮਾਈ ।

**ਅਰਥ** :—ਪ੍ਰਭੂ ਦਾ ਨਾਮ ਸਿਮਰਿਆਂ ਕ੍ਰੋੜਾਂ ਪਾਪ ਸਾਰੇ ਦੇ ਸਾਰੇ ਨਾਸ ਹੋ ਜਾਂਦੇ ਹਨ । ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਮਨ-ਇੱਛਤ ਫਲ ਪਾਈਦੇ ਹਨ, ਜੰਮਣ ਤੋਂ ਮਰਣ ਤਕ ਦੇ ਸਾਰੇ ਸਹਿਮ ਕੱਟੇ ਜਾਂਦੇ ਹਨ ਤੇ ਅਟੱਲ ਸੱਚੀ ਪਦਵੀ ਮਿਲ ਜਾਂਦੀ ਹੈ । (ਪਰ) ਪ੍ਰਭੂ ਦੇ ਚਰਨਾਂ ਵਿਚ ਸਮਾਈ ਤਾਂ ਹੀ ਹੁੰਦੀ ਹੈ ਜੇ ਧੁਰੋਂ ਮੱਥੇ ਤੇ ਭਾਗ ਲਿਖਿਆ ਹੋਵੇ । (ਇਸ ਵਾਸਤੇ) ਹੇ ਨਾਨਕ ! (ਪ੍ਰਭੂ ਅੱਗੇ ਅਰਦਾਸ ਕਰ ਕਿ) ਹੇ ਪ੍ਰਭੂ ! ਮੇਹਰ ਕਰ, ਮੈਨੂੰ (ਪਾਪਾਂ ਤੋਂ) ਬਚਾ ਲੈ, ਮੈਂ ਤੈਥੋਂ ਕੁਰਬਾਨ ਹਾਂ ।੫।

**ਸਲੋਕ ॥ ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥ ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥੧॥ ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ ॥ ਸੋ ਸਾਂਈ ਜੈਂ ਵਿਸਰੈ ਨਾਨਕ ਸੋ ਤਨੁ ਖੇਹ ॥੨॥ {ਪੰਨਾ ੭੦੭}**

**ਪਦ ਅਰਥ** :—ਗ੍ਰਿਹ ਰਚਨਾ ਅਪਾਰੰ—ਘਰ ਦੀਆਂ ਬੇਅੰਤ ਸਜਾਵਟਾਂ । ਮਨਿ—ਮਨ ਵਿਚ । ਬਿਲਾਸ—ਚਾਉ ਖ਼ੁਸ਼ੀਆਂ । ਰਸਹ ਸੁਆਦੰ—ਸੁਆਦਲੇ ਪਦਾਰਥਾਂ ਦੇ ਚਸਕੇ । ਕਦਾਂਚ ਨਹ—ਕਦੇ ਭੀ ਨਹੀਂ । ਕ੍ਰਿਮਹ—ਕੀੜੇ ।

ਮੁਚੁ—ਵੱਡਾ, ਬੜਾ । ਅਡੰਬਰੁ—ਖਿਲਾਰਾ, ਸਜ-ਧਜ । ਹਭੁ ਕਿਹੁ—ਹਰੇਕ ਸ਼ੈ । ਮੰਝਿ—(ਹਿਰਦੇ) ਵਿਚ । ਨੇਹ—ਪਿਆਰ । ਜੈਂ—ਜਿਸ ਬੰਦੇ ਨੂੰ । ਤਨੁ—ਸਰੀਰ । ਖੇਹ—ਸੁਆਹ ।

**ਅਰਥ** :—ਘਰ ਦੀਆਂ ਬੇਅੰਤ ਸਜਾਵਟਾਂ, ਮਨ ਵਿਚ ਚਾਉ ਮਲ੍ਹਾਰ, ਸੁਆਦਲੇ ਪਦਾਰਥਾਂ ਦੇ ਚਸਕੇ—(ਇਹਨਾਂ ਵਿਚ ਲੱਗ ਕੇ) ਹੇ ਨਾਨਕ ! ਜੋ ਮਨੁੱਖ ਕਦੇ ਪਰਮਾਤਮਾ ਨੂੰ ਯਾਦ ਨਹੀਂ ਕਰਦੇ, ਉਹ (ਮਾਨੋ) ਵਿਸ਼ਟੇ ਦੇ ਕੀੜੇ ਹਨ ।੧।

ਬੜੀ ਸਜ-ਧਜ ਹੋਵੇ, ਹਰੇਕ ਸ਼ੈ (ਮਿਲੀ) ਹੋਵੇ, ਹਿਰਦੇ ਵਿਚ (ਇਹਨਾਂ ਦੁਨੀਆਵੀ ਪਦਾਰਥਾਂ ਦੀ) ਮੁਹੱਬਤਿ ਤੇ ਖਿੱਚ ਹੋਵੇ—ਇਹਨਾਂ ਦੇ ਕਾਰਨ, ਹੇ ਨਾਨਕ ! ਜਿਸ ਨੂੰ ਸਾਈਂ (ਦੀ ਯਾਦ) ਭੁੱਲ ਗਈ ਹੈ ਉਹ ਸਰੀਰ (ਮਾਨੋ) ਸੁਆਹ (ਹੀ) ਹੈ ।੨।

**ਪਉੜੀ ॥ ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥ ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥ ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥ ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥ ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥੬॥ {ਪੰਨਾ ੭੦੭}**

**ਪਦ ਅਰਥ** :—ਪੂਰੇ—ਮੁਕੰਮਲ । ਗ੍ਰਿਹ ਸੋਇਨ—ਸੋਨੇ ਦੇ ਘਰ । ਸੁਗੰਧ—ਖ਼ੁਸ਼ਬੂ । ਵਿਸੂਰੇ—ਫ਼ਿਕਰ, ਚਿੰਤਾ, ਝੋਰੇ । ਚਿਤਿ—ਚਿੱਤ ਵਿਚ । ਕੀਰੇ—ਕੀੜੇ । ਕਿਤੁ ਬਿਧਿ—ਕਿਸ ਵਿਧੀ ਨਾਲ ? ਧੀਰੇ—ਧੀਰਜ ਫੜਦਾ ।

**ਅਰਥ** :—ਜੇ ਸੋਹਣੀ ਸੇਜ ਮਿਲੀ ਹੋਵੇ, ਅਨੇਕਾਂ ਸੁਖ ਹੋਣ, ਸਭ ਕਿਸਮ ਦੇ ਸੁਆਦਲੇ ਭੋਗ ਭੋਗਣ ਨੂੰ ਹੋਣ । ਜੇ ਮੋਤੀ ਹੀਰਿਆਂ ਨਾਲ ਜੁੜੇ ਹੋਏ ਸੋਨੇ ਦੇ ਘਰ ਹੋਣ ਜਿਨ੍ਹਾਂ ਵਿਚ ਚੰਦਨ ਦੀ ਸੁਗੰਧੀ ਹੋਵੇ । ਜੇ ਮਨੁੱਖ ਮਨ-ਮੰਨੀਆਂ ਮੌਜਾਂ ਮਾਣਦਾ ਹੋਵੇ, ਤੇ ਕੋਈ ਚਿੰਤਾ ਝੋਰਾ ਨਾਹ ਹੋਵੇ, (ਪਰ ਇਹ ਸਭ ਕੁਝ ਹੁੰਦਿਆਂ) ਜੇ (ਇਹ ਦਾਤਾਂ ਦੇਣ ਵਾਲਾ) ਉਹ ਪ੍ਰਭੂ ਮਨ ਵਿਚ ਯਾਦ ਨਹੀਂ ਹੈ ਤਾਂ (ਇਹ ਭੋਗ ਭੋਗਣ ਵਾਲਿਆਂ ਨੂੰ) ਗੰਦ ਦੇ ਕੀੜੇ ਜਾਣੋ, (ਕਿਉਂਕਿ) ਪ੍ਰਭੂ ਦੇ ਨਾਮ ਤੋਂ ਬਿਨਾ ਸ਼ਾਂਤੀ ਨਹੀਂ ਮਿਲਦੀ, ਹੋਰ ਕਿਸੇ ਤਰ੍ਹਾਂ ਭੀ ਮਨ ਧੀਰਜ ਨਹੀਂ ਫੜਦਾ ।੬।

**ਸਲੋਕ ॥ ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥ ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥੧॥ ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥ ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥੨॥ {ਪੰਨਾ ੭੦੭}**

**ਪਦ ਅਰਥ** :—ਚਰਨ ਕਮਲ ਬਿਰਹੰ—ਪ੍ਰਭੂ ਦੇ ਸੋਹਣੇ ਚਰਨਾਂ ਦੇ ਬਿਰਹੋਂ ਵਿਚ । ਬਿਰਹ—ਮਿਲਣ ਦੀ ਖਿੱਚ । ਦਹ—ਦਸ । ਦਿਸਹ—ਪਾਸੇ । ਦਹ ਦਿਸਹ—ਦਸੀਂ ਪਾਸੀਂ । ਬੈਰਾਗੀ—ਵੈਰਾਗ-ਵਾਨ, ਆਸ਼ਿਕ, ਪ੍ਰੇਮੀ । ਕਪਟ—ਛਲ । ਸਾਧ ਸੰਗਮਹ—ਸਾਧ ਸੰਗਤਿ ।੧।

ਮਨਿ—ਮਨ ਵਿਚ । ਮੁਖਿ—ਮੂੰਹ ਨਾਲ । ਵਤਾ—ਭੌਂਦਾ ਹਾਂ । ਹਭੇ ਲੋਅ—ਸਾਰੇ ਲੋਕਾਂ ਵਿਚ, ਸਾਰੇ ਜਗਤ ਵਿਚ । ਹਭੀ—ਸਾਰੇ । ਕੂੜਿਆ—ਨਾਸਵੰਤ । ਸੋਇ—ਖ਼ਬਰ ।੨।

**ਅਰਥ** :—ਹੇ ਨਾਨਕ ! ਪ੍ਰਭੂ ਦਾ ਪ੍ਰੇਮੀ ਪ੍ਰਭੂ ਦੇ ਸੋਹਣੇ ਚਰਨਾਂ ਨਾਲ ਜੁੜਨ ਦੀ ਖਿੱਚ ਵਿਚ ਦਸੀਂ ਪਾਸੀਂ ਭੌਂਦਾ ਹੈ, ਛਲ-ਰੂਪ ਮਾਇਆ (ਦਾ ਖਹਿੜਾ) ਛੱਡਦਾ ਹੈ ਤੇ (ਭਾਲਦਿਆਂ ਭਾਲਦਿਆਂ ਉਸ ਨੂੰ) ਆਨੰਦ-ਰੂਪ ਸਾਧ ਸੰਗਤਿ ਪ੍ਰਾਪਤ ਹੁੰਦੀ ਹੈ (ਜਿਥੇ ਉਸ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਨ ਦਾ ਅਵਸਰ ਮਿਲਦਾ ਹੈ) ।੧।

ਹੇ ਨਾਨਕ ! (ਜਗਤ ਵਾਲੇ) ਸਾਰੇ ਵਿਖਾਵੇ ਮੈਨੂੰ ਨਾਸਵੰਤ ਦਿੱਸ ਰਹੇ ਹਨ, ਮੇਰੇ ਮਨ ਵਿਚ ਸਾਂਈ (ਦੀ ਯਾਦ) ਹੈ, ਮੈਂ ਮੂੰਹੋਂ ਉਸ ਦਾ ਨਾਮ ਉਚਾਰਦਾ ਹਾਂ ਤੇ ਸਾਰੇ ਜਗਤ ਵਿਚ ਚੱਕਰ ਲਾਉਂਦਾ ਹਾਂ (ਕਿ ਕਿਤੇ ਉਸ ਦੀ ਸਿਫ਼ਤਿ-ਸਾਲਾਹ ਸੁਣ ਸਕਾਂ) ਉਸ ਦੀ ਸਦਾ-ਥਿਰ ਰਹਿਣ ਵਾਲੀ ਸੋਭਾ ਸੁਣ ਕੇ ਮੈਂ ਜੀਉ ਪੈਂਦਾ ਹਾਂ ।੨।

**ਪਉੜੀ ॥ ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥ ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥ ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ ॥ ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥ ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥੭॥ {ਪੰਨਾ ੭੦੭}**

**ਪਦ ਅਰਥ** :—ਝੁੰਪੜੀ—ਕੁੱਲੀ । ਚੀਰ—ਕਪੜੇ । ਛਿੰਨਾ—ਪਾਟੇ ਹੋਏ । ਪਤਿ—ਇੱਜ਼ਤ । ਉਦਿਆਨ—ਜੰਗਲ । ਭ੍ਰਮਿੰਨਾ—ਭਟਕਣਾ । ਇਠ—ਪਿਆਰਾ । ਸਿੰਨਾ—ਸੈਣ, ਸਨਬੰਧੀ । ਭਿੰਨਾ—ਭਿੱਜਾ । ਉਧਰੈ—(ਵਿਕਾਰਾਂ ਤੋਂ) ਬਚਦਾ ਹੈ । ਨਾਮਿ—ਨਾਮ ਵਿਚ ।

**ਅਰਥ** :—ਜੇ ਕੋਈ ਮਨੁੱਖ ਟੁੱਟੀ ਹੋਈ ਕੁੱਲੀ ਵਿਚ ਰਹਿੰਦਾ ਹੋਵੇ, ਉਸ ਦੇ ਕੱਪੜੇ ਸਾਰੇ ਪਾਟੇ ਹੋਏ ਹੋਣ, ਨਾਹ ਉਸ ਦੀ ਉੱਚੀ ਜਾਤਿ ਹੋਵੇ, ਨਾਹ ਕੋਈ ਇੱਜ਼ਤ ਆਦਰ ਕਰਦਾ ਹੋਵੇ, ਤੇ ਉਹ ਉਜਾੜ ਵਿਚ ਭਟਕਦਾ ਹੋਵੇ (ਭਾਵ, ਕਿਤੇ ਇੱਜ਼ਤ ਆਦਰ ਨਾਹ ਹੋਣ ਕਰਕੇ ਉਸ ਦੇ ਭਾ ਦੀ ਹਰ ਪਾਸੇ ਉਜਾੜ ਹੀ ਹੋਵੇ) । ਕੋਈ ਉਸ ਦਾ ਮਿਤ੍ਰ ਪਿਆਰਾ ਨਾਹ ਹੋਵੇ, ਨਾਹ ਧਨ ਹੀ ਹੋਵੇ, ਨਾਹ ਰੂਪ ਹੀ ਹੋਵੇ, ਤੇ ਕੋਈ ਸਾਕ ਸੈਣ ਭੀ ਨਾਹ ਹੋਵੇ, (ਅਜੇਹਾ ਨਿਥਾਵਾਂ ਹੁੰਦਿਆਂ ਭੀ) ਜੇ ਉਸ ਦਾ ਮਨ ਪ੍ਰਭੂ ਦੇ ਨਾਮ ਵਿਚ ਭਿੱਜਾ ਹੋਇਆ ਹੈ ਤਾਂ ਉਸ ਨੂੰ ਸਾਰੀ

ਧਰਤੀ ਦਾ ਰਾਜਾ ਸਮਝੋ । ਉਸ ਮਨੁੱਖ ਦੇ ਚਰਨਾਂ ਦੀ ਧੂੜੀ ਲੈ ਕੇ ਮਨ ਵਿਕਾਰਾਂ ਤੋਂ ਬਚਦਾ ਹੈ ਅਤੇ ਪਰਮਾਤਮਾ ਪਰਸੰਨ ਹੁੰਦਾ ਹੈ ।੭।

**ਸਲੋਕ ॥ ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥ ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥੧॥ ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥ ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥੨॥ {ਪੰਨਾ ੭੦੭}**

**ਪਦ ਅਰਥ** :—ਲੀਲਾ—ਚੋਜ ਤਮਾਸ਼ੇ । ਰਾਜ ਰਸ—ਰਾਜ ਦੀਆਂ ਮੌਜਾਂ । ਰੂਪ—ਸੁੰਦਰਤਾ । ਛਤ੍ਰ—(ਸਿਰ ਤੇ) ਛਤਰ । ਚਮਰ—ਚਉਰ । ਤਖਤ ਆਸਨੰ—ਬੈਠਣ ਨੂੰ ਸ਼ਾਹੀ ਤਖ਼ਤ । ਮੂੜ—ਮੂਰਖ । ਅੰਧਹ—ਅੰਨ੍ਹੇ । ਮਨੋਰਥ—{ਮਨੋ+ਰਥ} ਮਨ ਦੀਆਂ ਦੌੜਾਂ, ਮਨ-ਬਾਂਛਤ ਪਦਾਰਥ ੧।

ਹਭਿ—ਸਾਰੇ । ਸੁੰਦਰਿ ਮਾਇਆ—ਸੋਹਣੀ ਮਾਇਆ । ਧ੍ਰੋਹੁ—ਛਲ, ਧੋਖਾ ।੨।

**ਅਰਥ** :—ਅਨੇਕਾਂ ਚੋਜ ਤਮਾਸ਼ੇ, ਰਾਜ ਦੀਆਂ ਮੌਜਾਂ, ਸੁੰਦਰਤਾ, (ਸਿਰ ਤੇ) ਛਤਰ ਚਉਰ, ਤੇ ਬੈਠਣ ਨੂੰ ਸ਼ਾਹੀ ਤਖ਼ਤ—ਇਹਨਾਂ ਪਦਾਰਥਾਂ ਵਿਚ, ਹੇ ਨਾਨਕ ! ਅੰਨ੍ਹੇ ਮੂਰਖ ਅਗਿਆਨੀ ਬੰਦੇ ਹੀ ਮਸਤ ਹੁੰਦੇ ਹਨ, ਮਾਇਆ ਦੇ ਇਹ ਕੌਤਕ ਤਾਂ ਸੁਪਨੇ ਦੀਆਂ ਚੀਜ਼ਾਂ (ਸਮਾਨ) ਹਨ ।੧।

ਹੇ ਨਾਨਕ ! ਜੇ ਪ੍ਰਭੂ ਦੇ ਨਾਮ ਤੋਂ ਵਾਂਜੇ ਰਹੇ ਤਾਂ ਸੋਹਣੀ ਮਾਇਆ ਧੋਖਾ ਹੀ ਹੈ (ਇਹ ਇਉਂ ਹੈ ਜਿਵੇਂ) ਸੁਪਨੇ ਵਿਚ ਸਾਰੀਆਂ ਮੌਜਾਂ ਮਾਣੀਆਂ, ਉਹਨਾਂ ਦੇ ਮੋਹ ਨੇ ਖਿੱਚ ਪਾ ਲਈ (ਪਰ ਜਦੋਂ ਜਾਗ ਆਈ ਤਾਂ ਪੱਲੇ ਕੁਝ ਭੀ ਨਾਹ ਰਿਹਾ) ।੨।

**ਪਉੜੀ ॥ ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥ ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ ॥ ਆਰਜਾ ਗਈ ਵਿਹਾਇ ਧੰਧੈ ਧਾਇਆ ॥ ਪੂਰਨ ਭਏ ਨ ਕਾਮ ਮੋਹਿਆ ਮਾਇਆ ॥ ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥੮॥ {ਪੰਨਾ ੭੦੭}**

**ਪਦ ਅਰਥ** :—ਸੇਤੀ—ਨਾਲ । ਮੂਰਖਿ—ਮੂਰਖ ਨੇ । ਜਾਗਤ—ਜਾਗਦਾ ਹੀ । ਭਖਲਾਇਆ—ਬਰੜਾਉਂਦਾ ਹੈ । ਆਰਜਾ—ਉਮਰ । ਧੰਧੈ—ਧੰਧੇ ਵਿਚ । ਧਾਇਆ—ਭਟਕਦਾ ਫਿਰਦਾ ਹੈ । ਪੂਰਨ ਭਏ ਨ—ਮੁੱਕਦੇ ਨਹੀਂ, ਸਿਰੇ ਨਹੀਂ ਚੜ੍ਹਦੇ ।

**ਅਰਥ** :—ਮੂਰਖ ਮਨੁੱਖ ਨੇ ਸੁਪਨੇ ਨਾਲ ਪਿਆਰ ਪਾਇਆ ਹੋਇਆ ਹੈ । ਇਸ ਰਾਜ ਤੇ ਰਸਾਂ ਦੇ ਭੋਗਾਂ ਵਿਚ ਪ੍ਰਭੂ ਨੂੰ ਵਿਸਾਰ ਕੇ ਜਾਗਦਾ ਹੀ ਬਰੜਾ ਰਿਹਾ ਹੈ । ਦੁਨੀਆ ਦੇ ਧੰਧੇ ਵਿਚ ਭਟਕਦੇ ਦੀ ਸਾਰੀ ਹੀ ਉਮਰ ਬੀਤ ਜਾਂਦੀ ਹੈ, ਪਰ ਮਾਇਆ ਵਿਚ ਮੋਹੇ ਹੋਏ ਦੇ ਕੰਮ ਮੁੱਕਣ ਵਿਚ ਨਹੀਂ ਆਉਂਦੇ । ਵਿਚਾਰੇ ਜੀਵ ਦੇ ਭੀ ਕੀ ਵੱਸ ? ਉਸ ਪ੍ਰਭੂ ਨੇ ਆਪ ਹੀ ਇਸ ਨੂੰ ਭੁਲੇਖੇ ਵਿਚ ਪਾਇਆ ਹੋਇਆ ਹੈ ।੮।

**ਸਲੋਕ ॥ ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥ ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥ ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥ ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥੨॥ {ਪੰਨਾ ੭੦੭}**

**ਪਦ ਅਰਥ** :—ਬਸੰਤਿ—ਵੱਸਦੇ ਹੋਣ । ਸ੍ਵਰਗ ਲੋਕਹ—ਸੁਰਗ ਵਰਗੇ ਦੇਸਾਂ ਵਿਚ । ਜਿਤਤੇ—ਜਿੱਤ ਲੈਣ । ਨਵ ਖੰਡਣਹ ਪ੍ਰਿਥਮੀ—ਨੌ ਖੰਡਾਂ ਵਾਲੀ ਧਰਤੀ, ਸਾਰੀ ਧਰਤੀ । ਗੋਪਾਲ—{ਗੋ+ਪਾਲ} ਧਰਤੀ ਦਾ ਰੱਖਕ । ਉਦਿਆਨ—ਜੰਗਲ ।੧।

ਕਉਤਕ—ਖੇਲ, ਚੋਜ । ਕੋਡ—ਕ੍ਰੋੜਾਂ । ਚਿਤਿ—ਚਿੱਤ ਵਿਚ । ਨ ਆਵਸੁ—ਜੇ ਉਸ ਨੂੰ ਨਾਹ ਆਵੇ । ਕੋੜੀ ਨਰਕ—ਘੋਰ ਭਿਆਨਕ ਨਰਕ । ਉਜੜੁ—ਉਜੜਿਆ ਹੋਇਆ, ਉਜਾੜ ।੨।

ਅਰਥ :—ਜੇ ਸੁਰਗ ਵਰਗੇ ਦੇਸ ਵਿਚ ਵੱਸਦੇ ਹੋਣ, ਜੇ ਸਾਰੀ ਧਰਤੀ ਨੂੰ ਜਿੱਤ ਲੈਣ, ਪਰ, ਹੇ ਨਾਨਕ ! ਜੇ ਜਗਤ ਦੇ ਰੱਖਕ ਪ੍ਰਭੂ ਨੂੰ ਵਿਸਾਰ ਦੇਣ, ਤਾਂ ਉਹ ਮਨੁੱਖ (ਮਾਨੋ) ਜੰਗਲ ਵਿਚ ਭਟਕ ਰਹੇ ਹਨ ।੧।

ਜਗਤ ਦੇ ਕ੍ਰੋੜਾਂ ਚੋਜ ਤਮਾਸ਼ਿਆਂ ਦੇ ਕਾਰਨ ਜੇ ਪ੍ਰਭੂ ਦਾ ਨਾਮ ਚਿੱਤ ਵਿਚ (ਯਾਦ) ਨਾਹ ਰਹੇ, ਤਾਂ ਹੇ ਨਾਨਕ ! ਉਹ ਥਾਂ ਉਜਾੜ ਸਮਝੋ, ਉਹ ਥਾਂ ਭਿਆਨਕ ਨਰਕ ਦੇ ਬਰਾਬਰ ਹੈ ।੨।

**ਪਉੜੀ ॥ ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥ ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥ ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥ ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥ ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥੯॥ {ਪੰਨਾ ੭੦੭}**

**ਪਦ ਅਰਥ** :—ਮਹਾ ਭਇਆਨ—ਬੜਾ ਡਰਾਉਣਾ । ਉਦਿਆਨ—ਜੰਗਲ । ਨਗਰ—ਸ਼ਹਿਰ । ਸਮਗ੍ਰੀ—ਪਦਾਰਥ । ਝੂਠ—ਨਾਸ ਹੋ ਜਾਣ ਵਾਲੇ । ਪੇਖਿ—ਵੇਖ ਕੇ । ਸਚੁ—ਸਦਾ-ਥਿਰ ਰਹਿਣ ਵਾਲੇ । ਕ੍ਰੋਧਿ—ਕ੍ਰੋਧ ਵਿਚ । ਦੇਵਾਨਿਆ—ਪਾਗਲ, ਝੱਲੇ । ਸਿਰਿ—ਸਿਰ ਉੱਤੇ ।

**ਅਰਥ** :—ਬੜੇ ਡਰਾਉਣੇ ਜੰਗਲ ਨੂੰ ਜੀਵਾਂ ਨੇ ਸ਼ਹਿਰ ਕਰ ਕੇ ਮੰਨ ਲਿਆ ਹੈ, ਇਹਨਾਂ ਨਾਸਵੰਤ ਪਦਾਰਥਾਂ ਨੂੰ ਵੇਖ ਕੇ ਸਦਾ ਟਿਕੇ ਰਹਿਣ ਵਾਲੇ ਸਮਝ ਲਿਆ ਹੈ । (ਇਸ ਵਾਸਤੇ ਇਹਨਾਂ ਦੀ ਖ਼ਾਤਰ) ਕਾਮ ਵਿਚ ਕ੍ਰੋਧ ਵਿਚ ਅਹੰਕਾਰ ਵਿਚ ਝੱਲੇ ਹੋਏ ਫਿਰਦੇ ਹਨ, ਜਦੋਂ ਮੌਤ ਦਾ ਡੰਡਾ ਸਿਰ ਤੇ ਆ ਵੱਜਦਾ ਹੈ, ਤਦੋਂ ਪਛੁਤਾਉਂਦੇ ਹਨ । (ਹੇ ਭਾਈ ! ਮਨੁੱਖ) ਪੂਰੇ ਗੁਰੂ ਦੀ ਸਰਨ ਤੋਂ ਬਿਨਾ ਸ਼ੈਤਾਨ ਵਾਂਗ ਫਿਰਦਾ ਹੈ ।੯।

**ਸਲੋਕ ॥ ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥ ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥੧॥ ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥ ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥੨॥ {ਪੰਨਾ ੭੦੮}**

**ਪਦ ਅਰਥ** :—ਕਪਟੰ—ਛਲ । ਗਰਬਤਹ—ਮਾਣ । ਸੰਚੰਤਿ—ਇਕੱਠੀ ਕਰਦੇ ਹਨ । ਬਿਖਿਆ—ਮਾਇਆ । ਛਿਦ੍ਰ—ਐਬ, ਦੋਸ ।੧।

ਪੇਖੰਦੜੋ—ਵੇਖਣ ਨੂੰ । ਦਿਸਮੁ—ਮੈਨੂੰ ਦਿੱਸਿਆ । ਅਢੁ—ਅੱਧੀ ਕੌਡੀ । ਨ ਜੁਲਈ—ਨਹੀਂ ਜਾਂਦੀ ।

**ਅਰਥ** :—ਹੇ ਨਾਨਕ ! ਇਹ ਰਾਜ ਰੂਪ ਧਨ ਤੇ (ਉੱਚੀ) ਕੁਲ ਦਾ ਮਾਣ—ਸਭ ਛਲ-ਰੂਪ ਹੈ । ਜੀਵ ਛਲ ਕਰ ਕੇ ਦੂਜਿਆਂ ਤੇ ਦੂਸ਼ਣ ਲਾ ਲਾ ਕੇ (ਕਈ ਢੰਗਾਂ ਨਾਲ) ਮਾਇਆ ਜੋੜਦੇ ਹਨ, ਪਰ ਪ੍ਰਭੂ ਦੇ ਨਾਮ ਤੋਂ ਬਿਨਾ ਕੋਈ ਭੀ ਚੀਜ਼ ਏਥੋਂ ਨਾਲ ਨਹੀਂ ਜਾਂਦੀ ।੨।

ਤੁੰਮਾ ਵੇਖਣ ਨੂੰ ਮੈਨੂੰ ਸੋਹਣਾ ਦਿੱਸਿਆ । ਕੀ ਇਹ ਉਕਾਈ ਲੱਗ ਗਈ ? ਇਸ ਦਾ ਤਾਂ ਅੱਧੀ ਕੌਡੀ ਭੀ ਮੁੱਲ ਨਹੀਂ ਮਿਲਦਾ । ਹੇ ਨਾਨਕ ! (ਇਹੀ ਹਾਲ ਮਾਇਆ ਦਾ ਹੈ, ਜੀਵ ਦੇ ਭਾ ਦੀ ਤਾਂ ਇਹ ਭੀ ਕੌਡੀ ਮੁੱਲ ਦੀ ਨਹੀਂ ਹੁੰਦੀ ਕਿਉਂਕਿ ਏਥੋਂ ਤੁਰਨ ਵੇਲੇ) ਇਹ ਮਾਇਆ ਜੀਵ ਦੇ ਨਾਲ ਨਹੀਂ ਜਾਂਦੀ ।੨।

**ਪਉੜੀ ॥ ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥ ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥ ਹਰਿ ਬਿਸਰਿਐ ਕਿਉ ਤ੍ਰਿਪਤਾਵੈ ਨਾ ਮਨੁ ਰੰਜੀਐ ॥ ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ ॥ ਹੋਹੁ ਕ੍ਰਿਪਾਲ ਦਇਆਲ ਨਾਨਕ ਭਉ ਭੰਜੀਐ ॥੧੦॥ {ਪੰਨਾ ੭੦੮}**

**ਪਦ ਅਰਥ** :—ਸੰਜੀਐ—ਇਕੱਠੀ ਕਰੀਏ । ਤਿਸ ਕਾ—ਉਸ ਦੀ ਖ਼ਾਤਰ । ਜਿਸ ਤੇ—ਜਿਸ ਤੋਂ । ਵੰਜੀਐ—ਵਾਂਜੇ ਜਾਣਾ ਹੈ, ਵਿਛੁੜ ਜਾਣਾ ਹੈ । ਕਿਉ ਤ੍ਰਿਪਤਾਵੈ—ਰੱਜ ਨਹੀਂ ਸਕਦਾ । ਰੰਜੀਐ—ਪ੍ਰਸੰਨ ਹੁੰਦਾ । ਅਨ—ਹੋਰ ਪਾਸੇ । ਨਰਕਿ—ਨਰਕ ਵਿਚ । ਸਮੰਜੀਐ—ਸਮਾਈਦਾ ਹੈ । ਨਾਨਕ ਭਉ—ਨਾਨਕ ਦਾ ਸਹਿਮ । ਭੰਜੀਐ—ਨਾਸ ਕਰ ।

**ਅਰਥ** :—ਉਸ ਮਾਇਆ ਨੂੰ ਇਕੱਠੀ ਕਰਨ ਦਾ ਕੀ ਲਾਭ, ਜੋ (ਜਗਤ ਤੋਂ ਤੁਰਨ ਵੇਲੇ) ਨਾਲ ਨਹੀਂ ਜਾਂਦੀ, ਜਿਸ ਤੋਂ ਆਖ਼ਰ ਵਿਛੁੜ ਹੀ ਜਾਣਾ ਹੈ, ਉਸ ਦੀ ਖ਼ਾਤਰ ਦੱਸੋ ਕੀਹ ਜਤਨ ਕਰਨਾ ਹੋਇਆ ? ਪ੍ਰਭੂ ਨੂੰ ਵਿਸਾਰਿਆਂ (ਨਿਰੀ ਮਾਇਆ ਨਾਲ) ਰੱਜੀਦਾ ਭੀ ਨਹੀਂ ਤੇ ਨਾਹ ਹੀ ਮਨ ਪ੍ਰਸੰਨ ਹੁੰਦਾ ਹੈ । ਹੇ ਪ੍ਰਭੂ ! ਕਿਰਪਾ ਕਰ, ਦਇਆ ਕਰ, ਨਾਨਕ ਦਾ ਸਹਿਮ ਦੂਰ ਕਰ ਦੇਹ ।੧੦।

**ਸਲੋਕ ॥ ਨ ਚ ਰਾਜ ਸੁਖ ਮਿਸਟੰ ਨ ਚ ਭੋਗ ਰਸ ਮਿਸਟੰ ਨ ਚ ਮਿਸਟੰ ਸੁਖ ਮਾਇਆ ॥ ਮਿਸਟੰ ਸਾਧ ਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥੧॥ ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ ॥ ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ ॥੨॥ {ਪੰਨਾ ੭੦੮}**

**ਪਦ ਅਰਥ** :—ਚ—ਅਤੇ । ਨ ਚ—ਅਤੇ ਨਾਲ ਹੀ । ਮਿਸਟ—ਮਿੱਠਾ । ਰਸ—ਸੁਆਦ, ਚਸਕੇ । ਸਾਧ ਸੰਗਿ—ਸਾਧ ਸੰਗਤਿ ਵਿਚ । ਦਾਸ ਮਿਸਟੰ—ਦਾਸਾਂ ਨੂੰ ਮਿੱਠਾ ਲੱਗਦਾ ਹੈ । ਪ੍ਰਭ ਦਰਸਨੰ—ਪ੍ਰਭੂ ਦਾ ਦੀਦਾਰ ।੧।

ਨੇਹੁ—ਪ੍ਰੇਮ । ਮਝਾਹੂ—ਅੰਦਰੋਂ । ਰਤਿਆ—ਰੰਗਿਆ ਗਿਆ ਹੈ । ਵਿਧੜੋ—ਵਿੱਝ ਗਿਆ ਹੈ । ਸਚ ਥੋਕਿ—ਸੱਚੇ ਨਾਮ-ਰੂਪ ਪਦਾਰਥ ਨਾਲ । ਧਣੀ—ਮਾਲਕ ਪ੍ਰਭੂ ।੨।

**ਅਰਥ** :—ਨਾਹ ਹੀ ਰਾਜ ਦੇ ਸੁਖ, ਨਾਹ ਹੀ ਭੋਗਾਂ ਦੇ ਚਸਕੇ ਅਤੇ ਨਾਹ ਹੀ ਮਾਇਆ ਦੀਆਂ ਮੌਜਾਂ—ਇਹ ਕੋਈ ਭੀ ਸੁਆਦਲੇ ਨਹੀਂ ਹਨ, ਹੇ ਨਾਨਕ ! ਸਤਸੰਗ ਵਿਚੋਂ (ਮਿਲਿਆ) ਪ੍ਰਭੂ ਦਾ ਨਾਮ ਮਿੱਠਾ ਹੈ ਤੇ ਸੇਵਕਾਂ ਨੂੰ ਪ੍ਰਭੂ ਦਾ ਦੀਦਾਰ ਮਿੱਠਾ ਲੱਗਦਾ ਹੈ ।੧।

ਹੇ ਨਾਨਕ ! ਜਿਸ ਮਨੁੱਖ ਨੂੰ ਉਹ ਪਿਆਰ ਲੱਗ ਜਾਏ ਜਿਸ ਨਾਲ ਅੰਦਰੋਂ ਮਨ (ਪ੍ਰਭੂ ਦੇ ਨਾਲ) ਰੰਗਿਆ ਜਾਏ, ਤੇ ਜਿਸ ਦਾ ਮਨ ਸੱਚੇ ਨਾਮ-ਰੂਪ ਪਦਾਰਥ (ਭਾਵ, ਮੋਤੀ) ਨਾਲ ਪ੍ਰੋਤਾ ਜਾਏ ਉਸ ਮਨੁੱਖ ਨੂੰ ਮਾਲਕ ਪ੍ਰਭੂ ਪਿਆਰਾ ਲੱਗਦਾ ਹੈ ।੨।

**ਪਉੜੀ ॥ ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥ ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥ ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ ॥ ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ ॥ ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੇ ਸਭਿ ਝੂਠਾ ॥੧੧॥ {ਪੰਨਾ ੭੦੮}**

**ਪਦ ਅਰਥ** :—ਆਨ—ਹੋਰ । ਸਭਿ—ਸਾਰੇ । ਨਿਰਨਉ—ਨਿਰਨਾ, ਨਿਖੇੜਾ, ਪਰਖ । ਬਸੀਠਾ—ਵਕੀਲ, ਵਿਚੋਲਾ । ਚਰਨ ਕਮਲ—ਕੰਵਲ ਫੁੱਲਾਂ ਵਰਗੇ ਸੋਹਣੇ ਚਰਨ । ਬੇਧਿਆ—ਵਿੰਨ੍ਹਿਆ । ਜੀਉ—ਜਿੰਦ । ਸਭਿ—ਹੋਰ ਸਾਰੇ । ਕਛੂ—ਕੁਝ ਭੀ ।੧੧।

**ਅਰਥ** :—ਪਰਮਾਤਮਾ (ਦੇ ਨਾਮ) ਤੋਂ ਬਿਨਾ ਭਗਤਾਂ ਨੂੰ ਹੋਰ ਕੋਈ ਚੀਜ਼ ਮਿੱਠੀ ਨਹੀਂ ਲੱਗਦੀ । ਉਹਨਾਂ ਨੇ ਖੋਜ ਕੇ ਵੇਖ ਲਿਆ ਹੈ ਕਿ (ਨਾਮ ਤੋਂ ਬਿਨਾਂ) ਹੋਰ ਸਾਰੇ ਸੁਆਦ ਫਿੱਕੇ ਹਨ । ਸਤਿਗੁਰੂ (ਉਹਨਾਂ ਵਾਸਤੇ) ਵਕੀਲ ਬਣਿਆ ਤੇ (ਪ੍ਰਭੂ ਨੂੰ ਮਿਲਣ ਕਰ ਕੇ ਉਹਨਾਂ ਦਾ) ਅਗਿਆਨ ਭਟਕਣਾ ਤੇ ਦੁੱਖ ਸਭ ਕੁਝ ਦੂਰ ਹੋ ਗਿਆ ਹੈ । ਜਿਵੇਂ ਮਜੀਠ ਨਾਲ (ਕੱਪੜੇ ਤੇ ਪੱਕਾ) ਰੰਗ ਚੜ੍ਹਦਾ ਹੈ, ਤਿਵੇਂ ਉਹਨਾਂ ਦਾ ਮਨ ਪ੍ਰਭੂ ਦੇ ਸੋਹਣੇ ਚਰਨਾਂ ਵਿਚ (ਪੱਕੀ ਤਰ੍ਹਾਂ) ਵਿੱਝ ਜਾਂਦਾ ਹੈ । ਪ੍ਰਭੂ ਹੀ ਉਹਨਾਂ ਦੀ ਜਿੰਦ ਪ੍ਰਾਣ ਹੈ ਤੇ ਤਨ ਮਨ ਹੈ, ਹੋਰ ਨਾਸਵੰਤ ਪਿਆਰ ਉਹਨਾਂ ਦੇ ਅੰਦਰੋਂ ਨਾਸ ਹੋ ਗਏ ਹਨ ।੧੧।

**ਸਲੋਕ ॥ ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥ ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥ ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥੧॥ ਮੁਖੁ ਡੇਖਾਊ ਪਲਕ, ਛਡਿ ਆਨ ਨ ਡੇਊ ਚਿਤੁ ॥ ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥੨॥ {ਪੰਨਾ ੭੦੮}**

**ਪਦ ਅਰਥ** :—ਤਿਅਕਤ—ਤਿਆਗਿਆਂ, ਛੱਡਿਆਂ । ਮੀਨ—ਮੱਛੀ । ਤਿਆਗਿ—ਤਿਆਗ ਕੇ । ਚਾਤ੍ਰਿਕ—ਪਪੀਹਾ । ਮੰਡਲ—ਹਲਕਾ, ਇਲਾਕਾ । ਬੇਧੰ—ਵਿੰਨ੍ਹਿਆ ਜਾਂਦਾ ਹੈ । ਚ—ਅਤੇ । ਕੁਰੰਕ—ਹਰਨ । ਨਾਦੰ—ਰਾਗ । ਅਲਿ—ਭੌਰਾ । ਕੁਸਮ—ਫੁੱਲ । ਬਾਸਨਹ—ਸੁਗੰਧੀ । ਆਨ—ਕੋਈ ਹੋਰ । ਰੁਚਤੇ—ਪਸੰਦ ਆਉਂਦਾ, ਭਾਉਂਦਾ ।੧।

ਡੇਖਾਊ—ਮੈਂ ਵੇਖਾਂ । ਪਲਕ—ਅੱਖ ਫਰਕਣ ਦੇ ਸਮੇ ਲਈ । ਛਡਿ—ਛੱਡ ਕੇ । ਡੇਊ—ਮੈਂ ਦਿਆਂ । ਜੀਵਣ ਸੰਗਮੁ—ਜੀਊਣ ਦਾ ਸੰਗਮ, ਜੀਊਣ ਦਾ ਜੋੜ । ਧਣੀ—ਮਾਲਕ ।੨।

**ਅਰਥ** :—ਪਾਣੀ ਨੂੰ ਛੱਡ ਕੇ ਮੱਛੀ ਜੀਊ ਨਹੀਂ ਸਕਦੀ, ਬੱਦਲਾਂ ਦੇ ਦੇਸ ਨੂੰ ਛੱਡ ਕੇ ਪਪੀਹਾ ਨਹੀਂ ਜੀਊ ਸਕਦਾ, ਹਰਨ ਰਾਗ ਦੇ ਤੀਰ ਨਾਲ ਵਿੰਨ੍ਹਿਆ ਜਾਂਦਾ ਹੈ ਤੇ ਫੁੱਲਾਂ ਦੀ ਸੁਗੰਧੀ ਭੌਰੇ ਦੇ ਬੱਝਣ ਦਾ ਕਾਰਨ ਬਣ ਜਾਂਦੀ ਹੈ । ਇਸੇ ਤਰ੍ਹਾਂ, ਹੇ ਨਾਨਕ ! ਸੰਤ ਪ੍ਰਭੂ ਦੇ ਚਰਨ ਕਮਲਾਂ ਵਿਚ ਮਸਤ ਰਹਿੰਦੇ ਹਨ, ਪ੍ਰਭੂ-ਚਰਨਾਂ ਤੋਂ ਬਿਨਾ ਉਹਨਾਂ ਨੂੰ ਹੋਰ ਕੁਝ ਨਹੀਂ ਭਾਉਂਦਾ ।੧।

ਜੇ ਇਕ ਪਲਕ ਮਾਤ੍ਰ ਹੀ ਮੈਂ ਤੇਰਾ ਮੁਖ ਵੇਖ ਲਵਾਂ, ਤਾਂ ਤੈਨੂੰ ਛੱਡ ਕੇ ਮੈਂ ਕਿਸੇ ਹੋਰ ਪਾਸੇ ਚਿੱਤ (ਦੀ ਪ੍ਰੀਤ) ਨਾਹ ਜੋੜਾਂ । ਹੇ ਨਾਨਕ ! ਜੀਊਣ ਦਾ ਜੋੜ ਉਸ ਮਾਲਕ-ਪ੍ਰਭੂ ਨਾਲ ਹੀ ਹੋ ਸਕਦਾ ਹੈ, ਉਹ ਪ੍ਰਭੂ ਸੰਤਾਂ ਦਾ ਮਿੱਤਰ ਹੈ ।੨।

**ਪਉੜੀ ॥ ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥ ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥ ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥ ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥ ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥ {ਪੰਨਾ ੭੦੮}**

**ਪਦ ਅਰਥ** :—ਬੂੰਦ—ਮੀਂਹ ਦੀ ਕਣੀ । ਕੁਰੰਕਹਿ—ਹਰਨ ਨੂੰ । ਬੇਧਿਆ—ਵਿੰਨ੍ਹ ਲੈਂਦਾ ਹੈ । ਸਨਮੁਖ—ਨਾਦ ਦੇ ਸਾਹਮਣੇ, ਉਸ ਪਾਸੇ ਵਲ ਜਿਧਰੋਂ ਘੰਡੇਹੇੜੇ ਦੀ ਆਵਾਜ਼ ਆਉਂਦੀ ਹੈ । ਕੁਸਮ—ਫੁੱਲ । ਬਾਸੁ—ਸੁਗੰਧੀ । ਆਪੁ—ਆਪਣੇ ਆਪ ਨੂੰ । ਅਘਾਵੈ—ਰੱਜ ਜਾਂਦੇ ਹਨ । ਚਾਤ੍ਰਿਕੁ—ਪਪੀਹਾ । ਨਾਦ—ਆਵਾਜ਼ {ਹਰਨ ਨੂੰ ਫੜਨ ਲਈ ਘੜੇ ਨੂੰ ਖੱਲ ਨਾਲ ਮੜ੍ਹ ਕੇ ਉਸ ਵਿਚੋਂ ਆਵਾਜ਼ ਕੱਢਦੇ ਹਨ । ਇਹ ਆਵਾਜ਼ ਹਰਨ ਨੂੰ ਪਿਆਰੀ ਲੱਗਦੀ ਹੈ । ਜਿਧਰੋਂ ਇਹ ਆਵਾਜ਼ ਆਉਂਦੀ ਹੈ, ਉਧਰ ਤੁਰ ਪੈਂਦਾ ਹੈ} ।੧੨।

**ਅਰਥ** :—ਜਿਵੇਂ ਮੱਛੀ ਪਾਣੀ ਤੋਂ ਬਿਨਾ ਜੀਊ ਨਹੀਂ ਸਕਦੀ, ਜਿਵੇਂ ਮੀਂਹ ਦੀ ਕਣੀ ਤੋਂ ਬਿਨਾ ਪਪੀਹਾ ਰੱਜ ਨਹੀਂ ਸਕਦਾ, ਜਿਵੇਂ, (ਘੰਡੇਹੇੜੇ ਦੀ) ਆਵਾਜ਼ ਹਰਨ ਨੂੰ ਮੋਹ ਲੈਂਦੀ ਹੈ, ਉਹ ਓਧਰ ਹੀ ਉੱਠ ਦੌੜਦਾ ਹੈ,

ਜਿਵੇਂ, ਭੌਰਾ ਫੁੱਲ ਦੀ ਸੁਗੰਧੀ ਦਾ ਆਸ਼ਕ ਹੁੰਦਾ ਹੈ, (ਫੁੱਲ ਨਾਲ) ਮਿਲ ਕੇ ਆਪਣੇ ਆਪ ਨੂੰ ਫਸਾ ਲੈਂਦਾ ਹੈ । ਤਿਵੇਂ, ਸੰਤਾਂ ਨੂੰ ਪ੍ਰਭੂ ਨਾਲ ਪ੍ਰੇਮ ਹੁੰਦਾ ਹੈ, ਪ੍ਰਭੂ ਦਾ ਦੀਦਾਰ ਕਰ ਕੇ ਉਹ ਰੱਜ ਜਾਂਦੇ ਹਨ ।੧੨।

**ਸਲੋਕ ॥ ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥ ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ ॥੧॥ ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ ॥ ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥੨॥ {ਪੰਨਾ ੭੦੮}**

**ਪਦ ਅਰਥ** :—ਚਿਤਵੰਤਿ—ਚੇਤੇ ਕਰਦੇ ਹਨ, ਧਿਆਨ ਧਰਦੇ ਹਨ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਅਰਾਧਨਹ—ਯਾਦ ਕਰਦੇ ਹਨ । ਅਚੁਤ—{ਅ+ਚਯੁਤ, ਇਸ ਲਫ਼ਜ਼ ਦਾ ਉਚਾਰਨ ਕਰਨ ਵੇਲੇ 'ਅੱਚ' ਨੂੰ 'ਅਧਕ' ( ੱ ) ਨਾਲ ਪੜ੍ਹਨਾ ਹੈ, ਤਾਂਕਿ ਉਚਾਰਨ ਦਾ ਜ਼ੋਰ ਪਹਿਲੇ ਹਿੱਸੇ ਤੇ ਰਹੇ । ਚਯੁ—ਨਾਸ ਹੋਣਾ । ਚਯੁਤ—ਨਾਸ ਹੋ ਜਾਣ ਵਾਲਾ} ਨਾਹ ਨਾਸ ਹੋਣ ਵਾਲਾ ।੧।

ਮੰਨ ਮੰਝਾਹਿ—ਮਨ ਵਿਚ । ਨ ਥੀਵੈ—ਨਹੀਂ ਹੁੰਦਾ । ਬਾਹਰਾ—ਜੁਦਾ । ਸਚੁ ਧਣੀ—ਸੱਚਾ ਮਾਲਕ ।

**ਅਰਥ** :—ਜੋ ਮਨੁੱਖ ਪ੍ਰਭੂ ਦੇ ਚਰਨ ਕਮਲਾਂ ਦਾ ਧਿਆਨ ਧਰਦੇ ਹਨ ਤੇ ਸੁਆਸ ਸੁਆਸ ਉਸ ਦਾ ਸਿਮਰਨ ਕਰਦੇ ਹਨ, ਜੋ ਅਬਿਨਾਸੀ ਪ੍ਰਭੂ ਦਾ ਨਾਮ ਕਦੇ ਭੁਲਾਉਂਦੇ ਨਹੀਂ, ਹੇ ਨਾਨਕ ! ਪਰਮੇਸਰ ਉਹਨਾਂ ਦੀਆਂ ਆਸਾਂ ਪੂਰੀਆਂ ਕਰਦਾ ਹੈ ।੧।

ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪ੍ਰਭੂ (ਸਦਾ) ਪ੍ਰੋਤਾ ਰਹਿੰਦਾ ਹੈ, ਜਿਨ੍ਹਾਂ ਤੋਂ ਇਕ ਖਿਨ ਲਈ ਭੀ ਜੁਦਾ ਨਹੀਂ ਹੁੰਦਾ, ਹੇ ਨਾਨਕ ! ਉਹਨਾਂ ਦੀਆਂ ਉਹ ਸੱਚਾ ਮਾਲਕ ਆਸਾਂ ਪੂਰੀਆਂ ਕਰਦਾ ਹੈ ਤੇ ਸਦਾ ਉਹਨਾਂ ਦੀ ਸੰਭਾਲ ਕਰਦਾ ਹੈ ।੨।

**ਪਉੜੀ ॥ ਆਸਾਵੰਤੀ ਆਸ ਗੁਸਾਈ ਪੂਰੀਐ ॥ ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥ ਦੇਹੁ ਦਰਸੁ ਮਨਿ ਚਾਉ ਲਹਿ ਜਾਹਿ ਵਿਸੂਰੀਐ ॥ ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥ ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥੧੩॥ {ਪੰਨਾ ੭੦੮}**

**ਪਦ ਅਰਥ** :—ਆਸਾਵੰਤੀ—ਆਸਵੰਤ, ਜਿਸ ਨੇ ਆਸ ਲਾਈ ਹੋਈ ਹੈ । ਗੁਸਾਈ—ਹੇ (ਗੋ+ਸਾਂਈ) ਧਰਤੀ ਦੇ ਮਾਲਕ ! ਪੂਰੀਐ—ਪੂਰੀ ਕਰ । ਗੋਪਾਲ—ਹੇ (ਗੋ+ਪਾਲ) ਧਰਤੀ ਦੇ ਰੱਖਕ ! ਨ ਝੂਰੀਐ—ਤੌਖਲਾ ਨਾਹ ਕਰਾਂ । ਮਨਿ—ਮਨ ਵਿਚ । ਵਿਸੂਰੀਐ—ਵਿਸੂਰੇ, ਝੋਰੇ ।

**ਅਰਥ** :—ਹੇ ਧਰਤੀ ਦੇ ਖਸਮ ! ਹੇ ਧਰਤੀ ਦੇ ਰੱਖਕ ! ਹੇ ਗੋਬਿੰਦ ! ਮੈਂ ਆਸਵੰਤ ਦੀ ਆਸ ਪੂਰੀ ਕਰ, ਮੈਨੂੰ ਮਿਲ, ਤਾਕਿ ਮੈਂ ਕਦੇ ਤੌਖ਼ਲੇ ਨਾਹ ਕਰਾਂ । ਮੇਰੇ ਮਨ ਵਿਚ ਖਿੱਚ ਹੈ, ਮੈਨੂੰ ਦੀਦਾਰ ਦੇਹ ਤੇ ਮੇਰੇ ਝੋਰੇ ਮਿਟ ਜਾਣ । ਤੇਰੇ ਪੈਰਾਂ ਦੀ ਖ਼ਾਕ ਨਾਲ ਮੇਰਾ ਸਰੀਰ ਪਵਿੱਤ੍ਰ ਹੋ ਜਾਏ । ਹੇ ਪ੍ਰਭੂ ! ਹੇ ਗੁਰਦੇਵ ! (ਮੇਹਰ ਕਰ) ਮੈਂ ਸਦਾ ਤੇਰੀ ਹਜ਼ੂਰੀ ਵਿਚ ਰਹਾਂ ।੧੩।

**ਸਲੋਕ ॥ ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥ ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥੧॥ ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ ॥ ਨਾਨਕ ਸੇਈ ਧੰਨੁ ਜਿਨਾ ਪਿਰਹੜੀ ਸਚ ਸਿਉ ॥੨॥ {ਪੰਨਾ ੭੦੯}**

**ਪਦ ਅਰਥ** :—ਰਸਨਾ—ਜੀਭ । ਸਬਦ ਅੰਮ੍ਰਿਤਹ—ਪਵਿਤ੍ਰ ਸਬਦ, ਸਿਫ਼ਤਿ-ਸਾਲਾਹ ਦੀ ਪਵਿਤ੍ਰ ਬਾਣੀ । ਸ੍ਰਵਣ—ਕੰਨਾਂ ਨਾਲ । ਬਲਿਹਾਰ—ਸਦਕੇ ।੧।

ਹਭਿ—ਸਾਰੇ । ਕੂੜਾਵੇ—ਝੂਠੇ, ਵਿਅਰਥ, ਨਿਸਫਲ । ਸਾਈ—ਖਸਮ-ਪ੍ਰਭੂ । ਸੇਈ—ਉਹੀ ਮਨੁੱਖ । ਧੰਨੁ—ਭਾਗਾਂ ਵਾਲੇ ।੨।

**ਅਰਥ** :—ਜੋ ਮਨੁੱਖ ਜੀਭ ਨਾਲ ਪਾਰਬ੍ਰਹਮ ਦਾ ਨਾਮ ਉਚਾਰਦੇ ਹਨ, ਜੋ ਕੰਨਾਂ ਨਾਲ ਸਿਫ਼ਤਿ-ਸਾਲਾਹ ਦੀ ਪਵਿਤ੍ਰ ਬਾਣੀ ਸੁਣਦੇ ਹਨ ਤੇ ਜੋ ਪਾਰਬ੍ਰਹਮ ਦਾ ਧਿਆਨ (ਧਰਦੇ ਹਨ,) ਹੇ ਨਾਨਕ ! ਮੈਂ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਹਾਂ ।੧।

ਇਕ ਖਸਮ-ਪ੍ਰਭੂ ਦੀ ਯਾਦ ਤੋਂ ਬਿਨਾ ਹੋਰ ਸਾਰੇ ਹੀ ਕੰਮ ਵਿਅਰਥ ਹਨ (ਭਾਵ, ਜੇ ਖਸਮ ਸਾਂਈ ਨੂੰ ਭੁਲਾ ਦਿੱਤਾ ਤਾਂ....) । ਹੇ ਨਾਨਕ ! ਸਿਰਫ਼ ਉਹੀ ਬੰਦੇ ਭਾਗਾਂ ਵਾਲੇ ਹਨ, ਜਿਨ੍ਹਾਂ ਦਾ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨਾਲ ਪਿਆਰ ਹੈ ।੨।

**ਪਉੜੀ ॥ ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥ ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥ ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥ ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥ ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥੧੪॥ {ਪੰਨਾ ੭੦੯}**

**ਪਦ ਅਰਥ** :—ਕਥਾ—ਗੱਲਾਂ । ਪਰਧਾਨ—ਸਭ ਤੋਂ ਚੰਗੇ । ਸੋਹਹਿ—ਸੋਹਣੇ ਲੱਗਦੇ ਹਨ । ਪੁਨੀਤ—ਪਵਿਤ੍ਰ । ਪਥਾ—ਰਾਹ (ਸੰ: ਪਥਿਨ) । ਸੰਗਿ—ਸੰਗਤਿ ਵਿਚ । ਉਧਾਰੁ—(ਦੁੱਖਾਂ ਤੋਂ) ਬਚਾਉ । ਜਿ—ਜੋ ਮਨੁੱਖ ।

**ਅਰਥ** :—ਮੈਂ ਉਹਨਾਂ ਬੰਦਿਆਂ ਤੋਂ ਸਦਾ ਕੁਰਬਾਨ ਜਾਂਦਾ ਹਾਂ ਜੋ ਪ੍ਰਭੂ ਦੀਆਂ ਗੱਲਾਂ ਸੁਣਦੇ ਹਨ । ਉਹ ਮਨੁੱਖ ਸਭ ਗੁਣਾਂ ਵਾਲੇ ਤੇ ਸਭ ਤੋਂ ਚੰਗੇ ਹਨ ਜੋ ਪ੍ਰਭੂ ਅੱਗੇ ਸਿਰ ਨਿਵਾਉਂਦੇ ਹਨ । (ਉਹਨਾਂ ਦੇ) ਉਹ ਹੱਥ ਸੋਹਣੇ ਲੱਗਦੇ ਹਨ ਜੋ ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਲਿਖਦੇ ਹਨ ਤੇ ਉਹ ਪੈਰ ਪਵਿੱਤ੍ਰ ਹਨ ਜੋ ਪ੍ਰਭੂ ਦੇ ਰਾਹ ਤੇ ਤੁਰਦੇ ਹਨ । (ਅਜੇਹੇ) ਸੰਤਾਂ ਦੀ ਸੰਗਤਿ ਵਿਚ (ਦੁੱਖ ਵਿਕਾਰਾਂ ਤੋਂ) ਬਚਾਉ ਹੋ ਜਾਂਦਾ ਹੈ, ਸਾਰਾ ਦੁੱਖ ਦੂਰ ਹੋ ਜਾਂਦਾ ਹੈ ।੧੪।

**ਸਲੋਕੁ ॥ ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥ ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥੧॥ ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ ॥ ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲੰਦੜੋ ਮਾ ਪਿਰੀ ॥੨॥ {ਪੰਨਾ ੭੦੯}**

**ਪਦ ਅਰਥ** :—ਭਾਵੀ—ਜੋ ਕੁਝ ਜ਼ਰੂਰ ਵਰਤ ਕੇ ਰਹਿਣਾ ਹੈ, ਮੱਥੇ ਦੇ ਭਾਗ । ਉਦੋਤ—ਪਰਗਟ ਹੋਣਾ, ਉੱਘੜਨਾ । ਭਾਵੀ ਉਦੋਤ ਕਰਣੰ—ਮੱਥੇ ਦੇ ਲਿਖੇ ਲੇਖਾਂ ਦਾ ਉੱਘੜਨਾ । ਸੰਜੋਗ ਪੂਰਨਹ—ਪੂਰੇ ਸੰਜੋਗਾਂ ਨਾਲ । ਗੋਪਾਲ ਦਰਸ ਭੇਟੰ—ਜਗਤ ਦੇ ਰੱਖਕ ਪ੍ਰਭੂ ਦਾ ਦੀਦਾਰ ਹੋਣਾ । ਮਹੂਰਤਹ—ਮਹੂਰਤ, ਘੜੀ, ਸਮਾਂ । ਸਫਲ—ਸ+ਫਲ, ਬਰਕਤਿ ਵਾਲਾ ।੧।

ਕੀਮ—ਕੀਮਤ । ਮਿਤੀ—ਅੰਦਾਜ਼ਾ, ਲੇਖਾ, ਮਿਣਤੀ । ਮਿਤੀ ਹੂ ਬਾਹਰੇ—ਮਿਣਤੀ ਤੋਂ ਪਰੇ, ਅਮਿਣਵੇਂ । ਵੇਲੜੀ—ਸੋਹਣੀ ਘੜੀ । ਜਿਤੁ—ਜਿਸ ਘੜੀ ਵਿਚ । ਮਾ ਪਿਰੀ—ਮੇਰਾ ਪਿਆਰਾ ।੨।

**ਅਰਥ** :—ਹੇ ਨਾਨਕ ! ਉਹ ਘੜੀ ਬਰਕਤਿ ਵਾਲੀ ਹੁੰਦੀ ਹੈ, ਜਦੋਂ ਪੂਰਨ ਸੰਜੋਗਾਂ ਨਾਲ ਮੱਥੇ ਦੇ ਲਿਖੇ ਲੇਖ ਉੱਘੜਦੇ ਹਨ, ਪ੍ਰਭੂ ਦਾ ਸਿਮਰਨ ਕਰੀਦਾ ਹੈ ਤੇ ਗੋਪਾਲ ਹਰੀ ਦਾ ਦੀਦਾਰ ਹੁੰਦਾ ਹੈ ।੧।

ਇਤਨੇ ਅਮਿਣਵੇਂ ਸੁਖ ਪ੍ਰਭੂ ਦੇਂਦਾ ਹੈ ਕਿ ਮੈਂ ਉਹਨਾਂ ਦਾ ਮੁੱਲ ਨਹੀਂ ਪਾ ਸਕਦਾ, (ਪਰ) ਹੇ ਨਾਨਕ ! ਉਹੀ ਸੁਲੱਖਣੀ ਘੜੀ ਕਬੂਲ ਪੈਂਦੀ ਹੈ ਜਦੋਂ ਆਪਣਾ ਪਿਆਰਾ ਪ੍ਰਭੂ ਮਿਲ ਪਏ ।੨।

**ਪਉੜੀ ॥ ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥ ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥ ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ ॥ ਵਡੈ ਭਾਗਿ ਸਤਸੰਗੁ ਹੋਇ ਨਿਵਿ ਲਾਗਾ ਪਾਈ ॥ ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ ॥੧੫॥ {ਪੰਨਾ ੭੦੯}**

**ਪਦ ਅਰਥ** :—ਸਾ...ਹੈ—ਉਹ ਕੇਹੜਾ ਵੇਲਾ ਹੋਵੇ ? (ਭਾਵ, ਉਹ ਵੇਲਾ ਛੇਤੀ ਆਵੇ) । ਜਿਤੁ—ਜਿਸ ਵੇਲੇ । ਮੂਰਤੁ—ਮੁਹੂਰਤ, ਸਾਹਾ । ਸੰਜੋਗੁ—ਮਿਲਣ ਦਾ ਸਮਾਂ । ਮਨ ਇਛ—ਮਨ ਦੀ ਇੱਛਾ । ਪੁਜਾਈ—ਪੂਰੀ ਕਰਾਂ । ਵਡੈ ਭਾਗਿ—ਵੱਡੀ ਕਿਸਮਤ ਨਾਲ । ਨਿਵਿ—ਨਿਊਂ ਕੇ । ਪਾਈ—ਪੈਰੀਂ । ਮਨਿ—ਮਨ ਵਿਚ ।

**ਅਰਥ** :—(ਰੱਬ ਕਰਕੇ) ਉਹ ਵੇਲਾ ਛੇਤੀ ਆਵੇ ਜਦੋਂ ਮੈਂ ਪ੍ਰਭੂ ਨੂੰ ਮਿਲਾਂ । ਉਹ ਮੁਹੂਰਤ, ਉਹ ਮਿਲਣ ਦਾ ਸਮਾਂ ਭਾਗਾਂ ਵਾਲਾ ਹੁੰਦਾ ਹੈ, ਜਦੋਂ ਧਰਤੀ ਦਾ ਸਾਂਈ ਮਿਲਦਾ ਹੈ । (ਮੇਹਰ ਕਰ) ਅੱਠੇ ਪਹਿਰ ਪ੍ਰਭੂ ਨੂੰ ਸਿਮਰ ਕੇ ਮੈਂ ਆਪਣੇ ਮਨ ਦੀ ਚਾਹ ਪੂਰੀ ਕਰਾਂ । ਚੰਗੀ ਕਿਸਮਤਿ ਨਾਲ ਸਤਸੰਗ ਮਿਲ ਜਾਏ ਤੇ ਮੈਂ ਨਿਊਂ ਨਿਊਂ ਕੇ (ਸਤ ਸੰਗੀਆਂ ਦੇ) ਪੈਰੀਂ ਲੱਗਾਂ । ਮੇਰੇ ਮਨ ਵਿਚ (ਪ੍ਰਭੂ ਦੇ) ਦਰਸਨ ਦੀ ਤ੍ਰੇਹ ਹੈ । ਹੇ ਨਾਨਕ ! (ਆਖ) ਮੈਂ (ਸਤਸੰਗੀਆਂ ਤੋਂ) ਸਦਕੇ ਜਾਂਦਾ ਹਾਂ ।੧੫।

**ਸਲੋਕ ॥ ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥ ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥੧॥ ਛਡਿਓ ਹਭੁ ਆਪੁ ਲਗੜੋ ਚਰਣਾ ਪਾਸਿ ॥ ਨਠੜੋ ਦੁਖ ਤਾਪੁ ਨਾਨਕ ਪ੍ਰਭੁ ਪੇਖੰਦਿਆ ॥੨॥ {ਪੰਨਾ ੭੦੯}**

**ਪਦ ਅਰਥ** :—ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਪੁਨੀਤ—ਪਵਿਤ੍ਰ । ਪਤਿਤ ਪੁਨੀਤ—ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ । ਸਰਬ—ਸਾਰੇ । ਦੋਖ—ਐਬ । ਸਰਣਿ ਸੂਰ—ਸਰਨ ਦਾ ਸੂਰਮਾ, ਸਰਨ ਆਏ ਨੂੰ ਬਚਾਉਣ ਦੇ ਸਮਰੱਥ । ਜਪੰਤਿ—ਜੋ ਜਪਦੇ ਹਨ ।੧।

ਛਡਿਓ—ਜਿਸ ਨੇ ਛੱਡਿਆ ਹੈ । ਹਭੁ ਆਪੁ—ਸਾਰਾ ਆਪਾ-ਭਾਵ, ਸਾਰਾ ਅਹੰਕਾਰ । ਲਗੜੋ—ਜੋ ਲੱਗਾ ਹੈ । ਨਠੜੋ—ਨੱਠ ਗਏ ਹਨ । ਪੇਖੰਦਿਆ—ਦੀਦਾਰ ਕਰਨ ਨਾਲ ।੨।

**ਅਰਥ** :—ਗੋਬਿੰਦ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ । (ਪਾਪੀਆਂ ਦੇ) ਸਾਰੇ ਐਬ ਦੂਰ ਕਰਨ ਵਾਲਾ ਹੈ । ਹੇ ਨਾਨਕ ! ਜੋ ਮਨੁੱਖ ਉਸ ਪ੍ਰਭੂ ਨੂੰ ਜਪਦੇ ਹਨ, ਭਗਵਾਨ ਉਹਨਾਂ ਸਰਨ ਆਇਆਂ ਦੀ ਲਾਜ ਰੱਖਣ ਦੇ ਸਮਰੱਥ ਹੈ ।੧।

ਜਿਸ ਮਨੁੱਖ ਨੇ ਸਾਰਾ ਆਪਾ-ਭਾਵ ਮਿਟਾ ਦਿੱਤਾ, ਜੋ ਮਨੁੱਖ ਪ੍ਰਭੂ ਦੇ ਚਰਨਾਂ ਨਾਲ ਜੁੜਿਆ ਰਿਹਾ, ਹੇ ਨਾਨਕ ! ਪ੍ਰਭੂ ਦਾ ਦੀਦਾਰ ਕਰਨ ਨਾਲ ਉਸ ਦੇ ਸਾਰੇ ਦੁੱਖ ਕਲੇਸ਼ ਨਾਸ ਹੋ ਜਾਂਦੇ ਹਨ ।੨।

**ਪਉੜੀ ॥ ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥ ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥ ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥ ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥ ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥੧੬॥ {ਪੰਨਾ ੭੦੯}**

**ਪਦ ਅਰਥ** :—ਦਇਆਲ—(ਦਇਆ—ਆਲਯ) ਦਇਆ ਦਾ ਘਰ, ਹੇ ਦਿਆਲ ! ਢਹਿ ਪਏ—ਆ ਡਿੱਗਾ ਹਾਂ । ਭ੍ਰਮਤ—ਭਟਕਦਾ । ਹਾਰਿਆ—ਥੱਕ ਗਿਆ ਹਾਂ । ਭਗਤਿ ਵਛਲੁ—ਭਗਤੀ ਨੂੰ ਪਿਆਰ ਕਰਨ ਵਾਲਾ

। ਬਿਰਦੁ—ਪੁਰਾਣਾ ਸੁਭਾਉ । ਪਤਿਤ ਉਧਾਰਿਆ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਬਚਾਉਣ ਵਾਲਾ । ਬਿਨਉ ਮੋਹਿ—ਮੇਰੀ ਬੇਨਤੀ ਨੂੰ । ਸਾਰਿਆ—ਸਾਰ ਲੈਣ ਵਾਲਾ, ਸਿਰੇ ਚਾੜ੍ਹਨ ਵਾਲਾ । ਕਰੁ—ਹੱਥ । ਗਹਿ—ਫੜ ਕੇ । ਸਾਗਰ—ਸਮੁੰਦਰ ।

**ਅਰਥ** :—ਹੇ ਦਿਆਲ ! ਮੈਂ ਤੇਰੇ ਦਰ ਤੇ ਆ ਡਿੱਗਾ ਹਾਂ, ਮੈਨੂੰ (ਆਪਣੇ ਚਰਨਾਂ ਵਿਚ) ਜੋੜ ਲੈ । ਹੇ ਦੀਨਾਂ ਤੇ ਦਇਆ ਕਰਨ ਵਾਲੇ ! ਮੈਨੂੰ ਰੱਖ ਲੈ, ਮੈਂ ਭਟਕਦਾ ਭਟਕਦਾ ਹੁਣ ਬੜਾ ਥੱਕ ਗਿਆ ਹਾਂ । ਭਗਤੀ ਨੂੰ ਪਿਆਰ ਕਰਨਾ ਤੇ ਡਿੱਗਿਆਂ ਨੂੰ ਬਚਾਉਣਾ—ਇਹ ਤੇਰਾ ਮੁੱਢ ਕਦੀਮਾਂ ਦਾ ਸੁਭਾਉ ਹੈ । ਹੇ ਪ੍ਰਭੂ ! ਤੈਥੋਂ ਬਿਨਾ ਹੋਰ ਕੋਈ ਨਹੀਂ ਜੋ ਮੇਰੀ ਇਸ ਬੇਨਤੀ ਨੂੰ ਸਿਰੇ ਚਾੜ੍ਹ ਸਕੇ । ਹੇ ਦਿਆਲ ! ਮੇਰਾ ਹੱਥ ਫੜ ਲੈ (ਤੇ ਮੈਨੂੰ) ਸੰਸਾਰ-ਸਮੁੰਦਰ ਵਿਚੋਂ (ਬਚਾ ਲੈ) ।੧੬।

**ਸਲੋਕ ॥ ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥ ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥੧॥ ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥ ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥ {ਪੰਨਾ ੭੦੯}**

**ਪਦ ਅਰਥ** :—ਸੰਤ ਉਧਰਣ—ਸੰਤਾਂ ਨੂੰ (ਵਿਕਾਰਾਂ ਦੀ ਤਪਸ਼ ਤੋਂ) ਬਚਾਉਣ ਵਾਲਾ । ਦਇਆਲੰ—ਦਿਆਲ ਪ੍ਰਭੂ । ਆਸਰੰ ਗੋਪਾਲ ਕੀਰਤਨਹ—(ਜਿਨ੍ਹਾਂ ਨੂੰ) ਗੋਪਾਲ ਦੇ ਕੀਰਤਨ ਦਾ ਆਸਰਾ ਹੈ, ਜਿਨ੍ਹਾਂ ਨੇ ਗੋਪਾਲ ਦੇ ਕੀਰਤਨ ਨੂੰ ਆਪਣੇ ਜੀਵਨ ਦਾ ਸਹਾਰਾ ਬਣਾਇਆ ਹੈ । ਸੰਤ ਸੰਗੇਣ—(ਉਹਨਾਂ) ਸੰਤਾਂ ਦੀ ਸੰਗਤਿ ਕੀਤਿਆਂ ।੧।

ਸਰਦ ਰੁਤਿ—ਠੰਢੀ ਰੁੱਤ । ਘਾਂਮ—ਮਨ ਦੀ ਤਪਸ਼ । ਸੀਤਲੁ—ਸ਼ਾਂਤ, ਠੰਢਾ ।੨।

**ਅਰਥ** :—ਜੋ ਸੰਤ ਜਨ ਗੋਪਾਲ-ਪ੍ਰਭੂ ਦੇ ਕੀਰਤਨ ਨੂੰ ਆਪਣੇ ਜੀਵਨ ਦਾ ਸਹਾਰਾ ਬਣਾ ਲੈਂਦੇ ਹਨ, ਦਿਆਲ ਪ੍ਰਭੂ ਉਹਨਾਂ ਸੰਤਾਂ ਨੂੰ (ਮਾਇਆ ਦੀ ਤਪਸ਼ ਤੋਂ) ਬਚਾ ਲੈਂਦਾ ਹੈ, ਉਹਨਾਂ ਸੰਤਾਂ ਦੀ ਸੰਗਤਿ ਕੀਤਿਆਂ ਪਵਿਤ੍ਰ ਹੋ ਜਾਈਦਾ ਹੈ । ਹੇ ਨਾਨਕ ! (ਤੂੰ ਭੀ ਅਜੇਹੇ ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ) ਪਰਮੇਸਰ ਦਾ ਪੱਲਾ ਫੜ ।੧।

ਭਾਵੇਂ ਚੰਦਨ (ਦਾ ਲੇਪ ਕੀਤਾ) ਹੋਵੇ ਚਾਹੇ ਚੰਦ੍ਰਮਾ (ਦੀ ਚਾਨਣੀ) ਹੋਵੇ, ਤੇ ਭਾਵੇਂ ਠੰਢੀ ਰੁੱਤ ਹੋਵੇ—ਇਹਨਾਂ ਦੀ ਰਾਹੀਂ ਮਨ ਦੀ ਤਪਸ਼ ਉੱਕਾ ਹੀ ਮਿਟ ਨਹੀਂ ਸਕਦੀ । ਹੇ ਨਾਨਕ ! ਪ੍ਰਭੂ ਦਾ ਨਾਮ ਸਿਮਰਿਆਂ ਹੀ ਮਨੁੱਖ (ਦਾ ਮਨ) ਸ਼ਾਂਤ ਹੁੰਦਾ ਹੈ ।੨।

**ਪਉੜੀ ॥ ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥ ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ ॥ ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ ॥ ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ ॥ ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥੧੭॥ {ਪੰਨਾ ੭੦੯}**

**ਪਦ ਅਰਥ** :—ਓਟ—ਆਸਰਾ । ਸਗਲ—ਸਾਰੇ । ਜਨ—ਮਨੁੱਖ । ਪਰਤਾਪੁ—ਵਡਿਆਈ । ਨਿਰਭਉ—ਨਿਡਰ । ਤੋਟਿ—ਕਮੀ, ਘਾਟਾ । ਨ ਮੂਲਿ—ਕਦੇ ਭੀ ਨਹੀਂ । ਸੰਚਿਆ—ਇਕੱਠਾ ਕੀਤਾ । ਵਡੈ ਪੁਨ—ਚੰਗੇ ਭਾਗਾਂ ਨਾਲ । ਕਮਲ—ਕਉਲ ਫੁੱਲ । ਚਰਨ ਕਮਲ—ਕਉਲ ਫੁੱਲ ਵਰਗੇ ਚਰਨ ।

**ਅਰਥ** :—ਪ੍ਰਭੂ ਦੇ ਸੋਹਣੇ ਚਰਨਾਂ ਦਾ ਆਸਰਾ ਲੈ ਕੇ ਸਾਰੇ ਜੀਵ (ਦੁਨੀਆ ਦੀ ਤਪਸ਼ ਤੋਂ) ਬਚ ਜਾਂਦੇ ਹਨ । ਗੋਬਿੰਦ ਦੀ ਵਡਿਆਈ ਸੁਣ ਕੇ (ਬੰਦਗੀ ਵਾਲਿਆਂ ਦੇ) ਮਨ ਨਿਡਰ ਹੋ ਜਾਂਦੇ ਹਨ । ਉਹ ਪ੍ਰਭੂ ਦਾ ਨਾਮ-ਧਨ

ਇਕੱਠਾ ਕਰਦੇ ਹਨ ਤੇ ਉਸ ਧਨ ਵਿਚ ਕਦੇ ਘਾਟਾ ਨਹੀਂ ਪੈਂਦਾ । ਅਜੇਹੇ ਗੁਰਮੁਖਾਂ ਦੀ ਸੰਗਤਿ ਬੜੇ ਭਾਗਾਂ ਨਾਲ ਮਿਲਦੀ ਹੈ, ਇਹ ਸੰਤ ਜਨ ਅੱਠੇ ਪਹਿਰ ਪ੍ਰਭੂ ਨੂੰ ਸਿਮਰਦੇ ਹਨ ਤੇ ਸਦਾ ਪ੍ਰਭੂ ਦਾ ਜਸ ਸੁਣਦੇ ਹਨ ।੧੭।

**ਸਲੋਕ ॥ ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥ ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥ ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥ ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥ {ਪੰਨਾ ੭੦੯}**

**ਪਦ ਅਰਥ** :—ਕੀਰਤਨ—ਸਿਫ਼ਤਿ-ਸਾਲਾਹ, ਵਡਿਆਈ । ਲਿਪਤ ਨ—ਨਹੀਂ ਲਿੱਬੜਦਾ, ਨਹੀਂ ਫਸਦਾ । ਪੁਰਖ—ਸਾਰ-ਵਿਆਪਕ । ਭਗਵਾਨ—ਭਾਗਾਂ ਵਾਲਾ, ਪਰਤਾਪਵਾਨ ਪ੍ਰਭੂ ।੧।

ਭਾਹਿ—ਅੱਗ । ਜਿਨਿ—ਜਿਸ ਪ੍ਰਭੂ ਨੇ । ਮੇਦਨੀ—ਧਰਤੀ, ਸ੍ਰਿਸ਼ਟੀ ।੨।

**ਅਰਥ** :—ਹੇ ਨਾਨਕ ! ਜੇ ਮਨੁੱਖ ਦਿਆਲ ਸਰਬ-ਵਿਆਪੀ ਭਗਵਾਨ ਦੇ ਨਾਮ ਦੀ ਵਡਿਆਈ ਕਰੇ ਤਾਂ ਪ੍ਰਭੂ ਮੇਹਰ ਕਰਦਾ ਹੈ, ਉਸ ਦੇ ਦੁੱਖਾਂ ਦਾ ਨਾਸ ਕਰਦਾ ਹੈ ਤੇ ਉਹ ਮਨੁੱਖ ਮਾਇਆ ਦੇ ਮੋਹ ਵਿਚ ਨਹੀਂ ਫਸਦਾ ।੧।

ਹੇ ਨਾਨਕ ! ਜਿਸ ਪ੍ਰਭੂ ਨੇ ਸਾਰੀ ਸ੍ਰਿਸ਼ਟੀ ਰਚੀ ਹੈ ਉਸ ਦਾ ਸਿਮਰਨ ਕਰ, (ਸਿਮਰਨ ਕੀਤਿਆਂ) ਉਹ ਪ੍ਰਭੂ ਆਪ ਜੀਵ ਦਾ ਰਾਖਾ ਬਣਦਾ ਹੈ ਤੇ ਉਸ ਦੇ ਅੰਦਰ ਦੀ ਬਲਦੀ (ਤ੍ਰਿਸਨਾ ਦੀ) ਅੱਗ ਬੁੱਝ ਜਾਂਦੀ ਹੈ ।੨।

**ਪਉੜੀ ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥ ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥ ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥ ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥ ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥੧੮॥ {ਪੰਨਾ ੭੧੦}**

**ਪਦ ਅਰਥ** :—ਨ ਬਿਆਪੈ—ਜ਼ੋਰ ਨਹੀਂ ਪਾ ਸਕਦੀ । ਕੋਟਿ ਅਘਾ—ਕਰੋੜਾਂ ਪਾਪ । ਨਿਰਮਲ—ਪਵਿਤ੍ਰ । ਜਨ ਧੂਰੀ—ਸੰਤ ਜਨਾਂ ਦੀ ਚਰਨ-ਧੂੜ ਵਿਚ । ਨਾਇਆ—ਨ੍ਹਾਤਿਆਂ । ਕੁਟੰਬ—ਪਰਵਾਰ । ਸਬਾਇਆ—ਸਾਰੀ ।

**ਅਰਥ** :—ਜਦੋਂ (ਜੀਵ ਉੱਤੇ) ਪ੍ਰਭੂ ਜੀ ਮੇਹਰਬਾਨ ਹੋਣ ਤਾਂ ਮਾਇਆ ਜ਼ੋਰ ਨਹੀਂ ਪਾ ਸਕਦੀ । ਇਕ ਪ੍ਰਭੂ ਨੂੰ ਸਿਮਰਿਆਂ ਕਰੋੜਾਂ ਹੀ ਪਾਪ ਨਾਸ ਹੋ ਜਾਂਦੇ ਹਨ, ਸਿਮਰਨ ਕਰਨ ਵਾਲੇ ਬੰਦਿਆਂ ਦੀ ਚਰਨ-ਧੂੜ ਵਿਚ ਨ੍ਹਾਤਿਆਂ ਸਰੀਰ ਪਵਿਤ੍ਰ ਹੋ ਜਾਂਦੇ ਹਨ, (ਸੰਤਾਂ ਦੀ ਸੰਗਤਿ ਵਿਚ) ਪੂਰਨ ਪ੍ਰਭੂ ਮਿਲ ਪੈਂਦਾ ਹੈ ਤੇ ਮਨ ਤੇ ਤਨ ਦੋਹਾਂ ਨੂੰ ਸੰਤੋਖ ਪ੍ਰਾਪਤ ਹੁੰਦਾ ਹੈ । ਅਜੇਹੇ ਮਨੁੱਖਾਂ ਦੀ ਸੰਗਤਿ ਵਿਚ ਉਹਨਾਂ ਦੇ ਪਰਵਾਰ ਦੇ ਲੋਕ ਤੇ ਸਾਰੀਆਂ ਕੁਲਾਂ ਤਰ ਜਾਂਦੀਆਂ ਹਨ ।੧੮।

**ਸਲੋਕ ॥ ਗੁਰ ਗੋਬਿੰਦ ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ ॥ ਗੁਰ ਦਇਆਲ ਸਮਰਥ ਗੁਰ, ਗੁਰ ਨਾਨਕ ਪਤਿਤ ਉਧਾਰਣਹ ॥੧॥ ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ ॥ ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ ॥੨॥ {ਪੰਨਾ ੭੧੦}**

**ਪਦ ਅਰਥ** :—ਪੂਰਨ—ਸਰਬ-ਵਿਆਪਕ । ਪਤਿਤ ਉਧਾਰਣਹ—ਵਿਕਾਰੀਆਂ ਨੂੰ ਤਾਰਨ ਵਾਲਾ ।੧।

ਭਉਜਲ—ਸੰਸਾਰ-ਸਮੁੰਦਰ । ਬਿਖਮੁ—ਔਖਾ, ਡਰਾਉਣਾ । ਅਸਗਾਹੁ—ਅਥਾਹ । ਗੁਰਿ—ਗੁਰੂ ਨੇ । ਬੋਹਿਥੈ—ਜਹਾਜ਼ ਨੇ । ਗੁਰਿ ਬੋਹਿਥੈ—ਗੁਰੂ ਜਹਾਜ਼ ਨੇ । ਤਾਰਿਅਮੁ—ਮੈਨੂੰ ਤਾਰ ਲਿਆ ਹੈ । ਪੂਰ ਕਰੰਮ—ਪੂਰੇ ਭਾਗ, ਚੰਗੇ ਭਾਗ ।੧।

**ਅਰਥ** :—ਹੇ ਨਾਨਕ ! ਗੁਰੂ ਗੋਬਿੰਦ-ਰੂਪ ਹੈ, ਗੋਪਾਲ-ਰੂਪ ਹੈ, ਸਰਬ-ਵਿਆਪਕ ਨਾਰਾਇਣ ਦਾ ਰੂਪ ਹੈ । ਗੁਰੂ ਦਇਆ ਦਾ ਘਰ ਹੈ, ਸਮਰੱਥਾ ਵਾਲਾ ਹੈ ਤੇ ਵਿਕਾਰੀਆਂ ਨੂੰ ਭੀ ਤਾਰਨਹਾਰ ਹੈ ।

ਸੰਸਾਰ-ਸਮੁੰਦਰ ਬੜਾ ਭਿਆਨਕ ਤੇ ਅਥਾਹ ਹੈ, ਪਰ ਗੁਰੂ-ਜਹਾਜ਼ ਨੇ ਮੈਨੂੰ ਇਸ ਵਿਚੋਂ ਬਚਾ ਲਿਆ ਹੈ । ਹੇ ਨਾਨਕ ! ਜੋ ਮਨੁੱਖ ਸਤਿਗੁਰੂ ਦੀ ਚਰਨੀਂ ਲੱਗਦੇ ਹਨ, ਉਹਨਾਂ ਦੇ ਚੰਗੇ ਭਾਗ ਹੁੰਦੇ ਹਨ ।੨।

**ਪਉੜੀ ॥ ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥ ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ ॥ ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥ ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ ॥ ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥੧੯॥ {ਪੰਨਾ ੭੧੦}**

**ਪਦ ਅਰਥ** :—ਧੰਨੁ ਗੁਰਦੇਵ—ਸਦਕੇ ਹਾਂ ਗੁਰੂ ਤੋਂ, ਸ਼ਾਬਾਸ਼ੇ ਗੁਰੂ ਨੂੰ । ਜਿਸੁ ਸੰਗਿ—ਜਿਸ ਦੀ ਸੰਗਤਿ ਵਿਚ । ਸਭਿ ਅਵਗੁਣ—ਸਾਰੇ ਐਬ । ਛਪੇ—ਦੂਰ ਹੋ ਜਾਂਦੇ ਹਨ । ਨੀਚਹੁ—ਨੀਵੇਂ ਤੋਂ । ਉਚ ਥਪੇ—ਉੱਚੇ ਥਾਪ ਦੇਂਦਾ ਹੈ । ਸਿਲਕ—{ਅ} ਫਾਹੀ, ਰੱਸੀ । ਅਪ ਦਸੇ—ਆਪਣੇ ਦਾਸ । ਰਸਨਾ—ਜੀਭ (ਨਾਲ) । ਜਸੇ—ਜਸ ।

**ਅਰਥ** :—ਸਦਕੇ ਹਾਂ ਗੁਰੂ ਤੋਂ ਜਿਸ ਦੀ ਸੰਗਤਿ ਵਿਚ ਰਿਹਾਂ ਪ੍ਰਭੂ ਦਾ ਭਜਨ ਕੀਤਾ ਜਾ ਸਕਦਾ ਹੈ, ਜਦੋਂ ਸਤਿਗੁਰੂ ਮੇਹਰਬਾਨ ਹੁੰਦਾ ਹੈ ਤਾਂ ਸਾਰੇ ਔਗੁਣ ਦੂਰ ਹੋ ਜਾਂਦੇ ਹਨ, ਪ੍ਰਭੂ ਦਾ ਰੂਪ ਗੁਰੂ ਨੀਵਿਆਂ ਤੋਂ ਉੱਚੇ ਕਰ ਦੇਂਦਾ ਹੈ, ਮਾਇਆ ਦੇ ਦੁਖਾਂ ਦੀ ਫਾਹੀ ਕੱਟ ਕੇ ਆਪਣੇ ਸੇਵਕ ਬਣਾ ਲੈਂਦਾ ਹੈ, (ਗੁਰੂ ਦੀ ਸੰਗਤਿ ਵਿਚ ਰਿਹਾਂ) ਜੀਭ ਨਾਲ ਬੇਅੰਤ ਪ੍ਰਭੂ ਦੇ ਗੁਣ ਗਾ ਸਕੀਦੇ ਹਨ, ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਸਕੀਦੀ ਹੈ ।੧੯।

**ਸਲੋਕ ॥ ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥ ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ ॥੧॥ ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥ ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥੨॥ {ਪੰਨਾ ੭੧੦}**

**ਪਦ ਅਰਥ** :—ਏਕੋ—ਇਕ ਪ੍ਰਭੂ ਹੀ । ਦ੍ਰਿਸਟੰਤ—ਦਿੱਸਦਾ ਹੈ । ਵਰਤੰਤ—ਮੌਜੂਦ ਹੈ । ਨਰਹਰਹ—ਨਰਾਂ ਦਾ ਸਾਈਂ, ਖ਼ਲਕਤ ਦਾ ਮਾਲਕ । ਜਾਚੰਤਿ—ਜੋ ਮੰਗਦੇ ਹਨ । ਦਾਨੁ—ਖੈਰ ।੧।

ਸੇਵੀ—ਮੈਂ ਸਿਮਰਾਂ । ਸੰਮਲਾ—ਮੈਂ ਹਿਰਦੇ ਵਿਚ ਸੰਭਾਲ ਰੱਖਾਂ । ਵਖਰੁ—ਸਉਦਾ । ਸੰਚਿਆ—ਜੋੜਿਆ ਹੈ । ਰਾਸਿ—ਪੂੰਜੀ ।੨।

**ਅਰਥ** :—ਹੇ ਨਾਨਕ ! ਜਿਨ੍ਹਾਂ ਉਤੇ ਦਿਆਲ ਪ੍ਰਭੂ ਮੇਹਰ ਕਰਦਾ ਹੈ ਉਹ ਉਸ ਪਾਸੋਂ ਬੰਦਗੀ ਦਾ ਖ਼ੈਰ ਮੰਗਦੇ ਹਨ, ਉਹਨਾਂ ਨੂੰ ਹਰ ਥਾਂ ਉਹ ਖ਼ਲਕਤਿ ਦਾ ਸਾਈਂ ਹੀ ਦਿੱਸਦਾ ਹੈ, ਸੁਣੀਦਾ ਹੈ, ਵਿਆਪਕ ਜਾਪਦਾ ਹੈ ।੧।

ਮੇਰੀ ਇਕ ਪ੍ਰਭੂ ਦੇ ਪਾਸ ਹੀ ਅਰਜ਼ੋਈ ਹੈ ਕਿ ਮੈਂ ਪ੍ਰਭੂ ਨੂੰ ਹੀ ਸਿਮਰਾਂ ਤੇ ਪ੍ਰਭੂ ਨੂੰ ਹੀ ਹਿਰਦੇ ਵਿਚ ਸੰਭਾਲ ਰੱਖਾਂ । ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਨਾਮ-ਰੂਪ ਸੌਦਾ ਨਾਮ-ਰੂਪ ਧਨ ਜੋੜਿਆ ਹੈ, ਉਹਨਾਂ ਦੀ ਇਹ ਪੂੰਜੀ ਸਦਾ ਹੀ ਕਾਇਮ ਰਹਿੰਦੀ ਹੈ ।੨।

ਪਉੜੀ ॥ ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ ॥ ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ ॥ ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ ॥ ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥ ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥੨੦॥੧॥ {ਪੰਨਾ 710}

**ਪਦ ਅਰਥ** :—ਪੂਰਨ—ਹਰ ਥਾਂ ਵਿਆਪਕ । ਇਕੁ ਏਹੁ—ਸਿਰਫ਼ ਇਕ ਬੇਅੰਤ ਪ੍ਰਭੂ । ਕਹਾ ਕੇਹੁ—ਕੇਹੜਾ ਦੱਸਾਂ ? (ਭਾਵ, ਕੋਈ ਹੋਰ ਦੱਸ ਨਹੀਂ ਸਕਦਾ) । ਆਪੇ—ਆਪ ਹੀ । ਆਵਣ ਜਾਣਾ—ਜੰਮਣਾ ਤੇ ਮਰਨਾ । ਨਿਹਚਲੁ—ਅਟੱਲ । ਥੇਹੁ—ਟਿਕਾਣਾ । ਤੁਧੁ—ਤੇਰਾ ।

**ਅਰਥ** :—ਸਿਰਫ਼ ਇਹ ਦਿਆਲ ਤੇ ਬੇਅੰਤ ਪ੍ਰਭੂ ਹੀ ਹਰ ਥਾਂ ਮੌਜੂਦ ਹੈ, ਉਹ ਆਪ ਹੀ ਆਪ ਸਭ ਕੁਝ ਹੈ, ਹੋਰ ਦੂਜਾ ਕੇਹੜਾ ਦੱਸਾਂ (ਜੇ ਉਸ ਵਰਗਾ ਹੋਵੇ) ?

ਹੇ ਪ੍ਰਭੂ ! ਤੂੰ ਆਪ ਹੀ ਦਾਨ ਕਰਨ ਵਾਲਾ ਹੈਂ ਤੇ ਆਪ ਹੀ ਉਹ ਦਾਨ ਲੈਣ ਵਾਲਾ ਹੈਂ । (ਜੀਵਾਂ ਦਾ) ਜੰਮਣਾ ਤੇ ਮਰਨਾ—ਇਹ ਤੇਰਾ ਹੁਕਮ ਹੈ (ਭਾਵ, ਤੇਰੀ ਖੇਡ ਹੈ), ਤੇਰਾ ਆਪਣਾ ਟਿਕਾਣਾ ਸਦਾ ਅਟੱਲ ਹੈ । ਨਾਨਕ (ਤੈਥੋਂ) ਖ਼ੈਰ ਮੰਗਦਾ ਹੈ, ਮੇਹਰ ਕਰ ਤੇ ਨਾਮ ਬਖ਼ਸ਼ ।੨੦।੧।

## ਜੈਤਸਰੀ ਬਾਣੀ ਭਗਤਾ ਕੀ

ੴ ਸਤਿਗੁਰ ਪ੍ਰਸਾਦਿ ॥ ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥ ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥ ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥ ਜਤ ਦੇਖਉ ਤਤ ਦੁਖ ਕੀ ਰਾਸੀ ॥ ਅਜੌਂ ਨ ਪਤ੍ਯ੍ਯਾਇ ਨਿਗਮ ਭਏ ਸਾਖੀ ॥੩॥ ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥੪॥ ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥ ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥ {ਪੰਨਾ 710}

**ਪਦ ਅਰਥ** :—ਨਾਥ—ਹੇ ਨਾਥ ! ਹੇ ਪ੍ਰਭੂ ! ਨ ਜਾਨਉ—ਮੈਂ ਨਹੀਂ ਜਾਣਦਾ । ਕਛੂਅ ਨ ਜਾਨਉ—ਮੈਂ ਕੁਝ ਭੀ ਨਹੀਂ ਜਾਣਦਾ, ਮੈਨੂੰ ਕੁਛ ਭੀ ਨਹੀਂ ਅਹੁੜਦਾ, ਮੇਰੀ ਕੋਈ ਪੇਸ਼ ਨਹੀਂ ਜਾਂਦੀ । ਬਿਕਾਨਉ—ਮੈਂ ਵੇਚ ਦਿੱਤਾ ਹੈ ।੧।ਰਹਾਉ।

ਕਹੀਅਤ ਹੌ—ਤੂੰ ਅਖਵਾਉਂਦਾ ਹੈਂ । ਕਾਮੀ—ਵਿਸ਼ਈ ।੧।

ਪੰਚਨ—ਕਾਮਾਦਿਕ ਪੰਜ ਵਿਕਾਰਾਂ ਨੇ । ਜੁ—ਇਤਨ-ਕੁ । ਤੇ—ਤੋਂ । ਅੰਤਰੁ—ਵਿੱਥ ।੨।

ਜਤ—ਜਿੱਧਰ । ਦੇਖਉ—ਮੈਂ ਵੇਖਦਾ ਹਾਂ । ਰਾਸੀ—ਖਾਣ, ਸਾਮਾਨ । ਨ ਪਤ੍ਯ੍ਯਾਇ—ਪਤੀਜਦਾ ਨਹੀਂ, ਮੰਨਦਾ ਨਹੀਂ । ਨਿਗਮ—ਵੇਦ ਆਦਿਕ ਧਰਮ-ਪੁਸਤਕ । ਸਾਖੀ—ਗਵਾਹ ।੩।

ਗੋਤਮ ਨਾਰਿ—ਗੌਤਮ ਦੀ ਵਹੁਟੀ, ਅਹੱਲਿਆ । ਉਮਾਪਤਿ—ਪਾਰਵਤੀ ਦਾ ਪਤੀ, ਸ਼ਿਵ । ਸੀਸੁ ਧਰਨਿ—(ਬ੍ਰਹਮਾ ਦਾ) ਸਿਰ ਧਾਰਨ ਵਾਲਾ ਸ਼ਿਵ (ਨੋਟ :—ਜਦੋਂ ਬ੍ਰਹਮਾ ਆਪਣੀ ਹੀ ਧੀ ਉੱਤੇ ਮੋਹਿਤ ਹੋ ਗਿਆ, ਤੇ ਜਿੱਧਰ ਉਹ ਜਾਏ ਉੱਧਰ ਬ੍ਰਹਮਾ ਆਪਣਾ ਨਵਾਂ ਮੂੰਹ ਬਣਾਈ ਜਾਏ; ਉਹ ਅਕਾਸ਼ ਵੱਲ ਉੱਡ ਖਲੋਤੀ, ਬ੍ਰਹਮਾ ਨੇ ਪੰਜਵਾਂ ਮੂੰਹ ਉੱਪਰ ਵਲ ਬਣਾ ਲਿਆ । ਸ਼ਿਵ ਜੀ ਨੇ ਇਹ ਅੱਤ ਵੇਖ ਕੇ ਬ੍ਰਹਮਾ ਦਾ ਇਹ ਸਿਰ ਕੱਟ ਦਿਤਾ, ਪਰ ਬ੍ਰਹਮ-ਹਤਿਆ ਦਾ ਪਾਪ ਹੋ ਜਾਣ ਕਰਕੇ ਇਹ ਸਿਰ ਸ਼ਿਵ ਜੀ ਦੇ ਹੱਥਾਂ ਨਾਲ ਹੀ ਚੰਬੜ ਗਿਆ) । ਸਹਸ—ਹਜ਼ਾਰ । ਭਗ—ਤ੍ਰੀਮਤ ਦਾ ਗੁਪਤ ਅੰਗ । ਸਹਸ ਭਗ ਗਾਂਮੀ—ਹਜ਼ਾਰਾਂ ਭਗਾਂ ਦੇ ਨਿਸ਼ਾਨਾਂ ਵਾਲਾ

(ਨੋਟ :—ਜਦੋਂ ਇੰਦਰ ਨੇ ਗੌਤਮ ਦੀ ਵਹੁਟੀ ਨਾਲ ਵਿਭਚਾਰ ਕੀਤਾ, ਤਾਂ ਗੌਤਮ ਦੇ ਸ੍ਰਾਪ ਨਾਲ ਉਸ ਦੇ ਪਿੰਡੇ ਤੇ ਹਜ਼ਾਰ ਭਗਾਂ ਬਣ ਗਈਆਂ) ।੪।

ਦੂਤਨ—ਦੂਤਾਂ ਨੇ, ਭੈੜਿਆਂ ਨੇ । ਖਲੁ—ਮੂਰਖ । ਬਧੁ—ਮਾਰ ਕੁਟਾਈ । ਬਧੁ ਕਰਿ ਮਾਰਿਓ—ਮਾਰ ਮਾਰ ਕੇ ਮਾਰਿਆ ਹੈ, ਬੁਰੀ ਤਰ੍ਹਾਂ ਮਾਰਿਆ ਹੈ ।੫।

ਕਹਿ—ਕਹੇ, ਆਖਦਾ ਹੈ । ਕਹਾ—ਕਿੱਥੇ (ਜਾਵਾਂ) ? ਰਘੁਨਾਥ—ਪਰਮਾਤਮਾ ।੬।

**ਅਰਥ** :—ਹੇ ਪ੍ਰਭੂ ! ਮੈਂ ਆਪਣਾ ਮਨ ਮਾਇਆ ਦੇ ਹੱਥ ਵੇਚ ਚੁਕਿਆ ਹਾਂ, ਮੇਰੀ ਇਸ ਅੱਗੇ (ਹੁਣ) ਕੋਈ ਪੇਸ਼ ਨਹੀਂ ਜਾਂਦੀ ।੧।ਰਹਾਉ।

ਹੇ ਨਾਥ ! ਤੂੰ ਜਗਤ ਦਾ ਖਸਮ ਅਖਵਾਉਂਦਾ ਹੈਂ, ਅਸੀ ਕਲਜੁਗੀ ਵਿਸ਼ਈ ਜੀਵ ਹਾਂ (ਮੇਰੀ ਸਹਾਇਤਾ ਕਰ) ।੧।

(ਕਾਮਾਦਿਕ) ਇਹਨਾਂ ਪੰਜਾਂ ਨੇ ਹੀ ਮੇਰਾ ਮਨ ਇਤਨਾ ਵਿਗਾੜ ਦਿੱਤਾ ਹੈ ਕਿ ਹਰ ਦਮ ਮੇਰੀ ਪਰਮਾਤਮਾ ਨਾਲੋਂ ਵਿੱਥ ਪਵਾ ਰਹੇ ਹਨ ।੨।

(ਇਹਨਾਂ ਨੇ ਜਗਤ ਨੂੰ ਬੜਾ ਖ਼ੁਆਰ ਕੀਤਾ ਹੈ) ਮੈਂ ਜਿੱਧਰ ਵੇਖਦਾ ਹਾਂ, ਉੱਧਰ ਦੁੱਖਾਂ ਦੀ ਰਾਸਿ-ਪੂੰਜੀ ਬਣੀ ਪਈ ਹੈ । ਇਹ ਵੇਖ ਕੇ ਭੀ (ਕਿ ਵਿਕਾਰਾਂ ਦਾ ਸਿੱਟਾ ਹੈ ਦੁੱਖ) ਮੇਰਾ ਮਨ ਮੰਨਿਆ ਨਹੀਂ, ਵੇਦਾਦਿਕ ਧਰਮ-ਪੁਸਤਕ ਭੀ (ਸਾਖੀਆਂ ਦੀ ਰਾਹੀਂ) ਇਹੀ ਗਵਾਹੀ ਦੇ ਰਹੇ ਹਨ ।੩।

ਗੌਤਮ ਦੀ ਵਹੁਟੀ ਅਹੱਲਿਆ, ਪਾਰਵਤੀ ਦਾ ਪਤੀ ਸ਼ਿਵ, ਬ੍ਰਹਮਾ, ਹਜ਼ਾਰ ਭਗਾਂ ਦੇ ਚਿੰਨ੍ਹ ਵਾਲਾ ਇੰਦਰ—(ਇਹਨਾਂ ਸਭਨਾਂ ਨੂੰ ਇਹਨਾਂ ਪੰਜਾਂ ਨੇ ਹੀ ਖ਼ੁਆਰ ਕੀਤਾ) ।੪।

ਇਹਨਾਂ ਚੰਦ੍ਰਿਆਂ ਨੇ (ਮੇਰੇ) ਮੂਰਖ (ਮਨ) ਨੂੰ ਬੁਰੀ ਤਰ੍ਹਾਂ ਮਾਰ ਕੀਤੀ ਹੈ, ਪਰ ਇਹ ਮਨ ਬੜਾ ਬੇ-ਸ਼ਰਮ ਹੈ, ਅਜੇ ਭੀ ਵਿਕਾਰਾਂ ਵਲੋਂ ਮੁੜਿਆ ਨਹੀਂ ।੫।

ਰਵਿਦਾਸ ਆਖਦਾ ਹੈ—ਹੋਰ ਕਿੱਥੇ ਜਾਵਾਂ ? ਹੋਰ ਕੀਹ ਕਰਾਂ ? (ਇਹਨਾਂ ਵਿਕਾਰਾਂ ਤੋਂ ਬਚਣ ਲਈ) ਪਰਮਾਤਮਾ ਤੋਂ ਬਿਨਾ ਹੋਰ ਕਿਸੇ ਦਾ ਆਸਰਾ ਲਿਆ ਨਹੀਂ ਜਾ ਸਕਦਾ ।੬।੧।

ਨੋਟ :—ਇਸ ਸ਼ਬਦ ਵਿਚ ਜਿਸ ਨੂੰ ਲਫ਼ਜ਼ 'ਰਘੁਨਾਥ' ਨਾਲ ਯਾਦ ਕੀਤਾ ਹੈ, ਉਸ ਦੇ ਵਾਸਤੇ ਲਫ਼ਜ਼ 'ਜਗਤ-ਗੁਰ ਸੁਆਮੀ' ਭੀ ਵਰਤਿਆ ਹੈ । ਲਫ਼ਜ਼ 'ਰਘੁਨਾਥ' ਸਤਿਗੁਰੂ ਜੀ ਨੇ ਆਪ ਭੀ ਕਈ ਵਾਰੀ ਵਰਤਿਆ ਹੈ, ਪਰਮਾਤਮਾ ਦੇ ਅਰਥ ਵਿਚ ।

**ਸ਼ਬਦ ਦਾ ਭਾਵ** :—ਵਿਕਾਰਾਂ ਦੀ ਮਾਰ ਤੋਂ ਬਚਣ ਲਈ ਪਰਮਾਤਮਾ ਦਾ ਆਸਰਾ ਲੈਣਾ ਹੀ ਇਕੋ ਇਕ ਤਰੀਕਾ ਹੈ ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**
**ਰਾਗੁ ਟੋਡੀ ਮਹਲਾ ੪ ਘਰੁ ੧॥**

**ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥ ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ ਬਹੁਰਿ ਨ ਭਵਜਲਿ ਫੇਰਾ ॥੧॥ ਰਹਾਉ ॥ ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭ ਹੇਰਾ ॥ ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ ਹਰਿ ਪਾਧਰੁ ਹਰਿ ਪ੍ਰਭ ਕੇਰਾ ॥੧॥ ਹਰਿ ਰੰਗੀ ਹਰਿ ਨਾਮੁ ਪ੍ਰਭ ਪਾਇਆ ਹਰਿ ਗੋਵਿੰਦ ਹਰਿ ਪ੍ਰਭ ਕੇਰਾ ॥ ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ ਚੰਗੇਰਾ ॥੨॥ ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ ॥ ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ ॥੩॥ ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥ ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ ॥੪॥੧॥ {ਪੰਨਾ ੭੧੧}**

**ਪਦ ਅਰਥ** :—ਮੇਲੇ—(ਜਿਸ ਨੂੰ) ਮਿਲਾ ਦੇਂਦਾ ਹੈ । ਬਹੁਰਿ—ਮੁੜ । ਭਵਜਲਿ—ਸੰਸਾਰ-ਸਮੁੰਦਰ ਵਿਚ ।੧।ਰਹਾਉ।

ਹੀਅਰੈ—ਹਿਰਦੇ ਵਿਚ । ਲੋਚ—ਤਾਂਘ । ਕੇਰੀ—ਦੀ । ਨੈਨਹੁ—ਅੱਖਾਂ ਨਾਲ । ਹੇਰਾ—ਹੇਰਾਂ, ਮੈਂ ਵੇਖਾਂ । ਸਤਿਗੁਰਿ—ਗੁਰੂ ਨੇ । ਦਇਆਲਿ—ਦਇਆਲ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਪਾਧਰੁ—ਪੱਧਰਾ ਰਾਹ । ਕੇਰਾ—ਦਾ, ਮਿਲਣ ਦਾ ।੧।

ਰੰਗੀ—ਅਨੇਕਾਂ ਰੰਗਾਂ-ਕੌਤਕਾਂ ਦਾ ਮਾਲਕ । ਮਨਿ—ਮਨ ਵਿਚ । ਤਨਿ—ਤਨ ਵਿਚ । ਮੁਖਿ—ਮੂੰਹ ਉੱਤੇ । ਮਸਤਕਿ—ਮੱਥੇ ਉੱਤੇ ।੨।

ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਮੂੜ—ਮੂਰਖ । ਕਹੀਅਹਿ—ਆਖੇ ਜਾਂਦੇ ਹਨ । ਅਗਿਆਨੀ—ਆਤਮਕ ਜੀਵਨ ਵਲੋਂ ਬੇ-ਸਮਝ ।੩।

ਬਿਬੇਕ ਬੁਧਿ—(ਚੰਗੇ ਮੰਦੇ ਦੀ) ਪਰਖ ਕਰਨ ਵਾਲੀ ਅਕਲ । ਤੇ—ਤੋਂ, ਪਾਸੋਂ । ਗਿਆਨੁ—ਆਤਮਕ ਜੀਵਨ ਦੀ ਸੂਝ । ਧੁਰਿ—ਧੁਰ ਦਰਗਾਹ ਤੋਂ । ਲਿਖੇਰਾ—ਲਿਖਿਆ ਹੋਇਆ ।੪।

**ਅਰਥ** :—ਹੇ ਭਾਈ ! ਮੇਰਾ ਮਨ ਪਰਮਾਤਮਾ ਦੀ ਯਾਦ ਤੋਂ ਬਿਨਾ ਰਹਿ ਨਹੀਂ ਸਕਦਾ । ਗੁਰੂ (ਜਿਸ ਮਨੁੱਖ ਨੂੰ) ਜਿੰਦ ਦਾ ਪਿਆਰਾ ਪ੍ਰਭੂ ਮਿਲਾ ਦੇਂਦਾ ਹੈ, ਉਸ ਨੂੰ ਸੰਸਾਰ-ਸਮੁੰਦਰ ਵਿਚ ਮੁੜ ਨਹੀਂ ਆਉਣਾ ਪੈਂਦਾ ।੧।ਰਹਾਉ।

ਹੇ ਭਾਈ ! ਮੇਰੇ ਹਿਰਦੇ ਵਿਚ ਪ੍ਰਭੂ (ਦੇ ਮਿਲਾਪ) ਦੀ ਤਾਂਘ ਲੱਗੀ ਹੋਈ ਸੀ (ਮੇਰਾ ਜੀ ਕਰਦਾ ਸੀ ਕਿ) ਮੈਂ (ਆਪਣੀਆਂ) ਅੱਖਾਂ ਨਾਲ ਹਰੀ-ਪ੍ਰਭੂ ਨੂੰ ਵੇਖ ਲਵਾਂ । ਦਇਆਲ ਗੁਰੂ ਨੇ ਪਰਮਾਤਮਾ ਦਾ ਨਾਮ ਮੇਰੇ ਹਿਰਦੇ ਵਿਚ ਪੱਕਾ ਕਰ ਦਿੱਤਾ—ਇਹੀ ਹੈ ਹਰੀ-ਪ੍ਰਭੂ (ਨੂੰ ਮਿਲਣ) ਦਾ ਪੱਧਰਾ ਰਸਤਾ ।੧।

ਹੇ ਭਾਈ ! ਅਨੇਕਾਂ ਕੌਤਕਾਂ ਦੇ ਮਾਲਕ ਹਰੀ ਪ੍ਰਭੂ ਗੋਬਿੰਦ ਦਾ ਨਾਮ ਜਿਸ ਮਨੁੱਖ ਨੇ ਪ੍ਰਾਪਤ ਕਰ ਲਿਆ, ਉਸ ਦੇ ਹਿਰਦੇ ਵਿਚ, ਉਸ ਦੇ ਮਨ ਵਿਚ ਸਰੀਰ ਵਿਚ, ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ, ਉਸ ਦੇ ਮੱਥੇ ਉੱਤੇ ਮੂੰਹ ਉੱਤੇ ਚੰਗਾ ਭਾਗ ਜਾਗ ਪੈਂਦਾ ਹੈ ।੨।

ਪਰ, ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ ਮਨ ਲੋਭ ਆਦਿਕ ਵਿਕਾਰਾਂ ਵਿਚ ਮਸਤ ਰਹਿੰਦਾ ਹੈ, ਉਹਨਾਂ ਨੂੰ ਚੰਗਾ ਅਕਾਲ ਪੁਰਖ ਭੁੱਲਿਆ ਰਹਿੰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਹ ਮਨੁੱਖ ਮੂਰਖ ਕਹੇ ਜਾਂਦੇ ਹਨ, ਆਤਮਕ ਜੀਵਨ ਵਲੋਂ ਬੇ-ਸਮਝ ਆਖੇ ਜਾਂਦੇ ਹਨ । ਉਹਨਾਂ ਦੇ ਮੱਥੇ ਉਤੇ ਮੰਦੀ ਕਿਸਮਤ (ਉੱਘੜੀ ਹੋਈ ਸਮਝ ਲਵੋ) ।੩।

ਹੇ ਦਾਸ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ ਧੁਰੋਂ ਲਿਖਿਆ ਚੰਗਾ ਭਾਗ ਉੱਘੜ ਪਿਆ, ਉਹਨਾਂ ਨੇ ਗੁਰੂ ਪਾਸੋਂ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ, ਉਹਨਾਂ ਨੇ ਗੁਰੂ ਪਾਸੋਂ ਚੰਗੇ ਮੰਦੇ ਕੰਮ ਦੀ ਪਰਖ ਕਰਨ ਵਾਲੀ ਅਕਲ ਹਾਸਲ ਕਰ ਲਈ, ਉਹਨਾਂ ਨੇ ਪਰਮਾਤਮਾ ਦੇ ਮਿਲਾਪ ਵਾਸਤੇ ਗੁਰੂ ਪਾਸੋਂ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰ ਲਈ ।੪।੧।

**ਟੋਡੀ ਮਹਲਾ ੫ ਘਰੁ ੧ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਸੰਤਨ ਅਵਰ ਨ ਕਾਹੂ ਜਾਨੀ ॥ ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥ ਰਹਾਉ ॥ ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ ॥ ਐਸੋ ਅਮਰੁ ਮਿਲਿਓ ਭਗਤਨ ਕਉ ਰਾਚਿ ਰਹੇ ਰੰਗਿ ਗਿਆਨੀ ॥੧॥ ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ ॥ ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥੨॥੧॥ {ਪੰਨਾ 711}**

**ਪਦ ਅਰਥ** :—ਅਵਰ ਕਾਹੂ—ਕਿਸੇ ਹੋਰ ਦੀ (ਮੁਥਾਜੀ) । ਹਰਿ ਕੈ ਰੰਗਿ—ਪਰਮਾਤਮਾ ਦੇ ਪਿਆਰ ਵਿਚ । ਜਾ ਕੋ—ਜਿਨ੍ਹਾਂ ਦਾ । ਪਾਖੁ—ਪੱਖ, ਮਦਦ ।ਰਹਾਉ।

ਸਮਾਨਾ—ਸ਼ਾਮਿਆਨਾ, ਸ਼ਾਹੀ ਠਾਠ । ਠਾਕੁਰ—ਹੇ ਠਾਕੁਰ ! ਨ ਤਾਨੀ—ਨਹੀਂ ਤਾਣਿਆ ਹੋਇਆ । ਅਮਰੁ—ਅਟੱਲ ਪਰਮਾਤਮਾ । ਕਉ—ਨੂੰ । ਰਾਚਿ ਰਹੇ—ਮਸਤ ਰਹਿੰਦੇ ਹਨ । ਰੰਗਿ—ਪ੍ਰੇਮ ਵਿਚ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲੇ ।੧।

ਸੋਗ—ਚਿੰਤਾ । ਜਰਾ—ਬੁਢੇਪਾ, ਬੁਢੇਪੇ ਦਾ ਡਰ । ਮਰਾ—ਮੌਤ, ਮੌਤ ਦਾ ਡਰ । ਨਿਕਟਾਨੀ—ਨੇੜੇ । ਲਿਵ ਏਕੈ—ਇਕ ਵਿਚ ਹੀ ਸੁਰਤਿ ਜੋੜ ਕੇ । ਮਾਨੀ—ਮੰਨਿਆ ਰਹਿੰਦਾ ਹੈ, ਪਤੀਜ ਜਾਂਦਾ ਹੈ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਦੀ ਮਦਦ ਪਰਮਾਤਮਾ ਕਰਦਾ ਹੈ ਉਹ ਸੰਤ ਜਨ ਕਿਸੇ ਹੋਰ ਦੀ (ਮੁਥਾਜੀ ਕਰਨੀ) ਨਹੀਂ ਜਾਣਦੇ । ਉਹ ਪਰਮਾਤਮਾ ਦੇ ਪਿਆਰ ਵਿਚ (ਟਿਕ ਕੇ) ਸਦਾ ਬੇ-ਪਰਵਾਹ ਰਹਿੰਦੇ ਹਨ ।ਰਹਾਉ।

(ਹੇ ਭਾਈ ! ਉਹ ਸੰਤ ਜਨ ਇਉਂ ਆਖਦੇ ਰਹਿੰਦੇ ਹਨ—) ਹੇ ਮਾਲਕ-ਪ੍ਰਭੂ ! ਤੇਰਾ ਸ਼ਾਮਿਆਨਾ (ਸਭ ਸ਼ਾਹਾਂ ਪਾਤਿਸ਼ਾਹਾਂ ਦੇ ਸ਼ਾਮਿਆਨਿਆਂ ਨਾਲੋਂ) ਉੱਚਾ ਹੈ, ਕਿਸੇ ਹੋਰ ਨੇ (ਇਤਨਾ ਉੱਚਾ ਸ਼ਾਮਿਆਨਾ ਕਦੇ) ਨਹੀਂ ਤਾਣਿਆ । ਹੇ ਭਾਈ ! ਸੰਤ ਜਨਾਂ ਨੂੰ ਇਹੋ ਜਿਹਾ ਸਦਾ ਕਾਇਮ ਰਹਿਣ ਵਾਲਾ ਹਰੀ ਮਿਲਿਆ ਰਹਿੰਦਾ ਹੈ, ਆਤਮਕ ਜੀਵਨ ਦੀ ਸੂਝ ਵਾਲੇ ਉਹ ਸੰਤ ਜਨ (ਸਦਾ) ਪਰਮਾਤਮਾ ਦੇ ਪ੍ਰੇਮ ਵਿਚ ਹੀ ਮਸਤ ਰਹਿੰਦੇ ਹਨ ।੧।

ਹੇ ਨਾਨਕ ! ਰੋਗ, ਚਿੰਤਾ-ਫ਼ਿਕਰ, ਬੁਢੇਪਾ, ਮੌਤ (—ਇਹਨਾਂ ਦੇ ਸਹਿਮ) ਪਰਮਾਤਮਾ ਦੇ ਸੇਵਕਾਂ ਦੇ ਨੇੜੇ ਭੀ ਨਹੀਂ ਢੁਕਦੇ । ਉਹ ਇਕ ਪਰਮਾਤਮਾ ਵਿਚ ਹੀ ਸੁਰਤਿ ਜੋੜ ਕੇ (ਦੁਨੀਆ ਦੇ ਡਰਾਂ ਵਲੋਂ) ਨਿਡਰ ਰਹਿੰਦੇ ਹਨ ਉਹਨਾਂ ਦਾ ਮਨ ਪ੍ਰਭੂ ਦੀ ਯਾਦ ਵਿਚ ਹੀ ਪਤੀਜਿਆ ਰਹਿੰਦਾ ਹੈ ।੨।੧।

**ਟੋਡੀ ਮਹਲਾ ੫ ॥ ਹਰਿ ਬਿਸਰਤ ਸਦਾ ਖੁਆਰੀ ॥ ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਰਹਾਉ ॥ ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥ ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥੧॥ ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥ ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥੨॥੨॥ {ਪੰਨਾ 711-712}**

**ਪਦ ਅਰਥ** :—ਖੁਆਰੀ—ਬੇ-ਇੱਜ਼ਤੀ । ਕਉ—ਨੂੰ । ਕਹਾ ਬਿਆਪੈ—ਨਹੀਂ ਵਿਆਪ ਸਕਦਾ । ਓਟ—ਆਸਰਾ ।ਰਹਾਉ।

ਬਲਨਾ—ਬਿਲਾਨਾ, ਗੁਜ਼ਾਰਨਾ । ਅਰਜਾਰੀ—ਉਮਰ । ਨਵ ਖੰਡਨ ਕੋ ਰਾਜੁ—ਸਾਰੀ ਧਰਤੀ ਦਾ ਰਾਜ । ਅੰਤਿ—ਆਖ਼ਰ ਨੂੰ । ਹਾਰੀ—ਹਾਰਿ, (ਮਨੁੱਖਾ ਜੀਵਨ ਦੀ ਬਾਜ਼ੀ) ਹਾਰ ਕੇ ।੧।

ਗੁਣ ਨਿਧਾਨ ਗੁਣ—ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੇ ਗੁਣ । ਤਿਨ ਹੀ—ਉਸ ਨੇ ਹੀ {ਲਫ਼ਜ਼ 'ਤਿਨਿ' ਦੀ 'ਿ' ਕ੍ਰਿਆ-ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ਤਿਨਿ ਹੀ । ਜਾ ਕਉ—ਜਿਸ ਉਤੇ । ਧਾਰੀ—ਕੀਤੀ । ਧੰਨੁ—ਮੁਬਾਰਿਕ । ਤਿਸੁ—ਬਲਿਹਾਰੀ—ਉਸ ਤੋਂ ਕੁਰਬਾਨ ।੨।

**ਅਰਥ** :—ਹੇ ਭਾਈ ! ਪਰਮਾਤਮਾ (ਦੇ ਨਾਮ) ਨੂੰ ਭੁਲਾਇਆਂ ਸਦਾ (ਮਾਇਆ ਦੇ ਹੱਥੋਂ ਮਨੁੱਖ ਦੀ) ਬੇ-ਪਤੀ ਹੀ ਹੁੰਦੀ ਹੈ । ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰਾ ਆਸਰਾ ਹੋਵੇ, ਉਸ ਨੂੰ (ਮਾਇਆ ਦੇ ਕਿਸੇ ਭੀ ਵਿਕਾਰ ਵੱਲੋਂ) ਧੋਖਾ ਨਹੀਂ ਲੱਗ ਸਕਦਾ ।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਜਿਤਨੀ ਭੀ ਜ਼ਿੰਦਗੀ ਗੁਜ਼ਾਰਨੀ ਹੈ (ਉਹ ਇਉਂ ਹੀ ਹੁੰਦੀ ਹੈ) ਜਿਵੇਂ ਸੱਪ (ਆਪਣੀ) ਉਮਰ ਗੁਜ਼ਾਰਦਾ ਹੈ (ਉਮਰ ਭਾਵੇਂ ਲੰਮੀ ਹੁੰਦੀ ਹੈ, ਪਰ ਉਹ ਸਦਾ ਆਪਣੇ ਅੰਦਰ ਜ਼ਹਿਰ ਪੈਦਾ ਕਰਦਾ ਰਹਿੰਦਾ ਹੈ) । (ਸਿਮਰਨ ਤੋਂ ਵਾਂਜਿਆ ਹੋਇਆ ਮਨੁੱਖ ਜੇ) ਸਾਰੀ ਧਰਤੀ ਦਾ ਰਾਜ ਭੀ ਕਰਦਾ ਰਹੇ, ਤਾਂ ਭੀ ਆਖ਼ਰ ਮਨੁੱਖਾ ਜੀਵਨ ਦੀ ਬਾਜ਼ੀ ਹਾਰ ਕੇ ਹੀ ਜਾਂਦਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਗੁਣਾਂ ਦੇ ਖ਼ਜ਼ਾਨੇ ਹਰੀ ਦੇ ਗੁਣ ਉਸ ਮਨੁੱਖ ਨੇ ਹੀ ਗਾਏ ਹਨ ਜਿਸ ਉਤੇ ਹਰੀ ਨੇ ਮੇਹਰ ਕੀਤੀ ਹੈ । ਉਹ ਮਨੁੱਖ ਸਦਾ ਸੁਖੀ ਜੀਵਨ ਬਿਤੀਤ ਕਰਦਾ ਹੈ, ਉਸ ਦੀ ਜ਼ਿੰਦਗੀ ਮੁਬਾਰਿਕ ਹੁੰਦੀ ਹੈ । ਅਜੇਹੇ ਮਨੁੱਖ ਤੋਂ ਸਦਕੇ ਹੋਣਾ ਚਾਹੀਦਾ ਹੈ ।੨।੨।

**ਟੋਡੀ ਮਹਲਾ ੫ ਘਰੁ ੨ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਧਾਇਓ ਰੇ ਮਨ ਦਹਦਿਸ ਧਾਇਓ ॥ ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ ॥ ਰਹਾਉ ॥ ਹਰਿ ਕਥਾ ਹਰਿ ਜਸ ਸਾਧ ਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ ॥ ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰਗ੍ਰਿਹ ਜੋਹਨਿ ਜਾਇਓ ॥੧॥ ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤ ਪੁਰਖੁ ਮਨਾਇਓ ॥ ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ ॥੨॥ ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ ॥ ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ ॥੩॥ ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ ॥ ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ ॥੪॥ ਕਰਉ ਬੇਨਤੀ ਸਾਧ ਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ ॥ ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥੫॥੧॥੩॥ {ਪੰਨਾ ੭੧੨}**

**ਪਦ ਅਰਥ** :—ਰੇ ਮਨ—ਹੇ ਮਨ ! ਦਹ ਦਿਸ—ਦਸੀਂ ਪਾਸੀਂ । ਸੁਆਦਿ—ਸੁਆਦ ਵਿਚ । ਲੋਭਿ—ਲੋਭ ਵਿਚ । ਤਿਨਿ—ਉਸ ਨੇ । ਤਿਨਿ ਪ੍ਰਭਿ—ਉਸ ਪ੍ਰਭੂ ਨੇ । ਭੁਲਾਇਓ—ਕੁਰਾਹੇ ਪਾ ਦਿੱਤਾ ਹੈ ।ਰਹਾਉ।

ਜਸ ਸਿਉ—ਸਿਫ਼ਤਿ-ਸਾਲਾਹ ਨਾਲ । ਮੁਹਤੁ—ਮੁਹੂਰਤ, ਅੱਧੀ ਘੜੀ {ਮੁਹੁਤ਼ਲ} । ਬਿਗਸਿਓ—ਖ਼ੁਸ਼ ਹੁੰਦਾ ਹੈ । ਪੇਖਿ—ਵੇਖ ਕੇ । ਕੋ—ਦਾ । ਪਰ ਗ੍ਰਿਹ—ਪਰਾਏ ਘਰ । ਜੋਹਨਿ—ਤੱਕਣ ਵਾਸਤੇ ।੧।

ਭਾਉ—ਪਿਆਰ । ਸਤ ਪੁਰਖੁ—ਮਹਾ ਪੁਰਖ, ਗੁਰੂ । ਮਨਾਇਓ—ਪ੍ਰਸੰਨ ਕੀਤਾ । ਧਾਵਤ ਕਉ—ਨਾਸਵੰਤ (ਪਦਾਰਥਾਂ) ਦੀ ਖ਼ਾਤਰ । ਧਾਵਹਿ—ਤੂੰ ਦੌੜਦਾ ਹੈਂ । ਬਹੁ ਭਾਤੀ—ਕਈ ਤਰੀਕਿਆਂ ਨਾਲ ।੨।

ਇਸਨਾਨੁ—ਪਵਿਤ੍ਰ ਜੀਵਨ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਕੀਰਤਿ—ਸਿਫ਼ਤਿ-ਸਾਲਾਹ । ਨਾਨਾ—ਕਈ ਕਿਸਮਾਂ ਦੇ । ਝੂਠਿ—ਝੂਠ ਵਿਚ । ਤੋਖਿਓ—ਖ਼ੁਸ਼ ਕੀਤਾ । ਅਪਨਾਇਓ—ਆਪਣੀ ਅਸਲ ਚੀਜ਼ ਨੂੰ ।੩।

ਸੇਵਿ—ਸੇਵਾ ਕਰ ਕੇ, ਸਰਨ ਪੈ ਕੇ । ਗੋਸਟਿ—ਮੇਲ-ਮਿਲਾਪ । ਮਤਵਾਰੋ—ਮਤ-ਵਾਲਾ, ਮਸਤ । ਮਦ—ਨਸ਼ਾ ।੪।

ਕਰਉ—ਕਰਉਂ, ਮੈਂ ਕਰਦਾ ਹਾਂ । ਭਗਤਿ ਵਛਲ—ਭਗਤੀ ਨਾਲ ਪਿਆਰ ਕਰਨ ਵਾਲਾ । ਭਾਗਿ—ਭੱਜ ਕੇ । ਲਾਜ—ਇੱਜ਼ਤ ।੫।

**ਅਰਥ** :—ਹੇ ਮਨ ! ਜੀਵ ਦਸੀਂ ਪਾਸੀਂ ਦੌੜਦਾ ਫਿਰਦਾ ਹੈ, ਮਾਇਆ ਦੇ ਸੁਆਦ ਵਿਚ ਮਸਤ ਰਹਿੰਦਾ ਹੈ, ਲੋਭ ਵਿਚ ਮੋਹਿਆ ਰਹਿੰਦਾ ਹੈ, (ਪਰ ਜੀਵ ਦੇ ਭੀ ਕੀਹ ਵੱਸ ?) ਉਸ ਪ੍ਰਭੂ ਨੇ ਆਪ ਹੀ ਇਸ ਨੂੰ ਕੁਰਾਹੇ ਪਾ ਰੱਖਿਆ ਹੈ ।ਰਹਾਉ।

ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਨਾਲ, ਸਾਧ ਸੰਗਤਿ ਨਾਲ, ਇਕ ਪਲ ਵਾਸਤੇ ਭੀ ਆਪਣਾ ਇਹ ਮਨ ਨਹੀਂ ਜੋੜਦਾ । ਕਸੁੰਭੇ ਦੇ ਫੁੱਲ ਦੇ ਰੰਗ ਵੇਖ ਕੇ ਖ਼ੁਸ਼ ਹੁੰਦਾ ਹੈ, ਪਰਾਏ ਘਰ ਤੱਕਣ ਤੁਰ ਪੈਂਦਾ ਹੈ ।੧।

ਹੇ ਮਨ ! ਤੂੰ ਪ੍ਰਭੂ ਦੇ ਸੋਹਣੇ ਚਰਨਾਂ ਨਾਲ ਪਿਆਰ ਨਹੀਂ ਪਾਇਆ, ਤੂੰ ਗੁਰੂ ਨੂੰ ਪ੍ਰਸੰਨ ਨਹੀਂ ਕੀਤਾ । ਨਾਸਵੰਤ ਪਦਾਰਥਾਂ ਦੀ ਖ਼ਾਤਰ ਤੂੰ ਦੌੜਦਾ ਫਿਰਦਾ ਹੈਂ (ਇਹ ਤੇਰੀ ਭਟਕਣਾ ਕਦੇ ਮੁੱਕਦੀ ਨਹੀਂ) ਜਿਵੇਂ ਤੇਲੀ ਦਾ ਬਲਦ (ਕੋਹਲੂ ਅੱਗੇ ਜੁੱਪ ਕੇ) ਤੁਰਦਾ ਰਹਿੰਦਾ ਹੈ (ਉਸ ਕੋਹਲੂ ਦੇ ਦੁਆਲੇ ਹੀ ਉਸ ਦਾ ਪੈਂਡਾ ਮੁੱਕਦਾ ਨਹੀਂ, ਮੁੜ ਮੁੜ ਉਸੇ ਦੇ ਦੁਆਲੇ ਤੁਰਿਆ ਫਿਰਦਾ ਹੈ) ।੨।

ਹੇ ਮਨ ! (ਮਾਇਆ ਦੇ ਸੁਆਦ ਵਿਚ ਮਸਤ ਮਨੁੱਖ) ਪ੍ਰਭੂ ਦਾ ਨਾਮ ਨਹੀਂ ਜਪਦਾ, ਸੇਵਾ ਨਹੀਂ ਕਰਦਾ, ਜੀਵਨ ਪਵਿਤ੍ਰ ਨਹੀਂ ਬਣਾਂਦਾ, ਇਕ ਪਲ ਭਰ ਭੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਕਰਦਾ । ਕਈ ਕਿਸਮ ਦੇ ਨਾਸਵੰਤ (ਜਗਤ) ਵਿਚ ਆਪਣੇ ਮਨ ਨੂੰ ਜੋੜ ਕੇ ਸੰਤੁਸ਼ਟ ਰਹਿੰਦਾ ਹੈ, ਆਪਣੇ ਅਸਲ ਪਦਾਰਥ ਨੂੰ ਨਹੀਂ ਪਛਾਣਦਾ ।੩।

ਹੇ ਮਨ ! (ਮਾਇਆ-ਮਗਨ ਮਨੁੱਖ) ਕਦੇ ਹੋਰਨਾਂ ਦੀ ਸੇਵਾ-ਭਲਾਈ ਨਹੀਂ ਕਰਦਾ, ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਨਹੀਂ ਸਿਮਰਦਾ, (ਕਾਮਾਦਿਕ) ਪੰਜਾਂ ਵੈਰੀਆਂ ਨਾਲ ਸਾਥ ਬਣਾਈ ਰੱਖਦਾ ਹੈ, ਮੇਲ-ਮਿਲਾਪ ਰੱਖਦਾ ਹੈ, ਮਾਇਆ ਦੇ ਨਸ਼ੇ ਵਿਚ ਮਸਤ ਰਹਿੰਦਾ ਹੈ ।੪।

ਹੇ ਨਾਨਕ ! (ਆਖ—) ਮੈਂ (ਤਾਂ) ਸਾਧ ਸੰਗਤਿ ਵਿਚ ਜਾ ਕੇ ਬੇਨਤੀ ਕਰਦਾ ਹਾਂ—ਹੇ ਹਰੀ ! ਮੈਂ ਇਹ ਸੁਣ ਕੇ ਤੇਰੀ ਸਰਨ ਆਇਆ ਹਾਂ ਕਿ ਤੂੰ ਭਗਤੀ ਨਾਲ ਪਿਆਰ ਕਰਨ ਵਾਲਾ ਹੈਂ । ਮੈਂ ਦੌੜ ਕੇ ਪ੍ਰਭੂ ਦੇ ਦਰ ਤੇ ਆ ਪਿਆ ਹਾਂ (ਤੇ ਬੇਨਤੀ ਕਰਦਾ ਹਾਂ—ਹੇ ਪ੍ਰਭੂ !) ਮੈਨੂੰ ਆਪਣਾ ਬਣਾ ਕੇ ਮੇਰੀ ਇੱਜ਼ਤ ਰੱਖ ।੫।੧।੩।

**ਟੋਡੀ ਮਹਲਾ ੫ ॥ ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥ ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥ ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥ ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ ॥੧॥ ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥ ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥ ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ**

॥ ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥੩॥ ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ ॥ ਸਾਧਸੰਗਤਿ ਕੈ ਪਾਛੈ ਪਰਿਅਉ ਜਨ ਨਾਨਕ ਹਰਿ ਰਸੁ ਪਾਇਆ ॥੪॥੨॥੪॥ {ਪੰਨਾ ੭੧੨}

**ਪਦ ਅਰਥ** :—ਸਾਜ ਸੀਗਾਰ—ਸਿੰਗਾਰ ਦੀਆਂ ਬਨਾਵਟਾਂ । ਮਿਰਤਕੁ—ਮੁਰਦਾ ।ਰਹਾਉ।

ਧਾਇ—ਦੌੜ ਕੇ । ਕ੍ਰਿਪਨ—ਕੰਜੂਸ । ਸ੍ਰਮੁ—ਮੇਹਨਤ । ਕਿਤ ਹੀ ਕਾਜਿ—ਕਿਸੇ ਭੀ ਕੰਮ ਵਿਚ ।੧।

ਆਭਰਣ—ਗਹਣੇ । ਕਾਮਨਿ—ਇਸਤ੍ਰੀ । ਥਾਟੁ—ਬਣਤਰ । ਸੰਗੁ—ਮਿਲਾਪ । ਪੇਖਿ—ਵੇਖ ਕੇ ।੨।

ਮੂਸਲਹਿ—ਮੂਹਲੀ ਨਾਲ । ਖੇਦੁ—ਦੁੱਖ । ਨਿਆਈ—ਜਿਵੇਂ । ਘਰ ਕੈ ਕਾਮਿ—ਆਪਣੇ ਘਰ ਦੇ ਕੰਮ ਵਿਚ ।੩।

ਅਨੁਗ੍ਰਹੁ—ਕਿਰਪਾ । ਜਾ ਕਉ—ਜਿਸ (ਮਨੁੱਖ) ਉਤੇ । ਕੋ—ਦੀ । ਹਿਰਦੈ—ਹਿਰਦੇ ਵਿਚ । ਕੈ ਪਾਛੈ—ਦੀ ਸਰਨ ।੪।

**ਅਰਥ** :—ਹੇ ਭਾਈ ! (ਜਨਮ-ਮਨੋਰਥ ਨੂੰ) ਸਮਝਣ ਤੋਂ ਬਿਨਾ ਮਨੁੱਖ (ਜਗਤ ਵਿਚ) ਆਇਆ ਵਿਅਰਥ ਹੀ ਜਾਣੋ । (ਜਨਮ-ਮਨੋਰਥ ਦੀ ਸੂਝ ਤੋਂ ਬਿਨਾ ਜੇ ਮਨੁੱਖ ਆਪਣੇ ਸਰੀਰ ਵਾਸਤੇ) ਅਨੇਕਾਂ ਸਿੰਗਾਰਾਂ ਦੀਆਂ ਬਨਾਵਟਾਂ ਕਰਦਾ ਹੈ (ਤਾਂ ਇਉਂ ਹੀ ਹੈ) ਜਿਵੇਂ ਮੁਰਦੇ ਨੂੰ ਕਪੜੇ ਪਾਏ ਜਾ ਰਹੇ ਹਨ ।ਰਹਾਉ।

(ਹੇ ਭਾਈ ! ਜੀਵਨ-ਮਨੋਰਥ ਦੀ ਸੂਝ ਤੋਂ ਬਿਨਾ ਮਨੁੱਖ ਇਉਂ ਹੀ ਹੈ, ਜਿਵੇਂ) ਕੋਈ ਸ਼ੂਮ ਦੌੜ-ਭੱਜ ਕਰ ਕਰ ਕੇ ਮੇਹਨਤ ਕਰਦਾ ਹੈ, ਮਾਇਆ ਜੋੜਦਾ ਹੈ, (ਪਰ ਉਸ ਮਾਇਆ ਨਾਲ) ਉਹ ਦਾਨ-ਪੁੰਨ ਨਹੀਂ ਕਰਦਾ, ਸੰਤ ਜਨਾਂ ਦੀ ਸੇਵਾ ਭੀ ਨਹੀਂ ਕਰਦਾ । ਉਹ ਧਨ ਉਸ ਦੇ ਕਿਸੇ ਭੀ ਕੰਮ ਨਹੀਂ ਆਉਂਦਾ ।੧।

(ਹੇ ਭਾਈ ! ਆਤਮਕ ਜੀਵਨ ਦੀ ਸੂਝ ਤੋਂ ਬਿਨਾ ਮਨੁੱਖ ਇਉਂ ਹੀ ਹੈ, ਜਿਵੇਂ) ਕੋਈ ਇਸਤ੍ਰੀ ਗਹਣੇ ਪਾ ਕੇ ਆਪਣੀ ਸੇਜ ਸਵਾਰਦੀ ਹੈ, (ਸੁੰਦਰਤਾ ਦਾ) ਅਡੰਬਰ ਕਰਦੀ ਹੈ, ਪਰ ਉਸ ਨੂੰ ਆਪਣੇ ਖਸਮ ਦਾ ਮਿਲਾਪ ਹਾਸਲ ਨਹੀਂ ਹੁੰਦਾ । (ਉਹਨਾਂ ਗਹਣਿਆਂ ਆਦਿ ਨੂੰ) ਵੇਖ ਵੇਖ ਕੇ ਉਸ ਨੂੰ ਸਗੋਂ ਦੁੱਖ ਪ੍ਰਤੀਤ ਹੁੰਦਾ ਹੈ ।੨।

(ਨਾਮ-ਹੀਣ ਮਨੁੱਖ ਇਉਂ ਹੀ ਹੈ, ਜਿਵੇਂ) ਕੋਈ ਮਨੁੱਖ ਸਾਰਾ ਦਿਨ (ਇਹ) ਮਜੂਰੀ ਕਰਦਾ ਹੈ (ਕਿ) ਮੂਹਲੀ ਨਾਲ ਤੁਹ ਹੀ ਛੜਦਾ ਰਹਿੰਦਾ ਹੈ (ਜਾਂ) ਕਿਸੇ ਵਿਗਾਰੀ ਨੂੰ (ਵਿਗਾਰ ਵਿਚ ਨਿਰਾ) ਕਸ਼ਟ ਹੀ ਮਿਲਦਾ ਹੈ । (ਮਜੂਰ ਦੀ ਮਜੂਰੀ ਜਾਂ ਵਿਗਾਰੀ ਦੀ ਵਿਗਾਰ ਵਿਚੋਂ) ਉਹਨਾਂ ਦੇ ਆਪਣੇ ਕੰਮ ਕੁਝ ਭੀ ਨਹੀਂ ਆਉਂਦਾ ।੩।

ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਉਤੇ ਪਰਮਾਤਮਾ ਦੀ ਕਿਰਪਾ ਹੁੰਦੀ ਹੈ, ਉਸ ਦੇ ਹਿਰਦੇ ਵਿਚ (ਪਰਮਾਤਮਾ ਆਪਣਾ) ਨਾਮ ਵਸਾਂਦਾ ਹੈ, ਉਹ ਮਨੁੱਖ ਸਾਧ ਸੰਗਤਿ ਦੀ ਸਰਨੀ ਪੈਂਦਾ ਹੈ, ਉਹ ਪਰਮਾਤਮਾ ਦੇ ਨਾਮ ਦਾ ਆਨੰਦ ਮਾਣਦਾ ਹੈ ।੪।੨।੪।

ਟੋਡੀ ਮਹਲਾ ੫ ॥ ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥ ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥ ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥ ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥੧॥ ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥ ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤ ਹੂ ਧਾਵਉ ॥੨॥ ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥

**ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥੩॥ ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥ ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥ {ਪੰਨਾ ੭੧੨-੭੧੩}**

**ਪਦ ਅਰਥ** :—ਕ੍ਰਿਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਰਿਦੈ—ਹਿਰਦੇ ਵਿਚ । ਨੀਤ—ਨਿੱਤ । ਕਰਹੁ ਪਰਗਾਸਾ—ਪਰਗਟ ਕਰੋ । ਸੰਗਿ—ਨਾਲ ।ਰਹਾਉ।

ਪਾਵਉ—ਪਾਵਉਂ, ਮੈਂ ਹਾਸਲ ਕਰਾਂ । ਧੂਰਾ—ਚਰਨ-ਧੂੜ । ਮਸਤਕਿ—ਮੱਥੇ ਉਤੇ । ਲਾਵਉ—ਲਾਵਉਂ, ਮੈਂ ਲਾਵਾਂ । ਪਤਿਤ—ਵਿਕਾਰੀ । ਤੇ—ਤੋਂ । ਹੋਤ—ਹੋ ਜਾਂਦੇ ਹਨ । ਪੁਨੀਤਾ—ਪਵਿਤ੍ਰ । ਗਾਵਉ—ਮੈਂ ਗਾਵਾਂ, ਗਾਵਉਂ ।੧।

ਆਗਿਆ—ਹੁਕਮ, ਰਜ਼ਾ । ਲਾਗਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਲੱਗੇ । ਭਾਵਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਚੰਗੀ ਲੱਗੇ, ਪਸੰਦ ਆ ਜਾਏ । ਤਹੀ—ਉਸੇ ਵਿਚ । ਤ੍ਰਿਪਤੈ—ਰੱਜਿਆ ਰਹੇ । ਆਨ—{ਅੰਯ} ਹੋਰ ਹੋਰ ਪਾਸੇ । ਆਨ ਕਤ ਹੂ—ਕਿਸੇ ਹੋਰ ਪਾਸੇ । ਧਾਵਉ—ਧਾਵਉਂ, ਮੈਂ ਦੌੜਾਂ ।੨।

ਸਦ—ਸਦਾ । ਨਿਕਟਿ—ਨੇੜੇ । ਜਾਨਉ—ਜਾਨਉਂ, ਮੈਂ ਜਾਣਾਂ । ਰੇਣ—ਚਰਨ-ਧੂੜ । ਹੋਇ—ਹੋ ਕੇ । ਲਹੀਐ—ਲੱਭ ਸਕੀਦਾ ਹੈ ।੩।

ਛੋਹਰੇ—ਬੱਚੇ । ਹਮਰੋ—ਸਾਡਾ । ਮੀਰਾ—ਮਾਲਕ । ਬਾਰਿਕ—ਬਾਲਕ । ਮੁਖਿ—ਮੂੰਹ ਵਿਚ । ਖੀਰਾ—ਦੁੱਧ ।੪।

**ਅਰਥ** :—ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਮੇਰੇ ਹਿਰਦੇ ਵਿਚ ਵੱਸਦਾ ਰਹੁ । ਹੇ ਪ੍ਰਭੂ ! ਮੇਰੇ ਅੰਦਰ ਇਹੋ ਜਿਹੀ ਅਕਲ ਦਾ ਚਾਨਣ ਕਰ, ਕਿ ਤੇਰੇ ਨਾਲ ਮੇਰੀ ਪ੍ਰੀਤਿ ਬਣੀ ਰਹੇ ।ਰਹਾਉ।

ਹੇ ਪ੍ਰਭੂ ! ਮੈਂ ਤੇਰੇ ਸੇਵਕ ਦੀ ਚਰਨ-ਧੂੜ ਪ੍ਰਾਪਤ ਕਰਾਂ, (ਉਹ ਚਰਨ-ਧੂੜ) ਲੈ ਲੈ ਕੇ ਮੈਂ (ਆਪਣੇ) ਮੱਥੇ ਉੱਤੇ ਲਾਂਦਾ ਰਹਾਂ । ( ਹੇ ਪ੍ਰਭੂ ! ਮੇਹਰ ਕਰ) ਮੈਂ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਮੈਂ ਤੇਰੇ ਗੁਣ ਗਾਂਦਾ ਰਹਾਂ । (ਜਿਸ ਦੀ ਬਰਕਤਿ ਨਾਲ) ਵੱਡੇ ਵੱਡੇ ਵਿਕਾਰੀਆਂ ਤੋਂ ਭੀ ਪਵਿਤ੍ਰ ਹੋ ਜਾਂਦੇ ਹਨ ।੧।

(ਹੇ ਪ੍ਰਭੂ ! ਮੇਹਰ ਕਰ) ਮੈਨੂੰ ਤੇਰੀ ਰਜ਼ਾ ਮਿੱਠੀ ਲੱਗਦੀ ਰਹੇ, ਮੈਨੂੰ ਤੇਰਾ ਕੀਤਾ ਚੰਗਾ ਲੱਗਦਾ ਰਹੇ । ਜੋ ਕੁਝ ਤੂੰ ਮੈਨੂੰ ਦੇਂਦਾ ਹੈਂ, ਉਸੇ ਵਿਚ ਹੀ (ਮੇਰਾ) ਇਹ ਮਨ ਸੰਤੁਸ਼ਟ ਰਹੇ, ਮੈਂ ਕਿਸੇ ਭੀ ਹੋਰ ਪਾਸੇ ਭਟਕਦਾ ਨਾਹ ਫਿਰਾਂ ।੨।

ਹੇ ਮੇਰੇ ਮਾਲਕ-ਪ੍ਰਭੂ ! ਮੈਂ ਤੈਨੂੰ ਸਦਾ ਆਪਣੇ ਨੇੜੇ (ਵੱਸਦਾ) ਜਾਣਦਾ ਰਹਾਂ । ਹੇ ਭਾਈ ! ਸਭਨਾਂ ਦੇ ਚਰਨਾਂ ਦੀ ਧੂੜ ਬਣ ਕੇ ਰਹਿਣਾ ਚਾਹੀਦਾ ਹੈ । ਜਦੋਂ ਗੁਰੂ ਦੀ ਸੰਗਤਿ ਹਾਸਲ ਹੁੰਦੀ ਹੈ, ਤਦੋਂ ਆਪਣੇ ਪ੍ਰਭੂ ਨੂੰ ਲੱਭ ਲਈਦਾ ਹੈ ।੩।

ਹੇ ਨਾਨਕ ! (ਆਖ—) ਹੇ ਪ੍ਰਭੂ ! ਅਸੀ ਜੀਵ ਸਦਾ ਹੀ ਤੇਰੇ ਅੰਞਾਣ ਬੱਚੇ ਹਾਂ, ਤੂੰ ਸਾਡੀ ਮਾਂ ਹੈ ਸਾਡਾ ਪਿਉ ਹੈਂ (ਮੇਹਰ ਕਰ) ਤੇਰਾ ਨਾਮ ਸਾਡੇ ਮੂੰਹ ਵਿਚ ਰਹੇ (ਜਿਵੇਂ) ਮਾਪੇ ਆਪਣੇ ਬੱਚੇ ਦੇ ਮੂੰਹ ਵਿਚ ਦੁੱਧ (ਪਾਂਦੇ ਰਹਿੰਦੇ ਹਨ) ।੪।੩।੫।

**ਟੋਡੀ ਮਹਲਾ ੫ ਘਰੁ ੨ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਮਾਗਉ ਦਾਨੁ ਠਾਕੁਰ ਨਾਮ ॥ ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥੧॥ ਰਹਾਉ ॥ ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ ॥ ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ ॥੧॥ ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ ਖਾਮ ॥ ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ ॥੨॥੧॥੬॥ {ਪੰਨਾ ੭੧੩}**

**ਪਦ ਅਰਥ** :—ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਠਾਕੁਰ—ਹੇ ਮਾਲਕ ! ਅਵਰੁ ਕਛੂ—ਹੋਰ ਕੁਝ ਭੀ । ਸੰਗਿ—ਨਾਲ । ਗੁਣ ਗਾਮ—(ਤੇਰੇ) ਗੁਣਾਂ ਦਾ ਗਾਉਣਾ, (ਤੇਰੀ) ਸਿਫ਼ਤਿ-ਸਾਲਾਹ ।੧।ਰਹਾਉ।

ਤਰਵਰ—ਰੁੱਖ । ਛਾਮ—ਛਾਂ । ਧਾਇ—ਦੌੜ ਕੇ । ਬਹੁ ਬਿਧਿ—ਕਈ ਤਰੀਕਿਆਂ ਨਾਲ । ਧਾਵੈ—ਦੌੜਦਾ ਹੈ । ਧਾਇ ਧਾਇ ਧਾਵੈ—ਸਦਾ ਹੀ ਦੌੜਦਾ ਰਹਿੰਦਾ ਹੈ । ਨਿਰਾਰਥ—ਵਿਅਰਥ, ਨਿਸਫਲ ।੧।

ਅਵਰੁ—ਹੋਰ । ਚਾਹਉ—ਚਾਹਉਂ, ਮੈਂ ਚਾਹਾਂ, ਮੈਂ ਮੰਗਦਾ ਰਹਾਂ । ਖਾਮ—ਕੱਚੀ, ਨਾਸਵੰਤ । ਨਾਨਕ—ਹੇ ਨਾਨਕ ! ਰੇਨ—ਚਰਨ-ਧੂੜ । ਬਿਸ੍ਰਾਮ—(ਭਟਕਣ ਤੋਂ) ਟਿਕਾਉ ।੨।

**ਅਰਥ** :—ਹੇ ਮਾਲਕ ਪ੍ਰਭੂ ! ਮੈਂ (ਤੇਰੇ ਪਾਸੋਂ ਤੇਰੇ) ਨਾਮ ਦਾ ਦਾਨ ਮੰਗਦਾ ਹਾਂ । ਕੋਈ ਭੀ ਹੋਰ ਚੀਜ਼ ਮੇਰੇ ਨਾਲ ਨਹੀਂ ਜਾ ਸਕਦੀ । ਜੇ ਤੇਰੀ ਕਿਰਪਾ ਹੋਵੇ, ਤਾਂ ਮੈਨੂੰ ਤੇਰੀ ਸਿਫ਼ਤਿ-ਸਾਲਾਹ ਮਿਲ ਜਾਏ ।੧।ਰਹਾਉ।

ਹੇ ਭਾਈ ! ਹੁਕੂਮਤ, ਧਨ, ਤੇ, ਅਨੇਕਾਂ ਪਦਾਰਥਾਂ ਦੇ ਸੁਆਦ—ਇਹ ਸਾਰੇ ਰੁੱਖ ਦੀ ਛਾਂ ਵਰਗੇ ਹਨ (ਸਦਾ ਇੱਕ ਥਾਂ ਟਿਕੇ ਨਹੀਂ ਰਹਿ ਸਕਦੇ) । ਮਨੁੱਖ (ਇਹਨਾਂ ਦੀ ਖ਼ਾਤਰ) ਸਦਾ ਹੀ ਕਈ ਤਰੀਕਿਆਂ ਨਾਲ ਦੌੜ-ਭੱਜ ਕਰਦਾ ਰਹਿੰਦਾ ਹੈ, ਪਰ ਉਸ ਦੇ ਸਾਰੇ ਕੰਮ ਵਿਅਰਥ ਚਲੇ ਜਾਂਦੇ ਹਨ ।੧।

ਹੇ ਨਾਨਕ ! ਆਖ—(ਹੇ ਭਾਈ !) ਜੇ ਮੈਂ ਪਰਮਾਤਮਾ ਦੇ ਨਾਮ ਤੋਂ ਬਿਨਾ ਕੁਝ ਹੋਰ ਹੋਰ ਹੀ ਮੰਗਦਾ ਰਹਾਂ, ਤਾਂ ਇਹ ਸਾਰੀ ਗੱਲ ਕੱਚੀ ਹੈ । ਮੈਂ ਤਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ, (ਤਾ ਕਿ) ਮੇਰਾ ਮਨ (ਦੁਨੀਆ ਵਾਲੀ ਦੌੜ-ਭੱਜ ਤੋਂ) ਟਿਕਾਣਾ ਹਾਸਲ ਕਰ ਸਕੇ ।੨।੧।੬।

**ਟੋਡੀ ਮਹਲਾ ੫ ॥ ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥ ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥੧॥ ਰਹਾਉ ॥ ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥ ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋ ਕਉ ਨਿਸਤਾਰੈ ॥੧॥ ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੈ ॥ ਇਸਟੁ ਮੀਤੁ ਨਾਮੁ ਨਾਨਕ ਕੋ ਹਰਿ ਨਾਮੁ ਮੇਰੈ ਭੰਡਾਰੈ ॥੨॥੨॥੭॥ {ਪੰਨਾ ੭੧੩}**

**ਪਦ ਅਰਥ** :—ਕੋ—ਦਾ । ਮਨਹਿ—ਮਨ ਨੂੰ । ਸਾਧਾਰੈ—ਆਧਾਰ-ਸਹਿਤ ਕਰਦਾ ਹੈ, ਆਸਰਾ ਦੇਂਦਾ ਹੈ । ਜੀਅ—ਜਿੰਦ । ਕਉ—ਦੇ ਵਾਸਤੇ । ਬਰਤਨਿ—ਹਰ ਵੇਲੇ ਕੰਮ ਆਉਣ ਵਾਲੀ ਚੀਜ਼ । ਹਮਾਰੈ—ਮੇਰੇ ਵਾਸਤੇ ।੧।ਰਹਾਉ।

ਪਤਿ—ਇੱਜ਼ਤ । ਪਰਵਾਰੈ—ਪਰਵਾਰ, ਟੱਬਰ । ਸਖਾਈ—ਮਿੱਤਰ, ਸਾਥੀ । ਸੰਗਿ—ਨਾਲ । ਮੋ ਕਉ—ਮੈਨੂੰ । ਕਉ—ਨੂੰ । ਨਿਸਤਾਰੈ—ਪਾਰ ਲੰਘਾਂਦਾ ਹੈ ।੧।

ਬਿਖੈ ਬਿਲਾਸ—ਵਿਸ਼ਿਆਂ ਦੇ ਭੋਗ । ਕਹੀਅਤ—ਕਹੇ ਜਾਂਦੇ ਹਨ । ਚਲਤ—ਚੱਲਦਾ, ਜਾਂਦਾ । ਕਛੂ—ਕੁਝ ਭੀ । ਸੰਗਾਰੈ—ਸੰਗਿ, ਨਾਲ । ਇਸਟੁ—ਪਿਆਰਾ । ਕੋ—ਦਾ । ਭੰਡਾਰੈ—ਖ਼ਜ਼ਾਨੇ ਵਿਚ ।੨।

**ਅਰਥ** :—ਹੇ ਭਾਈ ! ਪ੍ਰਭੂ ਜੀ ਦਾ ਨਾਮ (ਹੀ) ਮਨ ਨੂੰ ਆਸਰਾ ਦੇਂਦਾ ਹੈ । ਨਾਮ ਹੀ ਇਸ ਮਨ ਦੇ ਵਾਸਤੇ ਜਿੰਦ-ਜਾਨ ਹੈ, ਤੇ, ਸੁਖ ਹੈ । ਮੇਰੇ ਵਾਸਤੇ ਤਾਂ ਹਰਿ-ਨਾਮ ਹੀ ਹਰ ਵੇਲੇ ਕੰਮ ਆਉਣ ਵਾਲੀ ਚੀਜ਼ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਦਾ ਨਾਮ (ਹੀ ਮੇਰੇ ਵਾਸਤੇ ਉੱਚੀ) ਜਾਤਿ ਹੈ, ਹਰਿ-ਨਾਮ ਹੀ ਮੇਰੀ ਇੱਜ਼ਤ ਹੈ, ਹਰਿ-ਨਾਮ ਹੀ ਮੇਰਾ ਪਰਵਾਰ ਹੈ । ਪ੍ਰਭੂ ਦਾ ਨਾਮ (ਹੀ ਮੇਰਾ) ਮਿੱਤਰ ਹੈ (ਜੋ) ਸਦਾ ਮੇਰੇ ਨਾਲ ਰਹਿੰਦਾ ਹੈ । ਪਰਮਾਤਮਾ ਦਾ ਨਾਮ (ਹੀ) ਮੈਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲਾ ਹੈ ।੧।

ਹੇ ਭਾਈ ! ਵਿਸ਼ਿਆਂ ਦੇ ਭੋਗ ਬਥੇਰੇ ਦੱਸੇ ਜਾਂਦੇ ਹਨ, ਪਰ ਕੋਈ ਭੀ ਚੀਜ਼ ਮਨੁੱਖ ਦੇ ਨਾਲ ਨਹੀਂ ਜਾਂਦੀ । (ਇਸ ਵਾਸਤੇ) ਨਾਨਕ ਦਾ ਸਭ ਤੋਂ ਪਿਆਰਾ ਮਿੱਤਰ ਪ੍ਰਭੂ ਦਾ ਨਾਮ (ਹੀ) ਹੈ । ਪ੍ਰਭੂ ਦਾ ਨਾਮ ਹੀ ਮੇਰੇ ਖ਼ਜ਼ਾਨੇ ਵਿਚ (ਧਨ) ਹੈ ।੨।੨।੭।

**ਟੋਡੀ ਮਃ ੫ ॥ ਨੀਕੇ ਗੁਣ ਗਾਉ ਮਿਟਹੀ ਰੋਗ ॥ ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ ॥੧॥ ਰਹਾਉ ॥ ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ ॥ ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ ॥੧॥ ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ ॥ ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ ॥੨॥੩॥੮॥ {ਪੰਨਾ ੭੧੩}**

**ਪਦ ਅਰਥ** :—ਨੀਕੇ—ਸੋਹਣੇ, ਚੰਗੇ । ਗਾਉ—ਗਾ, ਗਾਇਆ ਕਰ । ਮਿਟਹੀ—ਮਿਟਹਿ, ਮਿਟ ਜਾਂਦੇ ਹਨ । ਊਜਲ—ਰੌਸ਼ਨ । ਰਹੈ—ਬਣਿਆ ਰਹਿੰਦਾ ਹੈ । ਈਹਾ ਊਹਾ ਲੋਗੁ—ਇਹ ਲੋਕ ਤੇ ਪਰਲੋਕ ।੧।ਰਹਾਉ।

ਪਖਾਰਿ—ਧੋ ਕੇ । ਕਰਉ—ਕਰਉਂ, ਮੈਂ ਕਰਾਂ । ਮਨਹਿ—ਮਨ ਨੂੰ ਹੀ । ਚਰਾਵਉ—ਚਰਾਵਉਂ, ਮੈਂ ਚੜ੍ਹਾ ਦਿਆਂ । ਭੋਗ—ਭੇਟਾ । ਛੋਡਿ—ਛੱਡ ਕੇ । ਆਪਤੁ—ਆਪਾ-ਭਾਵ । ਬਾਦੁ—ਝਗੜਾ । ਮਾਨੁ—ਮੰਨ । ਹੋਗੁ—ਹੋਵੇਗਾ ।੧।

ਸੋਈ—ਉਹੀ ਮਨੁੱਖ । ਮਸਤਕਿ—ਮੱਥੇ ਉਤੇ । ਲਿਖੋਗੁ—ਲੇਖ । ਕਰਣੈ ਜੋਗੁ—ਕਰਨ ਦੀ ਸਮਰੱਥਾ ਵਾਲਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੋਹਣੇ ਗੁਣ ਗਾਂਦਾ ਰਿਹਾ ਕਰ । (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਸਾਰੇ ਰੋਗ ਮਿਟ ਜਾਂਦੇ ਹਨ । (ਇਸ ਤਰ੍ਹਾਂ) ਤੇਰਾ ਇਹ ਲੋਕ ਅਤੇ ਪਰਲੋਕ ਸੰਵਰ ਜਾਣਗੇ, ਮਨ ਪਵਿਤ੍ਰ ਹੋ ਜਾਇਗਾ, (ਲੋਕ ਪਰਲੋਕ ਵਿਚ) ਮੂੰਹ ਭੀ ਰੌਸ਼ਨ ਰਹੇਗਾ ।੧।ਰਹਾਉ।

ਹੇ ਭਾਈ ! ਮੈਂ (ਤਾਂ) ਗੁਰੂ ਦੇ ਚਰਨ ਧੋ ਕੇ ਗੁਰੂ ਦੀ ਸੇਵਾ ਕਰਦਾ ਹਾਂ, ਆਪਣਾ ਮਨ ਗੁਰੂ ਅੱਗੇ ਭੇਟ ਕਰਦਾ ਹਾਂ (ਕਿਉਂਕਿ ਗੁਰੂ ਦੀ ਕਿਰਪਾ ਨਾਲ ਹੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ) । ਹੇ ਭਾਈ ! ਤੂੰ ਭੀ (ਗੁਰੂ ਦੀ ਸਰਨ ਪੈ ਕੇ) ਆਪਾ-ਭਾਵ, (ਮਾਇਆ ਵਾਲਾ) ਝਗੜਾ ਅਤੇ ਅਹੰਕਾਰ ਤਿਆਗ, ਜੋ ਕੁਝ ਪ੍ਰਭੂ ਦੀ ਰਜ਼ਾ ਵਿਚ ਹੁੰਦਾ ਹੈ ਉਸ ਨੂੰ (ਮਿੱਠਾ ਕਰ ਕੇ) ਮੰਨ ।੧।

(ਪਰ,) ਹੇ ਨਾਨਕ ! ਆਖ—ਗੁਰੂ ਦੀ ਸੇਵਾ ਵਿਚ ਉਹੀ ਮਨੁੱਖ ਲੱਗਦਾ ਹੈ ਜਿਸ ਦੇ ਮੱਥੇ ਉਤੇ (ਧੁਰੋਂ ਇਹ) ਲੇਖ ਲਿਖਿਆ ਹੁੰਦਾ ਹੈ, ਉਸ ਇਕ ਪਰਮਾਤਮਾ ਤੋਂ ਬਿਨਾ ਕੋਈ ਹੋਰ (ਇਹ ਮੇਹਰ) ਕਰਨ ਜੋਗਾ ਨਹੀਂ ਹੈ ।੨।੩।੮।

**ਟੋਡੀ ਮਹਲਾ ੫ ॥ ਸਤਿਗੁਰ ਆਇਓ ਸਰਣਿ ਤੁਹਾਰੀ ॥ ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ ਰਹਾਉ ॥ ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥ ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥ ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥ ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥੨॥੪॥੯॥ {ਪੰਨਾ ੭੧੩}**

**ਪਦ ਅਰਥ** :—ਸਤਿਗੁਰ—ਹੇ ਗੁਰੂ ! ਲਾਹਿ—ਦੂਰ ਕਰ ।੧।ਰਹਾਉ।

ਅਵਰ ਠਾਹਰ—ਕੋਈ ਹੋਰ ਆਸਰਾ । ਹਾਰਿ—ਹਾਰ ਕੇ । ਤਉ ਦੁਆਰੀ—ਤੇਰੇ ਦਰ ਤੇ । ਅਲੇਖੈ—ਬਿਨਾ ਲੇਖਾ ਕਰਨ ਦੇ । ਛੂਟਹ—ਅਸੀ ਸੁਰਖ਼ਰੂ ਹੋ ਸਕਦੇ ਹਾਂ । ਨਿਰਗੁਨ—ਗੁਣਹੀਨ । ਲੇਹੁ ਉਬਾਰੀ—ਉਬਾਰਿ ਲੇਹੁ, ਬਚਾ ਲੈ ।੧।

ਸਦ—ਸਦਾ । ਬਖਸਿੰਦੁ—ਬਖ਼ਸ਼ਸ਼ ਕਰਨ ਵਾਲਾ । ਦੇਇ—ਦੇਂਦਾ ਹੈ । ਅਧਾਰੀ—ਆਸਰਾ । ਸੰਤ ਪਾਛੈ—ਗੁਰੂ ਦੀ ਸਰਨ । ਇਹ ਬਾਰੀ—ਇਸ ਵਾਰੀ, ਇਸ ਜਨਮ ਵਿਚ ।੨।

**ਅਰਥ** :—ਹੇ ਗੁਰੂ ! ਮੈਂ ਤੇਰੀ ਸਰਨ ਆਇਆ ਹਾਂ । ਮੇਰੀ ਚਿੰਤਾ ਦੂਰ ਕਰ (ਮੇਹਰ ਕਰ, ਤੇਰੇ ਦਰ ਤੋਂ ਮੈਨੂੰ) ਪਰਮਾਤਮਾ ਦਾ ਨਾਮ ਮਿਲ ਜਾਏ, (ਇਹੀ ਮੇਰੇ ਵਾਸਤੇ) ਸੁਖ (ਹੈ, ਇਹੀ ਮੇਰੇ ਵਾਸਤੇ) ਸੋਭਾ (ਹੈ) ।੧।ਰਹਾਉ।

ਹੇ ਪ੍ਰਭੂ ! (ਮੈਂ ਹੋਰ ਆਸਰਿਆਂ ਵਲੋਂ) ਹਾਰ ਕੇ ਤੇਰੇ ਦਰ ਤੇ ਆ ਪਿਆ ਹਾਂ, ਹੁਣ ਮੈਨੂੰ ਕੋਈ ਹੋਰ ਆਸਰਾ ਸੁੱਝਦਾ ਨਹੀਂ । ਹੇ ਪ੍ਰਭੂ ਅਸਾਂ ਜੀਵਾਂ ਦੇ ਕਰਮਾਂ ਦਾ ਲੇਖਾ ਨਾਹ ਕਰ, ਅਸੀ ਤਦੋਂ ਹੀ ਸੁਰਖ਼ਰੂ ਹੋ ਸਕਦੇ ਹਾਂ, ਜੇ ਸਾਡੇ ਕਰਮਾਂ ਦਾ ਲੇਖਾ ਨਾਹ ਹੀ ਕੀਤਾ ਜਾਏ । ਹੇ ਪ੍ਰਭੂ ! ਸਾਨੂੰ ਗੁਣਹੀਨ ਜੀਵਾਂ ਨੂੰ (ਵਿਕਾਰਾਂ ਤੋਂ ਤੂੰ ਆਪ) ਬਚਾ ਲੈ ।੧।

ਹੇ ਭਾਈ ! ਪਰਮਾਤਮਾ ਸਦਾ ਬਖ਼ਸ਼ਸ਼ ਕਰਨ ਵਾਲਾ ਹੈ, ਸਦਾ ਮੇਹਰ ਕਰਨ ਵਾਲਾ ਹੈ, ਉਹ ਸਭ ਜੀਵਾਂ ਨੂੰ ਆਸਰਾ ਦੇਂਦਾ ਹੈ । ਹੇ ਦਾਸ ਨਾਨਕ ! (ਤੂੰ ਭੀ ਅਰਜ਼ੋਈ ਕਰ ਤੇ ਆਖ—) ਮੈਂ ਗੁਰੂ ਦੀ ਸਰਨ ਆ ਪਿਆ ਹਾਂ, ਮੈਨੂੰ ਇਸ ਜਨਮ ਵਿਚ (ਵਿਕਾਰਾਂ ਤੋਂ) ਬਚਾਈ ਰੱਖ ।੨।੪।੯।

**ਟੋਡੀ ਮਹਲਾ ੫ ॥ ਰਸਨਾ ਗੁਣ ਗੋਪਾਲ ਨਿਧਿ ਗਾਇਣ ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ ਰਹਾਉ ॥ ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥ ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ ॥੧॥ ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥ ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥੨॥੫॥੧੦॥ {ਪੰਨਾ ੭੧੩-੭੧੪}**

**ਪਦ ਅਰਥ** :—ਰਸਨਾ—ਜੀਭ (ਨਾਲ) । ਨਿਧਿ—ਖ਼ਜ਼ਾਨਾ, ਸੁਖਾਂ ਦਾ ਖ਼ਜ਼ਾਨਾ । ਸਹਜੁ—ਆਤਮਕ ਅਡੋਲਤਾ । ਰਹਸੁ—ਖ਼ੁਸ਼ੀ । ਮਨਿ—ਮਨ ਵਿਚ । ਪਲਾਇਣ—ਦੌੜ ਜਾਂਦੇ ਹਨ ।੧।ਰਹਾਉ।

ਮਾਗਹਿ—(ਜੀਵ) ਮੰਗਦੇ ਹਨ । ਸੇਵਿ—ਸੇਵ ਕੇ । ਰਸਾਇਣ—ਸਾਰੇ ਰਸਾਂ ਦਾ ਘਰ । ਤੇ—ਤੋਂ । ਛੂਟਹਿ—ਬਚ ਜਾਂਦੇ ਹਨ । ਭਵਜਲੁ—ਸੰਸਾਰ-ਸਮੁੰਦਰ ।੧।

ਤਤੁ—ਅਸਲੀਅਤ, ਅਸਲ ਸਿੱਟਾ । ਪਰਾਇਣ—ਆਸਰੇ । ਅਬਿਨਾਸੀ ਖੇਮ—ਕਦੇ ਨਾਸ ਨਾਹ ਹੋਣ ਵਾਲਾ ਸੁਖ । ਚਾਹਹਿ—ਤੂੰ ਚਾਹੁੰਦਾ ਹੈਂ ।੨।

**ਅਰਥ** :—ਹੇ ਭਾਈ ! (ਸਾਰੇ ਸੁਖਾਂ ਦੇ) ਖ਼ਜ਼ਾਨੇ ਗੋਪਾਲ-ਪ੍ਰਭੂ ਦੇ ਗੁਣ ਜੀਭ ਨਾਲ ਗਾਂਵਿਆਂ ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ, ਆਤਮਕ ਅਡੋਲਤਾ ਪੈਦਾ ਹੁੰਦੀ ਹੈ, ਸੁਖ ਪੈਦਾ ਹੁੰਦਾ ਹੈ, ਸਾਰੇ ਦੁੱਖ ਦੂਰ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਪ੍ਰਭੂ ਸਾਰੇ ਰਸਾਂ ਦਾ ਘਰ ਹੈ ਉਸ ਦੇ ਚਰਨ ਸੇਵ ਕੇ (ਮਨੁੱਖ) ਜੋ ਕੁਝ (ਉਸ ਦੇ ਦਰ ਤੋਂ) ਮੰਗਦੇ ਹਨ, ਉਹੀ ਕੁਝ ਪ੍ਰਾਪਤ ਕਰ ਲੈਂਦੇ ਹਨ, (ਨਿਰਾ ਇਹੀ ਨਹੀਂ, ਪ੍ਰਭੂ ਦੀ ਸੇਵਾ-ਭਗਤੀ ਕਰਨ ਵਾਲੇ ਮਨੁੱਖ) ਜਨਮ ਅਤੇ ਮੌਤ ਦੋਹਾਂ ਤੋਂ ਬਚ ਜਾਂਦੇ ਹਨ, ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੧।

ਹੇ ਭਾਈ ! ਖੋਜ ਕਰਦਿਆਂ ਕਰਦਿਆਂ ਪ੍ਰਭੂ ਦੇ ਦਾਸ ਅਸਲੀਅਤ ਵਿਚਾਰ ਲੈਂਦੇ ਹਨ, ਅਤੇ ਪ੍ਰਭੂ ਦੇ ਹੀ ਆਸਰੇ ਰਹਿੰਦੇ ਹਨ । ਹੇ ਨਾਨਕ ! (ਆਖ—ਹੇ ਭਾਈ !) ਜੇ ਤੂੰ ਕਦੇ ਨਾਹ ਮੁੱਕਣ ਵਾਲਾ ਸੁਖ ਲੋੜਦਾ ਹੈਂ, ਤਾਂ ਸਦਾ ਪਰਮਾਤਮਾ ਦਾ ਸਿਮਰਨ ਕਰਿਆ ਕਰ ।੨।੫।੧੦।

**ਟੋਡੀ ਮਹਲਾ ੫ ॥ ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥ ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ ॥੧॥ ਰਹਾਉ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ ॥ ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ ॥੧॥ ਭਸਮਾਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ ॥ ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ ॥੨॥੬॥੧੧॥ {ਪੰਨਾ ੭੧੪}**

**ਪਦ ਅਰਥ** :—ਤੇ—ਤੋਂ, ਨਾਲ । ਗੁਰ ਕਿਰਪਾ ਤੇ—ਗੁਰੂ ਦੀ ਕਿਰਪਾ ਨਾਲ, ਜਦੋਂ ਗੁਰੂ ਦੀ ਕਿਰਪਾ ਹੁੰਦੀ ਹੈ । ਹਾਟਿਓ—ਹਟ ਜਾਂਦਾ ਹੈ, (ਨਿੰਦਾ ਕਰਨ ਦੀ ਵਾਦੀ ਤੋਂ) ਹਟ ਜਾਂਦਾ ਹੈ । ਕੈ ਬਾਣਿ—ਦੇ ਬਾਣ ਨਾਲ । ਸਿਵ ਕੈ ਬਾਣਿ—ਕੱਲਿਆਣ-ਸਰੂਪ ਪ੍ਰਭੂ ਦੇ ਨਾਮ-ਤੀਰ ਨਾਲ । ਸਿਰੁ—ਅਹੰਕਾਰ । ਕਾਟਿਓ—ਕੱਟ ਦੇਂਦਾ ਹੈ ।੧।ਰਹਾਉ।

ਕਾਲ—ਆਤਮਕ ਮੌਤ । ਜਾਲੁ—(ਮਾਇਆ ਦਾ) ਜਾਲ । ਜਮੁ—ਮੌਤ (ਦਾ ਡਰ) । ਜੋਹਿ ਨ ਸਾਕੈ—ਤੱਕ ਭੀ ਨਹੀਂ ਸਕਦਾ । ਸਚ ਕਾ ਪੰਥਾ—ਸਦਾ-ਥਿਰ ਹਰਿ-ਨਾਮ ਸਿਮਰਨ ਵਾਲਾ ਰਸਤਾ । ਪੰਥਾ—ਰਸਤਾ । ਥਾਟਿਓ—ਮੱਲ ਲੈਂਦਾ ਹੈ । ਖਾਤ—ਖਾਂਦਿਆਂ । ਖਰਚਤ—ਹੋਰਨਾਂ ਨੂੰ ਵੰਡਦਿਆਂ ।੧।

ਭਸਮਾਭੂਤ ਹੋਆ—ਸੁਆਹ ਹੋ ਜਾਂਦਾ ਹੈ, ਨਾਮ-ਨਿਸ਼ਾਨ ਮਿਟ ਜਾਂਦਾ ਹੈ । ਅਪਨਾ ਕੀਆ ਪਾਇਆ—(ਜਿਸ ਨਿੰਦਾ-ਸੁਭਾਉ ਦੇ ਕਾਰਨ) ਆਪਣਾ ਕੀਤਾ ਪਾਂਦਾ ਸੀ, ਦੁਖੀ ਹੁੰਦਾ ਰਹਿੰਦਾ ਸੀ । ਆਗਮ ਨਿਗਮੁ—ਰੱਬੀ ਅਗੰਮੀ ਖੇਡ । ਸਬਾਇਆ—ਸਾਰਾ ।੨।

**ਅਰਥ** :—ਹੇ ਭਾਈ ! ਜਦੋਂ ਗੁਰੂ ਕਿਰਪਾ ਕਰਦਾ ਹੈ ਤਾਂ ਨਿੰਦਾ ਦੇ ਸੁਭਾਵ ਵਾਲਾ ਮਨੁੱਖ (ਨਿੰਦਾ ਕਰਨ ਤੋਂ) ਹਟ ਜਾਂਦਾ ਹੈ । (ਜਿਸ ਨਿੰਦਕ ਉਤੇ) ਪ੍ਰਭੂ ਪਰਮਾਤਮਾ ਜੀ ਦਇਆਵਾਨ ਹੋ ਜਾਂਦੇ ਹਨ, ਕਲਿਆਣ-ਸਰੂਪ ਹਰਿ ਦੇ ਨਾਮ-ਤੀਰ ਨਾਲ (ਗੁਰੂ ਉਸ ਦਾ) ਸਿਰ ਕੱਟ ਦੇਂਦਾ ਹੈ (ਉਸ ਦੀ ਹਉਮੈ ਨਾਸ ਕਰ ਦੇਂਦਾ ਹੈ) ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਉਤੇ ਗੁਰੂ ਪ੍ਰਭੂ ਦਇਆਵਾਨ ਹੁੰਦੇ ਹਨ) ਉਸ ਮਨੁੱਖ ਨੂੰ ਆਤਮਕ ਮੌਤ, ਮਾਇਆ ਦਾ ਜਾਲ, ਮੌਤ ਦਾ ਡਰ (ਕੋਈ ਭੀ) ਤੱਕ ਭੀ ਨਹੀਂ ਸਕਦਾ, (ਕਿਉਂਕਿ ਗੁਰੂ ਦੀ ਕਿਰਪਾ ਨਾਲ ਉਹ ਮਨੁੱਖ) ਸਦਾ-ਥਿਰ ਹਰਿ-ਨਾਮ ਸਿਮਰਨ ਵਾਲਾ ਰਸਤਾ ਮੱਲ ਲੈਂਦਾ ਹੈ । ਉਹ ਮਨੁੱਖ ਪਰਮਾਤਮਾ ਦਾ ਰਤਨ (ਵਰਗਾ ਕੀਮਤੀ) ਨਾਮ-ਧਨ ਖੱਟ ਲੈਂਦਾ ਹੈ । ਆਪ ਵਰਤਿਆਂ, ਹੋਰਨਾਂ ਨੂੰ ਵੰਡਦਿਆਂ ਇਹ ਧਨ ਰਤਾ ਭੀ ਨਹੀਂ ਮੁੱਕਦਾ ।੧।

ਹੇ ਭਾਈ ! (ਜਿਸ ਨਿੰਦਾ-ਸੁਭਾਵ ਕਰ ਕੇ, ਜਿਸ ਆਪਾ-ਭਾਵ ਕਰ ਕੇ, ਨਿੰਦਕ ਸਦਾ) ਦੁੱਖੀ ਹੁੰਦਾ ਰਹਿੰਦਾ ਸੀ, (ਪ੍ਰਭੂ ਦੇ ਦਇਆਲ ਹੋਇਆਂ, ਗੁਰੂ ਦੀ ਕਿਰਪਾ ਨਾਲ) ਇਕ ਛਿਨ ਵਿਚ ਹੀ ਉਸ ਸੁਭਾਵ ਦਾ ਨਾਮ-ਨਿਸ਼ਾਨ ਹੀ ਮਿਟ ਜਾਂਦਾ ਹੈ । (ਇਸ ਅਸਚਰਜ ਤਬਦੀਲੀ ਨੂੰ) ਸਾਰਾ ਜਗਤ ਹੈਰਾਨ ਹੋ ਹੋ ਕੇ ਵੇਖਦਾ ਹੈ । ਦਾਸ ਨਾਨਕ ਇਹ ਅਗੰਮੀ ਰੱਬੀ ਖੇਡ ਬਿਆਨ ਕਰਦਾ ਹੈ ।੨।੬।੧੧।

**ਟੋਡੀ ਮਃ ੫ ॥ ਕਿਰਪਨ ਤਨ ਮਨ ਕਿਲਵਿਖ ਭਰੇ ॥ ਸਾਧ ਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ ॥੧॥ ਰਹਾਉ ॥ ਅਨਿਕ ਛਿਦ੍ਰ ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ ॥ ਜਿਸ ਕਾ ਬੋਹਿਥੁ ਤਿਸੁ ਆਰਾਧੇ ਖੋਟੇ ਸੰਗਿ ਖਰੇ ॥੧॥ ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ ॥ ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ ॥੨॥੭॥੧੨॥ {ਪੰਨਾ ੭੧੪}**

ਪਦ ਅਰਥ :—ਕਿਰਪਨ—ਹੇ ਸ਼ੂਮ ! (ਉਹ ਮਨੁੱਖ ਜੋ ਆਪਣੇ ਸੁਆਸਾਂ ਦੀ ਪੂੰਜੀ ਨੂੰ ਕਦੇ ਭੀ ਸਿਮਰਨ ਵਾਲੇ ਪਾਸੇ ਨਹੀਂ ਖ਼ਰਚ ਕਰਦਾ) । ਕਿਲਵਿਖ—ਪਾਪ । ਹਰੇ—ਹਰੀ ।੧।ਰਹਾਉ।

ਛਿਦ੍ਰ—ਛੇਕ । ਬੋਹਿਥ—ਜਹਾਜ਼ । ਥਾਮ ਨ ਕਰੇ ਜਾਹੀ—ਥੰਮੇ ਨਹੀਂ ਜਾ ਸਕਦੇ । ਜਿਸ ਕਾ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਆਰਾਧੇ—ਆਰਾਧਿ । ਸੰਗਿ—ਨਾਲ ।੧।

ਗਲੀ—ਗੱਲਾਂ ਨਾਲ । ਸੈਲ—ਪਹਾੜ । ਓਇ—(ਲਫ਼ਜ਼ 'ਉਹ' ਤੋਂ ਬਹੁ-ਵਚਨ) । ਪ੍ਰਭ—ਹੇ ਪ੍ਰਭੂ ! ।੨।

**ਅਰਥ** :—ਹੇ ਸ਼ੂਮ ! (ਸੁਆਸਾਂ ਦੀ ਪੂੰਜੀ ਸਿਮਰਨ ਵਾਲੇ ਪਾਸੇ ਨਾਹ ਖ਼ਰਚਣ ਦੇ ਕਾਰਨ ਤੇਰਾ) ਮਨ ਤੇ ਸਰੀਰ ਪਾਪਾਂ ਨਾਲ ਭਰੇ ਪਏ ਹਨ । ਹੇ ਸ਼ੂਮ ! ਸਾਧ ਸੰਗਤਿ ਵਿਚ ਟਿਕ ਕੇ ਮਾਲਕ-ਪ੍ਰਭੂ ਦਾ ਭਜਨ ਕਰਿਆ ਕਰ । ਸਿਰਫ਼ ਉਹ ਪ੍ਰਭੂ ਹੀ ਇਹਨਾਂ ਪਾਪਾਂ ਉਤੇ ਪਰਦਾ ਪਾਣ ਦੇ ਸਮਰਥ ਹੈ ।੧।ਰਹਾਉ।

ਹੇ ਸ਼ੂਮ ! (ਸਿਮਰਨ ਤੋਂ ਸੁੰਞਾ ਰਹਿਣ ਦੇ ਕਾਰਨ ਤੇਰੇ ਸਰੀਰ-) ਜਹਾਜ਼ ਵਿਚ ਅਨੇਕਾਂ ਛੇਕ ਪੈ ਗਏ ਹਨ, (ਸਿਮਰਨ ਤੋਂ ਬਿਨਾ ਕਿਸੇ ਭੀ ਹੋਰ ਤਰੀਕੇ ਨਾਲ) ਇਹ ਛੇਕ ਬੰਦ ਨਹੀਂ ਕੀਤੇ ਜਾ ਸਕਦੇ । ਜਿਸ ਪਰਮਾਤਮਾ ਦਾ ਦਿੱਤਾ ਹੋਇਆ ਇਹ (ਸਰੀਰ) ਜਹਾਜ਼ ਹੈ, ਉਸ ਦੀ ਆਰਾਧਨਾ ਕਰਿਆ ਕਰ । ਉਸ ਦੀ ਸੰਗਤਿ ਵਿਚ ਖੋਟੇ (ਹੋ ਚੁਕੇ ਗਿਆਨ-ਇੰਦ੍ਰੇ) ਖਰੇ ਹੋ ਜਾਣਗੇ ।੧।

ਪਰ ਮਨੁੱਖ ਨਿਰੀਆਂ ਗੱਲਾਂ ਨਾਲ ਹੀ ਪਹਾੜ ਚੁੱਕਣੇ ਚਾਹੁੰਦਾ ਹੈ (ਨਿਰੀਆਂ ਗੱਲਾਂ ਨਾਲ) ਉਹ ਪਹਾੜ ਉੱਥੇ ਦੇ ਉੱਥੇ ਹੀ ਧਰੇ ਰਹਿ ਜਾਂਦੇ ਹਨ । ਹੇ ਨਾਨਕ ! (ਆਖ—) ਹੇ ਪ੍ਰਭੂ ! (ਇਹਨਾਂ ਛਿਦ੍ਰਾਂ ਤੋਂ ਬਚਣ ਵਾਸਤੇ ਅਸਾਂ ਜੀਵਾਂ ਵਿਚ) ਕੋਈ ਜ਼ੋਰ ਨਹੀਂ ਕੋਈ ਤਾਕਤ ਨਹੀਂ । ਅਸੀ ਤੇਰੀ ਸਰਨ ਆ ਪਏ ਹਾਂ, ਸਾਨੂੰ ਤੂੰ ਆਪ ਬਚਾ ਲੈ ।੨।੭।੧੨।

**ਟੋਡੀ ਮਹਲਾ ੫ ॥ ਹਰਿ ਕੇ ਚਰਨ ਕਮਲ ਮਨਿ ਧਿਆਉ ॥ ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥੧॥ ਰਹਾਉ ॥ ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥ ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥ ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ ॥ ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ ॥੨॥੮॥੧੩॥ {ਪੰਨਾ ੭੧੪}**

**ਪਦ ਅਰਥ** :—ਚਰਨ ਕਮਲ—ਕੌਲ ਫੁੱਲ ਵਰਗੇ ਕੋਮਲ ਚਰਨ । ਮਨਿ—ਮਨ ਵਿਚ । ਧਿਆਉ—ਧਿਆਉਂ, ਮੈਂ ਧਿਆਨ ਧਰਦਾ ਹਾਂ । ਕਾਢਿ—ਕੱਢ ਕੇ । ਕੁਠਾਰੁ—ਕੁਹਾੜਾ । ਪਿਤ—ਪਿੱਤ, ਗਰਮੀ, (ਕ੍ਰੋਧ) । ਬਾਤ—ਵਾਈ (ਅਹੰਕਾਰ) । ਅਉਖਧੁ—ਦਵਾਈ । ਕੋ—ਦਾ ।੧।ਰਹਾਉ।

ਤੀਨੇ ਤਾਪ—ਆਧਿ, ਵਿਆਧਿ, ਉਪਾਧਿ (ਮਾਨਸਕ ਰੋਗ, ਸਰੀਰਕ ਰੋਗ, ਝਗੜੇ ਆਦਿਕ) । ਰਾਸਿ—ਪੂੰਜੀ । ਤਾ ਕਉ—ਉਸ (ਮਨੁੱਖ) ਨੂੰ । ਬਿਘਨੁ—ਰੁਕਾਵਟ ।੧।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਬੈਦ—ਹਕੀਮ । ਕਰਣ ਕਾਰਣ—ਜਗਤ ਦਾ ਮੂਲ । ਬਾਲ ਬੁਧਿ—ਬਾਲਕਾਂ ਵਾਲੀ ਸਰਲ ਬੁਧਿ ਵਾਲੇ ਮਨੁੱਖ, ਜੇਹੜੇ ਚਤੁਰਾਈ ਛੱਡ ਦੇਂਦੇ ਹਨ । ਟੇਕ—ਆਸਰਾ ।੨।

**ਅਰਥ** :—ਹੇ ਭਾਈ ! ਮੈਂ ਤਾਂ ਆਪਣੇ ਮਨ ਵਿਚ ਪਰਮਾਤਮਾ ਦੇ ਕੋਮਲ ਚਰਨਾਂ ਦਾ ਧਿਆਨ ਧਰਦਾ ਰਹਿੰਦਾ ਹਾਂ । ਪਰਮਾਤਮਾ ਦਾ ਨਾਮ (ਇਕ ਐਸੀ) ਦਵਾਈ ਹੈ ਜੇਹੜੀ (ਮਨੁੱਖ ਦੇ ਅੰਦਰੋਂ) ਕ੍ਰੋਧ ਅਤੇ ਅਹੰਕਾਰ (ਆਦਿਕ ਰੋਗ) ਪੂਰੀ ਤਰ੍ਹਾਂ ਕੱਢ ਦੇਂਦੀ ਹੈ (ਜਿਵੇਂ ਦਵਾਈ ਸਰੀਰ ਵਿਚੋਂ ਗਰਮੀ ਤੇ ਵਾਈ ਦੇ ਰੋਗ ਦੂਰ ਕਰਦੀ ਹੈ) ।੧।ਰਹਾਉ।

ਹੇ ਭਾਈ ! ਪਰਮਾਤਮਾ (ਦਾ ਨਾਮ ਮਨੁੱਖ ਦੇ ਅੰਦਰੋਂ ਆਧਿ ਵਿਆਧਿ ਉਪਾਧਿ) ਤਿੰਨੇ ਹੀ ਤਾਪ ਦੂਰ ਕਰਨ ਵਾਲਾ ਹੈ, ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਅਤੇ ਸੁਖਾਂ ਦਾ ਸਰਮਾਇਆ ਹੈ । ਜਿਸ ਮਨੁੱਖ ਦੀ ਅਰਦਾਸ ਸਦਾ ਪ੍ਰਭੂ ਦੇ ਦਰ ਤੇ ਜਾਰੀ ਰਹਿੰਦੀ ਹੈ, ਉਸ ਦੇ ਜੀਵਨ ਦੇ ਰਸਤੇ ਵਿਚ ਕੋਈ ਰੁਕਾਵਟ ਨਹੀ ਆਉਂਦੀ ।੧।

ਹੇ ਭਾਈ ! ਇਕ ਪਰਮਾਤਮਾ ਹੀ ਜਗਤ ਦਾ ਮੂਲ ਹੈ, (ਜੀਵਾਂ ਦੇ ਰੋਗ ਦੂਰ ਕਰਨ ਵਾਲਾ) ਹਕੀਮ ਹੈ । ਇਹ ਪ੍ਰਭੂ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ । ਹੇ ਨਾਨਕ ! ਜੇਹੜੇ ਮਨੁੱਖ ਆਪਣੇ ਅੰਦਰੋਂ ਚਤੁਰਾਈ ਦੂਰ ਕਰ ਦੇਂਦੇ ਹਨ, ਸਾਰੇ ਸੁਖ ਦੇਣ ਵਾਲਾ ਪਰਮਾਤਮਾ ਉਹਨਾਂ ਨੂੰ ਮਿਲ ਪੈਂਦਾ ਹੈ, ਉਹਨਾਂ (ਦੀ ਜ਼ਿੰਦਗੀ) ਦਾ ਸਹਾਰਾ ਬਣ ਜਾਂਦਾ ਹੈ ।੨।੮।੧੩।

**ਟੋਡੀ ਮਹਲਾ ੫ ॥ ਹਰਿ ਹਰਿ ਨਾਮੁ ਸਦਾ ਸਦ ਜਾਪਿ ॥ ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ ਵਸਦੀ ਕੀਨੀ ਆਪਿ ॥੧॥ ਰਹਾਉ ॥ ਜਿਸ ਕੇ ਸੇ ਫਿਰਿ ਤਿਨ ਹੀ ਸਮ੍ਹਾਲੇ ਬਿਨਸੇ ਸੋਗ ਸੰਤਾਪ ॥ ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥੧॥ ਜੀਅ ਜੰਤ ਹੋਏ ਮਿਹਰਵਾਨਾ ਦਯਾ ਧਾਰੀ ਹਰਿ ਨਾਥ ॥ ਨਾਨਕ ਸਰਨਿ ਪਰੇ ਦੁਖ ਭੰਜਨ ਜਾ ਕਾ ਬਡ ਪਰਤਾਪ ॥੨॥੯॥੧੪॥ {ਪੰਨਾ ੭੧੪}**

**ਪਦ ਅਰਥ** :—ਸਦ—ਸਦਾ । ਜਾਪਿ—ਜਪਿਆ ਕਰ । ਅਨੁਗ੍ਰਹੁ—ਕਿਰਪਾ । ਧਾਰਿ—ਧਾਰ ਕੇ, ਕਰ ਕੇ । ਵਸਦੀ ਕੀਨੀ—ਵਸਾ ਦਿੱਤੀ ।੧।ਰਹਾਉ।

ਜਿਸ ਕੇ—ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਸੇ—ਸਨ । ਤਿਨ ਹੀ—ਤਿਨਿ ਹੀ, ਉਸ ਨੇ ਹੀ {ਲਫ਼ਜ਼ 'ਤਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਸਮ੍ਹਾਲੇ—ਸੰਭਾਲ ਕੀਤੀ, ਸੰਭਾਲ ਕਰਦਾ ਹੈ । ਸੋਗ—ਚਿੰਤਾ-ਫ਼ਿਕਰ । ਸੰਤਾਪ—ਦੁੱਖ-ਕਲੇਸ਼ । ਦੇਇ—ਦੇ ਕੇ ।੧।

ਜੀਅ ਜੰਤ—ਸਾਰੇ ਹੀ ਜੀਵ । ਜਾ ਕਾ—ਜਿਸ (ਪਰਮਾਤਮਾ) ਦਾ ।੨।

**ਅਰਥ** :—ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਜਪਿਆ ਕਰ । (ਜਿਸ ਭੀ ਮਨੁੱਖ ਨੇ ਪਰਮਾਤਮਾ ਦਾ ਨਾਮ ਜਪਿਆ ਹੈ) ਮਾਲਕ-ਪ੍ਰਭੂ ਨੇ ਆਪਣੀ ਮਿਹਰ ਕਰ ਕੇ (ਉਸ ਦੀ ਸੁੰਞੀ ਪਈ ਹਿਰਦਾ-ਨਗਰੀ ਨੂੰ ਸੋਹਣੇ ਆਤਮਕ ਗੁਣਾਂ ਨਾਲ) ਆਪ ਵਸਾ ਦਿੱਤਾ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਦੇ ਅਸੀ ਪੈਦਾ ਕੀਤੇ ਹੋਏ ਹਾਂ, ਉਹ ਪ੍ਰਭੂ (ਉਹਨਾਂ ਮਨੁੱਖਾਂ ਦੀ) ਆਪ ਸੰਭਾਲ ਕਰਦਾ ਹੈ (ਜੇਹੜੇ ਉਸ ਦਾ ਨਾਮ ਜਪਦੇ ਹਨ, ਉਹਨਾਂ ਦੇ ਸਾਰੇ) ਚਿੰਤਾ-ਫ਼ਿਕਰ ਦੁੱਖ-ਕਲੇਸ਼ ਨਾਸ ਹੋ ਜਾਂਦੇ ਹਨ ।

ਪਰਮਾਤਮਾ ਆਪਣੇ ਹੱਥ ਦੇ ਕੇ ਆਪਣੇ ਸੇਵਕਾਂ ਨੂੰ (ਚਿੰਤਾ-ਫ਼ਿਕਰਾਂ ਤੋਂ ਦੁੱਖਾਂ-ਕਲੇਸ਼ਾਂ ਤੋਂ) ਆਪ ਬਚਾਂਦਾ ਹੈ, ਉਹਨਾਂ ਦਾ ਮਾਂ ਪਿਉ ਬਣਿਆ ਰਹਿੰਦਾ ਹੈ ।੧।

ਹੇ ਭਾਈ ! ਪਰਮਾਤਮਾ ਸਾਰੇ ਹੀ ਜੀਵਾਂ ਉਤੇ ਮਿਹਰ ਕਰਨ ਵਾਲਾ ਹੈ, ਉਹ ਖ਼ਸਮ ਪ੍ਰਭੂ ਸਭਨਾਂ ਉਤੇ ਦਇਆ ਕਰਦਾ ਹੈ । ਹੇ ਨਾਨਕ ! (ਆਖ—) ਮੈਂ ਉਸ ਪ੍ਰਭੂ ਦੀ ਸਰਨ ਪਿਆ ਹਾਂ, ਜੋ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਤੇ, ਜਿਸ ਦਾ ਤੇਜ-ਪ੍ਰਤਾਪ ਬਹੁਤ ਹੈ ।੨।੯।੧੪।

**ਟੋਡੀ ਮਹਲਾ ੫ ॥ ਸ੍ਵਾਮੀ ਸਰਨਿ ਪਰਿਓ ਦਰਬਾਰੇ ॥ ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ ॥੧॥ ਰਹਾਉ ॥ ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ ॥ ਸਾਧ ਸੰਗਿ ਪਰਮ ਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ ॥੧॥ ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿਜਨ ਮਿਲੇ ਪਿਆਰੇ ॥ ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥੨॥੧੦॥੧੫॥ {ਪੰਨਾ 714}**

**ਪਦ ਅਰਥ** :—ਸ੍ਵਾਮੀ—ਹੇ ਨਾਨਕ ! ਪਰਿਓ—ਆ ਪਿਆ ਹਾਂ । ਦਰਬਾਰੇ—ਤੇਰੇ ਦਰ ਤੇ । ਕੋਟਿ—ਕ੍ਰੋੜਾਂ । ਅਪਰਾਧ—ਭੁੱਲਾਂ । ਖੰਡਨ ਕੇ ਦਾਤੇ—ਨਾਸ ਕਰਨ ਦੇ ਸਮਰੱਥ, ਹੇ ਦਾਤਾਰ ! ਉਧਾਰੇ—(ਭੁੱਲਾਂ ਤੋਂ) ਬਚਾਏ ।੧।ਰਹਾਉ।

ਖੋਜਤ—ਭਾਲਦਿਆਂ । ਬਹੁ ਪਰਕਾਰੇ—ਕਈ ਤਰੀਕਿਆਂ ਨਾਲ । ਸਰਬ ਅਰਥ—ਸਾਰੀਆਂ ਗੱਲਾਂ । ਸੰਗਿ—ਸੰਗਤਿ ਵਿਚ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਰਚਿ—ਰਚ ਕੇ, ਫਸ ਕੇ । ਬੰਧਿ—ਬੰਧਨ ਵਿਚ । ਮਾਇਆ ਰਚਿ ਬੰਧਿ—ਮਾਇਆ (ਦੇ ਮੋਹ) ਦੇ ਬੰਧਨ ਵਿਚ ਫਸ ਕੇ । ਹਾਰੇ—ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਈਦੀ ਹੈ ।੧।

ਸੰਗਿ—ਨਾਲ । ਮਨਿ—ਮਨ ਵਿਚ । ਸੁਰਿਜਨ—ਗੁਰਮੁਖ ਸੱਜਣ । ਕਰੇ—ਕਰਦਾ ਹੈ । ਜਪਿ—ਜਪ ਕੇ । ਸਗਲੇ—ਸਾਰੇ । ਨਿਵਾਰੇ—ਦੂਰ ਕਰ ਲੈਂਦਾ ਹੈ ।੨।

**ਅਰਥ** :—ਹੇ ਮਾਲਕ-ਪ੍ਰਭੂ ! ਮੈਂ ਤੇਰੀ ਸਰਨ ਆ ਪਿਆ ਹਾਂ, ਮੈਂ ਤੇਰੇ ਦਰ ਤੇ (ਆ ਡਿੱਗਾ ਹਾਂ) । ਹੇ ਕ੍ਰੋੜਾਂ ਭੁੱਲਾਂ ਨਾਸ ਕਰਨ ਦੇ ਸਮਰਥ ਦਾਤਾਰ ! ਤੈਥੋਂ ਬਿਨਾ ਹੋਰ ਕੌਣ ਮੈਨੂੰ ਭੁੱਲਾਂ ਤੋਂ ਬਚਾ ਸਕਦਾ ਹੈ ? ।੧।ਰਹਾਉ।

ਹੇ ਭਾਈ ! ਕਈ ਤਰੀਕਿਆਂ ਨਾਲ ਖੋਜ ਕਰ ਕਰ ਕੇ ਮੈਂ ਸਾਰੀਆਂ ਗੱਲਾਂ ਵਿਚਾਰੀਆਂ ਹਨ (ਤੇ, ਇਸ ਨਤੀਜੇ ਉਤੇ ਅੱਪੜਿਆ ਹਾਂ, ਕਿ) ਗੁਰੂ ਦੀ ਸੰਗਤਿ ਵਿਚ ਟਿਕਿਆਂ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਈਦੀ ਹੈ, ਅਤੇ ਮਾਇਆ ਦੇ (ਮੋਹ ਦੇ) ਬੰਧਨ ਵਿਚ ਫਸ ਕੇ (ਮਨੁੱਖਾ ਜਨਮ ਦੀ ਬਾਜ਼ੀ) ਹਾਰ ਜਾਈਦੀ ਹੈ ।੧।

ਹੇ ਨਾਨਕ ! ਜਿਸ ਮਨੁੱਖ ਨੂੰ ਪਿਆਰੇ ਗੁਰਮੁਖਿ ਸੱਜਣ ਮਿਲ ਪੈਂਦੇ ਹਨ ਉਸ ਦੇ ਮਨ ਵਿਚ ਪਰਮਾਤਮਾ ਦੇ ਕੋਮਲ ਚਰਨਾਂ ਦਾ ਪਿਆਰ ਬਣ ਜਾਂਦਾ ਹੈ, ਉਹ ਮਨੁੱਖ ਪਰਮਾਤਮਾ ਦਾ ਨਾਮ ਜਪ ਜਪ ਕੇ ਆਤਮਕ ਆਨੰਦ ਮਾਣਦਾ ਹੈ ਅਤੇ ਉਹ (ਆਪਣੇ ਅੰਦਰੋਂ) ਸਾਰੇ ਰੋਗ ਦੂਰ ਕਰ ਲੈਂਦਾ ਹੈ ।੨।੧੦।੧੫।

**ਟੋਡੀ ਮਹਲਾ ੫ ਘਰੁ ੩ ਚਉਪਦੇ**

ੴ ਸਤਿਗੁਰ ਪ੍ਰਸਾਦਿ ॥ ਹਾਂ ਹਾਂ ਲਪਟਿਓ ਰੇ ਮੂੜ੍ਹੇ ਕਛੂ ਨ ਥੋਰੀ ॥ ਤੇਰੋ ਨਹੀ ਸੁ ਜਾਨੀ ਮੋਰੀ ॥ ਰਹਾਉ ॥ ਆਪਨ ਰਾਮੁ ਨ ਚੀਨੋ ਖਿਨੂਆ ॥ ਜੋ ਪਰਾਈ ਸੁ ਅਪਨੀ ਮਨੂਆ ॥੧॥ ਨਾਮੁ ਸੰਗੀ ਸੋ ਮਨਿ ਨ ਬਸਾਇਓ ॥ ਛੋਡਿ ਜਾਹਿ ਵਾਹੂ ਚਿਤੁ ਲਾਇਓ ॥੨॥ ਸੋ ਸੰਚਿਓ ਜਿਤੁ ਭੂਖ ਤਿਸਾਇਓ ॥ ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ ॥੩॥ ਕਾਮ ਕ੍ਰੋਧਿ ਮੋਹ ਕੂਪਿ ਪਰਿਆ ॥ ਗੁਰ ਪ੍ਰਸਾਦਿ ਨਾਨਕ ਕੋ ਤਰਿਆ ॥੪॥੧॥੧੬॥ {ਪੰਨਾ ੭੧੫}

**ਪਦ ਅਰਥ** :—ਹਾਂ ਹਾਂ—ਠੀਕ ਹੈ, ਮੈਂ ਸਮਝ ਲਿਆ ਹੈ । ਰੇ ਮੂੜ੍ਹੇ—ਹੇ ਮੂਰਖ (ਮਨ) ! ਥੋਰੀ—ਥੋੜੀ । ਸੁ—ਉਹ (ਮਾਇਆ) । ਜਾਨੀ ਮੋਰੀ—ਤੂੰ ਆਪਣੀ ਸਮਝ ਬੈਠਾ ਹੈਂ ।੧।ਰਹਾਉ।

ਚੀਨੋ—ਪਛਾਣਿਆ, ਸਾਂਝ ਪਾਈ । ਖਿਨੂਆ—ਇਕ ਛਿਨ ਵਾਸਤੇ ਭੀ । ਮਨੂਆ—ਮੰਨੀ ਹੋਈ ਹੈ ।੧।

ਸੰਗੀ—ਸਾਥੀ । ਮਨਿ—ਮਨ ਵਿਚ । ਛੋਡਿ ਜਾਹਿ—(ਜੇਹੜੇ ਪਦਾਰਥ) ਛੱਡ ਜਾਣਗੇ । ਵਾਹੂ—ਉਹਨਾਂ ਨਾਲ ।੨।

ਸੰਚਿਓ—ਇਕੱਠਾ ਕੀਤਾ ਹੈ । ਜਿਤੁ—ਜਿਸ ਦੀ ਰਾਹੀਂ । ਤਿਸਾਇਓ—ਤ੍ਰਿਖਾ, ਤ੍ਰੇਹ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ । ਤੋਸਾ—ਰਸਤੇ ਦਾ ਖ਼ਰਚ ।੩।

ਕ੍ਰੋਧਿ—ਕ੍ਰੋਧ ਵਿਚ । ਕੂਪਿ—ਖੂਹ ਵਿਚ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਕੋ—ਕੋਈ ਵਿਰਲਾ ।੪।

**ਅਰਥ** :—ਹੇ ਮੂਰਖ (ਮਨ) ! ਮੈਂ ਸਮਝ ਲਿਆ ਹੈ ਕਿ ਤੂੰ (ਮਾਇਆ ਨਾਲ) ਚੰਬੜਿਆ ਹੋਇਆ ਹੈਂ, (ਤੇਰੀ ਉਸ ਨਾਲ ਪ੍ਰੀਤਿ ਭੀ) ਕੁਝ ਥੋੜੀ ਜਿਹੀ ਨਹੀਂ ਹੈ । (ਜੇਹੜੀ ਮਾਇਆ ਸਦਾ) ਤੇਰੀ ਨਹੀਂ ਬਣੀ ਰਹਿਣੀ, ਉਸ ਨੂੰ ਤੂੰ ਆਪਣੀ ਸਮਝ ਰਿਹਾ ਹੈਂ ।ਰਹਾਉ।

ਹੇ ਭਾਈ ! ਪਰਮਾਤਮਾ (ਹੀ) ਆਪਣਾ (ਅਸਲ ਸਾਥੀ ਹੈ ਉਸ ਨਾਲ ਤੂੰ) ਇਕ ਛਿਨ ਵਾਸਤੇ ਭੀ ਜਾਣ-ਪਛਾਣ ਨਹੀਂ ਪਾਈ । ਜੇਹੜੀ (ਮਾਇਆ) ਬਿਗਾਨੀ (ਬਣ ਜਾਣੀ) ਹੈ ਉਸ ਨੂੰ ਤੂੰ ਆਪਣੀ ਮੰਨ ਲਿਆ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ (ਅਸਲ) ਸਾਥੀ ਹੈ, ਉਸ ਨੂੰ ਤੂੰ ਆਪਣੇ ਮਨ ਵਿਚ (ਕਦੇ) ਨਹੀਂ ਵਸਾਇਆ । (ਜੇਹੜੇ ਪਦਾਰਥ ਆਖ਼ਰ) ਛੱਡ ਜਾਣਗੇ, ਉਹਨਾਂ ਨਾਲ ਤੂੰ ਚਿੱਤ ਜੋੜਿਆ ਹੋਇਆ ਹੈ ।੨।

ਹੇ ਭਾਈ ! ਤੂੰ ਉਸ ਧਨ-ਪਦਾਰਥ ਨੂੰ ਇਕੱਠਾ ਕਰ ਰਿਹਾ ਹੈਂ, ਜਿਸ ਦੀ ਰਾਹੀਂ (ਮਾਇਆ ਦੀ) ਭੁੱਖ ਤ੍ਰੇਹ (ਬਣੀ ਰਹੇਗੀ) । ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਜੀਵਨ-ਸਫ਼ਰ ਦਾ ਖ਼ਰਚ ਹੈ, ਉਹ ਤੂੰ ਹਾਸਲ ਨਹੀਂ ਕੀਤਾ ।੩।

ਹੇ ਨਾਨਕ ! (ਆਖ—ਹੇ ਭਾਈ !) ਤੂੰ ਕਾਮ ਕ੍ਰੋਧ ਵਿਚ ਤੂੰ ਮੋਹ ਦੇ ਖੂਹ ਵਿਚ ਪਿਆ ਹੋਇਆ ਹੈਂ । (ਪਰ ਤੇਰੇ ਭੀ ਕੀਹ ਵੱਸ ?) ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ (ਇਸ ਖੂਹ ਵਿਚੋਂ) ਪਾਰ ਲੰਘਦਾ ਹੈ ।੪।੧।੧੬।

ਟੋਡੀ ਮਹਲਾ ੫ ॥ ਹਮਾਰੈ ਏਕੈ ਹਰੀ ਹਰੀ ॥ ਆਨ ਅਵਰ ਸਿਞਾਣਿ ਨ ਕਰੀ ॥ ਰਹਾਉ ॥ ਵਡੈ ਭਾਗਿ ਗੁਰੁ ਅਪੁਨਾ ਪਾਇਓ ॥ ਗੁਰਿ ਮੋ ਕਉ ਹਰਿ ਨਾਮੁ ਦ੍ਰਿੜਾਇਓ ॥੧॥ ਹਰਿ ਹਰਿ ਜਾਪ ਤਾਪ ਬ੍ਰਤ ਨੇਮਾ ॥ ਹਰਿ ਹਰਿ ਧਿਆਇ ਕੁਸਲ ਸਭਿ ਖੇਮਾ ॥੨॥ ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥ ਮਹਾ ਅਨੰਦ ਕੀਰਤਨ ਹਰਿ ਸੁਨੀਆ ॥੩॥ ਕਹੁ ਨਾਨਕ ਜਿਨਿ ਠਾਕੁਰੁ ਪਾਇਆ ॥ ਸਭੁ ਕਿਛੁ ਤਿਸ ਕੇ ਗ੍ਰਿਹ ਮਹਿ ਆਇਆ ॥੪॥੨॥੧੭॥ {ਪੰਨਾ ੭੧੫}

**ਪਦ ਅਰਥ** :—ਹਮਾਰੈ—ਮੇਰੇ ਵਾਸਤੇ, ਮੇਰੇ ਹਿਰਦੇ ਵਿਚ । ਆਨ ਅਵਰ—ਕੋਈ ਹੋਰ । ਨ ਕਰੀ—ਨ ਕਰੀਂ, ਮੈਂ ਨਹੀਂ ਕਰਦਾ ।ਰਹਾਉ।

ਭਾਗਿ—ਕਿਸਮਤ ਨਾਲ । ਗੁਰਿ—ਗੁਰੂ ਨੇ । ਕਉ—ਨੂੰ । ਮੋ ਕਉ—ਮੈਨੂੰ । ਦ੍ਰਿੜਾਇਓ—ਪੱਕਾ ਕਰ ਦਿੱਤਾ ।੧।

ਨੇਮਾ—ਧਾਰਮਿਕ ਰਹਿਤ । ਕੁਸਲ ਖੇਮ—ਖ਼ੁਸ਼ੀਆਂ ਸੁਖ । ਸਭਿ—ਸਾਰੇ ।੧।

ਆਚਾਰ ਬਿਉਹਾਰ—ਕਰਮ ਕਾਂਡ, ਧਾਰਮਿਕ ਰਸਮਾਂ । ਗੁਨੀਆ—ਗੁਣ । ਸੁਨੀਆ—ਸੁਣ ਕੇ ।੩।

ਨਾਨਕ—ਹੇ ਨਾਨਕ ! ਜਿਨਿ—ਜਿਸ (ਮਨੁੱਖ) ਨੇ । ਤਿਸ ਕੇ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਗ੍ਰਿਹ—ਹਿਰਦਾ-ਘਰ ।੪।

**ਅਰਥ** :—ਹੇ ਭਾਈ ! ਮੈਂ ਆਪਣੇ ਹਿਰਦੇ ਵਿਚ ਇਕ ਪਰਮਾਤਮਾ ਦਾ ਹੀ ਆਸਰਾ ਰੱਖਿਆ ਹੋਇਆ ਹੈ । (ਪਰਮਾਤਮਾ ਤੋਂ ਬਿਨਾ) ਮੈਂ ਕੋਈ ਹੋਰ ਆਸਰਾ ਨਹੀਂ ਪਛਾਣਦਾ ।ਰਹਾਉ।

ਹੇ ਭਾਈ ! ਬੜੀ ਕਿਸਮਤਿ ਨਾਲ ਮੈਂ ਆਪਣਾ ਗੁਰੂ ਲੱਭਾ । ਗੁਰੂ ਨੇ ਮੈਨੂੰ ਪਰਮਾਤਮਾ ਦਾ ਨਾਮ (ਦੇ ਕੇ) ਮੇਰੇ ਹਿਰਦੇ ਵਿਚ ਪੱਕਾ ਕਰ ਦਿੱਤਾ ।੧।

ਹੁਣ, ਹੇ ਭਾਈ ! ਪਰਮਾਤਮਾ ਦਾ ਨਾਮ ਹੀ (ਮੇਰੇ ਵਾਸਤੇ) ਜਪ ਤਪ ਹੈ, ਵਰਤ ਹੈ, ਧਾਰਮਿਕ ਨਿਯਮ ਹੈ । ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਮੈਨੂੰ ਸਾਰੇ ਸੁਖ ਆਨੰਦ ਪ੍ਰਾਪਤ ਹੋ ਰਹੇ ਹਨ ।੨।

ਹੇ ਭਾਈ ! ਪਰਮਾਤਮਾ ਦੇ ਗੁਣ ਗਾਣੇ (ਹੁਣ ਮੇਰੇ ਵਾਸਤੇ) ਧਾਰਮਿਕ ਰਸਮਾਂ ਅਤੇ (ਉੱਚੀ) ਜਾਤਿ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ ਸੁਣ ਕੇ (ਮੇਰੇ ਅੰਦਰ) ਵੱਡਾ ਆਨੰਦ ਪੈਦਾ ਹੁੰਦਾ ਹੈ ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੇ (ਆਪਣੇ ਹਿਰਦੇ ਵਿਚ ਵੱਸਦਾ) ਪਰਮਾਤਮਾ ਲੱਭ ਲਿਆ, ਉਸ ਦੇ ਹਿਰਦੇ-ਘਰ ਵਿਚ ਹਰੇਕ ਚੀਜ਼ ਆ ਗਈ ।੪।੨।੧੭।

**ਟੋਡੀ ਮਹਲਾ ੫ ਘਰੁ ੪ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਰੂੜੋ ਮਨੁ ਹਰਿ ਰੰਗੋ ਲੋੜੈ ॥ ਗਾਲੀ ਹਰਿ ਨੀਹੁ ਨ ਹੋਇ ॥ ਰਹਾਉ ॥ ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ ॥ ਗੁਰ ਮਿਲਿ ਭਰਮੁ ਗਵਾਇਆ ਹੇ ॥੧॥ ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ ॥ ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥੨॥੧॥੧੮॥ {ਪੰਨਾ ੭੧੫}**

**ਪਦ ਅਰਥ** :—ਰੂੜੋ—ਸੁੰਦਰ । ਰੂੜੋ ਹਰਿ ਰੰਗੋ—ਪਰਮਾਤਮਾ ਦਾ ਸੋਹਣਾ ਪ੍ਰੇਮ-ਰੰਗ । ਲੋੜੈ—ਚਾਹੁੰਦਾ ਹੈ । ਗਾਲੀ—(ਨਿਰੀਆਂ) ਗੱਲਾਂ ਨਾਲ । ਨੀਹੁ—ਨਿਹੁ, ਪ੍ਰੇਮ ।ਰਹਾਉ।

ਹਉ—ਮੈਂ । ਢੂਢੇਦੀ—ਢੂੰਢਦੀ ਰਹੀ । ਬੀਥੀ—{ਵੀਥਿ} ਗਲੀ । ਬੀਥੀ ਬੀਥੀ—ਗਲੀ ਗਲੀ, ਜਾਪ ਤਾਪ ਕਰਮ ਕਾਂਡ ਆਦਿਕ ਦੀ ਹਰੇਕ ਗਲੀ । ਪੇਖਾ—ਪੇਖਾਂ, ਮੈਂ ਵੇਖਿਆ । ਮਿਲਿ—ਮਿਲ ਕੇ । ਭਰਮੁ—ਭਟਕਦਾ ।੧।

ਬੁਧਿ—ਅਕਲ, ਸਮਝ । ਸਾਧੂ ਕੰਨਹੁ—ਗੁਰੂ ਪਾਸੋਂ । ਧੁਰਿ—ਧੁਰ ਦਰਗਾਹ ਤੋਂ । ਅਲੋਇ—(ਮੈਂ) ਵੇਖ ਲਿਆ ।੨।

**ਅਰਥ** :—(ਹੇ ਭਾਈ ! ਉਂਞ ਤਾਂ ਇਹ) ਮਨ ਪਰਮਾਤਮਾ ਦਾ ਸੋਹਣਾ ਪ੍ਰੇਮ-ਰੰਗ (ਪ੍ਰਾਪਤ ਕਰਨਾ) ਚਾਹੁੰਦਾ ਰਹਿੰਦਾ ਹੈ, ਪਰ ਨਿਰੀਆਂ ਗੱਲਾਂ ਨਾਲ ਪ੍ਰੇਮ ਨਹੀਂ ਮਿਲਦਾ ।ਰਹਾਉ।

ਹੇ ਭਾਈ ! ਪਰਮਾਤਮਾ ਦਾ ਦਰਸਨ ਕਰਨ ਵਾਸਤੇ ਮੈਂ (ਜਾਪ ਤਾਪ ਕਰਮ ਕਾਂਡ ਆਦਿਕ ਦੀ) ਗਲੀ ਗਲੀ ਢੂੰਢਦੀ ਰਹੀ, ਵੇਖਦੀ ਰਹੀ । (ਆਖ਼ਰ) ਗੁਰੂ ਨੂੰ ਮਿਲ ਕੇ (ਮੈਂ ਆਪਣੇ ਮਨ ਦੀ) ਭਟਕਣਾ ਦੂਰ ਕੀਤੀ ਹੈ ।੧।

(ਹੇ ਭਾਈ ! ਮਨ ਦੀ ਭਟਕਣਾ ਦੂਰ ਕਰਨ ਦੀ) ਇਹ ਅਕਲ ਮੈਂ ਗੁਰੂ ਪਾਸੋਂ ਹਾਸਲ ਕੀਤੀ, ਮੇਰੇ ਮੱਥੇ ਉਤੇ (ਗੁਰੂ ਦੇ ਮਿਲਾਪ ਦਾ) ਲੇਖ ਧੁਰ ਦਰਗਾਹ ਤੋਂ ਲਿਖਿਆ ਹੋਇਆ ਸੀ । ਹੇ ਨਾਨਕ ! (ਆਖ—) ਇਸ ਤਰ੍ਹਾਂ ਮੈਂ ਪਰਮਾਤਮਾ ਨੂੰ (ਹਰ ਥਾਂ ਵੱਸਦਾ) ਆਪਣੀਆਂ ਅੱਖਾਂ ਨਾਲ ਵੇਖ ਲਿਆ ।੨।੧।੧੮।

**ਟੋਡੀ ਮਹਲਾ ੫ ॥ ਗਰਬਿ ਗਹਿਲੜੋ ਮੂੜੜੋ ਹੀਓ ਰੇ ॥ ਹੀਓ ਮਹਰਾਜ ਰੀ ਮਾਇਓ ॥ ਡੀਹਰ ਨਿਆਈ ਮੋਹਿ ਫਾਕਿਓ ਰੇ ॥ ਰਹਾਉ ॥ ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥ ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥ ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥ ਜਾ ਕੋ ਲਹਣੋ ਮਹਰਾਜ ਰੀ ਗਾਠੜੀਓ ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥ {ਪੰਨਾ ੭੧੫}**

**ਪਦ ਅਰਥ** :—ਗਰਬਿ—ਅਹੰਕਾਰ ਵਿਚ । ਗਹਿਲੜੋ—ਗਹਿਲਾ, ਬਾਵਲਾ, ਝੱਲਾ । ਮੂੜੜੋ—ਮੂੜ੍ਹਾ, ਮੂਰਖ । ਹੀਓ—ਹਿਰਦਾ । ਰੇ—ਹੇ ਭਾਈ ! ਮਹਰਾਜ ਰੀ—ਮਹਾਰਾਜ ਦੀ । ਮਾਇਓ—ਮਾਇਆ (ਨੇ) । ਡੀਹਰ ਨਿਆਈ—ਮੱਛੀ ਵਾਂਗ । ਮੋਹਿ—ਮੋਹ ਵਿਚ । ਫਾਕਿਓ—ਫਸਾ ਲਿਆ ਹੈ ।ਰਹਾਉ।

ਘਣੋ—ਬਹੁਤ । ਸਦ—ਸਦਾ । ਲੋੜੈ—ਮੰਗਦਾ ਹੈ । ਬਿਨੁ ਲਹਣੇ—ਭਾਗਾਂ ਤੋਂ ਬਿਨਾ । ਕੈਠੇ—ਕਿਸ ਥਾਂ ਤੋਂ, ਕਿਥੋਂ ? ਮਹਰਾਜ ਰੋ—ਮਹਾਰਾਜ ਦਾ । ਗਾਥੁ—ਸਰੀਰ । ਵਾਹੂ ਸਿਉ—ਉਸ (ਸਰੀਰ) ਨਾਲ ਹੀ । ਲੁਭੜਿਓ—ਲੋਭ ਕਰ ਰਿਹਾ ਹੈ, ਮੋਹ ਕਰ ਰਿਹਾ ਹੈ । ਨਿਹਭਾਗੜੋ—ਨਿਭਾਗਾ । ਭਾਹਿ—(ਤ੍ਰਿਸ਼ਨਾ ਦੀ) ਅੱਗ । ਸੰਜੋਇਓ—ਜੋੜ ਰਿਹਾ ਹੈ ।੧।

ਮਨ—ਹੇ ਮਨ ! ਸੀਖ—ਸਿੱਖਿਆ । ਸਾਧੂ ਜਨ—ਗੁਰਮੁਖਿ ਸਤਸੰਗੀ । ਸਗਲੋ—ਸਾਰੇ । ਥਾਰੇ—ਤੇਰੇ । ਪ੍ਰਾਛਤ—ਪਾਪ । ਜਾ ਕੋ—ਜਿਸ ਦਾ । ਗਾਠੜੀਓ—ਗਠੜੀ ਵਿਚੋਂ । ਗਰਭਾਸਿ—ਗਰਭ ਜੂਨ ਵਿਚ । ਨ ਪਉੜਿਓ—ਨਹੀਂ ਪੈਂਦਾ ।੨।

**ਅਰਥ** :—ਹੇ ਭਾਈ ! ਮੂਰਖ ਹਿਰਦਾ ਅਹੰਕਾਰ ਵਿਚ ਝੱਲਾ ਹੋਇਆ ਰਹਿੰਦਾ ਹੈ । ਇਸ ਹਿਰਦੇ ਨੂੰ ਮਹਾਰਾਜ (ਪ੍ਰਭੂ) ਦੀ ਮਾਇਆ ਨੇ ਮੱਛੀ ਵਾਂਗ ਮੋਹ ਵਿਚ ਫਸਾ ਰੱਖਿਆ ਹੈ (ਜਿਵੇਂ ਮੱਛੀ ਨੂੰ ਕੁੰਡੀ ਵਿਚ) ।ਰਹਾਉ।

ਹੇ ਭਾਈ ! (ਮੋਹ ਵਿਚ ਫਸਿਆ ਹੋਇਆ ਹਿਰਦਾ) ਸਦਾ ਬਹੁਤ ਬਹੁਤ (ਮਾਇਆ) ਮੰਗਦਾ ਰਹਿੰਦਾ ਹੈ, ਪਰ ਭਾਗਾਂ ਤੋਂ ਬਿਨਾ ਕਿਥੋਂ ਪ੍ਰਾਪਤ ਕਰੇ ? ਹੇ ਭਾਈ ! ਮਹਾਰਾਜ ਦਾ (ਦਿੱਤਾ ਹੋਇਆ) ਇਹ ਸਰੀਰ ਹੈ, ਇਸੇ ਨਾਲ (ਮੂਰਖ ਜੀਵ) ਮੋਹ ਕਰਦਾ ਰਹਿੰਦਾ ਹੈ । ਨਿਭਾਗਾ ਮਨੁੱਖ (ਆਪਣੇ ਮਨ ਨੂੰ ਤ੍ਰਿਸ਼ਨਾ ਦੀ) ਅੱਗ ਨਾਲ ਜੋੜੀ ਰੱਖਦਾ ਹੈ ।੧।

ਹੇ ਮਨ ! ਸਾਰੇ ਸਾਧੂ ਜਨਾਂ ਦੀ ਸਿੱਖਿਆ ਸੁਣਿਆ ਕਰ, (ਇਸ ਦੀ ਬਰਕਤਿ ਨਾਲ) ਤੇਰੇ ਸਾਰੇ ਪਾਪ ਮਿਟ ਜਾਣਗੇ । ਹੇ ਦਾਸ ਨਾਨਕ ! (ਆਖ—) ਮਹਾਰਾਜ ਦੇ ਖ਼ਜ਼ਾਨੇ ਵਿਚੋਂ ਜਿਸ ਦੇ ਭਾਗਾਂ ਵਿਚ ਕੁਝ ਪ੍ਰਾਪਤੀ ਲਿਖੀ ਹੈ, ਉਹ ਜੂਨਾਂ ਵਿਚ ਨਹੀਂ ਪੈਂਦਾ ।੨।੨।੧੯।

**ਟੋਡੀ ਮਹਲਾ ੫ ਘਰੁ ੫ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥ ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ ਰਹਾਉ ॥ ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥ ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ ॥੧॥ ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥ ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥ {ਪੰਨਾ ੭੧੬}**

**ਪਦ ਅਰਥ** :—ਗੁਨੁ—ਉਪਕਾਰ । ਪੰਚ ਦੋਖ—(ਕਾਮਾਦਿਕ) ਪੰਜੇ ਵਿਕਾਰ । ਅਰੁ—ਅਤੇ । ਅਹੰ ਰੋਗ—ਹਉਮੈ ਦਾ ਰੋਗ । ਤੇ—ਤੋਂ । ਸਗਲ—ਸਾਰੇ ।ਰਹਾਉ।

ਬੰਧਨ—ਫਾਹੀਆਂ । ਤੋਰਿ—ਤੋੜ ਕੇ । ਛੋਰਿ—ਛੁਡਾ ਕੇ । ਬਿਖਿਆ ਤੇ—ਮਾਇਆ (ਦੇ ਮੋਹ) ਤੋਂ । ਕੋ—ਦਾ । ਮੇਰੈ ਹੀਅਰੈ—ਮੇਰੇ ਹਿਰਦੇ ਵਿਚ । ਰੂਪੁ—ਸੁਹਜ । ਅਨਰੂਪੁ—ਕੁਹਜ । ਗਹਿਓ—ਫੜ ਲਿਆ, ਬੰਨ੍ਹ ਦਿੱਤਾ । ਮੋਹਿ—ਮੈਨੂੰ । ਰੰਗਿ—ਪ੍ਰੇਮ-ਰੰਗ ਵਿਚ । ਭੀਨ—ਭਿਉਂ ਦਿੱਤਾ ।੧।

ਲਾਲਨੁ—ਸੋਹਣਾ ਲਾਲ । ਪਾਟ ਬੀਚ—ਵਿਚਲੇ ਪਰਦੇ । ਖੋਏ—ਖੋਇ, ਦੂਰ ਕਰਕੇ । ਹਰਖੇ—ਖ਼ੁਸ਼ੀ ਵਿਚ । ਪਤੀਨ—ਪਤੀਜ ਗਿਆ । ਤਿਸ ਹੀ—{ਲਫ਼ਜ਼ 'ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} । ਗ੍ਰਿਹੁ—ਸਰੀਰ-ਘਰ । ਠਾਕੁਰੁ—ਮਾਲਕ । ਕੋ ਧੀਨ—ਕਾ ਅਧੀਨ, ਦਾ ਸੇਵਕ ।੨।

**ਅਰਥ** :—ਹੇ ਭਾਈ ! ਮੇਰੇ ਪ੍ਰਭੂ ਜੀ ਨੇ (ਮੇਰੇ ਉੱਤੇ) ਇਹੋ ਜਿਹਾ ਉਪਕਾਰ ਕਰ ਦਿੱਤਾ ਹੈ, (ਕਿ) ਕਾਮਾਦਿਕ ਪੰਜੇ ਵਿਕਾਰ ਅਤੇ ਹਉਮੈ ਦਾ ਰੋਗ—ਇਹ ਸਾਰੇ ਉਸ ਨੇ ਮੇਰੇ ਸਰੀਰ ਵਿਚੋਂ ਕੱਢ ਦਿੱਤੇ ਹਨ ।ਰਹਾਉ।

(ਹੇ ਭਾਈ ! ਮੇਰੇ ਪ੍ਰਭੂ ਜੀ ਨੇ ਮੇਰੀਆਂ ਮਾਇਆ ਦੀਆਂ) ਫਾਹੀਆਂ ਤੋੜ ਕੇ (ਮੈਨੂੰ) ਮਾਇਆ (ਦੇ ਮੋਹ) ਤੋਂ ਛੁਡਾ ਕੇ ਗੁਰੂ ਦਾ ਸ਼ਬਦ ਮੇਰੇ ਹਿਰਦੇ ਵਿਚ ਵਸਾ ਦਿੱਤਾ ਹੈ । ਮੇਰਾ ਕੋਈ ਸੁਹਜ ਕੋਈ ਕੁਹਜ ਉਸ ਨੇ ਕੋਈ ਭੀ ਆਪਣੇ ਮਨ ਵਿਚ ਨਹੀਂ ਲਿਆਂਦਾ । ਮੈਨੂੰ ਉਸ ਨੇ ਆਪਣੇ ਪ੍ਰੇਮ ਨਾਲ ਬੰਨ੍ਹ ਦਿੱਤਾ ਹੈ । ਮੈਨੂੰ ਆਪਣੇ ਪਿਆਰ-ਰੰਗ ਵਿਚ ਭਿਉਂ ਦਿੱਤਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਹੁਣ ਜਦੋਂ ਵਿਚਕਾਰਲੇ ਪਰਦੇ ਦੂਰ ਕਰ ਕੇ ਮੈਂ ਉਸ ਸੋਹਣੇ ਲਾਲ ਨੂੰ ਵੇਖਿਆ ਹੈ, ਤਾਂ ਮੇਰੇ ਚਿਤ ਵਿਚ ਆਨੰਦ ਪੈਦਾ ਹੋ ਗਿਆ ਹੈ, ਮੇਰਾ ਮਨ ਖ਼ੁਸ਼ੀ ਵਿਚ ਗਦ-ਗਦ ਹੋ ਉੱਠਿਆ ਹੈ । (ਹੁਣ ਮੇਰਾ ਇਹ ਸਰੀਰ) ਉਸੇ ਦਾ ਹੀ ਘਰ (ਬਣ ਗਿਆ ਹੈ) ਉਹੀ (ਇਸ ਘਰ ਦਾ) ਮਾਲਕ (ਬਣ ਗਿਆ ਹੈ), ਉਸੇ ਦਾ ਹੀ ਮੈਂ ਸੇਵਕ ਬਣ ਗਿਆ ਹਾਂ ।੨।੧।੨੦।

**ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੀ ਪ੍ਰੀਤਿ ॥ ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ ਰਹਾਉ ॥ ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ ॥ ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥ ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ ॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥ {ਪੰਨਾ ੭੧੬}**

**ਪਦ ਅਰਥ** :—ਮਾਈ—ਹੇ ਮਾਂ ! ਏਹੀ—ਇਹ ਪ੍ਰੀਤਿ ਹੀ । ਕਰਮ ਧਰਮ—(ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ) ਧਾਰਮਿਕ ਕਰਮ । ਰੀਤਿ—ਜੀਵਨ-ਮਰਯਾਦਾ ।ਰਹਾਉ।

ਪ੍ਰਾਨ ਅਧਾਰ—ਜਿੰਦ ਦਾ ਆਸਰਾ । ਮੋਰੈ—ਮੇਰੇ ਵਾਸਤੇ । ਬਾਟ—ਰਸਤਾ । ਘਾਟ—ਪੱਤਣ । ਤੋਸਾ—ਰਾਹ ਦਾ ਖ਼ਰਚ । ਸੰਗਿ—ਨਾਲ । ਕਉ—ਵਾਸਤੇ । ਸਖਾ—ਮਿੱਤਰ ।੧।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਕਰਿ—ਕਰ ਕੇ । ਕਰਿ ਲੀਤ—ਬਣਾ ਲਿਆ ਹੈ । ਸਿਮਰਿ—ਸਿਮਰ ਕੇ । ਨਾਨਕ—ਹੇ ਨਾਨਕ ! ਆਦਿ—ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ ।੨।

**ਅਰਥ** :—ਹੇ ਮਾਂ ! (ਗੁਰੂ ਦੀ ਕਿਰਪਾ ਨਾਲ) ਮੇਰੇ ਮਨ ਵਿਚ ਪਰਮਾਤਮਾ ਦਾ ਪਿਆਰ ਪੈਦਾ ਹੋ ਗਿਆ ਹੈ । ਮੇਰੇ ਵਾਸਤੇ ਇਹ (ਪ੍ਰਭੂ-ਪ੍ਰੇਮ) ਹੀ (ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ) ਧਾਰਮਿਕ ਕਰਮ ਹੈ ਇਹੀ ਜਪ ਤਪ ਹੈ । ਪਰਮਾਤਮਾ ਦਾ ਨਾਮ ਸਿਮਰਨਾ ਹੀ ਜ਼ਿੰਦਗੀ ਨੂੰ ਪਵਿੱਤ੍ਰ ਕਰਨ ਦਾ ਤਰੀਕਾ ਹੈ ।ਰਹਾਉ।

ਹੇ ਮਾਂ ! (ਮੇਰੀ ਇਹੀ ਤਾਂਘ ਹੈ ਕਿ) ਮੈਨੂੰ ਸਦਾ ਪ੍ਰਭੂ ਦਾ ਦਰਸਨ ਵੇਖਣਾ ਪ੍ਰਾਪਤ ਰਹੇ—ਇਹੀ ਮੇਰੀ ਜਿੰਦ ਦਾ ਸਹਾਰਾ ਹੈ ਇਹੀ ਮੇਰੇ ਵਾਸਤੇ ਸਾਰੀ ਜ਼ਿੰਦਗੀ ਵਿਚ (ਖੱਟਿਆ ਕਮਾਇਆ) ਧਨ ਹੈ । ਰਸਤੇ ਵਿਚ, ਪੱਤਣ ਉਤੇ (ਜ਼ਿੰਦਗੀ ਦੇ ਸਫ਼ਰ ਵਿਚ ਹਰ ਥਾਂ ਪਰਮਾਤਮਾ ਦਾ ਪਿਆਰ ਹੀ) ਮੇਰੇ ਨਾਲ ਰਾਹ ਦਾ ਖ਼ਰਚ ਹੈ । (ਗੁਰੂ ਦੀ ਕਿਰਪਾ ਨਾਲ) ਮੈਂ ਆਪਣੇ ਮਨ ਦੇ ਵਾਸਤੇ ਪਰਮਾਤਮਾ ਨੂੰ ਮਿੱਤਰ ਬਣਾ ਲਿਆ ਹੈ ।੧।

ਹੇ ਨਾਨਕ ! (ਆਖ—) ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦੇ ਮਨ ਪਵਿੱਤ੍ਰ ਹੋ ਜਾਂਦੇ ਹਨ, ਪਰਮਾਤਮਾ ਮੇਹਰ ਕਰ ਕੇ ਉਹਨਾਂ ਨੂੰ ਆਪਣੇ (ਸੇਵਕ) ਬਣਾ ਲੈਂਦਾ ਹੈ । ਸਦਾ ਪਰਮਾਤਮਾ ਦਾ ਨਾਮ ਸਿਮਰ ਕੇ ਉਹ ਆਤਮਕ ਆਨੰਦ ਮਾਣਦੇ ਹਨ । ਸ਼ੁਰੂ ਤੋਂ ਹੀ, ਜੁਗਾਂ ਦੇ ਸ਼ੁਰੂ ਤੋਂ ਹੀ, ਪਰਮਾਤਮਾ ਆਪਣੇ ਭਗਤਾਂ ਦਾ ਮਿੱਤਰ ਹੈ ।੨।੨।੨੧।

**ਟੋਡੀ ਮਹਲਾ ੫ ॥ ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥ ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥ ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ ॥ ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥ ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ ॥ ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥੨॥੩॥੨੨॥ {ਪੰਨਾ ੭੧੬}**

**ਪਦ ਅਰਥ** :—ਮੇਰੇ ਪ੍ਰਾਨ—ਹੇ ਮੇਰੀ ਜਿੰਦ (ਦੇ ਮਾਲਕ) ! ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਹੀਅਰੇ ਤੇ—ਹਿਰਦੇ ਤੋਂ । ਕਉ—ਨੂੰ ।ਰਹਾਉ।

ਖੋਵਹੁ—ਨਾਸ ਕਰੋ । ਭਰਮੁ—ਭਟਕਣਾ । ਰਾਖੁ—ਰੱਖਿਆ ਕਰ । ਪ੍ਰੀਤਮ—ਹੇ ਪ੍ਰੀਤਮ ! ਸੁਘੜ—ਹੇ ਸੋਹਣੇ ! ਸੁਜਾਣ—ਹੇ ਸਿਆਣੇ ! ਕੋਟਿ ਰਾਜ—ਕ੍ਰੋੜਾਂ ਬਾਦਸ਼ਾਹੀਆਂ । ਮੇਰੈ—ਮੇਰੇ ਵਾਸਤੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਦ੍ਰਿਸਟਿ—ਨਿਗਾਹ । ਮਾਨ—ਮੇਰੇ ਮਨ ਉਤੇ, ਮੇਰੇ ਉੱਤੇ ।੧।

ਰਸਨਾ—ਜੀਭ । ਜਸੁ—ਸਿਫ਼ਤਿ-ਸਾਲਾਹ । ਪੂਰਿ—ਭਰ ਕੇ । ਅਘਾਵਹਿ—ਰੱਜੇ ਰਹਿਣ । ਸਮਰਥ—ਹੇ ਸਮਰਥ ! ਕਾਨ—ਕੰਨ । ਜੀਅਨ ਕੇ ਦਾਤੇ—ਹੇ ਸਭ ਜੀਵਾਂ ਦੇ ਦਾਤਾਰ ! ।੨।

**ਅਰਥ** :—ਹੇ ਪ੍ਰਭੂ ਜੀ ! ਹੇ ਮੇਰੀ ਜਿੰਦ (ਦੇ ਮਾਲਕ) ! (ਮੈਨੂੰ) ਮਿਲ । ਅੱਖ ਝਮਕਣ ਜਿਤਨੇ ਸਮੇ ਵਾਸਤੇ ਭੀ ਮੇਰੇ ਹਿਰਦੇ ਤੋਂ ਤੂੰ ਨਾਹ ਭੁੱਲ । ਆਪਣੇ ਭਗਤ ਨੂੰ ਇਹ ਪੂਰੀ ਦਾਤਿ ਬਖ਼ਸ਼ ।ਰਹਾਉ।

ਹੇ ਮੇਰੇ ਪ੍ਰੀਤਮ ! ਹੇ ਅੰਤਰਜਾਮੀ ! ਹੇ ਸੋਹਣੇ ਸੁਜਾਨ ! ਮੇਰੇ ਮਨ ਦੀ ਭਟਕਣਾ ਦੂਰ ਕਰ, ਮੇਰੀ ਰੱਖਿਆ ਕਰ । ਹੇ ਪ੍ਰਭੂ ! ਮੇਰੇ ਉਤੇ ਆਤਮਕ ਜੀਵਨ ਦੇਣ ਵਾਲੀ ਨਿਗਾਹ ਕਰ । ਮੇਰੇ ਵਾਸਤੇ ਤੇਰੇ ਨਾਮ ਦਾ ਧਨ ਕ੍ਰੋੜਾਂ ਬਾਦਸ਼ਾਹੀਆਂ (ਦੇ ਬਰਾਬਰ ਬਣਿਆ ਰਹੇ) ।੧।

ਹੇ ਨਾਨਕ ! (ਆਖ—) ਹੇ ਸਭ ਤਾਕਤਾਂ ਦੇ ਮਾਲਕ ! (ਮੇਹਰ ਕਰ) ਮੇਰੀ ਜੀਭ ਅੱਠੇ ਪਹਰ ਤੇਰੇ ਗੁਣ ਗਾਂਦੀ ਰਹੇ, ਮੇਰੇ ਕੰਨ (ਆਪਣੇ ਅੰਦਰ) ਤੇਰੀ ਸਿਫ਼ਤਿ-ਸਾਲਾਹ ਭਰ ਕੇ (ਇਸੇ ਨਾਲ) ਰੱਜੇ ਰਹਿਣ । ਹੇ ਸਭ ਜੀਵਾਂ ਦੇ ਦਾਤਾਰ ! ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੈਥੋਂ ਸਦਾ ਹੀ ਸਦਕੇ ਜਾਂਦਾ ਹਾਂ ।੨।੩।੨੨।

**ਟੋਡੀ ਮਹਲਾ ੫ ॥ ਪ੍ਰਭ ਤੇਰੇ ਪਗ ਕੀ ਧੂਰਿ ॥ ਦੀਨ ਦਇਆਲ ਪ੍ਰੀਤਮ ਮਨ ਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ ਰਹਾਉ ॥ ਦਹਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ ॥ ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥੧॥ ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ॥ ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥੨॥੪॥੨੩॥ {ਪੰਨਾ ੭੧੬}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਪਗ—ਚਰਨ । ਧੂਰਿ—ਖ਼ਾਕ, ਧੂੜ । ਪ੍ਰੀਤਮ—ਹੇ ਪ੍ਰੀਤਮ ! ਮਨ ਮੋਹਨ—ਹੇ ਮਨ ਨੂੰ ਮੋਹਨ ਵਾਲੇ ! ਲੋਚਾ—ਤਾਂਘ । ਪੂਰਿ—ਪੂਰੀ ਕਰ ।ਰਹਾਉ।

ਦਹਦਿਸ—ਦਸੀਂ ਪਾਸੀਂ, ਸਾਰੇ ਸੰਸਾਰ ਵਿਚ । ਰਵਿ ਰਹਿਆ—ਪਸਰਿਆ ਹੋਇਆ ਹੈ । ਜਸੁ—ਸੋਭਾ । ਅੰਤਰਜਾਮੀ—ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ! ਹਜੂਰਿ—ਅੰਗ-ਸੰਗ । ਗਾਵਹਿ—ਗਾਂਦੇ ਹਨ । ਕਰਤੇ—ਹੇ ਕਰਤਾਰ ! ਨ ਮਰਤੇ—ਆਤਮਕ ਮੌਤ ਨਹੀਂ ਸਹੇੜਦੇ । ਝੂਰਿ—(ਮਾਇਆ ਦੀ ਖ਼ਾਤਰ) ਕ੍ਰੁੱਝ ਕੇ ।੧।

ਧੰਧ ਬੰਧ—ਧੰਧਿਆਂ ਦੇ ਬੰਧਨ । ਬਿਸੂਰ—ਚਿੰਤਾ-ਫ਼ਿਕਰ । ਸੰਪਤਿ—ਧਨ ਪਦਾਰਥ । ਜੀਅ ਕੇ—ਜਿੰਦ ਦੇ । ਕੂਰ—ਕੂੜ, ਝੂਠੇ, ਨਾਸਵੰਤ ।੨।

**ਅਰਥ** :—ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਹੇ ਪ੍ਰੀਤਮ ! ਹੇ ਮਨਮੋਹਨ ! ਮੇਹਰ ਕਰ, ਮੇਰੀ ਤਾਂਘ ਪੂਰੀ ਕਰ, ਮੈਨੂੰ ਤੇਰੇ ਚਰਨਾਂ ਦੀ ਧੂੜ ਮਿਲਦੀ ਰਹੇ ।ਰਹਾਉ।

ਹੇ ਅੰਤਰਜਾਮੀ ! ਤੂੰ ਸਦਾ (ਸਭ ਜੀਵਾਂ ਦੇ) ਅੰਗ-ਸੰਗ ਰਹਿੰਦਾ ਹੈਂ, ਤੇਰੀ ਸੋਭਾ ਸਾਰੇ ਸੰਸਾਰ ਵਿਚ ਖਿਲਰੀ ਰਹਿੰਦੀ ਹੈ । ਹੇ ਕਰਤਾਰ ! ਜੇਹੜੇ ਮਨੁੱਖ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ, ਉਹ (ਮਾਇਆ ਦੀ ਖ਼ਾਤਰ) ਚਿੰਤਾ-ਫ਼ਿਕਰ ਕਰ ਕਰ ਕੇ ਕਦੇ ਭੀ ਆਤਮਕ ਮੌਤ ਨਹੀਂ ਸਹੇੜਦੇ ।੧।

ਹੇ ਨਾਨਕ ! (ਜੇਹੜੇ ਮਨੁੱਖ ਕਰਤਾਰ ਦਾ ਜਸ ਗਾਂਦੇ ਰਹਿੰਦੇ ਹਨ) ਸਾਧ ਸੰਗਤਿ ਦੀ ਬਰਕਤਿ ਨਾਲ ਉਹਨਾਂ ਦੇ ਸਾਰੇ ਚਿੰਤਾ-ਫ਼ਿਕਰ ਮਿਟ ਜਾਂਦੇ ਹਨ, (ਉਹਨਾਂ ਵਾਸਤੇ ਮਾਇਆ ਦੇ ਧੰਧਿਆਂ ਦੀਆਂ ਫਾਹੀਆਂ ਨਾਸ ਹੋ ਜਾਂਦੀਆਂ ਹਨ । ਦੁਨੀਆ ਦੇ ਸੁਖ, ਧਨ-ਪਦਾਰਥ, ਇਸ ਜਿੰਦ ਨੂੰ ਪਿਆਰੇ ਲੱਗਣ ਵਾਲੇ ਮਾਇਕ ਪਦਾਰਥਾਂ ਦੇ ਭੋਗ—ਪਰਮਾਤਮਾ ਦੇ ਨਾਮ ਤੋਂ ਬਿਨਾ ਉਹ ਮਨੁੱਖ ਇਹਨਾਂ ਸਭਨਾਂ ਨੂੰ ਝੂਠੇ ਜਾਣਦੇ ਹਨ ।੨।੪।੨੩।

**ਟੋਡੀ ਮਃ ੫ ॥ ਮਾਈ ਮੇਰੇ ਮਨ ਕੀ ਪਿਆਸ ॥ ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ ਰਹਾਉ ॥ ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥ ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ ॥੧॥ ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥ ਸਾਂਤਿ ਸਹਜ ਸੁਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥ {ਪੰਨਾ ੭੧੬}**

**ਪਦ ਅਰਥ** :—ਮਾਈ—ਹੇ ਮਾਂ ! ਸਕਉ—ਸਕਉਂ । ਰਹਿ ਨ ਸਕਉ—ਮੈਂ ਰਹਿ ਨਹੀਂ ਸਕਦਾ । ਮਨਿ—ਮਨ ਵਿਚ । ਧਾਰੀ—ਬਣਾਈ ।ਰਹਾਉ।

ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਨਿਰੰਜਨ ਨਾਮੁ—ਨਿਰੰਜਨ ਦਾ ਨਾਮ । ਨਿਰੰਜਨ—{ਨਿਰ-ਅੰਜਨ । ਅੰਜਨ—ਮਾਇਆ ਦੀ ਕਾਲਖ} ਮਾਇਆ ਦੇ ਪ੍ਰਭਾਵ ਤੋਂ ਰਹਿਤ । ਕਰਤੇ—ਕਰਤਾਰ ਦਾ । ਤੇ—ਤੋਂ । ਸਭਿ—ਸਾਰੇ । ਕਿਲਵਿਖ—ਪਾਪ । ਸੁਖ ਦਾਤੇ ਨਾਮੁ—ਸੁਖਾਂ ਦੇ ਦੇਣ ਵਾਲੇ ਦਾ ਨਾਮ । ਬਿਮਲ—ਪਵਿਤ੍ਰ । ਜਾ ਕੋ ਜਾਸ—ਜਿਸ ਦਾ ਜਸ ।੧।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਪੂਰ—ਪੂਰੇ ਹੋ ਗਏ ਹਨ । ਮਨੋਰਥ—ਮੁਰਾਦਾਂ । ਭੇਟੇ—ਮਿਲ ਪਏ ਹਨ । ਗੁਣਤਾਸ—ਗੁਣਾਂ ਦੇ ਖ਼ਜ਼ਾਨੇ ਪ੍ਰਭੂ ਜੀ । ਸਹਜ—ਆਤਮਕ ਅਡੋਲਤਾ । ਕੋਟਿ—ਕ੍ਰੋੜਾਂ । ਸੂਰ—ਸੂਰਜ ।੨।

**ਅਰਥ** :—ਹੇ ਮਾਂ ! ਪ੍ਰੀਤਮ ਪ੍ਰਭੂ (ਦਾ ਦਰਸਨ ਕਰਨ) ਤੋਂ ਬਿਨਾ ਮੈਂ ਇਕ ਛਿਨ ਭਰ ਭੀ ਰਹਿ ਨਹੀਂ ਸਕਦਾ । ਮੈਂ ਉਸ ਦਾ ਦਰਸਨ ਕਰਨ ਵਾਸਤੇ ਆਪਣੇ ਮਨ ਵਿਚ ਆਸ ਬਣਾਈ ਹੋਈ ਹੈ । ਮੇਰੇ ਮਨ ਦੀ ਇਹ ਪਿਆਸ (ਸਦਾ ਟਿਕੀ ਰਹਿੰਦੀ ਹੈ) ।ਰਹਾਉ।

ਹੇ ਮਾਂ ! ਜਿਸ ਅਬਿਨਾਸੀ ਪ੍ਰਭੂ ਦੀ ਸਿਫ਼ਤਿ-ਸਾਲਾਹ (ਜੀਵਾਂ ਨੂੰ) ਪਵਿਤ੍ਰ (ਕਰ ਦੇਂਦੀ) ਹੈ, ਉਸ ਨਿਰੰਜਨ ਕਰਤਾਰ ਦਾ, ਉਸ ਪੂਰਨ ਪਾਰਬ੍ਰਹਮ ਦਾ, ਉਸ ਸੁਖਦਾਤੇ ਦਾ ਨਾਮ ਮੈਂ (ਸਦਾ) ਸਿਮਰਦਾ ਰਹਿੰਦਾ ਹਾਂ । (ਸਿਮਰਨ ਦੀ ਬਰਕਤਿ ਨਾਲ, ਹੇ ਮਾਂ) ਮਨ ਤੋਂ, ਤਨ ਤੋਂ, ਸਾਰੇ ਪਾਪ ਦੂਰ ਹੋ ਜਾਂਦੇ ਹਨ ।੧।

ਹੇ ਨਾਨਕ ! (ਆਖ—ਹੇ ਮਾਂ !) ਗੁਰੂ ਦੀ ਕਿਰਪਾ ਨਾਲ ਮੇਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ ਹਨ, ਗੁਣਾਂ ਦੇ ਖ਼ਜ਼ਾਨੇ ਪ੍ਰਭੂ ਜੀ ਮੇਹਰ ਕਰ ਕੇ (ਮੈਨੂੰ) ਮਿਲ ਪਏ ਹਨ । (ਮੇਰੇ) ਮਨ ਵਿਚ ਸ਼ਾਂਤੀ ਪੈਦਾ ਹੋ ਗਈ ਹੈ, ਆਤਮਕ ਅਡੋਲਤਾ ਦੇ ਸੁਖ ਪੈਦਾ ਹੋ ਗਏ ਹਨ, (ਮਾਨੋ) ਕ੍ਰੋੜਾਂ ਸੂਰਜਾਂ ਦਾ (ਮੇਰੇ ਅੰਦਰ) ਚਾਨਣ ਹੋ ਗਿਆ ਹੈ ।੨।੫।੨੪।

**ਟੋਡੀ ਮਹਲਾ ੫ ॥ ਹਰਿ ਹਰਿ ਪਤਿਤ ਪਾਵਨ ॥ ਜੀਅ ਪ੍ਰਾਨ ਮਾਨ ਸੁਖਦਾਤਾ ਅੰਤਰਜਾਮੀ ਮਨ ਕੋ ਭਾਵਨ ॥ ਰਹਾਉ ॥ ਸੁੰਦਰੁ ਸੁਘੜੁ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥ ਨਿਰਮਲ ਰੂਪ ਅਨੂਪ ਸੁਆਮੀ ਕਰਮ ਭੂਮਿ ਬੀਜਨ ਸੋ ਖਾਵਨ ॥੧॥ ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ ॥ ਰਸਨਾ ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ ਬਲਿ ਜਾਵਨ ॥੨॥੬॥੨੫॥ {ਪੰਨਾ ੭੧੭}**

**ਪਦ ਅਰਥ** :—ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ, ਵਿਕਾਰੀ । ਪਾਵਨ—ਪਵਿਤ੍ਰ (ਕਰਨ ਵਾਲਾ) । ਜੀਅ ਪ੍ਰਾਨ ਮਾਨ—ਜਿੰਦ ਦਾ ਪ੍ਰਾਣਾਂ ਦਾ ਮਾਣ (ਆਸਰਾ) । ਕੋ—ਦਾ । ਮਨ ਕੋ ਭਾਵਨ—ਮਨ ਦਾ ਪਿਆਰਾ (ਭਾ ਜਾਣ ਵਾਲਾ) ।ਰਹਾਉ।

ਸੁਘੜੁ—ਸੁਚੱਜੀ (ਮਾਨਸਕ) ਘਾੜਤ ਵਾਲਾ । ਚਤੁਰੁ—ਸਿਆਣਾ । ਬੇਤਾ—ਜਾਣਨ ਵਾਲਾ । ਰਿਦ ਦਾਸ ਨਿਵਾਸ—ਦਾਸਾਂ ਦੇ ਹਿਰਦੇ ਵਿਚ ਨਿਵਾਸ ਰੱਖਣ ਵਾਲਾ । ਅਨੂਪ—ਬਹੁਤ ਸੁੰਦਰ, ਬੇ-ਮਿਸਾਲ । ਕਰਮ ਭੂਮਿ—ਸਰੀਰ, ਕਰਮ ਬੀਜਣ ਵਾਲੀ ਧਰਤੀ ।੧।

ਬਿਸਮਨ ਬਿਖਮ ਬਿਸਮਾਦਾ—ਬਹੁਤ ਹੀ ਹੈਰਾਨ । ਆਨ—{ਅੰਯ} ਹੋਰ । ਬੀਓ—ਦੂਜਾ । ਲਾਵਨ—ਬਰਾਬਰ । ਰਸਨਾ—ਜੀਭ (ਨਾਲ) । ਸਿਮਰਿ—ਸਿਮਰ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਬਲਿ—ਸਦਕੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ । ਉਹ (ਸਭ ਜੀਵਾਂ ਦੀ) ਜਿੰਦ ਪ੍ਰਾਣਾਂ ਦਾ ਸਹਾਰਾ ਹੈ, (ਸਭ ਨੂੰ) ਸੁਖ ਦੇਣ ਵਾਲਾ ਹੈ, (ਸਭ ਦੇ) ਦਿਲ ਦੀ ਜਾਣਨ ਵਾਲਾ ਹੈ, (ਸਭਨਾਂ ਦੇ) ਮਨ ਦਾ ਪਿਆਰਾ ਹੈ ।ਰਹਾਉ।

ਹੇ ਭਾਈ ! ਪਰਮਾਤਮਾ ਸੋਹਣਾ ਹੈ, ਸੁਚੱਜੀ ਘਾੜਤ ਵਾਲਾ ਹੈ, ਸਿਆਣਾ ਹੈ, ਸਭ ਕੁਝ ਜਾਣਨ ਵਾਲਾ ਹੈ, ਆਪਣੇ ਦਾਸਾਂ ਦੇ ਹਿਰਦੇ ਵਿਚ ਨਿਵਾਸ ਰੱਖਣ ਵਾਲਾ ਹੈ, ਭਗਤ ਉਸ ਦੇ ਗੁਣ ਗਾਂਦੇ ਹਨ । ਉਹ ਮਾਲਕ ਪਵਿਤ੍ਰ-ਸਰੂਪ ਹੈ, ਬੇ-ਮਿਸਾਲ ਹੈ । ਉਸ ਦਾ ਬਣਾਇਆ ਹੋਇਆ ਇਹ ਮਨੁੱਖਾ ਸਰੀਰ ਕਰਮ ਬੀਜਣ ਲਈ ਧਰਤੀ ਹੈ; ਜੋ ਕੁਝ ਜੀਵ ਇਸ ਵਿਚ ਬੀਜਦੇ ਹਨ, ਉਹੀ ਖਾਂਦੇ ਹਨ ।੧।

ਹੇ ਨਾਨਕ ! (ਆਖ—ਹੇ ਭਾਈ ! ਉਸ ਪਰਮਾਤਮਾ ਬਾਰੇ ਸੋਚ ਕੇ) ਬਹੁਤ ਹੀ ਹੈਰਾਨ ਹੋ ਜਾਈਦਾ ਹੈ । ਕੋਈ ਭੀ ਹੋਰ ਦੂਜਾ ਉਸ ਦੇ ਬਰਾਬਰ ਦਾ ਨਹੀਂ ਹੈ । ਉਸ ਦੇ ਸੇਵਕ ਉਸ ਤੋ ਸਦਾ ਸਦਕੇ ਹੁੰਦੇ ਹਨ । ਹੇ ਭਾਈ ! ਉਸ ਦੀ ਸਿਫ਼ਤਿ-ਸਾਲਾਹ (ਆਪਣੀ) ਜੀਭ ਨਾਲ ਕਰ ਕਰ ਕੇ ਮੈਂ (ਭੀ) ਆਤਮਕ ਜੀਵਨ ਪ੍ਰਾਪਤ ਕਰ ਰਿਹਾ ਹਾਂ ।੨।੬।੨੫।

**ਟੋਡੀ ਮਹਲਾ ੫ ॥ ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥ ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥ ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥ ਬੇਦ ਬਖਿਆਨ ਕਰਤ ਸਾਧੂ ਜਨ ਭਾਗ ਹੀਨ ਸਮਝਤ ਨਹੀ ਖਲੁ ॥ ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥ {ਪੰਨਾ ੭੧੭}**

**ਪਦ ਅਰਥ** :—ਮਾਈ—ਹੇ ਮਾਂ ! ਛਲੁ—ਧੋਖਾ । ਤ੍ਰਿਣ—ਕੱਖ, ਤੀਲੇ । ਮੇਘ—ਬੱਦਲ । ਛਾਇਆ—ਛਾਂ ।ਰਹਾਉ।

ਛੋਡਿ—ਛੱਡ ਦੇ । ਕਰ—{ਬਹੁ-ਵਚਨ} ਹੱਥ । ਦੁਇ ਕਰ—ਦੋਵੇਂ ਹੱਥ । ਜੋੜਿ—ਜੋੜ ਕੇ । ਮਗਿ—ਰਸਤੇ ਉਤੇ । ਚਲੁ—ਤੁਰ । ਦੇਹੁ—ਸਰੀਰ । ਊਤਮ—ਸਭ ਤੋਂ ਚੰਗਾ ।੧।

ਬੇਦ ਬਖਿਆਨ—ਗਿਆਨ ਦੀ ਵਿਆਖਿਆ, ਆਤਮਕ ਜੀਵਨ ਦੀ ਸੂਝ ਦੀ ਵਿਆਖਿਆ । ਸਾਧੂ ਜਨ—ਭਲੇ ਮਨੁੱਖ । ਖਲੁ—ਮੂਰਖ । ਰਾਚੇ—ਮਸਤ । ਸਿਮਰਨਿ—ਸਿਮਰਨ ਨਾਲ । ਮਲ—ਮੱਲ, (ਕਾਮਾਦਿਕ) ਭਲਵਾਨ {ਬਹੁ-ਵਚਨ} । ਦਹਨ ਭਏ—ਸੜ ਜਾਂਦੇ ਹਨ ।੨।

**ਅਰਥ** :—ਹੇ ਮਾਂ ! ਮਾਇਆ ਇਕ ਛਲਾਵਾ ਹੈ (ਜੋ ਕਈ ਰੂਪ ਵਿਖਾ ਕੇ ਛੇਤੀ ਹੀ ਗੁੰਮ ਹੋ ਜਾਂਦਾ ਹੈ) । ਪਰਮਾਤਮਾ ਦੇ ਭਜਨ ਤੋਂ ਬਿਨਾ (ਇਸ ਮਾਇਆ ਦੀ ਪਾਂਇਆਂ ਇਤਨੀ ਹੈ ਜਿਵੇਂ ਕਿ) ਕੱਖਾਂ ਦੀ ਅੱਗ ਹੈ, ਬੱਦਲਾਂ ਦੀ ਛਾਂ ਹੈ, (ਦਰਿਆ ਦੇ) ਹੜ ਦਾ ਪਾਣੀ ਹੈ ।ਰਹਾਉ।

ਹੇ ਭਾਈ ! (ਮਾਇਆ ਛਲਾਵੇ ਦੇ ਧੋਖੇ ਤੋਂ ਬਚਣ ਲਈ) ਬਹੁਤੀਆਂ ਚਲਾਕੀਆਂ ਤੇ ਸਿਆਣਪਾਂ ਛੱਡ ਦੇ, ਦੋਵੇਂ ਹੱਥ ਜੋੜ ਕੇ ਗੁਰੂ ਦੇ (ਦੱਸੇ ਹੋਏ) ਰਸਤੇ ਉਤੇ ਤੁਰਿਆ ਕਰ, ਅੰਤਰਜਾਮੀ ਮਾਲਕ ਪ੍ਰਭੂ ਦਾ ਨਾਮ ਸਿਮਰਿਆ ਕਰ—ਮਨੁੱਖ ਸਰੀਰ ਦਾ ਸਭ ਤੋਂ ਚੰਗਾ ਫਲ ਇਹੀ ਹੈ ।੧।

ਹੇ ਭਾਈ ! ਭਲੇ ਮਨੁੱਖ ਆਤਮਕ ਜੀਵਨ ਦੀ ਸੂਝ ਦਾ ਇਹ ਉਪਦੇਸ਼ ਕਰਦੇ ਹੀ ਰਹਿੰਦੇ ਹਨ, ਪਰ ਨਿਭਾਗਾ ਮੂਰਖ ਮਨੁੱਖ (ਇਸ ਉਪਦੇਸ਼ ਨੂੰ) ਨਹੀਂ ਸਮਝਦਾ । ਹੇ ਨਾਨਕ ! ਪ੍ਰਭੂ ਦੇ ਦਾਸ ਪ੍ਰਭੂ ਦੀ ਪਿਆਰ-ਭਗਤੀ ਵਿਚ ਮਸਤ ਰਹਿੰਦੇ ਹਨ ।

ਪਰਮਾਤਮਾ ਦੇ ਸਿਮਰਨ ਦੀ ਬਰਕਤਿ ਨਾਲ (ਉਹਨਾਂ ਦੇ ਅੰਦਰੋਂ ਕਾਮਾਦਿਕ) ਭਲਵਾਨ ਸੜ ਕੇ ਸੁਆਹ ਹੋ ਜਾਂਦੇ ਹਨ ।੨।੭।੨੬।

**ਟੋਡੀ ਮਹਲਾ ੫ ॥ ਮਾਈ ਚਰਨ ਗੁਰ ਮੀਠੇ ॥ ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ਰਹਾਉ ॥ ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥ ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥ ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥ ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ ॥੨॥੮॥੨੭॥ {ਪੰਨਾ ੭੧੭}**

**ਪਦ ਅਰਥ** :—ਮਾਈ—ਹੇ ਮਾਂ ! ਭਾਗਿ—ਕਿਸਮਤ ਨਾਲ । ਕੋਟਿ—ਕ੍ਰੋੜਾਂ । ਡੀਠੇ—ਡਿੱਠਿਆਂ ।ਰਹਾਉ।

ਗਾਵਤ—ਗਾਂਦਿਆਂ । ਅਚੁਤ—{ਅ ਯੁਤ । ਯੁ—ਡਿੱਗ ਪੈਣਾ} ਕਦੇ ਨਾਹ ਡਿੱਗਣ ਵਾਲਾ, ਕਦੇ ਨਾਸ ਨਾਹ ਹੋਣ ਵਾਲਾ । ਮਦ—ਅਹੰਕਾਰ । ਢੀਠੇ—ਢੀਠ, ਮੁੜ ਮੁੜ ਹੱਲਾ ਕਰਨ ਵਾਲੇ । ਅਸਥਿਰ—{ਸ੍ਥਿਰ} ਅਡੋਲ । ਸਾਚ ਰੰਗਿ—ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ । ਬਾਹੁਰਿ—ਮੁੜ । ਪੀਠੇ—ਪੀਠੇ ਜਾਂਦੇ ।੧।

ਜੇਤੇ—ਜਿਤਨੇ ਭੀ ਹਨ । ਸੰਤ ਦਇਆਲ—ਦਇਆ ਦੇ ਘਰ ਗੁਰੂ (ਦੀ ਕਿਰਪਾ ਨਾਲ) । ਸਭਿ—ਸਾਰੇ । ਮੂਠੇ—ਠੱਗੇ ਹੋਏ ।੨।

**ਅਰਥ** :—ਹੇ ਮਾਂ ! ਗੁਰੂ ਦੇ ਚਰਨ (ਮੈਨੂੰ) ਪਿਆਰੇ ਲੱਗਦੇ ਹਨ । (ਜਿਸ ਮਨੁੱਖ ਨੂੰ) ਵੱਡੀ ਕਿਸਮਤ ਨਾਲ ਪਰਮਾਤਮਾ (ਗੁਰੂ ਦੇ ਚਰਨਾਂ ਦਾ ਮਿਲਾਪ) ਦੇਂਦਾ ਹੈ, ਗੁਰੂ ਦਾ ਦਰਸਨ ਕੀਤਿਆਂ (ਉਸ ਮਨੁੱਖ ਨੂੰ) ਕ੍ਰੋੜਾਂ (ਪੁੰਨਾਂ ਦੇ) ਫਲ ਪ੍ਰਾਪਤ ਹੋ ਜਾਂਦੇ ਹਨ ।ਰਹਾਉ।

ਹੇ ਮਾਂ ! (ਗੁਰੂ ਦੇ ਚਰਨੀਂ ਪੈ ਕੇ) ਅਟੱਲ ਅਬਿਨਾਸੀ ਪਰਮਾਤਮਾ ਦੇ ਗੁਣ ਗਾਂਦਿਆਂ ਗਾਂਦਿਆਂ ਮੁੜ ਮੁੜ ਹੱਲਾ ਕਰ ਕੇ ਆਉਣ ਵਾਲੇ ਕਾਮ ਕ੍ਰੋਧ ਅਹੰਕਾਰ (ਆਦਿਕ ਵਿਕਾਰ) ਨਾਸ ਹੋ ਜਾਂਦੇ ਹਨ । (ਗੁਰੂ ਦੇ ਚਰਨਾਂ ਦੀ ਬਰਕਤਿ ਨਾਲ ਜੇਹੜੇ ਮਨੁੱਖ) ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ ਉਹ (ਵਿਕਾਰਾਂ ਦੇ ਹੱਲਿਆਂ ਦੇ ਟਾਕਰੇ ਤੇ) ਅਡੋਲ ਹੋ ਜਾਂਦੇ ਹਨ, ਉਹ ਜਨਮ ਮਰਣ (ਦੀ ਚੱਕੀ) ਵਿਚ ਮੁੜ ਮੁੜ ਨਹੀਂ ਪੀਸੇ ਜਾਂਦੇ ।੧।

ਹੇ ਮਾਂ ! (ਜੇਹੜੇ ਮਨੁੱਖ ਗੁਰੂ ਦੇ ਚਰਨੀਂ ਲੱਗਦੇ ਹਨ, ਉਹ) ਦਇਆ ਦੇ ਘਰ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਭਜਨ (ਦੇ ਆਨੰਦ) ਤੋਂ ਬਿਨਾ ਹੋਰ ਸਾਰੇ ਹੀ (ਦੁਨੀਆਵੀ) ਸੁਆਦਾਂ ਤੇ ਤਮਾਸ਼ਿਆਂ ਨੂੰ ਝੂਠੇ ਜਾਣਦੇ ਹਨ । ਹੇ ਨਾਨਕ ! (ਆਖ—ਹੇ ਮਾਂ !) ਪਰਮਾਤਮਾ ਦੇ ਸੇਵਕ (ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ) ਰਤਨ (ਵਰਗਾ ਕੀਮਤੀ) ਨਾਮ ਹਾਸਲ ਕਰਦੇ ਹਨ । ਹਰਿ-ਨਾਮ ਤੋਂ ਸੱਖਣੇ ਸਾਰੇ ਹੀ ਜੀਵ (ਆਪਣਾ ਆਤਮਕ ਜੀਵਨ) ਲੁਟਾ ਕੇ (ਜਗਤ ਤੋਂ) ਜਾਂਦੇ ਹਨ ।੨।੮।੨੭।

**ਟੋਡੀ ਮਹਲਾ ੫ ॥ ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ ॥ ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥ ਰਹਾਉ ॥ ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ ॥ ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥੧॥ ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ ॥ ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥੨॥੯॥੨੮॥ {ਪੰਨਾ ੭੧੭}**

**ਪਦ ਅਰਥ** :—ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਸਹਜਿ—ਆਤਮਕ ਅਡੋਲਤਾ ਦੇ ਕਾਰਨ । ਅੰਕੁਰੁ—(ਪਿਛਲੇ ਬੀਜੇ ਹੋਏ ਭਲੇ ਕਰਮਾਂ ਦਾ) ਅੰਗੂਰ ।ਰਹਾਉ।

ਭੇਟਿਓ—ਮਿਲ ਪਿਆ । ਬਡ ਭਾਗੀ—ਵੱਡੀ ਕਿਸਮਤ ਨਾਲ । ਜਾ ਕੋ—ਜਿਸ (ਪਰਮਾਤਮਾ) ਦਾ । ਪਾਰਾਵਾਰਾ—ਪਾਰ ਅਵਾਰ, ਪਾਰਲਾ ਉਰਲਾ ਬੰਨਾ । ਕਰੁ—{ਇਕ-ਵਚਨ} ਹੱਥ । ਗਹਿ—ਫੜ ਕੇ । ਜਨੁ ਅਪੁਨਾ—ਆਪਣੇ ਸੇਵਕ ਨੂੰ । ਬਿਖੁ—ਜ਼ਹਰ, ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੇ ਮਾਇਆ ਦੇ ਮੋਹ ਦਾ ਜ਼ਹਰ ।੧।

ਗੁਰ ਬਚਨੀ—ਗੁਰੂ ਦੇ ਬਚਨਾਂ ਦੀ ਰਾਹੀਂ । ਸੰਕਟ ਦੁਆਰਾ—ਕਸ਼ਟਾਂ (ਵਾਲੇ ਚੌਰਾਸੀ ਦੇ ਗੇੜ) ਦਾ ਦਰਵਾਜ਼ਾ । ਗਹੀ—ਫੜੀ ਹੈ । ਪੁਨਹ ਪੁਨਹ—ਮੁੜ ਮੁੜ ।੨।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ (ਉਸ ਦੇ ਅੰਦਰ ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, ਉਸ) ਆਤਮਕ ਅਡੋਲਤਾ ਦੇ ਕਾਰਨ (ਉਸ ਦੇ ਅੰਦਰ) ਦਿਨ ਰਾਤ (ਹਰ ਵੇਲੇ) ਆਨੰਦ ਬਣਿਆ ਰਹਿੰਦਾ ਹੈ । (ਹੇ ਭਾਈ ! ਸਾਧ ਸੰਗਤਿ ਦੀ ਬਰਕਤਿ ਨਾਲ) ਅਸਾਂ ਜੀਵਾਂ ਦੇ ਪਿਛਲੇ ਕੀਤੇ ਕਰਮਾਂ ਦਾ ਭਲਾ ਅੰਗੂਰ ਫੁੱਟ ਪੈਂਦਾ ਹੈ ।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਜਿਸ ਦੀ ਹਸਤੀ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਉਹ ਪਰਮਾਤਮਾ ਆਪਣੇ ਉਸ ਸੇਵਕ ਨੂੰ (ਉਸਦਾ) ਹੱਥ ਫੜ ਕੇ ਵਿਹੁਲੇ ਸੰਸਾਰ-ਸਮੁੰਦਰ ਵਿਚੋਂ ਬਾਹਰ ਕੱਢ ਲੈਂਦਾ ਹੈ, (ਜਿਸ ਸੇਵਕ ਨੂੰ) ਵੱਡੀ ਕਿਸਮਤ ਨਾਲ ਪੂਰਾ ਗੁਰੂ ਮਿਲ ਪੈਂਦਾ ਹੈ ।੧।

ਹੇ ਭਾਈ ! ਗੁਰੂ ਦੇ ਬਚਨਾਂ ਉਤੇ ਤੁਰਿਆਂ ਜਨਮ ਮਰਨ ਵਿਚ ਪਾਣ ਵਾਲੀਆਂ ਫਾਹੀਆਂ ਕੱਟੀਆਂ ਜਾਂਦੀਆਂ ਹਨ, ਕਸ਼ਟਾਂ-ਭਰੇ ਚੌਰਾਸੀ ਦੇ ਗੇੜ ਦਾ ਦਰਵਾਜ਼ਾ ਮੁੜ ਨਹੀਂ ਵੇਖਣਾ ਪੈਂਦਾ । ਹੇ ਨਾਨਕ ! (ਆਖ—ਹੇ ਭਾਈ ! ਗੁਰੂ ਦੀ ਸੰਗਤਿ ਦੀ ਬਰਕਤਿ ਨਾਲ) ਮੈਂ ਭੀ ਮਾਲਕ-ਪ੍ਰਭੂ ਦਾ ਆਸਰਾ ਲਿਆ ਹੈ, ਮੈਂ (ਉਸ ਦੇ ਦਰ ਤੇ) ਮੁੜ ਮੁੜ ਸਿਰ ਨਿਵਾਂਦਾ ਹਾਂ ।੨।੯।੨੭।

**ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ ਰਹਾਉ ॥ ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥ ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥ ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥ ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥ {ਪੰਨਾ ੭੧੭}**

**ਪਦ ਅਰਥ** :—ਮਾਈ—ਹੇ ਮਾਂ ! ਕੋ—ਦਾ । ਕੋਟਿ—ਕ੍ਰੋੜਾਂ । ਭੁਗਵੈ—ਮਾਣਦਾ ਹੈ । ਸਿਮਰਤ—ਸਿਮਰਦਿਆਂ ।੧।ਰਹਾਉ।

ਕਿਲਬਿਖ—ਪਾਪ । ਨਾਸਹਿ—ਨਾਸ ਹੋ ਜਾਂਦੇ ਹਨ । ਪਾਵਨ—ਪਵਿਤ੍ਰ । ਦੇਖਿ—ਵੇਖ ਕੇ ।੧।

ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ । ਅਸਟ—ਅੱਠ । ਮਹਾ ਸਿਧਿ—ਵੱਡੀਆਂ ਕਰਾਮਾਤੀ ਤਾਕਤਾਂ । ਕਾਮਧੇਨੁ—{ਕਾਮ-ਵਾਸਨਾ । ਧੇਨੁ—ਗਾਂ} ਸੁਰਗ ਦੀ ਉਹ ਗਾਂ ਜੋ ਹਰੇਕ ਵਾਸਨਾ ਪੂਰੀ ਕਰ ਦੇਂਦੀ ਹੈ ।

ਪਾਰਜਾਤ—ਇੰਦਰ ਦੇ ਬਾਗ਼ ਦਾ 'ਪਾਰਜਾਤ' ਰੁੱਖ ਜੋ ਮਨ-ਮੰਗੀ ਮੁਰਾਦ ਪੂਰੀ ਕਰਦਾ ਹੈ । ਧੁਖੁ—ਧੁਖਧੁਖੀ, ਚਿੰਤਾ ।੨।

**ਅਰਥ** :—ਹੇ ਮਾਂ ! (ਪਰਮਾਤਮਾ ਦਾ ਨਾਮ ਸਿਮਰਦਿਆਂ) ਮੇਰੇ ਮਨ ਦਾ ਸੁਖ (ਇਤਨਾ ਉੱਚਾ ਹੋ ਜਾਂਦਾ ਹੈ, ਕਿ ਇਉਂ ਜਾਪਦਾ ਹੈ, ਜਿਵੇਂ ਮੇਰਾ ਮਨ) ਕ੍ਰੋੜਾਂ ਆਨੰਦ ਮਾਣ ਰਿਹਾ ਹੈ; ਕ੍ਰੋੜਾਂ ਬਾਦਸ਼ਾਹੀਆਂ ਦਾ ਸੁਖ ਮਾਣ ਰਿਹਾ ਹੈ । ਹੇ ਮਾਂ ! ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰਾ ਦੁੱਖ ਨਾਸ ਹੋ ਜਾਂਦਾ ਹੈ ।੧।ਰਹਾਉ।

ਹੇ ਮਾਂ ! ਪਰਮਾਤਮਾ ਦਾ ਨਾਮ ਸਿਮਰਿਆਂ ਤਨ ਮਨ ਪਵਿਤ੍ਰ ਹੋ ਜਾਂਦੇ ਹਨ, ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਕ੍ਰੋੜਾਂ ਜਨਮਾਂ ਦੇ (ਕੀਤੇ ਹੋਏ) ਪਾਪ ਨਾਸ ਹੋ ਜਾਂਦੇ ਹਨ । (ਸਿਮਰਨ ਦੀ ਬਰਕਤਿ ਨਾਲ) ਪ੍ਰਭੂ ਦਾ ਦੀਦਾਰ ਕਰ ਕੇ (ਮਨ ਦੀ ਹਰੇਕ) ਮੁਰਾਦ ਪੂਰੀ ਹੋ ਜਾਂਦੀ ਹੈ, ਦਰਸਨ ਕਰਦਿਆਂ (ਮਾਇਆ ਦੀ) ਭੁੱਖ ਦੂਰ ਹੋ ਜਾਂਦੀ ਹੈ ।੧।

ਹੇ ਮਾਂ ! ਚਾਰ ਪਦਾਰਥ (ਦੇਣ ਵਾਲਾ), ਅੱਠ ਵੱਡੀਆਂ ਕਰਾਮਾਤੀ ਤਾਕਤਾਂ (ਦੇਣ ਵਾਲਾ) ਪਰਮਾਤਮਾ ਆਪ ਹੀ ਹੈ । ਪਰਮਾਤਮਾ ਆਪ ਹੀ ਹੈ ਕਾਮਧੇਨ; ਪਰਮਾਤਮਾ ਆਪ ਹੀ ਹੈ ਪਾਰਜਾਤ ਰੁੱਖ । ਹੇ ਨਾਨਕ ! (ਆਖ—ਹੇ ਮਾਂ ! ਜਿਸ ਮਨੁੱਖ ਨੇ) ਸੁਖਾਂ ਦੇ ਸਮੁੰਦਰ ਪਰਮਾਤਮਾ ਦਾ ਆਸਰਾ ਲੈ ਲਿਆ, ਉਸ ਨੂੰ ਜਨਮ ਮਰਨ ਦੇ ਗੇੜ ਦਾ ਫ਼ਿਕਰ, ਜੂਨਾਂ ਵਿਚ ਪੈਣ ਦਾ ਫ਼ਿਕਰ ਨਹੀਂ ਰਹਿੰਦਾ ।੨।੧੦।੨੯।

**ਟੋਡੀ ਮਹਲਾ ੫ ॥ ਹਰਿ ਹਰਿ ਚਰਨ ਰਿਦੈ ਉਰ ਧਾਰੇ ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ ਰਹਾਉ ॥ ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥ ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥ ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥ ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥ {ਪੰਨਾ ੭੧੮}**

**ਪਦ ਅਰਥ** :—ਰਿਦੈ—ਹਿਰਦੇ ਵਿਚ । ਉਰ ਧਾਰੇ—ਉਰ ਧਾਰਿ, {ਉਰ—ਹਿਰਦਾ} ਹਿਰਦੇ ਵਿਚ ਟਿਕਾਈ ਰੱਖ । ਸਿਮਰਿ—ਸਿਮਰ ਕੇ । ਸੁਆਮੀ—ਮਾਲਕ-ਪ੍ਰਭੂ । ਹਮਾਰੇ—ਅਸਾਂ ਜੀਵਾਂ ਦੇ ।੧।ਰਹਾਉ।

ਕੀਰਤਿ—ਸਿਫ਼ਤਿ-ਸਾਲਾਹ । ਤਤੁ ਬੀਚਾਰੇ—ਸਾਰੀਆਂ ਵਿਚਾਰਾਂ ਦਾ ਨਿਚੋੜ । ਗਾਵਤ—ਗਾਂਦਿਆਂ । ਅਤੁਲ—ਜੇਹੜਾ ਤੋਲਿਆ ਨਾਹ ਜਾ ਸਕੇ, ਅਮਿਣਵਾਂ । ਗੁਨ ਠਾਕੁਰ—ਠਾਕੁਰ ਦੇ ਗੁਣ । ਅਗਮ—ਅਪਹੁੰਚ ।੧।

ਪਾਰਬ੍ਰਹਮਿ—ਪਾਰਬ੍ਰਹਮ ਨੇ । ਬਾਹੁਰਿ—ਮੁੜ, ਫਿਰ । ਕਛੁ ਨ ਬੀਚਾਰੇ—ਕੋਈ ਲੇਖਾ ਨਹੀਂ ਕਰਦਾ । ਸੁਨਿ—ਸੁਣ ਕੇ । ਜਪਿ—ਜਪ ਕੇ । ਜੀਵਾ—ਜੀਵਾਂ, ਮੈ ਆਤਮਕ ਜੀਵਨ ਹਾਸਲ ਕਰ ਰਿਹਾ ਹਾਂ । ਕੰਠ—ਗਲਾ । ਮਝਾਰੇ—ਵਿਚ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਚਰਨ ਸਦਾ ਆਪਣੇ ਹਿਰਦੇ ਵਿਚ ਚੰਗੀ ਤਰ੍ਹਾਂ ਸਾਂਭ ਰੱਖ । ਆਪਣੇ ਗੁਰੂ ਨੂੰ ਮਾਲਕ ਪ੍ਰਭੂ ਨੂੰ ਸਿਮਰ ਕੇ ਅਸਾਂ ਜੀਵਾਂ ਦੇ ਸਾਰੇ ਕੰਮ ਸਿਰੇ ਚੜ੍ਹ ਸਕਦੇ ਹਨ ।੧।ਰਹਾਉ।

ਹੇ ਭਾਈ ! ਸਾਰੀਆਂ ਵਿਚਾਰਾਂ ਦਾ ਨਿਚੋੜ ਇਹ ਹੈ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਪਰਮਾਤਮਾ ਦੀ ਪੂਜਾ ਹੈ, ਤੇ, ਪੁੰਨ-ਦਾਨ ਹੈ । ਅਪਹੁੰਚ ਤੇ ਬੇਅੰਤ ਮਾਲਕ-ਪ੍ਰਭੂ ਦੇ ਗੁਣ ਗਾਂਦਿਆਂ ਬੇਅੰਤ ਸੁਖ ਪ੍ਰਾਪਤ ਕਰ ਲਈਦਾ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਨੇ ਆਪਣੇ (ਸੇਵਕ) ਬਣਾ ਲਿਆ ਉਹਨਾਂ ਦੇ ਕਰਮਾਂ ਦਾ ਲੇਖਾ ਮੁੜ ਨਹੀਂ ਪੁੱਛਦਾ । ਹੇ ਨਾਨਕ ! (ਆਖ—) ਮੈਂ ਭੀ ਪਰਮਾਤਮਾ ਦੇ ਰਤਨ (ਵਰਗੇ ਕੀਮਤੀ) ਨਾਮ ਨੂੰ ਆਪਣੇ ਗਲੇ ਵਿਚ ਪ੍ਰੋ ਲਿਆ ਹੈ, ਨਾਮ ਸੁਣ ਸੁਣ ਕੇ ਜਪ ਜਪ ਕੇ ਮੈਂ ਆਤਮਕ ਜੀਵਨ ਪ੍ਰਾਪਤ ਕਰ ਰਿਹਾ ਹਾਂ ।੨।੧੧।੩੦।

### ਟੋਡੀ ਮਹਲਾ ੯

**ੴ ਸਤਿਗੁਰ ਪ੍ਰਸਾਦਿ ॥ ਕਹਉ ਕਹਾ ਅਪਨੀ ਅਧਮਾਈ ॥ ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ ॥ ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥ ਦੀਨਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥ ਮਗਨ ਰਹਿਓ ਮਾਇਆ ਮੈ ਨਿਸਦਿਨਿ ਛੁਟੀ ਨ ਮਨ ਕੀ ਕਾਈ ॥ ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ॥੨॥੧॥੩੧॥ {ਪੰਨਾ ੭੧੮}**

**ਪਦ ਅਰਥ** :—ਕਹਉ—ਕਹਉਂ, ਮੈਂ ਆਖਾਂ । ਕਹਾ—ਕਹਾਂ ਤਕ, ਕਿਥੋਂ ਤਕ, ਕਿਤਨੀ ਕੁ ? ਅਧਮਾਈ—ਨੀਚਤਾ । ਉਰਝਿਓ—ਫਸਿਆ ਹੋਇਆ ਹੈ । ਕਨਕ—ਸੋਨਾ । ਕਾਮਨੀ—ਇਸਤ੍ਰੀ । ਰਸ—ਸੁਆਦਾਂ ਵਿਚ । ਕੀਰਤਿ—ਸਿਫ਼ਤਿ-ਸਾਲਾਹ ।੧।ਰਹਾਉ।

ਕਉ—ਨੂੰ । ਸਾਚੁ—ਸਦਾ ਕਾਇਮ ਰਹਿਣ ਵਾਲਾ । ਜਾਨਿ ਕੈ—ਸਮਝ ਕੇ । ਤਾ ਸਿਉ—ਉਸ (ਜਗਤ ਨਾਲ) । ਰੁਚਿ—ਲਗਨ । ਉਪਜਾਈ—ਪੈਦਾ ਕੀਤੀ ਹੋਈ ਹੈ । ਦੀਨ ਬੰਧੁ—ਨਿਮਾਣਿਆਂ ਦਾ ਰਿਸ਼ਤੇਦਾਰ । ਜੁ—ਜੋ, ਜੇਹੜਾ । ਸੰਗਿ—ਨਾਲ । ਸਹਾਈ—ਮਦਦਗਾਰ ।੧।

ਮਗਨ—ਮਸਤ । ਮਹਿ—ਵਿਚ । ਨਿਸਿ—ਰਾਤ । ਕਾਈ—ਪਾਣੀ ਦਾ ਜਾਲਾ । ਅਬ—ਹੁਣ (ਜਦੋਂ ਮੈਂ ਗੁਰੂ ਦੀ ਸਰਨ ਪਿਆ ਹਾਂ) । ਅਨਤ—{ਅੰਯ੍ਯ} ਕਿਸੇ ਹੋਰ ਥਾਂ । ਗਤਿ—ਉੱਚੀ ਆਤਮਕ ਅਵਸਥਾ ।੨।

**ਅਰਥ** :—ਹੇ ਭਾਈ ! ਮੈਂ ਆਪਣੀ ਨੀਚਤਾ ਕਿਤਨੀ ਕੁ ਬਿਆਨ ਕਰਾਂ ? ਮੈਂ (ਕਦੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਕੀਤੀ, (ਮੇਰਾ ਮਨ) ਧਨ-ਪਦਾਰਥ ਅਤੇ ਇਸਤ੍ਰੀ ਦੇ ਰਸਾਂ ਵਿਚ ਹੀ ਫਸਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਇਸ ਨਾਸਵੰਤ ਸੰਸਾਰ ਨੂੰ ਸਦਾ ਕਾਇਮ ਰਹਿਣ ਵਾਲਾ ਸਮਝ ਕੇ ਮੈਂ ਇਸ ਸੰਸਾਰ ਨਾਲ ਹੀ ਪ੍ਰੀਤਿ ਬਣਾਈ ਹੋਈ ਹੈ । ਮੈਂ ਉਸ ਪਰਮਾਤਮਾ ਦਾ ਨਾਮ ਕਦੇ ਨਹੀਂ ਸਿਮਰਿਆ ਜੋ ਨਿਮਾਣਿਆਂ ਦਾ ਰਿਸ਼ਤੇਦਾਰ ਹੈ, ਅਤੇ ਜੇਹੜਾ (ਸਦਾ ਸਾਡੇ) ਨਾਲ ਮਦਦਗਾਰ ਹੈ ।੧।

ਹੇ ਭਾਈ ! ਮੈਂ ਰਾਤ ਦਿਨ ਮਾਇਆ (ਦੇ ਮੋਹ) ਵਿਚ ਮਸਤ ਰਿਹਾ ਹਾਂ, (ਇਸ ਤਰ੍ਹਾਂ ਮੇਰੇ) ਮਨ ਦੀ ਮੈਲ ਦੂਰ ਨਹੀਂ ਹੋ ਸਕੀ । ਹੇ ਨਾਨਕ ! ਆਖ—ਹੁਣ (ਜਦੋਂ ਮੈਂ ਗੁਰੂ ਦੀ ਸਰਨ ਪਿਆ ਹਾਂ, ਤਾਂ ਮੈਨੂੰ ਸਮਝ ਆਈ ਹੈ ਕਿ) ਪ੍ਰਭੂ ਦੀ ਸਰਣ ਪੈਣ ਤੋਂ ਬਿਨਾ ਕਿਸੇ ਭੀ ਹੋਰ ਥਾਂ ਉੱਚੀ ਆਤਮਕ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ ।੨।੧।੩੧।

ਜ਼ਰੂਰੀ ਨੋਟ :—

ਟੋਡੀ ਰਾਗ ਵਿਚ ਸਾਰੇ ਸ਼ਬਦਾਂ ਦਾ ਵੇਰਵਾ ਇਉਂ ਹੈ :—

ਮਹਲਾ ੪ — ੧<br>
ਮਹਲਾ ੫ — ੩੦

ਮਹਲਾ ੯ — ੧
. . . . . ——
ਕੁਲ ਜੋੜ . . ੩੨

## ਟੋਡੀ ਬਾਣੀ ਭਗਤਾਂ ਕੀ

**ੴ ਸਤਿਗੁਰ ਪ੍ਰਸਾਦਿ ॥ ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ ਚਰੈ ਖਜੂਰਿ ॥੧॥ ਕਾਂਇ ਰੇ ਬਕਬਾਦੁ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ ਰਹਾਉ ॥ ਪੰਡਿਤੁ ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥ {ਪੰਨਾ ੭੧੮}**

**ਪਦ ਅਰਥ** :—ਬੋਲੈ—ਆਖਦਾ ਹੈ । ਨਿਰਵਾ—ਨੇੜੇ । ਚਰੈ—ਚੜ੍ਹਦੀ ਹੈ, ਚੜ੍ਹਨ ਦਾ ਜਤਨ ਕਰਦੀ ਹੈ । ਖਜੂਰਿ—ਖਜੂਰ ਦੇ ਰੁੱਖ ਉੱਤੇ ।੧।

ਰੇ—ਹੇ ਭਾਈ ! ਕਾਂਇ—ਕਾਹਦੇ ਲਈ ? ਬਕ ਬਾਦੁ—ਵਿਅਰਥ ਝਗੜਾ, ਬਹਿਸ । ਜਿਨਿ—ਜਿਸ (ਮਨੁੱਖ) ਨੇ । ਪਾਇਓ—ਪਾਇਆ ਹੈ, ਲੱਭਾ ਹੈ । ਤਿਨਹਿ—ਤਿਨਹੀ, ਉਸੇ ਨੇ ਹੀ ।੧।ਰਹਾਉ।

ਪੰਡਿਤ—{ਸ਼ਕਟ. ਪਜ਼ਡਾ—ਾਸਿਦੋਮ, ਲਏਓਰਨਨਿਗ, ਲਏਓਰਨਏਦ, ਾਸਿਏ} ਵਿਦਵਾਨ । ਹੋਇ ਕੈ—ਬਣ ਕੇ । ਬਖਾਨੈ—{ਸ਼ਕਟ. ॥ਯਾ$ਯਾ—ਠੋ ਦਾਇਲਲ ਓਟ ਲਓਰਗਏ} ਵਿਸਥਾਰ ਨਾਲ ਵਿਚਾਰ ਕੇ ਸੁਣਾਉਂਦਾ ਹੈ । ਰਾਮਹਿ—ਰਾਮ ਨੂੰ ਹੀ ।੨।

**ਅਰਥ** :—ਕੋਈ ਮਨੁੱਖ ਆਖਦਾ ਹੈ (ਪਰਮਾਤਮਾ ਅਸਾਡੇ) ਨੇੜੇ (ਵੱਸਦਾ ਹੈ), ਕੋਈ ਆਖਦਾ ਹੈ (ਪ੍ਰਭੂ ਅਸਾਥੋਂ ਕਿਤੇ) ਦੂਰ (ਥਾਂ ਤੇ ਹੈ); (ਪਰ ਨਿਰਾ ਬਹਿਸ ਨਾਲ ਨਿਰਣਾ ਕਰ ਲੈਣਾ ਇਉਂ ਹੀ ਅਸੰਭਵ ਹੈ ਜਿਵੇਂ) ਪਾਣੀ ਵਿਚ ਰਹਿਣ ਵਾਲੀ ਮੱਛੀ ਖਜੂਰ ਉੱਤੇ ਚੜ੍ਹਨ ਦਾ ਜਤਨ ਕਰੇ (ਜਿਸ ਉੱਤੇ ਮਨੁੱਖ ਭੀ ਬੜੇ ਔਖੇ ਹੋ ਕੇ ਚੜ੍ਹਦੇ ਹਨ) ।੧।

ਹੇ ਭਾਈ ! (ਰੱਬ ਨੇੜੇ ਹੈ ਕਿ ਦੂਰ ਜਿਸ ਬਾਰੇ ਆਪਣੀ ਵਿਦਿਆ ਦਾ ਵਿਖਾਵਾ ਕਰਨ ਲਈ) ਕਿਉਂ ਵਿਅਰਥ ਬਹਿਸ ਕਰਦੇ ਹੋ ? ਜਿਸ ਮਨੁੱਖ ਨੇ ਰੱਬ ਨੂੰ ਲੱਭ ਲਿਆ ਹੈ ਉਸ ਨੇ (ਆਪਣੇ ਆਪ ਨੂੰ) ਲੁਕਾਇਆ ਹੈ (ਭਾਵ, ਉਹ ਇਹਨਾਂ ਬਹਿਸਾਂ ਦੀ ਰਾਹੀਂ ਆਪਣੀ ਵਿੱਦਿਆ ਦਾ ਢੰਢੋਰਾ ਨਹੀਂ ਦੇਂਦਾ ਫਿਰਦਾ) ।੧।ਰਹਾਉ।

ਵਿੱਦਿਆ ਹਾਸਲ ਕਰ ਕੇ (ਬ੍ਰਾਹਮਣ ਆਦਿਕ ਤਾਂ) ਵੇਦ (ਆਦਿਕ ਧਰਮ-ਪੁਸਤਕਾਂ) ਦੀ ਵਿਸਥਾਰ ਨਾਲ ਚਰਚਾ ਕਰਦਾ ਫਿਰਦਾ ਹੈ, ਪਰ ਮੂਰਖ ਨਾਮਦੇਵ ਸਿਰਫ਼ ਪਰਮਾਤਮਾ ਨੂੰ ਹੀ ਪਛਾਣਦਾ ਹੈ (ਕੇਵਲ ਪਰਮਾਤਮਾ ਨਾਲ ਹੀ ਉਸ ਦੇ ਸਿਮਰਨ ਦੀ ਰਾਹੀਂ ਸਾਂਝ ਪਾਂਦਾ ਹੈ) ।੨।੧।

**ਸ਼ਬਦ ਦਾ ਭਾਵ** :—ਵਿੱਦਿਆ ਦੇ ਬਲ ਨਾਲ ਪਰਮਾਤਮਾ ਦੀ ਹਸਤੀ ਬਾਰੇ ਬਹਿਸ ਕਰਨੀ ਵਿਅਰਥ ਉੱਦਮ ਹੈ; ਉਸ ਦੀ ਭਗਤੀ ਕਰਨਾ ਹੀ ਜ਼ਿੰਦਗੀ ਦਾ ਸਹੀ ਰਾਹ ਹੈ ।੧।

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥ ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ ਰਹਾਉ ॥ ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥ ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈਂ ॥੧॥ ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥ ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥ {ਪੰਨਾ ੭੧੮}**

**ਪਦ ਅਰਥ** :—ਕਉਨ ਕੋ—ਕਿਸ (ਮਨੁੱਖ) ਦਾ ? ਕਲੰਮੁ—ਪਾਪ । ਕਉਨ...ਰਹਿਓ—ਕਿਸ ਮਨੁੱਖ ਦਾ ਪਾਪ ਰਹਿ ਗਿਆ ? ਕਿਸੇ ਮਨੁੱਖ ਦਾ ਕੋਈ ਪਾਪ ਨਹੀਂ ਰਹਿ ਜਾਂਦਾ । (ਪਤਿਤ—ਵਿਕਾਰਾਂ ਵਿਚ) ਡਿੱਗੇ ਹੋਏ ਬੰਦੇ । ਭਏ—ਹੋ ਜਾਂਦੇ ਹਨ ।੧।ਰਹਾਉ।

ਰਾਮ ਸੰਗਿ—ਨਾਮ ਦੀ ਸੰਗਤਿ ਵਿਚ, ਪਰਮਾਤਮਾ ਦੇ ਚਰਨਾਂ ਵਿਚ ਜੁੜ ਕੇ । ਜਨ ਕਉ—ਦਾਸ ਨੂੰ । ਪ੍ਰਤਗਿਆ—ਨਿਸ਼ਚਾ । ਰਹੈ—ਰਹਿ ਗਿਆ ਹੈ, ਕੋਈ ਲੋੜ ਨਹੀਂ ਰਹੀ । ਕਾਹੇ ਕਉ—ਕਾਹਦੇ ਵਾਸਤੇ ? ਜਾਈਂ—ਮੈਂ ਜਾਵਾਂ ।੧।

ਭਨਤਿ—ਆਖਦਾ ਹੈ । ਸੁਕ੍ਰਿਤ—ਚੰਗੀ ਕਰਣੀ ਵਾਲੇ । ਸੁਮਤਿ—ਚੰਗੀ ਮਤ ਵਾਲੇ । ਗੁਰਮਤਿ—ਗੁਰੂ ਦੀ ਮਤ ਲੈ ਕੇ ਗੁਰੂ ਦੇ ਦੱਸੇ ਰਾਹ ਉੱਤੇ ਤੁਰ ਕੇ । ਰਾਮੁ ਕਹਿ—ਪ੍ਰਭੂ ਦਾ ਨਾਮ ਸਿਮਰ ਕੇ । ਕੋ ਕੋ ਨ—ਕੌਣ ਕੌਣ ਨਹੀਂ ? (ਭਾਵ, ਹਰੇਕ ਜੀਵ) । ਬੈਕੁੰਠਿ—ਬੈਕੁੰਠ ਵਿਚ, ਪ੍ਰਭੂ ਦੇ ਦੇਸ ਵਿਚ ।੨।

**ਅਰਥ** :—ਪਰਮਾਤਮਾ ਦਾ ਨਾਮ ਸਿਮਰਿਆਂ ਕਿਸੇ ਜੀਵ ਦਾ (ਭੀ) ਕੋਈ ਪਾਪ ਨਹੀਂ ਰਹਿ ਜਾਂਦਾ; ਵਿਕਾਰਾਂ ਵਿੱਚ ਨਿੱਘਰੇ ਹੋਏ ਬੰਦੇ ਭੀ ਪ੍ਰਭੂ ਦਾ ਭਜਨ ਕਰ ਕੇ ਪਵਿੱਤਰ ਹੋ ਜਾਂਦੇ ਹਨ ।੧।ਰਹਾਉ।

ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਦਾਸ ਨਾਮਦੇਵ ਨੂੰ ਇਹ ਨਿਸ਼ਚਾ ਆ ਗਿਆ ਹੈ ਕਿ ਕਿਸੇ ਇਕਾਦਸ਼ੀ (ਆਦਿਕ) ਵਰਤ ਦੀ ਲੋੜ ਨਹੀਂ; ਤੇ ਮੈਂ ਤੀਰਥਾਂ ਉੱਤੇ (ਭੀ ਕਿਉਂ) ਜਾਵਾਂ ? ।੧।

ਨਾਮਦੇਵ ਆਖਦਾ ਹੈ—ਗੁਰੂ ਦੇ ਦੱਸੇ ਰਾਹ ਉੱਤੇ ਤੁਰ ਕੇ, ਪ੍ਰਭੂ ਦਾ ਨਾਮ ਸਿਮਰ ਕੇ ਸਭ ਜੀਵ ਪ੍ਰਭੂ ਦੇ ਦੇਸ ਵਿਚ ਅੱਪੜ ਜਾਂਦੇ ਹਨ, (ਕਿਉਂਕਿ ਨਾਮ ਦੀ ਬਰਕਤਿ ਨਾਲ ਜੀਵ) ਚੰਗੀ ਕਰਣੀ ਵਾਲੇ ਅਤੇ ਚੰਗੀ ਅਕਲ ਵਾਲੇ ਹੋ ਜਾਂਦੇ ਹਨ ।੨।੨।

**ਭਾਵ** :—ਸਿਮਰਨ ਦੀ ਬਰਕਤਿ ਨਾਲ ਵਿਕਾਰੀ ਭੀ ਭਲੇ ਬਣ ਜਾਂਦੇ ਹਨ । ਤੀਰਥ ਬਰਤ ਆਦਿਕ ਕੁਝ ਨਹੀਂ ਸਵਾਰਦੇ ।

**ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ ॥ ਕੁੰਭਾਰ ਕੇ ਘਰ ਹਾਂਡੀ ਆਛੈ, ਰਾਜਾ ਕੇ ਘਰ ਸਾਂਡੀ ਗੋ ॥ ਬਾਮਨ ਕੇ ਘਰ ਰਾਂਡੀ ਆਛੈ, ਰਾਂਡੀ ਸਾਂਡੀ, ਹਾਂਡੀ ਗੋ ॥੧॥ ਬਾਣੀਏ ਕੇ ਘਰ ਹੀਂਗੁ ਆਛੈ, ਭੈਸਰ ਮਾਥੈ ਸੀਂਗੁ ਗੋ ॥ ਦੇਵਲ ਮਧੇ ਲੀਗੁ ਆਛੈ, ਲੀਗੁ ਸੀਗੁ ਹੀਗੁ ਗੋ ॥੨॥ ਤੇਲੀ ਕੈ ਘਰ ਤੇਲੁ ਆਛੈ, ਜੰਗਲ ਮਧੇ ਬੇਲ ਗੋ ॥ ਮਾਲੀ ਕੇ ਘਰ ਕੇਲ ਆਛੈ, ਕੇਲ ਬੇਲ ਤੇਲ ਗੋ ॥੩॥ ਸੰਤਾਂ ਮਧੇ ਗੋਬਿੰਦੁ ਆਛੈ, ਗੋਕਲ ਮਧੇ ਸਿਆਮ ਗੋ ॥ ਨਾਮੇ ਮਧੇ ਰਾਮੁ ਆਛੈ, ਰਾਮ ਸਿਆਮ ਗੋਬਿੰਦ ਗੋ ॥੪॥੩॥ {ਪੰਨਾ ੭੧੮}**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੋਈ ਸਾਰੀ ਬਾਣੀ ਸੰਬੰਧੀ, ਸਤਿਗੁਰੂ ਜੀ ਭਗਤ ਕਬੀਰ ਜੀ ਦੀ ਰਾਹੀਂ ਇਉਂ ਫ਼ੁਰਮਾਂਦੇ ਹਨ—

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰੁ ॥ ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥੧॥੪॥੫੫॥ {ਗਉੜੀ ਕਬੀਰ ਜੀ

ਇਸ ਹੁਕਮ ਦੇ ਅਨੁਸਾਰ ਇਹ ਸ਼ਬਦ ਭੀ 'ਬ੍ਰਹਮ ਬੀਚਾਰ' ਹੈ । ਹਰੇਕ ਸ਼ਬਦ ਦੇ 'ਰਹਾਉ' ਵਾਲੇ ਬੰਦ ਵਿਚ 'ਮੁਖ-ਉਪਦੇਸ਼' ਹੁੰਦਾ ਹੈ, 'ਸ਼ਬਦ ਦਾ ਸਾਰ' ਹੁੰਦਾ ਹੈ; ਬਾਕੀ ਦੇ ਬੰਦ 'ਰਹਾਉ' ਦੇ ਬੰਦ ਦਾ ਵਿਕਾਸ ਹਨ; ਸ਼ਬਦ-ਰੂਪ ਖਿੜੇ ਹੋਏ ਫੁੱਲ ਦੇ ਅੰਦਰ 'ਰਹਾਉ' ਦਾ ਬੰਦ, ਮਾਨੋ, ਮਕਰੰਦ ਹੈ ।

ਪਰ ਜਦੋਂ ਅਸੀ ਵਿਦਵਾਨਾਂ ਦੇ ਮੂੰਹੋਂ ਸੁਣਦੇ ਹਾਂ, ਤਾਂ ਉਹ ਇਸ 'ਰਹਾਉ' ਦੀ ਤੁਕ ਦਾ ਅਰਥ ਇਉਂ ਕਰਦੇ ਹਨ :—

ਇਸ ਛੰਦ ਵਿਚ ਤਿੰਨਾਂ ਤਿੰਨਾਂ ਹਿੱਸਿਆਂ ਦੇ ਚੰਗੇ ਪ੍ਰਸੰਗਾਂ ਦੇ ਖੇਲ ਇਕੱਠੇ ਕੀਤੇ ਹੋਏ ਹਨ ।

ਜਾਂ

ਇਹ ਛੰਦ ਤਿੰਨਾਂ ਪਦਾਂ ਉੱਤੇ ਖੇਲ ਰੂਪ ਹੈ ।

ਸਾਰਾ ਸ਼ਬਦ 'ਬ੍ਰਹਮ ਵੀਚਾਰ' ਹੈ, ਸ਼ਬਦ-ਫੁੱਲ ਦਾ ਮਕਰੰਦ ਇਹ ਤੁਕ 'ਤੀਨਿ ਛੰਦੇ ਖੇਲ ਮਾਛੈ' ਹੈ, ਪਰ ਇਸ ਤੁਕ ਦੇ ਉੱਪਰ-ਲਿਖੇ ਅਰਥਾਂ ਵਿਚੋਂ ਗੁਰਮਤਿ-ਉਪਦੇਸ਼ ਦੀ ਸੁਗੰਧੀ ਲੱਭਣੀ ਬਹੁਤ ਕਠਨ ਜਾਪਦੀ ਹੈ ।

ਜਿਵੇਂ 'ਸਦੁ' ਉੱਤੇ ਵਿਚਾਰ ਕਰਦਿਆਂ 'ਸਦ-ਸਟੀਕ' ਪੁਸਤਕ ਵਿਚ ਵਿਸਥਾਰ ਨਾਲ ਦੱਸਿਆ ਗਿਆ ਹੈ, ਅਜਿਹੇ ਮੌਕਿਆਂ ਤੇ ਜੇ ਟਾਕਰੇ ਤੇ ਗੁਰਬਾਣੀ ਵਿਚੋਂ ਹੋਰ ਲਫ਼ਜ਼ਾਂ ਦੀ ਸਹਾਇਤਾ ਲਈ ਜਾਏ, ਤਾਂ ਕਈ ਗੁੰਝਲਾਂ ਹੱਲ ਹੋ ਜਾਂਦੀਆਂ ਹਨ । ਲਫ਼ਜ਼ 'ਖੇਲੁ' ਗੁਰੂ ਗ੍ਰੰਥ ਸਾਹਿਬ ਵਿਚ ਕਈ ਵਾਰੀ ਆਇਆ ਹੈ; ਪ੍ਰਮਾਣ ਵਜੋਂ—

ਸੁਪਨੰਤਰੁ ਸੰਸਾਰ ਸਭੁ ਸਭੁ ਬਾਜੀ 'ਖੇਲੁ' ਖਿਲਾਵੈਗੋ ॥ ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ ॥੫॥੫॥ {ਕਾਨੜਾ ਮ: ੪ ਅਸਟਪਦੀ

ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ ॥ ਹਰਿ 'ਖੇਲੁ' ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ ॥੪॥ {ਕਾਨੜੇ ਕੀ ਵਾਰ

ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ॥ ਇਕ ਸਖਨੀ ਹੋਰ ਫੇਰ ਭਰੀਅਤ ਹੈ ॥ ਤੈਸੋ ਹੀ ਇਹ 'ਖੇਲੁ' ਖਸਮ ਕਾ ਜਿਉ ਉਸ ਕੀ ਵਡਿਆਈ ॥੨॥੮॥ {ਪ੍ਰਭਾਤੀ ਮ: ੧

ਆਪੇ ਭਾਂਤ ਬਣਾਏ ਬਹੁਰੰਗੀ ਸ੍ਰਿਸਟਿ ਉਪਾਈ ਪ੍ਰਭਿ 'ਖੇਲੁ' ਕੀਆ ॥ ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ ॥੧॥੬॥ {ਪ੍ਰਭਾਤੀ ਮ: ੩

ਪੀਤ ਬਸਨ ਕੁੰਦ-ਦਸਨ ਪ੍ਰਿਅ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਰਿ ਜੀਉ ॥ ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ 'ਖੇਲੁ' ਕੀਆ ਆਪਨੈ ਉਛਾਹਿ ਜੀਉ ॥੩॥੯॥ {ਸਵਈਏ ਮਹਲੇ ਚੌਥੇ ਕੇ, ਗਯੰਦ

ਕੀਆ 'ਖੇਲੁ' ਬਡਮੇਲੁ ਤਮਾਸਾ ॥ ਵਾਹਿ ਗੁਰੂ ਤੇਰੀ ਸਭ ਰਚਨਾ ॥ ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥੩॥੧੩॥੪੨॥ {ਸਵਈਏ ਮਹਲੇ ਚੌਥੇ ਕੇ, ਗਯੰਦ

ਸੋ,
'ਖੇਲੁ' ਦਾ ਅਰਥ ਹੈ 'ਜਗਤ-ਰੂਪ ਤਮਾਸ਼ਾ ।' ਤੀਨਿ ਛੰਦੇ ਖੇਲੁ—ਤ੍ਰਿਛੰਦੇ ਦਾ ਖੇਲ, ਤ੍ਰਿਛੰਦੇ (ਸੰਸਾਰ) ਦਾ ਖੇਲ ।

**ਨੋਟ** :—ਇੱਥੇ 'ਤੀਨ ਛੰਦਾ' ਸਮਾਸੀ ਸ਼ਬਦ ਹੈ, ਭਾਵ, 'ਉਹ ਜਿਸ ਦੇ ਤਿੰਨ ਛੰਦ ਹਨ') । ਛੰਦ—ਇਹ ਲਫ਼ਜ਼ ਸੰਸਕ੍ਰਿਤ ਦਾ ਹੈ । ਇਸ ਦਾ ਅਰਥ ਹੈ 'ਸੁਭਾਉ' ।

ਸੋ,
'ਤਿਨਿ ਛੰਦੇ ਖੇਲੁ' ਦਾ ਅਰਥ ਹੈ "ਉਸ (ਸੰਸਾਰ) ਦਾ ਤਮਾਸ਼ਾ, ਜਿਸ ਵਿਚ ਤਿੰਨ ਸੁਭਾਉ ਮਿਲੇ ਹੋਏ ਹਨ, ਜਿਸ ਵਿਚ ਤਿੰਨ ਗੁਣ ਮਿਲੇ ਹੋਏ ਹਨ; ਭਾਵ, ਤ੍ਰਿਗੁਣੀ ਸੰਸਾਰ ਦਾ ਤਮਾਸ਼ਾ" ।

'ਰਹਾਉ' ਦੀ ਤੁਕ ਦਾ ਅਰਥ :

(ਪਰਮਾਤਮਾ ਦਾ ਰਚਿਆ ਹੋਇਆ) ਇਹ ਤ੍ਰਿਗੁਣੀ ਸੰਸਾਰ ਦਾ ਤਮਾਸ਼ਾ ਹੈ ।

ਜੇ ਇਸ ਅਰਥ ਨੂੰ ਸ਼ਬਦ ਦੇ ਬਾਕੀ ਬੰਦਾਂ ਨਾਲ ਰਲਾ ਕੇ ਪੜ੍ਹੀਏ ਤਾਂ 'ਰਹਾਉ' ਦੀ ਤੁਕ ਦਾ ਭਾਵ ਇਹ ਬਣਦਾ ਹੈ :

ਇਸ ਤ੍ਰਿ-ਗੁਣੀ ਸੰਸਾਰ ਵਿਚ ਅਕਾਲ ਪੁਰਖ ਦਾ ਤਮਾਸ਼ਾ ਹੋ ਰਿਹਾ ਹੈ, ਸਭ ਤ੍ਰੈ-ਗੁਣੀ ਜੀਵ ਆਪੋ ਆਪਣੇ ਸੁਭਾਉ ਅਨੁਸਾਰ ਸਾਧਾਰਨ ਤੌਰ ਤੇ ਪ੍ਰਵਿਰਤ ਹਨ ।

ਇਸੇ ਖ਼ਿਆਲ ਦਾ ਵਿਸਥਾਰ ਬਾਕੀ ਦੇ ਸ਼ਬਦ ਵਿਚ ਹੈ—ਰਾਜਿਆਂ ਦੇ ਘਰ ਸਾਂਢਨੀ ਆਦਿਕ ਰਾਜ ਦੇ ਸਾਮਾਨ ਹਨ; ਕੁੰਭਾਰ, ਤੇਲੀ, ਬਾਣੀਆ ਆਦਿਕ ਕਿਰਤੀ ਭਾਂਡੇ, ਤੇਲ, ਹਿੰਙ ਆਦਿਕ ਚੀਜ਼ਾਂ ਦੇ ਵਿਹਾਰ ਵਿਚ ਪ੍ਰਵਿਰਤ ਹਨ; ਪੰਡਿਤ ਲੋਕ ਪੱਤ੍ਰੀ ਆਦਿਕ ਪੁਸਤਕਾਂ ਦੇ ਵਿਚਾਰ ਵਿਚ ਮਸਤ ਹਨ ।

ਭਗਤ ਨੂੰ ਤਾਂ ਇਹਨਾਂ ਤ੍ਰਿ-ਗੁਣੀ ਪਦਾਰਥਾਂ ਵਿਚ ਰੁੱਝਣ ਦੀ ਲੋੜ ਨਹੀਂ, ਉਹ ਢੂੰਢਦਾ ਹੈ ਇਸ ਤ੍ਰਿ-ਗੁਣੀ ਖੇਲ ਦੇ ਕਰਤਾਰ ਨੂੰ । ਉਹ ਕਿੱਥੇ ਹੈ ?—"ਸੰਤਾਂ ਮਧੇ" ।

**ਸ਼ਬਦ ਦਾ ਅਰਥ** :—(ਪਰਮਾਤਮਾ ਦਾ ਰਚਿਆ ਹੋਇਆ ਇਹ ਜਗਤ) ਤ੍ਰਿ-ਗੁਣੀ ਸੁਭਾਉ ਦਾ ਤਮਾਸ਼ਾ ਹੈ ।੧।ਰਹਾਉ।

(ਸਾਧਾਰਨ ਤੌਰ ਤੇ) ਘੁਮਿਆਰ ਦੇ ਘਰ ਹਾਂਡੀ (ਹੀ ਮਿਲਦੀ) ਹੈ, ਰਾਜੇ ਦੇ ਘਰ ਸਾਂਢੀ (ਆਦਿਕ ਹੀ) ਹੈ; ਤੇ ਬ੍ਰਾਹਮਣ ਦੇ ਘਰ (ਸਗਨ ਮਹੂਰਤ ਆਦਿਕ ਵਿਚਾਰਨ ਲਈ) ਪੱਤ੍ਰੀ (ਆਦਿਕ ਪੁਸਤਕ ਹੀ ਮਿਲਦੀ) ਹੈ । (ਇਹਨਾਂ ਘਰਾਂ ਵਿਚ) ਪੱਤ੍ਰੀ, ਸਾਂਢਨੀ, ਭਾਂਡੇ (ਹਾਂਡੀ) ਹੀ (ਪ੍ਰਧਾਨ ਹਨ) ।੧।

ਹਟਵਾਣੀਏ ਦੇ ਘਰ (ਭਾਵ, ਹੱਟੀ ਵਿੱਚ) ਹਿੰਙ (ਆਦਿਕ ਹੀ ਮਿਲਦੀ) ਹੈ, ਭੈਂਸੇ ਦੇ ਮੱਥੇ ਉੱਤੇ (ਉਸ ਦੇ ਸੁਭਾਉ ਅਨੁਸਾਰ) ਸਿੰਗ (ਹੀ) ਹਨ, ਅਤੇ ਦੇਵਾਲੇ (ਦੇਵ-ਅਸਥਾਨ) ਵਿੱਚ ਲਿੰਗ (ਹੀ ਗੱਡਿਆ ਹੋਇਆ ਦਿੱਸਦਾ) ਹੈ । (ਇਹਨੀਂ ਥਾਈਂ) ਹਿੰਙ, ਸਿੰਗ ਅਤੇ ਲਿੰਗ ਹੀ (ਪ੍ਰਧਾਨ ਹਨ) ।੨।

(ਜੇ) ਤੇਲੀ ਦੇ ਘਰ (ਜਾਉ, ਤਾਂ ਉਥੇ ਅੰਦਰ ਬਾਹਰ) ਤੇਲ (ਹੀ ਤੇਲ ਪਿਆ) ਹੈ, ਜੰਗਲਾਂ ਵਿੱਚ ਵੇਲਾਂ (ਹੀ ਵੇਲਾਂ) ਹਨ ਅਤੇ ਮਾਲੀ ਦੇ ਘਰ ਕੇਲਾ (ਹੀ ਲੱਗਾ ਮਿਲਦਾ) ਹੈ । ਇਹਨੀਂ ਥਾਈਂ ਤੇਲ, ਵੇਲਾਂ ਤੇ ਕੇਲਾ ਹੀ (ਪ੍ਰਧਾਨ ਹਨ) ।੩।

(ਇਸ ਜਗਤ-ਖੇਲ ਦਾ ਰਚਨਹਾਰ ਕਿੱਥੇ ਹੋਇਆ ?)

(ਜਿਵੇਂ) ਗੋਕਲ ਵਿੱਚ ਕ੍ਰਿਸ਼ਨ ਜੀ (ਦੀ ਹੀ ਗੱਲ ਚੱਲ ਰਹੀ) ਹੈ, (ਤਿਵੇਂ ਇਸ ਖੇਲ ਦਾ ਮਾਲਕ) ਗੋਬਿੰਦ ਸੰਤਾਂ ਦੇ ਹਿਰਦੇ ਵਿੱਚ ਵੱਸ ਰਿਹਾ ਹੈ । (ਉਹੀ) ਰਾਮ ਨਾਮਦੇਵ ਦੇ (ਭੀ) ਅੰਦਰ (ਪ੍ਰਤੱਖ ਵੱਸ ਰਿਹਾ) ਹੈ । (ਜਿਹਨੀਂ ਥਾਈਂ, ਭਾਵ, ਸੰਤਾਂ ਦੇ ਹਿਰਦੇ ਵਿੱਚ, ਗੋਕਲ ਵਿੱਚ ਅਤੇ ਨਾਮਦੇਵ ਦੇ ਅੰਦਰ) ਗੋਬਿੰਦ ਸ਼ਿਆਮ ਅਤੇ ਰਾਮ ਹੀ (ਗੱਜ ਰਿਹਾ) ਹੈ ।੪।੩।

## ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ

ੴ ਸਤਿਗੁਰ ਪ੍ਰਸਾਦਿ ॥

**ਸੁਨਿ ਮਨ ਅਕਥ ਕਥਾ ਹਰਿਨਾਮ ॥ ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥੧॥ ਰਹਾਉ ॥ ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥ ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥੧॥ ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥ ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥੨॥੧॥ {ਪੰਨਾ ੭੧੯}**

**ਪਦ ਅਰਥ** :—ਮਨ—ਹੇ ਮਨ ! ਅਕਥ—ਉਹ ਪ੍ਰਭੂ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਅਕਥ ਕਥਾ—ਉਸ ਪ੍ਰਭੂ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਜਿਸ ਦਾ ਸਹੀ ਸਰੂਪ ਦੱਸਿਆ ਨਹੀਂ ਜਾ ਸਕਦਾ । ਰਿਧਿ—ਧਨ-ਪਦਾਰਥ । ਬੁਧਿ—ਅਕਲ । ਸਿਧਿ—ਕਰਾਮਾਤੀ ਤਾਕਤਾਂ । ਪਾਵਹਿ—ਤੂੰ ਪ੍ਰਾਪਤ ਕਰ ਲਏਂਗਾ । ਗੁਰਮਤਿ—ਗੁਰੂ ਦੀ ਸਿੱਖਿਆ ਉਤੇ ਤੁਰ ਕੇ ।੧।ਰਹਾਉ।

ਨਾਨਾਖਿਆਨ—ਨਾਨਾ ਆਖਿਆਨ । ਨਾਨਾ—ਕਈ ਕਿਸਮਾਂ ਦੇ । ਆਖਿਆਨ—ਪ੍ਰਸੰਗ । ਜਸੁ—ਸਿਫ਼ਤਿ-ਸਾਲਾਹ । ਖਟ ਦਰਸਨ—ਛੇ ਸ਼ਾਸਤ੍ਰ । ਗਾਵਹਿ—ਗਾਂਦੇ ਹਨ । ਸੰਕਰ—ਸ਼ਿਵ । ਮਰਮਾਮ—ਮਰਮ, ਭੇਤ ।੧।

ਸੁਰਿ—ਦੇਵਤੇ । ਨਰ—ਮਨੁੱਖ । ਗਣ—ਸ਼ਿਵ ਜੀ ਦੇ ਸੇਵਕ । ਗੰਧ੍ਰਬ—ਦੇਵਤਿਆਂ ਦੇ ਰਾਗੀ । ਜੇਤ—ਜਿਤਨੀ ਭੀ । ਉਪਾਮ—ਪੈਦਾ ਕੀਤੀ ਹੋਈ ਹੈ । ਕਰੀ—ਕੀਤੀ । ਜਿਨਿ ਕਉ—ਜਿਨ੍ਹਾਂ ਉਤੇ । ਤੇ—ਉਹ (ਬਹੁ-ਵਚਨ) ।੨।

**ਅਰਥ** :—ਹੇ (ਮੇਰੇ) ਮਨ ! ਉਸ ਪਰਮਾਤਮਾ ਦਾ ਨਾਮ ਤੇ ਸਿਫ਼ਤਿ-ਸਾਲਾਹ ਸੁਣਿਆ ਕਰ ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਹੇ ਮਨ ! ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦਾ ਭਜਨ ਕਰਿਆ ਕਰ । ਤੂੰ ਧਨ-ਪਦਾਰਥ, ਉੱਚੀ ਅਕਲ, ਕਰਾਮਾਤੀ ਤਾਕਤਾਂ, ਸਾਰੇ ਸੁਖ (ਹਰਿ-ਨਾਮ ਵਿਚ ਹੀ) ਪ੍ਰਾਪਤ ਕਰ ਲਏਂਗਾ ।੧।ਰਹਾਉ।

ਹੇ ਮਨ ! (ਉਸ ਅਕਥ ਪਰਮਾਤਮਾ ਦਾ ਸਿਮਰਨ ਕਰਿਆ ਕਰ ਜਿਸ ਦਾ) ਉੱਤਮ ਜਸ (ਮਹਾ ਭਾਰਤ ਆਦਿਕ) ਅਨੇਕਾਂ ਪ੍ਰਸੰਗ, ਪੁਰਾਣ ਅਤੇ ਛੇ ਸ਼ਾਸਤਰ ਗਾਂਦੇ ਹਨ (ਪਰ ਉਸ ਦਾ ਅੰਤ ਨਹੀਂ ਪਾ ਸਕੇ) । ਸ਼ਿਵ ਜੀ ਅਤੇ ਤੇਤੀ ਕ੍ਰੋੜ ਦੇਵਤਿਆਂ ਨੇ ਭੀ ਉਸ ਦਾ ਧਿਆਨ ਧਰਿਆ, ਪਰ ਉਸ ਹਰੀ ਦਾ ਭੇਤ ਨਹੀਂ ਪਾਇਆ ।੧।

(ਹੇ ਮਨ ! ਉਸ ਪਰਮਾਤਮਾ ਦੀ ਕਥਾ ਸੁਣਿਆ ਕਰ ਜਿਸ ਦਾ) ਜਸ ਦੇਵਤੇ ਮਨੁੱਖ ਗਣ ਗੰਧਰਬ ਗਾਂਦੇ ਆ ਰਹੇ ਹਨ, ਜਿਤਨੀ ਭੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਹੈ ਸਾਰੀ ਜਿਸ ਦੇ ਗੁਣ ਗਾਂਦੀ ਹੈ । ਹੇ ਨਾਨਕ ! (ਆਖ—ਹੇ ਮਨ !) ਪਰਮਾਤਮਾ ਜਿਨ੍ਹਾਂ ਮਨੁੱਖਾਂ ਉਤੇ ਕਿਰਪਾ ਕਰਦਾ ਹੈ, ਉਹ ਮਨੁੱਖ ਉੱਚੇ ਜੀਵਨ ਵਾਲੇ ਸੰਤ ਬਣ ਜਾਂਦੇ ਹਨ ਉਂਵ ਉਸ ਦਾ ਭੇਤ ਕੋਈ ਨਹੀਂ ਪਾ ਸਕਦਾ) ।੨।੧।

**ਬੈਰਾੜੀ ਮਹਲਾ ੪ ॥ ਮਨ ਮਿਲਿ ਸੰਤ ਜਨਾ ਜਸੁ ਗਾਇਓ ॥ ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥ ਰਹਾਉ ॥ ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ ॥ ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ ॥੧॥ ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ ਤਬ ਹਰਿ ਹਰਿ ਹਰਿ ਜਸੁ ਧਿਆਇਓ ॥ ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥੨॥੨॥ {ਪੰਨਾ ੭੧੯}**

**ਪਦ ਅਰਥ** :—ਮਨ—ਹੇ ਮਨ ! ਮਿਲਿ—ਮਿਲ ਕੇ । ਗਾਇਓ—ਗਾਇਆ । ਨੀਕੋ—ਚੰਗਾ, ਕੀਮਤੀ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰੂ ਨੇ ।੧।ਰਹਾਉ।

ਕਉ—ਨੂੰ । ਦੇਵਉ—ਦੇਵਉਂ, ਮੈਂ ਦੇਂਦਾ ਹਾਂ । ਜਿਨਿ—ਜਿਸ ਨੇ । ਸੰਪੈ—ਧਨ-ਪਦਾਰਥ ।੧।

ਖਿਨੁ—ਛਿਨ ਭਰ ਲਈ । ਕਿੰਚਿਤ—ਥੋੜੀ ਜਿਤਨੀ ਹੀ । ਜਗਦੀਸਰਿ—ਜਗਦੀਸ਼ਰ ਨੇ, ਜਗਤ ਦੇ ਈਸ਼ਰ ਨੇ । ਭੇਟੇ—ਮਿਲੇ । ਜਨ ਕਉ—(ਜਿਸ) ਮਨੁੱਖ ਨੂੰ ।੨।

**ਅਰਥ** :—ਹੇ ਮਨ ! ਗੁਰੂ ਨੇ ਸਤਿਗੁਰੂ ਨੇ (ਜਿਸ ਮਨੁੱਖ ਨੂੰ ਪਰਮਾਤਮਾ ਪਾਸੋਂ) ਪਰਮਾਤਮਾ ਦਾ ਰਤਨ ਨਾਮ ਕੀਮਤੀ ਨਾਮ ਬਖ਼ਸ਼ਸ਼ ਵਜੋਂ ਦਿਵਾ ਦਿੱਤਾ, ਉਸ ਨੇ ਸੰਤ ਜਨਾਂ ਨਾਲ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕਰ ਦਿੱਤੀ ।੧।ਰਹਾਉ।

ਹੇ ਮਨ ! ਮੈਂ ਉਸ ਮਨੁੱਖ ਨੂੰ ਆਪਣਾ ਮਨ ਤਨ ਸਭ ਕੁਝ ਭੇਟਾ ਕਰਦਾ ਹਾਂ, ਧਨ-ਪਦਾਰਥ ਮਾਇਆ ਉਸ ਦੇ ਹਵਾਲੇ ਕਰਦਾ ਹਾਂ, ਜਿਸ ਨੇ (ਮੈਨੂੰ) ਪਰਮਾਤਮਾ ਦਾ ਨਾਮ ਸੁਣਾਇਆ ਹੈ, ਜਿਸ ਨੇ (ਮੈਨੂੰ) ਮਿੱਤਰ ਪ੍ਰਭੂ ਮਿਲਾਇਆ ਹੈ ।੧।

ਹੇ ਮਨ ! ਜਗਤ ਦੇ ਮਾਲਕ-ਪ੍ਰਭੂ ਨੇ ਜਦੋਂ (ਕਿਸੇ ਸੇਵਕ ਉਤੇ) ਇਕ ਪਲ ਭਰ ਲਈ ਥੋੜੀ ਜਿਤਨੀ ਭੀ ਮੇਹਰ ਕਰ ਦਿੱਤੀ, ਉਸ ਨੇ ਤਦੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕਰ ਦਿੱਤੀ । ਹੇ ਨਾਨਕ ! ਜਿਸ ਮਨੁੱਖ ਨੂੰ ਮਾਲਕ-ਪ੍ਰਭੂ ਜੀ ਮਿਲ ਪਏ, ਉਸ ਦਾ ਹਰੇਕ ਦੁੱਖ (ਤੇ) ਹਉਮੈ ਦਾ ਰੋਗ ਦੂਰ ਹੋ ਗਿਆ ।੨।੨।

**ਬੈਰਾੜੀ ਮਹਲਾ ੪ ॥ ਹਰਿ ਜਨੁ ਰਾਮ ਨਾਮ ਗੁਨ ਗਾਵੈ ॥ ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ ਰਹਾਉ ॥ ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥ ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥੧॥ ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥ ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥੨॥੩॥ {ਪੰਨਾ ੭੧੯}**

**ਪਦ ਅਰਥ** :—ਗਾਵੈ—ਗਾਂਦਾ ਰਹਿੰਦਾ ਹੈ । ਕੀ—ਦੀ । ਗੁਨੁ—ਸੁਭਾਉ ।੧।ਰਹਾਉ।

ਆਪੇ—ਆਪ ਹੀ । ਬੋਲਿ—ਬੋਲ ਕੇ । ਬੋਲਿ ਬੁਲਾਵੈ—(ਆਪ ਹੀ ਹਰੇਕ ਜੀਵ ਵਿਚ) ਬੋਲਣਾ ਹੈ ਆਪ ਹੀ ਜੀਵਾਂ ਨੂੰ ਬੋਲਣ ਦੀ ਪ੍ਰੇਰਨਾ ਕਰਦਾ ਹੈ ।੧।

ਪੰਚ ਤਤੁ—ਜਲ, ਅਗਨੀ, ਪ੍ਰਿਥਵੀ, ਵਾਯੂ, ਆਕਾਸ਼ । ਪੰਚ ਧਾਤੂ—ਜਲ ਵਿਚ ਰਸ, ਅਗਨੀ ਵਿਚ ਰੂਪ, ਪ੍ਰਿਥਵੀ ਵਿਚ ਗੰਧ, ਵਾਯੂ ਵਿਚ ਸਪਰਸ਼, ਆਕਾਸ਼ ਵਿਚ ਸ਼ਬਦ । ਝਗਰੁ—ਖਿੱਚੋਤਾਣ । ਚੁਕਾਵੈ—ਮੁਕਾਂਦਾ ਹੈ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਭਗਤ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ । ਜੇ ਕੋਈ ਮਨੁੱਖ ਉਸ ਭਗਤ ਦੀ ਨਿੰਦਾ (ਭੀ) ਕਰਦਾ ਹੈ ਤਾਂ ਉਹ ਭਗਤ ਆਪਣਾ ਸੁਭਾਉ ਨਹੀਂ ਤਿਆਗਦਾ ।੧।ਰਹਾਉ।

ਹੇ ਭਾਈ ! (ਭਗਤ ਆਪਣੀ ਨਿੰਦਾ ਸੁਣ ਕੇ ਭੀ ਆਪਣਾ ਸੁਭਾਉ ਨਹੀਂ ਛੱਡਦਾ, ਕਿਉਂਕਿ ਉਹ ਜਾਣਦਾ ਹੈ ਕਿ) ਜੋ ਕੁਝ ਕਰ ਰਿਹਾ ਹੈ ਮਾਲਕ-ਪ੍ਰਭੂ ਆਪ ਹੀ (ਜੀਵਾਂ ਵਿਚ ਬੈਠ ਕੇ) ਕਰ ਰਿਹਾ ਹੈ, ਉਹ ਆਪ ਹੀ ਹਰੇਕ ਕਾਰ ਕਰ ਰਿਹਾ ਹੈ । ਮਾਲਕ-ਪ੍ਰਭੂ ਆਪ ਹੀ (ਹਰੇਕ ਜੀਵ ਨੂੰ) ਮਤਿ ਦੇਂਦਾ ਹੈ, ਆਪ ਹੀ (ਹਰੇਕ ਵਿਚ ਬੈਠਾ) ਬੋਲ ਰਿਹਾ ਹੈ, ਆਪ ਹੀ (ਹਰੇਕ ਜੀਵ ਨੂੰ) ਬੋਲਣ ਦੀ ਪ੍ਰੇਰਨਾ ਕਰ ਰਿਹਾ ਹੈ ।੧।

ਹੇ ਭਾਈ ! (ਭਗਤ ਜਾਣਦਾ ਹੈ ਕਿ) ਪਰਮਾਤਮਾ ਨੇ ਆਪ ਹੀ (ਆਪਣੇ ਆਪ ਤੋਂ) ਪੰਜ ਤੱਤਾਂ ਦਾ ਜਗਤ-ਖਿਲਾਰਾ ਖਿਲਾਰਿਆ ਹੋਇਆ ਹੈ, ਆਪ ਹੀ ਇਹਨਾਂ ਤੱਤਾਂ ਵਿਚ ਪੰਜ ਵਿਸ਼ੇ ਭਰੇ ਹੋਏ ਹਨ । ਹੇ ਨਾਨਕ ! (ਆਖ—ਹੇ ਭਾਈ) ਪਰਮਾਤਮਾ ਆਪ ਹੀ ਆਪਣੇ ਸੇਵਕ ਨੂੰ ਮਿਲਾਂਦਾ ਹੈ, ਤੇ, ਆਪ ਹੀ (ਉਸ ਦੇ ਅੰਦਰੋਂ ਹਰੇਕ ਕਿਸਮ ਦੀ) ਖਿੱਚੋਤਾਣ ਮੁਕਾਂਦਾ ਹੈ ।੨।੩।

**ਬੈਰਾੜੀ ਮਹਲਾ ੪ ॥ ਜਪਿ ਮਨ ਰਾਮ ਨਾਮੁ ਨਿਸਤਾਰਾ ॥ ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥੧॥ ਰਹਾਉ ॥ ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥ ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥੧॥ ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥ ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ ॥੨॥੪॥ {ਪੰਨਾ ੭੨੦}**

ਪਦ ਅਰਥ :—ਮਨ—ਹੇ ਮਨ ! ਨਿਸਤਾਰਾ—ਪਾਰ-ਉਤਾਰਾ । ਕੋਟੁ—ਕਿਲ੍ਹਾ । ਕੋਟ—ਕਿਲ੍ਹੇ । ਕੋਟਿ—ਕ੍ਰੋੜ । ਕੋਟ ਕੋਟੰਤਰ ਕੇ—ਅਨੇਕਾਂ ਕਿਲ੍ਹਿਆਂ ਦੇ, ਅਨੇਕਾਂ ਜੂਨਾਂ ਦੇ । ਸਭਿ—ਸਾਰੇ । ਖੋਵੈ—ਨਾਸ ਕਰਦਾ ਹੈ । ਭਵਜਲੁ—ਸੰਸਾਰ-ਸਮੁੰਦਰ ।੧।ਰਹਾਉ।

ਕਾਇਆ—ਸਰੀਰ । ਨਗਰਿ—ਨਗਰ ਵਿਚ । ਨਿਰੰਕਾਰਾ—ਆਕਾਰ-ਰਹਿਤ । ਨਿਕਟਿ—ਨੇੜੇ । ਗੁਰ ਵੀਚਾਰਾ—ਗੁਰੂ ਦੀ ਦਿੱਤੀ ਸੂਝ ਨਾਲ ।੧।

ਆਪੇ—ਆਪ ਹੀ । ਪਾਸਾਰਾ—ਖਿਲਾਰਾ । ਵਿਹਾਝੇ—ਖ਼ਰੀਦਦਾ ਹੈ । ਸਚਾ—ਸਦਾ-ਥਿਰ ।੨।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਜਪਿਆ ਕਰ, (ਇਹ ਨਾਮ ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਕਰ ਦੇਂਦਾ ਹੈ । (ਪਰਮਾਤਮਾ ਦਾ ਨਾਮ) ਅਨੇਕਾਂ ਜੂਨਾਂ ਦੇ (ਕੀਤੇ ਸਾਰੇ ਪਾਪ ਨਾਸ ਕਰ ਦੇਂਦਾ ਹੈ, ਪਰਮਾਤਮਾ (ਸਿਮਰਨ ਕਰਨ ਵਾਲੇ ਜੀਵ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।੧।ਰਹਾਉ।

(ਹੇ ਭਾਈ !) ਮਾਲਕ-ਪ੍ਰਭੂ (ਸਾਡੇ) ਸਰੀਰ-ਸ਼ਹਰ ਵਿਚ ਵੱਸਦਾ ਹੈ, (ਫਿਰ ਭੀ) ਉਸ ਨੂੰ ਕੋਈ ਡਰ ਨਹੀਂ ਪੋਂਹਦਾ, ਉਸ ਨੂੰ ਕਿਸੇ ਨਾਲ ਵੈਰ ਨਹੀਂ, ਉਸ ਦਾ ਕੋਈ ਖ਼ਾਸ ਆਕਾਰ ਨਹੀਂ । ਪਰਮਾਤਮਾ (ਸਦਾ ਸਾਡੇ) ਨੇੜੇ ਵੱਸਦਾ ਹੈ, (ਪਰ ਸਾਨੂੰ) ਦਿੱਸਦਾ ਨਹੀਂ (ਹਾਂ,) ਗੁਰੂ ਦੀ ਬਖ਼ਸ਼ੀ ਸੂਝ ਨਾਲ ਉਹ ਹਰੀ ਲੱਭ ਪੈਂਦਾ ਹੈ ।੧।

(ਗੁਰੂ ਦੀ ਬਖ਼ਸ਼ੀ ਮਤਿ ਨਾਲ ਇਹ ਸਮਝ ਆ ਜਾਂਦੀ ਹੈ ਕਿ) ਪਰਮਾਤਮਾ ਆਪ ਹੀ ਹੀਰਾ ਹੈ ਆਪ ਹੀ ਰਤਨ ਹੈ, ਆਪ ਹੀ (ਇਸ ਨੂੰ ਵਿਹਾਝਣ ਵਾਲਾ) ਸ਼ਾਹ ਹੈ ਸਰਾਫ਼ ਹੈ, ਉਸ ਨੇ ਆਪ ਹੀ ਇਹ ਜਗਤ ਦਾ ਖਿਲਾਰਾ ਰਚਿਆ ਹੋਇਆ ਹੈ । ਹੇ ਨਾਨਕ ! ਜਿਸ ਮਨੁੱਖ ਉਤੇ ਪਰਮਾਤਮਾ ਕਿਰਪਾ ਕਰਦਾ ਹੈ, ਉਹ ਮਨੁੱਖ ਉਸ ਦਾ ਨਾਮ ਵਿਹਾਝਦਾ ਹੈ, ਉਹ ਮਨੁੱਖ (ਨਾਮ-ਰਤਨ ਦਾ) ਸਾਹੂਕਾਰ ਬਣ ਜਾਂਦਾ ਹੈ, ਉਹ ਸਦਾ ਲਈ (ਇਸ ਨਾਮ-ਰਤਨ ਦਾ) ਵਣਜ ਕਰਦਾ ਰਹਿੰਦਾ ਹੈ ।੨।੪।

**ਬੈਰਾੜੀ ਮਹਲਾ ੪ ॥ ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥ ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ ॥੧॥ ਰਹਾਉ ॥ ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ ॥ ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ ॥੧॥ ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ**

**ਜਨ ਕਉ ਕਰਹੁ ਨਮਸਕਾਰਾ ॥ ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ ॥੨॥੫॥ {ਪੰਨਾ ੭੨੦}**

**ਪਦ ਅਰਥ** :—ਮਨ—ਹੇ ਮਨ ! ਨਿਰੰਜਨੁ—{ਨਿਰ-ਅੰਜਨੁ । ਅੰਜਨੁ—ਮਾਇਆ ਦੀ ਕਾਲਖ} ਮਾਇਆ ਦੇ ਪ੍ਰਭਾਵ ਤੋਂ ਰਹਿਤ । ਜਾ ਕਾ—ਜਿਸ (ਹਰੀ) ਦਾ । ਪਾਰਾਵਾਰ—ਪਾਰ ਅਵਾਰ, ਪਾਰਲਾ ਉਰਲਾ ਬੰਨਾ ।੧।ਰਹਾਉ।

ਅਗਨਿ ਕੁੰਟ—ਅੱਗ ਦਾ ਕੁੰਡ । ਮਹਿ—ਵਿਚ । ਉਰਧ—ਉਲਟਾ (ਲਟਕਿਆ ਹੋਇਆ) । ਲਿਵ ਲਾਗਾ—ਸੁਰਤਿ ਜੋੜੀ ਰੱਖਦਾ ਹੈ । ਉਦਰ—(ਮਾਂ ਦਾ) ਪੇਟ । ਮੰਝਾਰਾ—ਮੰਝ, ਵਿਚ । ਅੰਤਿ—ਅਖ਼ੀਰ ਵੇਲੇ ।੧।

ਕੈ ਹਿਰਦੈ—ਦੇ ਹਿਰਦੇ ਵਿਚ । ਤੇ—ਤੋਂ, ਨਾਲ । ਪਾਈਐ—ਲੱਭਦਾ ਹੈ । ਹਰਿ ਜਪੁ—ਹਰੀ ਦਾ ਜਪ । ਅਧਾਰਾ—ਆਸਰਾ ।੨।

**ਅਰਥ** :—ਹੇ (ਮੇਰੇ) ਮਨ ! ਉਸ ਪਰਮਾਤਮਾ ਦਾ ਨਾਮ ਜਪਿਆ ਕਰ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਜਿਸ ਦਾ ਕੋਈ ਖ਼ਾਸ ਸਰੂਪ ਨਹੀਂ ਦੱਸਿਆ ਜਾ ਸਕਦਾ । ਹੇ ਮਨ ! ਜਿਸ (ਪ੍ਰਭੂ ਦੇ ਗੁਣਾਂ) ਦਾ ਅੰਤ ਨਹੀਂ ਪੈ ਸਕਦਾ, ਜਿਸ (ਦੇ ਸਰੂਪ ਦਾ) ਹੱਦ-ਬੰਨਾ ਨਹੀਂ ਲੱਭਦਾ, ਉਸ ਸੁਖਾਂ ਦੇ ਦੇਣ ਵਾਲੇ ਨੂੰ ਸਦਾ ਹੀ ਸਿਮਰਨਾ ਚਾਹੀਦਾ ਹੈ ।੧।ਰਹਾਉ।

ਹੇ ਮਨ ! ਜਦੋਂ ਜੀਵ (ਮਾਂ ਦੇ ਪੇਟ ਦੀ) ਅੱਗ ਦੇ ਕੁੰਡ ਵਿਚ ਪੁੱਠਾ ਲਟਕਿਆ ਹੋਇਆ (ਉਸ ਦੇ ਚਰਨਾਂ ਵਿਚ) ਸੁਰਤਿ ਜੋੜੀ ਰੱਖਦਾ ਹੈ (ਤਦੋਂ) ਪਰਮਾਤਮਾ (ਮਾਂ ਦੇ) ਪੇਟ ਵਿਚ ਉਸ ਦੀ ਰੱਖਿਆ ਕਰਦਾ ਹੈ । ਹੇ ਮੇਰੇ ਮਨ ! ਇਹੋ ਜਿਹੀ ਸਮਰਥਾ ਵਾਲੇ ਪ੍ਰਭੂ ਦੀ ਸਦਾ ਸੇਵਾ-ਭਗਤੀ ਕਰਿਆ ਕਰ, ਅਖ਼ੀਰ ਵੇਲੇ ਭੀ ਉਹੀ ਪ੍ਰਭੂ ਛਡਾ ਸਕਣ ਵਾਲਾ ਹੈ ।੧।

ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਸੱਚਾ ਵੱਸਿਆ ਰਹਿੰਦਾ ਹੈ, ਹੇ ਮੇਰੇ ਮਨ ! ਉਸ ਮਨੁੱਖ ਅੱਗੇ ਸਦਾ ਸਿਰ ਨਿਵਾਇਆ ਕਰ । ਹੇ ਨਾਨਕ ! (ਆਖ—ਹੇ ਮਨ !) ਪਰਮਾਤਮਾ ਦੀ ਕਿਰਪਾ ਨਾਲ ਹੀ ਪਰਮਾਤਮਾ ਦੇ ਨਾਮ ਦਾ ਜਾਪ ਪ੍ਰਾਪਤ ਹੁੰਦਾ ਹੈ (ਜਿਸ ਨੂੰ ਪ੍ਰਾਪਤ ਹੋ ਜਾਂਦਾ ਹੈ) ਨਾਮ (ਉਸ ਦੀ ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ ।੨।੫।

**ਬੈਰਾੜੀ ਮਹਲਾ ੪ ॥ ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥ ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥੧॥ ਰਹਾਉ ॥ ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥ ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥੧॥ ਤੂ ਬੇਅੰਤੁ ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨ ਜਾਇ ॥ ਨਾਨਕ ਸਰਣਿ ਤੁਮ੍ਾਰੀ ਹਰਿ ਜੀਉ ਭਾਵੈ ਤਿਵੈ ਛਡਾਇ ॥੨॥੬॥ {ਪੰਨਾ ੭੨੦}**

**ਪਦ ਅਰਥ** :—ਮਨ—ਹੇ ਮਨ ! ਧਿਆਇ—ਧਿਆਨ ਧਰਿਆ ਕਰ । ਨਿਤ—ਸਦਾ । ਇਛਹਿ—ਤੂੰ ਚਾਹੇਂਗਾ । ਪਾਵਹਿ—ਤੂੰ ਹਾਸਲ ਕਰ ਲਏਂਗਾ । ਨ ਲਾਗੈ—ਪੋਹ ਨਹੀਂ ਸਕੇਗਾ । ਆਇ—ਆ ਕੇ ।੧।ਰਹਾਉ।

ਜਿਤੁ—ਜਿਸ (ਸਿਮਰਨ) ਦੀ ਰਾਹੀਂ । ਸੋ ਜਪੁ—ਉਹ (ਸਿਮਰਨ ਭੀ) ਜਪ ਹੈ । ਝੂਠੀ—ਨਾਸਵੰਤ । ਸਭ—ਸਾਰੀ । ਬਿਸਰਿ ਜਾਇ—ਭੁੱਲ ਜਾਂਦੀ ਹੈ ।੧।

ਸਰਬ—ਸਾਰੀਆਂ । ਕਲ—ਤਾਕਤਾਂ । ਹਰਿ ਜੀਉ—ਹੇ ਪ੍ਰਭੂ ਜੀ ! ਭਾਵੈ—(ਜਿਵੇਂ ਤੈਨੂੰ) ਚੰਗਾ ਲੱਗੇ । ਛਡਾਇ—(ਹੋਰ ਹੋਰ ਪ੍ਰੀਤਿ ਤੋਂ) ਬਚਾ ਲੈ ।੨।

**ਅਰਥ** :—ਹੇ (ਮੇਰੇ) ਮਨ ! ਸਦਾ ਪ੍ਰਭੂ ਦਾ ਨਾਮ ਜਪਿਆ ਕਰ, ਪ੍ਰਭੂ ਦਾ ਧਿਆਨ ਧਰਿਆ ਕਰ, (ਉਸ ਪ੍ਰਭੂ ਦੇ ਦਰ ਤੋਂ) ਜੋ ਕੁਝ ਮੰਗੇਂਗਾ, ਉਹੀ ਪ੍ਰਾਪਤ ਕਰ ਲਏਂਗਾ । ਕੋਈ ਦੁੱਖ ਭੀ ਆ ਕੇ ਤੈਨੂੰ ਪੋਹ ਨਹੀਂ ਸਕੇਗਾ ।੧।ਰਹਾਉ।

ਹੇ ਮਨ ! ਜਿਸ ਸਿਮਰਨ ਦੀ ਬਰਕਤਿ ਨਾਲ ਪਰਮਾਤਮਾ ਨਾਲ ਪ੍ਰੀਤਿ ਬਣੀ ਰਹਿੰਦੀ ਹੈ, ਉਹ ਸਿਮਰਨ ਹੀ ਜਪ ਹੈ, ਉਹ ਸਿਮਰਨ ਹੀ ਤਪ ਹੈ, ਉਹ ਸਿਮਰਨ ਹੀ ਵਰਤ ਹੈ, ਉਹ ਸਿਮਰਨ ਹੀ ਪੂਜਾ ਹੈ । ਪ੍ਰਭੂ-ਚਰਨਾਂ ਦੇ ਪਿਆਰ ਤੋਂ ਬਿਨਾ ਹੋਰ (ਜਪ ਤਪ ਆਦਿਕ ਦਾ) ਪਿਆਰ ਝੂਠਾ ਹੈ, ਇਕ ਛਿਨ ਵਿਚ ਹੀ ਉਹ ਪਿਆਰ ਭੁੱਲ ਜਾਂਦਾ ਹੈ ।੧।

ਹੇ ਨਾਨਕ ! (ਆਖ—) ਹੇ ਪ੍ਰਭੂ ਜੀ ! ਤੂੰ ਬੇਅੰਤ ਹੈਂ, ਤੂੰ ਸਾਰੀਆਂ ਤਾਕਤਾਂ ਨਾਲ ਭਰਪੂਰ ਹੈਂ, ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ । ਮੈਂ (ਨਾਨਕ) ਤੇਰੀ ਸਰਨ ਆਇਆ ਹਾਂ, ਜਿਵੇਂ ਤੈਨੂੰ ਚੰਗਾ ਲੱਗੇ, ਮੈਨੂੰ ਆਪਣੇ ਚਰਨਾਂ ਤੋਂ ਬਿਨਾ ਹੋਰ ਹੋਰ ਪ੍ਰੀਤਿ ਤੋਂ ਬਚਾਈ ਰੱਖ ।੨।੬।

**ਰਾਗੁ ਬੈਰਾੜੀ ਮਹਲਾ ੫ ਘਰੁ ੧**
**ੴ ਸਤਿਗੁਰ ਪ੍ਰਸਾਦਿ ॥ ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ ਕੋਟਿ ਜਨਮ ਕੇ ਦੂਖ ਗਵਾਇਓ ॥੧॥ ਰਹਾਉ ॥ ਜੋ ਚਾਹਤ ਸੋਈ ਮਨਿ ਪਾਇਓ ॥ ਕਰਿ ਕਿਰਪਾ ਹਰਿ ਨਾਮੁ ਦਿਵਾਇਓ ॥੧॥ ਸਰਬ ਸੂਖ ਹਰਿ ਨਾਮਿ ਵਡਾਈ ॥ ਗੁਰ ਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥ {ਪੰਨਾ ੭੨੦}**

**ਪਦ ਅਰਥ** :—ਮਿਲਿ—ਮਿਲ ਕੇ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਗਾਇਓ—ਗਾਇਆ । ਕੋਟਿ—ਕ੍ਰੋੜਾਂ । ਗਵਾਇਓ—ਦੂਰ ਕਰ ਲਏ ।੧।ਰਹਾਉ।

ਚਾਹਤ—ਚਾਹੁੰਦਾ ਹੈ । ਸੋਈ—ਉਹੀ ਮੁਰਾਦ । ਮਨਿ—ਮਨ ਵਿਚ । ਪਾਇਓ—ਪ੍ਰਾਪਤ ਕਰ ਲਈ । ਕਰਿ—ਕਰ ਕੇ । ਦਿਵਾਇਓ—(ਪ੍ਰਭੂ ਪਾਸੋਂ) ਦਿਵਾ ਦਿੱਤਾ ।੧।

ਹਰਿ ਨਾਮਿ—ਪ੍ਰਭੂ ਦੇ ਨਾਮ ਵਿਚ (ਜੁੜਿਆਂ) । ਸਰਬ—ਸਾਰੇ । ਵਡਾਈ—ਆਦਰ ਇੱਜ਼ਤ । ਪ੍ਰਸਾਦਿ—ਕਿਰਪਾ ਨਾਲ । ਮਤਿ—ਅਕਲ ।੨।

**ਅਰਥ** :—ਹੇ ਭਾਈ ! ਜਿਸ ਭੀ ਮਨੁੱਖ ਨੇ ਗੁਰਮੁਖਾਂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਹੈ, ਉਸ ਨੇ ਆਪਣੇ ਕ੍ਰੋੜਾਂ ਜਨਮਾਂ ਦੇ ਦੁੱਖ ਦੂਰ ਕਰ ਲਏ ਹਨ ।੧।ਰਹਾਉ।

ਹੇ ਭਾਈ ! ਸਿਫ਼ਤਿ-ਸਾਲਾਹ ਕਰਨ ਵਾਲੇ ਮਨੁੱਖ ਨੇ ਜੋ ਕੁਝ ਭੀ ਆਪਣੇ ਮਨ ਵਿਚ ਚਾਹ ਕੀਤੀ, ਉਸ ਨੂੰ ਉਹੀ ਪ੍ਰਾਪਤ ਹੋ ਗਈ । (ਗੁਰੂ ਨੇ) ਕਿਰਪਾ ਕਰ ਕੇ ਉਸ ਨੂੰ (ਪ੍ਰਭੂ ਦੇ ਦਰ ਤੋਂ) ਪ੍ਰਭੂ ਦਾ ਨਾਮ ਭੀ ਦਿਵਾ ਦਿੱਤਾ ।

ਹੇ ਭਾਈ ! ਪਰਮਾਤਮਾ ਦੇ ਨਾਮ ਵਿਚ (ਜੁੜਿਆਂ) ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ, (ਲੋਕ ਪਰਲੋਕ ਵਿਚ) ਇੱਜ਼ਤ (ਭੀ ਮਿਲ ਜਾਂਦੀ ਹੈ) । ਹੇ ਨਾਨਕ ! (ਪ੍ਰਭੂ ਦੇ ਨਾਮ ਵਿਚ ਜੁੜਨ ਦੀ ਇਹ) ਅਕਲ ਗੁਰੂ ਦੀ ਕਿਰਪਾ ਨਾਲ ਹੀ ਮਿਲਦੀ ਹੈ ।੨।੧।੭।

ਨੋਟ :—ਅੰਕ ੧—ਮਹਲਾ ੫ ਦਾ ਇਕ ਸ਼ਬਦ
ਮਹਲਾ ੪ — ੬ ਸ਼ਬਦ
ਮਹਲਾ ੫ — ੧ ਸ਼ਬਦ

. . . . . ——
. ਜੋੜ . . . ੭

## ਰਾਗੁ ਤਿਲੰਗ ਮਹਲਾ ੧ ਘਰੁ ੧

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥ ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥ ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥ ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥ ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥ ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥ ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥ ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥ ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥੪॥੧॥ {ਪੰਨਾ ੭੨੧}

**ਪਦ ਅਰਥ** :—ਯਕ—ਇਕ । ਅਰਜ—ਅਰਜ਼, ਬੇਨਤੀ । ਗੁਫਤਮ—ਗੁਫ਼ਤਮ, ਮੈਂ ਆਖ਼ੀ {ਗੁਫ਼ਤ—ਆਖੀ । ਮ—ਮੈਂ} । ਪੇਸਿ—ਪੇਸ਼ਿ, ਸਾਹਮਣੇ, ਅੱਗੇ । ਪੇਸਿ ਤੋ—ਤੇਰੇ ਅੱਗੇ । ਦਰ—ਵਿਚ । ਗੋਸ—ਗੋਸ਼, ਕੰਨ । ਦਰ ਗੋਸ—ਕੰਨਾਂ ਵਿਚ । ਕੁਨ—ਕਰ । ਦਰ ਗੋਸ ਕੁਨ—ਕੰਨਾਂ ਵਿਚ ਕਰ, ਧਿਆਨ ਨਾਲ ਸੁਣ । ਕਰਤਾਰ—ਹੇ ਕਰਤਾਰ ! ਹਕਾ—ਹੱਕਾ, ਸੱਚਾ । ਕਬੀਰ—ਵਡਾ । ਕਰੀਮ—ਕਰਮ ਕਰਨ ਵਾਲਾ, ਬਖ਼ਸ਼ਸ਼ ਕਰਨ ਵਾਲਾ । ਐਬ—ਵਿਕਾਰ । ਬੇਐਬ—ਨਿਰ-ਵਿਕਾਰ, ਪਵਿਤ੍ਰ । ਪਰਵਦਗਾਰ—ਪਰਵਰਦਗਾਰ, ਪਾਲਣਾ ਕਰਨ ਵਾਲਾ ।੧।

ਮੁਕਾਮ—ਥਾਂ । ਫਾਨੀ—ਫ਼ਾਨੀ, ਫ਼ਨਾਹ ਹੋਣ ਵਾਲਾ, ਨਾਸਵੰਤ । ਮੁਕਾਮੇ ਫਾਨੀ—ਫ਼ਨਾਹ ਦਾ ਥਾਂ । ਤਹਕੀਕ—ਸੱਚ । ਦਿਲ—ਹੇ ਦਿਲ ! ਦਾਨੀ—ਤੂੰ ਜਾਣ । ਮਮ—ਮੇਰਾ । ਸਰ—ਸਿਰ । ਮੂਇ—ਵਾਲ । ਮਮ ਸਰ ਮੂਇ—ਮੇਰੇ ਸਿਰ ਦੇ ਵਾਲ । ਅਜਰਾਈਲ—ਅਜ਼ਰਾਈਲ, ਮੌਤ ਦੇ ਫ਼ਰਿਸ਼ਤੇ ਦਾ ਨਾਮ ਹੈ । ਗਿਰਫਤਹ—ਗਿਰਫ਼ਤਹ, ਗ੍ਰਿਫ਼ਤਹ, ਫੜੇ ਹੋਏ ਹਨ । ਦਿਲ—ਹੇ ਦਿਲ ! ਹੇਚਿ ਨ—ਕੁਝ ਭੀ ਨਹੀਂ । ਦਾਨੀ—ਤੂੰ ਜਾਣਦਾ ।੧।ਰਹਾਉ।

ਜਨ—ਜ਼ਨ, ਇਸਤ੍ਰੀ । ਪਿਸਰ—ਪੁੱਤਰ । ਪਦਰ—ਪਿਉ । ਬਿਰਾਦਰ—ਭਰਾ । ਬਿਰਾਦਰਾਂ—ਭਰਾਵਾਂ ਵਿਚ । ਕਸ—ਕੋਈ ਭੀ । ਨੇਸ—ਨੇਸਤ, ਨ ਅਸਤ, ਨਹੀਂ ਹੈ । ਦਸਤ—ਹੱਥ । ਗੀਰ—ਫੜਨ ਵਾਲਾ । ਦਸਤੰਗੀਰ—ਹੱਥ ਫੜਨ ਵਾਲਾ । ਆਖਿਰ—ਆਖ਼ਿਰ, ਅੰਤ ਨੂੰ । ਬਿਅਫਤਮ—ਬਿਅਫ਼ਤਮ, ਮੈਂ ਡਿੱਗਾ {ਉਫ਼ਤਾਦਨ—ਡਿੱਗਣਾ} । ਕਸ—ਕੋਈ ਭੀ । ਦਾਰਦੁ—ਰੱਖਦਾ, ਰੱਖ ਸਕਦਾ । {ਦਾਸ਼ਤਨ—ਰੱਖਣਾ} । ਚੂੰ—ਜਦੋਂ । ਸਵਦ—ਸ਼ਵਦ, ਹੋਵੇਗੀ । ਤਕਬੀਰ—ਉਹ ਨਮਾਜ਼ ਜੋ ਮੁਰਦੇ ਨੂੰ ਦਬਾਣ ਵੇਲੇ ਪੜ੍ਹੀਦੀ ਹੈ, ਜਨਾਜ਼ਾ ।੨।

ਸਬ—ਸ਼ਬ, ਰਾਤ । ਰੋਜ—ਰੋਜ਼, ਦਿਨ । ਗਸਤਮ—ਗਸ਼ਤਮ, ਮੈਂ ਫਿਰਦਾ ਰਿਹਾ । ਦਰ—ਵਿਚ । ਹਵਾ—ਹਿਰਸ, ਲਾਲਚ । ਕਰਦੇਮ—ਅਸੀ ਕਰਦੇ ਰਹੇ, ਮੈਂ ਕਰਦਾ ਰਿਹਾ । ਕਰਦ—ਕੀਤਾ । ਬਦੀ—ਬੁਰਾਈ । ਖਿਆਲ —ਖ਼ਿਆਲ । ਬਦੀ ਖਿਆਲ—ਬੁਰਾਈਆਂ ਦੇ ਖ਼ਿਆਲ । ਗਾਹੇ—ਕਦੇ । ਗਾਹੇ ਨ—ਕਦੇ ਭੀ ਨਾਹ

। ਕਰਦਮ—ਮੈਂ ਕੀਤੀ । ਈਂ—ਇਹ । ਚਿਨੀ—ਜਿਹਾ । ਈਂ ਚਿਨੀ—ਇਹੋ ਜਿਹਾ । ਅਹਵਾਲ—ਹਾਲ ।੩।

ਬਦ—ਭੈੜਾ । ਬਖਤ—ਬਖ਼ਤ, ਨਸੀਬਾ । ਬਦ ਬਖਤ—ਭੈੜੇ ਨਸੀਬੇ ਵਾਲਾ । ਹਮ—ਅਸੀ । ਚੁ—ਵਰਗਾ । ਹਮ ਚੁ—ਸਾਡੇ ਵਰਗਾ, ਮੇਰੇ ਵਰਗਾ । ਬਖੀਲ—ਬਖ਼ੀਲ, ਚੁਗ਼ਲੀ ਕਰਨ ਵਾਲਾ । ਗਾਫਿਲ—ਗ਼ਾਫ਼ਿਲ, ਗ਼ਫਲਤ ਕਰਨ ਵਾਲਾ, ਸੁਸਤ, ਢਿੱਲੜ, ਲਾ-ਪਰਵਾਹ । ਨਜਰ—ਨਜ਼ਰ । ਬੇ ਨਜਰ—ਢੀਠ, ਨਿਲੱਜ । ਬੇ—ਬਿਨਾ । ਬਾਕ—ਡਰ । ਬੇ ਬਾਕ—ਨਿਡਰ । ਬੁਗੋਯਦ—ਆਖਦਾ ਹੈ {ਗੁਫ਼ਤਨ—ਆਖਣਾ} । ਜਨੁ—ਦਾਸ । ਤੁਰਾ—ਤੈਨੂੰ । ਪਾ ਖਾਕ—ਪਾ ਖ਼ਾਕ, ਪੈਰਾਂ ਦੀ ਖ਼ਾਕ, ਚਰਨਾਂ ਦੀ ਧੂੜ । ਚਾਕਰ—ਸੇਵਕ ।੪।

**ਅਰਥ** :—ਹੇ ਕਰਤਾਰ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ । ਤੂੰ (ਸਭ ਤੋਂ) ਵੱਡਾ ਹੈਂ, ਤੂੰ ਬਖ਼ਸ਼ਸ਼ ਕਰਨ ਵਾਲਾ ਹੈਂ, ਤੂੰ ਪਵਿਤ੍ਰ ਹਸਤੀ ਵਾਲਾ ਹੈਂ, ਤੂੰ ਸਭ ਦਾ ਪਾਲਣ ਵਾਲਾ ਹੈਂ । ਮੈਂ ਤੇਰੇ ਅੱਗੇ ਇਕ ਬੇਨਤੀ ਕੀਤੀ ਹੈ, (ਮੇਰੀ ਬੇਨਤੀ) ਧਿਆਨ ਨਾਲ ਸੁਣ ।੧।

ਹੇ (ਮੇਰੇ) ਦਿਲ ! ਤੂੰ ਸੱਚ ਜਾਣ ਕਿ ਇਹ ਦੁਨੀਆ ਨਾਸਵੰਤ ਹੈ । ਹੇ ਦਿਲ ! ਤੂੰ ਕੁਝ ਭੀ ਨਹੀਂ ਸਮਝਦਾ ਕਿ (ਮੌਤ ਦੇ ਫ਼ਰਿਸ਼ਤੇ) ਅਜ਼ਰਾਈਲ ਨੇ ਮੇਰੇ ਸਿਰ ਦੇ ਵਾਲ ਫੜੇ ਹੋਏ ਹਨ ।੧।ਰਹਾਉ।

ਇਸਤ੍ਰੀ, ਪੁੱਤਰ, ਪਿਉ, (ਸਾਰੇ) ਭਰਾ, (ਇਹਨਾਂ ਵਿਚੋਂ) ਕੋਈ ਭੀ ਮਦਦ ਕਰਨ ਵਾਲਾ ਨਹੀਂ ਹੈ, (ਜਦੋਂ) ਆਖ਼ਿਰ ਨੂੰ ਮੈਂ ਡਿੱਗਾ (ਭਾਵ, ਜਦੋਂ ਮੌਤ ਆ ਗਈ), ਜਦੋਂ ਮੁਰਦੇ ਨੂੰ ਦੱਬਣ ਵੇਲੇ ਦੀ ਨਮਾਜ਼ ਪੜ੍ਹੀਦੀ ਹੈ, ਕੋਈ ਭੀ (ਮੈਨੂੰ ਇਥੇ) ਰੱਖ ਨਹੀਂ ਸਕਦਾ ।੨।

(ਸਾਰੀ ਜ਼ਿੰਦਗੀ) ਮੈਂ ਰਾਤ ਦਿਨ ਲਾਲਚ ਵਿਚ ਹੀ ਫਿਰਦਾ ਰਿਹਾ, ਮੈਂ ਬਦੀ ਦੇ ਹੀ ਖ਼ਿਆਲ ਕਰਦਾ ਰਿਹਾ । ਮੈਂ ਕਦੇ ਕੋਈ ਨੇਕੀ ਦਾ ਕੰਮ ਨਹੀਂ ਕੀਤਾ । (ਹੇ ਕਰਤਾਰ !) ਮੇਰਾ ਇਹੋ ਜਿਹਾ ਹਾਲ ਹੈ ।੩।

(ਹੇ ਕਰਤਾਰ !) ਮੇਰੇ ਵਰਗਾ (ਦੁਨੀਆ ਵਿਚ) ਕੋਈ ਨਿਭਾਗਾ, ਨਿੰਦਕ, ਲਾ-ਪਰਵਾਹ, ਢੀਠ ਤੇ ਨਿਡਰ ਨਹੀਂ ਹੈ (ਪਰ ਤੇਰਾ) ਦਾਸ ਨਾਨਕ ਤੈਨੂੰ ਆਖਦਾ ਹੈ ਕਿ (ਮੇਹਰ ਕਰ, ਮੈਨੂੰ) ਤੇਰੇ ਸੇਵਕਾਂ ਦੇ ਚਰਨਾਂ ਦੀ ਧੂੜ ਮਿਲੇ ।੪।੧।

**ਤਿਲੰਗ ਮਹਲਾ ੧ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥ ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥੧॥ ਤਉ ਦਰਸਨ ਕੀ ਕਰਉ ਸਮਾਇ ॥ ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ ॥ ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥ ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥ ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥ ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥ {ਪੰਨਾ ੭੨੧}**

**ਪਦ ਅਰਥ** :—ਭਉ—ਡਰ, ਅਦਬ । ਭਾਂਗ—ਭੰਗ । ਖਲੜੀ—ਗੁੱਥੀ । ਦੇਵਾਨਾ—ਨਸ਼ਈ, ਮਸਤਾਨਾ । ਅਤੀਤੁ—ਵਿਰਕਤ । ਕਰ—ਦੋਵੇਂ ਹੱਥ । ਕਾਸਾ—ਪਿਆਲਾ । ਦਰਿ—(ਤੇਰੇ) ਦਰ ਤੇ । ਮਾਗਉ—ਮੈਂ ਮੰਗਦਾ ਹਾਂ । ਨੀਤਾ ਨੀਤ—ਸਦਾ ਹੀ ।੧।

ਤਉ—ਤੇਰਾ । ਕਰਉ—ਮੈਂ ਕਰਦਾ ਹਾਂ । ਸਮਾਇ—ਸਦਾਅ, ਆਵਾਜ਼ਾ । ਮਾਗਤੁ—ਮੰਗਤਾ । ਪਾਇ—ਦੇਹ ।੧।ਰਹਾਉ।

ਕੁਸਮ—ਫੁੱਲ । ਮਿਰਗਮੈ—ਮਿਰਗ-ਮਦ, ਕਸਤੂਰੀ । ਹਰਣਾ—{ਹਿਜ਼ਰਫਯ} ਸੋਨਾ । ਸਰੀਰੀ—ਸਰੀਰਾਂ ਤੇ । ਜੋਤਿ—ਸੁਭਾਉ । ਇਨੇਹੀ—ਇਹੋ ਜੇਹੀ । ਪਰਮਲੁ—ਸੁਗੰਧੀ ।੨।

ਘਿਅ ਭਾਂਡਾ—ਘਿਉ ਦਾ ਭਾਂਡਾ । ਪਟ—ਰੇਸ਼ਮ । ਕਹੈ ਨ ਕੋਇ—ਕੋਈ ਪੁੱਛ ਨਹੀਂ ਕਰਦਾ । ਵਰਨ ਮਹਿ—(ਭਾਵੇਂ ਕਿਸੇ ਹੀ) ਜਾਤਿ ਵਿਚ । ਤੇਰੈ ਨਾਮਿ—ਤੇਰੇ ਨਾਮ ਵਿਚ । ਨਿਵੇ—ਨਿਵੇਂ ਹੋਏ, ਨਿਮ੍ਰਤਾ ਵਾਲੇ । ਤਿਨ ਦਰਿ—ਉਹਨਾਂ ਦੇ ਦਰ ਤੇ । ਭੀਖਿਆ—ਖ਼ੈਰ ।੩।

ਨੋਟ :—ਅੰਕ ੩ ਤੋਂ ਅਗਲਾ ਅੰਕ ੧ ਦੱਸਦਾ ਹੈ ਕਿ ਇਹ ਸ਼ਬਦ "ਘਰੁ ੨" ਦਾ ਪਹਿਲਾ ਸ਼ਬਦ ਹੈ ।

**ਅਰਥ** :—(ਹੇ ਪ੍ਰਭੂ !) ਮੈਂ ਤੇਰੇ ਦਰ ਤੇ ਮੰਗਤਾ ਹਾਂ, ਮੈਂ ਤੇਰੇ ਦੀਦਾਰ ਦੀ ਸਦਾਅ ਕਰਦਾ ਹਾਂ, ਮੈਨੂੰ (ਆਪਣੇ ਦੀਦਾਰ ਦਾ) ਖ਼ੈਰ ਪਾ ।੧।ਰਹਾਉ।

ਤੇਰਾ ਡਰ ਅਦਬ ਮੇਰੇ ਵਾਸਤੇ ਭੰਗ ਹੈ, ਮੇਰਾ ਮਨ (ਇਸ ਭੰਗ ਨੂੰ ਸਾਂਭ ਕੇ ਰੱਖਣ ਲਈ) ਗੁੱਥੀ ਹੈ । (ਤੇਰੇ ਡਰ-ਅਦਬ ਦੀ ਭੰਗ ਨਾਲ) ਮੈਂ ਨਸ਼ਈ ਤੇ ਵਿਰਕਤ ਹੋ ਗਿਆ ਹਾਂ । ਮੇਰੇ ਦੋਵੇਂ ਹੱਥ (ਤੇਰੇ ਦਰ ਤੋਂ ਖ਼ੈਰ ਲੈਣ ਵਾਸਤੇ) ਪਿਆਲਾ ਹਨ, (ਮੇਰੇ ਆਤਮਾ ਨੂੰ ਤੇਰੇ) ਦੀਦਾਰ ਦੀ ਭੁੱਖ (ਲੱਗੀ ਹੋਈ) ਹੈ, (ਇਸ ਵਾਸਤੇ) ਮੈਂ (ਤੇਰੇ) ਦਰ ਤੇ ਸਦਾ (ਦੀਦਾਰ ਦੀ ਮੰਗ ਹੀ) ਮੰਗਦਾ ਹਾਂ ।੧।

ਕੇਸਰ, ਫੁੱਲ, ਕਸਤੂਰੀ ਤੇ ਸੋਨਾ (ਇਹਨਾਂ ਦੀ ਭਿੱਟ ਕੋਈ ਨਹੀਂ ਮੰਨਦਾ, ਇਹ) ਸਭਨਾਂ ਦੇ ਸਰੀਰਾਂ ਤੇ ਵਰਤੇ ਜਾਂਦੇ ਹਨ । ਚੰਦਨ ਸਭ ਨੂੰ ਸੁਗੰਧੀ ਦੇਂਦਾ ਹੈ, ਅਜੇਹਾ ਹੀ ਸੁਭਾਉ (ਤੇਰੇ) ਭਗਤਾਂ ਦਾ ਹੈ ।੨।

ਰੇਸ਼ਮ ਤੇ ਘਿਉ ਦੇ ਭਾਂਡੇ ਬਾਰੇ ਕਦੇ ਕੋਈ ਮਨੁੱਖ ਪੁੱਛ ਨਹੀਂ ਕਰਦਾ (ਕਿ ਇਹਨਾਂ ਨੂੰ ਕਿਸ ਕਿਸ ਦਾ ਹੱਥ ਲੱਗ ਚੁਕਾ ਹੈ) । (ਹੇ ਪ੍ਰਭੂ ! ਤੇਰਾ) ਭਗਤ ਭੀ ਅਜੇਹਾ ਹੀ ਹੁੰਦਾ ਹੈ, ਭਾਵੇਂ ਉਹ ਕਿਸੇ ਹੀ ਜਾਤਿ ਵਿਚ (ਜੰਮਿਆ) ਹੋਵੇ ।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਜੋ ਬੰਦੇ ਤੇਰੇ ਨਾਮ ਵਿਚ ਲੀਨ ਰਹਿੰਦੇ ਹਨ ਲਿਵ ਲਾਈ ਰੱਖਦੇ ਹਨ, ਉਹਨਾਂ ਦੇ ਦਰ ਤੇ (ਰੱਖ ਕੇ ਮੈਨੂੰ ਆਪਣੇ ਦਰਸਨ ਦਾ) ਖ਼ੈਰ ਪਾ ।੩।੧।੨।

**ਤਿਲੰਗ ਮਹਲਾ ੧ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥ ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥ ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥੧॥ ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥ ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥ ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥੧॥ ਰਹਾਉ ॥ ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥ ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥੨॥ ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥ ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥ ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥ ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥੧॥੩॥** {ਪੰਨਾ ੭੨੧-੭੨੨}

**ਪਦ ਅਰਥ** :—ਮਾਇਆ ਪਾਹਿਆ—ਮਾਇਆ ਨਾਲ ਪਾਹਿਆ ਗਿਆ ਹੈ । ਪਾਹਿਆ—ਪਾਹ ਲੱਗੀ ਹੋਈ ਹੈ । ਪਾਹ—ਲਾਗ । {ਨੋਟ :—ਕਪੜੇ ਨੂੰ ਕੋਈ ਪੱਕਾ ਰੰਗ ਚਾੜ੍ਹਨ ਤੋਂ ਪਹਿਲਾਂ ਲੂਣ ਫਟਕੜੀ ਜਾਂ ਸੋਡੇ ਦੀ ਲਾਗ ਦੇਈਦੀ ਹੈ । ਸੋਡਾ, ਲੂਣ ਜਾਂ ਫਟਕੜੀ ਪਾਣੀ ਵਿਚ ਰਿੰਨ੍ਹ ਕੇ ਕੱਪੜਾ ਉਸ ਵਿਚ ਡੋਬਿਆ ਜਾਂਦਾ ਹੈ; ਫਿਰ ਰੰਗ ਪਾਣੀ ਵਿਚ ਰਿੰਨ੍ਹ ਕੇ ਉਹ ਲਾਗ ਵਾਲਾ ਕੱਪੜਾ ਉਸ ਵਿਚ ਪਾ ਦੇਈਦਾ ਹੈ} । ਲਬਿ—ਲੱਬ ਨਾਲ, ਜੀਭ ਦੇ

ਚਸਕੇ ਨਾਲ । ਲਬੁ—ਜੀਭ ਦਾ ਚਸਕਾ । ਰੰਗਾਏ ਲੀਤੜਾ—ਰੰਗਾਇ ਲਿਆ ਹੈ । ਚੋਲਾ—ਜਿੰਦ ਦਾ ਚੋਲਾ, ਸਰੀਰ । ਚੋਲੜਾ—ਕੋਝਾ ਚੋਲਾ । ਮੇਰੈ ਕੰਤ—ਮੇਰੇ ਖਸਮ ਨੂੰ । ਭਾਵੈ—ਚੰਗਾ ਲੱਗਦਾ । ਧਨ—ਇਸਤ੍ਰੀ, ਜੀਵ-ਇਸਤ੍ਰੀ । ਸੇਜੈ—(ਪ੍ਰਭੂ ਦੀ) ਸੇਜ ਉਤੇ, ਪ੍ਰਭੂ ਦੇ ਚਰਨਾਂ ਵਿਚ । ਜਾਏ—ਪਹੁੰਚੇ ।੧।

ਮਿਹਰਵਾਨਾ—ਹੇ ਮਿਹਰਵਾਨ ਪ੍ਰਭੂ ! ਹੰਉ—ਮੈਂ । ਤਿਨਾ ਕੈ—ਉਹਨਾਂ ਤੋਂ । ਲੈਨਿ—ਲੈਂਦੇ ਹਨ । ਸਦ—ਸਦਾ ।੧।ਰਹਾਉ।

ਕਾਇਆ—ਸਰੀਰ । ਰੰਙਣਿ—ਉਹ ਖੁਲ੍ਹਾ ਭਾਂਡਾ ਜਿਸ ਵਿਚ ਨੀਲਾਰੀ ਕੱਪੜੇ ਰੰਗਦਾ ਹੈ, ਮੱਟ, ਮੱਟੀ । ਥੀਐ—ਬਣ ਜਾਏ । ਮਜੀਠ—{ਨੋਟ :—ਲੋਕ ਮਜੀਠ ਰਿੰਨ੍ਹ ਕੇ ਕੱਪੜੇ ਰੰਗਦੇ ਸਨ । ਇਹ ਰੰਗ ਪੱਕਾ ਹੁੰਦਾ ਸੀ} । ਸਾਹਿਬੁ—ਮਾਲਿਕ-ਪ੍ਰਭੂ ।੨।

ਰਤੜੇ—ਰੰਗੇ ਹੋਏ । ਕਹੁ—ਆਖ । ਅਰਦਾਸਿ—ਬੇਨਤੀ ।੩।

ਸਾਜੇ—ਸਵਾਰਦਾ ਹੈ । ਨਦਰਿ—ਮਿਹਰ ਦੀ ਨਜ਼ਰ । ਕਰੇਇ—ਕਰਦਾ ਹੈ, ਕਰੈ । ਕਾਮਣਿ—ਇਸਤ੍ਰੀ, ਜੀਵ-ਇਸਤ੍ਰੀ । ਰਾਵੇਇ—ਮਾਣਦਾ ਹੈ, ਆਪਣੇ ਨਾਲ ਮਿਲਾਂਦਾ ਹੈ ।੪।

ਨੋਟ :—ਅੰਕ ੪ ਤੋਂ ਅਗਲਾ ਅੰਕ ੧ ਦੱਸਦਾ ਹੈ ਕਿ 'ਘਰੁ ੩' ਦਾ ਇਹ ਪਹਿਲਾ ਸ਼ਬਦ ਹੈ ।

**ਅਰਥ** :—ਹੇ ਮਿਹਰਬਾਨ ਪ੍ਰਭੂ ! ਮੈਂ ਕੁਰਬਾਨ ਜਾਂਦਾ ਹਾਂ ਮੈਂ ਸਦਕੇ ਜਾਂਦਾ ਹਾਂ, ਮੈਂ ਵਰਨੇ ਜਾਂਦਾ ਹਾਂ ਉਹਨਾਂ ਤੋਂ ਜੋ ਤੇਰਾ ਨਾਮ ਸਿਮਰਦੇ ਹਨ । ਜੋ ਬੰਦੇ ਤੇਰਾ ਨਾਮ ਲੈਂਦੇ ਹਨ, ਮੈਂ ਉਹਨਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ ।੧।ਰਹਾਉ।

ਜਿਸ ਜੀਵ-ਇਸਤ੍ਰੀ ਦੇ ਇਸ ਸਰੀਰ ਨੂੰ ਮਾਇਆ (ਦੇ ਮੋਹ) ਦੀ ਪਾਹ ਲੱਗੀ ਹੋਵੇ, ਤੇ ਫਿਰ ਉਸ ਨੇ ਇਸ ਨੂੰ ਲੱਬ ਨਾਲ ਰੰਗਾ ਲਿਆ ਹੋਵੇ, ਉਹ ਜੀਵ-ਇਸਤ੍ਰੀ ਖਸਮ-ਪ੍ਰਭੂ ਦੇ ਚਰਨਾਂ ਵਿਚ ਨਹੀਂ ਪਹੁੰਚ ਸਕਦੀ, ਕਿਉਂਕਿ (ਜਿੰਦ ਦਾ) ਇਹ ਚੋਲਾ (ਇਹ ਸਰੀਰ, ਇਹ ਜੀਵਨ) ਖਸਮ-ਪ੍ਰਭੂ ਨੂੰ ਪਸੰਦ ਨਹੀਂ ਆਉਂਦਾ ।੧।

(ਪਰ, ਹਾਂ !) ਜੇ ਇਹ ਸਰੀਰ (ਨੀਲਾਰੀ ਦੀ) ਮੱਟੀ ਬਣ ਜਾਏ, ਤੇ ਹੇ ਸੱਜਣ ! ਜੇ ਇਸ ਵਿਚ ਮਜੀਠ ਵਰਗੇ ਪੱਕੇ ਰੰਗ ਵਾਲਾ ਪ੍ਰਭੂ ਦਾ ਨਾਮ-ਰੰਗ ਪਾਇਆ ਜਾਏ, ਫਿਰ ਮਾਲਿਕ-ਪ੍ਰਭੂ ਆਪ ਨੀਲਾਰੀ (ਬਣ ਕੇ ਜੀਵ-ਇਸਤ੍ਰੀ ਦੇ ਮਨ ਨੂੰ) ਰੰਗ (ਦਾ ਡੋਬਾ) ਦੇਵੇ, ਤਾਂ ਅਜੇਹਾ ਰੰਗ ਚੜ੍ਹਦਾ ਹੈ ਜੋ ਕਦੇ ਪਹਿਲਾਂ ਵੇਖਿਆ ਨਾਹ ਹੋਵੇ ।੨।

ਹੇ ਪਿਆਰੇ (ਸੱਜਣ !) ਜਿਨ੍ਹਾਂ ਜੀਵ-ਇਸਤ੍ਰੀਆਂ ਦੇ (ਸਰੀਰ-) ਚੋਲੇ (ਜੀਵਨ ਨਾਮ-ਰੰਗ ਨਾਲ) ਰੰਗੇ ਗਏ ਹਨ, ਖਸਮ-ਪ੍ਰਭੂ (ਸਦਾ) ਉਹਨਾਂ ਦੇ ਕੋਲ (ਵੱਸਦਾ) ਹੈ । ਹੇ ਸੱਜਣ ! ਨਾਨਕ ਵਲੋਂ ਉਹਨਾਂ ਪਾਸ ਬੇਨਤੀ ਕਰ, ਭਲਾ ਕਿਤੇ ਨਾਨਕ ਨੂੰ ਉਹਨਾਂ ਦੇ ਚਰਨਾਂ ਦੀ ਧੂੜ ਮਿਲ ਜਾਏ ।੩।

ਹੇ ਨਾਨਕ ! ਜਿਸ ਜੀਵ-ਇਸਤ੍ਰੀ ਉਤੇ ਪ੍ਰਭੂ ਆਪ ਮਿਹਰ ਦੀ ਨਜ਼ਰ ਕਰਦਾ ਹੈ ਉਸ ਨੂੰ ਉਹ ਆਪ ਹੀ ਸੰਵਾਰਦਾ ਹੈ ਆਪ ਹੀ (ਨਾਮ ਦਾ) ਰੰਗ ਚਾੜ੍ਹਦਾ ਹੈ, ਉਹ ਜੀਵ-ਇਸਤ੍ਰੀ ਖਸਮ-ਪ੍ਰਭੂ ਨੂੰ ਪਿਆਰੀ ਲੱਗਦੀ ਹੈ, ਉਸ ਨੂੰ ਪ੍ਰਭੂ ਆਪ ਹੀ ਆਪਣੇ ਚਰਨਾਂ ਵਿਚ ਜੋੜਦਾ ਹੈ ।੪।੧।੩।

**ਤਿਲੰਗ ਮਃ ੧ ॥ ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥ ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥ ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥**

ਕਰਣਪਲਾਹ ਕਰੇ ਬਹੁਤੇਰੇ ਸਾਧਨ ਮਹਲੁ ਨ ਪਾਵੈ ॥ ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥ ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥ ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥ ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥ ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥੨॥੪॥ {ਪੰਨਾ ੭੨੨}

**ਪਦ ਅਰਥ** :—ਇਆਨੀ—ਅੰਞਾਣ ਕੁੜੀ । ਇਆਨੜੀ—ਬਹੁਤ ਅੰਞਾਣ ਕੁੜੀ । ਇਆਨੜੀਏ—ਹੇ ਬਹੁਤ ਅੰਞਾਣ ਜਿੰਦੇ ! ਮਾਨੜਾ—ਕੋਝਾ ਮਾਣ । ਕਾਇ—ਕਿਉਂ ? ਕਰੇਹਿ—ਤੂੰ ਕਰਦੀ ਹੈਂ । ਘਰਿ—ਘਰ ਵਿਚ, ਹਿਰਦੇ ਵਿਚ । ਰੰਗੋ—ਰੰਗੁ, ਆਨੰਦ । ਕੀ—ਕਿਉਂ ? ਧਨ ਕੰਮਲੀਏ—ਹੇ ਭੋਲੀ ਜੀਵ-ਇਸਤ੍ਰੀਏ ! ਬਾਹਰੁ—ਬਾਹਰਲਾ ਜਗਤ {ਨੋਟ :—'ਬਾਹਰਿ' ਅਤੇ 'ਬਾਹਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਭਾਵ ਕਾ—ਪ੍ਰੇਮ ਦਾ । ਸਲਾਈ—ਸੁਰਮਚੂ ਜਿਸ ਨਾਲ ਅੱਖਾਂ ਵਿਚ ਸੁਰਮਾ ਪਾਈਦਾ ਹੈ । ਲਾਗੀ—ਲੱਗੀ ਹੋਈ, ਜੁੜੀ ਹੋਈ ।੧।

ਕਿਆ ਕਰੇ—ਕੀਹ ਕਰ ਸਕਦੀ ਹੈ ? ਕੰਤ ਨ ਭਾਵੈ—ਕੰਤ ਨੂੰ ਚੰਗੀ ਨਾਹ ਲੱਗੇ । ਕਰਣ ਪਲਾਹ—{ਕ}ਣਾਪ੍ਰਲਾਪ} ਤਰਲੇ, ਕੀਰਨੇ । ਸਾਧਨ—ਜੀਵ-ਇਸਤ੍ਰੀ । ਕਰਮਾ—ਕਰਮ, ਬਖ਼ਸ਼ਸ਼ । ਧਾਵੈ—ਦੌੜ-ਭੱਜ ਕਰੇ । ਮਾਤੀ—ਮੱਤੀ ਹੋਈ, ਮਸਤ । ਇਨੀ ਬਾਤੀ—ਇਹਨਾਂ ਗੱਲਾਂ ਨਾਲ । ਕਾਮਣਿ—ਇਸਤ੍ਰੀ ।੨।

ਵਾਹੈ—ਉਹਨਾਂ ਨੂੰ । ਹਿਕਮਤਿ—ਚਲਾਕੀ । ਹੁਕਮੁ—ਧੱਕਾ, ਵਧੀਕੀ, ਜ਼ੋਰਾਵਰੀ । ਜਾ ਕੈ ਪ੍ਰੇਮਿ—ਜਿਸ ਦੇ ਪ੍ਰੇਮ ਦੀ ਰਾਹੀਂ । ਤਉ—ਉਸ ਦੀ । ਮਨੋ—ਮਨੁ । ਪਰਮਲੁ—ਸੁਗੰਧੀ । ਏਵ—ਇਸ ਤਰ੍ਹਾਂ । ਕਹਹਿ—ਕਹਿੰਦੀਆਂ ਹਨ ।੩।

ਆਪੁ—ਆਪਾ-ਭਾਵ । ਅਉਰੁ—ਕੋਈ ਹੋਰ ਉੱਦਮ । ਕੈਸੀ ਚਤੁਰਾਈ—ਵਿਅਰਥ ਚਲਾਕੀ । ਲੇਖੈ—ਲੇਖੇ ਵਿਚ, ਸਫਲ । ਨਉਨਿਧਿ—ਨੌ ਖ਼ਜ਼ਾਨੇ । ਸਭਰਾਈ—ਭਰਾਵਾਂ ਵਾਲੀ, ਸਾਰੇ ਪਰਵਾਰ ਵਿਚ ਆਦਰ ਵਾਲੀ । ਰੰਗਿ—ਰੰਗ ਵਿਚ । ਰਾਤੀ—ਰੱਤੀ ਹੋਈ, ਰੰਗੀ ਹੋਈ । ਅਹਿ—ਦਿਨ । ਨਿਸਿ—ਰਾਤ । ਭਾਇ—ਭਾਉ ਵਿਚ, ਪ੍ਰੇਮ ਵਿਚ । ਸੁੰਦਰਿ—ਸੁੰਦਰੀ, ਸੋਹਣੀ । ਸਾਈ—ਉਹੀ ਇਸਤ੍ਰੀ । ਸਰੂਪ—ਰੂਪ ਵਾਲੀ । ਬਿਚਖਣਿ—ਅਕਲ ਵਾਲੀ {ਵਿਚ੍ਰਣ—ਤੀਖਣ-ਬੁਧਿ} । ਸਾ—ਉਹ ਇਸਤ੍ਰੀ ।੪।

**ਅਰਥ** :—ਹੇ ਬਹੁਤ ਅੰਞਾਣ ਜਿੰਦੇ ! ਇਤਨਾ ਕੋਝਾ ਮਾਣ ਤੂੰ ਕਿਉਂ ਕਰਦੀ ਹੈਂ ? ਪਰਮਾਤਮਾ ਤੇਰੇ ਆਪਣੇ ਹੀ ਹਿਰਦੇ-ਘਰ ਵਿਚ ਹੈ, ਤੂੰ ਉਸ (ਦੇ ਮਿਲਾਪ) ਦਾ ਆਨੰਦ ਕਿਉਂ ਨਹੀਂ ਮਾਣਦੀ ? ਹੇ ਭੋਲੀ ਜੀਵ-ਇਸਤ੍ਰੀਏ ! ਪਤੀ-ਪ੍ਰਭੂ (ਤੇਰੇ ਅੰਦਰ ਹੀ ਤੇਰੇ) ਨੇੜੇ ਵੱਸ ਰਿਹਾ ਹੈ, ਤੂੰ (ਜੰਗਲ ਆਦਿਕ) ਬਾਹਰਲਾ ਸੰਸਾਰ ਕਿਉਂ ਭਾਲਦੀ ਫਿਰਦੀ ਹੈਂ ? (ਜੇ ਤੂੰ ਉਸ ਦਾ ਦੀਦਾਰ ਕਰਨਾ ਹੈ, ਤਾਂ ਆਪਣੀਆਂ ਗਿਆਨ ਦੀਆਂ) ਅੱਖਾਂ ਵਿਚ (ਪ੍ਰਭੂ ਦੇ) ਡਰ-ਅਦਬ (ਦੇ ਸੁਰਮੇ) ਦੀਆਂ ਸਲਾਈਆਂ ਪਾ, ਪ੍ਰਭੂ ਦੇ ਪਿਆਰ ਦਾ ਹਾਰ-ਸਿੰਗਾਰ ਕਰ ।

ਜੀਵ-ਇਸਤ੍ਰੀ ਤਦੋਂ ਹੀ ਸੋਹਾਗ ਭਾਗ ਵਾਲੀ ਤੇ ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਸਮਝੀ ਜਾਂਦੀ ਹੈ, ਜਦੋਂ ਪ੍ਰਭੂ-ਪਤੀ ਉਸ ਨਾਲ ਪਿਆਰ ਕਰੇ ।੧।

(ਪਰ) ਅੰਞਾਣ ਜੀਵ-ਇਸਤ੍ਰੀ ਭੀ ਕੀਹ ਕਰ ਸਕਦੀ ਹੈ ਜੇ ਉਹ ਜੀਵ-ਇਸਤ੍ਰੀ ਖਸਮ-ਪ੍ਰਭੂ ਨੂੰ ਚੰਗੀ ਹੀ ਨਾਹ ਲੱਗੇ ? ਅਜੇਹੀ ਜੀਵ-ਇਸਤ੍ਰੀ ਭਾਵੇਂ ਕਿਤਨੇ ਹੀ ਤਰਲੇ ਪਈ ਕਰੇ, ਉਹ ਪਤੀ-ਪ੍ਰਭੂ ਦਾ ਮਹਲ-ਘਰ ਲੱਭ ਹੀ ਨਹੀਂ ਸਕਦੀ । (ਅਸਲ ਗੱਲ ਇਹ ਹੈ ਕਿ) ਜੀਵ-ਇਸਤ੍ਰੀ ਭਾਵੇਂ ਕਿਤਨੀ ਹੀ ਦੌੜ-ਭੱਜ ਕਰੇ, ਪ੍ਰਭੂ ਦੀ ਮੇਹਰ ਦੀ ਨਜ਼ਰ ਤੋਂ ਬਿਨਾ ਕੁਝ ਭੀ ਹਾਸਲ ਨਹੀਂ ਹੁੰਦਾ ।

ਜੇ ਜੀਵ-ਇਸਤ੍ਰੀ ਜੀਭ ਦੇ ਚਸਕੇ ਲਾਲਚ ਤੇ ਅਹੰਕਾਰ (ਆਦਿਕ) ਵਿਚ ਹੀ ਮਸਤ ਰਹੇ, ਅਤੇ ਸਦਾ ਮਾਇਆ (ਦੇ ਮੋਹ) ਵਿਚ ਡੁੱਬੀ ਰਹੇ, ਤਾਂ ਇਹਨੀਂ ਗੱਲੀਂ ਖਸਮ ਪ੍ਰਭੂ ਨਹੀਂ ਮਿਲਦਾ । ਉਹ ਜੀਵ-ਇਸਤ੍ਰੀ ਅੰਞਾਣ ਹੀ ਰਹੀ (ਜੋ ਵਿਕਾਰਾਂ ਵਿਚ ਭੀ ਮਸਤ ਰਹੇ ਤੇ ਫਿਰ ਭੀ ਸਮਝੇ ਕਿ ਉਹ ਪਤੀ-ਪ੍ਰਭੂ ਨੂੰ ਪ੍ਰਸੰਨ ਕਰ ਸਕਦੀ ਹੈ) ।੨।

(ਜਿਨ੍ਹਾਂ ਨੂੰ ਪਤੀ-ਪ੍ਰਭੂ ਮਿਲ ਪਿਆ ਹੈ, ਬੇਸ਼ਕ) ਉਹਨਾਂ ਸੁਹਾਗ ਭਾਗ ਵਾਲੀਆਂ ਨੂੰ ਜਾ ਕੇ ਪੁੱਛ ਵੇਖੋ ਕਿ ਕਿਹਨੀਂ ਗੱਲੀਂ ਖਸਮ-ਪ੍ਰਭੂ ਮਿਲਦਾ ਹੈ, (ਉਹ ਇਹੀ ਉੱਤਰ ਦੇਂਦੀਆਂ ਹਨ ਕਿ) ਚਲਾਕੀ ਤੇ ਧੱਕਾ ਛੱਡ ਦਿਉ, ਜੋ ਕੁਝ ਪ੍ਰਭੂ ਕਰਦਾ ਹੈ ਉਸ ਨੂੰ ਚੰਗਾ ਸਮਝ ਕੇ (ਸਿਰ ਮੱਥੇ ਤੇ) ਮੰਨੋ, ਜਿਸ ਪ੍ਰਭੂ ਦੇ ਪ੍ਰੇਮ ਦਾ ਸਦਕਾ ਨਾਮ-ਵਸਤ ਮਿਲਦੀ ਹੈ ਉਸ ਦੇ ਚਰਨਾਂ ਵਿਚ ਮਨ ਜੋੜੋ, ਖਸਮ-ਪ੍ਰਭੂ ਜੋ ਹੁਕਮ ਕਰਦਾ ਹੈ ਉਹ ਕਰੋ, ਆਪਣਾ ਸਰੀਰ ਤੇ ਮਨ ਉਸ ਦੇ ਹਵਾਲੇ ਕਰੋ, ਬੱਸ ! ਇਹ ਸੁਗੰਧੀ (ਜਿੰਦ ਵਾਸਤੇ) ਵਰਤੋ । ਸੋਹਾਗ ਭਾਗ ਵਾਲੀਆਂ ਇਹੀ ਆਖਦੀਆਂ ਹਨ ਕਿ ਹੇ ਭੈਣ ! ਇਹਨੀਂ ਗੱਲੀਂ ਹੀ ਖਸਮ-ਪ੍ਰਭੂ ਮਿਲਦਾ ਹੈ ।੩।

ਖਸਮ-ਪ੍ਰਭੂ ਤਦੋਂ ਹੀ ਮਿਲਦਾ ਹੈ ਜਦੋਂ ਆਪਾ-ਭਾਵ ਦੂਰ ਕਰੀਏ । ਇਸ ਤੋਂ ਬਿਨਾ ਕੋਈ ਹੋਰ ਉੱਦਮ ਵਿਅਰਥ ਚਲਾਕੀ ਹੈ । (ਜ਼ਿੰਦਗੀ ਦਾ) ਉਹ ਦਿਨ ਸਫਲ ਜਾਣੋ ਜਦੋਂ ਪਤੀ-ਪ੍ਰਭੂ ਮੇਹਰ ਦੀ ਨਿਹਾਗ ਨਾਲ ਤੱਕੇ, (ਜਿਸ) ਜੀਵ-ਇਸਤ੍ਰੀ (ਵਲ ਮੇਹਰ ਦੀ) ਨਿਗਾਹ ਕਰਦਾ ਹੈ ਉਹ ਮਾਨੋ ਨੌ ਖ਼ਜ਼ਾਨੇ ਲੱਭ ਲੈਂਦੀ ਹੈ ।

ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ ਆਪਣੇ ਖਸਮ-ਪ੍ਰਭੂ ਨੂੰ ਪਿਆਰੀ ਹੈ ਉਹ ਸੁਹਾਗ ਭਾਗ ਵਾਲੀ ਹੈ ਉਹ (ਜਗਤ-) ਪਰਵਾਰ ਵਿਚ ਆਦਰ-ਮਾਣ ਪ੍ਰਾਪਤ ਕਰਦੀ ਹੈ । ਜੇਹੜੀ ਪ੍ਰਭੂ ਦੇ ਪਿਆਰ-ਰੰਗ ਵਿਚ ਰੰਗੀ ਰਹਿੰਦੀ ਹੈ, ਜੇਹੜੀ ਅਡੋਲਤਾ ਵਿਚ ਮਸਤ ਰਹਿੰਦੀ ਹੈ, ਜੇਹੜੀ ਦਿਨ ਰਾਤ ਪ੍ਰਭੂ ਦੇ ਪ੍ਰੇਮ ਵਿਚ ਮਗਨ ਰਹਿੰਦੀ ਹੈ, ਉਹੀ ਸੋਹਣੀ ਹੈ ਸੋਹਣੇ ਰੂਪ ਵਾਲੀ ਹੈ ਅਕਲ ਵਾਲੀ ਹੈ ਤੇ ਸਿਆਣੀ ਕਹੀ ਜਾਂਦੀ ਹੈ ।੪।੨।੪।

**ਤਿਲੰਗ ਮਹਲਾ ੧ ॥ ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥ ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥** {ਪੰਨਾ ੭੨੨-੭੨੩}

**ਪਦ ਅਰਥ** :—ਮੈ—ਮੈਨੂੰ । ਬਾਣੀ—ਪ੍ਰੇਰਨਾ । ਕਰੀ—ਮੈਂ ਕਰਦਾ ਹਾਂ । ਗਿਆਨੁ—ਵਾਕਫ਼ੀਅਤ, ਜਾਣ-ਪਛਾਣ । ਕਰੀ ਗਿਆਨੁ—ਮੈਂ ਵਾਕਫ਼ੀਅਤ ਕਰਾਂਦਾ ਹਾਂ, ਮੈਂ ਹਾਲ ਦੱਸਦਾ ਹਾਂ । ਵੇ—ਹੇ ! ਕਾਬਲਹੁ—ਕਾਬਲ ਤੋਂ । ਧਾਇਆ—ਹੱਲਾ ਕਰ ਕੇ ਆਇਆ । ਜੋਰੀ—ਧੱਕੇ ਨਾਲ, ਜੋਰ ਨਾਲ । ਦਾਨੁ—{ਨੋਟ :—ਵਿਆਹ ਦੇ ਸਮੇ ਲੜਕੀ ਵਾਲੇ ਦੇ ਘਰ ਮੁੰਡੇ ਵਾਲੇ ਜੰਞ ਬਣਾ ਕੇ ਆਉਂਦੇ ਹਨ । ਖ਼ੁਸ਼ੀ ਦੇ ਗੀਤ ਗਾਏ ਜਾਂਦੇ ਹਨ । ਹਿੰਦੂਆਂ ਦਾ ਵਿਆਹ ਬ੍ਰਾਹਮਣ ਤੇ ਮੁਸਲਮਾਨਾਂ ਦਾ ਕਾਜ਼ੀ ਪੜ੍ਹਾਂਦਾ ਹੈ । ਹਿੰਦੂ ਕੰਨਿਆ-ਦਾਨ ਕਰਦੇ ਹਨ, ਦਾਨ ਦੇ ਤੌਰ ਤੇ ਕੰਨਿਆ ਭੇਟ ਕਰਦੇ ਹਨ । ਉਸ ਸੁਹਾਵਣੇ ਸਮੇ ਜਾਂਞੀਆਂ ਉਤੇ ਕੇਸਰ ਛਿੜਕਿਆ ਜਾਂਦਾ ਹੈ । ਵਿਆਹ ਦਾ ਇਹ ਦ੍ਰਿਸ਼ਟਾਂਤ ਦੇ ਕੇ ਗੁਰੂ ਨਾਨਕ ਦੇਵ ਜੀ ਇਸ ਸ਼ਬਦ ਦੀ ਰਾਹੀਂ ਦੱਸਦੇ ਹਨ ਕਿ ਬਾਬਰ ਕਾਬਲ ਤੋਂ ਫ਼ੌਜ ਲੈ ਕੇ ਚੜ੍ਹਿਆ, ਮਾਨੋ, ਪਾਪ-ਜ਼ੁਲਮ ਦੀ ਜੰਞ ਲੈ ਕੇ ਹਿੰਦ ਦੀ ਹਕੂਮਤ-ਰੂਪ ਲਾੜੀ ਵਿਆਹੁਣ ਆਇਆ । ਬਾਬਰ ਦੇ ਫ਼ੌਜੀਆਂ ਨੇ ਸੈਦਪੁਰ (ਐਮਨਾਬਾਦ) ਦੀਆਂ ਇਸਤ੍ਰੀਆਂ ਦੀ ਬਹੁਤ ਬੇ-ਪਤੀ ਕੀਤੀ, ਇਹ, ਮਾਨੋ, ਕਾਜ਼ੀ ਤੇ ਬ੍ਰਾਹਮਣ ਦੇ ਥਾਂ ਸ਼ੈਤਾਨ ਵਿਆਹ ਪੜ੍ਹਾ ਰਿਹਾ ਸੀ । ਕਤਲਾਮ ਨਾਲ ਸ਼ਹਰ ਦੀਆਂ ਗਲੀਆਂ ਬਜ਼ਾਰਾਂ ਵਿਚ ਲਹੂ ਹੀ ਲਹੂ ਸੀ, ਇਹ, ਮਾਨੋ ਉਹ ਖ਼ੂਨੀ ਵਿਆਹ ਵਿਚ ਕੇਸਰ ਛਿੜਕਿਆ ਜਾ ਰਿਹਾ ਸੀ । ਵਿਆਹਾਂ ਦੇ ਖ਼ੁਸ਼ੀ ਦੇ ਸੋਹਿਲਿਆਂ ਦੇ ਥਾਂ ਖ਼ੂਨ ਦੇ ਸੋਹਿਲੇ ਗਾਏ ਜਾ ਰਹੇ ਸਨ, ਹਰ ਪਾਸੇ ਮੌਤ ਦੇ ਕਾਰਨ ਵੈਣ ਹੀ ਵੈਣ ਪੈ ਰਹੇ ਹਨ} ।

ਸਰਮੁ—ਸ਼ਰਮ, ਹਯਾ । ਪਰਧਾਨੁ—ਚੌਧਰੀ । ਥਕੀ—ਰਹਿ ਗਈ, ਮੁੱਕ ਗਈ । ਅਗਦੁ—ਅਕਦ, ਨਕਾਹ, ਵਿਆਹ । ਕਰਹਿ ਖੁਦਾਇ—ਖ਼ੁਦਾ ਖ਼ੁਦਾ ਕਰਦੀਆਂ ਹਨ, ਖ਼ੁਦਾ ਅੱਗੇ ਪੁਕਾਰ ਕਰਦੀਆਂ ਹਨ । ਸਨਾਤੀ—ਨੀਵੀਂ ਜਾਤਿ । ਏਹਿ ਭੀ—ਇਹ ਭੀ ਸਾਰੀਆਂ । ਲੇਖੈ ਲਾਇ—ਉਸ ਜ਼ੁਲਮ ਦੇ ਲੇਖੇ ਵਿਚ ਹੀ ਗਿਣ । ਖੂਨ ਕੇ ਸੋਹਿਲੇ—ਕੀਰਨੇ, ਵਿਰਲਾਪ, ਵੈਣ । ਰਤੁ—ਲਹੂ । ਕੁੰਗੂ—ਕੇਸਰ ।੧।

**ਅਰਥ** :—ਹੇ (ਭਾਈ) ਲਾਲੋ ! ਮੈਨੂੰ ਜਿਹੋ ਜਿਹੀ ਖਸਮ-ਪ੍ਰਭੂ ਵਲੋਂ ਪ੍ਰੇਰਨਾ ਆਈ ਹੈ ਉਸੇ ਅਨੁਸਾਰ ਮੈਂ ਤੈਨੂੰ (ਉਸ ਦੂਰ-ਘਟਨਾ ਦੀ) ਵਾਕਫ਼ੀਅਤ ਦੇਂਦਾ ਹਾਂ (ਜੋ ਇਸ ਸ਼ਹਿਰ ਸ਼ੈਦਪੁਰ ਵਿਚ ਵਾਪਰੀ ਹੈ) । (ਬਾਬਰ) ਕਾਬਲ ਤੋਂ (ਫ਼ੌਜ ਜੋ, ਮਾਨੋ) ਪਾਪ-ਜ਼ੁਲਮ ਦੀ ਜੰਞ (ਹੈ) ਇਕੱਠੀ ਕਰ ਕੇ ਆ ਚੜ੍ਹਿਆ ਹੈ, ਅਤੇ ਜ਼ੋਰ-ਧੱਕੇ ਨਾਲ ਹਿੰਦ-ਦੀ-ਹਕੂਮਤ ਰੂਪ ਕੰਨਿਆ-ਦਾਨ ਮੰਗ ਰਿਹਾ ਹੈ । (ਸੈਦਪੁਰ ਵਿਚੋਂ) ਹਯਾ ਤੇ ਧਰਮ ਦੋਵੇਂ ਲੋਪ ਹੋ ਚੁਕੇ ਹਨ, ਝੂਠ ਹੀ ਝੂਠ ਚੌਧਰੀ ਬਣਿਆ ਫਿਰਦਾ ਹੈ । (ਬਾਬਰ ਦੇ ਸਿਪਾਹੀਆਂ ਵਲੋਂ ਸੈਦਪੁਰ ਦੀਆਂ ਇਸਤ੍ਰੀਆਂ ਉਤੇ ਇਤਨੇ ਅੱਤਿਆਚਾਰ ਹੋ ਰਹੇ ਹਨ ਕਿ, ਮਾਨੋ) ਸ਼ੈਤਾਨ (ਇਸ ਸ਼ਹਿਰ ਵਿਚ) ਵਿਆਹ ਪੜ੍ਹਾ ਰਿਹਾ ਹੈ ਤੇ ਕਾਜ਼ੀਆਂ ਅਤੇ ਬ੍ਰਾਹਮਣਾਂ ਦੀ (ਸਾਊਆਂ ਵਾਲੀ) ਮਰਯਾਦਾ ਮੁੱਕ ਚੁਕੀ ਹੈ । ਮੁਸਲਮਾਨ ਔਰਤਾਂ (ਭੀ ਇਸ ਜ਼ੁਲਮ ਦਾ ਸ਼ਿਕਾਰ ਹੋ ਰਹੀਆਂ ਹਨ ਜੋ) ਇਸ ਬਿਪਤਾ ਵਿਚ (ਆਪਣੀ ਧਰਮ-ਪੁਸਤਕ) ਕੁਰਾਨ (ਦੀਆਂ ਆਇਤਾਂ) ਪੜ੍ਹ ਰਹੀਆਂ ਹਨ ਤੇ ਖ਼ੁਦਾ ਅੱਗੇ ਪੁਕਾਰ ਕਰ ਰਹੀਆਂ ਹਨ । ਉੱਚੀਆਂ ਜਾਤਾਂ ਦੀਆਂ, ਨੀਵੀਆਂ ਜਾਤਾਂ ਦੀਆਂ ਅਤੇ ਹੋਰ ਭੀ ਸਭ ਹਿੰਦੂ ਇਸਤ੍ਰੀਆਂ—ਇਹਨਾਂ ਸਾਰੀਆਂ ਉਤੇ ਇਹੀ ਅੱਤਿਆਚਾਰ ਹੋ ਰਹੇ ਹਨ ।

ਹੇ ਨਾਨਕ ! (ਇਸ ਖ਼ੂਨੀ ਵਿਆਹ ਵਿਚ ਸੈਦਪੁਰ ਨਗਰ ਦੇ ਅੰਦਰ ਹਰ ਪਾਸੇ) ਵਿਰਲਾਪ ਹੋ ਰਹੇ ਹਨ ਤੇ ਲਹੂ ਦਾ ਕੇਸਰ ਛਿੜਕਿਆ ਜਾ ਰਿਹਾ ਹੈ ।੧।

**ਪਦ ਅਰਥ** :—ਮਾਸਪੁਰੀ—ਉਹ ਨਗਰ ਜਿਥੇ ਹਰ ਪਾਸੇ ਮਾਸ ਹੀ ਮਾਸ ਖਿਲਰਿਆ ਪਿਆ ਹੈ, ਜਿਥੇ ਲੋਥਾਂ ਦੇ ਢੇਰ ਲੱਗੇ ਪਏ ਹਨ, ਲੋਥਾਂ-ਭਰਿਆ ਸ਼ਹਿਰ । ਆਖੁ—(ਹੇ ਭਾਈ ਲਾਲੋ ! ਤੂੰ ਭੀ) ਕਹੁ । ਮਸੋਲਾ—ਮਸਅਲਾ, ਅਸੂਲ ਦੀ ਗੱਲ, ਅਟੱਲ ਨਿਯਮ । ਜਿਨਿ—ਜਿਸ (ਮਾਲਕ-ਪ੍ਰਭੂ) ਨੇ । ਰੰਗਿ—ਰੰਗ ਵਿਚ,

ਮਾਇਆ ਦੇ ਮੋਹ ਵਿਚ । ਰਵਾਈ—ਰਚਾਈ, ਪਰਵਿਰਤ ਕੀਤੀ । ਵਖਿ—ਵੱਖਰਾ ਹੋ ਕੇ, ਨਿਰਲੇਪ ਰਹਿ ਕੇ । ਇਕੇਲਾ—ਨਿਵੇਕਲਾ ਹੋ ਕੇ । ਸਚਾ—ਸਦਾ-ਥਿਰ, ਅਟੱਲ ਨਿਯਮ ਵਾਲਾ । ਤਪਾਵਸੁ—ਇਨਸਾਫ਼ । ਕਰੇਗੁ—ਕਰੇਗਾ, ਕਰ ਰਿਹਾ ਹੈ । ਟੁਕੁ ਟੁਕੁ—ਟੁਕੜੇ ਟੁਕੜੇ । ਹੋਸੀ—ਹੋਵੇਗਾ, ਹੋ ਰਿਹਾ ਹੈ । ਸਮਾਲਸੀ—ਯਾਦ ਰੱਖੇਗਾ । ਬੋਲਾ—ਗੱਲ, ਦੁਰ-ਘਟਨਾ । ਆਵਨਿ—ਆਉਂਦੇ ਹਨ, ਆਏ ਹਨ । ਅਠਤਰੈ—ਅਠੱਤਰ ਵਿਚ, ਸੰਮਤ ੧੫੭੮ ਵਿਚ (ਸੰਨ ੧੫੨੧ ਵਿਚ । ਨੋਟ :—ਗੁਰੂ ਨਾਨਕ ਦੇਵ ਜੀ ਤੀਜੀ 'ਉਦਾਸੀ' ਸਮੇ ਸੰਨ ੧੫੧੮ ਵਿਚ ਮੱਕੇ ਨੂੰ ਗਏ ਸਨ । ਉਥੋਂ ਈਰਾਨ ਦੇਸ ਤੇ ਅਫ਼ਗ਼ਾਨਿਸਤਾਨ ਦੇਸ ਦੇ ਹਾਜੀਆਂ ਦੇ ਨਾਲ ਮਿਲ ਕੇ ਬਗ਼ਦਾਦ ਤੇ ਕਾਬਲ ਦੇ ਰਸਤੇ ਵਾਪਸ ਆ ਕੇ ਐਮਨਾਬਾਦ ਸੰਨ ੧੫੨੧ ਵਿਚ ਉਸ ਵੇਲੇ ਪਹੁੰਚੇ ਸਨ, ਜਦੋਂ ਬਾਬਰ ਸ਼ਹਿਰ ਸਿਆਲਕੋਟ ਨੂੰ ਮਾਰ ਕੇ ਇਥੇ ਪਹੁੰਚਿਆ ਸੀ) । ਜਾਨਿ—ਜਾਂਦੇ ਹਨ, ਜਾਣਗੇ । ਸਤਾਨਵੈ—ਸੰਮਤ ੧੫੯੭ ਵਿਚ (ਸੰਨ ੧੫੪੦ ਵਿਚ) । ਉਠਸੀ—ਉੱਠੇਗਾ, ਤਾਕਤ ਫੜੇਗਾ । ਮਰਦ ਕਾ ਚੇਲਾ—ਸੂਰਮਾ {ਨੋਟ :—ਸ਼ੇਰ ਸ਼ਾਹ ਸੂਰੀ ਨੇ ਬਾਬਰ ਦੇ ਪੁੱਤਰ ਹਮਾਯੂੰ ਨੂੰ ਹਿੰਦੁਸਤਾਨ ਵਿਚੋਂ ਮਾਰ ਭਜਾਇਆ ਤੇ ਆਪ ਸੰਨ ੧੫੪੦ ਵਿਚ ਇਥੋਂ ਦਾ ਰਾਜ ਸਾਂਭਿਆ ਸੀ} । ਸਚ ਕੀ ਬਾਣੀ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਆਖੈ—ਆਖਦਾ ਹੈ, ਉਚਾਰਦਾ ਹੈ । ਸੁਣਾਇਸੀ—ਸੁਣਾਂਦਾ ਰਹੇਗਾ, ਉਚਾਰਦਾ ਰਹੇਗਾ, ਆਖਦਾ ਰਹੇਗਾ । ਬੇਲਾ—ਸਮਾ, ਮਨੁੱਖਾ ਜਨਮ ਦਾ ਸਮਾ । ਸਚ ਕੀ ਬੇਲਾ—ਸਿਮਰਨ, ਸਿਫ਼ਤਿ-ਸਾਲਾਹ ਦਾ ਹੀ ਇਹ ਸਮਾ ਹੈ ।੨।

**ਅਰਥ** :—(ਸੈਦਪੁਰ ਦੀ ਕਤਲਾਮ ਦੀ ਇਹ ਦੁਰ-ਘਟਨਾ ਬੜੀ ਭਿਆਨਕ ਹੈ, ਪਰ ਇਹ ਭੀ ਠੀਕ ਹੈ ਕਿ ਜਗਤ ਵਿਚ ਸਭ ਕੁਝ ਮਾਲਕ-ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ, ਇਸ ਵਾਸਤੇ) ਲੋਥਾਂ-ਭਰੇ ਇਸ ਸ਼ਹਿਰ ਵਿਚ ਬੈਠ ਕੇ ਭੀ ਨਾਨਕ ਉਸ ਮਾਲਕ-ਪ੍ਰਭੂ ਦੇ ਗੁਣ ਹੀ ਗਾਂਦਾ ਹੈ, (ਹੇ ਭਾਈ ਲਾਲੋ ! ਤੂੰ ਭੀ ਇਸ) ਅਟੱਲ ਨਿਯਮ ਨੂੰ ਉਚਾਰ (ਚੇਤੇ ਰੱਖ ਕਿ) ਜਿਸ ਮਾਲਕ-ਪ੍ਰਭੂ ਨੇ (ਇਹ ਸ੍ਰਿਸ਼ਟੀ) ਪੈਦਾ ਕੀਤੀ ਹੈ, ਉਸੇ ਨੇ ਇਸ ਨੂੰ ਮਾਇਆ ਦੇ ਮੋਹ ਵਿਚ ਪਰਵਿਰਤ ਕੀਤਾ ਹੋਇਆ ਹੈ, ਉਹ ਆਪ ਹੀ ਨਿਰਲੇਪ ਰਹਿ ਕੇ (ਉਹਨਾਂ ਦੁਰ-ਘਟਨਾਵਾਂ ਨੂੰ) ਵੇਖ ਰਿਹਾ ਹੈ (ਜੋ ਮਾਇਆ ਦੇ ਮੋਹ ਦੇ ਕਾਰਨ ਵਾਪਰਦੀਆਂ ਹਨ) ।

ਉਹ ਮਾਲਕ-ਪ੍ਰਭੂ ਅਟੱਲ ਨਿਯਮਾਂ ਵਾਲਾ ਹੈ, ਉਸ ਦਾ ਨਿਆਉਂ (ਹੁਣ ਤਕ) ਅਟੱਲ ਹੈ, ਉਹ (ਅਗਾਂਹ ਨੂੰ ਭੀ) ਅਟੱਲ ਨਿਯਮ ਵਰਤਾਇਗਾ ਉਹੀ ਨਿਆਉਂ ਕਰੇਗਾ ਜੋ ਅਟੱਲ ਹੈ । (ਉਸ ਅਟੱਲ ਨਿਯਮ ਅਨੁਸਾਰ ਹੀ ਇਸ ਵੇਲੇ ਸੈਦਪੁਰ ਵਿਚ ਹਰ ਪਾਸੇ) ਮਨੁੱਖਾ ਸਰੀਰ-ਰੂਪ ਕੱਪੜਾ ਟੋਟੇ ਟੋਟੇ ਹੋ ਰਿਹਾ ਹੈ । ਇਹ ਇਕ ਐਸੀ ਭਿਆਨਕ ਘਟਨਾ ਹੋਈ ਹੈ ਜਿਸ ਨੂੰ ਹਿੰਦੁਸਤਾਨ ਭੁਲਾ ਨਹੀਂ ਸਕੇਗਾ ।

(ਪਰ ਹੇ ਭਾਈ ਲਾਲੋ ! ਜਦ ਤਕ ਮਨੁੱਖ ਮਾਇਆ ਦੇ ਮੋਹ ਵਿਚ ਪਰਵਿਰਤ ਹਨ, ਅਜੇਹੇ ਘੱਲੂ-ਘਾਰੇ ਵਾਪਰਦੇ ਹੀ ਰਹਿਣੇ ਹਨ, ਮੁਗ਼ਲ ਅੱਜ) ਸੰਮਤ ਅਠੱਤਰ ਵਿਚ ਆਏ ਹਨ, ਇਹ ਸੰਮਤ ਸਤਾਨਵੇ ਵਿਚ ਚਲੇ ਜਾਣਗੇ, ਕੋਈ ਹੋਰ ਸੂਰਮਾ ਭੀ ਉੱਠ ਖੜਾ ਹੋਵੇਗਾ । (ਜੀਵ ਮਾਇਆ ਦੇ ਰੰਗ ਵਿਚ ਮਸਤ ਹੋ ਕੇ ਉਮਰ ਅਜਾਈਂ ਗਵਾ ਰਹੇ ਹਨ) ਨਾਨਕ ਤਾਂ (ਇਸ ਵੇਲੇ ਭੀ) ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, (ਸਾਰੀ ਉਮਰ ਹੀ) ਇਹ ਸਿਫ਼ਤਿ-ਸਾਲਾਹ ਕਰਦਾ ਰਹੇਗਾ, ਕਿਉਂਕਿ ਇਹ ਮਨੁੱਖਾ ਜਨਮ ਦਾ ਸਮਾ ਸਿਫ਼ਤਿ-ਸਾਲਾਹ ਵਾਸਤੇ ਹੀ ਮਿਲਿਆ ਹੈ ।੨।੩।੫।

**ਤਿਲੰਗ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥ ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥੧॥ ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥ ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ**

**॥ ਰਹਾਉ ॥ ਪਉਣੁ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿ ਬਨੀ ॥ ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ ਗਨੀ ॥੨॥੧॥**

**ਪਦ ਅਰਥ** :—ਸਭਿ—ਸਾਰੇ ਜੀਵ । ਹੁਕਮਿ—ਹੁਕਮ ਅਨੁਸਾਰ । ਖਸਮਾਹੁ—ਖਸਮ ਤੋਂ । ਹੁਕਮਿ—ਹੁਕਮ ਵਿਚ । ਸਭ—ਸਾਰੀ ਸ੍ਰਿਸ਼ਟੀ । ਵਰਤਨੀ—ਕੰਮ ਕਰ ਰਹੀ ਹੈ । ਸਚੁ—ਸਦਾ ਕਾਇਮ ਰਹਿਣ ਵਾਲਾ । ਸਾਚਾ—ਅਟੱਲ (ਨਿਯਮਾਂ ਵਾਲਾ) । ਖੇਲੁ—ਜਗਤ-ਤਮਾਸ਼ਾ । ਸਭ—ਹਰ ਥਾਂ । ਧਨੀ—ਮਾਲਕ ।੧।

ਜਿਸੁ ਸਰੀਕੁ—ਜਿਸ ਦੇ ਬਰਾਬਰ ਦਾ । ਲੇਖੈ—ਲੇਖੇ ਵਿਚ । ਹਉ—ਮੈਂ । ਗਨੀ—ਗਨੀਂ, ਮੈਂ । (ਗੁਣ) ਬਿਆਨ ਕਰਾਂ ।ਰਹਾਉ।

ਵਰਤੈ—ਮੌਜੂਦ ਹੈ । ਕਹੁ—ਦੱਸੋ । ਕਿਆ—ਕਿਸ ਨੂੰ ? ।੨।

**ਅਰਥ** :—ਹੇ ਭਾਈ ! ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਕਰਿਆ ਕਰੋ । ਉਹ ਹਰੀ ਸਭ ਦੇ ਉਪਰ ਹੈ ਤੇ ਮਾਲਕ ਹੈ । ਜਿਸ ਹਰੀ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ, ਮੈਂ ਕਿਸ ਗਿਣਤੀ ਵਿਚ ਹਾਂ ਕਿ ਉਸ ਦੇ ਗੁਣ ਬਿਆਨ ਕਰ ਸਕਾਂ ? ।ਰਹਾਉ।

ਹੇ ਭਾਈ ! ਸਾਰੇ ਜੀਵ ਹੁਕਮ ਅਨੁਸਾਰ ਖਸਮ-ਪ੍ਰਭੂ ਤੋਂ ਹੀ ਜਗਤ ਵਿਚ ਆਏ ਹਨ, ਸਾਰੀ ਲੁਕਾਈ ਉਸ ਦੇ ਹੁਕਮ ਵਿਚ (ਹੀ) ਕੰਮ ਕਰ ਰਹੀ ਹੈ । ਉਹ ਮਾਲਕ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ (ਰਚਿਆ ਜਗਤ-) ਤਮਾਸ਼ਾ ਅਟੱਲ (ਨਿਯਮਾਂ ਵਾਲਾ ਹੈ) । ਹਰ ਥਾਂ ਉਹ ਮਾਲਕ ਆਪ ਮੌਜੂਦ ਹੈ ।੧।

ਹੇ ਭਾਈ ! ਹਵਾ, ਪਾਣੀ, ਧਰਤੀ ਆਕਾਸ਼—ਇਹ ਸਾਰੇ ਪਰਮਾਤਮਾ ਦੇ (ਰਹਿਣ ਵਾਸਤੇ) ਘਰ ਮੰਦਰ ਬਣੇ ਹੋਏ ਹਨ । ਹੇ ਨਾਨਕ ! ਇਹਨਾਂ ਸਭਨਾਂ ਵਿਚ ਪਰਮਾਤਮਾ ਆਪ ਵੱਸ ਰਿਹਾ ਹੈ । ਦੱਸੋ, ਇਹਨਾਂ ਵਿਚੋਂ ਕਿਸ ਨੂੰ ਮੈਂ ਅਸੱਤ ਆਖਾਂ ? ।੨।੧।

**ਤਿਲੰਗ ਮਹਲਾ ੪ ॥ ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥ ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥੧॥ ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥ ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ ਰਹਾਉ ॥ ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥ ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥ {ਪੰਨਾ ੭੨੩}**

**ਪਦ ਅਰਥ** :—ਨਿਹਫਲ ਕਰਮ—ਉਹ ਕੰਮ ਜਿਨ੍ਹਾਂ ਤੋਂ ਕੋਈ ਲਾਭ ਨਹੀਂ ਹੁੰਦਾ । ਬਫਾਵੈ—ਲਾਫ਼ਾਂ ਮਾਰਦਾ ਹੈ, ਮਾਣ ਕਰਦਾ ਹੈ । ਦੁਰਮਤੀਆ—ਖੋਟੀ ਅਕਲ ਵਾਲਾ ਮਨੁੱਖ । ਆਵੈ—ਲਿਆਉਂਦਾ ਹੈ । ਵਲਵੰਚ—ਛਲ । ਕਰਿ—ਕਰ ਕੇ । ਜਾਣੈ—ਸਮਝਦਾ ਹੈ ।੧।

ਬਾਜੀ—ਖੇਡ, ਤਮਾਸ਼ਾ । ਬਿਨਸੈ—ਨਾਸ ਹੋ ਜਾਂਦਾ ਹੈ । ਝੂਠੁ—ਨਾਸਵੰਤ । ਮਨ—ਹੇ ਮਨ ! ।ਰਹਾਉ।

ਚਿਤਿ—ਚਿੱਤ ਵਿਚ । ਜਿਤੁ—ਜਿਸ (ਵੇਲੇ) ਵਿਚ । ਆਇ—ਆ ਕੇ । ਕੰਟਕੁ—ਕੰਡਾ, ਕੰਡੇ ਵਰਗਾ ਦੁਖਦਾਈ । ਗ੍ਰਸੈ—ਫੜ ਲੈਂਦਾ ਹੈ । ਜਿਸੁ ਹਿਰਦੈ—ਜਿਸ ਦੇ ਹਿਰਦੇ ਵਿਚ ।੨।

**ਅਰਥ** :—ਹੇ ਮੇਰੇ ਮਨ ! ਜਗਤ ਇਹੋ ਜਿਹਾ ਹੈ ਜਿਵੇਂ ਇਕ ਖੇਡ ਹੁੰਦੀ ਹੈ, ਇਹ ਸਾਰਾ ਨਾਸਵੰਤ ਹੈ, ਇਕ ਛਿਨ ਵਿਚ ਨਾਸ ਹੋ ਜਾਂਦਾ ਹੈ (ਪਰ ਖੋਟੀ ਮਤਿ ਵਾਲਾ ਮਨੁੱਖ ਫਿਰ ਭੀ) ਪਰਮਾਤਮਾ ਦਾ ਨਾਮ ਨਹੀਂ ਸਿਮਰਦਾ । ਹੇ ਮੇਰੇ ਮਨ ! ਤੂੰ ਤਾਂ ਪਰਮਾਤਮਾ ਦਾ ਧਿਆਨ ਧਰਦਾ ਰਹੁ ।ਰਹਾਉ।

ਹੇ ਮੇਰੇ ਮਨ ! ਖੋਟੀ ਬੁਧਿ ਵਾਲਾ ਮਨੁੱਖ ਸਦਾ ਉਹ ਕੰਮ ਕਰਦਾ ਰਹਿੰਦਾ ਹੈ ਜਿਨ੍ਹਾਂ ਤੋਂ ਕੋਈ ਲਾਭ ਨਹੀਂ ਹੁੰਦਾ, (ਫਿਰ ਭੀ ਅਜੇਹੇ ਵਿਅਰਥ ਕੰਮ ਕਰ ਕੇ) ਲਾਫ਼ਾਂ ਮਾਰਦਾ ਰਹਿੰਦਾ ਹੈ । ਜਦੋਂ ਕੋਈ ਠੱਗੀ ਕਰ ਕੇ, ਕੋਈ ਝੂਠ ਬੋਲ ਕੇ (ਕੁਝ ਧਨ-ਮਾਲ) ਲੈ ਆਉਂਦਾ ਹੈ, ਤਦੋਂ ਸਮਝਦਾ ਹੈ ਕਿ ਮੈਂ ਦੁਨੀਆ ਨੂੰ ਜਿੱਤ ਲਿਆ ਹੈ ।੧।

ਹੇ ਮੇਰੇ ਮਨ ! ਖੋਟੀ ਮਤਿ ਵਾਲੇ ਮਨੁੱਖ ਨੂੰ ਉਹ ਵੇਲਾ (ਕਦੇ) ਯਾਦ ਨਹੀਂ ਆਉਂਦਾ, ਜਦੋਂ ਦੁਖਦਾਈ ਕਾਲ ਆ ਕੇ ਫੜ ਲੈਂਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਮੇਹਰ ਕਰ ਕੇ ਆ ਵੱਸਦਾ ਹੈ, ਉਸ ਨੂੰ (ਮੌਤ ਦੇ ਡਰ ਤੋਂ) ਛੁਡਾ ਲੈਂਦਾ ਹੈ ।੨।੨।੭।

**ਤਿਲੰਗ ਮਹਲਾ ੫ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਖਾਕ ਨੂਰ ਕਰਦੰ ਆਲਮ ਦੁਨੀਆਇ ॥ ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥ ਬੰਦੇ ਚਸਮ ਦੀਦੰ ਫਨਾਇ ॥ ਦੁਨੰੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥ ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥ ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥ ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥ ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥ ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥ ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥ {ਪੰਨਾ ੭੨੩}**

**ਪਦ ਅਰਥ** :—ਖਾਕ—ਖ਼ਾਕ, ਮਿੱਟੀ, ਅਚੇਤਨ । ਨੂਰ—ਜੋਤੀ, ਆਤਮਾ । ਕਰਦੰ—ਬਣਾ ਦਿੱਤਾ । ਆਲਮ—ਜਹਾਨ । ਜਿਮੀ—ਜ਼ਿਮੀ, ਧਰਤੀ । ਦਰਖਤ—ਦਰਖ਼ਤ, ਰੁੱਖ । ਆਬ—ਪਾਣੀ । ਪੈਦਾਇਸਿ ਖੁਦਾਇ—ਪੈਦਾਇਸ਼ਿ ਖ਼ੁਦਾਇ, ਪਰਮਾਤਮਾ ਦੀ ਰਚਨਾ । ਖੁਦਾਇ—ਪਰਮਾਤਮਾ ।੧।

ਬੰਦੇ—ਹੇ ਮਨੁੱਖ ! ਚਸਮ—ਚਸ਼ਮ, ਅੱਖਾਂ । ਦੀਦੰ—ਦਿੱਸਦਾ । ਫਨਾਇ—ਫ਼ਨਾਇ, ਨਾਸਵੰਤ । ਮੁਰਦਾਰ—ਹਰਾਮ । ਖੁਰਦਨੀ—ਖ਼ੁਰਦਨੀ, ਖਾਣ ਵਾਲੀ । ਗਾਫਲ—ਗ਼ਾਫ਼ਲ, ਭੁੱਲੀ ਹੋਈ । ਹਵਾਇ—ਹਿਰਸ, ਲਾਲਚ ।ਰਹਾਉ।

ਗੈਬਾਨ—ਗ਼ੈਬਾਨ, ਨਾਹ ਦਿੱਸਣ ਵਾਲੇ, ਭੂਤ ਪ੍ਰੇਤ । ਹੈਵਾਨ—ਪਸ਼ੂ । ਕੁਸਤਨੀ—ਕੁਸ਼ਤਨੀ, ਮਾਰਨ ਵਾਲੀ । ਬਖੋਰਾਇ—ਬਖ਼ੋਰਾਇ, ਖਾਂਦੀ ਹੈ । ਕਬਜ ਕਬਜਾ—ਕਬਜ਼ ਕਬਜ਼ਾ, ਮੁਕੰਮਲ ਕਬਜ਼ਾ । ਕਾਦਰੋ—ਪੈਦਾ ਕਰਨ ਵਾਲਾ ਪ੍ਰਭੂ । ਦੋਜਕ ਸਜਾਇ—ਦੋਜ਼ਕ ਸਜ਼ਾਇ—ਦੋਜ਼ਕ ਦੀ ਸਜ਼ਾ ਦੇਂਦਾ ਹੈ ।੨।

ਵਲੀ ਨਿਆਮਤਿ—ਨਿਆਮਤਾਂ ਦੇਣ ਵਾਲਾ ਪਿਤਾ । ਬਿਰਾਦਰਾ—ਭਰਾ । ਮਿਲਕ ਜਾਇਦਾਦ । ਖਾਨਾਇ—ਖ਼ਾਨਾਇ, ਘਰ । ਬਸਤਨੀ—ਬੰਨ੍ਹ ਲਏਗਾ । ਚਿ ਕਾਰੇ—ਕਿਸ ਕੰਮ ? ਚਿ—ਕੀਹ ? ਬਿਦਾਇ—ਵਿਦਾ ਹੋਣ ਵੇਲੇ । ਅਜਰਾਈਲੁ—ਅਜ਼ਰਾਈਲ, ਮੌਤ ਦਾ ਫ਼ਰਿਸ਼ਤਾ ।੩।

ਪਾਕ ਅਲਾਹ—ਪਵਿਤ੍ਰ ਪਰਮਾਤਮਾ । ਅਲਾਹ—ਅੱਲਾਹ । ਹਵਾਲ ਮਾਲੂਮ ਕਰਦੰ—(ਤੇਰੇ ਦਿਲ ਦਾ) ਹਾਲ ਜਾਣਦਾ ਹੈ । ਬੁਗੋ—ਆਖ । ਪੇਸਿ—ਸਾਹਮਣੇ, ਪੇਸ਼ਿ । ਪੇਸਿ ਦਰਵੇਸ ਬੰਦਾਹ—ਦਰਵੇਸ਼ ਬੰਦਿਆਂ ਦੇ ਅੱਗੇ ।੪।

**ਅਰਥ** :—ਹੇ ਮਨੁੱਖ ! ਜੋ ਕੁਝ ਤੂੰ ਅੱਖੀਂ ਵੇਖਦਾ ਹੈਂ ਨਾਸਵੰਤ ਹੈ । ਪਰ ਦੁਨੀਆ (ਮਾਇਆ ਦੇ) ਲਾਲਚ ਵਿਚ (ਪਰਮਾਤਮਾ ਵਲੋਂ) ਭੁੱਲੀ ਹੋਈ ਹੈ, ਤੇ, ਹਰਾਮ ਖਾਂਦੀ ਰਹਿੰਦੀ ਹੈ (ਪਰਾਇਆ ਹੱਕ ਖੋਂਹਦੀ ਰਹਿੰਦੀ ਹੈ) ।ਰਹਾਉ।

ਹੇ ਭਾਈ ! ਚੇਤਨ ਜੋਤਿ ਅਤੇ ਅਚੇਤਨ ਮਿੱਟੀ ਮਿਲਾ ਕੇ ਪਰਮਾਤਮਾ ਨੇ ਇਹ ਜਗਤ ਇਹ ਜਹਾਨ ਬਣਾ ਦਿੱਤਾ ਹੈ । ਆਸਮਾਨ, ਧਰਤੀ, ਰੁੱਖ, ਪਾਣੀ (ਆਦਿਕ ਇਹ ਸਭ ਕੁਝ) ਪਰਮਾਤਮਾ ਦੀ ਰਚਨਾ ਹੈ ।੧।

ਹੇ ਭਾਈ ! ਗ਼ਾਫ਼ਲ ਮਨੁੱਖ ਭੂਤਾਂ ਪ੍ਰੇਤਾਂ ਪਸ਼ੂਆਂ ਵਾਂਗ ਹਰਾਮ ਮਾਰ ਕੇ ਹਰਾਮ ਖਾਂਦਾ ਹੈ । ਇਸ ਦੇ ਦਿਲ ਉਤੇ (ਮਾਇਆ ਦਾ) ਮੁਕੰਮਲ ਕਬਜ਼ਾ ਹੋਇਆ ਰਹਿੰਦਾ ਹੈ, ਪਰਮਾਤਮਾ ਇਸ ਨੂੰ ਦੋਜ਼ਕ ਦੀ ਸਜ਼ਾ ਦੇਂਦਾ ਹੈ ।੨।

ਹੇ ਭਾਈ ! ਜਦੋਂ ਮੌਤ ਦਾ ਫ਼ਰਿਸ਼ਤਾ (ਆ ਕੇ) ਬੰਨ੍ਹ ਲੈਂਦਾ ਹੈ, ਤਦੋਂ ਪਾਲਣ ਵਾਲਾ ਪਿਉ, ਭਰਾ, ਦਰਬਾਰ, ਜਾਇਦਾਦ, ਘਰ—ਇਹ ਸਾਰੇ (ਜਗਤ ਤੋਂ) ਵਿਦਾ ਹੋਣ ਵੇਲੇ ਕਿਸ ਕੰਮ ਆਉਣਗੇ ? ।੩।

ਹੇ ਭਾਈ ! ਪਵਿਤ੍ਰ ਪਰਮਾਤਮਾ (ਤੇਰੇ ਦਿਲ ਦਾ) ਸਾਰਾ ਹਾਲ ਜਾਣਦਾ ਹੈ । ਹੇ ਨਾਨਕ ! ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ (ਪਰਮਾਤਮਾ ਦੇ ਦਰ ਤੇ) ਅਰਦਾਸ ਕਰਿਆ ਕਰ (ਕਿ ਤੈਨੂੰ ਮਾਇਆ ਦੀ ਹਵਸ ਵਿਚ ਨਾਹ ਫਸਣ ਦੇਵੇ) ।੪।੧।

**ਤਿਲੰਗ ਘਰੁ ੨ ਮਹਲਾ ੫ ॥ ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥ ਤੇਰਾ ਜੋਰੁ ਤੇਰੀ ਮਨਿ ਟੇਕ ॥ ਸਦਾ ਸਦਾ ਜਪਿ ਨਾਨਕ ਏਕ ॥੧॥ ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥ ਹੈ ਤੂਹੈ ਤੂ ਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥ ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥ ਗੁਰ ਪਰਸਾਦਿ ਨਾਨਕ ਗੁਣ ਗਾਹਿ ॥੨॥ ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥ ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੩॥ ਜਿਨਿ ਜਪਿਆ ਤਿਸ ਕਉ ਬਲਿਹਾਰ ॥ ਤਿਸ ਕੈ ਸੰਗਿ ਤਰੈ ਸੰਸਾਰ ॥ ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥੪॥੨॥ {ਪੰਨਾ ੭੨੩-੭੨੪}**

**ਪਦ ਅਰਥ** :—ਕਰਹਿ—ਤੂੰ ਕਰਦਾ ਹੈਂ । ਜੋਰੁ—ਬਲ । ਮਨਿ—ਮਨ ਵਿਚ । ਟੇਕ—ਆਸਰਾ । ਨਾਨਕ—ਹੇ ਨਾਨਕ ! ।੧।

ਆਧਾਰੁ—ਸਹਾਰਾ ।ਰਹਾਉ।

ਤੂ ਹੈ—ਤੂੰ ਹੀ । ਹੋਵਨਹਾਰ—ਸਦਾ ਕਾਇਮ ਰਹਿਣ ਵਾਲਾ । ਅਗਮ—ਅਪਹੁੰਚ । ਅਗਾਧਿ—ਅਥਾਹ । ਆਪਾਰ—ਅਪਾਰ, ਬੇਅੰਤ । ਤੁਧੁ—ਤੈਨੂੰ । ਸੇਵਹਿ—ਸਿਮਰਦੇ ਹਨ । ਪ੍ਰਸਾਦਿ—ਕਿਰਪਾ ਨਾਲ । ਗਾਹਿ—ਗਾਂਦੇ ਹਨ ।੨।

ਦੀਸੈ—ਦਿੱਸਦਾ ਹੈ । ਗੁਣ ਨਿਧਾਨ—ਹੇ ਗੁਣਾਂ ਦੇ ਖ਼ਜ਼ਾਨੇ ! ਅਨੂਪ—ਹੇ ਸੁੰਦਰ ! ਜਨ—ਹੇ ਜਨ ! ਸੋਇ—ਉਸ ਪਰਮਾਤਮਾ ਨੂੰ ਹੀ । ਕਰਮਿ—ਮੇਹਰ ਨਾਲ ।੩।

ਜਿਨਿ—ਜਿਸ (ਮਨੁੱਖ) ਨੇ । ਤਿਸ ਕਉ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} । ਬਲਿਹਾਰ—ਸਦਕੇ । ਤਿਸ ਕੈ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੈ' ਦੇ ਕਾਰਨ ਉੱਡਿਆ ਹੈ} । ਕੈ ਸੰਗਿ—ਦੇ ਨਾਲ । ਲੋਚਾ—ਤਾਂਘ । ਪੂਰਿ—ਪੂਰੀ ਕਰ । ਬਾਛਉ—ਬਾਛਉਂ, ਮੈਂ ਚਾਹੁੰਦਾ ਹਾਂ । ਧੂਰਿ—ਚਰਨ-ਧੂੜ ।੪।

**ਅਰਥ** :—ਹੇ ਭਾਈ ! ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਪਰਮਾਤਮਾ ਸਭ ਜੀਵਾਂ ਦੇ ਸਿਰ ਉਤੇ ਰਾਖਾ ਹੈ । ਹੇ ਪ੍ਰਭੂ ! (ਅਸਾਂ ਜੀਵਾਂ ਨੂੰ) ਤੇਰਾ ਹੀ ਆਸਰਾ ਹੈ, ਤੇਰਾ ਹੀ ਸਹਾਰਾ ਹੈ ।ਰਹਾਉ।

ਹੇ ਪ੍ਰਭੂ ! ਤੂੰ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਹੈਂ, ਜੋ ਕੁਝ ਤੂੰ ਕਰਦਾ ਹੈਂ, ਉਹੀ ਹੁੰਦਾ ਹੈ, ਤੈਥੋਂ ਬਿਨਾ ਹੋਰ ਕੋਈ ਦੂਜਾ ਕੁਝ ਕਰ ਸਕਣ ਵਾਲਾ ਨਹੀਂ ਹੈ । (ਅਸਾਂ ਜੀਵਾਂ ਨੂੰ) ਤੇਰਾ ਹੀ ਤਾਣ ਹੈ, (ਸਾਡੇ) ਮਨ ਵਿਚ ਤੇਰਾ ਹੀ ਸਹਾਰਾ ਹੈ । ਹੇ ਨਾਨਕ ! ਸਦਾ ਹੀ ਉਸ ਇਕ ਪਰਮਾਤਮਾ ਦਾ ਨਾਮ ਜਪਦਾ ਰਹੁ ।੧।

ਹੇ ਅਪਹੁੰਚ ਪ੍ਰਭੂ ! ਹੇ ਅਥਾਹ ਪ੍ਰਭੂ ! ਹੇ ਸਭ ਤੋਂ ਉੱਚੇ ਤੇ ਬੇਅੰਤ ਪ੍ਰਭੂ ! ਹਰ ਥਾਂ ਹਰ ਵੇਲੇ ਤੂੰ ਹੀ ਤੂੰ ਹੈਂ, ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹੈਂ । ਹੇ ਪ੍ਰਭੂ ! ਜੇਹੜੇ ਮਨੁੱਖ ਤੈਨੂੰ ਸਿਮਰਦੇ ਹਨ, ਉਹਨਾਂ ਨੂੰ ਕੋਈ ਡਰ ਕੋਈ ਦੁੱਖ ਪੋਹ ਨਹੀਂ ਸਕਦਾ । ਹੇ ਨਾਨਕ ! ਗੁਰੂ ਦੀ ਕਿਰਪਾ ਨਾਲ ਹੀ (ਮਨੁੱਖ ਪਰਮਾਤਮਾ ਦੇ) ਗੁਣ ਗਾ ਸਕਦੇ ਹਨ ।੨।

ਹੇ ਗੁਣਾਂ ਦੇ ਖ਼ਜ਼ਾਨੇ ! ਹੇ ਸੋਹਣੇ ਗੋਬਿੰਦ ! (ਜਗਤ ਵਿਚ) ਜੋ ਕੁਝ ਦਿੱਸਦਾ ਹੈ ਤੇਰਾ ਹੀ ਸਰੂਪ ਹੈ । ਹੇ ਮਨੁੱਖ ! ਸਦਾ ਉਸ ਪਰਮਾਤਮਾ ਦਾ ਸਿਮਰਨ ਕਰਦਾ ਰਹੁ । ਹੇ ਨਾਨਕ ! (ਪਰਮਾਤਮਾ ਦਾ ਸਿਮਰਨ) ਪਰਮਾਤਮਾ ਦੀ ਕਿਰਪਾ ਨਾਲ ਹੀ ਮਿਲਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਜਪਿਆ ਹੈ, ਉਸ ਤੋਂ ਕੁਰਬਾਨ ਹੋਣਾ ਚਾਹੀਦਾ ਹੈ । ਉਸ ਮਨੁੱਖ ਦੀ ਸੰਗਤਿ ਵਿਚ (ਰਹਿ ਕੇ) ਸਾਰਾ ਜਗਤ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ । ਹੇ ਨਾਨਕ ! ਆਖ—ਹੇ ਪ੍ਰਭੂ ! ਮੇਰੀ ਤਾਂਘ ਪੂਰੀ ਕਰ, ਮੈਂ (ਤੇਰੇ ਦਰ ਤੋਂ) ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ ।੪।੨।

**ਤਿਲੰਗ ਮਹਲਾ ੫ ਘਰੁ ੩ ॥ ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥ ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥ ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥ ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥੧॥ ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥ ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥੨॥ ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥ ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥੩॥ ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥ ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥ {ਪੰਨਾ ੭੨੪}**

ਪਦ ਅਰਥ :—ਮਿਹਰਵਾਨੁ—ਦਇਆਲ । ਸਾਹਿਬੁ—ਮਾਲਕ । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਦੇਇ—ਦੇਂਦਾ ਹੈ ।ਰਹਾਉ।

ਡੋਲਹਿ—ਤੂੰ ਘਬਰਾਂਦਾ ਹੈਂ । ਪ੍ਰਾਣੀਆ—ਹੇ ਪ੍ਰਾਣੀ ! ਤੁਧੁ—ਤੈਨੂੰ । ਸਿਰਜਣਹਾਰੁ—ਪੈਦਾ ਕਰਨ ਵਾਲਾ ਪ੍ਰਭੂ । ਜਿਨਿ—ਜਿਸ (ਪਰਮਾਤਮਾ) ਨੇ । ਤੂ—ਤੈਨੂੰ । ਆਧਾਰੁ—ਆਸਰਾ ।੧।

ਮੇਦਨੀ—ਧਰਤੀ । ਸਾਰ—ਸੰਭਾਲ । ਘਟਿ ਘਟਿ—ਹਰੇਕ ਸਰੀਰ ਵਿਚ । ਪਰਵਦਗਾਰੁ—ਪਾਲਣ ਵਾਲਾ ।੨।

ਕੀਮ—ਕੀਮਤਿ, ਮੁੱਲ । ਵੇਪਰਵਾਹੁ—ਬੇ ਮੁਥਾਜ । ਘਟ ਮਹਿ—ਸਰੀਰ ਵਿਚ । ਸਾਹੁ—ਸੁਆਸ ।੩।

ਸਮਰਥੁ—ਸਭ ਤਾਕਤਾਂ ਦਾ ਮਾਲਕ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ ਇੰਦ੍ਰੇ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਜੀਉ—ਜਿੰਦ । ਪਿੰਡੁ—ਸਰੀਰ । ਰਾਸਿ—ਪੂੰਜੀ, ਸਰਮਾਇਆ । ਰਹਮ—ਰਹਿਮਤ, ਕਿਰਪਾ ।੪।

**ਅਰਥ** :—ਹੇ ਭਾਈ ! ਮੇਰਾ ਮਾਲਕ-ਪ੍ਰਭੂ ਸਦਾ ਦਇਆ ਕਰਨ ਵਾਲਾ ਹੈ, ਸਦਾ ਦਇਆ ਕਰਨ ਵਾਲਾ ਹੈ, ਸਦਾ ਦਇਆ ਕਰਨ ਵਾਲਾ ਹੈ । ਉਹ ਸਾਰੇ ਜੀਵਾਂ ਨੂੰ (ਸਭ ਪਦਾਰਥਾਂ ਦਾ) ਦਾਨ ਦੇਂਦਾ ਹੈ ।ਰਹਾਉ।

ਹੇ ਭਾਈ ! ਤੂੰ ਕਿਉਂ ਘਬਰਾਂਦਾ ਹੈਂ ? ਪੈਦਾ ਕਰਨ ਵਾਲਾ ਪ੍ਰਭੂ ਤੇਰੀ (ਜ਼ਰੂਰ) ਰੱਖਿਆ ਕਰੇਗਾ । ਜਿਸ (ਪ੍ਰਭੂ) ਨੇ ਤੈਨੂੰ ਪੈਦਾ ਕੀਤਾ ਹੈ, ਉਹੀ (ਸਾਰੀ ਸ੍ਰਿਸ਼ਟੀ ਨੂੰ) ਆਸਰਾ (ਭੀ) ਦੇਂਦਾ ਹੈ ।੧।

ਹੇ ਭਾਈ ! ਜਿਸ ਪਰਮਾਤਮਾ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹੀ (ਇਸ ਦੀ) ਸੰਭਾਲ ਕਰਦਾ ਹੈ । ਹਰੇਕ ਸਰੀਰ ਵਿਚ ਵੱਸਣ ਵਾਲਾ ਪ੍ਰਭੂ (ਸਾਰੇ ਜੀਵਾਂ ਦੇ) ਦਿਲਾਂ ਦਾ ਮਾਲਕ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹੈ, ਅਤੇ, ਸਭ ਦੀ ਪਾਲਣਾ ਕਰਨ ਵਾਲਾ ਹੈ ।੨।

ਹੇ ਭਾਈ ! ਉਸ ਮਾਲਕ ਦੀ ਕੁਦਰਤਿ ਦਾ ਮੁੱਲ ਨਹੀਂ ਸਮਝਿਆ ਜਾ ਸਕਦਾ, ਉਹ ਸਭ ਤੋਂ ਵੱਡਾ ਹੈ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ । ਹੇ ਬੰਦੇ ! ਜਿਤਨਾ ਚਿਰ ਤੇਰੇ ਸਰੀਰ ਵਿਚ ਸੁਆਸ ਚੱਲਦਾ ਹੈ ਉਤਨਾ ਚਿਰ ਉਸ ਮਾਲਕ ਦੀ ਬੰਦਗੀ ਕਰਦਾ ਰਹੁ ।੩।

ਹੇ ਪ੍ਰਭੂ ! ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੇਰੇ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ, ਗਿਆਨ-ਇੰਦ੍ਰਿਆਂ ਦੀ ਰਾਹੀਂ ਤੇਰੇ ਤਕ ਪਹੁੰਚ ਨਹੀਂ ਹੋ ਸਕਦੀ । (ਅਸਾਂ ਜੀਵਾਂ ਦਾ ਇਹ) ਸਰੀਰ ਤੇ ਜਿੰਦ ਤੇਰੀ ਹੀ ਦਿੱਤੀ ਹੋਈ ਪੂੰਜੀ ਹੈ । ਜਿਸ ਮਨੁੱਖ ਉਤੇ ਤੇਰੀ ਮਿਹਰ ਹੋਵੇ ਉਸ ਨੂੰ (ਤੇਰੇ ਦਰ ਤੋਂ ਬੰਦਗੀ ਦਾ) ਸੁਖ ਮਿਲਦਾ ਹੈ । ਨਾਨਕ ਦੀ ਭੀ ਸਦਾ ਤੇਰੇ ਦਰ ਤੇ ਇਹੀ ਅਰਦਾਸ ਹੈ (ਕਿ ਤੇਰੀ ਬੰਦਗੀ ਦਾ ਸੁਖ ਮਿਲੇ) ।੪।੩।

**ਤਿਲੰਗ ਮਹਲਾ ੫ ਘਰੁ ੩ ॥ ਕਰਤੇ ਕੁਦਰਤੀ ਮੁਸਤਾਕੁ ॥ ਦੀਨ ਦੁਨੀਆ ਏਕ ਤੂ ਹੀ ਸਭ ਖਲਕ ਹੀ ਤੇ ਪਾਕੁ ॥ ਰਹਾਉ ॥ ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ ॥ ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ ॥੧॥ ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ ॥ ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥੨॥ ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥ ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥੩॥ ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥ ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥੪॥੪॥ {ਪੰਨਾ ੭੨੪}**

**ਪਦ ਅਰਥ** :—ਕਰਤੇ—ਹੇ ਕਰਤਾਰ ! ਕੁਦਰਤੀ—ਕੁਦਰਤਿ ਦੀ ਰਾਹੀਂ, ਤੇਰੀ ਕੁਦਰਤਿ ਵੇਖ ਕੇ । ਮੁਸਤਾਕੁ—ਮੁਸ਼ਤਾਕ, (ਤੇਰੇ ਦਰਸਨ ਦਾ) ਚਾਹਵਾਨ । ਤੇ—ਤੋਂ, ਨਾਲੋਂ । ਪਾਕੁ—ਨਿਰਲੇਪ ।ਰਹਾਉ।

ਮਾਹਿ—ਵਿਚ । ਥਾਪਿ—ਬਣਾ ਕੇ, ਪੈਦਾ ਕਰ ਕੇ । ਉਥਾਪਦਾ—ਨਾਸ ਕਰ ਦੇਂਦਾ ਹੈਂ । ਆਚਰਜ—ਹੈਰਾਨ ਕਰ ਦੇਣ ਵਾਲੇ । ਚਲਤ—ਕੌਤਕ । ਦੀਪ—ਦੀਵਾ, ਚਾਨਣ ।੧।

ਖੁਦਿ—ਖ਼ੁਦਿ, ਆਪ । ਅਲਹ—ਹੇ ਅੱਲਾ ! ਹੇ ਪਰਮਾਤਮਾ ! ਜਹਾਨ—ਦੁਨੀਆ । ਖੁਦਾਇ—ਖ਼ੁਦਾਇ, ਪਰਮਾਤਮਾ । ਰੈਣਿ—ਰਾਤ । ਜਿ—ਜੇਹੜਾ । ਤੁਧੁ—ਤੈਨੂੰ । ਦੋਜਕਿ—ਦੋਜ਼ਕ ਵਿਚ ।੨।

ਅਜਰਾਈਲੁ—ਅਜ਼ਰਾਈਲੁ, ਮੌਤ ਦਾ ਫ਼ਰਿਸ਼ਤਾ । ਆਧਾਰੁ—ਆਸਰਾ । ਗੁਨਹ—ਗੁਨਾਹ, ਪਾਪ । ਸਗਲ—ਸਾਰੇ । ਆਫੂ—ਅਫ਼ਵ, ਬਖ਼ਸ਼ੇ ਜਾਂਦੇ ਹਨ । ਤੇਰੇ ਜਨ—ਤੇਰੇ ਦਾਸ । ਦੇਖਹਿ—ਵੇਖਦੇ ਹਨ ।੩।

ਦੁਨੀਆ ਚੀਜ—ਦੁਨੀਆ ਦੇ ਸਾਰੇ ਪਦਾਰਥ । ਫਿਲਹਾਲ—ਫ਼ਿਲ ਹਾਲ, ਹੁਣੇ ਹੁਣੇ ਵਾਸਤੇ, ਛਿਨ-ਭੰਗਰ, ਛੇਤੀ ਨਾਸ ਹੋ ਜਾਣ ਵਾਲੇ । ਸਚੁ—ਸਦਾ ਕਾਇਮ ਰਹਿਣ ਵਾਲਾ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਏਕਸੁ—ਇੱਕ ਨੂੰ ਹੀ । ਗਾਉ—ਗਾਉਂ, ਮੈਂ ਗਾਂਦਾ ਹਾਂ ।੪।

**ਅਰਥ** :—ਹੇ ਕਰਤਾਰ ! ਤੇਰੀ ਕੁਦਰਤਿ ਨੂੰ ਵੇਖ ਕੇ ਮੈਂ ਤੇਰੇ ਦਰਸਨ ਦਾ ਚਾਹਵਾਨ ਹੋ ਗਿਆ ਹਾਂ । ਮੇਰੀ ਦੀਨ ਅਤੇ ਦੁਨੀਆ ਦੀ ਦੌਲਤ ਇਕ ਤੂੰ ਹੀ ਹੈਂ । ਤੂੰ ਸਾਰੀ ਖ਼ਲਕਤ ਤੋਂ ਨਿਰਲੇਪ ਰਹਿੰਦਾ ਹੈਂ ।ਰਹਾਉ।

ਹੇ ਕਰਤਾਰ ! ਤੂੰ ਇਕ ਛਿਨ ਵਿਚ (ਜੀਵਾਂ ਨੂੰ) ਬਣਾ ਕੇ ਨਾਸ ਭੀ ਕਰ ਦੇਂਦਾ ਹੈਂ ਤੇਰੇ ਸੁਰਪ ਹੈਰਾਨ ਕਰਨ ਵਾਲੇ ਹਨ । ਕੋਈ ਜੀਵ ਤੇਰੇ ਕੌਤਕਾਂ ਨੂੰ ਸਮਝ ਨਹੀਂ ਸਕਦਾ । (ਅਗਿਆਨਤਾ ਦੇ) ਹਨੇਰੇ ਵਿਚ (ਤੂੰ ਆਪ ਹੀ ਜੀਵਾਂ ਵਾਸਤੇ) ਚਾਨਣ ਹੈਂ ।੧।

ਹੇ ਅੱਲਾ ! ਹੇ ਮਿਹਰਬਾਨ ਖ਼ੁਦਾਇ ! ਸਾਰੀ ਖ਼ਲਕਤ ਦਾ ਸਾਰੇ ਜਹਾਨ ਦਾ ਤੂੰ ਆਪ ਹੀ ਮਾਲਕ ਹੈਂ । ਜੇਹੜਾ ਮਨੁੱਖ ਦਿਨ ਰਾਤ ਤੈਨੂੰ ਆਰਾਧਦਾ ਹੈ, ਉਹ ਦੋਜ਼ਕ ਵਿਚ ਕਿਵੇਂ ਜਾ ਸਕਦਾ ਹੈ ? ।੨।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰਾ ਆਸਰਾ ਮਿਲ ਜਾਂਦਾ ਹੈ, ਮੌਤ ਦਾ ਫ਼ਰਿਸ਼ਤਾ ਉਸ ਮਨੁੱਖ ਦਾ ਮਿੱਤਰ ਬਣ ਜਾਂਦਾ ਹੈ (ਉਸ ਨੂੰ ਮੌਤ ਦਾ ਡਰ ਨਹੀਂ ਰਹਿੰਦਾ) (ਕਿਉਂਕਿ) ਉਸ ਮਨੁੱਖ ਦੇ ਸਾਰੇ ਪਾਪ ਬਖ਼ਸ਼ੇ ਜਾਂਦੇ ਹਨ ।੩।

ਹੇ ਪ੍ਰਭੂ ! ਦੁਨੀਆ ਦੇ (ਹੋਰ) ਸਾਰੇ ਪਦਾਰਥ ਛੇਤੀ ਨਾਸ ਹੋ ਜਾਣ ਵਾਲੇ ਹਨ । ਸਦਾ ਕਾਇਮ ਰਹਿਣ ਵਾਲਾ ਸੁਖ ਤੇਰਾ ਨਾਮ (ਹੀ ਬਖ਼ਸ਼ਦਾ ਹੈ) । ਹੇ ਨਾਨਕ ! ਆਖ—ਇਹ ਗੱਲ (ਮੈਂ ਗੁਰੂ ਨੂੰ ਮਿਲ ਕੇ ਸਮਝੀ ਹੈ, ਇਸ ਵਾਸਤੇ) ਮੈਂ ਸਦਾ ਇਕ ਪਰਮਾਤਮਾ ਦਾ ਹੀ ਜਸ ਗਾਂਦਾ ਰਹਿੰਦਾ ਹਾਂ ।੪।੪।

**ਤਿਲੰਗ ਮਹਲਾ ੫ ॥ ਮੀਰਾਂ ਦਾਨਾਂ ਦਿਲ ਸੋਚ ॥ ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥੧॥ ਰਹਾਉ ॥ ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥ ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥੧॥ ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥ ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥੨॥੫॥** {ਪੰਨਾ ੭੨੪}

**ਪਦ ਅਰਥ** :—ਮੀਰਾਂ—ਹੇ ਸਰਦਾਰ ! ਦਾਨਾਂ—ਹੇ ਸਿਆਣੇ ! ਦਿਲ ਸੋਚ—ਹੇ (ਜੀਵਾਂ ਦੇ) ਦਿਲਾਂ ਨੂੰ ਪਵਿਤ੍ਰ ਕਰਨ ਵਾਲੇ ! ਸੋਚ—ਪਵਿਤ੍ਰਤਾ । ਮੁਹਬਤੇ—ਤੇਰੀ ਮੁਹੱਬਤ । ਮਨਿ—ਮਨ ਵਿਚ । ਤਨਿ—ਤਨ ਵਿਚ । ਸਚੁ ਸਾਹ—ਹੇ ਸਦਾ ਕਾਇਮ ਰਹਿਣ ਵਾਲੇ ਸ਼ਾਹ ! ਬੰਦੀ ਮੋਚ—ਹੇ ਬੰਧਨਾਂ ਤੋਂ ਛੁਡਾਣ ਵਾਲੇ ! ਬੰਦੀ—ਕੈਦ ।੧।ਰਹਾਉ।

ਦੀਦਨ—ਵੇਖਣਾ । ਸਾਹਿਬ—ਹੇ ਮਾਲਕ ! ਇਸ ਕਾ—{ਲਫ਼ਜ਼ 'ਇਸੁ' ਦਾ _ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਪਾਕ—ਹੇ ਪਵਿਤ੍ਰ ! ਪਰਵਦਗਾਰ—ਹੇ ਪਾਲਣਹਾਰ ! ਖੁਦਿ—ਖ਼ੁਦਿ, ਆਪ ।੧।

ਦਸ੍ਤ—ਹੱਥ । ਦਸ੍ਤਗੀਰੀ—ਹੱਥ ਫੜਨ ਦੀ ਕ੍ਰਿਆ, ਸਹਾਇਤਾ । ਦਸ੍ਤਗੀਰੀ ਦੇਹਿ—(ਮੇਰਾ) ਹੱਥ ਫੜ, ਮੇਰੀ ਸਹਾਇਤਾ ਕਰ । ਦਿਲਾਵਰ—ਹੇ ਦਿਲਾਵਰ ! ਹੇ ਸੂਰਮੇ ਪ੍ਰਭੂ ! ਕਰਤਾਰ—ਹੇ ਕਰਤਾਰ ! ਕੁਦਰਤਿ ਕਰਣ—ਹੇ ਕੁਦਰਤਿ ਦੇ ਰਚਨਹਾਰ ! ਖਾਲਕ—ਹੇ ਖ਼ਲਕਤ ਦੇ ਮਾਲਕ ! ਟੇਕ—ਆਸਰਾ ।੨।

**ਅਰਥ** :—ਹੇ ਸਰਦਾਰ ! ਹੇ ਸਿਆਣੇ ! ਹੇ (ਜੀਵਾਂ ਦੇ) ਦਿਲਾਂ ਨੂੰ ਪਵਿਤ੍ਰ ਕਰਨ ਵਾਲੇ ! ਹੇ ਸਦਾ-ਥਿਰ ਸ਼ਾਹ ! ਹੇ ਬੰਦਨਾਂ ਤੋਂ ਛੁਡਾਣ ਵਾਲੇ ! ਤੇਰੀ ਮੁਹੱਬਤ ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਵੱਸ ਰਹੀ ਹੈ ।੧।ਰਹਾਉ।

ਹੇ ਮਾਲਕ ! ਤੇਰਾ ਦਰਸਨ ਕਰਨਾ (ਇਕ ਅਮੋਲਕ ਦਾਤਿ ਹੈ), ਤੇਰੇ ਇਸ (ਦਰਸਨ) ਦਾ ਕੋਈ ਮੁੱਲ ਨਹੀਂ ਕੀਤਾ ਜਾ ਸਕਦਾ । ਹੇ ਪਵਿਤ੍ਰ ! ਹੇ ਪਾਲਣਹਾਰ ! ਤੂੰ ਆਪ (ਸਾਡਾ) ਖਸਮ ਹੈਂ ਤੂੰ ਸਭ ਤੋਂ ਵੱਡਾ ਹੈਂ, ਤੇਰੀ ਵੱਡੀ ਹਸਤੀ ਨੂੰ ਤੋਲਿਆ ਨਹੀਂ ਜਾ ਸਕਦਾ ।੧।

ਹੇ ਸੂਰਮੇ ਪ੍ਰਭੂ ! ਮੇਰੀ ਸਹਾਇਤਾ ਕਰ, ਇਕ ਤੂੰ ਹੀ (ਮੇਰਾ ਆਸਰਾ) ਹੈਂ । ਹੇ ਨਾਨਕ ! (ਆਖ—) ਹੇ ਕਰਤਾਰ ! ਹੇ ਕੁਦਰਤਿ ਦੇ ਰਚਨਹਾਰ ! ਹੇ ਖ਼ਲਕਤ ਦੇ ਮਾਲਕ ! ਮੈਨੂੰ ਤੇਰਾ ਸਹਾਰਾ ਹੈ ।੨।੫।

**ਤਿਲੰਗ ਮਹਲਾ ੧ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥ ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥੧॥ ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥ ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥ ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥ ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥ {ਪੰਨਾ ੭੨੪-੭੨੫}**

**ਪਦ ਅਰਥ** :—ਜਿਨਿ—ਜਿਸ (ਪਰਮਾਤਮਾ) ਨੇ । ਕੀਆ—ਬਣਾਇਆ ਹੈ । ਤਿਨਿ—ਉਸ (ਪਰਮਾਤਮਾ) ਨੇ । ਦੇਖਿਆ—ਸੰਭਾਲ ਕੀਤੀ ਹੈ । ਰੇ ਭਾਈ—ਹੇ ਭਾਈ ! ਕਿਆ ਕਹੀਐ—(ਉਸ ਦੀ ਜਗਤ-ਸੰਭਾਲ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ । ਆਪੇ—ਆਪ ਹੀ । ਵਾੜੀ—ਜਗਤ-ਬਗ਼ੀਚੀ ।੧।

ਰਾਇਸਾ—{ਰਾਇਸੋ} ਜੀਵਨ-ਕਥਾ, ਪ੍ਰਸੰਗ, ਸਿਫ਼ਤਿ-ਸਾਲਾਹ ਦੀਆਂ ਗੱਲਾਂ । ਜਿਤੁ—ਜਿਸ (ਰਾਇਸੋ) ਦੀ ਰਾਹੀਂ ।ਰਹਾਉ।

ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਰੰਗਿ—ਪ੍ਰੇਮ ਵਿਚ । ਰਾਵਿਆ—ਮਾਣਿਆ, ਸਿਮਰਿਆ । ਸਾ—ਉਹ ਜੀਵ-ਇਸਤ੍ਰੀ । ਰੇ—ਹੇ ਭਾਈ ! ਪਛੋਤਾਣੀ—ਪਛਤਾਂਦੀ ਹੈ । ਹਾਥ ਪਛੋੜੈ—ਹੱਥ ਮਲਦੀ ਹੈ । ਸਿਰੁ ਧੁਣੈ—ਸਿਰ ਮਾਰਦੀ ਹੈ । ਰੈਣਿ—ਰਾਤ । ਵਿਹਾਣੀ—ਬੀਤ ਜਾਂਦੀ ਹੈ ।੨।

ਚੂਕੈਗੀ—ਮੁੱਕ ਜਾਇਗੀ, ਮੁੱਕ ਜਾਂਦੀ ਹੈ । ਸਾਰੀ—ਸਾਰੀ ਉਮਰ-ਰਾਤ । ਰਾਵੀਐ—ਸਿਮਰਿਆ ਜਾ ਸਕਦਾ ਹੈ । ਜਬ—ਜਦੋਂ । ਵਾਰੀ—ਮਨੁੱਖਾ ਜਨਮ ਦੀ ਵਾਰੀ ।੩।

**ਅਰਥ** :—ਹੇ ਪਿਆਰੇ (ਭਾਈ) ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਕਿਉਂਕਿ ਇਸ ਦੀ ਰਾਹੀਂ ਸਦਾ ਆਤਮਕ ਆਨੰਦ ਮਿਲਦਾ ਹੈ ।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਨੇ (ਇਹ ਜਗਤ) ਬਣਾਇਆ ਹੈ, ਉਸੇ ਨੇ ਹੀ (ਸਦਾ) ਇਸ ਦੀ ਸੰਭਾਲ ਕੀਤੀ ਹੈ । ਇਹ ਕਿਹਾ ਨਹੀਂ ਜਾ ਸਕਦਾ (ਕਿ ਉਹ ਕਿਵੇਂ ਸੰਭਾਲ ਕਰਦਾ ਹੈ) ।

ਜਿਸ ਨੇ ਇਹ ਜਗਤ-ਬਗ਼ੀਚੀ ਲਾਈ ਹੈ, ਉਹ ਆਪ ਹੀ (ਇਸ ਦੀਆਂ ਲੋੜਾਂ) ਜਾਣਦਾ ਹੈ, ਤੇ ਆਪ (ਉਹ ਲੋੜਾਂ ਪੂਰੀਆਂ) ਕਰਦਾ ਹੈ ।

ਹੇ ਭਾਈ ! ਜਿਸ ਜੀਵ-ਇਸਤ੍ਰੀ ਨੇ ਪ੍ਰੇਮ ਨਾਲ ਖਸਮ-ਪ੍ਰਭੂ ਦਾ ਸਿਮਰਨ ਨਹੀਂ ਕੀਤਾ, ਉਹ ਆਖ਼ਰ ਪਛੁਤਾਂਦੀ ਹੈ । ਜਦੋਂ ਉਸ ਦੀ ਜ਼ਿੰਦਗੀ ਦੀ ਰਾਤ ਬੀਤ ਜਾਂਦੀ ਹੈ ਤਦੋਂ ਉਹ ਆਪਣੇ ਹੱਥ ਮਲਦੀ ਹੈ, ਸਿਰ ਮਾਰਦੀ ਹੈ; ੨;

(ਪਰ) ਜਦੋਂ ਜ਼ਿੰਦਗੀ ਦੀ ਸਾਰੀ ਰਾਤ ਮੁੱਕ ਜਾਏਗੀ, ਤਦੋਂ ਪਛੁਤਾਵਾ ਕੀਤਿਆਂ ਕੁਝ ਹਾਸਲ ਨਹੀਂ ਹੁੰਦਾ । ਉਸ ਪਿਆਰੇ ਪ੍ਰਭੂ ਨੂੰ ਫਿਰ ਤਦੋਂ ਹੀ ਸਿਮਰਿਆ ਜਾ ਸਕਦਾ ਹੈ, ਜਦੋਂ (ਮੁੜ ਕਦੇ) ਮਨੁੱਖਾ ਜੀਵਨ ਦੀ ਵਾਰੀ ਮਿਲੇਗੀ ।੩।

**ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥ ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥੪॥ ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥ ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥੫॥ ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥ ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬॥ {ਪੰਨਾ ੭੨੫}**

ਪਦ ਅਰਥ :—ਕੰਤੁ—ਪਤੀ-ਪ੍ਰਭੂ । ਸੋਹਾਗਣੀ—ਚੰਗੇ ਭਾਗਾਂ ਵਾਲੀਆਂ {ਸੌਭਾਗਿਨੀ} । ਮੈ ਤੇ—ਮੇਰੇ ਨਾਲੋਂ । ਤੇ—ਤੋਂ, ਨਾਲੋਂ । ਵਧਵੀ—ਚੰਗੀਆਂ । ਮੁਝੈ—ਮੇਰੇ ਅੰਦਰ, ਮੈਨੂੰ । ਆਵਨੀ—ਆਵਨਿ, ਆਉਂਦੇ, ਪੈਦਾ ਹੁੰਦੇ । ਕੈ—ਕਿਸੁ, ਕਿਸ ਉੱਤੇ ? ਧਰੇਹ—ਧਰਾਂ ।੪।

ਜਿਨੀ ਸਖੀ—ਜਿਨ੍ਹਾਂ ਸਹੇਲੀਆਂ ਨੇ । ਸਹੁ—ਪਤੀ-ਪ੍ਰਭੂ । ਰਾਵਿਆ—ਸਿਮਰਿਆ । ਜਾਏ—ਜਾਇ, ਜਾ ਕੇ । ਪਾਇ—ਪੈਰੀਂ । ਲਗਉ—ਲਗਉਂ, ਮੈਂ ਲੱਗਾਂਗੀ । ਕਰਉ—ਕਰਉਂ, ਮੈਂ ਕਰਾਂਗੀ । ਪੰਥੁ—ਰਸਤਾ । ਬਤਾਏ ਲੇਉਗੀ—ਬਤਾਇ ਲੇਉਂਗੀ, ਪੁੱਛ ਲਵਾਂਗੀ ।੫।

ਭਉ—ਡਰ, ਅਦਬ । ਕਾਮਣ—ਟੂਣੇ, ਜਾਦੂ । ਕਾਮਣਿ—ਇਸਤ੍ਰੀ । ਤਉ—ਤਦੋਂ ।੬।

**ਅਰਥ** :—ਜਿਨ੍ਹਾਂ ਚੰਗੇ ਭਾਗਾਂ ਵਾਲੀਆਂ (ਜੀਵ-ਇਸਤ੍ਰੀਆਂ) ਨੇ ਪ੍ਰਭੂ-ਪਤੀ ਦਾ ਮਿਲਾਪ ਹਾਸਲ ਕਰ ਲਿਆ ਹੈ, ਉਹ ਮੈਥੋਂ ਚੰਗੀਆਂ ਹਨ, (ਜੇਹੜੇ ਗੁਣ ਉਹਨਾਂ ਦੇ ਅੰਦਰ ਹਨ) ਉਹ ਗੁਣ ਮੇਰੇ ਅੰਦਰ ਪੈਦਾ ਨਹੀਂ ਹੁੰਦੇ, (ਇਸ ਵਾਸਤੇ) ਮੈਂ ਕਿਸ ਉਤੇ ਦੋਸ਼ ਥੱਪਾਂ (ਕਿ ਮੈਨੂੰ ਪ੍ਰਭੂ-ਪਤੀ ਕਿਉਂ ਨਹੀਂ ਮਿਲਦਾ) ? ।੪।

(ਹੁਣ) ਮੈਂ ਉਹਨਾਂ ਸਹੇਲੀਆਂ ਨੂੰ ਜਾ ਕੇ ਪੁੱਛਾਂਗੀ, ਜਿਨ੍ਹਾਂ ਨੇ ਪ੍ਰਭੂ-ਪਤੀ ਦਾ ਮਿਲਾਪ ਪ੍ਰਾਪਤ ਕਰ ਲਿਆ ਹੈ । ਮੈਂ ਉਹਨਾਂ ਦੇ ਚਰਨੀ ਲੱਗਾਂਗੀ, ਮੈਂ ਉਹਨਾਂ ਅੱਗੇ ਬੇਨਤੀ ਕਰਾਂਗੀ, (ਤੇ, ਉਹਨਾਂ ਪਾਸੋਂ ਪ੍ਰਭੂ-ਪਤੀ ਦੇ ਮਿਲਾਪ ਦਾ) ਰਸਤਾ ਪੁੱਛ ਲਵਾਂਗੀ ।੫।

ਹੇ ਨਾਨਕ ! ਜਦੋਂ (ਜੀਵ-ਇਸਤ੍ਰੀ ਪ੍ਰਭੂ-ਪਤੀ ਦੀ) ਰਜ਼ਾ ਨੂੰ ਸਮਝ ਲੈਂਦੀ ਹੈ, ਜਦੋਂ ਉਸ ਦੇ ਡਰ-ਅਦਬ ਨੂੰ (ਜਿੰਦ ਵਾਸਤੇ ਸੁਗੰਧੀ ਬਣਾਂਦੀ ਹੈ, ਜਿਵੇਂ ਸਰੀਰ ਉਤੇ ਕੋਈ ਇਸਤ੍ਰੀ) ਚੰਦਨ ਲਾਂਦੀ ਹੈ, ਜਦੋਂ ਇਸਤ੍ਰੀ (ਪਤੀ ਨੂੰ ਵੱਸ ਕਰਨ ਵਾਸਤੇ ਆਤਮਕ) ਗੁਣਾਂ ਨੂੰ ਟੂਣੇ ਬਣਾਂਦੀ ਹੈ, ਤਦੋਂ ਉਹ ਪ੍ਰਭੂ ਪਿਆਰੇ ਦਾ ਮਿਲਾਪ ਹਾਸਲ ਕਰ ਲੈਂਦੀ ਹੈ ।੬।

**ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥ ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥੭॥ ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥ ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮॥ ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯॥ ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥ ਸਹਜੇ ਸਹਜੇ ਮਿਲਿ ਰਹੈ ਅਮਰਾਪਦੁ ਪਾਵੈ ॥੧੦॥੧॥ {ਪੰਨਾ ੭੨੫}**

**ਪਦ ਅਰਥ** :—ਦਿਲਿ—ਦਿਲ ਵਿਚ । ਰੇ—ਹੇ ਭਾਈ ! ਸੋਈ—ਉਹੀ ਮਨੁੱਖ । ਲੋਚੀਐ—ਤਾਂਘ ਕਰੀਏ । ਬਾਤੀ—ਬਾਤੀਂ, ਗੱਲਾਂ ਨਾਲ । ਮੇਲੁ—ਮਿਲਾਪ ।੭।

ਧਾਤੁ—(ਸੋਨਾ ਆਦਿਕ) ਧਾਤ । ਫੁਨਿ—ਮੁੜ (ਗਲ ਕੇ) । ਕਉ—ਨੂੰ । ਲਿਵ—ਲਗਨ, ਪਿਆਰ । ਲਿਵੈ ਕਉ—ਪਿਆਰ ਵਲ ਹੀ । ਧਾਵੈ—ਦੌੜਦਾ ਹੈ । ਪਰਸਾਦੀ—ਕਿਰਪਾ ਨਾਲ ਹੀ । ਜਾਣੀਐ—ਸਮਝ ਆਉਂਦੀ ਹੈ । ਤਉ—ਤਦੋਂ । ਅਨਭਉ—ਭੈ-ਰਹਿਤ ਪ੍ਰਭੂ ।੮।

ਪਾਨਾ ਵਾੜੀ—ਪਾਨਾਂ ਦੀ ਕਿਆਰੀ । ਘਰਿ—ਘਰ ਵਿਚ । ਖਰੁ—ਖ਼ਰੁ, ਖੋਤਾ, ਮੂਰਖ ਮਨੁੱਖ । ਸਾਰ—ਕਦਰ । ਰਸੀਆ—ਪ੍ਰੇਮੀ । ਮੁਸਕ—ਮੁਸ਼ਕ, ਕਸਤੂਰੀ, ਸੁਗੰਧੀ । ਪਛਾਣੈ—ਸਾਂਝ ਪਾਂਦਾ ਹੈ ।੯।

ਅਪਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਭ੍ਰਮੁ—ਭਟਕਣਾ । ਭ੍ਰਮਿ—ਭਟਕਣਾ ਵਿਚ । ਸਹਜੇ—ਆਤਮਕ ਅਡੋਲਤਾ ਵਿਚ । ਅਮਰ—ਮੌਤ ਤੋਂ ਰਹਿਤ । ਅਮਰਾ ਪਦੁ—ਉਹ ਦਰਜਾ ਜਿਥੇ ਆਤਮਕ ਮੌਤ ਨਹੀਂ ਪੁੰਹਦੀ ।੧੦।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਆਪਣੇ ਦਿਲ ਦੀ ਰਾਹੀਂ (ਪਰਮਾਤਮਾ ਦੇ ਚਰਨਾਂ ਵਿਚ) ਮਿਲਿਆ ਹੈ, ਉਹ ਸਦਾ ਪ੍ਰਭੂ ਨਾਲ ਮਿਲਿਆ ਰਹਿੰਦਾ ਹੈ, ਉਹੀ ਮਨੁੱਖ (ਪ੍ਰਭੂ-ਚਰਨਾਂ ਵਿਚ) ਮਿਲਿਆ ਹੋਇਆ ਆਖਿਆ ਜਾ ਸਕਦਾ ਹੈ । ਨਿਰੀਆਂ ਗੱਲਾਂ ਦੀ ਰਾਹੀਂ (ਪ੍ਰਭੂ ਨਾਲ) ਮਿਲਾਪ ਨਹੀਂ ਹੋ ਸਕਦਾ, ਭਾਵੇਂ ਕਿਤਨੀ ਹੀ ਤਾਂਘ ਕਰਦੇ ਰਹੀਏ ।੭।

ਹੇ ਭਾਈ ! (ਜਿਵੇਂ ਸੋਨਾ ਆਦਿਕ) ਧਾਤ (ਕੁਠਾਲੀ ਵਿਚ ਗਲ ਕੇ) ਮੁੜ (ਹੋਰ) (ਸੋਨੇ-) ਧਾਤ ਨਾਲ ਮਿਲ ਜਾਂਦੀ ਹੈ, (ਇਸੇ ਤਰ੍ਹਾਂ) ਪਿਆਰ ਪਿਆਰ ਵਲ ਦੌੜਦਾ ਹੈ (ਖਿੱਚ ਖਾਂਦਾ ਹੈ) । ਜਦੋਂ ਗੁਰੂ ਦੀ ਕਿਰਪਾ ਨਾਲ ਇਹ ਸੂਝ ਪੈਂਦੀ ਹੈ, ਤਦੋਂ ਮਨੁੱਖ ਡਰ-ਰਹਿਤ ਪ੍ਰਭੂ ਨੂੰ ਮਿਲ ਪੈਂਦਾ ਹੈ ।੮।

ਹੇ ਭਾਈ ! ਪਾਨਾਂ ਦੀ ਕਿਆਰੀ (ਹਿਰਦੇ-) ਘਰ ਵਿਚ ਲੱਗੀ ਹੋਈ ਹੈ, ਪਰ ਖੋਤਾ (ਮੂਰਖ ਮਨੁੱਖ ਇਸ ਦੀ) ਕਦਰ ਨਹੀਂ ਜਾਣਦਾ । ਜਦੋਂ ਮਨੁੱਖ ਸੁਗੰਧੀ ਦਾ ਪ੍ਰੇਮੀ ਬਣ ਜਾਂਦਾ ਹੈ, ਤਦੋਂ ਫੁਲਾਂ ਨਾਲ ਪਿਆਰ ਪਾਂਦਾ ਹੈ ।੯।

ਹੇ ਨਾਨਕ ! ਜੇਹੜਾ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਹੈ, ਉਸ (ਦੇ ਮਨ) ਦੀ ਭਟਕਣਾ ਅੰਦਰੇ ਅੰਦਰ ਹੀ ਮੁੱਕ ਜਾਂਦੀ ਹੈ । ਉਹ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਉਹ ਮਨੁੱਖ ਉਹ ਆਤਮਕ ਦਰਜਾ ਪ੍ਰਾਪਤ ਕਰ ਲੈਂਦਾ ਹੈ ਜਿੱਥੇ ਆਤਮਕ ਮੌਤ ਨੇੜੇ ਨਹੀਂ ਢੁਕਦੀ ।੧੦।੧।

ਨੋਟ :—ਇਸ ਬਾਣੀ ਦੇ ਸ਼ੁਰੂ ਵਿਚ ਕੋਈ ਸਿਰਲੇਖ ਨਹੀਂ ਹੈ, ਪਰ ਇਹ 'ਅਸ਼ਟਪਦੀ' ਹੀ ਹੈ । ਉਂਵ, ਸਾਧਾਰਨ ਨਿਯਮ ਅਨੁਸਾਰ 'ਅਸ਼ਟਪਦੀਆਂ' ਤਦੋਂ ਹੀ ਦਰਜ ਹੁੰਦੀਆਂ ਹਨ, ਜਦੋਂ ਮਹਲਾ ੯ ਦੇ ਸ਼ਬਦ ਭੀ ਦਰਜ ਹੋ ਚੁਕਦੇ ਹਨ । ਇਸ ਰਾਗ ਵਿਚ ਮਹਲਾ ੯ ਦੇ ਸ਼ਬਦ ਅਜੇ ਅਗਾਂਹ ਆਉਣੇ ਹਨ ।

**ਤਿਲੰਗ ਮਹਲਾ ੪ ॥ ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ ॥ ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥੧॥ ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥ ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥ ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥੨॥ ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥ ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥੩॥ ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥ ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥੪॥ ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ ॥ ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥੫॥ {ਪੰਨਾ ੭੨੫}**

**ਪਦ ਅਰਥ** :—ਕੀਆ—ਦੀਆਂ । ਕਥਾ ਕਹਾਣੀਆ—ਸਿਫ਼ਤਿ-ਸਾਲਾਹ ਦੀਆਂ ਗੱਲਾਂ । ਗੁਰਿ—ਗੁਰੂ ਨੇ । ਮੀਤਿ—ਮਿੱਤਰ ਨੇ । ਕਉ—ਨੂੰ, ਤੋਂ । ਬਲਿ ਜਾਈਆ—ਮੈਂ ਸਦਕੇ ਜਾਂਦਾ ਹਾਂ, ਬਲਿ ਜਾਂਦੀਆਂ ।੧।

ਆਇ—ਆ ਕੇ । ਗੁਰਸਿਖ—ਹੇ ਗੁਰੂ ਦੇ ਸਿੱਖ ! ।ਰਹਾਉ।

ਭਾਵਦੇ—ਚੰਗੇ ਲੱਗਦੇ ਹਨ । ਸੇ—ਉਹ ਗੁਣ (ਬਹੁ-ਵਚਨ) । ਤੇ—ਤੋਂ, ਪਾਸੋਂ । ਭਾਣਾ—ਰਜ਼ਾ । ਘੁਮਿ ਘੁਮਿ ਜਾਏ—ਘੁਮਿ ਘੁਮਿ ਜਾਈਂ, ਮੈਂ ਮੁੜ ਮੁੜ ਸਦਕੇ ਜਾਂਦਾ ਹਾਂ ।੨।

ਹਉ—ਮੈਂ, ਹਉਂ । ਵਾਰੀ—ਕੁਰਬਾਨ । ਚਾਕਰੀ—ਸੇਵਾ । ਸਦ—ਸਦਾ ।੩।

ਹਰਿ—ਹੇ ਹਰੀ ! ਤੇ—ਤੋਂ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਨਿਸਤਾਰਾ—ਪਾਰ-ਉਤਾਰਾ ।੪।

ਤੇ—ਉਹ {ਬਹੁ-ਵਚਨ} । ਪਰਵਾਨਾ—ਕਬੂਲ, ਮਨਜ਼ੂਰ । ਵਿਟਹੁ—ਤੋਂ ।੫।

**ਅਰਥ** :—ਹੇ ਮੇਰੇ ਗੁਰੂ ਦੇ ਪਿਆਰੇ ਸਿੱਖ ! ਮੈਨੂੰ ਆ ਕੇ ਮਿਲ, ਮੈਨੂੰ ਆ ਕੇ ਮਿਲ ।ਰਹਾਉ।

ਹੇ ਗੁਰਸਿੱਖ ! ਮਿੱਤਰ ਗੁਰੂ ਨੇ (ਮੈਨੂੰ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਈਆਂ ਹਨ । ਮੈਂ ਆਪਣੇ ਗੁਰੂ ਤੋਂ ਮੁੜ ਮੁੜ ਸਦਕੇ ਕੁਰਬਾਨ ਜਾਂਦਾ ਹਾਂ ।੧।

ਹੇ ਗੁਰਸਿੱਖ ! ਪਰਮਾਤਮਾ ਦੇ ਗੁਣ (ਗਾਉਣੇ) ਪਰਮਾਤਮਾ ਨੂੰ ਪਸੰਦ ਆਉਂਦੇ ਹਨ । ਮੈਂ ਉਹ ਗੁਣ (ਗਾਉਣੇ) ਗੁਰੂ ਪਾਸੋਂ ਸਿੱਖੇ ਹਨ । ਮੈਂ ਉਹਨਾਂ (ਵਡ-ਭਾਗੀਆਂ ਤੋਂ) ਮੁੜ ਮੁੜ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਗੁਰੂ ਦੇ ਹੁਕਮ ਨੂੰ (ਮਿੱਠਾ ਕਰ ਕੇ) ਮੰਨਿਆ ਹੈ ।੨।

ਹੇ ਗੁਰਸਿੱਖ ! ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ ਸਦਾ ਸਦਕੇ ਜਾਂਦਾ ਹਾਂ, ਜਿਨ੍ਹਾਂ ਪਿਆਰੇ ਗੁਰੂ ਦਾ ਦਰਸਨ ਕੀਤਾ ਹੈ, ਜਿਨ੍ਹਾਂ ਗੁਰੂ ਦੀ (ਦੱਸੀ) ਸੇਵਾ ਕੀਤੀ ਹੈ ।੩।

ਹੇ ਹਰੀ ! ਤੇਰਾ ਨਾਮ ਸਾਰੇ ਦੁੱਖ ਦੂਰ ਕਰਨ ਦੇ ਸਮਰੱਥ ਹੈ, (ਪਰ ਇਹ ਨਾਮ) ਗੁਰੂ ਦੀ ਸਰਨ ਪਿਆਂ ਹੀ ਮਿਲਦਾ ਹੈ । ਗੁਰੂ ਦੇ ਸਨਮੁਖ ਰਿਹਾਂ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕੀਦਾ ਹੈ ।੪।

ਹੇ ਗੁਰਸਿੱਖ ! ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਮਨੁੱਖ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹੋ ਜਾਂਦੇ ਹਨ । ਨਾਨਕ ਉਹਨਾਂ ਮਨੁੱਖਾਂ ਤੋਂ ਕੁਰਬਾਨ ਜਾਂਦਾ ਹੈ, ਸਦਾ ਸਦਕੇ ਜਾਂਦਾ ਹੈ ।੫।

**ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ ॥ ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ ॥੬॥ ਜਿਨਾ ਹਰਿ ਸੇਤੀ ਪਿਰਹੜੀ ਤਿਨਾ ਜੀਅ ਪ੍ਰਭ ਨਾਲੇ ॥ ਓਇ ਜਪਿ ਜਪਿ ਪਿਆਰਾ ਜੀਵਦੇ ਹਰਿ ਨਾਮੁ ਸਮਾਲੇ ॥੭॥ ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ ॥ ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ॥੮॥ ਗੁਰਿ ਪਿਆਰੈ ਹਰਿ ਸੇਵਿਆ ਗੁਰੁ ਧੰਨੁ ਗੁਰੁ ਧੰਨੋ ॥ ਗੁਰਿ ਹਰਿ ਮਾਰਗੁ ਦਸਿਆ ਗੁਰ ਪੁੰਨੁ ਵਡ ਪੁੰਨੋ ॥੯॥ ਜੋ ਗੁਰਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ ॥ ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ ॥੧੦॥ {ਪੰਨਾ ੭੨੫}**

**ਪਦ ਅਰਥ** :—ਸਾ—ਉਹ {ਇਸਤ੍ਰੀ ਲਿੰਗ} । ਹਰਿ ਪ੍ਰਭ—ਹੇ ਹਰੀ ਪ੍ਰਭੂ ! ਭਾਵੈ—(ਤੈਨੂੰ) ਚੰਗੀ ਲੱਗਦੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਾਵੈ—ਦੇਂਦਾ ਹੈ ।੬।

ਸੇਤੀ—ਨਾਲ । ਪਿਰਹੜੀ—ਪ੍ਰੇਮ । ਤਿਨਾ ਜੀਅ—ਉਹਨਾਂ ਦੇ ਦਿਲ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ਉਹ ਬੰਦੇ । ਜਪਿ—ਜਪ ਕੇ । ਜੀਵਦੇ—ਆਤਮਕ ਜੀਵਨ ਹਾਸਲ ਕਰਦੇ ਹਨ । ਸਮਾਲੇ—ਸਮਾਲਿ, ਹਿਰਦੇ ਵਿਚ ਸੰਭਾਲ ਕੇ ।੭।

ਕਉ—ਨੂੰ, ਤੋਂ । ਘੁਮਿ ਜਾਇਆ—ਮੈਂ ਸਦਕੇ ਜਾਂਦਾ ਹਾਂ । ਸਿਉ—ਸਮੇਤ । ਸਭੁ—ਸਾਰਾ ।੮।

ਗੁਰਿ ਪਿਆਰੈ—ਪਿਆਰੇ ਗੁਰੂ ਦੀ ਰਾਹੀਂ । ਧੰਨੁ—{ਧੰਯ} ਸਲਾਹੁਣ-ਜੋਗ । ਗੁਰਿ—ਗੁਰੂ ਨੇ । ਮਾਰਗੁ—ਰਸਤਾ । ਗੁਰ ਪੁੰਨੁ—ਗੁਰੂ ਦਾ ਉਪਕਾਰ ।੯।

ਗੁਰਸਿਖ—ਗੁਰੂ ਦੇ ਸਿੱਖ । ਪੁੰਨ—{ਵਿਸ਼ੇਸ਼ਣ} ਪਵਿਤ੍ਰ, ਭਾਗਾਂ ਵਾਲੇ । ਸੇ ਪਰਾਣੀ—ਉਹ ਬੰਦੇ ।੧੦।

**ਅਰਥ** :—ਹੇ ਹਰੀ ! ਹੇ ਪ੍ਰਭੂ ! ਉਹੀ ਸਿਫ਼ਤਿ-ਸਾਲਾਹ ਤੇਰੀ ਸਿਫ਼ਤਿ-ਸਾਲਾਹ ਕਹੀ ਜਾ ਸਕਦੀ ਹੈ ਜੇਹੜੀ ਤੈਨੂੰ ਪਸੰਦ ਆ ਜਾਂਦੀ ਹੈ । (ਹੇ ਭਾਈ !) ਜੇਹੜੇ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਪਿਆਰੇ ਪ੍ਰਭੂ ਦੀ ਸੇਵਾ-ਭਗਤੀ ਕਰਦੇ ਹਨ, ਉਹਨਾਂ ਨੂੰ ਪ੍ਰਭੂ (ਸੁਖ-) ਫਲ ਦੇਂਦਾ ਹੈ ।੬।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ ਪਰਮਾਤਮਾ ਨਾਲ ਪਿਆਰ ਪੈ ਜਾਂਦਾ ਹੈ, ਉਹਨਾਂ ਦੇ ਦਿਲ (ਸਦਾ) ਪ੍ਰਭੂ (ਦੇ ਚਰਨਾਂ) ਨਾਲ ਹੀ (ਜੁੜੇ ਰਹਿੰਦੇ) ਹਨ । ਉਹ ਮਨੁੱਖ ਪਿਆਰੇ ਪ੍ਰਭੂ ਨੂੰ ਸਦਾ ਸਿਮਰ ਸਿਮਰ ਕੇ, ਪ੍ਰਭੂ ਦਾ ਨਾਮ ਹਿਰਦੇ ਵਿਚ ਸੰਭਾਲ ਕੇ ਆਤਮਕ ਜੀਵਨ ਹਾਸਲ ਕਰਦੇ ਹਨ ।੭।

ਹੇ ਭਾਈ ! ਮੈਂ ਉਹਨਾਂ ਮਨੁੱਖਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ ਗੁਰੂ ਦੀ ਸਰਨ ਪੈ ਕੇ ਪਿਆਰੇ ਪ੍ਰਭੂ ਦੀ ਸੇਵਾ-ਭਗਤੀ ਕੀਤੀ ਹੈ । ਉਹ ਮਨੁੱਖ ਆਪ (ਆਪਣੇ) ਪਰਵਾਰ ਸਮੇਤ (ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਬਚ ਗਏ, ਉਹਨਾਂ ਸਾਰਾ ਸੰਸਾਰ ਭੀ ਬਚਾ ਲਿਆ ਹੈ ।੮।

ਹੇ ਭਾਈ ! ਗੁਰੂ ਸਲਾਹੁਣ-ਜੋਗ ਹੈ, ਗੁਰੂ ਸਲਾਹੁਣ-ਜੋਗ ਹੈ, ਪਿਆਰੇ ਗੁਰੂ ਦੀ ਰਾਹੀਂ (ਹੀ) ਮੈਂ ਪਰਮਾਤਮਾ ਦੀ ਸੇਵਾ-ਭਗਤੀ ਸ਼ੁਰੂ ਕੀਤੀ ਹੈ । ਮੈਨੂੰ ਗੁਰੂ ਨੇ (ਹੀ) ਪਰਮਾਤਮਾ (ਦੇ ਮਿਲਾਪ) ਦਾ ਰਸਤਾ ਦੱਸਿਆ ਹੈ । ਗੁਰੂ ਦਾ (ਮੇਰੇ ਉਤੇ ਇਹ) ਉਪਕਾਰ ਹੈ, ਵੱਡਾ ਉਪਕਾਰ ਹੈ ।੯।

ਹੇ ਭਾਈ ! ਗੁਰੂ ਦੇ ਜੇਹੜੇ ਸਿੱਖ ਗੁਰੂ ਦੀ (ਦੱਸੀ) ਸੇਵਾ ਕਰਦੇ ਹਨ, ਉਹ ਭਾਗਾਂ ਵਾਲੇ ਹੋ ਗਏ ਹਨ । ਦਾਸ ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ, ਸਦਾ ਹੀ ਕੁਰਬਾਨ ਜਾਂਦਾ ਹੈ ।੧੦।

**ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ ॥ ਹਰਿ ਦਰਗਹ ਪੈਨਾਈਆ ਹਰਿ ਆਪਿ ਗਲਿ ਲਾਈਆ ॥੧੧॥ ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ ॥ ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥੧੨॥ ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥ ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥੧੩॥ ਜਿਨ ਹਰਿ ਨਾਮਾ ਹਰਿ ਚੇਤਿਆ ਹਿਰਦੈ ਉਰਿ ਧਾਰੇ ॥ ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ ॥੧੪॥ ਹਰਿ ਕਾ ਨਾਮੁ ਨਿਧਾਨੁ ਹੈ ਕੋਈ ਗੁਰਮੁਖਿ ਜਾਣੈ ॥ ਨਾਨਕ ਜਿਨ ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ ॥੧੫॥ {ਪੰਨਾ ੭੨੬}**

**ਪਦ ਅਰਥ** :—ਸਖੀ—ਸਖੀਆਂ, ਸਹੇਲੀਆਂ । ਸੇ—ਉਹ ਸਖੀਆਂ । ਭਾਈਆ—ਭਾਈਆਂ, ਪਿਆਰੀਆਂ ਲੱਗੀਆਂ । ਪੈਨਾਈਆ—ਪੈਨਾਈਆਂ, ਸਤਕਾਰੀਆਂ ਗਈਆਂ, ਉਹਨਾਂ ਨੂੰ ਸਿਰੋਪਾ ਮਿਲਿਆ । ਗਲਿ—ਗਲ ਨਾਲ । ਲਾਈਆ—ਲਾਈਆਂ ।੧੧।

ਦੀਜੈ—ਕਿਰਪਾ ਕਰ ਕੇ ਦੇਹ । ਪਖਾਲਦੇ—ਧੋਂਦੇ ਹਾਂ । ਘੋਲਿ—ਘੋਲ ਕੇ ।੧੨।

ਖਾਤੀਆ—ਖਾਤੀਆਂ, ਖਾਂਦੀਆਂ । ਮੁਖਿ—ਮੂੰਹ ਵਿਚ । ਬੀੜੀਆ—ਬੀੜੀਆਂ, ਪਾਨਾਂ ਦੀਆਂ ਬੀੜੀਆਂ । ਜਮਿ—ਜਮ ਨੇ, ਮੌਤ ਨੇ । ਪਕੜਿ—ਫੜ ਕੇ ।੧੩।

ਹਿਰਦੈ—ਹਿਰਦੇ ਵਿਚ । ਉਰਿ—ਹਿਰਦੇ ਵਿਚ । ਧਾਰੇ—ਧਾਰਿ, ਧਾਰ ਕੇ । ਜਮੁ—ਮੌਤ, ਮੌਤ ਦਾ ਡਰ । ਆਵਈ—ਆਵਏ, ਆਵੈ, ਆਉਂਦਾ ।੧੪।

ਨਿਧਾਨੁ—ਖ਼ਜ਼ਾਨਾ । ਕੋਈ—ਕੋਈ ਵਿਰਲਾ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ । ਭੇਟਿਆ—ਮਿਲ ਪਿਆ । ਰੰਗਿ—ਪ੍ਰੇਮ-ਰੰਗ ਵਿਚ । ਮਾਣੈ—ਮਾਣਦਾ ਹੈ । ਨਾਨਕ—ਹੇ ਨਾਨਕ ! ।੧੫।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈ ਕੇ (ਪਰਸਪਰ ਪ੍ਰੇਮ ਨਾਲ ਰਹਿਣ ਵਾਲੀਆਂ ਸਤ-ਸੰਗੀ) ਸਹੇਲੀਆਂ (ਐਸੀਆਂ ਹੋ ਜਾਂਦੀਆਂ ਹਨ ਕਿ) ਉਹ ਆਪ ਪ੍ਰਭੂ ਨੂੰ ਪਿਆਰੀਆਂ ਲੱਗਦੀਆਂ ਹਨ । ਪਰਮਾਤਮਾ ਦੀ ਹਜ਼ੂਰੀ ਵਿਚ ਉਹਨਾਂ ਨੂੰ ਆਦਰ ਮਿਲਦਾ ਹੈ, ਪਰਮਾਤਮਾ ਨੇ ਉਹਨਾਂ ਨੂੰ ਆਪ ਆਪਣੇ ਗਲ ਨਾਲ (ਸਦਾ) ਲਾ ਲਿਆ ਹੈ ।੧੧।

ਹੇ ਪ੍ਰਭੂ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ (ਤੇਰਾ) ਨਾਮ ਸਿਮਰਦੇ ਹਨ, ਉਹਨਾਂ ਦਾ ਮੈਨੂੰ ਦਰਸਨ ਬਖ਼ਸ਼ । ਮੈਂ ਉਹਨਾਂ ਦੇ ਚਰਨ ਧੋਂਦਾ ਰਹਾਂ, ਤੇ, ਉਹਨਾਂ ਦੀ ਚਰਨ-ਧੂੜ ਘੋਲ ਘੋਲ ਕੇ ਪੀਂਦਾ ਰਹਾਂ ।੧੨।

ਹੇ ਭਾਈ ! ਜੇਹੜੀਆਂ ਜੀਵ-ਇਸਤ੍ਰੀਆਂ ਪਾਨ ਸੁਪਾਰੀ ਆਦਿਕ ਖਾਂਦੀਆਂ ਰਹਿੰਦੀਆਂ ਹਨ, ਮੂੰਹ ਵਿਚ ਪਾਨ ਚਬਾਂਦੀਆਂ ਰਹਿੰਦੀਆਂ ਹਨ (ਭਾਵ, ਸਦਾ ਪਦਾਰਥਾਂ ਦੇ ਭੋਗਾਂ ਵਿਚ ਮਸਤ ਹਨ), ਤੇ, ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਕਦੇ ਭੀ ਨਾਹ ਸਿਮਰਿਆ, ਉਹਨਾਂ ਨੂੰ ਮੌਤ (ਦੇ ਗੇੜ) ਨੇ ਫੜ ਕੇ (ਸਦਾ ਲਈ) ਅੱਗੇ ਲਾ ਲਿਆ (ਉਹ ਚੌਰਾਸੀ ਦੇ ਗੇੜ ਵਿਚ ਪੈ ਗਈਆਂ) ।੧੩।

ਹੇ ਭਾਈ ! ਜਿਨ੍ਹਾਂ ਆਪਣੇ ਮਨ ਵਿਚ ਹਿਰਦੇ ਵਿਚ ਟਿਕਾ ਕੇ ਪਰਮਾਤਮਾ ਦਾ ਨਾਮ ਸਿਮਰਿਆ, ਉਹਨਾਂ ਗੁਰੂ ਦੇ ਪਿਆਰੇ ਗੁਰਸਿੱਖਾਂ ਦੇ ਨੇੜੇ ਮੌਤ (ਦਾ ਡਰ) ਨਹੀਂ ਆਉਂਦਾ ।੧੪।

ਹੇ ਭਾਈ ! ਪਰਮਾਤਮਾ ਦਾ ਨਾਮ ਖ਼ਜ਼ਾਨਾ ਹੈ, ਕੋਈ ਵਿਰਲਾ ਮਨੁੱਖ ਗੁਰੂ ਦੀ ਸਰਨ ਪੈ ਕੇ (ਨਾਮ ਨਾਲ) ਸਾਂਝ ਪਾਂਦਾ ਹੈ । ਹੇ ਨਾਨਕ ! (ਆਖ—) ਜਿਨ੍ਹਾਂ ਮਨੁੱਖਾਂ ਨੂੰ ਗੁਰੂ ਮਿਲ ਪੈਂਦਾ ਹੈ, ਉਹ (ਹਰੇਕ ਮਨੁੱਖ) ਹਰਿ-ਨਾਮ ਦੇ ਪ੍ਰੇਮ ਵਿਚ ਜੁੜ ਕੇ ਆਤਮਕ ਆਨੰਦ ਮਾਣਦਾ ਹੈ ।੧੫।

**ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ ॥ ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ ॥੧੬॥ ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥ ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ ॥੧੭॥ ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥ ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥੧੮॥ ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ ॥ ਹਰਿ ਹਰਿ ਤੇਰਾ ਨਾਮੁ ਹੈ ਹਰਿ ਖਰਚੁ ਲੈ ਜਾਈਐ ॥੧੯॥ ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡ ਦਾਣੇ ॥ ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ ॥੨੦॥ ਤੂ ਠਾਕੁਰੁ ਤੂ ਸਾਹਿਬੋ ਤੂ ਹੈ ਮੇਰਾ ਮੀਰਾ ॥ ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥੨੧॥ ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥ ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥੨੨॥੨॥** {ਪੰਨਾ ੭੨੬}

**ਪਦ ਅਰਥ** :—ਦਾਤਾ—(ਨਾਮ ਦੀ ਦਾਤਿ) ਦੇਣ ਵਾਲਾ । ਆਖੀਐ—ਆਖਣਾ ਚਾਹੀਦਾ ਹੈ । ਤੁਸਿ—ਤ੍ਰੁੱਠ ਕੇ । ਪਸਾਓ—ਪ੍ਰਸਾਦੁ, ਕਿਰਪਾ । ਹਉ—ਮੈਂ । ਵਿਟਹੁ—ਤੋਂ । ਵਾਰਿਆ—ਕੁਰਬਾਨ । ਜਿਨਿ—ਜਿਸ (ਗੁਰੂ) ਨੇ । ਨਾਓ—ਨਾਉ, ਨਾਮ ।੧੬।

ਧੰਨੁ—ਸਲਾਹੁਣ-ਜੋਗ । ਦੇਇ—ਦੇਂਦਾ ਹੈ । ਸਨੇਹਾ—ਉਪਦੇਸ਼ । ਵੇਖਿ—ਵੇਖ ਕੇ । ਵਿਗਸਿਆ—ਖਿੜ ਪਿਆ ਹਾਂ । ਗੁਰ ਦੇਹਾ—ਗੁਰੂ ਦਾ ਸਰੀਰ ।੧੭।

ਰਸਨਾ—ਜੀਭ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ । ਨਾਮਿ—ਨਾਮ ਦੀ ਰਾਹੀਂ । ਸੁਹਾਵੀ—ਸੋਹਣੀ । ਜਿਨ—ਜਿਨ੍ਹਾਂ ਨੇ {ਲਫ਼ਜ਼ 'ਜਿਨਿ' ਅਤੇ 'ਜਿਨ' ਦਾ ਫ਼ਰਕ ਵੇਖੋ} । ਸਿਖਾ—ਸਿੱਖਾਂ (ਨੇ) । ਜਾਵੀ—ਦੂਰ ਹੋ ਜਾਂਦੀ ਹੈ ।੧੮।

ਮਾਰਗੁ—ਰਸਤਾ । ਕਹੁ—ਦੱਸੋ । ਕਿਤੁ ਬਿਧਿ—ਕਿਸ ਤਰੀਕੇ ਨਾਲ ? ।੧੯।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੇ—ਉਹ {ਬਹੁ-ਵਚਨ} । ਸਾਹ—ਸ਼ਾਹ । ਦਾਣੇ—ਸਿਆਣੇ, ਦਾਨੇ । ਸਦ—ਸਦਾ । ਗੁਰ ਬਚਨਿ—ਗੁਰੂ ਦੇ ਬਚਨ ਦੀ ਰਾਹੀਂ ।੨੦।

ਸਾਹਿਬੋ—ਸਾਹਿਬੁ, ਮਾਲਕ । ਮੀਰਾ—ਸਰਦਾਰ, ਪਾਤਿਸ਼ਾਹ । ਤੁਧੁ—ਤੈਨੂੰ । ਗੁਣੀ—ਗੁਣਾਂ ਦਾ ਮਾਲਕ । ਗਹੀਰਾ—ਡੂੰਘੇ ਜਿਗਰੇ ਵਾਲਾ ।੨੧।

ਆਪੇ—ਆਪ ਹੀ । ਇਕ ਰੰਗੁ—ਇਕ ਸਰੂਪ ਵਾਲਾ । ਬਹੁ ਰੰਗੀ—ਅਨੇਕਾਂ ਸਰੂਪਾਂ ਵਾਲਾ ।੨੨।

**ਅਰਥ** :—ਹੇ ਭਾਈ ! ਗੁਰੂ ਨੂੰ (ਹੀ ਨਾਮ ਦੀ ਦਾਤਿ) ਦੇਣ ਵਾਲਾ ਆਖਣਾ ਚਾਹੀਦਾ ਹੈ । ਗੁਰੂ ਤ੍ਰੁੱਠ ਕੇ (ਨਾਮ ਦੇਣ ਦੀ) ਕਿਰਪਾ ਕਰਦਾ ਹੈ । ਮੈਂ (ਤਾਂ) ਸਦਾ ਗੁਰੂ ਤੋਂ (ਹੀ) ਕੁਰਬਾਨ ਜਾਂਦਾ ਹਾਂ, ਜਿਸ ਨੇ (ਮੈਨੂੰ) ਪਰਮਾਤਮਾ ਦਾ ਨਾਮ ਦਿੱਤਾ ਹੈ ।੧੬।

ਹੇ ਭਾਈ ! ਉਹ ਗੁਰੂ ਸਲਾਹੁਣ-ਜੋਗ ਹੈ, ਉਸ ਗੁਰੂ ਦੀ ਵਡਿਆਈ ਕਰਨੀ ਚਾਹੀਦੀ ਹੈ, ਜੇਹੜਾ ਪਰਮਾਤਮਾ ਦਾ ਨਾਮ ਜਪਣ ਦਾ ਉਪਦੇਸ਼ ਦੇਂਦਾ ਹੈ । ਮੈਂ (ਤਾਂ) ਗੁਰੂ ਨੂੰ ਵੇਖ ਵੇਖ ਕੇ ਗੁਰੂ ਦਾ (ਸੋਹਣਾ) ਸਰੀਰ ਵੇਖ ਕੇ ਖਿੜ ਰਿਹਾ ਹਾਂ ।੧੭।

ਹੇ ਭਾਈ ! ਗੁਰੂ ਦੀ ਜੀਭ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਉਚਾਰਦੀ ਹੈ, ਹਰਿ-ਨਾਮ (ਉਚਾਰਨ ਦੇ ਕਾਰਨ ਸੋਹਣੀ ਲੱਗਦੀ ਹੈ । ਜਿਨ੍ਹਾਂ ਭੀ ਸਿੱਖਾਂ ਨੇ (ਗੁਰੂ ਦਾ ਉਪਦੇਸ਼) ਸੁਣ ਕੇ ਗੁਰੂ ਉੱਤੇ ਯਕੀਨ ਲਿਆਂਦਾ ਹੈ, ਉਹਨਾਂ ਦੀ (ਮਾਇਆ ਦੀ) ਸਾਰੀ ਭੁੱਖ ਦੂਰ ਹੋ ਗਈ ਹੈ ।੧੮।

ਹੇ ਭਾਈ ! (ਹਰਿ-ਨਾਮ ਸਿਮਰਨ ਹੀ) ਪਰਮਾਤਮਾ (ਦੇ ਮਿਲਾਪ) ਦਾ ਰਸਤਾ ਕਿਹਾ ਜਾਂਦਾ ਹੈ । ਹੇ ਭਾਈ ! ਦੱਸ, ਕਿਸ ਤਰੀਕੇ ਨਾਲ (ਇਸ ਰਸਤੇ ਉੱਤੇ) ਤੁਰ ਸਕੀਦਾ ਹੈ ? ਹੇ ਪ੍ਰਭੂ ! ਤੇਰਾ ਨਾਮ ਹੀ (ਰਸਤੇ ਦਾ) ਖ਼ਰਚ ਹੈ, ਇਹ ਖ਼ਰਚ ਪੱਲੇ ਬੰਨ੍ਹ ਕੇ (ਇਸ ਰਸਤੇ ਉੱਤੇ) ਤੁਰਨਾ ਚਾਹੀਦਾ ਹੈ ।੧੯।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਿਆ ਹੈ ਉਹ ਵੱਡੇ ਸਿਆਣੇ ਸ਼ਾਹ ਬਣ ਗਏ ਹਨ । ਮੈਂ ਸਦਾ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਗੁਰੂ ਦੇ ਬਚਨ ਦੀ ਰਾਹੀਂ (ਪਰਮਾਤਮਾ ਦੇ ਨਾਮ ਵਿਚ) ਲੀਨ ਹੋ ਸਕੀਦਾ ਹੈ ।੨੦।

ਹੇ ਪ੍ਰਭੂ ! ਤੂੰ ਮੇਰਾ ਮਾਲਕ ਹੈਂ ਤੂੰ ਮੇਰਾ ਸਾਹਿਬ ਹੈਂ, ਤੂੰ ਹੀ ਮੇਰਾ ਪਾਤਿਸ਼ਾਹ ਹੈਂ । ਜੇ ਤੈਨੂੰ ਪਸੰਦ ਆਵੇ, ਤਾਂ ਹੀ ਤੇਰੀ ਭਗਤੀ ਕੀਤੀ ਜਾ ਸਕਦੀ ਹੈ । ਤੂੰ ਗੁਣਾਂ ਦਾ ਖ਼ਜ਼ਾਨਾ ਹੈਂ, ਤੂੰ ਡੂੰਘੇ ਜਿਗਰੇ ਵਾਲਾ ਹੈਂ ।੨੧।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਆਪ ਹੀ (ਨਿਰਗੁਣ ਸਰੂਪ ਵਿਚ) ਇਕੋ ਇਕ ਹਸਤੀ ਹੈ, ਤੇ, ਆਪ ਹੀ (ਸਰਗੁਣ ਸਰੂਪ ਵਿਚ) ਅਨੇਕਾਂ ਰੂਪਾਂ ਵਾਲਾ ਹੈ । ਜੇਹੜੀ ਗੱਲ ਉਸ ਨੂੰ ਚੰਗੀ ਲੱਗਦੀ ਹੈ, ਉਹੀ ਗੱਲ ਜੀਵਾਂ ਦੇ ਭਲੇ ਵਾਸਤੇ ਹੁੰਦੀ ਹੈ ।੨੨।੨।

**ਤਿਲੰਗ ਮਹਲਾ ੯ ਕਾਫੀ**

**ੴ ਸਤਿਗੁਰ ਪ੍ਰਸਾਦਿ ॥ ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥ ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥ ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥ ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥ ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥ ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥ {ਪੰਨਾ ੭੨੬}**

ਨੋਟ :—ਕਾਫੀ ਇਕ ਰਾਗਣੀ ਦਾ ਨਾਮ ਹੈ । ਇਹਨਾਂ ਸ਼ਬਦਾਂ ਨੂੰ ਤਿਲੰਗ ਅਤੇ ਕਾਫੀ ਦੋਹਾਂ ਮਿਲਵੇਂ ਰਾਗਾਂ ਵਿਚ ਗਾਣਾ ਹੈ ।

**ਪਦ ਅਰਥ** :—ਤਉ—ਤਾਂ । ਨਿਸਿ—ਰਾਤ । ਦਿਨਿ ਮੈ—ਦਿਨ ਵਿਚ । ਨਿਸ ਦਿਨ ਮਹਿ—ਰਾਤ ਦਿਨ ਵਿਚ, ਰਾਤ ਦਿਨ ਇੱਕ ਕਰ ਕੇ । ਪ੍ਰਾਨੀ—ਹੇ ਮਨੁੱਖ ! ਅਉਧ—ਉਮਰ । ਬਿਹਾਤੁ ਹੈ—ਬੀਤਦੀ ਜਾ ਰਹੀ ਹੈ । ਜਿਉ—ਜਿਵੇਂ । ਫੂਟੈ ਘਟ—ਫੁੱਟੇ ਹੋਏ ਘੜੇ ਵਿਚੋਂ ।੧।

ਕਾਹਿ—ਕਿਉਂ ? ਗਾਵਹੀ—ਗਾਵਹਿ, ਤੂੰ ਗਾਂਦਾ । ਮੂਰਖ—ਹੇ ਮੂਰਖ ! ਅਗਿਆਨਾ—ਹੇ ਗਿਆਨ-ਹੀਣ ! ਲਾਲਚਿ—ਲਾਲਚ ਵਿਚ । ਲਾਗਿ ਕੈ—ਫਸ ਕੇ । ਮਰਨੁ—ਮੌਤ ।੧।

ਅਜਹੂ—ਅਜੇ ਭੀ । ਜੋ—ਜੇ । ਗਾਵੈ—ਗਾਣੇ ਸ਼ੁਰੂ ਕਰ ਦੇਵੇ । ਕਹੁ—ਆਖ । ਨਾਨਕ—ਹੇ ਨਾਨਕ ! ਤਿਹ ਭਜਨ ਤੇ—ਉਸ ਪਰਮਾਤਮਾ ਦੇ ਭਜਨ ਨਾਲ । ਤਿਹ—ਤਿਸੁ । ਤੇ—ਤੋਂ, ਨਾਲ । ਨਿਰਭੈ ਪਦੁ—ਉਹ ਆਤਮਕ ਦਰਜਾ ਜਿਥੇ ਕੋਈ ਡਰ ਪੋਹ ਨਹੀਂ ਸਕਦਾ । ਪਾਵੈ—ਪ੍ਰਾਪਤ ਕਰ ਲੈਂਦਾ ਹੈ ।੨।

**ਅਰਥ** :—ਹੇ ਮਨੁੱਖ ! ਜੇ ਤੂੰ ਪਰਮਾਤਮਾ ਦਾ ਨਾਮ ਸਿਮਰਨਾ ਹੈ, ਤਾਂ ਦਿਨ ਰਾਤ ਇੱਕ ਕਰ ਕੇ ਸਿਮਰਨਾ ਸ਼ੁਰੂ ਕਰ ਦੇ, (ਕਿਉਂਕਿ) ਜਿਵੇਂ ਤ੍ਰੇੜੇ ਹੋਏ ਘੜੇ ਵਿਚੋਂ ਪਾਣੀ (ਸਹਜੇ ਸਹਜੇ ਨਿਕਲਦਾ ਰਹਿੰਦਾ ਹੈ, ਤਿਵੇਂ ਹੀ) ਇਕ ਇਕ ਛਿਨ ਕਰ ਕੇ ਉਮਰ ਬੀਤਦੀ ਜਾ ਰਹੀ ਹੈ ।੧।ਰਹਾਉ।

ਹੇ ਮੂਰਖ ! ਹੇ ਬੇ-ਸਮਝ ! ਤੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਕਿਉਂ ਨਹੀਂ ਗਾਂਦਾ ? ਮਾਇਆ ਦੇ ਝੂਠੇ ਲਾਲਚ ਵਿਚ ਫਸ ਕੇ ਤੂੰ ਮੌਤ ਨੂੰ (ਭੀ) ਚੇਤੇ ਨਹੀਂ ਕਰਦਾ ।੧।

ਪਰ, ਹੇ ਨਾਨਕ ! ਆਖ—ਜੇ ਮਨੁੱਖ ਪਰਮਾਤਮਾ ਦੇ ਗੁਣ ਗਾਣੇ ਸ਼ੁਰੂ ਕਰ ਦੇਵੇ (ਭਾਵੇਂ ਸਿਮਰਨ-ਹੀਨਤਾ ਵਿਚ ਕਿਤਨੀ ਭੀ ਉਮਰ ਗੁਜ਼ਰ ਚੁਕੀ ਹੋਵੇ) ਫਿਰ ਭੀ ਕੋਈ ਨੁਕਸਾਨ ਨਹੀਂ ਹੁੰਦਾ, (ਕਿਉਂਕਿ) ਉਸ ਪਰਮਾਤਮਾ ਦੇ ਭਜਨ ਦੀ ਬਰਕਤਿ ਨਾਲ ਮਨੁੱਖ ਉਹ ਆਤਮਕ ਦਰਜਾ ਪ੍ਰਾਪਤ ਕਰ ਲੈਂਦਾ ਹੈ, ਜਿੱਥੇ ਕੋਈ ਡਰ ਪੋਹ ਨਹੀਂ ਸਕਦਾ ।੨।੧।

**ਤਿਲੰਗ ਮਹਲਾ ੯ ॥ ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥ ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥ ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥ ਜੀਉ ਛੂਟਿਓ ਜਬ**

**ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥ ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥ ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥੨॥੨॥ {ਪੰਨਾ ੭੨੬}**

**ਪਦ ਅਰਥ** :—ਜਾਗ ਲੇਹੁ—ਹੋਸ਼ ਕਰ, ਸੁਚੇਤ ਹੋ । ਕਹਾ—ਕਿਉਂ ? ਗਾਫਲ—ਗ਼ਾਫ਼ਲ, ਬੇ-ਫ਼ਿਕਰ । ਸੰਗ ਹੀ—ਸੰਗਿ ਹੀ, ਨਾਲ ਹੀ {ਲਫ਼ਜ਼ 'ਸੰਗਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਸੰਗਿ—ਨਾਲ ।੧।ਰਹਾਉ।

ਸੁਤ—ਪੁੱਤਰ । ਬੰਧ ਜਨ—ਰਿਸ਼ਤੇਦਾਰ । ਹਿਤੁ—ਪਿਆਰ । ਜਾ ਸਿਉ—ਜਿਨ੍ਹਾਂ ਨਾਲ । ਜੀਉ—ਜਿੰਦ । ਛੂਟਿਓ—ਨਿਕਲ ਜਾਂਦੀ ਹੈ । ਦੇਹ ਤੇ—ਸਰੀਰ ਵਿਚੋਂ । ਤੇ—ਤੋਂ, ਵਿਚੋਂ । ਡਰਿ ਦੀਨਾ—ਸੁੱਟ ਦਿੱਤਾ । ਅਗਨਿ ਮਹਿ—ਅੱਗ ਵਿਚ ।੧।

ਜੀਵਤ ਲਉ—ਜ਼ਿੰਦਗੀ ਤਕ । ਲਉ—ਤਕ । ਬਿਉਹਾਰੁ—ਵਰਤਣ-ਵਿਹਾਰ । ਜਗ ਕਉ—ਜਗਤ ਨੂੰ । ਜਾਨਉ—ਜਾਨਹੁ, ਸਮਝੋ । ਸਮਾਨਉ—ਸਮਾਨ, ਵਰਗਾ ।੨।

**ਅਰਥ** :—ਹੇ ਮਨ ! ਹੋਸ਼ ਕਰ, ਹੋਸ਼ ਕਰ ! ਤੂੰ ਕਿਉਂ (ਮਾਇਆ ਦੇ ਮੋਹ ਵਿਚ) ਬੇ-ਪਰਵਾਹ ਹੋ ਕੇ ਸੌਂ ਰਿਹਾ ਹੈਂ ? (ਵੇਖ,) ਜੇਹੜਾ (ਇਹ) ਸਰੀਰ (ਮਨੁੱਖ ਦੇ) ਨਾਲ ਹੀ ਪੈਦਾ ਹੁੰਦਾ ਹੈ; ਇਹ ਭੀ (ਆਖ਼ਰ) ਨਾਲ ਨਹੀਂ ਜਾਂਦਾ ।੧।ਰਹਾਉ।

ਹੇ ਮਨ ! (ਵੇਖ,) ਮਾਂ, ਪਿਉ, ਪੁੱਤਰ, ਰਿਸ਼ਤੇਦਾਰ—ਜਿਨ੍ਹਾਂ ਨਾਲ ਮਨੁੱਖ (ਸਾਰੀ ਉਮਰ) ਪਿਆਰ ਕਰਦਾ ਰਹਿੰਦਾ ਹੈ, ਜਦੋਂ ਜਿੰਦ ਸਰੀਰ ਵਿਚੋਂ ਵੱਖ ਹੁੰਦੀ ਹੈ, ਤਦੋਂ (ਉਹ ਸਾਰੇ ਰਿਸ਼ਤੇਦਾਰ, ਉਸ ਦੇ ਸਰੀਰ ਨੂੰ) ਅੱਗ ਵਿਚ ਪਾ ਦੇਂਦੇ ਹਨ ।੧।

ਹੇ ਨਾਨਕ ! (ਆਖ—ਹੇ ਮਨ !) ਜਗਤ ਨੂੰ ਤੂੰ ਇਉਂ ਹੀ ਸਮਝ (ਕਿ ਇਥੇ) ਜ਼ਿੰਦਗੀ ਤਕ ਹੀ ਵਰਤਣ-ਵਿਹਾਰ ਰਹਿੰਦਾ ਹੈ । ਉਂਵ, ਇਹ ਸਾਰਾ ਸੁਪਨੇ ਵਾਂਗ ਹੀ ਹੈ । (ਇਸ ਵਾਸਤੇ ਜਦ ਤਕ ਜੀਊਂਦਾ ਹੈਂ) ਪਰਮਾਤਮਾ ਦੇ ਗੁਣ ਗਾਂਦਾ ਰਹੁ ।੨।੨।

**ਤਿਲੰਗ ਮਹਲਾ ੯ ॥ ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥ ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥੧॥ ਰਹਾਉ ॥ ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥ ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥੧॥ ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥ ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥ ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥ ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥ {ਪੰਨਾ ੭੨੭}**

**ਪਦ ਅਰਥ** :—ਜਸੁ—ਸਿਫ਼ਤਿ-ਸਾਲਾਹ । ਸੰਗੀ—ਸਾਥੀ । ਅਉਸਰੁ—(ਜ਼ਿੰਦਗੀ ਦਾ) ਸਮਾ । ਬੀਤਿਓ ਜਾਤੁ ਹੈ—ਲੰਘਦਾ ਜਾ ਰਿਹਾ ਹੈ । ਮੇਰੋ ਕਹਿਓ—ਮੇਰਾ ਆਖਿਆ, ਮੇਰਾ ਬਚਨ ।੧।ਰਹਾਉ।

ਸੰਪਤਿ—ਧਨ-ਪਦਾਰਥ । ਸਿਉ—ਨਾਲ । ਨੇਹੁ—ਪਿਆਰ । ਫਾਸ—ਫਾਹੀ । ਜਬ—ਜਦੋਂ । ਗਲਿ—ਗਲ ਵਿਚ । ਪਰੀ—ਪੈਂਦੀ ਹੈ । ਸਭ—ਹਰੇਕ ਚੀਜ਼ । ਪਰਾਇਓ—ਬਿਗਾਨੀ ।੧।

ਜਾਨਿ ਕੈ—ਜਾਣ ਕੇ, ਜਾਣਦਾ ਹੋਇਆ । ਬੂਝਿ ਕੈ—ਸਮਝ ਕੇ, ਸਮਝਦਾ ਹੋਇਆ । ਬਾਵਰੇ—ਹੇ ਝੱਲੇ ! ਤੈ ਬਿਗਾਰਿਓ—ਤੂੰ ਵਿਗਾੜ ਲਿਆ ਹੈ । ਕਾਜੁ—ਕੰਮ । ਕਰਤ—ਕਰਦਾ । ਸੁਕਚਿਓ—ਸੰਗਦਾ । ਗਰਬੁ—ਅਹੰਕਾਰ । ਨਿਵਾਰਿਓ—ਦੂਰ ਕੀਤਾ ।੨।

ਜਿਹ ਬਿਧਿ—ਜਿਸ ਤਰੀਕੇ ਨਾਲ । ਗੁਰਿ—ਗੁਰੂ ਨੇ । ਰੇ—ਹੇ ! ਪੁਕਾਰਿ ਕੈ—ਉੱਚੀ ਬੋਲ ਕੇ । ਗਹੁ—ਫੜ । ਪ੍ਰਭ ਸਰਨਾਈ—ਪ੍ਰਭੂ ਦੀ ਸਰਨ ।੩।

**ਅਰਥ** :—ਹੇ ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਕਰ, ਇਹ ਸਿਫ਼ਤਿ-ਸਾਲਾਹ ਹੀ ਤੇਰਾ ਅਸਲੀ ਸਾਥੀ ਹੈ । ਮੇਰਾ ਬਚਨ ਮੰਨ ਲੈ । ਉਮਰ ਦਾ ਸਮਾ ਲੰਘਦਾ ਜਾ ਰਿਹਾ ਹੈ ।੧।ਰਹਾਉ।

ਹੇ ਮਨ ! ਮਨੁੱਖ ਧਨ-ਪਦਾਰਥ, ਰਥ, ਮਾਲ, ਰਾਜ ਨਾਲ ਬੜਾ ਮੋਹ ਕਰਦਾ ਹੈ । ਪਰ ਜਦੋਂ ਮੌਤ ਦੀ ਫਾਹੀ (ਉਸ ਦੇ) ਗਲ ਵਿਚ ਪੈਂਦੀ ਹੈ, ਹਰੇਕ ਚੀਜ਼ ਬਿਗਾਨੀ ਹੋ ਜਾਂਦੀ ਹੈ ।੧।

ਹੇ ਝੱਲੇ ਮਨੁੱਖ ! ਇਹ ਸਭ ਕੁਝ ਜਾਣਦਾ ਹੋਇਆ ਸਮਝਦਾ ਹੋਇਆ ਭੀ ਤੂੰ ਆਪਣਾ ਕੰਮ ਵਿਗਾੜ ਰਿਹਾ ਹੈਂ । ਤੂੰ ਪਾਪ ਕਰਦਾ (ਕਦੇ) ਸੰਗਦਾ ਨਹੀਂ, ਤੂੰ (ਇਸ ਧਨ-ਪਦਾਰਥ ਦਾ) ਮਾਣ ਭੀ ਦੂਰ ਨਹੀਂ ਕਰਦਾ ।੨।

ਨਾਨਕ (ਤੈਨੂੰ) ਪੁਕਾਰ ਕੇ ਆਖਦਾ ਹੈ—ਹੇ ਭਾਈ ! ਗੁਰੂ ਨੇ (ਮੈਨੂੰ) ਜਿਸ ਤਰ੍ਹਾਂ ਉਪਦੇਸ਼ ਕੀਤਾ ਹੈ, ਉਹ (ਤੂੰ ਭੀ) ਸੁਣ ਲੈ (ਕਿ) ਪ੍ਰਭੂ ਦੀ ਸਰਨ ਪਿਆ ਰਹੁ (ਸਦਾ ਪ੍ਰਭੂ ਦਾ ਨਾਮ ਜਪਿਆ ਕਰ) ।੩।੩।

### ਤਿਲੰਗ ਬਾਣੀ ਭਗਤਾ ਕੀ ਕਬੀਰ ਜੀ

**ੴ ਸਤਿਗੁਰ ਪ੍ਰਸਾਦਿ ॥ ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ ॥ ਟੁਕੁ ਦਮੁ ਕਰਾਰੀ ਜਉ ਕਰਹੁ, ਹਾਜਿਰ ਹਜੂਰਿ ਖੁਦਾਇ ॥੧॥ ਬੰਦੇ ਖੋਜੁ ਦਿਲ ਹਰ ਰੋਜ, ਨਾ ਫਿਰੁ ਪਰੇਸਾਨੀ ਮਾਹਿ ॥ ਇਹ ਜੁ ਦੁਨੀਆ ਸਿਹਰੁ ਮੇਲਾ, ਦਸਤਗੀਰੀ ਨਾਹਿ ॥੧॥ ਰਹਾਉ ॥ ਦਰੋਗੁ ਪੜਿ ਪੜਿ ਖੁਸੀ ਹੋਇ, ਬੇਖਬਰ ਬਾਦੁ ਬਕਾਹਿ ॥ ਹਕੁ ਸਚੁ ਖਾਲਕੁ ਖਲਕ ਮਿਆਨੇ, ਸਿਆਮ ਮੂਰਤਿ ਨਾਹਿ ॥੨॥ ਅਸਮਾਨ ਮ੍ਯ੍ਯਿਾਨੇ, ਲਹੰਗ ਦਰੀਆ, ਗੁਸਲ ਕਰਦਨ ਬੂਦ ॥ ਕਰਿ ਫਕਰੁ ਦਾਇਮ ਲਾਇ ਚਸਮੇ, ਜਹ ਤਹਾ ਮਉਜੂਦੁ ॥੩॥ ਅਲਾਹ ਪਾਕੰ ਪਾਕ ਹੈ, ਸਕ ਕਰਉ ਜੇ ਦੂਸਰ ਹੋਇ ॥ ਕਬੀਰ ਕਰਮੁ ਕਰੀਮ ਕਾ, ਉਹੁ ਕਰੈ ਜਾਨੈ ਸੋਇ ॥੪॥੧॥ {ਪੰਨਾ ੭੨੭}**

**ਪਦ ਅਰਥ** :—ਕਤੇਬ—ਪੱਛਮੀ ਮਤਾਂ ਦੇ ਧਰਮ-ਪੁਸਤਕ (ਤੌਰੇਤ, ਜ਼ੰਬੂਰ, ਅੰਜੀਲ, ਕੁਰਾਨ) । ਇਫਤਰਾ—{ਅਰਬੀ} ਮੁਬਾਲਗਾ, ਬਣਾਵਟ, ਅਸਲੀਅਤ ਨਾਲੋਂ ਵਧਾ ਕੇ ਦੱਸੀਆਂ ਹੋਈਆਂ ਗੱਲਾਂ । ਫਿਕਰੁ—ਸਹਿਮ, ਅਸ਼ਾਂਤੀ । ਟੁਕੁ—ਰਤਾ ਕੁ । ਟੁਕੁ ਦਮੁ—ਪਲਕ ਭਰ । ਕਰਾਰੀ—ਟਿਕਾਉ ਇਕਾਗ੍ਰਤਾ । ਜਉ—ਜੇ । ਹਾਜਿਰ ਹਜੂਰਿ—ਹਰ ਥਾਂ ਮੌਜੂਦ । ਖੁਦਾਇ—ਰੱਬ, ਪਰਮਾਤਮਾ ।੧।

ਬੰਦੇ—ਹੇ ਮਨੁੱਖ ! ਪਰੇਸਾਨੀ—ਘਬਰਾਹਟ । ਸਿਹਰੁ—ਜਾਦੂ, ਉਹ ਜਿਸ ਦੀ ਅਸਲੀਅਤ ਕੁਝ ਹੋਰ ਹੋਵੇ ਪਰ ਵੇਖਣ ਨੂੰ ਕੁਝ ਅਜੀਬ ਮਨ-ਮੋਹਣਾ ਦਿੱਸਦਾ ਹੋਵੇ । ਮੇਲਾ—ਤਮਾਸ਼ਾ, ਖੇਡ । ਦਸਤਗੀਰੀ—{ਦਸਤ—ਹੱਥ । ਗੀਰੀ—ਫੜਨਾ} ਹੱਥ ਪੱਲੇ ਪੈਣ ਵਾਲੀ ਚੀਜ਼, ਸਦਾ ਸਾਂਭ ਰੱਖਣ ਵਾਲੀ ਸ਼ੈ ।ਰਹਾਉ।

ਦਰੋਗੁ—ਝੂਠ । ਦਰੋਗੁ ਪੜਿ ਪੜਿ—ਇਹ ਪੜ੍ਹ ਕੇ ਕਿ ਵੇਦ ਝੂਠੇ ਹਨ ਜਾਂ ਇਹ ਪੜ੍ਹ ਕੇ ਕਿ ਕਤੇਬ ਝੂਠੇ ਹਨ । ਹੋਇ—ਹੋ ਕੇ । ਬੇਖਬਰ—ਅਣਜਾਣ ਮਨੁੱਖ । ਬਾਦੁ—ਝਗੜਾ, ਬਹਿਸ । ਬਕਾਹਿ—ਬੋਲਦੇ ਹਨ । ਬਾਦੁ ਬਕਾਹਿ—ਬਹਿਸ ਕਰਦੇ ਹਨ । ਹਕੁ ਸਚੁ—ਸਦਾ ਕਾਇਮ ਰਹਿਣ ਵਾਲਾ ਰੱਬ । ਮਿਆਨੇ—ਵਿਚ । ਸਿਆਮ ਮੂਰਤਿ—ਕ੍ਰਿਸ਼ਨ ਜੀ ਦੀ ਮੂਰਤੀ । ਨਾਹਿ—(ਰੱਬ) ਨਹੀਂ ਹੈ ।੨।

ਅਸਮਾਨ—ਅਕਾਸ਼, ਦਸਮ ਦੁਆਰ, ਅੰਤਹਕਰਨ, ਮਨ । ਮ੍ਯ਼ਾਨੇ-ਮਿਆਨੇ, ਅੰਦਰ । ਲਹੰਗ—ਲੰਘਦਾ ਹੈ, ਵਗਦਾ ਹੈ । ਦਰੀਆ—(ਸਰਬ-ਵਿਆਪਕ ਪ੍ਰਭੂ-ਰੂਪ) ਨਦੀ । ਗੁਸਲ—ਇਸ਼ਨਾਨ । ਕਰਦਨ ਬੂਦ—{ਕਰਦਨੀ ਬੂਦ} ਕਰਨਾ ਚਾਹੀਦਾ ਸੀ । ਫਕਰੁ—ਫ਼ਕੀਰੀ, ਬੰਦਗੀ ਵਾਲਾ ਜੀਵਨ । ਚਸਮੇ—ਐਨਕਾਂ । ਜਹ ਤਹਾ—ਹਰ ਥਾਂ ।੩।

ਅਲਾਹ—ਅੱਲਾਹ, ਰੱਬ । ਪਾਕੰ ਪਾਕ—ਪਵਿੱਤਰ ਤੋਂ ਪਵਿੱਤਰ, ਸਭ ਤੋਂ ਪਵਿੱਤਰ । ਸਕ—ਸ਼ੱਕ, ਭਰਮ । ਕਰਉ—ਕਰਉਂ, ਮੈਂ ਕਰਾਂ । ਦੂਸਰ—(ਉਸ ਵਰਗਾ ਕੋਈ ਹੋਰ) ਦੂਜਾ । ਕਰਮੁ—ਬਖ਼ਸ਼ਸ਼ । ਕਰੀਮ—ਬਖ਼ਸ਼ਸ਼ ਕਰਨ ਵਾਲਾ । ਉਹੁ—ਉਹ ਪ੍ਰਭੂ । ਸੋਇ—ਉਹ ਮਨੁੱਖ (ਜਿਸ ਉੱਤੇ ਪ੍ਰਭੂ ਬਖ਼ਸ਼ਸ਼ ਕਰਦਾ ਹੈ) ।੪।

**ਅਰਥ** :—ਹੇ ਭਾਈ ! (ਵਾਦ-ਵਿਵਾਦ ਦੀ ਖ਼ਾਤਰ) ਵੇਦਾਂ ਕਤੇਬਾਂ ਦੇ ਹਵਾਲੇ ਦੇ ਦੇ ਕੇ ਵਧ ਗੱਲਾਂ ਕਰਨ ਨਾਲ (ਮਨੁੱਖ ਦੇ ਆਪਣੇ) ਦਿਲ ਦਾ ਸਹਿਮ ਦੂਰ ਨਹੀਂ ਹੁੰਦਾ । (ਹੇ ਭਾਈ !) ਜੇ ਤੁਸੀ ਆਪਣੇ ਮਨ ਨੂੰ ਪਲਕ ਭਰ ਹੀ ਟਿਕਾਓ, ਤਾਂ ਤੁਹਾਨੂੰ ਸਭਨਾਂ ਵਿਚ ਹੀ ਵੱਸਦਾ ਰੱਬ ਦਿੱਸੇਗਾ (ਕਿਸੇ ਦੇ ਵਿਰੁੱਧ ਤਰਕ ਕਰਨ ਦੀ ਲੋੜ ਨਹੀਂ ਪਏਗੀ) ।੧।

ਹੇ ਭਾਈ ! (ਆਪਣੇ ਹੀ) ਦਿਲ ਨੂੰ ਹਰ ਵੇਲੇ ਖੋਜ, (ਬਹਿਸ ਮੁਬਾਹਸੇ ਦੀ) ਘਬਰਾਹਟ ਵਿਚ ਨਾਹ ਭਟਕ । ਇਹ ਜਗਤ ਇਕ ਜਾਦੂ ਜਿਹਾ ਹੈ, ਇਕ ਤਮਾਸ਼ਾ ਜਿਹਾ ਹੈ, (ਇਸ ਵਿਚੋਂ ਇਸ ਵਿਅਰਥ ਵਾਦ-ਵਿਵਾਦ ਦੀ ਰਾਹੀਂ) ਹੱਥ-ਪੱਲੇ ਪੈਣ ਵਾਲੀ ਕੋਈ ਸ਼ੈ ਨਹੀਂ ।੧।ਰਹਾਉ।

ਬੇ-ਸਮਝ ਲੋਕ (ਅਨ-ਮਤਾਂ ਦੇ ਧਰਮ-ਪੁਸਤਕਾਂ ਬਾਰੇ ਇਹ) ਪੜ੍ਹ ਪੜ੍ਹ ਕੇ (ਕਿ ਇਹਨਾਂ ਵਿਚ ਜੋ ਲਿਖਿਆ ਹੈ) ਝੂਠ (ਹੈ), ਖ਼ੁਸ਼ ਹੋ ਹੋ ਕੇ ਬਹਿਸ ਕਰਦੇ ਹਨ । (ਪਰ ਉਹ ਇਹ ਨਹੀਂ ਜਾਣਦੇ ਕਿ) ਸਦਾ ਕਾਇਮ ਰਹਿਣ ਵਾਲਾ ਰੱਬ ਖ਼ਲਕਤ ਵਿਚ (ਭੀ) ਵੱਸਦਾ ਹੈ, (ਨਾਹ ਉਹ ਵੱਖਰਾ ਸੱਤਵੇਂ ਅਸਮਾਨ ਤੇ ਬੈਠਾ ਹੈ ਤੇ) ਨਾਹ ਉਹ ਪਰਮਾਤਮਾ ਕ੍ਰਿਸ਼ਨ ਦੀ ਮੂਰਤੀ ਹੈ ।੨।

(ਸਤਵੇਂ ਅਸਮਾਨ ਦੇ ਵਿਚ ਬੈਠਾ ਸਮਝਣ ਦੇ ਥਾਂ, ਹੇ ਭਾਈ !) ਉਹ ਪ੍ਰਭੂ-ਰੂਪ ਦਰਿਆ ਤੇ ਅੰਤਹਕਰਨ ਵਿਚ ਲਹਿਰਾਂ ਮਾਰ ਰਿਹਾ ਹੈ, ਤੂੰ ਉਸ ਵਿਚ ਇਸ਼ਨਾਨ ਕਰਨਾ ਸੀ । ਸੋ, ਉਸ ਦੀ ਸਦਾ ਬੰਦਗੀ ਕਰ, (ਇਹ ਭਗਤੀ ਦੀ) ਐਨਕ ਲਾ (ਕੇ ਵੇਖ), ਉਹ ਹਰ ਥਾਂ ਮੌਜੂਦ ਹੈ ।੩।

ਰੱਬ ਸਭ ਤੋਂ ਪਵਿੱਤਰ (ਹਸਤੀ) ਹੈ (ਉਸ ਤੋਂ ਪਵਿੱਤਰ ਕੋਈ ਹੋਰ ਨਹੀਂ ਹੈ), ਇਸ ਗੱਲ ਵਿਚ ਮੈਂ ਤਾਂ ਹੀ ਸ਼ੱਕ ਕਰਾਂ, ਜੇ ਉਸ ਰੱਬ ਵਰਗਾ ਕੋਈ ਹੋਰ ਦੂਜਾ ਹੋਵੇ । ਹੇ ਕਬੀਰ ! (ਇਸ ਭੇਤ ਨੂੰ) ਉਹ ਮਨੁੱਖ ਹੀ ਸਮਝ ਸਕਦਾ ਹੈ ਜਿਸ ਨੂੰ ਉਹ ਸਮਝਣ-ਜੋਗ ਬਣਾਏ । ਤੇ, ਇਹ ਬਖ਼ਸ਼ਸ਼ ਉਸ ਬਖ਼ਸ਼ਸ਼ ਕਰਨ ਵਾਲੇ ਦੇ ਆਪਣੇ ਹੱਥ ਹੈ ।੪।੧।

ਨੋਟ :—ਇਸ ਸ਼ਬਦ ਦੇ ਦੂਜੇ ਬੰਦ ਦੇ ਲਫ਼ਜ਼ 'ਬਾਦੁ' ਤੇ 'ਸਿਆਮ ਮੂਰਤਿ' ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਕਬੀਰ ਜੀ ਕਿਸੇ ਕਾਜ਼ੀ ਤੇ ਪੰਡਿਤ ਦੀ ਬਹਿਸ ਨੂੰ ਨਾ-ਪਸੰਦ ਕਰਦੇ ਹੋਏ ਇਹ ਸ਼ਬਦ ਉਚਾਰ ਰਹੇ ਹਨ । ਬਹਿਸਾਂ ਵਿਚ ਆਮ ਤੌਰ ਤੇ ਇਕ-ਦੂਜੇ ਦੇ ਧਰਮ-ਪੁਸਤਕਾਂ ਉੱਤੇ ਚਿੱਕੜ ਸੁੱਟਣ ਦੇ ਜਤਨ ਕੀਤੇ ਜਾਂਦੇ ਹਨ, ਦੂਜੇ ਮਤ ਨੂੰ ਝੂਠਾ ਸਾਬਤ ਕਰਨ ਦੀ ਕੋਸ਼ਸ਼ ਕੀਤੀ ਜਾਂਦੀ ਹੈ । ਪਰ ਬਹਿਸ ਕਰਨ ਵਾਲੇ ਨੂੰ ਪੁੱਛੋ ਕਿ ਕਦੇ ਇਸ ਵਿਚੋਂ ਦਿਲ ਨੂੰ ਭੀ ਕੋਈ ਸ਼ਾਂਤੀ ਹਾਸਲ ਹੋਈ ਹੈ ? ਕੋਈ ਆਖਦਾ ਹੈ ਰੱਬ ਸਤਵੇਂ ਅਸਮਾਨ ਤੇ ਹੈ, ਕੋਈ ਆਖਦਾ ਹੈ ਕ੍ਰਿਸ਼ਨ ਜੀ ਦੀ ਮੂਰਤੀ ਹੀ ਪਰਮਾਤਮਾ ਹੈ; ਪਰ ਇਹ ਭੇਤ ਬੰਦਗੀ ਕਰਨ ਵਾਲੇ ਨੂੰ ਸਮਝ ਵਿਚ ਆਉਂਦਾ ਹੈ ਕਿ ਪਰਮਾਤਮਾ ਖ਼ਲਕਤ ਵਿਚ ਵੱਸਦਾ ਹੈ, ਪਰਮਾਤਮਾ ਹਰ ਥਾਂ ਮੌਜੂਦ ਹੈ ।੪।

**ਸ਼ਬਦ ਦਾ ਭਾਵ** :—ਦੂਜਿਆਂ ਦੀਆਂ ਧਰਮ-ਪੁਸਤਕਾਂ ਉੱਤੇ ਚਿੱਕੜ ਸੁੱਟਿਆਂ ਮਨ ਵਿਚ ਸ਼ਾਂਤੀ ਨਹੀਂ ਹੋ ਸਕਦੀ । ਅੰਦਰ-ਵੱਸਦੇ ਰੱਬ ਦੀ ਬੰਦਗੀ ਕਰੋ, ਸਾਰੀ ਖ਼ਲਕਤ ਵਿਚ ਦਿੱਸ ਪਏਗਾ ।

**ਨਾਮਦੇਵ ਜੀ**

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥ ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥ ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥ ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥ ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥ ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥ ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥ {ਪੰਨਾ ੭੨੭}**

**ਪਦ ਅਰਥ** :—ਟੇਕ—ਓਟ, ਸਹਾਰਾ । ਖੁੰਦਕਾਰਾ—ਸਹਾਰਾ । ਖੁੰਦਕਾਰ—ਬਾਦਸ਼ਾਹ, ਹੇ ਮੇਰੇ ਪਾਤਿਸ਼ਾਹ ! ਮਸਕੀਨ—ਆਜਿਜ਼ । ਅਧਾਰਾ—ਆਸਰਾ ।੧।ਰਹਾਉ।

ਕਰੀਮਾਂ—ਹੇ ਕਰੀਮ ! ਹੇ ਬਖ਼ਸ਼ਸ਼ ਕਰਨ ਵਾਲੇ ! ਰਹੀਮਾਂ—ਹੇ ਰਹੀਮ ! ਹੇ ਰਹਿਮ ਕਰਨ ਵਾਲੇ ! ਗਨੀ—ਅਮੀਰ, ਰੱਜਿਆ-ਪੁੱਜਿਆ । ਹਾਜਰਾ ਹਜੂਰਿ—ਹਰ ਥਾਂ ਮੌਜੂਦ, ਪ੍ਰਤੱਖ ਮੌਜੂਦ । ਦਰਿ—ਵਿਚ । ਪੇਸਿ—ਪੇਸ਼ਿ, ਸਾਹਮਣੇ । ਦਰਿ ਪੇਸਿ ਮਨੀ—ਮੇਰੇ ਸਾਹਮਣੇ ।੧।

ਦਿਹੰਦ—ਦੇਣ ਵਾਲਾ, ਦਾਤਾ । ਬਿਸੀਆਰ—ਬਹੁਤ । ਧਨੀ—ਧਨ ਵਾਲਾ । ਦੇਹਿ—ਤੂੰ ਦੇਂਦਾ ਹੈਂ । ਲੇਹਿ—ਤੂੰ ਲੈਂਦਾ ਹੈਂ । ਦਿਗਰ—ਕੋਈ ਹੋਰ, ਦੂਸਰਾ ।੨।

ਦਾਨਾਂ—ਜਾਣਨ ਵਾਲਾ । ਬੀਨਾਂ—ਵੇਖਣ ਵਾਲਾ । ਚ—ਦਾ । ਚੇ—ਦੇ । ਚੀ—ਦੀ । ਨਾਮੇ ਚੇ—ਨਾਮੇ ਦੇ । ਨਾਮੇ ਚੇ ਸੁਆਮੀ—ਹੇ ਨਾਮਦੇਵ ਦੇ ਸੁਆਮੀ ! ।੪।

**ਅਰਥ** :—ਹੇ ਮੇਰੇ ਪਾਤਿਸ਼ਾਹ ! ਤੇਰਾ ਨਾਮ ਮੈਂ ਅੰਨ੍ਹੇ ਦੀ ਡੰਗੋਰੀ ਹੈ, ਸਹਾਰਾ ਹੈ; ਮੈਂ ਕੰਗਾਲ ਹਾਂ, ਮੈਂ ਆਜਿਜ਼ ਹਾਂ, ਤੇਰਾ ਨਾਮ (ਹੀ) ਮੇਰਾ ਆਸਰਾ ਹੈ ।੧।ਰਹਾਉ।

ਹੇ ਅੱਲਾਹ ! ਹੇ ਕਰੀਮ ! ਹੇ ਰਹੀਮ ! ਤੂੰ (ਹੀ) ਅਮੀਰ ਹੈਂ, ਤੂੰ ਹਰ ਵੇਲੇ ਮੇਰੇ ਸਾਹਮਣੇ ਹੈਂ (ਫਿਰ, ਮੈਨੂੰ ਕਿਸੇ ਹੋਰ ਦੀ ਕੀਹ ਮੁਥਾਜੀ ?) ।੧।

ਤੂੰ (ਰਹਿਮਤ ਦਾ) ਦਰੀਆ ਹੈਂ, ਤੂੰ ਦਾਤਾ ਹੈਂ, ਤੂੰ ਬਹੁਤ ਹੀ ਧਨ ਵਾਲਾ ਹੈਂ; ਇੱਕ ਤੂੰ ਹੀ (ਜੀਵਾਂ ਨੂੰ ਪਦਾਰਥ) ਦੇਂਦਾ ਹੈਂ, ਤੇ ਮੋੜ ਲੈਂਦਾ ਹੈਂ, ਕੋਈ ਹੋਰ ਐਸਾ ਨਹੀਂ (ਜੋ ਇਹ ਸਮਰੱਥਾ ਰੱਖਦਾ ਹੋਵੇ) ।੨।

ਹੇ ਨਾਮਦੇਵ ਦੇ ਖਸਮ ! ਹੇ ਹਰੀ ! ਤੂੰ ਸਭ ਬਖ਼ਸ਼ਸ਼ਾਂ ਕਰਨ ਵਾਲਾ ਹੈਂ, ਤੂੰ (ਸਭ ਦੇ ਦਿਲ ਦੀ) ਜਾਣਨ ਵਾਲਾ ਹੈਂ ਤੇ (ਸਭ ਦੇ ਕੰਮ) ਵੇਖਣ ਵਾਲਾ ਹੈਂ; ਹੇ ਹਰੀ ! ਮੈਂ ਤੇਰਾ ਕਿਹੜਾ ਕਿਹੜਾ ਗੁਣ ਬਿਆਨ ਕਰਾਂ ? ।੩।੧।੨।

**ਨੋਟ** :—ਜੇ ਮੁਸਲਮਾਨੀ ਲਫ਼ਜ਼, ਅੱਲਾਹ, ਕਰੀਮ, ਰਹੀਮ ਦੇ ਵਰਤਣ ਤੋਂ ਅਸੀ ਨਾਮਦੇਵ ਜੀ ਨੂੰ ਮੁਸਲਮਾਨ ਨਹੀਂ ਸਮਝ ਸਕਦੇ, ਤਾਂ ਕ੍ਰਿਸ਼ਨ ਤੇ ਬੀਠੁਲ ਆਦਿਕ ਲਫ਼ਜ਼ਾਂ ਤੋਂ ਭੀ ਇਹ ਅੰਦਾਜ਼ਾ ਗ਼ਲਤ ਹੈ ਕਿ ਨਾਮਦੇਵ ਜੀ ਕਿਸੇ ਬੀਠੁਲ-ਮੂਰਤੀ ਦੇ ਪੁਜਾਰੀ ਸਨ ।

**ਭਾਵ** :—ਪ੍ਰਭੂ ਦਾ ਗੁਣਾਨੁਵਾਦ—

ਤੂੰ ਹੀ ਮੇਰਾ ਸਹਾਰਾ ਹੈਂ । ਸਭ ਦਾ ਰਾਜ਼ਕ ਤੂੰ ਹੀ ਹੈਂ ।

**ਹਲੇ ਯਾਰਾਂ ਹਲੇ ਯਾਰਾਂ, ਖੁਸਿ ਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥ ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ ॥੧॥ ਰਹਾਉ ॥ ਕੁਜਾ ਆਮਦ, ਕੁਜਾ ਰਫਤੀ, ਕੁਜਾ ਮੇ ਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥ ਖੂਬੁ ਤੇਰੀ ਪਗਰੀ, ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥ ਚੰਦੀਂ ਹਜਾਰ ਆਲਮ, ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ, ਸਾਂਵਲੇ ਬਰਨਾਂ ॥੩॥ ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥ {ਪੰਨਾ ੭੨੭}**

**ਪਦ ਅਰਥ** :—ਹਲੇ ਯਾਰਾਂ—ਹੇ ਮਿੱਤਰ ! ਹੇ ਸੱਜਣ ! ਖੁਸਿ—ਖੁਸ਼ੀ ਦੇਣ ਵਾਲੀ, ਠੰਢ ਪਾਣ ਵਾਲੀ । ਖਬਰੀ—ਤੇਰੀ ਖ਼ਬਰ, ਤੇਰੀ ਸੋਇ {ਜਿਵੇਂ, "ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ"} । ਬਲਿ ਬਲਿ—ਸਦਕੇ ਜਾਂਦਾ ਹਾਂ । ਹਉ—ਮੈਂ । ਨੀਕੀ—ਸੋਹਣੀ, ਚੰਗੀ, ਪਿਆਰੀ । ਬਿਗਾਰੀ—ਵਿਗਾਰ, ਕਿਸੇ ਹੋਰ ਵਾਸਤੇ ਕੀਤਾ ਹੋਇਆ ਕੰਮ (ਨੋਟ :—ਦੁਨੀਆ ਦੇ ਸਾਰੇ ਧੰਧੇ ਅਸੀ ਇਸ ਸਰੀਰ ਦੀ ਖ਼ਾਤਰ ਤੇ ਪੁੱਤਰ ਇਸਤ੍ਰੀ ਆਦਿਕ ਸੰਬੰਧੀਆਂ ਦੀ ਖ਼ਾਤਰ ਕਰਦੇ ਹਾਂ; ਪਰ ਸਮਾਂ ਆਉਂਦਾ ਹੈ ਜਦੋਂ ਨਾ ਇਹ ਸਰੀਰ ਸਾਥ ਨਿਬਾਹੁੰਦਾ ਹੈ ਤੇ ਨਾ ਹੀ ਸੰਬੰਧੀ । ਸੋ, ਸਾਰੀ ਉਮਰ ਵਿਗਾਰ ਹੀ ਕਰਦੇ ਰਹਿੰਦੇ ਹਾਂ) । ਤੇਰੀ ਬਿਗਾਰੀ—ਇਹ ਰੋਜ਼ੀ ਆਦਿਕ ਕਮਾਉਣ ਦਾ ਕੰਮ ਜਿਸ ਵਿਚ ਤੂੰ ਅਸਾਨੂੰ ਲਾਇਆ ਹੋਇਆ ਹੈ । ਆਲੇ—ਆਹਲਾ, ਉੱਚਾ, ਵੱਡਾ, ਸਭ ਤੋਂ ਪਿਆਰਾ ।੧।ਰਹਾਉ।

ਕੁਜਾ—(ਅਜ਼) ਕੁਜਾ, ਕਿੱਥੋਂ । ਆਮਦ—ਆਮਦੀ, ਤੂੰ ਆਇਆ । ਕੁਜਾ—ਕਿੱਥੇ । ਰਫਤੀ—ਤੂੰ ਗਿਆ ਸੈਂ । ਮੇ ਰਵੀ—ਤੂੰ ਜਾ ਰਿਹਾ ਹੈਂ । ਕੁਜਾ.......ਮੇ ਰਵੀ—ਤੂੰ ਕਿੱਥੋਂ ਆਇਆ ? ਤੂੰ ਕਿਥੇ ਗਿਆ ? ਤੂੰ ਕਿੱਥੇ ਜਾ ਰਿਹਾ ਹੈਂ ? (ਭਾਵ, ਨਾ ਤੂੰ ਕਿਤੋਂ ਆਇਆ, ਨਾ ਤੂੰ ਕਿਤੇ ਕਦੇ ਗਿਆ, ਅਤੇ ਨਾ ਤੂੰ ਕਿਤੇ ਜਾ ਰਿਹਾ ਹੈਂ; ਤੂੰ ਸਦਾ ਅਟੱਲ ਹੈਂ) । ਰਾਸਿ—{ਸ਼ਕਟ. ਰਾਸ :—ਅ ਕਨਿਦ ੋਡ ਦਓਨਚਣ ਪਰਓਚਟਸਿਏਦ ਬੇ ਖਰਸਿਹਨਓ ਓਨਦ ਟਹਏ ਚੋਾਹੲਰਦਸ ਬੁਟ ਪਓਰਟਚਿੁਲਓਰਲੇ ਟਹਏ ਗੋਪਸਿ ੋਰ ਚੋਾਹੲਰਦੲਸਸੲਸ ੋਡ ਡਰਨਿਦਓਵਓਨਓ, ੨. ਸ਼ਪੲੲਚਹ} ਰਾਸਾਂ ਜਿੱਥੇ ਕ੍ਰਿਸ਼ਨ ਜੀ ਨਾਚ ਕਰਦੇ ਤੇ ਗੀਤ ਸੁਣਾਉਂਦੇ ਸਨ । (ਰਾਸਿ ਮੰਡਲੁ ਕੀਨੋ ਆਖਾਰਾ । ਸਗਲੋ ਸਾਜਿ ਰਖਿਓ ਪਾਸਾਰਾ ।੧।੨।੪੫। ਸੂਹੀ ਮਹਲਾ ੫) ਬੁਗੋਈ—ਤੂੰ (ਹੀ) ਆਖਦਾ ਹੈਂ ।੧।

ਖੂਬ—ਸੋਹਣੀ । ਦ੍ਵਾਰਿਕਾ ਨਗਰੀ......ਮਗੋਲ—ਕਾਹੇ ਕੇ ਦ੍ਵਾਰਿਕਾ ਨਗਰੀ, ਕਾਹੇ ਕੇ ਮਗੋਲ; ਕਾਹਦੇ ਲਈ ਦੁਆਰਕਾ ਨਗਰੀ ਵਿਚ ਤੇ ਕਾਹਦੇ ਲਈ ਮੁਗਲ (-ਧਰਮ) ਦੇ ਨਗਰ ਵਿਚ ? ਨਾਹ ਤੂੰ ਸਿਰਫ਼ ਦੁਆਰਕਾ ਵਿਚ ਹੈਂ, ਤੇ ਨਾਹ ਤੂੰ ਸਿਰਫ਼ ਮੁਸਲਮਾਨੀ ਧਰਮ ਦੇ ਕੇਂਦਰ ਮੱਕੇ ਵਿੱਚ ਹੈਂ ।੨।

ਚੰਦੀਂ ਹਜਾਰ—ਕਈ ਹਜ਼ਾਰਾਂ । ਆਲਮ—ਦੁਨੀਆ । ਏਕਲ—ਇਕੱਲਾ । ਖਾਨਾਂ—ਖਾਨ, ਮਾਲਕ । ਹਮ ਚਿਨੀ—ਇਸੇ ਹੀ ਤਰ੍ਹਾਂ ਦਾ । ਹਮ—ਭੀ । ਚਿਨੀ—ਐਸਾ, ਅਜਿਹਾ । ਸਾਂਵਲੇ ਬਰਨਾਂ—ਸਾਂਵਲੇ ਰੰਗ ਵਾਲਾ, ਕ੍ਰਿਸ਼ਨ ।੩।

ਅਸਪਤਿ—{ਅ❀ਵਪਤਿ—ਲ਼ੋਰਦ ੋਡ ਹੋਰਸੲਸ} ਸੂਰਜ ਦੇਵਤਾ । ਗਜਪਤਿ—ਇੰਦ੍ਰ ਦੇਵਤਾ । ਨਰਹ ਮਰਿੰਦ—ਨਰਾਂ ਦਾ ਰਾਜਾ, ਬ੍ਰਹਮਾ । ਮੁਕੰਦ—{ਸ਼ਕਟ. ਮੁਕੁਜ਼ਦ-ਮੁਕੁਜ਼ ਦਾਤਿ ਇਤਿ} ਮੁਕਤੀ ਦੇਣ ਵਾਲਾ, ਵਿਸ਼ਨੂੰ ਤੇ ਕ੍ਰਿਸ਼ਨ ਜੀ ਦਾ ਨਾਮ ਹੈ ।੪।

ਨੋਟ :—ਅੰਕ ੪ ਦਾ ਭਾਵ ਇਹ ਹੈ ਕਿ ਇਸ ਸ਼ਬਦ ਦੇ ੪ ਬੰਦ ਹਨ । ਅੰਕ ੨ ਦੱਸਦਾ ਹੈ ਕਿ ਨਾਮਦੇਵ ਜੀ ਦਾ ਇਹ ਦੂਜਾ ਸ਼ਬਦ ਹੈ । ਅੰਕ ੩ ਇਹ ਦੱਸਣ ਵਾਸਤੇ ਹੈ ਕਿ ਭਗਤਾਂ ਦੇ ਸਾਰੇ ਸ਼ਬਦਾਂ ਦਾ ਜੋੜ ੩ ਹੈ—੧ ਕਬੀਰ ਜੀ ਦਾ ਅਤੇ ੨ ਨਾਮਦੇਵ ਜੀ ਦੇ ।

**ਅਰਥ** :—ਹੇ ਸੱਜਣ ! ਹੇ ਪਿਆਰੇ ! ਤੇਰੀ ਸੋਇ ਠੰਢ ਪਾਣ ਵਾਲੀ ਹੈ (ਭਾਵ, ਤੇਰੀਆਂ ਕਥਾਂ ਕਹਾਣੀਆਂ ਸੁਣ ਕੇ ਮੈਨੂੰ ਠੰਡ ਪੈਂਦੀ ਹੈ); ਮੈਂ ਤੈਥੋਂ ਸਦਾ ਸਦਕੇ ਹਾਂ, ਕੁਰਬਾਨ ਹਾਂ । (ਹੇ ਮਿੱਤਰ !) ਤੇਰਾ ਨਾਮ (ਮੈਨੂੰ) ਸਭ ਤੋਂ ਵਧੀਕ ਪਿਆਰਾ (ਲੱਗਦਾ) ਹੈ, (ਇਸ ਨਾਮ ਦੀ ਬਰਕਤ ਨਾਲ ਹੀ, ਦੁਨੀਆ ਦੀ ਕਿਰਤ ਵਾਲੀ) ਤੇਰੀ ਦਿੱਤੀ ਹੋਈ ਵਿਗਾਰ ਭੀ (ਮੈਨੂੰ) ਮਿੱਠੀ ਲੱਗਦੀ ਹੈ ।੧।ਰਹਾਉ।

(ਹੇ ਸੱਜਣ !) ਨਾਹ ਤੂੰ ਕਿਤੋਂ ਆਇਆ, ਨਾਹ ਤੂੰ ਕਿਤੇ ਕਦੇ ਗਿਆ ਅਤੇ ਨਾਹ ਤੂੰ ਜਾ ਰਿਹਾ ਹੈਂ (ਭਾਵ, ਤੂੰ ਸਦਾ ਅਟੱਲ ਹੈਂ) ਦੁਆਰਕਾ ਨਗਰੀ ਵਿਚ ਰਾਸ ਭੀ ਤੂੰ ਆਪ ਹੀ ਪਾਂਦਾ ਹੈਂ (ਭਾਵ, ਕਿਸ਼ਨ ਭੀ ਤੂੰ ਆਪ ਹੀ ਹੈਂ) ।੧।

ਹੇ ਯਾਰ ! ਸੋਹਣੀ ਤੇਰੀ ਪੱਗ ਹੈ (ਭਾਵ, ਸੋਹਣਾ ਤੇਰਾ ਸਰੂਪ ਹੈ) ਤੇ ਪਿਆਰੇ ਤੇਰੇ ਬਚਨ ਹਨ, ਨਾਹ ਤੂੰ ਸਿਰਫ਼ ਦੁਆਰਕਾ ਵਿਚ ਹੈਂ ਤੇ ਨਾਹ ਤੂੰ ਸਿਰਫ਼ ਮੁਸਲਮਾਨੀ ਧਰਮ ਦੇ ਕੇਂਦਰ ਮੱਕੇ ਵਿਚ ਹੈਂ (ਭਾਵ, ਤੂੰ ਹਰ ਥਾਂ ਹੈਂ) ।੨।

(ਸ੍ਰਿਸ਼ਟੀ ਦੇ) ਕਈ ਹਜ਼ਾਰਾਂ ਮੰਡਲਾਂ ਦਾ ਤੂੰ ਇਕੱਲਾ (ਆਪ ਹੀ) ਮਾਲਕ ਹੈਂ । ਹੇ ਪਾਤਸ਼ਾਹ ! ਇਹੋ ਜਿਹਾ ਹੀ ਸਾਉਲੇ ਰੰਗ ਵਾਲਾ ਕ੍ਰਿਸ਼ਨ ਹੈ (ਭਾਵ, ਕ੍ਰਿਸ਼ਨ ਭੀ ਤੂੰ ਆਪ ਹੀ ਹੈਂ) ।੩।

ਹੇ ਨਾਮਦੇਵ ਦੇ ਖਸਮ ਪ੍ਰਭੂ ! ਤੂੰ ਆਪ ਹੀ ਮੀਰ ਹੈਂ ਤੂੰ ਆਪ ਹੀ ਕ੍ਰਿਸ਼ਨ ਹੈਂ, ਤੂੰ ਆਪ ਹੀ ਸੂਰਜ-ਦੇਵਤਾ ਹੈਂ, ਤੂੰ ਆਪ ਹੀ ਇੰਦ੍ਰ ਹੈਂ, ਤੇ ਤੂੰ ਆਪ ਹੀ ਬ੍ਰਹਮਾ ਹੈਂ ।੪।੨।੩।

**ਨੋਟ** :—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਬਾਣੀ (ਚਾਹੇ ਉਹ ਸਤਿਗੁਰੂ ਜੀ ਦੀ ਆਪਣੀ ਉਚਾਰੀ ਹੋਈ ਹੈ ਤੇ ਚਾਹੇ ਕਿਸੇ ਭਗਤ ਦੀ) ਸਿੱਖ ਵਿਚ ਜੀਵਨ ਪੈਦਾ ਕਰਨ ਲਈ ਹੈ, ਸਿੱਖ ਦੇ ਜੀਵਨ ਦੀ ਥੰਮੀ ਹੈ । ਜੇ ਉਹ ਮੁਗ਼ਲ ਦੀ ਕਹਾਣੀ ਠੀਕ ਮੰਨ ਲਈ ਜਾਏ, ਤਾਂ ਸਿੱਖ ਐਸ ਵੇਲੇ ਇਸ ਸ਼ਬਦ ਨੂੰ ਆਪਣੇ ਜੀਵਨ ਦਾ ਆਸਰਾ ਕਿਸ ਤਰੀਕੇ ਨਾਲ ਬਣਾਏ ? ਹੁਕਮ ਹੈ—"ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ" । ਮੁਗ਼ਲ ਦੇ ਰਾਜ ਵੇਲੇ ਜੇ ਨਾਮਦੇਵ ਜੀ ਨੂੰ ਕਿਸੇ ਮੁਗ਼ਲ ਹਾਕਮ ਵਿਚ ਰੱਬ ਦਿੱਸ ਪਿਆ, ਤਾਂ ਕੀ ਅੰਗ੍ਰੇਜ਼ੀ ਹਕੂਮਤ ਵੇਲੇ ਜੇ ਕੋਈ ਅੰਗ੍ਰੇਜ਼ ਕਿਸੇ ਸਿੱਖ ਉਤੇ ਵਹਿਸ਼ੀਆਨਾ ਵਧੀਕੀ ਕਰੇ ਤਾਂ ਸਿੱਖ ਉਸ ਅੰਗ੍ਰੇਜ਼ ਵਿੱਚ ਰੱਬ ਵੇਖੇ ? ਕੀ ਇਹ ਸ਼ਬਦ ਸਿਰਫ਼ ਪਿਛਲੀ ਹੋ ਬੀਤੀ ਕਹਾਣੀ ਨਾਲ ਹੀ ਸੰਬੰਧ ਰੱਖਦਾ ਸੀ ? ਕੀ ਇਸ ਦੀ ਹੁਣ ਕਿਸੇ ਸਿੱਖ ਨੂੰ ਆਪਣੇ ਅਮਲੀ ਜੀਵਨ ਵਿਚ ਲੋੜ ਨਹੀਂ ਦਿੱਸਦੀ ?

ਜੇ ਨਾਮਦੇਵ ਜੀ ਕਿਸੇ ਉੱਚੀ ਜਾਤ ਦੇ ਹੁੰਦੇ, ਧਨ ਪਦਾਰਥ ਵਾਲੇ ਭੀ ਹੁੰਦੇ ਅਤੇ ਕਿਸੇ ਅਤਿ ਨੀਵੇਂ ਕੰਗਾਲ ਬੰਦੇ ਨੂੰ ਵੇਖ ਕੇ ਵਜਦ ਵਿਚ ਆਉਂਦੇ ਅਤੇ ਉਸ ਨੂੰ ਰੱਬ ਆਖਦੇ, ਤਾਂ ਤੇ ਅਸਾਨੂੰ ਗੁਰੂ ਨਾਨਕ ਦੇਵ ਜੀ ਦਾ ਉੱਚਾ ਨਿਸ਼ਾਨਾ ਇਉਂ ਸਾਹਮਣੇ ਦਿੱਸ ਪੈਂਦਾ—

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥"

ਪਰ ਮਾੜਾ ਬੰਦਾ ਤਕੜੇ ਨੂੰ ਸਦਾ 'ਮਾਈ ਬਾਪ' ਆਖ ਦਿਆ ਕਰਦਾ ਹੈ । ਇਸ ਵਿਚ ਕੋਈ ਫ਼ਖ਼ਰ ਨਹੀਂ ਕੀਤਾ ਜਾ ਸਕਦਾ । ਸੋ, ਮੁਗ਼ਲ ਅਤੇ ਉਸ ਦੀ ਵਛੇਰੀ ਵਾਲੀ ਕਹਾਣੀ ਇੱਥੇ ਬੇਲੋੜਵੀਂ ਤੇ ਕਾਹਲੀ ਵਿਚ ਹੀ ਜੋੜੀ ਗਈ ਹੈ ।

ਇਸ ਸ਼ਬਦ ਵਿਚ ਵਰਤੇ ਹੋਏ ਲਫ਼ਜ਼ "ਪਗਰੀ" ਅਤੇ "ਮਗੋਲ" ਤੋਂ ਸ਼ਾਇਦ ਇਹ ਕਹਾਣੀ ਚੱਲ ਪਈ ਹੋਵੇ, ਕਿਉਂਕਿ ਲਫ਼ਜ਼ "ਪਗਰੀ" ਵਰਤ ਕੇ ਤਾਂ ਕਿਸੇ ਮਨੁੱਖ ਦਾ ਹੀ ਜ਼ਿਕਰ ਕੀਤਾ ਜਾਪਦਾ ਹੈ । ਪਰ, ਇਉਂ ਤਾਂ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੀ ਉਸਤਤ ਕਰਦੇ ਕਰਦੇ ਉਸ ਦੇ ਨੱਕ ਤੇ ਸੋਹਣੇ ਕੇਸਾਂ ਦਾ ਭੀ ਜ਼ਿਕਰ ਕਰਦੇ ਹਨ । ਕੀ ਉੱਥੇ ਭੀ ਕਿਸੇ ਮਨੁੱਖ ਦੀ ਹੀ ਕਹਾਣੀ ਜੋੜਨੀ ਪਏਗੀ ? ਵੇਖੋ—

ਵਡਹੰਸ ਮਹਲਾ ੧ ਛੰਤ

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥... ... ... ॥੭॥
ਤੇਰੀ ਚਾਲ ਸੁਹਾਈ ਮਧੁਰਾੜੀ ਬਾਣੀ ॥... ... ...
ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥

ਨਾਮਦੇਵ ਜੀ ਦੇ ਇਸ ਸ਼ਬਦ ਵਿਚ ਕਿਸੇ ਘੋੜੀ ਜਾਂ ਘੋੜੀ ਦੇ ਵਛੇਰੇ ਦਾ ਤਾਂ ਕੋਈ ਜ਼ਿਕਰ ਨਹੀਂ, ਸਿਰਫ਼ ਲਫ਼ਜ਼ 'ਬਿਗਾਰ' ਹੀ ਮਿਲਦਾ ਹੈ; ਪਰ ਇਹ ਲਫ਼ਜ਼ ਸਤਿਗੁਰੂ ਜੀ ਨੇ ਭੀ ਕਈ ਵਾਰੀ ਵਰਤਿਆ ਹੈ; ਜਿਵੇਂ—

ਨਿਤ ਦਿਨਸੁ ਰਾਤਿ ਲਾਲਚੁ ਕਰੇ, ਭਰਮੈ ਭਰਮਾਇਆ ॥
ਵੇਗਾਰਿ ਫਿਰੈ ਵੇਗਾਰੀਆ, ਸਿਰਿ ਭਾਰੁ ਉਠਾਇਆ ॥
ਜੋ ਗੁਰ ਕੀ ਜਨੁ ਸੇਵਾ ਕਰੇ, ਸੋ ਘਰ ਕੈ ਕੰਮਿ ਹਰਿ ਲਾਇਆ ॥੧॥੪੮॥

{ਗਉੜੀ ਬੈਰਾਗਣਿ ਮ: ੪, ਪੰਨਾ ੧੬੬

ਕਿਉਂ ਨਾਹ ਇਸ ਸ਼ਬਦ ਵਿਚ ਭੀ ਇਹ ਲਫ਼ਜ਼ ਉਸੇ ਭਾਵ ਵਿਚ ਸਮਝਿਆ ਜਾਏ ਜਿਸ ਵਿਚ ਸਤਿਗੁਰੂ ਜੀ ਨੇ ਵਰਤਿਆ ਹੈ ? ਫਿਰ, ਕਿਸੇ ਸੱਜਰ-ਸੂ ਘੋੜੀ ਦਾ ਜ਼ਿਕਰ ਲਿਆਉਣ ਦੀ ਲੋੜ ਹੀ ਨਹੀਂ ਰਹੇਗੀ ।

ਜਿਸ ਤਰੀਕੇ ਨਾਲ ਮੁਗ਼ਲ ਦੀ ਘੋੜੀ ਦਾ ਸੰਬੰਧ ਇਸ ਸ਼ਬਦ ਨਾਲ ਜੋੜਿਆ ਜਾਂਦਾ ਹੈ, ਉਹ ਬੜਾ ਓਪਰਾ ਜਿਹਾ ਲੱਗਦਾ ਹੈ । ਕਹਿੰਦੇ ਹਨ ਕਿ ਜਦੋਂ ਬਿਰਧ ਅਵਸਥਾ ਵਿਚ ਨਾਮਦੇਵ ਜੀ ਕੱਪੜਿਆਂ ਦੀ ਪੰਡ ਚੁੱਕ ਕੇ ਘਾਟ ਤਕ ਅਪੜਾਉਣ ਵਿਚ ਔਖਿਆਈ ਮਹਿਸੂਸ ਕਰਨ ਲੱਗੇ, ਤਾਂ ਉਹਨਾਂ ਦੇ ਮਨ ਵਿਚ ਫੁਰਨਾ ਉੱਠਿਆ ਕਿ ਜੇ ਇਕ ਘੋੜੀ ਲੈ ਲਈਏ ਤਾਂ ਕੱਪੜੇ ਉਸ ਉੱਤੇ ਲੱਦ ਲਏ ਜਾਇਆ ਕਰਨ । ਪਰ ਨਾਮਦੇਵ ਜੀ ਦਾ ਇਹ ਖ਼ਿਆਲ ਪਰਮਾਤਮਾ ਨੂੰ ਚੰਗਾ ਨਾਹ ਲੱਗਾ, ਕਿਉਂਕਿ ਇਸ ਤਰ੍ਹਾਂ ਨਾਮਦੇਵ ਦੇ ਮਾਇਆ ਵਿਚ ਫਸਣ ਦਾ ਖ਼ਤਰਾ ਜਾਪਦਾ ਸੀ ।

ਕਹਾਣੀ ਬਹੁਤ ਹੀ ਕੱਚੀ ਜਿਹੀ ਜਾਪਦੀ ਹੈ । ਕੁਦਰਤ ਦੇ ਨੇਮ ਅਨੁਸਾਰ ਹੀ ਮਨੁੱਖ ਉੱਤੇ ਬਿਰਧ ਅਵਸਥਾ ਆਉਂਦੀ ਹੈ । ਤਦੋਂ ਸਰੀਰਕ ਕਮਜ਼ੋਰੀ ਕਰਕੇ ਜੇ ਭਗਤ ਨਾਮਦੇਵ ਜੀ ਨੂੰ ਆਪਣੇ ਜੀਵਨ-ਨਿਰਬਾਹ ਲਈ ਮਜ਼ਦੂਰੀ ਕਰਨ ਵਿਚ ਘੋੜੀ ਦੀ ਲੋੜ ਜਾਪੀ ਤਾਂ ਇਹ ਕੋਈ ਪਾਪ ਨਹੀਂ । ਵੇਹਲੜ ਰਹਿ ਕੇ, ਭਗਤੀ ਦੇ ਇਵਜ਼ ਵਿਚ ਲੋਕਾਂ ਉੱਤੇ ਆਪਣੀ ਰੋਟੀ ਦਾ ਭਾਰ ਪਾਣਾ ਤਾਂ ਪਰਤੱਖ ਮਾੜਾ ਕੰਮ ਹੈ । ਪਰ ਭਗਤੀ ਦੇ ਨਾਲ ਨਾਲ ਕਿਰਤ-ਕਾਰ ਭੀ ਆਪਣੀ ਹੱਥੀਂ ਕਰਨੀ, ਇਹ ਤਾਂ ਸਗੋਂ ਧਰਮ ਦਾ ਸਹੀ ਨਿਸ਼ਾਨਾ ਹੈ ।

ਪੰਡਤ ਤਾਰਾ ਸਿੰਘ ਜੀ ਨੇ ਇਸ ਕਹਾਣੀ ਦੇ ਥਾਂ ਸਿਰਫ਼ ਇਹੀ ਲਿਖਿਆ ਹੈ ਕਿ ਦੁਆਰਕਾ ਤੋਂ ਤੁਰਨ ਲੱਗਿਆਂ ਨਾਮਦੇਵ ਜੀ ਨੂੰ ਥਕੇਵੇਂ ਤੋਂ ਬਚਣ ਲਈ ਘੋੜੀ ਦੀ ਲੋੜ ਮਹਿਸੂਸ ਹੋਈ । ਸ਼ਬਦ ਵਿਚ ਚੂੰਕਿ ਘੋੜੀ ਅਤੇ ਵਛੇਰੇ ਦਾ ਕੋਈ ਜ਼ਿਕਰ ਨਹੀਂ ਹੈ, ਹੁਣ ਦੇ ਵਿਦਵਾਨਾਂ ਨੇ ਇਹ ਲਿਖਿਆ ਹੈ ਕਿ ਦੁਆਰਕਾ ਵਿਚ ਨਾਮਦੇਵ ਨੂੰ ਕਿਸੇ ਮੁਗ਼ਲ ਨੇ ਵਿਗਾਰੇ ਫੜ ਲਿਆ, ਤਾਂ ਉਸ ਨੇ ਮੁਗ਼ਲ ਵਿਚ ਭੀ ਰੱਬ ਤੱਕ ਕੇ ਇਹ ਸ਼ਬਦ ਉਚਾਰਿਆ ।

ਇੱਕੋ ਹੀ ਸ਼ਬਦ ਬਾਰੇ ਵੱਖੋ-ਵੱਖ ਉਥਾਨਕਾ ਬਣ ਜਾਣ ਤੋਂ ਹੀ ਸ਼ੱਕ ਪੱਕਾ ਹੁੰਦਾ ਜਾਂਦਾ ਹੈ ਕਿ ਸ਼ਬਦ ਦੇ ਅਰਥ ਦੀ ਔਖਿਆਈ ਨੇ ਮਜਬੂਰ ਕੀਤਾ ਹੈ ਕੋਈ ਸੁਖੱਲਾ ਹੱਲ ਲੱਭਣ ਲਈ, ਨਹੀਂ ਤਾਂ ਕਿਸੇ ਘੋੜੀ ਜਾਂ ਵਿਗਾਰ ਵਾਲੀ ਕੋਈ ਘਟਨਾ ਨਹੀਂ ਵਾਪਰੀ । ਇਹ ਗੱਲ ਬਾਰੇ ਵਿਦਵਾਨ ਮੰਨਦੇ ਹਨ ਕਿ ਨਾਮਦੇਵ ਜੀ ਦੀ ਉਸ ਵੇਲੇ ਇਤਨੀ ਉੱਚੀ ਆਤਮਕ ਅਵਸਥਾ ਸੀ ਕਿ ਉਹ ਅਕਾਲ ਪੁਰਖ ਨੂੰ ਹਰ ਥਾਂ ਪ੍ਰਤੱਖ ਵੇਖ ਰਹੇ ਸਨ, ਉਸ ਮੁਗ਼ਲ ਵਿਚ ਭੀ ਉਹਨਾਂ ਆਪਣੇ ਪਰਮਾਤਮਾ ਨੂੰ ਹੀ ਵੇਖਿਆ; ਉਸ ਵੇਲੇ ਉਹ ਜਗਤ ਦੇ ਕਰਤਾਰ ਦੇ ਨਿਰਗੁਣ ਸਰੂਪ ਦੇ ਅਨਿੰਨ ਭਗਤ ਸਨ । ਪਰ ਇੱਥੇ ਇਕ ਭਾਰੀ ਔਕੜ ਆ ਪੈਂਦੀ ਹੈ, ਉਹ ਇਹ ਕਿ ਭਗਤ ਨਾਮਦੇਵ ਜੀ ਤਦੋਂ ਦੁਆਰਕਾ ਕੀਹ ਕਰਨ ਗਏ ਸਨ ? ਕਈ ਕਾਰਨ ਹੋ ਸਕਦੇ ਹਨ—ਸੈਰ ਕਰਨ, ਕਿਸੇ ਸਾਕ-ਅੰਗ ਨੂੰ ਮਿਲਣ, ਰੋਜ਼ੀ ਸੰਬੰਧੀ ਕਿਸੇ ਕਾਰ-ਵਿਹਾਰ ਤੇ, ਕਿਸੇ ਹਕੀਮ ਵੈਦ ਤੋਂ ਕੋਈ ਦਵਾ ਦਾਰੂ ਲੈਣ ? ਜਦੋਂ ਅਸੀ ਇਹ ਵੇਖਦੇ ਹਾਂ ਕਿ ਨਾਮਦੇਵ ਜੀ ਦੇ ਨਗਰ ਪੰਡਰਪੁਰ ਤੋਂ ਦੁਆਰਕਾ ਦੀ ਵਿੱਥ ਛੇ ਸੌ ਮੀਲ ਦੇ ਕਰੀਬ ਹੈ, ਤਾਂ ਉੱਪਰਲੇ ਸਾਰੇ ਅੰਦਾਜ਼ੇ ਰਹਿ ਜਾਂਦੇ ਹਨ, ਕਿਉਂਕਿ ਉਸ ਜ਼ਮਾਨੇ ਵਿਚ ਗੱਡੀਆਂ ਆਦਿਕ ਦਾ ਸਿਲਸਿਲਾ ਕੋਈ ਹੈ ਹੀ ਨਹੀਂ ਸੀ । ਇਤਨਾ ਲੰਮਾ ਪੈਂਡਾ ਤੁਰ ਕੇ ਜਾਣ ਲਈ ਆਖ਼ਰ ਕੋਈ ਬੜੀ ਡਾਢੀ ਤਕੜੀ ਲੋੜ ਹੀ ਪਈ ਹੋਵੇਗੀ । ਦੁਆਰਕਾ ਕ੍ਰਿਸ਼ਨ ਜੀ ਦੀ ਨਗਰੀ ਹੈ ਤੇ ਕ੍ਰਿਸ਼ਨ ਜੀ ਦੇ ਭਗਤ ਦੂਰੋਂ ਦੂਰੋਂ ਦੁਆਰਕਾ ਦੇ ਦਰਸ਼ਨ ਨੂੰ ਜਾਂਦੇ ਹਨ । ਗੁਰੂ ਅਮਰਦਾਸ ਜੀ ਦੇ ਵੇਲੇ ਦੀ ਪੰਡਤ ਮਾਈ ਦਾਸ ਦੀ ਕਥਾ ਭੀ ਬੜੀ ਉੱਘੀ ਹੈ । ਸੋ, ਕੀ ਭਗਤ ਨਾਮਦੇਵ ਜੀ ਬਾਕੀ ਕ੍ਰਿਸ਼ਨ-ਭਗਤਾਂ ਵਾਂਗ ਦੁਆਰਕਾ ਦੇ ਦਰਸ਼ਨ ਨੂੰ ਗਏ ਸਨ ? ਇਹ ਨਹੀਂ ਹੋ ਸਕਦਾ । ਨਾਮਦੇਵ ਜੀ ਦਾ ਇਹ ਸ਼ਬਦ ਹੀ ਦੱਸਦਾ ਹੈ ਕਿ ਉਹ "ਚੰਦੀ ਹਜ਼ਾਰ ਆਲਮ" ਦੇ "ਏਕਲ ਖਾਨਾਂ" ਦੇ ਅਨਿੰਨ ਭਗਤ ਸਨ । ਮੁਗ਼ਲ ਦੀ ਕਹਾਣੀ ਲਿਖਣ ਵਾਲੇ ਭੀ ਇਹ ਮੰਨਦੇ ਹਨ ਕਿ ਉਹਨਾਂ ਮੁਗ਼ਲ ਵਿਚ ਵੀ ਰੱਬ ਵੇਖਿਆ । ਤਾਂ ਤੇ ਸਰਬ-ਵਿਆਪਕ ਪਰਮਾਤਮਾ ਦੇ ਭਗਤ ਨੂੰ ਉਚੇਚਾ ਛੇ ਸੌ ਮੀਲ ਪੈਂਡਾ ਮਾਰ ਕੇ ਮੂਰਤੀ ਦੇ ਦਰਸ਼ਨ ਵਾਸਤੇ ਦੁਆਰਕਾ ਜਾਣ ਦੀ ਲੋੜ ਨਹੀਂ ਸੀ । ਇਹ ਕਹਾਣੀ ਇਸ ਸ਼ਬਦ ਦੇ ਲਫ਼ਜ਼ "ਦੁਆਰਕਾ, ਮਗੋਲ, ਪਗਰੀ, ਬਿਗਾਰੀ" ਨੂੰ ਕਾਹਲੀ ਨਾਲ ਜੋੜਿਆਂ ਬਣਾਈ ਗਈ ਹੈ । ਇਸ ਸ਼ਬਦ ਵਿਚ ਨਿਰੋਲ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਹੈ ਤੇ ਬੱਸ ।

**ਭਾਵ** :—ਪਰਮਾਤਮਾ ਸਦਾ ਅਟੱਲ ਹੈ, ਅਤੇ ਹਰ ਥਾਂ ਮੌਜੂਦ ਹੈ ।

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**
**ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧**

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥ ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥੧॥ ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥ ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥ ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥ ਮਨੁ ਸੰਪਟੁ ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥ ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ ਬਿਧਿ ਸਾਹਿਬੁ**

ਰਵਤੁ ਰਹੈ ॥੩॥ ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥ ਭਗਤਿਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥੪॥੧॥ {ਪੰਨਾ ੭੨੮}

**ਪਦ ਅਰਥ** :—ਚਉਪਦੇ—ਚਾਰ ਪਦਾਂ ਵਾਲੇ, ਚਾਰ ਬੰਦਾਂ ਵਾਲੇ ਸ਼ਬਦ ।

**ਨੋਟ** :—ਇਸ ਸ਼ਬਦ ਵਿਚ ਦੋ ਅਲੰਕਾਰ ਦਿੱਤੇ ਹੋਏ ਹਨ—ਦੁੱਧ ਰਿੜਕਣ ਦਾ ਅਤੇ ਮੂਰਤੀ ਨੂੰ ਪੂਜਣ ਦਾ । ਭਾਂਡਾ ਧੋ ਮਾਂਜ ਕੇ ਉਸ ਵਿਚ ਦੁੱਧ ਪਾਈਦਾ ਹੈ ਤੇ ਜਾਗ ਲਾਈਦੀ ਹੈ । ਨੇਤ੍ਰੇ ਦੀਆਂ ਈਟੀਆਂ ਹੱਥ ਵਿਚ ਫੜ ਕੇ ਦੁੱਧ ਭਾਂਡੇ ਵਿਚ ਰਿੜਕੀਦਾ ਹੈ ਤੇ ਮੱਖਣ ਕੱਢੀਦਾ ਹੈ ।

ਠਾਕਰਾਂ ਦੀ ਮੂਰਤੀ ਨੂੰ ਡੱਬੇ ਵਿਚ ਪਾ ਕੇ ਰੱਖੀਦਾ ਹੈ, ਇਸ਼ਨਾਨ ਕਰਾਈਦਾ ਹੈ, ਫੁੱਲ ਪੱਤਰ ਆਦਿਕ ਭੇਟਾ ਕਰ ਕੇ ਪੂਜਾ ਕਰੀਦੀ ਹੈ ।

ਧੋਇ—ਧੋ ਕੇ । ਬੈਸਿ—ਬੈਠ ਕੇ, ਟਿਕ ਕੇ । ਤਉ—ਤਦੋਂ । ਦੂਧੈ ਕਉ—ਦੁੱਧ ਲੈਣ ਵਾਸਤੇ । ਕਰਮ—ਰੋਜ਼ਾਨਾ ਕਿਰਤ-ਕਾਰ । ਸਮਾਇਣੁ—ਜਾਗ । ਨਿਰਾਸ—ਦੁਨੀਆ ਦੀਆਂ ਆਸਾਂ ਤੋਂ ਨਿਰਲੇਪ ਹੋ ਕੇ ।੧।

ਏਕੋ ਨਾਮਾ—ਸਿਰਫ਼ ਪ੍ਰਭੂ-ਨਾਮ ਹੀ । ਅਵਰਿ—ਹੋਰ ਉੱਦਮ । ਨਿਰਾਫਲ—ਵਿਅਰਥ ।੧।ਰਹਾਉ।

ਹਾਥਿ—ਹੱਥ ਵਿਚ । ਨੇਤ੍ਰਉ—ਨੇਤ੍ਰਾ, ਮਧਾਣੀ ਦੇ ਦੁਆਲੇ ਵਲ੍ਹੇਟੀ ਹੋਈ ਉਹ ਰੱਸੀ ਜਿਸ ਦੀ ਮਦਦ ਨਾਲ ਮਧਾਣੀ ਨੂੰ ਭਵਾਂ ਕੇ ਚਾਟੀ ਵਿਚਲਾ ਦੁੱਧ ਰਿੜਕੀਦਾ ਹੈ । ਮਥੀਐ—ਰਿੜਕੀਦਾ ਹੈ । ਇਨ ਬਿਧਿ—ਇਹਨਾਂ ਤਰੀਕਿਆਂ ਨਾਲ ।੨।

ਸੰਪਟੁ—ਉਹ ਡੱਬਾ ਜਿਸ ਵਿਚ ਠਾਕੁਰ-ਮੂਰਤੀ ਨੂੰ ਰੱਖੀਦਾ ਹੈ । ਜਿਤੁ—ਜਿਸ (ਨਾਮ) ਦੀ ਰਾਹੀਂ । ਸਤ ਸਰਿ—ਸਤ ਸਰੋਵਰ ਵਿਚ, ਸਾਧ ਸੰਗਤਿ ਵਿਚ । ਭਵਨ—ਸਰਧਾ । ਪਾਤੀ—ਪੱਤਰਾਂ ਨਾਲ । ਤ੍ਰਿਪਤਿ ਕਰੇ—ਪ੍ਰਸੰਨ ਕਰੇ । ਪੂਜਾ ਪ੍ਰਾਣ—ਪ੍ਰਾਣਾਂ ਪ੍ਰਯੰਤ ਪੂਜਾ ਕਰੇ, ਆਪਾ ਵਾਰੇ, ਅਪਣੱਤ ਛੱਡੇ । ਰਵਤੁ ਰਹੈ—ਮਿਲਿਆ ਰਹਿੰਦਾ ਹੈ ।੩।

ਕਹਦੇ—ਕਹਿਣ ਵਾਲੇ, (ਸਿਮਰਨ ਤੋਂ ਬਿਨਾ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਹੋਰ ਉੱਦਮ) ਦੱਸਣ ਵਾਲੇ । ਕਹੇ ਕਹਿ—ਕਹਿ ਕਹਿ, ਦੱਸ ਦੱਸ ਕੇ । ਜਾਵਹਿ—ਚਲੇ ਜਾਂਦੇ ਹਨ, ਵਿਅਰਥ ਸਮਾ ਗਵਾ ਜਾਂਦੇ ਹਨ । ਤੁਮ ਸਰਿ—ਤੇਰੇ ਬਰਾਬਰ, ਤੇਰੇ ਸਿਮਰਨ ਦੇ ਨਾਲ ਦਾ । ਅਵਰੁ—ਹੋਰ ਉੱਦਮ । ਜੰਪੈ—ਬੇਨਤੀ ਕਰਦਾ ਹੈ । ਹਉ—ਮੈਂ । ਸਾਲਾਹੀ—ਸਿਫ਼ਤਿ-ਸਾਲਾਹ ਕਰਾਂ ।੪।

**ਅਰਥ** :—(ਹੇ ਭਾਈ ! ਜੇ ਪ੍ਰਭੂ ਨੂੰ ਪ੍ਰਸੰਨ ਕਰਨਾ ਹੈ) ਤਾਂ ਸਿਰਫ਼ ਪ੍ਰਭੂ-ਨਾਮ ਹੀ ਜਪੋ (ਸਿਮਰਨ ਛੱਡ ਕੇ ਪ੍ਰਭੂ ਨੂੰ ਪ੍ਰਸੰਨ ਕਰਨ ਦੇ) ਹੋਰ ਸਾਰੇ ਉੱਦਮ ਵਿਅਰਥ ਹਨ ।੧।ਰਹਾਉ।

(ਮੱਖਣ ਹਾਸਲ ਕਰਨ ਲਈ, ਹੇ ਭਾਈ !) ਤੁਸੀ (ਪਹਿਲਾਂ) ਭਾਂਡਾ ਧੋ ਕੇ ਬੈਠ ਕੇ (ਉਸ ਭਾਂਡੇ ਨੂੰ) ਧੂਪ ਦੇ ਕੇ ਤਦੋਂ ਦੁੱਧ ਲੈਣ ਜਾਂਦੇ ਹੋ (ਫਿਰ ਜਾਗ ਲਾ ਕੇ ਉਸ ਨੂੰ ਜਮਾਂਦੇ ਹੋ । ਇਸੇ ਤਰ੍ਹਾਂ ਜੇ ਨਾਮ-ਅੰਮ੍ਰਿਤ ਪ੍ਰਾਪਤ ਕਰਨਾ ਹੈ, ਤਾਂ) ਹਿਰਦੇ ਨੂੰ ਪਵਿਤ੍ਰ ਕਰ ਕੇ ਮਨ ਨੂੰ ਰੋਕੋ—ਇਹ ਇਸ ਹਿਰਦਾ-ਭਾਂਡੇ ਨੂੰ ਧੂਪ ਦਿਉ । ਤਦੋਂ ਦੁੱਧ ਲੈਣ ਜਾਵੋ । ਰੋਜ਼ਾਨਾ ਕਿਰਤ-ਕਾਰ ਦੁੱਧ ਹੈ, ਪ੍ਰਭੂ-ਚਰਨਾਂ ਵਿਚ (ਹਰ ਵੇਲੇ) ਸੁਰਤਿ ਜੋੜੀ ਰੱਖਣੀ (ਰੋਜ਼ਾਨਾ ਕਿਰਤ-ਕਾਰ ਵਿੱਚ) ਜਾਗ ਲਾਣੀ ਹੈ, (ਜੁੜੀ ਸੁਰਤਿ ਦੀ ਬਰਕਤਿ ਨਾਲ) ਦੁਨੀਆਂ ਦੀਆਂ ਆਸਾਂ ਤੋਂ ਉਤਾਂਹ ਉੱਠੋ, ਇਸ ਤਰ੍ਹਾਂ ਇਹ ਦੁੱਧ ਜਮਾਵੋ (ਭਾਵ, ਜੁੜੀ ਸੁਰਤਿ ਦੀ ਸਹਾਇਤਾ ਨਾਲ ਰੋਜ਼ਾਨਾ ਕਿਰਤ-ਕਾਰ ਕਰਦਿਆਂ ਭੀ ਮਾਇਆ ਵਲੋਂ ਉਪਰਾਮਤਾ ਜੇਹੀ ਹੀ ਰਹੇਗੀ) ।੧।

(ਦੁੱਧ ਰਿੜਕਣ ਵੇਲੇ ਤੁਸੀ ਨੇੜ੍ਹੇ ਦੀਆਂ ਈਟੀਆਂ ਹੱਥ ਵਿਚ ਫੜਦੇ ਹੋ) ਆਪਣੇ ਇਸ ਮਨ ਨੂੰ ਵੱਸ ਵਿਚ ਕਰੋ (ਆਤਮਕ ਜੀਵਨ ਦੇ ਵਾਸਤੇ ਇਸ ਤਰ੍ਹਾਂ ਇਹ ਮਨ-ਰੂਪ) ਈਟੀਆਂ ਹੱਥ ਵਿਚ ਫੜੋ । ਮਾਇਆ ਦੇ ਮੋਹ ਦੀ ਨੀਂਦ (ਮਨ ਉੱਤੇ) ਪ੍ਰਭਾਵ ਨ ਪਾਏ—ਇਹ ਹੈ ਨੇੜ੍ਹਾ । ਜੀਭ ਨਾਲ ਪਰਮਾਤਮਾ ਦਾ ਨਾਮ ਜਪੋ (ਜਿਉਂ ਜਿਉਂ ਨਾਮ ਜਪੋਗੇ,) ਤਿਉਂ ਤਿਉਂ (ਇਹ ਰੋਜ਼ਾਨਾ ਕਿਰਤ-ਕਾਰ-ਰੂਪ ਦੁੱਧ) ਰਿੜਕੀਂਦਾ ਰਹੇਗਾ, ਇਹਨਾਂ ਤਰੀਕਿਆਂ ਨਾਲ (ਰੋਜ਼ਾਨਾ ਕਿਰਤ-ਕਾਰ ਕਰਦੇ ਹੋਏ ਹੀ) ਨਾਮ-ਅੰਮ੍ਰਿਤ ਪ੍ਰਾਪਤ ਕਰ ਲਵੋਗੇ ।੨।

(ਪੁਜਾਰੀ ਮੂਰਤੀ ਨੂੰ ਡੱਬੇ ਵਿਚ ਪਾਂਦਾ ਹੈ, ਜੇ ਜੀਵ) ਆਪਣੇ ਮਨ ਨੂੰ ਡੱਬਾ ਬਣਾਏ (ਉਸ ਵਿਚ ਪਰਮਾਤਮਾ ਦਾ ਨਾਮ ਟਿਕਾ ਕੇ ਰੱਖੇ) ਉਸ ਨਾਮ ਦੀ ਰਾਹੀਂ ਸਾਧ ਸੰਗਤਿ ਸਰੋਵਰ ਵਿਚ ਇਸ਼ਨਾਨ ਕਰੇ, (ਮਨ ਵਿਚ ਟਿਕੇ ਹੋਏ ਪ੍ਰਭੂ-ਠਾਕੁਰ ਨੂੰ) ਸਰਧਾ ਦੇ ਪੱਤਰਾਂ ਨਾਲ ਪ੍ਰਸੰਨ ਕਰੇ, ਜੇ ਜੀਵ ਸੇਵਕ ਬਣ ਕੇ ਆਪਾ-ਭਾਵ ਛੱਡ ਕੇ (ਅੰਦਰ-ਵੱਸਦੇ ਠਾਕੁਰ-ਪ੍ਰਭੂ ਦੀ) ਸੇਵਾ (ਸਿਮਰਨ) ਕਰੇ, ਤਾਂ ਇਹਨਾਂ ਤਰੀਕਿਆਂ ਨਾਲ ਉਹ ਜੀਵ ਮਾਲਕ-ਪ੍ਰਭੂ ਨੂੰ ਸਦਾ ਮਿਲਿਆ ਰਹਿੰਦਾ ਹੈ ।੩।

(ਸਿਮਰਨ ਤੋਂ ਬਿਨਾ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਹੋਰ ਉੱਦਮ) ਦੱਸਣ ਵਾਲੇ ਬੰਦੇ ਜੋ ਜੋ ਭੀ ਹੋਰ ਹੋਰ ਉੱਦਮ ਦੱਸਦੇ ਹਨ, ਉਹ ਦੱਸ ਦੱਸ ਕੇ ਆਪਣਾ ਜੀਵਨ-ਸਮਾ ਵਿਅਰਥ ਗਵਾ ਜਾਂਦੇ ਹਨ (ਕਿਉਂਕਿ) ਹੇ ਪ੍ਰਭੂ ! ਤੇਰੇ ਸਿਮਰਨ ਵਰਗਾ ਹੋਰ ਕੋਈ ਉੱਦਮ ਨਹੀਂ ਹੈ । (ਭਾਵੇਂ) ਨਾਨਕ (ਤੇਰਾ) ਦਾਸ ਭਗਤੀ ਤੋਂ ਸੱਖਣਾ (ਹੀ ਹੈ ਫਿਰ ਭੀ ਇਹ ਇਹੀ) ਬੇਨਤੀ ਕਰਦਾ ਹੈ ਕਿ ਮੈਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਦਾ ਸਿਫ਼ਤਿ-ਸਾਲਾਹ ਕਰਦਾ ਰਹਾਂ ।੪।੧।

**ਸੂਹੀ ਮਹਲਾ ੧ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਅੰਤਰਿ ਵਸੈ, ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥੧॥ ਐਸਾ ਗਿਆਨੁ ਜਪਹੁ ਮਨ ਮੇਰੇ ॥ ਹੋਵਹੁ ਚਾਕਰ ਸਾਚੇ ਕੇਰੇ ॥੧॥ ਰਹਾਉ ॥ ਗਿਆਨੁ ਧਿਆਨੁ ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥ ਸੇਵਾ ਕਰੇ ਸੁ ਚਾਕਰੁ ਹੋਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥ ਹਮ ਨਹੀ ਚੰਗੇ ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥੨॥ {ਪੰਨਾ ੭੨੮}**

**ਪਦ ਅਰਥ** :—ਅੰਤਰਿ—ਅੰਤਰ ਆਤਮੇ । ਵਸੈ—ਟਿਕਿਆ ਰਹਿੰਦਾ ਹੈ । ਬਾਹਰਿ—ਦੁਨੀਆ ਦੇ ਰਸਾਂ ਪਦਾਰਥਾਂ ਵਲ । ਛੋਡਿ—ਛੱਡ ਕੇ । ਚਾਹੇ—ਕਿਉਂ ? ਬਿਖੁ—ਜ਼ਹਿਰ, ਚਸਕਿਆਂ-ਰੂਪ ਜ਼ਹਿਰ ।੧।

ਗਿਆਨੁ—ਡੂੰਘੀ ਸਾਂਝ, ਸੂਝ । ਜਪਹੁ—ਮੁੜ ਮੁੜ ਚੇਤੇ ਰੱਖੋ । ਹੋਵਹੁ—ਹੋ ਸਕੋ, ਬਣ ਸਕੋ । ਕੇਰੇ—ਦੇ ।੧।ਰਹਾਉ।

ਗਿਆਨੁ—ਆਤਮਕ ਵਿੱਦਿਆ ਦੀ ਸੂਝ । ਧਿਆਨੁ—ਸੁਰਤਿ ਜੋੜਨੀ, ਮਨ ਇਕਾਗਰ ਕਰਨਾ । ਰਵੈ—ਜ਼ਬਾਨੀ ਜ਼ਬਾਨੀ ਆਖਦਾ ਹੈ । ਬਾਂਧਨਿ—ਬੰਧਨ ਵਿਚ, ਫਾਹੀ ਵਿਚ । ਸਭੁ ਜਗੁ—ਸਾਰਾ ਸੰਸਾਰ । ਭਵੈ—ਭਟਕਦਾ ਹੈ ।੨।

ਸੁ—ਉਹ ਮਨੁੱਖ । ਥਲਿ—ਧਰਤੀ ਦੇ ਅੰਦਰ । ਮਹੀਅਲਿ—ਮਹੀਤਲਿ, ਧਰਤੀ ਦੇ ਤਲ ਉਤੇ, ਧਰਤੀ ਦੇ ਉਪਰਲੇ ਪੁਲਾੜ ਵਿਚ । ਸੋਇ—ਉਹੀ ਪ੍ਰਭੂ ।੩।

ਪ੍ਰਣਵਤਿ—ਬੇਨਤੀ ਕਰਦਾ ਹੈ । ਸੋਇ—ਉਹ ਪਰਮਾਤਮਾ ।੪।

**ਅਰਥ** :—ਹੇ ਮਨ ! ਪਰਮਾਤਮਾ ਨਾਲ ਅਜੇਹੀ ਡੂੰਘੀ ਸਾਂਝ ਪੱਕੀ ਕਰ, (ਜਿਸ ਦੀ ਬਰਕਤਿ ਨਾਲ) ਤੂੰ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ (ਸੱਚਾ) ਸੇਵਕ ਬਣ ਸਕੇਂ ।੧।ਰਹਾਉ।

(ਸੇਵਕ ਉਹ ਹੈ ਜਿਸ ਦਾ ਮਨ) ਦੁਨੀਆ ਦੇ ਰਸਾਂ ਪਦਾਰਥਾਂ ਵਲ ਨਹੀਂ ਦੌੜਦਾ, ਤੇ ਆਪਣੇ ਅੰਤਰ ਆਤਮੇ ਹੀ (ਪ੍ਰਭੂ-ਚਰਨਾਂ ਵਿਚ) ਟਿਕਿਆ ਰਹਿੰਦਾ ਹੈ; ਪਰਮਾਤਮਾ ਦਾ ਨਾਮ-ਅੰਮ੍ਰਿਤ ਛੱਡ ਕੇ ਉਹ ਵਿਸ਼ਿਆਂ ਦਾ ਜ਼ਹਿਰ ਨਹੀਂ ਖਾਂਦਾ ।੧।

ਜ਼ਬਾਨੀ ਜ਼ਬਾਨੀ ਤਾਂ ਹਰ ਕੋਈ ਆਖਦਾ ਹੈ ਕਿ ਮੈਨੂੰ ਗਿਆਨ ਪ੍ਰਾਪਤ ਹੋ ਗਿਆ ਹੈ, ਮੇਰੀ ਸੁਰਤਿ ਜੁੜੀ ਹੋਈ ਹੈ, ਪਰ (ਵੇਖਣ ਵਿਚ ਇਹ ਆਉਂਦਾ ਹੈ ਕਿ) ਸਾਰਾ ਜਗਤ ਮਾਇਆ ਦੇ ਮੋਹ ਦੀ ਫਾਹੀ ਵਿਚ ਬੱਝਾ ਹੋਇਆ ਭਟਕ ਰਿਹਾ ਹੈ (ਜ਼ਬਾਨੀ ਆਖਿਆਂ ਪ੍ਰਭੂ ਦਾ ਸੇਵਕ ਬਣ ਨਹੀਂ ਸਕੀਦਾ) ।੨।

ਜੋ ਮਨੁੱਖ (ਮਨ ਨੂੰ ਬਾਹਰ ਭਟਕਣੋਂ ਹਟਾ ਕੇ ਪ੍ਰਭੂ ਦਾ) ਸਿਮਰਨ ਕਰਦਾ ਹੈ ਉਹੀ (ਪ੍ਰਭੂ ਦਾ) ਸੇਵਕ ਬਣਦਾ ਹੈ, ਉਸ ਸੇਵਕ ਨੂੰ ਪ੍ਰਭੂ ਜਲ ਵਿਚ ਧਰਤੀ ਦੇ ਅੰਦਰ ਆਕਾਸ਼ ਵਿਚ ਹਰ ਥਾਂ ਵਿਆਪਕ ਦਿੱਸਦਾ ਹੈ ।੩।

ਨਾਨਕ ਬੇਨਤੀ ਕਰਦਾ ਹੈ—ਜੋ ਮਨੁੱਖ (ਹਉਮੈ ਦਾ ਤਿਆਗ ਕਰਦਾ ਹੈ ਤੇ) ਸਮਝਦਾ ਹੈ ਕਿ ਮੈਂ ਹੋਰਨਾਂ ਨਾਲੋਂ ਚੰਗਾ ਨਹੀਂ ਤੇ ਕੋਈ ਮੈਥੋਂ ਮਾੜਾ ਨਹੀਂ, ਅਜੇਹੇ ਸੇਵਕ ਨੂੰ ਪਰਮਾਤਮਾ (ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ) ਪਾਰ ਲੰਘਾ ਲੈਂਦਾ ਹੈ ।੪।੧।੨।

ਨੋਟ :—ਅਖ਼ੀਰਲੇ ਅੰਕਾਂ ਵਿਚੋਂ ਅੰਕ ੧ ਦੱਸਦਾ ਹੈ ਕਿ 'ਘਰੁ ੨' ਦਾ ਇਹ ਪਹਿਲਾ ਸ਼ਬਦ ਹੈ ।

### ਸੂਹੀ ਮਹਲਾ ੧ ਘਰੁ ੬

**ੴ ਸਤਿਗੁਰ ਪ੍ਰਸਾਦਿ ॥ ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥ ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥੨॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥੩॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ ॥ ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ ॥੪॥ ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥ {ਪੰਨਾ ੭੨੯}**

**ਪਦ ਅਰਥ** :—ਚਿਲਕਣਾ—ਲਿਸ਼ਕਵਾਂ । ਘੋਟਿਮ—ਮੈਂ ਘੋਟਿਆ, ਮੈਂ ਘਸਾਇਆ । ਕਾਲੜੀ—ਕਾਲੀ ਜੇਹੀ, ਥੋੜੀ ਥੋੜੀ ਕਾਲੀ । ਮਸੁ—ਸਿਆਹੀ । ਸਉ—ਸੌ ਵਾਰੀ । ਤਿਸੁ—ਉਸ ਕੈਂਹ (ਦੇ ਭਾਂਡੇ) ਨੂੰ ।੧।

ਸੇਈ—ਉਹ ਹੀ । ਮੈ ਨਾਲਿ ਚਲੰਨ੍ਹਿ—ਮੇਰੇ ਨਾਲ ਸਾਥ ਕਰਦੇ ਹਨ । ਮੰਗੀਐ—ਮੰਗਿਆ ਜਾਂਦਾ ਹੈ । ਖੜੇ—ਖਲੋਤੇ ਹੋਏ, ਅਝੱਕ ਹੋ ਕੇ । ਦਸੰਨ੍ਹਿ—ਦੱਸਦੇ ਹਨ, ਲੇਖਾ ਸਮਝਾਂਦੇ ਹਨ ।੧।ਰਹਾਉ।

ਮੰਡਪ—ਮੰਦਰ । ਪਾਸਹੁ—ਪਾਸਿਆਂ ਤੋਂ, ਚੁਫੇਰਿਓਂ । ਚਿਤਵੀਆਹਾ—ਚਿੱਤਰੀਆਂ ਹੋਈਆਂ । ਕੰਮਿ—ਕੰਮ ਵਿਚ । ਆਵਨ੍ਹੀ—ਆਵਨ੍ਹਿ, ਆਉਂਦੀਆਂ । ਵਿਚਹੁ—ਅੰਦਰੋਂ ।੨।

ਬਗਾ ਕਪੜੇ—ਬਗਲਿਆਂ ਦੇ ਖੰਭ । ਬਗੇ—ਚਿੱਟੇ । ਮੰਝਿ—ਵਿਚ । ਘੁਟਿ ਘੁਟਿ—(ਗਲੋਂ) ਘੁੱਟ ਘੁੱਟ ਕੇ । ਖਾਵਣੇ—ਖਾਣ ਵਾਲੇ । ਕਹੀਅਨਿ੍—ਕਹੇ ਜਾਂਦੇ ।੩।

ਸਰੀਰੁ ਮੈ—ਮੇਰਾ ਸਰੀਰ । ਮੈਜਨੁ—{ਮੇਧਾਵਿਨੑ} ਤੋਤੇ । ਭੁਲੰਨਿ੍—ਭੁਲੇਖਾ ਖਾ ਜਾਂਦੇ ਹਨ । ਤੇ ਗੁਣ—ਉਹੀ ਗੁਣ, ਉਹੋ ਜੇਹੇ ਗੁਣ । ਮੈ ਤਨਿ—ਮੇਰੇ ਸਰੀਰ ਵਿਚ । ਹੰਨਿ੍—ਹਨ ।੪।

ਅੰਧੁਲੈ—ਅੰਨੇ (ਮਨੁੱਖ) ਨੇ । ਡੂਗਰ ਵਾਟ—ਡੁੱਗਰ ਦਾ ਰਸਤਾ, ਪਹਾੜੀ ਰਸਤਾ । ਅਖੀ—ਅੱਖਾਂ ਨਾਲ । ਲੋੜੀ—ਭਾਲਦਾ ਹਾਂ । ਨਾ ਲਹਾ—ਮੈਂ ਲੱਭ ਨਹੀਂ ਸਕਦਾ । ਹਉ—ਮੈਂ । ਕਿਤੁ—ਕਿਸ ਤਰੀਕੇ ਨਾਲ ? ।੫।

ਚਾਕਰੀਆ—ਲੋਕਾਂ ਦੀਆਂ ਖ਼ੁਸ਼ਾਮਦਾਂ । ਚੰਗਿਆਈਆ—ਬਾਹਰਲੇ ਵਿਖਾਵੇ । ਕਿਤੁ—ਕਿਸ ਕੰਮ ? ਜਿਤੁ—ਜਿਸ ਤਰ੍ਹਾਂ ।੬।

**ਅਰਥ** :—ਮੈਂ ਕੈਂਹ (ਦਾ) ਸਾਫ਼ ਤੇ ਲਿਸ਼ਕਵਾਂ (ਭਾਂਡਾ) ਘਸਾਇਆ (ਤਾਂ ਉਸ ਵਿਚੋਂ) ਮਾੜੀ ਮਾੜੀ ਕਾਲੀ ਸਿਆਹੀ (ਲੱਗ ਗਈ) । ਜੇ ਮੈਂ ਸੌ ਵਾਰੀ ਭੀ ਉਸ ਕੈਂਹ ਦੇ ਭਾਂਡੇ ਨੂੰ ਧੋਵਾਂ (ਸਾਫ਼ ਕਰਾਂ) ਤਾਂ ਭੀ (ਬਾਹਰੋਂ) ਧੋਣ ਨਾਲ ਉਸ ਦੀ (ਅੰਦਰਲੀ) ਜੂਠ (ਕਾਲਖ) ਦੂਰ ਨਹੀਂ ਹੁੰਦੀ ।੧।

ਮੇਰੇ ਅਸਲ ਮਿੱਤ੍ਰ ਉਹੀ ਹਨ ਜੋ (ਸਦਾ) ਮੇਰੇ ਨਾਲ ਰਹਿਣ, ਤੇ (ਇਥੋਂ) ਤੁਰਨ ਵੇਲੇ ਭੀ ਮੇਰੇ ਨਾਲ ਹੀ ਚੱਲਣ, (ਅਗਾਂਹ) ਜਿਥੇ (ਕੀਤੇ ਕਰਮਾਂ ਦਾ) ਹਿਸਾਬ ਮੰਗਿਆ ਜਾਂਦਾ ਹੈ ਉਥੇ ਅਝੱਕ ਹੋ ਕੇ ਹਿਸਾਬ ਦੇ ਸਕਣ (ਭਾਵ, ਹਿਸਾਬ ਦੇਣ ਵਿਚ ਕਾਮਯਾਬ ਹੋ ਸਕਣ) ।੧।ਰਹਾਉ।

ਜੇਹੜੇ ਘਰ ਮੰਦਰ ਮਹਲ ਚੌਹਾਂ ਪਾਸਿਆਂ ਤੋਂ ਤਾਂ ਚਿੱਤਰੇ ਹੋਏ ਹੋਣ, ਪਰ ਅੰਦਰੋਂ ਖ਼ਾਲੀ ਹੋਣ, (ਉਹ ਢਹਿ ਜਾਂਦੇ ਹਨ ਤੇ) ਢੱਠੇ ਹੋਏ ਕਿਸੇ ਕੰਮ ਨਹੀਂ ਆਉਂਦੇ ।੨।

ਬਗਲਿਆਂ ਦੇ ਚਿੱਟੇ ਖੰਭ ਹੁੰਦੇ ਹਨ, ਵੱਸਦੇ ਭੀ ਉਹ ਤੀਰਥਾਂ ਉਤੇ ਹੀ ਹਨ । ਪਰ ਜੀਆਂ ਨੂੰ (ਗਲੋਂ) ਘੁੱਟ ਘੁੱਟ ਕੇ ਖਾ ਜਾਣ ਵਾਲੇ (ਅੰਦਰੋਂ) ਸਾਫ਼ ਸੁਥਰੇ ਨਹੀਂ ਆਖੇ ਜਾਂਦੇ ।੩।

(ਜਿਵੇਂ) ਸਿੰਬਲ ਦਾ ਰੁੱਖ (ਹੈ ਤਿਵੇਂ) ਮੇਰਾ ਸਰੀਰ ਹੈ, (ਸਿੰਬਲ ਦੇ ਫਲਾਂ ਨੂੰ) ਵੇਖ ਕੇ ਤੋਤੇ ਭੁਲੇਖਾ ਖਾ ਜਾਂਦੇ ਹਨ, (ਸਿੰਬਲ ਦੇ) ਉਹ ਫਲ (ਤੋਤਿਆਂ ਦੇ) ਕੰਮ ਨਹੀਂ ਆਉਂਦੇ, ਉਹੋ ਜੇਹੇ ਹੀ ਗੁਣ ਮੇਰੇ ਸਰੀਰ ਵਿਚ ਹਨ ।੪।

ਮੈਂ ਅੰਨ੍ਹੇ ਨੇ (ਸਿਰ ਉਤੇ ਵਿਕਾਰਾਂ ਦਾ) ਭਾਰ ਚੁੱਕਿਆ ਹੋਇਆ ਹੈ, (ਅਗਾਂਹ ਮੇਰਾ ਜੀਵਨ-ਪੰਧ) ਬੜਾ ਪਹਾੜੀ ਰਸਤਾ ਹੈ । ਅੱਖਾਂ ਨਾਲ ਭਾਲਿਆਂ ਭੀ ਮੈਂ ਰਾਹ-ਖਹਿੜਾ ਲੱਭ ਨਹੀਂ ਸਕਦਾ (ਕਿਉਂਕਿ ਅੱਖਾਂ ਹੀ ਨਹੀਂ ਹਨ । ਇਸ ਹਾਲਤ ਵਿਚ) ਕਿਸ ਤਰੀਕੇ ਨਾਲ (ਪਹਾੜੀ ਤੇ) ਚੜ੍ਹ ਕੇ ਮੈਂ ਪਾਰ ਲੰਘਾਂ ? ।੫।

ਹੇ ਨਾਨਕ ! (ਪਹਾੜੀ ਰਸਤੇ ਵਰਗੇ ਬਿਖੜੇ ਜੀਵਨ-ਪੰਧ ਵਿਚੋਂ ਪਾਰ ਲੰਘਣ ਲਈ) ਦੁਨੀਆ ਦੇ ਲੋਕਾਂ ਦੀਆਂ ਖ਼ੁਸ਼ਾਮਦਾਂ, ਲੋਕ-ਵਿਖਾਵੇ ਤੇ ਚਲਾਕੀਆਂ ਕਿਸੇ ਕੰਮ ਨਹੀਂ ਆ ਸਕਦੀਆਂ । ਪਰਮਾਤਮਾ ਦਾ ਨਾਮ (ਆਪਣੇ ਹਿਰਦੇ ਵਿਚ) ਸਾਂਭ ਕੇ ਰੱਖ । (ਮਾਇਆ ਦੇ ਮੋਹ ਵਿਚ) ਬੱਝਾ ਹੋਇਆ ਤੂੰ ਇਸ ਨਾਮ (-ਸਿਮਰਨ) ਦੀ ਰਾਹੀਂ ਹੀ (ਮੋਹ ਦੇ ਬੰਧਨਾਂ ਤੋਂ) ਖ਼ਲਾਸੀ ਪਾ ਸਕੇਂਗਾ ।੯।੧।੩।

ਨੋਟ :—ਅੰਕ ੧ ਦੱਸਦਾ ਹੈ ਕਿ 'ਘਰੁ ੬' ਦਾ ਇਹ ਪਹਿਲਾ ਸ਼ਬਦ ਹੈ । ਸੂਹੀ ਵਿਚ ਹੁਣ ਤਕ ਗੁਰੂ ਨਾਨਕ ਦੇਵ ਜੀ ਦੇ ੩ ਸ਼ਬਦ ਆ ਚੁਕੇ ਹਨ ।

**ਸੂਹੀ ਮਹਲਾ ੧ ॥ ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥ ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥੧॥ ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ ਰਹਾਉ ॥ ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥੨॥ ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥ ਆਵਾਗਉਣੁ ਨਿਵਾਰਿਆ ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥ ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥ ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥੫॥੨॥੪॥ {ਪੰਨਾ ੭੨੯}**

**ਪਦ ਅਰਥ** :—ਜਪ ਤਪ ਕਾ ਬੇੜੁਲਾ—ਜਤ ਤਪ ਦਾ ਸੋਹਣਾ ਬੇੜਾ । ਜਪੁ ਤਪੁ—ਨਾਮ-ਸਿਮਰਨ {**ਨੋਟ** :— 'ਰਹਾਉ' ਦੀ ਤੁਕ ਸਦਾ ਸਾਰੇ ਸ਼ਬਦ ਦਾ ਕੇਂਦਰੀ ਭਾਵ ਹੋਇਆ ਕਰਦੀ ਹੈ । ਇਥੇ 'ਰਹਾਉ' ਵਿਚ 'ਨਾਮ' ਨੂੰ ਹੀ ਮਹਾਨਤਾ ਦਿੱਤੀ ਹੈ । ਹੋਰ ਪ੍ਰਮਾਣ ਭੀ ਹਨ :—

ਭਨਤਿ ਨਾਨਕੁ ਕਰੇ ਵੀਚਾਰ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥
ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੪॥੨॥੪॥ {ਧਨਾਸਰੀ ਮ: ੧, ਪੰਨਾ ੬੬੧

ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ ॥
ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥੧॥ਰਹਾਉ॥ {ਗੂਜਰੀ ਮ: ੧, ਪੰਨਾ ੫੦੩

ਬੰਧੁ—ਬੰਨ, ਤਿਆਰ ਕਰ । ਜਿਤੁ—ਜਿਸ ਬੇੜੇ ਦੀ ਰਾਹੀਂ । ਵਹੇਲਾ—ਵਹਿਲਾ, ਛੇਤੀ । ਪੰਥੁ—ਰਸਤਾ, ਜੀਵਨ-ਪੰਥ । ਸੁਹੇਲਾ—ਸੌਖਾ ।੧।

ਮੰਜੀਠੜਾ—ਸੋਹਣੀ ਮਜੀਠ । ਰਤਾ—ਰੰਗਿਆ । ਸਦ ਰੰਗ—ਸਦਾ ਰਹਿਣ ਵਾਲਾ ਰੰਗ, ਪੱਕਾ ਰੰਗ । ਢੋਲਾ—ਹੇ ਮਿੱਤਰ ! ਹੇ ਪਿਆਰੇ ! ।੧।ਰਹਾਉ।

ਸਾਜਨ—ਹੇ ਸੱਜਣ ! ਚਲੇ ਪਿਆਰਿਆ—ਹੇ ਤੁਰੇ ਜਾ ਰਹੇ ਪਿਆਰੇ ! ਹੇ ਜੀਵਨ-ਸਫ਼ਰ ਦੇ ਪਿਆਰੇ ਪਾਂਧੀ ! ਗੰਠੜੀਐ—ਗੰਢੜੀ ਵਿਚ, ਪੱਲੇ, ਰਾਹ ਦੇ ਸਫ਼ਰ ਵਾਸਤੇ ਬੱਧੀ ਹੋਈ ਗੰਢ ਵਿਚ । ਸੋਈ—ਉਹ ਪਰਮਾਤਮਾ ।੨।

ਆਵਾਗਉਣੁ—ਆਉਣਾ ਤੇ ਜਾਣਾ, ਜਨਮ ਤੇ ਮਰਨ ਦਾ ਗੇੜ । ਨਿਵਾਰਿਆ—ਮੁਕਾ ਦਿੱਤਾ । ਸਾਚਾ—ਸਦਾ-ਥਿਰ ਰਹਿਣ ਵਾਲਾ । ਸੋਈ—ਉਹ ਪ੍ਰਭੂ ।੩।

ਮਾਰਿ—ਮਾਰ ਕੇ । ਸੀਤਾ ਹੈ ਚੋਲਾ—ਆਪਣੇ ਵਾਸਤੇ ਕੁੜਤਾ ਤਿਆਰ ਕੀਤਾ ਹੈ, ਆਪਣੇ ਆਪ ਨੂੰ ਸਿੰਗਾਰਿਆ ਹੈ, ਆਪਣਾ ਆਪਾ ਸੁੰਦਰ ਬਣਾਇਆ ਹੈ । ਸਹ ਕੇ—ਖਸਮ-ਪ੍ਰਭੂ ਦੇ । ਅੰਮ੍ਰਿਤ ਬੋਲਾ—ਅਮਰ ਕਰਨ ਵਾਲੇ ਬੋਲ, ਆਤਮਕ ਜੀਵਨ ਦੇਣ ਵਾਲੇ ਬਚਨ ।੪।

ਖਰਾ—ਬਹੁਤ । ਕੇਰੀਆ—ਦੀਆਂ । ਸਾਚਾ—ਸਦਾ-ਥਿਰ ।੫।

**ਅਰਥ** :—(ਹੇ ਜੀਵਨ-ਸਫ਼ਰ ਦੇ ਰਾਹੀ !) ਪ੍ਰਭੂ-ਸਿਮਰਨ ਦਾ ਸੋਹਣਾ ਜੇਹਾ ਬੇੜਾ ਤਿਆਰ ਕਰ, ਜਿਸ (ਬੇੜੇ) ਵਿਚ ਤੂੰ (ਇਸ ਸੰਸਾਰ-ਸਮੁੰਦਰ ਵਿਚੋਂ) ਛੇਤੀ ਪਾਰ ਲੰਘ ਜਾਵੇਂਗਾ । (ਸਿਮਰਨ ਦੀ ਬਰਕਤਿ ਨਾਲ) ਤੇਰਾ ਜੀਵਨ-ਰਸਤਾ ਐਸਾ ਸੌਖਾ ਹੋ ਜਾਇਗਾ ਕਿ (ਤੇਰੇ ਰਸਤੇ ਵਿਚ) ਨਾਹ ਇਹ (ਸੰਸਾਰ-) ਸਰੋਵਰ ਆਵੇਗਾ ਅਤੇ ਨਾਹ ਹੀ (ਇਸ ਦਾ ਮੋਹ) ਉਛਾਲੇ ਮਾਰੇਗਾ ।੧।

ਹੇ ਮਿੱਤਰ (-ਪ੍ਰਭੂ !) ਤੇਰਾ ਨਾਮ ਹੀ ਸੋਹਣੀ ਮਜੀਠ ਹੈ ਜਿਸ ਦੇ ਪੱਕੇ ਰੰਗ ਨਾਲ ਮੇਰਾ (ਆਤਮਕ ਜੀਵਨ ਦਾ) ਚੋਲਾ ਰੰਗਿਆ ਗਿਆ ਹੈ ।੧।ਰਹਾਉ।

ਹੇ ਸੱਜਣ ! ਜੀਵਨ-ਸਫ਼ਰ ਦੇ ਹੇ ਪਿਆਰੇ ਪਾਂਧੀ ! (ਕੀ ਤੈਨੂੰ ਪਤਾ ਹੈ ਕਿ) ਪ੍ਰਭੂ ਨਾਲ ਮਿਲਾਪ ਕਿਵੇਂ ਹੁੰਦਾ ਹੈ ? (ਵੇਖ !) ਜੇ ਪੱਲੇ ਗੁਣ ਹੋਣ ਤਾਂ ਉਹ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ ।੨।

ਜੇਹੜਾ ਜੀਵ ਪ੍ਰਭੂ-ਚਰਨਾਂ ਵਿਚ ਜੁੜ ਜਾਏ ਜੇ ਉਹ ਸਚ-ਮੁਚ ਦਿਲੋਂ ਮਿਲਿਆ ਹੋਇਆ ਹੈ ਤਾਂ ਫਿਰ ਕਦੇ ਉਹ ਉਸ ਮਿਲਾਪ ਵਿਚੋਂ ਵਿਛੁੜਦਾ ਨਹੀਂ । ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ, ਉਸ ਨੂੰ ਹਰ ਥਾਂ ਉਹ ਸਦਾ-ਥਿਰ ਪ੍ਰਭੂ ਹੀ ਦਿੱਸਦਾ ਹੈ ।੩।

ਜਿਸ ਜੀਵ ਨੇ ਹਉਮੈ ਮਾਰ ਕੇ ਆਪਾ-ਭਾਵ ਦੂਰ ਕੀਤਾ ਹੈ ਤੇ (ਇਸ ਤਰ੍ਹਾਂ) ਆਪਣਾ ਆਪਾ ਸੰਵਾਰ ਲਿਆ ਹੈ, ਸਤਿਗੁਰੂ ਦੇ ਬਚਨਾਂ ਤੇ ਤੁਰ ਕੇ ਫਲ ਵਜੋਂ ਉਸ ਨੂੰ ਖਸਮ-ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਬੋਲ ਪ੍ਰਾਪਤ ਹੁੰਦੇ ਹਨ ਜੋ ਆਤਮਕ ਜੀਵਨ ਦੇਣ ਦੇ ਸਮਰੱਥ ਹਨ ।੪।

ਨਾਨਕ ਆਖਦਾ ਹੈ—ਹੇ ਸਤਸੰਗੀ ਸਹੇਲੀਹੋ ! (ਸਿਮਰਨ ਦੀ ਬਰਕਤਿ ਨਾਲ) ਖਸਮ-ਪ੍ਰਭੂ ਬਹੁਤ ਪਿਆਰਾ ਲੱਗਣ ਲੱਗ ਪੈਂਦਾ ਹੈ, (ਫਿਰ ਇਉਂ ਯਕੀਨ ਬਣਿਆ ਰਹਿੰਦਾ ਹੈ ਕਿ) ਅਸੀ ਖਸਮ ਦੀਆਂ ਗੋਲੀਆਂ ਹਾਂ, ਤੇ ਉਹ ਖਸਮ-ਪ੍ਰਭੂ ਸਦਾ ਸਾਡੇ (ਸਿਰ ਉਤੇ) ਕਾਇਮ ਹੈ ।੫।੨।੪।

**ਨੋਟ** :—ਅੰਕ ੨ ਦੱਸਦਾ ਹੈ ਕਿ 'ਘਰੁ ੬' ਦਾ ਇਹ ਦੂਜਾ ਸ਼ਬਦ ਹੈ । ਸੂਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ਚੌਥਾ ਸ਼ਬਦ ਹੈ ।

**ਸੂਹੀ ਮਹਲਾ ੧ ॥ ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥ ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥ ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥ ਤਿਨ੍ਹਾ ਮਿਲਿਆ ਗੁਰੁ ਆਇ ਜਿਨ੍ ਕਉ ਲੀਖਿਆ ॥ ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥ ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥ ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥ ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥ ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥ ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥ ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥ {ਪੰਨਾ ੭੨੯}**

**ਪਦ ਅਰਥ** :—ਜਿਨ ਕਉ—ਜਿਨ੍ਹਾਂ (ਜੀਵਾਂ) ਨੂੰ । ਭਾਂਡੈ—ਭਾਂਡੇ ਵਿਚ, ਹਿਰਦੇ ਵਿਚ । ਭਾਉ—ਪ੍ਰੇਮ । ਸਵਾਰਸੀ—ਸਵਾਰੇਗਾ, ਸੋਹਣਾ ਬਣਾਏਗਾ । ਸੂਖੀ—ਸੁਖਾਂ ਦੀ । ਪਸਾਉ—ਪ੍ਰਸਾਦੁ, ਬਖ਼ਸ਼ਸ਼ । ਵਿਸਾਰਸੀ—ਵਿਸਾਰ ਦੇਵੇਗਾ, ਭੁਲਾ ਦੇਂਦਾ ਹੈ । ਸਹਸਾ—ਸਹਿਮ, ਸ਼ੱਕ । ਸਰਪਰ—ਜ਼ਰੂਰ ।੧।

ਲੀਖਿਆ—(ਬਖ਼ਸ਼ਸ਼ ਦਾ) ਲੇਖਾ । ਦੀਖਿਆ—ਸਿੱਖਿਆ । ਸਤਿਗੁਰ ਭਾਇ—ਗੁਰੂ ਦੇ ਪ੍ਰੇਮ ਵਿਚ, ਗੁਰੂ ਦੇ ਅਨੁਸਾਰ । ਭੀਖਿਆ—ਭਿੱਖਿਆ ਵਾਸਤੇ ।੨।

ਮਹਲੁ—ਟਿਕਾਣਾ । ਹਜੂਰਿ—ਪ੍ਰਭੂ ਦੀ ਹਜ਼ੂਰੀ ਵਿਚ । ਦਰਿ—ਦਰਵਾਜ਼ੇ ਤੇ । ਦਰਵਾਣੀ—ਦਰਬਾਨਾਂ ਦੀ । ਨਾਹਿ ਮੂਲੇ—ਬਿਲਕੁਲ ਨਹੀਂ । ਤਾ ਕੈ ਬੋਲਿ—ਉਸ (ਗੁਰੂ) ਦੇ ਬਚਨ ਦੀ ਰਾਹੀਂ ।੩।

ਆਣੇ—ਲਿਆਉਂਦਾ ਹੈ, ਵਾਪਸ ਬੁਲਾ ਲੈਂਦਾ ਹੈ । ਦੂਜਾ ਕੋਇ ਮਤੈ ਨਾਹਿ—ਕੋਈ ਦੂਜਾ ਮੱਤਾਂ ਨਹੀਂ ਦੇ ਸਕਦਾ । ਸਾਜਿ ਜਾਣੈ—ਪੈਦਾ ਕਰਨੇ ਜਾਣਦਾ ਹੈ । ਕਰਮੁ—ਬਖ਼ਸ਼ਸ਼ । ਨਦਰੀ—ਮੇਹਰ ਦੀ ਨਜ਼ਰ ਕਰਨ ਵਾਲਾ ਪ੍ਰਭੂ ।੪।

**ਅਰਥ** :—(ਪ੍ਰਭੂ) ਜਿਨ੍ਹਾਂ (ਜੀਵਾਂ) ਨੂੰ (ਹਿਰਦੇ-ਰੂਪ) ਭਾਂਡੇ ਵਿਚ ਪ੍ਰੇਮ (ਦੀ ਭਿੱਛਿਆ ਦੇਂਦਾ ਹੈ), (ਉਸ ਪ੍ਰੇਮ ਦੀ ਬਰਕਤਿ ਨਾਲ ਪ੍ਰਭੂ) ਉਹਨਾਂ ਦਾ ਜੀਵਨ ਸੋਹਣਾ ਬਣਾ ਦੇਂਦਾ ਹੈ । ਉਹਨਾਂ ਉਤੇ ਸੁਖਾਂ ਦੀ ਬਖ਼ਸ਼ਸ਼ ਕਰਦਾ ਹੈ, ਉਹਨਾਂ ਦੇ ਦੁੱਖ ਭੁਲਾ ਦੇਂਦਾ ਹੈ । ਇਸ ਗੱਲ ਵਿਚ ਰਤਾ ਭੀ ਸ਼ੱਕ ਨਹੀਂ ਕਿ ਅਜੇਹੇ ਜੀਵਾਂ ਨੂੰ ਪ੍ਰਭੂ ਜ਼ਰੂਰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।

ਜਿਨ੍ਹਾਂ ਬੰਦਿਆਂ ਨੂੰ (ਧੁਰੋਂ ਲਿਖਿਆ ਬਖ਼ਸ਼ਸ਼ ਦਾ) ਲੇਖ ਮਿਲ ਜਾਂਦਾ ਹੈ, ਉਹਨਾਂ ਨੂੰ ਗੁਰੂ ਆ ਕੇ ਮਿਲ ਪੈਂਦਾ ਹੈ । ਗੁਰੂ ਉਹਨਾਂ ਨੂੰ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਸਿੱਖਿਆ ਵਜੋਂ ਦੇਂਦਾ ਹੈ, ਉਹ ਬੰਦੇ (ਜੀਵਨ-ਸਫ਼ਰ ਵਿਚ) ਗੁਰੂ ਦੇ ਦੱਸੇ ਅਨੁਸਾਰ ਤੁਰਦੇ ਹਨ, ਤੇ (ਹੋਰ ਹੋਰ ਪਾਸੇ) ਭਟਕਦੇ ਨਹੀਂ ਫਿਰਦੇ ।੨।

(ਗੁਰੂ ਦੇ ਦੱਸੇ ਰਾਹ ਤੇ ਤੁਰ ਕੇ) ਜਿਸ ਬੰਦੇ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਥਾਂ ਮਿਲ ਜਾਂਦਾ ਹੈ ਉਹ ਕਿਸੇ ਹੋਰ ਦੇ ਅੱਗੇ ਤਰਲੇ ਨਹੀਂ ਕਰਦਾ ਫਿਰਦਾ; ਪਰਮਾਤਮਾ ਦੇ ਦਰਵਾਜ਼ੇ ਤੇ (ਪਹੁੰਚੇ ਹੋਏ ਨੂੰ ਜਮ ਆਦਿਕ) ਦਰਬਾਨਾਂ ਵਲੋਂ ਕੋਈ ਰਤਾ ਭਰ ਭੀ ਪੁੱਛ-ਗਿੱਛ ਨਹੀਂ ਹੁੰਦੀ, ਕਿਉਂਕਿ ਜਿਸ ਗੁਰੂ ਉਤੇ ਮਾਲਕ-ਪ੍ਰਭੂ ਦੀ ਮੇਹਰ ਦੀ ਨਜ਼ਰ ਹੈ ਉਸ ਗੁਰੂ ਦੇ ਬਚਨ ਵਿਚ (ਚੱਲ ਕੇ) ਉਹ ਬੰਦਾ (ਵਿਕਾਰਾਂ ਤੋਂ) ਮੁਕਤ ਹੋ ਜਾਂਦਾ ਹੈ ।੩।

ਜਿਸ ਮਾਲਕ ਪ੍ਰਭੂ ਨੂੰ ਕੋਈ ਹੋਰ ਦੂਜਾ ਕੋਈ ਮੱਤਾਂ ਨਹੀਂ ਦੇ ਸਕਦਾ ਹੈ ਉਹ ਆਪ ਹੀ ਜੀਵਾਂ ਨੂੰ ਜਗਤ ਵਿਚ ਭੇਜਦਾ ਹੈ ਆਪ ਹੀ ਵਾਪਸ ਸੱਦ ਲੈਂਦਾ ਹੈ, ਪ੍ਰਭੂ ਆਪ ਹੀ ਜਗਤ-ਰਚਨਾ ਢਾਹੁੰਦਾ ਹੈ ਤੇ ਉਸਾਰਦਾ ਹੈ, ਉਹ ਸਭ ਕੁਝ ਆਪ ਹੀ ਪੈਦਾ ਕਰਨੀ ਜਾਣਦਾ ਹੈ ।

ਹੇ ਨਾਨਕ ! ਜਿਸ ਮਨੁੱਖ ਉਤੇ ਮੇਹਰ ਦੀ ਨਜ਼ਰ ਕਰਨ ਵਾਲੇ ਪ੍ਰਭੂ ਦੀ ਨਿਗਾਹ ਹੋ ਜਾਂਦੀ ਹੈ ਉਸ ਨੂੰ ਬਖ਼ਸ਼ਸ਼ ਵਜੋਂ ਉਸ ਦਾ ਨਾਮ ਮਿਲਦਾ ਹੈ ।੪।੩।੫।

**ਸੂਹੀ ਮਹਲਾ ੧ ॥ ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥ ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥ ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥ ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥ ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥ ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥ ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥ {ਪੰਨਾ 730}**

ਪਦ ਅਰਥ :—ਭਾਂਡਾ—ਹਿਰਦਾ । ਹਛਾ—ਪਵਿਤ੍ਰ । ਤਿਸੁ—ਉਸ (ਪਰਮਾਤਮਾ) ਨੂੰ । ਭਾਵਸੀ—ਚੰਗਾ ਲੱਗੇ । ਧੋਤਾ—ਬਾਹਰੋਂ ਸਾਫ਼ ਕੀਤਿਆਂ, ਤੀਰਥ ਆਦਿਕ ਦੇ ਇਸ਼ਨਾਨ ਨਾਲ । ਦੁਆਰੈ—ਦਰ ਤੇ । ਹੋਇ—ਹੋ ਕੇ, ਮੰਗਤਾ ਬਣ ਕੇ । ਸੋਝੀ—(ਹਿਰਦੇ ਨੂੰ ਪਵਿਤ੍ਰ ਕਰਨ ਦੀ) ਅਕਲ । ਪਾਇਸੀ—ਪ੍ਰਾਪਤ ਕਰਦਾ ਹੈ । ਏਤੁ ਦੁਆਰੈ—ਇਸ ਦਰ ਤੇ, ਗੁਰੂ ਦੇ ਦਰ ਤੇ । ਧੋਇ—ਧੋ ਕੇ, ਸੁੱਧ ਕੀਤਿਆਂ । ਵੀਚਾਰੁ—ਸਮਝ । ਆਪਿ—ਪ੍ਰਭੂ ਆਪ । ਵਰਤਾਇਸੀ—ਦੇਂਦਾ ਹੈ । ਮਤੁ ਕੋ ਜਾਣੈ—ਕੋਈ ਮਨੁੱਖ ਇਹ ਨਾਹ ਸਮਝੇ । ਜਾਇ—(ਇਥੋਂ ਜਗਤ ਤੋਂ) ਜਾ ਕੇ । ਅਗੈ—ਪਰਲੋਕ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਪਤਿ ਸਿਉ—ਇੱਜ਼ਤ ਨਾਲ । ਵਾਇਸੀ—ਵਜਾਏਗਾ । ਤਿਹੁ ਲੋਕ—ਤਿੰਨਾਂ ਹੀ ਲੋਕਾਂ ਵਿਚ । ਨਿਹਾਲ—ਪ੍ਰਸੰਨ-ਚਿੱਤ । ਸਭਿ—ਸਾਰੇ ।੧।

**ਅਰਥ** :—ਉਹੀ ਹਿਰਦਾ ਪਵਿੱਤ੍ਰ ਹੈ ਜੇਹੜਾ ਉਸ ਪਰਮਾਤਮਾ ਨੂੰ ਚੰਗਾ ਲੱਗ ਪੈਂਦਾ ਹੈ । ਜੇ ਮਨੁੱਖ ਦਾ ਹਿਰਦਾ (ਅੰਦਰੋਂ ਵਿਕਾਰਾਂ ਨਾਲ) ਬਹੁਤ ਗੰਦਾ ਹੋਇਆ ਪਿਆ ਹੈ ਤਾਂ ਬਾਹਰੋਂ ਸਰੀਰ ਨੂੰ ਤੀਰਥ ਆਦਿਕ ਤੇ ਇਸ਼ਨਾਨ ਕਰਾਇਆਂ ਹਿਰਦਾ ਅੰਦਰੋਂ ਸੁੱਧ ਨਹੀਂ ਹੋ ਸਕਦਾ ।

ਜੇ ਗੁਰੂ ਦੇ ਦਰ ਤੇ (ਆਪਾ-ਭਾਵ ਦੂਰ ਕਰ ਕੇ ਸਵਾਲੀ) ਬਣੀਏ, ਤਾਂ ਹੀ (ਹਿਰਦੇ ਨੂੰ ਪਵਿਤ੍ਰ ਕਰਨ ਦੀ) ਅਕਲ ਮਿਲਦੀ ਹੈ । ਗੁਰੂ ਦੇ ਦਰ ਤੇ ਰਹਿ ਕੇ ਹੀ (ਵਿਕਾਰਾਂ ਦੀ ਮੈਲ) ਧੋਤਿਆਂ ਹਿਰਦਾ ਪਵਿਤ੍ਰ ਹੁੰਦਾ ਹੈ । (ਜੇ ਗੁਰੂ ਦੇ ਦਰ ਤੇ ਟਿਕੀਏ ਤਾਂ) ਪਰਮਾਤਮਾ ਆਪ ਹੀ ਇਹ (ਵਿਚਾਰਨ ਦੀ) ਸਮਝ ਬਖ਼ਸ਼ਦਾ ਹੈ ਕਿ ਅਸੀ ਚੰਗੇ ਹਾਂ ਜਾਂ ਮੰਦੇ ।

(ਜੇ ਇਸ ਮਨੁੱਖਾ ਜੀਵਨ ਸਮੇ ਗੁਰੂ ਦਾ ਆਸਰਾ ਨਹੀਂ ਲਿਆ ਤਾਂ) ਕੋਈ ਜੀਵ ਇਹ ਨਾਹ ਸਮਝ ਲਏ ਕਿ (ਇਥੋਂ ਖ਼ਾਲੀ-ਹੱਥ) ਜਾ ਕੇ ਪਰਲੋਕ ਵਿਚ (ਜੀਵਨ ਪਵਿਤ੍ਰ ਕਰਨ ਦੀ ਸੂਝ) ਮਿਲੇਗੀ । (ਇਹ ਇਕ ਕੁਦਰਤੀ ਨਿਯਮ ਹੈ ਕਿ ਇਥੇ) ਮਨੁੱਖ ਜੇਹੋ ਜੇਹੇ ਕਰਮ ਕਰਦਾ ਹੈ ਉਹੋ ਜੇਹਾ ਉਹ ਬਣ ਜਾਂਦਾ ਹੈ ।

(ਜੋ ਮਨੁੱਖ ਗੁਰੂ ਦੇ ਦਰ ਤੇ ਡਿੱਗਦਾ ਹੈ ਉਸ ਨੂੰ) ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ ਆਪ ਬਖ਼ਸ਼ਦਾ ਹੈ । (ਜਿਸ ਮਨੁੱਖ ਨੂੰ ਇਹ ਦਾਤਿ ਮਿਲਦੀ ਹੈ) ਉਹ ਆਪਣਾ ਮਨੁੱਖਾ ਜਨਮ ਸੁਚੱਜਾ ਬਣਾ ਕੇ ਇੱਜ਼ਤ ਖੱਟ ਕੇ ਇਥੋਂ ਜਾਂਦਾ ਹੈ, ਉਹ ਆਪਣੀ ਸੋਭਾ ਦਾ ਵਾਜਾ (ਇਥੇ) ਵਜਾ ਜਾਂਦਾ ਹੈ । ਕੋਈ ਇੱਕ ਮਨੁੱਖ ਕੀਹ ? ਤਿੰਨਾਂ ਹੀ ਲੋਕਾਂ ਵਿਚ ਪਰਮਾਤਮਾ ਉਸ ਦੀ ਸੋਭਾ ਖਿਲਾਰਦਾ ਹੈ । ਹੇ ਨਾਨਕ ! ਉਹ ਮਨੁੱਖ ਆਪ ਸਦਾ ਪ੍ਰਸੰਨ-ਚਿੱਤ ਰਹਿੰਦਾ ਹੈ, ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਹੀ ਤਾਰ ਲੈਂਦਾ ਹੈ (ਸੋਭਾ ਦਿਵਾਂਦਾ ਹੈ) ।੧।੪।੬।

**ਨੋਟ** :—ਇਸ ਸ਼ਬਦ ਵਿਚ ਵਖ ਵਖ ਬੰਦ ਨਹੀਂ ਹਨ । ਸਾਰਾ ਸ਼ਬਦ ਸਮੁੱਚੇ ਤੌਰ ਤੇ ਇੱਕ ਬੰਦ ਗਿਣਿਆ ਗਿਆ ਹੈ । 'ਘਰੁ ੬' ਦਾ ਇਹ ਚੌਥਾ ਸ਼ਬਦ ਹੈ ।

**ਸੂਹੀ ਮਹਲਾ ੧ ॥ ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥ ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥ ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ ਰਹਾਉ ॥ ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁੋ ਖਾਇ ॥ ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ ॥੨॥ ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ ॥ ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥੩॥ ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ ॥ ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥ {ਪੰਨਾ ੭੩੦}**

**ਪਦ ਅਰਥ** :—ਜੋਗਵੈ—ਜੋਗ ਕਮਾਂਦਾ ਹੈ । ਭੋਗੀ—ਮਾਇਕ ਪਦਾਰਥਾਂ ਨੂੰ ਭੋਗਣ ਵਾਲਾ, ਗ੍ਰਿਹਸਤੀ । ਖਾਇ—ਖਾਂਦਾ ਹੈ, ਭੋਗਾਂ ਵਿਚ ਮਸਤ ਹੈ । ਤੀਰਥਿ—ਤੀਰਥ ਉਤੇ । ਮਲਿ—ਮਲ ਕੇ । ਨਾਇ—ਇਸ਼ਨਾਨ ਕਰਦਾ ਹੈ ।੧।

ਸਦੜਾ—ਸੋਹਣਾ ਸੱਦ, ਸੋਹਣਾ ਸ਼ਬਦ । ਸੁਣੀਜੈ—ਸੁਣਨਾ ਚਾਹੁੰਦਾ ਹਾਂ । ਭਾਈ—ਹੇ ਪਿਆਰੇ ! ਕੋ—ਕੋਈ ਮਨੁੱਖ । ਬਹੈ—(ਮੇਰੇ ਕੋਲ) ਬੈਠ ਜਾਏ । ਅਲਾਇ—ਅਲਾਪ ਕਰੇ, ਸੁਣਾਏ ।੧।ਰਹਾਉ।

ਲੁਣੇ—ਵੱਢਦਾ ਹੈ । ਜੋ—ਜੋ ਕੁਝ । ਸੁੋ—ਉਹੀ ਖੱਟੀ {ਨੋਟ :—ਲਫ਼ਜ਼ 'ਸੁੋ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਪਾਠ 'ਸੋ' ਹੈ, ਇਥੇ 'ਸੁ' ਪੜ੍ਹਨਾ ਹੈ} । ਖਾਇ—ਖਾਂਦਾ ਹੈ, ਫਲ ਭੋਗਦਾ ਹੈ । ਨ ਹੋਵਈ—ਨ ਹੋਵਏ, ਨ ਹੋਵੈ, ਨਹੀਂ ਹੁੰਦੀ । ਸਣੁ—ਸਮੇਤ । ਨੀਸਾਣੁ—ਪਰਵਾਨਾ, ਰਾਹਦਾਰੀ, ਨਾਮ । ਸਣੁ ਨੀਸਾਣੈ—ਸਿਫ਼ਤਿ-ਸਾਲਾਹ ਦੇ ਪਰਵਾਨੇ ਸਮੇਤ ।੨।

ਕਾਢੀਐ—ਕਿਹਾ ਜਾਂਦਾ ਹੈ । ਚਿਤਿ—ਚਿੱਤ ਵਿਚ । ਨ ਆਵਈ—ਨ ਆਵਏ, ਨ ਆਵੈ, ਨਹੀਂ ਆਉਂਦਾ । ਬਿਰਥਾ—ਵਿਅਰਥ ।੩।

ਵੇਚੀ—ਮੈਂ ਵੇਚਦਾ ਹਾਂ, ਵੇਚਣ ਨੂੰ ਤਿਆਰ ਹਾਂ । ਬੈ ਕਰੀ—ਕੀਮਤ ਲੈ ਕੇ ਦੇਣ ਨੂੰ ਤਿਆਰ ਹਾਂ । ਵਿਕਾਇ—ਕੀਮਤ ਦੇ ਕੇ । ਜਿਤੁ—ਜਿਸ ਵਿਚ । ਜਿਤੁ ਤਨਿ—ਜਿਸ ਸਰੀਰ ਵਿਚ ।੪।

**ਅਰਥ** :—ਜੇਹੜਾ ਮਨੁੱਖ ਜੋਗੀ ਬਣ ਜਾਂਦਾ ਹੈ ਉਹ ਜੋਗ ਹੀ ਕਮਾਂਦਾ ਹੈ (ਜੋਗ ਕਮਾਣ ਨੂੰ ਹੀ ਸਹੀ ਰਸਤਾ ਸਮਝਦਾ ਹੈ), ਜੋ ਮਨੁੱਖ ਗ੍ਰਿਹਸਤੀ ਬਣਦਾ ਹੈ ਉਹ ਭੋਗਾਂ ਵਿਚ ਹੀ ਮਸਤ ਹੈ । ਜੇਹੜਾ ਮਨੁੱਖ ਤਪੀ ਬਣਦਾ ਹੈ ਉਹ (ਸਦਾ) ਤਪ (ਹੀ) ਕਰਦਾ ਹੈ, ਤੇ ਤੀਰਥ ਉਤੇ (ਜਾ ਕੇ) ਮਲ ਮਲ ਕੇ (ਭਾਵ, ਬੜੇ ਸਿਦਕ-ਸਰਧਾ ਨਾਲ) ਇਸ਼ਨਾਨ ਕਰਦਾ ਹੈ ।੧।

(ਪਰ) ਹੇ ਪਿਆਰੇ (ਪ੍ਰਭੂ) ! ਮੈਂ ਤਾਂ ਤੇਰੀ ਸਿਫ਼ਤਿ-ਸਾਲਾਹ ਦਾ ਸ਼ਬਦ ਹੀ ਸੁਣਨਾ ਚਾਹੁੰਦਾ ਹਾਂ, ਜੇ ਕੋਈ (ਮੇਰੇ ਕੋਲ) ਬੈਠ ਜਾਏ ਤੇ ਮੈਨੂੰ ਸੁਣਾਵੇ ।੧।ਰਹਾਉ।

(ਮਨੁੱਖ) ਜੇਹੋ ਜੇਹਾ ਬੀਜ ਬੀਜਦਾ ਹੈ ਉਹੋ (ਜੇਹਾ ਫਲ) ਵੱਢਦਾ ਹੈ, ਜੋ ਕੁਝ ਖੱਟੀ-ਕਮਾਈ ਕਰਦਾ ਹੈ, ਉਹੀ ਵਰਤਦਾ ਹੈ (ਜੋਗ ਭੋਗ ਤੇ ਤਪ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਕਮਾਈ ਨਹੀਂ ਹੈ ਪਰ ਪ੍ਰਭੂ ਦੀ ਹਜ਼ੂਰੀ ਵਿਚ ਸਿਫ਼ਤਿ-ਸਾਲਾਹ ਹੀ ਪਰਵਾਨ ਹੈ) । ਜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਪਰਵਾਨਾ ਲੈ ਕੇ (ਇਥੋਂ) ਜਾਏ ਤਾਂ ਅਗਾਂਹ (ਪ੍ਰਭੂ ਦੇ ਦਰ ਤੇ) ਉਸ ਨੂੰ ਰੋਕ-ਟੋਕ ਨਹੀਂ ਹੁੰਦੀ ।੨।

ਮਨੁੱਖ ਜਿਹੋ ਜੇਹੀ ਕਾਰ ਕਮਾਂਦਾ ਹੈ ਉਹੋ ਜੇਹਾ ਉਸ ਦਾ ਨਾਮ ਪੈ ਜਾਂਦਾ ਹੈ (ਆਤਮਕ ਜੀਵਨ ਦੇ ਪੰਧ ਵਿਚ ਭੀ ਇਹੀ ਨਿਯਮ ਹੈ । ਭਗਤ ਉਹੀ ਜੋ ਭਗਤੀ ਕਰਦਾ ਹੈ । ਜੋਗ ਭੋਗ ਜਾਂ ਤਪ ਵਿਚੋਂ ਭਗਤੀ-ਭਾਵ ਪੈਦਾ ਨਹੀਂ ਹੋ ਸਕਦਾ) । (ਮਨੁੱਖ ਦਾ) ਜੇਹੜਾ ਸੁਆਸ (ਕਿਸੇ ਐਸੇ ਉੱਦਮ ਵਿਚ ਲੰਘਦਾ ਹੈ ਕਿ ਪਰਮਾਤਮਾ) ਉਸ ਦੇ ਮਨ ਵਿਚ ਨਹੀਂ ਵੱਸਦਾ ਤਾਂ ਉਹ ਸੁਆਸ ਵਿਅਰਥ ਹੀ ਜਾਂਦਾ ਹੈ ।੩।

ਹੇ ਨਾਨਕ ! ਜਿਸ (ਮਨੁੱਖਾ) ਸਰੀਰ ਵਿਚ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ ਨਹੀਂ ਵੱਸਦਾ ਉਹ ਸਰੀਰ ਕਿਸੇ ਕੰਮ ਨਹੀਂ ਆਉਂਦਾ (ਉਹ ਸਰੀਰ ਵਿਅਰਥ ਹੀ ਗਿਆ ਸਮਝੋ । ਇਸ ਵਾਸਤੇ) ਜੇ ਕੋਈ ਮਨੁੱਖ ਮੈਨੂੰ ਪ੍ਰਭੂ ਦਾ ਨਾਮ ਵੱਟੇ ਵਿਚ ਦੇ ਕੇ ਮੇਰਾ ਸਰੀਰ ਲੈਣਾ ਚਾਹੇ ਤਾਂ ਮੈਂ ਇਹ ਸਰੀਰ ਵੇਚਣ ਨੂੰ ਤਿਆਰ ਹਾਂ ਮੁੱਲ ਦੇਣ ਨੂੰ ਤਿਆਰ ਹਾਂ ।੪।੫।੭।

**ਨੋਟ** :—'ਘਰੁ ੬' ਦੇ ਇਥੇ ੫ ਸ਼ਬਦ ਮੁੱਕ ਗਏ ਹਨ ।

**ਸੂਹੀ ਮਹਲਾ ੧ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥ ਗਲੀ ਜੋਗੁ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ ਤਉ**

**ਨਿਰਭਉ ਪਦੁ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥ {ਪੰਨਾ ੭੩੦}**

**ਪਦ ਅਰਥ** :—ਜੋਗੁ—ਜੋਗ ਸਾਧਨਾਂ ਦਾ ਅੱਭਿਆਸ, ਪਰਮਾਤਮਾ ਨਾਲ ਮਿਲਾਪ । ਖਿੰਥਾ—ਗੋਦੜੀ । ਡੰਡੈ—ਡੰਡੇ ਦੀ ਰਾਹੀਂ, ਡੰਡਾ ਹੱਥ ਵਿਚ ਫੜਿਆਂ । ਭਸਮ—ਸੁਆਹ । ਚੜਾਈਐ—ਸਰੀਰ ਉਤੇ ਮਲ ਲਈਏ । ਮੁੰਦੀ—ਮੁੰਦੀਂ, ਮੁੰਦ੍ਰਾਂ ਦੀ ਰਾਹੀਂ, ਕੰਨਾਂ ਵਿਚ ਮੁੰਦ੍ਰਾਂ ਪਾ ਲਿਆਂ । ਮੂੰਡੁ—ਸਿਰ । ਮੂੰਡਿ—ਸਿਰ ਦੀ ਰਾਹੀਂ । ਮੂੰਡਿ ਮੁਡਾਇਐ—ਜੇ ਸਿਰ ਮੁਨਾ ਲਈਏ । ਸਿੰਙੀ—ਸਿੰਙ ਦਾ ਵਾਜਾ, ਜੋਗੀਆਂ ਦੀ ਤੁਰੀ ਜੋ ਸਿੰਙ ਦੀ ਹੁੰਦੀ ਹੈ । ਵਾਈਐ—ਜੇ ਵਜਾਈਏ । ਅੰਜਨ—ਕਾਲਖ, ਸੁਰਮਾ, ਮਾਇਆ ਦੇ ਮੋਹ ਦੀ ਕਾਲਖ । ਨਿਰੰਜਨਿ—ਨਿਰੰਜਨ ਵਿਚ, ਉਸ ਪਰਮਾਤਮਾ ਵਿਚ ਜੋ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ । ਜੁਗਤਿ—ਤਰੀਕਾ, ਜਾਚ । ਇਵ—ਇਸ ਤਰ੍ਹਾਂ ।੧।

ਗਲੀ—ਗੱਲੀਂ, ਗੱਲਾਂ ਕਰਨ ਨਾਲ ਹੀ । ਦ੍ਰਿਸਟਿ—ਨਿਗਾਹ, ਨਜ਼ਰ । ਕਰਿ—ਕਰ ਕੇ । ਸਮਸਰਿ—ਬਰਾਬਰ, ਇਕੋ ਜੇਹਾ ।੧।ਰਹਾਉ।

ਮੜੀ—ਮੜ੍ਹੀਆਂ ਵਿਚ । ਮਸਾਣੀ—ਮਸਾਣਾਂ ਵਿਚ । ਤਾੜੀ—ਸਮਾਧੀ । ਦੇਸਿ—ਦੇਸ ਵਿਚ । ਦਿਸੰਤਰਿ—ਦੇਸ ਅੰਤਰਿ, ਹੋਰ ਹੋਰ ਦੇਸਾਂ ਵਿਚ । ਦੇਸਿ ਦਿਸੰਤਰਿ ਭਵਿਐ—ਦੇਸ ਪਰਦੇਸ ਵਿਚ ਭੌਣ ਨਾਲ । ਤੀਰਥਿ—ਤੀਰਥ ਉਤੇ ।੨।

ਭੇਟੈ—ਮਿਲੇ । ਸਹਸਾ—ਸਹਿਮ, ਡਰ । ਧਾਵਤੁ—ਭਟਕਦਾ ਹੋਇਆ (ਮਨ) । ਵਰਜਿ—ਵਰਜ ਕੇ, ਰੋਕ ਕੇ । ਰਹਾਈਐ—ਰੱਖ ਲਈਦਾ ਹੈ । ਨਿਝਰੁ—{ਨਿਝ੍ਹਰ} ਚਸ਼ਮਾ, ਝਾਲ, ਪਹਾੜੀ ਨਦੀ । ਝਰੈ—ਚੱਲ ਪੈਂਦਾ ਹੈ, ਵਹਿਣ ਲੱਗ ਪੈਂਦਾ ਹੈ । ਸਹਜ—ਅਡੋਲ ਅਵਸਥਾ । ਧੁਨਿ—ਤਾਰ, ਰੌ । ਘਰਿ ਹੀ—ਘਰ ਹੀ, ਹਿਰਦੇ-ਘਰ ਵਿਚ ਹੀ । ਪਰਚਾ—{ਪਰਿਚਯ} ਸਾਂਝ, ਜਾਣ-ਪਛਾਣ, ਮਿਤ੍ਰਤਾ ।੩।

ਮਰਿ—ਮਰ ਕੇ, ਵਿਕਾਰ ਵਲੋਂ ਮਰ ਕੇ । ਜੋਗੁ—ਜੋਗ ਦਾ ਅਭਿਆਸ । ਵਾਜੈ—ਵੱਜਦੀ ਹੈ । ਤਉ—ਤਦੋਂ । ਪਦੁ—ਆਤਮਕ ਦਰਜਾ । ਨਿਰਭਉ—ਜਿਥੇ ਡਰ ਨਹੀਂ ।੪।

**ਅਰਥ** :—ਗੋਦੜੀ ਪਹਿਨ ਲੈਣਾ ਪਰਮਾਤਮਾ ਨਾਲ ਮਿਲਾਪ ਦਾ ਸਾਧਨ ਨਹੀਂ ਹੈ, ਡੰਡਾ ਹੱਥ ਵਿਚ ਫੜ ਲਿਆਂ ਹਰੀ-ਮੇਲ ਨਹੀਂ ਹੋ ਜਾਂਦਾ, ਜੇ ਸਰੀਰ ਉਤੇ ਸੁਆਹ ਮਲ ਲਈਏ ਤਾਂ ਭੀ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ । (ਕੰਨਾਂ ਵਿਚ) ਮੁੰਦ੍ਰਾਂ ਪਾਇਆਂ ਰੱਬ ਦਾ ਮੇਲ ਨਹੀਂ, ਜੇ ਸਿਰ ਮੁਨਾ ਲਈਏ ਤਾਂ ਭੀ ਪ੍ਰਭੂ-ਮਿਲਾਪ ਨਹੀਂ ਹੋ ਸਕਦਾ, ਸਿੰਙੀ ਵਜਾਇਆਂ ਭੀ ਜੋਗ ਸਿੱਧ ਨਹੀਂ ਹੋ ਜਾਂਦਾ ।

ਪਰਮਾਤਮਾ ਨਾਲ ਮਿਲਾਪ ਦਾ ਢੰਗ ਸਿਰਫ਼ ਇਸ ਤਰ੍ਹਾਂ ਹੀ ਹਾਸਲ ਹੁੰਦਾ ਹੈ ਕਿ ਮਾਇਆ ਦੇ ਮੋਹ ਦੀ ਕਾਲਖ ਵਿਚ ਰਹਿੰਦਿਆਂ ਹੀ ਮਾਇਆ ਤੋਂ ਨਿਰਲੇਪ ਪ੍ਰਭੂ ਵਿਚ ਜੁੜੇ ਰਹੀਏ ।੧।

ਨਿਰੀਆਂ ਗੱਲਾਂ ਕਰਨ ਨਾਲ ਪ੍ਰਭੂ-ਮਿਲਾਪ ਨਹੀਂ ਹੁੰਦਾ । ਉਹੀ ਮਨੁੱਖ ਜੋਗੀ ਅਖਵਾ ਸਕਦਾ ਹੈ ਜੋ ਇਕੋ ਜੇਹੀ ਨਿਗਾਹ ਨਾਲ ਸਭ (ਜੀਵਾਂ) ਨੂੰ ਬਰਾਬਰ (ਦੇ ਇਨਸਾਨ) ਸਮਝੇ ।੧।ਰਹਾਉ।

(ਘਰੋਂ) ਬਾਹਰ ਮੜ੍ਹੀਆਂ ਵਿਚ ਮਸਾਣਾਂ ਵਿਚ ਰਿਹਾਂ ਪ੍ਰਭੂ-ਮੇਲ ਨਹੀਂ ਹੁੰਦਾ, ਸਮਾਧੀਆਂ ਲਾਇਆਂ ਭੀ ਰੱਬ ਨਹੀਂ ਮਿਲਦਾ । ਜੇ ਦੇਸ ਪਰਦੇਸ ਵਿਚ ਭੌਂਦੇ ਫਿਰੀਏ ਤਾਂ ਭੀ ਪ੍ਰਭੂ-ਮਿਲਾਪ ਨਹੀਂ ਹੁੰਦਾ । ਤੀਰਥ ਉਤੇ ਇਸ਼ਨਾਨ ਕੀਤਿਆਂ ਭੀ ਪ੍ਰਭੂ-ਪ੍ਰਾਪਤੀ ਨਹੀਂ ।

ਪਰਮਾਤਮਾ ਨਾਲ ਮਿਲਾਪ ਦਾ ਢੰਗ ਸਿਰਫ਼ ਇਸ ਤਰ੍ਹਾਂ ਹੀ ਆਉਂਦਾ ਹੈ ਕਿ ਮਾਇਆ ਦੇ ਮੋਹ ਦੀ ਕਾਲਖ ਵਿਚ ਰਹਿੰਦਿਆਂ ਹੀ ਮਾਇਆ ਤੋਂ ਨਿਰਲੇਪ ਪ੍ਰਭੂ ਵਿਚ ਜੁੜੇ ਰਹੀਏ ।੨।

ਜਦੋਂ ਗੁਰੂ ਮਿਲ ਪਏ ਤਾਂ ਮਨ ਦਾ ਸਹਿਮ ਮੁੱਕ ਜਾਂਦਾ ਹੈ, ਵਿਕਾਰਾਂ ਵਲ ਦੌੜਦੇ ਮਨ ਨੂੰ ਰੋਕ ਕੇ ਰੱਖ ਸਕੀਦਾ ਹੈ, (ਮਨ ਵਿਚ ਪ੍ਰਭੂ ਦੇ ਅੰਮ੍ਰਿਤ ਨਾਮ ਦਾ ਇਕ) ਚਸ਼ਮਾ ਚੱਲ ਪੈਂਦਾ ਹੈ, ਅਡੋਲ ਅਵਸਥਾ ਦੀ ਰੌ ਬਣ ਜਾਂਦੀ ਹੈ; ਹਿਰਦੇ ਦੇ ਅੰਦਰ ਹੀ ਪਰਮਾਤਮਾ ਨਾਲ ਸਾਂਝ ਬਣ ਜਾਂਦੀ ਹੈ ।

ਪਰਮਾਤਮਾ ਨਾਲ ਮਿਲਾਪ ਦੀ ਜਾਚ ਸਿਰਫ਼ ਇਸੇ ਤਰ੍ਹਾਂ ਆਉਂਦੀ ਹੈ ਕਿ ਮਾਇਆ ਦੇ ਮੋਹ ਦੀ ਕਾਲਖ ਵਿਚ ਰਹਿੰਦਿਆਂ ਹੀ ਮਾਇਆ ਤੋਂ ਨਿਰਲੇਪ ਪ੍ਰਭੂ ਵਿਚ ਜੁੜੇ ਰਹੀਏ ।੩।

ਹੇ ਨਾਨਕ ! ਪਰਮਾਤਮਾ ਦੇ ਮਿਲਾਪ ਦਾ ਅੱਭਿਆਸ ਇਉਂ ਕਰਨਾ ਚਾਹੀਦਾ ਹੈ ਕਿ ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਹੀ ਵਿਕਾਰਾਂ ਵਲੋਂ ਪਰੇ ਹਟੇ ਰਹਿਣਾ ਚਾਹੀਦਾ ਹੈ । (ਜੋਗੀ ਤਾਂ ਸਿੰਙ ਦਾ ਵਾਜਾ ਵਜਾਂਦਾ ਹੈ, ਪਰ ਸਿਮਰਨ-ਅੱਭਿਆਸ ਕਰਨ ਵਾਲੇ ਦੇ ਅੰਦਰ ਇਕ ਅਜੇਹਾ ਸੁਰੀਲਾ ਆਨੰਦ ਬਣਦਾ ਹੈ ਕਿ, ਮਾਨੋ) ਬਿਨਾ ਵਾਜਾ ਵਜਾਇਆਂ ਸਿੰਙ ਦਾ ਵਾਜਾ ਵੱਜ ਰਿਹਾ ਹੈ । (ਜਦੋਂ ਮਨੁੱਖ ਇਸ ਆਤਮਕ ਆਨੰਦ ਨੂੰ ਮਾਣਨ ਲੱਗ ਪੈਂਦਾ ਹੈ) ਤਦੋਂ ਉਹ ਐਸੀ ਆਤਮਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਜਿਸ ਵਿਚ ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਰਹਿ ਜਾਂਦਾ ।

ਜਦੋਂ ਮਾਇਆ ਦੇ ਮੋਹ ਦੀ ਕਾਲਖ ਵਿਚ ਰਹਿੰਦਿਆਂ ਹੀ ਮਾਇਆ ਤੋਂ ਨਿਰਲੇਪ ਪ੍ਰਭੂ ਵਿਚ ਜੁੜੇ ਰਹਿ ਸਕੀਏ, ਤਦੋਂ ਪ੍ਰਭੂ-ਮਿਲਾਪ ਦੀ ਜਾਚ ਆ ਜਾਂਦੀ ਹੈ ।੪।੧।੮।

ਨੋਟ :—ਅੰਕ ੧ ਦੱਸਦਾ ਹੈ ਕਿ 'ਘਰੁ ੭' ਦਾ ਇਹ ਪਹਿਲਾ ਸ਼ਬਦ ਹੈ ।

**ਸੂਹੀ ਮਹਲਾ ੧ ॥ ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥ ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥੧॥ ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥ ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥ ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥ ਘਟ ਹੀ ਭੀਤਰਿ ਸੋ ਸਹੁ ਤੋਲੀ ਇਨ੍ ਬਿਧਿ ਚਿਤੁ ਰਹਾਵਾ ॥੨॥ ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥ ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥ ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ ॥੪॥੨॥੯॥ {ਪੰਨਾ ੭੩੦-੭੩੧}**

**ਪਦ ਅਰਥ** :—ਕਉਣ—ਕੇਹੜੀ ? ਤਰਾਜੀ—ਤੱਕੜੀ । ਕਵਣੁ—ਕੇਹੜਾ ? ਤੁਲਾ—ਵੱਟਾ । ਸਰਾਫੁ—ਮੁੱਲ ਪਾਣ ਵਾਲਾ, ਪਰਖ ਕਰਨ ਵਾਲਾ । ਬੁਲਾਵਾ—ਬੁਲਾਵਾਂ, ਮੈਂ ਸੱਦਾਂ । ਕੈ ਪਹਿ—ਕਿਸ ਪਾਸੋਂ ? ਦੀਖਿਆ—ਸਿੱਖਿਆ । ਲੇਵਾ—ਮੈਂ ਲਵਾਂ । ਮੁਲੁ ਕਰਾਵਾ—ਮੈਂ ਕੀਮਤ ਪਵਾਵਾਂ ।੧।

ਲਾਲ—ਹੇ ਲਾਲ ! ਨ ਜਾਣਾ—ਮੈਂ ਨਹੀਂ ਜਾਣਦਾ । ਜਲਿ—ਜਲ ਵਿਚ । ਥਲਿ—ਧਰਤੀ ਦੇ ਅੰਦਰ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਭਰਿਪੁਰਿ—ਭਰਪੂਰ । ਲੀਣਾ—ਵਿਆਪਕ । ਆਪੇ—ਆਪ ਹੀ ।੧।ਰਹਾਉ।

ਤਾਰਾਜੀ—ਤੱਕੜੀ । ਤੇਰੀ ਸੇਵ ਕਮਾਵਾ—ਮੈਂ ਤੇਰੀ ਸੇਵਾ ਕਰਾਂ, ਮੈਂ ਤੇਰਾ ਸਿਮਰਨ ਕਰਾਂ । ਘਟ—ਹਿਰਦਾ । ਭੀਤਰਿ—ਅੰਦਰ । ਸਹੁ—ਖਸਮ-ਪ੍ਰਭੂ । ਤੋਲੀ—ਮੈਂ ਤੋਲਾਂ, ਪਰਖ ਕਰਾਂ । ਇਨ੍ ਬਿਧਿ—ਇਹਨਾਂ ਤਰੀਕਿਆਂ ਨਾਲ । ਰਹਾਵਾ—ਮੈਂ ਟਿਕਾਵਾਂ ।੨।

ਕੰਡਾ—ਤੱਕੜੀ ਦੀ ਡੰਡੀ ਦੇ ਅੱਧ ਵਿਚ ਦੀ ਸੂਈ, ਤੱਕੜੀ ਦੀ ਬੋਦੀ । ਦੇਖੈ—ਸੰਭਾਲ ਕਰਦਾ ਹੈ । ਬੂਝੈ—ਸਮਝਦਾ ਹੈ । ਵਣਜਾਰਾ—ਵਣਜ ਕਰਨ ਵਾਲਾ ਜੀਵ-ਵਪਾਰੀ ।੩।

ਅੰਧੁਲਾ—ਅੰਨ੍ਹਾ । ਨੀਚ ਜਾਤਿ—ਨੀਵੀਂ ਜਾਤਿ ਵਾਲਾ । ਪਰਦੇਸੀ—ਭਟਕਦਾ ਰਹਿਣ ਵਾਲਾ । ਖਿਨੁ—ਅੱਖ ਦੇ ਝਮਕਣ ਜਿਤਨੇ ਸਮੇ ਵਿਚ । ਤਿਲੁ—ਰਤਾ ਭਰ ਸਮੇ ਵਿਚ । ਤਾ ਕੀ—ਅਜੇਹੇ (ਮਨ) ਦੀ । ਕਿਉ ਕਰਿ—ਕਿਸ ਤਰ੍ਹਾਂ ? ਮੂੜਾ—ਮੂਰਖ । ਪਾਵੈ—(ਕਦਰ) ਪਾ ਸਕਦਾ ਹੈ ।੪।

**ਅਰਥ** :—ਹੇ ਮੇਰੇ ਸੋਹਣੇ ਪ੍ਰਭੂ ਜੀ ! ਮੈਂ ਤੇਰੇ ਗੁਣਾਂ ਦਾ ਅੰਤ ਨਹੀਂ ਜਾਣ ਸਕਦਾ (ਮੈਨੂੰ ਇਹ ਸਮਝ ਨਹੀਂ ਆ ਸਕਦੀ ਕਿ ਤੇਰੇ ਵਿਚ ਕਿਤਨੀਆਂ ਕੁ ਸਿਫ਼ਤਾਂ ਹਨ) । ਤੂੰ ਪਾਣੀ ਵਿਚ ਭਰਪੂਰ ਹੈਂ, ਤੂੰ ਧਰਤੀ ਦੇ ਅੰਦਰ ਵਿਆਪਕ ਹੈਂ, ਤੂੰ ਆਕਾਸ਼ ਵਿਚ ਹਰ ਥਾਂ ਮੌਜੂਦ ਹੈਂ, ਤੂੰ ਆਪ ਹੀ ਸਭ ਜੀਵਾਂ ਵਿਚ ਸਭ ਥਾਵਾਂ ਵਿਚ ਸਮਾਇਆ ਹੋਇਆ ਹੈਂ ।੧।ਰਹਾਉ।

ਹੇ ਪ੍ਰਭੂ ! ਕੋਈ ਐਸੀ ਤੱਕੜੀ ਨਹੀਂ ਕੋਈ ਐਸਾ ਵੱਟਾ ਨਹੀਂ (ਜੋ ਤੇਰੇ ਗੁਣਾਂ ਦਾ ਅੰਦਾਜ਼ਾ ਲਾ ਸਕਣ), ਕੋਈ ਐਸਾ ਸਰਾਫ਼ ਨਹੀਂ ਜਿਸ ਨੂੰ ਮੈਂ (ਤੇਰੇ ਗੁਣਾਂ ਦਾ ਅੰਦਾਜ਼ਾ ਲਾਣ ਵਾਸਤੇ) ਸੱਦ ਸਕਾਂ । ਮੈਨੂੰ ਕੋਈ ਐਸਾ ਉਸਤਾਦ ਨਹੀਂ ਦਿੱਸਦਾ ਜਿਸ ਪਾਸੋਂ ਮੈਂ ਤੇਰਾ ਮੁੱਲ ਪਵਾ ਸਕਾਂ ਜਾਂ ਮੁੱਲ ਪਾਣ ਦੀ ਜਾਚ ਸਿੱਖ ਸਕਾਂ ।੧।

ਹੇ ਪ੍ਰਭੂ ! ਜੇ ਮੇਰਾ ਮਨ ਤੱਕੜੀ ਬਣ ਜਾਏ, ਜੇ ਮੇਰਾ ਚਿੱਤ ਤੋਲਣ ਵਾਲਾ ਵੱਟਾ ਬਣ ਜਾਏ, ਜੇ ਮੈਂ ਤੇਰੀ ਸੇਵਾ ਕਰ ਸਕਾਂ, ਤੇਰਾ ਸਿਮਰਨ ਕਰ ਸਕਾਂ (ਜੇ ਇਹ ਸੇਵਾ-ਸਿਮਰਨ ਮੇਰੇ ਵਾਸਤੇ) ਸਰਾਫ਼ ਬਣ ਜਾਏ (ਤੇਰੇ ਗੁਣਾਂ ਦਾ ਮੈਂ ਅੰਤ ਤਾਂ ਨਹੀਂ ਪਾ ਸਕਾਂਗਾ, ਪਰ) ਇਹਨਾਂ ਤਰੀਕਿਆਂ ਨਾਲ ਮੈਂ ਆਪਣੇ ਚਿੱਤ ਨੂੰ ਤੇਰੇ ਚਰਨਾਂ ਵਿਚ ਟਿਕਾ ਕੇ ਰੱਖ ਸਕਾਂਗਾ । (ਹੇ ਭਾਈ !) ਮੈਂ ਆਪਣੇ ਹਿਰਦੇ ਵਿਚ ਹੀ ਉਸ ਖਸਮ-ਪ੍ਰਭੂ ਨੂੰ ਬੈਠਾ ਜਾਚ ਸਕਾਂਗਾ ।੨।

(ਹੇ ਭਾਈ ! ਪ੍ਰਭੂ ਹਰੇਕ ਥਾਂ ਵਿਆਪਕ ਹੈ, ਆਪਣੀ ਵਡਿਆਈ ਭੀ ਉਹ ਆਪ ਹੀ ਜਾਣਦਾ ਹੈ ਤੇ ਜਾਚ ਸਕਦਾ ਹੈ ਉਹ) ਆਪ ਹੀ ਤੱਕੜੀ ਹੈ, ਤੱਕੜੀ ਦਾ ਵੱਟਾ ਹੈ, ਤੱਕੜੀ ਦੀ ਬੋਦੀ ਹੈ, ਉਹ ਆਪ ਹੀ (ਆਪਣੇ ਗੁਣਾਂ ਨੂੰ) ਤੋਲਣ ਵਾਲਾ ਹੈ । ਉਹ ਆਪ ਹੀ ਸਭ ਜੀਵਾਂ ਦੀ ਸੰਭਾਲ ਕਰਦਾ ਹੈ, ਆਪ ਹੀ ਸਭ ਦੇ ਦਿਲਾਂ ਦੀ ਸਮਝਦਾ ਹੈ, ਆਪ ਹੀ ਜੀਵ-ਰੂਪ ਹੋ ਕੇ ਜਗਤ ਵਿਚ (ਨਾਮ) ਵਣਜ ਕਰ ਰਿਹਾ ਹੈ ।੩।

ਅੰਞਾਣ ਨਾਨਕ ਪਰਮਾਤਮਾ ਦੇ ਗੁਣਾਂ ਦੀ ਕਦਰ ਨਹੀਂ ਪਾ ਸਕਦਾ, ਕਿਉਂਕਿ ਇਸ ਦੀ ਸੰਗਤਿ ਸਦਾ ਉਸ ਮਨ ਨਾਲ ਹੈ ਜੋ (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਪਿਆ ਹੈ ਜੋ (ਜਨਮਾਂ ਜਨਮਾਂਤਰਾਂ ਦੇ ਵਿਕਾਰਾਂ ਦੀ ਮੈਲ ਨਾਲ) ਨੀਵੀਂ ਜਾਤਿ ਦਾ ਬਣਿਆ ਹੋਇਆ ਹੈ, ਜੋ ਸਦਾ ਭਟਕਦਾ ਰਹਿੰਦਾ ਹੈ, ਰਤਾ ਮਾਤ੍ਰ ਭੀ ਕਿਤੇ ਇਕ ਥਾਂ ਟਿਕ ਨਹੀਂ ਸਕਦਾ ।੪।੨।੯।

### ਰਾਗੁ ਸੂਹੀ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ ॥ ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ ॥੧॥ ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥ ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥੧॥ ਰਹਾਉ ॥ ਸਤ ਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ

ਕੇ ॥ ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ ॥੨॥ ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ ॥ ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ ॥੩॥ ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥ ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥੪॥੧॥ {ਪੰਨਾ ੭੩੧}

**ਪਦ ਅਰਥ** :—ਮਨਿ—ਮਨ ਵਿਚ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸਭਿ—ਸਾਰੀਆਂ । ਤਨਿ—ਤਨ ਵਿਚ । ਸਭੁ—ਸਾਰਾ । ਜਮ ਕੇ—ਜਮ ਦਾ ।੧।

ਮਨ—ਹੇ ਮਨ ! ਗੁਰਿ ਤੁਠੈ—ਜੇ ਗੁਰੂ ਤ੍ਰੁੱਠ ਪਏ । ਪਰਬੋਧਿਆ—ਜਾਗ ਪੈਂਦਾ ਹੈ । ਗਟਕੇ—ਗਟਕਿ, ਗਟ ਗਟ ਕਰ ਕੇ, ਸੁਆਦ ਨਾਲ ।੧।ਰਹਾਉ।

ਕੇਰੀ—ਦੀ । ਗਾਵੈ—ਗਾਉਂਦਾ ਹੈ । ਹਰਿ—ਹੇ ਹਰੀ ! ਹਮ ਧੋਵਹ—ਅਸੀ ਧੋਵੀਏ । ਪਗ—ਪੈਰ ।੨।

ਸਭੁ—ਸਦਾ (ਸੁਖ ਦੇਣ ਵਾਲਾ) । ਰਸਕੇ—ਰਸਕਿ, ਸੁਆਦ ਨਾਲ । ਅੰਮ੍ਰਿਤੁ ਜਲੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਤਿਸ—ਤ੍ਰਿਖਾ, ਤ੍ਰੇਹ । ਤਿਸ ਕੇ—ਤਿਸ ਦੀ {ਲਫ਼ਜ਼ 'ਤਿਸੁ' ਦਾ ੂ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} ।੩।

ਗੁਰ ਕੇ—ਗੁਰੂ ਦੇ ਅੱਗੇ । ਪਰਿਓ—ਪੈ ਗਿਆ ਹੈ । ਗੁਰ ਚੇਲਾ—ਗੁਰੂ ਦਾ ਸਿੱਖ । ਲਾਜ—ਇੱਜ਼ਤ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਦੇ ਗੁਣ ਗਾਇਆ ਕਰ । ਜੇ (ਕਿਸੇ ਮਨੁੱਖ ਉਤੇ) ਗੁਰੂ ਦਇਆਵਾਨ ਹੋ ਜਾਏ, ਤਾਂ (ਉਸ ਦਾ) ਮਨ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦਾ ਹੈ, ਉਹ ਮਨੁੱਖ ਪਰਮਾਤਮਾ ਦੇ ਨਾਮ ਦਾ ਰਸ ਸੁਆਦ ਨਾਲ ਪੀਂਦਾ ਹੈ ।੧।ਰਹਾਉ।

ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਸ ਦੇ ਮਨ ਵਿਚ ਤਨ ਵਿਚ (ਉਪਜੀਆਂ) ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ, ਉਸ ਦੇ ਦਿਲ ਵਿਚੋਂ) ਜਮ ਦਾ ਭੀ ਸਾਰਾ ਡਰ ਲਹਿ ਜਾਂਦਾ ਹੈ ।੧।

ਹੇ ਭਾਈ ! ਗੁਰੂ ਦੀ ਸਾਧ ਸੰਗਤਿ ਬੜਾ ਸ੍ਰੇਸ਼ਟ ਥਾਂ ਹੈ (ਸਾਧ ਸੰਗਤਿ ਵਿਚ ਮਨੁੱਖ) ਹਰਿ-ਪ੍ਰਭੂ ਦੇ ਗੁਣ ਗਾਂਦਾ ਹੈ । ਹੇ ਹਰੀ ! ਮੇਹਰ ਕਰ, ਮੈਨੂੰ ਸਾਧ ਸੰਗਤਿ ਮਿਲਾ (ਉਥੇ) ਮੈਂ ਤੇਰੇ ਸੰਤ ਜਨਾਂ ਦੇ ਪੈਰ ਧੋਵਾਂਗਾ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਹਰੇਕ ਸੁਖ ਦੇਣ ਵਾਲਾ ਹੈ । (ਪਰ) ਗੁਰੂ ਦੀ ਮਤਿ ਉਤੇ ਤੁਰ ਕੇ ਹੀ ਹਰਿ-ਨਾਮ ਦਾ ਰਸ ਸੁਆਦ ਨਾਲ ਲਿਆ ਜਾ ਸਕਦਾ ਹੈ । ਜਿਸ ਮਨੁੱਖ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪ੍ਰਾਪਤ ਕਰ ਲਿਆ, ਉਸ ਦੀ (ਮਾਇਆ ਦੀ) ਸਾਰੀ ਤ੍ਰੇਹ ਲਹਿ ਗਈ ।੩।

ਹੇ ਭਾਈ ! ਗੁਰੂ ਹੀ ਮੇਰੀ ਜਾਤਿ ਹੈ, ਗੁਰੂ ਹੀ ਮੇਰੀ ਇੱਜ਼ਤ ਹੈ, ਮੈਂ ਆਪਣਾ ਸਿਰ ਗੁਰੂ ਦੇ ਪਾਸ ਵੇਚ ਦਿੱਤਾ ਹੈ । ਹੇ ਦਾਸ ਨਾਨਕ ! (ਆਖ—) ਹੇ ਗੁਰੂ ! ਮੇਰਾ ਨਾਮ 'ਗੁਰੂ ਕਾ ਸਿੱਖ' ਪੈ ਗਿਆ ਹੈ, ਹੁਣ ਤੂੰ ਆਪਣੇ ਇਸ ਸੇਵਕ ਦੀ ਇੱਜ਼ਤ ਰੱਖ ਲੈ (ਤੇ, ਹਰਿ-ਨਾਮ ਦੀ ਦਾਤਿ ਬਖ਼ਸ਼ੀ ਰੱਖ) ।੪।੧।

ਸੂਹੀ ਮਹਲਾ ੪ ॥ ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥ ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥੧॥ ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ ॥ ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ ਰਹਾਉ ॥ ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥ ਧਰਮਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ

॥੨॥ ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿਪਲਗਾ ॥ ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਗਾ ॥੩॥ ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋ ਕਉ ਕੀਜੈ ਦਾਨੁ ਹਰਿ ਨਿਮਗਾ ॥ ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਗਾ ॥੪॥੨॥ {ਪੰਨਾ 731}

**ਪਦ ਅਰਥ** :—ਪੁਰਖੋਤਮੁ—ਉੱਤਮ ਪੁਰਖ, ਪ੍ਰਭੂ । ਸਭਿ—ਸਾਰੇ । ਦਾਲਦ—ਦਲਿਦ੍ਰ, ਗਰੀਬੀਆਂ । ਦਲਘਾ—ਦਲ, ਸਮੂਹ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਸੇਵਿ—ਸਿਮਰ ਕੇ । ਸੁਖਿ—ਸੁਖ ਵਿਚ । ਸਮਘਾ—ਸਮਾ ਗਿਆ ।੧।

ਮਨ—ਹੇ ਮਨ ! ਪਿਰਘਾ—ਪਿਆਰਾ । ਅਰਪਿ—ਅਰਪ ਕੇ, ਭੇਟਾ ਕਰ ਕੇ । ਮੁਲਿ ਮਹਘਾ—ਮਹਿੰਗੇ ਮੁੱਲ ।੧।ਰਹਾਉ।

ਨਰਪਤਿ—ਰਾਜੇ । ਮਾਣਹਿ—ਮਾਣਦੇ ਹਨ । ਪਕੜਿ—ਫੜ ਕੇ । ਸਭਿ—ਸਾਰੇ । ਕਲਘਾ—ਕਾਲ, ਮੌਤ, ਆਤਮਕ ਮੌਤ । ਸਿਰਿ—ਸਿਰ ਉਤੇ । ਹਥ—ਹੱਥਾਂ ਵਿਚ {ਬਹੁ-ਵਚਨ} । ਫਲਘਾ—ਫਲ, ਕਰਮਾਂ ਦਾ ਫਲ ।੨।

ਕਿਰਮ—ਕੀੜੇ, ਨਿਮਾਣੇ ਜੀਵ । ਸਰਣਾਗਤਿ—ਸਰਨ ਆਏ ਹਾਂ । ਪੁਰਖ—ਹੇ ਸਰਬ-ਵਿਆਪਕ ! ਪ੍ਰਤਿਪਲਗਾ—ਹੇ ਪ੍ਰਤਿਪਾਲ ! ਹੇ ਪਾਲਣਹਾਰ ! ਲੋਚ—ਤਾਂਘ । ਪੂਰਿ—ਪੂਰੀ ਕਰ । ਤੁਮਗਾ—ਤੇਰਾ ।੩।

ਪ੍ਰਭ—ਹੇ ਪ੍ਰਭੂ ! ਕਉ—ਨੂੰ । ਮੋ ਕਉ—ਮੈਨੂੰ । ਨਿਮਗਾ—ਨਿਮਖ ਭਰ, ਛਿਨ ਭਰ ਲਈ {ਨਿਮੇ——ਅੱਖ ਝਮਕਣ ਜਿਤਨਾ ਸਮਾ} । ਵਿਟਹੁ—ਤੋਂ । ਘੁਮਘਾ—ਕੁਰਬਾਨ ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦਾ ਅੱਤ ਪਿਆਰਾ ਨਾਮ ਸਿਮਰਿਆ ਕਰ । ਹੇ ਭਾਈ ! ਮੈਂ ਆਪਣਾ ਮਨ ਆਪਣਾ ਸਰੀਰ ਭੇਟਾ ਕਰ ਕੇ ਗੁਰੂ ਦੇ ਅੱਗੇ ਰੱਖ ਦਿੱਤਾ ਹੈ । ਮੈਂ ਆਪਣਾ ਸਿਰ ਮਹਿੰਗੇ ਮੁੱਲ ਦੇ ਵੱਟੇ ਵੇਚ ਦਿੱਤਾ ਹੈ (ਮੈਂ ਸਿਰ ਦੇ ਇਵਜ਼ ਕੀਮਤੀ ਹਰਿ-ਨਾਮ ਲੈ ਲਿਆ ਹੈ) ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਜਪਿਆ ਹੈ, ਹਰੀ ਉੱਤਮ ਪੁਰਖ ਨੂੰ ਜਪਿਆ ਹੈ, ਉਸ ਦੇ ਸਾਰੇ ਦਰਿੱਦ੍ਰ, ਦਲਾਂ ਦੇ ਦਲ ਨਾਸ ਹੋ ਗਏ ਹਨ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਮਨੁੱਖ ਨੇ ਜਨਮ ਮਰਨ ਦਾ ਡਰ ਭੀ ਮੁਕਾ ਲਿਆ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸੇਵਾ-ਭਗਤੀ ਕਰ ਕੇ ਉਹ ਆਨੰਦ ਵਿਚ ਲੀਨ ਹੋ ਗਿਆ ।੧।

ਹੇ ਭਾਈ ! ਦੁਨੀਆ ਦੇ ਰਾਜੇ ਮਹਾਰਾਜੇ (ਮਾਇਆ ਦੇ) ਰੰਗ ਰਸ ਮਾਣਦੇ ਰਹਿੰਦੇ ਹਨ, ਨਾਮ ਤੋਂ ਸੱਖਣੇ ਰਹਿੰਦੇ ਹਨ, ਉਹਨਾਂ ਸਭਨਾਂ ਨੂੰ ਆਤਮਕ ਮੌਤ ਫੜ ਕੇ ਅੱਗੇ ਲਾ ਲੈਂਦੀ ਹੈ । ਜਦੋਂ ਉਹਨਾਂ ਨੂੰ ਕੀਤੇ ਕਰਮਾਂ ਦਾ ਫਲ ਮਿਲਦਾ ਹੈ, ਜਦੋਂ ਉਹਨਾਂ ਦੇ ਸਿਰ ਉਤੇ ਪਰਮਾਤਮਾ ਦਾ ਡੰਡਾ ਵੱਜਦਾ ਹੈ, ਤਦੋਂ ਪਛਤਾਂਦੇ ਹਨ ।੨।

ਹੇ ਹਰੀ ! ਹੇ ਪਾਲਣਹਾਰ ਸਰਬ-ਵਿਆਪਕ ! ਅਸੀ ਤੇਰੇ (ਪੈਦਾ ਕੀਤੇ) ਨਿਮਾਣੇ ਜੀਵ ਹਾਂ, ਅਸੀ ਤੇਰੀ ਸਰਨ ਆਏ ਹਾਂ, ਤੂੰ ਆਪ (ਆਪਣੇ) ਸੇਵਕਾਂ ਦੀ ਰੱਖਿਆ ਕਰ । ਹੇ ਪ੍ਰਭੂ ! ਮੈਂ ਤੇਰਾ ਦਾਸ ਹਾਂ, ਦਾਸ ਦੀ ਤਾਂਘ ਪੂਰੀ ਕਰ, ਇਸ ਦਾਸ ਨੂੰ ਸੰਤ ਜਨਾਂ ਦਾ ਦਰਸਨ ਬਖ਼ਸ਼ (ਤਾ ਕਿ ਇਹ ਦਾਸ) ਆਤਮਕ ਆਨੰਦ ਪ੍ਰਾਪਤ ਕਰ ਸਕੇ ।੩।

ਹੇ ਪ੍ਰਭੂ ! ਹੇ ਸਭ ਤੋਂ ਵੱਡੇ ਮਾਲਕ ! ਤੂੰ ਸਾਰੀਆਂ ਤਾਕਤਾਂ ਦਾ ਮਾਲਕ ਪੁਰਖ ਹੈਂ । ਮੈਨੂੰ ਇਕ ਛਿਨ ਵਾਸਤੇ ਹੀ ਆਪਣੇ ਨਾਮ ਦਾ ਦਾਨ ਦੇਹ । ਹੇ ਦਾਸ ਨਾਨਕ ! (ਆਖ—) ਜਿਸ ਨੂੰ ਪ੍ਰਭੂ ਦਾ ਨਾਮ ਪ੍ਰਾਪਤ ਹੁੰਦਾ ਹੈ, ਉਹ ਆਨੰਦ ਮਾਣਦਾ ਹੈ । ਮੈਂ ਸਦਾ ਹਰਿ-ਨਾਮ ਤੋਂ ਸਦਕੇ ਹਾਂ ।੪।੨।

**ਸੂਹੀ ਮਹਲਾ ੪ ॥ ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥ ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥੧॥ ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ ॥ ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ ॥੧॥ ਰਹਾਉ ॥ ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥ ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ ॥੨॥ ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥ ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ ॥੩॥ ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ ॥ ਮਿਲਿ ਸੰਗਤਿ ਹਰਿ ਰੰਗੁ ਪਾਇਆ ਜਨ ਨਾਨਕ ਮਨਿ ਤਨਿ ਰੰਙੁ ॥੪॥੩॥ {ਪੰਨਾ ੭੩੧-੭੩੨}**

**ਪਦ ਅਰਥ** :—ਰੰਙੁ—ਰੰਗ, ਪਿਆਰ । ਮਜੀਠੈ ਰੰਙੁ—ਮਜੀਠ ਦਾ ਰੰਗ, ਪੱਕਾ ਰੰਗ । ਗੁਰਿ ਤੁਠੈ—ਜੇ ਗੁਰੂ ਤ੍ਰੁੱਠ ਪਏ। ਬਹੁੜਿ—ਮੁੜ । ਹੋਵੀ—ਹੁੰਦਾ । ਭੰਙੁ—ਭੰਗ, ਤੋਟ, ਨਾਸ ।੧।

ਮਨ—ਹੇ ਮਨ ! ਨਾਮਿ—ਨਾਮ ਵਿਚ । ਰੰਙੁ—ਪ੍ਰੇਮ । ਭੇਟਿਆ—ਮਿਲਿਆ । ਹਰਿ ਰਾਉ—ਪ੍ਰਭੂ ਪਾਤਿਸ਼ਾਹ । ਨਿਸੰਙੁ—ਸੰਗ ਲਾਹ ਕੇ, ਝਾਕਾ ਲਾਹ ਕੇ, ਜ਼ਰੂਰ ।੧।ਰਹਾਉ।

ਮੁੰਧ—ਜੀਵ-ਇਸਤ੍ਰੀ । ਮਨਮੁਖੀ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ । ਅੰਙੁ—ਸਾਥ । ਚਿਤਿ—ਚਿੱਤ ਵਿਚ । ਮਨਿ—ਮਨ ਵਿਚ । ਦੂਜਾ ਭਾਉ—ਮਾਇਆ ਦਾ ਪਿਆਰ । ਸਹਲੰਙੁ—{ਸਹ ਲਨ} ਸਾਥੀ ।੨।

ਦੁਹ ਚਾਰੀਆ—ਮੰਦ-ਕਰਮੀ । ਅੰਗੀ—ਹੇ ਅੰਗੀ ! ਹੇ ਅੰਗ-ਪਾਲ ! ਅੰਙੁ—ਅੰਗ, ਪੱਖ । ਗੁਰਿ—ਗੁਰੂ ਨੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਰਿ—ਸਰ ਵਿਚ, ਤਾਲਾਬ ਵਿਚ । ਅੰਮ੍ਰਿਤ ਸਰਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸਰੋਵਰ ਵਿਚ । ਨਵਲਾਇਆ—ਇਸ਼ਨਾਨ ਕਰਾ ਦਿੱਤਾ । ਕਿਲਵਿਖ—ਪਾਪ । ਪੰਙੁ—ਪੰਕ, ਚਿੱਕੜ ।੩।

ਦੀਨਾ ਦੀਨ—ਕੰਗਾਲਾਂ ਤੋਂ ਕੰਗਾਲ । ਪ੍ਰਭੁ—ਹੇ ਪ੍ਰਭੂ ! ਸੰਙੁ—ਸਾਥ । ਮਿਲਿ—ਮਿਲ ਕੇ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਵਿਚ ਪਿਆਰ ਜੋੜ । ਜੇ (ਕਿਸੇ ਮਨੁੱਖ ਉਤੇ) ਗੁਰੂ ਮੇਹਰਬਾਨ ਹੋ ਕੇ, ਉਸ ਨੂੰ ਹਰਿ-ਨਾਮ ਸਿਮਰਨ ਦਾ ਉਪਦੇਸ਼ ਦੇਵੇ, ਤਾਂ ਉਸ ਮਨੁੱਖ ਨੂੰ ਪ੍ਰਭੂ-ਪਾਤਿਸ਼ਾਹ ਜ਼ਰੂਰ ਮਿਲ ਪੈਂਦਾ ਹੈ ।੧।ਰਹਾਉ।

ਹੇ ਭਾਈ ! ਹਰਿ-ਨਾਮ ਦਾ ਸਿਮਰਨ (ਮਨੁੱਖ ਦੇ ਮਨ ਵਿਚ) ਹਰੀ ਦਾ ਪਿਆਰ ਪੈਦਾ ਕਰਦਾ ਹੈ, ਤੇ, ਇਹ ਹਰੀ-ਨਾਲ-ਪਿਆਰ ਮਜੀਠ ਦੇ ਰੰਗ ਵਰਗਾ ਪੱਕਾ ਪਿਆਰ ਹੁੰਦਾ ਹੈ । ਜੇ (ਕਿਸੇ ਮਨੁੱਖ ਉਤੇ) ਗੁਰੂ ਤ੍ਰੁੱਠ ਕੇ ਉਸ ਨੂੰ ਹਰਿ-ਨਾਮ ਦਾ ਰੰਗ ਚਾੜ੍ਹ ਦੇਵੇ ਤਾਂ ਮੁੜ ਉਸ ਰੰਗ (ਪਿਆਰ) ਦਾ ਕਦੇ ਨਾਸ ਨਹੀਂ ਹੁੰਦਾ ।੧।

ਹੇ ਭਾਈ ! ਜੇਹੜੀ ਅੰਞਾਣ ਜੀਵ-ਇਸਤ੍ਰੀ (ਗੁਰੂ ਦਾ ਆਸਰਾ ਛੱਡ ਕੇ) ਆਪਣੇ ਹੀ ਮਨ ਦੇ ਪਿੱਛੇ ਤੁਰਦੀ ਹੈ, ਉਸ ਦਾ ਜਨਮ ਮਰਨ ਦੇ ਗੇੜ ਨਾਲ ਸਾਥ ਬਣਿਆ ਰਹਿੰਦਾ ਹੈ । ਉਸ (ਜੀਵ-ਇਸਤ੍ਰੀ) ਦੇ ਚਿੱਤ ਵਿਚ ਹਰੀ-ਪ੍ਰਭੂ ਨਹੀਂ ਵੱਸਦਾ, ਉਸ ਦੇ ਮਨ ਵਿਚ ਮਾਇਆ ਦਾ ਮੋਹ ਹੀ ਸਾਥੀ ਬਣਿਆ ਰਹਿੰਦਾ ਹੈ ।੨।

ਹੇ ਹਰੀ ! ਅਸੀ ਜੀਵ (ਵਿਕਾਰਾਂ ਦੀ) ਮੈਲ ਨਾਲ ਭਰੇ ਰਹਿੰਦੇ ਹਾਂ, ਅਸੀ ਮੰਦ-ਕਰਮੀ ਹਾਂ । ਹੇ ਅੰਗ ਪਾਲਣ ਵਾਲੇ ਪ੍ਰਭੂ ! ਸਾਡੀ ਰੱਖਿਆ ਕਰ, ਸਾਡੀ ਸਹਾਇਤਾ ਕਰ । ਹੇ ਭਾਈ ! ਗੁਰੂ ਨੇ (ਜਿਸ ਮਨੁੱਖ ਨੂੰ) ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸਰੋਵਰ ਵਿਚ ਇਸ਼ਨਾਨ ਕਰਾ ਦਿੱਤਾ, (ਉਸ ਦੇ ਅੰਦਰੋਂ) ਸਾਰੇ ਪਾਪ ਲਹਿ ਜਾਂਦੇ ਹਨ, ਪਾਪਾਂ ਦਾ ਚਿੱਕੜ ਧੁਪ ਜਾਂਦਾ ਹੈ ।੩।

ਹੇ ਅੱਤ ਕੰਗਾਲਾਂ ਉਤੇ ਦਇਆ ਕਰਨ ਵਾਲੇ ਹਰੀ-ਪ੍ਰਭੂ ! ਮੈਨੂੰ ਸਾਧ ਸੰਗਤਿ ਦਾ ਸਾਥ ਮਿਲਾ । ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਨਾਮ ਦਾ ਪ੍ਰੇਮ ਪ੍ਰਾਪਤ ਕਰ ਲਿਆ, ਉਸ ਦੇ ਮਨ ਵਿਚ ਉਸ ਦੇ ਹਿਰਦੇ ਵਿਚ ਉਹ ਪ੍ਰੇਮ (ਸਦਾ ਟਿਕਿਆ ਰਹਿੰਦਾ ਹੈ) ।੪।੩।

**ਸੂਹੀ ਮਹਲਾ ੪ ॥ ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ ॥ ਅਨਦਿਨੁ ਕਰਮ ਕਰਹਿ ਬਹੁਤੇਰੇ ਸੁਪਨੈ ਸੁਖੁ ਨ ਹੋਈ ॥੧॥ ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥ ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥੧॥ ਰਹਾਉ ॥ ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥ ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥੨॥ ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹ ਦਿਸਿ ਧਾਵੈ ॥ ਹਉਮੈ ਬਿਆਪਿਆ ਸਬਦੁ ਨ ਚੀਨ੍ਹੈ ਫਿਰਿ ਫਿਰਿ ਜੂਨੀ ਆਵੈ ॥੩॥ ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥ ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥੪॥ {ਪੰਨਾ ੭੩੨}**

**ਪਦ ਅਰਥ** :—ਕਰਹਿ—ਕਰਦੇ ਹਨ । ਹਰਿ ਹਰਿ ਕਰਹਿ—(ਜ਼ਬਾਨੀ ਜ਼ਬਾਨੀ) ਹਰਿ-ਨਾਮ ਉਚਾਰਦੇ ਹਨ । ਕਪਟੁ—ਛਲ, ਧੋਖਾ । ਕਮਾਵਹਿ—ਕਮਾਂਦੇ ਹਨ । ਸੁਧੁ—ਪਵਿਤ੍ਰ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਜ਼} । ਕਰਮ—(ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ) ਕੰਮ । ਸੁਪਨੈ—ਸੁਪਨੇ ਵਿਚ ਭੀ ।੧।

ਗਿਆਨੀ—ਹੇ ਗਿਆਨਵਾਨ ! ਕੋਰੈ—ਕੋਰੇ (ਕੱਪੜੇ) ਨੂੰ । ਲੋਚੈ—ਤਾਂਘ ਕਰੇ । ਸਭੁ ਕੋਈ—ਹਰੇਕ ਜੀਵ ।੧।ਰਹਾਉ।

ਸੰਜਮ—ਇੰਦ੍ਰੀਆਂ ਨੂੰ ਵੱਸ ਕਰਨ ਲਈ ਸਰੀਰ ਨੂੰ ਔਖਾ ਕਰਨ ਵਾਲੇ ਸਾਧਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਅੰਤਰਿ—ਅੰਦਰ, ਮਨ ਵਿਚ । ਅਭਿਮਾਨਾ—ਅਹੰਕਾਰ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਖੁਆਈ—ਖੁੰਝਿਆ ਰਹਿੰਦਾ ਹੈ, ਕੁਰਾਹੇ ਪਿਆ ਰਹਿੰਦਾ ਹੈ ।੨।

ਮਨੂਆ—ਕੋਝਾ ਮਨ । ਦਹ ਦਿਸਿ—ਦਸੀਂ ਪਾਸੀਂ । ਧਾਵੈ—ਦੌੜਦਾ ਹੈ, ਭਟਕਦਾ ਹੈ । ਬਿਆਪਿਆ—ਫਸਿਆ ਹੋਇਆ । ਚੀਨ੍ਹੈ—ਪਛਾਣਦਾ, ਸਾਂਝ ਪਾਂਦਾ ।੩।

ਨਾਨਕ—ਹੇ ਨਾਨਕ ! ਨਦਰਿ—ਮੇਹਰ ਦੀ ਨਿਗਾਹ । ਬੂਝੈ—ਸਮਝਦਾ ਹੈ । ਪਰਸਾਦੀ—ਕਿਰਪਾ ਨਾਲ, ਪਰਸਾਦਿ । ਏਕੋ ਬੂਝੈ—ਇਕ ਪਰਮਾਤਮਾ ਨਾਲ ਹੀ ਸਾਂਝ ਪਾਂਦਾ ਹੈ । ਏਕਸੁ ਮਾਹਿ—ਇਕ ਪਰਮਾਤਮਾ ਵਿਚ ਹੀ ।੪।

**ਅਰਥ** :—ਹੇ ਗਿਆਨਵਾਨ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ (ਮਨ ਉਤੇ ਪ੍ਰਭੂ ਦੀ ਭਗਤੀ ਦਾ ਰੰਗ ਨਹੀਂ ਚੜ੍ਹ ਸਕਦਾ, ਜਿਵੇਂ) ਭਾਵੇਂ ਹਰੇਕ ਮਨੁੱਖ ਪਿਆ ਤਰਲੇ ਲਏ, ਕਦੇ ਕੋਰੇ ਕੱਪੜੇ ਉੱਤੇ ਰੰਗ ਨਹੀਂ ਚੜ੍ਹਦਾ ।੧।ਰਹਾਉ।

ਹੇ ਭਾਈ ! (ਜੇਹੜੇ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦੇ ਉਂਞ) ਜ਼ਬਾਨੀ ਰਾਮ ਰਾਮ ਉਚਾਰਦੇ ਹਨ, ਸਦਾ ਧੋਖਾ-ਫਰੇਬ (ਭੀ) ਕਰਦੇ ਰਹਿੰਦੇ ਹਨ, ਉਹਨਾਂ ਦਾ ਦਿਲ ਪਵਿਤ੍ਰ ਨਹੀਂ ਹੋ ਸਕਦਾ । ਉਹ ਮਨੁੱਖ (ਤੀਰਥ-

ਇਸ਼ਨਾਨ ਆਦਿਕ ਮਿਥੇ ਹੋਏ) ਅਨੇਕਾਂ ਧਾਰਮਿਕ ਕਰਮ ਹਰ ਵੇਲੇ ਕਰਦੇ ਰਹਿੰਦੇ ਹਨ, ਪਰ ਉਹਨਾਂ ਨੂੰ ਕਦੇ ਸੁਪਨੇ ਵਿਚ ਭੀ ਆਤਮਕ ਆਨੰਦ ਨਹੀਂ ਮਿਲਦਾ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮੰਤ੍ਰਾਂ ਦਾ) ਜਾਪ (ਧੂਣੀਆਂ ਦਾ) ਤਪਾਣਾ (ਆਦਿਕ) ਕਸ਼ਟ ਦੇਣ ਵਾਲੇ ਸਾਧਨ ਕਰਦਾ ਹੈ, ਵਰਤ ਰੱਖਦਾ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਸ ਮਨੁੱਖ ਦਾ (ਆਤਮਕ) ਰੋਗ ਦੂਰ ਨਹੀਂ ਹੁੰਦਾ । ਉਸ ਦੇ ਮਨ ਵਿਚ ਅਹੰਕਾਰ ਦਾ ਵੱਡਾ ਰੋਗ ਟਿਕਿਆ ਰਹਿੰਦਾ ਹੈ । ਉਹ ਮਾਇਆ ਦੇ ਮੋਹ ਵਿਚ ਫਸ ਕੇ ਕੁਰਾਹੇ ਪਿਆ ਰਹਿੰਦਾ ਹੈ ।੨।

ਹੇ ਭਾਈ ! (ਗੁਰੂ ਤੋਂ ਖੁੰਝਿਆ ਹੋਇਆ ਮਨੁੱਖ) ਲੋਕਾਂ ਨੂੰ ਵਿਖਾਣ ਵਾਸਤੇ ਧਾਰਮਿਕ ਭੇਖ ਬਣਾਂਦਾ ਹੈ, ਬਥੇਰੀ ਚੁਸਤੀ-ਚਾਲਾਕੀ ਵਿਖਾਂਦਾ ਹੈ, ਪਰ ਉਸ ਦਾ ਕੋਝਾ ਮਨ ਦਸੀਂ ਪਾਸੀਂ ਦੌੜਿਆ ਫਿਰਦਾ ਹੈ । ਹਉਮੈ-ਅਹੰਕਾਰ ਵਿਚ ਫਸਿਆ ਹੋਇਆ ਉਹ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਂਦਾ, ਉਹ ਮੁੜ ਮੁੜ ਜੂਨਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਉਤੇ ਪਰਮਾਤਮਾ ਮੇਹਰ ਦੀ ਨਿਗਾਹ ਕਰਦਾ ਹੈ, ਉਹ (ਆਤਮਕ ਜੀਵਨ ਦੇ ਰਸਤੇ ਨੂੰ) ਸਮਝ ਲੈਂਦਾ ਹੈ, ਉਹ ਮਨੁੱਖ (ਸਦਾ) ਪਰਮਾਤਮਾ ਦਾ ਨਾਮ ਸਿਮਰਦਾ ਹੈ, ਗੁਰੂ ਦੀ ਕਿਰਪਾ ਨਾਲ ਉਹ ਇਕ ਪਰਮਾਤਮਾ ਨਾਲ ਹੀ ਸਾਂਝ ਬਣਾਈ ਰੱਖਦਾ ਹੈ, ਉਹ ਇਕ ਪਰਮਾਤਮਾ ਵਿਚ ਹੀ ਲੀਨ ਰਹਿੰਦਾ ਹੈ ।੪।੪।

### ਸੂਹੀ ਮਹਲਾ ੪ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਗੁਰਮਤਿ ਨਗਰੀ ਖੋਜਿ ਖੋਜਾਈ ॥ ਹਰਿ ਹਰਿ ਨਾਮੁ ਪਦਾਰਥੁ ਪਾਈ ॥੧॥ ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥ ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ ॥ ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥ ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥੨॥ ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥ ਸਤ ਸੰਗਤਿ ਮਿਲਿ ਹਰਿ ਰਸੁ ਪਾਈ ॥੩॥ ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥ ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥੪॥੧॥੫॥ {ਪੰਨਾ ੭੩੨}**

**ਪਦ ਅਰਥ** :—ਗੁਰਮਤਿ—ਗੁਰੂ ਦੀ ਮਤਿ ਲੈ ਕੇ । ਨਗਰੀ—ਸਰੀਰ (-ਨਗਰੀ) । ਖੋਜਿ—ਖੋਜ ਕਰ ਕੇ । ਖੋਜਾਈ—ਖੋਜ ਕਰਾਈ । ਪਾਈ—ਲੱਭ ਲਿਆ ।੧।

ਮੇਰੈ ਮਨਿ—ਮੇਰੇ ਮਨ ਵਿਚ । ਤਿਸਨਾ ਅਗਨਿ—ਮਾਇਆ ਦੀ ਤ੍ਰਿਸ਼ਨਾ ਦੀ ਅੱਗ । ਗੁਰਿ ਮਿਲਿਐ—ਗੁਰੂ ਮਿਲਣ ਨਾਲ ।੧।ਰਹਾਉ।

ਗਾਵਾ—ਗਾਵਾਂ, ਮੈਂ ਗਾਂਦਾ ਹਾਂ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ । ਮਾਈ—ਹੇ ਮਾਂ ! ਸਤਿਗੁਰਿ—ਸਤਿਗੁਰੂ ਨੇ । ਦਇਆਲਿ—ਦਇਆਲ ਨੇ । ਦ੍ਰਿੜਾਈ—ਪੱਕਾ ਕਰ ਦਿੱਤਾ ਹੈ ।੨।

ਹਉ—ਮੈਂ । ਢੂਢਾਈ—ਭਾਲ ਕਰਾਂਦਾ ਹਾਂ । ਮਿਲਿ—ਮਿਲ ਕੇ ।੩।

ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉੱਤੇ । ਤੁਠਾ—ਪ੍ਰਸੰਨ । ਭਾਈ—ਹੇ ਭਾਈ ! ।੪।

**ਅਰਥ** :—ਹੇ ਭਾਈ ! (ਗੁਰੂ ਨੇ ਮੈਨੂੰ ਹਰਿ-ਨਾਮ ਦੀ ਦਾਤਿ ਦੇ ਕੇ) ਮੇਰੇ ਮਨ ਵਿਚ ਠੰਢ ਪਾ ਦਿੱਤੀ ਹੈ । (ਮੇਰੇ ਅੰਦਰੋਂ) ਇਕ ਛਿਨ ਵਿਚ (ਮਾਇਆ ਦੀ) ਤ੍ਰਿਸ਼ਨਾ ਦੀ ਅੱਗ ਬੁੱਝ ਗਈ ਹੈ । ਗੁਰੂ ਦੇ ਮਿਲਣ ਨਾਲ ਮੇਰੀ ਸਾਰੀ (ਮਾਇਆ ਦੀ) ਭੁੱਖ ਦੂਰ ਹੋ ਗਈ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਮਤਿ ਲੈ ਕੇ ਮੈਂ ਆਪਣੇ ਸਰੀਰ-ਨਗਰ ਦੀ ਚੰਗੀ ਤਰ੍ਹਾਂ ਖੋਜ ਕੀਤੀ ਹੈ, ਅਤੇ, (ਸਰੀਰ ਦੇ ਵਿਚੋਂ ਹੀ) ਪਰਮਾਤਮਾ ਦਾ ਕੀਮਤੀ ਨਾਮ ਮੈਂ ਲੱਭ ਲਿਆ ਹੈ ।੧।

ਹੇ ਮੇਰੀ ਮਾਂ ! (ਹੁਣ ਜਿਉਂ ਜਿਉਂ) ਮੈਂ ਪਰਮਾਤਮਾ ਦੇ ਗੁਣ ਗਾਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲ ਰਿਹਾ ਹੈ । ਦਇਆ ਦੇ ਘਰ ਸਤਿਗੁਰੂ ਨੇ ਮੇਰੇ ਹਿਰਦੇ ਵਿਚ ਪ੍ਰਭੂ ਦੇ ਗੁਣ ਪੱਕੇ ਕਰ ਦਿੱਤੇ ਹਨ, ਪਰਮਾਤਮਾ ਦਾ ਨਾਮ ਪੱਕਾ ਕਰ ਦਿੱਤਾ ਹੈ ।੨।

ਹੇ ਭਾਈ ! ਹੁਣ ਮੈਂ ਪਿਆਰੇ ਹਰਿ-ਪ੍ਰਭੂ ਦੀ ਭਾਲ ਕਰਦਾ ਹਾਂ, (ਸਤਸੰਗੀਆਂ ਪਾਸੋਂ) ਭਾਲ ਕਰਾਂਦਾ ਹਾਂ । ਸਾਧ ਸੰਗਤਿ ਵਿਚ ਮਿਲ ਕੇ ਮੈਂ ਪਰਮਾਤਮਾ ਦੇ ਨਾਮ ਦਾ ਸੁਆਦ ਮਾਣਦਾ ਹਾਂ ।੩।

ਹੇ ਭਾਈ ! ਧੁਰ ਦਰਗਾਹ ਤੋਂ (ਜਿਸ ਮਨੁੱਖ ਦੇ) ਮੱਥੇ ਉੱਤੇ ਪ੍ਰਭੂ-ਮਿਲਾਪ ਦਾ ਲਿਖਿਆ ਲੇਖ ਉੱਘੜਦਾ ਹੈ, ਉਸ ਉਤੇ ਗੁਰੂ ਨਾਨਕ ਪ੍ਰਸੰਨ ਹੁੰਦਾ ਹੈ ਅਤੇ, ਉਸ ਨੂੰ ਪਰਮਾਤਮਾ ਮਿਲਾ ਦੇਂਦਾ ਹੈ ।੪।੧।੫।

**ਨੋਟ** :—ਘਰੁ ੧ ਦੇ ਚਾਰ ਸ਼ਬਦਾਂ ਦਾ ਸੰਗ੍ਰਹਿ ਮੁੱਕ ਚੁਕਾ ਹੈ । ਹੁਣ 'ਘਰੁ ੨' ਦੇ ਸ਼ਬਦਾਂ ਦੇ ਸੰਗ੍ਰਹਿ ਦਾ ਇਹ ਪਹਿਲਾ ਸ਼ਬਦ ਹੈ ।

**ਸੂਹੀ ਮਹਲਾ ੪ ॥ ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ ॥ ਗੁਰਮੁਖਿ ਹਰਿ ਹਰਿ ਨਾਮਿ ਸਮਾਏ ॥੧॥ ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥ ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥੧॥ ਰਹਾਉ ॥ ਹਰਿ ਰੰਗ ਕਉ ਲੋਚੈ ਸਭੁ ਕੋਈ ॥ ਗੁਰਮੁਖਿ ਰੰਗੁ ਚਲੂਲਾ ਹੋਈ ॥੨॥ ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥੩॥ ਨਦਰਿ ਕਰੇ ਤਾ ਸਤਿਗੁਰੁ ਪਾਵੈ ॥ ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ ॥੪॥੨॥੬॥ {ਪੰਨਾ ੭੩੨}**

**ਪਦ ਅਰਥ** :—ਮਨਿ—ਮਨ ਵਿਚ । ਰੰਗੁ—ਪਿਆਰ, ਪ੍ਰੇਮ-ਰੰਗ । ਲਾਏ—ਪੈਦਾ ਕਰਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮਿ—ਨਾਮ ਵਿਚ ।੧।

ਰੰਗਿ—ਰੰਗ ਵਿਚ । ਰਾਤਾ—ਰੰਗਿਆ ਹੋਇਆ । ਅਨੰਦਿ—ਆਨੰਦ ਵਿਚ । ਕੈ ਸਬਦਿ—ਦੇ ਸ਼ਬਦ ਵਿਚ ।੧।ਰਹਾਉ।

ਕਉ—ਨੂੰ, ਦੀ ਖ਼ਾਤਰ । ਲੋਚੈ—ਤਾਂਘਦਾ ਹੈ । ਸਭੁ ਕੋਈ—ਹਰੇਕ ਪ੍ਰਾਣੀ । ਚਲੂਲਾ—ਗੂੜ੍ਹਾ ।੨।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਮੁਗਧੁ—ਮੂਰਖ । ਕੋਰਾ—ਪਿਆਰ ਤੋਂ ਸੱਖਣਾ, ਰੁੱਖਾ । ਸਉ—ਸਉ ਵਾਰੀ ।੩।

ਨਦਰਿ—ਮੇਹਰ ਦੀ ਨਿਗਾਹ । ਰਸਿ—ਰਸ ਵਿਚ । ਰੰਗਿ—ਰੰਗ ਵਿਚ ।੪।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਸ ਦਾ ਮਨ ਆਤਮਕ ਆਨੰਦ ਮਾਣਦਾ ਰਹਿੰਦਾ ਹੈ । ਉਹ ਮਨੁੱਖ ਦਿਨ ਰਾਤ ਹਰ ਵੇਲੇ ਆਨੰਦ ਵਿਚ ਮਗਨ ਰਹਿੰਦਾ ਹੈ, ਉਹ ਪੂਰੇ ਗੁਰੂ ਦੀ ਬਾਣੀ ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਉਤੇ ਮੇਹਰ ਕਰਦਾ ਹੈ, ਉਸ ਦੇ ਮਨ ਵਿਚ (ਆਪਣੇ ਚਰਨਾਂ ਦਾ) ਪਿਆਰ ਪੈਦਾ ਕਰਦਾ ਹੈ । ਉਹ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਸਦਾ ਲੀਨ ਰਹਿੰਦਾ ਹੈ ।੧।

ਹੇ ਭਾਈ ! (ਉਂਞ ਤਾਂ) ਹਰੇਕ ਮਨੁੱਖ ਪ੍ਰਭੂ (ਚਰਨਾਂ) ਦੇ ਪਿਆਰ ਦੀ ਖ਼ਾਤਰ ਤਰਲੇ ਲੈਂਦਾ ਹੈ, ਪਰ ਗੁਰੂ ਦੀ ਸਰਨ ਪਿਆਂ ਹੀ (ਮਨ ਉਤੇ ਪ੍ਰੇਮ ਦਾ) ਗੂੜ੍ਹਾ ਰੰਗ ਚੜ੍ਹਦਾ ਹੈ ।੨।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮੂਰਖ ਮਨੁੱਖ ਪਿਆਰ ਤੋਂ ਸੱਖਣੇ ਹਿਰਦੇ ਵਾਲਾ ਹੀ ਰਹਿੰਦਾ ਹੈ । ਅਜੇਹਾ ਮਨੁੱਖ ਜੇ ਸੌ ਵਾਰੀ ਭੀ ਤਾਂਘ ਕਰੇ, ਉਸ ਨੂੰ (ਪ੍ਰਭੂ ਦੇ ਪਿਆਰੇ ਦਾ) ਰੰਗ ਨਹੀਂ ਚੜ੍ਹ ਸਕਦਾ ।੩।

ਹੇ ਨਾਨਕ ! (ਆਖ—ਜਦੋਂ ਪਰਮਾਤਮਾ ਕਿਸੇ ਮਨੁੱਖ ਉੱਤੇ) ਮੇਹਰ ਦੀ ਨਿਗਾਹ ਕਰਦਾ ਹੈ, ਤਾਂ ਉਹ ਗੁਰੂ (ਦਾ ਮਿਲਾਪ) ਪ੍ਰਾਪਤ ਕਰਦਾ ਹੈ, (ਫਿਰ ਉਹ) ਪਰਮਾਤਮਾ ਦੇ ਨਾਮ-ਰਸ ਵਿਚ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਸਮਾਇਆ ਰਹਿੰਦਾ ਹੈ ।੪।੨।੬।

**ਸੂਹੀ ਮਹਲਾ ੪ ॥ ਜਿਹਵਾ ਹਰਿ ਰਸਿ ਰਹੀ ਅਘਾਇ ॥ ਗੁਰਮੁਖਿ ਪੀਵੈ ਸਹਜਿ ਸਮਾਇ ॥੧॥ ਹਰਿ ਰਸੁ ਜਨ ਚਾਖਹੁ ਜੇ ਭਾਈ ॥ ਤਉ ਕਤ ਅਨਤ ਸਾਦਿ ਲੋਭਾਈ ॥੧॥ ਰਹਾਉ ॥ ਗੁਰਮਤਿ ਰਸੁ ਰਾਖਹੁ ਉਰ ਧਾਰਿ ॥ ਹਰਿ ਰਸਿ ਰਾਤੇ ਰੰਗਿ ਮੁਰਾਰਿ ॥੨॥ ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ ਬਹੁਤੀ ਮਿਲੈ ਸਜਾਇ ॥੩॥ ਨਦਰਿ ਕਰੇ ਤਾ ਹਰਿ ਰਸੁ ਪਾਵੈ ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥੪॥੩॥੭॥ {ਪੰਨਾ ੭੩੩}**

**ਪਦ ਅਰਥ** :—ਜਿਹਵਾ—ਜੀਭ । ਰਸਿ—ਰਸ ਵਿਚ । ਅਘਾਇ ਰਹੀ—ਰੱਜੀ ਰਹਿੰਦੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਹਜਿ—ਆਤਮਕ ਅਡੋਲਤਾ ਵਿਚ ।੧।

ਭਾਈ ਜਨ—ਹੇ ਭਾਈ ਜਨੋ ! ਹੇ ਪਿਆਰੇ ਸੱਜਣੋ ! ਤਉ—ਤਾਂ, ਤਦੋਂ । ਸਾਦਿ—ਸੁਆਦ ਵਿਚ । ਅਨਤ ਸਾਦਿ—ਹੋਰ ਸੁਆਦਿ ਵਿਚ । ਕਤ—ਕਿੱਥੇ ? ਕਤ ਅਨਤ ਸਾਦਿ—ਕਿਸੇ ਭੀ ਸੁਆਦ ਵਿਚ ਨਹੀਂ ।੧।ਰਹਾਉ।

ਉਰ—ਹਿਰਦਾ । ਧਾਰਿ—ਟਿਕਾ ਕੇ । ਰੰਗਿ—ਪ੍ਰੇਮ-ਰੰਗ ਵਿਚ ।੨।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ! ਹਉਮੈ ਕਰੈ—'ਮੈਂ ਮੈਂ' ਕਰਦਾ ਹੈ, 'ਮੈਂ ਵੱਡਾ, ਮੈਂ ਸਿਆਣਾ'—ਇਹ ਆਖਦਾ ਰਹਿੰਦਾ ਹੈ ।੩।

ਪਾਵੈ—ਹਾਸਲ ਕਰਦਾ ਹੈ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਪਿਆਰੇ ਸੱਜਣੋ ! ਜੇ ਤੁਸੀ ਪਰਮਾਤਮਾ ਦੇ ਨਾਮ ਦਾ ਸੁਆਦ ਚੱਖ ਲਵੋ, ਤਾਂ ਫਿਰ ਕਿਸੇ ਭੀ ਹੋਰ ਸੁਆਦ ਵਿਚ ਨਹੀਂ ਫਸੋਗੇ ।੧।ਰਹਾਉ।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਦੀ ਜੀਭ ਪਰਮਾਤਮਾ ਦੇ ਨਾਮ ਦੇ ਰਸ ਵਿਚ ਰੱਜੀ ਰਹਿੰਦੀ ਹੈ, ਉਹ ਸਦਾ ਉਹ ਨਾਮ-ਰਸ ਹੀ ਪੀਂਦਾ ਹੈ, ਅਤੇ, ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! ਗੁਰੂ ਦੀ ਸਿੱਖਿਆ ਉਤੇ ਤੁਰ ਕੇ ਪ੍ਰਭੂ ਦੇ ਨਾਮ ਦਾ ਸੁਆਦ ਆਪਣੇ ਹਿਰਦੇ ਵਿਚ ਵਸਾਈ ਰੱਖੋ । ਜੇਹੜੇ ਮਨੁੱਖ ਪ੍ਰਭੂ ਦੇ ਨਾਮ-ਰਸ ਵਿਚ ਮਗਨ ਹੋ ਜਾਂਦੇ ਹਨ, ਉਹ ਮੁਰਾਰੀ-ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ ।੨।

ਪਰ, ਹੇ ਭਾਈ ! ਜੇਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਹ ਪਰਮਾਤਮਾ ਦੇ ਨਾਮ ਦਾ ਸੁਆਦ ਨਹੀਂ ਚੱਖ ਸਕਦਾ, (ਉਹ ਜਿਉਂ ਜਿਉਂ ਆਪਣੀ ਸਿਆਣਪ ਦਾ) ਅਹੰਕਾਰ ਕਰਦਾ ਹੈ (ਤਿਉਂ ਤਿਉਂ) ਉਸ ਨੂੰ ਵਧੀਕ ਵਧੀਕ ਸਜ਼ਾ ਮਿਲਦੀ ਹੈ (ਆਤਮਕ ਕਲੇਸ਼ ਸਹਾਰਨਾ ਪੈਂਦਾ ਹੈ) ।੩।

ਹੇ ਨਾਨਕ ! (ਆਖ—ਹੇ ਭਾਈ !) ਜਦੋਂ ਪਰਮਾਤਮਾ (ਕਿਸੇ ਮਨੁੱਖ ਉਤੇ) ਮੇਹਰ ਦੀ ਨਿਗਾਹ ਕਰਦਾ ਹੈ ਤਦੋਂ ਉਹ ਪ੍ਰਭੂ ਦੇ ਨਾਮ ਦਾ ਸੁਆਦ ਹਾਸਲ ਕਰਦਾ ਹੈ, (ਫਿਰ) ਉਹ ਹਰਿ-ਨਾਮ ਦੇ ਸੁਆਦ ਵਿਚ ਮਗਨ ਹੋ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ ।੪।੩।੭।

**ਸੂਹੀ ਮਹਲਾ ੪ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥ ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥ ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ ਰਹਾਉ ॥ ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥ ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥ ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥ ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥ ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥ ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿਰਾਇ ॥੪॥੧॥੮॥ {ਪੰਨਾ ੭੩੩}**

**ਪਦ ਅਰਥ** :—ਨੀਚ ਜਾਤਿ—ਨੀਵੀਂ ਜਾਤਿ ਵਾਲਾ ਮਨੁੱਖ । ਉਤਮ ਪਦਵੀ—ਉੱਚਾ ਆਤਮਕ ਦਰਜਾ । ਪਾਇ—ਪਾ ਲੈਂਦਾ ਹੈ । ਬਿਦਰ—ਬਿਦਰ ਭਗਤ ਰਾਜਾ ਵਿਚਿਤ੍ਰ-ਵੀਰਜ ਦੀ ਦਾਸੀ ਸੁਦੇਸ਼ਣਾ ਦੀ ਕੁੱਖੋਂ ਵਿਆਸ ਰਿਸ਼ੀ ਦਾ ਪੁੱਤਰ ਸੀ । ਇਸ ਦਾ ਭਗਤੀ-ਭਾਵ ਵੇਖ ਕੇ ਹੀ ਕ੍ਰਿਸ਼ਨ ਜੀ ਦੁਰਜੋਧਨ ਦੇ ਮਹਲ-ਮਾੜੀਆਂ ਛੱਡ ਕੇ ਬਿਦਰ ਦੇ ਘਰ ਆ ਕੇ ਠਹਿਰੇ ਸਨ (ਵੇਖੋ ਭਾ: ਗੁਰਦਾਸ ਜੀ ਵਾਰ ੧੦} । ਘਰਿ ਜਿਸੁ—ਜਿਸ ਦੇ ਘਰ ਵਿਚ । ਜਾਇ—ਜਾ ਕੇ ।੧।

ਜਿਤੁ—ਜਿਸ (ਕਥਾ) ਦੀ ਰਾਹੀਂ । ਸਹਸਾ—ਸਹਿਮ ।੧।ਰਹਾਉ।

ਨਿਮਖ ਇਕ—ਇਕ ਇਕ ਨਿਮਖ, ਹਰ ਵੇਲੇ {ਨਿਮੇ—–ਅੱਖ ਝਮਕਣ ਜਿਤਨਾ ਸਮਾ} । ਕੀਰਤਿ—ਸਿਫ਼ਤਿ-ਸਾਲਾਹ । ਪਤਿਤ ਜਾਤਿ—ਨੀਵੀਂ ਜਾਤਿ ਵਾਲਾ । ਚਾਰਿ ਵਰਨ—ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ । ਪਗਿ—ਪੈਰ ਉੱਤੇ । ਆਇ—ਆ ਕੇ ।੨।

ਨਾਮਦੇਅ ਪ੍ਰੀਤਿ—ਨਾਮਦੇਵ ਦੀ ਪ੍ਰੀਤਿ {ਨਾਮਦੇਵ ਜੀ ਦਾ ਜਨਮ ਪਿੰਡ ਨਰਸੀ ਵਾਂਮਨੀ, ਜ਼ਿਲ੍ਹਾ ਸਤਾਰਾ, ਪ੍ਰਾਂਤ ਬੰਬਈ ਵਿਚ ਸੰਨ ੧੨੭੦ ਵਿਚ ਹੋਇਆ ਸੀ । ਉਮਰ ਦਾ ਬਹੁਤਾ ਹਿੱਸਾ ਇਹਨਾਂ ਨੇ ਪੰਡਰਪੁਰ ਵਿਚ ਗੁਜ਼ਾਰਿਆ । ਉਥੇ ਹੀ ਦੇਹਾਂਤ ਸੰਨ ੧੩੫੦ ਵਿਚ} । ਸੇਤੀ—ਨਾਲ । ਮੁਖਿ ਲਾਇ ਲੀਆ—ਦਰਸਨ ਦਿੱਤਾ, ਮੱਥੇ ਲਾਇਆ ।੩।

ਮੁਖਿ—ਮੂੰਹ ਉਤੇ । ਅਠਸਠਿ—ਅਠਾਹਠ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਪਰਸੇ—ਛੁਹੇ । ਹਰਿ ਰਾਇ—ਪ੍ਰਭੂ-ਪਾਤਿਸ਼ਾਹ ।੪।

**ਅਰਥ** :—ਹੇ ਸੱਜਣੋ ! ਪਰਮਾਤਮਾ ਦੀ ਅਸਚਰਜ ਸਿਫ਼ਤਿ-ਸਾਲਾਹ ਸੁਣਿਆ ਕਰੋ, ਜਿਸ ਦੀ ਬਰਕਤਿ ਨਾਲ ਹਰੇਕ ਕਿਸਮ ਦਾ ਸਹਿਮ ਹਰੇਕ ਦੁੱਖ ਦੂਰ ਹੋ ਜਾਂਦਾ ਹੈ, (ਮਾਇਆ ਦੀ) ਭੁੱਖ ਮਿਟ ਜਾਂਦੀ ਹੈ ।੧।ਰਹਾਉ।

ਹੇ ਭਾਈ ! ਨੀਵੀਂ ਜਾਤਿ ਵਾਲਾ ਮਨੁੱਖ ਭੀ ਪਰਮਾਤਮਾ ਦਾ ਨਾਮ ਜਪਣ ਨਾਲ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ (ਜੇ ਯਕੀਨ ਨਹੀਂ ਆਉਂਦਾ, ਤਾਂ ਕਿਸੇ ਪਾਸੋਂ) ਦਾਸੀ ਦੇ ਪੁੱਤਰ ਬਿਦਰ ਦੀ ਗੱਲ ਪੁੱਛ ਵੇਖੋ । ਉਸ ਬਿਦਰ ਦੇ ਘਰ ਵਿਚ ਕ੍ਰਿਸ਼ਨ ਜੀ ਜਾ ਕੇ ਠਹਿਰੇ ਸਨ ।੧।

ਹੇ ਭਾਈ ! (ਭਗਤ) ਰਵਿਦਾਸ (ਜਾਤਿ ਦਾ) ਚਮਾਰ (ਸੀ, ਉਹ ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦਾ ਸੀ, ਉਹ ਹਰ ਵੇਲੇ ਪ੍ਰਭੂ ਦੀ ਕੀਰਤੀ ਗਾਂਦਾ ਰਹਿੰਦਾ ਸੀ । ਨੀਵੀਂ ਜਾਤਿ ਦਾ ਰਵਿਦਾਸ ਮਹਾਂ ਪੁਰਖ ਬਣ ਗਿਆ । ਚੌਹਾਂ ਵਰਨਾਂ ਦੇ ਮਨੁੱਖ ਉਸ ਦੇ ਪੈਰੀਂ ਆ ਕੇ ਲੱਗ ਪਏ ।੨।

ਹੇ ਭਾਈ ! (ਭਗਤ) ਨਾਮਦੇਵ ਦੀ ਪਰਮਾਤਮਾ ਨਾਲ ਪ੍ਰੀਤਿ ਬਣ ਗਈ । ਜਗਤ ਉਸ ਨੂੰ ਛੀਂਬਾ ਆਖ ਕੇ ਸੱਦਿਆ ਕਰਦਾ ਸੀ । ਪਰਮਾਤਮਾ ਨੇ ਖਤ੍ਰੀਆਂ ਬ੍ਰਾਹਮਣਾਂ ਨੂੰ ਪਿੱਠ ਦੇ ਦਿੱਤੀ, ਤੇ, ਨਾਮਦੇਵ ਨੂੰ ਮੱਥੇ ਲਾਇਆ ਸੀ ।੩।

ਹੇ ਭਾਈ ! ਪਰਮਾਤਮਾ ਦੇ ਜਿਤਨੇ ਭੀ ਭਗਤ ਹਨ, ਸੇਵਕ ਹਨ, ਉਹਨਾਂ ਦੇ ਮੱਥੇ ਉਤੇ ਅਠਾਹਠ ਤੀਰਥ ਤਿਲਕ ਲਾਂਦੇ ਹਨ (ਸਾਰੇ ਹੀ ਤੀਰਥ ਭੀ ਉਹਨਾਂ ਦਾ ਆਦਰ-ਮਾਣ ਕਰਦੇ ਹਨ) । ਹੇ ਭਾਈ ! ਜੇ ਪ੍ਰਭੂ-ਪਾਤਿਸ਼ਾਹ ਮੇਹਰ ਕਰੇ, ਤਾਂ ਦਾਸ ਨਾਨਕ ਹਰ ਵੇਲੇ ਉਹਨਾਂ (ਭਗਤਾਂ ਸੇਵਕਾਂ) ਦੇ ਚਰਨ ਛੁੰਹਦਾ ਰਹੇ ।੪।੧।੮।

**ਨੋਟ**—'ਘਰੁ ੨' ਦੇ ਸ਼ਬਦਾਂ ਦਾ ਸੰਗ੍ਰਹਿ ਖ਼ਤਮ ਹੋ ਗਿਆ ਹੈ । ਅਗਾਂਹ 'ਘਰੁ ੬' ਦੇ ਸੰਗ੍ਰਹਿ ਦਾ ਇਹ ਪਹਿਲਾ ਸ਼ਬਦ ਹੈ । ਕੁੱਲ ਜੋੜ ੮ ਹੈ ।

**ਸੂਹੀ ਮਹਲਾ ੪ ॥ ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥ ਤਿਨ੍ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥ ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ ਰਹਾਉ ॥ ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ ॥ ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ ॥੨॥ ਸੇ ਭਗਤ ਸੇ ਸੇਵਕਾ ਜਿਨ੍ਾ ਹਰਿ ਨਾਮੁ ਪਿਆਰਾ ॥ ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥੩॥ ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥ ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥੪॥੨॥੯॥ {ਪੰਨਾ ੭੩੩}**

**ਪਦ ਅਰਥ** :—ਤਿਨ੍ਹੀ—ਉਹਨਾਂ ਮਨੁੱਖਾਂ ਨੇ । ਅੰਤਰਿ—ਆਪਣੇ ਹਿਰਦੇ ਵਿਚ । ਧੁਰਿ—ਧੁਰ ਦਰਗਾਹ ਤੋਂ । ਲਿਖਤੁ—ਲੇਖ । ਲਿਲਾਰਾ—ਲਿਲਾਟ, ਮੱਥੇ ਉਤੇ । ਬਖੀਲੀ—ਚੁਗ਼ਲੀ, ਨਿੰਦਾ । ਅੰਗੁ—ਪੱਖ ।੧।

ਮਨ—ਹੇ ਮਨ ! ਸਭਿ—ਸਾਰੇ । ਨਿਵਾਰਣਹਾਰਾ—ਦੂਰ ਕਰਨ ਜੋਗਾ ।੧।ਰਹਾਉ।

ਅੰਮ੍ਰਿਤ ਭਗਤਿ—ਆਤਮਕ ਜੀਵਨ ਦੇਣ ਵਾਲੀ ਭਗਤੀ । ਭੰਡਾਰਾ—ਖ਼ਜ਼ਾਨਾ । ਰੀਸ—ਬਰਾਬਰੀ । ਹਲਤਿ—ਇਸ ਲੋਕ ਵਿਚ {ਅੱ} । ਪਲਤਿ—{ਪਰ} ਪਰਲੋਕ ਵਿਚ । ਕਾਰਾ—ਕਾਲਾ ।੨।

ਤੇ—ਤੋਂ, ਦੀ ਰਾਹੀਂ । ਪਾਈਐ—ਮਿਲਦਾ ਹੈ । ਕੈ ਸਿਰਿ—ਦੇ ਸਿਰ ਉਤੇ । ਛਾਰਾ—ਸੁਆਹ । ਪਵੈ ਛਾਰਾ—ਸੁਆਹ ਪੈਂਦੀ ਹੈ ।੩।

ਜਿਸੁ ਘਰਿ—ਜਿਸ ਦੇ ਘਰ ਵਿਚ, ਜਿਸ ਦੇ ਹਿਰਦੇ-ਘਰ ਵਿਚ । ਵਿਰਤੀ—ਵਾਪਰਦੀ ਹੈ । ਪੂਛਿ—ਪੁੱਛ ਕੇ । ਚਹੁ ਪੀੜੀ—ਚਹੁ ਪੀੜ੍ਹੀਆਂ ਵਿਚ, ਕਦੇ ਭੀ । ਆਦਿ ਜੁਗਾਦਿ—ਜਗਤ ਦੇ ਸ਼ੁਰੂ ਤੋਂ, ਜੁਗਾਂ ਦੇ ਸ਼ੁਰੂ ਤੋਂ ।

ਬਖੀਲੀ—ਚੁਗ਼ਲੀ ਕਰਨ ਨਾਲ । ਕਿਨੈ—ਕਿਸ ਨੇ ਭੀ । ਭਾਇ—ਭਾਵਨਾ ਨਾਲ । ਨਿਸਤਾਰਾ—ਪਾਰ-ਉਤਾਰਾ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਿਮਰਿਆ ਕਰ । ਹੇ ਮਨ ! ਪ੍ਰਭੂ ਦਾ ਧਿਆਨ ਧਰਿਆ ਕਰ । ਪਰਮਾਤਮਾ (ਜੀਵ ਦੇ) ਜਨਮਾਂ ਜਨਮਾਂਤਰਾਂ ਦੇ ਵਿਕਾਰ ਦੂਰ ਕਰਨ ਦੀ ਸਮਰਥਾ ਰੱਖਦਾ ਹੈ ।੧।ਰਹਾਉ।

ਹੇ ਭਾਈ ! ਧੁਰ ਦਰਗਾਹ ਤੋਂ ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ ਲੇਖ ਲਿਖਿਆ ਹੁੰਦਾ ਹੈ, ਉਹੀ ਮਨੁੱਖ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਆਰਾਧਨ ਕਰਦੇ ਹਨ (ਅਤੇ ਪਰਮਾਤਮਾ ਉਹਨਾਂ ਦੀ ਹੀ ਪੱਖ ਕਰਦਾ ਹੈ) । ਪਿਆਰਾ ਕਰਤਾਰ ਜਿਨ੍ਹਾਂ ਦਾ ਪੱਖ ਕਰਦਾ ਹੈ, ਕੋਈ ਮਨੁੱਖ ਉਹਨਾਂ ਦੀ ਨਿੰਦਾ ਕਰ ਕੇ ਉਹਨਾਂ ਦਾ ਕੁਝ ਵਿਗਾੜ ਨਹੀਂ ਸਕਦਾ ।੧।

ਹੇ ਭਾਈ ! ਧੁਰ ਦਰਗਾਹ ਤੋਂ ਪਰਮਾਤਮਾ ਨੇ ਆਪਣੇ ਭਗਤਾਂ ਨੂੰ ਆਪਣੀ ਆਤਮਕ ਜੀਵਨ ਦੇਣ ਵਾਲੀ ਭਗਤੀ ਦਾ ਖ਼ਜ਼ਾਨਾ ਬਖ਼ਸ਼ਿਆ ਹੋਇਆ ਹੈ । ਜੇਹੜਾ ਮਨੁੱਖ ਮੂਰਖ ਹੁੰਦਾ ਹੈ ਉਹੀ ਉਹਨਾਂ ਦੀ ਬਰਾਬਰੀ ਕਰਦਾ ਹੈ (ਇਸ ਈਰਖਾ ਦੇ ਕਾਰਨ, ਸਗੋਂ) ਉਸ ਦਾ ਮੂੰਹ ਇਸ ਲੋਕ ਤੇ ਪਰਲੋਕ ਵਿਚ ਕਾਲਾ ਹੁੰਦਾ ਹੈ (ਉਹ ਲੋਕ ਪਰਲੋਕ ਵਿਚ ਬਦਨਾਮੀ ਖੱਟਦਾ ਹੈ) ।੨।

ਹੇ ਭਾਈ ! ਉਹੀ ਮਨੁੱਖ ਭਗਤ ਹਨ, ਉਹ ਮਨੁੱਖ (ਪਰਮਾਤਮਾ ਦੇ) ਸੇਵਕ ਹਨ, ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਪਿਆਰਾ ਲੱਗਦਾ ਹੈ । ਉਹਨਾਂ (ਸੇਵਕਾਂ ਭਗਤਾਂ) ਦੀ ਸਰਨ ਪਿਆਂ ਪਰਮਾਤਮਾ (ਦਾ ਮਿਲਾਪ) ਪ੍ਰਾਪਤ ਹੁੰਦਾ ਹੈ । (ਸੇਵਕਾਂ ਭਗਤਾਂ ਦੇ) ਨਿੰਦਕ ਦੇ ਸਿਰ ਉਤੇ (ਤਾਂ ਜਗਤ ਵਲੋਂ) ਸੁਆਹ (ਹੀ) ਪੈਂਦੀ ਹੈ ।੩।

ਹੇ ਭਾਈ ! (ਉਂਞ ਤਾਂ ਆਪਣੇ ਅੰਦਰ ਦੀ ਫਿਟਕਾਰ ਨੂੰ) ਉਹੀ ਮਨੁੱਖ ਜਾਣਦਾ ਹੈ ਜਿਸ ਦੇ ਹਿਰਦੇ ਵਿਚ ਇਹ ਬਖ਼ੀਲੀ ਵਾਲੀ ਦਸ਼ਾ) ਵਾਪਰਦੀ ਹੈ । (ਪਰ) ਤੁਸੀ ਜਗਤ ਦੇ ਗੁਰੂ ਨਾਨਕ (ਪਾਤਸ਼ਾਹ) ਨੂੰ ਭੀ ਪੁੱਛ ਕੇ ਵਿਚਾਰ ਕਰ ਵੇਖੋ (ਇਹ ਯਕੀਨ ਜਾਣੋ ਕਿ) ਜਗਤ ਦੇ ਸ਼ੁਰੂ ਤੋਂ ਲੈ ਕੇ ਯੁਗਾਂ ਦੇ ਸ਼ੁਰੂ ਤੋਂ ਲੈ ਕੇ, ਕਦੇ ਵੀ ਕਿਸੇ ਮਨੁੱਖ ਨੇ (ਮਹਾ ਪੁਰਖਾਂ ਨਾਲ) ਈਰਖਾ ਦੀ ਰਾਹੀਂ (ਆਤਮਕ ਜੀਵਨ ਦਾ ਧਨ) ਨਹੀਂ ਲੱਭਾ । (ਮਹਾਂ ਪੁਰਖਾਂ ਨਾਲ) ਸੇਵਕ-ਭਾਵਨਾ ਰੱਖਿਆਂ ਹੀ (ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਹੁੰਦਾ ਹੈ ।੪।੨।੯।

**ਸੂਹੀ ਮਹਲਾ ੪ ॥ ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥ ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥ ਹਰਿ ਧਨੁ ਸੰਚੀਐ ਭਾਈ ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ ਰਹਾਉ ॥ ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥ ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥ {ਪੰਨਾ ੭੩੩-੭੩੪}**

**ਪਦ ਅਰਥ** :—ਮਿਤੁ—ਮਿੱਤਰ । ਸਹਾਈ—ਮਦਦਗਾਰ । ਤੇ—ਤੋਂ, ਨਾਲ । ਮਨਿ—ਮਨ ਵਿਚ । ਹੋਰਤੁ ਬਿਧਿ—ਕਿਸੇ ਹੋਰ ਤਰੀਕੇ ਨਾਲ । {ਹੋਰਤੁ—ਹੋਰ ਦੀ ਰਾਹੀਂ । ਜਿਤੁ—ਜਿਸ ਦੀ ਰਾਹੀਂ । ਤਿਤੁ—ਉਸ ਦੀ ਰਾਹੀਂ ।੧।

ਸੰਚੀਐ—ਇਕੱਠਾ ਕਰਨਾ ਚਾਹੀਦਾ ਹੈ । ਭਾਈ—ਹੇ ਭਾਈ ! ਜਿ ਹਰਿ—ਜੇਹੜਾ ਹਰੀ ! ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਸਖਾਈ—ਮਿੱਤਰ ।੧।ਰਹਾਉ।

ਸੰਗਿ—ਨਾਲ । ਸਤ ਸੰਗਤੀ ਸੰਗਿ—ਸਤਸੰਗੀਆਂ ਨਾਲ (ਰਲ ਕੇ) । ਖਟੀਐ—ਖੱਟਿਆ ਜਾ ਸਕਦਾ ਹੈ । ਹੋਰਥੈ—ਕਿਸੇ ਹੋਰ ਥਾਂ । ਹੋਰਤੁ ਉਪਾਇ—ਕਿਸੇ ਹੋਰ ਜਤਨ ਨਾਲ । ਕਿਤੈ—ਕਿਸੇ ਭੀ ਥਾਂ । ਵਿਹਾਝੇ—ਖ਼ਰੀਦਦਾ ਹੈ ।

ਕਚੈ ਕੇ ਵਾਪਾਰੀਏ—ਕੱਚ ਦਾ ਵਪਾਰ ਕਰਨ ਵਾਲੇ (ਕੱਚ ਹੀ ਵਿਹਾਝਦੇ ਹਨ) । ਵਾਕਿ—(ਉਹਨਾਂ ਦੇ) ਵਾਕ ਨਾਲ, (ਉਹਨਾਂ ਦੀ) ਸਿੱਖਿਆ ਨਾਲ ।੨।

**ਅਰਥ** :—ਹੇ ਭਾਈ ! ਜੇਹੜਾ ਹਰੀ ਇਸ ਲੋਕ ਵਿਚ ਅਤੇ ਪਰਲੋਕ ਵਿਚ ਮਿੱਤਰ ਬਣਦਾ ਹੈ, ਉਸ ਦਾ ਨਾਮ-ਧਨ ਇਕੱਠਾ ਕਰਨਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! ਜਿਸ ਭੀ ਥਾਂ ਪਰਮਾਤਮਾ ਦਾ ਆਰਾਧਨ ਕੀਤਾ ਜਾਏ, ਉਹ ਮਿੱਤਰ ਪਰਮਾਤਮਾ ਉੱਥੇ ਹੀ ਆ ਮਦਦਗਾਰ ਬਣਦਾ ਹੈ । (ਪਰ ਉਹ) ਪਰਮਾਤਮਾ ਗੁਰੂ ਦੀ ਕਿਰਪਾ ਨਾਲ (ਹੀ ਮਨੁੱਖ ਦੇ) ਮਨ ਵਿਚ ਵੱਸ ਸਕਦਾ ਹੈ, ਕਿਸੇ ਭੀ ਹੋਰ ਤਰੀਕੇ ਨਾਲ ਉਸ ਨੂੰ ਲੱਭਿਆ ਨਹੀਂ ਜਾ ਸਕਦਾ ।੧।

ਹੇ ਭਾਈ ! ਸਤਸੰਗੀਆਂ ਨਾਲ (ਮਿਲ ਕੇ) ਪਰਮਾਤਮਾ ਦਾ ਨਾਮ-ਧਨ ਖੱਟਿਆ ਜਾ ਸਕਦਾ ਹੈ, (ਸਤਸੰਗ ਤੋਂ ਬਿਨਾ) ਕਿਸੇ ਭੀ ਹੋਰ ਥਾਂ, ਕਿਸੇ ਭੀ ਹੋਰ ਜਤਨ ਨਾਲ ਹਰਿ-ਨਾਮ ਧਨ ਖ਼ਰੀਦਦਾ ਹੈ, ਨਾਸਵੰਤ ਪਦਾਰਥਾਂ ਦੇ ਵਪਾਰੀ (ਮਾਇਕ ਪਦਾਰਥ ਹੀ ਖ਼ਰੀਦਦੇ ਹਨ ਉਹਨਾਂ ਦੀ) ਸਿੱਖਿਆ ਨਾਲ ਹਰਿ-ਨਾਮ-ਧਨ ਪ੍ਰਾਪਤ ਨਹੀਂ ਕੀਤਾ ਜਾ ਸਕਦਾ ।੨।

**ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥ ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥ ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥ ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥੪॥ {ਪੰਨਾ 734}**

**ਪਦ ਅਰਥ** :—ਜਵੇਹਰੁ—ਜਵਾਹਰ । ਮਾਣਕੁ—ਮੋਤੀ । ਅੰਮ੍ਰਿਤ ਵੇਲੈ—ਆਤਮਕ ਜੀਵਨ ਦੇਣ ਵਾਲੇ ਸਮੇ ਵਿਚ । ਵਤੈ—ਵੱਤਰ ਦੇ ਵੇਲੇ । ਹਰਿ ਭਗਤੀ—ਹਰੀ ਦੇ ਭਗਤਾਂ ਨੇ । ਲਿਵ—ਲਗਨ । ਲਿਵ ਲਾਈ—ਸੁਰਤਿ ਜੋੜੀ । ਨਿਖੁਟੈ—ਮੁੱਕਦਾ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਕਉ—ਨੂੰ ।੩।

ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਸਾਚਾ—ਸਦਾ ਟਿਕੇ ਰਹਿਣ ਵਾਲਾ । ਤਸਕਰ—ਚੋਰ । ਉਚਕਾ—ਉਚੱਕਾ, ਚੁੱਕ ਕੇ ਲੈ ਜਾਣ ਵਾਲਾ, ਲੁਟੇਰਾ । ਜਾਗਾਤੀ—ਮਸੂਲੀਆ । ਡੰਡੁ—ਡੰਨ ।੪।

ਅਰਥ :—ਹੇ ਭਾਈ ! ਪਰਮਾਤਮਾ ਦਾ ਨਾਮ (ਭੀ) ਧਨ (ਹੈ, ਇਹ ਧਨ) ਰਤਨ ਜਵਾਹਰ ਮੋਤੀ (ਵਰਗਾ ਕੀਮਤੀ) ਹੈ । ਪ੍ਰਭੂ ਦੇ ਭਗਤਾਂ ਨੇ ਵੱਤਰ ਦੇ ਵੇਲੇ ਉੱਠ ਕੇ ਅੰਮ੍ਰਿਤ ਵੇਲੇ ਉੱਠ ਕੇ (ਉਸ ਵੇਲੇ ਉੱਠ ਕੇ ਜਦੋਂ ਆਤਮਕ ਜੀਵਨ ਪਲ੍ਹਰਦਾ ਹੈ) ਇਸ ਹਰਿ-ਨਾਮ ਧਨ ਨਾਲ ਸੁਰਤਿ ਜੋੜੀ ਹੁੰਦੀ ਹੈ । ਵੱਤਰ ਦੇ ਵੇਲੇ ਅੰਮ੍ਰਿਤ ਵੇਲੇ (ਉੱਠ ਕੇ) ਬੀਜਿਆ ਹੋਇਆ ਇਹ ਹਰਿ-ਨਾਮ-ਧਨ ਭਗਤ ਜਨ ਆਪ ਵਰਤਦੇ ਰਹਿੰਦੇ ਹਨ, ਹੋਰਨਾਂ ਨੂੰ ਵੰਡਦੇ ਰਹਿੰਦੇ ਹਨ, ਪਰ ਇਹ ਮੁੱਕਦਾ ਨਹੀਂ । ਭਗਤ ਜਨਾਂ ਨੂੰ ਇਸ ਲੋਕ ਵਿਚ ਪਰਲੋਕ ਵਿਚ ਇਸ ਹਰਿ-ਨਾਮ-ਧਨ ਦੇ ਕਾਰਨ ਇੱਜ਼ਤ ਮਿਲਦੀ ਹੈ ।੩।

ਹੇ ਭਾਈ ! ਇਸ ਹਰਿ-ਨਾਮ-ਧਨ ਨੂੰ ਕਿਸੇ ਕਿਸਮ ਦਾ ਕੋਈ ਡਰ-ਖ਼ਤਰਾ ਨਹੀਂ, ਇਹ ਸਦਾ ਹੀ ਕਾਇਮ ਰਹਿਣ ਵਾਲਾ ਹੈ, ਸਦਾ ਹੀ ਟਿਕਿਆ ਰਹਿੰਦਾ ਹੈ । ਅੱਗ, ਚੋਰ, ਪਾਣੀ, ਮੌਤ—ਕਿਸੇ ਪਾਸੋਂ ਭੀ ਇਸ ਧਨ ਦਾ ਨੁਕਸਾਨ ਨਹੀਂ ਕੀਤਾ ਜਾ ਸਕਦਾ । ਕੋਈ ਲੁਟੇਰਾ ਇਸ ਹਰਿ-ਨਾਮ-ਧਨ ਦੇ ਨੇੜੇ ਨਹੀਂ ਢੁਕ ਸਕਦਾ । ਜਮ ਮਸੂਲੀਆ ਇਸ ਧਨ ਨੂੰ ਮਸੂਲ ਨਹੀਂ ਲਾ ਸਕਦਾ ।੪।

**ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ ॥ ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥ ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥ ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੩॥੧੦॥ {ਪੰਨਾ ੭੩੪}**

**ਪਦ ਅਰਥ** :—ਸਾਕਤੀ—ਸਾਕਤੀਂ, ਸਾਕਤਾਂ ਨੇ, ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਨੇ । ਬਿਖਿਆ—ਮਾਇਆ । ਸੰਚਿਆ—ਇਕੱਠਾ ਕੀਤਾ, ਜੋੜਿਆ । ਵਿਖ—ਕਦਮ । ਦੁਹੇਲੇ—ਦੁਖੀ । ਸਾਕਤ—ਮਾਇਆ-ਵੇੜ੍ਹੇ ਮਨੁੱਖ । ਹਥਹੁ—ਹੱਥ ਵਿਚੋਂ । ਛੁੜਕਿ ਗਇਆ—ਖੁੱਸ ਗਿਆ । ਅਗੈ ਪਲਤਿ—ਅਗਾਂਹ ਪਰਲੋਕ ਵਿਚ । ਸਾਕਤੁ—ਮਾਇਆ-ਵੇੜ੍ਹਿਆ ਮਨੁੱਖ {ਇਕ-ਵਚਨ} । ਢੋਈ—ਆਸਰਾ ।੫।

ਸਾਹੁ—ਸ਼ਾਹੁ, ਸਰਮਾਏ ਦਾ ਮਾਲਕ । ਸੰਤਹੁ—ਹੇ ਸੰਤ ਜਨੋ ! ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਦੇਇ—ਦੇਂਦਾ ਹੈ । ਲਦਿ—ਲੱਦ ਕੇ । ਤੋਟਾ—ਘਾਟ । ਆਵਈ—ਆਵਏ, ਆਵੈ । ਗੁਰਿ—ਗੁਰੂ ਨੇ । ਜਨ ਕਉ—ਆਪਣੇ ਦਾਸ ਨੂੰ । ਨਾਨਕ—ਹੇ ਨਾਨਕ ! ।੬।

**ਅਰਥ** :—ਹੇ ਭਾਈ ! ਮਾਇਆ-ਵੇੜ੍ਹੇ ਮਨੁੱਖਾਂ ਨੇ (ਸਦਾ) ਪਾਪ ਕਰ ਕਰ ਕੇ ਮਾਇਆ-ਧਨ (ਹੀ) ਜੋੜਿਆ, (ਪਰ) ਉਹਨਾਂ ਦੇ ਨਾਲ (ਜਗਤ ਤੋਂ ਤੁਰਨ ਵੇਲੇ) ਇਹ ਧਨ ਇਕ ਕਦਮ ਭੀ ਸਾਥ ਨਾਹ ਕਰ ਸਕਿਆ । (ਇਸ ਮਾਇਆ-ਧਨ ਦੇ ਕਾਰਨ) ਮਾਇਆ-ਵੇੜ੍ਹੇ ਮਨੁੱਖ ਇਸ ਲੋਕ ਵਿਚ ਦੁਖੀ ਹੀ ਰਹੇ (ਮਰਨ ਵੇਲੇ ਇਹ ਧਨ) ਹੱਥੋਂ ਖੁੱਸ ਗਿਆ, ਅਗਾਂਹ ਪਰਲੋਕ ਵਿਚ ਜਾ ਕੇ ਮਾਇਆ-ਵੇੜ੍ਹੇ ਮਨੁੱਖ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਕੋਈ ਥਾਂ ਨਹੀਂ ਮਿਲਦੀ ।੫।

ਹੇ ਸੰਤ ਜਨੋ ! ਇਸ ਹਰਿ-ਨਾਮ-ਧਨ ਦਾ ਮਾਲਕ ਪਰਮਾਤਮਾ ਆਪ ਹੀ ਹੈ । ਜਿਸ ਮਨੁੱਖ ਨੂੰ ਸ਼ਾਹ ਪ੍ਰਭੂ ਇਹ ਧਨ ਦੇਂਦਾ ਹੈ, ਉਹ ਮਨੁੱਖ (ਇਸ ਜਗਤ ਵਿਚ) ਇਹ ਹਰਿ-ਨਾਮ-ਸੌਦਾ ਵਿਹਾਝ ਕੇ ਇਥੋਂ ਤੁਰਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਇਸ ਹਰਿ-ਨਾਮ-ਧਨ ਦੇ ਵਪਾਰ ਵਿਚ ਕਦੇ ਘਾਟਾ ਨਹੀਂ ਪੈਂਦਾ । ਗੁਰੂ ਨੇ ਆਪਣੇ ਸੇਵਕ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਹੈ ।੬।੩।੧੦।

**ਸੂਹੀ ਮਹਲਾ ੪ ॥ ਜਿਸ ਨੋ ਹਰਿ ਸੁਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ ॥ ਤਿਸ ਕੀ ਮਹਿਮਾ ਕਿਆ ਵਰਨੀਐ ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥੧॥ ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥੧॥ ਰਹਾਉ ॥ ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ ॥ ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ ॥੨॥ ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥ ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥ ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥ ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥੪॥੧੧॥ {ਪੰਨਾ ੭੩੪}**

**ਪਦ ਅਰਥ** :—ਜਿਸ ਨੋ, ਜਿਸ ਕੈ, ਤਿਸ ਕੀ, ਜਿਸ ਤੇ, ਤਿਸ ਕਾ—{ਲਫ਼ਜ਼ 'ਜਿਸੁ' 'ਤਿਸੁ' ਦਾ ੁ ਸੰਬੰਧਕ 'ਨੋ' 'ਕੈ', 'ਕੀ', 'ਕਾ' ਦੇ ਕਾਰਨ ਉੱਡ ਗਿਆ ਹੈ} । ਸੁਪ੍ਰਸੰਨੁ—ਚੰਗੀ ਤਰ੍ਹਾਂ ਖ਼ੁਸ਼ । ਰਵੈ—ਚੇਤੇ ਕਰਦਾ ਹੈ । ਪਰਵਾਨੁ—ਕਬੂਲ । ਮਹਿਮਾ—ਵਡਿਆਈ । ਵਰਨੀਐ—ਬਿਆਨ ਕੀਤੀ ਜਾਏ । ਕੈ ਹਿਰਦੇ—ਦੇ ਹਿਰਦੇ ਵਿਚ ।੧।

ਗਾਈਐ—ਆਓ, ਗਾਵੀਏ । ਜੀਉ ਲਾਇ—ਚਿੱਤ ਜੋੜ ਕੇ । ।੧।ਰਹਾਉ।

ਸਫਲ—ਕਾਮਯਾਬ । ਤੇ—ਤੋਂ । ਨਿਧਾਨੁ—ਖ਼ਜ਼ਾਨਾ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਕਾਮਨਾ ਅਰਥਿ—ਮਨ ਦੀਆਂ ਵਾਸਨਾਂ ਦੀ ਖ਼ਾਤਰ । ਦੁਰਗੰਧ—ਵਿਸ਼ੇ ਵਿਕਾਰ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ ।੨।

ਪਰਤੀਤਿ—ਸਰਧਾ, ਨਿਸਚਾ । ਥਾਇ ਪਵੈ—ਪਰਵਾਨ ਹੁੰਦਾ ਹੈ । ਮਾਨੁ—ਆਦਰ । ਕਪਟੀ—ਫ਼ਰੇਬੀ । ਕੂੜੀ ਕੂੜੀ—ਝੂਠ-ਮੂਠ । ਗੁਮਾਨੁ—ਮਾਣ, ਅਹੰਕਾਰ ।੩।

ਜੀਉ—ਜਿੰਦ । ਪਿੰਡੁ—ਸਰੀਰ । ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਦਾਸਨਿ ਦਾਸੁ—ਦਾਸਾਂ ਦਾ ਦਾਸ । ਵਖਿਆਨੁ—ਬਿਆਨ । ਕਰੀ—ਕਰੀਂ, ਮੈਂ ਕਰਦਾ ਹਾਂ ।੪।

**ਅਰਥ** :—ਹੇ ਭਾਈ ! ਆਓ, ਚਿੱਤ ਜੋੜ ਕੇ, ਗੁਰੂ (ਦੀ ਬਾਣੀ) ਨਾਲ ਸੁਰਤਿ ਜੋੜ ਕੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰੀਏ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਚੰਗੀ ਤਰ੍ਹਾਂ ਖ਼ੁਸ਼ ਹੁੰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ ਉਹ ਮਨੁੱਖ (ਉਸ ਦੀਆਂ ਨਜ਼ਰਾਂ ਵਿਚ) ਭਗਤ ਹੈ (ਉਸ ਦੇ ਦਰ ਤੇ) ਕਬੂਲ ਹੈ । ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਭਗਵਾਨ ਪੁਰਖ ਆ ਵੱਸਦਾ ਹੈ, ਉਸ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ ।੧।

ਹੇ ਭਾਈ ! ਉਹ ਗੁਰੂ (ਐਸਾ ਸਮਰਥ ਹੈ) ਕਿ ਉਸ ਪਾਸੋਂ ਸਭ ਤੋਂ ਉੱਚਾ ਖ਼ਜ਼ਾਨਾ ਮਿਲ ਜਾਂਦਾ ਹੈ, ਉਸ ਗੁਰੂ ਦੀ ਦੱਸੀ ਹੋਈ ਉਹ ਸੇਵਾ ਭੀ ਫਲ ਲਿਆਉਂਦੀ ਹੈ । ਜੇਹੜੇ ਮਾਇਆ-ਵੇੜ੍ਹੇ ਮਨੁੱਖ ਮਾਇਆ ਦੇ ਪਿਆਰ ਵਿਚ (ਫਸ ਕੇ) ਮਨ ਦੀਆਂ ਵਾਸਨਾਂ (ਪੂਰੀਆਂ ਕਰਨ) ਦੀ ਖ਼ਾਤਰ ਵਿਸ਼ੇ ਵਿਕਾਰਾਂ ਵਿਚ ਲੱਗੇ ਰਹਿੰਦੇ ਹਨ, ਉਹ ਜੀਵਨ ਵਿਅਰਥ ਗਵਾ ਲੈਂਦੇ ਹਨ, ਉਹਨਾਂ ਦਾ ਸਾਰਾ ਜੀਵਨ ਹੀ ਆਤਮਕ ਜੀਵਨ ਵਲੋਂ ਬੇ-ਸਮਝੀ ਹੈ ।੨।

ਹੇ ਭਾਈ ! ਜਿਸ ਮਨੁੱਖ ਨੂੰ (ਗੁਰੂ ਉੱਤੇ) ਸਰਧਾ ਹੁੰਦੀ ਹੈ, ਉਸ ਦਾ ਹਰਿ-ਜਸ ਗਾਣਾ (ਹਰੀ ਦੀ ਹਜ਼ੂਰੀ ਵਿਚ) ਕਬੂਲ ਪੈਂਦਾ ਹੈ; ਉਹ ਮਨੁੱਖ ਪਰਮਾਤਮਾ ਦੀ ਦਰਗਾਹ ਵਿਚ ਆਦਰ ਪਾਂਦਾ ਹੈ । ਪਰ ਜੇਹੜੇ ਫ਼ਰੇਬੀ ਮਨੁੱਖ (ਗੁਰੂ ਉਤੇ) ਨਿਸਚਾ ਰੱਖਣ ਤੋਂ ਬਿਨਾ ਝੂਠ-ਮੂਠ ਹੀ ਅੱਖਾਂ ਮੀਟਦੇ ਹਨ (ਮਾਨੋ, ਸਮਾਧੀ ਲਾਈ ਬੈਠੇ ਹਨ) ਉਹਨਾਂ ਦਾ (ਆਪਣੀ ਉੱਚਤਾ ਬਾਰੇ) ਝੂਠਾ ਅਹੰਕਾਰ (ਆਖ਼ਰ) ਲਹਿ ਜਾਇਗਾ ।੩।

ਹੇ ਪ੍ਰਭੂ ! ਜਿਤਨਾ ਭੀ (ਜੀਵਾਂ ਦਾ) ਜਿੰਦ-ਸਰੀਰ ਹੈ, ਇਹ ਸਭ ਤੇਰਾ ਦਿੱਤਾ ਹੋਇਆ ਹੈ, ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਸਰਬ-ਵਿਆਪਕ ਪ੍ਰਭੂ ਹੈਂ । ਹੇ ਪ੍ਰਭੂ ! ਤੇਰੇ ਦਾਸਾਂ ਦਾ ਦਾਸ ਨਾਨਕ ਆਖਦਾ ਹੈ—(ਹੇ ਪ੍ਰਭੂ !) ਤੂੰ ਜੋ ਕੁਝ ਮੈਥੋਂ ਅਖਵਾਂਦਾ ਹੈਂ, ਮੈਂ ਉਹੀ ਕੁਝ ਆਖਦਾ ਹਾਂ ।੪।੪।੧੧।

## ਸੂਹੀ ਮਹਲਾ ੪ ਘਰੁ ੭

ੴ ਸਤਿਗੁਰ ਪ੍ਰਸਾਦਿ ॥ ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥ ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥ ਮੈ ਹਰਿ ਹਰਿ ਨਾਮੁ ਧਰ ਸੋਈ ॥ ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥੧॥ ਰਹਾਉ ॥ ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥ ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥ ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥ ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥ ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ ॥ ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਏ ॥੪॥੧॥੧੨॥ {ਪੰਨਾ ੭੩੫}

**ਪਦ ਅਰਥ** :—ਕਵਨ ਕਵਨ—ਕੇਹੜੇ ਕੇਹੜੇ ? ਕਹਿ ਕਹਿ—ਆਖ ਆਖ ਕੇ । ਗਾਵਾ—ਗਾਵਾਂ, ਮੈਂ ਗਾਵਾਂ । ਸਾਹਿਬ—ਮਾਲਕ । ਗੁਣੀ ਨਿਧਾਨਾ—ਗੁਣਾਂ ਦਾ ਖ਼ਜ਼ਾਨਾ । ਮਹਿਮਾ—ਵਡਿਆਈ । ਬਰਨਿ ਨ ਸਾਕਉ—{ਸਾਕਉਂ} ਮੈਂ ਬਿਆਨ ਨਹੀਂ ਕਰ ਸਕਦਾ ।੧।

ਮੈ—ਮੇਰੇ ਵਾਸਤੇ । ਧਰ—ਆਸਰਾ । ਅਵਰੁ—ਹੋਰ ।੧।ਰਹਾਉ।

ਤਾਣੁ—ਬਲ । ਦੀਬਾਣੁ—ਸਹਾਰਾ । ਪਹਿ—ਪਾਸ । ਕਰਉ—ਕਰਉਂ, ਮੈਂ ਕਰਾਂ । ਪਾਸੇ—ਪਾਸਿ ।੨।

ਵਿਚੇ ਪਾਣੀ—(ਪਾਣੀ ਦੇ) ਵਿਚ ਹੀ । ਵਿਚੇ ਧਰਤੀ—(ਧਰਤੀ ਦੇ) ਵਿਚ ਹੀ । ਕਾਸਟ—ਕਾਠ, ਲੱਕੜੀ । ਧਰੀਜੈ—ਧਰੀ ਹੋਈ ਹੈ । ਸਿੰਘੁ—ਸ਼ੇਰ । ਇਕ ਤੈ ਥਾਇ—ਇਕੋ ਹੀ ਥਾਂ ਵਿਚ । ਮਨ—ਹੇ ਮਨ ! ।੩।

ਚਰਣ ਤਲੇ ਤੇ—ਪੈਰਾਂ ਹੇਠੋਂ । ਆਣਿ—ਲਿਆ ਕੇ । ਸਭੁ ਜਗਤੁ—ਸਾਰਾ ਸੰਸਾਰ ।੪।

**ਅਰਥ** :—ਹੇ ਹਰੀ ! ਮੇਰੇ ਵਾਸਤੇ ਤੇਰਾ ਉਹ ਨਾਮ ਹੀ ਆਸਰਾ ਹੈ । ਹੇ ਮੇਰੇ ਮਾਲਕ ! ਜਿਵੇਂ ਤੈਨੂੰ ਚੰਗਾ ਲੱਗੇ ਤਿਵੇਂ ਮੇਰੀ ਰੱਖਿਆ ਕਰ । ਤੈਥੋਂ ਬਿਨਾ ਮੇਰਾ ਹੋਰ ਕੋਈ (ਸਹਾਰਾ) ਨਹੀਂ ਹੈ ।੧।ਰਹਾਉ।

ਹੇ ਸਭ ਤੋਂ ਉੱਚੇ ਭਗਵਾਨ ! ਤੂੰ ਸਭ ਦਾ ਮਾਲਕ ਹੈਂ, ਤੂੰ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ, ਤੂੰ ਸਭ ਦਾ ਪਾਲਣ ਵਾਲਾ ਹੈਂ । ਮੈਂ ਤੇਰੇ ਕੇਹੜੇ ਕੇਹੜੇ ਗੁਣ ਦੱਸ ਕੇ ਤੇਰੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ ? ਮੈਂ ਤੇਰੀ ਵਡਿਆਈ ਬਿਆਨ ਨਹੀਂ ਕਰ ਸਕਦਾ ।੧।

ਹੇ ਮੇਰੇ ਮਾਲਕ ! ਤੂੰ ਹੀ ਮੇਰੇ ਵਾਸਤੇ ਬਲ ਹੈਂ, ਤੂੰ ਹੀ ਮੇਰੇ ਵਾਸਤੇ ਆਸਰਾ ਹੈਂ । ਮੈਂ ਤੇਰੇ ਅੱਗੇ ਹੀ ਅਰਜ਼ੋਈ ਕਰ ਸਕਦਾ ਹਾਂ । ਮੇਰੇ ਵਾਸਤੇ ਕੋਈ ਹੋਰ ਅਜੇਹਾ ਥਾਂ ਨਹੀਂ, ਜਿਸ ਕੋਲ ਮੈਂ ਬੇਨਤੀ ਕਰ ਸਕਾਂ । ਮੈਂ ਆਪਣਾ ਹਰੇਕ ਸੁਖ ਹਰੇਕ ਦੁੱਖ ਤੇਰੇ ਕੋਲ ਹੀ ਪੇਸ਼ ਕਰ ਸਕਦਾ ਹਾਂ ।੨।

ਹੇ ਮੇਰੇ ਮਨ ! ਵੇਖ, (ਪਾਣੀ ਦੇ) ਵਿਚ ਹੀ ਧਰਤੀ ਹੈ, (ਧਰਤੀ ਦੇ) ਵਿਚ ਹੀ ਪਾਣੀ ਹੈ, ਲੱਕੜ ਵਿਚ ਅੱਗ ਰੱਖੀ ਹੋਈ ਹੈ, (ਮਾਲਕ-ਪ੍ਰਭੂ ਨੇ, ਮਾਨੋ) ਸ਼ੇਰ ਤੇ ਬੱਕਰੀ ਇਕੋ ਥਾਂ ਰੱਖੇ ਹੋਏ ਹਨ । ਹੇ ਮਨ ! (ਤੂੰ ਕਿਉਂ ਡਰਦਾ ਹੈਂ ? ਅਜੇਹੀ ਸ਼ਕਤੀ ਵਾਲੇ) ਪਰਮਾਤਮਾ ਦਾ ਨਾਮ ਜਪ ਕੇ ਤੂੰ ਆਪਣਾ ਹਰੇਕ ਡਰ ਭਰਮ ਦੂਰ ਕਰ ਲਿਆ ਕਰ ।੩।

ਹੇ ਸੰਤ ਜਨੋ ! ਵੇਖੋ ਪਰਮਾਤਮਾ ਦੀ ਵੱਡੀ ਤਾਕਤ ! ਪਰਮਾਤਮਾ ਉਹਨਾਂ ਨੂੰ ਆਦਰ ਦਿਵਾਂਦਾ ਹੈ, ਜਿਨ੍ਹਾਂ ਦੀ ਕੋਈ ਇੱਜ਼ਤ ਨਹੀਂ ਸੀ ਕਰਦਾ । ਹੇ ਨਾਨਕ ! ਜਿਵੇਂ ਧਰਤੀ (ਮਨੁੱਖ ਦੇ) ਪੈਰਾਂ ਹੇਠੋਂ (ਮੌਤ ਆਉਣ ਤੇ ਉਸ

ਦੇ) ਉੱਪਰ ਆ ਜਾਂਦੀ ਹੈ, ਤਿਵੇਂ ਪਰਮਾਤਮਾ ਸਾਰੇ ਜਗਤ ਨੂੰ ਲਿਆ ਕੇ ਸਾਧ ਜਨਾਂ ਦੇ ਚਰਨਾਂ ਵਿਚ ਪਾ ਦੇਂਦਾ ਹੈ ।੪।੧।੧੨।

ਨੋਟ :—'ਘਰੁ ੭' ਦੇ ਨਵੇਂ ਸੰਗ੍ਰਹਿ ਦਾ ਇਹ ਪਹਿਲਾ ਸ਼ਬਦ ਹੈ ।

**ਸੂਹੀ ਮਹਲਾ ੪ ॥ ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥੧॥ ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ ਰਹਾਉ ॥ ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥ ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥੨॥ ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥ ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥੩॥ ਤੇਰੀ ਵਡਿਆਈ ਤੂੰ ਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥ ਜਿਸ ਨੋ ਤੁਧੁ ਭਾਵੈ ਤਿਸ ਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥੪॥੨॥੧੩॥ {ਪੰਨਾ ੭੩੫}**

**ਪਦ ਅਰਥ** :—ਕਰਤਾ—ਸ੍ਰਿਸ਼ਟੀ ਰਚਣ ਵਾਲਾ । ਸਭੁ ਕਿਛੁ—ਹਰੇਕ ਗੱਲ । ਜਾਣਹਿ—ਤੂੰ ਜਾਣਦਾ ਹੈਂ । ਪਹਿ—ਪਾਸ, ਕੋਲ । ਆਖਿ—ਆਖ ਕੇ । ਸੂਝੈ—ਪਤਾ ਲੱਗ ਜਾਂਦਾ ਹੈ । ਕੋ—ਕੋਈ ਜੀਵ । ਪਾਈਐ—ਫਲ ਪਾ ਲੈਂਦਾ ਹੈ ।੧।

ਸਾਹਿਬ—ਹੇ ਮਾਲਕ ! ਅੰਤਰ ਕੀ ਬਿਧਿ—(ਹਰੇਕ ਦੇ) ਅੰਦਰ ਦੀ ਹਾਲਤ । ਤੁਧੁ ਭਾਵੈ—ਜਿਵੇਂ ਤੈਨੂੰ ਚੰਗਾ ਲੱਗਦਾ ਹੈ । ਬੁਲਾਵਹਿ—ਤੂੰ ਸੱਦਦਾ ਹੈਂ ।੧।ਰਹਾਉ।

ਸਭੁ—ਸਾਰਾ । ਕੀਆ—ਬਣਾਇਆ ਹੋਇਆ । ਦੇਹੀ—ਸਰੀਰ । ਕਰਾਈ—ਕਰਾਂਦਾ ਹੈ । ਮੇਲਿ—ਮਿਲਾ ਕੇ । ਦੇਵਹਿ—ਤੂੰ ਦੇਂਦਾ ਹੈਂ (ਹੇ ਪ੍ਰਭੂ !) । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਧੰਧੁ ਪਿਟਾਈ—ਧੰਧਾ ਪਿਟਾਂਦਾ ਹੈ, ਮਾਇਆ ਦੇ ਮੋਹ ਵਿਚ ਫਸਾਈ ਰੱਖਦਾ ਹੈ ।੨।

ਸਭੁ ਕੋ—ਹਰੇਕ ਜੀਵ । ਕਰਤੇ—ਹੇ ਕਰਤਾਰ ! ਤੁਧੁ—ਤੂੰ । ਸਿਰਿ—ਸਿਰ ਉੱਤੇ । ਨਦਰਿ—ਨਿਗਾਹ, ਦ੍ਰਿਸ਼ਟੀ । ਕੋ ਭੇਖੁ—ਕੋਈ ਭੀ ਭੇਖ, ਕੋਈ ਭੀ ਸਰੂਪ, ਕੋਈ ਭੀ ਜੀਵ ।੩।

ਸਭ—ਸਾਰੀ ਲੁਕਾਈ । ਤੁਧੁ ਭਾਵੈ—ਤੇਰੀ ਰਜ਼ਾ ਹੋਵੇ । ਥਾਇ ਪਾਏ—ਪਰਵਾਨ ਹੁੰਦਾ ਹੈ ।੪।

**ਅਰਥ** :—ਹੇ ਮੇਰੇ ਮਾਲਕ ! ਤੂੰ (ਹਰੇਕ ਜੀਵ ਦੇ) ਅੰਦਰ ਦੀ ਹਾਲਤ ਜਾਣਦਾ ਹੈਂ । ਕਿਸੇ ਦੇ ਅੰਦਰ ਬੁਰਾਈ ਹੈ, ਕਿਸੇ ਦੇ ਅੰਦਰ ਭਲਾਈ, ਤੈਨੂੰ ਹਰੇਕ ਗੱਲ ਦਾ ਪਤਾ ਲੱਗ ਜਾਂਦਾ ਹੈ । ਜਿਵੇਂ ਤੈਨੂੰ ਚੰਗਾ ਲੱਗਦਾ ਹੈ, ਤਿਵੇਂ ਹੀ ਤੂੰ (ਹਰੇਕ ਜੀਵ ਨੂੰ ਚੰਗੇ ਜਾਂ ਮੰਦੇ ਨਾਮ ਨਾਲ) ਸੱਦਦਾ ਹੈਂ ।੧।ਰਹਾਉ।

ਹੇ ਪ੍ਰਭੂ ! ਤੂੰ (ਸਾਰੀ ਸ੍ਰਿਸ਼ਟੀ ਦਾ) ਪੈਦਾ ਕਰਨ ਵਾਲਾ ਹੈਂ, (ਆਪਣੀ ਰਚੀ ਸ੍ਰਿਸ਼ਟੀ ਬਾਬਤ) ਹਰੇਕ ਗੱਲ ਤੂੰ ਆਪ ਹੀ ਜਾਣਦਾ ਹੈਂ । ਤੇਰੇ ਪਾਸੋਂ ਕੋਈ ਗੱਲ ਗੁੱਝੀ ਨਹੀਂ (ਇਸ ਵਾਸਤੇ) ਤੈਨੂੰ ਕੇਹੜੀ ਗੱਲ ਆਖ ਕੇ ਸੁਣਾਈ ਜਾਏ । ਹਰੇਕ ਜੀਵ ਦੀ ਬੁਰਾਈ ਅਤੇ ਭਲਾਈ ਦਾ ਤੈਨੂੰ ਆਪ ਹੀ ਪਤਾ ਲੱਗ ਜਾਂਦਾ ਹੈ । (ਤਾਹੀਏਂ) ਜਿਹੋ ਜਿਹਾ ਕਰਮ ਕੋਈ ਜੀਵ ਕਰਦਾ ਹੈ, ਉਸ ਦਾ ਉਹੋ ਜਿਹਾ ਫਲ ਉਹ ਪਾ ਲੈਂਦਾ ਹੈ ।੧।

ਹੇ ਭਾਈ ! ਮਾਇਆ ਦਾ ਸਾਰਾ ਮੋਹ ਪਰਮਾਤਮਾ ਨੇ ਬਣਾਇਆ ਹੈ, ਹਰੇਕ ਸਰੀਰ (ਭੀ) ਪ੍ਰਭੂ ਨੇ ਹੀ ਬਣਾਇਆ ਹੈ । ਮਨੁੱਖ ਸਰੀਰ ਵਿਚ ਭਗਤੀ ਭੀ ਪ੍ਰਭੂ ਆਪ ਹੀ ਕਰਾਂਦਾ ਹੈ । ਹੇ ਪ੍ਰਭੂ ! ਕਈ ਜੀਵਾਂ ਨੂੰ ਤੂੰ

ਗੁਰੂ ਮਿਲਾ ਕੇ ਆਤਮਕ ਆਨੰਦ ਬਖ਼ਸ਼ਦਾ ਹੈਂ । ਹੇ ਭਾਈ ! ਅਨੇਕਾਂ ਜੀਵ ਐਸੇ ਹਨ ਜੋ ਆਪਣੇ ਮਨ ਦੇ ਪਿੱਛੇ ਤੁਰਦੇ ਹਨ, ਉਹਨਾਂ ਨੂੰ ਉਹ ਆਪ ਹੀ ਮਾਇਆ ਵਿਚ ਫਸਾਈ ਰੱਖਦਾ ਹੈ ।੨।

ਹੇ ਮੇਰੇ ਕਰਤਾਰ ! ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ) ਹੈ, ਤੂੰ ਸਭ ਜੀਵਾਂ ਦਾ (ਖਸਮ) ਹੈਂ । ਸਭ ਜੀਵਾਂ ਦੇ ਸਿਰ ਉਤੇ ਤੂੰ ਹੀ (ਕਿਰਤ ਦਾ) ਲੇਖ ਲਿਖਿਆ ਹੋਇਆ ਹੈ । ਉਸ ਲੇਖ (ਅਨੁਸਾਰ) ਜਿਹੋ ਜਿਹੀ ਨਿਗਾਹ ਤੂੰ ਕਿਸੇ ਜੀਵ ਉਤੇ ਕਰਦਾ ਹੈਂ ਉਹੋ ਜਿਹਾ ਉਹ ਬਣ ਜਾਂਦਾ ਹੈ । (ਚਾਹੇ ਕੋਈ ਚੰਗਾ ਹੈ, ਚਾਹੇ ਕੋਈ ਮੰਦਾ ਹੈ) ਤੇਰੀ ਨਿਗਾਹ ਤੋਂ ਬਿਨਾ ਕੋਈ ਭੀ ਜੀਵ (ਚੰਗਾ ਜਾਂ ਮੰਦਾ) ਨਹੀਂ (ਬਣਿਆ) ।੩।

ਹੇ ਦਾਸ ਨਾਨਕ (ਆਖ—) ਹੇ ਮੇਰੇ ਕਰਤਾਰ ! ਤੂੰ ਕਿਤਨਾ ਵੱਡਾ ਹੈਂ—ਇਹ ਗੱਲ ਤੂੰ ਆਪ ਹੀ ਜਾਣਦਾ ਹੈਂ । ਸਾਰੀ ਲੁਕਾਈ ਸਦਾ ਤੇਰਾ ਧਿਆਨ ਧਰਦੀ ਹੈ । ਜਿਸ ਨੂੰ ਤੂੰ ਚਾਹੁੰਦਾ ਹੈਂ ਉਸ ਨੂੰ (ਆਪਣੇ ਚਰਨਾਂ ਵਿਚ) ਤੂੰ ਜੋੜ ਲੈਂਦਾ ਹੈਂ । ਉਹ ਮਨੁੱਖ (ਤੇਰੀ ਦਰਗਾਹ ਵਿਚ) ਕਬੂਲ ਹੋ ਜਾਂਦਾ ਹੈ ।੪।੨।੧੩।

**ਸੂਹੀ ਮਹਲਾ ੪ ॥ ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ ॥ ਤੇ ਮੁਕਤ ਭਏ ਜਿਨ੍ ਹਰਿ ਨਾਮੁ ਧਿਆਇਆ ਤਿਨ ਪਵਿਤੁ ਪਰਮ ਪਦੁ ਪਾਏ ॥੧॥ ਮੇਰੇ ਰਾਮ ਹਰਿ ਜਨ ਆਰੋਗ ਭਏ ॥ ਗੁਰ ਬਚਨੀ ਜਿਨ੍ਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥੧॥ ਰਹਾਉ ॥ ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥ ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥੨॥ ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥ ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ ॥੩॥ ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ ਤਾ ਕਾ ਰੂਪੁ ਅਪਾਰੋ ॥ ਨਾਨਕ ਆਪੇ ਵੇਖਿ ਹਰਿ ਬਿਗਸੈ ਗੁਰਮੁਖਿ ਬ੍ਰਹਮ ਬੀਚਾਰੋ ॥੪॥੩॥੧੪॥ {ਪੰਨਾ ੭੩੫}**

**ਪਦ ਅਰਥ** :—ਕੈ ਅੰਤਰਿ—ਦੇ ਅੰਦਰ, ਦੇ ਹਿਰਦੇ ਵਿਚ । ਸਭਿ—ਸਾਰੇ । ਤੇ—ਉਹ ਮਨੁੱਖ {ਬਹੁ-ਵਚਨ} । ਮੁਕਤ—ਰੋਗਾਂ ਤੋਂ ਸੁਤੰਤਰ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪਾਏ—ਪਾਇਆ, ਪਾ ਲਿਆ ।੧।

ਮੇਰੇ ਰਾਮ ਹਰਿ ਜਨ—ਮੇਰੇ ਰਾਮ ਦੇ ਹਰੀ ਦੇ ਜਨ । ਆਰੋਗ—ਰੋਗ-ਰਹਿਤ ।੧।ਰਹਾਉ।

ਮਹਾ ਦੇਉ—ਸ਼ਿਵ । ਤ੍ਰੈ ਗੁਣ—ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਦੇ ਕਾਰਨ । ਕਮਾਈ—ਕੀਤੀ । ਜਿਨਿ—ਜਿਨ (ਪਰਮਾਤਮਾ) ਨੇ । ਤਿਸਹਿ—{ਲਫ਼ਜ਼ 'ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ਉਸ ਨੂੰ ਹੀ । ਨ ਚੇਤਹਿ—ਨਹੀਂ ਚੇਤਦੇ । ਬਪੁੜੇ—ਵਿਚਾਰੇ । ਗੁਰਮੁਖਿ—ਗੁਰੂ ਦੀ ਸਰਨ ਪਿਆਂ ।੨।

ਰੋਗਿ—ਰੋਗ ਵਿਚ । ਬਿਆਪਿਆ—ਫਸਿਆ ਹੋਇਆ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਕੋ—ਕੋਈ ਮਨੁੱਖ । ਹਉ—ਹਉਂ, ਮੈਂ । ਬਲਿਹਾਰੀ—ਸਦਕੇ ।੩।

ਸਿਸਟਿ—ਦੁਨੀਆ । ਸਾਜੀ—ਪੈਦਾ ਕੀਤੀ । ਤਾ ਕਾ—ਉਸ (ਪਰਮਾਤਮਾ) ਦਾ । ਅਪਾਰੋ—ਅਪਾਰ, ਜਿਸ ਦਾ ਪਾਰਲਾ ਬੰਨਾ ਨਾਹ ਦਿੱਸੇ । ਆਪੇ—ਆਪ ਹੀ । ਵੇਖਿ—ਵੇਖ ਕੇ । ਵਿਗਸੈ—ਖ਼ੁਸ਼ ਹੁੰਦਾ ਹੈ । ਬ੍ਰਹਮ ਬੀਚਾਰੋ—ਪਰਮਾਤਮਾ ਦੇ ਗੁਣਾਂ ਦੀ ਵਿਚਾਰ ।੪।

**ਅਰਥ** :—ਹੇ ਭਾਈ ! ਮੇਰੇ ਰਾਮ ਦੇ, ਮੇਰੇ ਹਰੀ ਦੇ, ਦਾਸ (ਹਉਮੈ ਆਦਿਕ ਤੋਂ) ਨਰੋਏ ਹੋ ਗਏ ਹਨ । ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਬਚਨਾਂ ਉੱਤੇ ਤੁਰ ਕੇ ਮੇਰੇ ਹਰਿ ਪ੍ਰਭੂ ਦਾ ਨਾਮ ਜਪਿਆ ਉਹਨਾਂ ਦੇ ਹਉਮੈ (ਆਦਿਕ) ਰੋਗ ਦੂਰ ਹੋ ਗਏ ।੧।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਮੇਰਾ ਹਰਿ-ਪ੍ਰਭੂ ਆ ਵੱਸਦਾ ਹੈ, ਉਹਨਾਂ ਦੇ ਉਹ ਹਰੀ ਸਾਰੇ ਰੋਗ ਦੂਰ ਕਰ ਦੇਂਦਾ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ, ਉਹ (ਹਉਮੈ ਆਦਿਕ ਰੋਗਾਂ ਤੋਂ) ਸੁਤੰਤਰ ਹੋ ਗਏ, ਉਹਨਾਂ ਨੇ ਸਭ ਤੋਂ ਉੱਚਾ ਤੇ ਪਵਿਤ੍ਰ ਆਤਮਕ ਦਰਜਾ ਪ੍ਰਾਪਤ ਕਰ ਲਿਆ ।੧।

(ਹੇ ਭਾਈ ! ਪੁਰਾਣਾਂ ਦੀਆਂ ਦੱਸੀਆਂ ਸਾਖੀਆਂ ਅਨੁਸਾਰ) ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਦੇ ਕਾਰਨ (ਵੱਡੇ ਦੇਵਤੇ) ਬ੍ਰਹਮਾ, ਵਿਸ਼ਨੂੰ, ਸ਼ਿਵ (ਭੀ) ਰੋਗੀ ਹੀ ਰਹੇ, (ਕਿਉਂਕਿ ਉਹਨਾਂ ਨੇ ਭੀ) ਹਉਮੈ ਵਿਚ ਹੀ ਕਾਰ ਕੀਤੀ । ਜਿਸ ਪਰਮਾਤਮਾ ਨੇ ਉਹਨਾਂ ਨੂੰ ਪੈਦਾ ਕੀਤਾ ਸੀ, ਉਸ ਨੂੰ ਉਹ ਵਿਚਾਰੇ ਚੇਤਦੇ ਨਾਹ ਰਹੇ । ਹੇ ਭਾਈ ! ਪਰਮਾਤਮਾ ਦੀ ਸੂਝ (ਤਾਂ) ਗੁਰੂ ਦੀ ਸਰਨ ਪਿਆਂ ਹੀ ਪੈਂਦੀ ਹੈ ।੨।

ਹੇ ਭਾਈ ! ਸਾਰਾ ਜਗਤ ਹਉਮੈ ਦੇ ਰੋਗ ਵਿਚ ਫਸਿਆ ਰਹਿੰਦਾ ਹੈ (ਤੇ, ਹਉਮੈ ਵਿਚ ਫਸੇ ਹੋਏ) ਉਹਨਾਂ ਮਨੁੱਖਾਂ ਨੂੰ ਜਨਮ ਮਰਨ ਦੇ ਗੇੜ ਦਾ ਭਾਰਾ ਦੁੱਖ ਲੱਗਾ ਰਹਿੰਦਾ ਹੈ । ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ (ਇਸ ਹਉਮੈ ਰੋਗ ਤੋਂ) ਖ਼ਲਾਸੀ ਪਾਂਦਾ ਹੈ । ਮੈਂ (ਅਜੇਹੇ) ਉਸ ਮਨੁੱਖ ਤੋਂ ਸਦਕੇ ਜਾਂਦਾ ਹਾਂ ।੩।

ਹੇ ਭਾਈ ! ਜਿਸ ਪਰਮਾਤਮਾ ਨੇ ਇਹ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਆਪ ਹੀ (ਇਸ ਦੇ ਰੋਗ ਨੂੰ) ਜਾਣਦਾ ਹੈ (ਤੇ, ਦੂਰ ਕਰਦਾ ਹੈ) । ਉਸ ਪਰਮਾਤਮਾ ਦਾ ਸਰੂਪ ਹੱਦ ਬੰਨੇ ਤੋਂ ਪਰੇ ਹੈ । ਹੇ ਨਾਨਕ ! ਉਹ ਪਰਮਾਤਮਾ ਆਪ ਹੀ (ਆਪਣੀ ਰਚੀ ਸ੍ਰਿਸ਼ਟੀ ਨੂੰ) ਵੇਖ ਕੇ ਖ਼ੁਸ਼ ਹੁੰਦਾ ਹੈ । ਗੁਰੂ ਦੀ ਸਰਨ ਪੈ ਕੇ ਹੀ ਪਰਮਾਤਮਾ ਦੇ ਗੁਣਾਂ ਦੀ ਸੂਝ ਆਉਂਦੀ ਹੈ ।੪।੩।੧੪।

**ਸੂਹੀ ਮਹਲਾ ੪ ॥ ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥ ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧॥ ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥ ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ ॥ ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥ ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥ ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥ ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥ ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥ ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ ॥੪॥੪॥੧੫॥੨੪॥ {ਪੰਨਾ ੭੩੬}**

**ਪਦ ਅਰਥ** :—ਰਜਾਈ—ਰਜ਼ਾ ਦੇ ਮਾਲਕ-ਪ੍ਰਭੂ ਨੇ । ਕੀਚੈ—(ਅਸੀ) ਕਰੀਏ । ਭਾਵੈ—ਚੰਗਾ ਲੱਗਦਾ ਹੈ ।੧।

ਵਸਿ—ਵੱਸ ਵਿਚ ।੧।ਰਹਾਉ।

ਜੀਉ—ਜਿੰਦ । ਪਿੰਡੁ—ਸਰੀਰ । ਕਾਰੈ—ਕੰਮ ਵਿਚ । ਕੋ—ਕੋਈ ਜੀਵ । ਧੁਰਿ—ਧੁਰ ਦਰਗਾਹ ਤੋਂ । ਲਿਖਿ—ਲਿਖ ਕੇ ।੨।

ਪੰਚ ਤਤੁ—{ਹਵਾ, ਪਾਣੀ, ਅੱਗ, ਧਰਤੀ, ਆਕਾਸ਼} । ਸਭ—ਸਾਰੀ । ਕਰਿਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਬੇਸ਼ੱਕ ਕਰ ਵੇਖੋ । ਮੇਲਿ—ਮਿਲਾ ਕੇ । ਬੁਝਾਵਹਿ—ਸੂਝ ਬਖ਼ਸ਼ਦਾ ਹੈਂ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਕਰਹਿ—ਤੂੰ ਬਣਾ ਦੇਂਦਾ ਹੈਂ । ਸਿ—ਉਹ ਮਨੁੱਖ {ਇਕ-ਵਚਨ} । ਰੋਵੈ—ਦੁੱਖੀ ਹੁੰਦਾ ਹੈ ।੩।

ਹਉ—ਮੈਂ । ਨੀਚਾਣੁ—ਨੀਵਾਂ । ਮੁਗਧੁ—ਮੂਰਖ । ਕਉ—ਨੂੰ । ਸੁਆਮੀ—ਹੇ ਸੁਆਮੀ ! ।੪।

**ਅਰਥ** :—ਹੇ ਮੇਰੇ ਪ੍ਰਭੂ ਜੀ ! ਹਰੇਕ ਜੀਵ ਤੇਰੇ ਵੱਸ ਵਿਚ ਹੈ । ਅਸਾਂ ਜੀਵਾਂ ਵਿਚ ਕੋਈ ਸਮਰਥਾ ਨਹੀਂ ਹੈ ਕਿ (ਤੈਥੋਂ ਬਾਹਰਾ) ਕੁਝ ਕਰ ਸਕੀਏ । ਹੇ ਪ੍ਰਭੂ ! ਜਿਵੇਂ ਤੈਨੂੰ ਚੰਗਾ ਲੱਗੇ, ਸਾਡੇ ਉਤੇ ਮੇਹਰ ਕਰ ।੧।ਰਹਾਉ।

ਹੇ ਭਾਈ ! ਜੋ ਕੁਝ ਜਗਤ ਵਿਚ ਬਣਿਆ ਹੈ ਜੋ ਕੁਝ ਕਰ ਰਿਹਾ ਹੈ, ਇਹ ਸਭ ਰਜ਼ਾ ਦਾ ਮਾਲਕ ਪਰਮਾਤਮਾ ਕਰ ਰਿਹਾ ਹੈ । ਅਸੀ ਜੀਵ (ਤਾਂ ਹੀ) ਕੁਝ ਕਰੀਏ, ਜੇ ਕਰ ਸਕਦੇ ਹੋਵੀਏ । ਅਸਾਂ ਜੀਵਾਂ ਦਾ ਕੀਤਾ ਕੁਝ ਨਹੀਂ ਹੋ ਸਕਦਾ । ਜਿਵੇਂ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਤਿਵੇਂ ਜੀਵਾਂ ਨੂੰ ਰੱਖਦਾ ਹੈ ।੧।

ਹੇ ਪ੍ਰਭੂ ! ਇਹ ਜਿੰਦ, ਇਹ ਸਰੀਰ, ਸਭ ਕੁਝ (ਹਰੇਕ ਜੀਵ ਨੂੰ) ਤੂੰ ਆਪ ਹੀ ਦਿੱਤਾ ਹੈ, ਤੂੰ ਆਪ ਹੀ (ਹਰੇਕ ਜੀਵ ਨੂੰ) ਕੰਮ ਵਿਚ ਲਾਇਆ ਹੋਇਆ ਹੈ । ਜਿਹੋ ਜਿਹਾ ਹੁਕਮ ਤੂੰ ਕਰਦਾ ਹੈਂ, ਜੀਵ ਉਹੋ ਜਿਹਾ ਹੀ ਕੰਮ ਕਰਦਾ ਹੈ (ਜੀਵ ਉਹੋ ਜਿਹਾ ਬਣਦਾ ਹੈ) ਜਿਹੋ ਜਿਹਾ ਤੂੰ ਧੁਰ ਦਰਗਾਹ ਤੋਂ (ਉਸ ਦੇ ਮੱਥੇ ਉਤੇ) ਲੇਖ ਲਿਖ ਕੇ ਰੱਖ ਦਿੱਤਾ ਹੈ ।੨।

ਹੇ ਪ੍ਰਭੂ ! ਤੂੰ ਪੰਜ ਤੱਤ ਬਣਾ ਕੇ ਸਾਰੀ ਦੁਨੀਆ ਪੈਦਾ ਕੀਤੀ ਹੈ । ਜੇ (ਤੈਥੋਂ ਬਾਹਰਾ) ਜੀਵ ਪਾਸੋਂ ਕੁਝ ਹੋ ਸਕਦਾ ਹੋਵੇ, ਤਾਂ ਉਹ ਬੇਸ਼ੱਕ ਛੇਵਾਂ ਤੱਤ ਬਣਾ ਕੇ ਵਿਖਾ ਦੇਵੇ । ਹੇ ਪ੍ਰਭੂ ! ਕਈ ਜੀਵਾਂ ਨੂੰ ਤੂੰ ਗੁਰੂ ਮਿਲਾ ਕੇ ਆਤਮਕ ਜੀਵਨ ਦੀ ਸੂਝ ਬਖ਼ਸ਼ਦਾ ਹੈਂ । ਕਈ ਜੀਵਾਂ ਨੂੰ ਤੂੰ ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲਾ ਬਣਾ ਦੇਂਦਾ ਹੈਂ । ਫਿਰ ਉਹ (ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ) ਦੁੱਖੀ ਹੁੰਦਾ ਰਹਿੰਦਾ ਹੈ ।੩।

ਹੇ ਭਾਈ ! ਮੈਂ (ਤਾਂ) ਮੂਰਖ ਹਾਂ, ਨੀਵੇਂ ਜੀਵਨ ਵਾਲਾ ਹਾਂ, ਮੈਂ ਪਰਮਾਤਮਾ ਦੀ ਬਜ਼ੁਰਗੀ ਬਿਆਨ ਨਹੀਂ ਕਰ ਸਕਦਾ । ਹੇ ਹਰੀ ! ਦਾਸ ਨਾਨਕ ਉਤੇ ਮੇਹਰ ਕਰ, (ਇਹ) ਅੰਞਾਣ ਦਾਸ ਤੇਰੀ ਸਰਨ ਆ ਪਿਆ ਹੈ ।੪।੪।੧੫।੨੪।

ਨੋਟ—ਸ਼ਬਦ ਮਹਲਾ ੧ — ੯<br>
. . . . . . ਮਹਲਾ ੪ — ੧੫<br>
. . . . . . . . . . . . . ——<br>
. . . . . ਜੋੜ . . . . . ੨੪

**ਰਾਗੁ ਸੂਹੀ ਮਹਲਾ ੫ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥ ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥ ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥ ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥ ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥੨॥ ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥ ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥ ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥ ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥ {ਪੰਨਾ ੭੩੬}**

**ਪਦ ਅਰਥ** :—ਬਾਜੀਗਰਿ—ਬਾਜੀਗਰ ਨੇ । ਨਾਨਾ ਰੂਪ—ਅਨੇਕਾਂ ਰੂਪ । ਸਾਂਗੁ—ਨਕਲੀ ਸ਼ਕਲ । ਉਤਾਰਿ—ਲਾਹ ਕੇ । ਥੰਮ੍ਹਿਓ—ਰੋਕ ਦਿੱਤਾ । ਪਾਸਾਰਾ—ਖੇਡ ਦਾ ਖਿਲਾਰ । ਏਕੰਕਾਰਾ—ਪਰਮਾਤਮਾ ।੧।

ਕਵਨ ਰੂਪ—ਕੇਹੜੇ ਕੇਹੜੇ ਰੂਪ ? ਅਨੇਕਾਂ ਰੂਪ । ਦ੍ਰਿਸਟਿਓ—ਦਿੱਸਿਆ । ਬਿਨਸਾਇਓ—ਬਿਨਸਿਓ, ਨਾਸ ਹੋਇਆ । ਕਤਹਿ—ਕਿੱਥੇ ? ਉਹੁ—ਜੀਵ । ਕਤ ਤੇ—ਕਿੱਥੋਂ ? ।੧।ਰਹਾਉ।

ਤੇ—ਤੋਂ । ਊਠਹਿ—ਉੱਠਦੇ ਹਨ । ਤਰੰਗ—ਲਹਿਰਾਂ । ਕਨਿਕ—ਸੋਨਾ । ਭੂਖਨ—ਗਹਿਣੇ । ਕੀਨੇ—ਬਣਾਏ ਜਾਂਦੇ ਹਨ । ਬੀਜਿ—ਬੀਜ ਕੇ । ਫਲ ਪਾਕੇ ਤੇ—ਫਲ ਪੱਕਣ ਨਾਲ ।੨।

ਸਹਸ—ਹਜ਼ਾਰਾਂ । ਘਟ—ਘੜਾ । ਘਟ ਫੂਟੇ ਤੇ—ਘੜੇ ਟੁੱਟਣ ਨਾਲ । ਭਰਮ—ਭਟਕਣਾ ।੩।

ਅਬਿਨਾਸੀ—ਨਾਸ-ਰਹਿਤ । ਕੋ—ਕੋਈ ਜੀਵ । ਆਵੈ—ਜੰਮਦਾ ਹੈ । ਜਾਹੀ—ਜਾਹਿ, ਜਾਂਦੇ ਹਨ, ਮਰਦੇ ਹਨ । ਗੁਰਿ—ਗੁਰੂ ਨੇ । ਪਰਮ ਗਤਿ—ਉੱਚੀ ਆਤਮਕ ਅਵਸਥਾ ।੪।

**ਅਰਥ** :—ਹੇ ਭਾਈ ! (ਪਰਮਾਤਮਾ ਦੇ) ਅਨੇਕਾਂ ਹੀ ਰੂਪ ਦਿੱਸਦੇ ਰਹਿੰਦੇ ਹਨ, ਅਨੇਕਾਂ ਹੀ ਰੂਪ ਨਾਸ ਹੁੰਦੇ ਰਹਿੰਦੇ ਹਨ । (ਕੋਈ ਨਹੀਂ ਦੱਸ ਸਕਦਾ ਕਿ) ਜੀਵ ਕਿੱਥੋਂ ਆਇਆ ਸੀ, ਤੇ, ਕਿੱਥੇ ਚਲਾ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜਿਵੇਂ ਕਿਸੇ ਬਾਜ਼ੀਗਰ ਨੇ (ਕਦੇ) ਬਾਜ਼ੀ ਪਾ ਕੇ ਵਿਖਾਈ ਹੋਵੇ, ਉਹ ਕਈ ਕਿਸਮਾਂ ਦੇ ਰੂਪ ਤੇ ਭੇਖ ਵਿਖਾਂਦਾ ਹੈ (ਇਸੇ ਤਰ੍ਹਾਂ ਪਰਮਾਤਮਾ ਨੇ ਇਹ ਜਗਤ-ਤਮਾਸ਼ਾ ਰਚਿਆ ਹੋਇਆ ਹੈ । ਇਸ ਵਿਚ ਅਨੇਕਾਂ ਰੂਪ ਭੇਖ ਵਿਖਾ ਰਿਹਾ ਹੈ) । ਜਦੋਂ ਪ੍ਰਭੂ ਆਪਣੀ ਇਹ (ਜਗਤ-ਰੂਪ) ਨਕਲੀ ਸ਼ਕਲ ਲਾਹ ਕੇ ਖੇਡ ਦਾ ਖਿਲਾਰਾ ਰੋਕ ਦੇਂਦਾ ਹੈ, ਤਦੋਂ ਇਕ ਆਪ ਹੀ ਆਪ ਰਹਿ ਜਾਂਦਾ ਹੈ ।੧।

ਹੇ ਭਾਈ ! ਪਾਣੀ ਤੋਂ ਅਨੇਕਾਂ ਲਹਿਰਾਂ ਉਠਦੀਆਂ ਹਨ (ਮੁੜ ਪਾਣੀ ਵਿਚ ਰਲ ਜਾਂਦੀਆਂ ਹਨ) । ਸੋਨੇ ਤੋਂ ਕਈ ਕਿਸਮਾਂ ਦੇ ਗਹਿਣੇ ਘੜੇ ਜਾਂਦੇ ਹਨ (ਉਹ ਅਸਲ ਵਿਚ ਸੋਨਾ ਹੀ ਹੁੰਦੇ ਹਨ) । (ਕਿਸੇ ਰੁੱਖ ਦਾ) ਬੀ ਬੀਜ ਕੇ (ਸ਼ਾਖ਼ਾਂ ਪੱਤੇ ਆਦਿਕ ਉਸ ਦਾ) ਕਈ ਕਿਸਮਾਂ ਦਾ ਸਰੂਪ ਵੇਖਣ ਵਿਚ ਆ ਜਾਂਦਾ ਹੈ । (ਰੁੱਖ ਦੇ) ਫਲ ਪੱਕਣ ਤੇ (ਉਹੀ ਪਹਿਲੀ ਕਿਸਮ ਦੇ ਬੀਜ ਬਣ ਜਾਂਦੇ ਹਨ) (ਤਿਵੇਂ ਇਸ ਬਹੁ-ਰੰਗੀ ਸੰਸਾਰ ਦਾ ਅਸਲਾ) ਇਕ ਪਰਮਾਤਮਾ ਹੀ ਹੈ ।੨।

ਹੇ ਭਾਈ ! ਇਕੋ ਆਕਾਸ਼ (ਪਾਣੀ ਨਾਲ ਭਰੇ ਹੋਏ) ਹਜ਼ਾਰਾਂ ਘੜਿਆਂ ਵਿਚ (ਵਖ ਵਖ ਦਿੱਸਦਾ ਹੈ) । ਜਦੋਂ ਘੜੇ ਟੁੱਟ ਜਾਂਦੇ ਹਨ, ਤਾਂ ਉਹ (ਆਕਾਸ਼) ਹੀ ਦਿੱਸਦਾ ਰਹਿ ਜਾਂਦਾ ਹੈ । ਮਾਇਆ ਦੇ ਭ੍ਰਮ ਦੇ ਕਾਰਨ (ਪਰਮਾਤਮਾ ਦੀ ਅੰਸ਼ ਜੀਵਾਤਮਾ ਵਿਚ) ਭਟਕਣਾ, ਲੋਭ ਮੋਹ ਆਦਿਕ ਵਿਕਾਰ ਉੱਠਦੇ ਹਨ । ਭ੍ਰਮ ਮਿਟ ਜਾਣ ਨਾਲ ਇਕ ਪਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ ।੩।

ਹੇ ਭਾਈ ! ਉਹ ਪਰਮਾਤਮਾ ਨਾਸ-ਰਹਿਤ ਹੈ, ਉਸ ਕਦੇ ਨਾਸ ਨਹੀਂ ਹੁੰਦਾ । (ਉਹ ਪ੍ਰਭੂ ਜੀਵਾਤਮਾ ਰੂਪ ਹੋ ਕੇ ਭੀ) ਨਾਹ ਕੋਈ ਆਤਮਾ ਜੰਮਦਾ ਹੈ, ਨਾਹ ਕੋਈ ਆਤਮਾ ਮਰਦਾ ਹੈ । ਹੇ ਨਾਨਕ ! ਆਖ—ਪੂਰੇ ਗੁਰੂ ਨੇ (ਮੇਰੇ ਅੰਦਰੋਂ) ਹਉਮੈ ਦੀ ਮੈਲ ਧੋ ਦਿੱਤੀ ਹੈ, ਹੁਣ ਮੇਰੀ ਉੱਚੀ ਆਤਮਕ ਅਵਸਥਾ ਬਣ ਗਈ ਹੈ (ਤੇ, ਮੈਨੂੰ ਇਹ ਜਗਤ ਉਸ ਪਰਮਾਤਮਾ ਦਾ ਆਪਣਾ ਹੀ ਰੂਪ ਦਿੱਸ ਰਿਹਾ ਹੈ) ।੪।੧।

**ਸੂਹੀ ਮਹਲਾ ੫ ॥ ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥੧॥ ਤੇਰੀ ਸਰਣਿ ਪੂਰਨ ਦਇਆਲਾ ॥ ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ ਰਹਾਉ ॥ ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥ ਲੋਕ ਪਤੀਆਰੈ ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥੨॥ ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ**

ਰਤਨੁ ਅੰਤਰਿ ਤਿਸੁ ਜਾਗੈ ॥ ਦੁਰਮਤਿ ਜਾਇ ਪਰਮ ਪਦੁ ਪਾਏ ॥ ਗੁਰ ਪਰਸਾਦੀ ਨਾਮੁ ਧਿਆਏ ॥੩॥ ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ ॥ ਕਰਿ ਕਿਰਪਾ ਅਪਨੀ ਭਗਤੀ ਲਾਇ ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥੨॥ {ਪੰਨਾ 236-237}

**ਪਦ ਅਰਥ** :—ਕੀਤਾ ਲੋੜਹਿ—ਤੂੰ ਕਰਨਾ ਚਾਹੁੰਦਾ ਹੈਂ । ਪ੍ਰਭ—ਹੇ ਪ੍ਰਭੂ ! ਰਾਖਹੁ—ਤੂੰ ਰੱਖਦਾ ਹੈਂ । ਲਾਜ—ਇੱਜ਼ਤ ।੧।

ਦਇਆਲਾ—ਹੇ ਦਇਆ ਦੇ ਘਰ ਪ੍ਰਭੂ ! ਕਵਨੁ—ਹੋਰ ਕੌਣ ? ।੧।ਰਹਾਉ।

ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਨਿਕਟਿ—ਨੇੜੇ । ਪਤੀਆਰੈ—ਪਤਿਆਣ ਨਾਲ, ਤਸੱਲੀ ਕਰਾਣ ਨਾਲ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੨।

ਜਿਸ ਨੋ—{ਲਫ਼ਜ਼ 'ਜਿਸੁ' ਦਾ _ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਗਿਆਨ—ਆਤਮਕ ਜੀਵਨ ਦੀ ਸੂਝ । ਅੰਤਰਿ—ਅੰਦਰ, ਹਿਰਦੇ ਵਿਚ । ਦੁਰਮਤਿ—ਖੋਟੀ ਮਤਿ । ਪਦੁ—ਆਤਮਕ ਦਰਜਾ ।੩।

ਕਰ—ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਕਰਉ—ਕਰਉਂ, ਮੈਂ ਕਰਦਾ ਹਾਂ । ਆਣਹਿ—ਤੂੰ ਲਿਆਉਂਦਾ ਹੈਂ । ਆਣਹਿ ਰਾਸਿ—ਤੂੰ ਸਫਲ ਕਰਦਾ ਹੈਂ । ਕਰਿ—ਕਰ ਕੇ ।੪।

**ਅਰਥ** :—ਹੇ ਸਦਾ ਦਇਆਵਾਨ ਰਹਿਣ ਵਾਲੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਤੈਥੋਂ ਬਿਨਾ ਅਸਾਂ ਜੀਵਾਂ ਦੀ ਪਾਲਣਾ ਹੋਰ ਕੋਈ ਨਹੀਂ ਕਰ ਸਕਦਾ ।੧।ਰਹਾਉ।

ਹੇ ਪ੍ਰਭੂ ! ਜੋ ਕੁਝ ਤੂੰ ਕਰਨਾ ਚਾਹੁੰਦਾ ਹੈਂ । (ਜਗਤ ਵਿਚ) ਉਹੀ ਕੁਝ ਹੁੰਦਾ ਹੈ, (ਕਿਉਂਕਿ) ਤੈਥੋਂ ਬਿਨਾ (ਕੁਝ ਕਰ ਸਕਣ ਵਾਲਾ) ਹੋਰ ਕੋਈ ਨਹੀਂ ਹੈ । ਜੇਹੜਾ ਸੇਵਕ ਤੇਰੀ ਸਰਨ ਆਉਂਦਾ ਹੈ, ਉਸ ਦੇ ਸਾਰੇ ਕੰਮ ਸਫਲ ਹੋ ਜਾਂਦੇ ਹਨ । ਤੂੰ ਆਪਣੇ ਸੇਵਕ ਦੀ ਇੱਜ਼ਤ ਆਪ ਰੱਖਦਾ ਹੈਂ ।੧।

ਹੇ ਭਾਈ ! ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ, ਹਰ ਥਾਂ ਪਰਮਾਤਮਾ ਮੌਜੂਦ ਹੈ । (ਹਰੇਕ ਜੀਵ ਦੇ) ਨੇੜੇ ਵੱਸਦਾ ਹੈ (ਕਿਸੇ ਤੋਂ ਭੀ) ਪ੍ਰਭੂ ਦੂਰ ਨਹੀਂ ਹੈ । ਪਰ ਨਿਰਾ ਲੋਕਾਂ ਦੀਆਂ ਨਜ਼ਰਾਂ ਵਿਚ ਚੰਗਾ ਬਣਨ ਨਾਲ (ਉਸ ਪਰਮਾਤਮਾ ਦੇ ਦਰ ਤੋਂ ਆਤਮਕ ਜੀਵਨ ਦੀ ਦਾਤਿ ਦਾ) ਕੁਝ ਭੀ ਨਹੀਂ ਮਿਲਦਾ । ਜਦੋਂ ਮਨੁੱਖ ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਹੁੰਦਾ ਹੈ, ਤਦੋਂ (ਇਸ ਦੇ ਅੰਦਰੋਂ) ਹਉਮੈ ਦੂਰ ਹੋ ਜਾਂਦੀ ਹੈ ।੨।

ਹੇ ਭਾਈ ! ਉਹੀ ਮਨੁੱਖ ਪ੍ਰਭੂ (ਦੇ ਚਰਨਾਂ) ਵਿਚ ਲੀਨ ਹੁੰਦਾ ਹੈ, ਜਿਸ ਨੂੰ ਪ੍ਰਭੂ ਆਪ (ਆਪਣੇ ਚਰਨਾਂ ਵਿਚ) ਜੋੜਦਾ ਹੈ । ਉਸ ਮਨੁੱਖ ਦੇ ਅੰਦਰ ਰਤਨ (ਵਰਗੀ ਕੀਮਤੀ) ਆਤਮਕ ਜੀਵਨ ਦੀ ਸੂਝ ਉੱਘੜ ਪੈਂਦੀ ਹੈ । (ਉਸ ਮਨੁੱਖ ਦੇ ਅੰਦਰੋਂ) ਖੋਟੀ ਮਤਿ ਦੂਰ ਹੋ ਜਾਂਦੀ ਹੈ, ਉਹ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ । ਗੁਰੂ ਦੀ ਕਿਰਪਾ ਨਾਲ ਉਹ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ।੩।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਂ (ਆਪਣੇ) ਦੋਵੇਂ ਹੱਥ ਜੋੜ ਕੇ (ਤੇਰੇ ਦਰ ਤੇ) ਅਰਦਾਸ ਕਰਦਾ ਹਾਂ । ਜਦੋਂ ਤੈਨੂੰ ਚੰਗਾ ਲੱਗੇ (ਤੇਰੀ ਰਜ਼ਾ ਹੋਵੇ) ਤਦੋਂ ਹੀ ਤੂੰ ਉਸ ਅਰਦਾਸ ਨੂੰ ਸਫਲ ਕਰਦਾ ਹੈਂ । ਹੇ ਭਾਈ ! ਕਿਰਪਾ ਕਰ ਕੇ ਪਰਮਾਤਮਾ (ਜਿਸ ਮਨੁੱਖ ਨੂੰ) ਆਪਣੀ ਭਗਤੀ ਵਿਚ ਜੋੜਦਾ ਹੈ, ਉਹ ਉਸ ਨੂੰ ਸਦਾ ਸਿਮਰਦਾ ਰਹਿੰਦਾ ਹੈ ।੪।੨।

**ਸੂਹੀ ਮਹਲਾ ੫ ॥ ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥ ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥ ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ ਰਹਾਉ ॥ ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥ ਸਾ ਸੋਹਾਗਣਿ ਅੰਕਿ ਸਮਾਵੈ ॥੨॥ ਗਰਬਿ ਗਹੇਲੀ ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥ ਕਰਮਹੀਣਿ ਮਨਮੁਖਿ ਦੁਖੁ ਪਾਵੈ ॥੩॥ ਬਿਨਉ ਕਰੀ ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥ ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥੪॥੩॥ {ਪੰਨਾ 737}**

**ਪਦ ਅਰਥ** :—ਧਨੁ—ਧਨੁ {ਧੰਯ} ਭਾਗਾਂ ਵਾਲੀ, ਸਲਾਹੁਣ-ਜੋਗ । ਸੋਹਾਗਨਿ—{ਸੌਭਾਗਿਨੀ} ਸੁਹਾਗ-ਭਾਗ ਵਾਲੀ । ਪਛਾਨੈ—ਸਾਂਝ ਪਾਂਦੀ ਹੈ । ਮਾਨੈ—ਮੰਨਦੀ ਹੈ । ਪ੍ਰਿਅ ਸਿਉ—ਪਿਆਰੇ ਨਾਲ । ਰਾਤੀ—ਮਗਨ, ਰੰਗੀ ਹੋਈ । ਰਲੀਆ—ਆਤਮਕ ਆਨੰਦ । ਮਾਨੈ—ਮਾਣਦੀ ਹੈ ।੧।

ਸਖੀਏ—ਹੇ ਸਹੇਲੀ ! ਅਰਪਿ—ਭੇਟਾ ਕਰ ਦੇ । ਤਜਿ—ਤਿਆਗ ਕੇ । ਲਾਜ ਲੋਕਾਨੀ—ਲੋਕ ਦੀ ਲਾਜ, ਲੋਕ-ਲਾਜ ਦੀ ਖ਼ਾਤਰ ਕੰਮ ਕਰਨੇ ।੧।ਰਹਾਉ।

ਕਉ—ਨੂੰ । ਪ੍ਰਭ ਭਾਵੈ—ਪ੍ਰਭੂ ਨੂੰ ਚੰਗਾ ਲੱਗੇ । ਸਾ—ਉਹ {ਇਸਤ੍ਰੀ ਲਿੰਗ} । ਅੰਕਿ—ਗੋਦ ਵਿਚ ।੨।

ਗਰਬਿ—ਅਹੰਕਾਰ ਵਿਚ । ਗਹੇਲੀ—ਫਸੀ ਹੋਈ । ਮਹਲੁ—ਟਿਕਾਣਾ । ਰੈਣਿ—(ਜ਼ਿੰਦਗੀ ਦੀ) ਰਾਤ । ਕਰਮ-ਹੀਣਿ—ਮੰਦ-ਭਾਗਣ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ।੩।

ਬਿਨਉ—{ਵਿਨਯ} ਬੇਨਤੀ । ਕਰੀ—ਕਰੀਂ, ਮੈਂ ਕਰਦਾ ਹਾਂ । ਜਾਣਾ—ਜਾਣਾਂ, ਮੈਂ ਸਮਝਾਂ । ਰਹਿਆ ਭਰਪੂਰਿ—ਹਰ ਥਾਂ ਮੌਜੂਦ । ਦੇਖਿ—ਵੇਖ ਕੇ । ਹਜੂਰਿ—ਅੰਗ-ਸੰਗ, ਹਾਜ਼ਰ-ਨਾਜ਼ਰ ।੪।

**ਅਰਥ** :—ਹੇ ਸਹੇਲੀਏ ! ਪਰਮਾਤਮਾ ਨੂੰ ਮਿਲਣ ਦੀ ਨਿਸ਼ਾਨੀ (ਮੈਥੋਂ) ਸੁਣ ਲੈ । (ਉਹ ਨਿਸ਼ਾਨੀ ਉਹ ਤਰੀਕਾ ਇਹ ਹੈ ਕਿ) ਲੋਕ-ਲਾਜ ਦੀ ਖ਼ਾਤਰ ਕੰਮ ਕਰਨੇ ਛੱਡ ਕੇ ਆਪਣਾ ਮਨ ਆਪਣਾ ਸਰੀਰ ਪਰਮਾਤਮਾ ਦੇ ਹਵਾਲੇ ਕਰ ਦੇਹ ।੧।ਰਹਾਉ।

ਹੇ ਸਹੇਲੀਏ ! ਉਹ ਜੀਵ-ਇਸਤ੍ਰੀ ਸਲਾਹੁਣ-ਜੋਗ ਹੈ, ਸੁਹਾਗ-ਭਾਗ ਵਾਲੀ ਹੈ, ਜੇਹੜੀ ਪ੍ਰਭੂ-ਪਤੀ ਨਾਲ ਸਾਂਝ ਬਣਾਂਦੀ ਹੈ, ਜੇਹੜੀ ਅਹੰਕਾਰ ਛੱਡ ਕੇ ਪ੍ਰਭੂ-ਪਤੀ ਦਾ ਹੁਕਮ ਮੰਨਦੀ ਰਹਿੰਦੀ ਹੈ । ਉਹ ਜੀਵ-ਇਸਤ੍ਰੀ ਪਭੂ-ਪਤੀ (ਦੇ ਪਿਆਰ-ਰੰਗ) ਵਿਚ ਰੰਗੀ ਹੋਈ ਉਸ ਦੇ ਮਿਲਾਪ ਦਾ ਆਤਮਕ ਆਨੰਦ ਮਾਣਦੀ ਰਹਿੰਦੀ ਹੈ ।੧।

(ਇਕ ਸਤਸੰਗੀ) ਸਹੇਲੀ (ਦੂਜੇ ਸਤਸੰਗੀ) ਸਹੇਲੀ ਨੂੰ (ਪ੍ਰਭੂ-ਪਤੀ ਦੇ ਮਿਲਾਪ ਦੇ ਤਰੀਕੇ ਬਾਰੇ) ਸਮਝਾਂਦੀ ਹੈ (ਤੇ ਆਖਦੀ ਹੈ ਕਿ) ਜੇਹੜੀ ਜੀਵ-ਇਸਤ੍ਰੀ ਉਹੀ ਕੁਝ ਕਰਦੀ ਹੈ ਜੋ ਪ੍ਰਭੂ-ਪਤੀ ਨੂੰ ਪਸੰਦ ਆ ਜਾਂਦਾ ਹੈ, ਉਹ ਸੁਹਾਗ-ਭਾਗ ਵਾਲੀ ਜੀਵ-ਇਸਤ੍ਰੀ ਉਸ ਪ੍ਰਭੂ ਦੇ ਚਰਨਾਂ ਵਿਚ ਲੀਨ ਰਹਿੰਦੀ ਹੈ ।੨।

(ਪਰ) ਜੇਹੜੀ ਜੀਵ-ਇਸਤ੍ਰੀ ਅਹੰਕਾਰ ਵਿਚ ਫਸੀ ਰਹਿੰਦੀ ਹੈ, ਉਹ ਪ੍ਰਭੂ-ਪਤੀ ਦੇ ਚਰਨਾਂ ਵਿਚ ਥਾਂ ਪ੍ਰਾਪਤ ਨਹੀਂ ਕਰ ਸਕਦੀ । ਜਦੋਂ (ਜ਼ਿੰਦਗੀ ਦੀ) ਰਾਤ ਬੀਤ ਜਾਂਦੀ ਹੈ, ਤਦੋਂ ਉਹ ਪਛੁਤਾਂਦੀ ਹੈ । ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲੀ ਉਹ ਮੰਦ-ਭਾਗਣ ਜੀਵ-ਇਸਤ੍ਰੀ ਸਦਾ ਦੁੱਖ ਪਾਂਦੀ ਰਹਿੰਦੀ ਹੈ ।੩।

ਹੇ ਭਾਈ ! (ਲੋਕ-ਲਾਜ ਦੀ ਖ਼ਾਤਰ ਮੈਂ ਤਾਂ ਹੀ ਪਰਮਾਤਮਾ ਦੇ ਦਰ ਤੇ) ਅਰਦਾਸ ਕਰਾਂ, ਜੇ ਮੈਂ ਉਸ ਨੂੰ ਕਿਤੇ ਦੂਰ ਵੱਸਦਾ ਸਮਝਾਂ । ਉਹ ਨਾਸ-ਰਹਿਤ ਪਰਮਾਤਮਾ ਤਾਂ ਹਰ ਥਾਂ ਵਿਆਪਕ ਹੈ । ਦਾਸ ਨਾਨਕ (ਤਾਂ ਉਸ ਨੂੰ ਆਪਣੇ) ਅੰਗ-ਸੰਗ (ਵੱਸਦਾ) ਵੇਖ ਕੇ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ ।੪।੩।

ਸੂਹੀ ਮਹਲਾ ੫ ॥ ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥ ਦਸ ਦਾਸੀ ਕਰਿ ਦੀਨੀ ਭਤਾਰਿ ॥ ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ ਆਸ ਪਿਆਸੀ ਪਿਰ ਕਉ ਲੋੜੀ ॥੧॥ ਕਵਨ ਕਹਾ ਗੁਨ ਕੰਤ ਪਿਆਰੇ ॥ ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ ॥ ਸਤੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥ ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥ ਗੁਣ ਕਾਮਣ ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥ ਸਭ ਤੇ ਊਚਾ ਮੰਦਰੁ ਮੇਰਾ ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥੩॥ ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ ਸਰਧ ਅਪਾਰਾ ॥ ਨਵ ਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥੪॥ {ਪੰਨਾ ੭੩੭}

**ਪਦ ਅਰਥ** :—ਗ੍ਰਿਹੁ—(ਸਰੀਰ-) ਘਰ । ਵਸਿ—ਵੱਸ ਵਿਚ । ਗੁਰਿ—ਗੁਰੂ ਦੀ ਰਾਹੀਂ । ਹਉ—ਹਉਂ, ਮੈਂ । ਨਾਰਿ—ਇਸਤ੍ਰੀ, ਮਾਲਕਾ । ਦਸ—ਦਸ ਇੰਦ੍ਰੀਆਂ । ਦਾਸੀ—ਦਾਸੀਆਂ, ਨੌਕਰਿਆਣੀਆਂ । ਭਤਾਰਿ—ਖਸਮ-ਪ੍ਰਭੂ ਨੇ । ਸਗਲ—ਸਾਰੀ । ਸਮਗ੍ਰੀ—ਰਾਸਿ-ਪੂੰਜੀ, ਉੱਚੇ ਆਤਮਕ ਗੁਣ । ਕਉ—ਨੂੰ । ਲੋੜੀ—ਲੋੜੀਂ, ਮੈਂ ਲੱਭਦੀ ਹਾਂ ।੧।

ਕਹਾ—ਕਹਾਂ, ਮੈਂ ਆਖਾਂ । ਕੰਤ—ਕੰਤ ਦੇ । ਸੁਘੜ—ਸੁਚੱਜਾ । ਸਰੂਪ—ਸੋਹਣਾ । ਮੁਰਾਰੇ—{ਮੁਰ—ਅਰਿ} ਪਰਮਾਤਮਾ (ਦੇ) ।੧।ਰਹਾਉ।

ਸਤੁ—ਸੁੱਚਾ ਆਚਰਨ । ਅੰਜਨੁ—ਸੁਰਮਾ । ਤੰਬੋਲੁ—ਪਾਨ । ਮੁਖਿ—ਮੂੰਹ ਨਾਲ । ਸੁਹਾਵੇ—ਸੋਹਣੇ । ਧਨ—ਜੀਵ-ਇਸਤ੍ਰੀ । ਜਾਂ—ਜਦੋਂ । ਘਰਿ—ਹਿਰਦੇ-ਘਰ ਵਿਚ ।੧।

ਕਾਮਣ—ਟੂਣੇ । ਕਰਿ—ਬਣਾ ਕੇ । ਰੀਝਾਇਆ—ਖ਼ੁਸ਼ ਕੀਤਾ । ਗੁਰਿ—ਗੁਰੂ ਨੇ । ਭਰਮੁ—ਭਟਕਣਾ । ਤੇ—ਤੋਂ । ਮੰਦਰੁ—ਹਿਰਦਾ-ਘਰ । ਕਾਮਣਿ—ਇਸਤ੍ਰੀ ।੩।

ਸੂਰੁ—ਸੂਰਜ । ਉਜੀਆਰਾ—ਚਾਨਣ । ਸਰਧ—ਸਰਧਾ । ਨਵ ਰੰਗ ਲਾਲੁ—ਨਿੱਤ ਨਵੇਂ ਪਿਆਰ ਵਾਲਾ ਪ੍ਰੀਤਮ । ਸੇਜ—ਹਿਰਦਾ-ਸੇਜ । ਪਿਰ ਮਿਲਿ—ਪਤੀ ਨੂੰ ਮਿਲ ਕੇ । ਧਨ—ਇਸਤ੍ਰੀ (ਨੇ) ।੪।

ਅਰਥ :—(ਹੇ ਸਖੀ !) ਸੁਚੱਜੇ, ਦਇਆਵਾਨ, ਪ੍ਰਭੂ-ਕੰਤ ਦੇ ਮੈਂ ਕੇਹੜੇ ਕੇਹੜੇ ਗੁਣ ਦੱਸਾਂ ? ।੧।ਰਹਾਉ।

(ਹੇ ਸਖੀ !) ਉਸ ਖਸਮ-ਪ੍ਰਭੂ ਨੇ ਗੁਰੂ ਦੀ ਰਾਹੀਂ (ਮੇਰਾ) ਸਰੀਰ-ਘਰ (ਮੇਰੇ) ਵੱਸ ਵਿਚ ਕਰ ਦਿੱਤਾ ਹੈ (ਹੁਣ) ਮੈਂ (ਉਸ ਦੀ ਕਿਰਪਾ ਨਾਲ ਇਸ) ਘਰ ਦੀ ਮਾਲਕਾ ਬਣ ਗਈ ਹਾਂ । ਉਸ ਖਸਮ ਨੇ ਦਸਾਂ ਹੀ ਇੰਦ੍ਰਿਆਂ ਨੂੰ ਮੇਰੀਆਂ ਦਾਸੀਆਂ ਬਣਾ ਦਿੱਤਾ ਹੈ । (ਉੱਚੇ ਆਤਮਕ ਗੁਣਾਂ ਦਾ) ਮੈਂ ਆਪਣੇ ਸਰੀਰ-ਘਰ ਦਾ ਸਾਰਾ ਸਾਮਾਨ ਜੋੜ ਕੇ (ਸਜਾ ਕੇ) ਰੱਖ ਦਿੱਤਾ ਹੈ । ਹੁਣ ਮੈਂ ਪ੍ਰਭੂ-ਪਤੀ ਦੇ ਦਰਸਨ ਦੀ ਆਸ ਤੇ ਤਾਂਘ ਵਿਚ ਉਸ ਦੀ ਉਡੀਕ ਕਰ ਰਹੀ ਹਾਂ ।੧।

(ਹੇ ਸਖੀ ! ਖਸਮ-ਪ੍ਰਭੂ ਦੀ ਕਿਰਪਾ ਨਾਲ ਹੀ) ਸੁੱਚੇ ਆਚਰਨ ਨੂੰ ਮੈਂ (ਆਪਣੇ ਜੀਵਨ ਦਾ) ਸਿੰਗਾਰ ਬਣਾ ਲਿਆ ਹੈ, ਉਸ ਦੇ ਡਰ-ਅਦਬ (ਦਾ) ਮੈਂ (ਅੱਖਾਂ ਵਿਚ) ਸੁਰਮਾ ਪਾ ਲਿਆ ਹੈ । (ਉਸ ਦੀ ਮੇਹਰ ਨਾਲ ਹੀ) ਆਤਮਕ ਜੀਵਨ ਦੇਣ ਵਾਲਾ ਨਾਮ-ਪਾਨ ਮੈਂ ਮੂੰਹ ਨਾਲ ਖਾਧਾ ਹੈ । ਹੇ ਸਖੀ ! ਜਦੋਂ ਪ੍ਰਭੂ-ਪਤੀ ਹਿਰਦੇ-ਘਰ ਵਿਚ ਆ ਵੱਸਦਾ ਹੈ, ਤਦੋਂ ਜੀਵ-ਇਸਤ੍ਰੀ ਸਾਰੇ ਸੁਖ ਹਾਸਲ ਕਰ ਲੈਂਦੀ ਹੈ, ਉਸ ਦੇ ਕੰਗਣ, ਕੱਪੜੇ, ਗਹਿਣੇ ਸੋਹਣੇ ਲੱਗਣ ਲੱਗ ਪੈਂਦੇ ਹਨ (ਸਾਰੇ ਧਾਰਮਿਕ ਉੱਦਮ ਸਫਲ ਹੋ ਜਾਂਦੇ ਹਨ) ।੨।

ਹੇ ਸਖੀ ! ਗੁਰੂ ਨੇ (ਜਿਸ ਜੀਵ-ਇਸਤ੍ਰੀ ਦੀ) ਭਟਕਣਾ ਦੂਰ ਕਰ ਦਿੱਤੀ, ਉਸ ਨੇ ਪ੍ਰਭੂ-ਪਤੀ ਨੂੰ ਆਪਣੇ ਵੱਸ ਵਿਚ ਕਰ ਲਿਆ, ਗੁਣਾਂ ਦੇ ਟੂਣੇ ਬਣਾ ਕੇ ਉਸ ਨੇ ਪ੍ਰਭੂ-ਪਤੀ ਨੂੰ ਖ਼ੁਸ਼ ਕਰ ਲਿਆ । (ਹੇ ਸਖੀ ! ਉਸ ਖਸਮ-ਪ੍ਰਭੂ ਦੀ ਕਿਰਪਾ ਨਾਲ ਹੀ) ਮੇਰਾ ਹਿਰਦਾ-ਘਰ ਸਭ (ਵਾਸਨਾਵਾਂ) ਤੋਂ ਉੱਚਾ ਹੋ ਗਿਆ ਹੈ । ਹੋਰ ਸਾਰੀਆਂ ਇਸਤ੍ਰੀਆਂ ਨੂੰ ਛੱਡ ਕੇ ਉਹ ਪ੍ਰੀਤਮ ਮੇਰਾ ਪਿਆਰਾ ਬਣ ਗਿਆ ਹੈ ।੩।

ਹੇ ਸਖੀ ! (ਉਸ ਕੰਤ ਦੀ ਕਿਰਪਾ ਨਾਲ ਮੇਰੇ ਅੰਦਰ ਆਤਮਕ ਜੀਵਨ ਦਾ) ਸੂਰਜ ਚੜ੍ਹ ਪਿਆ ਹੈ, (ਆਤਮਕ ਜੀਵਨ ਦੀ) ਜੋਤਿ ਜਗ ਪਈ ਹੈ । ਬੇਅੰਤ ਪ੍ਰਭੂ ਦੀ ਸਰਧਾ ਦੀ ਸੇਜ ਮੈਂ ਵਿਛਾ ਦਿੱਤੀ ਹੈ (ਮੇਰੇ ਹਿਰਦੇ ਵਿਚ ਪ੍ਰਭੂ ਵਾਸਤੇ ਪੂਰੀ ਸਰਧਾ ਬਣ ਗਈ ਹੈ), (ਹੁਣ ਆਪਣੀ ਮੇਹਰ ਨਾਲ ਹੀ) ਉਹ ਨਿੱਤ ਨਵੇਂ ਪਿਆਰ ਵਾਲਾ ਪ੍ਰੀਤਮ ਮੇਰੇ ਹਿਰਦੇ ਦੀ ਸੇਜ ਉਤੇ ਆ ਬੈਠਾ ਹੈ । ਹੇ ਦਾਸ ਨਾਨਕ ! (ਆਖ—) ਪ੍ਰਭੂ-ਪਤੀ ਨੂੰ ਮਿਲ ਕੇ ਜੀਵ-ਇਸਤ੍ਰੀ ਆਤਮਕ ਆਨੰਦ ਮਾਣਦੀ ਹੈ ।੪।੪।

**ਸੂਹੀ ਮਹਲਾ ੫ ॥ ਉਮਕਿਓ ਹੀਉ ਮਿਲਨ ਪ੍ਰਭ ਤਾਈ ॥ ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥ ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥ ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥੧॥ ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥ ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥ ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥੨॥ ਭਈ ਨਿਰਾਸੀ ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ ਮੈ ਸਗਲੇ ਝਾਗੇ ॥ ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥ ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥ ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥ ਬੂਝੀ ਤਪਤਿ ਘਰਹਿ ਪਿਰੁ ਪਾਇਆ ॥ ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥੪॥ ਜਹ ਦੇਖਾ ਤਹ ਪਿਰੁ ਹੈ ਭਾਈ ॥ ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥੫॥ {ਪੰਨਾ ੭੩੭-੭੩੮}**

**ਪਦ ਅਰਥ** :—ਉਮਕਿਓ—ਖ਼ੁਸ਼ੀ ਨਾਲ ਉਛਲ ਪਿਆ ਹੈ । ਹੀਉ—ਹਿਰਦਾ । ਤਾਈ—ਵਾਸਤੇ । ਖੋਜਤ ਚਰਿਓ—ਲੱਭਣ ਚੜ੍ਹ ਪਿਆ ਹੈ । ਦੇਖਉ—ਦੇਖਉਂ, ਮੈਂ ਵੇਖਾਂ । ਪ੍ਰਿਅ ਜਾਈ—ਪਿਆਰੇ (ਦੇ ਰਹਿਣ) ਦੀ ਥਾਂ । ਸਦੇਸਰੋ ਪ੍ਰਿਅ—ਪਿਆਰੇ ਦਾ ਸਨੇਹਾ । ਗ੍ਰਿਹਿ—ਹਿਰਦੇ-ਘਰ ਵਿਚ । ਭ੍ਰਮਿ ਭ੍ਰਮਿ—ਭਟਕ ਭਟਕ ਕੇ । ਤਉ—ਤਾਂ ਭੀ । ਨਦਰਿ—ਮੇਹਰ ਦੀ ਨਿਗਾਹ ।੧।

ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ ? ਹੀਅਰੋ ਨਿਮਾਨੋ—ਇਹ ਵਿਚਾਰਾ ਹਿਰਦਾ । ਸਾਜਨ—ਹੇ ਸਾਜਨ ! ਹਉ—ਹਉਂ, ਮੈਂ ।੧।ਰਹਾਉ।

ਧਨ—ਇਸਤ੍ਰੀ । ਪਿਰੁ—ਪਤੀ । ਪੀਓ—ਪੀਤਾ ਹੋਇਆ ਹੈ । ਮਦਰੋ—ਮਦਿਰਾ, ਸ਼ਰਾਬ । ਮਤਵੰਤਾ—ਮਸਤ । ਜਾਗੈ—ਜਾਗ ਪੈਂਦਾ ਹੈ । ਬੋਲੰਤਾ—ਬੁਲਾਂਦਾ ਹੈ, ਸੱਦਦਾ ਹੈ ।੨।

ਨਿਰਾਸੀ—ਉਦਾਸ । ਦਿਸੰਤਰ—ਦੇਸ ਅੰਤਰ । ਦੇਸ ਦਿਸੰਤਰ—ਦੇਸ ਦੇ ਦੇਸ ਅੰਤਰ, ਹੋਰ ਹੋਰ ਦੇਸ । ਝਾਗੇ—ਫਿਰੇ ਹਨ । ਨ ਪਾਵਉ—ਨ ਪਾਵਉਂ, ਮੈਂ ਨਹੀਂ ਲੱਭ ਸਕਦੀ । ਰਹਨੁ—ਟਿਕਾਉ, ਧੀਰਜ । ਪਗ—ਪੈਰ । ਬਿਨੁ ਪਗ ਪਾਗੇ—ਚਰਨਾਂ ਉਤੇ ਪੈਣ ਤੋਂ ਬਿਨਾ । ਪ੍ਰਭ ਮਿਲਹ—ਅਸੀ ਪ੍ਰਭੂ ਨੂੰ ਮਿਲ ਸਕਦੇ ਹਾਂ । ਸਭਾਗੇ—ਭਾਗਾਂ ਵਾਲੇ ।੩।

ਸਤ ਸੰਗਿ—ਸਤ ਸੰਗ ਵਿਚ । ਤਪਤਿ—ਤਪਸ਼, ਸੜਨ । ਘਰਹਿ—ਘਰ ਹੀ, ਘਰ ਵਿਚ ਹੀ । ਮੁਝਹਿ—ਮੈਨੂੰ । ਗੁਰਿ—ਗੁਰੂ ਨੇ । ਚੁਕਾਇਆ—ਦੂਰ ਕਰ ਦਿੱਤਾ ।੪।

ਜਹ—ਜਿੱਥੇ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਭਾਈ—ਹੇ ਭਾਈ ! ਕਪਾਟੁ—ਕਵਾੜ, ਭਿੱਤ । ਠਹਰਾਈ—ਟਿਕ ਗਿਆ ਹੈ ।੧।ਰਹਾਉ ਦੂਜਾ।

**ਅਰਥ** :—ਹੇ ਸੱਜਣ ਪ੍ਰਭੂ ! (ਮੈਨੂੰ) ਮਿਲ, ਮੈਂ ਤੈਥੋਂ ਸਦਕੇ ਜਾਂਦੀ ਹਾਂ । (ਤੇਰੇ ਦਰਸਨ ਤੋਂ ਬਿਨਾ) ਮੇਰਾ ਇਹ ਨਿਮਾਣਾ ਦਿਲ ਕਿਵੇਂ ਧੀਰਜ ਫੜੇ ? ।੧।ਰਹਾਉ।

ਹੇ ਸਖੀ ! ਪਿਆਰੇ ਦਾ ਸਨੇਹਾ ਸੁਣਦਿਆਂ ਮੈਂ ਹਿਰਦੇ-ਘਰ ਵਿਚ ਸੇਜ ਵਿਛਾ ਦਿੱਤੀ । ਮੇਰਾ ਹਿਰਦਾ ਪ੍ਰਭੂ ਨੂੰ ਮਿਲਣ ਵਾਸਤੇ ਖ਼ੁਸ਼ੀ ਨਾਲ ਨੱਚ ਪਿਆ, (ਪ੍ਰਭੂ ਨੂੰ) ਲੱਭਣ ਚੜ੍ਹ ਪਿਆ (ਕਿ) ਮੈਂ ਪਿਆਰੇ ਦੇ ਰਹਿਣ ਦੀ ਥਾਂ (ਕਿਤੇ) ਵੇਖਾਂ । (ਪਰ) ਭਟਕ ਭਟਕ ਕੇ ਮੁੜ ਆਇਆ, ਤਦੋਂ (ਪ੍ਰਭੂ ਦੀ ਮੇਹਰ ਦੀ) ਨਿਗਾਹ ਹਾਸਲ ਨਾਹ ਹੋਈ ।੧।

ਹੇ ਸਖੀ ! ਜੀਵ-ਇਸਤ੍ਰੀ ਅਤੇ ਪ੍ਰਭੂ-ਪਤੀ ਦੀ ਇਕੋ ਹੀ ਸੇਜ (ਜੀਵ-ਇਸਤ੍ਰੀ ਦੇ ਹਿਰਦੇ ਵਿਚ) ਵਿਛੀ ਹੋਈ ਹੈ; ਪਰ ਜੀਵ-ਇਸਤ੍ਰੀ (ਸਦਾ ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੀ ਰਹਿੰਦੀ ਹੈ, ਪ੍ਰਭੂ-ਪਤੀ ਸਦਾ ਜਾਗਦਾ ਰਹਿੰਦਾ ਹੈ (ਮਾਇਆ ਦੇ ਪ੍ਰਭਾਵ ਤੋਂ ਉਤਾਂਹ ਰਹਿੰਦਾ ਹੈ) ਜੀਵ-ਇਸਤ੍ਰੀ ਇਉਂ ਮਸਤ ਰਹਿੰਦੀ ਹੈ ਜਿਵੇਂ ਇਸ ਨੇ ਸ਼ਰਾਬ ਪੀਤੀ ਹੋਈ ਹੈ । (ਹਾਂ) ਜੀਵ-ਇਸਤ੍ਰੀ ਜਾਗ ਭੀ ਸਕਦੀ ਹੈ, ਜੇ ਪ੍ਰਭੂ-ਪਤੀ (ਆਪ) ਜਗਾਏ ।੨।

ਹੇ ਸਖੀ ! (ਉਮਰ ਦੇ) ਬਹੁਤ ਸਾਰੇ ਦਿਨ ਬੀਤ ਗਏ ਹਨ, ਮੈਂ (ਬਾਹਰ) ਹੋਰ ਹੋਰ ਸਾਰੇ ਦੇਸ ਭਾਲ ਵੇਖੇ ਹਨ (ਪਰ ਬਾਹਰ ਪ੍ਰਭੂ-ਪਤੀ ਕਿਤੇ ਲੱਭਾ ਨਹੀਂ । ਹੁਣ) ਮੈਂ (ਬਾਹਰ ਭਾਲ ਭਾਲ ਕੇ) ਨਿਰਾਸ ਹੋ ਗਈ ਹਾਂ । ਉਸ ਪ੍ਰਭੂ-ਪਤੀ ਦੇ ਚਰਨਾਂ ਉਤੇ ਪੈਣ ਤੋਂ ਬਿਨਾ ਮੈਨੂੰ ਇਕ ਛਿਨ ਵਾਸਤੇ ਭੀ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ । (ਹਾਂ, ਹੇ ਸਖੀ !) ਜੇ ਉਹ ਆਪ ਕਿਰਪਾਲ ਹੋਵੇ, ਤਾਂ ਸਹੀ ਜੀਵ-ਇਸਤ੍ਰੀਆਂ ਚੰਗੇ ਭਾਗ ਜਾਗਣ ਨਾਲ ਉਸ ਪ੍ਰਭੂ ਨੂੰ ਮਿਲ ਸਕਦੀਆਂ ਹਾਂ ।੩।

ਹੇ ਨਾਨਕ ! ਆਖ—ਪ੍ਰਭੂ ਮੇਰੇ ਉਤੇ ਦਇਆਵਾਨ ਹੋ ਗਿਆ ਹੈ । ਮੈਨੂੰ ਉਸ ਨੇ ਸਤਸੰਗ ਵਿਚ ਮਿਲਾ ਦਿੱਤਾ ਹੈ । ਮੇਰੀ (ਵਿਕਾਰਾਂ ਦੀ) ਤਪਸ਼ ਮਿਟ ਗਈ ਹੈ, ਮੈਂ ਉਸ ਪ੍ਰਭੂ-ਪਤੀ ਨੂੰ ਹਿਰਦੇ-ਘਰ ਵਿਚ ਹੀ ਲੱਭ ਲਿਆ ਹੈ । ਹੁਣ ਮੈਨੂੰ (ਆਪਣੇ) ਸਾਰੇ ਸਿੰਗਾਰ (ਉੱਦਮ) ਸੋਹਣੇ ਲੱਗ ਰਹੇ ਹਨ । ਗੁਰੂ ਨੇ ਮੇਰੀ ਭਟਕਣਾ ਦੂਰ ਕਰ ਦਿੱਤੀ ਹੈ ।੪।

ਹੇ ਭਾਈ ! (ਗੁਰੂ ਨੇ ਮੇਰੇ ਅੰਦਰੋਂ) ਭਰਮ ਦਾ ਪਰਦਾ ਲਾਹ ਦਿੱਤਾ ਹੈ, ਮੇਰਾ ਮਨ ਟਿਕ ਗਿਆ ਹੈ । ਹੁਣ ਮੈਂ ਜਿਧਰ ਵੇਖਦਾ ਹਾਂ, ਮੈਨੂੰ ਪ੍ਰਭੂ ਹੀ ਦਿੱਸਦਾ ਹੈ ।੧।ਰਹਾਉ ਦੂਜਾ ।੫।

**ਸੂਹੀ ਮਹਲਾ ੫ ॥ ਕਿਆ ਗੁਣ ਤੇਰੇ ਸਾਰਿ ਸਮ੍ਹਾਲੀ ਮੋਹਿ ਨਿਰਗੁਨ ਕੇ ਦਾਤਾ ਰੇ ॥ ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥ ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ ਰਹਾਉ ॥ ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ੍ ਸਦਾ ਸਦਾ ਉਪਕਾਰੇ ॥ ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ ॥੨॥ ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ ॥ ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ ॥੩॥ ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥ {ਪੰਨਾ ੭੩੮}**

**ਪਦ ਅਰਥ** :—ਕਿਆ ਗੁਣ—ਕੇਹੜੇ ਕੇਹੜੇ ਗੁਣ ? ਸਾਰਿ—ਚੇਤੇ ਕਰ ਕੇ । ਸਮ੍ਾਲੀ—ਸਮ੍ਾਲੀਂ, ਮੈਂ ਹਿਰਦੇ ਵਿਚ ਵਸਾਵਾਂ । ਮੋਹਿ ਦਾਤਾ ਰੇ—ਹੇ ਮੇਰੇ ਦਾਤਾਰ ! ਨਿਰਗੁਨ-ਗੁਣ-ਹੀਨ । ਬੈ ਖਰੀਦੁ—ਮੁੱਲ ਲਿਆ ਹੋਇਆ । ਜੀਉ—ਜਿੰਦ । ਪਿੰਡੁ—ਸਰੀਰ । ਸਭੁ—ਸਭ ਕੁਝ । ਥਾਰੇ—ਤੇਰੇ ।੧।

ਰੰਗੀਲੇ—ਹੇ ਚੋਜੀ ! ਬਾਰੇ—ਸਦਕੇ ।੧।ਰਹਾਉ।

ਮੋਹਿ—ਮੈਂ । ਦੀਨੁ—ਕੰਗਾਲ । ਭੇਖਾਰੀ—ਮੰਗਤਾ । ਮੈ ਤੇ—ਮੈਥੋਂ । ਠਾਕੁਰ—ਹੇ ਠਾਕੁਰ ! ਅਗਮ—ਹੇ ਅਪਹੁੰਚ ! ਅਪਾਰੇ—ਹੇ ਬੇਅੰਤ ! ।੨।

ਕਮਾਵਉ—ਕਮਾਵਉਂ, ਮੈਂ ਕਰਾਂ । ਕਹਿ—ਆਖ ਕੇ । ਰੀਝਾਵਉ—ਰੀਝਾਵਉਂ, ਮੈਂ ਖ਼ੁਸ਼ ਕਰਾਂ । ਬਿਧਿ ਕਿਤੁ—ਕਿਸ ਤਰੀਕੇ ਨਾਲ ? ਪਾਵਉ—ਪਾਵਉਂ । ਮਿਤਿ—ਅੰਦਾਜ਼ਾ, ਮਾਪ ।੩।

ਪਾਵਉ—ਪਾਵਉਂ, ਮੈਂ ਪ੍ਰਾਪਤ ਕਰਾਂ । ਮਾਗਉ—ਮੈਂ ਮੰਗਦਾ ਹਾਂ । ਮੁਖਿ—ਮੂੰਹ ਉਤੇ । ਰੇਨਾਰੇ—ਚਰਨ-ਧੂੜ । ਕਉ—ਨੂੰ । ਗੁਰਿ—ਗੁਰੂ ਨੇ । ਪ੍ਰਭਿ—ਪ੍ਰਭੂ ਨੇ । ਦੇਇ—ਦੇ ਕੇ । ਨਿਸਤਾਰੇ—ਪਾਰ ਲੰਘਾ ਲਿਆ ।੪।

**ਅਰਥ** :—ਹੇ ਚੋਜੀ ਲਾਲ ! ਹੇ ਪ੍ਰੀਤਮ ! ਹੇ ਮਨ ਨੂੰ ਮੋਹ ਲੈਣ ਵਾਲੇ ! ਅਸੀ ਜੀਵ ਤੇਰੇ ਦਰਸਨ ਤੋਂ ਕੁਰਬਾਨ ਹਾਂ ।੧।ਰਹਾਉ।

ਮੈਂ ਗੁਣ-ਹੀਨ ਦੇ ਹੇ ਦਾਤਾਰ ! ਮੈਂ ਤੇਰੇ ਕੇਹੜੇ ਕੇਹੜੇ ਗੁਣ ਚੇਤੇ ਕਰ ਕੇ ਆਪਣੇ ਹਿਰਦੇ ਵਿਚ ਵਸਾਵਾਂ ? (ਮੈਂ ਤਾਂ ਤੇਰਾ ਮੁੱਲ-ਖ਼ਰੀਦਿਆ ਸੇਵਕ ਹਾਂ) ਮੁੱਲ-ਖ਼ਰੀਦਿਆ ਨੌਕਰ ਕੋਈ ਚਲਾਕੀ ਦੀ ਗੱਲ ਨਹੀਂ ਕਰ ਸਕਦਾ । (ਹੇ ਦਾਤਾਰ ! ਮੇਰਾ) ਇਹ ਸਰੀਰ ਤੇ ਮੇਰੀ ਇਹ ਜਿੰਦ ਸਭ ਤੇਰੇ ਹੀ ਦਿੱਤੇ ਹੋਏ ਹਨ ।੧।

(ਹੇ ਦਾਤਾਰ !) ਤੂੰ ਮਾਲਕ ਹੈਂ, ਦਾਤਾਂ ਦੇਣ ਵਾਲਾ ਹੈਂ, ਮੈਂ (ਤੇਰੇ ਦਰ ਤੇ) ਕੰਗਾਲ ਮੰਗਤਾ ਹਾਂ, ਤੂੰ ਸਦਾ ਹੀ ਤੂੰ ਸਦਾ ਹੀ ਮੇਰੇ ਉਤੇ ਮੇਹਰਬਾਨੀਆਂ ਕਰਦਾ ਹੈਂ । ਹੇ ਮੇਰੇ ਅਪਹੁੰਚ ਅਤੇ ਬੇਅੰਤ ਮਾਲਕ ! ਕੋਈ ਐਸਾ ਕੰਮ ਨਹੀਂ ਜੋ (ਤੇਰੀ ਮਦਦ ਤੋਂ ਬਿਨਾ) ਮੈਥੋਂ ਹੋ ਸਕੇ ।੨।

ਹੇ ਪ੍ਰਭੂ ! ਮੈਂ ਤੇਰੀ ਕੇਹੜੀ ਸੇਵਾ ਕਰਾਂ ? ਮੈਂ ਕੀਹ ਆਖ ਕੇ ਤੈਨੂੰ ਖ਼ੁਸ਼ ਕਰਾਂ ? ਮੈਂ ਕਿਸ ਤਰ੍ਹਾਂ ਤੇਰਾ ਦੀਦਾਰ ਹਾਸਲ ਕਰਾਂ ? ਤੇਰੀ ਹਸਤੀ ਦਾ ਮਾਪ ਨਹੀਂ ਲੱਭ ਸਕਦਾ, ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ । ਮੇਰਾ ਮਨ ਸਦਾ ਤੇਰੇ ਚਰਨਾਂ ਵਿਚ ਪਏ ਰਹਿਣ ਨੂੰ ਤਰਸਦਾ ਹੈ ।੩।

ਹੇ ਪ੍ਰਭੂ ! ਮੈਂ ਢੀਠ ਹੋ ਕੇ (ਮੁੜ ਮੁੜ, ਤੇਰੇ ਦਰ ਤੋਂ) ਮੰਗਦਾ ਹਾਂ, ਮੈਨੂੰ ਇਹ ਦਾਨ ਮਿਲ ਜਾਏ ਕਿ ਮੇਰੇ ਮੱਥੇ ਉਤੇ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਲੱਗਦੀ ਰਹੇ । ਹੇ ਨਾਨਕ ! (ਆਖ—) ਜਿਸ ਦਾਸ ਉਤੇ ਗੁਰੂ ਨੇ ਮੇਹਰ ਕਰ ਦਿੱਤੀ, ਪ੍ਰਭੂ ਨੇ (ਉਸ ਨੂੰ ਆਪਣੇ) ਹੱਥ ਦੇ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਿਆ ।੪।੬।

## ਸੂਹੀ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥ ਸੇਵਾ ਥੋਰੀ ਮਾਗਨੁ ਬਹੁਤਾ ॥ ਮਹਲੁ ਨ ਪਾਵੈ ਕਹਤੋ ਪਹੁਤਾ ॥੧॥ ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥ ਭੇਖ ਦਿਖਾਵੈ ਸਚੁ ਨ ਕਮਾਵੈ ॥ ਕਹਤੋ ਮਹਲੀ ਨਿਕਟਿ ਨ ਆਵੈ ॥੨॥ ਅਤੀਤੁ ਸਦਾਏ ਮਾਇਆ ਕਾ ਮਾਤਾ ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥੩॥ ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥ ਦਰਸਨ ਦੇਖੇ ਕੀ ਵਡਿਆਈ ॥ ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥ ਰਹਾਉ ਦੂਜਾ ॥੧॥੭॥ {ਪੰਨਾ ੭੩੮}

**ਪਦ ਅਰਥ** :—ਮਾਗਨੁ—ਮੰਗ । ਮਹਲੁ—ਪ੍ਰਭੂ ਦੀ ਹਜ਼ੂਰੀ । ਕਹਤੌ—ਆਖਦਾ ਹੈ । ਪਹੁਤਾ—ਪਹੁੰਚਿਆ ਹੋਇਆ ਹਾਂ ।੧।

ਜੇ—ਜੇਹੜੇ ਮਨੁੱਖ । ਪ੍ਰਿਅ ਮਾਨੇ—ਪਿਆਰੇ ਦੇ ਸਤਕਾਰੇ ਹੋਏ ਹਨ । ਹਾਠੀਸਾ—ਹਠ ਦੀਆਂ ਗੱਲਾਂ ।੧।ਰਹਾਉ।

ਸਚੁ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਮਹਲੀ—ਪ੍ਰਭੂ ਦੇ ਮਹਲ ਦਾ ਵਾਸੀ । ਨਿਕਟਿ—ਨੇੜੇ ।੨।

ਅਤੀਤੁ—ਵਿਰਕਤ, ਤਿਆਗੀ । ਸਦਾਏ—ਅਖਵਾਂਦਾ ਹੈ । ਮਾਤਾ—ਮੱਤਾ ਹੋਇਆ, ਮਸਤ । ਮਨਿ—ਮਨ ਵਿਚ । ਮੁਖਿ—ਮੂੰਹੋਂ । ਰਾਤਾ—ਰੰਗਿਆ ਹੋਇਆ ।੩।

ਨਾਨਕ—ਹੇ ਨਾਨਕ ! ਪ੍ਰਭ—ਹੇ ਪ੍ਰਭੂ ! ਬਿਨਉ—{ਵਿਨਯ} ਬੇਨਤੀ । ਕੁਚਲੁ—ਗੰਦਾ, ਮੈਲੇ ਆਚਰਨ ਵਾਲਾ । ਕਠੋਰੁ—ਨਿਰਦਈ । ਮੁਕਤੁ ਕੀਜੈ—ਵਿਕਾਰਾਂ ਤੋਂ ਬਚਾ ਲੈ ।੪।

ਦੇਖੇ ਕੀ—ਵੇਖਣ ਦੀ । ਸੁਭਾਈ—ਸੋਹਣਾ ਪਿਆਰ ਕਰਨ ਵਾਲਾ ।੧।ਰਹਾਉ ਦੂਜਾ।

**ਅਰਥ** :—ਹੇ ਭਾਈ ! ਝੂਠੇ ਮੂਰਖ ਮਨੁੱਖ ਦੇ ਹਠ ਦੀ ਗੱਲ (ਸੁਣ) । ਇਹ ਉਹਨਾਂ ਦੀ ਰੀਸ ਕਰਦਾ ਹੈ ਜੇਹੜੇ ਪਿਆਰੇ ਪ੍ਰਭੂ ਦੇ ਦਰ ਤੋਂ ਸਤਕਾਰ ਹਾਸਲ ਕਰ ਚੁਕੇ ਹਨ ।੧।ਰਹਾਉ।

ਹੇ ਭਾਈ ! ਇਹ ਮੂਰਖ ਕੰਮ ਤਾਂ ਥੋੜਾ ਕਰਦਾ ਹੈ, ਪਰ ਉਸ ਦੇ ਇਵਜ਼ ਵਿਚ ਇਸ ਦੀ ਮੰਗ ਬਹੁਤ ਜ਼ਿਆਦਾ ਹੈ । ਪ੍ਰਭੂ ਦੇ ਚਰਨਾਂ ਤਕ ਪਹੁੰਚ ਤਾਂ ਹਾਸਲ ਨਹੀਂ ਕਰ ਸਕਦਾ, ਪਰ ਆਖਦਾ ਹੈ ਕਿ ਮੈਂ (ਪ੍ਰਭੂ ਦੀ ਹਜ਼ੂਰੀ ਵਿਚ) ਪਹੁੰਚਿਆ ਹੋਇਆ ਹਾਂ ।੧।

(ਹੇ ਭਾਈ ! ਝੂਠਾ ਮੂਰਖ ਹੋਰਨਾਂ ਨੂੰ ਆਪਣੇ ਧਰਮੀ ਹੋਣ ਦੇ ਨਿਰੇ) ਭੇਖ ਵਿਖਾ ਰਿਹਾ ਹੈ, ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਦੀ ਕਮਾਈ ਨਹੀਂ ਕਰਦਾ । ਮੂੰਹੋਂ ਆਖਦਾ ਹੈ ਕਿ ਮੈਂ ਹਜ਼ੂਰੀ ਵਿਚ ਪਹੁੰਚਿਆ ਹੋਇਆ ਹਾਂ, ਪਰ (ਪ੍ਰਭੂ-ਚਰਨਾਂ ਦੇ ਕਿਤੇ) ਨੇੜੇ ਭੀ ਨਹੀਂ ਢੁਕਿਆ ।੨।

(ਹੇ ਭਾਈ ! ਵੇਖ ਮੂਰਖ ਦੀ ਹਠ ਦੀ ਗੱਲ ! ਇਹ ਆਪਣੇ ਆਪ ਨੂੰ) ਤਿਆਗੀ ਅਖਵਾਂਦਾ ਹੈ ਪਰ ਮਾਇਆ (ਦੀ ਲਾਲਸਾ) ਵਿਚ ਮਸਤ ਰਹਿੰਦਾ ਹੈ । (ਇਸ ਦੇ) ਮਨ ਵਿਚ (ਪ੍ਰਭੂ-ਚਰਨਾਂ ਦਾ) ਪਿਆਰ ਨਹੀਂ ਹੈ, ਪਰ ਮੂੰਹੋਂ ਆਖਦਾ ਹੈ ਕਿ ਮੈਂ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ ਹਾਂ ।੩।

ਹੇ ਨਾਨਕ ! ਆਖ—ਹੇ ਪ੍ਰਭੂ ! ਮੇਰੀ ਬੇਨਤੀ ਸੁਣ (ਜੀਵ ਵਿਚਾਰਾ ਕੁਝ ਕਰਨ-ਜੋਗਾ ਨਹੀਂ, ਇਹ) ਮੰਦ-ਕਰਮੀ ਹੈ, ਨਿਰਦਈ ਹੈ, ਵਿਸ਼ਈ ਹੈ (ਫਿਰ ਭੀ ਤੇਰਾ) ਹੈ ਇਸ ਨੂੰ ਇਹਨਾਂ ਵਿਕਾਰਾਂ ਤੋਂ ਖ਼ਲਾਸੀ ਬਖ਼ਸ਼ ।੪।

ਹੇ ਪੁਰਖ ਪ੍ਰਭੂ ! ਤੂੰ ਸਭ ਸੁਖ ਦੇਣ-ਜੋਗ ਹੈਂ, ਤੂੰ ਪਿਆਰ-ਭਰਪੂਰ ਹੈਂ । (ਅਸਾਂ ਜੀਵਾਂ ਨੂੰ) ਇਹ ਵਡਿਆਈ ਬਖ਼ਸ਼ ਕਿ ਤੇਰਾ ਦਰਸਨ ਕਰ ਸਕੀਏ ।੧।ਰਹਾਉ ਦੂਜਾ ।੧।੭।

**ਨੋਟ** :—ਨਵੇਂ ਸੰਗ੍ਰਹਿ (ਘਰੁ ੩) ਦਾ ਇਹ ਪਹਿਲਾ ਸ਼ਬਦ ਹੈ । ਕੁੱਲ ਜੋੜ ੭ ਹੈ ।

**ਸੂਹੀ ਮਹਲਾ ੫ ॥ ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥੧॥ ਅਉਸਰੁ ਅਪਨਾ ਬੂਝੈ ਨ ਇਆਨਾ ॥ ਮਾਇਆ ਮੋਹ ਰੰਗਿ ਲਪਟਾਨਾ ॥੧॥ ਰਹਾਉ ॥ ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ ॥ ਸਾਧ ਜਨਾ ਕਾ ਦਰਸੁ ਨ ਡੀਠਾ ॥੨॥ ਕਬਹੂ ਨ ਸਮਝੈ ਅਗਿਆਨੁ ਗਵਾਰਾ ॥ ਬਹੁਰਿ ਬਹੁਰਿ ਲਪਟਿਓ ਜੰਜਾਰਾ**

**॥੧॥ ਰਹਾਉ ॥ ਬਿਖੈ ਨਾਦ ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥੩॥ ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥ ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥ ਕਹੁ ਨਾਨਕ ਪ੍ਰਭ ਬਖਸ ਕਰੀਜੈ ॥ ਕਰਿ ਕਿਰਪਾ ਮੋਹਿ ਸਾਧ ਸੰਗੁ ਦੀਜੈ ॥੪॥ ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥ ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥ {ਪੰਨਾ ੭੩੮}**

**ਪਦ ਅਰਥ** :—ਉਠਿ ਖਲੋਇਆ—ਉੱਠ ਕੇ ਖਲੋ ਜਾਂਦਾ ਹੈ, ਛੇਤੀ ਤਿਆਰ ਹੋ ਪੈਂਦਾ ਹੈ । ਬੇਲਾ—ਵੇਲਾ, ਵੇਲੇ । ਪੈ ਪੈ ਸੋਇਆ—ਲੰਮੀਆਂ ਤਾਣ ਕੇ ਪਿਆ ਰਹਿੰਦਾ ਹੈ ।੧।

ਅਉਸਰੁ—ਸਮਾ, ਮੌਕਾ । ਰੰਗਿ—ਰੰਗ ਵਿਚ, ਲਗਨ ਵਿਚ । ਲਪਟਾਨਾ—ਮਸਤ ਰਹਿੰਦਾ ਹੈ ।੧।ਰਹਾਉ।

ਬਿਗਸਿ—ਖ਼ੁਸ ਹੋ ਕੇ । ਫੂਲਿ ਬੈਠਾ—ਫੁੱਲ ਫੁੱਲ ਬੈਠਦਾ ਹੈ ।੨।

ਅਗਿਆਨੁ—ਆਤਮਕ ਜੀਵਨ ਦੀ ਸੂਝ ਤੋਂ ਸੱਖਣਾ । ਗਵਾਰਾ—ਮੂਰਖ । ਬਹੁਰਿ ਬਹੁਰਿ—ਮੁੜ ਮੁੜ । ਜੰਜਾਰਾ—ਜੰਜਾਲਾਂ ਵਿਚ, ਧੰਧਿਆਂ ਵਿਚ ।੧।ਰਹਾਉ।

ਬਿਖੈ ਨਾਦ—ਵਿਸ਼ੇ-ਵਿਕਾਰਾਂ ਵਾਲੇ ਗੀਤ । ਕਰਨ—ਕੰਨਾਂ ਨਾਲ । ਸੁਣਿ—ਸੁਣ ਕੇ । ਭੀਨਾ—ਖ਼ੁਸ਼ ਹੁੰਦਾ ਹੈ । ਸੁਨਤ—ਸੁਣਦਿਆਂ, ਸੁਣਨੋਂ । ਮਨਿ—ਮਨ ਵਿਚ ।੩।

ਰੇ ਅੰਧੇ—ਹੇ ਅੰਨ੍ਹੇ ! ਜਾਹਿ—ਜਾਵੇਂਗਾ । ਸਭਿ—ਸਾਰੇ ।੧।ਰਹਾਉ।

ਪ੍ਰਭ—ਹੇ ਪ੍ਰਭੂ ! ਬਖਸ—ਕਿਰਪਾ, ਮੇਹਰ । ਕਰਿ—ਕਰ ਕੇ । ਮੋਹਿ—ਮੈਨੂੰ । ਸੰਗੁ—ਸਾਥ ।੪।

ਤਉ—ਤਦੋਂ । ਜਉ—ਜਦੋਂ । ਰੇਨਾ—ਚਰਨ-ਧੂੜ । ਜਿਸਹਿ—ਜਿਸ ਨੂੰ {ਲਫ਼ਜ਼ 'ਜਿਸੁ' ਦਾ ੁ ਕ੍ਰਿਆ-ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ।੧।ਰਹਾਉ।

**ਅਰਥ** :—ਹੇ ਭਾਈ ! ਮੂਰਖ ਮਨੁੱਖ ਮੰਦੇ ਕੰਮ ਕਰਨ ਲਈ (ਤਾਂ) ਛੇਤੀ ਤਿਆਰ ਹੋ ਪੈਂਦਾ ਹੈ, ਪਰ ਪਰਮਾਤਮਾ ਦਾ ਨਾਮ ਸਿਮਰਨ ਦੇ ਵੇਲੇ (ਅੰਮ੍ਰਿਤ ਵੇਲੇ) ਲੰਮੀਆਂ ਤਾਣ ਕੇ ਪਿਆ ਰਹਿੰਦਾ ਹੈ (ਬੇ-ਪਰਵਾਹ ਹੋ ਕੇ ਸੁੱਤਾ ਰਹਿੰਦਾ ਹੈ) ।੧।

ਹੇ ਭਾਈ ! ਮੂਰਖ ਮਨੁੱਖ ਮਾਇਆ ਦੇ ਮੋਹ ਦੀ ਲਗਨ ਵਿਚ ਮਸਤ ਰਹਿੰਦਾ ਹੈ, ਇਹ ਨਹੀਂ ਸਮਝਦਾ ਕਿ ਇਹ ਮਨੁੱਖਾ ਜੀਵਨ ਹੀ ਆਪਣਾ ਅਸਲ ਮੌਕਾ ਹੈ (ਜਦੋਂ ਪ੍ਰਭੂ ਨੂੰ ਯਾਦ ਕੀਤਾ ਜਾ ਸਕਦਾ ਹੈ) ।੧।ਰਹਾਉ।

ਹੇ ਭਾਈ ! (ਅੰਦਰ ਉੱਠ ਰਹੀ) ਲੋਭ ਦੀ ਲਹਿਰ ਦੇ ਕਾਰਨ (ਮਾਇਕ ਲਾਭ ਦੀ ਆਸ ਤੇ) ਖ਼ੁਸ਼ ਹੋ ਕੇ ਫੁੱਲ ਫੁੱਲ ਬੈਠਦਾ ਹੈ, ਕਦੇ ਸੰਤ ਜਨਾਂ ਦਾ ਦਰਸਨ (ਭੀ) ਨਹੀਂ ਕਰਦਾ ।੨।

ਹੇ ਭਾਈ ! ਆਤਮਕ ਜੀਵਨ ਦੀ ਸੂਝ ਤੋਂ ਸੱਖਣਾ ਮੂਰਖ ਮਨੁੱਖ (ਆਪਣੇ ਅਸਲ ਭਲੇ ਦੀ ਗੱਲ) ਕਦੇ ਭੀ ਨਹੀਂ ਸਮਝਦਾ, ਮੁੜ ਮੁੜ (ਮਾਇਆ ਦੇ) ਧੰਧਿਆਂ ਵਿਚ ਰੁੱਝਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ) ਵਿਸ਼ੇ-ਵਿਕਾਰਾਂ ਦੇ ਗੀਤ ਕੰਨੀਂ ਸੁਣ ਕੇ ਖ਼ੁਸ਼ ਹੁੰਦਾ ਹੈ । ਪਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਨੋਂ ਮਨ ਵਿਚ ਆਲਸ ਕਰਦਾ ਹੈ ।੩।

ਹੇ ਅੰਨ੍ਹੇ ! ਤੂੰ ਅੱਖਾਂ ਨਾਲ (ਕਿਉਂ) ਨਹੀਂ ਵੇਖਦਾ ਕਿ ਇਹ ਸਾਰੇ (ਦੁਨੀਆ ਵਾਲੇ) ਧੰਧੇ ਛੱਡ ਕੇ (ਆਖ਼ਰ ਇਥੋਂ) ਚਲਾ ਜਾਏਂਗਾ ? ।੧।ਰਹਾਉ।

ਹੇ ਨਾਨਕ ! ਆਖ—ਹੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ । ਕਿਰਪਾ ਕਰ ਕੇ ਮੈਨੂੰ ਗੁਰਮੁਖਾਂ ਦੀ ਸੰਗਤਿ ਬਖ਼ਸ਼ ।੪।

ਹੇ ਭਾਈ ! (ਸਾਧ ਸੰਗਤਿ ਵਿਚੋਂ ਭੀ) ਤਦੋਂ ਹੀ ਕੁਝ ਹਾਸਲ ਕਰ ਸਕੀਦਾ ਹੈ, ਜਦੋਂ ਗੁਰਮੁਖਾਂ ਦੇ ਚਰਨਾਂ ਦੀ ਧੂੜ ਬਣ ਜਾਈਏ । ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ (ਚਰਨ-ਧੂੜ ਹੋਣ ਦੀ) ਸੂਝ ਬਖ਼ਸ਼ਦਾ ਹੈ, ਓਹ (ਸਾਧ ਸੰਗਤਿ ਵਿਚ ਟਿਕ ਕੇ ਓਸ ਦਾ) ਨਾਮ ਸਿਮਰਦਾ ਹੈ ।੧।ਰਹਾਉ।੨।੮।

**ਸੂਹੀ ਮਹਲਾ ੫ ॥ ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥ ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥ ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰਗਿਰਾਮੀ ॥੩॥ ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥ {ਪੰਨਾ ੭੩੯}**

**ਪਦ ਅਰਥ** :—ਘਰ ਮਹਿ—ਹਿਰਦੇ-ਘਰ ਵਿਚ । ਪਾਹਣੁ—ਪੱਥਰ, ਪੱਥਰ ਦੀ ਮੂਰਤੀ ।੧।

ਭਰਮੇ—ਭਟਕਣਾ ਵਿਚ (ਪੈ ਕੇ) । ਸਾਕਤੁ—ਪਰਮਾਤਮਾ ਨਾਲੋਂ ਟੁੱਟਾ ਹੋਇਆ । ਨੀਰੁ—ਪਾਣੀ । ਬਿਰੋਲੈ—ਰਿੜਕਦਾ ਹੈ । ਖਪਿ ਖਪਿ—ਵਿਅਰਥ ਮੇਹਨਤ ਕਰ ਕੇ । ਮਰਤਾ—ਆਤਮਕ ਮੌਤ ਸਹੇੜਦਾ ਹੈ ।੧।ਰਹਾਉ।

ਕਉ—ਨੂੰ । ਕਹਤਾ—ਆਖਦਾ ਹੈ ।੨।

ਗੁਨਹਗਾਰ—ਹੇ ਗੁਨਹਗਾਰ ! ਹੇ ਪਾਪੀ ! ਲੂਣ ਹਰਾਮੀ—ਹੇ ਅਕਿਰਤਘਣ ! ਨਾਵ—ਬੇੜੀ । ਪਾਰ ਗਿਰਾਮੀ—ਪਾਰ ਲੰਘਾਣ ਵਾਲੀ ।੩।

ਗੁਰ ਮਿਲਿ—ਗੁਰੂ ਨੂੰ ਮਿਲ ਕੇ । ਜਾਤਾ—ਸਾਂਝ ਪਾਈ । ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਆਕਾਸ਼ ਵਿਚ । ਬਿਧਾਤਾ—ਰਚਣਹਾਰ ਕਰਤਾਰ ।੪।

**ਅਰਥ** :—ਹੇ ਭਾਈ ! ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ ਭਟਕਣਾ ਵਿਚ ਪੈ ਕੇ ਕੁਰਾਹੇ ਤੁਰਿਆ ਫਿਰਦਾ ਹੈ । (ਮੂਰਤੀ ਪੂਜਾ ਕਰ ਕੇ) ਪਾਣੀ (ਹੀ) ਰਿੜਕਦਾ ਹੈ, ਇਹ ਵਿਅਰਥ ਮੇਹਨਤ ਕਰ ਕੇ ਆਤਮਕ ਮੌਤ ਸਹੇੜਦਾ ਰਹਿੰਦਾ ਹੈ ।੧।ਰਹਾਉ।

(ਸਾਕਤ ਨੂੰ ਆਪਣੇ) ਹਿਰਦੇ-ਘਰ ਵਿਚ ਮਾਲਕ-ਪ੍ਰਭੂ (ਵੱਸਦਾ) ਨਹੀਂ ਦਿੱਸਦਾ ਪੱਥਰ (ਦੀ ਮੂਰਤੀ) ਲੈ ਕੇ ਆਪਣੇ ਗਲ ਵਿਚ ਲਟਕਾਈ ਫਿਰਦਾ ਹੈ ।੧।

ਹੇ ਭਾਈ ! ਸਾਕਤ ਮਨੁੱਖ ਜਿਸ ਪੱਥਰ ਨੂੰ ਪਰਮਾਤਮਾ ਆਖਦਾ (ਸਮਝਦਾ) ਰਹਿੰਦਾ ਹੈ, ਉਹ ਪੱਥਰ (ਆਪਣੇ) ਉਸ (ਪੁਜਾਰੀ) ਨੂੰ ਭੀ ਲੈ ਕੇ (ਪਾਣੀ ਵਿਚ) ਡੁੱਬ ਜਾਂਦਾ ਹੈ ।੨।

ਹੇ ਪਾਪੀ ! ਹੇ ਅਕਿਰਤਘਣ ! ਪੱਥਰ ਦੀ ਬੇੜੀ (ਨਦੀ ਤੋਂ) ਪਾਰ ਨਹੀਂ ਲੰਘ ਸਕਦੀ (ਪੱਥਰ ਦੀ ਮੂਰਤੀ ਦੀ ਪੂਜਾ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘਾ ਸਕਦੀ) ।੩।

ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਨੂੰ ਮਿਲ ਕੇ ਮਾਲਕ-ਪ੍ਰਭੂ ਨਾਲ ਡੂੰਘੀ ਸਾਂਝ ਪਾਈ ਹੈ, ਉਸ ਨੂੰ ਉਹ ਕਰਤਾਰ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਹਰ ਥਾਂ ਵੱਸਦਾ ਦਿੱਸਦਾ ਹੈ ।੪।੩।੯।

**ਸੂਹੀ ਮਹਲਾ ੫ ॥ ਲਾਲਨੁ ਰਾਵਿਆ ਕਵਨ ਗਤੀ ਰੀ ॥ ਸਖੀ ਬਤਾਵਹੁ ਮੁਝਹਿ ਮਤੀ ਰੀ ॥੧॥ ਸੂਹਬ ਸੂਹਬ ਸੂਹਵੀ ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ ਰਹਾਉ ॥ ਪਾਵ ਮਲੋਵਉ ਸੰਗਿ ਨੈਨ ਭਤੀਰੀ ॥ ਜਹਾ ਪਠਾਵਹੁ ਜਾਂਉ ਤਤੀ ਰੀ ॥੨॥ ਜਪ ਤਪ ਸੰਜਮ ਦੇਉ ਜਤੀ ਰੀ ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥੩॥ ਮਾਣੁ ਤਾਣੁ ਅਹੰਬੁਧਿ ਹਤੀ ਰੀ ॥ ਸਾ ਨਾਨਕ ਸੋਹਾਗਵਤੀ ਰੀ ॥੪॥੪॥੧੦॥ {ਪੰਨਾ ੭੩੯}**

**ਪਦ ਅਰਥ** :—ਲਾਲਨੁ—ਸੋਹਣਾ ਲਾਲ । ਰਾਵਿਆ—ਮਿਲਾਪ ਦਾ ਆਨੰਦ ਮਾਣਿਆ । ਕਵਨ ਗਤੀ—ਕਵਨ ਗਤਿ, ਕਿਸ ਤਰੀਕੇ ਨਾਲ ? ਰੀ—ਹੇ ਸਖੀ ! ਮੁਝਹਿ—ਮੈਨੂੰ ਹੀ । ਮਤੀ—ਮਤਿ, ਅਕਲ ।੧।

ਸੂਹਬ—ਸੂਹੇ ਰੰਗ ਵਾਲੀਏ । ਕੈ ਰੰਗਿ—ਦੇ ਪ੍ਰੇਮ-ਰੰਗ ਵਿਚ । ਰਤੀ—ਰੰਗੀ ਹੋਈ ।੧।ਰਹਾਉ।

ਪਾਵ—{ਲਫ਼ਜ਼ 'ਪਾਉ' ਤੋਂ ਬਹੁ-ਵਚਨ} ਦੋਵੇਂ ਪੈਰ । ਮਲੋਵਉ—ਮਲੋਵਉਂ, ਮੈਂ ਮਲਾਂਗੀ । ਸੰਗਿ—ਨਾਲ । ਨੈਨ ਭਤੀਰੀ—ਧੀਰੀ, ਪੁਤਲੀ । ਪਠਾਵਹੁ—ਤੂੰ ਭੇਜੇਂ । ਜਾਉ—ਜਾਉਂ, ਮੈਂ ਜਾਵਾਂ । ਤਤੀ—ਤੱਤ੍ਰ ਹੀ, ਉਥੇ ਹੀ ।੨।

ਦੇਉ—ਦੇਉਂ, ਮੈਂ ਦੇ ਦਿਆਂ । ਜਤੀ—ਜਤ । ਨਿਮਖ—ਅੱਖ ਝਮਕਣ ਜਿਤਨਾ ਸਮਾ {ਨਿਮੇ—} । ਮੋਹਿ—ਮੈਨੂੰ ।੩।

ਅਹੰਬੁਧਿ—ਅਹੰਕਾਰ ਵਾਲੀ ਮਤਿ । ਹਤੀ—ਨਾਸ਼ ਕੀਤੀ । ਸਾ—ਉਸ {ਇਸਤ੍ਰੀ ਲਿੰਗ} । ਸੋਹਾਗਵਤੀ—ਖਸਮ ਵਾਲੀ ।੪।

**ਅਰਥ** :—ਹੇ ਸਖੀ ! ਤੇਰੇ ਮੂੰਹ ਉਤੇ ਲਾਲੀ ਭਖ ਰਹੀ ਹੈ, ਤੂੰ ਆਪਣੇ ਪਿਆਰੇ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ ਹੈਂ ।੧।ਰਹਾਉ।

ਹੇ ਸਖੀ ! ਤੂੰ ਕਿਸ ਤਰੀਕੇ ਨਾਲ ਸੋਹਣੇ ਲਾਲ ਦਾ ਮਿਲਾਪ ਪ੍ਰਾਪਤ ਕੀਤਾ ਹੈ ? ਹੇ ਸਖੀ ! ਮੈਨੂੰ ਭੀ ਉਹ ਅਕਲ ਦੱਸ ।੧।

ਹੇ ਸਖੀ ! (ਮੈਨੂੰ ਭੀ ਦੱਸ) ਮੈਂ ਤੇਰੇ ਪੈਰ ਆਪਣੀਆਂ ਅੱਖਾਂ ਦੀਆਂ ਪੁਤਲੀਆਂ ਨਾਲ ਮਲਾਂਗੀ, ਤੂੰ ਮੈਨੂੰ ਜਿਥੇ ਭੀ (ਕਿਸੇ ਕੰਮ) ਭੇਜੇਂਗੀ ਮੈਂ ਉਥੇ ਹੀ (ਖ਼ੁਸ਼ੀ ਨਾਲ) ਜਾਵਾਂਗੀ ।੨।

ਹੇ ਸਖੀ ! ਅੱਖ ਝਮਕਣ ਜਿਤਨੇ ਸਮੇ ਵਾਸਤੇ ਹੀ ਤੂੰ ਮੈਨੂੰ ਜਿੰਦ ਦਾ ਮਾਲਕ ਪ੍ਰਭੂ ਮਿਲਾ ਦੇ, ਮੈਂ ਉਸ ਦੇ ਇਵਜ਼ ਵਿਚ ਸਾਰੇ ਜਪ ਤਪ ਸੰਜਮ ਦੇ ਦਿਆਂਗੀ ।੩।

ਹੇ ਨਾਨਕ ! ਜੇਹੜੀ ਜੀਵ-ਇਸਤ੍ਰੀ (ਕਿਸੇ ਭੀ ਆਪਣੇ ਮਿਥੇ ਹੋਏ ਪਦਾਰਥ ਜਾਂ ਉੱਦਮ ਆਦਿਕ ਦਾ) ਮਾਣ ਤੇ ਆਸਰਾ ਛੱਡ ਦੇਂਦੀ ਹੈ, ਹਉਮੈ ਵਾਲੀ ਅਕਲ ਤਿਆਗ ਦੇਂਦੀ ਹੈ, ਉਹ ਸੁਹਾਗ-ਭਾਗ ਵਾਲੀ ਹੋ ਜਾਂਦੀ ਹੈ ।੪।੪।੧੦।

**ਸੂਹੀ ਮਹਲਾ ੫ ॥ ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥੧॥ ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥ ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ ਰਹਾਉ ॥ ਬੈ ਖਰੀਦੁ ਹਉ ਦਾਸਰੋ ਤੇਰਾ ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥ ਕੋਟਿ ਦਾਸ ਜਾ ਕੈ ਦਰਬਾਰੇ ॥ ਨਿਮਖ ਨਿਮਖ ਵਸੈ ਤਿਨ੍ ਨਾਲੇ ॥੩॥ ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥ ਓਤਿ ਪੋਤਿ ਨਾਨਕ ਸੰਗਿ ਬਸੇਰਾ ॥੪॥੫॥੧੧॥ {ਪੰਨਾ ੭੩੯}**

**ਪਦ ਅਰਥ** :—ਜੀਵਨੁ—ਜ਼ਿੰਦਗੀ, ਜਿੰਦ । ਅਧਾਰਾ—ਆਸਰਾ । ਪੇਖਿ—ਵੇਖ ਕੇ । ਸਾਧਾਰਾ—ਆਸਰਾ ਫੜਦਾ ਹੈ ।੧।

ਚਿਤਹਿ—ਚਿੱਤ ਵਿਚੋਂ । ਕਾਹੂ ਬੇਰਾ—ਕਿਸੇ ਭੀ ਵੇਲੇ ।੧।ਰਹਾਉ।

ਬੈ ਖਰੀਦੁ—ਮੁੱਲ ਲਿਆ ਹੋਇਆ । ਹਉ—ਮੈਂ । ਦਾਸਰੋ—ਨਿਮਾਣਾ ਦਾਸ । ਭਾਰੋ—ਵੱਡਾ । ਗੁਣੀ—ਗੁਣਾਂ ਦਾ ਮਾਲਕ । ਗਹੇਰਾ—ਡੂੰਘਾ, ਡੂੰਘੇ ਜਿਗਰੇ ਵਾਲਾ ।੨।

ਕੋਟਿ—ਕ੍ਰੋੜਾਂ । ਕੈ ਦਰਬਾਰੇ—ਦੇ ਦਰਬਾਰ ਵਿਚ । ਨਿਮਖ ਨਿਮਖ—ਹਰ ਵੇਲੇ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ ।੩।

ਓਤਿ ਪੋਤਿ—ਤਾਣੇ ਪੇਟੇ ਵਾਂਗ । ਓਤ—ਉਣਿਆ ਹੋਇਆ । ਪੋਤ—ਪ੍ਰੋਤਾ ਹੋਇਆ । ਸੰਗਿ—ਨਾਲ ।੪।

**ਅਰਥ** :—ਹੇ ਪ੍ਰਭੂ ! ਤੂੰ ਹੀ ਮੇਰਾ ਸੱਜਣ ਹੈਂ ਤੂੰ ਹੀ ਮੇਰਾ ਪਿਆਰਾ ਹੈਂ (ਮੇਹਰ ਕਰ) ਕਿਸੇ ਭੀ ਵੇਲੇ ਮਨ ਤੋਂ ਨਾਹ ਵਿੱਸਰ ।੧।ਰਹਾਉ।

ਹੇ ਪ੍ਰਭੂ ! ਤੂੰ ਹੀ ਮੇਰੀ ਜਿੰਦ ਹੈਂ, ਤੂੰ ਹੀ ਮੇਰੀ ਜਿੰਦ ਦਾ ਸਹਾਰਾ ਹੈਂ । ਤੈਨੂੰ ਹੀ ਵੇਖ ਕੇ ਮੇਰਾ ਮਨ ਧੀਰਜ ਫੜਦਾ ਹੈ ।੧।

ਹੇ ਪ੍ਰਭੂ ! ਮੈਂ ਮੁੱਲ ਖ਼ਰੀਦਿਆ ਹੋਇਆ ਤੇਰਾ ਨਿਮਾਣਾ ਜਿਹਾ ਸੇਵਕ ਹਾਂ, ਤੂੰ ਮੇਰਾ ਵੱਡਾ ਮਾਲਕ ਹੈਂ, ਤੂੰ ਸਾਰੇ ਗੁਣਾਂ ਨਾਲ ਭਰਪੂਰ ਹੈਂ, ਤੂੰ ਡੂੰਘੇ ਜਿਗਰੇ ਵਾਲਾ ਹੈਂ ।੨।

ਹੇ ਭਾਈ ! ਉਹ ਪ੍ਰਭੂ ਐਸਾ ਹੈ ਕਿ ਕ੍ਰੋੜਾਂ ਸੇਵਕ ਉਸ ਦੇ ਦਰ ਤੇ (ਡਿੱਗੇ ਰਹਿੰਦੇ ਹਨ) ਉਹ ਹਰ ਵੇਲੇ ਉਹਨਾਂ ਦੇ ਨਾਲ ਵੱਸਦਾ ਹੈ ।੩।

ਹੇ ਨਾਨਕ ! (ਆਖ—ਹੇ ਪ੍ਰਭੂ !) ਮੇਰੀ ਆਪਣੀ ਪਾਂਇਆਂ ਕੁਝ ਭੀ ਨਹੀਂ, (ਮੇਰੇ ਪਾਸ ਜੋ ਕੁਝ ਭੀ ਹੈ) ਸਭ ਕੁਝ ਤੇਰਾ ਬਖ਼ਸ਼ਿਆ ਹੋਇਆ ਹੈ । ਤਾਣੇ ਪੇਟੇ ਵਾਂਗ ਤੂੰ ਹੀ ਮੇਰੇ ਨਾਲ ਵੱਸਦਾ ਹੈਂ ।੪।੫।੧੧।

**ਸੂਹੀ ਮਹਲਾ ੫ ॥ ਸੁਖ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥੧॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ ॥ ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥੨॥ ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥ ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥ ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥ {ਪੰਨਾ ੭੩੯}**

**ਪਦ ਅਰਥ** :—ਜਾ ਕੇ—ਜਿਸ ਪਰਮਾਤਮਾ ਦੇ । ਤਾ ਮਹਿ—ਉਸ (ਸਹਜ ਅਵਸਥਾ) ਵਿਚ । ਵਾਸਹਿ—ਵੱਸਦੇ ਹਨ ।੧।

ਸਹਜ ਕਥਾ—ਆਤਮਕ ਅਡੋਲਤਾ ਪੈਦਾ ਕਰਨ ਵਾਲੀ ਸਿਫ਼ਤਿ-ਸਾਲਾਹ । ਅਤਿ—ਬਹੁਤ । ਵਿਰਲੈ ਕਾਹੂ—ਕਿਸੇ ਵਿਰਲੇ ਨੇ ਹੀ । ਨੇਤ੍ਰਹੁ—ਅੱਖਾਂ ਨਾਲ ।੧।ਰਹਾਉ।

ਤਹ—ਉਸ (ਸਹਜ ਕਥਾ) ਵਿਚ । ਅਖਾਰੇ—ਅਖਾੜੇ, ਪਹਿਲਵਾਨਾਂ ਦੇ ਘੁਲਣ ਦੇ ਪਿੜ ।੨।

ਹਰਖਾ—ਖ਼ੁਸ਼ੀ । ਸਾਚ—ਸਦਾ-ਥਿਰ ਰਹਿਣ ਵਾਲਾ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੩।

ਗੁਹਜ—ਗੁਝ, ਲੁਕੀ ਹੋਈ । ਤੇ—ਤੋਂ, ਪਾਸੋਂ । ਨਾਨਕੁ ਬੋਲੈ—ਨਾਨਕ ਬੋਲਦਾ ਹੈ ।੪।

**ਅਰਥ** :—ਹੇ ਭਾਈ ! ਆਤਮਕ ਅਡੋਲਤਾ ਪੈਦਾ ਕਰਨ ਵਾਲੀ ਪ੍ਰਭੂ ਦੀ ਸਿਫ਼ਤਿ-ਸਾਲਾਹ ਬੜੀ ਹੀ ਸੁਆਦਲੀ ਹੈ, ਪਰ ਕਿਸੇ ਵਿਰਲੇ ਹੀ ਮਨੁੱਖ ਨੇ ਉਸ ਨੂੰ ਅੱਖੀਂ ਵੇਖਿਆ ਹੈ (ਮਾਣਿਆ ਹੈ) ।੧।ਰਹਾਉ।

ਹੇ ਭਾਈ ! ਉਸ (ਆਤਮਕ ਅਡੋਲਤਾ ਪੈਦਾ ਕਰਨ ਵਾਲੀ ਸਿਫ਼ਤਿ-ਸਾਲਾਹ) ਵਿਚ ਉਸ ਪਰਮਾਤਮਾ ਦੇ ਪਿਆਰੇ ਭਗਤ (ਹੀ) ਵੱਸਦੇ ਹਨ ਜਿਸ ਪਰਮਾਤਮਾ ਦੇ ਮਹਲ ਆਨੰਦ-ਭਰਪੂਰ ਹਨ, ਤੇ ਜਿਸ ਦੇ ਦਰਵਾਜ਼ੇ ਉੱਚੇ ਹਨ (ਭਾਵ, ਉਥੇ ਆਤਮਕ ਆਨੰਦ ਤੋਂ ਬਿਨਾ ਹੋਰ ਕਿਸੇ ਵਿਕਾਰ ਆਦਿਕ ਦੀ ਪਹੁੰਚ ਨਹੀਂ ਹੈ) ।੧।

ਹੇ ਭਾਈ ! ਆਤਮਕ ਅਡੋਲਤਾ ਪੈਦਾ ਕਰਨ ਵਾਲੀ ਉਸ ਸਿਫ਼ਤਿ-ਸਾਲਾਹ ਵਿਚ (ਮਾਨੋ) ਗੀਤ ਤੇ ਰਾਗ ਹੋ ਰਹੇ ਹੁੰਦੇ ਹਨ (ਉਸ ਵਿਚ, ਮਾਨੋ) ਪਿੜ ਬੱਝੇ ਹੁੰਦੇ ਹਨ (ਜਿੱਥੇ ਕਾਮਾਦਿਕ ਪਹਿਲਵਾਨਾਂ ਨਾਲ ਟਾਕਰਾ ਕਰਨ ਦੀ ਜਾਚ ਸਿੱਖੀਦੀ ਹੈ) । ਉਸ ਸਿਫ਼ਤਿ-ਸਾਲਾਹ ਵਿਚ ਜੁੜ ਕੇ ਸੰਤ ਜਨ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦੇ ਹਨ ।੨।

ਹੇ ਭਾਈ ! ਸਿਫ਼ਤਿ-ਸਾਲਾਹ ਵਿਚ ਜੁੜਿਆਂ ਜਨਮ ਮਰਨ ਦਾ ਗੇੜ ਨਹੀਂ ਰਹਿੰਦਾ, ਖ਼ੁਸ਼ੀ ਗ਼ਮੀ ਨਹੀਂ ਪੋਹ ਸਕਦੀ । ਉਸ ਅਵਸਥਾ ਵਿਚ ਸਦਾ-ਥਿਰ ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਵਰਖਾ ਹੁੰਦੀ ਰਹਿੰਦੀ ਹੈ ।੩।

ਹੇ ਭਾਈ ! (ਸਿਫ਼ਤਿ-ਸਾਲਾਹ ਬਾਰੇ) ਇਹ ਭੇਤ ਦੀ ਗੱਲ (ਨਾਨਕ ਨੇ) ਗੁਰੂ ਪਾਸੋਂ ਸਮਝੀ ਹੈ (ਤਾਹੀਏਂ) ਨਾਨਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਰਹਿੰਦਾ ਹੈ ।੪।੬।੧੨।

**ਸੂਹੀ ਮਹਲਾ ੫ ॥ ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥ ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥ ਓਇ ਸਾਜਨ ਓਇ ਮੀਤ ਪਿਆਰੇ ॥ ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ ॥ ਜਾ ਕਾ ਸਬਦੁ ਸੁਨਤ ਸੁਖ ਸਾਰੇ ॥ ਜਾ ਕੀ ਟਹਲ ਜਮਦੂਤ ਬਿਦਾਰੇ ॥੨॥ ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥ ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥ ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥ ਸਰਣਿ ਨਾਨਕ ਤਿਨ੍ ਸਦ ਬਲਿਹਾਰੇ ॥੪॥੭॥੧੩॥ {ਪੰਨਾ ੭੩੯}**

**ਪਦ ਅਰਥ** :—ਜਾ ਕੈ ਦਰਸਿ—ਜਿਨ੍ਹਾਂ ਦੇ ਦਰਸਨ ਨਾਲ । ਕੋਟਿ—ਕ੍ਰੋੜਾਂ । ਭੇਟਤ ਸੰਗਿ—(ਜਿਨ੍ਹਾਂ ਦੇ ਚਰਨਾਂ) ਨਾਲ ਛੁਹਿਆਂ । ਭਵਜਲੁ—ਸੰਸਾਰ-ਸਮੁੰਦਰ ।੧।

ਓਇ—ਉਹ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਹਮ ਕਉ—ਅਸਾਨੂੰ, ਮੈਨੂੰ । ਚਿਤਾਰੇ—ਚੇਤੇ ਕਰਾਂਦੇ ਹਨ ।੧। ਰਹਾਉ।

ਜਾ ਕਾ ਸਬਦੁ—ਜਿਨ੍ਹਾਂ ਦਾ ਬਚਨ । ਬਿਦਾਰੇ—ਨਾਸ ਹੋ ਜਾਂਦੇ ਹਨ ।੨।

ਧੀਰਕ—ਧੀਰਜ । ਮਨਹਿ—ਮਨ ਨੂੰ । ਸਧਾਰੇ—ਸਹਾਰਾ ਦੇਂਦੀ ਹੈ । ਜਾ ਕੈ ਸਿਮਰਣਿ—ਜਿਨ੍ਹਾਂ ਦੇ (ਦਿੱਤੇ ਹੋਏ ਹਰਿ-ਨਾਮ ਦੇ) ਸਿਮਰਨ ਨਾਲ । ਉਜਲਾਰੇ—ਉਜਲਾ, ਰੌਸ਼ਨ ।੩।

ਪ੍ਰਭਿ—ਪ੍ਰਭੂ ਨੇ । ਸਵਾਰੇ—ਸੋਹਣੇ ਜੀਵਨ ਵਾਲੇ ਬਣਾਏ ਹਨ । ਸਦ—ਸਦਾ ।੪।

**ਅਰਥ** :—ਹੇ ਭਾਈ ! ਜੇਹੜੇ (ਸੰਤ ਜਨ) ਮੈਨੂੰ ਪਰਮਾਤਮਾ ਦਾ ਨਾਮ ਚੇਤੇ ਕਰਾਂਦੇ ਹਨ ਉਹ (ਹੀ) ਮੇਰੇ ਸੱਜਣ ਹਨ, ਉਹ (ਹੀ) ਮੇਰੇ ਪਿਆਰੇ ਮਿੱਤਰ ਹਨ ।੧।ਰਹਾਉ।

ਹੇ ਭਾਈ ! (ਉਹ ਸੰਤ ਜਨ ਹੀ ਮੇਰੇ ਪਿਆਰੇ ਮਿੱਤਰ ਹਨ) ਜਿਨ੍ਹਾਂ ਦੇ ਦਰਸਨ ਨਾਲ ਕ੍ਰੋੜਾਂ ਪਾਪ ਲਹਿ ਜਾਂਦੇ ਹਨ, (ਜਿਨ੍ਹਾਂ ਦੇ ਚਰਨਾਂ) ਨਾਲ ਛੁਹਿਆਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੧।

ਹੇ ਭਾਈ ! (ਉਹੀ ਹਨ ਮੇਰੇ ਮਿੱਤਰ) ਜਿਨ੍ਹਾਂ ਦਾ ਬਚਨ ਸੁਣਦਿਆਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ, ਜਿਨ੍ਹਾਂ ਦੀ ਟਹਲ ਕੀਤਿਆਂ ਜਮਦੂਤ (ਭੀ) ਨਾਸ ਹੋ ਜਾਂਦੇ ਹਨ ।੨।

ਹੇ ਭਾਈ ! (ਉਹੀ ਹਨ ਮੇਰੇ ਮਿੱਤਰ) ਜਿਨ੍ਹਾਂ ਦੀ (ਦਿੱਤੀ ਹੋਈ) ਧੀਰਜ (ਮੇਰੇ) ਇਸ ਮਨ ਨੂੰ ਸਹਾਰਾ ਦੇਂਦੀ ਹੈ, ਜਿਨ੍ਹਾਂ (ਦੇ ਦਿੱਤੇ ਹੋਏ ਹਰਿ-ਨਾਮ) ਦੇ ਸਿਮਰਨ ਨਾਲ (ਲੋਕ ਪਰਲੋਕ ਵਿਚ) ਮੂੰਹ ਉਜਲਾ ਹੁੰਦਾ ਹੈ ।੩।

ਹੇ ਨਾਨਕ ! ਪ੍ਰਭੂ ਨੇ ਆਪ ਹੀ ਆਪਣੇ ਸੇਵਕਾਂ ਦਾ ਜੀਵਨ ਸੋਹਣਾ ਬਣਾ ਦਿੱਤਾ ਹੈ । ਹੇ ਭਾਈ ! ਉਹਨਾਂ ਸੇਵਕਾਂ ਦੀ ਸਰਨ ਪੈਣਾ ਚਾਹੀਦਾ ਹੈ, ਉਹਨਾਂ ਤੋਂ ਸਦਾ ਕੁਰਬਾਨ ਹੋਣਾ ਚਾਹੀਦਾ ਹੈ ।੪।੭।੧੩।

**ਸੂਹੀ ਮਹਲਾ ੫ ॥ ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥ ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥ ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ ॥ ਸਾਧ ਸੰਗਿ ਤਿਨ੍ਹੀ ਦਰਸਨੁ ਪਾਇਆ ॥੧॥ ਰਹਾਉ ॥ ਬਾਦਿਸਾਹ ਸਾਹ ਵਾਪਾਰੀ ਮਰਨਾ ॥ ਜੋ ਦੀਸੈ ਸੋ ਕਾਲਹਿ ਖਰਨਾ ॥੨॥ ਕੂੜੈ ਮੋਹਿ ਲਪਟਿ ਲਪਟਾਨਾ ॥ ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥ ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥ ਨਾਮੁ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥ {ਪੰਨਾ ੭੪੦}**

**ਪਦ ਅਰਥ** :—ਰਹਣੁ—ਸਦਾ ਦਾ ਟਿਕਾਣਾ । ਨ ਪਾਵਹਿ—ਨਹੀਂ ਹਾਸਲ ਕਰ ਸਕਦੇ । ਸੁਰਿ ਨਰ—ਦੈਵੀ ਮਨੁੱਖ । ਦੇਵਾ—ਦੇਵਤੇ । ਊਠਿ ਸਿਧਾਰੇ—ਉੱਠ ਕੇ ਤੁਰ ਪਏ । ਕਰਿ—ਕਰ ਕੇ ।੧।

ਜੀਵਤ—ਜੀਉਂਦੇ, ਆਤਮਕ ਜੀਵਨ ਵਾਲੇ । ਪੇਖੇ—ਵੇਖੇ ਹਨ । ਸੰਗਿ—ਸੰਗਤਿ ਵਿਚ । ਤਿਨ੍ਹੀ—ਉਹਨਾਂ ਨੇ ਹੀ ।੧।ਰਹਾਉ।

ਸਾਹ—ਸ਼ਾਹ । ਦੀਸੈ—ਦਿੱਸਦਾ ਹੈ । ਸੋ—ਉਸ ਨੂੰ । ਕਾਲਹਿ—ਕਾਲ ਨੇ । ਖਰਨਾ—ਲੈ ਜਾਣਾ ਹੈ ।੨।

ਮੋਹਿ—ਮੋਹਿ ਵਿਚ । ਛੋਡਿ—ਛੱਡ ਕੇ ।੩।

ਕ੍ਰਿਪਾ ਨਿਧਾਨ—ਹੇ ਕਿਰਪਾ ਦੇ ਖ਼ਜ਼ਾਨੇ ! ਜਪੀ—ਜਪੀਂ, ਮੈਂ ਜਪਦਾ ਰਹਾਂ ।੪।

**ਅਰਥ** :—ਹੇ ਭਾਈ ! ਆਤਮਕ ਜੀਵਨ ਵਾਲੇ (ਸਫਲ ਜੀਵਨ ਵਾਲੇ ਸਿਰਫ਼ ਉਹੀ) ਵੇਖੇ ਜਾਂਦੇ ਹਨ ਜਿਨ੍ਹਾਂ ਨੇ ਪਰਮਾਤਮਾ ਦਾ ਸਿਮਰਨ ਕੀਤਾ ਹੈ, ਉਹਨਾਂ ਨੇ ਹੀ ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਦਰਸਨ ਕੀਤਾ ਹੈ ।੧।ਰਹਾਉ।

ਹੇ ਭਾਈ ! (ਅਨੇਕਾਂ ਮਨੁੱਖ ਆਪਣੇ ਆਪ ਨੂੰ) ਦੈਵੀ ਮਨੁੱਖ, ਦੇਵਤੇ (ਅਖਵਾ ਗਏ, ਅਨੇਕਾਂ ਆਪਣੇ ਆਪ ਨੂੰ) ਰਿਸ਼ੀ ਮੁਨੀ (ਅਖਵਾ ਗਏ, ਅਨੇਕਾਂ ਹੀ ਉਹਨਾਂ ਦੀ) ਸੇਵਾ ਕਰ ਕੇ (ਜਗਤ ਤੋਂ ਆਖ਼ਰ ਆਪੋ ਆਪਣੀ ਵਾਰੀ) ਚਲੇ ਜਾਂਦੇ ਰਹੇ, (ਕੋਈ ਭੀ ਇਥੇ) ਸਦਾ ਲਈ ਟਿਕੇ ਨਹੀਂ ਰਹਿ ਸਕਦੇ ।੧।

ਹੇ ਭਾਈ ! ਸ਼ਾਹ, ਵਾਪਾਰੀ, ਬਾਦਸ਼ਾਹ (ਸਭਨਾਂ ਨੇ ਆਖ਼ਰ) ਮਰਨਾ ਹੈ । ਜੇਹੜਾ ਭੀ ਕੋਈ (ਇਥੇ) ਦਿੱਸਦਾ ਹੈ, ਹਰੇਕ ਨੂੰ ਮੌਤ ਨੇ ਲੈ ਜਾਣਾ ਹੈ ।੨।

ਹੇ ਭਾਈ ! ਮਨੁੱਖ ਝੂਠੇ ਮੋਹ ਵਿਚ ਸਦਾ ਫਸਿਆ ਰਹਿੰਦਾ ਹੈ (ਤੇ, ਪਰਮਾਤਮਾ ਨੂੰ ਭੁਲਾਈ ਰੱਖਦਾ ਹੈ, ਪਰ ਜਦੋਂ ਦੁਨੀਆ ਦੇ ਪਦਾਰਥ) ਛੱਡ ਕੇ ਤੁਰਦਾ ਹੈ, ਤਾਂ ਤਦੋਂ ਪਛੁਤਾਂਦਾ ਹੈ ।੩।

ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! (ਮੈਨੂੰ) ਨਾਨਕ ਨੂੰ (ਇਹ) ਦਾਤਿ ਦੇਹ (ਕਿ) ਮੈਂ (ਨਾਨਕ) ਦਿਨ ਰਾਤ ਤੇਰਾ ਨਾਮ ਜਪਦਾ ਰਹਾਂ ।੪।੮।੧੪।

**ਸੂਹੀ ਮਹਲਾ ੫ ॥ ਘਟ ਘਟ ਅੰਤਰਿ ਤੁਮਹਿ ਬਸਾਰੇ ॥ ਸਗਲ ਸਮਗ੍ਰੀ ਸੂਤਿ ਤੁਮਾਰੇ ॥੧॥ ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥ ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥੧॥ ਰਹਾਉ ॥ ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥ ਓਟ ਗਹੀ ਅਬ ਸਾਧ ਸੰਗਾਰੇ ॥੨॥ ਅਗਮ ਅਗੋਚਰੁ ਅਲਖ ਅਪਾਰੇ ॥ ਨਾਨਕੁ ਸਿਮਰੈ ਦਿਨੁ ਰੈਨਾਰੇ ॥੩॥੯॥੧੫॥ {ਪੰਨਾ ੭੪੦}**

**ਪਦ ਅਰਥ** :—ਘਟ—ਸਰੀਰ । ਘਟ ਘਟ ਅੰਤਰਿ—ਹਰੇਕ ਸਰੀਰ ਵਿਚ । ਤੁਮਹਿ—ਤੁਮ ਹੀ, ਤੂੰ ਹੀ । ਬਸਾਰੇ—ਵੱਸ ਰਿਹਾ ਹੈਂ । ਸਗਲ ਸਮਗ੍ਰੀ—ਸਾਰੀਆਂ ਚੀਜ਼ਾਂ । ਸੂਤਿ—ਧਾਗੇ ਵਿਚ ।੧।

ਪ੍ਰਾਨ ਅਧਾਰੇ—ਜਿੰਦ ਦਾ ਆਸਰਾ । ਪੇਖਿ—ਵੇਖ ਕੇ । ਬਿਗਸਾਰੇ—ਖਿੜਦਾ ਹੈ ।੧।ਰਹਾਉ।

ਭ੍ਰਮਿ—ਭਟਕ ਕੇ । ਹਾਰੇ—ਥੱਕ ਜਾਂਦੇ ਹਨ । ਗਹੀ—ਫੜੀ । ਅਬ—ਹੁਣ, ਮਨੁੱਖਾ ਜਨਮ ਵਿਚ ।੨।

ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾਹ ਹੋ ਸਕੇ । ਅਪਾਰੇ—ਬੇਅੰਤ । ਨਾਨਕ ਸਿਮਰੈ—ਨਾਨਕ ਸਿਮਰਦਾ ਹੈ । ਰੈਨਾਰੇ—ਰਾਤ ।੩।

**ਅਰਥ** :—ਹੇ ਪ੍ਰਭੂ ! ਤੂੰ ਸਾਡਾ ਪ੍ਰੀਤਮ ਹੈਂ, ਤੂੰ ਸਾਡੀ ਜਿੰਦ ਦਾ ਆਸਰਾ ਹੈਂ । ਤੈਨੂੰ ਹੀ ਵੇਖ ਵੇਖ ਕੇ (ਸਾਡਾ) ਮਨ ਖ਼ੁਸ਼ ਹੁੰਦਾ ਹੈ ।੧।ਰਹਾਉ।

ਹੇ ਪ੍ਰਭੂ ! ਹਰੇਕ ਸਰੀਰ ਵਿਚ ਤੂੰ ਹੀ ਵੱਸਦਾ ਹੈਂ, (ਦੁਨੀਆ ਦੀਆਂ) ਸਾਰੀਆਂ ਚੀਜ਼ਾਂ ਤੇਰੀ ਹੀ ਮਰਯਾਦਾ ਦੇ ਧਾਗੇ ਵਿਚ (ਪ੍ਰੋਤੀਆਂ ਹੋਈਆਂ) ਹਨ ।੧।

ਹੇ ਪ੍ਰਭੂ ! (ਤੈਥੋਂ ਵਿਛੁੜ ਕੇ ਜੀਵ) ਅਨੇਕਾਂ ਜੂਨਾਂ ਵਿਚ ਭਟਕ ਭਟਕ ਕੇ ਥੱਕ ਜਾਂਦੇ ਹਨ । ਮਨੁੱਖਾ ਜਨਮ ਵਿਚ ਆ ਕੇ (ਤੇਰੀ ਮੇਹਰ ਨਾਲ) ਸਾਧ ਸੰਗਤਿ ਦਾ ਆਸਰਾ ਲੈਂਦੇ ਹਨ ।੨।

ਹੇ ਭਾਈ ! (ਸਾਧ ਸੰਗਤਿ ਦੀ ਬਰਕਤਿ ਨਾਲ) ਨਾਨਕ ਦਿਨ ਰਾਤ ਉਸ ਪਰਮਾਤਮਾ ਦਾ ਨਾਮ ਸਿਮਰਦਾ ਹੈ ਜੋ ਅਪਹੁੰਚ ਹੈ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਜੋ ਮਨੁੱਖ ਦੀ ਸਮਝ ਤੋਂ ਪਰੇ ਹੈ, ਅਤੇ ਜੋ ਬੇਅੰਤ ਹੈ ।੩।੯।੧੫।

**ਸੂਹੀ ਮਹਲਾ ੫ ॥ ਕਵਨ ਕਾਜ ਮਾਇਆ ਵਡਿਆਈ ॥ ਜਾ ਕਉ ਬਿਨਸਤ ਬਾਰ ਨ ਕਾਈ ॥੧॥ ਇਹੁ ਸੁਪਨਾ ਸੋਵਤ ਨਹੀ ਜਾਨੈ ॥ ਅਚੇਤ ਬਿਵਸਥਾ ਮਹਿ ਲਪਟਾਨੈ ॥੧॥ ਰਹਾਉ ॥ ਮਹਾ ਮੋਹਿ ਮੋਹਿਓ ਗਾਵਾਰਾ ॥ ਪੇਖਤ ਪੇਖਤ ਊਠਿ ਸਿਧਾਰਾ ॥੨॥ ਊਚ ਤੇ ਊਚ ਤਾ ਕਾ ਦਰਬਾਰਾ ॥ ਕਈ ਜੰਤ ਬਿਨਾਹਿ ਉਪਾਰਾ ॥੩॥ ਦੂਸਰ ਹੋਆ ਨਾ ਕੋ ਹੋਈ ॥ ਜਪਿ ਨਾਨਕ ਪ੍ਰਭ ਏਕੋ ਸੋਈ ॥੪॥੧੦॥੧੬॥ {ਪੰਨਾ ੭੪੦}**

**ਪਦ ਅਰਥ** :—ਕਵਨ ਕਾਜ—ਕਿਸ ਕੰਮ ? ਕਉ—ਜਿਸ (ਮਾਇਆ) ਨੂੰ । ਬਾਰ—ਦੇਰ । ਕਾਈ ਬਾਰ—ਕੋਈ ਭੀ ਦੇਰ ।੧।

ਜਾਨੈ—ਜਾਣਦਾ, ਸਮਝਦਾ । ਅਚੇਤ—ਗ਼ਾਫ਼ਲ । ਬਿਵਸਥਾ—ਹਾਲਤ । ਲਪਟਾਨੈ—ਚੰਬੜਿਆ ਰਹਿੰਦਾ ਹੈ ।੧।ਰਹਾਉ।

ਮੋਹਿ—ਮੋਹ ਵਿਚ । ਮੋਹਿਓ—ਮੋਹਿਆ ਰਹਿੰਦਾ ਹੈ, ਮਸਤ ਰਹਿੰਦਾ ਹੈ । ਗਾਵਾਰਾ—ਮੂਰਖ । ਸਿਧਾਰਾ—ਤੁਰ ਪੈਂਦਾ ਹੈ ।੨।

ਤਾ ਕਾ—ਉਸ (ਪਰਮਾਤਮਾ) ਦਾ । ਬਿਨਾਹਿ—ਨਾਸ ਕਰ ਕੇ । ਉਪਾਰਾ—ਪੈਦਾ ਕਰਦਾ ਹੈ ।੩।

ਕੋ—ਕੋਈ । ਹੋਈ—ਹੋਵੇਗਾ ।੪।

**ਅਰਥ** :—ਹੇ ਭਾਈ ! ਇਹ (ਜਗਤ ਇਉਂ ਹੈ, ਜਿਵੇਂ) ਸੁਪਨਾ (ਹੁੰਦਾ) ਹੈ, (ਸੁਪਨੇ ਵਿਚ) ਸੁੱਤਾ ਹੋਇਆ ਮਨੁੱਖ (ਇਹ) ਨਹੀਂ ਜਾਣਦਾ (ਕਿ ਮੈਂ ਸੁੱਤਾ ਪਿਆ ਹਾਂ, ਤੇ ਸੁਪਨਾ ਵੇਖ ਰਿਹਾ ਹਾਂ । ਇਸੇ ਤਰ੍ਹਾਂ ਮਨੁੱਖ ਜਗਤ ਦੇ ਮੋਹ ਵਾਲੀ) ਗ਼ਾਫ਼ਲ ਹਾਲਤ ਵਿਚ (ਜਗਤ ਦੇ ਮੋਹ ਨਾਲ) ਚੰਬੜਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਾਇਆ ਦੇ ਨਾਸ ਹੁੰਦਿਆਂ ਰਤਾ ਚਿਰ ਨਹੀਂ ਲੱਗਦਾ, ਉਸ ਮਾਇਆ ਦੇ ਕਾਰਨ ਮਿਲੀ ਵਡਿਆਈ ਭੀ ਕਿਸੇ ਕੰਮ ਨਹੀਂ ।੧।

ਹੇ ਭਾਈ ! ਮੂਰਖ ਮਨੁੱਖ ਮਾਇਆ ਦੇ ਵੱਡੇ ਮੋਹ ਵਿਚ ਮਸਤ ਰਹਿੰਦਾ ਹੈ, ਪਰ ਵੇਂਹਦਿਆਂ ਵੇਂਹਦਿਆਂ ਹੀ (ਇਥੋਂ) ਉਠ ਕੇ ਤੁਰ ਪੈਂਦਾ ਹੈ ।੨।

ਹੇ ਭਾਈ ! (ਪਰਮਾਤਮਾ ਦਾ ਨਾਮ ਹੀ ਜਪ) ਉਸ ਦਾ ਦਰਬਾਰ ਉੱਚੇ ਤੋਂ ਉੱਚਾ ਹੈ । ਉਹ ਅਨੇਕਾਂ ਜੀਵਾਂ ਨੂੰ ਨਾਸ ਭੀ ਕਰਦਾ ਹੈ, ਤੇ, ਪੈਦਾ ਭੀ ਕਰਦਾ ਹੈ ।੩।

ਹੇ ਨਾਨਕ ! ਉਸ ਇਕ ਪਰਮਾਤਮਾ ਦਾ ਨਾਮ ਹੀ ਜਪਿਆ ਕਰ, ਜਿਸ ਵਰਗਾ ਹੋਰ ਕੋਈ ਦੂਜਾ ਨਾਹ ਅਜੇ ਤਕ ਕੋਈ ਹੋਇਆ ਹੈ, ਨਾਹ ਹੀ (ਅਗਾਂਹ ਨੂੰ) ਹੋਵੇਗਾ ।੪।੧੦।੧੬।

**ਸੂਹੀ ਮਹਲਾ ੫ ॥ ਸਿਮਰਿ ਸਿਮਰਿ ਤਾ ਕਉ ਹਉ ਜੀਵਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥੧॥ ਸੋ ਹਰਿ ਮੇਰਾ ਅੰਤਰਜਾਮੀ ॥ ਭਗਤ ਜਨਾ ਕੈ ਸੰਗਿ ਸੁਆਮੀ ॥੧॥ ਰਹਾਉ ॥ ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥ ਆਠ ਪਹਰ ਤੇਰੇ ਗੁਣ ਗਾਵਾ ॥੨॥ ਪੇਖਿ ਪੇਖਿ ਲੀਲਾ ਮਨਿ ਆਨੰਦਾ ॥ ਗੁਣ ਅਪਾਰ ਪ੍ਰਭ ਪਰਮਾਨੰਦਾ ॥੩॥ ਜਾ ਕੈ ਸਿਮਰਨਿ ਕਛੁ ਭਉ ਨ ਬਿਆਪੈ ॥ ਸਦਾ ਸਦਾ ਨਾਨਕ ਹਰਿ ਜਾਪੈ ॥੪॥੧੧॥੧੭॥ {ਪੰਨਾ 740}**

**ਪਦ ਅਰਥ** :—ਤਾ ਕਉ—ਉਸ (ਪਰਮਾਤਮਾ ਦੇ ਨਾਮ) ਨੂੰ । ਹਉ—ਮੈਂ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਪੀਵਾ—ਪੀਵਾਂ, ਮੈਂ ਪੀਂਦਾ ਹਾਂ ।੧।

ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਕੈ ਸੰਗਿ—ਦੇ ਨਾਲ ।੧।ਰਹਾਉ।

ਸੁਣਿ—ਸੁਣ ਕੇ । ਧਿਆਵਾ—ਧਿਆਵਾਂ । ਗਾਵਾ—ਗਾਵਾਂ ।੨।

ਪੇਖਿ—ਵੇਖ ਕੇ । ਲੀਲਾ—ਕੌਤਕ, ਖੇਡ । ਮਨਿ—ਮਨ ਵਿਚ । ਪ੍ਰਭ—ਹੇ ਪ੍ਰਭੂ ! ਪਰਮਾਨੰਦਾ—ਪਰਮ ਆਨੰਦ ਦਾ ਮਾਲਕ ।੩।

ਕੈ ਸਿਮਰਨਿ—ਦੇ ਸਿਮਰਨ ਦੀ ਰਾਹੀਂ । ਬਿਆਪੈ—ਜ਼ੋਰ ਪਾ ਸਕਦਾ । ਜਾਪੈ—ਜਾਪਿ, ਜਪਿਆ ਕਰ ।੪।

**ਅਰਥ** :—ਹੇ ਭਾਈ ! ਮਾਲਕ-ਪ੍ਰਭੂ ਆਪਣੇ ਭਗਤ ਜਨਾਂ ਦੇ ਨਾਲ ਵੱਸਦਾ ਹੈ । ਮੇਰਾ ਉਹ ਹਰੀ-ਪ੍ਰਭੂ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ ।੧।ਰਹਾਉ।

ਹੇ ਭਾਈ ! (ਭਗਤ ਜਨਾਂ ਦੇ ਅੰਗ-ਸੰਗ ਰਹਿਣ ਵਾਲੇ) ਉਸ (ਪ੍ਰਭੂ ਦੇ ਨਾਮ) ਨੂੰ ਮੈਂ ਸਦਾ ਸਿਮਰ ਕੇ ਆਤਮਕ ਜੀਵਨ ਹਾਸਲ ਕਰ ਰਿਹਾ ਹਾਂ । ਹੇ ਪ੍ਰਭੂ ! ਮੈਂ ਤੇਰੇ ਸੋਹਣੇ ਚਰਨ ਧੋ ਧੋ ਕੇ (ਨਿੱਤ) ਪੀਂਦਾ ਹਾਂ ।੧।

ਹੇ ਪ੍ਰਭੂ ! ਮੁੜ ਮੁੜ (ਇਹ) ਸੁਣ ਕੇ (ਕਿ ਤੇਰਾ) ਨਾਮ ਆਤਮਕ ਜੀਵਨ ਦੇਣ ਵਾਲਾ (ਹੈ,) ਮੈਂ (ਤੇਰਾ ਨਾਮ) ਸਿਮਰਦਾ ਰਹਿੰਦਾ ਹਾਂ, ਅੱਠੇ ਪਹਰ ਮੈਂ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹਾਂ ।੨।

ਹੇ ਸਭ ਤੋਂ ਉੱਚੇ ਆਨੰਦ ਦੇ ਮਾਲਕ ਪ੍ਰਭੂ ! ਤੇਰੇ ਗੁਣ ਬੇਅੰਤ ਹਨ, ਤੇਰੇ ਕੌਤਕ ਵੇਖ ਵੇਖ ਕੇ ਮੇਰੇ ਮਨ ਵਿਚ ਆਨੰਦ ਪੈਦਾ ਹੁੰਦਾ ਹੈ ।

ਹੇ ਨਾਨਕ ! ਤੂੰ ਭੀ ਸਦਾ ਹੀ ਉਸ ਹਰੀ ਦਾ ਨਾਮ ਜਪਿਆ ਕਰ, ਜਿਸ ਦੇ ਸਿਮਰਨ ਦੀ ਬਰਕਤਿ ਨਾਲ ਕੋਈ ਡਰ ਪੋਹ ਨਹੀਂ ਸਕਦਾ ।੪।੧੧।੧੭।

**ਸੂਹੀ ਮਹਲਾ ੫ ॥ ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥ ਰਸਨਾ ਜਾਪੁ ਜਪਉ ਬਨਵਾਰੀ ॥੧॥ ਸਫਲ ਮੂਰਤਿ ਦਰਸਨ ਬਲਿਹਾਰੀ ॥ ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ ਰਹਾਉ ॥ ਸਾਧ ਸੰਗਿ ਜਨਮ ਮਰਣ ਨਿਵਾਰੀ ॥ ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ ॥੨॥ ਕਾਮ ਕ੍ਰੋਧ ਲੋਭ ਮੋਹ ਤਜਾਰੀ ॥ ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥੩॥ ਕਹੁ ਨਾਨਕ ਇਹੁ ਤਤੁ ਬੀਚਾਰੀ ॥ ਰਾਮ ਨਾਮ ਜਪਿ ਪਾਰਿ ਉਤਾਰੀ ॥੪॥੧੨॥੧੮॥ {ਪੰਨਾ 740}**

**ਪਦ ਅਰਥ** :—ਕੈ ਬਚਨਿ—ਦੇ ਬਚਨ ਦੀ ਰਾਹੀਂ । ਰਿਦੈ—ਹਿਰਦੇ ਵਿਚ । ਧਾਰੀ—ਧਾਰੀਂ, ਮੈਂ ਧਾਰਦਾ ਹਾਂ । ਰਸਨਾ—ਜੀਭ (ਨਾਲ) । ਜਪਉ—ਜਪਉਂ, ਮੈਂ ਜਪਦਾ ਹਾਂ । ਬਨਵਾਰੀ—{ਵਨਮਾਲਿਨੑ—ਜੰਗਲੀ ਫੁੱਲਾਂ ਦੀ ਮਾਲਾ ਵਾਲਾ} ਪਰਮਾਤਮਾ ।੧।

ਮੂਰਤਿ—ਹਸਤੀ, ਹੋਂਦ, ਸਰੂਪ । ਸਫਲ ਮੂਰਤਿ—(ਉਹ ਗੁਰੂ) ਜਿਸ ਦੀ ਹੋਂਦ ਮਨੁੱਖਾ ਜਨਮ ਦਾ ਫਲ ਦੇਣ ਵਾਲੀ ਹੈ । ਬਲਿਹਾਰੀ—ਸਦਕੇ । ਚਰਣ ਕਮਲ—ਕੌਲ ਫੁੱਲਾਂ ਵਰਗੇ ਕੋਮਲ ਚਰਨ । ਅਧਾਰੀ—ਆਸਰਾ ਬਣਾਂਦਾ ਹਾਂ ।੧।ਰਹਾਉ।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਨਿਵਾਰੀ—ਨਿਵਾਰੀਂ, ਮੈਂ ਦੂਰ ਕਰਦਾ ਹਾਂ । ਅੰਮ੍ਰਿਤ ਕਥਾ—ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ । ਕਰਨ ਅਧਾਰੀ—ਕੰਨਾਂ ਨੂੰ ਆਸਰਾ ਦੇਂਦਾ ਹਾਂ ।੨।

ਤਜਾਰੀ—ਤਿਆਗਦਾ ਹਾਂ । ਦ੍ਰਿੜੁ—(ਹਿਰਦੇ ਵਿਚ) ਪੱਕਾ ਟਿਕਾਣਾ । ਦਾਨੁ—ਦੂਜਿਆਂ ਦੀ ਸੇਵਾ । ਇਸਨਾਨੁ—ਪਵਿਤ੍ਰ ਆਚਰਨ । ਸੁਚਾਰੀ—ਚੰਗੀ ਜੀਵਨ-ਮਰਯਾਦਾ ।੩।

ਨਾਨਕ—ਹੇ ਨਾਨਕ ! ਤਤੁ—ਨਿਚੋੜ, ਅਸਲੀਅਤ । ਜਪਿ—ਜਪ ਕੇ । ਉਤਾਰੀ—ਉਤਾਰਿ, ਲੰਘਾ ।੪।

**ਅਰਥ** :—ਹੇ ਭਾਈ ! ਗੁਰੂ ਦੀ ਹਸਤੀ ਮਨੁੱਖਾ ਜੀਵਨ ਦਾ ਫਲ ਦੇਣ ਵਾਲੀ ਹੈ । ਮੈਂ (ਗੁਰੂ ਦੇ) ਦਰਸਨ ਤੋਂ ਸਦਕੇ ਜਾਂਦਾ ਹਾਂ । ਗੁਰੂ ਦੇ ਕੋਮਲ ਚਰਨਾਂ ਨੂੰ ਮੈਂ ਆਪਣੇ ਮਨ ਦਾ ਜਿੰਦ ਦਾ ਆਸਰਾ ਬਣਾਂਦਾ ਹਾਂ ।੧।ਰਹਾਉ।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਮੈਂ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਧਿਆਨ ਧਰਦਾ ਹਾਂ, ਅਤੇ ਆਪਣੀ ਜੀਭ ਨਾਲ ਪਰਮਾਤਮਾ (ਦੇ ਨਾਮ) ਦਾ ਜਾਪ ਜਪਦਾ ਹਾਂ ।੧।

ਹੇ ਭਾਈ ! ਗੁਰੂ ਦੀ ਸੰਗਤਿ ਵਿਚ (ਰਹਿ ਕੇ) ਮੈਂ ਜਨਮ ਮਰਨ ਦਾ ਗੇੜ ਮੁਕਾ ਲਿਆ ਹੈ, ਅਤੇ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਕੰਨਾਂ ਨਾਲ ਸੁਣ ਕੇ (ਇਸ ਨੂੰ ਮੈਂ ਆਪਣੇ ਜੀਵਨ ਦਾ) ਆਸਰਾ ਬਣਾ ਰਿਹਾ ਹਾਂ ।੨।

ਹੇ ਭਾਈ ! (ਗੁਰੂ ਦੀ ਬਰਕਤਿ ਨਾਲ) ਮੈਂ ਕਾਮ ਕ੍ਰੋਧ ਲੋਭ ਮੋਹ (ਆਦਿਕ) ਨੂੰ ਤਿਆਗਿਆ ਹੈ । ਹਿਰਦੇ ਵਿਚ ਪ੍ਰਭੂ-ਨਾਮ ਨੂੰ ਪੱਕਾ ਕਰ ਕੇ ਟਿਕਾਣਾ, ਦੂਜਿਆਂ ਦੀ ਸੇਵਾ ਕਰਨੀ, ਆਚਰਨ ਨੂੰ ਪਵਿਤ੍ਰ ਰੱਖਣਾ—ਇਹ ਮੈਂ ਚੰਗੀ ਜੀਵਨ-ਮਰਯਾਦਾ ਬਣਾ ਲਈ ਹੈ ।੩।

ਹੇ ਨਾਨਕ ! ਆਖ—(ਹੇ ਭਾਈ ! ਤੂੰ ਭੀ) ਇਹ ਅਸਲੀਅਤ ਆਪਣੇ ਮਨ ਵਿਚ ਵਸਾ ਲੈ, ਅਤੇ ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਜਪ ਕੇ (ਆਪਣੇ ਆਪ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ ।੪।੧੨।੧੮।

**ਸੂਹੀ ਮਹਲਾ ੫ ॥ ਲੋਭਿ ਮੋਹਿ ਮਗਨ ਅਪਰਾਧੀ ॥ ਕਰਣਹਾਰ ਕੀ ਸੇਵ ਨ ਸਾਧੀ ॥੧॥ ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥੧॥ ਰਹਾਉ ॥ ਤੂੰ ਦਾਤਾ ਪ੍ਰਭ ਅੰਤਰਜਾਮੀ ॥ ਕਾਚੀ ਦੇਹ ਮਾਨੁਖ ਅਭਿਮਾਨੀ ॥੨॥ ਸੁਆਦ ਬਾਦ ਈਰਖ ਮਦ ਮਾਇਆ ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥ ਦੁਖ ਭੰਜਨ ਜਗਜੀਵਨ ਹਰਿ ਰਾਇਆ ॥ ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥ {ਪੰਨਾ ੭੪੧}**

**ਪਦ ਅਰਥ** :—ਲੋਭਿ—ਲੋਭ ਵਿਚ । ਮੋਹਿ—ਮੋਹ ਵਿਚ । ਮਗਨ—ਡੁੱਬੇ ਹੋਏ, ਮਸਤ । ਅਪਰਾਧੀ—ਭੁੱਲਣਹਾਰ ਜੀਵ । ਸੇਵ—ਭਗਤੀ ।੧।

ਪਤਿਤ ਪਾਵਨ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ । ਮੋਹਿ—ਮੈਨੂੰ ।੧।ਰਹਾਉ।

ਪ੍ਰਭ—ਹੇ ਪ੍ਰਭੂ ! ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਕਾਚੀ ਦੇਹ—ਨਾਸਵੰਤ ਸਰੀਰ ।੨।

ਬਾਦ—ਝਗੜੇ । ਈਰਖ—ਸਾੜਾ । ਮਦ—ਅਹੰਕਾਰ, ਨਸ਼ਾ । ਸੰਗਿ—ਨਾਲ ।੩।

ਦੁਖ ਭੰਜਨ—ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਤਿਆਗਿ—ਤਿਆਗ ਕੇ ।੪।

**ਅਰਥ** :—ਹੇ ਪ੍ਰਭੂ ! ਤੇਰਾ ਨਾਮ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ । ਮੈਨੂੰ ਗੁਣ-ਹੀਨ ਨੂੰ (ਆਪਣਾ ਨਾਮ ਦੇ ਕੇ) ਵਿਕਾਰਾਂ ਤੋਂ ਬਚਾਈ ਰੱਖ ।੧।ਰਹਾਉ।

ਹੇ ਪ੍ਰਭੂ ! ਅਸੀ ਭੁੱਲਣਹਾਰ ਜੀਵ ਲੋਭ ਵਿਚ ਮੋਹ ਵਿਚ ਮਸਤ ਰਹਿੰਦੇ ਹਾਂ । ਤੂੰ ਸਾਨੂੰ ਪੈਦਾ ਕਰਨ ਵਾਲਾ ਹੈਂ, ਅਸੀ ਤੇਰੀ ਸੇਵਾ-ਭਗਤੀ ਨਹੀਂ ਕਰਦੇ ।੧।

ਹੇ ਪ੍ਰਭੂ ! ਤੂੰ ਸਾਨੂੰ ਸਭ ਦਾਤਾਂ ਦੇਣ ਵਾਲਾ ਹੈਂ, ਸਾਡੇ ਦਿਲ ਦੀ ਜਾਣਨ ਵਾਲਾ ਹੈਂ । ਪਰ ਅਸੀ ਜੀਵ ਇਸ ਨਾਸਵੰਤ ਸਰੀਰ ਦਾ ਹੀ ਮਾਣ ਕਰਦੇ ਰਹਿੰਦੇ ਹਾਂ (ਤੇ, ਤੈਨੂੰ ਯਾਦ ਨਹੀਂ ਕਰਦੇ) ।੨।

ਹੇ ਪ੍ਰਭੂ ! (ਦੁਨੀਆ ਦੇ ਪਦਾਰਥਾਂ ਦੇ) ਚਸਕੇ, ਝਗੜੇ, ਸਾੜਾ, ਮਾਇਆ ਦਾ ਮਾਣ—ਅਸੀ ਜੀਵ ਇਹਨਾਂ ਵਿਚ ਹੀ ਲੱਗ ਕੇ ਕੀਮਤੀ ਮਨੁੱਖਾ ਜਨਮ ਨੂੰ ਗਵਾ ਰਹੇ ਹਾਂ ।੩।

ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਹੇ ਜਗਤ ਦੇ ਜੀਵਨ ! ਹੇ ਪ੍ਰਭੂ ਪਾਤਿਸ਼ਾਹ ! ਹੋਰ ਸਾਰੇ (ਆਸਰੇ ਛੱਡ ਕੇ ਨਾਨਕ ਤੇਰੀ ਸਰਨ ਆਇਆ ਹੈ ।੪।੧੩।੧੯।

**ਸੂਹੀ ਮਹਲਾ ੫ ॥ ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥ ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥੧॥ ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥ ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥੧॥ ਰਹਾਉ ॥ ਘੋਰ ਮਹਲ ਸਦਾ ਰੰਗਿ ਰਾਤਾ ॥ ਸੰਗਿ ਤੁਮ੍ਹਾਰੈ ਕਛੁ ਨ ਜਾਤਾ ॥੨॥ ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥ ਅਤਿ ਕੁਚੀਲ ਮਿਲੈ ਜਮ ਡਾਂਡਾ ॥੩॥ ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥ ਮਹਾ ਗਰਤ ਮਹਿ ਨਿਘਰਤ ਜਾਤਾ ॥੪॥ ਨਾਨਕ ਕੀ ਅਰਦਾਸਿ ਸੁਣੀਜੈ ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥੫॥੧੪॥੨੦॥ {ਪੰਨਾ ੭੪੧}**

**ਪਦ ਅਰਥ** :—ਚਾਖਤ—{ਚੂੱ—ਵੇਖਣਾ} ਵੇਖਦਾ । ਪੇਖਤ ਚਾਖਤ—ਵੇਖਦਾ ਚਾਖਦਾ । ਸੁਨੀਅਤ—ਸੁਣਦਿਆਂ । ਨਿਕਟਿ—ਨੇੜੇ । ਕਮਾਹੀ—ਕਮਾਹਿ, ਕਮਾਂਦੇ ਹਨ ।੧।

ਜਿਤੁ—ਜਿਸ (ਕੰਮ) ਦੀ ਰਾਹੀਂ । ਛੁਟਹਿ—(ਵਿਕਾਰਾਂ ਤੋਂ) ਬਚ ਸਕੇਂ । ਪਰਾਨੀ—ਹੇ ਪ੍ਰਾਣੀ ! ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ ।੧।ਰਹਾਉ।

ਘੋਰ—ਘੋੜੇ । ਰੰਗਿ—ਪ੍ਰੇਮ ਵਿਚ । ਰਾਤਾ—ਮਸਤ । ਸੰਗਿ—ਨਾਲ ।੨।

ਪੋਚਾਰਿ—ਪੋਚ ਪਾਚ ਕੇ, ਬਾਹਰੋਂ ਬਣਾ ਕੇ ਸਵਾਰ ਕੇ । ਰਖਹਿ—ਤੂੰ ਰੱਖਦਾ ਹੈਂ । ਅਤਿ ਕੁਚੀਲ—ਬਹੁਤ ਹੀ ਗੰਦਾ । ਜਮ ਡਾਂਡਾ—ਜਮ ਦਾ ਡੰਨ ।੩।

ਕ੍ਰੋਧਿ—ਕ੍ਰੋਧ ਵਿਚ । ਬਾਧਾ—ਬੱਝਾ ਹੋਇਆ । ਗਰਤ—ਟੋਆ । ਨਿਘਰਤ ਜਾਤਾ—ਧਸਦਾ ਜਾਂਦਾ ਹੈ ।੪।

ਪਾਹਨ—ਪੱਥਰ । ਪ੍ਰਭ—ਹੇ ਪ੍ਰਭੂ ! ।੫।

**ਅਰਥ** :—ਹੇ ਪ੍ਰਾਣੀ ! ਕੋਈ ਉਹ ਕੰਮ ਕਰ ਜਿਸ ਦੀ ਬਰਕਤਿ ਨਾਲ ਤੂੰ (ਵਿਕਾਰਾਂ ਤੋਂ) ਬਚਿਆ ਰਹਿ ਸਕੇਂ । ਸਦਾ ਪਰਮਾਤਮਾ ਦਾ ਨਾਮ ਜਪਿਆ ਕਰ । (ਪ੍ਰਭੂ ਦੀ ਸਿਫ਼ਿਤ-ਸਾਲਾਹ ਦੀ) ਬਾਣੀ ਆਤਮਕ ਜੀਵਨ ਦੇਣ ਵਾਲੀ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਹਰ ਵੇਲੇ ਮਨੁੱਖ ਦੇ ਅੰਗ-ਸੰਗ ਵੱਸਦਾ ਹੈ, ਪਰ ਮਨੁੱਖ ਉਸ ਨੂੰ ਵੇਖਦਾ ਨਹੀਂ । ਇਸ ਵਾਸਤੇ, ਦੁਨੀਆ ਦੇ ਹੋਰ ਸਾਰੇ ਪਦਾਰਥ) ਵੇਖਦਾ ਚਾਖਦਾ ਹੋਇਆ ਭੀ (ਆਤਮਕ ਜੀਵਨ ਵਲੋਂ) ਅੰਨ੍ਹਾ ਹੀ ਕਿਹਾ ਜਾ ਸਕਦਾ ਹੈ, (ਦੁਨੀਆ ਦੇ ਹੋਰ ਰਾਗ ਨਾਦ) ਸੁਣਦਾ ਹੋਇਆ ਭੀ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਸੁਣ ਰਿਹਾ (ਆਤਮਕ ਜੀਵਨ ਵਲੋਂ ਬੋਲਾ ਹੀ ਹੈ) । ਨੇੜੇ ਵੱਸ ਰਹੇ (ਨਾਮ-) ਪਦਾਰਥ ਨੂੰ ਕਿਤੇ ਦੂਰ ਸਮਝਦਾ ਹੈ । ਇਸ ਉਕਾਈ ਦੇ ਕਾਰਨ) ਵਿਕਾਰਾਂ ਵਿਚ ਫਸੇ ਹੋਏ ਮਨੁੱਖ ਵਿਕਾਰ ਹੀ ਕਰਦੇ ਰਹਿੰਦੇ ਹਨ ।੧।

ਹੇ ਪ੍ਰਾਣੀ ! ਤੂੰ ਸਦਾ ਘੋੜੇ ਮਹਲ-ਮਾੜੀਆਂ ਆਦਿਕ ਦੇ ਪਿਆਰ ਵਿਚ ਮਸਤ ਰਹਿੰਦਾ ਹੈਂ, (ਪਰ ਇਹਨਾਂ ਵਿਚੋਂ) ਕੋਈ ਭੀ ਚੀਜ਼ ਤੇਰੇ ਨਾਲ ਨਹੀਂ ਜਾ ਸਕਦੀ ।੨।

ਹੇ ਪ੍ਰਾਣੀ ! ਤੂੰ ਇਸ ਮਿੱਟੀ ਦੇ ਭਾਂਡੇ (ਸਰੀਰ) ਨੂੰ (ਬਾਹਰੋਂ) ਬਣਾ ਸੰਵਾਰ ਕੇ ਰੱਖਦਾ ਹੈਂ; (ਪਰ ਅੰਦਰੋਂ ਵਿਕਾਰਾਂ ਨਾਲ ਇਹ) ਬਹੁਤ ਗੰਦਾ ਹੋਇਆ ਪਿਆ ਹੈ । (ਇਹੋ ਜਿਹੇ ਜੀਵਨ ਵਾਲੇ ਨੂੰ ਤਾਂ) ਜਮਾਂ ਦੀ ਸਜ਼ਾ ਮਿਲਿਆ ਕਰਦੀ ਹੈ ।੩।

ਹੇ ਪ੍ਰਾਣੀ ! ਤੂੰ ਕਾਮ ਕ੍ਰੋਧ ਵਿਚ, ਲੋਭ ਵਿਚ ਮੋਹ ਵਿਚ ਬੱਝਾ ਪਿਆ ਹੈਂ । ਵਿਕਾਰਾਂ ਦੇ ਵੱਡੇ ਹੋਏ ਵਿਚ (ਹੋਰ ਹੋਰ) ਖੁੱਭਦਾ ਜਾ ਰਿਹਾ ਹੈਂ ।੪।

ਹੇ ਮੇਰੇ ਪ੍ਰਭੂ ! (ਆਪਣੇ ਦਾਸ) ਨਾਨਕ ਦੀ ਅਰਜ਼ੋਈ ਸੁਣ । ਅਸਾਂ ਡੁੱਬ ਰਹੇ ਪੱਥਰਾਂ ਨੂੰ ਡੁੱਬਣੋਂ ਬਚਾ ਲੈ ।੫।੧੪।੨੦।

**ਸੂਹੀ ਮਹਲਾ ੫ ॥ ਜੀਵਤ ਮਰੈ ਬੁਝੈ ਪ੍ਰਭੁ ਸੋਇ ॥ ਤਿਸੁ ਜਨ ਕਰਮਿ ਪਰਾਪਤਿ ਹੋਇ ॥੧॥ ਸੁਣਿ ਸਾਜਨ ਇਉ ਦੁਤਰੁ ਤਰੀਐ ॥ ਮਿਲਿ ਸਾਧੂ ਹਰਿ ਨਾਮੁ ਉਚਰੀਐ ॥੧॥ ਰਹਾਉ ॥ ਏਕ ਬਿਨਾ ਦੂਜਾ ਨਹੀ ਜਾਨੈ ॥ ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ ॥੨॥ ਜੋ ਕਿਛੁ ਕਰੈ ਸੋਈ ਭਲ ਮਾਨੈ ॥ ਆਦਿ ਅੰਤ ਕੀ ਕੀਮਤਿ ਜਾਨੈ ॥੩॥ ਕਹੁ ਨਾਨਕ ਤਿਸੁ ਜਨ ਬਲਿਹਾਰੀ ॥ ਜਾ ਕੈ ਹਿਰਦੈ ਵਸਹਿ ਮੁਰਾਰੀ ॥੪॥੧੫॥੨੧॥ {ਪੰਨਾ ੭੪੧}**

**ਪਦ ਅਰਥ** :—ਜੀਵਤ—ਜੀਊਂਦਾ ਹੋਇਆ, ਦੁਨੀਆ ਦੇ ਕੰਮ-ਕਾਰ ਕਰਦਾ ਹੋਇਆ ਹੀ । ਮਰੈ—(ਮੋਹ ਵਲੋਂ) ਮਰਦਾ ਹੈ, ਮੋਹ ਛੱਡ ਦੇਂਦਾ ਹੈ । ਸੋਇ—ਉਹ ਮਨੁੱਖ । ਕਰਮਿ—ਬਖ਼ਸ਼ਸ਼ ਨਾਲ ।੧।

ਸਾਜਨ—ਹੇ ਸੱਜਣ ! ਇਉ—ਇਸ ਤਰੀਕੇ ਨਾਲ । ਦੁਤਰੁ—{ਦੁਸ੍ਤਰ} ਉਹ ਸੰਸਾਰ ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ । ਤਰੀਐ—ਪਾਰ ਲੰਘ ਜਾਈਦਾ ਹੈ । ਮਿਲਿ—ਮਿਲ ਕੇ । ਸਾਧੂ—ਗੁਰੂ ।੧।

ਜਾਨੈ—ਦਿਲੀ ਸਾਂਝ ਪਾਂਦਾ । ਘਟ—ਸਰੀਰ । ਅੰਤਰਿ—ਅੰਦਰ, ਵਿਚ ।੨।

ਭਲ—ਭਲਾ, ਚੰਗਾ । ਆਦਿ ਅੰਤ ਕੀ—ਉਸ ਪਰਮਾਤਮਾ ਦੀ ਜੋ ਸ੍ਰਿਸ਼ਟੀ ਦੇ ਸ਼ੁਰੂ ਤੋਂ ਹੀ ਹੈ ਅਤੇ ਸ੍ਰਿਸ਼ਟੀ ਦੇ ਅਖ਼ੀਰ ਤੇ ਭੀ ਰਹੇਗਾ । ਕੀਮਤਿ—ਕਦਰ ।੩।

ਬਲਿਹਾਰੀ—ਸਦਕੇ । ਕੈ ਹਿਰਦੈ—ਦੇ ਹਿਰਦੇ ਵਿਚ । ਵਸਹਿ—ਤੂੰ ਵੱਸਦਾ ਹੈਂ । ਮੁਰਾਰੀ—ਹੇ ਪ੍ਰਭੂ !

**ਅਰਥ** :—ਹੇ ਸੱਜਣ ! (ਮੇਰੀ ਬੇਨਤੀ) ਸੁਣ । ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਬਹੁਤ ਔਖਾ ਹੈ, ਇਸ ਤੋਂ ਸਿਰਫ਼ ਇਸ ਤਰੀਕੇ ਨਾਲ ਪਾਰ ਲੰਘ ਸਕੀਦਾ ਹੈ (ਕਿ) ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਿਆ ਜਾਏ ।੧।ਰਹਾਉ।

ਹੇ ਭਾਈ ! ਜੇਹੜਾ ਮਨੁੱਖ ਦੁਨੀਆ ਦੀ ਕਾਰ ਕਰਦਾ ਹੋਇਆ ਹੀ (ਦੁਨੀਆ ਦਾ) ਮੋਹ ਤਿਆਗ ਦੇਂਦਾ ਹੈ, ਉਹ ਮਨੁੱਖ ਪਰਮਾਤਮਾ ਨਾਲ ਸਾਂਝ ਪਾ ਲੈਂਦਾ ਹੈ । ਉਸ ਮਨੁੱਖ ਨੂੰ (ਪਰਮਾਤਮਾ ਦੀ) ਕਿਰਪਾ ਨਾਲ (ਪਰਮਾਤਮਾ ਦਾ ਮਿਲਾਪ) ਪ੍ਰਾਪਤ ਹੋ ਜਾਂਦਾ ਹੈ ।੧।

ਹੇ ਭਾਈ ! ਜੇਹੜਾ ਮਨੁੱਖ ਇਕ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨਾਲ ਦਿਲੀ ਸਾਂਝ ਨਹੀਂ ਪਾਂਦਾ, ਉਹ ਮਨੁੱਖ ਪਰਮਾਤਮਾ ਨੂੰ ਹਰੇਕ ਸਰੀਰ ਵਿਚ ਵੱਸਦਾ ਪਛਾਣ ਲੈਂਦਾ ਹੈ ।੨।

ਜੋ ਕੁਝ ਭੀ ਪਰਮਾਤਮਾ ਕਰਦਾ ਹੈ ਜੇਹੜਾ ਮਨੁੱਖ ਹਰੇਕ ਉਸ ਕੰਮ ਨੂੰ (ਦੁਨੀਆ ਵਾਸਤੇ) ਭਲਾ ਮੰਨਦਾ ਹੈ, ਉਹ ਮਨੁੱਖ ਸਦਾ ਹੀ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਕਦਰ ਸਮਝ ਲੈਂਦਾ ਹੈ ।੩।

ਹੇ ਨਾਨਕ ! ਆਖ—ਹੇ ਪ੍ਰਭੂ ! ਜਿਸ ਮਨੁੱਖ ਦੇ ਹਿਰਦੇ ਵਿਚ ਸਦਾ ਤੂੰ ਵੱਸਦਾ ਹੈਂ (ਜਿਸ ਨੂੰ ਸਦਾ ਤੂੰ ਚੇਤੇ ਰਹਿੰਦਾ ਹੈਂ) ਉਸ ਮਨੁੱਖ ਤੋਂ (ਮੈਂ) ਕੁਰਬਾਨ ਜਾਂਦਾ ਹਾਂ ।੪।੧੫।੨੧।

**ਸੂਹੀ ਮਹਲਾ ੫ ॥ ਗੁਰੁ ਪਰਮੇਸਰੁ ਕਰਣੈਹਾਰੁ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥ ਗੁਰ ਕੇ ਚਰਣ ਕਮਲ ਮਨ ਧਿਆਇ ॥ ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ ॥ ਭਵਜਲਿ ਡੂਬਤ ਸਤਿਗੁਰੁ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥੨॥ ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥ ਸੂਖ ਸਹਜ ਮਨਿ ਆਵੈ ਸਾਂਤਿ ॥੩॥ ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥ ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥ {ਪੰਨਾ ੭੪੧}**

**ਪਦ ਅਰਥ** :—ਪਰਮੇਸਰੁ—ਪਰਮ ਈਸ਼੍ਵਰ, ਸਭ ਤੋਂ ਉੱਚਾ ਮਾਲਕ । ਕਰਣੈਹਾਰੁ—ਸਭ ਕੁਝ ਕਰ ਸਕਣ ਵਾਲਾ । ਸਗਲ—ਸਾਰੀ । ਕਉ—ਨੂੰ । ਦੇ—ਦੇਂਦਾ ਹੈ । ਆਧਾਰੁ—ਆਸਰਾ ।੧।

ਚਰਣ ਕਮਲ—ਕੌਲ ਫੁੱਲਾਂ ਵਰਗੇ ਕੋਮਲ ਚਰਨ । ਮਨ—ਹੇ ਮਨ ! ਤੇ—ਤੋਂ । ਜਾਇ—ਚਲਾ ਜਾਂਦਾ ਹੈ ।੧।ਰਹਾਉ।

ਭਵਜਲਿ—ਸੰਸਾਰ-ਸਮੁੰਦਰ ਵਿਚ । ਕਾਢੈ—ਕੱਢ ਲੈਂਦਾ ਹੈ । ਟੂਟਾ—(ਪਰਮਾਤਮਾ ਨਾਲੋਂ) ਟੁੱਟਾ ਹੋਇਆ ਮਨੁੱਖ । ਗਾਢੈ—ਗੰਢ ਦੇਂਦਾ ਹੈ, ਪ੍ਰਭੂ ਨਾਲ ਜੋੜ ਦੇਂਦਾ ਹੈ ।੨।

ਸੁਖ ਸਹਜ—ਆਤਮਕ ਅਡੋਲਤਾ ਦੇ ਸੁਖ । ਮਨਿ—ਮਨ ਵਿਚ ।

ਰੇਣੁ—ਚਰਨ-ਧੂੜ । ਵਡਭਾਗੀ—ਵੱਡੇ ਭਾਗਾਂ ਵਾਲਾ ਮਨੁੱਖ । ਨਾਨਕ—ਹੇ ਨਾਨਕ ! ਸਦ—ਸਦਾ । ਬਲਿ—ਸਦਕੇ ।੪।

**ਅਰਥ** :—ਹੇ (ਮੇਰੇ) ਮਨ ! (ਸਦਾ) ਗੁਰੂ ਦੇ ਸੋਹਣੇ ਕੋਮਲ ਚਰਨਾਂ ਦਾ ਧਿਆਨ ਧਰਿਆ ਕਰ (ਜੇਹੜਾ ਮਨੁੱਖ ਇਹ ਉੱਦਮ ਕਰਦਾ ਹੈ ਉਸ ਦੇ) ਇਸ ਸਰੀਰ ਤੋਂ ਹਰੇਕ ਕਿਸਮ ਦਾ ਦੁੱਖ-ਕਲੇਸ਼ ਦੂਰ ਹੋ ਜਾਂਦਾ ਹੈ ।੧।ਰਹਾਉ।

ਹੇ ਮੇਰੇ ਮਨ ! ਗੁਰੂ ਉਸ ਪਰਮਾਤਮਾ ਦਾ ਰੂਪ ਹੈ ਜੇਹੜਾ ਸਭ ਤੋਂ ਵੱਡਾ ਮਾਲਕ ਹੈ ਜੇਹੜਾ ਸਭ ਕੁਝ ਕਰ ਸਕਣ ਵਾਲਾ ਹੈ । ਗੁਰੂ ਸਾਰੀ ਸ੍ਰਿਸ਼ਟੀ ਨੂੰ (ਪਰਮਾਤਮਾ ਦੇ ਨਾਮ ਦਾ) ਆਸਰਾ ਦੇਂਦਾ ਹੈ ।੧।

(ਹੇ ਮਨ ! ਗੁਰੂ ਸੰਸਾਰ-ਸਮੁੰਦਰ ਵਿਚ ਡੁਬਦਿਆਂ ਨੂੰ ਬਚਾ ਲੈਂਦਾ ਹੈ, ਅਨੇਕਾਂ ਜਨਮਾਂ ਤੋਂ (ਪਰਮਾਤਮਾ ਨਾਲੋਂ) ਟੁੱਟੇ ਹੋਏ ਮਨੁੱਖ ਨੂੰ (ਪਰਮਾਤਮਾ ਨਾਲ) ਜੋੜ ਦੇਂਦਾ ਹੈ ।੨।

ਹੇ ਭਾਈ ! ਦਿਨ ਰਾਤ ਗੁਰੂ ਦੀ (ਦੱਸੀ ਹੋਈ) ਸੇਵਾ ਕਰਿਆ ਕਰੋ, (ਜੇਹੜਾ ਮਨੁੱਖ ਕਰਦਾ ਹੈ ਉਸ ਦੇ) ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ, ਆਤਮਕ ਅਡੋਲਤਾ ਦੇ ਆਨੰਦ ਪੈਦਾ ਹੋ ਜਾਂਦੇ ਹਨ ।੩।

ਹੇ ਨਾਨਕ ! ਕੋਈ ਵੱਡੇ ਭਾਗਾਂ ਵਾਲਾ ਮਨੁੱਖ ਗੁਰੂ ਦੀ ਚਰਨ-ਧੂੜ ਹਾਸਲ ਕਰਦਾ ਹੈ, (ਫਿਰ ਉਹ ਮਨੁੱਖ) ਗੁਰੂ ਤੋਂ ਸਦਾ ਸਦਕੇ ਜਾਂਦਾ ਹੈ ।੪।੧੬।੨੨।

**ਸੂਹੀ ਮਹਲਾ ੫ ॥ ਗੁਰ ਅਪੁਨੇ ਊਪਰਿ ਬਲਿ ਜਾਈਐ ॥ ਆਠ ਪਹਰ ਹਰਿ ਹਰਿ ਜਸੁ ਗਾਈਐ ॥੧॥ ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥ ਚਰਣ ਕਮਲ ਸਿਉ ਲਾਗੀ ਪ੍ਰੀਤਿ ॥ ਸਾਚੀ ਪੂਰਨ ਨਿਰਮਲ ਰੀਤਿ ॥੨॥ ਸੰਤ ਪ੍ਰਸਾਦਿ ਵਸੈ ਮਨ ਮਾਹੀ ॥ ਜਨਮ ਜਨਮ ਕੇ ਕਿਲਵਿਖ ਜਾਹੀ ॥੩॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕੁ ਮਾਗੈ ਸੰਤ ਰਵਾਲਾ ॥੪॥੧੭॥੨੩॥ {ਪੰਨਾ ੭੪੧}**

**ਪਦ ਅਰਥ** :—ਬਲਿ ਜਾਈਐ—ਕੁਰਬਾਨ ਹੋਣਾ ਚਾਹੀਦਾ ਹੈ । ਗਾਈਐ—ਗਾਣਾ ਚਾਹੀਦਾ ਹੈ । ਜਸੁ—ਸਿਫ਼ਤਿ-ਸਾਲਾਹ (ਦਾ ਗੀਤ) ।੧।

ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਸੁਆਮੀ—ਮਾਲਕ । ਸਗਲ—ਸਾਰੇ । ਅੰਤਰਜਾਮੀ—ਅੰਦਰ ਦੀ ਜਾਣਨ ਵਾਲਾ ।੧।ਰਹਾਉ।

ਸਿਉ—ਨਾਲ । ਸਾਚੀ—ਸਦਾ ਕਾਇਮ ਰਹਿਣ ਵਾਲੀ । ਪੂਰਨ—ਮੁਕੰਮਲ । ਰੀਤਿ—ਜੀਵਨ-ਜੁਗਤਿ ।੨।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਮਾਹੀ—ਮਾਹਿ, ਵਿਚ । ਕਿਲਵਿਖ—ਪਾਪ । ਜਾਹੀ—ਜਾਹਿ, ਦੂਰ ਹੋ ਜਾਂਦੇ ਹਨ ।੩।

ਪ੍ਰਭ—ਹੇ ਪ੍ਰਭੂ ! ਦੀਨ—ਕੰਗਾਲ । ਨਾਨਕੁ ਮਾਗੈ—ਨਾਨਕ ਮੰਗਦਾ ਹੈ । ਰਵਾਲਾ—ਚਰਨ-ਧੂੜ ।੪।

**ਅਰਥ** :—ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਮੈਂ ਆਪਣਾ ਉਹ ਮਾਲਕ-ਪ੍ਰਭੂ ਸਿਮਰਦਾ ਰਹਿੰਦਾ ਹਾਂ, ਜੇਹੜਾ ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ ।੧।ਰਹਾਉ।

ਹੇ ਭਾਈ ! ਆਪਣੇ ਗੁਰੂ ਉੱਤੋਂ (ਸਦਾ) ਕੁਰਬਾਨ ਹੋਣਾ ਚਾਹੀਦਾ ਹੈ (ਗੁਰੂ ਦੀ ਸਰਨ ਪੈ ਕੇ ਆਪਣੇ ਅੰਦਰੋਂ ਆਪਾ- ਭਾਵ ਮਿਟਾ ਦੇਣਾ ਚਾਹੀਦਾ ਹੈ, (ਕਿਉਂਕਿ, ਗੁਰੂ ਦੀ ਕਿਰਪਾ ਨਾਲ ਹੀ) ਅੱਠੇ ਪਹਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਜਾ ਸਕਦਾ ਹੈ ।੧।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ ਹੀ) ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਪਿਆਰ ਬਣਦਾ ਹੈ । (ਗੁਰ-ਚਰਨਾਂ ਦੀ ਪ੍ਰੀਤਿ ਹੀ) ਅਟੱਲ ਮੁਕੰਮਲ ਤੇ ਪਵਿਤ੍ਰ ਜੀਵਨ-ਜੁਗਤਿ ਹੈ ।੨।

ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਜਿਸ ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ (ਉਸ ਮਨੁੱਖ ਦੇ) ਅਨੇਕਾਂ ਜਨਮਾਂ ਦੇ ਪਾਪ ਦੂਰ ਹੋ ਜਾਂਦੇ ਹਨ ।੩।

ਹੇ ਨਿਮਾਣਿਆਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਆਪਣੇ ਦਾਸ ਨਾਨਕ ਉਤੇ) ਕਿਰਪਾ ਕਰ । (ਤੇਰਾ ਦਾਸ) ਨਾਨਕ (ਤੇਰੇ ਦਰ ਤੋਂ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ ।੪।੧੭।੨੩।

**ਸੂਹੀ ਮਹਲਾ ੫ ॥ ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥ ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥ ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥ ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ ॥੩॥ ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥੧੮॥੨੪॥ {ਪੰਨਾ ੭੪੨}**

**ਪਦ ਅਰਥ** :—ਦੇਖਿ—ਵੇਖ ਕੇ । ਜੀਵਾ—ਜੀਵਾਂ, ਮੈਂ ਜੀਉ ਪੈਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ । ਗੁਰ—ਹੇ ਗੁਰੂ ! ਕਰਮੁ—ਬਖ਼ਸ਼ਸ਼ । ਪ੍ਰਭ ਮੇਰਾ—ਹੇ ਮੇਰੇ ਪ੍ਰਭੂ ! ।੧।

ਪ੍ਰਭ—ਹੇ ਪ੍ਰਭੂ ! ਕਰਿ—ਬਣਾ ਕੇ । ਚੇਰੇ—ਸੇਵਕ ।੧।ਰਹਾਉ।

ਦਾਤੇ—ਹੇ ਸਭ ਦਾਤਾਂ ਦੇਣ ਵਾਲੇ ! ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਕਿਨੈ ਵਿਰਲੈ—ਕਿਸੇ ਮਨੁੱਖ ਨੇ । ਜਾਤੇ—ਡੂੰਘੀ ਸਾਂਝ ਪਾਈ ਹੈ ।੨।

ਬਿਨਉ—{ਵਿਨਯ} ਬੇਨਤੀ । ਮੀਤਾ—ਹੇ ਮਿੱਤਰ ! ਵਸਹਿ—ਵੱਸ ਪੈਣਾ । ਮੇਰੈ ਚੀਤਾ—ਮੇਰੇ ਚਿੱਤ ਵਿਚ ।੩।

ਨਾਨਕੁ ਕਰੈ—ਨਾਨਕ ਕਰਦਾ ਹੈ । ਅਰਦਾਸਿ—ਬੇਨਤੀ । ਗੁਣ ਤਾਸਿ—ਹੇ ਗੁਣਾਂ ਦੇ ਖ਼ਜ਼ਾਨੇ !।੪।

**ਅਰਥ** :—ਹੇ ਮੇਰੇ ਪ੍ਰਭੂ (ਮੇਰੀ) ਇਹ ਅਰਜ਼ੋਈ ਸੁਣ, (ਗੁਰੂ ਦੀ ਰਾਹੀਂ) ਮੈਨੂੰ ਆਪਣਾ ਸੇਵਕ ਬਣਾ ਕੇ (ਆਪਣਾ) ਨਾਮ ਬਖ਼ਸ਼ ।੧।ਰਹਾਉ।

ਹੇ ਗੁਰੂ ! ਤੇਰਾ ਦਰਸਨ ਕਰ ਕੇ ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ । ਹੇ ਮੇਰੇ ਪ੍ਰਭੂ ! ਤੇਰੀ ਪੂਰਨ ਬਖ਼ਸ਼ਸ਼ ਹੋਏ (ਤੇ, ਮੈਨੂੰ ਗੁਰੂ ਮਿਲ ਜਾਵੇ) ।੧।

ਹੇ ਸਭ ਦਾਤਾਂ ਦੇਣ ਵਾਲੇ ਪ੍ਰਭੂ ! ਮੈਨੂੰ ਆਪਣੀ ਸਰਨ ਵਿਚ ਰੱਖ । ਹੇ ਪ੍ਰਭੂ ! ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਮਨੁੱਖ ਨੇ ਤੇਰੇ ਨਾਲ ਡੂੰਘੀ ਸਾਂਝ ਪਾਈ ਹੈ ।੨।

ਹੇ ਮੇਰੇ ਮਿੱਤਰ ਪ੍ਰਭੂ ! ਮੇਰੀ ਅਰਜ਼ੋਈ ਸੁਣ (ਮੇਹਰ ਕਰ ਤੇਰੇ) ਸੋਹਣੇ ਚਰਨ ਮੇਰੇ ਚਿੱਤ ਵਿਚ ਵੱਸ ਪੈਣ ।੩।

ਹੇ ਪੂਰਨ ਪ੍ਰਭੂ ! ਸਭ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! (ਤੇਰਾ ਸੇਵਕ) ਨਾਨਕ (ਤੇਰੇ ਦਰ ਤੇ) ਇਕ ਅਰਜ਼ ਕਰਦਾ ਹੈ (ਕਿਰਪਾ ਕਰ, ਮੈਨੂੰ ਨਾਨਕ ਨੂੰ ਕਦੇ) ਨਾਹ ਭੁੱਲ ।੪।੧੮।੨੪।

**ਸੂਹੀ ਮਹਲਾ ੫ ॥ ਮੀਤੁ ਸਾਜਨੁ ਸੁਤ ਬੰਧਪ ਭਾਈ ॥ ਜਤ ਕਤ ਪੇਖਉ ਹਰਿ ਸੰਗਿ ਸਹਾਈ ॥੧॥ ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥ ਸੂਖ ਸਹਜ ਆਨੰਦ ਬਿਸਰਾਮ ॥੧॥ ਰਹਾਉ ॥ ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥ ਕੋਟਿ ਆਵਧ ਤਿਸੁ ਬੇਧਤ ਨਾਹਿ ॥੨॥ ਹਰਿ ਚਰਨ ਸਰਣ ਗੜ ਕੋਟ ਹਮਾਰੈ ॥ ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥੩॥ ਨਾਨਕੁ ਦਾਸ ਸਦਾ ਬਲਿਹਾਰੀ ॥ ਸੇਵਕ ਸੰਤ ਰਾਜਾ ਰਾਮ ਮੁਰਾਰੀ ॥੪॥੧੯॥੨੫॥**

**ਪਦ ਅਰਥ** :—ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਭਾਈ—ਭਰਾ । ਜਤ ਕਤ—ਜਿਧਰ ਕਿਧਰ । ਪੇਖਉ—ਪੇਖਉਂ, ਵੇਖਦਾ ਹਾਂ । ਸੰਗਿ—ਨਾਲ । ਸਹਾਈ—ਮਦਦਗਾਰ ।੧।

ਜਤਿ—ਜਾਤਿ । ਪਤਿ—ਇੱਜ਼ਤ । ਬਿਸਰਾਮ—ਸ਼ਾਂਤੀ ।੧।ਰਹਾਉ।

ਜਪਿ—ਜਪਿਆ ਕਰ । ਪਹਿਰਿ—ਪਹਿਨੀ ਰੱਖ । ਸਨਾਹ—{ਸਜ਼ਨਾਹ} ਸੰਜੋਅ । ਕੋਟਿ—ਕ੍ਰੋੜਾਂ । ਆਵਧ—{ਆਯੁਧ} ਹਥਿਆਰ । ਤਿਸੁ—ਉਸ (ਸਨਾਹ) ਨੂੰ । ਬੇਧਤ—ਵਿੰਨ੍ਹਦੇ ।੨।

ਗੜ—ਕਿਲ੍ਹੇ । ਕੋਟ—ਕਿਲ੍ਹੇ । ਹਮਾਰੈ—ਮੇਰੇ ਵਾਸਤੇ । ਕੰਟਕੁ—ਕੰਡਾ (ਦੁਖਦਾਈ) । ਬਿਦਾਰੈ—ਨਾਸ ਕਰਦਾ ।੩।

ਰਾਜਾ ਰਾਮ—ਹੇ ਪ੍ਰਭੂ ਪਾਤਿਸ਼ਾਹ । ਮੁਰਾਰੀ—{ਮੁਰ-ਅਰਿ} ਪ੍ਰਭੂ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਮੇਰੀ (ਉੱਚੀ) ਜਾਤਿ ਹੈ, ਮੇਰੀ ਇੱਜ਼ਤ ਹੈ, ਮੇਰਾ ਧਨ ਹੈ । (ਇਸ ਦੀ ਬਰਕਤਿ ਨਾਲ ਮੇਰੇ ਅੰਦਰ) ਆਨੰਦ ਹੈ ਸ਼ਾਂਤੀ ਹੈ, ਆਤਮਕ ਅਡੋਲਤਾ ਦੇ ਸੁਖ ਹਨ ।੧।ਰਹਾਉ।

ਹੇ ਭਾਈ ! ਮੈਂ ਜਿਧਰ ਕਿਧਰ ਵੇਖਦਾ ਹਾਂ, ਪਰਮਾਤਮਾ ਮੇਰੇ ਨਾਲ ਮਦਦਗਾਰ ਹੈ । ਪਰਮਾਤਮਾ ਹੀ ਮੇਰਾ ਮਿੱਤਰ ਹੈ, ਸੱਜਣ ਹੈ, ਪਰਮਾਤਮਾ ਹੀ (ਮੇਰੇ ਵਾਸਤੇ) ਪੁੱਤਰ ਰਿਸ਼ਤੇਦਾਰ ਭਰਾ ਹੈ ।੧।

ਹੇ ਭਾਈ ! (ਸਦਾ) ਪਰਮਾਤਮਾ (ਦਾ ਨਾਮ) ਜਪਿਆ ਕਰ, (ਹਰਿ-ਨਾਮ ਦੀ) ਸੰਜੋਅ ਪਹਿਨੀ ਰੱਖ । ਇਸ (ਸੰਜੋਅ) ਨੂੰ (ਕਾਮਾਦਿਕ) ਕ੍ਰੋੜਾਂ ਹਥਿਆਰ ਵਿੰਨ੍ਹ ਨਹੀਂ ਸਕਦੇ ।੨।

ਹੇ ਭਾਈ ! ਮੇਰੇ ਵਾਸਤੇ (ਤਾਂ) ਪਰਮਾਤਮਾ ਦੇ ਚਰਨਾਂ ਦੀ ਸਰਨ ਅਨੇਕਾਂ ਕਿਲ੍ਹੇ ਹੈ । ਇਸ (ਕਿਲ੍ਹੇ) ਨੂੰ ਦੁਖਦਾਈ ਮੌਤ (ਦਾ ਡਰ) ਨਾਸ ਨਹੀਂ ਕਰ ਸਕਦਾ ।੩।

ਹੇ ਨਾਨਕ ! (ਆਖ—) ਹੇ ਪ੍ਰਭੂ-ਪਾਤਿਸ਼ਾਹ ! ਹੇ ਮੁਰਾਰੀ ! ਮੈਂ ਤੇਰੇ ਸੇਵਕਾਂ ਸੰਤਾਂ ਤੋਂ ਸਦਾ ਸਦਕੇ ਜਾਂਦਾ ਹਾਂ (ਜਿਨ੍ਹਾਂ ਦੀ ਸੰਗਤਿ ਵਿਚ ਤੇਰਾ ਨਾਮ ਪ੍ਰਾਪਤ ਹੁੰਦਾ ਹੈ) ।੪।੧੯।੨੫।

**ਸੂਹੀ ਮਹਲਾ ੫ ॥ ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ ॥ ਅਨਦ ਬਿਨੋਦ ਮੰਗਲ ਸੁਖ ਤਾਹਾ ॥੧॥ ਚਲੁ ਸਖੀਏ ਪ੍ਰਭੁ ਰਾਵਣ ਜਾਹਾ ॥ ਸਾਧ ਜਨਾ ਕੀ ਚਰਣੀ ਪਾਹਾ ॥੧॥ ਰਹਾਉ ॥ ਕਰਿ ਬੇਨਤੀ ਜਨ ਧੂਰਿ ਬਾਛਾਹਾ ॥ ਜਨਮ ਜਨਮ ਕੇ ਕਿਲਵਿਖ ਲਾਹਾਂ ॥੨॥ ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥ ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥੩॥ ਦੀਨ ਦਇਆਲ ਕਰਹੁ ਉਤਸਾਹਾ ॥ ਨਾਨਕ ਦਾਸ ਹਰਿ ਸਰਣਿ ਸਮਾਹਾ ॥੪॥੨੦॥੨੬॥ {ਪੰਨਾ ੭੪੨}**

**ਪਦ ਅਰਥ** :—ਗਾਹਾ—ਗਾਵੀਏ । ਬਿਨੋਦ—ਖ਼ੁਸ਼ੀ । ਤਾਹਾ—ਉਹਨਾਂ ਨੂੰ ।੧।

ਸਖੀਏ—ਹੇ ਸਹੇਲੀਏ ! ਰਾਵਣ ਜਾਹਾ—ਸਿਮਰਨ ਵਾਸਤੇ ਚੱਲੀਏ । ਪਾਹਾ—ਪਈਏ ।੧।ਰਹਾਉ।

ਬਾਛਾਹਾ—ਮੰਗੀਏ । ਕਿਲਵਿਖ—ਪਾਪ । ਲਾਹਾਂ—ਦੂਰ ਕਰ ਲਈਏ ।੨।

ਅਰਪਾਹਾ—ਭੇਟਾ ਕਰ ਦੇਈਏ । ਮਾਨੁ—ਅਹੰਕਾਰ । ਕਟਾਹਾਂ—ਕੱਟ ਲਈਏ ।੩।

ਉਤਸਾਹੁ—ਚਾਉ । ਸਮਾਹਾ—ਲੀਨ ਹੋ ਜਾਈਏ ।੪।

**ਅਰਥ** :—ਹੇ ਸਹੇਲੀਏ ! ਉੱਠ, ਪ੍ਰਭੂ ਦਾ ਸਿਮਰਨ ਕਰਨ ਚੱਲੀਏ, ਸੰਤ ਜਨਾਂ ਦੇ ਚਰਨਾਂ ਵਿਚ ਜਾ ਪਈਏ ।੧।ਰਹਾਉ।

ਹੇ ਸਹੇਲੀਏ ! ਗੋਪਾਲ ਪ੍ਰਭੂ ਦੇ ਗੁਣ ਸਦਾ ਗਾਂਦੇ ਰਹੀਏ । (ਜੇਹੜੇ ਗਾਂਦੇ ਹਨ) ਉਹਨਾਂ ਨੂੰ ਸੁਖ ਆਨੰਦ ਚਾਉ ਖ਼ੁਸ਼ੀਆਂ ਬਣੀਆਂ ਰਹਿੰਦੀਆਂ ਹਨ ।੧।

ਹੇ ਸਹੇਲੀਏ ! (ਪ੍ਰਭੂ ਅੱਗੇ) ਬੇਨਤੀ ਕਰ ਕੇ (ਉਸ ਪਾਸੋਂ) ਸੰਤ ਜਨਾਂ ਦੀ ਚਰਨ-ਧੂੜ ਮੰਗੀਏ, (ਅਤੇ ਆਪਣੇ) ਅਨੇਕਾਂ ਜਨਮਾਂ ਦੇ ਪਾਪ ਦੂਰ ਕਰ ਲਈਏ ।੨।

ਹੇ ਸਹੇਲੀਏ ! ਆਪਣਾ ਮਨ ਤਨ ਜਿੰਦ ਜਾਨ ਭੇਟਾ ਕਰ ਦੇਈਏ । ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ (ਆਪਣੇ ਅੰਦਰੋਂ) ਅਹੰਕਾਰ ਤੇ ਮੋਹ ਦੂਰ ਕਰ ਲਈਏ ।੩।

ਹੇ ਨਾਨਕ ! (ਆਖ—) ਹੇ ਦੀਨਾਂ ਉਤੇ ਦਇਆ ਕਰਨ ਵਾਲੇ ਹਰੀ ! (ਮੇਰੇ ਅੰਦਰ) ਚਾਉ ਪੈਦਾ ਕਰ (ਕਿ) ਮੈਂ ਤੇਰੇ ਦਾਸਾਂ ਦੀ ਸਰਨ ਪਿਆ ਰਹਾਂ ।੪।੨੦।੨੬।

**ਸੂਹੀ ਮਹਲਾ ੫ ॥ ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥ ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥ ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥੧॥ ਰਹਾਉ ॥ ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥ ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥ ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੩॥ ਜਨਮ ਜਨਮ ਕੇ ਭੈ ਮੋਹ ਨਿਵਾਰੇ ॥ ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥੪॥੨੧॥੨੭॥ {ਪੰਨਾ ੭੪੨}**

**ਪਦ ਅਰਥ** :—ਬੈਕੁੰਠ—ਵਿਸ਼ਨੂ ਦਾ ਸ੍ਵਰਗ । ਰਿਦ—ਹਿਰਦਾ ।੧।

ਦਿਖਲਾਵਉ—ਦਿਖਲਾਵਉਂ, ਮੈਂ ਵਿਖਾਵਾਂ । ਬਿੰਜਨ—ਸੁਆਦਲੇ ਭੋਜਨ । ਭੁੰਚਾਵਉ—ਭੁੰਚਾਵਉਂ, ਮੈਂ ਖਿਲਾਵਾਂ ।੧।ਰਹਾਉ।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਭੁੰਚੁ—ਖਾਹ । ਸੁਦ—ਸੁਆਦ ।੨।

ਤਾਕੀ—ਤੱਕੀ । ਬੁਝਿ ਥਾਕੀ—ਮਿਟ ਕੇ ਰਹਿ ਜਾਂਦੀ ਹੈ ।੩।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਨਿਵਾਰੇ—ਦੂਰ ਕਰ ਦੇਂਦਾ ਹੈ ।੪।

**ਅਰਥ** :—ਹੇ ਭਾਈ ! (ਮੇਰੀ ਗੱਲ) ਸੁਣ, (ਆ,) ਮੈਂ (ਤੇਰੇ) ਮਨ ਨੂੰ (ਤੇਰੇ) ਤਨ ਨੂੰ ਆਤਮਕ ਆਨੰਦ ਵਿਖਾ ਦਿਆਂ । ਪ੍ਰਭੂ ਦਾ ਨਾਮ (ਮਾਨੋ) ਅਨੇਕਾਂ ਸੁਆਦਲੇ ਭੋਜਨ ਹੈ, (ਆ, ਸਾਧ ਸੰਗਤਿ ਵਿਚ) ਮੈਂ ਤੈਨੂੰ ਉਹ ਸੁਆਦਲੇ ਭੋਜ ਖਵਾਵਾਂ ।੧।ਰਹਾਉ।

ਹੇ ਭਾਈ ! ਜਿਸ ਥਾਂ (ਪਰਮਾਤਮਾ ਦੇ) ਸੰਤ ਜਨ ਵੱਸਦੇ ਹੋਣ, ਉਹੀ ਹੈ (ਅਸਲ) ਬੈਕੁੰਠ ਦਾ ਸ਼ਹਰ । (ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ) ਪ੍ਰਭੂ ਦੇ ਸੋਹਣੇ ਚਰਨ ਹਿਰਦੇ ਵਿਚ ਆ ਵੱਸਦੇ ਹਨ ।੧।

ਹੇ ਭਾਈ ! (ਸਾਧ ਸੰਗਤਿ ਵਿਚ ਰਹਿ ਕੇ) ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ (-ਭੋਜਨ) ਆਪਣੇ ਮਨ ਵਿਚ ਖਾਇਆ ਕਰ, ਇਸ ਭੋਜਨ ਦੇ ਹੈਰਾਨ ਕਰਨ ਵਾਲੇ ਸੁਆਦ ਹਨ, ਬਿਆਨ ਨਹੀਂ ਕੀਤੇ ਜਾ ਸਕਦੇ ।੨।

ਹੇ ਭਾਈ ! ਜਿਨ੍ਹਾਂ ਸੰਤ ਜਨਾਂ ਨੇ (ਸਾਧ ਸੰਗਤਿ-ਬੈਕੁੰਠ ਵਿਚ ਆ ਕੇ) ਪਰਮਾਤਮਾ ਦਾ ਆਸਰਾ ਤੱਕ ਲਿਆ (ਉਹਨਾਂ ਦੇ ਅੰਦਰੋਂ) ਲੋਭ ਮੁੱਕ ਜਾਂਦਾ ਹੈ, ਤ੍ਰਿਸ਼ਨਾ ਦੀ ਅੱਗ ਬੁੱਝ ਕੇ ਖ਼ਤਮ ਹੋ ਜਾਂਦੀ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਪ੍ਰਭੂ ਆਪਣੇ ਦਾਸਾਂ ਉਤੇ ਮੇਹਰ ਕਰਦਾ ਹੈ, ਅਤੇ, ਉਹਨਾਂ ਦੇ ਅਨੇਕਾਂ ਜਨਮਾਂ ਦੇ ਡਰ ਮੋਹ ਦੂਰ ਕਰ ਦੇਂਦਾ ਹੈ ।੪।੨੧।੨੭।

**ਸੂਹੀ ਮਹਲਾ ੫ ॥ ਅਨਿਕ ਬੀਂਗ ਦਾਸ ਕੇ ਪਰਹਰਿਆ ॥ ਕਰਿ ਕਿਰਪਾ ਪ੍ਰਭਿ ਅਪਨਾ ਕਰਿਆ ॥੧॥ ਤੁਮਹਿ ਛਡਾਇ ਲੀਓ ਜਨੁ ਅਪਨਾ ॥ ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ ਰਹਾਉ ॥ ਪਰਬਤ ਦੋਖ ਮਹਾ ਬਿਕਰਾਲਾ ॥ ਖਿਨ ਮਹਿ ਦੂਰਿ ਕੀਏ ਦਇਆਲਾ ॥੨॥ ਸੋਗ ਰੋਗ ਬਿਪਤਿ ਅਤਿ ਭਾਰੀ ॥ ਦੂਰਿ ਭਈ ਜਪਿ ਨਾਮੁ ਮੁਰਾਰੀ ॥੩॥ ਦ੍ਰਿਸਟਿ ਧਾਰਿ ਲੀਨੋ ਲੜਿ ਲਾਇ ॥ ਹਰਿ ਚਰਣ ਗਹੇ ਨਾਨਕ ਸਰਣਾਇ ॥੪॥੨੨॥੨੮॥ {ਪੰਨਾ ੭੪੨}**

**ਪਦ ਅਰਥ** :—ਬੀਂਗ—ਵਿੰਗ, ਵਲ-ਛਲ, ਉਕਾਈਆਂ । ਪਰਹਰਿਆ—ਦੂਰ ਕਰ ਦਿੱਤੇ । ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਕਰਿਆ—ਬਣਾ ਲਿਆ ।੧।

ਤੁਮਹਿ—ਤੂੰ ਆਪ ਹੀ । ਜਨੁ—ਸੇਵਕ । ਉਰਝਿ ਪਰਿਓ—ਉਲਝ ਪਿਆ ਸੀ ।੧।ਰਹਾਉ।

ਪਰਬਤ ਦੋਖ—ਪਹਾੜ ਜੇਡੇ ਐਬ । ਬਿਕਰਾਲਾ—ਡਰਾਉਣੇ ।੨।

ਸੋਗ—ਗ਼ਮ । ਜਪਿ—ਜਪ ਕੇ ।੩।

ਦ੍ਰਿਸਟਿ—(ਕਿਰਪਾ ਦੀ) ਨਜ਼ਰ । ਧਾਰਿ—ਕਰ ਕੇ । ਲੜਿ—ਲੜ ਨਾਲ । ਗਹੇ—ਫੜੇ ।੪।

**ਅਰਥ** :—ਹੇ ਪ੍ਰਭੂ ! ਸੁਪਨੇ ਵਰਗੇ ਜਗਤ (ਦਾ ਮੋਹ-) ਜਾਲ (ਤੇਰੇ ਸੇਵਕ ਦੇ ਦੁਆਲੇ) ਚੀੜ੍ਹਾ ਹੋ ਗਿਆ ਸੀ, ਪਰ ਤੂੰ ਆਪਣੇ ਸੇਵਕ ਨੂੰ (ਉਸ ਵਿਚੋਂ) ਆਪ ਕੱਢ ਲਿਆ ।੧।ਰਹਾਉ।

ਹੇ ਭਾਈ ! ਪ੍ਰਭੂ ਨੇ ਆਪਣੇ ਸੇਵਕ ਦੇ ਅਨੇਕਾਂ ਵਿੰਗ ਦੂਰ ਕਰ ਦਿੱਤੇ, ਤੇ ਕਿਰਪਾ ਕਰ ਕੇ ਉਸ ਨੂੰ ਆਪਣਾ ਬਣਾ ਲਿਆ ਹੈ ।੧।

ਹੇ ਭਾਈ ! (ਸਰਨ ਆਏ ਮਨੁੱਖ ਦੇ) ਪਹਾੜਾਂ ਜੇਡੇ ਵੱਡੇ ਤੇ ਭਿਆਨਕ ਐਬ ਦੀਨਾਂ ਉਤੇ ਦਇਆ ਕਰਨ ਵਾਲੇ ਪਰਮਾਤਮਾ ਨੇ ਇਕ ਛਿਨ ਵਿਚ ਦੂਰ ਕਰ ਦਿੱਤੇ ।੨।

ਹੇ ਭਾਈ ! (ਸੇਵਕ ਦੇ) ਅਨੇਕਾਂ ਗ਼ਮ ਤੇ ਰੋਗ ਵੱਡੀਆਂ ਭਾਰੀਆਂ ਮੁਸੀਬਤਾਂ ਪਰਮਾਤਮਾ ਦਾ ਨਾਮ ਜਪ ਕੇ ਦੂਰ ਹੋ ਗਈਆਂ ।੩।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਨੇ ਪਰਮਾਤਮਾ ਦੇ ਚਰਨ ਫੜ ਲਏ, ਜੋ ਮਨੁੱਖ ਪ੍ਰਭੂ ਦੀ ਸਰਨ ਆ ਪਿਆ, ਪਰਮਾਤਮਾ ਨੇ ਮੇਹਰ ਦੀ ਨਿਗਾਹ ਕਰ ਕੇ ਉਸ ਨੂੰ ਆਪਣੇ ਲੜ ਲਾ ਲਿਆ ।੪।੨੨।੨੮।

**ਨੋਟ** :—ਸਾਰਾ ਸ਼ਬਦ "ਭੂਤ ਕਾਲ" ਵਿਚ ਹੈ, ਇਸ ਦਾ ਭਾਵ 'ਸਦਾ ਵਾਸਤੇ' ਸਮਝਣਾ ਹੈ । ਅਰਥ 'ਵਰਤਮਾਨ ਕਾਲ' ਵਿਚ ਕਰ ਲੈਣਾ ਹੈ ।

**ਸੂਹੀ ਮਹਲਾ ੫ ॥ ਦੀਨੁ ਛਡਾਇ ਦੁਨੀ ਜੋ ਲਾਏ ॥ ਦੁਹੀ ਸਰਾਈ ਖੁਨਾਮੀ ਕਹਾਏ ॥੧॥ ਜੋ ਤਿਸੁ ਭਾਵੈ ਸੋ ਪਰਵਾਣੁ ॥ ਆਪਣੀ ਕੁਦਰਤਿ ਆਪੇ ਜਾਣੁ ॥੧॥ ਰਹਾਉ ॥ ਸਚਾ ਧਰਮੁ ਪੁੰਨੁ ਭਲਾ ਕਰਾਏ ॥ ਦੀਨ ਕੈ ਤੋਸੈ ਦੁਨੀ ਨ ਜਾਏ ॥੨॥ ਸਰਬ ਨਿਰੰਤਰਿ ਏਕੋ ਜਾਗੈ ॥ ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥੩॥ ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥ ਨਾਨਕੁ ਬੋਲੈ ਬੋਲਾਇਆ ਤੇਰਾ ॥੪॥੨੩॥੨੯॥ {ਪੰਨਾ ੭੪੩}**

**ਪਦ ਅਰਥ** :—ਦੀਨੁ—ਧਰਮ, ਨਾਮ-ਧਨ । ਦੁਨੀ—ਦੁਨੀਆ ਵਾਲੇ ਪਾਸੇ । ਜੋ—ਜਿਸ ਮਨੁੱਖ ਨੂੰ । ਲਾਏ—(ਪਰਮਾਤਮਾ) ਲਾਂਦਾ ਹੈ । ਦੁਹੀ ਸਰਾਈ—ਦੋਹਾਂ ਲੋਕਾਂ ਵਿਚ । ਖੁਨਾਮੀ—ਗੁਨਹਗਾਰ, ਅਪਰਾਧੀ । ਕਹਾਏ—ਅਖਵਾਂਦਾ ਹੈ ।੧।

ਤਿਸੁ—ਉਸ (ਪਰਮਾਤਮਾ) ਨੂੰ । ਭਾਵੈ—ਚੰਗਾ ਲੱਗਦਾ ਹੈ । ਜਾਣੁ—ਜਾਣੂ, ਜਾਣਨ ਵਾਲਾ ।੧।ਰਹਾਉ।

ਸਚਾ—ਸਦਾ ਕਾਇਮ ਰਹਿਣ ਵਾਲਾ । ਭਲਾ—ਭਲਾ ਕੰਮ । ਦੀਨ ਕੈ ਤੋਸੈ—ਨਾਮ-ਧਨ ਇਕੱਠੇ ਕਰਨ ਨਾਲ । ਨ ਜਾਏ—ਨਹੀਂ ਵਿਗੜਦਾ ।੨।

ਸਰਬ ਨਿਰੰਤਰਿ—ਸਭਨਾਂ ਦੇ ਅੰਦਰ ਇਕ-ਰਸ {ਅੰਤਰੁ—ਵਿੱਥ} । ਏਕੋ—ਇਕ ਪਰਮਾਤਮਾ ਹੀ । ਜਿਤੁ—ਜਿਸ ਪਾਸੇ । ਕੋ—ਕੋਈ ।੩।

ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਸਚੁ—ਸਦਾ-ਥਿਰ ਰਹਿਣ ਵਾਲਾ ।੪।

**ਅਰਥ** :—ਹੇ ਭਾਈ ! ਪਰਮਾਤਮਾ ਆਪਣੀ ਰਚੀ ਸ੍ਰਿਸ਼ਟੀ ਬਾਰੇ ਆਪ ਹੀ ਸਭ ਕੁਝ ਜਾਣਨ ਵਾਲਾ ਹੈ । ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਜੀਵਾਂ ਨੂੰ ਉਹੀ ਕੁਝ ਸਿਰ-ਮੱਥੇ ਮੰਨਣਾ ਪੈਂਦਾ ਹੈ (ਉਹੀ ਕੁਝ ਜੀਵ ਕਰਦੇ ਹਨ) ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਨਾਮ-ਧਨ ਵਿਹਾਝਣ ਵਲੋਂ ਹਟਾ ਕੇ ਦੁਨੀਆ ਦੇ ਧਨ ਵਲ ਲਾ ਦੇਂਦਾ ਹੈ, ਉਹ ਮਨੁੱਖ ਦੋਹਾਂ ਜਹਾਨਾਂ ਵਿਚ (ਇਸ ਲੋਕ ਤੇ ਪਰਲੋਕ ਵਿਚ) ਗੁਨਹਗਾਰ ਅਖਵਾਂਦਾ ਹੈ ।੧।

ਹੇ ਭਾਈ ! (ਜਿਸ ਮਨੁੱਖ ਪਾਸੋਂ ਪਰਮਾਤਮਾ) ਸਦਾ-ਥਿਰ ਰਹਿਣ ਵਾਲਾ (ਨਾਮ-ਸਿਮਰਨ-) ਧਰਮ ਕਰਾਂਦਾ ਹੈ, (ਨਾਮ-ਸਿਮਰਨ ਦਾ) ਨੇਕ ਭਲਾ ਕੰਮ ਕਰਾਂਦਾ ਹੈ, ਨਾਮ-ਧਨ ਇਕੱਠਾ ਕਰਦਿਆਂ ਉਸ ਦੀ ਇਹ ਦੁਨੀਆ ਭੀ ਨਹੀਂ ਵਿਗੜਦੀ ।੨।

ਹੇ ਭਾਈ ! (ਜੀਵਾਂ ਦੇ ਕੀਹ ਵੱਸ ?) ਹਰੇਕ ਜੀਵ ਉਸੇ ਉਸੇ ਕੰਮ ਵਿਚ ਲੱਗਦਾ ਹੈ ਜਿਸ ਜਿਸ ਕੰਮ ਵਿਚ ਪਰਮਾਤਮਾ ਲਾਂਦਾ ਹੈ ।੩।

ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਮੇਰਾ ਮਾਲਕ ਹੈਂ, ਤੂੰ ਅਪਹੁੰਚ ਹੈਂ, ਗਿਆਨ-ਇੰਦ੍ਰਿਆਂ ਦੀ ਰਾਹੀਂ ਤੇਰੇ ਤਕ ਪਹੁੰਚਿਆ ਨਹੀਂ ਜਾ ਸਕਦਾ । (ਤੇਰਾ ਦਾਸ) ਨਾਨਕ ਤੇਰਾ ਪ੍ਰੇਰਿਆ ਹੋਇਆ ਹੀ ਤੇਰਾ ਨਾਮ ਉਚਾਰ ਸਕਦਾ ਹੈ ।੪।੨੩।੨੯।

**ਸੂਹੀ ਮਹਲਾ ੫ ॥ ਪ੍ਰਾਤਹ ਕਾਲਿ ਹਰਿ ਨਾਮੁ ਉਚਾਰੀ ॥ ਈਤ ਊਤ ਕੀ ਓਟ ਸਵਾਰੀ ॥੧॥ ਸਦਾ ਸਦਾ ਜਪੀਐ ਹਰਿ ਨਾਮ ॥ ਪੂਰਨ ਹੋਵਹਿ ਮਨ ਕੇ ਕਾਮ ॥੧॥ ਰਹਾਉ ॥ ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥ ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥ ਖਾਤ ਖਰਚਤ ਸੁਖਿ ਅਨਦਿ ਵਿਹਾਵੈ ॥੩॥ ਜਗਜੀਵਨ ਪੁਰਖੁ ਸਾਧ ਸੰਗਿ ਪਾਇਆ ॥ ਗੁਰ ਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥੨੪॥੩੦॥ {ਪੰਨਾ ੭੪੩}**

**ਪਦ ਅਰਥ** :—ਕਾਲਿ—ਸਮੇ ਵਿਚ । ਪ੍ਰਾਤਹ—ਪ੍ਰਭਾਤ, ਸਵੇਰ । ਪ੍ਰਾਤਹ ਕਾਲਿ—ਅੰਮ੍ਰਿਤ ਵੇਲੇ । ਉਚਾਰੀ—ਉਚਾਰਿ, ਉਚਾਰਿਆ ਕਰ । ਈਤ ਊਤ ਕੀ—ਇਸ ਲੋਕ ਤੇ ਪਰਲੋਕ ਦੀ । ਓਟ—ਆਸਰਾ । ਸਵਾਰੀ—ਸਵਾਰਿ, ਸੋਹਣਾ ਬਣਾ ਲੈ ।੧।

ਜਪੀਐ—ਜਪਣਾ ਚਾਹੀਦਾ ਹੈ । ਹੋਵਹਿ—ਹੋ ਜਾਂਦੇ ਹਨ । ਮਨ ਕੇ ਕਾਮ—ਮਨ ਦੇ ਕਲਪੇ ਹੋਏ ਕੰਮ ।੧।ਰਹਾਉ।

ਅਬਿਨਾਸੀ—ਨਾਸ-ਰਹਿਤ । ਰੈਣਿ—ਰਾਤ । ਗਾਉ—ਗਾਇਆ ਕਰ । ਜੀਵਤ ਮਰਤ—ਦੁਨੀਆ ਦੀ ਕਾਰ ਕਰਦਿਆਂ, ਨਿਰਮੋਹ ਰਿਹਾਂ । ਪਾਵਹਿ—ਤੂੰ ਪ੍ਰਾਪਤ ਕਰ ਲਏਂਗਾ ।੨।

ਸਾਹੁ—ਸ਼ਾਹ, ਨਾਮ-ਧਨ ਦਾ ਮਾਲਕ । ਸੇਵਿ—ਸਰਨ ਪਿਆ ਰਹੁ । ਜਿਤੁ—ਜਿਸ (ਧਨ) ਵਿਚ । ਤੋਟਿ—ਘਾਟਾ । ਖਾਤ ਖਰਚਤ—ਵਰਤਦਿਆਂ ਤੇ ਵੰਡਦਿਆਂ । ਸੁਖਿ—ਸੁਖ ਵਿਚ । ਵਿਹਾਵੈ—ਉਮਰ ਬੀਤਦੀ ਹੈ ।੩।

ਪੁਰਖੁ—ਸਰਬ-ਵਿਆਪਕ ਪ੍ਰਭੂ । ਸੰਗਿ—ਸੰਗਤਿ ਵਿਚ । ਪ੍ਰਸਾਦਿ—ਕਿਰਪਾ ਨਾਲ ।੪।

**ਅਰਥ** :—ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਸਿਮਰਦੇ ਰਹਿਣਾ ਚਾਹੀਦਾ ਹੈ । (ਸਿਮਰਨ ਦੀ ਬਰਕਤਿ ਨਾਲ) ਮਨ ਦੇ ਚਿਤਵੇ ਹੋਏ ਸਾਰੇ ਕੰਮ ਸਫਲ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਅੰਮ੍ਰਿਤ ਵੇਲੇ (ਉੱਠ ਕੇ) ਪਰਮਾਤਮਾ ਦਾ ਨਾਮ ਸਿਮਰਿਆ ਕਰ, (ਇਸ ਤਰ੍ਹਾਂ) ਇਸ ਲੋਕ ਅਤੇ ਪਰਲੋਕ ਵਾਸਤੇ ਸੋਹਣਾ ਆਸਰਾ ਬਣਾਂਦਾ ਰਿਹਾ ਕਰ ।੧।

ਹੇ ਭਾਈ ! ਰਾਤ ਦਿਨ ਅਬਿਨਾਸ਼ੀ ਪ੍ਰਭੂ (ਦੀ ਸਿਫ਼ਤਿ-ਸਾਲਾਹ ਦੇ ਗੀਤ) ਗਾਇਆ ਕਰ । (ਇਸ ਤਰ੍ਹਾਂ) ਦੁਨੀਆ ਦੀ ਕਾਰ ਕਰਦਾ ਹੋਇਆ ਨਿਰਮੋਹ ਰਹਿ ਕੇ ਤੂੰ (ਪ੍ਰਭੂ-ਚਰਨਾਂ ਵਿਚ) ਸਦਾ ਕਾਇਮ ਰਹਿਣ ਵਾਲੀ ਥਾਂ ਪ੍ਰਾਪਤ ਕਰ ਲਏਂਗਾ ।੨।

ਹੇ ਭਾਈ ! ਨਾਮ-ਧਨ ਦੇ ਮਾਲਕ ਉਸ ਪ੍ਰਭੂ ਦੀ ਸੇਵਾ-ਭਗਤੀ ਕਰਿਆ ਕਰ, (ਉਸ ਪਾਸੋਂ ਐਸਾ ਧਨ ਮਿਲਦਾ ਹੈ) ਜਿਸ ਧਨ ਵਿਚ ਕਦੇ ਘਾਟਾ ਨਹੀਂ ਪੈਂਦਾ । ਉਸ ਧਨ ਨੂੰ ਆਪ ਵਰਤਦਿਆਂ ਹੋਰਨਾਂ ਵਿਚ ਵਰਤਾਂਦਿਆਂ ਜ਼ਿੰਦਗੀ ਸੁਖ ਆਨੰਦ ਨਾਲ ਬੀਤਦੀ ਹੈ ।੩।

ਹੇ ਨਾਨਕ ! ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੱਤਾ, ਉਸ ਨੇ ਜਗਤ ਦੇ ਜੀਵਨ ਸਰਬ-ਵਿਆਪਕ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ ।੪।੨੪।੩੦।

**ਸੂਹੀ ਮਹਲਾ ੫ ॥ ਗੁਰ ਪੂਰੇ ਜਬ ਭਏ ਦਇਆਲ ॥ ਦੁਖ ਬਿਨਸੇ ਪੂਰਨ ਭਈ ਘਾਲ ॥੧॥ ਪੇਖਿ ਪੇਖਿ ਜੀਵਾ ਦਰਸੁ ਤੁਮ੍ਹਾਰਾ ॥ ਚਰਣ ਕਮਲ ਜਾਈ ਬਲਿਹਾਰਾ ॥ ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥੧॥ ਰਹਾਉ ॥ ਸਾਧ**

**ਸੰਗਤਿ ਸਿਉ ਪ੍ਰੀਤਿ ਬਣਿ ਆਈ ॥ ਪੂਰਬ ਕਰਮਿ ਲਿਖਤ ਧੁਰਿ ਪਾਈ ॥੨॥ ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥ ਜਾਲਿ ਨ ਸਾਕਹਿ ਤੀਨੇ ਤਾਪ ॥੩॥ ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਾਰੇ ॥ ਨਾਨਕੁ ਮਾਗੈ ਦਾਨੁ ਪਿਆਰੇ ॥੪॥੨੫॥੩੧॥ {ਪੰਨਾ 743}**

**ਪਦ ਅਰਥ** :—ਦਇਆਲ—ਦਇਆਵਾਨ । ਬਿਨਸੇ—ਨਾਸ ਹੋ ਜਾਂਦੇ ਹਨ । ਪੂਰਨ—ਸਫਲ । ਘਾਲ—(ਸੇਵਾ-ਭਗਤੀ ਦੀ) ਮੇਹਨਤ ।੧।

ਪੇਖਿ—ਵੇਖ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਰਹਾਂ । ਜਾਈ—ਜਾਈਂ, ਮੈਂ ਜਾਵਾਂ । ਬਲਿਹਾਰਾ—ਸਦਕੇ, ਕੁਰਬਾਨ । ਠਾਕੁਰ—ਹੇ ਮਾਲਕ ! ।੧।ਰਹਾਉ।

ਸਿਉ—ਨਾਲ । ਪੂਰਬ ਕਰਮਿ—ਪੂਰਬਲੇ ਜਨਮਾਂ ਦੇ ਕੀਤੇ ਕਰਮ ਅਨੁਸਾਰ । ਧੁਰਿ—ਧੁਰ ਦਰਗਾਹ ਤੋਂ ।੨।

ਅਚਰਜੁ—ਹੈਰਾਨ ਕਰਨ ਵਾਲਾ । ਪਰਤਾਪ—ਤੇਜ । ਜਾਲਿ ਨ ਸਾਕਹਿ—ਸਾੜ ਨਹੀਂ ਸਕਣਗੇ । ਤੀਨੇ ਤਾਪ—ਆਧਿ, ਬਿਆਧਿ, ਉਪਾਧਿ (ਇਹ ਤਿੰਨ ਹੀ ਤਾਪ) ।੩।

ਨਿਮਖ—ਅੱਖ ਝਮਕਣ ਜਿਤਨਾ ਸਮਾ । ਹਰਿ—ਹੇ ਹਰੀ ! ਨਾਨਕੁ ਮਾਗੈ—ਨਾਨਕ ਮੰਗਦਾ ਹੈ ।੪।

**ਅਰਥ** :—ਹੇ ਪ੍ਰਭੂ ! (ਮੇਹਰ ਕਰ) ਤੇਰਾ ਦਰਸਨ ਸਦਾ ਕਰ ਕਰ ਕੇ ਮੈਨੂੰ ਆਤਮਕ ਜੀਵਨ ਮਿਲਦਾ ਰਹੇ, ਮੈਂ ਤੇਰੇ ਸੋਹਣੇ ਚਰਨਾਂ ਤੋਂ ਸਦਕੇ ਹੁੰਦਾ ਰਹਾਂ ।੧।ਰਹਾਉ।

ਹੇ ਭਾਈ ! ਜਦੋਂ (ਕਿਸੇ ਮਨੁੱਖ ਉਤੇ) ਪੂਰੇ ਸਤਿਗੁਰੂ ਜੀ ਦਇਆਵਾਨ ਹੁੰਦੇ ਹਨ (ਉਹ ਮਨੁੱਖ ਹਰਿ-ਨਾਮ ਸਿਮਰਦਾ ਹੈ, ਉਸ ਦੀ ਇਹ) ਮੇਹਨਤ ਸਫਲ ਹੋ ਜਾਂਦੀ ਹੈ, ਤੇ ਉਸ ਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ ।੧।

ਹੇ ਭਾਈ ! ਪੂਰਬਲੇ ਜਨਮਾਂ ਦੇ ਕੀਤੇ ਕਰਮ ਅਨੁਸਾਰ ਧੁਰ ਦਰਗਾਹ ਤੋਂ ਜਿਸ ਮਨੁੱਖ ਦੇ ਉਤੇ ਲਿਖਿਆ ਲੇਖ ਉੱਘੜਦਾ ਹੈ, ਉਸ ਮਨੁੱਖ ਦਾ ਪਿਆਰ ਗੁਰੂ ਦੀ ਸੰਗਤਿ ਨਾਲ ਬਣ ਜਾਂਦਾ ਹੈ ।੨।

ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰ, ਅਜੇਹਾ ਹੈਰਾਨ ਕਰਨ ਵਾਲਾ ਆਤਮਕ ਤੇਜ ਪ੍ਰਾਪਤ ਹੁੰਦਾ ਹੈ ਕਿ (ਆਧਿ, ਬਿਆਧਿ, ਉਪਾਧਿ—ਇਹ) ਤਿੰਨੇ ਹੀ ਤਾਪ (ਆਤਮਕ ਜੀਵਨ ਨੂੰ) ਸਾੜ ਨਹੀਂ ਸਕਣਗੇ ।੩।

ਹੇ ਹਰੀ ! ਹੇ ਪਿਆਰੇ ! (ਤੇਰੇ ਦਰ ਤੋਂ ਤੇਰਾ ਦਾਸ) ਨਾਨਕ (ਇਹ) ਦਾਨ ਮੰਗਦਾ ਹੈ ਕਿ ਤੇਰੇ ਚਰਨ (ਨਾਨਕ ਨੂੰ) ਅੱਖ ਝਮਕਣ ਜਿਤਨੇ ਸਮੇ ਲਈ ਭੀ ਨਾਹ ਭੁੱਲਣ ।੪।੨੫।੩੧।

**ਸੂਹੀ ਮਹਲਾ ੫ ॥ ਸੇ ਸੰਜੋਗ ਕਰਹੁ ਮੇਰੇ ਪਿਆਰੇ ॥ ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥ ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥ ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥ ਰਹਾਉ ॥ ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥ ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ ॥੨॥ ਜਨ ਕੀ ਭੂਖ ਤੇਰਾ ਨਾਮੁ ਅਹਾਰੁ ॥ ਤੂੰ ਦਾਤਾ ਪ੍ਰਭ ਦੇਵਣਹਾਰੁ ॥੩॥ ਰਾਮ ਰਮਤ ਸੰਤਨ ਸੁਖੁ ਮਾਨਾ ॥ ਨਾਨਕ ਦੇਵਨਹਾਰ ਸੁਜਾਨਾ ॥੪॥੨੬॥੩੨॥ {ਪੰਨਾ 743}**

**ਪਦ ਅਰਥ** :—ਸੇ—ਉਹ {ਬਹੁ-ਵਚਨ} । ਸੰਜੋਗ—ਸ਼ੁਭ ਲਗਨ, ਚੰਗਾ ਢੋ । ਜਿਤੁ—ਜਿਸ (ਢੋ) ਦੇ ਕਾਰਨ । ਰਸਨਾ—ਜੀਭ ।੧।

ਪ੍ਰਭ—ਹੇ ਪ੍ਰਭੂ ! ਗਾਵਹਿ—ਗਾਂਦੇ ਹਨ । ਰਸਾਲਾ—ਰਸ-ਭਰੇ ।੧।ਰਹਾਉ।

ਬਸਹਿ—ਤੂੰ ਵੱਸਦਾ ਹੈਂ । ਨੇਰਾ—ਨੇੜੇ, ਹਿਰਦੇ ਵਿਚ ।੨।

ਆਹਾਰੁ—ਖ਼ੁਰਾਕ ।੩।

ਰਮਤ—ਸਿਮਰਦਿਆਂ । ਸੁਜਾਨਾ—ਸਿਆਣਾ ।੪।

**ਅਰਥ** :—ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਮੇਰੀ) ਬੇਨਤੀ ਸੁਣ, (ਜਿਵੇਂ) ਸੰਤ ਜਨ ਸਦਾ ਤੇਰੇ ਰਸ-ਭਰੇ ਗੁਣ ਗਾਂਦੇ ਰਹਿੰਦੇ ਹਨ (ਤਿਵੇਂ ਮੈਂ ਭੀ ਗਾਂਦਾ ਰਹਾਂ) ।੧।ਰਹਾਉ।

ਹੇ ਮੇਰੇ ਪਿਆਰੇ ! (ਮੇਰੇ ਵਾਸਤੇ) ਉਹ ਢੋ ਢੁਕਾ, ਜਿਸ ਦੀ ਰਾਹੀਂ (ਮੇਰੀ) ਜੀਭ ਤੇਰਾ ਨਾਮ ਉਚਾਰਦੀ ਰਹੇ ।੧।

ਹੇ ਪ੍ਰਭੂ ! ਤੇਰਾ ਨਾਮ ਸਿਮਰਨਾ (ਅਸਾਂ ਜੀਵਾਂ ਵਾਸਤੇ) ਆਤਮਕ ਜੀਵਨ ਦੇ ਬਰਾਬਰ ਹੈ । ਜਿਸ ਮਨੁੱਖ ਉੱਤੇ ਤੂੰ ਕਿਰਪਾ ਕਰਦਾ ਹੈਂ, ਉਸ ਦੇ ਹਿਰਦੇ ਵਿਚ ਆ ਵੱਸਦਾ ਹੈਂ ।੨।

ਹੇ ਪ੍ਰਭੂ ! ਤੇਰੇ ਸੰਤ ਜਨਾਂ ਦੀ (ਆਤਮਕ) ਭੁਖ (ਦੂਰ ਕਰਨ ਲਈ) ਤੇਰਾ ਨਾਮ ਖ਼ੁਰਾਕ ਹੈ । ਇਹ ਖ਼ੁਰਾਕ ਤੂੰ ਹੀ ਦੇਂਦਾ ਹੈਂ, ਤੂੰ ਹੀ ਦੇ ਸਕਦਾ ਹੈਂ ।੩।

ਹੇ ਨਾਨਕ ! ਸੰਤ ਜਨ ਉਸ ਪਰਮਾਤਮਾ ਦਾ ਨਾਮ ਸਿਮਰ ਕੇ ਆਤਮਕ ਆਨੰਦ ਮਾਣਦੇ ਰਹਿੰਦੇ ਹਨ, ਜੋ ਸਭ ਕੁਝ ਦੇਣ ਦੇ ਸਮਰਥ ਹੈ ਅਤੇ ਜੋ (ਹਰ ਗੱਲੇ) ਸਿਆਣਾ ਹੈ ।੪।੨੬।੩੨।

**ਸੂਹੀ ਮਹਲਾ ੫ ॥ ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ ॥ ਮਿਥਿਆ ਮੋਹ ਬੰਧਹਿ ਨਿਤ ਪਾਰਚ ॥੧॥ ਮਾਧਵੇ ਭਜੁ ਦਿਨ ਨਿਤ ਰੈਣੀ ॥ ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥੧॥ ਰਹਾਉ ॥ ਕਰਤ ਬਿਕਾਰ ਦੋਊ ਕਰ ਝਾਰਤ ॥ ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥੨॥ ਭਰਣ ਪੋਖਣ ਸੰਗਿ ਅਉਧ ਬਿਹਾਣੀ ॥ ਜੈ ਜਗਦੀਸ ਕੀ ਗਤਿ ਨਹੀ ਜਾਣੀ ॥੩॥ ਸਰਣਿ ਸਮਰਥ ਅਗੋਚਰ ਸੁਆਮੀ ॥ ਉਧਰੁ ਨਾਨਕ ਪ੍ਰਭ ਅੰਤਰਜਾਮੀ ॥੪॥੨੭॥੩੩॥ {ਪੰਨਾ ੭੪੩}**

**ਪਦ ਅਰਥ** :—ਬਹਤੀ ਜਾਤ—(ਉਮਰ ਦੀ ਨਦੀ) ਵਹਿੰਦੀ ਜਾ ਰਹੀ ਹੈ । ਦ੍ਰਿਸਟਿ—ਨਿਗਾਹ, ਧਿਆਨ । ਮਿਥਿਆ—ਨਾਸਵੰਤ । ਪਾਰਚ—ਪਾਰਚੇ, ਕੱਪੜੇ, ਬਾਨ੍ਹਣੂ । ਮਿਥਿਆ ਮੋਹ ਪਾਰਚ—ਨਾਸਵੰਤ ਪਦਾਰਥਾਂ ਦੇ ਮੋਹ ਦੇ ਬਾਨ੍ਹਣੂ । ਬੰਧਹਿ—ਤੂੰ ਬੰਨ੍ਹਦਾ ਹੈਂ ।੧।

ਮਾਧਵੇ—{ਮਾ-ਧਵ । ਮਾਇਆ ਦਾ ਪਤੀ} ਪਰਮਾਤਮਾ ਨੂੰ । ਭਜੁ—ਸਿਮਰਦਾ ਰਹੁ । ਰੈਣੀ—ਰਾਤ । ਜੀਤਿ—ਜਿੱਤ ਲੈ ।੧।ਰਹਾਉ।

ਦੋਊ ਕਰ—ਦੋਵੇਂ ਹੱਥ । ਦੋਊ ਕਰ ਝਾਰਤ—ਦੋਵੇਂ ਹੱਥ ਝਾੜਦਿਆਂ, ਦੋਵੇਂ ਹੱਥ ਥੋ ਕੇ, ਅੱਗਾ ਪਿੱਛਾ ਸੋਚਣ ਤੋਂ ਬਿਨਾ । ਰਿਦ—ਹਿਰਦੇ ਵਿਚ । ਤਿਲੁ—ਰਤਾ ਭਰ ਸਮੇ ਲਈ ।੨।

ਭਰਣ ਪੋਖਣ—ਪਾਲਣ ਪੋਸਣ । ਸੰਗਿ—ਨਾਲ । ਅਉਧ—ਉਮਰ । ਜੈ ਜਗਦੀਸ—ਜਗਤ ਦੇ ਈਸ਼ (ਮਾਲਕ) ਦੀ ਜੈ ਹੋਵੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ । ਗਤਿ—ਆਤਮਕ ਅਵਸਥਾ, ਆਤਮਕ ਆਨੰਦ ਦੀ ਅਵਸਥਾ ।੩।

ਸਮਰਥ—ਹੇ ਸਭ ਤਾਕਤਾਂ ਦੇ ਮਾਲਕ ! ਅਗੋਚਰ—ਹੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ! ਉਧਰੁ—(ਮੈਨੂੰ ਵਿਕਾਰਾਂ ਤੋਂ) ਬਚਾ ਲੈ ।੪।

**ਅਰਥ** :—ਹੇ ਭਾਈ ! ਦਿਨ ਰਾਤ ਸਦਾ ਮਾਇਆ ਦੇ ਪਤੀ ਪ੍ਰਭੂ ਦਾ ਨਾਮ ਜਪਿਆ ਕਰ । ਪ੍ਰਭੂ ਦੀ ਸਰਨ ਪੈ ਕੇ ਕੀਮਤੀ ਮਨੁੱਖਾ ਜਨਮ ਦਾ ਲਾਭ ਖੱਟ ਲੈ ।੧।

ਹੇ ਭਾਈ ! (ਤੇਰੀ ਉਮਰ ਦੀ ਨਦੀ) ਵਹਿੰਦੀ ਜਾ ਰਹੀ ਹੈ, ਪਰ ਤੂੰ ਇਧਰ ਧਿਆਨ ਨਹੀਂ ਕਰਦਾ । ਤੂੰ ਨਾਸਵੰਤ ਪਦਾਰਥਾਂ ਦੇ ਮੋਹ ਦੇ ਬਾਨ੍ਹਣੂ ਹੀ ਸਦਾ ਬੰਨ੍ਹਦਾ ਰਹਿੰਦਾ ਹੈਂ ।੧।

ਹੇ ਭਾਈ ! ਤੂੰ ਹਾਣ ਲਾਭ ਵਿਚਾਰਨ ਤੋਂ ਬਿਨਾ ਹੀ ਵਿਕਾਰ ਕਰੀ ਜਾ ਰਿਹਾ ਹੈਂ ਪਰਮਾਤਮਾ ਦਾ ਰਤਨ (ਵਰਗਾ ਕੀਮਤੀ) ਨਾਮ ਆਪਣੇ ਹਿਰਦੇ ਵਿਚ ਤੂੰ ਇਕ ਛਿਨ ਵਾਸਤੇ ਭੀ ਨਹੀਂ ਟਿਕਾਂਦਾ ।੨।

ਹੇ ਭਾਈ ! (ਆਪਣਾ ਸਰੀਰ) ਪਾਲਣ ਪੋਸਣ ਵਿਚ ਹੀ ਤੇਰੀ ਉਮਰ ਲੰਘਦੀ ਜਾ ਰਹੀ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਆਤਮਕ ਆਨੰਦ ਦੀ ਅਵਸਥਾ ਤੂੰ (ਹੁਣ ਤਕ) ਸਮਝੀ ਹੀ ਨਹੀਂ ।੩।

ਹੇ ਨਾਨਕ ! (ਆਖ—) ਹੇ ਸਭ ਤਾਕਤਾਂ ਦੇ ਮਾਲਕ ! ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਹੇ ਮਾਲਕ ! ਮੈਂ ਤੇਰੀ ਸਰਨ ਆਇਆ ਹਾਂ, (ਮੈਨੂੰ ਵਿਕਾਰਾਂ ਤੋਂ) ਬਚਾ ਲੈ, ਤੂੰ ਮੇਰਾ ਮਾਲਕ ਹੈਂ, ਤੂੰ ਮੇਰੇ ਦਿਲ ਦੀ ਜਾਣਨ ਵਾਲਾ ਹੈਂ ।੪।੨੭।੩੩।

**ਸੂਹੀ ਮਹਲਾ ੫ ॥ ਸਾਧ ਸੰਗਿ ਤਰੈ ਭੈ ਸਾਗਰੁ ॥ ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥੧॥ ਸਿਮਰਿ ਸਿਮਰਿ ਜੀਵਾ ਨਾਰਾਇਣ ॥ ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ ਰਹਾਉ ॥ ਜੀਵਨ ਪਦਵੀ ਹਰਿ ਕਾ ਨਾਉ ॥ ਮਨੁ ਤਨੁ ਨਿਰਮਲੁ ਸਾਚੁ ਸੁਆਉ ॥੨॥ ਆਠ ਪਹਰ ਪਾਰਬ੍ਰਹਮੁ ਧਿਆਈਐ ॥ ਪੂਰਬਿ ਲਿਖਤੁ ਹੋਇ ਤਾ ਪਾਈਐ ॥੩॥ ਸਰਣਿ ਪਏ ਜਪਿ ਦੀਨ ਦਇਆਲਾ ॥ ਨਾਨਕੁ ਜਾਚੈ ਸੰਤ ਰਵਾਲਾ ॥੪॥੨੮॥੩੪॥ {ਪੰਨਾ ੭੪੪}**

**ਪਦ ਅਰਥ** :—ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤਰੈ—ਪਾਰ ਲੰਘ ਜਾਂਦਾ ਹੈ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਸਾਗਰੁ—(ਸੰਸਾਰ-) ਸਮੁੰਦਰ । ਸਿਮਰਿ—ਸਿਮਰ ਕੇ । ਰਤਨਾਗਰੁ—{ਰ ਨਾਕਰ} ਰਤਨਾਂ ਦੀ ਖਾਣਿ ।੧।

ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰ ਰਿਹਾ ਹਾਂ । ਸੋਗ—ਗ਼ਮ । ਸਭਿ—ਸਾਰੇ । ਮਿਲਿ—ਮਿਲ ਕੇ । ਤਜਾਇਣ—ਤਜੇ ਜਾਂਦੇ ਹਨ ।੧।ਰਹਾਉ।

ਪਦਵੀ—ਦਰਜਾ, ਪਿਆਰ । ਸਾਚੁ—ਸਦਾ-ਥਿਰ ਪ੍ਰਭੂ (ਦਾ ਮਿਲਾਪ) । ਸੁਆਉ—ਸੁਆਰਥ, ਜ਼ਿੰਦਗੀ ਦਾ ਨਿਸ਼ਾਨਾ ।੨।

ਧਿਆਈਐ—ਸਿਮਰਨਾ ਚਾਹੀਦਾ ਹੈ । ਪੂਰਬਿ—ਪੂਰਬਲੇ ਜਨਮ ਵਿਚ ।੩।

ਜਪਿ—ਜਪ ਕੇ । ਨਾਨਕ ਜਾਚੈ—ਨਾਨਕ ਮੰਗਦਾ ਹੈ । ਰਵਾਲਾ—ਚਰਨ-ਧੂੜ ।੪।

**ਅਰਥ** :—ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਮੈਂ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਆਤਮਕ ਜੀਵਨ ਹਾਸਲ ਕਰ ਰਿਹਾ ਹਾਂ । ਹੇ ਭਾਈ ! ਗੁਰੂ ਨੂੰ ਮਿਲ ਕੇ ਸਾਰੇ ਦੁੱਖ ਰੋਗ ਗ਼ਮ ਨਾਸ ਹੋ ਜਾਂਦੇ ਹਨ, ਪਾਪ ਤਿਆਗੇ ਜਾਂਦੇ ਹਨ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਤਨਾਂ ਦੀ ਖਾਣਿ ਹਰਿ-ਨਾਮ ਸਿਮਰ ਸਿਮਰ ਕੇ ਮਨੁੱਖ ਡਰਾਂ-ਭਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ (ਹੀ) ਆਤਮਕ ਜ਼ਿੰਦਗੀ ਦਾ ਪਿਆਰ ਹੈ । (ਨਾਮ ਦੀ ਬਰਕਤਿ ਨਾਲ) ਮਨ ਪਵਿਤਰ ਹੋ ਜਾਂਦਾ ਹੈ, ਸਰੀਰ ਪਵਿਤਰ ਹੋ ਜਾਂਦਾ ਹੈ, (ਨਾਮ ਸਿਮਰਦਿਆਂ) ਸਦਾ-ਥਿਰ ਪ੍ਰਭੂ (ਦਾ ਮਿਲਾਪ ਹੀ) ਜੀਵਨ ਮਨੋਰਥ ਬਣ ਜਾਂਦਾ ਹੈ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਅੱਠੇ ਪਹਰ ਸਿਮਰਦੇ ਰਹਿਣਾ ਚਾਹੀਦਾ ਹੈ, ਪਰ ਇਹ ਦਾਤਿ ਤਦੋਂ ਹੀ ਮਿਲਦੀ ਹੈ ਜੇ ਪੂਰਬਲੇ ਜਨਮ ਵਿਚ (ਮੱਥੇ ਉਤੇ ਨਾਮ ਸਿਮਰਨ ਦਾ) ਲੇਖ ਲਿਖਿਆ ਹੋਵੇ ।੩।

ਹੇ ਭਾਈ ! ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ਦਾ ਨਾਮ ਜਪ ਜਪ ਕੇ ਜੇਹੜੇ ਮਨੁੱਖ ਉਸ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ, ਨਾਨਕ ਉਹਨਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹੈ ।੪।੨੮।੩੪।

**ਸੂਹੀ ਮਹਲਾ ੫ ॥ ਘਰ ਕਾ ਕਾਜੁ ਨ ਜਾਣੀ ਰੂੜਾ ॥ ਝੂਠੈ ਧੰਧੈ ਰਚਿਓ ਮੂੜਾ ॥੧॥ ਜਿਤੁ ਤੂੰ ਲਾਵਹਿ ਤਿਤੁ ਤਿਤੁ ਲਗਨਾ ॥ ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥੧॥ ਰਹਾਉ ॥ ਹਰਿ ਕੇ ਦਾਸ ਹਰਿ ਸੇਤੀ ਰਾਤੇ ॥ ਰਾਮ ਰਸਾਇਣਿ ਅਨਦਿਨੁ ਮਾਤੇ ॥੨॥ ਬਾਹ ਪਕਰਿ ਪ੍ਰਭਿ ਆਪੇ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ ॥੩॥ ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥ ਨਾਨਕ ਦਾਸ ਹਰਿ ਸਰਣਿ ਦੁਆਰੇ ॥੪॥੨੯॥੩੫॥ {ਪੰਨਾ 744}**

**ਪਦ ਅਰਥ** :—ਘਰ ਕਾ ਕਾਜੁ—ਹਿਰਦੇ-ਘਰ ਦੇ ਕੰਮ ਆਉਣ ਵਾਲਾ ਕੰਮ । ਰੂੜਾ ਕਾਜੁ—ਸੋਹਣਾ ਕੰਮ । ਧੰਧੈ—ਧੰਧੇ ਵਿਚ । ਮੂੜਾ—ਮੂਰਖ ।੧।

ਜਿਤੁ—ਜਿਸ (ਕੰਮ) ਵਿਚ । ਤਿਤੁ ਤਿਤੁ—ਉਸ ਉਸ (ਕੰਮ) ਵਿਚ । ਦੇਹਿ—ਦੇਂਦਾ ਹੈਂ ।੧।ਰਹਾਉ।

ਸੇਤੀ—ਨਾਲ । ਰਾਤੇ—ਰੰਗੇ ਹੋਏ । ਰਸਾਇਣਿ—ਰਸਾਇਣ ਵਿਚ, ਰਸਾਂ-ਦੇ-ਘਰ ਵਿਚ, ਸਭ ਤੋਂ ਸ੍ਰੇਸ਼ਟ ਰਸ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਜ਼} । ਮਾਤੇ—ਮਸਤ ।੨।

ਪਕਰਿ—ਫੜ ਕੇ । ਪ੍ਰਭਿ—ਪ੍ਰਭੂ ਨੇ । ਆਪੇ—ਆਪ ਹੀ । ਗਾਢੇ—ਗੰਢ ਲਿਆ ।੩।

ਉਧਰੁ—ਬਚਾ ਲੈ । ਪ੍ਰਭ—ਹੇ ਪ੍ਰਭੂ ! ਧਾਰੇ—ਧਾਰਿ, ਧਾਰ ਕੇ, ਕਰ ਕੇ । ਦੁਆਰੇ—ਦੁਆਰਿ, ਦਰ ਤੇ ।੪।

**ਅਰਥ** :—ਹੇ ਪ੍ਰਭੂ ! ਜਿਸ ਜਿਸ ਕੰਮ ਵਿਚ ਤੂੰ (ਅਸਾਂ ਜੀਵਾਂ ਨੂੰ) ਲਾਂਦਾ ਹੈਂ, ਉਸ ਉਸ ਕੰਮ ਵਿਚ ਅਸੀ ਲੱਗਦੇ ਹਾਂ । ਜਦੋਂ ਤੂੰ (ਸਾਨੂੰ ਆਪਣਾ ਨਾਮ) ਦੇਂਦਾ ਹੈਂ, ਤਦੋਂ ਤੇਰਾ ਨਾਮ ਜਪਦੇ ਹਾਂ ।੧।ਰਹਾਉ।

(ਹੇ ਪ੍ਰਭੂ ! ਤੇਰੀ ਮੇਹਰ ਤੋਂ ਬਿਨਾ) ਇਹ ਮੂਰਖ ਝੂਠੇ ਧੰਧੇ ਵਿਚ ਮਸਤ ਰਹਿੰਦਾ ਹੈ, ਉਹ ਸੋਹਣਾ ਕੰਮ ਕਰਨਾ ਨਹੀਂ ਜਾਣਦਾ, ਜੇਹੜਾ ਇਸ ਦੇ ਆਪਣੇ ਹਿਰਦੇ-ਘਰ ਦੇ ਕੰਮ ਆਉਂਦਾ ਹੈ ।੧।

ਹੇ ਭਾਈ ! ਪਰਮਾਤਮਾ ਦੇ ਸੇਵਕ ਪਰਮਾਤਮਾ ਨਾਲ ਹੀ ਰੰਗੇ ਰਹਿੰਦੇ ਹਨ, ਹਰ ਵੇਲੇ ਸਭ ਰਸਾਂ ਤੋਂ ਸ੍ਰੇਸ਼ਟ ਹਰਿ-ਨਾਮ ਰਸ ਵਿਚ ਮਸਤ ਰਹਿੰਦੇ ਹਨ ।੨।

ਹੇ ਭਾਈ ! ਪ੍ਰਭੂ ਨੇ ਆਪ ਹੀ (ਜਿਨ੍ਹਾਂ ਮਨੁੱਖਾਂ ਨੂੰ) ਬਾਂਹ ਫੜ ਕੇ (ਝੂਠੇ ਧੰਧਿਆਂ ਵਿਚੋਂ) ਕੱਢ ਲਿਆ, ਅਨੇਕਾਂ ਜਨਮਾਂ ਦੇ (ਪ੍ਰਭੂ ਨਾਲੋਂ) ਟੁੱਟਿਆਂ ਹੋਇਆਂ ਨੂੰ (ਉਸ ਪ੍ਰਭੂ ਨੇ ਆਪ ਹੀ ਆਪਣੇ ਨਾਲ) ਜੋੜ ਲਿਆ ।੩।

ਹੇ ਦਾਸ ਨਾਨਕ ! (ਆਖ—) ਹੇ ਮਾਲਕ ਪ੍ਰਭੂ ! ਮੇਹਰ ਕਰ । (ਮੈਨੂੰ ਝੂਠੇ ਧੰਧਿਆਂ ਤੋਂ) ਬਚਾ ਲੈ, ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੇਰੇ ਦਰ ਤੇ (ਆ ਡਿੱਗਾ ਹਾਂ) ।੪।੨੯।੩੫।

**ਸੂਹੀ ਮਹਲਾ ੫ ॥ ਸੰਤ ਪ੍ਰਸਾਦਿ ਨਿਹਚਲੁ ਘਰੁ ਪਾਇਆ ॥ ਸਰਬ ਸੂਖ ਫਿਰਿ ਨਹੀ ਡੁੋਲਾਇਆ ॥੧॥ ਗੁਰੂ ਧਿਆਇ ਹਰਿ ਚਰਨ ਮਨਿ ਚੀਨ੍ੇ ॥ ਤਾ ਤੇ ਕਰਤੈ ਅਸਥਿਰੁ ਕੀਨ੍ੇ ॥੧॥ ਰਹਾਉ ॥ ਗੁਣ ਗਾਵਤ ਅਚੁਤ ਅਬਿਨਾਸੀ ॥ ਤਾ ਤੇ ਕਾਟੀ ਜਮ ਕੀ ਫਾਸੀ ॥੨॥ ਕਰਿ ਕਿਰਪਾ ਲੀਨੇ ਲੜਿ ਲਾਏ ॥ ਸਦਾ ਅਨਦੁ ਨਾਨਕ ਗੁਣ ਗਾਏ ॥੩॥੩੦॥੩੬॥ {ਪੰਨਾ ੭੪੪}**

**ਪਦ ਅਰਥ** :—ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਨਿਹਚਲੁ ਘਰੁ—ਕਦੇ ਨਾਹ ਡੋਲਣ ਵਾਲਾ ਹਿਰਦਾ-ਘਰ । ਡੁੋਲਾਇਆ—{ਅੱਖਰ 'ਡ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਡੋਲਾਇਆ' ਹੈ । ਇਥੇ 'ਡੁਲਾਇਆ' ਪੜ੍ਹਨਾ ਹੈ} ਭਟਕਣਾ ਵਿਚ ਪਾ ਸਕਦਾ ।੧।

ਮਨਿ—ਮਨ ਵਿਚ । ਚੀਨ੍ੇ—ਪਛਾਣ ਲਏ । ਤਾ ਤੇ—ਇਸ ਦੇ ਕਾਰਨ । ਕਰਤੈ—ਕਰਤਾਰ ਨੇ । ਅਸਥਿਰੁ—ਅਡੋਲ-ਚਿੱਤ ।੧।ਰਹਾਉ।

ਅਚੁਤ—{ਅਯੁਤ} ਕਦੇ ਨਾਹ ਡਿੱਗਣ ਵਾਲਾ । ਫਾਸੀ —ਫਾਹੀ ।੨।

ਕਰਿ—ਕਰ ਕੇ । ਲੜਿ—ਲੜ ਨਾਲ, ਪੱਲੇ ਨਾਲ । ਗਾਏ—ਗਾਇ, ਗਾ ਕੇ । ਨਾਨਕ—ਹੇ ਨਾਨਕ ! ।੩।

**ਅਰਥ** :—ਹੇ ਭਾਈ ! (ਜਿਨ੍ਹਾਂ ਮਨੁੱਖਾਂ ਨੇ) ਗੁਰੂ ਦਾ ਧਿਆਨ ਧਰ ਕੇ ਪਰਮਾਤਮਾ ਦੇ ਚਰਨਾਂ ਨੂੰ (ਆਪਣੇ) ਮਨ ਵਿਚ (ਵੱਸਦਾ) ਪਛਾਣ ਲਿਆ, ਇਸ (ਪਰਖ) ਦੀ ਬਰਕਤਿ ਨਾਲ ਕਰਤਾਰ ਨੇ (ਉਹਨਾਂ ਨੂੰ) ਅਡੋਲ-ਚਿੱਤ ਬਣਾ ਦਿੱਤਾ ।੧।ਰਹਾਉ।

ਹੇ ਭਾਈ ! (ਜਿਸ ਨੇ) ਗੁਰੂ ਦੀ ਕਿਰਪਾ ਨਾਲ ਕਦੇ ਨਾਹ ਡੋਲਣ ਵਾਲਾ ਹਿਰਦਾ-ਘਰ ਲੱਭ ਲਿਆ (ਹਿਰਦੇ ਦੀ ਅਡੋਲਤਾ ਪ੍ਰਾਪਤ ਕਰ ਲਈ) ਉਸ ਨੂੰ ਸਾਰੇ ਸੁਖ ਪ੍ਰਾਪਤ ਹੋ ਗਏ, (ਉਹ ਮਨੁੱਖ ਕਦੇ ਵਿਕਾਰਾਂ ਵਿਚ) ਨਹੀਂ ਡੋਲਦਾ ।੧।

ਹੇ ਭਾਈ ! ਅਟੱਲ ਅਬਿਨਾਸੀ ਪ੍ਰਭੂ ਦੇ ਗੁਣ ਗਾਂਦਿਆਂ ਗੁਣ ਗਾਣ ਦੀ ਬਰਕਤਿ ਨਾਲ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ ।੨।

ਹੇ ਨਾਨਕ ! ਮੇਹਰ ਕਰ ਕੇ ਜਿਨ੍ਹਾਂ ਨੂੰ ਪ੍ਰਭੂ ਆਪਣੇ ਲੜ ਲਾ ਲੈਂਦਾ ਹੈ, ਉਹ ਮਨੁੱਖ ਪ੍ਰਭੂ ਦੇ ਗੁਣ ਗਾ ਕੇ ਸਦਾ ਆਤਮਕ ਆਨੰਦ ਮਾਣਦੇ ਹਨ ।੩।੩੦।੩੬।

**ਸੂਹੀ ਮਹਲਾ ੫ ॥ ਅੰਮ੍ਰਿਤ ਬਚਨ ਸਾਧ ਕੀ ਬਾਣੀ ॥ ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ ਰਹਾਉ ॥ ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥੧॥ ਸਾਧੂ ਧੂਰਿ ਮੁਖਿ ਮਸਤਕਿ ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥ {ਪੰਨਾ ੭੪੪}**

**ਪਦ ਅਰਥ** :—ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਸਾਧ—ਗੁਰੂ । ਜੋ ਜੋ—ਜੇਹੜਾ ਜੇਹੜਾ ਮਨੁੱਖ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਗਤਿ—ਉੱਚੀ ਆਤਮਕ ਅਵਸਥਾ । ਰਸਨ—ਜੀਭ ਨਾਲ । ਬਖਾਨੀ—ਉਚਾਰਦਾ ਹੈ ।੧।ਰਹਾਉ।

ਕਲੀ—ਝਗੜੇ-ਕਲੇਸ਼ । ਕਾਲ—ਜੀਵਨ-ਸਮਾ । ਕਲੀ ਕਾਲ—ਕਲੇਸ਼ਾਂ-ਭਰਿਆ ਜੀਵਨ-ਸਮਾ । ਪਰਵੇਸਾ—ਦਖ਼ਲ ।੨।

ਧੂਰਿ—ਪੈਰਾਂ ਦੀ ਖ਼ਾਕ । ਮੁਖਿ—ਮੂੰਹ ਉਤੇ । ਮਸਤਕਿ—ਮੱਥੇ ਉਤੇ । ਉਧਰੇ—ਬਚ ਗਏ ।੨।

**ਅਰਥ** :—ਹੇ ਭਾਈ ! ਗੁਰੂ ਦੀ ਉਚਾਰੀ ਹੋਈ ਬਾਣੀ ਆਤਮਕ ਜੀਵਨ ਦੇਣ ਵਾਲੇ ਬਚਨ ਹਨ । ਜੇਹੜਾ ਜੇਹੜਾ ਮਨੁੱਖ (ਇਸ ਬਾਣੀ ਨੂੰ) ਜਪਦਾ ਹੈ, ਉਸ ਦੀ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ, ਉਹ ਮਨੁੱਖ ਸਦਾ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਉਚਾਰਦਾ ਰਹਿੰਦਾ ਹੈ ।੧।

ਹੇ ਭਾਈ ! (ਗੁਰਬਾਣੀ ਦੀ ਬਰਕਤਿ ਨਾਲ) ਕਲੇਸ਼ਾਂ-ਭਰੇ ਜੀਵਨ-ਸਮੇ ਦੇ ਸਾਰੇ ਕਲੇਸ਼ ਮਿਟ ਜਾਂਦੇ ਹਨ, (ਕਿਉਂਕਿ ਬਾਣੀ ਦਾ ਸਦਕਾ) ਇਕ ਹਰਿ-ਨਾਮ ਹੀ ਮਨ ਵਿਚ ਟਿਕਿਆ ਰਹਿੰਦਾ ਹੈ ।੧।

ਹੇ ਨਾਨਕ ! ਗੁਰੂ ਦੇ ਚਰਨਾਂ ਦੀ ਧੂੜ (ਜਿਨ੍ਹਾਂ ਮਨੁੱਖਾਂ ਨੇ ਆਪਣੇ) ਮੂੰਹ ਉਤੇ ਮੱਥੇ ਉਤੇ ਲਾ ਲਈ ਉਹ ਮਨੁੱਖ ਗੁਰੂ ਦੀ ਸਰਨ ਪੈ ਕੇ ਪ੍ਰਭੂ ਦੀ ਸਰਨ ਪੈ ਕੇ (ਝਗੜਿਆਂ ਕਲੇਸ਼ਾਂ ਤੋਂ) ਬਚ ਗਏ ।੨।੩੧।੩੭।

**ਸੂਹੀ ਮਹਲਾ ੫ ਘਰੁ ੩ ॥ ਗੋਬਿੰਦਾ ਗੁਣ ਗਾਉ ਦਇਆਲਾ ॥ ਦਰਸਨੁ ਦੇਹੁ ਪੂਰਨ ਕਿਰਪਾਲਾ ॥ ਰਹਾਉ ॥ ਕਰਿ ਕਿਰਪਾ ਤੁਮ ਹੀ ਪ੍ਰਤਿਪਾਲਾ ॥ ਜੀਉ ਪਿੰਡੁ ਸਭੁ ਤੁਮਰਾ ਮਾਲਾ ॥੧॥ ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥ ਨਾਨਕੁ ਜਾਚੈ ਸੰਤ ਰਵਾਲਾ ॥੨॥੩੨॥੩੮॥ {ਪੰਨਾ ੭੪੪}**

**ਪਦ ਅਰਥ** :—ਗੋਬਿੰਦ—ਹੇ ਗੋਬਿੰਦ ! ਦਇਆਲਾ—ਹੇ ਦਇਆਲ ! ਕਿਰਪਾਲਾ—ਹੇ ਕਿਰਪਾਲ ! ਗਾਉ—ਗਾਉਂ, ਮੈਂ ਗਾਂਦਾ ਰਹਾਂ ।ਰਹਾਉ।

ਕਰਿ—ਕਰ ਕੇ । ਜੀਉ—ਜਿੰਦ । ਪਿੰਡੁ—ਸਰੀਰ । ਮਾਲਾ—ਮਾਲ, ਰਾਸਿ-ਪੂੰਜੀ ।੧।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਜਪਿ—ਜਪਿਆ ਕਰ । ਨਾਨਕੁ ਜਾਚੈ—ਨਾਨਕ ਮੰਗਦਾ ਹੈ । ਸੰਤ ਰਵਾਲਾ—ਗੁਰੂ ਦੇ ਚਰਨਾਂ ਦੀ ਧੂੜ ।੨।

**ਅਰਥ** :—ਹੇ ਗੋਬਿੰਦ ! ਹੇ ਦਇਆਲ ! ਹੇ ਪੂਰਨ ਕਿਰਪਾਲ ! (ਮੈਨੂੰ ਆਪਣਾ) ਦਰਸਨ ਦੇਹ, ਮੈਂ (ਸਦਾ ਤੇਰੇ) ਗੁਣ ਗਾਂਦਾ ਰਹਾਂ ।ਰਹਾਉ।

ਹੇ ਗੋਬਿੰਦ ! ਤੂੰ ਹੀ ਕਿਰਪਾ ਕਰ ਕੇ (ਅਸਾਂ ਜੀਵਾਂ ਦੀ) ਪਾਲਣਾ ਕਰਦਾ ਹੈਂ । ਇਹ ਜਿੰਦ ਇਹ ਸਰੀਰ ਸਭ ਕੁਝ ਤੇਰੀ ਹੀ ਦਿੱਤੀ ਹੋਈ ਰਾਸਿ-ਪੂੰਜੀ ਹੈ ।੧।

ਹੇ ਭਾਈ ! ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ (ਸਦਾ) ਜਪਿਆ ਕਰ (ਇਹੀ ਇਥੋਂ ਜੀਵਾਂ ਦੇ) ਨਾਲ ਜਾਂਦਾ ਹੈ । ਨਾਨਕ (ਭੀ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ । (ਜਿਸ ਦੀ ਬਰਕਤਿ ਨਾਲ ਹਰਿ-ਨਾਮ ਪ੍ਰਾਪਤ ਹੁੰਦਾ ਹੈ) ।੨।੩੨।੩੮।

**ਸੂਹੀ ਮਹਲਾ ੫ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਆਪੇ ਥੰਮੈ ਸਚਾ ਸੋਈ ॥੧॥ ਹਰਿ ਹਰਿ ਨਾਮੁ ਮੇਰਾ ਆਧਾਰੁ ॥ ਕਰਣ ਕਾਰਣ ਸਮਰਥੁ ਅਪਾਰੁ ॥੧॥ ਰਹਾਉ ॥ ਸਭ ਰੋਗ ਮਿਟਾਵੇ ਨਵਾ ਨਿਰੋਆ ॥ ਨਾਨਕ ਰਖਾ ਆਪੇ ਹੋਆ ॥੨॥੩੩॥੩੯॥ {ਪੰਨਾ ੭੪੪}**

**ਪਦ ਅਰਥ** :—ਥੰਮੈ—ਸਹਾਰਾ ਦੇਂਦਾ ਹੈ । ਆਪੇ—ਆਪ ਹੀ । ਸਚਾ—ਸਦਾ ਕਾਇਮ ਰਹਿਣ ਵਾਲਾ । ਸੋਈ—ਉਹ (ਪ੍ਰਭੂ) ਹੀ ।੧।

ਆਧਾਰੁ—ਆਸਰਾ । ਕਰਣ ਕਾਰਣ—ਜਗਤ ਦਾ ਮੂਲ । ਸਮਰਥੁ—ਸਭ ਤਾਕਤਾਂ ਵਾਲਾ । ਅਪਾਰੁ—ਬੇਅੰਤ ।੧।ਰਹਾਉ।

ਨਿਰੋਆ—ਨਿ-ਰੋਗ, ਰੋਗ-ਰਹਿਤ । ਰਖਾ—ਰਾਖਾ ।੨।

**ਅਰਥ** :—ਹੇ ਭਾਈ ! ਜੇਹੜਾ ਪਰਮਾਤਮਾ ਸਾਰੇ ਜਗਤ ਦਾ ਮੂਲ ਹੈ, ਜੋ ਸਭ ਤਾਕਤਾਂ ਦਾ ਮਾਲਕ ਹੈ, ਜਿਸ ਦੀ ਹਸਤੀ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਉਸ ਦਾ ਨਾਮ ਮੇਰਾ ਆਸਰਾ ਹੈ ।੧।ਰਹਾਉ।

ਹੇ ਭਾਈ ! ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਹੀ (ਹਰੇਕ ਜੀਵ ਨੂੰ) ਸਹਾਰਾ ਦੇਂਦਾ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ (ਜੋ ਵਿਕਾਰਾਂ ਰੋਗਾਂ ਤੋਂ ਬਚਣ ਲਈ ਸਹਾਰਾ ਦੇ ਸਕੇ) ।੧।

ਹੇ ਨਾਨਕ ! ਜਿਸ ਮਨੁੱਖ ਦਾ ਰਾਖਾ ਪ੍ਰਭੂ ਆਪ ਬਣ ਜਾਂਦਾ ਹੈ, ਉਸ ਦੇ ਉਹ ਸਾਰੇ ਰੋਗ ਮਿਟਾ ਦੇਂਦਾ ਹੈ, ਉਸ ਨੂੰ ਨਵਾਂ ਨਿਰੋਆ ਕਰ ਦੇਂਦਾ ਹੈ ।੨।੩੩।੩੯।

**ਸੂਹੀ ਮਹਲਾ ੫ ॥ ਦਰਸਨ ਕਉ ਲੋਚੈ ਸਭੁ ਕੋਈ ॥ ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥ ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ ਮਹਾ ਮੋਹਨੀ ਦੂਤਾ ਲਾਈ ॥੧॥ ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥ ਅਨਿਕ ਜਨਮ ਬੀਤੀਅਨ ਭਰਮਾਈ ॥ ਘਰਿ ਵਾਸੁ ਨ ਦੇਵੈ ਦੁਤਰ ਮਾਈ ॥੩॥ ਦਿਨੁ ਰੈਨਿ ਅਪਨਾ ਕੀਆ ਪਾਈ ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥ ਸੁਣਿ ਸਾਜਨ ਸੰਤ ਜਨ ਭਾਈ ॥ ਚਰਣ ਸਰਣ ਨਾਨਕ ਗਤਿ ਪਾਈ ॥੫॥੩੪॥੪੦॥ {ਪੰਨਾ ੭੪੫}**

**ਪਦ ਅਰਥ** :—ਕਉ—ਨੂੰ, ਵਾਸਤੇ । ਸਭੁ ਕੋਈ—ਹਰੇਕ ਜੀਵ । ਭਾਗਿ—ਕਿਸਮਤ ਨਾਲ ।੧।ਰਹਾਉ।

ਸਿਆਮ—ਸਾਉਲੇ ਰੰਗ ਵਾਲਾ । ਸਿਆਮ ਸੁੰਦਰ—ਸੋਹਣਾ ਪ੍ਰਭੂ । ਤਜਿ—ਵਿਸਾਰ ਕੇ । ਮਹਾ ਮੋਹਨੀ—ਵੱਡੀ ਮਨ ਨੂੰ ਮੋਹਣ ਵਾਲੀ ਮਾਇਆ । ਦੂਤਾ—ਦੂਤਾਂ, ਕਾਮਾਦਿਕ ਵੈਰੀਆਂ ਨੇ ।੧।

ਪ੍ਰੇਮ ਬਿਛੋਹਾ—ਪ੍ਰੇਮ ਦੀ ਅਣਹੋਂਦ । ਬਿਛੋਹਾ—ਵਿਛੋੜਾ । ਕਸਾਈ—ਖਿੱਚ । ਨਿਰਦੈ—ਜ਼ਾਲਮ, ਨਿਰਦਈ ।੨।

ਬੀਤੀਅਨ—ਬੀਤ ਗਏ ਹਨ । ਭਰਮਾਈ—ਭਟਕਦਿਆਂ । ਘਰਿ—ਹਿਰਦੇ-ਘਰ ਵਿਚ । ਦੁਤਰ—{ਦੁਸ੍ਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਮਾਈ—ਮਾਇਆ ।੩।

ਰੈਨਿ—ਰਾਤ । ਪਾਈ—ਮੈਂ ਪਾਂਦਾ ਹਾਂ । ਭਵਾਈ—ਭਵਾਂਦੀ ਹੈ । ਕਿਰਤੁ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਸਮੂਹ ।੪।

ਗਤਿ—ਉੱਚੀ ਆਤਮਕ ਅਵਸਥਾ ।੫।

**ਅਰਥ** :—ਹੇ ਭਾਈ ! ਹਰੇਕ ਜੀਵ (ਭਾਵੇਂ) ਪਰਮਾਤਮਾ ਦੇ ਦਰਸਨ ਨੂੰ ਤਾਂਘਦਾ ਹੋਵੇ, ਪਰ (ਉਸ ਦਾ ਮਿਲਾਪ) ਵੱਡੀ ਕਿਸਮਤ ਨਾਲ ਹੀ ਮਿਲਦਾ ਹੈ ।੧।ਰਹਾਉ।

(ਸ਼ੋਕ !) ਮੈਨੂੰ ਕਿਉਂ ਗ਼ਫ਼ਲਤ ਦੀ ਨੀਂਦ ਆ ਗਈ ? ਮੈਂ ਕਿਉਂ ਸੋਹਣੇ ਪ੍ਰਭੂ ਨੂੰ ਭੁਲਾ ਦਿੱਤਾ ? (ਸ਼ੋਕ !) ਇਹਨਾਂ ਕਾਮਾਦਿਕ ਵੈਰੀਆਂ ਨੇ ਮੈਨੂੰ ਇਹ ਵੱਡੀ ਮਨ ਨੂੰ ਮੋਹਣ ਵਾਲੀ ਮਾਇਆ ਚੰਬੋੜ ਦਿੱਤੀ ।੧।

ਪ੍ਰੇਮ ਦੀ ਅਣਹੋਂਦ (ਮੇਰੇ ਅੰਦਰ) ਕਸਾਈ-ਪੁਣਾ ਕਰ ਰਹੀ ਹੈ, ਇਹ ਵਿਛੋੜਾ (ਮਾਨੋ) ਇਕ ਨਿਰਦਈ ਜੀਵ ਹੈ ਜਿਸ ਦੇ ਅੰਦਰ ਰਤਾ ਭਰ ਦਇਆ ਨਹੀਂ ਹੈ ।੨।

ਇਹ ਦੁੱਤਰ ਮਾਇਆ ਹਿਰਦੇ-ਘਰ ਵਿਚ (ਮੇਰੇ ਮਨ ਨੂੰ) ਟਿਕਣ ਨਹੀਂ ਦੇਂਦਾ, ਭਟਕਦਿਆਂ ਭਟਕਦਿਆਂ ਅਨੇਕਾਂ ਹੀ ਜਨਮ ਬੀਤ ਗਏ ।੩।

ਪਰ ਕਿਸੇ ਨੂੰ ਦੋਸ ਨਹੀਂ ਦਿੱਤਾ ਜਾ ਸਕਦਾ, ਪਿਛਲੇ ਜਨਮਾਂ ਦਾ ਆਪਣਾ ਹੀ ਕੀਤਾ ਭਟਕਣਾ ਵਿਚ ਪਾ ਰਿਹਾ ਹੈ, ਮੈਂ ਦਿਨ ਰਾਤ ਆਪਣੇ ਕਮਾਏ ਦਾ ਫਲ ਭੋਗ ਰਿਹਾ ਹਾਂ ।੪।

ਹੇ ਨਾਨਕ ! (ਆਖ—) ਹੇ ਸੱਜਣੋ ! ਹੇ ਭਰਾਵੋ ! ਹੇ ਸੰਤ ਜਨੋ ! ਸੁਣੋ । ਪਰਮਾਤਮਾ ਦੇ ਸੋਹਣੇ ਚਰਣਾਂ ਦੀ ਸਰਨ ਪਿਆਂ ਹੀ ਉੱਚ ਆਤਮਕ ਅਵਸਥਾ ਪ੍ਰਾਪਤ ਹੋ ਸਕਦੀ ਹੈ ।੫।੩੪।੪੦।

**ਰਾਗੁ ਸੂਹੀ ਮਹਲਾ ੫ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥ ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ ॥ ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭ ਚਿਤਿ ਆਏ ॥ ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥ ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥ ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥ ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥ ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥ ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥ {ਪੰਨਾ ੭੪੫}**

**ਪਦ ਅਰਥ** :—ਭਲੀ—ਚੰਗੀ । ਸੁਹਾਵੀ—ਸੋਹਣੀ, ਸੁਖ ਦੇਣ ਵਾਲੀ । ਛਾਪਰੀ—ਕੁੱਲੀ । ਜਾ ਮਹਿ—ਜਿਸ (ਕੁੱਲੀ) ਵਿਚ । ਕਿਤ ਹੀ—ਕਿਤੁ ਹੀ {ਲਫ਼ਜ਼ 'ਕਿਤੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} । ਕਿਤ ਹੀ ਕਾਮਿ—ਕਿਸੇ ਹੀ ਕੰਮ ਵਿਚ । ਧਉਲਹਰ—ਪੱਕੇ ਮਹੱਲ ।੧।ਰਹਾਉ।

ਸੰਗਿ—ਸੰਗਤਿ ਵਿਚ । ਚਿਤਿ—ਚਿੱਤ ਵਿਚ । ਜਲਿ ਜਾਉ—ਸੜ ਜਾਏ । ਬਡਪਨਾ—ਵਡਿਆਈ, ਵੱਡਾ ਹੋਣ ਦਾ ਮਾਣ ।੧।

ਪੀਸਨੁ—ਚੱਕੀ । ਪੀਸਿ—ਪੀਹ ਕੇ । ਓਢਿ—ਪਹਨ ਕੇ । ਤ੍ਰਿਪਤਾਏ—ਰੱਜਦਾ ।੨।

ਕੈ ਰੰਗਿ—ਦੇ ਪ੍ਰੇਮ ਵਿਚ । ਪਟੰਬਰ—ਪਟ ਦੇ ਅੰਬਰ, ਰੇਸ਼ਮੀ ਕੱਪੜੇ । ਰਚਿ—ਮਸਤ ਹੋ ਕੇ ।੩।

ਹਾਥਿ—ਹੱਥ ਵਿਚ । ਪ੍ਰਭ—ਹੇ ਪ੍ਰਭੂ ! ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਰਹਾ—ਰਹਾਂ ।੪।

**ਅਰਥ** :—ਹੇ ਭਾਈ ! ਉਹ ਕੁੱਲੀ ਚੰਗੀ ਹੈ, ਜਿਸ ਵਿਚ (ਰਹਿਣ ਵਾਲਾ ਮਨੁੱਖ) ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ । (ਪਰ) ਉਹ ਪੱਕੇ ਮਹੱਲ ਕਿਸੇ ਕੰਮ ਨਹੀਂ, ਜਿਨ੍ਹਾਂ ਵਿਚ (ਵੱਸਣ ਵਾਲਾ ਮਨੁੱਖ) ਪਰਮਾਤਮਾ ਨੂੰ ਭੁਲਾ ਦੇਂਦਾ ਹੈ ।੧।ਰਹਾਉ।

ਹੇ ਭਾਈ ! ਸਾਧ ਸੰਗਤਿ ਵਿਚ ਗ਼ਰੀਬੀ (ਸਹਾਰਦਿਆਂ ਭੀ) ਆਨੰਦ ਹੈ ਕਿਉਂਕਿ ਉਸ (ਸਾਧ ਸੰਗਤਿ) ਵਿਚ ਪਰਮਾਤਮਾ ਚਿੱਤ ਵਿਚ ਵੱਸਿਆ ਰਹਿੰਦਾ ਹੈ । ਇਹੋ ਜਿਹਾ ਵੱਡਾ ਅਖਵਾਣਾ ਸੜ ਜਾਏ (ਜਿਸ ਦੇ ਕਾਰਨ ਮਨੁੱਖ) ਮਾਇਆ ਨਾਲ ਹੀ ਚੰਬੜਿਆ ਰਹੇ ।੧।

(ਗਰੀਬੀ ਵਿਚ) ਚੱਕੀ ਪੀਹ ਕੇ, ਕੰਬਲੀ ਪਹਿਨ ਕੇ ਆਨੰਦ (ਪ੍ਰਾਪਤ ਰਹਿੰਦਾ ਹੈ, ਕਿਉਂਕਿ) ਮਨ ਨੂੰ ਸੰਤੋਖ ਮਿਲਿਆ ਰਹਿੰਦਾ ਹੈ । ਪਰ, ਹੇ ਭਾਈ ! ਇਹੋ ਜਿਹਾ ਰਾਜ ਕਿਸੇ ਕੰਮ ਨਹੀਂ ਜਿਸ ਵਿਚ (ਮਨੁੱਖ ਮਾਇਆ ਵਲੋਂ ਕਦੇ) ਰੱਜੇ ਹੀ ਨਾਹ ।੨।

ਹੇ ਭਾਈ ! ਜੇਹੜਾ ਮਨੁੱਖ ਇਕ ਪਰਮਾਤਮਾ ਦੇ ਪ੍ਰੇਮ ਵਿਚ ਨੰਗਾ ਭੀ ਤੁਰਿਆ ਫਿਰਦਾ ਹੈ, ਉਹ ਸੋਭਾ ਖੱਟਦਾ ਹੈ, ਪਰ ਰੇਸ਼ਮੀ ਕੱਪੜੇ ਪਹਿਨਣੇ ਵਿਅਰਥ ਹਨ ਜਿਨ੍ਹਾਂ ਵਿਚ ਮਸਤ ਹੋ ਕੇ ਮਨੁੱਖ (ਮਾਇਆ ਦਾ ਹੋਰ ਹੋਰ) ਲੋਭ ਕਰਦਾ ਰਹਿੰਦਾ ਹੈ ।੩।

(ਹੇ ਭਾਈ ! ਜੀਵਾਂ ਨੂੰ ਕੀਹ ਦੋਸ ? ਪ੍ਰਭੂ) ਆਪ ਹੀ ਸਭ ਕੁਝ ਕਰਦਾ ਹੈ (ਜੀਵਾਂ ਪਾਸੋਂ) ਕਰਾਂਦਾ ਹੈ । ਹੇ ਨਾਨਕ ! (ਆਖ—) ਹੇ ਪ੍ਰਭੂ ! ਸਭ ਕੁਝ ਤੇਰੇ ਹੱਥ ਵਿਚ ਹੈ (ਮੇਹਰ ਕਰ, ਤੇਰਾ ਦਾਸ ਤੇਰੇ ਦਰ ਤੋਂ ਇਹ) ਦਾਨ ਹਾਸਲ ਕਰ ਲਏ ਕਿ ਮੈਂ ਹਰੇਕ ਸਾਹ ਦੇ ਨਾਲ ਤੈਨੂੰ ਸਿਮਰਦਾ ਰਹਾਂ ।੪।੧।੪੧।

**ਸੂਹੀ ਮਹਲਾ ੫ ॥ ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ॥ ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥੧॥ ਰਹਾਉ ॥ ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥ ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥ ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥ ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥੨॥ ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥ ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥੩॥ ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ ॥ ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ ॥੪॥੨॥੪੨॥ {ਪੰਨਾ ੭੪੫}**

**ਪਦ ਅਰਥ** :—ਪਰਾਨ—ਪ੍ਰਾਣ । ਤਿਸ ਕਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਪਨਿਹਾਰਾ—ਪਾਣੀ ਭਰਨ ਵਾਲਾ । ਸੁਤ—ਪੁੱਤਰ । ਸਗਲ ਤੇ—ਸਾਰਿਆਂ ਨਾਲੋਂ । ਜੀਅ ਹੂੰ ਤੇ—ਜਿੰਦ ਤੋਂ ਭੀ ।੧।

ਕਰਿ—ਬਣਾ ਕੇ । ਬੀਜਨਾ—ਪੱਖਾ {ਵਿਯਜਨ} । ਢੁਲਾਵਉ—ਢੁਲਾਵਉਂ । ਨਿਹਾਰਉ—ਨਿਹੁਰਾਵਉਂ, ਨੀਵਾਂ ਕਰਾਂ । ਚਰਣ ਤਲਿ—ਚਰਨਾਂ ਹੇਠ । ਮੁਖਿ—ਮੂੰਹ ਉਤੇ । ਲਾਵਉ—ਲਾਵਉਂ ।੧।

ਮਿਸਟ—ਮਿੱਠੇ । ਕਰਉ—ਕਰਉਂ । ਨਿਆਈ—ਵਾਂਗ । ਤਜਿ—ਤਜ ਕੇ, ਛੱਡ ਕੇ । ਪਰਉ—ਪਰਉਂ, ਮੈਂ ਪਿਆ ਰਹਾਂ । ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ । ਪਾਈ—ਪਾਈਂ, ਪ੍ਰਾਪਤ ਕਰਾਂ ।੨।

ਅਵਲੋਕਨ—ਦਰਸਨ । ਪੁਨਹ ਪੁਨਹ—{ਪੁਨ: ਪੁਨ:} ਮੁੜ ਮੁੜ । ਸਿੰਚਉ—ਸਿੰਚਉਂ, ਮੈਂ ਸਿੰਜਦਾ ਰਹਾਂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਬੰਦਉ—ਬੰਦਉਂ । ਬਾਰ ਬਾਰ—ਮੁੜ ਮੁੜ ।੩।

ਚਿਤਵਉ—ਚਿਤਵਉਂ, ਚਿਤਾਰਦਾ ਰਹਾਂ । ਮਨਿ—ਮਨ ਵਿਚ । ਸੰਗੁ—ਸਾਥ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਲਾਗਉ—ਲਾਗਉਂ, ਮੈਂ ਲੱਗਾ ਰਹਾਂ ।੪।

**ਅਰਥ** :—ਜੇਹੜਾ ਮਨੁੱਖ ਪ੍ਰਭੂ ਦੀ ਭਗਤੀ ਕਰਨ ਵਾਲਾ ਹੈ (ਜੇ ਪ੍ਰਭੂ ਦੀ ਮੇਹਰ ਹੋਵੇ, ਤਾਂ ਮੈਂ) ਆਪਣੇ ਪ੍ਰਾਣ ਆਪਣਾ ਧਨ ਉਸ ਸੰਤ ਦੇ ਹਵਾਲੇ ਕਰ ਦਿਆਂ, ਮੈਂ ਉਸ ਦਾ ਪਾਣੀ ਭਰਨ ਵਾਲਾ ਬਣਿਆ ਰਹਾਂ । ਭਰਾ, ਮਿੱਤਰ, ਪੁੱਤਰਾਂ ਨਾਲੋਂ ਜਿੰਦ ਨਾਲੋਂ ਭੀ, ਮੈਨੂੰ ਉਹ ਪਿਆਰਾ ਲੱਗੇ ।੧।ਰਹਾਉ।

(ਹੇ ਭਾਈ ! ਜੇ ਪ੍ਰਭੂ ਮੇਹਰ ਕਰੇ ਤਾਂ) ਮੈਂ ਆਪਣੇ ਕੇਸਾਂ ਦਾ ਪੱਖਾ ਬਣਾ ਕੇ ਪ੍ਰਭੂ ਦੇ ਸੰਤ ਨੂੰ ਚੌਰ ਝੁਲਾਂਦਾ ਰਹਾਂ, ਮੈਂ ਸੰਤ ਦੇ ਬਚਨਾਂ ਉੱਤੇ ਆਪਣਾ ਸਿਰ ਨਿਵਾਈ ਰੱਖਾਂ, ਉਸ ਦੇ ਚਰਨਾਂ ਦੀ ਧੂੜ ਲੈ ਕੇ ਮੈਂ ਆਪਣੇ ਮੱਥੇ ਉਤੇ ਲਾਂਦਾ ਰਹਾਂ ।੧।

(ਹੇ ਭਾਈ ! ਜੇ ਪ੍ਰਭੂ ਦਇਆ ਕਰੇ, ਤਾਂ) ਮੈਂ ਨਿਮਾਣਿਆਂ ਵਾਂਗ (ਸੰਤ ਅੱਗੇ) ਮਿੱਠੇ ਬੋਲਾਂ ਨਾਲ ਬੇਨਤੀ ਕਰਦਾ ਰਹਾਂ, ਅਹੰਕਾਰ ਛੱਡ ਕੇ ਉਸ ਦੀ ਸਰਨ ਪਿਆ ਰਹਾਂ, ਤੇ, ਉਸ ਸੰਤ ਪਾਸੋਂ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਮਿਲਾਪ ਹਾਸਲ ਕਰਾਂ ।੨।

(ਹੇ ਭਾਈ ! ਪ੍ਰਭੂ ਕਿਰਪਾ ਕਰੇ) ਮੈਂ ਉਸ ਦੇ ਸੇਵਕ ਦਾ ਦਰਸ਼ਨ ਮੁੜ ਮੁੜ ਵੇਖਦਾ ਰਹਾਂ । ਆਤਮਕ ਜੀਵਨ ਦੇਣ ਵਾਲੇ ਉਸ ਸੰਤ ਦੇ ਬਚਨਾਂ ਦਾ ਜਲ ਮੈਂ ਆਪਣੇ ਮਨ ਵਿਚ ਸਿੰਜਦਾ ਰਹਾਂ, ਤੇ, ਮੁੜ ਮੁੜ ਉਸ ਨੂੰ ਨਮਸਕਾਰ ਕਰਦਾ ਰਹਾਂ ।੩।

ਹੇ ਪ੍ਰਭੂ ! ਨਾਨਕ ਉਤੇ ਮੇਹਰ ਕਰ, ਮੈਂ ਤੇਰੇ ਦਾਸ ਦੇ ਚਰਨੀਂ ਲੱਗਾ ਰਹਾਂ, ਮੈਂ ਹਰ ਵੇਲੇ ਇਹੀ ਚਿਤਾਰਦਾ ਰਹਾਂ, ਮੈਂ ਆਪਣੇ ਮਨ ਵਿਚ ਇਹੀ ਆਸ ਕਰਦਾ ਰਹਾਂ, ਮੈਂ ਤੇਰੇ ਪਾਸੋਂ ਤੇਰੇ ਸੇਵਕ ਦਾ ਸਾਥ ਮੰਗਦਾ ਰਹਾਂ ।੪।੨।੪੨।

**ਸੂਹੀ ਮਹਲਾ ੫ ॥ ਜਿਨਿ ਮੋਹੇ ਬ੍ਰਹਮੰਡ ਖੰਡ ਤਾ ਹੂ ਮਹਿ ਪਾਉ ॥ ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ ॥੧॥ ਰਹਾਉ ॥ ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ ॥ ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ ॥੧॥ ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥ ਨਾਨਕ ਕੀ ਪ੍ਰਭ ਬੇਨਤੀ ਸਾਧ ਸੰਗਿ ਸਮਾਉ ॥੨॥੩॥੪੩॥ {ਪੰਨਾ 745}**

**ਪਦ ਅਰਥ** :—ਜਿਨਿ—ਜਿਸ (ਮਾਇਆ) ਨੇ । ਮੋਹੇ—ਮੋਹ ਲਏ ਹਨ । ਬ੍ਰਹਮੰਡ—ਸਾਰੀ ਸ੍ਰਿਸ਼ਟੀ । ਖੰਡ—ਸਾਰੇ ਦੇਸ । ਤਾ ਹੂ ਮਹਿ—ਉਸੇ ਵਿਚ ਹੀ । ਪਾਉ—ਪਾਉਂ, ਮੈਂ ਪੈ ਰਿਹਾ ਹਾਂ । ਬਿਖਈ—ਵਿਕਾਰੀ ।੧।ਰਹਾਉ।

ਜਾ ਤੇ—ਜਿਸ (ਮਾਇਆ) ਪਾਸੋਂ । ਜਾਉ—ਜਾਉਂ, ਮੈਂ ਜਾਂਦਾ ਹਾਂ । ਕਉ—ਨੂੰ । ਲਪਟਾਉ—ਲਪਟਾਉਂ ।੧।

ਕਰੁਣਾ—ਤਰਸ । ਪਤਿ—ਮਾਲਕ । ਪਤੇ—ਹੇ ਮਾਲਕ ! ਕਰੁਣਾਪਤੇ—ਹੇ ਤਰਸ ਦੇ ਮਾਲਕ ! ਗਾਉ—ਗਾਉਂ । ਸਮਾਉ—ਸਮਾਉਂ, ਮੈਂ ਲੀਨ ਰਹਾਂ ।੨।

**ਅਰਥ** :—ਹੇ ਪ੍ਰਭੂ ! ਜਿਸ (ਮਾਇਆ) ਨੇ ਸਾਰੀ ਸ੍ਰਿਸ਼ਟੀ ਤੇ ਸਾਰੇ ਦੇਸ ਆਪਣੇ ਪਿਆਰ ਵਿਚ ਫਸਾਏ ਹੋਏ ਹਨ, ਉਸੇ (ਮਾਇਆ) ਦੇ ਵੱਸ ਵਿਚ ਮੈਂ ਭੀ ਪਿਆ ਹੋਇਆ ਹਾਂ । ਹੇ ਪ੍ਰਭੂ ! ਮੈਨੂੰ ਆਪਣਾ ਨਾਮ ਬਖ਼ਸ਼, ਤੇ ਮੈਨੂੰ ਇਸ ਵਿਕਾਰੀ ਜੀਵ ਨੂੰ (ਮਾਇਆ ਦੇ ਹੱਥੋਂ) ਬਚਾ ਲੈ ।੧।ਰਹਾਉ।

ਹੇ ਪ੍ਰਭੂ ! ਮੈਂ ਭੀ ਉਸ (ਮਾਇਆ) ਦੇ ਪਿੱਛੇ (ਮੁੜ ਮੁੜ) ਜਾਂਦਾ ਹਾਂ ਜਿਸ ਪਾਸੋਂ ਕੋਈ ਭੀ ਕਦੇ ਸੁਖੀ ਨਹੀਂ ਹੋਇਆ । ਮੈਂ ਮੁੜ ਮੁੜ (ਉਹਨਾਂ ਪਦਾਰਥਾਂ ਨਾਲ) ਚੰਬੜਦਾ ਹਾਂ, ਜੋ (ਆਖ਼ਰ) ਸਭਨਾਂ ਨੂੰ ਛੱਡ ਜਾਂਦੇ ਹਨ ।੧।

ਹੇ ਤਰਸ ਦੇ ਮਾਲਕ ! ਹੇ ਹਰੀ ! (ਮੇਰੇ ਉਤੇ) ਮੇਹਰ ਕਰ, ਮੈਂ ਤੇਰੇ ਗੁਣ ਗਾਂਦਾ ਰਹਾਂ । ਹੇ ਪ੍ਰਭੂ ! (ਤੇਰੇ ਸੇਵਕ) ਨਾਨਕ ਦੀ (ਤੇਰੇ ਅੱਗੇ ਇਹੀ) ਬੇਨਤੀ ਹੈ ਕਿ ਮੈਂ ਸਾਧ ਸੰਗਤਿ ਵਿਚ ਟਿਕਿਆ ਰਹਾਂ ।੨।੩।੪੩।

**ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥ ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥ ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ ਰਹਾਉ ॥ ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿਨ ਕਰੀਆ ॥ ਵਿਚਿ ਮਨ ਕੋਟਵਰੀਆ ॥ ਨਿਜ ਮੰਦਰਿ ਪਿਰੀਆ ॥ ਤਹਾ ਆਨਦ ਕਰੀਆ ॥ ਨਹ ਮਰੀਆ ਨਹ ਜਰੀਆ ॥੧॥ ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ**

**ਹਿਰੀਆ ॥ ਬਿਖਨਾ ਘਿਰੀਆ ॥ ਅਬ ਸਾਧੂ ਸੰਗਿ ਪਰੀਆ ॥ ਹਰਿ ਦੁਆਰੈ ਖਰੀਆ ॥ ਦਰਸਨੁ ਕਰੀਆ ॥ ਨਾਨਕ ਗੁਰ ਮਿਰੀਆ ॥ ਬਹੁਰਿ ਨ ਫਿਰੀਆ ॥੨॥੧॥੪੪॥ {ਪੰਨਾ 746}**

**ਪਦ ਅਰਥ** :—ਪ੍ਰੀਤਿ ਪ੍ਰੀਤਿ—ਪ੍ਰੀਤਾਂ ਵਿਚੋਂ ਪ੍ਰੀਤਿ । ਗੁਰੀਆ—ਵੱਡੀ । ਮਨ—ਹੇ ਮਨ ! ਲੇਖੈ—ਲੇਖੇ ਵਿਚ, ਪਰਵਾਨ । ਅਵਰੁ—ਕੋਈ ਹੋਰ (ਉੱਤਮ) । ਮਨਹਿ—ਮਨ ਵਿਚੋਂ । ਦੁਬਿਧਾ—ਡਾਂਵਾਂ-ਡੋਲ ਹਾਲਤ । ਕੁਰੀਆ—ਪਗਡੰਡੀ, ਰਸਤਾ ।੧।ਰਹਾਉ।

ਨਿਰਗੁਨ—ਮਾਇਆ ਦੇ ਤਿੰਨ ਗੁਣਾਂ ਤੋਂ ਨਿਰਲੇਪ । ਹਰੀਆ—ਪਰਮਾਤਮਾ । ਸਰਗੁਨ ਧਰੀਆ—ਮਾਇਆ ਦੇ ਤਿੰਨ ਗੁਣਾਂ ਵਾਲਾ ਸਰੂਪ ਧਾਰਿਆ । ਭਿੰਨ—ਵੱਖ । ਕੋਟਵਰੀਆ—ਕੋਤਵਾਲ । ਨਿਜ ਮੰਦਰਿ—ਆਪਣੇ ਮੰਦਰ ਵਿਚ । ਜਰੀਆ—ਬੁਢੇਪਾ ।੧।

ਕਿਰਤਨਿ—ਇਸ ਕੀਤੇ ਹੋਏ ਜਗਤ ਵਿਚ, ਰਚੇ ਹੋਏ ਸੰਸਾਰ (ਦੇ ਮੋਹ) ਵਿਚ । ਜੁਰੀਆ—ਜੁੜਿਆ ਹੋਇਆ । ਪਰ ਕਉ—ਪਰਾਏ (ਧਨ) ਨੂੰ । ਹਿਰੀਆ—ਤੱਕਦਾ ਹੈ । ਬਿਖਨਾ—ਵਿਸ਼ਿਆਂ ਨਾਲ । ਸੰਗਿ—ਸੰਗਤਿ ਵਿਚ । ਪਰੀਆ—ਆ ਪਿਆ ਹੈ । ਦੁਆਰੈ—ਦਰ ਤੇ । ਗੁਰ ਮਿਰੀਆ—ਗੁਰੂ ਨੂੰ ਮਿਲਿਆ । ਬਹੁਰਿ—ਮੁੜ ।੨।

**ਅਰਥ** :—ਹੇ ਭਾਈ ! (ਦੁਨੀਆ ਦੀਆਂ) ਪ੍ਰੀਤਾਂ ਵਿਚੋਂ ਵੱਡੀ ਪ੍ਰੀਤਿ ਮਨ ਨੂੰ ਮੋਹਣ ਵਾਲੇ ਲਾਲ-ਪ੍ਰਭੂ ਦੀ ਹੈ । ਹੇ ਮਨ ! ਸਿਰਫ਼ ਉਸ ਪ੍ਰਭੂ ਦਾ ਨਾਮ ਜਪਿਆ ਕਰ । ਹੋਰ ਕੋਈ ਉੱਦਮ ਉਸ ਦੀ ਦਰਗਾਹ ਵਿਚ ਪਰਵਾਨ ਨਹੀਂ ਹੁੰਦਾ । ਹੇ ਭਾਈ ! ਸੰਤਾਂ ਦੀ ਚਰਨੀਂ ਲੱਗਾ ਰਹੁ, ਅਤੇ ਆਪਣੇ ਮਨ ਵਿਚੋਂ ਡਾਂਵਾਂਡੋਲ ਰਹਿਣ-ਵਾਲੀ ਦਸ਼ਾ ਦੀ ਪਗਡੰਡੀ ਦੂਰ ਕਰ ।੧।ਰਹਾਉ।

ਹੇ ਭਾਈ ! ਨਿਰਲੇਪ ਪ੍ਰਭੂ ਨੇ ਤ੍ਰਿਗੁਣੀ ਸੰਸਾਰ ਬਣਾਇਆ, ਇਸ ਵਿਚ ਇਹ ਅਨੇਕਾਂ (ਸਰੀਰ-) ਕੋਠੜੀਆਂ ਉਸ ਨੇ ਵੱਖ ਵੱਖ (ਕਿਸਮ ਦੀਆਂ) ਬਣਾ ਦਿੱਤੀਆਂ । (ਹਰੇਕ ਸਰੀਰ-ਕੋਠੜੀ) ਵਿਚ ਮਨ ਨੂੰ ਕੋਤਵਾਲ ਬਣਾ ਦਿੱਤਾ । ਪਿਆਰਾ ਪ੍ਰਭੂ (ਹਰੇਕ ਸਰੀਰ-ਕੋਠੜੀ ਵਿਚ) ਆਪਣੇ ਮੰਦਰ ਵਿਚ ਰਹਿੰਦਾ ਹੈ, ਅਤੇ ਉੱਥੇ ਆਨੰਦ ਮਾਣਦਾ ਹੈ । ਉਸ ਪ੍ਰਭੂ ਨੂੰ ਨਾਹ ਮੌਤ ਆਉਂਦੀ ਹੈ, ਨਾਹ ਬੁਢਾਪਾ ਉਸ ਦੇ ਨੇੜੇ ਢੁੱਕਦਾ ਹੈ ।੧।

ਹੇ ਭਾਈ ! ਜੀਵ ਪ੍ਰਭੂ ਦੀ ਰਚੀ ਰਚਨਾ ਵਿਚ ਹੀ ਜੁੜਿਆ ਰਹਿੰਦਾ ਹੈ, ਕਈ ਤਰੀਕਿਆਂ ਨਾਲ ਭਟਕਦਾ ਫਿਰਦਾ ਹੈ, ਪਰਾਏ (ਧਨ ਨੂੰ, ਰੂਪ ਨੂੰ) ਤੱਕਦਾ ਫਿਰਦਾ ਹੈ, ਵਿਸ਼ੇ-ਵਿਕਾਰਾਂ ਵਿਚ ਘਿਰਿਆ ਰਹਿੰਦਾ ਹੈ ।

ਇਸ ਮਨੁੱਖਾ ਜਨਮ ਵਿਚ ਜਦੋਂ ਜੀਵ ਗੁਰੂ ਦੀ ਸੰਗਤਿ ਵਿਚ ਅੱਪੜਦਾ ਹੈ, ਤਾਂ ਪ੍ਰਭੂ ਦੇ ਦਰ ਤੇ ਆ ਖਲੋਂਦਾ ਹੈ, (ਪ੍ਰਭੂ ਦਾ) ਦਰਸਨ ਕਰਦਾ ਹੈ । ਹੇ ਨਾਨਕ ! (ਜੇਹੜਾ ਭੀ ਮਨੁੱਖ) ਗੁਰੂ ਨੂੰ ਮਿਲਦਾ ਹੈ, ਉਹ ਮੁੜ ਜਨਮ-ਮਰਣ ਦੇ ਗੇੜ ਵਿਚ ਨਹੀਂ ਭਟਕਦਾ ।੨।੧।੪੪।

**ਸੂਹੀ ਮਹਲਾ ੫ ॥ ਰਾਸਿ ਮੰਡਲੁ ਕੀਨੋ ਆਖਾਰਾ ॥ ਸਗਲੋ ਸਾਜਿ ਰਖਿਓ ਪਾਸਾਰਾ ॥੧॥ ਰਹਾਉ ॥ ਬਹੁ ਬਿਧਿ ਰੂਪ ਰੰਗ ਆਪਾਰਾ ॥ ਪੇਖੈ ਖੁਸੀ ਭੋਗ ਨਹੀ ਹਾਰਾ ॥ ਸਭਿ ਰਸ ਲੈਤ ਬਸਤ ਨਿਰਾਰਾ ॥੧॥ ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥ ਕਹਨੁ ਨ ਜਾਈ ਖੇਲੁ ਤੁਹਾਰਾ ॥ ਨਾਨਕ ਰੇਣ ਸੰਤ ਚਰਨਾਰਾ ॥੨॥੨॥੪੫॥ {ਪੰਨਾ 746}**

**ਪਦ ਅਰਥ** :—ਮੰਡਲੁ—ਮੰਡੂਆ । ਅਖਾਰਾ—ਜਗਤ-ਅਖਾੜਾ । ਸਗਲੋ ਪਾਸਾਰਾ—ਸਾਰਾ ਜਗਤ-ਖਿਲਾਰਾ । ਸਾਜ—ਸਾਜ ਕੇ ।੧।ਰਹਾਉ।

ਬਹੁ ਬਿਧਿ—ਕਈ ਕਿਸਮਾਂ ਦੇ । ਆਪਾਰਾ—ਬੇਅੰਤ । ਪੇਖੈ—ਵੇਖਦਾ ਹੈ । ਹਾਰਾ—ਥੱਕਦਾ । ਸਭਿ—ਸਾਰੇ । ਬਸਤ—ਵੱਸਦਾ ਹੈ । ਨਿਰਾਰਾ—ਨਿਰਾਲਾ, ਵੱਖਰਾ, ਨਿਰਲੇਪ ।੧।

ਬਰਨੁ—ਰੰਗ । ਚਿਹਨੁ—ਨਿਸ਼ਾਨ । ਮਾਸਾਰਾ—ਦਾੜ੍ਹੀ । ਰੇਣ—ਧੂੜ ।੨।

**ਅਰਥ** :—ਹੇ ਭਾਈ ! ਇਹ ਸਾਰਾ ਜਗਤ-ਖਿਲਾਰਾ ਪਰਮਾਤਮਾ ਨੇ ਆਪ ਬਣਾ ਰੱਖਿਆ ਹੈ । ਇਹ (ਮਾਨੋ) ਉਸ ਨੇ (ਰਾਸਾਂ ਪਾਣ ਲਈ) ਅਖਾੜਾ ਤਿਆਰ ਕੀਤਾ ਹੈ, ਰਾਸਾਂ ਵਾਸਤੇ ਮੰਡੂਆ ਬਣਾ ਦਿੱਤਾ ਹੈ ।੧।ਰਹਾਉ।

ਹੇ ਭਾਈ ! (ਇਸ ਜਗਤ-ਅਖਾੜੇ ਵਿਚ) ਕਈ ਕਿਸਮਾਂ ਦੇ ਬੇਅੰਤ ਰੂਪ ਹਨ ਰੰਗ ਹਨ (ਪਰਮਾਤਮਾ ਆਪ ਇਸ ਨੂੰ) ਖ਼ੁਸ਼ੀ ਨਾਲ ਵੇਖਦਾ ਹੈ, (ਪਦਾਰਥਾਂ ਦੇ) ਭੋਗ (ਭੋਗਦਾ ਹੈ, ਪਰ ਭੋਗਦਾ) ਥੱਕਦਾ ਨਹੀਂ । ਸਾਰੇ ਰਸ ਮਾਣਦਾ ਹੋਇਆ ਭੀ ਉਹ ਪ੍ਰਭੂ ਆਪ ਨਿਰਲੇਪ ਹੀ ਰਹਿੰਦਾ ਹੈ ।੧।

ਹੇ ਪ੍ਰਭੂ ! ਤੇਰਾ ਰਚਿਆ ਜਗਤ-ਖੇਲ ਬਿਆਨ ਨਹੀਂ ਕੀਤਾ ਜਾ ਸਕਦਾ । ਤੇਰਾ ਨਾਹ ਕੋਈ ਰੰਗ ਹੈ, ਨਾਹ ਕੋਈ ਨਿਸ਼ਾਨ ਹੈ, ਨਾਹ ਤੇਰਾ ਕੋਈ ਮੂੰਹ ਹੈ, ਨਾਹ ਕੋਈ ਦਾੜ੍ਹੀ ਹੈ ।

ਹੇ ਨਾਨਕ ! (ਆਖ—ਹੇ ਪ੍ਰਭੂ ! ਮੈਂ ਤੇਰੇ ਦਰ ਤੋਂ ਤੇਰੇ) ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ ।੨।੨।੪੫।

**ਸੂਹੀ ਮਹਲਾ ੫ ॥ ਤਉ ਮੈ ਆਇਆ ਸਰਨੀ ਆਇਆ ॥ ਭਰੋਸੈ ਆਇਆ ਕਿਰਪਾ ਆਇਆ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥੧॥ ਰਹਾਉ ॥ ਮਹਾ ਦੁਤਰੁ ਮਾਇਆ ॥ ਜੈਸੇ ਪਵਨੁ ਝੁਲਾਇਆ ॥੧॥ ਸੁਨਿ ਸੁਨਿ ਹੀ ਡਰਾਇਆ ॥ ਕਰਰੋ ਧ੍ਰਮਰਾਇਆ ॥੨॥ ਗ੍ਰਿਹ ਅੰਧ ਕੂਪਾਇਆ ॥ ਪਾਵਕੁ ਸਗਰਾਇਆ ॥੩॥ ਗਹੀ ਓਟ ਸਾਧਾਇਆ ॥ ਨਾਨਕ ਹਰਿ ਧਿਆਇਆ ॥ ਅਬ ਮੈ ਪੂਰਾ ਪਾਇਆ ॥੪॥੩॥੪੬॥ {ਪੰਨਾ 746}**

**ਪਦ ਅਰਥ** :—ਤਉ ਸਰਨੀ—ਤੇਰੀ ਸਰਨ । ਭਰੋਸੈ—ਭਰੋਸੇ ਨਾਲ, ਇਤਬਾਰ ਨਾਲ । ਸੁਆਮੀ—ਹੇ ਸੁਆਮੀ ! ਮਾਰਗੁ—ਰਸਤਾ । ਗੁਰਹਿ—ਗੁਰੂ ਨੇ । ਪਠਾਇਆ—ਭੇਜਿਆ ਹੈ ।੧।ਰਹਾਉ।

ਦੁਤਰੁ—ਜਿਸ ਨੂੰ ਤਰਨਾ ਔਖਾ ਹੈ । ਝੁਲਾਇਆ—ਹੁਲਾਰੇ ਦੇਂਦੀ ਹੈ ।੧।

ਸੁਨਿ—ਸੁਣ ਕੇ । ਕਰਰੋ—ਕਰੜਾ, ਸਖ਼ਤ ।੨।

ਗ੍ਰਿਹ—ਘਰ, ਸੰਸਾਰ । ਕੂਪ—ਖੂਹ । ਪਾਵਕੁ—(ਤ੍ਰਿਸ਼ਨਾ ਦੀ) ਅੱਗ । ਸਗਰਾਇਆ—ਸਾਰਾ ।੩।

ਗਹੀ—ਫੜੀ । ਸਾਧਾਇਆ—ਗੁਰੂ (ਦੀ) । ਪੂਰਾ—ਪੂਰਨ ਪ੍ਰਭੂ ।੪।

**ਅਰਥ** :—ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਇਸ ਭਰੋਸੇ ਨਾਲ ਆਇਆ ਹਾਂ ਕਿ ਤੂੰ ਕਿਰਪਾ ਕਰੇਂਗਾ । ਸੋ, ਹੇ ਮਾਲਕ ਪ੍ਰਭੂ ! ਜਿਵੇਂ ਤੈਨੂੰ ਚੰਗੇ ਲੱਗੇ, ਮੇਰੀ ਰੱਖਿਆ ਕਰ । (ਮੈਨੂੰ ਤੇਰੇ ਦਰ ਤੇ) ਗੁਰੂ ਨੇ ਭੇਜਿਆ ਹੈ, (ਮੈਨੂੰ ਤੇਰੇ ਦਰ ਦਾ) ਰਸਤਾ ਗੁਰੂ ਨੇ (ਵਿਖਾਇਆ ਹੈ) ।੧।ਰਹਾਉ।

ਹੇ ਪ੍ਰਭੂ ! ਜਿਵੇਂ (ਤੇਜ਼) ਹਵਾ ਧੱਕੇ ਮਾਰਦੀ ਹੈ, ਤਿਵੇਂ ਮਾਇਆ (ਦੀਆਂ ਲਹਿਰਾਂ ਧੱਕੇ ਮਾਰਦੀਆਂ ਹਨ) (ਤੇਰੀ ਰਚੀ) ਮਾਇਆ (ਇਕ ਵੱਡਾ ਸਮੁੰਦਰ ਹੈ ਜਿਸ ਤੋਂ) ਪਾਰ ਲੰਘਣਾ ਬਹੁਤ ਔਖਾ ਹੈ ।੧।

ਹੇ ਪ੍ਰਭੂ ! ਮੈਂ ਤਾਂ ਇਹ ਸੁਣ ਸੁਣ ਕੇ ਹੀ ਡਰ ਰਿਹਾ ਹਾਂ ਕਿ ਧਰਮਰਾਜ ਬੜਾ ਕਰੜਾ (ਹਾਕਮ) ਹੈ ।੨।

ਹੇ ਪ੍ਰਭੂ ! ਇਹ ਸੰਸਾਰ ਇਕ ਅੰਨ੍ਹਾ ਖੂਹ ਹੈ, ਇਸ ਵਿਚ ਸਾਰੀ (ਤ੍ਰਿਸ਼ਨਾ ਦੀ) ਅੱਗ ਹੀ ਅੱਗ ਹੈ ।

ਹੇ ਨਾਨਕ (ਆਖ—ਹੇ ਪ੍ਰਭੂ ! ਜਦੋਂ ਤੋਂ) ਮੈਂ ਗੁਰੂ ਦਾ ਆਸਰਾ ਲਿਆ ਹੈ, ਮੈਂ ਪਰਮਾਤਮਾ ਦਾ ਨਾਮ ਸਿਮਰ ਰਿਹਾ ਹਾਂ, ਤੇ, ਮੈਨੂੰ ਪੂਰਨ ਪ੍ਰਭੂ ਲੱਭ ਪਿਆ ਹੈ ।੪।੩।੪੬।

**ਰਾਗੁ ਸੂਹੀ ਮਹਲਾ ੫ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ ਰਹਾਉ ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥੨॥ ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ਹ ਹਰਿ ਨਾਮੁ ਪਿਆਰਾ ॥੩॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥ {ਪੰਨਾ ੭੪੬}**

**ਪਦ ਅਰਥ** :—ਆਧਾਰਾ—(ਜ਼ਿੰਦਗੀ ਦਾ) ਆਸਰਾ । ਤੁਠਾ—ਪ੍ਰਸੰਨ ਹੋਇਆ । ਸਚਾ—ਸਦਾ-ਥਿਰ ਰਹਿਣ ਵਾਲਾ । ਤਾਪੁ—ਸੰਸਾਰ ਵਾਲਾ ਤਾਪ, ਮਾਇਆ ਦੇ ਮੋਹ ਦਾ ਤਾਪ ।੧।

ਟੇਕ—ਸਹਾਰਾ । ਓਟ—ਆਸਰਾ । ਸਿਰਜਨਹਾਰਾ—ਪੈਦਾ ਕਰਨ ਵਾਲਾ ।੧।ਰਹਾਉ।

ਸਚੁ—ਸਦਾ-ਥਿਰ । ਸਾਮਗਰੀ—ਸਾਮਾਨ, ਪਦਾਰਥ । ਖਾਜੀਨਿਆ—ਖ਼ਜ਼ਾਨੇ । ਪਾਸਾਰਾ—ਜਗਤ-ਖਿਲਾਰਾ ।੨।

ਅਗੰਮੁ—{ਅਗਯ} ਅਪਹੁੰਚ । ਅਨੂਪੁ —ਬੇ-ਮਿਸਾਲ, ਅਦੁੱਤੀ । ਦਰਸਾਰਾ—ਦਰਸਨ । ਹਉ—ਮੈਂ ।੩।

ਅਗਮ—ਅਪਹੁੰਚ । ਅਪਾਰਾ—ਬੇਅੰਤ । ਕਉ—ਨੂੰ, ਤੋਂ ।੪।

**ਅਰਥ** :—ਹੇ ਸਦਾ ਕਾਇਮ ਰਹਿਣ ਵਾਲੇ ਸਿਰਜਣਹਾਰ ! ਤੂੰ (ਤੇਰਾ ਨਾਮ) ਤੇਰੇ ਭਗਤਾਂ ਦਾ ਸਹਾਰਾ ਹੈ, ਤੇਰਾ ਨਾਮ ਤੇਰੇ ਸੰਤਾਂ ਦਾ ਆਸਰਾ ਹੈ ।੧।ਰਹਾਉ।

ਹੇ ਭਾਈ ! ਮੈਂ ਤਾਂ ਗੁਰੂ ਦੇ ਪਾਸ ਹੀ (ਸਦਾ) ਅਰਜ਼ੋਈ ਕਰਦਾ ਹਾਂ ਕਿ ਮੈਨੂੰ ਪਰਮਾਤਮਾ ਦਾ ਨਾਮ ਮਿਲ ਜਾਏ, (ਇਹ ਨਾਮ ਹੀ ਮੇਰੀ ਜ਼ਿੰਦਗੀ ਦਾ) ਸਹਾਰਾ (ਹੈ) । ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਪ੍ਰਭੂ-ਪਾਤਿਸ਼ਾਹ ਜਿਸ ਮਨੁੱਖ ਉਤੇ ਦਇਆਵਾਨ ਹੁੰਦਾ ਹੈ (ਉਸ ਨੂੰ ਉਸ ਦਾ ਨਾਮ ਮਿਲਦਾ ਹੈ, ਤੇ) ਉਸ ਦਾ ਮਾਇਆ ਦੇ ਮੋਹ ਵਾਲਾ ਤਾਪ ਦੂਰ ਹੋ ਜਾਂਦਾ ਹੈ ।੧।

ਹੇ ਪ੍ਰਭੂ ! ਤੇਰਾ ਦਰਬਾਰ ਸਦਾ ਕਾਇਮ ਰਹਿਣ ਵਾਲਾ ਹੈ, ਤੇਰੇ ਖ਼ਜ਼ਾਨੇ ਸਦਾ ਭਰਪੂਰ ਰਹਿਣ ਵਾਲੇ ਹਨ, (ਤੇਰੇ ਖ਼ਜ਼ਾਨਿਆਂ ਵਿਚ) ਤੇਰੇ ਪਦਾਰਥ ਸਦਾ-ਥਿਰ ਰਹਿਣ ਵਾਲੇ ਹਨ, ਤੇਰਾ ਰਚਿਆ ਜਗਤ-ਖਿਲਾਰਾ ਅਟੱਲ ਨਿਯਮਾਂ ਵਾਲਾ ਹੈ ।੨।

ਹੇ ਪ੍ਰਭੂ ! ਤੇਰੀ ਹਸਤੀ ਐਸੀ ਹੈ ਜਿਸ ਤਕ (ਅਸਾਂ ਜੀਵਾਂ ਦੀ) ਪਹੁੰਚ ਨਹੀਂ ਹੋ ਸਕਦੀ, ਤੇਰਾ ਦਰਸਨ ਅਦੁੱਤੀ ਹੈ (ਤੇਰੇ ਵਰਗਾ ਹੋਰ ਕੋਈ ਨਹੀਂ) । ਹੇ ਪ੍ਰਭੂ ! ਮੈਂ ਤੇਰੇ ਉਹਨਾਂ ਸੇਵਕਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੂੰ ਤੇਰਾ ਨਾਮ ਪਿਆਰਾ ਲੱਗਦਾ ਹੈ ।੩।

ਹੇ ਅਪਹੁੰਚ ਪ੍ਰਭੂ ! ਹੇ ਬੇਅੰਤ ਪ੍ਰਭੂ ! ਜਦੋਂ (ਕਿਸੇ ਵਡ-ਭਾਗੀ ਨੂੰ) ਤੂੰ ਮਿਲ ਪੈਂਦਾ ਹੈਂ, ਉਸ ਦੀਆਂ ਸਾਰੀਆਂ ਮਨੋ-ਕਾਮਨਾ ਪੂਰੀਆਂ ਹੋ ਜਾਂਦੀਆਂ ਹਨ (ਉਸ ਨੂੰ ਕੋਈ ਥੁੜ ਨਹੀਂ ਰਹਿ ਜਾਂਦੀ, ਉਸ ਦੀ ਤ੍ਰਿਸਨਾ ਮੁੱਕ ਜਾਂਦੀ

ਹੈ) । ਹੇ ਪ੍ਰਭੂ ! ਮੈਂ ਤੇਰੇ ਚਰਨਾਂ ਤੋਂ ਸਦਕੇ ਜਾਂਦਾ ਹਾਂ । ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨਾਨਕ ਮਿਲ ਪਿਆ, ਉਸ ਨੂੰ ਪਰਮਾਤਮਾ ਮਿਲ ਪਿਆ ।੪।੧।੪੭।

**ਰਾਗੁ ਸੂਹੀ ਮਹਲਾ ੫ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ ॥ ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥ ਮੇਰੇ ਰਾਮਰਾਇ ਸੰਤਾ ਟੇਕ ਤੁਮ੍ਹ੍ਹਾਰੀ ॥ ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥੧॥ ਰਹਾਉ ॥ ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ ਮਨਸਾ ਪੂਰਣਹਾਰਾ ॥ ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥ ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥ ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖ ਦਾਤੇ ॥੩॥ ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥ ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥੪॥੧॥੪੮॥ {ਪੰਨਾ ੭੪੭}**

ਪਦ ਅਰਥ :—ਤੂੰ ਹੈ—ਤੂੰ ਆਪ ਹੀ । ਭਾਣਾ—ਮਨਾਇਹਿ—ਤੂੰ ਰਜ਼ਾ ਵਿਚ ਤੋਰਦਾ ਹੈਂ । ਜਿਸ ਨੋ—{ਲਫ਼ਜ਼ 'ਜਿਸ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਹੋਹਿ—ਤੂੰ ਹੁੰਦਾ ਹੈਂ । ਦਇਆਲਾ—ਦਇਆਵਾਨ । ਸਾਈ—ਉਹੀ । ਤੁਧੁ ਭਾਵੈ—ਤੈਨੂੰ ਪਸੰਦ ਆਉਂਦੀ ਹੈ ।੧।

ਰਾਮਰਾਇ—ਹੇ ਪ੍ਰਭੂ ਪਾਤਿਸ਼ਾਹ ! ਟੇਕ—ਆਸਰਾ । ਪਰਵਾਣ—ਕਬੂਲ । ਮਨਿ—ਮਨ ਵਿਚ । ਅਧਾਰੀ—ਆਸਰਾ ।੧।ਰਹਾਉ।

ਕ੍ਰਿਪਾਨਿਧਿ—ਕਿਰਪਾ ਦਾ ਖ਼ਜ਼ਾਨਾ । ਮਨਸਾ—{ਮਨੀ—ਾ} ਮਨ ਦੀ ਕਾਮਨਾ । ਭਗਤ—{ਲਫ਼ਜ਼ 'ਭਗਤਿ' ਅਤੇ 'ਭਗਤ' ਦਾ ਫ਼ਰਕ ਚੇਤੇ ਰੱਖੋ} । ਸਭਿ—ਸਾਰੇ । ਪ੍ਰਾਣਪਤਿ—ਹੇ ਜਿੰਦ ਦੇ ਮਾਲਕ ! ।੨।

ਅਥਾਹੁ—ਜਿਸ ਦੀ ਹਾਥ ਨਾਹ ਪੈ ਸਕੇ । ਅਪਾਰੁ—ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਤੇਰੀ ਭਾਤੇ—ਤੇਰੀ ਭਾਂਤਿ ਦਾ, ਤੇਰੇ ਵਰਗੇ । ਸੁਆਮੀ—ਹੇ ਸੁਆਮੀ ! ਸੁਖ ਦਾਤੇ—ਹੇ ਸੁਖ ਦੇਣ ਵਾਲੇ ! ।੩।

ਰੈਣਿ—ਰਾਤ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਗਾਵਾ—ਗਾਵਾਂ, ਮੈਂ ਗਾਂਦਾ ਰਹਾਂ । ਤੁਠੈ—ਜੇ ਤ੍ਰੁੱਠ ਪਏ । ਪਾਵਾ—ਪਾਵਾਂ, ਮੈਂ ਹਾਸਲ ਕਰਾਂ ।੪।

**ਅਰਥ** :—ਹੇ ਮੇਰੇ ਪ੍ਰਭੂ ਪਾਤਿਸ਼ਾਹ ! ਤੇਰੇ ਸੰਤਾਂ ਨੂੰ (ਸਦਾ) ਤੇਰਾ ਹੀ ਆਸਰਾ ਰਹਿੰਦਾ ਹੈ । ਜੋ ਕੁਝ ਤੈਨੂੰ ਚੰਗਾ ਲੱਗਦਾ ਹੈ ਉਹੀ (ਤੇਰੇ ਸੰਤਾਂ ਨੂੰ) ਪਰਵਾਨ ਹੁੰਦਾ ਹੈ । ਉਹਨਾਂ ਦੇ ਮਨ ਵਿਚ, ਉਹਨਾਂ ਦੇ ਤਨ ਵਿਚ, ਤੂੰ ਹੀ ਆਸਰਾ ਹੈਂ ।੧।ਰਹਾਉ।

ਹੇ ਪ੍ਰਭੂ ! ਜਿਸ ਮਨੁੱਖ ਉੱਤੇ ਤੂੰ ਦਇਆਵਾਨ ਹੁੰਦਾ ਹੈਂ ਤੂੰ ਆਪ ਹੀ ਉਸ ਨੂੰ ਆਪਣੀ ਰਜ਼ਾ ਵਿਚ ਤੋਰਦਾ ਹੈਂ । ਅਸਲ ਭਗਤੀ ਉਹੀ ਹੈ ਜੋ ਤੈਨੂੰ ਪਸੰਦ ਆ ਜਾਂਦੀ ਹੈ । ਹੇ ਪ੍ਰਭੂ ! ਤੂੰ ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਹੈਂ ।੧।

ਹੇ ਪ੍ਰਭੂ ! ਤੂੰ ਦਇਆ ਦਾ ਘਰ ਹੈਂ, ਤੂੰ ਕਿਰਪਾ ਦਾ ਖ਼ਜ਼ਾਨਾ ਹੈਂ, ਤੂੰ (ਆਪਣੇ ਭਗਤਾਂ ਦੀ) ਮਨੋ-ਕਾਮਨਾ ਪੂਰੀ ਕਰਨ ਵਾਲਾ ਹੈਂ । ਹੇ ਜਿੰਦ ਦੇ ਮਾਲਕ ! ਹੇ ਪ੍ਰੀਤਮ ਪ੍ਰਭੂ ! ਤੇਰੇ ਸਾਰੇ ਭਗਤ (ਤੈਨੂੰ ਪਿਆਰੇ ਲੱਗਦੇ ਹਨ), ਤੂੰ ਭਗਤਾਂ ਨੂੰ ਪਿਆਰਾ ਲੱਗਦਾ ਹੈਂ ।੨।

ਹੇ ਪ੍ਰਭੂ ! (ਤੇਰੇ ਦਿਲ ਦੀ) ਡੂੰਘਾਈ ਨਹੀਂ ਲੱਭ ਸਕਦੀ, ਤੇਰੀ ਹਸਤੀ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਤੂੰ ਬਹੁਤ ਹੀ ਉੱਚਾ ਹੈਂ, ਕੋਈ ਹੋਰ ਤੇਰੇ ਵਰਗਾ ਨਹੀਂ ਹੈ । ਹੇ ਮਾਲਕ ! ਹੇ ਸੁਖਾਂ ਦੇ ਦੇਣ ਵਾਲੇ ! ਅਸਾਂ ਜੀਵਾਂ ਦੀ (ਤੇਰੇ ਅੱਗੇ) ਇਹੀ ਅਰਜ਼ੋਈ ਹੈ, ਕਿ ਸਾਨੂੰ ਤੂੰ ਕਦੇ ਭੀ ਨਾਹ ਭੁੱਲ ।੬।

ਹੇ ਸੁਆਮੀ ! ਜੇ ਮੈਂ ਤੈਨੂੰ ਚੰਗਾ ਲੱਗਾਂ (ਜੇ ਤੇਰੀ ਮੇਰੇ ਉਤੇ ਮੇਹਰ ਹੋਵੇ) ਮੈਂ ਦਿਨ ਰਾਤ ਹਰੇਕ ਸਾਹ ਦੇ ਨਾਲ ਤੇਰੇ ਗੁਣ ਗਾਂਦਾ ਰਹਾਂ । (ਤੇਰਾ ਦਾਸ) ਨਾਨਕ (ਤੈਥੋਂ) ਤੇਰਾ ਨਾਮ ਮੰਗਦਾ ਹੈ (ਇਹੀ ਨਾਨਕ ਵਾਸਤੇ) ਸੁਖ (ਹੈ) । ਹੇ ਮੇਰੇ ਸਾਹਿਬ ! ਜੇ ਤੂੰ ਦਇਆਵਾਨ ਹੋਵੇਂ, ਤਾਂ ਮੈਨੂੰ ਇਹ ਦਾਤਿ ਮਿਲ ਜਾਏ ।੪।੧।੪੮।

**ਸੂਹੀ ਮਹਲਾ ੫ ॥ ਵਿਸਰਹਿ ਨਾਹੀ ਜਿਤੁ ਤੂ ਕਬ ਹੂ ਸੋ ਥਾਨੁ ਤੇਰਾ ਕੇਹਾ ॥ ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥੧॥ ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥ ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ਹ ਸਰਣਾਈ ਪਾਇਆ ॥੧॥ ਰਹਾਉ ॥ ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥ ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥੨॥ ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥ ਤਿਨ੍ਹ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥੩॥ ਸਹਜ ਸੂਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥ ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥੨॥੪੯॥ {ਪੰਨਾ ੭੪੭}**

**ਪਦ ਅਰਥ** :—ਜਿਤੁ—ਜਿੱਥੇ, ਜਿਸ ਥਾਂ ਵਿਚ । ਕਬ ਹੂ—ਕਦੇ ਭੀ । ਕੇਹਾ—ਬੜਾ ਅਸਚਰਜ । ਤੁਧੁ—ਤੈਨੂੰ । ਧਿਆਈ—ਧਿਆਈਂ, ਮੈਂ ਧਿਆਨ ਧਰਦਾ ਰਹਾਂ । ਦੇਹਾ—ਸਰੀਰ ।੧।

ਹਉ—ਮੈਂ । ਖੋਜਤ—ਭਾਲਦਿਆਂ । ਸਾਧ ਸੰਗੁ—ਗੁਰਮੁਖਾਂ ਦਾ ਮੇਲ । ਤਿਨ੍ਹ ਸਰਣਾਈ—ਉਹਨਾਂ ਦੀ ਸਰਨ ਵਿਚ ।੧।ਰਹਾਉ।

ਪੜੇ ਪੜਿ—ਪੜ੍ਹ ਪੜ੍ਹ ਕੇ, ਪੜਿ ਪੜਿ । ਬ੍ਰਹਮੇ—ਬ੍ਰਹਮਾ ਵਰਗੇ ਅਨੇਕਾਂ । ਤਿਲੁ—ਰਤਾ ਭਰ । ਸਾਧਿਕ—ਸਾਧਨ ਕਰਨ ਵਾਲੇ । ਸਿਧ—ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਕਰਾਮਾਤੀ ਜੋਗੀ । ਤੇ ਭੀ—ਉਹ ਭੀ {ਬਹੁ-ਵਚਨ} । ਮਾਈ—ਮਾਇਆ ।੨।

ਦਸ ਅਉਤਾਰ—{ਮੱਛ, ਕੱਛ, ਵਰਾਹ, ਨਰਸਿੰਘ, ਵਾਮਨ—ਸਤਜੁਗ ਦੇ ਅਵਤਾਰ । ਪਰਸ ਰਾਮ, ਰਾਮਚੰਦ੍ਰ—ਤ੍ਰੇਤੇ ਦੇ ਅਵਤਾਰ । ਕ੍ਰਿਸ਼ਨ—ਦੁਆਪਰ ਦਾ ਅਵਤਾਰ । ਬੁੱਧ, ਕਲਕੀ—ਕਲਿਜੁਗ ਦੇ ਅਵਤਾਰ} । ਰਾਜੇ—ਪੂਜਨੀਕ । ਮਹਾ ਦੇਵ—ਸ਼ਿਵ । ਅਵਧੂਤਾ—ਤਿਆਗੀ । ਬਿਭੂਤਾ—ਸੁਆਹ ।੩।

ਸਹਜ—ਆਤਮਕ ਅਡੋਲਤਾ । ਸੰਤੀ—ਸੰਤਾਂ ਨੇ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਸਫਲ ਦਰਸਨੁ—ਜਿਸ ਦਾ ਦਰਸਨ ਫਲ ਦੇਣ ਵਾਲਾ ਹੈ । ਭੇਟਿਆ—ਮਿਲਿਆ । ਮਨਿ—ਮਨ ਵਿਚ । ਤਨਿ—ਹਿਰਦੇ ਵਿਚ ।੪।

**ਅਰਥ** :—ਹੇ ਮੇਰੇ ਰਾਮ ! ਮੈਂ ਉਹ ਥਾਂ ਲੱਭਣ ਤੁਰ ਪਿਆ (ਜਿੱਥੇ ਮੈਂ ਤੇਰਾ ਦਰਸਨ ਕਰ ਸਕਾਂ) । ਲੱਭਦਿਆਂ ਲੱਭਦਿਆਂ ਮੈਨੂੰ ਗੁਰਮੁਖਾਂ ਦਾ ਸਾਥ ਮਿਲ ਗਿਆ, ਉਹਨਾਂ (ਗੁਰਮੁਖਾਂ) ਦੀ ਸਰਨ ਪੈ ਕੇ ਮੈਂ (ਤੈਨੂੰ ਭੀ) ਲੱਭ ਲਿਆ ।੧।ਰਹਾਉ।

ਹੇ ਮੇਰੇ ਰਾਮ ! ਤੇਰਾ ਉਹ (ਸਾਧ ਸੰਗਤਿ) ਥਾਂ ਬੜਾ ਹੀ ਅਸਚਰਜ ਹੈ, ਜਿਸ ਵਿਚ ਬੈਠਿਆਂ ਤੂੰ ਕਦੇ ਭੀ ਨਾਹ ਭੁੱਲੇਂ, ਜਿਸ ਵਿਚ ਬੈਠ ਕੇ ਮੈਂ ਤੈਨੂੰ ਅੱਠੇ ਪਹਰ ਯਾਦ ਕਰ ਸਕਾਂ, ਤੇ, ਮੇਰਾ ਸਰੀਰ ਪਵਿਤ੍ਰ ਹੋ ਜਾਏ ।੧।

ਹੇ ਮੇਰੇ ਰਾਮ ! ਬ੍ਰਹਮਾ ਵਰਗੇ ਅਨੇਕਾਂ ਵੇਦ (ਆਦਿਕ ਧਰਮ-ਪੁਸਤਕਾਂ) ਪੜ੍ਹ ਪੜ੍ਹ ਕੇ ਥੱਕ ਗਏ, ਪਰ ਉਹ ਤੇਰੀ ਰਤਾ ਭੀ ਕਦਰ ਨਾਹ ਸਮਝ ਸਕੇ । ਸਾਧਨਾਂ ਕਰਨ ਵਾਲੇ ਜੋਗੀ, ਕਰਾਮਾਤੀ ਜੋਗੀ (ਤੇਰੇ ਦਰਸਨ ਨੂੰ) ਵਿਲਕਦੇ ਫਿਰਦੇ ਹਨ, ਪਰ ਉਹ ਭੀ ਮਾਇਆ ਦੇ ਮੋਹ ਵਿਚ ਹੀ ਫਸੇ ਰਹੇ ।੨।

ਹੇ ਮੇਰੇ ਰਾਮ ! (ਵਿਸ਼ਨੂ ਦੇ) ਦਸ ਅਵਤਾਰ (ਆਪੋ ਆਪਣੇ ਜੁਗ ਵਿਚ) ਸਤਕਾਰ ਪ੍ਰਾਪਤ ਕਰਦੇ ਰਹੇ । ਸ਼ਿਵ ਜੀ ਬੜਾ ਤਿਆਗੀ ਪ੍ਰਸਿੱਧ ਹੋਇਆ । ਪਰ ਉਹ ਭੀ ਤੇਰੇ ਗੁਣਾਂ ਦਾ ਅੰਤ ਨਾਹ ਪਾ ਸਕੇ । (ਸ਼ਿਵ ਆਦਿਕ ਅਨੇਕਾਂ ਆਪਣੇ ਸਰੀਰ ਉਤੇ) ਸੁਆਹ ਮਲ ਮਲ ਕੇ ਥੱਕ ਗਏ ।੩।

ਹੇ ਨਾਨਕ ! (ਆਖ—) ਜਿਨ੍ਹਾਂ ਸੰਤ ਜਨਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਸਦਾ ਗਾਂਵਿਆ, ਉਹਨਾਂ ਨੇ ਆਤਮਕ ਅਡੋਲਤਾ ਦੇ ਸੁਖ ਆਨੰਦ ਮਾਣੇ, ਉਹਨਾਂ ਨਾਮ ਦਾ ਰਸ ਚੱਖਿਆ । ਜਦੋਂ ਉਹਨਾਂ ਨੂੰ ਉਹ ਗੁਰੂ ਮਿਲ ਪਿਆ, ਜਿਸ ਦਾ ਦਰਸਨ ਹੀ ਜੀਵਨ-ਮਨੋਰਥ ਪੂਰਾ ਕਰ ਦੇਂਦਾ ਹੈ, ਤਦੋਂ ਉਹਨਾਂ ਆਪਣੇ ਮਨ ਵਿਚ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਧਿਆਨ ਸ਼ੁਰੂ ਕਰ ਦਿੱਤਾ ।੪।੨।੪੯।

**ਸੂਹੀ ਮਹਲਾ ੫ ॥ ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥ ਸੰਤਹੁ ਸਾਗਰੁ ਪਾਰਿ ਉਤਰੀਐ ॥ ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥ ਰਹਾਉ ॥ ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥ ਸਾਧ ਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥ ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ॥ ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥ ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥ ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥੩॥੫੦॥ {ਪੰਨਾ ੭੪੭}**

**ਪਦ ਅਰਥ** :—ਕਰਮ ਧਰਮ—(ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ) ਧਾਰਮਿਕ ਕੰਮ । ਪਾਖੰਡ—ਵਿਖਾਵੇ ਦੇ ਕੰਮ । ਤਿਨ—ਉਹਨਾਂ ਨੂੰ । ਜਾਗਾਤੀ—ਮਸੂਲੀਆ । ਨਿਰਬਾਣ—{ਨਿਵਾਣ} ਵਾਸਨਾ-ਰਹਿਤ ਹੋ ਕੇ । ਕਰਤੇ ਕਾ—ਕਰਤਾਰ ਦਾ । ਨਿਮਖ—ਅੱਖ ਝਮਕਣ ਜਿਤਨਾ ਸਮਾ । ਜਿਤੁ—ਜਿਸ ਦੀ ਰਾਹੀਂ, ਜਿਸ (ਕੀਰਤਨ) ਦੀ ਰਾਹੀਂ । ਛੂਟੈ—(ਮਨੁੱਖ ਵਿਕਾਰਾਂ ਤੋਂ) ਬਚ ਜਾਂਦਾ ਹੈ ।੧।

ਸਾਗਰੁ—(ਸੰਸਾਰ-) ਸਮੁੰਦਰ । ਉਤਰੀਐ—ਲੰਘ ਜਾਈਦਾ ਹੈ । ਕੋ—ਕੋਈ ਮਨੁੱਖ । ਪਰਸਾਦੀ—ਕਿਰਪਾ ਨਾਲ ।੧।ਰਹਾਉ।

ਕੋਟਿ—ਕ੍ਰੋੜਾਂ । ਮਜਨ—ਇਸ਼ਨਾਨ । ਕਲਿ ਮਹਿ—ਜਗਤ ਵਿਚ {ਨੋਟ :—ਕਿਸੇ ਖ਼ਾਸ 'ਜੁਗ' ਦਾ ਜ਼ਿਕਰ ਨਹੀਂ ਚੱਲ ਰਿਹਾ} । ਸੰਗਿ—ਸੰਗਤਿ ਵਿਚ । ਕਰਿ ਲੀਜੈ—ਕਰ ਲਿਆ ਜਾਂਦਾ ਹੈ ।੨।

ਕਤੇਬ—ਸ਼ਾਮੀ ਮਤਾਂ ਦੇ ਧਰਮ-ਪੁਸਤਕ (ਕੁਰਾਨ, ਅੰਜੀਲ, ਜ਼ੰਬੂਰ, ਤੌਰੇਤ) । ਸਭਿ—ਸਾਰੇ । ਪੜਿਆ—ਨਿਰੇ ਪੜ੍ਹਨ ਨਾਲ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਅਖਰੁ—{ਅ੍ਰਰ} ਨਾਸ-ਰਹਿਤ, ਅਬਿਨਾਸੀ ਪ੍ਰਭੂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਸੋਈ—ਸੋਭਾ ।੩।

ਉਧਰੈ—(ਵਿਕਾਰਾਂ ਤੋਂ) ਬਚ ਜਾਂਦਾ ਹੈ । ਕਲਿ ਮਹਿ—ਜਗਤ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਮਾਝਾ—ਵਿਚ ।੪।

ਅਰਥ :—ਹੇ ਸੰਤ ਜਨੋ ! (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ । ਜੇ ਕੋਈ ਮਨੁੱਖ ਸੰਤ ਜਨਾਂ ਦੇ ਉਪਦੇਸ਼ ਨੂੰ (ਜੀਵਨ ਵਿਚ) ਕਮਾ ਲਏ, ਉਹ ਮਨੁੱਖ ਗੁਰੂ ਦੀ ਕਿਰਪਾ ਨਾਲ ਪਾਰ ਲੰਘ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ) ਧਾਰਮਿਕ ਕੰਮ ਵਿਖਾਵੇ ਦੇ ਕੰਮ ਹਨ, ਇਹ ਕੰਮ ਜਿਤਨੇ ਭੀ ਲੋਕ ਕਰਦੇ ਦਿੱਸਦੇ ਹਨ, ਉਹਨਾਂ ਨੂੰ ਮਸੂਲੀਆ ਜਮ ਲੁੱਟ ਲੈਂਦਾ ਹੈ । (ਇਸ ਵਾਸਤੇ) ਵਾਸਨਾ-ਰਹਿਤ ਹੋ ਕੇ ਕਰਤਾਰ ਦੀ ਸਿਫ਼ਤਿ-ਸਾਲਾਹ ਕਰਿਆ ਕਰੋ, ਕਿਉਂਕਿ ਇਸ ਦੀ ਬਰਕਤਿ ਨਾਲ ਛਿਨ-ਭਰ ਨਾਮ ਸਿਮਰਿਆਂ ਹੀ ਮਨੁੱਖ ਵਿਕਾਰਾਂ ਤੋਂ ਖ਼ਲਾਸੀ ਪਾ ਲੈਂਦਾ ਹੈ ।੧।

ਹੇ ਭਾਈ ! ਕ੍ਰੋੜਾਂ ਤੀਰਥਾਂ ਦੇ ਇਸ਼ਨਾਨ (ਕਰਦਿਆਂ ਤਾਂ) ਜਗਤ ਵਿਚ (ਵਿਕਾਰਾਂ ਦੀ) ਮੈਲ ਨਾਲ ਲਿਬੜ ਜਾਈਦਾ ਹੈ । ਪਰ ਜੇਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ (ਟਿਕ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਉਹ ਪਵਿਤ੍ਰ ਜੀਵਨ ਵਾਲਾ ਬਣ ਜਾਂਦਾ ਹੈ ।੨।

ਹੇ ਭਾਈ ! ਵੇਦ ਪੁਰਾਣ ਸਿੰਮ੍ਰਤੀਆਂ ਇਹ ਸਾਰੇ (ਹਿੰਦੂ ਧਰਮ ਦੇ ਪੁਸਤਕ) (ਕੁਰਾਨ ਅੰਜੀਲ ਆਦਿਕ) ਇਹ ਸਾਰੇ (ਸ਼ਾਮੀ ਮਤਾਂ ਦੇ ਪੁਸਤਕ) ਨਿਰੇ ਪੜ੍ਹਨ ਨਾਲ ਵਿਕਾਰਾਂ ਤੋਂ ਖ਼ਲਾਸੀ ਨਹੀਂ ਮਿਲਦੀ । ਪਰ ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਇਕ ਅਬਿਨਾਸੀ ਪ੍ਰਭੂ ਦਾ ਨਾਮ ਜਪਦਾ ਹੈ, ਉਸ ਦੀ (ਲੋਕ ਪਰਲੋਕ ਵਿਚ) ਪਵਿਤ੍ਰ ਸੋਭਾ ਬਣ ਜਾਂਦੀ ਹੈ ।੩।

ਹੇ ਭਾਈ ! (ਪਰਮਾਤਮਾ ਦਾ ਨਾਮ ਸਿਮਰਨ ਦਾ) ਉਪਦੇਸ਼ ਖੱਤ੍ਰੀ ਬ੍ਰਾਹਮਣ ਵੈਸ਼ ਸ਼ੂਦਰ ਚੌਹਾਂ ਵਰਨਾਂ ਦੇ ਲੋਕਾਂ ਵਾਸਤੇ ਇਕੋ ਜਿਹਾ ਹੈ। (ਕਿਸੇ ਭੀ ਵਰਨ ਦਾ ਹੋਵੇ) ਜੇਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਪ੍ਰਭੂ ਦਾ ਨਾਮ ਜਪਦਾ ਹੈ ਉਹ ਜਗਤ ਵਿਚ ਵਿਕਾਰਾਂ ਤੋਂ ਬਚ ਨਿਕਲਦਾ ਹੈ । ਹੇ ਨਾਨਕ ! ਉਸ ਮਨੁੱਖ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਵੱਸਦਾ ਦਿੱਸਦਾ ਹੈ ।੪।੩।੫੦।

**ਸੂਹੀ ਮਹਲਾ ੫ ॥ ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥ ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥ ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥ ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ ॥ ਕੋਟਿ ਅਪ੍ਰਾਧੀ ਸੰਤ ਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ ॥ ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਣਿ ਮਿਲਾਵੈ ॥੨॥ ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥ ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥ ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥ ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥ {ਪੰਨਾ ੭੪੮}**

**ਪਦ ਅਰਥ** :—ਕਰੈ—(ਪਰਮਾਤਮਾ) ਕਰਦਾ ਹੈ । ਪ੍ਰਭ ਮਾਨਹਿ—ਪ੍ਰਭੂ ਦਾ ਕੀਤਾ ਮੰਨਦੇ ਹਨ । ਓਇ—ਉਹ ਸੰਤ ਜਨ {ਲਫ਼ਜ਼ 'ਓਹੁ' ਤੋਂ ਬਹੁ-ਵਚਨ} । ਰੰਗਿ—ਰੰਗ ਵਿਚ । ਰਾਤੇ—ਰੰਗੇ ਹੋਏ । ਥਾਈ—ਥਾਈਂ, ਥਾਵਾਂ ਵਿਚ । ਪਰਾਤੇ—ਪਛਾਣੇ, ਸਾਂਝ ਪਾ ਲਈ ।੧।

ਜੇਵਡੁ—ਜੇਡਾ, ਬਰਾਬਰ ਦਾ । ਸਿਉ—ਨਾਲ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ ।੧।ਰਹਾਉ।

ਕੋਟਿ ਅਪ੍ਰਾਧੀ—ਕ੍ਰੋੜਾਂ ਪਾਪ ਕਰਨ ਵਾਲਾ । ਸੰਗਿ—ਸੰਗਤਿ ਵਿਚ । ਉਬਰੈ—ਵਿਕਾਰਾਂ ਤੋਂ ਬਚ ਜਾਂਦਾ ਹੈ । ਕੈ ਨੇੜਿ—ਦੇ ਨੇੜੇ । ਸਿਉ—ਨਾਲ । ਆਨਿ—ਲਿਆ ਕੇ ।੨।

ਭਰਮੁ—ਭਟਕਣਾ । ਕਰਿ—ਕਰ ਕੇ, ਧਾਰ ਕੇ । ਤੇ—ਤੋਂ, ਪਾਸੋਂ ।੩।

ਮਹਿਮਾ—ਵਡਿਆਈ । ਕੇਤਕ—ਕਿਤਨੀ ਕੁ । ਬਰਨਉ—ਬਰਨਉਂ, ਮੈਂ ਬਿਆਨ ਕਰਾਂ । ਭਾਣੇ—ਚੰਗੇ ਲੱਗੇ । ਸਭ ਤੇ—ਸਾਰੀ ਲੁਕਾਈ ਤੋਂ । ਨਿਕਾਣੇ—ਬੇ-ਮੁਥਾਜ ।੪।

**ਅਰਥ** :—ਹੇ ਮੇਰੇ ਪ੍ਰਭੂ ! ਤੇਰੇ ਸੰਤਾਂ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਹੇ ਭਾਈ ! ਸੰਤ ਜਨਾਂ ਦੀ ਪਰਮਾਤਮਾ ਨਾਲ ਡੂੰਘੀ ਪ੍ਰੀਤਿ ਬਣੀ ਰਹਿੰਦੀ ਹੈ, ਉਹਨਾਂ ਨੂੰ ਪਰਮਾਤਮਾ ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ ਹਰ ਥਾਂ ਵੱਸਦਾ ਦਿੱਸਦਾ ਹੈ ।੧।ਰਹਾਉ।

ਹੇ ਭਾਈ ! ਉਹ ਸੰਤ ਜਨ ਪਰਮਾਤਮਾ ਦੇ ਨਾਮ ਦੇ ਰੰਗ ਵਿਚ ਰੰਗੇ ਰਹਿੰਦੇ ਹਨ । ਜੋ ਕੁਝ ਪਰਮਾਤਮਾ ਕਰਦਾ ਹੈ, ਉਸ ਨੂੰ ਉਹ ਪਰਮਾਤਮਾ ਦਾ ਕੀਤਾ ਹੀ ਮੰਨਦੇ ਹਨ । ਹੇ ਭਾਈ ! ਜਿਨ੍ਹਾਂ ਪਰਮਾਤਮਾ ਦੇ ਚਰਨਾਂ ਨਾਲ ਸਾਂਝ ਪਾ ਲਈ, ਉਹਨਾਂ ਦੀ ਵਡਿਆਈ ਸਭ ਥਾਵਾਂ ਵਿਚ (ਖਿੱਲਰ ਜਾਂਦੀ ਹੈ) ।੧।

ਹੇ ਭਾਈ ! ਕ੍ਰੋੜਾਂ ਅਪਰਾਧ ਕਰਨ ਵਾਲਾ ਮਨੁੱਖ ਭੀ ਸੰਤ ਦੀ ਸੰਗਤਿ ਵਿਚ (ਟਿਕ ਕੇ) ਵਿਕਾਰਾਂ ਤੋਂ ਬਚ ਜਾਂਦਾ ਹੈ, (ਫਿਰ) ਜਮ ਉਸ ਦੇ ਨੇੜੇ ਨਹੀਂ ਆਉਂਦਾ । ਜੇ ਕੋਈ ਮਨੁੱਖ ਅਨੇਕਾਂ ਜਨਮਾਂ ਤੋਂ ਪਰਮਾਤਮਾ ਨਾਲੋਂ ਵਿਛੁੜਿਆ ਹੋਵੇ—ਸੰਤ ਅਜੇਹੇ ਅਨੇਕਾਂ ਮਨੁੱਖਾਂ ਨੂੰ ਲਿਆ ਕੇ ਪਰਮਾਤਮਾ ਨਾਲ ਮਿਲਾ ਦੇਂਦਾ ਹੈ ।੨।

ਹੇ ਭਾਈ ! ਜੇਹੜਾ ਭੀ ਮਨੁੱਖ ਸੰਤ ਦੀ ਸਰਨ ਆ ਪੈਂਦਾ ਹੈ, ਸੰਤ ਉਸ ਦੇ ਅੰਦਰੋਂ ਮਾਇਆ ਦਾ ਮੋਹ, ਭਟਕਣਾ, ਡਰ ਦੂਰ ਕਰ ਦੇਂਦਾ ਹੈ । ਮਨੁੱਖ ਜਿਹੋ ਜਿਹੀ ਵਾਸਨਾ ਧਾਰ ਕੇ ਪ੍ਰਭੂ ਦਾ ਸਿਮਰਨ ਕਰਦਾ ਹੈ ਉਹ ਉਹੀ ਫ਼ਲ ਸੰਤ ਜਨਾਂ ਤੋਂ ਪ੍ਰਾਪਤ ਕਰ ਲੈਂਦਾ ਹੈ ।੩।

ਹੇ ਭਾਈ ! ਜੇਹੜੇ ਸੇਵਕ ਆਪਣੇ ਪ੍ਰਭੂ ਨੂੰ ਪਿਆਰੇ ਲੱਗ ਚੁਕੇ ਹਨ, ਮੈਂ ਉਹਨਾਂ ਦੀ ਕਿਤਨੀ ਕੁ ਵਡਿਆਈ ਬਿਆਨ ਕਰਾਂ ? ਹੇ ਨਾਨਕ ! ਆਖ—ਜਿਨ੍ਹਾਂ ਮਨੁੱਖਾਂ ਨੂੰ ਗੁਰੂ ਮਿਲ ਪਿਆ, ਉਹ ਸਾਰੀ ਲੁਕਾਈ ਤੋਂ ਬੇ-ਮੁਥਾਜ ਹੋ ਗਏ ।੪।੪।੫੧।

**ਸੂਹੀ ਮਹਲਾ ੫ ॥ ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥ ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥੧॥ ਮੇਰੇ ਰਾਮਰਾਇ ਤੁਧੁ ਚਿਤਿ ਆਇਐ ਉਬਰੇ ॥ ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ ਤੁਮ੍ਾਰਾ ਉਧਰੇ ॥੧॥ ਰਹਾਉ ॥ ਅੰਧ ਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ ਕਿਰਪਾਲਾ ॥ ਸਾਰਿ ਸਮ੍ਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥੨॥ ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥ ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥੩॥ ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥ ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥ {ਪੰਨਾ ੭੪੯}**

**ਪਦ ਅਰਥ** :—ਮਹਾ ਅਗਨਿ ਤੇ—(ਤ੍ਰਿਸ਼ਨਾ ਦੀ) ਵੱਡੀ ਅੱਗ ਤੋਂ । ਤੁਧੁ—ਤੂੰ । ਦੇ—ਦੇ ਕੇ । ਤਾਣੁ—ਬਲ, ਤਾਕਤ । ਰਿਦ—ਹਿਰਦਾ । ਚੁਕਾਈ—ਦੂਰ ਕਰ ਦਿੱਤੀ ।੧।

ਰਾਮ ਰਾਇ—ਹੇ ਪ੍ਰਭੂ-ਪਾਤਿਸ਼ਾਹ ! ਤੁਧੁ ਚਿਤਿ ਆਈਐ—ਜੇ ਤੂੰ ਚਿੱਤ ਵਿਚ ਆ ਵੱਸੇਂ । ਉਬਰੇ—ਡੁੱਬਣੋਂ ਬਚ ਗਏ । ਟੇਕ—ਆਸਰਾ । ਉਧਰੇ—ਵਿਕਾਰਾਂ ਤੋਂ ਬਚ ਗਏ ।੧।ਰਹਾਉ।

ਅੰਧ ਕੂਪ ਤੇ—ਹਨੇਰੇ ਖੂਹ ਵਿਚੋਂ । ਤੇ—ਤੋਂ, ਵਿਚੋਂ । ਸਾਰਿ—ਸਾਰ ਲੈ ਕੇ । ਸਮ੍ਹਾਲਿ—ਸੰਭਾਲ ਕਰ ਕੇ ।੨।

ਨਦਰਿ—ਮੇਹਰ ਦੀ ਨਿਗਾਹ । ਕਾਟਿ—ਕੱਟ ਕੇ । ਪ੍ਰਭਿ—ਪ੍ਰਭੂ ਨੇ ।੩।

ਭਰਮੁ—ਭਟਕਣਾ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਵਿਸੂਰਾ—ਝੋਰਾ, ਚਿੰਤਾ । ਸੁਖਦਾਤੈ—ਸੁਖਦਾਤੇ ਨੇ । ਭੇਟਿਆ—ਮਿਲ ਗਿਆ ।੪।

**ਅਰਥ** :—ਹੇ ਮੇਰੇ ਪ੍ਰਭੂ-ਪਾਤਿਸ਼ਾਹ ! ਜੇ ਤੂੰ (ਜੀਵਾਂ ਦੇ) ਚਿੱਤ ਵਿਚ ਆ ਵੱਸੇਂ, ਤਾਂ ਉਹ (ਸੰਸਾਰ-ਸਮੁੰਦਰ ਵਿਚ) ਡੁੱਬਣੋਂ ਬਚ ਜਾਂਦੇ ਹਨ । ਉਹ ਮਨੁੱਖ ਤੇਰਾ ਨਾਮ ਜਪ ਕੇ ਵਿਕਾਰਾਂ ਤੋਂ ਖ਼ਲਾਸੀ ਪਾ ਲੈਂਦੇ ਹਨ, ਉਹਨਾਂ ਨੂੰ (ਹਰ ਗੱਲੇ) ਤੇਰਾ ਹੀ ਆਸਰਾ ਤੇਰੀ ਸਹਾਇਤਾ ਦਾ ਭਰੋਸਾ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਪ੍ਰਭੂ ! ਜੇਹੜੇ ਮਨੁੱਖ ਤੇਰੀ ਸਰਨ ਆ ਪਏ, ਤੂੰ ਉਹਨਾਂ ਨੂੰ ਆਪਣੇ ਹੱਥ ਦੇ ਕੇ (ਤ੍ਰਿਸ਼ਨਾ ਦੀ) ਵੱਡੀ ਅੱਗ ਤੋਂ ਬਚਾ ਲਿਆ । ਉਹਨਾਂ ਨੇ ਕਿਸੇ ਹੋਰ ਦੀ ਮਦਦ ਦੀ ਆਸ ਆਪਣੇ ਦਿਲੋਂ ਮੁਕਾ ਦਿੱਤੀ, ਉਹਨਾਂ ਦੇ ਹਿਰਦੇ ਵਿਚ ਤੇਰਾ ਹੀ ਮਾਣ ਤੇਰਾ ਹੀ ਸਹਾਰਾ ਬਣਿਆ ਰਹਿੰਦਾ ਹੈ ।੧।

ਹੇ ਪ੍ਰਭੂ ! ਜਿਨ੍ਹਾਂ ਮਨੁੱਖਾਂ ਉਤੇ ਤੂੰ ਆਪ ਦਇਆਵਾਨ ਹੋ ਗਿਆ, ਤੂੰ ਉਹਨਾਂ ਨੂੰ (ਮਾਇਆ ਦੇ ਮੋਹ ਦੇ) ਹਨੇਰੇ ਖੂਹ ਵਿਚੋਂ ਕੱਢ ਲਿਆ, ਤੂੰ ਉਹਨਾਂ ਦੀ ਸਾਰ ਲੈ ਕੇ, ਉਹਨਾਂ ਦੀ ਸੰਭਾਲ ਕਰ ਕੇ ਉਹਨਾਂ ਨੂੰ ਸਾਰੇ ਸੁਖ ਬਖ਼ਸ਼ੇ । ਹੇ ਭਾਈ ! ਪ੍ਰਭੂ ਆਪ ਉਹਨਾਂ ਦੀ ਪਾਲਣਾ ਕਰਦਾ ਹੈ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਆਪਣੀ ਮੇਹਰ ਦੀ ਨਿਗਾਹ ਕਰਦਾ ਹੈ, ਉਹਨਾਂ ਦੇ (ਮੋਹ ਦੇ) ਬੰਧਨ ਕੱਟ ਕੇ ਉਹਨਾਂ ਨੂੰ ਵਿਕਾਰਾਂ ਤੋਂ ਛਡਾ ਲੈਂਦਾ ਹੈ । ਉਹਨਾਂ ਨੂੰ ਆਪ ਹੀ ਆਪਣੀ ਸੇਵਾ-ਭਗਤੀ ਵਿਚ ਜੋੜ ਲੈਂਦਾ ਹੈ । ਹੇ ਭਾਈ ! ਪ੍ਰਭੂ ਨੇ ਉਹਨਾਂ ਪਾਸੋਂ ਆਪਣੀ ਭਗਤੀ ਆਪ ਹੀ ਕਰਾ ਲਈ ।੩।

ਹੇ ਨਾਨਕ ! ਸੁਖ ਦੇਣ ਵਾਲੇ ਪ੍ਰਭੂ ਨੇ ਜਿਨ੍ਹਾਂ ਉਤੇ ਦਇਆ ਕੀਤੀ ਉਹਨਾਂ ਨੂੰ ਪੂਰਾ ਗੁਰੂ ਮਿਲ ਪਿਆ, (ਉਹਨਾਂ ਦੇ ਅੰਦਰੋਂ) ਭਟਕਣਾ ਦੂਰ ਹੋ ਗਈ, ਉਹਨਾਂ ਦੇ ਅੰਦਰੋਂ ਮੋਹ ਅਤੇ ਹੋਰ ਸਾਰੇ ਡਰ ਨਾਸ ਹੋ ਗਏ, ਉਹਨਾਂ ਦਾ ਸਾਰਾ ਚਿੰਤਾ-ਝੋਰਾ ਮੁੱਕ ਗਿਆ ।੪।੫।੫੨।

**ਸੂਹੀ ਮਹਲਾ ੫ ॥ ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥ ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥੧॥ ਮੇਰੇ ਰਾਮਰਾਇ ਮੁਝ ਤੇ ਕਛੂ ਨ ਹੋਈ ॥ ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ ਰਹਾਉ ॥ ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥ ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥੨॥ ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ ॥ ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥ ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥ ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥ {ਪੰਨਾ ੭੪੯}**

**ਪਦ ਅਰਥ** :—ਕਛੁ—(ਜਗਤ ਦਾ) ਕੁਝ ਭੀ । ਸੀਓ—ਸੀ । ਕਰਿ—ਕਰ ਕੇ । ਆਇਆ—(ਹੁਣ) ਜਨਮਿਆ ਹੈ । ਖੇਲੁ—ਤਮਾਸ਼ਾ । ਠਾਕੁਰਿ—ਠਾਕੁਰ ਨੇ ।੧।

ਰਾਮ ਰਾਇ—ਹੇ ਪ੍ਰਭੂ-ਪਾਤਿਸ਼ਾਹ ! ਮੁਝ ਤੇ—ਮੈਥੋਂ । ਆਪੇ—ਆਪ ਹੀ । ਸਰਬ ਨਿਰੰਤਰਿ—ਸਭਨਾਂ ਦੇ ਅੰਦਰ ਇਕ-ਰਸ । ਸੋਈ—ਉਹ ਪਰਮਾਤਮਾ ਹੀ ।੧।ਰਹਾਉ।

ਗਣਤੀ ਗਣੀ—ਲੇਖਾ ਗਿਣਿਆਂ । ਕਤ ਹੂ—ਕਿਸੇ ਭੀ ਤਰ੍ਹਾਂ । ਕਾਚੀ—ਨਾਸਵੰਤ । ਪ੍ਰਭ—ਹੇ ਪ੍ਰਭੂ ! ਕਰਣੈਹਾਰੇ—ਹੇ ਸਭ ਕੁਝ ਕਰਨ ਦੇ ਸਮਰਥ ! ਨਿਰਾਲੀ—ਅਨੋਖੀ, ਵੱਖਰੀ ਕਿਸਮ ਦੀ ।੨।

ਕੀਤੇ—ਪੈਦਾ ਕੀਤੇ ਹੋਏ । ਘਟਿ ਘਟਿ—ਹਰੇਕ ਸਰੀਰ ਵਿਚ । ਗਤਿ—ਆਤਮਕ ਅਵਸਥਾ । ਮਿਤਿ—ਮਾਪ, ਮਰਯਾਦਾ । ਤੇਰੀ ਗਤਿ ਮਿਤਿ—ਤੇਰੀ ਆਤਮਕ ਅਵਸਥਾ ਅਤੇ ਤੇਰੀ ਹਸਤੀ ਦਾ ਹੱਦ-ਬੰਨਾ । ਕੀਮ—ਕੀਮਤ ।੩।

ਨਿਰਗੁਣੁ—ਗੁਣ-ਹੀਨ । ਮੁਗਧੁ—ਮੂਰਖ । ਅਜਾਣੁ—ਬੇ-ਸਮਝ । ਅਗਿਆਨੀ—ਆਤਮਕ ਜੀਵਨ ਤੋਂ ਬੇ-ਸਮਝ । ਭਾਣਾ—ਰਜ਼ਾ ।੪।

**ਅਰਥ** :—ਹੇ ਮੇਰੇ ਪ੍ਰਭੂ-ਪਾਤਿਸ਼ਾਹ ! (ਤੇਰੀ ਪ੍ਰੇਰਨਾ ਸਹਾਇਤਾ ਤੋਂ ਬਿਨਾ) ਮੈਥੋਂ ਕੋਈ ਕੰਮ ਨਹੀਂ ਹੋ ਸਕਦਾ । ਹੇ ਭਾਈ ! ਉਹ ਪਰਮਾਤਮਾ ਹੀ ਸਾਰੇ ਜੀਵਾਂ ਵਿਚ ਇਕ-ਰਸ ਵਿਆਪਕ ਹੈ, ਉਹ ਆਪ ਹੀ (ਜੀਵਾਂ ਵਿਚ ਬੈਠ ਕੇ) ਸਭ ਕੁਝ ਕਰਦਾ ਹੈ, ਉਹ ਆਪ ਹੀ (ਜੀਵਾਂ ਪਾਸੋਂ ਸਭ ਕੁਝ) ਕਰਾਂਦਾ ਹੈ ।੧।ਰਹਾਉ।

ਹੇ ਭਾਈ ! ਜਦੋਂ ਅਜੇ ਸੰਸਾਰ ਹੀ ਨਹੀਂ ਸੀ (ਇਹ ਜੀਵ ਭੀ ਨਹੀਂ ਸੀ, ਤਦੋਂ) ਇਹ ਜੀਵ ਕੀਹ ਕਰਦਾ ਸੀ ? ਤੇ, ਕੇਹੜੇ ਕਰਮ ਕਰ ਕੇ ਇਹ ਹੋਂਦ ਵਿਚ ਆਇਆ ਹੈ ? (ਅਸਲ ਗੱਲ ਇਹ ਕਿ) ਪਰਮਾਤਮਾ ਨੇ ਆਪ ਹੀ ਜਗਤ-ਰਚਨਾ ਰਚੀ ਹੈ, ਉਹ ਆਪ ਹੀ ਆਪਣਾ ਇਹ ਜਗਤ-ਤਮਾਸ਼ਾ ਰਚ ਕੇ ਆਪ ਹੀ ਇਸ ਤਮਾਸ਼ੇ ਨੂੰ ਵੇਖ ਰਿਹਾ ਹੈ ।੧।

ਹੇ ਪ੍ਰਭੂ ! ਇਹ ਜੀਵ ਅੰਞਾਣ ਅਕਲ ਵਾਲਾ ਤੇ ਨਾਸਵੰਤ ਸਰੀਰ ਵਾਲਾ ਹੈ । ਜੇ ਇਸ ਦੇ ਕੀਤੇ ਕਰਮਾਂ ਦਾ ਲੇਖਾ ਗਿਣਿਆ ਗਿਆ, ਤਾਂ ਇਹ ਕਿਸੇ ਭੀ ਤਰ੍ਹਾਂ ਸੁਰਖ਼ਰੂ ਨਹੀਂ ਹੋ ਸਕਦਾ । ਹੇ ਸਭ ਕੁਝ ਕਰਨ ਦੇ ਸਮਰਥ ਪ੍ਰਭੂ ! ਤੂੰ ਆਪ ਹੀ ਮੇਹਰ ਕਰ (ਤੇ ਬਖ਼ਸ਼) । ਤੇਰੀ ਬਖ਼ਸ਼ਸ਼ ਵੱਖਰੀ ਹੀ ਕਿਸਮ ਦੀ ਹੈ ।੨।

ਹੇ ਪ੍ਰਭੂ ! (ਜਗਤ ਦੇ) ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ, ਹਰੇਕ ਸਰੀਰ ਵਿਚ ਤੇਰਾ ਹੀ ਧਿਆਨ ਧਰਿਆ ਜਾ ਰਿਹਾ ਹੈ । ਤੂੰ ਕਿਹੋ ਜਿਹਾ ਹੈਂ, ਤੂੰ ਕੇਡਾ ਵੱਡਾ ਹੈਂ—ਇਹ ਭੇਤ ਤੂੰ ਆਪ ਹੀ ਜਾਣਦਾ ਹੈਂ । ਤੇਰੀ ਕੁਦਰਤਿ ਦਾ ਮੁੱਲ ਨਹੀਂ ਪੈ ਸਕਦਾ ।੩।

ਹੇ ਪ੍ਰਭੂ ! ਮੈਂ ਗੁਣ-ਹੀਨ ਹਾਂ, ਮੈਂ ਮੂਰਖ ਹਾਂ, ਮੈਂ ਬੇ-ਸਮਝ ਹਾਂ, ਮੈਨੂੰ ਆਤਮਕ ਜੀਵਨ ਦੀ ਸੂਝ ਨਹੀਂ, ਮੈਂ ਕੋਈ ਧਾਰਮਿਕ ਕੰਮ ਕਰਨੇ ਭੀ ਨਹੀਂ ਜਾਣਦਾ (ਜਿਨ੍ਹਾਂ ਨਾਲ ਤੈਨੂੰ ਖ਼ੁਸ਼ ਕਰ ਸਕਾਂ) । ਹੇ ਪ੍ਰਭੂ ! ਮੇਹਰ ਕਰ, (ਤੇਰਾ ਦਾਸ) ਨਾਨਕ ਤੇਰੇ ਗੁਣ ਗਾਂਦਾ ਰਹੇ, ਅਤੇ (ਨਾਨਕ ਨੂੰ) ਤੇਰੀ ਰਜ਼ਾ ਮਿੱਠੀ ਲੱਗਦੀ ਰਹੇ ।੪।੬।੫੩।

**ਸੂਹੀ ਮਹਲਾ ੫ ॥ ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥ ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥ ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥ ੧॥ ਰਹਾਉ ॥ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥ ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥ ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥ {ਪੰਨਾ ੭੪੯}**

**ਪਦ ਅਰਥ** :—ਭਾਗਠੜੇ—ਭਾਗਾਂ ਵਾਲੇ । ਹਰਿ—ਹੇ ਹਰੀ ! ਘਰਿ—ਹਿਰਦੇ-ਘਰ ਵਿਚ । ਗਣੀ—ਗਣੀਂ, ਮੈਂ ਗਿਣਦਾ ਹਾਂ ।੧।

ਕੈ—ਤੋਂ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਕਰਿ—ਬਣਾ ਕੇ । ਢੁਲਾਵਾ—ਢੁਲਾਵਾਂ, ਮੈਂ ਝੁਲਾਵਾਂ । ਮੁਖਿ—ਮੂੰਹ ਉਤੇ । ਲਾਈ—ਲਾਈਂ, ਮੈਂ ਲਾਵਾਂ ।੧।ਰਹਾਉ।

ਮਹਿ—ਵਿਚ । ਪਰਉਪਕਾਰੀ—ਦੂਜਿਆਂ ਦਾ ਭਲਾ ਕਰਨ ਵਾਲੇ । ਜੀਅ ਦਾਨੁ—ਆਤਮਕ ਜੀਵਨ ਦੀ ਦਾਤਿ । ਦੇ—ਦੇ ਕੇ । ਲਾਇਨਿ—ਲਾਂਦੇ ਹਨ । ਲੈਨਿ ਮਿਲਾਏ—ਮਿਲਾਇ ਲੈਨਿ, ਮਿਲਾ ਲੈਂਦੇ ਹਨ ।੨।

ਸਚਾ—ਸਦਾ ਕਾਇਮ ਰਹਿਣ ਵਾਲਾ । ਅਮਰੁ—ਹੁਕਮ । ਸਚੇ ਸੇਤੀ—ਸਦਾ-ਥਿਰ ਪ੍ਰਭੂ ਨਾਲ । ਰਾਤੇ—ਰੰਗੇ ਰਹਿੰਦੇ ਹਨ । ਜਿਸ ਕੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} ਜਿਸ (ਪਰਮਾਤਮਾ) ਦੇ । ਸੇ—(ਬਣੇ ਹੋਏ) ਸਨ । ਤਿਨਿ—ਉਸ (ਪਰਮਾਤਮਾ) ਨੇ । ਜਾਤੇ—ਪਛਾਣੇ, ਡੂੰਘੀ ਸਾਂਝ ਪਾਈ ।੩।

ਫੇਰੀ—ਫੇਰੀਂ, ਮੈਂ ਫੇਰਾਂ । ਢੋਵਾ—ਢੋਵਾਂ, ਮੈਂ ਢੋਵਾਂ । ਜਨ ਕੈ—ਜਨਾਂ ਦੇ ਘਰ ਵਿਚ । ਪੀਸਣੁ—ਚੱਕੀ । ਪੀਸਿ—ਪੀਹ ਕੇ । ਕਮਾਵਾ—ਕਮਾਵਾਂ, ਮੈਂ ਸੇਵਾ ਕਰਾਂ । ਦੇਖਣੁ ਪਾਵਾ—ਦੇਖਣ ਪਾਵਾਂ, ਦੇਖ ਸਕਾਂ ।੪।

ਅਰਥ :—ਹੇ ਮੇਰੇ ਰਾਮ ! (ਜੇ ਤੇਰੀ ਮੇਹਰ ਹੋਵੇ, ਤਾਂ) ਮੈਂ ਤੇਰੇ ਸੇਵਕਾਂ ਤੋਂ ਸਦਕੇ ਜਾਵਾਂ (ਆਪਣਾ ਸਭ ਕੁਝ ਵਾਰ ਦਿਆਂ), ਮੈਂ ਆਪਣੇ ਕੇਸਾਂ ਦਾ ਚੌਰ ਬਣਾ ਕੇ ਉਹਨਾਂ ਉਤੇ ਝੁਲਾਵਾਂ, ਮੈਂ ਉਹਨਾਂ ਦੇ ਚਰਨਾਂ ਦੀ ਧੂੜ ਲੈ ਕੇ ਆਪਣੇ ਮੱਥੇ ਉਤੇ ਲਾਵਾਂ ।੧।ਰਹਾਉ।

ਹੇ ਹਰੀ ! ਤੇਰੇ ਸੰਤ ਜਨ ਬੜੇ ਭਾਗਾਂ ਵਾਲੇ ਹਨ ਕਿਉਂਕਿ ਉਹਨਾਂ ਦੇ ਹਿਰਦੇ-ਘਰ ਵਿਚ ਤੇਰਾ ਨਾਮ-ਧਨ ਵੱਸਦਾ ਹੈ । ਮੈਂ ਸਮਝਦਾ ਹਾਂ ਕਿ ਉਹਨਾਂ ਦਾ ਹੀ ਜਗਤ ਵਿਚ ਆਉਣਾ ਤੇਰੀਆਂ ਨਜ਼ਰਾਂ ਵਿਚ ਕਬੂਲ ਹੈ, ਉਹਨਾਂ ਸੰਤ ਜਨਾਂ ਦਾ ਸਾਰੇ (ਸੰਸਾਰਕ) ਕੰਮ (ਭੀ) ਸਿਰੇ ਚੜ੍ਹ ਜਾਂਦੇ ਹਨ ।੧।

ਹੇ ਭਾਈ ! ਸੰਤ ਜਨ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ, ਉਹ ਤਾਂ ਜਗਤ ਵਿਚ ਦੂਜਿਆਂ ਦੀ ਭਲਾਈ ਕਰਨ ਵਾਸਤੇ ਆਉਂਦੇ ਹਨ । ਸੰਤ ਜਨ (ਹੋਰਨਾਂ ਨੂੰ) ਆਤਮਕ ਜੀਵਨ ਦੀ ਦਾਤਿ ਦੇ ਕੇ ਪਰਮਾਤਮਾ ਦੀ ਭਗਤੀ ਵਿਚ ਜੋੜਦੇ ਹਨ, ਅਤੇ ਉਹਨਾਂ ਨੂੰ ਪਰਮਾਤਮਾ ਨਾਲ ਮਿਲਾ ਦੇਂਦੇ ਹਨ ।੨।

ਹੇ ਭਾਈ ! ਸੰਤ ਜਨ ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦਾ ਹੁਕਮ ਸਦਾ ਕਾਇਮ ਰਹਿੰਦਾ ਹੈ, ਉਹਨਾਂ ਦੀ ਪਾਤਿਸ਼ਾਹੀ ਭੀ ਅਟੱਲ ਰਹਿੰਦੀ ਹੈ । ਉਹਨਾਂ ਨੂੰ ਸਦਾ ਕਾਇਮ ਰਹਿਣ ਵਾਲਾ ਆਨੰਦ ਪ੍ਰਾਪਤ ਰਹਿੰਦਾ ਹੈ, ਉਹਨਾਂ ਦੀ ਸੋਭਾ ਸਦਾ ਲਈ ਟਿਕੀ ਰਹਿੰਦੀ ਹੈ । ਜਿਸ ਪਰਮਾਤਮਾ ਦੇ ਉਹ ਸੇਵਕ ਬਣੇ ਰਹਿੰਦੇ ਹਨ, ਉਹ ਪਰਮਾਤਮਾ ਹੀ ਉਹਨਾਂ ਦੀ ਕਦਰ ਜਾਣਦਾ ਹੈ ।੩।

ਹੇ ਭਾਈ ! ਨਾਨਕ ਦੀ ਪਰਮਾਤਮਾ ਅੱਗੇ ਸਦਾ ਇਹੀ ਬੇਨਤੀ ਹੈ ਕਿ—ਹੇ ਪ੍ਰਭੂ ! ਮੈਂ ਤੇਰੇ ਸੰਤ ਜਨਾਂ ਦਾ ਦਰਸਨ ਕਰਦਾ ਰਹਾਂ, ਮੈਂ ਉਹਨਾਂ ਨੂੰ ਪੱਖਾ ਝੱਲਦਾ ਰਹਾਂ, ਉਹਨਾਂ ਵਾਸਤੇ ਪਾਣੀ ਢੋਂਦਾ ਰਹਾਂ ਤੇ ਉਹਨਾਂ ਦੇ ਦਰ ਤੇ ਚੱਕੀ ਪੀਹ ਕੇ ਸੇਵਾ ਕਰਦਾ ਰਹਾਂ ।੪।੭।੫੪।

**ਸੂਹੀ ਮਹਲਾ ੫ ॥ ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥ ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥ ਮੇਰੇ ਰਾਮਰਾਇ ਜਿਉ ਰਾਖਹਿ ਤਿਉ ਰਹੀਐ ॥ ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥ ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥**

**ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥ ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥ ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥ {ਪੰਨਾ ੭੪੯}**

**ਪਦ ਅਰਥ** :—ਪਾਰਬ੍ਰਹਮ—ਹੇ ਪਾਰਬ੍ਰਹਮ ! ਸਤਿਗੁਰ—ਹੇ ਸਤਿਗੁਰ ! ਆਪੇ—(ਤੂੰ) ਆਪ ਹੀ । ਕਰਣੈਹਾਰਾ—ਕਰਨ-ਜੋਗ, ਕਰ ਸਕਣ ਵਾਲਾ । ਮਾਗੈ—ਮੰਗਦਾ ਹੈ । ਕਉ—ਤੋਂ । ਬਲਿਹਾਰਾ—ਸਦਕੇ ।੧।

ਰਾਮਰਾਇ—ਹੇ ਪ੍ਰਭੂ-ਪਾਤਿਸ਼ਾਹ ! ਰਾਖਹਿ—ਤੂੰ ਰੱਖਦਾ ਹੈਂ । ਰਹੀਐ—ਰਹਿ ਸਕੀਦਾ ਹੈ । ਤੁਧੁ ਭਾਵੈ—ਜੇ ਤੈਨੂੰ ਚੰਗਾ ਲੱਗੇ । ਲਹੀਐ—ਲੈ ਸਕੀਦਾ ਹੈ ।੧।ਰਹਾਉ।

ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਭੁਗਤਿ—ਦੁਨੀਆ ਦੇ ਸੁਖਾਂ ਦੇ ਭੋਗ । ਜੁਗਤਿ—ਚੰਗੀ ਜੀਵਨ-ਮਰਯਾਦਾ । ਤਹਾ—ਉਥੇ ਹੀ । ਜਹ—ਜਿਥੇ ।੨।

ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ । ਨਿਹਾਲਾ—ਪ੍ਰਸੰਨ, ਖਿੜਿਆ ਹੋਇਆ । ਚਰਣ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਧੋਇ—ਧੋ ਕੇ । ਪੀਵਾ—ਪੀਵਾਂ ।੩।

ਜਾਈ—ਜਾਈਂ, ਮੈਂ ਜਾਂਦਾ ਹਾਂ । ਉਸੁ ਵੇਲਾ ਸੁਹਾਵੀ—ਉਸ ਸੋਹਣੀ ਘੜੀ ਤੋਂ । ਜਿਤੁ—ਜਿਸ ਵਿਚ, ਜਿਸ ਵੇਲੇ । ਦੁਆਰੈ—ਦਰ ਤੇ । ਕਉ—ਨੂੰ, ਉਤੇ ।੪।

**ਅਰਥ** :—ਹੇ ਮੇਰੇ ਪ੍ਰਭੂ-ਪਾਤਿਸ਼ਾਹ ! ਤੂੰ ਜਿਵੇਂ (ਅਸਾਂ ਜੀਵਾਂ ਨੂੰ) ਰੱਖਦਾ ਹੈਂ, ਤਿਵੇਂ ਹੀ ਰਿਹਾ ਜਾ ਸਕਦਾ ਹੈ । ਜੇ ਤੈਨੂੰ ਚੰਗਾ ਲੱਗੇ ਤਾਂ ਤੂੰ (ਅਸਾਂ ਜੀਵਾਂ ਪਾਸੋਂ ਆਪਣਾ) ਨਾਮ ਜਪਾਂਦਾ ਹੈਂ, ਤੇਰਾ ਹੀ ਬਖ਼ਸ਼ਿਆ ਹੋਇਆ ਸੁਖ ਅਸੀ ਲੈ ਸਕਦੇ ਹਾਂ ।੧।ਰਹਾਉ।

ਹੇ ਪਰਮਾਤਮਾ ! ਹੇ ਪਰਮੇਸਰ ! ਹੇ ਸਤਿਗੁਰ ! ਤੂੰ ਆਪ ਹੀ ਸਭ ਕੁਝ ਕਰਨ ਦੇ ਸਮਰਥ ਹੈਂ । (ਤੇਰਾ) ਦਾਸ (ਤੇਰੇ ਪਾਸੋਂ) ਤੇਰੇ ਚਰਨਾਂ ਦੀ ਧੂੜ ਮੰਗਦਾ ਹੈ, ਤੇਰੇ ਦਰਸਨ ਤੋਂ ਸਦਕੇ ਜਾਂਦਾ ਹੈ ।੧।

ਹੇ ਪ੍ਰਭੂ ! ਤੇਰੀ ਸੇਵਾ-ਭਗਤੀ ਵਿਚ ਹੀ (ਵਿਕਾਰਾਂ ਤੋਂ) ਖ਼ਲਾਸੀ ਹੈ, ਸੰਸਾਰ ਦੇ ਸੁਖ ਹਨ, ਸੁਚੱਜੀ ਜੀਵਨ-ਜਾਚ ਹੈ (ਪਰ ਤੇਰੀ ਭਗਤੀ ਉਹੀ ਕਰਦਾ ਹੈ) ਜਿਸ ਪਾਸੋਂ ਤੂੰ ਆਪ ਕਰਾਂਦਾ ਹੈਂ । ਹੇ ਪ੍ਰਭੂ ! ਜਿਸ ਥਾਂ ਤੇਰੀ ਸਿਫ਼ਤਿ-ਸਾਲਾਹ ਹੋ ਰਹੀ ਹੋਵੇ, (ਮੇਰੇ ਵਾਸਤੇ) ਉਹੀ ਥਾਂ ਬੈਕੁੰਠ ਹੈ, ਤੂੰ ਆਪ ਹੀ (ਸਿਫ਼ਤਿ-ਸਾਲਾਹ ਕਰਨ ਦੀ) ਸਰਧਾ (ਸਾਡੇ ਅੰਦਰ) ਪੈਦਾ ਕਰਦਾ ਹੈਂ ।੨।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਮੇਰੇ ਸਤਿਗੁਰ ! (ਮੇਹਰ ਕਰ) ਮੈਂ ਤੇਰਾ ਨਾਮ ਜਪ ਜਪ ਕੇ ਆਤਮਕ ਜੀਵਨ ਹਾਸਲ ਕਰਦਾ ਰਹਾਂ, ਮੇਰਾ ਮਨ ਮੇਰਾ ਤਨ (ਤੇਰੇ ਨਾਮ ਦੀ ਬਰਕਤਿ ਨਾਲ) ਖਿੜਿਆ ਰਹੇ । (ਮੇਹਰ ਕਰ) ਮੈਂ ਸਦਾ ਤੇਰੇ ਸੋਹਣੇ ਚਰਨ ਧੋ ਧੋ ਕੇ ਪੀਂਦਾ ਰਹਾਂ ।੩।

(ਹੇ ਸਤਿਗੁਰੂ !) ਮੈਂ ਉਸ ਸੋਹਣੀ ਘੜੀ ਤੋਂ ਸਦਕੇ ਜਾਂਦਾ ਹਾਂ, ਜਦੋਂ ਮੈਂ ਤੇਰੇ ਦਰ ਤੇ ਆ ਡਿੱਗਾ । ਹੇ ਭਾਈ ! ਜਦੋਂ (ਦਾਸ) ਨਾਨਕ ਉਤੇ ਪ੍ਰਭੂ ਜੀ ਦਇਆਵਾਨ ਹੋਏ, ਤਦੋਂ (ਨਾਨਕ ਨੂੰ) ਪੂਰਾ ਗੁਰੂ ਮਿਲ ਪਿਆ ।੪।੮।੫੫।

**ਸੂਹੀ ਮਹਲਾ ੫ ॥ ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥ ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥੧॥ ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥ ਅਰਦਾਸਿ ਕਰੀ ਪ੍ਰਭ ਅਪਨੇ**

**ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ ਰਹਾਉ ॥ ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥ ਅੰਮ੍ਰਿਤ ਬਚਨ ਰਿਦੈ ਉਰਿ ਧਾਰੀ ਤਉ ਕਿਰਪਾ ਤੇ ਸੰਗੁ ਪਾਈ ॥੨॥ ਅੰਤਰ ਕੀ ਗਤਿ ਤੁਧੁ ਪਹਿ ਸਾਰੀ ਤੁਧੁ ਜੇਵਡੁ ਅਵਰੁ ਨ ਕੋਈ ॥ ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ ॥੩॥ ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥ ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥੯॥੫੬॥ {ਪੰਨਾ ੭੪੯}**

**ਪਦ ਅਰਥ** :—ਚਿਤਿ—ਚਿੱਤ ਵਿਚ । ਵਿਸਰਹਿ—ਤੂੰ ਵਿਸਰ ਜਾਂਦਾ ਹੈਂ । ਮਰਿ ਜਾਏ—ਆਤਮਕ ਮੌਤ ਸਹੇੜ ਲੈਂਦਾ ਹੈ । ਕਰਤੇ—ਹੇ ਕਰਤਾਰ ! ।੧।

ਸਾਹਿਬ—ਹੇ ਸਾਹਿਬ ! ਮੈ—ਮੇਰਾ । ਕਰੀ—ਕਰੀਂ, ਮੈਂ ਕਰਦਾ ਹਾਂ । ਸੁਣਿ—ਸੁਣ ਕੇ । ਜੀਵਾ—ਜੀਵਾਂ, ਆਤਮਕ ਜੀਵਨ ਪ੍ਰਾਪਤ ਕਰਦਾ ਹਾਂ ।੧।ਰਹਾਉ।

ਹੋਵਾ—ਹੋਵਾਂ । ਕਉ—ਤੋਂ । ਬਲਿ—ਸਦਕੇ । ਜਾਈ—ਜਾਈਂ, ਮੈਂ ਜਾਂਦਾ ਹਾਂ । ਅੰਮ੍ਰਿਤ—ਆਤਮਕ ਜੀਵਨ ਵਾਲੇ । ਉਰਿ—ਹਿਰਦੇ ਵਿਚ । ਤਉ—ਤੇਰੀ {ਤਵ} । ਤੇ—ਤੋਂ, ਨਾਲ । ਸੰਗੁ—ਸਾਥ । ਪਾਈ—ਪਾਈਂ, ਮੈਂ ਪਾਵਾਂ ।੨।

ਗਤਿ—ਹਾਲਤ, ਅਵਸਥਾ । ਸਾਰੀ—ਖੋਲ੍ਹੀ ਹੈ । ਜਿਸ ਨੋ—{ਲਫ਼ਜ਼ 'ਜਿਸ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਸੋਈ—ਉਹ ਹੀ ।੩।

ਕਰ—ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਸਾਹਿਬ ਤੁਠੈ—ਜੇ ਸਾਹਿਬ ਤ੍ਰੁੱਠ ਪਏ । ਪਾਵਾ—ਪਾਵਾਂ, ਮੈਂ ਪ੍ਰਾਪਤ ਕਰਾਂ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਗਾਵਾ—ਗਾਵਾਂ ।੪।

**ਅਰਥ** :—ਹੇ ਮੇਰੇ ਮਾਲਕ-ਪ੍ਰਭੂ ! ਮੇਰਾ ਨਿਮਾਣੀ ਦਾ ਤੂੰ ਹੀ ਮਾਣ ਹੈਂ । ਹੇ ਪ੍ਰਭੂ ! ਮੈਂ ਤੇਰੇ ਅੱਗੇ ਅਰਜ਼ੋਈ ਕਰਦਾ ਹਾਂ, (ਮੇਹਰ ਕਰ) ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣ ਸੁਣ ਕੇ ਮੈਂ ਆਤਮਕ ਜੀਵਨ ਹਾਸਲ ਕਰਦਾ ਰਹਾਂ ।੧।ਰਹਾਉ।

ਹੇ ਪ੍ਰਭੂ ! ਜੇ ਤੂੰ ਚਿੱਤ ਵਿਚ ਆ ਵੱਸੇਂ, ਤਾਂ ਬੜਾ ਸੁਖ ਮਿਲਦਾ ਹੈ । ਜਿਸ ਮਨੁੱਖ ਨੂੰ ਤੂੰ ਵਿਸਰ ਜਾਂਦਾ ਹੈਂ, ਉਹ ਮਨੁੱਖ ਆਤਮਕ ਮੌਤ ਸਹੇੜ ਲੈਂਦਾ ਹੈ । ਹੇ ਕਰਤਾਰ ! ਜਿਸ ਮਨੁੱਖ ਉਤੇ ਤੂੰ ਦਇਆਵਾਨ ਹੁੰਦਾ ਹੈਂ, ਉਹ ਸਦਾ ਤੈਨੂੰ ਯਾਦ ਕਰਦਾ ਰਹਿੰਦਾ ਹੈ ।੧।

ਹੇ ਪ੍ਰਭੂ ! ਮੈਂ ਤੇਰੇ ਦਰਸਨ ਤੋਂ ਸਦਕੇ ਜਾਂਦਾ ਹਾਂ, (ਮੇਹਰ ਕਰ) ਮੈਂ ਤੇਰੇ ਸੇਵਕ ਦੇ ਚਰਨਾਂ ਦੀ ਧੂੜ ਬਣਿਆ ਰਹਾਂ । (ਤੇਰੇ ਸੇਵਕ ਦੇ) ਆਤਮਕ ਜੀਵਨ ਦੇਣ ਵਾਲੇ ਬਚਨ ਮੈਂ ਆਪਣੇ ਦਿਲ ਵਿਚ ਹਿਰਦੇ ਵਿਚ ਵਸਾਈ ਰੱਖਾਂ, ਤੇਰੀ ਕਿਰਪਾ ਨਾਲ ਮੈਂ (ਤੇਰੇ ਸੇਵਕ ਦੀ) ਸੰਗਤਿ ਪ੍ਰਾਪਤ ਕਰਾਂ ।੨।

ਹੇ ਭਾਈ ! ਆਪਣੇ ਦਿਲ ਦੀ ਹਾਲਤ ਤੇਰੇ ਅੱਗੇ ਖੋਲ੍ਹ ਕੇ ਰੱਖ ਦਿੱਤੀ ਹੈ । ਮੈਨੂੰ ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਦਿੱਸਦਾ । ਜਿਸ ਮਨੁੱਖ ਨੂੰ ਤੂੰ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈਂ, ਉਹ (ਤੇਰੇ ਚਰਨਾਂ ਵਿਚ) ਜੁੜਿਆ ਰਹਿੰਦਾ ਹੈ । ਉਹੀ ਤੇਰਾ (ਅਸਲ) ਭਗਤ ਹੈ ।੩।

ਹੇ ਪ੍ਰਭੂ ! ਮੈਂ (ਆਪਣੇ) ਦੋਵੇਂ ਹੱਥ ਜੋੜ ਕੇ (ਤੇਰੇ ਪਾਸੋਂ) ਇਕ ਦਾਨ ਮੰਗਦਾ ਹਾਂ । ਹੇ ਸਾਹਿਬ ! ਤੇਰੇ ਤ੍ਰੁੱਠਣ ਨਾਲ ਹੀ ਮੈਂ (ਇਹ ਦਾਨ) ਲੈ ਸਕਦਾ ਹਾਂ । (ਮੇਹਰ ਕਰ) ਨਾਨਕ ਹਰੇਕ ਸਾਹ ਦੇ ਨਾਲ ਤੇਰਾ ਅਰਾਧਨ ਕਰਦਾ ਰਹੇ, ਮੈਂ ਅੱਠੇ ਪਹਰ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਾਂ ।੪।੯।੫੬।

**ਸੂਹੀ ਮਹਲਾ ੫ ॥ ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥ ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥ ਮੇਰੇ ਰਾਮਰਾਇ ਤੂੰ ਸੰਤਾ ਕਾ ਸੰਤ ਤੇਰੇ ॥ ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥ ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥ ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥ ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥ ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥ ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥ {ਪੰਨਾ ੭੪੯-੭੫੦}**

**ਪਦ ਅਰਥ** :—ਜਿਸ ਕੇ—{ਲਫ਼ਜ਼ 'ਜਿਸ' ਦਾ ੍ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਸੁਆਮੀ—ਹੇ ਸੁਆਮੀ ! ਬੋਲਿ ਨ ਜਾਣੈ—ਬੋਲਣ ਨਹੀਂ ਜਾਣਦਾ । ਮਦਿ—ਅਹੰਕਾਰ ਵਿਚ । ਮਾਤਾ—ਮਸਤ । ਮਰਣਾ—ਮੌਤ, ਮੌਤ ਦਾ ਸਹਿਮ । ਚੀਤਿ—ਚਿੱਤ ਵਿਚ ।੧।

ਰਾਮਰਾਇ—ਹੇ ਪ੍ਰਭੂ-ਪਾਤਿਸ਼ਾਹ ! ਕਉ—ਨੂੰ । ਨੇਰੇ—ਨੇੜੇ ।੧।ਰਹਾਉ।

ਤੇਰੈ ਰੰਗਿ—ਤੇਰੇ ਪ੍ਰੇਮ ਵਿਚ । ਰਾਤੇ—ਰੰਗੇ ਹੋਏ । ਨਾਸਾ—ਦੂਰ ਹੋ ਜਾਂਦਾ ਹੈ । ਬਖਸ—ਬਖ਼ਸ਼ਸ਼ । ਦਿਲਾਸਾ—ਭਰੋਸਾ, ਤਸੱਲੀ ।੨।

ਧਿਆਇਨਿ—ਧਿਆਉਂਦੇ ਹਨ । ਪਾਇਨਿ—ਪਾਂਦੇ ਹਨ । ਆਰਾਧਹਿ—ਆਰਾਧਦੇ ਹਨ । ਭਰਵਾਸੇ—ਆਸਰੇ ਨਾਲ । ਪੰਚ ਦੁਸਟ—ਕਾਮਾਦਿਕ ਪੰਚ ਵੈਰੀ । ਲੈ—ਫੜ ਕੇ । ਸਾਧਹਿ—ਵੱਸ ਵਿਚ ਕਰ ਲੈਂਦੇ ਹਨ ।੩।

ਗਿਆਨੁ—ਆਤਮਕ ਜੀਵਨ ਦੀ ਸੂਝ । ਧਿਆਨੁ—ਸੁਰਤਿ ਜੋੜਨ ਦੀ ਜਾਚ । ਨ ਜਾਣਾ—ਨ ਜਾਣਾਂ, ਨਹੀਂ ਸਾਂ ਜਾਣਦਾ । ਸਾਰ—ਕਦਰ । ਜਿਨਿ—ਜਿਸ (ਗੁਰੂ) ਨੇ । ਕਲ—ਇੱਜ਼ਤ, ਲਾਜ ।੪।

**ਅਰਥ** :—ਹੇ ਮੇਰੇ ਪ੍ਰਭੂ-ਪਾਤਿਸ਼ਾਹ ! ਤੂੰ (ਆਪਣੇ) ਸੰਤਾਂ ਦਾ (ਰਾਖਾ) ਹੈਂ, (ਤੇਰੇ) ਸੰਤ ਤੇਰੇ (ਆਸਰੇ ਰਹਿੰਦੇ ਹਨ) । ਹੇ ਪ੍ਰਭੂ ! ਤੇਰੇ ਸੇਵਕ ਨੂੰ ਕੋਈ ਡਰ ਪੋਹ ਨਹੀਂ ਸਕਦਾ, ਮੌਤ ਦਾ ਡਰ ਉਸ ਦੇ ਨੇੜੇ ਨਹੀਂ ਢੁਕਦਾ ।੧।ਰਹਾਉ।

ਹੇ ਮੇਰੇ ਮਾਲਕ ਪ੍ਰਭੂ ! ਜਿਸ ਮਨੁੱਖ ਦੇ ਸਿਰ ਉੱਤੇ ਤੂੰ (ਹੱਥ ਰੱਖੇਂ) ਉਸ ਨੂੰ ਕੋਈ ਦੁੱਖ ਨਹੀਂ ਵਿਆਪਦਾ । ਉਹ ਮਨੁੱਖ ਮਾਇਆ ਦੇ ਨਸ਼ੇ ਵਿਚ ਮਸਤ ਹੋ ਕੇ ਤਾਂ ਬੋਲਣਾ ਹੀ ਨਹੀਂ ਜਾਣਦਾ, ਮੌਤ ਦਾ ਸਹਿਮ ਭੀ ਉਸ ਦੇ ਚਿੱਤ ਵਿਚ ਨਹੀਂ ਪੈਦਾ ਹੁੰਦਾ ।੧।

ਹੇ ਮੇਰੇ ਮਾਲਕ ! ਜੇਹੜੇ ਮਨੁੱਖ ਤੇਰੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦਾ ਜੰਮਣ ਮਰਨ (ਦੇ ਗੇੜ) ਦਾ ਦੁੱਖ ਦੂਰ ਹੋ ਜਾਂਦਾ ਹੈ, ਉਹਨਾਂ ਨੂੰ ਗੁਰੂ ਦਾ (ਦਿੱਤਾ ਹੋਇਆ ਇਹ) ਭਰੋਸਾ (ਚੇਤੇ ਰਹਿੰਦਾ ਹੈ ਕਿ ਉਹਨਾਂ ਉਤੇ ਹੋਈ) ਤੇਰੀ ਬਖ਼ਸ਼ਸ਼ ਨੂੰ ਕੋਈ ਮਿਟਾ ਨਹੀਂ ਸਕਦਾ ।੨।

ਹੇ ਪ੍ਰਭੂ ! (ਤੇਰੇ ਸੰਤ ਤੇਰਾ) ਨਾਮ ਸਿਮਰਦੇ ਰਹਿੰਦੇ ਹਨ, ਆਤਮਕ ਆਨੰਦ ਮਾਣਦੇ ਰਹਿੰਦੇ ਹਨ, ਅੱਠੇ ਪਹਰ ਤੇਰਾ ਆਰਾਧਨ ਕਰਦੇ ਹਨ । ਤੇਰੀ ਸਰਨ ਵਿਚ ਆ ਕੇ, ਤੇਰੇ ਆਸਰੇ ਰਹਿ ਕੇ ਉਹ (ਕਾਮਾਦਿਕ) ਪੰਜੇ ਵੈਰੀਆਂ ਨੂੰ ਫੜ ਕੇ ਵੱਸ ਵਿਚ ਕਰ ਲੈਂਦੇ ਹਨ ।੩।

ਹੇ ਮੇਰੇ ਮਾਲਕ-ਪ੍ਰਭੂ ! ਮੈਂ (ਭੀ) ਤੇਰੇ (ਬਖ਼ਸ਼ਸ਼ ਦੀ) ਕਦਰ ਨਹੀਂ ਸਾਂ ਜਾਣਦਾ, ਮੈਨੂੰ ਆਤਮਕ ਜੀਵਨ ਦੀ ਸੂਝ ਨਹੀਂ ਸੀ, ਤੇਰੇ ਚਰਨਾਂ ਵਿਚ ਸੁਰਤਿ ਟਿਕਾਣੀ ਭੀ ਨਹੀਂ ਜਾਣਦਾ ਸਾਂ, ਕਿਸੇ ਹੋਰ ਧਾਰਮਿਕ ਕੰਮ ਦੀ ਭੀ ਮੈਨੂੰ ਸੂਝ ਨਹੀਂ ਸੀ । ਪਰ (ਤੇਰੀ ਮੇਹਰ ਨਾਲ) ਮੈਨੂੰ ਸਭ ਤੋਂ ਵੱਡਾ ਗੁਰੂ ਨਾਨਕ ਮਿਲ ਪਿਆ, ਜਿਸ ਨੇ ਮੇਰੀ ਲਾਜ ਰੱਖ ਲਈ (ਤੇ ਮੈਨੂੰ ਤੇਰੇ ਚਰਨਾਂ ਵਿਚ ਜੋੜ ਦਿੱਤਾ) ।੪।੧੦।੫੭।

**ਸੂਹੀ ਮਹਲਾ ੫ ॥ ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥ ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥੧॥ ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥ ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥੧॥ ਰਹਾਉ ॥ ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥ ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥੨॥ ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧ ਸੰਗਿ ਨਾਉ ਜਾਪੇ ॥ ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥ ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥੪॥੧੧॥੫੮॥ {ਪੰਨਾ ੭੫੦}**

**ਪਦ ਅਰਥ** :—ਸਗਲ—ਸਾਰੇ (ਆਸਰੇ) । ਤਿਆਗਿ—ਛੱਡ ਕੇ । ਰਾਖਣਹਾਰੇ—ਹੇ ਰੱਖਿਆ ਦੀ ਸਮਰਥਾ ਵਾਲੇ ! ਜਿਤੁ—ਜਿਸ (ਕੰਮ) ਵਿਚ । ਤਿਸੁ—ਉਸ (ਕੰਮ) ਵਿਚ । ਹਮ ਲਾਗਹ—ਅਸੀ—(ਜੀਵ) ਲੱਗ ਪੈਂਦੇ ਹਾਂ । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} ।੧।

ਪ੍ਰਭ—ਹੇ ਪ੍ਰਭੂ ! ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਗੁਰਦੇਵ—ਹੇ ਗੁਰਦੇਵ ! ਗਾਵਾ—ਗਾਵਾਂ, ਮੈਂ ਗਾਵਾਂ ।੧।ਰਹਾਉ।

ਧਿਆਈਐ—ਸਿਮਰਨਾ ਚਾਹੀਦਾ ਹੈ । ਪ੍ਰਸਾਦਿ—ਕਿਰਪਾ ਨਾਲ । ਭਉ—ਭਵ-ਸਾਗਰ, ਸੰਸਾਰ-ਸਮੁੰਦਰ । ਤਰੀਐ—ਪਾਰ ਲੰਘ ਸਕੀਦਾ ਹੈ । ਆਪੁ—ਆਪਾ-ਭਾਵ । ਰੇਣਾ—ਚਰਨ-ਧੂੜ । ਇਉ—ਇਸ ਤਰ੍ਹਾਂ । ਜੀਵਤਿਆ ਮਰੀਐ—ਦੁਨੀਆ ਦਾ ਕਾਰ-ਵਿਹਾਰ ਕਰਦਿਆਂ ਨਿਰਮੋਹ ਹੋ ਜਾਈਦਾ ਹੈ ।੨।

ਸਫਲ—ਕਾਮਯਾਬ । ਤਿਸ ਕਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਭੀਤਰਿ—ਵਿਚ । ਸੰਗਿ—ਸੰਗਤਿ ਵਿਚ । ਜਾਪੁ—ਜਪਦਾ ਹੈ । ਮਨੋਰਥ—ਮੁਰਾਦਾਂ । ਆਪੇ—ਆਪ ਹੀ ।੩।

ਪ੍ਰਭ—ਪ੍ਰਭੂ ! ਕਰਿ—ਕਰ ਕੇ । ਦੀਜੈ—ਦੇਹ । ਸਾਧ ਰਵਾਲਾ—ਗੁਰੂ ਦੇ ਚਰਨਾਂ ਦੀ ਧੂੜ ।੪।

**ਅਰਥ** :—ਹੇ ਮੇਰੇ ਰਾਮ ਜੀ ! ਹੇ ਮੇਰੇ ਪ੍ਰਭੂ ! ਤੂੰ (ਮੇਰੇ) ਦਿਲ ਦੀ ਜਾਣਨ ਵਾਲਾ ਹੈਂ । ਹੇ ਦਇਆ ਦੇ ਘਰ ਗੁਰਦੇਵ ! ਹੇ ਸੁਆਮੀ ! ਮੇਹਰ ਕਰ, ਮੈਂ ਸਦਾ ਤੇਰੇ ਗੁਣ ਗਾਂਦਾ ਰਹਾਂ ।੧।ਰਹਾਉ।

ਹੇ ਰੱਖਿਆ ਕਰਨ ਦੇ ਸਮਰਥ ਪ੍ਰਭੂ ! ਮੇਰੀ ਰੱਖਿਆ ਕਰ । ਮੈਂ ਸਾਰੇ (ਆਸਰੇ) ਛੱਡ ਕੇ ਗੁਰੂ ਦੀ ਸਰਨ ਆ ਪਿਆ ਹਾਂ । ਹੇ ਪ੍ਰਭੂ ! ਇਹਨਾਂ ਜੀਵਾਂ ਵਿਚਾਰਿਆਂ ਦੀ ਕੀਹ ਪਾਂਇਆਂ ਹੈ ? ਤੂੰ ਜਿਸ ਕੰਮ ਵਿਚ ਅਸਾਂ ਜੀਵਾਂ ਨੂੰ ਲਾ ਦੇਂਦਾ ਹੈਂ, ਅਸੀ ਉਸ ਕੰਮ ਵਿਚ ਲੱਗ ਪੈਂਦੇ ਹਾਂ ।੧।

ਹੇ ਭਾਈ ! ਅੱਠੇ ਪਹਰ ਆਪਣੇ ਮਾਲਕ-ਪ੍ਰਭੂ ਦਾ ਧਿਆਨ ਧਰਨਾ ਚਾਹੀਦਾ ਹੈ, (ਇਸ ਤਰ੍ਹਾਂ) ਗੁਰੂ ਦੀ ਕਿਰਪਾ ਨਾਲ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ । ਹੇ ਭਾਈ ! ਆਪਾ-ਭਾਵ ਛੱਡ ਕੇ ਗੁਰੂ ਦੇ ਚਰਨਾਂ ਦੀ ਧੂੜ ਬਣ ਜਾਣਾ ਚਾਹੀਦਾ ਹੈ, ਇਸ ਤਰ੍ਹਾਂ ਦੁਨੀਆ ਦੀ ਕਿਰਤ-ਕਾਰ ਕਰਦਿਆਂ ਹੀ ਨਿਰਮੋਹ ਹੋ ਜਾਈਦਾ ਹੈ ।੨।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦਾ ਨਾਮ ਜਪਦਾ ਹੈ, ਜਗਤ ਵਿਚ ਉਸ ਦਾ ਜੀਵਨ ਕਾਮਯਾਬ ਹੋ ਜਾਂਦਾ ਹੈ । ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਆਪ ਹੀ ਕਿਰਪਾ ਕਰਦਾ ਹੈ, ਉਸ ਦੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ ।੩।

ਹੇ ਨਾਨਕ ! (ਆਖ—) ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਕ੍ਰਿਪਾਲ ! ਹੇ ਮਾਲਕ-ਪ੍ਰਭੂ ! ਹੇ ਦਇਆ ਦੇ ਸੋਮੇ ! ਮੈਂ ਤੇਰੀ ਸਰਨ ਆਇਆ ਹਾਂ ! ਮੇਹਰ ਕਰ, ਮੈਨੂੰ ਆਪਣਾ ਨਾਮ ਬਖ਼ਸ਼, ਗੁਰੂ ਦੇ ਚਰਨਾਂ ਦੀ ਧੂੜ ਦੇਹ ।੪।੧੧।੫੮।

### ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥੧॥ ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥ ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥ ਨਾ ਤਿਸੁ ਰੂਪੁ ਨ ਰੇਖਿਆ ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥ ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥ ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥੫॥ ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥੬॥ ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥ ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥੭॥ ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ ਤੈ ਰਾਵੇਸੀ ॥੮॥੧॥ {ਪੰਨਾ ੭੫੦}**

**ਪਦ ਅਰਥ** :—ਸਭਿ—ਸਾਰੇ । ਮੈ—ਮੇਰੇ ਅੰਦਰ । ਕੰਤ ਮਿਲਾਵਾ—ਕੰਤ ਦਾ ਮਿਲਾਪ ।੧।

ਮੈ—ਮੇਰਾ । ਬੰਕੇ—ਬਾਂਕੇ, ਸੋਹਣੇ । ਨੈਣਾ—ਨੇਤਰ, ਅੱਖਾਂ । ਕੁਲ ਢੰਗੁ—ਉੱਚੀ ਕੁਲ ਵਾਲਿਆਂ ਵਾਲਾ ਚੱਜ-ਆਚਾਰ । ਬੈਣਾ—ਬੋਲ ।੧।ਰਹਾਉ।

ਸਹਜਿ—ਅਡੋਲ ਆਤਮਕ ਅਵਸਥਾ ਵਿਚ । ਕਾਮਣਿ—ਇਸਤ੍ਰੀ, ਜੀਵ-ਇਸਤ੍ਰੀ । ਕਰਿ—ਕਰ ਕੇ । ਸੋਹਾਗਣਿ—ਚੰਗੇ ਭਾਗਾਂ ਵਾਲੀ । ਜਾ—ਜਦੋਂ ।੨।

ਤਿਸੁ—ਉਸ (ਪ੍ਰਭੂ ਕੰਤ) ਦਾ । ਰੇਖਿਆ—ਚਿੰਨ੍ਹ । ਕਾਈ—ਕੋਈ । ਅੰਤਿ—ਅੰਤ ਵੇਲੇ, ਦੁਨੀਆ ਛੱਡਣ ਵੇਲੇ ।੩।

ਪ੍ਰਭ—ਹੇ ਪ੍ਰਭੂ ! ਪਾਈ—ਚਰਨੀਂ ।੪।

ਖਰੀ—ਬਹੁਤ । ਕੰਤ ਨ ਭਾਣੀ—ਕੰਤ ਨੂੰ ਪਸੰਦ ਨ ਆਈ ।੫।

ਜਾਈ—ਜਾਵੇ, ਦੂਰ ਹੋਵੇ । ਕੰਤ—ਹੇ ਕੰਤ ! ਤਉ—ਤਦੋਂ । ਪਿਆਰੇ—ਹੇ ਪਿਆਰੇ ! ਨਉਨਿਧਿ—ਨੌ ਖ਼ਜ਼ਾਨੇ ।੬।

ਕਰੁ—ਹੱਥ । ਗਹਿ ਲੇਹੁ—ਫੜ ਲਵੋ ।੭।

ਭਣਤਿ—ਬੇਨਤੀ ਕਰਦਾ ਹੈ । ਹੋਸੀ—(ਸਦਾ) ਰਹੇਗਾ । ਜੈ ਭਾਵੈ—ਜੋ ਤਿਸ ਭਾਵੈ, ਜੇਹੜੀ ਜੀਵ-ਇਸਤ੍ਰੀ ਉਸ ਨੂੰ ਚੰਗੀ ਲੱਗਦੀ ਹੈ । ਤੇ—ਉਸ ਨੂੰ ।੮।

**ਅਰਥ** :—ਨਾਹ ਮੇਰੀ (ਸੋਹਣੀ) ਸ਼ਕਲ ਹੈ, ਨਾਹ ਮੇਰੀਆਂ ਸੋਹਣੀਆਂ ਅੱਖਾਂ ਹਨ, ਨਾਹ ਹੀ ਚੰਗੀ ਕੁਲ ਵਾਲਿਆਂ ਵਾਲਾ ਮੇਰਾ ਚੱਜ-ਆਚਾਰ ਹੈ, ਨਾਹ ਹੀ ਮੇਰੀ ਬੋਲੀ ਮਿੱਠੀ ਹੈ (ਮੈਂ ਫਿਰ ਕਿਵੇਂ ਪਤੀ-ਪ੍ਰਭੂ ਨੂੰ ਖ਼ੁਸ਼ ਕਰ ਸਕਾਂਗੀ ?) ।੧।ਰਹਾਉ।

ਮੇਰੇ ਅੰਦਰ ਸਾਰੇ ਔਗੁਣ ਹੀ ਹਨ, ਗੁਣ ਇੱਕ ਭੀ ਨਹੀਂ (ਇਸ ਹਾਲਤ ਵਿਚ) ਮੈਨੂੰ ਖਸਮ-ਪ੍ਰਭੂ ਦਾ ਮਿਲਾਪ ਕਿਵੇਂ ਹੋ ਸਕਦਾ ਹੈ ? ।੧।

ਜੇਹੜੀ ਜੀਵ-ਇਸਤ੍ਰੀ ਅਡੋਲ ਆਤਮਕ ਅਵਸਥਾ ਵਿਚ (ਟਿਕਦੀ ਹੈ, ਤੇ ਇਹ) ਹਾਰ ਸਿੰਗਾਰ ਕਰ ਕੇ (ਪ੍ਰਭੂ-ਪਤੀ ਦੇ ਦਰ ਤੇ) ਆਉਂਦੀ ਹੈ (ਉਹ ਪਤੀ-ਪ੍ਰਭੂ ਨੂੰ ਚੰਗੀ ਲੱਗਦੀ ਹੈ, ਤੇ) ਤਦੋਂ ਹੀ ਜੀਵ-ਇਸਤ੍ਰੀ ਭਾਗਾਂ ਵਾਲੀ ਹੈ ਜਦੋਂ ਉਹ ਕੰਤ-ਪ੍ਰਭੂ ਨੂੰ ਪਸੰਦ ਆਉਂਦੀ ਹੈ ।੨।

ਉਸ ਪਤੀ-ਪ੍ਰਭੂ ਦੀ (ਇਹਨੀਂ ਅੱਖੀਂ ਦਿੱਸਣ ਵਾਲੀ ਕੋਈ) ਸ਼ਕਲ ਨਹੀਂ ਹੈ ਉਸ ਦਾ ਕੋਈ ਚਿੰਨ੍ਹ ਭੀ ਨਹੀਂ (ਜਿਸ ਨੂੰ ਵੇਖ ਸਕੀਏ, ਤੇ ਉਸ ਦਾ ਸਿਮਰਨ ਕਰ ਸਕੀਏ । ਪਰ ਜੇ ਸਾਰੀ ਉਮਰ ਉਸ ਨੂੰ ਵਿਸਾਰੀ ਹੀ ਰੱਖਿਆ, ਤਾਂ) ਅੰਤ ਸਮੇ ਉਹ ਮਾਲਕ ਸਿਮਰਿਆ ਨਹੀਂ ਜਾ ਸਕਦਾ ।੩।

ਹੇ ਪ੍ਰਭੂ ! (ਮੇਰੀ ਉੱਚੀ) ਸੁਰਤਿ ਨਹੀਂ, (ਮੇਰੇ ਵਿਚ ਕੋਈ) ਅਕਲ ਨਹੀਂ (ਕੋਈ) ਸਿਆਣਪ ਨਹੀਂ । (ਤੂੰ ਆਪ ਹੀ) ਮੇਹਰ ਕਰ ਕੇ ਮੈਨੂੰ ਆਪਣੀ ਚਰਨੀਂ ਲਾ ਲੈ ।੪।

ਜੇਹੜੀ ਜੀਵ-ਇਸਤ੍ਰੀ ਮਾਇਆ (ਦੇ ਮੋਹ) ਵਿਚ ਫਸੀ ਰਹੇ, ਭਟਕਣਾ ਵਿਚ ਪੈ ਕੇ ਜੀਵਨ-ਰਾਹ ਤੋਂ ਖੁੰਝੀ ਰਹੇ, ਉਹ (ਦੁਨੀਆ ਦੇ ਕਾਰ-ਵਿਹਾਰ ਵਿਚ ਭਾਵੇਂ) ਬਹੁਤ ਸਿਆਣੀ (ਭੀ ਹੋਵੇ, ਪਰ) ਉਹ ਕੰਤ-ਪ੍ਰਭੂ ਨੂੰ ਚੰਗੀ ਨਹੀਂ ਲੱਗਦੀ ।੫।

ਹੇ ਕੰਤ ਪ੍ਰਭੂ ! ਜਦੋਂ ਹਉਮੈ ਦੂਰ ਹੋਵੇ ਤਦੋਂ ਹੀ (ਤੇਰੇ ਚਰਨਾਂ ਵਿਚ) ਲੀਨਤਾ ਹੋ ਸਕਦੀ ਹੈ, ਤਦੋਂ ਹੀ, ਹੇ ਪਿਆਰੇ ! ਜੀਵ-ਇਸਤ੍ਰੀ ਤੈਨੂੰ—ਨੌ ਖ਼ਜ਼ਾਨਿਆਂ ਦੇ ਸੋਮੇ ਨੂੰ—ਮਿਲ ਸਕਦੀ ਹੈ ।੬।

ਹੇ ਪ੍ਰਭੂ ਰਾਇ ! ਹੇ ਪ੍ਰੀਤਮ ! ਤੈਥੋਂ ਵਿਛੁੜ ਕੇ ਅਨੇਕਾਂ ਜੂਨਾਂ ਵਿਚ ਭਟਕ ਭਟਕ ਕੇ ਮੈਂ ਦੁੱਖ ਸਹਾਰਿਆ ਹੈ, ਹੁਣ ਤੂੰ ਮੇਰਾ ਹੱਥ ਫੜ ਲੈ ।੭।

ਨਾਨਕ ਬੇਨਤੀ ਕਰਦਾ ਹੈ—ਖਸਮ-ਪ੍ਰਭੂ (ਸਚ-ਮੁਚ ਮੌਜੂਦ) ਹੈ, ਸਦਾ ਹੀ ਰਹੇਗਾ । ਜੇਹੜੀ ਜੀਵ-ਇਸਤ੍ਰੀ ਉਸ ਨੂੰ ਭਾਉਂਦੀ ਹੈ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੮।੧।

## ਸੂਹੀ ਮਹਲਾ ੧ ਘਰੁ ੯

**ੴ ਸਤਿਗੁਰ ਪ੍ਰਸਾਦਿ ॥ ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥ ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥ ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥੧॥ ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥ ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥੧॥ ਰਹਾਉ ॥ ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ॥ ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ ॥ ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ ॥੨॥ ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥ ਤਿਨ**

ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥ ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥ ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥ ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥ ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥ ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥ ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ॥ ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ ॥੫॥ ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ॥ ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥ ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥੬॥ ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥ ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥ ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮ ਕਾਲਿ ਜੀਉ ॥੭॥ ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ॥ ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥ ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ ॥੮॥੧॥੨॥ {ਪੰਨਾ ੭੫੧}

**ਪਦ ਅਰਥ** :—ਭ੍ਰਮਿ—ਭਟਕਣਾ ਵਿਚ (ਪੈ ਕੇ) । ਠਗਿ—ਠੱਗੀ (ਜਾਂਦੀ ਹੈ) । ਮੁਠੀ—ਲੁੱਟੀ (ਜਾਂਦੀ) ਹੈ । ਕੂੜਿਆਰਿ—ਕੂੜ ਦੀ ਵਪਾਰਨ (ਜੀਵ-ਇਸਤ੍ਰੀ) । ਸੇਤੀ—ਨਾਲ ।੧।

ਕਿਆ ਰੰਗੀਐ—ਕਿਸੇ ਹੋਰ ਰੰਗ ਦੀ ਲੋੜ ਨਹੀਂ ਰਹਿੰਦੀ । ਸਚੇ ਸਿਉ—ਸਦਾ-ਥਿਰ ਪ੍ਰਭੂ ਨਾਲ ।੧।ਰਹਾਉ।

ਕੁੰਡਾ—ਕੁੰਡਾਂ, ਪਾਸੇ, ਕੂੰਟਾਂ । ਭਵਹਿ—ਤੂੰ ਭਵੇਂ । ਧਨੁ—ਨਾਮ-ਧਨ । ਬਧਿਕ—ਸ਼ਿਕਾਰੀ । ਥਾਇ ਨ ਪਾਹਿ—ਤੂੰ ਥਾਂ ਸਿਰ ਨਹੀਂ ਪਾਏਂਗੀ, ਤੂੰ ਪਰਵਾਨ ਨਹੀਂ ਹੋਵੇਂਗੀ । ਗੁਰਿ—ਗੁਰੂ ਨੇ । ਉਬਰੇ—ਬਚ ਗਏ ।੨।

ਕਠੋਰ—ਸਖ਼ਤ, ਨਿਰਦਈ । ਦੂਜੈ ਵਿਆਪੇ—ਮਾਇਆ ਦੇ ਮੋਹ ਵਿਚ ਦਬੇ ਹੋਏ, ਪ੍ਰਭੂ ਤੋਂ ਬਿਨਾ ਕਿਸੇ ਹੋਰ ਵਿਚ ਫਸੇ ਹੋਏ । ਢੋਰ—ਪਸ਼ੂ, ਮਹਾਂ ਮੂਰਖ ।੩।.

ਚਿਤਿ—ਚਿੱਤ ਵਿਚ । ਆਵਈ—ਆਵਏ, ਆਵੈ, ਆਉਂਦਾ । ਤਿਤੁ ਤਨਿ—ਉਸ ਸਰੀਰ ਵਿਚ ।੪।

ਬਾਕੀ ਵਾਲਾ—ਕਰਜ਼ਾਈ, ਜਿਸ ਨੇ ਵਿਕਾਰਾਂ-ਰੂਪ ਕਰਜ਼ੇ ਦੀ ਪੰਡ ਚੁੱਕੀ ਹੋਈ ਹੈ । ਤਲਬੀਐ—ਸੱਦਿਆ ਜਾਂਦਾ ਹੈ (ਲੇਖਾ ਦੇਣ ਵਾਸਤੇ) । ਸਿਰਿ—(ਉਸ ਦੇ) ਸਿਰ ਉਤੇ । ਜੰਦਾਰੁ—ਜੰਦਾਲ, ਅਵੈੜਾ, ਜਮ । ਲਿਵ—ਲਗਨ, ਖਿੱਚ ।੫।

ਕੋ—ਕੋਈ । ਅਨ—{ਅੰਯ} ਹੋਰ । ਕੀਜੈ—ਬਣਾਇਆ ਜਾਏ । ਮਰਿ ਜਾਇ—(ਆਤਮਕ ਮੌਤੇ) ਮਰ ਜਾਂਦਾ ਹੈ । ਦੇਖਿ—ਵੇਖ ਕੇ । ਤੇ—ਤੋਂ, ਦੀ ਰਾਹੀਂ । ਨਦਰੀ—ਮੇਹਰ ਦੀ ਨਿਗਾਹ ਨਾਲ ।੬।

ਗਾਫਲ—ਹੇ ਗ਼ਾਫ਼ਲ ! ਹੇ ਬੇ-ਸਮਝ ! ਹੇ ਲਾਪਰਵਾਹ ਬੰਦੇ ! ਵਿਹੂਣਾ—ਸੱਖਣਾ । ਖਿੰਚੋਤਾਣਿ—ਖਿੱਚਾ-ਖਿਚੀ ਵਿਚ । ਵਿਗੁਚੀਐ—ਖ਼ੁਆਰ ਹੋਈਦਾ ਹੈ । ਬੁਰਾ ਭਲਾ ਦੁਇ—ਨੇਕੀ ਤੇ ਬਦੀ ਦੋਵੇਂ । ਭੈ—ਸਹਿਮ ਵਿਚ । ਜੋਹੀ—ਤੱਕੀ, ਨਜ਼ਰ ਹੇਠ ਰੱਖੀ । ਕਾਲਿ—ਕਾਲ ਨੇ ।੭।

ਜਿਨਿ—ਜਿਸ (ਕਰਤਾਰ) ਨੇ । ਕਾਰਣੁ—ਜਗਤ । ਸਭਸੈ—ਹਰੇਕ ਜੀਵ ਨੂੰ । ਆਧਾਰੁ—ਆਸਰਾ । ਮਨਹੁ—ਮਨ ਤੋਂ । ਨਿਧਾਰਾ—ਨਿਆਸਰਿਆਂ ਦਾ ।੮।

**ਅਰਥ** :—ਹੇ ਭਾਈ ! ਜੇਹੜੇ ਬੰਦੇ ਪਰਮਾਤਮਾ ਦਾ ਪ੍ਰੇਮ-ਰੰਗ ਲਾ ਕੇ ਰੰਗੇ ਜਾਂਦੇ ਹਨ ਉਹਨਾਂ ਦੇ ਰੰਗੇ ਹੋਏ ਮਨ ਨੂੰ ਕਿਸੇ ਹੋਰ ਰੰਗ ਦੀ ਲੋੜ ਨਹੀਂ ਰਹਿ ਜਾਂਦੀ (ਨਾਮ ਵਿਚ ਰੱਤੇ ਨੂੰ) ਕਿਸੇ ਹੋਰ ਕਰਮ-ਸੁਹਜ ਦੀ ਮੁਥਾਜੀ

ਨਹੀਂ ਰਹਿੰਦੀ । (ਪਰ ਇਹ ਨਾਮ-ਰੰਗ ਪਰਮਾਤਮਾ ਆਪ ਹੀ ਦੇਂਦਾ ਹੈ, ਸੋ) ਉਸ ਸਦਾ-ਥਿਰ ਰਹਿਣ ਵਾਲੇ ਨੂੰ ਤੇ (ਜੀਵਾਂ ਦੇ ਮਨ ਨੂੰ ਆਪਣੇ ਪ੍ਰੇਮ-ਰੰਗ ਨਾਲ) ਰੰਗਣ ਵਾਲੇ ਪ੍ਰਭੂ ਨੂੰ ਚਿੱਤ ਲਾ ਕੇ ਸਿਮਰਨਾ ਚਾਹੀਦਾ ਹੈ ।੧।ਰਹਾਉ।

(ਜੀਵ ਮਾਇਆ ਦੇ ਸੁਹਣੱਪ ਨੂੰ ਵੇਖ ਵੇਖ ਕੇ ਫੁੱਲਦਾ ਹੈ, ਪਰ ਇਹ ਮਾਇਆ ਦਾ ਸਾਥ ਕਸੁੰਭੇ ਦੇ ਰੰਗ ਵਰਗਾ ਹੀ ਹੈ) ਕਸੁੰਭੇ ਦੇ ਫੁੱਲ ਦਾ ਰੰਗ ਕੱਚਾ ਹੁੰਦਾ ਹੈ, ਥੋੜਾ ਚਿਰ ਹੀ ਰਹਿੰਦਾ ਹੈ, ਚਾਰ ਦਿਨ ਹੀ ਟਿਕਦਾ ਹੈ । ਮਾਇਆ ਦੀ ਵਪਾਰਨ ਜੀਵ-ਇਸਤ੍ਰੀ ਪ੍ਰਭੂ-ਨਾਮ ਤੋਂ ਖੁੰਝ ਕੇ (ਮਾਇਆ-ਕਸੁੰਭੇ ਦੇ) ਭੁਲੇਖੇ ਵਿਚ ਕੁਰਾਹੇ ਪੈ ਜਾਂਦੀ ਹੈ, ਠੱਗੀ ਜਾਂਦੀ ਹੈ, ਤੇ ਇਸ ਦਾ ਆਤਮਕ ਜੀਵਨ (ਦਾ ਸਰਮਾਇਆ) ਲੁੱਟਿਆ ਜਾਂਦਾ ਹੈ । ਹੇ ਭਾਈ ! ਜੇ ਸਦਾ-ਥਿਰ ਪ੍ਰਭੂ ਦੇ ਪਿਆਰ-ਰੰਗ ਵਿਚ ਰੰਗੇ ਜਾਈਏ, ਤਾਂ ਮੁੜ ਮੁੜ ਜਨਮ (ਦਾ ਗੇੜ) ਮੁੱਕ ਜਾਂਦਾ ਹੈ ।੧।

ਹੇ ਜਿੰਦੇ ! ਜੇ ਤੂੰ ਚਾਰੇ ਕੂੰਟਾਂ ਭਾਲਦੀ ਫਿਰੇਂ ਤਾਂ ਭੀ ਚੰਗੇ ਭਾਗਾਂ ਤੋਂ ਬਿਨਾ ਨਾਮ-ਧਨ ਨਹੀਂ ਲੱਭਦਾ । ਜੇ ਔਗੁਣ ਨੇ ਤੇਰੇ ਮਨ ਨੂੰ ਠੱਗ ਲਿਆ ਹੈ, ਤੇ ਜੇ ਇਸ ਆਤਮਕ ਦਸ਼ਾ ਵਿਚ ਤੂੰ (ਤੀਰਥ ਆਦਿਕਾਂ ਤੇ ਭੀ) ਫਿਰੇਂ, ਤਾਂ ਭੀ ਸ਼ਿਕਾਰੀ ਦੇ ਬਾਹਰੋਂ ਲਿਫਣ ਵਾਂਗ ਤੂੰ (ਆਪਣੇ ਇਹਨਾਂ ਉੱਦਮਾਂ ਦੀ ਰਾਹੀਂ) ਕਬੂਲ ਨਹੀਂ ਹੋਵੇਂਗੀ । ਜਿਨ੍ਹਾਂ ਦੀ ਗੁਰੂ ਨੇ ਰਾਖੀ ਕੀਤੀ, ਜੇਹੜੇ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮਨ ਵਿਚ ਪ੍ਰਭੂ-ਨਾਮ ਨਾਲ ਰੰਗੇ ਗਏ ਹਨ, ਉਹੀ (ਮਾਇਆ ਦੇ ਮੋਹ ਤੇ ਵਿਕਾਰਾਂ ਤੋਂ) ਬਚਦੇ ਹਨ ।੨।

(ਬਗੁਲੇ ਵੇਖਣ ਨੂੰ ਚਿੱਟੇ ਹਨ, ਤੀਰਥਾਂ ਉਤੇ ਭੀ ਨਿਵਾਸ ਰੱਖਦੇ ਹਨ, ਪਰ ਸਮਾਧੀ ਲਾ ਕੇ ਮੱਛੀਆਂ ਹੀ ਫੜਦੇ ਹਨ, ਤਿਵੇਂ ਹੀ) ਜਿਨ੍ਹਾਂ ਦੇ ਕੱਪੜੇ ਤਾਂ ਚਿੱਟੇ ਹਨ ਪਰ ਮਨ ਮੈਲੇ ਹਨ ਤੇ ਨਿਰਦਈ ਹਨ ਉਹਨਾਂ ਦੇ ਮੂੰਹੋਂ (ਆਖਣ ਨਾਲ ਮਨ ਵਿਚ) ਪ੍ਰਭੂ ਦਾ ਨਾਮ ਪਰਗਟ ਨਹੀਂ ਹੁੰਦਾ ਉਹ (ਬਾਹਰੋਂ ਸਾਧ ਦਿੱਸਦੇ ਹਨ ਅਸਲ ਵਿਚ) ਚੋਰ ਹਨ, ਉਹ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ ।੩।

(ਮਾਇਆ-ਵੇੜ੍ਹੇ ਮਨੁੱਖ ਦਾ) ਮਨ ਸਦਾ ਦੁਨੀਆ ਵਾਲੇ ਚਾਉ-ਮਲ੍ਹਾਰ ਹੀ ਕਰਦਾ ਹੈ ਤੇ ਸਦਾ ਸੁਖ ਹੀ ਮੰਗਦਾ ਹੈ, ਪਰ (ਜਿਤਨਾ ਚਿਰ) ਕਰਤਾਰ ਉਸ ਦੇ ਚਿੱਤ ਵਿਚ ਨਹੀਂ ਵੱਸਦਾ, ਉਸ ਨੂੰ ਮੁੜ ਮੁੜ ਦੁੱਖ ਵਿਆਪਦੇ ਰਹਿੰਦੇ ਹਨ ।

(ਹਾਂ,) ਜਿਸ ਮਨ ਵਿਚ ਸੁਖ ਦੁਖ ਦੇਣ ਵਾਲਾ ਪਰਮਾਤਮਾ ਵੱਸ ਪੈਂਦਾ ਹੈ, ਉਸ ਨੂੰ ਕੋਈ ਤ੍ਰਿਸ਼ਨਾ ਨਹੀਂ ਰਹਿ ਜਾਂਦੀ (ਤੇ ਉਹ ਸੁਖਾਂ ਦੀ ਲਾਲਸਾ ਨਹੀਂ ਕਰਦਾ) ।੪।

(ਜੀਵ-ਵਣਜਾਰਾ ਇਥੇ ਨਾਮ ਦਾ ਵਣਜ ਕਰਨ ਆਇਆ ਹੈ, ਪਰ ਜੇਹੜਾ ਜੀਵ ਇਹ ਵਣਜ ਵਿਸਾਰ ਕੇ ਵਿਕਾਰਾਂ ਦਾ ਕਰਜ਼ਾ ਆਪਣੇ ਸਿਰ ਚਾੜ੍ਹਨ ਲੱਗ ਪੈਂਦਾ ਹੈ, ਉਸ) ਕਰਜ਼ਾਈ ਨੂੰ ਸੱਦਾ ਪੈਂਦਾ ਹੈ; ਜਮਰਾਜ ਉਸ ਦੇ ਸਿਰ ਉਤੇ ਚੋਟ ਮਾਰਦਾ ਹੈ, ਉਸ ਦੇ ਸਾਰੇ ਕੀਤੇ ਕਰਮਾਂ ਦਾ ਵਿਚਾਰ ਕਰ ਕੇ ਉਸ ਤੋਂ ਪੁੱਛਦਾ ਹੈ ਤੇ ਉਸ ਤੋਂ ਉਹ ਲੇਖਾ ਮੰਗਦਾ ਹੈ ਜੋ (ਉਸ ਦੇ ਜ਼ਿੰਮੇ) ਦੇਣਾ ਬਣਦਾ ਹੈ । ਜਿਸ ਜੀਵ ਵਣਜਾਰੇ ਦੇ ਅੰਦਰ ਸਦਾ-ਥਿਰ ਪ੍ਰਭੂ ਦੀ ਲਗਨ ਹੋਵੇ, ਉਹ ਜਮਰਾਜ ਦੀ ਮਾਰ ਤੋਂ ਬਚ ਜਾਂਦਾ ਹੈ, ਬਖ਼ਸ਼ਣਹਾਰ ਪ੍ਰਭੂ ਉਸ ਉਤੇ ਮੇਹਰ ਕਰਦਾ ਹੈ ।੫।

ਜੇ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨੂੰ ਮਿੱਤਰ ਬਣਾਇਆ ਜਾਏ, ਤਾਂ (ਅਜੇਹੇ ਮਿੱਤਰ ਬਣਾਣ ਵਾਲਾ) ਮਿੱਟੀ ਵਿਚ ਰਲ ਜਾਂਦਾ ਹੈ ਆਤਮਕ ਮੌਤੇ ਮਰ ਜਾਂਦਾ ਹੈ । ਮਾਇਆ ਦੇ ਬਹੁਤੇ ਰੰਗ-ਤਮਾਸ਼ੇ ਵੇਖ ਕੇ ਉਹ ਕੁਰਾਹੇ ਪਾਇਆ ਜਾਂਦਾ ਹੈ, ਸਹੀ ਜੀਵਨ-ਰਾਹ ਤੋਂ ਖੁੰਝ ਖੁੰਝ ਕੇ ਉਹ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ।

(ਇਸ ਗੇੜ ਵਿਚੋਂ) ਪਰਮਾਤਮਾ ਦੀ ਮੇਹਰ ਦੀ ਨਜ਼ਰ ਨਾਲ ਹੀ ਖ਼ਲਾਸੀ ਪਾਈਦੀ ਹੈ, ਉਹ ਪ੍ਰਭੂ ਮੇਹਰ ਦੀ ਨਿਗਾਹ ਨਾਲ (ਗੁਰੂ-ਚਰਨਾਂ ਵਿਚ) ਮਿਲਾ ਕੇ ਆਪਣੇ ਨਾਲ ਮਿਲਾ ਲੈਂਦਾ ਹੈ ।੬।

ਹੇ ਅਵੇਸਲੇ ਤੇ ਗਿਆਨ-ਹੀਣ ਜੀਵ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਨਾਲ ਡੂੰਘੀ ਸਾਂਝ ਦੀ ਆਸ ਵਿਅਰਥ ਹੈ । ਕੀਤੇ ਹੋਏ ਚੰਗੇ ਮੰਦੇ ਕਰਮਾਂ ਦੇ ਸੰਸਕਾਰ ਤਾਂ ਹਰ ਵੇਲੇ ਅੰਦਰ ਮੌਜੂਦ ਹੀ ਹਨ, (ਜੇ ਗੁਰੂ ਦੀ ਸਰਨ ਨਾਹ ਪਈਏ, ਤਾਂ ਉਹ ਅੰਦਰਲੇ ਚੰਗੇ ਮੰਦੇ ਸੰਸਕਾਰ ਚੰਗੇ ਮੰਦੇ ਪਾਸੇ ਖਿੱਚਦੇ ਹਨ) ਤੇ ਇਸ ਖਿੱਚਾ-ਖਿੱਚੀ ਵਿਚ ਖ਼ੁਆਰ ਹੋਵੀਦਾ ਹੈ । ਗੁਰ-ਸ਼ਬਦ ਦਾ ਆਸਰਾ ਲੈਣ ਤੋਂ ਬਿਨਾ ਲੋਕਾਈ (ਦੁਨੀਆ ਵਾਲੇ) ਸਹਿਮ ਵਿਚ ਗ੍ਰਸੀ ਰਹਿੰਦੀ ਹੈ, ਅਜੇਹੀ ਲੋਕਾਈ ਨੂੰ ਆਤਮਕ ਮੌਤ ਨੇ (ਹਰ ਵੇਲੇ) ਆਪਣੀ ਤੱਕ ਵਿਚ ਰੱਖਿਆ ਹੁੰਦਾ ਹੈ ।੭।

ਜਿਸ ਕਰਤਾਰ ਨੇ ਇਹ ਸ੍ਰਿਸ਼ਟੀ ਰਚੀ ਹੈ, ਤੇ ਰਚ ਕੇ ਇਸ ਨੂੰ ਟਿਕਾਇਆ ਹੋਇਆ ਹੈ, ਉਹ ਹਰੇਕ ਜੀਵ ਨੂੰ ਆਸਰਾ ਦੇ ਰਿਹਾ ਹੈ । ਉਸ ਨੂੰ ਕਦੇ ਭੀ ਮਨ ਤੋਂ ਭੁਲਾਣਾ ਨਹੀਂ, ਉਹ ਸਦਾ ਹੀ ਸਭ ਨੂੰ ਦਾਤਾਂ ਦੇਣ ਵਾਲਾ ਹੈ ।

ਹੇ ਨਾਨਕ ! (ਅਰਦਾਸ ਕਰ ਕਿ) ਪਰਮਾਤਮਾ ਦਾ ਨਾਮ ਕਦੇ ਨਾਹ ਭੁੱਲੇ । ਪਰਮਾਤਮਾ ਨਿਆਸਰਿਆਂ ਦਾ ਆਸਰਾ ਹੈ ।੮।੧।੨।

**ਨੋਟ :—**ਪਹਿਲੀ ਅਸਟਪਦੀ 'ਘਰ ੧' ਦੀ ਹੈ । ਇਹ ਦੂਜੀ ਅਸ਼ਟਪਦੀ 'ਘਰੁ ੯' ਦੀ ਹੈ । ਅੰਕ ੧ ਇਹੀ ਪਰਗਟ ਕਰਦਾ ਹੈ । ਕੁੱਲ ਜੋੜ ੨ ਹੈ ।

## ਸੂਹੀ ਮਹਲਾ ੧ ਕਾਫੀ ਘਰੁ ੧੦

ੴ ਸਤਿਗੁਰ ਪ੍ਰਸਾਦਿ ॥ ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ॥ ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ ॥੧॥ ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥ ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ ॥੧॥ ਰਹਾਉ ॥ ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥ ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ ॥੨॥ ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ ॥ ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ ॥੩॥ ਮੂਰਖ ਮਨ ਸਮਝਾਇ ਆਖਉ ਕੇਤੜਾ ॥ ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ ॥੪॥ ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥ ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥੫॥ ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥ ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ ॥੬॥ ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥ ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥੭॥ ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥ ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥ {ਪੰਨਾ ੭੫੧-੭੫੨}

**ਨੋਟ :—**ਇਹ ਅਸ਼ਟਪਦੀ ਸੂਹੀ ਅਤੇ ਕਾਫੀ ਦੋਹਾਂ ਮਿਲਵੀਆਂ ਰਾਗਣੀਆਂ ਵਿਚ ਗਾਈ ਜਾਣੀ ਹੈ । ਕਾਫੀ ਇਕ ਰਾਗਣੀ ਦਾ ਨਾਮ ਹੈ ।

**ਪਦ ਅਰਥ** :—ਮਾਣਸ ਜਨਮੁ—ਮਨੁੱਖਾ ਜਨਮ । ਦੁਲੰਭੁ—ਦੁਰਲੱਭ, ਬੜੀ ਮੁਸ਼ਕਲ ਨਾਲ ਮਿਲਣ ਵਾਲਾ । ਪਾਇਆ—ਕਦਰ ਪਾਈ । ਚੁਲੰਭੁ—ਗੂੜ੍ਹਾ ਲਾਲ ।੧।

ਸਵਾਰਿ—ਸਵਾਰ ਕੇ । ਵਖਰੁ—ਵਪਾਰ ਦਾ ਸੌਦਾ । ਸਚੁ—ਸਦਾ-ਥਿਰ ਨਾਮ । ਲੈ—ਲੈ ਕੇ । ਪਤਿ—ਇੱਜ਼ਤ । ਦਰਬਾਰਿ—ਪ੍ਰਭੂ ਦੀ ਹਜ਼ੂਰੀ ਵਿਚ । ਭੈ—ਡਰ-ਅਦਬ ਵਿਚ (ਰਹਿ ਕੇ) ।੧।ਰਹਾਉ।

ਮਨਿ—ਮਨ ਵਿਚ । ਤਨਿ—ਸਰੀਰ ਦੀ ਰਾਹੀਂ । ਸਾਲਾਹਿ—ਸਲਾਹ ਕੇ, ਸਿਫ਼ਤਿ-ਸਾਲਾਹ ਕਰ ਕੇ । ਲਾਲਿ—ਲਾਲ (ਰੰਗ) ਵਿਚ । ਰਤਾ—ਰੰਗਿਆ ਗਿਆ ।੨।

ਹਉ—ਮੈਂ । ਸਾਰਿ—ਸੰਭਾਲ ਕੇ । ਤੂ ਵਸੈ—'ਤੂ ਹੀ ਤੂ' ਦਾ ਬੋਲ ਵੱਸ ਪਏ । ਸਹਜੇ—ਸਹਿਜ ਵਿਚ, ਅਡੋਲ ਆਤਮਕ ਅਵਸਥਾ ਵਿਚ । ਰਸਿ—(ਨਾਮ-) ਅੰਮ੍ਰਿਤ ਨਾਲ । ਰਸੈ—ਰਸਦਾ ਹੈ, ਭਿੱਜਦਾ ਹੈ, ਰਚਦਾ ਹੈ ।੩।

ਮਨ—ਹੇ ਮਨ ! ਆਖਉ—ਮੈਂ ਆਖਾਂ । ਕੇਤੜਾ—ਕਿਤਨਾ ਕੁ ? ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਗਾਇ—ਗਾ ਕੇ । ਰੰਗਿ—ਰੰਗ ਵਿਚ । ਰੰਗੇਤੜਾ—ਰੰਗਿਆ ਜਾ ।੪।

ਰਿਦੈ—ਹਿਰਦੇ ਵਿਚ । ਸਮਾਲਿ—ਸਾਂਭ । ਸੰਤਾਪਣਾ—ਕਲੇਸ਼ ਦੇ ਸਕਣਾ ।੫।

ਰੰਗੁ—(ਨਾਮ ਦੀ) ਲਾਲੀ । ਮਰਸੀ—ਆਤਮਕ ਜੀਵਨ ਗਵਾ ਬੈਠੇਗਾ । ਵਿਡਾਣਾ—ਓਪਰਾ, ਨਿਖਸਮਾ । ਭੰਗੁ—ਤੋਟ, ਵਿਛੋੜਾ ।੬।

ਲਾਹਾ—ਲਾਭ । ਆਣਿਆ—ਲਿਆਂਦਾ । ਨਿਰਬਾਣੁ—ਵਾਸਨਾ-ਰਹਿਤ ਪ੍ਰਭੂ ।੭।

ਭਾਵਸੀ—ਚੰਗੀ ਲੱਗੇ, ਪਸੰਦ ਆਵੇ । ਮੈ—ਮੈਨੂੰ, ਮੇਰੇ ਹਿਰਦੇ ਵਿਚ । ਗਾਵਸੀ—ਗਾਵੇਗਾ ।੮।

**ਅਰਥ** :—ਜੇਹੜਾ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ) ਡਰ ਅਦਬ ਵਿਚ (ਰਹਿ ਕੇ) ਸਦਾ-ਥਿਰ ਪ੍ਰਭੂ ਦਾ ਨਾਮ-ਸੌਦਾ ਵਿਹਾਝਦਾ ਹੈ ਤੇ ਆਪਣਾ ਜੀਵਨ ਸੋਹਣਾ ਬਣਾ ਕੇ (ਇਥੋਂ) ਤੁਰਦਾ ਹੈ ਉਹ (ਪਰਮਾਤਮਾ ਦੀ) ਦਰਗਾਹ ਵਿਚ ਇੱਜ਼ਤ ਹਾਸਲ ਕਰਦਾ ਹੈ ।੧।ਰਹਾਉ।

(ਚੌਰਾਸੀ ਲੱਖ ਜੂਨਾਂ ਵਿਚੋਂ) ਮਨੁੱਖਾ ਜਨਮ ਬੜੀ ਮੁਸ਼ਕਲ ਨਾਲ ਮਿਲਦਾ ਹੈ, ਪਰ ਇਸ ਦੀ ਕਦਰ ਉਹੀ ਮਨੁੱਖ ਜਾਣਦਾ ਹੈ ਜੋ ਗੁਰੂ ਦੀ ਸਰਨ ਪਏ । ਜੇ ਸਤਿਗੁਰੂ ਨੂੰ ਚੰਗਾ ਲੱਗੇ (ਭਾਵ, ਜੇ ਗੁਰੂ ਦੀ ਕਿਰਪਾ ਹੋ ਜਾਏ) ਤਾਂ (ਸਰਨ ਪਏ ਉਸ ਮਨੁੱਖ ਦਾ) ਮਨ ਅਤੇ ਸਰੀਰ (ਪ੍ਰਭੂ ਦੇ ਪ੍ਰੇਮ-ਰੰਗ ਨਾਲ) ਗੂੜ੍ਹਾ ਲਾਲ ਹੋ ਜਾਂਦਾ ਹੈ (ਨਾਮ ਦੀ ਬਰਕਤਿ ਨਾਲ ਉਸ ਨੂੰ ਲਾਲੀ ਚੜ੍ਹੀ ਰਹਿੰਦੀ ਹੈ) ।੧।

ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ ਉਹ ਆਪਣੇ ਮਨ ਅਤੇ ਸਰੀਰ ਦੀ ਰਾਹੀਂ ਸਦਾ-ਥਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ ਸਦਾ-ਥਿਰ ਪ੍ਰਭੂ ਦੇ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ । ਪ੍ਰਭੂ-ਨਾਮ ਦੀ ਲਾਲੀ ਵਿਚ ਮਸਤ ਹੋਇਆ ਉਸ ਦਾ ਮਨ ਉਸ ਲਾਲੀ ਵਿਚ ਗਿੱਝ ਜਾਂਦਾ ਹੈ (ਉਸ ਤੋਂ ਬਿਨਾ ਰਹਿ ਨਹੀਂ ਸਕਦਾ) ।੨।

ਹੇ ਪ੍ਰਭੂ ! ਜੇ ਤੂੰ ਮੇਰੇ ਮਨ ਵਿਚ ਵੱਸ ਪਏਂ, ਤਾਂ ਮੇਰਾ ਮਨ ਅਡੋਲ ਅਵਸਥਾ ਵਿਚ ਟਿਕ ਕੇ ਤੇਰੇ ਨਾਮ ਦੇ ਸੁਆਦ ਵਿਚ ਭਿੱਜ ਜਾਏ, ਤੇਰੇ ਗੁਣ ਚੇਤੇ ਕਰ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਮੌਲ ਪਏ, ਮੇਰੇ ਅੰਦਰ "ਤੂ ਹੀ ਤੂ" ਦੀ ਧੁਨ ਲੱਗ ਪਏ ।੩।

ਹੇ ਮੇਰੇ ਮੂਰਖ ਮਨ ! ਮੈਂ ਤੈਨੂੰ ਕਿਤਨਾ ਕੁ ਸਮਝਾ ਸਮਝਾ ਕੇ ਦੱਸਾਂ ਕਿ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ, ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਜਾ (ਤੇ ਇਸ ਤਰ੍ਹਾਂ ਆਪਣਾ ਜਨਮ ਮਰਨ ਸੋਹਣਾ ਬਣਾ ਲੈ) ।੪।

ਹੇ ਭਾਈ ! ਆਪਣੇ ਪ੍ਰੀਤਮ ਪ੍ਰਭੂ ਨੂੰ ਸਦਾ ਆਪਣੇ ਹਿਰਦੇ ਵਿਚ ਸਾਂਭ ਕੇ ਰੱਖ । ਜੇ ਤੂੰ (ਪ੍ਰਭੂ ਦੀ ਭਗਤੀ ਵਾਲੇ ਚੰਗੇ) ਗੁਣ ਨਾਲ ਲੈ ਕੇ (ਜੀਵਨ ਸਫ਼ਰ ਵਿਚ) ਤੁਰੇਂ ਤਾਂ ਕੋਈ ਦੁੱਖ ਕਲੇਸ਼ ਤੈਨੂੰ ਪੋਹ ਨਹੀਂ ਸਕੇਗਾ ।੫।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਮਨ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਉਸ ਨੂੰ ਪਰਮਾਤਮਾ ਦੇ ਨਾਮ ਦੀ ਲਾਲੀ ਨਹੀਂ ਚੜ੍ਹਦੀ । ਉਹ ਨਿਖਸਮਾ ਹੋ ਕੇ ਆਤਮਕ ਮੌਤ ਸਹੇੜਦਾ ਹੈ, ਉਸ ਦੇ ਮਨ ਵਿਚ ਉਸ ਦੇ ਸਰੀਰ ਵਿਚ (ਪਰਮਾਤਮਾ ਨਾਲੋਂ) ਵਿਛੋੜਾ ਬਣਿਆ ਰਹਿੰਦਾ ਹੈ ।੬।

ਜਿਸ ਮਨੁੱਖ ਨੇ ਗੁਰੂ ਦੀ ਦੱਸੀ ਕਾਰ (ਭਗਤੀ) ਕਰ ਕੇ (ਭਗਤੀ ਦਾ) ਲਾਭ ਆਪਣੇ ਹਿਰਦੇ-ਘਰ ਵਿਚ ਲੈ ਆਂਦਾ ਉਸ ਨੇ ਗੁਰੂ ਦੀ ਬਾਣੀ ਦੀ ਬਰਕਤਿ ਨਾਲ ਗੁਰੂ ਦੇ ਸ਼ਬਦ ਵਿਚ ਜੁੜ ਕੇ ਵਾਸਨਾ-ਰਹਿਤ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ।੭।

ਹੇ ਪ੍ਰਭੂ ! ਮੇਰੀ ਨਾਨਕ ਦੀ ਅਰਦਾਸ ਭੀ ਇਹੀ ਹੈ ਜੇ ਤੈਨੂੰ ਇਹ ਪਸੰਦ ਆ ਜਾਏ ਤਾਂ ਮੇਰੇ ਹਿਰਦੇ ਵਿਚ ਆਪਣੇ ਨਾਮ ਦਾ ਨਿਵਾਸ ਕਰ ਦੇਹ ਤਾ ਕਿ ਮੈਂ ਤੇਰੇ ਗੁਣ ਗਾਂਦਾ ਰਹਾਂ ।੮।੧।੩।

**ਨੋਟ** :—ਇਹ ਅਸਟਪਦੀ 'ਘਰੁ ੧੦' ਦੀ ਹੈ । ਕੁੱਲ ਜੋੜ ੩ ਹੈ ।

**ਸੂਹੀ ਮਹਲਾ ੧ ॥ ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥ ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥੧ ॥ ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥ ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥੧॥ ਰਹਾਉ ॥ ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ ॥ ਮੇਲਹਿ ਤੁਝਹਿ ਰਜਾਇ ਸਬਦੁ ਕਮਾਈਐ ॥੨॥ ਤੂੰ ਕਰਿ ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥ ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ ॥੩॥ ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥ ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥੪॥ ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ ॥ ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥੫॥ ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥ ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥੬॥ ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥ ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ ॥੭॥ ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥ ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥੮॥੨॥੪॥ {ਪੰਨਾ ੭੫੨}**

**ਪਦ ਅਰਥ** :—ਆਰਣਿ—ਭੱਠੀ ਵਿਚ । ਭੰਨਿ—ਭੰਨ ਕੇ, ਗਾਲ ਕੇ । ਸਾਕਤੁ—ਰੱਬ ਨਾਲੋਂ ਟੁੱਟਾ ਹੋਇਆ ਮਨੁੱਖ, ਮਾਇਆ-ਵੇੜ੍ਹਿਆ ਜੀਵ । ਭਵੈ—ਭਟਕਦਾ ਹੈ, ਭੌਂਦਾ ਹੈ । ਭਵਾਈਐ—(ਜੂਨਾਂ ਵਿਚ) ਪਾਇਆ ਜਾਂਦਾ ਹੈ ।੧।

ਆਵੈ ਜਾਇ—ਜੰਮਦਾ ਮਰਦਾ ਹੈ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪਿਆ ਮਨੁੱਖ । ਮੇਲਹਿ—(ਹੇ ਪ੍ਰਭੂ !) ਤੂੰ (ਗੁਰੂ) ਮਿਲਾਂਦਾ ਹੈਂ ।੨।

ਦੇਹਿ—ਜੋ ਤੂੰ ਦੇਂਦਾ ਹੈਂ । ਥਾਪਿ—ਰਚ ਕੇ । ਉਥਾਪਿ—ਨਾਸ ਕਰ ਕੇ । ਦਰਿ—ਅੰਦਰ, ਵਿਚ । ਬੀਨਾਈਐ—ਬੀਨਾਈ, ਨਿਗਾਹ, ਨਜ਼ਰ ।੩।

ਹੋਵਗਿ—ਹੋ ਜਾਇਗੀ । ਪਵਣੁ—ਸੁਆਸ । ਅਉਤਾਕੁ—ਬੈਠਕ ।੪।

ਦਿਹੁ ਦੀਵੀ—ਦਿਨ ਦੀਵੀਂ, ਚਿੱਟਾ ਦਿਨ ਹੁੰਦਿਆਂ ਭੀ । ਅੰਧ ਘੋਰੁ—ਘੁੱਪ ਹਨੇਰਾ । ਘਬੁ—ਘਰ ਦਾ ਮਾਲ । ਮੁਹਾਈਐ—ਲੁੱਟਿਆ ਜਾਂਦਾ ਹੈ । ਗਰਬਿ—ਅਹੰਕਾਰ ਵਿਚ । ਮੁਸੈ—ਚੁਰਾਂਦਾ ਹੈ । ਰੂਆਈਐ—ਸ਼ਿਕਾਇਤ ਕੀਤੀ ਜਾਏ ।੫।

ਨ ਲਾਗਿ—ਨਹੀਂ ਲੱਗ ਸਕਦਾ । ਨਾਮਿ—ਨਾਮ ਦੀ ਰਾਹੀਂ । ਆਗਿ—ਤ੍ਰਿਸ਼ਨਾ-ਅੱਗ । ਦੀਪਾਈਐ—ਜਗਦੀ ਹੈ, ਚਮਕਦੀ ਹੈ ।੬।

ਗੁਰਿ—ਗੁਰੂ ਨੇ । ਨਿਹਕਾਮੁ—ਵਾਸਨਾ-ਰਹਿਤ ।੭।

ਦਿਹੈ—ਦਿਨੇ । ਮੰਨਿ—ਮਨਿ, ਮਨ ਵਿਚ ।੮।

**ਅਰਥ** :—(ਸਹੀ ਜੀਵਨ-ਜਾਚ) ਸਮਝਣ ਤੋਂ ਬਿਨਾ ਮਨੁੱਖ (ਜੇਹੜਾ ਭੀ) ਕਰਮ ਕਰਦਾ ਹੈ ਦੁੱਖ (ਪੈਦਾ ਕਰਨ ਵਾਲਾ ਕਰਦਾ ਹੈ) ਦੁੱਖ ਹੀ ਦੁੱਖ (ਸਹੇੜਦਾ ਹੈ) । ਹਉਮੈ ਦੇ ਕਾਰਨ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ ।੧।ਰਹਾਉ।

ਜਿਵੇਂ ਭੱਠੀ ਵਿਚ ਲੋਹਾ ਪਾ ਕੇ (ਤੇ) ਗਾਲ ਕੇ (ਨਵੇਂ ਸਿਰੇ) ਘੜਿਆ ਜਾਂਦਾ ਹੈ (ਲੋਹੇ ਤੋਂ ਕੰਮ ਆਉਣ ਵਾਲੀਆਂ ਚੀਜ਼ਾਂ ਬਣਾਈਆਂ ਜਾਂਦੀਆਂ ਹਨ) ਤਿਵੇਂ ਮਾਇਆ-ਵੇੜ੍ਹਿਆ ਜੀਵ ਜੂਨਾਂ ਵਿਚ ਪਾਇਆ ਜਾਂਦਾ ਹੈ, ਜਨਮ ਮਰਨ ਦੇ ਗੇੜ ਵਿਚ ਪਾਇਆ ਹੋਇਆ ਗੇੜ ਵਿਚ ਚੱਕਰ ਲਾਂਦਾ ਹੈ (ਤੇ ਆਖ਼ਿਰ ਗੁਰੂ ਦੀ ਮੇਹਰ ਨਾਲ ਸੁਮਤਿ ਸਿੱਖਦਾ ਹੈ) ।੧।

ਹੇ ਪ੍ਰਭੂ ! (ਭਟਕ ਭਟਕ ਕੇ ਆਖ਼ਿਰ) ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਤੂੰ ਉਸ ਨੂੰ (ਚੌਰਾਸੀ ਦੇ ਗੇੜ ਤੋਂ) ਬਚਾਂਦਾ ਹੈਂ; ਉਹ, ਹੇ ਪ੍ਰਭੂ ! ਤੇਰਾ ਨਾਮ ਸਿਮਰਦਾ ਹੈ । ਗੁਰੂ (ਭੀ) ਤੂੰ ਆਪਣੀ ਰਜ਼ਾ ਅਨੁਸਾਰ ਹੀ ਮਿਲਾਂਦਾ ਹੈਂ (ਜਿਸ ਨੂੰ ਮਿਲਦਾ ਹੈ) ਉਹ ਗੁਰੂ ਦੇ ਸ਼ਬਦ ਨੂੰ ਕਮਾਂਦਾ ਹੈ (ਗੁਰ-ਸ਼ਬਦ ਅਨੁਸਾਰ ਆਚਰਨ ਬਣਾਂਦਾ ਹੈ) ।੨।

ਹੇ ਪ੍ਰਭੂ ! ਜੀਵ ਪੈਦਾ ਕਰ ਕੇ ਇਹਨਾਂ ਦੀ ਸੰਭਾਲ ਭੀ ਤੂੰ ਆਪ ਹੀ ਕਰਦਾ ਹੈਂ । ਜੋ ਕੁਝ ਤੂੰ ਦੇਂਦਾ ਹੈਂ ਉਹੀ ਜੀਵਾਂ ਨੂੰ ਮਿਲਦਾ ਹੈ ਤੂੰ ਆਪ ਪੈਦਾ ਕਰਦਾ ਹੈਂ ਆਪ ਨਾਸ ਕਰਦਾ ਹੈਂ, ਸਭ ਦੀ ਤੂੰ ਆਪਣੀ ਨਿਗਰਾਨੀ ਵਿਚ ਸੰਭਾਲ ਕਰਦਾ ਹੈਂ ।੩।

ਜਦੋਂ (ਸਰੀਰ ਵਿਚੋਂ) ਸੁਆਸ ਨਿਕਲ ਜਾਂਦਾ ਹੈ ਤਾਂ ਸਰੀਰ ਮਿੱਟੀ ਹੋ ਜਾਂਦਾ ਹੈ (ਜਿਨ੍ਹਾਂ ਮਹਲ ਮਾੜੀਆਂ ਦਾ ਮਨੁੱਖ ਮਾਣ ਕਰਦਾ ਹੈ) ਫਿਰ ਨਾਹ ਇਹ ਘਰ ਇਸ ਨੂੰ ਮਿਲਦਾ ਹੈ ਨਾਹ ਬੈਠਕ ਮਿਲਦੀ ਹੈ ਤੇ ਨਾਹ ਇਹ ਮਹਲ ਮਿਲਦਾ ਹੈ ।੪।

(ਸਹੀ ਜੀਵਨ-ਜਾਚ ਸਮਝਣ ਤੋਂ ਬਿਨਾ) ਜੀਵ ਆਪਣਾ ਘਰ ਦਾ ਮਾਲ (ਆਤਮਕ ਸਰਮਾਇਆ) ਲੁਟਾਈ ਜਾਂਦਾ ਹੈ, ਚਿੱਟਾ ਦਿਨ ਹੁੰਦਿਆਂ (ਇਸ ਦੇ ਭਾ ਦਾ) ਘੁੱਪ ਹਨੇਰਾ ਬਣਿਆ ਰਹਿੰਦਾ ਹੈ । ਅਹੰਕਾਰ ਵਿਚ (ਗ਼ਾਫ਼ਲ ਰਹਿਣ ਕਰਕੇ ਮੋਹ-ਰੂਪ) ਚੋਰ ਇਸ ਦੇ ਘਰ (ਆਤਮਕ ਸਰਮਾਏ) ਨੂੰ ਲੁੱਟਦਾ ਜਾਂਦਾ ਹੈ । (ਸਮਝ ਹੀ ਨਹੀਂ) ਕਿਸ ਪਾਸ ਸ਼ਿਕਾਇਤ ਕਰੇ ? ।੫।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਸ (ਦੇ ਸਰਮਾਏ) ਨੂੰ ਚੋਰ ਨਹੀਂ ਪੈਂਦਾ, ਗੁਰੂ ਉਸ ਨੂੰ ਪਰਮਾਤਮਾ ਦੇ ਨਾਮ ਦੀ ਰਾਹੀਂ (ਆਤਮਕ ਸਰਮਾਏ ਦੇ ਚੋਰ ਵਲੋਂ) ਸੁਚੇਤ ਰੱਖਦਾ ਹੈ । ਗੁਰੂ ਆਪਣੇ ਸ਼ਬਦ ਨਾਲ (ਉਸ ਦੇ ਅੰਦਰੋਂ ਤ੍ਰਿਸ਼ਨਾ-) ਅੱਗ ਬੁਝਾ ਦੇਂਦਾ ਹੈ, ਤੇ ਰੱਬੀ ਜੋਤਿ ਜਗਾ ਦੇਂਦਾ ਹੈ ।੬।

ਪਰਮਾਤਮਾ ਦਾ ਨਾਮ (ਹੀ) ਲਾਲ ਹੈ ਰਤਨ ਹੈ (ਸਰਨ ਪਏ ਸਿੱਖ ਨੂੰ) ਗੁਰੂ ਨੇ ਇਹ ਸੂਝ ਦੇ ਦਿੱਤੀ ਹੁੰਦੀ ਹੈ (ਇਸ ਵਾਸਤੇ ਉਸ ਨੂੰ ਤ੍ਰਿਸ਼ਨਾ-ਅੱਗ ਨਹੀਂ ਪੋਂਹਦੀ) । ਜੇ ਮਨੁੱਖ ਗੁਰੂ ਦੀ ਸਿਖਿਆ ਪ੍ਰਾਪਤ ਕਰ ਲਏ ਤਾਂ ਉਹ ਸਦਾ (ਮਾਇਆ ਦੀ) ਵਾਸਨਾ ਤੋਂ ਬਚਿਆ ਰਹਿੰਦਾ ਹੈ ।੭।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ—ਹੇ ਪ੍ਰਭੂ !) ਜੇ ਤੈਨੂੰ ਭਾਵੇ (ਤਾਂ ਮੇਹਰ ਕਰ, ਤੇ) ਆਪਣੀ ਸੰਗਤਿ ਵਿਚ ਮਿਲਾ, ਤਾ ਕਿ ਰਾਤ ਦਿਨ (ਹਰ ਵੇਲੇ) ਹੇ ਹਰੀ ! ਤੇਰਾ ਨਾਮ ਮਨ ਵਿਚ ਵਸਾਇਆ ਜਾ ਸਕੇ ।੮।੨।੪।

**ਨੋਟ** :—'ਘਰੁ ੧੦' ਦੀ ਇਹ ਦੂਜੀ ਅਸਟਪਦੀ ਹੈ ।

**ਸੂਹੀ ਮਹਲਾ ੧ ॥ ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ॥ ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥੧॥ ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥ ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥੧॥ ਰਹਾਉ ॥ ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ॥ ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ ॥੨॥ ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ॥ ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥੩॥ ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥੪॥ ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ ॥ ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ ॥੫॥ ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ ॥ ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ ॥੬॥ ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ ॥ ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂ ਹੈ ॥੭॥ ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥ ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥੮॥੩॥੫॥ {ਪੰਨਾ ੭੫੨-੭੫੩}**

**ਪਦ ਅਰਥ** :—ਮਨਹੁ—ਮਨ ਤੋਂ । ਅਹਿ—ਦਿਨ । ਨਿਸਿ—ਰਾਤ । ਰਾਖਹਿ—(ਹੇ ਪ੍ਰਭੂ !) ਤੂੰ ਰੱਖੇਂ । ਧਾਰਿ—ਧਾਰ ਕੇ, ਕਰ ਕੇ ।੧।

ਲਕੁਟੀ—ਛੋਟੀ ਲੱਕੜੀ, ਡੰਗੋਰੀ, ਸੋਟੀ । ਟੋਹਣੀ—ਆਸਰਾ ਦੇਣ ਵਾਲੀ ਡੰਗੋਰੀ (ਜਿਸ ਨਾਲ ਟੋਹ ਟੋਹ ਕੇ ਰਸਤਾ ਲੱਭਿਆ ਜਾ ਸਕੇ) । ਰਹਉ—ਮੈਂ ਰਹਿੰਦਾ ਹਾਂ । ਟੇਕ—ਆਸਰਾ । ਮੋਹਣੀ—ਮੋਹ ਲੈਣ ਵਾਲੀ ।੧।ਰਹਾਉ।

ਜਹ—ਜਿਧਰ, ਜਿਥੇ । ਦੇਖਉ—ਮੈਂ ਵੇਖਦਾ ਹਾਂ । ਗੁਰਿ—ਗੁਰੂ ਨੇ । ਭਾਲਿ—ਢੂੰਢ ਕੇ । ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਨਿਹਾਲਿਆ—ਵੇਖ ਲਿਆ ਹੈ ।੨।

ਸੇਵੀ—ਮੈਂ ਸੇਵਾ ਕਰਾਂ, ਮੈਂ ਸਿਮਰਾਂ । ਸਤਿਗੁਰ ਭਾਇ—ਗੁਰੂ ਦੇ ਅਨੁਸਾਰ ਰਹਿ ਕੇ । ਭੰਜਨਾ—ਨਾਸ ਕਰਨ ਵਾਲਾ ।੩।

ਜਨਮਤ ਹੀ—ਜੰਮਦਿਆਂ ਹੀ । ਮਰਣਾ—ਆਤਮਕ ਮੌਤ । ਆਇ ਕੈ—(ਜਗਤ ਵਿਚ) ਆ ਕੇ । ਜਨਮੁ ਮਰਣੁ—ਜਨਮ ਤੋਂ ਮਰਨ ਤਕ (ਸਾਰੀ ਉਮਰ) ।੪।

ਹਉ—ਮੈਂ । ਤੁਧ ਹੀ—ਤੂੰ ਹੀ । ਥਾਪਿ—ਪੈਦਾ ਕਰ ਕੇ । ਉਥਾਪਿ—ਉਥਾਪੇ, ਨਾਸ ਕਰਦਾ ਹੈ । ਨਿਵਾਜਿਆ—ਆਦਰ-ਮਾਣ ਦਿੱਤਾ ।੫।

ਦੇਹੀ—ਸਰੀਰ । ਭਸਮ—ਸੁਆਹ, ਮਿੱਟੀ । ਰੁਲਾਇ—ਰੁਲਾ ਕੇ, ਮਿਲਾ ਕੇ । ਕਹ—ਕਿਥੇ ? ਵਿਸਮਾਦੁ—ਹੈਰਾਨੀ, ਅਸਚਰਜਤਾ ।੬।

ਹਦੂਰਿ—ਅੰਗ-ਸੰਗ, (ਹਰ ਥਾਂ) ਹਾਜ਼ਰ ।੭।

ਮੈ—ਮੈਨੂੰ, ਮੇਰੇ ਹਿਰਦੇ ਵਿਚ । ਦੇਇ—ਦੇਂਦਾ ਹੈ ।੮।

**ਅਰਥ** :—ਮੈਨੂੰ (ਮਾਇਆ ਦੇ ਮੋਹ ਵਿਚ) ਅੰਨ੍ਹੇ ਨੂੰ ਪਰਮਾਤਮਾ ਦਾ ਨਾਮ ਡੰਗੋਰੀ (ਦਾ ਕੰਮ ਦੇਂਦਾ) ਹੈ, (ਮੇਰੇ ਲਈ) ਟੋਹਣੀ ਹੈ (ਜਿਸ ਨਾਲ ਟੋਹ ਟੋਹ ਕੇ ਮੈਂ ਜੀਵਨ ਦਾ ਸਹੀ ਰਸਤਾ ਲੱਭਦਾ ਹਾਂ) । (ਜਦੋਂ) ਮੈਂ ਮਾਲਕ-ਪ੍ਰਭੂ ਦੇ ਆਸਰੇ ਰਹਿੰਦਾ ਹਾਂ ਤਾਂ ਮਨ ਨੂੰ ਮੋਹਣ ਵਾਲੀ ਮਾਇਆ ਮੋਹ ਨਹੀਂ ਸਕਦੀ ।੧।ਰਹਾਉ।

(ਹੇ ਜਿੰਦੇ !) ਪਰਮਾਤਮਾ ਦੇ ਨਾਮ ਨੂੰ ਮਨ ਤੋਂ ਨਾਹ ਭੁਲਾ । ਦਿਨ ਰਾਤ—ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ । ਹੇ ਪ੍ਰਭੂ ! ਜਿਵੇਂ ਮੇਹਰ ਕਰ ਕੇ ਤੂੰ ਮੈਨੂੰ (ਮਾਇਆ ਦੇ ਮੋਹ ਤੋਂ) ਬਚਾਏ, ਤਿਵੇਂ ਮੈਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੧।

(ਹੇ ਪ੍ਰਭੂ !) ਜਿਧਰ ਮੈਂ ਵੇਖਦਾ ਹਾਂ ਉਧਰ ਹੀ ਗੁਰੂ ਨੇ ਮੈਨੂੰ ਵਿਖਾ ਦਿੱਤਾ ਹੈ ਕਿ ਤੂੰ ਮੇਰੇ ਨਾਲ ਹੀ ਹੈਂ । ਬਾਹਰ ਲੱਭ ਲੱਭ ਕੇ ਹੁਣ ਗੁਰੂ ਦੇ ਸ਼ਬਦ ਦੀ ਰਾਹੀਂ ਮੈਂ ਤੈਨੂੰ ਆਪਣੇ ਅੰਦਰ ਵੇਖ ਲਿਆ ਹੈ ।੨।

ਹੇ ਮਾਇਆ-ਰਹਿਤ ਪ੍ਰਭੂ ! ਗੁਰੂ ਦੇ ਅਨੁਸਾਰ ਰਹਿ ਕੇ ਮੈਂ ਤੇਰਾ ਨਾਮ ਸਿਮਰਦਾ ਹਾਂ । ਹੇ ਭਰਮ ਤੇ ਭਉ ਨਾਸ ਕਰਨ ਵਾਲੇ ਪ੍ਰਭੂ ! ਜੋ ਕੁਝ ਤੈਨੂੰ ਚੰਗਾ ਲੱਗਦਾ ਹੈ ਮੈਂ ਉਸੇ ਨੂੰ ਤੇਰੀ ਰਜ਼ਾ ਸਮਝਦਾ ਹਾਂ ।੩।

(ਜੇ ਪ੍ਰਭੂ ਦਾ ਨਾਮ ਵਿਸਾਰ ਦੇਈਏ ਤਾਂ) ਜੰਮਦਿਆਂ ਹੀ ਜਗਤ ਵਿਚ ਆਉਂਦਿਆਂ ਹੀ ਆਤਮਕ ਮੌਤ ਦਾ ਦੁੱਖ ਆ ਵਾਪਰਦਾ ਹੈ । ਪਰਮਾਤਮਾ ਦੇ ਗੁਣ ਗਾ ਕੇ ਸਾਰਾ ਹੀ ਜੀਵਨ ਸਫਲਾ ਹੋ ਜਾਂਦਾ ਹੈ ।੪।

ਹੇ ਪ੍ਰਭੂ ! ਤੂੰ ਹੀ (ਸਾਰਾ ਜਗਤ) ਪੈਦਾ ਕੀਤਾ ਹੈ, ਤੂੰ ਆਪ ਹੀ ਪੈਦਾ ਕਰਦਾ ਹੈਂ ਆਪ ਹੀ ਨਾਸ ਕਰਦਾ ਹੈਂ । ਜਿਸ ਜੀਵ ਨੂੰ ਤੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ ਨਿਵਾਜਦਾ ਹੈਂ ਜਿਸ ਦੇ ਅੰਦਰ ਤੂੰ (ਪਰਗਟ) ਹੁੰਦਾ ਹੈਂ ਉਸ ਦੇ ਅੰਦਰ 'ਹਉਮੈ' ਨਹੀਂ ਰਹਿ ਜਾਂਦੀ ।੫।

ਜੀਵਾਤਮਾ (ਆਪਣੇ ਸਰੀਰ ਨੂੰ ਛੱਡ ਕੇ) ਸਰੀਰ ਨੂੰ ਮਿੱਟੀ ਵਿਚ ਰੁਲਾ ਕੇ, ਪਤਾ ਨਹੀਂ ਲੱਗਦਾ, ਕਿੱਥੇ ਚਲਾ ਜਾਂਦਾ ਹੈ । ਅਚਰਜ ਕੌਤਕ ਵਰਤਦਾ ਹੈ । (ਪਰ ਹੇ ਪ੍ਰਭੂ !) ਤੂੰ ਆਪ ਹੀ ਹਰ ਥਾਂ ਮੌਜੂਦ ਹੈਂ ।੬।

ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ ਉਹ ਜਾਣਦੇ ਹਨ ਕਿ ਹੇ ਪ੍ਰਭੂ ! ਤੂੰ (ਕਿਸੇ ਭੀ ਥਾਂ ਤੋਂ) ਦੂਰ ਨਹੀਂ ਹੈਂ, ਹਰ ਥਾਂ ਤੂੰ ਹੀ ਤੂੰ ਹੈਂ, ਅੰਦਰ ਭੀ ਤੂੰ ਹੈਂ (ਬਾਹਰ ਭੀ ਤੂੰ ਹੈਂ) ਤੈਨੂੰ ਉਹ ਹਰ ਥਾਂ ਹਾਜ਼ਰ-ਨਾਜ਼ਰ ਵੇਖਦੇ ਹਨ ।੭।

ਹੇ ਨਾਨਕ ! (ਅਰਦਾਸ ਕਰ—ਹੇ ਪ੍ਰਭੂ !) ਮੇਰੇ ਅੰਦਰ ਆਪਣੇ ਨਾਮ ਦਾ ਨਿਵਾਸ ਬਖ਼ਸ਼, ਤਾ ਕਿ ਮੇਰੇ ਅੰਦਰ ਸ਼ਾਂਤੀ ਪੈਦਾ ਹੋਵੇ । (ਤੇਰੀ ਮੇਹਰ ਨਾਲ) ਜਿਸ ਨੂੰ ਸਤਿਗੁਰੂ ਸਿੱਖਿਆ ਦੇਂਦਾ ਹੈ, ਉਹ ਦਾਸ (ਤੇਰੇ) ਗੁਣ ਗਾਂਦਾ ਹੈ ।੮।੩।੫।

**ਨੋਟ** :—'ਘਰੁ ੧੦' ਦੀਆਂ ੩ ਅਸਟਪਦੀਆਂ । ਕੁੱਲ ਜੋੜ ਸੂਹੀ ਵਿਚ ੫ ।

### ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥ ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥ ਕਉਡੀ ਬਦਲੈ ਜਨਮੁ ਗਵਾਇਆ ਚੀਨ੍ਹਸਿ ਨਾਹੀ ਆਪੈ ॥ ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ ॥੧॥ ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ ॥ ਸਬਦੁ ਚੀਨ੍ਹਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥੧॥ ਰਹਾਉ ॥ ਗੁਰਮੁਖਿ ਗਾਵੈ ਗੁਰਮੁਖਿ ਬੂਝੈ

**ਗੁਰਮੁਖਿ ਸਬਦੁ ਬੀਚਾਰੇ ॥ ਜੀਉ ਪਿੰਡੁ ਸਭੁ ਗੁਰ ਤੇ ਉਪਜੈ ਗੁਰਮੁਖਿ ਕਾਰਜ ਸਵਾਰੇ ॥ ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ ॥ ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ ॥੨॥ {ਪੰਨਾ ੭੫੩}**

**ਪਦ ਅਰਥ** :—ਨਾਮੈ ਹੀ ਤੇ—ਪਰਮਾਤਮਾ ਦੇ ਨਾਮ ਤੇ ਹੀ । ਨ ਜਾਪੈ—ਕਦਰ ਨਹੀਂ ਪੈਂਦੀ, ਸਮਝ ਨਹੀਂ ਆਉਂਦੀ । ਮਹਾ ਰਸੁ—ਵੱਡੇ ਰਸ ਵਾਲਾ । ਸਾਦੁ—ਸੁਆਦ । ਚੀਨ੍ਹਸਿ—ਪਛਾਣਦਾ । ਆਪੈ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ । ਜਾਣੈ—ਸਾਂਝ ਪਾਂਦਾ ਹੈ । ਸੰਤਾਪੈ—ਦੁੱਖ ਦੇਂਦਾ ।੧।

ਵਿਟਹੁ—ਤੋਂ । ਜਿਨਿ—ਜਿਸ (ਗੁਰੂ) ਨੇ । ਸਿਉ—ਨਾਲ । ਲਿਵ—ਲਗਨ, ਪ੍ਰੀਤਿ । ਚੀਨ੍ਹਿ—ਪਛਾਣ ਕੇ । ਆਤਮੁ—ਆਪਣਾ ਆਪਾ । ਪਰਗਾਸਿਆ—ਰੌਸ਼ਨ ਹੋ ਜਾਂਦਾ ਹੈ, ਚਮਕ ਪੈਂਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ ।੧।ਰਹਾਉ।

ਜੀਉ—ਜਿੰਦ । ਪਿੰਡੁ—ਸਰੀਰ । ਤੇ—ਤੋਂ । ਉਪਜੈ—ਪੈਦਾ ਹੁੰਦਾ ਹੈ, ਆਤਮਕ ਜਨਮ ਲੈਂਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਬਿਖ—ਜ਼ਹਿਰ, ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲਾ ਜ਼ਹਿਰ । ਮੋਹਿ—ਮੋਹ ਵਿਚ ।੨।

**ਅਰਥ** :—ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ (ਸਰਨ ਆਏ ਮਨੁੱਖ ਦੀ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਪ੍ਰੀਤਿ ਜੋੜ ਦਿੱਤੀ (ਭਾਵ, ਜੋੜ ਦੇਂਦਾ ਹੈ) । ਗੁਰੂ ਦੇ ਸ਼ਬਦ ਨਾਲ ਸਾਂਝ ਪਾ ਕੇ ਮਨੁੱਖ ਦਾ ਆਤਮਕ ਜੀਵਨ ਚਮਕ ਪੈਂਦਾ ਹੈ, ਮਨੁੱਖ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਸਭ ਕੁਝ (ਸਾਰਾ ਰੌਸ਼ਨ ਆਤਮਕ ਜੀਵਨ) ਹੁੰਦਾ ਹੈ, ਪਰ ਗੁਰੂ ਦੀ ਸਰਨ ਪੈਣ ਤੋਂ ਬਿਨਾ ਨਾਮ ਦੀ ਕਦਰ ਨਹੀਂ ਪੈਂਦੀ । ਗੁਰੂ ਦਾ ਸ਼ਬਦ ਵੱਡੇ ਰਸ ਵਾਲਾ ਹੈ ਮਿੱਠਾ ਹੈ, ਜਿਤਨਾ ਚਿਰ ਇਸ ਨੂੰ ਚੱਖਿਆ ਨਾਹ ਜਾਏ, ਸੁਆਦ ਦਾ ਪਤਾ ਨਹੀਂ ਲੱਗ ਸਕਦਾ । ਜੇਹੜਾ ਮਨੁੱਖ (ਗੁਰੂ ਦੇ ਸ਼ਬਦ ਦੀ ਰਾਹੀਂ) ਆਪਣੇ ਆਤਮਕ ਜੀਵਨ ਨੂੰ ਪਛਾਣਦਾ ਨਹੀਂ, ਉਹ ਆਪਣੇ ਮਨੁੱਖਾ ਜਨਮ ਨੂੰ ਕੌਡੀ ਦੇ ਵੱਟੇ (ਵਿਅਰਥ ਹੀ) ਗਵਾ ਲੈਂਦਾ ਹੈ । ਜਦੋਂ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ, ਤਦੋਂ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ, ਤੇ, ਉਸ ਨੂੰ ਹਉਮੈ ਦਾ ਦੁੱਖ ਨਹੀਂ ਸਤਾ ਸਕਦਾ ।੧।

ਹੇ ਭਾਈ ! ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ਗੁਰੂ ਦੇ ਸ਼ਬਦ ਨੂੰ ਗਾਂਦਾ ਰਹਿੰਦਾ ਹੈ, ਗੁਰੂ ਦੇ ਸ਼ਬਦ ਨੂੰ ਸਮਝਦਾ ਹੈ, ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ । ਉਸ ਮਨੁੱਖ ਦੀ ਜਿੰਦ ਉਸ ਦਾ ਸਰੀਰ ਗੁਰੂ ਦੀ ਬਰਕਤਿ ਨਾਲ ਨਵਾਂ ਆਤਮਕ ਜਨਮ ਲੈਂਦਾ ਹੈ, ਗੁਰੂ ਦੀ ਸਰਨ ਪੈ ਕੇ ਉਹ ਆਪਣੇ ਸਾਰੇ ਕੰਮ ਸਵਾਰ ਲੈਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ, ਉਹ ਸਦਾ ਅੰਨ੍ਹਿਆਂ ਵਾਲਾ ਕੰਮ ਹੀ ਕਰਦਾ ਰਹਿੰਦਾ ਹੈ, ਜਗਤ ਵਿਚ ਉਹ ਉਹੀ ਖੱਟੀ ਖੱਟਦਾ ਹੈ ਜੇਹੜੀ ਉਸ ਦੇ ਆਤਮਕ ਜੀਵਨ ਵਾਸਤੇ ਜ਼ਹਿਰ ਬਣ ਜਾਂਦੀ ਹੈ । ਪਿਆਰੇ ਗੁਰੂ ਦੀ ਸਰਨ ਤੋਂ ਬਿਨਾ ਉਹ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਸਦਾ ਦੁੱਖ ਸਹਾਰਦਾ ਰਹਿੰਦਾ ਹੈ ।੨।

**ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ ॥ ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥ ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ ॥ ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ ॥੩॥ ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ ॥ ਸਦਾ ਅਲਿਪਤੁ ਸਾਚੈ ਰੰਗਿ ਰਾਤਾ ਗੁਰ ਕੈ ਸਹਜਿ**

**ਸੁਭਾਏ ॥ ਮਨਮੁਖੁ ਸਦ ਹੀ ਕੂੜੋ ਬੋਲੈ ਬਿਖੁ ਬੀਜੈ ਬਿਖੁ ਖਾਏ ॥ ਜਮਕਾਲਿ ਬਾਧਾ ਤ੍ਰਿਸਨਾ ਦਾਧਾ ਬਿਨੁ ਗੁਰ ਕਵਣੁ ਛਡਾਏ ॥੪॥ {ਪੰਨਾ ੭੫੩}**

**ਪਦ ਅਰਥ** :—ਸੋਈ—ਉਹੀ ਮਨੁੱਖ । ਸੇਵਕੁ—ਪਰਮਾਤਮਾ ਦਾ ਭਗਤ । ਸਤਿਗੁਰ ਸੇਵੇ—ਗੁਰੂ ਦੀ ਸਰਨ ਪਏ । ਸਤਿਗੁਰ ਭਾਏ—ਸਤਿਗੁਰ ਭਾਇ, ਗੁਰੂ ਦੀ ਰਜ਼ਾ ਵਿਚ । ਸਾਚਾ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸਾਚੀ—ਸਦਾ ਕਾਇਮ ਰਹਿਣ ਵਾਲੀ । ਸਾਚਾ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਮੰਨਿ—ਮਨਿ, ਮਨ ਵਿਚ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ । ਆਖੈ—ਉਚਾਰਦਾ ਹੈ । ਜਾਏ—ਦੂਰ ਹੋ ਜਾਂਦੀ ਹੈ । ਆਪੇ—(ਪ੍ਰਭੂ) ਆਪ ਹੀ । ਕਰਮੁ—ਬਖ਼ਸ਼ਸ਼ ।੩।

ਘਾਲੇ—(ਸਿਮਰਨ ਦੀ) ਮੇਹਨਤ ਕਰਦਾ ਹੈ । ਖਟੇ—ਨਾਮ-ਧਨ ਖੱਟਦਾ ਹੈ । ਅਲਿਪਤੁ—ਨਿਰਲੇਪ । ਸਾਚੈ ਰੰਗਿ—ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ । ਗੁਰ ਕੈ—ਗੁਰੂ ਦੀ ਰਾਹੀਂ, ਗੁਰੂ ਦੇ ਦਰ ਤੇ ਰਹਿ ਕੇ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਕੂੜੋ—ਕੂੜ ਹੀ, ਝੂਠ ਹੀ । ਜਮ ਕਾਲਿ ਬਾਧਾ—ਮੌਤ (ਦੇ ਪੰਜੇ) ਵਿਚ ਬੱਝਾ ਹੋਇਆ, ਆਤਮਕ ਮੌਤ (ਦੀਆਂ ਫਾਹੀਆਂ) ਵਿਚ ਬੱਝਾ ਹੋਇਆ । ਦਾਧਾ—ਸਾੜਿਆ ਹੋਇਆ ।੪।

**ਅਰਥ** :—ਜੇਹੜਾ ਮਨੁੱਖ ਗੁਰੂ ਦੀ ਸਰਨ ਆ ਪੈਂਦਾ ਹੈ, ਗੁਰੂ ਦੀ ਰਜ਼ਾ ਵਿਚ ਤੁਰਨ ਲੱਗ ਪੈਂਦਾ ਹੈ ਉਹ ਮਨੁੱਖ ਪਰਮਾਤਮਾ ਦਾ ਭਗਤ ਬਣ ਜਾਂਦਾ ਹੈ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ (ਉਸ ਦੇ ਮਨ ਵਿਚ ਟਿਕੀ ਰਹਿੰਦੀ ਹੈ), ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ । ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਰਹਿੰਦਾ ਹੈ (ਜਿਸ ਦੀ ਬਰਕਤਿ ਨਾਲ ਉਸ ਦੇ) ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ । (ਉਸ ਨੂੰ ਯਕੀਨ ਬਣ ਜਾਂਦਾ ਹੈ ਕਿ) ਪਰਮਾਤਮਾ ਆਪ ਹੀ ਸਭ ਦਾਤਾਂ ਦੇਣ ਵਾਲਾ ਹੈ, ਪਰਮਾਤਮਾ ਦੀ ਬਖ਼ਸ਼ਸ਼ ਅਟੱਲ ਹੈ । ਉਹ ਮਨੁੱਖ (ਹੋਰਨਾਂ ਨੂੰ ਭੀ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਾਂਦਾ ਰਹਿੰਦਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ ਉਹ (ਨਾਮ ਸਿਮਰਨ ਦੀ) ਮੇਹਨਤ ਕਰਦਾ ਹੈ, (ਨਾਮ-ਧਨ) ਖੱਟਦਾ ਹੈ, ਤੇ, (ਹੋਰਨਾਂ ਨੂੰ ਭੀ) ਨਾਮ ਜਪਾਂਦਾ ਹੈ । ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀਜ ਕੇ ਉਹ ਮਨੁੱਖ ਸਦਾ (ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦਾ ਹੈ । ਗੁਰੂ ਦੇ ਦਰ ਤੇ ਰਹਿ ਕੇ ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਪ੍ਰਭੂ ਦੇ ਪ੍ਰੇਮ ਵਿਚ ਲੀਨ ਰਹਿੰਦਾ ਹੈ ।

ਪਰ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਸਦਾ ਹੀ ਝੂਠ ਬੋਲਦਾ ਹੈ, (ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲਾ ਮਾਇਆ ਦੇ ਮੋਹ ਦਾ) ਜ਼ਹਿਰ ਬੀਜਦਾ ਹੈ, ਤੇ ਉਹੀ ਜ਼ਹਿਰ ਖਾਂਦਾ ਹੈ (ਉਸੇ ਜ਼ਹਿਰ ਨੂੰ ਆਪਣੇ ਜੀਵਨ ਦਾ ਸਹਾਰਾ ਬਣਾਈ ਰੱਖਦਾ ਹੈ) । ਉਹ ਮਨੁੱਖ ਆਤਮਕ ਮੌਤ ਦੀਆਂ ਫਾਹੀਆਂ ਵਿਚ ਬੱਝਾ ਰਹਿੰਦਾ ਹੈ, ਤ੍ਰਿਸ਼ਨਾ ਦੀ ਅੱਗ ਨਾਲ ਸੜਿਆ ਰਹਿੰਦਾ ਹੈ । (ਇਸ ਬਿਪਤਾ ਵਿਚੋਂ ਉਸ ਨੂੰ) ਗੁਰੂ ਤੋਂ ਬਿਨਾ ਹੋਰ ਕੋਈ ਛਡਾ ਨਹੀਂ ਸਕਦਾ ।੪।

**ਸਚਾ ਤੀਰਥੁ ਜਿਤੁ ਸਤਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥ ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥ ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ ॥ ਸਚੀ ਸਿਫਤਿ ਸਚੀ ਸਾਲਾਹ ਪੂਰੇ**

**ਗੁਰ ਤੇ ਪਾਏ ॥੫॥ ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ ॥ ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ ॥ ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ ॥੬॥ {ਪੰਨਾ 753}**

**ਪਦ ਅਰਥ** :—ਸਚਾ—ਸਦਾ-ਥਿਰ ਰਹਿਣ ਵਾਲਾ । ਜਿਤੁ ਸਤਿਸਰਿ—ਜਿਸ ਸੱਚੇ ਸਰੋਵਰ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ । ਅਠਸਠਿ—ਅਠਾਹਠ । ਸਬਦਿ—ਸ਼ਬਦ ਵਿਚ । ਦਿਖਾਏ—(ਪ੍ਰਭੂ) ਵਿਖਾ ਦੇਂਦਾ ਹੈ । ਤਿਤੁ—ਉਸ (ਗੁਰ-ਸ਼ਬਦ ਤੀਰਥ) ਵਿਚ । ਨਾਤੈ—ਨ੍ਹਾਤਿਆਂ । ਗੁਰ ਤੇ—ਗੁਰੂ ਪਾਸੋਂ ।੫।

ਹਰਿ ਤਿਸੁ ਕੇਰਾ—ਉਸ ਹਰੀ ਦਾ । ਕੇਰਾ—ਦਾ । ਦੁਰਮਤਿ—ਖੋਟੀ ਮਤਿ (ਦੇ ਕਾਰਨ) । ਨਿਰਮਲੁ—ਪਵਿਤ੍ਰ । ਸਾਖੀ—ਸਿੱਖਿਆ । ਸਹਜੇ—ਆਤਮਕ ਅਡੋਲਤਾ ਵਿਚ । ਕੈ ਸਬਦਿ—ਦੇ ਸ਼ਬਦ ਵਿਚ । ਰਾਤਾ—ਰੰਗਿਆ ਹੋਇਆ । ਮਾਤਾ—ਮਸਤ, ਲੀਨ । ਸਹਜੇ—ਆਤਮਕ ਅਡੋਲਤਾ ਵਿਚ ।੬।

**ਅਰਥ** :—ਜੇਹੜਾ ਮਨੁੱਖ ਗੁਰੂ ਦੀ ਸਰਨ ਆ ਪੈਂਦਾ ਹੈ ਉਸ ਨੂੰ ਪ੍ਰਭੂ ਆਪ ਇਹ ਸੂਝ ਬਖ਼ਸ਼ਦਾ ਹੈ ਕਿ ਜਿਸ ਸੱਚੇ ਸਰੋਵਰ ਵਿਚ ਇਸ਼ਨਾਨ ਕਰਨਾ ਚਾਹੀਦਾ ਹੈ ਉਹ ਸਦਾ ਕਾਇਮ ਰਹਿਣ ਵਾਲਾ ਤੀਰਥ (ਗੁਰੂ ਦਾ ਸ਼ਬਦ ਹੀ ਹੈ) ਗੁਰੂ ਦੇ ਸ਼ਬਦ ਵਿਚ (ਹੀ ਪ੍ਰਭੂ ਉਸ ਨੂੰ) ਅਠਾਹਠ ਤੀਰਥ ਵਿਖਾ ਦੇਂਦਾ ਹੈ (ਅਤੇ ਵਿਖਾ ਦੇਂਦਾ ਹੈ ਕਿ) ਉਸ (ਗੁਰੂ-ਸ਼ਬਦ-ਤੀਰਥ) ਵਿਚ ਨ੍ਹਾਤਿਆਂ (ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ । (ਉਸ ਮਨੁੱਖ ਨੂੰ ਯਕੀਨ ਬਣ ਜਾਂਦਾ ਹੈ ਕਿ) ਗੁਰੂ ਦਾ ਸ਼ਬਦ ਹੀ ਸਦਾ ਕਾਇਮ ਰਹਿਣ ਵਾਲਾ ਅਤੇ ਪਵਿਤ੍ਰ ਤੀਰਥ ਹੈ (ਉਸ ਵਿਚ ਇਸ਼ਨਾਨ ਕੀਤਿਆਂ ਵਿਕਾਰਾਂ ਦੀ) ਮੈਲ ਨਹੀਂ ਲੱਗਦੀ,

(ਉਹ ਤੀਰਥ) ਮੈਲ ਨਹੀਂ ਚੰਬੋੜਦਾ । ਉਹ ਮਨੁੱਖ ਪੂਰੇ ਗੁਰੂ ਪਾਸੋਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪ੍ਰਾਪਤ ਕਰ ਲੈਂਦਾ ਹੈ ।੫।

ਪਰ, ਜੇਹੜਾ ਮਨੁੱਖ ਗੁਰੂ ਦੀ ਸਰਨ ਨਹੀਂ ਪੈਂਦਾ, ਉਹ (ਮਨੁੱਖ) ਖੋਟੀ ਮਤਿ ਦੇ ਕਾਰਨ ਇਹ ਨਹੀਂ ਆਖ ਸਕਦਾ ਕਿ ਸਾਡਾ ਇਹ ਸਰੀਰ ਸਾਡਾ ਇਹ ਮਨ ਸਭ ਕੁਝ ਉਸ ਪ੍ਰਭੂ ਦਾ ਹੀ ਦਿੱਤਾ ਹੋਇਆ ਹੈ । ਜਦੋਂ ਪਰਮਾਤਮਾ ਦੀ ਰਜ਼ਾ ਹੁੰਦੀ ਹੈ (ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦਾ ਮਨ) ਪਵਿਤ੍ਰ ਹੋ ਜਾਂਦਾ ਹੈ (ਉਸ ਦੇ) ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਗੁਰੂ ਦੇ ਉਪਦੇਸ਼ ਦਾ ਆਨੰਦ ਮਾਣਦਾ ਹੈ, (ਗੁਰੂ ਦਾ ਉਪਦੇਸ਼ ਉਸ ਦੇ ਅੰਦਰੋਂ) ਤ੍ਰਿਸ਼ਨਾ ਦੀ ਅੱਗ ਬੁਝਾ ਦੇਂਦਾ ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ, ਆਤਮਕ ਅਡੋਲਤਾ ਵਿਚ ਮਸਤ ਹੋ ਜਾਂਦਾ ਹੈ, ਆਤਮਕ ਅਡੋਲਤਾ ਵਿਚ ਹੀ ਲੀਨ ਰਹਿੰਦਾ ਹੈ ।੬।

**ਹਰਿ ਕਾ ਨਾਮੁ ਸਤਿ ਕਰਿ ਜਾਣੈ ਗੁਰ ਕੈ ਭਾਇ ਪਿਆਰੇ ॥ ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ ॥ ਏਕੋ ਸਚਾ ਸਭ ਮਹਿ ਵਰਤੈ ਵਿਰਲਾ ਕੋ ਵੀਚਾਰੇ ॥ ਆਪੇ ਮੇਲਿ ਲਏ ਤਾ ਬਖਸੇ ਸਚੀ ਭਗਤਿ ਸਵਾਰੇ ॥੭॥ ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥ ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥ ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ ॥ ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥੮॥੧॥ {ਪੰਨਾ 754}**

**ਪਦ ਅਰਥ** :—ਸਤਿ ਕਰਿ ਜਾਣੈ—ਸੱਚ ਕਰ ਕੇ ਜਾਣਦਾ ਹੈ, ਇਹ ਜਾਣ ਲੈਂਦਾ ਹੈ ਕਿ ਇਹੀ ਸੱਚਾ ਸਾਥੀ ਹੈ । ਕੈ ਭਾਇ—ਦੇ ਪ੍ਰੇਮ ਵਿਚ । ਗੁਰ ਤੇ—ਗੁਰੂ ਪਾਸੋਂ । ਸਚੈ ਨਾਇ—ਸਦਾ-ਥਿਰ ਹਰਿ-ਨਾਮ ਵਿਚ । ਪਿਆਰੇ—ਪਿਆਰ ਬਣਾਂਦਾ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਆਪੇ—(ਪ੍ਰਭੂ) ਆਪ ਹੀ । ਸਚੀ—ਸਦਾ-ਥਿਰ ਰਹਿਣ ਵਾਲੀ ।੭।

ਸਭੋ—ਹਰ ਥਾਂ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਹੁਕਮੋ—ਹੁਕਮ ਹੀ । ਆਪੁ ਪਛਾਣੈ—ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਹੈ । ਸਤਿਗੁਰ ਭਾਏ—ਗੁਰੂ ਨੂੰ ਪਿਆਰਾ ਲੱਗਦਾ ਹੈ । ਸਭੁ ਕਿਛੁ ਹੋਵੈ—ਆਤਮਕ ਜੀਵਨ ਦਾ ਸਾਰਾ ਸਰਮਾਇਆ ਬਣਿਆ ਰਹਿੰਦਾ ਹੈ । ਆਪੁ—ਆਪਾ-ਭਾਵ ।੮।

**ਅਰਥ** :—ਜੇਹੜਾ ਮਨੁੱਖ ਪਿਆਰੇ ਗੁਰੂ ਦੇ ਪ੍ਰੇਮ ਵਿਚ ਟਿਕਿਆ ਰਹਿੰਦਾ ਹੈ, ਉਹ ਇਹ ਗੱਲ ਸਮਝ ਲੈਂਦਾ ਹੈ ਕਿ ਪਰਮਾਤਮਾ ਦਾ ਨਾਮ ਹੀ ਸੱਚਾ ਸਾਥੀ ਹੈ । ਉਹ ਮਨੁੱਖ ਪਰਮਾਤਮਾ ਦੀ ਸਦਾ-ਥਿਰ ਰਹਿਣ ਵਾਲੀ ਸਿਫ਼ਤਿ-ਸਾਲਾਹ ਗੁਰੂ ਪਾਸੋਂ ਪ੍ਰਾਪਤ ਕਰ ਲੈਂਦਾ ਹੈ, ਉਹ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਪਿਆਰ ਕਰਨ ਲੱਗ ਪੈਂਦਾ ਹੈ । ਕੋਈ ਵਿਰਲਾ ਮਨੁੱਖ (ਗੁਰੂ ਦੀ ਸਰਨ ਪੈ ਕੇ) ਇਹ ਵਿਚਾਰ ਕਰਦਾ ਹੈ ਕਿ ਸਾਰੀ ਸ੍ਰਿਸ਼ਟੀ ਵਿਚ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਹੀ ਵੱਸਦਾ ਹੈ । (ਅਜੇਹੇ ਮਨੁੱਖ ਨੂੰ) ਜਦੋਂ ਪ੍ਰਭੂ ਆਪ ਹੀ ਆਪਣੇ ਚਰਨਾਂ ਵਿਚ ਜੋੜਦਾ ਹੈ, ਤਾਂ ਉਸ ਉਤੇ ਬਖ਼ਸ਼ਸ਼ ਕਰਦਾ ਹੈ, ਸਦਾ-ਥਿਰ ਰਹਿਣ ਵਾਲੀ ਆਪਣੀ ਭਗਤੀ ਦੇ ਕੇ ਉਸ ਦਾ ਜੀਵਨ ਸੋਹਣਾ ਬਣਾ ਦੇਂਦਾ ਹੈ ।੭।

ਹੇ ਭਾਈ ! ਕੋਈ ਵਿਰਲਾ ਮਨੁੱਖ ਗੁਰੂ ਦੀ ਸਰਨ ਪੈ ਕੇ ਸਮਝਦਾ ਹੈ ਕਿ ਹਰ ਥਾਂ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ ਕੰਮ ਕਰ ਰਿਹਾ ਹੈ । ਜਗਤ ਵਿਚ ਜੰਮਣਾ ਮਰਨਾ ਭੀ ਉਸੇ ਦੇ ਹੁਕਮ ਵਿਚ ਚੱਲ ਰਿਹਾ ਹੈ । ਗੁਰੂ ਦੀ ਸਰਨ ਪੈਣ ਵਾਲਾ ਉਹ ਮਨੁੱਖ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ । ਜਦੋਂ ਉਹ ਮਨੁੱਖ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰਦਾ ਹੈ ਤਾਂ ਉਹ ਗੁਰੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਫਿਰ ਉਹ ਜੇਹੜੀ ਮੁਰਾਦ ਮੰਗਦਾ ਹੈ ਉਹੀ ਹਾਸਲ ਕਰ ਲੈਂਦਾ ਹੈ । ਹੇ ਨਾਨਕ ! (ਆਖ—) ਜੇਹੜਾ ਮਨੁੱਖ (ਗੁਰੂ ਦੀ ਸਰਨ ਪੈ ਕੇ) ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲੈਂਦਾ ਹੈ, ਉਸ ਦਾ ਆਤਮਕ ਜੀਵਨ ਦਾ ਸਾਰਾ ਸਰਮਾਇਆ ਬਚਿਆ ਰਹਿੰਦਾ ਹੈ ।੮।੧।

**ਸੂਹੀ ਮਹਲਾ ੩ ॥ ਕਾਇਆ ਕਾਮਣਿ ਅਤਿ ਸੁਆਲ੍ਹਿਉ ਪਿਰੁ ਵਸੈ ਜਿਸੁ ਨਾਲੇ ॥ ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥ ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥ ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥ ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥ ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥ ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਹਾਲਾ ॥੨॥ {ਪੰਨਾ ੭੫੪}**

**ਅਰਥ** :—ਕਾਇਆ—ਸਰੀਰ । ਕਾਮਣਿ—ਇਸਤ੍ਰੀ । ਅਤਿ—ਬਹੁਤ । ਸੁਆਲਿਓ—ਸੋਹਣੀ । ਪਿਰੁ—ਪ੍ਰਭੂ-ਪਤੀ । ਤੇ—ਤੋਂ, ਮਿਲਾਪ ਤੋਂ, ਮਿਲਾਪ ਦੇ ਕਾਰਨ । ਸੁਹਾਗਣਿ—ਸੁਹਾਗ-ਭਾਗ ਵਾਲੀ । ਸਮ੍ਹਾਲੇ—ਸੰਭਾਲਦੀ ਹੈ, ਹਿਰਦੇ ਵਿਚ ਵਸਾਂਦੀ ਹੈ । ਰੰਗਿ—ਰੰਗ ਵਿਚ । ਰਾਤਾ—ਰੰਗਿਆ ਹੋਇਆ । ਜਾਲੇ—ਸਾੜ ਲੈਂਦਾ ਹੈ ।੧।

ਵਾਹੁ ਵਾਹੁ—ਧੰਨ, ਧੰਨ । ਤੇ—ਤੋਂ, ਹਿਰਦੇ ਵਿਚੋਂ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਮਾਣੀ—ਲੀਨ ਕਰ ਦੇਂਦੀ ਹੈ ।੧।ਰਹਾਉ।

ਸਭੁ ਕਿਛੁ—ਹਰੇਕ ਸੁਖ ! ਖੰਡ—ਦੇਸ । ਪ੍ਰਤਿਪਾਲਾ—ਪਾਲਣਾ । ਸੁਹੇਲੀ—ਸੌਖੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੨।

**ਅਰਥ** :—ਹੇ ਭਾਈ ! ਪੂਰੇ ਗੁਰੂ ਦੀ ਬਾਣੀ ਧੰਨ ਹੈ ਧੰਨ ਹੈ । ਇਹ ਬਾਣੀ ਪੂਰੇ ਗੁਰੂ ਦੇ ਹਿਰਦੇ ਵਿਚੋਂ ਪੈਦਾ ਹੁੰਦੀ ਹੈ, ਅਤੇ (ਜੇਹੜਾ ਮਨੁੱਖ ਇਸ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ ਉਸ ਨੂੰ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਕਰ ਦੇਂਦੀ ਹੈ ।੧।ਰਹਾਉ।

ਹੇ ਭਾਈ ! (ਗੁਰੂ ਦੀ ਬਾਣੀ ਦੀ ਬਰਕਤਿ ਨਾਲ) ਜਿਸ ਕਾਂਇਆਂ ਵਿਚ ਪ੍ਰਭੂ-ਪਤੀ ਆ ਵੱਸਦਾ ਹੈ, ਉਹ ਕਾਂਇਆਂ-ਇਸਤ੍ਰੀ ਬਹੁਤ ਸੁੰਦਰ ਬਣ ਜਾਂਦੀ ਹੈ । ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਵਸਾਂਦੀ ਹੈ, ਸਦਾ-ਥਿਰ ਪ੍ਰਭੂ-ਪਤੀ ਦੇ ਮਿਲਾਪ ਦੇ ਕਾਰਨ ਉਹ ਸਦਾ ਲਈ ਸੁਹਾਗ ਭਾਗ ਵਾਲੀ ਬਣ ਜਾਂਦੀ ਹੈ । ਹੇ ਭਾਈ ! (ਬਾਣੀ ਦੀ ਬਰਕਤਿ ਨਾਲ ਜੇਹੜਾ ਮਨੁੱਖ) ਆਪਣੇ ਅੰਦਰੋਂ ਹਉਮੈ ਸਾੜ ਲੈਂਦਾ ਹੈ, ਉਹ ਸਦਾ ਵਾਸਤੇ ਪਰਮਾਤਮਾ ਦੀ ਭਗਤੀ ਦੇ ਰੰਗ ਵਿਚ ਰੰਗਿਆ ਜਾਂਦਾ ਹੈ ।੧।

ਹੇ ਭਾਈ ! ਖੰਡਾਂ ਮੰਡਲਾਂ ਪਾਤਾਲਾਂ (ਸਾਰੇ ਜਗਤ) ਦਾ ਹਰੇਕ ਸੁਖ ਉਸ ਸਰੀਰ ਦੇ ਅੰਦਰ ਆ ਵੱਸਦਾ ਹੈ, ਜਿਸ ਸਰੀਰ ਵਿਚ ਜਗਤ ਦਾ ਜੀਵਨ ਉਹ ਦਾਤਾਰ-ਪ੍ਰਭੂ ਪਰਗਟ ਹੋ ਜਾਂਦਾ ਹੈ ਜੋ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਂਦਾ ਹੈ ਉਸ ਦੀ ਕਾਂਇਆਂ-ਇਸਤ੍ਰੀ ਸਦਾ ਸੁਖੀ ਰਹਿੰਦੀ ਹੈ ।੨।

**ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥ ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥ ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥ ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥ ਇਸੁ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥ {ਪੰਨਾ ੭੫੪}**

ਪਦ ਅਰਥ :—ਆਪੇ—(ਪ੍ਰਭੂ) ਆਪ ਹੀ । ਅਲਖੁ—ਅਦ੍ਰਿਸ਼ਟ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਮੁਗਧੁ—ਮੂਰਖ । ਸਤਿਗੁਰਿ—ਗੁਰੂ ਨੇ । ਦਿਤਾ ਲਖਾਈ—ਲਖਾਇ ਦਿੱਤਾ, ਸਮਝਾ ਦਿੱਤਾ ।੩।

ਭੰਡਾਰਾ—ਖ਼ਜ਼ਾਨੇ । ਨਉ ਖੰਡ ਪ੍ਰਿਥਮੀ—ਨੌ ਖੰਡਾਂ ਵਾਲੀ ਧਰਤੀ, ਸਾਰੀ ਧਰਤੀ (ਦੇ) । ਹਾਟ—ਹੱਟ । ਪਟਣ—ਸ਼ਹਰ । ਨਉਨਿਧਿ—ਨੌ ਖ਼ਜ਼ਾਨੇ, ਧਰਤੀ ਦੇ ਸਾਰੇ ਹੀ ਨੌ ਖ਼ਜ਼ਾਨੇ । ਕੈ ਸਬਦਿ—ਦੇ ਸ਼ਬਦ ਵਿਚ ।੪।

ਹੇ ਭਾਈ ! ਇਸ ਸਰੀਰ ਵਿਚ ਪ੍ਰਭੂ ਆਪ ਹੀ ਵੱਸਦਾ ਹੈ, ਪਰ ਉਹ ਅਦ੍ਰਿਸ਼ਟ ਹੈ (ਸਧਾਰਨ ਤੌਰ ਤੇ) ਵੇਖਿਆ ਨਹੀਂ ਜਾ ਸਕਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮੂਰਖ ਮਨੁੱਖ (ਇਹ ਭੇਤ) ਨਹੀਂ ਸਮਝਦਾ, (ਉਸ ਪ੍ਰਭੂ ਨੂੰ) ਬਾਹਰ (ਜੰਗਲ ਆਦਿਕ ਵਿਚ) ਲੱਭਣ ਤੁਰ ਪੈਂਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਆ ਪੈਂਦਾ ਹੈ, ਉਹ ਸਦਾ ਆਤਮਕ ਆਨੰਦ ਮਾਣਦਾ ਹੈ (ਕਿਉਂਕਿ ਜੇਹੜਾ ਭੀ ਮਨੁੱਖ ਗੁਰੂ ਦੀ ਸਰਨ ਆ ਪਿਆ) ਗੁਰੂ ਨੇ (ਉਸ ਨੂੰ) ਅਦ੍ਰਿਸ਼ਟ ਪਰਮਾਤਮਾ (ਉਸ ਦੇ ਅੰਦਰ ਵੱਸਦਾ) ਵਿਖਾ ਦਿੱਤਾ ।੩।

ਹੇ ਭਾਈ ! ਪਰਮਾਤਮਾ ਦੀ ਭਗਤੀ (ਮਾਨੋ) ਰਤਨ ਪਦਾਰਥ ਹੈ (ਇਹਨਾਂ ਰਤਨਾਂ ਪਦਾਰਥਾਂ ਦੇ) ਖ਼ਜ਼ਾਨੇ ਇਸ ਮਨੁੱਖ ਸਰੀਰ ਵਿਚ ਭਰੇ ਪਏ ਹਨ । ਇਸ ਸਰੀਰ ਦੇ ਅੰਦਰ ਹੀ (ਮਾਨੋ) ਸਾਰੀ ਧਰਤੀ ਦੇ ਹੱਟ ਬਾਜ਼ਾਰ ਤੇ ਸ਼ਹਰ (ਵੱਸ ਰਹੇ ਹਨ । ਗੁਰੂ ਦੀ ਬਾਣੀ ਦੀ ਬਰਕਤਿ ਨਾਲ ਮਨੁੱਖ ਅੰਦਰ ਹੀ ਨਾਮ ਧਨ ਵਿਹਾਝਦਾ ਹੈ) ।

ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰ ਕਰ ਕੇ ਇਸ ਸਰੀਰ ਦੇ ਵਿਚੋਂ ਹੀ ਪਰਮਾਤਮਾ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ ਜੇਹੜਾ (ਮਾਨੋ ਧਰਤੀ ਦੇ) ਨੌ ਹੀ ਖ਼ਜ਼ਾਨੇ ਹੈ ।੪।

**ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥ ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥ ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥ ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥ ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥ ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥ {ਪੰਨਾ ੭੫੪}**

ਪਦ ਅਰਥ :—ਆਪੇ—ਪ੍ਰਭੂ ਆਪ ਹੀ । ਤੋਲਣਹਾਰ—ਨਾਮ-ਰਤਨ ਦੀ ਪਰਖ ਕਰਨ ਵਾਲਾ । ਤੋਲਿ—ਨਾਮ-ਰਤਨ ਨੂੰ ਪਰਖ ਕੇ । ਤੁਲਾਵੈ—ਪਰਖਣ ਦੀ ਜਾਚ ਸਿਖਾਂਦਾ ਹੈ । ਅਫਾਰਾ—ਬਹੁਤ । ਤਿਸ ਕਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਮੋਲਿ—ਮੁੱਲ ਨਾਲ । ਕਿਤ ਹੀ—ਕਿਤੁ ਹੀ {ਲਫ਼ਜ਼ 'ਕਿਤੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ} । ਕਿਤ ਹੀ ਮੋਲਿ—ਕਿਸੇ ਭੀ ਮੁੱਲ ਨਾਲ ।੫।

ਗੁਰਮੁਖਿ—ਗੁਰੂ ਦੇ ਸਨਮੁਖ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਈ—ਕੁਰਾਹੇ ਪਈ ਹੈ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਦੇਇ—ਦੇਂਦਾ ਹੈ । ਕੋ—ਕੋਈ ਮਨੁੱਖ । ਕਿਆ ਚਤੁਰਾਈ—ਕੇਹੜੀ ਸਿਆਣਪ ? ਭਉ—ਡਰ-ਅਦਬ । ਭਾਉ—ਪਿਆਰੇ । ਪਰਸਾਦੀ—ਕਿਰਪਾ ਨਾਲ ।੬।

**ਅਰਥ** :—ਹੇ ਭਾਈ ! ਇਸ ਮਨੁੱਖਾ ਸਰੀਰ ਵਿਚ ਨਾਮ-ਰਤਨ ਦੀ ਪਰਖ ਕਰਨ ਵਾਲਾ ਪ੍ਰਭੂ ਆਪ ਹੀ ਵੱਸਦਾ ਹੈ, ਉਹ ਆਪ ਪਰਖ ਕਰ ਕੇ ਨਾਮ-ਰਤਨ ਦੀ ਪਰਖ ਦੀ ਜਾਚ ਸਿਖਾਂਦਾ ਹੈ, (ਜਿਸ ਮਨੁੱਖ ਨੂੰ ਜਾਚ ਦੇਂਦਾ ਹੈ, ਉਸ ਦਾ) ਇਹ ਮਨ (ਮਾਨੋ) ਰਤਨ ਜਵਾਹਰ ਮੋਤੀ (ਵਰਗਾ ਕੀਮਤੀ ਬਣ ਜਾਂਦਾ ਹੈ । ਇਤਨਾ ਕੀਮਤੀ ਬਣ ਜਾਂਦਾ ਹੈ ਕਿ) ਉਸ ਦਾ ਮੁੱਲ ਨਹੀਂ ਪੈ ਸਕਦਾ । (ਉਸ ਮਨੁੱਖ ਨੂੰ ਸਮਝ ਪੈ ਜਾਂਦੀ ਹੈ ਕਿ ਪਰਮਾਤਮਾ ਦਾ) ਨਾਮ ਕਿਸੇ (ਦੁਨੀਆਵੀ) ਕੀਮਤ ਨਾਲ ਨਹੀਂ ਮਿਲ ਸਕਦਾ । ਸਤਿਗੁਰੂ ਦੀ ਬਾਣੀ ਦੀ ਵਿਚਾਰ ਦੀ ਬਰਕਤਿ ਨਾਲ ਪਰਮਾਤਮਾ ਦਾ ਨਾਮ ਮਿਲਦਾ ਹੈ ।੫।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ (ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਵਾਸਤੇ) ਆਪਣੇ ਸਰੀਰ ਨੂੰ ਹੀ ਖੋਜਦਾ ਹੈ । ਬਾਕੀ ਦੀ ਲੁਕਾਈ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਰਹਿੰਦੀ ਹੈ । ਪਰਮਾਤਮਾ ਆਪ ਜਿਸ ਮਨੁੱਖ ਨੂੰ (ਆਪਣੇ ਨਾਮ ਦੀ ਦਾਤਿ) ਦੇਂਦਾ ਹੈ, ਉਹੀ ਮਨੁੱਖ ਪ੍ਰਾਪਤ ਕਰਦਾ ਹੈ । ਕੋਈ ਭੀ ਮਨੁੱਖ (ਗੁਰੂ ਦੀ ਸਰਨ ਤੋਂ ਬਿਨਾ) ਹੋਰ ਕੋਈ ਸਿਆਣਪ ਨਹੀਂ ਕਰ ਸਕਦਾ (ਜਿਸ ਨਾਲ ਨਾਮ ਪ੍ਰਾਪਤ ਕਰ ਸਕੇ) । ਗੁਰੂ ਦੀ ਕਿਰਪਾ ਨਾਲ ਹੀ ਨਾਮ ਪ੍ਰਾਪਤ ਹੁੰਦਾ ਹੈ । ਜਿਸ ਨੂੰ ਪ੍ਰਾਪਤ ਹੁੰਦਾ ਹੈ ਉਸ ਦੇ ਸਰੀਰ ਵਿਚ ਪਰਮਾਤਮਾ ਦਾ ਡਰ-ਅਦਬ ਅਤੇ ਪਿਆਰ ਆ ਵੱਸਦਾ ਹੈ ।੬।

**ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥ ਸਚੈ ਆਪਣਾ ਖੇਲੁ ਰਚਾਇਆ ਆਵਾਗਉਣ ਪਾਸਾਰਾ ॥ ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥੭॥ ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥ ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥ ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥ {ਪੰਨਾ ੭੫੪}**

**ਪਦ ਅਰਥ** :—ਸਭ ਓਪਤਿ—ਸਾਰੀ ਉਤਪੱਤੀ । ਜਿਤੁ—ਜਿਸ (ਪਰਮਾਤਮਾ) ਤੋਂ । ਸਚੈ—ਸਦਾ-ਥਿਰ ਪ੍ਰਭੂ ਨੇ । ਆਵਾਗਉਣੁ—ਜੰਮਣ ਮਰਨ । ਪਾਸਾਰਾ—ਖਿਲਾਰਾ । ਸਤਿਗੁਰਿ—ਸਤਿਗੁਰੂ ਨੇ । ਸਚਿ ਨਾਮਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ ।੭।

ਸਾ—ਉਹ {ਇਸਤ੍ਰੀ-ਲਿੰਗ} । ਦਰਿ—(ਪ੍ਰਭੂ ਦੇ) ਦਰ ਤੇ । ਢੋਈ—ਆਸਰਾ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਸਚੁ—ਸਦਾ-ਥਿਰ ਹਰਿ-ਨਾਮ ।੮।

**ਅਰਥ** :—ਹੇ ਭਾਈ ! ਇਸ ਸਰੀਰ ਵਿਚ ਉਹ ਪਰਮਾਤਮਾ ਵੱਸ ਰਿਹਾ ਹੈ, ਜਿਸ ਤੋਂ ਬ੍ਰਹਮਾ, ਬਿਸ਼ਨ, ਸ਼ਿਵ ਅਤੇ ਹੋਰ ਸਾਰੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ । ਸਦਾ-ਥਿਰ ਪ੍ਰਭੂ ਨੇ (ਇਹ ਜਗਤ) ਆਪਣਾ ਇਕ ਤਮਾਸ਼ਾ ਰਚਿਆ ਹੋਇਆ ਹੈ ਇਹ ਜੰਮਣ ਮਰਨ ਇਕ ਖਿਲਾਰਾ ਖਿਲਾਰ ਦਿੱਤਾ ਹੈ । ਜਿਸ ਮਨੁੱਖ ਨੂੰ ਪੂਰੇ ਗੁਰੂ ਨੇ (ਇਹ ਅਸਲੀਅਤ) ਵਿਖਾ ਦਿੱਤੀ, ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜ ਕੇ ਉਸ ਮਨੁੱਖ ਦਾ ਪਾਰ-ਉਤਾਰਾ ਹੋ ਗਿਆ ।੭।

ਹੇ ਭਾਈ ! ਉਹੀ ਸਰੀਰ ਸਫਲ ਹੈ ਜੇਹੜਾ ਗੁਰੂ ਦੀ ਸਰਨ ਪੈਂਦਾ ਹੈ । ਉਸ ਸਰੀਰ ਨੂੰ ਸਦਾ-ਥਿਰ ਰਹਿਣ ਵਾਲੇ ਕਰਤਾਰ ਨੇ ਆਪ ਸੋਹਣਾ ਬਣਾ ਦਿੱਤਾ । ਪਰਮਾਤਮਾ ਦੇ ਨਾਮ ਤੋਂ ਬਿਨਾ ਪਰਮਾਤਮਾ ਦੇ ਦਰ ਤੇ ਖਲੋਣਾ ਨਹੀਂ ਮਿਲਦਾ । ਤਦੋਂ (ਅਜੇਹੇ ਮਨੁੱਖ ਨੂੰ) ਜਮਰਾਜ ਖ਼ੁਆਰ ਕਰਦਾ ਹੈ । ਹੇ ਨਾਨਕ ! ਜਿਸ ਮਨੁੱਖ ਉਤੇ ਪਰਮਾਤਮਾ ਆਪ ਕਿਰਪਾ ਕਰਦਾ ਹੈ, ਉਸ ਨੂੰ ਆਪਣਾ ਸਦਾ-ਥਿਰ ਨਾਮ ਬਖ਼ਸ਼ਦਾ ਹੈ (ਇਹੀ ਉਸ ਵਾਸਤੇ ਸਭ ਤੋਂ ਵੱਡੀ) ਇੱਜ਼ਤ ਹੈ ।੮।੨।

**ਰਾਗੁ ਸੂਹੀ ਮਹਲਾ ੩ ਘਰੁ ੧੦**

**ੴ ਸਤਿਗੁਰ ਪ੍ਰਸਾਦਿ ॥ ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥ ਵਾਹੁ ਮੇਰੇ ਸਾਹਿਬਾ ਵਾਹੁ ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥ ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥ ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥ ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥ ਆਤਮਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥੩॥ ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥ ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥੪॥ ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥ ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ ॥੫॥ ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥ ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥ {ਪੰਨਾ ੭੫੫}**

**ਪਦ ਅਰਥ** :—ਮਰਿ ਵੰਞਸੀ—ਮਰ ਜਾਇਗੀ । ਮਰਿ—ਮਰ ਕੇ । ਖਾਕੁ—ਮਿੱਟੀ । ਥੀਈ—ਹੋ ਜਾਇਗੀ ।੧।

ਵਾਹੁ—ਧੰਨ, ਸਲਾਹੁਣ-ਜੋਗ । ਸਾਹਿਬਾ—ਹੇ ਮਾਲਕ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਲਾਹੀਐ—ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ । ਵੇਪਰਵਾਹੁ—ਬੇ-ਮੁਥਾਜ ।੧।ਰਹਾਉ।

ਕੇਰੀ—ਦੀ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਦਝਿ—ਸੜ ਕੇ । ਮਰੰਨਿ—ਮਰਦੇ ਹਨ । ਜਮ ਪੁਰਿ—ਜਮ ਦੀ ਪੁਰੀ ਵਿਚ । ਮਾਰੀਅਹਿ—ਮਾਰੇ ਜਾਂਦੇ ਹਨ, ਮਾਰ ਖਾਂਦੇ ਹਨ । ਵੇਲਾ—ਮਨੁੱਖਾ ਜਨਮ ਦਾ ਮੌਕਾ । ਨ ਲਾਹੰਨਿ—ਨਹੀਂ ਪ੍ਰਾਪਤ ਕਰ ਸਕਦੇ ।੨।

ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ ਮਨੁੱਖ । ਸਕਾਰਥਾ—ਸਫਲ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ । ਆਤਮ ਰਾਮੁ—ਸਰਬ-ਵਿਆਪਕ ਪਰਮਾਤਮਾ । ਸਹਜੇ—ਆਤਮਕ ਅਡੋਲਤਾ ਵਿਚ । ਸੁਖਿ—ਅਨੰਦ ਵਿਚ ।੩।

ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਅਨਦਿਨੁ—{ਅਨੁਦਿਨਜ਼} ਹਰ ਰੋਜ਼, ਹਰ ਵੇਲੇ ।੪।

ਕਰੰਨਿ—ਕਰਦੇ ਹਨ । ਦੁਸਟ—ਮੰਦ-ਕਰਮੀ, ਭੈੜੇ । ਸਿਉ—ਸਮੇਤ । ਡੋਬੰਨਿ—ਡੋਬ ਦੇਂਦੇ ਹਨ ।੫।

ਮੁਗਧ—ਮੂਰਖ । ਨਰਕੇ ਘੋਰਿ—ਘੋਰ ਨਰਕ ਵਿਚ, ਭਿਆਨਕ ਨਰਕ ਵਿਚ । ਪਵੰਨਿ—ਪੈਂਦੇ ਹਨ ।੬।

**ਅਰਥ** :—ਹੇ ਮੇਰੇ ਮਾਲਕ ! ਤੂੰ ਧੰਨ ਹੈਂ ! ਤੂੰ ਹੀ ਸਲਾਹੁਣ-ਜੋਗ ਹੈਂ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਸਦਾ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ, ਅਤੇ ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ ਹੈ ।੧।ਰਹਾਉ।

ਹੇ ਭਾਈ ! ਦੁਨੀਆ ਦੀ ਖ਼ੁਸ਼ਾਮਦ ਨਾਹ ਕਰਦਾ ਫਿਰ, ਦੁਨੀਆ ਤਾਂ ਨਾਸ ਹੋ ਜਾਇਗੀ । ਲੋਕਾਂ ਨੂੰ ਭੀ ਨਾਹ ਵਡਿਆਉਂਦਾ ਫਿਰ, ਖ਼ਲਕਤ ਭੀ ਮਰ ਕੇ ਮਿੱਟੀ ਹੋ ਜਾਇਗੀ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੁਨੀਆ ਦੀ ਮਿੜ੍ਤਾ ਵਿਚ ਹੀ ਸੜ ਮਰਦੇ ਹਨ (ਆਤਮਕ ਜੀਵਨ ਸਾੜ ਕੇ ਸੁਆਹ ਕਰ ਲੈਂਦੇ ਹਨ । ਅੰਤ) ਜਮਰਾਜ ਦੇ ਦਰ ਤੇ ਚੋਟਾਂ ਖਾਂਦੇ ਹਨ । ਤਦੋਂ ਉਹਨਾਂ ਨੂੰ (ਹੱਥੋਂ ਖੁੰਝਿਆ ਹੋਇਆ ਮਨੁੱਖਾ ਜਨਮ ਦਾ) ਸਮਾ ਨਹੀਂ ਮਿਲਦਾ ।੨।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹਨਾਂ ਦਾ ਜੀਵਨ ਸਫਲ ਹੋ ਜਾਂਦਾ ਹੈ, ਕਿਉਂਕਿ ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਜੁੜੇ ਰਹਿੰਦੇ ਹਨ । ਉਹਨਾਂ ਦੇ ਅੰਦਰ ਸਰਬ-ਵਿਆਪਕ ਪਰਮਾਤਮਾ ਦਾ ਪਰਕਾਸ਼ ਹੋ ਜਾਂਦਾ ਹੈ । ਉਹ ਆਤਮਕ ਅਡੋਲਤਾ ਵਿਚ ਆਨੰਦ ਵਿਚ ਮਗਨ ਰਹਿੰਦੇ ਹਨ ।੩।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਬਾਣੀ ਨੂੰ ਭੁਲਾ ਦੇਂਦੇ ਹਨ, ਉਹ ਮਾਇਆ ਦੇ ਮੋਹ ਵਿਚ ਮਸਤ ਰਹਿੰਦੇ ਹਨ, ਉਹਨਾਂ ਦੇ ਅੰਦਰੋਂ ਮਾਇਆ ਦੀ ਤ੍ਰੇਹ ਭੁੱਖ ਦੂਰ ਨਹੀਂ ਹੁੰਦੀ, ਉਹ ਹਰ ਵੇਲੇ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਫਿਰਦੇ ਹਨ ।੪।

ਅਜੇਹੇ ਮਨੁੱਖ ਭੈੜੇ ਬੰਦਿਆਂ ਨਾਲ ਮਿਤ੍ਰਤਾ ਗੰਢੀ ਰੱਖਦੇ ਹਨ, ਅਤੇ ਸੰਤ ਜਨਾਂ ਨਾਲ ਵੈਰ ਕਰਦੇ ਰਹਿੰਦੇ ਹਨ । ਉਹ ਆਪ ਆਪਣੇ ਪਰਵਾਰ ਸਮੇਤ (ਸੰਸਾਰ-ਸਮੁੰਦਰ ਵਿਚ) ਡੁੱਬ ਜਾਂਦੇ ਹਨ, ਆਪਣੀਆਂ ਕੁਲਾਂ ਨੂੰ ਭੀ (ਆਪਣੇ ਹੋਰ ਰਿਸ਼ਤੇਦਾਰਾਂ ਨੂੰ ਭੀ) ਨਾਲ ਹੀ ਡੋਬ ਲੈਂਦੇ ਹਨ ।੫।

ਹੇ ਭਾਈ ! ਕਿਸੇ ਦੀ ਭੀ ਨਿੰਦਾ ਕਰਨੀ ਚੰਗਾ ਕੰਮ ਨਹੀਂ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ ਹੀ ਨਿੰਦਾ ਕਰਿਆ ਕਰਦੇ ਹਨ । (ਲੋਕ ਪਰਲੋਕ ਵਿਚ) ਉਹੀ ਬਦਨਾਮੀ ਖੱਟਦੇ ਹਨ, ਅਤੇ ਭਿਆਨਕ ਨਰਕ ਵਿਚ ਪੈਂਦੇ ਹਨ ।੬।

ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥ ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥੭॥ ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥ ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੮॥ ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥ ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ ॥੯॥ ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ ॥ ਏਕੋ ਹੈ ਦਾਤਾਰੁ ਸਚਾ ਆਪਿ ਧਣੀ ॥੧੦॥ ਸੋ

**ਸਚੁ ਤੇਰੈ ਨਾਲਿ ਹੈ ਗੁਰਮੁਖਿ ਨਦਰਿ ਨਿਹਾਲਿ ॥ ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ ॥੧੧॥ ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ ॥ ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ ॥੧੨॥ {ਪੰਨਾ ੭੫੫}**

**ਪਦ ਅਰਥ** :—ਏ ਮਨ—ਹੇ ਮਨ ! ਹੇ ਜੀਵ ! ਜੈਸਾ ਸੇਵਹਿ—ਜਿਹੋ ਜਿਹੇ ਦੀ ਤੂੰ ਸੇਵਾ-ਭਗਤੀ ਕਰਦਾ ਹੈਂ । ਤੈਸਾ ਹੋਵਹਿ—ਤੂੰ ਉਹੋ ਜਿਹਾ ਬਣ ਜਾਂਦਾ ਹੈਂ । ਤੇਹੇ—ਉਹੋ ਜਿਹੇ । ਕਮਾਇ—ਕਮਾ ਕੇ । ਬੀਜਿ—(ਕਰਮਾਂ ਦਾ ਬੀਜ) ਬੀਜ ਕੇ । ਆਪੇ—ਆਪ ਹੀ । ਕਹਣਾ ਕਿਛੂ ਨ ਜਾਇ—(ਇਸ ਨਿਯਮ ਵਿਚ) ਕੋਈ ਇਤਰਾਜ਼ ਨਹੀਂ ਕੀਤਾ ਜਾ ਸਕਦਾ ।੭।

ਕਿਤੈ ਪਰਥਾਇ—ਕਿਸੇ ਪਰਸੰਗ ਅਨੁਸਾਰ । ਓਇ—ਮਹਾ ਪੁਰਖ {ਬਹੁ-ਵਚਨ ਲਫ਼ਜ਼ 'ਓਹ' ਤੋਂ} । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਹਹਿ—ਹੁੰਦੇ ਹਨ । ਤਮਾਇ—ਲਾਲਚ, ਆਪਣੀ ਗ਼ਰਜ਼ ।੮।

ਗੁਣਕਾਰੀ—ਗੁਣ ਕਰਨ ਵਾਲਾ, ਉਪਕਾਰੀ, ਗੁਰਮੁਖਿ । ਸੰਘਰੈ—ਇੱਕਠਾ ਕਰਦਾ ਹੈ । ਉਪਦੇਸੇਨਿ—ਉਪਦੇਸ਼ ਦੇਂਦੇ ਹਨ । ਸੇ—ਉਹ {ਬਹੁ-ਵਚਨ} । ਜਿ—ਜੇਹੜੇ । ਅਨਦਿਨੁ—ਹਰ ਰੋਜ਼, ਹਰ ਵੇਲੇ । ਲਏਨਿ—ਲੈਂਦੇ ਹਨ ।੯।

ਦੇਸੀ—ਦੇਵੇਗਾ । ਸੰਬਾਹਿ—ਅਪੜਾ ਕੇ । ਜਿਨਿ—ਜਿਸ (ਪਰਮਾਤਮਾ) ਨੇ । ਮੇਦਨੀ—ਸ੍ਰਿਸ਼ਟੀ । ਧਣੀ—ਮਾਲਕ ।੧੦।

ਸਚੁ—ਸਦਾ ਕਾਇਮ ਰਹਿਣ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਦਰਿ ਨਿਹਾਲਿ—ਗਹੁ ਨਾਲ ਵੇਖ । ਸਮਾਲਿ—ਹਿਰਦੇ ਵਿਚ ਸਾਂਭ ਰੱਖ ।੧੧।

ਨਿਰਮਲਾ—ਪਵਿਤ੍ਰ । ਸਬਦਿ—ਸ਼ਬਦ ਦੀ ਰਾਹੀਂ । ਜਲਾਇ—ਸਾੜ ਕੇ ।੧੨।

**ਅਰਥ** :—ਹੇ (ਮੇਰੇ) ਮਨ ! ਤੂੰ ਜਿਹੋ ਜਿਹੇ ਦੀ ਸੇਵਾ-ਭਗਤੀ ਕਰੇਂਗਾ, ਉਹੋ ਜਿਹੇ ਕਰਮ ਕਮਾ ਕੇ ਉਹੋ ਬਣ ਜਾਇੰਗਾ । (ਪ੍ਰਭੂ ਦੀ ਰਜ਼ਾ ਵਿਚ ਇਹ ਨਿਯਮ ਹੈ ਕਿ ਜੀਵ ਨੇ ਇਸ ਕਰਮ-ਭੂਮੀ ਸਰੀਰ ਵਿਚ) ਆਪ ਬੀਜ ਕੇ ਆਪ ਹੀ (ਉਸ ਦਾ) ਫਲ ਖਾਣਾ ਹੁੰਦਾ ਹੈ । ਇਸ ਦੀ ਉਲੰਘਣਾ ਨਹੀਂ ਕੀਤੀ ਜਾ ਸਕਦੀ ।੭।

(ਉੱਚੀ ਆਤਮਾ ਵਾਲੇ) ਮਹਾ ਪੁਰਖਾਂ ਦਾ ਬਚਨ ਕਿਸੇ ਪਰਸੰਗ ਅਨੁਸਾਰ ਹੋਇਆ ਹੈ । ਉਹ ਮਹਾ ਪੁਰਖ ਆਤਮਕ ਜੀਵਨ ਦੇਣ ਵਾਲੇ ਨਾਮ-ਰਸ ਨਾਲ ਭਰਪੂਰ ਰਹਿੰਦੇ ਹਨ, ਉਹਨਾਂ ਨੂੰ ਕਿਸੇ ਸੇਵਾ ਆਦਿਕ ਦਾ ਲਾਲਚ ਨਹੀਂ ਹੁੰਦਾ (ਪਰ ਜੇਹੜਾ ਮਨੁੱਖ ਉਹਨਾਂ ਦੀ ਸੇਵਾ ਕਰਦਾ ਹੈ, ਉਸ ਨੂੰ ਉਹਨਾਂ ਪਾਸੋਂ ਆਤਮਕ ਜੀਵਨ ਮਿਲ ਜਾਂਦਾ ਹੈ) ।੮।

ਉਹ ਮਹਾ ਪੁਰਖ ਹੋਰਨਾਂ ਨੂੰ (ਭੀ ਨਾਮ ਜਪਣ ਦਾ) ਉਪਦੇਸ਼ ਕਰਦੇ ਹਨ । ਗੁਣ ਗ੍ਰਹਿਣ ਕਰਨ ਵਾਲਾ ਮਨੁੱਖ (ਉਹਨਾਂ ਪਾਸੋਂ) ਗੁਣ ਗ੍ਰਹਿਣ ਕਰ ਲੈਂਦਾ ਹੈ । ਸੋ, ਜੇਹੜੇ ਮਨੁੱਖ ਉਹਨਾਂ ਮਹਾ ਪੁਰਖਾਂ ਦੀ ਸੰਗਤਿ ਵਿਚ ਰਹਿੰਦੇ ਹਨ, ਉਹ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ, ਉਹ ਭੀ ਹਰ ਵੇਲੇ ਨਾਮ ਜਪਣ ਲੱਗ ਪੈਂਦੇ ਹਨ ।੯।

ਹੇ ਭਾਈ ! ਜਿਸ ਪਰਮਾਤਮਾ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ ਉਹ ਆਪ ਹੀ ਸਭ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ । ਉਹੀ ਆਪ ਸਭ ਦਾਤਾਂ ਦੇਣ ਵਾਲਾ ਹੈ । ਉਹ ਮਾਲਕ ਸਦਾ ਕਾਇਮ ਰਹਿਣ ਵਾਲਾ (ਭੀ) ਹੈ ।੧੦।

ਹੇ ਭਾਈ ! ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਤੇਰੇ ਅੰਗ-ਸੰਗ ਵੱਸਦਾ ਹੈ । ਗੁਰੂ ਦੀ ਸਰਨ ਪੈ ਕੇ ਤੂੰ ਉਸ ਨੂੰ ਆਪਣੀ ਅੱਖੀਂ ਵੇਖ ਲੈ । (ਜਿਸ ਮਨੁੱਖ ਉਤੇ ਉਹ) ਆਪ ਹੀ ਬਖ਼ਸ਼ਸ਼ ਕਰਦਾ ਹੈ ਉਸ ਨੂੰ ਆਪ ਹੀ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ । ਹੇ ਭਾਈ ! ਉਸ ਪ੍ਰਭੂ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰੱਖ ।੧੧।

ਹੇ ਭਾਈ ! ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ (ਸਦਾ) ਪਵਿਤ੍ਰ ਹੈ, (ਜਦੋਂ ਤਕ ਮਨੁੱਖ ਦਾ) ਮਨ (ਵਿਕਾਰਾਂ ਨਾਲ) ਮੈਲਾ ਰਹੇ, ਉਸ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ । ਜੀਵ ਤਦੋਂ ਹੀ ਉਸ ਪ੍ਰਭੂ ਦੇ ਚਰਨਾਂ ਵਿਚ ਮਿਲ ਸਕਦਾ ਹੈ, ਜਦੋਂ ਪ੍ਰਭੂ ਆਪ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦੇ ਅੰਦਰ ਦੀ ਹਉਮੈ ਸਾੜ ਕੇ ਉਸ ਨੂੰ ਆਪਣੇ ਨਾਲ ਮਿਲਾਂਦਾ ਹੈ ।੧੨।

**ਸੋ ਸਹੁ ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥ ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ ॥੧੩॥ ਸਤਿਗੁਰੁ ਮੇਲੇ ਤਾ ਮਿਲਿ ਰਹਾ ਸਾਚੁ ਰਖਾ ਉਰਧਾਰਿ ॥ ਮਿਲਿਆ ਹੋਇ ਨ ਵੀਛੁੜੈ ਗੁਰ ਕੈ ਹੇਤਿ ਪਿਆਰਿ ॥੧੪॥ ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥ ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥੧੫॥ ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥ ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥ ਆਪਿ ਕਰੇ ਕਿਸੁ ਆਖੀਐ ਆਪੇ ਬਖਸਣਹਾਰੁ ॥ ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥੧੭॥ ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨ ਟਿਕੰਨਿ ॥ ਓਨਾ ਸਚੁ ਨ ਭਾਵਈ ਦੁਖ ਹੀ ਮਾਹਿ ਪਚੰਨਿ ॥੧੮॥ {ਪੰਨਾ ੭੫੫}**

**ਪਦ ਅਰਥ** :—ਸਹੁ—ਖਸਮ, ਸ਼ਹੁ । ਧ੍ਰਿਗੁ—ਫਿਟਕਾਰ-ਜੋਗ । ਸੰਸਾਰਿ—ਸੰਸਾਰ ਵਿਚ । ਨਦਰਿ—ਮੇਹਰ ਦੀ ਨਿਗਾਹ । ਗੁਰਮਤੀ—ਗੁਰੂ ਦੀ ਮਤਿ ਲੈ ਕੇ । ਵੀਚਾਰਿ—ਹਰਿ-ਨਾਮ ਦੀ ਵਿਚਾਰ ਕਰਦਾ ਹੈ ।੧੩।

ਮਿਲਿ ਰਹਾ—ਮਿਲਿ ਰਹਾਂ, ਮੈਂ ਮਿਲਿਆ ਰਹਿ ਸਕਦਾ ਹਾਂ । ਰਖਾ—ਰੱਖਾਂ, ਮੈਂ ਰੱਖ ਸਕਦਾ ਹਾਂ । ਉਰ—ਹਿਰਦਾ । ਧਾਰਿ—ਟਿਕਾ ਕੇ । ਕੈ ਹੇਤਿ ਪਿਆਰਿ—ਦੇ ਪਿਆਰ ਹਿਤ ਦੀ ਬਰਕਤਿ ਨਾਲ ।੧੪।

ਪਿਰੁ ਸਾਲਾਹੀ—ਹੇ ਭਾਈ ! ਤੂੰ ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਕਰਿਆ ਕਰ । ਵੀਚਾਰਿ—ਸੁਰਤਿ ਜੋੜ ਕੇ । ਸਬਦਿ—ਸ਼ਬਦ ਵਿਚ । ਮਿਲਿ—ਮਿਲ ਕੇ ।੧੫।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਅਤਿ—ਬਹੁਤ । ਚਿਤਿ—ਚਿੱਤ ਵਿਚ । ਸਪੈ—ਸੱਪ ਨੂੰ । ਵਿਸੁ—ਜ਼ਹਿਰ । ਨਿਕੋਰ—ਨਿਰੋਲ ।੧੬।

ਸਬਦੀ—ਸ਼ਬਦ ਦੀ ਰਾਹੀਂ । ਸਚੁ—ਸਦਾ-ਥਿਰ ਰਹਿਣ ਵਾਲਾ ।੧੭।

ਵਣਜਾਰੇ—ਵਣਜ ਕਰਨ ਵਾਲੇ । ਓਥੈ—ਉਸ ਸ਼ਾਹ ਦੇ ਦਰਬਾਰ ਵਿਚ । ਕੂੜੇ—ਮਾਇਆ ਨਾਲ ਹੀ ਪਿਆਰ ਕਰਨ ਵਾਲੇ । ਟਿਕੰਨਿ—ਟਿਕ ਸਕਦੇ । ਨ ਭਾਵਈ—ਨ ਭਾਵੈ, ਪਸੰਦ ਨਹੀਂ ਆਉਂਦਾ । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਪਚੰਨਿ—ਖ਼ੁਆਰ ਹੁੰਦੇ ਹਨ ।੧੮।

**ਅਰਥ** :—ਹੇ ਭਾਈ ! ਜੇ ਉਹ ਸਦਾ ਕਾਇਮ ਰਹਿਣ ਵਾਲਾ ਖਸਮ-ਪ੍ਰਭੂ ਭੁੱਲ ਜਾਏ, ਤਾਂ ਜਗਤ ਵਿਚ ਜੀਊਣਾ ਫਿਟਕਾਰ-ਜੋਗ ਹੈ । ਜਿਸ ਮਨੁੱਖ ਉਤੇ ਪ੍ਰਭੂ ਆਪ ਮੇਹਰ ਦੀ ਨਿਗਾਹ ਕਰਦਾ ਹੈ, ਉਸ ਨੂੰ ਪ੍ਰਭੂ ਨਹੀਂ ਭੁੱਲਦਾ । ਉਹ ਮਨੁੱਖ ਗੁਰੂ ਦੀ ਮਤਿ ਦੀ ਬਰਕਤਿ ਨਾਲ ਹਰਿ-ਨਾਮ ਵਿਚ ਸੁਰਤਿ ਜੋੜਦਾ ਹੈ ।੧੩।

ਹੇ ਭਾਈ ! (ਅਸਾਂ ਜੀਵਾਂ ਦਾ ਕੋਈ ਆਪਣਾ ਜ਼ੋਰ ਨਹੀਂ ਚੱਲ ਸਕਦਾ) ਜੇ ਗੁਰੂ (ਮੈਨੂੰ ਪ੍ਰਭੂ ਨਾਲ) ਮਿਲਾ ਦੇਵੇ, ਤਾਂ ਹੀ ਮੈਂ ਮਿਲਿਆ ਰਹਿ ਸਕਦਾ ਹਾਂ, ਅਤੇ ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਮੈਂ ਆਪਣੇ ਹਿਰਦੇ

ਵਿਚ ਟਿਕਾ ਕੇ ਰੱਖ ਸਕਦਾ ਹਾਂ । ਹੇ ਭਾਈ ! ਗੁਰੂ ਦੇ ਪਿਆਰ ਦੀ ਬਰਕਤਿ ਨਾਲ ਜੇਹੜਾ ਮਨੁੱਖ ਪ੍ਰਭੂ-ਚਰਨਾਂ ਵਿਚ ਮਿਲ ਜਾਏ, ਉਹ ਫਿਰ ਕਦੇ ਉਥੋਂ ਨਹੀਂ ਵਿਛੁੜਦਾ ।੧੪।

ਹੇ ਭਾਈ ! ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ ਤੂੰ ਭੀ ਆਪਣੇ ਖਸਮ-ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਿਆ ਕਰ । ਪ੍ਰੀਤਮ ਪ੍ਰਭੂ ਨੂੰ ਮਿਲ ਕੇ ਜਿਸ ਜੀਵ-ਇਸਤ੍ਰੀ ਨੇ ਆਤਮਕ ਆਨੰਦ ਪ੍ਰਾਪਤ ਕਰ ਲਿਆ, ਉਸ ਨੇ (ਲੋਕ ਪਰਲੋਕ ਵਿਚ) ਸੋਭਾ ਖੱਟ ਲਈ ।੧੫।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦਾ ਮਨ ਪਰਮਾਤਮਾ ਦੇ ਨਾਮ ਵਿਚ ਨਹੀਂ ਭਿੱਜਦਾ (ਹਰਿ-ਨਾਮ ਨਾਲ ਪਿਆਰ ਨਹੀਂ ਪਾਂਦਾ) । ਉਹ ਮਨੁੱਖ ਆਪਣੇ ਮਨ ਵਿਚ ਮੈਲੇ ਅਤੇ ਕਠੋਰ ਰਹਿੰਦੇ ਹਨ । ਜੇ ਸੱਪ ਨੂੰ ਦੁੱਧ ਭੀ ਪਿਲਾਇਆ ਜਾਏ, ਤਾਂ ਭੀ ਉਸ ਦੇ ਅੰਦਰ ਨਿਰੋਲ ਜ਼ਹਿਰ ਹੀ ਟਿਕਿਆ ਰਹਿੰਦਾ ਹੈ ।੧੬।

ਹੇ ਭਾਈ ! (ਸਭ ਜੀਵਾਂ ਵਿਚ ਵਿਆਪਕ ਹੋ ਕੇ ਸਭ ਕੁਝ) ਪ੍ਰਭੂ ਆਪ ਹੀ ਕਰ ਰਿਹਾ ਹੈ । ਕਿਸ ਨੂੰ (ਚੰਗਾ ਜਾਂ ਮੰਦਾ) ਆਖਿਆ ਜਾ ਸਕਦਾ ਹੈ ? (ਕੁਰਾਹੇ ਪਏ ਜੀਵਾਂ ਉਤੇ ਭੀ) ਉਹ ਆਪ ਹੀ ਬਖ਼ਸ਼ਸ਼ ਕਰਨ ਵਾਲਾ ਹੈ । ਜਦੋਂ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਕਿਸੇ ਮਨੁੱਖ ਦੇ ਮਨ ਦੀ) ਮੈਲ ਲਹਿ ਜਾਂਦੀ ਹੈ, ਤਾਂ ਉਸ ਦੇ ਆਤਮਾ ਨੂੰ ਸਦਾ ਕਾਇਮ ਰਹਿਣ ਵਾਲੀ ਸੁੰਦਰਤਾ ਮਿਲ ਜਾਂਦੀ ਹੈ ।੧੭।

ਹੇ ਭਾਈ ! (ਹਰਿ-ਨਾਮ-ਸਰਮਾਏ ਦਾ ਮਾਲਕ) ਸ਼ਾਹ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੇ ਨਾਮ ਦਾ ਵਣਜ ਕਰਨ ਵਾਲੇ ਭੀ ਅਟੱਲ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । ਪਰ ਉਸ ਸ਼ਾਹ ਦੇ ਦਰਬਾਰ ਵਿਚ ਕੂੜੀ ਦੁਨੀਆ ਦੇ ਵਣਜਾਰੇ ਨਹੀਂ ਟਿਕ ਸਕਦੇ । ਉਹਨਾਂ ਨੂੰ ਸਦਾ-ਥਿਰ ਪ੍ਰਭੂ ਦਾ ਨਾਮ ਪਸੰਦ ਨਹੀਂ ਆਉਂਦਾ, ਤੇ, ਉਹ ਸਦਾ ਦੁੱਖ ਵਿਚ ਹੀ ਖ਼ੁਆਰ ਹੁੰਦੇ ਰਹਿੰਦੇ ਹਨ ।੧੮।

**ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ ॥ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥੧੯॥ ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥ ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥੨੦॥ ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥ ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ ॥੨੧॥ ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥ ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥੨੨॥ ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ ॥ ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ ॥੨੩॥ {ਪੰਨਾ ੭੫੬}**

**ਪਦ ਅਰਥ** :—ਮੈਲਾ—ਮੈਲੇ ਮਨ ਵਾਲਾ । ਵਾਰੋ ਵਾਰ—ਮੁੜ ਮੁੜ । ਪਇਐ ਕਿਰਤਿ—ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ।੧੯।

ਸਚਿ—ਸਦਾ-ਥਿਰ ਪ੍ਰਭੂ ਵਿਚ । ਸਲਾਹੀ—ਸਾਲਾਹਿ, ਸਿਫ਼ਤਿ-ਸਾਲਾਹ ਕਰ । ਮਨਿ—ਮਨ ਵਿਚ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਚਿਆਰੁ—ਸੁਰਖ਼-ਰੂ ।੨੦।

ਪੂਰੀ—ਉਕਾਈ-ਹੀਣ । ਅਹਿ—ਦਿਨ । ਨਿਸਿ—ਰਾਤ । ਠਾਕਿ ਰਹਾਇ—ਰੋਕ ਕੇ ਰੱਖਦਾ ਹੈ ।੨੧।

ਸਾਲਾਹੀ—ਸਾਲਾਹੀਂ, ਮੈਂ ਸਿਫ਼ਤਿ-ਸਾਲਾਹ ਕਰਾਂ । ਨਿਵਿ—ਨਿਊਂ ਕੇ । ਲਾਗਾ—ਲਾਗਾਂ, ਮੈਂ ਲੱਗਾਂ । ਪਾਇ—ਪੈਰੀਂ । ਸਉਪੀ—ਸਉਪੀਂ, ਮੈਂ ਸਉਂਪ ਦਿਆਂ । ਧਰੀ—ਧਰੀਂ, ਮੈਂ ਧਰ ਦਿਆਂ । ਆਪੁ—ਆਪਾ-ਭਾਵ । ਗਵਾਇ—ਦੂਰ ਕਰ ਕੇ ।੨੨।

ਖਿੰਚੋਤਾਣਿ—ਖਿੰਚੋਤਾਣ ਵਿਚ, ਡਾਂਵਾਂ-ਡੋਲ ਹਾਲਤ ਵਿਚ । ਵਿਗੁਚੀਐ—ਖ਼ੁਆਰ ਹੋਈਦਾ ਹੈ । ਲਿਵ ਲਾਇ—ਪਿਆਰ ਜੋੜ । ਮੇਰਾ—ਮਮਤਾ । ਸਚਿ—ਸਦਾ-ਥਿਰ ਪ੍ਰਭੂ ਵਿਚ ।੨੩।

ਅਰਥ :—ਹੇ ਭਾਈ ! ਹਉਮੈ (ਦੀ ਮੈਲ) ਨਾਲ ਮੈਲਾ ਹੋਇਆ ਹੋਇਆ ਜਗਤ ਭਟਕ ਰਿਹਾ ਹੈ, ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਰਹਿੰਦਾ ਹੈ, ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਓਹੋ ਜਿਹੇ ਹੀ ਹੋਰ ਕਰਮ ਕਰੀ ਜਾਂਦਾ ਹੈ । (ਕਰਮਾਂ ਦੀ ਬਣੀ ਇਸ ਫਾਹੀ ਨੂੰ) ਕੋਈ ਮਿਟਾ ਨਹੀਂ ਸਕਦਾ ।੧੯।

ਹੇ ਭਾਈ ! ਜੇ ਮਨੁੱਖ ਸਾਧ ਸੰਗਤਿ ਵਿਚ ਟਿਕਿਆ ਰਹੇ, ਤਾਂ ਇਸ ਦਾ ਪਿਆਰ ਸਦਾ-ਥਿਰ ਪ੍ਰਭੂ ਵਿਚ ਬਣ ਜਾਂਦਾ ਹੈ । ਹੇ ਭਾਈ ! ਤੂੰ (ਸਾਧ ਸੰਗਤਿ ਵਿਚ ਟਿਕ ਕੇ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਿਆ ਕਰ, ਸਦਾ-ਥਿਰ ਪ੍ਰਭੂ ਨੂੰ ਆਪਣੇ ਮਨ ਵਿਚ ਵਸਾ ਲੈ, (ਇਸ ਤਰ੍ਹਾਂ) ਸਦਾ-ਥਿਰ ਪ੍ਰਭੂ ਦੇ ਦਰ ਤੇ ਸੁਰਖ਼-ਰੂ ਹੋਵੇਂਗਾ ।੨੦।

ਹੇ ਭਾਈ ! ਪੂਰੇ ਗੁਰੂ ਦੀ ਮਤਿ ਉਕਾਈ-ਹੀਣ ਹੈ । (ਜੇਹੜਾ ਮਨੁੱਖ ਗੁਰੂ ਦੀ ਪੂਰੀ ਮਤਿ ਲੈ ਕੇ) ਦਿਨ ਰਾਤ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਹ ਮਨੁੱਖ ਹਉਮੈ ਅਤੇ ਮਮਤਾ ਦੇ ਵੱਡੇ ਰੋਗ ਨੂੰ ਆਪਣੇ ਅੰਦਰੋਂ ਰੋਕ ਦੇਂਦਾ ਹੈ ।੨੧।

ਹੇ ਭਾਈ ! (ਜੇ ਪ੍ਰਭੂ ਮੇਹਰ ਕਰੇ, ਤਾਂ) ਮੈਂ ਆਪਣੇ ਗੁਰੂ ਦੀ ਵਡਿਆਈ ਕਰਾਂ, ਨਿਊਂ ਨਿਊਂ ਕੇ ਮੈਂ ਗੁਰੂ ਦੀ ਚਰਨੀਂ ਲੱਗਾਂ, ਆਪਣੇ ਅੰਦਰੋਂ ਹਉਮੈ ਦੂਰ ਕਰ ਕੇ ਆਪਣਾ ਮਨ ਆਪਣਾ ਤਨ ਗੁਰੂ ਦੇ ਹਵਾਲੇ ਕਰ ਦਿਆਂ, ਗੁਰੂ ਦੇ ਅੱਗੇ ਰੱਖ ਦਿਆਂ ।੨੨।

ਹੇ ਭਾਈ ! ਡਾਂਵਾਂ-ਡੋਲ ਹਾਲਤ ਵਿਚ ਰਿਹਾਂ ਖ਼ੁਆਰ ਹੋਈਦਾ ਹੈ । ਇਕ ਪਰਮਾਤਮਾ ਨਾਲ ਹੀ ਸੁਰਤਿ ਜੋੜੀ ਰੱਖ । ਆਪਣੇ ਅੰਦਰੋਂ ਹਉਮੈ ਦੂਰ ਕਰ, ਮਮਤਾ ਦੂਰ ਕਰ । (ਜਦੋਂ ਮਨੁੱਖ ਹਉਮੈ ਮਮਤਾ ਦੂਰ ਕਰਦਾ ਹੈ) ਤਦੋਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋਇਆ ਰਹਿੰਦਾ ਹੈ ।੨੩।

**ਸਤਿਗੁਰ ਨੋ ਮਿਲੇ ਸਿ ਭਾਇਰਾ ਸਚੈ ਸਬਦਿ ਲਗੰਨਿ ॥ ਸਚਿ ਮਿਲੇ ਸੇ ਨ ਵਿਛੁੜਹਿ ਦਰਿ ਸਚੈ ਦਿਸੰਨਿ ॥੨੪॥ ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥ ਅਵਗਣ ਵਿਕਣਿ ਪਲ੍ਰਨਿ ਗੁਣ ਕੀ ਸਾਝ ਕਰੰਨ੍ਹਿ ॥੨੫॥ ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥ ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥੨੬॥ ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥ ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮ ਕਾਲਿ ॥੨੭॥ ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ ॥ ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥੨੮॥ ਏ ਮਨ ਮੂਲਹੁ ਭੁਲਿਆ ਜਾਸਹਿ ਪਤਿ ਗਵਾਇ ॥ ਇਹੁ ਜਗਤੁ ਮੋਹਿ ਦੂਜੈ ਵਿਆਪਿਆ ਗੁਰਮਤੀ ਸਚੁ ਧਿਆਇ ॥੨੯॥ {ਪੰਨਾ ੭੫੬}**

**ਪਦ ਅਰਥ** :—ਨੋ—ਨੂੰ । ਸਿ—ਉਹ ਮਨੁੱਖ {ਸੇ=ਬਹੁ-ਬਚਨ} । ਭਾਇਰਾ—(ਮੇਰੇ) ਭਰਾ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ । ਲਗੰਨਿ—ਲੱਗਦੇ ਹਨ, ਚਿੱਤ ਜੋੜਦੇ ਹਨ । ਸਚਿ—ਸਦਾ-ਥਿਰ ਪ੍ਰਭੂ ਵਿਚ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ ।੨੪।

ਸੇ—ਉਹ ਮਨੁੱਖ {ਬਹੁ-ਵਚਨ} । ਸੇਵੰਨਿ—ਸਿਮਰਦੇ ਹਨ । ਵਿਕਣਿ—ਵਿਕਣ ਨਾਲ । ਅਵਗਣ ਵਿਕਣਿ—ਅਉਗਣਾਂ ਦੇ ਵਿਕ ਜਾਣ ਨਾਲ । ਪਲ੍ਰਨਿ—ਪਲ੍ਰਦੇ ਹਨ, ਪ੍ਰਫੁਲਤ ਹੁੰਦੇ ਹਨ ।੨੫।

ਸਚੀ ਭਗਤਿ—ਸਦਾ ਕਾਇਮ ਰਹਿਣ ਵਾਲੀ ਹਰਿ-ਭਗਤੀ । ਕਰੰਨ੍ਹਿ—ਕਰਦੇ ਹਨ । ਵਣੰਜਹਿ—ਵਿਹਾਝਦੇ ਹਨ । ਸਿਉ—ਨਾਲ, ਦੀ ਰਾਹੀਂ । ਲਾਹਾ—ਲਾਭ । ਲਏਨਿ—ਲੈਂਦੇ ਹਨ ।੨੬।

ਰੁਪਾ—ਚਾਂਦੀ । ਸੰਚੀਐ—ਇਕੱਠਾ ਕਰੀਦਾ ਹੈ । ਨ ਚਲਸੀ—ਨਹੀਂ ਚੱਲੇਗਾ । ਸਭ—ਸਾਰੀ ਲੁਕਾਈ । ਮੁਠੀ—ਲੁੱਟ ਲਈ । ਜਮਕਾਲਿ—ਜਮ-ਕਾਲ ਨੇ, ਮੌਤ ਨੇ, ਆਤਮਕ ਮੌਤ ਨੇ ।੨੭।

ਤੋਸਾ—ਰਸਤੇ ਦਾ ਖ਼ਰਚ । ਸਮ੍ਹਾਲਿ—ਸੰਭਾਲ ਕੇ । ਅਖੁਟੁ—ਕਦੇ ਨਾਹ ਮੁੱਕਣ ਵਾਲਾ । ਗੁਰਮੁਖਿ—ਉਹ ਮਨੁੱਖ ਜੋ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ ।੨੮।

ਮੂਲਹੁ—ਮੂਲ ਤੋਂ, ਪਰਮਾਤਮਾ ਤੋਂ । ਜਾਸਹਿ—ਜਾਵੇਂਗਾ । ਪਤਿ—ਇੱਜ਼ਤ । ਗਵਾਇ—ਗਵਾ ਕੇ । ਮੋਹ—ਮੋਹ ਵਿਚ । ਮੋਹਿ ਦੂਜੇ—ਦੂਜੇ ਦੇ ਮੋਹ ਵਿਚ, ਮਾਇਆ ਦੇ ਮੋਹ ਵਿਚ । ਵਿਆਖਿਆ—ਫਸਿਆ ਹੋਇਆ ਹੈ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ।੨੯।

**ਅਰਥ** :—ਹੇ ਭਾਈ ! (ਮੇਰੇ) ਉਹ ਮਨੁੱਖ ਭਰਾ ਹਨ, ਜੇਹੜੇ ਗੁਰੂ ਦੀ ਸਰਨ ਵਿਚ ਆ ਪਏ ਹਨ, ਅਤੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਚਿੱਤ ਜੋੜਦੇ ਹਨ । ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ, ਉਹ (ਫਿਰ ਪ੍ਰਭੂ ਨਾਲੋਂ) ਨਹੀਂ ਵਿਛੁੜਦੇ । ਉਹ ਸਦਾ-ਥਿਰ ਪ੍ਰਭੂ ਦੇ ਦਰ ਤੇ (ਟਿਕੇ ਹੋਏ) ਦਿੱਸਦੇ ਹਨ ।੨੪।

ਹੇ ਭਾਈ ! ਮੇਰੇ ਉਹ ਮਨੁੱਖ ਭਰਾ ਹਨ ਸੱਜਣ ਹਨ, ਜੇਹੜੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸੇਵਾ-ਭਗਤੀ ਕਰਦੇ ਹਨ । (ਗੁਣਾਂ, ਦੇ ਵੱਟੇ) ਅਉਗਣ ਵਿਕ ਜਾਣ ਨਾਲ (ਦੂਰ ਹੋ ਜਾਣ ਨਾਲ) ਉਹ ਮਨੁੱਖ (ਆਤਮਕ ਜੀਵਨ ਵਿਚ) ਪ੍ਰਫੁਲਤ ਹੁੰਦੇ ਹਨ, ਉਹ ਮਨੁੱਖ ਪਰਮਾਤਮਾ ਦੇ ਗੁਣਾਂ ਨਾਲ ਸਾਂਝ ਪਾਂਦੇ ਹਨ ।੨੫।

ਹੇ ਭਾਈ ! ਗੁਰੂ ਨਾਲ (ਆਤਮਕ) ਸਾਂਝ ਦੀ ਬਰਕਤਿ ਨਾਲ (ਉਹਨਾਂ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ, ਉਹ ਪਰਮਾਤਮਾ ਦੀ ਅਟੱਲ ਰਹਿਣ ਵਾਲੀ ਭਗਤੀ ਕਰਦੇ ਰਹਿੰਦੇ ਹਨ । ਉਹ ਮਨੁੱਖ ਗੁਰੂ ਦੇ ਸ਼ਬਦ ਨਾਲ ਸਦਾ-ਥਿਰ ਪ੍ਰਭੂ ਦਾ ਨਾਮ ਵਿਹਾਝਦੇ ਹਨ ਅਤੇ ਹਰਿ-ਨਾਮ (ਦਾ) ਲਾਭ ਖੱਟਦੇ ਹਨ ।੨੬।

ਹੇ ਭਾਈ ! (ਕਈ ਕਿਸਮ ਦੇ) ਪਾਪ ਕਰ ਕਰ ਕੇ ਸੋਨਾ ਚਾਂਦੀ (ਆਦਿਕ ਧਨ) ਇਕੱਠਾ ਕਰੀਦਾ ਹੈ, ਪਰ (ਜਗਤ ਤੋਂ) ਤੁਰਨ ਵੇਲੇ (ਉਹ ਧਨ ਮਨੁੱਖ ਦੇ) ਨਾਲ ਨਹੀਂ ਜਾਂਦਾ । ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਭੀ ਚੀਜ਼ ਮਨੁੱਖ ਦੇ ਨਾਲ ਨਹੀਂ ਜਾਵੇਗੀ । ਨਾਮ ਤੋਂ ਸੁੰਞੀ ਸਾਰੀ ਲੁਕਾਈ ਆਤਮਕ ਮੌਤ ਦੀ ਹੱਥੀ ਲੁੱਟੀ ਜਾਂਦੀ ਹੈ (ਆਪਣਾ ਆਤਮਕ ਜੀਵਨ ਲੁਟਾ ਬੈਠਦੀ ਹੈ) ।੨੭।

ਹੇ ਭਾਈ ! ਮਨੁੱਖ ਦੇ ਮਨ ਵਾਸਤੇ ਪਰਮਾਤਮਾ ਦਾ ਨਾਮ ਹੀ (ਜੀਵਨ-ਸਫ਼ਰ ਦਾ) ਖ਼ਰਚ ਹੈ । ਇਸ ਸਫ਼ਰ-ਖ਼ਰਚ ਨੂੰ ਆਪਣੇ ਹਿਰਦੇ ਵਿਚ ਸਾਂਭ ਕੇ ਰੱਖੋ । ਇਹ ਖ਼ਰਚ ਕਦੇ ਮੁੱਕਣ ਵਾਲਾ ਨਹੀਂ ਹੈ । ਜੇਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ, ਉਸ ਦੇ ਨਾਲ ਇਹ ਸਦਾ ਲਈ ਸਾਥ ਬਣਾਂਦਾ ਹੈ ।੨੮।

ਜਗਤ ਦੇ ਮੂਲ ਪਰਮਾਤਮਾ ਤੋਂ ਖੁੰਝੇ ਹੋਏ ਹੇ ਮਨ ! (ਜੇ ਤੂੰ ਇਸੇ ਤਰ੍ਹਾਂ ਖੁੰਝਿਆ ਹੀ ਰਿਹਾ, ਤਾਂ) ਆਪਣੀ ਇੱਜ਼ਤ ਗਵਾ ਕੇ (ਇਥੋਂ) ਜਾਵੇਂਗਾ । ਇਹ ਜਗਤ ਤਾਂ ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈ (ਤੂੰ ਇਸ

ਨਾਲ ਆਪਣਾ ਮੋਹ ਛੱਡ, ਅਤੇ) ਗੁਰੂ ਦੀ ਮਤਿ ਉਤੇ ਤੁਰ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰਿਆ ਕਰ ।੨੯।

**ਹਰਿ ਕੀ ਕੀਮਤਿ ਨ ਪਵੈ ਹਰਿ ਜਸੁ ਲਿਖਣੁ ਨ ਜਾਇ ॥ ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ ॥੩੦॥ ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥ ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥੩੧॥ ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ ॥ ਅੰਤਰਿ ਨਵ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ ॥੩੨॥ ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ ॥ ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ ॥੩੩॥ ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ ਮਿਲੇ ਰਹੰਨਿ ॥ ਇਸੁ ਜਗ ਮਹਿ ਵਿਰਲੇ ਜਾਣੀਅਹਿ ਨਾਨਕ ਸਚੁ ਲਹੰਨਿ ॥੩੪॥੧॥੩॥ {ਪੰਨਾ 756}**

**ਪਦ ਅਰਥ** :—ਜਸੁ—ਸੋਭਾ, ਵਡਿਆਈ । ਕੈ ਸਬਦਿ—ਦੇ ਸ਼ਬਦਿ ਵਿਚ । ਸਿਉ—ਨਾਲ ।੩੦।

ਸਹੁ—ਸ਼ਹੁ, ਖਸਮ-ਪ੍ਰਭੂ । ਰੰਗੁਲਾ—ਰੰਗੀਲਾ, ਆਨੰਦ-ਸਰੂਪ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਕਾਮਣਿ—ਜੀਵ-ਇਸਤ੍ਰੀ । ਰੰਗੁ—ਪ੍ਰੇਮ ਰੰਗ । ਤਾ—ਤਾਂ, ਤਦੋਂ । ਜਾ—ਜਾਂ, ਜਦੋਂ । ਕੈ ਅੰਕਿ—ਦੀ ਗੋਦ ਵਿਚ, ਦੇ ਚਰਨਾਂ ਵਿਚ ।੩੧।

ਮਿਲਨਿ—ਮਿਲ ਪੈਂਦੇ ਹਨ । ਸੇਵੰਨਿ—ਸਰਨ ਪੈਂਦੇ ਹਨ । ਅੰਤਰਿ—(ਹਰੇਕ ਦੇ) ਅੰਦਰ । ਨਵਨਿਧਿ—ਧਰਤੀ ਦੇ ਸਾਰੇ ਨੌ ਖ਼ਜ਼ਾਨੇ । ਖਾਨਿ—ਖਾਂਦੇ ਹਨ । ਖਰਚਨਿ—ਖ਼ਰਚਦੇ ਹਨ । ਰਵੰਨਿ—ਸਿਮਰਦੇ ਹਨ ।੩੨।

ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਸਹੰਨਿ—ਸਹਿੰਦੇ ਹਨ । ਗੁਰਿ—ਗੁਰੂ ਨੇ । ਉਬਰੇ—(ਜਨਮ ਮਰਨ ਦੇ ਗੇੜ ਵਿਚੋਂ) ਬਚ ਗਏ । ਸਿਉ—ਨਾਲ । ਕੇਲ—ਆਨੰਦ ।੩੩।

ਜਿ—ਜੇਹੜੇ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਾਜ਼} । ਜਾਣੀਅਹਿ—ਜਾਣੇ ਜਾਂਦੇ ਹਨ । ਸਚੁ—ਸਦਾ-ਥਿਰ ਪ੍ਰਭੂ । ਲਹੰਨਿ—ਲੈਂਦੇ ਹਨ, ਮੇਲ ਪ੍ਰਾਪਤ ਕਰਦੇ ਹਨ ।੩੪।

**ਅਰਥ** :—ਹੇ ਭਾਈ ! ਪਰਮਾਤਮਾ ਕਿਸੇ ਮੁੱਲ ਤੋਂ ਨਹੀਂ ਮਿਲ ਸਕਦਾ । ਪਰਮਾਤਮਾ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਜਿਸ ਮਨੁੱਖ ਦਾ ਮਨ ਅਤੇ ਤਨ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ, ਉਹ ਸਦਾ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੩੦।

ਹੇ ਭਾਈ ! ਮੇਰਾ ਉਹ ਖਸਮ-ਪ੍ਰਭੂ ਆਨੰਦ-ਸਰੂਪ ਹੈ (ਜੇਹੜਾ ਮਨੁੱਖ ਉਸ ਦੇ ਚਰਨਾਂ ਵਿਚ ਆ ਜੁੜਦਾ ਹੈ) ਉਸ ਨੂੰ ਉਹ ਆਤਮਕ ਅਡੋਲਤਾ ਵਿਚ, ਪ੍ਰੇਮ-ਰੰਗ ਵਿਚ ਰੰਗ ਦੇਂਦਾ ਹੈ । ਜਦੋਂ ਕੋਈ ਜੀਵ-ਇਸਤ੍ਰੀ ਉਸ ਖਸਮ-ਪ੍ਰਭੂ ਦੇ ਚਰਨਾਂ ਵਿਚ ਲੀਨ ਹੋ ਜਾਂਦੀ ਹੈ, ਤਦੋਂ ਉਸ (ਦੀ ਜਿੰਦ) ਨੂੰ ਪ੍ਰੇਮ-ਰੰਗ ਚੜ੍ਹ ਜਾਂਦਾ ਹੈ ।੩੧।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ (ਪ੍ਰਭੂ ਨਾਲੋਂ) ਚਿਰ ਦੇ ਵਿਛੜੇ ਹੋਏ ਭੀ (ਪ੍ਰਭੂ ਨੂੰ) ਆ ਮਿਲਦੇ ਹਨ । ਪਰਮਾਤਮਾ ਦਾ ਨਾਮ (ਜੋ, ਮਾਨੋ, ਧਰਤੀ ਦੇ ਸਾਰੇ) ਨੌ ਖ਼ਜ਼ਾਨੇ (ਹੈ, ਉਹਨਾਂ ਨੂੰ) ਆਪਣੇ ਅੰਦਰ ਹੀ ਲੱਭ ਪੈਂਦਾ ਹੈ । ਉਸ ਨਾਮ-ਖ਼ਜ਼ਾਨੇ ਨੂੰ ਉਹ ਆਪ ਵਰਤਦੇ ਹਨ, ਹੋਰਨਾਂ ਨੂੰ ਵੰਡਦੇ ਹਨ, ਉਹ ਫਿਰ ਭੀ ਨਹੀਂ ਮੁੱਕਦਾ । ਆਤਮਕ ਅਡੋਲਤਾ ਵਿਚ ਟਿਕ ਕੇ ਉਹ ਮਨੁੱਖ ਪਰਮਾਤਮਾ ਦੇ ਗੁਣ ਯਾਦ ਕਰਦੇ ਰਹਿੰਦੇ ਹਨ ।੩੨।

ਹੇ ਭਾਈ ! (ਗੁਰੂ ਦੀ ਸਰਨ ਆ ਪਏ) ਉਹ ਮਨੁੱਖ ਨਾਹ ਜੰਮਦੇ ਹਨ ਨਾਹ ਮਰਦੇ ਹਨ, ਨਾਹ ਹੀ ਉਹ (ਜਨਮ ਮਰਨ ਦੇ ਗੇੜ ਦੇ) ਦੁੱਖ ਸਹਾਰਦੇ ਹਨ । ਜਿਨ੍ਹਾਂ ਦੀ ਰੱਖਿਆ ਗੁਰੂ ਨੇ ਕਰ ਦਿੱਤੀ ਹੈ, ਉਹ (ਜਨਮ ਮਰਨ ਦੇ ਗੇੜ ਤੋਂ) ਬਚ ਗਏ । ਉਹ ਸਦਾ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਆਤਮਕ ਆਨੰਦ ਮਾਣਦੇ ਹਨ ।੩੩।

ਹੇ ਭਾਈ ! ਜੇਹੜੇ ਭਲੇ ਮਨੁੱਖ ਹਰ ਵੇਲੇ ਪ੍ਰਭੂ-ਚਰਨਾਂ ਵਿਚ ਜੁੜੇ ਰਹਿੰਦੇ ਹਨ, ਉਹ ਪ੍ਰਭੂ-ਚਰਨਾਂ ਵਿਚ ਮਿਲ ਕੇ ਮੁੜ ਕਦੇ ਨਹੀਂ ਵਿਛੁੜਦੇ । ਪਰ, ਹੇ ਨਾਨਕ ! ਇਸ ਜਗਤ ਵਿਚ ਅਜੇਹੇ ਵਿਰਲੇ ਬੰਦੇ ਹੀ ਉੱਘੜਦੇ ਹਨ, ਜੇਹੜੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਮਿਲਾਪ ਪ੍ਰਾਪਤ ਕਰਦੇ ਹਨ ।੩੪।੧।੩।

**ਸੂਹੀ ਮਹਲਾ ੩ ॥ ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥ ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥੧॥ ਗੁਰਮੁਖਿ ਹਰਿ ਹਰਿ ਨਾਮੁ ਜਪੰਨਿ ॥ ਹਉ ਤਿਨ ਕੈ ਬਲਿਹਾਰਣੈ ਮਨਿ ਹਰਿ ਗੁਣ ਸਦਾ ਰਵੰਨਿ ॥੧॥ ਰਹਾਉ ॥ ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨਿ੍ ॥ ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥੨॥ ਨਾਮੁ ਧਿਆਇਨਿ੍ ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍ ॥ ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍ ॥੩॥ ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥ ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥੪॥ {ਪੰਨਾ ੭੫੬-੭੫੭}**

**ਪਦ ਅਰਥ** :—ਸੂਖਮੁ—{ਸੂ ਮ} ਬਹੁਤ ਬਾਰੀਕ, ਅਦ੍ਰਿਸ਼ਟ । ਅਗਮ—{ਅਗੰਯ} ਅਪਹੁੰਚ । ਕਿਤੁ ਬਿਧਿ—ਕਿਸ ਤਰੀਕੇ ਨਾਲ ? ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਅਚਿੰਤੁ—ਸਾਡੀਆਂ ਸੋਚਾਂ ਵਿਚਾਰਾਂ ਤੋਂ ਬਿਨਾ ਹੀ, ਸਹਜ ਸੁਭਾਇ । ਮਨਿ—ਮਨ ਵਿਚ । ਆਇ—ਆ ਕੇ ।੧।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਕੈ ਬਲਿਹਾਰਣੈ—ਤੋਂ ਸਦਕੇ । ਰਵੰਨਿ—ਯਾਦ ਕਰਦੇ ਹਨ ।੧।ਰਹਾਉ।

ਸਰਵਰੁ—ਸੋਹਣਾ ਤਾਲਾਬ, ਸੋਹਣਾ ਸਰ । ਲਹੰਨਿ੍—ਲੱਭ ਲੈਂਦੇ ਹਨ । ਸੇ—ਉਹ {ਬਹੁ-ਵਚਨ} । ਹੰਸੁਲੇ—ਸੋਹਣੇ ਹੰਸ ।੨।

ਧਿਆਇਨਿ੍—ਧਿਆਉਂਦੇ ਹਨ । ਰੰਗ—ਪਿਆਰ । ਸਿਉ—ਨਾਲ । ਨਾਮਿ—ਨਾਮ ਵਿਚ । ਧੁਰਿ—ਧੁਰ ਦਰਗਾਹ ਤੋਂ । ਪੂਰਬਿ—ਪਹਿਲੇ ਜਨਮ ਵਿਚ । ਭਾਣਾ—ਰਜ਼ਾ ।੩।

ਘਰੁ—ਹਿਰਦਾ-ਘਰ । ਨਿਧਾਨੁ—ਖ਼ਜ਼ਾਨਾ । ਗੁਰਿ ਪੂਰੇ—ਪੂਰੇ ਗੁਰੂ ਨੇ । ਆਤਮ ਰਾਮੁ—ਸਰਬ-ਵਿਆਪਕ ਪਰਮਾਤਮਾ । ਪਛਾਨੁ—ਸਾਂਝ ਪੈਦਾ ਕਰ ।੪।

**ਅਰਥ** :—ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸਦਾ ਪਰਮਾਤਮਾ ਦਾ ਨਾਮ ਜਪਦੇ ਹਨ । ਜੇਹੜੇ ਮਨੁੱਖ ਆਪਣੇ ਮਨ ਵਿਚ ਸਦਾ ਪਰਮਾਤਮਾ ਦੇ ਗੁਣ ਚੇਤੇ ਕਰਦੇ ਰਹਿੰਦੇ ਹਨ, ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ ।੧।ਰਹਾਉ।

ਹੇ ਭਾਈ ! ਪਰਮਾਤਮਾ ਅਦ੍ਰਿਸ਼ਟ ਹੈ ਅਪਹੁੰਚ ਹੈ, (ਫਿਰ) ਉਸ ਨੂੰ ਕਿਸ ਤਰੀਕੇ ਨਾਲ ਮਿਲਿਆ ਜਾ ਸਕਦਾ ਹੈ ? ਹੇ ਭਾਈ ! ਜਦੋਂ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਮਨੁੱਖ ਦੇ ਅੰਦਰੋਂ ਉਸ ਦੇ ਮਨ ਦੀ) ਭਟਕਣਾ ਕੱਟੀ ਜਾਂਦੀ ਹੈ, ਤਦੋਂ ਪਰਮਾਤਮਾ ਸਹਜ ਸੁਭਾਇ (ਆਪ ਹੀ ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ ।੧।

ਹੇ ਭਾਈ ! ਗੁਰੂ ਇਕ ਸੋਹਣਾ ਸਰ ਹੈ, ਮਾਨ-ਸਰੋਵਰ ਹੈ । ਵੱਡੇ ਭਾਗਾਂ ਵਾਲੇ ਮਨੁੱਖ ਉਸ ਨੂੰ ਲੱਭ ਲੈਂਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲੇ ਜਿਨ੍ਹਾਂ ਸੇਵਕਾਂ ਨੇ ਭਾਲ ਕੀਤੀ, ਉਹ ਸੋਹਣੇ ਹੰਸ (-ਗੁਰਸਿੱਖ ਉਸ ਗੁਰੂ-ਮਾਨਸਰੋਵਰ ਵਿਚੋਂ) ਨਾਮ (-ਮੋਤੀ) ਲੱਭ ਲੈਂਦੇ ਹਨ ।੨।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰੇਮ ਨਾਲ ਪਰਮਾਤਮਾ ਦਾ ਨਾਮ ਸਿਮਰਦੇ ਹਨ, ਅਤੇ ਨਾਮ ਵਿਚ ਜੁੜੇ ਰਹਿੰਦੇ ਹਨ । ਜਿਨ੍ਹਾਂ ਮਨੁੱਖਾਂ ਦੇ ਭਾਗਾਂ ਵਿਚ ਧੁਰ ਦਰਗਾਹ ਤੋਂ ਪਹਿਲੇ ਹੀ ਇਹ ਲੇਖ ਲਿਖਿਆ ਹੁੰਦਾ ਹੈ, ਉਹੀ ਗੁਰੂ ਦੀ ਰਜ਼ਾ ਨੂੰ ਮੰਨਦੇ ਹਨ ।੩।

ਹੇ ਭਾਈ ! ਜਿਨ੍ਹਾਂ ਵੱਡੇ ਭਾਗਾਂ ਵਾਲੇ ਮਨੁੱਖਾਂ ਨੇ ਆਪਣੇ ਹਿਰਦਾ-ਘਰ ਦੀ ਖੋਜ ਕੀਤੀ, ਉਹਨਾਂ (ਆਪਣੇ ਹਿਰਦੇ ਵਿਚੋਂ ਹੀ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਲੱਭ ਲਿਆ । ਪੂਰੇ ਗੁਰੂ ਨੇ (ਉਹਨਾਂ ਨੂੰ ਉਹਨਾਂ ਦੇ ਅੰਦਰ ਹੀ ਉਹ ਨਾਮ-ਖ਼ਜ਼ਾਨਾ) ਵਿਖਾਲ ਦਿੱਤਾ । ਹੇ ਭਾਈ ! ਤੂੰ ਭੀ (ਗੁਰੂ ਦੀ ਸਰਨ ਪੈ ਕੇ) ਉਸ ਸਰਬ-ਵਿਆਪਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ।੪।

**ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥ ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥੫॥ ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥ ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥੬॥ ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥ ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥ ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ ਪਾਏ ਥਾਇ ॥ ਜਨ ਨਾਨਕ ਹਰਿ ਆਰਾਧਿਆ ਗੁਰ ਚਰਣੀ ਚਿਤੁ ਲਾਇ ॥੮॥੨॥੪॥੯॥ {ਪੰਨਾ ੭੫੭}**

**ਪਦ ਅਰਥ** :—ਪ੍ਰਭੁ—ਮਾਲਕ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮਨਿ—ਮਨ ਵਿਚ । ਤਿਤੁ—ਉਸ ਵਿਚ । ਘਟਿ—ਹਿਰਦੇ ਵਿਚ । ਤਿਤੁ ਘਟਿ—ਉਸ ਹਿਰਦੇ ਵਿਚ {'ਤਿਸੁ ਘਟਿ'—ਉਸ ਦੇ ਹਿਰਦੇ ਵਿਚ} ।੫।

ਸਭੁ—ਇਹ ਸਾਰਾ ਜਗਤ-ਆਕਾਰ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਸਭ ਥਾਇ—ਹਰੇਕ ਥਾਂ ਵਿਚ । ਕਿਸ ਨੋ—{ਲਫ਼ਜ਼ 'ਕਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਲਿਵ ਲਾਇ—ਸੁਰਤਿ ਜੋੜ ਕੇ ।੬।

ਤਿਚਰੁ—ਉਤਨਾ ਚਿਰ । ਦੁਹੁ ਮਾਹਿ—ਮੇਰ-ਤੇਰ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।੭।

ਪ੍ਰਭ ਭਾਵਸੀ—(ਜੇਹੜੀ) ਪ੍ਰਭੂ ਨੂੰ ਚੰਗੀ ਲੱਗੇ । ਪਾਏ ਥਾਇ—ਕਬੂਲ ਕਰਦਾ ਹੈ । ਚਰਣੀ—ਚਰਨਾਂ ਵਿਚ ।੮।

**ਅਰਥ** :—ਹੇ ਭਾਈ ! ਇਕ ਪਰਮਾਤਮਾ ਹੀ ਸਭ ਜੀਵਾਂ ਦਾ ਮਾਲਕ ਹੈ, ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਗੁਰੂ ਦੀ ਕਿਰਪਾ ਨਾਲ (ਜਿਸ) ਮਨ ਵਿਚ ਆ ਵੱਸਦਾ ਹੈ, ਉਸ ਦੇ ਹਿਰਦੇ ਵਿਚ ਉਹ ਪ੍ਰਤੱਖ ਉੱਘੜ ਹੀ ਪੈਂਦਾ ਹੈ (ਉਸ ਮਨੁੱਖ ਦੇ ਜੀਵਨ ਵਿਚ ਸੁਚੱਜੀ ਤਬਦੀਲੀ ਆ ਜਾਂਦੀ ਹੈ) ।੫।

ਹੇ ਭਾਈ ! ਇਹ ਸਾਰਾ ਜਗਤ-ਆਕਾਰ ਉਸ ਅੰਤਰਜਾਮੀ ਪਰਮਾਤਮਾ ਦਾ ਸਰੂਪ ਹੈ । ਹਰੇਕ ਥਾਂ ਵਿਚ ਹੀ ਪਰਮਾਤਮਾ ਵੱਸ ਰਿਹਾ ਹੈ । ਹੇ ਭਾਈ ! ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ ਵੇਖੋ (ਹਰੇਕ ਥਾਂ ਉਹੀ ਦਿੱਸੇਗਾ । ਜਦੋਂ ਹਰੇਕ ਥਾਂ ਉਹੀ ਦਿੱਸੇ ਪਏ, ਤਾਂ) ਕਿਸੇ ਨੂੰ ਭੈੜਾ ਆਖਿਆ ਨਹੀਂ ਜਾ ਸਕਦਾ ।੬।

ਹੇ ਭਾਈ ! ਮਨੁੱਖ ਉਤਨਾ ਚਿਰ ਹੀ ਕਿਸੇ ਹੋਰ ਨੂੰ ਚੰਗਾ ਜਾਂ ਮੰਦਾ ਆਖਦਾ ਹੈ ਜਿਤਨਾ ਚਿਰ ਉਹ ਆਪ ਮੇਰ-ਤੇਰ ਵਿਚ ਰਹਿੰਦਾ ਹੈ । ਜੇਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ, ਉਹ (ਹਰ ਥਾਂ) ਇਕ ਪ੍ਰਭੂ ਨੂੰ ਹੀ (ਵੱਸਦਾ) ਸਮਝਦਾ ਹੈ, ਉਹ ਇਕ ਪਰਮਾਤਮਾ ਵਿਚ ਹੀ ਲੀਨ ਰਹਿੰਦਾ ਹੈ ।੭।

ਹੇ ਭਾਈ ! ਉਹੀ ਸੇਵਾ-ਭਗਤੀ ਪ੍ਰਭੂ ਨੂੰ ਪਸੰਦ ਆਉਂਦੀ ਹੈ, ਜੇਹੜੀ ਪ੍ਰਭੂ ਕਬੂਲ ਕਰਦਾ ਹੈ । ਹੇ ਦਾਸ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ਕੇ ਪਰਮਾਤਮਾ ਦਾ ਆਰਾਧਨ ਕਰਦੇ ਹਨ ।੮।੨।੪।੯।

**ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥ ਦਰਸਨੁ ਹਰਿ ਦੇਖਣ ਕੈ ਤਾਈ ॥ ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥ ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥ ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥ ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥ ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥੫॥ ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥੬॥ {ਪੰਨਾ ੭੫੭}**

**ਪਦ ਅਰਥ** :—ਆਣਿ—ਲਿਆ ਕੇ । ਹਉ—ਮੈਂ । ਪਹਿ—ਪਾਸ, ਅੱਗੇ । ਆਪੁ—ਆਪਣਾ ਆਪ । ਵੇਚਾਈ—ਵੇਚਾਈਂ, ਵੇਚ ਦਿਆਂ ।੧।

ਕੈ ਤਾਈ—ਕੈ ਤਾਈਂ, ਵਾਸਤੇ । ਕਰਹਿ—(ਜੇ) ਤੂੰ ਕਰੇਂ । ਮੇਲਹਿ—ਤੂੰ ਮਿਲਾ ਦੇਵੇਂ । ਧਿਆਈ—ਧਿਆਈਂ, ਮੈਂ ਧਿਆਵਾਂ ।੧।ਰਹਾਉ।

ਤ—ਤਾਂ । ਅਰਾਧੀ—ਅਰਾਧੀਂ, ਮੈਂ ਆਰਾਧਾਂ । ਦੁਖਿ—ਦੁੱਖ ਵਿਚ ।੨।

ਇਤ ਹੀ—ਇਤੁ ਹੀ, ਇਸ (ਭੁਖ) ਵਿਚ ਹੀ {ਲਫ਼ਜ਼ 'ਇਤ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} । ਰਾਜਾ—ਰਾਜਾਂ, ਮੈਂ ਰੱਜਿਆ ਰਹਾਂ । ਮਨਾਈ—ਮਨਾਈਂ, ਮਨਾਵਾਂਗਾ ।੩।

ਕਾਟਿ—ਕੱਟ ਕੇ । ਸਭੁ—ਸਾਰਾ । ਅਰਪੀ—ਅਰਪੀਂ, ਮੈਂ ਭੇਟਾ ਕਰ ਦਿਆਂ । ਆਪੁ—ਆਪਣਾ ਆਪ ।੪।

ਫੇਰੀ—ਫੇਰੀਂ । ਢੋਵਾ—ਢੋਵਾਂ । ਦੇਵਹਿ—ਤੂੰ ਦੇਵੇਂਗਾ । ਖਾਈ—ਖਾਈਂ, ਮੈਂ ਖਾਵਾਂ ।੫।

ਵਡਿਆਈ—ਉਪਕਾਰ ।੬।

**ਅਰਥ** :—ਹੇ ਪ੍ਰਭੂ ! ਜੇ ਤੂੰ (ਮੇਰੇ ਉਤੇ) ਮੇਹਰ ਕਰੇਂ, (ਮੈਨੂੰ) ਗੁਰੂ ਮਿਲਾ ਦੇਵੇਂ, ਤਾਂ ਤੇਰਾ ਦਰਸਨ ਕਰਨ ਵਾਸਤੇ ਮੈਂ ਸਦਾ ਤੇਰਾ ਨਾਮ ਸਿਮਰਦਾ ਰਹਾਂਗਾ ।੧।ਰਹਾਉ।

ਹੇ ਭਾਈ ! ਜੇ ਕੋਈ (ਸੱਜਣ) ਮੇਰਾ ਪ੍ਰੀਤਮ ਲਿਆ ਕੇ ਮੈਨੂੰ ਮਿਲਾ ਦੇਵੇ, ਤਾਂ ਮੈਂ ਉਸ ਦੇ ਅੱਗੇ ਆਪਣਾ ਆਪ ਵੇਚ ਦਿਆਂ ।੧।

ਹੇ ਪ੍ਰਭੂ ! (ਮੇਹਰ ਕਰ) ਜੇ ਤੂੰ ਮੈਨੂੰ ਸੁਖ ਦੇਵੇਂ, ਤਾਂ ਮੈਂ ਤੈਨੂੰ ਹੀ ਸਿਮਰਦਾ ਰਹਾਂ, ਦੁਖ ਵਿਚ ਭੀ ਮੈਂ ਤੇਰੀ ਹੀ ਆਰਾਧਨਾ ਕਰਦਾ ਰਹਾਂ ।੨।

ਹੇ ਪ੍ਰਭੂ ! ਜੇ ਤੂੰ ਮੈਨੂੰ ਭੁੱਖਾ ਰੱਖੇਂ, ਤਾਂ ਮੈਂ ਇਸ ਭੁਖ ਵਿਚ ਹੀ ਰੱਜਿਆ ਰਹਾਂਗਾ, ਦੁੱਖਾਂ ਵਿਚ ਮੈਂ ਸੁਖ ਪ੍ਰਤੀਤ ਕਰਾਂਗਾ (ਤੇਰੀ ਇਹ ਮੇਹਰ ਜ਼ਰੂਰ ਹੋ ਜਾਏ ਕਿ ਮੈਨੂੰ ਤੇਰਾ ਦਰਸਨ ਹੋ ਜਾਏ) ।੩।

ਹੇ ਪ੍ਰਭੂ ! (ਤੇਰਾ ਦਰਸਨ ਕਰਨ ਦੀ ਖ਼ਾਤਰ ਜੇ ਲੋੜ ਪਏ ਤਾਂ) ਮੈਂ ਆਪਣਾ ਸਰੀਰ ਆਪਣਾ ਮਨ ਕੱਟ ਕੱਟ ਕੇ ਸਾਰਾ ਭੇਟਾ ਕਰ ਦਿਆਂਗਾ, ਅੱਗ ਵਿਚ ਆਪਣੇ ਆਪ ਨੂੰ ਸਾੜ (ਭੀ) ਦਿਆਂਗਾ ।੪।

ਹੇ ਪ੍ਰਭੂ ! (ਤੇਰੇ ਦੀਦਾਰ ਦੀ ਖ਼ਾਤਰ, ਤੇਰੀਆਂ ਸੰਗਤਾਂ ਨੂੰ) ਮੈਂ ਪੱਖਾਂ ਝਲਾਂਗਾ, ਪਾਣੀ ਢੋਵਾਂਗਾ, ਜੋ ਕੁਝ ਤੂੰ ਮੈਨੂੰ (ਖਾਣ ਲਈ) ਦੇਵੇਂਗਾ ਉਹੀ (ਖ਼ੁਸ਼ ਹੋ ਕੇ) ਖਾ ਲਵਾਂਗਾ ।੫।

ਹੇ ਪ੍ਰਭੂ ! (ਤੇਰਾ ਦਾਸ) ਗਰੀਬ ਨਾਨਕ ਤੇਰੇ ਦਰ ਤੇ ਆ ਡਿੱਗਾ ਹੈ, ਮੈਨੂੰ ਆਪਣੇ ਚਰਨਾਂ ਵਿਚ ਜੋੜ ਲੈ, ਤੇਰਾ ਇਹ ਉਪਕਾਰ ਹੋਵੇਗਾ ।੬।

**ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ ॥੭॥ ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮॥ ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥ ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ ॥੧੦॥ ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥੧੧॥ ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥੧੨॥ {ਪੰਨਾ ੭੫੭}**

**ਅਰਥ** :—ਅਖੀ—ਅੱਖੀਂ । ਧਰੀ—ਧਰੀਂ, ਮੈਂ ਧਰ ਦਿਆਂ । ਤਲਿ—ਹੇਠ । ਫਿਰਿ—ਫਿਰੀਂ, ਫਿਰਾਂ । ਮਤ ਪਾਈ—ਮਤ ਪਾਈਂ, ਸ਼ਾਇਦ (ਗੁਰੂ ਨੂੰ) ਲੱਭ ਲਵਾਂ ।੭।

ਕਢਹਿ—ਤੂੰ ਕੱਢ ਦੇਵੇਂ ।੮।

ਲੋਕੁ—ਜਗਤ । ਸਲਾਹੇ—(ਮੇਰੀ) ਉਪਮਾ ਕਰੇ । ਨ ਜਾਈ—ਨ ਜਾਈਂ, ਨਾਹ ਜਾਵਾਂ ।੯।

ਤੁਧੁ ਵਲਿ ਰਹੈ—ਤੇਰੇ ਪਾਸੇ ਪ੍ਰੀਤਿ ਬਣੀ ਰਹੇ । ਕਿਹੁ ਆਖਉ—ਬੇਸ਼ੱਕ ਕੋਈ ਕੁਝ ਪਿਆ ਆਖੇ {ਆਖਉ—ਹੁਕਮੀ ਭਵਿੱਖ, ਅੱਨ ਪੁਰਖ, ਇਕ-ਵਚਨ} । ਮਰਿ ਜਾਇ—ਮਰਿ ਜਾਈਂ, ਮੈਂ ਆਤਮਕ ਮੌਤ ਮਰ ਜਾਵਾਂਗਾ ।੧੦।

ਜਾਈ—ਜਾਈਂ, ਜਾਵਾਂ । ਪੈ—ਪੈ ਕੇ । ਪੈਰੀ—ਪੈਰੀਂ । ਸੰਤ ਮਨਾਈ—ਗੁਰੂ ਨੂੰ ਪ੍ਰਸੰਨ ਕਰਾਂ ।੧੧।

ਦਿਵਾਨਾ—ਕਮਲਾ । ਹਰਿ—ਹੇ ਹਰੀ ! ਤਉ—ਤੇਰੇ । ਕੈ ਤਾਈ—ਕੈ ਤਾਈਂ, ਦੇ ਵਾਸਤੇ ।੧੨।

**ਅਰਥ** :—ਹੇ ਪ੍ਰਭੂ ! (ਜੇ ਲੋੜ ਪਏ ਤਾਂ) ਮੈਂ ਆਪਣੀਆਂ ਅੱਖਾਂ ਕੱਢ ਕੇ (ਗੁਰੂ ਦੇ) ਪੈਰਾਂ ਹੇਠ ਰੱਖ ਦਿਆਂ, ਮੈਂ ਸਾਰੀ ਧਰਤੀ ਉਤੇ ਭਾਲ ਕਰਾਂ ਕਿ ਸ਼ਾਇਦ ਕਿਤੇ ਗੁਰੂ ਲੱਭ ਪਏ ।੭।

ਹੇ ਪ੍ਰਭੂ ! ਜੇ ਤੂੰ ਮੈਨੂੰ ਆਪਣੇ ਕੋਲ ਬਿਠਾਲ ਲਏਂ, ਤਾਂ ਤੈਨੂੰ ਆਰਾਧਦਾ ਰਹਾਂ, ਜੇ ਤੂੰ ਮੈਨੂੰ (ਧੱਕੇ) ਮਾਰ ਕੇ (ਆਪਣੇ ਦਰ ਤੋਂ) ਕੱਢ ਦੇਵੇਂ, ਤਾਂ ਭੀ ਮੈਂ ਤੇਰਾ ਹੀ ਧਿਆਨ ਧਰਦਾ ਰਹਾਂਗਾ ।੮।

ਹੇ ਪ੍ਰਭੂ ! ਜੇ ਜਗਤ ਮੈਨੂੰ ਚੰਗਾ ਆਖੇਗਾ, ਤਾਂ (ਅਸਲ ਵਿਚ) ਇਹ ਤੇਰੀ ਹੀ ਵਡਿਆਈ ਹੋਵੇਗੀ, ਜੇ (ਤੇਰੀ ਸਿਫ਼ਤਿ-ਸਾਲਾਹ ਕਰਨ ਤੇ) ਦੁਨੀਆ ਮੇਰੀ ਨਿੰਦਾ ਕਰੇਗੀ, ਤਾਂ ਭੀ ਮੈਂ (ਤੈਨੂੰ) ਛੱਡ ਕੇ ਨਹੀਂ ਜਾਵਾਂਗਾ ।੯।

ਹੇ ਪ੍ਰਭੂ ! ਜੇ ਮੇਰੀ ਪ੍ਰੀਤਿ ਤੇਰੇ ਪਾਸੇ ਬਣੀ ਰਹੇ, ਤਾਂ ਬੇਸ਼ੱਕ ਕੋਈ ਕੁਝ ਭੀ ਮੈਨੂੰ ਪਿਆ ਆਖੇ । ਪਰ, ਤੇਰੇ ਵਿਸਰਿਆਂ, ਹੇ ਪ੍ਰਭੂ ! ਮੈਂ ਆਤਮਕ ਮੌਤੇ ਮਰ ਜਾਵਾਂਗਾ ।੧੦।

ਹੇ ਪ੍ਰਭੂ ! (ਤੇਰਾ ਦਰਸਨ ਕਰਨ ਦੀ ਖ਼ਾਤਰ) ਮੈਂ ਗੁਰੂ ਉਤੋਂ ਕੁਰਬਾਨ ਕੁਰਬਾਨ ਜਾਵਾਂਗਾ, ਮੈਂ ਸੰਤ-ਗੁਰੂ ਦੀ ਚਰਨੀਂ ਪੈ ਕੇ ਉਸ ਨੂੰ ਪ੍ਰਸੰਨ ਕਰਾਂਗਾ ।੧੧।

ਹੇ ਹਰੀ ! ਤੇਰਾ ਦਰਸਨ ਕਰਨ ਦੀ ਖ਼ਾਤਰ (ਤੇਰਾ ਦਾਸ) ਵਿਚਾਰਾ ਨਾਨਕ ਕਮਲਾ ਹੋਇਆ ਫਿਰਦਾ ਹੈ ।੧੨।

**ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥ ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥ ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥ ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥ ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥੧੭॥ ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥੧੮॥ {ਪੰਨਾ ੭੫੭-੭੫੮}**

**ਪਦ ਅਰਥ** :—ਝਖੜੁ—ਤੇਜ਼ ਹਨੇਰੀ । ਝਾਗੀ—ਝਾਗੀਂ, ਮੈਂ ਝੱਲਾਂ, ਮੈਂ ਸਹਾਰਨ ਨੂੰ ਤਿਆਰ ਹਾਂ । ਜਾਈ—ਜਾਈਂ, ਮੈਂ ਜਾਵਾਂ ।੧੩।

ਸਾਗਰੁ—ਸਮੁੰਦਰ । ਗੁਰਸਿਖ—ਗੁਰੂ ਦਾ ਸਿੱਖ । ਲੰਘਿ—ਲੰਘ ਕੇ । ਪਹਿ—ਪਾਸ, ਕੋਲ । ਜਾਈ—ਜਾਂਦਾ ਹੈ ।੧੪।

ਜਿਉ—ਜਿਵੇਂ । ਮਰਿ ਜਾਈ—ਆਤਮਕ ਮੌਤੇ ਮਰ ਜਾਂਦਾ ਹੈ ।੧੫।

ਸੋਭ ਕਰੇ—ਸੋਹਣੀ ਦਿੱਸਣ ਲੱਗ ਪੈਂਦੀ ਹੈ । ਬਰਸੈ—ਵਰ੍ਹਦਾ ਹੈ । ਬਿਗਸਾਈ—ਖਿੜ ਪੈਂਦਾ ਹੈ, ਖ਼ੁਸ਼ ਹੁੰਦਾ ਹੈ ।੧੬।

ਹੋਇ—ਬਣ ਕੇ । ਵਰਤਾ—ਵਰਤਾਂ, ਮੈਂ ਕਾਰ ਕਰਾਂ । ਬਿਨਉ—{ਵਿਨਯ} ਬੇਨਤੀ । ਬੁਲਾਈ—ਬੁਲਾਈਂ ।੧੭।

ਗੁਰ ਮਿਲਿ—ਗੁਰੂ ਨੂੰ ਮਿਲ ਕੇ । ਗੁਰ ਸੁਖੁ—ਵੱਡਾ ਸੁਖ, ਮਹਾ ਆਨੰਦ । ਪਾਈ—ਪਾਈਂ, ਪ੍ਰਾਪਤ ਕਰਾਂ ।੧੮।

**ਅਰਥ** :—ਹੇ ਪ੍ਰਭੂ ! (ਤੇਰਾ ਮਿਲਾਪ ਪ੍ਰਾਪਤ ਕਰਨ ਦੀ ਖ਼ਾਤਰ) ਮੈਂ ਗੁਰੂ ਦਾ ਦਰਸਨ ਕਰਨ ਲਈ ਝੱਖੜ-ਹਨੇਰੀ (ਆਪਣੇ ਸਿਰ ਉਤੇ) ਝੱਲਣ ਨੂੰ ਭੀ ਤਿਆਰ ਹਾਂ, ਜੇ ਮੀਂਹ ਵਰ੍ਹਨ ਲੱਗ ਪਏ ਤਾਂ ਭੀ (ਵਰ੍ਹਦੇ ਮੀਂਹ ਵਿਚ ਹੀ) ਮੈਂ ਗੁਰੂ ਨੂੰ ਵੇਖਣ ਲਈ ਜਾਣ ਨੂੰ ਤਿਆਰ ਹਾਂ ।੧੩।

ਹੇ ਭਾਈ ! ਖਾਰਾ ਸਮੁੰਦਰ ਭੀ ਲੰਘਣਾ ਪਏ, ਤਾਂ ਭੀ ਉਸ ਨੂੰ ਲੰਘ ਕੇ ਗੁਰੂ ਦਾ ਸਿੱਖ ਗੁਰੂ ਦੇ ਕੋਲ ਪਹੁੰਚਦਾ ਹੈ ।੧੪।

ਜਿਵੇਂ ਪ੍ਰਾਣੀ ਪਾਣੀ ਤੋਂ ਮਿਲਣ ਤੋਂ ਬਿਨਾ ਮਰਨ ਲੱਗ ਪੈਂਦਾ ਹੈ, ਤਿਵੇਂ ਸਿੱਖ ਗੁਰੂ ਨੂੰ ਮਿਲਣ ਤੋਂ ਬਿਨਾ ਆਪਣੀ ਆਤਮਕ ਮੌਤ ਆ ਗਈ ਸਮਝਦਾ ਹੈ ।੧੫।

ਜਿਵੇਂ ਜਦੋਂ ਮੀਂਹ ਪੈਂਦਾ ਹੈ ਤਾਂ ਧਰਤੀ ਸੋਹਣੀ ਲੱਗਣ ਲੱਗ ਪੈਂਦੀ ਹੈ, ਤਿਵੇਂ ਸਿੱਖ ਗੁਰੂ ਨੂੰ ਮਿਲ ਕੇ ਪ੍ਰਸੰਨ ਹੁੰਦਾ ਹੈ ।੧੬।

ਹੇ ਭਾਈ ! ਮੈਂ ਗੁਰੂ ਦੇ ਸੇਵਕ ਦਾ ਸੇਵਕ ਬਣ ਕੇ ਉਸ ਦੀ ਕਾਰ ਕਰਨ ਨੂੰ ਤਿਆਰ ਹਾਂ ਮੈਂ ਉਸ ਨੂੰ ਬੇਨਤੀਆਂ ਕਰ ਕਰ ਕੇ (ਖ਼ੁਸ਼ੀ ਨਾਲ) ਸੱਦਾਂਗਾ ।੧੭।

ਨਾਨਕ ਦੀ ਪਰਮਾਤਮਾ ਪਾਸ ਬੇਨਤੀ ਹੈ (—ਹੇ ਪ੍ਰਭੂ ! ਮੈਨੂੰ ਗੁਰੂ ਮਿਲਾ) ਗੁਰੂ ਨੂੰ ਮਿਲ ਕੇ ਮੈਨੂੰ ਵੱਡਾ ਆਨੰਦ ਪ੍ਰਾਪਤ ਹੁੰਦਾ ਹੈ ।੧੮।

**ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥੧੯॥ ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥੨੦॥ ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ ॥੨੧॥ ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ ॥੨੨॥ ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥੨੩॥ ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥੨੪॥ {ਪੰਨਾ ੭੫੮}**

**ਪਦ ਅਰਥ** :—ਆਪੇ—ਆਪ ਹੀ । ਵਿਚੁ ਦੇ—ਦੀ ਰਾਹੀਂ । ਗੁਰ ਵਿਚੁ ਦੇ—ਗੁਰੂ ਦੀ ਰਾਹੀਂ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ ।੧੯।

ਤੁਧੁ—ਤੈਨੂੰ । ਤੂ ਹੈ—ਤੂੰ ਹੀ, ਤੇਰਾ ਹੀ ਰੂਪ । ਹੋਵਹਿ—ਹੋ ਜਾਂਦੇ ਹਨ । ਪੈਜ—ਇੱਜ਼ਤ ।੨੦।

ਭੰਡਾਰ—ਖ਼ਜ਼ਾਨੇ । ਹਰਿ—ਹੇ ਹਰੀ ! ਭਾਵੈ—ਤੇਰੀ ਰਜ਼ਾ ਹੁੰਦੀ ਹੈ ।੨੧।

ਨਿਹਫਲ—ਵਿਅਰਥ । ਚਤੁਰਾਈ—ਸਿਆਣਪ ।੨੨।

ਸਿਮਰਿ—ਸਿਮਰ ਕੇ । ਸੋਇਆ—(ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤਾ ਹੋਇਆ । ਜਾਗਾਈ—ਜਾਗਾਈਂ, ਮੈਂ ਜਾਗਾਂਦਾ ਹਾਂ ।੨੩।

ਮੰਗੈ ਨਾਨਕੁ—ਨਾਨਕ ਮੰਗਦਾ ਹੈ । ਦਾਸਨਿ ਦਾਸੁ—ਦਾਸਾਂ ਦਾ ਦਾਸ । ਕਰਾਈ—ਕਰਾਇ, ਬਣਾ ਦੇ ।੨੪।

**ਅਰਥ** :—ਹੇ ਪ੍ਰਭੂ ! ਤੂੰ ਆਪ ਹੀ ਗੁਰੂ ਹੈਂ, ਤੂੰ ਆਪ ਹੀ ਸਿੱਖ ਹੈਂ । ਮੈਂ ਗੁਰੂ ਦੀ ਰਾਹੀਂ ਤੈਨੂੰ ਹੀ ਧਿਆਉਂਦਾ ਹਾਂ ।੧੯।

ਹੇ ਪ੍ਰਭੂ ! ਜੇਹੜੇ ਮਨੁੱਖ ਤੇਰੀ ਸੇਵਾ-ਭਗਤੀ ਕਰਦੇ ਹਨ, ਉਹ ਤੇਰਾ ਹੀ ਰੂਪ ਬਣ ਜਾਂਦੇ ਹਨ । ਤੂੰ ਆਪਣੇ ਸੇਵਕਾਂ ਦੀ ਇੱਜ਼ਤ (ਸਦਾ) ਰੱਖਦਾ ਆਇਆ ਹੈਂ ।੨੦।

ਹੇ ਹਰੀ ! ਤੇਰੇ ਪਾਸ ਤੇਰੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ । ਜਿਸ ਨੂੰ ਤੇਰੀ ਰਜ਼ਾ ਹੁੰਦੀ ਹੈ ਉਸ ਨੂੰ ਤੂੰ (ਗੁਰੂ ਦੀ ਰਾਹੀਂ ਇਹ ਖ਼ਜ਼ਾਨਾ) ਦਿਵਾਂਦਾ ਹੈਂ ।੨੧।

ਹੇ ਪ੍ਰਭੂ ! (ਤੇਰੀ ਭਗਤੀ ਦਾ ਖ਼ਜ਼ਾਨਾ ਪ੍ਰਾਪਤ ਕਰਨ ਲਈ) ਹਰੇਕ ਸਿਆਣਪ-ਚਤੁਰਾਈ ਵਿਅਰਥ ਹੈ । ਉਹੀ ਮਨੁੱਖ (ਇਹ ਖ਼ਜ਼ਾਨੇ) ਹਾਸਲ ਕਰਦਾ ਹੈ ਜਿਸ ਨੂੰ ਤੂੰ ਆਪ ਦੇਂਦਾ ਹੈ ।੨੨।

ਹੇ ਪ੍ਰਭੂ ! (ਤੇਰੀ ਮੇਹਰ ਨਾਲ) ਮੈਂ ਆਪਣੇ ਗੁਰੂ ਨੂੰ ਮੁੜ ਮੁੜ ਯਾਦ ਕਰ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੇ ਹੋਏ ਆਪਣੇ ਮਨ ਨੂੰ ਜਗਾਂਦਾ ਰਹਿੰਦਾ ਹਾਂ ।੨੩।

ਹੇ ਪ੍ਰਭੂ ! (ਤੇਰੇ ਦਰ ਤੋਂ ਤੇਰਾ) ਗਰੀਬ (ਦਾਸ) ਨਾਨਕ ਇਕ ਦਾਨ ਮੰਗਦਾ ਹੈ—(ਮੇਹਰ ਕਰ) ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾਈ ਰੱਖ ।੨੪।

**ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥੨੫॥ ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥੨੬॥ ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ ॥੨੭॥ ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥੨੮॥ ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ ॥੨੯॥ ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ ॥੩੦॥ ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥ ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥੩੨॥੧॥ {ਪੰਨਾ ੭੫੮}**

**ਪਦ ਅਰਥ** :—ਵਡਿਆਈ—ਉਪਕਾਰ ।੨੫।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਥਾਇ ਪਾਏ—ਪਰਵਾਨ ਕਰਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ।੨੬।

ਜਾਈ—ਜਾਂਦਾ ਹੈ ।੨੭।

ਰੈਣਿ—ਰਾਤ । ਦੇਖਉ—ਮੈਂ ਵੇਖਾਂ, ਦੇਖਊਂ । ਵਿਚਿ ਅਖੀ—ਅੱਖਾਂ ਵਿਚ । ਧਰਾਈ—ਧਰਾਈਂ, ਵਸਾਈ ਰੱਖਾਂ ।੨੮।

ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} । ਕਰੀ—ਕਰੀਂ, ਮੈਂ ਕਰਾਂ । ਗੁਰ ਭਾਵੈ—ਗੁਰੂ ਨੂੰ ਚੰਗਾ ਲੱਗੇ ।੨੯।

ਆਰਾਧੀ—ਆਰਾਧੀਂ, ਮੈਂ ਆਰਾਧਾਂ । ਸਾਈ—ਹੇ ਸਾਈਂ ! ।੩੦।

ਜੀਉ—ਜਿੰਦ । ਪਿੰਡੁ—ਸਰੀਰ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਤ੍ਰਿਪਤਿ—ਤ੍ਰਿਪਤੀ ਹੋ ਜਾਂਦੀ ਹੈ । ਅਘਾਈ—ਅਘਾਈਂ, ਮੈਂ ਰੱਜ ਜਾਂਦਾ ਹਾਂ ।੩੧।

ਪੂਰਿ ਰਹਿਓ ਹੈ—ਵਿਆਪਕ ਹੈ । ਜਤ—ਜਿੱਥੇ । ਕਤ—ਕਿੱਥੇ । ਤਤ—ਉੱਥੇ । ਜਤ ਕਤ ਤਤ—ਹਰ ਥਾਂ ।੩੨।

**ਅਰਥ** :—ਜੇ ਗੁਰੂ (ਮੈਨੂੰ ਮੇਰੀ ਕਿਸੇ ਭੁੱਲ ਦੇ ਕਾਰਨ) ਝਿੜਕ ਦੇਵੇ, ਤਾਂ ਉਸ ਦੀ ਉਹ ਝਿੜਕ ਮੈਨੂੰ ਪਿਆਰੀ ਲੱਗਦੀ ਹੈ । ਜੇ ਗੁਰੂ ਮੇਰੇ ਉਤੇ ਮੇਹਰ ਦੀ ਨਿਗਾਹ ਕਰਦਾ ਹੈ, ਤਾਂ ਇਹ ਗੁਰੂ ਦਾ ਉਪਕਾਰ ਹੈ (ਮੇਰੇ ਵਿਚ ਕੋਈ ਗੁਣ ਨਹੀਂ) ।੨੫।

ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਜੇਹੜੇ ਬਚਨ ਬੋਲਦੇ ਹਨ, ਗੁਰੂ ਉਹਨਾਂ ਨੂੰ ਪਰਵਾਨ ਕਰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਿਆਂ ਦਾ ਬੋਲਿਆ ਪਰਵਾਨ ਨਹੀਂ ਹੁੰਦਾ ।੨੬।

ਪਾਲਾ ਹੋਵੇ, ਕੱਕਰ ਪਏ, ਬਰਫ਼ ਪਏ, ਫਿਰ ਭੀ ਗੁਰੂ ਦਾ ਸਿੱਖ ਗੁਰੂ ਦਾ ਦਰਸਨ ਕਰਨ ਜਾਂਦਾ ਹੈ ।੨੭।

ਮੈਂ ਭੀ ਦਿਨ ਰਾਤ ਹਰ ਵੇਲੇ ਆਪਣੇ ਗੁਰੂ ਦਾ ਦਰਸਨ ਕਰਦਾ ਰਹਿੰਦਾ ਹਾਂ । ਗੁਰੂ ਦੇ ਚਰਨਾਂ ਨੂੰ ਆਪਣੀਆਂ ਅੱਖਾਂ ਵਿਚ ਵਸਾਈ ਰੱਖਦਾ ਹਾਂ ।੨੮।

ਜੇ ਮੈਂ ਗੁਰੂ (ਨੂੰ ਪ੍ਰਸੰਨ ਕਰਨ) ਵਾਸਤੇ ਅਨੇਕਾਂ ਹੀ ਜਤਨ ਕਰਦਾ ਰਹਾਂ ਉਹੀ ਜਤਨ ਕਬੂਲ ਹੁੰਦਾ ਹੈ, ਜੇਹੜਾ ਗੁਰੂ ਨੂੰ ਪਸੰਦ ਆਉਂਦਾ ਹੈ ।੨੯।

ਹੇ ਮੇਰੇ ਖਸਮ-ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੈਂ ਦਿਨ ਰਾਤ ਹਰ ਵੇਲੇ ਗੁਰੂ ਦੇ ਚਰਨਾਂ ਦਾ ਧਿਆਨ ਧਰਦਾ ਰਹਾਂ ।੩੦।

ਨਾਨਕ ਦੀ ਜਿੰਦ ਗੁਰੂ ਦੇ ਹਵਾਲੇ ਹੈ, ਨਾਨਕ ਦਾ ਸਰੀਰ ਗੁਰੂ ਦੇ ਚਰਨਾਂ ਵਿਚ ਹੈ । ਗੁਰੂ ਨੂੰ ਮਿਲ ਕੇ ਮੈਂ ਤ੍ਰਿਪਤ ਹੋ ਜਾਂਦਾ ਹਾਂ, ਰੱਜ ਜਾਂਦਾ ਹਾਂ (ਮਾਇਆ ਦੀ ਭੁੱਖ ਨਹੀਂ ਰਹਿ ਜਾਂਦੀ) ।੩੧।

(ਗੁਰੂ ਦੀ ਕਿਰਪਾ ਨਾਲ ਇਹ ਸਮਝ ਆਉਂਦੀ ਹੈ ਕਿ) ਨਾਨਕ ਦਾ ਪ੍ਰਭੂ ਸ੍ਰਿਸ਼ਟੀ ਦਾ ਖਸਮ ਹਰ ਥਾਂ ਵਿਆਪਕ ਹੋ ਰਿਹਾ ਹੈ ।੩੨।੧।

**ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦**

**ੴ ਸਤਿਗੁਰ ਪ੍ਰਸਾਦਿ ॥ ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥ ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥੧॥ ਮੈ ਹਰਿ ਹਰਿ ਨਾਮੁ ਵਿਸਾਹੁ ॥ ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥੧॥ ਰਹਾਉ ॥ ਹਉ ਸਤਿਗੁਰੁ ਵੇਖਿ ਵਿਗਸੀਆ ਹਰਿਨਾਮੇ ਲਗਾ ਪਿਆਰੁ ॥ ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ ॥੨॥ ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥ ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥੩॥ ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ ॥ ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ ॥੪॥ ਕੋਈ ਐਸਾ ਸਜਣੁ ਲੋੜਿ ਲਹੁ ਮੈ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰਿ ਮਿਲਿਐ ਹਰਿ ਪਾਇਆ ਮਿਲਿਆ ਸਹਜਿ ਸੁਭਾਇ ॥੫॥ {ਪੰਨਾ ੭੫੮}**

**ਪਦ ਅਰਥ** :—ਅੰਦਰਿ—(ਮੇਰੇ) ਹਿਰਦੇ ਵਿਚ । ਸਚਾ ਨੇਹੁ—ਸਦਾ ਕਾਇਮ ਰਹਿਣ ਵਾਲਾ ਪਿਆਰਿ । ਪ੍ਰੀਤਮ ਆਪਣੈ—ਆਪਣੇ ਪ੍ਰੀਤਮ ਪ੍ਰਭੂ ਦਾ । ਨਿਹਾਲੁ—ਪ੍ਰਸੰਨ । ਜਾ—ਜਦੋਂ । ਦੇਖਾ—ਦੇਖਾਂ, ਮੈਂ ਦੇਖਦਾ ਹਾਂ ।੧।

ਵਿਸਾਹੁ—ਸਰਮਾਇਆ । ਤੇ—ਤੋਂ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਅਗਮ—ਅਪਹੁੰਚ । ਅਥਾਹ—ਬਹੁਤ ਡੂੰਘਾ ।੧।ਰਹਾਉ।

ਹਉ—ਮੈਂ । ਵੇਖਿ—ਵੇਖ ਕੇ । ਵਿਗਸੀਆ—ਖਿੜ ਗਈ ਹਾਂ । ਨਾਮੇ—ਨਾਮਿ, ਨਾਮ ਵਿਚ । ਮੇਲਿਅਨੁ—ਮਿਲਾ ਲਏ ਹਨ । ਮੋਖ ਦੁਆਰੁ—ਮੁਕਤੀ ਦਾ ਦਰਵਾਜ਼ਾ ।੨।

ਬਿਰਹੀ—ਪ੍ਰੇਮੀ । ਤ—ਤਾਂ । ਦੇਉ—ਦੇਉਂ, ਮੈਂ ਦੇ ਦਿਆਂ । ਪੂਰਬਿ—ਪਹਿਲੇ ਜਨਮ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਹਜਿ—ਆਤਮਕ ਅਡੋਲਤਾ ਵਿਚ । ਪੀਏਉ—ਪੀਏਉਂ, ਪੀਵਾਂ ।੩।

ਆਲਾਉ—ਆਲਾਉਂ, ਮੈਂ ਉੱਚਾਰਾਂ । ਤਾ ਕੇ—ਉਸ ਦੇ । ਪਾਉ—ਪੈਰ ।੪।

ਲੋੜਿ ਲਹੁ—ਲੱਭ ਲਵੋ, ਲੱਭ ਦੇਵੋ । ਮੈ—ਮੈਨੂੰ । ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਸੁਭਾਇ—ਪਿਆਰ-ਰੰਗ ਵਿਚ ।੫।

**ਅਰਥ** :—ਹੇ ਭਾਈ ! ਪੂਰੇ ਗੁਰੂ ਪਾਸੋਂ ਮੈਂ ਉਸ ਪਰਮਾਤਮਾ ਦਾ ਨਾਮ-ਸਰਮਾਇਆ ਪ੍ਰਾਪਤ ਕਰ ਲਿਆ ਹੈ ਜੋ ਆਤਮਕ ਜੀਵਨ ਦੇਣ ਵਾਲਾ ਹੈ, ਜੋ (ਗੁਰੂ ਤੋਂ ਬਿਨਾ) ਅਪਹੁੰਚ ਹੈ, ਜੋ ਬੜੇ ਡੂੰਘੇ ਦਿਲ ਵਾਲਾ ਹੈ ।੧।ਰਹਾਉ।

ਹੇ ਭਾਈ ! (ਗੁਰੂ ਨੇ) ਆਪਣੇ ਪਿਆਰੇ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਪਿਆਰ ਮੇਰੇ ਹਿਰਦੇ ਵਿਚ ਪੈਦਾ ਕਰ ਦਿੱਤਾ ਹੈ, (ਤਾਹੀਏਂ) ਜਦੋਂ ਮੈਂ ਗੁਰੂ ਨੂੰ ਆਪਣੇ ਸਾਹਮਣੇ ਵੇਖਦਾ ਹਾਂ, ਤਾਂ ਮੇਰਾ ਤਨ ਮੇਰਾ ਮਨ ਖਿੜ ਪੈਂਦਾ ਹੈ ।੧।

ਹੇ ਭਾਈ ! ਗੁਰੂ ਨੂੰ ਵੇਖ ਕੇ ਮੇਰੀ ਜਿੰਦ ਖਿੜ ਪੈਂਦੀ ਹੈ, (ਗੁਰੂ ਦੀ ਕਿਰਪਾ) ਪਰਮਾਤਮਾ ਦੇ ਨਾਮ ਵਿਚ ਮੇਰਾ ਪਿਆਰ ਬਣ ਗਿਆ ਹੈ । (ਜਿਨ੍ਹਾਂ ਨੂੰ ਗੁਰੂ ਨੇ) ਮੇਹਰ ਕਰ ਕੇ (ਪਰਮਾਤਮਾ ਦੇ ਚਰਨਾਂ ਨਾਲ) ਜੋੜ ਦਿੱਤਾ, ਉਹਨਾਂ ਨੇ (ਦੁਨੀਆ ਦੇ ਮੋਹ ਤੋਂ) ਖ਼ਲਾਸੀ ਦਾ ਦਰਵਾਜ਼ਾ ਲੱਭ ਲਿਆ ।੨।

ਹੇ ਭਾਈ ! ਗੁਰੂ ਪਰਮਾਤਮਾ ਦੇ ਨਾਮ ਦਾ ਪ੍ਰੇਮੀ ਹੈ, ਜੇ ਮੈਨੂੰ ਗੁਰੂ ਮਿਲ ਪਏ ਤਾਂ ਮੈਂ ਆਪਣਾ ਤਨ ਆਪਣਾ ਮਨ ਉਸ ਦੇ ਅੱਗੇ ਭੇਟ ਰੱਖ ਦਿਆਂ । ਜੇ ਪੂਰਬਲੇ ਸਮੇ ਵਿਚ (ਗੁਰੂ ਦੇ ਮਿਲਾਪ ਦਾ ਲੇਖ ਮੱਥੇ ਉਤੇ) ਲਿਖਿਆ ਹੋਵੇ, ਤਾਂ ਹੀ (ਗੁਰੂ ਪਾਸੋਂ ਲੈ ਕੇ) ਮੈਂ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆਤਮਕ ਅਡੋਲਤਾ ਵਿਚ ਪੀ ਸਕਦਾ ਹਾਂ ।੩।

ਹੇ ਭਾਈ ! ਸੁੱਤੇ ਪਿਆਂ ਭੀ ਗੁਰੂ ਦੀ ਵਡਿਆਈ ਕਰਨੀ ਚਾਹੀਦੀ ਹੈ, ਉੱਠਦੇ ਸਾਰ ਭੀ ਮੈਂ ਗੁਰੂ ਦਾ ਨਾਮ ਉਚਾਰਾਂ—ਜੇ ਇਹੋ ਜਿਹੀ ਮਤਿ ਦੇਣ ਵਾਲੇ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਸੱਜਣ ਮੈਨੂੰ ਮਿਲ ਪਏ, ਤਾਂ ਮੈਂ ਉਸ ਦੇ ਪੈਰ ਧੋਵਾਂ ।੪।

ਹੇ ਭਾਈ ! ਕੋਈ ਅਜੇਹਾ ਸੱਜਣ ਮੈਨੂੰ ਲੱਭ ਦੇਵੋ, ਜੇਹੜਾ ਮੈਨੂੰ ਪ੍ਰੀਤਮ-ਗੁਰੂ ਮਿਲਾ ਦੇਵੇ । ਗੁਰੂ ਦੇ ਮਿਲਿਆਂ ਹੀ ਪਰਮਾਤਮਾ (ਦਾ ਮਿਲਾਪ) ਹਾਸਲ ਹੁੰਦਾ ਹੈ । (ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਸ ਨੂੰ) ਪਰਮਾਤਮਾ ਆਤਮਕ ਅਡੋਲਤਾ ਵਿਚ ਪਿਆਰ-ਰੰਗ ਵਿਚ ਮਿਲ ਪੈਂਦਾ ਹੈ ।੫।

**ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥ ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥੬॥ ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥ ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿਨਾਮੈ ਮਰਿ ਜਾਇ ॥੭॥ ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥ ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥ ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ ॥ ਮੈ ਧਰ ਸਚੇ ਨਾਮ ਕੀ ਹਰਿਨਾਮਿ ਰਹਾ ਲਿਵ ਲਾਇ ॥੯॥ {ਪੰਨਾ ੭੫੯}**

ਪਦ ਅਰਥ :—ਸਾਗਰੁ—ਸਮੁੰਦਰ । ਤਿਸੁ—ਉਸ (ਗੁਰੂ) ਨੂੰ । ਹਉ—ਮੈਂ । ਨ ਜੀਵਊ—(ਆਤਮਕ ਜੀਵਨ) ਜੀਊ ਨਹੀਂ ਸਕਦਾ । ਮਰਿ ਜਾਉ—ਮਰਿ ਜਾਉਂ, ਮੇਰੀ ਆਤਮਕ ਮੌਤ ਹੋ ਜਾਂਦੀ ਹੈ ।੬।

ਕਿਤੈ ਉਪਾਇ—ਕਿਸੇ ਭੀ ਜਤਨ ਨਾਲ । ਨ ਜੀਵਈ—ਨ ਜੀਵੈ, ਆਤਮਕ ਜੀਵਨ ਕਾਇਮ ਨਹੀਂ ਰੱਖ ਸਕਦਾ ।੭।

ਸੇਤੀ—ਨਾਲ । ਪਿਰਹੜੀ—ਪਿਆਰ । ਕਿਉ ਜੀਵਾ—ਕਿਉਂ ਜੀਵਾਂ ? ਕਿਵੇਂ ਜੀ ਸਕਦਾ ਹਾਂ ? ਮਾਉ—ਹੇ ਮਾਂ ! ਆਧਾਰੁ—ਆਸਰਾ । ਲਾਗਿ ਰਹਾਉ—ਲੱਗ ਕੇ ਟਿਕ ਸਕਦਾ ਹਾਂ ।੮।

ਤੁਠਾ—ਪ੍ਰਸੰਨ । ਮਾਇ—ਹੇ ਮਾਂ ! ਧਰ—ਆਸਰਾ । ਨਾਮਿ—ਨਾਮ ਵਿਚ । ਲਿਵ ਲਾਇ—ਸੁਰਤਿ ਜੋੜ ਕੇ । ਰਹਾ—ਰਹਿ ਸਕਦਾ ਹਾਂ ।੯।

**ਅਰਥ** :—ਹੇ ਭਾਈ ! ਗੁਰੂ ਗੁਣਾਂ ਦਾ ਸਮੁੰਦਰ ਹੈ, ਪਰਮਾਤਮਾ ਦੇ ਨਾਮ ਦਾ ਸਮੁੰਦਰ ਹੈ । ਉਸ ਗੁਰੂ ਦਾ ਦਰਸਨ ਕਰਨ ਦੀ ਤੈਨੂੰ ਤਾਂਘ ਲੱਗੀ ਹੋਈ ਹੈ । ਮੈਂ ਉਸ ਗੁਰੂ ਤੋਂ ਬਿਨਾ ਇਕ ਘੜੀ ਭਰ ਭੀ ਆਤਮਕ ਜੀਵਨ ਕਾਇਮ ਨਹੀਂ ਰੱਖ ਸਕਦਾ । ਗੁਰੂ ਦਾ ਦਰਸਨ ਕਰਨ ਤੋਂ ਬਿਨਾ ਮੇਰੀ ਆਤਮਕ ਮੌਤ ਹੋ ਜਾਂਦੀ ਹੈ ।੬।

ਹੇ ਭਾਈ ! ਜਿਵੇਂ ਮੱਛੀ ਪਾਣੀ ਤੋਂ ਬਿਨਾ ਹੋਰ ਕਿਸੇ ਭੀ ਜਤਨ ਨਾਲ ਜੀਊਂਦੀ ਨਹੀਂ ਰਹਿ ਸਕਦੀ, ਤਿਵੇਂ ਪਰਮਾਤਮਾ ਤੋਂ ਬਿਨਾ ਸੰਤ ਭੀ ਜੀਊ ਨਹੀਂ ਸਕਦਾ, ਪਰਮਾਤਮਾ ਦੇ ਨਾਮ ਤੋਂ ਬਿਨਾ ਉਹ ਆਪਣੀ ਆਤਮਕ ਮੌਤ ਸਮਝਦਾ ਹੈ ।੭।

ਹੇ ਮਾਂ ! ਮੇਰਾ ਆਪਣੇ ਗੁਰੂ ਨਾਲ ਡੂੰਘਾ ਪਿਆਰ ਹੈ । ਗੁਰੂ ਤੋਂ ਬਿਨਾ ਮੈਂ ਕਿਵੇਂ ਜੀਊ ਸਕਦਾ ਹਾਂ ? ਗੁਰੂ ਦੀ ਬਾਣੀ ਮੇਰਾ ਸਹਾਰਾ ਹੈ । ਗੁਰੂ ਦੀ ਬਾਣੀ ਵਿਚ ਜੁੜ ਕੇ ਹੀ ਮੈਂ ਰਹਿ ਸਕਦਾ ਹਾਂ ।੮।

ਹੇ ਮਾਂ ! ਪਰਮਾਤਮਾ ਦਾ ਨਾਮ ਰਤਨ (ਵਰਗਾ ਕੀਮਤੀ ਪਦਾਰਥ) ਹੈ । ਗੁਰੂ (ਜਿਸ ਉਤੇ) ਪ੍ਰਸੰਨ (ਹੁੰਦਾ ਹੈ, ਉਸ ਨੂੰ ਇਹ ਰਤਨ) ਦੇਂਦਾ ਹੈ । ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਹੀ ਮੇਰਾ ਆਸਰਾ ਬਣ ਚੁਕਾ ਹੈ । ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜ ਕੇ ਹੀ ਮੈਂ ਰਹਿ ਸਕਦਾ ਹਾਂ ।੯।

**ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿਨਾਮੋ ਦੇਇ ਦ੍ਰਿੜਾਇ ॥ ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥੧੦॥ ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥ ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥੧੧॥ ਸਜਣੁ ਮੇਰਾ ਏਕੁ ਤੂੰ ਕਰਤਾ ਪੁਰਖੁ ਸੁਜਾਣੁ ॥ ਸਤਿਗੁਰਿ ਮੀਤਿ ਮਿਲਾਇਆ ਮੈ ਸਦਾ ਸਦਾ ਤੇਰਾ ਤਾਣੁ ॥੧੨॥ ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥ ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥ ਰਾਮਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ ॥ ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥ {ਪੰਨਾ ੭੫੯}**

**ਪਦ ਅਰਥ** :—ਗੁਰ ਬਿਆਨੁ—ਗੁਰੂ ਦੀ ਦਿੱਤੀ ਹੋਈ ਆਤਮਕ ਜੀਵਨ ਦੀ ਸੂਝ । ਪਦਾਰਥੁ—ਕੀਮਤੀ ਚੀਜ਼ । ਨਾਮੋ—ਨਾਮ ਹੀ । ਦੇਇ ਦ੍ਰਿੜਾਇ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । ਲਹੈ—ਹਾਸਲ ਕਰਦਾ ਹੈ । ਆਇ—ਆ ਕੇ ।੧੦।

ਅਕਥ—ਜੋ ਬਿਆਨ ਨਾਹ ਕੀਤੀ ਜਾ ਸਕੇ । ਕੋ ਪ੍ਰੀਤਮੁ—(ਜੇ) ਕੋਈ ਪਿਆਰਾ ਸੱਜਣ । ਆਇ—ਆ ਕੇ । ਦੇਵਾ—ਦੇਵਾਂ । ਨਿਵਿ—ਨਿਊਂ ਕੇ । ਲਾਗਾ—ਲਾਗਾਂ । ਪਾਇ—ਪੈਰੀਂ ।੧੧।

ਏਕੁ ਤੂੰ—ਸਿਰਫ਼ ਤੂੰ ਹੀ । ਸੁਜਾਣੁ—ਸਿਆਣਾ । ਸਤਿਗੁਰਿ—ਗੁਰੂ ਨੇ । ਮੀਤਿ—ਮਿੱਤਰ ਨੇ । ਤਾਣੁ—ਆਸਰਾ ।੧੨।

ਆਵੈ—ਜੰਮਦਾ । ਜਾਇ—ਮਰਦਾ । ਅਬਿਨਾਸੀ—ਨਾਸ-ਰਹਿਤ ।੧੩।

ਸੰਚਿਆ—ਇਕੱਠਾ ਕੀਤਾ । ਸਾਬਤੁ—ਕਦੇ ਨਾਹ ਘਟਣ ਵਾਲੀ । ਮੰਨਿਆ—ਸਤਕਾਰਿਆ ਜਾਂਦਾ ਹੈ । ਸਾਬਾਸਿ—ਸਾਬਾਸ਼, ਥਾਪਣਾ ।੧੪।

**ਅਰਥ** :—ਹੇ ਭਾਈ ! ਗੁਰੂ ਦੀ ਦਿੱਤੀ ਹੋਈ ਆਤਮਕ ਜੀਵਨ ਦੀ ਸੂਝ ਇਕ ਕੀਮਤੀ ਚੀਜ਼ ਹੈ । ਗੁਰੂ ਦਾ ਦਿੱਤਾ ਹੋਇਆ ਹਰਿ-ਨਾਮ ਕੀਮਤੀ ਪਦਾਰਥ ਹੈ । ਜਿਸ ਮਨੁੱਖ ਦੇ ਭਾਗਾਂ ਵਿਚ ਇਸ ਦੀ ਪ੍ਰਾਪਤੀ ਲਿਖੀ ਹੈ, ਉਹ ਮਨੁੱਖ ਗੁਰੂ ਦੀ ਚਰਨੀਂ ਆ ਲੱਗਦਾ ਹੈ, ਤੇ ਇਹ ਪਦਾਰਥ ਹਾਸਲ ਕਰ ਲੈਂਦਾ ਹੈ । ਗੁਰੂ ਉਸ ਦੇ ਹਿਰਦੇ ਵਿਚ ਹਰਿ-ਨਾਮ ਪੱਕਾ ਕਰ ਦੇਂਦਾ ਹੈ ।੧੦।

ਹੇ ਭਾਈ ! ਪ੍ਰਭੂ ਦੇ ਪ੍ਰੇਮ ਦੀ ਕਹਾਣੀ ਹਰ ਕੋਈ ਬਿਆਨ ਨਹੀਂ ਕਰ ਸਕਦਾ । ਜੇ ਕੋਈ ਪਿਆਰਾ ਸੱਜਣ ਮੈਨੂੰ ਆ ਕੇ ਇਹ ਕਹਾਣੀ ਸੁਣਾਏ, ਤਾਂ ਮੈਂ ਆਪਣਾ ਮਨ ਉਸ ਦੇ ਹਵਾਲੇ ਕਰ ਦਿਆਂ, ਲਿਫ਼ ਲਿਫ਼ ਕੇ ਉਸ ਦੇ ਪੈਰਾਂ ਤੇ ਢਹਿ ਪਵਾਂ ।੧੧।

ਹੇ ਪ੍ਰਭੂ ! ਸਿਰਫ਼ ਤੂੰ ਹੀ ਮੇਰਾ (ਅਸਲ) ਸੱਜਣ ਹੈਂ । ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ, ਸਭ ਵਿਚ ਵਿਆਪਕ ਹੈਂ, ਸਭ ਦੀ ਜਾਣਨ ਵਾਲਾ ਹੈਂ । ਮਿੱਤਰ ਗੁਰੂ ਨੇ ਮੈਨੂੰ ਤੇਰੇ ਨਾਲ ਮਿਲਾ ਦਿੱਤਾ ਹੈ । ਮੈਨੂੰ ਸਦਾ ਹੀ ਤੇਰਾ ਸਹਾਰਾ ਹੈ ।੧੨।

ਹੇ ਭਾਈ ! ਪਿਆਰਾ ਗੁਰੂ (ਦੱਸਦਾ ਹੈ ਕਿ) ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ । ਉਹ ਪੁਰਖ-ਪ੍ਰਭੂ ਕਦੇ ਨਾਸ ਹੋਣ ਵਾਲਾ ਨਹੀਂ, ਉਹ ਸਭਨਾਂ ਵਿਚ ਮੌਜੂਦ ਹੈ ।੧੩।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਥਾਪਣਾ ਦੇ ਦਿੱਤੀ ਉਸ ਨੇ ਪਰਮਾਤਮਾ ਦਾ ਨਾਮ-ਧਨ ਇਕੱਠਾ ਕਰ ਲਿਆ, ਉਸ ਦੀ ਇਹ ਰਾਸਿ-ਪੂੰਜੀ ਸਦਾ ਅਖੁੱਟ ਰਹਿੰਦੀ ਹੈ, ਤੇ ਉਸ ਨੂੰ ਪ੍ਰਭੂ ਦੀ ਦਰਗਾਹ ਵਿਚ ਸਤਕਾਰ ਪ੍ਰਾਪਤ ਹੁੰਦਾ ਹੈ ।੧੪।੧।੨।੧੧।

ਨੋਟ :—ਘਰ ੧੦ ਦੀ ਅਸਟਪਦੀ ੧
ਸੂਹੀ ਵਿਚ ਮ: ੪ ਦੀਆਂ ਅਸ਼ਟਪਦੀਆਂ ੨
ਕੁਲ ਅਸ਼ਟਪਦੀਆਂ—੧੧

**ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਉਰਝਿ ਰਹਿਓ ਬਿਖਿਆ ਕੈ ਸੰਗਾ ॥ ਮਨਹਿ ਬਿਆਪਤ ਅਨਿਕ ਤਰੰਗਾ ॥੧॥ ਮੇਰੇ ਮਨ, ਅਗਮ ਅਗੋਚਰ ॥ ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥ ਮੋਹ ਮਗਨ ਮਹਿ ਰਹਿਆ ਬਿਆਪੇ ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥੨॥ ਬਸਇ ਕਰੋਧੁ ਸਰੀਰਿ ਚੰਡਾਰਾ ॥ ਅਗਿਆਨਿ ਨ ਸੂਝੈ ਮਹਾ ਗੁਬਾਰਾ ॥੩॥ ਭ੍ਰਮਤ ਬਿਆਪਤ ਜਰੇ ਕਿਵਾਰਾ ॥ ਜਾਣੁ ਨ ਪਾਈਐ ਪ੍ਰਭ ਦਰਬਾਰਾ ॥੪॥ ਆਸਾ ਅੰਦੇਸਾ ਬੰਧਿ ਪਰਾਨਾ ॥ ਮਹਲੁ ਨ ਪਾਵੈ ਫਿਰਤ ਬਿਗਾਨਾ ॥੫॥ ਸਗਲ ਬਿਆਧਿ ਕੈ ਵਸਿ ਕਰਿ ਦੀਨਾ ॥ ਫਿਰਤ ਪਿਆਸ ਜਿਉ ਜਲ ਬਿਨੁ ਮੀਨਾ ॥੬॥ ਕਛੂ ਸਿਆਨਪ ਉਕਤਿ ਨ ਮੋਰੀ ॥ ਏਕ ਆਸ ਠਾਕੁਰ ਪ੍ਰਭ ਤੋਰੀ ॥੭॥ ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥੮॥ ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥ ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥੧॥ {ਪੰਨਾ ੭੫੯}**

**ਪਦ ਅਰਥ** :—ਉਰਝਿ ਰਹਿਓ—ਉਲਝਿਆ ਹੋਇਆ ਹੈ, ਫਸਿਆ ਪਿਆ ਹੈ । ਬਿਖਿਆ—ਮਾਇਆ (ਦਾ ਮੋਹ) । ਕੈ ਸੰਗਾ—ਦੇ ਨਾਲ । ਮਨਹਿ—ਮਨ ਉਤੇ । ਬਿਆਪਤ—ਜ਼ੋਰ ਪਾਇਆ ਹੋਇਆ ਹੈ । ਤਰੰਗਾ—ਲਹਿਰਾਂ ।੧।

ਮਨ—ਹੇ ਮਨ ! ਅਗਮ—ਅਪਹੁੰਚ ਪ੍ਰਭੂ । ਅਗੋਚਰ—{ਅ-ਗੋ-ਚਰ । ਗੋ—ਗਿਆਨ-ਇੰਦ੍ਰੇ} ਜਿਸ ਤਕ ਗਿਆਨ-ਇੰਦ੍ਰੇ ਨਹੀਂ ਪਹੁੰਚ ਸਕਦੇ । ਕਤ—ਕਿਵੇਂ ? ।੧।ਰਹਾਉ।

ਮਗਨ—ਮਗਨਤਾ, ਮਸਤੀ । ਬਿਆਪੇ—ਫਸਿਆ ਹੋਇਆ । ਅਤਿ—ਬਹੁਤ । ਧ੍ਰਾਪੇ—ਰੱਜਦਾ ।੨।

ਬਸਇ—ਬਸੈ, ਵੱਸਦਾ ਹੈ । ਸਰੀਰਿ—ਸਰੀਰ ਵਿਚ । ਚੰਡਾਰਾ—ਚੰਡਾਲ । ਅਗਿਆਨਿ—ਅਗਿਆਨ ਦੇ ਕਾਰਨ, ਆਤਮਕ ਜੀਵਨ ਵਲੋਂ ਬੇ-ਸਮਝੀ ਦੇ ਕਾਰਨ । ਗੁਬਾਰਾ—ਹਨੇਰਾ ।੩।

ਭ੍ਰਮਤ—ਭਟਕਣਾ । ਬਿਆਪਤ—ਮਾਇਆ ਦਾ ਜ਼ੋਰ । ਜਰੇ—ਜੜੇ । ਕਿਵਾਰਾ—ਕਿਵਾੜ, ਭਿੱਤ । ਜਾਣੁ ਨ ਪਾਈਐ—ਪਹੁੰਚ ਨਹੀਂ ਸਕੀਦਾ ।੪।

ਅੰਦੇਸਾ—ਚਿੰਤਾ । ਬੰਧਿ—ਬੰਧਨ ਵਿਚ । ਮਹਲੁ—ਪ੍ਰਭੂ ਦੀ ਹਜ਼ੂਰੀ । ਬਿਗਾਨਾ—ਓਪਰਾ ।੫।

ਬਿਆਧਿ—ਮਾਨਸਕ ਰੋਗ । ਕੈ ਵਸਿ—ਦੇ ਕਾਬੂ ਵਿਚ । ਮੀਨਾ—ਮੱਛੀ ।੬।

ਉਕਤਿ—ਦਲੀਲ, ਵਿਚਾਰ । ਮੋਰੀ—ਮੇਰੀ । ਠਾਕੁਰ—ਹੇ ਠਾਕੁਰ ! ਤੋਰੀ—ਤੇਰੀ ।੭।

ਕਰਉ—ਕਰਉਂ, ਮੈਂ ਕਰਦਾ ਹਾਂ । ਅਰਦਾਸੇ—ਅਰਜ਼ੋਈ ।੮।

ਸਾਧ ਸੰਗੁ—ਗੁਰੂ ਦੀ ਸੰਗਤਿ । ਤ੍ਰਿਪਤੇ—ਰੱਜ ਗਏ ।੧।ਰਹਾਉ ਦੂਜਾ।

**ਅਰਥ** :—ਹੇ ਮੇਰੇ ਮਨ ! ਉਹ ਪੂਰਨ ਪਰਾਮਤਮਾ ਕਿਵੇਂ ਲੱਭੇ ? ਮਨੁੱਖ ਦੀ ਅਕਲ ਦੀ ਪਹੁੰਚ ਤੋਂ ਉਹ ਪਰੇ ਹੈ, ਗਿਆਨ-ਇੰਦ੍ਰਿਆਂ ਦੀ ਸਹਾਇਤਾ ਨਾਲ ਭੀ ਉਸ ਤਕ ਨਹੀਂ ਅੱਪੜ ਸਕੀਦਾ ।੧।ਰਹਾਉ।

ਮਨੁੱਖ ਮਾਇਆ ਦੀ ਸੰਗਤਿ ਵਿਚ ਫਸਿਆ ਰਹਿੰਦਾ ਹੈ, ਮਨੁੱਖ ਦੇ ਮਨ ਨੂੰ (ਲੋਭ ਦੀਆਂ) ਅਨੇਕਾਂ ਲਹਿਰਾਂ ਦਬਾਈ ਰੱਖਦੀਆਂ ਹਨ ।੧।

ਮੋਹ ਦੀ ਮਗਨਤਾ ਵਿਚ ਦਬਾਇਆ ਰਹਿੰਦਾ ਹੈ, (ਹਰ ਵੇਲੇ ਇਸ ਨੂੰ ਮਾਇਆ ਦੀ) ਬਹੁਤ ਤ੍ਰਿਸ਼ਨਾ ਲੱਗੀ ਰਹਿੰਦੀ ਹੈ, ਕਿਸੇ ਵੇਲੇ ਭੀ (ਇਸ ਦਾ ਮਨ) ਰੱਜਦਾ ਨਹੀਂ ।੨।

ਮਨੁੱਖ ਦੇ ਸਰੀਰ ਵਿਚ ਚੰਡਾਲ ਕ੍ਰੋਧ ਵੱਸਦਾ ਰਹਿੰਦਾ ਹੈ । ਆਤਮਕ ਜੀਵਨ ਵਲੋਂ ਬੇ-ਸਮਝੀ ਦੇ ਕਾਰਨ (ਇਸ ਦੇ ਜੀਵਨ-ਸਫ਼ਰ ਵਿਚ) ਬੜਾ ਹਨੇਰਾ ਰਹਿੰਦਾ ਹੈ (ਜਿਸ ਕਰਕੇ ਇਸ ਨੂੰ ਸਹੀ ਜੀਵਨ-ਰਸਤਾ) ਨਹੀਂ ਸੁੱਝਦਾ (ਦਿੱਸਦਾ) ।੩।

ਭਟਕਣਾ ਅਤੇ ਮਾਇਆ ਦਾ ਦਬਾਉ—(ਹਰ ਵੇਲੇ) ਇਹ ਦੋ ਕਿਵਾੜ ਵੱਜੇ ਰਹਿੰਦੇ ਹਨ, ਇਸ ਵਾਸਤੇ ਮਨੁੱਖ ਪਰਮਾਤਮਾ ਦੇ ਦਰਬਾਰ ਵਿਚ ਪਹੁੰਚ ਨਹੀਂ ਸਕਦਾ ।੪।

ਮਨੁੱਖ ਹਰ ਵੇਲੇ ਮਾਇਆ ਦੀ ਆਸਾ ਅਤੇ ਚਿੰਤਾ-ਫ਼ਿਕਰ ਦੇ ਬੰਧਨ ਵਿਚ ਪਿਆ ਰਹਿੰਦਾ ਹੈ, ਪ੍ਰਭੂ ਦੀ ਹਜ਼ੂਰੀ ਪ੍ਰਾਪਤ ਨਹੀਂ ਕਰ ਸਕਦਾ, ਪਰਦੇਸੀਆਂ ਵਾਂਗ (ਰਾਹੋਂ ਖੁੰਝਾ ਹੋਇਆ) ਭਟਕਦਾ ਫਿਰਦਾ ਹੈ ।੫।

ਹੇ ਭਾਈ ! ਮਨੁੱਖ ਸਾਰੀਆਂ ਮਾਨਸਕ ਬੀਮਾਰੀਆਂ ਦੇ ਵਸ ਵਿਚ ਆਇਆ ਰਹਿੰਦਾ ਹੈ, ਜਿਵੇਂ ਪਾਣੀ ਤੋਂ ਬਿਨਾ ਮੱਛੀ ਤੜਫਦੀ ਹੈ, ਤਿਵੇਂ ਇਹ ਤ੍ਰਿਸ਼ਨਾ ਦਾ ਮਾਰਿਆ ਭਟਕਦਾ ਹੈ ।੬।

ਹੇ ਪ੍ਰਭੂ ! (ਇਹਨਾਂ ਸਾਰੇ ਵਿਕਾਰਾਂ ਦੇ ਟਾਕਰੇ) ਮੇਰੀ ਕੋਈ ਚਤੁਰਾਈ ਕੋਈ ਵਿਚਾਰ ਨਹੀਂ ਚੱਲ ਸਕਦੀ । ਹੇ ਮੇਰੇ ਮਾਲਕ ! ਸਿਰਫ਼ ਤੇਰੀ (ਸਹਾਇਤਾ ਦੀ ਹੀ) ਆਸ ਹੈ (ਕਿ ਉਹ ਬਚਾ ਲਏ) ।੭।

ਹੇ ਪ੍ਰਭੂ ! ਮੈਂ ਤੇਰੇ ਸੰਤ ਜਨਾਂ ਅੱਗੇ ਬੇਨਤੀ ਕਰਦਾ ਹਾਂ, ਅਰਜ਼ੋਈ ਕਰਦਾ ਹਾਂ ਕਿ ਮੈਨੂੰ ਨਾਨਕ ਨੂੰ (ਆਪਣੇ ਚਰਨਾਂ ਵਿਚ) ਮਿਲਾਈ ਰੱਖਣ ।੮।

ਹੇ ਨਾਨਕ ! (ਆਖ—) ਜਿਨ੍ਹਾਂ ਮਨੁੱਖਾਂ ਉੱਤੇ ਪਰਮਾਤਮਾ ਦਇਆਵਾਨ ਹੁੰਦਾ ਹੈ, ਉਹਨਾਂ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ, ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ, ਤੇ, ਉਹਨਾਂ ਨੂੰ ਪੂਰਨ ਪ੍ਰਭੂ ਮਿਲ ਪੈਂਦਾ ਹੈ ।੧। ਰਹਾਉ ਦੂਜਾ ।੧।

### ਰਾਗੁ ਸੂਹੀ ਮਹਲਾ ੫ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਮਿਥਨ ਮੋਹ ਅਗਨਿ ਸੋਕ ਸਾਗਰ ॥ ਕਰਿ ਕਿਰਪਾ ਉਧਰੁ ਹਰਿ ਨਾਗਰ ॥੧॥ ਚਰਣ ਕਮਲ ਸਰਣਾਇ ਨਰਾਇਣ ॥ ਦੀਨਾਨਾਥ ਭਗਤ ਪਰਾਇਣ ॥੧॥ ਰਹਾਉ ॥ ਅਨਾਥਾ ਨਾਥ ਭਗਤ ਭੈ ਮੇਟਨ ॥ ਸਾਧਸੰਗਿ ਜਮਦੂਤ ਨ ਭੇਟਨ ॥੨॥ ਜੀਵਨ ਰੂਪ ਅਨੂਪ ਦਇਆਲਾ ॥ ਰਵਣ ਗੁਣਾ ਕਟੀਐ ਜਮ ਜਾਲਾ ॥੩॥ ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥ ਰੋਗ ਰੂਪ ਮਾਇਆ ਨ ਬਿਆਪੈ ॥੪॥ ਜਪਿ ਗੋਬਿੰਦ ਸੰਗੀ ਸਭਿ ਤਾਰੇ ॥ ਪੋਹਤ ਨਾਹੀ ਪੰਚ ਬਟਵਾਰੇ ॥੫॥ ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥ ਸਰਬ ਫਲਾ ਸੋਈ ਜਨੁ ਪਾਏ ॥੬॥ ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥ ਕੇਵਲ ਨਾਮੁ ਭਗਤਿ ਰਸੁ ਦੀਨਾ ॥੭॥ ਆਦਿ ਮਧਿ ਅੰਤਿ ਪ੍ਰਭੁ ਸੋਈ ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥੮॥੧॥੨॥ {ਪੰਨਾ ੭੬੦}**

**ਪਦ ਅਰਥ** :—ਮਿਥਨ—ਨਾਸਵੰਤ । ਅਗਨਿ—(ਤ੍ਰਿਸ਼ਨਾ ਦੀ) ਅੱਗ । ਸੋਕ—ਸ਼ੋਕ, ਚਿੰਤਾ । ਸਾਗਰ—ਸਮੁੰਦਰ । ਕਰਿ—ਕਰ ਕੇ । ਉਧਰੁ—ਬਚਾ ਲੈ । ਹਰਿ ਨਾਗਰ—ਹੇ ਸੋਹਣੇ ਹਰੀ ! ।੧।

ਨਰਾਇਣ—ਹੇ ਨਰਾਇਣ ! ਪਰਾਇਣ—ਆਸਰਾ ।੧।ਰਹਾਉ।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਸਾਧਸੰਗਿ—ਸੰਗਤਿ ਵਿਚ । ਭੇਟਨ—ਨੇੜੇ ਛੁਹਦਾ ।੨।

ਅਨੂਪ—ਅਦੁੱਤੀ । ਰਵਣ—ਸਿਮਰਨ ।੩।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਰਸਨ—ਜੀਭ (ਨਾਲ) । ਨ ਬਿਆਪੈ—ਜ਼ੋਰ ਨਹੀਂ ਪਾ ਸਕਦੀ ।੪।

ਸੰਗੀ—ਸਾਥੀ । ਸਭਿ—ਸਾਰੇ । ਪੰਚ—ਪੰਜ । ਬਟਵਾਰੇ—ਲੁਟੇਰੇ, ਡਾਕੂ ।੫।

ਬਚ—ਬਚਨ । ਕ੍ਰਮ—ਕਰਮ । ਧਿਆਏ—ਧਿਆਉਂਦਾ ਹੈ ।੬।

ਧਾਰਿ—ਧਾਰ ਕੇ । ਅਨੁਗ੍ਰਹੁ—ਕਿਰਪਾ । ਪ੍ਰਭਿ—ਪ੍ਰਭੂ ਨੇ । ਰਸੁ—ਸੁਆਦ ।੭।

ਆਦਿ ਮਧਿ ਅੰਤਿ—ਸਦਾ ਹੀ । ਆਦਿ—ਜਗਤ ਦੇ ਸ਼ੁਰੂ ਵਿਚ । ਮਧਿ—ਵਿਚਕਾਰਲੇ ਸਮੇ । ਅੰਤਿ—ਅਖ਼ੀਰ ਵਿਚ ।੮।

**ਅਰਥ** :—ਹੇ ਗਰੀਬਾਂ ਦੇ ਖਸਮ ! ਹੇ ਭਗਤਾਂ ਦੇ ਆਸਰੇ ! ਹੇ ਨਾਰਾਇਣ ! (ਅਸੀ ਜੀਵ) ਤੇਰੇ ਸੋਹਣੇ ਚਰਨਾਂ ਦੀ ਸਰਨ ਵਿਚ ਆਏ ਹਾਂ (ਸਾਨੂੰ ਵਿਕਾਰਾਂ ਤੋਂ ਬਚਾਈ ਰੱਖ) ।੧।ਰਹਾਉ।

ਹੇ ਸੋਹਣੇ ਹਰੀ ! ਨਾਸਵੰਤ ਪਦਾਰਥਾਂ ਦੇ ਮੋਹ; ਤ੍ਰਿਸ਼ਨ ਦੀ ਅੱਗ, ਚਿੰਤਾ ਦੇ ਸਮੁੰਦਰ ਵਿਚੋਂ ਕਿਰਪਾ ਕਰ ਕੇ (ਸਾਨੂੰ) ਬਚਾ ਲੈ ।੧।

ਹੇ ਨਿਆਸਰਿਆਂ ਦੇ ਆਸਰੇ ! ਹੇ ਭਗਤਾਂ ਦੇ ਸਾਰੇ ਡਰ ਦੂਰ ਕਰਨ ਵਾਲੇ ! (ਮੈਨੂੰ ਗੁਰੂ ਦੀ ਸੰਗਤਿ ਬਖ਼ਸ਼) ਗੁਰੂ ਦੀ ਸੰਗਤਿ ਵਿਚ ਰਿਹਾਂ ਜਮਦੂਤ (ਭੀ) ਨੇੜੇ ਨਹੀਂ ਢੁਕਦੇ (ਮੌਤ ਦਾ ਡਰ ਪੋਹ ਨਹੀਂ ਸਕਦਾ) ।੨।

ਹੇ ਜ਼ਿੰਦਗੀ ਦੇ ਸੋਮੇ ! ਹੇ ਅਦੁੱਤੀ ਪ੍ਰਭੂ ! ਹੇ ਦਇਆ ਦੇ ਘਰ ! (ਆਪਣੀ ਸਿਫ਼ਤਿ-ਸਾਲਾਹ ਬਖ਼ਸ਼), ਤੇਰੇ ਗੁਣਾਂ ਨੂੰ ਯਾਦ ਕੀਤਿਆਂ ਮੌਤ ਦੀ ਫਾਹੀ ਕੱਟੀ ਜਾਂਦੀ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਆਪਣੀ ਜੀਭ ਨਾਲ ਸਦਾ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਪਦਾ ਹੈ, ਉਸ ਉਤੇ ਇਹ ਮਾਇਆ ਜ਼ੋਰ ਨਹੀਂ ਪਾ ਸਕਦੀ, ਜੇਹੜੀ ਸਾਰੇ ਰੋਗਾਂ ਦਾ ਮੂਲ ਹੈ ।੪।

ਹੇ ਭਾਈ ! ਸਦਾ ਪਰਾਮਤਮਾ ਦਾ ਨਾਮ ਜਪਿਆ ਕਰ (ਜੇਹੜਾ ਜਪਦਾ ਹੈ) ਉਹ (ਆਪਣੇ) ਸਾਰੇ ਸਾਥੀਆਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ਪੰਜੇ ਲੁਟੇਰੇ ਉਸ ਉਤੇ ਦਬਾਉ ਨਹੀਂ ਪਾ ਸਕਦੇ ।੫।

ਹੇ ਭਾਈ ! ਜੇਹੜਾ ਮਨੁੱਖ ਆਪਣੇ ਮਨ ਨਾਲ, ਕੰਮਾਂ ਨਾਲ ਇਕ ਪਰਮਾਤਮਾ ਦਾ ਧਿਆਨ ਧਰੀ ਰੱਖਦਾ ਹੈ, ਉਹੀ ਮਨੁੱਖ (ਮਨੁੱਖਾ ਜਨਮ ਦੇ) ਸਾਰੇ ਫਲ ਹਾਸਲ ਕਰ ਲੈਂਦਾ ਹੈ ।੬।

ਹੇ ਭਾਈ ! ਪਰਮਾਤਮਾ ਨੇ ਕਿਰਪਾ ਕਰ ਕੇ ਜਿਸ ਮਨੁੱਖ ਨੂੰ ਆਪਣਾ ਬਣਾ ਲਿਆ, ਉਸ ਨੂੰ ਉਸ ਨੇ ਆਪਣਾ ਨਾਮ ਬਖ਼ਸ਼ਿਆ, ਉਸ ਨੂੰ ਆਪਣੀ ਭਗਤੀ ਦਾ ਸੁਆਦ ਦਿੱਤਾ ।੭।

ਹੇ ਨਾਨਕ ! ਉਹ ਪਰਮਾਤਮਾ ਹੀ ਜਗਤ ਦੇ ਸ਼ੁਰੂ ਤੋਂ ਹੈ, ਹੁਣ ਭੀ ਹੈ, ਜਗਤ ਦੇ ਅਖ਼ੀਰ ਵਿਚ ਭੀ ਹੋਵੇਗਾ । ਉਸ ਤੋਂ ਬਿਨਾ (ਉਸ ਦੇ ਵਰਗਾ) ਹੋਰ ਕੋਈ ਨਹੀਂ ਹੈ ।੮।੧।੨।

**ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯**

**ੴ ਸਤਿਗੁਰ ਪ੍ਰਸਾਦਿ ॥ ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ ॥ ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥ ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥੧॥ ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥ ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥੧॥ ਰਹਾਉ ॥ ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥ ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥ ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬੰਧੁ ਜੀਉ ॥੨॥ {ਪੰਨਾ ੭੬੦}**

**ਪਦ ਅਰਥ** :—ਰਹਸੀਐ—ਖਿੜ ਪੈਂਦਾ ਹੈ । ਕਿਉ—ਕਿਉਂ ? ਕਿਵੇਂ ? ਸੰਗੁ—ਸਾਥ । ਸਜਨ—ਗੁਰਮੁਖ । ਮਨ ਮਿਤ੍ਰ—ਮਨ ਦੇ ਮੇਲੀ, ਅਸਲੀ ਮਿੱਤਰ । ਸੇ—ਉਹ {ਬਹੁ-ਵਚਨ} । ਲਾਇਨਿ—ਲਾਂਦੇ ਹਨ । ਰੰਗੁ—ਪਿਆਰ । ਸਿਉ—ਨਾਲ । ਤੁਟਈ—ਤੁਟੈ । ਭੰਗੁ—ਟੋਟ ।੧।

ਪਾਰਬ੍ਰਹਮ ਪ੍ਰਭ—ਹੇ ਪਾਰਬ੍ਰਹਮ ! ਹੇ ਪ੍ਰਭੂ ! ਗਾਵਾ—ਗਾਵਾਂ, ਮੈਂ ਗਾਵਾਂ । ਜਪਹ—ਅਸੀ ਜਪੀਏ ।੧।ਰਹਾਉ।

ਦੇਖੈ ਸੁਣੇ ਨ ਜਾਣਈ—ਨਾਹ ਦੇਖੈ, ਨਾਹ ਸੁਣੇ, ਨਾਹ ਜਾਣੈ । ਮੋਹਿਆ—ਮੋਹ ਵਿਚ ਫਸਿਆ ਹੋਇਆ । ਅੰਧੁ—ਅੰਨ੍ਹਾ । ਕਾਚੀ—ਕੱਚੇ ਘੜੇ ਵਰਗੀ । ਵਿਣਸਣੀ—ਨਾਸਵੰਤ । ਕੂੜ ਧੰਧੁ—ਝੂਠਾ ਧੰਧਾ । ਧਿਆਵਹਿ—ਧਿਆਉਂਦੇ ਹਨ । ਜਿਣਿ—ਜਿੱਤ ਕੇ {ਲਫ਼ਜ਼ 'ਜਿਨਿ' ਅਤੇ 'ਜਿਣਿ' ਦਾ ਫ਼ਰਕ ਚੇਤੇ ਰੱਖੋ} । ਸਨਬੰਧੁ—ਮਿਲਾਪ ।੨।

**ਅਰਥ** :—ਹੇ ਪਾਰਬ੍ਰਹਮ ! ਹੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੈਂ ਸਦਾ ਤੇਰੇ ਗੁਣ ਗਾਂਦਾ ਰਹਾਂ । ਹੇ ਸੰਤ ਜਨੋ ! ਹੇ ਸੱਜਣੋ ! ਹੇ ਮੇਰੇ ਮਨ ਦੇ ਮੇਲੀਓ ! ਆ ਕੇ ਮਿਲੋ (ਇਕੱਠੇ ਬੈਠੀਏ, ਤੇ,) ਪਰਮਾਤਮਾ ਦਾ ਨਾਮ ਜਪੀਏ ।੧।ਰਹਾਉ।

ਹੇ ਪ੍ਰਭੂ ! ਉਹਨਾਂ ਗੁਰਮੁਖਾਂ ਦਾ ਸਾਥ ਕਿਵੇਂ ਪ੍ਰਾਪਤ ਹੋਵੇ, ਜਿਨ੍ਹਾਂ ਦਾ ਦਰਸਨ ਕੀਤਿਆਂ ਮਨ ਖਿੜ ਆਉਂਦਾ ਹੈ ? ਹੇ ਭਾਈ ! ਉਹੀ ਮਨੁੱਖ (ਮੇਰੇ ਵਾਸਤੇ) ਸੱਜਣ ਹਨ, ਸੰਤ ਹਨ, ਮੇਰੇ ਅਸਲ ਮੇਲੀ ਹਨ, ਜੇਹੜੇ

ਪਰਮਾਤਮਾ ਨਾਲ ਮੇਰਾ ਪਿਆਰ ਜੋੜ ਦੇਣ । ਹੇ ਪ੍ਰਭੂ ! (ਮੇਹਰ ਕਰ) ਉਹਨਾਂ ਨਾਲੋਂ ਮੇਰਾ ਪਿਆਰ ਨਾਹ ਟੁੱਟੇ, ਉਹਨਾਂ ਨਾਲ ਮੇਰਾ ਕਦੇ ਅਜੋੜ ਨਾਹ ਹੋਵੇ ।੧।

ਹੇ ਭਾਈ ! ਮਾਇਆ ਦੇ ਮੋਹ ਵਿਚ ਫਸਿਆ ਹੋਇਆ ਮਨੁੱਖ (ਆਤਮਕ ਜੀਵਨ ਵਲੋਂ) ਅੰਨ੍ਹਾ ਹੋ ਜਾਂਦਾ ਹੈ, ਉਹ (ਅਸਲੀਅਤ ਨੂੰ) ਨਾਹ ਵੇਖ ਸਕਦਾ ਹੈ, ਨਾਹ ਸੁਣ ਸਕਦਾ ਹੈ, ਨਾਹ ਸਮਝ ਸਕਦਾ ਹੈ । (ਉਸ ਨੂੰ ਇਹ ਨਹੀਂ ਸੁੱਝਦਾ ਕਿ) ਕੱਚੇ ਘੜੇ ਵਰਗਾ ਇਹ ਸਰੀਰ ਨਾਸ ਹੋਣ ਵਾਲਾ ਹੈ, ਉਹ ਹਰ ਵੇਲੇ ਨਾਸਵੰਤ ਪਦਾਰਥਾਂ ਦੀ ਖ਼ਾਤਰ ਹੀ ਦੌੜ-ਭੱਜ ਕਰਦਾ ਰਹਿੰਦਾ ਹੈ । ਹੇ ਭਾਈ ! ਜੇਹੜੇ ਮਨੁੱਖ ਪੂਰੇ ਗੁਰੂ ਦਾ ਮਿਲਾਪ (ਹਾਸਲ ਕਰ ਕੇ) ਪਰਮਾਤਮਾ ਦਾ ਨਾਮ ਜਪਦੇ ਹਨ, ਉਹ (ਮਨੁੱਖਾ ਜੀਵਨ ਦੀ ਬਾਜ਼ੀ) ਜਿੱਤ ਕੇ ਇਥੋਂ ਜਾਂਦੇ ਹਨ ।੨।

**ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥ ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥ ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ ॥੩॥ ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ ॥ ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ ॥ ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ ॥੪॥ ਥਾਨ ਥਨੰਤਰਿ ਰਵਿ ਰਹਿਆ ਸਰਬ ਜੀਆ ਪ੍ਰਤਿਪਾਲ ਜੀਉ ॥ ਸਚੁ ਖਜਾਨਾ ਸੰਚਿਆ ਏਕੁ ਨਾਮੁ ਧਨੁ ਮਾਲ ਜੀਉ ॥ ਮਨ ਤੇ ਕਬਹੁ ਨ ਵੀਸਰੈ ਜਾ ਆਪੇ ਹੋਇ ਦਇਆਲ ਜੀਉ ॥੫॥ {ਪੰਨਾ ੭੬੦}**

**ਪਦ ਅਰਥ** :—ਹੁਕਮੇ—ਹੁਕਮਿ ਹੀ, ਪ੍ਰਭੂ ਦੇ ਹੁਕਮ ਅਨੁਸਾਰ ਹੀ । ਜੁਗ—ਜਗਤ । ਚਲਣੁ—ਕੂਚ । ਸੰਜੋਗਿ—ਕਾਰਨਾਂ ਦੇ ਸੰਜੋਗ ਨਾਲ, ਢੋ ਢੁਕਣ-ਨਾਲ । ਪਰਪੰਚੁ—ਜਗਤ-ਰਚਨਾ । ਰਸ ਭੋਗ—ਰਸਾਂ ਦੇ ਭੋਗ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਤਿਸਹਿ—{ਲਫ਼ਜ਼ 'ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ਉਸ ਨੂੰ ਹੀ । ਸੋਗੁ—ਚਿੰਤਾ ।੩।

ਪ੍ਰਭ ਭਾਣਿਆ—ਜੋ ਪ੍ਰਭੂ ਨੂੰ ਚੰਗਾ ਲੱਗਾ । ਪੈਧਾ—ਇੱਜ਼ਤ ਨਾਲ, ਸਿਰੋਪਾ ਲੈ ਕੇ । ਜਾਇ—ਜਾਂਦਾ ਹੈ । ਐਥੈ—ਇਸ ਲੋਕ ਵਿਚ । ਉਜਲਾ—ਰੌਸ਼ਨ । ਪਾਰਬ੍ਰਹਮਿ—ਪਾਰਬ੍ਰਹਮ ਨੇ । ਸਤ ਭਾਇ—ਸੱਚੀ ਭਾਵਨਾ ਨਾਲ ।੪।

ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਪ੍ਰਤਿਪਾਲ—ਪਾਲਣ ਵਾਲਾ । ਸਚੁ—ਸਦਾ-ਥਿਰ ਰਹਿਣ ਵਾਲਾ ਨਾਮ । ਸੰਚਿਆ—ਇਕੱਠਾ ਕੀਤਾ । ਤੇ—ਤੋਂ । ਕਬਹੁ—ਕਦੇ ਭੀ । ਆਪੇ—ਆਪ ਹੀ ।੫।

**ਅਰਥ** :—ਹੇ ਭਾਈ ! ਪਰਮਾਤਮਾ ਦੇ ਹੁਕਮ ਅਨੁਸਾਰ ਹੀ (ਜੀਵ) ਜਗਤ ਵਿਚ ਆਉਂਦਾ ਹੈ, ਹੁਕਮ ਅਨੁਸਾਰ ਢੋ ਢੁਕਣ ਨਾਲ (ਜੀਵ ਦਾ ਇਥੋਂ) ਕੂਚ ਹੋ ਜਾਂਦਾ ਹੈ । ਪ੍ਰਭੂ ਦੀ ਰਜ਼ਾ ਵਿਚ ਹੀ ਜਗਤ-ਖਿਲਾਰਾ ਖਿਲਰਿਆ ਹੈ, ਰਜ਼ਾ ਵਿਚ ਹੀ ਜੀਵ ਇਥੇ ਰਸਾਂ ਦੇ ਭੋਗ ਭੋਗਦਾ ਹੈ । (ਇਹਨਾਂ ਰਸਾਂ ਵਿਚ ਫਸ ਕੇ) ਜਿਸ ਮਨੁੱਖ ਨੂੰ ਕਰਤਾਰ ਭੁੱਲ ਜਾਂਦਾ ਹੈ, ਇਹ ਵਿਛੋੜਾ ਉਸ ਦੇ ਅੰਦਰ ਚਿੰਤਾ-ਫ਼ਿਕਰ ਪਾਈ ਰੱਖਦਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਆਪਣੇ ਪ੍ਰਭੂ ਨੂੰ ਚੰਗਾ ਲੱਗਣ ਲੱਗ ਪੈਂਦਾ ਹੈ, ਉਹ ਪ੍ਰਭੂ ਦੀ ਦਰਗਾਹ ਵਿਚ ਇੱਜ਼ਤ ਨਾਲ ਜਾਂਦਾ ਹੈ । ਉਸ ਨੂੰ ਇਸ ਲੋਕ ਵਿਚ ਸੁਖ ਮਿਲਿਆ ਰਹਿੰਦਾ ਹੈ, ਪਰਲੋਕ ਵਿਚ ਉਹ ਸੁਰਖ਼-ਰੂ ਹੁੰਦਾ ਹੈ (ਕਿਉਂਕਿ ਉਹ) ਪਰਮਾਤਮਾ ਦਾ ਹੀ ਨਾਮ ਸਿਮਰਦਾ ਰਹਿੰਦਾ ਹੈ । ਉਸ ਨੇ (ਇਥੇ) ਚੰਗੀ ਭਾਵਨਾ ਨਾਲ ਗੁਰੂ ਦਾ ਆਸਰਾ ਲਈ ਰੱਖਿਆ, (ਇਸ ਵਾਸਤੇ) ਪਰਮਾਤਮਾ ਨੇ ਉਸ ਨੂੰ ਆਦਰ ਬਖ਼ਸ਼ਿਆ ।੪।

ਹੇ ਭਾਈ ! ਜੇਹੜਾ ਪਰਮਾਤਮਾ ਹਰੇਕ ਥਾਂ ਵਿਚ ਵਿਆਪਕ ਹੈ, ਜੇਹੜਾ ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ, ਜਦੋਂ ਉਹ ਆਪ ਹੀ ਜਿਸ ਜੀਵ ਉਤੇ ਦਇਆਵਾਨ ਹੁੰਦਾ ਹੈ ਉਸ ਦੇ ਮਨ ਤੋਂ ਉਹ ਕਦੇ ਭੀ ਨਹੀਂ ਭੁੱਲਦਾ

ਉਹ ਮਨੁੱਖ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ-ਖ਼ਜ਼ਾਨਾ ਇਕੱਠਾ ਕਰਦਾ ਹੈ, ਪਰਮਾਤਮਾ ਦੇ ਨਾਮ ਨੂੰ ਹੀ ਉਹ ਆਪਣਾ ਧਨ-ਪਦਾਰਥ ਬਣਾਂਦਾ ਹੈ ।੫।

**ਆਵਣੁ ਜਾਣਾ ਰਹਿ ਗਏ ਮਨਿ ਵੁਠਾ ਨਿਰੰਕਾਰੁ ਜੀਉ ॥ ਤਾ ਕਾ ਅੰਤੁ ਨ ਪਾਈਐ ਊਚਾ ਅਗਮ ਅਪਾਰੁ ਜੀਉ ॥ ਜਿਸੁ ਪ੍ਰਭੁ ਅਪਣਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ ॥੬॥ ਸਾਚੁ ਨੇਹੁ ਤਿਨ ਪ੍ਰੀਤਮਾ ਜਿਨ ਮਨਿ ਵੁਠਾ ਆਪਿ ਜੀਉ ॥ ਗੁਣ ਸਾਝੀ ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ ॥ ਰੰਗਿ ਰਤੇ ਪਰਮੇਸਰੈ ਬਿਨਸੇ ਸਗਲ ਸੰਤਾਪ ਜੀਉ ॥੭॥ ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ ॥ ਤੂ ਸਮਰਥੁ ਤੂ ਸਰਬਮੈ ਤੂ ਹੈ ਬੁਧਿ ਬਿਬੇਕ ਜੀਉ ॥ ਨਾਨਕ ਨਾਮੁ ਸਦਾ ਜਪੀ ਭਗਤ ਜਨਾ ਕੀ ਟੇਕ ਜੀਉ ॥੮॥੧॥੩॥ {ਪੰਨਾ ੭੬੧}**

**ਪਦ ਅਰਥ** :—ਆਵਣੁ—ਜੰਮਣਾ । ਜਾਣਾ—ਮਰਨਾ । ਰਹਿ ਗਏ—ਮੁੱਕ ਗਏ । ਮਨਿ—ਮਨ ਵਿਚ । ਵੁਠਾ—ਆ ਵੱਸਿਆ । ਤਾ ਕਾ—ਉਸ (ਪ੍ਰਭੂ) ਦਾ । ਅਗਮ—ਅਪਹੁੰਚ । ਅਪਾਰੁ—ਜਿਸ ਦੀ ਹੋਂਦ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਮਰਿ—ਮਰ ਕੇ ।੬।

ਸਾਚੁ ਨੇਹੁ—ਸਦਾ-ਕਾਇਮ ਰਹਿਣ ਵਾਲਾ ਪਿਆਰ । ਤਿਨ ਸੰਗਿ—ਉਹਨਾਂ ਦੇ ਨਾਲ । ਜਾਪਿ—ਜਪ ਕੇ । ਰੰਗਿ—ਪ੍ਰੇਮ ਵਿਚ । ਰਤੇ—ਰੰਗੇ ਜਾਂਦੇ ਹਨ । ਸਗਲ—ਸਾਰੇ । ਸੰਤਾਪ—ਦੁੱਖ-ਕਲੇਸ਼ ।੭।

ਕਰਣਹਾਰੁ—ਕਰ ਸਕਣ ਵਾਲਾ । ਤੂਹੈ—ਤੂੰ ਹੀ । ਸਮਰਥੁ—ਸਭ ਤਾਕਤਾਂ ਦਾ ਮਾਲਕ । ਸਰਬ ਮੈ—ਸਭ ਵਿਚ ਵਿਆਪਕ । ਬਿਬੇਕ—(ਚੰਗੇ ਮੰਦੇ ਦੀ) ਪਰਖ । ਜਪੀ—ਜਪੀਂ, ਮੈਂ ਜਪਦਾ ਰਹਾਂ । ਟੇਕ—ਆਸਰਾ ।੮।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਹੇ ਭਾਈ ! ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਉਹ ਸਭ ਨਾਲੋਂ ਉੱਚੀ ਹਸਤੀ ਵਾਲਾ ਹੈ, ਉਹ ਅਪਹੁੰਚ ਹੈ, ਉਹ ਬੇਅੰਤ ਹੈ । ਜਿਸ ਮਨੁੱਖ ਨੂੰ ਪਰਮਾਤਮਾ ਭੁੱਲ ਜਾਂਦਾ ਹੈ, ਉਹ ਲੱਖਾਂ ਵਾਰੀ ਜੰਮਦਾ ਮਰਦਾ ਰਹਿੰਦਾ ਹੈ ।੬।

ਹੇ ਭਾਈ ! ਜਿਨ੍ਹਾਂ ਗੁਰਮੁਖਾਂ ਸੱਜਣਾਂ ਦੇ ਮਨ ਵਿਚ ਪਰਮਾਤਮਾ ਆਪ ਆ ਵੱਸਦਾ ਹੈ, ਉਹਨਾਂ ਦੇ ਹਿਰਦੇ ਵਿਚ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਪਿਆਰ ਬਣ ਜਾਂਦਾ ਹੈ । ਜੇਹੜੇ ਮਨੁੱਖ ਉਹਨਾਂ ਦੀ ਸੰਗਤਿ ਵਿਚ ਵੱਸਦੇ ਹਨ, ਉਹ ਭੀ ਅੱਠੇ ਪਹਰ ਪ੍ਰਭੂ ਦਾ ਨਾਮ ਜਪ ਕੇ ਉਹਨਾਂ ਨਾਲ ਗੁਣਾਂ ਦੀ ਸਾਂਝ ਬਣਾ ਲੈਂਦੇ ਹਨ । ਜੇਹੜੇ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ, ਉਹਨਾਂ ਦੇ ਅੰਦਰੋਂ ਸਾਰੇ ਦੁੱਖ-ਕਲੇਸ਼ ਦੂਰ ਹੋ ਜਾਂਦੇ ਹਨ ।੭।

ਹੇ ਪ੍ਰਭੂ ! ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ, ਤੂੰ ਸਭ ਕੁਝ ਕਰਨ ਦੇ ਸਮਰਥ ਹੈਂ, ਤੂੰ ਆਪ ਹੀ ਆਪ ਇੱਕ ਹੈਂ, (ਜਗਤ-ਰਚਨਾ ਕਰ ਕੇ) ਅਨੇਕ-ਰੂਪ ਭੀ ਤੂੰ ਆਪ ਹੀ ਹੈਂ । ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ ਸਭਨਾਂ ਵਿਚ ਵਿਆਪਕ ਹੈਂ, (ਜੀਵਾਂ, ਨੂੰ ਚੰਗੇ ਮੰਦੇ ਦੀ) ਪਰਖ ਦੀ ਅਕਲ (ਦੇਣ ਵਾਲਾ ਭੀ) ਤੂੰ ਆਪ ਹੀ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ ! ਜੇ ਤੂੰ ਮੇਹਰ ਕਰੇਂ, ਤਾਂ) ਤੇਰੇ ਭਗਤ ਜਨਾਂ ਦਾ ਆਸਰਾ ਲੈ ਕੇ ਮੈਂ ਸਦਾ ਤੇਰਾ ਨਾਮ ਜਪਦਾ ਰਹਾਂ ।੮।੧।੩।

**ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ**

ੴ ਸਤਿਗੁਰ ਪ੍ਰਸਾਦਿ ॥ ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ ॥ ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥੧॥ ਹਉ ਨਾ ਛੋਡਉ ਕੰਤ ਪਾਸਰਾ ॥ ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ ਰਹਾਉ ॥ ਸਜਣੁ ਤੂ ਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥ ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥੨॥ ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥ ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥੩॥ {ਪੰਨਾ ੭੬੧}

ਨੋਟ :—ਕਾਫੀ ਇਕ ਰਾਗਣੀ ਦਾ ਨਾਮ ਹੈ । ਇਹ ਅਸ਼ਟਪਦੀ ਸੂਹੀ ਅਤੇ ਕਾਫੀ ਦੋਹਾਂ ਮਿਲਵੀਆਂ ਰਾਗਣੀਆਂ ਵਿਚ ਗਾਈ ਜਾਣੀ ਹੈ ।

**ਪਦ ਅਰਥ** :—ਭੁਲੀ—(ਮੈਂ) ਭੁੱਲੀ, ਮੈਂ ਭੁੱਲਾਂ ਕਰਦੀ ਰਹੀ ਹਾਂ । ਚੁਕੀ—ਚੁੱਕੀ, ਮੈਂ ਉਕਾਈਆਂ ਕਰਦੀ ਰਹੀ ਹਾਂ । ਸਾਈਂ—ਹੇ ਖਸਮ-ਪ੍ਰਭੂ ! ਭੀ—ਤਾਂ ਭੀ । ਤਹਿੰਜੀ—ਤੇਰੀ । ਕਾਢੀਆ—ਅਖਵਾਂਦੀ ਹਾਂ । ਨੇਹੁ—ਪਿਆਰ । ਦੂਜਾਣੇ—ਕਿਸੇ ਹੋਰ ਨਾਲ । ਮਰਹੁ—{ਹੁਕਮੀ ਭਵਿੱਖਤ, ਅੱਨ ਪੁਰਖ, ਬਹੁ-ਵਚਨ} । ਝੂਰਿ ਮਰਹੁ—ਉਹ ਬੇ-ਸ਼ੱਕ ਝੂਰ ਮਰਨ । ਸੇ—ਉਹ {ਬਹੁ-ਵਚਨ} । ਵਾਢੀਆ—ਪਰਦੇਸਣਾਂ, ਜਿਨ੍ਹਾਂ ਦੇ ਪਤੀ ਪਰਦੇਸ ਵਿਚ ਹਨ, ਪਤੀ ਤੋਂ ਵਿਛੁੜੀਆਂ ਹੋਈਆਂ, ਛੁੱਟੜਾਂ ।੧।

ਹਉ—ਮੈਂ । ਨਾ ਛੋਡਉ—ਨ ਛੋਡਉਂ, ਮੈਂ ਨਹੀਂ ਛੱਡਦੀ । ਪਾਸਰਾ—ਸੋਹਣਾ ਪਾਸਾ । ਰੰਗੀਲਾ—ਆਨੰਦ-ਸਰੂਪ । ਮਹਿੰਜਾ—ਮੇਰਾ ।੧।ਰਹਾਉ।

ਸਜਣੁ—ਮਿੱਤਰ । ਸੈਣੁ—ਸਨਬੰਧੀ । ਮਾਣੀਆ—ਮਾਣ । ਸੁਖੇ—ਸੁਖ ਵਿਚ ।੨।

ਤੁਠਾ—ਪ੍ਰਸੰਨ ਹੋਇਆ । ਕ੍ਰਿਪਾ ਨਿਧਾਨ—ਹੇ ਕਿਰਪਾ ਦੇ ਖ਼ਜ਼ਾਨੇ ! ਮੂ—ਮੈਂ । ਦਾਤੜੀ—ਸੋਹਣੀ ਦਾਤਿ । ਰਖਾ—ਰੱਖਾਂ, ਮੈਂ ਰੱਖਦੀ ਹਾਂ । ਸਮਾਲਿ—ਸਾਂਭ ਕੇ ।੩।

**ਅਰਥ** :—ਮੈਂ ਖਸਮ-ਪ੍ਰਭੂ ਦਾ ਸੋਹਣਾ ਪਾਸਾ (ਕਦੇ ਭੀ) ਨਾਹ ਛੱਡਾਂਗੀ । ਮੇਰਾ ਉਹ ਪਿਆਰਾ ਲਾਲ ਸਦਾ ਆਨੰਦ-ਸਰੂਪ ਹੈ, ਮੇਰਾ ਇਹੀ ਆਸਰਾ ਹੈ ।੧।ਰਹਾਉ।

ਹੇ ਮੇਰੇ ਖਸਮ-ਪ੍ਰਭੂ ! ਜੇ ਮੈਂ ਭੁੱਲਾਂ ਕਰਦੀ ਹਾਂ, ਜੇ ਮੈਂ ਉਕਾਇਆਂ ਕਰਦੀ ਹਾਂ, ਤਾਂ ਭੀ ਮੈਂ ਤੇਰੀ ਹੀ ਅਖਵਾਂਦੀ ਹਾਂ (ਮੈਂ ਤੇਰਾ ਦਰ ਛੱਡ ਕੇ ਹੋਰ ਕਿਧਰੇ ਭੀ ਜਾਣ ਨੂੰ ਤਿਆਰ ਨਹੀਂ ਹਾਂ) । ਜਿਨ੍ਹਾਂ ਦਾ ਪਿਆਰ (ਤੈਥੋਂ ਬਿਨਾ) ਕਿਸੇ ਹੋਰ ਨਾਲ ਬਣਿਆ ਹੋਇਆ ਹੈ, ਉਹ ਛੁੱਟੜਾਂ ਜ਼ਰੂਰ ਝੁਰ ਝੁਰ ਕੇ ਮਰ ਰਹੀਆਂ ਹਨ ।੧।

ਹੇ ਖਸਮ-ਪ੍ਰਭੂ ! ਮੇਰਾ ਤਾਂ ਤੂੰ ਹੀ ਸੱਜਣ ਹੈਂ, ਤੂੰ ਹੀ ਸਨਬੰਧੀ ਹੈਂ । ਮੈਨੂੰ ਤਾਂ ਤੇਰੇ ਉਤੇ ਹੀ ਮਾਣ ਹੈ । ਜਦੋਂ ਤੂੰ ਮੇਰੇ ਹਿਰਦੇ-ਘਰ ਵਿਚ ਵੱਸਦਾ ਹੈਂ, ਤਦੋਂ ਹੀ ਮੈਂ ਸੁਖੀ ਹੁੰਦੀ ਹਾਂ । ਮੈਂ ਨਿਮਾਣੀ ਦਾ ਤੂੰ ਹੀ ਮਾਣ ਹੈਂ ।੨।

ਹੇ ਕਿਰਪਾ ਦੇ ਖ਼ਜ਼ਾਨੇ ਖਸਮ-ਪ੍ਰਭੂ ! ਜੇ ਤੂੰ ਮੇਰੇ ਉੱਤੇ ਦਇਆਵਾਨ ਹੋਇਆ ਹੈਂ, ਤਾਂ (ਆਪਣੇ ਚਰਨਾਂ ਤੋਂ ਬਿਨਾ) ਕੋਈ ਹੋਰ (ਆਸਰਾ) ਨਾਹ ਵਿਖਾਈਂ । ਮੈਂ ਤਾਂ ਇਹੋ ਸੋਹਣੀ ਦਾਤਿ ਲੱਭੀ ਹੋਈ ਹੈ, ਇਸੇ ਨੂੰ ਮੈਂ ਸਦਾ ਆਪਣੇ ਹਿਰਦੇ ਵਿਚ ਸਾਂਭ ਸਾਂਭ ਰੱਖਦੀ ਹਾਂ ।੩।

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥ ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥ ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥ ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥੫॥ ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥ ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥ ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ ॥ ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥੭॥

**ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥ ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥੧॥੪॥** {ਪੰਨਾ ੭੬੧}

**ਪਦ ਅਰਥ** :—ਪਾਵ—ਪੈਰ {ਲਫ਼ਜ਼ 'ਪਾਉ' ਤੋਂ ਬਹੁ-ਵਚਨ} । ਜਲਾਈ—ਜੁਲਾਈਂ, ਮੈਂ ਤੋਰਾਂ । ਪੰਧ ਤਉ—ਤੇਰੇ ਰਸਤੇ ਉਤੇ । ਨੈਣੀ—(ਮੇਰੀਆਂ ਇਹਨਾਂ) ਅੱਖਾਂ ਨੂੰ । ਸ੍ਰਵਣੀ—ਕੰਨਾਂ ਨਾਲ । ਸੁਣੀ—ਮੈਂ ਸੁਣਾਂ । ਥੀਵੈ—ਹੋ ਜਾਏ । ਕਿਰਪਾਲਿ—ਦਇਆਵਾਨ ।੪।

ਕਿਤੀ—ਕਿਤਨੇ ਹੀ, ਅਣਗਿਣਤ । ਪਿਰੀਏ—ਹੇ ਪਿਆਰੇ ! ਨ ਪੁਜਨਿ—ਨਹੀਂ ਅੱਪੜ ਸਕਦੇ । ਸਾਹੀ ਹੂ ਸਾਹੁ—ਸ਼ਾਹੀ ਹੂ ਸ਼ਾਹ, ਸ਼ਾਹਾਂ ਦਾ ਪਾਤਿਸ਼ਾਹ । ਹਉ—ਮੈਂ । ਸਕਾ—ਸਕਾਂ ।੫।

ਸਹੀਆ—ਸਹੇਲੀਆਂ । ਤਊ—ਤੇਰੀਆਂ (ਦਾਸੀਆਂ) । ਅਸੰਖ—ਅਣਗਣਿਤ । ਮੰਞਹੁ—ਮੇਰੇ ਨਾਲੋਂ । ਸਭਿ—ਸਾਰੀਆਂ । ਵਧਾਣੀਆਂ—ਵਧੀਆ, ਚੰਗੀਆਂ । ਹਿਕ ਭੋਰੀ—ਇਕ ਰਤਾ ਭਰ ਹੀ । ਨਦਰਿ—ਮੇਹਰ ਦੀ ਨਿਗਾਹ ਨਾਲ । ਨਿਹਾਲਿ—ਵੇਖ । ਮਾਣੀਆ—ਮਾਣੀਂ, ਮੈਂ ਮਾਣਾਂ ।੬।

ਜੈ ਡਿਠੇ—ਜਿਸ ਨੂੰ ਵੇਖਣ ਨਾਲ । ਧੀਰੀਐ—ਧੀਰਜ ਫੜਦਾ ਹੈ । ਕਿਲਵਿਖ—ਪਾਪ । ਵੰਞਨ੍ਹਿ—ਚਲੇ ਜਾਂਦੇ ਹਨ । ਮਾਉ—ਹੇ ਮਾਂ ! ਮੈ—ਮੈਨੂੰ ।੭।

ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਪੂਰਬਿ—ਪਹਿਲੇ ਜਨਮ ਵਿਚ । ਸੰਤ ਸਹਾਇ—ਗੁਰੂ ਦੀ ਸਹਾਇਤਾ ਨਾਲ ।੮।

**ਅਰਥ** :—ਹੇ ਖਸਮ-ਪ੍ਰਭੂ ! ਜੇ ਗੁਰੂ (ਮੇਰੇ ਉਤੇ) ਦਇਆਵਾਨ ਹੋਵੇ, ਤਾਂ ਮੈਂ (ਉਸ ਪਾਸੋਂ) ਆਪਣੇ ਕੰਨਾਂ ਨਾਲ ਤੇਰੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਦੀ ਰਹਾਂ, ਮੈਂ ਆਪਣੇ ਪੈਰਾਂ ਨੂੰ ਤੇਰੇ (ਦੇਸ ਲੈ ਜਾਣ ਵਾਲੇ) ਰਸਤੇ ਉਤੇ ਤੋਰਾਂ । ਹੇ ਪਿਆਰੇ ! (ਮੇਰੀਆਂ ਇਹਨਾਂ) ਅੱਖਾਂ ਨੂੰ ਆਪਣਾ ਦਰਸਨ ਦਿਖਾਲ ।੪।

ਹੇ ਪਿਆਰੇ ! ਤੂੰ ਸ਼ਾਹਾਂ ਦਾ ਪਾਤਿਸ਼ਾਹ ਹੈਂ । ਮੈਂ ਤੇਰੇ ਸਾਰੇ ਗੁਣ ਬਿਆਨ ਨਹੀਂ ਕਰ ਸਕਦੀ । ਜੇ ਮੈਂ ਕਿਤਨੇ ਹੀ ਲੱਖਾਂ ਤੇ ਕ੍ਰੋੜਾਂ ਤੇਰੇ ਗੁਣ ਦੱਸਾਂ, ਤਾਂ ਭੀ ਉਹ ਸਾਰੇ ਤੇਰੇ ਇਕ ਰੋਮ (ਦੀ ਵਡਿਆਈ) ਤਕ ਨਹੀਂ ਅੱਪੜ ਸਕਦੇ ।੫।

ਹੇ ਪਿਆਰੇ ! ਅਣਗਿਣਤ ਹੀ ਸਹੇਲੀਆਂ ਤੇਰੇ (ਦਰ ਦੀਆਂ ਦਾਸੀਆਂ) ਹਨ । ਮੇਰੇ ਨਾਲੋਂ ਉਹ ਸਾਰੀਆਂ ਹੀ ਚੰਗੀਆਂ ਹਨ । ਇਕ ਰਤਾ ਭੀ ਸਮੇ ਲਈ ਹੀ ਮੇਰੇ ਵਲ ਭੀ ਮੇਹਰ ਦੀ ਨਿਗਾਹ ਨਾਲ ਵੇਖ । ਮੈਨੂੰ ਭੀ ਦਰਸਨ ਦੇਹ, ਤਾ ਕਿ ਮੈਂ ਭੀ ਆਤਮਕ ਆਨੰਦ ਮਾਣ ਸਕਾਂ ।੬।

ਹੇ ਮਾਂ ! ਮੈਨੂੰ (ਭਲਾ) ਉਹ (ਪਿਆਰਾ) ਕਿਵੇਂ ਵਿਸਰ ਸਕਦਾ ਹੈ, ਜੋ ਸਾਰੇ ਜਗਤ ਵਿਚ ਵਿਆਪਕ ਹੈ, ਜਿਸ ਦਾ ਦਰਸਨ ਕੀਤਿਆਂ ਮਨ ਧੀਰਜ ਫੜਦਾ ਹੈ ਅਤੇ ਸਾਰੇ ਪਾਪ ਦੂਰ ਹੋ ਜਾਂਦੇ ਹਨ ? ।੭।

ਹੇ ਨਾਨਕ ! (ਆਖ—) ਜਦੋਂ ਮੈਂ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕ ਕੇ, ਆਜਜ਼ ਹੋ ਕੇ (ਮਾਣ ਛੱਡ ਕੇ ਉਸ ਦੇ ਦਰ ਤੇ) ਢਹਿ ਪਈ, ਤਾਂ ਉਹ ਪਿਆਰਾ ਮੈਨੂੰ ਮਿਲ ਪਿਆ । ਕਿਸੇ ਪੂਰਬਲੇ ਜਨਮ ਵਿਚ ਚੰਗੀ ਕਿਸਮਤ ਦਾ ਲਿਖਿਆ ਲੇਖ ਮੈਨੂੰ ਗੁਰੂ ਦੀ ਸਹਾਇਤਾ ਨਾਲ ਮਿਲ ਪਿਆ ਹੈ ।੮।੧।੪।

**ਸੂਹੀ ਮਹਲਾ ੫ ॥ ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥ ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥ ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ ॥ ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥ ਸੁਖੁ ਨ ਪਾਇਨਿ੍ ਮੂਲਿ ਨਾਮ ਵਿਛੁੰਨਿਆ ॥੨॥ ਮੇਰੀ ਮੇਰੀ ਧਾਰਿ ਬੰਧਨਿ**

**ਬੰਧਿਆ ॥ ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥੩॥ ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥ ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥ {ਪੰਨਾ ੭੬੧}**

**ਪਦ ਅਰਥ** :—ਪੁਕਾਰਨਿ—(ਜੇਹੜੇ ਮਨੁੱਖ ਕਰਮ ਕਾਂਡ ਆਦਿਕ ਦਾ ਰਾਹ) ਉੱਚੀ ਉੱਚੀ ਦੱਸਦੇ ਹਨ । ਸਭਿ—ਸਾਰੇ । ਗਾਲ੍ਹੀ—ਗੱਲਾਂ । ਹੋਛੀਆ—ਹੋਛੀਆਂ, ਥੋਥੀਆਂ ।੧।

ਨਿਧਾਨੁ—ਖ਼ਜ਼ਾਨਾ । ਅਪਾਰੁ—ਬੇਅੰਤ । ਮਨਿ—ਮਨ ਵਿਚ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ ।੧।ਰਹਾਉ।

ਮੋਹਿ—ਮੋਹ ਵਿਚ । ਬਾਦਿ—ਝਗੜੇ ਵਿਚ । ਅਹੰਕਾਰਿ—ਅਹੰਕਾਰ ਵਿਚ । ਸਰਪਰ—ਜ਼ਰੂਰ । ਰੁੰਨਿਆ—ਰੋਂਦੇ ਹਨ । ਨ ਪਾਇਨਿ੍—ਨਹੀਂ ਪਾਂਦੇ । ਮੂਲਿ—ਬਿਲਕੁਲ । ਵਿਛੁੰਨਿਆ—ਵਿਛੁੜੇ ਹੋਏ ।੨।

ਮੇਰੀ ਮੇਰੀ ਧਾਰਿ—ਮਾਇਆ ਦੀ ਮਮਤਾ ਦੇ ਖ਼ਿਆਲ ਮਨ ਵਿਚ ਟਿਕਾ ਕੇ । ਬੰਧਨਿ—(ਮੋਹ ਦੇ) ਬੰਧਨ ਵਿਚ । ਨਰਕਿ—ਨਰਕ ਵਿਚ, ਦੁੱਖ ਵਿਚ । ਸੁਰਗਿ—ਸੁਰਗ ਵਿਚ, ਸੁਖ ਵਿਚ । ਅਵਤਾਰ—ਜਨਮ ।੩।

ਸੋਧਤ—ਵਿਚਾਰ ਕਰਦਿਆਂ । ਸੋਧਿ—ਵਿਚਾਰ ਕਰ ਕੇ । ਤਤੁ—ਅਸਲੀਅਤ । ਹਾਰਿਆ—(ਜੀਵਨ-ਬਾਜ਼ੀ) ਹਾਰਦੇ ਹਨ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਦਾ ਬੇਅੰਤ ਖ਼ਜ਼ਾਨਾ (ਪਰਮਾਤਮਾ ਦੇ) ਭਗਤਾਂ ਦੇ ਹਿਰਦੇ ਵਿਚ ਵੱਸਦਾ ਹੈ । ਗੁਰੂ ਦੀ ਸੰਗਤਿ ਵਿਚ (ਨਾਮ ਜਪਿਆਂ) ਜਨਮ ਮਰਨ ਦੇ ਦੁੱਖ ਅਤੇ ਮੋਹ ਆਦਿਕ ਹਰੇਕ ਕਲੇਸ਼ ਦੂਰ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜੇਹੜੇ ਮਨੁੱਖ ਵੇਦ ਪੁਰਾਣ ਸਿੰਮ੍ਰਿਤੀਆਂ ਆਦਿਕ ਧਰਮ-ਪੁਸਤਕਾਂ ਪੜ੍ ਕੇ (ਨਾਮ ਨੂੰ ਲਾਂਭੇ ਛੱਡ ਕੇ ਕਰਮ ਕਾਂਡ ਆਦਿਕ ਦਾ ਉਪਦੇਸ਼) ਉੱਚੀ ਉੱਚੀ ਸੁਣਾਂਦੇ ਹਨ, ਉਹ ਮਨੁੱਖ ਥੋਥੀਆਂ ਗੱਲਾਂ ਕਰਦੇ ਹਨ । ਪਰਮਾਤਮਾ ਦੇ ਨਾਮ ਤੋਂ ਬਿਨਾ ਝੂਠਾ ਪਰਚਾਰ ਹੀ ਇਹ ਸਾਰੇ ਲੋਕ ਕਰਦੇ ਹਨ ।੧।

ਹੇ ਭਾਈ ! ਪ੍ਰਭੂ ਦੇ ਨਾਮ ਤੋਂ ਵਿਛੁੜੇ ਹੋਏ ਮਨੁੱਖ ਕਦੇ ਭੀ ਆਤਮਕ ਆਨੰਦ ਨਹੀਂ ਮਾਣਦੇ । ਉਹ ਮਨੁੱਖ ਮਾਇਆ ਦੇ ਮੋਹ ਵਿਚ, ਸ਼ਾਸਤ੍ਰਾਰਥ ਵਿਚ, ਅਹੰਕਾਰ ਵਿਚ ਫਸ ਕੇ ਜ਼ਰੂਰ ਦੁਖੀ ਹੁੰਦੇ ਹਨ ।੨।

ਹੇ ਭਾਈ ! (ਪਰਮਾਤਮਾ ਦੇ ਨਾਮ ਤੋਂ ਖੁੰਝ ਕੇ) ਮਾਇਆ ਦੀ ਮਮਤਾ ਦਾ ਖ਼ਿਆਲ ਮਨ ਵਿਚ ਟਿਕਾ ਕੇ ਮੋਹ ਦੇ ਬੰਧਨ ਵਿਚ ਬੱਝੇ ਰਹਿੰਦੇ ਹਨ । ਨਿਰੀ ਮਾਇਆ ਦੇ ਝੰਬੇਲਿਆਂ ਦੇ ਕਾਰਨ ਉਹ ਲੋਕ ਦੁੱਖ ਸੁਖ ਭੋਗਦੇ ਰਹਿੰਦੇ ਹਨ ।੩।

ਹੇ ਭਾਈ ! ਚੰਗੀ ਤਰ੍ਹਾਂ ਪੜਤਾਲ ਕਰ ਕੇ ਨਿਰਨਾ ਕਰ ਕੇ ਅਸੀ ਇਸ ਅਸਲੀਅਤ ਉਤੇ ਪਹੁੰਚੇ ਹਾਂ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਆਤਮਕ ਆਨੰਦ ਨਹੀਂ ਮਿਲ ਸਕਦਾ । ਨਾਮ ਤੋਂ ਵਾਂਜੇ ਰਹਿਣ ਵਾਲੇ ਜ਼ਰੂਰ (ਮਨੁੱਖਾ ਜਨਮ ਦੀ ਬਾਜ਼ੀ) ਹਾਰ ਕੇ ਜਾਂਦੇ ਹਨ ।੪।

**ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥ ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥ ਜਿਨ੍ ਕਉ ਭਏ ਦਇਆਲ ਤਿਨ੍ ਸਾਧੂ ਸੰਗੁ ਭਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ਹੀ ਜਨੀ ਜਪਿ ਲਇਆ ॥੬॥ ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ ॥ ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥ ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥ ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥ {ਪੰਨਾ ੭੬੨}**

**ਪਦ ਅਰਥ** :—ਆਵਹਿ—ਸੰਸਾਰ ਵਿਚ ਆਉਂਦੇ ਹਨ । ਜਾਹਿ—(ਸੰਸਾਰ ਤੋਂ) ਚਲੇ ਜਾਂਦੇ ਹਨ । ਮਰਿ ਮਰਿ—ਆਤਮਕ ਮੌਤ ਸਹੇੜ ਸਹੇੜ ਕੇ । ਵਾਦਿ—ਵਿਅਰਥ । ਭਰਮਤੇ—ਭਟਕਦੇ ਹਨ ।੫।

ਕਉ—ਨੂੰ, ਉਤੇ । ਸੰਗੁ—ਸਾਥ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਜਨੀ—ਜਨੀਂ, ਜਨਾਂ ਨੇ ।੬।

ਖੋਜਹਿ—ਖੋਜਦੇ ਹਨ । ਕੋਟਿ—ਕ੍ਰੋੜਾਂ । ਅਸੰਖ—ਅਣਗਿਣਤ । ਅਨੰਤ—ਬੇਅੰਤ । ਕੇ—ਕਈ, ਅਨੇਕਾਂ । ਨੇੜਾ—ਨਿਕਟਤਾ, ਨੇੜ । ਤਿਸੁ ਹੇ—ਉਸ ਮਨੁੱਖ ਨੂੰ ਪ੍ਰਾਪਤ ਹੁੰਦੀ ਹੈ ।੭।

ਦਾਤਾਰ—ਹੇ ਦਾਤਾਰ ! ਗਾਵਾ—ਗਾਵਾਂ, ਮੈਂ ਗਾਂਦਾ ਹਰਾਂ । ਨਾਨਕ—ਹੇ ਨਾਨਕ ! (ਆਖ—) ।੮।

**ਅਰਥ** :—(ਪਰਮਾਤਮਾ ਦੇ ਨਾਮ ਤੋਂ ਖੁੰਝ ਕੇ) ਅਨੇਕਾਂ ਪ੍ਰਾਣੀ (ਮੁੜ ਮੁੜ) ਜੰਮਦੇ ਹਨ ਮਰਦੇ ਹਨ । ਆਤਮਕ ਮੌਤ ਸਹੇੜ ਸਹੇੜ ਕੇ ਮੁੜ ਮੁੜ ਜਨਮ ਲੈਂਦੇ ਰਹਿੰਦੇ ਹਨ । (ਆਤਮਕ ਜੀਵਨ ਦੀ) ਸੂਝ ਤੋਂ ਬਿਨਾ ਉਹਨਾਂ ਦਾ ਸਾਰਾ ਹੀ ਉੱਦਮ ਵਿਅਰਥ ਰਹਿੰਦਾ ਹੈ, ਉਹ ਅਨੇਕਾਂ ਜੂਨਾਂ ਵਿਚ ਭਟਕਦੇ ਰਹਿੰਦੇ ਹਨ ।੫।

ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦਇਆਵਾਨ ਹੁੰਦਾ ਹੈ ਉਹਨਾਂ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਪਦੇ ਰਹਿੰਦੇ ਹਨ ।੬।

ਹੇ ਭਾਈ ! ਕ੍ਰੋੜਾਂ ਅਣਗਿਣਤ, ਬੇਅੰਤ, ਅਨੇਕਾਂ ਹੀ ਪ੍ਰਾਣੀ (ਪਰਮਾਤਮਾ ਦੀ) ਭਾਲ ਕਰਦੇ ਹਨ, ਪਰ ਪਰਮਾਤਮਾ ਆਪ ਜਿਸ ਮਨੁੱਖ ਨੂੰ ਸੂਝ ਬਖ਼ਸ਼ਦਾ ਹੈ, ਉਸ ਮਨੁੱਖ ਨੂੰ ਪ੍ਰਭੂ ਦੀ ਨੇੜਤਾ ਮਿਲ ਜਾਂਦੀ ਹੈ ।੭।

ਹੇ ਨਾਨਕ ! (ਪ੍ਰਭੂ-ਚਰਨਾਂ ਵਿਚ ਅਰਦਾਸ ਕਰ, ਤੇ ਆਖ—) ਹੇ ਦਾਤਾਰ ! ਮੇਰੇ ਅੰਦਰ ਇਹ ਤਾਂਘ ਹੈ ਕਿ ਮੈਂ ਦਿਨ ਰਾਤ ਤੇਰੇ ਗੁਣ ਗਾਂਦਾ ਰਹਾਂ । ਮੈਨੂੰ ਆਪਣਾ ਨਾਮ ਬਖ਼ਸ਼ । ਮੈਂ ਤੈਨੂੰ ਕਦੇ ਨਾਹ ਭੁਲਾਵਾਂ ।੮।੨।੫।

### ਰਾਗੁ ਸੂਹੀ ਮਹਲਾ ੧ ਕੁਚਜੀ

ੴ ਸਤਿਗੁਰ ਪ੍ਰਸਾਦਿ ॥ ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥ ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥ ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥ ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥ ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥ ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥ ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥ ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥ ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥ ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥ ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥ ਸਾਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥ ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥ ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥ ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥ ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥ {ਪੰਨਾ ੭੬੨}

**ਪਦ ਅਰਥ** :—ਕੁਚਜੀ—ਕੁ-ਚੱਜੀ, ਕੋਝੇ ਚੱਜ ਵਾਲੀ, ਜਿਸ ਨੂੰ ਜੀਵਨ ਦੀ ਜਾਚ ਨਹੀਂ । ਮੰਞੁ—ਮੈਂ । ਅੰਮਾਵਣਿ—ਜੋ ਸਮਾ ਨਾਹ ਸਕਣ, ਬਹੁਤ । ਡੋਸੜੇ—ਕੋਝੇ ਦੋਸ, ਐਬ । ਹਉ—ਮੈਂ । ਕਿਉਂ—ਕਿਵੇਂ ? ਸਹੁ—ਖਸਮ । ਰਾਵਣਿ—ਮਾਣਨ ਲਈ । ਜਾਉ—ਮੈਂ ਜਾਵਾਂ ।

ਇਕ ਦੂ—ਇਕ ਤੋਂ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਚੜੰਦੀਆ—ਵਧੀਆ ।

ਜਿਨ੍ਹੀ ਸਖੀ—ਜਿਨ੍ਹਾਂ ਸਹੇਲੀਆਂ ਨੇ । ਸੇ—ਉਹ ਸਹੇਲੀਆਂ । ਅੰਬੀ ਛਾਵੜੀਏਹਿ—ਅੰਬਾਂ ਦੀਆਂ (ਠੰਢੀਆਂ) ਛਾਵਾਂ ਹੇਠ {ਨੋਟ :—ਇਉਂ ਜਾਪਦਾ ਹੈ ਜਿਵੇਂ ਇਹ ਛੰਤ ਗਰਮੀ ਦੀ ਰੁੱਤੇ ਉਚਾਰਿਆ ਹੈ ਜਦੋਂ ਚੁਮਾਸੇ ਦੇ ਦਿਨੀਂ ਕਿਸਾਨ ਹਲ ਆਦਿਕ ਦਾ ਕੰਮ ਮੁਕਾ ਕੇ ਦੁਪਹਿਰਾਂ ਵੇਲੇ ਰੁੱਖਾਂ ਹੇਠ ਆਰਾਮ ਕਰਦੇ ਹਨ । ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਉਹ ਇਲਾਕਾ ਹੈ ਜਿਥੇ ਅੰਬ ਬਹੁਤ ਹਨ, ਜ਼ਿਲ੍ਹਾ ਗੁਰਦਾਸਪੁਰ} । ਮੰਞੁ—ਮੇਰੇ ਵਿਚ । ਆਵਨੀ—ਆਵਨਿ, ਆਉਂਦੇ । ਕੈ—ਕਿਸ ਉਤੇ ? ਵਿਥਰਾ—ਮੈਂ ਵਿਸਥਾਰ ਨਾਲ ਦੱਸਾਂ । ਘਿਨਾ—ਮੈਂ ਲਵਾਂ । ਇਕਤੁ—ਇੱਕ ਵਿਚ, ਇੱਕ ਦੀ ਹੀ ਰਾਹੀਂ । ਇਕਤੁ ਟੋਲਿ—ਇੱਕ ਸੁੰਦਰ ਪਦਾਰਥ ਦੀ ਰਾਹੀਂ ਹੀ । ਅੰਬੜਾ—ਮੈਂ ਪਹੁੰਚ ਸਕਦੀ ।

ਰੁਪਾ—ਚਾਂਦੀ । ਰੰਗੁਲਾ—ਸੋਹਣਾ । ਤੈ—ਤੇ, ਅਤੇ । ਮਾਨਿਕੁ—ਲਾਲ । ਸਹਿ—ਸ਼ਹੁ ਨੇ । ਸੰਦੜੇ—ਦੇ । ਕੀਤੇ—ਮੈਂ ਬਣਾ ਲਏ ਹਨ । ਰਾਸਿ—ਪੂੰਜੀ, ਸਰਮਾਇਆ । ਏਨੀ ਟੋਲੀ—ਇਹਨਾਂ ਸੁੰਦਰ ਪਦਾਰਥਾਂ ਵਿਚ ਹੀ । ਭੁਲੀਅਸੁ—ਮੈਂ ਕੁਰਾਹੇ ਪੈ ਗਈ ਹਾਂ ।

ਅੰਬਰਿ—ਆਕਾਸ਼ ਵਿਚ । ਕੂੰਜਾ—ਕੂੰਜਾਂ (ਸ਼ੁਭ ਗੁਣ) । ਅੰਬਰਿ ਕੁਰਲੀਆ—ਆਕਾਸ਼ ਵਿਚ ਕੁਰਲ ਕੁਰਲ ਕਰ ਰਹੀਆਂ ਹਨ, ਦੂਰ ਚਲੀਆਂ ਗਈਆਂ ਹਨ । ਬਗ—ਬਗਲੇ (ਪਖੰਡ) । ਬਹਿਠੇ ਆਇ—ਆ ਕੇ ਬੈਠ ਗਏ ਹਨ । ਸਾਧਨ—ਜੀਵ-ਇਸਤ੍ਰੀ । ਸਾਹੁਰੇ—ਪਰਲੋਕ ਵਿਚ । ਅਗੈ—ਪਰਲੋਕ ਵਿਚ । ਜਾਇ—ਜਾ ਕੇ ।

ਸੁਤੀ ਸੁਤੀ—ਸਾਰੀ ਉਮਰ ਮਾਇਆ-ਮੋਹ ਦੀ ਨੀਂਦ ਵਿਚ ਸੁੱਤਿਆਂ ਹੀ । ਝਾਲੁ—ਪਲਾਂਘਾ, ਚਿੱਟਾ ਦਿਨ, ਬੁਢੇਪਾ । ਵਾਟੜੀਆਸੁ—ਸੋਹਣੀ ਵਾਟ, ਚੰਗਾ ਰਸਤਾ । ਸਹ—ਹੇ ਪਤੀ ! ਤੇ ਨਾਲਹੁ—ਤੇਰੇ ਨਾਲੋਂ । ਮੁਤੀਅਸੁ—ਮੈਂ ਵਿਛੁੜ ਗਈ ਹਾਂ । ਕੂੰ—ਨੂੰ । ਧਰੀਆਸੁ—ਧਾਰਨ ਕਰ ਲਿਆ ਹੈ ।

ਮੈਂ—ਮੇਰੇ ਅੰਦਰ । ਸਭਿ—ਸਾਰੇ । ਅਰਦਾਸਿ—ਬੇਨਤੀ । ਸਭਿ—ਸਾਰੀਆਂ (ਸੋਹਾਗਣਾਂ) । ਡੋਹਾਗਣਿ—ਬਦ-ਨਸੀਬ ਨੂੰ । ਕਾਈ—ਕੋਈ ਇੱਕ ।੧।

**ਅਰਥ** :—(ਹੇ ਸਹੇਲੀਏ !) ਮੈਂ ਸਹੀ ਜੀਵਨ ਦਾ ਚੱਜ ਨਹੀਂ ਸਿੱਖਿਆ, ਮੇਰੇ ਅੰਦਰ ਇਤਨੇ ਐਬ ਹਨ ਕਿ ਅੰਦਰ ਸਮਾ ਹੀ ਨਹੀਂ ਸਕਦੇ (ਇਸ ਹਾਲਤ ਵਿਚ) ਮੈਂ ਪ੍ਰਭੂ-ਪਤੀ ਨੂੰ ਪ੍ਰਸੰਨ ਕਰਨ ਲਈ ਕਿਵੇਂ ਜਾ ਸਕਦੀ ਹਾਂ ? (ਉਸ ਦੇ ਦਰ ਤੇ ਤਾਂ) ਇਕ ਦੂਜੀ ਤੋਂ ਵਧੀਆ ਤੋਂ ਵਧੀਆ ਹਨ, ਮੇਰਾ ਤਾਂ ਉਥੇ ਕੋਈ ਨਾਮ ਭੀ ਨਹੀਂ ਜਾਣਦਾ ।

ਜਿਨ੍ਹਾਂ ਸਹੇਲੀਆਂ ਨੇ ਪ੍ਰਭੂ-ਪਤੀ ਨੂੰ ਪ੍ਰਸੰਨ ਕਰ ਲਿਆ ਹੈ ਉਹ, ਮਾਨੋ, (ਚੁਮਾਸੇ ਵਿਚ) ਅੰਬਾਂ ਦੀਆਂ (ਠੰਢੀਆਂ) ਛਾਵਾਂ ਵਿਚ ਬੈਠੀਆਂ ਹੋਈਆਂ ਹਨ । ਮੇਰੇ ਅੰਦਰ ਤਾਂ ਉਹ ਗੁਣ ਹੀ ਨਹੀਂ ਹਨ (ਜਿਨ੍ਹਾਂ ਉਤੇ ਪ੍ਰਭੂ-ਪਤੀ ਰੀਝਦਾ ਹੈ) ਮੈਂ (ਆਪਣੀ ਇਸ ਅਭਾਗਤਾ ਦਾ) ਦੋਸ ਹੋਰ ਕਿਸ ਨੂੰ ਦੇ ਸਕਦੀ ਹਾਂ ?

ਹੇ ਪ੍ਰਭੂ-ਪਤੀ ! (ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ) ਮੈਂ ਤੇਰੇ ਕੇਹੜੇ ਕੇਹੜੇ ਗੁਣ ਵਿਸਥਾਰ ਨਾਲ ਦੱਸਾਂ ? ਤੇ ਮੈਂ ਤੇਰਾ ਕੇਹੜਾ ਕੇਹੜਾ ਨਾਮ ਲਵਾਂ ? (ਤੇਰੇ ਅਨੇਕਾਂ ਗੁਣਾਂ ਨੂੰ ਵੇਖ ਕੇ ਤੇਰੇ ਅਨੇਕਾਂ ਹੀ ਨਾਮ ਜੀਵ ਲੈ ਰਹੇ ਹਨ) । ਤੇਰੇ ਬਖ਼ਸ਼ੇ ਹੋਏ ਕਿਸੇ ਇੱਕ ਸੁੰਦਰ ਪਦਾਰਥ ਦੀ ਰਾਹੀਂ ਭੀ (ਤੇਰੀਆਂ ਦਾਤਾਂ ਦੇ ਲੇਖੇ ਤਕ) ਨਹੀਂ ਪਹੁੰਚ ਸਕਦੀ (ਬਸ !) ਮੈਂ ਤੈਥੋਂ ਕੁਰਬਾਨ ਹੀ ਕੁਰਬਾਨ ਜਾਂਦੀ ਹਾਂ ।

(ਹੇ ਸਹੇਲੀਏ ! ਵੇਖ ਮੇਰੀ ਅਭਾਗਤਾ !) ਸੋਨਾ, ਚਾਂਦੀ, ਮੋਤੀ ਤੇ ਹੀਰਾ ਆਦਿਕ ਸੋਹਣੇ ਕੀਮਤੀ ਪਦਾਰਥ—ਇਹ ਚੀਜ਼ਾਂ ਪ੍ਰਭੂ-ਪਤੀ ਨੇ ਮੈਨੂੰ ਦਿੱਤੀਆਂ, ਮੈਂ (ਉਸ ਨੂੰ ਭੁਲਾ ਕੇ ਉਸ ਦੀਆਂ ਦਿੱਤੀਆਂ) ਇਹਨਾਂ ਚੀਜ਼ਾਂ ਨਾਲ

ਪਿਆਰ ਪਾ ਲਿਆ । ਮਿੱਟੀ ਪੱਥਰ ਆਦਿਕ ਦੇ ਬਣਾਏ ਹੋਏ ਸੋਹਣੇ ਘਰ—ਇਹੀ ਮੈਂ ਆਪਣੀ ਰਾਸ-ਪੂੰਜੀ ਬਣਾ ਲਏ । ਮੈਂ ਇਹਨਾਂ ਸੋਹਣੇ ਪਦਾਰਥਾਂ ਵਿਚ ਹੀ (ਫਸ ਕੇ) ਗ਼ਲਤੀ ਖਾ ਗਈ, (ਇਹ ਪਦਾਰਥ ਦੇਣ ਵਾਲੇ) ਉਸ ਖਸਮ-ਪ੍ਰਭੂ ਦੇ ਪਾਸ ਮੈਂ ਨਾਹ ਬੈਠੀ ।

ਮਾਇਆ ਦੇ ਮੋਹ ਵਿਚ ਫਸ ਕੇ ਜਿਸ ਜੀਵ-ਇਸਤ੍ਰੀ ਦੇ ਸ਼ੁਭ ਗੁਣ ਉਸ ਤੋਂ ਦੂਰ ਪਰੇ ਚਲੇ ਜਾਣ, ਤੇ ਉਸ ਦੇ ਅੰਦਰ ਨਿਰੇ ਪਖੰਡ ਹੀ ਇਕੱਠੇ ਹੋ ਜਾਣ, ਉਹ ਜਦੋਂ ਇਸ ਹਾਲ ਵਿਚ ਪਰਲੋਕ ਜਾਵੇ ਤਾਂ ਜਾ ਕੇ ਪਰਲੋਕ ਵਿਚ (ਪ੍ਰਭੂ ਦੀ ਹਜ਼ੂਰੀ ਵਿਚ) ਕੀਹ ਮੂੰਹ ਵਿਖਾਵੇਗੀ ?

ਹੇ ਪ੍ਰਭੂ ! ਮਾਇਆ ਦੇ ਮੋਹ ਦੀ ਨੀਂਦ ਵਿਚ ਗ਼ਾਫ਼ਿਲ ਪਏ ਰਿਹਾਂ ਮੈਨੂੰ ਬੁਢੇਪਾ ਆ ਗਿਆ ਹੈ, ਜੀਵਨ ਦੇ ਸਹੀ ਰਸਤੇ ਤੋਂ ਮੈਂ ਖੁੰਝੀ ਹੋਈ ਹਾਂ । ਹੇ ਪਤੀ ! ਮੈਂ ਤੇਰੇ ਨਾਲੋਂ ਵਿਛੁੜੀ ਹੋਈ ਹਾਂ, ਮੈਂ ਨਿਰੇ ਦੁੱਖ ਹੀ ਦੁੱਖ ਸਹੇੜੇ ਹੋਏ ਹਨ ।

ਹੇ ਪ੍ਰਭੂ ! ਤੂੰ ਬੇਅੰਤ ਗੁਣਾਂ ਵਾਲਾ ਹੈਂ, ਮੇਰੇ ਅੰਦਰ ਸਾਰੇ ਔਗੁਣ ਹੀ ਔਗੁਣ ਹਨ, ਫਿਰ ਭੀ ਨਾਨਕ ਦੀ ਬੇਨਤੀ (ਤੇਰੇ ਹੀ ਦਰ ਤੇ) ਹੈ ਕਿ ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ ਤਾਂ ਸਦਾ ਹੀ ਤੇਰੇ ਨਾਮ-ਰੰਗ ਵਿਚ ਰੰਗੀਆਂ ਹੋਈਆਂ ਹਨ, ਮੈਨੂੰ ਅਭਾਗਣ ਨੂੰ ਭੀ ਕੋਈ ਇਕ ਰਾਤ ਬਖ਼ਸ਼ (ਮੇਰੇ ਉਤੇ ਭੀ ਕਦੇ ਮੇਹਰ ਦੀ ਨਿਗਾਹ ਕਰ) ।੧।

**ਸੂਹੀ ਮਹਲਾ ੧ ਸੁਚਜੀ ॥ ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥ ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥ ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥ ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥ ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥ ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥ ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥ ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ॥ ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥ ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥੨॥ {ਪੰਨਾ ੭੬੨}**

**ਪਦ ਅਰਥ** :—ਸੁਚਜੀ—ਸੁ-ਚੱਜੀ, ਜਿਸ ਨੇ ਜੀਵਨ ਦੀ ਚੰਗੀ ਜਾਚ ਸਿੱਖੀ ਹੋਈ ਹੈ ।

ਜਾ—ਜਦੋਂ । ਤਾ—ਤਦੋਂ । ਸਭੁ ਕੋ—ਹਰੇਕ ਜੀਵ । ਰਾਸਿ—ਪੂੰਜੀ, ਸਰਮਾਇਆ । ਤੁਧੁ—ਤੈਨੂੰ । ਅੰਤਰਿ—ਆਪਣੇ ਹਿਰਦੇ ਵਿਚ (ਵਸਾ ਕੇ) । ਹਉ—ਮੈਂ । ਸੁਖਿ—ਸੁਖੀ, ਸੁਖ ਨਾਲ । ਵਸਾ—ਵਸਾਂ, ਮੈਂ ਵੱਸਦੀ ਹਾਂ । ਸਾਬਾਸਿ—ਵਡਿਆਈ ।

ਭਾਣੈ—ਪ੍ਰਭੂ ਦੀ ਰਜ਼ਾ ਵਿਚ ਹੀ । ਤਖਤਿ—ਤਖ਼ਤ ਉਤੇ । ਉਦਾਸਿ—ਉਦਾਸੀ, ਤਿਆਗੀ । ਥਲ ਸਿਰਿ—ਥਲ ਦੇ ਸਿਰ ਉਤੇ । ਸਰੁ—ਤਲਾਬ, ਦਰੀਆ, ਸਮੁੰਦਰ । ਵਹੈ—ਵਗ ਪੈਂਦਾ ਹੈ । ਆਕਾਸਿ—ਆਕਾਸ਼ ਵਿਚ, ਅਹੰਕਾਰੀ ਹਿਰਦੇ ਵਿਚ । ਫੁਲੈ—ਖਿੜ ਪੈਂਦਾ ਹੈ । ਮੰਝਿ—ਵਿੱਚੇ ਹੀ । ਭਰੀਆਸਿ—ਭਰੀਜ ਕੇ ਡੁੱਬ ਜਾਈਦਾ ਹੈ । ਸਹੁ—ਖਸਮ-ਪ੍ਰਭੂ । ਰੰਗੁਲਾ—ਪਿਆਰਾ । ਗੁਣ ਤਾਸਿ—ਗੁਣਾਂ ਦਾ ਖ਼ਜ਼ਾਨਾ । ਭੀਹਾਵਲਾ—ਡਰਾਉਣਾ । ਹਉ—ਮੈਂ । ਆਵਣਿ ਜਾਇ—ਜੰਮਣ ਮਰਨ (ਦੇ ਗੇੜ) ਵਿਚ ।

ਅਗਮ—ਅਪਹੁੰਚ । ਅਤੋਲਵਾ—ਬੇਅੰਤ ਗੁਣਾਂ ਵਾਲਾ । ਮਾਗਉ—ਮੈਂ ਮੰਗਾਂ । ਪਿਆਸਿ—ਪਿਆਸੀ । ਸਚੁ—ਸਦਾ-ਥਿਰ ਰਹਿਣ ਵਾਲਾ ।੨।

**ਅਰਥ** :—ਹੇ ਪ੍ਰਭੂ ! ਜਦੋਂ ਤੂੰ (ਮੇਰੇ ਵਲ ਹੁੰਦਾ ਹੈਂ) ਤਦੋਂ ਹਰੇਕ ਜੀਵ ਮੈਨੂੰ (ਆਦਰ ਦੇਂਦਾ ਹੈ) । ਤੂੰ ਹੀ ਮੇਰਾ ਮਾਲਕ ਹੈਂ, ਤੂੰ ਹੀ ਮੇਰਾ ਸਰਮਾਇਆ ਹੈਂ । ਜਦੋਂ ਮੈਂ ਤੈਨੂੰ ਆਪਣੇ ਹਿਰਦੇ ਵਿਚ ਵਸਾ ਲੈਂਦੀ ਹਾਂ ਤਦੋਂ ਮੈਂ ਸੁਖੀ ਵਸਦੀ ਹਾਂ ਜਦੋਂ ਤੂੰ ਮੇਰੇ ਹਿਰਦੇ ਵਿਚ ਪਰਗਟ ਹੋ ਜਾਂਦਾ ਹੈਂ ਤਦੋਂ ਮੈਨੂੰ (ਹਰ ਥਾਂ) ਸੋਭਾ ਮਿਲਦੀ ਹੈ ।

ਪ੍ਰਭੂ ਦੀ ਰਜ਼ਾ ਵਿਚ ਹੀ ਕੋਈ ਤਖ਼ਤ ਉਤੇ ਬੈਠਾ ਹੈ ਤੇ ਵਡਿਆਈਆਂ ਮਿਲ ਰਹੀਆਂ ਹਨ, ਉਸ ਦੀ ਰਜ਼ਾ ਵਿਚ ਹੀ ਕੋਈ ਵਿਰਕਤ ਹੋ ਕੇ (ਦਰ ਦਰ ਤੇ) ਭਿੱਛਿਆ ਮੰਗਦਾ ਫਿਰਦਾ ਹੈ । ਪ੍ਰਭੂ ਦੀ ਰਜ਼ਾ ਵਿਚ ਹੀ ਕਿਤੇ ਸੁੱਕੀ ਧਰਤੀ ਉਤੇ ਸਰੋਵਰ ਚਲ ਪੈਂਦਾ ਹੈ ਤੇ ਕੌਲ ਫੁੱਲ ਆਕਾਸ਼ ਵਿਚ ਖਿੜ ਆਉਂਦਾ ਹੈ (ਭਾਵ, ਕਿਸੇ ਅਹੰਕਾਰੀ ਪ੍ਰੇਮ-ਹੀਣ ਹਿਰਦੇ ਵਿਚ ਪ੍ਰੇਮ ਦਾ ਪ੍ਰਵਾਹ ਚੱਲ ਪੈਂਦਾ ਹੈ) ।

ਪ੍ਰਭੂ ਦੀ ਰਜ਼ਾ ਵਿਚ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ; ਉਸ ਦੀ ਰਜ਼ਾ ਅਨੁਸਾਰ ਹੀ ਵਿਕਾਰਾਂ ਨਾਲ ਭਰੀਜ ਕੇ ਵਿੱਚੇ ਹੀ ਡੁੱਬ ਜਾਈਦਾ ਹੈ । ਉਸ ਦੀ ਰਜ਼ਾ ਵਿਚ ਹੀ ਕਿਸੇ ਜੀਵ-ਇਸਤ੍ਰੀ ਨੂੰ ਉਹ ਪ੍ਰਭੂ-ਪਤੀ ਪਿਆਰਾ ਲੱਗਦਾ ਹੈ, ਰਜ਼ਾ ਅਨੁਸਾਰ ਹੀ ਕੋਈ ਜੀਵ ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀਆਂ ਸਿਫ਼ਤਾਂ ਵਿਚ ਮਸਤ ਰਹਿੰਦਾ ਹੈ । ਇਹ ਭੀ ਉਸ ਦੀ ਰਜ਼ਾ ਵਿਚ ਹੀ ਹੈ ਕਿ ਕਦੇ ਉਹ ਖਸਮ ਮੈਨੂੰ ਜੀਵ-ਇਸਤ੍ਰੀ ਨੂੰ ਡਰਾਉਣਾ ਲੱਗਦਾ ਹੈ, ਤੇ ਮੈਂ ਜਨਮ ਮਰਨ ਦੇ ਗੇੜ ਵਿਚ ਪੈ ਕੇ ਆਤਮਕ ਮੌਤੇ ਮਰਦੀ ਹਾਂ ।

ਹੇ ਪ੍ਰਭੂ-ਪਤੀ ! ਤੂੰ ਅਪਹੁੰਚ ਹੈਂ, ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ । ਮੈਂ ਅਰਦਾਸਾਂ ਕਰ ਕਰ ਕੇ ਤੇਰੇ ਹੀ ਦਰ ਤੇ ਢਹਿ ਪਈ ਹਾਂ (ਮੈਂ ਤੇਰਾ ਹੀ ਆਸਰਾ-ਪਰਨਾ ਲਿਆ ਹੈ) । ਮੈਂ ਤੇਰੇ ਦਰ ਤੋਂ ਹੋਰ ਕੀਹ ਮੰਗਾਂ ? ਤੈਨੂੰ ਹੋਰ ਕੀਹ ਆਖਾਂ ਜੋ ਤੂੰ ਸੁਣੇਂ ? ਮੈਨੂੰ ਤੇਰੇ ਦੀਦਾਰ ਦੀ ਭੁੱਖ ਹੈ, ਮੈਂ ਤੇਰੇ ਦਰਸਨ ਦੀ ਪਿਆਸੀ ਹਾਂ । ਤੂੰ ਸਦਾ-ਥਿਰ ਰਹਿਣ ਵਾਲਾ ਖਸਮ ਗੁਰੂ ਦੇ ਸ਼ਬਦ ਦੀ ਰਾਹੀਂ ਮਿਲਦਾ ਹੈਂ । ਮੇਰੀ ਨਾਨਕ ਦੀ ਤੇਰੇ ਅੱਗੇ ਅਰਜ਼ੋਈ ਹੈ ਕਿ ਮੈਨੂੰ ਭੀ ਗੁਰੂ ਦੀ ਸਰਨ ਪਾ ਕੇ ਮਿਲ ।੨।

ਸੂਹੀ ਮਹਲਾ ੫ ਗੁਣਵੰਤੀ ॥ ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥ ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥ ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥ ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥ ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥ ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥ ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥ ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥ ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥ ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥ ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥ {ਪੰਨਾ ੭੬੩}

**ਪਦ ਅਰਥ** :—ਗੁਣਵੰਤੀ—ਗੁਣਾਂ ਵਾਲੀ । ਸਿਖੜਾ—ਪਿਆਰਾ ਸਿੱਖ । ਲਾਗਉ—ਮੈਂ ਲੱਗਾਂ । ਪਾਇ—ਪੈਰੀਂ । ਬਿਰਥਾ—ਪੀੜਾ, ਦੁੱਖ । ਜੀਅ ਕੀ—ਜਿੰਦ ਦੀ । ਉਪਦੇਸੜਾ—ਸੋਹਣਾ ਉਪਦੇਸ਼ । ਅਨਤ—{ਅੰਯ} ਕਿਸੇ ਹੋਰ ਪਾਸੇ । ਤੈ ਕੂੰ—ਤੈਨੂੰ । ਡੇਵਸਾ—ਮੈਂ ਦੇ ਦਿਆਂਗਾ । ਮਾਰਗੁ—ਰਸਤਾ ।

ਹਉ—ਮੈਂ । ਸਰਣਾਇ—ਆਸਰਾ । ਮਹਿ—ਵਿਚ । ਸਭੋ—ਸਭੁ, ਸਾਰਾ ।

ਇਤੁ ਮਾਰਗਿ—ਇਸ ਰਸਤੇ ਉਤੇ । ਭਾਈਅੜੇ—ਪਿਆਰੇ ਭਰਾ । ਤਿਆਗੇਂ—ਜੇ ਤੂੰ ਤਿਆਗ ਦੇਵੇਂ । ਮਤੜੀ—ਕੋਝੀ ਮਤਿ । ਵਿਸਾਰੇਂ—ਜੇ ਤੂੰ ਵਿਸਾਰ ਦੇਵੇਂ । ਭਾਉ—ਪਿਆਰ । ਇਉ—ਇਸ ਤਰ੍ਹਾਂ । ਦਰਸਾਵੜਾ—ਸੋਹਣਾ ਦੀਦਾਰ । ਵਾਉ—ਹਵਾ । ਤਤੀ ਵਾਉ—ਸੇਕ, ਦੁੱਖ-ਕਲੇਸ਼ ।

ਆਪਹੁ—ਆਪਣੇ ਆਪ ਤੋਂ, ਆਪਣੀ ਅਕਲ ਨਾਲ । ਹੁਕਮਾਉ—ਪ੍ਰਭੂ ਦਾ ਹੁਕਮ ਹੀ । ਗੁਰਿ—ਗੁਰੂ ਨੇ । ਨਾਨਕਿ—ਨਾਨਕ ਨੇ । ਪਸਾਉ—ਪ੍ਰਸਾਦੁ, ਕਿਰਪਾ । ਬਹੁੜਿ—ਮੁੜ । ਮੈਂ—ਮੈਨੂੰ । ਭੁਖੜੀ—ਭੈੜੀ ਭੁੱਖ । ਹਉ—ਮੈਂ । ਅਘਾਇ—ਰੱਜ ਕੇ । ਰਜਾ ਤ੍ਰਿਪਤਿ ਅਘਾਇ—ਖਾ ਪੀ ਕੇ ਚੰਗੀ ਤਰ੍ਹਾਂ ਰੱਜ ਗਿਆ ਹਾਂ । ਗੁਰ ਸਿਖੜਾ—ਗੁਰੂ ਦਾ ਪਿਆਰਾ ਸਿੱਖ ।੩।

**ਅਰਥ** :—ਮੈਨੂੰ ਜੇਹੜਾ ਭੀ ਕੋਈ ਗੁਰੂ ਦਾ ਪਿਆਰਾ ਸਿੱਖ ਮਿਲ ਪੈਂਦਾ ਹੈ, ਮੈਂ ਨੀਊਂ ਨੀਊਂ ਕੇ (ਭਾਵ, ਨਿਮ੍ਰਤਾ-ਅਧੀਨਗੀ ਨਾਲ) ਉਸ ਦੀ ਪੈਰੀਂ ਲੱਗਦਾ ਹਾਂ, ਤੇ ਉਸ ਨੂੰ ਆਪਣੇ ਦਿਲ ਦੀ ਪੀੜਾ (ਤਾਂਘ) ਦੱਸਦਾ ਹਾਂ (ਤੇ ਬੇਨਤੀ ਕਰਦਾ ਹਾਂ—ਹੇ ਗੁਰਸਿੱਖ !) ਮੈਨੂੰ ਸੱਜਣ-ਗੁਰੂ ਮਿਲਾ ਦੇ । ਮੈਨੂੰ ਕੋਈ ਅਜੇਹਾ ਸੋਹਣਾ ਉਪਦੇਸ਼ ਦੱਸ (ਜਿਸ ਦੀ ਬਰਕਤਿ ਨਾਲ) ਮੇਰਾ ਮਨ ਕਿਸੇ ਹੋਰ ਪਾਸੇ ਵਲ ਨਾਹ ਜਾਏ । ਮੈਂ ਆਪਣਾ ਇਹ ਮਨ ਤੇਰੇ ਹਵਾਲੇ ਕਰ ਦਿਆਂਗਾ, ਮੈਨੂੰ ਰਸਤਾ ਦੱਸ (ਜਿਸ ਰਾਹੇ ਪੈ ਕੇ ਪ੍ਰਭੂ ਦਾ ਦਰਸਨ ਕਰ ਸਕਾਂ) । ਮੈਂ (ਚੌਰਾਸੀ ਲੱਖ ਦੇ) ਦੂਰ ਦੇ ਪੈਂਡੇ ਤੋਂ ਤੁਰ ਕੇ ਆਇਆ ਹਾਂ, ਹੁਣ ਮੈਂ ਤੇਰਾ ਆਸਰਾ ਤੱਕਿਆ ਹੈ । ਮੈਂ ਆਪਣੇ ਚਿੱਤ ਵਿਚ ਇਹ ਆਸ ਰੱਖੀ ਹੋਈ ਹੈ ਕਿ ਤੂੰ ਮੇਰਾ ਸਾਰਾ ਦੁੱਖ ਦੂਰ ਕਰ ਦੇਵੇਂਗਾ ।

(ਅੱਗੋਂ ਉੱਤਰ ਮਿਲਦਾ ਹੈ—) ਇਸ ਰਸਤੇ ਉਤੇ ਜੇਹੜੇ ਗੁਰ-ਭਾਈ ਤੁਰਦੇ ਹਨ (ਉਹ ਗੁਰੂ ਦੀ ਦੱਸੀ ਕਾਰ ਕਰਦੇ ਹਨ) ਤੂੰ ਭੀ ਉਹੀ ਕਾਰ ਕਰ ਜੋ ਗੁਰੂ ਦੱਸਦਾ ਹੈ । ਜੇ ਤੂੰ ਆਪਣੇ ਮਨ ਦੀ ਕੋਝੀ ਮਤਿ ਛੱਡ ਦੇਵੇਂ, ਜੇ ਤੂੰ ਪ੍ਰਭੂ ਤੋਂ ਬਿਨਾ ਹੋਰ (ਮਾਇਆ ਆਦਿਕ) ਦਾ ਪਿਆਰ ਭੁਲਾ ਦੇਵੇਂ, ਤਾਂ ਇਸ ਤਰ੍ਹਾਂ ਤੂੰ ਪ੍ਰਭੂ ਦਾ ਸੋਹਣਾ ਦਰਸਨ ਕਰ ਲਵੇਂਗਾ, ਤੈਨੂੰ ਕੋਈ ਦੁੱਖ-ਕਲੇਸ਼ ਨਹੀਂ ਵਿਆਪੇਗਾ । ਮੈਂ ਜੋ ਕੁਝ ਤੈਨੂੰ ਦੱਸਿਆ ਹੈ ਗੁਰੂ ਦਾ ਹੁਕਮ ਹੀ ਦੱਸਿਆ ਹੈ, ਮੈਂ ਆਪਣੀ ਅਕਲ ਦਾ ਆਸਰਾ ਲੈ ਕੇ ਇਹ ਰਸਤਾ ਨਹੀਂ ਦੱਸ ਰਿਹਾ । ਜਿਸ (ਸੁਭਾਗ ਬੰਦੇ) ਉਤੇ ਨਾਨਕ ਨੇ ਕਿਰਪਾ ਕੀਤੀ ਹੈ, ਪਰਮਾਤਮਾ ਨੇ ਉਸ ਨੂੰ ਆਪਣੀ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿੱਤਾ ਹੈ । (ਗੁਰੂ ਨਾਨਕ ਦੀ ਮੇਹਰ ਦਾ ਸਦਕਾ ਮੈਂ ਪੂਰਨ ਤੌਰ ਤੇ ਰੱਜ ਗਿਆ ਹਾਂ, ਮੈਨੂੰ ਹੁਣ ਮਾਇਆ ਦੀ ਕੋਈ ਭੁੱਖ ਨਹੀਂ ਸਤਾਂਦੀ ।

ਮੈਨੂੰ ਜੇਹੜਾ ਭੀ ਕੋਈ ਗੁਰੂ ਦਾ ਪਿਆਰਾ ਸਿੱਖ ਮਿਲ ਪੈਂਦਾ ਹੈ, ਮੈਂ ਨਿਮ੍ਰਤਾ-ਅਧੀਨਗੀ ਨਾਲ ਉਸ ਦੀ ਪੈਰੀਂ ਲੱਗਦਾ ਹਾਂ ।੩।

### ਰਾਗੁ ਸੂਹੀ ਛੰਤ ਮਹਲਾ ੧ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥ ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥ ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥ ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥ ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ ॥ ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ ॥੧॥ ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥ ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ॥ ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥ ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥ ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥ ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥੨॥ ਬਾਬਾ ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ ॥ ਸਾਹਾ ਹੁਕਮੁ ਰਜਾਇ ਸੋ ਨ**

ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥ ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥ ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ ॥ ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ॥ ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥੩॥ ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ॥ ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ॥ ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥ ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥ ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥ ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥੪॥੧॥ {ਪੰਨਾ ੭੬੩-੭੬੪}

**ਪਦ ਅਰਥ** :—ਭਰਿ ਜੋਬਨਿ—ਭਰੀ ਜਵਾਨੀ ਵਿਚ, ਭਰ-ਜਵਾਨੀ ਦੇ ਸਮੇ । ਮੈ—ਸ਼ਰਾਬ । ਮਤ—ਮੱਤ, ਮਸਤ । ਪੇਈਅੜੈ ਘਰਿ—ਪੇਕੇ ਘਰ ਵਿਚ । ਪਾਹੁਣੀ—ਪ੍ਰਾਹੁਣੀ । ਬਲਿ—ਸਦਕੇ । ਰਾਮ—ਹੇ ਰਾਮ ! ਅਵਗਣਿ—ਔਗੁਣ ਦੇ ਕਾਰਨ । ਚਿਤਿ—ਚਿੱਤ ਵਿਚ । ਨ ਸਮਾਵਨੀ—ਨਹੀਂ ਸਮਾਂਦੇ । ਸਾਰ—ਕਦਰ । ਭਰਮਿ—ਭਟਕਣਾ ਵਿਚ । ਬਾਦਿ—ਵਿਅਰਥ । ਵਰੁ—ਖਸਮ-ਪ੍ਰਭੂ । ਸਹਜੁ—ਸੁਭਾਉ । ਭਾਇਆ—ਚੰਗਾ ਲੱਗਾ । ਪੂਛਿ—ਪੁੱਛ ਕੇ । ਮਾਰਗਿ—(ਸਹੀ) ਰਸਤੇ ਉਤੇ । ਰੈਣਿ—(ਜ਼ਿੰਦਗੀ ਦੀ) ਰਾਤ । ਬਾਲਤਣ—ਬਾਲ-ਉਮਰ ਵਿਚ (ਹੀ) । ਧਨ—ਜੀਵ-ਇਸਤ੍ਰੀ ।੧।

ਬਾਬਾ—ਹੇ ਗੁਰੂ ! ਮੈ—ਮੈਨੂੰ । ਵਰੁ—ਪ੍ਰਭੂ-ਪਤੀ । ਦੇਹਿ—ਮਿਲਾ । ਭਾਵੈ—ਪਿਆਰਾ ਲੱਗਦਾ ਹੈ । ਮੈ ਤਿਸ ਕੀ ਬਲਿ ਰਾਮ—ਮੈਂ ਉਸ ਰਾਮ ਤੋਂ ਸਦਕੇ ਹਾਂ । ਰਵਿ ਰਹਿਆ—ਮੌਜੂਦ ਹੈ, ਹਰ ਥਾਂ ਵਿਆਪਕ ਹੈ । ਜੁਗ ਚਾਰਿ—ਸਦਾ ਹੀ । ਤ੍ਰਿਭਵਣ—ਤਿੰਨਾਂ ਭਵਨਾਂ ਵਿਚ, ਸਾਰੇ ਜਗਤ ਵਿਚ । ਬਾਣੀ—ਹੁਕਮ । ਰਵੈ—ਪਿਆਰ ਕਰਦਾ ਹੈ । ਮਨਸਾ—{ਮਨੀ—ਾ} ਇੱਛਾ । ਸਰਬ—ਸਦਾ ਹੀ । ਰਾਂਡ—ਰੰਡੀ । ਤੈਸੇ—ਇਕ-ਸਮਾਨ ।੨।

ਲਗਨੁ—ਮੁਹੂਰਤ । ਲਗਨੁ ਗਣਾਇ—ਮੁਹੂਰਤ ਕਢਾ ਕੇ । ਹੰਭੀ—ਮੈਂ ਭੀ । ਵੰਞਾ—ਪਹੁੰਚ ਸਕਾਂ । ਸਾਹੁਰੈ—ਪਤੀ ਦੇ ਘਰ ਵਿਚ, ਪ੍ਰਭੂ-ਚਰਨਾਂ ਵਿਚ । ਸਾਹਾ—ਲਗਨ, ਮੁਹੂਰਤ । ਰਜਾਇ—ਪਰਮਾਤਮਾ ਦੀ ਮਰਜ਼ੀ ਅਨੁਸਾਰ । ਨ ਟਲੈ—ਅਗਾਂਹ ਪਿਛਾਂਹ ਨਹੀਂ ਹੋ ਸਕਦਾ । ਕਿਰਤੁ ਪਇਆ—ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਮਿਲਿਆ ਹੋਇਆ । ਕਿਰਤ—{ ਤ} ਕੀਤੇ ਹੋਏ ਕਰਮਾਂ ਦਾ ਇਕੱਠ । ਕਰਤੈ—ਕਰਤਾਰ ਨੇ । ਜਾਞੀ—ਜੰਞ ਦਾ ਮਾਲਕ, ਲਾੜਾ । ਨਿਹਕੇਵਲ—{ਨਿ ਕੈਵ ਯ} ਪਵਿਤ੍ਰ, ਸੁਤੰਤਰ । ਨਰਹ ਨਿਹਕੇਵਲੁ—ਮਨੁੱਖਾਂ ਤੋਂ ਸੁਤੰਤਰ । ਤਿਹੁ ਲੋਈ—ਤਿੰਨਾਂ ਲੋਕਾਂ ਵਿਚ । ਮਾਇ—ਮਾਇਆ । ਨਿਰਾਸੀ—ਆਸ-ਹੀਣੀ । ਰੋਇ—ਰੋ ਕੇ । ਵਿਛੁੰਨੀ—ਵਿੱਛੁੜ ਜਾਂਦੀ ਹੈ । ਬਾਲੀ—ਕੁੜੀ । ਬਾਲੈ—ਮੁੰਡੇ ਦਾ । ਹੇਤੇ—ਪਿਆਰ ਦੇ ਕਾਰਨ । ਬਾਲੀ ਬਾਲੈ ਹੇਤੇ—ਕੁੜੀ ਮੁੰਡੇ ਦੇ ਪਿਆਰ ਦੇ ਕਾਰਨ । ਸਬਦਿ—ਸ਼ਬਦ ਦੀ ਬਰਕਤਿ ਨਾਲ । ਸੁਖ—ਆਨੰਦ । ਮਹਲੀ—ਪ੍ਰਭੂ ਦੇ ਘਰ ਵਿਚ ।੩।

ਬਾਬੁਲਿ—ਪਿਉ ਨੇ, ਸਤਿਗੁਰੂ ਨੇ । ਦਿਤੜੀ—ਭੇਜ ਦਿੱਤੀ । ਦੂਰਿ—(ਮਾਇਆ ਦੇ ਪ੍ਰਭਾਵ ਤੋਂ) ਦੂਰ ਪਰੇ । ਘਰਿ—ਘਰ ਵਿਚ । ਪੇਈਐ ਘਰਿ—ਪੇਕੇ ਘਰ ਵਿਚ, ਜਨਮ ਮਰਨ ਵਿਚ । ਰਹਸੀ—ਪ੍ਰਸੰਨ ਹੁੰਦੀ ਹੈ । ਵੇਖਿ—ਵੇਖ ਕੇ । ਹਦੂਰਿ—ਆਪਣੇ ਸਾਹਮਣੇ । ਪਿਰਿ—ਪਿਰ ਨੇ, ਪ੍ਰਭੂ-ਪਤੀ ਨੇ । ਰਾਵੀ—ਪਿਆਰ ਕੀਤਾ । ਘਰਿ—ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ । ਸੋਹੀਐ—ਸੋਭਦੀ ਹੈ, ਆਤਮਕ ਜੀਵਨ ਸੋਹਣਾ ਬਣਾ ਲੈਂਦੀ ਹੈ । ਪਰਧਾਨੇ—ਮੰਨੀ-ਪ੍ਰਮੰਨੀ । ਸੰਜੋਗੀ—ਚੰਗੇ ਭਾਗਾਂ ਨਾਲ । ਥਾਨਿ—ਪ੍ਰਭੂ-ਚਰਨਾਂ ਵਿਚ । ਸੁਹੇਲਾ—ਸੌਖਾ (ਜੀਵਨ) । ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਪਲੈ—ਪੱਲੇ ਵਿਚ, ਉਸ ਦੇ ਪਾਸ । ਬੋਲੈ—ਸਿਮਰਦੀ ਹੈ ।

ਪਿਰ ਭਾਏ—ਪਤੀ ਨੂੰ ਪਿਆਰੀ ਲੱਗਦੀ ਹੈ । ਅੰਕਿ—ਅੰਕ ਵਿਚ, ਜੱਫੀ ਵਿਚ । ਸਮਾਏ—ਲੀਨ ਹੋ ਜਾਂਦੀ ਹੈ ।੪।

**ਅਰਥ** :—ਹੇ ਪ੍ਰਭੂ ਜੀ ! ਮੈਂ ਤੈਥੋਂ ਸਦਕੇ ਹਾਂ (ਤੂੰ ਕੈਸੀ ਅਚਰਜ ਲੀਲਾ ਰਚਾਈ ਹੈ !) ਜੀਵ-ਇਸਤ੍ਰੀ (ਤੇਰੀ ਰਚੀ ਮਾਇਆ ਦੇ ਪ੍ਰਭਾਵ ਹੇਠ) ਜਵਾਨੀ ਦੇ ਸਮੇ ਇਉਂ ਮਸਤ ਹੈ ਜਿਵੇਂ ਸ਼ਰਾਬ ਪੀ ਕੇ ਮਦ ਹੋਸ਼ ਹੈ, (ਇਹ ਭੀ ਨਹੀਂ ਸਮਝਦੀ ਕਿ) ਇਸ ਪੇਕੇ-ਘਰ ਵਿਚ (ਇਸ ਜਗਤ ਵਿਚ) ਉਹ ਇਕ ਪ੍ਰਾਹੁਣੀ ਹੀ ਹੈ । ਵਿਕਾਰਾਂ ਦੀ ਕਮਾਈ ਨਾਲ ਚਿੱਤ ਵਿਚ ਉਹ ਮੈਲੀ ਰਹਿੰਦੀ ਹੈ (ਗੁਰੂ ਦੀ ਸਰਨ ਨਹੀਂ ਆਉਂਦੀ, ਤੇ) ਗੁਰੂ (ਦੀ ਸਰਨ ਪੈਣ) ਤੋਂ ਬਿਨਾ (ਹਿਰਦੇ ਵਿਚ) ਗੁਣ ਟਿਕ ਨਹੀਂ ਸਕਦੇ ।

(ਮਾਇਆ ਦੀ) ਭਟਕਣਾ ਵਿਚ ਪੈ ਕੇ ਜੀਵ-ਇਸਤ੍ਰੀ ਨੇ (ਪ੍ਰਭੂ ਦੇ) ਗੁਣਾਂ ਦੀ ਕੀਮਤ ਨਾਹ ਸਮਝੀ, ਕੁਰਾਹੇ ਪਈ ਰਹੀ, ਤੇ ਜਵਾਨੀ ਦਾ ਸਮਾ ਵਿਅਰਥ ਗਵਾ ਲਿਆ । ਨਾਹ ਉਸ ਨੇ ਖਸਮ-ਪ੍ਰਭੂ ਨਾਲ ਸਾਂਝ ਪਾਈ, ਨਾਹ ਉਸ ਦੇ ਦਰ ਨਾਹ ਉਸ ਦੇ ਘਰ ਤੇ ਨਾਹ ਹੀ ਉਸ ਦੇ ਦਰਸਨ ਦੀ ਕਦਰ ਪਛਾਣੀ । (ਭਟਕਣਾ ਵਿਚ ਹੀ ਰਹਿ ਕੇ) ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਦਾ ਸੁਭਾਉ ਭੀ ਪਸੰਦ ਨਾਹ ਆਇਆ ।

ਮਾਇਆ ਦੇ ਮੋਹ ਵਿਚ ਸੁੱਤੀ ਹੋਈ ਜੀਵ-ਇਸਤ੍ਰੀ ਦੀ ਜ਼ਿੰਦਗੀ ਦੀ ਸਾਰੀ ਰਾਤ ਬੀਤ ਗਈ, ਸਤਿਗੁਰੂ ਦੀ ਸਿੱਖਿਆ ਲੈ ਕੇ ਜੀਵਨ ਦੇ ਠੀਕ ਰਸਤੇ ਉਤੇ ਕਦੇ ਭੀ ਨਾਹ ਤੁਰੀ । ਹੇ ਨਾਨਕ ! ਅਜੇਹੀ ਜੀਵ-ਇਸਤ੍ਰੀ ਨੇ ਤਾਂ ਬਾਲ-ਉਮਰੇ ਹੀ ਰੰਡੇਪਾ ਸਹੇੜ ਲਿਆ,

ਤੇ ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਉਸ ਦਾ ਹਿਰਦਾ-ਕਮਲ ਕੁਮਲਾਇਆ ਹੀ ਰਿਹਾ ।੧।

ਹੇ ਪਿਆਰੇ ਸਤਿਗੁਰੂ ! ਮੈਨੂੰ ਖਸਮ-ਪ੍ਰਭੂ ਮਿਲਾ । (ਮੇਹਰ ਕਰ) ਮੈਨੂੰ ਉਹ ਪ੍ਰਭੂ-ਪਤੀ ਪਿਆਰਾ ਲੱਗੇ, ਮੈਂ ਉਸ ਤੋਂ ਸਦਕੇ ਜਾਵਾਂ, ਜੋ ਸਦਾ ਹੀ ਹਰ ਥਾਂ ਵਿਆਪਕ ਹੈ, ਤਿੰਨਾਂ ਹੀ ਭਵਨਾਂ ਵਿਚ ਜਿਸ ਦਾ ਹੁਕਮ ਚੱਲ ਰਿਹਾ ਹੈ ।

ਤਿੰਨਾਂ ਭਵਨਾਂ ਦਾ ਮਾਲਕ ਪ੍ਰਭੂ ਭਾਗਾਂ ਵਾਲੀ ਜੀਵ-ਇਸਤ੍ਰੀ ਨਾਲ ਪਿਆਰ ਕਰਦਾ ਹੈ, ਪਰ ਜਿਸ ਨੇ ਔਗੁਣ ਹੀ ਔਗੁਣ ਸਹੇੜੇ ਉਹ ਉਸ ਦੇ ਚਰਨਾਂ ਤੋਂ ਵਿਛੁੜੀ ਰਹਿੰਦੀ ਹੈ । ਉਹ ਮਾਲਕ ਹਰੇਕ ਦੇ ਹਿਰਦੇ ਵਿਚ ਵਿਆਪਕ ਹੈ (ਉਹ ਹਰੇਕ ਦੇ ਦਿਲ ਦੀ ਜਾਣਦਾ ਹੈ) ਜਿਹੋ ਜਿਹੀ ਆਸ ਧਾਰ ਕੇ ਕੋਈ ਉਸ ਦੇ ਦਰ ਤੇ ਆਉਂਦੀ ਹੈ ਉਹੋ ਜਿਹੀ ਇੱਛਾ ਉਹ ਪੂਰੀ ਕਰ ਦੇਂਦਾ ਹੈ ।

ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਦੀ ਬਣੀ ਰਹਿੰਦੀ ਹੈ ਉਹ ਸਦਾ ਸੁਹਾਗ-ਭਾਗ ਵਾਲੀ ਹੈ, ਉਹ ਕਦੇ ਰੰਡੀ ਨਹੀਂ ਹੁੰਦੀ, ਉਸ ਦਾ ਵੇਸ ਕਦੇ ਮੈਲਾ ਨਹੀਂ ਹੁੰਦਾ (ਉਸ ਦਾ ਹਿਰਦਾ ਕਦੇ ਵਿਕਾਰਾਂ ਨਾਲ ਮੈਲਾ ਨਹੀਂ ਹੁੰਦਾ) ।

ਹੇ ਨਾਨਕ ! (ਅਰਦਾਸ ਕਰ ਤੇ ਆਖ—ਹੇ ਸਤਿਗੁਰੂ ! ਤੇਰੀ ਮੇਹਰ ਹੋਵੇ ਤਾਂ) ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ-ਪਤੀ ਮੈਨੂੰ (ਸਦਾ) ਪਿਆਰਾ ਲੱਗਦਾ ਰਹੇ ਜੇਹੜਾ ਪ੍ਰੀਤਮ ਹਰੇਕ ਜੁਗ ਵਿਚ ਇਕ-ਸਮਾਨ ਰਹਿਣ ਵਾਲਾ ਹੈ ।੨।

ਹੇ ਸਤਿਗੁਰੂ ! (ਉਹ) ਮੁਹੂਰਤ ਕਢਾ (ਉਹ ਅਵਸਰ ਪੈਦਾ ਕਰ, ਜਿਸ ਦੀ ਬਰਕਤਿ ਨਾਲ) ਮੈਂ ਭੀ ਪ੍ਰਭੂ-ਪਤੀ ਦੇ ਚਰਨਾਂ ਵਿਚ ਜੁੜ ਸਕਾਂ । (ਹੇ ਗੁਰੂ ! ਤੇਰੀ ਕਿਰਪਾ ਨਾਲ) ਰਜ਼ਾ ਦੇ ਮਾਲਕ ਪ੍ਰਭੂ ਜੋ ਹੁਕਮ ਕਰਦਾ ਹੈ ਉਹ ਮੇਲ ਦਾ ਅਵਸਰ ਬਣ ਜਾਂਦਾ ਹੈ, ਉਸ ਨੂੰ ਕੋਈ ਅਗਾਂਹ ਪਿਛਾਂਹ ਨਹੀਂ ਕਰ ਸਕਦਾ (ਉਸ ਵਿਚ ਕੋਈ ਵਿਘਨ ਨਹੀਂ ਪਾ ਸਕਦਾ) ।

ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਕਰਤਾਰ ਨੇ (ਉਹਨਾਂ ਦੇ ਮਿਲਾਪ ਜਾਂ ਵਿਛੋੜੇ ਦਾ) ਜੋ ਭੀ ਹੁਕਮ ਦਿੱਤਾ ਹੈ ਉਸ ਨੂੰ ਕੋਈ ਉਲੰਘ ਨਹੀਂ ਸਕਦਾ ।

(ਗੁਰੂ ਵਿਚੋਲੇ ਦੀ ਕਿਰਪਾ ਨਾਲ) ਉਹ ਪਰਮਾਤਮਾ ਜੋ ਤਿੰਨਾਂ ਲੋਕਾਂ ਵਿਚ ਵਿਆਪਕ ਹੈ ਤੇ (ਫਿਰ ਭੀ ਆਪਣੇ ਪੈਦਾ ਕੀਤੇ) ਬੰਦਿਆਂ ਤੋਂ ਸੁਤੰਤਰ ਹੈ (ਜੀਵ-ਇਸਤ੍ਰੀ ਨੂੰ ਆਪਣੇ ਚਰਨਾਂ ਵਿਚ ਜੋੜਨ ਲਈ) ਲਾੜਾ ਬਣ ਕੇ ਆਉਂਦਾ ਹੈ । (ਜਿਵੇਂ ਧੀ ਨੂੰ ਤੋਰਨ ਲੱਗੀ ਮਾਂ ਮੁੜ ਮਿਲਣ ਦੀਆਂ ਆਸਾਂ ਲਾਹ ਕੇ ਰੋ ਕੇ ਵਿਛੁੜਦੀ ਹੈ, ਤਿਵੇਂ) ਮਾਇਆ ਜੀਵ-ਇਸਤ੍ਰੀ ਦੇ ਪ੍ਰਭੂ-ਪਤੀ ਨਾਲ ਪ੍ਰੇਮ ਦੇ ਕਾਰਨ ਜੀਵ-ਇਸਤ੍ਰੀ ਨੂੰ ਆਪਣੇ ਕਾਬੂ ਵਿਚ ਰੱਖ ਸਕਣ ਦੀਆਂ ਆਸਾਂ ਲਾਹ ਕੇ (ਮਾਨੋ) ਰੋ ਕੇ ਵਿਛੁੜਦੀ ਹੈ ।

ਹੇ ਨਾਨਕ ! ਜੀਵ-ਇਸਤ੍ਰੀ ਗੁਰੂ ਦੇ ਚਰਨਾਂ ਦੀ ਬਰਕਤਿ ਨਾਲ ਪ੍ਰਭੂ-ਪਤੀ ਨੂੰ ਹਿਰਦੇ ਵਿਚ ਵਸਾਂਦੀ ਹੈ, ਤੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਹਜ਼ੂਰੀ ਵਿਚ ਆਨੰਦ ਮਾਣਦੀ ਹੈ ।੩।

ਸਤਿਗੁਰੂ ਨੇ (ਮੇਹਰ ਕਰ ਕੇ ਜੀਵ-ਇਸਤ੍ਰੀ ਮਾਇਆ ਦੇ ਪ੍ਰਭਾਵ ਤੋਂ ਇਤਨੀ) ਦੂਰ ਅਪੜਾ ਦਿੱਤੀ ਕਿ ਉਹ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੀ । ਪ੍ਰਭੂ-ਪਤੀ ਦਾ ਪ੍ਰਤੱਖ ਦੀਦਾਰ ਕਰ ਕੇ ਉਹ ਪ੍ਰਸੰਨ-ਚਿੱਤ ਹੁੰਦੀ ਹੈ । ਪ੍ਰਭੂ-ਪਤੀ ਨੇ (ਜਦੋਂ) ਉਸ ਨਾਲ ਪਿਆਰ ਕੀਤਾ, ਤਾਂ ਉਸ ਦੇ ਚਰਨਾਂ ਵਿਚ ਜੁੜ ਕੇ ਉਹ ਆਪਣਾ ਆਤਮਕ ਜੀਵਨ ਸੰਵਾਰਦੀ ਹੈ ।

ਸਦਾ-ਥਿਰ ਪ੍ਰੀਤਮ ਪ੍ਰਭੂ ਨੂੰ ਉਸ ਜੀਵ-ਇਸਤ੍ਰੀ ਦੀ ਲੋੜ ਪਈ (ਭਾਵ, ਜੀਵ-ਇਸਤ੍ਰੀ ਉਸ ਦੇ ਲੇਖੇ ਵਿਚ ਆ ਗਈ) ਉਸ ਨੇ ਉਸ ਨੂੰ ਆਪਣੇ ਨਾਲ ਮਿਲਾ ਲਿਆ । (ਇਸ ਮਿਲਾਪ ਦੀ ਬਰਕਤਿ ਨਾਲ) ਉਸ ਦੀ ਮਤਿ ਉਕਾਈ-ਹੀਣ ਹੋ ਗਈ, ਉਹ ਮੰਨੀ-ਪ੍ਰਮੰਨੀ ਗਈ । ਚੰਗੇ ਭਾਗਾਂ ਨਾਲ ਉਸ ਦਾ ਮਿਲਾਪ ਹੋ ਗਿਆ, ਪ੍ਰਭੂ-ਚਰਨਾਂ ਵਿਚ ਉਸ ਦਾ ਜੀਵਨ ਸੁਖੀ ਹੋ ਗਿਆ, ਉਹ ਗੁਣਾਂ ਵਾਲੀ ਹੋ ਗਈ, ਗੁਰੂ ਦੇ ਦਿੱਤੇ ਗਿਆਨ ਵਾਲੀ ਹੋ ਗਈ ।

ਸਤ ਸੰਤੋਖ ਤੇ ਸਦਾ-ਥਿਰ ਯਾਦ ਉਸ ਦੇ ਹਿਰਦੇ ਵਿਚ ਟਿਕ ਜਾਂਦੀ ਹੈ, ਉਹ ਸਦਾ-ਥਿਰ ਪ੍ਰਭੂ ਨੂੰ ਸਦਾ ਸਿਮਰਦੀ ਹੈ, ਉਹ ਪ੍ਰਭੂ-ਪਤੀ ਨੂੰ ਪਿਆਰੀ ਲੱਗਣ ਲੱਗ ਪੈਂਦੀ ਹੈ । ਹੇ ਨਾਨਕ ! ਜੀਵ-ਇਸਤ੍ਰੀ (ਪ੍ਰਭੂ-ਚਰਨਾਂ ਤੋਂ) ਵਿਛੁੜ ਕੇ ਦੁੱਖ ਨਹੀਂ ਪਾਂਦੀ, ਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ ਉਹ ਪ੍ਰਭੂ ਦੀ ਗੋਦ ਵਿਚ ਹੀ ਲੀਨ ਹੋ ਜਾਂਦੀ ਹੈ ।੪।੧।

## ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥ ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥ ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥ ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥ ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥ ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥ ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ॥ ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ ॥੨॥ ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥ ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥ ਜੰਤ ਭੇਖ ਤੂ ਸਫਲਿਓ**

**ਦਾਤਾ ਸਿਰਿ ਸਿਰਿ ਦੇਵਣਹਾਰੋ ॥ ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥੩॥ ਆਤਮ ਰਾਮੁ ਸੰਸਾਰਾ ॥ ਸਾਚਾ ਖੇਲੁ ਤੁਮ੍ਾਰਾ ॥ ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥ ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥ ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥ ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥ {ਪੰਨਾ ੭੬੪}**

**ਪਦ ਅਰਥ** :—ਹਮ ਘਰ—ਮੇਰੇ ਹਿਰਦੇ-ਘਰ ਵਿਚ । ਸਾਜਨ ਆਏ—ਪ੍ਰਭੂ-ਮਿੱਤਰ ਜੀ ਆ ਪ੍ਰਗਟੇ ਹਨ {ਨੋਟ :—ਇਹ ਲਫ਼ਜ਼ ਆਦਰ ਦੇ ਭਾਵ ਵਿਚ 'ਬਹੁ-ਵਚਨ' ਵਿਚ ਵਰਤੇ ਗਏ ਹਨ; ਜਿਵੇਂ "ਪ੍ਰਭ ਜੀ ਬਸਹਿ ਸਾਧ ਕੀ ਰਸਨਾ"} । ਸਾਚੈ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੇ । ਮੇਲਿ—ਆਪਣੇ ਮੇਲਿ ਵਿਚ, ਆਪਣੇ ਚਰਨਾਂ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਮਨਿ—(ਮੇਰੇ) ਮਨ ਵਿਚ । ਭਾਏ—ਪਿਆਰੇ ਲੱਗ ਰਹੇ ਹਨ । ਪੰਚ—ਮੇਰੇ ਪੰਜੇ ਗਿਆਨ ਇੰਦ੍ਰੇ {ਆਪੋ ਆਪਣੇ ਵਿਸ਼ੇ ਵਲ ਦੌੜਨ ਦੇ ਥਾਂ ਪ੍ਰਭੂ-ਪਿਆਰ ਵਿਚ ਰਲ ਬੈਠੇ ਹਨ} । ਸੁਖੁ—ਆਤਮਕ ਆਨੰਦ । ਜਿਸੁ...ਲਾਇਆ—ਜਿਸ ਨਾਲ ਮਨ ਜੋੜਿਆ ਸੀ, ਜਿਸ ਦੀ ਮੇਰੇ ਅੰਦਰ ਤਾਂਘ ਪੈਦਾ ਹੋ ਰਹੀ ਸੀ । ਅਨਦਿਨੁ—ਹਰ ਰੋਜ਼ । ਘਰ ਮੰਦਰ—ਮੇਰਾ ਹਿਰਦਾ ਆਦਿਕ ਸਾਰੇ ਅੰਗ । ਪੰਚ ਸਬਦ ਧੁਨਿ—ਪੰਜ ਕਿਸਮਾਂ ਦੇ ਸਾਜਾਂ ਦੇ ਵੱਜਣ ਦੀ ਮਿਲਵੀਂ ਸੁਰ । ਅਨਹਦ—ਇਕ-ਰਸ । ਪੰਚ ਸਬਦ—{ਤਾਰ, ਚੰਮ, ਧਾਤ, ਘੜਾ, ਫੂਕ ਮਾਰਨ ਵਾਲੇ} ।

ਮੀਤ ਪਿਆਰੇ—ਹੇ ਮੇਰੇ ਪਿਆਰੇ ਮਿੱਤਰੋ ! ਹੇ ਮੇਰੇ ਗਿਆਨ-ਇੰਦ੍ਰਿਓ ! ਨਾਰੇ—ਹੇ ਨਾਰੀਓ ! ਹੇ ਮੇਰੀ ਸਹੇਲੀਓ ! ਹੇ ਮੇਰੇ ਗਿਆਨ-ਇੰਦ੍ਰਿਓ ! ਮੰਗਲ—ਖ਼ੁਸ਼ੀ ਦੇ ਗੀਤ, ਉਹ ਗੀਤ ਜੋ ਮਨ ਵਿਚ ਖ਼ੁਸ਼ੀ ਪੈਦਾ ਕਰਨ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਜੋ ਮਨ ਵਿਚ ਹੁਲਾਰਾ ਪੈਦਾ ਕਰਦੇ ਹਨ । ਸਚੁ—ਸਦਾ ਕਾਇਮ ਰਹਿਣ ਵਾਲਾ । ਸਚੁ ਮੰਗਲੁ—ਅਟੱਲ ਆਤਮਕ ਆਨੰਦ ਦੇਣ ਵਾਲਾ ਸਿਫ਼ਤਿ-ਸਾਲਾਹ ਦਾ ਗੀਤ । ਤਾ—ਤਦੋਂ ਹੀ । ਭਾਵਹੁ—ਪਿਆਰੀਆਂ ਲੱਗੋਗੀਆਂ । ਸੋਹਿਲੜਾ—ਖ਼ੁਸ਼ੀ ਪੈਦਾ ਕਰਨ ਵਾਲਾ ਗੀਤ । ਜੁਗ ਚਾਰੇ—ਸਦਾ ਲਈ ਅਟੱਲ । ਅਪਨੈ ਘਰਿ—ਮੇਰੇ ਹਿਰਦੇ-ਘਰ ਵਿਚ । ਥਾਨਿ—ਹਿਰਦੇ-ਥਾਂ ਵਿਚ । ਸੁਹਾਇਆ—ਸੋਭਾ ਦੇ ਰਿਹਾ ਹੈ । ਕਾਰਜ—ਮੇਰੇ ਜੀਵਨ-ਮਨੋਰਥ । ਸਬਦਿ—ਗੁਰੂ ਦੇ ਸ਼ਬਦ ਨੇ । ਨੇਤ੍ਰੀ—ਮੇਰੀਆਂ ਅੱਖਾਂ ਵਿਚ । ਅੰਜਨੁ—ਸੁਰਮਾ । ਤ੍ਰਿਭਵਣ ਰੂਪੁ—ਤਿੰਨਾਂ ਭਵਨਾਂ ਵਿਚ ਵਿਆਪਕ ਪ੍ਰਭੂ ਦਾ ਦੀਦਾਰ । ਸਖੀ—ਹੇ ਮੇਰੀ ਸਹੇਲੀਹੋ ! ਹੇ ਮੇਰੇ ਗਿਆਨ-ਇੰਦ੍ਰਿਓ ! ਮਿਲਹੁ—ਆਪੋ ਆਪਣੇ ਵਿਸ਼ੇ ਵਲੋਂ ਹਟ ਕੇ ਪ੍ਰਭੂ-ਪਿਆਰ ਵਿਚ ਰਲ ਮਿਲੋ । ਰਸਿ—ਆਨੰਦ ਨਾਲ । ਸਾਜਨੁ—ਮਿੱਤਰ-ਪ੍ਰਭੂ ।੨।

ਅੰਮ੍ਰਿਤਿ—ਅੰਮ੍ਰਿਤ ਨਾਲ, ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ । ਭਿੰਨਾ—ਭਿੱਜਾ ਹੋਇਆ । ਅੰਤਰਿ—(ਮੇਰੇ) ਅੰਦਰ, ਮੇਰੇ ਹਿਰਦੇ ਵਿਚ । ਰਤੰਨਾ—ਰਤਨ । ਤਤੁ—{ਤ ਵ} ਠਹਏ ਸ਼ੁਪਰਏਮਏ ਭਏਨਿਗ, ਪਰਮਾਤਮਾ । ਪਰਮ ਤਤੁ—ਪਰਮਾਤਮਾ । ਵੀਚਾਰੋ—ਵੀਚਾਰੁ, ਵਿਚਾਰ । ਜੰਤ ਭੇਖ ਦਾਤਾ—ਭੇਖਾਰੀ ਜੀਵਾਂ ਦਾ ਦਾਤਾ । ਸਫਲਿਓ—ਕਾਮਯਾਬ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ । ਜਾਨੁ—ਸੁਜਾਨ, ਸਿਆਣਾ । ਆਪੇ—ਆਪ ਹੀ । ਕਾਰਣੁ—ਜਗਤ । ਮੋਹਨਿ—ਮੋਹਨ ਨੇ, ਪ੍ਰਭੂ ਨੇ {ਵੇਖੋ—"ਮੋਹਨ ਤੇਰੇ ਊਚੇ ਮੰਦਰ"—ਗਉੜੀ ਮ: ੫} ।੩।

ਆਤਮ ਰਾਮੁ—ਜਿੰਦ-ਜਾਨ । ਰਾਮੁ—{ਰਮਤੇ ਇਤਿ ਰਾਮ :} ਸਰਬ-ਵਿਆਪਕ । ਸਾਚਾ—ਸਚ-ਮੁਚ ਦੀ ਹੋਂਦ ਵਾਲਾ । ਅਗਮ—ਅਪਹੁੰਚ {ਅਗੰਯ} । ਅਪਾਰਾ—ਬੇਅੰਤ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਸਾਧਨ ਕਰਨ ਵਾਲੇ । ਕੇਤੇ—ਅਨੇਕਾਂ । ਕਾਲੁ—ਮੌਤ । ਬਿਕਾਲੁ—{"ਕਾਲ" ਦੇ ਉਲਟ} ਜਨਮ

। ਦੇਵਾਲੇ ਭਏ—ਕਮਲੇ ਹੋ ਗਏ, ਨੱਸ ਗਏ । ਗੁਰਿ—ਗੁਰੂ ਨੇ । ਠਾਏ—ਠਾਇ, ਥਾਂ-ਸਿਰ, ਪ੍ਰਭੂ ਦੇ ਚਰਨਾਂ ਵਿਚ । ਸਬਦਿ—ਸ਼ਬਦ ਦੀ ਰਾਹੀਂ । ਸੰਗਮਿ—ਸੰਗਮ ਵਿਚ ।੪।

**ਅਰਥ** :—ਮੇਰੇ ਹਿਰਦੇ-ਘਰ ਵਿਚ ਮਿੱਤਰ-ਪ੍ਰਭੂ ਜੀ ਆ ਪ੍ਰਗਟੇ ਹਨ । ਸਦਾ-ਥਿਰ ਪ੍ਰਭੂ ਨੇ ਮੈਨੂੰ ਆਪਣੇ ਚਰਨਾਂ ਵਿਚ ਜੋੜ ਲਿਆ ਹੈ । ਪ੍ਰਭੂ ਜੀ ਨੇ ਮੈਨੂੰ ਆਤਮਕ ਅਡੋਲਤਾ ਵਿਚ ਟਿਕਾ ਦਿੱਤਾ ਹੈ, ਹੁਣ ਪ੍ਰਭੂ ਜੀ ਮੇਰੇ ਮਨ ਵਿਚ ਪਿਆਰੇ ਲੱਗ ਰਹੇ ਹਨ, ਮੇਰੇ ਪੰਜੇ ਗਿਆਨ-ਇੰਦ੍ਰੇ (ਆਪੋ ਆਪਣੇ ਵਿਸ਼ੇ ਵਲ ਦੌੜਨ ਦੇ ਥਾਂ ਪ੍ਰਭੂ-ਪਿਆਰ ਵਿਚ) ਇਕੱਠੇ ਹੋ ਬੈਠੇ ਹਨ, ਮੈਂ ਆਤਮਕ ਆਨੰਦ ਪ੍ਰਾਪਤ ਕਰ ਲਿਆ ਹੈ । ਜਿਸ ਨਾਮ-ਵਸਤੂ ਦੀ ਮੇਰੇ ਅੰਦਰ ਤਾਂਘ ਪੈਦਾ ਹੋ ਰਹੀ ਸੀ, ਉਹ ਹੁਣ ਮੈਨੂੰ ਮਿਲ ਗਈ ਹੈ । ਹੁਣ ਹਰ ਵੇਲੇ ਪ੍ਰਭੂ ਦੇ ਨਾਮ ਨਾਲ ਮੇਰਾ ਮਿਲਾਪ ਬਣਿਆ ਰਹਿੰਦਾ ਹੈ, ਮੇਰਾ ਮਨ (ਉਸ ਨਾਮ ਨਾਲ) ਗਿੱਝ ਗਿਆ ਹੈ, ਮੇਰਾ ਹਿਰਦਾ ਤੇ ਗਿਆਨ-ਇੰਦ੍ਰੇ ਸੁਹਾਵਣੇ ਹੋ ਗਏ ਹਨ । ਮੇਰੇ ਹਿਰਦੇ-ਘਰ ਵਿਚ ਸੱਜਣ-ਪ੍ਰਭੂ ਜੀ ਆ ਪ੍ਰਗਟੇ ਹਨ (ਹੁਣ ਮੇਰੇ ਅੰਦਰ ਅਜੇਹਾ ਆਨੰਦ ਬਣਿਆ ਪਿਆ ਹੈ, ਮਾਨੋ) ਪੰਜ ਕਿਸਮਾਂ ਦੇ ਸਾਜ ਲਗਾਤਾਰ ਮਿਲਵੀਂ ਸੁਰ ਵਿਚ (ਮੇਰੇ ਅੰਦਰ) ਵੱਜ ਰਹੇ ਹਨ ।੧।

ਹੇ ਮੇਰੇ ਗਿਆਨ-ਇੰਦ੍ਰਿਓ ! ਹੇ ਮੇਰੀ ਸਹੇਲੀਓ ! ਆਓ, ਪਰਮਾਤਮਾ ਦੀ ਸਿਫ਼ਤਿ ਸਾਲਾਹ ਦੇ ਗੀਤ ਗਾਵੋ ਜੋ ਮਨ ਵਿਚ ਹੁਲਾਰਾ ਪੈਦਾ ਕਰਦੇ ਹਨ । ਉਹ ਗੀਤ ਗਾਵੋ ਜੋ ਅਟੱਲ ਆਤਮਕ ਆਨੰਦ ਪੈਦਾ ਕਰਦਾ ਹੈ, ਸਿਫ਼ਤਿ-ਸਾਲਾਹ ਦਾ ਉਹ ਗੀਤ ਗਾਵੋ ਜੋ ਚਹੁ ਜੁਗਾਂ ਵਿਚ ਆਤਮਕ ਹੁਲਾਰਾ ਦੇਈ ਰੱਖਦਾ ਹੈ, ਤਦੋਂ ਹੀ ਤੁਸੀ ਪ੍ਰਭੂ ਨੂੰ ਚੰਗੀਆਂ ਲੱਗੋਗੀਆਂ ।

(ਹੇ ਸਹੇਲੀਓ ! ਮੇਰੇ ਹਿਰਦੇ ਨੂੰ ਆਪਣਾ ਘਰ ਬਣਾ ਕੇ ਸੱਜਣ-ਪ੍ਰਭੂ) ਆਪਣੇ ਘਰ ਵਿਚ ਆਇਆ ਹੈ, ਮੇਰੇ ਹਿਰਦੇ-ਥਾਂ ਵਿਚ ਬੈਠਾ ਸੋਭਾ ਦੇ ਰਿਹਾ ਹੈ, ਗੁਰੂ ਦੇ ਸ਼ਬਦ ਨੇ ਮੇਰੇ ਜੀਵਨ-ਮਨੋਰਥ ਸਵਾਰ ਦਿੱਤੇ ਹਨ ।

ਉੱਚੇ ਤੋਂ ਉੱਚਾ ਆਤਮਕ ਆਨੰਦ ਦੇਣ ਵਾਲਾ ਸਤਿਗੁਰੂ ਦੇ ਬਖ਼ਸ਼ੇ ਗਿਆਨ ਦਾ ਸੁਰਮਾ ਮੈਨੂੰ ਅੱਖਾਂ ਵਿਚ ਪਾਣ ਲਈ ਮਿਲਿਆ ਹੈ (ਉਸ ਦੀ ਬਰਕਤਿ ਨਾਲ ਗੁਰੂ ਨੇ) ਮੈਨੂੰ ਤਿੰਨਾਂ ਭਵਨਾਂ ਵਿਚ ਵਿਆਪਕ ਪ੍ਰਭੂ ਦਾ ਦਰਸਨ ਕਰਾ ਦਿੱਤਾ ਹੈ ।

ਹੇ ਸਹੇਲੀਓ ! ਪ੍ਰਭੂ ਚਰਨਾਂ ਵਿਚ ਜੁੜੋ ਤੇ ਆਨੰਦ ਨਾਲ ਸਿਫ਼ਤਿ-ਸਾਲਾਹ ਦਾ ਉਹ ਗੀਤ ਗਾਵੋ ਜੋ ਆਤਮਕ ਹੁਲਾਰਾ ਪੈਦਾ ਕਰਦਾ ਹੈ, ਮੇਰੇ ਹਿਰਦੇ-ਘਰ ਵਿਚ ਸੱਜਣ ਪ੍ਰਭੂ ਆ ਪ੍ਰਗਟਿਆ ਹੈ ।੨।

(ਹੇ ਸਹੇਲੀਹੋ !) ਮੇਰਾ ਮਨ ਤੇ ਸਰੀਰ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਭਿੱਜ ਗਿਆ ਹੈ, ਮੇਰੇ ਹਿਰਦੇ ਵਿਚ ਪ੍ਰੇਮ-ਰਤਨ ਪੈਦਾ ਹੋ ਪਿਆ ਹੈ । ਮੇਰੇ ਹਿਰਦੇ ਵਿਚ ਪਰਮਾਤਮਾ ਦੇ ਗੁਣਾਂ ਦੀ ਵਿਚਾਰ (ਦਾ ਇਕ ਐਸਾ) ਸੋਹਣਾ ਰਤਨ ਪੈਦਾ ਹੋ ਪਿਆ ਹੈ (ਜਿਸ ਦੀ ਬਰਕਤਿ ਨਾਲ ਮੈਂ ਉਸ ਦੇ ਦਰ ਤੇ ਇਉਂ ਅਰਦਾਸਿ ਕਰਦੀ ਹਾਂ—ਹੇ ਪ੍ਰਭੂ ! ਸਾਰੇ ਜੀਵ ਤੇਰੇ ਦਰ ਦੇ ਭਿਖਾਰੀ ਹਨ) ਤੂੰ ਭਿਖਾਰੀ ਜੀਵਾਂ ਦਾ ਕਾਮਯਾਬ ਦਾਤਾ ਹੈਂ, ਤੂੰ ਹਰੇਕ ਜੀਵ ਦੇ ਸਿਰ ਉਤੇ (ਰਾਖਾ ਤੇ) ਦਾਤਾਰ ਹੈਂ । ਤੂੰ ਸਿਆਣਾ ਹੈਂ, ਗਿਆਨ-ਵਾਨ ਹੈਂ, ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈਂ, ਤੂੰ ਆਪ ਹੀ ਇਹ (ਸਾਰਾ) ਜਗਤ ਰਚਿਆ ਹੈ (ਤੇ ਆਪ ਹੀ ਹਰੇਕ ਦੀਆਂ ਲੋੜਾਂ ਪੂਰੀਆਂ ਕਰਨੀਆਂ ਜਾਣਦਾ ਹੈਂ ਤੇ ਪੂਰੀਆਂ ਕਰਦਾ ਹੈਂ) ।

ਹੇ ਸਹੇਲੀਓ ! (ਮੇਰਾ ਹਾਲ ਸੁਣੋ) ਮੋਹਨ-ਪ੍ਰਭੂ ਨੇ ਮੇਰਾ ਮਨ ਆਪਣੇ ਪ੍ਰੇਮ ਦੇ ਵੱਸ ਵਿਚ ਕਰ ਲਿਆ ਹੈ, ਮੇਰਾ ਮਨ ਮੇਰਾ ਤਨ ਉਸ ਦੇ ਨਾਮ-ਅੰਮ੍ਰਿਤ ਨਾਲ ਭਿੱਜਾ ਪਿਆ ਹੈ ।੩।

ਹੇ ਪ੍ਰਭੂ ! ਤੂੰ ਸੰਸਾਰ ਦੀ ਜਿੰਦ-ਜਾਨ ਹੈਂ, ਇਹ ਸੰਸਾਰ ਤੇਰੀ ਸਚ-ਮੁਚ ਦੀ ਰਚੀ ਹੋਈ ਖੇਡ ਹੈ (ਭਾਵ, ਹੈ ਤਾਂ ਇਹ ਸੰਸਾਰ ਇਕ ਖੇਡ ਹੀ, ਹੈ ਤਾਂ ਨਾਸਵੰਤ, ਪਰ ਮਨ ਦਾ ਭਰਮ ਨਹੀਂ, ਸਚ-ਮੁਚ ਮੌਜੂਦ ਹੈ) ।

ਹੇ ਅਪਹੁੰਚ ਤੇ ਬੇਅੰਤ ਪ੍ਰਭੂ ! ਇਹ ਸੰਸਾਰ ਤੇਰੀ ਸਚ-ਮੁਚ ਦੀ ਰਚੀ ਹੋਈ ਇਕ ਖੇਡ ਹੈ (ਇਹ ਅਸਲੀਅਤ) ਤੈਥੋਂ ਬਿਨਾ ਕੋਈ ਸਮਝਾ ਨਹੀਂ ਸਕਦਾ । (ਇਹ ਸੰਸਾਰ ਵਿਚ) ਅਨੇਕਾਂ ਹੀ ਪੁੱਗੇ ਹੋਏ ਜੋਗੀ ਅਨੇਕਾਂ ਹੀ ਸਾਧਨਾਂ ਕਰਨ ਵਾਲੇ ਤੇ ਅਨੇਕਾਂ ਹੀ ਸਿਆਣੇ ਹੁੰਦੇ ਆਏ ਹਨ (ਤੇਰੀ ਹੀ ਮੇਹਰ ਨਾਲ ਇਸ ਮਰਾਤਬੇ ਤੇ ਪਹੁੰਚਦੇ ਹਨ) ਤੈਥੋਂ ਬਿਨਾ ਹੋਰ ਕੋਈ ਤੇਰਾ ਸਿਮਰਨ ਨਹੀਂ ਕਰਾ ਸਕਦਾ । (ਤੇਰੀ ਹੀ ਮੇਹਰ ਨਾਲ) ਗੁਰੂ ਨੇ ਜਿਸ ਦਾ ਮਨ ਤੇਰੇ ਚਰਨਾਂ ਵਿਚ ਜੋੜਿਆ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਗਿਆ ।

ਹੇ ਨਾਨਕ ! (ਪ੍ਰਭੂ ਦੀ ਮੇਹਰ ਦਾ ਸਦਕਾ) ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ ਅੰਦਰੋਂ) ਔਗੁਣ ਸਾੜ ਲਏ, ਉਸ ਨੇ ਗੁਣਾਂ ਦੇ ਮਿਲਾਪ ਨਾਲ ਪ੍ਰਭੂ ਨੂੰ ਲੱਭ ਲਿਆ ।੪।੧।੨।

ਨੋਟ :—ਛੰਦ ਦੇ ਬੰਦ ੪ ਹਨ । 'ਘਰੁ ੨' ਦਾ ਇਹ ਪਹਿਲਾ ਛੰਦ ਹੈ । ਕੁੱਲ ਜੋੜ ੨ ਹੈ ।

### ਰਾਗੁ ਸੂਹੀ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ ॥ ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥ ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ॥ ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥ ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥ ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ॥ ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ ॥੧॥ ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥ ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥ ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ ਰੰਗਿ ਰਾਤੈ ॥ ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ ॥ ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥ ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥੨॥ ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ ॥ ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥ ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ॥ ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ॥ ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥ ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ ॥੩॥ ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥ ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥ ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥ ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥ ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ॥ ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥੪॥੧॥੩॥ {ਪੰਨਾ 764-765}

**ਪਦ ਅਰਥ** :—ਆਵਹੁ—ਆਓ । ਸਜਣਾ—ਹੇ ਸੱਜਣ-ਪ੍ਰਭੂ ! ਹਉ—ਮੈਂ । ਦੇਖਾ—ਦੇਖਾਂ, ਮੈਂ ਵੇਖਾਂ । ਘਰਿ—ਹਿਰਦੇ-ਘਰ ਵਿਚ, ਅੰਤਰ-ਆਤਮੇ । ਖੜੀ ਤਕਾ—ਖਲੋਤੀ ਉਡੀਕ ਰਹੀ ਹਾਂ । ਮੈ ਮਨਿ—ਮੇਰੇ ਮਨ ਵਿਚ । ਘਨੇਰਾ—ਬਹੁਤ । ਪ੍ਰਭ ਮੇਰਾ—ਹੇ ਮੇਰੇ ਪ੍ਰਭੂ ! ਮੈ—ਮੈਨੂੰ । ਨਿਹਕੇਵਲ—ਪਵਿਤ੍ਰ, ਨਿਰਲੇਪ । ਜਾਤਾ—ਪਛਾਣਿਆ । ਤੂ ਸੋਈ—ਤੈਨੂੰ ਹੀ । ਭਾਇ—ਪ੍ਰੇਮ ਦੀ ਰਾਹੀਂ । ਭਾਉ—ਪ੍ਰੇਮ । ਸਾਚਿ—ਸਦਾ-ਥਿਰ ਨਾਮ ਵਿਚ ਜੁੜਿਆਂ । ਘਰਿ—ਹਿਰਦੇ ਵਿਚ । ਆਏ—ਆਇ, ਆ ਕੇ ।੧।

ਘਰਿ—ਘਰ ਵਿਚ, ਹਿਰਦੇ ਵਿਚ । ਆਇਅੜੇ ਸਾਜਨਾ—ਪਿਆਰੇ ਸੱਜਣ ਜੀ ਆਏ, ਪਿਆਰੇ ਸੱਜਣ-ਪ੍ਰਭੂ ਜੀ ਪ੍ਰਗਟ ਹੋਏ । ਤਾ—ਤਦੋਂ । ਧਨ—ਜੀਵ-ਇਸਤ੍ਰੀ । ਖਰੀ—ਬਹੁਤ । ਸਰਸੀ—ਸ-ਰਸੀ, ਖ਼ੁਸ਼, ਪ੍ਰਸੰਨ । ਹਰਿ ਮੋਹਿਅੜੀ ਸਾਚ ਸਬਦਿ—ਸਾਚ ਹਰਿ ਸਬਦਿ ਮੋਹਿਅੜੀ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਨੇ ਖਿੱਚ ਪਾਈ । ਰਹੰਸੀ—ਇਕਾਗਰ-ਚਿਤ, ਅਡੋਲ-ਚਿਤ । ਸੰਗਿ—ਨਾਲ । ਜਾ—ਜਦੋਂ । ਰਾਵੀ—ਮਾਣਿਆ, ਆਪਣੇ ਨਾਲ ਜੋੜ ਲਿਆ । ਰੰਗਿ ਰਾਤੈ—ਪ੍ਰੇਮ ਵਿਚ ਰੱਤੇ ਪ੍ਰਭੂ ਨੇ । ਮਾਰਿ—ਮਾਰ ਕੇ । ਗੁਣੀ—ਗੁਣਾਂ ਨਾਲ । ਘਰੁ—ਹਿਰਦਾ । ਛਾਇਆ—ਢੱਕ ਦਿੱਤਾ, ਭਰਪੂਰ ਕਰ ਦਿੱਤਾ । ਪੁਰਖਿ—ਪੁਰਖ ਨੇ । ਬਿਧਾਤੈ—ਵਿਧਾਤੇ ਨੇ, ਸਿਰਜਣਹਾਰ ਨੇ । ਤਸਕਰ—ਕਾਮਾਦਿਕ ਚੋਰ । ਪੰਚਾਇਣਿ—ਪੰਚਾਇਣ ਵਿਚ । ਪੰਚਾਇਣੁ—{ਪੰਚ—ਅਯਨ । ਪੰਚ—ਸਾਧ ਸੰਗਤਿ । ਅਯਨ—ਘਰ} ਸਾਧ ਸੰਗਤਿ ਜਿਸ ਦਾ ਘਰ ਹੈ, ਜੋ ਸਾਧ ਸੰਗਤਿ ਵਿਚ ਵੱਸਦਾ ਹੈ, ਪਰਮਾਤਮਾ । ਵੀਚਾਰੇ—ਵੀਚਾਰਿ, ਪੂਰੀ ਵਿਚਾਰ ਨਾਲ । ਅਦਲੁ—ਨਿਆਂ । ਨਿਸਤਾਰਾ—ਪਾਰ-ਉਤਾਰਾ । ਮਿਲਹਿ ਪਿਆਰੇ—ਪਿਆਰੇ ਪ੍ਰਭੂ ਜੀ ਮਿਲ ਪੈਂਦੇ ਹਨ ।੨।

ਵਰੁ—ਖਸਮ-ਪ੍ਰਭੂ । ਪਾਇਅੜਾ—ਲੱਭ ਲਿਆ । ਬਾਲੜੀਏ—ਜਿਸ ਜੀਵ-ਇਸਤ੍ਰੀ ਨੇ । ਮਨਸਾ—ਇੱਛਾ {ਮਨੀ—ſ} । ਪਿਰਿ—ਪਿਰ ਨੇ, ਖਸਮ ਨੇ । ਰਾਵਿਅੜੀ—ਆਪਣੇ ਚਰਨਾਂ ਵਿਚ ਜੋੜ ਲਈ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਰਵਿ ਰਹਿਆ—ਸਭ ਥਾਈਂ ਵਿਆਪਕ (ਦਿੱਸਦਾ ਹੈ) । ਘਟਿ ਘਟਿ—ਹਰੇਕ ਘਟ ਵਿਚ । ਸਬਾਈ ਨਾਰਿ—ਸਾਰੀਆਂ ਜੀਵ-ਇਸਤ੍ਰੀਆਂ ।

ਰਸੀਆ—ਆਨੰਦ ਦਾ ਮਾਲਕ, ਆਨੰਦ ਦਾ ਸੋਮਾ । ਵਡਿਆਈ—ਰਜ਼ਾ । ਗੁਰਿ—ਗੁਰੂ ਦੀ ਰਾਹੀਂ । ਸਚੁ—ਸਦਾ-ਥਿਰ ਰਹਿਣ ਵਾਲਾ । ਜੋਗ ਸਜੋਗੀ—ਮਿਲਾਪ ਦਾ ਢੋ ਢੁਕਾਣ ਵਾਲਾ, ਜੋਗ ਦਾ ਸੰਜੋਗ ਬਣਾਣ ਵਾਲਾ ।੩।

ਪਿਰੁ—ਖਸਮ-ਪ੍ਰਭੂ । ਉਚੜੀ—ਸੋਹਣੀ ਉੱਚੀ । ਉਚੜੀਐ—ਸੋਹਣੀ ਉੱਚੀ ਵਿਚ । ਮਾੜੀ—ਮਹਲ । ਮਾੜੜੀ—ਸੋਹਣਾ ਮਹਲ । ਮਾੜੜੀਐ—ਸੋਹਣੇ ਮਹਲ ਵਿਚ । ਤਿਹੁ ਲੋਆ—ਤਿੰਨਾਂ ਲੋਕਾਂ ਦਾ । ਸਿਰਤਾਜਾ—ਸਿਰ ਦਾ ਤਾਜ, ਖਸਮ । ਹਉ—ਮੈਂ । ਬਿਖਮ—ਹੈਰਾਨ । ਅਨਹਦ—ਇਕ-ਰਸ, ਬਿਨਾ ਵਜਾਏ ਵੱਜਣ ਵਾਲਾ । ਸਬਦ—ਨਾਦ, ਜੀਵਨ-ਰੌ । ਅਗਾਜਾ—ਚੌਹੀਂ ਪਾਸੀਂ ਗੱਜਦਾ । ਵੀਚਾਰੀ—ਵਿਚਾਰਨ ਵਾਲਾ । ਕਰਣੀ—ਆਚਰਨ । ਸਾਰੀ—ਸ੍ਰੇਸ਼ਟ । ਨੀਸਾਣੋ—ਨੀਸਾਣੁ, ਪਰਵਾਨਾ, ਰਾਹਦਾਰੀ । ਠਾਹਰ—ਥਾਂ, ਟਿਕਾਣਾ । ਪਰਵਾਣੋ—ਪਰਵਾਣੁ, ਕਬੂਲ । ਪਤਿ—ਇੱਜ਼ਤ । ਪੂਰੀ—ਜਿਸ ਵਿਚ ਕੋਈ ਉਕਾਈ ਨਾਹ ਹੋਵੇ । ਪਰਵਾਨਾ—ਹੁਕਮ । ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ ।੪।

**ਅਰਥ** :—ਹੇ ਸੱਜਣ-ਪ੍ਰਭੂ ! ਆ, ਮੈਂ ਤੇਰਾ ਦਰਸਨ ਕਰ ਸਕਾਂ । (ਹੇ ਸੱਜਣ !) ਮੈਂ ਆਪਣੇ ਹਿਰਦੇ ਵਿਚ ਪੂਰੀ ਸਾਵਧਾਨਤਾ ਨਾਲ ਤੇਰੀ ਉਡੀਕ ਕਰ ਰਹੀ ਹਾਂ, ਮੇਰੇ ਮਨ ਵਿਚ ਬੜਾ ਹੀ ਚਾਉ ਹੈ (ਕਿ ਮੈਨੂੰ ਤੇਰਾ ਦਰਸਨ ਹੋਵੇ) । ਹੇ ਮੇਰੇ ਪ੍ਰਭੂ ! (ਮੇਰੀ ਬੇਨਤੀ) ਸੁਣ, ਮੇਰੇ ਮਨ ਵਿਚ (ਤੇਰੇ ਦਰਸਨ ਲਈ) ਬੜਾ ਹੀ ਚਾਉ ਹੈ, ਮੈਨੂੰ ਆਸਰਾ ਭੀ ਤੇਰਾ ਹੀ ਹੈ ।

(ਹੇ ਪ੍ਰਭੂ !) ਜਿਸ ਜੀਵ-ਇਸਤ੍ਰੀ ਨੇ ਤੇਰਾ ਦਰਸਨ ਕਰ ਲਿਆ, ਉਹ ਪਵਿੱਤ੍ਰ-ਆਤਮਾ ਹੋ ਗਈ, ਉਸ ਦਾ ਜਨਮ ਮਰਨ ਦਾ ਦੁੱਖ ਦੂਰ ਹੋ ਗਿਆ । ਉਸ ਨੇ ਸਾਰੇ ਜੀਵਾਂ ਵਿਚ ਤੈਨੂੰ ਹੀ ਵੱਸਦਾ ਪਛਾਣ ਲਿਆ, ਉਸ ਦੇ ਪ੍ਰੇਮ (ਦੀ ਖਿੱਚ) ਦੀ ਰਾਹੀਂ ਤੂੰ ਉਸ ਨੂੰ ਮਿਲ ਪਿਆ ।

ਹੇ ਨਾਨਕ ! ਸੱਜਣ ਪ੍ਰਭੂ ਤੋਂ ਸਦਕੇ ਹੋਣਾ ਚਾਹੀਦਾ ਹੈ । ਜੇਹੜੀ ਜੀਵ-ਇਸਤ੍ਰੀ ਉਸ ਦੇ ਸਦਾ-ਥਿਰ ਨਾਮ ਵਿਚ ਜੁੜਦੀ ਹੈ, ਉਸ ਦੇ ਹਿਰਦੇ ਵਿਚ ਉਹ ਆ ਪ੍ਰਗਟਦਾ ਹੈ ।੧।

ਜਦੋਂ ਸੱਜਣ-ਪ੍ਰਭੂ ਜੀ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਪਰਗਟਦੇ ਹਨ, ਤਾਂ ਜੀਵ-ਇਸਤ੍ਰੀ ਬਹੁਤ ਪ੍ਰਸੰਨ-ਚਿੱਤ ਹੋ ਜਾਂਦੀ ਹੈ । ਜਦੋਂ ਸਦਾ-ਥਿਰ ਪ੍ਰਭੂ ਦੀ ਸਿਫ਼ਤਿ ਸਾਲਾਹ ਦੇ ਸ਼ਬਦ ਨੇ ਉਸ ਨੂੰ ਖਿੱਚ ਪਾਈ, ਤਾਂ ਠਾਕੁਰ ਜੀ ਦਾ ਦਰਸਨ ਕਰ ਕੇ ਉਹ ਅਡੋਲ-ਚਿੱਤ ਹੋ ਗਈ ।

ਜਦੋਂ ਪ੍ਰੇਮ-ਰੰਗ ਵਿਚ ਰੱਤੇ ਪਰਮਾਤਮਾ ਨੇ ਜੀਵ-ਇਸਤ੍ਰੀ ਨੂੰ ਆਪਣੇ ਚਰਨਾਂ ਵਿਚ ਜੋੜਿਆ ਤਾਂ ਉਹ ਪ੍ਰਭੂ ਦੇ ਗੁਣਾਂ (ਦੀ ਯਾਦ) ਵਿਚ ਅਡੋਲ-ਆਤਮਾ ਹੋ ਗਈ ਤੇ ਬਹੁਤ ਪ੍ਰਸੰਨ-ਚਿੱਤ ਹੋ ਗਈ । ਪੂਰਨ ਪੁਰਖ ਨੇ ਸਿਰਜਣਹਾਰ ਨੇ (ਉਸ ਦੇ ਅੰਦਰੋਂ) ਔਗੁਣ ਦੂਰ ਕਰ ਕੇ ਉਸ ਦੇ ਹਿਰਦੇ ਨੂੰ ਗੁਣਾਂ ਨਾਲ ਭਰਪੂਰ ਕਰ ਦਿੱਤਾ ਕਾਮਾਦਿਕ ਚੋਰਾਂ ਨੂੰ ਮਾਰ ਕੇ ਉਹ ਜੀਵ-ਇਸਤ੍ਰੀ ਉਸ ਪਰਮਾਤਮਾ (ਦੇ ਚਰਨਾਂ) ਵਿਚ ਟਿਕ ਗਈ ਜੋ ਸਦਾ ਪੂਰੀ ਵਿਚਾਰ ਨਾਲ ਨਿਆਂ ਕਰਦਾ ਹੈ ।

ਹੇ ਨਾਨਕ ! ਪਰਮਾਤਮਾ ਦੇ ਨਾਮ ਵਿਚ ਜੁੜਿਆਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, ਗੁਰੂ ਦੀ ਸਿੱਖਿਆ ਤੇ ਤੁਰਿਆਂ ਪਿਆਰੇ ਪ੍ਰਭੂ ਜੀ ਮਿਲ ਪੈਂਦੇ ਹਨ ।੨।

ਜਿਸ ਜੀਵ-ਇਸਤ੍ਰੀ ਨੇ ਖਸਮ-ਪ੍ਰਭੂ ਲੱਭ ਲਿਆ, ਉਸ ਦੀ ਹਰੇਕ ਆਸ ਉਸ ਦੀ ਹਰੇਕ ਇੱਛਾ ਪੂਰੀ ਹੋ ਜਾਂਦੀ ਹੈ (ਭਾਵ, ਉਸ ਦਾ ਮਨ ਦੁਨੀਆ ਦੀਆਂ ਆਸਾਂ ਆਦਿਕ ਵਲ ਨਹੀਂ ਦੌੜਦਾ ਭੱਜਦਾ) । ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨੇ ਆਪਣੇ ਚਰਨਾਂ ਵਿਚ ਜੋੜ ਲਿਆ, ਜੋ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪ੍ਰਭੂ ਵਿਚ ਲੀਨ ਹੋ ਗਈ, ਉਸ ਨੂੰ ਪ੍ਰਭੂ ਹਰ ਥਾਂ ਵਿਆਪਕ ਦਿੱਸਦਾ ਹੈ, ਉਸ ਨੂੰ ਆਪਣੇ ਤੋਂ ਦੂਰ ਨਹੀਂ ਜਾਪਦਾ । ਉਸ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਪ੍ਰਭੂ ਕਿਤੇ ਦੂਰ ਨਹੀਂ ਹਰੇਕ ਸਰੀਰ ਵਿਚ ਉਹੀ ਮੌਜੂਦ ਹੈ, ਸਾਰੀਆਂ ਜੀਵ-ਇਸਤ੍ਰੀਆਂ ਉਸੇ ਦੀਆਂ ਹੀ ਹਨ । ਉਹ ਆਪ ਹੀ ਆਨੰਦ ਦਾ ਸੋਮਾ ਹੈ, ਜਿਵੇਂ ਉਸ ਦੀ ਰਜ਼ਾ ਹੁੰਦੀ ਹੈ ਉਹ ਆਪ ਹੀ ਆਪਣੇ ਮਿਲਾਪ ਦਾ ਆਨੰਦ ਦੇਂਦਾ ਹੈ । ਉਹ ਪਰਮਾਤਮਾ ਮੌਤ-ਰਹਿਤ ਹੈ, ਮਾਇਆ ਵਿਚ ਡੋਲਦਾ ਨਹੀਂ ਉਸ ਦਾ ਮੁੱਲ ਨਹੀਂ ਪੈ ਸਕਦਾ (ਭਾਵ, ਕੋਈ ਪਦਾਰਥ ਉਸ ਦੇ ਬਰਾਬਰ ਦਾ ਨਹੀਂ) ਉਹ ਸਦਾ-ਥਿਰ ਰਹਿਣ ਵਾਲਾ ਹੈ, ਉਹ ਬੇਅੰਤ ਹੈ, ਪੂਰੇ ਗੁਰੂ ਦੀ ਰਾਹੀਂ ਉਸ ਦੀ ਪ੍ਰਾਪਤੀ ਹੁੰਦੀ ਹੈ ।

ਹੇ ਨਾਨਕ ! ਪ੍ਰਭੂ ਆਪ ਹੀ ਜੀਵਾਂ ਦੇ ਆਪਣੇ ਨਾਲ ਮੇਲ ਦੇ ਢੋ ਢੁਕਾਂਦਾ ਹੈ, ਜਦੋਂ ਉਹ ਮੇਹਰ ਦੀ ਨਜ਼ਰ ਕਰਦਾ ਹੈ, ਤਦੋਂ ਜੀਵ ਉਸ ਵਿਚ ਸੁਰਤਿ ਜੋੜਦਾ ਹੈ ।੩।

ਪ੍ਰਭੂ-ਪਤੀ ਇਕ ਸੋਹਣੇ ਉੱਚੇ ਮਹਲ ਵਿਚ ਵੱਸਦਾ ਹੈ (ਜਿੱਥੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ) ਉਹ ਤਿੰਨਾਂ ਲੋਕਾਂ ਦਾ ਨਾਥ ਹੈ । ਉਸ ਦੇ ਗੁਣ ਵੇਖ ਕੇ ਮੈਂ ਹੈਰਾਨ ਹੋ ਰਹੀ ਹਾਂ । ਚੌਹੀਂ ਪਾਸੀਂ (ਸਾਰੇ ਸੰਸਾਰ ਵਿਚ) ਉਸ ਦੀ ਜੀਵਨ-ਰੌ ਇਕ-ਰਸ ਰੁਮਕ ਰਹੀ ਹੈ ।

ਜੇਹੜਾ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਨੂੰ ਵਿਚਾਰਦਾ ਹੈ (ਭਾਵ, ਆਪਣੇ ਮਨ ਵਿਚ ਵਸਾਂਦਾ ਹੈ) ਜਿਸ ਨੇ ਇਹ ਸ੍ਰੇਸ਼ਟ ਕਰਤੱਬ ਬਣਾ ਲਿਆ ਹੈ, ਜਿਸ ਦੇ ਪਾਸ ਪਰਮਾਤਮਾ ਦਾ ਨਾਮ (ਰੂਪ) ਰਾਹਦਾਰੀ ਹੈ (ਉਸ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲ ਜਾਂਦੀ ਹੈ, ਪਰ) ਨਾਮ-ਹੀਣੇ ਖੋਟੇ ਮਨੁੱਖ ਨੂੰ (ਉਸ ਦੀ ਦਰਗਾਹ ਵਿਚ) ਥਾਂ ਨਹੀਂ ਮਿਲਦੀ । (ਪ੍ਰਭੂ ਦੇ ਦਰ ਤੇ) ਪ੍ਰਭੂ ਦਾ ਨਾਮ-ਰਤਨ ਹੀ ਕਬੂਲ ਹੁੰਦਾ ਹੈ ।

ਜਿਸ ਮਨੁੱਖ ਦੇ ਪਾਸ (ਪ੍ਰਭੂ-ਨਾਮ ਦਾ) ਅ-ਰੁਕ ਪਰਵਾਨਾ ਹੈ, ਉਸ ਨੂੰ (ਪ੍ਰਭੂ-ਦਰ ਤੇ) ਪੂਰੀ ਇੱਜ਼ਤ ਮਿਲਦੀ ਹੈ ਉਸ ਦੀ ਅਕਲ ਉਕਾਈ-ਹੀਣ ਹੋ ਜਾਂਦੀ ਹੈ, ਉਹ ਜਨਮ ਮਰਨ ਦੇ ਗੇੜ ਤੋਂ ਬਚ ਜਾਂਦਾ ਹੈ ।

ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਜੋ ਮਨੁੱਖ ਆਪਣੇ ਜੀਵਨ ਨੂੰ ਪੜਤਾਲਦਾ ਹੈ, ਉਹ ਅਬਿਨਾਸੀ ਪ੍ਰਭੂ ਦਾ ਰੂਪ ਹੋ ਜਾਂਦਾ ਹੈ ।੪।੧।੩।

ਰਾਗੁ ਸੂਹੀ ਛੰਤ ਮਹਲਾ ੧ ਘਰੁ ੪ ॥

ੴ ਸਤਿਗੁਰ ਪ੍ਰਸਾਦਿ ॥ ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥ ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥ ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥ ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥ ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥ ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥੧॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥ ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ ॥ ਲੀਆ ਤ ਦੀਆ ਮਾਨੁ ਜਿਨ੍ਹ ਸਿਉ ਸੇ ਸਜਨ ਕਿਉ ਵੀਸਰਹਿ ॥ ਜਿਨ੍ਹ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ॥ ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥੨॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥ ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥ ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥ ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥ ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ ॥ ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ ॥ ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ ॥ ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ ॥ ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥੪॥੧॥੪॥ {ਪੰਨਾ ੭੬੫-੭੬੬}

**ਪਦ ਅਰਥ** :—ਜਿਨਿ—ਜਿਸ ਨੇ, (ਹੇ ਪ੍ਰਭੂ !) ਜਿਸ ਤੈਂ ਨੇ । ਕੀਆ—ਪੈਦਾ ਕੀਤਾ ਹੈ । ਤਿਨਿ—ਉਸ ਨੇ (ਹੇ ਪ੍ਰਭੂ !) ਉਸ ਤੈਂ ਨੇ ਹੀ । ਦੇਖਿਆ—ਸੰਭਾਲ ਕੀਤੀ ਹੋਈ ਹੈ । ਧੰਧੜੈ—ਮਾਇਆ ਦੀ ਦੌੜ-ਭੱਜ ਵਿਚ । ਦਾਨਿ ਤੇਰੈ—ਤੇਰੀ ਬਖ਼ਸ਼ਸ਼ ਨਾਲ । ਘਟਿ—ਜੀਵ ਦੇ ਹਿਰਦੇ ਵਿਚ । ਤਨਿ—ਸਰੀਰ ਵਿਚ । ਚੰਦੁ ਦੀਪਾਇਆ—ਚੰਦ ਚਮਕ ਰਿਹਾ ਹੈ, ਸੀਤਲਤਾ ਹੁਲਾਰੇ ਦੇ ਰਹੀ ਹੈ । ਦਾਨਿ ਹਰਿ ਕੈ—ਪਰਮਾਤਮਾ ਦੀ ਬਖ਼ਸ਼ਸ਼ ਨਾਲ । ਸੋਹੈ—ਸੋਭਦੀ ਹੈ । ਪਰਖਿ—ਪਰਖ ਕੇ । ਮੋਹਣੀ—ਮਨ ਨੂੰ ਮੋਹ ਲੈਣ ਵਾਲੀ, ਸੁੰਦਰ ਇਸਤ੍ਰੀ, ਉਹ ਜੀਵ-ਇਸਤ੍ਰੀ ਜਿਸ ਨੇ ਆਪਣਾ ਜੀਵਨ ਸੁੰਦਰ ਬਣਾ ਲਿਆ ਹੈ । ਮੋਹਣੀਐ—ਸੁੰਦਰ ਜੀਵ-ਇਸਤ੍ਰੀ ਨੇ । ਸੇਤੀ—ਨਾਲ । ਸੋਭ—ਸੋਭਾ । ਵੀਵਾਹੁ—ਜੀਵ-ਇਸਤ੍ਰੀ ਦਾ ਪ੍ਰਭੂ ਨਾਲ ਮਿਲਾਪ । ਪੰਚ ਸਬਦ—ਪੰਜ ਕਿਸਮਾਂ ਦੇ ਸਾਜਾਂ ਦੇ ਵੱਜਣ ਦੀਆਂ ਆਵਾਜ਼ਾਂ । ਪੰਚ ਸਬਦ ਧੁਨਿ—ਪੰਚ ਕਿਸਮਾਂ ਦੇ ਸਾਜਾਂ ਦੇ ਵੱਜਣ ਤੋਂ ਪੈਦਾ ਹੋਈ ਮਿਲਵੀਂ ਸੁਰ, ਇਕ-ਰਸ ਆਨੰਦ । ਪੰਚ ਸਬਦੀ—ਇਕ-ਰਸ ਆਨੰਦ ਦਾ ਦੇਣ ਵਾਲਾ ਪ੍ਰਭੂ । ਆਇਆ—ਹਿਰਦੇ ਵਿਚ ਪਰਗਟ ਹੋਇਆ ।੧।

ਹਉ—ਮੈਂ । ਅਵਰੀਤਾ—{ਅਵ ਤ} ਜਿਨ੍ਹਾਂ ਉਤੇ ਮਾਇਆ ਦਾ ਪਰਦਾ ਨਹੀਂ ਪਿਆ । ਜਿਨ ਸਿਉ ਗਾਡਿਆ—ਜਿਨ੍ਹਾਂ ਨਾਲ ਮਿਲਾਇਆ ਹੈ । ਤਨੁ—ਸਰੀਰ । ਮਨੁ ਲੀਅੜਾ ਦੀਤਾ—ਜਿਨ੍ਹਾਂ ਦਾ ਮਨ ਲਿਆ ਹੈ ਤੇ ਜਿਨ੍ਹਾਂ ਨੂੰ ਆਪਣਾ ਮਨ ਦਿੱਤਾ ਹੈ, ਜਿਨ੍ਹਾਂ ਨਾਲ ਦਿਲ ਦੀ ਸਾਂਝ ਪਾਈ ਹੈ । ਮਾਨੁ—ਮਨ । ਵੀਸਰਹਿ—ਭੁੱਲ ਜਾਣ । ਦਿਸਿ ਆਇਆ—ਦੀਦਾਰ ਕੀਤਿਆਂ । ਹੋਹਿ ਰਲੀਆ—ਆਤਮਕ ਖ਼ੁਸ਼ੀਆਂ ਪੈਦਾ ਹੁੰਦੀਆਂ ਹਨ । ਜੀਅ ਸੇਤੀ—ਜਿੰਦ ਨਾਲ । ਗਹਿ ਰਹਹਿ—ਫੜ ਰੱਖਦੇ ਹਨ, ਲਾ ਰੱਖਦੇ ਹਨ । ਸਗਲ—ਸਾਰੇ । ਨੀਤਾ ਨੀਤਾ—ਨਿੱਤ ਹੀ ਨਿੱਤ, ਸਦਾ ਹੀ ।੨।

ਵਾਸ—{ਵਾਸੁ—ਟੋ ਮਓਕਏ ਡਰਓਗਰਓਨਟ ਸੁਗੰਧਿਤ ਕਰਨਾ} ਸੁਗੰਧੀ, ਖ਼ੁਸ਼ਬੂ । ਵਾਸੁਲਾ—ਸੁਗੰਧੀ ਦੇਣ ਵਾਲੀਆਂ ਚੀਜ਼ਾਂ ਦਾ ਡੱਬਾ । ਕਢਿ—ਕੱਢ ਕੇ । ਲਈਜੈ—ਲੈਣੀ ਚਾਹੀਦੀ ਹੈ । ਸਾਜਨਾ ਮਿਲਿ—ਗੁਰਮੁਖਾਂ ਨਾਲ ਮਿਲ ਕੇ । ਸਾਝ—ਗੁਣਾਂ ਦੀ ਸਾਂਝ । ਕਰੀਜੈ—ਕਰਨੀ ਚਾਹੀਦੀ ਹੈ । ਗੁਣਹ ਕੇਰੀ—ਗੁਣਾਂ ਦੀ । ਕੇਰੀ—ਦੀ । ਛੋਡਿ—ਤਿਆਗ ਕੇ । ਚਲੀਐ—ਜੀਵਨ-ਸਫ਼ਰ ਵਿਚ ਤੁਰਨਾ ਚਾਹੀਦਾ ਹੈ । ਪਹਿਰੇ—ਪਹਿਰਿ, ਪਹਿਨ ਕੇ । ਪਟੰਬਰ—{ਪਟ-ਅੰਬਰ} ਰੇਸ਼ਮ ਦੇ ਕੱਪੜੇ, ਕੋਮਲਤਾ ਤੇ ਪ੍ਰੇਮ ਦਾ ਵਰਤਾਵ । ਅਡੰਬਰ—ਹਾਰ-ਸਿੰਗਾਰ, ਸੋਹਣੇ ਉੱਦਮ । ਮਲੀਐ—ਮੱਲ ਲੈਣਾ ਚਾਹੀਦਾ ਹੈ, ਮੱਲਿਆ ਜਾ ਸਕਦਾ ਹੈ । ਆਪਣਾ ਪਿੜੁ ਮਲੀਐ—ਦੁਨੀਆ ਦੇ ਵਿਕਾਰਾਂ ਦੇ ਟਾਕਰੇ ਤੇ ਪਿੜ ਮੱਲਿਆ ਜਾ ਸਕਦਾ ਹੈ, ਵਿਕਾਰਾਂ ਦੇ ਟਾਕਰੇ ਤੇ ਕੁਸ਼ਤੀ ਜਿੱਤੀ ਜਾ ਸਕਦੀ ਹੈ {ਨੋਟ :—ਜਗਤ ਵਿਚ ਜੀਵ, ਮਾਨੋ, ਪਹਿਲਵਾਨ ਹੈ । ਕਾਮਾਦਿਕ ਵਿਕਾਰਾਂ ਨਾਲ ਇਸ ਦੀ ਕੁਸ਼ਤੀ ਹੋ ਰਹੀ ਹੈ । ਜੇਹੜਾ ਹਾਰ ਜਾਂਦਾ ਹੈ ਉਹ ਪਿੜ ਵਿਚੋਂ ਭੱਜ ਜਾਂਦਾ ਹੈ} । ਪਿੜ—ਉਹ ਥਾਂ ਜਿੱਥੇ ਕੁਸ਼ਤੀਆਂ ਹੁੰਦੀਆਂ ਹਨ, ਘੋਲ ਹੁੰਦੇ ਹਨ । ਕਹੀਐ—ਕਹਿਣਾ ਚਾਹੀਦਾ ਹੈ । ਝੋਲਿ—ਹਿਲਾ ਕੇ, ਨਿਤਾਰ ਕੇ, ਵਿਕਾਰਾਂ ਦੇ ਬੂਰ ਆਦਿਕ ਨੂੰ ਪਰੇ ਹਟਾ ਕੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀਜੈ—ਪੀਣਾ ਚਾਹੀਦਾ ਹੈ ।੩।

ਕਿਸੁ ਆਖੀਐ—ਹੋਰ ਕਿਸੇ ਅੱਗੇ ਗਿਲਾ ਨਹੀਂ ਕੀਤਾ ਜਾ ਸਕਦਾ । ਤਾ ਕਉ—ਉਸ (ਪਰਮਾਤਮਾ) ਨੂੰ । ਜਾਇ—ਜਾ ਕੇ । ਕਿਉ ਭੁਲੈ—ਨਹੀਂ ਭੁੱਲ ਸਕਦਾ । ਬਾਝੁ ਕਹਿਐ—(ਜੀਵਾਂ ਦੇ) ਆਖਣ ਤੋਂ ਬਿਨਾ ਹੀ । ਦਿਵੈ—ਦੇਂਦਾ ਹੈ, ਦੇਵੈ । ਦੇਇ—ਦੇਂਦਾ ਹੈ । ਜਗਿ—ਜਗਤ ਵਿਚ (ਸਭ ਜੀਵਾਂ ਨੂੰ) । ਬਿਧਾਤਾ—ਸਿਰਜਣਹਾਰ । ਸਚੁ—ਸਦਾ-ਥਿਰ ਰਹਿਣ ਵਾਲਾ ।੪।

**ਅਰਥ** :—ਜਿਸ ਪ੍ਰਭੂ ਨੇ ਇਹ ਜਗਤ ਪੈਦਾ ਕੀਤਾ ਹੈ ਉਸੇ ਨੇ ਇਸ ਦੀ ਸੰਭਾਲ ਕੀਤੀ ਹੋਈ ਹੈ, ਉਸੇ ਨੇ ਇਸ ਨੂੰ ਮਾਇਆ ਦੀ ਦੌੜ-ਭੱਜ ਵਿਚ ਲਾਇਆ ਹੋਇਆ ਹੈ ।

(ਪਰ ਹੇ ਪ੍ਰਭੂ !) ਤੇਰੀ ਬਖ਼ਸ਼ਸ਼ ਨਾਲ (ਕਿਸੇ ਸੁਭਾਗ) ਹਿਰਦੇ ਵਿਚ ਤੇਰੀ ਜੋਤਿ ਦਾ ਚਾਨਣ ਹੁੰਦਾ ਹੈ, (ਕਿਸੇ ਸੁਭਾਗ) ਸਰੀਰ ਵਿਚ ਚੰਦ ਚਮਕਦਾ ਹੈ (ਤੇਰੇ ਨਾਮ ਦੀ ਸੀਤਲਤਾ ਹੁਲਾਰੇ ਦੇਂਦੀ ਹੈ) ।

ਪ੍ਰਭੂ ਦੀ ਬਖ਼ਸ਼ਸ਼ ਨਾਲ ਜਿਸ ਹਿਰਦੇ ਵਿਚ (ਪ੍ਰਭੂ-ਨਾਮ ਦੀ) ਸੀਤਲਤਾ ਲਿਸ਼ਕ ਮਾਰਦੀ ਹੈ ਉਸ ਹਿਰਦੇ ਵਿਚੋਂ (ਅਗਿਆਨਤਾ ਦਾ) ਹਨੇਰਾ ਤੇ ਦੁੱਖ-ਕਲੇਸ਼ ਦੂਰ ਹੋ ਜਾਂਦਾ ਹੈ । ਜਿਵੇਂ ਜੰਞ ਲਾੜੇ ਨਾਲ ਹੀ ਸੋਹਣੀ ਲੱਗਦੀ ਹੈ, ਤਿਵੇਂ ਜੀਵ-ਇਸਤ੍ਰੀ ਦੇ ਗੁਣ ਤਦੋਂ ਹੀ ਸੋਭਦੇ ਹਨ ਜੇ ਪ੍ਰਭੂ-ਪਤੀ ਹਿਰਦੇ ਵਿਚ ਵੱਸਦਾ ਹੋਵੇ । ਜਿਸ ਜੀਵ-ਇਸਤ੍ਰੀ ਨੇ ਆਪਣੇ ਜੀਵਨ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਸੁੰਦਰ ਬਣਾ ਲਿਆ ਹੈ, ਉਸ ਨੇ ਇਸ ਦੀ ਕਦਰ ਸਮਝ ਕੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ । ਉਸ ਦਾ ਪ੍ਰਭੂ-ਪਤੀ ਨਾਲ ਮਿਲਾਪ ਹੋ ਜਾਂਦਾ ਹੈ, (ਲੋਕ ਪਰਲੋਕ ਵਿਚ) ਉਸ ਨੂੰ ਸੋਭਾ ਭੀ ਮਿਲਦੀ ਹੈ, ਇਕ-ਰਸ ਆਤਮਕ ਆਨੰਦ ਦਾ ਦਾਤਾ ਪ੍ਰਭੂ ਉਸ ਦੇ ਹਿਰਦੇ ਵਿਚ ਪਰਗਟ ਹੋ ਜਾਂਦਾ ਹੈ ।

ਜਿਸ ਪ੍ਰਭੂ ਨੇ ਇਹ ਜਗਤ ਪੈਦਾ ਕੀਤਾ ਹੈ ਉਹੀ ਇਸ ਦੀ ਸੰਭਾਲ ਕਰਦਾ ਹੈ, ਉਸ ਨੇ ਇਸ ਨੂੰ ਮਾਇਆ ਦੀ ਦੌੜ-ਭੱਜ ਵਿਚ ਲਾਇਆ ਹੋਇਆ ਹੈ ।੧।

ਮੈਂ ਉਹਨਾਂ ਸੱਜਣਾਂ ਮਿੱਤਰਾਂ ਤੋਂ ਸਦਕੇ ਹਾਂ ਜਿਨ੍ਹਾਂ ਉਤੇ ਮਾਇਆ ਦਾ ਪਰਦਾ ਨਹੀਂ ਪਿਆ ਜਿਨ੍ਹਾਂ ਦੀ ਸੰਗਤਿ ਕਰ ਕੇ ਮੈਂ ਉਹਨਾਂ ਨਾਲ ਦਿਲੀ ਸਾਂਝ ਪਾਈ ਹੈ । ਜਿਨ੍ਹਾਂ ਗੁਰਮੁਖਾਂ ਨਾਲ ਦਿਲੀ ਸਾਂਝ ਪੈ ਸਕੇ ਉਹ ਸੱਜਣ ਕਦੇ ਭੀ ਭੁੱਲਣੇ ਨਹੀਂ ਚਾਹੀਦੇ । ਉਹਨਾਂ ਦਾ ਦਰਸਨ ਕੀਤਿਆਂ ਆਤਮਕ ਖ਼ੁਸ਼ੀਆਂ ਪੈਦਾ ਹੁੰਦੀਆਂ ਹਨ, ਉਹ ਸੱਜਣ

(ਆਪਣੇ ਸਤਸੰਗੀਆਂ ਨੂੰ ਆਪਣੀ) ਜਾਨ ਨਾਲ ਲਾ ਰੱਖਦੇ ਹਨ (ਜਿੰਦ ਤੋਂ ਪਿਆਰਾ ਸਮਝਦੇ ਹਨ) । ਉਹਨਾਂ ਵਿਚ ਸਾਰੇ ਗੁਣ ਹੀ ਗੁਣ ਹੁੰਦੇ ਹਨ, ਔਗੁਣ ਉਹਨਾਂ ਦੇ ਨੇੜੇ ਨਹੀਂ ਢੁਕਦੇ ।

ਮੈਂ ਸਦਕੇ ਹਾਂ ਉਹਨਾਂ ਸੱਜਣਾਂ ਮਿੱਤਰਾਂ ਤੋਂ ਜਿਨ੍ਹਾਂ ਉਤੇ ਮਾਇਆ ਦਾ ਪ੍ਰਭਾਵ ਨਹੀਂ ਪਿਆ ।੨।

(ਜੇ ਕਿਸੇ ਮਨੁੱਖ ਪਾਸ ਸੁਗੰਧੀ ਦੇਣ ਵਾਲੀਆਂ ਚੀਜ਼ਾਂ ਨਾਲ ਭਰਿਆ ਡੱਬਾ ਹੋਵੇ, ਉਸ ਡੱਬੇ ਦਾ ਲਾਭ ਉਸ ਨੂੰ ਤਦੋਂ ਹੀ ਹੈ ਜੇ ਉਹ ਡੱਬਾ ਖੋਹਲ ਕੇ ਉਹ ਸੁਗੰਧੀ ਲਏ । ਗੁਰਮੁਖਾਂ ਦੀ ਸੰਗਤਿ ਗੁਣਾਂ ਦਾ ਡੱਬਾ ਹੈ) ਜੇ ਕਿਸੇ ਨੂੰ ਗੁਣਾਂ ਦਾ ਡੱਬਾ ਲੱਭ ਪਏ, ਤਾਂ ਉਹ ਡੱਬਾ ਖੋਹਲ ਕੇ (ਡੱਬੇ ਵਿਚਲੀ) ਸੁਗੰਧੀ ਲੈਣੀ ਚਾਹੀਦੀ ਹੈ । (ਹੇ ਭਾਈ !) ਜੇ ਤੂੰ ਚਾਹੁੰਦਾ ਹੈਂ ਕਿ ਤੇਰੇ ਅੰਦਰ ਗੁਣ ਪੈਦਾ ਹੋਣ, ਤਾਂ ਗੁਰਮੁਖਾਂ ਨੂੰ ਮਿਲ ਕੇ ਉਹਨਾਂ ਨਾਲ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ । (ਗੁਰਮੁਖਾਂ ਨਾਲ) ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ, ਇਸ ਤਰ੍ਹਾਂ (ਅੰਦਰੋਂ) ਔਗੁਣ ਤਿਆਗ ਕੇ ਜੀਵਨ-ਰਾਹ ਤੇ ਤੁਰ ਸਕੀਦਾ ਹੈ, ਸਭ ਨਾਲ ਪ੍ਰੇਮ ਵਾਲਾ ਵਰਤਾਵ ਕਰ ਕੇ ਤੇ ਭਲਾਈ ਦੇ ਸੋਹਣੇ ਉੱਦਮ ਕਰ ਕੇ ਵਿਕਾਰਾਂ ਦੇ ਟਾਕਰੇ ਤੇ ਜੀਵਨ-ਘੋਲ ਜਿੱਤਿਆ ਜਾ ਸਕਦਾ ਹੈ ।

(ਗੁਰਮੁਖਾਂ ਦੀ ਸੰਗਤਿ ਦੀ ਬਰਕਤਿ ਨਾਲ ਫਿਰ) ਜਿੱਥੇ ਭੀ ਜਾ ਕੇ ਬੈਠੀਏ ਭਲਾਈ ਦੀ ਗੱਲ ਹੀ ਕੀਤੀ ਜਾ ਸਕਦੀ ਹੈ, ਤੇ ਮੰਦੇ ਪਾਸੇ ਵਲੋਂ ਹਟ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਤਾ ਜਾ ਸਕਦਾ ਹੈ ।

(ਹੇ ਭਾਈ !) ਜੇ ਕਿਸੇ ਨੂੰ ਗੁਣਾਂ ਦਾ ਡੱਬਾ ਲੱਭ ਪਏ ਤਾਂ ਉਹ ਡੱਬਾ ਖੋਹਲ ਕੇ (ਡੱਬੇ ਵਿਚਲੀ) ਸੁਗੰਧੀ ਲੈਣੀ ਚਾਹੀਦੀ ਹੈ ।੩।

(ਜਗਤ ਵਿਚ ਅਨੇਕਾਂ ਜੀਵ ਗੁਣ ਵਿਹਾਝ ਰਹੇ ਹਨ, ਅਨੇਕਾਂ ਹੀ ਔਗੁਣ ਕਮਾ ਰਹੇ ਹਨ । ਇਹ ਪਰਮਾਤਮਾ ਦੀ ਆਪਣੀ ਹੀ ਰਚੀ ਖੇਡ ਹੈ) ਪਰਮਾਤਮਾ ਆਪ ਹੀ (ਇਹ ਸਭ ਕੁਝ) ਕਰ ਰਿਹਾ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ ਕਰ ਸਕਦਾ, (ਤਾਹੀਏਂ) ਕਿਸੇ ਹੋਰ ਦੇ ਪਾਸ (ਇਸ ਦੇ ਸੰਬੰਧ ਵਿਚ) ਕੋਈ ਗਿਲਾ ਆਦਿਕ ਨਹੀਂ ਕੀਤਾ ਜਾ ਸਕਦਾ । (ਫਿਰ ਜੋ ਕੁਝ ਉਹ ਪ੍ਰਭੂ ਕਰਦਾ ਹੈ ਠੀਕ ਕਰਦਾ ਹੈ) ਉਹ ਖੁੰਝਿਆ ਹੋਇਆ ਨਹੀਂ ਹੈ, ਇਸ ਵਾਸਤੇ (ਕਿਸੇ ਖੁੰਝਾਈ ਬਾਰੇ) ਉਸ ਨੂੰ ਕੁਝ ਆਖਣ ਜਾਣ ਦੀ ਲੋੜ ਹੀ ਨਹੀਂ ਪੈਂਦੀ । ਜੇ ਉਹ ਖੁੰਝਿਆ ਹੋਇਆ ਹੋਵੇ ਤਾਂ ਜਾ ਕੇ ਕੁਝ ਆਖੀਏ ਭੀ, ਪਰ ਆਪ ਕਰਤਾਰ ਕੋਈ ਭੁੱਲ ਨਹੀਂ ਕਰ ਸਕਦਾ । ਉਹ ਸਭ ਜੀਵਾਂ ਦੀਆਂ ਅਰਦਾਸਾਂ ਸੁਣਦਾ ਹੈ ਉਹ ਸਭ ਜੀਵਾਂ ਦੇ ਕੀਤੇ ਕੰਮ ਵੇਖਦਾ ਹੈ, ਮੰਗਣ ਤੋਂ ਬਿਨਾ ਹੀ ਸਭ ਨੂੰ ਦਾਨ ਦੇਂਦਾ ਹੈ । ਉਹ ਦਾਤਾਰ ਜਗਤ ਵਿਚ ਹਰੇਕ ਜੀਵ ਨੂੰ ਦਾਨ ਦੇਂਦਾ ਹੈ । ਹੇ ਨਾਨਕ ! ਉਹ ਸਿਰਜਣਹਾਰ ਹੀ ਸਦਾ-ਥਿਰ ਰਹਿਣ ਵਾਲਾ ਹੈ । ਉਹ ਸਭ ਕੁਝ ਆਪ ਹੀ ਕਰਦਾ ਹੈ, ਕੋਈ ਹੋਰ (ਉਸ ਤੋਂ ਆਕੀ ਹੋ ਕੇ) ਕੁਝ ਨਹੀਂ ਕਰ ਸਕਦਾ । ਕਿਸੇ ਹੋਰ ਦੇ ਪਾਸ ਜਾ ਕੇ ਕੋਈ ਗਿਲਾ ਨਹੀਂ ਕੀਤਾ ਜਾ ਸਕਦਾ ।੪।੧।੪।

ਸੂਹੀ ਮਹਲਾ ੧ ॥ ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥ ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥ ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ ॥ ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ॥ ਪਰਪੰਚ ਮੋਹ ਬਿਕਾਰ ਥਾਕੇ ਕੂੜੁ ਕਪਟੁ ਨ ਦੋਈ ॥ ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥੧॥ ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥ ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ ॥ ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ ਮੋਲੁ ਕਰਾਇਆ ॥ ਆਪਨੜਾ ਪ੍ਰਭੁ ਸਹਜਿ ਪਛਾਤਾ ਜਾ ਮਨੁ ਸਾਚੈ ਲਾਇਆ ॥ ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ ਕਿਉ ਮਿਲੈ ਹੋਇ ਪਰਾਇਆ ॥ ਸਾਹਿਬੁ ਸੋ ਸਾਲਾਹੀਐ ਜਿਨਿ ਜਗਤੁ ਉਪਾਇਆ ॥੨॥ ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥ ਪ੍ਰੀਤਮ

ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ॥ ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ ॥ ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥ ਹਮ ਅਵਗਣਿਆਰੇ ਤੂ ਸੁਣਿ ਪਿਆਰੇ ਤੁਧੁ ਭਾਵੈ ਸਚੁ ਸੋਈ ॥ ਆਵਣ ਜਾਣਾ ਨਾ ਥੀਐ ਸਾਚੀ ਮਤਿ ਹੋਈ ॥੩॥ ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ ॥ ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ॥ ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ ॥ ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ ਅਭੇਵਏ ॥ ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥ ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰਸਬਦੀ ਸਚੁ ਜਾਨਿਆ ॥੪॥ ਸਾਜਨ ਹੋਵਨਿ ਆਪਨੇ ਕਿਉ ਪਰ ਘਰ ਜਾਹੀ ॥ ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ ॥ ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ ॥ ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ॥ ਆਪਿ ਸਾਜੇ ਥਾਪਿ ਵੇਖੈ ਤਿਸੈ ਭਾਣਾ ਭਾਇਆ ॥ ਸਾਜਨ ਰਾਂਗਿ ਰੰਗੀਲੜੇ ਰੰਗੁ ਲਾਲੁ ਬਣਾਇਆ ॥੫॥ ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥ ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥ ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ॥ ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥੬॥ ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥ ਕਿਸੁ ਪਹਿ ਖੋਲ੍ਉ ਗੰਠੜੀ ਦੂਖੀ ਭਰਿ ਆਇਆ ॥ ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ ॥ ਆਵਣੇ ਜਾਵਣੇ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ ॥ ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ ॥ ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥੭॥ ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ ॥ ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ ॥ ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ॥ ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ ॥ ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ ॥ ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ ॥੮॥ ਕੀਤਾ ਕਿਆ ਸਾਲਾਹੀਐ ਕਰਿ ਵੇਖੈ ਸੋਈ ॥ ਤਾ ਕੀ ਕੀਮਤਿ ਨ ਪਵੈ ਜੇ ਲੋਚੈ ਕੋਈ ॥ ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ ॥ ਜੈ ਜੈਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥ ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ ॥ ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ ॥੯॥੨॥੫॥ {ਪੰਨਾ ੭੬੬-੭੬੭}

**ਪਦ ਅਰਥ** :—ਰਾਤਾ—{ਰ ੱ} ਰੰਗਿਆ ਹੋਇਆ । ਰਵੈ—ਚੇਤੇ ਕਰਦਾ ਹੈ, ਸਿਮਰਦਾ ਹੈ । ਮਨਿ—ਮਨ ਵਿਚ । ਸੋਈ—ਉਹੀ, ਉਹ ਪ੍ਰਭੂ ਹੀ । ਪਉੜੀ ਸਾਚ ਕੀ—ਸਦਾ-ਥਿਰ ਪ੍ਰਭੂ ਤਕ ਅਪੜਾਣ ਵਾਲੀ ਪੌੜੀ । ਸਾਚਾ—ਸਦਾ-ਥਿਰ ਰਹਿਣ ਵਾਲਾ । ਸੁਖੁ—ਆਤਮਕ ਆਨੰਦ । ਸੁਖਿ—ਆਤਮਕ ਆਨੰਦ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਆਵੈ—ਆਉਂਦਾ ਹੈ, ਪਹੁੰਚਦਾ ਹੈ । ਸਾਚ ਭਾਵੈ—ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗਦਾ ਹੈ {ਨੋਟ :—ਕਈ ਬੀੜਾਂ ਵਿਚ ਪਾਠ "ਸਾਚੁ" ਹੈ । ਇਸ ਤਰ੍ਹਾਂ ਅਰਥ ਬਣਦਾ ਹੈ :—ਉਸ ਬੰਦੇ ਨੂੰ ਸਦਾ-ਥਿਰ ਪ੍ਰਭੂ ਪਿਆਰਾ ਲੱਗਦਾ ਹੈ । ਪਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ "ਸਾਚ" ਹੈ} । ਸਾਚ ਕੀ ਮਤਿ—ਸਦਾ-ਥਿਰ ਪ੍ਰਭੂ ਦੇ ਗੁਣ ਗਾਵਣ ਵਾਲੀ ਮਤਿ । ਕਿਉ ਟਲੈ—ਨਹੀਂ ਹਟਦੀ, ਅਟੱਲ ਹੋ ਜਾਂਦੀ ਹੈ । ਸੁਗਿਆਨੁ—ਚੰਗਾ ਗਿਆਨ, ਗਿਆਨ ਦੀਆਂ ਗੱਲਾਂ ਕਰ ਸਕਣ ਦੀ ਚੰਗੀ ਸਮਰੱਥਾ । ਮਜਨੁ—ਤੀਰਥ-ਇਸ਼ਨਾਨ {ਮਜ਼ਜਨ} । ਅਛਲਿਓ—ਜੇਹੜਾ ਠੱਗਿਆ ਨਾਹ ਜਾ ਸਕੇ । ਕਿਉ ਛਲੈ—ਠੱਗ ਨਹੀਂ ਸਕਦਾ, ਖ਼ੁਸ਼ ਨਹੀਂ ਕਰ ਸਕਦਾ । ਪਰਪੰਚ—ਧੋਖੇ । ਥਾਕੇ—ਰਹਿ ਜਾਂਦੇ ਹਨ, ਮੁੱਕ ਜਾਂਦੇ ਹਨ । ਦੋਈ—ਦ੍ਵੈਤ, ਮੇਰ-ਤੇਰ । ਕਪਟੁ—ਠੱਗੀ ।੧।

**ਅਰਥ** :—(ਪਰਮਾਤਮਾ ਦੇ ਪਿਆਰ ਵਿਚ) ਰੰਗਿਆ ਹੋਇਆ ਮੇਰਾ ਮਨ (ਜਿਉਂ ਜਿਉਂ ਪਰਮਾਤਮਾ ਦੇ) ਗੁਣ ਚੇਤੇ ਕਰਦਾ ਹੈ (ਤਿਉਂ ਤਿਉਂ) ਮੇਰੇ ਮਨ ਵਿਚ ਉਹ ਪਰਮਾਤਮਾ ਹੀ ਪਿਆਰਾ ਲੱਗਦਾ ਜਾ ਰਿਹਾ ਹੈ ।

ਪਰਮਾਤਮਾ ਦੇ ਗੁਣ ਗਾਵਣੇ, ਮਾਨੋ, ਇਕ ਪੌੜੀ ਹੈ ਜੋ ਗੁਰੂ ਨੇ ਦਿੱਤੀ ਹੈ ਤੇ ਇਸ ਪੌੜੀ ਦੀ ਰਾਹੀਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਤਕ ਪਹੁੰਚ ਸਕੀਦਾ ਹੈ, (ਇਸ ਪੌੜੀ ਤੇ ਚੜ੍ਹਨ ਦੀ ਬਰਕਤਿ ਨਾਲ ਮੇਰੇ ਅੰਦਰ) ਸਦਾ-ਥਿਰ ਰਹਿਣ ਵਾਲਾ ਆਨੰਦ ਬਣ ਰਿਹਾ ਹੈ ।

ਜੇਹੜਾ ਮਨੁੱਖ (ਇਸ ਪੌੜੀ ਦੀ ਬਰਕਤਿ ਨਾਲ) ਆਤਮਕ ਆਨੰਦ ਵਿਚ ਆਤਮਕ ਅਡੋਲਤਾ ਵਿਚ ਪਹੁੰਚਦਾ ਹੈ ਉਹ ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਸਦਾ-ਥਿਰ ਪ੍ਰਭੂ ਦੇ ਗੁਣ ਗਾਵਣ ਵਾਲੀ ਉਸ ਦੀ ਮਤਿ ਅਟੱਲ ਹੋ ਜਾਂਦੀ ਹੈ । ਪਰਮਾਤਮਾ ਅਟੱਲ ਹੈ । (ਜੇ ਗੁਣ ਗਾਵਣ ਵਾਲੀ ਮਤਿ ਨਹੀਂ ਬਣੀ, ਤਾਂ) ਕੋਈ ਇਸ਼ਨਾਨ, ਕੋਈ ਦਾਨ, ਕੋਈ ਚੁੰਚ-ਗਿਆਨਤਾ, ਤੇ ਕੋਈ ਤੀਰਥ-ਇਸ਼ਨਾਨ ਪਰਮਾਤਮਾ ਨੂੰ ਖ਼ੁਸ਼ ਨਹੀਂ ਕਰ ਸਕਦਾ । (ਗੁਣ ਗਾਵਣ ਵਾਲੇ ਮਨੁੱਖ ਦੇ ਮਨ ਵਿਚੋਂ) ਧੋਖੇ-ਫ਼ਰੇਬ, ਮੋਹ ਦੇ ਚਮਤ-ਕਾਰੇ, ਵਿਕਾਰ ਆਦਿਕ ਸਭ ਮੁੱਕ ਜਾਂਦੇ ਹਨ । ਉਸ ਦੇ ਅੰਦਰ ਨਾਹ ਝੂਠ ਰਹਿ ਜਾਂਦਾ ਹੈ, ਨਾਹ ਠੱਗੀ ਰਹਿੰਦੀ ਹੈ, ਨਾਹ ਮੇਰ-ਤੇਰ ਰਹਿੰਦੀ ਹੈ ।

(ਪ੍ਰਭੂ ਦੇ ਪਿਆਰ ਵਿਚ) ਰੰਗਿਆ ਹੋਇਆ ਮੇਰਾ ਮਨ (ਜਿਉਂ ਜਿਉਂ ਪ੍ਰਭੂ ਦੇ) ਗੁਣ ਗਾਂਵਦਾ ਹੈ (ਤਿਉਂ ਤਿਉਂ) ਮੇਰੇ ਮਨ ਵਿਚ ਉਹ ਪ੍ਰਭੂ ਹੀ ਪਿਆਰਾ ਲੱਗਦਾ ਜਾ ਰਿਹਾ ਹੈ ।੧।

ਪਦ ਅਰਥ :—ਜਿਨਿ—ਜਿਸ (ਸਾਹਿਬ) ਨੇ । ਕਾਰਣੁ—ਜਗਤ । ਮਨਿ ਮੈਲਿਐ—ਜੇ ਮਨ ਮੈਲਾ ਰਹੇ, ਜੇ ਮਨ ਨੂੰ ਵਿਕਾਰਾਂ ਦੀ ਮੈਲ ਲੱਗੀ ਰਹੇ । ਕਿਨੈ—ਕਿਸੇ ਵਿਰਲੇ ਨੇ, ਕਿਸੇ ਨੇ ਨਹੀਂ । ਮਥਿ—ਰਿੜਕ ਕੇ, ਮੁੜ ਮੁੜ ਜਪ ਕੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਮਨੁ ਦੀਆ—ਮਨ (ਗੁਰੂ ਨੂੰ) ਦੇ ਦਿੱਤਾ । ਮੋਲੁ—ਮੁੱਲ, ਕੀਮਤ । ਸਹਜਿ—ਆਤਮਕ ਅਡੋਲਤਾ ਵਿਚ । ਸਾਚੈ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਤਿਸੁ ਨਾਲਿ—ਉਸ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ । ਗਾਵਾ—ਮੈਂ ਗਾ ਸਕਦਾ ਹਾਂ । ਤਿਸੁ ਭਾਵਾ—ਉਸ ਪ੍ਰਭੂ ਨੂੰ ਚੰਗਾ ਲੱਗਾਂ । ਕਿਉ ਮਿਲੈ—ਨਹੀਂ ਮਿਲ ਸਕਦਾ । ਹੋਇ—ਹੋ ਕੇ । ਪਰਾਇਆ—ਓਪਰਾ ।੨।

**ਅਰਥ** :—ਉਸ ਮਾਲਕ-ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਜਿਸ ਨੇ ਜਗਤ ਪੈਦਾ ਕੀਤਾ ਹੈ । (ਸਿਫ਼ਤਿ-ਸਾਲਾਹ ਕਰਨ ਤੋਂ ਬਿਨਾ ਮਨੁੱਖ ਦੇ ਮਨ ਵਿਚ ਵਿਕਾਰਾਂ ਦੀ) ਮੈਲ ਲੱਗੀ ਰਹਿੰਦੀ ਹੈ, ਤੇ, ਜੇ ਮਨ (ਵਿਕਾਰਾਂ ਨਾਲ) ਮੈਲਾ ਟਿਕਿਆ ਰਹੇ ਤਾਂ ਕੋਈ ਭੀ ਨਾਮ-ਅੰਮ੍ਰਿਤ ਪੀ ਨਹੀਂ ਸਕਦਾ । (ਪਰ ਇਸ ਨਾਮ-ਅੰਮ੍ਰਿਤ ਦੀ ਪ੍ਰਾਪਤੀ ਵਾਸਤੇ ਭੀ ਮੁੱਲ ਦੇਣਾ ਪੈਂਦਾ ਹੈ) ਮੈਂ ਗੁਰੂ ਪਾਸੋਂ ਮੁੱਲ ਪੁਆਇਆ (ਤਾਂ ਉਸਨੇ ਦੱਸਿਆ ਕਿ) ਜਿਸ ਨੇ ਆਪਣਾ ਇਹ ਮਨ (ਗੁਰੂ ਦੇ) ਹਵਾਲੇ ਕੀਤਾ ਉਸ ਨੇ ਮੁੜ ਮੁੜ ਸਿਮਰ ਕੇ ਨਾਮ-ਅੰਮ੍ਰਿਤ ਪੀ ਲਿਆ । (ਗੁਰੂ ਦੇ ਦੱਸੇ ਰਾਹ ਤੇ ਤੁਰ ਕੇ) ਜਦੋਂ ਕਿਸੇ ਮਨੁੱਖ ਨੇ ਆਪਣਾ ਮਨ (ਮੈਲੇ ਪਾਸੇ ਵਲੋਂ ਹਟਾ ਕੇ) ਸਦਾ-ਥਿਰ ਪ੍ਰਭੂ ਵਿਚ ਜੋੜਿਆ ਤਾਂ ਉਸ ਨੇ ਆਤਮਕ ਅਡੋਲਤਾ ਵਿਚ ਟਿਕ ਕੇ ਆਪਣੇ ਪ੍ਰੀਤਮ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ ।

(ਪਰ) ਮੈਂ ਤਦੋਂ ਹੀ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਪ੍ਰਭੂ ਦੇ ਗੁਣ ਗਾ ਸਕਦਾ ਹਾਂ ਜੇ ਪ੍ਰਭੂ ਦੀ ਰਜ਼ਾ ਹੀ ਹੋਵੇ (ਜੇ ਉਸ ਨੂੰ ਮੈਂ ਚੰਗਾ ਲੱਗ ਪਵਾਂ) । ਪ੍ਰਭੂ ਤੋਂ ਓਪਰੇ ਓਪਰੇ ਰਿਹਾਂ ਪ੍ਰਭੂ ਨਾਲ ਮਿਲਾਪ ਨਹੀਂ ਹੋ ਸਕਦਾ ।

(ਸੋ, ਹੇ ਭਾਈ !) ਉਸ ਮਾਲਕ-ਪ੍ਰਭੂ ਦੀ (ਸਦਾ) ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਜਿਸ ਨੇ (ਇਹ) ਜਗਤ ਪੈਦਾ ਕੀਤਾ ਹੈ ।੨।

**ਪਦ ਅਰਥ** :—ਆਇ ਗਇਆ—(ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ) ਆ ਵੱਸਿਆ । ਕੀ ਨ ਆਇਓ—ਉਸ ਦੇ ਪਾਸ ਹੋਰ ਕੀਹ ਕੁੱਝ ਨਾਹ ਆਇਆ ? ਉਸ ਨੂੰ ਹੋਰ ਕੀਹ ਨ ਮਿਲਿਆ ? ਉਸ ਨੂੰ ਹੋਰ ਕਿਸੇ ਚੀਜ਼ ਦੀ ਤਾਂਘ ਨਾਹ ਰਹੀ । ਕਿਉ ਆਵੈ ਜਾਤਾ—ਉਹ ਕਿਉਂ ਜੰਮੇ ਤੇ ਮਰੇਗਾ ? ਉਸ ਦਾ ਜਨਮ ਮਰਨ ਮੁੱਕ ਜਾਂਦਾ ਹੈ

। ਸੇਤੀ—ਨਾਲ । ਰਾਤਾ—ਰੰਗਿਆ ਜਾਂਦਾ ਹੈ । ਰੰਗਿ—ਰੰਗ ਵਿਚ । ਸਚ ਕੀ ਬਾਤਾ—ਸਦਾ-ਥਿਰ ਪ੍ਰਭੂ ਦੀਆਂ ਗੱਲਾਂ । ਜਿਨਿ—ਜਿਸ ਪ੍ਰਭੂ ਨੇ । ਬਿੰਬ ਕਾ ਕੋਟੁ—ਪਾਣੀ ਦੀ ਬੂੰਦ ਤੋਂ ਸਰੀਰ-ਕਿਲ੍ਹਾ । ਪੰਚ ਭੂ—ਪੰਜ ਤੱਤ । ਨਾਇਕੋ—ਮਾਲਕ । ਸਿਰੰਦਾ—ਪੈਦਾ ਕਰਨ ਵਾਲਾ । ਸਚ—ਸਦਾ-ਥਿਰ ਪ੍ਰਭੂ । ਸਚ ਕਾ ਪਿੰਡੁ—(ਸਦਾ-ਥਿਰ ਪ੍ਰਭੂ ਨੇ) ਆਪਣੇ ਰਹਿਣ ਵਾਸਤੇ ਸਰੀਰ । ਸਵਾਰਿਆ—ਸਜਾਇਆ । ਤੁਧੁ—ਤੈਨੂੰ । ਸਚੁ—ਸਦਾ-ਥਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਵਾਲੀ ਮਤਿ ।੩।

**ਅਰਥ** :—ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਆ ਵੱਸੇ, ਉਸ ਨੂੰ ਹੋਰ ਕਿਸੇ ਪਦਾਰਥ ਦੀ ਲਾਲਸਾ ਨਹੀਂ ਰਹਿ ਜਾਂਦੀ, ਉਸ ਦਾ ਜਨਮ ਮਰਨ ਮੁੱਕ ਜਾਂਦਾ ਹੈ । ਉਸ ਦਾ ਮਨ ਪ੍ਰੀਤਮ ਪ੍ਰਭੂ ਨਾਲ ਗਿੱਝ ਜਾਂਦਾ ਹੈ, ਪ੍ਰਭੂ ਦੇ ਪ੍ਰੇਮ ਨਾਲ ਰੰਗਿਆ ਜਾਂਦਾ ਹੈ । ਉਸ ਦਾ ਮਨ ਉਸ ਮਾਲਕ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਉਹ ਉਸ ਸਦਾ-ਥਿਰ ਮਾਲਕ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰਦਾ ਰਹਿੰਦਾ ਹੈ ਜਿਸ ਨੇ ਪਾਣੀ ਦੀ ਬੂੰਦ ਤੋਂ ਸਰੀਰ-ਕਿਲ੍ਹਾ ਉਸਾਰ ਦਿੱਤਾ ਹੈ, ਜੋ ਪੰਜਾਂ ਤੱਤਾਂ ਦਾ ਮਾਲਕ ਹੈ, ਜੋ ਆਪ ਹੀ (ਸਰੀਰ ਜਗਤ ਦਾ) ਪੈਦਾ ਕਰਨ ਵਾਲਾ ਹੈ, ਜਿਸ ਨੇ ਆਪਣੇ ਰਹਿਣ ਲਈ ਮਨੁੱਖ ਦਾ ਸਰੀਰ ਸਜਾਇਆ ਹੈ ।

ਹੇ ਪਿਆਰੇ ਪ੍ਰਭੂ ! ਤੂੰ (ਮੇਰੀ ਬੇਨਤੀ) ਸੁਣ । ਅਸੀ ਜੀਵ ਔਗੁਣਾਂ ਨਾਲ ਭਰੇ ਹੋਏ ਹਾਂ (ਤੂੰ ਆਪ ਹੀ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇ ਕੇ ਸਾਨੂੰ ਪਵਿਤ੍ਰ ਕਰਨ ਵਾਲਾ ਹੈਂ) ਜੇਹੜਾ ਜੀਵ (ਤੇਰੀ ਮੇਹਰ ਨਾਲ) ਤੈਨੂੰ ਪਸੰਦ ਆ ਜਾਂਦਾ ਹੈ ਉਹ ਤੇਰਾ ਹੀ ਰੂਪ ਹੋ ਜਾਂਦਾ ਹੈ । ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ, ਉਸ ਦੀ ਮਤਿ ਅਭੁੱਲ ਹੋ ਜਾਂਦੀ ਹੈ ।੩।

**ਪਦ ਅਰਥ** :—ਅੰਜਨੁ—ਸੁਰਮਾ । ਅੰਜਨੁ ਤੈਸਾ ਅੰਜੀਐ—ਉਹੋ ਜਿਹਾ ਸੁਰਮਾ (ਅੱਖਾਂ ਵਿਚ) ਪਾਣਾ ਚਾਹੀਦਾ ਹੈ, ਆਤਮਕ ਜੀਵਨ ਦੀ ਪ੍ਰਾਪਤੀ ਵਾਸਤੇ ਉਹੋ ਜਿਹਾ ਉੱਦਮ ਕਰਨਾ ਚਾਹੀਦਾ ਹੈ {ਨੋਟ :—ਇਸਤ੍ਰੀ ਆਪਣੀ ਸਰੀਰਕ ਸੁੰਦਰਤਾ ਨਾਲ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਅੱਖਾਂ ਵਿਚ ਸੁਰਮਾ ਪਾਂਦੀ ਹੈ} । ਪਿਰ ਭਾਵੈ—ਪਤੀ ਨੂੰ ਪਸੰਦ ਆ ਜਾਏ {ਨੋਟ :—"ਪਿਰ ਭਾਵੈ" ਅਤੇ "ਪਿਰੁ ਭਾਵੈ" ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ} । ਜਾਣਾਵੈ—ਜਾਣਨ ਲਈ ਸਹੈਤਾ ਕਰੋ । ਮਾਰਗਿ—(ਸਹੀ) ਰਸਤੇ ਉਤੇ । ਲੇਵਏ—ਲੇਵੈ, ਲੈਂਦਾ ਹੈ, ਆਪਣੇ ਵੱਸ ਵਿਚ ਕਰ ਲੈਂਦਾ ਹੈ ।

ਕਰਮ ਸੁਕਰਮ—ਸਾਧਾਰਨ ਕੰਮ ਤੇ ਚੰਗੇ ਕੰਮ । ਅਭੇਵਏ—ਅਭੇਵੈ, ਅਭੇਵ ਪ੍ਰਭੂ ਦੀ । ਅਭੇਵ—ਜਿਸ ਦਾ ਭੇਤ ਨਾਹ ਪਾਇਆ ਜਾ ਸਕੇ । ਤੰਤੁ—ਟੂਣਾ । ਨ ਜਾਣਾ—ਮੈਂ ਨਹੀਂ ਜਾਣਦਾ । ਰਿਦੈ—ਹਿਰਦੇ ਵਿਚ । ਤਿਸੈ ਤੇ—ਉਸ ਪਰਮਾਤਮਾ ਤੋਂ । ਸਚੁ—ਸਦਾ-ਥਿਰ ਪ੍ਰਭੂ ।੪।

**ਅਰਥ** :—ਇਸਤ੍ਰੀ ਨੂੰ ਉਹੋ ਜਿਹਾ ਸੁਰਮਾ ਪਾਣਾ ਚਾਹੀਦਾ ਹੈ ਜਿਹੋ ਜਿਹਾ ਉਸ ਦੇ ਪਤੀ ਨੂੰ ਚੰਗਾ ਲੱਗੇ (ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਦੇ ਮਿਲਾਪ ਵਾਸਤੇ ਉਹੋ ਜਿਹਾ ਉੱਦਮ ਕਰਨਾ ਚਾਹੀਦਾ ਹੈ ਜੇਹੜਾ ਪ੍ਰਭੂ-ਪਤੀ ਨੂੰ ਪਸੰਦ ਆਵੇ) । (ਪਰ ਜੀਵ ਦੇ ਕੀਹ ਵੱਸ ਹੈ ?) ਜਦੋਂ ਪਰਮਾਤਮਾ ਆਪ ਸਮਝ ਬਖ਼ਸ਼ੇ, ਤਦੋਂ ਹੀ ਜੀਵ (ਸਹੀ ਰਸਤਾ) ਸਮਝ ਸਕਦਾ ਹੈ, ਤਦੋਂ ਹੀ ਜੀਵ ਨੂੰ ਸੂਝ ਆ ਸਕਦੀ ਹੈ, ਤਦੋਂ ਹੀ ਕੁਝ ਜਾਣਿਆ ਜਾ ਸਕਦਾ ਹੈ । ਪਰਮਾਤਮਾ ਆਪ ਹੀ ਸਮਝ ਦੇਂਦਾ ਹੈ, ਆਪ ਹੀ ਸਹੀ ਰਸਤੇ ਉਤੇ ਪਾਂਦਾ ਹੈ ਆਪ ਹੀ ਜੀਵ ਦੇ ਮਨ ਨੂੰ ਆਪਣੇ ਵਲ ਪ੍ਰੇਰਦਾ ਹੈ । ਸਾਧਾਰਨ ਕੰਮ ਤੇ ਚੰਗੇ ਕੰਮ ਪਰਮਾਤਮਾ ਆਪ ਹੀ ਜੀਵ ਪਾਸੋਂ ਕਰਾਂਦਾ ਹੈ; ਪਰ ਉਸ ਪ੍ਰਭੂ ਦਾ ਭੇਤ ਨਹੀਂ ਪਾਇਆ ਜਾ ਸਕਦਾ, ਕੋਈ ਉਸ ਦੀ ਕੀਮਤ ਨਹੀਂ ਜਾਣ ਸਕਦਾ ।

(ਪਰਮਾਤਮਾ ਦਾ ਪਿਆਰ ਪ੍ਰਾਪਤ ਕਰਨ ਲਈ) ਮੈਂ ਕੋਈ ਜਾਦੂ-ਟੂਣਾ ਕੋਈ ਮੰਤ੍ਰ ਆਦਿਕ ਪਖੰਡ ਕਰਨਾ ਨਹੀਂ ਜਾਣਦੀ । ਮੈਂ ਤਾਂ ਕੇਵਲ ਉਸ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਮੇਰਾ ਮਨ ਉਸ ਦੀ ਯਾਦ ਵਿਚ ਗਿੱਝ ਗਿਆ ਹੈ । ਪ੍ਰਭੂ-ਪਤੀ ਨੂੰ ਪ੍ਰਸੰਨ ਕਰਨ ਵਾਸਤੇ ਉਸ ਦਾ ਨਾਮ ਹੀ ਸੁਰਮਾ ਹੈ, ਇਸ ਸੁਰਮੇ ਦੀ ਸੂਝ ਭੀ ਉਸੇ ਪਾਸੋਂ ਮਿਲਦੀ ਹੈ । (ਜਿਸ ਜੀਵ ਨੂੰ ਇਹ ਸੂਝ ਪੈ ਜਾਂਦੀ ਹੈ ਉਹ) ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਸਦਾ-ਥਿਰ ਪ੍ਰਭੂ ਨਾਲ ਡੂੰਘੀ ਸਾਂਝ ਪਾ ਲੈਂਦੀ ਹੈ ।੪।

**ਪਦ ਅਰਥ** :—ਸਾਜਨ ਹੋਵਨਿ ਆਪਣੇ—ਜੇ ਸੱਜਣ-ਪ੍ਰਭੂ ਜੀ ਆਪਣੇ ਬਣ ਜਾਣ {ਨੋਟ :—ਲਫ਼ਜ਼ "ਸਾਜਨ ਹੋਵਨਿ ਆਪਣੇ" ਆਦਰ-ਸਤਕਾਰ ਦੇ ਭਾਵ ਵਿਚ 'ਬਹੁ-ਵਚਨ' ਵਰਤੇ ਜਾਂਦੇ ਹਨ} । ਪਰ ਘਰ—ਪਰਾਏ ਘਰਾਂ ਵਿਚ {ਘਰਿ—ਘਰ ਵਿਚ । ਘਰ—ਘਰਾਂ ਵਿਚ} । ਸਾਜਨ ਰਾਤੇ—ਸੱਜਣ-ਪ੍ਰਭੂ ਦੇ ਰੰਗ ਵਿਚ ਰੱਤੇ ਹੋਏ । ਸਚ ਕੇ ਸੰਗੇ—ਸਦਾ-ਥਿਰ ਪ੍ਰਭੂ ਦੀ ਸੰਗਤਿ ਵਿਚ । ਮਨ ਮਾਹੀ—ਮਨ ਵਿਚ, ਅੰਤਰ ਆਤਮੇ । ਸਾਜਨ—ਪ੍ਰਭੂ ਜੀ । ਰਲੀਆ—ਆਨੰਦ । ਸਬਾਇਆ—ਸਾਰਾ । ਕਰਮ ਧਰਮ—ਧਾਰਮਿਕ ਕੰਮ । ਨਾਮੁ ਸਾਚਾ—ਸਦਾ-ਥਿਰ ਪ੍ਰਭੂ ਦਾ ਨਾਮ । ਭਾਇਆ—ਪਿਆਰਾ ਲੱਗਾ । ਤਿਸੈ ਭਾਣਾ—ਉਸ ਪ੍ਰਭੂ ਦਾ ਹੀ ਭਾਣਾ । ਸਾਜਨ ਰਾਂਗਿ—ਸੱਜਣ-ਪ੍ਰਭੂ ਦੇ ਰੰਗ ਵਿਚ ।੫।

**ਅਰਥ** :—ਸੱਜਣ-ਪ੍ਰਭੂ ਜੀ (ਜਿਨ੍ਹਾਂ ਸੁਭਾਗ ਬੰਦਿਆਂ ਦੇ) ਆਪਣੇ ਬਣ ਜਾਂਦੇ ਹਨ, ਉਹ ਬੰਦੇ ਪਰਾਏ ਘਰਾਂ ਵਿਚ ਨਹੀਂ ਜਾਂਦੇ (ਭਾਵ, ਪ੍ਰਭੂ ਦਾ ਸਿਮਰਨ ਛੱਡ ਕੇ ਹੋਰ ਹੋਰ ਅਖਾਉਤੀ ਧਰਮ-ਕਰਮ ਨਹੀਂ ਕਰਦੇ ਫਿਰਦੇ) । ਉਹ ਆਦਮੀ ਅੰਤਰ ਆਤਮੇ ਸਦਾ-ਥਿਰ ਸੱਜਣ-ਪ੍ਰਭੂ ਦੇ ਨਾਲ ਰੱਤੇ ਰਹਿੰਦੇ ਹਨ । ਉਹ ਆਪਣੇ ਮਨ ਵਿਚ ਸੱਜਣ-ਪ੍ਰਭੂ ਜੀ ਦੇ ਮਿਲਾਪ ਦਾ ਆਨੰਦ ਹੀ ਮਾਣਦੇ ਹਨ, ਇਹੀ ਉਹਨਾਂ ਵਾਸਤੇ ਸਾਰੇ ਧਾਰਮਿਕ ਕੰਮ ਹਨ । ਉਹਨਾਂ ਨੂੰ ਸਦਾ-ਥਿਰ ਪ੍ਰਭੂ ਦਾ ਨਾਮ ਪਿਆਰਾ ਲੱਗਦਾ ਹੈ—ਇਹੀ ਉਹਨਾਂ ਵਾਸਤੇ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ, ਇਹੀ ਉਹਨਾਂ ਵਾਸਤੇ ਪੁੰਨ-ਦਾਨ ਹੈ ਤੇ ਇਹੀ ਉਹਨਾਂ ਦੀ ਦੇਵ-ਪੂਜਾ ਹੈ । ਉਹਨਾਂ ਬੰਦਿਆਂ ਨੂੰ ਉਸੇ ਪ੍ਰਭੂ ਦੀ ਰਜ਼ਾ ਮਿੱਠੀ ਲੱਗਦੀ ਹੈ ਜੋ ਆਪ (ਜਗਤ ਨੂੰ) ਪੈਦਾ ਕਰਦਾ ਹੈ ਤੇ ਪੈਦਾ ਕਰ ਕੇ ਸੰਭਾਲ ਕਰਦਾ ਹੈ । ਸੱਜਣ-ਪ੍ਰਭੂ ਦੇ ਰੰਗ ਵਿਚ ਰੰਗੇ ਹੋਏ ਉਹਨਾਂ ਬੰਦਿਆਂ ਨੇ ਆਪਣੇ ਅੰਦਰ ਪ੍ਰਭੂ-ਪ੍ਰੇਮ ਦਾ ਲਾਲ ਰੰਗ ਬਣਾ ਰੱਖਿਆ ਹੈ ।੫।

**ਪਦ ਅਰਥ** :—ਅੰਧਾ—ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ । ਥੀਐ—ਬਣ ਜਾਏ । ਪਾਧਰੁ—ਸਿੱਧਾ ਰਸਤਾ । ਮੁਸੈ—ਠੱਗਿਆ ਜਾ ਰਿਹਾ ਹੈ, ਲੁੱਟਿਆ ਜਾ ਰਿਹਾ ਹੈ । ਮਤਿ ਹੋਛਿਐ—ਹੋਛੀ ਅਕਲ ਦੇ ਕਾਰਨ । ਰਾਹਿ—(ਸਹੀ) ਰਸਤੇ ਉਤੇ । ਮਹਲ—ਪਰਮਾਤਮਾ ਦਾ ਟਿਕਾਣਾ । ਅੰਧਲੀ—ਅੰਨ੍ਹੀ । ਅੰਧ—ਅੰਨ੍ਹਾ ਮਨੁੱਖ । ਧੰਧਲੀ—ਮਾਇਆ ਦੀ ਦੌੜ-ਭੱਜ ਵਿਚ । ਮਨਿ—ਮਨ ਵਿਚ । ਕਰ ਜੋੜਿ—(ਦੋਵੇਂ) ਹੱਥ ਜੋੜ ਕੇ । ਕਰਿ—ਕਰ, ਕਰਦਾ ਹੈ । ਰਾਹੁ ਪਾਧਰੁ—ਪੱਧਰਾ ਰਸਤਾ, ਸਿੱਧਾ ਰਾਹ ।੬।

**ਅਰਥ** :—ਜੇ ਕਿਸੇ ਮਨੁੱਖ ਦਾ ਆਗੂ ਉਹ ਮਨੁੱਖ ਬਣ ਜਾਏ ਜੋ ਆਪ ਹੀ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਪਿਆ ਹੈ, ਤਾਂ ਉਹ ਜੀਵਨ-ਸਫ਼ਰ ਦਾ ਸਿੱਧਾ ਰਸਤਾ ਨਹੀਂ ਸਮਝ ਸਕਦਾ, ਕਿਉਂਕਿ ਉਹ ਆਗੂ ਅਪ ਹੀ ਹੋਛੀ ਅਕਲ ਦੇ ਕਾਰਨ (ਕਾਮਾਦਿਕ ਵਿਕਾਰਾਂ ਦੇ ਹੱਥੋਂ) ਲੁਟਿਆ ਜਾ ਰਿਹਾ ਹੈ (ਉਸ ਦੀ ਅਗਵਾਈ ਵਿਚ ਤੁਰਨ ਵਾਲਾ ਵੀ) ਕਿਵੇਂ ਰਾਹ ਲੱਭ ਸਕਦਾ ਹੈ ? ਮਾਇਆ-ਮੋਹ ਵਿਚ ਅੰਨ੍ਹੇ ਹੋਏ ਮਨੁੱਖ ਦੀ ਆਪਣੀ ਹੀ ਅਕਲ ਡੌਰੀ-ਭੌਰੀ ਹੋਈ ਹੁੰਦੀ ਹੈ, ਉਹ ਆਪ ਹੀ ਸਹੀ ਰਸਤੇ ਉਤੇ ਤੁਰ ਨਹੀਂ ਸਕਦਾ, ਤੇ ਪਰਮਾਤਮਾ ਦਾ ਦਰ ਲੱਭ ਨਹੀਂ ਸਕਦਾ; ਪਰਮਾਤਮਾ ਦੇ ਨਾਮ ਤੋਂ ਵਾਂਜੇ ਹੋਣ ਕਰਕੇ ਉਸ ਨੂੰ (ਸਹੀ ਜੀਵਨ ਬਾਰੇ) ਕੁਝ ਨਹੀਂ ਸੁੱਝਦਾ, ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ ਮਾਇਆ ਦੀ ਦੌੜ-ਭੱਜ ਵਿਚ ਡੁੱਬਾ ਰਹਿੰਦਾ ਹੈ ।

ਪਰ ਜਿਸ ਮਨੁੱਖ ਦੇ ਮਨ ਵਿਚ ਗੁਰੂ ਦਾ ਸ਼ਬਦ ਵੱਸਦਾ ਹੈ, ਉਸ ਦੇ ਹਿਰਦੇ ਵਿਚ ਦਿਨ ਰਾਤ ਨਾਮ ਦਾ ਚਾਨਣ ਹੋਇਆ ਰਹਿੰਦਾ ਹੈ, ਉਸ ਦੇ ਅੰਦਰ (ਸੇਵਾ-ਸਿਮਰਨ ਦਾ) ਉਤਸ਼ਾਹ ਪੈਦਾ ਹੋਇਆ ਰਹਿੰਦਾ ਹੈ । ਉਹ ਆਪਣੇ ਦੋਵੇਂ ਹੱਥ ਜੋੜ ਕੇ ਗੁਰੂ ਦੇ ਪਾਸ ਬੇਨਤੀ ਕਰਦਾ ਰਹਿੰਦਾ ਹੈ ਕਿਉਂਕਿ ਗੁਰੂ ਉਸ ਨੂੰ ਜੀਵਨ ਦਾ ਸਿੱਧਾ ਰਸਤਾ ਦੱਸਦਾ ਹੈ ।੬।

**ਪਦ ਅਰਥ** :—ਪਰਦੇਸੀ—ਆਪਣੇ ਦੇਸ ਤੋਂ ਵਿਛੁੜਿਆ ਹੋਇਆ, ਪ੍ਰਭੂ-ਚਰਨਾਂ ਤੋਂ ਵਿਛੁੜਿਆ ਹੋਇਆ । ਪਰਾਇਆ—ਬਿਗਾਨਾ, ਓਪਰਾ । ਖੋਲ੍ਉ—ਮੈਂ ਖੋਹਲਾਂ । ਪਹਿ—ਪਾਸ, ਕੋਲ । ਗੰਠੜੀ—ਦੁੱਖਾਂ ਦੀ ਗੰਢ । ਦੂਖੀ—ਦੁੱਖਾਂ ਨਾਲ । ਸਬਾਇਆ—ਸਾਰਾ । ਬਿਧਿ—ਹਾਲਤ, ਦਸ਼ਾ । ਆਵਣੇ ਜਾਵਣੇ—ਜਨਮ ਮਰਨ ਦੇ ਗੇੜ । ਖਰੇ—ਬਹੁਤ । ਫੇਰਿਆ—ਜਨਮ ਮਰਨ ਦੀਆਂ ਫੇਰੀਆਂ । ਊਣੇ—ਖ਼ਾਲੀ । ਝੂਣੇ—ਉਦਾਸ । ਊਣੇ ਝੂਣੇ—ਨਿਮੋ-ਝੂਣੇ । ਗੁਰਿ—ਗੁਰੂ ਨੇ ।੭।

**ਅਰਥ** :—ਜੇ ਮਨੁੱਖ ਦਾ ਮਨ ਪ੍ਰਭੂ-ਚਰਨਾਂ ਤੋਂ ਵਿਛੁੜਿਆ ਰਹੇ ਤਾਂ ਉਸ ਨੂੰ ਸਾਰਾ ਜਗਤ ਬਿਗਾਨਾ ਜਾਪਦਾ ਹੈ (ਭਾਵ, ਉਸ ਦੇ ਅੰਦਰ ਵਿਤਕਰਾ ਬਣਿਆ ਰਹਿੰਦਾ ਹੈ) । (ਪ੍ਰਭੂ-ਚਰਨਾਂ ਤੋਂ ਵਿਛੁੜ ਕੇ) ਸਾਰਾ ਜਗਤ ਹੀ (ਭਾਵ, ਹਰੇਕ ਜੀਵ) ਦੁੱਖਾਂ ਨਾਲ (ਨਕਾ-ਨਕ) ਭਰਿਆ ਰਹਿੰਦਾ ਹੈ (ਉਹਨਾਂ ਵਿਚ ਮੈਨੂੰ ਕੋਈ ਐਸਾ ਨਹੀਂ ਦਿੱਸਦਾ ਜੋ ਨਾਮ ਤੋਂ ਵਾਂਜਿਆ ਰਹਿ ਕੇ ਸੁਖੀ ਦਿੱਸਦਾ ਹੋਵੇ, ਤੇ) ਜਿਸ ਅੱਗੇ ਮੈਂ ਆਪਣੇ ਦੁੱਖਾਂ ਦੀ ਗੰਢ ਖੋਹਲ ਸਕਾਂ (ਹਰੇਕ ਨੂੰ ਆਪੋ-ਧਾਪ ਪਈ ਰਹਿੰਦੀ ਹੈ) ।

(ਪ੍ਰਭੂ-ਚਰਨਾਂ ਤੋਂ ਵਿਛੁੜਿਆ ਹੋਇਆ) ਸਾਰਾ ਹੀ ਜਗਤ (ਹਰੇਕ ਜੀਵ) ਦੁੱਖਾਂ ਨਾਲ ਭਰਿਆ ਰਹਿੰਦਾ ਹੈ (ਹਰੇਕ ਦੇ ਅੰਦਰ ਇਤਨਾ ਸੁਆਰਥ ਹੁੰਦਾ ਹੈ ਕਿ ਕੋਈ ਕਿਸੇ ਦਾ ਦਰਦੀ ਨਹੀਂ ਬਣਦਾ), ਮੇਰੀ ਦੁੱਖੀ ਦਸ਼ਾ ਨੂੰ ਜਾਣਨ ਦੀ ਕੋਈ ਵੀ ਪਰਵਾਹ ਨਹੀਂ ਕਰਦਾ । (ਨਾਮ ਤੋਂ ਖੁੰਝੇ ਹੋਏ ਜੀਵਾਂ ਦੇ ਸਿਰ ਉਤੇ) ਬਹੁਤ ਭਿਆਨਕ ਜਨਮ ਮਰਨ (ਦੇ ਗੇੜ) ਬਣੇ ਰਹਿੰਦੇ ਹਨ, ਉਹਨਾਂ ਦੀਆਂ ਜਨਮ ਮਰਨ ਦੀਆਂ ਜਗਤ-ਫੇਰੀਆਂ ਮੁੱਕਦੀਆਂ ਨਹੀਂ ।

ਜਿਨ੍ਹਾਂ (ਭਾਗ-ਹੀਣ ਬੰਦਿਆਂ) ਨੂੰ ਗੁਰੂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਨਹੀਂ ਸੁਣਾਇਆ, ਜੋ ਨਾਮ ਤੋਂ ਸੱਖਣੇ ਰਹੇ ਹਨ ਉਹ ਦੁੱਖੀ ਜੀਵਨ ਹੀ ਬਿਤਾਂਦੇ ਗਏ (ਕਿਉਂਕਿ) ਜੇ ਮਨੁੱਖ ਦਾ ਮਨ ਪ੍ਰਭੂ-ਚਰਨਾਂ ਤੋਂ ਵਿਛੁੜਿਆ ਰਹੇ ਤਾਂ ਉਸ ਨੂੰ ਸਾਰਾ ਜਗਤ ਬਿਗਾਨਾ ਜਾਪਦਾ ਹੈ (ਉਸ ਦੇ ਅੰਦਰ ਮੇਰ-ਤੇਰ ਬਣੀ ਰਹਿੰਦੀ ਹੈ) ।੭।

**ਪਦ ਅਰਥ** :—ਮਹਲੁ—ਟਿਕਾਣਾ । ਮਹਲੀ—ਟਿਕਾਣੇ ਵਾਲਾ । ਗੁਰ ਮਹਲੀ—ਉੱਚੇ ਟਿਕਾਣੇ ਦਾ ਮਾਲਕ-ਪ੍ਰਭੂ । ਘਰਿ ਆਪਣੈ—(ਜਿਸ ਮਨੁੱਖ ਦੀ) ਆਪਣੇ ਹਿਰਦੇ-ਘਰ ਵਿਚ । ਸੋ—ਉਹ ਮਨੁੱਖ । ਭਰਪੁਰਿ—ਭਰਪੂਰ ਵਿਚ, ਸਰਬ-ਵਿਆਪਕ ਪ੍ਰਭੂ ਵਿਚ । ਤਾਂ—ਤਦੋਂ । ਸਚ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ । ਪਤੀਣਾ—ਗਿੱਝ ਜਾਂਦਾ ਹੈ, ਮਗਨ ਰਹਿੰਦਾ ਹੈ । ਅੰਕੁ—ਹਿਰਦਾ । ਸੁ ਮਹਲੁ—(ਪ੍ਰਭੂ ਦਾ) ਉਹ ਟਿਕਾਣਾ । ਮਹਲਾ ਅੰਤਰੇ—ਹਰੇਕ ਸਰੀਰ ਵਿਚ । ਅੰਤਿ—ਅੰਤਰਿ, ਅੰਦਰ, ਹਰੇਕ ਦੇ ਅੰਦਰ । ਨਿਰੰਤਰੇ—ਨਿਰੰਤਰਿ {ਨਿਰ—ਅੰਤਰ । ਅੰਤਰ—ਵਿੱਥ} ਬਿਨਾ ਵਿੱਥ, ਇਕ-ਰਸ । ਸੁਹੇਲਾ—ਸੁਖੀ । ਬੀਣਾ—ਬੰਸਰੀ । ਅਨਹਦ—{ਅਨ-ਹਤ ਬਿਨਾ ਵਜਾਏ} ਇਕ-ਰਸ, ਸਦਾ ਹੀ ।੮।

**ਅਰਥ** :—ਉੱਚੇ ਟਿਕਾਣੇ ਦਾ ਮਾਲਕ ਪ੍ਰਭੂ ਜਿਸ ਮਨੁੱਖ ਦੇ ਆਪਣੇ ਹਿਰਦੇ-ਘਰ ਵਿਚ ਆ ਵੱਸਦਾ ਹੈ ਉਹ ਮਨੁੱਖ ਉਸ ਸਰਬ-ਵਿਆਪਕ ਪ੍ਰਭੂ (ਦੀ ਯਾਦ) ਵਿਚ ਮਸਤ ਰਹਿੰਦਾ ਹੈ, ਉਹ ਮਨੁੱਖ ਪ੍ਰਭੂ ਦਾ ਸੇਵਕ ਬਣ

ਜਾਂਦਾ ਹੈ ਪ੍ਰਭੂ ਦੀ ਸੇਵਾ-ਭਗਤੀ ਕਰਦਾ ਹੈ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ (ਉਸ ਦਾ ਮਨ) ਮਗਨ ਰਹਿੰਦਾ ਹੈ । ਉਹ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਗਿੱਝ ਜਾਂਦਾ ਹੈ, ਉਸ ਦਾ ਹਿਰਦਾ ਨਾਮ-ਰਸ ਨਾਲ ਭਿੱਜਿਆ ਰਹਿੰਦਾ ਹੈ, ਉਸ ਨੂੰ ਹਰੇਕ ਸਰੀਰ ਦੇ ਅੰਦਰ ਪ੍ਰਭੂ ਦਾ ਨਿਵਾਸ ਦਿੱਸਦਾ ਹੈ, (ਉਸ ਨੂੰ ਯਕੀਨ ਬਣਿਆ ਰਹਿੰਦਾ ਹੈ ਕਿ) ਪ੍ਰਭੂ ਆਪ ਹੀ ਸਭ ਕੁਝ ਕਰ ਰਿਹਾ ਹੈ, ਆਪ ਹੀ ਹਰੇਕ ਦੇ ਅੰਦਰ ਇਕ-ਰਸ ਵਿਆਪਕ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਜਦੋਂ ਉਸ ਮਨੁੱਖ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ ਤਦੋਂ ਉਸ ਦਾ ਜੀਵਨ ਸੌਖਾ ਹੋ ਜਾਂਦਾ ਹੈ (ਉਸ ਦੇ ਅੰਦਰ, ਮਾਨੋ,) ਇਕ-ਰਸ ਬੰਸਰੀ ਵੱਜਦੀ ਰਹਿੰਦੀ ਹੈ ।

ਉੱਚੇ ਟਿਕਾਣੇ ਦਾ ਮਾਲਕ-ਪ੍ਰਭੂ ਜਿਸ ਮਨੁੱਖ ਦੇ ਆਪਣੇ ਹਿਰਦੇ-ਘਰ ਵਿਚ ਪਰਗਟ ਹੋ ਜਾਂਦਾ ਹੈ ਉਹ ਮਨੁੱਖ ਉਸ ਸਰਬ-ਵਿਆਪਕ ਪ੍ਰਭੂ (ਦੀ ਯਾਦ) ਵਿਚ ਜੁੜਿਆ ਰਹਿੰਦਾ ਹੈ ।੮।

**ਪਦ ਅਰਥ** :—ਕੀਤਾ—ਪਰਮਾਤਮਾ ਦਾ ਪੈਦਾ ਕੀਤਾ ਹੋਇਆ ਜੀਵ । ਕਿਆ ਸਾਲਾਹੀਐ—ਸਿਫ਼ਤਾਂ ਕਰਨ ਦਾ ਕੀਹ ਲਾਭ ? ਕਰਿ—ਪੈਦਾ ਕਰ ਕੇ । ਵੇਖੈ—ਸੰਭਾਲ ਕਰਦਾ ਹੈ । ਸੋਈ—ਉਹ ਪ੍ਰਭੂ ਹੀ । ਤਾ ਕੀ—ਉਸ (ਪਰਮਾਤਮਾ) ਦੀ । ਨ ਭੁਲਏ—ਨ ਭੁਲੈ, ਭੁੱਲ ਨਹੀਂ ਕਰਦਾ । ਕਰਹਿ—(ਜੀਵ) ਕਰਦੇ ਹਨ । ਤੁਧੁ—ਤੈਨੂੰ । ਸਬਦਿ ਅਮੁਲਏ—ਅਮੁਲੈ ਸਬਦਿ, ਅਮੋਲਕ ਸ਼ਬਦ ਦੀ ਰਾਹੀਂ । ਹੀਣਉ—ਹੀਣਾ, ਤੁੱਛ । ਕਰਉ—ਮੈਂ ਕਰਦਾ ਹਾਂ । ਸਾਚੁ—ਸਦਾ-ਥਿਰ ਪ੍ਰਭੂ । ਭਾਈ—ਹੇ ਭਾਈ ! ਜਿਨਿ—ਜਿਸ ਪਰਮਾਤਮਾ ਨੇ । ਸਾਈ—ਸੋਈ, ਉਹੀ ।੯।

**ਅਰਥ** :—ਪਰਮਾਤਮਾ ਦੇ ਪੈਦਾ ਕੀਤੇ ਹੋਏ ਜੀਵ ਦੀਆਂ ਸਿਫ਼ਤਾਂ ਕਰਨ ਦਾ ਕੀਹ ਲਾਭ ? (ਸਿਫ਼ਤਿ-ਸਾਲਾਹ ਉਸ ਪਰਮਾਤਮਾ ਦੀ ਕਰਨੀ ਚਾਹੀਦੀ ਹੈ) ਜੋ ਜਗਤ ਪੈਦਾ ਕਰ ਕੇ ਆਪ ਹੀ ਸੰਭਾਲ ਭੀ ਕਰਦਾ ਹੈ । (ਪਰ ਉਸ ਪ੍ਰਭੂ ਦਾ ਮੁੱਲ ਨਹੀਂ ਪੈ ਸਕਦਾ, ਉਸ ਵਰਗਾ ਹੋਰ ਕੋਈ ਦੱਸਿਆ ਨਹੀਂ ਜਾ ਸਕਦਾ) । ਜੇ ਕੋਈ ਮਨੁੱਖ ਇਹ ਚਾਹੇ (ਕਿ ਪਰਮਾਤਮਾ ਦੇ ਗੁਣ ਬਿਆਨ ਕਰ ਕੇ ਮੈਂ ਉਸ ਦਾ ਮੁੱਲ ਪਾ ਸਕਾਂ ਤਾਂ ਇਹ ਨਹੀਂ ਹੋ ਸਕਦਾ) ਉਸ ਪ੍ਰਭੂ ਦਾ ਮੁੱਲ ਨਹੀਂ ਪੈ ਸਕਦਾ ।

ਜਿਸ ਮਨੁੱਖ ਨੂੰ ਪ੍ਰਭੂ ਆਪ ਸੂਝ ਬਖ਼ਸ਼ਦਾ ਹੈ, ਉਹ ਪ੍ਰਭੂ ਦੀ ਕਦਰ ਸਮਝ ਲੈਂਦਾ ਹੈ (ਤੇ ਦੱਸਦਾ ਹੈ ਕਿ) ਪ੍ਰਭੂ ਅਭੁੱਲ ਹੈ ਕਦੇ ਭੁੱਲ ਨਹੀਂ ਕਰਦਾ । (ਉਹ ਬੰਦਾ ਇਉਂ ਬੇਨਤੀ ਕਰਦਾ ਹੈ—) ਹੇ ਪ੍ਰਭੂ ! ਜੇਹੜੇ ਬੰਦੇ ਤੈਨੂੰ ਪਿਆਰੇ ਲੱਗਦੇ ਹਨ ਉਹ ਗੁਰੂ ਦੇ ਅਮੋਲਕ ਸ਼ਬਦ ਵਿਚ ਜੁੜ ਕੇ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ ।

ਹੇ ਨਾਨਕ ! (ਆਖ—) ਹੇ ਭਾਈ ! ਮੈਂ ਤੁੱਛ ਹਾਂ, ਮੈਂ ਨੀਵਾਂ ਹਾਂ, ਪਰ ਮੈਂ (ਪ੍ਰਭੂ-ਦਰ ਤੇ ਹੀ) ਬੇਨਤੀ ਕਰਦਾ ਹਾਂ, ਮੈਂ ਉਸ ਸਦਾ-ਥਿਰ ਪ੍ਰਭੂ (ਦੇ ਪੱਲੇ) ਨੂੰ ਨਹੀਂ ਛੱਡਦਾ । (ਮੇਰੀ ਕੋਈ ਪਾਂਇਆਂ ਨਹੀਂ ਕਿ ਮੈਂ ਸਿਫ਼ਤਿ-ਸਾਲਾਹ ਕਰਨ ਦਾ ਦਮ ਭਰ ਸਕਾਂ), ਜੇਹੜਾ ਪ੍ਰਭੂ ਪੈਦਾ ਕਰ ਕੇ ਸੰਭਾਲ ਕਰਦਾ ਹੈ ਉਹੀ (ਸਿਫ਼ਤਿ-ਸਾਲਾਹ ਕਰਨ ਦੀ) ਅਕਲ ਬਖ਼ਸ਼ਦਾ ਹੈ ।੯।੨।੫।

**ਰਾਗੁ ਸੂਹੀ ਛੰਤ ਮਹਲਾ ੩ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਸੁਖ ਸੋਹਿਲੜਾ ਹਰਿ ਧਿਆਵਹੁ ॥ ਗੁਰਮੁਖਿ ਹਰਿ ਫਲੁ ਪਾਵਹੁ ॥ ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ ਜਨਮ ਜਨਮ ਕੇ ਦੂਖ ਨਿਵਾਰੇ ॥ ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਕਾਰਜ ਸਭਿ ਸਵਾਰੇ ॥ ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ ਸੁਖ ਫਲ ਹਰਿ ਜਨ ਪਾਵਹੁ ॥ ਨਾਨਕੁ ਕਹੈ ਸੁਣਹੁ ਜਨ ਭਾਈ ਸੁਖ ਸੋਹਿਲੜਾ ਹਰਿ ਧਿਆਵਹੁ ॥੧॥ {ਪੰਨਾ 769}**

**ਪਦ ਅਰਥ** :—ਸੁਖ—ਆਤਮਕ ਆਨੰਦ । ਸੋਹਿਲੜਾ—{ਸੁਖ ਕੇਲ :—ਸੋਹਿਲਾ} ਖ਼ੁਸ਼ੀ ਪੈਦਾ ਕਰਨ ਵਾਲਾ ਗੀਤ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਿਵਾਰੇ—ਦੂਰ ਕਰਦਾ ਹੈ । ਵਿਟਹੁ—ਤੋਂ । ਬਲਿਹਾਰੀ—ਸਦਕੇ । ਜਿਨਿ—ਜਿਸ (ਗੁਰੂ) ਨੇ । ਸਭਿ—ਸਾਰੇ । ਜਾਪਹੁ—ਜਪਿਆ ਕਰੋ । ਨਾਨਕੁ ਕਹੈ—ਨਾਨਕ ਆਖਦਾ ਹੈ । ਜਨ ਭਾਈ—ਹੇ ਭਾਈ ਜਨੋ ! ।੧।

**ਅਰਥ** :—ਹੇ ਭਾਈ ਜਨੋ ! ਆਤਮਕ ਆਨੰਦ ਦੇਣ ਵਾਲਾ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਕਰੋ । ਗੁਰੂ ਦੀ ਸਰਨ ਪੈ ਕੇ (ਸਿਫ਼ਤਿ-ਸਾਲਾਹ ਦਾ ਗੀਤ ਗਾਇਆਂ) ਪਰਮਾਤਮਾ ਦੇ ਦਰ ਤੋਂ (ਇਸ ਦਾ) ਫਲ ਪ੍ਰਾਪਤ ਕਰੋਗੇ ।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਕਰੋ, (ਇਸ ਦਾ) ਫਲ ਹਾਸਲ ਕਰੋਗੇ, ਪਰਮਾਤਮਾ ਦਾ ਨਾਮ ਅਨੇਕਾਂ ਜਨਮਾਂ ਦੇ ਦੁੱਖ ਦੂਰ ਕਰ ਦੇਂਦਾ ਹੈ । ਜਿਸ ਗੁਰੂ ਨੇ ਤੁਹਾਡੇ (ਲੋਕ ਪਰਲੋਕ ਦੇ) ਸਾਰੇ ਕੰਮ ਸਵਾਰ ਦਿੱਤੇ ਹਨ, ਉਸ ਆਪਣੇ ਗੁਰੂ ਤੋਂ ਸਦਕੇ ਜਾਵੋ ।

ਹੇ ਭਾਈ ! ਪਰਮਾਤਮਾ ਦਾ ਨਾਮ ਜਪਿਆ ਕਰੋ । ਹਰੀ-ਪ੍ਰਭੂ ਕਿਰਪਾ ਕਰੇਗਾ, (ਉਸ ਦੇ ਦਰ ਤੋਂ) ਆਤਮਕ ਆਨੰਦ ਦਾ ਫਲ ਪ੍ਰਾਪਤ ਕਰ ਲਵੋਗੇ । ਨਾਨਕ ਆਖਦਾ ਹੈ—ਹੇ ਭਾਈ ਜਨੋ ! ਆਤਮਕ ਆਨੰਦ ਦੇਣ ਵਾਲਾ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਿਹਾ ਕਰੋ ।੧।

**ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ ॥ ਗੁਰਮਤਿ ਸਹਜੇ ਨਾਮੁ ਧਿਆਏ ॥ ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ ਤਿਨ ਜਨਮ ਮਰਣ ਭਉ ਭਾਗਾ ॥ ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨੁ ਹਰਿ ਲਿਵ ਲਾਗਾ ॥ ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥ ਸੁਣਿ ਮਨ ਭੀਨੇ ਸਹਜਿ ਸੁਭਾਏ ॥੨॥ {ਪੰਨਾ ੭੬੭-੭੬੮}**

**ਪਦ ਅਰਥ** :—ਭੀਨੇ—ਭਿੱਜ ਜਾਂਦੇ ਹਨ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ । ਧਿਆਏ—ਧਿਆਇ, ਸਿਮਰ ਕੇ । ਧੁਰਿ—ਧੁਰ ਦਰਗਾਹ ਤੋਂ । ਤਿਨ੍—ਉਹਨਾਂ ਨੂੰ । ਤਿਨ ਭਉ—ਉਹਨਾਂ ਦਾ ਡਰ । ਅੰਦਰਹੁ—ਹਿਰਦੇ ਵਿਚੋਂ । ਦੁਰਮਤਿ ਦੂਜੀ—ਮਾਇਆ ਵਲ ਲੈ ਜਾਣ ਵਾਲੀ ਖੋਟੀ ਮਤਿ । ਖੋਈ—ਦੂਰ ਕਰ ਲਈ । ਲਿਵ—ਲਗਨ । ਮੇਰੈ ਸੁਆਮੀ—ਮੇਰੇ ਮਾਲਕ ਨੇ । ਅਨਦਿਨੁ—ਹਰ ਰੋਜ਼ {ਅਨੁਦਿਨਾਜ਼} ਹਰ ਵੇਲੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ ਕੇ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਭਿੱਜ ਜਾਈਦਾ ਹੈ । ਹੇ ਭਾਈ ! ਤੂੰ ਭੀ ਗੁਰੂ ਦੀ ਮਤਿ ਉਤੇ ਤੁਰ ਕੇ ਪ੍ਰਭੂ ਦਾ ਨਾਮ ਸਿਮਰ ਦੇ ਆਤਮਕ ਅਡੋਲਤਾ ਵਿਚ ਟਿਕ । ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਲਿਖਿਆ ਲੇਖ ਉੱਘੜਦਾ ਹੈ ਉਹਨਾਂ ਨੂੰ ਗੁਰੂ ਮਿਲਦਾ ਹੈ (ਤੇ, ਨਾਮ ਦੀ ਬਰਕਤਿ ਨਾਲ) ਉਹਨਾਂ ਦਾ ਜਨਮ ਮਰਨ (ਦੇ ਗੇੜ) ਦਾ ਡਰ ਦੂਰ ਹੋ ਜਾਂਦਾ ਹੈ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਆਪਣੇ) ਹਿਰਦੇ ਵਿਚੋਂ ਮਾਇਆ ਵਲ ਲੈ ਜਾਣ ਵਾਲੀ ਖੋਟੀ ਮਤਿ ਦੂਰ ਕਰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜਦਾ ਹੈ ।

ਹੇ ਭਾਈ ! ਮੇਰੇ ਮਾਲਕ-ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਉਤੇ ਮੇਹਰ ਕੀਤੀ, ਉਹਨਾਂ ਹਰ ਵੇਲੇ ਪਰਮਾਤਮਾ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ । ਹੇ ਮਨ ! (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣ ਕੇ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਭਿੱਜ ਜਾਈਦਾ ਹੈ ।੨।

**ਜੁਗ ਮਹਿ ਰਾਮ ਨਾਮੁ ਨਿਸਤਾਰਾ ॥ ਗੁਰ ਤੇ ਉਪਜੈ ਸਬਦੁ ਵੀਚਾਰਾ ॥ ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ ਜਿਸੁ ਕਿਰਪਾ ਕਰੇ ਸੁ ਪਾਏ ॥ ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥ ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥ ਜੁਗ ਮਹਿ ਰਾਮ ਨਾਮੁ ਨਿਸਤਾਰਾ ॥੩॥ {ਪੰਨਾ ੭੬੮}**

**ਪਦ ਅਰਥ** :—ਜੁਗ ਮਹਿ—ਜਗਤ ਵਿਚ । ਨਿਸਤਾਰਾ—ਪਾਰ-ਉਤਾਰਾ (ਕਰਦਾ ਹੈ) । ਗੁਰ ਤੇ ਉਪਜੈ—(ਜੇਹੜਾ ਮਨੁੱਖ) ਗੁਰੂ ਪਾਸੋਂ ਨਵਾਂ ਜਨਮ ਲੈਂਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ (ਟਿਕ ਕੇ) । ਕਿਲਵਿਖ—ਪਾਪ । ਸਭਿ—ਸਾਰੇ । ਸਭੁ ਕੋ—ਹਰੇਕ ਜੀਵ । ਹਉ—ਮੈਂ ।੩।

**ਅਰਥ** :—ਹੇ ਭਾਈ ! ਜਗਤ ਵਿਚ ਪਰਮਾਤਮਾ ਦਾ ਨਾਮ ਹੀ (ਹਰੇਕ ਜੀਵ ਦਾ) ਪਾਰ-ਉਤਾਰਾ ਕਰਦਾ ਹੈ । ਜੇਹੜਾ ਮਨੁੱਖ ਗੁਰੂ ਪਾਸੋਂ ਨਵਾਂ ਆਤਮਕ ਜੀਵਨ ਲੈਂਦਾ ਹੈ, ਉਹ ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਨੂੰ (ਜਿਉਂ ਜਿਉਂ) ਵਿਚਾਰਦਾ ਹੈ ਤਿਉਂ ਤਿਉਂ) ਪਰਮਾਤਮਾ ਦਾ ਨਾਮ ਉਸ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ਪਰ, ਹੇ ਭਾਈ ! ਜਿਸ ਮਨੁੱਖ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਹੀ ਮਨੁੱਖ (ਇਹ ਦਾਤਿ) ਪ੍ਰਾਪਤ ਕਰਦਾ ਹੈ ।

ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਦਿਨ ਰਾਤ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਅਤੇ ਆਪਣੇ ਸਾਰੇ ਪਾਪ ਦੂਰ ਕਰ ਲੈਂਦਾ ਹੈ ।

ਹੇ ਪ੍ਰਭੂ ! ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ ਹੈ), ਤੂੰ ਸਾਰੇ ਜੀਵਾਂ ਦਾ ਖਸਮ ਹੈਂ । ਹੇ ਪ੍ਰਭੂ ! ਮੈਂ ਤੇਰਾ (ਸੇਵਕ) ਹਾਂ, ਤੂੰ ਸਾਡਾ ਮਾਲਕ ਹੈਂ (ਸਾਨੂੰ ਆਪਣਾ ਨਾਮ ਬਖ਼ਸ਼) । ਹੇ ਭਾਈ ! ਸੰਸਾਰ ਵਿਚ ਪਰਮਾਤਮਾ ਦਾ ਨਾਮ (ਹੀ ਹਰੇਕ ਜੀਵ ਦਾ ਪਾਰ-ਉਤਾਰਾ ਕਰਦਾ ਹੈ ।੩।

**ਸਾਜਨ ਆਇ ਵੁਠੇ ਘਰ ਮਾਹੀ ॥ ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥ ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ ॥ ਦਹਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥ ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥ ਸਾਜਨ ਆਇ ਵੁਠੇ ਘਰ ਮਾਹੀ ॥੪॥੧॥ {ਪੰਨਾ ੭੬੮}**

**ਪਦ ਅਰਥ** :—ਸਾਜਨ—ਸੱਜਣ ਪ੍ਰਭੂ ਜੀ । ਵੁਠੇ—ਵੱਸ ਪਏ । ਘਰ—ਹਿਰਦਾ-ਘਰ । ਗਾਵਹਿ—ਗਾਂਦੇ ਹਨ । ਤ੍ਰਿਪਤਿ—ਸੰਤੋਖ । ਅਘਾਹੀ—ਅਘਾਹਿ, ਰੱਜ ਜਾਂਦੇ ਹਨ । ਤ੍ਰਿਪਤਾਸੀ—(ਜੇਹੜੀ ਜਿੰਦ) ਤ੍ਰਿਪਤ ਹੋ ਗਈ, ਰੱਜ ਗਈ । ਨ ਲਾਗੈ—ਨਹੀਂ ਚੰਬੜਦੀ । ਆਏ—ਆਇ, ਆ ਕੇ । ਦਹ ਦਿਸਿ—ਦਸੀਂ ਪਾਸੀਂ, ਹਰ ਥਾਂ । ਪੂਜ—ਇੱਜ਼ਤ । ਨਾਨਕ—ਹੇ ਨਾਨਕ ! ਆਪੇ—ਆਪ ਹੀ । ਜੋੜਿ—(ਮਾਇਆ ਵਿਚ) ਜੋੜ ਕੇ । ਵਿਛੋੜੇ—(ਆਪਣੇ ਚਰਨਾਂ ਨਾਲੋਂ) ਵਿਛੋੜਦਾ ਹੈ ।੪।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ-ਘਰ ਵਿਚ ਸੱਜਣ ਪ੍ਰਭੂ ਜੀ ਆ ਵੱਸਦੇ ਹਨ, ਉਹ ਮਨੁੱਖ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਮਾਇਆ ਵਲੋਂ ਉਹਨਾਂ ਨੂੰ ਸੰਤੋਖ ਆ ਜਾਂਦਾ ਹੈ, ਉਹ ਰੱਜ ਜਾਂਦੇ ਹਨ ।

ਹੇ ਭਾਈ ! ਜੇਹੜੀ ਜਿੰਦ ਸਦਾ ਪ੍ਰਭੂ ਦੇ ਗੁਣ ਗਾ ਗਾ ਕੇ (ਮਾਇਆ ਵਲੋਂ) ਤ੍ਰਿਪਤ ਹੋ ਜਾਂਦੀ ਹੈ, ਉਸ ਨੂੰ ਮੁੜ ਮਾਇਆ ਦੀ ਭੁੱਖ ਆ ਕੇ ਨਹੀਂ ਚੰਬੜਦੀ । ਜੇਹੜਾ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ, ਉਸ ਸੇਵਕ ਦੀ ਹਰ ਥਾਂ ਇੱਜ਼ਤ ਹੁੰਦੀ ਹੈ ।

ਹੇ ਨਾਨਕ ! ਪਰਮਾਤਮਾ ਆਪ ਹੀ (ਕਿਸੇ ਨੂੰ ਮਾਇਆ ਵਿਚ) ਜੋੜ ਕੇ (ਆਪਣੇ ਚਰਨਾਂ) ਨਾਲੋਂ ਵਿਛੋੜਦਾ ਹੈ । ਪਰਮਾਤਮਾ ਤੋਂ ਬਿਨਾ ਹੋਰ (ਐਸੀ ਸਮਰਥਾ ਵਾਲਾ) ਨਹੀਂ ਹੈ । (ਜਿਸ ਉਤੇ ਮੇਹਰ ਕਰਦੇ ਹਨ) ਉਸ ਦੇ ਹਿਰਦੇ-ਘਰ ਵਿਚ ਸੱਜਣ ਪ੍ਰਭੂ ਜੀ ਆ ਨਿਵਾਸ ਕਰਦੇ ਹਨ ।੪।੧।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਮਹਲਾ ੩ ਘਰੁ ੩ ॥ ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥ ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥ ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ ॥ ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥ ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥ ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥੧॥ {ਪੰਨਾ ੭੬੮}**

**ਪਦ ਅਰਥ** :—ਰਾਖੈ—ਰੱਖਦਾ ਹੈ । ਜੁਗਿ ਜੁਗਿ—ਹਰੇਕ ਜੁਗ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਭਾਇਆ—ਪਿਆਰਾ ਲੱਗਾ । ਜਿਸ ਦੀ—ਜਿਸ ਪ੍ਰਭੂ ਦੀ । ਸਾਚੀ—ਸਦਾ ਕਾਇਮ ਰਹਿਣ ਵਾਲੀ । ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ । ਸਚੀ—ਸਦਾ-ਥਿਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਆਖਿ—ਉਚਾਰ ਕੇ । ਵਖਾਣੀ—(ਹੋਰਨਾਂ ਨੂੰ) ਸਮਝਾਈ । ਚਾਲ—ਜੀਵਨ-ਜੁਗਤਿ । ਮਨਿ—ਮਨ ਵਿਚ । ਸੋਹਹਿ—ਸੋਭਦੇ ਹਨ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਚੋ ਸਚੁ—ਸਦਾ-ਥਿਰ ਰਹਿਣ ਵਾਲਾ ਹਰਿ-ਨਾਮ ਹੀ ।੧।

**ਅਰਥ** :—ਹੇ ਭਾਈ ! ਪਰਮਾਤਮਾ ਆਪਣੇ ਭਗਤਾਂ ਦੀ ਇੱਜ਼ਤ ਰੱਖਦਾ ਹੈ, ਹਰੇਕ ਜੁਗ ਵਿਚ ਹੀ (ਭਗਤਾਂ ਦੀ) ਇੱਜ਼ਤ ਰੱਖਦਾ ਆਇਆ ਹੈ । ਜੇਹੜਾ ਮਨੁੱਖ ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰਦਾ ਹੈ, ਉਹ ਪ੍ਰਭੂ ਦਾ ਭਗਤ ਬਣ ਜਾਂਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੀ ਹਉਮੈ ਦੂਰ ਕਰਦਾ ਹੈ ।

ਹੇ ਭਾਈ ! ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਅੰਦਰੋਂ ਹਉਮੈ ਸਾੜਦਾ ਹੈ, ਉਹ ਉਸ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ ਜਿਸ ਦੀ ਸਿਫ਼ਤਿ-ਸਾਲਾਹ ਸਦਾ ਅਟੱਲ ਰਹਿਣ ਵਾਲੀ ਹੈ ।

ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਿਨ ਰਾਤ ਪਰਮਾਤਮਾ ਦੀ ਸਦਾ-ਥਿਰ ਰਹਿਣ ਵਾਲੇ ਭਗਤੀ ਕਰਦੇ ਰਹਿੰਦੇ ਹਨ, ਉਹ ਆਪ ਸਿਫ਼ਤਿ-ਸਾਲਾਹ ਵਾਲੀ ਬਾਣੀ ਉਚਾਰਦੇ ਰਹਿੰਦੇ ਹਨ, ਤੇ ਹੋਰਨਾਂ ਨੂੰ ਭੀ ਉਸ ਦੀ ਸੂਝ ਦੇਂਦੇ ਹਨ ।

ਹੇ ਭਾਈ ! ਭਗਤਾਂ ਦੀ ਜੀਵਨ-ਜੁਗਤੀ ਸਦਾ ਇਕ-ਰਸ ਰਹਿਣ ਵਾਲੀ ਅਤੇ ਬੜੀ ਪਵਿਤ੍ਰ ਹੁੰਦੀ ਹੈ, ਉਹਨਾਂ ਦੇ ਮਨ ਵਿਚ ਪਰਮਾਤਮਾ ਦਾ ਸਦਾ-ਥਿਰ ਨਾਮ ਪਿਆਰਾ ਲੱਗਦਾ ਰਹਿੰਦਾ ਹੈ । ਹੇ ਨਾਨਕ ! ਪਰਮਾਤਮਾ ਦੇ ਭਗਤ ਸਦਾ-ਥਿਰ ਪਰਮਾਤਮਾ ਦੇ ਦਰ ਤੇ ਸੋਭਦੇ ਹਨ, ਉਹ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ ਹੀ ਸਦਾ ਜਪਦੇ ਰਹਿੰਦੇ ਹਨ ।੧।

**ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥ ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ ਜਿਨ੍ ਗੁਣ ਅਵਗਣ ਪਛਾਣੇ ਰਾਮ ॥ ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥ ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥ ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਾਲੇ ॥੨॥ {ਪੰਨਾ ੭੬੮}**

**ਪਦ ਅਰਥ** :—ਪਤਿ—ਇੱਜ਼ਤ । ਕੈ ਨਾਮਿ—ਦੇ ਨਾਮ ਵਿਚ । ਕਰਹਿ—ਕਰਦੇ ਹਨ । ਵਿਚਹੁ—ਆਪਣੇ ਅੰਦਰੋਂ । ਆਪੁ—ਆਪਾ-ਭਾਵ । ਪਛਾਣੈ—ਪਛਾਣਦਾ ਹੈ । ਵਖਾਣੈ—ਉਚਾਰਦਾ ਹੈ । ਭੈ—ਡਰ-ਅਦਬ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਾਜ਼} । ਘਰ ਹੀ—ਘਰਿ ਹੀ {ਲਫ਼ਜ਼ 'ਘਰਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ਘਰ ਵਿਚ ਹੀ । ਬੈਰਾਗੀ—ਵਿਰਕਤ । ਰਾਤੇ—ਰੰਗੇ ਹੋਏ । ਵੇਖਹਿ—ਵੇਖਦੇ ਹਨ । ਨਾਲੇ—ਨਾਲਿ । ਕੈ ਦਰਿ—ਦੇ ਦਰ ਉਤੇ । ਸਾਚੇ—ਸੱਚੇ, ਸੁਰਖ਼-ਰੂ । ਸਮ੍ਾਲੇ—ਸਮ੍ਾਲਿ, ਹਿਰਦੇ ਵਿਚ ਵਸਾ ਕੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਹੀ ਭਗਤਾਂ ਲਈ (ਉੱਚੀ) ਜਾਤਿ ਹੈ, ਪਰਮਾਤਮਾ ਹੀ ਉਹਨਾਂ ਦੀ ਇੱਜ਼ਤ ਹੈ । ਭਗਤ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ । ਭਗਤ (ਸਦਾ) ਹਰੀ ਦੀ ਭਗਤੀ ਕਰਦੇ ਹਨ, ਆਪਣੇ ਅੰਦਰੋਂ ਆਪਾ-ਭਾਵ (ਭੀ) ਦੂਰ ਕਰ ਲੈਂਦੇ ਹਨ, ਕਿਉਂਕਿ ਉਹਨਾਂ ਨੇ ਗੁਣਾਂ ਤੇ ਅਉਗਣਾਂ ਦੀ ਪਰਖ ਕਰ ਲਈ ਹੁੰਦੀ ਹੈ (ਉਹਨਾਂ ਨੂੰ ਪਤਾ ਹੁੰਦਾ ਹੈ ਕਿ ਹਉਮੈ ਅਉਗਣ ਹੈ) । ਜੇਹੜਾ ਮਨੁੱਖ ਗੁਣ ਤੇ ਅਉਗਣ ਦੀ ਪਰਖ ਕਰ ਲੈਂਦਾ ਹੈ, ਅਤੇ ਪਰਮਾਤਮਾ ਦਾ ਨਾਮ ਉਚਾਰਦਾ ਰਹਿੰਦਾ ਹੈ, ਉਸ ਨੂੰ ਪ੍ਰਭੂ ਦੇ ਡਰ-ਅਦਬ ਵਿਚ ਰਹਿਣ ਕਰ ਕੇ ਪ੍ਰਭੂ ਦੀ ਭਗਤੀ ਪਿਆਰੀ ਲੱਗਦੀ ਹੈ । ਜੇਹੜੇ ਮਨੁੱਖ ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦੇ ਹਨ, ਉਹ ਗ੍ਰਿਹਸਤ ਵਿਚ ਹੀ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦੇ ਹਨ । ਹੇ ਭਾਈ ! ਜੇਹੜੇ ਮਨੁੱਖ ਸਦਾ ਪ੍ਰਭੂ ਦੀ ਭਗਤੀ (ਦੇ ਰੰਗ) ਵਿਚ ਰੰਗੇ ਰਹਿੰਦੇ ਹਨ, ਉਹਨਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਹ ਪਰਮਾਤਮਾ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖਦੇ ਹਨ । ਹੇ ਨਾਨਕ ! ਇਹੋ ਜਿਹੇ ਭਗਤ ਹਰ ਵੇਲੇ ਪ੍ਰਭੂ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਪਰਮਾਤਮਾ ਦੇ ਦਰ ਤੇ ਸੁਰਖ਼-ਰੂ ਹੋ ਜਾਂਦੇ ਹਨ ।੨।

**ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥ ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥ ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ ॥ ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ ॥ ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ ॥ ਨਾਨਕ ਨਾਮਿ ਮਿਲੈ ਵਡਿਆਈ ਦੂਜੈ ਭਾਇ ਪਤਿ ਖੋਈ ॥੩॥ {ਪੰਨਾ ੭੬੮}**

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਕਰਹਿ—ਕਰਦੇ ਹਨ । ਰੋਗਿ—ਰੋਗ ਵਿਚ । ਵਿਆਪੇ—ਫਸੇ ਰਹਿੰਦੇ ਹਨ । ਮਰਿ ਜਨਮਹਿ—ਮਰ ਕੇ ਜੰਮਦੇ ਹਨ, ਆਤਮਕ ਮੌਤ ਸਹੇੜ ਕੇ ਜੂਨਾਂ ਵਿਚ ਪਏ ਰਹਿੰਦੇ ਹਨ । ਦੂਜੈ ਭਾਇ—ਕਿਸੇ ਹੋਰ ਦੇ ਪਿਆਰ ਵਿਚ, ਮਾਇਆ ਦੇ ਮੋਹ ਵਿਚ । ਪਰਜ—ਸ੍ਰਿਸ਼ਟੀ । ਵਿਗੋਈ—ਖ਼ੁਆਰ ਹੁੰਦੀ ਹੈ । ਤਤੁ—ਅਸਲੀਅਤ । ਵਿਹੂਣਾ—ਸੱਖਣਾ । ਭਰਮਿਆ—ਭਟਕਦਾ ਹੈ । ਅੰਤਿ—ਆਖ਼ਰ ਨੂੰ । ਕੋਟਿ ਮਧੇ—ਕ੍ਰੋੜਾਂ ਵਿਚ । ਕਿਨੈ—ਕਿਸੇ ਵਿਰਲੇ ਨੇ । ਸਚੁ—ਸਦਾ-ਥਿਰ ਰਹਿਣ ਵਾਲਾ । ਨਾਮਿ—ਨਾਮ ਵਿਚ । ਪਤਿ—ਇੱਜ਼ਤ ।੩।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਗੁਰੂ ਦੀ ਸਰਨ ਪੈਣ ਤੋਂ ਬਿਨਾ (ਆਪਣੇ ਵਲੋਂ) ਪ੍ਰਭੂ ਦੀ ਭਗਤੀ ਕਰਦੇ ਹਨ, ਪਰ ਗੁਰੂ ਦੀ ਸਰਨ ਪੈਣ ਤੋਂ ਬਿਨਾ ਭਗਤੀ ਹੋ ਨਹੀਂ ਸਕਦੀ । ਉਹ ਮਨੁੱਖ ਹਉਮੈ ਵਿਚ, ਮਾਇਆ ਦੇ ਰੋਗ ਵਿਚ, ਫਸੇ ਰਹਿੰਦੇ ਹਨ, ਆਤਮਕ ਮੌਤ ਸਹੇੜ ਕੇ ਉਹ ਜਨਮਾਂ ਦੇ ਗੇੜ ਵਿਚ ਪਏ ਰਹਿੰਦੇ ਹਨ, ਉਹਨਾਂ ਨੂੰ ਦੁੱਖ ਚੰਬੜਿਆ ਰਹਿੰਦਾ ਹੈ । ਹੇ ਭਾਈ ! ਮਾਇਆ ਦੇ ਮੋਹ ਵਿਚ ਫਸ ਕੇ ਦੁਨੀਆ ਖ਼ੁਆਰ ਹੁੰਦੀ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ ਕੋਈ ਭੀ ਅਸਲੀਅਤ ਨੂੰ ਨਹੀਂ ਸਮਝਦਾ । ਭਗਤੀ ਤੋਂ ਸੱਖਣਾ ਸਾਰਾ ਜਗਤ ਹੀ ਭਟਕਦਾ ਫਿਰਦਾ ਹੈ, ਤੇ, ਆਖ਼ਰ ਹੱਥ ਮਲਦਾ (ਦੁਨੀਆ ਤੋਂ) ਜਾਂਦਾ ਹੈ ।

ਹੇ ਨਾਨਕ ! ਕ੍ਰੋੜਾਂ ਵਿਚੋਂ ਕਿਸੇ ਵਿਰਲੇ ਮਨੁੱਖ ਨੇ ਇਹ ਗੱਲ ਸਮਝੀ ਹੈ ਕਿ ਪਰਮਾਤਮਾ ਦਾ ਨਾਮ ਹੀ ਸਦਾ ਕਾਇਮ ਰਹਿਣ ਵਾਲਾ ਹੈ, ਨਾਮ ਵਿਚ ਜੁੜਿਆਂ ਹੀ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ, ਅਤੇ, ਮਾਇਆ ਦੇ ਮੋਹ ਵਿਚ ਮਨੁੱਖ ਇੱਜ਼ਤ ਗਵਾ ਲੈਂਦਾ ਹੈ ।੩।

**ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥ ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥ ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ ॥ ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ ਸਹਜਿ ਸੁਭਾਇਆ ॥ ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ ॥ ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ ॥੪॥੧॥੨॥ {ਪੰਨਾ ੭੬੯}**

**ਪਦ ਅਰਥ** :—ਕੈ ਘਰਿ—ਦੇ ਹਿਰਦੇ ਵਿਚ । ਕਾਰਜੁ—{ਕਾਯ੍ਯ} ਕੰਮ, ਆਹਰ । ਸਾਚਾ—ਸਦਾ ਕਾਇਮ ਰਹਿਣ ਵਾਲਾ । ਵਖਾਣੇ—ਉਚਾਰੇ । ਆਪੇ—ਆਪ ਹੀ । ਕੰਟਕੁ—ਕੰਡਾ, ਕੰਡੇ ਵਾਂਗ ਚੁੱਭਣ ਵਾਲਾ, ਦੁਖਦਾਈ । ਮਾਰਿ—ਮਾਰ ਕੇ । ਸਮਾਣੇ—ਲੀਨ ਰਹੇ । ਮਨਿ—ਮਨ ਵਿਚ । ਭਾਣੇ—ਚੰਗੇ ਲੱਗੇ । ਨਿਧਾਨੁ—ਖ਼ਜ਼ਾਨਾ । ਸਚੁ—ਸਦਾ ਕਾਇਮ ਰਹਿਣ ਵਾਲਾ । ਅਖੁਟੁ—ਕਦੇ ਨਾਹ ਮੁੱਕਣ ਵਾਲਾ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇਆ—ਸੁਭਾਇ, ਪ੍ਰੇਮ ਵਿਚ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਜੁਗਿ ਜੁਗਿ—ਹਰੇਕ ਜੁਗ ਵਿਚ ।੪।

**ਅਰਥ** :—ਪਰਮਾਤਮਾ ਦੇ ਗੁਣ ਸਦਾ ਗਾਂਦੇ ਰਹਿਣ ਕਰ ਕੇ ਭਗਤਾਂ ਦੇ ਹਿਰਦੇ-ਘਰ ਵਿਚ ਇਹ ਆਹਰ ਸਦਾ ਲਈ ਬਣਿਆ ਰਹਿੰਦਾ ਹੈ । ਭਗਤੀ ਦਾ ਖ਼ਜ਼ਾਨਾ ਪਰਮਾਤਮਾ ਨੇ ਆਪ ਹੀ ਆਪਣੇ ਭਗਤਾਂ ਨੂੰ ਦਿੱਤਾ ਹੋਇਆ ਹੈ, (ਇਸ ਦੀ ਬਰਕਤਿ ਨਾਲ ਉਹ) ਦੁਖਦਾਈ ਮੌਤ ਦੇ ਡਰ ਨੂੰ ਮਾਰ-ਮੁਕਾ ਕੇ (ਪਰਮਾਤਮਾ ਵਿਚ) ਲੀਨ ਰਹਿੰਦੇ ਹਨ । ਦੁਖਦਾਈ ਮੌਤ ਦੇ ਡਰ ਨੂੰ ਮੁਕਾ ਕੇ ਭਗਤ ਪਰਮਾਤਮਾ ਵਿਚ ਲੀਨ ਰਹਿੰਦੇ ਹਨ, ਪਰਮਾਤਮਾ ਦੇ ਮਨ ਵਿਚ ਪਿਆਰੇ ਲੱਗਦੇ ਹਨ, (ਪਰਮਾਤਮਾ ਪਾਸੋਂ ਭਗਤ) ਸਦਾ ਕਾਇਮ ਰਹਿਣ ਵਾਲਾ ਨਾਮ-ਖ਼ਜ਼ਾਨਾ ਪ੍ਰਾਪਤ ਕਰ ਲੈਂਦੇ ਹਨ । ਇਹ ਖ਼ਜ਼ਾਨਾ ਅਮੁੱਕ ਹੈ, ਕਦੇ ਨਹੀਂ ਮੁੱਕਦਾ । ਪਰਮਾਤਮਾ ਨੇ ਉਹਨਾਂ ਨੂੰ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕੇ ਹੋਇਆਂ ਨੂੰ ਇਹ ਖ਼ਜ਼ਾਨਾ ਦੇ ਦਿੱਤਾ । (ਇਸ ਖ਼ਜ਼ਾਨੇ ਦਾ ਸਦਕਾ) ਭਗਤ ਸਦਾ ਹੀ ਉੱਚੇ ਆਤਮਕ ਮੰਡਲ ਵਿਚ ਟਿਕੇ ਰਹਿੰਦੇ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਦਾ ਜੀਵਨ ਸੋਹਣਾ ਬਣ ਜਾਂਦਾ ਹੈ ।

ਹੇ ਨਾਨਕ ! ਪਰਮਾਤਮਾ ਆਪ ਹੀ ਮੇਹਰ ਕਰ ਕੇ ਉਹਨਾਂ ਨੂੰ ਚਰਨਾਂ ਵਿਚ ਜੋੜੀ ਰੱਖਦਾ ਹੈ, ਹਰੇਕ ਜੁਗ ਵਿਚ ਉਹ ਸੋਭਾ ਖੱਟਦੇ ਹਨ ।੪।੧।੨।

**ਸੂਹੀ ਮਹਲਾ ੩ ॥ ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ ॥ ਹਉਮੈ ਸਭਿ ਕਿਲਵਿਖ ਕਾਟੇ ਸਾਚੁ ਰਖਿਆ ਉਰਿ ਧਾਰੇ ਰਾਮ ॥ ਸਚੁ ਰਖਿਆ ਉਰ ਧਾਰੇ ਦੁਤਰੁ ਤਾਰੇ ਫਿਰਿ ਭਵਜਲੁ ਤਰਣੁ ਨ ਹੋਈ ॥ ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ ॥ ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ ਸੋਈ ॥ ਨਾਨਕ ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ ॥੧॥ {ਪੰਨਾ ੭੬੯}**

**ਪਦ ਅਰਥ** :—ਸਬਦਿ ਸਚੈ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਸ਼ਬਦ ਦੀ ਰਾਹੀਂ । ਸੋਹਿਲਾ—{ਸੁਖ ਕੇਲ:} ਆਤਮਕ ਆਨੰਦ ਦੇਣ ਵਾਲਾ ਗੀਤ । ਜਿਥੈ—ਜਿਸ ਹਿਰਦੇ-ਘਰ ਵਿਚ । ਸਭਿ ਕਿਲਵਿਖ—ਸਾਰੇ ਪਾਪ । ਸਚੁ—ਸਦਾ-ਥਿਰ । ਉਰਿ—ਹਿਰਦੇ ਵਿਚ । ਦੁਤਰੁ—ਜਿਸ ਨੂੰ ਤਰਨਾ ਬਹੁਤ ਔਖਾ ਹੈ ।

ਭਵਜਲੁ—ਸੰਸਾਰ-ਸਮੁੰਦਰ । ਤਰਣੁ ਨ ਹੋਈ—ਤਰਨ ਦੀ ਲੋੜ ਨਹੀਂ ਪੈਂਦੀ । ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਭਰਪੂਰ ਬਾਣੀ । ਜਿਨਿ—ਜਿਸ (ਗੁਰੂ) ਨੇ । ਸਚੁ—ਸਦਾ-ਥਿਰ ਪ੍ਰਭੂ । ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ । ਨਾਈ—ਵਡਿਆਈ {ਸਨਾ, ਅਰਬੀ ਲਫ਼ਜ਼} । ਸਚੁ ਨਿਸਤਾਰਾ—ਸਦਾ ਲਈ ਪਾਰ-ਉਤਾਰਾ ।੧।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ-ਘਰ ਵਿਚ ਸੱਚੇ ਸ਼ਬਦ ਦੀ ਰਾਹੀਂ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਹੁੰਦਾ ਰਹਿੰਦਾ ਹੈ, ਸਦਾ-ਥਿਰ ਪ੍ਰਭੂ ਦੇ ਗੁਣਾਂ ਦੀ ਵਿਚਾਰ ਹੁੰਦੀ ਰਹਿੰਦੀ ਹੈ, ਉਸ ਦੇ ਅੰਦਰੋਂ ਹਉਮੈ ਆਦਿਕ ਸਾਰੇ ਪਾਪ ਕੱਟੇ ਜਾਂਦੇ ਹਨ, ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਨੂੰ ਹਿਰਦੇ ਵਿਚ ਵਸਾਈ ਰੱਖਦਾ ਹੈ, ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ । ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਦੀ ਮੁੜ ਮੁੜ ਉਸ ਨੂੰ ਲੋੜ ਨਹੀਂ ਰਹਿੰਦੀ । ਹੇ ਭਾਈ ! ਜਿਸ ਗੁਰੂ ਨੇ ਉਸ ਨੂੰ ਸਦਾ-ਥਿਰ ਪ੍ਰਭੂ ਦਾ ਦਰਸਨ ਕਰਾ ਦਿੱਤਾ ਹੈ, ਉਹ ਆਪ ਭੀ ਸਦਾ-ਥਿਰ ਪ੍ਰਭੂ ਦਾ ਰੂਪ ਹੈ, ਉਸ ਦੀ ਬਾਣੀ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਭਰਪੂਰ ਹੈ । (ਗੁਰੂ ਦੀ ਕਿਰਪਾ ਨਾਲ) ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ, ਉਸ ਵਿਚ ਹੀ ਲੀਨ ਰਹਿੰਦਾ ਹੈ, ਅਤੇ ਉਸ ਨੂੰ ਹਰ ਥਾਂ ਵੱਸਿਆ ਵੇਖਦਾ ਹੈ । ਹੇ ਨਾਨਕ ! ਜੇਹੜਾ ਪਰਮਾਤਮਾ ਆਪ ਸਦਾ-ਥਿਰ ਹੈ, ਜਿਸ ਦੀ ਵਡਿਆਈ ਸਦਾ-ਥਿਰ ਹੈ ਉਹ ਉਸ ਮਨੁੱਖ ਦਾ ਸਦਾ ਲਈ ਪਾਰ-ਉਤਾਰਾ ਕਰ ਦੇਂਦਾ ਹੈ ।੧।

**ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥ ਸਚਾ ਭੋਜਨੁ ਭਾਉ ਸਚਾ ਹੈ ਸਚੈ ਨਾਮਿ ਸੁਖੁ ਹੋਈ ਰਾਮ ॥ ਸਾਚੈ ਨਾਮਿ ਸੁਖੁ ਹੋਈ ਮਰੈ ਨ ਕੋਈ ਗਰਭਿ ਨ ਜੂਨੀ ਵਾਸਾ ॥ ਜੋਤੀ ਜੋਤਿ ਮਿਲਾਈ ਸਚਿ ਸਮਾਈ ਸਚਿ ਨਾਇ ਪਰਗਾਸਾ ॥ ਜਿਨੀ ਸਚੁ ਜਾਤਾ ਸੇ ਸਚੇ ਹੋਏ ਅਨਦਿਨੁ ਸਚੁ ਧਿਆਇਨਿ ॥ ਨਾਨਕ ਸਚੁ ਨਾਮੁ ਜਿਨ ਹਿਰਦੈ ਵਸਿਆ ਨਾ ਵੀਛੁੜਿ ਦੁਖੁ ਪਾਇਨਿ ॥੨॥ {ਪੰਨਾ ੭੬੯}**

**ਪਦ ਅਰਥ** :—ਸਚੈ ਸਤਿਗੁਰਿ—ਸਦਾ-ਥਿਰ ਪ੍ਰਭੂ ਦੇ ਰੂਪ ਗੁਰੂ ਨੇ । ਸਾਚੁ—ਸਦਾ-ਥਿਰ ਪ੍ਰਭੂ । ਪਤਿ—ਇੱਜ਼ਤ । ਭਾਉ ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰੇਮ । ਨਾਮਿ—ਨਾਮ ਵਿਚ । ਮਰੈ ਨ—ਆਤਮਕ ਮੌਤ ਨਹੀਂ ਸਹੇੜਦਾ । ਗਰਭਿ—ਮਾਂ ਦੇ ਪੇਟ ਵਿਚ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਚਿ ਨਾਇ—ਸਦਾ-ਥਿਰ ਹਰਿ-ਨਾਮ ਦੀ ਬਰਕਤਿ ਨਾਲ । ਜਿਨਿ—ਜਿਨ੍ਹਾਂ ਮਨੁੱਖਾਂ ਨੇ । ਜਾਤਾ—ਡੂੰਘੀ ਸਾਂਝ ਪਾ ਲਈ । ਅਨਦਿਨੁ—ਹਰ ਰੋਜ਼, ਹਰ ਵੇਲੇ । ਧਿਆਇਨਿ—ਧਿਆਉਂਦੇ ਹਨ । ਹਿਰਦੈ—ਹਿਰਦੇ ਵਿਚ । ਵੀਛੁੜਿ—ਵਿਛੁੜ ਕੇ । ਨ ਪਾਇਨਿ—ਨਹੀਂ ਪਾਂਦੇ ।੨।

**ਅਰਥ** :—ਹੇ ਭਾਈ ! ਸਦਾ-ਥਿਰ ਪ੍ਰਭੂ ਦੇ ਰੂਪ ਗੁਰੂ ਨੇ ਜਿਸ ਮਨੁੱਖ ਨੂੰ ਸਦਾ-ਥਿਰ ਪ੍ਰਭੂ ਦਾ ਗਿਆਨ ਦੇ ਦਿੱਤਾ ਉਸ ਦੀ ਲਾਜ ਸਦਾ-ਥਿਰ ਪ੍ਰਭੂ ਆਪ ਰੱਖਦਾ ਹੈ । ਪ੍ਰਭੂ-ਚਰਨਾਂ ਨਾਲ ਅਟੱਲ ਪਿਆਰ ਉਸ ਮਨੁੱਖ ਦੀ ਆਤਮਕ ਖ਼ੁਰਾਕ ਬਣ ਜਾਂਦਾ ਹੈ, ਸਦਾ-ਥਿਰ ਹਰਿ-ਨਾਮ ਉਸ ਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ । ਜਿਸ ਭੀ ਮਨੁੱਖ ਨੂੰ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਆਤਮਕ ਆਨੰਦ ਲੱਭਦਾ ਹੈ, ਉਹ ਕਦੇ ਆਤਮਕ ਮੌਤ ਨਹੀਂ ਸਹੇੜਦਾ, ਉਹ ਜਨਮ ਮਰਨ ਦੇ ਗੇੜ ਵਿਚ ਜੂਨਾਂ ਵਿਚ ਨਹੀਂ ਪੈਂਦਾ । (ਗੁਰੂ ਨੇ ਜਿਸ ਮਨੁੱਖ ਦੀ) ਸੁਰਤਿ ਪਰਮਾਤਮਾ ਦੀ ਜੋਤਿ ਵਿਚ ਮਿਲਾ ਦਿੱਤੀ, ਉਹ ਮਨੁੱਖ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ, ਸਦਾ-ਥਿਰ ਹਰਿ-ਨਾਮ ਦੀ ਬਰਕਤਿ ਨਾਲ (ਉਸ ਦੇ ਅੰਦਰ ਆਤਮਕ ਜੀਵਨ ਦਾ) ਚਾਨਣ ਪੈਦਾ ਹੋ ਜਾਂਦਾ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਸਦਾ-ਥਿਰ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ ਉਹ ਉਸੇ ਦਾ ਰੂਪ ਬਣ ਗਏ, ਉਹ

ਹਰ ਵੇਲੇ ਉਸ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦੇ ਰਹਿੰਦੇ ਹਨ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਦਾ ਨਾਮ ਵੱਸ ਪੈਂਦਾ ਹੈ, ਉਹ ਫਿਰ ਪਰਮਾਤਮਾ ਦੇ ਚਰਨਾਂ ਤੋਂ ਵਿਛੁੜ ਕੇ ਦੁੱਖ ਨਹੀਂ ਪਾਂਦੇ ।੨।

**ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ ॥ ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ ॥ ਸਭੁ ਸਚੁ ਵਰਤੈ ਸਚੋ ਬੋਲੈ ਜੋ ਸਚੁ ਕਰੈ ਸੁ ਹੋਈ ॥ ਜਹ ਦੇਖਾ ਤਹ ਸਚੁ ਪਸਰਿਆ ਅਵਰੁ ਨ ਦੂਜਾ ਕੋਈ ॥ ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ ॥ ਨਾਨਕ ਸਭੁ ਕਿਛੁ ਆਪੇ ਕਰਤਾ ਆਪਿ ਕਰਾਵੈ ਸੋਈ ॥੩॥ {ਪੰਨਾ ੭੬੯}**

**ਪਦ ਅਰਥ** :—ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਗਾਵਹਿ—ਗਾਂਦੇ ਹਨ । ਤਿਤੁ ਘਰਿ—(ਉਹਨਾਂ ਦੇ) ਉਸ ਹਿਰਦੇ-ਘਰ ਵਿਚ । ਸੋਹਿਲਾ—{ਸੁਖ ਕੇਲ:} ਖ਼ੁਸ਼ੀ ਦਾ ਗੀਤ, ਆਨੰਦ ਦੀ ਰੌ । ਸਚਾ—ਸਦਾ-ਥਿਰ, ਅਡੋਲ । ਸਭੁ—ਹਰ ਥਾਂ । ਸਚੋ—ਸੱਚ ਹੀ, ਸਦਾ-ਥਿਰ ਪ੍ਰਭੂ ਹੀ । ਜਹ ਦੇਖਾ—ਜਿਧਰ ਉਹਨਾਂ ਵੇਖਿਆ । ਤਹ—ਉਧਰ (ਹੀ) । ਸਚੇ ਉਪਜੈ—(ਜੇਹੜਾ ਮਨੁੱਖ) ਸਦਾ-ਥਿਰ ਪ੍ਰਭੂ ਤੋਂ ਨਵਾਂ ਆਤਮਕ ਜੀਵਨ ਲੈਂਦਾ ਹੈ । ਸਚਿ—ਸਦਾ-ਥਿਰ ਪ੍ਰਭੂ ਵਿਚ ।੩।

**ਅਰਥ** :—ਹੇ ਭਾਈ ! (ਜੇਹੜੇ ਮਨੁੱਖ ਆਪਣੇ ਹਿਰਦੇ ਵਿਚ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੇ ਹਨ (ਉਹਨਾਂ ਦੀ) ਉਸ ਹਿਰਦੇ-ਘਰ ਵਿਚ ਆਨੰਦ ਦੀ ਰੌ ਬਣੀ ਰਹਿੰਦੀ ਹੈ । ਸਦਾ-ਥਿਰ ਪ੍ਰਭੂ ਦੇ ਪਵਿਤ੍ਰ ਗੁਣਾਂ ਦੀ ਬਰਕਤਿ ਨਾਲ ਉਹਨਾਂ ਦਾ ਮਨ ਉਹਨਾਂ ਦਾ ਤਨ (ਵਿਕਾਰਾਂ ਵਲੋਂ) ਅਡੋਲ ਹੋ ਜਾਂਦਾ ਹੈ । ਉਹਨਾਂ ਦੇ ਅੰਦਰ ਸਦਾ-ਥਿਰ ਪ੍ਰਭੂ-ਪੁਰਖ ਪਰਤੱਖ ਪਰਗਟ ਹੋ ਜਾਂਦਾ ਹੈ । (ਉਹਨਾਂ ਨੂੰ ਯਕੀਨ ਬਣ ਜਾਂਦਾ ਹੈ ਕਿ) ਹਰ ਥਾਂ ਸਦਾ-ਥਿਰ ਪ੍ਰਭੂ ਕੰਮ ਕਰ ਰਿਹਾ ਹੈ, ਉਹ ਹੀ ਬੋਲ ਰਿਹਾ ਹੈ, ਜੋ ਕੁਝ ਉਹ ਕਰਦਾ ਹੈ ਉਹੀ ਹੁੰਦਾ ਹੈ । ਜਿਧਰ ਵੀ ਉਹਨਾਂ ਨਿਗਾਹ ਕੀਤੀ, ਉਧਰ ਹੀ ਉਹਨਾਂ ਨੂੰ ਸਦਾ-ਥਿਰ ਪ੍ਰਭੂ ਦਾ ਪਸਾਰਾ ਦਿੱਸਿਆ । ਪ੍ਰਭੂ ਤੋਂ ਬਿਨਾ ਉਹਨਾਂ ਨੂੰ (ਕਿਤੇ ਭੀ) ਕੋਈ ਹੋਰ ਨਹੀਂ ਦਿੱਸਦਾ ।

ਹੇ ਭਾਈ ! ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਤੋਂ ਨਵਾਂ ਆਤਮਕ ਜੀਵਨ ਪ੍ਰਾਪਤ ਕਰਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਹੀ ਲੀਨ ਰਹਿੰਦਾ ਹੈ । ਪਰ ਮਾਇਆ ਨਾਲ ਪਿਆਰ ਕਰਨ ਵਾਲਾ ਜਨਮ ਮਰਨ ਵਿਚ ਪਿਆ ਰਹਿੰਦਾ ਹੈ । ਹੇ ਨਾਨਕ ! ਕਰਤਾਰ ਆਪ ਹੀ ਸਭ ਕੁਝ ਕਰ ਰਿਹਾ ਹੈ, ਆਪ ਹੀ ਜੀਵਾਂ ਪਾਸੋਂ ਕਰਾ ਰਿਹਾ ਹੈ ।੩।

**ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ ॥ ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥ ਆਪੁ ਪਛਾਣਹਿ ਤਾ ਸਚੁ ਜਾਣਹਿ ਸਾਚੇ ਸੋਝੀ ਹੋਈ ॥ ਸਚਾ ਸਬਦੁ ਸਚੀ ਹੈ ਸੋਭਾ ਸਾਚੇ ਹੀ ਸੁਖੁ ਹੋਈ ॥ ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥ ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥੪॥੨॥੩॥ {ਪੰਨਾ ੭੬੯}**

**ਪਦ ਅਰਥ** :—ਸਚੇ ਭਗਤ—ਸਦਾ-ਥਿਰ ਪ੍ਰਭੂ ਦੇ ਭਗਤ । ਦਰਵਾਰੇ—ਦਰਬਾਰਿ, (ਪ੍ਰਭੂ ਦੀ) ਹਜ਼ੂਰੀ ਵਿਚ । ਸਚੋ ਸਚੁ—ਸਚੁ ਹੀ ਸਚੁ, ਸਦਾ-ਥਿਰ ਪ੍ਰਭੂ ਦਾ ਨਾਮ ਹੀ ਨਾਮ । ਅੰਤਰੇ—ਅੰਦਰ । ਘਟ—ਹਿਰਦਾ । ਸਾਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸਾਚੋ—ਸਾਚੁ ਹੀ, ਸਦਾ-ਥਿਰ ਪ੍ਰਭੂ ਨੂੰ ਹੀ । ਆਪਿ—ਆਪਣੇ ਅੰਦਰ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਜਾਣਹਿ—ਡੂੰਘੀ ਸਾਂਝ ਪਾਂਦੇ ਹਨ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ । ਇਕ ਰੰਗੀ—ਇਕ ਪ੍ਰਭੂ ਦੇ ਹੀ ਪ੍ਰੇਮ-ਰੰਗ ਵਾਲੇ ।

ਜਿਸ ਕਉ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} । ਮਸਤਕਿ—ਮੱਥੇ ਉਤੇ ।੪।

**ਅਰਥ** :—ਹੇ ਭਾਈ ! ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਭਗਤ ਉਸ ਸਦਾ-ਥਿਰ ਪ੍ਰਭੂ ਦਾ ਨਾਮ ਹੀ ਹਰ ਵੇਲੇ ਉਚਾਰ ਉਚਾਰ ਕੇ ਉਸ ਦੀ ਹਜ਼ੂਰੀ ਵਿਚ ਸੋਭਾ ਪਾਂਦੇ ਹਨ । ਉਹਨਾਂ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸਦਾ ਵੱਸਦੀ ਹੈ । ਉਹ ਸਦਾ-ਥਿਰ ਪ੍ਰਭੂ ਨੂੰ ਆਪਣੇ ਅੰਦਰ ਵੱਸਦਾ ਵੇਖਦੇ ਹਨ । ਜਦੋਂ ਭਗਤ-ਜਨ ਆਪਣੇ ਆਤਮਕ ਜੀਵਨ ਦੀ ਪੜਤਾਲ ਕਰਦੇ ਹਨ, ਤਦੋਂ ਉਹ ਸਦਾ-ਥਿਰ ਪ੍ਰਭੂ ਨਾਲ ਡੂੰਘੀ ਸਾਂਝ ਪਾਂਦੇ ਹਨ, ਉਹਨਾਂ ਨੂੰ ਉਸ ਸਦਾ-ਥਿਰ ਪ੍ਰਭੂ ਦੀ ਜਾਣ-ਪਛਾਣ ਹੋ ਜਾਂਦੀ ਹੈ । ਉਹਨਾਂ ਦੇ ਅੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲਾ ਗੁਰ-ਸ਼ਬਦ ਵੱਸਦਾ ਰਹਿੰਦਾ ਹੈ, (ਇਸ ਕਰ ਕੇ ਲੋਕ ਪਰਲੋਕ ਵਿਚ) ਉਹਨਾਂ ਨੂੰ ਸਦਾ ਲਈ ਸੋਭਾ ਮਿਲ ਜਾਂਦੀ ਹੈ । ਪ੍ਰਭੂ ਵਿਚ ਜੁੜਨ ਕਰ ਕੇ ਉਹਨਾਂ ਨੂੰ ਆਤਮਕ ਆਨੰਦ ਮਿਲਿਆ ਰਹਿੰਦਾ ਹੈ । ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੇ ਪ੍ਰੇਮ-ਰੰਗ) ਵਿਚ ਰੰਗੇ ਹੋਏ ਭਗਤ ਜਨ ਇਕੋ ਪ੍ਰਭੂ-ਪ੍ਰੇਮ ਦੇ ਰੰਗ ਵਿਚ ਹੀ ਰਹਿੰਦੇ ਹਨ । ਕੋਈ ਹੋਰ (ਮਾਇਆ ਦੇ ਮੋਹ ਆਦਿਕ ਦਾ) ਰੰਗ ਉਹਨਾਂ ਨੂੰ ਨਹੀਂ ਚੜ੍ਹਦਾ ।

ਹੇ ਨਾਨਕ ! ਜਿਸ ਮਨੁੱਖ ਦੇ ਮੱਥੇ ਉਤੇ (ਪ੍ਰਭੂ-ਮਿਲਾਪ ਦਾ ਲੇਖ) ਲਿਖਿਆ ਹੁੰਦਾ ਹੈ, ਉਸ ਨੂੰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਮਿਲਾਪ ਪ੍ਰਾਪਤ ਹੋ ਜਾਂਦਾ ਹੈ ।੪।੨।੩।

**ਸੂਹੀ ਮਹਲਾ ੩ ॥ ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ ॥ ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ ॥ ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ ॥ ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥ ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥ ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥੧॥ {ਪੰਨਾ ੭੬੯-੭੭੦}**

**ਪਦ ਅਰਥ** :—ਜੁਗ ਚਾਰੇ—ਚੌਹਾਂ ਹੀ ਜੁਗਾਂ ਵਿਚ । ਧਨ—ਜੀਵ-ਇਸਤ੍ਰੀ । ਸੋਹਾਗੁ—ਪ੍ਰਭੂ-ਪਤੀ ਦਾ ਮਿਲਾਪ । ਨਿਹਚਲੁ—ਅਟੱਲ, ਕਦੇ ਨਾਹ ਹਿੱਲਣ ਵਾਲਾ । ਕੇਰਾ—ਦਾ । ਸਚੁ—ਸਦਾ ਕਾਇਮ ਰਹਿਣ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ । ਏਕੋ—ਇਕ ਪਰਮਾਤਮਾ ਹੀ । ਮੇਲਾਵਾ—ਮਿਲਾਪ । ਗੁਰਮਤੀ—ਗੁਰੂ ਦੀ ਮਤਿ ਉਤੇ ਤੁਰਿਆਂ । ਕਾਮਣਿ—ਜੀਵ-ਇਸਤ੍ਰੀ । ਕੰਤੈ ਰਾਵੈ—ਖਸਮ-ਪ੍ਰਭੂ ਨੂੰ ਹਿਰਦੇ ਵਿਚ ਵਸਾਂਦੀ ਹੈ । ਰਾਵੇ—ਮਿਲਾਪ ਮਾਣਦੀ ਹੈ । ਮਨਿ ਮਾਨਿਐ—ਜੇ ਮਨ ਪਤੀਜ ਜਾਏ ।੧।

**ਅਰਥ** :—ਹੇ ਭਾਈ ! (ਜੁਗ ਚਾਹੇ ਕੋਈ ਭੀ ਹੋਵੇ) ਗੁਰੂ (ਦੀ ਸਰਨ ਪੈਣ) ਤੋਂ ਬਿਨਾ ਖਸਮ-ਪ੍ਰਭੂ ਦਾ ਮਿਲਾਪ ਨਹੀਂ ਹੁੰਦਾ, ਜੀਵ-ਇਸਤ੍ਰੀ ਭਾਵੇਂ ਚੌਹਾਂ ਜੁਗਾਂ ਵਿਚ ਭਟਕਦੀ ਫਿਰੇ । ਉਸ ਪ੍ਰਭੂ-ਪਤੀ ਦਾ ਹੁਕਮ ਅਟੱਲ ਹੈ (ਕਿ ਗੁਰੂ ਦੀ ਰਾਹੀਂ ਹੀ ਉਸ ਦਾ ਮਿਲਾਪ ਪ੍ਰਾਪਤ ਹੁੰਦਾ ਹੈ) । ਉਸ ਤੋਂ ਬਿਨਾ ਕੋਈ ਹੋਰ ਉਸ ਦੀ ਬਰਾਬਰੀ ਦਾ ਨਹੀਂ (ਜੋ ਇਸ ਹੁਕਮ ਨੂੰ ਬਦਲਾਅ ਸਕੇ) । ਹੇ ਭਾਈ ! ਉਸ ਪ੍ਰਭੂ ਤੋਂ ਬਿਨਾ ਉਸ ਵਰਗਾ ਹੋਰ ਕੋਈ ਨਹੀਂ । ਉਹ ਪ੍ਰਭੂ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੀ ਜੀਵ-ਇਸਤ੍ਰੀ ਉਸ ਇੱਕ ਨਾਲ ਹੀ ਡੂੰਘੀ ਸਾਂਝ ਬਣਾਂਦੀ ਹੈ । ਜਦੋਂ ਗੁਰੂ ਦੀ ਮਤਿ ਉਤੇ ਤੁਰ ਕੇ ਜੀਵ-ਇਸਤ੍ਰੀ ਦਾ ਮਨ (ਪਰਮਾਤਮਾ ਦੀ ਯਾਦ ਵਿਚ) ਗਿੱਝ ਜਾਂਦਾ ਹੈ, ਤਦੋਂ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਹੋ ਜਾਂਦਾ ਹੈ ।

ਹੇ ਭਾਈ ! ਜਦੋਂ ਗੁਰੂ ਮਿਲਦਾ ਹੈ ਤਦੋਂ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ (ਗੁਰੂ ਹੀ ਪ੍ਰਭੂ ਦਾ ਨਾਮ ਜੀਵ-ਇਸਤ੍ਰੀ ਦੇ ਹਿਰਦੇ ਵਿਚ ਵਸਾਂਦਾ ਹੈ, ਤੇ ਪਰਮਾਤਮਾ ਦੇ ਨਾਮ ਤੋਂ ਬਿਨਾ (ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਨਹੀਂ ਹੁੰਦੀ । ਹੇ ਨਾਨਕ ! ਜੇ ਮਨ ਪ੍ਰਭੂ ਦੀ ਯਾਦ ਵਿਚ ਗਿੱਝ ਜਾਏ, ਤਾਂ ਜੀਵ-ਇਸਤ੍ਰੀ ਪ੍ਰਭੂ ਦਾ ਮਿਲਾਪ ਮਾਣਦੀ ਹੈ, ਉਸ ਦੇ ਹਿਰਦੇ ਵਿਚ ਆਨੰਦ ਪੈਦਾ ਹੋਇਆ ਰਹਿੰਦਾ ਹੈ ।੧।

**ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥ ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ ॥ ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ ॥ ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ ॥ ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ ॥ ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ ॥੨॥ {ਪੰਨਾ ੭੭੦}**

**ਪਦ ਅਰਥ** :—ਸੇਵਿ—ਸੇਵਾ ਕਰ, ਸਰਨ ਪਉ । ਧਨ ਬਾਲੜੀਏ—ਹੇ ਅੰਞਾਣ ਜਿੰਦੇ । ਵਰੁ—ਖਸਮ । ਪਾਵਹਿ—ਤੂੰ ਲੱਭ ਲਏਂਗੀ । ਹੋਵਹਿ—ਤੂੰ ਰਹੇਂਗੀ । ਸੋਹਾਗਣੀ—ਖਸਮ ਵਾਲੀ । ਮੈਲਾ ਵੇਸੁ—{ਨੋਟ :—ਵਿਧਵਾ ਇਸਤ੍ਰੀ ਨੂੰ ਮੈਲੇ ਕੱਪੜੇ ਪਾਣੇ ਪੈਂਦੇ ਹਨ} ਰੰਡੇਪਾ, ਪ੍ਰਭੂ-ਪਤੀ ਤੋਂ ਵਿਛੋੜਾ । ਗੁਰਮੁਖਿ—ਗੁਰੂ ਦੀ ਸਰਣ ਰਹਿਣ ਵਾਲੀ ਜੀਵ-ਇਸਤ੍ਰੀ । ਕੋਈ—ਕੋਈ ਵਿਰਲੀ । ਕਰਣੀ ਕਾਰ—ਉਹ ਕਾਰ ਜੇਹੜੀ ਕਰਨੀ ਚਾਹੀਦੀ ਹੈ, ਕਰਨ-ਜੋਗ ਕਾਰ । ਸਬਦਿ—ਸ਼ਬਦ ਵਿਚ । ਏਕੋ ਜਾਣਿਆ—ਇਕ ਪ੍ਰਭੂ ਨਾਲ ਹੀ ਸਾਂਝ ਪਾਈ ਹੈ । ਰਾਵੇ—ਸਿਮਰਦੀ ਹੈ । ਸਾਚੀ—ਸਦਾ ਕਾਇਮ ਰਹਿਣ ਵਾਲੀ । ਕਾਮਣਿ—ਜੀਵ-ਇਸਤ੍ਰੀ । ਰਵਿ ਰਹਿਆ—ਜੋ ਸਭ ਥਾਂ ਮੌਜੂਦ ਹੈ ।੨।

**ਅਰਥ** :—ਹੇ ਅੰਞਾਣ ਜਿੰਦੇ ! ਗੁਰੂ ਦੀ ਦੱਸੀ ਕਾਰ ਕਰਿਆ ਕਰ, (ਇਸ ਤਰ੍ਹਾਂ ਤੂੰ ਪ੍ਰਭੂ-ਪਤੀ ਨੂੰ ਪ੍ਰਾਪਤ ਕਰ ਲਏਂਗੀ । ਤੂੰ ਸਦਾ ਵਾਸਤੇ ਖਸਮ-ਵਾਲੀ ਹੋ ਜਾਏਂਗੀ, ਫਿਰ ਕਦੇ ਪ੍ਰਭੂ-ਪਤੀ ਨਾਲੋਂ ਵਿਛੋੜਾ ਨਹੀਂ ਹੋਏਗਾ ! ਕੋਈ ਵਿਰਲੀ ਜੀਵ-ਇਸਤ੍ਰੀ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਇਹ ਗੱਲ ਸਮਝਦੀ ਹੈ (ਕਿ ਗੁਰੂ ਦੀ ਰਾਹੀਂ ਪ੍ਰਭੂ ਨਾਲ ਮਿਲਾਪ ਹੋਇਆਂ) ਫਿਰ ਉਸ ਤੋਂ ਕਦੇ ਵਿਛੋੜਾ ਨਹੀਂ ਹੁੰਦਾ । ਉਹ ਜੀਵ-ਇਸਤ੍ਰੀ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਪ੍ਰਭੂ ਨਾਲ ਸਾਂਝ ਕਾਇਮ ਰੱਖਦੀ ਹੈ । ਉਹ ਜੀਵ-ਇਸਤ੍ਰੀ (ਪ੍ਰਭੂ-ਸਿਮਰਨ ਦੀ) ਕਰਨ-ਜੋਗ ਕਾਰ ਕਰਦੀ ਰਹਿੰਦੀ ਹੈ, ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦੀ ਹੈ, ਆਪਣੇ ਹਿਰਦੇ ਵਿਚ ਇਕ ਪ੍ਰਭੂ ਨਾਲ ਜੀਵ-ਇਸਤ੍ਰੀ ਪਛਾਣ ਪਾਈ ਰੱਖਦੀ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੀ ਜੀਵ-ਇਸਤ੍ਰੀ ਦਿਨ ਰਾਤ ਆਪਣੇ ਪ੍ਰਭੂ ਦਾ ਨਾਮ ਸਿਮਰਦੀ ਰਹਿੰਦੀ ਹੈ, (ਲੋਕ ਪਰਲੋਕ ਵਿਚ) ਉਸ ਨੂੰ ਸਦਾ ਕਾਇਮ ਰਹਿਣ ਵਾਲੀ ਇੱਜ਼ਤ ਮਿਲਦੀ ਹੈ । ਉਹ ਜੀਵ-ਇਸਤ੍ਰੀ ਆਪਣੇ ਉਸ ਪ੍ਰਭੂ-ਪਤੀ ਨੂੰ ਹਰ ਵੇਲੇ ਯਾਦ ਕਰਦੀ ਹੈ ਜੋ ਹਰ ਥਾਂ ਵਿਆਪਕ ਹੈ ।੨।

**ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ ॥ ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥ ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥ ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥ ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ ਲਾਏ ॥ ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ ॥੩॥ {ਪੰਨਾ ੭੭੦}**

**ਪਦ ਅਰਥ** :—ਕਰੇ—ਕਰਿ, ਕਰ । ਧਨ ਬਾਲੜੀਏ—ਹੇ ਅੰਞਾਣ ਜਿੰਦੇ ! ਦੇਇ ਮਿਲਾਏ—ਦੇਇ ਮਿਲਾਇ, ਮਿਲਾ ਦੇਂਦਾ ਹੈ । ਕੈ ਰੰਗਿ—ਦੇ ਪ੍ਰੇਮ-ਰੰਗ ਵਿਚ । ਰਤੀ—ਰੰਗੀ ਹੋਈ । ਕਾਮਣਿ—ਜੀਵ-ਇਸਤ੍ਰੀ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਚੁ—ਸਦਾ-ਥਿਰ ਪ੍ਰਭੂ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਪਛਾਤਾ—ਸਾਂਝ ਪਾ ਲਈ । ਕੰਠਿ—ਗਲ ਨਾਲ । ਮਹਲੀ ਮਹਲੁ—ਮਹਲ ਦੇ ਮਾਲਕ ਪ੍ਰਭੂ ਦਾ ਮਹਲ ।੩।

**ਅਰਥ** :—ਹੇ ਅੰਞਾਣ ਜਿੰਦੇ ! ਗੁਰੂ ਦੀ ਦੱਸੀ ਹੋਈ ਕਾਰ ਕਰਿਆ ਕਰ । ਗੁਰੂ ਪ੍ਰਭੂ-ਪਤੀ ਨਾਲ ਮਿਲਾ ਦੇਂਦਾ ਹੈ । ਜੇਹੜੀ ਜੀਵ-ਇਸਤ੍ਰੀ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਜਾਂਦੀ ਹੈ, ਉਹ ਪਿਆਰੇ ਪ੍ਰਭੂ ਨੂੰ ਮਿਲ ਕੇ ਆਤਮਕ ਆਨੰਦ ਮਾਣਦੀ ਹੈ । ਪ੍ਰਭੂ-ਪ੍ਰੀਤਮ ਨੂੰ ਮਿਲ ਕੇ ਉਹ ਆਤਮਕ ਆਨੰਦ ਮਾਣਦੀ ਹੈ, ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੀ ਹੈ, ਉਹ ਸਦਾ-ਥਿਰ ਪ੍ਰਭੂ ਉਸ ਨੂੰ ਸਭ ਥਾਵਾਂ ਵਿਚ ਵੱਸਦਾ ਦਿੱਸਦਾ ਹੈ । ਉਹ ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਮਸਤ ਰਹਿੰਦੀ ਹੈ, ਇਹੀ ਸਦਾ ਕਾਇਮ ਰਹਿਣ ਵਾਲਾ (ਆਤਮਕ) ਸਿੰਗਾਰ ਉਹ ਦਿਨ ਰਾਤ ਕਰੀ ਰੱਖਦੀ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਜੀਵ-ਇਸਤ੍ਰੀ ਸਾਰੇ ਸੁਖ ਦੇਣ ਵਾਲੇ ਪ੍ਰਭੂ ਨਾਲ ਸਾਂਝ ਪਾਂਦੀ ਹੈ, ਉਸ ਨੂੰ ਆਪਣੇ ਗਲ ਨਾਲ ਲਾਈ ਰੱਖਦੀ ਹੈ (ਗਲੇ ਵਿਚ ਪ੍ਰੋ ਲੈਂਦੀ ਹੈ, ਹਰ ਵੇਲੇ ਉਸ ਦਾ ਜਾਪ ਕਰਦੀ ਹੈ) । ਹੇ ਨਾਨਕ ! ਉਹ ਜੀਵ-ਇਸਤ੍ਰੀ ਮਾਲਕ-ਪ੍ਰਭੂ ਦਾ ਮਹਲ ਲੱਭ ਲੈਂਦੀ ਹੈ, ਗੁਰੂ ਦੀ ਮਤਿ ਉਤੇ ਤੁਰ ਕੇ ਉਹ ਪ੍ਰਭੂ-ਪਤੀ ਦਾ ਮਿਲਾਪ ਪ੍ਰਾਪਤ ਕਰ ਲੈਂਦੀ ਹੈ ।੩।

**ਸਾਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥ ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥ ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ ॥ ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ ॥ ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ ॥ ਨਾਨਕ ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ ॥੪॥੩॥੪॥ {ਪੰਨਾ ੭੭੦}**

**ਪਦ ਅਰਥ** :—ਸਾਧਨ ਬਾਲੀ—ਅੰਞਾਣ ਜੀਵ-ਇਸਤ੍ਰੀ । ਧੁਰਿ—ਧੁਰ ਦਰਗਾਹ ਤੋਂ । ਪ੍ਰਭਿ—ਪ੍ਰਭੂ ਨੇ । ਗੁਰਮਤੀ—ਗੁਰੂ ਦੀ ਮਤਿ ਉਤੇ ਤੁਰ ਕੇ । ਘਟਿ—ਹਿਰਦੇ ਵਿਚ । ਮੰਨਿ—ਮਨਿ, ਮਨ ਵਿਚ । ਪੂਰਬਿ—ਪੂਰਬਲੇ ਜਨਮ ਵਿਚ । ਸੇਜ—ਹਿਰਦਾ-ਸੇਜ । ਸੁਖਾਲੀ—ਸੁਖੀ । ਪ੍ਰਭ ਭਾਣੀ—ਪ੍ਰਭੂ ਨੂੰ ਚੰਗੀ ਲੱਗੀ । ਸਚੁ ਸੀਗਾਰੁ—ਸਦਾ-ਥਿਰ ਹਰੀ ਦਾ ਨਾਮ ਜਪਣ ਦਾ ਆਤਮਕ ਸੁਹਜ । ਕਾਮਣਿ—ਜੀਵ-ਇਸਤ੍ਰੀ । ਖੋਈ—ਦੂਰ ਕਰ ਲਈ । ਸਚਿ—ਸਦਾ-ਥਿਰ ਪ੍ਰਭੂ ਵਿਚ । ਕਰਤੈ—ਕਰਤਾਰ ਨੇ । ਨਵੈ ਨਿਧਿ—ਨੌ ਹੀ ਖ਼ਜ਼ਾਨੇ ।੪।

**ਅਰਥ** :—ਹੇ ਭਾਈ ! ਜਿਸ ਅੰਞਾਣ ਜੀਵ-ਇਸਤ੍ਰੀ ਨੂੰ ਧੁਰ ਦਰਗਾਹ ਤੋਂ ਮਿਲਾਪ ਦਾ ਲੇਖ ਪ੍ਰਾਪਤ ਹੋਇਆ, ਉਸ ਨੂੰ ਪ੍ਰਭੂ ਨੇ ਆਪ ਆਪਣੇ ਚਰਨਾਂ ਵਿਚ ਜੋੜ ਲਿਆ । ਉਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਇਹ ਚਾਨਣ ਹੋ ਗਿਆ ਕਿ ਪਰਮਾਤਮਾ ਸਭ ਥਾਈਂ ਮੌਜੂਦ ਹੈ । ਸਭ ਥਾਈਂ ਵਿਆਪਕ ਹੋ ਰਹੇ ਪ੍ਰਭੂ ਨੂੰ ਉਸ ਜੀਵ-ਇਸਤ੍ਰੀ ਨੇ ਆਪਣੇ ਮਨ ਵਿਚ ਵਸਾ ਲਿਆ, ਪਿਛਲੇ ਜਨਮ ਵਿਚ ਲਿਖਿਆ ਲੇਖ (ਉਸ ਦੇ ਮੱਥੇ ਉਤੇ) ਉੱਘੜ ਪਿਆ । ਉਹ ਜੀਵ-ਇਸਤ੍ਰੀ ਪਿਆਰੇ ਪ੍ਰਭੂ ਨੂੰ ਚੰਗੀ ਲੱਗਣ ਲੱਗ ਪਈ, ਉਸ ਦਾ ਹਿਰਦਾ-ਸੇਜ ਆਨੰਦ-ਭਰਪੂਰ ਹੋ ਗਿਆ, ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਨੂੰ ਉਸ ਨੇ (ਆਪਣੇ ਜੀਵਨ ਦਾ) ਸੁਹਜ ਬਣਾ ਲਿਆ ।

ਜੇਹੜੀ ਜੀਵ ਇਸਤ੍ਰੀ ਗੁਰੂ ਦੀ ਮਤਿ ਲੈ ਕੇ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਲੀਨ ਹੋ ਜਾਂਦੀ ਹੈ, ਉਹ (ਆਪਣੇ ਅੰਦਰੋਂ) ਹਉਮੈ ਦੀ ਮੈਲ ਦੂਰ ਕਰ ਲੈਂਦੀ ਹੈ, ਉਹ ਪਵਿਤ੍ਰ ਜੀਵਨ ਵਾਲੀ ਬਣ ਜਾਂਦੀ ਹੈ । ਹੇ ਨਾਨਕ ! (ਆਖ—) ਕਰਤਾਰ ਨੇ ਆਪ ਉਸ ਨੂੰ ਨਾਲ ਮਿਲਾ ਲਿਆ, ਉਸ ਨੇ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ, ਜੋ ਉਸ ਦੇ ਵਾਸਤੇ ਸ੍ਰਿਸ਼ਟੀ ਦੇ ਨੌ ਹੀ ਖ਼ਜ਼ਾਨੇ ਹੈ ।੪।੩।੪।

**ਸੂਹੀ ਮਹਲਾ ੩ ॥ ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ ॥ ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥ ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ ॥ ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾਧਨ ਕੰਤ ਪਿਆਰੀ ॥ ਗੁਰ ਕਾ ਸਬਦੁ ਵਸਿਆ ਘਟ ਅੰਤਰਿ ਸੇ ਜਨ ਸਬਦਿ ਸੁਹਾਏ ॥ ਨਾਨਕ ਤਿਨ ਘਰਿ ਸਦ ਹੀ ਸੋਹਿਲਾ ਹਰਿ ਕਰਿ ਕਿਰਪਾ ਘਰਿ ਆਏ ॥੧॥ {ਪੰਨਾ ੭੭੦}**

**ਪਦ ਅਰਥ** :—ਹਰਿ ਹਰੇ ਹਰਿ ਗੁਣ—ਸਦਾ ਹੀ ਹਰੀ ਦੇ ਗੁਣ । ਗੁਰਮੁਖੇ—ਗੁਰੂ ਦੀ ਸਰਨ ਪਿਆਂ । ਅਨਦਿਨੋ—ਅਨਦਿਨੁ, ਹਰ ਰੋਜ਼ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਰਵਹੁ—ਸਿਮਰੋ । ਵਜਾਏ—ਵਜਾਇ, ਵਜਾ ਕੇ । ਅਨਹਦ—ਇਕ-ਰਸ, ਲਗਾਤਾਰ । ਅਨਹਦ ਸਬਦ ਵਜਾਏ—ਇਕ-ਰਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਦੇ ਵਾਜੇ) ਵਜਾ ਕੇ । ਵਜਾਏ—ਵਜਾਂਦਾ ਹੈ । ਘਰਿ—ਹਿਰਦੇ-ਘਰ ਵਿਚ । ਨਾਰੀ—ਹੇ ਨਾਰੀਓ ! ਹੇ ਗਿਆਨ-ਇੰਦ੍ਰਿਓ ! ਗੁਰ ਆਗੈ—ਗੁਰੂ ਦੇ ਸਨਮੁਖ ਹੋ ਕੇ । ਸਾਧਨ—ਉਹ ਜੀਵ-ਇਸਤ੍ਰੀਆਂ । ਸੁਹਾਏ—ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ । ਸੋਹਿਲਾ—ਖ਼ੁਸ਼ੀ ਦਾ ਗੀਤ । ਕਰਿ—ਕਰ ਕੇ । ਆਏ—ਆਉਂਦਾ ਹੈ ।੧।

**ਅਰਥ** :—ਹੇ ਭਾਈ ! ਸਦਾ ਪਰਮਾਤਮਾ ਦੇ ਗੁਣ ਗਾਇਆ ਕਰੋ । (ਜੇਹੜਾ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ ਉਹ) ਗੁਰੂ ਦੀ ਸਰਨ ਪੈ ਕੇ ਪਰਮਾਤਮਾ ਨੂੰ ਮਿਲ ਪੈਂਦਾ ਹੈ । ਹੇ ਭਾਈ ! ਇਕ-ਰਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਦੇ ਵਾਜੇ) ਵਜਾ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਿਆ ਕਰੋ । ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੇ ਵਾਜੇ ਇਕ-ਰਸ ਵਜਾਂਦਾ ਰਹਿੰਦਾ ਹੈ, ਪਰਮਾਤਮਾ ਉਸ ਦੇ ਹਿਰਦੇ-ਘਰ ਵਿਚ ਪਰਗਟ ਹੋ ਜਾਂਦਾ ਹੈ । ਹੇ (ਮੇਰੇ) ਗਿਆਨ-ਇੰਦ੍ਰਿਓ ! ਤੁਸੀ ਭੀ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰੋ । ਜੇਹੜੀਆਂ ਜੀਵ-ਇਸਤ੍ਰੀਆਂ ਗੁਰੂ ਦੇ ਸਨਮੁਖ ਹੋ ਕੇ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦੀਆਂ ਹਨ, ਉਹ ਪ੍ਰਭੂ-ਪਤੀ ਨੂੰ ਪਿਆਰੀਆਂ ਲੱਗਦੀਆਂ ਹਨ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸ ਪੈਂਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਦਾ ਜੀਵਨ ਸੋਹਣਾ ਬਣ ਜਾਂਦਾ ਹੈ, ਉਹਨਾਂ ਦੇ ਹਿਰਦੇ-ਘਰ ਵਿਚ ਸਦਾ ਹੀ (ਮਾਨੋ) ਖ਼ੁਸ਼ੀ ਦਾ ਗੀਤ ਹੁੰਦਾ ਰਹਿੰਦਾ ਹੈ, ਪ੍ਰਭੂ ਕਿਰਪਾ ਕਰ ਕੇ ਉਹਨਾਂ ਦੇ ਹਿਰਦੇ-ਘਰ ਵਿਚ ਆ ਵੱਸਦਾ ਹੈ ।੧।

**ਭਗਤਾ ਮਨਿ ਆਨੰਦੁ ਭਇਆ ਹਰਿ ਨਾਮਿ ਰਹੇ ਲਿਵ ਲਾਏ ਰਾਮ ॥ ਗੁਰਮੁਖੇ ਮਨੁ ਨਿਰਮਲੁ ਹੋਆ ਨਿਰਮਲ ਹਰਿ ਗੁਣ ਗਾਏ ਰਾਮ ॥ ਨਿਰਮਲ ਗੁਣ ਗਾਏ ਨਾਮੁ ਮੰਨਿ ਵਸਾਏ ਹਰਿ ਕੀ ਅੰਮ੍ਰਿਤ ਬਾਣੀ ॥ ਜਿਨ੍ਹ ਮਨਿ ਵਸਿਆ ਸੇਈ ਜਨ ਨਿਸਤਰੇ ਘਟਿ ਘਟਿ ਸਬਦਿ ਸਮਾਣੀ ॥ ਤੇਰੇ ਗੁਣ ਗਾਵਹਿ ਸਹਜਿ ਸਮਾਵਹਿ ਸਬਦੇ ਮੇਲਿ ਮਿਲਾਏ ॥ ਨਾਨਕ ਸਫਲ ਜਨਮੁ ਤਿਨ ਕੇਰਾ ਜਿ ਸਤਿਗੁਰਿ ਹਰਿ ਮਾਰਗਿ ਪਾਏ ॥੨॥ {ਪੰਨਾ ੭੭੦}**

**ਪਦ ਅਰਥ** :—ਮਨਿ—ਮਨ ਵਿਚ । ਨਾਮਿ—ਨਾਮ ਵਿਚ । ਰਹੇ ਲਿਵ ਲਾਏ—ਰਹੇ ਲਿਵ ਲਾਇ, ਲਿਵ ਲਾਈ ਰੱਖਦੇ ਹਨ । ਗੁਰਮੁਖੇ—ਗੁਰੂ ਦੇ ਸਨਮੁਖ ਰਹਿ ਕੇ । ਗਾਏ—ਗਾਇ, ਗਾ ਕੇ । ਮੰਨਿ—ਮਨਿ, ਮਨ ਵਿਚ । ਵਸਾਏ—ਵਸਾ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਸੇਈ ਜਨ—ਉਹੀ ਮਨੁੱਖ । ਨਿਸਤਰੇ—ਪਾਰ ਲੰਘ ਜਾਂਦੇ ਹਨ । ਘਟਿ ਘਟਿ—ਹਰੇਕ ਸਰੀਰ ਵਿਚ । ਸਬਦਿ—ਸ਼ਬਦ ਦੀ ਰਾਹੀਂ । ਗਾਵਹਿ—ਗਾਂਦੇ ਹਨ । ਸਹਜਿ—ਆਤਮਕ ਅਡੋਲਤਾ ਵਿਚ । ਸਮਾਵਹਿ—ਲੀਨ ਰਹਿੰਦੇ ਹਨ । ਸਬਦਿ—ਸ਼ਬਦ ਦੀ ਬਰਕਤਿ ਨਾਲ । ਕੇਰਾ—ਦਾ । ਜਿ—ਜੇਹੜੇ ਮਨੁੱਖਾਂ ਨੂੰ । ਸਤਿਗੁਰਿ—ਗੁਰੂ ਨੇ । ਮਾਰਗਿ—ਰਸਤੇ ਉੱਤੇ ।੨।

**ਅਰਥ** :—ਹੇ ਭਾਈ ! ਪ੍ਰਭੂ ਦੇ ਭਗਤਾਂ ਦੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ, ਕਿਉਂਕਿ ਉਹ ਪਰਮਾਤਮਾ ਦੇ ਨਾਮ ਵਿਚ ਸਦਾ ਸੁਰਤਿ ਜੋੜੀ ਰੱਖਦੇ ਹਨ । ਗੁਰੂ ਦੀ ਰਾਹੀਂ ਪਰਮਾਤਮਾ ਦੇ ਪਵਿਤ੍ਰ ਗੁਣ ਗਾ ਗਾ ਕੇ ਉਹਨਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ । ਪਰਮਾਤਮਾ ਦੀ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ, ਪ੍ਰਭੂ ਦੇ ਪਵਿਤ੍ਰ ਗੁਣ ਗਾ ਗਾ ਕੇ, ਪ੍ਰਭੂ ਦਾ ਨਾਮ ਆਪਣੇ ਮਨ ਵਿਚ ਵਸਾ ਕੇ (ਉਹਨਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ) । ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ,

ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਵੱਸਦਾ ਦਿੱਸਦਾ ਹੈ ।

ਹੇ ਪ੍ਰਭੂ ! ਜੇਹੜੇ ਮਨੁੱਖ ਤੇਰੇ ਗੁਣ ਗਾਂਦੇ ਹਨ, ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ । ਗੁਰੂ ਆਪਣੇ ਸ਼ਬਦ ਦੀ ਰਾਹੀਂ ਉਹਨਾਂ ਨੂੰ (ਹੇ ਪ੍ਰਭੂ !) ਤੇਰੇ ਚਰਨਾਂ ਵਿਚ ਜੋੜ ਦੇਂਦਾ ਹੈ । ਹੇ ਨਾਨਕ ! ਉਹਨਾਂ ਮਨੁੱਖਾਂ ਦਾ ਜਨਮ ਕਾਮਯਾਬ ਹੋ ਜਾਂਦਾ ਹੈ, ਜਿਨ੍ਹਾਂ ਨੂੰ ਗੁਰੂ ਪਰਮਾਤਮਾ ਦੇ ਰਸਤੇ ਉਤੇ ਤੋਰ ਦਿੰਦਾ ਹੈ ।੨।

**ਸੰਤ ਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥ ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ ॥ ਹਰਿਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ ਮਨੂਆ ਰਤਾ ਹਰਿ ਨਾਲੇ ॥ ਸੁਖਦਾਤਾ ਪਾਇਆ ਮੋਹੁ ਚੁਕਾਇਆ ਅਨਦਿਨੁ ਨਾਮੁ ਸਮ੍ਹਾਲੇ ॥ ਗੁਰ ਸਬਦੇ ਰਾਤਾ ਸਹਜੇ ਮਾਤਾ ਨਾਮੁ ਮਨਿ ਵਸਾਏ ॥ ਨਾਨਕ ਤਿਨ ਘਰਿ ਸਦ ਹੀ ਸੋਹਿਲਾ ਜਿ ਸਤਿਗੁਰ ਸੇਵਿ ਸਮਾਏ ॥੩॥ {ਪੰਨਾ ੭੭੧}**

**ਪਦ ਅਰਥ** :—ਸਿਉ—ਨਾਲ । ਮੇਲੁ—ਮਿਲਾਪ । ਨਾਮਿ—ਨਾਮ ਵਿਚ । ਕੈ ਸਬਦਿ—ਦੇ ਸ਼ਬਦ ਦੀ ਬਰਕਤਿ ਨਾਲ । ਜੀਵਨ ਮੁਕਤੇ—ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਹੀ ਨਿਰਲੇਪ । ਕੈ ਨਾਮਿ—ਦੇ ਨਾਮ ਵਿਚ । ਲਿਵ—ਲਗਨ । ਲਾਏ—ਲਾਇ, ਲਾ ਕੇ । ਗੁਰਿ—ਗੁਰੂ ਨੇ । ਮੇਲਿ—ਪ੍ਰਭੂ ਚਰਨਾਂ ਵਿਚ । ਚੁਕਾਇਆ—ਦੂਰ ਕਰ ਦਿੱਤਾ । ਅਨਦਿਨੁ—ਹਰ ਰੋਜ਼ {ਅਨੁਦਿਨਾਜ਼}, ਹਰ ਵੇਲੇ । ਸਮ੍ਹਾਲੇ—ਸਮ੍ਹਾਲਿ, ਹਿਰਦੇ ਵਿਚ ਵਸਾ ਕੇ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਮਾਤਾ—ਮਸਤ । ਮਨਿ—ਮਨ ਵਿਚ । ਘਰਿ—ਹਿਰਦੇ-ਘਰ ਵਿਚ । ਸਦ—ਸਦਾ । ਸੋਹਿਲਾ—ਖ਼ੁਸ਼ੀ, ਆਨੰਦ । ਜਿ—ਜੇਹੜੇ ਮਨੁੱਖ ।੩।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ ਸਾਧ ਸੰਗਤਿ ਨਾਲ ਮਿਲਾਪ ਹੋ ਜਾਂਦਾ ਹੈ, ਉਹ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜ ਕੇ ਉਹ ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਹੀ ਮਾਇਆ ਵਲੋਂ ਨਿਰਲੇਪ ਰਹਿੰਦੇ ਹਨ । ਜਿਨ੍ਹਾਂ ਨੂੰ ਗੁਰੂ ਨੇ ਪ੍ਰਭੂ-ਚਰਨਾਂ ਵਿਚ ਜੋੜ ਦਿੱਤਾ, ਉਹਨਾਂ ਮਨੁੱਖਾਂ ਨੇ ਪਰਮਾਤਮਾ ਦੇ ਨਾਮ ਵਿਚ ਮਨ ਜੋੜ ਲਿਆ, ਉਹਨਾਂ ਦਾ ਮਨ ਪਰਮਾਤਮਾ ਦੇ (ਪ੍ਰੇਮ-ਰੰਗ) ਨਾਲ ਰੰਗਿਆ ਗਿਆ । ਉਹਨਾਂ ਨੇ ਹਰ ਵੇਲੇ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾ ਕੇ (ਆਪਣੇ ਅੰਦਰੋਂ ਮਾਇਆ ਦਾ) ਮੋਹ ਦੂਰ ਕਰ ਲਿਆ, ਤੇ, ਸਾਰੇ ਸੁਖ ਦੇਣ ਵਾਲੇ ਪਰਮਾਤਮਾ ਨਾਲ ਮਿਲਾਪ ਹਾਸਲ ਕਰ ਲਿਆ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ, ਉਹ ਆਤਮਕ ਅਡੋਲਤਾ ਵਿਚ ਮਸਤ ਰਹਿੰਦਾ ਹੈ, ਉਹ ਹਰਿ-ਨਾਮ ਨੂੰ ਮਨ ਵਿਚ ਵਸਾਈ ਰੱਖਦਾ ਹੈ । ਹੇ ਨਾਨਕ ! ਜੇਹੜੇ ਮਨੁੱਖ ਗੁਰੂ ਦੀ ਦੱਸੀ ਸੇਵਾ ਕਰ ਕੇ ਪ੍ਰਭੂ ਵਿਚ ਲੀਨ ਰਹਿੰਦੇ ਹਨ, ਉਹਨਾਂ ਦੇ ਹਿਰਦੇ ਵਿਚ ਸਦਾ ਹੀ ਖ਼ੁਸ਼ੀ ਬਣੀ ਰਹਿੰਦੀ ਹੈ ।੩।

**ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ ਹਰਿ ਕਾ ਮਹਲੁ ਨ ਪਾਇਆ ਰਾਮ ॥ ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੂਖ ਗਵਾਇਆ ਰਾਮ ॥ ਤਿਨ ਕੇ ਦੂਖ ਗਵਾਇਆ ਜਾ ਹਰਿ ਮਨਿ ਭਾਇਆ ਸਦਾ ਗਾਵਹਿ ਰੰਗਿ ਰਾਤੇ ॥ ਹਰਿ ਕੇ ਭਗਤ ਸਦਾ ਜਨ ਨਿਰਮਲ ਜੁਗਿ ਜੁਗਿ ਸਦ ਹੀ ਜਾਤੇ ॥ ਸਾਚੀ ਭਗਤਿ ਕਰਹਿ ਦਰਿ ਜਾਪਹਿ ਘਰਿ ਦਰਿ ਸਚਾ ਸੋਈ ॥ ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥੪॥੪॥੫॥ {ਪੰਨਾ ੭੭੧}**

ਪਦ ਅਰਥ :—ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਇਆ—ਕੁਰਾਹੇ ਪਿਆ ਰਹਿੰਦਾ ਹੈ । ਮਹਲੁ—ਹਜ਼ੂਰੀ । ਗੁਰਮੁਖੇ—ਗੁਰੂ ਦੇ ਸਨਮੁਖ ਰਹਿਣ ਵਾਲੇ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ ।

ਮੇਲਿ—ਪ੍ਰਭੂ-ਚਰਨਾਂ ਵਿਚ । ਮਨਿ—ਮਨ ਵਿਚ । ਰੰਗਿ—ਰੰਗ ਵਿਚ । ਰਾਤੇ—ਰੰਗੇ ਹੋਏ । ਜੁਗਿ ਜੁਗਿ—ਹਰੇਕ ਜੁਗ ਵਿਚ । ਜਾਤੇ—ਪਰਗਟ ਹੋ ਜਾਂਦੇ ਹਨ । ਸਾਚੀ ਭਗਤਿ—ਸਦਾ-ਥਿਰ ਪ੍ਰਭੂ ਦੀ ਭਗਤੀ । ਦਰਿ—ਪ੍ਰਭੂ ਦੇ ਦਰ ਤੇ । ਜਾਪਹਿ—ਆਦਰ ਪਾਂਦੇ ਹਨ । ਘਰਿ—ਹਿਰਦੇ-ਘਰ ਵਿਚ । ਦਰਿ—ਅੰਦਰ । ਸੋਹਿਲਾ—ਖ਼ੁਸ਼ੀ ।੪।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਜਗਤ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਪਰਮਾਤਮਾ ਦੀ ਹਜ਼ੂਰੀ ਪ੍ਰਾਪਤ ਨਹੀਂ ਕਰ ਸਕਦਾ । ਪਰ ਕਈ (ਵਡ-ਭਾਗੀ ਐਸੇ ਹਨ, ਜੇਹੜੇ) ਗੁਰੂ ਦੇ ਸਨਮੁਖ (ਰਹਿੰਦੇ ਹਨ, ਉਹਨਾਂ ਨੂੰ ਗੁਰੂ ਨੇ) ਪ੍ਰਭੂ-ਚਰਨਾਂ ਵਿਚ ਜੋੜ ਦਿੱਤਾ ਹੈ, ਉਹਨਾਂ ਦੇ ਸਾਰੇ ਦੁੱਖ ਦੂਰ ਕਰ ਦਿੱਤੇ ਹਨ । ਜਦੋਂ ਉਹ ਪ੍ਰਭੂ ਦੇ ਮਨ ਵਿਚ ਪਿਆਰੇ ਲੱਗਦੇ ਹਨ, ਉਹਨਾਂ ਦੇ ਦੁੱਖ ਦੂਰ ਹੋ ਜਾਂਦੇ ਹਨ, ਉਹ ਪ੍ਰੇਮ-ਰੰਗ ਵਿਚ ਰੰਗੀਜ ਕੇ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ । ਪਰਮਾਤਮਾ ਦੇ ਉਹ ਭਗਤ ਸਦਾ ਲਈ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ, ਉਹ ਹਰੇਕ ਜੁਗ ਵਿਚ ਸਦਾ ਹੀ ਪਰਗਟ ਹੋ ਜਾਂਦੇ ਹਨ । ਉਹ (ਵਡ-ਭਾਗੀ ਮਨੁੱਖ) ਸਦਾ-ਥਿਰ ਪ੍ਰਭੂ ਦੀ ਭਗਤੀ ਕਰਦੇ ਹਨ, ਉਸ ਦੇ ਦਰ ਤੇ ਇੱਜ਼ਤ ਪਾਂਦੇ ਹਨ, ਉਹਨਾਂ ਦੇ ਹਿਰਦੇ ਵਿਚ ਉਹਨਾਂ ਦੇ ਅੰਦਰ ਸਦਾ-ਥਿਰ ਰਹਿਣ ਵਾਲਾ ਪ੍ਰਭੂ ਵੱਸ ਪੈਂਦਾ ਹੈ । ਹੇ ਨਾਨਕ ! ਉਹਨਾਂ ਦੇ ਅੰਦਰ ਸਿਫ਼ਤਿ-ਸਾਲਾਹ ਵਾਲੀ ਬਾਣੀ ਵੱਸੀ ਰਹਿੰਦੀ ਹੈ, ਅਟੱਲ ਖ਼ੁਸ਼ੀ ਬਣੀ ਰਹਿੰਦੀ ਹੈ, ਸ਼ਬਦ ਦੀ ਬਰਕਤਿ ਨਾਲ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ ।੪।੪।੫।

**ਸੂਹੀ ਮਹਲਾ ੩ ॥ ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ ॥ ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ ॥ ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਏ ਸਾਧਨ ਕੰਤ ਪਿਆਰੀ ॥ ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥ ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਜਿਨਿ ਆਪੇ ਆਪੁ ਉਪਾਇਆ ॥ ਨਾਨਕ ਸਦਾ ਪਿਰੁ ਰਾਵੇ ਆਪਣਾ ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥ {ਪੰਨਾ ੭੭੧}**

**ਪਦ ਅਰਥ** :—ਵਰੁ—ਖਸਮ-ਪ੍ਰਭੂ (ਦਾ ਮਿਲਾਪ) । ਬਾਲੜੀਏ—ਹੇ ਅੰਞਾਣ ਜੀਵ-ਇਸਤ੍ਰੀ ! ਲਾਏ—ਲਾਇ । ਸੋਹਾਗਣੀ—ਸੁਹਾਗ-ਭਾਗ ਵਾਲੀ । ਜਾਏ—ਨਾਸ ਹੁੰਦਾ । ਗੁਰ ਕੈ—ਗੁਰੂ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ । ਸਾਧਨ—ਜੀਵ-ਇਸਤ੍ਰੀ । ਸਚਿ—ਸਦਾ-ਥਿਰ ਹਰਿ-ਨਾਮ ਵਿਚ । ਸੰਜਮਿ—ਸੰਜਮ ਵਿਚ, ਬੰਦਸ਼ ਵਿਚ । ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੀਗਾਰੀ—ਆਤਮਕ ਜੀਵਨ ਨੂੰ ਸੋਹਣਾ ਬਣਾਂਦੀ ਹੈ । ਸਾਚਾ—ਸਦਾ-ਥਿਰ ਰਹਿਣ ਵਾਲਾ । ਜਿਨਿ—ਜਿਸ (ਪ੍ਰਭੂ) ਨੇ । ਆਪੇ—ਆਪ ਹੀ । ਆਪੁ—ਆਪਣੇ ਆਪ ਨੂੰ । ਜਿਨਿ—ਜਿਸ ਜੀਵ-ਇਸਤ੍ਰੀ ਨੇ ।੧।

**ਅਰਥ** :—ਹੇ ਅੰਞਾਣ ਜੀਵ-ਇਸਤ੍ਰੀਏ ! ਜੇ ਤੂੰ ਪ੍ਰਭੂ-ਪਤੀ ਦਾ ਮਿਲਾਪ ਚਾਹੁੰਦੀ ਹੈਂ, ਤਾਂ ਆਪਣੇ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ਰੱਖ । ਤੂੰ ਸਦਾ ਲਈ ਸੁਹਾਗ-ਭਾਗ ਵਾਲੀ ਬਣ ਜਾਏਂਗੀ, (ਕਿਉਂਕਿ) ਪ੍ਰਭੂ-ਪਤੀ ਨਾਹ ਕਦੇ ਮਰਦਾ ਹੈ ਨਾਹ ਨਾਸ ਹੁੰਦਾ ਹੈ । ਪ੍ਰਭੂ-ਪਤੀ ਕਦੇ ਨਹੀਂ ਮਰਦਾ, ਕਦੇ ਨਾਸ ਨਹੀਂ ਹੁੰਦਾ । ਜੇਹੜੀ ਜੀਵ-ਇਸਤ੍ਰੀ ਗੁਰੂ ਦੀ ਰਾਹੀਂ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਲੀਨ ਰਹਿੰਦੀ ਹੈ, ਉਹ ਖਸਮ-ਪ੍ਰਭੂ ਨੂੰ ਪਿਆਰੀ ਲੱਗਦੀ ਹੈ । ਸਦਾ-ਥਿਰ ਪ੍ਰਭੂ ਵਿਚ ਜੁੜ ਕੇ, (ਵਿਕਾਰਾਂ ਵਲੋਂ) ਬੰਦਸ਼ ਵਿਚ ਰਹਿ ਕੇ, ਉਹ ਜੀਵ-ਇਸਤ੍ਰੀ ਪਵਿਤ੍ਰ ਜੀਵਨ ਵਾਲੀ ਹੋ ਜਾਂਦੀ ਹੈ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਆਪਣੇ ਆਤਮਕ ਜੀਵਨ ਨੂੰ ਸੋਹਣਾ ਬਣਾ ਲੈਂਦੀ ਹੈ । ਹੇ ਸਹੇਲੀਏ ! ਮੇਰਾ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਸ ਨੇ ਆਪਣੇ ਆਪ ਨੂੰ ਆਪ ਹੀ ਪਰਗਟ ਕੀਤਾ ਹੋਇਆ ਹੈ । ਹੇ ਨਾਨਕ ! ਜਿਸ

ਜੀਵ-ਇਸਤ੍ਰੀ ਨੇ ਗੁਰੂ-ਚਰਨਾਂ ਵਿਚ ਆਪਣਾ ਮਨ ਜੋੜ ਲਿਆ, ਉਹ ਸਦਾ ਪ੍ਰਭੂ-ਪਤੀ ਦਾ ਮਿਲਾਪ ਮਾਣਦੀ ਹੈ ।੧।

**ਪਿਰੁ ਪਾਇਅੜਾ ਬਾਲੜੀਏ ਅਨਦਿਨੁ ਸਹਜੇ ਮਾਤੀ ਰਾਮ ॥ ਗੁਰਮਤੀ ਮਨਿ ਅਨਦੁ ਭਇਆ ਤਿਤੁ ਤਨਿ ਮੈਲੁ ਨ ਰਾਤੀ ਰਾਮ ॥ ਤਿਤੁ ਤਨਿ ਮੈਲੁ ਨ ਰਾਤੀ ਹਰਿ ਪ੍ਰਭਿ ਰਾਤੀ ਮੇਰਾ ਪ੍ਰਭੁ ਮੇਲਿ ਮਿਲਾਏ ॥ ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ ਵਿਚਹੁ ਆਪੁ ਗਵਾਏ ॥ ਗੁਰਮਤਿ ਪਾਇਆ ਸਹਜਿ ਮਿਲਾਇਆ ਅਪਣੇ ਪ੍ਰੀਤਮ ਰਾਤੀ ॥ ਨਾਨਕ ਨਾਮੁ ਮਿਲੈ ਵਡਿਆਈ ਪ੍ਰਭੁ ਰਾਵੇ ਰੰਗਿ ਰਾਤੀ ॥੨॥ {ਪੰਨਾ ੭੭੧}**

**ਪਦ ਅਰਥ** :—ਪਿਰੁ—ਪ੍ਰਭੂ-ਪਤੀ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜੇ—ਆਤਮਕ ਅਡੋਲਤਾ ਵਿਚ । ਮਨਿ—ਮਨ ਵਿਚ । ਤਿਤੁ ਤਨਿ—ਉਸ ਸਰੀਰ ਵਿਚ । ਰਾਤੀ—ਰਤਾ ਭਰ ਭੀ । ਪ੍ਰਭਿ—ਪ੍ਰਭੂ ਵਿਚ । ਰਾਤੀ—ਮਸਤ । ਮੇਲਿ—ਮੇਲ ਵਿਚ, ਚਰਨਾਂ ਵਿਚ । ਆਪੁ—ਆਪਾ-ਭਾਵ । ਰਾਵੈ—ਮਾਣਦੀ ਹੈ । ਰੰਗਿ ਰਾਤੀ—ਪ੍ਰੇਮ-ਰੰਗ ਵਿਚ ਰੰਗੀ ਹੋਈ ।੨।

**ਅਰਥ** :—ਹੇ ਅੰਞਾਣ ਜੀਵ-ਇਸਤ੍ਰੀਏ ! ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਦਾ ਮਿਲਾਪ ਹਾਸਲ ਕਰ ਲੈਂਦੀ ਹੈ, ਉਹ ਹਰ ਵੇਲੇ ਆਤਮਕ ਅਡੋਲਤਾ ਵਿਚ ਮਸਤ ਰਹਿੰਦੀ ਹੈ । ਗੁਰੂ ਦੀ ਮਤਿ ਦਾ ਸਦਕਾ ਉਸ ਦੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ, (ਉਸ ਦੇ) ਉਸ ਸਰੀਰ ਵਿਚ (ਵਿਕਾਰਾਂ ਦੀ) ਰਤਾ ਭਰ ਭੀ ਮੈਲ ਨਹੀਂ ਹੁੰਦੀ । (ਉਸ ਦੇ) ਉਸ ਸਰੀਰ ਵਿਚ ਰਤਾ ਭਰ ਭੀ ਮੈਲ ਨਹੀਂ ਹੁੰਦੀ, ਉਹ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗੀ ਰਹਿੰਦੀ ਹੈ ਪ੍ਰਭੂ ਉਸ ਨੂੰ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ । ਉਹ ਜੀਵ-ਇਸਤ੍ਰੀ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਹਰ ਵੇਲੇ ਆਪਣੇ ਹਰਿ-ਪ੍ਰਭੂ ਨੂੰ ਸਿਮਰਦੀ ਰਹਿੰਦੀ ਹੈ । ਗੁਰੂ ਦੀ ਸਿੱਖਿਆ ਨਾਲ ਉਹ ਪ੍ਰਭੂ ਨੂੰ ਮਿਲ ਪੈਂਦੀ ਹੈ, ਗੁਰੂ ਉਸ ਨੂੰ ਆਤਮਕ ਅਡੋਲਤਾ ਵਿਚ ਟਿਕਾ ਦੇਂਦਾ ਹੈ, ਉਹ ਆਪਣੇ ਪ੍ਰੀਤਮ-ਪ੍ਰਭੂ ਦੇ ਰੰਗ ਵਿਚ ਰੰਗੀ ਜਾਂਦੀ ਹੈ । ਹੇ ਨਾਨਕ ! ਉਸ ਨੂੰ ਹਰਿ-ਨਾਮ ਮਿਲ ਜਾਂਦਾ ਹੈ, ਇੱਜ਼ਤ ਮਿਲ ਜਾਂਦੀ ਹੈ, ਉਹ ਪ੍ਰੇਮ-ਰੰਗ ਵਿਚ ਰੰਗੀ ਹੋਈ ਹਰ ਵੇਲੇ ਪ੍ਰਭੂ ਦਾ ਸਿਮਰਨ ਕਰਦੀ ਹੈ ।੨।

**ਪਿਰੁ ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨ ਪਾਇਆ ਰਾਮ ॥ ਸੋ ਸਹੋ ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ ॥ ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ ਹਰਿ ਕਾਮਣਿ ਮਨਿ ਭਾਣੀ ॥ ਅਨਦਿਨੁ ਗੁਣ ਗਾਵੈ ਨਿਤ ਸਾਚੇ ਕਥੇ ਅਕਥ ਕਹਾਣੀ ॥ ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ ॥ ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥ {ਪੰਨਾ ੭੭੧}**

**ਪਦ ਅਰਥ** :—ਰਾਵੇ—ਮਿਲਾਪ ਮਾਣਦੀ ਹੈ, ਸਿਮਰਨ ਕਰਦੀ ਹੈ । ਰੰਗਿ ਰਾਤੜੀਏ—ਹੇ ਪ੍ਰੇਮ-ਰੰਗ ਵਿਚ ਰੰਗੀ ਹੋਈ ਜੀਵ-ਇਸਤ੍ਰੀ ! ਮਹਲੁ—ਹਜ਼ੂਰੀ । ਤਿਨ—ਉਸ (ਜੀਵ-ਇਸਤ੍ਰੀ) ਨੇ । ਸਹੋ—ਸਹੁ, ਸ਼ਹੁ । ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਆਪੁ—ਆਪਾ-ਭਾਵ । ਹਰਿ ਮਨਿ—ਹਰੀ ਦੇ ਮਨ ਵਿਚ । ਕਾਮਣਿ—ਜੀਵ-ਇਸਤ੍ਰੀ । ਭਾਈ—ਪਸੰਦ ਆਈ । ਅਕਥ—ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਕਿਨੈ—ਕਿਸ ਨੇ ਭੀ । ਰਵੈ—ਸਿਮਰਦੀ ਹੈ । ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਸੇਤੀ—ਨਾਲ ।੩।

**ਅਰਥ** :—ਹੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ ਜੀਵ-ਇਸਤ੍ਰੀਏ ! ਜੇਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਹਰ ਵੇਲੇ ਸਿਮਰਦੀ ਹੈ, ਜਿਸ ਨੇ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਦਿੱਤਾ ਹੈ, ਉਸ ਨੇ ਉਸ ਪ੍ਰਭੂ ਦੀ ਹਜ਼ੂਰੀ ਪ੍ਰਾਪਤ ਕਰ ਲਈ ਹੈ ਜੇਹੜਾ ਬਹੁਤ ਪਵਿਤ੍ਰ ਹੈ, ਤੇ, ਸਭ ਦਾਤਾਂ ਦੇਣ ਵਾਲਾ ਹੈ ।

ਜਦੋਂ ਪ੍ਰਭੂ ਦੀ ਰਜ਼ਾ ਹੁੰਦੀ ਹੈ, ਤਦੋਂ ਜੀਵ-ਇਸਤ੍ਰੀ ਆਪਣੇ ਅੰਦਰੋਂ ਮੋਹ ਦੂਰ ਕਰਦੀ ਹੈ, ਤੇ, ਪ੍ਰਭੂ ਦੇ ਮਨ ਵਿਚ ਪਿਆਰੀ ਲੱਗਣ ਲੱਗ ਪੈਂਦੀ ਹੈ । ਫਿਰ ਉਹ ਹਰ ਵੇਲੇ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦੀ ਰਹਿੰਦੀ ਹੈ, ਅਤੇ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰਦੀ ਹੈ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।

ਹੇ ਸਹੇਲੀਏ ! ਚੌਹਾਂ ਜੁਗਾਂ ਵਿਚ ਉਹ ਸਦਾ-ਥਿਰ ਪ੍ਰਭੂ ਆਪ ਹੀ ਆਪਣਾ ਹੁਕਮ ਵਰਤਾ ਰਿਹਾ ਹੈ, ਪਰ ਗੁਰੂ ਦੀ ਸਰਨ ਤੋਂ ਬਿਨਾ ਕਿਸੇ ਨੇ ਭੀ ਉਸ ਦਾ ਮਿਲਾਪ ਪ੍ਰਾਪਤ ਨਹੀਂ ਕੀਤਾ । ਹੇ ਨਾਨਕ ! ਜਿਸ ਜੀਵ-ਇਸਤ੍ਰੀ ਨੇ ਪਰਮਾਤਮਾ ਨਾਲ ਆਪਣਾ ਮਨ ਜੋੜ ਲਿਆ, ਉਹ ਉਸ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ ਉਸ ਦੇ ਪ੍ਰੇਮ ਵਿਚ ਉਸ ਦਾ ਸਿਮਰਨ ਕਰਦੀ ਹੈ ।੩।

**ਕਾਮਣਿ ਮਨਿ ਸੋਹਿਲੜਾ ਸਾਜਨ ਮਿਲੇ ਪਿਆਰੇ ਰਾਮ ॥ ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿ ਧਾਰੇ ਰਾਮ ॥ ਹਰਿ ਰਾਖਿਆ ਉਰਿ ਧਾਰੇ ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥ ਪ੍ਰੀਤਮਿ ਮੋਹਿ ਲਇਆ ਮਨੁ ਮੇਰਾ ਪਾਇਆ ਕਰਮ ਬਿਧਾਤਾ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਵਸਿਆ ਮੰਨਿ ਮੁਰਾਰੇ ॥ ਨਾਨਕ ਮੇਲਿ ਲਈ ਗੁਰਿ ਅਪੁਨੈ ਗੁਰ ਕੈ ਸਬਦਿ ਸਵਾਰੇ ॥੪॥੫॥੬॥ {ਪੰਨਾ ੭੭੨}**

**ਪਦ ਅਰਥ** :—ਕਾਮਣਿ ਮਨਿ—(ਉਸ) ਜੀਵ-ਇਸਤ੍ਰੀ ਦੇ ਮਨ ਵਿਚ । ਸੋਹਿਲੜਾ—ਆਨੰਦ, ਖ਼ੁਸ਼ੀ । ਸਾਜਨ—ਸੱਜਣ ਪ੍ਰਭੂ ਜੀ । ਗੁਰਮਤੀ—ਗੁਰੂ ਦੀ ਮਤਿ ਉਤੇ ਤੁਰ ਕੇ । ਨਿਰਮਲ—ਪਵਿੱਤ੍ਰ । ਉਰਿ—ਹਿਰਦੇ ਵਿਚ । ਧਾਰੇ—ਧਾਰਿ, ਟਿਕਾ ਕੇ । ਕਾਰਜੁ—ਕੰਮ, ਜਨਮ-ਮਨੋਰਥ । ਜਾਤਾ—ਡੂੰਘੀ ਸਾਂਝ ਪਾ ਲਈ । ਪ੍ਰੀਤਮਿ—ਪ੍ਰੀਤਮ-ਪ੍ਰਭੂ ਨੇ । ਮਨੁ ਮੇਰਾ—'ਮੇਰਾ ਮੇਰਾ' ਕਰਨ ਵਾਲਾ ਮਨ । ਕਰਮ ਬਿਧਾਤਾ—ਜੀਵਾਂ ਦੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਸੇਵਿ—ਸਰਨ ਪੈ ਕੇ । ਮੰਨਿ—ਮਨਿ, ਮਨ ਵਿਚ । ਮੁਰਾਰੇ—{ਮੁਰ-ਅਰਿ । ਮੁਰ ਦੈਂਤ ਦਾ ਵੈਰੀ} ਪਰਮਾਤਮਾ । ਗੁਰਿ—ਗੁਰੂ ਨੇ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਵਾਰੇ—(ਜੀਵਨ) ਸੋਹਣਾ ਬਣਾ ਲਿਆ ।੪।

**ਅਰਥ** :—ਜਿਸ ਜੀਵ-ਇਸਤ੍ਰੀ ਨੂੰ ਪਿਆਰੇ ਸੱਜਣ ਪ੍ਰਭੂ ਜੀ ਮਿਲ ਪੈਂਦੇ ਹਨ, ਉਸ ਦੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ । ਗੁਰੂ ਦੀ ਮਤਿ ਉਤੇ ਤੁਰ ਕੇ ਉਸ ਦਾ ਮਨ ਪਵਿੱਤ੍ਰ ਹੋ ਜਾਂਦਾ ਹੈ, ਉਹ ਆਪਣੇ ਹਿਰਦੇ ਵਿਚ ਹਰਿ-ਪ੍ਰਭੂ ਨੂੰ ਟਿਕਾ ਰੱਖਦੀ ਹੈ । ਉਹ ਜੀਵ-ਇਸਤ੍ਰੀ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੀ ਹੈ, ਇਸ ਤਰ੍ਹਾਂ ਆਪਣਾ ਜੀਵਨ-ਮਨੋਰਥ ਸੰਵਾਰ ਲੈਂਦੀ ਹੈ, ਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ ਉਹ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦੀ ਹੈ । ਉਸ ਦਾ ਮਨ ਜੋ ਪਹਿਲਾਂ ਮਮਤਾ ਵਿਚ ਫਸਿਆ ਹੋਇਆ ਸੀ, ਪ੍ਰੀਤਮ-ਪ੍ਰਭੂ ਨੇ ਆਪਣੇ ਵੱਸ ਵਿਚ ਕਰ ਲਿਆ, ਤੇ, ਉਸ ਜੀਵ-ਇਸਤ੍ਰੀ ਨੇ ਸਿਰਜਣਹਾਰ ਪ੍ਰਭੂ ਨਾਲ ਮਿਲਾਪ ਪ੍ਰਾਪਤ ਕਰ ਲਿਆ । ਗੁਰੂ ਦੀ ਸਰਨ ਪੈ ਕੇ ਉਸ ਜੀਵ-ਇਸਤ੍ਰੀ ਨੇ ਸਦਾ-ਆਤਮਕ ਆਨੰਦ ਮਾਣਿਆ ਹੈ, ਮੁਰਾਰੀ-ਪ੍ਰਭੂ ਉਸ ਦੇ ਮਨ ਵਿਚ ਆ ਵੱਸਿਆ ਹੈ । ਹੇ ਨਾਨਕ ! ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ ਜੀਵ-ਇਸਤ੍ਰੀ ਨੇ ਆਪਣਾ ਜੀਵਨ ਸੋਹਣਾ ਬਣਾ ਲਿਆ ਹੈ, ਪਿਆਰੇ ਗੁਰੂ ਨੇ ਉਸ ਨੂੰ ਪ੍ਰਭੂ-ਚਰਨਾਂ ਵਿਚ ਜੋੜ ਦਿੱਤਾ ਹੈ ।੪।੫।੬।

**ਸੂਹੀ ਮਹਲਾ ੩ ॥ ਸੋਹਿਲੜਾ ਹਰਿ ਰਾਮ ਨਾਮੁ ਗੁਰਸਬਦੀ ਵੀਚਾਰੇ ਰਾਮ ॥ ਹਰਿ ਮਨੁ ਤਨੋ ਗੁਰਮੁਖਿ ਭੀਜੈ ਰਾਮ ਨਾਮੁ ਪਿਆਰੇ ਰਾਮ ॥ ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ ॥ ਆਵਣ ਜਾਣ**

**ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ ॥ ਹਰਿ ਹਰਿ ਏਕੋ ਪਾਇਆ ਹਰਿ ਪ੍ਰਭੁ ਨਾਨਕ ਕਿਰਪਾ ਧਾਰੇ ॥ ਸੋਹਿਲੜਾ ਹਰਿ ਰਾਮ ਨਾਮੁ ਗੁਰਸਬਦੀ ਵੀਚਾਰੇ ॥੧॥ {ਪੰਨਾ ੭੭੨}**

**ਪਦ ਅਰਥ** :—ਸੋਹਿਲੜਾ—ਆਨੰਦ ਦੀ ਲਹਿਰ । ਗੁਰਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਰਾਮ ਨਾਮੁ ਵੀਚਾਰੇ—ਹਰਿ-ਨਾਮ ਨੂੰ ਵਿਚਾਰਦਾ ਹੈ । ਤਨੋ—ਤਨੁ । ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਪਿਆਰੇ—ਪਿਆਰ ਕਰਦਾ ਹੈ । ਸਭਿ—ਸਾਰੇ । ਉਧਾਰੇ—ਪਾਰ ਲੰਘਾ ਲੈਂਦਾ ਹੈ । ਮੁਖਿ—ਮੂੰਹ ਨਾਲ । ਰਹੇ—ਮੁੱਕ ਜਾਂਦੇ ਹਨ । ਘਰਿ—ਹਿਰਦੇ-ਘਰ ਵਿਚ । ਅਨਹਦ—ਇਕ-ਰਸ (ਸੁਖ) । ਸਮਾਣੀ—ਜੁੜ ਜਾਂਦੀ ਹੈ ।੧।

**ਅਰਥ** :—ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੇ ਨਾਮ ਨੂੰ ਵਿਚਾਰਦਾ ਹੈ, ਉਸ ਦੇ ਅੰਦਰ ਆਨੰਦ ਦੀ ਲਹਿਰ ਚੱਲੀ ਰਹਿੰਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਉਸ ਦਾ ਮਨ ਉਸ ਦਾ ਹਿਰਦਾ ਪਰਮਾਤਮਾ (ਦੇ ਪਿਆਰ-ਰਸ) ਵਿਚ ਭਿੱਜ ਜਾਂਦਾ ਹੈ, ਉਹ ਮਨੁੱਖ ਪਰਮਾਤਮਾ ਦੇ ਨਾਮ ਨੂੰ ਪਿਆਰ ਕਰਦਾ ਹੈ । ਉਹ ਮਨੁੱਖ ਪਰਮਾਤਮਾ ਦੇ ਨਾਮ ਨਾਲ ਪਿਆਰ ਕਰਦਾ ਹੈ । ਪਰਮਾਤਮਾ ਦਾ ਨਾਮ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਹ ਆਪਣੇ ਮੂੰਹ ਨਾਲ ਉਚਾਰਦਾ ਹੈ, ਤੇ, ਆਪਣੀਆਂ ਸਾਰੀਆਂ ਕੁਲਾਂ ਨੂੰ (ਵਿਕਾਰਾਂ ਤੋਂ) ਬਚਾ ਲੈਂਦਾ ਹੈ । ਉਸ ਦੇ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ, ਉਹ ਆਪਣੇ ਹਿਰਦੇ-ਘਰ ਵਿਚ ਇਕ-ਰਸ ਆਨੰਦ ਮਾਣਦਾ ਰਹਿੰਦਾ ਹੈ, ਉਸ ਦੀ ਸੁਰਤਿ (ਪ੍ਰਭੂ-ਚਰਨਾਂ ਵਿਚ) ਲੀਨ ਰਹਿੰਦੀ ਹੈ । ਹੇ ਨਾਨਕ ! ਪਰਮਾਤਮਾ ਉਸ ਮਨੁੱਖ ਉਤੇ ਮੇਹਰ ਕਰਦਾ ਹੈ, ਉਹ ਮਨੁੱਖ ਪਰਮਾਤਮਾ ਨਾਲ ਮਿਲਾਪ ਹਾਸਲ ਕਰ ਲੈਂਦਾ ਹੈ । ਹੇ ਭਾਈ ! ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਨਾਮ ਨੂੰ ਵਿਚਾਰਦਾ ਹੈ, ਉਸ ਦੇ ਅੰਦਰ ਆਤਮਕ ਆਨੰਦ ਦੀ ਰੌ ਚੱਲ ਪੈਂਦੀ ਹੈ ।੧।

**ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥ ਗੁਰਿ ਮੇਲੀ ਬਹੁ ਕਿਰਪਾ ਧਾਰੀ ਹਰਿ ਕੈ ਸਬਦਿ ਸੁਭਾਏ ਰਾਮ ॥ ਮਿਲੁ ਸਬਦਿ ਸੁਭਾਏ ਆਪੁ ਗਵਾਏ ਰੰਗ ਸਿਉ ਰਲੀਆ ਮਾਣੇ ॥ ਸੇਜ ਸੁਖਾਲੀ ਜਾ ਪ੍ਰਭੁ ਭਾਇਆ ਹਰਿ ਹਰਿ ਨਾਮਿ ਸਮਾਣੇ ॥ ਨਾਨਕ ਸੋਹਾਗਣਿ ਸਾ ਵਡਭਾਗੀ ਜੇ ਚਲੈ ਸਤਿਗੁਰ ਭਾਏ ॥ ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥੨॥ {ਪੰਨਾ ੭੭੨}**

**ਪਦ ਅਰਥ** :—ਹਮ—ਅਸੀ ਜੀਵ-ਇਸਤ੍ਰੀਆਂ । ਨੀਵੀ—(ਆਤਮਕ ਜੀਵਨ ਦੀ) ਨੀਵੀਂ ਪੱਧਰ ਤੇ । ਕਿਉ ਕਰਿ—ਕਿਵੇਂ ? ਗੁਰਿ—ਗੁਰੂ ਨੇ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸੁਭਾਏ—ਸੁਭਾਇ, ਪਿਆਰ ਵਿਚ (ਲੀਨ) । ਮਿਲਿ—ਮਿਲ ਕੇ । ਆਪੁ—ਆਪਾ-ਭਾਵ । ਸਿਉ—ਨਾਲ । ਰਲੀਆ—ਰਲੀਆਂ, ਆਤਮਕ ਆਨੰਦ । ਸੇਜ—ਹਿਰਦਾ-ਸੇਜ । ਸੁਖਾਲੀ—ਸੁਖ-ਭਰਪੂਰ । ਜਾ—ਜਦੋਂ । ਭਾਇਆ—ਪਿਆਰਾ ਲੱਗਦਾ ਹੈ । ਨਾਮਿ—ਨਾਮ ਵਿਚ । ਸੋਹਾਗਣਿ—ਖਸਮ ਵਾਲੀ । ਭਾਏ—ਭਾਇ, ਰਜ਼ਾ ਵਿਚ ।੨।

**ਅਰਥ** :—ਹੇ ਭਾਈ ! ਅਸੀ ਜੀਵ-ਇਸਤ੍ਰੀਆਂ (ਆਤਮਕ ਜੀਵਨ ਦੀ) ਨੀਵੀਂ ਪੱਧਰ ਤੇ ਹਾਂ, ਪ੍ਰਭੂ (ਇਸ ਪੱਧਰ ਨਾਲੋਂ) ਬਹੁਤ ਉੱਚਾ ਹੈ, ਫਿਰ ਸਾਡਾ ਉਸ ਨਾਲ ਮਿਲਾਪ ਕਿਵੇਂ ਹੋ ਸਕੇ ? (ਉੱਤਰ) ਜਿਸ ਉਤੇ ਗੁਰੂ ਨੇ ਕਿਰਪਾ ਕਰ ਦਿੱਤੀ, ਉਸ ਨੂੰ (ਪ੍ਰਭੂ-ਚਰਨਾਂ ਵਿਚ) ਜੋੜ ਦਿੱਤਾ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਜੀਵ-ਇਸਤ੍ਰੀ ਪ੍ਰਭੂ ਦੇ ਪਿਆਰ ਵਿਚ ਲੀਨ ਹੋ ਜਾਂਦੀ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਜੀਵ-ਇਸਤ੍ਰੀ ਪ੍ਰਭੂ ਵਿਚ ਮਿਲ ਕੇ ਪ੍ਰਭੂ ਦੇ ਪ੍ਰੇਮ ਵਿਚ ਟਿਕ ਕੇ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਲੈਂਦੀ ਹੈ, ਅਤੇ ਪ੍ਰੇਮ ਵਿਚ ਪ੍ਰਭੂ ਦਾ ਮਿਲਾਪ ਮਾਣਦੀ ਹੈ । ਜਦੋਂ ਉਸ ਨੂੰ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ, ਤਦੋਂ ਉਸ ਦੇ ਹਿਰਦੇ ਦੀ ਸੇਜ ਆਨੰਦ-ਭਰਪੂਰ ਹੋ ਜਾਂਦੀ ਹੈ, ਉਹ ਪ੍ਰਭੂ ਦੇ ਨਾਮ ਵਿਚ ਹੀ ਲੀਨ ਰਹਿੰਦੀ ਹੈ । ਹੇ ਨਾਨਕ ! ਸੁਹਾਗ-ਭਾਗ ਵਾਲੀ ਜੀਵ-ਇਸਤ੍ਰੀ ਜਦੋਂ ਗੁਰੂ ਦੀ ਰਜ਼ਾ ਅਨੁਸਾਰ ਤੁਰਦੀ ਹੈ ਤਾਂ ਉਹ ਵੱਡੀ ਕਿਸਮਤ ਵਾਲੀ ਬਣ ਜਾਂਦੀ

ਹੈ । (ਉਂਞ ਤਾਂ) ਅਸੀ ਜੀਵ-ਇਸਤ੍ਰੀਆਂ (ਆਤਮਕ ਜੀਵਨ ਦੀ) ਨੀਵੀਂ ਪੱਧਰ ਤੇ ਹਾਂ ਪ੍ਰਭੂ (ਇਸ ਪੱਧਰ ਨਾਲੋਂ) ਬਹੁਤ ਉੱਚਾ ਹੈ, ਉਸ ਨਾਲ ਸਾਡਾ ਮੇਲ ਨਹੀਂ ਹੋ ਸਕਦਾ ।੨।

**ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥੨॥ ਇਕਨਾ ਪ੍ਰਭੁ ਦੂਰਿ ਵਸੈ ਇਕਨਾ ਮਨਿ ਆਧਾਰੋ ਰਾਮ ॥ ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥ ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥ ਸਹਜੇ ਅਨਦੁ ਹੋਆ ਮਨੁ ਮਾਨਿਆ ਨਾਨਕ ਬ੍ਰਹਮ ਬੀਚਾਰੋ ॥ ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥੩॥ {ਪੰਨਾ ੭੭੨}**

**ਪਦ ਅਰਥ** :—ਘਟਿ ਘਟੇ—ਘਟਿ ਘਟਿ, ਹਰੇਕ ਸਰੀਰ ਵਿਚ । ਏਕੋ ਰਾਮ ਭਤਾਰੋ—ਇਕ ਪ੍ਰਭੂ ਖਸਮ ਹੀ । ਮਨਿ—ਮਨ ਵਿਚ । ਆਧਾਰੋ—ਆਸਰਾ । ਸਿਰਜਣਹਾਰੋ—ਸਭ ਨੂੰ ਪੈਦਾ ਕਰਨ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ । ਅਲਖੁ—ਅਦ੍ਰਿਸ਼ਟ ਪ੍ਰਭੂ । ਸਹਜੇ—ਆਤਮਕ ਅਡੋਲਤਾ ਵਿਚ । ਮਾਨਿਆ—ਪਤੀਜ ਜਾਂਦਾ ਹੈ । ਬ੍ਰਹਮ ਬੀਚਾਰੋ—ਪਰਮਾਤਮਾ (ਦੇ ਗੁਣਾਂ) ਦੀ ਵਿਚਾਰ । ਭਤਾਰੋ—ਭਤਾਰੁ, ਖਸਮ ।੩।

**ਅਰਥ** :—ਹੇ ਭਾਈ ! ਹਰੇਕ ਸਰੀਰ ਵਿਚ, ਸਭ ਜੀਵਾਂ ਵਿਚ ਇਕ ਪ੍ਰਭੂ-ਖਸਮ ਹੀ ਵੱਸ ਰਿਹਾ ਹੈ । ਪਰ, ਕਈ ਜੀਵਾਂ ਨੂੰ ਉਹ ਪ੍ਰਭੂ ਕਿਤੇ ਦੂਰ ਵੱਸਦਾ ਜਾਪਦਾ ਹੈ, ਤੇ, ਕਈ ਜੀਵਾਂ ਦੇ ਮਨ ਵਿਚ ਉਸ ਪ੍ਰਭੂ ਦਾ ਹੀ ਆਸਰਾ ਹੈ । ਸਭ ਨੂੰ ਪੈਦਾ ਕਰਨ ਵਾਲਾ ਪ੍ਰਭੂ ਹੀ ਕਈ ਜੀਵਾਂ ਦੇ ਮਨ ਦਾ ਸਹਾਰਾ ਹੈ (ਕਿਉਂਕਿ ਉਹਨਾਂ ਨੇ) ਵੱਡੇ ਭਾਗਾਂ ਨਾਲ ਗੁਰੂ ਲੱਭ ਲਿਆ ਹੈ ।

ਹੇ ਭਾਈ ! ਹਰੇਕ ਸਰੀਰ ਵਿਚ ਇਕ ਮਾਲਕ-ਪ੍ਰਭੂ ਹੀ ਵੱਸਦਾ ਹੈ, ਗੁਰੂ ਦੀ ਸਰਨ ਰਹਿਣ ਵਾਲੇ ਮਨੁੱਖ ਨੇ ਉਸ ਅਦ੍ਰਿਸ਼ਟ ਪ੍ਰਭੂ ਨੂੰ (ਹਰੇਕ ਸਰੀਰ ਵਿਚ ਵੱਸਦਾ) ਵੇਖ ਲਿਆ ਹੈ । ਹੇ ਨਾਨਕ ! ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਉਸ ਦੇ ਅੰਦਰ ਆਨੰਦ ਬਣਿਆ ਰਹਿੰਦਾ ਹੈ, ਉਸ ਦਾ ਮਨ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਨ ਵਿਚ ਪਤੀਜਿਆ ਰਹਿੰਦਾ ਹੈ । ਹਰੇਕ ਸਰੀਰ ਵਿਚ ਸਭ ਜੀਵਾਂ ਵਿਚ ਇਕ ਪ੍ਰਭੂ-ਖਸਮ ਹੀ ਵੱਸ ਰਿਹਾ ਹੈ ।੩।

**ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ ॥ ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ ॥ ਪਾਪੀ ਮੁਕਤੁ ਕਰਾਏ ਆਪੁ ਗਵਾਏ ਨਿਜ ਘਰਿ ਪਾਇਆ ਵਾਸਾ ॥ ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ ॥ ਹਰਿ ਹਰਿ ਅਨਦੁ ਭਇਆ ਦਿਨੁ ਰਾਤੀ ਨਾਨਕ ਹਰਿ ਮੀਠ ਲਗਾਏ ॥ ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਏ ॥੪॥੬॥੭॥੫॥੭॥੧੨॥ {ਪੰਨਾ ੭੭੨}**

**ਪਦ ਅਰਥ** :—ਸੇਵਨਿ—(ਜੇਹੜੇ ਮਨੁੱਖ) ਸੇਂਵਦੇ ਹਨ, ਸਰਨ ਪੈਂਦੇ ਹਨ । ਨਾਮਿ—ਨਾਮ ਵਿਚ । ਹਰਿ—ਹੇ ਹਰੀ ! ਮੈ—ਮੈਨੂੰ । ਆਪੁ—ਆਪਾ-ਭਾਵ । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ । ਬਿਬੇਕ ਬੁਧੀ—ਚੰਗੇ ਮੰਦੇ ਦੀ ਪਰਖ ਕਰਨ ਵਾਲੀ ਅਕਲ । ਸੁਖਿ—ਸੁਖ ਵਿਚ, ਆਤਮਕ ਆਨੰਦ ਵਿਚ । ਰੈਣਿ—(ਜ਼ਿੰਦਗੀ ਦੀ) ਰਾਤ । ਨਾਮਿ—ਨਾਮ ਦੀ ਰਾਹੀਂ । ਪ੍ਰਗਾਸਾ—(ਆਤਮਕ ਜੀਵਨ ਦਾ) ਚਾਨਣ ।੪।

**ਅਰਥ** :—ਹੇ ਭਾਈ ! ਜੇਹੜੇ ਮਨੁੱਖ ਹਰਿ-ਨਾਮ ਦੀ ਦਾਤਿ ਦੇਣ ਵਾਲੇ ਗੁਰੂ ਦੀ ਸਰਨ ਪੈਂਦੇ ਹਨ, ਉਹ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ । ਹੇ ਹਰੀ ! ਮੈਨੂੰ ਭੀ ਪੂਰੇ ਗੁਰੂ ਦੇ ਚਰਨਾਂ ਦੀ ਧੂੜ ਬਖ਼ਸ਼ । ਗੁਰੂ ਅਸਾਂ ਪਾਪੀ ਜੀਵਾਂ ਨੂੰ (ਵਿਕਾਰਾਂ ਤੋਂ) ਆਜ਼ਾਦ ਕਰ ਦੇਂਦਾ ਹੈ । ਗੁਰੂ ਵਿਕਾਰੀ ਜੀਵਾਂ ਨੂੰ ਵਿਕਾਰਾਂ ਤੋਂ ਸੁਤੰਤਰ ਕਰ ਦੇਂਦਾ ਹੈ, (ਉਹਨਾਂ ਦੇ ਅੰਦਰੋਂ) ਆਪਾ-ਭਾਵ ਦੂਰ ਕਰ ਦੇਂਦਾ ਹੈ । (ਗੁਰੂ ਦੀ ਸਰਨ ਆਏ

ਮਨੁੱਖ) ਪ੍ਰਭੂ-ਚਰਨਾਂ ਵਿਚ ਟਿਕਾਣਾ ਪ੍ਰਾਪਤ ਕਰ ਲੈਂਦੇ ਹਨ । (ਗੁਰੂ ਪਾਸੋਂ) ਚੰਗੇ ਮੰਦੇ ਕੰਮ ਦੀ ਪਰਖ ਕਰ ਸਕਣ ਵਾਲੀ ਅਕਲ ਪ੍ਰਾਪਤ ਕਰ ਕੇ ਉਹਨਾਂ ਦੀ (ਜ਼ਿੰਦਗੀ ਦੀ) ਰਾਤ ਆਨੰਦ ਵਿਚ ਬੀਤਦੀ ਹੈ । ਗੁਰੂ ਦੀ ਮਤਿ ਦਾ ਸਦਕਾ ਹਰਿ-ਨਾਮ ਦੀ ਰਾਹੀਂ (ਉਹਨਾਂ ਦੇ ਅੰਦਰ ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ । ਹੇ ਨਾਨਕ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹਨਾਂ ਨੂੰ ਹਰਿ-ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ, ਦਿਨ ਰਾਤ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਹੋਏ ਰਹਿੰਦੇ ਹਨ ।੪।੬।੨।੫।੭।੧੨।

ਨੋਟ—
ਛੰਤ ਮਹਲਾ ੩ ਘਰੁ ੩ — ੬
ਛੰਤ ਮਹਲਾ ੩ ਘਰੁ ੨ — ੧
. . . . . . . . . . . . . ——
. . . . . . . ਜੋੜ . . . . ੭
ਛੰਤ ਮਹਲਾ ੧ — ੫
ਛੰਤ ਮਹਲਾ ੩ — ੭
. . . . . . . . . ——
. . ਜੋੜ . . . . ੧੨

ਰਾਗੁ ਸੂਹੀ ਮਹਲਾ ੪ ਛੰਤ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਸਤਿਗੁਰੁ ਪੁਰਖੁ ਮਿਲਾਇ ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ ॥ ਹਰਿ ਹਰਿ ਨਾਮੁ ਧਿਆਇ ਗੁਰਬਾਣੀ ਨਿਤ ਨਿਤ ਚਵਾ ਬਲਿ ਰਾਮ ਜੀਉ ॥ ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥ ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥ ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ ॥ ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ ॥੧॥ {ਪੰਨਾ ੭੭੩}

ਪਦ ਅਰਥ :—ਵਿਕਣਾ—ਵੇਚਦਿਆਂ, ਦੂਰ ਕਰਦਿਆਂ । ਰਵਾ—ਰਵਾਂ, ਮੈਂ ਯਾਦ ਕਰਾਂ । ਬਲਿ—ਸਦਕੇ । ਰਾਮ ਜੀਉ—ਹੇ ਰਾਮ ਜੀ ! ਚਵਾ—ਚਵਾਂ, ਮੈਂ ਉਚਾਰਦਾ ਰਹਾਂ । ਸਦ—ਸਦਾ । ਸਹਜੇ ਸਹਜਿ—ਸਹਜਿ ਹੀ ਸਹਜਿ, ਸਦਾ ਆਤਮਕ ਅਡੋਲਤਾ ਵਿਚ । ਕਾਇਮ—ਸਰੀਰ । ਸਬਦਿ—ਸ਼ਬਦ ਦੀ ਬਰਕਤਿ ਨਾਲ । ਸੁਖਾਲੀ—ਸੌਖੀ । ਗਿਆਨ—ਆਤਮਕ ਜੀਵਨ ਦੀ ਸੂਝ । ਤਤਿ—ਤੱਤ ਵਿਚ । ਗਿਆਨ ਤਤਿ—ਆਤਮਕ ਜੀਵਨ ਦੀ ਸੂਝ ਦੇ ਮੂਲ-ਪ੍ਰਭੂ ਵਿਚ (ਜੁੜ ਕੇ) । ਕਰਿ—ਕਰੇ, ਕਰਦੀ ਹੈ । ਕਰਿ ਭੋਗੋ—ਮਿਲਾਪ ਦਾ ਸੁਖ ਮਾਣਦੀ ਹੈ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਸੁਖਿ—ਸੁਖ ਵਿਚ । ਧੁਰਿ—ਧੁਰ ਦਰਗਾਹ ਤੋਂ । ਸੰਜੋਗੋ—ਮਿਲਾਪ ।੧।

**ਅਰਥ** :—ਹੇ ਰਾਮ ਜੀ ! ਮੈਂ ਤੈਥੋਂ ਸਦਕੇ ਹਾਂ । ਮੈਨੂੰ ਗੁਰੂ-ਪੁਰਖ ਮਿਲਾ (ਜਿਸ ਦੀ ਰਾਹੀਂ) ਮੈਂ (ਤੇਰੇ) ਗੁਣ ਯਾਦ ਕਰਾਂ, ਅਤੇ (ਇਹਨਾਂ ਗੁਣਾਂ ਦੇ ਵੱਟੇ) ਔਗੁਣ ਵੇਚ ਦਿਆਂ (ਦੂਰ ਕਰ ਦਿਆਂ) । ਹੇ ਹਰੀ ! ਤੇਰਾ ਨਾਮ ਸਿਮਰ ਸਿਮਰ ਕੇ ਮੈਂ ਸਦਾ ਹੀ ਗੁਰੂ ਦੀ ਬਾਣੀ ਉਚਾਰਾਂ ।

ਜਿਸ ਜੀਵ-ਇਸਤ੍ਰੀ ਨੂੰ ਗੁਰੂ ਦੀ ਬਾਣੀ ਸਦਾ ਪਿਆਰੀ ਲੱਗਦੀ ਹੈ, ਉਹ (ਆਪਣੇ ਅੰਦਰੋਂ) ਪਾਪ ਵਿਕਾਰ ਦੂਰ ਕਰ ਲੈਂਦੀ ਹੈ, ਉਸ ਦਾ ਹਉਮੈ ਦਾ ਰੋਗ ਮੁੱਕ ਜਾਂਦਾ ਹੈ, ਹਰੇਕ ਕਿਸਮ ਦਾ ਡਰ-ਸਹਿਮ ਭੱਜ ਜਾਂਦਾ ਹੈ, ਉਹ ਸਦਾ ਸਦਾ ਹੀ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ ਦੇ ਹਿਰਦੇ ਵਿਚ ਸੇਜ ਸੁਖ ਨਾਲ ਭਰਪੂਰ ਹੋ ਜਾਂਦੀ ਹੈ (ਸੁਖ ਦਾ ਘਰ ਬਣ ਜਾਂਦੀ ਹੈ), ਆਤਮਕ ਜੀਵਨ ਦੀ ਸੂਝ ਦੇ ਮੂਲ-ਪ੍ਰਭੂ ਵਿਚ ਜੁੜ ਕੇ ਉਹ ਪ੍ਰਭੂ ਦੇ ਮਿਲਾਪ ਦਾ ਸੁਖ ਮਾਣਦੀ ਹੈ । ਹੇ ਨਾਨਕ ! ਧੁਰ ਦਰਗਾਹ ਤੋਂ ਜਿਸ ਦੇ ਭਾਗਾਂ ਵਿਚ ਸੰਜੋਗ ਲਿਖਿਆ ਹੁੰਦਾ ਹੈ, ਉਹ ਹਰ ਵੇਲੇ ਆਨੰਦ ਵਿਚ ਟਿਕੀ ਰਹਿ ਕੇ ਸਦਾ (ਪ੍ਰਭੂ-ਮਿਲਾਪ ਦਾ) ਸੁਖ ਮਾਣਦੀ ਹੈ ।੧।

**ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ ॥ ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥ ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ ॥ ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥ ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ ॥ ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ ॥੨॥ {ਪੰਨਾ 773}**

**ਪਦ ਅਰਥ** :—ਸਤੁ—ਦਾਨ, ਸੇਵਾ । ਕਰਿ—ਕਰ, ਪੈਦਾ ਕਰ ਕੇ । ਭਾਉ—ਪ੍ਰੇਮ । ਕੁੜਮੁ—ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨਾਲ ਮਿਲਾਣ ਵਾਲਾ ਵਿਚੋਲਾ, ਗੁਰੂ । ਕੁੜਮਾਈ—ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਕਰਨ ਲਈ । ਕਰਿ ਮੇਲੁ—ਇਕੱਠ ਕਰ ਕੇ, ਸਾਧ-ਸੰਗਤਿ ਇਕੱਠ੍ਰ ਕਰ ਕੇ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਪੰਚ—ਗਿਆਨ-ਇੰਦ੍ਰੇ । ਸੋਹਾਇਆ—(ਹਿਰਦਾ-ਥਾਂ) ਸੋਹਣਾ ਬਣ ਗਿਆ । ਤਨਿ—ਸਰੀਰ ਵਿਚ । ਨਾਠੀ—ਨੱਸ ਗਈ । ਪੀਰ—ਪੀੜ । ਆਰੋਗਤ—ਨਿਰੋਆ, ਅਰੋਗ । ਪਰਸਾਦੀ—ਕਿਰਪਾ ਨਾਲ । ਬ੍ਰਹਮੁ ਪਛਾਤਾ—ਪਰਮਾਤਮਾ ਨਾਲ ਸਾਂਝ ਬਣਾ ਲਈ । ਗੁਣੀ—ਗੁਣਾਂ ਦਾ ਖ਼ਜ਼ਾਨਾ । ਗਹੀਰਾ—ਡੂੰਘੇ ਜਿਗਰੇ ਵਾਲਾ ।੨।

**ਅਰਥ** :—ਹੇ ਰਾਮ ਜੀ ! ਮੈਂ ਤੈਥੋਂ ਸਦਕੇ ਹਾਂ । (ਜਿਸ ਜੀਵ-ਇਸਤ੍ਰੀ ਨੂੰ) ਪ੍ਰਭੂ-ਪਤੀ ਨਾਲ ਮਿਲਾਣ ਵਾਸਤੇ ਵਿਚੋਲਾ-ਗੁਰੂ ਆ ਕੇ ਮਿਲ ਪਿਆ (ਉਸ ਦੇ ਹਿਰਦੇ ਵਿਚ) ਸੇਵਾ ਸੰਤੋਖ ਪ੍ਰੇਮ ਆਦਿਕ ਗੁਣ ਪੈਦਾ ਕਰ ਕੇ, ਸਾਧਸੰਗਤਿ ਦਾ (ਉਸ ਨਾਲ) ਮੇਲ ਕਰ ਕੇ ਗੁਰੂ ਨੇ (ਉਸ ਨੂੰ) ਸਿਫ਼ਤਿ-ਸਾਲਾਹ ਦੀ ਬਾਣੀ ਗਾਵਣ ਦੀ ਪ੍ਰੇਰਨਾ ਕੀਤੀ ।

ਜਦੋਂ ਜੀਵ-ਇਸਤ੍ਰੀ ਨੇ ਗੁਰੂ ਦੀ ਉਚਾਰੀ ਹੋਈ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਗਾਣੀ ਸ਼ੁਰੂ ਕੀਤੀ, ਉਸ ਨੇ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਈ, ਉਸ ਦੇ ਗਿਆਨ-ਇੰਦ੍ਰੇ (ਵਿਕਾਰਾਂ ਵਲ ਦੌੜਨ ਦੇ ਥਾਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਿਚ) ਮਿਲ ਬੈਠੇ, ਤੇ ਸੋਹਣੇ ਲੱਗਣ ਲੱਗ ਪਏ । ਉਸ ਦੇ ਅੰਦਰੋਂ ਕ੍ਰੋਧ ਦੂਰ ਹੋ ਗਿਆ, ਉਸ ਦੇ ਸਰੀਰ ਵਿਚ ਵੱਸਦੀ ਮਮਤਾ ਨੱਸ ਗਈ, ਉਸ ਦਾ ਪਖੰਡ ਦੂਰ ਹੋ ਗਿਆ, ਭਟਕਣਾ ਦੂਰ ਹੋ ਗਈ । (ਉਸ ਦੇ ਅੰਦਰੋਂ) ਹਉਮੈ ਦੀ ਪੀੜ ਚਲੀ ਗਈ, ਉਸ ਦਾ ਸਾਰਾ ਸਰੀਰ ਨਿਰੋਆ ਹੋ ਗਿਆ, ਤੇ ਉਸ ਨੂੰ ਆਤਮਕ ਆਨੰਦ ਪ੍ਰਾਪਤ ਹੋ ਗਿਆ । ਹੇ ਨਾਨਕ ! ਗੁਰੂ ਦੀ ਕਿਰਪਾ ਨਾਲ ਉਸ ਜੀਵ-ਇਸਤ੍ਰੀ ਨੇ ਗੁਣਾਂ ਦੇ ਮਾਲਕ ਡੂੰਘੇ ਜਿਗਰੇ ਵਾਲੇ ਪਰਮਾਤਮਾ ਨਾਲ ਸਾਂਝ ਪਾ ਲਈ ।੨।

**ਮਨਮੁਖਿ ਵਿਛੁੜੀ ਦੂਰਿ ਮਹਲੁ ਨ ਪਾਏ ਬਲਿ ਗਈ ਬਲਿ ਰਾਮ ਜੀਉ ॥ ਅੰਤਰਿ ਮਮਤਾ ਕੂਰਿ ਕੂੜੁ ਵਿਹਾਝੇ ਕੂੜਿ ਲਈ ਬਲਿ ਰਾਮ ਜੀਉ ॥ ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗੁ ਨ ਪਾਇਆ ॥ ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ ॥ ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ ਮਿਲਾਏ ॥ ਜਨਮ ਜਨਮ ਕੇ ਵਿਛੁੜੇ ਜਨ ਮੇਲੇ ਨਾਨਕ ਸਹਜਿ ਸੁਭਾਏ ॥੩॥ {ਪੰਨਾ 773}**

**ਪਦ ਅਰਥ** :—ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਮਹਲੁ—ਪ੍ਰਭੂ ਦੀ ਹਜ਼ੂਰੀ । ਬਲਿ ਗਈ—(ਤ੍ਰਿਸ਼ਨਾ ਦੀ ਅੱਗ ਵਿਚ) ਸੜ ਜਾਂਦੀ ਹੈ । ਕੂਰਿ ਮਮਤਾ—ਕੂੜੀ ਮਮਤਾ । ਵਿਹਾਝੇ—ਵਣਜਦੀ ਹੈ, ਖ਼ਰੀਦਦੀ ਹੈ । ਕੂੜਿ ਲਈ—ਕੂੜ ਨੇ ਉਸ ਨੂੰ ਗ੍ਰਸ ਲਿਆ ਹੈ । ਕਪਟੁ—ਠੱਗੀ । ਮਗੁ—(ਸਹੀ ਜੀਵਨ ਦਾ) ਰਸਤਾ । ਉਝੜ ਪੰਥਿ—ਉਜਾੜ ਦੇ ਰਸਤੇ ਉਤੇ । ਭ੍ਰਮੈ—ਭਟਕਦੀ ਫਿਰਦੀ ਹੈ । ਗਾਵਾਰੀ—ਮੂਰਖ ਜੀਵ-ਇਸਤ੍ਰੀ । ਆਪੇ—ਆਪ ਹੀ । ਸਤਿਗੁਰੁ ਪੁਰਖੁ—ਸਮਰੱਥ ਗੁਰੂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ ।੩।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਪ੍ਰਭੂ-ਪਤੀ ਨਾਲੋਂ ਵਿਛੁੜੀ ਰਹਿੰਦੀ ਹੈ, (ਉਸ ਦੇ ਚਰਨਾਂ ਤੋਂ) ਦੂਰ ਰਹਿੰਦੀ ਹੈ, ਉਸ ਦੀ ਹਜ਼ੂਰੀ ਪ੍ਰਾਪਤ ਨਹੀਂ ਕਰ ਸਕਦੀ, (ਤ੍ਰਿਸ਼ਨਾ ਦੀ ਅੱਗ ਵਿਚ) ਸੜੀ ਰਹਿੰਦੀ ਹੈ । ਉਸ ਦੇ ਅੰਦਰ ਝੂਠੀ ਮਮਤਾ ਬਣੀ ਰਹਿੰਦੀ ਹੈ, ਉਹ ਸਦਾ ਨਾਸਵੰਤ ਮਾਇਆ ਹੀ ਇਕੱਠੀ ਕਰਦੀ ਹੈ, ਮਾਇਆ ਉਸ ਨੂੰ ਸਦਾ ਗ੍ਰਸੀ ਰੱਖਦੀ ਹੈ । ਉਹ ਜੀਵ-ਇਸਤ੍ਰੀ (ਮਾਇਆ ਦੀ ਖ਼ਾਤਰ ਸਦਾ) ਝੂਠ ਠੱਗੀ (ਆਦਿਕ ਦੀ) ਕਾਰ ਕਰਦੀ ਹੈ, ਬੜਾ ਦੁੱਖ ਸਹਾਰਦੀ ਰਹਿੰਦੀ ਹੈ, ਗੁਰੂ ਦੀ ਸਰਨ ਪੈਣ ਤੋਂ ਬਿਨਾ ਉਸ ਨੂੰ (ਜ਼ਿੰਦਗੀ ਦਾ ਸਹੀ) ਰਸਤਾ ਨਹੀਂ ਲੱਭਦਾ । ਉਹ ਮੂਰਖ ਜੀਵ-ਇਸਤ੍ਰੀ ਉਜਾੜ ਦੇ ਰਸਤੇ ਵਿਚ (ਜਿਥੇ ਕਾਮਾਦਿਕ ਲੁਟੇਰੇ ਲੁੱਟ ਲੈਂਦੇ ਹਨ) ਭਟਕਦੀ ਫਿਰਦੀ ਹੈ, ਤੇ ਹਰ ਵੇਲੇ ਧੱਕੇ ਖਾਂਦੀ ਹੈ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਉਤੇ ਦਾਤਾਰ ਪ੍ਰਭੂ ਆਪ ਹੀ ਦਇਆ ਕਰਦਾ ਹੈ, ਉਹਨਾਂ ਨੂੰ ਸਮਰੱਥ ਗੁਰੂ ਮਿਲਾ ਦੇਂਦਾ ਹੈ, ਗੁਰੂ ਉਹਨਾਂ ਅਨੇਕਾਂ ਜਨਮਾਂ ਦੇ ਵਿਛੁੜੇ ਹੋਇਆਂ ਨੂੰ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕਾ ਕੇ ਪ੍ਰਭੂ ਨਾਲ ਮਿਲਾ ਦੇਂਦਾ ਹੈ ।੩।

**ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿ ਰਾਮ ਜੀਉ ॥ ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿ ਰਾਮ ਜੀਉ ॥ ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥ ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ ॥ ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥ ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ ॥੪॥੧॥ {ਪੰਨਾ ੭੭੩}**

**ਪਦ ਅਰਥ** :—ਲਗਨੁ ਗਣਾਇ—ਸਾਹਾ ਸੁਧਾ ਕੇ, ਮੁਹੂਰਤ ਕਢਾ ਕੇ । ਹਿਰਦੈ—ਹਿਰਦੇ ਵਿਚ । ਧਨ—ਜੀਵ-ਇਸਤ੍ਰੀ । ਓਮਾਹੀਆ—ਚਾਉ ਨਾਲ ਭਰ ਜਾਂਦੀ ਹੈ । ਆਣਿ—ਲਿਆ ਕੇ । ਪਤੀ—ਪੱਤ੍ਰੀ । ਬਹਿ—ਬੈਠ ਕੇ । ਵਾਚਾਈਆ—ਪੜ੍ਹਾਈ, ਸੋਧੀ, ਮੁਹੂਰਤ ਸੋਧਿਆ । ਮਨਿ—ਮਨ ਵਿਚ । ਵਜੀ ਵਧਾਈ—ਖ਼ੁਸ਼ੀ ਪੈਦਾ ਹੋਈ । ਘਰਿ—ਘਰ ਵਿਚ, ਹਿਰਦੇ-ਘਰ ਵਿਚ । ਮਤਾ ਪਕਾਇਆ—ਸਲਾਹ ਕੀਤੀ । ਫੇਰੇ—ਲਾਵਾਂ । ਤਤੁ—ਤੁਰਤ । ਅਗੰਮੁ—ਅਪਹੁੰਚ । ਅਗੋਚਰੁ—ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾਹ ਹੋ ਸਕੇ {ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ} । ਸਦ—ਸਦਾ । ਨਵਤਨੁ—ਨਵਾਂ । ਬਾਲ ਸਖਾਈ—ਬਚਪਨ ਤੋਂ ਹੀ ਮਿੱਤਰ ।੪।

**ਅਰਥ** :—(ਜਿਵੇਂ ਜਦੋਂ ਲਾੜਾ) ਮੁਹੂਰਤ ਕਢਾ ਕੇ (ਜੰਞ ਲੈ ਕੇ) ਆਉਂਦਾ ਹੈ (ਤਾਂ,) ਇਸਤ੍ਰੀ ਆਪਣੇ ਹਿਰਦੇ ਵਿਚ ਖ਼ੁਸ਼ ਹੁੰਦੀ ਹੈ, ਪਾਂਧੇ ਪੰਡਿਤ ਪੱਤ੍ਰੀ ਲਿਆ ਕੇ ਬੈਠ ਕੇ (ਫੇਰੇ ਦੇਣ ਦਾ ਵੇਲਾ) ਵਿਚਾਰਦੇ ਹਨ । (ਪਾਂਧੇ ਪੰਡਿਤ) ਪੱਤ੍ਰੀ ਵਿਚਾਰਦੇ ਹਨ (ਉਧਰ) ਜਦੋਂ (ਵਿਆਹ ਵਾਲੀ ਕੰਨਿਆ) ਸੱਜਣ ਘਰ ਵਿਚ ਆਏ ਸੁਣਦੀ ਹੈ, ਤਾਂ ਉਸ ਦੇ ਮਨ ਵਿਚ ਖ਼ੁਸ਼ੀ ਦੀ ਲਹਿਰ ਚੱਲ ਪੈਂਦੀ ਹੈ, ਗੁਣਵਾਨ ਬੈਠ ਕੇ ਫ਼ੈਸਲਾ ਕਰਦੇ ਹਨ, ਤੇ, ਤੁਰਤ ਫੇਰੇ ਦੇ ਦੇਂਦੇ ਹਨ (ਤਿਵੇਂ, ਗੁਰੂ ਦੀ ਕਿਰਪਾ ਨਾਲ ਪ੍ਰਭੂ ਜੀਵ-ਇਸਤ੍ਰੀ ਦੇ ਅੰਦਰ ਪਰਗਟ ਹੁੰਦਾ ਹੈ, ਜੀਵ-ਇਸਤ੍ਰੀ ਦੇ ਹਿਰਦੇ ਵਿਚ ਆਤਮਕ ਆਨੰਦ ਦੀ ਲਹਿਰ ਚੱਲ ਪੈਂਦੀ ਹੈ । ਗੁਰਮੁਖ ਬਾਣੀ ਦੇ ਰਸੀਏ ਸਾਧ ਸੰਗਤਿ ਵਿਚ

ਮਿਲ ਕੇ ਗੁਰੂ ਦੀ ਬਾਣੀ ਪੜ੍ਹਦੇ ਵਿਚਾਰਦੇ ਹਨ । ਜਿਉਂ ਜਿਉਂ ਗੁਰਬਾਣੀ ਵਿਚਾਰਦੇ ਹਨ, ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਸੱਜਣ-ਪ੍ਰਭੂ ਦਾ ਪਰਕਾਸ਼ ਹੁੰਦਾ ਹੈ, ਉਸ ਦੇ ਮਨ ਵਿਚ ਆਨੰਦ ਦੇ, ਮਾਨੋ, ਵਾਜੇ ਵੱਜਦੇ ਹਨ । ਗੁਰਮੁਖ ਸਤਸੰਗੀ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਕਰਾ ਦੇਂਦੇ ਹਨ) ।

ਹੇ ਨਾਨਕ ! ਜੀਵ-ਇਸਤ੍ਰੀ ਨੂੰ ਖਸਮ-ਪ੍ਰਭੂ ਮਿਲ ਪੈਂਦਾ ਹੈ ਜੋ (ਸਾਧਾਰਨ ਉੱਦਮ ਨਾਲ) ਅਪਹੁੰਚ ਹੈ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਜੋ ਸਦਾ ਨਵੇਂ ਪਿਆਰ ਵਾਲਾ ਹੈ, ਜੋ ਬਚਪਨ ਤੋਂ ਹੀ ਮਿੱਤਰ ਚਲਾ ਆਉਂਦਾ ਹੈ । ਜਿਸ ਜੀਵ-ਇਸਤ੍ਰੀ ਨੂੰ ਉਹ ਪ੍ਰਭੂ ਕਿਰਪਾ ਕਰ ਕੇ ਆਪਣੇ ਨਾਲ ਮਿਲਾਂਦਾ ਹੈ, ਉਹ ਮੁੜ ਕਦੇ ਉਸ ਤੋਂ ਨਹੀਂ ਵਿਛੁੜਦੀ ।੪।੧।

**ਸੂਹੀ ਮਹਲਾ ੪ ॥ ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥ ਬਾਣੀ, ਬ੍ਰਹਮਾ ਵੇਦੁ, ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥ ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥ ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥ ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥ ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥ {ਪੰਨਾ ੭੭੩}**

**ਪਦ ਅਰਥ** :—ਹਰਿ ਪਹਿਲੜੀ ਲਾਵ—ਪ੍ਰਭੂ-ਪਤੀ ਨਾਲ (ਜੀਵ-ਇਸਤ੍ਰੀ ਦੇ ਵਿਆਹ ਦੀ) ਇਹ ਪਹਿਲੀ ਸੋਹਣੀ ਲਾਵ ਹੈ । ਪਰਵਿਰਤੀ ਕਰਮ—ਪਰਮਾਤਮਾ ਦਾ ਨਾਮ ਜਪਣ ਦੇ ਆਹਰ ਵਿਚ ਰੁੱਝਣ ਦਾ ਕੰਮ । ਦ੍ਰਿੜਾਇਆ—(ਗੁਰੂ ਨੇ) ਨਿਸ਼ਚੇ ਕਰਾਇਆ ਹੈ । ਬਾਣੀ—ਗੁਰੂ ਦੀ ਬਾਣੀ । ਦ੍ਰਿੜਹੁ—ਹਿਰਦੇ ਵਿਚ ਪੱਕਾ ਕਰੋ । ਤਜਾਇਆ—ਤਜੇ ਜਾਂਦੇ ਹਨ । ਸਿਮ੍ਰਿਤਿ ਨਾਮੁ ਦ੍ਰਿੜਾਇਆ—ਗੁਰੂ ਨੇ ਜੋ ਹਰਿ-ਨਾਮ-ਸਿਮਰਨ ਦੀ ਤਾਕੀਦ ਕੀਤੀ ਹੈ—ਇਹੀ ਸਿੱਖ ਵਾਸਤੇ ਸਿਮ੍ਰਿਤਿ (ਦਾ ਉਪਦੇਸ਼) ਹੈ । ਸਭਿ—ਸਾਰੇ । ਕਿਲਵਿਖ—ਪਾਪ । ਸਹਜ ਅਨੰਦੁ—ਆਤਮਕ ਅਡੋਲਤਾ ਦਾ ਸੁਖ । ਮਨਿ—ਮਨ ਵਿਚ । ਆਰੰਭੁ—ਮੁੱਢ । ਕਾਜੁ—ਵਿਆਹ ।੧।

**ਅਰਥ** :—ਹੇ ਰਾਮ ਜੀ ! ਮੈਂ ਤੈਥੋਂ ਸਦਕੇ ਹਾਂ । (ਤੇਰੀ ਮਿਹਰ ਨਾਲ ਗੁਰੂ ਨੇ ਸਿੱਖ ਨੂੰ) ਹਰਿ-ਨਾਮ ਜਪਣ ਦੇ ਆਹਰ ਵਿਚ ਰੁੱਝਣ ਦਾ ਕੰਮ ਨਿਸ਼ਚੇ ਕਰਾਇਆ ਹੈ (ਤਾਕੀਦ ਕੀਤੀ ਹੈ) । ਇਹੀ ਹੈ ਪ੍ਰਭੂ-ਪਤੀ ਨਾਲ (ਜੀਵ-ਇਸਤ੍ਰੀ ਦੇ ਵਿਆਹ ਦੀ) ਪਹਿਲੀ ਸੋਹਣੀ ਲਾਂਵ । ਹੇ ਭਾਈ ! ਗੁਰੂ ਦੀ ਬਾਣੀ ਹੀ (ਸਿੱਖ ਵਾਸਤੇ) ਬ੍ਰਹਮਾ ਦਾ ਵੇਦ ਹੈ । ਇਸ ਬਾਣੀ ਦੀ ਬਰਕਤਿ ਨਾਲ ਪਰਮਾਤਮਾ ਦਾ ਨਾਮ ਸਿਮਰਨ ਦਾ) ਧਰਮ (ਆਪਣੇ ਹਿਰਦੇ ਵਿਚ) ਪੱਕਾ ਕਰੋ (ਨਾਮ ਸਿਮਰਿਆਂ ਸਾਰੇ) ਪਾਪ ਦੂਰ ਹੋ ਜਾਂਦੇ ਹਨ । ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦੇ ਰਹੋ, (ਮਨੁੱਖਾ ਜੀਵਨ ਦਾ ਇਹ) ਧਰਮ (ਆਪਣੇ ਅੰਦਰ) ਪੱਕਾ ਕਰ ਲਵੋ । ਗੁਰੂ ਨੇ ਜੋ ਨਾਮ ਸਿਮਰਨ ਦੀ ਤਾਕੀਦ ਕੀਤੀ ਹੈ, ਇਹੀ ਸਿੱਖ ਵਾਸਤੇ ਸਿਮ੍ਰਿਤਿ (ਦਾ ਉਪਦੇਸ਼) ਹੈ । ਹੇ ਭਾਈ ! ਪੂਰੇ ਗੁਰੂ (ਦੇ ਇਸ ਉਪਦੇਸ਼ ਨੂੰ) ਹਰ ਵੇਲੇ ਚੇਤੇ ਰੱਖੋ, ਸਾਰੇ ਪਾਪ ਵਿਕਾਰ (ਇਸ ਦੀ ਬਰਕਤਿ ਨਾਲ) ਦੂਰ ਹੋ ਜਾਂਦੇ ਹਨ ।

ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ, ਉਸ ਵੱਡੇ ਭਾਗਾਂ ਵਾਲੇ ਨੂੰ ਆਤਮਕ ਅਡੋਲਤਾ ਦਾ ਸੁਖ ਮਿਲਿਆ ਰਹਿੰਦਾ ਹੈ । ਦਾਸ ਨਾਨਕ ਆਖਦਾ ਹੈ—ਪਰਮਾਤਮਾ ਦਾ ਨਾਮ ਜਪਣਾ ਹੀ ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ ਵਿਆਹ ਦੀ ਪਹਿਲੀ ਲਾਂਵ ਹੈ । ਹਰਿ-ਨਾਮ ਸਿਮਰਨ ਤੋਂ ਹੀ (ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ) ਵਿਆਹ (ਦਾ) ਮੁੱਢ ਬੱਝਦਾ ਹੈ ।੧।

**ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥ ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥ ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥ ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥ ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥ {ਪੰਨਾ ੭੭੪}**

**ਪਦ ਅਰਥ** :—ਹਰਿ ਦੂਜੜੀ ਲਾਵ—ਪ੍ਰਭੂ-ਪਤੀ (ਜੀਵ-ਇਸਤ੍ਰੀ ਦੇ ਵਿਆਹ ਦੀ) ਦੂਜੀ ਸੋਹਣੀ ਲਾਂਵ । ਸਤਿਗੁਰੁ ਪੁਰਖੁ ਮਿਲਾਇਆ—(ਪ੍ਰਭੂ ਨੇ ਜੀਵ-ਇਸਤ੍ਰੀ ਨੂੰ) ਗੁਰੂ ਮਹਾ ਪੁਰਖ ਮਿਲਾ ਦਿੱਤਾ । ਬਲਿ ਰਾਮ ਜੀਉ—ਹੇ ਰਾਮ ਜੀ ! ਤੈਥੋਂ ਸਦਕੇ ਹਾਂ । ਭੈ—(ਦੁਨੀਆ ਦੇ) ਸਾਰੇ ਡਰਾਂ ਤੋਂ । ਨਿਰਭਉ—ਨਿਡਰ । ਹੋਇ—ਹੋ ਜਾਂਦਾ ਹੈ । ਗਵਾਇਆ—(ਗੁਰੂ) ਦੂਰ ਕਰ ਦੇਂਦਾ ਹੈ । ਭਉ—ਡਰ । ਨਿਰਮਲੁ ਭਉ—ਪਵਿੱਤਰ ਡਰ, ਅਦਬ-ਸਤਕਾਰ । ਵੇਖੈ—ਵੇਖਦੀ ਹੈ । ਹਦੂਰੇ—ਹਾਜ਼ਰ-ਨਾਜ਼ਰ, ਅੰਗ-ਸੰਗ । ਆਤਮ ਰਾਮੁ ਪਸਾਰਿਆ—ਪ੍ਰਭੂ ਆਪਣੇ ਆਪੇ ਦਾ ਪਸਾਰਾ ਪਸਾਰ ਰਿਹਾ ਹੈ ! ਸਰਬ—ਸਭ ਜੀਵਾਂ ਵਿਚ । ਭਰਪੂਰੇ—ਵਿਆਪਕ । ਏਕੋ—ਇੱਕ ਹੀ । ਮਿਲਿ ਹਰਿ ਜਨ—ਸੰਤ ਜਨਾਂ ਨਾਲ ਮਿਲ ਕੇ, ਸਾਧ ਸੰਗਤਿ ਵਿਚ ਮਿਲ ਕੇ । ਮੰਗਲ—ਸਿਫ਼ਤਿ-ਸਾਲਾਹ ਦੇ ਗੀਤ । ਚਲਾਈ—ਤੋਰ ਦਿੱਤੀ । ਅਨਹਦ—ਇਕ-ਰਸ, ਬਿਨਾ ਵਜਾਇਆਂ । ਸਬਦ ਵਜਾਏ—ਸਿਫ਼ਤਿ-ਸਾਲਾਹ ਦੀ ਬਾਣੀ ਦੇ ਮਾਨੋ, ਵਾਜੇ ਵਜਾ ਦੇਂਦਾ ਹੈ ।੨।

**ਅਰਥ** :—ਹੇ ਰਾਮ ਜੀ ! ਮੈਂ ਤੈਥੋਂ ਸਦਕੇ ਹਾਂ । (ਤੂੰ ਮਿਹਰ ਕਰ ਕੇ ਜਿਸ ਜੀਵ-ਇਸਤ੍ਰੀ ਨੂੰ) ਗੁਰੂ ਮਹਾ ਪੁਰਖ ਮਿਲਾ ਦੇਂਦਾ ਹੈਂ (ਉਸ ਦਾ) ਮਨ (ਦੁਨੀਆ ਦੇ) ਸਾਰੇ ਡਰਾਂ ਵਲੋਂ ਨਿਡਰ ਹੋ ਜਾਂਦਾ ਹੈ, (ਗੁਰੂ ਉਸ ਦੇ ਅੰਦਰੋਂ) ਹਉਮੈ ਦੀ ਮੈਲ ਦੂਰ ਕਰ ਦੇਂਦਾ ਹੈ—ਇਹੀ ਹੈ ਪ੍ਰਭੂ-ਪਤੀ ਨਾਲ (ਜੀਵ-ਇਸਤ੍ਰੀ ਦੇ ਵਿਆਹ ਦੀ) ਦੂਜੀ ਸੋਹਣੀ ਲਾਂਵ ।

ਹੇ ਭਾਈ ! (ਜੇਹੜੀ ਜੀਵ-ਇਸਤ੍ਰੀ ਹਉਮੈ ਦੂਰ ਕਰ ਕੇ) ਪਰਮਾਤਮਾ ਦੇ ਗੁਣ ਗਾਂਦੀ ਹੈ, ਉਸ ਦੇ ਅੰਦਰ (ਪ੍ਰਭੂ-ਪਤੀ ਵਾਸਤੇ) ਆਦਰ-ਸਤਕਾਰ ਪੈਦਾ ਹੋ ਜਾਂਦਾ ਹੈ, ਉਹ ਪਰਮਾਤਮਾ ਨੂੰ ਆਪਣੇ ਅੰਗ-ਸੰਗ ਵੱਸਦਾ ਵੇਖਦੀ ਹੈ । (ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਇਹ ਜਗਤ-ਖਿਲਾਰਾ) ਪ੍ਰਭੂ ਆਪਣੇ ਆਪੇ ਦਾ ਪਸਾਰਾ ਪਸਾਰ ਰਿਹਾ ਹੈ, ਅਤੇ ਉਹ ਮਾਲਕ-ਪ੍ਰਭੂ ਸਭ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ । (ਉਸ ਜੀਵ-ਇਸਤ੍ਰੀ ਨੂੰ ਆਪਣੇ) ਅੰਦਰ ਅਤੇ ਬਾਹਰ (ਸਾਰੇ ਜਗਤ ਵਿਚ) ਸਿਰਫ਼ ਪਰਮਾਤਮਾ ਹੀ (ਵੱਸਦਾ ਦਿੱਸਦਾ ਹੈ), ਸਾਧ ਸੰਗਤਿ ਵਿਚ ਮਿਲ ਕੇ ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੀ ਰਹਿੰਦੀ ਹੈ ।

ਹੇ ਦਾਸ ਨਾਨਕ ! (ਆਖ—ਗੁਰੂ ਦੀ ਸਰਨ ਪੈ ਕੇ, ਹਉਮੈ ਦੂਰ ਕਰਕੇ ਪ੍ਰਭੂ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਅਤੇ ਉਸ ਨੂੰ ਸਰਬ-ਵਿਆਪਕ ਵੇਖਣਾ—ਪ੍ਰਭੂ ਨੇ ਇਹ) ਦੂਜੀ ਲਾਂਵ (ਜੀਵ-ਇਸਤ੍ਰੀ ਦੇ ਵਿਆਹ ਦੀ) ਤੋਰ ਦਿੱਤੀ ਹੈ, (ਇਸ ਆਤਮਕ ਅਵਸਥਾ ਤੇ ਪਹੁੰਚੀ ਜੀਵ-ਇਸਤ੍ਰੀ ਦੇ ਅੰਦਰ ਪ੍ਰਭੂ) ਸਿਫ਼ਤਿ-ਸਾਲਾਹ ਦੀ ਬਾਣੀ ਦੇ, ਮਾਨੋ, ਇਕ-ਰਸ ਵਾਜੇ ਵਜਾ ਦੇਂਦਾ ਹੈ ।੨।

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥ ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥ ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥ ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥ ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥ ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥ {ਪੰਨਾ ੭੭੪}**

**ਪਦ ਅਰਥ** :—ਤੀਜੜੀ ਲਾਵ—ਤੀਜੀ ਸੋਹਣੀ ਲਾਂਵ । ਹਰਿ ਤੀਜੜੀ ਲਾਵ—ਪ੍ਰਭੂ-ਪਤੀ ਨਾਲ (ਜੀਵ-ਇਸਤ੍ਰੀ ਦੇ ਵਿਆਹ ਦੀ) ਤੀਜੀ ਸੋਹਣੀ ਲਾਂਵ । ਮਨਿ—ਮਨ ਵਿਚ । ਬੈਰਾਗੀਆ ਮਨਿ—ਵੈਰਾਗਵਾਨਾਂ ਦੇ ਮਨ ਵਿਚ । ਚਾਉ—(ਪ੍ਰਭੂ-ਮਿਲਾਪ ਲਈ) ਉਤਸ਼ਾਹ । ਮੇਲੁ—ਮਿਲਾਪ । ਵਡਭਾਗੀਆ—ਵੱਡੇ ਭਾਗਾਂ ਵਾਲੇ ਮਨੁੱਖ । ਮੁਖਿ—ਮੂੰਹ ਤੋਂ । ਬੋਲੀ—ਉਚਾਰੀ । ਹਰਿ ਬਾਣੀ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਕਥੀਐ—ਕਥਨ ਕਰਨੀ ਚਾਹੀਦੀ ਹੈ । ਅਕਥ—ਅਕੱਥ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਕਥ ਕਹਾਣੀ—ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ । ਹਿਰਦੈ—ਹਿਰਦੇ ਵਿਚ । ਧੁਨਿ—ਰੌ, ਲਗਨ । ਜਪੀਐ—ਜਪਿਆ ਜਾ ਸਕਦਾ ਹੈ । ਮਸਤਕਿ—ਮੱਥੇ ਉੱਤੇ । ਭਾਗੁ—ਚੰਗੀ ਕਿਸਮਤ । ਨਾਨਕੁ ਬੋਲੇ—ਨਾਨਕ ਬੋਲਦਾ ਹੈ । ਤੀਜੀ ਲਾਵੈ—ਤੀਜੀ ਲਾਂਵ ਦੀ ਰਾਹੀਂ, ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ ਵਿਆਹ ਦੀ ਤੀਜੀ ਲਾਂਵ ਸਮੇ । ਮਨਿ—(ਜੀਵ-ਇਸਤ੍ਰੀ ਦੇ) ਮਨ ਵਿਚ । ਹਰਿ ਬੈਰਾਗੁ—ਪ੍ਰਭੂ (-ਮਿਲਾਪ ਦੀ) ਤੀਬਰ ਤਾਂਘ । ਉਪਜੈ—ਪੈਦਾ ਹੋ ਜਾਂਦੀ ਹੈ ।੩।

**ਅਰਥ** :—ਹੇ ਰਾਮ ਜੀ ! ਮੈਂ ਤੈਥੋਂ ਸਦਕੇ ਹਾਂ । (ਤੇਰੀ ਮਿਹਰ ਨਾਲ) ਵੈਰਾਗਵਾਨਾਂ ਦੇ ਮਨ ਵਿਚ (ਤੇਰੇ ਮਿਲਾਪ ਲਈ) ਤਾਂਘ ਪੈਦਾ ਹੁੰਦੀ ਹੈ, (ਇਹ ਆਤਮਕ ਅਵਸਥਾ ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ ਵਿਆਹ ਦੀ) ਤੀਜੀ ਸੋਹਣੀ ਲਾਂਵ ਹੈ ।

ਹੇ ਭਾਈ ! ਜਿਨ੍ਹਾਂ ਵੱਡੇ ਭਾਗਾਂ ਵਾਲੇ ਮਨੁੱਖਾਂ ਨੂੰ ਸੰਤ ਜਨਾਂ ਦਾ ਮਿਲਾਪ ਹਾਸਲ ਹੁੰਦਾ ਹੈ, ਉਹਨਾਂ ਨੂੰ ਪਰਮਾਤਮਾ ਦਾ ਮੇਲ ਪ੍ਰਾਪਤ ਹੁੰਦਾ ਹੈ, (ਉਹ ਮਨੁੱਖ ਜੀਵਨ ਨੂੰ) ਪਵਿੱਤਰ ਕਰਨ ਵਾਲੇ ਪ੍ਰਭੂ ਦਾ ਮਿਲਾਪ ਪ੍ਰਾਪਤ ਕਰਦੇ ਹਨ, ਸਦਾ ਪ੍ਰਭੂ ਦੇ ਗੁਣ ਗਾਂਦੇ ਹਨ, ਅਤੇ ਮੂੰਹ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਹਨ, ਉਹ ਵਡ-ਭਾਗੀ ਮਨੁੱਖ ਸੰਤ ਜਨਾਂ ਦੀ ਸੰਗਤਿ ਵਿਚ ਪ੍ਰਭੂ-ਮਿਲਾਪ ਪ੍ਰਾਪਤ ਕਰਦੇ ਹਨ ।

ਹੇ ਭਾਈ ! ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਸਦਾ ਕਰਦੇ ਰਹਿਣਾ ਚਾਹੀਦਾ ਹੈ, (ਜਿਹੜਾ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ, ਉਸ ਦੇ) ਹਿਰਦੇ ਵਿਚ ਸਦਾ ਟਿਕੀ ਰਹਿਣ ਵਾਲੀ ਪ੍ਰਭੂ-ਪ੍ਰੇਮ ਦੀ ਰੌ ਚੱਲ ਪੈਂਦੀ ਹੈ । ਪਰ, ਹੇ ਭਾਈ ! ਪਰਮਾਤਮਾ ਦਾ ਨਾਮ (ਤਦੋਂ ਹੀ) ਜਪਿਆ ਜਾ ਸਕਦਾ ਹੈ, ਜੇ ਮੱਥੇ ਉੱਤੇ ਚੰਗਾ ਭਾਗ ਜਾਗ ਪਏ ।

ਹੇ ਭਾਈ ! ਦਾਸ ਨਾਨਕ ਆਖਦਾ ਹੈ (ਕਿ ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ ਵਿਆਹ ਦੀ) ਤੀਜੀ ਲਾਂਵ ਸਮੇ (ਜੀਵ-ਇਸਤ੍ਰੀ ਦੇ) ਮਨ ਵਿਚ ਪ੍ਰਭੂ (-ਮਿਲਾਪ ਦੀ) ਤੀਬਰ ਤਾਂਘ ਪੈਦਾ ਹੋ ਜਾਂਦੀ ਹੈ ।੩।

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥ ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥ ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥ ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥ {ਪੰਨਾ ੭੭੪}**

**ਪਦ ਅਰਥ** :—ਚਉਥੜੀ ਲਾਵ—ਚੌਥੀ ਸੋਹਣੀ ਲਾਂਵ । ਹਰਿ ਚਉਥੜੀ ਲਾਵ—ਪ੍ਰਭੂ-ਪਤੀ ਨਾਲ (ਜੀਵ-ਇਸਤ੍ਰੀ ਦੇ ਵਿਆਹ ਦੀ) ਚੌਥੀ ਸੋਹਣੀ ਲਾਂਵ । ਮਨਿ—(ਜੀਵ-ਇਸਤ੍ਰੀ ਦੇ) ਮਨ ਵਿਚ । ਸਹਜੁ—ਆਤਮਕ ਅਡੋਲਤਾ । ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੇ ਸਨਮੁਖ ਰਹਿ ਕੇ । ਸੁਭਾਇ—(ਪ੍ਰਭੂ ਦੇ) ਪਿਆਰ ਵਿਚ (ਟਿਕ ਕੇ) । ਮਨਿ—ਮਨ ਵਿਚ । ਤਨਿ—ਤਨ ਵਿਚ । ਪ੍ਰਭ ਭਾਇਆ—ਪ੍ਰਭੂ ਨੂੰ ਪਿਆਰਾ ਲੱਗਾ ।

ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਲਿਵ ਲਾਈ—ਸੁਰਤਿ ਜੋੜੀ ਰੱਖੀ । ਮਨ ਚਿੰਦਿਆ—ਮਨ-ਇੱਛਤ ।

ਨਾਮਿ—ਨਾਮ ਦੀ ਰਾਹੀਂ । ਵਜੀ ਵਾਧਾਈ—ਚੜ੍ਹਦੀ ਕਲਾ ਬਣ ਗਈ । ਪ੍ਰਭਿ—ਪ੍ਰਭੂ ਨੇ । ਠਾਕੁਰਿ—ਠਾਕੁਰ ਨੇ । ਕਾਜੁ—(ਜੀਵ-ਇਸਤ੍ਰੀ ਦੇ) ਵਿਆਹ ਦਾ ਉੱਦਮ । ਰਚਾਇਆ—ਅਰੰਭ ਦਿੱਤਾ । ਧਨ—ਜੀਵ-ਇਸਤ੍ਰੀ । ਹਿਰਦੈ—ਹਿਰਦੇ ਵਿਚ । ਨਾਮਿ—ਨਾਮ ਦੀ ਬਰਕਤਿ ਨਾਲ । ਵਿਗਾਸੀ—ਖਿੜ ਪਈ, ਆਨੰਦ-ਭਰਪੂਰ ਹੋ ਗਈ । ਚਉਥੀ ਲਾਵੈ—ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ ਵਿਆਹ ਦੀ ਚੌਥੀ ਲਾਂਵ ਸਮੇ । ਅਵਿਨਾਸੀ—ਕਦੇ ਨਾਸ ਨਾਹ ਹੋਣ ਵਾਲਾ ।੪।

**ਅਰਥ** :—ਹੇ ਸੋਹਣੇ ਰਾਮ ! ਮੈਂ ਤੈਥੋਂ ਸਦਕੇ ਹਾਂ । (ਤੇਰੀ ਮੇਹਰ ਨਾਲ ਜਿਸ ਜੀਵ-ਇਸਤ੍ਰੀ ਦੇ) ਮਨ ਵਿਚ ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, ਉਸ ਨੂੰ ਤੇਰਾ ਮਿਲਾਪ ਹੋ ਜਾਂਦਾ ਹੈ । (ਇਹ ਆਤਮਕ ਅਵਸਥਾ ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ ਮਿਲਾਪ ਦੀ) ਚੌਥੀ ਸੋਹਣੀ ਲਾਂਵ ਹੈ ।

ਹੇ ਭਾਈ ! ਗੁਰੂ ਦੀ ਸਰਨ ਪੈ ਕੇ (ਪ੍ਰਭੂ-) ਪ੍ਰੇਮ ਵਿਚ (ਟਿਕ ਕੇ, ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ) ਮਿਲ ਪੈਂਦਾ ਹੈ, (ਉਸ ਦੇ) ਮਨ ਵਿਚ (ਉਸ ਦੇ) ਤਨ ਵਿਚ ਪ੍ਰਭੂ ਪਿਆਰਾ ਲੱਗਣ ਲੱਗ ਪੈਂਦਾ ਹੈ ।

ਹੇ ਭਾਈ ! ਜਿਸ ਜੀਵ ਨੂੰ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ, ਪ੍ਰਭੂ ਨੂੰ ਉਹ ਜੀਵ ਪਿਆਰਾ ਲੱਗਣ ਲੱਗ ਪੈਂਦਾ ਹੈ, ਉਹ ਮਨੁੱਖ ਸਦਾ ਪ੍ਰਭੂ (ਦੀ ਯਾਦ ਵਿਚ (ਆਪਣੀ) ਸੁਰਤਿ ਜੋੜੀ ਰੱਖਦਾ ਹੈ, ਉਹ ਮਨੁੱਖ ਪ੍ਰਭੂ-ਮਿਲਾਪ ਦਾ ਮਨ-ਇੱਛਤ ਫਲ ਪ੍ਰਾਪਤ ਕਰ ਲੈਂਦਾ ਹੈ । ਪ੍ਰਭੂ ਦੇ ਨਾਮ ਦੀ ਬਰਕਤਿ ਨਾਲ (ਉਸ ਦੇ ਅੰਦਰ ਸਦਾ) ਚੜ੍ਹਦੀ ਕਲਾ ਬਣੀ ਰਹਿੰਦੀ ਹੈ ।

ਹੇ ਭਾਈ ! ਪ੍ਰਭੂ ਨੇ, ਮਾਲਕ-ਹਰੀ ਨੇ (ਜਿਸ ਜੀਵ-ਇਸਤ੍ਰੀ ਦੇ) ਵਿਆਹ ਦਾ ਉੱਦਮ ਸ਼ੁਰੂ ਕਰ ਦਿੱਤਾ, ਉਹ ਜੀਵ-ਇਸਤ੍ਰੀ ਨਾਮ ਸਿਮਰਨ ਦੀ ਬਰਕਤਿ ਨਾਲ (ਆਪਣੇ) ਹਿਰਦੇ ਵਿਚ ਸਦਾ ਆਨੰਦ-ਭਰਪੂਰ ਰਹਿੰਦੀ ਹੈ । ਦਾਸ ਨਾਨਕ ਆਖਦਾ ਹੈ—ਪ੍ਰਭੂ-ਪਤੀ ਨਾਲ ਜੀਵ-ਇਸਤ੍ਰੀ ਦੇ ਵਿਆਹ ਦੀ ਚੌਥੀ ਲਾਂਵ ਸਮੇ ਜੀਵ-ਇਸਤ੍ਰੀ ਕਦੇ ਨਾਸ ਨਾਹ ਹੋਣ ਵਾਲੇ ਪ੍ਰਭੂ ਦਾ ਮਿਲਾਪ ਪ੍ਰਾਪਤ ਕਰ ਲੈਂਦੀ ਹੈ ।੪।੨।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਛੰਤ ਮਹਲਾ ੪ ਘਰੁ ੨ ॥ ਗੁਰਮੁਖਿ ਹਰਿ ਗੁਣ ਗਾਏ ॥ ਹਿਰਦੈ ਰਸਨ ਰਸਾਏ ॥ ਹਰਿ ਰਸਨ ਰਸਾਏ ਮੇਰੇ ਪ੍ਰਭ ਭਾਏ ਮਿਲਿਆ ਸਹਜਿ ਸੁਭਾਏ ॥ ਅਨਦਿਨੁ ਭੋਗ ਭੋਗੇ ਸੁਖਿ ਸੋਵੈ ਸਬਦਿ ਰਹੈ ਲਿਵ ਲਾਏ ॥ ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥ ਸਹਜੇ ਸਹਜਿ ਮਿਲਿਆ ਜਗ ਜੀਵਨੁ ਨਾਨਕ ਸੁੰਨਿ ਸਮਾਏ ॥੧॥ {ਪੰਨਾ ੭੭੪}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਗਾਏ—ਗਾਂਦਾ ਰਹਿੰਦਾ ਹੈ । ਹਿਰਦੈ—ਹਿਰਦੇ ਵਿਚ (ਵਸਾਂਦਾ ਹੈ) । ਰਸਨ—ਜੀਭ ਨਾਲ । ਰਸਾਏ—ਰਸ ਮਾਣਦਾ ਹੈ । ਪ੍ਰਭ ਭਾਏ—(ਉਹ ਮਨੁੱਖ) ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪਿਆਰ ਨਾਲ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਸੁਖਿ—ਸੁਖ ਵਿਚ । ਸੋਵੈ—ਲੀਨ ਰਹਿੰਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਲਿਵ ਲਾਏ ਰਹੈ—ਸੁਰਤਿ ਜੋੜੀ ਰੱਖਦਾ ਹੈ । ਭਾਗਿ—ਕਿਸਮਤ ਨਾਲ । ਪਾਈਐ—ਮਿਲਦਾ ਹੈ । ਧਿਆਏ—ਸਿਮਰਦਾ ਰਹਿੰਦਾ ਹੈ । ਸਹਜੇ ਸਹਜਿ—ਹਰ ਵੇਲੇ ਆਤਮਕ ਅਡੋਲਤਾ ਵਿਚ । ਜਗ ਜੀਵਨੁ—ਜਗਤ ਦਾ ਜੀਵਨ ਪ੍ਰਭੂ । ਸੁੰਨਿ—ਸੁੰਨ ਵਿਚ, ਉਸ ਅਵਸਥਾ ਵਿਚ ਜਿੱਥੇ ਮਾਇਆ ਦੇ ਫੁਰਨਿਆਂ ਵਲੋਂ ਸੁੰਞ ਹੈ ।੧।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ (ਪਰਮਾਤਮਾ ਦੇ ਗੁਣ ਆਪਣੇ) ਹਿਰਦੇ ਵਿਚ (ਵਸਾਈ ਰਖਦਾ ਹੈ, ਆਪਣੀ) ਜੀਭ ਨਾਲ (ਗੁਣਾਂ ਦਾ) ਰਸ ਮਾਣਦਾ ਹੈ, (ਜਿਹੜਾ ਮਨੁੱਖ) ਹਰੀ (ਦੇ ਗੁਣਾਂ ਦਾ) ਰਸ (ਆਪਣੀ) ਜੀਭ ਨਾਲ ਮਾਣਦਾ ਰਹਿੰਦਾ ਹੈ, ਉਹ ਮਨੁੱਖ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਆਤਮਕ ਅਡੋਲਤਾ ਵਿਚ ਪ੍ਰੇਮ ਵਿਚ (ਉਸ ਟਿਕੇ ਹੋਏ ਨੂੰ) ਪਰਮਾਤਮਾ ਮਿਲ ਪੈਂਦਾ ਹੈ । ਉਹ ਮਨੁੱਖ ਹਰ ਵੇਲੇ (ਸਿਫ਼ਤਿ-ਸਾਲਾਹ ਦਾ) ਅਨੰਦ ਮਾਣਦਾ ਹੈ, ਆਨੰਦ ਵਿਚ ਲੀਨ ਰਹਿੰਦਾ ਹੈ, (ਗੁਰੂ ਦੇ) ਸ਼ਬਦ ਦੀ ਰਾਹੀਂ (ਉਹ ਮਨੁੱਖ ਪ੍ਰਭੂ ਵਿਚ) ਸੁਰਤਿ ਜੋੜੀ ਰੱਖਦਾ ਹੈ ।

ਪਰ, ਹੇ ਭਾਈ ! ਪੂਰਾ ਗੁਰੂ ਮਿਲਦਾ ਹੈ ਵੱਡੀ ਕਿਸਮਤ ਨਾਲ, (ਜਿਸ ਨੂੰ ਮਿਲਦਾ ਹੈ, ਉਹ) ਹਰ ਵੇਲੇ ਹਰਿ-ਨਾਮ ਸਿਮਰਦਾ ਰਹਿੰਦਾ ਹੈ । ਹੇ ਨਾਨਕ ! ਉਹ ਮਨੁੱਖ ਹਰ ਵੇਲੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਜਗਤ ਦਾ ਸਹਾਰਾ ਪ੍ਰਭੂ ਉਸ ਨੂੰ ਮਿਲ ਪੈਂਦਾ ਹੈ, ਉਹ ਮਨੁੱਖ ਉਸ ਅਵਸਥਾ ਵਿਚ ਲੀਨ ਰਹਿੰਦਾ ਹੈ ਜਿੱਥੇ ਮਾਇਆ ਦਾ ਕੋਈ ਫੁਰਨਾ ਪੋਹ ਨਹੀਂ ਸਕਦਾ ।

**ਸੰਗਤਿ ਸੰਤ ਮਿਲਾਏ ॥ ਹਰਿ ਸਰਿ ਨਿਰਮਲਿ ਨਾਏ ॥ ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ ॥ ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ ॥ ਨਦਰਿ ਪ੍ਰਭੂ ਸਤਸੰਗਤਿ ਪਾਈ ਨਿਜ ਘਰਿ ਹੋਆ ਵਾਸਾ ॥ ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥੨॥ {ਪੰਨਾ ੭੭੪}**

**ਪਦ ਅਰਥ** :—ਸੰਗਤਿ ਸੰਤ—ਸੰਤ ਜਨਾਂ ਦੀ ਸੰਗਤਿ ਵਿਚ । ਸਰਿ—ਸਰੋਵਰ ਵਿਚ । ਸਰਿ ਨਿਰਮਲ—ਪਵਿੱਤਰ ਸਰੋਵਰ ਵਿਚ । ਨਾਏ—ਇਸ਼ਨਾਨ ਕਰਦਾ ਹੈ । ਨਿਰਮਲਿ ਜਲਿ—ਪਵਿੱਤਰ (ਨਾਮ-) ਜਲ ਵਿਚ । ਦੁਰਮਤਿ—ਖੋਟੀ ਮਤਿ । ਭ੍ਰਮੁ—ਭਟਕਣਾ । ਬਿਨਠੀ—ਨਾਸ ਹੋ ਜਾਂਦੀ ਹੈ । ਪੀਰਾ—ਪੀੜ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ-ਚਰਨਾਂ ਵਿਚ । ਹੋਆ—ਹੋ ਜਾਂਦਾ ਹੈ । ਮੰਗਲ—ਸਿਫ਼ਤਿ-ਸਾਲਾਹ ਦੇ ਗੀਤ । ਰਸਿ—ਸੁਆਦ ਨਾਲ । ਰਸਨ ਰਸਾਏ—ਜੀਭ ਨਾਲ (ਗੁਣਾਂ ਦਾ) ਰਸ ਮਾਣਦਾ ਹੈ । ਪ੍ਰਗਾਸਾ—(ਆਤਮਕ ਜੀਵਨ ਦਾ) ਚਾਨਣ ਕਰਦਾ ਹੈ ।੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਸੰਤ ਜਨਾਂ ਦੀ ਸੰਗਤਿ ਵਿਚ ਮਿਲਦਾ ਹੈ, ਉਹ ਪਰਮਾਤਮਾ ਦੇ ਪਵਿੱਤਰ ਨਾਮ-ਸਰੋਵਰ ਵਿਚ ਇਸ਼ਨਾਨ ਕਰਦਾ ਹੈ । ਉਹ ਮਨੁੱਖ ਪ੍ਰਭੂ ਦੇ ਪਵਿੱਤਰ ਨਾਮ-ਜਲ ਵਿਚ ਇਸ਼ਨਾਨ ਕਰਦਾ ਹੈ, ਉਸ ਦਾ ਸਰੀਰ ਪਵਿੱਤਰ ਹੋ ਜਾਂਦਾ ਹੈ, (ਨਾਮ-ਜਲ ਉਸ ਦੇ ਅੰਦਰੋਂ ਵਿਕਾਰਾਂ ਦੀ) ਮੈਲ ਦੂਰ ਕਰ ਦੇਂਦਾ ਹੈ ।

(ਨਾਮ-ਜਲ ਦੀ ਬਰਕਤਿ ਨਾਲ ਉਸ ਦੇ ਅੰਦਰੋਂ) ਖੋਟੀ ਮਤਿ ਦੀ ਮੈਲ ਧੁਪ ਜਾਂਦੀ ਹੈ, ਭਟਕਣਾ ਦੂਰ ਹੋ ਜਾਂਦੀ ਹੈ, ਹਉਮੈ ਦੀ ਪੀੜ ਨਾਸ ਹੋ ਜਾਂਦੀ ਹੈ ।

ਪਰ, ਹੇ ਭਾਈ ! ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ ਹੀ ਸਾਧ ਸੰਗਤਿ ਮਿਲਦੀ ਹੈ, (ਜਿਸ ਨੂੰ ਮਿਲਦੀ ਹੈ, ਉਸ ਦਾ) ਟਿਕਾਣਾ ਪ੍ਰਭੂ-ਚਰਨਾਂ ਵਿਚ ਹੋਇਆ ਰਹਿੰਦਾ ਹੈ । ਹੇ ਨਾਨਕ ! ਉਹ ਮਨੁੱਖ ਸੁਆਦ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤਾਂ ਦਾ ਰਸ ਆਪਣੀ ਜੀਭ ਨਾਲ ਮਾਣਦਾ ਹੈ, (ਉਸ ਦੇ ਅੰਦਰ ਪਰਮਾਤਮਾ ਦਾ) ਨਾਮ (ਆਤਮਕ ਜੀਵਨ ਦਾ) ਚਾਨਣ ਪੈਦਾ ਕਰ ਦੇਂਦਾ ਹੈ ।੨।

**ਅੰਤਰਿ ਰਤਨੁ ਬੀਚਾਰੇ ॥ ਗੁਰਮੁਖਿ ਨਾਮੁ ਪਿਆਰੇ ॥ ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ ॥ ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ ॥ ਤਨੁ ਮਨੁ ਅਰਪਿ ਸੀਗਾਰ**

ਬਣਾਏ ਹਰਿ ਪ੍ਰਭ ਸਾਚੇ ਭਾਇਆ ॥ ਜੋ ਪ੍ਰਭੁ ਕਹੈ ਸੋਈ ਪਰੁ ਕੀਜੈ ਨਾਨਕ ਅੰਕਿ ਸਮਾਇਆ ॥੩॥ {ਪੰਨਾ ੭੭੫}

**ਪਦ ਅਰਥ** :—ਅੰਤਰਿ—ਹਿਰਦੇ ਵਿਚ । ਰਤਨੁ—ਨਾਮ-ਰਤਨ ਨੂੰ, ਪ੍ਰਭੂ ਦੀ ਅਮੋਲਕ ਸਿਫ਼ਤਿ-ਸਾਲਾਹ ਨੂੰ । ਬੀਚਾਰੇ—ਵਿਚਾਰਦਾ ਹੈ, ਆਤਮਕ ਮੰਡਲ ਵਿਚ ਪ੍ਰੋਈ ਰੱਖਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਪਿਆਰੇ—ਪਿਆਰ ਕਰਦਾ ਹੈ । ਸਬਦਿ—(ਗੁਰੂ ਆਪਣੇ) ਸ਼ਬਦ ਦੀ ਰਾਹੀਂ । ਨਿਸਤਾਰੇ—(ਗੁਰੂ ਉਸਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਅਧੇਰੁ—ਹਨੇਰਾ । ਗਿਆਨੁ—ਆਤਮਕ ਜੀਵਨ ਦੀ ਸੂਝ । ਪ੍ਰਚੰਡ—ਤੇਜ਼, ਤੀਬਰ । ਬਲਿਆ—ਮਘ ਪੈਂਦਾ ਹੈ । ਘਟਿ—ਹਿਰਦੇ ਵਿਚ । ਘਰ ਮੰਦਰ—ਸਰੀਰ ਅਤੇ ਗਿਆਨ-ਇੰਦ੍ਰੇ । ਸੋਹਾਇਆ—ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । ਅਰਪਿ—ਭੇਟਾ ਕਰ ਕੇ । ਸੀਗਾਰ—ਆਤਮਕ ਜੀਵਨ ਦਾ ਸੁਹਜ । ਪ੍ਰਭ ਸਾਚੇ ਭਾਇਆ—ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਪਰੁ ਕੀਜੈ—ਚੰਗੀ ਤਰ੍ਹਾਂ ਕਰਨਾ ਚਾਹੀਦਾ ਹੈ । ਅੰਕਿ—ਗੋਦ ਵਿਚ ।੩।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਆਪਣੇ ਅੰਦਰ ਪ੍ਰਭੂ ਦੀ ਅਮੋਲਕ ਸਿਫ਼ਤਿ-ਸਾਲਾਹ ਨੂੰ ਪ੍ਰੋ ਰੱਖਦਾ ਹੈ, ਗੁਰੂ ਦੇ ਸਨਮੁਖ ਰਹਿ ਕੇ ਪਰਮਾਤਮਾ ਦੇ ਨਾਮ ਨੂੰ ਪਿਆਰਦਾ ਹੈ, ਹਰਿ-ਨਾਮ ਨਾਲ ਪਿਆਰ ਪਾਈ ਰੱਖਦਾ ਹੈ, (ਗੁਰੂ ਆਪਣੇ) ਸ਼ਬਦ ਦੀ ਰਾਹੀਂ (ਉਸ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ, (ਉਸ ਦੇ ਅੰਦਰੋਂ) ਆਤਮਕ ਜੀਵਨ ਵਲੋਂ ਬੇ-ਸਮਝੀ (ਦਾ) ਹਨੇਰਾ ਦੂਰ ਕਰ ਦੇਂਦਾ ਹੈ । (ਉਸ ਮਨੁੱਖ ਦੇ) ਹਿਰਦੇ ਵਿਚ ਆਤਮਕ ਜੀਵਨ ਦੀ ਸੂਝ ਵਾਲਾ ਤੇਜ਼ ਚਾਨਣ ਮਘ ਪੈਂਦਾ ਹੈ, ਉਸ ਦੇ ਸਾਰੇ ਗਿਆਨ-ਇੰਦ੍ਰੇ ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । (ਉਹ ਮਨੁੱਖ ਆਪਣਾ) ਸਰੀਰ ਭੇਟ ਕਰ ਕੇ, (ਆਪਣਾ) ਮਨ ਭੇਟ ਕਰ ਕੇ ਆਤਮਕ ਜੀਵਨ ਦਾ ਸੁਹਜ ਪੈਦਾ ਕਰ ਲੈਂਦਾ ਹੈ, ਉਹ ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ । ਹੇ ਨਾਨਕ ! (ਉਹ ਮਨੁੱਖ ਸਦਾ ਪ੍ਰਭੂ ਦੀ) ਗੋਦ ਵਿਚ ਲੀਨ ਰਹਿੰਦਾ ਹੈ (ਉਸ ਦੀ ਇਹ ਸਰਧਾ ਬਣੀ ਰਹਿੰਦੀ ਹੈ ਕਿ) ਜੋ ਕੁਝ ਪ੍ਰਭੂ ਹੁਕਮ ਕਰਦਾ ਹੈ, ਉਹੀ ਧਿਆਨ ਨਾਲ ਕਰਨਾ ਚਾਹੀਦਾ ਹੈ (ਪ੍ਰਭੂ ਦੀ ਰਜ਼ਾ ਵਿਚ ਪੂਰਨ ਤੌਰ ਤੇ ਰਾਜ਼ੀ ਰਹਿਣਾ ਚਾਹੀਦਾ ਹੈ) ।੩।

ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ ਆਇਆ ॥ ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾਧਨ ਕੰਤ ਪਿਆਰੀ ॥ ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ ॥ ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥ ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥੪॥੧॥੩॥ {ਪੰਨਾ ੭੭੫}

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਕਾਜੁ—ਵਿਆਹ ਦਾ ਕਾਰਜ । ਰਚਾਇਆ—ਰਚਾ ਦਿੱਤਾ, ਆਰੰਭ ਕਰ ਦਿੱਤਾ । ਗੁਰਮੁਖਿ—ਗੁਰੂ ਦੀ ਰਾਹੀਂ । ਸਾਧਨ—(ਉਹ) ਜੀਵ-ਇਸਤ੍ਰੀ । ਕੰਤ ਪਿਆਰੀ—ਖਸਮ-ਪ੍ਰਭੂ ਨੂੰ ਪਿਆਰੀ ਲੱਗਦੀ ਹੈ । ਮਿਲਿ—ਮਿਲ ਕੇ । ਮੰਗਲ—ਸਿਫ਼ਤਿ-ਸਾਲਾਹ ਦੇ ਗੀਤ । ਸਵਾਰੀ—ਸੋਹਣੇ ਜੀਵਨ ਵਾਲੀ ਬਣਾ ਦਿੱਤੀ । ਸੁਰਿ—ਦੇਵਤੇ । ਸੁਰਿ ਨਰ—ਦੈਵੀ ਸੁਭਾਉ ਵਾਲੇ ਮਨੁੱਖ । ਗਣ—ਸ਼ਿਵ ਜੀ ਦੇ ਉਪਾਸ਼ਕ । ਗੰਧਰਬ—ਦੇਵਤਿਆਂ ਦੇ ਰਾਗੀ । ਸੁਰਿ.....ਗੰਧਰਬ—ਉੱਚੇ ਜੀਵਨ ਵਾਲੇ ਸੰਤ-ਜਨ । ਅਪੂਰਬ—ਜਿਹੜੀ ਪਹਿਲਾਂ ਵੇਖਣ ਵਿਚ ਨਾਹ ਆਈ ਹੋਵੇ {ਅ-ਪੂਰਬ} । ਪ੍ਰਭੁ ਮੈ—ਮੈ ਪ੍ਰਭੁ, ਮੇਰਾ ਪ੍ਰਭੂ । ਸਾਚਾ—ਸਦਾ ਕਾਇਮ ਰਹਿਣ ਵਾਲਾ । ਜਾਈ—ਜੰਮਦਾ ।੪।

**ਅਰਥ** :—ਹੇ ਭਾਈ ! ਹਰੀ ਪ੍ਰਭੂ ਨੇ (ਜਿਸ ਜੀਵ-ਇਸਤ੍ਰੀ ਦੇ ਵਿਆਹ ਦਾ) ਕੰਮ ਰਚ ਦਿੱਤਾ, ਉਸ ਨੂੰ ਉਹ ਗੁਰੂ ਦੀ ਰਾਹੀਂ ਵਿਆਹੁਣ ਲਈ ਆ ਪਹੁੰਚਿਆ (ਜਿਹੜੀ ਜੀਵ-ਇਸਤ੍ਰੀ ਨੂੰ ਪਰਮਾਤਮਾ ਆਪਣੇ ਚਰਨਾਂ ਵਿਚ ਜੋੜਨਾ ਚਾਹੁੰਦਾ ਹੈ, ਉਸ ਨੂੰ ਗੁਰੂ ਦੀ ਸਰਨ ਵਿਚ ਟਿਕਾਂਦਾ ਹੈ) ।

ਹੇ ਭਾਈ ! (ਜਿਸ ਜੀਵ-ਇਸਤ੍ਰੀ ਨੂੰ) ਪ੍ਰਭੂ ਆਪਣੇ ਨਾਲ ਜੋੜਨ ਦੀ ਮਿਹਰ ਕਰਦਾ ਹੈ, ਉਸ ਨੂੰ ਗੁਰੂ ਦੀ ਰਾਹੀਂ ਮਿਲ ਪੈਂਦਾ ਹੈ, ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਲੱਗਣ ਲੱਗ ਪੈਂਦੀ ਹੈ । ਉਹ ਜੀਵ-ਇਸਤ੍ਰੀ ਸੰਤ ਜਨਾਂ ਨਾਲ ਮਿਲ ਕੇ ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੀ ਹੈ, ਪ੍ਰਭੂ ਆਪ ਉਸ ਦਾ ਜੀਵਨ ਸੋਹਣਾ ਬਣਾ ਦੇਂਦਾ ਹੈ ।

(ਜਿਵੇਂ ਵਿਆਹ ਦੇ ਸਮੇ ਜਾਂਞੀ ਰਲ ਕੇ ਆਉਂਦੇ ਹਨ, ਤਿਵੇਂ ਉਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨਾਲ ਮਿਲਾਣ ਵਾਸਤੇ) ਦੈਵੀ ਗੁਣਾਂ ਵਾਲੇ ਸੰਤ ਜਨ, ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਭਗਤ-ਜਨ ਮਿਲ ਕੇ ਆਉਂਦੇ ਹਨ (ਉਸ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਵਿਆਹ ਕਰਨ ਲਈ) ਇਕ ਅਦੁਤੀ ਜੰਞ ਬਣਾਂਦੇ ਹਨ । ਹੇ ਨਾਨਕ (ਸਤ ਸੰਗੀਆਂ ਦੀ ਉਸ ਜੰਞ ਦੀ ਬਰਕਤਿ ਨਾਲ, ਭਾਵ, ਉਸ ਸਤਸੰਗ ਦੀ ਕਿਰਪਾ ਨਾਲ ਉਸ ਜੀਵ-ਇਸਤ੍ਰੀ ਨੂੰ) ਉਹ ਪਿਆਰਾ ਪ੍ਰਭੂ ਮਿਲ ਪੈਂਦਾ ਹੈ, ਜੋ ਸਦਾ ਕਾਇਮ ਰਹਿਣ ਵਾਲਾ ਹੈ, ਜੋ ਕਦੇ ਜੰਮਦਾ ਮਰਦਾ ਨਹੀਂ ।੪।੧।੩।

**ਰਾਗੁ ਸੂਹੀ ਛੰਤ ਮਹਲਾ ੪ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥ ਗੁਰਮੁਖਿ ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ ਰਾਮ ॥ ਸਬਦ ਘਨੇਰੇ ਹਰਿ ਪ੍ਰਭ ਤੇਰੇ ਤੂ ਕਰਤਾ ਸਭ ਥਾਈ ॥ ਅਹਿਨਿਸਿ ਜਪੀ ਸਦਾ ਸਾਲਾਹੀ ਸਾਚ ਸਬਦਿ ਲਿਵ ਲਾਈ ॥ ਅਨਦਿਨੁ ਸਹਜਿ ਰਹੈ ਰੰਗਿ ਰਾਤਾ ਰਾਮ ਨਾਮੁ ਰਿਦ ਪੂਜਾ ॥ ਨਾਨਕ ਗੁਰਮੁਖਿ ਏਕੁ ਪਛਾਣੈ ਅਵਰੁ ਨ ਜਾਣੈ ਦੂਜਾ ॥੧॥** {ਪੰਨਾ ੭੭੫}

**ਪਦ ਅਰਥ** :—ਆਵਹੋ—ਆਵਹੁ, ਆਓ । ਸੰਤ ਜਨਹੁ—ਹੇ ਸੰਤ ਜਨੋ ! ਗਾਵਹ—ਆਓ, ਅਸੀ ਗਾਵੀਏ । ਕੇਰੇ—ਦੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਮਿਲਿ ਰਹੀਐ—(ਪ੍ਰਭੂ-ਚਰਨਾਂ ਵਿਚ) ਖੜੇ ਰਹਿਣਾ ਚਾਹੀਦਾ ਹੈ । ਘਰਿ—(ਹਿਰਦੇ-) ਘਰ ਵਿਚ । ਵਾਜਹਿ—ਵੱਜ ਪੈਂਦੇ ਹਨ, ਆਪਣਾ ਪ੍ਰਭਾਵ ਪਾਈ ਰੱਖਦੇ ਹਨ । ਸਬਦ—(ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ) ਸ਼ਬਦ । ਘਨੇਰੇ—ਅਨੇਕਾਂ, ਬਹੁਤ । ਪ੍ਰਭ—ਹੇ ਪ੍ਰਭੂ ! ਥਾਈ—ਥਾਈਂ, ਥਾਵਾਂ ਵਿਚ । ਅਹਿ—ਦਿਨ । ਨਿਸਿ—ਰਾਤ । ਜਪੀ—ਜਪੀਂ, ਮੈਂ ਜਪਦਾ ਰਹਾਂ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਰਹਾਂ । ਸਾਚ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ । ਲਿਵ ਲਾਈ—ਲਿਵ ਲਾਈਂ, ਸੁਰਤਿ ਜੋੜੀ ਰੱਖਾਂ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਸਹਜਿ—ਆਤਮਕ ਅਡੋਲਤਾ ਵਿਚ । ਰੰਗਿ—ਪ੍ਰੇਮ-ਰੰਗ ਵਿਚ । ਰਾਤਾ ਰਹੈ—ਰੰਗਿਆ ਰਹਿੰਦਾ ਹੈ । ਰਿਦ ਪੂਜਾ—ਹਿਰਦੇ ਦੀ ਪੂਜਾ (ਬਣਾਂਦਾ ਹੈ) ।੧।

**ਅਰਥ** :—ਹੇ ਸੰਤ ਜਨੋ ! ਆਓ, (ਸਾਧ ਸੰਗਤਿ ਵਿਚ ਮਿਲ ਕੇ) ਪਰਮਾਤਮਾ ਦੇ ਗੁਣ ਗਾਂਦੇ ਰਹੀਏ । (ਹੇ ਸੰਤ ਜਨੋ !) ਗੁਰੂ ਦੀ ਸਰਨ ਪੈ ਕੇ (ਪ੍ਰਭੂ-ਚਰਨਾਂ ਵਿਚ) ਜੁੜੇ ਰਹਿਣਾ ਚਾਹੀਦਾ ਹੈ (ਪ੍ਰਭੂ-ਚਰਨਾਂ ਵਿਚ ਜੁੜਨ ਦੀ ਬਰਕਤ ਨਾਲ) ਹਿਰਦੇ-ਘਰ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਆਪਣਾ ਪ੍ਰਭਾਵ ਪਾਈ ਰੱਖਦੇ ਹਨ ।

ਹੇ ਪ੍ਰਭੂ ! (ਜਿਉਂ ਜਿਉਂ) ਤੇਰੀ ਸਿਫ਼ਤਿ-ਸਾਲਾਹ ਦੇ ਸ਼ਬਦ (ਮਨੁੱਖ ਦੇ ਹਿਰਦੇ ਵਿਚ) ਪ੍ਰਭਾਵ ਪਾਂਦੇ ਹਨ, (ਤਿਉਂ ਤਿਉਂ ਤੂੰ) ਉਸ ਨੂੰ ਸਭ ਥਾਈਂ ਵੱਸਦਾ ਦਿੱਸਦਾ ਹੈਂ । (ਹੇ ਪ੍ਰਭੂ ! ਮੇਰੇ ਉੱਤੇ ਭੀ ਮਿਹਰ ਕਰ) ਮੈਂ ਦਿਨ ਰਾਤ ਤੇਰਾ ਨਾਮ ਜਪਦਾ ਰਹਾਂ, ਮੈਂ ਸਦਾ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਮੈਂ ਤੇਰੀ ਸਦਾ-ਥਿਰ ਸਿਫ਼ਤਿ-ਸਾਲਾਹ ਵਿਚ ਸੁਰਤਿ ਜੋੜੀ ਰੱਖਾਂ ।

ਹੇ ਨਾਨਕ ! ਜਿਹੜਾ ਮਨੁੱਖ ਪਰਮਾਤਮਾ ਦੇ ਨਾਮ ਨੂੰ ਆਪਣੇ ਹਿਰਦੇ ਦੀ ਪੂਜਾ ਬਣਾਂਦਾ ਹੈ (ਭਾਵ, ਹਰ ਵੇਲੇ ਹਿਰਦੇ ਵਿਚ ਵਸਾਈ ਰੱਖਦਾ ਹੈ) ਉਹ ਮਨੁੱਖ ਹਰ ਵੇਲੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ । ਗੁਰੂ ਦੀ ਸਰਨ ਪੈ ਕੇ ਉਹ ਇਕ ਪ੍ਰਭੂ ਨਾਲ ਹੀ ਸਾਂਝ ਪਾਈ ਰੱਖਦਾ ਹੈ, ਕਿਸੇ ਹੋਰ ਦੂਜੇ ਨਾਲ ਡੂੰਘੀ ਸਾਂਝ ਨਹੀਂ ਪਾਂਦਾ ।੧।

**ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥ ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥ ਪ੍ਰਭੁ ਮੇਰਾ ਸੁਆਮੀ ਅੰਤਰਜਾਮੀ ਘਟਿ ਘਟਿ ਰਵਿਆ ਸੋਈ ॥ ਗੁਰਮਤਿ ਸਚੁ ਪਾਈਐ ਸਹਜਿ ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥ ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ ਆਪੇ ਲਏ ਮਿਲਾਏ ॥ ਨਾਨਕ ਸੋ ਪ੍ਰਭੁ ਸਬਦੇ ਜਾਪੈ ਅਹਿਨਿਸਿ ਨਾਮੁ ਧਿਆਏ ॥੨॥ {ਪੰਨਾ ੭੭੫}**

**ਪਦ ਅਰਥ** :—ਰਵਿ ਰਹਿਆ—ਵਿਆਪਕ ਹੈ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਸਬਦਿ—ਸ਼ਬਦ ਦੀ ਰਾਹੀਂ । ਰਵੈ—ਸਿਮਰਦਾ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਰਵਿਆ—ਵਿਆਪਕ । ਸੋਈ—ਉਹੀ । ਸਚੁ—ਸਦਾ-ਥਿਰ ਪ੍ਰਭੂ । ਪਾਈਐ—ਮਿਲਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸਮਾਈਐ—ਟਿਕੇ ਰਹੀਦਾ ਹੈ । ਅਵਰੁ—ਹੋਰ । ਸਹਜੇ—ਆਤਮਕ ਅਡੋਲਤਾ ਵਿਚ (ਟਿਕ ਕੇ) । ਗਾਵਾ—ਗਾਵਾਂ, ਮੈਂ ਗਾ ਸਕਦਾ ਹਾਂ । ਪ੍ਰਭ ਭਾਵਾ—ਪ੍ਰਭੂ ਨੂੰ ਭਾਵਾਂ, ਪ੍ਰਭੂ ਨੂੰ ਚੰਗਾ ਲੱਗਾਂ । ਆਪੇ—ਆਪ ਹੀ । ਸਬਦੇ—ਸ਼ਬਦ ਦੀ ਰਾਹੀਂ । ਜਾਪੈ—ਜਾਣਿਆ ਜਾ ਸਕਦਾ ਹੈ, ਡੂੰਘੀ ਸਾਂਝ ਪੈ ਸਕਦੀ ਹੈ । ਅਹਿ—ਦਿਨ । ਨਿਸਿ—ਰਾਤ ।੨।

**ਅਰਥ** :—ਹੇ ਭਾਈ ! ਉਹ ਪਰਮਾਤਮਾ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਅਤੇ ਸਭ ਜੀਵਾਂ ਵਿਚ ਵਿਆਪਕ ਹੈ । (ਪਰ ਜਿਹੜਾ ਮਨੁੱਖ) ਗੁਰੂ ਦੇ ਸ਼ਬਦ ਦੀ ਰਾਹੀਂ (ਉਸ ਨੂੰ) ਸਿਮਰਦਾ ਹੈ, ਉਸ ਨੂੰ ਹੀ ਉਹ ਮਾਲਕ-ਪ੍ਰਭੂ (ਸਭ ਥਾਈਂ) ਵਿਆਪਕ ਦਿੱਸਦਾ ਹੈ । (ਉਸ ਮਨੁੱਖ ਨੂੰ ਹੀ ਇਹ ਨਿਸ਼ਚਾ ਬਣਦਾ ਹੈ ਕਿ) ਮਾਲਕ-ਪ੍ਰਭੂ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਅਤੇ ਹਰੇਕ ਸਰੀਰ ਵਿਚ ਮੌਜੂਦ ਹੈ ।

ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰਿਆਂ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ, (ਗੁਰੂ ਦੀ ਮਤਿ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਲੀਨ ਰਹਿ ਸਕੀਦਾ ਹੈ (ਅਤੇ ਇਹ ਨਿਸ਼ਚਾ ਬਣਦਾ ਹੈ ਕਿ ਕਿਤੇ ਭੀ) ਉਸ ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ।

ਹੇ ਭਾਈ ! (ਪ੍ਰਭੂ ਦੀ ਆਪਣੀ ਹੀ ਮਿਹਰ ਨਾਲ) ਜੇ ਮੈਂ ਉਸ ਪ੍ਰਭੂ ਨੂੰ ਚੰਗਾ ਲੱਗ ਪਵਾਂ, ਤਾਂ ਆਤਮਕ ਅਡੋਲਤਾ ਵਿਚ ਟਿਕ ਕੇ ਮੈਂ ਉਸ ਦੇ ਗੁਣ ਗਾ ਸਕਦਾ ਹਾਂ, ਉਹ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ । ਹੇ ਨਾਨਕ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਉਸ ਪ੍ਰਭੂ ਨਾਲ ਡੂੰਘੀ ਸਾਂਝ ਪੈ ਸਕਦੀ ਹੈ (ਜਿਹੜਾ ਮਨੁੱਖ ਸ਼ਬਦ ਵਿਚ) ਜੁੜਦਾ ਹੈ, (ਉਹ) ਦਿਨ ਰਾਤ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ।੨।

**ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ ॥ ਅੰਤਰੇ ਹਉਮੈ ਮਮਤਾ ਕਾਮੁ ਕ੍ਰੋਧੁ ਚਤੁਰਾਈ ਰਾਮ ॥ ਅੰਤਰਿ ਚਤੁਰਾਈ ਥਾਇ ਨ ਪਾਈ ਬਿਰਥਾ ਜਨਮੁ ਗਵਾਇਆ ॥ ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ**

ਪਛੁਤਾਇਆ ॥ ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ ॥ ਨਾਨਕ ਮਾਇਆ ਮੋਹੁ ਪਸਾਰਾ ਆਗੈ ਸਾਥਿ ਨ ਜਾਈ ॥੩॥ {ਪੰਨਾ ੭੭੫}

**ਪਦ ਅਰਥ** :—ਜਗੋ—ਜਗੁ, ਜਗਤ । ਦੁਤਰੁ—{ਦੁ[illegible]ਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਪਾਰਿ ਨ ਪਾਈ—ਪਰਲੇ ਪਾਸੇ ਨਹੀਂ ਪਹੁੰਚ ਸਕਦਾ । ਅੰਤਰੇ—(ਮਨਮੁਖ ਦੇ) ਅੰਦਰ ਹੀ । ਮਮਤਾ—ਅਪਣੱਤ, ਮਲਕੀਅਤ ਦੀ ਲਾਲਸਾ । ਥਾਇ—ਥਾਂ ਵਿਚ । ਥਾਇ ਨ ਪਾਈ—(ਪ੍ਰਭੂ ਦੀ ਹਜ਼ੂਰੀ ਵਿਚ) ਪਰਵਾਨ ਨਹੀਂ ਹੁੰਦਾ । ਬਿਰਥਾ—ਵਿਅਰਥ {॥ਯਥਾ} । ਜਮ ਮਗਿ—ਜਮਰਾਜ ਦੇ ਰਸਤੇ ਉੱਤੇ । ਪਾਵੈ—ਸਹਿੰਦਾ ਹੈ । ਅੰਤਿ—ਆਖ਼ਰ ਵੇਲੇ, ਅੰਤ ਵੇਲੇ । ਕੋ—ਕੋਈ ਮਨੁੱਖ । ਬੇਲੀ—ਮਦਦਗਾਰ । ਸੁਤੁ—ਪੁੱਤਰ । ਭਾਈ—ਭਰਾ । ਪਸਾਰਾ—ਖਿਲਾਰਾ । ਆਗੈ—ਪਰਲੋਕ ਵਿਚ । ਸਾਥਿ—ਨਾਲ ।੩।

**ਅਰਥ** :—ਹੇ ਭਾਈ ! ਇਹ ਜਗਤ (ਇਕ ਅਜਿਹਾ ਸਮੁੰਦਰ ਹੈ, ਜਿਸ ਤੋਂ) ਪਾਰ ਲੰਘਣਾ ਔਖਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਇਸ ਦੇ) ਪਾਰਲੇ ਪਾਸੇ ਨਹੀਂ ਪਹੁੰਚ ਸਕਦਾ, (ਕਿਉਂਕਿ ਉਸ ਦੇ) ਅੰਦਰ ਹੀ ਅਹੰਕਾਰ, ਅਸਲੀਅਤ ਦੀ ਲਾਲਸਾ, ਕਾਮ, ਕ੍ਰੋਧ, ਚਤੁਰਾਈ (ਆਦਿਕ ਭੈੜ) ਟਿਕੇ ਰਹਿੰਦੇ ਹਨ ।

ਹੇ ਭਾਈ ! (ਜਿਸ ਮਨੁੱਖ ਦੇ) ਅੰਦਰ ਆਪਣੀ ਸਿਆਣਪ ਦਾ ਮਾਣ ਟਿਕਿਆ ਰਹਿੰਦਾ ਹੈ ਉਹ ਮਨੁੱਖ (ਪ੍ਰਭੂ-ਦਰ ਤੇ) ਪਰਵਾਨ ਨਹੀਂ ਹੁੰਦਾ, ਉਹ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਲੈਂਦਾ ਹੈ । (ਉਹ ਮਨੁੱਖ ਸਾਰੀ ਉਮਰ) ਜਮਰਾਜ ਦੇ ਰਸਤੇ ਉਤੇ ਤੁਰਦਾ ਹੈ, ਦੁੱਖ ਸਹਾਰਦਾ ਹੈ, (ਆਤਮਕ ਮੌਤ ਦੀਆਂ) ਚੋਟਾਂ ਖਾਂਦਾ ਰਹਿੰਦਾ ਹੈ, ਅੰਤ ਵੇਲੇ ਇਥੋਂ ਹੱਥ ਮਲਦਾ ਜਾਂਦਾ ਹੈ । ਹੇ ਭਾਈ ! (ਜੀਵਨ-ਸਫ਼ਰ ਵਿਚ ਇੱਥੇ) ਪੁੱਤਰ, ਪਰਵਾਰ, ਭਰਾ—ਇਹਨਾਂ ਵਿਚੋਂ ਕੋਈ ਭੀ ਮਦਦਗਾਰ ਨਹੀਂ, ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਬੇਲੀ ਨਹੀਂ ਬਣਦਾ । ਹੇ ਨਾਨਕ ! ਇਹ ਸਾਰਾ ਮਾਇਆ ਦੇ ਮੋਹ ਦਾ (ਹੀ) ਖਿਲਾਰਾ ਹੈ, ਪਰਲੋਕ ਵਿਚ (ਭੀ ਮਨੁੱਖ ਦੇ) ਨਾਲ ਨਹੀਂ ਜਾਂਦਾ ।੩।

ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ ॥ ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ ॥ ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ ॥ ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ ॥ ਮਤਿ ਪਰਗਾਸੁ ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ ॥ ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ ਜੋਤੀ ਜੋਤਿ ਮਿਲਾਈ ॥੪॥੧॥੪॥ {ਪੰਨਾ ੭੭੫-੭੭੬}

**ਪਦ ਅਰਥ** :—ਹਉ—ਹਉਂ, ਮੈਂ । ਪੂਛਉ—ਪੂਛਉਂ, ਮੈਂ ਪੁੱਛਦਾ ਹਾਂ । ਕਿਨ ਬਿਧਿ—ਕਿਸ ਤਰੀਕੇ ਨਾਲ ? ਦੁਤਰੁ—ਔਖਿਆਈ ਨਾਲ ਤਰਿਆ ਜਾ ਸਕਣ ਵਾਲਾ ਸਮੁੰਦਰ । ਤਰੀਐ—ਤਰਿਆ ਜਾ ਸਕਦਾ ਹੈ । ਸਤਿਗੁਰ ਭਾਇ—ਗੁਰੂ ਦੀ ਰਜ਼ਾ ਵਿਚ । ਇਵ—ਇਸ ਤਰ੍ਹਾਂ । ਮਰੀਐ—ਮਰ ਸਕੀਦਾ ਹੈ, ਵਿਕਾਰਾਂ ਵਲੋਂ ਮੁਰਦਾ ਹੋ ਜਾਈਦਾ ਹੈ । ਭਉਜਲੁ—ਸੰਸਾਰ-ਸਮੁੰਦਰ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਨਾਮਿ—ਨਾਮ ਵਿਚ । ਸਮਾਵੈ—ਲੀਨ ਰਹਿੰਦਾ ਹੈ । ਵਡਭਾਗੀ—ਵੱਡੇ ਭਾਗਾਂ ਨਾਲ । ਸਚਿ—ਸਦਾ-ਥਿਰ ਵਿਚ । ਸਚਿ ਨਾਮਿ—ਸਦਾ-ਥਿਰ ਹਰਿ-ਨਾਮ ਵਿਚ । ਲਿਵ ਲਾਵੈ—ਸੁਰਤਿ ਜੋੜੀ ਰੱਖਦਾ ਹੈ । ਪਰਗਾਸੁ—ਆਤਮਕ ਜੀਵਨ ਦੀ ਸੂਝ ਨਾਲ ਰੌਸ਼ਨ । ਮਾਨਿਆ—ਪਤੀਜ ਜਾਂਦਾ ਹੈ । ਵਡਿਆਈ—ਇੱਜ਼ਤ, ਸੋਭਾ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਜੋਤੀ—ਪ੍ਰਭੂ ਦੀ ਜੋਤਿ ਵਿਚ । ਜੋਤਿ—ਜਿੰਦੇ ।੪।

**ਅਰਥ** :—ਹੇ ਭਾਈ ! (ਜਦੋਂ) ਮੈਂ (ਨਾਮ ਦੀ) ਦਾਤਿ ਦੇਣ ਵਾਲੇ ਆਪਣੇ ਗੁਰੂ ਨੂੰ ਪੁੱਛਦਾ ਹਾਂ ਕਿ ਇਹ ਦੁੱਤਰ ਸੰਸਾਰ-ਸਮੁੰਦਰ ਕਿਸ ਤਰੀਕੇ ਨਾਲ ਲੰਘਿਆ ਜਾ ਸਕਦਾ ਹੈ (ਤਾਂ ਅੱਗੋਂ ਉੱਤਰ ਮਿਲਦਾ ਹੈ ਕਿ) ਗੁਰੂ ਦੀ ਰਜ਼ਾ ਵਿਚ (ਜੀਵਨ-ਤੋਰ) ਤੁਰਦੇ ਰਹੋ, ਇਸ ਤਰ੍ਹਾਂ ਦੁਨੀਆ ਦੀ ਕਿਰਤ-ਕਾਰ ਕਰਦਿਆਂ ਹੀ ਵਿਕਾਰਾਂ ਵਲੋਂ ਬਚੇ ਰਹੀਦਾ ਹੈ । (ਗੁਰੂ ਦੀ ਰਜ਼ਾ ਵਿਚ ਤੁਰਿਆਂ) ਦੁਨੀਆ ਦੀ ਕਾਰ ਕਰਦਿਆਂ ਵਿਕਾਰਾਂ ਵਲੋਂ ਮਰੇ ਰਹੀਦਾ ਹੈ, ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ । (ਕਿਉਂਕਿ) ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ਉਸ ਨੂੰ ਵੱਡੀ ਕਿਸਮਤ ਨਾਲ ਸਾਰੇ ਗੁਣਾਂ ਨਾਲ ਭਰਪੂਰ ਪ੍ਰਭੂ ਮਿਲ ਪੈਂਦਾ ਹੈ, ਸਦਾ-ਥਿਰ ਹਰਿ-ਨਾਮ ਵਿਚ ਉਹ ਸੁਰਤਿ ਜੋੜੀ ਰੱਖਦਾ ਹੈ । ਉਸ ਦੀ ਮਤਿ ਵਿਚ ਆਤਮਕ ਜੀਵਨ ਦੀ ਸੂਝ ਦਾ ਚਾਨਣ ਹੋ ਜਾਂਦਾ ਹੈ, ਉਸ ਦਾ ਮਨ ਨਾਮ ਵਿਚ ਪਤੀਜ ਜਾਂਦਾ ਹੈ, ਉਸ ਨੂੰ ਨਾਮ ਦੀ ਬਰਕਤਿ ਨਾਲ (ਲੋਕ ਪਰਲੋਕ ਦੀ) ਇੱਜ਼ਤ ਮਿਲ ਜਾਂਦੀ ਹੈ । ਹੇ ਨਾਨਕ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਉਸ ਨੂੰ ਪ੍ਰਭੂ ਮਿਲ ਪੈਂਦਾ ਹੈ, ਉਸ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਇਕ-ਮਿਕ ਹੋਈ ਰਹਿੰਦੀ ਹੈ ।੪।੧।੪।

**ਸੂਹੀ ਮਹਲਾ ੪ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥ ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ ॥ ਧਨੁ ਧੰਨੁ ਗੁਰੂ ਵਡ ਪੁਰਖੁ ਹੈ ਮੈ ਦਸੇ ਹਰਿ ਸਾਬਾਸੇ ॥ ਵਡਭਾਗੀ ਹਰਿ ਪਾਇਆ ਜਨ ਨਾਨਕ ਨਾਮਿ ਵਿਗਾਸੇ ॥੧॥ {ਪੰਨਾ 776}**

**ਪਦ ਅਰਥ** :—ਸੰਤ ਜਨੋ—ਹੇ ਸੰਤ ਜਨੋ ! ਮੈ—ਮੈਨੂੰ । ਬੁਝਿ ਗਈਆਸੇ—ਬੁਝਿ ਗਈਆ, ਬੁੱਝ ਗਈ ਹੈ । ਹਉ—ਹਉਂ, ਮੈਂ । ਦੇਵਾ—ਦੇਵਾਂ, ਮੈਂ ਭੇਟ ਕਰਦਾ ਹਾਂ । ਦੇਵਾ ਸਤਿਗੁਰੈ—ਸਤਿਗੁਰੂ ਨੂੰ ਦੇਂਦਾ ਹਾਂ । ਗੁਣਤਾਸੇ—ਗੁਣ-ਤਾਸ, ਗੁਣਾਂ ਦਾ ਖ਼ਜ਼ਾਨਾ । ਧਨੁ ਧੰਨੁ—ਸਲਾਹੁਣ-ਜੋਗ । ਵਡ ਪੁਰਖੁ—ਮਹਾ ਪੁਰਖ । ਦਸੇ ਹਰਿ—ਦੱਸੇ ਹਰਿ, ਹਰੀ ਦੀ ਦੱਸ ਪਾਂਦਾ ਹੈ । ਸਾਬਾਸੇ—ਗੁਰੂ ਨੂੰ ਸ਼ਾਬਾਸ਼ । ਵਡਭਾਗੀ—ਵੱਡੇ ਭਾਗਾਂ ਨਾਲ । ਨਾਮਿ—ਨਾਮ ਵਿਚ (ਜੁੜ ਕੇ) । ਵਿਗਾਸੇ—ਖਿੜ ਗਏ, ਆਤਮਕ ਆਨੰਦ ਨਾਲ ਭਰਪੂਰ ਹੋ ਗਏ ।੧।

**ਅਰਥ** :—ਹੇ ਸੰਤ ਜਨੋ ! ਮੈਨੂੰ ਪਿਆਰਾ ਗੁਰੂ ਮਿਲ ਪਿਆ ਹੈ (ਉਸ ਦੀ ਮਿਹਰ ਨਾਲ) ਮੇਰੀ (ਮਾਇਆ ਦੀ) ਤ੍ਰਿਸ਼ਨਾ ਮਿਟ ਗਈ ਹੈ । (ਗੁਰੂ) ਮੈਨੂੰ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨਾਲ ਮਿਲਾ ਰਿਹਾ ਹੈ, ਮੈਂ ਆਪਣਾ ਮਨ ਆਪਣਾ ਤਨ ਗੁਰੂ ਦੇ ਅੱਗੇ ਭੇਟ ਧਰਦਾ ਹਾਂ ।

ਹੇ ਭਾਈ ! ਗੁਰੂ ਸਲਾਹੁਣ-ਜੋਗ ਹੈ, ਗੁਰੂ ਮਹਾ ਪੁਰਖ ਹੈ, ਗੁਰੂ ਨੂੰ ਸ਼ਾਬਾਸ਼ । ਗੁਰੂ ਮੈਨੂੰ ਪਰਮਾਤਮਾ ਦੀ ਦੱਸ ਪਾ ਰਿਹਾ ਹੈ । ਹੇ ਦਾਸ ਨਾਨਕ ! ਜਿਨ੍ਹਾਂ ਨੂੰ ਪਰਮਾਤਮਾ ਵੱਡੇ ਭਾਗਾਂ ਨਾਲ ਮਿਲ ਪੈਂਦਾ ਹੈ, (ਉਹ ਮਨੁੱਖ ਪਰਮਾਤਮਾ ਦੇ) ਨਾਮ ਵਿਚ ਜੁੜ ਕੇ ਆਤਮਕ ਆਨੰਦ ਨਾਲ ਭਰਪੂਰ ਹੋ ਜਾਂਦੇ ਹਨ ।੧।

**ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥ ਘਰਿ ਆਵਹੁ ਚਿਰੀ ਵਿਛੁੰਨਿਆ ਮਿਲੁ ਸਬਦਿ ਗੁਰੂ ਪ੍ਰਭ ਨਾਹਾ ॥ ਹਉ ਤੁਝੁ ਬਾਝਹੁ ਖਰੀ ਉਡੀਣੀਆ ਜਿਉ ਜਲ ਬਿਨੁ ਮੀਨੁ ਮਰਾਹਾ ॥ ਵਡਭਾਗੀ ਹਰਿ ਧਿਆਇਆ ਜਨ ਨਾਨਕ ਨਾਮਿ ਸਮਾਹਾ ॥੨॥ {ਪੰਨਾ 776}**

**ਪਦ ਅਰਥ** :—ਮੈ—ਮੈਨੂੰ । ਮਾਰਗੁ—ਰਸਤਾ । ਪੰਥੁ—ਰਸਤਾ । ਦਸਾਹਾ—ਦਸਾਹਾਂ, ਮੈਂ ਪੁੱਛਦੀ ਹਾਂ । ਘਰਿ—(ਹਿਰਦੇ-) ਘਰ ਵਿਚ । ਚਿਰੀ ਵਿਛੁੰਨਿਆ—ਚਿਰਾਂ ਦੇ ਵਿੱਛੁੜੇ ਹੋਏ । ਸਬਦਿ ਗੁਰੂ—ਗੁਰੂ ਦੇ ਸ਼ਬਦ

ਦੀ ਰਾਹੀਂ । ਪ੍ਰਭ ਨਾਹਾ—ਹੇ ਪ੍ਰਭੂ ਖਸਮ ! ਹਉ—ਹਉਂ, ਮੈਂ । ਖਰੀ—ਬਹੁਤ । ਉਡੀਣੀਆ—ਉਦਾਸ । ਮੀਨੁ—ਮੱਛੀ । ਨਾਮਿ—ਨਾਮ ਵਿਚ ।੨।

**ਅਰਥ** :—ਹੇ ਸੰਤ ਜਨੋ ! (ਜਦੋਂ ਦਾ) ਪਿਆਰਾ ਗੁਰੂ ਸੱਜਣ ਮੈਨੂੰ ਮਿਲਿਆ ਹੈ, ਮੈਂ (ਉਸ ਪਾਸੋਂ) ਪਰਮਾਤਮਾ (ਦੇ ਮਿਲਾਪ) ਦਾ ਰਸਤਾ ਪੁੱਛਦੀ ਰਹਿੰਦੀ ਹਾਂ, (ਅਤੇ ਪ੍ਰਭੂ-ਪਤੀ ਨੂੰ ਭੀ ਆਖਦੀ ਰਹਿੰਦੀ ਹਾਂ—) ਹੇ ਪ੍ਰਭੂ ਪਤੀ ! ਗੁਰੂ ਦੇ ਸ਼ਬਦ ਦੀ ਰਾਹੀਂ ਮੈਨੂੰ ਚਿਰਾਂ ਦੀ ਵਿੱਛੁੜੀ ਹੋਈ ਨੂੰ ਆ ਮਿਲ, ਮੇਰੇ (ਹਿਰਦੇ-) ਘਰ ਵਿਚ ਆ ਵੱਸ । ਹੇ ਪ੍ਰਭੂ ! ਜਿਵੇਂ ਪਾਣੀ ਤੋਂ ਬਿਨਾ ਮੱਛੀ (ਤੜਪ) ਮਰਦੀ ਹੈ, (ਤਿਵੇਂ) ਤੈਥੋਂ ਬਿਨਾ ਮੈਂ ਬਹੁਤ ਉਦਾਸ ਰਹਿੰਦੀ ਹਾਂ ।

ਹੇ ਦਾਸ ਨਾਨਕ ! ਜਿਹੜੇ ਮਨੁੱਖਾਂ ਨੇ ਵੱਡੇ ਭਾਗਾਂ ਨਾਲ ਪਰਮਾਤਮਾ ਦਾ ਸਿਮਰਨ ਕੀਤਾ, ਉਹ ਪਰਮਾਤਮਾ ਦੇ ਨਾਮ ਵਿਚ (ਹੀ) ਲੀਨ ਹੋ ਗਏ ।੨।

**ਮਨੁ ਦਹਦਿਸਿ ਚਲਿ ਚਲਿ ਭਰਮਿਆ ਮਨਮੁਖੁ ਭਰਮਿ ਭੁਲਾਇਆ ॥ ਨਿਤ ਆਸਾ ਮਨਿ ਚਿਤਵੈ ਮਨ ਤ੍ਰਿਸਨਾ ਭੁਖ ਲਗਾਇਆ ॥ ਅਨਤਾ ਧਨੁ ਧਰਿ ਦਬਿਆ ਫਿਰਿ ਬਿਖੁ ਭਾਲਣ ਗਇਆ ॥ ਜਨ ਨਾਨਕ ਨਾਮੁ ਸਲਾਹਿ ਤੂ ਬਿਨੁ ਨਾਵੈ ਪਚਿ ਪਚਿ ਮੁਇਆ ॥੩॥ {ਪੰਨਾ ੭੭੬}**

**ਪਦ ਅਰਥ** :—ਦਹ—ਦਸ । ਦਿਸਿ—ਪਾਸਾ, ਤਰਫ਼ । ਦਹ ਦਿਸਿ—ਦਸੀਂ ਪਾਸੀਂ {ਪੂਰਬ, ਪੱਛਮ, ਉੱਤਰ, ਦੱਖਣ ਇਹ ਚਾਰ ਪਾਸੇ, ਚਾਰ ਨੁੱਕਰਾਂ, ਉੱਪਰ ਹੇਠਾਂ} । ਚਲਿ ਚਲਿ—ਦੌੜ ਦੌੜ ਕੇ । ਭਰਮਿਆ—ਭਟਕਦਾ ਹੈ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਭੁਲਾਇਆ—ਕੁਰਾਹੇ ਪਿਆ ਰਹਿੰਦਾ ਹੈ । ਮਨਿ—ਮਨ ਵਿਚ । ਚਿਤਵੈ—ਚਿਤਵਦਾ ਹੈ, ਚਿਤਾਰਦਾ ਹੈ । ਅਨਤਾ—ਅਨੰਤ, ਬੇਅੰਤ । ਧਰਿ—ਧਰਤੀ ਵਿਚ । ਫਿਰਿ—ਫਿਰ ਭੀ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਿਰ । ਪਚਿ—{ ਲੁ—ੱ—ਠੋ ਬੋਰਨ} ਸੜ ਕੇ, ਖਿੱਝ ਕੇ । ਮੁਇਆ—ਆਤਮਕ ਮੌਤ ਸਹੇੜੀ ਰੱਖਦਾ ਹੈ ।੩।

ਅਰਥ :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ ਦੀ) ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, (ਉਸ ਦਾ) ਮਨ ਦਸੀਂ ਪਾਸੀਂ ਦੌੜ ਦੌੜ ਕੇ ਭਟਕਦਾ ਰਹਿੰਦਾ ਹੈ । (ਆਪਣੇ ਮਨ ਦਾ ਮੁਰੀਦ ਮਨੁੱਖ ਆਪਣੇ) ਮਨ ਵਿਚ ਸਦਾ (ਮਾਇਆ ਦੀਆਂ) ਆਸਾਂ ਚਿਤਾਰਦਾ ਰਹਿੰਦਾ ਹੈ, (ਉਸ ਦੇ) ਮਨ ਨੂੰ (ਮਾਇਆ ਦੀ) ਤ੍ਰਿਸ਼ਨਾ (ਮਾਇਆ ਦੀ) ਭੁੱਖ ਚੰਬੜੀ ਰਹਿੰਦੀ ਹੈ । ਬੇਅੰਤ ਧਨ ਧਰਤੀ ਵਿਚ ਦੱਬ ਰੱਖਦਾ ਹੈ, ਫਿਰ ਭੀ ਆਤਮਕ ਮੌਤ ਲਿਆਉਣ ਵਾਲੀ ਹੋਰ ਮਾਇਆ-ਜ਼ਹਿਰ ਦੀ ਭਾਲ ਕਰਦਾ ਫਿਰਦਾ ਹੈ ।

ਹੇ ਦਾਸ ਨਾਨਕ ! (ਆਖ—ਹੇ ਭਾਈ !) ਤੂੰ ਪਰਮਾਤਮਾ ਦਾ ਨਾਮ ਜਪਦਾ ਰਿਹਾ ਕਰ । ਨਾਮ ਤੋਂ ਖੁੰਝ ਕੇ ਮਨੁੱਖ (ਤ੍ਰਿਸ਼ਨਾ ਦੀ ਅੱਗ ਵਿਚ) ਸੜ ਸੜ ਕੇ ਆਤਮਕ ਮੌਤ ਹੀ ਸਹੇੜੀ ਰੱਖਦਾ ਹੈ ।੩।

**ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥ ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ ॥ ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥ ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥੪॥੧॥੫॥ {ਪੰਨਾ ੭੭੬}**

**ਪਦ ਅਰਥ** :—ਮੋਹਨੁ—ਮਨ ਨੂੰ ਖਿੱਚ ਪਾਣ ਵਾਲਾ, ਪਿਆਰਾ । ਪਾਇ ਕਰੇ—ਪਾਇ ਕਰਿ, ਪਾ ਕੇ, ਲੱਭ ਕੇ । ਪ੍ਰੇਮ ਬਾਣੀ—ਪ੍ਰੇਮ ਦੇ ਬਾਣਾਂ ਨਾਲ । ਮੇਰੈ ਹਿਰਦੈ—ਮੇਰੇ ਹਿਰਦੇ ਵਿਚ । ਸੁਧਿ ਬੁਧਿ—ਸੂਝ ਬੂਝ । ਮੈ ਅੰਤਰਿ—ਮੇਰੇ ਅੰਦਰ । ਵੇਦਨ—ਪੀੜ । ਸਾਧਾਰਿਆ—ਆਸਰੇ ਵਾਲਾ ਬਣ ਗਿਆ ਹੈ । ਪ੍ਰਭ—ਹੇ ਪ੍ਰਭੂ ! ਵਾਰਿਆ—ਕੁਰਬਾਨ, ਸਦਕੇ ।੪।

**ਅਰਥ** :—ਹੇ ਭਾਈ ! ਪਿਆਰੇ ਸੋਹਣੇ ਗੁਰੂ ਨੂੰ ਮਿਲ ਕੇ ਮੇਰਾ ਮਨ ਪ੍ਰੇਮ ਦੇ ਤੀਰਾਂ ਨਾਲ ਵਿੱਝ ਗਿਆ ਹੈ, ਆਸਾ ਚਿੰਤਾ ਵਾਲੀ ਸੁਝ-ਬੂਝ ਮੇਰੇ ਹਿਰਦੇ ਵਿਚੋਂ ਭੁੱਲ ਗਈ ਹੈ, ਮੈਂ ਆਪਣੇ ਮਨ ਦੀ ਆਸਾ ਤੇ ਚਿੰਤਾ ਵਿਸਾਰ ਚੁਕਾ ਹਾਂ । (ਹੁਣ) ਮੇਰੇ ਅੰਦਰ ਪ੍ਰੇਮ ਦੀ ਚੋਭ ਟਿਕੀ ਰਹਿੰਦੀ ਹੈ, ਗੁਰੂ ਦਾ ਦਰਸ਼ਨ ਕਰ ਕੇ ਮੇਰਾ ਮਨ ਧੀਰਜ ਵਾਲਾ ਹੋ ਗਿਆ ਹੈ ।

ਹੇ ਦਾਸ ਨਾਨਕ ! (ਹੁਣ ਇਉਂ ਅਰਦਾਸ ਕਰਿਆ ਕਰ—) ਹੇ ਪ੍ਰਭੂ ! ਮੇਰੇ ਚੰਗੇ ਭਾਗਾਂ ਨੂੰ ਮੈਨੂੰ ਆ ਮਿਲ—ਮੈਂ ਤੈਥੋਂ ਹਰ ਵੇਲੇ ਸਦਕੇ ਕੁਰਬਾਨ ਜਾਂਦਾ ਹਾਂ ।੪।੧।੫।

**ਸੂਹੀ ਛੰਤ ਮਹਲਾ ੪ ॥ ਮਾਰੇਹਿਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥ ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ ॥ ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ ॥ ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ ਛੁਟੀਆ ॥੧॥ {ਪੰਨਾ ੭੭੬}**

**ਪਦ ਅਰਥ** :—ਮਾਰੇਹਿਸੁ—ਇਸ (ਹਉਮੈ) ਨੂੰ ਮਾਰ ਦਿਉ । ਵੇ ਜਨ—ਹੇ ਭਾਈ ! ਬਿਖਿਆ—ਮਾਇਆ । ਜਿਨਿ—ਜਿਸ (ਮਾਇਆ) ਨੇ । ਦੇਹ—ਸਰੀਰ, ਕਾਂਇਆਂ । ਕੰਚਨ—ਸੋਨਾ । ਵੇ—ਹੇ ਭਾਈ ! ਕੰਚਨ ਵੰਨੀਆ—ਸੋਨੇ ਦੇ ਰੰਗ ਵਾਲੀ, ਸੋਹਣੀ । ਇਨਿ ਹਉਮੈ—ਇਸ ਹਉਮੈ ਨੇ । ਮਾਰਿ—ਮਾਰ ਕੇ । ਵਿਗੁਤੀਆ—ਖ਼ੁਆਰ ਕਰ ਦਿੱਤੀ ਹੈ । ਇਨਿ ਮੂੜਿ ਮਨਮੁਖਿ—ਇਸ ਮੂਰਖ ਮਨਮੁਖ ਨੇ । ਮੂੜਿ—ਮੂਰਖ ਨੇ । ਮਨਮੁਖਿ—ਮਨ ਦੇ ਮੁਰੀਦ ਮਨੁੱਖ ਨੇ । ਸਜੁਤੀਆ—(ਆਪਣੇ ਆਪ ਨੂੰ ਕਾਲਖ ਨਾਲ) ਜੋੜਿਆ ਹੋਇਆ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਉਬਰੇ—(ਕਾਲਖ ਤੋਂ) ਬਚ ਜਾਂਦੇ ਹਨ । ਛੁਟੀਆ—ਮੁੱਕ ਜਾਂਦੀ ਹੈ, ਖ਼ਲਾਸੀ ਹੋ ਜਾਂਦੀ ਹੈ ।੧।

**ਅਰਥ** :—ਹੇ ਭਾਈ ! ਜਿਸ ਹਉਮੈ ਨੇ ਜਿਸ ਮਾਇਆ ਨੇ (ਜੀਵ ਨੂੰ ਕਦੇ) ਪਰਮਾਤਮਾ ਨਾਲ ਮਿਲਣ ਨਹੀਂ ਦਿੱਤਾ, ਇਸ ਹਉਮੈ ਨੂੰ ਇਸ ਮਾਇਆ ਨੂੰ (ਆਪਣੇ ਅੰਦਰੋਂ) ਮਾਰ ਮੁਕਾਓ । ਹੇ ਭਾਈ ! (ਵੇਖੋ !) ਇਹ ਸਰੀਰ ਸੋਨੇ ਦੇ ਰੰਗ ਵਰਗਾ ਸੋਹਣਾ ਹੁੰਦਾ ਹੈ, (ਪਰ ਜਿੱਥੇ ਹਉਮੈ ਆ ਵੜੀ) ਇਸ ਹਉਮੈ ਨੇ (ਉਸ ਸਰੀਰ ਨੂੰ) ਮਾਰ ਕੇ ਖ਼ੁਆਰ ਕਰ ਦਿੱਤਾ ।

ਹੇ ਭਾਈ ! ਮਾਇਆ ਦਾ ਮੋਹ ਨਿਰੀ ਕਾਲਖ ਹੈ, ਪਰ ਆਪਣੇ ਮਨ ਦੇ ਮੁਰੀਦ ਇਸ ਮੂਰਖ ਮਨੁੱਖ ਨੇ (ਆਪਣੇ ਆਪ ਨੂੰ ਇਸ ਕਾਲਖ ਨਾਲ ਹੀ) ਜੋੜ ਰੱਖਿਆ ਹੈ ।

ਹੇ ਦਾਸ ਨਾਨਕ ! (ਆਖ—ਹੇ ਭਾਈ !) ਗੁਰੂ ਦੇ ਮਨਮੁਖ ਰਹਿਣ ਵਾਲੇ ਮਨੁੱਖ (ਇਸ ਹਉਮੈ ਤੋਂ) ਬਚ ਜਾਂਦੇ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਨੂੰ ਹਉਮੈ ਤੋਂ ਖ਼ਲਾਸੀ ਮਿਲ ਜਾਂਦੀ ਹੈ ।੧।

**ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥ ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ॥ ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ ਚਉਦਿਆ ॥ ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ॥੨॥ {ਪੰਨਾ ੭੭੬}**

**ਪਦ ਅਰਥ** :—ਵਸਿ—ਵੱਸ ਵਿਚ । ਵਸਿ ਆਣਿਹੁ—(ਆਪਣੇ) ਵੱਸ ਵਿਚ ਲਿਆਓ । ਕਉ—ਨੂੰ । ਬਾਸਾ—ਬਾਸ਼ਾ, ਇਕ ਸ਼ਿਕਾਰੀ ਪੰਛੀ । ਜਿਉ—ਵਾਂਗ । ਦੁਖਿ—ਦੁੱਖ ਵਿਚ । ਰੈਣਿ—(ਜ਼ਿੰਦਗੀ ਦੀ) ਰਾਤ । ਵਿਹਾਣੀਆ—ਲੰਘਦੀ ਹੈ । ਪਾਇਆ—ਮਿਲਾਪ ਪ੍ਰਾਪਤ ਕਰ ਲਿਆ । ਮਨਿ—ਮਨ ਵਿਚ । ਚਉਦਿਆ—ਉਚਾਰਦਿਆਂ, ਜਪਦਿਆਂ । ਪ੍ਰਭ—ਹੇ ਪ੍ਰਭੂ ! ਛਡਿ—ਛੱਡ ਕੇ । ਸੁਖਿ—ਆਨੰਦ ਵਿਚ । ਸਉਦਿਆ—ਲੀਨ ਰਹਿੰਦਾ ਹੈ ।੨।

**ਅਰਥ** :—ਹੇ ਭਾਈ ! (ਆਪਣੇ) ਇਸ ਮਨ ਨੂੰ (ਸਦਾ ਆਪਣੇ) ਵੱਸ ਵਿਚ ਰੱਖੋ । (ਮਨੁੱਖ ਦਾ ਇਹ) ਮਨ ਸਦਾ (ਸ਼ਿਕਾਰੀ ਪੰਛੀ) ਬਾਸ਼ੇ ਵਾਂਗ ਭਟਕਦਾ ਹੈ । ਸਦਾ ਆਸਾਂ ਹੀ ਆਸਾਂ ਬਣਾਂਦਿਆਂ (ਮਨੁੱਖ ਦੀ ਸਾਰੀ ਜ਼ਿੰਦਗੀ ਦੀ) ਰਾਤ ਦੁੱਖ ਵਿਚ ਹੀ ਬੀਤਦੀ ਹੈ ।

ਹੇ ਸੰਤ ਜਨੋ ! ਜਿਸ ਮਨੁੱਖ ਨੂੰ ਗੁਰੂ ਮਿਲ ਪਿਆ (ਉਹ ਪਰਮਾਤਮਾ ਦਾ ਨਾਮ ਜਪਣ ਲੱਗ ਪੈਂਦਾ ਹੈ, ਤੇ) ਨਾਮ ਜਪਦਿਆਂ (ਉਸ ਦੇ) ਮਨ ਵਿਚ (ਉੱਠੀ ਹਰਿਨਾਮ ਸਿਮਰਨ ਦੀ) ਆਸ ਪੂਰੀ ਹੋ ਜਾਂਦੀ ਹੈ । ਹੇ ਦਾਸ ਨਾਨਕ ! (ਪ੍ਰਭੂ ਦੇ ਦਰ ਤੇ ਅਰਦਾਸ ਕਰਿਆ ਕਰ ਤੇ ਆਖ—) ਹੇ ਪ੍ਰਭੂ ! (ਮੈਨੂੰ ਭੀ ਆਪਣਾ ਨਾਮ ਜਪਣ ਦੀ) ਸੂਝ ਬਖ਼ਸ਼ (ਜਿਹੜਾ ਮਨੁੱਖ ਨਾਮ ਜਪਦਾ ਹੈ, ਉਹ ਦੁਨੀਆ ਵਾਲੀਆਂ) ਆਸਾਂ ਛੱਡ ਕੇ ਆਤਮਕ ਆਨੰਦ ਵਿਚ ਲੀਨ ਰਹਿੰਦਾ ਹੈ ।੨।

**ਸਾਧਨ ਆਸਾ ਚਿਤਿ ਕਰੇ ਰਾਮ ਰਾਜਿਆ ਹਰਿ ਪ੍ਰਭ ਸੇਜੜੀਐ ਆਈ ॥ ਮੇਰਾ ਠਾਕੁਰੁ ਅਗਮ ਦਇਆਲੁ ਹੈ ਰਾਮ ਰਾਜਿਆ ਕਰਿ ਕਿਰਪਾ ਲੇਹੁ ਮਿਲਾਈ ॥ ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ ਹਰਿ ਸਰਧਾ ਸੇਜ ਵਿਛਾਈ ॥ ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ ਮਿਲਿਆ ਸਹਜਿ ਸੁਭਾਈ ॥੩॥** *{ਪੰਨਾ ੭੭੬-੭੭੭}*

**ਪਦ ਅਰਥ** :—ਸਾਧਨ—ਜੀਵ-ਇਸਤ੍ਰੀ । ਚਿਤਿ—ਚਿੱਤ ਵਿਚ । ਰਾਮ ਰਾਜਿਆ—ਹੇ ਪ੍ਰਭੂ-ਪਾਤਿਸ਼ਾਹ ! ਹਰਿ—ਹੇ ਹਰੀ ! ਪ੍ਰਭ—ਹੇ ਪ੍ਰਭੂ ! ਸੇਜੜੀਐ—ਸੋਹਣੀ ਸੇਜ ਉੱਤੇ, (ਮੇਰੇ ਹਿਰਦੇ ਦੀ) ਸੋਹਣੀ ਸੇਜ ਉੱਤੇ । ਠਾਕੁਰ—ਮਾਲਕ । ਅਗਮ—ਅਪਹੁੰਚ । ਦਇਆਲੁ—ਦਇਆ ਦਾ ਘਰ । ਕਰਿ—ਕਰ ਕੇ । ਮੇਰੈ ਮਨਿ—ਮੇਰੇ ਮਨ ਵਿਚ । ਮੇਰੈ ਤਨਿ—ਮੇਰੇ ਤਨ ਵਿਚ । ਲੋਚਾ—ਤਾਂਘ । ਗੁਰਮੁਖੇ—ਗੁਰੂ ਦੀ ਸਰਨ ਪੈ ਕੇ । ਸਰਧਾ ਸੇਜ—ਸਰਧਾ ਦੀ ਸੇਜ । ਪ੍ਰਭ ਭਾਣੀਆ—ਪ੍ਰਭੂ ਨੂੰ ਚੰਗੀ ਲੱਗਦੀ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਈ—ਪ੍ਰੇਮ ਵਿਚ (ਟਿਕੀ ਨੂੰ) ।੩।

**ਅਰਥ** :—ਹੇ ਭਾਈ ! (ਗੁਰੂ ਦੀ ਸਰਨ ਪਈ ਰਹਿਣ ਵਾਲੀ) ਜੀਵ-ਇਸਤ੍ਰੀ (ਆਪਣੇ) ਚਿੱਤ ਵਿਚ (ਨਿੱਤ ਪ੍ਰਭੂ-ਪਤੀ ਦੇ ਮਿਲਾਪ ਦੀ) ਆਸ ਕਰਦੀ ਰਹਿੰਦੀ ਹੈ (ਤੇ ਆਖਦੀ ਹੈ—) ਹੇ ਪ੍ਰਭੂ-ਪਾਤਿਸ਼ਾਹ ! ਹੇ ਹਰੀ ! ਹੇ ਪ੍ਰਭੂ ! (ਮੇਰੇ ਹਿਰਦੇ ਦੀ) ਸੋਹਣੀ ਸੇਜ ਉੱਤੇ ਆ (ਵੱਸ) । ਹੇ ਪ੍ਰਭੂ-ਪਾਤਿਸ਼ਾਹ ! ਤੂੰ ਮੇਰਾ ਮਾਲਕ ਹੈਂ, ਤੂੰ ਦਇਆ ਦਾ ਸੋਮਾ ਹੈਂ, (ਪਰ ਤੂੰ ਮੇਰੇ ਲਈ) ਅਪਹੁੰਚ ਹੈਂ (ਤੂੰ ਆਪ ਹੀ) ਮਿਹਰ ਕਰ ਕੇ (ਮੈਨੂੰ ਆਪਣੇ ਚਰਨਾਂ ਵਿਚ) ਮਿਲਾ ਲੈ । ਹੇ ਪ੍ਰਭੂ-ਪਾਤਿਸ਼ਾਹ ! ਗੁਰੂ ਦੀ ਸਰਨ ਪੈ ਕੇ ਮੇਰੇ ਮਨ ਵਿਚ, ਮੇਰੇ ਤਨ ਵਿਚ (ਤੇਰੇ ਮਿਲਾਪ ਦੀ) ਤਾਂਘ ਪੈਦਾ ਹੋ ਚੁਕੀ ਹੈ । ਹੇ ਹਰੀ ! ਮੈਂ ਸਰਧਾ ਦੀ ਸੇਜ ਵਿਛਾ ਰੱਖੀ ਹੈ ।

ਹੇ ਦਾਸ ਨਾਨਕ ! (ਆਖ—) ਹੇ ਪ੍ਰਭੂ-ਪਾਤਿਸ਼ਾਹ ! ਹੇ ਹਰੀ ! ਜਿਹੜੀ ਜੀਵ-ਇਸਤ੍ਰੀ ਤੈਨੂੰ ਪਿਆਰੀ ਲੱਗ ਜਾਂਦੀ ਹੈ, ਤੂੰ ਉਸ ਨੂੰ ਆਤਮਕ ਅਡੋਲਤਾ ਵਿਚ ਟਿਕੀ ਨੂੰ ਪ੍ਰੇਮ ਵਿਚ ਟਿਕੀ ਨੂੰ ਮਿਲ ਪੈਂਦਾ ਹੈਂ ।੩।

**ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ ॥ ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ ਰਾਮ ਰਾਜਿਆ ਗੁਰੁ ਮੇਲੇ ਕਿਰਪਾ ਕਰੇਈ ॥ ਹਉ ਗੁਰ ਵਿਟਹੁ ਘੋਲਿ ਘੁਮਾਇਆ ਰਾਮ ਰਾਜਿਆ ਜੀਉ ਸਤਿਗੁਰ ਆਗੈ ਦੇਈ ॥ ਗੁਰੁ ਤੁਠਾ ਜੀਉ ਰਾਮ ਰਾਜਿਆ ਜਨ ਨਾਨਕ ਹਰਿ ਮੇਲੇਈ ॥੪॥੨॥੬॥੫॥੭॥੬॥੧੮॥** *{ਪੰਨਾ ੭੭੭}*

**ਪਦ ਅਰਥ** :—ਇਕਤੁ—{ਲਫ਼ਜ਼ 'ਇਕਸੁ' ਤੋਂ ਅਧਿਕਰਣ ਕਾਰਕ ਇਕ-ਵਚਨ} ਇੱਕ ਉੱਤੇ ਹੀ । ਇਕਤੁ ਸੇਜੈ—ਇੱਕੋ ਹਿਰਦਾ-ਸੇਜ ਉੱਤੇ । ਹਰਿ ਪ੍ਰਭੋ—ਹਰਿ ਪ੍ਰਭੂ (ਵੱਸਦਾ ਹੈ) । ਦਸੇ—ਦੱਸੇ, ਦੱਸ ਪਾਂਦਾ ਹੈ ।

ਮੇਲੇਈ—ਮਿਲਾ ਦੇਂਦਾ ਹੈ । ਮੈ ਮਨਿ—ਮੇਰੇ ਮਨ ਵਿਚ । ਮੈ ਤਨਿ—ਮੇਰੇ ਤਨ ਵਿਚ । ਬੈਰਾਗੁ—ਤੀਬਰ ਤਾਂਘ । ਕਰੇਈ—ਕਰਦਾ ਹੈ । ਹਉ—ਹਉਂ, ਮੈਂ । ਵਿਟਹੁ—ਤੋਂ । ਘੋਲਿ ਘੁਮਾਇਆ—ਸਦਕੇ ਕੁਰਬਾਨ ਜਾਂਦਾ ਹਾਂ । ਜੀਉ—ਜਿੰਦ । ਦੇਈ—ਦੇਈਂ, ਮੈਂ ਦੇਂਦਾ ਹਾਂ । ਤੁਠਾ—ਪ੍ਰਸੰਨ ਹੋਇਆ ਹੋਇਆ । ਜੀਉ ਰਾਮ ਰਾਜਿਆ—ਹੇ ਪ੍ਰਭੂ-ਪਾਤਿਸ਼ਾਹ ਜੀ ! ।੪।

ਨੋਟ :—ਲਫ਼ਜ਼ 'ਰਾਮ ਰਾਜਿਆ' ਛੰਤ ਦੀ ਟੇਕ ਵਾਸਤੇ ਹੀ ਹੈ ।

**ਅਰਥ** :—ਹੇ ਭਾਈ ! (ਜੀਵ-ਇਸਤ੍ਰੀ ਦੀ) ਇੱਕੋ ਹੀ (ਹਿਰਦਾ-) ਸੇਜ ਉੱਤੇ ਹਰੀ ਪ੍ਰਭੂ (ਵੱਸਦਾ ਹੈ), (ਜਿਸ ਜੀਵ-ਇਸਤ੍ਰੀ ਨੂੰ) ਗੁਰੂ ਦੱਸ ਪਾਂਦਾ ਹੈ, ਉਸ ਨੂੰ ਹਰੀ ਨਾਲ ਮਿਲਾ ਦੇਂਦਾ ਹੈ । ਮੇਰੇ ਮਨ ਵਿਚ ਮੇਰੇ ਹਿਰਦੇ ਵਿਚ (ਪ੍ਰਭੂ ਦੇ ਮਿਲਾਪ ਲਈ) ਖਿੱਚ ਹੈ ਤਾਂਘ ਹੈ (ਪਰ ਜਿਸ ਜੀਵ ਇਸਤ੍ਰੀ ਉੱਤੇ) ਗੁਰੂ ਮਿਹਰ ਕਰਦਾ ਹੈ, ਉਸ ਨੂੰ (ਪ੍ਰਭੂ ਨਾਲ) ਮਿਲਾਂਦਾ ਹੈ ।

ਹੇ ਭਾਈ ! ਮੈਂ ਗੁਰੂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਮੈਂ (ਆਪਣੀ) ਜਿੰਦ ਗੁਰੂ ਅੱਗੇ ਭੇਟ ਧਰਦਾ ਹਾਂ । ਹੇ ਦਾਸ ਨਾਨਕ ! (ਆਖ—) ਜਿਸ ਉੱਤੇ ਗੁਰੂ ਦਇਆਵਾਨ ਹੁੰਦਾ ਹੈ, ਉਸ ਨੂੰ ਹਰਿ-ਪ੍ਰਭੂ ਨਾਲ ਮਿਲਾ ਦੇਂਦਾ ਹੈ ।੪।੨।੬।੧੮।

ਅੰਕਾਂ ਦਾ ਵੇਰਵਾ :—
ਮ: ੧ — ੫
ਮ: ੩ — ੭
ਮ: ੪ — ੬
. . . . ——
ਜੋੜ . . ੧੮

## ਰਾਗੁ ਸੂਹੀ ਛੰਤ ਮਹਲਾ ੫ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ ॥ ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥ ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ ॥ ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ੍ ਗੁਰ ਮੀਠਾ ॥ ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥ ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥੧॥ {ਪੰਨਾ ੭੭੭}**

**ਪਦ ਅਰਥ** :—ਬਾਵਰੇ—(ਮਾਇਆ ਦੇ ਮੋਹ ਵਿਚ) ਝੱਲੇ ਹੋ ਰਹੇ ਹੇ ਮਨੁੱਖ ! ਕਾਏ—ਕਿਉਂ ? ਦੇਖਿ—(ਇਸ ਮਾਇਆ ਨੂੰ) ਵੇਖ ਕੇ । ਭੁਲਾਨਾ-(ਜੀਵਨ-ਰਾਹ ਤੋਂ) ਖੁੰਝ ਗਿਆ ਹੈਂ । ਕੂੜਾ—ਝੂਠਾ, ਨਾਹ ਨਿਭ ਸਕਣ ਵਾਲਾ । ਕੁਸੰਭ ਰੰਗਾਨਾ—ਕਸੁੰਭੇ ਫੁੱਲ ਦੇ ਰੰਗ । ਕੂੜੀ—ਨਾਸਵੰਤ । ਡੇਖਿ—ਦੇਖ ਕੇ । ਅਢੁ—ਅੱਧੀ ਕੌਡੀ । ਥੀਵਹਿ—ਤੂੰ ਹੋ ਜਾਹਿੰਗਾ । ਲਾਲਾ—ਇਕ ਫੁੱਲ ਦਾ ਨਾਮ । ਚੀਨਿ੍—ਪਛਾਣ ਕੇ । ਮਿਥਿਆ—ਨਾਸਵੰਤ ਪਦਾਰਥ । ਮੋਹਿ—ਮੋਹ ਵਿਚ । ਮਗਨੁ—ਮਸਤ । ਸੰਗਿ—ਨਾਲ । ਦੀਨ—ਗ਼ਰੀਬੀ । ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਲਾਜ-ਇੱਜ਼ਤ ।੧।

**ਅਰਥ** :—(ਮਾਇਆ ਦੇ ਮੋਹ ਵਿਚ) ਝੱਲੇ ਹੋ ਰਹੇ ਹੇ ਮਨੁੱਖ ! (ਜੋ ਕੁਝ ਮੈਂ ਕਹਿ ਰਿਹਾ ਹਾਂ, ਇਸ ਨੂੰ ਧਿਆਨ ਨਾਲ) ਸੁਣ । ਤੂੰ (ਮਾਇਆ ਨੂੰ) ਵੇਖ ਕੇ ਕਿਉਂ (ਜੀਵਨ-ਰਾਹ ਤੋਂ) ਖੁੰਝ ਰਿਹਾ ਹੈਂ ! ਹੇ ਬਾਵਰੇ ! ਸੁਣ, (ਇਹ ਮਾਇਆ) ਕਸੁੰਭੇ ਦੇ ਰੰਗ (ਵਰਗੀ ਹੈ, ਤੂੰ ਇਸ ਨਾਲ) ਪਿਆਰ ਪਾਇਆ ਹੋਇਆ ਹੈ ਜੋ ਸਦਾ ਨਿਭਣ

ਵਾਲਾ ਨਹੀਂ । ਤੂੰ (ਉਸ) ਨਾਸਵੰਤ (ਮਾਇਆ) ਨੂੰ ਵੇਖ ਕੇ ਜੀਵਨ-ਰਾਹ ਤੋਂ ਖੁੰਝ ਰਿਹਾ ਹੈਂ, (ਜਿਹੜੀ ਆਖ਼ਰ) ਅੱਧੀ ਕੌਡੀ ਮੁੱਲ ਭੀ ਨਹੀਂ ਵੱਟ ਸਕਦੀ । ਹੇ ਭਾਈ ! ਪਰਮਾਤਮਾ ਦਾ ਨਾਮ ਹੀ ਮਜੀਠ ਦੇ ਪੱਕੇ ਰੰਗ ਵਾਂਗ ਸਦਾ ਸਾਥ ਨਿਬਾਹੁਣ ਵਾਲਾ) ਹੈ । ਜੇ ਤੂੰ ਗੁਰੂ ਦੇ ਮਿੱਠੇ ਸ਼ਬਦ ਨਾਲ ਡੂੰਘੀ ਸਾਂਝ ਪਾ ਕੇ (ਪਰਮਾਤਮਾ ਦਾ ਨਾਮ ਜਪਦਾ ਰਹੇਂ, ਤਾਂ) ਤੂੰ ਸੋਹਣੇ ਗੂੜ੍ਹੇ ਰੰਗ ਵਾਲੇ ਲਾਲ ਫੁੱਲ ਬਣ ਜਾਹਿੰਗਾ । ਪਰ ਤੂੰ ਤਾਂ ਨਾਸਵੰਤ (ਮਾਇਆ) ਦੇ ਮੋਹ ਵਿਚ ਮਸਤ ਹੋ ਰਿਹਾ ਹੈਂ, ਤੂੰ ਉਹਨਾਂ ਪਦਾਰਥਾਂ ਨਾਲ ਚੰਬੜ ਰਿਹਾ ਹੈਂ ਜਿਨ੍ਹਾਂ ਨਾਲ ਤੇਰਾ ਸਾਥ ਨਹੀਂ ਨਿਭਣਾ ।

ਹੇ ਨਾਨਕ ! (ਆਖ—) ਹੇ ਦਇਆ ਦੇ ਖ਼ਜ਼ਾਨੇ ਪ੍ਰਭੂ ! (ਮੈਂ) ਗਰੀਬ (ਤੇਰੀ) ਸਰਨ (ਆਇਆ ਹਾਂ ਮੇਰੀ) ਲਾਜ ਰੱਖ, (ਜਿਵੇਂ) ਤੂੰ ਆਪਣੇ ਭਗਤਾਂ ਦੀ (ਲਾਜ ਰੱਖਦਾ ਆਇਆ ਹੈਂ) ।੧।

**ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ ॥ ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥ ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ ॥ ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥ ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥ ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥੨॥ {ਪੰਨਾ ੭੭੭}**

**ਪਦ ਅਰਥ** :—ਸੇਵਿ—ਸੇਵਾ-ਭਗਤੀ ਕਰ । ਨਾਥੁ ਪਰਾਣਾ—ਪ੍ਰਾਣਾਂ ਦਾ ਨਾਥ, ਜਿੰਦ ਦਾ ਮਾਲਕ । ਤਿਸੁ ਜਾਣਾ—ਉਸ ਨੂੰ (ਇਥੋਂ) ਜਾਣਾ (ਭੀ ਪਏਗਾ) । ਹਭ—ਸਾਰੀ ਲੁਕਾਈ, ਸਾਰੀ ਸ੍ਰਿਸ਼ਟੀ । ਨਿਹਚਲੁ—ਅਟੱਲ । ਵੈਸੀ—ਚਲੀ ਜਾਇਗੀ । ਪਰਦੇਸੀ—ਹੇ ਪਰਾਏ ਦੇਸ ਵਿਚ ਆਏ ਜੀਵ ! ਸੰਗਿ—ਸੰਗਤਿ ਵਿਚ । ਮਿਲਿ ਰਹੀਐ—ਮਿਲ ਕੇ ਰਹਿਣਾ ਚਾਹੀਦਾ ਹੈ, (ਪ੍ਰਭੂ ਦੀ ਯਾਦ ਵਿਚ) ਮਿਲੇ ਰਹਿਣਾ ਚਾਹੀਦਾ ਹੈ । ਪਾਈਐ—ਮਿਲਦਾ ਹੈ । ਬੈਰਾਗੀ—(ਮਾਇਆ ਦੇ ਮੋਹ ਵਲੋਂ) ਉਪਰਾਮ (ਰਹਿ ਕੇ) । ਗਹਿ—ਫੜ ਕੇ । ਰਹੀਐ—ਟਿਕੇ ਰਹਿਣਾ ਚਾਹੀਦਾ ਹੈ । ਦੀਜੈ—ਭੇਟ ਕਰ ਦੇਹ । ਸੰਕ—ਸ਼ੰਕਾ, ਝਿਝਕ । ਨ ਕੀਜੈ—ਨਹੀਂ ਕਰਨੀ ਚਾਹੀਦੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਮਾਣਾ—ਅਹੰਕਾਰ । ਭਵ—ਸੰਸਾਰ-ਸਮੁੰਦਰ । ਆਖਿ—ਆਖ ਕੇ । ਵਖਾਣਾ—ਮੈਂ ਦੱਸਾਂ ।੨।

**ਅਰਥ** :—ਹੇ ਬਾਵਰੇ ! ਸੁਣ; ਜਿੰਦ ਦੇ ਮਾਲਕ ਪ੍ਰਭੂ ਦੀ ਸੇਵਾ-ਭਗਤੀ ਕਰਿਆ ਕਰ । ਹੇ ਝੱਲੇ ! ਸੁਣ, (ਇਥੇ ਸਦਾ ਕਿਸੇ ਨਹੀਂ ਬੈਠ ਰਹਿਣਾ) ਜਿਹੜਾ (ਜੀਵ ਜਗਤ ਵਿਚ) ਆਇਆ ਹੈ ਉਸ ਨੂੰ (ਇਥੋਂ) ਜਾਣਾ ਭੀ ਪਏਗਾ ।

ਹੇ ਪਰਾਏ ਦੇਸ ਵਿਚ ਆਏ ਜੀਵ ! ਸੁਣ, (ਜਿਸ ਜਗਤ ਨੂੰ ਤੂੰ) ਅਟੱਲ (ਸਮਝ ਰਿਹਾ ਹੈਂ, ਇਹ) ਸਾਰੀ ਸ੍ਰਿਸ਼ਟੀ ਨਾਸ ਹੋ ਜਾਇਗੀ । ਹੇ ਪਰਦੇਸੀ ! ਸਾਧ ਸੰਗਤਿ ਵਿਚ (ਟਿਕ ਕੇ) ਪ੍ਰਭੂ-ਚਰਨਾਂ ਵਿਚ ਜੁੜੇ ਰਹਿਣਾ ਚਾਹੀਦਾ ਹੈ । ਹੇ ਭਾਈ ! ਸੁਣ, (ਮਾਇਆ ਦੇ ਮੋਹ ਵਲੋਂ) ਉਪਰਾਮ (ਹੋ ਕੇ ਹੀ) ਚੰਗੀ ਕਿਸਮਤ ਨਾਲ ਪ੍ਰਭੂ ਨੂੰ ਮਿਲ ਸਕੀਦਾ ਹੈ, (ਇਸ ਵਾਸਤੇ) ਪ੍ਰਭੂ ਦੇ ਚਰਨਾਂ ਨੂੰ ਚੰਗੀ ਤਰ੍ਹਾਂ ਫੜ ਰੱਖਣਾ ਚਾਹੀਦਾ ਹੈ ।

ਹੇ ਭਾਈ ! ਇਹ ਮਨ ਗੁਰੂ ਦੇ ਹਵਾਲੇ ਕਰ, (ਇਸ ਵਿਚ ਰਤਾ ਭਰ ਭੀ) ਝਿਝਕਣਾ ਨਹੀਂ ਚਾਹੀਦਾ । ਗੁਰੂ ਦੀ ਸਰਨ ਪੈ ਕੇ (ਆਪਣੇ ਅੰਦਰੋਂ) ਅਹੰਕਾਰ ਦੂਰ ਕਰ ।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—) ਹੇ (ਸਰਨ ਪਏ) ਗਰੀਬਾਂ ਨੂੰ ਅਤੇ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲੇ ! (ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ) ਮੈਂ ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਦੱਸ ਸਕਦਾ ਹਾਂ ? ।੨।

ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ ॥ ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ ॥ ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥ ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥ ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥੩॥ {ਪੰਨਾ ੭੭੭}

**ਪਦ ਅਰਥ** :—ਕਿਆ ਕੀਚੈ—ਨਹੀਂ ਕਰਨਾ ਚਾਹੀਦਾ । ਕੂੜਾ—ਝੂਠਾ । ਮਾਨੋ—ਅਹੰਕਾਰ । ਹਭੁ—ਸਾਰਾ । ਗਰਬੁ—ਮਾਣ । ਨਿਹਚਲੁ—ਅਟੱਲ । ਹਭ—ਸਾਰੀ ਸ੍ਰਿਸ਼ਟੀ । ਮਿਥਿਆ—ਝੂਠਾ । ਹੋਇ—ਬਣਿਆ ਰਹੁ । ਜੀਵਤ ਮਰੀਐ—ਜੇ ਜੀਊਂਦੇ ਮਰੇ ਰਹੀਏ, ਜੇ ਸਦਾ ਆਪਾ-ਭਾਵ ਦੂਰ ਕਰੀ ਰੱਖੀਏ । ਭਉਜਲੁ—ਸੰਸਾਰ-ਸਮੁੰਦਰ । ਥੀਵੈ—ਹੋਵੇ । ਕਰਮਿ—(ਪ੍ਰਭੂ ਦੀ) ਮਿਹਰ ਨਾਲ । ਸੇਵੀਜੈ—ਸਰਨ ਪੈਣਾ ਚਾਹੀਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀਜੈ—ਪੀਣਾ ਚਾਹੀਦਾ ਹੈ । ਲਾਵਹਿ—(ਹੇ ਪ੍ਰਭੂ !) ਤੂੰ ਜੋੜਦਾ ਹੈਂ । ਸਹਜਿ—ਆਤਮਕ ਅਡੋਲਤਾ ਵਿਚ । ਜਿਸੁ ਧਿਆਨੋ—ਜਿਸ ਦੀ ਸੁਰਤਿ । ਹਰਿ ਦੁਆਰੈ—ਹਰੀ ਦੇ ਦਰ ਤੇ । ਹਉ—ਮੈਂ, ਹਉਂ । ਸਦ—ਸਦਾ ।੩।

**ਅਰਥ** :—ਹੇ ਭਾਵਰੇ ! (ਨਾਸਵੰਤ ਪਦਾਰਥਾਂ ਦਾ) ਝੂਠਾ ਅਹੰਕਾਰ ਨਹੀਂ ਕਰਨਾ ਚਾਹੀਦਾ । ਹੇ ਬਾਵਰੇ ! ਸੁਣ, (ਪਦਾਰਥਾਂ ਨਾਲੋਂ ਸੰਬੰਧ ਟੁੱਟਿਆਂ ਇਹ) ਸਾਰਾ ਮਾਣ ਤੇ ਗੁਮਾਨ ਭੀ ਮੁੱਕ ਜਾਇਗਾ । ਹੇ ਭਾਈ ! ਜਿਸ ਜਗਤ ਨੂੰ ਸਦਾ-ਥਿਰ ਸਮਝਦਾ ਹੈਂ, ਇਹ ਸਾਰੀ ਸ੍ਰਿਸ਼ਟੀ ਚਲੀ ਜਾਣ ਵਾਲੀ ਹੈ, ਇਸ ਦਾ ਮਾਣ ਕਰਨਾ ਝੂਠਾ ਕਰਮ ਹੈ । (ਇਥੇ) ਗੁਰੂ ਦਾ ਪ੍ਰਭੂ ਦਾ ਦਾਸ ਬਣੇ ਰਹਿਣਾ ਚਾਹੀਦਾ ਹੈ । ਜੇ ਸਦਾ ਆਪਾ-ਭਾਵ ਦੂਰ ਕਰੀ ਰੱਖੀਏ, ਤਾਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, (ਪਰ ਇਹ ਤਦੋਂ ਹੀ ਹੋ ਸਕਦਾ ਹੈ,) ਜੇ (ਪਰਮਾਤਮਾ ਦੀ) ਮਿਹਰ ਨਾਲ (ਮੱਥੇ ਉਤੇ ਲੇਖ) ਲਿਖਿਆ ਹੋਇਆ ਹੋਵੇ । ਹੇ ਭਾਈ ! ਗੁਰੂ ਦੀ ਸਰਨ ਪਏ ਰਹਿਣਾ ਚਾਹੀਦਾ ਹੈ (ਗੁਰੂ ਪਾਸੋਂ ਹੀ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਸਕੀਦਾ ਹੈ । (ਪਰ, ਹੇ ਪ੍ਰਭੂ ! ਉਹੀ ਮਨੁੱਖ ਤੇਰਾ ਨਾਮ-ਅੰਮ੍ਰਿਤ ਪੀਂਦਾ ਹੈ,) ਜਿਸ ਦੀ ਸੁਰਤਿ ਤੂੰ ਆਤਮਕ ਅਡੋਲਤਾ ਵਿਚ ਟਿਕਾਂਦਾ ਹੈਂ ।

ਹੇ ਹਰੀ ! (ਤੇਰਾ ਦਾਸ) ਨਾਨਕ ਤੇਰੇ ਦਰ ਤੇ ਤੇਰੀ ਸਰਨ ਆ ਪਿਆ ਹੈ । ਮੈਂ (ਤੈਥੋਂ) ਸਦਾ ਸਦਾ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ ।੩।

ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥ ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥ ਜਿਨਿ ਪ੍ਰਭੁ ਧਿਆਇਆ ਤਿਨਿ ਸੁਖੁ ਪਾਇਆ ਵਡਭਾਗੀ ਦਰਸਨੁ ਪਾਈਐ ॥ ਥੀਉ ਨਿਮਾਣਾ ਸਦ ਕੁਰਬਾਣਾ ਸਗਲਾ ਆਪੁ ਮਿਟਾਈਐ ॥ ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ ॥ ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ ॥੪॥੧॥ {ਪੰਨਾ ੭੭੭}

**ਪਦ ਅਰਥ** :—ਮਤੁ ਜਾਣਹਿ—ਮਤਾਂ ਤੂੰ ਇਹ ਖ਼ਿਆਲ ਕਰੇਂ । ਪਾਇਆ—ਲੱਭ ਲਿਆ ਹੈ । ਥੀਉ—ਹੋ ਜਾ । ਰੇਣੁ—ਚਰਨ-ਧੂੜ । ਜਿਨਿ—ਜਿਸ (ਮਨੁੱਖ) ਨੇ । ਤਿਨਿ—ਉਸ ਨੇ । ਪਾਈਐ—ਪ੍ਰਾਪਤ ਹੁੰਦਾ ਹੈ । ਸਦ—ਸਦਾ । ਆਪੁ—ਆਪਾ-ਭਾਵ । ਧਨੁ—{ਧੰਯ} ਸਲਾਹੁਣ-ਜੋਗ । ਭਾਗ ਸੁਧਾ—ਸੁੱਧ ਭਾਗ, ਚੰਗੇ ਭਾਗ । ਲਧਾ—ਲੱਧਾ, ਲੱਭ ਲਿਆ । ਹਮ—ਮੈਂ । ਆਪੁ—ਆਪਣਾ ਆਪ । ਪਹਿ—ਪਾਸ, ਕੋਲ । ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਅਪਨਾਇਆ—ਆਪਣੇ (ਸੇਵਕ) ਦੀ ।੪।

**ਅਰਥ** :—ਹੇ (ਮਾਇਆ ਦੇ ਮੋਹ ਵਿਚ) ਝੱਲੇ (ਹੋ ਰਹੇ) ਮਨੁੱਖ (ਜੋ ਕੁਝ ਮੈਂ ਕਹਿ ਰਿਹਾ ਹਾਂ, ਧਿਆਨ ਨਾਲ) ਸੁਣ । ਇਹ ਨਾਹ ਸਮਝ ਕਿ (ਮਾਇਆ ਦੇ ਮਾਣ ਵਿਚ ਰਹਿ ਕੇ ਭੀ) ਮੈਂ (ਭਾਵ, ਤੂੰ) ਪਰਮਾਤਮਾ ਦਾ ਮਿਲਾਪ

ਹਾਸਲ ਕਰ ਲਿਆ ਹੈ । ਹੇ ਬਾਵਰੇ ! ਸੁਣ, ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਸਿਮਰਨ ਕੀਤਾ ਹੈ, (ਉਹਨਾਂ ਦੇ) ਚਰਨਾਂ ਦੀ ਧੂੜ ਬਣਿਆ ਰਹੁ (ਤਾਂ ਹੀ ਪ੍ਰਭੂ-ਮਿਲਾਪ ਹੁੰਦਾ ਹੈ) ।

ਹੇ ਭਾਈ ! ਜਿਸ (ਮਨੁੱਖ) ਨੇ ਪਰਮਾਤਮਾ ਦਾ ਸਿਮਰਨ ਕੀਤਾ ਹੈ, ਉਸ ਨੇ ਆਤਮਕ ਆਨੰਦ ਪ੍ਰਾਪਤ ਕਰ ਲਿਆ ਹੈ । ਵੱਡੇ ਭਾਗਾਂ ਨਾਲ (ਪਰਮਾਤਮਾ ਦਾ) ਦਰਸਨ ਹੁੰਦਾ ਹੈ । ਗਰੀਬੀ ਸੁਭਾਉ ਵਾਲਾ ਬਣਿਆ ਰਿਹਾ ਕਰ, (ਜਿਨ੍ਹਾਂ ਪ੍ਰਭੂ ਦਾ ਸਿਮਰਨ ਕੀਤਾ ਹੈ, ਉਹਨਾਂ ਤੋਂ) ਸਦਾ ਸਦਕੇ ਹੋਇਆ ਕਰ । ਹੇ ਭਾਈ ! ਆਪਾ-ਭਾਵ ਚੰਗੀ ਤਰ੍ਹਾਂ ਦੂਰ ਕਰ ਦੇਣਾ ਚਾਹੀਦਾ ਹੈ ।

ਹੇ ਭਾਈ ! ਜਿਸ (ਮਨੁੱਖ) ਨੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ, ਉਹ ਸਲਾਹੁਣ-ਜੋਗ ਹੋ ਗਿਆ, ਉਸ ਦੇ ਚੰਗੇ ਭਾਗ ਹੋ ਗਏ । ਮੈਂ ਤਾਂ ਆਪਣਾ ਆਪ ਅਜਿਹੇ ਮਨੁੱਖ ਅੱਗੇ ਭੇਟ ਕਰ ਦਿੱਤਾ ਹੈ ।

ਹੇ ਨਾਨਕ ! (ਆਖ—) ਹੇ ਗਰੀਬਾਂ ਦੀ ਸਹਾਇਤਾ ਕਰਨ ਵਾਲੇ ! ਹੇ ਸੁਖਾਂ ਦੇ ਸਮੁੰਦਰ ! (ਮੈਂ ਤੇਰੀ ਸਰਨ ਆਇਆ ਹਾਂ) ਆਪਣੇ ਸੇਵਕ ਦੀ ਲਾਜ ਰੱਖ ।੪।੧।

**ਸੂਹੀ ਮਹਲਾ ੫ ॥ ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ ॥ ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ ॥ ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥ ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥ ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ ॥ ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ ॥੧॥ {ਪੰਨਾ ੭੭੮}**

**ਪਦ ਅਰਥ** :—ਚਰਣ ਕਮਲ—ਕੌਲ ਫੁੱਲਾਂ ਵਰਗੇ ਕੋਮਲ ਚਰਨ । ਟੇਕ—ਸਹਾਰਾ । ਸਤਿਗੁਰਿ—ਗੁਰੂ ਨੇ । ਤੁਸਿ ਕੈ—ਪ੍ਰਸੰਨ ਹੋ ਕੇ । ਬਲਿਰਾਮ ਜੀਉ—(ਮੈਂ) ਪ੍ਰਭੂ ਜੀ ਤੋਂ ਸਦਕੇ ਹਾਂ । ਅੰਮ੍ਰਿਤਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ । ਭੰਡਾਰ—ਖ਼ਜ਼ਾਨੇ । ਸਭੁ ਕਿਛੁ—ਹਰੇਕ ਪਦਾਰਥ । ਘਰਿ ਤਿਸ ਕੈ—ਉਸ (ਪ੍ਰਭੂ) ਦੇ ਘਰ ਵਿਚ । ਤਿਸ ਕੈ—{ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਬਾਬੁਲੁ—ਪਿਤਾ-ਪ੍ਰਭੂ । ਸਮਰਥਾ—ਤਾਕਤਾਂ ਦਾ ਮਾਲਕ । ਕਰਣ ਕਾਰਣ ਹਾਰਾ—ਕਾਰਣ ਕਰਣਹਾਰਾ, ਹਰੇਕ ਸਬਬ ਬਣਾ ਸਕਣ ਵਾਲਾ । ਸਿਮਰਤ—ਸਿਮਰਦਿਆਂ । ਭਉਜਲੁ—ਸੰਸਾਰ-ਸਮੁੰਦਰ । ਆਦਿ—ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਉਸਤਤਿ—ਵਡਿਆਈ । ਕਰਿ—ਕਰ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਮਹਾ ਰਸੁ—ਸਭ ਰਸਾਂ ਨਾਲੋਂ ਵੱਡਾ ਰਸ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਜ਼} । ਮਨਿ—ਮਨ ਨਾਲ । ਤਨਿ—ਤਨ ਨਾਲ । ਪੀਵਾ—ਪੀਵਾਂ, ਮੈਂ ਪੀਂਦਾ ਹਾਂ ।੧।

**ਅਰਥ** :—ਹੇ ਭਾਈ ! ਮੈਂ ਸੋਹਣੇ ਪ੍ਰਭੂ ਤੋਂ ਸਦਕੇ ਜਾਂਦਾ ਹਾਂ (ਉਸ ਦੀ ਮਿਹਰ ਨਾਲ) ਗੁਰੂ ਨੇ ਮਿਹਰਵਾਨ ਹੋ ਕੇ ਮੈਨੂੰ ਉਸ ਦੇ ਸੋਹਣੇ ਚਰਨਾਂ ਦਾ ਆਸਰਾ ਦਿੱਤਾ ਹੈ । ਮੈਂ ਉਸ ਪ੍ਰਭੂ ਤੋਂ ਕੁਰਬਾਨ ਹਾਂ, ਉਸ ਦੇ ਘਰ ਵਿਚ ਹਰੇਕ ਪਦਾਰਥ ਮੌਜੂਦ ਹੈ, ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ (ਉਸ ਦੇ ਘਰ ਵਿਚ) ਖ਼ਜ਼ਾਨੇ ਭਰੇ ਪਏ ਹਨ ।

ਹੇ ਭਾਈ ! ਮੇਰਾ ਪ੍ਰਭੂ-ਪਿਤਾ ਬੜੀਆਂ ਤਾਕਤਾਂ ਦਾ ਮਾਲਕ ਹੈ, ਉਹ ਪ੍ਰਭੂ ਹਰੇਕ ਸਬਬ ਬਣਾ ਸਕਣ ਵਾਲਾ ਹੈ । (ਉਹ ਐਸਾ ਹੈ) ਜਿਸ ਦਾ ਨਾਮ ਸਿਮਰਦਿਆਂ ਕੋਈ ਦੁੱਖ ਪੋਹ ਨਹੀਂ ਸਕਦਾ, (ਉਸ ਦਾ ਨਾਮ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।

ਹੇ ਭਾਈ ! ਜਗਤ ਦੇ ਸ਼ੁਰੂ ਤੋਂ ਹੀ (ਉਹ ਪ੍ਰਭੂ ਆਪਣੇ) ਭਗਤਾਂ ਦਾ ਰਾਖਾ (ਚਲਿਆ ਆ ਰਿਹਾ) ਹੈ । ਉਸ ਦੀ ਸਿਫ਼ਤਿ-ਸਾਲਾਹ ਕਰ ਕਰ ਕੇ ਮੈਂ ਆਤਮਕ ਜੀਵਨ ਹਾਸਲ ਕਰ ਰਿਹਾ ਹਾਂ । ਹੇ ਨਾਨਕ ! (ਆਖ—ਹੇ ਭਾਈ ! ਉਸ ਦਾ) ਨਾਮ ਮਿੱਠਾ ਹੈ, (ਸਭ ਰਸਾਂ ਨਾਲੋਂ) ਵੱਡਾ ਰਸ ਹੈ ਮੈਂ ਤਾਂ ਹਰ ਵੇਲੇ (ਉਹ ਨਾਮ ਰਸ ਆਪਣੇ) ਮਨ ਦੀ ਰਾਹੀਂ ਗਿਆਨ-ਇੰਦ੍ਰਿਆਂ ਦੀ ਰਾਹੀਂ ਪੀਂਦਾ ਰਹਿੰਦਾ ਹਾਂ ।੧।

**ਹਰਿ ਆਪੇ ਲਏ ਮਿਲਾਇ ਕਿਉ ਵੇਛੋੜਾ ਥੀਵਈ ਬਲਿ ਰਾਮ ਜੀਉ ॥ ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ ਬਲਿ ਰਾਮ ਜੀਉ ॥ ਤੇਰੀ ਟੇਕ ਤੁਝੈ ਤੇ ਪਾਈ ਸਾਚੇ ਸਿਰਜਣਹਾਰਾ ॥ ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ ॥ ਸੰਤ ਜਨਾ ਮਿਲਿ ਮੰਗਲੁ ਗਾਇਆ ਦਿਨੁ ਰੈਨਿ ਆਸ ਤੁਮ੍ਾਰੀ ॥ ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਦ ਬਲਿਹਾਰੀ ॥੨॥ {ਪੰਨਾ ੭੭੮}**

**ਪਦ ਅਰਥ** :—ਆਪੇ—ਆਪ ਹੀ । ਥੀਵਈ—ਹੋ ਸਕਦਾ ਹੈ, ਥੀਵੈ । ਕਿਉ ਥੀਵਈ—ਕਿਵੇਂ ਹੋ ਸਕਦਾ ਹੈ ? ਨਹੀਂ ਹੋ ਸਕਦਾ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਕਾਰਨ ਉੱਡ ਗਿਆ ਹੈ} । ਸਦ—ਸਦਾ । ਜੀਵਈ—ਜੀਵੈ, ਆਤਮਕ ਜੀਵਨ ਹਾਸਲ ਕਰੀ ਰੱਖਦਾ ਹੈ । ਤੁਝੈ ਤੇ—ਤੁਝ ਤੇ ਹੀ, ਤੇਰੇ ਪਾਸੋਂ ਹੀ । ਪਾਈ—ਮਿਲਦੀ ਹੈ । ਸਾਚੇ—ਹੇ ਸਦਾ ਕਾਇਮ ਰਹਿਣ ਵਾਲੇ ! ਜਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਮਿਲਿ—ਮਿਲ ਕੇ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਰੈਨਿ—ਰਾਤ । ਸਫਲੁ—ਹਰੇਕ ਫਲ ਦੇਣ ਵਾਲਾ, ਹਰੇਕ ਮੁਰਾਦ ਪੂਰੀ ਕਰਨ ਵਾਲਾ । ਭੇਟਿਆ—ਮਿਲਿਆ । ਬਲਿਹਾਰੀ—ਕੁਰਬਾਨ ।੨।

**ਅਰਥ** :—ਹੇ ਭਾਈ ! ਮੈਂ ਸੋਹਣੇ ਪ੍ਰਭੂ ਤੋਂ ਸਦਕੇ ਜਾਂਦਾ ਹਾਂ, (ਜਿਸ ਮਨੁੱਖ ਨੂੰ) ਉਹ ਆਪ ਹੀ (ਆਪਣੇ ਚਰਨਾਂ ਨਾਲ) ਜੋੜਦਾ ਹੈ (ਉਸ ਮਨੁੱਖ ਨੂੰ ਪ੍ਰਭੂ ਨਾਲੋਂ) ਫਿਰ ਕਦੇ ਵਿਛੋੜਾ ਨਹੀਂ ਹੁੰਦਾ ।

ਹੇ ਰਾਮ ! ਮੈਂ ਤੈਥੋਂ ਕੁਰਬਾਨ ਹਾਂ । ਜਿਸ ਮਨੁੱਖ ਨੂੰ ਤੇਰਾ ਸਹਾਰਾ ਮਿਲ ਜਾਂਦਾ ਹੈ, ਉਹ ਸਦਾ ਹੀ ਆਤਮਕ ਜੀਵਨ ਹਾਸਲ ਕਰੀ ਰੱਖਦਾ ਹੈ । ਪਰ, ਹੇ ਸਦਾ ਕਾਇਮ ਰਹਿਣ ਵਾਲੇ ਅਤੇ ਸਭ ਦੇ ਪੈਦਾ ਕਰਨ ਵਾਲੇ ! ਤੇਰਾ ਆਸਰਾ ਮਿਲਦਾ ਭੀ ਤੇਰੇ ਹੀ ਪਾਸੋਂ ਹੈ । ਤੂੰ ਇਹੋ ਜਿਹਾ ਸਾਡਾ ਮਾਲਕ ਹੈਂ, ਜਿਸ (ਦੇ ਦਰ) ਤੋਂ ਕਦੇ ਕੋਈ ਖ਼ਾਲੀ (ਬੇ-ਮੁਰਾਦ) ਨਹੀਂ ਜਾਂਦਾ । ਹੇ ਪ੍ਰਭੂ ! ਤੇਰੇ ਸੰਤ ਜਨ ਮਿਲ ਕੇ (ਸਦਾ ਤੇਰੀ) ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਹਨ, (ਉਹਨਾਂ ਨੂੰ) ਦਿਨ ਰਾਤ ਤੇਰੀ (ਸਹਾਇਤਾ ਦੀ) ਹੀ ਆਸ ਰਹਿੰਦੀ ਹੈ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੈਥੋਂ ਸਦਾ ਸਦਕੇ ਹਾਂ (ਤੇਰੀ ਹੀ ਮਿਹਰ ਨਾਲ ਉਹ) ਪੂਰਾ ਗੁਰੂ ਮਿਲਦਾ ਹੈ ਜਿਸ ਦਾ ਦੀਦਾਰ ਹਰੇਕ ਮੁਰਾਦ ਪੂਰੀ ਕਰਨ ਵਾਲਾ ਹੈ ।੨।

**ਸੰਮ੍ਲਿਆ ਸਚੁ ਥਾਨੁ ਮਾਨੁ ਮਹਤੁ ਸਚੁ ਪਾਇਆ ਬਲਿ ਰਾਮ ਜੀਉ ॥ ਸਤਿਗੁਰੁ ਮਿਲਿਆ ਦਇਆਲੁ ਗੁਣ ਅਬਿਨਾਸੀ ਗਾਇਆ ਬਲਿ ਰਾਮ ਜੀਉ ॥ ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥ ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥ ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥ ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ ॥੩॥ {ਪੰਨਾ ੭੭੮}**

**ਪਦ ਅਰਥ** :—ਸੰਮ੍ਲਿਆ—ਸੰਭਾਲਿਆ, ਮੱਲਿਆ । ਸਚੁ ਥਾਨੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ-ਦਰ । ਮਹਤੁ—ਮਹੱਤਤਾ, ਵਡਿਆਈ । ਸਚੁ—ਸਦਾ-ਥਿਰ ਹਰੀ । ਬਲਿ ਰਾਮ ਜੀਉ—ਮੈਂ ਪ੍ਰਭੂ ਜੀ ਤੋਂ ਸਦਕੇ ਜਾਂਦਾ ਹਾਂ । ਦਇਆਲੁ—ਦਇਆ ਦਾ ਘਰ । ਗਾਉ—ਗਾਇਆ ਕਰੋ । ਨਿਤ ਨਿਤ—ਸਦਾ ਹੀ । ਸੁਭ—ਭਲੇ । ਦਿਵਸ—ਦਿਹਾੜੇ । ਗਹਿ—ਫੜ ਕੇ । ਕੰਠਿ—ਗਲ ਨਾਲ । ਅੰਤਰਜਾਮੀਆ—ਸਭ ਦੇ ਦਿਲ ਦੀ ਜਾਣਨ

ਵਾਲਾ । ਸਤੁ—ਉੱਚਾ ਆਚਰਨ । ਸੰਤੋਖੁ—ਮਾਇਆ ਵਲੋਂ ਤ੍ਰਿਪਤੀ । ਵਜਹਿ ਵਾਜੇ—ਵਾਜੇ ਵੱਜਦੇ ਹਨ (ਜਿਵੇਂ ਕਿਤੇ ਵਾਜੇ ਵੱਜਦੇ ਹੋਣ ਤਾਂ ਉਥੇ ਸਾਧਾਰਨ ਆਵਾਜ਼ ਨਾਲ ਕੀਤੀ ਗੱਲ ਨਹੀਂ ਸੁਣੀ ਜਾਂਦੀ, ਤਿਵੇਂ ਹਿਰਦੇ ਵਿਚ ਵਿਕਾਰਾਂ ਦੀ ਪ੍ਰੇਰਨਾ ਨਹੀਂ ਸੁਣੀ ਜਾਂਦੀ) । ਅਨਹਦਾ—ਇਕ-ਰਸ, ਲਗਾਤਾਰ । ਝੁਣਕਾਰੇ—ਮਿੱਠੀ ਸੁਰ । ਸੁਣਿ—ਸੁਣ ਕੇ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਕਰਣੈਹਾਰੇ—ਸਭ ਕੁਝ ਕਰਨ ਦੀ ਸਮਰਥਾ ਵਾਲੇ ਦੇ ।੩।

**ਅਰਥ** :—ਹੇ ਭਾਈ ! ਮੈਂ ਪ੍ਰਭੂ ਜੀ ਤੋਂ ਸਦਕੇ ਜਾਂਦਾ ਹਾਂ । (ਪ੍ਰਭੂ ਦੀ ਮਿਹਰ ਨਾਲ ਜਿਸ ਨੂੰ) ਦਇਆ ਦਾ ਸੋਮਾ ਗੁਰੂ ਮਿਲ ਪਿਆ, ਉਸ ਨੇ ਅਬਿਨਾਸੀ ਪ੍ਰਭੂ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ, ਉਸ ਨੇ ਸਦਾ-ਥਿਰ ਪ੍ਰਭੂ ਦਾ ਦਰ ਮੱਲ ਲਿਆ, ਉਸ ਨੂੰ ਸਦਾ-ਥਿਰ ਪ੍ਰਭੂ ਮਿਲ ਪਿਆ, (ਉਸ ਨੂੰ ਪ੍ਰਭੂ ਦੇ ਦਰ ਤੋਂ) ਮਾਣ ਮਿਲਿਆ, ਵਡਿਆਈ ਮਿਲੀ ।

ਹੇ ਭਾਈ ! ਜਿੰਦ ਦੇ ਮਾਲਕ ਪ੍ਰੀਤਮ ਪ੍ਰਭੂ ਦੇ ਗੁਣ ਸਦਾ ਹੀ ਗਾਇਆ ਕਰੋ, (ਜਿਹੜਾ ਮਨੁੱਖ ਗੁਣ ਗਾਂਦਾ ਹੈ, ਉਸ ਦੇ ਵਾਸਤੇ ਜ਼ਿੰਦਗੀ ਦੇ) ਸੋਹਣੇ ਦਿਹਾੜੇ ਆਏ ਰਹਿੰਦੇ ਹਨ, ਉਸ ਨੂੰ ਪ੍ਰਭੂ ਜੀ ਆਪਣੇ ਗਲ ਨਾਲ ਲਾਈ ਰੱਖਦੇ ਹਨ, ਸਭ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ਜੀ ਉਸ ਨੂੰ ਮਿਲ ਪੈਂਦੇ ਹਨ । (ਉਸ ਮਨੁੱਖ ਦੇ ਅੰਦਰ) ਉੱਚਾ ਆਚਰਨ ਅਤੇ ਸੰਤੋਖ (ਹਰ ਵੇਲੇ ਆਪਣਾ ਪੂਰਾ ਪ੍ਰਭਾਵ ਪਾਈ ਰੱਖਦੇ ਹਨ, ਮਾਨੋ, ਸਤ ਸੰਤੋਖ ਦੇ ਅੰਦਰ) ਵਾਜੇ ਵੱਜ ਰਹੇ ਹਨ, (ਸਤ ਸੰਤੋਖ ਦੀ ਉਸ ਦੇ ਅੰਦਰ) ਇਕ-ਰਸ ਮਿੱਠੀ ਲੈ ਬਣੀ ਰਹਿੰਦੀ ਹੈ ।

ਹੇ ਨਾਨਕ ! ਸਭ ਕੁਝ ਕਰਨ ਦੀ ਸਮਰਥਾ ਵਾਲੇ ਪ੍ਰਭੂ ਅਕਾਲ ਪੁਰਖ ਦੇ ਗੁਣ ਸੁਣ ਕੇ (ਮਨੁੱਖ ਦੇ) ਸਾਰੇ ਡਰ ਨਾਸ ਹੋ ਜਾਂਦੇ ਹਨ ।੩।

**ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ ॥ ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥ ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥ ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ ॥ ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ॥੪॥੨॥ {ਪੰਨਾ ੭੭੮}**

**ਪਦ ਅਰਥ** :—ਉਪਜਿਆ—ਪੈਦਾ ਹੋ ਜਾਂਦਾ ਹੈ । ਤਤੁ—ਨਚੋੜ । ਗਿਆਨੁ—ਆਤਮਕ ਜੀਵਨ ਦੀ ਸੂਝ । ਤਤੁ ਗਿਆਨੁ—ਆਤਮਕ ਜੀਵਨ ਦੀ ਅਸਲ ਸੂਝ । ਸਾਹੁਰੈ—ਪਰਲੋਕ ਵਿਚ । ਪੇਈਐ—ਇਸ ਲੋਕ ਵਿਚ, ਪੇਕੇ ਘਰ ਵਿਚ । ਬ੍ਰਹਮੈ ਬ੍ਰਹਮੁ ਮਿਲਿਆ—ਜੀਵਾਤਮਾ ਨੂੰ ਪਰਮਾਤਮਾ (ਇਉਂ) ਮਿਲ ਪੈਂਦਾ ਹੈ । ਭਿੰਨ—ਵੱਖਰਾ । ਬਿਸਮੁ—ਅਸਚਰਜ-ਰੂਪ ਪ੍ਰਭੂ । ਪੇਖੈ—ਦੇਖਦਾ ਹੈ । ਬਿਸਮਾਦੁ—ਅਸਚਰਜ-ਰੂਪ ਹਰੀ । ਨਦਰੀ ਆਇਆ—ਦਿੱਸਦਾ ਹੈ । ਜਿਸ ਤੇ—{ਸੰਬੰਧਕ 'ਤੇ', 'ਕੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਮਾਹਿ—ਵਿਚ । ਚਲਤ—ਕੌਤਕ, ਚੋਜ—ਤਮਾਸ਼ੇ । ਨ ਜਾਹੀ ਲਖਣੇ—ਬਿਆਨ ਨਹੀਂ ਕੀਤੇ ਜਾ ਸਕਦੇ । ਤਿਸਹਿ—{ਤਿਸ ਹੀ} ਉਸ (ਪ੍ਰਭੂ) ਨੂੰ ਹੀ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੀ ਤਹ ਉਤੇ, ਪੁਲਾੜ ਵਿਚ, ਆਕਾਸ਼ ਵਿਚ ।੪।

**ਅਰਥ** :—ਹੇ ਭਾਈ ! ਮੈਂ ਪ੍ਰਭੂ ਜੀ ਤੋਂ ਸਦਕੇ ਜਾਂਦਾ ਹਾਂ । (ਜਿਹੜਾ ਮਨੁੱਖ ਉਸ ਪ੍ਰਭੂ ਨੂੰ ਸਦਾ ਸਿਮਰਦਾ ਹੈ, ਉਸ ਦੇ ਅੰਦਰ) ਅਸਲ ਆਤਮਕ ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ, (ਉਸ ਨੂੰ) ਇਸ ਲੋਕ ਤੇ ਪਰਲੋਕ ਵਿਚ ਉਹੀ ਪਰਮਾਤਮਾ ਦਿੱਸਦਾ ਹੈ । ਉਸ ਜੀਵ ਨੂੰ ਪਰਮਾਤਮਾ (ਇਉਂ) ਮਿਲ ਪੈਂਦਾ ਹੈ ਕਿ ਕੋਈ (ਪਰਮਾਤਮਾ ਨਾਲੋਂ ਉਸ ਦਾ) ਨਿਖੇੜਾ ਨਹੀਂ ਕਰ ਸਕਦਾ । (ਉਹ ਮਨੁੱਖ ਹਰ ਥਾਂ) ਉਸ ਅਸਚਰਜ-ਰੂਪ ਪ੍ਰਭੂ ਨੂੰ ਵੇਖਦਾ

ਹੈ, (ਉਹੀ ਹਰ ਥਾਂ ਬੋਲਦਾ ਉਸ ਨੂੰ) ਸੁਣੀਦਾ ਹੈ, ਹਰ ਥਾਂ ਉਹੀ ਉਸ ਨੂੰ ਦਿੱਸਦਾ ਹੈ । ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ ਪਰਮਾਤਮਾ ਹੀ ਉਸ ਨੂੰ ਵਿਆਪਕ ਦਿੱਸਦਾ ਹੈ) ।

ਹੇ ਨਾਨਕ ! (ਆਖ—ਹੇ ਭਾਈ !) ਜਿਸ ਪਰਮਾਤਮਾ ਦੇ ਚੋਜ-ਤਮਾਸ਼ੇ ਬਿਆਨ ਨਹੀਂ ਕੀਤੇ ਜਾ ਸਕਦੇ, (ਜਿਹੜਾ ਮਨੁੱਖ ਸਦਾ) ਉਸ ਦਾ ਹੀ ਧਿਆਨ ਧਰਦਾ ਹੈ, ਉਸ ਮਨੁੱਖ ਦੀ ਉੱਚੀ ਹੋ ਚੁਕੀ ਆਤਮਕ ਅਵਸਥਾ ਦਾ ਮੁੱਲ ਨਹੀਂ ਪੈ ਸਕਦਾ, (ਕਿਉਂਕਿ) ਜਿਸ ਪਰਮਾਤਮਾ ਤੋਂ ਉਹ ਪੈਦਾ ਹੋਇਆ ਹੈ (ਸਿਮਰਨ ਦੀ ਬਰਕਤਿ ਨਾਲ) ਉਸ ਵਿਚ (ਹਰ ਵੇਲੇ) ਲੀਨ ਰਹਿੰਦਾ ਹੈ ।੪।੨।

**ਰਾਗੁ ਸੂਹੀ ਛੰਤ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਗੋਬਿੰਦ ਗੁਣ ਗਾਵਣ ਲਾਗੇ ॥ ਹਰਿ ਰੰਗਿ ਅਨਦਿਨੁ ਜਾਗੇ ॥ ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥ ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥ ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥੧॥ {ਪੰਨਾ ੭੭੮}**

**ਪਦ ਅਰਥ** :—ਰੰਗਿ—ਪ੍ਰੇਮ-ਰੰਗ ਵਿਚ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਜਾਗੇ—(ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਹੋ ਗਏ । ਸੰਤ—ਗੁਰੂ । ਭਰਮ—ਭਟਕਣਾ । ਸਗਲ—ਸਾਰੇ । ਸੁਣਿ—ਸੁਣ ਕੇ । ਸ੍ਰਵਨ—ਕੰਨਾਂ ਨਾਲ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਜਪਿ—ਜਪ ਕੇ । ਵਡ ਭਾਗੈ—ਵੱਡੀ ਕਿਸਮਤ ਨਾਲ । ਜੀਉ—ਜਿੰਦ । ਪਿੰਡੁ—ਸਰੀਰ ।੧।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਪਿਆਰੇ ਗੁਰੂ ਨੂੰ ਮਿਲ ਪੈਂਦੇ ਹਨ, ਉਹ ਮਨੁੱਖ ਪਰਮਾਤਮਾ ਦੇ ਗੁਣ ਗਾਣ ਲੱਗ ਪੈਂਦੇ ਹਨ, ਪਰਮਾਤਮਾ ਦੇ ਪ੍ਰੇਮ-ਰੰਗ ਵਿਚ (ਟਿਕ ਕੇ) ਉਹ ਹਰ ਵੇਲੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ, (ਜਿਉਂ ਜਿਉਂ) ਉਹ ਪ੍ਰਭੂ ਦੇ ਪਿਆਰ-ਰੰਗ ਵਿਚ (ਟਿਕ ਕੇ) ਸੁਚੇਤ ਹੁੰਦੇ ਹਨ, (ਉਹਨਾਂ ਦੇ ਅੰਦਰੋਂ) ਸਾਰੇ ਪਾਪ ਭੱਜ ਜਾਂਦੇ ਹਨ । ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਚਰਨੀਂ ਲੱਗਦੇ ਹਨ, ਉਹਨਾਂ ਦੀਆਂ ਸਾਰੀਆਂ ਭਟਕਣਾ ਦੂਰ ਹੋ ਜਾਂਦੀਆਂ ਹਨ, ਉਹਨਾਂ ਦੇ ਸਾਰੇ ਕੰਮ ਭੀ ਸੰਵਰ ਜਾਂਦੇ ਹਨ ।

ਨਾਨਕ ਬੇਨਤੀ ਕਰਦਾ ਹੈ—ਜਿਹੜਾ ਮਨੁੱਖ ਵੱਡੀ ਕਿਸਮਤ ਨਾਲ ਸਤਿਗੁਰੂ ਦੀ ਬਾਣੀ ਕੰਨੀਂ ਸੁਣ ਕੇ ਪਰਮਾਤਮਾ ਦਾ ਨਾਮ ਜਪ ਕੇ ਆਤਮਕ ਅਡੋਲਤਾ ਵਿਚ (ਟਿਕ ਕੇ ਪਰਮਾਤਮਾ ਨਾਲ) ਡੂੰਘੀ ਸਾਂਝ ਪਾਂਦਾ ਹੈ, ਉਹ ਮਨੁੱਖ ਮਾਲਕ-ਪ੍ਰਭੂ ਦੀ ਸਰਨ ਪੈ ਕੇ ਆਪਣੀ ਜਿੰਦ ਆਪਣਾ ਸਰੀਰ (ਸਭ ਕੁਝ) ਪਰਮਾਤਮਾ ਦੇ ਅੱਗੇ (ਰੱਖ ਦੇਂਦਾ ਹੈ) ।੧।

**ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥ ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥ ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥ ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥ ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥੨॥ {ਪੰਨਾ ੭੭੮-੭੭੯}**

**ਪਦ ਅਰਥ** :—ਅਨਹਤ—ਇਕ-ਰਸ, ਲਗਾਤਾਰ, ਹਰ ਵੇਲੇ । ਸੁਹਾਵਾ—(ਕੰਨਾਂ ਨੂੰ) ਸੁਖ ਦੇਣ ਵਾਲਾ । ਸਚੁ—ਸਦਾ-ਥਿਰ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਜਸੁ—ਸਿਫ਼ਤਿ-ਸਾਲਾਹ । ਗਾਵਾ—(ਜਿਨ੍ਹਾਂ ਨੇ) ਗਾਇਆ । ਗਾਇ—ਗਾ ਕੇ । ਰਹਸੁ—ਖ਼ੁਸ਼ੀ । ਮਨਿ—ਮਨ ਵਿਚ । ਘਣਾ—ਬਹੁਤ । ਤੰਨੁ—ਤਨ {ਪਾਠ ਵਿਚ ਇਕ ਮਾਤ੍ਰਾ ਵਧਾਣ ਲਈ ਲਫ਼ਜ਼ 'ਤਨੁ' ਤੋਂ 'ਤੰਨੁ'} । ਦੇਖਿ—ਵੇਖ ਕੇ । ਮੁਖਿ—ਮੂੰਹ ਨਾਲ । ਭਣਾ—

(ਜਿਨ੍ਹਾਂ ਨੇ) ਉਚਾਰਿਆ । ਪ੍ਰਭ ਭਾਵਾ—ਪ੍ਰਭੂ ਨੂੰ ਪਿਆਰੇ ਲੱਗੇ । ਗਾਵਾ—ਮੈਂ ਗਾਂਦਾ ਰਹਾਂ, ਗਾਵਾਂ । ਰੇਣ—ਚਰਨ-ਧੂੜ । ਸਾਧੂ—ਗੁਰੂ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਹਰ ਵੇਲੇ ਗਾਂਵਿਆਂ, ਉਹਨਾਂ ਨੂੰ ਸਿਫ਼ਤਿ-ਸਾਲਾਹ ਦੀ ਬਾਣੀ ਹਰ ਵੇਲੇ ਇਕ-ਰਸ (ਕੰਨਾਂ ਨੂੰ) ਸੁਖਦਾਈ ਲੱਗਣ ਲੱਗ ਪੈਂਦੀ ਹੈ । ਪਰਮਾਤਮਾ ਦੇ ਗੁਣ ਗਾ ਗਾ ਕੇ (ਉਹਨਾਂ ਦੇ ਸਾਰੇ) ਦੁੱਖ ਨਾਸ ਹੋ ਜਾਂਦੇ ਹਨ, (ਉਹਨਾਂ ਦੇ) ਮਨ ਵਿਚ ਬਹੁਤ ਆਨੰਦ ਪੈਦਾ ਹੋ ਜਾਂਦਾ ਹੈ । ਹੇ ਭਾਈ ! ਜਿਹੜੇ ਮਨੁੱਖ (ਆਪਣੇ) ਮੂੰਹ ਨਾਲ ਪਰਮਾਤਮਾ ਦਾ ਨਾਮ ਉਚਾਰਦੇ ਰਹਿੰਦੇ ਹਨ, (ਉਹਨਾਂ ਦਾ) ਦਰਸਨ ਕਰ ਕੇ ਮਨ ਪਵਿੱਤਰ ਹੋ ਜਾਂਦਾ ਹੈ ਸਰੀਰ ਪਵਿੱਤਰ ਹੋ ਜਾਂਦਾ ਹੈ । ਗੁਰੂ ਦੀ ਚਰਨ-ਧੂੜ ਹੋ ਕੇ ਜਿਹੜਾ ਮਨੁੱਖ ਪਰਮਾਤਮਾ ਦਾ ਆਰਾਧਨ ਕਰਦੇ ਰਹਿੰਦੇ ਹਨ, ਉਹ ਮਨੁੱਖ ਆਪਣੇ ਪ੍ਰਭੂ ਨੂੰ ਪਿਆਰੇ ਲੱਗਣ ਲੱਗ ਪੈਂਦੇ ਹਨ ।

ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! (ਮੇਰੇ ਉੱਤੇ) ਮਿਹਰ ਕਰ, ਮੈਂ (ਭੀ) ਸਦਾ ਤੇਰੇ ਗੁਣ ਗਾਂਦਾ ਰਹਾਂ ।੨।

**ਗੁਰ ਮਿਲਿ ਸਾਗਰੁ ਤਰਿਆ ॥ ਹਰਿ ਚਰਣ ਜਪਤ ਨਿਸਤਰਿਆ ॥ ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ ॥ ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥ ਜਪਿ ਏਕੁ ਅਲਖ ਅਪਾਰ ਪੂਰਨ ਤਿਸੁ ਬਿਨਾ ਨਹੀ ਕੋਈ ॥ ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ ਜਤ ਦੇਖਾ ਤਤ ਸੋਈ ॥੩॥ {ਪੰਨਾ ੭੭੯}**

**ਪਦ ਅਰਥ** :—ਗੁਰ ਮਿਲਿ—ਗੁਰੂ ਨੂੰ ਮਿਲ ਕੇ । ਸਾਗਰੁ—(ਸੰਸਾਰ-) ਸਮੁੰਦਰ । ਜਪਤ—ਜਪਦਿਆਂ । ਨਿਸਤਰਿਆ—ਪਾਰ ਲੰਘਿਆ ਜਾ ਸਕਦਾ ਹੈ । ਧਿਆਏ—ਸੁਰਤਿ ਜੋੜਦਾ ਹੈ । ਸਭਿ—ਸਾਰੇ । ਆਵਣ ਜਾਣਾ—ਜਨਮ ਮਰਨ ਦੇ ਗੇੜ । ਭਾਇ—ਪਿਆਰ ਨਾਲ । ਭਗਤਿ ਸੁਭਾਇ—ਭਗਤੀ ਵਾਲੇ ਸੁਭਾਉ ਵਿਚ ਟਿਕ ਕੇ । ਜਪਿ—ਜਪ ਕੇ । ਪ੍ਰਭ ਭਾਵਾ—ਪ੍ਰਭੂ ਨੂੰ ਚੰਗਾ ਲੱਗਦਾ ਹੈ । ਅਲਖ—ਜਿਸ ਦਾ ਸਹੀ ਸਰੂਪ ਦੱਸਿਆ ਨਾਹ ਜਾ ਸਕੇ । ਅਪਾਰ—ਜਿਸ ਦੀ ਹਸਤੀ ਦਾ ਪਾਰਲਾ ਬੰਨਾ ਨਾਹ ਲੱਭੇ । ਗੁਰਿ—ਗੁਰੂ ਨੇ । ਜਪਿ—ਜਪਿਆ ਕਰ । ਜਤ—ਜਿਧਰ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਤਤ—ਉਧਰ । ਸੋਈ—ਉਹੀ ਪ੍ਰਭੂ ।੩।

**ਅਰਥ** :—ਹੇ ਭਾਈ ! ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਜਪਦਿਆਂ ਸੰਸਾਰ-ਸਮੁੰਦਰ ਤੋਂ ਪਾਰ ਲੰਘਿਆ ਜਾ ਸਕਦਾ ਹੈ ।

ਜਿਹੜਾ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ ਉਹ ਸਾਰੀਆਂ ਮੂੰਹ-ਮੰਗੀਆਂ ਮੁਰਾਦਾਂ ਪ੍ਰਾਪਤ ਕਰ ਲੈਂਦਾ ਹੈ, ਉਸ ਦੇ ਜਨਮ ਮਰਨ ਦੇ ਗੇੜ (ਭੀ) ਮਿਟ ਜਾਂਦੇ ਹਨ । ਪਿਆਰ ਦੀ ਰਾਹੀਂ ਭਗਤੀ ਵਾਲੇ ਸੁਭਾਉ ਦੀ ਰਾਹੀਂ ਪਰਮਾਤਮਾ ਦਾ ਨਾਮ ਜਪ ਕੇ ਉਹ ਮਨੁੱਖ ਆਪਣੇ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ।

ਹੇ ਭਾਈ ! ਅਦ੍ਰਿਸ਼ਟ ਬੇਅੰਤ ਅਤੇ ਸਰਬ-ਵਿਆਪਕ ਪਰਮਾਤਮਾ ਦਾ ਨਾਮ ਜਪਿਆ ਕਰ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ ।

ਨਾਨਕ ਬੇਨਤੀ ਕਰਦਾ ਹੈ—ਗੁਰੂ ਨੇ (ਮੇਰੀ) ਭਟਕਣਾ ਦੂਰ ਕਰ ਦਿੱਤੀ ਹੈ, (ਹੁਣ) ਮੈਂ ਜਿਧਰ ਵੇਖਦਾ ਹਾਂ, ਉਧਰ ਉਹ (ਪਰਮਾਤਮਾ) ਹੀ (ਦਿੱਸਦਾ ਹੈ) ।੩।

**ਪਤਿਤ ਪਾਵਨ ਹਰਿ ਨਾਮਾ ॥ ਪੂਰਨ ਸੰਤ ਜਨਾ ਕੇ ਕਾਮਾ ॥ ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥ ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ ॥ ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥ ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥੪॥੧॥੩॥ {ਪੰਨਾ ੭੭੮}**

**ਪਦ ਅਰਥ** :—ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਪਾਵਨ—ਪਵਿੱਤਰ (ਕਰਨ ਵਾਲਾ) । ਪਤਿਤ ਪਾਵਨ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਕੇ ਕਾਮਾ—ਦੇ (ਸਾਰੇ) ਕੰਮ । ਪਾਇਆ—ਮਿਲਾਪ ਹਾਸਲ ਕੀਤਾ । ਸਗਲ—ਸਾਰੀਆਂ । ਇਛਾ—ਇੱਛਾਂ, ਮੁਰਾਦਾਂ । ਪੁੰਨੀਆ—ਪੁੰਨੀਆਂ, ਪੂਰੀਆਂ ਹੋ ਗਈਆਂ । ਹਉ ਤਾਪ—ਹਉਮੈ ਦੇ ਤਾਪ । ਸਰਸੇ—ਪ੍ਰਸੰਨ । ਪ੍ਰਭ ਮਿਲੇ—ਪ੍ਰਭੂ ਨੂੰ ਮਿਲ ਪਏ । ਚਿਰੀ—ਚਿਰਾਂ ਦੇ । ਮਨਿ—ਮਨ ਵਿਚ । ਸਾਤਿ—ਸ਼ਾਂਤਿ, ਠੰਢ । ਵਜੀ ਵਧਾਈ—ਚੜ੍ਹਦੀ ਕਲਾ ਪ੍ਰਬਲ ਹੋ ਗਈ । ਮਨਹੁ—ਮਨ ਤੋਂ । ਸਤਿਗੁਰਿ—ਗੁਰੂ ਨੇ । ਜਗਦੀਸਰੈ—{ਜਗਤ-ਈਸਰੈ} ਜਗਤ ਦੇ ਈਸਰ ਨੂੰ । ਭਜੁ—ਭਜਿਆ ਕਰ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਹੈ ਅਤੇ ਸੰਤ ਜਨਾਂ ਦੇ ਸਾਰੇ ਕੰਮ ਸਿਰੇ ਚੜ੍ਹਾਨ ਵਾਲਾ ਹੈ ।

ਜਿਨ੍ਹਾਂ ਨੂੰ ਸੰਤ-ਗੁਰੂ ਮਿਲ ਪਿਆ, ਉਹਨਾਂ ਨੇ ਪ੍ਰਭੂ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੱਤਾ, ਉਹਨਾਂ ਦੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋਣ ਲੱਗ ਪਈਆਂ, (ਉਹਨਾਂ ਦੇ ਅੰਦਰੋਂ) ਹਉਮੈ ਦੇ ਕਲੇਸ਼ ਨਾਸ ਹੋ ਗਏ, ਉਹ ਸਦਾ ਖਿੜੇ-ਮੱਥੇ ਰਹਿਣ ਲੱਗ ਪਏ, ਚਿਰਾਂ ਦੇ ਵਿੱਛੁੜੇ ਹੋਏ ਉਹ ਪ੍ਰਭੂ ਨੂੰ ਮਿਲ ਪਏ । ਉਹਨਾਂ ਦੇ ਮਨ ਵਿਚ (ਸਿਮਰਨ ਦੀ ਬਰਕਤਿ ਨਾਲ) ਠੰਢ ਪੈ ਗਈ, ਉਹਨਾਂ ਦੇ ਅੰਦਰ ਚੜ੍ਹਦੀ ਕਲਾ ਪ੍ਰਬਲ ਹੋ ਗਈ, ਪਰਮਾਤਮਾ ਦਾ ਨਾਮ ਉਹਨਾਂ ਨੂੰ ਕਦੇ ਨਹੀਂ ਭੁੱਲਦਾ ।

ਨਾਨਕ ਬੇਨਤੀ ਕਰਦਾ ਹੈ—(ਹੇ ਭਾਈ ! ਗੁਰੂ ਨੇ (ਇਹ ਗੱਲ ਹਿਰਦੇ ਵਿਚ) ਪੱਕੀ ਕਰ ਦਿੱਤੀ ਹੈ ਕਿ ਸਦਾ ਜਗਤ ਦੇ ਮਾਲਕ ਦਾ ਨਾਮ ਜਪਦੇ ਰਿਹਾ ਕਰੋ ।੪।੧।੩।

**ਰਾਗੁ ਸੂਹੀ ਛੰਤ ਮਹਲਾ ੫ ਘਰੁ ੩**
**ੴ ਸਤਿਗੁਰ ਪ੍ਰਸਾਦਿ ॥ ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥ ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥ ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥ ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥ ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥ ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥ {ਪੰਨਾ ੭੭੯}**

**ਪਦ ਅਰਥ** :—ਠਾਕੁਰੋ—ਠਾਕੁਰੁ, ਮਾਲਕ, ਪਾਲਣਹਾਰ । ਬੈਰਾਗਰੋ—ਵਾਸਨਾ-ਰਹਿਤ, ਨਿਰਚਾਹ । ਮੈ ਜੇਹੀ—ਮੇਰੇ ਵਰਗੀਆਂ । ਘਣ—ਅਨੇਕਾਂ । ਚੇਰੀ—ਦਾਸੀਆਂ । ਰਾਮ—ਹੇ ਰਾਮ ! ਰਤਨਾਗਰੋ—ਰਤਨਾਕਰੁ, ਰਤਨ-ਆਕਰ, ਰਤਨਾਂ ਦੀ ਖਾਣ । ਹਉ—ਹਉਂ, ਮੈਂ । ਸਾਰ—ਕਦਰ । ਦਾਣਾ—ਸਿਆਣਾ । ਮਿਹਰੰਮਤਿ—ਮਿਹਰ । ਸਾਂਈ—ਹੇ ਸਾਈਂ ! ਕੀਜੈ—ਕਰ । ਦੀਜੈ—ਦੇਹ । ਮਤਿ—ਅਕਲ । ਸਾ—ਅਜਿਹੀ । ਧਿਆਈ—ਧਿਆਈਂ, ਮੈਂ ਧਿਆਵਾਂ । ਗਰਬੁ—ਅਹੰਕਾਰ । ਰੇਣ—ਚਰਨ-ਧੂੜ । ਹੋਵੀਜੈ—ਹੋ ਜਾ । ਗਤਿ—ਉੱਚੀ ਆਤਮਕ ਅਵਸਥਾ । ਜੀਅਰੇ—ਹੇ ਜੀਵ ! ।੧।

**ਅਰਥ** :—ਹੇ (ਮੇਰੇ) ਰਾਮ ! ਤੂੰ (ਸਭ ਜੀਵਾਂ ਦਾ) ਮਾਲਕ ਹੈਂ, ਤੇਰੇ ਉਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ । ਮੇਰੇ ਵਰਗੀਆਂ (ਤੇਰੇ ਦਰ ਤੇ) ਅਨੇਕਾਂ ਦਾਸੀਆਂ ਹਨ । ਹੇ ਰਾਮ ! ਤੂੰ ਸਮੁੰਦਰ ਹੈਂ । ਤੂੰ ਰਤਨਾਂ ਦੀ ਖਾਣ ਹੈਂ । ਹੇ ਪ੍ਰਭੂ ! ਮੈਂ ਤੇਰੀ ਕਦਰ ਨਹੀਂ ਸਮਝ ਸਕੀ ।

ਹੇ ਮੇਰੇ ਮਾਲਕ ! ਮੈਂ (ਤੇਰੇ ਗੁਣਾਂ ਦੀ) ਕਦਰ ਨਹੀਂ ਜਾਣਦੀ, ਤੂੰ ਵੱਡਾ ਸਿਆਣਾ ਹੈਂ (ਸਭ ਕੁਝ ਜਾਣਨ ਵਾਲਾ ਹੈਂ), (ਮੇਰੇ ਉੱਤੇ) ਮਿਹਰ ਕਰ । ਕਿਰਪਾ ਕਰ, ਮੈਨੂੰ ਅਜਿਹੀ ਸਮਝ ਬਖ਼ਸ਼ ਕਿ ਅੱਠੇ ਪਹਰ ਮੈਂ ਤੇਰਾ ਸਿਮਰਨ ਕਰਦੀ ਰਹਾਂ ।

ਹੇ ਜਿੰਦੇ ! ਅਹੰਕਾਰ ਨਹੀਂ ਕਰਨਾ ਚਾਹੀਦਾ, (ਸਭ ਦੇ) ਚਰਨਾਂ ਦੀ ਧੂੜ ਬਣੇ ਰਹਿਣਾ ਚਾਹੀਦਾ ਹੈ, ਤਾਂ ਹੀ ਤੇਰੀ ਉੱਚੀ ਆਤਮਕ ਅਵਸਥਾ ਬਣ ਸਕੇਗੀ ।

ਹੇ ਨਾਨਕ ! (ਆਖ—) ਮੇਰਾ ਮਾਲਕ ਪ੍ਰਭੂ ਸਭ ਦੇ ਸਿਰ ਉੱਤੇ ਹੈ । ਮੇਰੇ ਜਿਹੀਆਂ (ਉਸ ਦੇ ਦਰ ਤੇ) ਅਨੇਕਾਂ ਦਾਸੀਆਂ ਹਨ ।੧।

**ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ ॥ ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥ ਹਉ ਕਿਛੁ ਨਾਹੀ ਏਕੋ ਤੂ ਹੈ ਆਪੇ ਆਪਿ ਸੁਜਾਨਾ ॥ ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥ ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥ ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥੨॥ {ਪੰਨਾ ੭੭੯}**

**ਪਦ ਅਰਥ** :—ਗਉਹਰ—(ਬਹੁਤ ਹੀ ਕੀਮਤੀ) ਮੋਤੀ । ਗਹਿਰਾ—ਡੂੰਘੀ, ਅਥਾਹ (ਸਮੁੰਦਰ) । ਗੰਭੀਰਾ—ਵੱਡੇ ਜਿਗਰੇ ਵਾਲਾ । ਪਿਰ—ਖਸਮ । ਹਮ—ਅਸੀ ਜੀਵ । ਬਹੁਰੀਆ—ਵਹੁਟੀਆਂ । ਲਹੁਰੀਆ—ਛੋਟੀ । ਇਤਨੀਕ—ਬਹੁਤ ਹੀ ਛੋਟੀ । ਹਉ—ਹਉਂ, ਮੈਂ । ਆਪੇ—ਆਪ ਹੀ । ਸੁਜਾਨਾ—ਸਿਆਣਾ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਦ੍ਰਿਸਟਿ—ਨਿਗਾਹ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਪ੍ਰਭ—ਹੇ ਪ੍ਰਭੂ ! ਜੀਵਾ—ਜੀਵਾਂ, ਮੈਂ ਜੀਊ ਪੈਂਦੀ ਹਾਂ । ਮਾਨਾ—ਮਾਣ ਲਏ । ਮਨਿ ਮਉਲੈ—ਮਨ ਖਿੜ ਪਿਆਂ । ਹਰੀਆ—ਹਰਾ-ਭਰਾ । ਭਾਵਨ—ਮਰਜ਼ੀ ।੨।

**ਅਰਥ** :—ਹੇ ਪ੍ਰਭੂ ! ਤੂੰ ਇਕ (ਅਣਮੁੱਲਾ) ਮੋਤੀ ਹੈਂ, ਤੂੰ ਅਥਾਹ (ਸਮੁੰਦਰ) ਹੈਂ, ਤੂੰ ਬੜੇ ਵੱਡੇ ਜਿਗਰੇ ਵਾਲਾ ਹੈਂ, ਤੂੰ (ਸਾਡਾ) ਖਸਮ ਹੈਂ, ਅਸੀ ਜੀਵ ਤੇਰੀਆਂ ਵਹੁਟੀਆਂ ਹਾਂ । ਤੂੰ ਬੇਅੰਤ ਵੱਡਾ ਹੈਂ, ਤੂੰ ਬੇਅੰਤ ਉੱਚਾ ਹੈਂ । ਮੈਂ ਬਹੁਤ ਹੀ ਛੋਟੀ ਜਿਹੀ ਹਸਤੀ ਵਾਲੀ ਹਾਂ ।

ਹੇ ਭਾਈ ! ਮੇਰੀ ਕੁਝ ਭੀ ਪਾਂਇਆਂ ਨਹੀਂ ਹੈ, ਇਕ ਤੂੰ ਹੀ ਤੂੰ ਹੈਂ, ਤੂੰ ਆਪ ਹੀ ਆਪ ਸਭ ਕੁਝ ਜਾਣਨ ਵਾਲਾ ਹੈਂ । ਹੇ ਪ੍ਰਭੂ ! ਅੱਖ ਝਮਕਣ ਜਿਤਨੇ ਸਮੇ ਵਾਸਤੇ ਮਿਲੀ ਤੇਰੀ ਅੰਮ੍ਰਿਤ ਦ੍ਰਿਸ਼ਟੀ ਨਾਲ ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ (ਇਉਂ ਹੁੰਦਾ ਹੈ ਜਿਵੇਂ) ਮੈਂ ਸਾਰੇ ਰੰਗ ਰਸ ਮਾਣ ਲਏ ਹਨ । ਮੈਂ ਤੇਰੇ ਚਰਨਾਂ ਦੀ ਸਰਨ ਲਈ ਹੈ, ਮੈਂ ਤੇਰੇ ਦਾਸਾਂ ਦੀ ਦਾਸੀ ਹਾਂ (ਆਤਮਕ ਜੀਵਨ ਦੇਣ ਵਾਲੀ ਤੇਰੀ ਨਿਗਾਹ ਦੀ ਬਰਕਤਿ ਨਾਲ) ਜਦੋਂ ਮੇਰਾ ਮਨ ਖਿੜ ਆਉਂਦਾ ਹੈ, ਮੇਰਾ ਸਰੀਰ (ਭੀ) ਹਰਾ-ਭਰਾ ਹੋ ਜਾਂਦਾ ਹੈ ।

ਹੇ ਨਾਨਕ ! (ਆਖ—ਹੇ ਭਾਈ !) ਮਾਲਕ-ਪ੍ਰਭੂ ਸਭ ਜੀਵਾਂ ਵਿਚ ਸਮਾ ਰਿਹਾ ਹੈ, ਉਹ (ਹਰ ਵੇਲੇ ਹਰ ਥਾਂ) ਆਪਣੀ ਮਰਜ਼ੀ ਕਰਦਾ ਹੈ ।੨।

**ਤੁਝੁ ਊਪਰਿ ਮੇਰਾ ਹੈ ਮਾਣਾ ਤੂ ਹੈ ਮੇਰਾ ਤਾਣਾ ਰਾਮ ॥ ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ ॥ ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ ॥ ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥ ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ ॥ ਨਾਨਕ ਕੀ ਧਰ ਤੂ ਹੈ ਠਾਕੁਰ ਤੂ ਨਾਨਕ ਕਾ ਮਾਣਾ ॥੩॥ {ਪੰਨਾ ੭੭੯}**

**ਪਦ ਅਰਥ** :—ਮਾਣਾ—ਫ਼ਖ਼ਰ । ਤਾਣਾ—ਤਾਣ, ਬਲ, ਸਹਾਰਾ । ਮਤਿ—ਅਕਲ । ਸੁਰਤਿ—ਸੂਝ । ਜਾਣਾਇਹਿ—(ਜੋ ਕੁਝ) ਤੂੰ ਸਮਝਾਂਦਾ ਹੈਂ । ਜਾਣਾ—ਜਾਣਾਂ, ਮੈਂ ਸਮਝਦਾ ਹਾਂ । ਸੋਈ—ਉਹੀ ਮਨੁੱਖ । ਜਾ ਕਉ—ਜਿਸ ਉੱਤੇ । ਨਦਰਿ—ਮਿਹਰ ਦੀ ਨਿਗਾਹ । ਸਿਰੰਦੇ—ਸਿਰਜਣਹਾਰ ਦੀ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਭੂਲੀ—ਸਹੀ ਜੀਵਨ ਵਲੋਂ ਖੁੰਝੀ ਹੋਈ । ਰਾਹੀ—ਰਾਹੀਂ, ਰਾਹਾਂ ਵਿਚ । ਫੰਦੇ—ਫਾਹੀ ਵਿਚ । ਭਾਣੀ—ਚੰਗੀ ਲੱਗੀ । ਤਿਨ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਨਿ' ਦੀ 'ਿ' ਉੱਡ ਗਈ ਹੈ} ਉਸ ਨੇ ਹੀ । ਧਰ—ਆਸਰਾ । ਠਾਕੁਰ—ਹੇ ਠਾਕੁਰ ! ।੩।

**ਅਰਥ** :—ਹੇ ਰਾਮ ! ਮੇਰਾ ਮਾਣ ਤੇਰੇ ਉੱਤੇ ਹੀ ਹੈ, ਤੂੰ ਹੀ ਮੇਰਾ ਆਸਰਾ ਹੈਂ । (ਜਿਹੜੀ ਭੀ ਕੋਈ) ਸੂਝ, ਅਕਲ, ਸਿਆਣਪ (ਮੇਰੇ ਅੰਦਰ ਹੈ, ਉਹ) ਤੇਰੀ (ਬਖ਼ਸ਼ੀ ਹੋਈ ਹੈ) ਜੋ ਕੁਝ ਤੂੰ ਮੈਨੂੰ ਸਮਝਾਂਦਾ ਹੈਂ, ਉਹੀ ਮੈਂ ਸਮਝਦਾ ਹਾਂ ।

ਹੇ ਭਾਈ ! ਉਹੀ ਮਨੁੱਖ (ਸਹੀ ਜੀਵਨ ਨੂੰ) ਸਮਝਦਾ ਪਛਾਣਦਾ ਹੈ, ਜਿਸ ਉਤੇ ਸਿਰਜਣਹਾਰ ਦੀ ਮਿਹਰ ਦੀ ਨਿਗਾਹ ਹੁੰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਅਨੇਕਾਂ ਹੋਰ ਹੋਰ ਰਸਤਿਆਂ ਵਿਚ ਪੈ ਕੇ (ਸਹੀ ਜੀਵਨ ਵਲੋਂ) ਖੁੰਝੀ ਰਹਿੰਦੀ ਹੈ, ਮਾਇਆ ਦੀਆਂ ਫਾਹੀਆਂ ਵਿਚ ਫਸੀ ਰਹਿੰਦੀ ਹੈ । ਜਿਹੜੀ ਜੀਵ-ਇਸਤ੍ਰੀ ਮਾਲਕ-ਪ੍ਰਭੂ ਨੂੰ ਚੰਗੀ ਲੱਗਦੀ ਹੈ, ਉਹ ਗੁਣਾਂ ਵਾਲੀ ਹੋ ਜਾਂਦੀ ਹੈ, ਉਸ ਨੇ ਹੀ ਸਾਰੇ ਆਤਮਕ ਆਨੰਦ ਮਾਣੇ ਹਨ ।

ਹੇ ਠਾਕੁਰ ! ਨਾਨਕ ਦਾ ਸਹਾਰਾ ਤੂੰ ਹੀ ਹੈਂ, ਨਾਨਕ ਦਾ ਮਾਣ ਤੂੰ ਹੀ ਹੈਂ ।੩।

**ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥ ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥ ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥ ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥ ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥ ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥ {ਪੰਨਾ ੭੭੯-੭੮੦}**

**ਪਦ ਅਰਥ** :—ਹਉ—ਹਉਂ, ਮੈਂ । ਵਾਰੀ ਵੰਞਾ—ਵਾਰੀ ਵੰਞਾਂ, ਮੈਂ ਕੁਰਬਾਨ ਜਾਂਦੀ ਹਾਂ । ਘੋਲੀ—ਸਦਕੇ । ਓਲ੍ਹਾ—ਪਰਦਾ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦੀ ਹਾਂ । ਬਰੀਆ—ਵਾਰੀ । ਜਿਨਿ—ਜਿਸ ਨੇ । ਭ੍ਰਮੁ—ਭਟਕਣਾ । ਤਜੇ—ਤਿਆਗ ਦਿੱਤੇ । ਸਿਉ—ਨਾਲ । ਮਾਨਾ—ਮੰਨ ਗਿਆ, ਗਿੱਝ ਗਿਆ । ਪ੍ਰਭ ਭਾਣੀ—ਪ੍ਰਭੂ ਨੂੰ ਚੰਗੀ ਲੱਗੀ । ਨਿਕਾਣੀ—ਬੇ-ਮੁਥਾਜ । ਭਾਰਾ ਤੋਲੀ—ਭਾਰੇ ਤੋਲ ਵਾਲੀ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਜੁਗਤਿ—ਜੀਉਣ ਦੀ ਜਾਚ । ਦਰੁ—ਦਰਵਾਜ਼ਾ ।੪।

**ਅਰਥ** :—ਹੇ ਪ੍ਰਭੂ ! ਮੇਰੇ ਵਾਸਤੇ ਤੂੰ ਪਹਾੜ (ਜੇਡਾ) ਓਲ੍ਹਾ ਹੈਂ, ਮੈਂ ਤੈਥੋਂ ਸਦਕੇ ਕੁਰਬਾਨ ਜਾਂਦੀ ਹਾਂ । ਮੈਂ ਤੈਥੋਂ ਲੱਖਾਂ ਵਾਰੀ ਸਦਕੇ ਜਾਂਦੀ ਹਾਂ, ਜਿਸ ਨੇ (ਮੇਰੇ ਅੰਦਰੋਂ) ਭਟਕਣਾ ਵਾਲੀ ਵਿੱਥ ਮਿਟਾ ਦਿੱਤੀ ਹੈ ।

ਹੇ ਭਾਈ ! ਜਿਸ ਜੀਵ-ਇਸਤ੍ਰੀ ਦਾ ਮਨ ਮਾਲਕ-ਪ੍ਰਭੂ ਨਾਲ ਗਿੱਝ ਜਾਂਦਾ ਹੈ, ਉਹ ਸਾਰੇ ਵਿਕਾਰ ਤਿਆਗ ਦੇਂਦੀ ਹੈ, (ਉਸ ਦੇ ਅੰਦਰੋਂ ਮਾਇਆ ਦੇ ਮੋਹ ਵਾਲੇ) ਹਨੇਰੇ ਦੂਰ ਹੋ ਜਾਂਦੇ ਹਨ । (ਜੇਹੜੀ ਜੀਵ-ਇਸਤ੍ਰੀ) ਪ੍ਰਭੂ ਨੂੰ ਚੰਗੀ ਲੱਗਣ ਲੱਗ ਪੈਂਦੀ ਹੈ, ਉਹ (ਦੁਨੀਆ ਵਲੋਂ) ਬੇ-ਮੁਥਾਜ ਹੋ ਜਾਂਦੀ ਹੈ, ਉਸ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ, ਉਹ ਪ੍ਰਭੂ-ਦਰ ਤੇ ਕਬੂਲ ਹੋ ਜਾਂਦੀ ਹੈ । ਉਸ ਦੀ ਜ਼ਿੰਦਗੀ ਬਹੁਤ ਹੀ ਕੀਮਤੀ ਹੋ ਜਾਂਦੀ ਹੈ, ਭਾਰੇ ਤੋਲ ਵਾਲੀ ਹੋ ਜਾਂਦੀ ਹੈ, ਉਸ ਵਾਸਤੇ ਉਹ ਦਰਵਾਜ਼ਾ ਖੁਲ੍ਹ ਜਾਂਦਾ ਹੈ ਜਿੱਥੇ ਉਸ ਨੂੰ ਵਿਕਾਰਾਂ ਵਲੋਂ ਖ਼ਲਾਸੀ ਮਿਲ ਜਾਂਦੀ ਹੈ ਅਤੇ ਸਹੀ ਜੀਵਨ ਦੀ ਜਾਚ ਆ ਜਾਂਦੀ ਹੈ ।

ਹੇ ਨਾਨਕ ! ਜਦੋਂ ਤੋਂ ਉਹ ਪ੍ਰਭੂ ਮੇਰਾ ਸਹਾਰਾ ਬਣ ਗਿਆ ਹੈ, ਮੈਂ (ਵਿਕਾਰਾਂ ਮਾਇਆ ਦੇ ਹੱਲਿਆਂ ਵਲੋਂ) ਨਿਡਰ ਹੋ ਗਈ ਹਾਂ ।੪।੧।੪।

**ਸੂਹੀ ਮਹਲਾ ੫ ॥ ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥ ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ ॥ ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ ॥ ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ ॥ ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ ॥ ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ ॥੧॥ {ਪੰਨਾ ੭੮੦}**

**ਪਦ ਅਰਥ** :—ਨ ਜਾਣਾ—ਨਾ ਜਾਣਾਂ, ਮੈਂ ਨਹੀਂ ਜਾਣਦਾ । ਸੁਤ—ਪੁੱਤਰ । ਬੰਧਪ—ਸਨਬੰਧੀ । ਜੀਅ—ਜਿੰਦ । ਮਨਿ—ਮਨ ਵਿਚ । ਭਾਣਾ—ਪਿਆਰਾ ਲੱਗਦਾ ਹੈ ।

ਜੀਉ—ਜਿੰਦ । ਪਿੰਡੁ—ਸਰੀਰ । ਤਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ (ਪਰਮਾਤਮਾ) ਦਾ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਸਰਬ—ਸਭ ਜੀਵਾਂ ਵਿਚ । ਤਾ ਕੀ—ਉਸ ਪ੍ਰਭੂ ਦੀ । ਕਲਿਆਣਾ—ਸੁਖ, ਆਨੰਦ । ਕਉ—ਨੂੰ, ਤੋਂ । ਸਦ—ਸਦਾ ।੧।

**ਅਰਥ** :—ਹੇ ਭਾਈ ! ਗੁਰੂ ਮਹਾ ਪੁਰਖ ਹੀ ਮੇਰਾ (ਅਸਲ) ਸੱਜਣ ਹੈ, ਉਸ (ਗੁਰੂ) ਤੋਂ ਬਿਨਾ ਮੈਂ ਕਿਸੇ ਹੋਰ ਨੂੰ ਨਹੀਂ ਜਾਣਦਾ (ਜੋ ਮੈਨੂੰ ਪਰਮਾਤਮਾ ਦੀ ਸੂਝ ਦੇ ਸਕੇ) । ਹੇ ਭਾਈ ! (ਗੁਰੂ ਮੈਨੂੰ) ਮਨ ਵਿਚ (ਇਉਂ) ਪਿਆਰਾ ਲੱਗ ਰਿਹਾ ਹੈ (ਜਿਵੇਂ) ਮਾਂ, ਪਿਉ, ਪੁੱਤਰ, ਸਨਬੰਧੀ, ਜਿੰਦ, ਪ੍ਰਾਣ (ਪਿਆਰੇ ਲੱਗਦੇ ਹਨ) ।

ਹੇ ਭਾਈ ! (ਗੁਰੂ ਨੇ ਹੀ ਇਹ ਸੂਝ ਬਖ਼ਸ਼ੀ ਹੈ ਕਿ) ਜਿੰਦ ਸਰੀਰ ਸਭ ਕੁਝ ਉਸ (ਪਰਮਾਤਮਾ) ਦਾ ਦਿੱਤਾ ਹੋਇਆ ਹੈ, (ਉਹ ਪਰਮਾਤਮਾ) ਸਾਰੇ ਗੁਣਾਂ ਨਾਲ ਭਰਪੂਰ ਹੈ । (ਗੁਰੂ ਨੇ ਹੀ ਮਤਿ ਦਿੱਤੀ ਹੈ ਕਿ) ਹਰੇਕ ਦੇ ਦਿਲ ਦੀ ਜਾਣਨ ਵਾਲਾ ਮੇਰਾ ਉਹ ਪ੍ਰਭੂ ਸਭ ਥਾਈਂ ਵਿਆਪਕ ਹੈ । ਉਸ ਦੀ ਸਰਨ ਪਿਆਂ ਸਾਰੇ ਸੁਖ ਆਨੰਦ ਮਿਲਦੇ ਹਨ ।

ਹੇ ਨਾਨਕ ! (ਆਖ—ਗੁਰੂ ਦੀ ਕਿਰਪਾ ਨਾਲ ਹੀ) ਮੈਂ ਪਰਮਾਤਮਾ ਤੋਂ ਸਦਾ ਹੀ ਸਦਾ ਹੀ ਸਦਾ ਹੀ ਸਦਕੇ ਕੁਰਬਾਨ ਜਾਂਦਾ ਹਾਂ ।੧।

**ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥ ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥ ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ ॥ ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ ॥ ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ ॥ ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ ॥੨॥ {ਪੰਨਾ ੭੮੦}**

**ਪਦ ਅਰਥ** :—ਵਡਭਾਗੀ—ਵੱਡੇ ਭਾਗਾਂ ਨਾਲ । ਪਾਈਐ—ਮਿਲਦਾ ਹੈ । ਜਿਤੁ—ਜਿਸ ਦੀ ਰਾਹੀਂ । ਜਿਤੁ ਮਿਲਿਐ—ਜਿਸ (ਗੁਰੂ) ਦੇ ਮਿਲਿਆਂ । ਜਾਪੈ—ਸਮਝ ਵਿਚ ਆ ਜਾਂਦਾ ਹੈ । ਕਿਲਵਿਖ—ਪਾਪ (ਸਾਰੇ) ।

ਉਤਰਹਿ—ਲਹਿ ਜਾਂਦੇ ਹਨ {ਬਹੁ-ਵਚਨ} । ਨਾਪੈ—ਇਸ਼ਨਾਨ ਹੁੰਦਾ ਰਹਿੰਦਾ ਹੈ । ਨਾਈਐ—ਇਸ਼ਨਾਨ ਕਰ ਸਕੀਦਾ ਹੈ । ਧਿਆਈਐ—ਸਿਮਰਿਆ ਜਾ ਸਕਦਾ ਹੈ । ਬਾਹੁੜਿ—ਮੁੜ । ਲਾਗੇ—ਲਾਗਿ, ਲੱਗ ਕੇ । ਮਨਿ ਚਿੰਦਿਆ—ਮਨ ਵਿਚ ਚਿਤਾਰਿਆ ਹੋਇਆ । ਸੋਗੁ—ਗ਼ਮ । ਸੰਤਾਪੈ—ਦੁੱਖ-ਕਲੇਸ਼ । ਜੀਅ—ਜਿੰਦ, ਆਤਮਕ ਜੀਵਨ ।੨।

**ਅਰਥ** :—ਹੇ ਭਾਈ ! ਅਜਿਹਾ ਗੁਰੂ ਵੱਡੇ ਭਾਗਾਂ ਨਾਲ ਮਿਲਦਾ ਹੈ, ਜਿਸ ਦੇ ਮਿਲਿਆਂ (ਹਿਰਦੇ ਵਿਚ) ਪਰਮਾਤਮਾ ਦੀ ਸੂਝ ਪੈਣ ਲੱਗ ਪੈਂਦੀ ਹੈ, ਅਨੇਕਾਂ ਜਨਮਾਂ ਦੇ (ਸਾਰੇ) ਪਾਪ ਦੂਰ ਹੋ ਜਾਂਦੇ ਹਨ, ਅਤੇ ਹਰੀ ਦੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਵਿਚ ਸਦਾ ਇਸ਼ਨਾਨ ਹੁੰਦਾ ਰਹਿੰਦਾ ਹੈ । (ਜਿਸ ਗੁਰੂ ਦੇ ਮਿਲਣ ਨਾਲ) ਪ੍ਰਭੂ ਦੇ ਸੰਤ ਜਨਾਂ ਦੀ ਚਰਨ-ਧੂੜ ਵਿਚ ਇਸ਼ਨਾਨ ਹੋ ਸਕਦਾ ਹੈ, ਪ੍ਰਭੂ ਦਾ ਸਿਮਰਨ ਹੋ ਸਕਦਾ ਹੈ ਅਤੇ ਮੁੜ ਜਨਮਾਂ ਦੇ ਗੇੜ ਵਿਚ ਨਹੀਂ ਪਈਦਾ ।

ਹੇ ਭਾਈ ! ਗੁਰੂ ਦੇ ਚਰਨੀਂ ਲੱਗ ਕੇ ਭਰਮ ਡਰ ਨਾਸ ਹੋ ਜਾਂਦੇ ਹਨ, ਮਨ ਵਿਚ ਚਿਤਾਰਿਆ ਹੋਇਆ ਹਰੇਕ ਫਲ ਪ੍ਰਾਪਤ ਹੋ ਜਾਂਦਾ ਹੈ । (ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਨੇ) ਸਦਾ ਪਰਮਾਤਮਾ ਦੇ ਗੁਣ ਗਾਏ ਹਨ; ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਸ ਨੂੰ ਫਿਰ ਕੋਈ ਗ਼ਮ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦਾ ।

ਹੇ ਨਾਨਕ ! (ਗੁਰੂ ਦੀ ਕਿਰਪਾ ਨਾਲ ਹੀ ਸਮਝ ਪੈਂਦੀ ਹੈ ਕਿ) ਜਿਸ ਪਰਮਾਤਮਾ ਦਾ ਪੂਰਾ ਪਰਤਾਪ ਹੈ, ਉਹੀ ਜਿੰਦ ਦੇਣ ਵਾਲਾ ਹੈ ।੨।

**ਹਰਿ ਹਰੇ ਹਰਿ ਗੁਣਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ ॥ ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ ॥ ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ ॥ ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ ॥ ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥ ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥੩॥ {ਪੰਨਾ ੭੮੦}**

**ਪਦ ਅਰਥ** :—ਗੁਣਨਿਧੇ—ਗੁਣਾਂ ਦਾ ਖ਼ਜ਼ਾਨਾ । ਕੈ ਵਸਿ—ਦੇ ਵੱਸ ਵਿਚ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਆਪੁ—ਆਪਾ-ਭਾਵ । ਸਫਲ—ਕਾਮਯਾਬ । ਭਉ—(ਹਰੇਕ) ਡਰ । ਭੇਟਿਆ—ਮਿਲਿਆ । ਮੁਰਾਰੀ—{ਮੁਰ-ਅਰਿ । ਅਰਿ—ਵੈਰੀ} ਪਰਮਾਤਮਾ । ਜਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਾ—ਸੀ, ਪੈਦਾ ਕੀਤਾ ਸੀ । ਤਿਨ ਹੀ—(ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਨਿ' ਦੀ 'ਿ' ਉੱਡ ਗਈ ਹੈ} ਤਿਨਿ ਹੀ, ਉਸ ਨੇ ਹੀ । ਨਾਮੁ ਨਿਰੰਜਨ—ਨਿਰੰਜਨ ਦਾ ਨਾਮ । ਨਿਰੰਜਨ—{ਨਿਰ-ਅੰਜਨ । ਅੰਜਨ—ਮਾਇਆ ਦੇ ਮੋਹ ਦੀ ਕਾਲਖ} ਨਿਰਲੇਪ । ਮਿਲਿ—ਮਿਲ ਕੇ ।੩।

**ਅਰਥ** :—ਹੇ ਭਾਈ ! ਸਾਰੇ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ ਸੰਤ ਜਨਾਂ ਦੇ (ਪਿਆਰ ਦੇ) ਵੱਸ ਵਿਚ ਟਿਕਿਆ ਰਹਿੰਦਾ ਹੈ । ਜਿਹੜੇ ਮਨੁੱਖ ਸੰਤ ਜਨਾਂ ਦੀ ਚਰਨੀਂ ਪੈ ਕੇ ਗੁਰੂ ਦੀ ਸੇਵਾ ਵਿਚ ਲੱਗੇ, ਉਹਨਾਂ ਨੇ ਸਭ ਤੋਂ ਉੱਚੇ ਆਤਮਕ ਦਰਜੇ ਪ੍ਰਾਪਤ ਕਰ ਲਏ ।

ਹੇ ਭਾਈ ! ਜਿਸ ਮਨੁੱਖ ਉੱਤੇ ਪੂਰਨ ਪ੍ਰਭੂ ਨੇ ਮਿਹਰ ਕੀਤੀ, (ਉਸ ਨੇ ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਲਿਆ, ਉਸ ਨੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਿਆ । ਉਸ ਦੀ ਜ਼ਿੰਦਗੀ ਕਾਮਯਾਬ ਹੋ ਗਈ, ਉਸ ਦਾ (ਹਰੇਕ) ਡਰ ਦੂਰ ਹੋ ਗਿਆ, ਉਸ ਨੂੰ ਉਹ ਪਰਮਾਤਮਾ ਮਿਲ ਪਿਆ ਜੋ ਇਕ ਆਪ ਹੀ ਆਪ ਹੈ ।

ਜਿਸ ਪਰਮਾਤਮਾ ਦਾ ਉਹ ਪੈਦਾ ਕੀਤਾ ਹੋਇਆ ਸੀ, ਉਸ ਨੇ ਹੀ (ਉਸ ਨੂੰ ਆਪਣੇ ਚਰਨਾਂ ਵਿਚ) ਮਿਲਾ ਲਿਆ, ਉਸ ਮਨੁੱਖ ਦੀ ਜਿੰਦ ਪਰਮਾਤਮਾ ਦੀ ਜੋਤਿ ਵਿਚ ਇਕ-ਮਿਕ ਹੋ ਗਈ ।

ਹੇ ਨਾਨਕ ! ਨਿਰਲੇਪ ਪ੍ਰਭੂ ਦਾ ਨਾਮ (ਸਦਾ) ਜਪਣਾ ਚਾਹੀਦਾ ਹੈ, (ਜਿਸ ਨੇ) ਗੁਰੂ ਨੂੰ ਮਿਲ ਕੇ (ਨਾਮ ਜਪਿਆ, ਉਸ ਨੇ) ਆਤਮਕ ਆਨੰਦ ਪ੍ਰਾਪਤ ਕਰ ਲਿਆ ।੩।

**ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ ॥ ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ ॥ ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ ॥ ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ ॥ ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ ॥ ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ ॥੪॥੨॥੫॥ {ਪੰਨਾ ੭੮੦}**

**ਪਦ ਅਰਥ** :—ਮੰਗਲੋ—ਮੰਗਲੁ, ਖ਼ੁਸ਼ੀ ਦਾ ਗੀਤ, ਸਿਫ਼ਤਿ-ਸਾਲਾਹ ਦਾ ਗੀਤ । ਹਰਿ ਜਨਹੁ—ਹੇ ਸੰਤ ਜਨੋ ! ਪੁੰਨੀ—ਪੂਰੀ ਹੋ ਜਾਂਦੀ ਹੈ । ਇਛ—ਇੱਛਾ, ਲੋੜ । ਸਬਾਈ—ਸਾਰੀ । ਰੰਗਿ—ਪ੍ਰੇਮ-ਰੰਗ ਵਿਚ । ਸੇਤੀ—ਨਾਲ । ਨ ਆਵੈ ਜਾਈ—(ਜੋ) ਜੰਮਦਾ ਮਰਦਾ ਨਹੀਂ । ਅਬਿਨਾਸੀ—ਨਾਸ-ਰਹਿਤ । ਸਗਲ—ਸਾਰੇ । ਸਹਜ—ਆਤਮਕ ਅਡੋਲਤਾ । ਘਨੇਰੇ—ਬਹੁਤ । ਪੂਰਿ ਰਹਿਆ—ਵਿਆਪਕ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਨ ਵਿਚ । ਸਾਈ—ਉਹ (ਪ੍ਰਭੂ) ਹੀ । ਲਾਈ—ਲਾਇ, ਲਾ ਕੇ ।੪।

**ਅਰਥ** :—ਹੇ ਸੰਤ ਜਨੋ ! ਸਦਾ (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਕਰੋ, (ਸਿਫ਼ਤਿ-ਸਾਲਾਹ ਦੇ ਪਰਤਾਪ ਨਾਲ) ਹਰੇਕ ਮੁਰਾਦ ਪੂਰੀ ਹੋ ਜਾਂਦੀ ਹੈ । ਜਿਹੜਾ ਪ੍ਰਭੂ ਕਦੇ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ) ਉਸ ਮਾਲਕ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ ।

ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਸਿਮਰਿਆ ਉਸ ਨੇ ਨਾਸ-ਰਹਿਤ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ, ਉਸ ਨੇ ਸਾਰੀਆਂ ਮੁਰਾਦਾਂ ਹਾਸਲ ਕਰ ਲਈਆਂ । ਹੇ ਭਾਈ ! ਗੁਰੂ ਦੇ ਚਰਨਾਂ ਵਿਚ ਮਨ ਜੋੜ ਕੇ ਮਨੁੱਖ ਸ਼ਾਂਤੀ ਪ੍ਰਾਪਤ ਕਰਦਾ ਹੈ, ਆਤਮਕ ਅਡੋਲਤਾ ਦੇ ਅਨੇਕਾਂ ਆਨੰਦ ਮਾਣਦਾ ਹੈ ।

ਹੇ ਨਾਨਕ ! ਆਖ—(ਹੇ ਭਾਈ !) ਗੁਰੂ ਦੇ ਚਰਨਾਂ ਵਿਚ ਮਨ ਲਾ ਕੇ ਸਾਰੇ ਕੰਮ ਸਫਲ ਜੋ ਜਾਂਦੇ ਹਨ, (ਸਿਮਰਨ ਦੀ ਬਰਕਤਿ ਨਾਲ ਇਹ ਨਿਸ਼ਚਾ ਬਣ ਜਾਂਦਾ ਹੈ ਕਿ) ਨਾਸ-ਰਹਿਤ ਪਰਮਾਤਮਾ ਹੀ ਹਰੇਕ ਥਾਂ ਵਿਚ ਹਰੇਕ ਸਰੀਰ ਵਿਚ ਵਿਆਪ ਰਿਹਾ ਹੈ ।੪।੨।੫।

**ਸੂਹੀ ਮਹਲਾ ੫ ॥ ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥ ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥ ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥ ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥ ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰ ਹੂ ਤੇ ਨੇਰਾ ॥ ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥੧॥ {ਪੰਨਾ ੭੮੦}**

**ਪਦ ਅਰਥ** :—ਪ੍ਰੀਤਮ—ਹੇ ਪ੍ਰੀਤਮ ! ਦੇਖਹਿ—ਵੇਖਦੇ ਰਹਿਣ । ਜਿਹਵਾ—ਜੀਭ । ਪਿਆਰੇ—ਹੇ ਪਿਆਰੇ ! ਆਰਾਧੇ—ਜਪਦਾ ਰਹੇ । ਜਮ ਪੰਥੁ—ਜਮਰਾਜ ਦਾ ਰਸਤਾ । ਸਾਧੇ—ਜਿੱਤ ਲਏ । ਨ ਵਿਆਪੈ—ਜ਼ੋਰ ਨ ਪਾ ਸਕੇ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੀ ਤਹ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਜਤ—ਜਿੱਧਰ । ਦੇਖਾ—ਦੇਖਾਂ, ਮੈਂ ਵੇਖਾਂ । ਤਤ—ਉਧਰ ।੧।

**ਅਰਥ** :—ਹੇ ਮੇਰੇ ਪ੍ਰੀਤਮ ! ਹੇ ਮੇਰੇ ਸੁਆਮੀ ! ਮਿਹਰ ਕਰ, ਮੇਰੀਆਂ ਅੱਖਾਂ ਤੇਰਾ ਦਰਸਨ ਕਰਦੀਆਂ ਰਹਿਣ । ਹੇ ਮੇਰੇ ਪਿਆਰੇ ! ਮੈਨੂੰ ਲੱਖ ਜੀਭਾਂ ਦੇਹ (ਮੇਰੀਆਂ ਜੀਭਾਂ ਤੇਰਾ ਨਾਮ ਜਪਦੀਆਂ ਰਹਿਣ । ਮਿਹਰ ਕਰ) ਮੇਰਾ ਮੂੰਹ ਤੇਰਾ ਹਰਿ-ਨਾਮ ਜਪਦਾ ਰਹੇ । (ਮੇਰਾ ਮੂੰਹ) ਤੇਰਾ ਨਾਮ ਜਪਦਾ ਰਹੇ, (ਜਿਸ ਨਾਲ) ਜਮਰਾਜ ਵਾਲਾ ਰਸਤਾ ਜਿੱਤਿਆ ਜਾ ਸਕੇ, ਅਤੇ ਕੋਈ ਭੀ ਦੁੱਖ (ਮੇਰੇ ਉਤੇ ਆਪਣਾ) ਜ਼ੋਰ ਨਾਹ ਪਾ ਸਕੇ । ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ ਵਿਆਪਕ ਹੇ ਸੁਆਮੀ ! (ਮਿਹਰ ਕਰ) ਮੈਂ ਜਿੱਧਰ ਵੇਖਾਂ ਉਧਰ (ਮੈਨੂੰ) ਉਹ ਤੇਰਾ ਹੀ ਰੂਪ ਦਿੱਸੇ ।

ਹੇ ਭਾਈ ! (ਹਰਿ-ਨਾਮ ਜਪਣ ਦੀ ਬਰਕਤਿ ਨਾਲ) ਸਾਰੇ ਭਰਮ, ਸਾਰੇ ਮੋਹ, ਸਾਰੇ ਵਿਕਾਰ ਨਾਸ ਹੋ ਜਾਂਦੇ ਹਨ, ਪਰਮਾਤਮਾ ਨੇੜੇ ਤੋਂ ਨੇੜੇ ਦਿੱਸਣ ਲੱਗ ਪੈਂਦਾ ਹੈ ।

ਹੇ ਪ੍ਰਭੂ ! ਨਾਨਕ ਉੱਤੇ ਮਿਹਰ ਕਰ, (ਨਾਨਕ ਦੀਆਂ) ਅੱਖਾਂ (ਹਰ ਥਾਂ) ਤੇਰਾ ਹੀ ਦਰਸਨ ਕਰਦੀਆਂ ਰਹਿਣ ।੧।

**ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥ ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥ ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥ ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥ ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥ {ਪੰਨਾ ੭੮੧}**

**ਪਦ ਅਰਥ** :—ਕੋਟਿ ਕਰਨ—ਕ੍ਰੋੜਾਂ ਕੰਨ । ਦੀਜਹਿ—ਦਿੱਤੇ ਜਾਣ । ਪ੍ਰਭ—ਹੇ ਪ੍ਰਭੂ ! ਸੁਣੀਅਹਿ—ਸੁਣੇ ਜਾ ਸਕਣ । ਸੁਣਿ—ਸੁਣ ਕੇ । ਨਿਰਮਲੁ—ਪਵਿੱਤਰ । ਕਟੀਐ—ਕੱਟੀ ਜਾਏ । ਸਿਮਰਿ—ਸਿਮਰ ਕੇ । ਮੰਗਲ—ਖ਼ੁਸ਼ੀ । ਸੁਗਿਆਨਾ—ਆਤਮਕ ਜੀਵਨ ਦੀ ਚੰਗੀ ਸੂਝ । ਜਪੀਐ—ਜਪਣਾ ਚਾਹੀਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਕਲਮਲ—ਪਾਪ । ਜਾਰੇ—ਸਾੜੇ ਜਾਂਦੇ ਹਨ । ਚਿਤਾਰੇ—ਚਿੱਤ ਵਿਚ ਵਸਾ ਕੇ । ਦੁਰਮਤਿ—ਖੋਟੀ ਮਤਿ । ਪ੍ਰਭ—ਹੇ ਪ੍ਰਭੂ ! ।੨।

**ਅਰਥ** :—ਹੇ (ਮੇਰੇ) ਪ੍ਰੀਤਮ ਪ੍ਰਭੂ ! ਹੇ ਅਬਿਨਾਸੀ ਹਰੀ ! (ਜੇ ਮੈਨੂੰ) ਕ੍ਰੋੜਾਂ ਕੰਨ ਦਿੱਤੇ ਜਾਣ, ਤਾਂ (ਉਹਨਾਂ ਨਾਲ) ਤੇਰੇ ਗੁਣ ਸੁਣੇ ਜਾ ਸਕਣ ।

ਹੇ ਭਾਈ ! (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣ ਸੁਣ ਕੇ ਇਹ ਮਨ ਪਵਿੱਤਰ ਹੋ ਜਾਂਦਾ ਹੈ, ਅਤੇ (ਆਤਮਕ) ਮੌਤ ਦੀ ਫਾਹੀ ਕੱਟੀ ਜਾਂਦੀ ਹੈ । ਅਬਿਨਾਸੀ ਪ੍ਰਭੂ ਦਾ ਨਾਮ ਸਿਮਰ ਕੇ ਜਮ ਦੀ ਫਾਹੀ ਕੱਟੀ ਜਾਂਦੀ ਹੈ (ਅੰਤਰ ਆਤਮੇ) ਖ਼ੁਸ਼ੀਆਂ ਹੀ ਖ਼ੁਸ਼ੀਆਂ ਬਣ ਜਾਂਦੀਆਂ ਹਨ, ਆਤਮਕ ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ । ਹੇ ਭਾਈ ! ਦਿਨ ਰਾਤ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ, (ਨਾਮ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਸੁਰਤਿ ਟਿਕੀ ਰਹਿੰਦੀ ਹੈ । ਪ੍ਰਭੂ ਦਾ ਨਾਮ ਚਿੱਤ ਵਿਚ ਵਸਾਇਆਂ ਸਾਰੇ ਪਾਪ ਸਾਰੇ ਦੁੱਖ ਸੜ ਜਾਂਦੇ ਹਨ, ਮਨ ਦੀ ਖੋਟੀ ਮਤਿ ਨਾਸ ਹੋ ਜਾਂਦੀ ਹੈ ।

ਹੇ ਨਾਨਕ ! ਆਖ—ਹੇ ਪ੍ਰਭੂ ! ਜੇ ਤੂੰ ਮਿਹਰ ਕਰੇਂ, ਤਾਂ ਤੇਰੇ ਗੁਣ (ਇਹਨਾਂ ਕੰਨਾਂ ਨਾਲ) ਸੁਣੇ ਜਾਣ ।੨।

**ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ ॥ ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ ॥ ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥ ਮਹਾ ਬਿਕਾਰ ਗਏ ਸੁਖ**

**ਉਪਜੇ ਬਾਜੇ ਅਨਹਦ ਤੂਰੇ ॥ ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥ {ਪੰਨਾ ੭੮੧}**

**ਪਦ ਅਰਥ** :—ਹਸਤ—{ਹ꠳ਤ} ਹੱਥ । ਕਮਾਵਹਿ—ਕਮਾ ਰਹੇ ਹਨ, ਕਰ ਰਹੇ ਹਨ । ਚਲਹਿ—ਤੁਰ ਰਹੇ ਹਨ । ਮਾਰਗਿ—ਰਸਤੇ ਉੱਤੇ । ਭਵ ਸਾਗਰ—ਸੰਸਾਰ-ਸਮੁੰਦਰ । ਨਾਵ—ਬੇੜੀ । ਸੇਵਾ—ਭਗਤੀ । ਤਿਸੁ—ਉਸ ਨੂੰ । ਤਾਰਗਿ—ਪਾਰ ਲੰਘਾ ਦੇਵੇਗੀ । ਭਵਜਲੁ—ਸੰਸਾਰ-ਸਮੁੰਦਰ । ਸਗਲੇ—ਸਾਰੇ । ਮਨੋਰਥ—ਮੁਰਾਦਾਂ । ਬਾਜੇ—ਵੱਜ ਪਏ । ਅਨਹਦ—ਇਕ-ਰਸ । ਤੂਰੇ—ਵਾਜੇ, ਨਰਸਿੰਘੇ । ਮਨ-ਬਾਂਛਤ—ਮਨ-ਮੰਗੇ । ਕੀਮ—ਕੀਮਤ । ਅਪਾਰਗਿ—ਅਪਾਰ, ਬੇਅੰਤ । ਪ੍ਰਭ—ਹੇ ਪ੍ਰਭੂ ! ਤੇਰੈ ਮਾਰਗਿ—ਤੇਰੇ ਰਾਹ ਉਤੇ ।੩।

**ਅਰਥ** :—ਹੇ ਪ੍ਰਭੂ (ਜਿਨ੍ਹਾਂ ਉਤੇ ਤੇਰੀ ਮਿਹਰ ਹੁੰਦੀ ਹੈ ਉਹਨਾਂ ਜੀਵਾਂ ਦੇ) ਕ੍ਰੋੜਾਂ ਹੱਥ ਤੇਰੀ ਟਹਲ ਕਰ ਰਹੇ ਹਨ, (ਉਹਨਾਂ ਜੀਵਾਂ ਦੇ ਕ੍ਰੋੜਾਂ) ਪੈਰ ਤੇਰੇ ਰਸਤੇ ਉਤੇ ਤੁਰ ਰਹੇ ਹਨ ।

ਹੇ ਭਾਈ ! ਸੰਸਾਰ-ਸਮੁੰਦਰ (ਤੋਂ ਪਾਰ ਲੰਘਣ ਲਈ) ਪਰਮਾਤਮਾ ਦੀ ਭਗਤੀ (ਜੀਵਾਂ ਵਾਸਤੇ) ਬੇੜੀ ਹੈ, ਜਿਹੜਾ ਜੀਵ (ਇਸ ਬੇੜੀ ਵਿਚ) ਸਵਾਰ ਹੁੰਦਾ ਹੈ, ਉਸ ਨੂੰ (ਪ੍ਰਭੂ) ਪਾਰ ਲੰਘਾ ਦੇਂਦਾ ਹੈ । ਜਿਸ ਨੇ ਭੀ ਪਰਮਾਤਮਾ ਦਾ ਨਾਮ ਸਿਮਰਿਆ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ, ਉਸ ਦੀਆਂ ਸਾਰੀਆਂ ਮੁਰਾਦਾਂ ਪ੍ਰਭੂ ਪੂਰੀਆਂ ਕਰ ਦੇਂਦਾ ਹੈ । (ਉਸ ਦੇ ਅੰਦਰੋਂ) ਵੱਡੇ ਵੱਡੇ ਵਿਕਾਰ ਦੂਰ ਹੋ ਜਾਂਦੇ ਹਨ (ਉਸ ਦੇ ਅੰਦਰ ਸੁਖ ਪੈਦਾ ਹੋ ਜਾਂਦੇ ਹਨ (ਮਾਨੋ) ਇਕ-ਰਸ ਵਾਜੇ ਵੱਜ ਪੈਂਦੇ ਹਨ । (ਉਸ ਮਨੁੱਖ ਨੇ) ਸਾਰੀਆਂ ਮਨ-ਮੰਗੀਆਂ ਮੁਰਾਦਾਂ ਹਾਸਲ ਕਰ ਲਈਆਂ । (ਹੇ ਪ੍ਰਭੂ !) ਤੇਰੀ ਇਸ ਕੁਦਰਤ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।

ਹੇ ਨਾਨਕ ! ਆਖ—ਹੇ ਪ੍ਰਭੂ ! (ਮੇਰੇ ਉਤੇ ਭੀ) ਮਿਹਰ ਕਰ, (ਮੇਰਾ) ਮਨ ਸਦਾ ਤੇਰੇ ਰਸਤੇ ਉੱਤੇ ਤੁਰਦਾ ਰਹੇ ।੩।

**ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥ ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥ ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥ ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥ ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤ ਸੰਗਿ ਮਨੁ ਜਾਗਾ ॥ ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ ॥੪॥੩॥੬॥ {ਪੰਨਾ ੭੮੧}**

**ਪਦ ਅਰਥ** :—ਏਹੋ—ਇਹ ਹੀ । ਵਰੁ—ਬਖ਼ਸ਼ੀਸ਼ । ਵਡ ਭਾਗਾ—ਵੱਡੀ ਕਿਸਮਤ । ਰਸ—ਸੁਆਦਲੇ ਪਦਾਰਥ । ਕਰਣ ਕਾਰਣ—ਸਾਰੇ ਜਗਤ ਦਾ ਮੂਲ । ਕਰਣ—ਜਗਤ । ਠਾਕੁਰ—ਹੇ ਠਾਕੁਰ ! ਦੀਨ ਦਇਆਲਾ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਮੋਹਿ ਨਿਰਗੁਣ ਮਨੁ—ਮੈਂ ਗੁਣ-ਹੀਨ ਦਾ ਮਨ । ਪ੍ਰੀਤਮ—ਹੇ ਪ੍ਰੀਤਮ ! ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਸੰਤ ਸੰਗਿ—ਸੰਤ ਜਨਾਂ ਦੀ ਸੰਗਤਿ ਵਿਚ । ਪ੍ਰਭ—ਹੇ ਪ੍ਰਭੂ ! ।੪।

**ਅਰਥ** :—ਹੇ ਭਾਈ ! (ਜਿਸ ਮਨੁੱਖ ਦਾ) ਮਨ ਪਰਮਾਤਮਾ ਦੇ ਚਰਨਾਂ ਵਿਚ ਜੁੜ ਜਾਂਦਾ ਹੈ, (ਜਿਸ ਦਾ) ਮਨ ਪ੍ਰਭੂ ਦੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ, ਜੋ ਮਨੁੱਖ ਜਗਤ ਦੇ ਮੂਲ ਗੋਪਾਲ ਦੀ ਸਰਨੀਂ ਪਿਆ ਰਹਿੰਦਾ ਹੈ, ਨਾਮ ਵਿਚ ਟਿਕੇ ਰਹਿਣਾ ਹੀ ਉਸ ਮਨੁੱਖ ਦੇ ਵਾਸਤੇ ਬਖ਼ਸ਼ਸ਼ ਹੈ, ਇਹੀ (ਉਸ ਦੇ ਵਾਸਤੇ) ਵਡਿਆਈ ਹੈ, ਇਹੀ ਉਸ ਦੇ ਵਾਸਤੇ ਧਨ ਹੈ, ਇਹੀ ਉਸ ਦੇ ਵਾਸਤੇ ਵੱਡੀ ਕਿਸਮਤ ਹੈ, ਇਹੀ ਹੈ ਉਸ ਦੇ ਲਈ ਦੁਨੀਆ ਦਾ ਰੰਗ-ਤਮਾਸ਼ਾ ਅਤੇ ਸਾਰੇ ਸੁਆਦਲੇ ਪਦਾਰਥਾਂ ਦਾ ਭੋਗਣਾ ।

ਹੇ ਮੇਰੇ ਪ੍ਰਭੂ ! ਹੇ ਮੇਰੇ ਠਾਕੁਰ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹਰੇਕ ਦਾਤਿ (ਅਸੀ ਜੀਵਾਂ ਨੂੰ) ਤੇਰੀ ਹੀ ਬਖ਼ਸ਼ੀ ਹੋਈ ਹੈ । ਹੇ ਮੇਰੇ ਪ੍ਰੀਤਮ ! ਹੇ ਸੁਖਾਂ ਦੇ ਸਮੁੰਦਰ ! (ਤੇਰੀ ਹੀ ਮਿਹਰ ਨਾਲ) ਮੈਂ ਗੁਣ-ਹੀਨ ਦਾ ਮਨ ਸੰਤ ਜਨਾਂ ਦੀ ਸੰਗਤਿ ਵਿਚ (ਰਹਿ ਕੇ ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪਿਆ ਹੈ ।

ਹੇ ਨਾਨਕ ! ਆਖ—ਹੇ ਪ੍ਰਭੂ ! (ਜਦੋਂ) ਤੂੰ ਮਿਹਰ ਕੀਤੀ, ਤਾਂ (ਮੇਰਾ) ਮਨ (ਤੇਰੇ) ਸੋਹਣੇ ਚਰਨਾਂ ਵਿਚ ਲੀਨ ਹੋ ਗਿਆ ।੪।੩।੬।

**ਸੂਹੀ ਮਹਲਾ ੫ ॥ ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥ ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥ ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥ ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ ॥੧॥ {ਪੰਨਾ ੭੮੧}**

**ਪਦ ਅਰਥ** :—ਹਰਿ ਜਪੇ—ਹਰੀ ਦਾ ਨਾਮ ਜਪਣ ਲਈ । ਮੰਦਰੁ—ਘਰ । ਹਰਿ ਸਾਜਿਆ—ਹਰੀ ਨੇ ਬਣਾਇਆ ਹੈ । ਗਾਵਹਿ—ਗਾਂਦੇ ਹਨ । ਸਿਮਰਿ—ਸਿਮਰ ਕੇ । ਸਗਲੇ—ਸਾਰੇ । ਤਜਾਵਹਿ—ਦੂਰ ਕਰਾ ਲੈਂਦੇ ਹਨ । ਗਾਇ—ਗਾ ਕੇ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਸਹਜ ਕਥਾ—ਆਤਮਕ ਅਡੋਲਤਾ ਪੈਦਾ ਕਰਨ ਵਾਲੀ ਕਥਾ । ਕਥਾ—ਸਿਫ਼ਤਿ-ਸਾਲਾਹ । ਕਥੀ—(ਸੰਤ ਜਨਾਂ ਨੇ) ਬਿਆਨ ਕੀਤੀ । ਅਕਥ—ਅ-ਕੱਥ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਕਥ ਕਹਾਣੀ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਭਲਾ—ਸ਼ੁਭ । ਸੰਜੋਗੁ—ਮਿਲਾਪ (ਦਾ ਸਮਾ) । ਮੂਰਤੁ—ਮੁਹੂਰਤ । ਸਾਚਾ—ਸਦਾ-ਥਿਰ ਰਹਿਣ ਵਾਲਾ । ਅਬਿਚਲ—ਨਾਹ ਹਿੱਲਣ ਵਾਲੀ । ਨੀਵ—ਨੀਂਹ । ਅਬਿਚਲ ਨੀਵ—ਕਦੇ ਨਾਹ ਹਿੱਲਣ ਵਾਲੀ ਨੀਂਹ, ਬਹੁਤ ਹੀ ਪੱਕੀ ਨੀਂਹ, ਸਿਫ਼ਤਿ-ਸਾਲਾਹ ਦੀ ਪੱਕੀ ਨੀਂਹ । ਕਲਾ—ਸੱਤਾ, ਤਾਕਤ ।੧।

**ਅਰਥ** :—ਹੇ ਭਾਈ ! (ਮਨੁੱਖ ਦਾ ਇਹ ਸਰੀਰ-) ਘਰ ਪਰਮਾਤਮਾ ਨੇ ਨਾਮ ਜਪਣ ਲਈ ਬਣਾਇਆ ਹੈ, (ਇਸ ਘਰ ਵਿਚ) ਸੰਤ-ਜਨ ਭਗਤ-ਜਨ (ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ । ਆਪਣੇ ਮਾਲਕ-ਪ੍ਰਭੂ (ਦਾ ਨਾਮ) ਹਰ ਵੇਲੇ ਸਿਮਰ ਸਿਮਰ ਕੇ (ਸੰਤ ਜਨ ਆਪਣੇ ਅੰਦਰੋਂ) ਸਾਰੇ ਪਾਪ ਦੂਰ ਕਰਾ ਲੈਂਦੇ ਹਨ ।

ਹੇ ਭਾਈ ! (ਇਸ ਸਰੀਰ-ਘਰ ਵਿਚ ਸੰਤ ਜਨਾਂ ਨੇ) ਪਰਮਾਤਮਾ ਦੀ ਪਵਿੱਤਰ ਸਿਫ਼ਤਿ-ਸਾਲਾਹ ਦੀ ਬਾਣੀ ਗਾ ਕੇ, ਪਰਮਾਤਮਾ ਦੇ ਗੁਣ ਗਾ ਕੇ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਕੀਤਾ ਹੈ । (ਇਸ ਸਰੀਰ-ਘਰ ਵਿਚ ਸੰਤ-ਜਨਾਂ ਨੇ) ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਹੈ ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਉਸ ਪ੍ਰਭੂ ਦੀ ਅਤਿ ਮਿੱਠੀ ਸਿਫ਼ਤਿ-ਸਾਲਾਹ ਕੀਤੀ ਹੈ ਜੋ ਆਤਮਕ ਅਡੋਲਤਾ ਪੈਦਾ ਕਰਦੀ ਹੈ ।

ਹੇ ਦਾਸ ਨਾਨਕ ! (ਜਿਸ ਮਨੁੱਖ ਉੱਤੇ) ਪ੍ਰਭੂ ਜੀ ਦਇਆਵਾਨ ਹੁੰਦੇ ਹਨ (ਉਸ ਦੇ ਸਰੀਰ-ਘਰ ਵਿਚ ਉਹ) ਸ਼ੁਭ ਸੰਜੋਗ ਆ ਬਣਦਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਮੁਹੂਰਤ ਆ ਬਣਦਾ ਹੈ ਜਦੋਂ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦੀ) ਕਦੇ ਨਾਹ ਹਿੱਲਣ ਵਾਲੀ ਨੀਂਹ ਰੱਖੀ ਜਾਂਦੀ ਹੈ (ਤੇ, ਜਿਸ ਦੇ ਅੰਦਰ ਇਹ ਨੀਂਹ ਰੱਖੀ ਜਾਂਦੀ ਹੈ, ਉਸ ਦੇ ਅੰਦਰ) ਤਕੜੀ ਆਤਮਕ ਤਾਕਤ ਪੈਦਾ ਹੋ ਜਾਂਦੀ ਹੈ ।

**ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ ॥ ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ ॥ ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥ ਸਰਬ ਸੁਖਾ ਤਿਸ ਹੀ ਬਣਿ**

**ਆਏ ਜੋ ਪ੍ਰਭਿ ਅਪਨਾ ਕਰਿਆ ॥ ਘਰ ਮਹਿ ਨਵਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥ ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥੨॥ {ਪੰਨਾ ੭੮੧}**

**ਪਦ ਅਰਥ** :—ਨਿਤ—ਸਦਾ । ਵਜਹਿ—ਵੱਜਦੇ ਰਹਿੰਦੇ ਹਨ । ਮਨਿ—(ਜਿਸ ਮਨੁੱਖ ਦੇ) ਮਨ ਵਿਚ । ਵੂਠਾ—ਆ ਵੱਸਦਾ ਹੈ । ਗੁਰਮੁਖੇ—ਗੁਰੂ ਦੇ ਸਨਮੁਖ ਰਹਿ ਕੇ । ਸਚੁ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਸਾਰੀ—ਸ੍ਰੇਸ਼ਟ । ਕਰਣੀ—ਕਰਤੱਬ । ਭੈ—ਸਾਰੇ ਡਰ {ਲਫ਼ਜ਼ 'ਭਉ' ਤੋਂ ਬਹੁ-ਵਚਨ} । ਅਨਹਦ—ਇਕ-ਰਸ । ਵਖਾਣੀ—ਉਚਾਰੀ, ਉਚਾਰਦਾ ਹੈ । ਜਸੁ—ਸਿਫ਼ਤਿ-ਸਾਲਾਹ । ਸੁਣਿ—ਸੁਣ ਕੇ । ਹਰਿਆ—ਹਰਾ-ਭਰਾ, ਆਤਮਕ ਜੀਵਨ ਵਾਲਾ । ਤਿਸ ਹੀ—{ਕ੍ਰਿਆ-ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਪ੍ਰਭਿ—ਪ੍ਰਭੂ ਨੇ । ਨਵ ਨਿਧਿ—ਨੌ ਖ਼ਜ਼ਾਨੇ, ਧਰਤੀ ਦੇ ਸਾਰੇ ਖ਼ਜ਼ਾਨੇ । ਨਾਮਿ—ਨਾਮ ਵਿਚ । ਰੰਗੁ—ਪਿਆਰ । ਜਾ ਕੇ—ਜਿਸ ਜਨ ਦੇ ।੨।

**ਅਰਥ** :—ਹੇ ਭਾਈ ! (ਸਿਫ਼ਤਿ-ਸਾਲਾਹ ਦੀ 'ਅਬਿਚਲ ਨੀਵ' ਦੀ ਬਰਕਤਿ ਨਾਲ ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਆ ਵੱਸਦਾ ਹੈ (ਉਸ ਦੇ ਸਰੀਰ-ਮੰਦਰ ਵਿਚ ਆਤਮਕ) ਆਨੰਦ ਦੇ ਸਦਾ (ਮਾਨੋ,) ਵਾਜੇ ਵੱਜਦੇ ਰਹਿੰਦੇ ਹਨ, (ਉਸ ਦੇ ਸਰਰਿ-ਘਰ ਵਿਚੋਂ) ਸਾਰੇ ਭਰਮ ਡਰ ਝੂਠ ਨਾਸ ਹੋ ਜਾਂਦੇ ਹਨ, ਗੁਰੂ ਦੇ ਸਨਮੁਖ ਰਹਿ ਕੇ ਸਦਾ-ਥਿਰ ਹਰਿ-ਨਾਮ ਸਿਮਰਨਾ (ਉਸ ਮਨੁੱਖ ਦਾ) ਸ੍ਰੇਸ਼ਟ ਕਰਤੱਬ ਬਣ ਜਾਂਦਾ ਹੈ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਉਹ ਮਨੁੱਖ ਸਦਾ ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਰਹਿੰਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ ਸੁਣ ਕੇ ਉਸ ਦਾ ਮਨ ਉਸ ਦਾ ਤਨ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ । ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਨੇ ਆਪਣਾ (ਪਿਆਰਾ) ਬਣਾ ਲਿਆ, ਸਾਰੇ ਸੁਖ ਉਸ ਦੇ ਅੰਦਰ ਆ ਇਕੱਠੇ ਹੋਏ । ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਜਿਸ ਮਨੁੱਖ ਦਾ ਪਿਆਰ ਬਣ ਜਾਂਦਾ ਹੈ, ਉਸ ਦੇ (ਹਿਰਦੇ-) ਘਰ ਵਿਚ (ਮਾਨੋ, ਧਰਤੀ ਦੇ) ਨੌ ਹੀ ਖ਼ਜ਼ਾਨਿਆਂ ਦੇ ਭੰਡਾਰੇ ਭਰ ਜਾਂਦੇ ਹਨ ।

ਹੇ ਨਾਨਕ ! ਜਿਸ ਦਾਸ ਦੇ ਪੂਰੇ ਭਾਗ ਜਾਗ ਪੈਂਦੇ ਹਨ, ਉਸ ਨੂੰ ਪਰਮਾਤਮਾ ਕਦੇ ਨਹੀਂ ਭੁੱਲਦਾ ।੨।

**ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥ ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥ ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ ॥ ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ ॥ ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ ॥ ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ ॥੩॥ {ਪੰਨਾ ੭੮੧-੭੮੨}**

ਪਦ ਅਰਥ :—ਛਾਇਆ—ਛਾਂ । ਪ੍ਰਭਿ—ਪ੍ਰਭੂ ਨੇ । ਛਤ੍ਰਪਤਿ—ਪਾਤਿਸ਼ਾਹ । ਪ੍ਰਭਿ ਛਤ੍ਰਪਤਿ—ਪ੍ਰਭੂ ਪਾਤਿਸ਼ਾਹ ਨੇ । ਸਗਲੀ—ਸਾਰੀ । ਤਪਤਿ—ਤਪਸ਼, ਸੜਨ । ਢਾਠਾ—ਢਹਿ ਗਿਆ । ਕਾਰਜੁ—ਜੀਵਨ-ਮਨੋਰਥ । ਆਇਆ ਰਾਸੀ—ਕਾਮਯਾਬ ਹੋ ਗਿਆ । ਸਾਚੁ ਧਰਮੁ—ਸਦਾ-ਥਿਰ ਹਰਿ-ਨਾਮ ਸਿਮਰਨ (ਵਾਲਾ) ਧਰਮ । ਸਾਚੁ ਪੁੰਨੁ—ਸਦਾ-ਥਿਰ ਹਰਿ-ਨਾਮ ਸਿਮਰਨ (ਵਾਲਾ) ਨੇਕ ਕਰਮ । ਫਲਿਆ—ਵਧਣਾ ਸ਼ੁਰੂ ਹੋਇਆ ।

ਧਿਆਈਐ—ਸਿਮਰਨਾ ਚਾਹੀਦਾ ਹੈ । ਸੋਵਤ ਬੈਸਤ ਖਲਿਆ—ਸੁੱਤਿਆਂ, ਬੈਠਿਆਂ, ਖਲੋਤਿਆਂ । ਨਿਧਾਨ—ਖ਼ਜ਼ਾਨਾ । ਸਾਗਰੁ—ਸਮੁੰਦਰ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੀ ਤਹ ਉੱਤੇ, ਪੁਲਾੜ ਵਿਚ, ਆਕਾਸ਼ ਵਿਚ ।੩।

**ਅਰਥ** :—ਹੇ ਭਾਈ ! ਪ੍ਰਭੂ-ਪਾਤਿਸ਼ਾਹ ਨੇ (ਜਿਸ ਮਨੁੱਖ ਦੇ ਸਿਰ ਉਤੇ) ਆਪਣਾ ਹੱਥ ਰੱਖਿਆ, (ਉਸ ਦੇ ਅੰਦਰੋਂ ਵਿਕਾਰਾਂ ਦੀ) ਸਾਰੀ ਸੜਨ ਨਾਸ ਹੋ ਗਈ, (ਉਸ ਦੇ ਅੰਦਰੋਂ) ਦੁੱਖਾਂ ਦਾ ਵਿਕਾਰਾਂ ਦਾ ਅੱਡਾ ਹੀ ਢਹਿ ਗਿਆ, ਉਸ ਮਨੁੱਖ ਦਾ ਜੀਵਨ-ਮਨੋਰਥ ਕਾਮਯਾਬ ਹੋ ਗਿਆ । ਹਰੀ ਪ੍ਰਭੂ ਨੇ ਹੁਕਮ ਦੇ ਦਿੱਤਾ (ਤੇ, ਉਸ ਮਨੁੱਖ ਦੇ ਅੰਦਰੋਂ ਮਾਇਆ) ਬਲਾ (ਦਾ ਪ੍ਰਭਾਵ) ਮੁੱਕ ਗਿਆ, ਸਦਾ-ਥਿਰ ਹਰਿ-ਨਾਮ ਸਿਮਰਨ ਦਾ ਧਰਮ ਪੁੰਨ (ਉਸ ਦੇ ਅੰਦਰ) ਵਧਣਾ ਸ਼ੁਰੂ ਹੋ ਗਿਆ ।

ਹੇ ਭਾਈ ! ਸੁੱਤਿਆਂ ਬੈਠਿਆਂ ਖਲੋਤਿਆਂ (ਹਰ ਵੇਲੇ) ਉਸ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ । ਹੇ ਦਾਸ ਨਾਨਕ ! (ਜਿਹੜਾ ਮਨੁੱਖ ਧਿਆਨ ਧਰਦਾ ਹੈ, ਉਸ ਨੂੰ) ਉਹ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਸੁਖਾਂ ਦਾ ਸਮੁੰਦਰ ਪ੍ਰਭੂ ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ (ਹਰ ਥਾਂ ਵਿਆਪਕ ਦਿੱਸਦਾ ਹੈ), ਉਹ ਮਨੁੱਖ ਪ੍ਰਭੂ ਦੀ ਸਰਨ ਹੀ ਪਿਆ ਰਹਿੰਦਾ ਹੈ, ਉਸ (ਪ੍ਰਭੂ) ਤੋਂ ਬਿਨਾ ਉਸ ਨੂੰ ਕੋਈ ਹੋਰ ਆਸਰਾ ਨਹੀਂ ਦਿੱਸਦਾ ।੩।

**ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ ॥ ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ ॥ ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥ ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ ॥ ਕਰੀ ਨਦਰਿ ਸੁਆਮੀ ਸੁਖਹਗਾਮੀ ਹਲਤੁ ਪਲਤੁ ਸਵਾਰਿਆ ॥ ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ ॥੪॥੪॥੭॥ {ਪੰਨਾ ੭੮੨}**

**ਪਦ ਅਰਥ** :—ਘਰੁ—(ਸਰੀਰ-) ਘਰ । ਬਨਿਆ—ਸੋਹਣਾ ਬਣ ਗਿਆ ਹੈ । ਬਨੁ—ਬਾਗ਼ (ਸਰੀਰ) । ਤਾਲੁ—(ਹਿਰਦਾ-) ਤਾਲਾਬ । ਪ੍ਰਭ ਪਰਸੇ—ਜਦੋਂ ਪ੍ਰਭੂ (ਦੇ ਚਰਨ) ਛੋਹੇ । ਹਰਿ ਰਾਇਆ—ਪ੍ਰਭੂ ਪਾਤਿਸ਼ਾਹ । ਸੋਹਿਆ—ਸੋਹਣਾ ਬਣ ਗਿਆ । ਮੀਤ ਸਾਜਨ—ਮੇਰੇ ਮਿੱਤਰ ਸੱਜਣ, ਮੇਰੇ ਸਾਰੇ ਗਿਆਨ-ਇੰਦ੍ਰੇ । ਸਰਸੇ—ਆਤਮਕ ਰਸ ਵਾਲੇ ਹੋ ਗਏ ਹਨ, ਆਤਮਕ ਜੀਵਨ ਵਾਲੇ ਬਣ ਗਏ ਹਨ । ਮੰਗਲ—ਸਿਫ਼ਤਿ-ਸਾਲਾਹ ਦੇ ਗੀਤ ।

ਗਾਇ—ਗਾ ਕੇ । ਧਿਆਇ—ਸਿਮਰ ਕੇ । ਸਾਚਾ—ਸਦਾ-ਥਿਰ ਪ੍ਰਭੂ । ਸਗਲ—ਸਾਰੀਆਂ । ਜਾਗੇ—(ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਹੋ ਗਏ । ਮਨਿ—ਮਨ ਵਿਚ । ਵਜੀਆ ਵਾਧਾਈਆ—ਉਤਸ਼ਾਹ ਬਣਿਆ ਰਹਿਣ ਲੱਗ ਪਿਆ । ਕਰੀ—ਕੀਤੀ । ਨਦਰਿ—ਮਿਹਰ ਦੀ ਨਿਗਾਹ । ਸੁਖਹ ਗਾਮੀ—ਸੁਖ ਅਪੜਾਣ ਵਾਲੇ ਨੇ । ਹਲਤੁ—ਇਹ ਲੋਕ । ਪਲਤੁ—ਪਰਲੋਕ । ਜਪੀਐ—ਜਪਣਾ ਚਾਹੀਦਾ ਹੈ । ਜਿਉ—ਜਿੰਦ । ਪਿੰਡੁ—ਸਰੀਰ । ਜਿਨਿ—ਜਿਸ (ਪਰਮਾਤਮਾ) ਨੇ ।੪।

**ਅਰਥ** :—ਹੇ ਭਾਈ ! (ਜਦੋਂ ਦੇ) ਪ੍ਰਭੂ-ਪਾਤਿਸ਼ਾਹ ਦੇ ਚਰਨ ਪਰਸੇ ਹਨ, ਮੇਰਾ ਸਰੀਰ ਮੇਰਾ ਹਿਰਦਾ (ਸਭ ਕੁਝ) ਸੋਹਣਾ (ਸੋਹਣੀ ਆਤਮਕ ਰੰਗਣ ਵਾਲਾ) ਬਣ ਗਿਆ ਹੈ (ਜਦੋਂ ਤੋਂ) ਮੈਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਸ਼ੁਰੂ ਕੀਤੇ ਹਨ, ਮੇਰਾ ਮਨ ਸੋਹਣਾ (ਸੋਹਣੇ ਸੰਸਕਾਰਾਂ ਵਾਲਾ) ਹੋ ਗਿਆ ਹੈ, ਮੇਰੇ ਸਾਰੇ ਮਿੱਤਰ (ਸਾਰੇ ਗਿਆਨ-ਇੰਦ੍ਰੇ) ਆਤਮਕ ਜੀਵਨ ਵਾਲੇ ਬਣ ਗਏ ਹਨ ।

ਹੇ ਭਾਈ ! ਪ੍ਰਭੂ ਦੇ ਗੁਣ ਗਾ ਕੇ ਸਦਾ-ਥਿਰ ਹਰੀ ਦਾ ਨਾਮ ਸਿਮਰ ਕੇ ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ । ਜਿਹੜੇ ਮਨੁੱਖ ਗੁਰੂ ਦੀ ਚਰਨੀਂ ਲੱਗਦੇ ਹਨ, ਉਹ (ਮਾਇਆ ਦੇ ਹੱਲਿਆਂ ਵਲੋਂ) ਸਦਾ ਸੁਚੇਤ ਰਹਿੰਦੇ ਹਨ, ਉਹਨਾਂ ਦੇ ਅੰਦਰ ਉਤਸ਼ਾਹ-ਭਰਿਆ ਆਤਮਕ ਜੀਵਨ ਬਣਿਆ ਰਹਿੰਦਾ ਹੈ ।

ਹੇ ਭਾਈ ! ਸੁਖਾਂ ਦੇ ਦਾਤੇ ਮਾਲਕ-ਪ੍ਰਭੂ ਨੇ (ਜਿਸ ਮਨੁੱਖ ਉੱਤੇ) ਮਿਹਰ ਦੀ ਨਿਗਾਹ ਕੀਤੀ, (ਉਸ ਦਾ ਉਸ ਨੇ) ਇਹ ਲੋਕ ਅਤੇ ਪਰਲੋਕ ਸੋਹਣਾ ਬਣਾ ਦਿੱਤਾ । ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਜਿਸ (ਪਰਮਾਤਮਾ) ਨੇ ਇਹ ਜਿੰਦ ਤੇ ਇਹ ਸਰੀਰ ਟਿਕਾ ਰੱਖਿਆ ਹੈ, ਉਸ ਦਾ ਨਾਮ ਸਦਾ ਜਪਣਾ ਚਾਹੀਦਾ ਹੈ ।੪।੪।੭।

**ਸੂਹੀ ਮਹਲਾ ੫ ॥ ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ ॥ ਬੋਹਿਥੜਾ ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥ ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ ॥ ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ ॥ ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥ ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥੧॥ {ਪੰਨਾ ੭੮੨}**

**ਪਦ ਅਰਥ** :—ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਭੈ ਸਾਗਰ—ਅਨੇਕਾਂ ਡਰਾਂ ਨਾਲ ਭਰਪੂਰ ਸੰਸਾਰ-ਸਮੁੰਦਰ । ਧਿਆਇ—ਧਿਆਏ, ਸਿਮਰ ਕੇ । ਬੋਹਿਥੜਾ—ਸੋਹਣਾ ਜਹਾਜ਼ । ਮਿਲਿ—ਗੁਰੂ ਨੂੰ ਮਿਲ ਕੇ ।

ਤਰੀਐ—ਪਾਰ ਲੰਘ ਜਾਈਦਾ ਹੈ । ਬਹੁੜਿ—ਮੁੜ । ਨ ਮਰੀਐ—ਆਤਮਕ ਮੌਤ ਨਹੀਂ ਸਹੇੜੀਦੀ । ਚੂਕੈ—ਮੁੱਕ ਜਾਂਦਾ ਹੈ । ਕਰੈ—(ਪਰਮਾਤਮਾ) ਕਰਦਾ ਹੈ । ਭਲ—ਚੰਗਾ । ਮਾਨਉ—ਮਾਨਉਂ, ਮੈਂ ਮੰਨਦਾ ਹਾਂ । ਤਾ—ਤਦੋਂ । ਸਹਜਿ—ਆਤਮਕ ਅਡੋਲਤਾ ਵਿਚ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਸੁਖ ਸਾਗਰ ਸਰਣੀ—ਸੁਖਾਂ ਦੇ ਸਮੁੰਦਰ ਪ੍ਰਭੂ ਦੀ ਸਰਨ । ਰੰਗਿ—ਪ੍ਰੇਮ-ਰੰਗ ਵਿਚ ।੧।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਅਨੇਕਾਂ ਡਰਾਂ ਨਾਲ ਭਰਪੂਰ ਸੰਸਾਰ-ਸਮੁੰਦਰ ਤੋਂ ਮਨੁੱਖ ਪਾਰ ਲੰਘ ਜਾਂਦਾ ਹੈ । ਪਰਮਾਤਮਾ ਦੇ ਚਰਨ ਸੋਹਣਾ ਜਹਾਜ਼ ਹਨ, (ਜਿਹੜਾ ਮਨੁੱਖ) ਗੁਰੂ ਨੂੰ ਮਿਲ ਕੇ ਹਰਿ-ਚਰਨਾਂ ਦਾ ਆਰਾਧਨ ਕਰਦਾ ਹੈ, (ਗੁਰੂ ਉਸ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ ।

ਹੇ ਭਾਈ ! ਗੁਰੂ ਦੇ ਸ਼ਬਦ ਦੇ ਪਰਤਾਪ ਨਾਲ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ, ਮੁੜ ਮੁੜ ਆਤਮਕ ਮੌਤ ਨਹੀਂ ਸਹੇੜੀਦੀ, ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਹੇ ਭਾਈ ! ਜੋ ਕੁਝ ਪਰਮਾਤਮਾ ਕਰਦਾ ਹੈ (ਗੁਰੂ ਦੇ ਸ਼ਬਦ ਦੀ ਬਰਕਤਿ ਨਾਲ) ਮੈਂ ਉਸ ਨੂੰ ਭਲਾ ਮੰਨਦਾ ਹਾਂ । (ਜਦੋਂ ਇਹ ਰਸਤਾ ਫੜਿਆ ਜਾਏ) ਤਦੋਂ ਮਨ ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ ।

ਹੇ ਭਾਈ ! ਸੁਖਾਂ ਦੇ ਸਮੁੰਦਰ ਪ੍ਰਭੂ ਦੀ ਸਰਨ ਪਿਆਂ ਕੋਈ ਦੁੱਖ, ਕੋਈ ਭੁੱਖ, ਕੋਈ ਰੋਗ, ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ । ਹੇ ਨਾਨਕ ! ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਜਿਹੜਾ ਮਨੁੱਖ (ਪ੍ਰਭੂ ਦੇ) ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ, ਉਹ ਆਪਣੇ ਮਨ ਦੀ ਹਰੇਕ ਚਿੰਤਾ ਮਿਟਾ ਲੈਂਦਾ ਹੈ ।੧।

**ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥ ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥ ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ ॥ ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ ॥ ਸਾ ਵਡਭਾਗਣਿ ਸਦਾ ਸੋਹਾਗਣਿ ਰਾਮ ਨਾਮ ਗੁਣ ਚੀਨ੍ਹੇ ॥ ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ ॥੨॥ {ਪੰਨਾ ੭੮੨}**

**ਪਦ ਅਰਥ** :—ਹਰਿ ਮੰਤ੍ਰੁ—ਹਰਿ-ਨਾਮ ਮੰਤ੍ਰ । ਦ੍ਰਿੜਾਇਆ—(ਜਿਸ ਮਨੁੱਖ ਦੇ) ਹਿਰਦੇ ਵਿਚ ਪੱਕਾ ਕਰ ਦਿੱਤਾ । ਵਸਗਤਿ—ਵੱਸ ਵਿਚ । ਆਗੈ ਧਰਿਆ—ਹਵਾਲੇ ਕਰ ਦਿੱਤਾ । ਸਰਬਸੁ—{ਸਵ.ਲ ਵ । ਵ—ਧਨ} ਸਭ ਕੁਝ । ਠਾਕੁਰਿ—ਠਾਕੁਰ ਨੇ ।

ਕਰਿ—ਕਰੀ, ਕਰ ਲਈ, ਬਣਾ ਲਈ । ਉਦਾਸੀ—ਬਾਹਰ ਭਟਕਦੇ ਫਿਰਨਾ । ਹਰਿ ਮੰਦਰਿ—ਹਰੀ ਦੇ ਬਣਾਏ (ਸਰੀਰ-) ਘਰ ਵਿਚ । ਥਿਤਿ—ਪੱਕਾ ਟਿਕਾਣਾ । ਅਨਦ ਬਿਨੋਦ—ਆਨੰਦ ਖ਼ੁਸ਼ੀਆਂ । ਸਾਚਾ—ਸਦਾ ਕਾਇਮ ਰਹਿਣ ਵਾਲਾ ।

ਸਾ—ਉਹ ਜੀਵ-ਇਸਤ੍ਰੀ । ਵਡਭਾਗਣਿ—ਵੱਡੇ ਭਾਗਾਂ ਵਾਲੀ । ਸੁਹਾਗਣਿ—ਸੁਹਾਗ ਵਾਲੀ, ਖਸਮ ਵਾਲੀ । ਚੀਨ੍ਹੇ—ਪਛਾਣੇ, ਸਾਂਝ ਪਾਈ । ਨਾਨਕ—ਹੇ ਨਾਨਕ ! ਰਵਹਿ—(ਜਿਹੜੇ ਮਨੁੱਖ ਹਰਿ-ਨਾਮ) ਸਿਮਰਦੇ ਹਨ । ਰੰਗਿ ਰਾਤੇ—ਪਿਆਰ-ਰੰਗ ਵਿਚ ਰੰਗੇ ਹੋਏ । ਪ੍ਰੇਮ ਰਸਿ—ਪ੍ਰੇਮ ਦੇ ਸੁਆਦ ਵਿਚ । ਭੀਨੇ—ਭਿੱਜੇ ਰਹਿੰਦੇ ਹਨ ।੨।

**ਅਰਥ** :—ਹੇ ਭਾਈ ! ਸੰਤ ਜਨਾਂ ਨੇ (ਜਿਸ ਜੀਵ-ਇਸਤ੍ਰੀ ਦੇ) ਹਿਰਦੇ ਵਿਚ ਪਰਮਾਤਮਾ ਦਾ ਨਾਮ-ਮੰਤ੍ਰ ਪੱਕਾ ਕਰ ਦਿੱਤਾ, ਪ੍ਰਭੂ ਜੀ ਉਸ ਜੀਵ-ਇਸਤ੍ਰੀ ਦੇ ਪ੍ਰੇਮ-ਵੱਸ ਹੋ ਗਏ । (ਉਸ ਜੀਵ-ਇਸਤ੍ਰੀ ਨੇ) ਆਪਣਾ ਪਿਆਰਾ ਮਨ (ਪ੍ਰਭੂ-ਠਾਕੁਰ ਦੇ) ਅੱਗੇ ਭੇਟ ਕਰ ਦਿੱਤਾ, (ਅੱਗੋਂ) ਠਾਕੁਰ-ਪ੍ਰਭੂ ਨੇ ਸਭ ਕੁਝ (ਉਸ ਜੀਵ-ਇਸਤ੍ਰੀ ਨੂੰ) ਦੇ ਦਿੱਤਾ । ਠਾਕੁਰ-ਪ੍ਰਭੂ ਨੇ ਉਸ ਜੀਵ-ਇਸਤ੍ਰੀ ਨੂੰ ਆਪਣੀ ਦਾਸੀ ਬਣਾ ਲਿਆ, (ਉਸ ਦੇ ਅੰਦਰੋਂ ਮਾਇਆ ਆਦਿਕ ਲਈ) ਭਟਕਣਾ ਮੁੱਕ ਗਈ, ਉਸ ਨੇ ਪਰਮਾਤਮਾ ਦੇ ਬਣਾਏ ਇਸ ਸਰੀਰ-ਮੰਦਰ ਵਿਚ ਹੀ ਟਿਕਾਉ ਹਾਸਲ ਕਰ ਲਿਆ ।

ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰਦੇ ਰਹੋ (ਤੁਹਾਡੇ ਅੰਦਰ) ਆਤਮਕ ਆਨੰਦ ਬਣੇ ਰਹਿਣਗੇ । (ਜਿਹੜੀ ਜੀਵ-ਇਸਤ੍ਰੀ ਹਰਿ-ਨਾਮ ਸਿਮਰਦੀ ਹੈ, ਉਹ ਪ੍ਰਭੂ ਚਰਨਾਂ ਤੋਂ) ਵਿਛੁੜ ਕੇ ਕਦੇ ਭੀ (ਕਿਸੇ ਹੋਰ ਪਾਸੇ) ਨਹੀਂ ਭਟਕਦੀ । ਜਿਸ ਨੇ ਪਰਮਾਤਮਾ ਦੇ ਨਾਮ ਨਾਲ, ਪਰਮਾਤਮਾ ਦੇ ਗੁਣਾਂ ਨਾਲ ਡੂੰਘੀ ਸਾਂਝ ਬਣਾ ਲਈ, ਉਹ ਜੀਵ-ਇਸਤ੍ਰੀ ਵੱਡੇ ਭਾਗਾਂ ਵਾਲੀ ਬਣ ਜਾਂਦੀ ਹੈ, ਉਹ ਸਦਾ ਪ੍ਰਭੂ-ਖਸਮ ਵਾਲੀ ਰਹਿੰਦੀ ਹੈ ।

ਹੇ ਨਾਨਕ ! ਆਖ—ਜਿਹੜੇ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੀਜ ਕੇ ਹਰਿ-ਨਾਮ ਸਿਮਰਦੇ ਹਨ, ਉਹ ਮਨੁੱਖ ਪ੍ਰੇਮ ਦੇ ਵੱਡੇ ਸੁਆਦ ਵਿਚ ਭਿੱਜੇ ਰਹਿੰਦੇ ਹਨ ।੨।

**ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ ਹਮਾਰੈ ਰਾਮ ॥ ਆਪਨੜੈ ਪ੍ਰਭਿ ਆਪਿ ਸੀਗਾਰੀ ਸੋਭਾਵੰਤੀ ਨਾਰੇ ਰਾਮ ॥ ਸਹਜ ਸੁਭਾਇ ਭਏ ਕਿਰਪਾਲਾ ਗੁਣ ਅਵਗਣ ਨ ਬੀਚਾਰਿਆ ॥ ਕੰਠਿ ਲਗਾਇ ਲੀਏ ਜਨ ਅਪੁਨੇ ਰਾਮ ਨਾਮ ਉਰਿ ਧਾਰਿਆ ॥ ਮਾਨ ਮੋਹ ਮਦ ਸਗਲ ਬਿਆਪੀ ਕਰਿ ਕਿਰਪਾ ਆਪਿ ਨਿਵਾਰੇ ॥ ਕਹੁ ਨਾਨਕ ਭੈ ਸਾਗਰੁ ਤਰਿਆ ਪੂਰਨ ਕਾਜ ਹਮਾਰੇ ॥੩॥ {ਪੰਨਾ ੭੮੨}**

**ਪਦ ਅਰਥ** :—ਬਿਨੋਦ {ਵਿਨੋਦ ਫਲਇਓਸੁਰਏ, ਹਓਪਪਨਿਏਸਸ} ਖ਼ੁਸ਼ੀ, ਆਨੰਦ । ਸਖੀਏ—ਹੇ ਸਹੇਲੀਏ ! ਮੰਗਲ—ਖ਼ੁਸ਼ੀ, ਚਾਉ । ਪ੍ਰਭਿ—ਪ੍ਰਭੂ ਨੇ । ਆਪਨੜੈ ਪ੍ਰਭਿ—ਆਪਣੇ ਪਿਆਰੇ ਪ੍ਰਭੂ ਨੇ । ਸੀਗਾਰੀ—ਸਿੰਗਾਰ ਦਿੱਤੀ, ਸੋਹਣੇ ਜੀਵਨ ਵਾਲੀ ਬਣਾ ਦਿੱਤੀ । ਸਹਜ—ਆਤਮਕ ਅਡੋਲਤਾ । ਸੁਭਾਇ—ਪਿਆਰ ਨਾਲ । ਸਹਜ ਸੁਭਾਇ—ਆਤਮਕ ਅਡੋਲਤਾ ਵਾਲੇ ਪਿਆਰ ਨਾਲ । ਹਮਾਰੈ—ਮੇਰੇ ਹਿਰਦੇ ਵਿਚ । ਕੰਠਿ—ਗਲ ਨਾਲ । ਉਰਿ—ਹਿਰਦੇ ਵਿਚ । ਸਗਲ ਬਿਆਪੀ—ਜਿਨ੍ਹਾਂ ਵਿਚ ਸਾਰੀ ਸ੍ਰਿਸ਼ਟੀ ਫਸੀ ਹੋਈ ਹੈ । ਕਰਿ—ਕਰਕੇ । ਨਿਵਾਰੇ—ਦੂਰ ਕਰ ਦਿੱਤੇ । ਭੈ ਸਾਗਰੁ—ਭਿਆਨਕ ਸੰਸਾਰ-ਸਮੁੰਦਰ ।੩।

**ਅਰਥ** :—ਹੇ ਸਹੇਲੀਏ ! ਹੁਣ ਮੇਰੇ ਹਿਰਦੇ-ਘਰ ਵਿਚ ਸਦਾ ਹੀ ਆਨੰਦ ਖ਼ੁਸ਼ੀਆਂ ਚਾਉ ਬਣੇ ਰਹਿੰਦੇ ਹਨ, (ਕਿਉਂਕਿ) ਮੇਰੇ ਆਪਣੇ ਪਿਆਰੇ ਪ੍ਰਭੂ ਨੇ ਆਪ ਮੇਰੀ ਜ਼ਿੰਦਗੀ ਸੋਹਣੀ ਬਣਾ ਦਿੱਤੀ ਹੈ, ਮੈਨੂੰ ਸੋਭਾ ਵਾਲੀ ਜੀਵ-ਇਸਤ੍ਰੀ ਬਣਾ ਦਿੱਤਾ ਹੈ ।

ਹੇ ਸਹੇਲੀਏ ! ਪ੍ਰਭੂ ਜੀ ਆਪਣੇ ਸੇਵਕ ਨੂੰ (ਆਪਣੇ) ਗਲ ਨਾਲ ਲਾ ਲੈਂਦੇ ਹਨ, (ਉਹਨਾਂ ਦੇ) ਹਿਰਦੇ ਵਿਚ ਆਪਣਾ ਨਾਮ ਵਸਾ ਦੇਂਦੇ ਹਨ । ਪ੍ਰਭੂ ਜੀ ਆਪਣੇ ਸੇਵਕਾਂ ਦੇ ਗੁਣਾਂ ਔਗੁਣਾਂ ਵਲ ਧਿਆਨ ਨਹੀਂ ਦੇਂਦੇ, ਆਪਣੇ ਆਤਮਕ ਅਡੋਲਤਾ ਵਾਲੇ ਪਿਆਰ ਦੇ ਕਾਰਨ ਹੀ {ਸਹਜ—ਸਹ ਜਾਯਤੇ ਇਤਿ ਸਹਜਜ਼} ਆਪਣੇ ਸੇਵਕਾਂ ਉਤੇ ਦਇਆਵਾਨ ਹੋ ਜਾਂਦੇ ਹਨ ।

ਹੇ ਨਾਨਕ ! ਆਖ—ਹੇ ਸਹੇਲੀਏ ! ਅਹੰਕਾਰ, ਮਾਇਆ ਦਾ ਮੋਹ, ਮਾਇਆ ਦਾ ਨਸ਼ਾ ਜਿਹੜੇ ਸਾਰੀ ਸ੍ਰਿਸ਼ਟੀ ਉਤੇ ਭਾਰੂ ਹੋ ਰਹੇ ਹਨ (ਪ੍ਰਭੂ ਜੀ ਨੇ ਮੇਰੇ ਉਤੇ) ਮਿਹਰ ਕਰ ਕੇ (ਮੇਰੇ ਅੰਦਰੋਂ) ਆਪ ਹੀ ਦੂਰ ਕਰ ਦਿੱਤੇ ਹਨ । (ਉਸ ਦੀ ਮਿਹਰ ਨਾਲ ਇਸ) ਭਿਆਨਕ ਸੰਸਾਰ-ਸਮੁੰਦਰ ਤੋਂ ਮੈਂ ਪਾਰ ਲੰਘ ਰਿਹਾ ਹਾਂ, ਮੇਰੇ ਸਾਰੇ ਕੰਮ (ਭੀ) ਸਿਰੇ ਚੜ੍ਹ ਰਹੇ ਹਨ ।੩।

**ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥ ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥ ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ ॥ ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥ ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ ॥ ਪੇਖਿ ਦਰਸਨੁ ਨਾਨਕ ਬਿਗਸੇ ਆਪਿ ਲਏ ਮਿਲਾਏ ॥੪॥੫॥੮॥ {ਪੰਨਾ ੭੮੨}**

**ਪਦ ਅਰਥ** :—ਗੋਪਾਲ—ਸ੍ਰਿਸ਼ਟੀ ਦਾ ਪਾਲਣਹਾਰ । ਸਖੀਹੋ—ਹੇ ਸਹੇਲੀਓ ! ਮਨੋਰਥ—ਮੁਰਾਦਾਂ । ਸਫਲ—ਕਾਮਯਾਬ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਏਕੰਕਾਰੁ—ਵਿਆਪਕ ਪ੍ਰਭੂ । ਧਿਆਏ—ਧਿਆਇ, ਸਿਮਰ ਕੇ ।

ਜਪਿ—ਜਪ ਕੇ । ਰਵਿਆ—ਵਿਆਪਕ, ਮੌਜੂਦ । ਮੰਡਲਿ—ਮੰਡਲ ਵਿਚ, ਜਗਤ ਵਿਚ । ਛਾਇਆ—ਵਿਆਪਕ । ਬ੍ਰਹਮੋ ਪਸਾਰਾ—(ਇਹ ਸਾਰਾ) ਜਗਤ-ਖਿਲਾਰਾ ਪਰਮਾਤਮਾ ਹੀ ਹੈ । ਬ੍ਰਹਮੁ ਪਸਰਿਆ—ਪਰਮਾਤਮਾ (ਆਪਣੇ ਆਪ ਦਾ) ਪਰਕਾਸ਼ ਕਰ ਰਿਹਾ ਹੈ । ਸਭੁ—ਹਰ ਥਾਂ । ਦ੍ਰਿਸਟੀ ਆਇਆ—ਦਿੱਸਦਾ ਹੈ ।

ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਜਾਏ—ਥਾਂ । ਪੇਖਿ—ਵੇਖ ਕੇ । ਬਿਗਸੇ—ਖਿੜ ਗਏ, ਪ੍ਰਸੰਨ-ਚਿੱਤ ਹੋ ਗਏ ।੪।

**ਅਰਥ** :—ਹੇ ਸਹੇਲੀਓ ! ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੇ ਗੁਣ ਸਦਾ ਗਾਇਆ ਕਰੋ, ਉਹ ਸਾਰੀਆਂ ਮੁਰਾਦਾਂ ਪੂਰੀਆਂ ਕਰ ਦੇਂਦਾ ਹੈ । ਗੁਰੂ ਨੂੰ ਮਿਲ ਕੇ ਸਰਬ-ਵਿਆਪਕ ਪ੍ਰਭੂ ਦਾ ਨਾਮ ਸਿਮਰਿਆਂ ਜੀਵਨ ਕਾਮਯਾਬ ਹੋ ਜਾਂਦਾ ਹੈ ।

ਹੇ ਸਹੇਲੀਓ ! ਉਹ ਇੱਕ ਪਰਮਾਤਮਾ ਅਨੇਕਾਂ ਵਿਚ ਵਿਆਪਕ ਹੈ, ਸਾਰੇ ਜਗਤ ਵਿਚ ਵਿਆਪਕ ਹੈ, ਇਹ ਸਾਰਾ ਜਗਤ-ਖਿਲਾਰਾ ਪ੍ਰਭੂ ਆਪ ਹੀ ਹੈ, (ਸਾਰੇ ਜਗਤ ਵਿਚ) ਪਰਮਾਤਮਾ (ਆਪਣੇ ਆਪ ਦਾ) ਪਰਕਾਸ਼ ਕਰ ਰਿਹਾ ਹੈ, (ਉਸ ਦਾ ਨਾਮ) ਜਪ ਕੇ ਹਰ ਥਾਂ ਉਹ ਪ੍ਰਭੂ ਹੀ ਦਿੱਸਣ ਲੱਗ ਪੈਂਦਾ ਹੈ ।

ਹੇ ਸਹੇਲੀਓ ! ਉਸ ਪਰਮਾਤਮਾ ਤੋਂ ਖ਼ਾਲੀ ਕੋਈ ਭੀ ਥਾਂ ਨਹੀਂ ਹੈ । ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ ਹਰ ਥਾਂ ਉਹ ਮੌਜੂਦ ਹੈ । ਹੇ ਨਾਨਕ ! (ਆਖ—ਹੇ ਸਹੇਲੀਓ ! ਜਿਨ੍ਹਾਂ ਨੂੰ ਉਹ) ਆਪ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ, ਉਹ (ਉਸ ਸਰਬ-ਵਿਆਪਕ ਦਾ) ਦਰਸਨ ਕਰ ਕੇ ਆਨੰਦ-ਭਰਪੂਰ ਰਹਿੰਦੇ ਹਨ ।੪।੫।੮।

**ਸੂਹੀ ਮਹਲਾ ੫ ॥ ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥ ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥ ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ ॥ ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥ ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥੧॥ {ਪੰਨਾ ੭੮੩}**

**ਪਦ ਅਰਥ** :—ਅਬਿਚਲ—ਕਦੇ ਨਾਸ ਨਾਹ ਹੋਣ ਵਾਲੇ ਪਰਮਾਤਮਾ ਦਾ । ਜਪਤ—ਜਪਦਿਆਂ । ਸੁਖੁ—ਆਤਮਕ ਆਨੰਦ । ਮਨ ਇਛੇ—ਮਨ-ਮੰਗੇ, ਜਿਨ੍ਹਾਂ ਦੀ ਇੱਛਾ ਮਨ ਵਿਚ ਕੀਤੀ । ਸੇਈ—ਉਹ (ਸਾਰੇ) ਹੀ । ਕਰਤੈ—ਕਰਤਾਰ ਨੇ । ਨਗਰੁ—(ਸਰੀਰ-) ਸ਼ਹਰ । ਸਰਬ ਸੁਖ—ਸਾਰੇ ਸੁਖ । ਸਿਖ—ਗੁਰੂ ਦੇ ਸਿੱਖ । ਬਿਗਾਸੇ—ਖਿੜ ਗਏ, ਪ੍ਰਸੰਨ-ਚਿੱਤ । ਗਾਵਹਿ—ਗਾਂਦੇ ਹਨ । ਕਾਰਜੁ—ਮਨੁੱਖਾ ਜੀਵਨ ਦਾ ਮਨੋਰਥ । ਆਇਆ ਰਾਸੇ—ਸਿਰੇ ਚੜ੍ਹ ਜਾਂਦਾ ਹੈ । ਰਖਾ—ਰਾਖਾ । ਮਾਇਆ—ਮਾਂ । ਸਤਿਗੁਰ ਬਲਿਹਾਰੀ—ਗੁਰੂ ਤੋਂ ਸਦਕੇ । ਜਿਨਿ—ਜਿਸ (ਗੁਰੂ) ਨੇ । ਥਾਨੁ—(ਸਰੀਰ-) ਥਾਂ ।

**ਅਰਥ** :—ਹੇ ਭਾਈ ! (ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਮਨੁੱਖਾਂ ਨੇ) ਸਭ ਤੋਂ ਵੱਡੇ ਗੋਬਿੰਦ ਦਾ ਨਾਮ ਜਪਦਿਆਂ ਆਤਮਕ ਆਨੰਦ ਪ੍ਰਾਪਤ ਕਰ ਲਿਆ, (ਉਹਨਾਂ ਦਾ ਸਰੀਰ) ਅਬਿਨਾਸੀ ਪਰਮਾਤਮਾ ਦੇ ਰਹਿਣ ਲਈ ਸ਼ਹਰ ਬਣ ਗਿਆ । ਕਰਤਾਰ ਨੇ (ਉਸ ਸਰੀਰ-ਸ਼ਹਰ ਨੂੰ) ਆਪ ਵਸਾ ਦਿੱਤਾ (ਆਪਣੇ ਵੱਸਣ ਲਈ ਤਿਆਰ ਕਰ ਲਿਆ) ਉਹਨਾਂ ਮਨੁੱਖਾਂ ਨੇ ਮਨ-ਮੰਗੀਆਂ ਮੁਰਾਦਾਂ ਸਦਾ ਹਾਸਲ ਕੀਤੀਆਂ ।

ਹੇ ਭਾਈ ! ਕਰਤਾਰ ਨੇ (ਜਿਨ੍ਹਾਂ ਮਨੁੱਖਾਂ ਦੇ ਸਰੀਰ ਨੂੰ) ਆਪਣੇ ਵੱਸਣ ਲਈ ਤਿਆਰ ਕਰ ਲਿਆ, ਉਹਨਾਂ ਨੇ ਸਾਰੇ ਸੁਖ-ਆਨੰਦ ਮਾਣੇ, (ਗੁਰੂ ਕੇ ਉਹ) ਸਿੱਖ (ਗੁਰੂ ਕੇ ਉਹ) ਪੁੱਤਰ (ਗੁਰੂ ਕੇ ਉਹ) ਭਰਾ ਸਦਾ ਖਿੜੇ-ਮੱਥੇ ਰਹਿੰਦੇ ਹਨ । (ਉਹ ਵਡ-ਭਾਗੀ ਮਨੁੱਖ) ਸਰਬ-ਵਿਆਪਕ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, (ਉਹਨਾਂ ਮਨੁੱਖਾਂ ਦਾ) ਜੀਵਨ ਮਨੋਰਥ ਸਿਰੇ ਚੜ੍ਹ ਜਾਂਦਾ ਹੈ ।

ਹੇ ਭਾਈ ! (ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਜਪਦੇ ਹਨ, ਜਿਨ੍ਹਾਂ ਦੇ ਸਰੀਰ ਨੂੰ ਪਰਮਾਤਮਾ ਨੇ ਆਪਣੇ ਵੱਸਣ ਲਈ ਸ਼ਹਰ ਬਣਾ ਲਿਆ) ਮਾਲਕ-ਪ੍ਰਭੂ (ਉਹਨਾਂ ਦੇ ਸਿਰ ਉੱਤੇ) ਸਦਾ ਆਪ ਹੀ ਰਾਖਾ ਬਣਿਆ ਰਹਿੰਦਾ ਹੈ (ਜਿਵੇਂ ਮਾਪੇ ਆਪਣੇ ਪੁੱਤਰ ਦਾ ਧਿਆਨ ਰੱਖਦੇ ਹਨ, ਤਿਵੇਂ ਪਰਮਾਤਮਾ ਉਹਨਾਂ ਮਨੁੱਖਾਂ ਲਈ) ਆਪ ਹੀ ਪਿਉ ਆਪ ਹੀ ਮਾਂ ਬਣਿਆ ਰਹਿੰਦਾ ਹੈ । ਹੇ ਨਾਨਕ ! ਆਖ—(ਹੇ ਭਾਈ !) ਉਸ ਗੁਰੂ ਤੋਂ ਸਦਾ ਕੁਰਬਾਨ ਹੁੰਦਾ ਰਹੁ, ਜਿਸ ਨੇ (ਹਰਿ-ਨਾਮ-ਸਿਮਰਨ ਦੀ ਦਾਤਿ ਦੇ ਕੇ ਕਿਸੇ ਵਡ-ਭਾਗੀ ਦੇ) ਇਸ ਸਰੀਰ-ਥਾਂ ਨੂੰ ਸੁੰਦਰ ਬਣਾ ਦਿੱਤਾ ।੧।

**ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ ॥ ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥ ਸਗਲ ਸਮਗ੍ਰੀ ਪੂਰਨ ਹੋਈ**

**ਮਨ ਇਛੇ ਫਲ ਪਾਏ ॥ ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ ॥ ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ ॥੨॥ {ਪੰਨਾ ੭੮੩}**

**ਪਦ ਅਰਥ** :—ਜਿਸੁ ਵਿਚਿ—ਜਿਸ (ਸਰੀਰ-ਨਗਰ) ਵਿਚ । ਘਰ ਮੰਦਰ ਹਟਨਾਲੇ—(ਉਸ ਸਰੀਰ-ਨਗਰ ਦੇ) ਘਰ ਮੰਦਰ ਦੇ ਬਾਜ਼ਾਰ, ਉਸ ਸਰੀਰ ਦੇ ਸਾਰੇ ਗਿਆਨ-ਇੰਦ੍ਰੇ । ਸੋਹੇ—ਸੋਹਣੇ ਬਣ ਜਾਂਦੇ ਹਨ, ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । ਅਰਾਧਹਿ—ਆਰਾਧਦੇ ਹਨ, ਸਿਮਰਦੇ ਹਨ । ਕਟੀਐ—ਕੱਟੀ ਜਾਂਦੀ ਹੈ । ਪ੍ਰਭਿ—ਪ੍ਰਭੂ ਨੇ । ਸਗਲ ਸਮਗ੍ਰੀ—{ਸਾਮਗ੍ਰੀ} ਜਮ ਦੀ ਫਾਹੀ ਕੱਟਣ ਲਈ ਸਾਰੇ ਲੋੜੀਂਦੇ ਆਤਮਕ ਗੁਣ {ਨੋਟ :—ਕੜਾਹ ਪ੍ਰਸ਼ਾਦ ਤਿਆਰ ਕਰਨ ਲਈ ਘਿਉ, ਖੰਡ, ਆਟਾ, ਪਾਣੀ, ਅੱਗ—ਇਹਨਾਂ ਚੀਜ਼ਾਂ ਦੀ ਲੋੜ ਪੈਂਦੀ ਹੈ । ਘਿਉ ਖੰਡ ਆਟਾ ਸਮਗ੍ਰੀ ਹੈ । ਜਮ ਦੀ ਫਾਹੀ ਆਤਮਕ ਮੌਤ ਮੁਕਾਣ ਲਈ ਇਹ ਜ਼ਰੂਰੀ ਹੈ ਕਿ ਸਾਰੇ ਗਿਆਨ-ਇੰਦ੍ਰੇ ਵਿਕਾਰਾਂ ਵਲੋਂ ਮੂੰਹ ਮੋੜ ਚੁਕੇ ਹੋਣ । ਸਾਰੇ ਆਤਮਕ ਗੁਣਾਂ ਦਾ ਇਕੱਠ ਸਮਗ੍ਰੀ ਹੈ} । ਪੂਰਨ—ਮੁਕੰਮਲ । ਸੁਖਿ—ਆਨੰਦ ਵਿਚ (ਟਿਕ ਕੇ) । ਰਲੀਆ—ਆਤਮਕ ਆਨੰਦ । ਸਬਦਿ—ਸ਼ਬਦ ਦੀ ਰਾਹੀਂ । ਸਤਿਗੁਰਿ ਪੂਰੇ—ਪੂਰੇ ਗੁਰੂ ਨੇ । ਸਦ—ਸਦਾ । ਬਲਿ ਜਾਸੀ—ਸਦਕੇ ਜਾਂਦਾ ਹਾਂ ।੨।

**ਅਰਥ** :—ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਜਿਸ (ਸਰੀਰ-ਨਗਰ) ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, (ਉਸ ਸਰੀਰ ਦੇ) ਸਾਰੇ ਹੀ ਗਿਆਨ-ਇੰਦ੍ਰੇ ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । (ਉਸ ਸਰੀਰ-ਨਗਰ ਵਿਚ ਬੈਠੇ) ਸੰਤ-ਜਨ ਭਗਤ-ਜਨ ਪਰਮਾਤਮਾ ਦਾ ਨਾਮ ਸਿਮਰਦੇ ਰਹਿੰਦੇ ਹਨ । (ਨਾਮ-ਸਿਮਰਨ ਦੀ ਬਰਕਤਿ ਨਾਲ) ਆਤਮਕ ਮੌਤ ਦੀ ਫਾਹੀ ਕੱਟੀ ਜਾਂਦੀ ਹੈ ।

ਹੇ ਭਾਈ ! (ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਮਨੁੱਖਾਂ ਨੇ) ਪਰਮਾਤਮਾ ਦਾ ਨਾਮ ਸਿਮਰਿਆ, ਅਬਿਨਾਸੀ ਪ੍ਰਭੂ ਨੇ ਉਹਨਾਂ ਦੀ ਆਤਮਕ ਮੌਤ ਦੀ ਫਾਹੀ ਕੱਟ ਦਿੱਤੀ । (ਆਤਮਕ ਮੌਤ ਦੀ ਫਾਹੀ ਕੱਟਣ ਲਈ ਉਹਨਾਂ ਦੇ ਅੰਦਰ) ਸਾਰੇ ਲੋੜੀਂਦੇ ਆਤਮਕ ਗੁਣ ਮੁਕੰਮਲ ਹੋ ਗਏ, ਉਹਨਾਂ ਦੀਆਂ ਮਨ-ਬਾਂਛਤ ਮੁਰਾਦਾਂ ਪੂਰੀਆਂ ਹੋ ਗਈਆਂ ।

ਹੇ ਭਾਈ ! (ਗੁਰੂ ਦੀ ਰਾਹੀਂ ਨਾਮ ਸਿਮਰ ਕੇ) ਸੰਤ-ਜਨ ਭਗਤ-ਜਨ ਸੁਖ ਵਿਚ (ਟਿਕ ਕੇ) ਆਤਮਕ ਆਨੰਦ ਮਾਣਦੇ ਹਨ । (ਉਹਨਾਂ ਦੇ ਅੰਦਰੋਂ) ਸਾਰੇ ਦੁੱਖ ਦਰਦ ਤੇ ਭਰਮ ਨਾਸ ਹੋ ਜਾਂਦੇ ਹਨ । ਹੇ ਨਾਨਕ ! (ਆਖ—ਮੈਂ) ਉਸ ਪੂਰੇ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ ਜਿਸ ਨੇ (ਆਪਣੇ) ਸ਼ਬਦ ਦੀ ਰਾਹੀਂ (ਸਰਨ-ਪਏ ਮਨੁੱਖ ਦੇ) ਜੀਵਨ ਸੋਹਣੇ ਬਣਾ ਦਿੱਤੇ ।੨।

**ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ ॥ ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ ॥ ਆਦਿ ਜੁਗਾਦਿ ਭਗਤਨ ਕਾ ਰਾਖਾ ਸੋ ਪ੍ਰਭੁ ਭਇਆ ਦਇਆਲਾ ॥ ਜੀਅ ਜੰਤ ਸਭਿ ਸੁਖੀ ਵਸਾਏ ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥ ਦਹ ਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥੩॥ {ਪੰਨਾ ੭੮੩}**

**ਪਦ ਅਰਥ** :—ਦਾਤਿ—(ਨਾਮ ਸਿਮਰਨ ਦੀ) ਬਖ਼ਸ਼ਸ਼ । ਦਾਤਿ ਪੂਰੀ—ਮੁਕੰਮਲ ਬਖ਼ਸ਼ਸ਼ । ਚੜੈ ਸਵਾਈ—ਵਧਦੀ ਰਹਿੰਦੀ ਹੈ । ਪਾਰਬ੍ਰਹਮਿ—ਪਰਮਾਤਮਾ ਨੇ । ਖਸਮਾਨਾ—ਖਸਮ ਵਾਲਾ ਫ਼ਰਜ਼, ਸਹਾਇਤਾ । ਜਿਸ ਦੀ—{ਸੰਬੰਧਕ 'ਦੀ' ਦੇ ਕਾਰਨ ਲਫ਼ਜ਼ ਜਿਸੁ' ਦਾ ੁ ਉੱਡ ਗਿਆ ਹੈ} ਜਿਸ (ਪਰਮਾਤਮਾ) ਦੀ । ਵਡਿਆਈ—ਸਮਰਥਾ, ਨਾਮਣਾ । ਆਦਿ ਜੁਗਾਦਿ—ਸ਼ੁਰੂ ਤੋਂ, ਜੁਗਾਂ ਦੇ ਸ਼ੁਰੂ ਤੋਂ, ਸਦਾ ਤੋਂ ਹੀ ।

ਦਇਆਲਾ—ਦਇਆਵਾਨ । ਸਭਿ—ਸਾਰੇ । ਪ੍ਰਭਿ—ਪ੍ਰਭੂ ਨੇ ! ਪ੍ਰਤਿਪਾਲਾ—ਪਾਲਣਾ । ਦਹ ਦਿਸ—ਦਸੀ-ਪਾਸੀਂ {ਚਾਰ ਪਾਸੇ, ਚਾਰ ਨੁੱਕਰਾਂ, ਉੱਪਰ, ਹੇਠ} ਸਾਰੇ ਜਗਤ ਵਿਚ । ਪੂਰਿ ਰਹਿਆ—ਖਿਲਰਿਆ ਹੋਇਆ ਹੈ । ਜਸੁ—ਸੋਭਾ, ਵਡਿਆਈ । ਜਿਨਿ—ਜਿਸ ਗੁਰੂ ਨੇ । ਅਬਿਚਲ—ਕਦੇ ਨਾਹ ਹਿੱਲਣ ਵਾਲੀ । ਨੀਵ—ਨੀਂਹ, ਨਾਮ ਸਿਮਰਨ ਦੀ ਨੀਂਹ ।੩।

**ਅਰਥ** :—ਹੇ ਭਾਈ ! (ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਉਤੇ ਨਾਮ ਸਿਮਰਨ ਦੀ) ਪੂਰਨ ਬਖ਼ਸ਼ਸ਼ ਪਰਮਾਤਮਾ ਵਲੋਂ ਹੁੰਦੀ ਹੈ (ਉਸ ਦੇ ਅੰਦਰ ਇਹ ਬਖ਼ਸ਼ਸ਼) ਸਦਾ ਵਧਦੀ ਰਹਿੰਦੀ ਹੈ, ਕਿਉਂਕਿ ਜਿਸ ਪਰਮਾਤਮਾ ਦੀ ਬੇਅੰਤ ਸਮਰਥਾ ਹੈ ਉਸ ਨੇ ਆਪ ਉਸ ਮਨੁੱਖ ਦੇ ਸਿਰ ਉੱਤੇ ਆਪਣਾ ਹੱਥ ਰੱਖਿਆ ਹੁੰਦਾ ਹੈ ।

ਹੇ ਭਾਈ ! ਜਗਤ ਦੇ ਸ਼ੁਰੂ ਤੋਂ ਹੀ ਪਰਮਾਤਮਾ ਆਪਣੇ ਭਗਤਾਂ ਦਾ ਰਾਖਾ ਬਣਿਆ ਆ ਰਿਹਾ ਹੈ, ਭਗਤਾਂ ਉਤੇ ਦਇਆਵਾਨ ਹੁੰਦਾ ਆ ਰਿਹਾ ਹੈ । ਉਸ ਪ੍ਰਭੂ ਨੇ ਆਪ ਹੀ ਸਭ ਜੀਵਾਂ ਦੀ ਪਾਲਣਾ ਕੀਤੀ, ਉਸ ਨੇ ਆਪ ਹੀ ਸਾਰੇ ਜੀਵਾਂ ਨੂੰ ਸੁਖੀ ਵਸਾਇਆ ਹੋਇਆ ਹੈ । ਸਾਰੇ ਹੀ ਜਗਤ ਵਿਚ ਉਸ ਦੀ ਸੋਭਾ ਖਿਲਰੀ ਹੋਈ ਹੈ, (ਉਸ ਦੀ ਵਡਿਆਈ ਦਾ) ਮੁੱਲ ਨਹੀਂ ਦੱਸਿਆ ਜਾ ਸਕਦਾ ।

ਹੇ ਨਾਨਕ ! ਆਖ—ਹੇ ਭਾਈ ! ਉਸ ਗੁਰੂ ਤੋਂ ਸਦਾ ਕੁਰਬਾਨ ਹੋ, ਜਿਸ ਨੇ ਕਦੇ ਨਾਹ ਹਿੱਲਣ ਵਾਲੀ (ਹਰਿ-ਨਾਮ ਸਿਮਰਨ ਦੀ) ਨੀਂਹ ਰੱਖੀ ਹੈ (ਜਿਹੜਾ ਗੁਰੂ ਮਨੁੱਖ ਦੇ ਅੰਦਰ ਪਰਮਾਤਮਾ ਦਾ ਨਾਮ ਸਿਮਰਨ ਦੀ ਅਹਿੱਲ ਨੀਂਹ ਰੱਖ ਦੇਂਦਾ ਹੈ) ।੩।

**ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥ ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥ ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥ ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ ॥ ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੁੋਨੀਐ ॥ ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ ॥੪॥੬॥੯॥ {ਪੰਨਾ ੭੮੩}**

**ਪਦ ਅਰਥ** :—ਗਿਆਨ—ਡੂੰਘੀ ਸਾਂਝ । ਧਿਆਨ—ਸੁਰਤਿ ਜੋੜਨੀ, ਸਮਾਧੀ । ਕਥਾ—ਸਿਫ਼ਤਿ-ਸਾਲਾਹ । ਨਿਤ—ਸਦਾ । ਸੁਣੀਐ—ਸੁਣੀ ਜਾਂਦੀ ਹੈ । ਭਵ ਭੰਜਨ—ਜਨਮ-ਮਰਨ ਦਾ ਗੇੜ ਨਾਸ ਕਰਨ ਵਾਲਾ । ਭਗਤ ਭਵਭੰਜਨ—ਭਗਤਾਂ ਦੇ ਜਨਮਾਂ ਦੇ ਗੇੜ ਨਾਸ ਕਰਨ ਵਾਲਾ । ਚੋਜ ਭਗਤ ਭਵ ਭੰਜਨ—ਭਗਤਾਂ ਦੇ ਜਨਮਾਂ ਦੇ ਗੇੜ ਨਾਸ ਕਰਨ ਵਾਲੇ ਪਰਮਾਤਮਾ ਦੇ ਚੋਜ-ਤਮਾਸ਼ੇ । ਅਨਹਦ—ਇਕ-ਰਸ, ਲਗਾਤਾਰ । ਵਾਜੇ ਧੁਨੀਐ—ਸਿਫ਼ਤਿ-ਸਾਲਾਹ ਦੀ ਪ੍ਰਬਲ ਧੁਨੀ । ਝੁਣਕਾਰੇ—ਕੀਰਤਨ । ਗੋਸਟਿ—ਚਰਚਾ, ਪਰਸਪਰ ਵਿਚਾਰ । ਅਰਾਧਹਿ—ਅਰਾਧਦੇ ਹਨ । ਸਭ—ਸਾਰੀ । ਕਿਲਵਿਖ—ਪਾਪ । ਖੋਵੈ—ਦੂਰ ਕਰ ਦੇਂਦਾ ਹੈ {ਇਕ-ਵਚਨ} । ਤਹ—ਉਸ ('ਅਬਿਚਲ ਨਗਰ') ਵਿਚ, ਸੰਤ ਜਨਾਂ ਦੇ ਸਰੀਰ-ਨਗਰ ਵਿਚ । ਬਹੁੜਿ—ਮੁੜ ਮੁੜ । ਨ ਪਾਈਐ ਜੁੋਨੀਐ—ਜੂਨ ਵਿਚ ਨਹੀਂ ਪਾਇਆ ਜਾਂਦਾ । ਜੁੋਨੀਐ—{ਅੱਖਰ 'ਜ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਜੋਨੀਐ' ਹੈ, ਇਥੇ 'ਜੁਨੀਐ' ਪੜ੍ਹਨਾ ਹੈ} । ਜਿਸੁ ਪ੍ਰਸਾਦਿ—ਜਿਸ ਦੀ ਕਿਰਪਾ ਨਾਲ । ਪੁਨੀਐ—ਪੂਰੀ ਹੋ ਜਾਂਦੀ ਹੈ ।੪।

**ਅਰਥ** :—ਹੇ ਭਾਈ ! (ਉਸ 'ਅਬਿਚਲ ਨਗਰ' ਵਿਚ) ਸਰਬ-ਵਿਆਪਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਦੀ, ਪਰਮਾਤਮਾ ਵਿਚ ਸੁਰਤਿ ਜੋੜਨ ਦੀ ਕਥਾ-ਵਿਚਾਰ ਹੁੰਦੀ ਸੁਣੀਦੀ ਰਹਿੰਦੀ ਹੈ । (ਸੰਤ ਜਨਾਂ ਦੇ ਉਸ

ਸਰੀਰ ਨਗਰ ਵਿਚ) ਭਗਤਾਂ ਦੇ ਜਨਮ ਮਰਨ ਦੇ ਗੇੜ ਨਾਸ ਕਰਨ ਵਾਲੇ ਪਰਮਾਤਮਾ ਦੇ ਚੋਜ-ਤਮਾਸ਼ਿਆਂ ਅਤੇ ਸਿਫ਼ਤਿ-ਸਾਲਾਹ ਦੀ ਇਕ-ਰਸ ਪ੍ਰਬਲ ਧੁਨੀ ਉਠਦੀ ਰਹਿੰਦੀ ਹੈ ।

ਹੇ ਭਾਈ ! (ਉਸ 'ਅਬਿਚਲ ਨਗਰ' ਵਿਚ, ਸੰਤ ਜਨਾਂ ਦੇ ਉਸ ਸਰੀਰ-ਨਗਰ ਵਿਚ) ਪਰਮਾਤਮਾ ਦੀ ਇਕ-ਰਸ ਸਿਫ਼ਤਿ-ਸਾਲਾਹ ਹੁੰਦੀ ਰਹਿੰਦੀ ਹੈ, ਜਗਤ-ਦੇ-ਮੂਲ ਪ੍ਰਭੂ ਦੇ ਗੁਣਾਂ ਦੀ ਵਿਚਾਰ ਹੁੰਦੀ ਰਹਿੰਦੀ ਹੈ, ਸੰਤ-ਜਨਾਂ ਦੀ ਪਰਸਪਰ ਰੱਬੀ ਵਿਚਾਰ ਹੁੰਦੀ ਰਹਿੰਦੀ ਹੈ । (ਸੰਤ-ਜਨ ਉਸ 'ਅਬਿਚਲ ਨਗਰ' ਵਿਚ) ਪਰਮਾਤਮਾ ਦਾ ਨਾਮ ਸਿਮਰਦੇ ਰਹਿੰਦੇ ਹਨ, (ਇਸ ਤਰ੍ਹਾਂ ਆਪਣੇ ਅੰਦਰੋਂ ਵਿਕਾਰਾਂ ਦੀ) ਸਾਰੀ ਮੈਲ ਦੂਰ ਕਰਦੇ ਰਹਿੰਦੇ ਹਨ, (ਪਰਮਾਤਮਾ ਦਾ ਨਾਮ ਉਹਨਾਂ ਦੇ) ਸਾਰੇ ਪਾਪ ਦੂਰ ਕਰਦਾ ਰਹਿੰਦਾ ਹੈ ।

ਹੇ ਭਾਈ ! ਉਸ ('ਅਬਿਚਲ ਨਗਰ') ਵਿਚ ਟਿਕਿਆਂ ਜਨਮ-ਮਰਨ ਦਾ ਗੇੜ ਨਹੀਂ ਰਹਿ ਜਾਂਦਾ, ਮੁੜ ਮੁੜ ਜੂਨਾਂ ਵਿਚ ਨਹੀਂ ਪਈਦਾ । ਹੇ ਨਾਨਕ, (ਆਖ—ਹੇ) ਭਾਈ !) ਜਿਸ ਗੁਰੂ ਦੀ ਕਿਰਪਾ ਨਾਲ ਜਿਸ ਪ੍ਰਭੂ ਦੀ ਮਿਹਰ ਨਾਲ (ਮਨੁੱਖ ਦੀ) ਹਰੇਕ ਇੱਛਾ ਪੂਰੀ ਹੁੰਦੀ ਜਾਂਦੀ ਹੈ, ਉਹ ਗੁਰੂ ਉਹ ਪਰਮੇਸਰ (ਉਸ 'ਅਬਿਚਲ ਨਗਰ' ਵਿਚ ਟਿਕਿਆਂ) ਮਿਲ ਪੈਂਦਾ ਹੈ ।੪।੬।੯।

**ਸੂਹੀ ਮਹਲਾ ੫ ॥ ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥ {ਪੰਨਾ ੭੮੩}**

**ਪਦ ਅਰਥ** :—ਕਾਰਜਿ—ਕੰਮ ਵਿਚ, ਕੰਮ (ਦੀ ਸਫਲਤਾ) ਵਿਚ । ਧਰਤਿ—(ਸੰਤ ਜਨਾਂ ਦੀ ਸਰੀਰ-) ਧਰਤੀ । ਸੁਹਾਵੀ—ਸੋਹਣੀ । ਤਾਲੁ—(ਸੰਤ ਜਨਾਂ ਦਾ ਹਿਰਦਾ-) ਤਾਲਾਬ । ਵਿਚਿ—(ਹਿਰਦੇ-ਤਲਾਬ) ਵਿਚ । ਅੰਮ੍ਰਿਤ ਜਲੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਛਾਇਆ—ਛਾ ਗਿਆ, ਪ੍ਰਭਾਵ ਪਾ ਲਿਆ । ਸਾਜੁ—ਉੱਦਮ । ਪੂਰਨ ਸਾਜ ਕਰਾਇਆ—ਸਾਰਾ ਉੱਦਮ ਸਫਲ ਕਰ ਦਿੱਤਾ । ਮਨੋਰਥ—ਮੁਰਾਦਾਂ । ਜੈ ਜੈ ਕਾਰੁ—ਸੋਭਾ, ਵਡਿਆਈ । ਅੰਤਰਿ—ਅੰਦਰ, ਵਿਚ । ਵਿਸੂਰੇ—ਚਿੰਤਾ-ਝੋਰੇ । ਅਚੁਤ ਜਸੁ—ਅਚੁੱਤ ਪ੍ਰਭੂ ਦਾ ਜਸ । ਅਚੁਤ—{ ਯੁ—ਟੋ ਡਓਲਲ} ਕਦੇ ਨਾਸ ਨਾਹ ਹੋਣ ਵਾਲਾ । ਵੇਦ—ਵੇਦਾਂ ਨੇ {ਬਹੁ-ਵਚਨ} । ਪੁਰਾਣੀ—ਪੁਰਾਣਾਂ ਨੇ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਪਰਮੇਸਰਿ—ਪਰਮੇਸਰ ਨੇ ।੧।

**ਅਰਥ** :—ਹੇ ਭਾਈ ! (ਪਰਮਾਤਮਾ ਦਾ ਇਹ ਮੁੱਢ-ਕਦੀਮਾਂ ਦਾ ਸੁਭਾਉ ਹੈ ਕਿ ਆਪਣੇ) ਸੰਤਾਂ ਦੇ ਕੰਮ ਵਿਚ ਉਹ ਆਪ ਸਹਾਈ ਹੁੰਦਾ ਰਿਹਾ ਹੈ, ਆਪਣੇ ਸੰਤਾਂ ਦਾ ਕੰਮ ਸਿਰੇ ਚੜ੍ਹਾਣ ਲਈ ਉਹ ਆਪ ਆਉਂਦਾ ਰਿਹਾ ਹੈ ।

ਹੇ ਭਾਈ ! (ਪਰਮਾਤਮਾ ਦੀ ਮਿਹਰ ਨਾਲ ਜਿਸ ਮਨੁੱਖ ਦੇ ਅੰਦਰ ਪਰਮਾਤਮਾ ਦਾ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆਪਣਾ ਪੂਰਾ ਪ੍ਰਭਾਵ ਪਾ ਲੈਂਦਾ ਹੈ, ਉਸ ਮਨੁੱਖ ਦੀ (ਕਾਂਇਆਂ-) ਧਰਤੀ ਸੋਹਣੀ ਬਣ ਜਾਂਦੀ ਹੈ, ਉਸ ਮਨੁੱਖ ਦਾ (ਹਿਰਦਾ) ਤਲਾਬ ਸੋਹਣਾ ਹੋ ਜਾਂਦਾ ਹੈ । (ਜਿਸ ਮਨੁੱਖ ਦੇ ਅੰਦਰ ਪਰਮਾਤਮਾ ਦਾ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਨਕਾ-ਨਕ ਭਰ ਜਾਂਦਾ ਹੈ, (ਆਤਮਕ ਜੀਵਨ ਉੱਚਾ ਕਰਨ ਵਾਲਾ ਉਸ ਮਨੁੱਖ ਦਾ) ਸਾਰਾ ਉੱਦਮ ਪਰਮਾਤਮਾ ਸਿਰੇ ਚਾੜ੍ਹ ਦੇਂਦਾ ਹੈ, (ਉਸ ਮਨੁੱਖ ਦੀਆਂ) ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ । (ਉਸ ਮਨੁੱਖ ਦੀ) ਸੋਭਾ ਸਾਰੇ ਜਗਤ ਵਿਚ ਹੋਣ ਲੱਗ ਪੈਂਦੀ ਹੈ, (ਉਸ ਦੇ) ਸਾਰੇ ਚਿੰਤਾ-ਝੋਰੇ ਮੁੱਕ ਜਾਂਦੇ ਹਨ ।

ਹੇ ਨਾਨਕ ! ਪਰਮੇਸਰ ਨੇ ਆਪਣਾ ਇਹ ਮੁੱਢ-ਕਦੀਮਾਂ ਦਾ ਸੁਭਾਉ ਸਦਾ ਹੀ ਕਾਇਮ ਰੱਖਿਆ ਹੈ (ਕਿ ਜਿਸ ਉਤੇ ਉਸ ਨੇ ਮਿਹਰ ਕੀਤੀ, ਉਸ ਨੇ ਉਸ ਦਾ) ਨਾਮ ਸਿਮਰਨਾ ਸ਼ੁਰੂ ਕਰ ਦਿੱਤਾ । ਉਸ ਸਰਬ-ਵਿਆਪਕ ਅਤੇ ਕਦੇ ਨਾਹ ਨਾਸ ਹੋਣ ਵਾਲੇ ਪਰਮਾਤਮਾ ਦੀ (ਇਹੀ) ਸਿਫ਼ਤਿ (ਪੁਰਾਣੇ ਧਰਮ-ਪੁਸਤਕਾਂ) ਵੇਦਾਂ ਅਤੇ ਪੁਰਾਣਾਂ ਨੇ (ਭੀ) ਕੀਤੀ ਹੈ ।੧।

**ਨਵਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥ ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥ ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥ ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥ ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥ ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥ {ਪੰਨਾ ੭੮੪}**

**ਪਦ ਅਰਥ** :—ਨਵ ਨਿਧਿ—(ਧਰਤੀ ਦੇ ਸਾਰੇ) ਨੌ ਖ਼ਜ਼ਾਨੇ {ਨਵ—ਨੌ । ਨਿਧਿ—ਖ਼ਜ਼ਾਨੇ} । ਸਿਧਿ ਰਿਧਿ—ਕਰਾਮਾਤੀ ਤਾਕਤਾਂ । ਦੀਨੇ—ਦੇ ਦਿੱਤੇ । ਕਾਈ—ਰਤਾ ਭਰ ਭੀ । ਬਿਲਛਤ—ਮਾਣਦਿਆਂ । ਦਾਤਿ—(ਨਾਮ ਦੀ) ਬਖ਼ਸ਼ਸ਼ । ਸਵਾਈ—ਵਧਦੀ ਜਾਂਦੀ ਹੈ । ਅੰਤਰਜਾਮੀ—(ਹਰੇਕ ਦੇ) ਦਿਲ ਦੀ ਜਾਣਨ ਵਾਲਾ । ਕੋਟਿ ਬਿਘਨ—ਕ੍ਰੋੜਾਂ ਰੁਕਾਵਟਾਂ । ਸਹਜ—ਆਤਮਕ ਅਡੋਲਤਾ । ਘਨੇਰੇ—ਅਨੇਕਾਂ । ਸਬਾਈ—ਸਾਰੀ । ਗਾਵਹਿ—ਗਾਂਦੇ ਹਨ । ਜਿਸੁ ਵਡਿਆਈ—ਜਿਸ ਪਰਮਾਤਮਾ ਦੀ ਵਡਿਆਈ । ਅਚਰਜੁ—ਹੈਰਾਨ ਕਰਨ ਵਾਲਾ ਕੰਮ ।੨।

**ਅਰਥ** :—ਹੇ ਭਾਈ ! (ਜਿਹੜੇ ਮਨੁੱਖ ਮਾਲਕ-ਪ੍ਰਭੂ ਦੀ ਮਿਹਰ ਨਾਲ ਉਸ ਦੇ ਗੁਣ ਗਾਂਦੇ ਹਨ ਉਹਨਾਂ ਨੂੰ) ਕਰਤਾਰ ਨੇ ਇਹ ਇਕ ਅਜਿਹੀ ਦਾਤਿ ਬਖ਼ਸ਼ੀ ਹੈ ਜੋ, ਮਾਨੋ, ਧਰਤੀ ਦੇ ਸਾਰੇ ਹੀ ਨੌ ਖ਼ਜ਼ਾਨੇ ਹੈ ਜੋ, ਮਾਨੋ, ਸਾਰੀਆਂ ਕਰਾਮਾਤੀ ਤਾਕਤਾਂ ਹੈ, ਇਸ ਦਾਤਿ ਵਿਚ ਕਦੇ ਕੋਈ ਕਮੀ ਨਹੀਂ ਹੁੰਦੀ । ਇਸ ਨਾਮ-ਦਾਤਿ ਨੂੰ ਖਾਂਦਿਆਂ ਵੰਡਦਿਆਂ ਤੇ ਮਾਣਦਿਆਂ ਉਹ ਆਤਮਕ ਆਨੰਦ ਮਾਣਦੇ ਹਨ, ਕਰਤਾਰ ਦੀ ਇਹ ਬਖ਼ਸ਼ਸ਼ (ਦਿਨੋ ਦਿਨ) ਵਧਦੀ ਰਹਿੰਦੀ ਹੈ । (ਯਕੀਨ ਜਾਣੋ, ਇਹ) ਦਾਤਿ ਵਧਦੀ ਰਹਿੰਦੀ ਹੈ, ਕਦੇ ਮੁੱਕਦੀ ਨਹੀਂ, ਇਸ ਦਾਤਿ ਦੀ ਬਰਕਤਿ ਨਾਲ ਉਹਨਾਂ ਨੂੰ ਹਰੇਕ ਦਿਲ ਦੀ ਜਾਣਨ ਵਾਲਾ ਪਰਮਾਤਮਾ ਮਿਲ ਪੈਂਦਾ ਹੈ, (ਜ਼ਿੰਦਗੀ ਦੇ ਸਫ਼ਰ ਵਿਚ ਆਉਣ ਵਾਲੀਆਂ) ਕ੍ਰੋੜਾਂ ਰੁਕਾਵਟਾਂ (ਉਹਨਾਂ ਦੇ ਰਸਤੇ ਵਿਚੋਂ) ਸਾਰੀਆਂ ਹੀ ਦੂਰ ਹੋ ਜਾਂਦੀਆਂ ਹਨ, ਕੋਈ ਦੁੱਖ ਉਹਨਾਂ ਦੇ ਨੇੜੇ ਨਹੀਂ ਢੁਕਦਾ । (ਉਹਨਾਂ ਦੇ ਅੰਦਰੋਂ ਮਾਇਆ ਦੀ) ਸਾਰੀ ਹੀ ਭੁੱਖ ਨਾਸ ਹੋ ਜਾਂਦੀ ਹੈ, (ਉਹਨਾਂ ਦੇ ਅੰਦਰ) ਠੰਢ ਵਰਤੀ ਰਹਿੰਦੀ ਹੈ, ਆਤਮਕ ਅਡੋਲਤਾ ਦੇ ਅਨੇਕਾਂ ਆਨੰਦ ਬਣੇ ਰਹਿੰਦੇ ਹਨ ।

ਹੇ ਨਾਨਕ ! ਉਹ ਮਨੁੱਖ ਉਸ ਮਾਲਕ-ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ, ਜਿਸ ਦੀ ਵਡਿਆਈ ਕਰਨਾ ਹੈਰਾਨ ਕਰ ਦੇਣ ਵਾਲਾ ਉੱਦਮ ਹੈ ।੨।

**ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥ ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥ ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧ ਸੰਗਤਿ ਸੰਗਿ ਬਨੀ ॥ ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥ ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥ ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥ {ਪੰਨਾ ੭੮੪}**

**ਪਦ ਅਰਥ** :—ਜਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ (ਪਰਮਾਤਮਾ) ਦਾ । ਕਾਰਜੁ—ਕੰਮ, (ਜੀਵ ਨੂੰ ਆਪਣੇ ਨਾਲ ਮਿਲਾਣ ਦਾ) ਕੰਮ । ਤਿਨ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਨਿ' ਦੀ 'ਿ' ਉੱਡ ਗਈ ਹੈ} ਉਸ (ਪਰਮਾਤਮਾ) ਨੇ ਹੀ । ਕਿਆ ਵੇਚਾਰਾ—ਕੀਹ ਹੈ ਵਿਚਾਰਾ ? ਕੋਈ ਪਾਂਇਆਂ ਨਹੀਂ । ਸੋਹਨਿ—ਸੋਭਦੇ ਹਨ । ਗਾਵਹਿ—ਗਾਂਦੇ ਹਨ । ਕਰਹਿ—ਕਰਦੇ ਹਨ । ਜੈਕਾਰਾ—(ਪਰਮਾਤਮਾ ਦੀ) ਸਿਫ਼ਤਿ-ਸਾਲਾਹ । ਗਾਇ—ਗਾ ਕੇ । ਅਨਦ—ਆਨੰਦ । ਸੰਗਿ—ਨਾਲ । ਬਨੀ—ਪ੍ਰੀਤ ਬਣੀ ਰਹਿੰਦੀ ਹੈ । ਜਿਨਿ—ਜਿਸ (ਪ੍ਰਭੂ) ਨੇ । ਤਾਲ ਕੇਰਾ—(ਹਿਰਦੇ-) ਤਾਲ (ਵਿਚ 'ਅੰਮ੍ਰਿਤ ਜਲੁ' ਭਰਨ) ਦਾ । ਕੇਰਾ—ਦਾ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ (ਪਰਮਾਤਮਾ) ਦੀ । ਉਪਮਾ—ਵਡਿਆਈ । ਕਿਆ ਗਨੀ—ਕਿਆ ਗਨੀਂ, ਮੈਂ ਕੀਹ ਗਿਣ ਸਕਦਾ ਹਾਂ ? ਮੈਂ ਬਿਆਨ ਨਹੀਂ ਕਰ ਸਕਦਾ । ਅਠਸਠਿ—ਅਠਾਹਠ {ਅਠ-ਸਠਿ} । ਨਿਰਮਲ—ਪਵਿੱਤਰ । ਚਾਰਾ—ਸੁੰਦਰ {ਚਾ}} । ਪਤਿਤ ਪਾਵਨੁ—ਵਿਕਾਰੀਆਂ ਨੂੰ ਪਵਿੱਤਰ ਕਰਨਾ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਸਬਦ ਅਧਾਰਾ—(ਗੁਰੂ ਦੇ) ਸ਼ਬਦ ਦਾ ਆਸਰਾ (ਦੇ ਕੇ) ।੩।

**ਅਰਥ** :—ਹੇ ਭਾਈ ! (ਸੰਤ ਜਨਾਂ ਨੂੰ ਆਪਣੇ ਚਰਨਾਂ ਨਾਲ ਜੋੜਨਾ—ਇਹ) ਕੰਮ ਜਿਸ (ਪਰਮਾਤਮਾ) ਦਾ (ਆਪਣਾ) ਹੈ, ਉਸ ਨੇ ਹੀ (ਸਦਾ ਇਹ ਕੰਮ) ਕੀਤਾ ਹੈ, ਇਹ ਕੰਮ ਕਰਨ ਲਈ) ਮਨੁੱਖ ਦੀ ਕੋਈ ਸਮਰਥਾ ਨਹੀਂ । (ਉਸੇ ਦੀ ਮਿਹਰ ਨਾਲ ਉਸ ਦੇ) ਭਗਤ (ਉਸ) ਹਰੀ ਦੇ ਗੁਣ ਗਾਂਦੇ ਰਹਿੰਦੇ ਹਨ, ਸਦਾ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ, ਅਤੇ ਸੋਹਣੇ ਆਤਮਕ ਜੀਵਨ ਵਾਲੇ ਬਣਦੇ ਜਾਂਦੇ ਹਨ । ਪਰਮਾਤਮਾ ਦੇ ਗੁਣ ਗਾ ਗਾ ਕੇ (ਉਹਨਾਂ ਦੇ ਅੰਦਰ ਆਤਮਕ) ਆਨੰਦ (ਦੇ ਹੁਲਾਰੇ) ਪੈਦਾ ਹੁੰਦੇ ਰਹਿੰਦੇ ਹਨ, ਸਾਧ ਸੰਗਤਿ ਵਿਚ (ਟਿਕ ਕੇ ਪਰਮਾਤਮਾ) ਨਾਲ (ਉਹਨਾਂ ਦੀ ਪ੍ਰੀਤ) ਬਣੀ ਰਹਿੰਦੀ ਹੈ । ਹੇ ਭਾਈ ! ਜਿਸ (ਪਰਮਾਤਮਾ) ਨੇ (ਸੰਤ ਜਨਾਂ ਦੇ ਹਿਰਦੇ-) ਤਾਲ (ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਭਰਨ) ਦਾ ਉੱਦਮ (ਸਦਾ) ਕੀਤਾ ਹੈ, ਮੈਂ ਉਸ ਦੀ ਕੋਈ ਵਡਿਆਈ ਬਿਆਨ ਕਰਨ ਜੋਗਾ ਨਹੀਂ ਹਾਂ ।

ਹੇ ਭਾਈ ! ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਮ ਭਰਪੂਰ ਇਸ ਸੰਤ-ਹਿਰਦੇ ਵਿਚ ਹੀ) ਅਠਾਹਠ ਤੀਰਥ ਆ ਜਾਂਦੇ ਹਨ, ਵੱਡੇ ਵੱਡੇ ਪਵਿੱਤਰ ਤੇ ਸੁੰਦਰ ਪੁੰਨ-ਕਰਮ ਆ ਜਾਂਦੇ ਹਨ । ਹੇ ਨਾਨਕ ! ਗੁਰੂ ਦੇ ਸ਼ਬਦ ਦਾ ਆਸਰਾ (ਦੇ ਕੇ) ਵੱਡੇ ਵੱਡੇ ਵਿਕਾਰੀਆਂ ਨੂੰ ਪਵਿੱਤਰ ਕਰ ਦੇਣਾ—ਮਾਲਕ-ਪ੍ਰਭੂ ਦਾ ਇਹ ਮੁੱਢ-ਕਦੀਮਾਂ ਦਾ ਸੁਭਾਉ ਤੁਰਿਆ ਆ ਰਿਹਾ ਹੈ ।੩।

**ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥ ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥ ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥ ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥ ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥ ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥੪॥੭॥੧੦॥ {ਪੰਨਾ ੭੮੪}**

**ਪਦ ਅਰਥ** :—ਗੁਣ ਨਿਧਾਨ—ਸਾਰੇ ਗੁਣਾਂ ਦਾ ਖ਼ਜ਼ਾਨਾ । ਕਰਤਾ—ਕਰਤਾਰ । ਉਸਤਤਿ—ਵਡਿਆਈ । ਕਉਨੁ—ਕਿਹੜਾ (ਮਨੁੱਖ) ? ਕਰੀਜੈ—ਕੀਤੀ ਜਾ ਸਕਦੀ ਹੈ । ਸੁਆਮੀ—ਹੇ ਸੁਆਮੀ ! ਮਹਾ ਰਸੁ ਨਾਮੁ—ਬੇਅੰਤ ਸੁਆਦਲਾ ਹਰਿ-ਨਾਮ । ਦੀਜੈ—ਦਿਹ । ਦਾਨੁ—ਬਖ਼ਸ਼ਸ਼ । ਕੀਜੈ—ਕਰ । ਖਿਨੋ—ਖਿਨ ਭਰ ਭੀ । ਉਚਰੁ—ਉਚਾਰਿਆ ਕਰ । ਰਸਨਾ—ਜੀਭ (ਨਾਲ) । ਗਾਈਐ—ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਅਨਦਿਨੋ—{ਅਨੁਦਿਨਜ਼} ਹਰ ਰੋਜ਼, ਹਰ ਵੇਲੇ । ਸੇਤੀ—ਨਾਲ । ਅੰਮ੍ਰਿਤ ਭੀਜੈ—ਆਤਮਕ ਜੀਵਨ ਦੇਣ

ਵਾਲੇ ਨਾਮ-ਜਲ ਨਾਲ ਭਿੱਜ ਜਾਂਦਾ ਹੈ । ਪੁੰਨੀ—ਪੂਰੀ ਹੋ ਜਾਂਦੀ ਹੈ । ਪੇਖਿ—ਵੇਖ ਕੇ । ਜੀਜੈ—ਆਤਮਕ ਜੀਵਨ ਮਿਲ ਜਾਂਦਾ ਹੈ ।੪।

**ਅਰਥ** :—ਹੇ ਭਾਈ ! ਮੇਰਾ ਕਰਤਾਰ ਮੇਰਾ ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ । ਕੋਈ ਭੀ ਅਜਿਹਾ ਮਨੁੱਖ ਨਹੀਂ, ਜਿਸ ਪਾਸੋਂ (ਉਸ ਦੀ ਪੂਰੀ) ਵਡਿਆਈ ਕੀਤੀ ਜਾ ਸਕੇ । (ਉਸ ਦੇ) ਸੰਤ-ਜਨਾਂ ਦੀ (ਉਸ ਦੇ ਦਰ ਤੇ ਸਦਾ ਇਹ) ਅਰਦਾਸ ਹੁੰਦੀ ਹੈ—ਹੇ ਮਾਲਕ ਪ੍ਰਭੂ ! ਬੇਅੰਤ ਸੁਆਦਲਾ ਆਪਣਾ ਨਾਮ ਬਖ਼ਸ਼ੀ ਰੱਖ; ਇਹ ਮਿਹਰ ਕਰ ਕਿ ਆਪਣਾ ਨਾਮ ਬਖ਼ਸ਼ੀ ਰੱਖ, ਇਕ ਖਿਨ ਭਰ ਭੀ (ਸਾਡੇ ਹਿਰਦੇ ਵਿਚੋਂ) ਨਾਹ ਭੁੱਲ ।

ਹੇ ਭਾਈ ! (ਆਪਣੀ) ਜੀਭ ਨਾਲ ਗੋਪਾਲ ਦੇ ਗੁਣ ਉਚਾਰਦਾ ਰਿਹਾ ਕਰ । ਹਰ ਵੇਲੇ ਉਸ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ । ਪਰਮਾਤਮਾ ਦੇ ਨਾਮ ਨਾਲ ਜਿਸ ਮਨੁੱਖ ਦਾ ਪਿਆਰ ਬਣ ਜਾਂਦਾ ਹੈ, ਉਸ ਦਾ ਮਨ ਉਸ ਦਾ ਤਨ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ (ਸਦਾ) ਤਰ ਰਹਿੰਦਾ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! (ਪਰਮਾਤਮਾ ਦਾ) ਦਰਸਨ ਕਰ ਕੇ ਆਤਮਕ ਜੀਵਨ ਮਿਲ ਜਾਂਦਾ ਹੈ, ਹਰੇਕ ਇੱਛਾ ਪੂਰੀ ਹੋ ਜਾਂਦੀ ਹੈ ।੪।੨।੧੦।

**ਰਾਗੁ ਸੂਹੀ ਮਹਲਾ ੫ ਛੰਤ**

**ੴ ਸਤਿਗੁਰ ਪ੍ਰਸਾਦਿ ॥ ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥ ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥ ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥ ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥੧॥ {ਪੰਨਾ ੭੮੪}**

**ਪਦ ਅਰਥ** :—ਮਿਠ ਬੋਲੜਾ—ਮਿੱਠੇ ਬੋਲ ਬੋਲਣ ਵਾਲਾ । ਮੋਰਾ—ਮੇਰਾ । ਹਉ—ਹਉਂ, ਮੈਂ । ਸੰਮਲਿ—ਚੇਤਾ ਕਰ ਕਰ ਕੇ । ਕਉਰਾ—ਕੌੜਾ (ਬੋਲ) । ਬੋਲਿ ਨ ਜਾਨੈ—ਬੋਲਣਾ ਜਾਣਦਾ ਹੀ ਨਹੀਂ । ਅਉਗਣੁ ਕੋ—ਕੋਈ ਭੀ ਔਗੁਣ । ਚਿਤਾਰੇ—ਚੇਤੇ ਰੱਖਦਾ । ਪਤਿਤ ਪਾਵਨੁ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਸਦਾਏ—ਅਖਵਾਂਦਾ ਹੈ । ਤਿਲੁ—ਰਤਾ ਭਰ ਭੀ । ਭੰਨੈ—ਭੰਨਦਾ, ਵਿਅਰਥ ਜਾਣ ਦੇਂਦਾ । ਘਾਲੇ—ਕੀਤੀ ਘਾਲ ਨੂੰ, ਕਿਸੇ ਦੀ ਕੀਤੀ ਮਿਹਨਤ ਨੂੰ । ਘਟ—ਸਰੀਰ । ਨੇਰੈ ਹੀ ਤੇ ਨੇਰਾ—ਨੇੜੇ ਤੋਂ ਨੇੜੇ, ਬਹੁਤ ਹੀ ਨੇੜੇ । ਸਰਣਾਗਤਿ—ਸਰਨ ਵਿਚ ਆਇਆ ਰਹਿੰਦਾ ਹੈ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੧।

**ਅਰਥ** :—ਹੇ ਭਾਈ ! ਮੇਰਾ ਮਾਲਕ-ਪ੍ਰਭੂ ਮਿੱਠੇ ਬੋਲ ਬੋਲਣ ਵਾਲਾ ਪਿਆਰਾ ਮਿੱਤਰ ਹੈ । ਮੈਂ ਚੇਤੇ ਕਰ ਕਰ ਕੇ ਥੱਕ ਗਈ ਹਾਂ (ਕਿ ਉਸ ਦਾ ਕਦੇ ਕੌੜਾ ਬੋਲ ਬੋਲਿਆ ਯਾਦ ਆ ਜਾਏ, ਪਰ) ਉਹ ਕਦੇ ਭੀ ਕੌੜਾ ਬੋਲ ਨਹੀਂ ਬੋਲਦਾ ।

ਹੇ ਭਾਈ ! ਉਹ ਸਾਰੇ ਗੁਣਾਂ ਨਾਲ ਭਰਪੂਰ ਭਗਵਾਨ ਕੌੜਾ (ਖਰਵਾ) ਬੋਲਣਾ ਜਾਣਦਾ ਹੀ ਨਹੀਂ, (ਕਿਉਂਕਿ ਉਹ ਸਾਡਾ) ਕੋਈ ਭੀ ਔਗੁਣ ਚੇਤੇ ਹੀ ਨਹੀਂ ਰੱਖਦਾ । ਉਹ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਹੈ—ਇਹ ਉਸ ਦਾ ਮੁੱਢ-ਕਦੀਮਾਂ ਦਾ ਸੁਭਾਉ ਦੱਸਿਆ ਜਾਂਦਾ ਹੈ, (ਅਤੇ ਉਹ ਕਿਸੇ ਦੀ ਭੀ) ਕੀਤੀ ਘਾਲ-ਕਮਾਈ ਨੂੰ ਰਤਾ ਭਰ ਭੀ ਵਿਅਰਥ ਨਹੀਂ ਜਾਣ ਦੇਂਦਾ ।

ਹੇ ਭਾਈ ! ਮੇਰਾ ਸੱਜਣ ਹਰੇਕ ਸਰੀਰ ਵਿਚ ਵੱਸਦਾ ਹੈ, ਸਭ ਜੀਵਾਂ ਵਿਚ ਵੱਸਦਾ ਹੈ, ਹਰੇਕ ਜੀਵ ਦੇ ਅੱਤ ਨੇੜੇ ਵੱਸਦਾ ਹੈ । ਦਾਸ ਨਾਨਕ ਸਦਾ ਉਸ ਦੀ ਸਰਨ ਪਿਆ ਰਹਿੰਦਾ ਹੈ । ਹੇ ਭਾਈ ! ਮੇਰਾ ਸੱਜਣ ਪ੍ਰਭੂ ਆਤਮਕ ਜੀਵਨ ਦੇਣ ਵਾਲਾ ਹੈ ।੧।

**ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ ॥ ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ ॥ ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ ॥ ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ ॥ ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥ ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ ॥੨॥ {ਪੰਨਾ ੭੮੪}**

**ਪਦ ਅਰਥ** :—ਹਉ—ਹਉਂ, ਮੈਂ । ਬਿਸਮੁ—ਹੈਰਾਨ । ਜੀ—ਹੇ ਜੀਉ ! ਦੇਖਿ—ਦੇਖ ਕੇ । ਅਪਾਰਾ ਦਰਸਨੁ—ਬੇਅੰਤ ਦਾ ਦਰਸਨ । ਚਰਨ ਕਮਲ ਪਗ ਛਾਰਾ—ਕੌਲ ਫੁੱਲ ਵਰਗੇ ਸੋਹਣੇ ਚਰਨਾਂ ਦੀ ਧੂੜ । ਪਗ—ਪੈਰ, ਚਰਨ ।

ਪੇਖਤ—ਵੇਖਦਿਆਂ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰ ਲੈਂਦੀ ਹਾਂ । ਠੰਢੀ—ਸ਼ਾਂਤ-ਚਿੱਤ । ਥੀਵਾ—ਥੀਵਾਂ ਮੈਂ ਹੋ ਜਾਂਦੀ ਹਾਂ । ਤਿਸੁ ਜੇਵਡੁ—ਉਸ ਜੇਡਾ ਵੱਡਾ, ਉਸ ਦੇ ਬਰਾਬਰ ਦਾ । ਆਦਿ—ਜਗਤ ਦੇ ਸ਼ੁਰੂ ਵਿਚ । ਅੰਤਿ—ਜਗਤ ਦੇ ਅਖ਼ੀਰ ਵਿਚ । ਮਧਿ—ਹੁਣ ਜਗਤ ਦੀ ਹੋਂਦ ਦੇ ਵਿਚਕਾਰ । ਜਲਿ—ਪਾਣੀ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਸੋਈ—ਉਹੀ ਪ੍ਰਭੂ । ਜਪਿ—ਜਪ ਕੇ । ਸਾਗਰੁ—ਸੰਸਾਰ-ਸਮੁੰਦਰ । ਭਵਜਲ—ਸੰਸਾਰ-ਸਮੁੰਦਰ ਤੋਂ । ਪਰਮੇਸੁਰ—ਹੇ ਪਰਮੇਸਰ ! ਪਾਰਾਵਾਰਾ—ਪਾਰ-ਅਵਾਰ, ਪਾਰਲਾ ਉਰਲਾ ਬੰਨਾ ।੨।

**ਅਰਥ** :—ਹੇ ਭਾਈ ! ਉਸ ਬੇਅੰਤ ਹਰੀ ਦਾ ਦਰਸਨ ਕਰ ਕੇ ਮੈਂ ਹੈਰਾਨ ਪਈ ਹੁੰਦੀ ਹਾਂ । ਹੇ ਭਾਈ ! ਉਹ ਮੇਰਾ ਸੋਹਣਾ ਮਾਲਕ ਹੈ, ਮੈਂ ਉਸ ਦੇ ਸੋਹਣੇ ਚਰਨਾਂ ਦੀ ਧੂੜ ਹਾਂ ।

ਹੇ ਭਾਈ ! ਪ੍ਰਭੂ ਦਾ ਦਰਸਨ ਕਰਦਿਆਂ ਮੇਰੇ ਅੰਦਰ ਜਿੰਦ ਪੈ ਜਾਂਦੀ ਹੈ, ਮੈਂ ਸ਼ਾਂਤ-ਚਿੱਤ ਹੋ ਜਾਂਦੀ ਹਾਂ, ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਜਗਤ ਦੇ ਸ਼ੁਰੂ ਵਿਚ ਉਹੀ ਸੀ, ਜਗਤ ਦੇ ਅਖ਼ੀਰ ਵਿਚ ਉਹੀ ਹੋਵੇਗਾ, ਹੁਣ ਇਸ ਵੇਲੇ ਭੀ ਉਹੀ ਹੈ । ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ ਉਹੀ ਵੱਸਦਾ ਹੈ ।

ਹੇ ਭਾਈ ! ਉਸ ਦੇ ਸੋਹਣੇ ਚਰਨਾਂ ਦਾ ਧਿਆਨ ਧਰ ਕੇ ਸੰਸਾਰ-ਸਮੁੰਦਰ ਤਰਿਆ ਜਾ ਸਕਦਾ ਹੈ, ਅਨੇਕਾਂ ਹੀ ਜੀਵ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਆ ਰਹੇ ਹਨ । ਹੇ ਨਾਨਕ ! (ਆਖ—) ਹੇ ਪੂਰਨ ਪਰਮੇਸਰ ! ਮੈਂ ਤੇਰੀ ਸਰਨ ਆਇਆ ਹਾਂ, ਤੇਰੀ ਹਸਤੀ ਦਾ ਅੰਤ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ਹੈ ।੨।

**ਹਉ ਨਿਮਖ ਨ ਛੋਡਾ ਜੀ ਹਰਿ ਪ੍ਰੀਤਮ ਪ੍ਰਾਨ ਅਧਾਰੋ ॥ ਗੁਰਿ ਸਤਿਗੁਰ ਕਹਿਆ ਜੀ ਸਾਚਾ ਅਗਮ ਬੀਚਾਰੋ ॥ ਮਿਲਿ ਸਾਧੂ ਦੀਨਾ ਤਾ ਨਾਮੁ ਲੀਨਾ ਜਨਮ ਮਰਣ ਦੁਖ ਨਾਠੇ ॥ ਸਹਜ ਸੂਖ ਆਨੰਦ ਘਨੇਰੇ ਹਉਮੈ ਬਿਨਠੀ ਗਾਠੇ ॥ ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥ ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥ {ਪੰਨਾ ੭੮੪-੭੮੫}**

**ਪਦ ਅਰਥ** :—ਹਉ—ਹਉਂ, ਮੈਂ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਛੋਡਾ—ਛੋਡਾਂ, ਮੈਂ ਛੱਡਦਾ । ਪ੍ਰਾਨ ਅਧਾਰੋ—ਪ੍ਰਾਨਾਂ ਦਾ ਆਸਰਾ, ਜਿੰਦ ਦਾ ਆਸਰਾ । ਗੁਰਿ ਸਤਿਗੁਰ—ਸਤਿਗੁਰ ਗੁਰੂ ਨੇ । ਜੀ—ਹੇ ਭਾਈ ! ਸਾਚਾ—ਸਦਾ ਕਾਇਮ ਰਹਿਣ ਵਾਲਾ, ਅਟੱਲ । ਅਗਮ ਬੀਚਾਰੋ—ਅਪਹੁੰਚ ਪਰਮਾਤਮਾ ਬਾਰੇ ਵਿਚਾਰ ਦੀ ਗੱਲ ।

ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਦੀਨਾ—(ਗੁਰੂ ਨੇ ਨਾਮ ਦੀ ਦਾਤਿ) ਦਿੱਤੀ । ਤਾ—ਤਦੋਂ । ਲੀਨਾ—ਜਪਿਆ ਜਾ ਸਕਦਾ ਹੈ । ਨਾਠੇ—ਨੱਸ ਜਾਂਦੇ ਹਨ । ਸਹਜ ਸੂਖ—ਆਤਮਕ ਅਡੋਲਤਾ ਦੇ ਸੁਖ । ਬਿਨਠੀ—ਨਾਸ ਹੋ ਜਾਂਦੀ ਹੈ । ਗਾਠੇ—ਗੰਢ ।

ਕੈ ਮਧਿ—ਦੇ ਵਿਚ । ਤੇ—ਤੋਂ । ਰਾਗ—ਮੋਹ । ਨਿਆਰੋ—ਵੱਖਰਾ, ਨਿਰਲੇਪ । ਦੋਖ—ਈਰਖਾ । ਮਨਹਿ ਸਧਾਰੋ—ਮਨ ਨੂੰ ਆਸਰਾ ਦੇਣ ਵਾਲਾ ।੩।

**ਅਰਥ** :—ਹੇ ਭਾਈ ! ਪ੍ਰੀਤਮ ਹਰੀ (ਅਸਾਂ ਜੀਵਾਂ ਦੀ) ਜਿੰਦ ਦਾ ਆਸਰਾ ਹੈ, ਮੈਂ ਅੱਖ ਝਮਕਣ ਜਿਤਨੇ ਸਮੇ ਲਈ ਭੀ ਉਸ ਦੀ ਯਾਦ ਨਹੀਂ ਛੱਡਾਂਗਾ—ਗੁਰੂ ਨੇ (ਮੈਨੂੰ) ਅਪਹੁੰਚ ਪਰਮਾਤਮਾ (ਨਾਲ ਮਿਲਾਪ) ਬਾਰੇ ਇਹ ਅਟੱਲ ਵਿਚਾਰ ਦੀ ਗੱਲ ਦੱਸੀ ਹੈ ।

ਹੇ ਭਾਈ ! ਗੁਰੂ ਨੂੰ ਮਿਲ ਕੇ (ਜਦੋਂ ਗੁਰੂ ਦੀ ਰਾਹੀਂ ਨਾਮ ਦਾਤਿ) ਮਿਲਦੀ ਹੈ, ਤਦੋਂ ਹੀ ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ, (ਜਿਹੜਾ ਮਨੁੱਖ ਨਾਮ ਜਪਦਾ ਹੈ, ਉਸ ਦੇ) ਜਨਮ ਤੋਂ ਮਰਨ ਤਕ ਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ, (ਉਸ ਦੇ ਅੰਦਰ) ਆਤਮਕ ਅਡੋਲਤਾ ਦੇ ਅਨੇਕਾਂ ਸੁਖ ਆਨੰਦ ਪੈਦਾ ਹੋ ਜਾਂਦੇ ਹਨ, (ਉਸ ਦੇ ਅੰਦਰੋਂ) ਹਉਮੈ ਦੀ ਗੰਢ ਨਾਸ ਹੋ ਜਾਂਦੀ ਹੈ ।

ਹੇ ਨਾਨਕ ! ਪਰਮਾਤਮਾ ਸਭ ਜੀਵਾਂ ਦੇ ਅੰਦਰ ਹੈ, ਸਭ ਤੋਂ ਵੱਖਰਾ ਭੀ ਹੈ, (ਸਭ ਦੇ ਅੰਦਰ ਹੁੰਦਾ ਹੋਇਆ ਭੀ ਉਹ) ਮੋਹ ਅਤੇ ਈਰਖਾ (ਆਦਿਕ) ਤੋਂ ਨਿਰਲੇਪ ਰਹਿੰਦਾ ਹੈ । ਉਸ ਦੇ ਸੇਵਕ ਸਦਾ ਉਸ ਦੀ ਸਰਨ ਪਏ ਰਹਿੰਦੇ ਹਨ, ਉਹ ਪ੍ਰੀਤਮ ਹਰੀ ਸਭ ਜੀਵਾਂ ਦੇ ਮਨ ਦਾ ਆਸਰਾ (ਬਣਿਆ ਰਹਿੰਦਾ ਹੈ) ।੩।

**ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥ ਸਭਿ ਅਧ੍ਰੁਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ ॥ ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਏ ॥ ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥ ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ ॥ ਨਾਨਕ ਸਰਨਿ ਕ੍ਰਿਪਾਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥ {ਪੰਨਾ ੭੮੫}**

**ਪਦ ਅਰਥ** :—ਖੋਜਤ ਖੋਜਤ—ਭਾਲ ਕਰਦਿਆਂ ਕਰਦਿਆਂ । ਜੀ—ਹੇ ਭਾਈ ! ਸੁ ਘਰੁ—ਉਹ ਘਰੁ, ਉਹ ਟਿਕਾਣਾ । ਨਿਹਚਲੁ—ਕਦੇ ਨਾਸ ਨਾ ਹੋਣ ਵਾਲਾ । ਸਭਿ—ਸਾਰੇ । ਅਧ੍ਰੁਵ—{ਅ-ਧ੍ਰੁਵ} ਸਦਾ ਨਾਹ ਟਿਕੇ ਰਹਿਣ ਵਾਲੇ, ਨਾਸਵੰਤ । ਜੀਉ—ਹੇ ਭਾਈ ! ਚਰਨ ਕਮਲ—ਸੋਹਣੇ ਚਰਨਾਂ ਵਿਚ । ਹਉ—ਹਉਂ, ਮੈਂ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਨ ਆਵੈ ਜਾਏ—ਨਾਹ ਜੰਮਦਾ ਹੈ ਨਾਹ ਮਰਦਾ ਹੈ । ਸਭਿ—ਸਾਰੇ (ਪਦਾਰਥ) । ਪੂਰਨ—ਭਰਪੂਰ, ਮੌਜੂਦ । ਮਨਿ—ਮਨ ਵਿਚ । ਚਿੰਦੀ ਇਛ—ਚਿਤਵੀ ਹੋਈ ਮੁਰਾਦ । ਪੁਜਾਏ—ਪੂਰੀ ਕਰਦਾ ਹੈ ।

ਸ੍ਰੁਤਿ—ਵੇਦ । ਗਾਵਹਿ—ਗਾਂਦੇ ਹਨ । ਕਰਤੇ—ਕਰਤਾਰ ਦੇ । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਸਾਧਨਾ ਕਰਨ ਵਾਲੇ । ਮੁਨਿ ਜਨ—ਸਾਰੇ ਮੁਨੀ ਲੋਕ । ਕ੍ਰਿਪਾਨਿਧਿ—ਦਇਆ ਦਾ ਖ਼ਜ਼ਾਨਾ ।੪।

**ਅਰਥ** :—ਹੇ ਭਾਈ ! ਭਾਲ ਕਰਦਿਆਂ ਕਰਦਿਆਂ ਮੈਂ ਹਰੀ ਪ੍ਰਭੂ ਦਾ ਉਹ ਟਿਕਾਣਾ ਲੱਭ ਲਿਆ ਹੈ ਜੋ ਕਦੇ ਭੀ ਡੋਲਦਾ ਨਹੀਂ । ਜਦੋਂ ਮੈਂ ਵੇਖਿਆ ਕਿ (ਜਗਤ ਦੇ) ਸਾਰੇ (ਪਦਾਰਥ) ਨਾਸਵੰਤ ਹਨ, ਤਦੋਂ ਮੈਂ ਪ੍ਰਭੂ ਦੇ ਸੋਹਣੇ ਚਰਨਾਂ ਵਿਚ (ਆਪਣਾ) ਮਨ ਜੋੜ ਲਿਆ ।

ਹੇ ਭਾਈ ! ਪਰਮਾਤਮਾ ਕਦੇ ਨਾਸ ਹੋਣ ਵਾਲਾ ਨਹੀਂ, ਮੈਂ (ਤਾਂ) ਉਸ ਦੀ ਦਾਸੀ ਬਣ ਗਈ ਹਾਂ, ਉਹ ਕਦੇ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ । (ਦੁਨੀਆ ਦੇ ਵੱਡੇ ਵੱਡੇ ਪ੍ਰਸਿੱਧ ਪਦਾਰਥ) ਧਰਮ ਅਰਥ ਕਾਮ (ਆਦਿਕ) ਸਾਰੇ ਹੀ (ਉਸ ਪ੍ਰਭੂ ਵਿਚ) ਮੌਜੂਦ ਹਨ, ਉਹ ਪ੍ਰਭੂ (ਜੀਵ ਦੇ) ਮਨ ਵਿਚ ਚਿਤਵੀ ਹੋਈ ਹਰੇਕ ਕਾਮਨਾ ਪੂਰੀ ਕਰ ਦੇਂਦਾ ਹੈ ।

ਹੇ ਭਾਈ ! (ਢੇਰ ਪੁਰਾਤਨ ਸਮਿਆਂ ਤੋਂ ਹੀ ਪੁਰਾਣੇ ਧਰਮ-ਪੁਸਤਕ) ਸਿਮ੍ਰਿਤੀਆਂ ਵੇਦ (ਆਦਿਕ) ਉਸ ਕਰਤਾਰ ਦੇ ਗੁਣ ਗਾਂਦੇ ਆ ਰਹੇ ਹਨ । ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਜੋਗ-ਸਾਧਨ ਕਰਨ ਵਾਲੇ ਜੋਗੀ, ਸਾਰੇ ਰਿਸ਼ੀ ਮੁਨੀ (ਉਸੇ ਦਾ ਨਾਮ) ਸਿਮਰਦੇ ਆ ਰਹੇ ਹਨ । ਹੇ ਨਾਨਕ ! ਉਹ ਮਾਲਕ-ਪ੍ਰਭੂ ਕਿਰਪਾ ਦਾ ਖ਼ਜ਼ਾਨਾ ਹੈ, ਮਨੁੱਖ ਵੱਡੇ ਭਾਗਾਂ ਨਾਲ ਉਸ ਦੀ ਸਰਨ ਪੈਂਦਾ ਹੈ, ਤੇ, ਉਸ ਦੀ ਸਿਫ਼ਤਿ-ਸਾਲਾਹ ਕਰਦਾ ਹੈ ।੪।੧।੧੧।

## ੴ ਸਤਿਗੁਰ ਪ੍ਰਸਾਦਿ ॥
## ਵਾਰ ਸੂਹੀ ਕੀ ਸਲੋਕਾ ਨਾਲਿ ॥ ਮਹਲਾ ੩ ॥ {ਪੰਨਾ ੭੮੫}

**ਪਉੜੀ ਵਾਰ ਭਾਵ—**

(੧) ਜਗਤ-ਰੂਪ ਤਖ਼ਤ ਪ੍ਰਭੂ ਨੇ ਆਪ ਬਣਾਇਆ ਹੈ, ਧਰਤੀ ਜੀਵਾਂ ਦੇ ਧਰਮ ਕਮਾਣ ਲਈ ਰਚੀ ਹੈ; ਸਭ ਜੀਵਾਂ ਨੂੰ ਰਿਜ਼ਕ ਆਪ ਹੀ ਅਪੜਾਂਦਾ ਹੈ ।

(੨) ਆਪਣੇ ਹੁਕਮ ਵਿਚ ਉਸ ਨੇ ਰੰਗਾ ਰੰਗ ਦੀ ਸ੍ਰਿਸ਼ਟੀ ਰਚੀ ਹੈ; ਕਈ ਜੀਵਾਂ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਨਾਲ ਜੋੜੀ ਰੱਖਦਾ ਹੈ, ਉਹਨਾਂ ਨੂੰ ਸੱਚੇ ਵਪਾਰੀ ਜਾਣੋ ।

(੩) ਸਾਰੇ ਜੀਵ ਪ੍ਰਭੂ ਨੇ ਆਪ ਪੈਦਾ ਕੀਤੇ ਹਨ; ਮਾਇਆ ਦਾ ਮੋਹ-ਰੂਪ ਹਨੇਰਾ ਭੀ ਉਸੇ ਨੇ ਬਣਾਇਆ ਹੈ ਤੇ ਇਸ ਵਿੱਚ ਆਪ ਹੀ ਜੀਵਾਂ ਨੂੰ ਭਟਕਾ ਰਿਹਾ ਹੈ । ਇਸ ਭਟਕਣਾ ਵਿਚ ਪਏ ਮਨਮੁਖ ਸਦਾ ਜੰਮਣ ਮਰਨ ਦੇ ਗੇੜ ਵਿਚ ਰਹਿੰਦੇ ਹਨ ।

(੪) ਜਗਤ ਦੀ ਅਚਰਜ ਰਚਨਾ ਪ੍ਰਭੂ ਨੇ ਆਪ ਰਚੀ ਹੈ; ਇਸ ਵਿਚ ਮੋਹ, ਝੂਠ ਤੇ ਅਹੰਕਾਰ ਭੀ ਉਸ ਨੇ ਆਪ ਹੀ ਪੈਦਾ ਕੀਤਾ, ਮਨਮੁਖ ਇਸ ਮੋਹ ਵਿਚ ਫਸ ਜਾਂਦਾ ਹੈ; ਪਰ ਕਈ ਜੀਵਾਂ ਨੂੰ ਗੁਰੂ ਦੀ ਸਰਨ ਪਾ ਕੇ 'ਨਾਮ' ਦਾ ਖ਼ਜ਼ਾਨਾ ਬਖ਼ਸ਼ਦਾ ਹੈ ।

(੫) ਮਨਮੁਖ ਮੋਹ ਵਿਚ ਫਸਣ ਕਰਕੇ "ਮੈਂ, ਮੇਰੀ" ਵਿਚ ਖ਼ੁਆਰ ਹੁੰਦਾ ਹੈ; ਮੌਤ ਨੂੰ ਵਿਸਾਰ ਕੇ ਮਨੁੱਖਾ ਜਨਮ ਨੂੰ ਵਿਕਾਰਾਂ ਵਿਚ ਅਜਾਈਂ ਗਵਾ ਲੈਂਦਾ ਹੈ ਤੇ ਏਸ ਗੇੜ ਵਿਚ ਪਿਆ ਰਹਿੰਦਾ ਹੈ ।

(੬) ਜੀਵਾਂ ਲਈ ਪ੍ਰਭੂ ਦੀ ਸਭ ਤੋਂ ਉਚੀ ਬਖ਼ਸ਼ਸ਼ ਉਸ ਦਾ 'ਨਾਮ' ਹੈ; ਜਿਸ ਨੂੰ ਗੁਰੂ ਦੀ ਰਾਹੀਂ ਇਹ ਖ਼ਜ਼ਾਨਾ ਮਿਲਦਾ ਹੈ ਉਸ ਨੂੰ ਫਿਰ ਤੋਟ ਨਹੀਂ ਆਉਂਦੀ ਤੇ ਉਸ ਦਾ ਮੋਹ ਦਾ ਗੇੜ ਮੁੱਕ ਜਾਂਦਾ ਹੈ ।

(੭) ਜਿਨ੍ਹਾਂ ਨੂੰ ਸਤਿਗੁਰੂ ਨੇ ਸ੍ਰਿਸ਼ਟੀ ਦੇ ਪੈਦਾ ਕਰਨ ਵਾਲੇ ਪ੍ਰਭੂ ਦਾ ਦੀਦਾਰ ਕਰਾ ਦਿੱਤਾ ਹੈ ਉਹਨਾਂ ਦੇ ਮਨ ਤਨ ਵਿਚ ਸਦਾ ਠੰਢ ਵਰਤੀ ਰਹਿੰਦੀ ਹੈ; ਜਿਉਂ ਜਿਉਂ ਉਹ ਗੁਰੂ ਦੇ ਰਾਹ ਤੇ ਤੁਰ ਕੇ ਸਿਫ਼ਤਿ-ਸਾਲਾਹ ਕਰਦੇ ਹਨ ਤਿਉਂ ਤਿਉਂ ਪ੍ਰਭੂ ਦੀ ਰਜ਼ਾ ਵਿਚ ਪ੍ਰਸੰਨ ਰਹਿੰਦੇ ਹਨ ।

(੮) ਗੁਰ-ਸ਼ਬਦ ਦੀ ਰਾਹੀਂ ਜੋ ਮਨੁੱਖ ਪ੍ਰਭੂ ਨੂੰ ਸਿਮਰਦੇ ਹਨ ਉਹ ਪ੍ਰਭੂ ਨਾਲ ਇਕ-ਮਿਕ ਹੋ ਜਾਂਦੇ ਹਨ, "ਮੈਂ, ਮੇਰੀ" ਤਿਆਗ ਕੇ ਮਨ ਉਹਨਾਂ ਦਾ ਪਵਿਤ੍ਰ ਹੋ ਜਾਂਦਾ ਹੈ ।

ਪਰ ਮਨਮੁਖ "ਮੈਂ, ਮੇਰੀ" ਵਿਚ ਪੈ ਕੇ ਦਾਤਾਰ ਨੂੰ ਭੁਲਾ ਬੈਠਦੇ ਹਨ ।

(੯) ਪਰਮਾਤਮਾ ਦੇ ਡਰ ਤੋਂ ਬਿਨਾ ਉਸ ਦੀ ਭਗਤੀ ਨਹੀਂ ਹੋ ਸਕਦੀ; ਤੇ ਇਹ ਡਰ ਤਦੋਂ ਹੀ ਪੈਦਾ ਹੁੰਦਾ ਹੈ ਜੇ ਸਤਿਗੁਰੂ ਦੀ ਸਰਨ ਆਵੀਏ ।

(੧੦) ਗੁਰ-ਸ਼ਬਦ ਦੀ ਰਾਹੀਂ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ਕਿਉਂਕਿ ਗੁਰੂ ਦੀ ਰਾਹੀਂ ਹੀ ਤਨ ਮਨ ਅਰਪ ਕੇ ਸਿਫ਼ਤਿ-ਸਾਲਾਹ ਕਰਨ ਦੀ ਜਾਚ ਆਉਂਦੀ ਹੈ ।

(੧੧) 'ਬੰਦਗੀ' ਦਾ ਨੇਮ ਪ੍ਰਭੂ ਨੇ ਧੁਰੋਂ ਹੀ ਜੀਵ ਲਈ ਬਣਾ ਦਿੱਤਾ ਹੈ, ਪਰ ਬੰਦਗੀ ਗੁਰੂ ਦੀ ਕਿਰਪਾ ਨਾਲ ਹੀ ਹੋ ਸਕਦੀ ਹੈ; ਸ਼ਬਦ ਦੀ ਰਾਹੀਂ ਉਸ ਦੇ ਦਰ ਤੇ ਅੱਪੜਨ ਦਾ ਪਰਵਾਨਾ ਮਿਲਦਾ ਹੈ ।

(੧੨) ਮਨੁੱਖ ਦਾ ਮਨ ਜਗਤ ਦੇ ਧੰਧਿਆਂ ਵਿਚ ਦਸੀਂ ਪਾਸੀਂ ਦੌੜਦਾ ਹੈ, ਜੇ ਇਹ ਕਦੇ ਬੰਦਗੀ ਦੀ ਤਾਂਘ ਭੀ ਕਰੇ ਤਾਂ ਭੀ ਨਹੀਂ ਕਰ ਸਕਦਾ ਕਿਉਂਕਿ ਮਨ ਨਹੀਂ ਟਿਕਦਾ । ਸਤਿਗੁਰੂ ਮਨ ਨੂੰ ਰੋਕਦਾ ਹੈ, ਸੋ ਗੁਰੂ ਦੀ ਮਤਿ ਨਾਲ ਹੀ 'ਨਾਮ' ਮਿਲਦਾ ਹੈ ।

(੧੩) ਜੋ ਮਨੁੱਖ ਪ੍ਰਭੂ ਨੂੰ ਵਿਸਾਰ ਕੇ ਮਾਇਆ ਵਿਚ ਪਿਆਰ ਪਾਂਦੇ ਹਨ ਉਹ 'ਹਉਮੈ' ਵਿਚ ਫਸ ਕੇ ਖ਼ੁਆਰ ਹੁੰਦੇ ਹਨ ਤੇ ਮਨੁੱਖਾ-ਜਨਮ ਅਜਾਈਂ ਗਵਾਂਦੇ ਹਨ ।

(੧੪) ਭਾਵੇਂ ਮਾਇਆ ਦਾ ਮੋਹ ਝੂਠਾ ਹੈ ਪਰ ਜਗਤ ਇਸ ਵਿਚ ਫਸਿਆ ਪਿਆ ਹੈ ਤੇ "ਹਉਮੈ" ਦੇ ਲੰਮੇ ਗੇੜ ਵਿਚ ਪੈ ਕੇ ਦੁਖੀ ਹੋ ਰਿਹਾ ਹੈ ।

(੧੫) ਜੋ ਮਨੁੱਖ ਗੁਰੂ ਦੀ ਰਾਹੀਂ ਪ੍ਰਭੂ ਦੇ ਦਰ ਤੇ 'ਨਾਮ' ਦੀ ਦਾਤਿ ਮੰਗਦਾ ਹੈ, ਉਹ ਹਿਰਦੇ ਵਿਚ 'ਨਾਮ' ਪ੍ਰੋ ਕੇ, ਜੋਤਿ ਮਿਲਾ ਕੇ, ਸਿਫ਼ਤਿ-ਸਾਲਾਹ ਦਾ ਇਕ-ਰਸ ਆਨੰਦ ਮਾਣਦਾ ਹੈ ।

(੧੬) ਸਿਫ਼ਤਿ-ਸਾਲਾਹ ਕਰਨ ਵਾਲਾ ਮਨੁੱਖ ਜਨਮ ਸਫਲਾ ਕਰ ਲੈਂਦਾ ਹੈ, ਪ੍ਰਭੂ ਨੂੰ ਹਿਰਦੇ ਵਿਚ ਵਸਾਂਦਾ ਹੈ ਤੇ ਪ੍ਰਭੂ ਦਾ ਦਰ-ਰੂਪ ਨਿਰੋਲ ਆਪਣਾ ਘਰ ਲੱਭ ਲੈਂਦਾ ਹੈ ਜਿਥੋਂ ਕਦੇ ਭਟਕਦਾ ਨਹੀਂ ।

(੧੭) ਸਿਫ਼ਤਿ-ਸਾਲਾਹ ਕਰਨ ਵਾਲਾ ਅੰਦਰੋਂ 'ਹਉਮੈ' ਦੀ ਮੈਲ ਧੋ ਲੈਂਦਾ ਹੈ, ਜਗ ਵਿਚ ਸੋਭਾ ਪਾਂਦਾ ਹੈ ਤੇ ਚਿਰੀਂ ਵਿਛੁੜੇ ਦਾ ਮਾਲਕ ਨਾਲ ਮੇਲ ਹੋ ਜਾਂਦਾ ਹੈ ।

(੧੮) ਸਿਫ਼ਤਿ-ਸਾਲਾਹ ਨਾਲ ਮਨ ਦੀਆਂ ਵਾਸਨਾਂ ਮੁੱਕ ਜਾਂਦੀਆਂ ਹਨ, ਮਨ ਪ੍ਰਭੂ ਵਿਚ ਪਤੀਜ ਜਾਂਦਾ ਹੈ ।

(੧੯) ਜਿਉਂ ਜਿਉਂ 'ਨਾਮ' ਦਾ ਰਸ ਆਉਂਦਾ ਹੈ । ਤਿਉਂ ਤਿਉਂ ਹੋਰ ਲਗਨ ਵਧਦੀ ਹੈ; ਗੁਰ-ਸ਼ਬਦ ਦੀ ਰਾਹੀਂ 'ਨਾਮ' ਵਿਚ ਹੀ ਜੁੜਿਆ ਰਹਿੰਦਾ ਹੈ ।

(੨੦) ਆਖ਼ਰ, ਪ੍ਰਭੂ ਤੋਂ ਬਿਨਾ ਹੋਰ ਕੋਈ ਬੇਲੀ ਨਹੀਂ ਜਾਪਦਾ, ਇਕ ਉਹੋ ਹੀ ਰਾਖਾ ਦਿੱਸਦਾ ਹੈ, ਕਿਸੇ ਹੋਰ ਦੀ ਆਸ ਨਹੀਂ ਰਹਿ ਜਾਂਦੀ ।

ਸਮੁੱਚਾ ਭਾਵ—(੧) ਜਗਤ-ਰੂਪ ਤਖ਼ਤ ਰਚ ਕੇ ਪ੍ਰਭੂ ਨੇ ਇਸ ਵਿਚ ਧਰਤੀ ਜੀਵਾਂ ਦੇ ਧਰਮ ਕਮਾਣ ਲਈ ਬਣਾਈ । ਇਸ ਵਿਚ ਮੋਹ ਝੂਠ ਅਹੰਕਾਰ ਆਦਿਕ ਹਨੇਰਾ ਭੀ ਉਸ ਨੇ ਆਪ ਹੀ ਬਣਾਇਆ । ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ 'ਮੋਹ' ਵਿਚ ਫਸ ਕੇ "ਮੈਂ, ਮੇਰੀ" ਵਿਚ ਖ਼ੁਆਰ ਹੁੰਦਾ ਹੈ ਤੇ ਵਿਕਾਰਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ ।

(੨) ਸਭ ਤੋਂ ਉੱਚੀ ਦਾਤਿ 'ਨਾਮ' ਹੈ; ਜੋ ਗੁਰੂ ਦੇ ਸਨਮੁਖ ਹੋ ਕੇ ਜਪਦੇ ਹਨ ਉਹਨਾਂ ਦਾ ਮੋਹ ਦਾ ਗੇੜ ਮੁੱਕ ਜਾਂਦਾ ਹੈ, ਉਹਨਾਂ ਦੇ ਤਨ ਮਨ ਵਿਚ ਠੰਢ ਰਹਿੰਦੀ ਹੈ, ਉਹ ਰਜ਼ਾ ਵਿਚ ਪ੍ਰਸੰਨ ਰਹਿੰਦੇ ਹਨ, ਪ੍ਰਭੂ ਨਾਲ ਇਕ-ਮਿਕ ਹੋ ਜਾਂਦੇ ਹਨ, "ਮੈਂ, ਮੇਰੀ" ਛੱਡਣ ਕਰਕੇ ਉਹਨਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ ।

(੩) ਬੰਦਗੀ ਗੁਰੂ ਦੀ ਰਾਹੀਂ ਹੀ ਹੋ ਸਕਦੀ ਹੈ ਕਿਉਂਕਿ ਪ੍ਰਭੂ ਦੇ ਡਰ ਤੋਂ ਬਿਨਾ ਭਗਤੀ ਨਹੀਂ ਹੁੰਦੀ ਤੇ ਇਸ ਡਰ ਦੀ ਸੂਝ ਗੁਰੂ ਤੋਂ ਹੀ ਪੈਂਦੀ ਹੈ, ਗੁਰੂ ਦੀ ਰਾਹੀਂ ਹੀ ਤਨ ਮਨ ਅਰਪ ਕੇ ਸਿਫ਼ਤਿ-ਸਾਲਾਹ ਕਰਨ ਦੀ ਜਾਚ ਆਉਂਦੀ ਹੈ, ਗੁਰੂ-ਸ਼ਬਦ ਦੀ ਰਾਹੀਂ ਹੀ ਉਸ ਦੇ ਦਰ ਤੇ ਅੱਪੜਨ ਦਾ ਪਰਵਾਨਾ ਮਿਲਦਾ ਹੈ, ਗੁਰੂ ਹੀ ਮਨ ਨੂੰ ਰੋਕਣ ਦੀ ਜਾਚ ਸਿਖਾਂਦਾ ਹੈ ਤੇ ਮਨ ਰੋਕਣ ਤੋਂ ਬਿਨਾ ਭਗਤੀ ਵਿਚ ਲੱਗ ਨਹੀਂ ਸਕੀਦਾ ।

(੪) 'ਨਾਮ' ਵਿਸਾਰਿਆਂ ਮਾਇਆ ਦੇ ਮੋਹ ਵਿਚ ਫਸੀਦਾ ਹੈ ਤੇ 'ਹਉਮੈ' ਦੇ ਲੰਮੇ ਗੇੜ ਵਿਚ ਪੈ ਕੇ ਖ਼ੁਆਰ ਹੋਈਦਾ ਹੈ ।

(੫) 'ਨਾਮ' ਸਿਮਰਨ ਵਾਲਾ ਇਕ-ਰਸ ਆਨੰਦ ਵਿਚ ਰਹਿੰਦਾ ਹੈ, ਸ੍ਵੈ-ਸਰੂਪ ਵਿਚ ਟਿਕਦਾ ਹੈ, ਹਉਮੈ ਦੀ ਮੈਲ ਧੋ ਲੈਂਦਾ ਹੈ, ਮਨ ਦੀਆਂ ਵਾਸਨਾ ਮੁੱਕ ਜਾਂਦੀਆਂ ਹਨ, 'ਨਾਮ' ਵਲ ਲਗਨ ਵਧਦੀ ਜਾਂਦੀ ਹੈ, ਆਖ਼ਰ ਪ੍ਰਭੂ ਹੀ ਹਰ ਥਾਂ ਬੇਲੀ ਤੇ ਰਾਖਾ ਜਾਪਦਾ ਹੈ ।

**'ਵਾਰ' ਦੀ ਬਣਤਰ**

ਇਸ 'ਵਾਰ' ਦੀਆਂ ੨੦ ਪਉੜੀਆਂ ਹਨ, ਹਰੇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ । ੪੬ ਸਲੋਕ ਹਨ, ਜਿਨ੍ਹਾਂ ਦਾ ਵੇਰਵਾ ਇਉਂ ਹੈ—

ਸਲੋਕ ਮਹਲਾ ੩ — ੧੪
ਸਲੋਕ ਮਹਲਾ ੧ — ੨੧
ਸਲੋਕ ਮਹਲਾ ੨ — ੧੧
. . . . . . . . . . ——
. . ਜੋੜ . . . . . ੪੬

'ਵਾਰ' ਗੁਰੂ ਅਮਰਦਾਸ ਜੀ ਦੀ ਬਣਾਈ ਹੋਈ ਹੈ, ਪਰ ਉਹਨਾਂ ਦੇ ਆਪਣੇ ਸ਼ਲੋਕ ਸਿਰਫ਼ ਹੇਠ-ਲਿਖੀਆਂ ੬ ਪਉੜੀਆਂ ਦੇ ਨਾਲ ਹਨ—੧, ੨, ੩, ੫, ੬, ੯ । ਪਉੜੀ ਨੰ: ੬ ਦੇ ਨਾਲ ੩ ਸ਼ਲੋਕ ਹਨ, ਬਾਕੀ ਪਉੜੀਆਂ ਨਾਲ ਦੋ ਦੋ । ਪਉੜੀ ਨੰ: ੪ ਨਾਲ ਭੀ ਗੁਰੂ ਅਮਰਦਾਸ ਜੀ ਦਾ ੧ ਸ਼ਲੋਕ ਹੈ, ਦੂਜਾ ਸ਼ਲੋਕ ਗੁਰੂ ਨਾਨਕ ਸਾਹਿਬ ਦਾ ਹੈ । ਬਾਕੀ ੧੩ ਪਉੜੀਆਂ ਨਾਲ ਗੁਰੂ ਅਮਰਦਾਸ ਜੀ ਦਾ ਕੋਈ ਸ਼ਲੋਕ ਨਹੀਂ ਹੈ ।

ਜੇ ਗੁਰੂ ਅਮਰਦਾਸ ਜੀ ਇਹ 'ਵਾਰ' ਸ਼ਲੋਕਾਂ-ਸਮੇਤ ਉਚਾਰਦੇ, ਤਾਂ ਜਿਵੇਂ ਪਉੜੀਆਂ ਦੀ ਬਣਤਰ ਪੱਧਰੀ ਹੈ, ਸ਼ਲੋਕ ਭੀ ਹਰੇਕ ਪਉੜੀ ਦੇ ਨਾਲ ਉਚਾਰਦੇ ਤੇ ਗਿਣਤੀ ਇਕੋ ਜਿਹੀ ਰੱਖਦੇ । ਪਰ ੨੦ ਪਉੜੀਆਂ ਵਿਚੋਂ ਸਿਰਫ਼ ੫ ਪਉੜੀਆਂ ਨਾਲ ਦੋ ਦੋ ਸ਼ਲੋਕ; ੧ ਪਉੜੀ ਨਾਲ ੩ ਸਲੋਕ, ਤੇ ਇਕ ਪਉੜੀ ਨਾਲ ਸਿਰਫ਼ ੧ ਸਲੋਕ, ਬਾਕੀ ੧੩ ਪਉੜੀਆਂ ਨਾਲ ਕੋਈ ਭੀ ਸਲੋਕ ਨਾਹ—ਇਹ ਗੱਲ ਸਾਫ਼ ਇਸ ਸਿੱਟੇ ਤੇ ਅਪੜਾਂਦੀ ਹੈ ਕਿ

"ਵਾਰ" ਸਿਰਫ਼ ਪਉੜੀਆਂ ਸੀ । ਗੁਰੂ ਅਮਰਦਾਸ ਜੀ ਨੇ 'ਵਾਰ' ਲਿਖਣ ਵੇਲੇ ਕੋਈ ਸਲੋਕ ਨਹੀਂ ਉਚਾਰਿਆ; ਇਹ ਸਲੋਕ ਉਹਨਾਂ ਦੇ ਸੰਗ੍ਰਹ ਵਿਚੋਂ ਗੁਰੂ ਅਰਜਨ ਸਾਹਿਬ ਨੇ 'ਬੀੜ' ਤਿਆਰ ਕਰਨ ਵੇਲੇ ਦਰਜ ਕੀਤੇ ਸਨ ਤੇ ਸਾਰੀਆਂ ਵਾਰਾਂ ਨਾਲ ਦਰਜ ਕਰਨ ਪਿਛੋਂ ਜੋ ਵਧ ਰਹੇ, ਉਹ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਵਿਚ ਇਕੱਠੇ "ਸਲੋਕ ਵਾਰਾਂ ਤੇ ਵਧੀਕ" ਦੇ ਸਿਰ-ਲੇਖ ਹੇਠ ਦਰਜ ਕਰ ਦਿੱਤੇ ।

ਵਿਆਕਰਣ ਦੇ ਖ਼ਿਆਲ ਤੋਂ ਗੁਰੂ ਅਮਰਦਾਸ ਜੀ ਦੀ ਇਸ 'ਰਚਨਾ' ਵਿਚ ਇਕ ਸੁਆਦਲੀ ਗੱਲ ਮਿਲਦੀ ਹੈ । ੨੦ ਪਉੜੀਆਂ ਵਿਚੋਂ ੧੦ ਐਸੀਆਂ ਹਨ ਜਿਨ੍ਹਾਂ ਵਿਚ 'ਭੂਤ ਕਾਲ' (ਫਓਸਟ ਠੲਨਸੲ) ਦਾ ਇਕ ਖ਼ਾਸ ਰੂਪ ਮਿਲਦਾ ਹੈ ਜਿਸ ਦੇ ਨਾਲ ਹੀ ਉਸ ਦਾ 'ਕਰਤਾ' (ਸ਼ੁਬਜੲਚਟ) ਭੀ ਮਿਲਿਆ ਹੋਇਆ ਹੈ; ਵੇਖੋ—

ਪਉੜੀ ਨੰ: ੧—ਰਚਾਇਓਨੁ, ਸਾਜੀਅਨੁ<br>
ਪਉੜੀ ਨੰ: ੨—ਸਾਜੀਅਨੁ<br>
ਪਉੜੀ ਨੰ: ੩—ਉਪਾਇਅਨੁ<br>
ਪਉੜੀ ਨੰ: ੪—ਉਪਾਇਓਨੁ, ਪਾਇਅਨੁ, ਬੁਝਾਇਓਨੁ, ਬਖਸਿਓਨੁ<br>
ਪਉੜੀ ਨੰ: ੫—ਪਾਇਓਨੁ<br>
ਪਉੜੀ ਨੰ: ੭—ਉਪਾਈਅਨੁ<br>
ਪਉੜੀ ਨੰ: ੧੧—ਚਲਾਇਓਨੁ<br>
ਪਉੜੀ ਨੰ: ੧੨—ਲਾਇਅਨੁ<br>
ਪਉੜੀ ਨੰ: ੧੬—ਖੁਆਇਅਨੁ, ਰਚਾਇਓਨੁ<br>
ਪਉੜੀ ਨੰ: ੧੪—ਪਾਇਓਨੁ, ਚੁਕਾਇਓਨੁ

੨੦ ਪਉੜੀਆਂ ਵਿਚ ਇਹ ਕ੍ਰਿਆ-ਰੂਪ ੧੬ ਵਾਰੀ ਆਇਆ ਹੈ; ਐਸਾ ਪ੍ਰਤੀਤ ਹੁੰਦਾ ਹੈ ਕਿ ਇਹ 'ਕ੍ਰਿਆ-ਰੂਪ' ਵਰਤਣ ਦਾ ਉਹਨਾਂ ਨੂੰ ਖ਼ਾਸ ਸ਼ੌਕ ਸੀ ।

**ਸਲੋਕੁ ਮਃ ੩ ॥ ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥ ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥ ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥ ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥ ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ ॥ ਸਹਜਿ ਸਚੁ ਪਿਰੁ ਰਾਵਿਆ ਹਰਿ ਨਾਮਾ ਉਰ ਧਾਰਿ ॥ ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ ॥ ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋੁਹਾਗਣਿ ਨਾਰਿ ॥੧॥ {ਪੰਨਾ ੭੮੫}**

**ਪਦ ਅਰਥ** :—ਸੂਹਾ—ਚੁਹਚੁਹਾ ਰੰਗ ਜਿਵੇਂ ਕਸੁੰਭੇ ਦਾ ਹੁੰਦਾ ਹੈ । ਵੇਸਿ—ਵੇਸ ਵਿਚ । ਸੂਹੈ ਵੇਸਿ—ਸੂਹੇ ਵੇਸ ਵਿਚ । ਰਾਵਣ ਜਾਇ—ਭੋਗਣ ਜਾਂਦੀ ਹੈ । ਮੋਹੀ—ਠੱਗੀ ਗਈ, ਲੁੱਟੀ ਗਈ । ਮਿਠਾ ਕਰਿ ਕੈ—ਸੁਆਦਲਾ ਜਾਣ ਕੇ । ਸੁਧੁ—ਖ਼ਾਲਸ, ਨਿਰੋਲ ਆਪਣਾ । ਪਲਟਿਆ—ਪਰਤਿਆ । ਸਾਜਿ ਸੀਗਾਰਿ—ਸਜਾ ਬਣਾ ਕੇ । ਸਹਜਿ—ਸਹਜ ਅਵਸਥਾ ਵਿਚ । ਉਰ—ਹਿਰਦਾ । ਸੋੁਹਾਗਣਿ—ਅੱਖਰ 'ਸ' ਦੀਆਂ ਲਗਾਂ (ੋ) ਤੇ (ੁ) ਵਿਚੋਂ ਏਥੋਂ (ੁ) ਪੜ੍ਹਨਾ ਹੈ । ਕਰਤਾਰਿ—ਕਰਤਾਰ ਨੇ । ਦੋਹਾਗਣਿ—ਮੰਦੇ ਭਾਗਾਂ ਵਾਲੀ, ਰੰਡੀ ।

**ਅਰਥ** :—ਜੋ ਜੀਵ-ਇਸਤ੍ਰੀ ਦੁਨੀਆ ਦੇ ਸੋਹਣੇ ਪਦਾਰਥ-ਰੂਪ ਕਸੁੰਭੇ ਦੇ ਚੁਹਚੁਹੇ ਰੰਗ ਵਾਲੇ ਵੇਸ ਵਿਚ (ਮਸਤ) ਹੈ ਉਹ ਮੰਦੇ ਭਾਗਾਂ ਵਾਲੀ ਹੈ, ਉਹ (ਮਾਨੋ) ਪਰਾਏ ਖਸਮ ਨੂੰ ਭੋਗਣ ਤੁਰ ਪੈਂਦੀ ਹੈ, ਮਾਇਆ ਦੇ

ਪਿਆਰ ਵਿਚ ਉਹ ਲੁੱਟੀ ਜਾ ਰਹੀ ਹੈ (ਕਿਉਂਕਿ) ਉਹ ਆਪਣੇ ਹਿਰਦੇ-ਘਰ ਵਿਚ ਵੱਸਦੇ ਖਸਮ-ਪ੍ਰਭੂ ਨੂੰ ਵਿਸਾਰ ਦੇਂਦੀ ਹੈ ।

(ਜਿਸ ਜੀਵ-ਇਸਤ੍ਰੀ ਨੇ ਦੁਨੀਆ ਦੇ ਪਦਾਰਥਾਂ ਨੂੰ) ਸੁਆਦਲੇ ਜਾਣ ਕੇ ਭੋਗਿਆ ਹੈ (ਉਸ ਦੇ ਮਨ ਵਿਚ) ਇਹਨਾਂ ਬਹੁਤੇ ਚਸਕਿਆਂ ਤੋਂ ਰੋਗ ਵਧਦਾ ਹੈ, (ਭਾਵ), ਉਹ ਨਿਰੋਲ ਆਪਣੇ ਖਸਮ-ਪ੍ਰਭੂ ਨੂੰ ਛੱਡ ਬਹਿੰਦੀ ਹੈ ਤੇ ਇਸ ਤਰ੍ਹਾਂ ਉਸ ਨਾਲੋਂ ਇਸ ਦਾ ਵਿਛੋੜਾ ਹੋ ਜਾਂਦਾ ਹੈ ।

ਜੋ ਜੀਵ-ਇਸਤ੍ਰੀ ਗੁਰੂ ਦੇ ਹੁਕਮ ਵਿਚ ਤੁਰਦੀ ਹੈ ਉਸ ਦਾ ਮਨ (ਦੁਨੀਆ ਦੇ ਭੋਗਾਂ ਵਲੋਂ) ਪਰਤਦਾ ਹੈ, ਉਹ (ਪ੍ਰਭੂ-ਪਿਆਰ ਰੂਪ ਗਹਣੇ ਨਾਲ ਆਪਣੇ ਆਪ ਨੂੰ) ਸਜਾ ਬਣਾ ਕੇ ਪਰਮਾਤਮਾ (ਦੇ ਪਿਆਰ) ਵਿਚ ਰੱਤੀ ਰਹਿੰਦੀ ਹੈ, ਪ੍ਰਭੂ ਦਾ ਨਾਮ ਹਿਰਦੇ ਵਿਚ ਧਾਰ ਕੇ ਸਹਜ ਅਵਸਥਾ ਵਿਚ (ਟਿਕ ਕੇ) ਸਦਾ-ਥਿਰ ਰਹਿਣ ਵਾਲੇ ਖਸਮ ਨੂੰ ਮਾਣਦੀ ਹੈ ।

ਪ੍ਰਭੂ ਦੇ ਹੁਕਮ ਵਿਚ ਤੁਰਨ ਵਾਲੀ ਜੀਵ-ਇਸਤ੍ਰੀ ਸਦਾ ਸੁਹਾਗ ਭਾਗ ਵਾਲੀ ਹੈ, ਕਰਤਾਰ (ਖਸਮ) ਨੇ ਉਸ ਨੂੰ ਆਪਣੇ ਨਾਲ ਮਿਲਾ ਲਿਆ ਹੈ । ਹੇ ਨਾਨਕ ! ਜਿਸ ਨੇ ਸਦਾ-ਥਿਰ ਪ੍ਰਭੂ ਖਸਮ ਪ੍ਰਾਪਤ ਕਰ ਲਿਆ ਹੈ ਉਹ (ਜੀਵ-) ਇਸਤ੍ਰੀ ਸਦਾ ਸੁਹਾਗ ਭਾਗ ਵਾਲੀ ਹੈ ।੧।

**ਮਃ ੩ ॥ ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਾਲਿ ॥ ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥੨॥ {ਪੰਨਾ ੭੮੫}**

**ਪਦ ਅਰਥ** :—ਸੂਹਵੀਏ—ਹੇ ਸੂਹੇ ਵੇਸ ਵਾਲੀਏ ! ਹੇ ਚੁਹਚਹੇ ਕਸੁੰਭੇ-ਰੰਗ ਨਾਲ ਪਿਆਰ ਕਰਨ ਵਾਲੀਏ ! ਨਿਮਾਣੀਏ—ਹੇ ਵਿਚਾਰੀਏ !

**ਅਰਥ** :—ਹੇ ਚੁਹਚੁਹੇ ਕਸੁੰਭੇ-ਰੰਗ ਨਾਲ ਪਿਆਰ ਕਰਨ ਵਾਲੀਏ ਵਿਚਾਰੀਏ ! ਖਸਮ-ਪ੍ਰਭੂ ਨੂੰ ਸਦਾ ਚੇਤੇ ਰੱਖ । ਹੇ ਨਾਨਕ ! (ਆਖ ਕਿ ਇਸ ਤਰ੍ਹਾਂ) ਤੂੰ ਆਪਣਾ ਜੀਵਨ ਸਵਾਰ ਲਏਂਗੀ, ਤੇਰੀ ਕੁਲ ਭੀ ਤੇਰੇ ਨਾਲ ਮੁਕਤ ਹੋ ਜਾਇਗੀ ।੨।

**ਪਉੜੀ ॥ ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ ॥ ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥ ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥ ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥ {ਪੰਨਾ ੭੮੫}**

**ਪਦ ਅਰਥ** :—ਰਚਾਇਓਨੁ—ਰਚਾਇਆ ਉਸ ਨੇ । ਸਾਜੀਅਨੁ—ਸਾਜੀ ਉਸ ਨੇ । ਧਰਮਸਾਲਾ—ਧਰਮ ਕਮਾਣ ਦੀ ਥਾਂ । ਉਪਾਇ—ਪੈਦਾ ਕਰ ਕੇ । ਸੰਬਾਹਿਦਾ—ਅਪੜਾਂਦਾ ।

**ਅਰਥ** :—ਆਕਾਸ਼ ਤੇ ਪਾਤਾਲ ਦੇ ਵਿਚਲਾ ਸਾਰਾ ਜਗਤ-ਰੂਪ ਤਖ਼ਤ ਪ੍ਰਭੂ ਨੇ ਹੀ ਬਣਾਇਆ ਹੈ, ਉਸ ਨੇ ਆਪਣੇ ਹੁਕਮ ਵਿਚ ਹੀ ਧਰਤੀ ਜੀਵਾਂ ਦੇ ਧਰਮ ਕਮਾਣ ਲਈ ਥਾਂ ਬਣਾਈ ਹੈ ।

ਹੇ ਦੀਨਾਂ ਤੇ ਦਇਆ ਕਰਨ ਵਾਲੇ ਸਦਾ ਕਾਇਮ ਰਹਿਣ ਵਾਲੇ ! ਤੂੰ ਆਪ ਹੀ ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈਂ । (ਹੇ ਪ੍ਰਭੂ !) ਤੇਰਾ ਹੁਕਮ ਅਨੋਖਾ ਹੈ (ਭਾਵ, ਕੋਈ ਇਸ ਨੂੰ ਮੋੜ ਨਹੀਂ ਸਕਦਾ) ਤੂੰ ਸਭ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈਂ, ਹਰ ਥਾਂ ਤੂੰ ਖ਼ੁਦ ਆਪ ਮੌਜੂਦ ਹੈਂ ਤੇ ਤੂੰ ਆਪ ਹੀ ਜੀਵਾਂ ਦੀ ਪਾਲਣਾ ਕਰਦਾ ਹੈਂ ।੧।

**ਸਲੋਕੁ ਮਃ ੩ ॥ ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥ ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥ ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥ ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥੧॥ {ਪੰਨਾ ੭੮੫}**

**ਪਦ ਅਰਥ** :—ਸੂਹਬ—ਹੇ ਸੂਹੇ ਵੇਸ ਵਾਲੀਏ ! ਅਗਲਾ—ਬਹੁਤਾ । ਅਹਿ—ਦਿਨ । ਨਿਸਿ—ਰਾਤ । ਭਾਉ—ਪ੍ਰੇਮ । ਚਿਹਨੁ—ਲੱਛਣ ।

**ਅਰਥ** :—ਹੇ ਸੂਹੇ ਵੇਸ ਵਾਲੀਏ ! ਜੇ ਤੂੰ ਸਦਾ-ਥਿਰ (ਪ੍ਰਭੂ ਦਾ) ਨਾਮ ਮੰਨ ਲਏਂ ਤਾਂ ਤੂੰ ਸੁਹਾਗ ਭਾਗ ਵਾਲੀ ਹੋ ਜਾਏਂ । ਆਪਣੇ ਗੁਰੂ ਨੂੰ ਪ੍ਰਸੰਨ ਕਰ ਲੈ, ਬੜੀ (ਨਾਮ-) ਰੰਗਣ ਚੜ੍ਹ ਆਵੇਗੀ (ਪਰ ਇਸ ਰੰਗਣ ਲਈ ਗੁਰੂ ਤੋਂ ਬਿਨਾ) ਕੋਈ ਹੋਰ ਥਾਂ ਨਹੀਂ ਹੈ । (ਸੋ ਗੁਰੂ ਦੀ ਸਰਨ ਪੈ ਕੇ) ਅਜੇਹਾ (ਸੋਹਣਾ ਸਿੰਗਾਰ ਬਣਾ ਜੋ ਕਦੇ ਮੈਲਾ ਨਾਹ ਹੋਵੇ ਤੇ ਦਿਨ ਰਾਤ ਤੇਰਾ ਪਿਆਰ (ਪ੍ਰਭੂ ਨਾਲ) ਬਣਿਆ ਰਹੇ ।

ਹੇ ਨਾਨਕ ! (ਇਸ ਤੋਂ ਬਿਨਾ) ਸੁਹਾਗ ਭਾਗ ਵਾਲੀ ਜੀਵ-ਇਸਤ੍ਰੀ ਦਾ ਹੋਰ ਕੀਹ ਲੱਛਣ ਹੋ ਸਕਦਾ ਹੈ ? ਉਸ ਦੇ ਅੰਦਰ ਸੱਚਾ ਨਾਮ ਹੋਵੇ, ਮੂੰਹ (ਉਤੇ ਨਾਮ ਦੀ) ਲਾਲੀ ਹੋਵੇ ਤੇ ਉਹ ਖਸਮ-ਪ੍ਰਭੂ ਵਿਚ ਜੁੜੀ ਰਹੇ ।੧।

**ਮਃ ੩ ॥ ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥ ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥ ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥ ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ ॥੨॥ {ਪੰਨਾ ੭੮੫}**

**ਅਰਥ** :—ਹੇ ਲੋਕੋ ! ਮੈਂ (ਨਿਰੀ) ਸੂਹੇ ਵੇਸੁ ਵਾਲੀ (ਹੀ) ਹਾਂ, ਮੈਂ (ਨਿਰੇ) ਸੂਹੇ ਕੱਪੜੇ (ਹੀ) ਪਾਂਦੀ ਹਾਂ; ਪਰ (ਨਿਰੇ) ਵੇਸਾਂ ਨਾਲ ਖਸਮ (-ਪ੍ਰਭੂ) ਨਹੀਂ ਮਿਲਦਾ, ਮੈਂ ਵੇਸ ਕਰ ਕਰ ਕੇ ਥੱਕ ਗਈ ਹਾਂ ।

ਹੇ ਨਾਨਕ ! ਖਸਮ ਉਹਨਾਂ ਨੂੰ (ਹੀ) ਮਿਲਦਾ ਹੈ ਜਿਨ੍ਹਾਂ ਨੇ ਸਤਿਗੁਰੂ ਦੀ ਸਿੱਖਿਆ ਸੁਣੀ ਹੈ । (ਜਦੋਂ ਜੀਵ-ਇਸਤ੍ਰੀ ਇਸ ਅਵਸਥਾ ਤੇ ਅੱਪੜ ਜਾਏ ਕਿ) ਜੋ ਪ੍ਰਭੂ ਨੂੰ ਭਾਉਂਦਾ ਹੈ ਉਹੀ ਹੁੰਦਾ ਹੈ, ਤਾਂ ਇਸ ਤਰ੍ਹਾਂ ਉਹ ਖਸਮ-ਪ੍ਰਭੂ ਨੂੰ ਮਿਲ ਪੈਂਦੀ ਹੈ ।੨।

**ਪਉੜੀ ॥ ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥ ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥ ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ ॥ ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ ॥ ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ ॥੨॥ {ਪੰਨਾ ੭੮੬}**

**ਪਦ ਅਰਥ** :—ਸ੍ਰਿਸਟਿ—ਜਗਤ । ਬਹੁ ਭਿਤਿ—ਬਹੁ ਭਾਂਤ ਦੀ । ਸਚਿ—ਸੱਚ ਵਿਚ, ਸਦਾ-ਥਿਰ ਪ੍ਰਭੂ ਵਿਚ । ਤਜਿ—ਤਿਆਗ ਕੇ । ਸਚਿਆਰਾ—ਸੱਚ ਦਾ ਵਪਾਰੀ ।

**ਅਰਥ** :—ਉਸ ਪ੍ਰਭੂ ਨੇ ਇਹ ਸ੍ਰਿਸ਼ਟੀ ਇਹ ਸੰਸਾਰ ਆਪਣੇ ਹੁਕਮ ਅਨੁਸਾਰ ਕਈ ਕਿਸਮਾਂ ਦਾ ਬਣਾਇਆ ਹੈ ।

ਹੇ ਸੱਚੇ ! ਹੇ ਅਲੱਖ ! ਤੇ ਹੇ ਬੇਅੰਤ ਪ੍ਰਭੂ ! ਇਹ ਸਮਝ ਨਹੀਂ ਪੈਂਦੀ ਕਿ ਤੇਰਾ ਹੁਕਮ ਕੇਡਾ ਕੁ (ਬਲਵਾਨ) ਹੈ । ਕਈ ਜੀਵਾਂ ਨੂੰ ਤੂੰ ਗੁਰ-ਸ਼ਬਦ ਵਿਚ ਜੋੜ ਕੇ ਆਪਣੇ ਨਾਲ ਮਿਲਾ ਲੈਂਦਾ ਹੈਂ, ਉਹ ਹਉਮੈ-ਰੂਪ ਵਿਕਾਰ ਤਿਆਗ ਕੇ ਤੇਰੇ ਨਾਮ ਵਿਚ ਰੰਗੇ ਜਾਂਦੇ ਹਨ ਤੇ ਪਵਿਤ੍ਰ ਹੋ ਜਾਂਦੇ ਹਨ । ਹੇ ਪ੍ਰਭੂ ! ਜਿਸ ਨੂੰ ਤੂੰ ਮਿਲਾਂਦਾ ਹੈਂ ਉਹ ਤੈਨੂੰ ਮਿਲਦਾ ਹੈ ਤੇ ਉਹੀ ਸੱਚ ਦਾ ਵਪਾਰੀ ਹੈ ।੨।

**ਸਲੋਕੁ ਮਃ ੩ ॥ ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥ ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥ ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥ ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥ ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥੧॥ {ਪੰਨਾ ੭੮੬}**

**ਪਦ ਅਰਥ** :—ਸੂਹਵੀ—ਹੇ ਸੂਹੇ ਵੇਸ ਵਾਲੀਏ ! ਹੇ ਕਸੁੰਭੇ ਰੰਗ ਨਾਲ ਪਿਆਰ ਕਰਨ ਵਾਲੀਏ ! ਸੂਹਾ—ਕਸੁੰਭੇ ਦੇ ਰੰਗੇ ਵਾਲਾ, ਚੁਹਚੁਹਾ, ਖਿੱਚ ਪਾਣ ਵਾਲਾ । ਬਿਰਖ—ਰੁੱਖ । ਰੰਗਿ—ਰੰਗ ਵਿਚ । ਸਚੜਾਉ—ਸੱਚਾ, ਪੱਕਾ । ਸਕਤਿ—ਮਾਇਆ । ਸਿਵੈ ਘਰਿ—ਪਰਮਾਤਮਾ ਦੇ ਘਰ । ਮਨਿ—ਮਨ ਵਿਚ । ਜਿਤੁ ਮਿਲਿਐ—ਜਿਸ ਨੂੰ ਮਿਲ ਕੇ ।

**ਅਰਥ** :—ਹੇ ਕਸੁੰਭੇ-ਰੰਗ ਨਾਲ ਪਿਆਰ ਕਰਨ ਵਾਲੀਏ ! ਜਿਨ੍ਹਾਂ ਦੇ ਅੰਦਰ ਮਾਇਆ ਦਾ ਮੋਹ ਹੈ ਤੇ ਭੈੜੀ ਮਤਿ ਹੈ ਉਹਨਾਂ ਨੂੰ ਸੰਸਾਰ ਚੁਹਚੁਹਾ ਜਾਪਦਾ ਹੈ (ਭਾਵ ਉਹਨਾਂ ਨੂੰ ਦੁਨੀਆ ਦਾ ਮੋਹ ਖਿੱਚ ਪਾਂਦਾ ਹੈ); ਪਰ ਇਹ ਕਸੁੰਭਾ-ਰੰਗ ਝੂਠਾ ਹੈ ਪਲ ਵਿਚ ਨਾਸ ਹੋ ਜਾਂਦਾ ਹੈ ਜਿਵੇਂ ਰੁੱਖ ਦੀ ਛਾਂ ਨਹੀਂ ਟਿਕਦੀ ।

ਜੋ ਜੀਵ-ਇਸਤ੍ਰੀ ਗੁਰੂ ਦੇ ਸਨਮੁਖ ਹੁੰਦੀ ਹੈ ਉਸਨੂੰ ਨਿਰੋਲ ਪੱਕਾ ਲਾਲ (ਨਾਮ) ਰੰਗ ਚੜ੍ਹਦਾ ਹੈ ਜਿਵੇਂ ਉਹ ਮਜੀਠ ਦੇ ਰੰਗ ਵਿਚ (ਰੰਗੀ ਹੁੰਦੀ) ਹੈ । ਉਹ ਮਾਇਆ ਵਲੋਂ ਪਰਤ ਕੇ ਪਰਮਾਤਮਾ ਦੇ ਸਰੂਪ ਵਿਚ ਟਿਕਦੀ ਹੈ, ਉਸ ਦੇ ਮਨ ਵਿਚ ਪਰਮਾਤਮਾ ਦਾ ਅੰਮ੍ਰਿਤ ਨਾਮ ਵੱਸਦਾ ਹੈ । ਹੇ ਨਾਨਕ ! ਆਪਣੇ ਗੁਰੂ ਤੋਂ ਸਦਕੇ ਹੋਵੀਏ ਜਿਸ ਨੂੰ ਮਿਲਿਆਂ ਪਰਮਾਤਮਾ ਦੇ ਗੁਣ ਗਾਵੀਦੇ ਹਨ ।੧।

**ਮਃ ੩ ॥ ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥ ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ ॥ ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ ॥ ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥ ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥ {ਪੰਨਾ ੭੮੬}**

**ਪਦ ਅਰਥ** :—ਵਿਕਾਰੁ—ਪਾਪ, ਮੰਦ ਕਰਮ । ਬਿਲਮ—ਦੇਰੀ, ਢਿੱਲ । ਮੁੰਧ—ਇਸਤ੍ਰੀ । ਦੁੰਮਣੀ—ਦੁਚਿੱਤੀ । ਵੇਸਿ—ਵੇਸ ਵਿਚ । ਲੋੁਭਾਇ—{ਅੱਖਰ ‘ਲ’ ਦੀਆਂ ਮਾਤ੍ਰਾਂ ( ੋ ) ਤੇ ( ੁ ) ਵਿਚੋਂ ਏਥੇ ( ੁ ) ਪੜ੍ਹਨਾ ਹੈ; ਅਸਲ ਲਫ਼ਜ਼ ‘ਲੋਭਾਇ’ ਹੈ} । ਭਾਇ—ਪ੍ਰੇਮ ਦੀ ਰਾਹੀਂ । ਸੀਗਾਰੁ—ਸਜਾਵਟ, ਸੋਹਜ । ਜਿ—ਜੋ (ਜੀਵ-ਇਸਤ੍ਰੀਆਂ) ।

**ਅਰਥ** :—(ਜਿਵੇਂ) ਚੁਹਚੁਹਾ ਰੰਗ (ਇਸਤ੍ਰੀ ਦੇ ਮਨ ਨੂੰ ਖਿੱਚ ਪਾਂਦਾ ਹੈ, ਤਿਵੇਂ) ਵਿਕਾਰ (ਜੀਵ-ਇਸਤ੍ਰੀ ਨੂੰ) ਖਿੱਚਦਾ ਹੈ (ਇਸ ਖਿੱਚ ਵਿਚ ਫਸਿਆਂ) ਖਸਮ-ਪ੍ਰਭੂ ਨਹੀਂ ਮਿਲ ਸਕਦਾ, (ਵਿਕਾਰ ਦੇ) ਇਸ (ਚੁਹਚੁਹੇ ਰੰਗ) ਦੇ ਉਤਰਦਿਆਂ ਢਿੱਲ ਭੀ ਨਹੀਂ ਲੱਗਦੀ (ਸੋ) ਮਾਇਆ ਦੇ ਮੋਹ ਵਿਚ (ਫਸੀ ਜੀਵ-ਇਸਤ੍ਰੀ ਨੂੰ) ਰੰਡੀ ਹੋਈ ਜਾਣੋ । ਜੋ (ਮਾਇਆ ਦੇ) ਚੁਹਚੁਹੇ ਵੇਸ ਵਿਚ ਲੁਭਿਤ ਹੈ ਉਹ (ਜੀਵ-) ਇਸਤ੍ਰੀ ਅੰਵਾਣੀ ਹੈ ਉਸ ਦਾ ਮਨ ਸਦਾ ਡੋਲਦਾ ਹੈ ।

(ਜੋ ਜੋ ਜੀਵ-ਇਸਤ੍ਰੀ) ਸੱਚੇ ਸਬਦ ਦੀ ਰਾਹੀਂ (ਪ੍ਰਭੂ-ਨਾਮ ਦਾ ਪੱਕਾ) ਲਾਲ ਰੰਗ ਬਣਾ ਕੇ, ਪ੍ਰਭੂ ਦੇ ਡਰ ਤੇ ਪ੍ਰੇਮ ਦੀ ਰਾਹੀਂ (ਆਪਣੇ ਮਨ ਦਾ) ਸੋਹਜ ਬਣਾਂਦੀ ਹੈ, ਜੋ ਸਤਿਗੁਰੂ ਦੇ ਪਿਆਰ ਵਿਚ (ਇਸ ਜੀਵਨ-ਪੰਧ ਤੇ) ਤੁਰਦੀਆਂ ਹਨ, ਹੇ ਨਾਨਕ ! ਉਹ ਸਦਾ ਸੁਹਾਗ ਭਾਗ ਵਾਲੀਆਂ ਹਨ ।੨।

**ਪਉੜੀ ॥ ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ ॥ ਤਿਸ ਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ ॥ ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ ॥ ਮਨਮੁਖ ਠਉਰ ਨ ਪਾਇਨੀ੍ ਫਿਰਿ ਆਵੈ ਜਾਈ ॥ ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ ॥੩॥ {ਪੰਨਾ ੭੮੬}**

**ਪਦ ਅਰਥ** :—ਉਪਾਇਅਨੁ—ਉਪਾਏ ਉਸ ਨੇ । ਕੀਮਤਿ—ਮੁੱਲ, ਕਦਰ । ਬੁਝਾਈ—ਸਮਝ ਦੇਂਦਾ ਹੈ । ਗੁਬਾਰੁ—ਘੁੱਪ ਹਨੇਰਾ । ਦੂਜੈ—ਹੋਰ ਪਾਸੇ । ਠਉਰ—ਟਿਕਾਣਾ । ਰਜਾਈ—ਹੁਕਮ ਵਿਚ, ਰਜ਼ਾ ਵਿਚ ।

**ਅਰਥ** :—ਪ੍ਰਭੂ ਨੇ ਆਪ ਹੀ (ਸਾਰੇ ਜੀਵ) ਪੈਦਾ ਕੀਤੇ ਹਨ ਉਹ ਆਪ ਹੀ (ਇਹਨਾਂ ਦੀ) ਕਦਰ ਜਾਣਦਾ ਹੈ; ਉਸ ਪ੍ਰਭੂ ਦਾ ਅੰਤ ਨਹੀਂ ਪੈ ਸਕਦਾ (ਭਾਵ, ਉਸ ਦੀ ਇਸ ਖੇਡ ਦੀ ਸਮਝ ਨਹੀਂ ਪੈ ਸਕਦੀ), ਗੁਰੂ ਦੇ ਸਬਦ ਦੀ ਰਾਹੀਂ ਸਮਝ (ਆਪ ਹੀ) ਬਖ਼ਸ਼ਦਾ ਹੈ ।

ਮਾਇਆ ਦਾ ਮੋਹ (ਮਾਨੋ) ਘੁੱਪ ਹਨੇਰਾ ਹੈ (ਇਸ ਹਨੇਰੇ ਵਿਚ ਤੁਰ ਕੇ ਜੀਵ ਜ਼ਿੰਦਗੀ ਦਾ ਅਸਲ ਰਾਹ ਭੁੱਲ ਕੇ) ਹੋਰ ਪਾਸੇ ਭਟਕਣ ਲੱਗ ਪੈਂਦਾ ਹੈ । ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਨੂੰ (ਜ਼ਿੰਦਗੀ ਦੇ ਸਫ਼ਰ ਦੀ) ਅਸਲ ਮੰਜ਼ਲ ਨਹੀਂ ਲੱਭਦੀ, ਮਨਮੁਖ ਮਨੁੱਖ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ ।

(ਪਰ ਕੁਝ ਕਿਹਾ ਨਹੀਂ ਜਾ ਸਕਦਾ) ਜੋ ਉਸ ਪ੍ਰਭੂ ਨੂੰ ਭਾਂਦਾ ਹੈ ਉਹੀ ਹੁੰਦਾ ਹੈ, ਸਾਰੀ ਸ੍ਰਿਸ਼ਟੀ ਉਸ ਦੀ ਰਜ਼ਾ ਵਿਚ ਤੁਰ ਰਹੀ ਹੈ ।੨।

**ਸਲੋਕੁ ਮਃ ੩ ॥ ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥ ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥ ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥ ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥ ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥ ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥ ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥ {ਪੰਨਾ ੭੮੬}**

**ਪਦ ਅਰਥ** :—ਕਾਮਣਿ—ਇਸਤ੍ਰੀ । ਕੁਲਖਣੀ—ਭੈੜੇ ਲੱਛਣਾਂ ਵਾਲੀ । ਸੀਲੁ—ਚੰਗਾ ਆਚਰਨ । ਸੰਜਮੁ—ਬੰਦਸ਼ ਵਿਚ ਤੁਰਨਾ, ਜੁਗਤਿ ਵਾਲਾ ਜੀਵਨ । ਪੂਰਬਿ—ਪਹਿਲਾਂ ਤੋਂ । ਭਤਾਰੁ—ਰਾਖਾ । ਗਲਿ—ਗਲ ਵਿਚ । ਖਿਮਾ—ਕਿਸੇ ਦੀ ਵਧੀਕੀ ਨੂੰ ਸਹਾਰਨ ਦੀ ਆਦਤ । ਪੇਈਐ—ਪੇਕੇ ਘਰ ਵਿਚ, ਇਸ ਲੋਕ ਵਿਚ । ਸਾਹੁਰੈ—ਸਹੁਰੇ ਘਰ ਵਿਚ, ਪਰਲੋਕ ਵਿਚ । ਓਹ—ਉਹ ਜੀਵ-ਇਸਤ੍ਰੀ ।

**ਅਰਥ** :—(ਮਾਇਆ ਦੇ) ਚੁਹਚੁਹੇ ਵੇਸ ਵਿਚ (ਮਸਤ ਜੀਵ-ਇਸਤ੍ਰੀ, ਮਾਨੋ,) ਬਦਕਾਰ ਇਸਤ੍ਰੀ ਹੈ ਜੋ ਪ੍ਰਭੂ (ਖਸਮ) ਨੂੰ ਵਿਸਾਰ ਕੇ ਪਰਾਏ ਮਨੁੱਖ ਨਾਲ ਪਿਆਰ ਕਰਦੀ ਹੈ; ਉਸ ਦਾ ਨਾਹ ਚੰਗਾ ਆਚਰਨ ਹੈ, ਨਾਹ ਜੁਗਤਿ ਵਾਲਾ ਜੀਵਨ ਹੈ, ਸਦਾ ਝੂਠ ਬੋਲਦੀ ਹੈ, ਆਪ-ਹੁਦਰੇ ਕੰਮਾਂ ਕਰਕੇ ਖ਼ੁਆਰ ਹੁੰਦੀ ਹੈ । ਜਿਸ ਦੇ ਮੱਥੇ ਤੇ ਧੁਰ ਦਰਗਾਹੋਂ ਭਾਗ ਹੋਣ, ਉਸ ਨੂੰ ਗੁਰੂ ਰਾਖਾ ਮਿਲ ਪੈਂਦਾ ਹੈ, ਫਿਰ ਉਹ ਚੁਹਚੁਹਾ ਵੇਸ ਸਾਰਾ ਲਾਹ ਦੇਂਦੀ ਹੈ ਤੇ ਸਹਿਣ-ਸ਼ੀਲਤਾ ਦਾ ਗਹਣਾ ਗਲ ਵਿਚ ਪਾਂਦੀ ਹੈ । ਇਸ ਲੋਕ ਤੇ ਪਰਲੋਕ ਵਿਚ ਉਸ ਦੀ ਬੜੀ ਇੱਜ਼ਤ ਹੁੰਦੀ ਹੈ, ਸਾਰਾ ਜਗਤ ਉਸ ਦਾ ਆਦਰ ਕਰਦਾ ਹੈ । ਜਿਸ ਨੂੰ ਸਾਰੇ ਜਗ ਦਾ ਪੈਦਾ ਕਰਨ ਵਾਲਾ ਖਸਮ ਮਿਲ ਜਾਏ, ਉਸ ਦਾ ਜੀਵਨ ਨਿਰਾਲਾ ਹੀ ਹੋ ਜਾਂਦਾ ਹੈ; ਹੇ ਨਾਨਕ ! ਜਿਸ ਦੇ ਸਿਰ ਤੇ ਕਦੇ ਨਾਹ ਮਰਨ ਵਾਲਾ ਖਸਮ ਹੋਵੇ, ਜੋ ਸਦਾ ਗੁਰੂ ਦੇ ਹੁਕਮ ਵਿਚ ਤੁਰੇ ਉਹ ਜੀਵ-ਇਸਤ੍ਰੀ ਸਦਾ ਸੁਹਾਗ ਭਾਗ ਵਾਲੀ ਹੁੰਦੀ ਹੈ ।੧।

**ਮਃ ੧ ॥ ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥ ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥ ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥ {ਪੰਨਾ ੭੮੬}**

**ਪਦ ਅਰਥ** :—ਨਿਸੀ—ਰਾਤ । ਬ੍ਰਹਮ ਬੀਚਾਰੁ—ਪ੍ਰਭੂ ਦੀ ਵਿਚਾਰ, ਰੱਬ ਦੀਆਂ ਗੱਲਾਂ । ਰਸੀ—ਰਸੀ ਹੋਈ, ਭਿੱਜੀ ਹੋਈ । ਛਾਰੁ—ਸੁਆਹ ।

**ਅਰਥ** :—(ਮਾਇਆ ਦਾ) ਚੁਹਚੁਹਾ ਰੰਗ (ਮਾਨੋ) ਰਾਤ ਦਾ ਸੁਫ਼ਨਾ ਹੈ, (ਮਾਨੋ) ਧਾਗੇ ਤੋਂ ਬਿਨਾ ਹਾਰ ਗਲ ਵਿਚ ਪਾਇਆ ਹੋਇਆ ਹੈ; ਗੁਰੂ ਦੇ ਸਨਮੁਖ ਹੋ ਕੇ ਰੱਬ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ, (ਮਾਨੋ) ਮਜੀਠ ਦਾ ਪੱਕਾ ਰੰਗ ਹੈ ।

ਹੇ ਨਾਨਕ ! ਜੋ ਜੀਵ-ਇਸਤ੍ਰੀ (ਪ੍ਰਭੂ ਦੇ) ਪਿਆਰ ਦੇ ਮਹਾ ਰਸ ਵਿਚ ਭਿੱਜੀ ਹੋਈ ਹੈ ਉਸ ਦੇ ਸਾਰੇ ਭੈੜ (ਸੜ ਕੇ) ਸੁਆਹ ਹੋ ਜਾਂਦੇ ਹਨ ।੨।

**ਪਉੜੀ ॥ ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥ ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥ ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ ॥ ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥ ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥੪॥ {ਪੰਨਾ ੭੮੬}**

**ਪਦ ਅਰਥ** :—ਉਪਾਇਓਨੁ—ਉਪਾਇਆ ਉਸ ਨੇ । ਚੋਜ—ਕੌਤਕ, ਖੇਡਾਂ । ਵਿਡਾਨੁ—ਹੈਰਾਨਗੀ, ਅਚਰਜਤਾ । ਪੰਚ ਧਾਤੁ—ਪੰਜ ਤੱਤ । ਪਾਈਅਨੁ—ਪਾਈ ਹੈ ਉਸ ਨੇ । ਅਗਿਆਨੁ—ਅ+ਗਿਆਨੁ, ਗਿਆਨ-ਹੀਣ । ਬੁਝਾਇਓਨੁ—ਬੁਝਾਇਆ ਉਸ ਨੇ । ਬਖਸਿਓਨੁ—ਬਖ਼ਸ਼ਿਆ ਉਸ ਨੇ । ਨਿਧਾਨੁ—ਖ਼ਜ਼ਾਨਾ ।

ਨੋਟ :—"ਪਾਈਅਨੁ" ਦਾ ਭਾਵ ਏਥੇ "ਪਾਇਅਨੁ" ਹੈ ਜਿਸ ਦਾ ਅਰਥ ਹੈ "ਪਾਏ ਹਨ ਉਸ ਨੇ" ।

**ਅਰਥ** :—ਹੈਰਾਨ ਕਰਨ ਵਾਲੇ ਕੌਤਕ ਕਰ ਕੇ ਪ੍ਰਭੂ ਨੇ ਆਪ ਇਹ ਜਗਤ ਪੈਦਾ ਕੀਤਾ, ਇਸ ਵਿਚ ਪੰਜ ਤੱਤ ਪਾ ਦਿੱਤੇ ਜੋ ਮੋਹ ਝੂਠ ਤੇ ਗੁਮਾਨ (ਆਦਿਕ ਦਾ ਮੂਲ) ਹਨ । ਗਿਆਨ-ਹੀਨ ਆਪ-ਹੁਦਰਾ ਮਨੁੱਖ (ਇਹਨਾਂ ਵਿਚ ਫਸ ਕੇ) ਭਟਕਦਾ ਹੈ ਤੇ ਜੰਮਦਾ ਮਰਦਾ ਹੈ ।

ਕਈ ਜੀਵਾਂ ਨੂੰ ਪ੍ਰਭੂ ਨੇ ਗੁਰੂ ਦੇ ਸਨਮੁਖ ਕਰ ਕੇ ਆਪਣਾ ਗਿਆਨ ਆਪ ਸਮਝਾਇਆ ਹੈ ਤੇ ਭਗਤੀ ਤੇ ਨਾਮ-ਰੂਪ ਖ਼ਜ਼ਾਨਾ ਹੈ ।੪।

**ਸਲੋਕੁ ਮਃ ੩ ॥ ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥ ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥ ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥ ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ ॥ ਸਦਾ ਸੋਹਾਗਣਿ ਸਬਦੁ ਮਨਿ ਭੈ ਭਾਇ ਕਰੇ ਸੀਗਾਰੁ ॥ ਨਾਨਕ ਕਰਮੀ ਮਹਲੁ ਪਾਇਆ ਪਿਰੁ ਰਾਖਿਆ ਉਰ ਧਾਰਿ ॥੧॥ {ਪੰਨਾ ੭੮੭}**

**ਪਦ ਅਰਥ** :—ਸੂਹਵੀਏ—ਹੇ ਕਸੁੰਭੇ ਰੰਗ ਨਾਲ ਪਿਆਰ ਕਰਨ ਵਾਲੀਏ ! ਸੂਹਾ ਵੇਸੁ—ਚੁਹਚੁਹੇ ਰੰਗ ਵਾਲਾ ਵੇਸ, ਮਨ ਨੂੰ ਮੋਹਣ ਵਾਲੇ ਪਦਾਰਥਾਂ ਦਾ ਚਾਉ । ਦਝਿ—ਸੜ ਕੇ । ਗਾਵਾਰਿ—ਗਵਾਰਨ । ਗੁਣ ਸਾਰਿ—ਪ੍ਰਭੂ ਦੇ ਗੁਣ ਚੇਤੇ ਕਰ ਕੇ । ਕਰਮੀ—ਪ੍ਰਭੂ ਦੀ ਮਿਹਰ ਨਾਲ । ਉਰ—ਹਿਰਦਾ ।

**ਅਰਥ** :—ਹੇ ਕਸੁੰਭੇ-ਰੰਗ ਨਾਲ ਪਿਆਰ ਕਰਨ ਵਾਲੀਏ ! ਮਨ ਨੂੰ ਮੋਹਣ ਵਾਲੇ ਪਦਾਰਥਾਂ ਦਾ ਪਿਆਰ ਛੱਡ, ਤਾਂ ਹੀ ਤੇਰਾ ਆਪਣੇ ਪਤੀ-ਪ੍ਰਭੂ ਨੂੰ ਪਿਆਰ ਬਣੇਗਾ; ਇਸ ਚੁਹਚੁਹੇ ਰੰਗ ਵਿਚ (ਮੋਹ ਪਾ ਕੇ) ਕਦੇ ਕਿਸੇ ਨੇ

ਖਸਮ-ਪ੍ਰਭੂ ਨਹੀਂ ਪਾਇਆ, (ਅਜੇਹੀ) ਆਪ-ਹੁਦਰੀ ਮੂਰਖ ਇਸਤ੍ਰੀ (ਇਸ ਮੋਹ ਵਿਚ ਹੀ) ਸੜ ਮਰਦੀ ਹੈ ।

ਜੇ ਗੁਰੂ ਮਿਲ ਪਏ ਤਾਂ ਅੰਦਰੋਂ ਹਉਮੈ ਦੂਰ ਕੀਤਿਆਂ ਸ਼ੋਖ਼-ਰੰਗ ਮਾਇਆ ਦਾ ਮੋਹ ਦੂਰ ਹੋ ਜਾਂਦਾ ਹੈ, ਮਨ ਤੇ ਸਰੀਰ (ਨਾਮ-ਰੂਪ ਮਜੀਠ ਰੰਗ ਨਾਲ) ਰੱਤਾ ਲਾਲ ਹੋ ਜਾਂਦਾ ਹੈ, ਜੀਭ ਪ੍ਰਭੂ ਦੇ ਗੁਣ ਯਾਦ ਕਰ ਕੇ ਰੰਗੀ ਜਾਂਦੀ ਹੈ ।

ਜਿਸ ਜੀਵ-ਇਸਤ੍ਰੀ ਨੇ ਪ੍ਰਭੂ ਤੇ ਡਰ ਤੇ ਪਿਆਰ ਦੀ ਰਾਹੀਂ (ਆਪਣੇ ਮਨ ਦਾ) ਸੋਹਜ ਬਣਾਇਆ ਹੈ ਜਿਸ ਦੇ ਮਨ ਵਿਚ ਗੁਰ-ਸ਼ਬਦ ਵੱਸਦਾ ਹੈ ਉਹ ਸਦਾ ਲਈ ਸੁਹਾਗ ਭਾਗ ਵਾਲੀ ਹੋ ਜਾਂਦੀ ਹੈ । ਹੇ ਨਾਨਕ ! ਪ੍ਰਭੂ ਦੀ ਮਿਹਰ ਨਾਲ ਪ੍ਰਭੂ ਨੂੰ ਹਿਰਦੇ ਵਿਚ ਟਿਕਾਇਆਂ ਉਸ ਦੀ ਹਜ਼ੂਰੀ ਪ੍ਰਾਪਤ ਹੁੰਦੀ ਹੈ ।੧।

**ਮਃ ੩ ॥ ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ ॥ ਆਵਣ ਜਾਣਾ ਵੀਸਰੈ ਗੁਰ ਸਬਦੀ ਵੀਚਾਰੁ ॥ ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰੁ ॥ ਨਾਨਕ ਸਾਧਨ ਰਾਵੀਐ ਰਾਵੇ ਰਾਵਣਹਾਰੁ ॥੨॥ {ਪੰਨਾ ੭੮੭}**

**ਪਦ ਅਰਥ** :—ਮੁੰਧੇ—ਹੇ ਇਸਤ੍ਰੀਏ ! ਪਰਹਰਹੁ—ਛੱਡ ਦੇਹ । ਘਰਿ—ਹਿਰਦੇ ਵਿਚ । ਸਹਜਿ—ਸਹਿਜ ਅਵਸਥਾ ਦੇ ਕਾਰਣ । ਸਾਧਨ—ਇਸਤ੍ਰੀ । ਰਾਵੀਐ—ਮਾਣੀਦੀ ਹੈ । ਰਾਵਣਹਾਰੁ—ਚੋਜੀ, ਅਨੰਦੀ ਪ੍ਰਭੂ ।

**ਅਰਥ** :—ਹੇ ਜੀਵ-ਇਸਤ੍ਰੀ ! ਮਨ ਨੂੰ ਮੋਹਣ ਵਾਲੇ ਪਦਾਰਥਾਂ ਦਾ ਪਿਆਰ ਛੱਡ ਤੇ ਪਰਮਾਤਮਾ ਦਾ ਨਾਮ-ਸਿੰਗਾਰ ਬਣਾ ਜੋ (ਮਾਨੋ, ਮਜੀਠ ਦਾ ਪੱਕਾ) ਲਾਲ ਰੰਗ ਹੈ; ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਨਾਮ ਦਾ) ਵਿਚਾਰ ਕਰ, ਜਨਮ ਮਰਨ ਵਾਲਾ ਸਿਲਸਿਲਾ ਮੁੱਕ ਜਾਇਗਾ ।

ਹੇ ਨਾਨਕ ! ਉਹ ਜੀਵ-ਇਸਤ੍ਰੀ ਸੋਹਣੀ ਸੁੰਦਰ ਹੈ ਜਿਸ ਦੇ ਹਿਰਦੇ-ਘਰ ਵਿਚ ਅਡੋਲ ਅਵਸਥਾ ਬਣ ਜਾਣ ਕਰਕੇ ਖਸਮ-ਪ੍ਰਭੂ ਆ ਵੱਸਦਾ ਹੈ, ਉਸ ਜੀਵ-ਇਸਤ੍ਰੀ ਨੂੰ ਚੋਜੀ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ ।੨।

**ਪਉੜੀ ॥ ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ ॥ ਹਉਮੈ ਮੇਰਾ ਕਰਿ ਮੁਏ ਕਿਛੁ ਸਾਥਿ ਨ ਲਿਤਾ ॥ ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥ ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ ॥ ਜੇਹਾ ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ ॥੫॥ {ਪੰਨਾ ੭੮੭}**

**ਪਦ ਅਰਥ** :—ਮੁਗਧੁ—ਮੂਰਖ । ਕੁਟੰਬੁ—(ਭਾਵ,) ਘਰ ਦਾ ਜੰਜਾਲ । ਜਮਕਾਲਿ—ਜਮਕਾਲ ਨੇ । ਪਾਇਓਨੁ—ਪਾਇਆ ਉਸ (ਪ੍ਰਭੂ) ਨੇ । ਕਮਿਤਾ—ਕਰਦਾ ਹੈ ।

**ਅਰਥ** :—(ਇਸ ਜਗਤ ਵਿਚ) ਮੋਹ ਕੂੜ ਤੇ ਜੰਜਾਲ (ਪ੍ਰਬਲ) ਹੈ, ਮੂਰਖ ਆਪ-ਹੁਦਰਾ ਮਨੁੱਖ ਇਸ ਵਿਚ ਰੱਤਾ ਹੋਇਆ ਹੈ; "ਮੈਂ, ਮੇਰੀ" ਵਿਚ (ਭਾਵ, "ਮੈਂ ਵੱਡਾ ਹਾਂ", "ਇਹ ਧਨ ਪਦਾਰਥ ਮੇਰਾ ਹੈ" ਇਹ ਆਖ ਆਖ ਕੇ) ਮਨਮੁਖ ਬੰਦੇ (ਏਥੇ ਖ਼ੁਆਰ ਹੁੰਦੇ ਹਨ, (ਤੇ ਮਰਨ ਵੇਲੇ ਏਥੋਂ) ਕੁਝ ਨਾਲ ਨਹੀਂ ਲੈ ਤੁਰਦੇ । ਮਾਇਆ ਵਿਚ ਭਟਕਣ ਦੇ ਕਾਰਨ (ਇਹਨਾਂ ਨੂੰ) ਸਿਰ ਤੇ ਮੌਤ ਖਲੋਤੀ ਭੀ ਨਹੀਂ ਸੁੱਝਦੀ, ਤੇ ਜਦੋਂ ਮੌਤ ਨੇ ਆ ਨੱਪਿਆ ਤਦੋਂ ਇਹ ਗੁਆਚਾ ਸਮਾ ਮੁੜ ਮਿਲਦਾ ਨਹੀਂ ।

(ਪਰ ਮਨਮੁਖ ਭੀ ਕੀਹ ਕਰਨ ?) ਪ੍ਰਭੂ ਨੇ (ਜੀਵਾਂ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ) ਜੋ ਲੇਖ ਧੁਰੋਂ ਮੱਥੇ ਤੇ ਲਿਖ ਦਿੱਤੇ, ਜੀਵ ਉਹੋ ਜਿਹੇ ਹੀ ਕਰਮ ਕਮਾਂਦੇ ਹਨ ।੫।

**ਸਲੋਕੁ ਮਃ ੩ ॥ ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥ ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥੧॥ {ਪੰਨਾ ੭੮੭}**

**ਪਦ ਅਰਥ** :—ਸਤੀ—ਉਹ ਇਸਤ੍ਰੀ ਜੋ ਆਪਣੇ ਪਤੀ ਦੇ ਮਰਨ ਤੇ ਉਸ ਦੇ ਨਾਲ ਹੀ ਚਿਖਾ ਵਿਚ ਸੜ ਮਰਦੀ ਸੀ । ਆਖੀਅਨਿ—ਆਖੀਆਂ ਜਾਂਦੀਆਂ ਹਨ । ਮੜ—ਲੋਥ, ਲਾਸ਼ । ਬਿਰਹਾ—ਵਿਛੋੜਾ । ਏਹਿ—(ਬਹੁ-ਵਚਨ) ਅਜੇਹੀਆਂ ਇਸਤ੍ਰੀਆਂ । ਜਿ—ਜੋ ।

**ਅਰਥ** :—ਉਹ ਇਸਤ੍ਰੀਆਂ ਸਤੀ (ਹੋ ਗਈਆਂ) ਨਹੀਂ ਆਖੀਦੀਆਂ ਜੋ (ਪਤੀ ਦੀ) ਲੋਥ ਦੇ ਨਾਲ ਸੜ ਮਰਦੀਆਂ ਹਨ । ਹੇ ਨਾਨਕ ! ਜੋ (ਪਤੀ ਦੀ ਮੌਤ ਤੇ) ਵਿਛੋੜੇ ਦੀ ਹੀ ਸੱਟ ਨਾਲ ਮਰ ਜਾਣ ਉਹਨਾਂ ਨੂੰ ਸਤੀ (ਹੋ ਗਈਆਂ) ਸਮਝਣਾ ਚਾਹੀਦਾ ਹੈ ।੧।

**ਮਃ ੩ ॥ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥ ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ ॥੨॥ {ਪੰਨਾ ੭੮੭}**

**ਪਦ ਅਰਥ** :—ਸੀਲ—ਸੁੱਚਾ ਆਚਰਨ । ਸੀਲ ਸੰਤੋਖਿ—ਸੁੱਚੇ ਆਚਰਜ-ਰੂਪ ਸੰਤੋਖ ਵਿਚ । ਸੇਵਨਿ—ਸੇਵਾ ਕਰਦੀਆਂ ਹਨ । ਉਠਿ—ਉੱਠ ਕੇ, ਭਾਵ, ਉੱਦਮ ਨਾਲ ।

**ਅਰਥ** :—ਉਹਨਾਂ ਜ਼ਨਾਨੀਆਂ ਨੂੰ ਭੀ ਸਤੀਆਂ ਹੀ ਸਮਝਣਾ ਚਾਹੀਦਾ ਹੈ, ਜੋ ਪਤਿਬ੍ਰਤ-ਧਰਮ ਵਿਚ ਰਹਿੰਦੀਆਂ ਹਨ, ਜੋ ਆਪਣੇ ਖਸਮ ਦੀ ਸੇਵਾ ਕਰਦੀਆਂ ਹਨ ਤੇ ਸਦਾ ਉੱਦਮ ਨਾਲ ਆਪਣਾ ਇਹ ਧਰਮ ਚੇਤੇ ਰੱਖਦੀਆਂ ਹਨ ।੨।

**ਮਃ ੩ ॥ ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥ ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥ ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥ ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥੩॥ {ਪੰਨਾ ੭੮੭}**

**ਪਦ ਅਰਥ** :—ਮਹੇਲੀਆ—ਇਸਤ੍ਰੀਆਂ । ਕੰਤਾ ਨਾਲਿ—ਜੀਉਂਦੇ ਖਸਮਾਂ ਨਾਲ {ਨੋਟ :—ਜੀਵ-ਆਤਮਾ ਦੇ ਸਰੀਰ ਵਿਚੋਂ ਨਿਕਲ ਜਾਣ ਤੇ ਨਿਰਾ ਸਰੀਰ ਹੀ ਕਿਸੇ ਇਸਤ੍ਰੀ ਦਾ 'ਕੰਤ' ਨਹੀਂ ਕਹਾ ਸਕਦਾ । "ਕੰਤ" ਜੀਉਂਦਾ ਮਨੁੱਖ ਹੀ ਹੋ ਸਕਦਾ ਹੈ; ਮਰੇ ਮਨੁੱਖ ਦੇ ਸਰੀਰ ਵਾਸਤੇ ਲਫ਼ਜ਼ "ਮੜ" ਵਰਤਿਆ ਹੈ; ਵੇਖੋ ਸਲੋਕ ਨੰ: ੧} । ਸੇਤੀ—ਨਾਲ । ਸੇਤੀ ਅਗਿ ਜਲਾਹਿ—ਅੱਗ ਨਾਲ ਸੜਦੀਆਂ ਹਨ, ਦੁੱਖ ਸਹਾਰਦੀਆਂ ਹਨ; ਜਗਤ ਦੇ ਦੁਖ ਸੁਖ ਵਿਚ ਕੰਤ ਦਾ ਸਾਥ ਦੇਂਦੀਆਂ ਹਨ । ਕੈ—ਭਾਵੇਂ । ਭਾਵੈ ਜੀਵਉ ਕੈ ਮਰਉ—ਚਾਹੇ ਜੀਵੇ ਚਾਹੇ ਮਰੇ, ਚਾਹੇ ਸੁਖੀ ਹੋਵੇ ਚਾਹੇ ਦੁਖੀ ਹੋਵੇ ! {ਜੀਵਉ, ਮਰਉ—ਹੁਕਮੀ ਭਵਿੱਖਤ ਅੱਨ ਪੁਰਖ, ਇਕ-ਵਚਨ; ਵੇਖੋ 'ਗੁਰਬਾਣੀ ਵਿਆਕਰਣ'} ।

ਅਰਥ :—(ਸਤੀ) ਇਸਤ੍ਰੀਆਂ ਆਪਣੇ ਖਸਮ ਦੇ ਜੀਉਂਦਿਆਂ ਉਸ ਦੀ ਸੇਵਾ ਕਰਦੀਆਂ ਹਨ, ਪਤੀ ਨੂੰ "ਆਪਣਾ" ਸਮਝਦੀਆਂ ਹਨ ਤਾਂਹੀਏਂ ਸਰੀਰ ਦੇ ਦੁੱਖ ਸਹਿੰਦੀਆਂ ਹਨ । ਪਰ, ਹੇ ਨਾਨਕ ! ਜਿਨ੍ਹਾਂ ਨੇ ਖਸਮ ਨੂੰ ਖਸਮ ਨਾਹ ਜਾਤਾ, ਉਹ ਕਿਉਂ ਦੁੱਖ ਸਹਿਣ ? ਪਤੀ ਚਾਹੇ ਸੁਖੀ ਹੋਵੇ ਚਾਹੇ ਦੁਖੀ ਹੋਵੇ ਉਹ (ਔਖੇ ਵੇਲੇ) ਨੇੜੇ ਨਹੀਂ ਢੁਕਦੀਆਂ ।੩।

**ਪਉੜੀ ॥ ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ ॥ ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ ॥ ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥ ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥ ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥੬॥ {ਪੰਨਾ ੭੮੭}**

**ਅਰਥ** :—ਹੇ ਕਰਤਾਰ ! (ਜਗਤ ਵਿਚ ਜੀਵ ਪੈਦਾ ਕਰ ਕੇ) ਦੁੱਖ ਤੇ ਸੁਖ ਭੀ ਤੂੰ ਉਹਨਾਂ ਦੇ ਨਾਲ ਹੀ ਪੈਦਾ ਕਰ ਦਿੱਤੇ, (ਦੁੱਖ ਤੇ ਸੁੱਖ ਦਾ) ਲੇਖ ਭੀ (ਤੂੰ ਉਹਨਾਂ ਦੇ ਮੱਥੇ ਤੇ) ਲਿਖ ਦਿੱਤਾ ।

ਜਿਸ ਪ੍ਰਭੂ ਦਾ ਨਾਹ ਕੋਈ ਖ਼ਾਸ ਰੂਪ ਤੇ ਨਾਹ ਰੇਖ ਹੈ, ਉਸ ਦੇ ਨਾਮ ਦੇ ਬਰਾਬਰ (ਜੀਵਾਂ ਲਈ) ਹੋਰ ਕੋਈ ਬਖ਼ਸ਼ਸ਼ ਨਹੀਂ ਹੈ; 'ਨਾਮ' ਇਕ ਐਸਾ ਖ਼ਜ਼ਾਨਾ ਹੈ ਜੋ ਕਦੇ ਮੁੱਕਦਾ ਨਹੀਂ, ਗੁਰੂ ਦੇ ਸਨਮੁਖ ਹੋਇਆਂ ਇਹ ਮਨ ਵਿਚ ਵੱਸਦਾ ਹੈ । ਜਿਸ ਮਨੁੱਖ ਨੂੰ ਮਿਹਰ ਕਰ ਕੇ ਪ੍ਰਭੂ 'ਨਾਮ' ਦੇਂਦਾ ਹੈ, ਉਸ (ਦੇ ਚੰਗੇ ਮੰਦੇ ਕਰਮਾਂ) ਦਾ ਲੇਖ ਮੁੜ ਨਹੀਂ ਲਿਖਦਾ । ਪਰ, ਉਹੀ ਮਨੁੱਖ ਪ੍ਰਭੂ ਨੂੰ ਮਿਲਦੇ ਹਨ ਜੋ ਸੇਵਕ-ਭਾਵ ਵਿਚ ਰਹਿ ਕੇ ਹਰਿ-ਨਾਮ ਦਾ ਜਾਪ ਜਪਦੇ ਹਨ ।੬।

**ਸਲੋਕੁ ਮਃ ੨ ॥ ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥ ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥ {ਪੰਨਾ ੭੮੭}**

**ਅਰਥ** :—ਉਹ ਮਨੁੱਖ ਦੁਨੀਆ ਦੇ ਬਹੁਤੇ ਖਿਲਾਰੇ ਨਹੀਂ ਖਿਲਾਰਦੇ (ਭਾਵ, ਮਨ ਨੂੰ ਜਗਤ ਦੇ ਧੰਧਿਆਂ ਵਿਚ ਨਹੀਂ ਖਿਲਾਰ ਦੇਂਦੇ) ਜਿਨ੍ਹਾਂ ਇਹ ਸਮਝ ਲਿਆ ਹੈ ਕਿ ਇਥੋਂ ਚਲੇ ਜਾਣਾ ਹੈ; ਪਰ, ਨਿਰੇ ਦੁਨੀਆ ਦੇ ਕੰਮ ਨਿਜਿੱਠਣ ਵਾਲੇ ਬੰਦੇ (ਇਥੋਂ ਆਖ਼ਰ) ਤੁਰ ਜਾਣ ਦਾ ਖ਼ਿਆਲ ਭੀ ਨਹੀਂ ਕਰਦੇ ।੧।

**ਮਃ ੨ ॥ ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥ ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥ {ਪੰਨਾ ੭੮੭}**

**ਅਰਥ** :—ਹੇ ਨਾਨਕ ! ਜੇ ਸਿਰਫ਼ ਰਾਤ ਦੀ ਖ਼ਾਤਰ ਧਨ ਇਕੱਠਾ ਕਰੀਏ ਤੇ ਸਵੇਰੇ (ਉੱਠ ਕੇ ਓਥੋਂ) ਤੁਰ ਪੈਣਾ ਹੋਵੇ, (ਤੁਰਨ ਲੱਗਿਆਂ ਉਹ ਧਨ) ਨਾਲ ਜਾ ਨਾ ਸਕੇ ਤਾਂ ਹੱਥ ਮਲਣੇ ਪੈਂਦੇ ਹਨ ।੨।

**ਮਃ ੨ ॥ ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥ ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥ {ਪੰਨਾ ੭੮੭}**

**ਪਦ ਅਰਥ** :—ਗੁਣੁ—(ਆਪਣੇ ਆਪ ਨੂੰ) ਲਾਭ । ਉਪਕਾਰੁ—(ਕਿਸੇ ਹੋਰ ਨੂੰ) ਲਾਭ । ਸੇਤੀ ਖੁਸੀ—ਖ਼ੁਸ਼ੀ ਨਾਲ । ਸਾਰੁ—ਚੰਗਾ ।

**ਅਰਥ** :—ਜੋ ਮਨੁੱਖ ਕੋਈ ਕੰਮ ਬੱਧਾ-ਰੁੱਧਾ ਕਰੇ, ਉਸ ਦਾ ਲਾਭ ਨਾਹ ਆਪਣੇ ਆਪ ਨੂੰ ਤੇ ਨਾਹ ਕਿਸੇ ਹੋਰ ਨੂੰ । ਹੇ ਨਾਨਕ ! ਉਹੀ ਕੰਮ ਸਿਰੇ ਚੜ੍ਹਿਆ ਜਾਣੋ ਜੋ ਖ਼ੁਸ਼ੀ ਨਾਲ ਕੀਤਾ ਜਾਏ ।੩।

**ਮਃ ੨ ॥ ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥ ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥੪॥ {ਪੰਨਾ ੭੮੭}**

**ਪਦ ਅਰਥ** :—ਹਠਿ—ਹਠ ਨਾਲ । ਜਿਪਈ—ਜਿੱਤਿਆ ਜਾਂਦਾ । ਜਿਣੈ—ਜਿੱਤਦਾ ਹੈ । ਸਤ ਭਾਉ—ਚੰਗੀ ਭਾਵਨਾ, ਨੇਕ ਨੀਅਤ । ਦੇ—ਦੇ ਕੇ । ਤਰਫ—(ਰੱਬ ਵਾਲਾ) ਪਾਸਾ ।

**ਅਰਥ** :—ਭਾਵੇਂ ਕਿਤਨੀ ਹੀ ਮਿਹਨਤ ਮਨੁੱਖ ਕਰੇ, ਰੱਬ ਵਾਲਾ ਪਾਸਾ ਮਨ ਦੇ ਹਠ ਨਾਲ ਜਿੱਤਿਆ ਨਹੀਂ ਜਾ ਸਕਦਾ; ਹੇ ਦਾਸ ਨਾਨਕ ! ਉਹ ਮਨੁੱਖ (ਇਹ) ਪਾਸਾ ਜਿੱਤਦਾ ਹੈ ਜੋ ਸੁਭ ਭਾਵਨਾ ਵਰਤਦਾ ਹੈ ਤੇ ਗੁਰੂ ਦੇ ਸ਼ਬਦ ਨੂੰ ਵੀਚਾਰਦਾ ਹੈ ।੪।

**ਪਉੜੀ ॥ ਕਰਤੈ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ ॥ ਆਪੇ ਸ੍ਰਿਸਟਿ ਉਪਾਈਅਨੁ ਆਪੇ ਫੁਨਿ ਗੋਈ ॥ ਜੁਗ ਚਾਰੇ ਸਭ ਭਵਿ ਥਕੀ ਕਿਨਿ ਕੀਮਤਿ ਹੋਈ ॥ ਸਤਿਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ ॥ ਗੁਰਮੁਖਿ ਸਦਾ ਸਲਾਹੀਐ ਕਰਤਾ ਕਰੇ ਸੁ ਹੋਈ ॥੭॥ {ਪੰਨਾ ੭੮੭-੭੮੮}**

**ਪਦ ਅਰਥ** :—ਕਾਰਣੁ—ਜਗਤ । ਗੋਈ—ਨਾਸ ਕੀਤੀ । ਫੁਨਿ—ਫਿਰ, ਮੁੜ । ਜੁਗ ਚਾਰੇ—ਚਹੁ ਜੁਗਾਂ ਵਿਚ । ਭਵਿ—ਭਉਂ ਕੇ । ਕਿਨਿ—ਕਿਸ ਪਾਸੋਂ ?

**ਅਰਥ** :—ਜਿਸ ਕਰਤਾਰ ਨੇ ਇਹ ਜਗਤ ਬਣਾਇਆ ਹੈ ਇਸ ਦੀ ਸੰਭਾਲ ਕਰਨੀ ਉਹ ਆਪ ਹੀ ਜਾਣਦਾ ਹੈ; ਉਸ ਨੇ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ ਤੇ ਆਪ ਹੀ ਮੁੜ ਨਾਸ ਕਰਦਾ ਹੈ । ਜਦੋਂ ਤੋਂ ਜਗਤ ਬਣਿਆ ਹੈ ਉਸ ਸਮੇ ਤੋਂ ਲੈ ਕੇ ਹੁਣ ਤਕ ਧਿਆਨ ਮਾਰ ਕੇ ਵੇਖਿਆ ਹੈ ਕਿਸੇ ਜੀਵ ਪਾਸੋਂ ਪ੍ਰਭੂ ਦੀ ਬਜ਼ੁਰਗੀ ਦਾ ਮੁੱਲ ਨਹੀਂ ਪੈ ਸਕਿਆ ।

ਜਿਸ ਮਨੁੱਖ ਨੂੰ ਗੁਰੂ ਨੇ ਉਹ ਇੱਕ ਪ੍ਰਭੂ ਵਿਖਾ ਦਿੱਤਾ ਹੈ ਉਸ ਦੇ ਮਨ ਵਿਚ ਉਸ ਦੇ ਤਨ ਵਿਚ ਸੁਖ ਹੁੰਦਾ ਹੈ; ਜੋ ਕਰਤਾਰ ਸਭ ਕੁਝ ਕਰਨ ਦੇ ਆਪ ਸਮਰੱਥ ਹੈ ਉਸ ਦੀ ਗੁਰੂ ਦੀ ਰਾਹੀਂ ਹੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ ।੭।

**ਸਲੋਕ ਮਹਲਾ ੨ ॥ ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥ ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥੧॥ {ਪੰਨਾ ੭੮੮}**

**ਪਦ ਅਰਥ** :—ਮੁਚੁ—ਬਹੁਤਾ । ਪਟੰਤਰਾ—ਨਿਰਣਾ, ਨਿਬੇੜਾ । ਦੀਬਾਣਿ—ਦੀਵਾਨ ਵਿਚ, ਹਜ਼ੂਰੀ ਵਿਚ । ਤਿਤੁ ਦੀਬਾਣਿ—ਉਸ (ਰੱਬੀ) ਹਜ਼ੂਰੀ ਵਿਚ ।

**ਅਰਥ** :—ਜਿਨ੍ਹਾਂ ਮਨੁੱਖਾਂ ਨੂੰ (ਰੱਬ ਦਾ) ਡਰ ਹੈ ਉਹਨਾਂ ਨੂੰ (ਦੁਨੀਆ ਵਾਲਾ ਕੋਈ) ਡਰ ਨਹੀਂ (ਮਾਰਦਾ), (ਰੱਬ ਵਲੋਂ) ਨਿਡਰਾਂ ਨੂੰ (ਦੁਨੀਆ ਦਾ) ਬਹੁਤ ਡਰ ਵਿਆਪਦਾ ਹੈ । ਹੇ ਨਾਨਕ ! ਇਹ ਨਿਰਣਾ ਤਦੋਂ ਹੁੰਦਾ ਹੈ ਜਦੋਂ ਮਨੁੱਖ ਉਸ (ਰੱਬੀ) ਹਜ਼ੂਰੀ ਵਿਚ ਅੱਪੜੇ (ਭਾਵ, ਜਦੋਂ ਪ੍ਰਭੂ ਦੇ ਚਰਨਾਂ ਵਿਚ ਜੁੜੇ) ।੧।

**ਮਃ ੨ ॥ ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥ ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥ ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥੨॥ {ਪੰਨਾ ੭੮੮}**

**ਪਦ ਅਰਥ** :—ਜੀਵਤਾ—ਜੀਉਂਦੇ ਦਿਲ ਵਾਲਾ, ਜ਼ਿੰਦਾ-ਦਿਲ । ਮੂਆ—ਮੁਰਦਲ, ਮੁਰਦਾ-ਦਿਲ । ਜਿਨਿ—ਜਿਸ (ਪ੍ਰਭੂ) ਨੇ । ਉਡਤਾ—ਉੱਡਣ ਵਾਲਾ, ਪੰਛੀ । ਮਿਲੈ—ਸਾਥ ਕਰਦਾ ਹੈ ।

**ਅਰਥ** :—(ਕੀੜੀ ਤੋਂ ਲੈ ਕੇ ਹਾਥੀ ਤੇ ਮਨੁੱਖ ਤਕ) ਤੁਰਨ ਵਾਲੇ ਨਾਲ ਤੁਰਨ ਵਾਲਾ ਸਾਥ ਕਰਦਾ ਹੈ ਤੇ ਉੱਡਣ ਵਾਲੇ (ਭਾਵ, ਪੰਛੀ) ਨਾਲ ਉੱਡਣ ਵਾਲਾ । ਜ਼ਿੰਦਾ-ਦਿਲ ਨੂੰ ਜ਼ਿੰਦਾ-ਦਿਲ ਮਨੁੱਖ ਆ ਮਿਲਦਾ ਹੈ ਤੇ ਮੁਰਦਾ-ਦਿਲ ਨੂੰ ਮੁਰਦਾ-ਦਿਲ, (ਭਾਵ, ਹਰੇਕ ਜੀਵ ਆਪੋ ਆਪਣੇ ਸੁਭਾਵ ਵਾਲੇ ਨਾਲ ਹੀ ਸੰਗ ਕਰਨਾ ਪਸੰਦ ਕਰਦਾ ਹੈ) ।

ਹੇ ਨਾਨਕ ! (ਜੀਵ ਭੀ ਰੱਬੀ ਅਸਲੇ ਵਾਲਾ ਹੈ, ਸੋ, ਇਸ ਨੂੰ) ਚਾਹੀਦਾ ਹੈ ਕਿ ਜਿਸ ਪ੍ਰਭੂ ਨੇ ਇਹ ਜਗਤ ਰਚਿਆ ਹੈ ਉਸ ਦੀ ਸਿਫ਼ਤਿ-ਸਾਲਾਹ ਕਰੇ (ਭਾਵ, ਉਸ ਨਾਲ ਮਨ ਜੋੜੇ) ।੨।

**ਪਉੜੀ ॥ ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥ ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ ॥ ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ ॥ ਜਿਨ੍ਹਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ ॥ ਜਿਸੁ ਬੁਝਾਇਹਿ ਸੋ ਬੁਝਸੀ ਸਚਿਆ ਕਿਆ ਜੰਤ ਵਿਚਾਰੀ ॥੮॥ {ਪੰਨਾ ੭੮੮}**

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਸਬਦਿ—ਸਬਦ ਦੀ ਰਾਹੀਂ । ਉਰਿ—ਹਿਰਦੇ ਵਿਚ । ਮੰਡਪ—ਵੱਡੇ ਕਮਰੇ । ਮਾੜੀਆ—ਮਹਲ । ਗੁਬਾਰੀ—ਹਨੇਰੇ ਵਿਚ ।

**ਅਰਥ** :—ਗੁਰੂ ਦੇ ਸਬਦ ਦੀ ਰਾਹੀਂ ਉੱਚੀ ਵਿਚਾਰ ਵਾਲੇ ਹੋ ਕੇ ਜੋ ਮਨੁੱਖ ਸਦਾ-ਥਿਰ ਪ੍ਰਭੂ ਨੂੰ ਸਿਮਰਦੇ ਹਨ ਉਹ ਭੀ ਉਸ ਦਾ ਰੂਪ ਹੋ ਜਾਂਦੇ ਹਨ; ਪ੍ਰਭੂ ਦਾ ਨਾਮ ਹਿਰਦੇ ਵਿਚ ਰੱਖ ਕੇ ਤੇ ਹਉਮੈ ਮਾਰ ਕੇ ਉਹਨਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ ।

ਪਰ ਮੂਰਖ ਮਨੁੱਖ ਘਰਾਂ ਮਹਲ ਮਾੜੀਆਂ (ਦੇ ਮੋਹ) ਵਿਚ ਲੱਗ ਪੈਂਦੇ ਹਨ, ਮਨਮੁਖ (ਮੋਹ ਦੇ) ਘੁੱਪ ਹਨੇਰੇ ਵਿਚ ਫਸ ਕੇ ਉਸ ਨੂੰ ਪਛਾਣਦੇ ਹੀ ਨਹੀਂ ਜਿਸ ਨੇ ਪੈਦਾ ਕੀਤਾ ਹੈ ।

ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ! ਜੀਵ ਵਿਚਾਰੇ ਕੀਹ ਹਨ ? ਤੂੰ ਜਿਸ ਨੂੰ ਸਮਝ ਬਖ਼ਸ਼ਦਾ ਹੈਂ ਉਹੀ ਸਮਝਦਾ ਹੈ ।੮।

**ਸਲੋਕ ਮਃ ੩ ॥ ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥ ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥ ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥ ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ ॥ ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥ ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥੧॥ {ਪੰਨਾ ੭੮੮}**

**ਪਦ ਅਰਥ** :—ਕਾਮਣਿ—ਹੇ ਇਸਤ੍ਰੀ ! ਤਉ—ਤਦੋਂ । ਮਤੁ—ਮਤਾ । ਬਿਰਥਾ—ਵਿਅਰਥ । ਪਿਰ ਮਨੁ—ਖਸਮ ਦਾ ਮਨ । ਕੀਆ—(ਸਿੰਗਾਰ) ਕੀਤਾ ਹੋਇਆ । ਤਬੋਲ—ਪਾਨ । ਭਾਉ—ਪਿਆਰ ।

ਅਰਥ :—ਹੇ ਇਸਤ੍ਰੀ ! ਤਦੋਂ ਸਿੰਗਾਰ ਬਣਾ ਜਦੋਂ ਪਹਿਲਾਂ ਖਸਮ ਨੂੰ ਪ੍ਰਸੰਨ ਕਰ ਲਏਂ, (ਨਹੀਂ ਤਾਂ) ਮਤਾਂ ਖਸਮ ਸੇਜ ਤੇ ਆਵੇ ਹੀ ਨਾਹ ਤੇ ਸਿੰਗਾਰ ਐਵੇਂ ਵਿਅਰਥ ਹੀ ਚਲਾ ਜਾਏ । ਹੇ ਇਸਤ੍ਰੀ ! ਜੇ ਖਸਮ ਦਾ ਮਨ ਮੰਨ ਜਾਏ ਤਾਂ ਹੀ ਸਿੰਗਾਰ ਬਣਿਆ ਸਮਝ, ਇਸਤ੍ਰੀ ਦਾ ਸਿੰਗਾਰ ਕੀਤਾ ਹੋਇਆ ਤਾਂ ਹੀ ਕਬੂਲ ਹੈ ਜੇ ਖਸਮ ਉਸ ਨੂੰ ਪਿਆਰ ਕਰੇ ।

ਹੇ ਨਾਨਕ ! ਜੇ ਜੀਵ-ਇਸਤ੍ਰੀ ਪ੍ਰਭੂ ਦੇ ਡਰ (ਵਿਚ ਰਹਿਣ) ਨੂੰ ਸਿੰਗਾਰ ਤੇ ਪਾਨ ਦਾ ਰਸ ਬਣਾਂਦੀ ਹੈ, ਪ੍ਰਭੂ ਦੇ ਪਿਆਰ ਨੂੰ ਭੋਜਨ (ਭਾਵ, ਜ਼ਿੰਦਗੀ ਦਾ ਆਧਾਰ) ਬਣਾਂਦੀ ਹੈ, ਤੇ ਆਪਣਾ ਤਨ ਮਨ ਖਸਮ-ਪ੍ਰਭੂ ਦੇ ਹਵਾਲੇ ਕਰ ਦੇਂਦੀ ਹੈ (ਭਾਵ, ਪੂਰਨ ਤੌਰ ਤੇ ਪ੍ਰਭੂ ਦੀ ਰਜ਼ਾ ਵਿਚ ਤੁਰਦੀ ਹੈ) ਉਸ ਨੂੰ ਖਸਮ-ਪ੍ਰਭੂ ਮਿਲਦਾ ਹੈ ।੧।

**ਮਃ ੩ ॥ ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ ॥ ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ ॥੨॥ {ਪੰਨਾ ੭੮੮}**

**ਪਦ ਅਰਥ** :—ਕਾਜਲ—ਸੁਰਮਾ । ਧਨ—ਇਸਤ੍ਰੀ ਨੇ । ਵਿਕਾਰੁ—ਮੰਦਾ ਕੰਮ । ਏਵੈ—ਐਵੇਂ, ਸਗੋਂ ।

**ਅਰਥ** :—ਇਸਤ੍ਰੀ ਨੇ ਸੁਰਮਾ, ਫੁੱਲ ਤੇ ਪਾਨਾਂ ਦਾ ਰਸ ਲੈ ਕੇ ਸਿੰਗਾਰ ਕੀਤਾ, (ਪਰ ਜੇ) ਖਸਮ ਸੇਜ ਤੇ ਨਾਹ ਆਇਆ ਤਾਂ ਇਹ ਸਿੰਗਾਰ ਸਗੋਂ ਵਿਕਾਰ ਬਣ ਗਿਆ (ਕਿਉਂਕਿ ਵਿਛੋੜੇ ਦੇ ਕਾਰਣ ਇਹ ਦੁਖਦਾਈ ਹੋ ਗਿਆ) ।੨।

**ਮਃ ੩ ॥ ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥ ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥੩॥ {ਪੰਨਾ ੭੮੮}**

**ਪਦ ਅਰਥ** :—ਏਹਿ—{ਲਫ਼ਜ਼ 'ਏਹ' ਤੋਂ 'ਬਹੁ-ਵਚਨ' ਹੈ, 'ਇਕ-ਵਚਨ' "ਏਹੁ" ਹੈ} । ਮੂਰਤੀ—ਜਿਸਮ ।

**ਅਰਥ** :—ਜੋ (ਸਿਰਫ਼ ਸਰੀਰਕ ਤੌਰ ਤੇ) ਰਲ ਕੇ ਬਹਿਣ ਉਹਨਾਂ ਨੂੰ ਅਸਲ ਇਸਤ੍ਰੀ ਖਸਮ ਨਹੀਂ ਆਖੀਦਾ; ਜਿਨ੍ਹਾਂ ਦੇ ਦੋਹਾਂ ਜਿਸਮਾਂ ਵਿਚ ਇੱਕੋ ਆਤਮਾ ਹੋ ਜਾਏ ਉਹ ਹੈ ਇਸਤ੍ਰੀ ਤੇ ਉਹ ਹੈ ਪਤੀ ।੩।

**ਪਉੜੀ ॥ ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥ ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥ ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸਨ ਮੁਰਾਰਿ ॥ ਭਉ ਭਾਉ ਸਭੁ ਤਿਸ ਦਾ ਸੋ ਸਚੁ ਵਰਤੈ ਸੰਸਾਰਿ ॥੯॥ {ਪੰਨਾ ੭੮੮}**

**ਪਦ ਅਰਥ** :—ਨਾਮਿ—ਨਾਮ ਵਿਚ । ਭਾਇ—ਭਾਉ ਦੀ ਰਾਹੀਂ, 'ਪ੍ਰੇਮ' ਨਾਲ । ਭੇਟਿਆ—ਮਿਲਿਆ । ਮੁਰਾਰੀ—{ਮੁਰ+ਅਰਿ} 'ਮੁਰ' ਦੈਂਤ ਦਾ ਵੈਰੀ, ਕ੍ਰਿਸ਼ਨ, ਭਾਵ, ਪ੍ਰਭੂ ।

**ਅਰਥ** :—ਪ੍ਰਭੂ ਦੇ ਡਰ (ਵਿਚ ਰਹਿਣ) ਤੋਂ ਬਿਨਾ ਉਸ ਦੀ ਭਗਤੀ ਨਹੀਂ ਹੋ ਸਕਦੀ ਤੇ ਉਸ ਦੇ ਨਾਮ ਵਿਚ ਪਿਆਰ ਨਹੀਂ ਬਣ ਸਕਦਾ (ਭਾਵ, ਉਸ ਦਾ ਨਾਮ ਪਿਆਰਾ ਨਹੀਂ ਲੱਗ ਸਕਦਾ); ਇਹ ਡਰ ਤਾਂ ਹੀ ਪੈਦਾ ਹੁੰਦਾ ਹੈ ਜੇ ਗੁਰੂ ਮਿਲੇ, (ਇਸ ਤਰ੍ਹਾਂ) ਡਰ ਦੀ ਰਾਹੀਂ ਤੇ ਪਿਆਰ ਦੀ ਰਾਹੀਂ (ਭਗਤੀ ਦਾ) ਰੰਗ ਸੋਹਣਾ ਚੜ੍ਹਦਾ ਹੈ ।

(ਪ੍ਰਭੂ ਦੇ ਡਰ ਤੇ ਪਿਆਰ ਦੀ ਸਹੈਤਾ ਨਾਲ) ਹਉਮੈ ਤੇ ਤ੍ਰਿਸ਼ਨਾ ਨੂੰ ਮਾਰ ਕੇ ਮਨੁੱਖ ਦਾ ਮਨ ਤੇ ਸਰੀਰ (ਪ੍ਰਭੂ ਦੀ ਭਗਤੀ ਦੇ) ਰੰਗ ਨਾਲ ਰੰਗੇ ਜਾਂਦੇ ਹਨ; ਪ੍ਰਭੂ ਨੂੰ ਮਿਲਿਆਂ ਮਨ ਤੇ ਸਰੀਰ ਪਵਿਤ੍ਰ ਤੇ ਸੁੰਦਰ ਹੋ ਜਾਂਦੇ ਹਨ ।

ਇਹ ਡਰ ਤੇ ਪ੍ਰੇਮ ਸਭ ਕੁਝ ਜਿਸ ਪ੍ਰਭੂ ਦਾ (ਬਖ਼ਸ਼ਿਆ ਮਿਲਦਾ) ਹੈ ਉਹ ਆਪ ਜਗਤ ਵਿਚ (ਹਰ ਥਾਂ) ਮੌਜੂਦ ਹੈ ।੯।

**ਸਲੋਕ ਮਃ ੧ ॥ ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥ ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ॥ ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥ ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥ ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥ ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ ॥੧॥ {ਪੰਨਾ ੭੮੮}**

**ਪਦ ਅਰਥ** :—ਵਾਹੁ—ਧੰਨ, ਅਸਚਰਜ । ਹਮ ਕੀਏ—ਅਸਾਨੂੰ ਬਣਾਇਆ । ਵੇਲਿ—(ਹਰੀ) ਵੇਲ । ਵਰਸ—ਵਰਖਾ । ਵਰਾਹੁ—ਬੱਦਲ । ਆਪੀਣੈ—ਆਪ ਹੀ ਨੈ, ਤੂੰ ਆਪ ਹੀ । ਆਪਾਹੁ—ਨਿਰਲੇਪ, ਪਾਹ ਤੋਂ ਬਿਨਾ । ਉਨਮਨਿ—ਉਨਮਨ ਵਿਚ, ਉਤਸ਼ਾਹ ਨਾਲ । ਮਸਕਤਿ—ਮੁਸ਼ੱਕਤਿ, ਮਿਹਨਤ ਕਰ ਕੇ । ਦਰਾਹੁ—ਦਰ ਤੋਂ । ਪੁਰ—ਭਰੇ ਹੋਏ । ਵੇਪਰਵਾਹ—ਹੇ ਵੇਪਰਵਾਹ ਪ੍ਰਭੂ ! ਦਰਿ—ਦਰ ਤੇ । ਊਣਾ—ਸੱਖਣਾ ।

**ਅਰਥ** :—ਹੇ ਖਸਮ ! ਤੂੰ ਧੰਨ ਹੈਂ ! ਤੂੰ ਧੰਨ ਹੈਂ ! ਜਿਸ ਜਗਤ-ਰਚਨਾ ਰਚ ਕੇ ਅਸਾਨੂੰ (ਜੀਵਾਂ ਨੂੰ) ਪੈਦਾ ਕੀਤਾ । ਸਮੁੰਦਰ, ਸਮੁੰਦਰ ਦੀਆਂ ਲਹਿਰਾਂ, ਤਲਾਬ, ਹਰੀਆਂ ਵੇਲਾਂ, ਵਰਖਾ ਕਰਨ ਵਾਲੇ ਬੱਦਲ—(ਇਹ ਸਾਰੀ ਰਚਨਾ ਕਰਨ ਵਾਲਾ ਤੂੰ ਹੀ ਹੈਂ) ।

ਤੂੰ ਆਪ ਹੀ ਸਭ ਨੂੰ ਪੈਦਾ ਕਰਕੇ ਸਭ ਵਿਚ ਆਪ ਵਿਆਪਕ ਹੈਂ ਤੇ (ਨਿਰਲੇਪ ਭੀ ਹੈਂ) ਉਤਸ਼ਾਹ ਨਾਲ ਤੇਰੇ ਨਾਮ ਦੀ ਕਮਾਈ ਕਰ ਕੇ ਗੁਰਮੁਖਾਂ ਦੀ ਮਿਹਨਤ (ਤੇਰੇ ਦਰ ਤੇ) ਕਬੂਲ ਪੈਂਦੀ ਹੈ, ਉਹ ਬੰਦਗੀ ਦੀ ਘਾਲ ਘਾਲ ਕੇ, ਹੇ ਖਸਮ ! ਤੇਰੇ ਦਰ ਤੋਂ ਮੰਗ ਮੰਗ ਕੇ ਮਜੂਰੀ ਲੈਂਦੇ ਹਨ ।

ਹੇ ਨਾਨਕ ! (ਆਖ—) ਹੇ ਵੇਪਰਵਾਹ ਪ੍ਰਭੂ ! ਤੇਰੇ ਦਰ (ਬਰਕਤਾਂ ਨਾਲ) ਭਰੇ ਹੋਏ ਹਨ, ਕੋਈ ਜੀਵ ਤੇਰੇ ਦਰ ਤੇ (ਆ ਕੇ) ਖ਼ਾਲੀ ਨਹੀਂ ਗਿਆ, ਤੂੰ ਸਦਾ ਕਾਇਮ ਰਹਿਣ ਵਾਲਾ ਤੇ ਬੇ-ਮੁਥਾਜ ਹੈਂ ।੧।

**ਮਹਲਾ ੧ ॥ ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥ ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥੨॥ {ਪੰਨਾ ੭੮੮}**

**ਪਦ ਅਰਥ** :—ਉਜਲ—ਚਿੱਟੇ, ਸਾਫ਼ । ਮੋਤੀ—ਭਾਵ, ਦੰਦ । ਰਤਨੁ—ਭਾਵ, ਅੱਖਾਂ । ਜਰੁ—ਬੁਢੇਪਾ । ਥੀਇ—ਹੋ ਕੇ । ਤਿਨ—ਉਹਨਾਂ (ਸਰੀਰਾਂ) ਦਾ । ਜੁੜੰਨਿ—ਸੋਭ ਰਹੇ ਹਨ ।

**ਅਰਥ** :—ਜੋ ਸਰੀਰ ਸੋਹਣੇ ਚਿੱਟੇ ਦੰਦਾਂ ਨਾਲ ਤੇ ਸੋਹਣੇ ਨੈਣਾਂ ਨਾਲ ਸੋਭ ਰਹੇ ਹਨ, ਹੇ ਨਾਨਕ ! ਬੁਢੇਪਾ ਇਹਨਾਂ ਦਾ ਵੈਰੀ ਹੈ, ਕਿਉਂਕਿ ਬੁੱਢੇ ਹੋ ਕੇ ਇਹ ਨਾਸ ਹੋ ਜਾਂਦੇ ਹਨ ।੨।

**ਪਉੜੀ ॥ ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ ॥ ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ ॥ ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ ॥ ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ ॥ ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ ॥੧੦॥ {ਪੰਨਾ ੭੮੯}**

**ਪਦ ਅਰਥ** :—ਸਉਪਿ—ਸੌਂਪ ਕੇ, ਹਵਾਲੇ ਕਰ ਕੇ । ਗਹਿਰ—ਡੂੰਘਾ । ਗੰਭੀਰੁ—ਜਿਗਰੇ ਵਾਲਾ, ਭਾਰਾ-ਗੌਰਾ । ਹੀਰਾ ਹੀਰੁ—ਹੀਰਿਆਂ ਵਿਚੋਂ ਹੀਰਾ, ਸ੍ਰੇਸ਼ਟ ਹੀਰਾ (ਰੂਪ) । ਫੀਰੁ—ਫੇਰਾ । ਗੁਣੀ—ਗੁਣਾਂ ਦਾ ਮਾਲਕ । ਗਹੀਰੁ—ਡੂੰਘਾ, ਜਿਗਰੇ ਵਾਲਾ, ਵੱਡੇ ਦਿਲ ਵਾਲਾ ।

**ਅਰਥ** :—(ਹੇ ਜੀਵ !) ਤਨ ਮਨ ਸਰੀਰ (ਆਪਣਾ ਆਪ) ਪ੍ਰਭੂ ਦੇ ਹਵਾਲੇ ਕਰ ਕੇ (ਭਾਵ, ਪ੍ਰਭੂ ਦੀ ਪੂਰਨ ਰਜ਼ਾ ਵਿਚ ਰਹਿ ਕੇ) ਸਦਾ ਉਸ ਦੀ ਸਿਫ਼ਤਿ-ਸਾਲਾਹ ਕਰ; (ਜਿਸ ਮਨੁੱਖ ਨੇ) ਗੁਰ-ਸ਼ਬਦ ਦੀ ਰਾਹੀਂ (ਸਿਮਰਿਆ ਹੈ, ਉਸ ਨੂੰ) ਸਦਾ-ਥਿਰ ਰਹਿਣ ਵਾਲਾ, ਡੂੰਘੇ ਵੱਡੇ ਦਿਲ ਵਾਲਾ ਪ੍ਰਭੂ ਮਿਲ ਪੈਂਦਾ ਹੈ, ਉਸ ਦੇ ਮਨ ਵਿਚ ਤਨ ਵਿਚ ਹੀਰਿਆਂ ਦਾ ਹੀਰਾ ਪ੍ਰਭੂ ਸਦਾ ਵੱਸਦਾ ਹੈ; ਉਸ ਦਾ ਜਨਮ ਮਰਨ ਦਾ ਦੁੱਖ ਮਿਟ ਜਾਂਦਾ ਹੈ, ਉਸ ਨੂੰ ਫਿਰ (ਇਸ ਗੇੜ ਵਿਚ) ਚੱਕਰ ਨਹੀਂ ਲਾਣਾ ਪੈਂਦਾ ।

(ਸੋ) ਹੇ ਨਾਨਕ ! ਤੂੰ ਭੀ ਉਸ ਪ੍ਰਭੂ ਦਾ ਨਾਮ ਸਿਮਰ ਜੋ ਗੁਣਾਂ ਦਾ ਮਾਲਕ ਹੈ ਤੇ ਵੱਡੇ ਦਿਲ ਵਾਲਾ ਹੈ ।੧੦।

**ਸਲੋਕ ਮਃ ੧ ॥ ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥ ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥ {ਪੰਨਾ ੭੮੯}**

**ਪਦ ਅਰਥ** :—ਤਨੁ—ਸਰੀਰ, ਸਰੀਰ ਦਾ ਮੋਹ, ਦੇਹ-ਅਧਿਆਸ । ਜਿਨਿ—ਜਿਸ (ਸਰੀਰ) ਨੇ । ਜਲਿਐ—(ਤ੍ਰਿਸ਼ਨਾ-ਅੱਗ ਵਿਚ) ਸੜੇ ਹੋਏ ਨੇ । ਪਰਾਲਿ—ਪਰਾਲੀ, ਪਾਪਾਂ ਦੀ ਪਰਾਲੀ । ਨਿਵੰਧੈ ਤਾਲਿ—ਨੀਵੇਂ ਤਲਾਬ ਵਿਚ, ਗਿਰਾਵਟ ਵਿਚ ਆਏ ਹੋਏ ਹਿਰਦੇ ਵਿਚ । ਅੰਬੜੈ—ਅੱਪੜਦਾ । ਪਉਦੀ ਜਾਇ—ਪੈਂਦੀ ਜਾਂਦੀ ਹੈ । ਤਿਤੁ—ਇਸ ਵਿਚ ।

**ਅਰਥ** :—ਹੇ ਨਾਨਕ ! (ਤ੍ਰਿਸ਼ਨਾ-ਅੱਗ ਵਿਚ) ਸੜੇ ਹੋਏ ਇਸ ਸਰੀਰ ਨੇ ਪ੍ਰਭੂ ਦਾ 'ਨਾਮ' ਵਿਸਾਰ ਦਿੱਤਾ ਹੈ, ਸੋ, ਸਰੀਰ ਦੇ ਮੋਹ ਨੂੰ ਮੁਕਾ ਦੇਹ । (ਤ੍ਰਿਸ਼ਨਾ ਦੇ ਕਾਰਣ) ਗਿਰਾਵਟ ਵਿਚ ਆਏ ਇਸ ਹਿਰਦੇ-ਤਲਾਬ ਵਿਚ (ਪਾਪਾਂ ਦੀ) ਪਰਾਲੀ ਇਕੱਠੀ ਹੋ ਰਹੀ ਹੈ (ਇਸ ਨੂੰ ਕੱਢਣ ਲਈ) ਫਿਰ ਪੇਸ਼ ਨਹੀਂ ਜਾਇਗੀ ।੧।

**ਮਃ ੧ ॥ ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥ ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ ॥੨॥ {ਪੰਨਾ ੭੮੯}**

**ਪਦ ਅਰਥ** :—ਫਿਟਿਆ—ਫਿਟਕਾਰ-ਜੋਗ, ਮੰਦੇ । ਸਹੰਮ—ਸਹਿਮ, ਫ਼ਿਕਰ । ਕਿਤੀ—ਕਿਤਨੇ । ਲਹਾ—ਮੈਂ ਸਹਾਂਗਾ ।

**ਅਰਥ** :—ਹੇ ਨਾਨਕ ! ਮੇਰੇ ਮਨ ਦੇ ਤਾਂ ਇਤਨੇ ਮੰਦੇ ਕੰਮ ਹਨ ਕਿ ਗਿਣੇ ਨਹੀਂ ਜਾ ਸਕਦੇ, (ਇਹਨਾਂ ਦੇ ਕਾਰਣ) ਮੈਨੂੰ ਸਹਿਮ ਭੀ ਬੜੇ ਸਹਾਰਨੇ ਪੈ ਰਹੇ ਹਨ, ਜਦੋਂ ਪ੍ਰਭੂ ਆਪ ਬਖ਼ਸ਼ਦਾ ਹੈ ਤਾਂ (ਉਸ ਦੀ ਹਜ਼ੂਰੀ ਵਿਚੋਂ) ਧੱਕਾ ਨਹੀਂ ਮਿਲਦਾ ।੨।

**ਪਉੜੀ ॥ ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ ॥ ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ ॥ ਗੁਰ ਪਰਸਾਦੀ ਸੇਵੀਐ ਸਚੁ ਸਬਦਿ ਨੀਸਾਣੁ ॥ ਪੂਰਾ ਥਾਟੁ ਬਣਾਇਆ ਰੰਗੁ ਗੁਰਮਤਿ ਮਾਣੁ ॥ ਅਗਮ ਅਗੋਚਰੁ ਅਲਖੁ ਹੈ ਗੁਰਮੁਖਿ ਹਰਿ ਜਾਣੁ ॥੧੧॥ {ਪੰਨਾ ੭੮੯}**

**ਪਦ ਅਰਥ** :—ਸਚੁ ਫੁਰਮਾਣੁ—ਨਾਮ ਸਿਮਰਨ-ਰੂਪ ਹੁਕਮ । ਸਚਾ—ਅਟੱਲ । ਸੁਜਾਣੁ—ਸਿਆਣਾ । ਨੀਸਾਣੁ—ਨਿਸ਼ਾਨਾ, ਜੀਵਨ ਦਾ ਆਦਰਸ਼ । ਥਾਟੁ—ਬਣਤਰ, ਸਿਮਰਨ-ਰੂਪ ਬਣਤਰ ।

**ਅਰਥ** :—ਨਾਮ ਸਿਮਰਨ ਦਾ ਨੇਮ ਬਣਾ ਕੇ ਪ੍ਰਭੂ ਨੇ ਇਹ ਅਟੱਲ ਹੁਕਮ ਚਲਾ ਦਿੱਤਾ ਹੈ । ਉਹ ਪ੍ਰਭੂ ਸਭ ਜੀਵਾਂ ਵਿਚ ਵਿਆਪਕ ਹੈ (ਹਰੇਕ ਦੀ ਭਲਾਈ ਨੂੰ) ਚੰਗੀ ਤਰ੍ਹਾਂ ਜਾਣਨ ਵਾਲਾ ਹੈ, ਸਦਾ ਕਾਇਮ ਰਹਿਣ ਵਾਲਾ ਹੈ ਤੇ ਹਰ ਥਾਂ ਮੌਜੂਦ ਹੈ ।

ਗੁਰੂ ਦੇ ਸਬਦ ਦੀ ਰਾਹੀਂ ਪ੍ਰਭ-ਸਿਮਰਨ-ਰੂਪ ਜੀਵਨ-ਆਦਰਸ਼ ਮਿਲਦਾ ਹੈ, ਸੋ, ਗੁਰੂ ਦੀ ਮਿਹਰ ਪ੍ਰਾਪਤ ਕਰ ਕੇ ਸਿਮਰਨ ਕਰੀਏ; ਪ੍ਰਭੂ ਨੇ ਸਿਮਰਨ ਦੀ ਬਣਤਰ ਐਸੀ ਬਣਾਈ ਹੈ ਜੋ ਮੁਕੰਮਲ ਹੈ (ਜਿਸ ਵਿਚ ਕੋਈ ਊਣਤਾ ਨਹੀਂ); (ਹੇ ਜੀਵ !) ਗੁਰੂ ਦੀ ਸਿੱਖਿਆ ਤੇ ਤੁਰ ਕੇ ਸਿਮਰਨ ਦਾ ਰੰਗ ਮਾਣ ।

ਪ੍ਰਭੂ ਹੈ ਤਾਂ ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਤੇ ਅਦ੍ਰਿਸ਼ਟ; ਪਰ ਗੁਰੂ ਦੇ ਸਨਮੁਖ ਹੋਇਆਂ ਉਸ ਦੀ ਸੂਝ ਪੈ ਜਾਂਦੀ ਹੈ ।੧੧।

**ਸਲੋਕ ਮਃ ੧ ॥ ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ ॥ ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ ॥੧॥ {ਪੰਨਾ ੭੮੯}**

**ਪਦ ਅਰਥ** :—ਬਦਰਾ—ਥੈਲੀ । ਮਾਲ ਕਾ ਬਦਰਾ—ਰੁਪਇਆਂ ਦੀ ਥੈਲੀ, ਕੀਤੇ ਕਰਮਾਂ ਦਾ ਇਕੱਠ । ਆਣਿ—ਲਿਆ ਕੇ । ਪਰਖੀਅਨਿ—ਪਰਖੇ ਜਾਂਦੇ ਹਨ । ਦੀਬਾਣਿ—ਹਜ਼ੂਰੀ ਵਿਚ ।

**ਅਰਥ** :—ਹੇ ਨਾਨਕ ! (ਕਿਸੇ ਮਾਲਕ ਦਾ ਨੌਕਰ) ਰੁਪਇਆਂ ਦੀ ਥੈਲੀ (ਕਮਾ ਕੇ) ਅੰਦਰ ਲਿਆ ਰੱਖਦਾ ਹੈ, ਮਾਲਕ ਦੇ ਸਾਹਮਣੇ ਖੋਟੇ ਤੇ ਖਰੇ ਰੁਪਏ ਪਰਖੇ ਜਾਂਦੇ ਹਨ (ਏਸੇ ਤਰ੍ਹਾਂ ਇਹ ਜੀਵ-ਵਣਜਾਰਾ ਸ਼ਾਹ-ਪ੍ਰਭੂ ਦਾ ਭੇਜਿਆ ਹੋਇਆ ਏਥੇ ਵਣਜ ਕਰ ਕੇ ਚੰਗੇ ਮੰਦੇ ਕੰਮਾਂ ਦੇ ਸੰਸਕਾਰ ਇਕੱਠੇ ਕਰਦਾ ਰਹਿੰਦਾ ਹੈ, ਮਾਲਕ-ਪ੍ਰਭੂ ਦੀ ਹਜ਼ੂਰੀ ਵਿਚ ਨਿਤਾਰਾ ਹੋ ਜਾਂਦਾ ਹੈ ਕਿ ਏਥੇ ਖੋਟ ਹੀ ਕਮਾ ਰਿਹਾ ਹੈ ਜਾਂ ਭਲਾਈ ਭੀ) ।੧।

**ਮਃ ੧ ॥ ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥ ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥ ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥ ਸਾਧ ਭਲੇ ਅਣ ਨਾਤਿਆ ਚੋਰ ਸਿ ਚੋਰਾ ਚੋਰ ॥੨॥**

**ਪਦ ਅਰਥ** :—ਮਨਿ ਖੋਟੈ—ਖੋਟੇ ਮਨ ਨਾਲ । ਤਨਿ—ਸਰੀਰ ਵਿਚ । ਚੋਰ—ਕਾਮਾਦਿਕ ਚੋਰ । ਇਕੁ ਭਾਉ—ਇੱਕ ਹਿੱਸਾ । ਲਥੀ—(ਮੈਲ) ਲਹਿ ਗਈ । ਦੂਇ ਭਾ—ਦੋ ਹਿੱਸੇ । ਹੋਰ—ਹੋਰ ਮੈਲ । ਤੂੰਮੜੀ—ਤੂੰਮੀ । ਵਿਸੁ—ਜ਼ਹਿਰ । ਨਿਕੋਰ—ਨਿਰੋਲ ।

**ਅਰਥ** :—ਜੇ ਖੋਟੇ ਮਨ ਨਾਲ ਤੀਰਥਾਂ ਤੇ ਨ੍ਹਾਉਣ ਤੁਰ ਪਏ ਤੇ ਸਰੀਰ ਵਿਚ ਕਾਮਾਦਿਕ ਚੋਰ ਭੀ ਟਿਕੇ ਰਹੇ, ਤਾਂ ਨ੍ਹਾਉਣ ਨਾਲ ਇਕ ਹਿੱਸਾ (ਭਾਵ, ਸਰੀਰ ਦੀ ਬਾਹਰਲੀ) ਮੈਲ ਤਾਂ ਲਹਿ ਗਈ ਪਰ (ਮਨ ਵਿਚ ਅਹੰਕਾਰ ਆਦਿਕ ਦੀ) ਦੂਣੀ ਮੈਲ ਹੋਰ ਚੜ੍ਹ ਗਈ, (ਤੂੰਮੀ ਵਾਲਾ ਹਾਲ ਹੀ ਹੋਇਆ) ਤੂੰਮੀ ਬਾਹਰੋਂ ਤਾਂ ਧੋਤੀ ਗਈ, ਪਰ ਉਸ ਦੇ ਅੰਦਰ ਨਿਰੋਲ ਵਿਸੁ (ਭਾਵ, ਕੌੜੱਤਣ) ਟਿਕੀ ਰਹੀ ।

ਭਲੇ ਮਨੁੱਖ (ਤੀਰਥਾਂ ਤੇ) ਨ੍ਹਾਉਣ ਤੋਂ ਬਿਨਾ ਹੀ ਭਲੇ ਹਨ, ਤੇ ਚੋਰ (ਤੀਰਥਾਂ ਤੇ ਨ੍ਹਾ ਕੇ ਭੀ) ਚੋਰ ਹੀ ਹਨ ।੨।

**ਪਉੜੀ ॥ ਆਪੇ ਹੁਕਮੁ ਚਲਾਇਦਾ ਜਗੁ ਧੰਧੈ ਲਾਇਆ ॥ ਇਕਿ ਆਪੇ ਹੀ ਆਪਿ ਲਾਇਅਨੁ ਗੁਰ ਤੇ ਸੁਖੁ ਪਾਇਆ ॥ ਦਹਦਿਸ ਇਹੁ ਮਨੁ ਧਾਵਦਾ ਗੁਰਿ ਠਾਕਿ ਰਹਾਇਆ ॥ ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ ॥ ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ ॥੧੨॥ {ਪੰਨਾ ੭੮੯}**

**ਪਦ ਅਰਥ** :—ਦਹਦਿਸ—ਦਸੀਂ ਪਾਸੀਂ । ਗੁਰਿ—ਗੁਰੂ ਨੇ । ਸਭ—ਸਾਰੀ ਲੋਕਾਈ ।

**ਅਰਥ** :—ਪ੍ਰਭੂ ਆਪ ਹੀ ਆਪਣਾ ਹੁਕਮ ਵਰਤਾ ਰਿਹਾ ਹੈ ਤੇ ਜਗਤ ਨੂੰ ਉਸ ਨੇ ਆਪ ਹੀ ਮਾਇਕ ਧੰਧੇ ਵਿਚ ਲਾ ਰੱਖਿਆ ਹੈ, ਜਿਨ੍ਹਾਂ ਨੂੰ ਉਸ ਨੇ ਆਪ ਹੀ (ਨਾਮ ਵਿਚ) ਜੋੜ ਰੱਖਿਆ ਹੈ ਉਹਨਾਂ ਨੇ ਗੁਰੂ ਦੀ ਸਰਨ ਪੈ ਕੇ ਸੁਖ ਹਾਸਲ ਕੀਤਾ ਹੈ ।

ਮਨੁੱਖ ਦਾ ਇਹ ਮਨ ਦਸੀਂ ਪਾਸੀਂ ਦੌੜਦਾ ਹੈ, (ਸਰਨ ਆਏ ਮਨੁੱਖ ਦਾ ਮਨ) ਗੁਰੂ ਨੇ (ਹੀ) ਰੋਕ ਕੇ ਰੱਖਿਆ ਹੈ; ਸਾਰੀ ਲੋਕਾਈ ਪ੍ਰਭੂ ਦੇ ਨਾਮ ਦੀ ਤਾਂਘ ਕਰਦੀ ਹੈ, ਪਰ ਮਿਲਦਾ ਗੁਰੂ ਦੀ ਮਤਿ ਲਿਆਂ ਹੀ ਹੈ ।

(ਗੁਰੂ ਦਾ ਮਿਲਣਾ ਭੀ ਭਾਗਾਂ ਦੀ ਗੱਲ ਹੈ, ਤੇ) ਜੋ ਲੇਖ ਪ੍ਰਭੂ ਨੇ ਮੁੱਢ ਤੋਂ ਬੰਦੇ ਦੇ ਮੱਥੇ ਲਿਖ ਦਿੱਤਾ ਹੈ ਉਹ ਮਿਟਾਇਆ ਨਹੀਂ ਜਾ ਸਕਦਾ ।੧੨।

**ਸਲੋਕ ਮਃ ੧ ॥ ਦੁਇ ਦੀਵੇ ਚਉਦਹ ਹਟਨਾਲੇ ॥ ਜੇਤੇ ਜੀਅ ਤੇਤੇ ਵਣਜਾਰੇ ॥ ਖੁਲ੍ਹੇ ਹਟ ਹੋਆ ਵਾਪਾਰੁ ॥ ਜੋ ਪਹੁਚੈ ਸੋ ਚਲਣਹਾਰੁ ॥ ਧਰਮੁ ਦਲਾਲੁ ਪਾਏ ਨੀਸਾਣੁ ॥ ਨਾਨਕ ਨਾਮੁ ਲਾਹਾ ਪਰਵਾਣੁ ॥ ਘਰਿ ਆਏ ਵਜੀ ਵਾਧਾਈ ॥ ਸਚ ਨਾਮ ਕੀ ਮਿਲੀ ਵਡਿਆਈ ॥੧॥ {ਪੰਨਾ ੭੮੯}**

**ਪਦ ਅਰਥ** :—ਦੁਇ—ਦੋਵੇਂ, ਚੰਦ ਤੇ ਸੂਰਜ । ਚਉਦਹ—ਚੌਦਾਂ ਲੋਕ । ਹਟਨਾਲੇ—ਬਾਜ਼ਾਰ । ਲਾਹਾ—ਨਫ਼ਾ । ਘਰਿ—ਘਰ ਵਿਚ, ਭਟਕਣ ਤੋਂ ਹਟ ਕੇ ਪ੍ਰਭੂ ਦੇ ਦਰ ਤੇ । ਵਧਾਈ ਵਜੀ—ਵਧਾਈ ਵੱਜਦੀ ਹੈ, ਚੜ੍ਹਦੀ ਕਲਾ ਬਣਦੀ ਹੈ ।

ਅਰਥ :—ਜਗਤ-ਰੂਪ ਸ਼ਹਰ ਵਿਚ ਚੰਦ ਤੇ ਸੂਰਜ, ਮਾਨੋ, ਦੋ ਲੈਂਪ ਜਗ ਰਹੇ ਹਨ, ਤੇ ਚੌਦਾਂ ਲੋਕ (ਇਹ ਜਗਤ-ਸ਼ਹਰ ਦੇ, ਮਾਨੋ) ਬਜ਼ਾਰ ਹਨ, ਸਾਰੇ ਜੀਵ (ਇਸ ਸ਼ਹਰ ਦੇ) ਵਪਾਰੀ ਹਨ । ਜਦੋਂ ਹੱਟ ਖੁਲ੍ਹ ਪਏ (ਜਗਤ-ਰਚਨਾ ਹੋਈ), ਵਪਾਰ ਹੋਣ ਲੱਗ ਪਿਆ । ਜੋ ਜੋ ਵਪਾਰੀ ਏਥੇ ਆਉਂਦਾ ਹੈ ਉਹ ਮੁਸਾਫ਼ਿਰ ਹੀ ਹੁੰਦਾ ਹੈ ।

(ਹਰੇਕ ਜੀਵ-ਵਪਾਰੀ ਦੀ ਕਰਣੀ-ਰੂਪ ਸਉਦੇ ਤੇ) ਧਰਮ-ਰੂਪ ਦਲਾਲ ਨਿਸ਼ਾਨ ਲਾਈ ਜਾਂਦਾ ਹੈ (ਕਿ ਇਸ ਦਾ ਸਉਦਾ ਖਰਾ ਹੈ ਜਾਂ ਖੋਟਾ), ਹੇ ਨਾਨਕ ! (ਸ਼ਾਹ-ਪ੍ਰਭੂ ਦੇ ਹੱਟ ਤੇ) 'ਨਾਮ' ਨਫ਼ਾ ਹੀ ਕਬੂਲ ਹੁੰਦਾ ਹੈ । ਜੋ (ਇਹ ਨਫ਼ਾ ਖੱਟ ਕੇ) ਹਜ਼ੂਰੀ ਵਿਚ ਅੱਪੜਦਾ ਹੈ ਉਸ ਨੂੰ ਲਾਲੀ ਚੜ੍ਹਦੀ ਹੈ ਤੇ ਸੱਚੇ ਨਾਮ ਦੀ (ਪ੍ਰਾਪਤੀ ਦੀ) ਉਸ ਨੂੰ ਵਡਿਆਈ ਮਿਲਦੀ ਹੈ ।੧।

**ਮਃ ੧ ॥ ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥ ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥ ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥ ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥੨॥ {ਪੰਨਾ ੭੮੯}**

**ਪਦ ਅਰਥ** :—ਸੇ ਵੰਨ—ਉਹੀ ਰੰਗ । ਸੁਪੇਦਾ—ਸਫ਼ੈਦ ਚੀਜ਼ਾਂ ਦਾ । ਦਿਹੁ—ਦਿਨ । ਬਗਾ—ਚਿੱਟਾ । ਘਣਾ—ਬਹੁਤ । ਵੰਨ—ਰੰਗ । ਅੰਧ ਗਿਆਨੁ—ਅੰਨ੍ਹੀ ਮਤਿ ।

**ਅਰਥ** :—ਰਾਤਾਂ ਕਾਲੀਆਂ ਹੁੰਦੀਆਂ ਹਨ (ਪਰ) ਚਿੱਟੀਆਂ ਚੀਜ਼ਾਂ ਦੇ ਉਹੀ ਚਿੱਟੇ ਰੰਗ ਹੀ ਰਹਿੰਦੇ ਹਨ (ਰਾਤ ਦੀ ਕਾਲਖ ਦਾ ਅਸਰ ਉਹਨਾਂ ਤੇ ਨਹੀਂ ਪੈਂਦਾ), ਦਿਨ ਚਿੱਟਾ ਹੁੰਦਾ ਹੈ, ਚੰਗਾ ਤਕੜਾ ਚਮਕਦਾ ਹੈ, ਪਰ ਕਾਲੇ ਪਦਾਰਥਾਂ ਦੇ ਰੰਗ ਕਾਲੇ ਹੀ ਰਹਿੰਦੇ ਹਨ (ਦਿਨ ਦੀ ਰੌਸ਼ਨੀ ਦਾ ਅਸਰ ਇਹਨਾਂ ਕਾਲੀਆਂ ਚੀਜ਼ਾਂ ਤੇ ਨਹੀਂ ਪੈਂਦਾ) । (ਏਸੇ ਤਰ੍ਹਾਂ) ਜੋ ਮਨੁੱਖ ਅੰਨ੍ਹੇ ਮੂਰਖ ਅਕਲ-ਹੀਣ ਹਨ ਉਹਨਾਂ ਦੀ ਅੰਨ੍ਹੀ ਹੀ ਮਤਿ ਰਹਿੰਦੀ ਹੈ; ਹੇ ਨਾਨਕ ! ਜਿਨ੍ਹਾਂ ਉਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਨਹੀਂ ਹੋਈ ਉਹਨਾਂ ਨੂੰ ਕਦੇ ('ਨਾਮ' ਦੀ ਪ੍ਰਾਪਤੀ ਦਾ) ਮਾਣ ਨਹੀਂ ਮਿਲਦਾ ।੨।

**ਪਉੜੀ ॥ ਕਾਇਆ ਕੋਟੁ ਰਚਾਇਆ ਹਰਿ ਸਚੈ ਆਪੇ ॥ ਇਕਿ ਦੂਜੈ ਭਾਇ ਖੁਆਇਅਨੁ ਹਉਮੈ ਵਿਚਿ ਵਿਆਪੇ ॥ ਇਹੁ ਮਾਨਸ ਜਨਮੁ ਦੁਲੰਭੁ ਸਾ ਮਨਮੁਖ ਸੰਤਾਪੇ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਜਿਸੁ ਸਤਿਗੁਰੁ ਥਾਪੇ ॥ ਸਭੁ ਜਗੁ ਖੇਲੁ ਰਚਾਇਓਨੁ ਸਭ ਵਰਤੈ ਆਪੇ ॥੧੩॥ {ਪੰਨਾ ੭੮੯}**

**ਪਦ ਅਰਥ** :—ਕੋਟੁ—ਕਿਲ੍ਹਾ । ਆਪੇ—ਆਪ ਹੀ । ਇਕਿ—ਕਈ ਜੀਵ । ਖੁਆਇਅਨੁ—ਖੁੰਝਾਏ ਹਨ ਉਸ ਨੇ । ਵਿਆਪੇ—ਫਸੇ ਹੋਏ । ਸਾ—ਸੀ । ਮਨਮੁਖ—ਮਨ ਦੇ ਪਿੱਛੇ ਤੁਰਨ ਵਾਲੇ । ਥਾਪੇ—ਥਾਪਣਾ ਦੇਵੇ ।

**ਅਰਥ** :—ਇਹ ਮਨੁੱਖਾ-ਸਰੀਰ (ਮਾਨੋ,) ਕਿਲ੍ਹਾ ਹੈ ਜੋ ਸੱਚੇ ਪ੍ਰਭੂ ਨੇ ਆਪ ਬਣਾਇਆ ਹੈ, (ਪਰ ਇਸ ਕਿਲ੍ਹੇ ਵਿਚ ਰਹਿੰਦੇ ਹੋਏ ਭੀ) ਕਈ ਜੀਵ ਮਾਇਆ ਦੇ ਮੋਹ ਵਿਚ ਪਾ ਕੇ ਉਸ ਨੇ ਆਪ ਹੀ ਕੁਰਾਹੇ ਪਾ ਦਿੱਤੇ ਹਨ, ਉਹ (ਵਿਚਾਰੇ) ਹਉਮੈ ਵਿਚ ਫਸੇ ਪਏ ਹਨ ।

ਇਹ ਮਨੁੱਖਾ ਸਰੀਰ ਬੜੀ ਮੁਸ਼ਕਲ ਨਾਲ ਲੱਭਾ ਸੀ, ਪਰ ਮਨ ਦੇ ਪਿੱਛੇ ਤੁਰ ਕੇ ਜੀਵ ਦੁਖੀ ਹੋ ਰਹੇ ਹਨ; (ਇਹ ਸਰੀਰ ਪ੍ਰਾਪਤ ਕਰ ਕੇ ਕੀਹ ਕਰਨਾ ਸੀ) ਇਹ ਸਮਝ ਉਸ ਨੂੰ ਆਉਂਦੀ ਹੈ ਜਿਸ ਨੂੰ ਪ੍ਰਭੂ ਆਪ ਸਮਝ ਬਖ਼ਸ਼ੇ ਤੇ ਸਤਿਗੁਰੂ ਥਾਪਣਾ ਦੇਵੇ ।

(ਪਰ ਕਿਸੇ ਨੂੰ ਨਿੰਦਿਆ ਭੀ ਨਹੀਂ ਜਾ ਸਕਦਾ) ਇਹ ਸਾਰਾ ਜਗਤ ਉਸ ਪ੍ਰਭੂ ਨੇ ਇਕ ਖੇਡ ਬਣਾਈ ਹੈ ਤੇ ਇਸ ਵਿਚ ਹਰ ਥਾਂ ਆਪ ਹੀ ਮੌਜੂਦ ਹੈ ।੧੩।

**ਸਲੋਕ ਮਃ ੧ ॥ ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥ ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥ ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥ ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥ ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥੧॥ {ਪੰਨਾ ੭੯੦}**

**ਪਦ ਅਰਥ** :—ਜਾਰ—ਵਿਭਚਾਰੀ ਮਨੁੱਖ । ਰੰਡੀ—ਵਿਭਚਾਰਨ ਇਸਤ੍ਰੀ । ਕੁਟਣੀ—ਦੱਲੀ । ਦੀਬਾਣੁ—ਮਜਲਸ, ਬਹਿਣ ਖਲੋਣ ਦੀ ਸਾਂਝ । ਵੇਦੀਨ—ਅਧਰਮੀ । ਖਾਣੁ—ਖਾਣ ਪੀਣ ਦੀ ਸਾਂਝ । ਗਦਹੁ—ਖੋਤਾ । ਚੰਦਨਿ—ਚੰਦਨ ਨਾਲ । ਖਉਲੀਐ—ਮਲੀਏ । ਸਾਹੂ—ਸੁਆਹ । ਪਾਣੁ—ਪੈਣ ਦਾ ਸੁਭਾਉ, ਵਰਤੋਂ-ਵਿਹਾਰ । ਕੂੜੈ ਕਤਿਐ—ਕੂੜ-ਰੂਪ ਸੂਤ ਕੱਤਣ ਨਾਲ । ਤਾਣੁ—ਤਾਣਾ । ਕਛੀਐ—ਕੱਛੀਦਾ ਹੈ, ਮਿਣੀਦਾ ਹੈ ।

**ਅਰਥ** :—ਚੋਰਾਂ, ਲੁੱਚੇ ਬੰਦਿਆਂ, ਵਿਭਚਾਰਨ ਔਰਤਾਂ ਤੇ ਦੱਲੀਆਂ ਦਾ ਆਪੋ ਵਿਚ ਬਹਿਣ ਖਲੋਣ ਹੁੰਦਾ ਹੈ, ਇਹਨਾਂ ਧਰਮ ਤੋਂ ਵਾਂਜਿਆਂ ਦੀ ਆਪੋ ਵਿਚ ਮਿਤ੍ਰਤਾ ਤੇ ਆਪੋ ਵਿਚ ਖਾਣ ਪੀਣ ਹੁੰਦਾ ਹੈ; ਰੱਬ ਦੀ ਸਿਫ਼ਤਿ-ਸਾਲਾਹ ਕਰਨ ਦੀ ਇਹਨਾਂ ਨੂੰ ਸੂਝ ਨਹੀਂ ਹੁੰਦੀ, (ਇਹਨਾਂ ਦੇ ਮਨ ਵਿਚ, ਮਾਨੋ) ਸਦਾ ਸ਼ੈਤਾਨ ਵੱਸਦਾ ਹੈ । (ਸਮਝਾਇਆਂ ਭੀ ਸਮਝਦੇ ਨਹੀਂ, ਜਿਵੇਂ) ਖੋਤੇ ਨੂੰ ਜੇ ਚੰਦਨ ਨਾਲ ਮਲੀਏ ਤਾਂ ਭੀ ਉਸ ਦੀ ਵਰਤੋਂ ਵਿਹਾਰ ਸੁਆਹ ਨਾਲ ਹੀ ਹੁੰਦੀ ਹੈ (ਪਿਛਲੇ ਕੀਤੇ ਕਰਮਾਂ ਦਾ ਗੇੜ ਇਸ ਮੰਦੇ ਰਾਹ ਤੋਂ ਹਟਣ ਨਹੀਂ ਦੇਂਦਾ) ।

ਹੇ ਨਾਨਕ ! "ਕੂੜ" (ਦਾ ਸੂਤਰ) ਕੱਤਣ ਨਾਲ "ਕੂੜ" ਦਾ ਹੀ ਤਾਣਾ ਚਾਹੀਦਾ ਹੈ, "ਕੂੜ" ਦਾ ਹੀ ਕੱਪੜਾ ਕੱਛੀਦਾ ਹੈ ਤੇ ਪਹਿਨੀਦਾ ਹੈ (ਇਸ "ਕੂੜ"-ਰੂਪ ਪੁਸ਼ਾਕ ਦੇ ਕਾਰਨ "ਕੂੜ" ਹੀ ਵਡਿਆਈ ਮਿਲਦੀ ਹੈ (ਭਾਵ, "ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ") ।੧।

**ਮਃ ੧ ॥ ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ ॥ ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ ॥ ਨਾਨਕ ਜਿਨੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥੨॥ {ਪੰਨਾ ੭੯੦}**

**ਪਦ ਅਰਥ** :—ਬੁਰਗੂ—(ਫ਼ਾ: ਬੁਰਗ਼ੂ) ਤੂਤੀ । ਪਰਵਾਣੁ—ਕਬੂਲ, ਪਸੰਦ ।

**ਅਰਥ** :—(ਮੁੱਲਾਂ) ਬਾਂਗ ਦੇ ਕੇ, (ਫ਼ਕੀਰ) ਤੂਤੀ ਵਜਾ ਕੇ, (ਜੋਗੀ) ਸਿੰਙੀ ਵਜਾ ਕੇ, (ਮਿਰਾਸੀ) ਕਲਾਣ ਕਰ ਕੇ (ਲੋਕਾਂ ਦੇ ਦਰ ਤੋਂ ਮੰਗਦੇ ਹਨ); (ਸੰਸਾਰ ਵਿਚ ਇਸ ਤਰ੍ਹਾਂ ਦੇ) ਕਈ ਮੰਗਤੇ ਤੇ ਕਈ ਦਾਤੇ ਹਨ, ਪਰ ਮੈਨੂੰ ਤੇਰਾ ਨਾਮ ਹੀ ਚਾਹੀਦਾ ਹੈ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਪ੍ਰਭੂ ਦਾ ਨਾਮ ਸੁਣ ਕੇ ਉਸ ਵਿਚ ਮਨ ਨੂੰ ਜੋੜ ਲਿਆ ਹੈ, ਮੈਂ ਉਹਨਾਂ ਤੋਂ ਸਦਕੇ ਹਾਂ ।੨।

**ਪਉੜੀ ॥ ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ ॥ ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ ॥ ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ ॥ ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ ॥ ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ ॥੧੪॥ {ਪੰਨਾ ੭੯੦}**

**ਪਦ ਅਰਥ** :—ਕੂੜੁ—ਛਲ, ਭਰਮ । ਕੂੜੋ—ਕੂੜ ਹੀ, ਛਲ ਹੀ । ਪਾਇਓਨੁ—ਪਾਇਆ ਉਸ (ਪ੍ਰਭੂ) ਨੇ । ਚੁਕਾਇਓਨੁ—ਮੁਕਾਇਆ ਉਸ (ਪ੍ਰਭੂ) ਨੇ । ਸਭੁ—ਹਰ ਥਾਂ । ਭਉਜਲੁ—ਸੰਸਾਰ-ਸਮੁੰਦਰ । ਨਾਮਿ—ਨਾਮ ਵਿਚ ।

**ਅਰਥ** :—ਮਾਇਆ ਦਾ ਮੋਹ ਨਿਰੋਲ ਇਕ ਛਲ ਹੈ, (ਆਖ਼ਰ) ਛਲ ਹੀ (ਸਾਬਤ) ਹੁੰਦਾ ਹੈ, ਪਰ ਪ੍ਰਭੂ ਨੇ (ਮਾਇਆ ਦੇ ਮੋਹ ਵਿਚ ਜੀਵ ਫਸਾ ਕੇ) 'ਹਉਮੈ' ਦਾ ਗੇੜ ਪੈਦਾ ਕਰ ਦਿੱਤਾ ਹੈ ਇਸ ਗੇੜ ਵਿਚ (ਪੈ ਕੇ) ਜਗਤ ਦੁਖੀ ਹੋ ਰਿਹਾ ਹੈ ।

ਜੋ ਮਨੁੱਖ ਗੁਰੂ ਦੇ ਸਨਮੁਖ ਹੈ ਉਸ ਦਾ ਇਹ ਝੰਬੇਲਾ ਪ੍ਰਭੂ ਨੇ ਆਪ ਮੁਕਾ ਦਿੱਤਾ ਹੈ, ਉਸ ਨੂੰ ਇਕ ਪ੍ਰਭੂ ਹੀ ਵਿਆਪਕ ਦਿੱਸਦਾ ਹੈ; ਗੁਰਮੁਖ ਹਰ ਥਾਂ ਪਰਮਾਤਮਾ ਨੂੰ ਹੀ ਪਛਾਣਦਾ ਹੈ ਤੇ ਇਸ ਤਰ੍ਹਾਂ ਇਸ ਸੰਸਾਰ ਸਮੁੰਦਰ

ਤੋਂ ਪਾਰ ਲੰਘ ਜਾਂਦਾ ਹੈ; ਉਸ ਦੀ ਆਤਮਾ ਪਰਮਾਤਮਾ ਵਿਚ ਲੀਨ ਹੁੰਦੀ ਰਹਿੰਦੀ ਹੈ ਉਹ ਪ੍ਰਭੂ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ ।੪।

**ਸਲੋਕ ਮਃ ੧ ॥ ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥ ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ ॥ ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ ॥ ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥ ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥੧॥ {ਪੰਨਾ ੭੯੦}**

**ਪਦ ਅਰਥ** :—ਸਤਿਗੁਰ—ਹੇ ਗੁਰੂ ! ਭਿਖਿਆ—ਖ਼ੈਰ । ਗਰਬੁ—ਅਹੰਕਾਰ । ਲਬੁ—ਚਸਕਾ । ਪਰਜਾਲੀਐ—ਚੰਗੀ ਤਰ੍ਹਾਂ ਸੜ ਜਾਏ । ਆਧਾਰੁ—ਸਹਾਰਾ, ਆਸਰਾ । ਅਹਿਨਿਸਿ—ਦਿਨ ਰਾਤ । ਨਵਤਨ—ਨਵਾਂ । ਇਹ ਬਿਧਿ—ਇਸ ਤਰੀਕੇ ਨਾਲ (ਭਾਵ, ਨਾਮ ਜਪਿਆਂ) ।

**ਅਰਥ** :—ਹੇ ਗੁਰੂ ! ਤੂੰ ਬਖ਼ਸ਼ਸ਼ ਕਰਨ ਜੋਗਾ ਹੈਂ, ਮੈਨੂੰ ਖ਼ੈਰ ਪਾ ('ਨਾਮ' ਦਾ), ਮੇਰੀ ਹਉਮੈ ਮੇਰਾ ਅਹੰਕਾਰ ਕਾਮ ਤੇ ਕ੍ਰੋਧ ਦੂਰ ਹੋ ਜਾਏ । (ਹੇ ਗੁਰੂ ! ਤੇਰੇ ਦਰ ਤੋਂ ਮੈਨੂੰ) ਪ੍ਰਭੂ ਦਾ ਨਾਮ (ਜ਼ਿੰਦਗੀ ਲਈ) ਸਹਾਰਾ ਮਿਲ ਜਾਏ ਤੇ ਮੇਰਾ ਚਸਕਾ ਤੇ ਲੋਭ ਚੰਗੀ ਤਰ੍ਹਾਂ ਸੜ ਜਾਏ । ਪ੍ਰਭੂ ਦਾ ਨਾਮ ਦਿਨ ਰਾਤ ਨਵੇਂ ਤੋਂ ਨਵਾਂ ਹੁੰਦਾ ਹੈ (ਭਾਵ, ਜਿਉਂ ਜਿਉਂ ਜਪੀਏ, ਇਸ ਨਾਲ ਪਿਆਰ ਵਧਦਾ ਹੈ) 'ਨਾਮ' ਪਵਿਤ੍ਰ ਹੈ, ਇਹ ਕਦੇ ਮੈਲਾ ਨਹੀਂ ਹੁੰਦਾ (ਤਾਹੀਏਂ), ਹੇ ਨਾਨਕ ! 'ਨਾਮ' ਜਪਿਆਂ (ਹਉਮੈ ਦੇ) ਗੇੜ ਤੋਂ ਬਚੀਦਾ ਹੈ ।

ਹੇ ਪ੍ਰਭੂ ! ਇਹ ਸੁਖ ਤੇਰੀ ਮਿਹਰ ਦੀ ਨਜ਼ਰ ਨਾਲ ਮਿਲਦਾ ਹੈ ।੧।

**ਮਃ ੧ ॥ ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ ॥ ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ ॥੨॥ {ਪੰਨਾ ੭੯੦}**

**ਪਦ ਅਰਥ** :—ਸਬਾਈਆ—ਸਾਰੀਆਂ ਦਾ । ਜਿਤੀ—ਜਿਤਨੀਆਂ । ਦਰਿ—(ਪ੍ਰਭੂ ਦੇ) ਦਰ ਤੇ । ਬਾਤੜੀਆਹ—ਸੋਹਣੀਆਂ ਬਾਤਾਂ ।

**ਅਰਥ** :—ਜਿਤਨੀਆਂ ਭੀ ਜੀਵ-ਇਸਤ੍ਰੀਆਂ ਖਸਮ-ਪ੍ਰਭੂ ਦੇ ਬੂਹੇ ਤੇ ਖਲੋਤੀਆਂ ਹੋਈਆਂ ਹਨ । ਉਹਨਾਂ ਸਭਨਾਂ ਦਾ ਇੱਕ ਪ੍ਰਭੂ ਹੀ ਰਾਖਾ ਹੈ । ਹੇ ਨਾਨਕ ! ਖਸਮ-ਪ੍ਰਭੂ ਦੇ ਪਿਆਰ ਰੰਗ ਵਿਚ ਰੰਗੀਆਂ ਹੋਈਆਂ ਪ੍ਰਭੂ ਦੀਆਂ ਹੀ ਮੋਹਣੀਆਂ ਗੱਲਾਂ (ਇਕ ਦੂਜੀ ਪਾਸੋਂ) ਪੁੱਛਦੀਆਂ ਹਨ ।੨।

**ਮਃ ੧ ॥ ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ॥ ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥੩॥ {ਪੰਨਾ ੭੯੦}**

**ਪਦ ਅਰਥ** :—ਦੋਹਾਗਣਿ—ਮੰਦੇ ਭਾਗਾਂ ਵਾਲੀਆਂ, ਛੁੱਟੜ । ਕਿਤੁ—ਕਿਸ ਲੇਖੇ ਵਿਚ । ਮੈ ਤਨਿ—ਮੇਰੇ ਸਰੀਰ ਵਿਚ ।

**ਅਰਥ** :—ਸਾਰੀਆਂ ਜੀਵ-ਇਸਤ੍ਰੀਆਂ ਖਸਮ-ਪ੍ਰਭੂ ਦੇ ਪਿਆਰ ਵਿਚ ਰੰਗੀਆਂ ਹੋਈਆਂ ਹਨ, (ਉਹਨਾਂ ਸੋਹਾਗਣਾਂ ਦੇ ਸਾਮ੍ਹਣੇ) ਮੈਂ ਮੰਦੇ ਭਾਗਾਂ ਵਾਲੀ ਕਿਸ ਗਿਣਤੀ ਵਿਚ ਹਾਂ ? ਮੇਰੇ ਸਰੀਰ ਵਿਚ ਇਤਨੇ ਔਗੁਣ ਹਨ ਕਿ ਖਸਮ ਮੇਰੇ ਵਲ ਧਿਆਨ ਭੀ ਨਹੀਂ ਕਰਦਾ ।੩।

**ਮਃ ੧ ॥ ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ ॥ ਸਭਿ ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ ॥੪॥ {ਪੰਨਾ ੭੯੦}**

**ਪਦ ਅਰਥ** :—ਦੈ—ਦੇ । ਵਾਤਿ—ਵਾਤ ਵਿਚ, ਮੂੰਹ ਵਿਚ । {ਨੋਟ :—ਲਫ਼ਜ਼ 'ਦੇ' ਅਤੇ 'ਕੇ' ਤੋਂ 'ਦੈ' ਅਤੇ 'ਕੈ' ਕਿਉਂ ਬਣ ਜਾਂਦਾ ਹੈ, ਇਹ ਸਮਝਣ ਲਈ ਵੇਖੋ "ਗੁਰਬਾਣੀ ਵਿਆਕਰਣ"} ।

**ਅਰਥ** :—ਮੈਂ ਸਦਕੇ ਹਾਂ ਉਹਨਾਂ ਤੋਂ ਜਿਨ੍ਹਾਂ ਦੇ ਮੂੰਹ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਹੈ । (ਹੇ ਪ੍ਰਭੂ !) ਤੂੰ ਸਾਰੀਆਂ ਰਾਤਾਂ ਸੁਹਾਗਣਾਂ ਨੂੰ ਦੇ ਰਿਹਾ ਹੈਂ, ਇਕ ਰਾਤ ਮੈਨੂੰ ਛੁੱਟੜ ਨੂੰ ਭੀ ਦੇਹ ।੪।

**ਪਉੜੀ ॥ ਦਰਿ ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥ ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥ ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥ ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥ ਜਗ ਮਹਿ ਵਰਤੈ ਆਪਿ ਹਰਿ ਸੇਤੀ ਪ੍ਰੀਤਿ ਕਰਿ ॥੧੫॥ {ਪੰਨਾ ੭੯੦}**

**ਪਦ ਅਰਥ** :—ਦਰਿ—ਪ੍ਰਭੂ ਦੇ ਬੂਹੇ ਤੇ । ਜਾਚੈ—ਮੰਗਦਾ ਹੈ । ਹਰਿ—ਹੇ ਹਰੀ ! ਜਨੁ—(ਮੈਂ) ਸੇਵਕ । ਅਨਹਦ—ਇਕ-ਰਸ, ਕਦੇ ਨਾਹ ਮੁੱਕਣ ਵਾਲਾ । ਧਰਿ—ਧਰ ਕੇ, ਟਿਕਾ ਕੇ । ਜੈ ਜੈ ਸਬਦੁ—ਪ੍ਰਭੂ ਦੀ ਜੈਕਾਰ ਦੀ ਬਾਣੀ ।

**ਅਰਥ** :—ਹੇ ਪ੍ਰਭੂ ! ਮੈਂ ਮੰਗਤਾ ਤੇਰੇ ਬੂਹੇ ਤੇ (ਆ ਕੇ) ਖ਼ੈਰ ਮੰਗਦਾ ਹਾਂ, ਮਿਹਰ ਕਰ ਕੇ ਮੈਨੂੰ ਖ਼ੈਰ ਪਾ; ਮੈਨੂੰ ਗੁਰੂ ਦੇ ਸਨਮੁਖ ਕਰ ਕੇ (ਆਪਣੇ ਚਰਨਾਂ ਵਿਚ) ਜੋੜ ਲੈ, ਮੈਂ ਤੇਰਾ ਸੇਵਕ ਤੇਰਾ ਨਾਮ ਪ੍ਰਾਪਤ ਕਰ ਲਵਾਂ; ਤੇਰੀ ਜੋਤਿ ਵਿਚ ਆਪਣੀ ਆਤਮਾ ਟਿਕਾ ਕੇ ਮੈਂ ਤੇਰੀ ਸਿਫ਼ਤਿ-ਸਾਲਾਹ ਦਾ ਇਕ-ਰਸ ਗੀਤ ਗਾਵਾਂ, ਤੇਰੀ ਜੈ ਜੈਕਾਰ ਦੀ ਬਾਣੀ ਤੇ ਗੁਣ ਮੈਂ ਹਿਰਦੇ ਵਿਚ ਗਾਵਾਂ, ਮੈਂ ਤੇਰੇ ਨਾਲ ਪਿਆਰ ਕਰਾਂ (ਤੇ ਇਸ ਤਰ੍ਹਾਂ ਮੈਨੂੰ ਯਕੀਨ ਬਣੇ ਕਿ) ਜਗਤ ਵਿਚ ਪ੍ਰਭੂ ਆਪ ਹਰ ਥਾਂ ਮੌਜੂਦ ਹੈ ।੧੫।

**ਸਲੋਕ ਮਃ ੧ ॥ ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥ ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥ {ਪੰਨਾ ੭੯੦}**

**ਅਰਥ** :—ਜਿਨ੍ਹਾਂ ਜੀਵ-ਇਸਤ੍ਰੀਆਂ ਨੇ ਪ੍ਰਭੂ ਦੇ ਪਿਆਰ ਦਾ ਆਨੰਦ ਨਾਹ ਮਾਣਿਆ, ਜਿਨ੍ਹਾਂ ਨੇ ਖਸਮ-ਪ੍ਰਭੂ ਦੇ ਮਿਲਾਪ ਦਾ ਸੁਆਦ ਨਾਹ ਚੱਖਿਆ (ਉਹ ਇਸ ਮਨੁੱਖਾ ਸਰੀਰ ਵਿਚ ਆ ਕੇ ਇਉਂ ਹੀ ਖ਼ਾਲੀ ਗਈਆਂ) ਜਿਵੇਂ ਕਿਸੇ ਸੁੰਞੇ ਘਰ ਵਿਚ ਆਇਆ ਪਰਾਹੁਣਾ ਜਿਵੇਂ ਆਉਂਦਾ ਹੈ ਤਿਵੇਂ ਤੁਰ ਜਾਂਦਾ ਹੈ (ਓਦੋਂ ਉਸ ਨੂੰ ਖਾਣ ਪੀਣ ਨੂੰ ਕੁਝ ਭੀ ਹਾਸਲ ਨਹੀਂ ਹੁੰਦਾ) ।੧।

**ਮਃ ੧ ॥ ਸਉ ਓਲਾਮ੍ਹ੍ਹੇ ਦਿਨੈ ਕੇ ਰਾਤੀ ਮਿਲਨ੍ਹ੍ਹਿ ਸਹੰਸ ॥ ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥ ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥ ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥ {ਪੰਨਾ ੭੯੦}**

**ਪਦ ਅਰਥ** :—ਸਹੰਸ—ਹਜ਼ਾਰਾਂ । ਕਰੰਗ—ਮੁਰਦਾਰ । ਹੰਸੁ—ਜੀਵ-ਰੂਪ ਹੰਸ ਜਿਸ ਦੀ ਖ਼ੁਰਾਕ ਨਾਮ ਮੋਤੀ ਹੋਣੀ ਚਾਹੀਦੀ ਹੈ । ਜਿਤੁ—ਜਿਸ ਵਿਚ । ਹੇਤੁ—ਮੋਹ । ਸਭੋ ਹੇਤੁ—ਸਾਰਾ ਮੋਹ ।

**ਅਰਥ** :—(ਜੀਵ-) ਹੰਸ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਰੂਪ ਮੋਤੀ) ਛੱਡ ਕੇ (ਵਿਕਾਰ ਰੂਪ) ਮੁਰਦਾਰਾਂ (ਦੇ ਖਾਣ) ਵਿਚ ਲੱਗਾ ਹੋਇਆ ਹੈ (ਦਿਨੇ ਰਾਤ ਮੰਦ ਕਰਮ ਕਰਦਾ ਰਿਹਾ ਹੈ, ਸੋ, ਇਹਨਾਂ) ਦਿਨ ਦੇ ਵੇਲੇ (ਕੀਤੇ ਮੰਦ ਕਰਮਾਂ ਦੇ ਇਸ ਨੂੰ) ਸੌ ਉਲਾਮੇ ਮਿਲਦੇ ਹਨ ਤੇ ਰਾਤ ਵੇਲੇ (ਕੀਤਿਆਂ) ਦੇ ਹਜ਼ਾਰਾਂ ।

ਫਿਟੇ-ਮੂੰਹ ਅਜੇਹੇ ਜੀਊਣ ਨੂੰ ਜਿਸ ਵਿਚ ਸਿਰਫ਼ ਖਾ ਖਾ ਕੇ ਹੀ ਢਿੱਡ ਵਧਾ ਲਿਆ । ਹੇ ਨਾਨਕ ! ਪ੍ਰਭੂ ਦੇ ਇਸ ਨਾਮ ਤੋਂ ਵਾਂਜੇ ਰਹਿਣ ਕਰਕੇ ਇਹ ਸਾਰਾ ਮੋਹ ਵੈਰੀ ਹੋ ਢੁਕਦਾ ਹੈ ।੨।

**ਪਉੜੀ ॥ ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ ॥ ਗੁਰਮੁਖਿ ਸੇਵਿ ਸਲਾਹਿ ਸਚਾ ਉਰਧਾਰਿਆ ॥ ਘਰੁ ਦਰੁ ਪਾਵੈ ਮਹਲੁ ਨਾਮੁ ਪਿਆਰਿਆ ॥ ਗੁਰਮੁਖਿ ਪਾਇਆ ਨਾਮੁ ਹਉ ਗੁਰ ਕਉ ਵਾਰਿਆ ॥ ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥੧੯॥ {ਪੰਨਾ ੭੯੦-੭੯੧}**

**ਅਰਥ** :—ਢਾਢੀ ਸਦਾ ਪ੍ਰਭੂ ਦੇ ਗੁਣ ਗਾਉਂਦਾ ਹੈ ਤੇ ਆਪਣਾ ਜੀਵਨ ਸੋਹਣਾ ਬਣਾਂਦਾ ਹੈ; ਗੁਰੂ ਦੀ ਰਾਹੀਂ ਉਹ ਪ੍ਰਭੂ ਦੀ ਬੰਦਗੀ ਕਰ ਕੇ ਸਿਫ਼ਤਿ-ਸਾਲਾਹ ਕਰ ਕੇ ਸੱਚੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਪ੍ਰਭੂ ਦੇ ਨਾਮ ਨੂੰ ਪਿਆਰ ਕਰ ਕੇ ਉਹ ਪ੍ਰਭੂ ਦਾ ਘਰ, ਪ੍ਰਭੂ ਦਾ ਦਰ ਤੇ ਮਹਲ ਲੱਭ ਲੈਂਦਾ ਹੈ । ਮੈਂ ਕੁਰਬਾਨ ਹਾਂ ਗੁਰੂ ਤੋਂ, ਪ੍ਰਭੂ ਦਾ ਨਾਮ ਗੁਰੂ ਦੀ ਰਾਹੀਂ ਹੀ ਮਿਲਦਾ ਹੈ ।

ਹੇ ਸਿਰਜਣਹਾਰ ਪ੍ਰਭੂ ! ਤੂੰ ਆਪ ਹੀ (ਗੁਰੂ ਦੇ ਰਾਹ ਤੇ ਤੋਰ ਕੇ ਜੀਵ ਦਾ) ਜੀਵਨ ਸਵਾਰਦਾ ਹੈਂ ।੧੯।

**ਸਲੋਕ ਮः ੧ ॥ ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥ ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥ ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥ ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥ {ਪੰਨਾ ੭੯੧}**

**ਪਦ ਅਰਥ** :—ਬੇਦ ਪਾਠ ਮਤਿ—ਵੇਦਾਂ ਦੇ ਪਾਠ ਵਾਲੀ ਮਤਿ, ਵੇਦ ਆਦਿਕ ਧਰਮ ਪੁਸਤਕਾਂ ਦੀ ਬਾਣੀ ਅਨੁਸਾਰ ਢਲੀ ਹੋਈ ਮਤਿ । ਪਾਪਾ ਖਾਇ—ਪਾਪਾਂ ਨੂੰ ਖਾ ਜਾਂਦੀ ਹੈ । ਬੇਦ ਪਾਠ—ਵੇਦਾਂ ਦੇ (ਨਿਰੇ) ਪਾਠ {ਨੋਟ :—"ਬੇਦ ਪਾਠ ਮਤਿ" ਅਤੇ "ਬੇਦ ਪਾਠ" ਦੇ ਫ਼ਰਕ ਵਲ ਧਿਆਨ ਦੇਣਾ ਜ਼ਰੂਰੀ ਹੈ} । ਸੰਸਾਰ ਕੀ ਕਾਰ—ਦੁਨੀਆਵੀ ਵਿਹਾਰ । ਬੀਚਾਰ । ਬੀਚਾਰ—ਅਰਥ-ਬੋਧ ।

{ਨੋਟ :—"ਪੜ੍ਹਿ ਪੜ੍ਹਿ" ਅਤੇ "ਬੂਝੇ" ਵਿਚ ਉਹੀ ਫ਼ਰਕ ਹੈ ਜੋ "ਬੇਦ ਪਾਠ" ਅਤੇ "ਬੇਦ ਪਾਠ ਮਤਿ" ਵਿਚ ਹੈ} ।

**ਅਰਥ** :—(ਜਿਵੇਂ ਜਦੋਂ) ਦੀਵਾ ਜਗਦਾ ਹੈ ਤਾਂ ਹਨੇਰਾ ਦੂਰ ਹੋ ਜਾਂਦਾ ਹੈ (ਏਸੇ ਤਰ੍ਹਾਂ) ਵੇਦ (ਆਦਿਕ ਧਰਮ-ਪੁਸਤਕਾਂ ਦੀ) ਬਾਣੀ ਅਨੁਸਾਰ ਢਲੀ ਹੋਈ ਮਤਿ ਪਾਪਾਂ ਦਾ ਨਾਸ ਕਰ ਦੇਂਦੀ ਹੈ; ਜਦੋਂ ਸੂਰਜ ਚੜ੍ਹ ਪੈਂਦਾ ਹੈ ਚੰਦ੍ਰਮਾ (ਚੜ੍ਹਿਆ ਹੋਇਆ) ਨਹੀਂ ਜਾਪਦਾ, (ਤਿਵੇਂ) ਜਿਥੇ ਮਤਿ ਉੱਜਲੀ (ਗਿਆਨ ਦਾ ਪ੍ਰਕਾਸ਼) ਹੋ ਜਾਏ ਓਥੇ ਅਗਿਆਨਤਾ ਮਿਟ ਜਾਂਦੀ ਹੈ ।

ਵੇਦ ਆਦਿਕ ਧਰਮ-ਪੁਸਤਕਾਂ ਦੇ (ਨਿਰੇ) ਪਾਠ ਤਾਂ ਦੁਨੀਆਵੀ ਵਿਹਾਰ (ਸਮਝੋ), ਵਿਦਵਾਨ ਲੋਕ ਇਹਨਾਂ ਨੂੰ ਪੜ੍ਹ ਪੜ੍ਹ ਕੇ ਇਹਨਾਂ ਦੇ ਸਿਰਫ਼ ਅਰਥ ਹੀ ਵਿਚਾਰਦੇ ਹਨ; ਜਦ ਤਕ ਮਤਿ ਨਹੀਂ ਬਦਲਦੀ (ਨਿਰੇ ਪਾਠ ਤੇ ਅਰਥ-ਵਿਚਾਰ ਨਾਲ ਤਾਂ) ਲੁਕਾਈ ਖ਼ੁਆਰ ਹੀ ਹੁੰਦੀ ਹੈ; ਹੇ ਨਾਨਕ ! ਉਹ ਮਨੁੱਖ ਹੀ (ਪਾਪਾਂ ਦੇ ਹਨੇਰੇ ਤੋਂ) ਪਾਰ ਲੰਘਦਾ ਹੈ ਜਿਸ ਨੇ ਆਪਣੀ ਮਤਿ ਗੁਰੂ ਦੇ ਹਵਾਲੇ ਕਰ ਦਿੱਤੀ ਹੈ ।੧।

**ਮः ੧ ॥ ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥ ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥ ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ ॥੨॥ {ਪੰਨਾ ੭੯੧}**

ਪਦ ਅਰਥ :—ਕਿਰਤਿ—{ਇਹ ਲਫ਼ਜ਼ "ਕਿਰਤੁ" ਤੋਂ "ਅਧਿਕਰਣ ਕਾਰਕ, ਇਕ-ਵਚਨ" ਹੈ; ਲਫ਼ਜ਼ "ਪਇਐ" ਭੀ "ਪਇਆ" ਤੋਂ "ਅਧਿਕਰਣ ਕਾਰਕ ਇਕ-ਵਚਨ" ਹੈ, ਦੋਵੇਂ ਰਲ ਕੇ ਉਹ "ਵਾਕ-ਅੰਸ਼" (ਫਹਰਓਸਏ)

ਬਣਾ ਰਹੇ ਹਨ ਜਿਸ ਨੂੰ ਅੰਗ੍ਰੇਜ਼ੀ ਵਿਚ ਲ਼ੋਚਓਟਵਿਏ ਅਬਸੋਲੁਟਏ ਆਖਦੇ ਹਨ । ਲਫ਼ਜ਼ "ਕਿਰਤ" ਦਾ ਅਰਥ ਹੈ "ਕੀਤਾ ਹੋਇਆ ਕੰਮ"; "ਪਇਆ" ਦਾ ਅਰਥ ਹੈ "ਇਕੱਠਾ ਹੋਇਆ ਹੋਇਆ"} । ਪਇਐ ਕਿਰਤਿ—ਪਿਛਲੇ ਕੀਤੇ ਕੰਮਾਂ ਦੇ ਇਕੱਠੇ ਹੋਏ ਸੰਸਕਾਰਾਂ ਅਨੁਸਾਰ ।

**ਅਰਥ** :—ਜਿਸ ਮਨੁੱਖ ਨੂੰ (ਕਦੇ) ਗੁਰ-ਸਬਦ ਦਾ ਰਸ ਨਹੀਂ ਆਇਆ, ਜਿਸ ਦਾ (ਕਦੇ) ਪ੍ਰਭੂ ਦੇ ਨਾਮ ਵਿਚ ਪਿਆਰ ਨਹੀਂ ਬਣਿਆ, ਉਹ ਜੀਭ ਨਾਲ ਫਿੱਕੇ ਬਚਨ ਬੋਲਦਾ ਹੈ ਤੇ ਸਦਾ ਹੀ ਖ਼ੁਆਰ ਹੁੰਦਾ ਰਹਿੰਦਾ ਹੈ ।

(ਪਰ), ਹੇ ਨਾਨਕ ! (ਉਸ ਦੇ ਵੱਸ ਭੀ ਕੀਹ ?) (ਹਰੇਕ ਜੀਵ) ਆਪਣੇ (ਹੁਣ ਤਕ ਦੇ) ਕੀਤੇ ਕਰਮਾਂ ਦੇ ਇਕੱਠੇ ਹੋਏ ਹੋਏ ਸੰਸਕਾਰਾਂ ਅਨੁਸਾਰ ਕੰਮ ਕਰਦਾ ਹੈ, ਕੋਈ ਬੰਦਾ ਇਸ ਬਣੇ ਹੋਏ ਗੇੜ ਨੂੰ ਆਪਣੇ ਉੱਦਮ ਨਾਲ) ਮਿਟਾ ਨਹੀਂ ਸਕਦਾ ।੨।

**ਪਉੜੀ ॥ ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ ॥ ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ ॥ ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ ॥ ਮੇਲੁ ਭਇਆ ਚਿਰੀ ਵਿਛੁੰਨਿਆ ਗੁਰਪੁਰਖਿ ਮਿਲਾਏ ॥ ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥੧੭॥ {ਪੰਨਾ ੭੯੧}**

**ਪਦ ਅਰਥ** :—ਜਿ—ਜੋ ਮਨੁੱਖ । ਮੰਨਿ—ਮਨ ਵਿਚ {'ਮ' ਨੂੰ ( ੰ ) ਛੰਦ ਦੀ ਚਾਲ ਪੂਰੀ ਰੱਖਣ ਲਈ ਇਕ 'ਮਾਤ੍ਰਾ ਵਧਾਣ ਵਾਸਤੇ ਹੈ} । ਸਚੁ—ਪ੍ਰਭੂ ਦਾ ਨਾਮ । ਗੁਰ ਪੁਰਖਿ—ਸਤਿਗੁਰੂ ਮਰਦ ਨੇ । ਇਵ—ਇਸ ਤਰ੍ਹਾਂ ।

**ਅਰਥ** :—ਜੋ ਮਨੁੱਖ ਆਪਣੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਹ ਸੋਭਾ ਖੱਟਦਾ ਹੈ, ਮਨ ਵਿਚੋਂ 'ਹਉਮੈ' ਮਿਟਾ ਕੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਵਸਾਂਦਾ ਹੈ, ਸਤਿਗੁਰੂ ਦੀ ਬਾਣੀ ਦੀ ਰਾਹੀਂ ਪ੍ਰਭੂ ਦੇ ਗੁਣ ਉਚਾਰਦਾ ਹੈ ਤੇ ਨਾਮ ਸਿਮਰਦਾ ਹੈ (ਇਸ ਤਰ੍ਹਾਂ) ਅਸਲ ਸੁਖ ਮਾਣਦਾ ਹੈ, ਚਿਰ ਤੋਂ (ਰੱਬ ਨਾਲੋਂ) ਵਿਛੁੜੇ ਹੋਏ ਦਾ (ਮੁੜ ਰੱਬ ਨਾਲ) ਮੇਲ ਹੋ ਜਾਂਦਾ ਹੈ, ਸਤਿਗੁਰੂ ਮਰਦ ਨੇ (ਜੁ) ਮਿਲਾ ਦਿੱਤਾ । ਸੋ, ਪ੍ਰਭੂ ਦਾ ਨਾਮ ਸਿਮਰ ਕੇ ਇਸ ਤਰ੍ਹਾਂ ਮੈਲਾ ਮਨ ਪਵਿਤ੍ਰ ਹੋ ਜਾਂਦਾ ਹੈ ।੧੭।

**ਸਲੋਕ ਮਃ ੧ ॥ ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ ॥ ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ ॥੧॥ {ਪੰਨਾ ੭੯੧}**

**ਪਦ ਅਰਥ** :—ਕੂਮਲ—ਕੂਮਲੀ । ਗੁਪਸਿ—ਗੁੰਦਦਾ ਹੈ । ਮਾਲ—ਮਾਲਾ, ਹਾਰ । ਏਨੀ ਫੁਲੀ—(ਪ੍ਰਭੂ ਦੇ ਗੁਣ-ਰੂਪ) ਇਹਨਾਂ ਫੁੱਲਾਂ ਵਲ । ਰਉ—ਰੌ, ਧਿਆਨ, ਲਗਨ । ਅਵਰ ਡਾਲ—ਹੋਰ ਡਾਲੀਆਂ । ਕਿ—ਕੀਹ ?

**ਅਰਥ** :—ਹੇ ਨਾਨਕ ! ਸਰੀਰ (ਮਾਨੋ, ਫੁੱਲਾਂ ਵਾਲੇ ਬੂਟਿਆਂ ਦੀ) ਕੂਮਲੀ ਹੈ, (ਪਰਮਾਤਮਾ ਦੇ) ਗੁਣ (ਇਸ ਕੋਮਲ ਟਹਣੀ ਨੂੰ, ਮਾਨੋ) ਫੁੱਲ ਹਨ, (ਕੋਈ ਭਾਗਾਂ ਵਾਲਾ ਬੰਦਾ ਇਹਨਾਂ ਫੁੱਲਾਂ ਦਾ) ਹਾਰ ਗੁੰਦਦਾ ਹੈ; ਜੇ ਮਨੁੱਖ ਇਹਨਾਂ ਫੁੱਲਾਂ ਵਿਚ ਲਗਨ ਲਾਏ ਤਾਂ (ਮੂਰਤੀਆਂ ਅੱਗੇ ਭੇਟ ਰੱਖਣ ਲਈ) ਹੋਰ ਡਾਲੀਆਂ ਚੁਣਨ ਦੀ ਕੀਹ ਲੋੜ ? ।੧।

**ਮਹਲਾ ੨ ॥ ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ ॥ ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥੨॥ {ਪੰਨਾ ੭੯੧}**

**ਪਦ ਅਰਥ** :—ਦਿਸਾ—ਪਾਸਾ, ਤਰਫ਼, ਲਾਭ । ਦਿਸਾ ਪੁਰੀ—ਕਿਸੇ ਲਾਭ ਦੇ ਨਗਰ ਵਿਚ, ਪਰਦੇਸ ਵਿਚ । ਅਹਿ—ਦਿਨ । ਨਿਸਿ—ਰਾਤ ।

**ਅਰਥ** :—ਹੇ ਨਾਨਕ ! ਜਿਨ੍ਹਾਂ (ਜੀਵ-) ਇਸਤ੍ਰੀਆਂ ਦਾ ਖਸਮ ਘਰ ਵਿਚ ਵੱਸਦਾ ਹੈ ਉਹਨਾਂ ਦੇ ਭਾ ਦੀ ਬਸੰਤ ਰੁੱਤ ਆਈ ਹੋਈ ਹੈ; ਪਰ ਜਿਨ੍ਹਾਂ ਦੇ ਖਸਮ ਪਰਦੇਸ ਵਿਚ (ਗਏ ਹੋਏ) ਹਨ, ਉਹ ਦਿਨ ਰਾਤ ਸੜਦੀਆਂ ਫਿਰਦੀਆਂ ਹਨ ।੨।

**ਪਉੜੀ ॥ ਆਪੇ ਬਖਸੇ ਦਇਆ ਕਰਿ ਗੁਰ ਸਤਿਗੁਰ ਬਚਨੀ ॥ ਅਨਦਿਨੁ ਸੇਵੀ ਗੁਣ ਰਵਾ ਮਨੁ ਸਚੈ ਰਚਨੀ ॥ ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ ॥ ਸਤਿਗੁਰ ਚਰਣੀ ਲਗਿਆ ਹਰਿ ਨਾਮੁ ਨਿਤ ਜਪਨੀ ॥ ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ ॥੧੮॥ {ਪੰਨਾ ੭੯੧}**

**ਪਦ ਅਰਥ** :—ਅਨਦਿਨੁ—ਹਰ ਰੋਜ਼ । ਸੇਵੀ—ਮੈਂ ਸੇਵਾ ਕਰਾਂ, ਸਿਮਰਾਂ । ਰਵਾ—ਉਚਾਰਾਂ, ਚੇਤੇ ਕਰਾਂ । ਰਚਨੀ—ਜੁੜੇ । ਸਭਿ ਜਚਨੀ—ਸਾਰੀਆਂ ਮੰਗਾਂ ।

**ਅਰਥ** :—ਗੁਰੂ ਸਤਿਗੁਰੂ ਦੀ ਬਾਣੀ ਵਿਚ ਜੋੜ ਕੇ ਪ੍ਰਭੂ ਆਪ ਹੀ ਮਿਹਰ ਕਰ ਕੇ (‘ਨਾਮ’ ਦੀ) ਬਖ਼ਸ਼ਸ਼ ਕਰਦਾ ਹੈ ।

(ਹੇ ਪ੍ਰਭੂ ! ਮਿਹਰ ਕਰ) ਮੈਂ ਹਰ ਵੇਲੇ ਤੈਨੂੰ ਸਿਮਰਾਂ ਤੇਰੇ ਗੁਣ ਚੇਤੇ ਕਰਾਂ ਤੇ ਮੇਰਾ ਮਨ ਤੈਂ ਸੱਚੇ ਵਿਚ ਜੁੜਿਆ ਰਹੇ ।

ਮੇਰਾ ਪਰਮਾਤਮਾ ਬੇਅੰਤ ਹੈ ਕਿਸੇ ਜੀਵ ਨੇ ਉਸ ਦਾ ਅੰਤ ਨਹੀਂ ਪਾਇਆ; ਗੁਰੂ ਦੀ ਸਰਨ ਪਿਆਂ ਪ੍ਰਭੂ ਦਾ ਨਾਮ ਨਿੱਤ ਸਿਮਰਿਆ ਜਾ ਸਕਦਾ ਹੈ । (ਜੋ ਸਿਮਰਦਾ ਹੈ) ਉਸ ਦੀਆਂ ਸਾਰੀਆਂ ਲੋੜਾਂ ਘਰ ਵਿਚ ਹੀ ਪੂਰੀਆਂ ਹੋ ਜਾਂਦੀਆਂ ਹਨ, ਉਹ ਜਿਸ ਫਲ ਦੀ ਤਾਂਘ ਕਰਦਾ ਹੈ ਉਹੀ ਉਸ ਨੂੰ ਮਿਲ ਜਾਂਦਾ ਹੈ ।੧੮।

**ਸਲੋਕ ਮਃ ੧ ॥ ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥ ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥੧॥**

**ਪਦ ਅਰਥ** :—ਆਗਮਨ—ਆਉਣਾ । ਆਗਮਨਿ—ਆਉਣ ਤੋਂ । ਬਸੰਤੈ ਆਗਮਨਿ—ਬਸੰਤ ਦੇ ਆਉਣ ਤੋਂ । ਮਉਲਿਓ—ਖਿੜਿਆ ਹੋਇਆ । ਜਿਤੁ ਮਉਲਿਐ—ਜਿਸ ਦੇ ਖਿੜਨ ਨਾਲ ।

**ਅਰਥ** :—ਜੋ ਪ੍ਰਭੂ ਬਸੰਤ ਰੁੱਤ ਆਉਣ ਤੋਂ ਪਹਿਲਾਂ ਦਾ ਹੈ ਉਹ ਹੀ ਸਭ ਤੋਂ ਪਹਿਲਾਂ ਦਾ ਖਿੜਿਆ ਹੋਇਆ ਹੈ, ਉਸ ਦੇ ਖਿੜਨ ਨਾਲ ਸਾਰੀ ਸ੍ਰਿਸ਼ਟੀ ਖਿੜਦੀ ਹੈ ਪਰ ਉਸ ਨੂੰ ਹੋਰ ਕੋਈ ਨਹੀਂ ਖਿੜਾਂਦਾ ।੨।

**ਮਃ ੨ ॥ ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥ ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥੨॥ {ਪੰਨਾ ੭੯੧}**

**ਅਰਥ** :—ਉਸ ਪ੍ਰਭੂ (ਦੇ ਗੁਣਾਂ) ਦੀ ਵਿਚਾਰ ਕਰੋ ਜੋ ਬਸੰਤ ਰੁੱਤ ਦੇ ਆਉਣ ਤੋਂ ਪਹਿਲਾਂ ਦਾ ਹੈ (ਭਾਵ, ਜਿਸ ਦੀ ਬਰਕਤਿ ਨਾਲ ਸਾਰਾ ਜਗਤ ਮਉਲਦਾ ਹੈ); ਹੇ ਨਾਨਕ ! ਉਸ ਪ੍ਰਭੂ ਨੂੰ ਸਿਮਰੀਏ ਜੋ ਸਭ ਦਾ ਆਸਰਾ ਹੈ ।੨।

**ਮਃ ੨ ॥ ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥ ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥ {ਪੰਨਾ ੭੯੧}**

**ਅਰਥ** :—ਨਿਰਾ ਕਹਿਣ ਨਾਲ ਕਿ ਮੈਂ ਮਿਲਿਆ ਹੋਇਆ ਹਾਂ ਮੇਲ ਨਹੀਂ ਹੁੰਦਾ, ਮੇਲ ਤਾਂ ਹੀ ਹੁੰਦਾ ਹੈ ਜੇ ਸਚੁ-ਮੁਚ ਮਿਲਿਆ ਹੋਵੇ; ਜੋ ਅੰਦਰੋਂ ਆਤਮਾ ਵਿਚ ਮਿਲੇ, ਉਸ ਨੂੰ ਮਿਲਿਆ ਹੋਇਆ ਆਖਣਾ ਚਾਹੀਦਾ ਹੈ ।੩।

**ਪਉੜੀ ॥ ਹਰਿ ਹਰਿ ਨਾਮੁ ਸਲਾਹੀਐ ਸਚੁ ਕਾਰ ਕਮਾਵੈ ॥ ਦੂਜੀ ਕਾਰੈ ਲਗਿਆ ਫਿਰਿ ਜੋਨੀ ਪਾਵੈ ॥ ਨਾਮਿ ਰਤਿਆ ਨਾਮੁ ਪਾਈਐ ਨਾਮੇ ਗੁਣ ਗਾਵੈ ॥ ਗੁਰ ਕੈ ਸਬਦਿ ਸਲਾਹੀਐ ਹਰਿ ਨਾਮਿ ਸਮਾਵੈ ॥ ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ ॥੧੯॥ {ਪੰਨਾ ੭੯੧}**

**ਅਰਥ** :—ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ (ਜੋ ਸਿਮਰਨ ਵਿਚ ਲੱਗਦਾ ਹੈ ਉਹ) ਇਹ ਸਿਮਰਨ ਦੀ ਕਾਰ ਸਦਾ ਕਰਦਾ ਹੈ ।

'ਨਾਮ' ਤੋਂ ਬਿਨਾ ਹੋਰ ਆਹਰਾਂ ਵਿਚ ਰੁੱਝਿਆ ਮੁੜ ਮੁੜ ਜੂਨਾਂ ਵਿਚ ਮਨੁੱਖ ਪੈਂਦਾ ਹੈ ।

'ਨਾਮ' ਵਿਚ ਜੁੜਿਆਂ 'ਨਾਮ' ਹੀ ਕਮਾਈਦਾ ਹੈ ਪ੍ਰਭੂ ਦੇ ਹੀ ਗੁਣ ਗਾਈਦੇ ਹਨ । ਜਿਸ ਨੇ ਗੁਰ-ਸਬਦ ਦੀ ਰਾਹੀਂ ਸਿਫ਼ਤਿ-ਸਾਲਾਹ ਕੀਤੀ ਹੈ ਉਹ ਨਾਮ ਵਿਚ ਹੀ ਲੀਨ ਰਹਿੰਦਾ ਹੈ । ਗੁਰੂ ਦੇ ਹੁਕਮ ਵਿਚ ਤੁਰਨਾ ਬੜਾ ਗੁਣਕਾਰੀ ਹੈ, ਹੁਕਮ ਵਿਚ ਤੁਰਿਆਂ ਨਾਮ-ਧਨ ਰੂਪ ਫਲ ਮਿਲਦਾ ਹੈ ।੧੯।

**ਸਲੋਕ ਮਃ ੨ ॥ ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥ ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥੧॥ {ਪੰਨਾ ੭੯੧-੭੯੨}**

**ਅਰਥ** :—(ਹੇ ਪ੍ਰਭੂ !) ਕਿਸੇ ਦਾ ਕੋਈ (ਮਿਥਿਆ) ਆਸਰਾ ਹੈ, ਕਿਸੇ ਦਾ ਕੋਈ ਆਸਰਾ ਹੈ, ਮੈਂ ਨਿਮਾਣੀ ਦਾ ਇਕ ਤੂੰ ਹੀ ਤੂੰ ਹੈਂ । ਜਦ ਤਕ ਤੂੰ ਮੇਰੇ ਚਿੱਤ ਵਿਚ ਨਾਹ ਵਸੇਂ, ਕਿਉਂ ਨ ਰੋ ਕੇ ਮਰਾਂ ? (ਤੈਨੂੰ ਵਿਸਾਰ ਕੇ ਦੁੱਖਾਂ ਵਿਚ ਹੀ ਖਪੀਦਾ ਹੈ) ।੧।

**ਮਃ ੨ ॥ ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥ ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥ {ਪੰਨਾ ੭੯੨}**

**ਅਰਥ** :—ਜੇ ਸੁਖ ਹੈ ਤਾਂ ਭੀ ਖਸਮ-ਪ੍ਰਭੂ ਨੂੰ ਯਾਦ ਕਰੀਏ, ਦੁੱਖ ਵਿਚ ਭੀ ਮਾਲਕ ਨੂੰ ਚੇਤੇ ਰੱਖੀਏ, ਤਾਂ, ਨਾਨਕ ਆਖਦਾ ਹੈ, ਹੇ ਸਿਆਣੀ ਜੀਵ-ਇਸਤ੍ਰੀਏ ! ਇਸ ਤਰ੍ਹਾਂ ਖਸਮ ਨਾਲ ਮੇਲ ਹੁੰਦਾ ਹੈ ।੨।

**ਪਉੜੀ ॥ ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ ॥ ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ ॥ ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ ॥ ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ ॥ ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ ॥੨੦॥੧॥ {ਪੰਨਾ ੭੯੨}**

**ਅਰਥ** :—ਹੇ ਪ੍ਰਭੂ ! ਮੈਂ ਇਕ ਕੀੜਾ ਜਿਹਾ ਹਾਂ, ਤੇਰੀ ਵਡਿਆਈ ਵੱਡੀ ਹੈ, ਮੈਂ ਤੇਰੇ ਕੀਹ ਕੀਹ ਗੁਣ ਬਿਆਨ ਕਰਾਂ ? ਤੂੰ ਬੜਾ ਹੀ ਦਿਆਲ ਹੈਂ, ਅਪਹੁੰਚ ਹੈਂ ਤੂੰ ਆਪ ਹੀ ਆਪਣੇ ਨਾਲ ਮਿਲਾਂਦਾ ਹੈਂ । ਮੈਨੂੰ ਤੈਥੋਂ ਬਿਨਾ ਕੋਈ ਬੇਲੀ ਨਹੀਂ ਦਿੱਸਦਾ, ਆਖ਼ਰ ਤੂੰ ਹੀ ਸਾਥੀ ਹੋ ਕੇ ਪੁਕਾਰਦਾ ਹੈਂ, ਜੋ ਜੋ ਜੀਵ ਤੇਰੀ ਸਰਨ ਆਉਂਦਾ ਹੈ ਉਹਨਾਂ ਨੂੰ (ਹਉਮੈ ਦੇ ਗੇੜ ਤੋਂ) ਬਚਾ ਲੈਂਦਾ ਹੈਂ ।

ਹੇ ਨਾਨਕ ! ਪ੍ਰਭੂ ਆਪ ਬੇ-ਮੁਥਾਜ ਹੈ, ਉਸ ਨੂੰ ਰਤਾ ਭੀ ਕੋਈ ਲਾਲਚ ਨਹੀਂ ਹੈ ।੨੦।੧।

## ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ

**ਤਥਾ ਸਭਨਾ ਭਗਤਾ ਕੀ ॥ ਕਬੀਰ ਕੇ ॥**

**ੴ ਸਤਿਗੁਰ ਪ੍ਰਸਾਦਿ ॥ ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮੁ ਨ ਕਬਹੂ ਲੀਨਾ ॥੧॥ ਰਾਮ ਨ ਜਪਹੁ ਕਵਨ ਮਤਿ ਲਾਗੇ ॥ ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥੧॥ ਰਹਾਉ ॥ ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥ ਮਰਤੀ ਬਾਰ ਇਕਸਰ ਦੁਖੁ ਪਾਇਆ ॥੨॥ ਕੰਠ ਗਹਨ ਤਬ ਕਰਨ ਪੁਕਾਰਾ ॥ ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ ॥੩॥੧॥ {ਪੰਨਾ ੭੯੨}**

**ਪਦ ਅਰਥ** :—ਅਵਤਰਿ—ਉਤਰ ਕੇ, ਅਵਤਾਰ ਲੈ ਕੇ, ਜਨਮ ਲੈ ਕੇ । ਆਇ—(ਜਗਤ ਵਿਚ) ਆ ਕੇ, (ਮਨੁੱਖਾ ਜਨਮ ਵਿਚ) ਆ ਕੇ । ਕਹਾ—ਕੀਹ ? ਕੋ—ਦਾ । ਕਬਹੂ—ਕਦੇ ਭੀ ।੧।

ਨ ਜਪਹੁ—ਤੂੰ ਨਹੀਂ ਸਿਮਰਦਾ । ਮਰਿ ਜਇਬੇ ਕਉ—ਮਰਨ ਵੇਲੇ ਲਈ । ਕਰਹੁ—ਤੁਸੀ ਕਰ ਰਹੇ ਹੋ । ਅਭਾਗੇ—ਹੇ ਭਾਗ-ਹੀਣ ! ।ਰਹਾਉ।

ਦੁਖ ਸੁਖ ਕਰਿ ਕੈ—ਔਖ ਸੌਖ ਸਹਾਰ ਕੇ, ਕਈ ਤਰ੍ਹਾਂ ਦੀਆਂ ਔਖਿਆਈਆਂ ਸਹਿ ਕੇ । ਜੀਵਾਇਆ—ਪਾਲਿਆ । ਇਕਸਰ—ਇਕੱਲਿਆਂ ਹੀ ।੨।

ਕੰਠ ਗਹਨ—ਗਲੋਂ ਫੜਨ (ਵੇਲੇ) । ਕਰਨ ਪੁਕਾਰਾ—ਪੁਕਾਰਾਂ ਕਰਨ ਦਾ (ਕੀਹ ਲਾਭ ?) । ਕਹਿ—ਕਹੇ, ਆਖਦਾ ਹੈ । ਆਗੇ ਤੇ—ਮਰਨ ਤੋਂ ਪਹਿਲਾਂ ਹੀ । ਸੰਮ੍ਹਾਰਾ—ਯਾਦ ਕੀਤਾ ।੩।

**ਅਰਥ** :—(ਹੇ ਭਾਈ !) ਤੂੰ ਪਰਮਾਤਮਾ ਦਾ ਨਾਮ (ਤਾਂ) ਕਦੇ ਸਿਮਰਿਆ ਨਹੀਂ, ਫਿਰ ਜਗਤ ਵਿਚ ਆ ਕੇ ਜਨਮ ਲੈ ਕੇ ਤੂੰ ਕੀਹ ਕੀਤਾ ? (ਭਾਵ, ਤੂੰ ਕੁਝ ਭੀ ਨਾਹ ਖੱਟਿਆ) ।੧।

ਹੇ ਭਾਗ-ਹੀਣ ਬੰਦੇ ! ਤੂੰ ਮਰਨ ਦੇ ਵੇਲੇ ਲਈ ਕੀਹ ਤਿਆਰੀ ਕਰ ਰਿਹਾ ਹੈਂ ? ਤੂੰ ਪ੍ਰਭੂ ਦਾ ਨਾਮ ਨਹੀਂ ਸਿਮਰਦਾ, ਕਿਹੜੀ (ਕੋਝੀ) ਮੱਤੇ ਲੱਗਾ ਹੋਇਆ ਹੈਂ ? ।ਰਹਾਉ।

ਕਈ ਤਰ੍ਹਾਂ ਦੀਆਂ ਔਖਿਆਈਆਂ ਸਹਾਰ ਕੇ ਤੂੰ (ਸਾਰੀ ਉਮਰ) ਕੁਟੰਬ ਹੀ ਪਾਲਦਾ ਰਿਹਾ, ਪਰ ਮਰਨ ਵੇਲੇ ਤੈਨੂੰ ਇਕੱਲਿਆਂ ਹੀ (ਆਪਣੀਆਂ ਗ਼ਲਤੀਆਂ ਬਦਲੇ) ਦੁੱਖ ਸਹਾਰਨਾ ਪਿਆ (ਭਾਵ, ਪਏਗਾ) ।੨।

ਕਬੀਰ ਆਖਦਾ ਹੈ—(ਜਦੋਂ ਜਮਾਂ ਨੇ ਤੈਨੂੰ) ਗਲੋਂ ਆ ਫੜਿਆ (ਭਾਵ, ਜਦੋਂ ਮੌਤ ਸਿਰ ਤੇ ਆ ਗਈ), ਤਦੋਂ ਰੋਣ ਪੁਕਾਰਨ (ਤੋਂ ਕੋਈ ਲਾਭ ਨਹੀਂ ਹੋਵੇਗਾ); (ਉਹ ਵੇਲਾ ਆਉਣ ਤੋਂ) ਪਹਿਲਾਂ ਹੀ ਕਿਉਂ ਤੂੰ ਪਰਮਾਤਮਾ ਨੂੰ ਯਾਦ ਨਹੀਂ ਕਰਦਾ ? ।੩।੧।

**ਸ਼ਬਦ ਦਾ ਭਾਵ** :—ਸਿਮਰਨ ਤੋਂ ਬਿਨਾ ਜੀਵਨ ਅਜਾਈਂ ਜਾਂਦਾ ਹੈ । ਮੌਤ ਆਇਆਂ ਪਛਤਾਣ ਦਾ ਕੋਈ ਲਾਭ ਨਹੀਂ ਹੁੰਦਾ । ਪਹਿਲਾਂ ਹੀ ਵੇਲੇ ਸਿਰ ਸੰਭਲਣਾ ਚਾਹੀਦਾ ਹੈ ।

**ਸੂਹੀ ਕਬੀਰ ਜੀ ॥ ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ, ਕਿਆ ਕਰਸੀ ਪੀਉ ॥੧॥ ਰੈਨਿ ਗਈ, ਮਤ ਦਿਨੁ ਭੀ ਜਾਇ ॥ ਭਵਰ ਗਏ, ਬਗ ਬੈਠੇ ਆਇ ॥੧॥ ਰਹਾਉ ॥ ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ, ਕਾਇਆ ਕੁਮਲਾਨੀ ॥੨॥ ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥ ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥ ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥ {ਪੰਨਾ ੭੯੨}**

**ਪਦ ਅਰਥ** :—ਥਰਹਰ ਕੰਪੈ—ਥਰ ਥਰ ਕੰਬਦਾ ਹੈ, ਬਹੁਤ ਸਹਿਮਿਆ ਹੋਇਆ ਹੈ । ਬਾਲਾ ਜੀਉ—ਅੰਞਾਣੀ ਜਿੰਦ । ਨਾ ਜਾਨਉ—ਮੈਨੂੰ ਪਤਾ ਨਹੀਂ, ਮੈਂ ਨਹੀਂ ਜਾਣਦਾ । ਪੀਉ—ਪਤੀ-ਪ੍ਰਭੂ ।੧।

ਰੈਨਿ—ਰਾਤ, ਜੁਆਨੀ ਦੀ ਉਮਰ ਜਦੋਂ ਕੇਸ ਕਾਲੇ ਹੁੰਦੇ ਹਨ । ਦਿਨੁ—ਬੁਢੇਪੇ ਦਾ ਸਮਾ ਜਦੋਂ ਕੇਸ ਚਿੱਟੇ ਹੋ ਗਏ । ਭਵਰ—ਭਵਰ ਵਰਗੇ ਕਾਲੇ ਕੇਸ । ਬਗ—ਬਗਲੇ ਵਰਗੇ ਚਿਟੇ ਕੇਸ ।੧।ਰਹਾਉ।

ਕਾਚੈ ਕਰਵੈ—ਕੱਚੇ ਕੁੱਜੇ ਵਿਚ । ਹੰਸੁ—ਜੀਵ-ਆਤਮਾ । ਕਾਇਆ—ਸਰੀਰ ।੨।

ਕੁਆਰ—ਕੁਆਰੀ । ਕੰਨਿਆ—ਕੁੜੀ । ਰਲੀਆ—ਅਨੰਦ । ਬਾਝੁ—ਬਿਨਾ ।੩।

ਕਾਗ ਉਡਾਵਤ—(ਉਡੀਕ ਵਿਚ) ਕਾਂ ਉਡਾਉਂਦਿਆਂ । ਭੁਜਾ—ਬਾਂਹ । ਪਿਰਾਨੀ—ਥਕ ਗਈ ਹੈ । ਕਥਾ—ਉਮਰ ਦੀ ਕਹਾਣੀ (ਭਾਵ, ਉਮਰ) । ਸਿਰਾਨੀ—ਮੁੱਕ ਚੱਲੀ ਹੈ ।੪।

**ਅਰਥ** :—(ਮੇਰੇ) ਕਾਲੇ ਕੇਸ ਚਲੇ ਗਏ ਹਨ (ਉਹਨਾਂ ਦੇ ਥਾਂ) ਧੌਲੇ ਆ ਗਏ ਹਨ । (ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਹੀ ਮੇਰੀ) ਜੁਆਨੀ ਦੀ ਉਮਰ ਲੰਘ ਗਈ ਹੈ । (ਮੈਨੂੰ ਹੁਣ ਇਹ ਡਰ ਹੈ ਕਿ) ਕਿਤੇ (ਇਸੇ ਤਰ੍ਹਾਂ) ਬੁਢੇਪਾ ਭੀ ਨਾਹ ਲੰਘ ਜਾਏ ।੧।ਰਹਾਉ।

(ਇਤਨੀ ਉਮਰ ਭਗਤੀ ਤੋਂ ਬਿਨਾ ਲੰਘ ਜਾਣ ਕਰਕੇ ਹੁਣ) ਮੇਰੀ ਅੰਞਾਣ ਜਿੰਦ ਬਹੁਤ ਸਹਿਮੀ ਹੋਈ ਹੈ ਕਿ ਪਤਾ ਨਹੀਂ ਪਤੀ ਪ੍ਰਭੂ (ਮੇਰੇ ਨਾਲ) ਕੀਹ ਸਲੂਕ ਕਰੇਗਾ ।੧।

(ਹੁਣ ਤਕ ਬੇ-ਪਰਵਾਹੀ ਵਿਚ ਖ਼ਿਆਲ ਹੀ ਨਾਹ ਕੀਤਾ ਕਿ ਇਹ ਸਰੀਰ ਤਾਂ ਕੱਚੇ ਭਾਂਡੇ ਵਾਂਗ ਹੈ) ਕੱਚੇ ਕੁੱਜੇ ਵਿਚ ਪਾਣੀ ਟਿਕਿਆ ਨਹੀਂ ਰਹਿ ਸਕਦਾ (ਸੁਆਸ ਬੀਤਦੇ ਗਏ, ਹੁਣ) ਸਰੀਰ ਕੁਮਲਾ ਰਿਹਾ ਹੈ ਤੇ (ਜੀਵ-) ਭੌਰ ਉਡਾਰੀ ਮਾਰਨ ਨੂੰ ਤਿਆਰ ਹੈ (ਪਰ ਆਪਣਾ ਕੁੱਝ ਭੀ ਨਾਹ ਸਵਾਰਿਆ) ।੨।

ਜਿਵੇਂ ਕੁਆਰੀ ਲੜਕੀ ਸ਼ਿੰਗਾਰ ਕਰਦੀ ਰਹੇ, ਪਤੀ ਮਿਲਣ ਤੋਂ ਬਿਨਾ (ਇਹਨਾਂ ਸ਼ਿੰਗਾਰਾਂ ਦਾ) ਉਸ ਨੂੰ ਕੋਈ ਅਨੰਦ ਨਹੀਂ ਆ ਸਕਦਾ, (ਤਿਵੇਂ ਮੈਂ ਭੀ ਸਾਰੀ ਉਮਰ ਨਿਰੇ ਸਰੀਰ ਦੀ ਖ਼ਾਤਰ ਹੀ ਆਹਰ-ਪਾਹਰ ਕੀਤੇ, ਪ੍ਰਭੂ ਨੂੰ ਵਿਸਾਰਨ ਕਰਕੇ ਕੋਈ ਆਤਮਕ ਸੁਖ ਨਾਹ ਮਿਲਿਆ) ।੩।

ਕਬੀਰ ਆਖਦਾ ਹੈ—(ਹੇ ਪਤੀ-ਪ੍ਰਭੂ ! ਹੁਣ ਤਾਂ ਆ ਮਿਲ, ਤੇਰੀ ਉਡੀਕ ਵਿਚ) ਕਾਂ ਉਡਾਂਦਿਆਂ ਮੇਰੀ ਬਾਂਹ ਭੀ ਥੱਕ ਗਈ ਹੈ, (ਤੇ ਉਧਰੋਂ ਮੇਰੀ ਉਮਰ ਦੀ) ਕਹਾਣੀ ਹੀ ਮੁੱਕਣ ਤੇ ਆ ਗਈ ਹੈ ।੪।੨।

**ਸ਼ਬਦ ਦਾ ਭਾਵ** :—ਸਿਮਰਨ ਤੋਂ ਬਿਨਾ ਉਮਰ ਗੰਵਾ ਕੇ ਆਖ਼ਰ ਪਛਤਾਣਾ ਪੈਂਦਾ ਹੈ ਕਿ ਅਗਾਂਹ ਕੀਹ ਬਣੇਗਾ ।

**ਸੂਹੀ ਕਬੀਰ ਜੀਉ ॥ ਅਮਲੁ ਸਿਰਾਨੋ, ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥ ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ, ਦੀਬਾਨਿ ਬੁਲਾਇਆ ॥੧॥ ਚਲੁ ਦਰਹਾਲੁ, ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ ॥ ਕਰਉ ਅਰਦਾਸਿ, ਗਾਵ ਕਿਛੁ ਬਾਕੀ ॥ ਲੇਉ ਨਿਬੇਰਿ ਆਜੁ ਕੀ ਰਾਤੀ ॥ ਕਿਛੁ ਭੀ ਖਰਚੁ ਤੁਮ੍ਹ੍ਹਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥੨॥ ਸਾਧ ਸੰਗਿ ਜਾ ਕਉ ਹਰਿ ਰੰਗੁ ਲਾਗਾ ॥ ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥ ਈਤ ਊਤ ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ ਜੀਤਿ ਅਮੋਲੇ ॥੩॥ ਜਾਗਤੁ ਸੋਇਆ, ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ, ਭਇਆ ਪਰਾਇਆ ॥ ਕਹੁ ਕਬੀਰ ਤੇਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥ {ਪੰਨਾ ੭੯੨}**

ਪਦ ਅਰਥ :—ਅਮਲੁ—ਅਮਲ ਦਾ ਸਮਾ, ਮੁਲਾਜ਼ਮਤ ਦੇ ਕੰਮ ਦਾ ਸਮਾ, ਜ਼ਿੰਦਗੀ-ਰੂਪ ਮੁਲਾਜ਼ਮਤ ਦੇ ਕੰਮ ਦਾ ਸਮਾ । ਸਿਰਾਨੋ—ਬੀਤ ਗਿਆ ਹੈ । ਕਠਿਨ—ਕਰੜੇ । ਕਹਾ—ਕਿੱਥੇ ? ਸਿਤਾਬ—ਛੇਤੀ । ਦੀਬਾਨਿ—ਦੀਵਾਨ ਨੇ, ਧਰਮ-ਰਾਜ ਨੇ ।੧।

ਦਰਹਾਲੁ—ਹੁਣੇ । ਫੁਰਮਾਨੁ—ਹੁਕਮ ।੧।ਰਹਾਉ।

ਕਰਉ—ਕਰਉਂ, ਮੈਂ ਕਰਦਾ ਹਾਂ । ਗਾਵ—ਪਿੰਡ । ਲੇਉ ਨਿਬੇਰਿ—ਲੇਉਂ ਨਿਬੇਰਿ, ਮੁਕਾ ਲਵਾਂਗਾ । ਸਾਰਉ—ਮੈਂ ਪ੍ਰਬੰਧ ਕਰਾਂਗਾ ।੨।

ਰੰਗੁ—ਪਿਆਰ । ਸਭਾਗਾ—ਭਾਗਾਂ ਵਾਲਾ । ਈਤ ਊਤ—ਲੋਕ-ਪਰਲੋਕ ਵਿਚ ।੩।

ਰੂਲੇ—ਰੁਲ ਗਏ ।੪।

**ਅਰਥ** :—(ਹੇ ਜੀਵ ! ਜਗਤ ਵਿਚ) ਮੁਲਾਜ਼ਮਤ ਦਾ ਸਮਾ (ਭਾਵ, ਉਮਰ ਦਾ ਨਿਯਤ ਸਮਾ) ਲੰਘ ਗਿਆ ਹੈ, (ਇੱਥੇ ਜੋ ਕੁਝ ਕਰਦਾ ਰਿਹਾ ਹੈਂ) ਉਸ ਦਾ ਹਿਸਾਬ ਦੇਣਾ ਪਏਗਾ; ਕਰੜੇ ਜਮ-ਦੂਤ ਲੈਣ ਆ ਗਏ ਹਨ । (ਉਹ ਆਖਣਗੇ—) ਛੇਤੀ ਚੱਲ, ਧਰਮਰਾਜ ਨੇ ਸੱਦਿਆ ਹੈ । ਇੱਥੇ ਰਹਿ ਕੇ ਤੂੰ ਕੀਹ ਖੱਟੀ ਖੱਟੀ ਹੈ, ਤੇ ਕਿੱਥੇ ਗਵਾਇਆ ਹੈ ? ।੧।

ਛੇਤੀ ਚੱਲ, ਧਰਮ-ਰਾਜ ਨੇ ਸੱਦਿਆ ਹੈ; ਪ੍ਰਭੂ ਦੀ ਦਰਗਾਹ ਦਾ ਹੁਕਮ ਆਇਆ ਹੈ ।੧।ਰਹਾਉ।

ਮੈਂ ਬੇਨਤੀ ਕਰਦਾ ਹਾਂ ਕਿ ਕੁਝ ਪਿੰਡ ਦਾ ਹਿਸਾਬ-ਕਿਤਾਬ ਰਹਿ ਗਿਆ ਹੈ, (ਜੇ ਆਗਿਆ ਦੇਵੋ) ਤਾਂ ਮੈਂ ਅੱਜ ਰਾਤ ਹੀ ਉਹ ਹਿਸਾਬ ਮੁਕਾ ਲਵਾਂਗਾ, ਕੁਝ ਤੁਹਾਡੇ ਲਈ ਭੀ ਖ਼ਰਚ ਦਾ ਪ੍ਰਬੰਧ ਕਰ ਲਵਾਂਗਾ, ਤੇ ਸਵੇਰ ਦੀ ਨਿਮਾਜ਼ ਰਾਹ ਵਿਚ ਪੜ੍ਹ ਲਵਾਂਗਾ (ਭਾਵ, ਬਹੁਤ ਸਵਖਤੇ ਹੀ ਤੁਹਾਡੇ ਨਾਲ ਤੁਰ ਪਵਾਂਗਾ) ।੨।

ਜਿਸ ਮਨੁੱਖ ਨੂੰ ਸਤਸੰਗ ਵਿਚ ਰਹਿ ਕੇ ਪ੍ਰਭੂ ਦਾ ਪਿਆਰ ਪ੍ਰਾਪਤ ਹੁੰਦਾ ਹੈ, ਉਹ ਮਨੁੱਖ ਧੰਨ ਹੈ, ਭਾਗਾਂ ਵਾਲਾ ਹੈ । ਪ੍ਰਭੂ ਦੇ ਸੇਵਕ ਲੋਕ ਪਰਲੋਕ ਵਿਚ ਸੌਖੇ ਰਹਿੰਦੇ ਹਨ ਕਿਉਂਕਿ ਉਹ ਇਸ ਅਮੋਲਕ ਜਨਮ-ਰੂਪ ਕੀਮਤੀ ਸ਼ੈ ਨੂੰ ਜਿੱਤ ਲੈਂਦੇ ਹਨ ।੩।

ਜੋ ਮਨੁੱਖ ਜਾਗਦਾ ਹੀ (ਮਾਇਆ ਦੀ ਨੀਂਦ ਵਿਚ) ਸੁੱਤਾ ਰਹਿੰਦਾ ਹੈ, ਉਹ ਮਨੁੱਖਾ ਜੀਵਨ ਅਜਾਈਂ ਗਵਾ ਲੈਂਦਾ ਹੈ; (ਕਿਉਂਕਿ) ਉਸ ਦਾ ਸਾਰਾ ਮਾਲ ਧਨ ਇਕੱਠਾ ਕੀਤਾ ਹੋਇਆ (ਤਾਂ ਆਖ਼ਰ) ਬਿਗਾਨਾ ਹੋ ਜਾਂਦਾ ਹੈ ।

ਹੇ ਕਬੀਰ ! ਆਖ—ਉਹ ਮਨੁੱਖ ਖੁੰਝ ਗਏ ਹਨ, ਉਹ ਮਿੱਟੀ ਵਿਚ ਹੀ ਰੁਲ ਗਏ ਹਨ ਜਿਨ੍ਹਾਂ ਨੇ ਪਰਮਾਤਮਾ-ਪਤੀ ਨੂੰ ਵਿਸਾਰਿਆ ।੪।੩।

**ਸ਼ਬਦ ਦਾ ਭਾਵ** :—ਮਨੁੱਖ ਆਪਣੇ ਕੰਮ-ਧੰਧੇ ਸਿਰੇ ਚਾੜ੍ਹਨ ਵਿਚ ਇਤਨਾ ਰੁੱਝ ਜਾਂਦਾ ਹੈ ਕਿ ਪਰਮਾਤਮਾ ਨੂੰ ਭੁਲਾ ਹੀ ਦੇਂਦਾ ਹੈ । ਕੰਮ-ਧੰਧਿਆਂ ਦੀ ਉਲਝਣ ਮਰਨ-ਸਮੇ ਤਕ ਬਣੀ ਰਹਿੰਦੀ ਹੈ, ਜੋੜਿਆ ਹੋਇਆ ਧਨ ਭੀ ਇੱਥੇ ਹੀ ਛੱਡਣਾ ਪੈਂਦਾ ਹੈ, ਤੇ ਇਸ ਤਰ੍ਹਾਂ ਸਾਰੀ ਉਮਰ ਅਜਾਈਂ ਹੀ ਗੁਜ਼ਰ ਜਾਂਦੀ ਹੈ ।

**ਸੂਹੀ ਕਬੀਰ ਜੀਉ ਲਲਿਤ ॥**

**ਥਾਕੇ ਨੈਨ ਸ੍ਰਵਨ ਸੁਨਿ ਥਾਕੇ, ਥਾਕੀ ਸੁੰਦਰਿ ਕਾਇਆ ॥ ਜਰਾ ਹਾਕ ਦੀ, ਸਭ ਮਤਿ ਥਾਕੀ, ਏਕ ਨ ਥਾਕਸਿ ਮਾਇਆ ॥੧॥ ਬਾਵਰੇ, ਤੈ ਗਿਆਨ ਬੀਚਾਰੁ ਨ ਪਾਇਆ ॥ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥ ਤਬ ਲਗੁ ਪ੍ਰਾਨੀ ਤਿਸੈ ਸਰੇਵਹੁ, ਜਬ ਲਗੁ ਘਟ ਮਹਿ ਸਾਸਾ ॥ ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥੨॥ ਜਿਸ ਕਉ ਸਬਦੁ ਬਸਾਵੈ ਅੰਤਰਿ, ਚੂਕੈ ਤਿਸਹਿ ਪਿਆਸਾ ॥ ਹੁਕਮੈ ਬੂਝੈ ਚਉਪੜਿ ਖੇਲੈ, ਮਨੁ**

ਜਿਣਿ ਢਾਲੇ ਪਾਸਾ ॥੩॥ ਜੋ ਜਨ ਜਾਨਿ ਭਜਹਿ ਅਬਿਗਤ ਕਉ, ਤਿਨ ਕਾ ਕਛੂ ਨ ਨਾਸਾ ॥ ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ, ਢਾਲਿ ਜੁ ਜਾਨਹਿ ਪਾਸਾ ॥੪॥੪॥ {ਪੰਨਾ ੭੯੩}

**ਨੋਟ** :—ਇਹ ਸ਼ਬਦ 'ਸੂਹੀ' ਤੇ 'ਲਲਿਤ' ਦੋਹਾਂ ਮਿਲਵੇਂ ਰਾਗਾਂ ਵਿਚ ਗਾਉਣਾ ਹੈ ।

**ਪਦ ਅਰਥ** :—ਸ੍ਰਵਨ—ਕੰਨ । ਸੁਨਿ ਥਾਕੇ—ਸੁਣ ਸੁਣ ਕੇ ਥੱਕ ਗਏ ਹਨ, ਸੁਣਨੋਂ ਰਹਿ ਗਏ, ਕਮਜ਼ੋਰ ਹੋ ਗਏ ਹਨ । ਸੁੰਦਰਿ ਕਾਇਆ—ਸੁਹਣਾ ਸਰੀਰ । ਜਰਾ—ਬੁਢੇਪਾ । ਹਾਕ—ਸੱਦਾ, ਆਵਾਜ਼ । ਦੀ—ਦਿੱਤੀ । ਥਾਕਸਿ—ਥੱਕੇਗੀ ।੧।

ਬਾਵਰੇ—ਹੇ ਕਮਲੇ ! ਤੈ—ਤੂੰ ।੧।ਰਹਾਉ।

ਸਰੇਵਹੁ—ਸਿਮਰੋ । ਪ੍ਰਾਨੀ—ਹੇ ਜੀਵ ! ਘਟ—ਸਰੀਰ । ਸਾਸਾ—ਪ੍ਰਾਣ । ਘਟੁ ਜਾਇ—ਸਰੀਰ ਨਾਸ ਹੋ ਜਾਏ । ਭਾਉ—(ਪ੍ਰਭੂ ਨਾਲ) ਪਿਆਰ ।੨।

ਜਿਸ ਕਉ ਅੰਤਰਿ—ਜਿਸ ਮਨੁੱਖ ਦੇ ਮਨ ਵਿਚ । ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ । ਚੂਕੈ—ਮੁੱਕ ਜਾਂਦੀ ਹੈ । ਚਉਪੜਿ—ਜ਼ਿੰਦਗੀ-ਰੂਪ ਚੌਪੜ ਦੀ ਖੇਡ । ਜਿਣਿ—ਜਿੱਤ ਕੇ । ਢਾਲੇ—ਸੁੱਟਦਾ ਹੈ, ਢਾਲਦਾ ਹੈ ।੩।

ਜਾਨਿ—ਜਾਣ ਕੇ, ਸਮਝ-ਸੋਚ ਕੇ, ਸਾਂਝ ਬਣਾ ਕੇ । ਭਜਹਿ—ਸਿਮਰਦੇ ਹਨ । ਅਬਿਗਤ—{ਸ਼ਕਟ. ਅ॥ਯ —ੀਨਵਸਿਬਿਲਏ} ਅਦ੍ਰਿਸ਼ਟ ਪ੍ਰਭੂ ।੪।

**ਅਰਥ** :—ਹੇ ਕਮਲੇ ਮਨੁੱਖ ! ਤੂੰ ਸਾਰੀ ਉਮਰ ਵਿਅਰਥ ਗਵਾ ਲਈ ਹੈ, ਤੂੰ (ਪਰਮਾਤਮਾ ਨਾਲ) ਜਾਣ-ਪਛਾਣ (ਕਰਨ) ਦੀ ਸੂਝ ਪ੍ਰਾਪਤ ਨਹੀਂ ਕੀਤੀ ।੧।ਰਹਾਉ।

(ਤੇਰੀਆਂ) ਅੱਖਾਂ ਕਮਜ਼ੋਰ ਹੋ ਚੁਕੀਆਂ ਹਨ, ਕੰਨ ਭੀ (ਹੁਣ) ਸੁਣਨੋਂ ਰਹਿ ਗਏ ਹਨ, ਸੁਹਣਾ ਸਰੀਰ (ਭੀ) ਰਹਿ ਗਿਆ ਹੈ; ਬੁਢੇਪੇ ਨੇ ਆ ਸੱਦ ਮਾਰੀ ਹੈ ਤੇ (ਤੇਰੀ) ਸਾਰੀ ਅਕਲ ਭੀ (ਠੀਕ) ਕੰਮ ਨਹੀਂ ਕਰਦੀ, ਪਰ (ਤੇਰੀ) ਮਾਇਆ ਦੀ ਖਿੱਚ (ਅਜੇ ਤਕ) ਨਹੀਂ ਮੁੱਕੀ ।੧।

ਹੇ ਬੰਦੇ ! ਜਦੋਂ ਤਕ ਸਰੀਰ ਵਿਚ ਪ੍ਰਾਣ ਚੱਲ ਰਹੇ ਹਨ, ਉਤਨਾ ਚਿਰ ਉਸ ਪ੍ਰਭੂ ਨੂੰ ਹੀ ਸਿਮਰਦੇ ਰਹੋ । (ਉਸ ਨਾਲ ਇਤਨਾ ਪਿਆਰ ਬਣਾਓ ਕਿ) ਜੇ ਸਰੀਰ (ਭੀ) ਨਾਸ ਹੋ ਜਾਏ, ਤਾਂ ਭੀ (ਉਸ ਨਾਲ) ਪਿਆਰ ਨਾਹ ਘਟੇ, ਤੇ ਪ੍ਰਭੂ ਦੇ ਚਰਨਾਂ ਵਿਚ ਮਨ ਟਿਕਿਆ ਰਹੇ ।੧।

(ਪ੍ਰਭੂ ਆਪ) ਜਿਸ ਮਨੁੱਖ ਦੇ ਮਨ ਵਿਚ ਆਪਣੀ ਸਿਫ਼ਤਿ-ਸਾਲਾਹ ਦੀ ਬਾਣੀ ਵਸਾਉਂਦਾ ਹੈ, ਉਸ ਦੀ (ਮਾਇਆ ਦੀ) ਤ੍ਰਿਹ ਮਿਟ ਜਾਂਦੀ ਹੈ । ਉਹ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਸਮਝ ਲੈਂਦਾ ਹੈ (ਰਜ਼ਾ ਵਿਚ ਰਾਜ਼ੀ ਰਹਿਣ ਦਾ) ਚੌਪੜ ਉਹ ਖੇਡਦਾ ਹੈ, ਤੇ ਮਨ ਨੂੰ ਜਿੱਤ ਕੇ ਪਾਸਾ ਸੁੱਟਦਾ ਹੈ (ਭਾਵ, ਮਨ ਨੂੰ ਜਿੱਤਣਾ—ਇਹ ਉਸ ਲਈ ਚੌਪੜ ਦੀ ਖੇਡ ਵਿਚ ਪਾਸਾ ਸੁੱਟਣਾ ਹੈ) ।੩।

ਜੋ ਮਨੁੱਖ ਪ੍ਰਭੂ ਨਾਲ ਸਾਂਝ ਬਣਾ ਕੇ ਉਸ ਅਦ੍ਰਿਸ਼ਟ ਨੂੰ ਸਿਮਰਦੇ ਹਨ, ਉਹਨਾਂ ਦਾ ਜੀਵਨ ਅਜਾਈਂ ਨਹੀਂ ਜਾਂਦਾ । ਹੇ ਕਬੀਰ ! ਆਖ—ਜੋ ਮਨੁੱਖ (ਸਿਮਰਨ-ਰੂਪ) ਪਾਸਾ ਸੁੱਟਣਾ ਜਾਣਦੇ ਹਨ, ਉਹ ਜ਼ਿੰਦਗੀ ਦੀ ਬਾਜ਼ੀ ਕਦੇ ਹਾਰ ਕੇ ਨਹੀਂ ਜਾਂਦੇ ।੪।੪।

**ਸ਼ਬਦ ਦਾ ਭਾਵ** :—ਸਿਮਰਨ ਤੋਂ ਬਿਨਾ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਈਦੀ ਹੈ, ਕਿਉਂਕਿ ਮਾਇਆ ਦਾ ਮੋਹ ਦਿਨੋਂ ਦਿਨ ਵਧਦਾ ਜਾਂਦਾ ਹੈ ।

ਸੂਹੀ ਲਲਿਤ ਕਬੀਰ ਜੀਉ ॥

**ਏਕੁ ਕੋਟੁ, ਪੰਚ ਸਿਕਦਾਰਾ, ਪੰਚੇ ਮਾਗਹਿ ਹਾਲਾ ॥ ਜਿਮੀ ਨਾਹੀ ਮੈ ਕਿਸੀ ਕੀ ਬੋਈ, ਐਸਾ ਦੇਨੁ ਦੁਖਾਲਾ ॥੧॥ ਹਰਿ ਕੇ ਲੋਗਾ, ਮੋ ਕਉ ਨੀਤਿ ਡਸੈ ਪਟਵਾਰੀ ॥ ਊਪਰਿ ਭੁਜਾ ਕਰਿ, ਮੈ ਗੁਰ ਪਹਿ ਪੁਕਾਰਿਆ, ਤਿਨਿ ਹਉ ਲੀਆ ਉਬਾਰੀ ॥੧॥ ਰਹਾਉ ॥ ਨਉ ਡਾਡੀ, ਦਸ ਮੁੰਸਫ ਧਾਵਹਿ, ਰਈਅਤਿ ਬਸਨ ਨ ਦੇਹੀ ॥ ਡੋਰੀ ਪੂਰੀ ਮਾਪਹਿ ਨਾਹੀ, ਬਹੁ ਬਿਸਟਾਲਾ ਲੇਹੀ ॥੨॥ ਬਹਤਰਿ ਘਰ, ਇਕੁ ਪੁਰਖੁ ਸਮਾਇਆ, ਉਨਿ ਦੀਆ ਨਾਮੁ ਲਿਖਾਈ ॥ ਧਰਮ ਰਾਇ ਕਾ ਦਫਤਰੁ ਸੋਧਿਆ, ਬਾਕੀ ਰਿਜਮ ਨ ਕਾਈ ॥੩॥ ਸੰਤਾ ਕਉ ਮਤਿ ਕੋਈ ਨਿੰਦਹੁ, ਸੰਤ ਰਾਮੁ ਹੈ ਏਕੋੁ ॥ ਕਹੁ ਕਬੀਰ, ਮੈ ਸੋ ਗੁਰੁ ਪਾਇਆ, ਜਾ ਕਾ ਨਾਉ ਬਿਬੇਕੋੁ ॥੪॥੫॥ {ਪੰਨਾ ੭੯੩}**

**ਪਦ ਅਰਥ** :—ਕੋਟੁ—ਕਿਲ੍ਹਾ । ਸਿਕਦਾਰ—ਚੌਧਰੀ । ਪੰਚ—ਕਾਮਾਦਿਕ ਪੰਜ ਵਿਕਾਰ । ਹਾਲਾ—ਹਲ ਦੀ ਕਮਾਈ ਉੱਤੇ ਸਰਕਾਰੀ ਵਸੂਲੀ, ਮਾਮਲਾ । ਦੁਖਾਲਾ—ਦੁਖਦਾਈ, ਔਖਾ ।੧।

ਹਰਿ ਕੇ ਲੋਗਾ—ਹੇ ਸੰਤ ਜਨੋ ! ਮੋ ਕਉ—ਮੈਨੂੰ । ਨੀਤਿ—ਸਦਾ । ਡਸੈ—ਡੰਗ ਮਾਰਦਾ ਹੈ, ਡਰਾਉਂਦਾ ਹੈ । ਪਟਵਾਰੀ—ਮਾਮਲੇ ਦਾ ਹਿਸਾਬ ਬਣਾਉਣ ਵਾਲਾ, ਕੀਤੇ ਕਰਮਾਂ ਦਾ ਲੇਖਾ ਰੱਖਣ ਵਾਲਾ, ਧਰਮ-ਰਾਜ । ਭੁਜਾ—ਬਾਂਹ । ਪਹਿ—ਪਾਸ, ਕੋਲ । ਤਿਨਿ—ਉਸ (ਗੁਰੂ) ਨੇ । ਹਉ—ਮੈਨੂੰ ।੧।ਰਹਾਉ।

ਨਉ—ਕੰਨ ਨੱਕ ਆਦਿਕ ਨੌ ਸੋਤਰ । ਡਾਡੀ—ਜਰੀਬ-ਕਸ਼ (ਜ਼ਮੀਨ ਨੂੰ ਮਾਪਣ ਵਾਲੇ) । ਦਸ—ਪੰਜ ਗਿਆਨ-ਇੰਦ੍ਰੇ ਤੇ ਪੰਜ ਕਰਮ-ਇੰਦ੍ਰੇ । ਮੁੰਸਫ—ਨਿਆਂ ਕਰਨ ਵਾਲੇ । ਧਾਵਹਿ—ਦੌੜ ਕੇ ਆਉਂਦੇ ਹਨ । ਰਈਅਤਿ—ਪਰਜਾ, ਭਲੇ ਗੁਣ । ਡੋਰੀ—ਜਰੀਬ । ਬਹੁ—ਬਹੁਤੀ । ਬਿਸਟਾਲਾ—{ਵਿ ਟਾ} ਗੰਦ ਦੀ ਕਮਾਈ, ਵੱਢੀ । ਬਹੁ...ਲੇਹੀ—ਆਪਣੇ ਵਿਤੋਂ ਵਧੀਕ ਵਿਸ਼ਿਆਂ ਵਿਚ ਫਸਾਉਂਦੇ ਹਨ (ਇਹਨਾਂ ਗਿਆਨ-ਇੰਦ੍ਰਿਆਂ ਨੂੰ ਕਿਸੇ ਖ਼ਾਸ ਹੱਦ ਵਿਚ ਰਹਿਣ ਲਈ ਹਿਦਾਇਤ ਹੈ । ਪਰ ਇਸ ਹੱਦ ਅੰਦਰ ਰਹਿਣ ਦੇ ਥਾਂ, ਇਨਸਾਫ਼ ਦੀ ਗੱਲ ਦੇ ਥਾਂ ਉਲਟੀ ਬੇਇਨਸਾਫ਼ੀ ਕਰਦੇ ਹਨ) ।੨।

ਬਹਤਰਿ ਘਰ—ਬਹੱਤਰ ਕੋਠੜੀਆਂ ਵਾਲਾ ਸਰੀਰ । ਉਨਿ—ਉਸ (ਗੁਰੂ) ਨੇ । ਨਾਮੁ—ਪ੍ਰਭੂ ਦਾ ਨਾਮ । ਲਿਖਾਈ—(ਰਾਹਦਾਰੀ) ਲਿਖ ਕੇ ਦੇ ਦਿੱਤੀ ਹੈ । ਸੋਧਿਆ—ਪੜਤਾਲ ਕੀਤੀ ਹੈ । ਬਾਕੀ—(ਮੇਰੇ ਜ਼ਿੰਮੇ) ਦੇਣ ਵਾਲੀ ਰਕਮ । ਰਿਜਮ—ਰਤਾ ਭੀ ।੩।

ਏਕੋੁ—(ਨੋਟ :—ਅੱਖਰ 'ਕ' ਦੇ ਨਾਲ ( ੋ ) ਅਤੇ ( ੁ ) ਦੋਵੇਂ ਲਗਾਂ ਹਨ । ਅਸਲੀ ਲਫ਼ਜ਼ 'ਏਕੁ' ਹੈ, ਇੱਥੇ ਪੜ੍ਹਨਾ ਹੈ 'ਏਕੋ') । ਬਿਬੇਕੋੁ—ਬਿਬੇਕ-ਰੂਪ, ਪੂਰਨ ਬਿਬੇਕ ਵਾਲਾ, ਪੂਰਨ ਗਿਆਨਵਾਨ ।੪।

**ਅਰਥ** :—(ਮਨੁੱਖ ਦਾ ਇਹ ਸਰੀਰ, ਮਾਨੋ,) ਇਕ ਕਿਲ੍ਹਾ ਹੈ, (ਇਸ ਵਿਚ) ਪੰਜ (ਕਾਮਾਦਿਕ) ਚੌਧਰੀ (ਵੱਸਦੇ ਹਨ), ਪੰਜੇ ਹੀ (ਇਸ ਮਨੁੱਖ ਪਾਸੋਂ) ਮਾਮਲਾ ਮੰਗਦੇ ਹਨ (ਭਾਵ, ਇਹ ਪੰਜੇ ਵਿਕਾਰ ਇਸ ਨੂੰ ਖ਼ੁਆਰ ਕਰਦੇ ਫਿਰਦੇ ਹਨ) । (ਪਰ ਆਪਣੇ ਸਤਿਗੁਰੂ ਦੀ ਕਿਰਪਾ ਨਾਲ) ਮੈਂ (ਇਹਨਾਂ ਪੰਜਾਂ ਵਿਚੋਂ) ਕਿਸੇ ਦਾ ਭੀ ਮੁਜ਼ਾਰਿਆ ਨਹੀਂ ਬਣਿਆ (ਭਾਵ, ਮੈਂ ਕਿਸੇ ਦੇ ਭੀ ਦਬਾ ਵਿਚ ਨਹੀਂ ਆਇਆ), ਇਸ ਵਾਸਤੇ ਕਿਸੇ ਦਾ ਮਾਮਲਾ ਭਰਨਾ ਮੇਰੇ ਲਈ ਔਖਾ ਹੈ (ਭਾਵ, ਇਹਨਾਂ ਵਿਚੋਂ ਕੋਈ ਵਿਕਾਰ ਮੈਨੂੰ ਕੁਰਾਹੇ ਨਹੀਂ ਪਾ ਸਕਿਆ) ।੧।

ਹੇ ਸੰਤ ਜਨੋ ! ਮੈਨੂੰ ਮਾਮਲੇ ਦਾ ਹਿਸਾਬ ਬਣਾਉਣ ਵਾਲੇ ਦਾ ਹਰ ਵੇਲੇ ਸਹਿਮ ਰਹਿੰਦਾ ਹੈ (ਭਾਵ, ਮੈਨੂੰ ਹਰ ਵੇਲੇ ਡਰ ਰਹਿੰਦਾ ਹੈ ਕਿ ਕਾਮਾਦਿਕ ਵਿਕਾਰਾਂ ਦਾ ਕਿਤੇ ਜ਼ੋਰ ਪੈ ਕੇ ਮੇਰੇ ਅੰਦਰ ਭੀ ਕੁਕਰਮਾਂ ਦਾ ਲੇਖਾ ਨਾਹ

ਬਣਨ ਲੱਗ ਪਏ), ਸੋ ਮੈਂ ਆਪਣੀ ਬਾਂਹ ਉੱਚੀ ਕਰ ਕੇ (ਆਪਣੇ) ਗੁਰੂ ਅੱਗੇ ਪੁਕਾਰ ਕੀਤੀ ਤੇ ਉਸ ਨੇ ਮੈਨੂੰ (ਇਹਨਾਂ ਤੋਂ) ਬਚਾ ਲਿਆ ।੧।ਰਹਾਉ।

(ਮਨੁੱਖਾ-ਸਰੀਰ ਦੇ) ਨੌ (ਸੋਤਰ-) ਜਰੀਬ ਕਸ਼ ਤੇ ਦਸ (ਇੰਦ੍ਰੇ) ਨਿਆਂ ਕਰਨ ਵਾਲੇ (ਮਨੁੱਖ ਦੇ ਜੀਵਨ ਉੱਤੇ ਇਤਨੇ) ਹੱਲਾ ਕਰ ਕੇ ਪੈਂਦੇ ਹਨ ਕਿ (ਮਨੁੱਖ ਦੇ ਅੰਦਰ ਭਲੇ ਗੁਣਾਂ ਦੀ) ਪਰਜਾ ਨੂੰ ਵੱਸਣ ਨਹੀਂ ਦੇਂਦੇ । (ਇਹ ਜਰੀਬ-ਕਸ਼) ਜਰੀਬ ਪੂਰੀ ਨਹੀਂ ਮਾਪਦੇ, ਵਧੀਕ ਵੱਢੀ ਲੈਂਦੇ ਹਨ (ਭਾਵ ਮਨੁੱਖ ਨੂੰ ਵਿਤੋਂ ਵਧੀਕ ਵਿਸ਼ਿਆਂ ਵਿਚ ਫਸਾਉਂਦੇ ਹਨ, ਜਾਇਜ਼ ਹੱਦ ਤੋਂ ਵਧੀਕ ਕਾਮ ਆਦਿਕ ਵਿਚ ਫਸਾ ਦੇਂਦੇ ਹਨ) ।੨।

(ਮੈਂ ਆਪਣੇ ਗੁਰੂ ਅੱਗੇ ਪੁਕਾਰ ਕੀਤੀ ਤਾਂ) ਉਸ ਨੇ ਮੈਨੂੰ (ਉਸ ਪਰਮਾਤਮਾ ਦਾ) ਨਾਮ ਰਾਹਦਾਰੀ ਵਜੋਂ ਲਿਖ ਦਿੱਤਾ, ਜੋ ਬਹੱਤਰ-ਘਰੀ ਸਰੀਰ ਦੇ ਅੰਦਰ ਹੀ ਮੌਜੂਦ ਹੈ । (ਸਤਿਗੁਰੂ ਦੀ ਇਸ ਮਿਹਰ ਦਾ ਸਦਕਾ ਜਦੋਂ) ਧਰਮਰਾਜ ਦੇ ਦਫ਼ਤਰ ਦੀ ਪੜਤਾਲ ਕੀਤੀ ਤਾਂ ਮੇਰੇ ਜ਼ਿੰਮੇ ਰਤਾ ਭੀ ਦੇਣਾ ਨਾਹ ਨਿਕਲਿਆ (ਭਾਵ, ਗੁਰੂ ਦੀ ਕਿਰਪਾ ਨਾਲ ਮੇਰੇ ਅੰਦਰੋਂ ਕੁਕਰਮਾਂ ਦਾ ਲੇਖਾ ਉੱਕਾ ਹੀ ਮੁੱਕ ਗਿਆ) ।੩।

(ਸੋ, ਹੇ ਭਾਈ ! ਇਹ ਬਰਕਤਿ ਸੰਤ ਜਨਾਂ ਦੀ ਸੰਗਤ ਦੀ ਹੈ) ਤੁਸੀ ਕੋਈ ਧਿਰ ਸੰਤਾਂ ਦੀ ਕਦੇ ਨਿੰਦਿਆ ਨਾਹ ਕਰਿਓ, ਸੰਤ ਤੇ ਪਰਮਾਤਮਾ ਇੱਕ-ਰੂਪ ਹਨ । ਹੇ ਕਬੀਰ ! ਆਖ—ਮੈਨੂੰ ਭੀ ਉਹੀ ਗੁਰੂ-ਸੰਤ ਹੀ ਮਿਲਿਆ ਹੈ ਜੋ ਪੂਰਨ ਗਿਆਨਵਾਨ ਹੈ ।੪।੫।

**ਸ਼ਬਦ ਦਾ ਭਾਵ** :—ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਸਿਮਰਨ ਕਰੋ, ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਣਗੇ ।

**ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥ ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥ ਤਨੁ ਮਨੁ ਦੇਇ ਨ ਅੰਤਰੁ ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥੧॥ ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ ॥ ਦੁਖੀ ਦੁਹਾਗਨਿ ਦੁਇ ਪਖ ਹੀਨੀ ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥ ਪੁਰਸਲਾਤ ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥੨॥ ਦੁਖੀਆ ਦਰਦਵੰਦੁ ਦਰਿ ਆਇਆ ॥ ਬਹੁਤੁ ਪਿਆਸ ਜਬਾਬੁ ਨ ਪਾਇਆ ॥ ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥ {ਪੰਨਾ ੭੯੩}**

**ਪਦ ਅਰਥ** :—ਸਹ—ਖਸਮ । ਸਾਰ—ਕਦਰ । ਸੁਹਾਗਨਿ—ਸੁਹਾਗ ਵਾਲੀ, ਖਸਮ ਨਾਲ ਪਿਆਰ ਕਰਨ ਵਾਲੀ । ਤਜਿ—ਛੱਡ ਕੇ । ਅੰਤਰੁ—ਵਿੱਥ । ਦੇਇ—ਹਵਾਲੇ ਕਰਦੀ ਹੈ । ਅਭਾਖੈ—ਮੰਦੀ ਪ੍ਰੇਰਨਾ ।੧।

ਪਰਾਈ ਪੀਰ—ਹੋਰਨਾਂ (ਗੁਰਮੁਖਿ ਸੁਹਾਗਣਾਂ) ਦੀ ਵਿਛੋੜੇ ਦੀ ਪੀੜ । ਜਾ ਕੈ ਅੰਤਰਿ—ਜਿਸ ਦੇ ਹਿਰਦੇ ਵਿਚ । ਦਰਦੁ—ਪ੍ਰਭੂ-ਪਤੀ ਨਾਲੋਂ ਵਿਛੋੜੇ ਦੀ ਪੀੜ ।੧।ਰਹਾਉ।

ਦੁਇ ਪਖ—ਸਹੁਰਾ ਪੇਕਾ, ਲੋਕ ਪਰਲੋਕ । ਹੀਨੀ—ਵਾਂਜੀ ਹੋਈ । ਜਿਨਿ—ਜਿਸ ਨੇ । ਨਾਹ ਭਗਤਿ—ਖਸਮ-ਪ੍ਰਭੂ ਦੀ ਬੰਦਗੀ । ਨਿਰੰਤਰਿ—ਇੱਕ-ਰਸ । ਪੁਰਸਲਾਤ—{ਪੁਲ ਸਿਰਾਤ} ਮੁਸਲਮਾਨੀ ਖ਼ਿਆਲ ਅਨੁਸਾਰ ਇਹ ਪੁਲ ਦੋਜ਼ਕ ਦੀ ਅੱਗ ਉੱਤੇ ਬਣਿਆ ਹੋਇਆ ਹੈ, ਵਾਲ ਜਿੰਨਾ ਬਰੀਕ ਹੈ, ਹਰੇਕ ਨੂੰ ਇਸ ਦੇ ਉੱਤੋਂ ਦੀ ਲੰਘਣਾ ਪੈਂਦਾ ਹੈ । ਦੁਹੇਲਾ—ਔਖਾ ।੨।

ਦਰਿ—ਪ੍ਰਭੂ ਦੇ ਦਰ ਤੇ । ਪਿਆਸ—ਦਰਸਨ ਦੀ ਤਾਂਘ । ਜਬਾਬੁ—ਉੱਤਰ । ਗਤਿ—ਉੱਚੀ ਆਤਮਕ ਹਾਲਤ ।੩।

**ਅਰਥ** :—ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ ਤੋਂ ਵਿਛੋੜੇ ਦਾ ਸੱਲ ਨਹੀਂ ਉੱਠਿਆ, ਉਹ ਹੋਰਨਾਂ (ਗੁਰਮੁਖਿ ਸੁਹਾਗਣਾਂ) ਦੇ ਦਿਲ ਦੀ (ਇਹ) ਪੀੜ ਕਿਵੇਂ ਸਮਝ ਸਕਦੀ ਹੈ ? ।੧।ਰਹਾਉ।

ਖਸਮ-ਪ੍ਰਭੂ (ਦੇ ਮਿਲਾਪ) ਦੀ ਕਦਰ ਖਸਮ ਨਾਲ ਪਿਆਰ ਕਰਨ ਵਾਲੀ ਹੀ ਜਾਣਦੀ ਹੈ, ਉਹ ਅਹੰਕਾਰ ਛੱਡ ਕੇ (ਪ੍ਰਭੂ-ਚਰਨਾਂ ਵਿਚ ਜੁੜ ਕੇ ਉਸ ਮਿਲਾਪ ਦਾ) ਸੁਖ-ਆਨੰਦ ਮਾਣਦੀ ਹੈ, ਆਪਣਾ ਤਨ ਮਨ ਖਸਮ-ਪ੍ਰਭੂ ਦੇ ਹਵਾਲੇ ਕਰ ਦੇਂਦੀ ਹੈ, ਪ੍ਰਭੂ-ਪਤੀ ਨਾਲੋਂ (ਕੋਈ) ਵਿੱਥ ਨਹੀਂ ਰੱਖਦੀ; ਨਾਂਹ ਕਿਸੇ ਹੋਰ ਦਾ ਆਸਰਾ ਤੱਕਦੀ ਹੈ, ਤੇ ਨਾਹ ਕਿਸੇ ਦੀ ਮੰਦ ਪ੍ਰੇਰਨਾ ਸੁਣਦੀ ਹੈ ।੧।

ਪਰ ਜਿਸ ਜੀਵ-ਇਸਤ੍ਰੀ ਨੇ ਖਸਮ-ਪ੍ਰਭੂ ਦੀ ਬੰਦਗੀ ਇੱਕ-ਰਸ ਨਹੀਂ ਕੀਤੀ, ਉਹ ਛੁੱਟੜ ਦੁਖੀ ਰਹਿੰਦੀ ਹੈ, ਸਹੁਰੇ ਪੇਕੇ (ਲੋਕ ਪਰਲੋਕ) ਦੋਹਾਂ ਥਾਵਾਂ ਤੋਂ ਵਾਂਜੀ ਰਹਿੰਦੀ ਹੈ; ਜੀਵਨ ਦਾ ਇਹ ਰਸਤਾ (ਜੋ) ਪੁਰਸਲਾਤ (ਸਮਾਨ ਹੈ, ਉਸ ਲਈ) ਬੜਾ ਔਖਾ ਹੋ ਜਾਂਦਾ ਹੈ, (ਇਥੇ ਦੁੱਖਾਂ ਵਿਚ) ਕੋਈ ਸੰਗੀ ਕੋਈ ਸਾਥੀ ਨਹੀਂ ਬਣਦਾ, (ਜੀਵਨ-ਸਫ਼ਰ ਦਾ) ਸਾਰਾ ਪੈਂਡਾ ਇਕੱਲਿਆਂ ਹੀ (ਲੰਘਣਾ ਪੈਂਦਾ ਹੈ) ।੨।

ਹੇ ਪ੍ਰਭੂ ! ਮੈਂ ਦੁਖੀ ਮੈਂ ਦਰਦਵੰਦਾ ਤੇਰੇ ਦਰ ਤੇ ਆਇਆ ਹਾਂ, ਮੈਨੂੰ ਤੇਰੇ ਦਰਸਨ ਦੀ ਬੜੀ ਤਾਂਘ ਹੈ (ਪਰ ਤੇਰੇ ਦਰ ਤੋਂ) ਕੋਈ ਉੱਤਰ ਨਹੀਂ ਮਿਲਦਾ । ਰਵਿਦਾਸ ਆਖਦਾ ਹੈ—ਹੇ ਪ੍ਰਭੂ ! ਮੈਂ ਤੇਰੀ ਸ਼ਰਨ ਆਇਆ ਹਾਂ, ਜਿਵੇਂ ਭੀ ਹੋ ਸਕੇ, ਤਿਵੇਂ ਮੇਰੀ ਹਾਲਤ ਸਵਾਰ ਦੇਹ ।੩।

**ਸ਼ਬਦ ਦਾ ਭਾਵ** :—ਪਰਮਾਤਮਾ ਦੀ ਭਗਤੀ ਦੀ ਦਾਤਿ ਵਾਸਤੇ ਪ੍ਰਭੂ-ਦਰ ਤੋਂ ਮੰਗ ।

**ਸੂਹੀ ॥ ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥ ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥ ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥ ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥ ਕਰਿ ਬੰਦਿਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥ ਜਨਮੁ ਸਿਰਾਨੋ ਪੰਥੁ ਨ ਸਵਾਰਾ ॥ ਸਾਂਝ ਪਰੀ ਦਹਦਿਸ ਅੰਧਿਆਰਾ ॥ ਕਹਿ ਰਵਿਦਾਸ ਨਿਦਾਨਿ ਦਿਵਾਨੇ ॥ ਚੇਤਸਿ ਨਾਹੀ ਦੁਨੀਆ ਫਨਖਾਨੇ ॥੩॥੨॥ {ਪੰਨਾ ੭੯੩-੭੯੪}**

**ਪਦ ਅਰਥ** :—ਜੋ ਦਿਨ—ਜੇਹੜੇ ਦਿਨ । ਜਾਹੀ—ਲੰਘ ਜਾਂਦੇ ਹਨ, ਗੁਜ਼ਰ ਜਾਂਦੇ ਹਨ । ਰਹਨੁ—ਟਿਕਾਣਾ, ਟਿਕਣਾ । ਥਿਰੁ—ਸਦਾ ਦਾ । ਸੰਗੁ—ਸਾਥ । ਗਵਨੁ—ਪੈਂਡਾ, ਮੁਸਾਫ਼ਰੀ । ਦੂਰਿ ਗਵਨੁ—ਦੂਰ ਦਾ ਪੈਂਡਾ । ਮਰਨਾ—ਮੌਤ ।੧।

ਕਿਆ—ਕਿਉਂ ? ਇਆਨਾ—ਹੇ ਅੰਞਾਣ ! ਤੈ—ਤੂੰ । ਜਗਿ—ਜਗਤ ਵਿਚ । ਸਚੁ—ਸਦਾ ਕਾਇਮ ਰਹਿਣ ਵਾਲਾ ।੧।ਰਹਾਉ।

ਜਿਨਿ—ਜਿਸ (ਪ੍ਰਭੂ) ਨੇ । ਜੀਉ—ਜਿੰਦ । ਅੰਬਰਾਵੈ—ਅਪੜਾਉਂਦਾ ਹੈ । ਭੀਤਰਿ—ਅੰਦਰ । ਹਾਟੁ—ਹੱਟੀ । ਹਾਟੁ ਚਲਾਵੈ—ਰਿਜ਼ਕ ਦਾ ਪ੍ਰਬੰਧ ਕਰਦਾ ਹੈ । ਸਵੇਰਾ—ਸੁਵਖਤੇ ਹੀ, ਵੇਲੇ ਸਿਰ ।੨।

ਸਿਰਾਨੋ—ਗੁਜ਼ਰ ਰਿਹਾ ਹੈ । ਪੰਥੁ—ਜ਼ਿੰਦਗੀ ਦਾ ਰਸਤਾ । ਸਵਾਰਾ—ਸੋਹਣਾ ਬਣਾਇਆ । ਸਾਂਝ—ਸ਼ਾਮ । ਦਹਦਿਸ—ਦਸੀਂ ਪਾਸੀਂ । ਕਹਿ—ਕਹੇ, ਆਖਦਾ ਹੈ । ਨਿਦਾਨਿ—ਓੜਕ ਨੂੰ, ਅੰਤ ਨੂੰ । ਦਿਵਾਨੇ—ਹੇ ਦੀਵਾਨੇ ! ਹੇ ਕਮਲੇ ! ਫਨਖਾਨੇ—ਫ਼ਨਾਹ ਦਾ ਘਰ, ਨਾਸਵੰਤ ।੩।

**ਅਰਥ** :—(ਮਨੁੱਖ ਦੀ ਜ਼ਿੰਦਗੀ ਵਿਚ) ਜੇਹੜੇ ਜੇਹੜੇ ਦਿਨ ਆਉਂਦੇ ਹਨ, ਉਹ ਦਿਨ (ਅਸਲ ਵਿਚ ਨਾਲੋ ਨਾਲ) ਲੰਘਦੇ ਜਾਂਦੇ ਹਨ (ਭਾਵ, ਉਮਰ ਵਿਚੋਂ ਘਟਦੇ ਜਾਂਦੇ ਹਨ), (ਇਥੋਂ ਹਰੇਕ ਨੇ) ਕੂਚ ਕਰ ਜਾਣਾ ਹੈ (ਕਿਸੇ ਦੀ ਭੀ ਇਥੇ) ਸਦਾ ਦੀ ਰਿਹੈਸ਼ ਨਹੀਂ ਹੈ । ਅਸਾਡਾ ਸਾਥ ਤੁਰਿਆ ਜਾ ਰਿਹਾ ਹੈ, ਅਸਾਂ ਭੀ (ਇਥੋਂ) ਤੁਰ ਜਾਣਾ ਹੈ; ਇਹ ਦੂਰ ਦੀ ਮੁਸਾਫ਼ਰੀ ਹੈ ਤੇ ਮੌਤ ਸਿਰ ਉਤੇ ਖਲੋਤੀ ਹੈ (ਪਤਾ ਨਹੀਂ ਕੇਹੜੇ ਵੇਲੇ ਆ ਜਾਏ) ।੧।

ਹੇ ਅੰਞਾਣ ! ਹੋਸ਼ ਕਰ । ਤੂੰ ਕਿਉਂ ਸੌਂ ਰਿਹਾ ਹੈਂ ? ਤੂੰ ਜਗਤ ਵਿਚ ਇਸ ਜੀਊਣ ਨੂੰ ਸਦਾ ਕਾਇਮ ਰਹਿਣ ਵਾਲਾ ਸਮਝ ਬੈਠਾ ਹੈਂ ।੧।ਰਹਾਉ।

(ਤੂੰ ਹਰ ਵੇਲੇ ਰਿਜ਼ਕ ਦੇ ਹੀ ਫ਼ਿਕਰ ਵਿਚ ਰਹਿੰਦਾ ਹੈਂ, ਵੇਖ) ਜਿਸ ਪ੍ਰਭੂ ਨੇ ਜਿੰਦ ਦਿੱਤੀ ਹੈ, ਉਹ ਰਿਜ਼ਕ ਭੀ ਅਪੜਾਉਂਦਾ ਹੈ, ਸਾਰੇ ਸਰੀਰਾਂ ਵਿਚ ਬੈਠਾ ਹੋਇਆ ਉਹ ਆਪ ਰਿਜ਼ਕ ਦਾ ਆਹਰ ਪੈਦਾ ਕਰ ਰਿਹਾ ਹੈ । ਮੈਂ (ਇਤਨਾ ਵੱਡਾ ਹਾਂ) ਮੇਰੀ (ਇਤਨੀ ਮਲਕੀਅਤ ਹੈ)—ਛੱਡ ਇਹ ਗੱਲਾਂ, ਪ੍ਰਭੂ ਦੀ ਬੰਦਗੀ ਕਰ, ਹੁਣ ਵੇਲੇ-ਸਿਰ ਉਸ ਦਾ ਨਾਮ ਆਪਣੇ ਹਿਰਦੇ ਵਿਚ ਸਾਂਭ ।੨।

ਉਮਰ ਮੁੱਕਣ ਤੇ ਆ ਰਹੀ ਹੈ, ਪਰ ਤੂੰ ਆਪਣਾ ਰਾਹ ਸੁਚੱਜਾ ਨਹੀਂ ਬਣਾਇਆ; ਸ਼ਾਮ ਪੈ ਰਹੀ ਹੈ, ਦਸੀਂ ਪਾਸੀਂ ਹਨੇਰਾ ਹੀ ਹਨੇਰਾ ਹੋਣ ਵਾਲਾ ਹੈ । ਰਵਿਦਾਸ ਆਖਦਾ ਹੈ—ਹੇ ਕਮਲੇ ਮਨੁੱਖ ! ਤੂੰ ਪ੍ਰਭੂ ਨੂੰ ਯਾਦ ਨਹੀਂ ਕਰਦਾ, ਦੁਨੀਆ (ਜਿਸ ਦੇ ਨਾਲ ਤੂੰ ਮਨ ਜੋੜੀ ਬੈਠਾ ਹੈਂ) ਅੰਤ ਨੂੰ ਨਾਸ ਹੋ ਜਾਣ ਵਾਲੀ ਹੈ ।੩।੨।

**ਨੋਟ** :—ਆਮ ਤੌਰ ਤੇ ਲਫ਼ਜ਼ "ਨਿਦਾਨਿ" ਨੂੰ ਫ਼ਾਰਸੀ ਦਾ ਲਫ਼ਜ਼ 'ਨਾਦਾਨ' ਸਮਝ ਕੇ ਇਸ ਦਾ ਅਰਥ "ਮੂਰਖ' ਕੀਤਾ ਜਾ ਰਿਹਾ ਹੈ; ਇਸ ਦੇ ਨਾਲ-ਲਗਵਾਂ ਲਫ਼ਜ਼ 'ਦਿਵਾਨੇ' ਭੀ ਕੁਝ ਏਸੇ ਹੀ ਅਰਥ ਵਲ ਮਨ ਦਾ ਝੁਕਾਉ ਪੈਦਾ ਕਰਦਾ ਹੈ । ਪਰ ਇਹ ਗ਼ਲਤ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਕਿਤੇ ਇਹ ਲਫ਼ਜ਼ ਆਉਂਦਾ ਹੈ ਇਸ ਦਾ ਅਰਥ "ਅੰਤ ਨੂੰ, ਆਖ਼ਰ ਨੂੰ" ਕੀਤਾ ਜਾਂਦਾ ਹੈ । ਇਹ ਸੰਸਕ੍ਰਿਤ ਦਾ ਲਫ਼ਜ਼ 'ਨਿਦਾਨ' {ਨਿਦਾਨ} ਹੈ ਜਿਸ ਦਾ ਅਰਥ ਹੈ 'ਅਖ਼ੀਰ, ਅੰਤ' (ਏਨਦ, ਟਏਰਮਨਿਓਟੋਨਿ) । ਵੇਖੋ :—

"ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥" {ਬਿਲਾਵਲੁ ਮ: ੩

"ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ ॥" {ਸਲੋਕ ਮ:੧, ਬਿਲਾਵਲ ਕੀ ਵਾਰ

"ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ ॥" {ਬਿਲਾਵਲੁ

ਬਾਕੀ ਰਿਹਾ ਇਹ ਇਤਰਾਜ਼ ਕਿ ਇਹ ਅਰਥ ਕਰਨ ਲੱਗਿਆਂ ਲਫ਼ਜ਼ "ਨਿਦਾਨਿ" ਨੂੰ ਚੁੱਕ ਕੇ ਅਖ਼ੀਰ ਤੇ ਲਫ਼ਜ਼ "ਫ਼ਨਖਾਨੈ" ਨਾਲ ਰਲਾਉਣਾ ਪੈਂਦਾ ਹੈ, ਇਸ 'ਅਨਵੈ' ਵਿਚ ਖਿੱਚ ਜਾਪਦੀ ਹੈ । ਇਸ ਦਾ ਉੱਤਰ ਇਹ ਹੈ ਕਿ ਹਰੇਕ ਕਵੀ ਦੀ ਕਵਿਤਾ ਦਾ ਆਪੋ ਆਪਣਾ ਢੰਗ ਹੈ; ਭਗਤ ਰਵਿਦਾਸ ਜੀ ਇਕ ਹੋਰ ਥਾਂ ਭੀ ਇਹੀ ਤਰੀਕਾ ਵਰਤਦੇ ਹਨ—

"ਨਿੰਦਕੁ ਸੋਧਿ ਸਾਧਿ ਬੀਚਾਰਿਆ ॥
ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥" {ਗੌਂਡ

ਇਸ ਪਰਮਾਣ ਵਿਚ ਦਾ ਲਫ਼ਜ਼ "ਨਿੰਦਕੁ" ਤੁਕ ਦਾ ਅਰਥ ਕਰਨ ਵੇਲੇ ਅਖ਼ੀਰ ਤੇ ਲਫ਼ਜ਼ "ਪਾਪੀ" ਦੇ ਨਾਲ ਵਰਤਣਾ ਪੈਂਦਾ ਹੈ ।

**ਸ਼ਬਦ ਦਾ ਭਾਵ** :—ਜਗਤ ਵਿਚ ਸਦਾ ਨਹੀਂ ਬੈਠ ਰਹਿਣਾ । ਇਸ ਦੇ ਮੋਹ ਵਿਚ ਮਸਤ ਹੋ ਕੇ ਪ੍ਰਭੂ-ਭਗਤੀ ਵਲੋਂ ਗ਼ਾਫ਼ਲ ਨਾਹ ਹੋਵੋ ।

**ਸੂਹੀ ॥ ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥੧॥ ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥ ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥ ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥ ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥ ਕਹਿ ਰਵਿਦਾਸ ਸਭੈ ਜਗੁ ਲੂਟਿਆ ॥ ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥ {ਪੰਨਾ ੭੯੪}**

**ਪਦ ਅਰਥ** :—ਸਾਲ ਰਸੋਈ—ਰਸੋਈ ਸ਼ਾਲਾ, ਰਸੋਈ ਖ਼ਾਨੇ, ਰਸੋਈ-ਘਰ । ਫੁਨਿ—ਮੁੜ (ਭਾਵ, ਮੌਤ ਆਇਆਂ) ।੧।

ਟਾਟੀ—ਟੱਟੀ, ਛੱਪਰ ।੧।ਰਹਾਉ।

ਭਾਈ ਬੰਧ—ਰਿਸ਼ਤੇਦਾਰ । ਸਹੇਰਾ—ਸਾਥੀ, ਯਾਰ ਮਿੱਤ੍ਰ । ਲਾਗੇ—ਕਹਿਣ ਲੱਗ ਪੈਂਦੇ ਹਨ । ਸਵੇਰਾ—ਸੁਵਖਤੇ, ਛੇਤੀ ।੨।

ਘਰ ਕੀ ਨਾਰਿ—ਆਪਣੀ ਵਹੁਟੀ । ਉਰਹਿ—ਛਾਤੀ ਨਾਲ । ਭੂਤੁ—ਗੁਜ਼ਰ ਗਿਆ ਹੈ, ਮਰ ਗਿਆ ਹੈ । ਭਾਗੀ—ਪਰੇ ਹਟ ਜਾਂਦੀ ਹੈ ।੩।

ਕਹਿ—ਕਹੇ, ਆਖਦਾ ਹੈ । ਲੂਟਿਆ—ਠੱਗਿਆ ਜਾ ਰਿਹਾ ਹੈ । ਤਉ—ਤਾਂ ।੪।

**ਅਰਥ** :—(ਜੇ) ਉੱਚੇ ਉੱਚੇ ਪੱਕੇ ਘਰ ਤੇ ਰਸੋਈ-ਖ਼ਾਨੇ ਹੋਣ (ਤਾਂ ਭੀ ਕੀਹ ਹੋਇਆ ?) ਮੌਤ ਆਇਆਂ (ਇਹਨਾਂ ਵਿਚ) ਇਕ ਘੜੀ ਭੀ (ਵਧੀਕ) ਖਲੋਣਾ ਨਹੀਂ ਮਿਲਦਾ ।੧।

(ਪੱਕੇ ਘਰ ਆਦਿਕ ਤਾਂ ਕਿਤੇ ਰਹੇ) ਇਹ ਸਰੀਰ (ਭੀ) ਘਾਹ ਦੇ ਛੱਪਰ ਵਾਂਗ ਹੀ ਹੈ, ਘਾਹ ਸੜ ਜਾਂਦਾ ਹੈ, ਤੇ ਮਿੱਟੀ ਵਿਚ ਰਲ ਜਾਂਦਾ ਹੈ (ਇਹੀ ਹਾਲ ਸਰੀਰ ਦਾ ਹੁੰਦਾ ਹੈ) ।੧।ਰਹਾਉ।

(ਜਦੋਂ ਮਨੁੱਖ ਮਰ ਜਾਂਦਾ ਹੈ ਤਾਂ) ਰਿਸ਼ਤੇਦਾਰ, ਪਰਵਾਰ, ਸੱਜਣ ਸਾਥੀ—ਇਹ ਸਾਰੇ ਹੀ ਆਖਣ ਲੱਗ ਪੈਂਦੇ ਹਨ ਕਿ ਇਸ ਨੂੰ ਹੁਣ ਛੇਤੀ ਬਾਹਰ ਕੱਢੋ ।੨।

ਆਪਣੀ ਵਹੁਟੀ (ਭੀ) ਜੋ ਸਦਾ (ਮਨੁੱਖ) ਦੇ ਨਾਲ ਲੱਗੀ ਰਹਿੰਦੀ ਸੀ, ਇਹ ਆਖ ਕੇ ਪਰੇ ਹਟ ਜਾਂਦੀ ਹੈ ਇਹ ਤਾਂ ਹੁਣ ਮਰ ਗਿਆ ਹੈ, ਮਰ ਗਿਆ ।੩।

ਰਵਿਦਾਸ ਆਖਦਾ ਹੈ—ਸਾਰਾ ਜਗਤ ਹੀ (ਸਰੀਰ ਨੂੰ, ਜਾਇਦਾਦ ਨੂੰ, ਸੰਬੰਧੀਆਂ ਨੂੰ ਆਪਣਾ ਸਮਝ ਕੇ) ਠੱਗਿਆ ਜਾ ਰਿਹਾ ਹੈ, ਪਰ ਮੈਂ ਇਕ ਪਰਮਾਤਮਾ ਦਾ ਨਾਮ ਸਿਮਰ ਕੇ (ਇਸ ਠੱਗੀ ਤੋਂ) ਬਚਿਆ ਹਾਂ ।੪।੩।

**ਸ਼ਬਦ ਦਾ ਭਾਵ** :—ਇਥੇ ਚੰਦ-ਰੋਜ਼ਾ ਟਿਕਾਣਾ ਹੈ । ਅਸਲ ਸਾਥੀ ਪਰਮਾਤਮਾ ਹੀ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਸੂਹੀ ਬਾਣੀ ਫਰੀਦ ਜੀ ਕੀ**

**ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥ ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ ਸਹ ਨਾਹੀ ਦੋਸੁ ॥੧॥ ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥੧॥**

**ਰਹਾਉ ॥ ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥ ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥ ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥ ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥ ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥੪॥੧॥ {ਪੰਨਾ ੭੯੪}**

**ਪਦ ਅਰਥ** :—ਤਪਿ ਤਪਿ—ਖਪ ਖਪ ਕੇ, ਦੁਖੀ ਹੋ ਹੋ ਕੇ । ਲੁਹਿ ਲੁਹਿ—ਲੁੱਛ ਲੁੱਛ ਕੇ, ਤੜਪ ਤੜਪ ਕੇ । ਹਾਥ ਮਰੋਰਉ—ਮੈਂ ਹੱਥ ਮਲਦੀ ਹਾਂ, ਮੈਂ ਪਛੁਤਾਉਂਦੀ ਹਾਂ । ਬਾਵਲਿ—ਕਮਲੀ, ਝੱਲੀ । ਲੋਰਉ—ਮੈਂ ਲੱਭਦੀ ਹਾਂ । ਸਹਿ—ਸਹ ਨੇ, ਖਸਮ ਨੇ । ਰੋਸੁ—ਗੁੱਸਾ । ਸਹ—ਖਸਮ ਦਾ ।੧।

ਸਾਰ—ਕਦਰ । ਖੋਇ—ਗਵਾ ਕੇ ।੧।ਰਹਾਉ।

ਕਿਤ ਗੁਨ—ਕਿਨ੍ਹਾਂ ਗੁਣਾਂ ਦੇ ਕਾਰਨ । ਹਉ—ਮੈਂ । ਬਿਰਹੈ—ਵਿਛੋੜੇ ਵਿਚ । ਜਾਲੀ—ਸਾੜੀ ।੨।

ਵਿਧਣ—(ਵਿਧੂਨ) ਕੰਬਾਉਣ ਵਾਲੀ, ਡਰਾਉਣ ਵਾਲੀ, ਭਿਆਨਕ । ਮੁੰਧ—ਇਸਤ੍ਰੀ । ਪ੍ਰਭਿ—ਪ੍ਰਭੂ ਨੇ । ਸਾਧ ਸੰਗਿ—ਸਤ ਸੰਗ ਵਿਚ । ਬੇਲੀ—ਮਦਦਗਾਰ ।੩।

ਵਾਟ—ਜੀਵਨ-ਸਫ਼ਰ । ਉਡੀਣੀ—ਦੁਖਦਾਈ, ਚਿੰਤਾਤੁਰ ਕਰਨ ਵਾਲੀ । ਖੰਨਿਅਹੁ—ਖੰਡੇ ਨਾਲੋਂ । ਪਿਈਣੀ—ਤੇਜ਼ ਧਾਰ ਵਾਲੀ, ਪਤਲੀ । ਸਮ੍ਹਾਰਿ—ਸੰਭਾਲ । ਸਵੇਰਾ—ਸੁਵਖਤੇ ।੪।

**ਅਰਥ** :—ਹੇ ਮੇਰੇ ਮਾਲਿਕ ! ਮੈਂ ਤੇਰੀ ਕਦਰ ਨਾ ਜਾਤੀ, ਜੁਆਨੀ ਦਾ ਵੇਲਾ ਗਵਾ ਕੇ ਹੁਣ ਪਿਛੋਂ ਮੈਂ ਝੁਰ ਰਹੀ ਹਾਂ ।ਰਹਾਉ।

ਬੜੀ ਦੁਖੀ ਹੋ ਕੇ, ਬੜੀ ਤੜਫ ਕੇ ਮੈਂ ਹੁਣ ਹੱਥ ਮਲ ਰਹੀ ਹਾਂ, ਤੇ ਝੱਲੀ ਹੋ ਕੇ ਹੁਣ ਮੈਂ ਉਸ ਖਸਮ ਨੂੰ ਲੱਭਦੀ ਫਿਰਦੀ ਹਾਂ । ਹੇ ਖਸਮ-ਪ੍ਰਭੂ ! ਤੇਰਾ ਕੋਈ ਦੋਸ (ਮੇਰੀ ਇਸ ਭੈੜੀ ਹਾਲਤ ਬਾਰੇ) ਨਹੀਂ ਹੈ, ਮੇਰੇ ਵਿਚ ਹੀ ਔਗੁਣ ਸਨ, ਤਾਹੀਏਂ ਤੂੰ ਆਪਣੇ ਮਨ ਵਿਚ ਮੇਰੇ ਨਾਲ ਰੋਸਾ ਕੀਤਾ ।੧।

(ਹੁਣ ਮੈਂ ਕੋਇਲ ਨੂੰ ਪੁੱਛਦੀ ਫਿਰਦੀ ਹਾਂ—) ਹੇ ਕਾਲੀ ਕੋਇਲ ! ਭਲਾ, ਮੈਂ ਤਾਂ ਆਪਣੇ ਕਰਮਾਂ ਦੀ ਮਾਰੀ ਦੁਖੀ ਹਾਂ ਹੀ) ਤੂੰ ਭੀ ਕਿਉਂ ਕਾਲੀ (ਹੋ ਗਈ) ਹੈਂ ? (ਕੋਇਲ ਭੀ ਇਹੀ ਉੱਤਰ ਦੇਂਦੀ ਹੈ) ਮੈਨੂੰ ਮੇਰੇ ਪ੍ਰੀਤਮ ਦੇ ਵਿਛੋੜੇ ਨੇ ਸਾੜ ਦਿੱਤਾ ਹੈ । (ਠੀਕ ਹੈ) ਖਸਮ ਤੋਂ ਵਿੱਛੁੜ ਕੇ ਕਿਥੇ ਕੋਈ ਸੁਖ ਪਾ ਸਕਦੀ ਹੈ ? (ਪਰ ਜੀਵ-ਇਸਤ੍ਰੀ ਦੇ ਵੱਸ ਦੀ ਗੱਲ ਨਹੀਂ ਹੈ) ਜਦੋਂ ਪ੍ਰਭੂ ਆਪ ਮਿਹਰਬਾਨ ਹੁੰਦਾ ਹੈ ਤਾਂ ਆਪ ਹੀ ਮਿਲਾ ਲੈਂਦਾ ਹੈ ।੨।

(ਇਸ ਜਗਤ-ਰੂਪ) ਡਰਾਉਣੀ ਖੂਹੀ ਵਿਚ ਮੈਂ ਜੀਵ-ਇਸਤ੍ਰੀ ਇਕੱਲੀ (ਡਿੱਗੀ ਪਈ ਸਾਂ, ਇਥੇ) ਕੋਈ ਮੇਰਾ ਸਾਥੀ ਨਹੀਂ (ਮੇਰੇ ਦੁੱਖਾਂ ਵਿਚ) ਕੋਈ ਮੇਰਾ ਮਦਦਗਾਰ ਨਹੀਂ । ਹੁਣ ਜਦੋਂ ਪ੍ਰਭੂ ਨੇ ਮੇਹਰ ਕਰ ਕੇ ਮੈਨੂੰ ਸਤਸੰਗ ਵਿਚ ਮਿਲਾਇਆ ਹੈ, (ਸਤਸੰਗ ਵਿਚ ਆ ਕੇ) ਜਦੋਂ ਮੈਂ ਵੇਖਦੀ ਹਾਂ ਤਾਂ ਮੈਨੂੰ ਮੇਰਾ ਰੱਬ ਬੇਲੀ ਦਿੱਸ ਰਿਹਾ ਹੈ ।੩।

ਹੇ ਭਾਈ ! ਅਸਾਡਾ ਇਹ ਜੀਵਨ-ਪੰਧ ਬੜਾ ਭਿਆਨਕ ਹੈ, ਖੰਡੇ ਨਾਲੋਂ ਤਿੱਖਾ ਹੈ, ਬੜੀ ਤੇਜ਼ ਧਾਰ ਵਾਲਾ ਹੈ; ਇਸ ਦੇ ਉਤੋਂ ਦੀ ਅਸਾਂ ਲੰਘਣਾ ਹੈ । ਇਸ ਵਾਸਤੇ, ਹੇ ਫਰੀਦ ! ਸਵੇਰੇ ਸਵੇਰੇ ਰਸਤਾ ਸੰਭਾਲ ।੪।੧।

**ਸੂਹੀ ਲਲਿਤ ॥ ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੧॥ ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ ਰਹਾਉ ॥ ਇਕ ਆਪੀਨ੍ਹੈ ਪਤਲੀ, ਸਹ ਕੇ ਰੇ ਬੋਲਾ ॥ ਦੁਧਾਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥ ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥ ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥੩॥੨॥ {ਪੰਨਾ ੭੯੪}**

{ਨੋਟ :—(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਰੇਕ ਸ਼ਬਦ ਵਿਚ 'ਰਹਾਉ' ਦੀਆਂ ਇਕ ਜਾਂ ਦੋ ਤੁਕਾਂ ਆਉਂਦੀਆਂ ਹਨ । 'ਰਹਾਉ' ਦਾ ਅਰਥ ਹੈ 'ਟਿਕਾਉ', 'ਠਹਿਰਨਾ' । ਸੋ ਸਾਰੇ ਸ਼ਬਦ ਨੂੰ ਸਮਝਣ ਲਈ ਪਹਿਲਾਂ ਉਸ ਤੁਕ ਉਤੇ ਠਹਿਰਨਾ ਹੈ, ਜਿਸ ਦੇ ਨਾਲ 'ਰਹਾਉ' ਲਿਖਿਆ ਹੈ । ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਨੂੰ ਸਮਝਣ ਦਾ ਮੂਲ-ਨਿਯਮ ਇਹੀ ਹੈ ਕਿ ਪਹਿਲਾਂ 'ਰਹਾਉ' ਦੀ ਤੁਕ ਨੂੰ ਜਾਂ ਪਦ ਨੂੰ ਚੰਗੀ ਤਰ੍ਹਾਂ ਸਮਝ ਲਿਆ ਜਾਏ । ਮੁਖ-ਭਾਵ ਇਸ ਤੁਕ ਜਾਂ ਪਦ ਵਿਚ ਹੁੰਦਾ ਹੈ, ਬਾਕੀ ਦੇ ਪਦ ਇਸ ਮੁਖ ਭਾਵ ਦਾ ਵਿਸਥਾਰ ਹੁੰਦੇ ਹਨ ।

ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ਰਹਾਉ॥

'ਕਸੁੰਭਾ' ਇਕ ਫੁੱਲ ਦਾ ਨਾਮ ਹੈ, ਜਿਸ ਦਾ ਰੰਗ ਵੇਖਣ ਨੂੰ ਤਾਂ ਬੜਾ ਚੁਹਚੁਹਾ ਹੁੰਦਾ ਹੈ, ਪਰ ਛੇਤੀ ਹੀ ਖ਼ਰਾਬ ਹੋ ਜਾਂਦਾ ਹੈ ਇਸ ਦੇ ਮੁਕਾਬਲੇ ਤੇ 'ਮਜੀਠ' ਹੈ; ਇਸ ਦਾ ਰੰਗ ਪੱਕਾ ਹੁੰਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਦੋਵੇਂ ਪਦਾਰਥ ਟਾਕਰੇ ਤੇ 'ਮਾਇਆ' ਅਤੇ 'ਨਾਮ' ਲਈ ਵਰਤੇ ਗਏ ਹਨ, ਕਿਉਂਕਿ ਮਾਇਆ ਦਾ ਸਾਥ ਚਾਰ ਦਿਨ ਦਾ ਹੈ, ਤੇ, ਨਾਮ-ਧਨ ਸਦਾ ਨਾਲ ਨਿਭਣ ਵਾਲਾ ਹੈ । 'ਕਸੁੰਭੜੈ' ਫੁੱਲ ਦੇ ਨਾਲ 'ਜਲਿ' ਜਾਣ ਦਾ ਸ਼ਬਦ ਵਰਤਣਾ ਭੀ ਪੰਜਾਬੀ ਮੁਹਾਵਰੇ ਦੇ ਅਨੁਸਾਰ ਹੀ ਹੈ । ਅਸੀ ਆਮ ਤੌਰ ਤੇ ਆਖਦੇ ਹਾਂ, 'ਫੁੱਲ ਸੜ ਗਿਆ'। ਲਫ਼ਜ਼ 'ਜਲਿ' ਦਾ ਸੰਬੰਧ ਲਫ਼ਜ਼ 'ਕਸੁੰਭੜੈ' ਨਾਲ ਹੈ । ਇਸ ਨੂੰ ਹੋਰ ਵਧੀਕ ਸਪਸ਼ਟ ਕਰਨ ਲਈ ਇਸੇ ਰਾਗ ਦੇ ਮੁੱਢ ਤੇ ਗੁਰੂ ਨਾਨਕ ਸਾਹਿਬ ਦਾ ਇਕ ਸ਼ਬਦ ਕਾਫ਼ੀ ਹੈ । ਇਹਨਾਂ ਦੋਹਾਂ ਸ਼ਬਦਾਂ ਨੂੰ ਆਮ੍ਹੋ ਸਾਹਮਣੇ ਰੱਖ ਕੇ ਇਕ ਇਕ ਪਦ ਦਾ ਟਾਕਰਾ ਕਰ ਕੇ ਪੜ੍ਹੀਏ ਤਾਂ ਇਉਂ ਪਰਤੀਤ ਹੁੰਦਾ ਹੈ ਕਿ ਸ਼ੇਖ਼ ਫ਼ਰੀਦ ਜੀ ਦੇ ਭਾਵ ਨੂੰ ਸਪਸ਼ਟ ਕਰਨ ਲਈ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਉਚਾਰਿਆ ਹੈ । ਸ਼ਬਦ ਇਉਂ ਹੈ :—

ਸੂਹੀ ਮਹਲਾ ੧ ॥ ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥ ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥੧॥ ਤੇਰਾ ਏਕੋ ਨਾਮੁ ਮੰਜੀਠੜਾ, ਰਤਾ ਮੇਰਾ ਚੋਲਾ, ਸਦ ਰੰਗ ਢੋਲਾ ॥੧॥ ਰਹਾਉ ॥ ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ ॥੨॥ ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ ॥ ਆਵਾਗਉਣੁ ਨਿਵਾਰਿਆ, ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ ॥੪॥ ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ ॥ ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥੫॥੨॥੪॥ {ਪੰਨਾ ੭੨੯}

ਇਸ ਸ਼ਬਦ ਦਾ ਇਕ ਇਕ ਪਦ ਫ਼ਰੀਦ ਜੀ ਦੇ ਸ਼ਬਦ ਦੇ ਇਕ ਇਕ ਪਦ ਦੇ ਭਾਵ ਨੂੰ ਖੋਲ੍ਹ ਰਿਹਾ ਹੈ । ਇਹੀ ਹਾਲ "ਰਹਾਉ" ਦੀ ਤੁਕ ਦਾ ਹੈ । "ਕਸੁੰਭੇ" ਦੇ ਟਾਕਰੇ ਤੇ 'ਮੰਜੀਠ' ਸ਼ਬਦ ਵਰਤਿਆ ਹੈ । ਤਾਂ ਤੇ "ਕਸੁੰਭੜੈ" ਦਾ ਅਰਥ ਕਸੁੰਭਾ ਫੁੱਲ ਹੀ ਹੈ, ਜੋ 'ਮਾਇਆ' ਵਾਸਤੇ ਵਰਤਿਆ ਹੈ ।

**ਅਰਥ** :—ਹੇ ਮਿੱਤਰ ! ਕਸੁੰਭੇ-ਰੂਪ ਮਾਇਆ ਨੂੰ ਹੱਥ ਨਾ ਲਾ, ਇਹ ਕਸੁੰਭਾ ਸੜ ਜਾਇਗਾ, ਭਾਵ, ਇਹ ਮਾਇਆ ਦਾ ਸਾਥ ਛੇਤੀ ਨਸ਼ਟ ਹੋਣ ਵਾਲਾ ਹੈ ।ਰਹਾਉ।

ਮੂਲ :—ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥

(ਪ੍ਰ:) ਕੈਸਾ ਬੇੜਾ ?

(ਉ:) ਜਪ ਤਪ ਕਾ ਬੰਧੁ ਬੇੜੁਲਾ ॥

ਮੂਲ :—ਇਕ ਆਪੀਨ੍ਹੈ, ਪਤਲੀ ਸਹ ਕੇ ਰੇ ਬੋਲਾ ॥

ਇਸ ਤੁਕ ਦਾ ਠੀਕ ਪਾਠ ਕਰਨ ਲਈ ਤੇ ਠੀਕ ਅਰਥ ਸਮਝਣ ਲਈ ਗੁਰੂ ਨਾਨਕ ਦੇਵ ਜੀ ਦੇ ਉਪਰ-ਦਿੱਤੇ ਸ਼ਬਦ ਦਾ ਪੜ੍ਹੋ ਪਦ ਨੰ: ੪ ।

'ਗੁਰ ਬਚਨੀ ਪਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ ॥

ਜਿਨ੍ਹਾਂ ਕਸੁੰਭੇ ਨੂੰ ਹੱਥ ਲਾਇਆ ਉਹ "ਆਪੀਨ੍ਹੈ ਪਤਲੀ" ਰਹੀਆਂ ਤੇ ਉਹਨਾਂ ਨੂੰ ਪ੍ਰਾਪਤ ਕੀਹ ਹੋਇਆ ? "ਸਹ ਕੇ ਰੇ ਬੋਲਾ" । ਪਰ ਜਿਨ੍ਹਾਂ ਦਾ ਚੋਲਾ ਨਾਮ-ਮੰਜੀਠ ਨਾਲ ਰੰਗਿਆ ਗਿਆ, ਉਹਨਾਂ ਨੇ ਫਲ ਪਾਇਆ "ਸਹ ਕੇ ਅੰਮ੍ਰਿਤ ਬੋਲਾ" ।

ਇਹਨਾਂ ਦੋਹਾਂ ਤੁਕਾਂ ਦੇ ਸਾਰੇ ਲਫ਼ਜ਼ਾਂ ਨੂੰ ਆਪੋ ਵਿਚ ਟਕਰਾ ਕੇ ਵੇਖੋ । ਲਫ਼ਜ਼ 'ਸਹ', 'ਕੇ', 'ਬੋਲਾ'—ਇਹ ਤਿੰਨੇ ਹੀ ਦੋਹਾਂ ਵਿਚ ਸਾਂਝੇ ਹਨ । ਗੁਰੂ ਨਾਨਕ ਸਾਹਿਬ ਵਾਲੇ ਸ਼ਬਦ ਦੀ ਤੁਕ ਵਿਚ ਲਫ਼ਜ਼ 'ਅੰਮ੍ਰਿਤ' ਦੇ ਟਾਕਰੇ ਤੇ ਫ਼ਰੀਦ ਜੀ ਦਾ ਲਫ਼ਜ਼ 'ਰੇ' ਰਹਿ ਗਿਆ ।

ਤਾਂ ਤੇ ਪਾਠ "ਸਹ ਕੇ ਰੇ ਬੋਲਾ" ਹੈ, ਭਾਵ, 'ਕੇ' ਅਤੇ 'ਰੇ' ਵਖ ਵਖ ਹਨ । ਰੇ—ਅਨਾਦਰੀ ਦੇ ਬਚਨ । ਜਿਵੇਂ :—

"ਰੇ ਰੇ ਦਰਗਹ ਕਹੈ ਨ ਕੋਊ"

**ਅਰਥ** :—ਕਈ ਜੀਵ-ਇਸਤ੍ਰੀਆਂ (ਜਿਨ੍ਹਾਂ ਕਸੁੰਭੇ ਨੂੰ ਹੱਥ ਲਾਇਆ ਹੈ) ਆਪਣੇ ਆਪ ਵਿਚ ਪਤਲੀਆਂ ਹਨ ਉਹਨਾਂ ਨੂੰ ਪਤੀ ਦੇ ਅਨਾਦਰੀ ਦੇ ਬਚਨ ਹੀ ਮਿਲਦੇ ਹਨ ।

ਪਤਲੀਆਂ—ਨਾਜ਼ਕ, ਅਹੰਕਾਰਣਾਂ, ਚਤਰ-ਬੁੱਧ, ਕਮਜ਼ੋਰ ਆਤਮਕ ਜੀਵਨ ਵਾਲੀਆਂ ।

ਮੂਲ :—ਦੁਧਾਥਣੀ ਨ ਆਵਈ ਫਿਰਿ ਹੋਇ ਨ ਮੇਲਾ ।੨।

ਇਸ ਤੁਕ ਨੂੰ ਸਮਝਣ ਲਈ ਭੀ ਉਪਰ-ਦਿੱਤੇ ਸ਼ਬਦ ਦਾ ਵੇਖੋ ਪਦ ਨੰ: ੨ ਤੇ ੩ ।

(ਪ੍ਰ:) ਕਿਸ ਮਿਲਾਪ ਦਾ ਜ਼ਿਕਰ ਹੈ ?

(ਉ:) ਹਰੀ ਨਾਲ ਮਿਲਾਪ ਦਾ । ਮਨੁੱਖਾ ਜਨਮ ਦੇ ਮਿਲਣ ਵਲ ਇਸ਼ਾਰਾ ਨਹੀਂ ਹੈ । ਤਾਂ ਤੇ "ਫਿਰਿ ਹੋਇ ਨ ਮੇਲਾ" ਦਾ ਭਾਵ ਹੈ (ਜੇ ਕਸੁੰਭੇ ਨੂੰ ਹੱਥ ਲਾਇਆ) ਤਾਂ ਪਤੀ-ਪਰਮਾਤਮਾ ਨਾਲ ਮੇਲ ਨਹੀਂ ਹੋਵੇਗਾ ।

ਬਾਕੀ ਰਹਿ ਗਈ ਪਹਿਲੀ ਅੱਧੀ ਤੁਕ 'ਦੁਧਾਥਣੀ ਨ ਆਵਈ' ।

(ਪ੍ਰ:) ਇਸਤ੍ਰੀ ਦੇ ਥਣਾਂ ਵਿਚ ਦੁਧ ਕਦੋਂ ਆਉਂਦਾ ਹੈ ?

(ਉ:) ਕੁਦਰਤਿ ਦੇ ਨਿਯਮ ਅਨੁਸਾਰ ਜਦੋਂ ਉਸ ਦਾ ਆਪਣੇ ਪਤੀ ਨਾਲ ਮਿਲਾਪ ਹੁੰਦਾ ਹੈ ਤੇ ਪੁੱਤਰ-ਵਤੀ ਬਣਦੀ ਹੈ, ਜਦੋਂ ਸੁਹਾਗ ਭਾਗ ਵਾਲੀ ਹੁੰਦੀ ਹੈ ।

ਉਸ ਸਾਰੀ ਤੁਕ ਦਾ ਅਰਥ ਇਉਂ ਹੈ :—ਜੇ ਕਸੁੰਭੇ ਨੂੰ ਹੱਥ ਲਾਇਆ ਤਾਂ ਇਸਤ੍ਰੀ ਸੁਹਾਗ-ਵਤੀ ਨਹੀਂ ਹੋ ਸਕੇਗੀ, ਤੇ, ਪਤੀ ਨਾਲ ਮਿਲਾਪ ਨਹੀਂ ਹੋ ਸਕੇਗਾ ।

ਇਸ ਅਰਥ ਦੀ ਪ੍ਰੋੜ੍ਹਤਾ ਲਈ ਸਾਹਿਬ ਗੁਰੂ ਨਾਨਕ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਖ਼ਾਸ ਧਿਆਨ-ਯੋਗ ਹੈ :—

ਰਾਗ ਗਉੜੀ ਪੂਰਬੀ ਛੰਤ ਮਹਲਾ ੧ ॥ ਮੁੰਧ ਰੈਣਿ ਦੁਹੇਲੜੀਆ ਜੀਉ, ਨੀਦ ਨ ਆਵੈ ॥ ਸਾਧਨ ਦੁਬਲੀਆ ਜੀਉ, ਪਿਰ ਕੈ ਹਾਵੈ ॥ ਧਨ ਥੀਈ ਦੁਬਲਿ ਕੰਤ ਹਾਵੈ, ਕੇਵ ਨੈਣੀ ਦੇਖਏ ॥ ਸੀਗਾਰ ਮਿਠ ਰਸ ਭੋਗ ਭੋਜਨ, ਸਭੁ ਝੂਠੁ ਕਿਤੈ ਨ ਲੇਖਏ ॥ ਮੈ ਮਤਿ ਜੋਬਨਿ ਗਰਬਿ ਗਾਲੀ, ਦੁਧਾਥਣੀ ਨ ਆਵਏ ॥ ਨਾਨਕ ਸਾਧਨ ਮਿਲੈ ਮਿਲਾਈ, ਬਿਨੁ ਪਿਰ ਨੀਦ ਨ ਆਵਏ ॥੧॥ {ਪੰਨਾ ੨੪੨}

ਇਸ ਛੰਤ ਵਿਚ ਕੇਵਲ ਜੀਵ-ਇਸਤ੍ਰੀ ਤੇ ਪਤੀ-ਪਰਮਾਤਮਾ ਦੇ ਮਿਲਾਪ ਦਾ ਹੀ ਜ਼ਿਕਰ ਹੈ, ਮਨੁੱਖਾ-ਜਨਮ ਵਲ ਕਿਤੇ ਇਸ਼ਾਰਾ ਨਹੀਂ ਹੈ । ਇਹ ਅਨੁਮਾਨ ਲੱਗ ਸਕਦਾ ਹੈ ਕਿ ਫ਼ਰੀਦ ਜੀ ਨੇ ਅਤੇ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਇਕੋ ਹੀ ਮੁਹਾਵਰਾ ਜੀਵ-ਇਸਤ੍ਰੀ ਦੇ ਸੁਹਾਗ-ਵਤੀ ਹੋਣ ਸੰਬੰਧੀ ਵਰਤਿਆ ਹੈ । 'ਰਹਾਉ' ਦੀ ਤੁਕ ਨੂੰ ਸਾਹਮਣੇ ਰੱਖ ਕੇ ਸਾਰੇ ਸ਼ਬਦ ਨੂੰ ਪੜ੍ਹਿਆਂ ਇਹੀ ਪ੍ਰਤੱਖ ਦਿੱਸਦਾ ਹੈ ਕਿ ਕਸੁੰਭੇ ਨੂੰ ਹੱਥ ਲਾਣ ਦਾ ਭਿਆਨਕ ਸਿੱਟਾ ਦੱਸਿਆ ਗਿਆ ਹੈ ।

**ਪਦ ਅਰਥ** :—ਬੇੜਾ—ਨਾਮ-ਸਿਮਰਨ ਰੂਪ ਬੇੜਾ, 'ਜਪ ਤਪ ਕਾ' ਬੇੜਾ । ਬੰਧਿ ਨ ਸਕਿਓ—(ਕਸੁੰਭੇ ਨੂੰ ਹੀ ਹੱਥ ਪਾਈ ਰੱਖਣ ਕਰਕੇ ਜੀਵ) ਤਿਆਰ ਨਾਹ ਕਰ ਸਕਿਆ । ਬੰਧਨ ਕੀ ਵੇਲਾ—(ਬੇੜਾ) ਤਿਆਰ ਕਰਨ ਦੀ ਉਮਰੇ । ਭਰਿ—(ਵਿਕਾਰਾਂ ਨਾਲ ਨਕਾ ਨਕ) ਭਰ ਕੇ । ਦੁਹੇਲਾ—ਔਖਾ ।੧।

ਢੋਲਾ—ਹੇ ਮਿੱਤਰ ! ਜਲਿ ਜਾਸੀ—(ਕਸੁੰਭਾ) ਸੜ ਜਾਇਗਾ, ਕਸੁੰਭੇ ਦਾ ਰੰਗ ਬਹੁਤਾ ਚਿਰ ਰਹਿਣ ਵਾਲਾ ਨਹੀਂ, ਮਾਇਆ ਦੀ ਮੌਜ ਥੋੜੇ ਦਿਨ ਹੀ ਰਹਿੰਦੀ ਹੈ । ਹਥੁ ਨ ਲਾਇ ਕਸੁੰਭੜੈ—ਭੈੜੇ ਕਸੁੰਭੇ ਨੂੰ ਹੱਥ ਨ ਲਾ, ਚੰਦ੍ਰੀ ਮਾਇਆ ਨਾਲ ਨਾਹ ਜੋੜੀ ਰੱਖ ।ਰਹਾਉ।

ਇਕ—ਕਈ (ਜੀਵ-) ਇਸਤ੍ਰੀਆਂ । ਆਪੀਨ੍ਹੈ—ਆਪਣੇ ਆਪ ਵਿਚ । ਪਤਲੀ—ਕਮਜ਼ੋਰ ਆਤਮਕ ਜੀਵਨ ਵਾਲੀਆਂ । ਰੇ ਬੋਲਾ—ਨਿਰਾਦਰੀ ਦੇ ਬਚਨ । ਦੁਧਾਥਣੀ—ਉਹ ਅਵਸਥਾ ਜਦੋਂ ਇਸਤ੍ਰੀ ਦੇ ਥਣਾਂ ਵਿਚ ਦੁੱਧ ਆਉਂਦਾ ਹੈ, ਪਤੀ-ਮਿਲਾਪ । ਫਿਰਿ—ਕਿ ਇਹ ਵੇਲਾ ਖੁੰਝਣ ਤੇ ।੨।

ਨੋਟ :—ਗੁਰੂ ਨਾਨਕ ਸਾਹਿਬ ਦੇ ਆਪਣੇ ਸ਼ਬਦ ਨੂੰ ਛੱਡ ਕੇ ਵਲਾਇਤ ਵਾਲੀ ਸਾਖੀ ਦਾ ਆਸਰਾ ਲੈਂਦੇ ਫਿਰਨਾ, ਫਿਰ ਉਸ ਦੇ ਭੀ ਗ਼ਲਤ ਪਾਠ ਦਾ ਆਸਰਾ ਲੈਣਾ, ਸਿਆਣਪ ਦੀ ਗੱਲ ਨਹੀਂ ਹੈ, ਲਫ਼ਜ਼ "ਇਕ" ਬਹੁ-ਵਚਨ ਹੀ ਹੈ, ਪਰ ਹੈ ਇਹ 'ਇਸਤ੍ਰੀ-ਲਿੰਗ'; ਪੁਲਿੰਗ ਵਿਚ ਆਮ ਤੌਰ ਤੇ ਬਹੁ-ਵਚਨ ਲਫ਼ਜ਼ 'ਇਕ' ਤੋਂ "ਇਕਿ" ਹੁੰਦਾ ਹੈ । ਲਫ਼ਜ਼ 'ਦੁਧਾਥਣੀ' ਦੇ ਦੋ ਹਿੱਸੇ 'ਦੁਧਾ' ਅਤੇ 'ਥਣੀ' ਕਰ ਦੇਣੇ ਭੀ ਗ਼ਲਤ ਹੈ । ਇਹ ਲਫ਼ਜ਼ ਇਕੋ ਹੀ ਤੇ 'ਸਮਾਸੀ' ਲਫ਼ਜ਼ ਹੈ । ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ਦੋ ਵਾਰੀ ਆਇਆ ਹੈ, ਦੂਜੀ ਵਾਰੀ ਗੁਰੂ ਨਾਨਕ ਸਾਹਿਬ ਨੇ ਵਰਤਿਆ ਹੈ ।

ਸਹੁ—ਖਸਮ ਪ੍ਰਭੂ । ਅਲਾਏਸੀ—ਬੁਲਾਇਗਾ, ਸੱਦੇਗਾ, ਸੱਦਾ ਭੇਜੇਗਾ । ਹੰਸੁ—ਜੀਵ-ਆਤਮਾ । ਡੁੰਮਣਾ—(ਡੁ+ਮਣਾ) ਦੁਚਿੱਤਾ (ਹੋ ਕੇ), ਜੱਕੋ-ਤੱਕੇ ਕਰਦਾ । ਅਹਿ ਤਨੁ—ਇਹ ਸਰੀਰ । ਥੀਸੀ—ਹੋ ਜਾਇਗਾ ।੩।

**ਅਰਥ** :—ਹੇ ਸੱਜਣ ! ਚੰਦ੍ਰੀ ਮਾਇਆ ਨਾਲ ਹੀ ਆਪਣੇ ਮਨ ਨੂੰ ਨਾਹ ਜੋੜੀ ਰੱਖ, ਇਹ ਮਾਇਆ ਚਾਰ ਦਿਨ ਦੀ ਖੇਡ ਹੈ ।੧।

(ਜਿਸ ਮਨੁੱਖ ਨੇ ਮਾਇਆ ਨਾਲ ਹੀ ਮਨ ਲਾਈ ਰੱਖਿਆ) ਉਹ (ਬੇੜਾ) ਤਿਆਰ ਕਰਨ ਵਾਲੀ ਉਮਰੇ ਨਾਮ-ਰੂਪ ਬੇੜਾ ਤਿਆਰ ਨਾਹ ਕਰ ਸਕਿਆ, ਤੇ, ਜਦੋਂ ਸਰੋਵਰ (ਨਕਾ ਨਕ) ਭਰ ਕੇ (ਬਾਹਰ) ਉਛਲਣ ਲੱਗ ਪੈਂਦਾ ਹੈ ਤਦੋਂ ਇਸ ਵਿਚ ਤਰਨਾ ਔਖਾ ਹੋ ਜਾਂਦਾ ਹੈ (ਭਾਵ; ਜਦੋਂ ਮਨੁੱਖ ਵਿਕਾਰਾਂ ਦੀ ਅੱਤ ਕਰ ਦੇਂਦਾ ਹੈ, ਤਾਂ ਇਹਨਾਂ ਦੇ ਚਸਕੇ ਵਿਚੋਂ ਨਿਕਲਣਾ ਔਖਾ ਹੋ ਜਾਂਦਾ ਹੈ) ।੧।

ਜੋ ਜੀਵ-ਇਸਤ੍ਰੀਆਂ (ਮਾਇਆ ਨਾਲੋਂ ਮੋਹ ਪਾਣ ਕਰਕੇ) ਆਪਣੇ ਆਪ ਵਿਚ ਕਮਜ਼ੋਰ ਆਤਮਕ ਜੀਵਨ ਵਾਲੀਆਂ ਹੋ ਜਾਂਦੀਆਂ ਹਨ, ਉਹਨਾਂ ਨੂੰ (ਪ੍ਰਭੂ-) ਪਤੀ ਦੇ ਦਰ ਤੋਂ ਅਨਾਦਰੀ ਦੇ ਬੋਲ ਨਸੀਬ ਹੁੰਦੇ ਹਨ; ਉਹਨਾਂ ਉੱਤੇ ਪਤੀ-ਮਿਲਾਪ ਦੀ ਅਵਸਥਾ ਨਹੀਂ ਆਉਂਦੀ ਤੇ ਮਨੁੱਖਾ ਜਨਮ ਦਾ ਸਮਾ ਖੁੰਝਣ ਤੇ (ਜਦੋਂ ਨਾਮ-ਸਿਮਰਨ ਦਾ ਬੇੜਾ ਤਿਆਰ ਹੋ ਸਕਦਾ ਸੀ) ਪ੍ਰਭੂ ਨਾਲ ਮੇਲ ਨਹੀਂ ਹੋ ਸਕਦਾ ।੨।

ਫ਼ਰੀਦ ਆਖਦਾ ਹੈ—ਹੇ ਸਹੇਲੀਓ ! ਜਦੋਂ ਪਤੀ ਪ੍ਰਭੂ ਦਾ ਸੱਦਾ (ਇਸ ਜਗਤ ਵਿਚੋਂ ਤੁਰਨ ਲਈ) ਆਵੇਗਾ, ਤਾਂ (ਮਾਇਆ ਵਿਚ ਹੀ ਗ੍ਰਸੀ ਰਹਿਣ ਵਾਲੀ ਜੀਵ-ਇਸਤ੍ਰੀ ਦਾ) ਆਤਮਾ-ਹੰਸ ਜੱਕੋ-ਤੱਕੇ ਕਰਦਾ ਹੋਇਆ (ਇਥੋਂ) ਤੁਰੇਗਾ (ਭਾਵ, ਮਾਇਆ ਤੋਂ ਵਿਛੁੜਨ ਨੂੰ ਚਿੱਤ ਨਹੀਂ ਕਰੇਗਾ), ਤੇ ਇਹ ਸਰੀਰ ਮਿੱਟੀ ਦੀ ਢੇਰੀ ਹੋ ਜਾਇਗਾ ।੩।੨।

**ਜ਼ਰੂਰੀ ਨੋਟ** :—ਸੂਹੀ ਰਾਗ ਵਿਚ ਲਿਖੇ ਹੋਏ ਗੁਰੂ ਨਾਨਕ ਸਾਹਿਬ ਅਤੇ ਫ਼ਰੀਦ ਜੀ ਦੋਹਾਂ ਦੇ ਸ਼ਬਦਾਂ ਨੂੰ (ਜੋ ਉੱਪਰ ਦਿੱਤੇ ਗਏ ਹਨ) ਰਤਾ ਗਹੁ ਨਾਲ ਪੜ੍ਹ ਕੇ ਵੇਖੋ । ਫ਼ਰੀਦ ਜੀ ਨੇ ਉਸ ਮਨੁੱਖ ਦੀ ਹਾਲਤ ਦੱਸੀ ਹੈ ਜੋ ਸਾਰੀ ਉਮਰ ਆਪਣਾ ਮਨ ਮਾਇਆ ਵਿਚ ਜੋੜੀ ਰੱਖੇ, ਗੁਰੂ ਨਾਨਕ ਸਾਹਿਬ ਨੇ ਉਸ ਦਾ ਨਕਸ਼ਾ ਖਿੱਚਿਆ ਹੈ ਜੋ ਸਦਾ ਨਾਮ ਰੰਗ ਵਿਚ ਰੰਗਿਆ ਰਹੇ :—

(੧) ਮਾਇਆ-ਵੇੜ੍ਹੇ ਜੀਵ ਲਈ ਸੰਸਾਰ-ਸਰੋਵਰ ਵਿਕਾਰਾਂ ਦੀਆਂ ਲਹਿਰਾਂ ਨਾਲ ਨਕਾ-ਨਕ ਭਰ ਜਾਂਦਾ ਹੈ, ਇਸ ਵਿਚੋਂ ਉਹ ਆਪਣੀ ਜ਼ਿੰਦਗੀ ਦੀ ਬੇੜੀ ਨੂੰ ਸਹੀ-ਸਲਾਮਤ ਪਾਰ ਨਹੀਂ ਲੰਘਾ ਸਕਦਾ । ਨਾਮ ਜਪਣ ਵਾਲੇ ਦੇ ਰਾਹ ਵਿਚ ਵਿਕਾਰਾਂ ਦਾ ਇਹ ਸਰੋਵਰ ਆਉਂਦਾ ਹੀ ਨਹੀਂ, ਇਸ ਵਾਸਤੇ ਉਹ ਸੌਖਾ ਲੰਘ ਜਾਂਦਾ ਹੈ ।

(੨) ਜੋ ਜੀਵ ਮਾਇਆ ਦੀ ਹਉਮੈ ਵਿਚ ਰਹੇ ਉਹਨਾਂ ਨੂੰ ਪ੍ਰਭੂ-ਦਰ ਤੋਂ 'ਰੇ ਰੇ' ਦੇ ਬੋਲ ਮਿਲੇ, ਉਹਨਾਂ ਦਾ ਇਥੇ ਪ੍ਰਭੂ ਨਾਲ ਮਿਲਾਪ ਨਾਹ ਹੋ ਸਕਿਆ, ਤੇ, ਇਹ ਵੇਲਾ ਖੁੰਝਿਆਂ ਵਾਂਜੇ ਹੀ ਰਹੇ । ਪਰ ਜਿਨ੍ਹਾਂ ਸਤਿਗੁਰੂ ਦੇ ਬਚਨਾਂ ਉੱਤੇ ਤੁਰ ਕੇ ਹਉਮੈ ਦੂਰ ਕੀਤੀ, ਉਹਨਾਂ ਨੂੰ ਪ੍ਰਭੂ ਦੇ ਦਰ ਤੋਂ "ਅੰਮ੍ਰਿਤ ਬੋਲ" ਮਿੱਠੇ ਬਚਨ ਮਿਲੇ ।

(੩) ਮਾਇਆ-ਵੇੜ੍ਹਿਆ ਜੀਵ ਇਥੋਂ ਤੁਰਨ ਲੱਗਾ ਜੱਕੋ-ਤੱਕੇ ਕਰਦਾ ਹੈ ਉਸ ਦਾ ਚੱਲਣ ਨੂੰ ਜੀ ਨਹੀਂ ਕਰਦਾ; ਪਰ ਜਿਨ੍ਹਾਂ ਨਾਮ ਸਿਮਰਿਆ, ਉਹਨਾਂ ਨੂੰ ਖਸਮ ਪਿਆਰਾ ਲੱਗਦਾ ਹੈ (ਇਸ ਵਾਸਤੇ ਇਥੋਂ ਤੁਰਨ ਵਿਚ ਉਹਨਾਂ ਨੂੰ ਕੋਈ ਘਬਰਾਹਟ ਨਹੀਂ ਹੁੰਦੀ) ।

ਜਿਉਂ ਜਿਉਂ ਇਹਨਾਂ ਦੋਹਾਂ ਸ਼ਬਦਾਂ ਨੂੰ ਰਲਾ ਕੇ ਪੜ੍ਹੀਏ, ਇਹਨਾਂ ਦੀ ਡੂੰਘੀ ਸਾਂਝ ਵਧੀਕ ਵਧੀਕ ਸੁਆਦਲੀ ਲੱਗਦੀ ਹੈ । ਫਿਰ ਵੇਖੋ, ਕਿਤਨੇ ਹੀ ਲਫ਼ਜ਼ ਸਾਂਝੇ ਵਰਤੇ ਹਨ :—

ਬੇੜਾ, ਸਰਵਰੁ, ਊਛਲੈ (ਦੁਹੇਲਾ, ਸੁਹੇਲਾ), (ਕਸੁੰਭਾ, ਮੰਜੀਠ) ਢੋਲਾ, ਸਹ ਕੇ ਬੋਲਾ (ਰੇ, ਅੰਮ੍ਰਿਤ), ਸਹੇਲੀਹੋ, ਸਹੁ ।

ਇਸ ਗੱਲ ਦੇ ਮੰਨਣ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਗੁਰੂ ਨਾਨਕ ਦੇਵ ਜੀ ਨੇ ਆਪਣਾ ਸ਼ਬਦ ਬਾਬਾ ਫ਼ਰੀਦ ਜੀ ਦਾ ਸ਼ਬਦ ਸਾਹਮਣੇ ਰੱਖ ਕੇ ਉਚਾਰਿਆ ਹੈ, ਤੇ, ਦੋਹਾਂ ਨੇ ਰਲ ਕੇ ਜ਼ਿੰਦਗੀ ਦੇ ਦੋਵੇਂ ਪੱਖ ਇਨਸਾਨ

ਦੇ ਅੱਗੇ ਰੱਖ ਦਿੱਤੇ ਹਨ । ਉਹ ਸ਼ਬਦ ਗੁਰੂ ਨਾਨਕ ਦੇਵ ਜੀ ਨੂੰ ਇਤਨਾ ਪਿਆਰਾ ਲੱਗਾ ਜਾਪਦਾ ਹੈ ਕਿ ਇਸ ਵਿਚ ਆਇਆ ਲਫ਼ਜ਼ "ਦੁਧਾਥਣੀ" ਫਿਰ ਹੋਰ ਥਾਂ ਆਪਣੀ ਬਾਣੀ ਵਿਚ ਭੀ ਵਰਤਦੇ ਹਨ ।

ਜਿਵੇਂ ਇਹ ਖ਼ਿਆਲ ਹੁਣ ਤਕ ਬਣਾਇਆ ਗਿਆ ਹੈ ਕਿ ਭਗਤਾਂ ਦੇ ਸ਼ਬਦ ਗੁਰੂ ਅਰਜਨ ਸਾਹਿਬ ਨੇ ਪੰਜਾਬ ਦੇ ਲੋਕਾਂ ਪਾਸੋਂ ਸੁਣ ਸੁਣਾ ਕੇ ਇਕੱਠੇ ਕੀਤੇ ਸਨ, ਜੇ ਇਹੀ ਖ਼ਿਆਲ ਫ਼ਰੀਦ ਜੀ ਦੇ ਇਸ ਸ਼ਬਦ ਬਾਰੇ ਭੀ ਵਰਤਿਆ ਜਾਏ, ਤਾਂ ਗੁਰੂ ਨਾਨਕ ਸਾਹਿਬ ਦਾ ਸੂਹੀ ਰਾਗ ਦਾ ਸ਼ਬਦ ਫ਼ਰੀਦ ਜੀ ਦੇ ਸ਼ਬਦ ਨਾਲ ਹੂ-ਬ-ਹੂ ਮਿਲਾਵਾਂ ਹੋ ਨਹੀਂ ਸੀ ਸਕਦਾ । ਸੋ, ਫ਼ਰੀਦ ਜੀ ਦਾ ਇਹ ਸ਼ਬਦ ਗੁਰੂ ਨਾਨਕ ਸਾਹਿਬ ਨੇ ਆਪ ਪਾਕਪਟਨ ਤੋਂ ਲਿਆ, ਇਸ ਨੂੰ ਪਿਆਰ ਕੀਤਾ, ਤੇ, ਜ਼ਿੰਦਗੀ ਦਾ ਜਿਹੜਾ ਪੱਖ ਫ਼ਰੀਦ ਜੀ ਨੇ ਛੱਡ ਦਿੱਤਾ ਸੀ ਉਸ ਨੂੰ ਬਿਆਨ ਕਰ ਕੇ ਦੋਹਾਂ ਸ਼ਬਦਾਂ ਦੀ ਰਾਹੀਂ ਇਨਸਾਨੀ ਜ਼ਿੰਦਗੀ ਦੀ ਖ਼ੂਬਸੂਰਤ ਮੁਕੰਮਲ ਤਸਵੀਰ ਖਿੱਚ ਦਿੱਤੀ ।

ਇਸ ਗੱਲ ਦੇ ਮੰਨਣ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਫ਼ਰੀਦ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਨੇ ਆਪ ਸਾਂਭ ਕੇ ਲਿਆਂਦੀ ਸੀ । ਕਿਉਂ ? ਆਪਣੀ ਬਾਣੀ ਦੇ ਨਾਲ ਜੋੜ ਕੇ ਰੱਖਣ ਲਈ । ਇਕ ਗੱਲ ਹੋਰ ਸਾਫ਼ ਹੋ ਗਈ ਕਿ ਗੁਰੂ ਨਾਨਕ ਦੇਵ ਜੀ ਦਾ ਹੀ ਆਪਣਾ ਸੰਕਲਪ ਸੀ, ਜੁ ਉਹਨਾਂ ਦੀ ਬਾਣੀ ਸਹੀ ਰੂਪ ਵਿਚ ਸਿੱਖ ਕੌਮ ਲਈ ਸਾਂਭ ਕੇ ਰੱਖੀ ਜਾਏ, ਤੇ, ਉਸ ਵਿਚ ਉਸ ਵਕਤ ਦੇ ਭਗਤਾਂ ਦੇ ਉਹ ਸ਼ਬਦ ਵੀ ਲਿਖੇ ਜਾਣ ਜੋ ਆਪ ਲਿਖ ਕੇ ਲਿਆਏ ਸਨ ।

?????????????????????????

**ਮੈਕਾਲਿਫ਼ ਅਨੁਸਾਰ :—**

ਬੰਬਈ ਪ੍ਰਾਂਤ ਦੇ ਜ਼ਿਲਾ ਸਤਾਰਾ ਵਿਚ ਇਕ ਪਿੰਡ ਨਰਸੀ ਨਾਮ ਦਾ ਹੈ । ਮੈਕਾਲਿਫ਼ ਅਨੁਸਾਰ ਨਾਮਦੇਵ ਜੀ ਦਾ ਜਨਮ ਇਸ ਪਿੰਡ ਵਿਚ ਹੋਇਆ ਸੀ ਕੱਤਕ ਸੁਦੀ ਏਕਾਦਸੀ ਸ਼ਾਕਾ ਸੰਮਤ ੧੧੯੨ (ਮੁਤਾਬਿਕ ਨਵੰਬਰ ਸੰਨ ੧੨੭੦) । ਜਾਤ ਦੇ ਛੀਂਬੇ ਸਨ ।

ਪਿੰਡ ਨਰਸੀ ਨਗਰ ਕਰਾਦ ਤੋਂ ਨੇੜੇ ਹੈ । ਕਰਾਦ ਰੇਲ ਦਾ ਸਟੇਸ਼ਨ ਹੈ, ਪੂਨੇ ਤੋਂ ਮਿਰਾਜ ਨੂੰ ਜਾਣ ਵਾਲੀ ਰੇਲਵੇ ਲਾਈਨ ਉੱਤੇ।

ਪਿੰਡ ਨਰਸੀ ਤੋਂ ਬਾਹਰ-ਵਾਰ ਕੇਸ਼ੀ ਰਾਜ (ਸ਼ਿਵ) ਦਾ ਮੰਦਰ ਸੀ । ਨਾਮਦੇਵ ਜੀ ਦੇ ਪਿਤਾ ਉਸ ਦੇ ਸਰਧਾਵਾਨ ਭਗਤ ਸਨ ।

ਨਾਮਦੇਵ ਜੀ ਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਪੰਡਰਪੁਰ ਗੁਜ਼ਾਰਿਆ । ਪੰਡਰਪੁਰ ਤੋਂ ਨੇੜੇ ਪਿੰਡ ਵਦਵਲ ਦੇ ਵਸਨੀਕ ਮਹਾਤਮਾ ਵਿਸ਼ੋਭਾ ਜੀ ਦੀ ਸੰਗਤਿ ਦਾ ਨਾਮਦੇਵ ਜੀ ਨੂੰ ਅਵਸਰ ਮਿਲਦਾ ਰਿਹਾ ।

ਨਾਮਦੇਵ ਜੀ ਦਾ ਦੇਹਾਂਤ ਅੱਸੀ ਸਾਲ ਦੀ ਉਮਰੇ (ਅੱਸੂ ਵਦੀ ੧੩) ਸੰਨ ੧੩੫੦ ਵਿਚ ਪਿੰਡ ਪੰਡਰਪੁਰ ਹੋਇਆ ਸੀ ।

**ਪੂਰਨ ਦਾਸ ਦੀ ਜਨਮ-ਸਾਖੀ ਅਨੁਸਾਰ :—**

ਪੂਰਨ ਦਾਸ ਦੀ ਲਿਖੀ 'ਜਨਮ ਸਾਖੀ' ਵਿਚ ਲਿਖਿਆ ਹੈ ਕਿ ਪੰਡਰ ਪੁਰ ਦੇ ਨੇੜੇ ਇਕ ਪਿੰਡ ਗੋਪਾਲਪੁਰ ਵਿਚ ਨਾਮਦੇਵ ਜੀ ਦਾ ਜਨਮ ਹੋਇਆ ਸੀ । ੫੫ ਸਾਲ ਦੀ ਉਮਰੇ ਨਾਮਦੇਵ ਪੰਜਾਬ ਦੇ ਜ਼ਿਲਾ ਗੁਰਦਾਸਪੁਰ ਦੇ ਇਕ ਪਿੰਡ ਭੱਟੇਵਾਲ ਆ ਟਿਕਿਆ । ਲੋਕਾਂ ਦੀ ਬਹੁਤੀ ਆਵਾ-ਜਾਈ ਹੋ ਜਾਣ ਦੇ ਕਾਰਨ ਨਾਮਦੇਵ ਨੇ ਇੱਥੋਂ ਵਿੱਥ ਤੇ ਇਕ ਜੰਗਲ ਜਿਹੇ ਵਿਚ ਜਾ ਕੇ ਡੇਰਾ ਕੀਤਾ । ਉੱਥੇ ਹੀ ਦੇਹਾਂਤ ਹੋਇਆ । ਹੁਣ ਉਸ ਪਿੰਡ ਦਾ ਨਾਮ

ਘੁਮਾਣ ਹੈ । ਹਰ ਸਾਲ ਮਾਘ ਦੀ ਦੂਜੀ ਤਾਰੀਖ਼ ਨੂੰ ਉੱਥੇ ਮੇਲਾ ਲੱਗਦਾ ਹੈ । ਪੂਰਨਦਾਸ ਅਨੁਸਾਰ ਨਾਮਦੇਵ ਜੀ ਦਾ ਜਨਮ ਸੰਨ ੧੩੧੩ ਵਿਚ ਹੋਇਆ ਤੇ ਦੇਹਾਂਤ ੨੧ ਮਾਘ ਸੰਮਤ ੧੫੨੧ (ਸੰਨ ੧੪੬੪ ਈਸਵੀ) ।

**'ਭਗਤ ਮਾਲ' ਅਨੁਸਾਰ :—**

ਪੁਸਤਕ 'ਭਗਤ ਮਾਲ' ਵਿਚ ਭੀ ਨਾਮਦੇਵ ਜੀ ਬਾਰੇ ਕੁਝ ਇਉਂ ਹੀ ਲਿਖਿਆ ਹੋਇਆ ਹੈ, ਪਰ ਉਸ ਵਿਚ ਉਹਨਾਂ ਦੇ ਪੰਜਾਬ ਆਵਣ ਦਾ ਜ਼ਿਕਰ ਨਹੀਂ ਹੈ ।

**ਮੋਈ ਗਾਂ ਵਾਲੀ ਘਟਨਾ :—**

ਮੈਕਾਲਿਫ਼ ਲਿਖਦਾ ਹੈ ਕਿ ਨਾਮਦੇਵ ਜੀ ਆਪਣੇ ਇਕ ਮਿੱਤਰ ਗਿਆਨਦੇਵ ਨਾਲ ਹਿੰਦੂ-ਤੀਰਥਾਂ ਤੇ ਆਏ ਸਨ, ਦਿੱਲੀ ਭੀ ਆਏ । ਤਦੋਂ ਹਿੰਦ ਦਾ ਬਾਦਸ਼ਾਹ ਮੁਹੰਮਦ ਤੁਗ਼ਲਕ ਸੀ । ਇਸੇ ਬਾਦਸ਼ਾਹ ਨੇ ਮੋਈ ਗਾਂ ਜਿਵਾਲਣ ਲਈ ਨਾਮਦੇਵ ਨੂੰ ਵੰਗਾਰਿਆ ਸੀ । ਪਰ ਪੁਸਤਕ 'ਜਨਮ ਸਾਖੀ' ਵਿਚ ਇਹ ਘਟਨਾ ਸੰਨ ੧੩੯੦ ਦੀ ਦੱਸੀ ਗਈ ਹੈ । ਜਿਸ ਬਾਦਸ਼ਾਹ ਨੇ ਨਾਮਦੇਵ ਜੀ ਨੂੰ ਕੈਦ ਕੀਤਾ ਸੀ ਉਸ ਦਾ ਨਾਮ 'ਪੈਰੋ' ਦਿੱਤਾ ਗਿਆ ਹੈ । ਦਿੱਲੀ ਦੇ ਤਖ਼ਤ ਉੱਤੇ ਉਸ ਵੇਲੇ ਫ਼ੀਰੋਜ਼ਸ਼ਾਹ ਤੁਗ਼ਲਕ ਸੀ, ਸੰਨ ੧੩੫੧ ਤੋਂ ੧੩੮੮ ਤਕ । ਮੁਹੰਮਦ ਤੁਗ਼ਲਕ ਨੇ ਸੰਨ ੧੩੨੫ ਤੋਂ ੧੩੫੩ ਤਕ ਰਾਜ ਕੀਤਾ ਸੀ ।

**ਧੁਰ ਦੱਖਣ ਵਲ ਭੀ :—**

ਮੈਕਾਲਿਫ਼ ਅਨੁਸਾਰ ਨਾਮਦੇਵ ਜੀ ਗਿਆਨਦੇਵ ਨਾਲ ਧੁਰ ਦੱਖਣ ਵਿਚ ਭੀ ਗਏ । ਰਾਮੇਸ੍ਵਰ, ਕਲਪਧਾਰਾ ਤੋਂ ਹੋ ਕੇ ਧਾਰਾ ਪਹੁੰਚੇ । ਉੱਥੇ ਔਂਧੀਯ ਨਾਗ ਨਾਥ ਦੇ ਮੰਦਰ ਵਿਚੋਂ ਨਾਮਦੇਵ ਨੂੰ ਧੱਕੇ ਪਏ ਸਨ ।

?????????
ਗਜ ਮ੍ਰਿਗ ਮੀਨ ਪਤੰਗ ਅਲਿ, ਇਕਤੁ ਇਕਤੁ ਰੋਗਿ ਪਚੰਦੇ ।
ਮਾਣਸ ਦੇਹੀ ਪੰਜਿ ਰੋਗ, ਪੰਜੇ ਦੂਤ ਕੁਸੂਤੁ ਕਰੰਦੇ ।
ਆਸਾ ਮਨਸਾ ਡਾਇਣੀ, ਹਰਖੁ ਸੋਗੁ ਬਹੁ ਰੋਗ ਵਧੰਦੇ ।
ਮਨਮੁਖ ਦੂਜੈ ਭਾਇ ਲਗਿ, ਭੰਭਲਭੂਸੇ ਖਾਇ ਭਵੰਦੇ ।
ਸਤਿਗੁਰੁ ਸਚਾ ਪਾਤਿਸ਼ਾਹ, ਗੁਰਮੁਖ ਗਾਡੀ ਰਾਹੁ ਚਲੰਦੇ ।
ਸਾਧ ਸੰਗਤਿ ਮਿਲਿ ਚਲਣਾ, ਭਜਿ ਗਏ ਠਗ ਚੋਰ ਡਰੰਦੇ ।
ਲੈ ਲਾਹਾ ਨਿਜਿ ਘਰਿ ਨਿਬਹੰਦੇ ॥੨੦॥੫॥ {ਭਾਈ ਗੁਰਦਾਸ ਜੀ

**ਪਦ ਅਰਥ** :—ਗਜ—ਹਾਥੀ । ਮ੍ਰਿਗ—ਹਿਰਨ । ਮੀਨ—ਮੱਛੀ । ਅਲਿ—ਭੌਰਾ । ਇਕਤੁ—ਇੱਕ ਵਾਰ । ਇਕਤੁ ਇਕਤੁ ਰੋਗਿ—ਇਕ ਇਕ ਰੋਗ ਵਿਚ । ਪਚੰਦੇ—ਖ਼ੁਆਰ ਹੁੰਦੇ ਹਨ ।

ਦੇਹੀ—ਸਰੀਰ । ਪੰਜੇ ਦੂਤ—ਪੰਜੇ (ਕਾਮਾਦਿਕ) ਵੈਰੀ । ਕਸੂਰ—ਵਿਗਾੜ ।

ਹਰਖੁ—ਖ਼ੁਸ਼ੀ । ਸੋਗੁ—ਗ਼ਮ, ਚਿੰਤਾ ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਦੂਜੈ ਭਾਇ—(ਪਰਮਾਤਮਾ ਨੂੰ ਛੱਡ ਕੇ) ਹੋਰ ਦੇ ਪਿਆਰ ਵਿਚ । ਲਗਿ—ਲੱਗ ਕੇ । ਭੰਭਲਭੂਸੇ—(ਜੀਵਨ-ਸਫ਼ਰ ਵਿਚ) ਠੇਡੇ । ਖਾਇ—ਖਾ ਕੇ । ਗਾਡੀ ਰਾਹਿ—ਗੱਡੇ ਦੀ ਲੀਹ ਤੇ ।

ਲਾਹਾ—ਲਾਭ । ਨਿਜਿ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ ।

???????????????????????????

## ਭੁਲੇਖਾ ਕਿ ਨਾਮਦੇਵ ਦੋ ਹੋਏ ਹਨ —

ਮੈਕਾਲਿਫ਼ ਨੇ ਭਗਤ ਜੀ ਦਾ ਜਨਮ ਸੰਨ ੧੨੭੦ ਤੇ ਦੇਹਾਂਤ ੧੩੫੦ ਵਿਚ ਦੱਸਿਆ ਹੈ । ਪੂਰਨਦਾਸ ਨੇ 'ਜਨਮਸਾਖੀ' ਵਿਚ ਜਨਮ ੧੩੬੩ ਅਤੇ ਦੇਹਾਂਤ ਸੰਨ ੧੪੬੪ ਵਿਚ ਲਿਖਿਆ ਹੈ । ਮੈਕਾਲਿਫ਼ ਲਿਖਦਾ ਹੈ ਕਿ ਉਹਨਾਂ ਦਾ ਦੇਹਾਂਤ ਪੰਡਰਪੁਰ ਵਿਚ ਹੋਇਆ । 'ਜਨਮਸਾਖੀ' ਵਾਲਾ ਆਖਦਾ ਹੈ ਕਿ ਨਾਮਦੇਵ ਜੀ ਦਾ ਦੇਹਾਂਤ ਪੰਜਾਬ ਦੇ ਜ਼ਿਲਾ ਗੁਰਦਾਸਪੁਰ ਦੇ ਪਿੰਡ ਘੁਮਾਨ ਵਿਚ ਹੋਇਆ । ਦੋਹੀਂ ਥਾਈਂ ਭਗਤ ਜੀ ਦੀ ਯਾਦ ਵਿਚ 'ਦੇਹੁਰੇ' ਬਣੇ ਹੋਏ ਹਨ । ਇਸ ਤੋਂ ਕਈ ਸੱਜਣ ਇਹ ਕਹਿਣ ਲੱਗ ਪਏ ਹਨ ਕਿ ਸ਼ਾਇਦ ਭਗਤ ਨਾਮਦੇਵ ਦੋ ਹੋਏ ਹੋਣ ਤੇ ਦੋਵੇਂ ਹੀ ਜਾਤ ਦੇ ਛੀਂਬੇ ਹੋਣ । ਇਹ ਸ਼ੱਕ ਉਠਾਣ ਵਾਲੇ ਸੱਜਣ ਜਨਮ ਦੋਹਾਂ ਦਾ ਹੀ ਬੰਬਈ ਪ੍ਰਾਂਤ ਵਿਚ ਮਿਥ ਰਹੇ ਹਨ ।

## ਭੁਲੇਖਾ ਪਾਣ ਵਾਲੀ ਉਲਝਣ—

ਇਹਨਾਂ ਲੋਕਾਂ ਦੇ ਰਾਹ ਵਿਚ ਨਵੀਂ ਉਲਝਣ ਹੋਰ ਭੀ ਪੈ ਰਹੀ ਹੈ ਜੋ ਇਹਨਾਂ ਦੇ ਸ਼ੱਕ ਨੂੰ ਪੱਕਾ ਕਰੀ ਜਾ ਰਹੀ ਹੈ । ਭਗਤ ਜੀ ਦੇ ਸਾਰੇ ਸ਼ਬਦਾਂ (ਅਭੰਗਾਂ) ਦਾ ਸੰਗ੍ਰਹਿ ਜੋ ਮਹਾਰਾਸ਼ਟਰ ਵਿਚ ਮਿਲਦਾ ਹੈ, ਤੇ ਜਿਸ ਦਾ ਨਾਮ "ਗਾਥਾ" ਹੈ ਉਸ ਦੀ ਬੋਲੀ 'ਮਰਾਠੀ' ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਜੀ ਦੇ ਜੋ ਸ਼ਬਦ ਦਰਜ ਹਨ, ਉਹਨਾਂ ਵਿਚੋਂ ਥੋੜੇ ਹੀ ਹਨ ਜਿਨ੍ਹਾਂ ਵਿਚ ਮਰਾਠੀ ਦੇ ਆਮ ਲਫ਼ਜ਼ ਹਨ, ਬਾਕੀ ਦੇ ਸ਼ਬਦ ਭਾਰਤ ਦੀ ਸਾਂਝੀ ਬੋਲੀ ਦੇ ਹਨ । ਇਹਨਾਂ ਸੱਜਣਾਂ ਨੂੰ ਇਹ ਔਕੜ ਆਈ ਪਈ ਹੈ ਕਿ ਮਹਾਰਾਸ਼ਟਰ ਵਿਚ ਜੰਮੇ ਪਲੇ ਨਾਮਦੇਵ ਨੇ 'ਮਰਾਠੀ' ਤੋਂ ਇਲਾਵਾ ਇਹ ਦੂਜੀ ਬੋਲੀ ਕਿੱਥੋਂ ਸਿੱਖ ਲਈ ਸੀ ।

ਇਥੇ ਅਸਾਂ ਹੁਣ ਇਹ ਵਿਚਾਰ ਕਰਨੀ ਹੈ ਕਿ ਕੀ ਨਾਮਦੇਵ ਦੋ ਹੋਏ ਹਨ ।......ਇੱਕ ਉਹ ਜੋ ਮਹਾਰਾਸ਼ਟਰ ਵਿਚ ਹੀ ਰਿਹਾ ਤੇ ਦੂਜਾ ਨਾਮਦੇਵ ਪਹਿਲੇ ਭਗਤ ਨਾਮਦੇਵ ਜੀ ਦਾ ਹੀ ਸਿੱਖ, ਜੋ ਪੰਜਾਬ ਵਿਚ ਆ ਵੱਸਿਆ ।

## ਰਮਤੇ ਸੰਤਾਂ ਸਾਧਾਂ ਨਾਲ ਮੇਲ-ਜੋਲ—

ਇਹ ਇਤਰਾਜ਼ ਕੋਈ ਖ਼ਾਸ ਵਜ਼ਨਦਾਰ ਨਹੀਂ ਕਿ ਚੂੰਕਿ ਮਹਾਰਾਸ਼ਟਰ ਵਿਚ 'ਮਰਾਠੀ' ਬੋਲੀ ਤੋਂ ਇਲਾਵਾ ਕਿਸੇ ਹੋਰ ਬੋਲੀ ਦੇ ਪੜ੍ਹਾਣ ਦਾ ਪਰਬੰਧ ਨਹੀਂ ਸੀ ਇਸ ਵਾਸਤੇ ਨਾਮਦੇਵ ਸਾਰੇ ਭਾਰਤ ਵਿਚ ਸਮਝੀ ਜਾ ਸਕਣ ਵਾਲੀ ਬੋਲੀ ਕਿਤੋਂ ਸਿੱਖ ਨਹੀਂ ਸੀ ਸਕਦਾ । ਸਤਿਗੁਰੂ ਨਾਨਕ ਦੇਵ ਜੀ ਆਪਣੇ ਪਿੰਡ ਦੇ ਪਾਂਧੇ ਪਾਸ ਬਹੁਤ ਥੋੜਾ ਚਿਰ ਪੜ੍ਹੇ ਸਨ ਤੇ ਮੌਲਵੀ ਪਾਸ ਭੀ ਬਹੁਤ ਘੱਟ । ਪਰ ਉਹਨਾਂ ਜਦੋਂ ਸੰਨ ੧੫੦੭ ਵਿਚ ਪਹਿਲੀ 'ਉਦਾਸੀ' ਸ਼ੁਰੂ ਕੀਤੀ ਤਾਂ ਪੂਰੇ ਅੱਠ ਸਾਲ ਵਿਚ ਸਾਰੇ ਹੀ ਭਾਰਤ ਦਾ ਚੱਕਰ ਲਾਇਆ; ਬੰਗਾਲ, ਆਸਾਮ ਤੇ ਮਦਰਾਸ ਵਿਚ ਭੀ ਗਏ, ਸੰਗਲਾਦੀਪ ਵਿਚ ਭੀ ਜਾ ਅੱਪੜੇ, ਵਾਪਸੀ ਤੇ ਬੰਬਈ ਸੂਬੇ ਵਿਚੋਂ ਦੀ ਲੰਘੇ । ਇਥੋਂ ਹੀ ਤਾਂ ਉਹਨਾਂ ਨੇ ਭਗਤ ਨਾਮਦੇਵ ਜੀ ਦੀ ਸਾਰੀ ਬਾਣੀ ਲਈ ਸੀ । ਜੇ ਇਹਨਾਂ ਸਾਰੇ ਪ੍ਰਾਂਤਾਂ ਵਿਚ ਦੇ ਵਸਨੀਕਾਂ ਨਾਲ ਸਤਿਗੁਰੂ ਜੀ ਨੇ ਗੱਲ-ਬਾਤ ਨਹੀਂ ਕਰਨੀ ਸੀ, ਉਹਨਾਂ ਨੂੰ ਆਪਣੇ ਖ਼ਿਆਲ ਨਹੀਂ ਦੱਸਣੇ ਸਨ, ਤਾਂ ਇਤਨੇ ਲੰਮੇ ਤੇ ਔਖੇ ਸਫ਼ਰ ਝਾਗਣੇ, ਇਤਨੀਆਂ ਤਕਲੀਫ਼ਾਂ ਸਹਾਰਨੀਆਂ—ਇਹ ਸਭ ਕੁਝ ਵਿਅਰਥ ਹੀ ਸੀ । ਅਸਲ ਗੱਲ ਇਹ ਹੈ ਕਿ ਤਲਵੰਡੀ ਦੇ ਨਾਲ ਦੇ ਜੰਗਲ ਵਿਚ ਭਾਰਤ ਦੇ ਦੂਰ ਦੂਰ ਦੇ ਇਲਾਕਿਆਂ ਵਿਚੋਂ ਜੋ ਸਾਧੂ ਆਏ ਰਹਿੰਦੇ ਸਨ, ਉਹਨਾਂ ਨਾਲ ਸਤਿਗੁਰੂ ਜੀ ਨੂੰ ਗੱਲ-ਬਾਤ ਵਿਚਾਰ ਕਰਨ ਦਾ ਮੌਕਾ ਸਦਾ ਮਿਲਦਾ ਰਹਿੰਦਾ ਸੀ । ਇਸ ਤਰ੍ਹਾਂ ਸਹਿਜ ਸੁਭਾਇ ਹੀ ਭਾਰਤ ਦੇ ਬਾਕੀ ਪ੍ਰਾਂਤਾਂ ਦੀਆਂ ਬੋਲੀਆਂ ਨਾਲ ਉਹਨਾਂ ਦੀ ਜਾਣ-ਪਛਾਣ ਹੁੰਦੀ ਗਈ । ਸਾਧੂ ਲੋਕ ਕਿਸੇ ਇੱਕ ਥਾਂ ਨਹੀਂ ਬੈਠੇ ਰਹਿੰਦੇ । ਉਹਨਾਂ ਦਾ ਧਾਰਮਿਕ ਨਿਸ਼ਚਾ ਹੀ ਇਹ ਹੈ ਕਿ ਜਿਥੋਂ

ਤੱਕ ਹੋ ਸਕੇ ਧਰਤੀ ਦਾ ਰਟਨ ਕੀਤਾ ਜਾ ਸਕੇ । ਜਿਵੇਂ ਉਹ ਪੰਜਾਬ ਵਿਚ ਚੱਕਰ ਲਾਂਦੇ ਹਨ ਤਿਵੇਂ ਭਾਰਤ ਦੇ ਹੋਰ ਹੋਰ ਇਲਾਕਿਆਂ ਵਿਚ ਭੀ ਜਾਂਦੇ ਹਨ । ਇਹ ਕੁਦਰਤੀ ਗੱਲ ਹੈ ਕਿ ਬੰਦਗੀ ਵਾਲੇ ਬੰਦੇ ਇਹਨਾਂ ਸਾਧੂ ਲੋਕਾਂ ਨੂੰ ਭੀ ਮਿਲਦੇ ਰਹਿੰਦੇ ਹਨ । ਸੋ, ਇਸੇ ਤਰ੍ਹਾਂ ਮਹਾਰਾਸ਼ਟਰ ਵਿਚ ਰਹਿੰਦੇ ਹੋਏ ਨਾਮਦੇਵ ਜੀ ਦੀ ਭਾਰਤ ਦੀਆਂ ਹੋਰ ਬੋਲੀਆਂ ਨਾਲ ਜਾਣ-ਪਛਾਣ ਹੁੰਦੀ ਗਈ ਹੋਵੇਗੀ । ਇਹ ਗੱਲ ਦੇਸ ਦੇ ਉਸ ਵਕਤ ਦੇ ਹੋਰ ਭਗਤਾਂ ਉਤੇ ਭੀ ਘਟਦੀ ਹੈ ।

### ਜੀਵਨ-ਆਦਰਸ਼ ਸਾਰੇ ਦੇਸ ਲਈ ਸਾਂਝਾ—

ਜਿਹੜਾ ਜੀਵਨ-ਆਦਰਸ਼ ਇਹ ਭਗਤ ਜਨ ਲੋਕਾਂ ਦੇ ਸਾਹਮਣੇ ਰੱਖਣਾ ਚਾਹੁੰਦੇ ਸਨ ਤੇ ਜਿਸ ਕੁ-ਮਾਰਗ ਦੇ ਵਿਰੁੱਧ ਅਵਾਜ਼ ਉਠਾ ਰਹੇ ਸਨ, ਉਸ ਦਾ ਸੰਬੰਧ ਸਾਰੇ ਹੀ ਭਾਰਤ ਨਾਲ ਪੈ ਰਿਹਾ ਸੀ । ਕੁਦਰਤੀ ਤੌਰ ਤੇ ਹਰੇਕ ਭਗਤ ਨੇ ਇਹੀ ਕੋਸ਼ਸ਼ ਕਰਨੀ ਸੀ ਕਿ ਜਿੱਥੋਂ ਤਕ ਹੋ ਸਕੇ 'ਬੋਲੀ' ਉਹੀ ਵਰਤੀ ਜਾਏ ਜੋ ਤਕਰੀਬਨ ਸਾਰੇ ਹੀ ਭਾਰਤ ਵਿਚ ਸਮਝੀ ਜਾ ਸਕੇ । ਸੋ ਜਿੱਥੋਂ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਗਤ ਨਾਮਦੇਵ ਜੀ ਦਾ ਸੰਬੰਧ ਹੈ, ਕੋਈ ਐਸਾ ਭਰਮ ਕਰਨ ਦੀ ਲੋੜ ਨਹੀਂ ਹੈ ਕਿ ਨਾਮਦੇਵ ਜੀ ਦੇ ਇਹ ਸ਼ਬਦ 'ਮਰਾਠੀ' ਤੋਂ ਇਲਾਵਾ ਕਿਸੇ ਹੋਰ ਬੋਲੀ ਵਿਚ ਕਿਵੇਂ ਹੋ ਗਏ । ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਨਾਮਦੇਵ ਜੀ ਦੇ ਸ਼ਬਦਾਂ ਵਿਚ 'ਮਰਾਠੀ' ਦੇ ਲਫ਼ਜ਼ ਮੌਜੂਦ ਹਨ । ਫਿਰ ਇਹ ਭੀ ਦੱਸਿਆ ਜਾਂਦਾ ਹੈ ਕਿ ਭਗਤ ਜੀ ਦੀ 'ਗਾਥਾ' ਵਿਚ ਕਈ ਸ਼ਬਦ ਐਸੇ ਹਨ, ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਸ਼ਬਦਾਂ ਨਾਲ ਉਹਨਾਂ ਦਾ ਟਾਕਰਾ ਕਰੀਏ ਤਾਂ ਇਉਂ ਜਾਪਦਾ ਹੈ ਕਿ ਇਹ ਮਹਾਰਾਸ਼ਟ੍ਰੀ ਜਾਂ ਮਰਾਠੀ ਬੋਲੀ ਵਿਚੋਂ ਤਰਜਮਾ ਕੀਤੇ ਹੋਏ ਹਨ । ਪਰ ਇਹ ਜ਼ਰੂਰੀ ਨਹੀਂ ਕਿ ਕੋਈ ਦੂਜਾ ਮਨੁੱਖ ਭਗਤ ਜੀ ਦੇ ਸ਼ਬਦਾਂ ਦਾ ਤਰਜਮਾ ਕਰਦਾ ।

### ਉਸ ਸਮੇ ਦੇ ਹਾਲਾਤ ਅਨੁਸਾਰ—

ਉਸ ਸਮੇ ਦੇ ਹਾਲਾਤ ਅਨੁਸਾਰ ਜਿਨ੍ਹਾਂ ਗੱਲਾਂ ਦਾ ਸਭ ਭਗਤ ਪਰਚਾਰ ਕਰ ਰਹੇ ਸਨ, ਤੇ ਨਾਮਦੇਵ ਜੀ ਭੀ ਕਰਦੇ ਰਹੇ, ਉਹ ਤਿੰਨ ਚਾਰ ਹੀ ਸਨ—(੧) ਉੱਚੀ ਨੀਵੀਂ ਜਾਤ ਦੇ ਵਿਤਕਰੇ ਵਿਰੁੱਧ, (੨) ਕਰਮ ਕਾਂਡ ਦਾ ਪਾਜ ਖੋਲ੍ਹਣਾ, (੩) ਮੂਰਤੀ-ਪੂਜਾ ਵਲੋਂ ਹਟਾ ਕੇ ਲੋਕਾਂ ਨੂੰ ਇੱਕ ਪਰਮਾਤਮਾ ਦੀ ਭਗਤੀ ਵਲ ਪ੍ਰੇਰਨਾ । ਨਾਮਦੇਵ ਜੀ ਮਹਾਰਾਸ਼ਟਰ ਵਿਚ ਇਹ ਪਰਚਾਰ ਕਰਦੇ ਰਹੇ । ਜਦੋਂ ਬਾਹਰ ਹੋਰ ਸੂਬਿਆਂ ਵਿਚ ਦੌਰਾ ਕੀਤਾ, ਤਾਂ ਭੀ ਇਹੀ ਗੱਲਾਂ ਤੇ ਇਹੀ ਪਰਚਾਰ ਸੀ । ਸੁਤੇ ਹੀ ਮਰਾਠੀ ਬੋਲੀ ਵਾਲੇ ਤੇ ਦੂਜੀ ਬੋਲੀ ਵਾਲੇ ਸ਼ਬਦਾਂ ਦਾ ਭਾਵ ਆਪੋ ਵਿਚ ਮਿਲਦਾ ਗਿਆ ।

### ਗੁਰੂ ਗ੍ਰੰਥ ਸਾਹਿਬ ਵਿਚੋਂ ਗਵਾਹੀ—

ਜਦੋਂ ਅਸੀ ਭਗਤ ਨਾਮਦੇਵ ਜੀ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲ ਰਹੀ ਗਵਾਹੀ ਨੂੰ ਗਹੁ ਨਾਲ ਵਿਚਾਰਦੇ ਹਾਂ, ਤਾਂ ਇਥੋਂ ਦੋ ਨਾਮਦੇਵ ਸਾਬਤ ਨਹੀਂ ਹੋ ਸਕਦੇ । ਭਗਤ ਕਬੀਰ ਜੀ ਅਤੇ ਰਵਿਦਾਸ ਜੀ ਆਪਣੇ ਵਕਤ ਦੇ ਹੋਰ ਪਰਸਿੱਧ ਭਗਤਾਂ ਦਾ ਭੀ ਜ਼ਿਕਰ ਕਰਦੇ ਹਨ । ਮਲੂਮ ਹੁੰਦਾ ਹੈ ਕਿ ਚੌਧਵੀਂ ਤੇ ਪੰਦ੍ਰਵੀਂ ਸਦੀ ਵਿਚ ਸਾਰੇ ਭਾਰਤ ਦੇ ਅੰਦਰ ਨੀਵੀਂ ਜਾਤ ਦੇ ਬੰਦਿਆਂ ਉੱਤੇ ਸਦੀਆਂ ਤੋਂ ਬ੍ਰਾਹਮਣਾਂ ਵਲੋਂ ਹੋ ਰਹੀ ਅੱਤ ਦੀ ਵਧੀਕੀ ਦੇ ਵਿਰੁੱਧ ਇਕ ਬਗਾਵਤ ਜਿਹੀ ਹੋ ਗਈ ਸੀ । ਚਾਰ ਚੁਫੇਰਿਓਂ ਨਿਰਭੈ ਤੇ ਨਿਡਰ ਬੰਦੇ ਇਸ ਅੱਤਿਆਚਾਰ ਦੇ ਖਿਲਾਫ਼ ਬੋਲ ਉੱਠੇ ਤੇ ਲੱਗਦੇ ਹੱਥ ਉਹਨਾਂ ਇਸ ਸਾਰੇ ਹੀ ਧਰਮ-ਜਲ ਦਾ ਪਾਜ ਖੋਲ੍ਹਣਾ ਭੀ ਸ਼ੁਰੂ ਕਰ ਦਿੱਤਾ । ਇਹ ਕੁਦਰਤੀ ਗੱਲ ਸੀ ਕਿ ਇਹ ਹਮ-ਖ਼ਿਆਲ ਸ਼ੇਰ-ਮਰਦ ਆਪੋ ਵਿਚ ਇਕ ਦੂਜੇ ਦੀ ਹਾਮੀ ਭੀ ਭਰਦੇ । ਭਗਤ ਕਬੀਰ ਅਤੇ ਰਵਿਦਾਸ ਜੀ ਨਾਮਦੇਵ ਜੀ ਨਾਲੋਂ ਪਿਛਲੇਰੇ ਸਾਲਾਂ ਵਿਚ ਹੋਏ । ਸੋ ਉਹਨਾਂ ਬੇਣੀ ਤੇ

ਤ੍ਰਿਲੋਚਨ ਆਦਿਕ ਭਗਤਾਂ ਦਾ ਜ਼ਿਕਰ ਕਰਦਿਆਂ ਨਾਮਦੇਵ ਜੀ ਦਾ ਹਵਾਲਾ ਦਿੱਤਾ ਹੈ । ਪਰ ਉਹਨਾਂ ਸਿਰਫ਼ ਇੱਕੋ ਹੀ ਨਾਮਦੇਵ ਦਾ ਜ਼ਿਕਰ ਕੀਤਾ ਹੈ, ਲਫ਼ਜ਼ 'ਨਾਮਾ' ਜਾਂ 'ਨਾਮਦੇਵ' 'ਇੱਕ-ਵਚਨ' ਵਿਚ ਹੀ ਵਰਤਿਆ ਹੈ ।

ਇੱਥੇ ਇਹ ਭੀ ਕਿਹਾ ਜਾ ਸਕਦਾ ਹੈ ਕਿ ਪੰਜਾਬ ਵਾਲੇ ਨਾਮਦੇਵ ਦਾ ਭਗਤ ਕਬੀਰ ਅਤੇ ਰਵਿਦਾਸ ਜੀ ਨੂੰ ਸ਼ਾਇਦ ਪਤਾ ਹੀ ਨਾਹ ਲੱਗ ਸਕਿਆ ਹੋਵੇ । ਮਹਾਰਾਸ਼ਟਰ ਵਾਲੇ ਭਗਤ ਨਾਮਦੇਵ ਬਾਰੇ ਇਕ ਗੱਲ ਤਾਂ ਪੱਕੀ ਹੈ ਕਿ ਉਸ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਕਿਉਂਕਿ ਮਰਾਠੀ ਬੋਲੀ ਪ੍ਰਤੱਖ ਮਿਲਦੀ ਹੈ, ਖ਼ਾਸ ਤੌਰ ਤੇ ਧਨਾਸਰੀ ਰਾਗ ਦੇ ਸ਼ਬਦ "ਪਹਿਲ ਪੁਰੀਏ" ਵਿਚ । ਜੇ ਕੋਈ ਦੂਜਾ ਨਾਮਦੇਵ ਹੋਇਆ ਹੈ, ਤੇ ਉਸ ਦੇ ਸ਼ਬਦ ਭੀ ਸਤਿਗੁਰੂ ਜੀ ਨੇ ਦਰਜ ਕੀਤੇ ਹਨ, ਤਾਂ ਸਤਿਗੁਰੂ ਜੀ ਨੂੰ ਤਾਂ ਪੱਕੀ ਖ਼ਬਰ ਹੋਣੀ ਚਾਹੀਦੀ ਹੈ ਕਿ ਨਾਮਦੇਵ ਦੋ ਹਨ । ਪਰ ਉਹ ਭੀ ਜਿੱਥੇ ਜਿੱਥੇ ਜ਼ਿਕਰ ਕਰਦੇ ਹਨ, ਇੱਕੋ ਨਾਮਦੇਵ ਦਾ ਹੀ ਕਰਦੇ ਹਨ । ਲਫ਼ਜ਼ 'ਨਾਮਦੇਵ' ਇੱਕ-ਵਚਨ ਵਿਚ ਹੀ ਵਰਤਦੇ ਹਨ । ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਸਾਹਿਬ ਅਤੇ ਭੱਟ ਕੱਲਸਹਾਰ—ਇਹਨਾਂ ਸਭਨਾਂ ਨੇ ਨਾਮਦੇਵ ਦਾ ਜ਼ਿਕਰ ਕੀਤਾ ਹੈ, ਪਰ ਇੱਕੋ ਨਾਮਦੇਵ ਦਾ । ਸੋ, ਗੁਰੂ ਗ੍ਰੰਥ ਸਾਹਿਬ ਵਿਚ ਇੱਕੋ ਨਾਮਦੇਵ ਦੀ ਬਾਣੀ ਦਰਜ ਹੈ । ਉਹ ਨਾਮਦੇਵ ਕਿਹੜਾ ? ਜੋ ਜਾਤ ਦਾ ਛੀਂਬਾ ਸੀ, ਜਿਸ ਨੂੰ ਇਕ ਵਾਰੀ ਕਿਸੇ ਮੰਦਰ ਤੋਂ ਧੱਕੇ ਪਏ, ਜਿਸ ਨੂੰ ਕਿਸੇ ਸੁਲਤਾਨ ਨੇ ਮੋਈ ਗਾਂ ਜਿਵਾਉਣ ਲਈ ਵੰਗਾਰਿਆ ਸੀ, ਤੇ ਜਿਸ ਨੇ ਗੋਰੀ ਗਾਂ ਦਾ ਦੁੱਧ ਚੋ ਕੇ ਆਪਣੇ ਗੁਰੂ-ਗੋਬਿੰਦ ਨੂੰ ਪਿਲਾਇਆ ਸੀ ।

?????????
ਜੈਸੇ ਸੂਆ ਉਡਤ ਫਿਰਤ ਬਨ ਬਨ ਪ੍ਰਤਿ, ਜੈਸੇ ਹੀ ਬਿਰਖਿ ਬੈਠੇ, ਤੈਸੇ ਫਲੁ ਚਾਖਈ ॥ ਪਰ ਬਸਿ ਹੋਇ, ਜੈਸੀ ਜੈਸੀਐ ਸੰਗਤਿ ਮਿਲੈ, ਸੁਨਿ ਉਪਦੇਸੁ, ਤੈਸੀ ਭਾਖਾ ਲੈ ਸੁਭਾਖਈ ॥ ਤੈਸੇ ਚਿਤੁ ਚੰਚਲ ਚਪਲ, ਜਲ ਕੋ ਸੁਭਾਉ, ਜੈਸੇ ਰੰਗ ਸੰਗਿ ਮਿਲੈ, ਤੈਸੋ ਰੰਗੁ ਰਾਖਈ ॥ ਅਦਮ ਅਸਾਧ, ਜੈਸੇ ਬਾਰਨੀ ਬਿਨਾਸ ਕਾਲ, ਸਾਧ ਸੰਗਿ ਗੰਗ ਮਿਲੇ, ਸੁਜਨ ਭਿਲਾਖਈ ॥੧੫੫॥ {ਕਬਿੱਤ ਭਾਈ ਗੁਰਦਾਸ ਜੀ

**ਪਦ ਅਰਥ** :—ਸੂਆ—{_ਕ} ਤੋਤਾ । ਬਨ ਬਨ ਪ੍ਰਤਿ—ਹਰੇਕ ਜੰਗਲ ਵਿਚ । ਬਿਰਖਿ—ਰੁੱਖ ਉੱਤੇ । ਚਾਖਈ—ਚੱਖਦਾ ਹੈ ।

ਪਰ ਬਸਿ ਹੋਇ—ਪਰਾਏ ਵੱਸ ਹੋ ਕੇ । ਸੁਨਿ—ਸੁਣ ਕੇ । ਭਾਖਾ—ਬੋਲੀ । ਲੈ—ਸਿੱਖ ਕੇ ।

ਚਪਲ—ਚੰਚਲ । ਕੋ—ਦਾ । ਜਲ ਕੋ—ਪਾਣੀ ਦਾ, ਪਾਣੀ ਵਾਲਾ । ਸੰਗਿ—ਨਾਲ । ਰਾਖਈ—ਧਾਰਨ ਕਰ ਲੈਂਦਾ ਹੈ ।

ਅਧਮ—ਨੀਚ । ਅਸਾਧ—ਅ-ਸਾਧ, ਭੈੜਾ । ਬਾਰਨੀ—ਸ਼ਰਾਬ । ਬਿਨਾਸ—ਮੌਤ, ਆਤਮਕ ਮੌਤ, ਆਚਰਨ ਦੀ ਗਿਰਾਵਟ । ਕਾਲ—ਸਮਾ । ਮਿਲਿ—ਮਿਲ ਕੇ । ਸੁਜਨ—ਭਲਾ ਮਨੁੱਖ । ਭਿਲਾਖਈ—ਮੰਨਿਆ ਜਾਂਦਾ ਹੈ ।

?????????????????????????????????
**ਫਰੀਦ ਜੀ ਦੇ ਸ਼ਲੋਕ ਗੁਰੂ ਅਮਰਦਾਸ ਜੀ ਕੋਲ—**

ਸਤਿਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਪਰਸਪਰ ਟਾਕਰਾ ਕਰ ਕੇ ਅਸੀ ਸਾਬਤ ਕਰ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ, ਜੋ ਉਹਨਾਂ ਆਪ ਹੀ ਇਕੱਠੀ ਕੀਤੀ ਸੀ, ਗੁਰੂ ਅੰਗਦ ਸਾਹਿਬ ਨੂੰ ਦਿੱਤੀ ਸੀ ਤੇ ਉਹਨਾਂ ਤੋਂ ਗੁਰੂ ਅਮਰਦਾਸ ਜੀ ਨੂੰ ਮਿਲੀ ਸੀ । ਇਸ ਦਾ ਭਾਵ ਇਹ

ਭੀ ਹੈ ਕਿ ਸਤਿਗੁਰੂ ਜੀ ਦੀ ਆਪਣੀ ਬਾਣੀ ਦੇ ਨਾਲ ਭਗਤਾਂ ਦੀ ਭੀ ਸਾਰੀ ਬਾਣੀ ਸਿਲਸਲੇਵਾਰ ਹਰੇਕ ਗੁਰ-ਵਿਅਕਤੀ ਨੂੰ ਮਿਲਦੀ ਗਈ । ਇਹੀ ਕਾਰਨ ਹੈ ਕਿ ਅਸੀ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਗੁਰੂ ਅਮਰਦਾਸ ਜੀ ਦੇ ਭੀ ਐਸੇ ਸ਼ਲੋਕ ਵੇਖਦੇ ਹਾਂ ਜੋ ਤਦੋਂ ਹੀ ਉਚਾਰੇ ਜਾ ਸਕਦੇ ਸਨ ਜੇ ਉਹਨਾਂ ਪਾਸ ਫ਼ਰੀਦ ਜੀ ਦੇ ਸ਼ਲੋਕ ਮੌਜੂਦ ਸਨ ।

## ਨਾਮਦੇਵ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਪਾਸ—

ਹੁਣ ਅਸੀ ਇਹ ਵੇਖਾਂਗੇ ਕਿ ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ ਜੀ ਦੇ ਪਾਸ ਨਾਮਦੇਵ ਜੀ ਦੀ ਬਾਣੀ ਮੌਜੂਦ ਸੀ ।

## ਸੋਰਠਿ ਰਾਗ ਵਿਚ ਨਾਮਦੇਵ ਜੀ—

**ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥ ਨਾਦਿ ਸਮਾਇਲੋ ਰੇ, ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥ ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥ ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ ਨੇਰੈ, ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥ ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥ ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥** {ਪੰਨਾ ੬੫੬}

ਭਗਤ ਨਾਮਦੇਵ ਜੀ ਦੇ ਇਸ ਸ਼ਬਦ ਦੇ ਨਾਲ ਸਤਿਗੁਰੂ ਨਾਨਕ ਦੇਵ ਜੀ ਦਾ ਹੇਠ-ਲਿਖਿਆ ਸ਼ਬਦ ਰਲਾ ਕੇ ਪੜ੍ਹੋ, ਇਹ ਭੀ ਸੋਰਠਿ ਰਾਗ ਵਿਚ ਹੀ ਹੈ ।

## ਸੋਰਠਿ ਮਹਲਾ ੧ ॥

ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥ ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥ ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥੧॥ ਰਹਾਉ ॥ ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥ ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥੨॥ ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥ ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰਿ ਆਇਆ ॥੩॥ ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥ ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥੧੨॥ {ਪੰਨਾ ੫੯੯}

## ਦੋਹਾਂ ਸ਼ਬਦਾਂ ਦਾ ਪਰਸਪਰ ਟਾਕਰਾ—

ਦੋਹਾਂ ਸ਼ਬਦਾਂ ਨੂੰ ਰਲਾ ਗਹੁ ਨਾਲ ਪੜ੍ਹੋ । ਇਹਨਾਂ ਵਿਚ ਕਈ ਸੁਆਦਲੀਆਂ ਸਾਂਝੀਆਂ ਗੱਲਾਂ ਮਿਲਦੀਆਂ ਹਨ । ਦੋਹਾਂ ਸ਼ਬਦਾਂ ਦੀ ਚਾਲ ਇੱਕੋ ਜਿਹੀ ਹੈ, ਬਹੁਤ ਸਾਰੇ ਲਫ਼ਜ਼ ਸਾਂਝੇ ਹਨ, ਖ਼ਿਆਲ ਭੀ ਦੋਹਾਂ ਸ਼ਬਦਾਂ ਵਿਚ ਇੱਕੋ ਹੀ ਹੈ । ਹਾਂ, ਜਿਨ੍ਹਾਂ ਖ਼ਿਆਲਾਂ ਨੂੰ ਭਗਤ ਨਾਮਦੇਵ ਜੀ ਨੇ ਡੂੰਘੇ ਗੂੜ ਲਫ਼ਜ਼ਾਂ ਦੀ ਰਾਹੀਂ ਬਿਆਨ ਕੀਤਾ ਸੀ, ਉਹਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਸਾਦਾ ਤੇ ਸੁਖੱਲੇ ਲਫ਼ਜ਼ਾਂ ਵਿਚ ਪਰਗਟ ਕਰ ਦਿੱਤਾ ਹੈ; ਜਿਵੇਂ 'ਝਿਲਮਿਲਿਕਾਰੁ'—'ਚੰਚਲ ਮਤਿ' ।

'ਅਨਹਦ ਸਬਦ'—'ਗੁਰ ਸਾਖੀ ਕਾ ਉਜੀਆਰਾ' ਆਦਿਕ ।

## ਇਕ ਫ਼ਰਕ ਭੀ—

ਇਹਨਾਂ ਸ਼ਬਦਾਂ ਵਿਚ ਇਕ ਫ਼ਰਕ ਭੀ ਦਿੱਸਦਾ ਹੈ । ਨਾਮਦੇਵ ਜੀ ਨੇ ਆਪਣੇ ਸ਼ਬਦ ਵਿਚ ਇਹ ਦੱਸਿਆ ਹੈ ਕਿ ਸਤਿਗੁਰੂ ਦੇ ਮਿਲਣ ਨਾਲ ਮੇਰੇ ਮਨ ਵਿਚ ਇਕ ਸੁੰਦਰ ਤਬਦੀਲੀ ਪੈਦਾ ਹੋ ਗਈ ਹੈ । ਜ਼ਿਆਦਾ ਜ਼ੋਰ ਗੁਰੂ ਦੀ ਮਿਹਰ ਉੱਤੇ ਹੈ ਤੇ ਫਿਰ ਮਨ ਦੀ ਨਵੀਂ ਤਬਦੀਲੀ ਉੱਤੇ । ਗੁਰੂ ਕਿਵੇਂ ਮਿਲਿਆ ? ਇਹ ਗੱਲ ਉਹਨਾਂ ਇਸ਼ਾਰੇ-ਮਾਤਰ ਹੀ 'ਰਹਾਉ' ਦੀ ਤੁਕ ਵਿਚ ਦੱਸੀ ਹੈ "ਸਤਿਗੁਰ ਭੇਟਿਲੇ ਦੇਵਾ"—ਮੈਨੂੰ ਪ੍ਰਭੂ-ਦੇਵ ਨੇ ਸਤਿਗੁਰੂ ਮਿਲਾ ਦਿੱਤਾ ਹੈ । ਸਤਿਗੁਰੂ ਨਾਨਕ ਦੇਵ ਜੀ ਨੇ ਉਸ ਇਸ਼ਾਰੇ-ਮਾਤਰ-ਦੱਸੇ ਖ਼ਿਆਲ ਨੂੰ ਚੰਗੀ ਤਰ੍ਹਾਂ ਖੁਲ੍ਹੇ ਲਫ਼ਜ਼ਾਂ ਵਿਚ ਬਿਆਨ ਕਰ ਦਿੱਤਾ ਹੈ ਕਿ ਇਹ ਸਾਰੀ ਮਿਹਰ ਪਰਮਾਤਮਾ ਦੀ ਹੀ ਹੁੰਦੀ ਹੈ, ਤਾਂ ਹੀ ਗੁਰੂ ਮਿਲਦਾ ਹੈ ।

"ਜਾ ਤਿਸੁ ਭਾਵਾ" ।

"ਜਾ ਆਪੇ ਦੇਵੈ ਸੋਈ" ।

"ਜਾ ਆਪੇ ਮਿਲਿਆ ਸੋਈ" ।

**ਇਥੋਂ ਯਕੀਨੀ ਨਤੀਜਾ—**

ਦੋਹਾਂ ਸ਼ਬਦਾਂ ਨੂੰ ਰਲਾ ਕੇ ਪੜ੍ਹਿਆਂ ਇਹ ਗੱਲ ਯਕੀਨੀ ਹੋ ਜਾਂਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਭਗਤ ਜੀ ਦੇ ਸ਼ਬਦ ਨੂੰ ਚੰਗੀ ਤਰ੍ਹਾਂ ਸਪੱਸ਼ਟ ਕਰਨ ਲਈ ਲਿਖਿਆ ਹੈ । ਸਤਿਗੁਰੂ ਜੀ ਨੇ ਸਾਰੇ ਭਾਰਤ ਵਿਚ ਚੱਕਰ ਲਾਇਆ ਸੀ, ਜਿਸ ਨੂੰ ਅਸੀ ਉਹਨਾਂ ਦੀ ਪਹਿਲੀ 'ਉਦਾਸੀ' ਆਖਦੇ ਹਾਂ । ਦੱਖਣ ਵਿਚ ਭੀ ਗਏ । ਨਾਮਦੇਵ ਜੀ ਸੂਬਾ ਬੰਬਈ ਦੇ ਜ਼ਿਲਾ ਸਤਾਰਾ ਦੇ ਨਗਰ ਪੰਡਰਪੁਰ ਵਿਚ ਹੀ ਬਹੁਤ ਸਮਾਂ ਰਹੇ, ਉੱਥੇ ਹੀ ਉਹਨਾਂ ਦਾ ਦੇਹਾਂਤ ਹੋਇਆ । ਸਾਰਾ ਹਿੰਦੂ-ਭਾਰਤ ਮੂਰਤੀ-ਪੂਜਾ ਵਿਚ ਮਸਤ ਸੀ, ਕਿਤੇ ਟਾਵੇਂ ਹੀ ਰੱਬ ਦੇ ਪਿਆਰੇ ਸਨ ਜੋ ਇੱਕ ਅਕਾਲ ਦੀ ਬੰਦਗੀ ਦਾ ਮੱਧਮ ਜਿਹਾ ਦੀਵਾ ਜਗਾ ਰਹੇ ਸਨ । ਇਹ ਗੱਲ ਕੁਦਰਤੀ ਸੀ ਕਿ ਦੱਖਣ ਵਿਚ ਜਾ ਕੇ ਇਕ ਆਪਣੇ ਹੀ ਹਮ-ਖ਼ਿਆਲ ਰੱਬੀ ਆਸ਼ਿਕ ਦਾ ਵਤਨ ਵੇਖਣ ਦੀ ਤਾਂਘ ਗੁਰੂ ਨਾਨਕ ਸਾਹਿਬ ਦੇ ਮਨ ਵਿਚ ਪੈਦਾ ਹੋਵੇ । ਇਹ ਗੱਲ ਭੀ ਕੁਦਰਤੀ ਹੀ ਸੀ ਕਿ ਉਸ ਨਗਰ ਜਾ ਕੇ ਸਤਿਗੁਰੂ ਜੀ ਉੱਥੋਂ ਭਗਤ ਨਾਮਦੇਵ ਜੀ ਦੀ ਬਾਣੀ ਇਕੱਠੀ ਕਰਦੇ । ਇਸ ਗੱਲ ਦਾ ਪਰਤੱਖ ਸਬੂਤ ਇਹ ਦੋਵੇਂ ਸ਼ਬਦ ਹਨ ਜੋ ਉੱਪਰ ਲਿਖੇ ਗਏ ਹਨ । ਇਹ ਦੋਵੇਂ ਸਬੱਬ ਨਾਲ ਹੀ ਸੋਰਠਿ ਰਾਗ ਵਿਚ ਦਰਜ ਨਹੀਂ ਹੋ ਗਏ, ਸਬੱਬ ਨਾਲ ਹੀ ਦੋਹਾਂ ਦੇ ਲਫ਼ਜ਼ ਤੇ ਖ਼ਿਆਲ ਆਪੋ ਵਿਚ ਨਹੀਂ ਮਿਲ ਗਏ । ਇਹ ਸਭ ਕੁਝ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਹੀ ਕੀਤਾ । ਭਗਤ ਜੀ ਦੀ ਸਾਰੀ ਬਾਣੀ ਸਤਿਗੁਰੂ ਜੀ ਨੇ ਆਪ ਹੀ ਲਿਆਂਦੀ, ਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖੀ । ਭਾਰਤ ਸਾਰਾ ਮੂਰਤੀ-ਪੂਜਕਾਂ ਨਾਲ ਭਰਿਆ ਪਿਆ ਸੀ । ਜੇ ਨਾਮਦੇਵ ਜੀ ਭੀ ਮੂਰਤੀ-ਪੂਜ ਹੁੰਦੇ ਤਾਂ ਇਹਨਾਂ ਵਾਸਤੇ ਸਤਿਗੁਰੂ ਜੀ ਨੂੰ ਕੋਈ ਖ਼ਾਸ ਉਚੇਚੀ ਖਿੱਚ ਨਹੀਂ ਹੋ ਸਕਦੀ ਸੀ ।

**(੨) ਹੁਣ ਲਵੋ ਭੈਰਉ ਨਾਮਦੇਵ ਜੀ—**

ਭੈਰਉ ਰਾਗ ਵਿਚ ਨਾਮਦੇਵ ਜੀ ਲਿਖਦੇ ਹਨ :—

ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥ ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨੁ ਰਾਮ ਪਿਆਰੇ ਜੋਗੁ ॥੧॥ਰਹਾਉ॥ ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥ ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥੩॥ ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥

ਨਾਮਦੇਵ ਜੀ ਦੇ ਇਸ ਸ਼ਬਦ ਨਾਲ ਇਸੇ ਹੀ ਰਾਗ ਵਿਚ ਅਮਰਦਾਸ ਜੀ ਦਾ ਹੇਠ ਲਿਖਿਆ ਸ਼ਬਦ ਰਲਾ ਕੇ ਪੜ੍ਹੋ । ਦੋਹਾਂ ਦਾ ਟਾਕਰਾ ਕਰਨ ਤੋਂ ਸਾਫ਼ ਦਿੱਸਦਾ ਹੈ ਕਿ ਸਤਿਗੁਰੂ ਅਮਰਦਾਸ ਜੀ ਦੇ ਪਾਸ ਨਾਮਦੇਵ ਜੀ ਦਾ ਸ਼ਬਦ ਮੌਜੂਦ ਸੀ ।

ਭੈਰਉ ਮਹਲਾ ੩ ॥ ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਰਾ ਕਰੀ ਸੀਗਾਰੁ ॥੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ਰਹਾਉ॥ ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥ ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥ ਭਨਤਿ ਨਾਨਕੁ ਕਰੇ ਕਿਆ ਕੋਈ ॥ ਜਿਸ ਨੋ ਆਪਿ ਮਿਲਾਵੈ ਸੋਈ ॥੪॥੪॥

**ਪਰਤੱਖ ਸਾਂਝ—**

ਇਹਨਾਂ ਦੋਹਾਂ ਸ਼ਬਦਾਂ ਵਿਚ ਤਾਂ ਇਤਨੀ ਪਰਤੱਖ ਸਾਂਝ ਹੈ ਕਿ ਲੱਭਣ ਵਾਸਤੇ ਕੋਈ ਉਚੇਚੀ ਮਿਹਨਤ ਕਰਨ ਦੀ ਲੋੜ ਹੀ ਨਹੀਂ । ਦੋਹਾਂ ਵਿਚ ਸਿਮਰਨ ਤੋਂ ਬਣੇ ਜੀਵਨ ਦੇ ਦੋ ਪਾਸੇ ਦਿੱਤੇ ਹੋਏ ਹਨ, ਤਸਵੀਰ ਦੇ ਦੋ ਪਾਸੇ ਵਿਖਾਏ ਗਏ ਹਨ । ਨਾਮਦੇਵ ਜੀ ਆਖਦੇ ਹਨ ਕਿ ਹੁਣ ਮੈਨੂੰ ਲੋਕਾਂ ਦੀ ਨਿੰਦਾ ਉਸਤਤਿ ਦੀ ਪਰਵਾਹ ਨਹੀਂ ਰਹੀ । ਸਤਿਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ ਕਿ ਲੋਕਾਂ ਦੀ ਨਿੰਦਾ ਉਸਤਤਿ ਦੀ ਇਸ ਵਾਸਤੇ ਪਰਵਾਹ ਨਹੀਂ ਕਿ ਨਿੰਦਾ ਉਸਤਤਿ ਕਰਨ ਵਾਲਿਆਂ ਵਿਚ ਭੀ ਪ੍ਰਭੂ ਆਪ ਹੀ ਦਿੱਸ ਪਿਆ ਹੈ, ਹੁਣ ਕਿਤੇ ਓਪਰਾ ਨਹੀਂ ਜਾਪਦਾ ।

ਇਹਨਾਂ ਸ਼ਬਦਾਂ ਵਿਚ ਲਫ਼ਜ਼ ਦੀ ਤੇ ਖ਼ਿਆਲ ਦੀ ਇਹ ਡੂੰਘੀ ਸਾਂਝ ਕੋਈ ਸਬੱਬ ਨਾਲ ਨਹੀਂ ਬਣ ਗਈ । ਗੁਰੂ ਅਮਰਦਾਸ ਜੀ ਪਾਸ ਨਾਮਦੇਵ ਜੀ ਦਾ ਇਹ ਸ਼ਬਦ ਮੌਜੂਦ ਸੀ ।

**(੩) ਇਸੇ ਹੀ ਰਾਗ ਵਿਚੋਂ ਇੱਕ ਸ਼ਬਦ ਹੋਰ—**

ਭੈਰਉ ਨਾਮਦੇਵ ॥ ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥ ਰਾਮ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥ ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥ ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤਿ ਕਰੈ ਪਟਰਾਨੀ ॥ ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ, ਤਿਨਿ ਤਉ ਅਉਰੈ ਠਾਨੀ ॥੨॥ ਦੁਸਟ ਸਭਾ ਮਿਲਿ ਮੰਤਰ ਉਪਾਇਆ, ਕਰਸਹ ਅਉਧ ਘਨੇਰੀ ॥ ਗਿਰਿ ਤਰ ਜਨ ਜੁਆਲਾ ਭੈ ਰਾਖਿਓ, ਰਾਜਾ ਰਾਮਿ ਮਾਇਆ ਫੇਰੀ ॥੩॥ ਕਾਢਿ ਖੜਗੁ ਕਾਲੁ ਭੈ ਕੋਪਿਓ, ਮੋਹਿ ਬਤਾਉ ਜੁ ਤੁਹਿ ਰਾਖੈ ॥ ਪੀਤ ਪੀਤਾਂਬਰ ਤ੍ਰਿਭਵਣ ਧਣੀ, ਥੰਭ ਮਾਹਿ ਹਰਿ ਭਾਖੈ ॥੪॥ ਹਰਨਾਖਸੁ ਜਿਨਿ ਨਖਹ ਬਿਦਾਰਿਓ, ਸੁਰ ਨਰ ਕੀਏ ਸਨਾਥਾ ॥ ਕਹਿ ਨਾਮਦੇਉ ਹਮ ਨਰਹਰਿ ਧਿਆਵਹਿ, ਰਾਮੁ ਅਭੈਪਦ ਦਾਤਾ ॥੫॥੩॥੯॥

ਜਿਸ ਮਨੁੱਖ ਨੇ ਭਗਤ ਪ੍ਰਹਿਲਾਦ ਦੀ ਸਾਖੀ ਕਦੇ ਸੁਣੀ ਨਾਹ ਹੋਏ, ਉਸ ਨੂੰ ਨਾਮਦੇਵ ਜੀ ਦਾ ਸ਼ਬਦ ਪੜ੍ਹ ਕੇ ਅਸਲ ਸਾਖੀ ਸਮਝਣ ਲਈ ਕਈ ਗੱਲਾਂ ਪੁੱਛਣ ਦੀ ਲੋੜ ਰਹਿ ਜਾਂਦੀ ਹੈ । ਉਹ ਸਾਰੀਆਂ ਪੁੱਛਾਂ ਗੁਰੂ ਅਮਰਦਾਸ ਜੀ ਨੇ ਆਪਣੇ ਇਕ ਸ਼ਬਦ ਵਿਚ ਹੱਲ ਕਰ ਦਿੱਤੀਆਂ ਹਨ । ਉਹ ਭੀ ਇਸੇ ਹੀ ਰਾਗ ਵਿਚ ਹੈ ।

ਭੈਰਉ ਮਹਲਾ ੩ ॥ ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ ਦੂਜੈ ਭਾਇ ਫਾਥੇ ਜਮ ਜਾਲਾ ॥ ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥ ਹਰਿ ਸੁਖ ਦਾਤਾ ਮੇਰੈ ਨਾਲਾ ॥੧॥ ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥ ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ਰਹਾਉ॥ ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥ ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥ ਸੰਡਾ

ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥ ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥ ਹਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥ ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ਹ ਉਪਾੜਿ ॥ ਹਰਨਾਖਸੁ ਨਖੀ ਬਿਦਾਰਿਆ ਪ੍ਰਹਿਲਾਦੁ ਲੀਆ ਉਬਾਰਿ ॥੫॥ ਸੰਤ ਜਨਾ ਕੈ ਹਰਿ ਜੀਉ ਕਾਰਜ ਸਵਾਰੇ ॥ ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥

**ਦੋਹਾਂ ਸ਼ਬਦਾਂ ਵਿਚ ਸਾਂਝ—**

ਇਹ ਤਾਂ ਪਰਤੱਖ ਹੀ ਹੈ ਕਿ ਇਹਨਾਂ ਦੋਹਾਂ ਸ਼ਬਦਾਂ ਵਿਚ ਕਈ ਤੁਕਾਂ ਤੇ ਕਈ ਲਫ਼ਜ਼ ਸਾਂਝੇ ਸਨ । ਹੁਣ ਦੋਹਾਂ ਦੀ 'ਰਹਾਉ' ਦੀ ਤੁਕ ਪੜ੍ਹ ਕੇ ਵੇਖੋ :—

"ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥" {ਨਾਮਦੇਵ
"ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥ ਸਾਸਨਾ ਤੇ ਬਾਲੁਕ ਗਮੁ ਨ ਕਰੈ ॥" {ਮਹਲਾ ੩

ਨਾਮਦੇਵ ਜੀ ਨੇ ਜਿਹੜੀ ਗੱਲ ਖੋਲ੍ਹ ਕੇ ਨਹੀਂ ਸੀ ਦੱਸੀ, ਗੁਰੂ ਅਮਰਦਾਸ ਜੀ ਨੇ ਕੈਸੇ ਸੋਹਣੇ ਲਫ਼ਜ਼ਾਂ ਵਿਚ ਬਿਆਨ ਕੀਤੀ ਹੈ ਕਿ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਪ੍ਰਹਿਲਾਦ ਸਿਮਰਨ ਨਹੀਂ ਛੱਡਦਾ ਤੇ ਹਰਨਾਖਸ਼ ਦੇ ਡਰਾਵਿਆਂ ਤੋਂ ਡਰਦਾ ਨਹੀਂ ।

ਨਾਮਦੇਵ ਜੀ ਦੇ ਸ਼ਬਦ ਦਾ ਦੂਜਾ 'ਬੰਦ' ਪੜ੍ਹ ਕੇ ਗੁਰੂ ਅਮਰਦਾਸ ਜੀ ਦੇ ਸ਼ਬਦ ਦਾ ਭੀ ਦੂਜਾ 'ਬੰਦ' ਪੜ੍ਹੋ :—

"ਬਸੁਧਾ ਬਸਿ ਕੀਨੀ ਸਭ ਰਾਜੇ, ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ, ਤਿਨਿ ਤਉ ਅਉਰੈ ਠਾਨੀ ॥੨॥ {ਨਾਮਦੇਵ

ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥
ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥ {ਮਹਲਾ ੩

ਵੇਖੋ, ਕਿਵੇਂ ਹੁਲਾਰਾ ਜਿਹਾ ਮਨ ਨੂੰ ਆ ਜਾਂਦਾ ਹੈ । ਨਾਮਦੇਵ ਜੀ ਦੇ ਵਰਤੇ ਲਫ਼ਜ਼ ਬਿਨਤੀ ਨੂੰ ਗੁਰੂ ਅਮਰਦਾਸ ਜੀ ਨੇ ਕਿਸ ਤਰ੍ਹਾਂ ਪਿਆਰ-ਭਰੇ ਲਫ਼ਜ਼ਾਂ ਵਿਚ ਸਮਝਾਇਆ ਹੈ ।

**ਯਕੀਨੀ ਗੱਲ—**

ਇਕ ਗੱਲ ਬਿਲਕੁਲ ਪਰਤੱਖ ਹੈ ਕਿ ਨਾਮਦੇਵ ਜੀ ਦਾ ਇਹ ਸ਼ਬਦ ਗੁਰੂ ਅਮਰਦਾਸ ਜੀ ਦੇ ਸਾਹਮਣੇ ਮੌਜੂਦ ਹੈ । ਇਹ ਖ਼ਿਆਲ ਉੱਕਾ ਹੀ ਗ਼ਲਤ ਹੈ ਕਿ ਭਗਤਾਂ ਦੇ ਸ਼ਬਦ ਗੁਰੂ ਅਰਜਨ ਸਾਹਿਬ ਨੇ ਇਕੱਠੇ ਕੀਤੇ ਸਨ । ਸਤਿਗੁਰੂ ਨਾਨਕ ਦੇਵ ਜੀ ਨੇ ਸਾਰੇ ਭਾਰਤ ਵਿਚ ਚੱਕਰ ਲਾ ਕੇ ਭਗਤਾਂ ਦੀ ਬਾਣੀ ਇਕੱਠੀ ਕੀਤੀ ਸੀ, ਨਾਮਦੇਵ ਜੀ ਦੀ ਬਾਣੀ ਭੀ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਹੀ ਲਿਆਂਦੀ ਸੀ, ਤਾਂਹੀਏਂ ਗੁਰੂ ਅਮਰਦਾਸ ਜੀ ਨੂੰ ਇਹਨਾਂ ਉੱਪਰ-ਲਿਖੇ ਦੋ ਸ਼ਬਦਾਂ ਦੇ ਨਾਲ ਆਪਣੇ ਸ਼ਬਦ ਉਚਾਰਨ ਦਾ ਮੌਕਾ ਮਿਲਿਆ ।

**ਨਾਮਦੇਵ ਜੀ ਦਾ ਰਾਜਾ ਰਾਮ—**

**ਨੋਟ** :—ਜੋ ਸੱਜਣ ਇਹ ਖ਼ਿਆਲ ਬਣਾਈ ਬੈਠੇ ਹਨ ਕਿ ਨਾਮਦੇਵ ਜੀ ਕਿਸੇ ਸਮੇ ਕਿਸੇ ਅਵਤਾਰ ਦੇ ਪੁਜਾਰੀ ਸਨ, ਉਹ ਭਗਤ ਜੀ ਦੇ ਇਸ ਅਖ਼ੀਰਲੇ ਸ਼ਬਦ ਨੂੰ ਗਹੁ ਨਾਲ ਪੜ੍ਹਨ । ਭਗਤ ਪ੍ਰਹਿਲਾਦ ਦੀ ਸਾਖੀ ਹਿੰਦੂ-

ਖ਼ਿਆਲ ਅਨੁਸਾਰ ਸਤਿਜੁਗ ਵਿਚ ਹੋਈ ਹੈ, ਪਰ ਨਾਮਦੇਵ ਜੀ ਲਿਖਦੇ ਹਨ "ਰਾਜਾ ਰਾਮਿ ਮਾਇਆ ਫੇਰੀ" । ਇੱਥੇ ਨਾਮਦੇਵ ਜੀ ਅਵਤਾਰ ਸ੍ਰੀ ਰਾਮ ਚੰਦਰ ਜੀ ਦਾ ਜ਼ਿਕਰ ਨਹੀਂ ਕਰਦੇ, ਕਿਉਂਕਿ ਉਹ ਤਾਂ ਤ੍ਰੇਤੇ ਜੁਗ ਵਿਚ ਪ੍ਰਹਿਲਾਦ ਭਗਤ ਤੋਂ ਦੂਰ ਪਿੱਛੋਂ ਹੋਏ ਸਨ । ਨਾਮਦੇਵ ਜੀ ਦਾ 'ਰਾਮ' ਉਹ ਹੈ ਜੋ ਹਰ ਸਮੇ ਤੇ ਹਰ ਥਾਂ ਮੌਜੂਦ ਹੈ ।

??????????????????????

ਲਫ਼ਜ਼ 'ਬੀਠੁਲ' ਤੋਂ ਭੁਲੇਖਾ—

ਭਗਤ ਨਾਮਦੇਵ ਜੀ ਦੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਾਂ ਹੀ ਦਰਜ ਹੋ ਸਕਦੇ ਸਨ, ਜੇ ਇਹਨਾਂ ਦਾ ਆਸ਼ਾ ਸਤਿਗੁਰੂ ਜੀ ਦੇ ਆਸ਼ੇ ਨਾਲ ਪੂਰਨ ਤੌਰ ਤੇ ਮਿਲਦਾ ਸੀ । ਗੁਰ-ਆਸ਼ੇ ਨਾਲ ਮੇਲ ਨਾਹ ਖਾਣ ਵਾਲੀ ਬਾਣੀ ਗੁਰਮਤਿ ਦੇ ਦ੍ਰਿਸ਼ਟੀ-ਕੋਣ ਤੋਂ "ਕੱਚੀ ਬਾਣੀ" ਕਹੀ ਜਾਏਗੀ । 'ਕੱਚੀ ਬਾਣੀ' ਦਾ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਥਾਂ ਨਹੀਂ ਹੋ ਸਕਦਾ । ਨਹੀਂ ਤਾਂ ਸਮੁੱਚੇ ਤੌਰ ਤੇ ਇਸ ਲਈ 'ਗੁਰੂ'-ਪਦ ਵਰਤਿਆ ਨਹੀਂ ਜਾ ਸਕੇਗਾ, ਕਿਉਂਕਿ "ਗੁਰੂ" ਤਾਂ ਸਿਰਫ਼ ਉਹੀ ਹੈ ਜਿਸ ਵਿਚ ਉਕਾਈ ਦੀ ਕੋਈ ਗੱਲ ਨਹੀਂ, ਜੋ ਹਰ ਗੱਲੇ ਸੰਪੂਰਨ, ਸੋਹਣਾ ਤੇ ਅਭੁੱਲ ਹੈ । ਸੋ, ਭਗਤ ਨਾਮਦੇਵ ਦੀ ਕਿਸੇ ਕੱਚੀ ਅਵਸਥਾ ਦੀ ਕੋਈ ਕਵਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲ ਸਕਦੀ ।

ਇਹ ਮੁਮਕਿਨ ਹੋ ਸਕਦਾ ਹੈ ਕਿ ਨਾਮਦੇਵ ਜੀ ਨੇ ਕਦੇ ਕਿਸੇ ਸਮੇ ਕਿਸੇ ਮੂਰਤੀ ਦੀ ਪੂਜਾ ਕੀਤੀ ਹੋਵੇ, ਜਿਸ ਦਾ ਨਾਮ ਭੀ ਭਾਵੇਂ 'ਬੀਠੁਲ' ਹੀ ਹੋਵੇ । ਪਰ ਅਸਾਡਾ ਸਿਦਕ ਸਿਰਫ਼ ਇਸ ਗੱਲ ਤੇ ਹੈ ਕਿ ਨਾਮਦੇਵ ਜੀ ਦੀ ਮੂਰਤੀ-ਪੂਜ ਅਵਸਥਾ ਦੀ ਕਿਸੇ ਕੱਚੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਹੀਂ ਮਿਲ ਸਕਦੀ ਸੀ, ਨਾਮਦੇਵ ਜੀ ਨੇ ਭਾਵੇਂ ਉਹ ਕਿਸੇ ਭੀ ਕਾਰਨ ਕਰਕੇ ਲਿਖੀ ਹੋਵੇ । ਅਸਾਡਾ ਦੂਜਾ ਵਿਸ਼ਵਾਸ ਇਹ ਹੈ ਕਿ ਨਾਮਦੇਵ ਨੂੰ ਕਿਸੇ ਮੂਰਤੀ-ਪੂਜਾ ਵਿਚੋਂ ਪਰਮਾਤਮਾ ਨਹੀਂ ਮਿਲਿਆ, ਕਿਸੇ ਠਾਕੁਰ ਨੂੰ ਦੁੱਧ ਪਿਲਾਇਆਂ ਪਰਮਾਤਮਾ ਦੇ ਦਰਸ਼ਨ ਨਹੀਂ ਹੋਏ । ਨਾਮਦੇਵ ਜੀ ਦੇ ਲਫ਼ਜ਼ 'ਬੀਠੁਲ' ਵਰਤਣ ਤੋਂ ਇਹ ਅੰਦਾਜ਼ਾ ਲਾਣਾ ਕਿ ਨਾਮਦੇਵ ਬੀਠੁਲ-ਮੂਰਤੀ ਦਾ ਪੁਜਾਰੀ ਸੀ, ਭਾਰੀ ਭੁੱਲ ਹੈ, ਕਿਉਂਕਿ ਇਹ ਲਫ਼ਜ਼ ਤਾਂ ਸਤਿਗੁਰੂ ਜੀ ਨੇ ਭੀ ਵਰਤਿਆ ਹੈ । ਕੀ ਇਸ ਤਰ੍ਹਾਂ ਸਤਿਗੁਰੂ ਜੀ ਭੀ ਕਿਸੇ ਸਮੇ ਬੀਠੁਲ-ਮੂਰਤੀ ਦੇ ਪੁਜਾਰੀ ਕਹੇ ਜਾਣਗੇ ? ਵੇਖੋ—

ਨਾਮੁ ਨਰਹਰ ਨਿਧਾਨੁ ਜਾ ਕੈ, ਰਸ ਭੋਗ ਏਕ ਨਰਾਇਣਾ ॥
ਰਸ ਰੂਪ ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ ॥੨॥੨॥ {ਰਾਮਕਲੀ ਮਹਲਾ ੫ ਛੰਤ

ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥
ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥੧॥ਰਹਾਉ॥੧॥੩੮॥੬॥੪੪॥ {ਦੇਵਗੰਧਾਰੀ ਮਹਲਾ ੫ ਘਰੁ ੭

ਭਇਓ ਕਿਰਪਾਲੁ ਸਰਬ ਕੋ ਠਾਕੁਰੁ, ਸਗਰੋ ਦੂਖੁ ਮਿਟਾਇਓ ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ, ਤਉ ਦਇਆਰੁ ਬੀਠਲੋ ਪਾਇਓ ॥੪॥੧੧॥੬੧॥ {ਸੋਰਠਿ ਮਹਲਾ ੫

ਐਸੋ ਪਰਚਉ ਪਾਇਓ ॥
ਕਰੀ ਕ੍ਰਿਪਾ ਦਇਆਲ ਬੀਠੁਲੈ, ਸਤਿਗੁਰ ਮੁਝਹਿ ਬਤਾਇਓ ॥੧॥ਰਹਾਉ॥੧੨੩॥ {ਗਉੜੀ ਮਹਲਾ ੫

ਭਗਤਨ ਕੀ ਟਹਲ ਕਮਾਵਤ ਗਾਵਤ, ਦੁਖ ਕਾਟੇ ਤਾ ਕੇ ਜਨਮ ਮਰਨ ॥
ਜਾ ਕਉ ਭਇਓ ਕ੍ਰਿਪਾਲੁ ਬੀਠੁਲਾ, ਤਿਨਿ ਹਰਿ ਹਰਿ ਅਜਰ ਜਰਨ ॥੩॥੧੩॥ {ਸਾਰੰਗ ਮਹਲਾ ੫

ਜੀਵਤੁ ਰਾਮ ਕੇ ਗੁਣ ਗਾਇ ॥
ਕਰਹੁ ਕ੍ਰਿਪਾ ਗੋਪਾਲ ਬੀਠੁਲੇ, ਬਿਸਰਿ ਨ ਕਬ ਹੀ ਜਾਇ ॥੧॥ਰਹਾਉ॥੯੮॥ {ਸਾਰੰਗ ਮਹਲਾ ੫

**ਬੀਠੁਲ ਦਾ ਸਰੂਪ—**

ਅਸੀ ਲੋਕਾਂ ਦੀਆਂ ਕਹਾਣੀਆਂ ਸੁਣ ਸੁਣ ਕੇ ਨਾਮਦੇਵ ਜੀ ਨੂੰ ਬੀਠੁਲ-ਮੂਰਤੀ ਦਾ ਪੁਜਾਰੀ ਬਣਾਈ ਜਾ ਰਹੇ ਹਾਂ । ਪਹਿਲਾਂ ਇਹ ਤਾਂ ਵੇਖੀਏ ਕਿ ਜਿਸ 'ਬੀਠੁਲ' ਦਾ ਨਾਮਦੇਵ ਜੀ ਜ਼ਿਕਰ ਕਰਦੇ ਹਨ, ਉਸ ਦਾ ਸਰੂਪ ਉਹ ਕੀਹ ਦੱਸਦੇ ਹਨ ।

(੧) ਈਭੈ ਬੀਠਲੁ, ਉਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ ॥
. . ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਉ ਤੂੰ ਸਰਬ ਮਹੀ ॥੪॥੨॥ {ਆਸਾ

(੨) ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ਰਹਾਉ॥
. . ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥ ਨਾਮੇ ਚੇ ਸੁਆਮੀ ਬੀਠਲੋ, ਜਿਨਿ ਤੀਨੈ ਜਰਿਆ ॥੩॥੨॥ {ਗੂਜਰੀ

(੩) ਤੇਰਾ ਨਾਮੁ ਰੂੜੋ, ਰੂਪੁ ਰੂੜੋ, ਅਤਿ ਰੰਗ ਰੂੜੋ, ਮੇਰੋ ਰਾਮਈਆ ॥੧॥ਰਹਾਉ॥ {ਪੰਨਾ ੬੯੩}
ਸਾਧਿਕ ਸਿਧ ਸਗਲ ਮੁਨਿ ਚਾਹਹਿ, ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ, ਤਿਉ ਨਾਮੇ ਮਨਿ ਬੀਠੁਲਾ ॥੫॥੩॥ {ਧਨਾਸਰੀ

ਨੋਟ—ਇਥੇ 'ਬੀਠੁਲ' ਤੋਂ ਕ੍ਰਿਸ਼ਨ-ਮੂਰਤੀ ਦਾ ਭਾਵ ਨਹੀਂ, ਕਿਉਂਕਿ 'ਰਹਾਉ' ਦੀ ਤੁਕ ਵਿਚ ਉਸ ਨੂੰ 'ਰਾਮਈਆ' ਆਖ ਕੇ ਸੰਬੋਧਨ ਕਰਦੇ ਹਨ । ਜਿਸ ਨੂੰ 'ਰਾਮਈਆ' ਆਖਦੇ ਹਨ, ਉਸ ਨੂੰ ਅਖ਼ੀਰਲੇ 'ਬੰਦ' ਵਿਚ 'ਬੀਠੁਲਾ' ਆਖਿਆ ਗਿਆ ਹੈ । ਨਾਮਦੇਵ ਜੀ ਦਾ 'ਰਾਮਈਆ' ਤੇ 'ਬੀਠੁਲ' ਇੱਕੋ ਹੀ ਹੈ । ਜੇ ਇਹ ਕ੍ਰਿਸ਼ਨ-ਉਪਾਸ਼ਕ ਹੁੰਦੇ ਤਾਂ ਉਸ ਨੂੰ 'ਰਾਮਈਆ' ਨਾਹ ਆਖਦੇ ।

(੪) ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ, ਬਾਪ ਬੀਠੁਲਾ ਬਾਹ ਦੇ ॥੧॥ਰਹਾਉ॥੩॥ {ਗੌਂਡ, ਪੰਨਾ ੬੯੩

ਨੋਟ—ਨਾਮਦੇਵ ਦਾ 'ਬੀਠਲ' ਸਰਬ ਵਿਆਪੀ 'ਰਾਮ' ਹੈ, ਜੋ ਧ੍ਰੂ ਤੇ ਨਾਰਦ ਆਦਿਕ ਭਗਤਾਂ ਨੂੰ ਉੱਚੀ ਪਦਵੀ ਦੇਣ ਵਾਲਾ ਹੈ ।

{ਵੇਖੋ ਗੌਂਡ ਰਾਗ ਵਿਚ ਸਾਰਾ ਸ਼ਬਦ

(੫) ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ਰਹਾਉ॥
. . ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥ {ਬਿਲਾਵਲੁ ਗੌਂਡ, ਪੰਨਾ ੮੭੪}

**ਨੋਟ** :—ਨਾਮਦੇਵ ਦਾ 'ਬੀਠੁਲ' ਨਾ ਕਿਸੇ ਖ਼ਾਸ ਮੰਦਰ ਵਿਚ ਹੈ ਨਾ ਮਸਜਿਦ ਵਿਚ ।

(੬) ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥ ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥ਰਹਾਉ॥ ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥ ਹੋਹੁ ਦਇਆਲੁ ਸਤਿਗੁਰੁ ਮੇਲਿ ਤੂ, ਮੋ ਕਉ ਪਾਰਿ ਉਤਾਰੇ ਕੇਸਵਾ ॥੩॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੧॥੨॥ {ਬਸੰਤ, ਪੰਨਾ ੧੧੯੫

ਨੋਟ—ਨਾਮਦੇਵ ਦਾ 'ਕੇਸਵ', ਗੋਬਿੰਦ ਅਤੇ ਬੀਠੁਲ ਇਕੋ ਹੀ ਹੈ, ਜਿਸ ਅਗੇ ਅਰਦਾਸ ਕਰਦਾ ਹੈ ਕਿ ਦੈਨੂੰ ਗੁਰੂ ਮਿਲਾ ।

(੭) ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥
. . ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥ {ਮਲਾਰ

**ਨੋਟ** :—ਜੇ ਨਾਮਦੇਵ ਜੀ ਕਿਸੇ ਬੀਠੁਲ-ਮੂਰਤੀ ਦੇ ਪੁਜਾਰੀ ਹੁੰਦੇ, ਤਾਂ ਉਹ ਪੂਜਾ ਆਖ਼ਰ ਤਾਂ ਬੀਠੁਲ ਦੇ ਮੰਦਰ ਵਿਚ ਜਾ ਕੇ ਹੀ ਹੋ ਸਕਦੀ ਸੀ ਤੇ ਬੀਠੁਲ ਦੇ ਮੰਦਰ ਵਿਚ ਰੋਜ਼ ਜਾਣ ਵਾਲੇ ਨਾਮਦੇਵ ਨੂੰ ਇਹ ਪਾਂਡੇ ਧੱਕੇ ਕਿਉਂ ਮਾਰਦੇ ? ਇਸ ਮੰਦਰ ਵਿਚੋਂ ਧੱਕੇ ਖਾ ਕੇ ਨਾਮਦੇਵ ਬੀਠੁਲ ਅੱਗੇ ਪੁਕਾਰ ਕਰ ਰਿਹਾ ਹੈ, ਇਹ ਮੰਦਰ 'ਬੀਠੁਲ' ਦਾ ਹੀ ਹੋਵੇਗਾ । ਪਰ ਭਗਤ ਨਾਮਦੇਵ ਆਪਣੇ ਉਸ ਬੀਠੁਲ ਅੱਗੇ ਪੁਕਾਰ ਕਰਦਾ ਹੈ ਜਿਸ ਨੂੰ ਉਹ 'ਰਾਮਈਆ' ਭੀ ਆਖਦਾ ਹੈ । 'ਬੀਠੁਲ' ਮੂਰਤੀ ਕ੍ਰਿਸ਼ਨ ਜੀ ਦੀ ਹੈ । ਕਿਸੇ ਇੱਕ ਅਵਤਾਰ ਦੀ ਮੂਰਤੀ ਦਾ ਪੁਜਾਰੀ ਆਪਣੇ ਇਸ਼ਟ ਨੂੰ ਦੂਜੇ ਅਵਤਾਰ ਦੇ ਨਾਮ ਨਾਲ ਯਾਦ ਨਹੀਂ ਕਰ ਸਕਦਾ । ਇੱਥੋਂ ਧੱਕੇ ਪੈਣ ਤੋਂ ਇਹ ਗੱਲ ਭੀ ਸਾਫ਼ ਜ਼ਾਹਰ ਹੈ ਕਿ ਇਸ ਤੋਂ ਪਹਿਲਾਂ ਨਾਮਦੇਵ ਕਦੇ ਕਿਸੇ ਮੰਦਰ ਵਿਚ ਨਹੀਂ ਸੀ ਗਿਆ, ਨਾ ਹੀ ਕਿਸੇ ਮੰਦਰ ਵਿਚ ਧਰੀ ਕਿਸੇ ਬੀਠੁਲ-ਮੂਰਤੀ ਦਾ ਉਹ ਪੁਜਾਰੀ ਸੀ ।

(੮) ਐਸੋ ਰਾਮ ਰਾਇ ਅੰਤਰਜਾਮੀ ॥ ਜੈਸੈ ਦਰਪਨ ਮਾਹਿ ਬਦਨ ਪਰਵਾਨੀ ॥੧॥ਰਹਾਉ॥ ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥੧॥ ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥ {ਕਾਨੜਾ, ਪੰਨਾ ੧੩੧੮

**ਨੋਟ** :—ਨਾਮਦੇਵ ਜੀ ਦਾ 'ਬੀਠੁਲ' ਹਰੇਕ ਜੀਵ ਦੇ ਅੰਦਰ ਵੱਸਦਾ ਹੋਇਆ ਭੀ ਮਾਇਆ ਦੇ ਬੰਧਨਾਂ ਵਿਚ ਕਦੇ ਨਹੀਂ ਫਸਿਆ ।

ਦੱਖਣ ਵਿਚ ਲੋਕ ਕਿਸੇ ਮੰਦਰ ਵਿਚ ਟਿਕਾਏ 'ਬੀਠੁਲ' ਨੂੰ ਪੂਜਦੇ ਹੋਣਗੇ, ਜਿਸ ਨੂੰ ਉਹ ਇੱਟ ਤੇ ਬੈਠਾ ਵਿਸ਼ਨੂੰ ਜਾਂ ਕ੍ਰਿਸ਼ਨ ਸਮਝਦੇ ਹਨ । ਪਰ ਹਰੇਕ ਕਵੀ ਨੂੰ ਅਧਿਕਾਰ ਹੈ ਕਿ ਕਿਸੇ ਪੁਰਾਣੇ ਲਫ਼ਜ਼ ਨੂੰ ਨਵੇਂ ਅਰਥ ਵਿਚ ਭੀ ਵਰਤ ਲਏ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਲਫ਼ਜ਼ 'ਭਗੌਤੀ' ਨੂੰ ਅਕਾਲਪੁਰਖ ਦੇ ਅਰਥ ਵਿਚ ਵਰਤਿਆ ਹੈ । ਨਾਮਦੇਵ ਜੀ ਇਸ ਸ਼ਬਦ ਵਿਚ ਲਫ਼ਜ਼ 'ਬੀਠੁਲ' ਦਾ ਅਰਥ "ਇੱਟ ਤੇ ਬੈਠਾ ਕ੍ਰਿਸ਼ਨ" ਨਹੀਂ ਕਰਦੇ, ਉਹਨਾਂ ਦਾ ਭਾਵ ਹੈ "ਉਹ ਪ੍ਰਭੂ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ" । ਲਫ਼ਜ਼ 'ਰਾਮ' ਤੇ 'ਬੀਠੁਲ' ਨੂੰ ਇੱਕੋ ਹੀ ਭਾਵ ਵਿਚ ਵਰਤ ਰਹੇ ਹਨ । {ਵਿ ਠਲ, ਵਿ[illegible]ਥਲ । ਵਿ—ਪਰੇ, ਮਾਇਆ ਦੇ ਪ੍ਰਭਾਵ ਤੋਂ ਪਰੇ । ਸਥਲ—ਟਿਕਿਆ ਹੋਇਆ} ।

(੯) ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥੨॥੪॥ {ਪ੍ਰਭਾਤੀ, ਪੰਨਾ ੧੩੫੧

ਨਾਮਦੇਵ ਦਾ 'ਬੀਠਲ' ਪ੍ਰਭੂ ਆਪ ਹੀ ਸਭ ਦਾ ਪੈਦਾ ਕਰਨ ਵਾਲਾ ਹੈ ।

ਬੱਸ ! ਇਹ ਨੌਂ ਸ਼ਬਦ ਹਨ ਨਾਮਦੇਵ ਜੀ ਦੇ, ਜਿਨ੍ਹਾਂ ਵਿਚ ਉਹਨਾਂ ਨੇ ਲਫ਼ਜ਼ 'ਬੀਠੁਲ' ਵਰਤਿਆ ਹੈ; ਕਿਤੇ ਭੀ ਇਹ ਸ਼ੱਕ ਕਰਨ ਦੀ ਗੁੰਜੈਸ਼ ਨਹੀਂ ਹੋ ਸਕੀ ਕਿ ਨਾਮਦੇਵ ਜੀ ਕਿਸੇ ਮੂਰਤੀ ਦਾ ਜ਼ਿਕਰ ਕਰ ਰਹੇ ਹਨ ।

ਪਾਠਕ ਸੱਜਣ ਇਹ ਗੱਲ ਭੀ ਚੇਤੇ ਰੱਖਣ ਕਿ ਜੇ ੯ ਵਾਰੀ ਲਫ਼ਜ਼ 'ਬੀਠੁਲ' ਵਰਤਿਆਂ ਨਾਮਦੇਵ ਜੀ ਉੱਤੇ ਮੂਰਤੀ-ਪੂਜਾ ਦਾ ਸ਼ੱਕ ਪੈ ਸਕਦਾ ਹੈ, ਤਾਂ ਸ੍ਰੀ ਗੁਰੂ ਅਰਜਨ ਸਾਹਿਬ ਨੇ ਭੀ ਇਹੀ ਲਫ਼ਜ਼ ੬ ਵਾਰੀ ਵਰਤਿਆ ਹੈ ।

**ਨਾਮਦੇਵ ਜੀ ਅਤੇ ਮੂਰਤੀ-ਪੂਜਾ—**

ਪਰ ਅਸਾਂ ਅਜੇ ਇਹ ਭੀ ਵੇਖਣਾ ਹੈ ਕਿ ਮੂਰਤੀ-ਪੂਜਾ ਬਾਰੇ ਨਾਮਦੇਵ ਜੀ ਦੇ ਆਪਣੇ ਕੀਹ ਖ਼ਿਆਲ ਹਨ ।

(੧) ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥ ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥੪॥ ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੫॥੧॥
{ਗੂਜਰੀ

(੨) ਭੈਰਉ ਭੂਤ ਸੀਤਲਾ ਧਾਵੈ । ਖਰ ਬਾਹਨ ਉਹੁ ਛਾਰ ਉਡਾਵੈ ॥੧॥ ਹਉ ਤਉ ਏਕ ਰਮਈਆ ਲੈ ਹਉ ॥ ਆਨ ਦੇਵ ਬਦਲਾਵਨਿ ਦੈ ਹਉ ॥੧॥ਰਹਾਉ॥੬॥ {ਗੌਂਡ

(੩) ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥
{ਗੌਂਡ

ਨਾਮਦੇਵ ਜੀ ਦਾ ਇਸ਼ਟ—

ਨਾਮਦੇਵ ਕਿਸ ਇਸ਼ਟ ਦੇ ਉਪਾਸ਼ਕ ਸਨ ? ਇਹ ਨਿਰਨਾ ਭੀ ਅਸਾਂ ਉਹਨਾਂ ਦੀ ਬਾਣੀ ਵਿਚੋਂ ਹੀ ਕਰਨਾ ਹੈ ।

(੧) ਕਹਾ ਕਰਉ ਜਾਤੀ ਕਹ ਕਰਉ ਪਾਤੀ ॥
. . ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ਰਹਾਉ॥...

. . ਭਗਤਿ ਕਰਉ ਹਰਿ ਕੇ ਗੁਨ ਗਾਵਉ ॥
. . ਆਠ ਪਹਰ ਅਪਨਾ ਖਸਮੁ ਧਿਆਵਉ ॥੩॥੩॥ {ਆਸਾ ਨਾਮਦੇਵ

(੨) ਹਮਰੋ ਕਰਤਾ ਰਾਮੁ ਸਨੇਹੀ ॥ ... ... ...
. . ਕ੍ਰਿਪਾ ਕਰੀ ਜਨ ਅਪੁਨੇ ਊਪਰਿ, ਨਾਮਦੇਵ ਹਰਿ ਗੁਨ ਗਾਏ ॥੪॥੧॥ {ਧਨਾਸਰੀ

(੩) ਦੀਨ ਕਾ ਦਇਆਲੁ ਮਾਧੋ ਗਰਬ ਪਰਹਾਰੀ ॥
. . ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥ {ਧਨਾਸਰੀ

(੪) ਮੂਰਖ ਨਾਮਦੇਉ ਰਾਮਹਿ ਜਾਨੈ ॥੨॥੧॥ {ਟੋਡੀ

(੫) ਪਤਿਤ ਪਵਿਤ ਭਏ ਰਾਮੁ ਕਰਤ ਹੀ ॥ਰਹਾਉ॥੨॥ {ਟੋਡੀ

(੬) ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥ {ਤਿਲੰਗ

ਜਿਸ ਮਾਧੋ, ਰਾਮ, ਹਰੀ ਅਤੇ ਅੱਲਾਹ ਨੂੰ ਨਾਮਦੇਵ ਜੀ ਆਪਣਾ ਇਸ਼ਟ ਜਾਣ ਕੇ ਸਿਮਰਦੇ ਹਨ, ਉਸ ਦੇ ਸਰੂਪ ਬਾਰੇ ਆਖਦੇ ਹਨ—ਉਹ ਹਰ ਥਾਂ ਮੌਜੂਦ ਹੈ; ਸਾਰਾ ਜਗਤ ਉਸੇ ਤੋਂ ਬਣਿਆ ਹੈ ਤੇ ਉਸੇ ਦਾ ਆਸਰਾ ਲਿਆਂ ਜਗਤ ਦੀ ਮਾਇਆ ਦਾ ਪ੍ਰਭਾਵ ਦੂਰ ਹੋ ਸਕਦਾ ਹੈ; ਉਹ ਸਾਰੇ ਜਹਾਨ ਦਾ ਮਾਲਕ ਹੈ :—

(੧) ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥...
. . ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥ {ਆਸਾ

(੨) ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸ ਗਾ ਅਸ ਉਸ ਗਾ ॥
. . ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥...
. . ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥ . {ਧਨਾਸਰੀ

(੩) ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ਰਹਾਉ॥.. {ਤਿਲੰਗ

**ਇਸ ਇਸ਼ਟ ਦੀ ਪ੍ਰਾਪਤੀ ਦਾ ਵਸੀਲਾ—**

ਇਸ ਪਰਮਾਤਮਾ ਦੇ ਸਿਮਰਨ ਦੀ ਦਾਤ, ਨਾਮਦੇਵ ਜੀ ਲਿਖਦੇ ਹਨ ਕਿ ਸਤਿਗੁਰੂ ਅਤੇ ਸਾਧ ਸੰਗਤਿ ਤੋਂ ਹੀ ਅਸਾਨੂੰ ਪ੍ਰਾਪਤ ਹੋਈ ਹੈ :—

(੧) ਛੀਪੇ ਕੇ ਘਰਿ ਜਨਮੁ ਦੈਲਾ, ਗੁਰ ਉਪਦੇਸੁ ਭੈਲਾ ॥
. . ਸੰਤਾ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥ {ਆਸਾ

(੨) ਨਾਦਿ ਸਮਾਇਲੋ ਰੇ, ਸਤਿਗੁਰੁ ਭੇਟਿਲੇ ਦੇਵਾ ॥ਰਹਾਉ॥...
. . ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾਂ ਸਹਜ ਸਮਾਨਿਆ ॥੪॥੧॥ {ਸੋਰਠਿ

(੩) ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥...
. . ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥ {ਸੋਰਠਿ

(੪) ਸੰਤਾ ਮਧੇ ਗੋਬਿੰਦੁ ਆਛੈ ॥੪॥੩॥ {ਟੋਡੀ

(੫) ਸਫਲ ਜਨਮੁ ਮੋ ਕਉ ਗੁਰਿ ਕੀਨਾ ॥੧॥
. . ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ {ਬਿਲਾਵਲ

(੬) ਨਾਮਦੇਉ ਨਰਾਇਨੁ ਪਾਇਆ ॥
. . ਗੁਰੁ ਭੇਟਤ ਅਲਖੁ ਲਖਾਇਆ ॥੩॥੪॥ {ਗੌਂਡ

ਭਗਤ ਕਬੀਰ ਜੀ, ਰਵਿਦਾਸ ਜੀ ਅਤੇ ਸਤਿਗੁਰੂ ਜੀ ਦੀ ਗਵਾਹੀ—

ਭਗਤ ਕਬੀਰ ਜੀ, ਰਵਿਦਾਸ ਜੀ ਅਤੇ ਸਤਿਗੁਰੂ ਜੀ ਭੀ ਏਹੀ ਗਵਾਹੀ ਦੇਂਦੇ ਹਨ ਕਿ ਨਾਮਦੇਵ ਜੀ ਉੱਤੇ ਪ੍ਰਭੂ ਦੀ ਹੀ ਕਿਰਪਾ ਹੋਈ ਸੀ, ਗੁਰੂ-ਦਰ ਤੋਂ ਹੀ ਪ੍ਰਾਪਤੀ ਹੋਈ ਸੀ :—

(੧) ਮਾਗਉ ਕਾਹਿ ਰੰਕ ਸਭ ਦੇਖਉ, ਤੁਮ ਹੀ ਤੇ ਮੇਰੋ ਨਿਸਤਾਰ ॥੧॥
. . ਜੈਦੇਉ ਨਾਮਾ ਬਿਪ ਸੁਦਾਮਾ, ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥੨॥੭॥. {ਬਿਲਾਵਲ ਕਬੀਰ ਜੀ

(੨) ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ...
. . ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨ ਤਰੈ ॥ {ਮਾਰੂ ਰਵਿਦਾਸ ਜੀ

(੩) ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ॥
. . ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥੨॥ {ਆਸਾ ਮਹਲਾ ੫

(੪) ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਇ ॥
. . ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥

. . ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥੩॥੫॥੨੨॥ {ਸਿਰੀ ਰਾਗੁ ਮਹਲਾ ੩
(੫) ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨ, ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥
. . ਜੋ ਜੋ ਮਿਲੈ ਸਾਧੂ ਜਨ ਸੰਗਤਿ, ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥੪॥ {ਬਿਲਾਵਲੁ ਮਹਲਾ ੪

(੬) ਕਲਿਜੁਗ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
. . ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ, ਸਭਿ ਦੋਖਿ ਗਏ ਚਮਰੇ ॥
. . ਗੁਰਮੁਖਿ ਨਾਮਿ ਲਗੇ ਸੇ ਉਧਰੇ, ਸਭਿ ਕਿਲਬਿਖ ਪਾਪ ਟਰੇ ॥੨॥੧॥ {ਮਾਰੂ ਮਹਲਾ ੪

(੭) ਸਾਧ ਸੰਗਿ ਨਾਨਕ ਬੁਧਿ ਪਾਈ, ਹਰਿ ਕੀਰਤਨੁ ਆਧਾਰੋ ॥
. . ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ, ਮੁਕਤਿ ਭਇਓ ਚਮਿਆਰੋ ॥੨॥੧॥੧੦॥ {ਮਹਲਾ ਮਹਲਾ ੫

(੮) ਨਾਮਦੇਅ ਪ੍ਰੀਤਿ ਲਈ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥
. . ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥੧॥੮॥ {ਸੂਹੀ ਮਹਲਾ ੪

(੯) ਕਬੀਰ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥
. . ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰੂ ਨਾਨਕ ਦੇਵ ਗੋਵਿੰਦ ਰੂਪ ॥੮॥੧॥ {ਬਸੰਤੁ ਮਹਲਾ ੫ ਘਰੁ ੧

(੧੦) ਗੁਣ ਗਾਵੈ ਰਵਿਦਾਸੁ ਭਗਤ ਜੈਦੇਵ ਤ੍ਰਿਲੋਚਨ ॥
. . . ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮਲੋਚਨ ॥ {ਕੱਲ ਸਹਾਰ, ਸਵਈਏ ਮਹਲੇ ਪਹਿਲੇ ਕੇ

ਇਹਨਾਂ ਉਪਰ-ਲਿਖੇ ਪ੍ਰਮਾਣਾਂ ਵਿਚ ਇਕ ਸੁਆਦਲੀ ਗੱਲ ਇਹ ਹੈ ਕਿ ਕਿਸੇ ਭਗਤ ਜਾਂ ਸਤਿਗੁਰੂ ਜੀ ਨੇ ਕਿਤੇ ਇਹ ਨਹੀਂ ਆਖਿਆ ਕਿ ਜਿਤਨਾ ਚਿਰ ਨਾਮਦੇਵ ਬੀਠੁਲ-ਮੂਰਤੀ ਨੂੰ ਪੂਜਦਾ ਰਿਹਾ ਉਸ ਦਾ ਕੁਝ ਨਾ ਬਣਿਆ । ਸਿਰਫ਼ ਇਹੀ ਜ਼ਿਕਰ ਹੈ ਕਿ ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਿਆਂ ਨਾਮਦੇਵ ਦਾ ਭੀ ਉੱਧਾਰ ਹੋ ਗਿਆ, ਭਾਵੇਂ ਉਸ ਨੂੰ ਲੋਕ ਨੀਵੀਂ ਜਾਤ ਦਾ ਹੀ ਆਖਦੇ ਸਨ ।

**ਨਾਮਦੇਵ ਜੀ ਦੀ ਪਹਿਲੀ ਅਵਸਥਾ—**

ਨਾਮਦੇਵ ਜੀ ਦੀ ਸਾਰੀ ਬਾਣੀ ਵਿਚ ੧੦ ਸ਼ਬਦ ਐਸੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਕਈ ਸੱਜਣਾਂ ਨੇ ਟੀਕੇ ਲਿਖਦਿਆਂ ਕਾਹਲੀ ਵਿਚ ਇਹ ਕਹਿ ਦਿੱਤਾ ਹੈ ਕਿ ਨਾਮਦੇਵ ਜੀ ਇਹਨਾਂ ਸ਼ਬਦਾਂ ਵਿਚ ਆਪਣੀ ਪਹਿਲੀ ਮੂਰਤੀ-ਪੂਜ ਅਵਸਥਾ ਦਾ ਜ਼ਿਕਰ ਕਰਦੇ ਹਨ । ਅਸੀ ਸ਼ੁਰੂ ਵਿਚ ਹੀ ਕਹਿ ਚੁੱਕੇ ਹਾਂ ਕਿ ਨਾਮਦੇਵ ਪਹਿਲਾਂ ਮੂਰਤੀ-ਪੂਜ ਰਿਹਾ ਹੋਵੇ ਜਾਂ ਨਾਹ ਰਿਹਾ ਹੋਵੇ, ਇਸ ਨਾਲ ਅਸਾਨੂੰ ਕੋਈ ਝਗੜਾ ਨਹੀਂ । ਅਸੀ ਸਿਰਫ਼ ਇਸ ਗੱਲ ਤੇ ਜ਼ੋਰ ਦੇਂਦੇ ਹਾਂ ਕਿ ਅਸਾਡੇ ਦੀਨ ਦੁਨੀਆ ਦੇ ਰਾਹਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੋਈ ਨਿੱਕਾ ਜਿਹਾ ਅੰਗ ਭੀ ਐਸਾ ਨਹੀਂ ਹੋ ਸਕਦਾ, ਜਿਸ ਵਿਚ ਕਿਤੇ ਰਤਾ-ਭਰ ਭੀ ਕੱਚੀ ਬਾਣੀ ਦੀ ਅੰਸ਼ ਹੋਵੇ । ਸਤਿਗੁਰੂ ਨਾਨਕ ਪਾਤਿਸ਼ਾਹ ਦੇ ਗਿਆਨ-ਸੂਰਜ ਦੇ ਚਮਕਣ ਲਈ ਕਿਸੇ ਹੋਰ ਗਵਾਹੀ ਜਾਂ ਰੌਸ਼ਨੀ ਦੀ ਮਦਦ ਦੀ ਲੋੜ ਨਹੀਂ ਸੀ ਕਿ ਕਿਸੇ ਨਾਮਦੇਵ ਦੀ ਮੂਰਤੀ-ਪੂਜ ਅਵਸਥਾ ਦੀ ਕਵਿਤਾ ਦਰਜ ਕੀਤੀ ਹੋਵੇ । ਫਿਰ ਭੀ, ਆਪਣੇ ਪਾਠਕਾਂ ਦੀ ਤਸੱਲੀ ਤੇ ਵਾਕਫ਼ੀ ਲਈ ਅਸੀ ਹੁਣ ਵਾਰੋ-ਵਾਰੀ ਉਹਨਾਂ ੧੦ ਸ਼ਬਦਾਂ ਉੱਤੇ ਵਿਚਾਰ ਕਰਾਂਗੇ ਜਿਨ੍ਹਾਂ ਤੋਂ ਨਾਮਦੇਵ ਜੀ ਦੇ ਮੂਰਤੀ-ਪੂਜ ਅਵਤਾਰ-ਪੂਜ ਹੋਣ ਦਾ ਭੁਲੇਖਾ ਪੈ ਸਕਦਾ ਹੈ ।

### ਕ੍ਰਿਸ਼ਨ-ਭਗਤੀ ਦਾ ਭੁਲੇਖਾ

(੧) ਗਉੜੀ— ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ਰਹਾਉ॥ ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥ ਚਰਨ ਬਧਿਕ ਜਨ ਤੇਊ ਮੁਕਤਿ ਭਏ, ਹਉ ਬਲਿ ਬਲਿ ਜਿਨ ਰਾਮ ਕਹੇ ॥੧॥ ਦਾਸੀ ਸੁਤ ਜਨੁ ਬਿਦਰੁ ਸੁਦਾਮਾ, ਉਗ੍ਰਸੈਨ ਕਉ ਰਾਜੁ ਦੀਏ ॥ ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ, ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥ {ਗਉੜੀ, ਪੰਨਾ ੩੪੫}

**ਨਾਮਦੇਵ** ਜੀ ਹਿੰਦੂ ਸਨ, ਲੋਕਾਂ ਦੇ ਭਾਣੇ ਭਾਵੇਂ ਨੀਵੀਂ ਜਾਤ ਦੇ ਸਨ । ਹਿੰਦੂ ਭਾਈਚਾਰੇ ਨੇ ਹੀ ਉਹਨਾਂ ਨੂੰ ਸ਼ੂਦਰ ਆਖਣਾ ਸੀ । ਹਿੰਦੂਆਂ ਵਿਚ ਪਲ ਕੇ ਧਰਮ-ਸੰਬੰਧੀ ਸਾਖੀਆਂ ਭੀ ਉਹਨਾਂ ਨੇ ਕੁਦਰਤੀ ਤੌਰ ਤੇ ਹਿੰਦੂ ਅਵਤਾਰਾਂ ਤੇ ਮਹਾਂ ਪੁਰਖਾਂ ਵਿਚੋਂ ਲੈਣੀਆਂ ਸਨ । ਜਿਨ੍ਹਾਂ ਸਾਖੀਆਂ ਵਲ ਇਥੇ ਇਸ਼ਾਰਾ ਹੈ, ਉਹ ਬਹੁਤੀਆਂ ਕ੍ਰਿਸ਼ਨ ਜੀ ਨਾਲ ਸੰਬੰਧ ਰੱਖਦੀਆਂ ਹਨ; ਪਰ "ਪਾਹਨ ਤਾਰੀਅਲੇ" ਵਾਲੀ ਸਾਖੀ ਸ੍ਰੀ ਰਾਮ ਚੰਦਰ ਜੀ ਦੀ ਹੈ । ਫਿਰ, ਇਹ ਭੀ ਆਖਦੇ ਹਨ ਕਿ "ਹਉ ਬਲਿ ਬਲਿ ਜਿਨ ਰਾਮ ਕਹੇ" । ਸੋ ਨਾਮਦੇਵ ਜੀ ਇਹਨਾਂ ਵਿਚੋਂ ਕਿਸੇ ਖ਼ਾਸ ਇੱਕ ਦੇ ਅਵਤਾਰ-ਰੂਪ ਵਿਚ ਪੁਜਾਰੀ ਨਹੀਂ ਸਨ । ਇਹਨਾਂ ਦੀ ਰਾਹੀਂ ਤਰੇ ਭਗਤਾਂ ਨੂੰ ਪਰਮਾਤਮਾ ਦੀ ਮਿਹਰ ਦਾ ਪਾਤਰ ਸਮਝਦੇ ਹਨ, ਤਾਹੀਏਂ ਆਖਦੇ ਹਨ, "ਰਾਮ ਕਹਤ ਜਨ ਕਸ ਨ ਤਰੇ" ।

(੨) ਮਾਲੀ ਗਉੜਾ— ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ਰਹਾਉ॥ ਕਰ ਧਰੇ ਚਕ੍ਰ ਬੈਕੁੰਠ ਤੇ ਆਏ, ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥ ਦੁਹਸਾਸਨ ਕੀ ਸਭਾ ਦ੍ਰੋਪਤੀ, ਅੰਬਰ ਲੇਤ ਉਬਾਰੀਅਲੇ ॥੧॥ ਗੋਤਮ ਨਾਰਿ ਅਹਲਿਆ ਤਾਰੀ, ਪਾਵਨ ਕੇਤਕ ਤਾਰੀਅਲੇ ॥ ਐਸਾ ਅਧਮੁ ਅਜਾਤਿ ਨਾਮਦੇਉ, ਤਉ ਸਰਨਾਗਤਿ ਆਈਅਲੇ ॥੨॥੨॥ {ਪੰਨਾ ੯੮੮

ਇਸ ਸ਼ਬਦ ਦਾ ਹਵਾਲਾ ਦੇ ਕੇ ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਲਿਖਦੇ ਹਨ ਕਿ ਇਸ ਵਿਚ "ਕ੍ਰਿਸ਼ਨ ਜੀ ਦੀ ਸਾਫ਼ ਉਸਤਤੀ ਕੀਤੀ ਗਈ ਹੈ ਤੇ ਇਹ ਮੰਨਿਆ ਹੈ ਜੋ ਈਸ਼੍ਵਰ ਦੇ ਹੱਥ ਵਿਚ ਗਦਾ ਸੰਖ ਆਦਿ ਸ਼ਸ਼ਤਰ ਹਨ ਤੇ ਉਹਦੀ ਮੂਰਤੀ ਹੈ ।"

ਅਗਾਂਹ ਸਿਰ-ਲੇਖ 'ਵਿਸ਼ਨੂੰ-ਭਗਤੀ' ਹੇਠ ਅਸਾਂ ਨਾਮਦੇਵ ਜੀ ਦਾ ਮਾਰੂ ਰਾਗ ਦਾ ਸ਼ਬਦ ਦੇ ਕੇ ਕਾਫ਼ੀ ਖੁਲ੍ਹੀ ਵਿਚਾਰ ਕਰ ਦਿੱਤੀ ਹੈ ਕਿ ਨਾਮਦੇਵ ਜੀ ਨੇ ਇਹ ਲਫ਼ਜ਼ 'ਸੰਖ ਚਕ੍ਰ' ਆਦਿਕ ਕਿਉਂ ਵਰਤੇ ਹਨ । ਇਸ ਸ਼ਬਦ ਦੇ ਸੰਬੰਧ ਵਿਚ ਇਕ ਹੋਰ ਗੱਲ ਭੀ ਸੋਚਣ ਵਾਲੀ ਹੈ । ਭਗਤ ਜੀ ਘਰ ਬੈਠੇ ਵੇਹਲੇ ਦਿਲ-ਪਰਚਾਵੇ ਦੀ

ਖ਼ਾਤਰ ਨਹੀਂ ਲਿਖ ਰਹੇ । ਸ਼ਬਦ ਦੀ ਅੰਦਰਲੀ ਡੂੰਘਾਈ ਵਿਚ ਜਾ ਕੇ ਵੇਖੋ । ਉੱਚੀ ਜਾਤ ਵਾਲਿਆਂ ਵਲੋਂ ਤੰਗੀ ਆ ਰਹੀ ਹੈ, ਇਸ ਵਧੀਕੀ ਨੂੰ ਸਹਾਰਨ ਲਈ ਪਿਤਾ ਪ੍ਰਭੂ ਨੂੰ ਆਖਦੇ ਹਨ—ਸਦਕੇ ! ਪਿਤਾ, ਤਾਂ ਕੀਹ ਹੋਇਆ ਜੇ ਮੈਂ ਨੀਚ ਹਾਂ ਨੀਵੀਂ ਜਾਤ ਵਾਲਾ ਹਾਂ ? ਕੀ ਗੋਤਮ ਦੀ ਇਸਤ੍ਰੀ ਨੂੰ ਤੂੰ ਪਵਿੱਤਰ ਨਹੀਂ ਕੀਤਾ ? ਕੀ ਗਜ ਦੇ ਪ੍ਰਾਣ ਤੂੰ ਨਹੀਂ ਸਨ ਬਚਾਏ ? ਕੀ ਦ੍ਰੋਪਤੀ ਦੀ ਲਾਜ ਤੂੰ ਨਹੀਂ ਸੀ ਰੱਖੀ ? ਮੈਨੂੰ ਭੀ ਇਕ ਅਜਿਹਾ ਹੀ ਜਾਣ ਲੈ, ਮੈਂ ਤੇਰੀ ਸਰਨ ਆਇਆ ਹਾਂ ।

ਇੱਥੇ ਉੱਚੀ ਜਾਤ ਵਾਲਿਆਂ ਨੂੰ ਇਕ ਤਰ੍ਹਾਂ ਵੰਗਾਰਿਆ ਭੀ ਜਾ ਰਿਹਾ ਹੈ ਕਿ ਉਹ ਪਰਮਾਤਮਾ ਨਿਰਾ ਤੁਹਾਡਾ ਹੀ ਨਹੀਂ ਹੈ, ਅਸਾਡਾ ਗਰੀਬਾਂ ਤੇ ਸ਼ੂਦਰਾਂ ਦਾ ਭੀ ਉਹੀ ਮਾਲਿਕ ਤੇ ਪਾਲਕ ਹੈ ।

ਫਿਰ, ਜਿਸ ਨੂੰ ਆਪਣਾ ਪੈਦਾ ਕਰਨ ਵਾਲਾ ਕਹਿ ਰਹੇ ਹਨ ਤੇ ਜਿਸ ਦੀ ਸਰਨ ਪੈਂਦੇ ਹਨ ਉਸ ਨੂੰ ਕਈ ਨਾਵਾਂ ਨਾਲ ਸੰਬੋਧਨ ਕਰਦੇ ਹਨ; ਜਿਵੇਂ, ਮਾਧੋ, ਕੇਸੌ, ਸਾਂਵਲਾ, ਬੀਠੁਲ । ਮਾਧੋ, ਸਾਂਵਲਾ ਅਤੇ ਬੀਠੁਲ ਤਾਂ ਕ੍ਰਿਸ਼ਨ ਜੀ ਦੇ ਨਾਮ ਕਹੇ ਜਾ ਸਕਦੇ ਹਨ, ਪਰ 'ਕੇਸੌ' ਵਿਸ਼ਨੂੰ ਦਾ ਨਾਮ ਹੈ । ਜਿਨ੍ਹਾਂ ਜਿਨ੍ਹਾਂ ਦੀ ਰੱਖਿਆ ਦਾ ਜ਼ਿਕਰ ਆਇਆ ਹੈ, ਉਹਨਾਂ ਸਭਨਾਂ ਦਾ ਵਾਹ ਕ੍ਰਿਸ਼ਨ ਜੀ ਨਾਲ ਨਹੀਂ ਪਿਆ । ਪੁਰਾਣਕ ਸਾਖੀਆਂ ਅਨੁਸਾਰ ਦ੍ਰੋਪਤੀ ਦੀ ਲਾਜ ਕ੍ਰਿਸ਼ਨ ਜੀ ਨੇ ਰੱਖੀ ਸੀ; ਪਰ ਅਹੱਲਿਆ ਨੂੰ ਤਾਰਨ ਵਾਲੇ ਸ੍ਰੀ ਰਾਮ ਚੰਦਰ ਜੀ ਸਨ । ਇੱਕ ਅਵਤਾਰ ਦਾ ਭਗਤ ਦੂਜੇ ਅਵਤਾਰ ਦਾ ਪੁਜਾਰੀ ਨਹੀਂ ਹੋ ਸਕਦਾ । ਦ੍ਰੋਪਤੀ ਤੇ ਅਹੱਲਿਆ ਦੋਹਾਂ ਨੂੰ ਵੱਖੋ-ਵੱਖ ਜੁਗਾਂ ਵਿਚ ਤਾਰਨ ਵਾਲਾ ਨਾਮਦੇਵ ਜੀ ਨੂੰ ਕੋਈ ਉਹ ਦਿੱਸ ਰਿਹਾ ਹੈ, ਜੋ ਸਿਰਫ਼ ਇੱਕ ਜੁਗ ਵਿਚ ਨਹੀਂ ਸਦਾ ਹੀ ਕਾਇਮ ਰਹਿਣ ਵਾਲਾ ਹੈ । ਉਹ ਹੈ ਨਾਮਦੇਵ ਜੀ ਦਾ ਉਹ ਪ੍ਰਭੂ ਜੋ ਉਹਨਾਂ ਨੂੰ ਨਾਰਾਇਣ, ਕ੍ਰਿਸ਼ਨ ਜੀ, ਸ੍ਰੀ ਰਾਮਚੰਦਰ ਜੀ ਤੇ ਨਰਸਿੰਘ ਇਹਨਾਂ ਸਭਨਾਂ ਵਿਚ ਹੀ ਦਿੱਸਦਾ ਹੈ । ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਨਾਮਦੇਵ ਜੀ ਇਸ ਸ਼ਬਦ ਵਿਚ ਨਿਰੋਲ ਪਰਮਾਤਮਾ ਅੱਗੇ ਬੇਨਤੀ ਕਰ ਰਹੇ ਹਨ ।

ਭਗਤ ਨਾਮਦੇਵ ਜੀ ਦੀ ਬਾਣੀ ਓਪਰੀ ਨਜ਼ਰੇ ਪੜ੍ਹਨ ਵਾਲੇ ਸੱਜਣ ਇਹ ਭੁਲੇਖਾ ਖਾ ਰਹੇ ਹਨ ਕਿ ਨਾਮਦੇਵ ਜੀ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ ਤੇ ਕ੍ਰਿਸ਼ਨ-ਉਪਸ਼ਨਾ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ । ਪਰ, ਵੇਖੋ ਰਾਗ ਸੋਰਠਿ ਵਿਚ ਨਾਮਦੇਵ ਜੀ ਦਾ ਦੂਜਾ ਸ਼ਬਦ—

ਬੇਢੀ ਕੇ ਗੁਣ ਸੁਨਿ ਰੀ ਬਾਈ, ਜਲਧਿ, ਬਾਂਧ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ, ਲੰਕ ਭਭੀਖਣ ਆਪਿਓ ਹੋ ॥੪॥੨॥

ਨਾਮਦੇਵ ਜੀ ਦੀ ਜਿੰਦ ਦਾ ਆਸਰਾ ਉਹ ਨਿਰਗੁਣ-ਸਰੂਪ ਪਰਮਾਤਮਾ ਸੀ, ਜਿਸ ਨੇ ਰਾਮ-ਰੂਪ ਵਿਚ ਭੀ ਆ ਕੇ ਸੀਤਾ ਜੀ ਨੂੰ ਲੰਕਾ ਤੋਂ ਮੋੜ ਲਿਆਂਦਾ ਤੇ ਭਭੀਖਨ ਨੂੰ ਲੰਕਾ ਦਾ ਰਾਜ ਦਿੱਤਾ । ਧ੍ਰੂ ਭਗਤ ਤਾਂ ਸ੍ਰੀ ਰਾਮਚੰਦਰ ਜੀ ਤੋਂ ਭੀ ਪਹਿਲਾਂ ਸਤਜੁਗ ਵਿਚ ਹੋਇਆ ਦੱਸੀਦਾ ਹੈ ਤੇ ਕ੍ਰਿਸ਼ਨ ਜੀ ਢੇਰ ਸਮਾਂ ਪਿੱਛੋਂ ਹੋਏ ਦੁਆਪਰ ਵਿਚ । ਸੋ, ਨਾਮਦੇਵ ਜੀ ਕਿਸੇ ਅਵਤਾਰ ਦੇ ਪੁਜਾਰੀ ਨਹੀਂ ਸਨ ।

(੩) ਮਾਲੀ ਗਉੜਾ— ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥ ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥ ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥ ਧਨਿ ਧਨਿ ਬਨਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥ ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥

ਇਸ ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਲਿਖਦੇ ਹਨ ਕਿ ਇਸ ਵਿਚ ਕ੍ਰਿਸ਼ਨ ਜੀ ਦੀ ਸਾਫ਼ ਉਸਤਤੀ ਕੀਤੀ ਗਈ ਹੈ ।

**ਸਮਝਣ ਵਾਲੀ ਗੱਲ—**

ਪਰ, ਰਤਾ ਧਿਆਨ ਨਾਲ ਪੜ੍ਹ ਕੇ ਵੇਖੋ ਤੇ ਹਰੇਕ ਤੁਕ ਨੂੰ ਵਿਚਾਰੋ । ਕਿਸ ਤੁਕ ਵਿਚ ਆਪ ਨੂੰ ਕ੍ਰਿਸ਼ਨ ਜੀ ਦੀ ਉਸਤਤੀ ਕੀਤੀ ਹੋਈ ਦਿੱਸਦੀ ਹੈ ? ਹਰੇਕ ਤੁਕ ਨੂੰ ਵਾਰੋ ਵਾਰੀ ਵੇਖ ਲਵੋ । ਸਭ ਤੋਂ ਪਹਿਲਾਂ 'ਰਹਾਉ' ਦੀ ਤੁਕ ਹੈ, ਇਸ ਵਿਚ ਕ੍ਰਿਸ਼ਨ ਜੀ ਦੇ ਕਿਹੜੇ ਗੁਣ ਦੱਸੇ ਹਨ ? ਕੋਈ ਭੀ ਨਹੀਂ । "ਧਨਿ ਧੰਨਿ" ਕਿਸ ਨੂੰ ਆਖ ਰਹੇ ਹਨ ? ਰਤਾ ਧਿਆਨ ਨਾਲ ਵੇਖੋ । "ਬੇਨੁ" ਨੂੰ 'ਧਨਿ ਧੰਨਿ' ਆਖ ਰਹੇ ਹਨ, 'ਕ੍ਰਿਸ਼ਨ' ਜੀ ਨੂੰ ਨਹੀਂ । ਇਸੇ ਤਰ੍ਹਾਂ ਅਗਲੀਆਂ ਤੁਕਾਂ ਵਿਚ ਭੀ ਮੇਢੇ ਦੀ ਉੱਨ ਤੇ ਉਸ ਤੋਂ ਬਣੀ ਕੰਬਲੀ ਤੋਂ ਸਦਕੇ ਹੋ ਰਹੇ ਹਨ, ਕ੍ਰਿਸ਼ਨ ਜੀ ਦੀ ਮਾਂ ਦੇਵਕੀ ਨੂੰ 'ਧਨਿ ਧਨਿ' ਆਖਦੇ ਹਨ, ਬਿੰਦ੍ਰਾਬਨ ਤੋਂ ਕੁਰਬਾਨ ਹੁੰਦੇ ਹਨ । ਸਾਰੇ ਹੀ ਸ਼ਬਦ ਵਿਚ ਕ੍ਰਿਸ਼ਨ ਜੀ ਦਾ ਸਿੱਧਾ ਕੋਈ ਜ਼ਿਕਰ ਨਹੀਂ, ਨਾ ਹੀ ਉਹਨਾਂ ਦੇ ਕਿਸੇ ਗੁਣ ਦਾ ਕੋਈ ਬਿਆਨ ਹੈ ।

ਦੁਸਾਸਨ ਦੀ ਸਭਾ ਵਿਚ ਦ੍ਰੋਪਤੀ ਦੀ ਇੱਜ਼ਤ ਰੱਖ ਲੈਣੀ, ਕੰਸ ਨੂੰ ਮਾਰ ਕੇ ਉਗ੍ਰ ਸੈਨ ਨੂੰ ਰਾਜ ਦੇਣਾ—ਇਹੋ ਜਿਹੀਆਂ ਗੱਲਾਂ ਤਾਂ ਕ੍ਰਿਸ਼ਨ ਜੀ ਦੇ ਗੁਣ ਕਹੇ ਜਾ ਸਕਦੇ ਹਨ; ਪਰ ਕਿਸੇ ਮਾਂ ਦੇ ਘਰ ਜੰਮ ਪੈਣਾ, ਕਿਸੇ ਮੇਢੇ ਦੀ ਉੱਨ ਦੀ ਬਣੀ ਕੰਬਲੀ ਪਾ ਲੈਣੀ, ਬਾਲ-ਉਮਰੇ ਕਿਤੇ ਖੇਡਣਾ, ਬੰਸਰੀ ਵਜਾਉਣੀ—ਇਹ ਗੱਲਾਂ ਤਾਂ ਸਾਰੇ ਹੀ ਬਾਲਕਾਂ ਵਿਚ ਸਾਂਝੀਆਂ ਹੋ ਸਕਦੀਆਂ ਹਨ । ਇਹ ਗੱਲਾਂ ਸੁਣਾਣ ਇਹ ਕ੍ਰਿਸ਼ਨ ਜੀ ਦੀ ਕੋਈ ਭੀ ਖ਼ਾਸ ਵਡਿਆਈ ਨਹੀਂ ਹੈ ।

**ਇਹੀ ਸੀ ਭੇਤ ਦੀ ਗੱਲ—**

ਇਸ ਸ਼ਬਦ ਵਿਚ ਇਹੀ ਸੀ ਰਾਜ਼ ਜੋ ਸਮਝਣ ਵਾਲਾ ਸੀ ਤੇ ਜਿਸ ਤੋਂ ਖੁੰਝ ਕੇ ਅਸਾਂ ਨਾਮਦੇਵ ਜੀ ਨੂੰ ਅਵਤਾਰੀ ਕ੍ਰਿਸ਼ਨ ਜੀ ਦਾ ਪੁਜਾਰੀ ਮਿਥ ਲਿਆ ।

ਇਨਸਾਨੀ ਸੁਭਾਵ ਵਿਚ ਇਹ ਇਕ ਕੁਦਰਤੀ ਕੌਤਕ ਹੈ ਕਿ ਮਨੁੱਖ ਨੂੰ ਆਪਣੇ ਕਿਸੇ ਅੱਤ ਪਿਆਰੇ ਨਾਲ ਸੰਬੰਧ ਰੱਖਣ ਵਾਲੀਆਂ ਚੀਜ਼ਾਂ ਪਿਆਰੀਆਂ ਲੱਗਦੀਆਂ ਹਨ । ਭਾਈ ਗੁਰਦਾਸ ਜੀ ਲਿਖਦੇ ਹਨ :—

ਲੈਲੀ ਦੀ ਦਰਗਾਹ ਦਾ ਕੁੱਤਾ ਮਨਨੂੰ ਦੇਖਿ ਲੋਭਾਣਾ ॥
ਕੁੱਤੇ ਦੀ ਪੈਰੀਂ ਪਵੈ, ਹੜਿ ਹੜਿ ਹੱਸੈ ਲੋਕ ਵਿਡਾਣਾ ॥੩੧॥੩੭॥

ਗੁਰੂ ਦੇ ਪਿਆਰ ਤੋਂ ਵਿਕੇ ਹੋਏ ਗੁਰੂ ਅਮਰਦਾਸ ਜੀ ਭੀ ਲਿਖਦੇ ਹਨ :—

ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ ॥
ਸਤਿਗੁਰੁ ਸੇਵਿ ਸੁਖੁ ਪਾਇਆ, ਵਿਚਹੁ ਗਇਆ ਗੁਮਾਨੁ ॥
ਦਰਿ ਸੇਵਨਿ ਸੰਤ ਜਨ ਖੜੇ, ਪਾਇਨਿ ਗੁਣੀ ਨਿਧਾਨ ॥੧॥੧੬॥੪੯॥ {ਸਿਰੀ ਰਾਗੁ ਮ: ੩, ਪੰਨਾ ੩੨

ਇਸੇ ਤਰ੍ਹਾਂ—

"ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨ ਸੁਹਾਵਾ ॥" {ਆਸਾ ਮ: ੪ ਛੰਤ

ਗੁਰੂ ਤੋਂ ਸਦਕੇ ਹੋ ਰਹੇ ਗੁਰੂ ਰਾਮਦਾਸ ਜੀ ਗੁਰੂ ਦੇ ਸਰੀਰ ਤੇ ਗੁਰੂ ਦੀ ਜੀਭ ਤੋਂ ਭੀ ਕੁਰਬਾਨ ਹੁੰਦੇ ਹਨ :—

ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥ ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ ॥੧੭॥ ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ ॥ ਜਿਨ ਸੁਣਿ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ ॥੧੮॥੨॥ {ਤਿਲੰਗ ਮਹਲਾ ੪, ਪੰਨਾ ੭੨੬

### ਪਿਆਰੇ ਨਾਲ ਸੰਬੰਧ ਰੱਖਣ ਵਾਲਿਆਂ ਨਾਲ ਭੀ ਪਿਆਰ—

ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਨਾਲ "ਲਾਵਾਂ" ਲੈਣੀਆਂ ਹਨ, ਉਸ ਦੇ ਵਾਸਤੇ ਚਾਰ ਲਾਵਾਂ ਵਿਚੋਂ ਇਹ ਦੂਜੀ ਲਾਂਵ ਹੈ ਕਿ ਉਹ ਆਪਣੇ ਪਿਆਰੇ ਨਾਲ ਸੰਬੰਧ ਰੱਖਣ ਵਾਲਿਆਂ ਨਾਲ ਭੀ ਪਿਆਰ ਕਰੇ ।

ਹਿੰਦੂ ਮਤ ਵਿਚ ਉਂਞ ਤਾਂ ੨੪ ਅਵਤਾਰਾਂ ਦਾ ਜ਼ਿਕਰ ਆਉਂਦਾ ਹੈ, ਪਰ ਅਸਲ ਵਿਚ ਦੋ ਹੀ ਉੱਘੇ ਅਵਤਾਰ ਹਨ ਜਿਨ੍ਹਾਂ ਨੂੰ ਸੁਣ ਵੇਖ ਕੇ ਮੂੰਹੋਂ ਵਾਹ ਵਾਹ ਨਿਕਲ ਸਕਦੀ ਹੈ ਤੇ ਉਹਨਾਂ ਦੇ ਕਾਦਰ ਕਰਤਾਰ ਦਾ ਚੇਤਾ ਪਿਆਰ ਨਾਲ ਆ ਸਕਦਾ ਹੈ । ਇਹ ਹਨ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ । ਇਹ ਮਨੁੱਖਾਂ ਵਿਚ ਆ ਕੇ ਮਨੁੱਖਾਂ ਵਾਂਗ ਦੁੱਖ-ਸੁਖ ਸਹਾਰਦੇ ਰਹੇ ਤੇ ਇਨਸਾਨੀ ਦਿਲ ਦੇ ਤਾਊਸ ਦੀਆਂ ਪਿਆਰ-ਤਰਬਾਂ ਹਿਲਾਂਦੇ ਰਹੇ । ਇਹਨਾਂ ਦੋਹਾਂ ਵਿਚੋਂ ਭੀ ਕ੍ਰਿਸ਼ਨ ਜੀ ਦੇ ਜੀਵਨ ਵਿਚ ਪਿਆਰ ਦੇ ਕੌਤਕ ਵਧੀਕ ਮਿਲਦੇ ਹਨ । ਸ੍ਰੀ ਰਾਮ ਚੰਦਰ ਜੀ ਤਾਂ ਰਾਜ-ਮਹਲਾਂ ਵਿਚ ਜੰਮੇ ਪਲੇ ਤੇ ਮੁੜ ਭੀ ਇਹਨਾਂ ਰਾਜ ਹੀ ਕੀਤਾ । ਪਰ ਕ੍ਰਿਸ਼ਨ ਜੀ ਦਾ ਜਨਮ ਹੀ ਦੁੱਖਾਂ ਤੋਂ ਸ਼ੁਰੂ ਹੋਇਆ, ਗਰੀਬ ਗੁਆਲਿਆਂ ਵਿਚ ਪਲੇ, ਗੁਆਲਿਆਂ ਨਾਲ ਰਲ ਕੇ ਇਹਨਾਂ ਗਊਆਂ ਚਾਰੀਆਂ ਤੇ ਬੰਸਰੀ ਵਜਾਈ । ਗਰੀਬਾਂ ਨਾਲ ਰਲ ਕੇ ਰਚ-ਮਿਚ ਕੇ ਰਹਿਣ ਵਾਲਾ ਹੀ ਗਰੀਬਾਂ ਨੂੰ ਪਿਆਰਾ ਲੱਗ ਸਕਦਾ ਹੈ । ਫਿਰ, ਇਹ ਕ੍ਰਿਸ਼ਨ ਜੀ ਹੀ ਸਨ ਜਿਨ੍ਹਾਂ ਦਲੇਰ ਹੋ ਕੇ ਆਖਿਆ :—

ਵਿ ਾ ਵਿਨਯ ਸਪੰਨੇ ਬ੍ਰਾਣੇ ਗਵਿ ਹਿ ਤਨਿ ॥
_ਨਿ ਚੈਵ ਵਪਾਕੇ ਚ, ਪਫ਼ਿਡਤਾ: ਸਮ ਦਿ_ਲਨ: ॥

ਕਿ ਵਿੱਦਵਾਨ ਬ੍ਰਾਹਮਣ, ਗਾਂ, ਹਾਥੀ, ਕੁੱਤੇ ਆਦਿਕ ਸਭਨਾਂ ਵਿਚ ਹੀ ਇਕੋ ਜੋਤ ਹੈ । ਗਰੀਬਾਂ ਵਿਚ ਪਲਿਆ, ਗਰੀਬਾਂ ਨਾਲ ਪਿਆਰ ਕਰਨ ਵਾਲਾ ਕੁਦਰਤੀ ਤੌਰ ਤੇ ਗਰੀਬਾਂ ਨੂੰ ਪਿਆਰਾ ਲੱਗਦਾ ਸੀ ਉਸ ਦੀ ਬੰਸਰੀ, ਉਸ ਦੀ ਕੰਬਲੀ, ਉਸ ਦਾ ਬਿੰਦ੍ਰਾਬਨ, ਗਰੀਬ ਸ਼ੂਦਰਾਂ ਲਈ "ਪਿਆਰ" ਦਾ ਚਿੰਨ੍ਹ ਬਣ ਗਏ; ਜਿਵੇਂ ਹਜ਼ਰਤ ਮੁਹੰਮਦ ਸਾਹਿਬ ਦੀ ਕੰਬਲੀ; ਜਿਵੇਂ ਨੀਵਿਆਂ ਤੋਂ ਉੱਚਾ ਕਰਨ ਵਾਲੇ ਬਲੀ ਮਰਦ ਪਾਤਿਸ਼ਾਹ ਦੀ ਕਲਗੀ ਤੇ ਬਾਜ ।

### ਗਵਾਲਿਆਂ ਦੇ ਦਿਲ ਦੇ ਵਲਵਲੇ—

ਬ੍ਰਾਹਮਣ ਨੇ ਨੀਵੀਂ ਜਾਤ ਵਾਲਿਆਂ ਨੂੰ ਬੜੀ ਨਿਰਦਇਤਾ ਨਾਲ ਪੈਰਾਂ ਹੇਠ ਲਤਾੜਿਆ ਹੋਇਆ ਸੀ—ਇਹ ਗੱਲ ਕਿਹੜਾ ਭਾਰਤਵਾਸੀ ਨਹੀਂ ਜਾਣਦਾ ? ਜੇ ਗਰੀਬ ਗੁਆਲੇ ਜਾਂ ਹੋਰ ਸ਼ੂਦਰ ਕਦੇ ਰੱਬੀ ਪਿਆਰ ਦੇ ਹੁਲਾਰੇ ਵਿਚ ਆਉਣ, ਤਾਂ ਉਸ ਪਿਆਰ ਨੂੰ ਅੱਖੀਂ ਦਿੱਸਦੇ ਕਿਹੜੇ ਸਰੂਪ ਵਿਚ ਬਿਆਨ ਕਰਨ ? ਜਿਥੋਂ ਤੱਕ ਹਿੰਦੂ ਬਰਾਦਰੀ ਦਾ ਸੰਬੰਧ ਹੈ, ਭਾਰਤ ਵਿਚ ਗੁਰੂ ਨਾਨਕ ਪਾਤਿਸ਼ਾਹ ਤੋ ਪਹਿਲਾਂ ਆਪਣੇ ਜੁਗ ਵਿਚ ਇੱਕੋ ਇਕ ਪ੍ਰਸਿੱਧ ਪਿਆਰਾ ਆਇਆ ਸੀ ਜੋ ਗਰੀਬਾਂ ਤੇ ਸ਼ੂਦਰਾਂ ਨਾਲ ਰਲ ਕੇ ਬੈਠਿਆ ਸੀ । ਇਹ ਸੀ ਸ੍ਰੀ ਕ੍ਰਿਸ਼ਨ ਜੀ; ਭਾਵੇਂ ਇਸ ਨੂੰ ਭੀ ਸਮਾਂ ਪਾ ਕੇ ਬ੍ਰਾਹਮਣਾਂ ਨੇ ਮੰਦਰਾਂ ਵਿਚ ਬੰਦ ਕਰ ਕੇ ਗਰੀਬਾਂ ਤੇ ਸ਼ੂਦਰਾਂ ਤੋਂ ਖੋਹ ਲਿਆ । ਜਿਉਂ ਜਿਉਂ ਗਹੁ ਨਾਲ ਇਸ ਸ਼ਬਦ ਨੂੰ ਪੜ੍ਹੋਗੇ, ਇਉਂ ਜਾਪੇਗਾ ਜਿਵੇਂ ਉਹਨਾਂ ਗਰੀਬ ਗੁਆਲਿਆਂ ਦੇ ਦਿਲ ਦੇ ਵਲਵਲੇ ਨਾਮਦੇਵ ਜੀ ਜ਼ਾਹਰ ਕਰ ਰਹੇ ਹਨ; ਗੁਆਲਿਆਂ ਵੱਲੋਂ ਹੋ ਕੇ ਗੁਆਲਿਆਂ ਦਾ ਦਿਲ ਖੋਲ੍ਹ ਰਹੇ ਹਨ, ਉਸੇ ਤਰ੍ਹਾਂ ਜਿਵੇਂ ਇਕ ਵਾਰ ਰੱਬ ਵਲੋਂ ਹੋ ਕੇ ਇਹ ਕਹਿਣ ਲੱਗ ਪਏ ਸਨ :—

ਦਾਸੁ ਅਨਿੰਨ ਮੇਰੋ ਨਿਜ ਰੂਪ ॥ ...
ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੈ ਭਗਤੁ ਨ ਛੂਟੈ ਮੋਹਿ ॥...

ਸੋ, 'ਪਿਆਰ' ਨੂੰ ਸਾਕਾਰ ਸਰੂਪ ਵਿਚ ਬਿਆਨ ਕਰਨ ਲਈ ਕ੍ਰਿਸ਼ਨ ਜੀ ਦੀ ਬੰਸਰੀ ਤੇ ਕੰਬਲੀ ਦਾ ਜ਼ਿਕਰ ਆਉਣਾ ਇਨਸਾਨੀ ਸੁਭਾਵ ਲਈ ਇਕ ਸਾਧਾਰਨ ਕੁਦਰਤੀ ਗੱਲ ਹੈ । ਭਾਈ ਗੁਰਦਾਸ ਜੀ ਨੇ ਤਾਂ ਲੇਲਾ ਮਜਨੂੰ, ਹੀਰ ਰਾਂਝੇ, ਸੱਸੀ ਪੁੰਨੂੰ ਨੂੰ ਭੀ ਇਸ ਰੰਗ-ਭੂਮੀ ਵਿਚ ਲੈ ਆਂਦਾ ਹੈ ।

### ਭੁਲੇਖਾ ਨਾਹ ਖਾਣਾ—

ਬੱਸ ! ਇਸ ਸ਼ਬਦ ਵਿਚ ਇਸੇ ਉੱਚੇ ਕੁਦਰਤੀ ਵਲਵਲੇ ਦਾ ਪਰਕਾਸ਼ ਹੈ । ਪਰ ਕਿਤੇ ਕੋਈ ਸੱਜਣ ਇਸ ਭੁਲੇਖੇ ਵਿਚ ਨਾ ਪੈ ਜਾਏ ਕਿ ਨਾਮਦੇਵ ਜੀ ਕਿਸੇ ਕ੍ਰਿਸ਼ਨ-ਅਵਤਾਰ ਜਾਂ ਬੀਠੁਲ-ਮੂਰਤੀ ਦੇ ਪੁਜਾਰੀ ਸਨ, ਇਸ ਭਰਮ ਨੂੰ ਦੂਰ ਕਰਨ ਲਈ ਭਗਤ ਜੀ ਆਪ ਹੀ ਇਸੇ ਸ਼ਬਦ ਵਿਚ ਲਫ਼ਜ਼ 'ਰਾਮ', 'ਰਾਮਈਆ' ਤੇ 'ਨਾਰਾਇਣ' ਭੀ ਵਰਤਦੇ ਹਨ ਅਤੇ ਦੱਸਦੇ ਹਨ ਕਿ ਸਾਡਾ ਪ੍ਰੀਤਮ ਸੁਆਮੀ (ਉਸ ਨੂੰ 'ਰਾਮ' ਕਹਿ ਲਵੋ, 'ਕ੍ਰਿਸ਼ਨ' ਕਹਿ ਲਵੋ, ਚਾਹੇ 'ਨਾਰਾਇਣ' ਕਹਿ ਲਵੋ) ਕ੍ਰਿਸ਼ਨ-ਰੂਪ ਵਿਚ ਆਇਆ, ਗਰੀਬ ਗੁਆਲਿਆਂ ਨਾਲ ਖੇਡਦਾ ਰਿਹਾ, ਉਹਨਾਂ ਨਾਲ ਰਲ ਕੇ ਬੰਸਰੀ ਵਜਾਂਦਾ ਰਿਹਾ ਤੇ ਗਾਈਆਂ ਚਾਰਦਾ ਰਿਹਾ । ਉੱਚੀ ਜਾਤ ਦੇ ਲੋਕ ਨਾਮਦੇਵ ਜੀ ਦੇ ਇਸ ਵਲਵਲੇ ਦੀ ਕੀਹ ਸਾਰ ਜਾਣਨ ? ਆਪਣੇ ਇਸ਼ਟ ਪ੍ਰਭੂ ਪਰਮਾਤਮਾ ਨੂੰ ਲਫ਼ਜ਼ 'ਰਾਮ' ਰਮਈਆ, ਗੋਬਿੰਦ, ਹਰੀ, ਨਾਰਾਇਣ ਨਾਲ ਯਾਦ ਕਰਨ ਵਾਲਾ ਨਾਮਦੇਵ ਜਦੋਂ ਉੱਚੀ ਜਾਤਿ ਵਾਲਿਆਂ ਵਲੋਂ ਹੋਈ ਨਿਰਾਦਰੀ ਦਾ ਗਿਲਾ ਕਰਦਾ ਹੈ ਤਾਂ ਆਪਣੇ 'ਸੁਆਮੀ' ਨੂੰ 'ਜਾਦਮ ਰਾਇਆ' ਆਖਦਾ ਹੈ ਕਿਉਂ ? ਇਸ ਵਾਸਤੇ ਕਿ ਜਾਦਵਾਂ ਦੀ ਕੁਲ ਵਿਚ ਆ ਕੇ ਜਾਦਵਾਂ ਦਾ ਨਾਥ ਬਣ ਕੇ 'ਜਾਦਮ ਰਾਇਆ' ਬਣ ਕੇ ਉਸ ਨੇ ਨੀਵਿਆਂ ਨਾਲ ਪਿਆਰ ਕੀਤਾ ਸੀ; ਕਹਿੰਦਾ ਹੈ :—

ਹੀਨੜੀ ਜਾਤਿ ਮੇਰੀ, ਜਾਦਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥ {ਭੈਰਉ ਨਾਮਦੇਵ, ਪੰਨਾ ੧੧੬੪

### ਰਾਮ ਅਵਤਾਰ ਭਗਤੀ ਦਾ ਭੁਲੇਖਾ—

(੪) ਬਾਨਾਰਸੀ ਤਪੁ ਕਰੈ ਉਲਟਿ, ਤੀਰਥ ਮਰੈ, ਅਗਨਿ ਦਹੈ, ਕਾਇਆ ਕਲਪੁ ਕੀਜੈ ॥ ਅਸੁਮੇਧ ਜਗੁ ਕੀਜੈ, ਸੋਨਾ ਗਰਭਦਾਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ ॥੧॥ ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥... ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ, ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ ॥ ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ, ਪ੍ਰਣਵੈ ਨਾਮਾ, ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥ {ਰਾਮਕਲੀ ਘਰੁ ੨, ਪੰਨਾ ੯੭੩

### ਇਥੇ ਅਵਤਾਰ-ਪੂਜਾ ਨਹੀਂ—

ਕਈ ਸੱਜਣਾਂ ਨੂੰ ਅਖ਼ੀਰਲੀ ਤੁਕ ਅਵਤਾਰ-ਪੂਜਾ ਦਾ ਭੁਲੇਖਾ ਪਾ ਦੇਂਦੀ ਹੈ । ਪਰ, ਆਓ, ਗਹੁ ਨਾਲ ਵਿਚਾਰੀਏ ।

'ਰਹਾਉ' ਦੀ ਤੁਕ ਵਿਚ ਜ਼ਿਕਰ ਹੈ ਕਿ ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਬਾਕੀ ਹੋਰ ਧਾਰਮਿਕ ਆਹਰ ਪਖੰਡ ਹੀ ਹਨ । ਇਹ ਹੈ ਸ਼ਬਦ ਦਾ ਬੀਜ-ਰੂਪ ਭਾਵ । ਇਸ ਦਾ ਵਿਸਥਾਰ ਚਾਰ ਬੰਦਾਂ ਵਿਚ ਹੈ । ਪਹਿਲੇ ਤਿੰਨ ਬੰਦਾਂ ਵਿਚ ਤਾਂ ਸਾਫ਼ ਤੌਰ ਤੇ ਉਹਨਾਂ ਕੰਮਾਂ ਦਾ ਜ਼ਿਕਰ ਹੈ ਜਿਨ੍ਹਾਂ ਨੂੰ ਲੋਕ ਧਾਰਮਿਕ ਸਮਝਦੇ ਹਨ; ਪਰ ਜੋ ਭਗਤ ਜੀ ਦੇ ਖ਼ਿਆਲ ਵਿਚ ਸਿਮਰਨ ਦੇ ਟਾਕਰੇ ਤੇ ਨਿਰਾ ਪਖੰਡ ਹਨ । ਅਖ਼ੀਰ ਤੇ ਆਖਦੇ ਹਨ ਕਿ ਜੇ ਤੁਸੀ ਅਜਿਹੇ ਕੰਮ ਹੀ ਕਰਦੇ ਰਹੇ ਤਾਂ ਜਮਾਂ ਤੋਂ ਖ਼ਲਾਸੀ ਨਹੀਂ ਹੋਣੀ, ਫਿਰ ਇਹ ਗਿਲਾ ਨਾ ਕਰਨਾ ਕਿ ਜਮ ਸਿਰ ਉੱਤੇ ਹੀ ਰਿਹਾ ।

**ਜਸਰਥ ਰਾਇ ਨੰਦੁ—**

ਪਰ ਚੌਥੇ ਪਦ ਵਿਚ ਅਚਨਚੇਤ ਰਾਜਾ ਜਸਰਥ ਦੇ ਪੁੱਤਰ ਸ੍ਰੀ ਰਾਮਚੰਦਰ ਜੀ ਦਾ ਨਾਮ ਆ ਜਾਣਾ ਹੈਰਾਨੀ ਵਿਚ ਪਾ ਦੇਂਦਾ ਹੈ । ਕਈ ਸੱਜਣ ਅਰਥ ਕਰਦੇ ਹਨ—"ਰਾਜਾ ਜਸਰਥ ਦੇ ਪੁੱਤਰ ਦਾ ਰਾਜਾ" । ਇਹ ਅਰਥ ਗ਼ਲਤ ਹੈ । ਲਫ਼ਜ਼ "ਨੰਦੁ ਰਾਜਾ" ਦਾ ਅਰਥ "ਨੰਦ ਦਾ ਰਾਜਾ" ਨਹੀਂ ਹੋ ਸਕਦਾ, ਕਿਉਂਕਿ ਲਫ਼ਜ਼ "ਨੰਦ" ਦੇ ਅਖ਼ੀਰ ਵਿਚ ( ੁ ) ਹੈ {ਵੇਖੋ 'ਗੁਰਬਾਣੀ ਵਿਆਕਰਣ'} । ਕਈ ਸੱਜਣ ਸਮਝਦੇ ਹਨ ਕਿ ਸ੍ਰੀ ਰਾਮ ਚੰਦਰ ਜੀ ਨੇ ਵੱਡੇ ਵੱਡੇ ਕੰਮ ਕੀਤੇ ਹਨ, ਇਸ ਵਾਸਤੇ ਇਹਨਾਂ ਕੰਮਾਂ ਨੂੰ ਪਰਮਾਤਮਾ ਦੇ ਕੰਮ ਦੱਸ ਕੇ ਲਫ਼ਜ਼ "ਰਾਮਚੰਦੁ" ਨੂੰ ਪਰਮਾਤਮਾ ਵਾਸਤੇ ਵਰਤਿਆ ਹੈ । ਇਹ ਖ਼ਿਆਲ ਭੀ ਕੱਚਾ ਹੈ । ਸਾਹਿਬ ਆਖਦੇ ਹਨ "ਰਾਵਣੁ ਮਾਰਿ ਕਿਆ ਵਡਾ ਭਇਆ"; ਬਾਣੀ ਵਿਚ ਪਰਸਪਰ ਵਿਰੋਧ ਨਹੀਂ ਹੋ ਸਕਦਾ । ਜੇ ਭਗਤ ਜੀ ਸ੍ਰੀ ਰਾਮ ਚੰਦਰ ਜੀ ਦੇ ਵੱਡੇ ਵੱਡੇ ਕੰਮਾਂ ਦਾ ਖ਼ਿਆਲ ਕਰ ਕੇ ਉਹਨਾਂ ਨੂੰ ਪਰਮਾਤਮਾ ਦੀ ਤੁਲਨਾ ਹੀ ਦੇ ਰਹੇ ਸਨ, ਤਾਂ ਇਸ ਗੱਲ ਦੀ ਕੀਹ ਲੋੜ ਸੀ ਕਿ ਉਹਨਾਂ ਦੇ ਪਿਤਾ ਦਾ ਨਾਮ ਭੀ ਦੱਸਿਆ ਜਾਂਦਾ ? ਜੇ ਸ੍ਰੀ ਰਾਮ ਚੰਦਰ ਬਹੁਤੇ ਹੁੰਦੇ ਤਾਂ ਭੁਲੇਖਾ ਪੈਣ ਦੀ ਗੁੰਜੈਸ਼ ਭੀ ਹੋ ਸਕਦੀ ਸੀ । ਕ੍ਰਿਸ਼ਨ, ਦਮੋਦਰ, ਮਾਧੋ, ਮੁਰਾਰਿ, ਰਾਮ, ਰਾਮਚੰਦ, ਆਦਿਕ ਲਫ਼ਜ਼ ਭਗਤਾਂ ਨੇ ਤੇ ਸਤਿਗੁਰੂ ਜੀ ਨੇ ਭੀ ਸੈਂਕੜੇ ਵਾਰ ਪਰਮਾਤਮਾ ਵਾਸਤੇ ਵਰਤੇ ਹਨ । ਪਰ ਜਦੋਂ ਕਿਸੇ ਦੇ ਪਿਤਾ ਦਾ ਨਾਮ ਭੀ ਨਾਲ ਦਿੱਤਾ ਜਾਏ, ਤਾਂ ਉਸ ਵੇਲੇ ਉਸ ਨਾਮ ਨੂੰ ਪਰਮਾਤਮਾ ਵਾਸਤੇ ਨਹੀਂ ਵਰਤਿਆ ਜਾ ਸਕਦਾ । ਫਿਰ ਤਾਂ ਕਿਸੇ ਖ਼ਾਸ ਵਿਅਕਤੀ ਦਾ ਜ਼ਿਕਰ ਹੀ ਹੋ ਸਕਦਾ ਹੈ ।

**ਅਸਲ ਗੱਲ—**

ਅਸਲ ਗੱਲ ਇਹ ਹੈ ਕਿ ਜਿਵੇਂ ਤਿੰਨ ਬੰਦਾਂ ਵਿਚ ਤਪ, ਜੱਗ, ਤੀਰਥ-ਇਸ਼ਨਾਨ ਅਤੇ ਦਾਨ ਨੂੰ ਨਾਮ ਦੇ ਟਾਕਰੇ ਤੇ ਇਕ ਹੌਲਾ ਜਿਹਾ ਕੰਮ ਦੱਸਿਆ ਹੈ, ਤਿਵੇਂ ਹੀ ਕਿਸੇ ਅਵਤਾਰ ਦੀ ਮੂਰਤੀ ਨੂੰ ਪੂਜਣਾ ਭੀ ਪਰਮਾਤਮਾ ਦਾ ਨਾਮ ਸਿਮਰਨ ਦੇ ਸਾਹਮਣੇ ਇਕ ਬੜਾ ਹੀ ਹੌਲਾ ਕੰਮ ਦੱਸਿਆ ਹੈ ।

**ਅਰਥ** :—(ਹੇ ਜਿੰਦੇ ! ਜੇ ਸਦਾ ਅਜਿਹੇ ਕੰਮ ਹੀ ਕਰਦੇ ਰਹਿਣਾ ਹੈ ਤੇ ਨਾਮ ਨਹੀਂ ਸਿਮਰਨਾ ਤਾਂ ਫਿਰ) ਮਨ ਵਿਚ ਗਿਲਾ ਨਾ ਕਰਨਾ, ਜਮ ਨੂੰ ਦੋਸ਼ ਨਾ ਦੇਣਾ (ਕਿ ਉਹ ਕਿਉਂ ਆ ਗਿਆ ਹੈ, ਇਹਨੀਂ ਕੰਮੀਂ ਜਮ ਨੇ ਖ਼ਲਾਸੀ ਨਹੀਂ ਕਰਨੀ); ਹੇ ਜਿੰਦੇ ! ਪਵਿੱਤਰ ਵਾਸ਼ਨਾ-ਰਹਿਤ ਅਵਸਥਾ ਨਾਲ ਜਾਣ-ਪਛਾਣ ਪਾ । ਨਾਮਦੇਵ ਬੇਨਤੀ ਕਰਦਾ ਹੈ (ਸਭ ਰਸਾਂ ਦਾ) ਮੂਲ-ਰਸ ਨਾਮ-ਅੰਮ੍ਰਿਤ ਹੀ ਪੀਣਾ ਚਾਹੀਦਾ ਹੈ, ਇਹ ਨਾਮ-ਅੰਮ੍ਰਿਤ ਹੀ ਮੇਰਾ (ਨਾਮਦੇਵ ਦਾ) ਰਾਜਾ ਰਾਮ ਚੰਦਰ ਹੈ, ਜੋ ਰਾਜਾ ਦਸਰਥ ਦਾ ਪੁੱਤਰ ਹੈ ।

**ਵਿਰੋਧੀ ਸੱਜਣ ਦਾ ਇਤਰਾਜ਼—**

**ਨੋਟ** :—ਇਸ ਸ਼ਬਦ ਦਾ ਹਵਾਲਾ ਦੇ ਕੇ ਭਗਤ-ਬਾਣੀ ਦਾ ਵਿਰੋਧੀ ਸੱਜਣ ਲਿਖਦਾ ਹੈ ਕਿ ਭਗਤ ਨਾਮਦੇਵ ਜੀ ਕਿਸੇ ਸਮੇ ਸ੍ਰੀ ਰਾਮ ਚੰਦਰ ਜੀ ਦੇ ਉਪਾਸ਼ਕ ਰਹੇ ਹਨ, ਫਿਰ ਕ੍ਰਿਸ਼ਨ-ਉਪਾਸ਼ਨਾ ਵੱਲ ਜੁੱਟ ਪਏ । ਵਿਰੋਧੀ ਸੱਜਣ ਲਿਖਦਾ ਹੈ :—

"ਪੁਰਾਣੇ ਸਮੇ ਤੋਂ ਇਹ ਰਿਵਾਜ ਚਲਿਆ ਆਉਂਦਾ ਹੈ ਕਿ ਜੋ ਰਾਮਚੰਦਰ ਜੀ ਦਾ ਉਪਾਸ਼ਕ ਹੈ ਉਹ ਕ੍ਰਿਸ਼ਨ ਜੀ ਦਾ ਭਗਤ ਨਹੀਂ ਹੋ ਸਕਦਾ, ਜੋ ਕ੍ਰਿਸ਼ਨ ਜੀ ਦਾ ਹੋਊ ਉਹ ਰਾਮ ਚੰਦਰ ਜੀ ਦਾ ਉਪਾਸ਼ਕ ਨਹੀਂ ਬਣ ਸਕਦਾ । ਇਸੇ ਕਰਕੇ 'ਰਾਧੇ ਕ੍ਰਿਸ਼ਨ' ਅਤੇ 'ਸੀਤਾ ਰਾਮ' ਜਾਪ ਵਾਲੇ ਆਪਸ ਵਿਚ ਹੀ ਈਰਖਾ-ਵਿਰੋਧ ਰੱਖਦੇ ਹਨ । ਭਗਤ ਨਾਮਦੇਵ ਜੀ ਨੇ 'ਸੀਤਾ ਰਾਮ' ਛੱਡਣ ਵੇਲੇ ਸ੍ਰੀ ਰਾਮਚੰਦਰ ਜੀ ਦੀ ਨਿਰਾਦਰੀ ਵਿਚ ਬਹੁਤ ਕਰਕੇ ਸ਼ਬਦ ਵਰਤੇ ਹਨ "ਪਾਂਡੇ ਤੁਮਰਾ ਰਾਮਚੰਦ, ਸੋ ਭੀ ਆਵਤ ਦੇਖਿਆ ਥਾ । ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ

ਗਵਾਈ ਥੀ ।" ਦੇਖੀਏ ! ਕੈਸਾ ਕਰੜਾ ਮੇਹਣਾ ਹੈ ! ਪਰ ਕ੍ਰਿਸ਼ਨ ਜੀ ਦੇ ਜੀਵਨ ਪਰ ਰੰਚਕ ਮਾਤ੍ਰ ਭੀ ਟੀਕਾ-ਟਿੱਪਣੀ ਨਹੀਂ ਕੀਤੀ । ਇਹ ਇਕ-ਪੱਖੀ ਬਾਤ ਹੈ ।"

ਜਿਥੋਂ ਤੱਕ ਤਾਂ ਭਗਤ ਨਾਮਦੇਵ ਜੀ ਦੇ ਸ੍ਰੀ ਰਾਮ-ਉਪਾਸ਼ਕ ਹੋਣ ਦਾ ਭੁਲੇਖਾ ਹੈ, ਉਸ ਬਾਰੇ ਅਸਾਂ ਖੁਲ੍ਹੀ ਵਿਚਾਰ ਉੱਪਰ ਇਸੇ ਅੰਕ ਵਿਚ ਕਰ ਦਿੱਤੀ ਹੈ । ਭਗਤ ਜੀ ਦੀ ਬਾਣੀ ਵਿਚੋਂ ਕਿਤੇ ਭੀ ਸਿੱਧ ਨਹੀਂ ਹੁੰਦਾ ਕਿ ਉਹ ਕਿਸੇ ਸਮੇ ਸ੍ਰੀ ਰਾਮਚੰਦਰ ਜੀ ਦੇ ਪੁਜਾਰੀ ਸਨ ।

### ਵੇਖੋ ਗੌਂਡ ਰਾਗ ਦਾ ਸਤਵਾਂ ਸ਼ਬਦ—

ਵਿਰੋਧੀ ਸੱਜਣ ਨੇ ਜੋ "ਕਰੜੇ ਮੇਹਣੇ" ਵਾਲੀ ਗੱਲ ਲਿਖੀ ਹੈ, ਉਹ ਭੀ ਨਿਰਮੂਲ ਹੈ । ਇਹ ਤੁਕਾਂ ਭਗਤ ਨਾਮਦੇਵ ਜੀ ਦੇ ਗੌਂਡ ਰਾਗ ਵਿਚ ਦਿੱਤੇ ਅਖ਼ੀਰਲੇ ਸਤਵੇਂ ਸ਼ਬਦ ਵਿਚੋਂ ਹਨ । ਉਸ ਸ਼ਬਦ ਦੀ ਪਹਿਲੀ ਤੁਕ ਹੈ "ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕਉ ਸਮਝਾਊ ਰੇ" ਪਾਠਕ ਸੱਜਣ ਉਸ ਸ਼ਬਦ ਬਾਰੇ ਕੀਤੀ ਸਾਡੀ ਵਿਚਾਰ ਉਸ ਸ਼ਬਦ ਵਿਚ ਹੀ ਪੜ੍ਹਨ ਦੀ ਖੇਚਲ ਕਰਨ । ਇਥੇ ਉਸ ਵਿਚਾਰ ਨੂੰ ਦੁਹਰਾਇਆਂ ਇਹ ਲੇਖ ਬਹੁਤ ਲੰਮਾ ਹੋ ਜਾਇਗਾ ।

### ਟੀਕਾ-ਟਿੱਪਣੀ ਦੀ ਗੱਲ—

ਵਿਰੋਧੀ ਸੱਜਣ ਜੀ ਨੇ ਲਿਖਿਆ ਹੈ ਕਿ "ਭਗਤ ਨਾਮਦੇਵ ਜੀ ਨੇ ਕ੍ਰਿਸ਼ਨ ਜੀ ਦੇ ਜੀਵਨ ਪਰ ਰੰਚਕ-ਮਾਤ੍ਰ ਭੀ ਟੀਕਾ-ਟਿੱਪਣੀ ਨਹੀਂ ਕੀਤੀ" । ਇਸ ਸੰਬੰਧ ਵਿਚ ਬੇਨਤੀ ਹੈ ਕਿ ਭਗਤ ਜੀ ਨੇ ਤਾਂ ਕਿਸੇ ਭੀ ਅਵਤਾਰ ਦੇ ਜੀਵਨ ਬਾਰੇ ਆਪਣੇ ਵਲੋਂ ਕੋਈ ਟੀਕਾ-ਟਿੱਪਣੀ ਨਹੀਂ ਕੀਤੀ । ਉਹਨਾਂ ਤਾਂ ਗਾਇਤ੍ਰੀ, ਮਹਾਦੇਵ ਅਤੇ ਸ੍ਰੀ ਰਾਮਚੰਦਰ ਜੀ ਦੇ ਆਪਣੇ ਹੀ ਉਪਾਸ਼ਕਾਂ ਵਲੋਂ ਲਿਖੇ ਹੋਏ ਅਸ਼ਰਧਾ ਪੈਦਾ ਕਰਨ ਵਾਲੇ ਖ਼ਿਆਲਾਂ ਦਾ ਹਵਾਲਾ ਦੇ ਕੇ ਆਖਿਆ ਹੈ ਕਿ ਪੂਜਾ ਭੀ ਕਰਦੇ ਹੋ ਤੇ ਸ਼ੱਕ ਭੀ ਕਰਦੇ ਹੋ; ਇਸ ਦਾ ਨਾਮ ਭਗਤੀ ਨਹੀਂ ਹੈ । ਜੇ ਸ੍ਰੀ ਕ੍ਰਿਸ਼ਨ ਜੀ ਦੇ ਉਪਾਸ਼ਕਾਂ ਨੇ ਸ੍ਰੀ ਕ੍ਰਿਸ਼ਨ ਜੀ ਉੱਤੇ ਭੀ ਕੋਈ ਉਹੋ ਜਿਹੇ ਦੂਸ਼ਣ ਲਾਏ ਹੁੰਦੇ, ਤਾਂ ਭਗਤ ਨਾਮਦੇਵ ਜੀ ਉਹਨਾਂ ਦਾ ਭੀ ਜ਼ਿਕਰ ਕਰ ਦੇਂਦੇ ।

ਪਾਠਕ ਸੱਜਣ ਗੌਂਡ ਰਾਗ ਦੇ ਅਖ਼ੀਰਲੇ ਸ਼ਬਦ ਬਾਰੇ ਮੇਰੀ ਲਿਖੀ ਵਿਚਾਰ ਨੂੰ ਇਸ ਮਜ਼ਮੂਨ ਦੇ ਨਾਲ ਹੀ ਪੜ੍ਹਨ ਦੀ ਕਿਰਪਾ ਕਰਨ ।

### ਵਿਸ਼ਨੂ-ਭਗਤੀ ਦਾ ਭੁਲੇਖਾ—

(੫) ਮਾਰੂ ਨਾਮਦੇਵ ਜੀ ॥

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ, ਦੂਲਹ ਪ੍ਰਭ ਕੀ ਸਰਨਿ ਪਰਿਓ ॥ ਮੁਕਤਿ ਭਇਓ ਚਉਹੂੰ ਜੁਗ ਜਾਨਿਓ, ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥ ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥ ਗੁਰ ਉਪਦੇਸਿ ਸਾਧ ਕੀ ਸੰਗਤਿ, ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥ ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ, ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ ਭਏ ਰਾਮ ਬਲ ਗਰਜਿਤ, ਜਨਮ ਮਰਨ ਸੰਤਾਪ ਹਿਰਿਓ ॥੨॥ ਅੰਬਰੀਕ ਕਉ ਦੀਓ ਅਭੈਪਦੁ ਰਾਜੁ ਭਭੀਖਨ ਅਧਿਕ ਕਰਿਓ...॥੩॥ ਭਗਤ ਹੇਤਿ ਮਾਰਿਓ ਹਰਨਾਖਸੁ, ਨਰਸਿੰਘ ਰੂਪ ਹੋਇ ਦੇਹ ਧਰਿਓ ॥ ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

ਇੱਥੇ ਲਫ਼ਜ਼ "ਸੰਖ ਚੱਕ੍ਰ ਮਾਲਾ ਤਿਲਕੁ" ਤੋਂ ਇਹ ਭੁਲੇਖਾ ਪੈ ਸਕਦਾ ਹੈ ਕਿ ਨਾਮਦੇਵ ਜੀ ਵਿਸ਼ਨੂੰ-ਮੂਰਤੀ ਦੇ ਪੁਜਾਰੀ ਸਨ । ਰਤਾ ਗਹੁ ਨਾਲ ਵਿਚਾਰੀਏ ।

**ਮਨੁੱਖਤਾ ਦੀ ਪ੍ਰੇਰਨਾ ਵਾਸਤੇ—**

ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਸ਼ਬਦ ਵਿਚ ਨਾਮਦੇਵ ਜੀ ਬੰਦਗੀ ਕਰਨ ਵਾਲੇ ਦੀ ਵਡਿਆਈ ਬਿਆਨ ਕਰਦੇ ਹਨ, 'ਰਹਾਉ' ਦੀ ਤੁਕ ਵਿਚ ਇਹੀ ਕੇਂਦਰੀ ਖ਼ਿਆਲ ਹੈ । ਨਾਮਦੇਵ ਜੀ ਹਿੰਦੂ ਜਾਤੀ ਵਿਚ ਜੰਮੇ-ਪਲੇ ਸਨ । ਹਿੰਦੂਆਂ ਵਿਚ ਇੱਕ ਪ੍ਰਭੂ ਦੀ ਭਗਤੀ ਦਾ ਪਰਚਾਰ ਕਰਨ ਲੱਗਿਆਂ, ਪਰਚਾਰ ਦਾ ਪ੍ਰਭਾਵ ਪਾਣ ਲਈ ਨਾਮਦੇਵ ਜੀ ਉਹਨਾਂ ਹਿੰਦੂ ਭਗਤਾਂ ਦਾ ਹੀ ਜ਼ਿਕਰ ਕਰ ਸਕਦੇ ਸਨ, ਜਿਨ੍ਹਾਂ ਦੀਆਂ ਸਾਖੀਆਂ ਪੁਰਾਣਾਂ ਵਿਚ ਆਈਆਂ ਤੇ ਜੋ ਆਮ ਲੋਕਾਂ ਵਿਚ ਪਰਸਿੱਧ ਸਨ । ਅੰਬਰੀਕ, ਸੁਦਾਮਾ, ਪ੍ਰਹਿਲਾਦ, ਦ੍ਰੋਪਤੀ, ਅਹੱਲਿਆ, ਭਭੀਖਣ, ਬਲਿ, ਧ੍ਰੂ, ਗਜ—ਆਮ ਤੌਰ ਤੇ ਇਹਨਾਂ ਬਾਰੇ ਹੀ ਸਾਖੀਆਂ ਪਰਸਿੱਧ ਸਨ ਤੇ ਹਨ । ਗੁਰੂ ਤੇਗ਼ ਬਹਾਦਰ ਸਾਹਿਬ ਪੂਰਬ ਦੇਸ ਵਿਚ ਜਾ ਕੇ ਹਿੰਦੂ ਜਨਤਾ ਵਿਚ ਪਰਚਾਰ ਕਰਨ ਵੇਲੇ ਭੀ ਇਹਨਾਂ ਹੀ ਸਾਖੀਆਂ ਦਾ ਹਵਾਲਾ ਦੇਂਦੇ ਰਹੇ । ਵੇਰਵੇ ਵਿਚ ਗਿਆਂ ਇਹ ਸਾਖੀਆਂ ਸਿੱਖ-ਧਰਮ ਦੇ ਅਨੁਸਾਰ ਹਨ ਜਾਂ ਨਹੀਂ—ਇਸ ਗੱਲ ਦੇ ਛੇੜਨ ਦੀ ਉਹਨਾਂ ਨੂੰ ਲੋੜ ਨਹੀਂ ਸੀ ਪਈ । ਕੁਰਾਹੇ ਪਏ, ਵਿਕਾਰਾਂ ਵਿਚ ਡਿੱਗਦੇ ਬੰਦਿਆਂ ਨੂੰ ਤੇ ਜਾਬਰ ਮੁਗ਼ਲ-ਹਕੂਮਤ ਤੋਂ ਸਹਿਮੇ ਹੋਏ ਲੋਕਾਂ ਨੂੰ ਉਹਨਾਂ ਦੇ ਆਪਣੇ ਘਰ ਵਿਚੋਂ ਹੀ ਪਰਸਿੱਧ ਭਗਤਾਂ ਦੇ ਨਾਮ ਸੁਣਾ ਕੇ ਮਨੁੱਖਤਾ ਦੀ ਪ੍ਰੇਰਨਾ ਕੀਤੀ ਜਾ ਸਕਦੀ ਸੀ ।

ਜੇ ਸਤਿਗੁਰੂ ਜੀ ਨੇ ਕਿਸੇ ਜੋਗੀ ਨੂੰ ਇਹ ਆਖਿਆ ਕਿ—

"ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਬਖਾਨਹਿ ॥ ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥"

ਇਸ ਦਾ ਇਹ ਭਾਵ ਨਹੀਂ ਹੈ ਕਿ ਸਤਿਗੁਰੂ ਜੀ ਆਪ ਭੀ ਵੇਦਾਂ ਸ਼ਾਸਤ੍ਰਾਂ ਤੇ ਪੁਰਾਣਾਂ ਦੇ ਸ਼ਰਧਾਲੂ ਸਨ । ਜੇ ਉਹ ਇਕ ਮੁਸਲਮਾਨ ਨੂੰ ਆਖ ਰਹੇ ਹਨ ਕਿ—

"ਦੋਜਕਿ ਪਉਦਾ ਕਿਉ ਰਹੈ, ਜਾ ਚਿਤਿ ਨ ਹੋਇ ਰਸੂਲਿ ॥"

ਤਾਂ ਇਥੋਂ ਇਹ ਮਤਲਬ ਨਹੀਂ ਨਿਕਲਦਾ ਕਿ ਸਤਿਗੁਰੂ ਜੀ ਮੁਸਲਮਾਨ ਸਨ ।

ਭਗਤ ਨਾਮਦੇਵ ਜੀ ਨੇ ਲਫ਼ਜ਼ "ਸੰਖ ਚੱਕ੍ਰ ਗਦਾ" ਆਦਿਕ ਭੀ ਇਸੇ ਵਾਸਤੇ ਹੀ ਵਰਤੇ ਹਨ ਕਿ ਹਿੰਦੂ ਲੋਕ ਵਿਸ਼ਨੂੰ ਦਾ ਇਹੀ ਸਰੂਪ ਮੰਨਦੇ ਹਨ ਤੇ ਇਹ ਲਫ਼ਜ਼ ਉਹਨਾਂ ਨੂੰ ਪਿਆਰੇ ਲੱਗਦੇ ਹਨ ਤੇ ਖਿੱਚ ਪਾਂਦੇ ਹਨ । ਅੱਜ ਜੋ ਉਤਸ਼ਾਹ ਕਿਸੇ ਸਿੱਖ ਨੂੰ "ਕਲਗੀ" ਅਤੇ "ਬਾਜ" ਲਫ਼ਜ਼ ਵਰਤ ਕੇ ਦਿੱਤਾ ਜਾ ਸਕਦਾ ਹੈ, ਉਹ ਹੋਰ ਕਿਸੇ ਉਪਦੇਸ਼ ਨਾਲ ਨਹੀਂ ।

ਗੁਰੂ ਨਾਨਕ ਦੇਵ ਜੀ ਨੇ ਭੀ ਤਾਂ ਇਕ ਵਾਰੀ ਪਰਮਾਤਮਾ ਦਾ ਇਸੇ ਤਰ੍ਹਾਂ ਦਾ ਸਰੂਪ ਵਿਖਾਇਆ ਸੀ । ਵੇਖੋ ਵਡਹੰਸੁ ਮਹਲਾ ੧ ਛੰਤ—

"ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ, ਸਿਖ ਸੁਣਹੁ ਮਹੇਲੀਹੋ" ॥੭॥੨॥ {ਪੰਨਾ ੫੬੭}

(੬) ਭੈਰਉ ੧੦ ॥

ਬਾਦਿਸਾਹ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥ ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥ ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ

ਗਾਇ ॥੭॥ ...ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥ ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥ ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥ ...

ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥ {ਪੰਨਾ ੧੧੬੬}

ਇਸ ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਲਿਖਦੇ ਹਨ ਕਿ ਨਾਮਦੇਵ ਨੇ ਇਹ ਮੰਨਿਆ ਹੈ ਜੋ "ਮੋਈ ਹੋਈ ਗਊ ਨੂੰ ਜਿਵਾਣ ਲਈ ਵਿਸ਼ਨੂੰ ਮਹਾਰਾਜ ਗਰੁੜ ਪਰ ਚੜ੍ਹ ਕੇ ਆਏ" ।

ਕਿਸੇ ਖ਼ਾਸ ਸਰੂਪ ਦੇ ਪੁਜਾਰੀ ਨਹੀਂ—

ਇਹ ਠੀਕ ਹੈ ਕਿ ਬੰਦ ਨੰ: ੧੪, ੧੫, ੧੬ ਵਿਚ ਨਾਮਦੇਵ ਜੀ ਪਰਮਾਤਮਾ ਦਾ ਇਹ ਸਰੂਪ ਨਿਰੋਲ ਪੁਰਾਣਾਂ ਅਨੁਸਾਰ ਹਿੰਦੂਆਂ ਵਾਲਾ ਦੱਸਦੇ ਹਨ । ਪਰ ਕਿਉਂ ? ਇਸ ਵਾਸਤੇ ਕਿ ਇਕ ਮੁਸਲਮਾਨ ਬਾਦਸ਼ਾਹ ਜਾਨੋਂ ਮਾਰਨ ਦੇ ਡਰਾਵੇ ਦੇਂਦਾ ਹੈ ਤੇ ਚਾਹੁੰਦਾ ਹੈ ਕਿ ਨਾਮਦੇਵ ਮੁਸਲਮਾਨ ਬਣ ਜਾਏ—

ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉਂ ਠਾਂਇ" ॥੨॥

**ਨਾਮਦੇਵ ਦੀਆਂ ਮੁਸ਼ਕਾਂ ਬੰਨ੍ਹਾ ਕੇ ਵੰਗਾਰਦਾ ਹੈ—**

"ਦੇਖਉ ਤੇਰਾ ਹਰਿ ਬੀਠੁਲਾ" ॥ਰਹਾਉ॥

ਨਾਮਦੇਵ ਜੀ ਦੀ ਮਾਂ ਸਮਝਾਂਦੀ ਭੀ ਹੈ ਕਿ ਮੁਸਲਮਾਨ ਬਣ ਜਾਉ, ਪਰ ਉਹ ਨਿਡਰ ਹਨ । ਮੁਸਲਮਾਨ ਬਾਦਸ਼ਾਹ ਦੇ ਤਅਸਬ ਦਾ ਨਿਰਭੈਤਾ ਨਾਲ ਮੁਲਾਬਲਾ ਕਰਨ ਲਈ ਆਪਣੇ "ਬੀਠੁਲ ਹਰੀ ਗੋਬਿੰਦ ਗੋਪਾਲ ਤ੍ਰਿਭਵਣ ਧਣੀ" ਦਾ ਸਰੂਪ ਪੁਰਾਣਾਂ ਵਾਲਾ ਦੱਸ ਰਹੇ ਹਨ । ਪਰ, ਕੀ ਨਾਮਦੇਵ ਜੀ ਪਰਮਾਤਮਾ ਦੇ ਕਿਸੇ ਸਰੂਪ ਦੇ ਪੁਜਾਰੀ ਸਨ ? ਨਹੀਂ, ਘੱਟ ਤੋਂ ਘੱਟ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਐਸਾ ਸ਼ਬਦ ਦਰਜ ਨਹੀਂ ਹੈ, ਜਿਸ ਅਨੁਸਾਰ ਇਹ ਪੱਖ ਸਾਬਤ ਕੀਤਾ ਜਾ ਸਕੇ । ਮੁਸਲਮਾਨ ਬਾਦਸ਼ਾਹ ਨੂੰ ਤਾਂ ਆਪਣਾ ਭਗਵਾਨ ਗਰੁੜ ਉੱਤੇ ਚੜ੍ਹਿਆ ਵਿਖਾਂਦੇ ਹਨ, ਪਰ ਜਦੋਂ ਹਿੰਦੂ ਆਪਣੀ ਉੱਚੀ ਜਾਤ ਦੇ ਮਾਣ ਤੇ ਨਾਮਦੇਵ ਨੂੰ ਮੰਦਰੋਂ ਧੱਕੇ ਦੇਂਦੇ ਹਨ, ਤਾਂ ਉਹ ਆਪਣੇ ਪਰਮਾਤਮਾ ਨੂੰ 'ਅਬਦਾਲੀ' ਅਤੇ 'ਕਲੰਦਰ' ਆਖ ਕੇ ਕਹਿੰਦੇ ਹਨ ਕਿ ਮੇਰੇ ਛੋਣੇ ਤੂੰ ਹੀ ਖੁਹਾਏ ਸਨ, ਉਸ ਵੇਲੇ ਆਪਣੇ 'ਕੇਸਵ' ਨੂੰ ਮੁਸਲਮਾਨੀ ਪਹਿਰਾਵੇ ਅਤੇ ਮੁਸਲਮਾਨੀ ਲਫ਼ਜ਼ਾਂ ਵਿਚ ਹੀ ਯਾਦ ਕਰਦੇ ਹਨ । ਵੇਖੋ ਭੈਰਉ ਨਾਮਦੇਵ :

(੭) ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ਰਹਾਉ॥
. . ਜਿਨਿ ਆਕਾਸ ਕੁਲਹ ਸਿਰਿ ਕੀਨੀ ... ... ... ...ਚਮਰ ਪੋਸ ਕਾ ਮੰਦਰੁ ਤੇਰਾ ... ... ॥੧॥
... ... ... ... ... ... ... ... ... ... ... ... ... ... ... ਸਹਨਕ ਸਭ ਸੰਸਾਰਾ ॥੨॥
ਬੀਬੀ ਕਉਲਾ ਸਉ ਕਾਇਨੁ ਤੇਰਾ ... ... ... ... ... ... ... ... ... ... ... ... ......॥੩॥
ਭਗਤਿ ਕਰਤ ਮੇਰੇ ਤਾਲ ਛਿਨਾਏ, ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ, ਫਿਰੇ ਸਗਲ ਬੇ ਦੇਸਵਾ ॥੪॥੧॥ {ਪੰਨਾ ੧੧੬੭}

**ਨੋਟ** :—ਇੱਥੇ ਇਕ ਇਤਿਹਾਸਕ ਘਟਨਾ ਭੀ ਵਿਚਾਰਨ-ਜੋਗ ਹੈ । ਮੈਕਾਲਿਫ਼ ਲਿਖਦਾ ਹੈ ਕਿ ਨਾਮਦੇਵ ਆਪਣੇ ਇਕ ਗੁਰ-ਭਾਈ ਨਾਲ ਤੀਰਥਾਂ ਤੇ ਆਇਆ ਸੀ; ਇਸ ਸਫ਼ਰ ਵਿਚ ਉਹ ਦਿੱਲੀ ਭੀ ਆਏ ਸਨ ਤੇ

ਇੱਥੇ ਬਾਦਸ਼ਾਹ ਮੁਹੰਮਦ ਤੁਗਲਕ ਨੇ ਮੋਈ ਗਊ ਜਿਵਾਣ ਲਈ ਵੰਗਾਰਿਆ ਸੀ । ਪਰ ਨਾਮਦੇਵ ਜੀ ਆਖਦੇ ਹਨ—ਜਿਸ ਵੇਲੇ ਬਾਦਸ਼ਾਹ ਨੇ ਜਾਨੋਂ ਮਾਰਨ ਦਾ ਡਰਾਵਾ ਦਿੱਤਾ ਤਾਂ ਮੇਰੀ ਮਾਂ ਨੇ ਕੋਲੋਂ ਮੈਨੂੰ ਮੁਸਲਮਾਨ ਬਣ ਜਾਣ ਦੀ ਸਲਾਹ ਦਿੱਤੀ, ਪਰ ਮੈਂ ਇਨਕਾਰ ਕਰ ਦਿੱਤਾ ।

ਕੀ ਇਸ ਲੰਮੇ ਸਫ਼ਰ ਵਿਚ ਨਾਮਦੇਵ ਜੀ ਦੀ ਬੁੱਢੀ ਮਾਂ ਭੀ ਨਾਲ ਹੀ ਸੀ ? ਇਸ ਗੱਲ ਦਾ ਕਿਸੇ ਜ਼ਿਕਰ ਨਹੀਂ ਕੀਤਾ ਤੇ ਨਾ ਹੀ ਇਹ ਮੰਨਣ ਵਿਚ ਆਉਂਦੀ ਹੈ । ਪੈਦਲ ਪੈਂਡੇ, ਤੇ ਪੈਂਡੇ ਭੀ ਇੱਕ ਪਾਸੇ ਦਿੱਲੀ ਤੇ ਦੂਜੇ ਪਾਸੇ ਰਾਮੇਸ਼੍ਵਰ ਰਾਸ-ਕੁਮਾਰੀ ਤਕ ! ਫਿਰ ਵੇਖੋ ਬੰਦ ਨੰ: ੨੫ ਤੇ ੨੬ । ਇਹਨਾਂ ਵਿਚੋਂ ਤਾਂ ਇਉਂ ਜਾਪਦਾ ਹੈ ਕਿ ਇਹ ਹਿੰਦੂ ਨਾਮਦੇਵ ਨੂੰ ਚੰਗੀ ਤਰ੍ਹਾਂ ਜਾਣਦੇ ਹਨ, ਉਸ ਦੀ ਹੁਣ ਤਕ ਦੀ ਬਣੀ ਸਾਖ ਤੋਂ ਵਾਕਿਫ਼ ਸਨ । ਦਿੱਲੀ ਵਿਚ ਆਏ ਪਰਦੇਸੀ ਵਾਸਤੇ ਇਹ ਗੱਲ ਨਹੀਂ ਢੁਕ ਸਕਦੀ । ਸੋ, ਇਹ ਘਟਨਾ ਨਾਮਦੇਵ ਦੇ ਆਪਣੇ ਵਤਨੀ ਨਗਰ ਪੰਡਰਪੁਰ ਦੀ ਹੀ ਹੋ ਸਕਦੀ ਹੈ । ਚਾਹੇ ਦਿੱਲੀ ਦਾ ਬਾਦਸ਼ਾਹ ਓਧਰ ਗਿਆ ਹੋਵੇ, ਚਾਹੇ ਉਸ ਸੂਬੇ ਦਾ ਕੋਈ ਹੋਰ ਮੁਸਲਮਾਨ ਸ਼ਾਹ ਹੋਵੇ ।

**ਬੀਠੁਲ ਪੂਜਾ ਦਾ ਭੁਲੇਖਾ**

(੮) ਭੈਰਉ—

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥ ਹੀਨੜੀ ਜਾਤਿ ਮੇਰੀ ਜਾਦਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥ ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥ {ਪੰਨਾ ੧੧੬੪}

(੯) ਮਲਾਰ—ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥ ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥ ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ ॥੧॥ ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ ॥ ਏ ਪੰਡੀਆ ਮੋ ਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ ॥੨॥ ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤ ਹੈ, ਅਤਿਭੁਜ ਭਇਓ ਅਪਾਰਲਾ । ਫੇਰਿ ਦੀਆ ਦੇਹੁਰਾ ਨਾਮੇ ਕਉ, ਪੰਡੀਅਨ ਕਉ ਪਿਛਵਾਰਲਾ ॥੩॥੨॥ {ਪੰਨਾ ੧੨੯੨}

ਇਹਨਾਂ ਸ਼ਬਦਾਂ ਦਾ ਹਵਾਲਾ ਦੇ ਕੇ ਲੋਕ ਇਤਰਾਜ਼ ਕਰਦੇ ਹਨ ਕਿ ਨਾਮਦੇਵ ਜੀ ਬੀਠੁਲ ਦੀ ਮੂਰਤੀ ਪੂਜਦੇ ਸਨ, ਜਿਹਾ ਕਿ ਉਹਨਾਂ ਦੇ ਦੇਹੁਰੇ ਵਿਚੋਂ ਕੱਢੇ ਜਾਣ ਤੋਂ ਸਾਬਤ ਹੁੰਦਾ ਹੈ ।

**ਧੱਕੇ ਕਿਉਂ ਪੈਂਦੇ ?—**

ਭਗਤ ਨਾਮਦੇਵ ਜੀ ਨੇ ਆਪਣੀ ਉਮਰ ਦਾ ਵਧੀਕ ਹਿੱਸਾ ਪੰਡਰਪੁਰ ਵਿਚ ਗੁਜ਼ਾਰਿਆ । ਉੱਥੋਂ ਦੇ ਵਸਨੀਕ ਜਾਣਦੇ ਹੀ ਸਨ ਕਿ ਨਾਮਦੇਵ ਛੀਂਬਾ ਹੈ ਤੇ ਸ਼ੂਦਰ ਹੈ । ਸ਼ੂਦਰ ਨੂੰ ਮੰਦਰ ਜਾਣ ਦੀ ਮਨਾਹੀ ਸੀ । ਕਿਸੇ ਦਿਨ ਕਿਸੇ ਮੌਜ ਵਿਚ ਨਾਮਦੇਵ ਜੀ ਬੀਠੁਲ-ਮੂਰਤੀ ਦੇ ਮੰਦਰ ਚਲੇ ਗਏ । ਅੱਗੋਂ-ਉੱਚੀ ਜਾਤ ਵਾਲਿਆਂ ਨੇ ਬਾਹੋਂ ਫੜ ਕੇ ਬਾਹਰ ਕੱਢ ਦਿੱਤਾ । ਜੇ ਨਾਮਦੇਵ ਜੀ ਕਿਸੇ ਬੀਠੁਲ ਦੀ ਕਿਸੇ ਠਾਕੁਰ ਦੀ ਮੂਰਤੀ ਦੇ ਪੁਜਾਰੀ ਹੁੰਦੇ ਤੇ ਹਰ ਰੋਜ਼ ਮੰਦਰ ਜਾ ਕੇ ਪੂਜਾ ਕਰਦੇ ਹੁੰਦੇ, ਤਾਂ ਹਰ ਰੋਜ਼ ਮੰਦਰ ਆਉਣ ਵਾਲੇ ਨਾਮਦੇਵ ਨੂੰ ਉਹਨਾਂ ਲੋਕਾਂ ਨੇ ਕਿਸੇ ਇੱਕ ਦਿਨ "ਹੀਨੜੀ ਜਾਤਿ" ਦਾ ਜਾਣ ਕੇ ਕਿਉਂ ਬਾਹਰ ਕੱਢਣਾ ਸੀ ? ਇਹ ਇੱਕ ਦਿਨ ਦੀ ਘਟਨਾ ਹੀ ਦੱਸਦੀ ਹੈ ਕਿ ਨਾਮਦੇਵ ਜੀ ਨਾਹ ਮੰਦਰ ਜਾਇਆ ਕਰਦੇ ਸਨ, ਨਾਹ ਹੀ ਸ਼ੂਦਰ ਹੋਣ ਕਰਕੇ ਉੱਚੀ ਜਾਤ ਵਾਲਿਆਂ ਵਲੋਂ ਉਹਨਾਂ ਨੂੰ ਉੱਥੇ ਜਾਣ ਦੀ ਆਗਿਆ ਸੀ । ਇਹ ਤਾਂ ਕਿਸੇ ਇੱਕ ਦਿਨ ਮੌਜ ਵਿਚ ਆਏ ਹੋਏ

ਚਲੇ ਗਏ ਤੇ ਅੱਗੋਂ ਧੱਕੇ ਪਏ । ਪੰਡਰਪੁਰ ਵਿਚ 'ਬੀਠੁਲ' ਦੀ ਮੂਰਤੀ ਦਾ ਮੰਦਰ ਹੈ, ਜੇ ਨਾਮਦੇਵ ਜੀ ਉਸ ਮੂਰਤੀ ਦੇ ਪੁਜਾਰੀ ਹੁੰਦੇ ਤਾਂ ਆਖ਼ਿਰ ਇਹ ਪੂਜਾ ਉਹਨਾਂ ਮੰਦਰ ਵਿਚ ਜਾ ਕੇ ਹੀ ਕਰਨੀ ਸੀ । ਧੱਕੇ ਪੈਣ ਤੇ ਨਾਮਦੇਵ "ਬੀਠੁਲ' ਅੱਗੇ ਪੁਕਾਰ ਕਰਦਾ ਹੈ ਤੇ ਆਖਦਾ ਹੈ "ਕਹਾ ਕਰਉ ਬਾਪ ਬੀਠੁਲਾ" । ਸੋ, ਉਹ ਮੰਦਰ ਜਿਥੋਂ ਧੱਕੇ ਪਏ ਸਨ, ਜ਼ਰੂਰ 'ਬੀਠੁਲ' ਦਾ ਹੀ ਹੋਵੇਗਾ । ਇਥੋਂ ਧੱਕੇ ਪੈਣ ਤੋਂ ਹੀ ਇਹ ਸਾਫ਼ ਜ਼ਾਹਰ ਹੈ ਕਿ ਨਾਮਦੇਵ ਇਸ ਤੋਂ ਪਹਿਲਾਂ ਕਦੇ ਕਿਸੇ ਮੰਦਰ ਵਿਚ ਨਹੀਂ ਸੀ ਗਿਆ, ਨਾਹ ਹੀ ਕਿਸੇ ਮੰਦਰ ਵਿਚ ਪਈ ਕਿਸੇ ਬੀਠੁਲ-ਮੂਰਤੀ ਦਾ ਉਹ ਪੁਜਾਰੀ ਸੀ । ਬੀਠੁਲ-ਮੂਰਤੀ ਕ੍ਰਿਸ਼ਨ ਜੀ ਦੀ ਹੈ, ਪਰ 'ਰਹਾਉ' ਦੀ ਤੁਕ ਵਿਚ ਨਾਮਦੇਵ ਆਪਣੇ "ਬੀਠੁਲ" ਨੂੰ "ਰਾਮਈਆ" ਕਹਿ ਕੇ ਭੀ ਬੁਲਾਂਦਾ ਹੈ । ਇਸੇ ਇੱਕ ਅਵਤਾਰ ਦੀ ਮੂਰਤੀ ਦਾ ਪੁਜਾਰੀ ਆਪਣੇ ਇਸ਼ਟ ਨੂੰ ਕਿਸੇ ਹੋਰ ਅਵਤਾਰ ਦੇ ਨਾਮ ਨਾਲ ਯਾਦ ਨਹੀਂ ਕਰ ਸਕਦਾ । ਸੋ, ਇੱਥੇ ਨਾਮਦੇਵ ਉਸੇ ਮਹਾਨ "ਬਾਪ" ਨੂੰ ਸੱਦ ਰਿਹਾ ਹੈ, ਜਿਸ ਨੂੰ 'ਰਾਮ, ਬੀਠੁਲ, ਮੁਕੰਦ' ਆਦਿਕ ਸਾਰੇ ਪਿਆਰੇ ਨਾਵਾਂ ਵਾਲਾ ਬੁਲਾਇਆ ਜਾ ਸਕਦਾ ਹੈ ।

### ਇਹ ਇਤਰਾਜ਼ ਕੋਈ ਵਜ਼ਨ ਨਹੀਂ ਰੱਖਦਾ—

ਇਤਰਾਜ਼ ਕਰਨ ਵਾਲੇ ਸੱਜਣ ਸ਼ਾਇਦ ਇਹ ਇਤਰਾਜ਼ ਭੀ ਕਰ ਦੇਣ ਕਿ ਜੇ ਨਾਮਦੇਵ ਉਸ ਮੂਰਤੀ ਦਾ ਪੁਜਾਰੀ ਨਹੀਂ ਸੀ, ਤਾਂ ਉਹ ਉਸ ਇੱਕ ਦਿਨ ਭੀ ਉੱਥੇ ਕਿਉਂ ਗਿਆ ਸੀ । ਪਰ ਇਹ ਇਤਰਾਜ਼ ਕੋਈ ਵਜ਼ਨ ਨਹੀਂ ਰੱਖਦਾ । ਮੁਸਲਮਾਨ ਈਸਾਈ ਅਤੇ ਹੋਰ ਕਈ ਮਤਾਂ ਦੇ ਲੋਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਆਇਆ ਕਰਦੇ ਹਨ, ਪਰ ਇਸ ਦਾ ਇਹ ਭਾਵ ਨਹੀਂ ਕਿ ਉਹ ਗੁਰੂ ਨਾਨਕ ਸਾਹਿਬ ਦੇ ਸਿੱਖ ਦੀ ਹੈਸੀਅਤ ਵਿਚ ਆਉਂਦੇ ਹਨ । 'ਗੁਰਦੁਆਰਾ ਲਹਿਰ' ਤੋਂ ਪਹਿਲਾਂ ਜਦੋਂ ਸ੍ਰੀ ਹਰਿਮੰਦਰ ਸਾਹਿਬ ਦਾ ਪਰਬੰਧ "ਸਨਾਤਨੀ" ਸਿੱਖਾਂ ਦੇ ਹੱਥ ਵਿਚ ਸੀ ਤਾਂ ਉੱਚੀ ਜਾਤ ਵਾਲੇ ਹਿੰਦੂਆਂ ਤੇ ਸਿੱਖਾਂ ਤੋਂ ਬਿਨਾ ਕਿਸੇ ਹੋਰ ਨੂੰ ਹਰ ਵੇਲੇ ਅੰਦਰ ਜਾਣ ਦੀ ਆਗਿਆ ਨਹੀਂ ਸੀ, ਇਹਨਾਂ ਲਈ ਖ਼ਾਸ ਸਮਾਂ ਮੁਕੱਰਰ ਸੀ ਤੇ ਖ਼ਾਸ ਪਾਸਾ ਨਿਯਤ ਸੀ । ਉਹਨੀਂ ਦਿਨੀਂ ਜਿਹੜਾ ਕੋਈ ਅਜਿਹਾ 'ਵਰਜਿਤ' ਬੰਦਾ ਉਸ 'ਸੁੱਚ' ਦੇ ਨੇਮ ਦਾ ਉਲੰਘਣ ਕਰਦਾ ਹੋਵੇਗਾ, ਉਸ ਨੂੰ ਜ਼ਰੂਰ ਧੱਕੇ ਪੈਂਦੇ ਹੋਣਗੇ । ਇਥੋਂ ਤਕ ਕਿ ਅਖੌਤੀ 'ਮਜ਼ਹਬੀ' ਸਿੰਘਾਂ ਨੂੰ ਧੱਕੇ ਮਾਰੇ ਗਏ; ਇਹਨਾਂ ਵਧੀਕੀਆਂ ਕਰਕੇ ਹੀ ਤਾਂ ਇਹਨਾਂ ਲੋਕਾਂ ਪਾਸੋਂ ਪਰਬੰਧ ਖੋਹ ਲੈਣ ਲਈ 'ਗੁਰਦੁਆਰਾ ਲਹਿਰ' ਚੱਲੀ ਸੀ ।

ਹਿੰਦੂ ਮੰਦਰਾਂ ਵਿਚ ਕਈ ਸਿੱਖ ਭੀ ਸਿਰਫ਼ 'ਵੇਖਣ' ਦੀ ਖ਼ਾਤਰ ਹੀ ਚਲੇ ਜਾਂਦੇ ਹਨ, ਉਹਨਾਂ ਬਾਰੇ ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਉੱਥੇ ਸ਼ਰਧਾ ਨਾਲ ਪੂਜਾ ਕਰਨ ਦੀ ਖ਼ਾਤਰ ਜਾਂਦੇ ਹਨ । ਇਸੇ ਤਰ੍ਹਾਂ ਹੀ ਭਗਤ ਨਾਮਦੇਵ ਭੀ ਕਦੇ ਇੱਕ ਵਾਰੀ ਬੀਠੁਲ-ਮੂਰਤੀ ਦੇ ਮੰਦਰ ਚਲਾ ਗਿਆ ਹੋਵੇਗਾ ।

?????????
ਜੈਸੇ ਤਉ ਗੋਬੰਸ ਤ੍ਰਿਣ ਪਾਇ, ਦੁਹੈ, ਗੋਰਸੁ ਦੈ, ਗੋਰਸੁ ਔਟਾਇ, ਦਧਿ ਮਾਖਨੁ ਪ੍ਰਗਾਸ ਹੈ ॥ ਊਖ ਮਹਿ ਪਯੂਖੁ, ਤਨੁ ਖੰਡ ਖੰਡ ਕੈ ਪਿਰਾਇ, ਰਸ ਕੈ ਔਟਾਇ, ਖੰਡੁ ਮਿਸਰੀ ਮਿਠਾਸ ਹੈ ॥ ਚੰਦਨ ਸੁਗੰਧਿ ਸਨਬੰਧ ਕੈ ਬਨਾਸਪਤੀ, ਢਾਕ ਔ ਪਲਾਸ ਜੈਸੇ ਚੰਦਨ ਸੁਬਾਸੁ ਹੈ ॥ ਸਾਧੁ ਸੰਗਿ ਮਿਲਤ, ਸੰਸਾਰੀ ਨਿਰੰਕਾਰੀ ਹੋਤ, ਗੁਰਮਤਿ ਪਰਉਪਕਾਰ ਕੈ ਨਿਵਾਸੁ ਹੈ ॥੧੨੯॥ {ਕਬਿੱਤ ਭਾਈ ਗੁਰਦਾਸ ਜੀ

**ਪਦ ਅਰਥ** :—ਗੋਬੰਸ—ਗਾਈਆਂ ਦੀ ਕੁਲ, ਗਾਈਆਂ ਦਾ ਵੱਗ । ਤ੍ਰਿਣ—ਘਾਹ । ਦੁਹੈ—(ਜਦੋਂ) ਚੋਈਦਾ ਹੈ । ਗੋਰਸੁ—ਦੁੱਧ । ਦੈ—ਦੇਂਦਾ ਹੈ । ਔਟਾਇ—ਕਾੜ੍ਹ ਕੇ । ਦਧਿ—ਦਹੀਂ । ਪ੍ਰਗਾਸ ਹੈ—ਨਿਕਲਦਾ ਹੈ ।

ਊਖ—ਗੰਨਾ । ਪਯੂਖੁ—ਰਸ, ਰਹੁ । ਤਨੁ—(ਗੰਨੇ ਦਾ) ਸਰੀਰ । ਖੰਡ ਖੰਡ ਕੈ—ਟੋਟੇ ਟੋਟੇ ਕਰ ਕੇ {ਕੈ—ਕਰਿ, ਕਰ ਕੇ} ਪਿਰਾਇ—ਪੀੜ ਕੇ । ਰਸ ਕੈ ਔਟਾਇ—(ਗੰਨੇ ਦੀ) ਰਹੁ ਨੂੰ ਕਾੜ੍ਹਿਆਂ ।

ਸਨਬੰਧ ਕੈ—ਮੇਲ ਨਾਲ । ਚੰਦਨ ਸੁ ਬਾਸੁ—ਚੰਦਨ ਦੀ ਖ਼ੁਸ਼ਬੂ ।

ਸੰਸਾਰੀ—ਸੰਸਾਰ ਵਿਚ ਖਚਿਤ ਮਨੁੱਖ । ਨਿਰੰਕਾਰੀ—ਪਰਮਾਤਮਾ ਨਾਲ ਪਿਆਰ ਕਰਨ ਵਾਲਾ । ਗੁਰਮਤਿ—ਗੁਰੂ ਦੀ ਸਿੱਖਿਆ ਲੈ ਕੇ । ਪਰਉਪਕਾਰ ਕੈ—ਦੂਜਿਆਂ ਦੀ ਭਲਾਈ ਕਰਨ ਵਿਚ । ਨਿਵਾਸੁ—(ਉਸ ਦੇ ਮਨ ਦਾ) ਟਿਕਾਣਾ ।

## ਠਾਕੁਰ ਨੂੰ ਦੁੱਧ ਪਿਲਾਣਾ

ਭੈਰਉ ਨਾਮਦੇਉ ਜੀ ॥ ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥ ਦੂਧੁ ਪੀਉ ਗੋਬਿੰਦੇ ਰਾਏ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥ ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ਰਹਾਉ॥ ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥ ਏਕੁ ਭਗਤੁ ਮੇਰੇ ਹਿਰਦੈ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥ ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥ {ਪੰਨਾ ੧੧੬੩}

ਨਾਮਦੇਵ ਜੀ ਨੇ ਦੁੱਧ ਕਿਸ ਨੂੰ ਪਿਲਾਇਆ ? ਇਸ ਸ਼ਬਦ ਵਿਚੋਂ ਗਹੁ ਨਾਲ ਵੇਖੋ । "ਗੋਬਿੰਦ ਰਾਇ, ਹਰਿ, ਨਰਾਇਨ"—ਸਿਰਫ਼ ਇਹੀ ਲਫ਼ਜ਼ ਵਰਤੇ ਹਨ ਉਸ ਵਾਸਤੇ, ਜਿਸ ਨੂੰ ਨਾਮਦੇਵ ਜੀ ਨੇ ਦੁੱਧ ਪਿਲਾਇਆ ਸੀ । ਪਰ ਮੰਦਰਾਂ ਵਿਚ ਲੋਕ ਜਿਸ ਨੂੰ ਦੁੱਧ ਪਿਲਾਉਂਦੇ ਹਨ ਉਸ ਨੂੰ 'ਠਾਕੁਰ' ਆਖਿਆ ਜਾਂਦਾ ਹੈ । ਦੁੱਧ ਪਿਲਾਉਣ ਬਾਰੇ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਜੋ ਲੋਕਾਂ ਦੇ ਮੂੰਹ-ਚੜ੍ਹੀ ਗਵਾਹੀ ਦਿੱਤੀ ਹੈ, ਉੱਥੇ ਭੀ ਲਫ਼ਜ਼ 'ਠਾਕੁਰ' ਹੀ ਹੈ :—

ਕੰਮਿ ਕਿਤੈ ਪਿਉ ਚੱਲਿਆ, ਨਾਮਦੇਵ ਨੋਂ ਆਖਿ ਸਿਧਾਇਆ ॥ ਠਾਕੁਰ ਦੀ ਸੇਵਾ ਕਰੀਂ, ਦੁੱਧ ਪੀਆਵਣਿ ਕਹਿ ਸਮਝਾਇਆ ॥ ਨਾਮਦੇਉ ਇਸ਼ਨਾਨੁ ਕਰਿ, ਕਪਲ ਗਾਇ ਦੁਹਿ ਕੈ ਲੈ ਆਇਆ ॥ ਠਾਕੁਰ ਨੋਂ ਨਾਵ੍ਹਾਲਿ ਕੈ, ਚਰਣੋਦਕੁ ਲੈ ਤਿਲਕੁ ਚੜ੍ਹਾਇਆ ॥ ਹੱਥ ਜੋੜਿ ਬਿਨਤੀ ਕਰੈ, ਦੁੱਧੁ ਪੀਅਹੁ ਜੀ ਗੋਬਿੰਦ ਰਾਇਆ ॥ ਨਿਹਚਉ ਕਰਿ ਆਰਾਧਿਆ, ਹੋਇ ਦਇਆਲੁ ਦਰਸੁ ਦਿਖਲਾਇਆ ॥ ਭਰੀ ਕਟੋਰੀ ਨਾਮਦੇਵ, ਲੈ ਠਾਕੁਰ ਨੋਂ ਦੁਧੁ ਪੀਆਇਆ ॥... ... ਭਗਤ ਜਨਾ ਦਾ ਕਰੇ ਕਰਾਇਆ ॥

### ਬੋਲੀ ਵਲੋਂ ਬੇ-ਪਰਵਾਹੀ ਨਹੀਂ—

ਪਰ ਇਹ ਨਹੀਂ ਹੋ ਸਕਦਾ ਕਿ ਨਾਮਦੇਵ ਜੀ ਨੇ ਕਵਿਤਾ ਦੀ ਬੋਲੀ ਨੂੰ ਬੇ-ਪਰਵਾਹੀ ਨਾਲ ਵਰਤ ਕੇ ਲਫ਼ਜ਼ 'ਠਾਕੁਰ' ਅਤੇ 'ਹਰਿ, ਨਾਰਾਇਨ' ਨੂੰ ਇੱਕੋ ਹੀ ਭਾਵ ਵਿਚ ਵਰਤ ਦਿੱਤਾ ਹੋਵੇ । ਆਸਾ ਰਾਗ ਵਿਚ ਨਾਮਦੇਵ ਜੀ ਦਾ ਇਕ ਸ਼ਬਦ ਹੈ ਜਿੱਥੇ ਉਹ ਠਾਕੁਰ-ਪੂਜਾ ਦੀ ਨਿਖੇਧੀ ਕਰਦੇ ਹਨ । ਉਸ ਸ਼ਬਦ ਵਿਚ ਜਿਸ ਖ਼ੂਬੀ ਨਾਲ ਲਫ਼ਜ਼ 'ਠਾਕੁਰ' ਅਤੇ 'ਬੀਠੁਲ' ਦਾ ਨਿਖੇੜਾ ਕੀਤਾ ਹੋਇਆ ਹੈ, ਉੱਥੋਂ ਸਾਫ਼ ਦਿੱਸਦਾ ਹੈ ਕਿ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਕੋਈ ਭੀ ਲਫ਼ਜ਼ ਬੇ-ਪਰਵਾਹੀ ਨਾਲ ਨਹੀਂ ਵਰਤਿਆ । ਵੇਖੋ :—

ਆਨੀਲੇ ਕੁੰਭ ਭਰਾਈਲੇ ਊਦਕ, ਠਾਕੁਰ ਕਉ ਇਸਨਾਨੁ ਕਰਉ ॥ ਬਇਆਲੀਸ ਲਖ ਜੀ ਜਲ ਮਹਿ ਹੋਤੇ, ਬੀਠਲੁ ਭੈਲਾ ਕਾਇ ਕਰਉ ॥੧॥ ਜਤ੍ਰ ਜਾਉ ਤਤੁ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥ ਆਨੀਲੇ ਫੂਲ ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ ॥ ਪਹਿਲੇ ਬਾਸੁ ਲਈ ਹੈ ਭਵਰਹ, ਬੀਠਲੁ ਭੈਲਾ ਕਾਇ ਕਰਉ ॥੨॥ ਆਨੀਲੇ ਦੂਧੁ ਰੀਧਾਈਲੇ ਖੀਰੰ, ਠਾਕੁਰ ਕਉ ਨੈਵੇਦੁ ਕਰਉ ॥ ਪਹਿਲੇ ਦੂਧੁ ਬਿਟਾਰਿਓ

ਬਛੁਰੈ, ਬੀਠਲੁ ਭੈਲਾ ਕਾਇ ਕਰਉ ॥੩॥ ਈਭੈ ਬੀਠਲੁ ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ ॥ ਥਾਨ ਥਨੰਤਰਿ ਨਾਮਾ ਪ੍ਰਣਵੈ,, ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

ਇਸ ਸ਼ਬਦ ਵਿਚ ਮੂਰਤੀ-ਪੂਜਕ ਦਾ ਪੱਖ ਦੱਸਣ ਵੇਲੇ ਲਫ਼ਜ਼ 'ਠਾਕੁਰ' ਵਰਤਦੇ ਹਨ, ਪਰ ਆਪਣਾ ਪੱਖ ਬਿਆਨ ਕਰਨ ਲੱਗਿਆਂ ਲਫ਼ਜ਼ "ਬੀਠਲੁ" । ਕਿਹੜਾ 'ਬੀਠਲ' ? ਜੋ ਬਿਤਾਲੀ ਲੱਖ ਜੀਆਂ ਵਿਚ 'ਭੌਰਿਆਂ ਵਿਚ, ਵੱਛਿਆਂ ਵਿਚ ਤੇ ਥਾਨ ਥਨੰਤਰਿ' ਵਿਆਪਕ ਹੈ ।

ਸੋ, ਜੇ ਕਿਸੇ ਠਾਕੁਰ ਨੂੰ ਨਾਮਦੇਵ ਜੀ ਨੇ ਦੁੱਧ ਪਿਲਾਇਆ ਹੁੰਦਾ, ਜਾਂ ਕਿਸੇ ਠਾਕੁਰ ਦੇ ਬਹਾਨੇ ਭੀ ਪਿਆਇਆ ਹੁੰਦਾ, ਤਾਂ ਉਹ ਸਾਫ਼ ਲਫ਼ਜ਼ 'ਠਾਕੁਰ' ਵਰਤਦੇ ।

ਇਹ ਕਹਾਣੀ ਲਿਖਣ ਵਾਲੇ ਲਿਖਦੇ ਹਨ ਕਿ ਨਾਮਦੇਵ ਜੀ ਨੇ ਆਪਣੇ ਪਿਉ ਦੇ ਆਖੇ 'ਠਾਕੁਰ' ਨੂੰ ਦੁੱਧ ਪਿਲਾਇਆ ਸੀ । ਪਰ ਅਸੀ ਸ਼ੁਰੂ ਵਿਚ ਵੇਖ ਆਏ ਹਾਂ ਕਿ ਨਾਮਦੇਵ ਦਾ ਪਿਉ ਤਾਂ ਕੇਸ਼ੀ ਰਾਜ (ਸ਼ਿਵ) ਦਾ ਪੁਜਾਰੀ ਸੀ । ਅਸੀ ਇਹਨਾਂ ਲਫ਼ਜ਼ਾਂ ਨੂੰ ਐਵੇਂ ਸੁੱਟ ਨ ਪਾਈਏ । ਪੁੱਛੋ ਜਾ ਕੇ ਇਹਨਾਂ ਦੇਵਤਿਆਂ ਦੇ ਪੁਜਾਰੀਆਂ ਨੂੰ; 'ਸ਼ਿਵ' ਹੋਰ ਹੈ ਤੇ 'ਠਾਕੁਰ' ਹੋਰ ਹੈ ।

### ਦੁੱਧ ਕਦੋਂ ਪਿਲਾਇਆ ?

ਉਸ ਵੇਲੇ ਨਾਮਦੇਵ ਜੀ ਦੀ ਕੀਹ ਉਮਰ ਸੀ ? ਕਿਹੀ ਆਤਮਕ ਅਵਸਥਾ ਸੀ ?

ਕਈ ਸੱਜਣ ਖ਼ਿਆਲ ਕਰਦੇ ਹਨ ਕਿ ਨਾਮਦੇਵ ਜੀ ਨੇ ਬਾਲ-ਉਮਰੇ ਦੁੱਧ ਪਿਆਇਆ ਸੀ, ਉਸ ਤੋਂ ਪਿੱਛੋਂ ਜਦੋਂ ਭਗਤੀ-ਮਾਰਗ ਵਿਚ ਦ੍ਰਿੜ੍ਹ ਹੋ ਗਏ ਤਾਂ ਬਾਲ-ਉਮਰ ਵਾਲੀ ਉਹ ਹੱਡ-ਬੀਤੀ ਇਸ ਸ਼ਬਦ ਵਿਚ ਬਿਆਨ ਕੀਤੀ । ਉਹ ਸੱਜਣ ਇਹ ਭੀ ਖ਼ਿਆਲ ਕਰਦੇ ਹਨ ਕਿ ਭੋਲੇ ਸੁਭਾਵ ਵਿਚ 'ਠਾਕੁਰ' ਨੂੰ ਦੁੱਧ ਪਿਆਉਣ ਵਿਚ ਕਾਮਯਾਬ ਹੋ ਕੇ ਨਾਮਦੇਵ ਜੀ ਪ੍ਰਭੂ ਦੀ ਭਗਤੀ ਵਿਚ ਲੱਗ ਪਏ । ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਨਾਮਦੇਵ ਜੀ ਨੂੰ ਠਾਕੁਰ-ਪੂਜਾ ਤੋਂ ਰੱਬ ਮਿਲਿਆ ਸੀ ।

ਪਰ ਇਹ ਇਕ ਉਲਟੀ ਜਿਹੀ ਖੇਡ ਜਾਪਦੀ ਹੈ । ਜਿਸ 'ਠਾਕੁਰ-ਪੂਜਾ' ਦੀ ਬਰਕਤ ਨਾਲ ਉਹਨਾਂ ਨੂੰ ਰੱਬ ਦੀ ਪ੍ਰਾਪਤੀ ਹੋਈ, ਉਸ ਨੂੰ ਉਹਨਾਂ ਉੱਪਰ-ਲਿਖੇ ਸ਼ਬਦ ਦੀ ਰਾਹੀਂ ਕਿਉਂ ਰੱਦਣਾ ਸੀ ? 'ਠਾਕੁਰ-ਪੂਜਾ' ਨੇ ਤਾਂ ਸਗੋਂ ਵਿਚੋਲੇ ਦਾ ਕੰਮ ਕੀਤਾ ਸੀ, ਇਸ ਵਿਚੋਲੇ ਦਾ ਉਹਨਾਂ ਸਦਾ ਲਈ ਸ਼ੁਕਰ-ਗੁਜ਼ਾਰ ਰਹਿਣਾ ਸੀ । ਸਿੱਖ ਦਾ ਤਾਂ ਆਦਰਸ਼ ਹੀ ਇਹ ਦੱਸਿਆ ਜਾ ਰਿਹਾ ਹੈ ਕਿ ਜਿਸ ਵਿਚੋਲੇ (ਗੁਰੂ) ਦੀ ਰਾਹੀਂ ਉਹ ਪ੍ਰਭੂ-ਚਰਨਾਂ ਵਿਚ ਜੁੜਦਾ ਹੈ ਉਸ ਗੁਰੂ ਦਾ ਉਸ ਨੇ ਸਦਾ ਲਈ ਹੋ ਕੇ ਰਹਿਣਾ ਹੈ ।

### ਭੋਲਾ ਸੁਭਾਉ—

ਇਹ "ਭੋਲੇ ਸੁਭਾਉ" ਦਾ ਅਰਥ ਭੀ ਡਾਢਾ ਅਜੀਬ ਹੀ ਕੀਤਾ ਜਾ ਰਿਹਾ ਹੈ । ਆਖਦੇ ਹਨ ਕਿ "ਨਾਮਦੇਵ ਜੀ ਬਹੁਤ ਸਿਆਣੇ ਸਨ, ਉਹਨਾਂ ਨੂੰ ਇਹ ਭੀ ਪਤਾ ਨਹੀਂ ਸੀ ਜੁ ਠਾਕੁਰ ਦੁੱਧ ਪੀਂਦੇ ਨਹੀਂ ਹੁੰਦੇ, ਐਵੇਂ ਸਮਝ ਲਈਦਾ ਹੈ ਕਿ ਉਹ ਪੀ ਚੁਕੇ ਹਨ" । ਭਲਾ ਨਾਮਦੇਵ ਜੀ ਤਦੋਂ ਕਿਤਨੀ ਕੁ ਉਮਰ ਦੇ ਹੋਣਗੇ ? ਢਾਈ ਤਿੰਨ ਸਾਲ ਦੀਆਂ ਬੱਚੀਆਂ ਗੁੱਡੀਆਂ ਨਾਲ ਖੇਡਦੀਆਂ ਹਨ, ਉਹਨਾਂ ਨੂੰ ਕੱਪੜੇ ਪਾਂਦੀਆਂ ਹਨ, ਗਹਿਣੇ ਪਾਂਦੀਆਂ ਹਨ, ਗੁੱਡੀ ਗੁੱਡੇ ਦਾ ਵਿਆਹ ਕਰਦੀਆਂ ਹਨ, ਨਿੱਕੀਆਂ ਨਿੱਕੀਆਂ ਟਿੱਕੀਆਂ ਆਟੇ ਦੀਆਂ ਬਣਾ ਕੇ, ਫ਼ਰਜ਼ੀ ਹੀ ਅੱਗ ਉੱਤੇ ਪਕਾ ਕੇ ਉਹਨਾਂ ਦੇ ਅੱਗੇ ਰੱਖਦੀਆਂ ਹਨ । ਪਰ ਜੇ ਤੁਸੀ ਉਹ ਟਿੱਕੀ ਰਤਾ ਕੁ ਲੈ ਕੇ ਉਹਨਾਂ

ਦੀ ਗੁੱਡੀ ਦੇ ਮੂੰਹ ਵਿਚ ਪਾਓ, ਤਾਂ ਉਹ ਬੜਾ ਹੱਸਣਗੀਆਂ । ਪੁਛੋਂ ਕਿਉਂ ਹੱਸਦੀਆਂ ਹੋ ? ਤੁਰਤ ਉੱਤਰ ਦੇਣਗੀਆਂ—ਇਹ ਕੋਈ ਖਾਂਦੀਆਂ ਤਾਂ ਨਹੀਂ ਨ । ਕੀ ਨਾਮਦੇਵ ਜੀ ਏਦੂੰ ਭੀ ਨਿੱਕੀ ਉਮਰ ਦੇ ਸਨ ?

ਇਸ ਵਿਚ ਕੋਈ ਸ਼ੱਕ ਨਹੀਂ ਕਿ ਬਾਣੀ ਵਿਚ ਹੁਕਮ ਹੈ :—

"ਭੋਲੈ ਭਾਇ ਮਿਲੈ ਰਘੁਰਾਇਆ" ।

ਪਰ "ਭੋਲਾ ਸੁਭਾਉ" ਹੋਰ ਚੀਜ਼ ਹੈ ਤੇ "ਅਗਿਆਨਤਾ" ਹੋਰ ਹੈ—ਇਟ ਸਿ ਨੋਟ ਗਿਨੋਰਉਨਚਏ ਬੁਟ ਨਿਨੋਚਏਨਚਏ । ਸਿੱਖ ਨੇ ਪਰਮਾਤਮਾ ਦੇ ਚਰਨਾਂ ਵਿਚ ਜੁੜਨ ਲਈ 'ਬਾਲ-ਬੁਧਿ' ਬਣਨਾ ਹੈ, ਕਿਉਂਕਿ "ਚਤੁਰਾਈ ਨਹੀ ਚੀਨਿਆ ਜਾਇ" "ਅਗਿਆਨੀ" ਨਹੀ ਬਣਨਾ । ਉਹ 'ਬਾਲ-ਬੁਧਿ' ਕੀਹ ਹੈ ? ਇਸ ਦਾ ਉੱਤਰ ਭਾਈ ਗੁਰਦਾਸ ਜੀ ਦੇਂਦੇ ਹਨ :—

ਜੈਸੇ ਏਕ ਜਨਨੀ ਕੋ ਹੋਤ ਹੈਂ ਅਨੇਕ ਸੁਤ, ਸਭ ਹੀ ਮਹਿ ਅਧਿਕ ਪਿਆਰੋ ਸੁਤੁ ਗੋਦ ਕੋ ॥ ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ, ਗੋਦ ਮਹਿ ਅਚੇਤ ਹੇਤੁ ਸੰਪੈ ਨ ਸਹੋਦ ਕੋ ॥ ਪਲਨਾ ਸੁਆਇ ਮਾਇ ਗ੍ਰਿਹ ਕਾਜ ਲਾਗੈ ਜਾਇ, ਸੁਨਿ ਸੁਤ-ਰੁਦਨੁ ਪੈ ਪਿਆਵੈ ਮਨ ਮੋਦ ਕੋ ॥ ਆਪਾ ਖੋਇ ਜੋਇ ਗੁਰ-ਚਰਨ ਸਰਨ ਗਹੈ, ਰਹੈ ਨਿਰਦੋਖ ਮੋਖ ਅਨਦ ਬਿਨੋਦ ਕੋ ॥

ਸੋ, ਸਿੱਖ-ਧਰਮ ਦਾ 'ਭੋਲਾ ਸੁਭਾਉ' ਕੀਹ ਹੈ ? "ਆਪਾ ਗਵਾਉਣਾ" ।

ਪਰ ਦੁੱਧ ਪਿਆਲਣ ਬਾਰੇ ਜਿਸ ਗਵਾਹੀ ਦਾ ਹਵਾਲਾ ਅਸੀ ਉੱਪਰ ਦੇ ਆਏ ਹਾਂ ਉੱਥੇ ਤਾਂ ਇਉਂ ਲਿਖਿਆ ਹੈ :—

"ਨਿਹਚਉ ਕਰਿ ਆਰਾਧਿਆ, ਹੋਇ ਦਇਆਲੁ ਦਰਸੁ ਦਿਖਲਾਇਆ" ।

ਉਹ ਤਾਂ ਇਹੀ ਆਖਦੇ ਹਨ ਕਿ ਪਿਉ ਦੇ ਆਖੇ 'ਠਾਕੁਰ' ਨੂੰ ਦੁੱਧ ਪਿਆਉਣ ਗਏ, ਠਾਕੁਰ ਨੂੰ ਇਸ਼ਨਾਨ ਕਰਾਇਆ ਤੇ ਬੜੀ ਸ਼ਰਧਾ ਨਾਲ ਆਰਾਧਨਾ ਕੀਤੀ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਠਾਕੁਰ ਨੇ ਸਾਖਿਆਤ ਦਰਸ਼ਨ ਦੇ ਦਿੱਤਾ ।

**ਰਵਿਦਾਸ ਜੀ ਦੀ ਗਵਾਹੀ—**

ਉਂਞ ਨਾਮਦੇਵ ਜੀ ਨੇ ਕਿਤੇ ਭੀ ਇਹ ਨਹੀਂ ਆਖਿਆ ਕਿ ਉਹਨਾਂ ਨੂੰ 'ਠਾਕੁਰ-ਪੂਜਾ' ਤੋਂ ਰੱਬ ਮਿਲਿਆ ਸੀ, ਜਾਂ ਉਹਨਾਂ ਕੋਈ ਠਾਕੁਰ-ਪੂਜਾ ਕਿਸੇ ਬਾਲ-ਉਮਰੇ ਕੀਤੀ ਸੀ ਤੇ ਹੁਣ ਉਹ ਹੱਡ-ਬੀਤੀ ਕਿਸੇ ਸ਼ਬਦ ਵਿਚ ਬਿਆਨ ਕਰ ਰਹੇ ਹਨ । ਦੁੱਧ ਪਿਲਾਉਣ ਬਾਰੇ ਭਗਤ ਰਵਿਦਾਸ ਜੀ ਨੇ ਗਵਾਹੀ ਦਿੱਤੀ ਹੈ । ਵੇਖੋ, ਰਾਗ ਆਸਾ ਵਿਚ ਉਹਨਾਂ ਦਾ ਸ਼ਬਦ :—

ਹਰਿ ਹਰਿ, ਹਰਿ ਹਰਿ, ਹਰਿ ਹਰਿ, ਹਰੇ ॥ ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥ ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ੧॥ ਨਿਮਤ ਨਾਮਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥੨॥ ਜਨ ਰਵਿਦਾਸ ਰਾਮ ਰੰਗਿ ਰਾਤਾ ॥ ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥

ਹਰੇਕ ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਇੱਥੇ ਰਵਿਦਾਸ ਜੀ ਨੇ ਹਰਿ-ਸਿਮਰਨ ਦੀ ਵਡਿਆਈ ਦੱਸੀ ਹੈ ਕਿ ਜਿਨ੍ਹਾਂ ਸੁਆਸ ਸੁਆਸ ਪ੍ਰਭੂ ਨੂੰ ਯਾਦ ਰੱਖਿਆ, ਉਹਨਾਂ ਨੂੰ ਜਗਤ ਦੀ

ਮਾਇਆ ਵਿਆਪ ਨਹੀਂ ਸਕੀ । ਇਹ ਅਸੂਲ ਦੱਸ ਕੇ ਦੋ ਭਗਤਾਂ ਦੀ ਮਿਸਾਲ ਦੇਂਦੇ ਹਨ । ਕਬੀਰ ਨੇ ਭਗਤੀ ਕੀਤੀ, ਉਹ ਜਗਤ ਵਿਚ ਪਰਸਿੱਧ ਹੋਇਆ; ਨਾਮਦੇਵ ਨੇ ਭਗਤੀ ਕੀਤੀ ਤੇ ਪ੍ਰਭੂ ਨੂੰ ਵੱਸ ਵਿਚ ਕਰ ਲਿਆ, ਸਿਮਰਨ ਦੀ ਹੀ ਬਰਕਤ ਸੀ ਕਿ ਭਗਤ-ਅਧੀਨ ਹੋ ਕੇ ਹਰੀ ਨੇ ਉਸ ਦੇ ਹੱਥੋਂ ਦੁੱਧ ਪੀਤਾ । ਇਸ ਸ਼ਬਦ ਵਿਚ ਦੋ ਗੱਲਾਂ ਬਿਲਕੁਲ ਸਾਫ਼ ਹਨ । ਇੱਕ ਇਹ ਕਿ ਨਾਮਦੇਵ ਨੇ ਕਿਸੇ ਠਾਕੁਰ-ਮੂਰਤੀ ਨੂੰ ਦੁੱਧ ਨਹੀਂ ਪਿਆਇਆ; ਦੂਜੀ, ਦੁੱਧ ਪਿਲਾਉਣ ਤੋਂ ਪਿਛੋਂ ਭਗਤੀ ਦੀ ਲਾਗ ਨਹੀਂ ਲੱਗੀ, ਪਹਿਲਾਂ ਹੀ ਉਹ ਪਰਵਾਨ ਭਗਤ ਸੀ । ਤੇ ਜੋ ਨਾਮਦੇਵ ਜੀ ਕਿਸੇ 'ਠਾਕੁਰ' ਨੂੰ ਦੁੱਧ ਪਿਲਾਉਣ ਬਾਰੇ (ਆਸਾ ਰਾਗ ਦੇ ਸ਼ਬਦ ਦੀ ਰਾਹੀਂ) ਆਪਣੇ ਖੁਲ੍ਹੇ ਖ਼ਿਆਲ ਦੱਸ ਰਹੇ ਹਨ, ਉਹਨਾਂ ਸੰਬੰਧੀ ਇਹ ਨਹੀਂ ਮੰਨਿਆ ਜਾ ਸਕਦਾ ਕਿ ਪ੍ਰਭੂ ਦਾ ਅਨੰਨ ਭਗਤ ਹੁੰਦਿਆਂ ਉਹ ਕਿਸੇ 'ਠਾਕੁਰ-ਮੂਰਤੀ' ਨੂੰ ਕਿਸੇ ਦੇ ਭੀ ਆਖੇ ਦੁੱਧ ਪਿਲਾਉਣ ਲਈ ਗਏ ਹੋਣ ।

### ਕਿਸ ਮੰਦਰ ਵਿਚ ?

ਨਾਮਦੇਵ ਜੀ ਕਿਸ ਮੰਦਰ ਵਿਚ 'ਠਾਕੁਰ' ਨੂੰ ਦੁੱਧ ਪਿਲਾਉਣ ਗਏ ? ਜੇ ਨਾਮਦੇਵ ਜੀ (ਜਾਂ, ਜਿਵੇਂ ਕਹਾਣੀ ਸੁਣਾਣ ਵਾਲੇ ਦੱਸਦੇ ਹਨ, ਉਹਨਾਂ ਦੇ ਪਿਤਾ) ਕਿਸੇ ਮੰਦਰ ਵਿਚ ਹਰ ਰੋਜ਼ ਜਾ ਕੇ ਠਾਕੁਰ-ਪੂਜਾ ਕਰਦੇ ਹੁੰਦੇ, ਤਾਂ ਨਾਮਦੇਵ ਜੀ ਨੂੰ ਇਸ ਕਾਰਨ ਉਸ ਮੰਦਰ ਤੋਂ ਧੱਕੇ ਨਾ ਪੈਂਦੇ ਕਿ ਉਹ ਸ਼ੂਦਰ ਸੀ । ਅਸਾਡੇ ਸਾਹਮਣੇ ਨਾਮਦੇਵ ਜੀ ਸੰਬੰਧੀ ਦੋ ਘਟਨਾਂ ਹਨ—(੧) ਮੰਦਰ ਤੋਂ ਧੱਕੇ ਪੈਣੇ, (੨) ਠਾਕੁਰ ਨੂੰ ਦੁੱਧ ਪਿਲਾਉਣਾ । ਇਹਨਾਂ ਵਿਚੋਂ ਪਹਿਲੀ ਕਿਹੜੀ ਹੋ ਸਕਦੀ ਹੈ ? ਜੇ ਪਹਿਲਾਂ ਧੱਕੇ ਪਏ, ਤਾਂ ਉਸ ਸ਼ੂਦਰ ਨੂੰ ਦੂਜੀ ਵਾਰੀ ਦੁੱਧ ਪਿਲਾਣ ਦੀ ਆਗਿਆ ਕਿਸ ਨੇ ਦਿੱਤੀ ? । ਜੇ ਨਾਮਦੇਵ ਨੂੰ ਧੱਕੇ ਪੈ ਸਕਦੇ ਸਨ, ਤਾਂ ਉਸ ਦੇ ਪਿਉ ਨੂੰ ਮੰਦਰ ਜਾਣ ਦੀ ਕਿਵੇਂ ਆਗਿਆ ਹੋ ਸਕਦੀ ਸੀ ? ਤੇ ਜੇ ਭਗਤ ਜੀ ਦੇ ਦੁੱਧ ਪਿਲਾਣ ਦੀ ਸਾਖੀ ਪਹਿਲਾਂ ਹੋ ਚੁਕੀ ਹੈ, ਉਸ ਦੇ ਪਿਤਾ ਜੀ ਭੀ ਰੋਜ਼ ਉਸੇ ਮੰਦਰ ਵਿਚ ਠਾਕੁਰ-ਪੂਜਾ ਕਰਨ ਜਾਂਦੇ ਸਨ, ਫਿਰ ਨਾਮਦੇਵ ਨੂੰ ਧੱਕੇ ਕਿਉਂ ਪੈਣੇ ਸਨ ? ਉਹ ਅਤੇ ਉਹਨਾਂ ਦੇ ਪਿਤਾ ਜੀ ਤਾਂ ਅੱਗੇ ਭੀ ਮੰਦਰ ਵਿਚ ਜਾਇਆ ਕਰਦੇ ਸਨ । ਸੋ ਇਹ ਗੱਲ ਗ਼ਲਤ ਹੈ ਕਿ ਨਾਮਦੇਵ ਜੀ ਕਿਸੇ ਮੰਦਰ ਵਿਚ ਕਿਸੇ ਦੇ ਕਹੇ ਦੁਧ ਪਿਲਾਉਣ ਗਏ ਸਨ ।

### ਘਰ ਵਿਚ ਹੀ ਠਾਕੁਰ-ਮੂਰਤੀ—

ਕੀ ਨਾਮਦੇਵ ਜੀ ਦੇ ਪਿਤਾ ਨੇ ਆਪਣੇ-ਘਰ ਵਿਚ 'ਠਾਕੁਰ' ਰੱਖੇ ਹੋਏ ਸਨ ?

ਇਹ ਗੱਲ ਭੀ ਬੜੀ ਅਨਹੋਣੀ ਜਾਪਦੀ ਹੈ । ਇੱਕ ਪਾਸੇ ਤਾਂ ਧਰਮ ਦੇ ਰਾਖੇ ਦੇਵਤਾ ਜੀ ਸ਼ੂਦਰਾਂ ਨੂੰ ਕਿਸੇ ਮੰਦਰ ਵਿਚ ਜਾਣ ਦੀ ਆਗਿਆ ਨਹੀਂ ਦੇਂਦੇ । 'ਠਾਕੁਰਾਂ' ਦੀ ਪੂਜਾ ਦਾ ਅਧਿਕਾਰ ਸਿਰਫ਼ ਬ੍ਰਾਹਮਣ, ਖੜ੍ਹੀ ਤੇ ਵੈਸ਼ ਨੂੰ ਹੀ ਹੈ । ਭਲਾ, ਉਹਨਾਂ 'ਠਾਕੁਰਾਂ' ਦੀ ਪੂਜਾ ਕਰਨ ਖੁਣੋਂ ਸ਼ੂਦਰਾਂ ਦਾ ਕੀਹ ਥੁੜਿਆ ਪਿਆ ਹੈ ਕਿ ਉਹ ਆਪਣੇ ਘਰ ਵਿਚ 'ਠਾਕੁਰ' ਰੱਖ ਲੈਣ ? ਸੰਨ ੧੯੨੧ ਤੋਂ ਪਹਿਲਾਂ ਦਾ ਜ਼ਿਕਰ ਹੈ, ਅਜੇ ਗੁਰਦੁਆਰਾ-ਲਹਿਰ ਸ਼ੁਰੂ ਨਹੀਂ ਸੀ ਹੋਈ । ਸਿੱਖ ਅਖ਼ਬਾਰਾਂ ਦੀ ਰਾਹੀਂ ਇਕ ਦੁਰਘਟਨਾ ਸੁਣਨ ਵਿਚ ਆਈ ਸੀ । ਇਕ "ਮਜ਼ਹਬੀ" ਫ਼ੌਜੀ ਸਰਦਾਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਰਸ਼ਨ ਕਰਨ ਆਇਆ, ਉਸ ਨੂੰ ਅੰਦਰੋਂ ਧੱਕੇ ਪਏ, ਉਸ ਦੀ ਨਿਰਾਦਰੀ ਹੋਈ । ਇਸ ਬੇ-ਇੱਜ਼ਤੀ ਨੂੰ ਨਾ ਸਹਾਰ ਕੇ ਉਹ ਤੁਰਤ ਸਿੱਖ-ਧਰਮ ਨੂੰ ਜਵਾਬ ਦੇ ਕੇ ਵਲੈਤੀ ਟੋਪ ਪਾ ਆਏ । ਉਸ ਵੇਲੇ ਦੀ ਹਾਸੋ-ਹੀਣੀ ਹਾਲਤ ਅਨੁਸਾਰ ਹੁਣ ਉਸ ਸਾਹਿਬ ਦਾ ਆਦਰ-ਸਤਿਕਾਰ ਹੋਇਆ । ਰੋਹ ਵਿਚ ਆ ਕੇ ਫ਼ੌਜ਼ੀ ਸਰਦਾਰ ਨੇ ਚੰਗੀਆਂ ਖਰੀਆਂ ਖਰੀਆਂ ਉਹਨਾਂ ਸਿੱਖ-ਧਰਮ ਦੇ ਰਾਖਿਆਂ ਨੂੰ ਸੁਣਾਈਆਂ । ਇਹ ਹਾਲਤ ਤਾਂ ਉਦੋਂ ਦੀ ਸੀ ਜਿੱਥੇ ਗੁਰੂ ਨਾਨਕ ਪਾਤਿਸ਼ਾਹ ਦੀ ਬਰਕਤ ਨਾਲ ਇਹ ਤੰਗ-ਦਿਲੀ ਕਾਫ਼ੀ ਘਟ ਚੁਕੀ ਸੀ । ਪਰ ਜਿਸ ਇਲਾਕੇ ਵਿਚ ਖ਼ਾਸ ਖ਼ਾਸ ਸੜਕਾਂ ਉੱਤੇ ਸ਼ੂਦਰ, ਥੋਹੜੇ ਹੀ ਸਾਲ ਹੋਏ ਹਨ ਕਿ, ਪੈਰ ਨਹੀਂ ਰੱਖ ਸਕਦੇ ਸਨ, ਨਾਮਦੇਵ ਦੇ ਜ਼ਮਾਨੇ ਵਿਚ ਉੱਥੋਂ ਦੀ ਕੇਹੀ ਹਾਲਤ

ਹੋਵੇਗੀ, ਇਹ ਅੰਦਾਜ਼ਾ ਅਸੀ ਪੰਜਾਬ-ਵਾਸੀ ਨਹੀਂ ਲਗਾ ਸਕਦੇ । ਨਾਮਦੇਵ ਦੇ ਪਿਤਾ ਨੇ ਅਜਿਹੇ ਲੋਕਾਂ ਦੇ 'ਠਾਕੁਰ' ਪਾਸੋਂ ਕੀਹ ਲੈਣਾ ਸੀ ਕਿ ਆਪਣੇ ਘਰ ਵਿਚ ਰੱਖ ਲੈਂਦਾ ? ਪਰ ਨਿਰੀ ਇਹੀ ਗੱਲ ਨਹੀਂ । ਜੋ ਬ੍ਰਾਹਮਣ ਉਹਨਾਂ ਨੂੰ ਮੰਦਰ ਵਿਚ ਰੱਖੇ ਹੋਏ 'ਠਾਕੁਰ' ਦੇ ਨੇੜੇ ਨਹੀਂ ਜਾਣ ਦੇਂਦੇ, ਉਹ ਉਹਨਾਂ ਸ਼ੂਦਰਾਂ ਨੂੰ ਘਰ ਵਿਚ ਰੱਖ ਕੇ ਠਾਕੁਰ ਦੀ ਨਿਰਾਦਰੀ ਕਰਨ ਦੀ ਆਗਿਆ ਕਿਵੇਂ ਦੇ ਸਕਦੇ ਸਨ ? ਸੰਨ ੧੯੩੯ ਦਾ ਜ਼ਿਕਰ ਹੈ, ਪੰਜਾਬ ਦੇ ਇੱਕ ਪਿੰਡ ਵਿਚ ਇਕ ਅਜੀਬ ਝਗੜਾ ਹੋਇਆ ਸੁਣਿਆ ਗਿਆ । ਪਿੰਡ ਦੇ "ਮਜ਼ਹਬੀ" ਸਿੰਘਾਂ ਨੇ ਆਪਣਾ ਵੱਖਰਾ ਗੁਰਦੁਆਰਾ ਬਣਾਇਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਮੁੱਲ ਲਿਆਏ । ਪਰ ਪਿੰਡ ਦੇ ਅਸਲੀ ਸਿੰਘਾਂ (ਉੱਚ-ਜਾਤੀਏ ਸਿੰਘਾਂ) ਨੇ ਉਹਨਾਂ ਦੀ ਚੰਗੀ ਮਾਰ-ਕੁਟਾਈ ਕੀਤੀ, ਸਿਰਫ਼ ਇਸ ਅਪਰਾਧ ਪਿੱਛੇ ਕਿ ਉਹਨਾਂ ਲੋਕਾਂ ਨੇ ਗੁਰੂ ਗ੍ਰੰਥ ਸਾਹਿਬ ਨੂੰ 'ਭਿੱਟ' ਦਿੱਤਾ ਸੀ । ਗੁਰਦੁਆਰਾ-ਲਹਿਰ ਦੀ ਰਾਹੀਂ ਸਾਰੀ ਸਿੱਖ ਕੌਮ ਵਿਚ ਜਾਗ੍ਰਤ ਆ ਜਾਣ ਤੇ ਭੀ, ਉਸ ਸਤਿਗੁਰੂ ਦੇ ਨਾਮ-ਲੇਵਾ ਸਿੱਖਾਂ ਵਿਚ ਇਹ ਤੰਗ-ਦਿਲੀ ਵੇਖੀ ਗਈ, ਜੋ ਵੱਜ-ਵਜਾ ਕੇ "ਨੀਚਾਂ" ਨਾਲ ਪਿਆਰ ਕਰਦਾ ਰਿਹਾ । ਨਾਮਦੇਵ ਤੇ ਨਾਮਦੇਵ ਦੇ ਪਿਉ ਨੂੰ ਆਪਣੇ ਘਰ ਵਿਚ 'ਠਾਕੁਰ' ਰੱਖਣ ਦੀ ਆਗਿਆ ਮਿਲ ਗਈ ਹੋਵੇਗੀ ?

ਸੋ, ਨਾ ਤਾਂ ਨਾਮਦੇਵ ਜੀ ਕਿਸੇ ਮੰਦਰ ਵਿਚ 'ਠਾਕੁਰ' ਨੂੰ ਦੁੱਧ ਪਿਲਾਉਣ ਗਏ ਤੇ ਨਾ ਹੀ ਉਹਨਾਂ ਕੋਈ 'ਠਾਕੁਰ' ਆਪਣੇ ਘਰ ਵਿਚ ਰੱਖਿਆ ਹੋਇਆ ਸੀ । ਪੰਜਾਬ ਵਿਚ ਹੀ ਆਪਣੇ ਆਂਢ-ਗੁਆਂਢ ਧਿਆਨ ਮਾਰ ਕੇ ਵੇਖੋ । ਕਿਤਨੇ ਕੁ ਵਰਜਿਤ ਨੀਵੀਂ ਜਾਤ ਵਾਲਿਆਂ ਨੇ ਆਪਣੇ ਘਰਾਂ ਵਿਚ 'ਠਾਕੁਰ' ਰੱਖੇ ਹੋਏ ਹਨ ਤੇ ਮੰਦਰ ਦੇ ਥਾਂ ਆਪਣੇ ਹੀ ਘਰ ਪੂਜਾ ਕਰ ਲੈਂਦੇ ਹਨ ?

### ਸੋਨੇ ਦੀ ਕਟੋਰੀ ?

ਫਿਰ ਇਕ ਹੋਰ ਗੱਲ ਹੈਰਾਨੀ ਵਾਲੀ ਹੈ । ਨਾਮਦੇਵ ਜੀ ਲਿਖਦੇ ਹਨ—

"ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੇ ਹਰਿ ਆਗੈ ਧਰੀ ॥"

ਜੇ ਘਰ ਵਿਚ ਹੀ 'ਠਾਕੁਰ' ਰੱਖੇ ਹੋਏ ਸਨ, ਤਾਂ ਕੀ ਨਾਮਦੇਵ ਜੀ ਚੰਗੇ ਧਨੀ ਸਨ ਕਿ 'ਠਾਕੁਰ' ਨੂੰ ਦੁੱਧ ਪਿਲਾਣ ਲਈ ਉਹਨਾਂ ਸੋਨੇ ਦੀ ਕਟੋਰੀ ਬਣਵਾਈ ਹੋਈ ਸੀ ? ਉਂਞ ਜੇ ਨਾਮਦੇਵ ਜੀ ਦੀ ਗੱਲ ਉੱਤੇ ਇਤਬਾਰ ਕਰਨਾ ਹੈ ਤਾਂ ਉਹਨਾਂ ਇਹ "ਸੁੋਇਨ ਕਟੋਰੀ" ਕਿਸੇ 'ਠਾਕੁਰ' ਅੱਗੇ ਨਹੀਂ ਸੀ ਰੱਖੀ । ਉਹ ਤਾਂ "ਹਰਿ ਆਗੈ ਧਰੀ" ਸੀ । ਹਾਂ, ਸਵਾਲ ਇਹ ਸੀ ਕਿ ਕੀ ਨਾਮਦੇਵ ਜੀ ਸੱਚ-ਮੁਚ ਪੈਸੇ ਵਾਲੇ ਸਨ ਕਿ ਕਟੋਰੀ ਸੋਨੇ ਦੀ ਬਣਵਾਈ ਹੋਈ ਸੀ । ਹੋ ਸਕਦਾ ਹੈ ਕਿ ਆਪਣੇ ਇਸ਼ਟ ਦੀ ਪੂਜਾ ਲਈ ਪੈਸੇ ਜੋੜ ਜੋੜ ਕੇ ਸੋਨੇ ਦੀ ਕਟੋਰੀ ਬਣਵਾ ਲਈ ਹੋਵੇ । ਪਰ ਕੀ ਨਾਮਦੇਵ ਜੀ ਕੱਪੜੇ ਸੀਉਣ ਲਈ ਭੀ ਸੋਨੇ ਦੀ ਸੂਈ ਹੀ ਵਰਤਦੇ ਸਨ ? ਉਹ ਆਪ ਲਿਖਦੇ ਹਨ—

"ਸੋਨੇ ਕੀ ਸੂਈ ਰੁਪੇ ਕਾ ਧਾਗਾ ॥<br>ਨਾਮੇ ਕਾ ਚਿਤੁ ਹਰਿ ਸਿਉ ਲਾਗਾ ॥"

ਜੇ ਨਿਰੀ 'ਸੂਈ' ਦਾ ਜ਼ਿਕਰ ਹੁੰਦਾ ਤਾਂ ਸ਼ਾਇਦ ਮੰਨਣਾ ਪੈ ਜਾਂਦਾ, ਪਰ 'ਚਾਂਦੀ' ਦਾ ਧਾਗਾ ਤਾਂ ਵਰਤਿਆ ਜਾ ਹੀ ਨਹੀਂ ਸਕਦਾ । ਇੱਥੇ ਤਾਂ ਗੱਲ ਹੋਰ ਹੀ ਹੈ । ਜਿਵੇਂ ਕੱਪੜਾ ਸੀਉਣ ਵੇਲੇ 'ਸੂਈ' ਅੱਗੇ ਅੱਗੇ ਤੁਰਦੀ ਹੈ ਤੇ ਉਸ ਦੇ ਪਿੱਛੇ ਪਿੱਛੇ 'ਧਾਗਾ' ਤੁਰ ਕੇ ਕੱਪੜੇ ਨੂੰ ਸੀਉਂ ਦੇਂਦਾ ਹੈ, ਤਿਵੇਂ 'ਗੁਰੂ ਦਾ ਸ਼ਬਦ' ਅੱਗੇ ਅੱਗੇ ਚੱਲ ਕੇ ਸਿੱਖ ਦੀ ਸੁਰਤਿ ਨੂੰ ਵਿੰਨ੍ਹ ਕੇ ਉੱਚਾ ਕਰ ਕੇ, ਪਵਿੱਤਰ ਕਰ ਕੇ, ਸ਼ੁਧ ਬਣਾ ਕੇ, ਜਿੰਦ ਨੂੰ ਪ੍ਰਭੂ-ਚਰਨਾਂ ਨਾਲ

ਸੀਊਂ ਦੇਂਦਾ ਹੈ । ਇਸੇ ਤਰ੍ਹਾਂ "ਸੁੋਇਨ ਕਟੋਰੀ" ਤੋਂ ਭਾਵ ਹੈ "ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ ਪਵਿੱਤਰ ਹੋਇਆ ਹੋਇਆ ਹਿਰਦਾ" ।

### ਘਰ ਕੋ ਬਾਪੁ—

ਦੁੱਧ ਪਿਲਾਉਣ ਵਾਲੇ ਸ਼ਬਦ ਨੂੰ ਰਤਾ ਗਹੁ ਨਾਲ ਪੜ੍ਹੀਏ । 'ਨਾਹੀ ਤ ਘਰ ਕੋ ਬਾਪੁ ਰਿਸਾਇ'—ਨਿਰੇ ਇਹੀ ਲਫ਼ਜ਼ ਪੜ੍ਹ ਕੇ ਇਹ ਸਾਖੀ ਚੱਲ ਪਈ ਜਾਪਦੀ ਹੈ ਕਿ ਨਾਮਦੇਵ ਦੇ ਪਿਉ ਨੇ ਵਾਂਢੇ ਜਾਣ ਲੱਗਿਆਂ 'ਠਾਕੁਰਾਂ' ਨੂੰ ਦੁੱਧ ਪਿਆਉਣ ਦਾ ਕੰਮ ਨਾਮਦੇਵ ਨੂੰ ਸੌਂਪਿਆ । ਪਰ, ਅਜਿਹੇ ਲਫ਼ਜ਼ ਤਾਂ ਗੁਰਬਾਣੀ ਵਿਚ ਹੋਰ ਭੀ ਕਈ ਥਾਈਂ ਆਉਂਦੇ ਹਨ; ਜਿਵੇਂ :—

'ਸਉਕਨਿ ਘਰ ਕੀ ਕੰਤਿ ਤਿਆਗੀ' {ਆਸਾ ਮਹਲਾ ੫
'ਘਰ ਕੇ ਜਿਠੇਰੇ ਕੀ ਚੂਕੀ ਕਾਣਿ' {ਆਸਾ ਮਹਲਾ ੫
'ਘਰ ਕੀ ਨਾਇਕਿ ਘਰ ਵਾਸੁ ਨ ਦੇਵੈ' {ਆਸਾ ਮਹਲਾ ੫
'ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ' {ਆਸਾ ਮਹਲਾ ੫
'ਘਰਿ ਵਾਸੁ ਨ ਦੇਵੈ ਦੁਤਰ ਮਾਈ' {ਸੂਹੀ ਮਹਲਾ ੫
'ਘਰਿ ਰਹੁ ਰੇ ਮਨ ਮੁਗਧ ਇਆਨੈ' {ਮਾਰੂ ਮ: ੧
'ਘਰੁ ਮੇਰਾ ਇਹ ਨਾਇਕਿ ਹਮਾਰੀ' {ਆਸਾ ਮ: ੫
'ਘਰੁ ਮਹਿ ਪੰਚ ਵਰਤਦੇ ਪੰਚੇ ਵੀਚਾਰੀ' {ਆਸਾ ਮ: ੩
'ਘਰ ਮਹਿ ਨਿਜ ਘਰੁ ਪਾਇਆ, ਸਤਿਗੁਰੁ ਦੇਇ ਵਡਾਈ' {ਵਡਹੰਸੁ ਮ: ੩
'ਘਰ ਮਹਿ ਠਾਕੁਰੁ ਨਦਰਿ ਨ ਆਵੈ' {ਸੂਹੀ ਮ: ੫

ਅਜਿਹੇ ਹੋਰ ਕਈ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲ ਸਕਦੇ ਹਨ ਜਿਨ੍ਹਾਂ ਤੋਂ ਸਾਫ਼ ਸਾਬਤ ਹੁੰਦਾ ਹੈ ਕਿ ਇੱਥੇ ਲਫ਼ਜ਼ 'ਘਰ' ਦਾ ਅਰਥ 'ਸਰੀਰ' ਹੈ । ਇਸੇ ਤਰ੍ਹਾਂ ਨਾਮਦੇਵ ਜੀ ਦੀ ਇਸ ਤੁਕ 'ਨਾਹੀ ਤ ਘਰ ਕੋ ਬਾਪੁ ਰਿਸਾਇ' ਵਿਚ 'ਘਰ ਕੋ ਬਾਪੁ' ਦਾ ਅਰਥ ਹੈ, 'ਆਤਮਾ, ਜਿੰਦ, ਮਨ' । ਲਫ਼ਜ਼ 'ਰਿਸਾਇ' ਦਾ ਭੀ ਖ਼ਿਆਲ ਰੱਖਣਾ । 'ਰੁੱਸਣਾ' ਨਹੀਂ {ਵੇਖੋ ਅਰਥਾਂ ਵਿਚ} ।

### ਦੁੱਧ ਕਿਸ ਨੂੰ ਪਿਲਾਇਆ—

ਇਸ ਸਾਰੀ ਵਿਚਾਰ ਦੇ ਹੁੰਦਿਆਂ ਭੀ ਇਸ ਗੱਲ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਨਾਮਦੇਵ ਜੀ ਨੇ ਦੁੱਧ ਪਿਲਾਇਆ ਸੀ, ਕਿਉਂਕਿ ਇਸ ਗੱਲ ਦਾ ਜ਼ਿਕਰ ਉਹਨਾਂ ਦੇ ਸ਼ਬਦ ਵਿਚ ਭੀ ਹੈ ਤੇ ਭਗਤ ਰਵਿਦਾਸ ਜੀ ਭੀ ਗਵਾਹੀ ਦੇਂਦੇ ਹਨ । ਫਿਰ ਦੁੱਧ ਕਿਸ ਨੂੰ ਪਿਲਾਇਆ, ਕਿਵੇਂ ਪਿਲਾਇਆ ? ਇਹ ਗੱਲ ਸਮਝਣ ਲਈ ਗੁਰ-ਇਤਿਹਾਸ ਵਲ ਝਾਤੀ ਮਾਰੀਏ ।

ਗੁਰੂ ਹਰਿ ਗੋਬਿੰਦ ਸਾਹਿਬ ਦਾ ਸਾਂਢੂ ਭਾਈ ਸਾਈਂ ਦਾਸ ਡਰੌਲੀ ਦਾ ਰਹਿਣ ਵਾਲਾ ਸੀ । ਸਾਕੋਂ ਤਾਂ ਇਹ ਸਾਂਢੂ ਸੀ, ਪਰ ਹੈ ਸੀ ਸਤਿਗੁਰਾਂ ਦੇ ਚਰਨਾਂ ਦਾ ਭੌਰਾ । ਬੜਾ ਡੂੰਘਾ ਤੇ ਸੁੱਚਾ ਪਿਆਰ ਸੀ ਸਤਿਗੁਰੂ ਜੀ ਨਾਲ ਇਸ ਦਾ । ਭਾਈ ਸਾਈਂ ਦਾਸ ਨੇ ਰਿਹਾਇਸ਼ ਲਈ ਨਵਾਂ ਘਰ ਬਣਾਇਆ । ਲੋਕ ਨਵੇਂ ਮਕਾਨਾਂ ਦੀ ਚੱਠ ਕਰਦੇ ਹਨ । ਸਾਈਂ ਦਾਸ ਜੀ ਦੇ ਦਿਲ ਵਿਚ ਤਰੰਗ ਉੱਠਿਆ—ਪਹਿਲਾਂ ਸਤਿਗੁਰੂ ਜੀ ਆ ਕੇ ਚਰਨ ਪਾਣ, ਘਰ ਪਵਿੱਤਰ ਹੋ ਜਾਏ, ਫਿਰ ਇਸ ਵਿਚ ਵੱਸੋਂ ਕਰਾਂਗੇ । ਸਾਕ ਬੜਾ ਨੇੜੇ ਦਾ ਸੀ, ਸੁਨੇਹਾ ਭੇਜ ਸਕਦਾ ਸੀ । ਪਰ ਸਾਈਂ ਦਾਸ ਦੇ ਤਾਂ ਉਹ ਦਿਲ ਦੇ ਪਾਤਿਸ਼ਾਹ ਸਨ । ਸੁਨੇਹਾ ਭੇਜਣ ਵਿਚ ਪਾਤਿਸ਼ਾਹ ਦੀ ਨਿਰਾਦਰੀ ਸਮਝਦਾ

ਸੀ । ਆਖੇ—ਉਹ ਦਿਲਾਂ ਦੀ ਜਾਣਨ ਵਾਲਾ ਹੈ, ਆਪੇ ਮਿਹਰ ਕਰੇਗਾ ਤੇ ਦਰਸ਼ਨ ਬਖ਼ਸ਼ੇਗਾ । ਘਰ ਤਿਆਰ ਹੈ; ਪਰ ਸਾਈਂ ਦਾਸ ਆਪਣੇ ਪ੍ਰੀਤਮ ਦੀ ਉਡੀਕ ਵਿਚ ਹੈ; ਇਧਰ ਭੀ—

"ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥"

ਸ੍ਰੀ ਅੰਮ੍ਰਿਤਸਰ ਵਿਚ ਬੈਠੇ ਸਤਿਗੁਰੂ ਜੀ ਦੇ ਅੰਦਰ ਭੀ ਖਿੱਚ ਪੈਣ ਲੱਗ ਪਈ । ਇਕ ਹੋਰ ਚਰਨ-ਭੌਰਾ ਨਾਨਕ-ਮਤੇ ਬੈਠਾ ਉਡੀਕ ਰਿਹਾ ਸੀ । ਸੋ, ਹਜ਼ੂਰ ਪਹਿਲਾਂ ਨਾਨਕ-ਮਤੇ ਅੱਪੜੇ, ਪਰਵਾਰ ਨੂੰ ਸਿੱਧਾ ਡਰੌਲੀ ਭੇਜ ਦਿੱਤਾ ਤੇ ਨਾਨਕ-ਮਤੇ ਤੋਂ ਵੇਹਲੇ ਹੋ ਕੇ ਆਪ ਭੀ ਇੱਥੇ ਆਏ । ਭਾਈਂ ਸਾਈਂ ਦਾਸ ਨੇ ਇਸ ਤਰ੍ਹਾਂ ਸਿਦਕ-ਪਿਆਰ ਨਾਲ ਸਤਿਗੁਰੂ ਜੀ ਨੂੰ ਆਪਣੇ ਹਿਰਦੇ-ਤਖ਼ਤ ਉੱਤੇ ਬਿਠਾਇਆ ਹੋਇਆ ਸੀ ਕਿ ਉਸ ਨੇ ਭਗਤ ਨਾਮਦੇਵ ਜੀ ਦੇ ਇਸ ਉੱਤਮ ਵਾਕ ਨੂੰ ਸਹੀ ਕਰ ਵਿਖਾਇਆ—

"ਮੇਰੀ ਜੀਵਨਿ ਮੇਰੇ ਦਾਸ ॥"

ਰਹਿੰਦੀ ਦੁਨੀਆ ਤਕ ਭਾਈ ਸਾਈਂ ਦਾਸ ਦਾ ਜੀਵਨ ਮਨੁੱਖਤਾ ਲਈ ਚਾਨਣ-ਮੁਨਾਰੇ ਦਾ ਕੰਮ ਕਰਦਾ ਰਹੇਗਾ ।

ਪ੍ਰੇਮ-ਤਣਾਵਾਂ—

ਜੇਠ ਹਾੜ ਦੇ ਦਿਨ ਸਨ । ਦੋ ਗ਼ਰੀਬੜੇ ਬੰਦੇ, ਇੱਕ ਪਿਉ ਤੇ ਦੂਜਾ ਪੁੱਤ, ਇਕ ਜੰਗਲ ਵਿਚ ਲੱਕੜਾਂ ਕੱਟ ਰਹੇ ਸਨ । ਆਜੀਵਿਕਾ ਵਾਸਤੇ ਇਹ ਇਹਨਾਂ ਦੀ ਰੋਜ਼ ਦੀ ਕਾਰ ਸੀ । ਘਰੋਂ ਰੋਟੀ ਪਕਵਾ ਲਿਆਉਣੀ, ਪਾਣੀ ਦੀ ਟਿੰਡ ਭਰ ਲਿਆਉਣੀ ਤੇ ਕਿਸੇ ਰੁੱਖ ਨਾਲ ਟੰਗ ਦੇਣੀ । ਇਕ ਦਿਨ ਦੁਪਹਿਰ ਤਕ ਮਿਹਨਤ ਕਰ ਕੇ ਇਹ ਦੋਵੇਂ ਪਿਉ ਪੁੱਤ ਲੱਗੇ ਰੋਟੀ ਖਾਣ । ਪਾਣੀ ਦੀ ਟਿੰਡ ਨੂੰ ਹੱਥ ਲਾਇਓ ਨੇ, ਤਾਂ ਪਾਣੀ ਬਰਫ਼ ਵਰਗਾ ਠੰਢਾ-ਠਾਰ । ਇਹ ਦੋਵੇਂ ਸਨ ਗੁਰੂ ਹਰਿ ਗੋਬਿੰਦ ਜੀ ਦੇ ਸਿੱਖ ਤੇ ਬੜਾ ਪਿਆਰ ਕਰਨ ਵਾਲੇ ਸਿੱਖ । ਟਿੰਡ ਨੂੰ ਹੱਥ ਲਾਂਦਿਆਂ-ਸਾਰ ਜਿਸਮ ਵਿਚ, ਮਾਨੋ, ਪਿਆਰ ਦੀ ਬਿਜਲੀ ਦੀ ਰੌ ਚੱਲ ਗਈ; ਆਪ-ਮੁਹਾਰੇ ਬੋਲ ਉੱਠੇ—ਇਹ ਠੰਡਾ ਪਾਣੀ ਪਹਿਲਾਂ ਸਾਡੇ ਦਿਲ ਦਾ ਸਾਈਂ ਗੁਰੂ ਹਰਿ ਗੋਬਿੰਦ ਸਾਹਿਬ ਪੀਏ । ਆਪਣੀ ਭੁੱਖ-ਤ੍ਰੇਹ ਸਭ ਭੁੱਲ ਗਈ । ਗੁਰੂ ਚਰਨਾਂ ਨੂੰ ਹਿਰਦੇ ਵਿਚ ਬਿਠਾ ਕੇ ਜੱਫਾ ਮਾਰ ਬੈਠੇ । ਫੇਰ ਕੀਹ ਸੀ : "ਤਉ ਫੁਨਿ ਮੋ ਪੈ ਜਬਾਬੁ ਨ ਹੋਇ" ਵਾਲੀ ਖੇਡ ਵਰਤ ਗਈ । ਹਜ਼ੂਰ ਉਹਨੀਂ ਦਿਨੀਂ ਭਾਈ ਸਾਈਂ ਦਾਸ ਦੇ ਪ੍ਰੇਮ ਦੇ ਖਿੱਚੇ ਹੋਏ ਡਰੌਲੀ ਆਏ ਸਨ, ਉਸ ਜੰਗਲ ਤੋਂ ਵੀਹ ਪੰਝੀ ਮੀਲ ਦੀ ਵਿੱਥ ਸੀ । ਸ਼ਾਇਦ ਨੇੜੇ ਆਏ ਸੁਣ ਕੇ ਹੀ ਇਹਨਾਂ ਗਰੀਬ ਸਿੱਖਾਂ ਨੂੰ ਇਤਨੀ ਪ੍ਰਬਲ ਧ੍ਰੂਹ ਪਈ ਹੋਵੇ । ਕੜਕਦੀ ਦੁਪਹਿਰ, ਹਜ਼ੂਰ ਅੱਬੜ-ਵਾਹੇ ਉੱਠੇ, ਕਾਹਲੀ ਨਾਲ ਘੋੜਾ ਕਸਾਇਆ । ਭਾਈ ਸਾਈਂ ਦਾਸ ਚਲਿਤ ਵੇਖ ਕੇ ਹੈਰਾਨ, ਬੋਲਣ ਦਾ ਹੀਆ ਨਹੀਂ ਪੈਂਦਾ, ਪਰ ਆਖ਼ਰ ਪੁੱਛ ਹੀ ਲਿਓ ਸੁ—ਹਜ਼ੂਰ ! ਇਤਨੀ ਕਾਹਲੀ ਵਿਚ ਕਿੱਧਰ ? ਅੱਗੋਂ ਦੋ-ਹਰਫ਼ਾ ਹੀ ਜਵਾਬ ਮਿਲਿਆ, "ਬੜੀ ਪਿਆਸ" । ਭਾਈ ਸਾਈਂ ਦਾਸ ਦੇ ਵੇਂਹਦਿਆਂ ਵੇਂਹਦਿਆਂ ਘੋੜਾ ਹਵਾ ਨਾਲ ਗੱਲਾਂ ਕਰਨ ਲੱਗ ਪਿਆ । ਪਲਾਂ ਵਿਚ ਉੱਥੇ ਆ ਅੱਪੜੇ ਜਿਥੇ ਇਹ ਦੋਵੇਂ ਜਿੰਦਾਂ ਇਸ਼ਕ ਦੀ ਇਕ ਨਿੱਕੀ ਜਿਹੀ ਖੇਡ ਪਿੱਛੇ ਸਿਰ ਧੜ ਦੀ ਬਾਜ਼ੀ ਲਾਈ ਬੈਠੀਆਂ ਸਨ । ਇਹ ਸਨ ਭਾਈ ਸਾਧੂ ਤੇ ਭਾਈ ਰੂਪਾ, ਜਿਨ੍ਹਾਂ ਦਾ ਨਾਮ ਸਦਾ ਲਈ ਸਿੱਖ ਇਤਿਹਾਸ ਵਿਚ ਸੂਰਜ ਵਾਂਗ ਚਮਕਦਾ ਰਹੇਗਾ । ਇਹਨਾਂ ਪਾਸ ਉਸ ਵੇਲੇ ਦੁੱਧ ਤਾਂ ਨਹੀਂ ਸੀ, ਪਰ ਤਰਲੇ ਇਹਨਾਂ ਦੇ ਭੀ ਭਗਤ ਨਾਮਦੇਵ ਜੀ ਵਰਗੇ ਹੀ ਸਨ ।

"ਦੂਧੁ ਪੀਅਹੁ ਗੋਬਿੰਦੇ ਰਾਇ । ਦੂਧੁ ਪੀਆਹੁ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥"

ਜਦੋਂ ਪਾਤਿਸ਼ਾਹ ਆਇਆ ਤਾਂ ਇਹਨਾਂ "ਨਾਮਿਆਂ" ਨੇ "ਸੁਇਨ ਕਟੋਰੀ ਅੰਮ੍ਰਿਤ ਭਰੀ" ਹਜ਼ੂਰ ਦੇ ਅੱਗੇ ਧਰ ਦਿੱਤੀ, ਦਿਲ ਦਾ ਤਖ਼ਤ ਪਾਤਿਸ਼ਾਹ ਦੇ ਬੈਠਣ ਲਈ ਵਿਛਾ ਦਿੱਤਾ । ਪਾਤਿਸ਼ਾਹ ਪਿਆਰ-ਵੱਸ ਹੋ ਕੇ ਆਖਣ ਲੱਗਾ—

"ਏਕ ਭਗਤੁ ਮੇਰੇ ਹਿਰਦੈ ਵਸੈ" ਤੇ ਉਹਨਾਂ ਨੂੰ ਵੇਖ ਵੇਖ ਕੇ ਮਸਤ ਪਿਆ ਹੋਵੇ । "ਤੁਮਰੋ ਦੂਧੁ ਬਿਦਰ ਕੋ ਪਾਨੋ" ਆਖਣ ਵਾਲੇ ਪਿਆਰ-ਪੁੰਜ ਨੇ ਉਹਨਾਂ ਪਿਆਰਿਆਂ ਤੋਂ ਦੁੱਧ ਵਰਗਾ ਮਿੱਠਾ ਪਾਣੀ ਪੀਤਾ । ਸਾਧੂ ਤੇ ਉਸ ਦੇ ਪੁੱਤਰ ਰੂਪੇ ਦੇ ਭਾਗ ਜਾਗ ਪਏ । ਉਹ ਹੁਣ ਆਪਣੇ ਅਸਲ "ਘਰ" ਵਿਚ ਅੱਪੜ ਗਏ ਜਿੱਥੇ 'ਨਾਮੇ' ਵਾਂਗ ਉਹਨਾਂ ਨੂੰ ਭੀ "ਹਰਿ ਕਾ ਦਰਸਨੁ ਭਇਆ" ।

### ਇਹ ਸੁੰਦਰ ਨਾਟ ਸਦਾ ਹੀ—

ਇਸ ਜਗਤ-ਰੰਗਭੂਮੀ ਵਿਚ ਮਨੁੱਖਾ ਜੀਵਨ ਦੇ ਅਜਿਹੇ ਸੁੰਦਰ ਨਾਟ ਹੁੰਦੇ ਆ ਰਹੇ ਹਨ ਤੇ ਜਦ ਤਕ ਜਗਤ ਕਾਇਮ ਹੈ ਹੁੰਦੇ ਰਹਿਣਗੇ । ਨਾਮਦੇਵ ਭੀ ਤਾਂ ਕਿਸੇ ਸੋਹਣੇ 'ਗੁਰੂ' ਤੋਂ ਵਿਕਿਆ ਹੋਇਆ ਹੀ ਸੀ, ਜਿਸ ਦਾ ਸ਼ੁਕਰਗੁਜ਼ਾਰ ਹੋ ਕੇ ਉਹ ਆਖਦਾ ਹੈ :—

"ਸਫਲ ਜਨਮੁ ਮੋ ਕਉ ਗੁਰਿ ਕੀਨਾ ॥"

ਕੀ ਭਾਈ ਸਾਧੂ ਤੇ ਰੂਪੇ ਵਾਂਗ ਕਿਸੇ ਵੇਲੇ ਭਗਤ ਨਾਮਦੇਵ ਜੀ ਆਪਣੇ ਸਤਿਗੁਰੂ ਦੇ ਦੀਦਾਰ ਦੀ ਸਿੱਕ ਵਿਚ ਨਹੀਂ ਸਨ ਆ ਸਕਦੇ ? ਜਿਨ੍ਹਾਂ ਨੂੰ ਆਪਣਾ ਪੁਰਾਣਾ ਦਬਦਬਾ ਕਾਇਮ ਰੱਖਣ ਦੀ ਗ਼ਰਜ਼ ਸੀ, ਉਹਨਾਂ ਨੇ ਸ਼ਾਹਾਂ ਦੇ ਸ਼ਾਹ ਪਾਤਿਸ਼ਾਹ ਸਾਹਿਬ ਕਲਗੀਧਰ ਜੀ ਤੋਂ ਦੇਵੀ ਦੀ ਪੂਜਾ ਕਰਾ ਦਿੱਤੀ, ਉਹਨਾਂ ਧੰਨੇ ਭਗਤ ਪਾਸੋਂ ਇਕ ਬ੍ਰਾਹਮਣ ਅੱਗੇ ਮਿੰਨਤਾਂ ਕਰਾ ਕੇ 'ਠਾਕੁਰ' ਨੂੰ ਭੋਗ ਲਵਾ ਦਿੱਤਾ; ਨਾਮਦੇਵ ਕਿਹਦਾ ਵਿਚਾਰਾ ਸੀ ? ਇਸ ਪਾਸੋਂ ਭੀ ਇਕਾਦਸ਼ੀ ਦੇ ਵਰਤ ਰਖਾਏ, ਬ੍ਰਾਹਮਣ ਦੇਵਤਿਆਂ ਨੂੰ ਭੋਜਨ ਖਵਾਏ ਤੇ 'ਠਾਕੁਰ' ਨੂੰ ਦੁੱਧ ਭੀ ਪਿਵਾਇਆ । ਅਜਬ ਖੇਡ ਹੈ ! ਉੱਚੀ ਜਾਤ ਦੇ ਬ੍ਰਾਹਮਣ ਦੇਵਤੇ ਦਾ 'ਠਾਕੁਰ' ਸਿਰਫ਼ ਸ਼ੂਦਰਾਂ ਪਾਸੋਂ ਹੀ ਖ਼ੁਸ਼ ਹੋ ਕੇ ਦੁੱਧ ਪੀਂਦਾ ਰਿਹਾ ਤੇ ਖੀਰ ਖਾਂਦਾ ਰਿਹਾ । ਬ੍ਰਾਹਮਣ ਭਗਤ ਤਾਂ ਝੂਠ-ਮੂਠ ਹੀ ਭੋਗ ਲਵਾਂਦੇ ਚਲੇ ਆ ਰਹੇ ਹਨ ।

### ਗਰੀਬ ਦਾ ਹੁਲਾਰਾ—

ਨਾਮਦੇਵ ਜੀ ਬਾਰੇ ਅਸਲ ਗੱਲ ਇਉਂ ਜਾਪਦੀ ਹੈ । ਇਸ ਵਿਚ ਤਾਂ ਕੋਈ ਸ਼ੱਕ ਨਹੀਂ ਹੋ ਸਕਦਾ ਕਿ ਸ਼ੂਦਰ ਹੋਣ ਕਰਕੇ ਗਰੀਬੀ ਭੀ ਜ਼ਰੂਰ ਹਿੱਸੇ ਆਈ ਹੋਈ ਸੀ ਗ਼ਰੀਬਾਂ ਨੂੰ ਜਾ ਕੇ ਪੁੱਛੋ ਕਿਵੇਂ ਘਰੋ-ਘਰ ਲੱਸੀ ਨੂੰ ਤਰਲੇ ਲੈਂਦੇ ਫਿਰਦੇ ਹਨ । ਕਰਤਾਰ ਦੀ ਮਿਹਰ ਨਾਲ ਕਿਤੇ ਨਾਮਦੇਵ ਨੂੰ ਗਾਂ ਲੈਣ ਦਾ ਮੌਕਾ ਮਿਲ ਗਿਆ । ਉਹ ਤੇ ਉਸ ਦੇ ਬੱਚੇ ਕਿਤਨੇ ਕੁ ਚਾਅ-ਮਲ੍ਹਾਰ ਵਿਚ ਹੋਣਗੇ ਕਿ ਅੱਜ ਦੁੱਧ ਮਿਲੇਗਾ, ਆਪਣੀ ਹੀ ਗਾਂ ਦਾ ਦੁੱਧ ਮਿਲੇਗਾ ! ਇਹ ਖ਼ੁਸ਼ੀ ਨਾਮਦੇਵ ਨੂੰ ਆਪਣੇ ਸਤਿਗੁਰੂ ਦੇ ਚਰਨਾਂ ਵਿਚ ਲੈ ਅੱਪੜੀ ਤੇ ਜਿਵੇਂ ਨਾਮਦੇਵ ਤੋਂ ਦੋ ਕੁ ਸਾਲ ਪਿਛੋਂ ਭਾਈ ਸਾਧੂ ਤੇ ਰੂਪੇ ਨੇ ਇਕ ਟਿੰਡ ਠੰਢੇ ਪਾਣੀ ਨਾਲ ਇਸ਼ਕ ਦੀ ਖੇਡ ਖੇਡੀ, ਤਿਵੇਂ ਨਾਮਦੇਵ ਭੀ ਆਪਣੇ ਸਤਿਗੁਰੂ ਨੂੰ ਦੁੱਧ ਪਿਲਾਣ ਬੈਠ ਗਿਆ । ਉਸ ਰੱਬੀ ਮੌਜ ਵਿਚ ਬੈਠਾ ਨਾਮਦੇਵ ਆਖ ਰਿਹਾ ਹੈ:

"ਦੂਧੁ ਪੀਅਹੁ ਗੋਬਿੰਦੇ ਰਾਇ ॥ ਦੂਧੁ ਪੀਅਹੁ ਮੇਰੋ ਮਨੁ ਪਤੀਆਇ ॥ ਨਾਹੀ ਤ ਘਰ ਕੋ ਬਾਪੁ ਰਿਸਾਇ ॥"

ਜਿਵੇਂ ਭਾਈ ਸਾਧੂ ਤੇ ਰੂਪੇ ਦੇ ਦਿਲ ਦਾ ਪਾਤਿਸ਼ਾਹ ਕਰੜੀ ਕਹਿਰ ਦੀ ਧੁੱਪ ਵਿਚ ਵਾਹੋ-ਦਾਹੀ ਘੋੜੇ ਤੇ ਆ ਅੱਪੜਿਆ, ਤਿਵੇਂ ਨਾਮਦੇਵ ਦੇ ਦਿਲ ਦਾ ਸਾਈਂ ਸਤਿਗੁਰੂ ਭੀ ਆਖ਼ਰ ਆ ਪਹੁੰਚਿਆ ਤੇ ਨਾਮਦੇਵ ਨੂੰ ਪਿਆਰ

ਕਰਨ ਲੱਗਾ । ਕੁਦਰਤ ਦੇ ਨਿਯਮ ਅਨੁਸਾਰ ਇਹ ਮਨੁੱਖਾ-ਸੁਭਾਉ ਸ਼ੁਰੂ ਤੋਂ ਇੱਕ-ਸਾਰ ਤੁਰਿਆ ਆ ਰਿਹਾ ਹੈ । ਪਿਆਰ ਦੇ ਕੌਤਕ ਇਸੇ ਤਰ੍ਹਾਂ ਹੀ ਸਤਿਜੁਗ, ਤ੍ਰੇਤੇ, ਦੁਆਪੁਰ ਵਿਚ ਹੁੰਦੇ ਆਏ ਹਨ, ਹੁਣ ਭੀ ਹੋ ਰਹੇ ਹਨ ਤੇ ਹੁੰਦੇ ਰਹਿਣਗੇ ।

ਨਾਮਦੇਵ ਜੀ ਆਪਣੇ 'ਗੁਰੂ' ਨੂੰ 'ਗੋਬਿੰਦ ਰਾਇ, ਹਰਿ, ਨਾਰਾਇਣ' ਉਸੇ ਤਰ੍ਹਾਂ ਹੀ ਆਖਦੇ ਹਨ ਜਿਵੇਂ ਸਤਿਗੁਰੂ ਜੀ ਬਾਣੀ ਵਿਚ 'ਗੁਰੂ' ਨੂੰ ਇਉਂ ਆਖਦੇ ਹਨ :

"ਗੁਰੁ ਕਰਤਾ, ਗੁਰੁ ਕਰਣੈਜੋਗੁ ॥ ਗੁਰੁ ਪਰਮੇਸਰੁ, ਹੈ ਭੀ ਹੋਗੁ ॥"

**ਵਿਰੋਧੀ ਸੱਜਣ—**

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਇਸ ਸ਼ਬਦ ਬਾਰੇ ਇਉਂ ਲਿਖਦੇ ਹਨ :—

"ਉਕਤ ਸ਼ਬਦ ਵਿਖੇ ਮੂਰਤੀ ਅਥਵਾ ਬੁੱਤ-ਪੂਜਾ ਦੀ ਮਰਯਾਦਾ ਦਾ ਉਪਦੇਸ਼ ਹੈ । ਕਪਲਾ ਗਊ ਦਾ ਦੁੱਧ ਹਿੰਦੂ ਖ਼ਿਆਲਾਂ ਅਨੁਸਾਰ ਬਹੁਤ ਪਵਿੱਤਰ ਮੰਨਿਆ ਗਿਆ ਹੈ । ਗੋਬਿੰਦ ਰਾਇ ਤੋਂ ਭਾਵ ਕ੍ਰਿਸ਼ਨ ਜੀ ਹਨ । ਜੇਕਰ ਭਗਤ ਜੀ ਨੂੰ ਪੱਥਰ ਵਿਚੋਂ ਰੱਬ ਦੇ ਦਰਸ਼ਨ ਹੋਏ ਤਾਂ ਹੁਣ ਭੀ ਹੋਣੇ, ਚਾਹੀਦੇ ਹਨ ।

"ਭਾਵੇਂ ਨਾਮਦੇਵ ਜੀ ਨੇ ਕੁਝ ਕੁਝ ਦੂਜੇ ਸ਼ਬਦਾਂ ਵਿਚ ਮੂਰਤੀ-ਪੂਜਾ ਦਾ ਖੰਡਨ ਭੀ ਕੀਤਾ ਹੈ, ਪਰ ਜਦ ਮੰਡਨ ਹੈ ਫਿਰ ਖੰਡਨ ਦਾ ਕੀਹ ਅਰਥ ? ਜਾਂ ਖੰਡਨ ਕਰਨਾ ਸੀ ਜਾਂ ਮੰਡਨ । ਇਸ ਤੋਂ ਤਾਂ ਇਹ ਸਾਬਤ ਹੋਇਆ ਕਿ ਭਗਤ ਜੀ ਦਾ ਕੋਈ ਸਿਧਾਂਤ ਹੀ ਨਹੀਂ ਸੀ ।

"ਕਈ ਪਿਛਾਂ-ਖਿਚੂ (ਸਨਾਤਨੀ, ਹਿੰਦੂ ਸਿੱਖ) ਬੁੱਤ-ਪੂਜਾ ਦੇ ਅਰਥ ਵਿੰਗੇ-ਟੇਢੇ ਕਰ ਕੇ ਟਾਲਦੇ ਹਨ, ਜਾਂ, ਇਹ ਆਖਦੇ ਹਨ ਕਿ ਇਹ ਸ਼ਬਦ ਪਹਿਲੀ ਅਵਸਥਾ ਦੇ ਹਨ । ਪਰ ਜੇ ਇਹ ਪਹਿਲੇ ਉਪਦੇਸ਼ ਸਨ, ਤਾਂ ਇਸ ਅਗਿਆਨ ਨੂੰ ਪਰਚਾਰਨ-ਹਿਤ ਨਾਮਦੇਵ-ਰਚਨਾ ਵਿਚ ਸ਼ਾਮਲ ਰੱਖਣ ਦਾ ਲਾਭ ਕੀਹ... ... ...

"ਭਗਤ ਨਾਮਦੇਵ ਜੀ ਨਿਰਗੁਣ ਦੇ ਭਗਤ ਹੁੰਦੇ ਤਾਂ ਦੇਹੁਰੇ ਜਾ ਕੇ ਠਾਕੁਰ ਪੂਜਦੇ ਹੀ ਕਿਉਂ ? ਆਪ ਨੇ ਸ਼ਿਵ-ਦੁਆਰਿਆਂ ਤੇ ਦੇਵੀ-ਦੁਆਰਿਆਂ ਦੀ ਸਖ਼ਤ ਵਿਰੋਧਤਾ ਕੀਤੀ ਹੈ, ਪਰ ਠਾਕੁਰ-ਦੁਆਰਿਆਂ ਦੀ ਪੂਜਾ ਕਰਨੀ ਦੱਸੀ ਹੈ । ਇਹ ਦ੍ਵੈਤਾ ਕਿਉਂ ?"

ਅਸੀ ਆਪਣੇ ਉਪਰ-ਲਿਖੇ ਲੇਖ ਵਿਚ ਵਿਰੋਧੀ ਸੱਜਣ ਜੀ ਦੇ ਇਹਨਾਂ ਇਤਰਾਜ਼ਾਂ ਬਾਰੇ ਖੁਲ੍ਹੀ ਵਿਚਾਰ ਕਰ ਚੁਕੇ ਹਾਂ । ਇੱਥੇ ਸਿਰਫ਼ ਇਤਨਾ ਹੀ ਲਿਖਣਾ ਬਾਕੀ ਰਹਿ ਗਿਆ ਹੈ ਕਿ ਨਾਮਦੇਵ ਜੀ ਨੇ ਆਪਣੇ ਕਿਸੇ ਭੀ ਸ਼ਬਦ ਵਿਚ ਠਾਕੁਰ-ਦੁਆਰਿਆਂ ਦੀ ਪੂਜਾ ਕਰਨੀ ਨਹੀਂ ਦੱਸੀ । ਲਫ਼ਜ਼ 'ਗੋਬਿੰਦ ਰਾਇ' ਦਾ ਅਰਥ 'ਕ੍ਰਿਸ਼ਨ ਜੀ' ਨਹੀਂ ਕੀਤਾ ਜਾ ਸਕਦਾ, ਕਿਉਂਕਿ ਭਗਤ ਜੀ ਲਫ਼ਜ਼ 'ਹਰਿ' ਅਤੇ 'ਨਾਰਾਇਣੁ' ਭੀ ਵਰਤਦੇ ਹਨ ।

**ਕ੍ਰਿਸ਼ਨ ਭਗਤੀ—**

ਇਸ ਉਪਰਲੇ ਸਿਰਲੇਖ ਹੇਠ ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਲਿਖਦੇ ਹਨ—"ਭਗਤ ਜੀ ਭਾਵੇਂ ਰਾਮ ਚੰਦਰ ਦੇ ਉਪਾਸ਼ਕ ਭੀ ਸਨ, ਪਰ ਕ੍ਰਿਸ਼ਨ-ਉਪਾਸ਼ਨਾ ਵਲ ਬਹੁਤ ਲਗਨ ਜਾਪਦੀ ਹੈ । ਹੋ ਸਕਦਾ ਹੈ ਕਿ ਪਹਿਲਾਂ ਭਗਤ ਜੀ ਰਾਮ ਚੰਦਰ ਦੇ ਉਪਾਸ਼ਕ ਹੋਣਗੇ, ਬਾਅਦ ਵਿਚ ਕ੍ਰਿਸ਼ਨ-ਭਗਤੀ ਦਾ ਲੜ ਫੜਿਆ, ਕਿਉਂਕਿ ਭਗਤ ਜੀ ਦੀ ਰਚਨਾ ਵਿਚ ਰਾਮ ਚੰਦਰ-ਭਗਤੀ ਦਾ ਕੁਝ ਕੁਝ ਖੰਡਨ ਭੀ ਮਿਲਦਾ ਹੈ, ਪਰ ਕ੍ਰਿਸ਼ਨ-ਉਪਾਸ਼ਨਾ ਦੇ ਵਿਰੁੱਧ ਤਾਂ ਇਕ ਅੱਖਰ ਤਕ ਭਗਤ ਜੀ ਨਹੀਂ ਲਿਖ ਸਕਦੇ । ਇਸ ਤੋਂ ਸਾਬਤ ਹੁੰਦਾ ਹੈ ਕਿ ਭਗਤ ਜੀ ਕ੍ਰਿਸ਼ਨ-ਭਗਤੀ ਦੇ ਹੱਦ ਤੋਂ ਪਰੇ ਉਪਾਸ਼ਕ ਸਨ ।"

ਇਸ ਤੋਂ ਅਗਾਂਹ ਉਸ ਸੱਜਣ ਜੀ ਨੇ ਹਵਾਲੇ ਵਜੋਂ ਉਹੀ ਸ਼ਬਦ ਦਿੱਤੇ ਹਨ, ਜਿਨ੍ਹਾਂ ਉੱਤੇ ਅਸੀ ਹੁਣੇ ਖੁਲ੍ਹੀ ਵਿਚਾਰ ਕਰ ਚੁਕੇ ਹਾਂ ।

ਨਾਮਦੇਵ ਜੀ ਦੇ ਤਿਲੰਗ ਰਾਗ ਵਾਲੇ ਸ਼ਬਦ "ਹਲੇ ਯਾਰਾਂ" ਅਤੇ ਰਾਗ ਬਸੰਤ ਦੇ "ਆਉ ਕਲੰਦਰ" ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਜੀ ਲਿਖਦੇ ਹਨ—"ਭਗਤ ਨਾਮਦੇਵ ਜੀ ਕ੍ਰਿਸ਼ਨ-ਉਪਾਸ਼ਨਾ ਦੇ ਇਤਨੇ ਸ਼ਰਧਾਲੂ ਹਨ ਕਿ ਮਸਤੀ ਅੰਦਰ ਆ ਕੇ ਉਹ ਪਰਤੀਤ ਨਹੀਂ ਕਰ ਸਕਦੇ ਸਨ ਕਿ ਆਇਆ ਇਹ ਸਾਂਵਲੇ ਕੇਸ਼ਵ (ਕ੍ਰਿਸ਼ਨ ਜੀ) ਹਨ ਯਾ ਕਿ ਮੁਗ਼ਲ । ਕਿਤੇ ਕ੍ਰਿਸ਼ਨ ਜੀ ਨੂੰ ਕਲੰਦਰ ਨਾਲ ਤਸਬੀਹ ਦਿੱਤੀ ਜਾਂਦੀ ਹੈ ।"

ਅਸੀ "ਆਉ ਕਲੰਦਰ" ਸ਼ਬਦ ਬਾਰੇ ਥੋੜੀ ਕੁ ਵਿਚਾਰ ਉੱਪਰ ਦੇ ਆਏ ਹਾਂ । 'ਹਲੇ ਯਾਰਾਂ' ਸ਼ਬਦ ਬਾਰੇ ਵਿਚਾਰ ਸ਼ਬਦ ਦੇ ਟੀਕੇ ਵਿਚ ਪੇਸ਼ ਕਰਾਂਗੇ ।

ਅਖ਼ੀਰ ਤੇ ਜਾ ਕੇ ਵਿਰੋਧੀ ਸੱਜਣ ਜੀ ਇਉਂ ਲਿਖਦੇ ਹਨ—"ਨਿਰਣਯ ਹੋ ਗਿਆ ਕਿ ਨਾਮਦੇਵ ਜੀ ਗੁਰਮਤਿ ਦੇ ਸਿਧਾਂਤ ਤੋਂ ਬਹੁਤ ਨੀਵੇਂ ਹਨ । ਭਗਤ ਜੀ ਦੀ ਕ੍ਰਿਸ਼ਨ-ਭਗਤੀ ਦਾ ਗੁਰਮਤਿ ਭਲੀ ਪਰਕਾਰ ਖੰਡਨ ਕਰਦੀ ਹੈ । ਸੋ, ਜਦੋਂ ਨਾਮਦੇਵ ਜੀ ਦੀ ਰਚਨਾ ਵਿਚ ਕ੍ਰਿਸ਼ਨ-ਭਗਤੀ ਦਾ ਉਪਦੇਸ਼ ਹੈ, ਹਰ ਹਾਲਤ ਵਿਚ ਕਹਿਣਾ ਪਊਗਾ ਕਿ ਵਿਆਪਕ ਰੱਬ ਮੰਨਣ ਵਾਲੇ ਸ਼ਬਦ ਆਪ ਦੇ ਨਹੀਂ ਹਨ ।"

ਭਗਤ ਨਾਮਦੇਵ ਜੀ ਦੇ ਕੁੱਲ ੬੧ ਸ਼ਬਦ ਹਨ । ਅਸੀ ਉੱਪਰ ਦੱਸ ਆਏ ਹਾਂ ਕਿ ਇਹਨਾਂ ਵਿਚੋਂ ੧੦ ਸ਼ਬਦ ਐਸੇ ਹਨ ਜਿਨ੍ਹਾਂ ਦੇ ਅਰਥ ਕਰਨ ਵਿਚ ਟੀਕਾਕਾਰ ਸੱਜਣ ਭੁਲੇਖਾ ਖਾਂਦੇ ਰਹੇ ਹਨ । ਇਹ ਅਨੋਖੀ ਦਲੀਲ ਹੈ ਕਿ ਇਹਨਾਂ ੧੦ ਸ਼ਬਦਾਂ ਨੂੰ ਨਾਹ ਸਮਝ ਸਕਣ ਦੇ ਕਾਰਣ ਅਸੀ ਇਹ ਫ਼ੈਸਲਾ ਕਰ ਲਈਏ ਕਿ ਬਾਕੀ ਦੇ ੫੧ ਸ਼ਬਦ ਭਗਤ ਨਾਮਦੇਵ ਜੀ ਦੇ ਹਨ ਹੀ ਨਹੀਂ ।

### ਜ਼ਾਤ-ਪਾਤ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦੇ ਹਨ :—"ਸ੍ਰੀ ਨਾਮਦੇਵ ਜੀ ਜ਼ਾਤ-ਪਾਤ ਦੇ ਪੱਕੇ ਹਾਮੀ ਸਨ । ਆਪਣੀ ਜ਼ਾਤ ਨੂੰ ਨੀਵੀਂ ਜ਼ਾਤੀ ਦੇ ਸਮਝਦੇ ਸਨ । ਬ੍ਰਾਹਮਣਾਂ ਤੋਂ ਤੰਗ ਪੈ ਕੇ ਇਹ ਭੀ ਕਹਿੰਦੇ ਹਨ ਕਿ ਮੇਰਾ ਛੀਪੇ ਦੇ ਘਰ ਜਨਮ ਕਿਉਂ ਹੋਇਆ । ...ਉਹ ਸਮਝਦੇ ਸਨ ਕ੍ਰਿਸ਼ਨ ਜੀ ਛੀਪੇ ਆਪ ਬਣਾਉਂਦੇ ਹਨ ।...ਸ੍ਰੀ ਨਾਮਦੇਵ ਜੀ ਛੀਪਾ ਜ਼ਾਤੀ ਤੋਂ ਆਜ਼ਾਦ ਨਾ ਹੋ ਸਕੇ ।...ਜ਼ਾਤ-ਪਾਤ ਦੇ ਅਤੀ ਪਾਬੰਦ ਸਨ । ਉਸ ਵੇਲੇ ਜ਼ਾਤ-ਪਾਤ ਦਾ ਚਰਚਾ ਭੀ ਬੜਾ ਭਾਰੀ ਸੀ । ਸ਼ੂਦਰ ਸੰਗਿਆ ਦੀ ਬਿਆਧੀ ਕਰਕੇ ਬ੍ਰਾਹਮਣਾਂ ਨੇ ਮੰਦਰਾਂ ਵਿਚ ਜਾਣ ਦੀ ਆਗਿਆ ਨਹੀਂ ਦਿੱਤੀ ਸੀ ਅਤੇ ਆਪ ਨੂੰ ਢੇਢ ਭੀ ਕਹਿੰਦੇ ਸਨ....... ।

"ਗੁਰਮਤਿ ਦਾ ਸਿੱਧਾਂਤ ਬਹੁਤ ਉੱਚਾ ਤੇ ਸੁੱਚਾ ਹੈ । ਇਸ ਅਵਸਥਾ ਨੂੰ ਭਗਤ ਨਾਮਦੇਵ ਨਹੀਂ ਪਹੁੰਚ ਸਕੇ । ਜਨਮ ਥੀਂ ਜਾਤ ਮੰਨਣੀ ਅਗਿਆਨ ਹੈ ।"

ਜਰਵਾਣਾ ਕਮਜ਼ੋਰ ਨੂੰ ਮਾਰਦਾ ਭੀ ਹੈ ਤੇ ਰੋਣ ਭੀ ਨਹੀਂ ਦੇਂਦਾ । ਨਾਮਦੇਵ ਜੀ ਆਪਣੇ ਕ੍ਰੋੜਾਂ ਭਰਾਵਾਂ ਉੱਤੇ ਬ੍ਰਾਹਮਣਾਂ ਵਲੋਂ ਹੋ ਰਹੀ ਅੱਤ ਦੇ ਵਿਰੁੱਧ ਪੁਕਾਰ ਕਰਦੇ ਹਨ । ਇਸ ਪੁਕਾਰ ਦਾ ਅਰਥ ਸਿਰਫ਼ ਇਹ ਕੱਢਿਆ ਗਿਆ ਹੈ ਕਿ 'ਜਨਮ ਥੀਂ ਜਾਤੀ ਮੰਨਣੀ ਅਗਿਆਨ ਹੈ' ।

ਪਰ ਸੱਜਣ ਜੀ ! ਗੁਰੂ ਪਾਤਿਸ਼ਾਹ ਦੀ ਆਪਣੀ ਬਾਣੀ ਵਿਚੋਂ ਵੰਨਗੀ ਵਜੋਂ ਹੇਠ ਲਿਖੇ ਪ੍ਰਮਾਣ ਰਤਾ ਧਿਆਨ ਨਾਲ ਪੜ੍ਹਨੇ :—

(੧) ਨਾਮਾ ਜੈਦੇਉ ਕੰਬੀਰ ਤ੍ਰਿਲੋਚਨੁ, ਅਉਜਾਤਿ ਰਵਿਦਾਸ ਚਮਿਆਰੁ ਚਮਈਆ ॥
. . ਜੋ ਜੋ ਮਿਲੈ ਸਾਧੂ ਜਨ ਸੰਗਤਿ, ਧਨੁ ਧੰਨਾ ਜਟੁ, ਸੈਣੁ ਮਿਲਿਆ ਹਰਿ ਦਈਆ ॥੭॥੪॥ {ਬਿਲਾਵਲੁ ਮ: ੪, ਪੰਨਾ ੮੩੫

(੨) ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ, ਭਗਤ ਜਨਾ ਉਧਰੇ ॥
. . ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ, ਸਭਿ ਦੋਖ ਗਏ ਚਮਰੇ ॥੨॥੧॥
. . {ਚਮਰੇ—ਚਮਾਰ ਰਵਿਦਾਸ ਦੇ} {ਮਾਰੂ ਮ: ੪, ਪੰਨਾ ੯੯੫

(੩) ਸਾਧ ਸੰਗਿ ਨਾਨਕ ਬੁਧਿ ਪਾਈ, ਹਰਿ ਕੀਰਤਨੁ ਆਧਾਰੋ ॥
. . ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ, ਮੁਕਤਿ ਭਇਓ ਚਮਿਆਰੋ ॥੨॥੧॥੧੦॥ {ਗੂਜਰੀ ਮ: ੫, ਪੰਨਾ ੪੯੮

(੪) ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ ॥
. . ਪਤਤਿ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥
. . ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥
. . ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥੧॥੮॥ {ਸੂਹੀ ਮ: ੪, ਪੰਨਾ ੭੩੩

(੫) ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥੬॥੧॥ {ਬਸੰਤੁ ਮ: ੫, ਪੰਨਾ ੧੧੯੨

ਸਤਿਗੁਰੂ ਜੀ ਤਾਂ ਇਹਨਾਂ ਭਗਤਾਂ ਦੀ ਵਡਿਆਈ ਕਰ ਰਹੇ ਹਨ । ਪਰ ਸਾਡਾ ਸੱਜਣ ਕਹਿੰਦਾ ਹੈ ਕਿ ਇਹ ਲੋਕ ਗੁਰਮਤਿ ਦੇ ਸਿੱਧਾਂਤ ਨੂੰ ਨਹੀਂ ਪਹੁੰਚ ਸਕੇ ।

**ੴ ਸਤਿਗੁਰ ਪ੍ਰਸਾਦਿ ॥**
**ਭਗਤ ਕਬੀਰ ਜੀ ਨਾਲ**

?????????????????
**ਜਨਮ ਤੇ ਦੇਹਾਂਤ—**

ਕਬੀਰ ਜੀ ਦੀ ਆਪਣੀ ਹੀ ਬਾਣੀ ਵਿਚੋਂ ਇਹ ਪਤਾ ਮਿਲਦਾ ਹੈ ਕਿ ਉਹਨਾਂ ਦਾ ਜਨਮ ਸ਼ਹਿਰ ਬਨਾਰਸ (ਕਾਸ਼ੀ) ਵਿਚ ਹੋਇਆ ਸੀ ।

ਮੈਕਾਲਿਫ਼ ਨੇ ਕਬੀਰ ਜੀ ਦਾ ਜੀਵਨ ਲਿਖਦਿਆਂ ਲਿਖਿਆ ਹੈ ਕਿ ਭਗਤ ਜੀ ਦਾ ਜਨਮ ਜੇਠ ਦੀ ਪੂਰਨਮਾਸ਼ੀ ਸੰਮਤ ੧੪੫੫ (ਮਈ ਸੰਨ ੧੩੯੮) ਨੂੰ ਹੋਇਆ ਸੀ । ਉਮਰ ਦੇ ਆਖ਼ਰੀ ਹਿੱਸੇ ਵਿਚ ਕਬੀਰ ਜੀ ਮਗਹਰ ਜਾ ਵੱਸੇ ਸਨ । ਉਥੇ ਮੱਘਰ ਸੁਦੀ ੧੧ ਸੰਮਤ ੧੫੭੫ (ਨਵੰਬਰ ਸੰਨ ੧੫੧੮) ਨੂੰ ਉਹਨਾਂ ਦਾ ਦੇਹਾਂਤ ਹੋਇਆ ਸੀ । ਮੈਕਾਲਿਫ਼ ਦੇ ਲਿਖਣ ਅਨੁਸਾਰ ਕਬੀਰ ਜੀ ਦੀ ਕੁੱਲ ਉਮਰ ੧੧੯ ਸਾਲ ੫ ਮਹੀਨੇ ੨੭ ਦਿਨ ਸੀ ।

ਸ਼ੰਕਾ—

ਗੁਰੂ ਨਾਨਕ ਦੇਵ ਜੀ ਦੀ ਹਿੰਦੂ-ਤੀਰਥਾਂ ਵਾਲੇ ਪਾਸੇ ਪਹਿਲੀ 'ਉਦਾਸੀ' ਸੰਨ ੧੫੦੭ ਤੋਂ ਸੰਨ ੧੫੧੫ ਤਕ ਅੱਠ ਸਾਲ ਰਹੀ ਸੀ । ਇਸੇ ਹੀ 'ਉਦਾਸੀ' ਸਮੇ ਉਹਨਾਂ ਨੇ ਸਾਰੇ ਭਗਤਾਂ ਦੀ ਬਾਣੀ ਭੀ ਲਿਆਂਦੀ ਸੀ । ਮੈਕਾਲਿਫ਼ ਅਨੁਸਾਰ ਇਹ ਨਤੀਜਾ ਕੱਢਣਾ ਪੈਂਦਾ ਹੈ ਕਿ ਸਤਿਗੁਰੂ ਜੀ ਭਗਤ ਕਬੀਰ ਜੀ ਨੂੰ ਮਿਲੇ ਸਨ ।

ਕਬੀਰ ਜੀ ਨੇ ਇਕ ਦੋ ਸ਼ਬਦਾਂ ਵਿਚ ਭਗਤ ਨਾਮਦੇਵ ਜੀ, ਜੈਦੇਵ ਜੀ, ਰਵਿਦਾਸ ਜੀ ਅਤੇ ਤ੍ਰਿਲੋਚਨ ਜੀ ਦਾ ਜ਼ਿਕਰ ਤਾਂ ਕੀਤਾ ਹੈ, ਪਰ ਗੁਰੂ ਨਾਨਕ ਸਾਹਿਬ ਦਾ ਜ਼ਿਕਰ ਕਿਤੇ ਨਹੀਂ । ਰਵਿਦਾਸ ਜੀ ਕਬੀਰ ਜੀ ਦੇ ਸਮਕਾਲੀ ਭੀ ਸਨ । ਸੰਨ ੧੫੧੫ ਤਕ ਸਤਿਗੁਰੂ ਜੀ ਦਾ ਨਾਮ ਸਾਰੇ ਹੀ ਭਾਰਤ ਵਿਚ ਉੱਘਾ ਹੋ ਚੁਕਾ ਸੀ । ਜੇ ਸਤਿਗੁਰੂ ਜੀ ਭਗਤ ਕਬੀਰ ਜੀ ਦੇ ਸਮਕਾਲੀ ਹੁੰਦੇ, ਤਾਂ ਭਗਤ ਜੀ ਸਤਿਗੁਰੂ ਨਾਨਕ ਦੇਵ ਜੀ ਦਾ ਜ਼ਿਕਰ ਭੀ ਜ਼ਰੂਰ ਕਰਦੇ । ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭੀ ਕਬੀਰ ਜੀ ਦਾ ਜ਼ਿਕਰ ਕਿਤੇ ਨਹੀਂ ਕੀਤਾ, ਪਰ ਉਹਨਾਂ ਤਾਂ ਕਿਸੇ ਭੀ ਭਗਤ ਦਾ ਜ਼ਿਕਰ ਆਪਣੀ ਬਾਣੀ ਵਿਚ ਨਹੀਂ ਕੀਤਾ । ਇਹ ਆਪੋ ਆਪਣਾ ਲਿਖਣ-ਢੰਗ ਹੈ ।

ਸੋ, ਇਹੀ ਠੀਕ ਜਾਪਦਾ ਹੈ ਕਿ ਭਗਤ ਕਬੀਰ ਜੀ ਦਾ ਦੇਹਾਂਤ ਸੰਨ ੧੫੧੮ ਤੋਂ ਦੂਰ ਪਹਿਲਾਂ ਹੋ ਚੁਕਾ ਸੀ ।

### ਜਨਮ ਬਾਰੇ ਕੋਝੀ ਕਹਾਣੀ—

ਭਗਤ ਕਬੀਰ ਜੀ ਦੇ ਜਨਮ ਬਾਰੇ ਮੈਕਾਲਿਫ਼ ਨੇ ਇਕ ਬੜੀ ਅਨ-ਹੋਣੀ ਤੇ ਕੋਝੀ ਕਹਾਣੀ ਦਿੱਤੀ ਹੈ ਕਿ— ਬਨਾਰਸ ਵਿਚ ਇਕ ਬ੍ਰਾਹਮਣ ਰਹਿੰਦਾ ਸੀ ਜੋ ਰਾਮਾਨੰਦ ਜੀ ਦੀ ਸੇਵਾ ਕਰਿਆ ਕਰਦਾ ਸੀ । ਇਕ ਦਿਨ ਉਹ ਆਪਣੇ ਨਾਲ ਆਪਣੀ ਬਾਲ-ਵਿਧਵਾ ਲੜਕੀ ਨੂੰ ਭੀ ਰਾਮਾਨੰਦ ਜੀ ਪਾਸ ਲੈ ਗਿਆ । ਲੜਕੀ ਨੇ ਮੱਥਾ ਟੇਕਿਆ, ਤਾਂ ਰਾਮਾਨੰਦ ਜੀ ਨੇ ਪੁਤ੍ਰ-ਵਤੀ ਹੋਣ ਦੀ ਅਸੀਸ ਦੇ ਦਿੱਤੀ । ਲੜਕੀ ਦਾ ਪਿਤਾ ਘਬਰਾਇਆ, ਪਰ ਅਸੀਸ ਅਟੱਲ ਰਹੀ ਤੇ ਉਸ ਬਾਲ-ਵਿਧਵਾ ਤੋਂ ਬਾਲਕ ਨੇ ਜਨਮ ਲਿਆ । ਇਸ ਬਾਲਕ ਨੂੰ ਉਹ ਬਨਾਰਸ ਤੋਂ ਬਾਹਰ ਨੇੜੇ ਹੀ ਇਕ ਤਲਾਬ ਤੇ ਛੱਡ ਆਏ । ਉੱਥੇ ਇਕ ਮੁਸਲਮਾਨ ਜੁਲਾਹਾ ਆ ਨਿਕਲਿਆ, ਉਹ ਬੱਚੇ ਨੂੰ ਆਪਣੇ ਘਰ ਲੈ ਆਇਆ । ਮੌਲਵੀ ਪਾਸੋਂ ਨਾਮ ਰਖਾਇਆ । ਉਸ ਜੁਲਾਹੇ ਦੇ ਘਰ ਕੋਈ ਔਲਾਦ ਨਹੀਂ ਸੀ । ਉਸ ਨੇ ਇਸ ਬਾਲਕ ਨੂੰ ਆਪਣਾ ਪੁੱਤਰ ਬਣਾ ਕੇ ਇਸ ਦੀ ਪਾਲਣਾ ਕੀਤੀ । ਇਹ ਸੀ ਕਬੀਰ, ਜੋ ਫਿਰ ਸਾਰੇ ਭਾਰਤ ਵਿਚ ਆਪਣੀ ਭਗਤੀ ਕਰਕੇ ਪ੍ਰਸਿੱਧ ਹੋਇਆ ।

### ਅਨ-ਹੋਣੀ ਗੱਲ—

ਕਬੀਰ ਜੀ ਨੇ ਆਪਣੀ ਬਾਣੀ ਵਿਚ ਕਈ ਵਾਰੀ ਲਿਖਿਆ ਹੈ ਕਿ ਆਪ ਜਾਤ ਦੇ ਜੁਲਾਹੇ ਸਨ । ਭਾਰਤ ਵਿਚ ਅਜੇ ਉੱਚੀ ਜਾਤ ਦਾ ਮਾਣ ਤੇ ਫ਼ਖ਼ਰ ਬੜਾ ਸੀ {ਹੁਣ ਭੀ ਕਿੱਥੇ ਘੱਟ ਹੈ ?} ਬ੍ਰਾਹਮਣ ਲੋਕ ਆਪਣਾ ਦਬਦਬਾ ਕਾਇਮ ਰੱਖਣ ਲਈ ਮੁੜ ਮੁੜ ਇਹੀ ਮੇਹਣੇ ਮਾਰਦੇ ਹੋਣਗੇ ਕਿ ਆਖ਼ਰ ਹੈ ਤਾਂ ਨੀਚ ਜੁਲਾਹਾ ਹੀ । ਤਾਹੀਏਂ ਕਬੀਰ ਜੀ ਨੇ ਇਹਨਾਂ ਨੂੰ ਇਉਂ ਵੰਗਾਰ ਕੇ ਆਖਿਆ :—

"ਤੁਮ ਕਤ ਬ੍ਰਾਹਮਣ, ਹਮ ਕਤ ਸੂਦ ॥ ਹਮ ਕਤ ਲੋਹੂ, ਤੁਮ ਕਤ ਦੂਧ ॥"

ਇਹ ਕਿਤਨੀ ਅਨ-ਹੋਣੀ ਜਿਹੀ ਗੱਲ ਹੈ ਕਿ ਕਬੀਰ ਜੀ ਦੇ ਜੀਵਨ-ਲਿਖਾਰੀ ਨੂੰ ਤਾਂ ਇਹ ਪਤਾ ਮਿਲ ਗਿਆ ਕਿ ਕਬੀਰ ਜੀ ਬਾਲ-ਵਿਧਵਾ ਬ੍ਰਾਹਮਣੀ ਦੇ ਪੇਟੋਂ ਪੈਦਾ ਹੋਏ ਸਨ, ਪਰ ਕਬੀਰ ਜੀ ਨੂੰ ੧੨੦ ਸਾਲਾਂ ਦੀ ਉਮਰ ਤਕ ਭੀ ਆਪਣੇ ਉੱਚ-ਜਾਤੀ ਵਿਚੋਂ ਹੋਣ ਦਾ ਪਤਾ ਨਾ ਲੱਗ ਸਕਿਆ । ਉਹ ਆਪਣੇ ਆਪ ਨੂੰ ਅਖ਼ੀਰ ਤਕ ਜੁਲਾਹੇ ਦੀ ਸੰਤਾਨ ਹੀ ਸਮਝਦੇ ਰਹੇ ।

ਜਿਸ ਰਾਮਾਨੰਦ ਜੀ ਦੀ ਅਸੀਸ ਨਾਲ ਕਬੀਰ ਜੀ ਦਾ ਜਨਮ ਦੱਸਿਆ ਜਾ ਰਿਹਾ ਹੈ, ਉਹਨਾਂ ਨੇ ਭੀ ਆਪਣੇ ਚੇਲੇ ਕਬੀਰ ਜੀ ਨੂੰ ਕਦੇ ਇਹ ਭੇਤ ਦੀ ਗੱਲ ਨਾਹ ਦੱਸੀ । {ਰਾਮਾਨੰਦ ਜੀ ਨੇ ਹੀ ਆਪਣੇ ਇਕ ਬ੍ਰਾਹਮਣ ਸੇਵਕ ਨੂੰ ਸ਼ਰਾਪ ਦੇ ਕੇ ਚਮਾਰ ਦੇ ਘਰ ਜਨਮ ਦਿਵਾ ਕੇ ਰਵਿਦਾਸ ਬਣਾ ਦਿੱਤਾ ਦੱਸਿਆ ਜਾਂਦਾ ਹੈ । ਕੈਸੀ ਅਜਬ ਖੇਡ ਹੈ ! ਇਹ ਸ਼ਰਾਪ ਭੀ ਰਿਹਾ ਗੁਪਤ ਹੀ । ਸਿਰਫ਼ 'ਭਗਤ-ਮਾਲ' ਦੇ ਲਿਖਾਰੀ ਦੀ ਕੰਨੀ ਹੀ ਇਹ ਗੱਲ ਆ ਪਈ ਸੀ} ।

**ਅਨੋਖੀ ਅਸੀਸ—**

ਕਬੀਰ ਜੀ ਦਾ ਜਨਮ ਇਕ ਅਨੋਖੀ ਅਸੀਸ ਦੇ ਨਾਲ ਜੋੜਨਾ ਕਿਸੇ ਚਾਲਕ ਦਿਮਾਗ਼ ਦੀ ਕਾਢ ਹੀ ਜਾਪਦੀ ਹੈ । ਇਹ ਕੋਈ ਸ਼ਰਧਾਲੂ ਭੀ ਹੋ ਸਕਦਾ ਹੈ, ਜੋ ਕਬੀਰ ਜੀ ਨੂੰ ਉੱਚੀ ਕੁਲ ਵਿਚੋਂ ਜੰਮਿਆ ਵੇਖਣਾ ਤੇ ਵਿਖਾਣਾ ਚਾਹੁੰਦਾ ਹੋਵੇ । ਪਰ ਇਹ ਕੋਈ ਦੋਖੀ ਭੀ ਹੋ ਸਕਦਾ ਹੈ, ਜੋ ਕਬੀਰ ਜੀ ਦਾ ਜਨਮ ਇਸ ਤਰ੍ਹਾਂ ਸ਼ੱਕੀ ਬਣਾ ਕੇ ਉਹਨਾਂ ਦਾ ਰਸੂਖ਼ ਘਟਾਣ ਦੇ ਫ਼ਿਕਰ ਵਿਚ ਹੋਵੇ, ਤਾਕਿ ਕਬੀਰ ਜੀ ਨੇ ਬ੍ਰਾਹਮਣ ਦੀ ਧਾਰਮਿਕ ਠੇਕੇਦਾਰੀ ਉੱਤੇ ਜੋ ਕਾਰੀ ਸੱਟ ਮਾਰੀ ਹੈ ਉਸ ਦਾ ਕੁਝ ਅਸਰ ਜ਼ਾਇਆ ਹੋ ਸਕੇ । ਇਹਨਾਂ ਸਾਰੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਪੜ੍ਹ ਕੇ ਵੇਖੋ । ਬ੍ਰਾਹਮਣ ਦੇ ਕਰਮ-ਕਾਂਡ ਆਦਿਕ ਦੇ ਖਿਲਾਰੇ ਹੋਏ ਜਾਲ ਦੀ ਇਹਨਾਂ ਚੰਗੀ ਕਲੀ ਖੋਹਲੀ ਹੈ । ਪਰ ਇਹਨਾਂ ਦਾ ਜੀਵਨ ਭੀ ਪੜ੍ਹ ਕੇ ਵੇਖੋ । ਕਿਸੇ ਨੂੰ ਬੀਠੁਲ-ਮੂਰਤੀ ਦਾ ਪੁਜਾਰੀ ਬਣਾ ਦਿੱਤਾ ਗਿਆ ਹੈ, ਕਿਸੇ ਨੂੰ ਪੰਡਿਤ ਪਾਸੋਂ ਲਏ ਹੋਏ ਠਾਕੁਰ ਦਾ ਪੁਜਾਰੀ ਵਿਖਾਇਆ ਗਿਆ ਹੈ ।

ਇਹ ਅਸੀ ਹੀ ਹਾਂ, ਜੋ ਦੋਵੇਂ ਵਿਰੋਧੀ ਗੱਲਾਂ ਠੀਕ ਮੰਨੀ ਜਾ ਰਹੇ ਹਾਂ । ਸਗੋਂ ਇਥੋਂ ਤਕ ਆ ਅੱਪੜੇ ਹਾਂ ਕਿ ਭਗਤਾਂ ਦੇ ਕਈ ਸ਼ਬਦ ਮੂਰਤੀ-ਪੂਜਾ ਦੇ ਹੱਕ ਵਿਚ ਮੰਨ ਰਹੇ ਹਾਂ । ਕੈਸੀ ਹਾਸੋ-ਹੀਣੀ ਸ਼ਰਧਾ ਹੈ !

ਜਿਸ ਕਬੀਰ ਜੀ ਨੂੰ ਦੋਖੀ ਲੋਕ 'ਕੂਟਨ', 'ਨਚਣ', 'ਤਸਕਰ' ਆਦਿਕ ਨੀਵੇਂ ਨਾਵਾਂ ਨਾਲ ਯਾਦ ਕਰਦੇ ਸਨ ਤੇ ਅਗੋਂ ਕਬੀਰ ਜੀ ਹੱਸ ਕੇ ਠੰਢੇ-ਜਿਗਰੇ ਸਿਰਫ਼ ਇਹ ਆਖ ਦੇਂਦੇ ਸਨ ਕਿ ਭਾਈ !

"ਕੂਟਨੁ ਕਿਸੈ ਕਹਹੁ ਸੰਸਾਰ ॥ ਸਗਲ ਬੋਲਨ ਕੇ ਮਾਹਿ ਬੀਚਾਰੁ ॥" {ਗੌਂਡ, ਪੰਨਾ ੮੭੨}

ਜਿਸ ਕਬੀਰ ਜੀ ਦੇ ਜੀਵਨ ਨਾਲ ਇਕ ਚੋਰ ਦੀ ਅਣਖ-ਹੀਣੀ ਕਹਾਣੀ ਜੋੜੀ ਗਈ ਹੈ, ਉਸ ਮਹਾਂਪੁਰਖ ਦਾ ਅਜਿਹੇ ਲੋਕਾਂ ਦੀ ਹੱਥੀਂ ਲਿਖਿਆ ਲਿਖਾਇਆ ਜੀਵਨ ਰਤਾ ਸੰਭਾਲ ਕੇ ਪੜ੍ਹਨ ਦੀ ਲੋੜ ਹੈ । ਜਿਸ ਜਾਤੀ ਨੂੰ ਵੰਗਾਰ ਕੇ ਕਬੀਰ ਜੀ ਨੇ ਆਖਿਆ—

"ਜੌ ਤੂੰ ਬ੍ਰਹਿਮਣੁ ਬ੍ਰਾਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥"

ਉਸ ਜਾਤੀ ਨੂੰ ਇਹ ਸੱਚੀ ਤੇ ਖਰੀ ਚੋਭ ਕੋਈ ਘੱਟ ਨਹੀਂ ਸੀ ਲੱਗ ਰਹੀ । ਉਸ ਨੇ ਆਪਣਾ ਵਾਰ ਜ਼ਰੂਰ ਕਰਨਾ ਸੀ । ਸੋ, ਅਸਾਂ ਕਬੀਰ ਜੀ ਦਾ ਜੀਵਨ ਉਹਨਾਂ ਦੀ ਆਪਣੀ ਬਾਣੀ ਵਿਚੋਂ ਵੇਖਣਾ ਹੈ ।

ਇੱਥੇ ਇਕ ਹੋਰ ਔਕੜ ਆ ਪੈਂਦੀ ਹੈ । ਸਾਡੇ ਹੀ ਇਤਿਹਾਸਕਾਰਾਂ ਨੇ ਲਿਖ ਦਿੱਤਾ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਇਕੱਠੀ ਕੀਤੀ ਸੀ । ਇਸ ਬਾਰੇ ਮੈਕਾਲਿਫ਼ ਲਿਖਦਾ ਹੈ :—

"ਇਥੇ ਇਹ ਮੰਨਣਾ ਪੈਂਦਾ ਹੈ ਕਿ ਉਸ ਬਾਣੀ ਵਿਚ ਭਗਤਾਂ ਪਾਸੋਂ ਉਹਨਾਂ ਦੇ ਉਪਾਸ਼ਕਾਂ ਪਾਸ ਆਉਣ ਦੇ ਅਮਲ ਕਰਕੇ ਕੁਝ ਅਦਲਾ-ਬਦਲੀ ਭੀ ਆ ਗਈ ਸੀ ।"

ਜੇ ਇਹ ਬਾਣੀ ਬਦਲੀ ਹੋਈ ਹੀ ਹੈ, ਤਾਂ ਇਸ ਵਿਚੋਂ ਕਬੀਰ ਜੀ ਦਾ ਜੀਵਨ ਲੱਭਣ ਦਾ ਕੀਹ ਲਾਭ ? ਇਹ ਤਾਂ ਇਤਬਾਰ-ਜੋਗ ਹੀ ਨਾ ਰਹੀ । ਇਸ ਵਿਚੋਂ ਲੱਭਾ ਹੋਇਆ 'ਜੀਵਨ' ਭੀ ਕਿਵੇਂ ਭਰੋਸੇ-ਜੋਗ ਹੋ ਸਕਦਾ

ਹੈ ? ਸੋ, ਅਸਾਂ ਇਹ ਭੀ ਸਾਬਤ ਕਰਨਾ ਹੈ ਕਿ ਕਬੀਰ ਜੀ ਦੀ ਇਹ ਬਾਣੀ ਬਦਲੀ ਹੋਈ ਨਹੀਂ ਹੈ । ਇਹ ਗੱਲ ਤਦੋਂ ਹੀ ਸਿੱਧ ਹੋ ਸਕਦੀ ਹੈ ਜੇ ਅਸੀ ਇਹ ਲੱਭ ਸਕੀਏ ਕਿ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਇਹ ਬਾਣੀ ਇਕੱਠੀ ਕੀਤੀ ਸੀ । {ਪੜ੍ਹੋ ਮੇਰਾ ਅਗਲਾ ਲੇਖ 'ਭਗਤ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ'} ।

**ਹਿੰਦੂ ਕਿ ਮੁਸਲਮਾਨ ?—**

(ੳ) ਇਹ ਖ਼ਿਆਲ ਉੱਕਾ ਹੀ ਗ਼ਲਤ ਹੈ ਕਿ ਕਬੀਰ ਜੀ ਮੁਸਲਮਾਨ ਸਨ । ਬਾਬਾ ਫ਼ਰੀਦ ਜੀ ਅਤੇ ਭਗਤ ਕਬੀਰ ਜੀ ਦੀ ਸਾਰੀ ਬਾਣੀ ਪੜ੍ਹ ਕੇ ਵੇਖੋ, ਗਹੁ ਨਾਲ ਪੜ੍ਹ ਕੇ ਵੇਖੋ । ਇਕ ਗੱਲ ਸਾਫ਼ ਪ੍ਰਤੱਖ ਦਿੱਸ ਰਹੀ ਹੈ । ਫ਼ਰੀਦ ਜੀ ਹਰ ਥਾਂ ਮੁਸਲਮਾਨੀ ਲਫ਼ਜ਼ ਵਰਤਦੇ ਹਨ—ਮੁਲਕੁਲਮੌਤ, ਪੁਰਸਲਾਤ (ਪੁਲ ਸਿਰਾਤ), ਅਕਲਿ ਲਤੀਫ, ਗਿਰੀਵਾਨ, ਮਰਗ ਆਦਿਕ ਸਭ ਮੁਸਲਮਾਨੀ ਲਫ਼ਜ਼ ਹੀ ਹਨ । ਖ਼ਿਆਲ ਭੀ ਉਹਨਾਂ ਨੇ ਇਸਲਾਮ ਵਾਲੇ ਹੀ ਦਿੱਤੇ ਹਨ; ਜਿਵੇਂ—

"ਮਿਟੀ ਪਈ ਅਤੋਲਵੀ, ਕੋਇ ਨ ਹੋਸੀ ਮਿਤੁ ॥"

ਇੱਥੇ ਮੁਰਦੇ ਦੱਬਣ ਵਲ ਇਸ਼ਾਰਾ ਹੈ ।

ਕਬੀਰ ਜੀ ਦੀ ਬਾਣੀ ਵਿਚ ਸਾਰੇ ਲਫ਼ਜ਼ ਹੇਂਦਕੇ ਹਨ । ਸਿਰਫ਼ ਉੱਥੇ ਹੀ ਮੁਸਲਮਾਨੀ ਲਫ਼ਜ਼ ਮਿਲਣਗੇ, ਜਿੱਥੇ ਕਿਸੇ ਮੁਸਲਮਾਨ ਨਾਲ ਬਹਿਸ ਹੈ । ਪਰਮਾਤਮਾ ਵਾਸਤੇ ਭੀ ਕਬੀਰ ਜੀ ਨੇ ਆਮ ਤੌਰ ਤੇ ਉਹੀ ਨਾਮ ਵਰਤੇ ਹਨ ਜੋ ਹਿੰਦੂ ਲੋਕ ਆਪਣੇ ਅਵਤਾਰਾਂ ਵਾਸਤੇ ਵਰਤਦੇ ਹਨ ਅਤੇ ਜੋ ਸਤਿਗੁਰੂ ਜੀ ਨੇ ਭੀ ਬਹੁਤ ਵਾਰੀ ਵਰਤੇ ਹਨ—ਪੀਤਾਂਬਰ, ਰਾਮ, ਹਰਿ, ਨਾਰਾਇਨ, ਸਾਰਿੰਗ ਧਰ, ਠਾਕੁਰ ਆਦਿ ।

ਇਸ ਉਪਰ-ਲਿਖੀ ਵਿਚਾਰ ਤੋਂ ਸੁਤੇ ਹੀ ਇਹ ਨਤੀਜਾ ਨਿਕਲਦਾ ਹੈ ਕਿ ਬਾਬਾ ਫ਼ਰੀਦ ਜੀ ਮੁਸਲਮਾਨੀ ਘਰ ਤੇ ਮੁਸਲਮਾਨੀ ਖ਼ਿਆਲਾਂ ਵਿਚ ਪਲੇ ਸਨ, ਕਬੀਰ ਜੀ ਹਿੰਦੂ-ਘਰ ਤੇ ਹਿੰਦੂ-ਸੱਭਿਅਤਾ ਵਿਚ । ਹਾਂ, ਹਿੰਦੂ ਕੁਰੀਤੀਆਂ ਤੇ ਕੁਰਸਮਾਂ ਨੂੰ ਕਬੀਰ ਜੀ ਨੇ ਦਿਲ ਖੋਹਲ ਕੇ ਨਸ਼ਰ ਕੀਤਾ ਹੈ । ਇਹ ਗੱਲ ਭੀ ਇਹੀ ਜ਼ਾਹਰ ਕਰਦੀ ਹੈ ਹਿੰਦੂ-ਘਰ ਵਿਚ ਜਨਮ ਹੋਣ ਤੇ ਪਲਣ ਕਰਕੇ ਕਬੀਰ ਜੀ ਹਿੰਦੂ-ਰਸਮਾਂ ਤੇ ਮਰਯਾਦਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ ।

(ਅ) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਭਗਤ-ਬਾਣੀ ਦੇ ਸਿਰਲੇਖ ਧਿਆਨ ਨਾਲ ਪੜ੍ਹ ਕੇ ਵੇਖੋ । ਇਹ ਸਿਰਲੇਖ ਗੁਰੂ ਸਾਹਿਬ ਦੇ ਲਿਖੇ ਹੋਏ ਹਨ । ਸਿਰਫ਼ ਫ਼ਰੀਦ ਜੀ ਵਾਸਤੇ ਲਫ਼ਜ਼ 'ਸ਼ੇਖ' ਵਰਤਦੇ ਹਨ, ਬਾਕੀ ਸਭਨਾਂ ਵਾਸਤੇ 'ਭਗਤ' । 'ਸ਼ੇਖ' ਮੁਸਲਮਾਨੀ ਲਫ਼ਜ਼ ਹੈ, ਮੁਸਲਮਾਨ ਵਾਸਤੇ ਹੀ ਵਰਤਿਆ ਜਾ ਸਕਦਾ ਹੈ । 'ਭਗਤ' ਹੇਂਦਕਾ ਲਫ਼ਜ਼ ਹੈ ਤੇ ਸਿਰਫ਼ ਹਿੰਦੂ ਵਾਸਤੇ ਹੀ ਵਰਤਿਆ ਜਾ ਸਕਦਾ ਹੈ ।

(ੲ) ਜੇ ਕਬੀਰ ਜੀ ਦੇ ਜਨਮ ਬਾਰੇ ਉਹ ਕੋਝੀ ਕਹਾਣੀ ਮੰਨ ਲਈ ਜਾਏ, ਤਾਂ ਕਬੀਰ ਜੀ ਜਨਮ ਤੋਂ ਹੀ ਇਕ ਮੁਸਲਮਾਨ ਜੁਲਾਹੇ ਦੇ ਘਰ ਪਲੇ, ਉਸ ਨੇ ਉਹਨਾਂ ਦਾ ਨਾਮ ਭੀ ਮੌਲਵੀ ਪਾਸੋਂ ਰਖਾਇਆ । ਹਰੇਕ ਮੁਸਲਮਾਨ ਆਪਣੇ ਪੁੱਤਰ ਦੀ ਸੁੰਨਤ ਛੋਟੀ ਉਮਰੇ ਕਰ ਦੇਂਦਾ ਹੈ । ਪਰ ਸੁੰਨਤ ਬਾਰੇ ਕਬੀਰ ਜੀ ਦਾ ਆਸਾ ਰਾਗ ਦਾ ਸ਼ਬਦ ਪੜ੍ਹ ਵੇਖੋ :—

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਈ ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ॥ਅਰਧ ਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ ॥੩॥

ਇਸ ਸ਼ਬਦ ਤੋਂ ਸਾਫ਼ ਜ਼ਾਹਰ ਹੈ ਕਿ ਨਾ ਹੀ ਕਬੀਰ ਜੀ ਦੀ ਸੁੰਨਤ ਹੋਈ ਹੋਈ ਸੀ ਅਤੇ ਨਾ ਹੀ ਉਹ ਇਸ ਦੇ ਹੱਕ ਵਿਚ ਸਨ । ਮੁਸਲਮਾਨ ਜੁਲਾਹੇ ਦੇ ਘਰ ਪਲੇ ਕਬੀਰ ਜੀ ਦੀ ਸੁੰਨਤ ਕਿਉਂ ਨਾ ਕਰਾਈ ਗਈ ?

ਇੱਥੇ ਇਕ ਹੋਰ ਸੁਆਦਲੀ ਗੱਲ ਭੀ ਚੇਤੇ ਰੱਖਣ ਵਾਲੀ ਹੈ । ਕਬੀਰ ਜੀ ਮੁਸਲਮਾਨੀ ਪੱਖ ਦਾ ਜ਼ਿਕਰ ਕਰਦੇ ਹੋਏ ਘਰ ਦੀ ਸਾਥਣ ਅਤੇ ਮੁਸਲਮਾਨੀ ਲਫ਼ਜ਼ 'ਅਉਰਤ' ਵਰਤਦੇ ਹਨ । ਪਰ ਆਪਣਾ ਪੱਖ ਦੱਸਣ ਵੇਲੇ ਹਿੰਦੂ-ਲਫ਼ਜ਼ 'ਅਰਧ ਸਰੀਰੀ ਨਾਰਿ' ਵਰਤਦੇ ਹਨ ।

(ਸ) ਹਿੰਦੂ ਕੌਮ ਵਿਚ ਤਾਂ ਉੱਚੀ ਨੀਵੀਂ ਜਾਤ ਦਾ ਵਿਤਕਰਾ ਆਮ ਪ੍ਰਸਿੱਧ ਹੈ । ਮੁਸਲਮਾਨ ਕੌਮ ਵਿਚ ਕਿਸੇ ਨੂੰ ਸ਼ੂਦਰ ਨਹੀਂ ਕਿਹਾ ਜਾ ਸਕਦਾ । ਜੇ ਕਬੀਰ ਜੀ ਮੁਸਲਮਾਨ ਜੁਲਾਹੇ ਹੁੰਦੇ ਤਾਂ ਕੋਈ ਬ੍ਰਾਹਮਣ ਉਹਨਾਂ ਨੂੰ ਸ਼ੂਦਰ ਆਖਣ ਦੀ ਦਲੇਰੀ ਨਾ ਕਰਦਾ, ਖ਼ਾਸ ਤੌਰ ਤੇ ਜਦੋਂ ਕਿ ਰਾਜ ਭੀ ਮੁਸਲਮਾਨ ਪਠਾਣਾਂ ਦਾ ਸੀ । ਹਿੰਦੂ ਜੁਲਾਹੇ ਨੂੰ ਹੀ ਸ਼ੂਦਰ ਆਖਿਆ ਜਾ ਸਕਦਾ ਸੀ, ਤਾਹੀਏਂ ਅੱਗੋਂ ਕਬੀਰ ਜੀ ਨੇ ਉੱਤਰ ਦਿੱਤਾ ਸੀ :

"ਤੁਮ ਕਤ ਬ੍ਰਾਹਮਣੁ, ਹਮ ਕਤ ਸੂਦ ॥"

(ਹ) ਮੁਸਲਮਾਨ ਆਪਣੀ ਬੋਲੀ ਵਿਚ ਆਪਣੇ ਵਾਸਤੇ ਲਫ਼ਜ਼ 'ਦਾਸ' ਨਹੀਂ ਵਰਤਦੇ । ਪਰ ਕਬੀਰ ਜੀ ਨੇ ਕਈ ਥਾਈਂ ਆਪਣੇ ਆਪ ਨੂੰ 'ਦਾਸੁ ਕਬੀਰੁ' ਲਿਖਿਆ ਹੈ ।

(ਕ) ਆਸਾ ਰਾਗ ਦੇ ਸ਼ਬਦ ਨੰ: ੨੬ ਵਿਚ ਕਬੀਰ ਜੀ ਲਿਖਦੇ ਹਨ :

ਹਮ ਗੋਰੂ, ਤੁਮ ਗੁਆਰ ਗੁਸਾਈ, ਜਨਮ ਮਰਨ ਰਖਵਾਰੇ ॥<br>
ਕਬਹੂੰ ਨ ਪਾਰਿ ਉਤਾਰਿ ਚਰਾਇਹੁ, ਕੈਸੇ ਖਸਮ ਹਮਾਰੇ ॥੨॥<br>
ਤੂੰ ਬਾਮ੍ਹਨੁ, ਮੈ ਕਾਸੀਕ ਜੁਲਹਾ .... .... .... ....

ਭਾਵ :—ਕਈ ਜਨਮਾਂ ਤੋਂ ਤੁਸੀ ਲੋਕ ਸਾਡੇ ਰਾਖੇ ਬਣੇ ਆ ਰਹੇ ਹੋ । ਅਸੀ ਤੁਹਾਡੀਆਂ ਗਾਈਆਂ ਬਣੇ ਰਹੇ, ਤੁਸੀ ਸਾਡੇ ਗੁਆਲੇ ਖ਼ਸਮ ਬਣੇ ਰਹੇ । ਪਰ ਤੁਸੀ ਹੁਣ ਤਕ ਨਕਾਰੇ ਹੀ ਸਾਬਤ ਹੋਏ ।

(ਇਹ ਠੀਕ ਹੈ ਕਿ) ਤੂੰ ਕਾਸ਼ੀ ਦਾ ਬ੍ਰਾਹਮਣ ਹੈਂ (ਤੈਨੂੰ ਮਾਣ ਹੈ ਆਪਣੀ ਵਿੱਦਿਆ ਦਾ) ਮੈਂ ਜੁਲਾਹਾ ਹਾਂ (ਜਿਸ ਨੂੰ ਤੁਹਾਡੀ ਵਿੱਦਿਆ ਪੜ੍ਹਨ ਦਾ ਹੱਕ ਨਹੀਂ)..........

ਕੋਈ ਮੁਸਲਮਾਨ ਜੁਲਾਹਾ ਇਹ ਨਹੀਂ ਮੰਨਦਾ ਕਿ ਬ੍ਰਾਹਮਣ ਅਜੇ ਤਕ ਉਸ ਦਾ ਗੁਸਾਈ ਗੁਆਲਾ ਹੈ ਤੇ ਉਹ ਉਸ ਦੀ ਗਾਈਂ ਹੈ ।

(ਖ) ਰਾਗ ਗੌਂਡ ਦਾ ਹੇਠ-ਲਿਖਿਆ ਸ਼ਬਦ ਧਿਆਨ ਨਾਲ ਪੜ੍ਹੋ :—

ਨਰੂ ਮਰੈ, ਨਰੁ ਕਾਮਿ ਨ ਆਵੈ ॥ ਪਸੂ ਮਰੈ, ਦਸ ਕਾਜ ਸਵਾਰੈ ॥੧॥ ... ... ... ... ... ਹਾਡ ਜਲੇ ਜੈਸੇ ਲਕਰੀ ਕਾ ਤੂਲਾ ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥ ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂਡ ਮਹਿ ਲਾਗੈ ॥੩॥੨॥ {ਪੰਨਾ ੮੭੦}

ਸਰੀਰ ਦੀ ਅੰਤਲੀ ਦਸ਼ਾ ਦਾ ਸਹਿਜ ਸੁਭਾਇ ਜ਼ਿਕਰ ਕਰਦੇ ਹੋਏ ਭੀ ਕਬੀਰ ਜੀ ਹਿੰਦੂ-ਮਰਯਾਦਾ ਹੀ ਦੱਸਦੇ ਹਨ ਕਿ ਮਰਨ ਤੇ ਜਿਸਮ ਅੱਗ ਦੀ ਭੇਟ ਹੋ ਜਾਂਦਾ ਹੈ । ਇਸ ਸ਼ਬਦ ਵਿਚ ਕਿਸੇ ਭੀ ਮਜ਼ਹਬ ਦੀ ਬਾਬਤ ਕੋਈ ਬਹਿਸ ਨਹੀਂ ਹੈ । ਸਾਧਾਰਨ ਤੌਰ ਤੇ ਇਨਸਾਨੀ ਹਾਲਤ ਬਿਆਨ ਕੀਤੀ ਗਈ ਹੈ । ਇਸ ਸਾਧਾਰਨ ਹਾਲਤ

ਦੇ ਦੱਸਣ ਵਿਚ ਭੀ ਸਿਰਫ਼ ਸਾੜਨ ਦੇ ਰਿਵਾਜ ਦਾ ਜ਼ਿਕਰ ਸਾਫ਼ ਸਾਬਤ ਕਰਦਾ ਹੈ ਕਿ ਕਬੀਰ ਜੀ ਮੁਸਲਮਾਨ ਨਹੀਂ ਸਨ, ਹਿੰਦੂ-ਘਰ ਦੇ ਜੰਮ-ਪਲ ਸਨ ।

ਨੋਟ :—ਹੋਰ ਵੇਖੋ ਹੇਠ-ਲਿਖੇ ਸ਼ਬਦ :—

ਗਉੜੀ ੧੧, ੧੬, ਆਸਾ ੮, ਬਿਲਾਵਲ ੪, ਰਾਮਕਲੀ ੨, ਕੇਦਾਰਾ ੬, ਭੈਰਉ ੧੫ ।

(ਗ) ਭਗਤ ਜੀ ਦਾ ਨਾਮ ਮੁਸਲਮਾਨਾਂ ਵਾਲਾ ਜਾਪਦਾ ਹੈ । ਪਰ ਨਿਰਾ ਇਸ ਤੋਂ ਹੀ ਯਕੀਨ ਬਣਾ ਲੈਣਾ ਕਿ ਕਬੀਰ ਜੀ ਮੁਸਲਮਾਨ ਸਨ, ਬੜੀ ਭੁਲੇਖੇ ਵਾਲੀ ਗੱਲ ਹੈ । ਪੂਰਬੀਆਂ ਵਿਚ ਰਾਮ ਦੀਨ, ਗੰਗਾ ਦੀਨ ਆਦਿਕ ਨਾਮ ਅਨੇਕਾਂ ਨੇ ਰੱਖੇ ਹੋਏ ਸਨ, ਪਰ ਹਨ ਉਹ ਹਿੰਦੂ ।

(ਘ) ਰਾਗ ਮਲਾਰ ਵਿਚ ਭਗਤ ਰਵਿਦਾਸ ਜੀ ਦਾ ਇਕ ਸ਼ਬਦ ਹੈ, ਜਿਸ ਨੂੰ ਬੇਪਰਵਾਹੀ ਨਾਲ ਪੜ੍ਹਿਆਂ ਕਬੀਰ ਜੀ ਦੇ ਮੁਸਲਮਾਨ ਹੋਣ ਦਾ ਭੁਲੇਖਾ ਲੱਗ ਸਕਦਾ ਹੈ ।

{ਉਸ ਸ਼ਬਦ ਨੂੰ ਸਮਝਣ ਵਾਸਤੇ ਪੜ੍ਹੋ ਮੇਰਾ 'ਭਗਤ ਬਾਣੀ ਸਟੀਕ ਹਿੱਸਾ ਦੂਜਾ'} ।

**ਮਗਹਰ—**

ਆਮ ਹਿੰਦੂ ਲੋਕਾਂ ਦਾ ਨਿਸ਼ਚਾ ਸੀ ਕਿ ਜੋ ਮਨੁੱਖ ਬਨਾਰਸ ਵਿਚ ਰਹਿੰਦਾ ਹੋਇਆ ਸਰੀਰ ਤਿਆਗੇ, ਉਹ ਮੁਕਤ ਹੋ ਜਾਂਦਾ ਹੈ, ਕਿਉਂਕਿ ਇਹ ਨਗਰੀ ਸ਼ਿਵ ਜੀ ਦੀ ਹੈ । ਇਕ ਨਗਰ ਹੈ ਮਗਹਰ, ਅਜੁੱਧਿਆ ਤੋਂ ੮੫ ਮੀਲ ਚੜ੍ਹਦੇ ਪਾਸੇ ਅਤੇ ਗੋਰਖਪੁਰ ਤੋਂ ੧੫ ਮੀਲ ਲਹਿੰਦੇ ਵਲ । ਹਿੰਦੂ ਇਸ ਨਗਰ ਨੂੰ ਸਰਾਪਿਆ ਹੋਇਆ ਮੰਨਦੇ ਸਨ । ਇਹ ਖ਼ਿਆਲ ਬਣਿਆ ਹੋਇਆ ਸੀ ਕਿ ਜੋ ਮਨੁੱਖ ਮਗਹਰ ਵਿਚ ਸਰੀਰ ਤਿਆਗਦਾ ਹੈ, ਉਹ ਖੋਤੇ ਦੀ ਜੂਨੀ ਪੈਂਦਾ ਹੈ ।

ਕਬੀਰ ਜੀ ਲੋਕਾਂ ਦਾ ਇਹ ਵਹਿਮ ਦੂਰ ਕਰਨ ਲਈ ਬਨਾਰਸ ਛੱਡ ਕੇ ਮਗਹਰ ਜਾ ਵੱਸੇ ਸਨ । ਗਉੜੀ ਰਾਗ ਦੇ ਇਕ ਸ਼ਬਦ ਵਿਚ ਕਬੀਰ ਜੀ ਇਉਂ ਲਿਖਦੇ ਹਨ :

"ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀਲੇ ਬਨਾਰਸ, ਮਤਿ ਭਈ ਥੋਰੀ ॥
ਸਗਲ ਜਨਮੁ ਸਿਵਪੁਰੀ ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥"

**ਦੋ ਵਾਰੀ—**

ਰਾਗ ਰਾਮਕਲੀ ਦੇ ਤੀਜੇ ਸ਼ਬਦ ਵਿਚ (ਪੰਨਾ ੯੬੯) ਕਬੀਰ ਜੀ ਇਉਂ ਲਿਖਦੇ ਹਨ :
"ਤੋਰੇ ਭਰੋਸੇ ਮਗਹਰ ਬਸਿਓ, ਮੇਰੇ ਤਨ ਕੀ ਤਪਤਿ ਬੁਝਾਈ ॥
ਪਹਿਲੇ ਦਰਸਨੁ ਮਗਹਰ ਪਾਇਓ, ਫੁਨਿ ਕਾਸੀ ਬਸੇ ਆਈ ॥੨॥

ਇਥੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਕਬੀਰ ਜੀ ਦੋ ਵਾਰੀ ਮਗਹਰ ਰਹੇ ਹਨ । ਦੂਜੀ ਵਾਰੀ ਤਾਂ ਲੋਕਾਂ ਦਾ ਇਹ ਭਰਮ ਦੂਰ ਕਰਨ ਵਾਸਤੇ ਗਏ ਕਿ ਮਗਹਰ ਮਰਿਆਂ ਖੋਤੇ ਦੀ ਜੂਨ ਮਿਲਦੀ ਹੈ । ਪਹਿਲੀ ਵਾਰੀ ਜਾਣ ਦਾ ਕਾਰਨ ਇਸ ਸ਼ਬਦ ਤੋਂ ਇਹ ਜਾਪਦਾ ਹੈ ਕਿ ਹਿੰਦੂ ਲੋਕ ਕਾਸ਼ੀ ਨੂੰ ਹੀ ਗਿਆਨ ਪ੍ਰਾਪਤ ਹੋਣ ਦਾ ਅਸਥਾਨ ਮੰਨੀ ਬੈਠੇ ਸਨ । ਕਬੀਰ ਜੀ ਨੇ ਉਹਨਾਂ ਦਾ ਇਹ ਭੁਲੇਖਾ ਦੂਰ ਕਰਨਾ ਸੀ । ਇਹੀ ਜ਼ਿਕਰ ਹੈ ਇਸ ਸ਼ਬਦ ਦੇ ਦੂਜੇ ਬੰਦ ਵਿਚ ।

**ਕੇਸਾਧਾਰੀ—**

ਕਈ ਵਾਰੀ ਵੇਖਣ ਵਿਚ ਆਉਂਦਾ ਹੈ ਕਿ ਜਦੋਂ ਕੋਈ ਸਿੱਖ ਕਿਸੇ ਵਿਰੋਧੀ ਦਾ ਕੋਈ ਨੁਕਸਾਨ ਹੁੰਦਾ ਵੇਖ ਕੇ ਖ਼ੁਸ਼ ਹੁੰਦਾ ਹੈ, ਤਾਂ ਆਪ-ਮੁਹਾਰਾ ਕਹਿ ਦੇਂਦਾ ਹੈ ਕਿ ਫਲਾਣੇ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ । ਇਹ ਕਿਉਂ ? ਕਿਉਂਕਿ ਸਿੱਖ ਕਿਸੇ ਦੇ ਚੜ੍ਹਾਈ ਕਰ ਜਾਣ ਤੇ, ਉਸ ਦੇ ਸਰੀਰ ਦੇ ਸਸਕਾਰ ਪਿਛੋਂ ਸੋਹਿਲੇ ਦੀ ਬਾਣੀ ਦਾ ਪਾਠ ਕਰਦੇ ਹਨ । ਲਫ਼ਜ਼ 'ਸੋਹਿਲਾ' {'ਕੀਰਤਨ ਸੋਹਿਲਾ' ਗ਼ਲਤ ਵਰਤੋਂ ਹੈ} ਮੁਹਾਵਰੇ ਦੇ ਤੌਰ ਤੇ ਹੀ ਵਰਤਿਆ ਜਾਣ ਲੱਗ ਪਿਆ ਹੈ । ਪਰ ਸਿਰਫ਼ ਸਿੱਖਾਂ ਵਿਚ ਹੀ, ਕਿਉਂਕਿ ਬਾਣੀ 'ਸੋਹਿਲਾ' ਦਾ ਸੰਬੰਧ ਸਿਰਫ਼ ਸਿੱਖਾਂ ਨਾਲ ਹੈ ।

ਭੰਗ ਪੀਣ ਵਾਲੇ ਕਈ ਸਿੱਖਾਂ ਨੇ ਭੰਗ ਦਾ ਨਾਮ 'ਸੁਖ-ਨਿਧਾਨ' ਰੱਖ ਲਿਆ ਹੈ । ਇਹ ਲਫ਼ਜ਼ ਗੁਰਬਾਣੀ ਵਿਚ ਆਮ ਵਰਤਿਆ ਮਿਲਦਾ ਹੈ—ਸੁਖਾਂ ਦਾ ਖ਼ਜ਼ਾਨਾ । ਇਕ ਸਿੱਖ ਅਖ਼ਬਾਰ ਨੇ ਹਾਸ-ਰਸ ਦੀਆਂ ਗੱਲਾਂ ਲਿਖਣ ਵਾਲੇ ਥਾਂ ਸਿਰਲੇਖ ਹੀ ਇਹ ਵਰਤਣਾ ਸ਼ੁਰੂ ਕਰ ਦਿੱਤਾ ਸੀ 'ਸੁਖ-ਨਿਧਾਨ' ਦੀ ਮੌਜ ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਲਫ਼ਜ਼ 'ਸੁਖ-ਨਿਧਾਨ' ਅਨੇਕਾਂ ਵਾਰੀ ਪੜ੍ਹਨ ਦੇ ਕਾਰਨ ਇਹ ਮੁਹਾਵਰਾ ਭੀ ਇਕ ਸਿੱਖ ਦੀ ਜੀਭ ਉੱਤੇ ਚੜ੍ਹ ਸਕਦਾ ਸੀ (ਹੈ ਉਂਵ ਕੋਝੀ ਗੱਲ ਕਿ ਇਸ ਪਵਿੱਤਰ ਲਫ਼ਜ਼ ਨੂੰ ਨਸ਼ੇ ਦਾ ਨਾਮ ਦੇ ਦੇਣਾ) ।

ਮਨੁੱਖ ਆਪਣੀ ਬੋਲੀ ਵਿਚ ਉਹਨਾਂ ਚੀਜ਼ਾਂ ਦੇ ਨਾਮ (ਮੁਹਾਵਰੇ ਦੇ ਤੌਰ ਤੇ ਭੀ) ਸੁਤੇ ਹੀ ਵਰਤਣ ਦਾ ਆਦੀ ਹੋ ਜਾਂਦਾ ਹੈ, ਜਿਨ੍ਹਾਂ ਨਾਲ ਉਸ ਨੂੰ ਹਰ ਰੋਜ਼ ਵਾਹ ਪੈਂਦਾ ਹੈ । ਦੁਕਾਨਦਾਰ, ਕਿਸਾਨ, ਤਰਖਾਣ, ਲੋਹਾਰ ਆਦਿਕ ਬੰਦਿਆਂ ਦੇ ਮੁਹਾਵਰੇ ਦੇ ਤੌਰ ਤੇ ਵਰਤੇ ਹੋਏ ਲਫ਼ਜ਼ ਆਮ ਤੌਰ ਤੇ ਵਖ ਵਖ ਹੋਣਗੇ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਕੇਸਾ ਕਾ ਕਰਿ ਚਵਰੁ ਢੁਲਾਵਾ' ਵਰਗੇ ਉਹ ਵਾਕ ਜਿਨ੍ਹਾਂ ਵਿਚ ਲਫ਼ਜ਼ 'ਕੇਸ' ਵਰਤਿਆ ਗਿਆ ਹੈ, ਪੜ੍ਹ ਕੇ ਸੁਤੇ ਹੀ ਇਸ ਨਤੀਜੇ ਉੱਤੇ ਪਹੁੰਚਣਾ ਪੈਂਦਾ ਹੈ ਕਿ ਅਜਿਹੇ ਵਾਕਾਂ ਦੇ ਲਿਖਣ ਵਾਲੇ 'ਕੇਸਾਧਾਰੀ' ਹੀ ਹੋ ਸਕਦੇ ਹਨ ।

ਕਬੀਰ ਜੀ ਦੇ ਹੇਠ ਲਿਖੇ ਸ਼ਬਦ ਭੀ ਇਸ ਸਿਲਸਿਲੇ ਵਿਚ ਪਾਠਕਾਂ ਵਾਸਤੇ ਦਿਲਚਸਪੀ ਦਾ ਕਾਰਨ ਬਣਨਗੇ :—

(ੳ) ਰਾਮਕਲੀ ੪ (ਪੰਨਾ ੯੬੯)
. . ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥
. . ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ ॥੧॥

(ਅ) ਮਾਰੂ ੬ (ਪੰਨਾ ੧੧੦੪)
. . ਕਾਹੇ ਕੀਜਤ ਹੈ ਮਨਿ ਭਾਵਨੁ ॥
. . ਜਬ ਜਮੁ ਆਇ ਕੇਸ ਤੇ ਪਕਰੈ, ਤਹ ਹਰਿ ਕੋ ਨਾਮੁ ਛਡਾਵਨ ॥੧॥ਰਹਾਉ॥

(ੲ) ਮਾਰੂ ੧੨ (ਪੰਨਾ ੧੧੦੬)
. . ਜਉ ਜਮ ਆਇ ਕੇਸ ਗਹਿ ਪਟਕੈ, ਤਾ ਦਿਨ ਕਿਛੁ ਨ ਬਸਾਹਿਗਾ ॥
. . ਸਿਮਰਨੁ ਭਜਨੁ ਦਇਆ ਨਹੀ ਕੀਨੀ, ਤਉ ਮੁਖਿ ਚੋਟਾ ਖਾਹਿਗਾ ॥੨॥

## ਭਗਤ ਬਾਣੀ ਦਾ ਵਿਰੋਧੀ ਸੱਜਣ

### ਕਬੀਰ ਜੀ ਬਾਰੇ

### (੧) ਮੁਸਲਮਾਨ ਤੋਂ ਹਿੰਦੂ—

ਵਿਰੋਧੀ ਸੱਜਣ ਲਿਖਦਾ ਹੈ—'ਅਸਲੋਂ ਕਬੀਰ ਜੀ ਦਾ ਜਨਮ ਮਾਤਾ ਨੀਮਾ ਪਿਤਾ ਨੀਰੂ (ਮੁਹੰਮਦ ਅਲੀ) ਮੁਸਲਮਾਨ ਜੁਲਾਹੇ ਦੇ ਘਰ ਹੋਇਆ । ਇਹਨਾਂ ਦਾ ਅਸਲ ਨਾਮ 'ਕਬੀਰ ਉੱਦੀਨ' ਸੀ ।......

"ਕਬੀਰ ਜੀ ਨੂੰ ਇਸਲਾਮ ਮਤ ਤੋਂ ਤੱਸਲੀ ਨ ਹੋਈ, ਤਦ ਕਬੀਰ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕੀਤਾ, ਜੋ ਕਿ ਪੱਕੇ ਵੈਸ਼ਨਵ ਬੈਰਾਗੀ ਸਨ, ਛੂਤ-ਛਾਤ ਦੇ ਹਾਮੀ ਸਨ । ਸੁਆਮੀ ਰਾਮਾਨੰਦ ਜੀ ਨੇ ਕਬੀਰ ਜੀ ਨੂੰ ਕੰਠੀ ਤਿਲਕ ਆਦਿਕ ਵੈਰਾਗੀ ਸਾਧਾਂ ਦੇ ਚਿੰਨ੍ਹ ਦੇ ਕੇ ਚੇਲਾ ਬਣਾ ਲਿਆ ।"

ਵਿਰੋਧੀ ਸੱਜਣ ਜੀ ਨੇ ਘਾੜਤ ਤਾਂ ਘੜੀ, ਪਰ ਸਿਰੇ ਨਹੀਂ ਚੜ੍ਹ ਸਕੀ ।

(ੳ) ਹਿੰਦੂ-ਮਤ ਕਿਸੇ ਜਨਮ-ਦੇ-ਮੁਸਲਮਾਨ ਨੂੰ ਹਿੰਦੂ ਨਹੀਂ ਬਣਾ ਸਕਦਾ ਸੀ ।

(ਅ) ਕਬੀਰ ਜੀ ਪਠਾਣਾਂ ਦੇ ਰਾਜ ਸਮੇ ਹੋਏ ਹਨ । ਉਸ ਮੁਸਲਿਮ ਰਾਜ ਵਿਚ ਕੋਈ ਮੁਸਲਮਾਨ ਆਪਣਾ ਮਜ਼ਹਬ ਛੱਡ ਕੇ ਹਿੰਦੂ ਨਹੀਂ ਬਣ ਸਕਦਾ ਸੀ । ਇਹ ਸ਼ਰਹ ਦਾ ਕਾਨੂੰਨ ਸਖ਼ਤੀ ਨਾਲ ਵਰਤਿਆ ਜਾ ਰਿਹਾ ਸੀ ।

(ੲ) ਛੂਤ-ਛਾਤ ਦੇ ਹਾਮੀ ਰਾਮਾਨੰਦ ਜੀ ਨੇ ਮੁਸਲਮਾਨ (ਮਲੇਛ ?) ਨੂੰ ਆਪਣਾ ਚੇਲਾ ਕਿਵੇਂ ਬਣਾ ਲਿਆ ?

(ਸ) ਚੇਲੇ ਦਾ ਨਵਾਂ ਨਾਮ ਵਿਰੋਧੀ ਸੱਜਣ ਨੇ ਘੜਿਆ ਹੀ ਨਹੀਂ । ਸ਼ਇਦ ਚੇਤਾ ਭੁੱਲ ਗਿਆ । ਮੁਸਲਮਾਨੀ ਨਾਮ ਹੀ ਰਹਿਣ ਦਿੱਤਾ ।

(ਹ) ਤਿਲਕ ਦੀ ਤਾਂ ਕਬੀਰ ਜੀ ਨੇ ਆਪ ਹੀ ਨਿਖੇਧੀ ਕੀਤੀ ਹੋਈ ਹੈ । ਰਾਮਾਨੰਦ ਜੀ ਪਾਸੋਂ ਕਿਵੇਂ ਇਹ ਚਿੰਨ੍ਹ ਪਰਵਾਨ ਕਰ ਲਿਆ ?

(ਕ) ਪਰ ਜਿਸ ਮਹਾਂ ਪੁਰਖ ਨੂੰ ਵਿਰੋਧੀ ਸੱਜਣ ਜੀ ਵੈਸ਼ਨਵ ਬੈਰਾਗੀ ਕਹਿ ਰਹੇ ਹਨ, ਉਸ ਬਾਰੇ ਗੁਰੂ ਅਮਰਦਾਸ ਜੀ ਲਿਖਦੇ ਹਨ :

**"ਨਾਮਾ ਛੀਬਾ, ਕਬੀਰੁ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ ॥"**

**(੨) ਮੰਗ ਖਾਣ ਦਾ ਪਰਚਾਰ—**

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—"ਕਬੀਰ ਜੀ ਬਾਬਤ ਆਮ ਪ੍ਰਸਿੱਧ ਹੈ ਕਿ ਆਪ ਕਿਰਤ ਕਰ ਕੇ ਛਕਦੇ ਸਨ । ਪਰ ਕਬੀਰ ਜੀ ਦੀ ਰਚਨਾ ਵਿਚ ਰਾਜਜੋਗ ਦੀ ਅਵਸਥਾ ਦੇ ਚਿੰਨ੍ਹ ਉੱਕੇ ਨਹੀਂ ਮਿਲਦੇ । ਇਸ ਤੋਂ ਉਲਟ ਮੰਗ ਖਾਣ ਅਤੇ ਮਖੱਟੂ ਬਣਨ ਦੇ ਕਾਫ਼ੀ ਸਬੂਤ ਮਿਲਦੇ ਹਨ ।

ਸਬੂਤ ਵਜੋਂ ਵਿਰੋਧੀ ਸੱਜਣ ਨੇ ਕਬੀਰ ਜੀ ਦੇ ਸ਼ਲੋਕ ਵਿਚੋਂ ਸ਼ਲੋਕ ਨੰ: ੧੫੦, ੧੫੨, ੧੫੯ ਅਤੇ ੧੯੮ ਦਾ ਹਵਾਲਾ ਦਿੱਤਾ ਹੈ । ਅਗਾਂਹ ਲਿਖਦਾ ਹੈ—

"ਉੱਤੇ ਆਏ ਪ੍ਰਮਾਣਾਂ ਤੋਂ ਸਾਬਤ ਹੋਇਆ ਕਿ ਕਬੀਰ ਜੀ ਮੰਗ ਖਾਣ ਅਤੇ ਮਖੱਟੂ ਬਣ ਕੇ ਵੇਹਲੜਾਂ ਦੀ ਤਰ੍ਹਾਂ ਜ਼ਿੰਦਗੀ ਬਿਤਾਣ ਨੂੰ ਚੰਗਾ ਸਮਝਦੇ ਹਨ । ਆਪ ਫ਼ੁਰਮਾਂਦੇ ਹਨ ਕਿ ਸਾਰਾ ਦੇਸ ਖੁਲ੍ਹਾ ਹੈ, ਕਿਧਰੇ ਮੰਗਦੇ ਖਾਂਦੇ ਫਿਰੋ । ਆਪ ਭੀ ਘਰ ਦੇ ਕੰਮ-ਧੰਧੇ ਛੱਡ ਕੇ ਮੰਗਣ ਲੱਗ ਪਏ ਸਨ ।..."

ਵਿਰੋਧੀ ਸੱਜਣ ਜੀ ਨੇ ਕਬੀਰ ਜੀ ਦੇ ਇਹਨਾਂ ਸ਼ਲੋਕਾਂ ਨੂੰ ਸਮਝਣ ਵਿਚ ਕਾਫੀ ਟਪਲਾ ਖਾਧਾ ਹੈ । ਪਾਠਕ ਸੱਜਣ ਮੇਰਾ 'ਸਟੀਕ ਸਲੋਕ ਭਗਤ ਕਬੀਰ ਜੀ' ਪੜ੍ਹਨ ।

**ਵਿੱਦਿਆ ਦਾ ਖੰਡਨ—**

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—"ਕਬੀਰ ਜੀ ਪੜ੍ਹਨ ਦਾ ਖੰਡਨ ਕਰਦੇ ਹਨ । ਤਦੇ ਉਹਨਾਂ ਦੇ ਬਹੁਤੇ ਚੇਲੇ ਪੜ੍ਹਾਈ ਤੋਂ ਸੱਖਣੇ ਹੀ ਹਨ । ਕਬੀਰ ਜੀ ਆਪਣੀ ਰਚਨਾ ਅੰਦਰ ਖ਼ੁਦ ਫ਼ੁਰਮਾਂਦੇ ਹਨ ਕਿ ਵਿੱਦਿਆ ਦੀ ਲੋੜ ਨਹੀਂ ।"

ਅਗਾਂਹ ਹੇਠ-ਲਿਖੇ ਪ੍ਰਮਾਣ ਦਿੱਤੇ ਗਏ ਹਨ :—

(ੳ) 'ਬਿਦਿਆ ਨ ਪਰਉ, ਬਾਦੁ ਨਹੀ ਜਾਨਉ ।

(ਅ) ਸ਼ਲੋਕ ਨੰ: ੪੫ 'ਕਬੀਰ ਮੈ ਜਾਨਿਓ ਪੜਿਬੋ ਭਲੋ...

ਇਹ ਪ੍ਰਮਾਣ ਦੇ ਕੇ ਵਿਰੋਧੀ ਸੱਜਣ ਲਿਖਦਾ ਹੈ—"ਸਾਬਤ ਹੁੰਦਾ ਹੈ ਕਿ ਕਬੀਰ ਜੀ ਨੇ ਵਿੱਦਿਆ ਪੜ੍ਹਨ ਨੂੰ ਖੰਡਿਆ ਹੈ । ਪਰ ਗੁਰਮਤਿ ਅੰਦਰ 'ਵਿਦਿਆ ਵੀਚਾਰੀ ਤਾ ਪਰਉਪਕਾਰੀ' ਦੇ ਉਪਦੇਸ਼ ਦੇ ਕੇ ਹਰ ਸਿੱਖ ਵਾਸਤੇ ਲਾਜ਼ਮੀ ਕਰਾਰ ਦਿੱਤਾ ਹੈ ਕਿ ਉਹ ਵਿੱਦਿਆ ਪ੍ਰਾਪਤ ਕਰੇ ।"

ਜਿਸ ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਜੀ ਨੇ ਕਬੀਰ ਜੀ ਨੂੰ ਵਿੱਦਿਆ ਪੜ੍ਹਨ ਦੇ ਵਿਰੁੱਧ ਸਮਝਿਆ ਹੈ, ਉਸ ਵਿਚ ਕਬੀਰ ਜੀ ਇਹ ਕਹਿ ਰਹੇ ਹਨ ਕਿ ਆਤਮਕ ਜੀਵਨ ਵਾਸਤੇ ਕਿਸੇ ਚੁੰਚ-ਗਿਆਨਤਾ ਦੀ ਲੋੜ ਨਹੀਂ ਹੈ । ਵਿਰੋਧੀ ਸੱਜਣ ਜੀ ਨੂੰ ਇਹ ਇਤਰਾਜ਼ ਲਿਖਣ ਵੇਲੇ ਆਸਾ ਦੀ ਵਾਰ ਵਿਚਲੇ ਗੁਰੂ ਨਾਨਕ ਦੇਵ ਜੀ ਦੇ ਹੇਠ-ਲਿਖੇ ਸ਼ਲੋਕ ਦਾ ਚੇਤਾ ਨਹੀਂ ਰਿਹਾ ।

'ਪੜਿ ਪੜਿ ਗਡੀ ਲਦੀਅਹਿ, ਪੜਿ ਪੜਿ ਭਰੀਅਹਿ ਸਾਥ ।...

ਸ਼ਲੋਕ ਨੰ: ੪੫ ਵਿਚ ਭੀ ਕਬੀਰ ਜੀ ਨੇ ਇਹੀ ਗੱਲ ਆਖੀ ਹੈ {ਪੜ੍ਹੋ ਮੇਰਾ 'ਸਟੀਕ ਸਲੋਕ ਕਬੀਰ ਜੀ'} ।

(੪) ਭੂਖੇ ਭਗਤਿ ਨ ਕੀਜੈ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—'ਕਬੀਰ ਜੀ ਦਾ ਮਤ ਇਹ ਹੈ ਕਿ ਭੁੱਖੇ ਤੋਂ ਭਗਤੀ ਨਹੀਂ ਹੁੰਦੀ ।......ਜੇ ਬਿਲ-ਫ਼ਰਜ਼ ਭਗਤ ਸਾਹਿਬ ਦੀ ਰੁਚੀ ਮੁਤਾਬਿਕ ਚੀਜ਼ਾਂ ਨਾ ਮਿਲਣ, ਤਾਂ ਉਹ ਮਾਲਾ ਸੁੱਟਣ ਨੂੰ ਭੀ ਤਿਆਰ ਹਨ ।......। ਹੈ ਭੀ ਠੀਕ । ਫ਼ਕੀਰਾਂ ਦਾ ਕੰਮ ਵੇਹਲਾ ਬੈਠ ਕੇ ਛਕਣਾ ਹੈ, ਨਾ ਕਿ ਕਿਰਤ-ਕਮਾਈ ਕਰ ਕੇ ।......। ਭਗਤ ਕਬੀਰ ਦਾ ਰੋਟੀ ਲਈ ਵਿਰਲਾਪ ਕਰਨਾ ਗੁਰਮਤਿ ਦੇ ਵਿਰੁੱਧ ਹੈ ।.........। ਕਬੀਰ ਜੀ ਦੇ ਇਸ ਲਿਖੇ ਤੋਂ ਸਾਫ਼ ਜ਼ਾਹਰ ਹੈ ਕਿ ਕਬੀਰ ਜੀ ਦੇ ਰੱਬ ਵਿਚ ਰੋਟੀਆਂ ਦੇਣ ਦੀ ਸਮਰਥਾ ਨਹੀਂ ਸੀ......। ਕਬੀਰ ਜੀ ਦਾ ਰੱਬ ਉੱਤੇ ਭਰੋਸਾ ਨਹੀਂ ਹੈ......। ਉਸ ਪਾਸੋਂ ਰਜ਼ਾਈਆਂ ਦੀ ਮੰਗ ਇਸ ਸ਼ਰਤ ਤੇ ਕਰਨੀ ਕਿ ਜੇ ਤੂੰ ਇਹ ਨਾ ਦਿੱਤੀਆਂ, ਤਾਂ ਆਪਣੀ ਮਾਲਾ-ਰੂਪ ਚਪੜਾਸ ਸਾਂਭ ਲੈ—ਇਹ ਬਹੁਤ ਹੀ ਨੀਵੀਆਂ ਗੱਲਾਂ ਹਨ ।"

ਜਦੋਂ ਕਿਸੇ ਸ਼ਬਦ ਦਾ ਠੀਕ ਅਰਥ ਸਮਝਣ ਦਾ ਜਤਨ ਹੀ ਨਾ ਕੀਤਾ ਜਾਏ, ਟਪਲੇ ਤਾਂ ਲੱਗਣੇ ਹੀ ਹੋਏ । ਅੱਜ ਤੋਂ ਚਾਲੀ ਪੰਜਾਹ ਸਾਲ ਪਹਿਲਾਂ ਜਦੋਂ ਸਿੱਖ-ਦੀਵਾਨਾਂ ਵਿਚ ਢੋਲਕੀਆਂ ਛੈਣਿਆਂ ਨਾਲ ਹੱਲੇ ਅਤੇ ਜੋਟੀਆਂ ਦੀਆਂ ਧਾਰਨਾਂ ਤੇ ਸ਼ਬਦ ਗਾਵਣ ਦਾ ਰਿਵਾਜ ਸੀ, ਕਬੀਰ ਜੀ ਦੇ ਇਸ ਸ਼ਬਦ 'ਭੂਖੇ ਭਗਤਿ ਨ ਕੀਜੈ' ਦੇ ਨਾਲ ਹੀ ਹੇਠ-ਲਿਖੀ ਧਾਰਨਾ ਆਮ-ਤੌਰ ਤੇ ਵਰਤੀ ਜਾਂਦੀ ਸੀ—

ਆਹ ਲੈ ਫੜ ਮਾਲਾ ਆਪਣੀ ਸਾਥੋਂ ਭੁੱਖਿਆਂ ਭਗਤੀ ਨਾ ਹੋਵੇ ।

ਸ਼ਬਦ ਦੀ ਹਰੇਕ ਤੁਕ ਦੇ ਨਾਲ ਪੜ੍ਹੀ ਹੋਈ ਇਹ ਧਾਰਨਾ ਭੀ ਉਸੇ ਭਾਵ ਵਲ ਲੈ ਜਾਂਦੀ ਹੈ, ਜਿੱਧਰ ਜਾਣ ਦਾ ਵਿਰੋਧੀ ਸੱਜਣ ਨੇ ਟਪਲਾ ਖਾਧਾ ਹੈ ।

ਕਬੀਰ ਜੀ ਦੇ ਸ਼ਬਦ 'ਕਰਵਤੁ ਭਲਾ' ਨਾਲ ਭੀ ਆਮ ਤੌਰ ਤੇ ਹੇਠ-ਲਿਖੀ ਹੱਲੇ ਦੀ ਧਾਰਨਾ ਗਾਈ ਜਾਂਦੀ ਸੀ—

ਇੱਕ ਵਾਰੀ ਰਾਮ ਬੋਲਦੀ, ਜੇ ਮੈਂ ਜਾਣਦੀ ਸੱਜਣ ਕੰਡ ਦੇਣੀ ।

ਪਰ ਜਿਹੜਾ ਸੱਜਣ ਇਕ ਉੱਚ-ਕੋਟੀ ਦੇ ਵਿਦਵਾਨ ਮਹਾਂ ਕਵੀ ਮਹਾਂ ਪੁਰਖ ਦੇ ਵਿਰੁੱਧ ਇਸ ਤਰ੍ਹਾਂ ਖਰ੍ਹਵੀ ਕਲਮ ਚੁੱਕਣ ਦਾ ਹੌਸਲਾ ਕਰ ਰਿਹਾ ਹੈ, ਪੜਚੋਲ ਦੇ ਨਿਯਮ ਇਹੋ ਮੰਗ ਕਰਦੇ ਹਨ ਕਿ ਉਹ ਪਹਿਲਾਂ ਪੂਰੀ ਮਿਹਨਤ ਕਰ ਕੇ ਉਸ ਮਹਾਂ ਪੁਰਖ ਦੀ ਬਾਣੀ ਨੂੰ ਸਮਝਣ ਦਾ ਜਤਨ ਕਰੇ । ਬਜ਼ਾਰੀ ਜਿਹੀਆਂ ਟਿਚਕਰਾਂ ਸੋਭਦੀਆਂ ਨਹੀਂ ।

"ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹਿ ਕਹੀ ਦਾ ।"

ਜਿਸ ਸ਼ਬਦ ਉੱਤੇ ਵਿਰੋਧੀ ਸੱਜਣ ਨੇ ਉਪਰ-ਲਿਖੀ ਟੀਕਾ-ਟਿੱਪਣੀ ਕੀਤੀ ਹੋਈ ਹੈ ਉਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੋਰਠਿ ਰਾਗ ਵਿਚ ਦਰਜ ਹੈ । ਪਾਠਕ ਸੱਜਣ ਇਸ ਟੀਕੇ ਵਿਚ ਉਸ ਦਾ ਅਰਥ ਪੜ੍ਹਨ ਦੀ ਕਿਰਪਾ ਕਰਨ । ਕਬੀਰ ਜੀ ਨੇ ਮੋਟੀਆਂ ਮੋਟੀਆਂ ਤਿੰਨ ਗੱਲਾਂ ਆਖੀਆਂ ਹਨ—

(੧) ('ਭੂਖੇ') ਤ੍ਰਿਸ਼ਨਾ ਦੇ ਅਧੀਨ ਰਿਹਾਂ ਭਗਤੀ ਨਹੀਂ ਹੋ ਸਕਦੀ । ਤ੍ਰਿਸ਼ਨਾ ਅਤੇ ਸਿਮਰਨ ਦਾ ਮੇਲ ਨਹੀਂ ਹੈ ।

(੨) 'ਮਾਗਉ ਰਾਮ ਤੇ ਸਭ ਥੋਕ' ।

(੩) ਸੰਤੋਖ ਦੇ ਧੁਰੇ ਤੋਂ ਸਿਰਫ਼ ਜੀਵਨ-ਨਿਰਬਾਹ ਲਈ ਹੀ ਮੰਗ ।

ਜ਼ਰੂਰੀ ਨੋਟ—

ਵਿਰੋਧੀ ਸੱਜਣ ਜੀ ਭਗਤ-ਬਾਣੀ ਦੇ ਵਿਰੁੱਧ ਆਪਣਾ ਸਭ ਤੋਂ ਵੱਡਾ ਗਿਲਾ ਇਉਂ ਲਿਖਦੇ ਹਨ—"ਬਹੁਤ ਹੈਰਾਨੀ ਹੈ ਕਿ (ਭਗਤ ਮਤ) ਹਿੰਦੂ ਮੁਸਲਮਾਨ ਭਗਤਾਂ, ਭੱਟਾਂ, ਡੂੰਮਾਂ ਆਦਿ ਦੇ ਤਾਂ ੯੩੦ ਸ਼ਬਦਾਂ ਨੂੰ ਪਵਿੱਤਰ ਬੀੜ ਅੰਦਰ ਥਾਂ ਦਿੱਤੀ ਜਾ ਸਕੀ, ਪਰੰਤੂ ਖ਼ਾਲਸੇ ਦੇ ਅੰਮ੍ਰਿਤ ਦਾਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਬਾਣੀ ਨੂੰ ਬੀੜ ਵਿਚ ਥਾਂ ਦੇਣੀ ਗੁਨਾਹ ਮੰਨੀ ਜਾਂਦੀ ਹੈ ।"

ਭਗਤ-ਬਾਣੀ ਆਦਿ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਸੰਬੰਧੀ ਜਿਹੜੀ ਕਹਾਣੀ ਵਿਰੋਧੀ ਸੱਜਣ ਜੀ ਨੇ ਘੜੀ ਹੈ ਉਸ ਬਾਰੇ ਅਸੀ ਖੁਲ੍ਹੀ ਵਿਚਾਰ ਕਰ ਚੁਕੇ ਹਾਂ । ਸਾਡੀ ਜਾਚੇ ਉਹ ਕਹਾਣੀ ਨਿਰੋਲ ਮਨ-ਘੜਤ ਹੈ ਅਤੇ ਪਰਖ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰ ਸਕੀ ।

ਪਰ ਭਗਤ-ਬਾਣੀ ਆਦਿਕ ਦੇ ਵਿਰੋਧੀ ਸੱਜਣਾਂ ਨੂੰ ਚਾਹੀਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ਇਸ ਬਾਣੀ ਦੇ ਵਿਰੁੱਧ ਇਤਨੀ ਖਰ੍ਹਵੀ ਕਲਮ ਵਰਤਣ ਦੇ ਥਾਂ ਉਹ ਆਪਣਾ ਅਸਲ ਸਵਾਲ ਪੰਥ ਦੇ ਸਾਹਮਣੇ ਰੱਖ ਦੇਣ । ਆਖ਼ਰ ਪੰਜਵਾਂ ਤਖ਼ਤ ਸਾਹਿਬ ਅਸਥਾਪਨ ਕਰਨ ਬਾਰੇ ਵੀਚਾਰ ਭੀ ਤਾਂ ਪੰਥ ਦੇ ਸਾਹਮਣੇ ਆ ਹੀ ਗਈ ਹੈ । ਅਜਿਹੇ ਸਵਾਲਾਂ ਉੱਤੇ ਗੰਭੀਰਤਾ ਅਤੇ ਠਰ੍ਹੰਮੇ ਨਾਲ ਵੀਚਾਰ ਹੋਣੀ ਚਾਹੀਦੀ ਹੈ ।

ਵਿਰੋਧੀ ਸੱਜਣਾਂ ਦਾ ਗਿਲਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਮੁਖ-ਵਾਕ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਉਂ ਦਰਜ ਨਹੀਂ ਕੀਤੀ ਜਾਂਦੀ । ਇਹ ਬੜਾ ਗੰਭੀਰ ਸਵਾਲ ਹੈ । ਪਰ ਇੱਥੇ ਇਕ ਹੋਰ ਔਕੜ ਭੀ ਹੈ । ਅਜੇ ਤਕ ਇਸੇ ਗੱਲ ਉੱਤੇ ਮਤ-ਭੇਦ ਚਲਿਆ ਆ ਰਿਹਾ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਹੀ ਸ੍ਰੀ ਮੁਖ-ਵਾਕ ਹੈ ਜਾਂ ਇਸ ਦੇ ਕੋਈ ਖ਼ਾਸ ਖ਼ਾਸ ਹਿੱਸੇ ।

ਸੋ, ਪਹਿਲਾਂ ਤਾਂ ਸਾਰੇ ਸਮੁੱਚੇ ਗੁਰੂ-ਪੰਥ ਦੇ ਪ੍ਰਤੀਨਿਧ ਇਕੱਠ ਵਿਚ ਇਹ ਨਿਰਨਾ ਹੋਣਾ ਚਾਹੀਦਾ ਹੈ ਕਿ ਸ੍ਰੀ ਮੁਖ-ਵਾਕ ਬਾਣੀ ਕਿਤਨੀ ਕੁ ਹੈ । ਉਸ ਤੋਂ ਪਿਛੋਂ ਹੀ ਇਹ ਵਿਚਾਰ ਹੋ ਸਕੇਗੀ ਕਿ ਕੀ ਗੁਰੂ-ਪੰਥ ਨੂੰ ਇਹ ਅਧਿਕਾਰ ਪ੍ਰਾਪਤ ਹੈ ਜੁ ਸ੍ਰੀ ਦਸਮ ਪਾਤਿਸ਼ਾਹ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਲਏ ।

ਪੰਥ ਦੇ ਕਿਸੇ ਇੱਕ ਜੱਥੇ ਨੂੰ ਇਹ ਹੱਕ ਨਹੀਂ ਹੋ ਸਕਦਾ ਕਿ ਉਹ ਸਾਰੇ ਪੰਥ ਦੇ ਥਾਂ ਆਪ ਹੀ ਕੋਈ ਫ਼ੈਸਲਾ ਕਰ ਲਏ । ਇਸ ਤਰ੍ਹਾਂ ਖੇਰੂ-ਖੇਰੂ ਹੋ ਜਾਣ ਦਾ ਭਾਰੀ ਖ਼ਤਰਾ ਹੈ । ਕਿਸੇ ਇੱਕ ਜੱਥੇ ਵੱਲੋਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ-ਹੋਈ ਬਾਣੀ ਦੇ ਵਿਰੁੱਧ ਖਰ੍ਹਵੀ ਕਲਮ ਚੁੱਕਣੀ ਭੀ ਬਹੁਤ ਹਾਨੀਕਾਰਕ ਕੰਮ ਹੈ ।

????????????????????
ਜੈਸੇ ਤਉ ਸਫਲ ਬਨ ਬਿਖੈ, ਬਿਰਖਾ ਬਿਬਿਧਿ, ਜਾ ਕਉ ਫਲ ਮੀਠੇ, ਖਗੁ ਤਾ ਪਹਿ ਚਲਿ ਜਾਤ ਹੈ ॥ ਜੈਸੇ ਪਰਬਤ ਬਿਖੈ, ਦੇਖੀਅਹਿ ਪਾਖਾਨ ਬਹੁ, ਜਾ ਮਹਿ ਹੀਰਾ ਖੋਜ, ਤਾਹਿ ਖੋਜੀ ਲਲਚਾਤ ਹੈ ॥ ਜੈਸੇ ਤਉ ਜਲਧਿ ਮਧਿ, ਬਸਤ ਅਨੰਤ ਜੰਤ, ਮੁਕਤਾ ਅਮੋਲ ਜਾ ਮਹਿ, ਹੰਸੁ ਖੋਜਿ ਖਾਤ ਹੈ ॥ ਤੈਸੇ ਗੁਰ ਚਰਨ ਸਰਨ ਹਰਿ ਅਸੰਖ ਸਿੱਖ, ਜਾ ਮਹਿ ਗੁਰ-ਗਿਆਨ, ਤਾਹਿ ਲੋਕੁ ਲਪਟਾਤ ਹੈ ॥੩੬੬॥ {ਭਾਈ ਗੁਰਦਾਸ ਜੀ

**ਪਦ ਅਰਥ** :—ਸਫਲ ਬਨ ਬਿਖੈ—ਫਲਾਂ ਵਾਲੇ (ਰੁੱਖਾਂ ਦੇ) ਜੰਗਲ ਵਿਚ । ਬਿਬਿਧਿ—ਕਈ ਕਿਸਮਾਂ ਦੇ । ਖਗੁ—ਪੰਛੀ । ਪਹਿ—ਪਾਸ, ਕੋਲ, ਉਤੇ ।

ਬਿਖੈ—ਵਿਚ । ਦੇਖੀਅਹਿ—ਵੇਖੇ ਜਾਂਦੇ ਹਨ । ਪਾਖਾਨ—ਪੱਥਰ । ਖੋਜ—ਭਾਲ । ਲਲਚਾਤ ਹੈ—ਲਾਲਚ ਕਰਦਾ ਹੈ ।

ਜਲਧਿ—ਸਮੁੰਦਰ । ਮਧਿ—ਵਿਚ । ਬਸਤ—ਵੱਸਦੇ ਹਨ । ਮੁਕਤਾ—ਮੋਤੀ । ਖੋਜਿ—ਖੋਜ ਕੇ, ਲੱਭ ਕੇ ।

ਅਸੰਖ—ਅਣਗਿਣਤ । ਜਾ ਮਹਿ—ਜਿਸ ਦੇ ਅੰਦਰ, ਜਿਸ ਦੇ ਹਿਰਦੇ ਵਿਚ । ਲੋਕੁ—ਜਗਤ । ਲਪਟਾਤ ਹੈ—ਚਰਨੀਂ ਲੱਗਦਾ ਹੈ ।

???????????
**ਅਤੇ**
???????????????
ਇਸ ਲੇਖ ਵਿਚ ਅਸਾਂ ਇਹ ਵੇਖਣਾ ਹੈ ਕਿ ਕਬੀਰ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਨੇ ਆਪ ਹੀ ਲਿਆਂਦੀ ਸੀ, ਗੁਰੂ ਅਰਜਨ ਸਾਹਿਬ ਨੇ ਇਕੱਠੀ ਨਹੀਂ ਕੀਤੀ ।

(੧) ਜੀਵਾਤਮਾ ਤੇ ਪਰਮਾਤਮਾ ਦੇ ਮਿਲਾਪ ਨੂੰ ਵਿਆਹ ਦੇ ਦ੍ਰਿਸ਼ਟਾਂਤ ਦੀ ਰਾਹੀਂ ਕਬੀਰ ਜੀ ਆਸਾ ਰਾਗ ਦੇ ਇਕ ਸ਼ਬਦ ਵਿਚ ਇਉਂ ਬਿਆਨ ਕਰਦੇ ਹਨ :—

ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ, ਪਾਚਉ ਤਤ ਬਰਾਤੀ ॥ ਰਾਮ ਰਾਇ ਸਿਉ ਭਾਵਰਿ ਲੈ ਹਉ, ਆਤਮ ਤਿਹ ਰੰਗਿ ਰਾਤੀ ॥੧॥ ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥ ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ ਰਹਾਉ ॥ ਨਾਭਿ ਕਮਲ ਮਹਿ ਬੇਦੀ ਰਚਿ ਲੇ, ਬ੍ਰਹਮ ਗਿਆਨ ਉਚਾਰਾ ॥ ਰਾਮ ਰਾਇ ਸੋ ਦੂਲਹੁ ਪਾਇਓ, ਅਸ ਬਡ ਭਾਗ ਹਮਾਰਾ ॥੨॥ ਸੁਰਿ ਨਰ ਮੁਨਿ ਜਨ ਕਉਤਕ ਆਏ, ਕੋਟਿ ਤੇਤੀਸ ਉਜਾਨਾਂ ॥ ਕਹਿ ਕਬੀਰ ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ ॥੩॥੨॥੨੪॥ {ਪੰਨਾ ੪੮੨}

ਇਸ ਸ਼ਬਦ ਵਿਚ ਤੁਕ 'ਬ੍ਰਹਮ ਗਿਆਨ ਉਚਾਰਾ' ਅਤੇ 'ਅਸ ਬਡ ਭਾਗ ਹਮਾਰਾ' ਦੀ ਰਾਹੀਂ ਕਬੀਰ ਜੀ ਨੇ ਸਿਰਫ਼ ਇਸ਼ਾਰੇ-ਮਾਤ੍ਰ ਹੀ ਇਹ ਗੱਲ ਦੱਸੀ ਹੈ ਕਿ ਇਹ ਮਿਲਾਪ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਮਿਹਰ ਨਾਲ ਹੋਇਆ ਹੈ । ਤੁਕ 'ਪਾਚਉ ਤਤ ਬਰਾਤੀ' ਵਿਚ ਸਿਰਫ਼ ਰਮਜ਼ ਹੀ ਦਿੱਤੀ ਹੈ ਕਿ ਇਸ ਵਿਆਹ-ਕਾਜ ਲਈ ਸਤੁ, ਸੰਤੋਖ, ਦਇਆ, ਧਰਮ ਆਦਿਕ ਦੀ ਲੋੜ ਪੈਂਦੀ ਹੈ । ਸਤਿਗੁਰੂ ਨਾਨਕ ਦੇਵ ਜੀ ਨੇ ਇਹ ਇਸ਼ਾਰੇ-ਮਾਤ੍ਰ ਦੱਸੀਆਂ ਗੱਲਾਂ ਖੋਲ੍ਹ ਕੇ ਇਸੇ ਹੀ ਰਾਗ ਦੇ ਇਕ ਸ਼ਬਦ ਵਿਚ ਇਉਂ ਲਿਖੀਆਂ ਹਨ :—

ਦੋਹਾਂ ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ । ਪੜ੍ਹ ਕੇ ਵੇਖੋ—

ਆਸਾ ਮਹਲਾ ੧ ॥ ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ ॥ ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥ ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥ ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ ਰਹਾਉ ॥ ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥੨॥ ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥ ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ॥੩॥ ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥ ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ॥੪॥੧੦॥ {ਪੰਨਾ ੩੫੧}

ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥—ਕਬੀਰ ਜੀ

ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥
ਹਮਰੈ ਘਰਿ ਆਇਆ ਜਗ ਜੀਵਨੁ ਭਤਾਰੁ ॥—ਗੁਰੂ ਨਾਨਕ ਦੇਵ ਜੀ

ਸਾਫ਼ ਦਿੱਸਦਾ ਹੈ ਕਿ ਇਹ ਸ਼ਬਦ ਉਚਾਰਨ ਵੇਲੇ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਭਗਤ ਕਬੀਰ ਜੀ ਦਾ ਸ਼ਬਦ ਮੌਜੂਦ ਸੀ, ਤੇ ਜੋ ਜੋ ਰੱਬੀ ਰਾਹ ਦੀਆਂ ਗੱਲਾਂ ਕਬੀਰ ਜੀ ਨੇ ਇਸ਼ਾਰੇ ਨਾਲ ਆਖੀਆਂ ਹਨ, ਸਤਿਗੁਰੂ ਜੀ ਨੇ ਵਿਸਥਾਰ ਨਾਲ ਦੱਸ ਦਿੱਤੀਆਂ ਹਨ । ਦੋਵੇਂ ਸ਼ਬਦ ਇਕੋ ਹੀ ਰਾਗ ਵਿਚ ਹਨ । ਯਕੀਨ ਨਾਲ ਇਹ ਕਿਹਾ ਜਾ ਸਕਦਾ ਹੈ ਕਿ ਸਤਿਗੁਰੂ ਜੀ ਭਗਤ ਜੀ ਦੇ ਸ਼ਬਦ ਨੂੰ ਆਪਣੀ ਬਾਣੀ ਦੇ ਨਾਲ ਸਾਂਭ ਕੇ ਰੱਖਣਾ ਚਾਹੁੰਦੇ ਸਨ ।

(੨) ਭੈਰਉ ਰਾਗ ਵਿਚ ਕਬੀਰ ਜੀ ਦਾ ਇਕ ਸ਼ਬਦ ਹੈ :—

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥ ਕਾਲਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧॥ ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ਰਹਾਉ॥ ਕਾਜੀ ਸੋ ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ ਸੁਪਨੈ ਬਿੰਦੁ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥ ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭਤਿਰਿ ਆਨੈ ॥ ਗਗਨ

ਮੰਡਲ ਮਹਿ ਲਸਕਰੁ ਕਰੈ ॥ ਸੋ ਸੁਲਤਾਨੁ ਛਤ੍ਰ ਸਿਰਿ ਧਰੈ ॥੩॥ ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੧੧॥ {ਪੰਨਾ ੧੧੫੯}

ਇਸ ਸ਼ਬਦ ਦੇ 'ਬੰਦ' ਨੰ: ੨ ਦੀਆਂ ਤੁਕਾਂ ਨੂੰ ਸਾਹਮਣੇ ਰੱਖ ਕੇ ਗੁਰੂ ਨਾਨਕ ਦੇਵ ਜੀ ਦਾ ਹੇਠ-ਲਿਖਿਆ ਸ਼ਲੋਕ ਨੰ: ੫ ਪੜ੍ਹੋ, ਜੋ ਰਾਗੁ ਰਾਮਕਲੀ ਕੀ ਵਾਰ ਮ: ੩ ਵਿਚ ਪਉੜੀ ਨੰ: ੧੨ ਦੇ ਨਾਲ ਦਰਜ ਹੈ :—

ਮ: ੧ ॥ ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥ ਸੁਪਨੇ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥ ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੫॥ {ਪੰਨਾ ੯੫੨}

ਇਕ ਤਾਂ, ਤੁਕਾਂ ਹੀ ਸਾਂਝੀਆਂ ਹਨ :—

(੧) 'ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ'—ਕਬੀਰ ਜੀ
. . 'ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ'—ਗੁਰੂ ਨਾਨਕ ਦੇਵ ਜੀ

(੨) 'ਸੁਪਨੈ ਬਿੰਦੁ ਨ ਦੇਈ ਝਰਨਾ'—ਕਬੀਰ ਜੀ
. . 'ਸੁਪਨੈ ਬਿੰਦੁ ਨ ਦੇਈ ਝਰਣਾ'—ਗੁਰੂ ਨਾਨਕ ਦੇਵ ਜੀ

ਦੂਜੇ, 'ਪਾਖੰਡੀ' ਆਦਿਕ ਲਫ਼ਜ਼ਾਂ ਦਾ ਅਰਥ ਕਰਨ ਵਿਚ ਉਹੀ ਤਰੀਕਾ ਵਰਤਿਆ ਹੈ ਜੋ ਕਬੀਰ ਜੀ ਨੇ ਲਫ਼ਜ਼ 'ਮੁੱਲਾਂ' ਆਦਿਕ ਲਈ ।

ਲਫ਼ਜ਼ 'ਮੁਲਾਂ' ਦੇ ਦੋਵੇਂ ਅੱਖਰ 'ਮ' ਅਤੇ 'ਲ' ਲੈ ਕੇ ਲਫ਼ਜ਼ 'ਮਨ' ਅਤੇ 'ਲਰੈ' ਵਰਤੇ ਹਨ :—

'ਸੋ ਮੁਲਾਂ ਜੋ ਮਨ ਸਿਉ ਲਰੈ ॥'

ਇਸੇ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਲਫ਼ਜ਼ 'ਪਾਖੰਡੀ' ਦੇ ਅੱਖਰ 'ਪ' ਅਤੇ 'ਖ' ਲੈ ਕੇ ਲਫ਼ਜ਼ 'ਪਖਾਲੇ' ਵਰਤੇ ਹਨ :—

'ਸੋ ਪਾਖੰਡੀ ਜਿ ਕਾਇਆ ਪਖਾਲੇ ॥'

ਇਸ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਇਹ ਸ਼ਲੋਕ ਉਚਾਰਨ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਕਬੀਰ ਜੀ ਦਾ ਇਹ ਸ਼ਬਦ ਗਹੁ ਨਾਲ ਪੜ੍ਹ ਚੁਕੇ ਹੋਏ ਸਨ । ਇਹ ਇਕ ਕੁਦਰਤੀ ਨਿਯਮ ਹੈ ਕਿ ਜੇ ਤੁਸੀ ਕਿਸੇ ਕਵੀ ਜਾਂ ਲਿਖਾਰੀ ਦੀ ਕੋਈ ਕਵਿਤਾ ਜਾਂ ਲੇਖ ਪਿਆਰ ਨਾਲ ਮੁੜ ਮੁੜ ਪੜ੍ਹਦੇ ਰਹੋ, ਤਾਂ ਉਸ ਦੇ ਬਹੁਤ ਸਾਰੇ ਲਫ਼ਜ਼ ਤੁਹਾਡੀ ਆਪਣੀ ਰੋਜ਼ਾਨਾ 'ਬੋਲੀ' ਵਿਚ ਸ਼ਾਮਲ ਹੋ ਜਾਣਗੇ । ਜੇ ਤੁਸੀ ਆਪ ਭੀ ਕਵੀ ਜਾਂ ਲਿਖਾਰੀ ਹੋ, ਤਾਂ ਉਹਨਾਂ ਲਫ਼ਜ਼ਾਂ ਤੋਂ ਇਲਾਵਾ ਉਸ ਕਵੀ ਜਾਂ ਲਿਖਾਰੀ ਦੇ ਲਿਖਣ ਦਾ ਢੰਗ ਭੀ ਕਈ ਥਾਈਂ ਸਹਿਜ-ਸੁਭਾਇ ਤੁਹਾਡੀ ਆਪਣੀ ਲਿਖਤ ਵਿਚ ਪਰਗਟ ਹੋ ਜਾਇਗਾ ।

ਜਦੋਂ ਕਬੀਰ ਜੀ ਅਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਟਾਕਰਾ ਕਰ ਕੇ ਵੇਖਿਆਂ ਕਈ ਥਾਈਂ, ਲਫ਼ਜ਼ਾਂ, ਖ਼ਿਆਲਾਂ ਜਾਂ ਲਿਖਣ ਦੇ ਤਰੀਕੇ ਦੀ ਪਰਸਪਰ ਡੂੰਘੀ ਸਾਂਝ ਮਿਲੇ ਤਾਂ ਇਸ ਤੋਂ ਸਿਰਫ਼ ਇਹੀ ਨਤੀਜਾ ਕੱਢ ਸਕੀਦਾ ਹੈ ਕਿ ਕਬੀਰ ਜੀ ਦੇ ਉਹ ਉਹ ਲਫ਼ਜ਼, ਉਹ ਉਹ ਖ਼ਿਆਲ ਤੇ ਖ਼ਿਆਲਾਂ ਨੂੰ ਪਰਗਟ ਕਰਨ ਦੇ ਤਰੀਕੇ ਸਤਿਗੁਰੂ ਜੀ ਨੂੰ ਖ਼ਾਸ ਤੌਰ ਤੇ ਪਿਆਰੇ ਲੱਗੇ ਸਨ ।

(੩) ਆਸਾ ਰਾਗ ਵਿਚ ਕਬੀਰ ਜੀ ਲਿਖਦੇ ਹਨ :—

"ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨੁ ਗੁਸਾਈ ॥੧॥ ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥ ਰਾਮ ਬਡੇ ਮੈ ਤਨਕ ਲਹੁਰੀਆ ॥੧॥ਰਹਾਉ॥ ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥੨॥ ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥੮॥੩੦॥ {ਪੰਨਾ ੪੮੩}

ਇਸ ਸ਼ਬਦ ਵਿਚ ਕਬੀਰ ਜੀ ਨੇ ਕਈ ਗੱਲਾਂ ਇਸ਼ਾਰੇ-ਮਾਤ੍ਰ ਹੀ ਦੱਸੀਆਂ ਹਨ—

੧. 'ਮੈ ਤਨਕ ਲਹੁਰੀਆ' ਵਿਚ ਸਿਰਫ਼ ਇਸ਼ਾਰਾ ਹੀ ਕੀਤਾ ਹੈ । ਪਰ ਉਹ ਅੰਞਾਣ-ਪੁਣਾ ਕਿਹੜਾ ਹੈ, ਉਹ ਵਿਸਥਾਰ ਨਾਲ ਨਹੀਂ ਦੱਸਿਆ ।

੨. 'ਮਿਲਨੁ ਦੁਹੇਰਾ' ਕਿਉਂ ਹੈ ?—ਇਹ ਗੱਲ ਲਫ਼ਜ਼ 'ਤਨਕ ਲਹੁਰੀਆ' ਵਿਚ ਹੀ ਗੁਪਤ ਰੱਖੀ ਹੈ ।

੩. 'ਪੀਅ ਭਾਵੈ'—ਪਰ ਕਿਵੇਂ ਪਤੀ ਨੂੰ ਭਾਵੇ ? ਇਹ ਖ਼ਿਆਲ ਭੀ ਖੋਹਲਿਆ ਨਹੀਂ ਹੈ ।

ਇਹ ਸਾਰੀਆਂ ਗੂੜ੍ਹ ਗੱਲਾਂ ਸਮਝਣ ਲਈ ਗੁਰੂ ਨਾਨਕ ਸਾਹਿਬ ਦੇ ਆਸਾ ਰਾਗ ਵਿਚ ਹੀ ਦਿੱਤੇ ਹੋਏ ਹੇਠ-ਲਿਖੇ ਦੋ ਸ਼ਬਦ ਗਹੁ ਨਾਲ ਪੜ੍ਹੋ—

ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ਰਹਾਉ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥ ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ਰਹਾਉ॥ ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥ ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ ਰਹਉ ਨਿਰਾਸੀ ॥੧॥ਰਹਾਉ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮਿ ਸਮਾਵੈ ॥੧॥ਰਹਾਉ॥੨੬॥ {ਪੰਨਾ ੩੫੬}

ਆਸਾ ਮਹਲਾ ੧ ॥ ਪੇਵਕੜੈ ਧਨ ਖਰੀ ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥ ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥ ਨਦਰਿ ਕਰੇ ਮੇਲਾਵਾ ਹੋਈ ॥੧॥ਰਹਾਉ॥ ਸਾਹੁਰੜੈ ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥ ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ ॥੩॥ ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥ {ਪੰਨਾ ੩੫੭}

ਇਹਨਾਂ ਤਿੰਨਾਂ ਹੀ ਸ਼ਬਦਾਂ ਨੂੰ ਇਕੱਠਿਆਂ ਦੋ ਚਾਰ ਵਾਰੀ ਗਹੁ ਨਾਲ ਪੜ੍ਹੋ । ਕਿਤਨੇ ਹੀ ਸਾਂਝੇ ਲਫ਼ਜ਼ ਹਨ, ਕਿਆ ਸੁੰਦਰ ਮਿਲਵੇਂ ਖ਼ਿਆਲ ਹਨ । ਜਿਹੜੀਆਂ ਗੱਲਾਂ ਕਬੀਰ ਜੀ ਨੇ ਇੱਕ ਲਫ਼ਜ਼ 'ਲਹੁਰੀਆ' ਵਿਚ ਗੁਪਤ ਰੱਖ ਦਿੱਤੀਆਂ ਹਨ, ਉਹ ਗੁਰੂ ਨਾਨਕ ਦੇਵ ਜੀ ਨੇ ਇਹਨਾਂ ਦੋ ਸ਼ਬਦਾਂ ਵਿਚ ਸਮਝਾ ਦਿੱਤੀਆਂ ਹਨ । ਜੇ ਪਾਠਕ ਸੱਜਣ ਨਿਰੋਲ ਇਹਨਾਂ ਤਿੰਨਾਂ ਸ਼ਬਦਾਂ ਵਿਚ ਆਪਣੀ ਸੁਰਤ ਨੂੰ ਜੋੜਨਗੇ, ਤੇ ਹੋਰ ਸੁਣੀਆਂ ਸਾਖੀਆਂ ਦੇ ਆਸਰੇ ਬਣੇ ਹੋਏ ਖ਼ਿਆਲਾਂ ਨੂੰ ਐਸ ਵੇਲੇ ਨੇੜੇ ਨਹੀਂ ਢੁਕਣ ਦੇਣਗੇ, ਤਾਂ ਉਹਨਾਂ ਨੂੰ ਇੱਕ ਗੱਲ ਸਾਫ਼ ਹੋ ਜਾਇਗੀ ਕਿ ਗੁਰੂ ਨਾਨਕ ਦੇਵ ਜੀ ਨੇ ਜਦੋਂ ਇਹ ਦੋਵੇਂ ਸ਼ਬਦ ਉਚਾਰੇ ਅਤੇ ਲਿਖੇ ਸਨ, ਉਸ ਵੇਲੇ ਭਗਤ ਕਬੀਰ ਜੀ ਦਾ ਇਹ ਸ਼ਬਦ ਉਹਨਾਂ ਦੇ ਖ਼ਿਆਲਾਂ ਵਿਚ ਮੌਜੂਦ ਸੀ ।

(੪) ਆਸਾ ਰਾਗ ਦੇ ਇਕ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ—

ਸਾਸੁ ਕੀ ਦੁਖੀ ਸਸੁਰ ਕੀ ਪਿਆਰੀ, ਜੇਠ ਕੈ ਨਾਮਿ ਡਰਉ ਰੇ ॥ ਸਖੀ ਸਹੇਲੀ ਨਨਦ ਗਹੇਲੀ, ਦੇਵਰ ਕੈ ਬਿਰਹਿ ਜਰਉ ਰੇ ॥੧॥ ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ ॥ ਸੇਜੈ ਰਮਤੁ ਨੈਨ ਨਹੀ ਪੇਖਉ, ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥ ਬਾਪੁ ਸਾਵਕਾ ਕਰੈ ਲਰਾਈ, ਮਾਇਆ ਸਦ ਮਤਵਾਰੀ ॥ ਬਡੇ ਭਾਈ ਕੈ ਜਬ ਸੰਗਿ ਹੋਤੀ, ਤਬ ਹਉ ਨਾਹ ਪਿਆਰੀ ॥੨॥ ਕਹਤ ਕਬੀਰ ਪੰਚ ਕੋ ਝਗਰਾ, ਝਗਰਤ ਜਨਮੁ ਗਵਾਇਆ ॥ ਝੂਠੀ ਮਾਇਆ ਸਭੁ ਜਗੁ ਬਾਧਿਆ, ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥ {ਪੰਨਾ ੪੮੨}

ਕਵਿਤਾ ਦੇ ਦ੍ਰਿਸ਼ਟੀ-ਕੋਣ ਅਤੇ ਖ਼ਿਆਲਾਂ ਦੀ ਉਡਾਰੀ ਵਾਲੇ ਪਾਸੇ ਤੋਂ ਇਹ ਸ਼ਬਦ, ਗਹੁ ਨਾਲ ਪੜ੍ਹਨ ਵਾਲੇ ਦੇ ਦਿਲ ਨੂੰ ਇਕ ਡੂੰਘੀ ਧ੍ਰੂਹ ਪਾਂਦਾ ਹੈ । ਮਾਇਆ-ਵੇੜ੍ਹੀ ਜਿੰਦ ਦੀ ਇਹ ਇਕ ਬੜੀ ਦਰਦਨਾਕ ਕਹਾਣੀ ਹੈ । ਦਰਦਾਂ ਦੇ ਮਹਿਰਮ ਸਤਿਗੁਰੂ ਨਾਨਕ ਦੇਵ ਜੀ ਦੀਆਂ ਅੱਖਾਂ ਤੋਂ ਇਹ ਸ਼ਬਦ ਭਲਾ ਕਿਵੇਂ ਖੁੰਝ ਸਕਦਾ ਸੀ ? ਸਾਰੀ ਦਰਦ-ਭਰੀ ਕਹਾਣੀ ਦੇ ਅਖ਼ੀਰ ਤੇ ਅੱਪੜ ਕੇ ਹੀ ਅੱਧੀ ਤੁਕ ਵਿਚ 'ਸੁਖੁ' ਦਾ ਸਾਹ ਆਉਂਦਾ ਹੈ । ਇਤਨੀ ਵੱਡੀ ਦਰਦ-ਕਹਾਣੀ ਦਾ ਇਲਾਜ ਕਬੀਰ ਜੀ ਨੇ ਤਾਂ ਇਕ ਰਮਜ਼ ਜਿਹੀ ਵਿਚ ਹੀ ਦੱਸ ਕੇ ਬੱਸ ਕਰ ਦਿੱਤਾ । ਪਰ ਸਤਿਗੁਰੂ ਨਾਨਕ ਦੇਵ ਜੀ ਨੇ ਉਸ ਇਲਾਜ ਨੂੰ ਪਰਹੇਜ਼ ਸਮੇਤ ਵਿਸਥਾਰ ਨਾਲ ਇਉਂ ਬਿਆਨ ਕੀਤਾ ਹੈ :—

ਆਸਾ ਮਹਲਾ ੧ ॥ ਕਾਚੀ ਗਾਗਰਿ ਦੇਹ ਦੁਹੇਲੀ, ਉਪਜੈ ਬਿਨਸੈ ਦੁਖੁ ਪਾਈ ॥ ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ, ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ, ਤੁਝ ਬਿਨੁ ਅਵਰੁ ਨ ਕੋਇ ਹਰੇ ॥ ਸਰਬੀ ਰੰਗੀ ਰੂਪੀ ਤੂੰ ਹੈ, ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ ਰਹਾਉ ॥ ਸਾਸੁ ਬੁਰੀ ਘਰਿ ਵਾਸੁ ਨ ਦੇਵੈ, ਪਿਰ ਸਿਉ ਮਿਲਣ ਨ ਦੇਇ ਬੁਰੀ ॥ ਸਖੀ ਸਾਜਨੀ ਕੇ ਹਉ ਚਰਨ ਸਰੇਵਉ, ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥ ਆਪੁ ਬੀਚਾਰਿ ਮਾਰਿ ਮਨੁ ਦੇਖਿਆ, ਤੁਮ ਸਾ ਮੀਤੁ ਨ ਅਵਰੁ ਕੋਈ ॥ ਜਿਉ ਤੂੰ ਰਾਖਹਿ ਤਿਵ ਹੀ ਰਹਣਾ, ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥ ਆਸਾ ਮਨਸਾ ਦੋਊ ਬਿਨਾਸਤ, ਤ੍ਰਿਹੁ ਗੁਣ ਆਸ ਨਿਰਾਸ ਭਈ ॥ ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ ॥੪॥ ਗਿਆਨ ਧਿਆਨ ਸਗਲੇ ਸਭਿ ਜਪ ਤਪ, ਜਿਸੁ ਹਰਿ ਹਿਰਦੈ ਅਲਖ ਅਭੇਵਾ ॥ ਨਾਨਕ ਰਾਮ ਨਾਮਿ ਮਨੁ ਰਾਤਾ, ਗੁਰਮਤਿ ਪਾਏ ਸਹਜ ਸੇਵਾ ॥੫॥੨੨॥ {ਪੰਨਾ ੩੫੫}

ਕਬੀਰ ਜੀ ਨੇ 'ਸਾਸੁ' ਦੇ ਸਾਰੇ ਹੀ ਪਰਵਾਰ ਦਾ ਹਾਲ ਦੱਸ ਕੇ ਦੁੱਖਾਂ ਦੀ ਲੰਮੀ ਕਹਾਣੀ ਬਿਆਨ ਕੀਤੀ ਹੈ । ਪਰ ਸਤਿਗੁਰੂ ਜੀ ਨੇ ਉਸ "ਸਾਸੁ ਬੁਰੀ" ਦਾ ਥੋੜਾ ਜਿਹਾ ਜ਼ਿਕਰ ਕਰ ਕੇ, ਉਸ ਦੇ ਅਤੇ ਉਸ ਦੇ ਪਰਵਾਰ ਦੇ ਪੰਜੇ ਵਿਚੋਂ ਨਿਕਲਣ ਦਾ ਰਸਤਾ ਵਿਖਾਣ ਤੇ ਜ਼ੋਰ ਦਿੱਤਾ ਹੈ । ਇਹ ਦੋਵੇਂ ਸ਼ਬਦ ਆਮ੍ਹੋ-ਸਾਹਮਣੇ ਰੱਖਿਆਂ ਇਹ ਆਖਣਾ ਗ਼ਲਤ ਨਹੀਂ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਪਾਸ ਕਬੀਰ ਜੀ ਦਾ ਇਹ ਸ਼ਬਦ ਮੌਜੂਦ ਸੀ, ਜਦੋਂ ਉਹਨਾਂ ਆਪਣਾ ਸ਼ਬਦ ਉਚਾਰਿਆ ।

(੫) ਗੁਰੂ ਗ੍ਰੰਥ ਸਾਹਿਬ ਜੀ ਦੇ ਸਿਰੀ ਰਾਗ ਵਿਚ ਭਗਤਾਂ ਦੀ ਬਾਣੀ ਸ਼ੁਰੂ ਕਰਨ ਲੱਗਿਆਂ, ਪਹਿਲੇ ਹੀ ਸ਼ਬਦ ਦਾ (ਜੋ ਕਬੀਰ ਜੀ ਦਾ ਉਚਾਰਿਆ ਹੋਇਆ ਹੈ) ਸਿਰ-ਲੇਖ ਇਉਂ ਹੈ :—

"ਸਿਰੀ ਰਾਗ ॥ ਕਬੀਰ ਜੀਉ ਕਾ ॥ ਏਕੁ ਸੁਆਨੁ ਕੈ ਘਰਿ ਗਾਵਣਾ ॥"

ਇਸ ਸਿਰ-ਲੇਖ ਦੇ ਤੀਜੇ ਹਿੱਸੇ ਨੂੰ ਗਹੁ ਨਾਲ ਵਿਚਾਰਨ ਦੀ ਲੋੜ ਹੈ । ਲਫ਼ਜ਼ 'ਕੈ' ਵਿਆਕਰਣ ਅਨੁਸਾਰ 'ਸੰਬੰਧਕ' ਹੈ । ਜੇ ਇਸ ਦਾ ਸੰਬੰਧ ਲਫ਼ਜ਼ 'ਸੁਆਨੁ' ਦੇ ਨਾਲ ਹੁੰਦਾ, ਤਾਂ ਇਸ ਦੇ ਅਖ਼ੀਰ ਤੇ ( ੁ ) ਨਾ ਹੁੰਦਾ; ਜਿਵੇਂ—

ਕੀਮਤਿ ਸੋ ਪਾਵੈ, ਆਪਿ ਜਾਣਾਵੈ, ਆਪਿ ਅਭੁਲੁ, ਨ ਭੁਲਏ ॥
ਜੈ ਜੈਕਾਰੁ ਕਰਹਿ ਤੁਧੁ ਭਾਵਹਿ, ਗੁਰ ਕੈ ਸਬਦਿ ਅਮੁਲਏ ॥੯॥੨॥੫॥ {ਸੂਹੀ ਛੰਤ ਮ: ੧ ਘਰੁ ੪

ਇੱਥੇ 'ਸੰਬੰਧਕ' "ਕੈ" ਦਾ ਸੰਬੰਧ ਲਫ਼ਜ਼ "ਗੁਰ" ਦੇ ਨਾਲ ਹੈ, ਇਸ ਵਾਸਤੇ ਲਫ਼ਜ਼ 'ਗੁਰ' ਦੇ ਨਾਲ ( ੁ ) ਨਹੀਂ ਰਹਿ ਸਕਦਾ । ਇਸੇ ਤਰ੍ਹਾਂ—

ਦਾਸੁ ਕਬੀਰੁ ਤੇਰੀ ਪਨਹ ਸਮਾਨਾ ॥
ਭਿਸਤੁ ਨਜੀਕਿ ਰਾਖੁ ਰਹਮਾਨਾ ॥੪॥੭॥੧੫॥ {ਭੈਰਉ

ਲਫ਼ਜ਼ 'ਨਜੀਕਿ' ਵਿਆਕਰਣ ਅਨੁਸਾਰ 'ਸੰਬੰਧਕ' ਹੈ । ਜੇ ਇਸ ਦਾ ਸੰਬੰਧ ਲਫ਼ਜ਼ 'ਭਿਸਤੁ' ਦੇ ਨਾਲ ਹੁੰਦਾ, ਤਾਂ ਇਸ ਦੇ ਅਖ਼ੀਰ ਵਿਚ ( ੁ ) ਨਾਹ ਹੁੰਦਾ । ਇਸ ਦਾ ਅਰਥ ਇਉਂ ਹੈ—ਹੇ ਰਹਿਮਾਨ ! (ਮੈਨੂੰ ਆਪਣੇ) ਨਜੀਕਿ ਰੱਖ, (ਮੇਰੇ ਲਈ ਇਹੀ) ਭਿਸਤੁ (ਹੈ) ।

ਸੋ, ਉੱਪਰਲੇ ਸਿਰ-ਲੇਖ ਵਿਚ ਦੇ 'ਸੰਬੰਧਕ' ਦਾ ਸੰਬੰਧ ਉਸ ਸਾਰੇ ਹੀ ਸ਼ਬਦ ਦੇ ਨਾਲ ਹੈ ਜਿਸ ਦੇ ਸ਼ੁਰੂ ਵਿਚ ਇਹ ਲਫ਼ਜ਼ ਹਨ "ਏਕੁ ਸੁਆਨੁ" । ਉਹ ਸ਼ਬਦ ਇਸੇ ਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਹੈ, ਜੋ ਇਉਂ ਹੈ :

ਸਿਰੀ ਰਾਗੁ ਮਹਲਾ ੧ ਘਰੁ ॥ ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥ ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ਰਹਾਉ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥ ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥ ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥ {ਪੰਨਾ ੨੪}

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਸਿਰ-ਲੇਖਾਂ ਨੂੰ ਗਹੁ ਨਾਲ ਪੜ੍ਹ ਕੇ ਵੇਖੋ । ਇਹਨਾਂ ਨੂੰ ਦਰਜ ਕਰਨ ਵਿਚ ਸਤਿਗੁਰੂ ਅਰਜਨ ਸਾਹਿਬ ਨੇ ਬੜੇ ਸੰਕੋਚ ਤੋਂ ਕੰਮ ਲਿਆ ਹੈ । 'ਮਹਲਾ ੧, ੩, ੪' ਦੇ ਹਿੰਦਸੇ ਨੂੰ ਕਿਵੇਂ ਪੜ੍ਹਨਾ ਹੈ; ਇਹ ਮਸਾਂ ਪੰਜ-ਸੱਤ ਵਾਰੀ ਹੀ ਸਾਰੇ ਗੁਰੂ ਸਾਹਿਬ ਵਿਚ ਇਸ਼ਾਰੇ-ਮਾਤ੍ਰ ਦੱਸਿਆ ਹੈ ਕਿ 'ਪਹਿਲਾ, ਤੀਜਾ, ਚੌਥਾ' ਪੜ੍ਹਨਾ ਹੈ । ਇਸ ਸੰਕੋਚ ਤੇ ਸੰਖੇਪ ਦਾ ਇਤਨਾ ਖ਼ਿਆਲ ਰਖਿਆ ਹੈ ਕਿ ਕਈ ਵਾਰੀ ਲਫ਼ਜ਼ 'ਘਰੁ' ਭੀ ਛੱਡ ਦਿੱਤਾ ਹੈ, ਤੇ, ਸਿਰਫ਼ ਅਗਲਾ 'ਹਿੰਦਸਾ' ਹੀ ਲਿਖਿਆ ਹੈ । ਵੇਖੋ ਗਉੜੀ ਰਾਗ ਵਿਚ ਕਬੀਰ ਦੇ ਸ਼ਬਦ ਨੰ: ੬੨, ੬੬, ੬੭, ੬੮, ੬੯; ਗਉੜੀ ੯, ਗਉੜੀ ੧੧, ਗਉੜੀ ੧੨, ਗਉੜੀ ੧੩ । ਗੁਰੂ ਨਾਨਕ ਦੇਵ ਜੀ ਦੇ ਉੱਪਰਲੇ ਸ਼ਬਦ ਦਾ 'ਘਰੁ ੪' ਹੈ । ਕਬੀਰ ਜੀ ਦੇ ਸ਼ਬਦ ਦੇ ਅਰੰਭ ਵਿਚ ਭੀ ਲਫ਼ਜ਼ 'ਘਰੁ ੪' ਹੀ ਵਰਤਿਆ ਜਾ ਸਕਦਾ ਸੀ । ਪਰ ਇਹ ਤਿੰਨ ਅੱਖਰ ਲਿਖਣ ਦੇ ਥਾਂ 'ਏਕੁ ਸੁਆਨੁ ਕੈ ਘਰਿ

ਗਾਵਣਾ' ਦੇ ਗਿਆਰਾਂ ਅੱਖਰ ਕਿਉਂ ਲਿਖੇ ਗਏ ਹਨ ? ਇਸ ਵਿਚ ਭੀ ਕੋਈ ਰਾਜ਼ ਦੀ ਗੱਲ ਹੈ । ਆਓ, ਕਬੀਰ ਜੀ ਦਾ ਉਹ ਸ਼ਬਦ ਪੜ੍ਹ ਵੇਖੀਏ :—

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ॥ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥ ਮੋਰ ਮੋਰ ਕਰਿ ਅਧਿਕ ਲਾਡੁ ਧਰਿ, ਪੇਖਤ ਹੀ ਜਮਰਾਉ ਹਸੈ ॥੨॥ ਐਸਾ ਤੈਂ ਜਗੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਇਆ ਹੈ ਮਾਇਆ ॥੧॥ਰਹਾਉ॥ ਕਹਤ ਕਬੀਰ ਛੋਡਿ ਬਿਖਿਆ ਰਸ, ਇਤੁ ਸੰਗਤਿ ਨਿਹਚਉ ਮਰਣਾ ॥ ਰਮਈਆ ਜਪਹੁ ਪ੍ਰਾਣੀ ਅਨਤ ਜੀਵਨ ਬਾਣੀ, ਇਨ ਬਿਧਿ ਭਵ ਸਾਗਰੁ ਤਰਣਾ ॥੧॥ ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥ ਉਪਜੈ ਸਹਜੁ ਗਿਆਨ ਮਤਿ ਜਾਗੈ ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥ ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਨਿ ਤਾ ਖਸਮੈ ਮਿਲਣਾ ॥੧॥ਰਹਾਉ ਦੂਜਾ॥ {ਪੰਨਾ ੯੧}

ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੈ ਕਿ ਜਗਤ ਮਾਇਆ ਦੇ ਮੋਹ ਵਿਚ ਫਸ ਕੇ ਕੁਰਾਹੇ ਪਿਆ ਹੋਇਆ ਹੈ । ਬੰਦ ਨੰ: ੧ ਵਿਚ ਮਾਂ ਦੇ ਮੋਹ ਦੀ ਮਿਸਾਲ ਦਿੱਤੀ ਹੈ ਬੰਦ ਨੰ: ੨ ਵਿਚ ਜੀਵ ਨੂੰ "ਬਿਖਿਆ ਰਸ" ਵੱਲੋਂ ਕਬੀਰ ਜੀ ਸੁਚੇਤ ਕਰਦੇ ਹਨ ਅਤੇ ਆਖਦੇ ਹਨ ਕਿ "ਇਤੁ ਸੰਗਤਿ" ਆਤਮਕ ਮੌਤ ਹੋ ਜਾਂਦੀ ਹੈ । 'ਬਿਖਿਆ' ਦੇ ਕਿਹੜੇ 'ਰਸ' ਹਨ, ਮਾਇਆ ਦੇ ਕਿਹੜੇ ਚਸਕੇ ਹਨ ?—ਕਬੀਰ ਜੀ ਨੇ ਇਸ ਖ਼ਿਆਲ ਨੂੰ ਖੋਲ੍ਹ ਕੇ ਨਹੀਂ ਦੱਸਿਆ । "ਮਰਣਾ" ਤੋਂ ਕੀਹ ਭਾਵ ਹੈ ? ਇਹ ਭੀ ਖੋਲ੍ਹ ਕੇ ਨਹੀਂ ਸਮਝਾਇਆ । ਹੁਣ ਇਸ ਸ਼ਬਦ ਦੇ ਨਾਲ ਰਲਾ ਕੇ ਗੁਰੂ ਨਾਨਕ ਦੇਵ ਜੀ ਦਾ ਉੱਪਰ ਦਿੱਤਾ ਸ਼ਬਦ ਪੜ੍ਹੋ । "ਬਿਖਿਆ ਰਸ" ਕਿਹੜੇ ਕਿਹੜੇ ਹਨ ? ਕਾਮ, ਕ੍ਰੋਧ, ਨਿੰਦਾ, ਪਰ ਘਰ, ਫਾਹੀ ਸੁਰਤਿ, ਕੂੜ ਆਦਿਕ ਇਹ ਸਾਰੇ "ਬਿਖਿਆ" ਦੇ 'ਰਸ' ਹਨ । 'ਮਰਣਾ' ਕੀਹ ਹੈ ? "ਧਾਣਕ ਰੂਪਿ ਰਹਾ ਕਰਤਾਰ" ।

ਬੱਸ ! ਇਹਨਾਂ ਦੋਹਾਂ ਸ਼ਬਦਾਂ ਦੀ ਇਹ ਡੂੰਘੀ ਸਾਂਝ ਦੱਸਣ ਲਈ ਹੀ ਉਪਰਲਾ ਸਿਰ-ਲੇਖ ਉਚੇਚੀ ਸ਼ਕਲ ਵਿਚ ਦਿੱਤਾ ਗਿਆ ਹੈ ।

(੬) ਰਾਮਕਲੀ ਰਾਗੁ ਵਿਚ ਕਬੀਰ ਜੀ ਦੇ ਪਹਿਲੇ ਦੋ ਸ਼ਬਦ ਧਿਆਨ ਨਾਲ ਪੜ੍ਹਨ ਵਾਲੇ ਹਨ । ਪਹਿਲੇ ਸ਼ਬਦ ਵਿਚ ਲਿਖਦੇ ਹਨ :

ਕਾਇਆ ਕਲਾਲਨਿ ਲਾਹਨਿ ਮੇਲਉ, ਗੁਰ ਕਾ ਸਬਦੁ ਗੁੜੁ ਕੀਨੁ ਰੇ ॥ ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ, ਕਾਟਿ ਕਾਟਿ ਕਸੁ ਦੀਨੁ ਰੇ ॥ ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥ ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਦਲਾਲੀ ਰੇ ॥੧॥ਰਹਾਉ॥ ਭਵਨ ਚਤੁਰਦਸ ਭਾਠੀ ਕੀਨ੍ਹੀ, ਬ੍ਰਹਮ ਅਗਨਿ ਤਨਿ ਜਾਰੀ ਰੇ ॥ ਮੁਦ੍ਰਾ ਮਦਕ ਸਹਜ ਧੁਨਿ ਲਾਗੀ, ਸੁਖਮਨ ਪੋਚਨਹਾਰੀ ਰੇ ॥੨॥......ਨਿਝਰ ਧਾਰ ਚੁਐ ਅਤਿ ਨਿਰਮਲ, ਇਹ ਰਸ ਮਨੂਆ ਰਾਤੋ ਰੇ ॥ ਕਹਿ ਕਬੀਰ ਸਗਲੇ ਮਦ ਛੂਛੇ, ਇਹੈ ਮਹਾ ਰਸੁ ਸਾਚੋ ਰੇ ॥੧॥ {ਪੰਨਾ ੯੬੮}

**ਦੂਜੇ ਸ਼ਬਦ ਵਿਚ ਲਿਖਦੇ ਹਨ :—**

ਗੁੜੁ ਕਰਿ ਗਿਆਨੁ, ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥ ਸੁਖਮਨ ਨਾਰੀ ਸਹਜ ਸਮਾਨੀ, ਪੀਵੈ ਪੀਵਨਹਾਰਾ ॥੧॥ ਅਉਧੂ ਮੇਰਾ ਮਨੁ ਮਤਵਾਰਾ ॥ ਉਨਮਦ ਚਢਾ, ਮਦਨ ਰਸੁ ਚਾਖਿਆ, ਤ੍ਰਿਭਵਣ ਭਇਆ ਉਜਿਆਰਾ ॥੧॥ਰਹਾਉ॥ {ਪੰਨਾ ੯੬੯}

ਰਾਮਕਲੀ ਰਾਗ ਵਿਚ ਕਬੀਰ ਜੀ ਦੇ ਇਹਨਾਂ ਦੋਹਾਂ ਸ਼ਬਦਾਂ ਨੂੰ ਸਾਹਮਣੇ ਰੱਖ ਕੇ ਗੁਰੂ ਨਾਨਕ ਦੇਵ ਜੀ ਦਾ ਹੇਠ-ਲਿਖਿਆ ਸ਼ਬਦ ਪੜ੍ਹੋ । ਕਿਤਨੀ ਡੂੰਘੀ ਸਾਂਝ ਹੈ । ਕਬੀਰ ਜੀ ਦੇ ਦੋਹਾਂ ਸ਼ਬਦਾਂ ਵਿਚ ਵਰਤੇ ਲਫ਼ਜ਼ "ਸੁਖਮਨ" ਦਾ ਭੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਤੋਂ ਸਾਫ਼ ਨਿਰਨਾ ਹੋ ਜਾਂਦਾ ਹੈ । ਇਹ ਗੱਲ ਭੀ ਪਰਤੱਖ ਦਿੱਸ ਰਹੀ ਹੈ ਕਿ ਇਸ ਸ਼ਬਦ ਨੂੰ ਲਿਖਣ ਵੇਲੇ ਸਤਿਗੁਰੂ ਜੀ ਪਾਸ ਭਗਤ ਜੀ ਦੇ ਇਹ ਦੋਵੇਂ ਸ਼ਬਦ ਮੌਜੂਦ ਸਨ—

ਆਸਾ ਮਹਲਾ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ ॥ ਭਾਠੀ ਭਵਨੁ, ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥ ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥੧॥ ਰਹਾਉ ॥ ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥ ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥੨॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥ ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥੩॥ ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥ {ਪੰਨਾ ੩੬੦}

੧. ਕਬੀਰ ਜੀ ਅਤੇ ਗੁਰੂ ਨਾਨਕ ਸਾਹਿਬ ਦਾ ਨਿਸ਼ਾਨਾ ਇੱਕੋ ਹੀ ਹੈ—ਜੋਗੀ ਨੂੰ ਸ਼ਰਾਬ ਤੋਂ ਵਰਜ ਰਹੇ ਹਨ ।

੨. ਕਬੀਰ : "ਭਵਨ ਚਤਰਦਸ ਭਾਠੀ" ।੨।੧। ਗੁਰੂ ਨਾਨਕ : "ਭਾਠੀ ਭਵਨੁ" ।੧।

੩. ਕਬੀਰ : "ਸੁਖਮਨ (=ਮਨ ਦੀ ਸੁਖ ਅਵਸਥਾ) ਪੋਚਨਹਾਰੀ" ।੨।੧। ਗੁਰੂ ਨਾਨਕ : "ਪ੍ਰੇਮ ਕਾ ਪੋਚਾ" ।੧।

੪. ਕਬੀਰ : "ਸਗਲੇ ਮਦ ਛੂਛੇ" ।੪।੧। ਗੁਰੂ ਨਾਨਕ : "ਕਿਆ ਮਦਿ ਛੂਛੈ ਭਾਉ ਧਰੇ" ।੨।

੫. ਕਬੀਰ : "ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ, ਕਾਟਿ ਕਾਟਿ ਕਸੁ ਦੀਨੁ ਰੇ" ।੧।੧। ਗੁਰੂ ਨਾਨਕ : "ਕਰਣੀ ਕਸੁ" ।੧।

੬. ਕਬੀਰ : "ਗੁੜੁ ਕਰਿ ਗਿਆਨੁ" ।੧।੨। ਗੁਰੂ ਨਾਨਕ : "ਗੁੜੁ ਕਰਿ ਗਿਆਨੁ" ।੧।

੭. ਕਬੀਰ : "ਅਉਧੂ ਮੇਰਾ ਮਨੁ ਮਤਵਾਰਾ ।ਰਹਾਉ।੨। ਗੁਰੂ ਨਾਨਕ : "ਬਾਬਾ ਮਨੁ ਮਤਵਾਰੋ" ।ਰਹਾਉ।

ਨੋਟ—ਅਖ਼ੀਰਲੇ ਨੰ: ੭ ਵਿਚ ਦਿੱਤੀ ਸਾਂਝ ਇਕ ਹੋਰ ਗੱਲੋਂ ਭੀ ਸੁਆਦਲੀ ਹੈ । ਦੋਹਾਂ ਮਹਾਂ ਪੁਰਖਾਂ ਨੇ ਲਫ਼ਜ਼ "ਮਨੁ ਮਤਵਾਰੋ" 'ਰਹਾਉ' ਦੀਆਂ ਤੁਕਾਂ ਵਿਚ ਵਰਤੇ ਹਨ ।

ਇਹ ਇਤਨੀ ਡੂੰਘੀ ਸਾਂਝ ਸਬੱਬ ਨਾਲ ਨਹੀਂ ਹੋ ਗਈ । ਕਬੀਰ ਜੀ ਦੇ ਇਹ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਦੇ ਪਾਸ ਮੌਜੂਦ ਸਨ ।

(੭) ਰਾਮਕਲੀ ਦੇ ਚੌਥੇ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ :—

ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥ ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ ॥੧॥ ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥੧॥ਰਹਾਉ॥ {ਪੰਨਾ ੯੬੯}

**ਭਾਵ** :—ਹੇ ਪ੍ਰਭੂ ! ਮੈਂ ਤੇਰੇ ਦਰ ਤੇ (ਬੈਠਾ ਹੋਇਆ ਇਕ) ਕੁੱਤਾ ਹਾਂ, ਤੇ ਮੂੰਹ ਅਗਾਂਹ ਵਧਾ ਕੇ ਭੌਂਕ ਰਿਹਾ ਹਾਂ (ਭਾਵ, ਤੇਰੇ ਦਰ ਤੇ ਮੈਂ ਜੋ ਤੇਰੀ ਸਿਫ਼ਤਿ-ਸਾਲਾਹ ਕਰਦਾ ਹਾਂ, ਇਹ ਆਪਣੇ ਸਰੀਰ ਨੂੰ ਵਿਕਾਰ-ਕੁੱਤਿਆਂ ਤੋਂ ਬਚਾਉਣ ਲਈ ਹੈ, ਜਿਵੇਂ ਇੱਕ ਕੁੱਤਾ ਕਿਸੇ ਪਰਾਈ ਗਲੀ ਦੇ ਕੁੱਤਿਆਂ ਤੋਂ ਆਪਣੇ ਆਪ ਦੀ ਰਾਖੀ ਕਰਨ ਲਈ ਭੌਂਕਦਾ ਹੈ) ।੧।

ਆਪਣੇ ਇਸ ਸਰੀਰ-ਸ਼ਹਿਰ ਦੀ ਰਾਖੀ ਕਰਨ ਲਈ ਮੇਰਾ ਫ਼ਰਜ਼ ਇਹ ਹੈ ਕਿ ਮੈਂ ਭਲੇ ਗੁਣਾਂ ਨੂੰ ਜੀ-ਆਇਆਂ ਆਖਾਂ, ਤੇ, ਵਿਕਾਰਾਂ ਨੂੰ ਮਾਰ ਕੱਢਾਂ; ਦਿਨ ਰਾਤ ਹੇ ਪ੍ਰਭੂ ! ਤੇਰੇ ਚਰਨ ਪਰਸਾਂ, ਤੇ ਆਪਣੇ ਕੇਸਾਂ ਦਾ ਚਉਰ ਤੇਰੇ ਉੱਤੇ ਝੁਲਾਵਾਂ ।੧।

ਇਹੀ ਖ਼ਿਆਲ ਗੁਰੂ ਨਾਨਕ ਦੇਵ ਜੀ ਨੇ ਬਿਲਾਵਲ ਰਾਗ ਦੇ ਪਹਿਲੇ ਸ਼ਬਦ ਵਿਚ ਇਉਂ ਦੱਸਿਆ ਹੈ—

ਤੂ ਸੁਲਤਾਨੁ ਕਹਾ ਹਉ ਮੀਆ, ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ ।੧।... ... ...
ਏਤੇ ਕੂਕਰ ਹਉ ਬੇਗਾਨਾ, ਭਉਕਾ ਇਸ ਤਨ ਤਾਈ... ... ॥੪॥੧॥
(੮) ਰਾਮਕਲੀ ਦੇ ਦਸਵੇਂ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ—

ਬੰਧਚਿ ਬੰਧਨੁ ਪਾਇਆ ॥ ਮੁਕਤੈ ਗੁਰਿ ਅਨਲੁ ਬੁਝਾਇਆ ॥ ਜਬ ਨਖ ਸਿਖ ਇਹੁ ਮਨੁ ਚੀਨਾ ॥ ਤਬ ਅੰਤਰਿ ਮਜਨੁ ਕੀਨ੍ਾ ॥੧॥ ਪਵਨਪਤਿ ਉਨ੍ਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥੧॥ਰਹਾਉ॥ ਉਲਟੀਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥ ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥੨॥ ਚੂਕੀਅਲੇ ਮੋਹ ਮਇ ਆਸਾ ॥ ਸਸਿ ਕੀਨੋ ਸੂਰ ਗਿਰਾਸਾ ॥ ਜਬ ਕੁੰਭਕੁ ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥੩॥ ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥ ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥ {ਪੰਨਾ ੯੭੧}

ਸ਼ਬਦ ਦਾ ਮੁਖ ਭਾਵ 'ਰਹਾਉ' ਦੀ ਤੁਕ ਵਿਚ ਹੈ । ਇਸ ਕੇਂਦਰੀ ਭਾਵ ਨੂੰ ਸਾਰੇ ਸ਼ਬਦ ਵਿਚ ਵਿਸਥਾਰ ਨਾਲ ਬਿਆਨ ਕੀਤਾ ਹੈ । 'ਰਹਾਉ' ਵਿਚ ਦੱਸਿਆ ਹੈ ਕਿ ਜੀਵਾਤਮਾ ਦੀ ਸਭ ਤੋਂ ਉੱਚੀ ਅਵਸਥਾ ਉਹ ਹੈ ਜਦੋਂ ਇਹ 'ਉਨਮਨ' ਵਿਚ ਅੱਪੜਦਾ ਹੈ । ਇਸ ਅਵਸਥਾ ਨੂੰ ਜਨਮ ਮਰਨ ਤੇ ਬੁਢੇਪਾ ਪੋਹ ਨਹੀਂ ਸਕਦੇ । ਇਸ ਅਵਸਥਾ ਦੀ ਹੋਰ ਸਾਰੀ ਹਾਲਤ ਸਾਰੇ ਸ਼ਬਦ ਵਿਚ ਦੱਸੀ ਗਈ ਹੈ, ਤੇ ਇਹ ਸਾਰੀ ਹਾਲਤ ਉਸ ਕੇਂਦਰੀ ਤਬਦੀਲੀ ਦਾ ਨਤੀਜਾ ਹੈ । ਇਹ 'ਉਨਮਨ' ਕਿਵੇਂ ਬਣੀ ? ਸਿਮਰਨ ਦੀ ਬਰਕਤ ਨਾਲ । ਕਬੀਰ ਜੀ ਆਖਦੇ ਹਨ ਕਿ ਇਹੀ ਅਸਲ ਭੇਤ ਦੀ ਗੱਲ ਹੈ ।

ਇਸ ਭੇਤ ਦੀ ਗੱਲ ਨੂੰ ਜੋ ਕਬੀਰ ਜੀ ਨੇ ਸ਼ਬਦ ਦੇ ਅਖ਼ੀਰਲੇ 'ਬੰਦ' ਵਿਚ ਦੱਸੀ ਹੈ, ਗੁਰੂ ਨਾਨਕ ਸਾਹਿਬ ਨੇ ਆਪਣੇ ਇਕ ਸ਼ਬਦ ਵਿਚ ਖੁਲ੍ਹੇ ਵਿਸਥਾਰ ਨਾਲ ਬਿਆਨ ਕੀਤਾ ਹੈ । ਉਹ ਸ਼ਬਦ ਭੀ ਰਾਮਕਲੀ ਰਾਗ ਵਿੱਚ ਹੀ ਹੈ ਤੇ ਛੰਦ ਦੀ ਚਾਲ ਭੀ ਇਸੇ ਸ਼ਬਦ ਵਰਗੀ ਹੈ; ਵੇਖੋ—

ਰਾਮਕਲੀ ਮਹਲਾ ੧ ॥ ਜਾ ਹਰਿ ਪ੍ਰਭਿ ਕਿਰਪਾ ਧਾਰੀ ॥ ਤਾ ਹਉਮੈ ਵਿਚਹੁ ਮਾਰੀ ॥ ਸੋ ਸੇਵਕਿ ਰਾਮ ਪਿਆਰੀ ॥ ਜੋ ਗੁਰ ਸਬਦੀ ਬੀਚਾਰੀ ॥੧॥ ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ, ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ ਰਹਾਉ ॥ ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥ ਗੁਰ ਪੂਰੈ ਸਚੁ ਸਮਾਇਆ ॥ ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥ ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗ ਪਾਣੀ ॥ ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ

॥੩॥ ਜਹ ਆਪੁ ਗਇਆ ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥ ਗੁਰਿ ਸਤਿਗੁਰਿ ਭਰਮੁ ਚੁਕਾਇਆ ॥ ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥ {ਪੰਨਾ ੮੭੯}

(੯) ਮਾਰੂ ਰਾਗ ਵਿਚ ਕਬੀਰ ਜੀ ਲਿਖਦੇ ਹਨ :—

ਬਨਹਿ ਬਸੇ ਕਿਉ ਪਾਈਐ, ਜਉ ਲਉ ਮਨਹੁ ਨ ਤਜਹਿ ਬਿਕਾਰ ॥ ਜਿਹ ਘਰੁ ਬਨੁ ਸਮਸਰਿ ਕੀਆ, ਤੇ ਪੂਰੇ ਸੰਸਾਰ ॥੧॥ ਸਾਰ ਸੁਖੁ ਪਾਈਐ ਰਾਮਾ ॥ ਰੰਗਿ ਰਵਹੁ ਆਤਮੈ ਰਾਮ ॥੧॥ਰਹਾਉ॥ ਜਟਾ ਭਸਮ ਲੇਪਨ ਕੀਆ, ਕਹਾ ਗੁਫਾ ਮਹਿ ਬਾਸੁ ॥ ਮਨੁ ਜੀਤੇ ਜਗੁ ਜੀਤਿਆ, ਜਾ ਤੇ ਬਿਖਿਆ ਤੇ ਹੋਇ ਉਦਾਸੁ ॥੨॥੨॥ {ਪੰਨਾ ੧੧੦੩}

**ਨੋਟ** :—ਬੰਦ ਨੰ: ੨ ਵਿਚ ਕਬੀਰ ਜੀ ਆਖਦੇ ਹਨ 'ਮਨੁ ਜੀਤੇ ਜਗੁ ਜੀਤਿਆ' । ਗੁਰੂ ਨਾਨਕ ਦੇਵ ਜੀ 'ਜਪੁ' ਵਿਚ ਲਿਖਦੇ ਹਨ 'ਮਨਿ ਜੀਤੈ ਜਗੁ ਜੀਤੁ' । ਕਬੀਰ ਜੀ ਕਹਿੰਦੇ ਹਨ ਕਿ ਗ੍ਰਿਹਸਤ ਛੱਡ ਕੇ ਜਟਾ ਭਸਮ ਆਦਿਕ ਵਰਤ ਕੇ ਗੁਫਾ ਵਿਚ ਜਾ ਬੈਠਿਆਂ ਮਾਇਆ ਤੋਂ ਖ਼ਲਾਸੀ ਨਹੀਂ ਹੁੰਦੀ । ਜੇ ਜਗਤ ਨੂੰ ਜਿੱਤਣਾ ਹੈ, ਜੇ ਮਾਇਆ ਉੱਤੇ ਕਾਬੂ ਪਾਣਾ ਹੈ ਤਾਂ ਆਪਣੇ ਮਨ ਨੂੰ ਜਿੱਤੋ । ਸਤਿਗੁਰੂ ਨਾਨਕ ਦੇਵ ਜੀ ਭੀ ਇਸ ਗ਼ਲਤ ਤਿਆਗ ਦਾ ਜ਼ਿਕਰ ਕਰਦੇ ਹੋਏ ਹੀ ਆਖਦੇ ਹਨ ਕਿ ਇਹ ਮੁੰਦ੍ਰਾ, ਝੋਲੀ, ਬਿਭੂਤ ਆਦਿਕ ਕੁਝ ਨਹੀਂ ਸਵਾਰਨਗੇ, ਮਨ ਨੂੰ ਜਿੱਤੋ ।

ਵੇਖੋ, ਇਹ ਲਫ਼ਜ਼ਾਂ ਦੀ ਸਾਂਝ, ਮਜ਼ਮੂਨ ਦੀ ਸਾਂਝ, ਖ਼ਿਆਲਾਂ ਦੀ ਸਾਂਝ ।

(੧੦) ਬਸੰਤੁ ਕਬੀਰ ਜੀ ॥ ਜੋਇ ਖਸਮੁ ਹੈ ਜਾਇਆ ॥ ਪੂਤਿ ਬਾਪੁ ਖੇਲਾਇਆ ॥ ਬਿਨੁ ਸ੍ਰਵਣਾ ਖੀਰੁ ਪਿਲਾਇਆ ॥੧॥ ਦੇਖਹੁ ਲੋਗਾ ਕਲਿ ਕੋ ਭਾਉ ॥ ਸੁਤਿ ਮੁਕਲਾਈ ਅਪਨੀ ਮਾਉ ॥੧॥ਰਹਾਉ॥ ਪਗਾ ਬਿਨੁ ਹੁਰੀਆ ਮਾਰਤਾ ॥ ਬਦਨੈ ਬਿਨੁ ਖਿਰ ਖਿਰ ਹਾਸਤਾ ॥......॥੩॥੩॥

ਇਸ ਸਾਰੇ ਸ਼ਬਦ ਵਿਚ ਕਬੀਰ ਜੀ ਮਾਇਆ ਦੇ ਪ੍ਰਭਾਵ ਦਾ ਹਾਲ ਦੱਸ ਰਹੇ ਹਨ, ਮਾਇਆ-ਵੇੜ੍ਹੇ ਜੀਵ ਦੀ ਦਸ਼ਾ ਬਿਆਨ ਕਰ ਰਹੇ ਹਨ, ਅਤੇ 'ਕਲਿ ਕੋ ਭਾਉ' ਲਫ਼ਜ਼ ਵਰਤਦੇ ਹਨ । ਇਹੀ ਲਫ਼ਜ਼ ਗੁਰੂ ਨਾਨਕ ਦੇਵ ਜੀ ਨੇ ਵਰਤੇ ਹਨ ਆਸਾ ਰਾਗ ਦੇ ਇਕ ਸ਼ਬਦ ਵਿਚ, ਜਿੱਥੇ ਆਪ ਮਾਇਆ-ਵੇੜ੍ਹੇ ਜਗਤ ਦੀ ਹਾਲਤ ਦਸਦੇ ਹਨ :—

ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆ ਵਾਜੈ ਵਾਜ ॥
ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹ ਰਾਖਹਿ ਪਾਉ ॥੧॥

(੧੧) ਸਾਰੰਗ ਕਬੀਰ ਜੀ ॥ ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥... ... ...ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ ॥ ਕਹੁ ਕਬੀਰ ਸਾਧੂ ਕੋ ਪ੍ਰੀਤਮੁ, ਤਿਸੁ ਮੂਰਤਿ ਬਲਿਹਾਰੀ ॥੪॥੨॥

**ਨੋਟ** :—ਨਾਰੀ ਤੋਂ ਪੁਰਖ ਪੈਦਾ ਕਰਨ ਤੇ ਪੁਰਖ ਤੋਂ ਨਾਰੀ ਪੈਦਾ ਕਰਨ ਦਾ ਖ਼ਿਆਲ ਗੁਰੂ ਨਾਨਕ ਦੇਵ ਜੀ ਨੇ ਭੀ ਦੱਸਿਆ ਹੈ । ਸਤਿਗੁਰੂ ਜੀ ਭੀ ਅਕਾਲ ਪੁਰਖ ਦੀ ਅਗਾਧ ਕਥਾ ਹੀ ਬਿਆਨ ਕਰਨ ਸਮੇ ਇਹ ਖ਼ਿਆਲ ਪਰਗਟ ਕਰਦੇ ਹਨ—

ਰਾਮਕਲੀ ਮਹਲਾ ੧ ॥ ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ, ਬੂਝਹੁ ਬ੍ਰਹਮ ਗਿਆਨੀ ॥ ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ ॥੩॥੯॥

ਇਸ ਉੱਪਰ-ਲਿਖੀ ਵਿਚਾਰ ਨੂੰ ਸਾਹਮਣੇ ਰੱਖ ਕੇ ਸਿੱਖ ਧਰਮ ਦਾ ਕੋਈ ਵਿਰੋਧੀ ਸੱਚਾਈ ਦੀ ਟੇਕ ਉੱਤੇ ਟਿਕ ਕੇ ਇਹ ਦੂਸ਼ਣ ਲਾਣ ਜੋਗਾ ਨਹੀਂ ਹੋ ਸਕਦਾ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਲਿਖਣ ਵਾਸਤੇ ਭਗਤ ਕਬੀਰ ਜੀ ਤੋਂ ਕੋਈ ਚੀਜ਼ ਮਾਂਗਵੀਂ ਲੈਣ ਦੀ ਕੋਸ਼ਸ਼ ਕੀਤੀ ਸੀ । ਜਦੋਂ ਅਸੀ ਦੋਹਾਂ ਮਹਾਂ ਪੁਰਖਾਂ ਦੀ ਲਿਖੀ ਬਾਣੀ ਵਲ ਧਿਆਨ ਮਾਰਦੇ ਹਾਂ ਤਾਂ ਇਤਨੇ ਵੱਡੇ ਸਮੁੰਦਰ ਵਿਚ ਇਹ ਯਾਰਾਂ-ਬਾਰਾਂ ਸ਼ਬਦਾਂ ਦੀ ਸਾਂਝ ਨਕਲ ਅਸਲ ਦੇ ਨਤੀਜੇ ਉੱਤੇ ਲੈ ਜਾਣ ਦੇ ਥਾਂ ਸਿਰਫ਼ ਇਹੀ ਅਖਵਾ ਸਕਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਭਗਤ ਕਬੀਰ ਜੀ ਦੀ ਬਾਣੀ ਨੂੰ ਆਪਣੇ ਪਾਸ ਸਾਂਭ ਕੇ ਬੜੇ ਪਿਆਰ ਨਾਲ ਪੜ੍ਹਦੇ ਭੀ ਸਨ, ਕਿਉਂਕਿ ਦੋਹਾਂ ਦੇ ਖ਼ਿਆਲ ਮਿਲਦੇ ਸਨ, ਦੋਵੇਂ ਹੀ ਮਹਾਂ ਪੁਰਖ ਉਸ ਵਕਤ ਦੇ ਧਾਰਮਿਕ ਭੁਲੇਖਿਆਂ ਤੇ ਕੁਰੀਤੀਆਂ ਅਤੇ ਵਧੀਕੀਆਂ ਦੇ ਵਿਰੁੱਧ ਇਕੋ ਕਿਸਮ ਦੀ ਅਵਾਜ਼ ਉਠਾ ਰਹੇ ਸਨ ।

ਕਬੀਰ ਜੀ ਦੇ ਕੁੱਲ ਸ਼ਬਦ ੨੨੪ ਹਨ । ਇਸ ਤੋਂ ਇਲਾਵਾ ਉਹਨਾਂ ਦੀਆਂ ਹੇਠ ਲਿਖੀਆਂ ਚਾਰ ਬਾਣੀਆਂ ਹੋਰ ਹਨ—'ਬਾਵਨ ਅੱਖਰੀ', 'ਪੰਦ੍ਰਹ ਥਿਤੀ', 'ਸਤ ਵਾਰ' ਅਤੇ 'ਸ਼ਲੋਕ' । ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਵੇਰਵਾ ਇਉਂ ਹੈ—

ਸ਼ਬਦ — — — ੨੦੯
ਅਸ਼ਟਪਦੀਆਂ — ੧੨੩
. . . . ਛੰਤ — ੨੫
. . . . . . . ———
. . ਜੋੜ . . . ੩੫੭

ਤਿੰਨ 'ਵਾਰਾਂ' ਵਿਚ ਪਉੜੀਆਂ — ੭੩
ਵਾਰਾਂ ਵਿਚ ਸ਼ਲੋਕ ———— — ੨੨੯
ਸਲੋਕ ਵਾਰਾਂ ਤੇ ਵਧੀਕ ———— ੩੨
. . . . . . . . . . . . . . . ———
. . . ਸ਼ਲੋਕਾਂ ਦਾ ਜੋੜ . . . . . ੨੬੧

ਜਿਨ੍ਹਾਂ ਸੱਜਣਾਂ ਨੂੰ ਸਚ-ਮੁਚ ਇਹ ਲੋੜ ਹੈ ਕਿ ਭਗਤ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਆਪੋ ਵਿਚ ਸਹੀ ਰਿਸ਼ਤਾ ਮਲੂਮ ਕਰਨ, ਉਹਨਾਂ ਵਾਸਤੇ ਇਹ ਉੱਪਰ-ਲਿਖੇ ਪ੍ਰਮਾਣ ਕਾਫ਼ੀ ਹੋ ਜਾਣੇ ਚਾਹੀਦੇ ਹਨ । ਇਹਨਾਂ ਸ਼ਬਦਾਂ ਬਾਰੇ ਸਿੱਧੀ ਸਾਫ਼ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਪਾਸ ਇਹ ਸ਼ਬਦ ਮੌਜੂਦ ਸਨ ।

ਪਰ ਇਹ ਨਹੀਂ ਹੋ ਸਕਦਾ ਕਿ ਸਤਿਗੁਰੂ ਜੀ ਨੇ ਸਿਰਫ਼ ਇਹੀ ਦਸ-ਬਾਰਾਂ ਸ਼ਬਦ ਲਏ ਹੋਣ । ਇਨਸਾਨੀ ਜ਼ਿੰਦਗੀ ਬਾਰੇ ਕਬੀਰ ਜੀ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਅਸੂਲ ਪੂਰਨ ਤੌਰ ਤੇ ਮਿਲਦੇ ਹਨ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਕਬੀਰ ਜੀ ਦੇ ਸਾਰੇ ਹੀ ਸ਼ਬਦ ਸਤਿਗੁਰੂ ਜੀ ਨੇ ਆਪ ਲਿਆਂਦੇ ਹਨ ਤੇ ਇਸ ਵਕਤ ਤਕ ਆਪਣੇ ਅਸਲ ਰੂਪ ਵਿਚ ਹਨ ।

??????????????????????????????????

ਹੁਣ ਤਕ ਅਸਾਂ ਗੁਰੂ ਨਾਨਕ ਦੇਵ ਜੀ ਅਤੇ ਕਬੀਰ ਜੀ ਦੀ ਬਾਣੀ ਦਾ ਟਾਕਰਾ ਕਰ ਕੇ ਵੇਖਿਆ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਪਾਸ ਭਗਤ ਜੀ ਦੀ ਬਾਣੀ ਮੌਜੂਦ ਸੀ । ਅਸੀ ਇਹ ਭੀ ਵੇਖ ਆਏ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਗੁਰੂ ਅਮਰ ਦਾਸ ਜੀ ਪਾਸ ਅੱਪੜ ਗਈ ਸੀ । ਇਸ ਦੇ ਨਾਲ ਹੀ ਭਗਤ

ਕਬੀਰ ਜੀ ਦੀ ਬਾਣੀ ਅੱਪੜਨੀ ਭੀ ਕੁਦਰਤੀ ਗੱਲ ਸੀ । ਇਹ ਗੱਲ ਗੁਰੂ ਅਮਰਦਾਸ ਜੀ ਦੀ ਬਾਣੀ ਵਿਚੋਂ ਭੀ ਪਰਤੱਖ ਸਾਬਤ ਹੋ ਰਹੀ ਹੈ ਕਿ ਉਹਨਾਂ ਪਾਸ ਕਬੀਰ ਜੀ ਦੀ ਬਾਣੀ ਮੌਜੂਦ ਸੀ ।

(੧) ਗੂਜਰੀ ਕੀ ਵਾਰ ਮ: ੩ ਦੀ ਪਉੜੀ ਨੰ: ੪ ਦੇ ਨਾਲ ਕਬੀਰ ਜੀ ਦਾ ਇਕ ਸ਼ਲੋਕ ਦਰਜ ਹੈ । ਇਹ ਸ਼ਲੋਕ ਕਬੀਰ ਜੀ ਦੇ ਸ਼ਲੋਕਾਂ ਵਿਚ ਨੰ: ੫੮, ੫੯ ਦੇ ਅੰਕ ਹੇਠ ਹੈ :—

ਕਬੀਰ ਮੁਕਤਿ ਦੁਆਰਾ ਸੰਕੁੜਾ, ਰਾਈ ਦਸਵੈ ਭਾਇ ॥ ਮਨੁ ਤਉ ਮੈਗਲੁ ਹੋਇ ਰਹਾ, ਨਿਕਸਿਆ ਕਿਉ ਕਰਿ ਜਾਇ ॥ ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥੧॥੪॥

ਇਸ ਸ਼ਲੋਕ ਦੇ ਨਾਲ ਗੁਰੂ ਅਮਰਦਾਸ ਜੀ ਦਾ ਭੀ ਇਕ ਸ਼ਲੋਕ ਲਿਖਿਆ ਪਿਆ ਹੈ :—

ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨਾ ਹੋਇ ਸੁ ਜਾਇ ॥ ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁਦੇ ਜਾਇ ॥ ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥ ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ ॥੨॥੪॥

ਸਰਸਰੀ ਨਿਗਾਹੇ ਹੀ ਵੇਖਿਆਂ ਸਾਫ਼ ਪਿਆ ਦਿੱਸਦਾ ਹੈ ਕਿ ਇਹਨਾਂ ਦੋਹਾਂ ਸਲੋਕਾਂ ਵਿਚ ਬਹੁਤ ਕਾਫ਼ੀ ਸਾਂਝ ਹੈ, ਜੋ ਸਬੱਬ ਨਾਲ ਨਹੀਂ ਹੋ ਗਈ । ਗੁਰੂ ਅਮਰਦਾਸ ਜੀ ਕਬੀਰ ਜੀ ਦੇ ਸ਼ਲੋਕ ਦੇ ਪਰਥਾਇ ਹੀ ਇਹ ਸ਼ਲੋਕ ਉਚਾਰ ਰਹੇ ਹਨ ।

(੨) ਸਲੋਕ ਕਬੀਰ ਜੀ—

ਕਬੀਰ ਜੋ ਮੈ ਚਿਤਵਉ ਨਾ ਕਰੈ, ਕਿਆ ਮੇਰੇ ਚਿਤਵੇ ਹੋਇ ॥<br>ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤਿ ਨ ਹੋਇ ॥੨੧੯॥

ਇਸ ਦੇ ਨਾਲ ਹੀ ਗੁਰੂ ਅਮਰਦਾਸ ਜੀ ਦਾ ਸ਼ਲੋਕ ਹੈ—

ਮ: ੩ ॥ ਚਿੰਤਾ, ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ ॥<br>ਨਾਨਕ ਸੋ ਸਾਲਾਹੀਐ, ਜਿ ਸਭਨਾ ਸਾਰ ਕਰੇਇ ॥੨੨੦॥

ਇੱਥੇ ਭੀ ਓਪਰੀ-ਨਜ਼ਰੇ ਹੀ ਦਿੱਸ ਰਿਹਾ ਹੈ ਗੁਰੂ ਅਮਰਦਾਸ ਜੀ ਨੇ ਇਹ ਸ਼ਲੋਕ ਕਬੀਰ ਜੀ ਦੇ ਸੰਬੰਧ ਵਿਚ ਉਚਾਰਿਆ ਹੈ ।

(੩) ਬਿਹਾਗੜੇ ਰਾਗ ਦੀ ਵਾਰ ਦੀ ਪਉੜੀ ਨੰ: ੧੭ ਦੇ ਦੋਵੇਂ ਸ਼ਲੋਕ ਵੇਖੋ । ਪਹਿਲਾ ਸ਼ਲੋਕ ਕਬੀਰ ਜੀ ਦਾ ਹੈ :

ਕਬੀਰ ਮਰਤਾ ਮਰਤਾ ਜਗੁ ਮੁਆ, ਮਰਿ ਭਿ ਨ ਜਾਨੈ ਕੋਇ ॥<br>ਐਸੀ ਮਰਨੀ ਜੋ ਮਰੈ, ਬਹੁਰਿ ਨ ਮਰਨਾ ਹੋਇ ॥੧॥

ਇਸ ਸ਼ਲੋਕ ਦੇ ਨਾਲ ਦੂਜਾ ਸ਼ਲੋਕ ਗੁਰੂ ਅਮਰਦਾਸ ਜੀ ਦਾ ਹੈ—

ਮ: ੩ ॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥ ਜੇਕਰ ਸਾਹਿਬੁ ਮਨਹੁ ਨ ਵੀਸਰੈ ਤਾ ਸਹਲਾ ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥ ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥ ਨਾਨਕ ਐਸੀ ਮਰਨੀ ਜੋ ਮਰੇ ਤਾ ਸਦ ਜੀਵਣੁ ਹੋਇ ॥੨॥੧੭॥

'ਐਸੀ ਮਰਨੀ ਜੋ ਮਰੈ'—ਕਬੀਰ ਜੀ

'ਨਾਨਕ ਐਸੀ ਮਰਨੀ ਜੋ ਮਰੇ'—ਗੁਰੂ ਅਮਰਦਾਸ ਜੀ

ਕਬੀਰ ਜੀ ਨੇ 'ਐਸੀ ਮਰਨੀ' ਨੂੰ ਪਹਿਲੀ ਤੁਕ 'ਮਰਿ ਭਿ ਨ ਜਾਨੈ ਕੋਇ' ਵਿਚ ਇਸ਼ਾਰੇ-ਮਾਤ੍ਰ ਹੀ ਦੱਸਿਆ ਹੈ । ਪਰ ਗੁਰੂ ਅਮਰਦਾਸ ਜੀ ਨੇ ਆਪਣੇ ਸ਼ਲੋਕ ਵਿਚ 'ਐਸੀ ਮਰਨੀ' ਦੀ ਖੋਲ੍ਹ ਕੇ ਵਿਆਖਿਆ ਕਰ ਦਿੱਤੀ ਹੈ, ਤੇ ਅਖ਼ੀਰ ਵਿਚ ਕਬੀਰ ਜੀ ਦੀ ਹੀ ਤੁਕ 'ਐਸੀ ਮਰਨੀ ਜੋ ਮਰੈ' ਨੂੰ ਦੁਹਰਾ ਦਿੱਤਾ ਹੈ ।

ਕਬੀਰ ਜੀ ਦੇ 'ਐਸੀ ਮਰਨੀ' ਬਾਰੇ ਖ਼ਿਆਲ ਦੀ ਵਿਆਖਿਆ ਗੁਰੂ ਅਮਰਦਾਸ ਜੀ ਤਦੋਂ ਹੀ ਕਰ ਸਕਦੇ ਸਨ, ਜੇ ਕਬੀਰ ਜੀ ਦੀ ਬਾਣੀ ਉਹਨਾਂ ਪਾਸ ਮੌਜੂਦ ਹੁੰਦੀ ।

(੪) ਰਾਮਕਲੀ ਕੀ ਵਾਰ ਮ: ੩, ਪਉੜੀ ੨ :—

ਸਲੋਕੁ ਕਬੀਰ ਜੀ ॥ ਕਬੀਰ ਮਹਿਦੀ ਕਰਿ ਕੈ ਘਾਲਿਆ, ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੁਛੀਆ, ਕਬਹੂ ਨ ਲਾਈ ਪਾਇ ॥੧॥

ਮ: ੩ ॥ ਨਾਨਕ ਮਹਿਦੀ ਕਰਿ ਕੈ ਰਖਿਆ, ਸੋ ਸਹੁ ਨਦਰਿ ਕਰੇ ॥ ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ ॥ ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥

ਇਹਨਾਂ ਦੋਹਾਂ ਸ਼ਲੋਕਾਂ ਦੀ ਸਾਂਝ ਕਿਸੇ ਟੀਕਾ-ਟਿਪਣੀ ਦੀ ਮੁਥਾਜ ਨਹੀਂ ਹੈ ਤੇ ਇਹ ਸਾਂਝ ਤਦੋਂ ਹੀ ਬਣ ਸਕੀ, ਜੇ ਗੁਰੂ ਅਮਰਦਾਸ ਜੀ ਪਾਸ ਕਬੀਰ ਜੀ ਦੀ ਬਾਣੀ ਮੌਜੂਦ ਸੀ ।

**ਇਕ ਹੋਰ ਸਾਂਝ—**

ਹੁਣ ਤਕ ਅਸਾਂ ਸਤਿਗੁਰੂ ਜੀ ਅਤੇ ਕਬੀਰ ਜੀ ਦੀ ਬਾਣੀ ਦਾ ਪਰਸਪਰ ਟਾਕਰਾ ਕਰ ਕੇ ਇਹ ਵੇਖਿਆ ਹੈ ਕਿ ਸ਼ਬਦਾਂ ਵਿਚ ਕਈ ਤੁਕਾਂ ਸਾਂਝੀਆਂ ਹਨ, ਕਈ ਲਫ਼ਜ਼ ਤੇ ਖ਼ਿਆਲ ਸਾਂਝੇ ਹਨ । ਇਤਨੀ ਸਾਂਝ ਹੈ ਜਿਸ ਤੋਂ ਨਿਰਸੰਦੇਹ ਅਸੀ ਇਸ ਨਤੀਜੇ ਤੇ ਅੱਪੜ ਗਏ ਹਾਂ ਕਿ ਕਬੀਰ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸੀ । ਹੁਣ ਅਸੀ ਇਕ ਹੋਰ ਅਜੀਬ ਸਾਂਝ ਪਾਠਕਾਂ ਦੇ ਸਾਹਮਣੇ ਪੇਸ਼ ਕਰਦੇ ਹਾਂ ।

ਲਫ਼ਜ਼ 'ਤ੍ਰਿਕੁਟੀ' ਹਠ-ਜੋਗੀਆਂ ਵਿਚ ਵਰਤਿਆ ਜਾਂਦਾ ਹੈ । ਕਬੀਰ ਜੀ ਤੋਂ ਪਹਿਲਾਂ ਦੁਨੀਆ ਦੇ ਲੋਕ ਦੱਸਦੇ ਸਨ ਕਿ 'ਤ੍ਰਿਕਟੀ' ਮਨੁੱਖ ਦੇ ਮੱਥੇ ਵਿਚ ਉਸ ਥਾਂ ਹੈ ਜਿੱਥੇ ਇੜਾ, ਪਿੰਗਲਾ, ਸੁਖਮਨਾ ਨਾੜੀਆਂ ਦਾ ਮੇਲ ਹੁੰਦਾ ਹੈ । ਲਫ਼ਜ਼ 'ਤ੍ਰਿਕੁਟੀ' ਦੋ ਲਫ਼ਜ਼ਾਂ 'ਤ੍ਰਿ' ਅਤੇ 'ਕੁਟੀ' ਤੋਂ ਬਣਿਆ ਹੈ । 'ਕੁਟੀ' ਦਾ ਅਰਥ ਹੈ 'ਵਿੰਗੀ ਲਕੀਰ' । ਤ੍ਰਿਕੁਟੀ—ਤਿੰਨ ਵਿੰਗੀਆਂ ਲਕੀਰਾਂ (ਜੋ ਮਨੁੱਖ ਦੇ ਮੱਥੇ ਉੱਤੇ ਪੈ ਜਾਂਦੀਆਂ ਹਨ) । ਮਨੁੱਖ ਦੇ ਮੱਥੇ ਤੇ ਦੋਹਾਂ ਭਰਵੱਟਿਆਂ ਦੇ ਵਿਚਕਾਰ ਜਿਹੇ ਨੱਕ ਤੋਂ ਉਤਾਂਹ, ਜੋ ਥਾਂ ਹੈ, ਉੱਥੇ ਇਹ ਤਿੰਨੇ ਨਾੜੀਆਂ—ਇੜਾ, ਪਿੰਗਲਾ ਤੇ ਸੁਖਮਨਾ ਮਿਲਦੀਆਂ ਮੰਨੀਆਂ ਜਾਂਦੀਆਂ ਹਨ । ਮੱਥੇ ਉੱਤੇ ਤਿੰਨ ਵਿੰਗੀਆਂ ਲਕੀਰਾਂ ਭੀ ਇੱਥੇ ਹੀ ਬਣਦੀਆਂ ਹਨ । ਇੜਾ ਉਹ ਨਾੜੀ ਹੈ ਜਿਸ ਦੇ ਆਸਰੇ ਮਨੁੱਖ ਦੀ ਖੱਬੀ ਨਾਸ ਚੱਲਦੀ ਹੈ । ਪਿੰਗਲਾ ਉਹ ਨਾੜੀ ਹੈ ਜਿਸ ਦੇ ਆਸਰੇ ਸੱਜੀ ਨਾਸ ਚੱਲਦੀ ਹੈ । ਦੋਵੇਂ ਨਾੜੀਆਂ ਸੁਖਮਨਾ ਨਾੜੀ ਵਿਚ ਮਿਲਦੀਆਂ ਹਨ । ਉਸ ਥਾਂ ਦਾ ਨਾਮ 'ਤ੍ਰਿਕੁਟੀ' ਰੱਖਿਆ ਗਿਆ ਹੈ । ਕਬੀਰ ਜੀ ਨੇ ਇਹ ਲਫ਼ਜ਼ ਆਪਣੀ ਬਾਣੀ ਵਿਚ ਤਿੰਨ ਵਾਰੀ ਵਰਤਿਆ ਹੈ, ਪਰ ਉਸ ਭਾਵ ਵਿਚ ਨਹੀਂ ਜਿਸ ਵਿਚ ਹਠ-ਜੋਗੀਆਂ ਨੇ । ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ ਇਹ ਲਫ਼ਜ਼ ੧੧ ਵਾਰੀ ਵਰਤਿਆ ਮਿਲਦਾ ਹੈ । ਇਸ ਦਾ ਅਰਥ ਹਰ ਥਾਂ ਇੱਕੋ ਹੀ ਹੈ । ਪਰ, ਉਹ ਅਰਥ ਨਹੀਂ, ਜੋ ਹਠ-ਜੋਗ ਵਿਚ ਹੈ । ਲਫ਼ਜ਼ 'ਤ੍ਰਿਕੁਟੀ' ਦੀ ਵਰਤੋਂ ਦਾ ਵੇਰਵਾ ਇਉਂ ਹੈ :—

ਕਬੀਰ ਜੀ ——————੩ ਵਾਰੀ
ਗੁਰੂ ਨਾਨਕ ਦੇਵ ਜੀ — ੨ ਵਾਰੀ
ਗੁਰੂ ਅਮਰਦਾਸ ਜੀ — ੨ ਵਾਰੀ
ਗੁਰੂ ਰਾਮਦਾਸ ਜੀ — ੧ ਵਾਰੀ
ਗੁਰੂ ਅਰਜਨ ਸਾਹਿਬ — ੩ ਵਾਰੀ
. . . . . . . . . . . ————
. . . ਜੋੜ . . . . . . . . . ੧੧

ਇਸ ਲਫ਼ਜ਼ ਦਾ ਭਾਵ ਸਮਝਣ ਵਾਸਤੇ ਸਾਰੇ ਹੀ ਪ੍ਰਮਾਣ ਹੇਠ ਦਿੱਤੇ ਜਾਂਦੇ ਹਨ :—

(ੳ) ਕਬੀਰ ਜੀ—

੧. ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥ ਤੀਨਿ ਦੇਵ ਏਕ ਸੰਗਿ ਲਾਇ ॥
. . ਤਿਨਿ ਨਦੀ ਤਹ ਤ੍ਰਿਕੁਟੀ ਮਾਹਿ ॥ ਅਹਿਨਿਸਿ ਕਸਮਲ ਧੋਵਹਿ ਨਾਹਿ ॥ {ਗਉੜੀ ਵਾਰ ਸਤ

**ਭਾਵ** :—ਉਸ ਤ੍ਰਿਕੁਟੀ ਵਾਲੀ ਹਾਲਤ ਵਿਚ (='ਤਹ ਤ੍ਰਿਕੁਟੀ ਮਾਹਿ') ਮਾਇਆ ਦੇ ਤਿੰਨ ਗੁਣਾਂ ਦੀਆਂ ਤਿੰਨ ਨਦੀਆਂ (ਤੀਨਿ ਨਦੀ) ਚੱਲ ਰਹੀਆਂ ਹਨ ।

੨. ਬੋਲਹੁ ਭਈਆ ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ ਦੁਰਲਭ,
. . ਸਹਜੇ ਪਿਆਸ ਬੁਝਾਈ ॥੧॥ਰਹਾਉ॥ ... ... ...
. . ਨਗਰੀ ਏਕੈ ਨਉ ਦਰਵਾਜੇ, ਧਾਵਤੁ ਬਰਜਿ ਰਹਾਈ ॥
. . ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ, ਤਾ ਮਨੁ ਖੀਵਾ ਭਾਈ ॥੩॥੩॥ {ਕੇਦਾਰਾ ਕਬੀਰ ਜੀ

**ਭਾਵ** :—'ਰਾਮ ਕੀ ਦੁਹਾਈ' ਬੋਲਿਆਂ, ਪ੍ਰਭੂ ਦੀ ਸ਼ਰਨ ਪਿਆਂ, ਤ੍ਰਿਕੁਟੀ ਛੁੱਟ ਜਾਂਦੀ ਹੈ, ਦਸਵਾਂ ਦਰ ਖੁਲ੍ਹ ਜਾਂਦਾ ਹੈ, ਤੇ ਮਨ ਖੀਵਾ ਹੋ ਜਾਂਦਾ ਹੈ ।

੩. ਜਨਮ ਮਰਨ ਕਾ ਭ੍ਰਮੁ ਗਇਆ, ਗੋਬਿਦ ਲਿਵ ਲਾਗੀ ॥
. . ਜੀਵਤ ਸੁੰਨ ਸਮਾਨਿਆ, ਗੁਰ ਸਾਖੀ ਜਾਗੀ ॥੧॥ਰਹਾਉ॥...
. . ਤ੍ਰਿਕੁਟੀ ਸੰਧਿ ਮੈ ਪੇਖਿਆ, ਘਟ ਹੂ ਘਟ ਜਾਗੀ ॥
. . ਐਸੀ ਬੁਧਿ ਸਮਾਚਰੀ, ਘਟ ਮਾਹਿ ਤਿਆਗੀ ॥੨॥੧੧॥ {ਬਿਲਾਵਲ ਕਬੀਰ ਜੀ

**ਭਾਵ** :—ਜਦੋਂ 'ਗੁਰ ਸਾਖੀ ਜਾਗੀ', ਤਦੋਂ 'ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟਿ ਜਾਗੀ' ॥

**ਸਾਰੀਆਂ ਤੁਕਾਂ ਦਾ ਅਰਥ** :—ਮੇਰੇ ਅੰਦਰ ਸਤਿਗੁਰੂ ਦੀ ਸਿੱਖਿਆ ਨਾਲ (ਐਸੀ ਬੁੱਧ) ਜਾਗ ਪਈ ਹੈ ਕਿ ਮੇਰੀ ਜਨਮ ਮਰਨ ਦੀ ਭਟਕਣਾ ਮੁੱਕ ਗਈ ਹੈ, ਪ੍ਰਭੂ-ਚਰਨਾਂ ਵਿਚ ਮੇਰੀ ਸੁਰਤ ਜੁੜ ਗਈ ਹੈ, ਤੇ ਮੈਂ ਜਗਤ ਵਿਚ ਵਿਚਰਦਾ ਹੋਇਆ ਹੀ ਉਸ ਹਾਲਤ ਵਿਚ ਟਿਕਿਆ ਰਹਿੰਦਾ ਹਾਂ ਜਿੱਥੇ ਮਾਇਆ ਦੇ ਫੁਰਨੇ ਨਹੀਂ ਉਠਦੇ ।੧।ਰਹਾਉ। ... ...

(ਸਤਿਗੁਰੂ ਦੀ ਸਿੱਖਿਆ ਨਾਲ ਬੁੱਧ ਜਾਗਣ ਤੇ) ਮੈਂ ਤ੍ਰਿਕੁਟੀ ਵਿੰਨ੍ਹ ਲਈ ਹੈ, ਹੁਣ ਮੈਨੂੰ ਹਰੇਕ ਘਟ ਵਿਚ ਪ੍ਰਭੂ ਦੀ ਜੋਤ ਜਗਦੀ ਦਿੱਸ ਰਹੀ ਹੈ । ਮੇਰੇ ਅੰਦਰ ਐਸੀ ਮੱਤ ਪੈਦਾ ਹੋ ਗਈ ਹੈ ਕਿ ਮੈਂ ਅੰਦਰੋਂ ਵਿਰਕਤ ਹੋ ਗਿਆ ਹਾਂ ।੨।

(ਅ) ਗੁਰੂ ਨਾਨਕ ਦੇਵ ਜੀ :—

੧. ਤ੍ਰਿਬਿਧਿ ਕਰਮ ਕਮਾਈਅਹਿ, ਆਸਾ ਅੰਦੇਸਾ ਹੋਇ ॥
. . ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ, ਸਹਜਿ ਮਿਲਿਐ ਸੁਖੁ ਹੋਇ ॥
. . ਨਿਜ ਘਰਿ ਮਹਲੁ ਪਛਾਣੀਐ, ਨਦਰਿ ਕਰੇ ਮਲੁ ਧੋਇ ॥੩॥੧॥ {ਸਿਰੀ ਰਾਗ

੨. ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨੁ ਪੂਰਿ ਰਹਿਆ ਬਿਖੁ ਮਾਰਿ ॥
. . ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥੧॥੧॥ {ਗਉੜੀ ਅਸਟਪਦੀਆ

**ਭਾਵ** :—(੧) ਗੁਰੂ ਤੋਂ ਬਿਨਾ ਤ੍ਰਿਕੁਟੀ ਨਹੀਂ ਛੁੱਟਦੀ । (੨) ਜਦੋਂ ਗੁਰੂ ਦੀ ਮੱਤ ਕਾਰੀ ਆਵੇ, ਤਾਂ ਬਿਮਲ ਪ੍ਰਭੂ ਵਿਚ ਲੀਨ ਹੋਇਆਂ ਤ੍ਰਿਕੁਟੀ ਛੁੱਟਦੀ ਹੈ ।

(ੲ) ਗੁਰੂ ਅਮਰਦਾਸ ਜੀ :—

੧. ਤ੍ਰੈਗੁਣ ਸਭਾ ਧਾਤੁ ਹੈ, ਦੂਜਾ ਭਾਉ ਵਿਕਾਰੁ ॥ ਪੰਡਿਤੁ ਪੜੈ ਬੰਧਨ ਮੋਹ ਬਾਧਾ, ਨਹ ਬੂਝੈ ਬਿਖਿਆ ਪਿਆਰਿ ॥
. ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ, ਚਉਥੈ ਪਦਿ ਮੁਕਤਿ ਦੁਆਰੁ ॥੨॥੧੯॥੫੧॥ {ਸਿਰੀ ਰਾਗ

੨. ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ, ਬਿਨੁ ਨਾਵੈ ਬਿਨਸਿ ਜਾਈ ॥੧੫॥
. . ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ, ਤ੍ਰਿਗੁਣਿ ਭਰਮਿ ਭੁਲਾਈ ॥੧੬॥
. . ਗੁਰ ਪਰਸਾਦੀ ਤ੍ਰਿਕੁਟੀ ਛੂਟੈ, ਚਉਥੈ ਪਦਿ ਲਿਵ ਲਾਈ ॥੧੭॥੨॥ {ਰਾਮਕਲੀ ਅਸਟਪਦੀਆ

(ਸ) ਗੁਰੂ ਰਾਮਦਾਸ ਜੀ :—

੧. ਹਰਿ ਕੀਰਤਿ ਗੁਰਮਤਿ ਜਸੁ ਗਾਇਓ, ਮਨਿ ਉਘਰੈ ਕਪਟ ਕਪਾਟ ॥
. . ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ, ਲਜੁ ਭਾਨੀ ਮਟੁਕੀ ਮਾਟ ॥੩॥੬॥ {ਮਾਲੀ ਗਉੜਾ

(ਹ) ਗੁਰੂ ਅਰਜਨ ਸਾਹਿਬ :—

ਜੀਵਤ ਮੁਏ ਮੁਏ ਸੇ ਜੀਵੇ ॥
. . ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ, ਗੁਰ ਸਬਦੀ ਰਸੁ ਅੰਮ੍ਰਿਤੁ ਪੀਵੈ ॥ਰਹਾਉ ॥...
. . ਕਾਚੀ ਮਟੁਕੀ ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ, ਤਿਸੁ ਨਿਜ ਘਰਿ ਵਾਸਾ ॥੨॥੧੩॥ {ਆਸਾ

੨. ਜਿਉ ਕਾਜਰ ਭਰਿ ਮੰਦਰੁ ਰਾਖਿਓ, ਜੋ ਪੈਸੇ ਕਾਲੂਖੀ ਰੇ ॥
. . ਦੂਰਹੁ ਹੀ ਤੇ ਭਾਗਿ ਗਇਓ ਹੈ, ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥੪॥੩੭॥ {ਆਸਾ

**ਨੋਟ** :—ਇਸ ਲਫ਼ਜ਼ 'ਤ੍ਰਿਕੁਟੀ' ਦਾ ਅਰਥ ਗੁਰੂ ਅਰਜਨ ਸਾਹਿਬ ਆਪ ਹੀ ਸਪੱਸ਼ਟ ਕਰਦੇ ਹਨ :—

੩. ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ ਜਿਹਬਾ ਕੀ ਫੂੜਿ ॥
. . ਸਦਾ ਭੂਖੀ ਪਿਰੁ ਜਾਨੈ ਦੂਰਿ ॥੧॥
. . ਐਸੀ ਇਸਤ੍ਰੀ ਇਕ ਰਾਮਿ ਉਪਾਈ ॥
. . ਉਨਿ ਸਭੁ ਜਗੁ ਖਾਇਆ, ਹਮ ਗੁਰਿ ਰਾਖੇ ਮੇਰੇ ਭਾਈ ॥੧॥ਰਹਾਉ॥

**ਨੋਟ** :—ਇਸ ਅਖ਼ੀਰਲੇ ਪ੍ਰਮਾਣ ਨੂੰ ਪੜ੍ਹ ਕੇ ਹੁਣ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਲਫ਼ਜ਼ 'ਤ੍ਰਿਕੁਟੀ' ਦਾ ਅਰਥ ਹੈ 'ਤ੍ਰਿਊੜੀ' । ਤੇ, ਇਹ ਮਿਟਦੀ ਹੈ ਗੁਰੂ ਦੀ ਸ਼ਰਨ ਪਿਆਂ । ਸਾਰੇ ਬਾਰਾਂ ਦੇ ਬਾਰਾਂ ਹੀ ਪ੍ਰਮਾਣ ਗਹੁ ਨਾਲ ਪੜ੍ਹ ਵੇਖੋ, ਹਰੇਕ ਵਿਚ ਇਹੀ ਅਰਥ ਢੁਕਦਾ ਹੈ । ਜਿਵੇਂ ਸੰਸਕ੍ਰਿਤ ਲਫ਼ਜ਼ 'ਨਿਕਟਿ' ਤੋਂ ਪ੍ਰਾਕ੍ਰਿਤ ਤੇ ਪੰਜਾਬੀ ਲਫ਼ਜ਼ 'ਨੇੜੇ' ਹੈ; ਜਿਵੇਂ ਲਫ਼ਜ਼ 'ਕਟਕ' ਤੋਂ ਹੈ 'ਕੜਾ', ਤਿਵੇਂ ਲਫ਼ਜ਼ 'ਤ੍ਰਿਕੁਟੀ' ਦਾ ਬਦਲਿਆ ਹੋਇਆ ਪ੍ਰਾਕ੍ਰਿਤ ਤੇ ਪੰਜਾਬੀ ਰੂਪ ਹੈ 'ਤ੍ਰਿਊੜੀ', ਤਿੰਨ ਵਿੰਗੀਆਂ ਲਕੀਰਾਂ, ਜੋ ਮੱਥੇ ਉੱਤੇ ਤਦੋਂ ਪੈਂਦੀਆਂ ਹਨ ਜਦੋਂ ਮਨੁੱਖ ਦੇ ਅੰਦਰ ਖਿੱਝ ਹੋਵੇ । ਸੰਸਕ੍ਰਿਤ ਦਾ ਅੱਖਰ 'ਟ' ਪਾਕ੍ਰਿਤ ਅਤੇ ਪੰਜਾਬੀ ਵਿਚ ਅੱਖਰ 'ੜ' ਬਣ ਗਿਆ ਹੈ । ਅਤੇ ਵਿਅੰਜਨ 'ਕ' ਤੋਂ ਸ੍ਵਰ 'ਅ' । ਨਿਕਟਿ—ਨਿਅੜਿ, ਨੇੜੇ । ਕਟਕ—ਕੜਅ, ਕੜਾ । ਤ੍ਰਿਕੁਟੀ—ਤ੍ਰਿ ਉੜੀ, ਤ੍ਰਿਊੜੀ । ਸੋ, 'ਤ੍ਰਿਕੁਟੀ ਛੁਟਦੀ ਹੈ' ਭਾਵ ਹੈ 'ਖਿੱਝ ਦੂਰ ਹੁੰਦੀ ਹੈ' ।

ਕਬੀਰ ਜੀ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਤਕ ਹਰੇਕ ਨੇ ਲਫ਼ਜ਼ 'ਤ੍ਰਿਕੁਟੀ' ਦਾ ਇੱਕੋ ਹੀ ਭਾਵ ਦੱਸਿਆ ਹੈ, ਤੇ, ਉਸ ਦਾ ਇਲਾਜ ਭੀ ਇੱਕੋ ਹੀ ਦਸਿਆ ਹੈ । ਇਹ ਇਕ ਅਜੀਬ ਹੀ ਸੁਆਦਲੀ ਘਟਨਾ ਹੈ ਕਿ ਕਬੀਰ ਜੀ ਦਾ ਲਫ਼ਜ਼ "ਤ੍ਰਿਕੁਟੀ" ਦਾ ਦਿੱਤਾ ਹੋਇਆ ਨਵਾਂ ਅਰਥ ਗੁਰੂ ਨਾਨਕ ਸਾਹਿਬ ਨੂੰ ਭੀ ਮਲੂਮ ਸੀ, ਤੇ, ਉਹਨਾਂ ਤੋਂ ਪਿਛੋਂ ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਨੂੰ ਭੀ । ਅਜਿਹੀਆਂ ਗੱਲਾਂ ਸਬੱਬ ਨਾਲ ਨਹੀਂ ਬਣਦੀਆਂ । ਕਬੀਰ ਜੀ ਦੇ ਕੁਝ ਸ਼ਬਦ ਅਸੀ ਉੱਪਰ ਦੇ ਆਏ ਹਾਂ, ਜਿਨ੍ਹਾਂ ਤੋਂ ਸਾਫ਼ ਸਾਬਤ ਹੋ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਕਈ ਸ਼ਬਦ ਕਬੀਰ ਜੀ ਦੇ ਸ਼ਬਦਾਂ ਦੇ ਪਰਥਾਏ ਉਚਾਰੇ ਹਨ । ਇਸ 'ਤ੍ਰਿਕੁਟੀ' ਲਫ਼ਜ਼ ਦਾ ਨਵਾਂ ਖ਼ਿਆਲ ਭੀ ਸਤਿਗੁਰੂ ਜੀ ਨੇ ਕਬੀਰ ਜੀ ਤੋਂ ਹੀ ਲਿਆ ਹੈ । ਪਰ, ਜੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਗੁਰੂ ਅੰਗਦ ਦੇਵ ਜੀ ਦੀ ਰਾਹੀਂ ਗੁਰੂ ਅਮਰਦਾਸ ਜੀ ਪਾਸ ਨਾ ਆਈ ਹੁੰਦੀ, ਤੇ ਇਹਨਾਂ ਨੂੰ ਉਹਨਾਂ ਦੀ ਬਾਣੀ ਪੜ੍ਹਨ ਦਾ ਪੂਰਾ ਅੱਭਿਆਸ ਨਾ ਹੁੰਦਾ, ਤਾਂ ਗੁਰੂ ਅਮਰਦਾਸ ਜੀ ਲਫ਼ਜ਼ 'ਤ੍ਰਿਕੁਟੀ' ਵਾਲਾ ਨਵਾਂ ਖ਼ਿਆਲ ਹੂ-ਬ-ਹੂ ਉਹਨਾਂ ਵਾਂਗ ਹੀ ਨਾ ਦੁਹਰਾਉਂਦੇ ।

ਇਸ ਸਾਰੀ ਵਿਚਾਰ ਦੇ ਸਾਹਮਣੇ ਹੁਣ ਇਹ ਗੱਲ ਪੱਕੀ ਹੋ ਗਈ ਹੈ ਕਿ ਕਬੀਰ ਜੀ ਦੀ ਬਾਣੀ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਲਿਆਂਦੀ ਸੀ ।

### ਗੁਰੂ

ਜੈਸੇ ਅਹਿ ਅਗਨਿ ਕਉ ਬਾਲਕੁ ਬਿਲੋਕਿ ਧਾਵੈ, ਗਹਿ ਗਹਿ ਰਾਖੈ ਮਾਤਾ, ਸੁਤੁ ਬਿਲਲਾਤ ਹੈ ॥
ਬ੍ਰਿਥਾਵੰਤੁ ਜੰਤੁ ਜੈਸੇ ਚਾਹਤ ਅਖਾਦਿ ਖਾਦਿ, ਜਤਨ ਕੈ, ਵੈਦੁ ਜੁਗਵਤ, ਨ ਸੁਹਾਤ ਹੈ ॥
ਜੈਸੇ ਪੰਥਾਪੰਥੁ ਨਾਹਿ ਬੂਝਤ ਬਿਬੇਕ ਅੰਧੁ, ਕਰੁ ਗਹੈ, ਅਟਪਟੀ ਚਾਲ ਚਲਿਓ ਜਾਤ ਹੈ ॥
ਕਾਮਨਾ ਕਰਤ ਤੈਸੇ ਕਨਕ ਔ ਕਾਮਿਨੀ ਕੀ, ਰਾਖੈ ਨਿਰਲੇਪੁ ਗੁਰ ਸਿੱਖੁ ਅਕੁਲਾਤ ਹੈ ॥੩੬੯॥ {ਭਾਈ ਗੁਰਦਾਸ ਜੀ

**ਪਦ ਅਰਥ** :—ਅਹਿ—ਸੱਪ । ਕਉ—ਨੂੰ । ਬਿਲੋਕਿ—ਵੇਖ ਕੇ । ਧਾਵੈ—ਦੌੜਦਾ ਹੈ । ਗਹਿ—ਫੜ ਕੇ । ਸੁਤੁ—ਪੁੱਤਰ ।

ਬ੍ਰਿਥਾਵੰਤੁ—ਰੋਗੀ । ਚਾਹਤ ਖਾਦਿ—ਖਾਣੀ ਚਾਹੁੰਦਾ ਹੈ । ਅਖਾਦਿ—ਨਾਹ ਖਾਣ ਵਾਲੀ ਚੀਜ਼ । ਜਤਨ ਕੈ—ਜਤਨ ਨਾਲ । ਜੁਗਵਤ—ਰੋਕਦਾ ਹੈ ।

ਪੰਥਾਪੰਥੁ—ਪੰਥ-ਅਪੰਥੁ, ਚੰਗਾ ਮੰਦਾ ਰਸਤਾ । ਕਰੁ—ਹੱਥ । ਗਹੈ—ਫੜੇ ।

ਕਾਮਨਾ—ਲਾਲਸਾ । ਕਨਕ—ਸੋਨਾ । ਕਾਮਿਨੀ—ਇਸਤ੍ਰੀ । ਅਕੁਲਾਤ ਹੈ—ਕਾਹਲਾ ਪੈਂਦਾ ਹੈ ।

## ਭਗਤ ਕਬੀਰ ਜੀ ਅਤੇ ਹਠ-ਜੋਗ

### ਜੀਵਨ ਅਗਵਾਈ ਦਾ ਵਸੀਲਾ—

ਜੋ ਭੀ ਪ੍ਰਾਣ-ਧਾਰੀ ਜਗਤ ਵਿਚ ਆਇਆ ਹੈ (ਵੱਡੇ ਮਹਾਂਪੁਰਖ ਤੋਂ ਲੈ ਕੇ ਸਾਧਾਰਨ ਸਜਿੰਦ ਜੀਵ ਤਕ) ਕੋਈ ਭੀ ਇਸ ਸਰੀਰਕ ਜਾਮੇ ਵਿਚ ਸਦਾ ਇੱਥੇ ਨਹੀਂ ਰਹਿ ਸਕਿਆ । ਇਹ ਕੁਦਰਤੀ ਨਿਯਮ ਧੁਰ ਤੋਂ ਤੁਰਿਆ ਆ ਰਿਹਾ ਹੈ । ਇਸ ਜਗਤ-ਰੰਗ-ਭੂਮੀ ਵਿਚ ਹਰੇਕ ਪਾਤ੍ਰ ਆਪੋ ਆਪਣੀ ਜ਼ਿੰਮੇਵਾਰੀ ਨਿਭਾ ਕੇ ਆਉਣ ਵਾਲੀਆਂ ਨਸਲਾਂ ਲਈ ਥਾਂ ਖ਼ਾਲੀ ਕਰ ਗਿਆ ਹੈ । ਅਸਾਡੀ ਇਹ ਧਰਤੀ ਸਾਇੰਸਵੇਤਾ ਲੋਕਾਂ ਦੇ ਅੰਦਾਜ਼ੇ ਅਨੁਸਾਰ ਦੋ ਅਰਬ ਸਾਲ ਤੋਂ ਬਣੀ ਹੈ, ਇੱਥੇ ਇਤਨੇ ਲੰਮੇ ਸਮੇ ਵਿਚ ਬੇਅੰਤ ਹੀ ਆਏ ਤੇ ਚਲੇ ਗਏ । ਪਰ ਮਹਾਂ ਪੁਰਖਾਂ ਦੇ ਪਾਏ ਹੋਏ ਪੂਰਨੇ ਉਹਨਾਂ ਦੀ ਆਪਣੀ ਪਵਿੱਤਰ ਬਾਣੀ ਅਤੇ ਉਹਨਾਂ ਦੇ ਜੀਵਨ-ਇਤਿਹਾਸ ਰਹਿੰਦੀ ਦੁਨੀਆ ਤਕ ਕਿਸੇ ਨ ਕਿਸੇ ਸ਼ਕਲ ਵਿਚ ਟਿਕੇ ਰਹਿਣਗੇ ਤੇ ਧਰਤੀ ਦੇ ਬੰਦਿਆਂ ਨੂੰ ਚਾਨਣ-ਮੁਨਾਰਿਆਂ ਦਾ ਕੰਮ ਦੇਣਗੇ । ਜੋ ਜੋ ਸੁਭਾਗ ਮਨੁੱਖ ਆਪਣੇ ਇਸ਼ਟ ਗੁਰੂ ਪੈਗੰਬਰ ਦੇ ਪਵਿੱਤਰ ਬਚਨਾਂ ਉੱਤੇ ਸ਼ਰਧਾ ਲਿਆ ਕੇ ਉਹਨਾਂ ਦੇ ਪਾਏ ਪੂਰਨਿਆਂ ਉੱਤੇ ਤੁਰਨ ਦੀ ਕੋਸ਼ਸ਼ ਕਰਦੇ ਹਨ, ਉਹ ਇਸ ਜੀਵਨ-ਸਫ਼ਰ ਵਿਚ ਔਝੜੇ ਪੈਣੋਂ ਬਚ ਜਾਂਦੇ ਹਨ । ਜਿਵੇਂ ਹਿੰਦੂ, ਮੁਸਲਮਾਨ, ਈਸਾਈ ਆਦਿਕ ਕੌਮਾਂ ਪਾਸ ਵੇਦ, ਕੁਰਾਨ ਅੰਜੀਲ ਆਦਿਕ ਧਰਮ-ਪੁਸਤਕ ਹਨ ਜੋ ਉਹਨਾਂ ਲੋਕਾਂ ਦੀ ਅਗਵਾਈ ਕਰ ਰਹੇ ਹਨ, ਤਿਵੇਂ ਸਿੱਖ ਕੌਮ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਹੈ, ਜੋ ਸਿੱਖ ਦੇ ਜੀਵਨ ਦੀ ਅਗਵਾਈ ਕਰ ਸਕਦੀ ਹੈ ।

### ਸ੍ਰੀ ਗੁਰੂ ਗ੍ਰੰਥ ਸਾਹਿਬ—

ਪਰ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਸਿਰਫ਼ ਗੁਰੂ ਸਾਹਿਬਾਨ ਦੀ ਹੀ ਬਾਣੀ ਨਹੀਂ ਹੈ । ਇਸ ਵਿਚ ਕਈ ਭਗਤਾਂ ਦੀ ਭੀ ਬਾਣੀ ਹੈ, ਤੇ ਇਸ ਸਮੁੱਚੇ ਸੰਗ੍ਰਹਿ ਦਾ ਨਾਮ ਗੁਰੂ ਗ੍ਰੰਥ ਸਾਹਿਬ ਹੈ । ਜਦੋਂ ਅਸੀ ਇਸ ਪਵਿੱਤਰ ਬਾਣੀ ਦੇ ਸੰਗ੍ਰਹਿ ਨੂੰ ਸਿਰ ਨਿਵਾਂਦੇ ਹਾਂ, ਤਾਂ ਸਾਨੂੰ ਇਹ ਖ਼ਿਆਲ ਕਦੇ ਭੀ ਨਹੀਂ ਆਇਆ, ਤੇ ਨਾ ਹੀ ਆਉਣਾ ਚਾਹੀਦਾ ਹੈ ਕਿ ਅਸੀ ਸਿਰਫ਼ ਉਸ ਬਾਣੀ ਨੂੰ ਸਿਰ ਨਿਵਾਂਦੇ ਹਾਂ ਜੋ ਸਤਿਗੁਰੂ ਜੀ ਦੀ ਆਪਣੀ ਹੀ ਹੈ । ਅਸੀ ਇਸ ਸਾਰੀ ਹੀ ਬੀੜ ਦਾ ਸਤਿਕਾਰ ਕਰਦੇ ਹਾਂ, ਸਾਰੀ ਨੂੰ ਹੀ ਸਮੁੱਚੇ ਤੌਰ ਤੇ "ਗੁਰੂ" ਆਖਦੇ ਹਾਂ । ਜਦੋਂ ਅਸਾਡੇ ਦੀਨ-ਦੁਨੀਆ ਦੇ ਪਾਤਿਸ਼ਾਹ ਸਤਿਗੁਰੂ ਜੀ ਨੇ ਆਪਣੇ ਹੀ ਤਖ਼ਤ ਉੱਤੇ ਆਪਣੇ ਹੀ ਨਾਲ ਇਹਨਾਂ ਸੁਭਾਗ ਭਗਤਾਂ ਨੂੰ ਬਿਠਾਲ ਲਿਆ, ਤਾਂ ਸਿਰ ਨਿਵਾਉਣ ਵੇਲੇ ਸਿੱਖ ਦਾ ਸਿਰ, ਬਿਨਾ ਕਿਸੇ ਵਿਤਕਰੇ ਦੇ, ਬਿਨਾ ਕਿਸੇ ਵੰਡ ਦੇ, ਇਹਨਾਂ ਸਾਰੇ ਮਹਾਂ ਪੁਰਖਾਂ ਦੇ ਇਕੱਠੇ-ਮਿਲਵੇਂ ਤੇ ਸਾਂਝੇ ਆਤਮਕ-ਸਰੂਪ ਅੱਗੇ ਝੁਕਦਾ ਹੈ ।

### ਸਾਡੇ ਭੁਲੇਖੇ—

ਪਰ ਇਹਨਾਂ ਭਗਤਾਂ ਬਾਰੇ ਹਿੰਦੂ ਕੌਮ ਵਿਚ ਤੇ ਕਈ ਭੁਲੇਖਿਆਂ ਕਰਕੇ ਸਿੱਖਾਂ ਵਿਚ ਭੀ ਅਜੀਬ ਸ਼ਰਧਾ-ਹੀਣ ਤੇ ਹਾਸੋ-ਹੀਣ ਸਾਖੀਆਂ ਤੁਰੀਆਂ ਆ ਰਹੀਆਂ ਹਨ । ਭਗਤ ਨਾਮਦੇਵ ਨੂੰ ਬੀਠੁਲ-ਮੂਰਤੀ ਦਾ ਪੁਜਾਰੀ ਦੱਸਿਆ ਜਾ ਰਿਹਾ ਹੈ, ਭਗਤ ਕਬੀਰ ਨੂੰ ਹਠ-ਜੋਗੀ ਤੇ ਪ੍ਰਾਣਾਯਾਮੀ ਕਿਹਾ ਜਾਂਦਾ ਹੈ । ਜੇ ਇਹਨਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਦਰਜ ਹੋਈ ਹੁੰਦੀ, ਤਾਂ ਲੋਕਾਂ ਦੇ ਇਹਨਾਂ ਬਣੇ-ਖ਼ਿਆਲਾਂ ਦੀ ਪੜਚੋਲ ਕਰਨ ਦੀ ਅਸਾਨੂੰ ਕੋਈ ਲੋੜ ਨਹੀਂ ਸੀ । ਪਰ ਹੈਰਾਨੀ ਤਾਂ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਭਗਤਾਂ ਦੀ ਦਰਜ ਹੋਈ ਬਾਣੀ ਵਿਚੋਂ ਹੀ ਹਵਾਲੇ ਦੇ ਦੇ ਕੇ ਸਿੱਖ ਵਿਦਵਾਨ ਹੀ ਇਹ ਸਾਬਤ ਕਰ ਰਹੇ ਹਨ ਕਿ ਇਹ ਭਗਤ ਕਿਸੇ ਸਮੇ ਮੂਰਤੀ-ਪੂਜਾ ਜਾਂ ਹਠ-ਜੋਗੀ ਰਹੇ ਹਨ ।

ਇਹ ਉੱਘੇ ਵਿਦਵਾਨ ਸੱਜਣ ਜੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਟੀਕਾ ਕਰਦੇ ਹੋਏ ਇਉਂ ਲਿਖਦੇ ਹਨ— "ਹਠ-ਜੋਗ ਦੁਆਰਾ ਰਾਜ-ਜੋਗ ਵਿਚ ਪੁੱਜਣਾ ਜਾਂ ਮੂਰਤੀਆਂ ਦੁਆਰਾ ਧਿਆਨ ਪਕਾ ਕੇ ਫਿਰ ਨਿਰਾਕਾਰ ਵਿਚ ਜਾਣਾ ਇਹ ਗ਼ਲਤ ਤਰੀਕੇ ਨਹੀਂ, ਪਰ ਹਨ ਖ਼ਤਰਿਆਂ ਦੇ ਭਰੇ ਹੋਏ । ਕਈ ਹਠ-ਯੋਗ ਤਕ ਹੀ ਰਹਿ ਗਏ । ਕਈ ਮੂਰਤੀ-ਪੂਜ ਹੋ ਗਏ । ਇਸ ਲਈ ਕੀਰਤਨ ਤੇ ਸਿਮਰਨ ਦੁਆਰਾ ਸਿੱਧਾ ਪੁੱਜ ਪੈਣਾ ਡਾਢਾ ਸੌਖਾ ਤੇ ਨਿਰੋਲ ਰਸਤਾ ਹੈ ।

"ਗੁਰੂ ਜੀ ਨੇ ਇਹ ਦੱਸਣ ਲਈ ਕਿ ਉਸ ਤਰੀਕੇ ਦੁਆਰਾ ਐਨੀ ਪ੍ਰਪੱਕਤਾ ਨੂੰ ਪੁੱਜਿਆ ਹੋਇਆ ਨਾਮਦੇਉ ਸਿਮਰਨ ਦੀ ਸ਼ਲਾਘਾ ਕਰਦਾ ਹੈ, ਉਹਨਾਂ ਦੀ ਪਹਿਲੀ ਅਵਸਥਾ ਦੀ ਸਿੱਧੀ ਦੇ ਸ਼ਬਦ ਭੀ ਦੇ ਦਿੱਤੇ ਹਨ, ਤਾਂ ਜੁ ਇੱਕ ਉਸ ਸੱਜਣ ਦੀ ਉਗਾਹੀ ਹੋ ਜਾਏ ਜਿਹਨੇ ਦੋਨੋਂ ਰਾਹ ਚੰਗੀ ਤਰ੍ਹਾਂ ਗਾਹੇ ਹਨ । ਕਬੀਰ ਜੀ ਦੇ ਹਠ-ਜੋਗ ਦੇ ਸ਼ਬਦ ਭੀ ਇਸੇ ਲਈ ਰੱਖੇ ਹਨ ।"

**ਇਹਨਾਂ ਦੇ ਦਿੱਤੇ ਖ਼ਿਆਲ ਅਨੁਸਾਰ—**

(੧) ਗੁਰੂ ਸਾਹਿਬ ਦੇ ਨੁਕਤਾ-ਨਿਗਾਹ ਤੋਂ ਜੋਗ-ਅੱਭਿਆਸ ਤੇ ਮੂਰਤੀ-ਪੂਜਾ ਆਤਮਕ ਜੀਵਨ ਵਿਚ ਗ਼ਲਤ ਉੱਦਮ ਨਹੀਂ ਹਨ ।

(੨) ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਦੇ ਉਹ ਸ਼ਬਦ ਭੀ ਦਰਜ ਹਨ, ਜੋ ਮੂਰਤੀ-ਪੂਜਾ ਦੇ ਹੱਕ ਵਿੱਚ ਹਨ ।

(੩) ਇਹ ਸ਼ਬਦ ਇਸ ਵਾਸਤੇ ਦਰਜ ਕੀਤੇ ਗਏ ਹਨ ਕਿ 'ਸਿਮਰਨ' ਨੂੰ 'ਮੂਰਤੀ-ਪੂਜਾ' ਨਾਲੋਂ ਉੱਚਾ ਤੇ ਚੰਗਾ ਤਰੀਕਾ ਸਾਬਤ ਕਰਨ ਲਈ ਇਕ ਪੱਕੀ ਗਵਾਹੀ ਦਿੱਤੀ ਜਾ ਸਕੇ ।

(੪) ਕਬੀਰ ਜੀ ਦੀ ਬਾਣੀ ਵਿਚ ਉਹ ਸ਼ਬਦ ਭੀ ਦਰਜ ਹਨ, ਜੋ ਹਠ-ਜੋਗ ਦੇ ਹੱਕ ਵਿਚ ਹਨ ।

**ਜੋਗ-ਸਾਧਨ ਮੂਰਤੀ-ਪੂਜਾ ਅਤੇ ਗੁਰਮਤਿ—**

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ—

ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥੧॥ਰਹਾਉ॥... ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ ॥੬॥ {ਪੰਨਾ ੬੪੨} {ਸੋਰਠਿ ਮਹਲਾ ੫ ਅਸਟਪਦੀ

ਸਾਫ਼ ਲਿਖਿਆ ਹੈ ਕਿ ਮੂਰਤੀ-ਪੂਜਾ ਅਤੇ ਜੋਗ ਅੱਭਿਆਸ ਆਦਿਕ ਤਰੀਕਿਆਂ ਨਾਲ ਪਰਮਾਤਮਾ ਨਹੀਂ ਮਿਲ ਸਕਦਾ ।

ਫਿਰ ਅਗਾਂਹ ਸੂਹੀ ਰਾਗ ਵਿਚ ਲਿਖਦੇ ਹਨ—

ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥... ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰ ਗਿਰਾਮੀ ॥੩॥੩॥੯॥ {ਪੰਨਾ ੭੩੯} {ਸੂਹੀ ਮਹਲਾ ੫

ਇੱਥੇ ਭੀ ਸਾਫ਼ ਲਫ਼ਜ਼ਾਂ ਵਿਚ ਸਤਿਗੁਰੂ ਜੀ ਨੇ ਮੂਰਤੀ-ਪੂਜਾ ਨੂੰ ਗ਼ਲਤ ਰਸਤਾ ਦੱਸਿਆ ਹੈ ।

### ਸਾਡੀ ਆਪਣੀ ਹੀ ਮਿੱਥ—

ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰੂ ਜੀ ਵਲੋਂ ਕਿਤੇ ਭੀ ਅਜੇਹੇ ਲਫ਼ਜ਼ ਲਿਖੇ ਨਹੀਂ ਮਿਲਦੇ, ਜਿੱਥੇ ਉਹਨਾਂ ਆਖਿਆ ਹੋਵੇ ਕਿ ਫ਼ਲਾਣੇ ਭਗਤ ਦੇ ਫ਼ਲਾਣੇ ਸ਼ਬਦ ਮੂਰਤੀ-ਪੂਜਾ ਦੇ ਹੱਕ ਵਿਚ ਹਨ । ਫਿਰ ਜੇ ਗੁਰੂ ਗ੍ਰੰਥ ਸਾਹਿਬ ਵਿਚ ਕੱਚੀ ਬਾਣੀ ਭੀ ਦਰਜ ਹੈ ਤਾਂ ਇਸ ਨੂੰ ਸਮੁੱਚੇ ਤੌਰ ਤੇ "ਗੁਰੂ" ਦਾ ਦਰਜਾ ਕਿਵੇਂ ਮਿਲ ਸਕਦਾ ਹੈ ?

ਇਹ ਭੀ ਬੜੀ ਕਮਜ਼ੋਰ ਦਲੀਲ ਹੈ ਕਿ ਭਗਤਾਂ ਦੇ ਅੱਨ-ਪੂਜਾ ਤੇ ਅੱਨ-ਮਾਰਗ ਦੇ ਸ਼ਬਦ ਇਸ ਲਈ ਦਰਜ ਕੀਤੇ ਗਏ ਹਨ ਕਿ ਅੱਨ-ਪੂਜਾ ਦੇ ਵਿਰੁੱਧ ਇਹਨਾਂ ਭਗਤਾਂ ਦੀ ਗਵਾਹੀ ਬੜੀ ਪੱਕੀ ਸਮਝੀ ਜਾਇਗੀ, ਕਿਉਂਕਿ ਇਹਨਾਂ ਨੇ ਦੋਵੇਂ ਰਾਹ ਚੰਗੀ ਤਰ੍ਹਾਂ ਗਾਹੇ ਸਨ । ਜੇ ਸਤਿਗੁਰੂ ਜੀ ਕੱਚੇ ਰਸਤੇ ਦੀ ਇਹ ਪੱਕੀ ਗਵਾਹੀ ਦਰਜ ਨਾ ਕਰ ਜਾਂਦੇ, ਤਾਂ ਕੀ ਸਿੱਖਾਂ ਨੂੰ ਉਹਨਾਂ ਉੱਤੇ ਇਤਬਾਰ ਨਹੀਂ ਬੱਝਣਾ ਸੀ ? ਜਦੋਂ ਸਤਿਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਸਮੇ ਬਨਾਰਸ ਗਏ ਸਨ, ਤਾਂ 'ਸਾਲਗਰਾਮ' ਦੀ ਪੂਜਾ ਦੀ ਨਿਖੇਧੀ ਤਾਂ ਉਹਨਾਂ ਉੱਥੇ ਹੀ ਕਰ ਦਿੱਤੀ ਸੀ । ਪਹਿਲੀ 'ਉਦਾਸੀ' ਅਜੇ ਸ਼ੁਰੂ ਹੀ ਹੋਈ ਸੀ । ਇਹ ਜ਼ਿਕਰ ਹੈ ਸੰਨ ੧੫੦੭-੦੮ ਦਾ । ਕੀ ਸਤਿਗੁਰੂ ਜੀ ਦੇ ਨਾਮ-ਲੇਵਾ ਸਿੱਖਾਂ ਨੂੰ ਆਪਣੇ ਗੁਰੂ ਦੇ ਉਸ ਮਹਾਂ ਵਾਕ ਉੱਤੇ ਭਰੋਸਾ ਨ ਬੱਝਾ ਹੋਵੇਗਾ ? ਜਗਨਨਾਥ ਪੁਰੀ ਜਾ ਕੇ ਭੀ ਉਹਨਾਂ ਕਿਸੇ ਮੂਰਤੀ ਦੀ ਆਰਤੀ ਦੇ ਥਾਂ ਸਾਰੀ ਕੁਦਰਤ ਵਿਚ ਵੱਸ ਰਹੇ ਕਰਤਾਰ ਦੀ ਆਰਤੀ ਦੱਸੀ ਸੀ ।

### ਕਬੀਰ ਜੀ ਦੇ ਸ਼ਬਦਾਂ ਵਿਚ ਹਠ-ਜੋਗ—

ਇਹ ਗੱਲ ਭੀ ਉੱਕੀ ਨਿਰ-ਮੂਲ ਹੈ ਕਿ ਕਬੀਰ ਜੀ ਦੇ ਕੁਝ ਸ਼ਬਦ ਹਠ-ਜੋਗ ਦੇ ਹੱਕ ਵਿਚ ਹਨ, ਜਾਂ ਕਬੀਰ ਜੀ ਨੇ ਪ੍ਰਭੂ-ਪ੍ਰਾਪਤੀ ਦਾ ਰਸਤਾ ਹਠ-ਜੋਗ ਤੋਂ ਲੱਭਾ ਸੀ । ਭਗਤ ਰਵਿਦਾਸ ਜੀ ਕਬੀਰ ਜੀ ਦੇ ਸਮਕਾਲੀ ਹੋਏ ਹਨ, ਤੇ ਦੋਵੇਂ ਇੱਕੋ ਹੀ ਸ਼ਹਿਰ (ਬਨਾਰਸ) ਦੇ ਰਹਿਣ ਵਾਲੇ ਸਨ । ਰਵਿਦਾਸ ਜੀ ਸਾਫ਼ ਲਿਖਦੇ ਹਨ :

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥ ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥<br>
ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥

ਭਾਵ : ਕਬੀਰ ਜੀ ਨੇ 'ਸਿਮਰਨ' ਤੋਂ ਪ੍ਰਾਪਤੀ ਕੀਤੀ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕਬੀਰ ਜੀ ਦੇ ਕਈ ਸ਼ਬਦਾਂ ਵਿਚ ਹਠ-ਜੋਗ ਦੇ ਸਾਧਨਾਂ ਦਾ ਜ਼ਿਕਰ ਆਉਂਦਾ ਹੈ, ਪਰ ਉਹ ਹਠ-ਜੋਗ ਦੇ ਹੱਕ ਵਿਚ ਨਹੀਂ, ਸਗੋਂ ਨਿਖੇਧੀ ਵਾਸਤੇ ਹਨ । ਜੇ ਹਠ-ਜੋਗ ਦੇ ਸਾਧਨਾਂ ਦਾ ਜ਼ਿਕਰ ਕਰਨਾ ਹੀ ਉਸ ਦੇ ਹੱਕ ਵਿਚ ਸਮਝਿਆ ਜਾਣਾ ਹੈ, ਤਾਂ ਸਤਿਗੁਰੂ ਨਾਨਕ ਦੇਵ ਜੀ ਦੀ ਤਾਂ ਕਿਤਨੀ ਹੀ ਬਾਣੀ ਹਠ-ਜੋਗੀਆਂ ਬਾਰੇ ਹੈ । 'ਸਿਧ-ਗੋਸਟਿ' ਵਿਚ ਤਾਂ ਜ਼ਿਕਰ ਹੀ ਇਹਨਾਂ ਜੋਗੀਆਂ ਦਾ ਹੀ ਹੈ । ਪਰ ਸਤਿਗੁਰੂ ਜੀ ਕਦੇ ਭੀ ਹਠ-ਜੋਗੀ ਨਹੀਂ ਰਹੇ ।

### ਹਠ-ਜੋਗ ਬਾਰੇ ਕਬੀਰ ਜੀ ਦੇ ਖ਼ਿਆਲ—

ਕਬੀਰ ਜੀ ਦੇ ਸਾਰੇ ੨੨੪ ਸ਼ਬਦਾਂ ਵਿਚ ਤਕਰੀਬਨ ੨੬ ਸ਼ਬਦ ਐਸੇ ਹਨ ਜਿਨ੍ਹਾਂ ਵਿਚ ਕਬੀਰ ਜੀ ਨੇ 'ਜੋਗ' ਦਾ ਜ਼ਿਕਰ ਕੀਤਾ ਹੈ । ਜੇ ਇਹਨਾਂ ਸ਼ਬਦਾਂ ਨੂੰ ਗਹੁ ਨਾਲ ਪੜ੍ਹੀਏ, ਤਾਂ ਹਠ-ਜੋਗ ਬਾਰੇ ਕਬੀਰ ਜੀ ਦੇ ਖ਼ਿਆਲ ਇਉਂ ਮਿਲਦੇ ਹਨ :—

(੧) ਪ੍ਰਭੂ ਦਾ ਨਾਮ ਸਿਮਰਨਾ ਹੀ ਜੋਗ ਦਾ ਚੰਗਾ ਆਹਰ ਹੈ ਤੇ ਇਹ ਨਾਮ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ (ਆਸਾ, ੭) । ਸੁਆਸ ਸੁਆਸ ਨਾਮ ਜਪਣਾ ਹੀ ਸੁਖਮਨਾ ਨਾੜੀ ਦਾ ਅੱਭਿਆਸ ਹੈ (ਗੁਉੜੀ, ੧੮) । ਸਿਮਰਨ ਦੇ ਅਨੰਦ ਦੇ ਟਾਕਰੇ ਤੇ ਪ੍ਰਾਣਾਯਾਮ ਆਦਿਕ ਸਾਧਨ ਹੋਛੇ ਜਿਹੇ ਕੰਮ ਹਨ (ਗਉੜੀ, ੫੨) ।

(੨) ਜੋਗ, ਜਤ, ਤਪ, ਸੰਨਿਆਸ, ਤੀਰਥ ਆਦਿਕ—ਇਹ ਸਾਰੇ ਸਾਧਨ ਕਰਦਿਆਂ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ (ਆਸਾ, ੫) । ਨੰਗੇ ਰਹਿ ਕੇ ਜੰਗਲਾਂ ਵਿਚ ਭੌਣਾ, ਸਿਰ ਮੁਨਾ ਕੇ ਫ਼ਕੀਰ ਬਣ ਜਾਣਾ, ਬਾਲ-ਜਤੀ ਬਣੇ ਰਹਿਣਾ—ਅਜਿਹਾ ਕੋਈ ਸਾਧਨ ਮਨੁੱਖ ਨੂੰ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਕਰ ਸਕਦਾ (ਗਉੜੀ, ੪) । ਕੋਈ ਜੋਗੀ ਹੋਵੇ, ਸਰੇਵੜਾ ਹੋਵੇ, ਸੰਨਿਆਸੀ ਹੋਵੇ, ਪੰਡਿਤ ਹੋਵੇ—ਜੋ ਮਨੁੱਖ ਬੰਦਗੀ ਨਹੀਂ ਕਰਦਾ, ਉਸ ਦੀ ਹਉਮੈ ਦੂਰ ਨਹੀਂ ਹੁੰਦੀ (ਗਉੜੀ, ੫੧) । ਜੋਗ-ਅੱਭਿਆਸ ਤੇ ਪ੍ਰਾਣਾਯਾਮ ਆਤਮਕ ਜੀਵਨ ਦੇ ਰਾਹ ਵਿਚ ਕਪਟ ਹੀ ਹਨ, ਇਹ ਮਾਇਆ ਦੀ ਖ਼ਾਤਰ ਡਿੰਭ ਹੀ ਹੈ (ਬਿਲਾਵਲੁ, ੮) ।

(੩) ਜੋਗੀ ਲੋਕ ਸ਼ਰਾਬ ਵਿਚ ਗੁੱਟ ਹੋ ਕੇ ਇੜਾ, ਪਿੰਗਲਾ, ਸੁਖਮਨਾ ਵਾਲਾ ਅੱਭਿਆਸ ਕਰਦੇ ਹਨ । ਕਬੀਰ ਜੀ ਇਸ ਹੋਛੇ ਨਸ਼ੇ ਤੋਂ ਵਰਜਦੇ ਹਨ ਤੇ ਆਖਦੇ ਹਨ ਕਿ ਮੈਂ ਪਰਮਾਤਮਾ ਦੇ 'ਨਾਮ ਮਹਾਂ ਰਸ' ਦੀ ਇਕ ਬੂੰਦ ਦੇ ਵੱਟੇ ਜਪ, ਤਪ, ਤੀਰਥ, ਵਰਤ, ਇੜਾ, ਪਿੰਗਲਾ, ਸੁਖਮਨਾ ਦਾ ਅੱਭਿਆਸ—ਸਭ ਕੁਝ ਕੁਰਬਾਨ ਕਰਨ ਨੂੰ ਤਿਆਰ ਹਾਂ (ਰਾਮਕਲੀ, ੧, ੨) ।

**ਉਹਨਾਂ ੨੬ ਸ਼ਬਦਾਂ ਬਾਰੇ—**

ਉਂਞ ਤਾਂ ਭਗਤ-ਬਾਣੀ ਦੇ ਟੀਕੇ ਵਿਚ ਜਿੱਥੇ ਕਿਤੇ ਲੋੜ ਪਈ ਹੈ, ਹਠ-ਜੋਗ ਨਾਲ ਸੰਬੰਧ ਰੱਖਣ ਵਾਲੇ ਸਾਰੇ ਸ਼ਬਦਾਂ ਵਿਚ ਕਿਸੇ ਪੈਂਦੇ ਭੁਲੇਖੇ ਨੂੰ ਚੰਗੀ ਤਰ੍ਹਾਂ ਸਾਫ਼ ਕਰਨ ਦੀ ਕੋਸ਼ਸ਼ ਕੀਤੀ ਗਈ ਹੈ; ਪਰ ਇਸ ਖ਼ਿਆਲ ਨਾਲ ਕਿ ਉਹਨਾਂ ਸਾਰੇ ਸ਼ਬਦਾਂ ਨੂੰ ਇੱਕੋ ਵੇਲੇ ਸਾਹਮਣੇ ਰੱਖ ਕੇ ਵਧੀਕ ਚੰਗੀ ਤਰ੍ਹਾਂ ਸਾਰੀ ਗੱਲ ਦਾ ਨਿਰਨਾ ਕੀਤਾ ਜਾ ਸਕੇ, ਇੱਥੇ ਉਹਨਾਂ ਸਾਰੇ ਹੀ ਸ਼ਬਦਾਂ ਵਿਚੋਂ ਲੋੜ ਅਨੁਸਾਰ ਹਵਾਲੇ ਦਿੱਤੇ ਜਾਂਦੇ ਹਨ, ਤਾ ਕਿ ਪਾਠਕ ਸੱਜਣ ਆਪ ਤਸੱਲੀ ਕਰ ਲੈਣ ਕਿ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦਾ ਕੋਈ ਭੀ ਸ਼ਬਦ ਹਠ-ਜੋਗ ਦੇ ਹੱਕ ਵਿਚ ਨਹੀਂ ਹੈ ।

**(੧) ਬਸੰਤ—੨**

ਸਭ ਮਦ ਮਾਤੇ ਕੋਊ ਨ ਜਾਗ ॥ ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ਰਹਾਉ॥

**ਅਰਥ** :—ਸਭ ਜੀਵ (ਕਿਸੇ ਨਾ ਕਿਸੇ ਵਿਕਾਰ ਵਿਚ) ਮੱਤੇ ਪਏ ਹਨ, ਕੋਈ ਜਾਗਦਾ ਨਹੀਂ (ਦਿੱਸਦਾ); ਤੇ ਇਹਨਾਂ ਜੀਵਾਂ ਦੇ ਅੰਦਰੋਂ ਹੀ (ਉੱਠ ਕੇ, ਕਾਮਾਦਿਕ) ਚੋਰ ਇਹਨਾਂ ਦਾ (ਹਿਰਦਾ-ਰੂਪ) ਘਰ ਲੁੱਟ ਰਹੇ ਹਨ ।੧।ਰਹਾਉ।

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥੧॥

**ਅਰਥ** :—ਪੰਡਿਤ ਲੋਕ ਪੁਰਾਣ (ਆਦਿਕ ਧਰਮ-ਪੁਸਤਕਾਂ) ਪੜ੍ਹ ਕੇ ਹੰਕਾਰੇ ਹੋਏ ਹਨ; ਜੋਗੀ ਜੋਗ-ਸਾਧਨਾਂ ਦੇ ਮਾਣ ਵਿਚ ਮੱਤੇ ਹੋਏ ਹਨ ।

ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ ਭਜਿ ਰਾਮ ਨਾਮ ॥

**ਅਰਥ** :—ਕਬੀਰ ਆਖਦਾ ਹੈ—ਹੇ ਭਾਈ ! ਪ੍ਰਭੂ ਦਾ ਨਾਮ ਸਿਮਰ (ਕੇ ਸੁਚੇਤ ਰਹੁ, ਇਹ ਸਿਮਰਨ) ਜੀਵ ਦੇ ਬਹੁਤ ਕੰਮ ਆਉਂਦਾ ਹੈ ।

**ਨੋਟ** :—ਇਸ ਸ਼ਬਦ ਵਿਚ ਕਬੀਰ ਜੀ ਜੋਗ-ਸਾਧਨਾਂ ਨੂੰ ਨਾਮ-ਸਿਮਰਨ ਤੋਂ ਨੀਵਾਂ ਦੱਸ ਰਹੇ ਹਨ ।

**(੨) ਗਉੜੀ—੩੪**

ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥
**ਅਰਥ** :—ਮੈਂ ਤਾਂ ਜੋਗ (ਦੇ ਦੱਸੇ) ਧਿਆਨ (ਭਾਵ, ਸਮਾਧੀਆਂ) ਦਾ ਗਹੁ ਨਹੀਂ ਕੀਤਾ (ਕਿਉਂਕਿ ਇਸ ਨਾਲ ਵੈਰਾਗ ਪੈਦਾ ਨਹੀਂ ਹੁੰਦਾ, ਤੇ) ਵੈਰਾਗ ਤੋਂ ਬਿਨਾ ਮਾਇਆ (ਦੇ ਮੋਹ) ਤੋਂ ਖ਼ਲਾਸੀ ਨਹੀਂ ਹੋ ਸਕਦੀ ।

**ਸ਼ਬਦ ਦਾ ਭਾਵ** :—ਪ੍ਰਭੂ ਦਾ ਇਕ 'ਨਾਮ' ਹੀ ਐਸਾ ਹੈ, ਜੋ ਮਾਇਆ ਦੇ ਮੋਹ ਤੋਂ ਬਚਾ ਕੇ ਸਹੀ ਜੀਵਨ ਦਾ ਰਾਹ ਸਿਖਾ ਸਕਦਾ ਹੈ । ਨਾਹ ਕੋਈ ਹੋਰ ਵਿਅਕਤੀ ਤੇ ਨਾ ਕੋਈ ਹੋਰ ਸਾਧਨ ਇਸ ਗੱਲ ਦੇ ਸਮਰੱਥ ਹੈ ।

ਕਹੁ ਕਬੀਰ ਖੋਜਉ ਅਸਮਾਨ ॥ ਰਾਮ ਸਮਾਨ ਨ ਦੇਖਉ ਆਨ ॥੨॥੩੪॥

**(੩) ਸੋਰਠਿ—੩**

ਮਨ ਰੇ ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ ਰਾਜਾ ॥੧॥ਰਹਾਉ॥
ਬਨ ਖੰਡ ਜਾਇ ਜੋਗੁ ਤਪੁ ਕੀਨੋ, ਕੰਦ ਮੂਲੁ ਚੁਨਿ ਖਾਇਆ ॥
ਨਾਦੀ ਬੇਦੀ ਸਬਦੀ ਮੋਨੀ, ਜਮ ਕੈ ਪਟੈ ਲਿਖਾਇਆ ॥੨॥

**ਅਰਥ** :—ਹੇ ਮਨ ! ਤੂੰ ਪਰਕਾਸ਼-ਰੂਪ ਪਰਮਾਤਮਾ ਦਾ ਭਜਨ ਨਹੀਂ ਕੀਤਾ, ਤੈਥੋਂ ਇਹ ਇਕ ਕੰਮ ਭੀ (ਜੋ ਕਰਨ-ਜੋਗ ਸੀ) ਨਹੀਂ ਹੋ ਸਕਿਆ ।੧।ਰਹਾਉ।

ਕਈ ਲੋਕਾਂ ਨੇ ਜੰਗਲਾਂ ਵਿਚ ਜਾ ਕੇ ਜੋਗ ਸਾਧੇ, ਤਪ ਕੀਤੇ, ਗਾਜਰ ਮੂਲੀ ਆਦਿਕ ਚੁਣ ਖਾ ਕੇ ਗੁਜ਼ਾਰਾ ਕੀਤਾ; ਜੋਗੀ, ਕਰਮ-ਕਾਂਡੀ, ਅਲਖ ਆਖਣ ਵਾਲੇ ਜੋਗੀ, ਮੋਨਧਾਰੀ—ਇਹ ਸਾਰੇ ਜਮ ਦੇ ਲੇਖੇ ਵਿਚ ਹੀ ਲਿਖੇ ਗਏ (ਭਾਵ, ਇਹਨਾਂ ਦੇ ਸਾਧਨ ਮੌਤ ਦੇ ਡਰ ਤੋਂ ਬਚਾ ਨਹੀਂ ਸਕਦੇ) ।੨।

**(੪) ਸੋਰਠਿ—੧**

ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ਰਹਾਉ॥
ਕਬਿਤ ਪੜੇ ਪੜਿ ਕਬਿਤਾ ਮੂਏ, ਕਪੜ ਕੇਦਾਰੈ ਜਾਈ ॥
ਜਟਾ ਧਾਰਿ ਧਾਰਿ ਜੋਗੀ ਮੂਏ, ਤੇਰੀ ਗਤਿ ਇਨਹਿ ਨ ਪਾਈ ॥੨॥੧॥

**ਅਰਥ** :—ਹੇ ਮੇਰੇ ਮਨ ! (ਅਗਿਆਨਤਾ ਦੇ ਕਾਰਨ ਸਿਮਰਨ ਤੋਂ ਖੁੰਝ ਕੇ) ਜਗਤ ਇਕ ਹਨੇਰਾ ਖਾਤਾ ਬਣਿਆ ਪਿਆ ਹੈ, ਚੌਹੀਂ ਪਾਸੀਂ ਜਮਾਂ ਦੀ ਫਾਹੀ ਖਿਲਰੀ ਪਈ ਹੈ (ਭਾਵ, ਲੋਕ ਉਹ ਉਹ ਕੰਮ ਹੀ ਕਰ ਰਹੇ ਹਨ ਜਿਨ੍ਹਾਂ ਨਾਲ ਹੋਰ ਵਧੀਕ ਅਗਿਆਨਤਾ ਵਿਚ ਫਸਦੇ ਜਾਣ) ।ਰਹਾਉ।

(ਵਿਦਵਾਨ) ਕਵੀ ਲੋਕ ਆਪੋ ਆਪਣੀ ਕਾਵਿ-ਰਚਨਾ ਪੜ੍ਹਨ (ਭਾਵ, ਵਿੱਦਿਆ ਦੇ ਮਾਣ) ਵਿਚ ਹੀ ਮਸਤ ਹਨ, ਕਾਪੜੀ (ਆਦਿਕ) ਸਾਧੂ ਕੇਦਾਰਾ (ਆਦਿਕ) ਤੀਰਥਾਂ ਤੇ ਜਾ ਜਾ ਕੇ ਜੀਵਨ ਵਿਅਰਥ ਗਵਾਉਂਦੇ ਹਨ । ਜੋਗੀ ਲੋਕ ਜਟਾ ਰੱਖ ਰੱਖ ਕੇ ਹੀ ਇਹ ਸਮਝਦੇ ਰਹੇ ਕਿ ਇਹੀ ਰਾਹ ਠੀਕ ਹੈ, (ਹੇ ਪ੍ਰਭੂ !) ਤੇਰੀ ਬਾਬਤ ਸੂਝ ਇਹਨਾਂ ਲੋਕਾਂ ਨੂੰ ਭੀ ਨਾ ਪਈ ।੨।

**(੫) ਰਾਮਕਲੀ—੬**

ਨੋਟ—'ਰਹਾਉ' ਦੀ ਤੁਕ ਵਿਚ ਸਾਰੇ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ । ਇੱਥੇ ਦੱਸਿਆ ਗਿਆ ਹੈ ਕਿ ਜੋ ਮਨੁੱਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਕੇ ਨਾਮ ਸਿਮਰਦਾ ਹੈ, ਪ੍ਰਭੂ-ਮਿਲਾਪ ਵਾਲੀ ਅਵਸਥਾ ਨਾਲ ਉਸ ਦੀ ਜਾਣ-ਪਛਾਣ ਹੋ ਜਾਂਦੀ ਹੈ । ਇਸ ਸ਼ਬਦ ਦੇ ਤਿੰਨ ਬੰਦ ਹਨ, ਤਿੰਨਾਂ ਵਿੱਚ ਉਸ ਮਿਲਾਪ-ਅਵਸਥਾ ਦੇ ਲੱਛਣ ਦਿੱਤੇ ਹਨ :—

੧. ਇਹ ਜਗਤ ਉਸ ਨੂੰ ਪ੍ਰਭੂ ਦੀ ਬਣਾਈ ਹੋਈ ਇਕ ਬਗ਼ੀਚੀ ਜਾਪਦੀ ਹੈ, ਜਿਸ ਵਿਚ ਇਹ ਜੀਅ ਜੰਤ ਸ਼ਾਖ਼ਾਂ, ਫੁੱਲ ਪੱਤਰ ਆਦਿਕ ਹਨ; ੨. ਜਿਵੇਂ ਭੌਰਾ ਫੁੱਲ ਦੇ ਰਸ ਵਿਚ ਮਸਤ ਹੋਇਆ ਹੋਇਆ ਫੁੱਲ ਦੀਆਂ ਪੱਤੀਆਂ ਵਿਚ ਹੀ ਆਪਣੇ ਆਪ ਨੂੰ ਕੈਦ ਕਰਾ ਲੈਂਦਾ ਹੈ, ਜਿਵੇਂ ਪੰਛੀ ਆਪਣੇ ਖੰਭਾਂ ਨਾਲ ਹਵਾ ਨੂੰ ਝਕੋਲਾ ਦੇ ਕੇ ਅਕਾਸ਼ ਵਿਚ ਉੱਡਦਾ ਹੈ, ਤਿਵੇਂ ਸਿਮਰਨ ਕਰਨ ਵਾਲਾ ਨਾਮ ਰਸ ਵਿਚ ਮਸਤ ਹੁੰਦਾ ਹੈ ਤੇ ਪ੍ਰਭੂ-ਚਰਨਾਂ ਵਿਚ ਉੱਚੀਆਂ ਉਡਾਰੀਆਂ ਲਾਉਂਦਾ ਹੈ; ਅਤੇ ੩. ਉਸ ਦੇ ਹਿਰਦੇ ਵਿਚ ਇਕ ਐਸੀ ਕੋਮਲਤਾ ਪੈਦਾ ਹੁੰਦੀ ਹੈ, ਜਿਸ ਦੀ ਬਰਕਤ ਨਾਲ ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ ।

ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥
ਅੰਤਰਿ ਜੋਤਿ ਰਾਮ ਪਰਗਾਸਾ, ਗੁਰਮੁਖਿ ਬਿਰਲੈ ਜਾਨੀ ॥੧॥ਰਹਾਉ॥

**ਅਰਥ** :—ਹੇ ਭਾਈ ! ਜੋ ਕੋਈ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਦਾ ਹੈ, ਉਹ ਪਰਕਾਸ਼-ਰੂਪ ਪਰਮਾਤਮਾ ਦੇ ਮੇਲ ਦੀ ਅਵਸਥਾ ਨੂੰ ਸਮਝ ਲੈਂਦਾ ਹੈ, ਉਸ ਦੇ ਅੰਦਰ ਰਾਮ ਦਾ ਪਰਕਾਸ਼ ਹੋ ਜਾਂਦਾ ਹੈ, ਪਰ ਇਸ ਅਵਸਥਾ ਨਾਲ ਜਾਣ-ਪਛਾਣ ਕਰਨ ਵਾਲਾ ਹੁੰਦਾ ਕੋਈ ਵਿਰਲਾ ਹੈ ।੧।ਰਹਾਉ।

**ਨੋਟ** :—ਇੱਥੇ ਬੰਦ ਨੰ: ੨ ਵਿਚ ਵਰਤੇ ਹੋਏ ਲਫ਼ਜ਼ 'ਬਾਰਹ' ਤੇ 'ਸੋਰਹ' ਤੋਂ ਇਹ ਅੰਦਾਜ਼ਾ ਲਾਣਾ ਭੁੱਲ ਹੈ ਕਿ ਕਬੀਰ ਜੀ ਪ੍ਰਾਣਾਯਾਮੀ ਸਨ ।

**ਨੋਟ** :—'ਰਹਾਉ' ਦੇ ਕੇਂਦਰੀ ਖ਼ਿਆਲ ਨੂੰ ਸਾਹਮਣੇ ਰੱਖ ਕੇ ਸਾਰੇ ਸ਼ਬਦ ਦੇ ਅਰਥ ਟੀਕੇ ਵਿਚ ਪੜ੍ਹੋ ।

**(੬) ਭੈਰਉ—੧੦**

ਨਿਜ ਪਦ ਊਪਰਿ ਲਾਗੋ ਧਿਆਨੁ ॥ ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥ਰਹਾਉ॥

**ਅਰਥ** :—(ਹੇ ਜੋਗੀ !) ਮੇਰੀ ਸੁਰਤ ਉਸ (ਪ੍ਰਭੂ ਦੇ ਚਰਨ-ਰੂਪ) ਘਰ ਵਿਚ ਜੁੜੀ ਹੋਈ ਹੈ, ਜੋ ਮੇਰਾ ਆਪਣਾ ਅਸਲੀ ਘਰ ਹੈ, ਪ੍ਰਕਾਸ਼-ਰੂਪ ਪ੍ਰਭੂ ਦਾ ਨਾਮ (ਹਿਰਦੇ ਵਿਚ ਵੱਸਣਾ ਹੀ) ਮੇਰੇ ਲਈ ਬ੍ਰਹਮ-ਗਿਆਨ ਹੈ ।੧।ਰਹਾਉ।

**ਨੋਟ** :—ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਬਾਕੀ ਦੇ ਬੰਦ 'ਰਹਾਉ' ਦੀ ਤੁਕ ਦਾ ਵਿਕਾਸ ਹੁੰਦੇ ਹਨ । 'ਰਹਾਉ' ਵਿਚ ਕਬੀਰ ਜੀ ਆਖਦੇ ਹਨ ਕਿ ਮੇਰੀ ਸੁਰਤ ਉਸ ਘਰ ਵਿਚ ਜੁੜੀ ਪਈ ਹੈ ਜੋ ਘਰ ਨਿਰੋਲ ਮੇਰਾ ਆਪਣਾ ਹੈ; ਪ੍ਰਕਾਸ਼-ਸਰੂਪ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਣਾ ਹੀ ਮੇਰੇ ਲਈ 'ਬ੍ਰਹਮ-ਗਿਆਨ' ਹੈ ।

ਇਸ ਅਵਸਥਾ ਵਿਚ ਅੱਪੜ ਕੇ ਅਸਲੀ ਜੀਵਨ ਕਿਹੋ ਜਿਹਾ ਬਣ ਜਾਂਦਾ ਹੈ ?—ਇਸ ਦੀ ਵਿਆਖਿਆ ਸ਼ਬਦ ਦੇ ਤਿੰਨ ਬੰਦਾਂ ਵਿਚ ਹੈ :—

੧. ਮੱਤ ਸ੍ਰੇਸ਼ਟ ਹੋ ਕੇ ਪ੍ਰਭੂ ਵਿਚ ਟਿਕਦੀ ਹੈ ਅਤੇ 'ਮੇਰ-ਤੇਰ' ਮਿਟ ਜਾਂਦੀ ਹੈ ।

੨. ਮਨ ਵਿਕਾਰਾਂ ਵੱਲੋਂ ਰੁਕ ਜਾਂਦਾ ਹੈ, ਅੰਦਰ ਠੰਢ ਪੈ ਜਾਂਦੀ ਹੈ, ਅਗਿਆਨਤਾ ਦੂਰ ਹੋ ਜਾਂਦੀ ਹੈ, ਪ੍ਰਭੂ-ਚਰਨਾਂ ਵਲ ਲਗਨ ਬਣ ਜਾਂਦੀ ਹੈ ।

੩. ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲ ਕੇ ਚਾਨਣ ਲੱਭ ਪੈਂਦਾ ਹੈ, ਸੁਰਤ ਅਜਿਹੀ ਉੱਚੀ ਹੋ ਜਾਂਦੀ ਹੈ ਕਿ ਸਦਾ ਇਕ-ਰਸ ਬਣੀ ਰਹਿੰਦੀ ਹੈ ।

ਸ਼ਬਦ ਵਿਚ ਸਾਰੇ ਲਫ਼ਜ਼ ਜੋਗੀਆਂ ਵਾਲੇ ਵਰਤੇ ਹਨ, ਕਿਉਂਕਿ ਕਿਸੇ ਜੋਗੀ ਨਾਲ ਗੱਲ-ਬਾਤ ਕੀਤੀ ਗਈ ਹੈ । ਜੋਗੀ ਨੂੰ ਸਮਝਾਂਦੇ ਹਨ ਕਿ ਪ੍ਰਭੂ ਦਾ ਨਾਮ ਹਿਰਦੇ ਵਿਚ ਵੱਸਣਾ ਹੀ ਸਭ ਤੋਂ ਉੱਚਾ ਗਿਆਨ ਹੈ, ਤੇ ਇਹ ਨਾਮ ਹੀ ਜੀਵਨ ਵਿਚ ਸੁੰਦਰ ਤਬਦੀਲੀ ਲਿਆਉਂਦਾ ਹੈ ।

**ਨੋਟ** :—ਸਾਰੀ ਵਿਆਖਿਆ ਟੀਕੇ ਵਿਚ ਪੜ੍ਹੋ ।

**(੭) ਗਉੜੀ—੫੧**

ਜੋਗੀ ਕਹਹਿ ਜੋਗੁ ਭਲ ਮੀਠਾ, ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ, ਏਹਿ ਕਹਹਿ ਸਿਧਿ ਪਾਈ ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ, ਤੇ ਬਾਧੇ ਬਹੁ ਫੰਦਾ ॥੧॥ਰਹਾਉ॥

**ਸ਼ਬਦ ਦਾ ਭਾਵ** :—ਕੋਈ ਜੋਗੀ ਹੋਵੇ, ਸਰੇਵੜਾ ਹੋਵੇ, ਸੰਨਿਆਸੀ ਹੋਵੇ, ਪੰਡਿਤ ਹੋਵੇ, ਸੂਰਮਾ ਹੋਵੇ, ਦਾਨੀ ਹੋਵੇ—ਕੋਈ ਭੀ ਹੋਵੇ, ਜੋ ਮਨੁੱਖ ਪ੍ਰਭੂ ਦੀ ਬੰਦਗੀ ਨਹੀਂ ਕਰਦਾ ਉਸ ਦੀ ਹਉਮੈ ਦੂਰ ਨਹੀਂ ਹੋਈ ਤੇ ਹਉਮੈ ਦੂਰ ਹੋਣ ਤੋਂ ਬਿਨਾ ਉਹ ਅਜੇ ਔਝੜੇ ਭਟਕ ਰਿਹਾ ਹੈ । ਜੀਵਨ ਲਈ ਸਹੀ ਚਾਨਣ ਕਰਨ ਵਾਲਾ ਪ੍ਰਭੂ ਦਾ ਨਾਮ ਹੀ ਹੈ ਤੇ ਇਹ ਇਹ ਨਾਮ ਸਤਿਗੁਰੂ ਤੋਂ ਮਿਲਦਾ ਹੈ ।

**(੮) ਗਉੜੀ—੪**

ਨੰਗੇ ਰਹਿ ਕੇ ਜੰਗਲਾਂ ਵਿਚ ਭੌਣਾ, ਸਿਰ ਮੁਨਾ ਕੇ ਫ਼ਕੀਰ ਬਣ ਜਾਣਾ, ਬਾਲ-ਜਤੀ ਬਣੇ ਰਹਿਣਾ—ਇਹੋ ਜਿਹਾ ਕੋਈ ਸਾਧਨ ਮਨੁੱਖ ਨੂੰ ਸੰਸਾਰ-ਸਾਗਰ ਤੋਂ ਪਾਰ ਨਹੀਂ ਕਰ ਸਕਦਾ । ਕੇਵਲ ਪਰਮਾਤਮਾ ਦਾ ਨਾਮ ਹੀ ਬੇੜਾ ਪਾਰ ਕਰਦਾ ਹੈ ।

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥......

**(੯) ਆਸਾ—੫**

ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥
ਲੁੰਜਿਤ ਮੁੰਜਿਤ ਮੋਨਿ ਜਟਾਧਰ, ਅੰਤਿ ਤਊ ਮਰਨਾ ॥
ਤਾ ਤੇ ਸੇਵੀਅਲੇ ਰਾਮਨਾ ॥
ਰਸਨਾ ਰਾਮ ਨਾਮ ਹਿਤੁ ਜਾ ਕੈ, ਕਹਾ ਕਰੈ ਜਮਨਾ ॥ਰਹਾਉ॥੫॥

**ਭਾਵ** :—ਜੋਗ, ਜਤ, ਤਪ, ਸੰਨਿਆਸ, ਤੀਰਥ ਆਦਿਕ—ਇਹ ਸਾਰੇ ਸਾਧਨ ਕਰਦਿਆਂ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ ।

**(੧੦) ਆਸਾ—੭**

ਅਸਲ ਜੋਗੀ ਉਹ ਹੈ ਜੋ ਮਾਇਆ-ਗ੍ਰਸੇ ਆਤਮਾ ਨੂੰ ਚੁੱਕ ਕੇ ਮਾਇਆ ਦੇ ਪ੍ਰਭਾਵ ਤੋਂ ਉੱਚਾ ਲੈ ਜਾਂਦਾ ਹੈ । ਐਸੇ ਜੋਗੀ ਨੂੰ (ਮਾਨੋ) ਨੌ ਖ਼ਜ਼ਾਨੇ ਮਿਲ ਜਾਂਦੇ ਹਨ ।

ਪ੍ਰਭੂ ਦਾ ਨਾਮ ਸਿਮਰਨਾ ਹੀ ਜੋਗ ਦਾ ਚੰਗਾ ਆਹਰ ਹੈ, ਤੇ ਇਹ ਨਾਮ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ ।

ਐਸਾ ਜੋਗੀ ਨਉਨਿਧਿ ਪਾਵੈ ॥
ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥੧॥ਰਹਾਉ॥......
ਸਭ ਜੋਗਤਣ ਰਾਮ ਨਾਮੁ ਹੈ, ਜਿਸ ਕਾ ਪਿੰਡ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ ॥੪॥੭॥

**(੧੧) ਬਿਲਾਵਲੁ—੧੧**

ਜਨਮ ਮਰਨ ਕਾ ਭ੍ਰਮੁ ਗਇਆ, ਗੋਬਿਦ ਲਿਵ ਲਾਗੀ ॥
ਜੀਵਤ ਸੁੰਨ ਸਮਾਨਿਆ, ਗੁਰ ਸਾਖੀ ਜਾਗੀ ॥੧॥ਰਹਾਉ॥... ...
ਤ੍ਰਿਕਟੀ ਸੰਧਿ, ਮੈ ਪੇਖਿਆ, ਘਟ ਹੂ ਘਟ ਜਾਗੀ ॥
ਐਸੀ ਬੁਧਿ ਸਮਾਚਾਰੀ, ਘਟ ਮਾਹਿ ਤਿਆਗੀ ॥੨॥

**ਨੋਟ** :—ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੈ । ਇੱਥੇ 'ਗੁਰ ਸਾਖੀ ਜਾਗੀ' ਦਾ ਨਤੀਜਾ ਬਿਆਨ ਕੀਤਾ ਗਿਆ ਹੈ ।

**ਅਰਥ** :—(ਮੇਰੇ ਅੰਦਰ) ਸਤਿਗੁਰੂ ਦੀ ਸਿੱਖਿਆ ਨਾਲ ਐਸੀ ਬੁੱਧ ਜਾਗ ਪਈ ਹੈ ਕਿ ਮੇਰੀ ਜਨਮ ਮਰਨ ਦੀ ਭਟਕਣਾ ਮੁੱਕ ਗਈ ਹੈ, ਪ੍ਰਭੂ-ਚਰਨਾਂ ਵਿਚ ਮੇਰੀ ਸੁਰਤ ਜੁੜ ਗਈ ਹੈ, ਤੇ ਮੈਂ ਜਗਤ ਵਿਚ ਵਿਚਰਦਾ ਹੋਇਆ ਹੀ ਉਸ ਹਾਲਤ ਵਿਚ ਟਿਕਿਆ ਰਹਿੰਦਾ ਹਾਂ, ਜਿੱਥੇ ਮਾਇਆ ਦੇ ਫੁਰਨੇ ਨਹੀਂ ਉੱਠਦੇ ।੧।ਰਹਾਉ।...

**ਨੋਟ** :—ਸਿਰਫ਼ ਲਫ਼ਜ਼ 'ਤ੍ਰਿਕੁਟੀ' ਦੀ ਵਰਤੋਂ ਤੋਂ ਇਹ ਅੰਦਾਜ਼ਾ ਲਾਣਾ ਗ਼ਲਤ ਹੈ ਕਿ ਕਬੀਰ ਜੀ ਪ੍ਰਾਣਾਯਾਮ ਕਰਦੇ ਸਨ ।

**ਬੰਦ ਨੰ: ੨ ਦਾ ਅਰਥ :—**

(ਸਤਿਗੁਰ ਦੀ ਸਿੱਖਿਆ ਨਾਲ ਬੁੱਧ ਜਾਗਣ ਤੇ) ਮੈਂ ਅੰਦਰਲੀ ਖਿੱਝ ਦੂਰ ਕਰ ਲਈ ਹੈ, ਹੁਣ ਮੈਨੂੰ ਹਰੇਕ ਘਟ ਵਿਚ ਪ੍ਰਭੂ ਦੀ ਜੋਤ ਜਗਦੀ ਦਿੱਸ ਰਹੀ ਹੈ; ਮੇਰੇ ਅੰਦਰ ਐਸੀ ਮੱਤ ਪੈਦਾ ਹੋ ਗਈ ਹੈ ਕਿ ਮੈਂ ਅੰਦਰੋਂ ਵਿਰਕਤ ਹੋ ਗਿਆ ਹਾਂ ।੨।

**(੧੨) ਗਉੜੀ—੫੩**

ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥
ਮੇਰੇ ਰਾਜਨ ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥੧॥ਰਹਾਉ॥

**ਸ਼ਬਦ ਦਾ ਭਾਵ** :—ਅਸਲ ਜੋਗੀ ਉਹ ਹੈ ਜੋ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਪ੍ਰਭੂ ਦੀ ਯਾਦ ਵਿਚ ਸੁਰਤ ਜੋੜਦਾ ਹੈ, ਆਪਣੇ ਮਨ ਵਿਚ ਵਿਕਾਰਾਂ ਦੇ ਫੁਰਨੇ ਤੇ ਕਲਪਣਾ ਨਹੀਂ ਉੱਠਣ ਦੇਂਦਾ, ਜਗਤ ਨੂੰ ਨਾਸਵੰਤ ਜਾਣ

ਕੇ ਇਸ ਦੇ ਮੋਹ ਵਿਚ ਨਹੀਂ ਫਸਦਾ, ਦੁਨੀਆ ਦੇ ਕੰਮ-ਕਾਰ ਕਰਦਾ ਹੋਇਆ ਭੀ ਸੁਆਸ ਸੁਆਸ ਸਿਮਰਨ ਕਰਦਾ ਹੈ, ਤੇ ਯਾਦ ਦੀ ਇਸ ਤਾਰ ਨੂੰ ਕਦੇ ਟੁੱਟਣ ਨਹੀਂ ਦੇਂਦਾ । ਅਜਿਹੇ ਜੋਗੀ ਨੂੰ ਮਾਇਆ ਕਦੇ ਭਰਮਾ ਨਹੀਂ ਸਕਦੀ ।

ਨੋਟ—ਸ਼ਬਦ ਦੀ ਵਿਆਖਿਆ ਪੜ੍ਹੋ ਟੀਕੇ ਵਿਚ ।

## (੧੩) ਰਾਮਕਲੀ—੭

ਐਸਾ ਜੋਗੁ ਕਮਾਵਹੁ ਜੋਗੀ ॥ ਜਪੁ ਤਪੁ ਸੰਜਮੁ ਗੁਰਮੁਖਿ ਭੋਗੀ ॥੧॥ਰਹਾਉ॥

**ਭਾਵ** :—ਹੇ ਜੋਗੀ ! ਗ੍ਰਿਹਸਤ ਵਿਚ ਰਹਿੰਦੇ ਹੋਏ ਹੀ ਸਤਿਗੁਰੂ ਦੇ ਸਨਮੁਖ ਰਹੋ; ਗੁਰੂ ਦੇ ਦੱਸੇ ਰਾਹ ਉੱਤੇ ਤੁਰਨਾ ਹੀ ਜਪ ਹੈ, ਇਹੀ ਤਪ ਹੈ, ਤੇ ਇਹੀ ਸੰਜਮ ਹੈ; ਬੱਸ ! ਇਹੀ ਜੋਗ-ਅੱਭਿਆਸ ਕਰੋ ।੧।ਰਹਾਉ।

## (੧੪) ਗਉੜੀ—੪੯

ਸ਼ਬਦ ਦਾ ਭਾਵ :—ਜਿਸ ਮਨੁੱਖ ਉੱਤੇ ਪ੍ਰਭੂ ਮਿਹਰ ਕਰਦਾ ਹੈ, ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣੇ ਮਨ ਨੂੰ ਵਿਕਾਰਾਂ ਵਲੋਂ ਰੋਕ ਲੈਂਦਾ ਹੈ । ਉਹ ਨਿਰਬਾਹ ਲਈ ਕਿਰਤ-ਕਾਰ ਤਾਂ ਕਰਦਾ ਹੈ, ਪਰ ਉਸ ਦੀ ਸੁਰਤਿ ਸਦਾ ਪ੍ਰਭੂ-ਚਰਨਾਂ ਵਿਚ ਹੀ ਰਹਿੰਦੀ ਹੈ—

ਉਨਮਨਿ ਮਨੂਆ ਸੁੰਨਿ ਸਮਾਨਾ, ਦੁਬਿਧਾ ਦੁਰਮਤਿ ਭਾਗੀ ॥<br>ਕਹੁ ਕਬੀਰ ਅਨਭਉ ਇਕੁ ਦੇਖਿਆ, ਰਾਮ ਨਾਮ ਲਿਵ ਲਾਗੀ ॥੪॥੨॥੪੬॥

**ਅਰਥ** :—ਹੇ ਕਬੀਰ ! ਆਖ—(ਜਿਸ ਉੱਤੇ ਪ੍ਰਭੂ ਦੀ ਮਿਹਰ ਹੋਵੇ) ਉਸ ਮਨੁੱਖ ਦਾ ਮਨ ਬਿਰਹੋਂ ਅਵਸਥਾ ਵਿਚ ਅੱਪੜ ਕੇ ਉਸ ਹਾਲਤ ਵਿਚ ਲੀਨ ਹੋ ਜਾਂਦਾ ਹੈ ਜਿੱਥੇ ਵਿਕਾਰਾਂ ਦੇ ਫੁਰਨੇ ਨਹੀਂ ਉਠਦੇ । ਉਸ ਦੀ ਦੁਬਿਧਾ ਤੇ ਉਸ ਦੀ ਭੈੜੀ ਮੱਤ ਸਭ ਨਾਸ ਹੋ ਜਾਂਦੀ ਹੈ; ਉਹ ਇਹ ਅਚਰਜ ਚਮਤਕਾਰਾ ਆਪਣੇ ਅੰਦਰ ਵੇਖ ਲੈਂਦਾ ਹੈ; ਉਸ ਦੀ ਸੁਰਤ ਪ੍ਰਭੂ ਦੇ ਨਾਮ ਵਿਚ ਜੁੜ ਜਾਂਦੀ ਹੈ ।

## (੧੫) ਸੋਰਠਿ—੧੦

ਸੰਤਹੁ ਮਨ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ਰਹਾਉ॥

**ਨੋਟ** :—ਕਈ ਸੱਜਣਾਂ ਨੇ ਦੂਜੀ ਤੁਕ ਦਾ ਅਰਥ ਕੀਤਾ ਹੈ—ਮੈਂ ਸਮਝਦਾ ਹਾਂ ਕਿ ਮੈਨੂੰ ਜੋਗ ਦੀ ਪ੍ਰਾਪਤੀ ਹੋ ਗਈ ਹੈ । ਜੋਗੁ ਪਰਾਪਤਿ—ਜੋਗ ਦੀ ਪ੍ਰਾਪਤੀ ।

ਪਰ; ਲਫ਼ਜ਼ 'ਜੋਗੁ' ਦੇ ਅੰਤ ਵਿਚ ( ੁ ) ਹੈ । ਇਸ ਦਾ ਅਰਥ 'ਜੋਗ ਦੀ' ਨਹੀਂ ਹੋ ਸਕਦਾ । ਜਿਵੇਂ 'ਗੁਰੁ ਪਰਸਾਦ ਕਰੈ' ਵਿਚ ਲਫ਼ਜ਼ 'ਗੁਰੁ' ਦਾ ਅਰਥ 'ਗੁਰੂ ਦਾ' ਨਹੀਂ ਕੀਤਾ ਜਾ ਸਕਦਾ ।

ਆਪਣੇ ਕਿਸੇ ਬਣਾਏ ਹੋਏ ਖ਼ਿਆਲ ਅਨੁਸਾਰ ਕਬੀਰ ਜੀ ਦੀ ਬਾਣੀ ਵਿਚ ਵਰਤੇ ਹੋਏ ਲਫ਼ਜ਼ 'ਜੋਗੁ' ਨੂੰ ਹਰ ਥਾਂ 'ਜੋਗ-ਸਾਧਨ' ਵਿਚ ਵਰਤਿਆ ਸਮਝ ਲੈਣਾ ਠੀਕ ਨਹੀਂ ਹੈ । ਸ਼ਬਦ ਵਿਚ ਜੋ ਲਫ਼ਜ਼ ਜਿਸ ਸ਼ਕਲ ਵਿਚ ਵਰਤੇ ਹੋਏ ਹਨ, ਉਹਨਾਂ ਨੂੰ ਨਿਰਪੱਖ ਹੋ ਕੇ ਸਮਝਣ ਦਾ ਜਤਨ ਕਰੀਏ । ਕੀ ਤੁਕ 'ਕਰਨ ਕਰਾਵਨ ਕਰਨੈ ਜੋਗ' ਵਿਚ ਲਫ਼ਜ਼ 'ਜੋਗ' ਦੇ ਅਰਥ 'ਜੋਗ-ਸਾਧਨ' ਹੀ ਕਰਾਂਗੇ ?

ਪਰਾਪਤਿ ਜੋਗੁ—ਹਾਸਲ ਕਰਨ ਜੋਗਾ ।

**ਅਰਥ** :—ਹੇ ਸੰਤ ਜਨੋ ! (ਮੇਰੇ) ਪਵਣ (ਵਰਗੇ ਚੰਚਲ) ਮਨ ਨੂੰ (ਹੁਣ) ਸੁਖ ਮਿਲ ਗਿਆ ਹੈ, (ਹੁਣ ਇਹ ਮਨ ਪ੍ਰਭੂ ਦਾ ਮਿਲਾਪ) ਹਾਸਲ ਕਰਨ ਜੋਗਾ ਥੋੜਾ ਬਹੁਤ ਸਮਝਿਆ ਜਾ ਸਕਦਾ ਹੈ ।ਰਹਾਉ।

**(੧੬) ਬਿਲਾਵਲੁ—੮**

ਆਸਨ ਪਵਨ ਦੂਰਿ ਕਰਿ ਬਵਰੇ ॥ ਛੋਡਿ ਕਪਟ ਨਿਤੁ ਹਰਿ ਭਜੁ ਬਵਰੇ ॥੧॥ਰਹਾਉ॥

**ਅਰਥ** :—ਹੇ ਝੱਲੇ ਜੋਗੀ ! ਜੋਗ-ਅੱਭਿਆਸ ਤੇ ਪ੍ਰਾਣਾਯਾਮ ਨੂੰ ਤਿਆਗ, ਇਸ ਪਖੰਡ ਨੂੰ ਛੱਡ ਤੇ ਸਦਾ ਬੰਦਗੀ ਕਰ ।ਰਹਾਉ।

ਨੋਟ—ਇਸ ਸ਼ਬਦ ਦੀ 'ਰਹਾਉ' ਦੀ ਤੁਕ ਵਿਚ ਕਬੀਰ ਜੀ ਖੁਲ੍ਹੇ ਲਫ਼ਜ਼ਾਂ ਵਿਚ ਜੋਗ-ਅੱਭਿਆਸ ਤੇ ਪ੍ਰਾਣਾਯਾਮ ਨੂੰ 'ਕਪਟ' ਕਹਿ ਰਹੇ ਹਨ ਤੇ ਕਿਸੇ ਜੋਗੀ ਨੂੰ ਸਮਝਾਉਂਦੇ ਹਨ ਕਿ ਇਹ ਕੁਰਾਹ ਛੱਡ ਦੇਹ, ਇਹ ਮਾਇਆ ਦੀ ਖ਼ਾਤਰ ਹੀ ਇਕ ਡਿੰਭ ਹੈ ।

ਜੋਗ-ਅੱਭਿਆਸ ਪ੍ਰਾਣਾਯਮ ਬਾਬਤ ਕਬੀਰ ਜੀ ਦੇ ਆਪਣੇ ਇਹ ਸਾਫ਼ ਖ਼ਿਆਲ ਛੱਡ ਕੇ, ਹੋਰ ਸੁਆਰਥੀ ਲੋਕਾਂ ਦੀਆਂ ਘੜੀਆਂ ਕਹਾਣੀਆਂ ਉੱਤੇ ਵਿਛ ਕੇ ਕਬੀਰ ਜੀ ਨੂੰ ਜੋਗ-ਅੱਭਿਆਸੀ ਮਿਥ ਲੈਣਾ ਭਾਰੀ ਭੁੱਲ ਹੈ ।

**(੧੭) ਮਾਰੂ—੨**

ਇਸ ਸ਼ਬਦ ਵਿਚ ਤਾਂ ਸਾਫ਼ ਆਖਿਆ ਹੈ :

ਬਨਹਿ ਬਸੇ ਕਿਉ ਪਾਈਐ ?<br>'ਜਟਾ ਭਸਮ ਲੇਪਨ ਕੀਆ, ਕਹਾ ਗੁਫਾ ਮਹਿ ਬਾਸੁ' ।

(੧੮) ਗਉੜੀ—੫੨

ਜਹ ਕਛੁ ਅਹਾ ਤਹਾ ਕਿਛੁ ਨਾਹੀ, ਪੰਚ ਤਤੁ ਤਹ ਨਾਹੀ । ਇੜਾ ਪਿੰਗਲਾ ਸੁਖਮਨ ਬੰਦੇ, ਏ ਅਵਗਨ ਕਤ ਜਾਹੀ ॥੧॥ ਤਾਗਾ ਤੂਟਾ ਗਗਨੁ ਬਿਨਸਿ ਗਇਆ, ਤੇਰਾ ਬੋਲਤ ਕਹਾ ਸਮਾਈ ॥ ਏਹ ਸੰਸਾ ਮੋ ਕਉ ਅਨਦਿਨੁ ਬਿਆਪੈ, ਮੋ ਕਉ ਕੋ ਨ ਕਹੈ ਸਮਝਾਈ ॥੧॥ਰਹਾਉ॥

ਸ਼ਬਦ ਦਾ ਭਾਵ :—ਜਿਸ ਮਨੁੱਖ ਦੀ ਲਿਵ ਪ੍ਰਭੂ-ਚਰਨਾਂ ਵਿਚ ਲੱਗਦੀ ਹੈ ਉਸ ਦੇ ਅੰਦਰੋਂ ਜਗਤ ਦਾ ਅਤੇ ਆਪਣੇ ਸਰੀਰ ਦਾ ਮੋਹ ਮਿਟ ਜਾਂਦਾ ਹੈ । ਇਕ ਐਸੀ ਅਸਚਰਜ ਖੇਡ ਬਣਦੀ ਹੈ ਕਿ ਉਸ ਦੇ ਮਨ ਵਿਚ ਵਿਤਕਰੇ ਦਾ ਨਾਮ-ਨਿਸ਼ਾਨ ਨਹੀਂ ਰਹਿ ਜਾਂਦਾ । ਇਸ ਅਨੰਦ ਦੇ ਸਾਹਮਣੇ ਉਸ ਨੂੰ ਪ੍ਰਾਣਾਯਾਮ ਆਦਿਕ ਸਾਧਨ ਹੋਛੇ ਜਿਹੇ ਕੰਮ ("ਅਵਗਨ") ਦਿੱਸਦੇ ਹਨ ।

**ਨੋਟ** :—ਸਾਰੇ ਸ਼ਬਦ ਦੀ ਵਿਆਖਿਆ ਟੀਕੇ ਵਿਚ ਪੜ੍ਹੋ ।

**(੧੯) ਰਾਮਕਲੀ—੧**

ਜੋਗੀ ਲੋਕ ਸ਼ਰਾਬ ਬਣਾ ਕੇ ਪੀਂਦੇ ਸਨ ਤਾਕਿ ਸੁਰਤ ਹੋਰ ਝੰਬੇਲਿਆਂ ਵਲੋਂ ਹਟ ਕੇ ਛੇਤੀ ਇਕਾਗਰ ਹੋ ਸਕੇ । ਅਸਾਡੇ ਭੀ ਕਈ ਭੁੱਲੜ ਸਿੱਖ ਸੁਰਤ ਟਿਕਾਣ ਲਈ ਭੰਗ ਪੀਂਦੇ ਹਨ । ਸਤਿਗੁਰੂ ਦੀ ਬਾਣੀ ਵਿਚ ਤਾਂ ਪ੍ਰਭੂ ਦੇ ਨਾਮ ਨੂੰ ਸੁਖ-ਨਿਧਾਨ ਆਖਿਆ ਹੈ, ਪਰ ਇਹਨਾਂ ਭੰਗ ਦੇ ਆਸ਼ਕਾਂ ਨੇ ਭੰਗ ਨੂੰ "ਸੁਖ-ਨਿਧਾਨ" ਕਹਿਣਾ ਸ਼ੁਰੂ ਕਰ ਦਿੱਤਾ ਹੈ, ਤੇ ਅਸਾਡਾ ਇਕ ਪੰਥਕ ਅਖ਼ਬਾਰ ਭੀ ਇਸੇ ਨਾਮ ਨੂੰ ਵਰਤ ਕੇ "ਸੁਖ-ਨਿਧਾਨ ਦੀ ਮੌਜ ਵਿਚ' ਦੇ ਸਿਰ-ਲੇਖ ਹੇਠ ਉਜ-ਜਲੂਲ ਲਿਖਿਆ ਕਰਦਾ ਹੈ । ਕਰਤਾਰ ਦੇ ਰੰਗ !

ਨਸ਼ੇ, ਨਸ਼ੇ ਹੀ ਹਨ । ਇਹਨਾਂ ਦਾ ਕੰਮ ਹੈ ਇਨਸਾਨ ਦੀ ਜ਼ਮੀਰ ਨੂੰ ਕਮਜ਼ੋਰ ਕਰਨਾ, ਚਾਹੇ ਕਿਸੇ ਹੀ ਬਹਾਨੇ ਪੀਵੋ । ਪਰ ਵੇਖੋ ਆਪਣੀ ਦੇਸ ਦੀ ਅਧੋਗਤੀ ! ਜੋ ਜੋਗੀ ਇੱਕ-ਦਮ ਸਾਬਤ ਬੋਤਲਾਂ ਚਾੜ੍ਹ ਜਾਏ, ਉਸ ਨੂੰ ਪੱਕੀ ਹੋਈ ਸੁਰਤ ਵਾਲਾ ਸਮਝਿਆ ਜਾਂਦਾ ਸੀ । ਕਬੀਰ ਜੀ ਇਸ ਪਖੰਡ ਨੂੰ ਕਿੱਥੇ ਲੁਕਣ ਦੇਂਦੇ ਸਨ ? ਉਹਨਾਂ ਇਸ ਦੀ ਚੰਗੀ ਕਲੀ ਖੋਹਲੀ । ਰਾਮਕਲੀ ਰਾਗ ਦੇ ਇਸ ਪਹਿਲੇ ਸ਼ਬਦ ਵਿਚ ਵਿਕਾਰ-ਉਪਜਾਊ ਸ਼ਰਾਬ ਦੇ ਟਾਕਰੇ ਤੇ ਨਾਮ-ਅੰਮ੍ਰਿਤ ਤਿਆਰ ਕਰਨ ਦੀ ਜਾਚ ਦੱਸਦੇ ਹਨ ।

ਜੋਗੀ ਤਾਂ ਸ਼ਰਾਬ ਵਿਚ ਗੁੱਟ ਹੋ ਕੇ ਇੜਾ, ਪਿੰਗਲਾ, ਸੁਖਮਨਾ ਵਾਲਾ ਅੱਭਿਆਸ ਕਰਦੇ ਸਨ; ਕਬੀਰ ਜੀ 'ਨਾਮ ਮਹਾ ਰਸ' ਤਿਆਰ ਕਰਨ ਦੀ ਜਾਚ ਸਿਖਾਂਦੇ ਹਨ, ਤੇ ਆਖਦੇ ਹਨ ਕਿ ਜੋਗੀਆਂ ਦੇ ਜਪ ਤਪ ਤੇ ਅੱਭਿਆਸ ਦੇ ਟਾਕਰੇ ਉੱਤੇ ਇਹ 'ਨਾਮ-ਰਸ' ਇਤਨਾ ਉੱਚਾ ਅਤੇ ਸੁਆਦਲਾ ਹੈ ਕਿ ਮੈਂ ਇਸ ਦੀ ਇਕ ਬੂੰਦ ਦੇ ਵੱਟੇ ਇਹ ਸਾਰੇ ਜਤ, ਤਪ, ਤੀਰਥ, ਵਰਤ, ਸੰਜਮ, ਇੜਾ-ਪਿੰਗਲਾ-ਸੁਖਮਨਾ ਦਾ ਅੱਭਿਆਸ—ਸਭ ਕੁਝ ਕੁਰਬਾਨ ਕਰਨ ਨੂੰ ਤਿਆਰ ਹਾਂ । ਫੁਰਮਾਂਦੇ ਹਨ :—

ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ, ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥...
ਤੀਰਥ ਬਰਤ ਨੇਮ ਸੁਚਿ ਸੰਜਮ, ਰਵਿ ਸਸਿ ਗਹਨੈ ਦੇਉ ਰੇ ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ, ਏਹ ਮਹਾ ਰਸੁ ਪੇਉ ਰੇ ॥੩॥

ਰਵਿ—ਪਿੰਗਲਾ ਸੁਰ । ਸਸਿ—ਇੜਾ ਸੁਰ ।

ਪ੍ਰਾਣਾਯਾਮ ਕਰਨ ਵਾਲਿਆਂ ਵਾਸਤੇ ਇੜਾ, ਪਿੰਗਲਾ ਅਤੇ ਸੁਖਮਨਾ ਇਹ ਤਿੰਨੇ ਨਾੜੀਆਂ ਇਕੱਠੀਆਂ ਹੀ ਜ਼ਰੂਰੀ ਹਨ । ਇਹ ਨਹੀਂ ਹੋ ਸਕਦਾ ਕਿ ਕੋਈ ਹਠ-ਜੋਗੀ 'ਇੜਾ-ਪਿੰਗਲਾ' ਨੂੰ ਤਾਂ ਕਿਸੇ ਅੱਗੇ ਗਿਰਵੀ ਰੱਖਣ ਲਈ ਤਿਆਰ ਹੋ ਪਏ, ਪਰ ਇਕੱਲੀ ਸੁਖਮਨਾ ਨਾੜੀ ਨੂੰ ਸਾਂਭੀ ਰੱਖੇ । ਕਬੀਰ ਜੀ ਦੇ ਲਫ਼ਜ਼ 'ਰਵਿ ਸਸਿ' ਤੋਂ ਇੜਾ, ਪਿੰਗਲਾ, ਸੁਖਮਨਾ ਤਿੰਨਾਂ ਦਾ ਹੀ ਭਾਵ ਲੈਣਾ ਹੈ । ਆਖਦੇ ਹਨ ਕਿ ਨਾਮ-ਰਸ ਦੇ ਸਾਹਮਣੇ ਇਸ ਅਭਿਆਸ ਦਾ ਕੌਡੀ ਭੀ ਮੁੱਲ ਨਹੀਂ । ਸੋ, ਕਬੀਰ ਜੀ ਦੇ ਇਸ ਸ਼ਬਦ ਦੇ ਬੰਦ ਨੰ: ੨ ਵਿਚ ਵਰਤੇ ਲਫ਼ਜ਼ 'ਸੁਖਮਨ' ਤੋਂ 'ਸੁਖਮਨਾ ਨਾੜੀ' ਦਾ ਭਾਵ ਨਹੀਂ ਨਿਕਲਦਾ, ਇਸ ਦਾ ਅਰਥ ਹੈ 'ਮਨ ਦੀ ਸੁਖ-ਅਵਸਥਾ' ।

ਭਵਨ ਚਤੁਰਦਸ ਭਾਠੀ ਕੀਨੑੀ, ਬ੍ਰਹਮ ਅਗਨਿ ਤਨਿ ਜਾਰੀ ਰੇ ॥
ਮੁਦ੍ਰਾ ਮਦਕ ਸਹਜ ਧੁਨਿ ਲਾਗੀ, ਸੁਖਮਨ ਪੋਚਨਹਾਰੀ ਰੇ ॥੨॥

**ਅਰਥ** :—ਚੌਦਾਂ ਭਵਨਾਂ ਨੂੰ ਮੈਂ ਭੱਠੀ ਬਣਾਇਆ ਹੈ, ਆਪਣੇ ਸਰੀਰ ਵਿਚ ਰੱਬੀ ਜੋਤ-ਰੂਪ ਅੱਗ ਬਾਲੀ ਹੈ (ਭਾਵ, ਸਾਰੇ ਜਗਤ ਦੇ ਮੋਹ ਨੂੰ ਮੈਂ ਸਰੀਰ ਵਿਚ ਦੀ ਬ੍ਰਹਮ-ਅਗਨੀ ਨਾਲ ਸਾੜ ਦਿੱਤਾ ਹੈ) । ਹੇ ਭਾਈ ! ਮੇਰੀ ਲਿਵ ਸਹਿਜ ਅਵਸਥਾ ਵਿਚ ਲੱਗ ਗਈ ਹੈ, ਇਹ ਮੈਂ ਉਸ 'ਨਾਲ' ਦਾ ਡੱਟਾ ਬਣਾਇਆ ਹੈ (ਜਿਸ ਵਿਚੋਂ ਦੀ ਸ਼ਰਾਬ ਨਿਕਲਦੀ ਹੈ), ਮੇਰੇ ਮਨ ਦੀ ਸੁਖ-ਅਵਸਥਾ ਉਸ 'ਨਾਲ' ਤੇ ਪੋਚਾ ਦੇ ਰਹੀ ਹੈ (ਭਾਵ, ਜਿਉਂ ਜਿਉਂ ਮੇਰਾ ਮਨ ਅਡੋਲ ਹੁੰਦਾ ਹੈ, ਸੁਖ-ਅਵਸਥਾ ਵਿਚ ਅੱਪੜਦਾ ਹੈ, ਤਿਉਂ ਤਿਉਂ ਮੇਰੇ ਅੰਦਰ ਨਾਮ-ਅੰਮ੍ਰਿਤ ਦਾ ਪ੍ਰਵਾਹ ਚੱਲਦਾ ਹੈ) ।

ਸੋ, ਇੱਥੇ ਭੀ ਕਿਸੇ ਹਠ-ਜੋਗ ਦੀ ਪਰਸੰਸਾ ਨਹੀਂ ਹੈ ।

### (੨੦) ਰਾਮਕਲੀ—੨

ਇਸ ਸ਼ਬਦ ਵਿਚ ਭੀ ਜੋਗੀਆਂ ਦੇ ਸ਼ਬਦ ਦੇ ਟਾਕਰੇ ਤੇ 'ਨਾਮ-ਰਸੁ' ਦਾ ਹੀ ਜ਼ਿਕਰ ਹੈ । ਜੋਗੀ ਗੁੜ, ਮਹੂਏ ਦੇ ਫੁੱਲ ਆਦਿਕ ਰਲਾ ਕੇ ਭੱਠੀ ਵਿਚ ਸ਼ਰਾਬ ਕੱਢਦੇ ਸਨ, ਉਹ ਸ਼ਰਾਬ ਪੀ ਕੇ ਪ੍ਰਾਣਾਯਾਮ ਦੀ ਰਾਹੀਂ ਸੁਖਮਨਾ ਨਾੜੀ ਵਿਚ ਪ੍ਰਾਣ ਟਿਕਾਂਦੇ ਸਨ । 'ਨਾਮ' ਦਾ ਰਸੀਆ ਇਹਨਾਂ ਦੇ ਥਾਂ ਉੱਚੀ ਮੱਤ, ਪ੍ਰਭੂ-ਚਰਨਾਂ ਵਿੱਚ ਜੁੜੀ ਸੁਰਤ, ਅਤੇ ਪ੍ਰਭੂ ਦਾ ਭਉ—ਇਹਨਾਂ ਦੀ ਸਹਾਇਤਾ ਨਾਲ ਸਹਿਜ ਅਵਸਥਾ ਵਿਚ ਅੱਪੜਦਾ ਹੈ, ਤੇ ਇਸ ਤਰ੍ਹਾਂ ਨਾਮ-ਅੰਮ੍ਰਿਤ ਪੀਣ ਦਾ ਅਧਿਕਾਰੀ ਹੋ ਜਾਂਦਾ ਹੈ ।

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥ ਸੁਖਮਨ ਨਾਰੀ ਸਹਜ ਸਮਾਨੀ, ਪੀਵੈ ਪੀਵਨਹਾਰਾ ॥੧॥ ਅਉਧੂ ਮੇਰਾ ਮਨੁ ਮਤਵਾਰਾ ॥ ਉਨਮਦ ਚਢਾ, ਮਦਨ ਰਸੁ ਚਾਖਿਆ, ਤ੍ਰਿਭਵਨ ਭਇਆ ਉਜਿਆਰਾ ॥੧॥ਰਹਾਉ॥ {ਪੰਨਾ ੯੬੯}

ਭਾਵ :—ਹੇ ਜੋਗੀ ! ਮੇਰਾ (ਭੀ) ਮਨ ਮਸਤ ਹੋਇਆ ਹੋਇਆ ਹੈ; ਮੈਨੂੰ (ਤੁਰੀਆ ਅਵਸਥਾ ਦੀ) ਮਸਤੀ ਚੜ੍ਹੀ ਹੋਈ ਹੈ, (ਪਰ) ਮੈਂ (ਸ਼ਬਦ ਦੇ ਥਾਂ) ਮਸਤ ਕਰਨ ਵਾਲਾ (ਨਾਮ-) ਰਸ ਚੱਖਿਆ ਹੈ, (ਉਸ ਦੀ ਬਰਕਤਿ ਨਾਲ) ਸਾਰੇ ਹੀ ਜਗਤ ਵਿਚ ਮੈਨੂੰ ਉਸੇ ਦੀ ਜੋਤ ਜਗ ਰਹੀ ਦਿੱਸਦੀ ਹੈ ।੧।ਰਹਾਉ।

(ਨਾਮ-ਰਸ ਰੂਪ ਸ਼ਬਦ ਕੱਢਣ ਲਈ) ਮੈਂ ਆਤਮ-ਗਿਆਨ ਨੂੰ ਗੁੜ, ਪ੍ਰਭੂ ਚਰਨਾਂ ਵਿਚ ਜੁੜੀ ਸੁਰਤ ਨੂੰ ਮਹੂਏ ਦੇ ਫੁੱਲ ਅਤੇ ਆਪਣੇ ਮਨ ਵਿਚ ਟਿਕਾਏ ਪ੍ਰਭੂ ਦੇ ਭਉ ਨੂੰ ਭੱਠੀ ਬਣਾਇਆ ਹੈ । (ਜਿਸ ਗਿਆਨ ਧਿਆਨ ਤੇ ਭਉ ਤੋਂ ਉਪਜਿਆ ਨਾਮ-ਰਸ ਪੀ ਕੇ, ਮੇਰਾ ਮਨ) ਸਹਿਜ ਅਵਸਥਾ ਵਿਚ ਲੀਨ ਹੋ ਗਿਆ ਹੈ (ਜਿਵੇਂ ਜੋਗੀ ਸ਼ਰਾਬ ਪੀ ਕੇ ਆਪਣੇ ਪ੍ਰਾਣ) ਸੁਖਮਨ ਨਾੜੀ ਵਿਚ ਟਿਕਾਉਂਦਾ ਹੈ । ਹੁਣ ਮੇਰਾ ਮਨ ਨਾਮ-ਰਸ ਨੂੰ ਪੀਣ-ਜੋਗਾ ਹੋ ਕੇ ਪੀ ਰਿਹਾ ਹੈ ।੧।

**(੨੧) ਗਉੜੀ—੧੮**

ਐਸਾ ਗਿਆਨੁ ਕਥੈ ਬਨਵਾਰੀ ॥ ਮਨ ਰੇ ਪਵਨ ਦ੍ਰਿੜੁ ਸੁਖਮਨ ਨਾਰੀ ॥ਰਹਾਉ॥

**ਅਰਥ** :—ਇਹੋ ਜਿਹਾ ਗਿਆਨ ਪ੍ਰਭੂ ਆਪ ਹੀ ਪਰਗਟ ਕਰਦਾ ਹੈ (ਪ੍ਰਭੂ ਨਾਲ ਮਿਲਾਪ ਵਾਲਾ ਸੁਆਦ ਪ੍ਰਭੂ ਆਪ ਹੀ ਬਖ਼ਸ਼ਦਾ ਹੈ, ਤਾਂ ਤੇ) ਹੇ ਮਨ ! ਸੁਆਦ ਸੁਆਦ ਨਾਮ ਜਪ—ਇਹੀ ਹੈ ਸੁਖਮਨਾ ਨਾੜੀ ਦਾ ਅੱਭਿਆਸ ।

**ਸ਼ਬਦ ਦਾ ਭਾਵ** : ਪ੍ਰਭੂ ਦੀ ਕਿਰਪਾ ਨਾਲ ਜੋ ਮਨੁੱਖ ਪੂਰਨ ਗੁਰੂ ਦਾ ਉਪਦੇਸ਼ ਲੈ ਕੇ 'ਸਿਮਰਨ' ਕਰਦਾ ਹੈ, ਉਹ ਸਦਾ ਆਪਣੇ ਅੰਤਰ-ਆਤਮੇ ਨਾਮ-ਅੰਮ੍ਰਿਤ ਵਿਚ ਚੁੱਭੀ ਲਾਈ ਰੱਖਦਾ ਹੈ, ਤੇ ਸਦਾ ਪ੍ਰਭੂ ਵਿਚ ਹੀ ਜੁੜਿਆ ਰਹਿੰਦਾ ਹੈ ।

(੨੨) ਗਉੜੀ—੨੭

ਉਆ ਕਉ ਕਹੀਐ ਸਹਜ ਮਤਵਾਰਾ ॥ ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥

**ਭਾਵ** : ਜਿਸ ਮਨੁੱਖ ਨੇ ਆਪਣੀ ਸੁਰਤ ਮਾਇਆ ਤੋਂ ਉੱਚੀ ਕਰ ਕੇ ਰਾਮ-ਰਸ ਪੀਤਾ ਹੈ, ਉਸ ਨੂੰ ਕੁਦਰਤੀ ਤੌਰ ਤੇ ਮਸਤ ਹੋਇਆ ਆਖੀਦਾ ਹੈ ।

**ਸ਼ਬਦ ਦਾ ਭਾਵ** : ਨਾਮ ਸਿਮਰਦਿਆਂ ਸਿਮਰਦਿਆਂ ਮਨ ਮਾਇਆ ਵਿਚ ਡੋਲਣੋਂ ਹਟ ਜਾਂਦਾ ਹੈ; ਨਾਮ ਵਿਚ ਜੁੜੇ ਰਹਿਣ ਦੀ ਲਗਨ ਵਧਦੀ ਜਾਂਦੀ ਹੈ, ਸਰੀਰ ਦਾ ਮੋਹ ਮਿਟ ਜਾਂਦਾ ਹੈ, ਤੇ ਮਨੁੱਖਾ ਜੀਵਨ ਦੀ ਅਸਲੀਅਤ ਦੀ ਅਸਲ ਸੂਝ ਪੈ ਜਾਂਦੀ ਹੈ ।

**ਨੋਟ** :—'ਰਹਾਉ' ਦੇ ਬੰਦ ਨੂੰ ਸਾਹਮਣੇ ਰੱਖ ਕੇ ਸਾਰੇ ਸ਼ਬਦ ਦੀ ਵਿਆਖਿਆ ਟੀਕੇ ਵਿਚ ਪੜ੍ਹੋ ।

### (੨੩) ਕੇਦਾਰਾ—੩

ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਤੇ ਸਾਰੇ ਸ਼ਬਦ ਵਿਚ ਉਸ ਦਾ ਵਿਸਥਾਰ ਹੁੰਦਾ ਹੈ ।

ਬੋਲਹੁ ਭਈਆ ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ ਦੁਰਲਭ, ਸਹਜੇ ਪਿਆਸ ਬੁਝਾਈ ॥੧॥ਰਹਾਉ॥

**ਅਰਥ** :—ਹੇ ਭਾਈ ! ਮੁੜ ਮੁੜ ਪ੍ਰਭੂ ਦੇ ਨਾਮ ਦਾ ਜਾਪ ਜਪੋ । ਹੇ ਸੰਤ ਜਨੋ ! (ਪ੍ਰਭੂ ਦੇ ਨਾਮ ਦਾ ਜਾਪ-ਰੂਪ ਅੰਮ੍ਰਿਤ) ਪੀਵੋ । (ਇਸ ਨਾਮ-ਰੂਪ ਅੰਮ੍ਰਿਤ ਦੇ ਪੀਣ ਨਾਲ) ਤੁਹਾਡੀ ਮਤ ਸਦਾ ਲਈ ਐਸੀ ਬਣ ਜਾਇਗੀ, ਜੋ ਮੁਸ਼ਕਲ ਨਾਲ ਬਣਿਆ ਕਰਦੀ ਹੈ; (ਇਹ ਅੰਮ੍ਰਿਤ) ਸਹਿਜ ਅਵਸਥਾ ਵਿਚ (ਅਪੜਾ ਕੇ, ਮਾਇਆ ਦੀ) ਪਿਆਸ ਬੁਝਾ ਦੇਂਦਾ ਹੈ ।੧।ਰਹਾਉ।

ਇਸ 'ਰਾਮ ਕੀ ਦੁਹਾਈ' ਦੀ ਬਰਕਤ ਨਾਲ ਜੋ ਤਬਦੀਲੀ ਆਉਂਦੀ ਹੈ ਉਸ ਦਾ ਜ਼ਿਕਰ ਸ਼ਬਦ ਦੇ ਚਾਰੇ ਬੰਦਾਂ ਵਿਚ ਹੈ, ਕਿ

'ਉਲਟੋ ਪਵਨੁ ਫਿਰਾਵਉ'—ਮੈਂ ਆਪਣੇ ਵਿੰਗੇ ਜਾਂਦੇ ਚੰਚਲ ਮਨ ਨੂੰ (ਮਾਇਆ ਵਲੋਂ) ਵਰਜ ਰਿਹਾ ਹਾਂ ।

'ਰਾਮ ਕੀ ਦੁਹਾਈ' ਦਾ ਸਦਕਾ 'ਤ੍ਰਿਕੁਟੀ ਛੂਟੈ'—ਮਨ ਦੀ ਖਿੱਝ ਦੂਰ ਹੁੰਦੀ ਹੈ, ਮੱਥੇ ਦੀ ਤ੍ਰਿਊੜੀ ਹਟ ਜਾਂਦੀ ਹੈ; 'ਦਸਵਾ ਦਰੁ ਖੂਲੈ'—ਦਿਮਾਗ਼ ਖੁਲ੍ਹ ਜਾਂਦਾ ਹੈ, ਪ੍ਰਭੂ-ਚਰਨਾਂ ਨਾਲ ਸੰਬੰਧ ਪੈਦਾ ਕਰ ਲੈਂਦਾ ਹੈ ।

ਨੋਟ—ਕਿਸੇ ਜੋਗੀ ਨਾਲ ਵਿਚਾਰ ਹੋਣ ਕਰਕੇ ਲਫ਼ਜ਼ ਤਾਂ ਜੋਗੀਆਂ ਵਾਲੇ ਵਰਤੇ ਹਨ, ਪਰ ਇਹ ਸਾਰੀ ਤਬਦੀਲੀ 'ਰਾਮ ਕੀ ਦੁਹਾਈ' ਦੇ ਕਾਰਨ ਹੈ, ਸਿਮਰਨ ਦਾ ਸਦਕਾ ਹੈ । ਇੱਥੇ ਭੀ ਜੋਗੀਆਂ ਦੇ ਸ਼ਰਾਬ ਦੀ ਨਿਖੇਧੀ ਕੀਤੀ ਹੈ, ਤਾਹੀਏਂ ਲਫ਼ਜ਼ ਕਲਵਾਰਿ, ਭਾਠੀ, ਖੀਵਾ ਆਦਿਕ ਵਰਤੇ ਹੋਏ ਹਨ ।

'ਰਹਾਉ' ਦੀ ਤੁਕ ਨੂੰ ਸਾਹਮਣੇ ਰੱਖ ਕੇ ਸਾਰੇ ਸ਼ਬਦ ਦਾ ਅਰਥ ਟੀਕੇ ਵਿਚ ਪੜ੍ਹੋ ।

### (੨੪) ਸਿਰੀਰਾਗੁ—੩

'ਰਹਾਉ ਦੀਆਂ ਤੁਕਾਂ ਵਿਚ ਸ਼ਬਦ ਦਾ ਮੁੱਖ-ਭਾਵ ਹੋਇਆ ਕਰਦਾ ਹੈ । ਇਸ ਸ਼ਬਦ ਦੀਆਂ 'ਰਹਾਉ' ਦੀਆਂ ਤੁਕਾਂ ਗਹੁ ਨਾਲ ਵਿਚਾਰੋ । ਪ੍ਰਭੂ ਦੇ ਮਿਲਾਪ ਦੀ ਵੱਜ ਰਹੀ ਜਿਸ ਤਾਰ ਦਾ ਇੱਥੇ ਜ਼ਿਕਰ ਹੈ, ਸਾਰੇ ਸ਼ਬਦ ਵਿਚ ਉਸੇ ਦੀ ਵਿਆਖਿਆ ਹੈ ।

ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥ ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ਰਹਾਉ॥

ਸ਼ਬਦ ਦਾ ਭਾਵ :—ਗੁਰੂ ਦੇ ਸ਼ਬਦ ਵਿਚ ਜੁੜਨ ਨਾਲ ਮਨ ਵਿਚ ਪ੍ਰਭੂ ਦੇ ਮਿਲਾਪ ਦੀ ਤਾਰ ਵੱਜਣ ਲੱਗ ਪੈਂਦੀ ਹੈ । ਉਸ ਸੁਆਦ ਦਾ ਅਸਲ ਸਰੂਪ ਦੱਸਿਆ ਨਹੀਂ ਜਾ ਸਕਦਾ, ਪਰ ਦਿਮਾਗ਼ ਤੇ ਹਿਰਦਾ ਉਸੇ ਦੇ ਸਿਮਰਨ ਤੇ ਪਿਆਰ ਵਿਚ ਭਿੱਜੇ ਰਹਿੰਦੇ ਹਨ; ਸੁਆਸ ਸੁਆਸ ਯਾਦ ਵਿਚ ਬੀਤਦਾ ਹੈ, ਸਾਰੇ ਜਗਤ ਵਿਚ ਪ੍ਰਭੂ ਹੀ ਸਭ ਤੋਂ ਵੱਡਾ ਦਿੱਸਦਾ ਹੈ, ਕੇਵਲ ਉਸ ਦੇ ਪਿਆਰ ਵਿਚ ਹੀ ਮਨ ਮਸਤ ਰਹਿੰਦਾ ਹੈ ।

### (੨੫) ਰਾਮਕਲੀ—੧੦

ਨੋਟ—ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੈ । ਇਸ ਕੇਂਦਰੀ-ਭਾਵ ਨੂੰ ਸਾਰੇ ਸ਼ਬਦ ਵਿਚ ਵਿਸਥਾਰ ਨਾਲ ਬਿਆਨ ਕੀਤਾ ਹੈ । 'ਰਹਾਉ' ਵਿਚ ਦੱਸਿਆ ਹੈ :—

ਪਵਨਪਦਿ ਉਨਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥੧॥ਰਹਾਉ॥

ਭਾਵ :—ਜੀਵਾਤਮਾ ਦੀ ਸਭ ਤੋਂ ਉੱਚੀ ਅਵਸਥਾ ਉਹ ਹੈ ਜਦੋਂ ਇਹ 'ਉਨਮਨ' ਵਿਚ ਅੱਪੜਦਾ ਹੈ ਇਸ ਅਵਸਥਾ ਨੂੰ ਜਨਮ ਮਰਨ ਤੇ ਬੁਢੇਪਾ ਪੋਹ ਨਹੀਂ ਸਕਦੇ ।

ਇਸ ਅਵਸਥਾ ਦੀ ਹੋਰ ਸਾਰੀ ਹਾਲਤ ਸਾਰੇ ਸ਼ਬਦ ਵਿਚ ਦੱਸੀ ਗਈ ਹੈ, ਤੇ ਇਹ ਸਾਰੀ ਹਾਲਤ ਉਸੇ ਕੇਂਦਰੀ ਤਬਦੀਲੀ ਦਾ ਨਤੀਜਾ ਹੈ । 'ਗਗਨ, ਭੁਅੰਗ, ਸਸਿ, ਸੂਰ, ਕੁੰਭਕ' ਆਦਿਕ ਲਫ਼ਜ਼ਾਂ ਦੀ ਰਾਹੀਂ ਜੋ ਹਾਲਤ ਬਿਆਨ ਕੀਤੀ ਗਈ ਹੈ ਇਹ ਸਾਰੀ 'ਉਨਮਨ' ਵਿਚ ਅੱਪੜੇ ਹੋਏ ਦੇ ਨਤੀਜੇ ਵਜੋਂ ਹੈ । ਪਹਿਲਾਂ ਆਤਮਾ 'ਉਨਮਨ' ਵਿਚ ਅੱਪੜਿਆ ਹੈ, ਤੇ ਵੇਖਣ ਨੂੰ ਜੋ ਉਸ ਦੇ ਬਾਹਰਲੇ ਚਿਹਨ ਚੱਕ੍ਰ ਬਣੇ ਹਨ, ਉਹਨਾਂ ਦਾ ਬਿਆਨ ਸਾਰੇ ਸ਼ਬਦ ਵਿਚ ਹੈ । ਖੁਲ੍ਹੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ ਇੱਥੇ ਇਹ ਜ਼ਿਕਰ ਨਹੀਂ ਕਿ 'ਗਗਨ, ਭੁਅੰਗ, ਸਸਿ, ਸੂਰ' ਆਦਿਕ ਵਾਲੇ ਸਾਧਨ ਕਰਨ ਦਾ ਸਿੱਟਾ ਨਿਕਲਿਆ 'ਉਨਮਨ' । ਸਗੋਂ 'ਉਨਮਨ' ਦੀ ਅਮਲੀ ਵਰਤੋਂ ਦਾ ਹਾਲ ਹੈ । ਇਹ 'ਉਨਮਨ' ਕਿਵੇਂ ਬਣੀ ?

ਬਕਤੈ ਬਕਿ ਸਬਦੁ ਸੁਣਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥ ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥

ਭਾਵ :—ਕਬੀਰ ਆਖਦਾ ਹੈ (ਕਿ ਇਸ ਸਾਰੀ ਤਬਦੀਲੀ ਵਿਚ) ਅਸਲ ਰਾਜ਼ ਦੀ ਗੱਲ (ਇਹ ਹੈ)—ਉਪਦੇਸ਼ ਕਰਨ ਵਾਲੇ ਸਤਿਗੁਰੂ ਨੇ, ਜਿਸ ਨੂੰ ਆਪਣਾ ਸ਼ਬਦ ਸੁਣਾਇਆ, ਜੇ ਉਸ ਨੇ ਗਹੁ ਨਾਲ ਸੁਣ ਕੇ ਆਪਣੇ ਮਨ ਵਿਚ ਵਸਾ ਲਿਆ, ਤਾਂ ਪਰਮਾਤਮਾ ਦਾ ਸਿਮਰਨ ਕਰ ਕੇ ਉਹ ਪਾਰ ਲੰਘ ਗਿਆ ।

ਨੋਟ—ਸਾਰੇ ਸ਼ਬਦ ਦੇ ਅਰਥ ਟੀਕੇ ਵਿਚ ਪੜ੍ਹੋ ।

### (੨੬) ਗਉੜੀ—੪੭

ਮੇਰੇ ਮਨ ਮਨ ਹੀ ਉਲਟਿ ਸਮਾਨਾ ॥ ਗੁਰ ਪਰਸਾਦਿ ਅਕਲਿ ਭਈ ਅਵਰੈ, ਨਾਤਰੁ ਥਾ ਬੇਗਾਨਾ ॥੧॥ਰਹਾਉ॥

ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੀ ਹੋਇਆ ਕਰਦਾ ਹੈ । ਇੱਥੇ 'ਰਹਾਉ' ਵਿਚ ਮਨ ਨੂੰ ਸੰਬੋਧਨ ਕੀਤਾ ਹੈ ਤੇ ਆਖਿਆ ਹੈ—ਹੇ ਮੇਰੇ ਮਨ ! ਜੀਵ ਪਹਿਲਾਂ ਤਾਂ ਪ੍ਰਭੂ ਤੋਂ ਓਪਰਾ ਓਪਰਾ ਰਹਿੰਦਾ ਹੈ, ਸਤਿਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ ਸਮਝ ਹੋਰ ਤਰ੍ਹਾਂ ਦੀ ਹੋ ਜਾਂਦੀ ਹੈ, ਉਹ ਆਪਣੇ ਮਨ ਦੀ ਵਿਕਾਰਾਂ ਵਲ ਦੀ ਦੌੜ ਨੂੰ ਹੀ ਪਰਤਾ ਕੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ । ਸੋ, ਇਸ ਮੁੱਖ ਭਾਵ ਨੂੰ ਸਾਹਮਣੇ ਰੱਖਿਆਂ, ਇਸ ਸ਼ਬਦ ਦੇ ਪਹਿਲੇ ਬੰਦ ਵਿਚ ਦਿੱਤੇ ਹੋਏ ਛੇ ਚੱਕ੍ਰਾਂ ਦੇ ਵਿੰਨ੍ਹਣ ਤੋਂ ਇਹ ਮਤਲਬ ਕਦੇ ਭੀ ਨਹੀਂ ਨਿਕਲ ਸਕਦਾ ਕਿ ਕਬੀਰ ਜੀ ਜੋਗ-ਸਮਾਧੀ ਦੀ ਪ੍ਰੋੜ੍ਹਤਾ ਕਰ ਰਹੇ ਹਨ । ਉਹ ਤਾਂ ਸਗੋਂ ਕਹਿ ਰਹੇ ਹਨ ਕਿ ਗੁਰੂ ਦੀ ਸ਼ਰਨ ਆ ਕੇ ਮਨ ਨੂੰ ਮਾਇਆ ਵਲੋਂ ਰੋਕਣ ਵਾਲੇ ਮਨੁੱਖ ਦੇ ਛੇ ਚੱਕ੍ਰ ਵਿੱਝ ਗਏ ਸਮਝੋ । ਨਰਮ ਜਿਹੇ ਲਫ਼ਜ਼ਾਂ ਵਿਚ ਕਹਿ ਰਹੇ ਹਨ ਕਿ ਇਹਨਾਂ ਛੇ ਚੱਕ੍ਰਾਂ ਨੂੰ ਵਿੰਨ੍ਹਣ ਦੀ ਲੋੜ ਹੀ ਨਹੀਂ ਹੈ ।

ਸ਼ਬਦ ਦਾ ਭਾਵ :

ਜਦੋਂ ਸਤਿਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮਨੁੱਖ ਦੀ ਸਮਝ ਵਿਚ ਤਬਦੀਲੀ ਆਉਂਦੀ ਹੈ ਤਾਂ ਇਸ ਦਾ ਮਨ ਵਿਕਾਰਾਂ ਵਲੋਂ ਹਟਦਾ ਹੈ ਤੇ ਇਸ ਦੀ ਸੁਰਤਿ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜਦੀ ਹੈ । ਜਿਉਂ ਜਿਉਂ ਪ੍ਰਭੂ ਦੀ ਯਾਦ ਅਤੇ ਪ੍ਰਭੂ ਦਾ ਪਿਆਰ ਹਿਰਦੇ ਵਿਚ ਵਧਦਾ ਹੈ, ਜੀਵਨ ਵਿਚ ਇਕ ਅਜੀਬ ਸਰੂਰ ਪੈਦਾ ਹੁੰਦਾ ਹੈ; ਪਰ ਉਹ ਸਰੂਰ ਬਿਆਨ ਨਹੀਂ ਹੋ ਸਕਦਾ ।

ਨੋਟ—ਸ਼ਬਦ ਦਾ ਅਰਥ ਟੀਕੇ ਵਿਚ ਪੜ੍ਹੋ ।

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ 'ਜੋਗਾ-ਅਭਿਆਸ' ਦੇ ਸਿਰ-ਲੇਖ ਹੇਠ ਭਗਤ ਕਬੀਰ ਜੀ ਬਾਰੇ ਇਉਂ ਲਿਖਦੇ ਹਨ—'ਕਬੀਰ ਜੀ ਜੋਗਾ-ਅੱਭਿਆਸ ਦੇ ਪੱਕੇ ਸ਼ਰਧਾਲੂ ਸਨ । ਰਾਜ ਜੋਗ ਗੁਰੂ ਮਾਰਗ ਥੀਂ ਸੱਖਣੇ ਸਨ, ਜਿਵੇਂ ਕਿ ਆਪ ਦੀ ਰਚਨਾ ਤੋਂ ਸਿੱਧ ਹੁੰਦਾ ਹੈ ।'

ਇਸ ਤੋਂ ਅੱਗੇ ਵਿਰੋਧੀ ਸੱਜਣ ਜੀ ਨੇ ਕਬੀਰ ਜੀ ਦੀ ਬਾਣੀ ਵਿਚੋਂ ਕੁਝ ਸ਼ਬਦਾਂ ਦੇ ਹਵਾਲੇ ਦਿੱਤੇ ਹਨ । ਇਹਨਾਂ ਦੇ ਕੀਤੇ ਇਤਰਾਜ਼ਾਂ ਉੱਤੇ ਵਿਚਾਰ ਟੀਕੇ ਵਿਚ ਹਰੇਕ ਸ਼ਬਦ ਦੇ ਅਰਥ ਦੇਣ ਵੇਲੇ ਹੀ ਕੀਤੀ ਜਾਇਗੀ । ਇਥੇ ਸਿਰਫ਼ ਇਤਨੀ ਹੀ ਬੇਨਤੀ ਕੀਤੀ ਜਾਂਦੀ ਹੈ ਕਿ ਜਿਸ ਕਬੀਰ ਜੀ ਨੂੰ ਇਹ ਸੱਜਣ ਜੀ 'ਗੁਰੂ ਮਾਰਗ ਥੀਂ ਸੱਖਣੇ' ਸਮਝ ਰਹੇ ਹਨ, ਉਹਨਾਂ ਦੀ ਬਾਬਤ ਸ੍ਰੀ ਗੁਰੂ ਅਮਰਦਾਸ ਜੀ ਇਉਂ ਫ਼ੁਰਮਾਂਦੇ ਹਨ :

ਨਾਮਾ ਛੀਬਾ ਕਬੀਰੁ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ ॥<br>
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥<br>
ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥੩॥੫॥੨੨॥ {ਸਿਰੀ ਰਾਗੁ ਮਹਲਾ ੩, ਪੰਨਾ ੬੭

## ਗੁਰੂ ਦਾ ਸ਼ਬਦ

ਜੈਸੇ ਬਿਨੁ ਲੋਚਨ, ਬਿਲੋਕੀਐ ਨ ਰੂਪੁ ਰੰਗੁ, ਸ੍ਰਵਣ ਬਿਹੂਨ, ਰਾਗੁ ਨਾਦੁ ਨ ਸੁਣੀਜੀਐ ॥ ਜੈਸੇ ਬਿਨੁ ਜਿਹਬਾ, ਨ ਉਚਰੈ ਸਬਦੁ, ਅਰੁ ਨਾਸਕਾ ਬਿਹੂਨ, ਬਾਸ ਬਾਸਨਾ ਨ ਲੀਜੀਐ ॥ ਜੈਸੇ ਬਿਨੁ ਕਰ, ਕਰਿ ਸਕੈ ਨ ਕਿਰਤ ਕਰਮ, ਚਰਨ ਬਿਹੂਨ, ਭਉਨ ਗਉਨੁ ਕਤ ਕੀਜੀਐ ॥ ਅਸਨ ਬਸਨ ਬਿਨੁ ਧੀਰਜੁ ਨ ਧਰੈ ਦੇਹ, ਬਿਨੁ ਗੁਰ-ਸਬਦ ਨਹ ਪ੍ਰੇਮ-ਰਸੁ ਪੀਜੀਐ ॥੫੩॥ {ਭਾਈ ਗੁਰਦਾਸ ਜੀ

**ਪਦ ਅਰਥ** :—ਲੋਚਨ—ਅੱਖਾਂ । ਬਿਲੋਕੀਐ ਨ —ਵੇਖਿਆ ਨਹੀਂ ਜਾ ਸਕਦਾ । ਸ੍ਰਵਣ—ਕੰਨ । ਬਿਹੂਨ—ਬਿਨਾ । ਨ ਉਚਰੈ—ਨਹੀਂ ਬੋਲ ਸਕਦਾ । ਅਰੁ—ਅਤੇ । ਨਾਸਕਾ—ਨੱਕ, ਨਾਸ । ਬਾਸ—ਸੁਗੰਧੀ । ਕਰ—ਹੱਥ । ਕਰਿ ਸਕੈ ਨ—ਕਰ ਨਹੀਂ ਸਕਦਾ । ਭਉਨ—ਧਰਤੀ । ਗਉਨ—ਰਟਨ । ਕਤ ਕੀਜੀਐ—ਕਿਥੇ ਕੀਤਾ ਜਾ ਸਕਦਾ ਹੈ ? ਨਹੀਂ ਕੀਤਾ ਜਾ ਸਕਦਾ ।

ਅਸਨ—ਭੋਜਨ {ਅ_ੱ—ਟੋ ਇਓਟ} । ਬਸਨ—ਬਸਤ੍ਰ । ਦੇਹ—ਸਰੀਰ । ਨਹ ਪੀਜੀਐ—ਨਹੀਂ ਪੀਤਾ ਜਾ ਸਕਦਾ ।

## ਸਿੱਖ ਦਾ ਲੱਛਣ

ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ, ਸੋਈ ਪਰਵਾਰ ਵਿਖੈ ਸ੍ਰੇਸ਼ਟ ਬਖਾਨੀਐ ॥ ਬਨਜ-ਬਿਉਹਾਰਿ ਸਾਚੋ ਸ਼ਾਹ ਸਨਮੁਖ ਜੋਈ, ਸੋਈ ਤਉ ਬਨੌਟਾ ਨਿਹ-ਕਪਟ ਕੈ ਮਾਨੀਐ ॥ ਸੁਆਮੀ ਕਾਮ ਸਾਵਧਾਨ, ਮਾਨਤ ਨਰੇਸ਼, ਆਨਿ, ਸੋਈ ਸੁਆਮੀ-ਕਾਰਜੀ ਪ੍ਰਸਿੱਧੁ ਪਹਿਚਾਨੀਐ ॥ ਗੁਰ-ਉਪਦੇਸੁ ਪਰਵੇਸੁ ਰਿਦ ਅੰਤਰਿ ਹੈ, ਸਬਦਿ ਸੁਰਤਿ, ਸੋਈ ਸਿੱਖੁ ਜਗਿ ਜਾਨੀਐ ॥ {ਭਾਈ ਗੁਰਦਾਸ ਜੀ

**ਪਦ ਅਰਥ** :—ਜੋਈ—ਜਿਹੜੀ ਇਸਤ੍ਰੀ । ਕੈ—ਦੀ ਰਾਹੀਂ, ਵਿਚ । ਚਾਰ—ਸੁੰਦਰ । ਸੁਚਾਰ ਚਾਰ—ਸੋਹਣੇ ਸੁੱਚਜ ਵਾਲੀ । ਬਖਾਨੀਐ—ਆਖੀ ਜਾਂਦੀ ਹੈ । ਬਿਉਹਾਰਿ—ਵਿਹਾਰ ਵਿਚ । ਸਾਚੋ—ਸੱਚਾ, ਈਮਾਨਦਾਰ । ਸਨਮੁਖ—ਸਾਹਮਣੇ । ਜੋਈ—ਜਿਹੜਾ । ਬਨੌਟਾ—ਦਲਾਲ । ਨਿਹ-ਕਪਟ—ਕਪਟ-ਹੀਣ, ਈਮਾਨਦਾਰ । ਕੈ—ਕਰਿ, ਕਰ ਕੇ, ਜਾਣ ਕੇ । ਮਾਨੀਐ—ਮੰਨਿਆ ਜਾਂਦਾ ਹੈ, ਆਦਰ ਪਾਂਦਾ ਹੈ । ਕਾਮ—ਕੰਮਾਂ ਵਿਚ ।

ਸਾਵਧਾਨ—ਧਿਆਨ ਦੇਣ ਵਾਲਾ । ਨਰੇਸ਼—{ਨਰ-ਈਸ਼} ਰਾਜਾ । ਆਨਿ—ਲਿਆ ਕੇ । ਕਾਰਜੀ—ਕੰਮ ਕਰਨ ਵਾਲਾ । ਰਿਦ ਅੰਤਰਿ ਹੈ—(ਜਿਸ ਦੇ) ਹਿਰਦੇ ਵਿਚ ਹੈ । ਸਬਦਿ—ਸਬਦ ਵਿਚ । ਸੁਰਤਿ—ਧਿਆਨ । ਜਗਿ—ਜਗਤ ਵਿਚ । ਜਾਨੀਐ—ਜਾਣਿਆ ਜਾਂਦਾ ਹੈ ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥ ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥ ਤੇਰੇ ਗੁਣ ਗਾਵਾ ਦੇਹਿ ਬੁਝਾਈ ॥ ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥ ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥ ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ ॥੨॥ ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥ ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ ॥੩॥ ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥ ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥੪॥੧॥ {ਪੰਨਾ ੭੯੫}

**ਪਦ ਅਰਥ** :—ਕਹਾ ਹਉ—ਮੈਂ ਆਖਦਾ ਹਾਂ । ਕਵਨ ਵਡਾਈ—ਕੋਈ ਵਡਿਆਈ ਨਹੀਂ । ਕਹਾ—ਮੈਂ ਆਖਦਾ ਹਾਂ ।੧।

ਗਾਵਾ—ਮੈਂ ਗਾਵਾਂ । ਬੁਝਾਈ—ਸਮਝ, ਅਕਲ । ਜੈਸੇ—ਜਿਸ ਤਰ੍ਹਾਂ, ਤਾਂ ਜੋ । ਰਹਉ—ਮੈਂ ਟਿਕਿਆ ਰਹਾਂ । ਰਜਾਈ—ਹੇ ਰਜ਼ਾ ਦੇ ਮਾਲਕ-ਪ੍ਰਭੂ ! ।੧।ਰਹਾਉ।

ਤੁਝ ਤੇ—ਤੈਥੋਂ । ਅਸਨਾਈ—ਨਾਈ, ਵਡਿਆਈ {'ਸ੍ਨਾ' ਅਰਬੀ ਲਫ਼ਜ਼ ਹੈ, ਅਰਥ ਹੈ 'ਵਡਿਆਈ'} । ਨੋਟ :—ਜਦੋਂ ਕਿਸੇ ਲਫ਼ਜ਼ ਦੇ ਸ਼ੁਰੂ ਵਿਚ ਦੋ ਜੁੜਵੇਂ ਅੱਖਰ ਹੋਣ ਜਿਨ੍ਹਾਂ ਵਿਚ ਪਹਿਲਾ ਅੱਖਰ 'ਸ' ਹੋਵੇ, ਤਾਂ ਪੰਜਾਬੀ-ਉਚਾਰਨ ਵਿਚ ਉਹਨਾਂ ਦੋਹਾਂ ਅੱਖਰਾਂ ਨੂੰ ਵਖ ਵਖ ਕਰ ਕੇ 'ਸ' ਦੇ ਪਹਿਲਾਂ 'ਅ' ਵਰਤ ਲਈਦਾ ਹੈ । ਜਾਂ, 'ਸ' ਉਡਾ ਹੀ ਦੇਈਦਾ ਹੈ; ਜਿਵੇਂ :

(ਥਾਨ) ਸ੍ਥਾਨ—ਅਸਥਾਨ, ਥਾਨ
(ਤੰਭ) ਸ੍ਤੰਭ—ਅਸਥੰਭ, ਥੰਭ, ਥੰਮ੍ਹ
(ਟੇ_ਨ) ਸ੍ਟੇਸ਼ਨ—ਅਸਟੇਸ਼ਨ, ਟੇਸ਼ਨ
(ਨਾ) ਸ੍ਨਾ—ਅਸਨਾਈ, ਨਾਈ {ਅਰਬੀ ਲਫ਼ਜ਼}

ਸਾਹਿਬ—ਹੇ ਸਾਹਿਬ ! ਚਤੁਰਾਈ—ਅਕਲ, ਚਲਾਕੀ ।੨।

ਹਉ—ਮੈਂ । ਕਥੀ—ਮੈਂ ਬਿਆਨ ਕਰਾਂ । ਕਥੇ ਕਥਿ—ਕਥਿ ਕਥਿ, ਕਥ ਕੇ ਕਥ ਕੇ । ਦੇਖਾ—ਮੈਂ ਵੇਖਦਾ ਹਾਂ । ਅਕਥੁ—ਜਿਸ ਦੇ ਗੁਣ ਕਹੇ ਨ ਜਾ ਸਕਣ । ਤਿਲੁ—ਰਤਾ ਕੁ ।੩।

ਏਤੇ—ਇਤਨੇ, ਅਨੇਕਾਂ । ਕੂਕਰ—ਕੁੱਤੇ, ਕਾਮਾਦਿਕ ਵਿਕਾਰ । ਬੇਗਾਨਾ—ਓਪਰਾ । ਭਉਕਾ—ਮੈਂ ਭੌਂਕਦਾ ਹਾਂ । ਇਸੁ ਤਨ ਤਾਈ—ਇਸ ਸਰੀਰ ਨੂੰ ਬਚਾਣ ਵਾਸਤੇ । ਖਸਮੈ ਨਾਉ—ਖਸਮ ਦਾ ਨਾਮ, ਖਸਮ ਦੀ ਬਜ਼ੁਰਗੀ, ਖਸਮ ਦੀ ਵਡਿਆਈ । ਨ ਜਾਈ—ਦੂਰ ਨਹੀਂ ਹੋ ਸਕਦੀ ।

**ਨੋਟ :—**ਕੋਈ ਓਪਰਾ ਕੁੱਤਾ ਕਿਸੇ ਪਿੰਡ ਵਿਚ ਚਲਾ ਜਾਏ, ਤਾਂ ਉਥੋਂ ਦੇ ਸਾਰੇ ਕੁੱਤੇ ਰਲ ਕੇ ਉਸ ਨੂੰ ਵੱਢਣ ਪੈਂਦੇ ਹਨ । ਉਹ ਵਿਚਾਰਾ ਆਪਣੇ ਆਪ ਨੂੰ ਉਹਨਾਂ ਤੋਂ ਬਚਾਣ ਲਈ ਮਾੜਾ ਮਾੜਾ ਭੌਂਕਦਾ ਹੈ । ਇਹ ਦ੍ਰਿਸ਼ਟਾਂਤ ਦੇ ਕੇ ਸਤਿਗੁਰੂ ਜੀ ਆਖਦੇ ਹਨ ਕਿ ਇਸ ਓਪਰੇ ਜਗਤ ਵਿਚ ਮੈਂ ਇਕੱਲਾ ਹਾਂ ਤੇ ਕਾਮਾਦਿਕ ਅਨੇਕਾਂ ਕੁੱਤੇ ਮੈਨੂੰ ਵੱਢਣ ਪੈ ਰਹੇ ਹਨ । ਇਹਨਾਂ ਤੋਂ ਬਚਣ ਲਈ ਮੈਂ ਤੇਰੇ ਦਰ ਤੇ ਤਰਲੇ ਲੈ ਰਿਹਾ ਹਾਂ, ਜਿਵੇਂ ਉਹ ਓਪਰਾ ਕੁੱਤਾ ਦੂਜੇ ਕੁੱਤਿਆਂ ਤੋਂ ਬਚਣ ਲਈ ਭੌਂਕਦਾ ਹੈ ।੪।

**ਅਰਥ** :—ਹੇ ਰਜ਼ਾ ਦੇ ਮਾਲਕ-ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ । ਮੈਨੂੰ (ਅਜੇਹੀ) ਸਮਝ ਬਖ਼ਸ਼ ਕਿ ਮੈਂ ਤੇਰੀ ਸਿਫ਼ਤਿ-ਸਾਲਾਹ ਕਰ ਸਕਾਂ, ਤੇ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮੈਂ ਤੇਰੇ (ਚਰਨਾਂ) ਵਿਚ ਟਿਕਿਆ ਰਹਿ ਸਕਾਂ ।੧।ਰਹਾਉ।

ਹੇ ਪ੍ਰਭੂ ! ਤੇਰੀ ਸਿਫ਼ਤਿ-ਸਾਲਾਹ ਕਰ ਕੇ ਮੈਂ ਤੇਰੀ ਵਡਿਆਈ ਨਹੀਂ ਕਰ ਰਿਹਾ, (ਇਹ ਤਾਂ ਇਉਂ ਹੀ ਹੈ ਕਿ) ਤੂੰ ਬਾਦਸ਼ਾਹ ਹੈਂ, ਤੇ ਮੈਂ ਤੈਨੂੰ ਮੀਆਂ ਆਖ ਰਿਹਾ ਹਾਂ । (ਪਰ ਇਤਨੀ ਕੁ ਸਿਫ਼ਤਿ-ਸਾਲਾਹ ਕਰਨੀ ਮੇਰੀ ਆਪਣੀ ਸਮਰੱਥਾ ਨਹੀਂ ਹੈ) ਹੇ ਮਾਲਕ-ਪ੍ਰਭੂ ! (ਸਿਫ਼ਤਿ-ਸਾਲਾਹ ਕਰਨ ਦਾ) ਜਿਤਨਾ ਕੁ ਬਲ ਤੂੰ ਦੇਂਦਾ ਹੈਂ ਮੈਂ ਉਤਨਾ ਕੁ ਤੇਰੇ ਗੁਣ ਆਖ ਲੈਂਦਾ ਹਾਂ । ਮੈਂ ਅੰਞਾਣ ਪਾਸੋਂ ਤੇਰੇ ਗੁਣ ਬਿਆਨ ਨਹੀਂ ਹੋ ਸਕਦੇ ।੧।

ਇਹ ਜਿਤਨਾ ਕੁ ਜਗਤ ਬਣਿਆ ਹੋਇਆ ਹੈ ਇਹ ਸਾਰਾ ਤੈਥੋਂ ਹੀ ਬਣਿਆ ਹੈ, ਇਹ ਸਾਰੀ ਤੇਰੀ ਹੀ ਬਜ਼ੁਰਗੀ ਹੈ । ਹੇ ਮਾਲਕ-ਪ੍ਰਭੂ ! ਮੈਂ ਤੇਰੇ ਗੁਣਾਂ ਦਾ ਅੰਤ ਨਹੀਂ ਜਾਣ ਸਕਦਾ । ਮੈਂ ਅੰਨ੍ਹਾ ਹਾਂ (ਤੁੱਛ-ਅਕਲ ਹਾਂ) ਮੇਰੇ ਵਿਚ ਕੋਈ ਐਸੀ ਸਿਆਣਪ ਨਹੀਂ ਹੈ (ਕਿ ਮੈਂ ਤੇਰੇ ਗੁਣਾਂ ਦਾ ਅੰਤ ਜਾਣ ਸਕਾਂ ।੨।

ਮੈਂ ਤੇਰੇ ਗੁਣ ਬਿਲਕੁਲ ਨਹੀਂ ਕਹਿ ਸਕਦਾ । ਤੇਰੇ ਗੁਣ ਆਖ ਆਖ ਕੇ ਜਦੋਂ ਮੈਂ ਵੇਖਦਾ ਹਾਂ (ਤਾਂ ਮੈਨੂੰ ਸਮਝ ਪੈਂਦੀ ਹੈ ਕਿ) ਤੇਰਾ ਸਰੂਪ ਬਿਆਨ ਤੋਂ ਪਰੇ ਹੈ, ਮੈਂ ਬਿਆਨ ਕਰਨ ਜੋਗਾ ਨਹੀਂ ਹਾਂ । ਤੇਰੀ ਰਤਾ ਮਾਤ੍ਰ ਵਡਿਆਈ ਭੀ ਜੇਹੜੀ ਮੈਂ ਆਖਦਾ ਹਾਂ ਉਹੀ ਆਖਦਾ ਹਾਂ ਜੋ ਤੈਨੂੰ ਭਾਉਂਦੀ ਹੈ (ਭਾਵ, ਜਿਤਨੀ ਕੁ ਤੂੰ ਬਿਆਨ ਕਰਨ ਲਈ ਆਪ ਹੀ ਸਮਝ ਦੇਂਦਾ ਹੈਂ) ।੩।

(ਹੇ ਪ੍ਰਭੂ ! ਇਥੇ ਕਾਮਾਦਿਕ) ਅਨੇਕਾਂ ਕੁੱਤੇ ਹਨ, ਮੈਂ (ਇਹਨਾਂ ਵਿਚ) ਓਪਰਾ (ਆ ਫਸਿਆ) ਹਾਂ, (ਜਿਤਨੀ ਕੁ ਤੇਰੀ ਸਿਫ਼ਤਿ-ਸਾਲਾਹ ਕਰਦਾ ਹਾਂ ਉਹ ਭੀ ਮੈਂ) ਆਪਣੇ ਇਸ ਸਰੀਰ ਨੂੰ (ਕਾਮਾਦਿਕ ਕੁੱਤਿਆਂ ਤੋਂ ਬਚਾਣ ਲਈ ਭੌਂਕਦਾ ਹੀ ਹਾਂ, ਜਿਵੇਂ ਓਪਰਾ ਕੁੱਤਾ ਵੈਰੀ ਕੁੱਤਿਆਂ ਤੋਂ ਬਚਣ ਲਈ ਭੌਂਕਦਾ ਹੈ) । (ਮੈਨੂੰ ਇਹ ਧਰਵਾਸ ਹੈ ਕਿ) ਜੇ (ਤੇਰਾ ਦਾਸ) ਨਾਨਕ ਭਗਤੀ ਤੋਂ ਸੱਖਣਾ ਹੈ (ਤਾਂ ਭੀ ਤੂੰ ਮੇਰੇ ਸਿਰ ਤੇ ਰਾਖਾ ਖਸਮ ਹੈਂ, ਤੇ ਤੈਂ) ਖਸਮ ਦੀ ਇਹ ਸੋਭਾ ਦੂਰ ਨਹੀਂ ਹੋ ਗਈ (ਕਿ ਤੂੰ ਮੁੱਢ ਕਦੀਮਾਂ ਤੋਂ ਸਰਨ ਆਏ ਦੀ ਸਹੈਤਾ ਕਰਦਾ ਆਇਆ ਹੈਂ) ।੪।੧।

**ਬਿਲਾਵਲੁ ਮਹਲਾ ੧ ॥ ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥ ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥ ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥ ਕਉਣੁ ਜਾਣੈ ਪੀਰ ਪਰਾਈ ॥ ਹਮ ਨਾਹੀ ਚਿੰਤ ਪਰਾਈ ॥੧॥ ਰਹਾਉ ॥ ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ ॥੨॥ ਸਿਖ ਮਤਿ ਸਭ ਬੁਧਿ ਤੁਮ੍ਹਾਰੀ ਮੰਦਿਰ ਛਾਵਾ ਤੇਰੇ ॥ ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥੩॥ ਜੀਅ ਜੰਤ ਸਭਿ ਸਰਣਿ ਤੁਮ੍ਹਾਰੀ ਸਰਬ ਚਿੰਤ ਤੁਧੁ ਪਾਸੇ ॥ ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥੪॥੨॥ {ਪੰਨਾ ੭੯੫}**

**ਪਦ ਅਰਥ** :—ਮੰਦਰੁ—ਦੇਵਤੇ ਦਾ ਅਸਥਾਨ । ਤਨੁ—ਸਰੀਰ (ਭਾਵ, ਗਿਆਨ-ਇੰਦ੍ਰੇ) । ਵੇਸ ਕਲੰਦਰੁ—ਫ਼ਕੀਰੀ ਪਹਿਰਾਵੇ ਵਾਲਾ । ਕਲੰਦਰ—ਫ਼ਕੀਰ, ਰਮਤਾ ਫ਼ਕੀਰ । ਘਟ ਹੀ—ਘਟਿ ਹੀ, ਹਿਰਦੇ ਵਿਚ ਹੀ । ਤੀਰਥਿ—ਤੀਰਥ ਉਤੇ । ਨਾਵਾ—ਮੈਂ ਨ੍ਹਾਉਂਦਾ ਹਾਂ । ਏਕੁ ਸਬਦੁ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ । ਮੇਰੈ ਪ੍ਰਾਨਿ—ਮੇਰੀ ਜਿੰਦ ਵਿਚ । ਜਨਮਿ—ਜਨਮ ਵਿਚ । ਬਾਹੁੜਿ—ਮੁੜ, ਫਿਰ । ਆਵਾ—ਆਵਾਂਗਾ ।੧।

ਬੇਧਿਆ—ਵਿੱਝ ਗਿਆ ਹੈ । ਸੇਤੀ—ਨਾਲ । ਮੇਰੀ ਮਾਈ—ਹੇ ਮੇਰੀ ਮਾਂ ! ਕਉਣੁ ਜਾਣੈ—ਹੋਰ ਕੋਈ ਨਹੀਂ ਜਾਣਦਾ । ਪੀਰ—ਪੀੜ । ਚਿੰਤ ਪਰਾਈ—ਕਿਸੇ ਹੋਰ ਦੀ ਆਸ ।੧।ਰਹਾਉ।

ਅਗਮ—ਹੇ ਅਗੰਮ ! ਹੇ ਅਪਹੁੰਚ ! ਅਗੋਚਰੁ—ਅ-ਗੋ-ਚਰ, ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਅਲਖ—ਅਦ੍ਰਿਸ਼ਟ । ਚਿੰਤਾ—ਫ਼ਿਕਰ, ਧਿਆਨ, ਸੰਭਾਲ । ਕਰਹੁ—ਤੁਸੀ ਕਰਦੇ ਹੋ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਭਰਿਪੁਰਿ—ਭਰਪੂਰ, ਨਕਾ ਨਕ । ਘਟਿ—ਘਟ ਵਿਚ । ਘਟਿ ਘਟਿ—ਹਰੇਕ ਘਟ ਵਿਚ ।੨।

ਸਿਖ—ਸਿੱਖਿਆ । ਮਤਿ—ਅਕਲ । ਮੰਦਿਰ—ਜੀਵਾਂ ਦੇ ਮਨ (ਰੂਪ ਮੰਦਰ) । ਛਾਵਾ—ਸਰੀਰ । ਜਾਣਾ—ਮੈਂ ਜਾਣਦਾ । ਗਾਵਾ—ਮੈਂ ਗਾਂਦਾ ਹਾਂ ।੩।

ਸਭਿ—ਸਾਰੇ । ਚਿੰਤ—ਫ਼ਿਕਰ, ਸੰਭਾਲ । ਤੁਧੁ ਪਾਸੇ—ਤੇਰੇ ਪਾਸ, ਤੈਨੂੰ ਹੀ ।੪।

**ਅਰਥ** :—ਹੇ ਮੇਰੀ ਮਾਂ ! (ਮੇਰਾ) ਮਨ ਦਇਆ-ਦੇ-ਘਰ ਪ੍ਰਭੂ (ਦੇ ਚਰਨਾਂ) ਵਿਚ ਵਿੱਝ ਗਿਆ ਹੈ । ਹੁਣ ਮੈਂ (ਪ੍ਰਭੂ ਤੋਂ ਬਿਨਾ) ਕਿਸੇ ਹੋਰ ਦੀ ਆਸ ਨਹੀਂ ਰੱਖਦਾ, ਕਿਉਂਕਿ ਮੈਨੂੰ ਯਕੀਨ ਹੋ ਗਿਆ ਹੈ ਕਿ (ਪਰਮਾਤਮਾ ਤੋਂ ਬਿਨਾ) ਕੋਈ ਹੋਰ ਕਿਸੇ ਦੂਜੇ ਦਾ ਦੁੱਖ-ਦਰਦ ਸਮਝ ਨਹੀਂ ਸਕਦਾ ।੧।ਰਹਾਉ।

ਮੇਰਾ ਮਨ (ਪ੍ਰਭੂ-ਦੇਵ ਦੇ ਰਹਿਣ ਲਈ) ਮੰਦਰ (ਬਣ ਗਿਆ) ਹੈ, ਮੇਰਾ ਸਰੀਰ (ਭਾਵ, ਮੇਰਾ ਹਰੇਕ ਗਿਆਨ-ਇੰਦ੍ਰਾ ਮੰਦਰ ਦੀ ਜਾਤ੍ਰਾ ਕਰਨ ਵਾਲਾ) ਰਮਤਾ ਸਾਧੂ ਬਣ ਗਿਆ ਹੈ (ਭਾਵ, ਮੇਰੇ ਗਿਆਨ-ਇੰਦ੍ਰੇ ਬਾਹਰ ਭਟਕਣ ਦੇ ਥਾਂ ਅੰਦਰ-ਵੱਸਦੇ ਪਰਮਾਤਮਾ ਵਲ ਪਰਤ ਪਏ ਹਨ), ਹੁਣ ਮੈਂ ਹਿਰਦੇ-ਤੀਰਥ ਉਤੇ ਹੀ ਇਸ਼ਨਾਨ ਕਰਦਾ ਹਾਂ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਮੇਰੀ ਜਿੰਦ ਵਿਚ ਟਿਕ ਗਿਆ ਹੈ (ਮੇਰੀ ਜਿੰਦ ਦਾ ਆਸਰਾ ਬਣ ਗਿਆ । ਇਸ ਵਾਸਤੇ ਮੈਨੂੰ ਯਕੀਨ ਹੋ ਗਿਆ ਹੈ ਕਿ) ਮੈਂ ਮੁੜ ਜਨਮ ਵਿਚ ਨਹੀਂ ਆਵਾਂਗਾ ।੧।

ਹੇ ਅਪਹੁੰਚ ! ਹੇ ਅਗੋਚਰ ! ਹੇ ਅਦ੍ਰਿਸ਼ਟ ! ਹੇ ਬੇਅੰਤ ਪ੍ਰਭੂ ! ਤੂੰ ਹੀ ਸਾਡੀ ਸਭ ਜੀਵਾਂ ਦੀ ਸੰਭਾਲ ਕਰਦਾ ਹੈਂ । ਤੂੰ ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ ਹਰ ਥਾਂ ਨਕਾਨਕ ਵਿਆਪਕ ਹੈਂ, ਹਰੇਕ (ਜੀਵ ਦੇ) ਹਿਰਦੇ ਵਿਚ ਤੇਰੀ ਜੋਤਿ ਮੌਜੂਦ ਹੈ ।੨।

ਹੇ ਮੇਰੇ ਮਾਲਕ-ਪ੍ਰਭੂ ! ਸਭ ਜੀਵਾਂ ਦੇ ਮਨ ਤੇ ਸਰੀਰ ਤੇਰੇ ਹੀ ਰਚੇ ਹੋਏ ਹਨ, ਸਿੱਖਿਆ ਅਕਲ ਸਮਝ ਸਭ ਜੀਵਾਂ ਨੂੰ ਤੈਥੋਂ ਹੀ ਮਿਲਦੀ ਹੈ । ਤੇਰੇ ਬਰਾਬਰ ਦਾ ਮੈਂ ਕਿਸੇ ਹੋਰ ਨੂੰ ਨਹੀਂ ਜਾਣਦਾ । ਮੈਂ ਨਿਤ ਤੇਰੇ ਹੀ ਗੁਣ ਗਾਂਦਾ ਹਾਂ ।੩।

ਸਾਰੇ ਜੀਵ ਜੰਤ ਤੇਰੇ ਹੀ ਆਸਰੇ ਹਨ, ਤੈਨੂੰ ਹੀ ਸਭ ਦੀ ਸੰਭਾਲ ਦਾ ਫ਼ਿਕਰ ਹੈ । ਨਾਨਕ ਦੀ (ਤੇਰੇ ਦਰ ਤੇ) ਸਿਰਫ਼ ਇਹੀ ਬੇਨਤੀ ਹੈ ਕਿ ਜੋ ਤੇਰੀ ਰਜ਼ਾ ਹੋਵੇ ਉਹ ਮੈਨੂੰ ਚੰਗੀ ਲੱਗੇ (ਮੈਂ ਸਦਾ ਤੇਰੀ ਰਜ਼ਾ ਵਿਚ ਰਾਜ਼ੀ ਰਹਾਂ) ।੪।੨।

**ਬਿਲਾਵਲੁ ਮਹਲਾ ੧ ॥ ਆਪੇ ਸਬਦੁ ਆਪੇ ਨੀਸਾਨੁ ॥ ਆਪੇ ਸੁਰਤਾ ਆਪੇ ਜਾਨੁ ॥ ਆਪੇ ਕਰਿ ਕਰਿ ਵੇਖੈ ਤਾਣੁ ॥ ਤੂ ਦਾਤਾ ਨਾਮੁ ਪਰਵਾਣੁ ॥੧॥ ਐਸਾ ਨਾਮੁ ਨਿਰੰਜਨ ਦੇਉ ॥ ਹਉ ਜਾਚਿਕੁ ਤੂ ਅਲਖ ਅਭੇਉ ॥੧॥ ਰਹਾਉ ॥ ਮਾਇਆ ਮੋਹੁ ਧਰਕਟੀ ਨਾਰਿ ॥ ਭੂੰਡੀ ਕਾਮਣਿ ਕਾਮਣਿਆਰਿ ॥ ਰਾਜੁ ਰੂਪੁ ਝੂਠਾ ਦਿਨ ਚਾਰਿ ॥ ਨਾਮੁ ਮਿਲੈ ਚਾਨਣੁ ਅੰਧਿਆਰਿ ॥੨॥ ਚਖਿ ਛੋਡੀ ਸਹਸਾ ਨਹੀ ਕੋਇ ॥ ਬਾਪੁ ਦਿਸੈ ਵੇਜਾਤਿ ਨ ਹੋਇ ॥ ਏਕੇ ਕਉ ਨਾਹੀ ਭਉ ਕੋਇ ॥ ਕਰਤਾ ਕਰੇ ਕਰਾਵੈ ਸੋਇ ॥੩॥ ਸਬਦਿ ਮੁਏ ਮਨੁ ਮਨ ਤੇ ਮਾਰਿਆ ॥ ਠਾਕਿ ਰਹੇ ਮਨੁ ਸਾਚੈ ਧਾਰਿਆ ॥ ਅਵਰੁ ਨ ਸੂਝੈ ਗੁਰ ਕਉ ਵਾਰਿਆ ॥ ਨਾਨਕ ਨਾਮਿ ਰਤੇ ਨਿਸਤਾਰਿਆ ॥੪॥੩॥ {ਪੰਨਾ ੭੯੫-੭੯੬}**

**ਪਦ ਅਰਥ** :—ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ । ਨੀਸਾਨੁ—ਪਰਵਾਨਾ, ਰਾਹਦਾਰੀ । ਸੁਰਤਾ—ਸੁਣਨ ਵਾਲਾ । ਜਾਨੁ—ਜਾਣਨ ਵਾਲਾ । ਕਰਿ ਕਰਿ—ਸ੍ਰਿਸ਼ਟੀ ਰਚ ਰਚ ਕੇ । ਵੇਖੈ—ਸੰਭਾਲ ਕਰਦਾ ਹੈ । ਤਾਣੁ—ਤਾਕਤ, ਬਲ । ਪਰਵਾਣੁ—ਕਬੂਲ ।੧।

ਐਸਾ—ਏਹੋ ਜੇਹਾ ਹੀ (ਭਾਵ, ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰੱਖਣ ਵਾਲਾ) । ਨਿਰੰਜਨ—ਹੇ ਨਿਰਲੇਪ ਪ੍ਰਭੂ ! ਦੇਉ—ਪ੍ਰਕਾਸ਼-ਰੂਪ । ਹਉ—ਮੈਂ । ਜਾਚਿਕੁ—ਮੰਗਤਾ । ਅਲਖ—ਜਿਸ ਦਾ ਕੋਈ ਚਿਹਨ ਚੱਕ੍ਰ ਨਾਹ ਲੱਭ ਸਕੇ । ਅਭੇਉ—ਜਿਸ ਦਾ ਭੇਦ ਨਾ ਪਾਇਆ ਜਾ ਸਕੇ ।੧।ਰਹਾਉ।

ਧਰਕਟੀ ਨਾਰਿ—ਵਿਭਚਾਰਨ ਇਸਤ੍ਰੀ । ਭੂੰਡੀ—ਭੈੜੀ । ਕਾਮਣਿ—ਇਸਤ੍ਰੀ । ਕਾਮਣਿਆਰਿ—ਟੂਣੇ ਕਰਨ ਵਾਲੀ । ਝੂਠਾ—ਨਾਸਵੰਤ । ਦਿਨ ਚਾਰਿ—ਥੋੜ੍ਹੇ ਦਿਨ ਰਹਿਣ ਵਾਲਾ । ਅੰਧਿਆਰਿ—(ਮਾਇਆ ਦੇ ਮੋਹ ਦੇ) ਹਨੇਰੇ ਵਿਚ ।੨।

ਚਖਿ ਛੋਡੀ—ਪਰਖ ਵੇਖੀ ਹੈ {ਨੋਟ :—ਲਫ਼ਜ਼ 'ਛੋਡੀ' ਦਾ ਭਾਵ ਸਮਝਣ ਵਾਸਤੇ ਵੇਖੋ "ਰਾਗ ਆਸਾ ਪਟੀ ਮ: ੧" ਵਿਚ ਆਇਆ ਲਫ਼ਜ਼ 'ਛੋਡੀ'} । ਸਹਸਾ—ਸ਼ੱਕ । ਬਾਪੁ—ਪਿਉ । ਦਿਸੈ—ਹਰੇਕ ਨੂੰ ਪਤਾ ਹੋਵੇ, ਪ੍ਰਤੱਖ ਨਜ਼ਰੀਂ ਆਉਂਦਾ ਹੋਵੇ । ਵੇਜਾਤਿ—ਹਰਾਮੀ । ਏਕੇ ਕਉ—ਇੱਕ ਪ੍ਰਭੂ-ਪਿਤਾ ਵਾਲੇ ਨੂੰ ।੩।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ (ਜੁੜ ਕੇ) । ਮੁਏ—ਜੋ ਮਨੁੱਖ ਆਪਾ-ਭਾਵ ਵਲੋਂ ਮਰੇ ਹਨ । ਮਨ ਤੇ—ਮਨ ਤੋਂ, ਮਾਨਸਕ ਫੁਰਨਿਆਂ ਤੋਂ, ਮਾਇਕ ਫੁਰਨਿਆਂ ਵਲੋਂ । ਠਾਕਿ ਰਹੇ—ਠਾਕੇ ਰਹਿੰਦੇ ਹਨ, ਰੁਕੇ ਰਹਿੰਦੇ ਹਨ । ਸਾਚੈ—ਸੱਚੇ ਪ੍ਰਭੂ ਨੇ । ਧਾਰਿਆ—ਆਸਰਾ ਦਿੱਤਾ ਹੈ । ਵਾਰਿਆ—ਕੁਰਬਾਨ ਹੁੰਦੇ ਹਨ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ ।੪।

**ਅਰਥ** :—ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਕਾਸ਼-ਰੂਪ ਪ੍ਰਭੂ ! ਤੇਰਾ ਨਾਮ ਭੀ ਏਹੋ ਜੇਹਾ ਹੀ ਹੈ (ਜਿਹੋ ਜੇਹਾ ਤੂੰ ਆਪ ਹੈਂ । ਭਾਵ, ਤੇਰਾ ਨਾਮ ਭੀ ਮਾਇਆ ਦੇ ਮੋਹ ਤੋਂ ਬਚਾਂਦਾ ਹੈ) । ਹੇ ਪ੍ਰਭੂ ! ਤੇਰਾ ਕੋਈ ਖ਼ਾਸ ਚਿਹਨ ਚੱਕ੍ਰ ਨਹੀਂ ਲੱਭ ਸਕਦਾ, ਤੇਰਾ ਭੇਦ ਨਹੀਂ ਪਾਇਆ ਜਾ ਸਕਦਾ । ਮੈਂ (ਤੇਰੇ ਦਰ ਤੇ) ਮੰਗਤਾ ਹਾਂ (ਤੇ ਤੈਥੋਂ ਤੇਰੇ ਨਾਮ ਦੀ ਦਾਤਿ ਮੰਗਦਾ ਹਾਂ) ।੧।ਰਹਾਉ।

(ਜਿਸ ਮਨੁੱਖ ਨੂੰ ਨਾਮ ਦੀ ਦਾਤਿ ਮਿਲ ਜਾਂਦੀ ਹੈ ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਪ੍ਰਭੂ) ਆਪ ਹੀ ਸਿਫ਼ਤਿ-ਸਾਲਾਹ ਹੈ (ਭਾਵ, ਜਿਥੇ ਉਸ ਦੀ ਸਿਫ਼ਤਿ-ਸਾਲਾਹ ਹੁੰਦੀ ਹੈ ਉਥੇ ਉਹ ਮੌਜੂਦ ਹੈ), ਆਪ ਹੀ (ਜੀਵ ਵਾਸਤੇ ਜੀਵਨ-ਸਫ਼ਰ ਵਿਚ) ਰਾਹਦਾਰੀ ਹੈ, ਪ੍ਰਭੂ ਆਪ ਹੀ (ਜੀਵਾਂ ਦੀਆਂ ਅਰਦਾਸਾਂ) ਸੁਣਨ ਵਾਲਾ ਹੈ, ਆਪ ਹੀ (ਜੀਵਾਂ ਦੇ ਦੁੱਖ-ਦਰਦ) ਜਾਣਨ ਵਾਲਾ ਹੈ । ਪ੍ਰਭੂ ਆਪ ਹੀ ਜਗਤ-ਰਚਨਾ ਰਚ ਕੇ ਆਪ ਹੀ ਆਪਣਾ (ਇਹ) ਬਲ ਵੇਖ ਰਿਹਾ ਹੈ ।

ਹੇ ਪ੍ਰਭੂ ! ਤੂੰ (ਜੀਵਾਂ ਨੂੰ ਸਭ ਦਾਤਾਂ) ਦੇਣ ਵਾਲਾ ਹੈਂ, (ਜਿਸ ਨੂੰ ਤੂੰ ਆਪਣਾ ਨਾਮ ਬਖ਼ਸ਼ਦਾ ਹੈਂ, ਉਹ ਤੇਰੇ ਦਰ ਤੇ) ਕਬੂਲ ਹੋ ਜਾਂਦਾ ਹੈ ।੧।

(ਨਾਮ ਜਪਣ ਵਾਲੇ ਨੂੰ ਇਹ ਸਮਝ ਆ ਜਾਂਦੀ ਹੈ ਕਿ) ਮਾਇਆ ਦਾ ਮੋਹ ਇਕ ਵਿਭਚਾਰਨ ਇਸਤ੍ਰੀ ਦੇ ਮੋਹ ਸਮਾਨ ਹੈ, ਮਾਇਆ ਇਕ ਟੂਣੇ ਕਰਨ ਵਾਲੀ ਭੈੜੀ ਇਸਤ੍ਰੀ ਸਮਾਨ ਹੈ, ਦੁਨੀਆ ਦੀ ਹਕੂਮਤ ਤੇ ਸੁੰਦਰਤਾ ਨਾਸਵੰਤ ਹਨ, ਥੋੜੇ ਹੀ ਦਿਨ ਰਹਿਣ ਵਾਲੇ ਹਨ (ਪਰ ਇਹਨਾਂ ਦੇ ਅਸਰ ਹੇਠ ਮਨੁੱਖ ਜਹਾਲਤ ਦੇ ਹਨੇਰੇ ਵਿਚ ਜੀਵਨ ਵਿਚ ਜੀਵਨ-ਠੇਡੇ ਖਾਂਦਾ ਫਿਰਦਾ ਹੈ) । ਜਿਸ ਮਨੁੱਖ ਨੂੰ ਪ੍ਰਭੂ ਦਾ ਨਾਮ ਮਿਲ ਜਾਂਦਾ ਹੈ, ਉਸ ਨੂੰ (ਮਾਇਆ ਦੇ ਮੋਹ ਦੇ) ਹਨੇਰੇ ਵਿਚ ਚਾਨਣ ਮਿਲ ਜਾਂਦਾ ਹੈ ।੨।

(ਇਹ ਗੱਲ ਚੰਗੀ ਤਰ੍ਹਾਂ) ਪਰਖ ਵੇਖੀ ਹੈ, ਜਿਸ ਵਿਚ ਕੋਈ ਸ਼ੱਕ ਨਹੀਂ ਕਿ ਜਿਸ ਦਾ ਪਿਉ ਪ੍ਰਤੱਖ ਦਿੱਸਦਾ ਹੋਵੇ ਉਹ ਭੈੜੇ ਅਸਲੇ ਵਾਲਾ ਨਹੀਂ ਅਖਵਾਂਦਾ (ਜੋ ਮਨੁੱਖ ਆਪਣੇ ਸਿਰ ਉਤੇ ਪਿਤਾ-ਪ੍ਰਭੂ ਨੂੰ ਰਾਖਾ ਮੰਨਦਾ ਹੈ ਉਹ ਵਿਕਾਰਾਂ ਵਲ ਨਹੀਂ ਪਰਤਦਾ) । ਇੱਕ ਪ੍ਰਭੂ-ਪਿਤਾ ਵਾਲੇ ਨੂੰ (ਕਿਸੇ ਤੋਂ) ਕੋਈ ਡਰ ਨਹੀਂ ਰਹਿੰਦਾ (ਕਿਉਂਕਿ ਉਸ ਨੂੰ) ਯਕੀਨ ਬਣਿਆ ਰਹਿੰਦਾ ਹੈ ਕਿ) ਉਹ ਪਰਮਾਤਮਾ ਹੀ ਸਭ ਕੁਝ ਕਰਦਾ ਹੈ ਤੇ (ਜੀਵਾਂ ਪਾਸੋਂ) ਕਰਾਂਦਾ ਹੈ ।੩।

ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਾ-ਭਾਵ ਮੁਕਾਂਦੇ ਹਨ ਆਪਣੇ ਮਨ ਨੂੰ ਮਾਇਕ ਫੁਰਨਿਆਂ ਵਲੋਂ ਰੋਕ ਲੈਂਦੇ ਹਨ, ਉਹ ਵਿਕਾਰਾਂ ਵਲੋਂ ਰੁਕੇ ਰਹਿੰਦੇ ਹਨ ਕਿਉਂਕਿ ਸੱਚਾ ਕਰਤਾਰ ਉਹਨਾਂ ਦੇ ਮਨ ਨੂੰ (ਆਪਣੇ ਨਾਮ ਦਾ) ਆਸਰਾ ਦੇਂਦਾ ਹੈ । ਮੈਂ ਗੁਰੂ ਤੋਂ ਸਦਕੇ ਹਾਂ, ਉਸ ਤੋਂ ਬਿਨਾ ਕੋਈ ਹੋਰ ਐਸਾ ਨਹੀਂ (ਜੋ ਮਨ ਨੂੰ ਪ੍ਰਭੂ ਵਿਚ ਜੋੜਨ ਲਈ ਸਹਾਇਤਾ ਕਰੇ) ।

ਹੇ ਨਾਨਕ ! ਪ੍ਰਭੂ-ਨਾਮ ਵਿਚ ਰੰਗੇ ਹੋਏ ਬੰਦਿਆਂ ਨੂੰ ਪ੍ਰਭੂ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੪।੩।

**ਬਿਲਾਵਲੁ ਮਹਲਾ ੧ ॥ ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ ॥ ਮਨਮੁਖ ਭਰਮਿ ਭੁਲੇ ਬਉਰਾਨੇ ॥ ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ ॥੧॥ ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥ ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥੧॥ ਰਹਾਉ ॥ ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ ॥ ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥ ਸਦ ਬੈਰਾਗਨਿ ਹਰਿ ਨਾਮੁ ਨਿਹਾਲੀ ॥ ਅਬ ਜਾਨੇ ਗੁਰਮੁਖਿ ਹਰਿ ਨਾਲੀ ॥੨॥ ਅਕਥ ਕਥਾ ਕਹੀਐ ਗੁਰ ਭਾਇ ॥ ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ॥ ਬਿਨੁ ਗੁਰ ਕਰਣੀ ਕਿਆ ਕਾਰ ਕਮਾਇ ॥ ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ ॥੩॥ ਮਨਮੁਖੁ ਵਿਛੁੜੈ ਖੋਟੀ ਰਾਸਿ ॥ ਗੁਰਮੁਖਿ ਨਾਮਿ ਮਿਲੈ ਸਾਬਾਸਿ ॥ ਹਰਿ ਕਿਰਪਾ ਧਾਰੀ ਦਾਸਨਿ ਦਾਸ ॥ ਜਨ ਨਾਨਕ ਹਰਿ ਨਾਮ ਧਨੁ ਰਾਸਿ ॥੪॥੪॥ {ਪੰਨਾ ੭੯੬}**

**ਪਦ ਅਰਥ** :—ਗੁਰ ਬਚਨੀ—ਗੁਰੂ ਦੇ ਬਚਨਾਂ ਦੀ ਰਾਹੀਂ, ਗੁਰੂ ਦੇ ਬਚਨਾਂ ਤੇ ਤੁਰਿਆਂ । ਸਹਜ ਧਿਆਨੇ—ਸਹਜ ਧਿਆਨਿ, ਅਡੋਲਤਾ ਦੀ ਸਮਾਧੀ ਵਿਚ । ਰੰਗਿ—ਰੰਗ ਵਿਚ, ਪਿਆਰ ਵਿਚ । ਮਾਨੇ—ਮੰਨ ਜਾਂਦਾ ਹੈ, ਪਰਚ ਜਾਂਦਾ ਹੈ । ਮਨਮੁਖ—ਆਪਣੇ ਮਨ ਵਲ ਮੂੰਹ ਰੱਖਣ ਵਾਲੇ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਭਰਮਿ—ਭਟਕਣਾ ਵਿਚ । ਬਉਰਾਨੇ—ਕਮਲੇ, ਝੱਲੇ । ਕਿਉ ਰਹੀਐ—ਨਹੀਂ ਰਹਿ ਸਕੀਦਾ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਪਛਾਨੇ—ਪਛਾਣ, ਸਾਂਝ, ਮੇਲ-ਜੋਲ ।੧।

ਕੈਸੇ ਜੀਵਉ—ਮੈਂ ਨਹੀਂ ਜੀਊ ਸਕਦਾ । ਮਾਈ—ਹੇ ਮਾਂ ! ਜੀਅਰਾ—ਨਿਮਾਣੀ ਜਿੰਦ । ਖਿਨੁ—ਰਤਾ ਕੁ ਸਮਾ ਭੀ । ਸਤਿਗੁਰਿ—ਸਤਿਗੁਰੂ ਨੇ । ਬੂਝ—ਅਕਲ, ਸਮਝ । ਬੁਝਾਈ—ਸਮਝਾ ਦਿੱਤੀ ਹੈ ।੧।ਰਹਾਉ।

ਹਉ ਮਰਉ—ਮੈਂ ਮਰਦੀ ਹਾਂ, ਮੇਰੀ ਜਿੰਦ ਵਿਆਕਲ ਹੋ ਜਾਂਦੀ ਹੈ । ਦੁਖਾਲੀ—ਦੁੱਖੀ । ਸਾਸਿ—ਇੱਕ ਸਾਹ ਨਾਲ । ਗਿਰਾਸਿ—ਇਕ ਗਿਰਾਹੀ ਨਾਲ । ਸਾਸਿ ਗਿਰਾਸਿ—ਇਕ ਇਕ ਸਾਹ ਤੇ ਗਿਰਾਹੀ ਨਾਲ, ਹਰ ਵੇਲੇ । ਭਾਲੀ—ਭਾਲੀਂ, ਮੈਂ ਭਾਲਦੀ ਹਾਂ, ਲੱਭਦੀ ਹਾਂ । ਬੈਰਾਗਨਿ—ਦੁਨੀਆ ਦੇ ਰਸਾਂ ਵਲੋਂ ਉਦਾਸ । ਨਿਹਾਲੀ—ਮੈਂ ਵੇਖਦੀ ਹਾਂ, ਨਜ਼ਰ ਰੱਖਦੀ ਹਾਂ । ਅਬ—ਹੁਣ । ਜਾਨੇ—ਜਾਣਿਆ ਹੈ, ਸਮਝ ਆਈ ਹੈ । ਗੁਰਮੁਖਿ—ਗੁਰੂ ਵਲ ਮੂੰਹ ਕੀਤਿਆਂ, ਗੁਰੂ ਦੀ ਰਾਹੀਂ । ਨਾਲੀ—ਨਾਲਿ, ਅੰਗ-ਸੰਗ ।੨।

ਅਕਥੁ—ਉਹ ਪ੍ਰਭੂ ਜਿਸ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ । ਅਕਥ ਕਥਾ—ਬੇਅੰਤ ਗੁਣਾਂ ਨਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਗੱਲ । ਕਹੀਐ—ਆਖੀ ਜਾ ਸਕਦੀ ਹੈ । ਭਾਉ—ਪ੍ਰੇਮ । ਭਾਇ—ਪ੍ਰੇਮ ਦੀ ਰਾਹੀਂ । ਗੁਰ ਭਾਇ—ਗੁਰੂ ਦੇ ਪ੍ਰੇਮ ਵਿਚ ਜੁੜਿਆਂ । ਦੇਇ ਦਿਖਇ—ਵਿਖਾਲ ਦੇਂਦਾ ਹੈ । ਗੁਰ ਕਰਣੀ—ਗੁਰੂ ਦੀ ਦੱਸੀ ਹੋਈ ਜੀਵਨ-ਜੁਗਤਿ । ਕਿਆ ਕਾਰ—ਹੋਰ ਕੋਈ ਕਾਰ ਨਹੀਂ । ਮੇਟਿ—ਮਿਟਾ ਕੇ । ਸਮਾਇ—ਲੀਨ ਹੋ ਕੇ ।੩।

ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਰਾਸਿ—ਪੂੰਜੀ । ਸਾਬਾਸਿ—ਸੋਭਾ । ਦਾਸਨਿ ਦਾਸ—ਦਾਸਾਂ ਦਾ ਦਾਸ, ਸੰਤ ਜਨਾਂ ਦਾ ਸੇਵਕ ।੪।

**ਅਰਥ** :—(ਜਦੋਂ ਤੋਂ) ਸਤਿਗੁਰੂ ਨੇ (ਮੈਨੂੰ) ਸੁਮਤਿ ਸਮਝਾ ਦਿੱਤੀ ਹੈ (ਤਦੋਂ ਤੋਂ) ਮੇਰੀ ਜਿੰਦ ਪ੍ਰਭੂ (ਦੀ ਯਾਦ) ਤੋਂ ਬਿਨਾ ਰਹਿ ਨਹੀਂ ਸਕਦੀ । ਹੇ ਮੇਰੀ ਮਾਂ ! ਹੁਣ ਮੈਂ ਪ੍ਰਭੂ ਦੇ ਦਰਸ਼ਨ ਤੋਂ ਬਿਨਾ ਵਿਆਕੁਲ ਹੋ ਜਾਂਦੀ ਹਾਂ ।੧।ਰਹਾਉ।

ਗੁਰੂ ਦੇ ਬਚਨਾਂ ਉਤੇ ਤੁਰ ਕੇ ਜਿਨ੍ਹਾਂ ਦਾ ਮਨ ਅਡੋਲਤਾ ਦੀ ਸਮਾਧੀ ਲਾ ਲੈਂਦਾ ਹੈ (ਭਾਵ, ਵਿਕਾਰਾਂ ਵਲ ਡੋਲਣੋਂ ਹਟ ਜਾਂਦਾ ਹੈ) ਪਰਮਾਤਮਾ ਦੇ ਪ੍ਰੇਮ ਵਿਚ ਰੰਗਿਆ ਹੋਇਆ ਉਹ ਮਨ (ਪਰਮਾਤਮਾ ਦੀ ਯਾਦ ਵਿਚ ਹੀ) ਪਰਚਿਆ ਰਹਿੰਦਾ ਹੈ । (ਪਰ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਝੱਲੇ ਹੋਏ ਭਟਕਣਾਂ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ । ਗੁਰੂ ਦੇ ਸ਼ਬਦ ਦੀ ਰਾਹੀਂ ਜਿਨ੍ਹਾਂ ਦੀ ਸਾਂਝ (ਪ੍ਰਭੂ ਨਾਲ) ਬਣ ਜਾਂਦੀ ਹੈ ਉਹ ਪ੍ਰਭੂ (ਦੀ ਯਾਦ) ਤੋਂ ਬਿਨਾ ਰਹਿ ਨਹੀਂ ਸਕਦੇ ।੧।

ਗੁਰੂ ਦੀ ਸ਼ਰਨ ਪੈ ਕੇ ਮੈਨੂੰ ਹੁਣ ਸਮਝ ਆਈ ਹੈ ਕਿ ਪਰਮਾਤਮਾ (ਹਰ ਵੇਲੇ) ਮੇਰੇ ਅੰਗ-ਸੰਗ ਹੈ, (ਹੁਣ ਜੇ ਕਦੇ) ਮੈਨੂੰ ਮੇਰਾ ਪ੍ਰਭੂ ਵਿੱਸਰ ਜਾਏ ਤਾਂ ਮੈਂ ਦੁੱਖੀ ਹੋ ਕੇ ਮਰਨ ਵਾਲੀ ਹੋ ਜਾਂਦੀ ਹਾਂ । ਮੈਂ ਇਕ ਇਕ ਸਾਹ ਤੇ ਗਿਰਾਹੀ ਦੇ ਨਾਲ (ਭੀ) ਆਪਣੇ ਪ੍ਰਭੂ ਨੂੰ ਯਾਦ ਕਰਦੀ ਹਾਂ ਤੇ ਉਸੇ ਨੂੰ ਭਾਲਦੀ ਰਹਿੰਦੀ ਹਾਂ । ਦੁਨੀਆ ਦੇ ਰਸਾਂ ਵਲੋਂ ਉਦਾਸ ਹੋ ਕੇ ਮੈਂ ਪ੍ਰਭੂ ਦੇ ਨਾਮ ਨੂੰ ਹੀ (ਆਪਣੀ ਨਿਗਾਹ ਵਿਚ) ਰੱਖਦੀ ਹਾਂ ।੨।

ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਗੁਰੂ ਦੇ ਅਨੁਸਾਰ ਰਿਹਾਂ ਹੀ ਕੀਤੀ ਜਾ ਸਕਦੀ ਹੈ । ਗੁਰੂ ਉਸ ਪ੍ਰਭੂ ਦਾ ਦੀਦਾਰ ਕਰਾ ਦੇਂਦਾ ਹੈ ਜੋ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਗੁਰੂ ਦੀ ਦੱਸੀ ਹੋਈ ਜੀਵਨ-ਜੁਗਤਿ ਤੋਂ ਬਿਨਾ (ਆਤਮਕ ਜੀਵਨ ਦੇ ਰਸਤੇ ਦੀ) ਕੋਈ ਹੋਰ ਕਾਰ ਕਰਨੀ ਵਿਅਰਥ ਹੈ । ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਹ ਆਪਣੀ ਹਉਮੈ ਦੂਰ ਕਰ ਕੇ (ਜੀਵਨ-ਰਾਹ ਤੇ) ਤੁਰਦਾ ਹੈ ।੩।

ਜੋ ਮਨੁੱਖ (ਗੁਰੂ ਦੇ ਦੱਸੇ ਰਾਹ ਉਤੇ ਤੁਰਨ ਦੇ ਥਾਂ) ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਹ ਪ੍ਰਭੂ ਤੋਂ ਵਿਛੁੜਿਆ ਰਹਿੰਦਾ ਹੈ, ਉਸ ਦੇ ਪੱਲੇ (ਆਤਮਕ ਜੀਵਨ-ਸਫ਼ਰ ਵਾਸਤੇ) ਖੋਟੀ ਪੂੰਜੀ ਹੈ । ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਪ੍ਰਭੂ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ, ਉਸ ਨੂੰ ਸੋਭਾ ਮਿਲਦੀ ਹੈ ।

ਹੇ ਦਾਸ ਨਾਨਕ ! ਪ੍ਰਭੂ ਮੇਹਰ ਕਰ ਕੇ ਜਿਸ ਨੂੰ ਆਪਣੇ ਸੇਵਕਾਂ ਦਾ ਦਾਸ ਬਣਾਂਦਾ ਹੈ, ਉਸ ਨੂੰ ਪ੍ਰਭੂ ਦਾ ਨਾਮ-ਧਨ ਮਿਲਦਾ ਹੈ, ਉਸ ਨੂੰ ਹਰਿ-ਨਾਮ ਦੀ ਪੂੰਜੀ ਮਿਲਦੀ ਹੈ ।੪।੪।

**ਬਿਲਾਵਲੁ ਮਹਲਾ ੩ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਧ੍ਰਿਗੁ ਧ੍ਰਿਗੁ ਖਾਇਆ, ਧ੍ਰਿਗੁ ਧ੍ਰਿਗੁ ਸੋਇਆ, ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ ॥ ਧ੍ਰਿਗੁ ਸਰੀਰੁ, ਕੁਟੰਬ ਸਹਿਤ ਸਿਉ, ਜਿਤੁ ਹੁਣਿ ਖਸਮੁ ਨ ਪਾਇਆ ॥ ਪਉੜੀ ਛੁੜਕੀ ਫਿਰਿ ਹਾਥਿ ਨ ਆਵੈ, ਅਹਿਲਾ ਜਨਮੁ ਗਵਾਇਆ ॥੧॥ ਦੂਜਾ ਭਾਉ ਨ ਦੇਈ ਲਿਵ ਲਾਗਣਿ, ਜਿਨਿ ਹਰਿ ਕੇ ਚਰਣ ਵਿਸਾਰੇ ॥ ਜਗ ਜੀਵਨ ਦਾਤਾ, ਜਨ ਸੇਵਕ ਤੇਰੇ, ਤਿਨ ਕੇ ਤੈ ਦੂਖ ਨਿਵਾਰੇ ॥੧॥ ਰਹਾਉ ॥ ਤੂ ਦਇਆਲੁ ਦਇਆਪਤਿ ਦਾਤਾ, ਕਿਆ ਏਹਿ ਜੰਤ ਵਿਚਾਰੇ ॥ ਮੁਕਤ ਬੰਧ ਸਭਿ ਤੁਝ ਤੇ ਹੋਏ, ਐਸਾ ਆਖਿ ਵਖਾਣੇ ॥ ਗੁਰਮੁਖਿ ਹੋਵੈ ਸੋ ਮੁਕਤੁ ਕਹੀਐ, ਮਨਮੁਖ ਬੰਧ ਵਿਚਾਰੇ ॥੨॥ ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ, ਸਦਾ ਰਹੈ ਹਰਿ ਨਾਲੇ ॥ ਤਿਨ ਕੀ ਗਹਣ ਗਤਿ ਕਹੀ ਨ ਜਾਈ, ਸਚੈ ਆਪਿ ਸਵਾਰੇ ॥ ਭਰਮਿ ਭੁਲਾਣੇ ਸਿ ਮਨਮੁਖ ਕਹੀਅਹਿ ਨਾ ਉਰਵਾਰਿ ਨ ਪਾਰੇ ॥੩॥ ਜਿਸ ਨੋ ਨਦਰਿ ਕਰੇ ਸੋਈ ਜਨੁ ਪਾਏ ਗੁਰ ਕਾ ਸਬਦੁ ਸਮ੍ਹਾਲੇ ॥ ਹਰਿ ਜਨ ਮਾਇਆ ਮਾਹਿ ਨਿਸਤਾਰੇ ॥ ਨਾਨਕ ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ ॥੪॥੧॥ {ਪੰਨਾ ੭੯੬-੭੯੭}**

**ਪਦ ਅਰਥ** :—ਧ੍ਰਿਗੁ—{ਧਿਕੱ—ਵਇ ! ਸ਼ਹਓਮਏ !} ਲਾਹਨਤ, ਫਿਟਕਾਰ । ਕਾਪੜੁ—ਕੱਪੜਾ । ਅੰਗਿ—ਸਰੀਰ ਉਤੇ । ਕੁਟੰਬ—ਪਰਵਾਰ । ਸਹਿਤ—ਸਮੇਤ । ਸਿਉ—ਨਾਲ, ਸਮੇਤ । ਜਿਤੁ—ਜਿਸ (ਸਰੀਰ) ਦੀ ਰਾਹੀਂ । ਹੁਣਿ—ਇਸ ਜਨਮ ਵਿਚ । ਹਾਥਿ—ਹੱਥ ਵਿਚ । ਅਹਿਲਾ—ਬਹੁਤ ਕੀਮਤੀ ।੧।

ਭਾਉ—ਪਿਆਰ । ਦੂਜਾ ਭਾਉ—ਪ੍ਰਭੂ ਤੋਂ ਬਿਨਾ ਹੋਰ ਦਾ ਪਿਆਰ, ਮਾਇਆ ਦਾ ਮੋਹ । ਨ ਦੇਈ ਲਾਗਣਿ—ਲੱਗਣ ਨਹੀਂ ਦੇਂਦਾ । ਜਿਨਿ—ਜਿਸ (ਦੂਜੇ ਭਾਵ) ਨੇ । ਜਗ ਜੀਵਨ—ਜਗਤ ਦੀ ਜਿੰਦ । ਤੈ—ਤੂੰ {ਲਫ਼ਜ਼ 'ਤੂੰ' ਅਤੇ 'ਤੈ' ਵਿਚ ਫ਼ਰਕ ਸਮਝਣ ਲਈ ਵੇਖੋ 'ਗੁਰਬਾਣੀ ਵਿਆਕਰਣ'} । ਨਿਵਾਰੇ—ਦੂਰ ਕਰ ਦਿੱਤੇ ।੧।ਰਹਾਉ।

ਦਇਆ ਪਤਿ—ਦਇਆ ਦਾ ਮਾਲਕ । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} । ਮੁਕਤ—ਮਾਇਆ ਦੇ ਮੋਹ ਤੋਂ ਆਜ਼ਾਦ । ਬੰਧ—ਮੋਹ ਵਿਚ ਬੱਝੇ ਹੋਏ । ਸਭਿ—ਸਾਰੇ । ਵਖਾਣੇ—ਬਿਆਨ ਕਰਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ।੨।

ਜਨੁ—ਮਨੁੱਖ । ਲਿਵ—ਸੁਰਤਿ । ਨਾਲੇ—ਨਾਲ । ਗਹਣ—ਡੂੰਘੀ । ਗਤਿ—ਆਤਮਕ ਅਵਸਥਾ । ਸਚੈ—ਸਦਾ ਕਾਇਮ ਰਹਿਣ ਵਾਲੇ ਨੇ । ਭਰਮਿ—ਭਟਕਣਾ ਵਿਚ । ਭੁਲਾਣੇ—ਭੁੱਲੇ ਹੋਏ, ਕੁਰਾਹੇ ਪਏ ਹੋਏ ।

ਕਹੀਅਹਿ—ਕਹੇ ਜਾਂਦੇ ਹਨ । {ਕਹੀਐ—ਕਿਹਾ ਜਾਂਦਾ ਹੈ} । ਉਰਵਾਰਿ—(ਸੰਸਾਰ-ਸਮੁੰਦਰ ਦੇ) ਉਰਲੇ ਪਾਸੇ ।੩।

ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਨਦਰਿ—ਨਿਗਾਹ । ਸਮ੍ਹਾਲੇ—ਹਿਰਦੇ ਵਿਚ ਵਸਾਂਦਾ ਹੈ । ਨਿਸਤਾਰੇ—ਪਾਰ ਲੰਘਾ ਲੈਂਦਾ ਹੈ । ਮਸਤਕਿ—ਮੱਥੇ ਉਤੇ । ਕਾਲਹਿ—ਕਾਲ ਨੂੰ, ਮੌਤ ਨੂੰ, ਮੌਤ ਦੇ ਸਹਿਮ ਨੂੰ, ਆਤਮਕ ਮੌਤ ਨੂੰ । ਮਾਰਿ—ਮਾਰ ਕੇ । ਬਿਦਾਰੇ—ਨਾਸ ਕਰ ਦੇਂਦਾ ਹੈ ।੪।

**ਅਰਥ** :—ਹੇ ਭਾਈ ! ਮਾਇਆ ਦਾ ਮੋਹ, ਜਿਸ ਨੇ (ਜੀਵਾਂ ਨੂੰ) ਪਰਮਾਤਮਾ ਦੇ ਚਰਨ (ਮਨ ਵਿਚ ਵਸਾਣੇ) ਭੁਲਾ ਦਿੱਤੇ ਹਨ, (ਪਰਮਾਤਮਾ ਦੇ ਚਰਨਾਂ ਵਿਚ) ਸੁਰਤਿ ਜੋੜਨ ਨਹੀਂ ਦੇਂਦਾ । ਹੇ ਪ੍ਰਭੂ ! ਤੂੰ ਆਪ ਹੀ ਜਗਤ ਨੂੰ ਆਤਮਕ ਜੀਵਨ ਦੇਣ ਵਾਲਾ ਹੈਂ । ਜੇਹੜੇ ਬੰਦੇ ਤੇਰੇ ਸੇਵਕ ਬਣਦੇ ਹਨ, ਉਹਨਾਂ ਦੇ ਤੂੰ (ਮੋਹ ਤੋਂ ਪੈਦਾ ਹੋਣ ਵਾਲੇ ਸਾਰੇ) ਦੁੱਖ ਦੂਰ ਕਰ ਦਿੱਤੇ ਹਨ ।੧।ਰਹਾਉ।

ਹੇ ਭਾਈ ! ਜੇ ਇਸ ਸਰੀਰ ਦੀ ਰਾਹੀਂ ਇਸ ਜਨਮ ਵਿਚ ਖਸਮ-ਪ੍ਰਭੂ ਦਾ ਮਿਲਾਪ ਹਾਸਲ ਨਹੀਂ ਕੀਤਾ, ਤਾਂ ਇਹ ਸਰੀਰ ਫਿਟਕਾਰ-ਜੋਗ ਹੈ, (ਨੱਕ ਕੰਨ ਅੱਖਾਂ ਆਦਿਕ ਸਾਰੇ) ਪਰਵਾਰ ਸਮੇਤ ਫਿਟਕਾਰ-ਜੋਗ ਹੈ । (ਮਨੁੱਖ ਦਾ ਸਭ ਕੁਝ) ਖਾਣਾ ਫਿਟਕਾਰ-ਜੋਗ ਹੈ, ਸੌਣਾ (ਸੁਖ-ਆਰਾਮ) ਫਿਟਕਾਰ-ਜੋਗ ਹੈ, ਸਰੀਰ ਉਤੇ ਕੱਪੜਾ ਪਹਿਨਣਾ ਫਿਟਕਾਰ-ਜੋਗ ਹੈ । (ਹੇ ਭਾਈ ! ਇਹ ਮਨੁੱਖਾ ਸਰੀਰ ਪ੍ਰਭੂ ਦੇ ਦੇਸ ਵਿਚ ਪਹੁੰਚਣ ਲਈ ਪੌੜੀ ਹੈ) ਜੇ ਇਹ ਪੌੜੀ (ਹੱਥੋਂ) ਨਿਕਲ ਜਾਏ ਤਾਂ ਮੁੜ ਹੱਥ ਵਿਚ ਨਹੀਂ ਆਉਂਦੀ । ਮਨੁੱਖ ਆਪਣਾ ਬੜਾ ਕੀਮਤੀ ਜੀਵਨ ਗਵਾ ਲੈਂਦਾ ਹੈ ।੧।

ਹੇ ਪ੍ਰਭੂ ! ਤੂੰ (ਆਪ ਹੀ) ਦਇਆ ਦਾ ਘਰ ਹੈਂ, ਦਇਆ ਦਾ ਮਾਲਕ ਹੈਂ, ਤੂੰ ਆਪ ਹੀ (ਆਪਣੇ ਚਰਨਾਂ ਦੀ ਪ੍ਰੀਤ) ਦੇਣ ਵਾਲਾ ਹੈਂ (ਤੇਰੇ ਪੈਦਾ ਕੀਤੇ) ਇਹਨਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ । ਤੇਰੇ ਹੀ ਹੁਕਮ ਵਿਚ ਕਈ ਜੀਵ ਮਾਇਆ ਦੇ ਮੋਹ ਤੋਂ ਆਜ਼ਾਦ ਹੋ ਜਾਂਦੇ ਹਨ, ਕਈ ਜੀਵ ਮੋਹ ਵਿਚ ਬੱਝੇ ਰਹਿੰਦੇ ਹਨ—ਕੋਈ ਵਿਰਲਾ ਗੁਰਮੁਖਿ ਇਹ ਗੱਲ ਆਖ ਕੇ ਸਮਝਾਂਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਮਾਇਆ ਦੇ ਮੋਹ ਤੋਂ ਆਜ਼ਾਦ ਕਿਹਾ ਜਾਂਦਾ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਵਿਚਾਰੇ ਮੋਹ ਵਿਚ ਬੱਝੇ ਰਹਿੰਦੇ ਹਨ ।੨।

ਜਿਸ ਮਨੁੱਖ ਦੀ ਸੁਰਤਿ ਇਕ ਪ੍ਰਭੂ ਵਿਚ ਜੁੜੀ ਰਹਿੰਦੀ ਹੈ ਉਹ ਮਨੁੱਖ ਮੋਹ ਤੋਂ ਆਜ਼ਾਦ ਹੋ ਜਾਂਦਾ ਹੈ, ਉਹ ਸਦਾ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ । ਇਹੋ ਜਿਹੇ ਬੰਦਿਆਂ ਦੀ ਡੂੰਘੀ ਆਤਮਕ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ । ਥਿਰ ਰਹਿਣ ਵਾਲੇ ਪ੍ਰਭੂ ਨੇ ਆਪ ਹੀ ਉਹਨਾਂ ਦਾ ਜੀਵਨ ਸੋਹਣਾ ਬਣਾ ਦਿੱਤਾ ਹੁੰਦਾ ਹੈ । ਪਰ ਜੇਹੜੇ ਬੰਦੇ ਮਾਇਆ ਦੀ ਭਟਕਣਾ ਵਿਚ ਪੈ ਕੇ ਜੀਵਨ-ਰਾਹ ਤੋਂ ਖੁੰਝੇ ਰਹਿੰਦੇ ਹਨ, ਉਹ ਬੰਦੇ ਮਨਮੁਖ ਕਹੇ ਜਾਂਦੇ ਹਨ (ਉਹ ਮਾਇਆ ਦੇ ਮੋਹ ਦੇ ਸਮੁੰਦਰ ਵਿਚ ਡੁੱਬੇ ਰਹਿੰਦੇ ਹਨ) ਉਹ ਨਾਹ ਉਰਲੇ ਪਾਸੇ ਜੋਗੇ ਅਤੇ ਨਾਹ ਪਾਰ ਲੰਘਣ ਜੋਗੇ ।੩।

(ਪਰ ਜੀਵ ਦੇ ਕੀਹ ਵੱਸ ?) ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ ਉਹੀ ਮਨੁੱਖ (ਗੁਰੂ ਦਾ ਸ਼ਬਦ) ਪ੍ਰਾਪਤ ਕਰਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਸਾਂਭ ਕੇ ਰੱਖਦਾ ਹੈ । (ਇਸੇ ਤਰ੍ਹਾਂ) ਪ੍ਰਭੂ ਆਪਣੇ ਸੇਵਕਾਂ ਨੂੰ ਮਾਇਆ ਵਿਚ (ਰੱਖ ਕੇ ਭੀ, ਮੋਹ ਦੇ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । ਹੇ

ਨਾਨਕ ! ਜਿਸ ਮਨੁੱਖ ਦੇ ਮੱਥੇ ਉਤੇ ਭਾਗ ਜਾਗ ਪੈਂਦਾ ਹੈ, ਉਹ (ਆਪਣੇ ਅੰਦਰੋਂ) ਆਤਮਕ ਮੌਤ ਨੂੰ ਮਾਰ ਕੇ ਮੁਕਾ ਦੇਂਦਾ ਹੈ ।੪।੧।

**ਨੋਟ** :—ਮ: ੩ ਦੇ ਇਸ ਸੰਗ੍ਰਹ ਦਾ ਇਹ ਪਹਿਲਾ ਸ਼ਬਦ ਹੈ । ਵੇਖੋ ਅਖ਼ੀਰਲਾ ਅੰਕ ੧ ।

**ਬਿਲਾਵਲੁ ਮਹਲਾ ੩ ॥ ਅਤੁਲੁ ਕਿਉ ਤੋਲਿਆ ਜਾਇ ॥ ਦੂਜਾ ਹੋਇ ਤ ਸੋਝੀ ਪਾਇ ॥ ਤਿਸ ਤੇ ਦੂਜਾ ਨਾਹੀ ਕੋਇ ॥ ਤਿਸ ਦੀ ਕੀਮਤਿ ਕਿਕੂ ਹੋਇ ॥੧॥ ਗੁਰ ਪਰਸਾਦਿ ਵਸੈ ਮਨਿ ਆਇ ॥ ਤਾ ਕੋ ਜਾਣੈ ਦੁਬਿਧਾ ਜਾਇ ॥੧॥ ਰਹਾਉ ॥ ਆਪਿ ਸਰਾਫੁ ਕਸਵਟੀ ਲਾਏ ॥ ਆਪੇ ਪਰਖੇ ਆਪਿ ਚਲਾਏ ॥ ਆਪੇ ਤੋਲੇ ਪੂਰਾ ਹੋਇ ॥ ਆਪੇ ਜਾਣੈ ਏਕੋ ਸੋਇ ॥੨॥ ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ ॥ ਜਿਸ ਨੋ ਮੇਲੇ ਸੁ ਨਿਰਮਲੁ ਹੋਇ ॥ ਜਿਸ ਨੋ ਲਾਏ ਲਗੈ ਤਿਸੁ ਆਇ ॥ ਸਭੁ ਸਚੁ ਦਿਖਾਲੇ ਤਾ ਸਚਿ ਸਮਾਇ ॥੩॥ ਆਪੇ ਲਿਵ ਧਾਤੁ ਹੈ ਆਪੇ ॥ ਆਪਿ ਬੁਝਾਏ ਆਪੇ ਜਾਪੇ ॥ ਆਪੇ ਸਤਿਗੁਰੁ ਸਬਦੁ ਹੈ ਆਪੇ ॥ ਨਾਨਕ ਆਖਿ ਸੁਣਾਏ ਆਪੇ ॥੪॥੨॥ {ਪੰਨਾ ੭੯੭}**

**ਨੋਟ** :—ਵੇਖੋ ਬਿਲਾਵਲੁ ਮ: ੧, ਸ਼ਬਦ ਨੰ: ੩ ।

**ਪਦ ਅਰਥ** :—ਅਤੁਲੁ—ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ, ਅ-ਤੁਲੁ । ਕਿਉ ਤੋਲਿਆ ਜਾਇ—ਨਹੀਂ ਤੋਲਿਆ ਜਾ ਸਕਦਾ, ਉਸ ਦੇ ਬਰਾਬਰ ਦੀ ਕੋਈ ਹਸਤੀ ਦੱਸੀ ਨਹੀਂ ਜਾ ਸਕਦੀ । ਦੂਜਾ—ਪ੍ਰਭੂ ਦੇ ਬਰਾਬਰ ਦਾ ਕੋਈ ਹੋਰ । ਸੋਝੀ—(ਪਰਮਾਤਮਾ ਦੀ ਹਸਤੀ ਦੇ ਮਾਪ ਦੀ) ਸਮਝ । ਤਿਸ ਤੇ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} ਉਸ ਪ੍ਰਭੂ ਤੋਂ (ਵੱਖਰਾ) । ਤਿਸ ਦੀ—{ਵੇਖੋ 'ਤਿਸ ਤੇ'} । ਕਿਕੂ—ਕਿਵੇਂ ? ।੧।

ਪਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ । ਤਾ—ਤਦੋਂ । ਕੋ—ਕੋਈ ਮਨੁੱਖ । ਜਾਣੈ—ਜਾਣ-ਪਛਾਣ ਬਣਾਂਦਾ ਹੈ । ਦੁਬਿਧਾ—ਮੇਰ-ਤੇਰ । ਜਾਇ—ਦੂਰ ਹੋ ਜਾਂਦੀ ਹੈ ।੧।ਰਹਾਉ।

ਸਰਾਫੁ—ਪਰਖਣ ਵਾਲਾ । ਕਸਵਟੀ—ਉਹ ਵੱਟੀ ਜਿਸ ਉਤੇ ਸੋਨੇ ਨੂੰ ਕੱਸ ਲਾ ਕੇ (ਰਗੜ ਕੇ) ਵੇਖਿਆ ਜਾਂਦਾ ਹੈ ਕਿ ਇਹ ਖਰਾ ਹੈ ਜਾਂ ਨਹੀਂ । ਆਪੇ—ਆਪ ਹੀ । ਚਲਾਏ—ਪਰਚਲਤ ਕਰਦਾ ਹੈ, (ਸਿੱਕੇ ਨੂੰ) ਚਲਾਂਦਾ ਹੈ । ਏਕੋ ਸੋਇ—ਸਿਰਫ਼ ਉਹ (ਪਰਮਾਤਮਾ) ਹੀ ।੨।

ਤਿਸ ਤੇ—ਉਸ (ਪਰਮਾਤਮਾ) ਤੋਂ ਹੀ । ਜਿਸ ਨੋ—{ਵੇਖੋ 'ਤਿਸ ਤੇ', 'ਤਿਸ ਦੀ'} । ਨਿਰਮਲ—ਪਵਿੱਤ੍ਰ । ਲਾਏ—(ਮਾਇਆ) ਚੰਬੋੜਦਾ ਹੈ । ਆਇ—ਆ ਕੇ । ਲਗੈ—ਚੰਬੜ ਜਾਂਦੀ ਹੈ । ਸਭੁ—ਹਰ ਥਾਂ । ਸਚੁ—ਸਦਾ-ਥਿਰ ਪ੍ਰਭੂ । ਸਚਿ—ਸਦਾ-ਥਿਰ ਪ੍ਰਭੂ ਵਿਚ ।੩।

ਧਾਤੁ—ਮਾਇਆ । ਬੁਝਾਏ—ਸਮਝ ਬਖ਼ਸ਼ਦਾ ਹੈ । ਜਾਪੇ—ਜਪਦਾ ਹੈ । ਆਖਿ—ਉਚਾਰ ਕੇ ।੪।

**ਅਰਥ** :—(ਜਦੋਂ) ਗੁਰੂ ਦੀ ਕਿਰਪਾ ਨਾਲ (ਕਿਸੇ ਵਡਭਾਗੀ ਮਨੁੱਖ ਦੇ) ਮਨ ਵਿਚ (ਪਰਮਾਤਮਾ) ਆ ਵੱਸਦਾ ਹੈ, ਤਦੋਂ ਉਹ ਮਨੁੱਖ (ਪਰਮਾਤਮਾ ਨਾਲ) ਡੂੰਘੀ ਸਾਂਝ ਪਾ ਲੈਂਦਾ ਹੈ, ਤੇ, (ਉਸ ਦੇ ਅੰਦਰੋਂ) ਭਟਕਣਾ ਦੂਰ ਹੋ ਜਾਂਦੀ ਹੈ ।੧।ਰਹਾਉ।

(ਜਿਸ ਮਨੁੱਖ ਦੇ ਅੰਦਰੋਂ ਭਟਕਣਾ ਮੇਰ-ਤੇਰ ਦੂਰ ਹੋ ਜਾਂਦੀ ਹੈ ਉਸ ਨੂੰ ਯਕੀਨ ਆ ਜਾਂਦਾ ਹੈ ਕਿ) ਪਰਮਾਤਮਾ ਦੀ ਹਸਤੀ ਨੂੰ ਮਿਣਿਆ ਨਹੀਂ ਜਾ ਸਕਦਾ, ਉਸ ਦੇ ਬਰਾਬਰ ਦਾ ਕੋਈ ਦੱਸਿਆ ਨਹੀਂ ਜਾ ਸਕਦਾ । (ਉਸ ਨੂੰ

ਨਿਸ਼ਚਾ ਹੋ ਜਾਂਦਾ ਹੈ ਕਿ) ਪਰਮਾਤਮਾ ਤੋਂ ਵੱਖਰਾ ਹੋਰ ਕੋਈ ਨਹੀਂ ਹੈ, (ਇਸ ਵਾਸਤੇ) ਪਰਮਾਤਮਾ ਦੇ ਬਰਾਬਰ ਦੀ ਹੋਰ ਕੋਈ ਹਸਤੀ ਦੱਸੀ ਨਹੀਂ ਜਾ ਸਕਦੀ ।੧।

(ਜਿਸ ਦੇ ਅੰਦਰ ਪ੍ਰਭੂ ਪਰਗਟ ਹੋ ਜਾਂਦਾ ਹੈ, ਉਸ ਨੂੰ ਯਕੀਨ ਆ ਜਾਂਦਾ ਹੈ ਕਿ) ਪਰਮਾਤਮਾ ਆਪ ਹੀ (ਉੱਚੇ ਜੀਵਨ-ਮਿਆਰ ਦੀ) ਕਸਵੱਟੀ ਵਰਤ ਕੇ (ਜੀਵਾਂ ਦੇ ਜੀਵਨ) ਪਰਖਣ ਵਾਲਾ ਹੈ । ਪ੍ਰਭੂ ਆਪ ਹੀ ਪਰਖ ਕਰਦਾ ਹੈ, ਤੇ (ਪਰਵਾਨ ਕਰ ਕੇ ਉਸ ਉੱਚੇ ਜੀਵਨ ਨੂੰ) ਜੀਵਾਂ ਦੇ ਸਾਹਮਣੇ ਲਿਆਉਂਦਾ ਹੈ (ਜਿਵੇਂ ਖਰਾ ਸਿੱਕਾ ਲੋਕਾਂ ਵਿਚ ਪਰਚਲਤ ਕੀਤਾ ਜਾਂਦਾ ਹੈ) । ਪ੍ਰਭੂ ਆਪ ਹੀ (ਜੀਵਾਂ ਦੇ ਜੀਵਨ ਨੂੰ) ਜਾਂਚਦਾ-ਪਰਖਦਾ ਹੈ, (ਉਸ ਦੀ ਮੇਹਰ ਨਾਲ ਹੀ ਕੋਈ ਜੀਵਨ ਉਸ ਪਰਖ ਵਿਚ) ਪੂਰਾ ਉਤਰਦਾ ਹੈ । ਸਿਰਫ਼ ਉਹ ਪਰਮਾਤਮਾ ਆਪ ਹੀ (ਇਸ ਖੇਡ ਨੂੰ) ਜਾਣਦਾ ਹੈ ।੨।

ਮਾਇਆ ਦੀ ਸਾਰੀ ਹੋਂਦ ਉਸ ਪਰਮਾਤਮਾ ਤੋਂ ਹੀ ਬਣੀ ਹੈ । ਜਿਸ ਮਨੁੱਖ ਨੂੰ ਪ੍ਰਭੂ (ਆਪਣੇ ਨਾਲ) ਮਿਲਾਂਦਾ ਹੈ, ਉਹ (ਇਸ ਮਾਇਆ ਤੋਂ ਨਿਰਲੇਪ ਰਹਿ ਕੇ) ਪਵਿੱਤ੍ਰ ਜੀਵਨ ਵਾਲਾ ਬਣ ਜਾਂਦਾ ਹੈ । ਜਿਸ ਮਨੁੱਖ ਨੂੰ (ਪ੍ਰਭੂ ਆਪ ਆਪਣੀ ਮਾਇਆ) ਚੰਬੋੜ ਦੇਂਦਾ ਹੈ, ਉਸ ਨੂੰ ਇਹ ਆ ਚੰਬੜਦੀ ਹੈ । (ਜਦੋਂ ਕਿਸੇ ਮਨੁੱਖ ਨੂੰ ਗੁਰੂ ਦੀ ਰਾਹੀਂ) ਹਰ ਥਾਂ ਆਪਣਾ ਸਦਾ ਕਾਇਮ ਰਹਿਣ ਵਾਲਾ ਸਰੂਪ ਵਿਖਾਂਦਾ ਹੈ, ਤਦੋਂ ਉਹ ਮਨੁੱਖ ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।੩।

(ਹੇ ਭਾਈ ! ਪ੍ਰਭੂ) ਆਪ ਹੀ (ਆਪਣੇ ਚਰਨਾਂ ਵਿਚ) ਮਗਨਤਾ (ਦੇਣ ਵਾਲਾ ਹੈ), ਆਪ ਹੀ ਮਾਇਆ (ਚੰਬੋੜਨ ਵਾਲਾ) ਹੈ । ਪ੍ਰਭੂ ਆਪ ਹੀ (ਸਹੀ ਜੀਵਨ ਦੀ) ਸੂਝ ਬਖ਼ਸ਼ਦਾ ਹੈ, ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ ਆਪਣਾ ਨਾਮ) ਜਪਦਾ ਹੈ । ਪ੍ਰਭੂ ਆਪ ਹੀ ਗੁਰੂ ਹੈ, ਆਪ ਹੀ (ਗੁਰੂ ਦਾ) ਸ਼ਬਦ ਹੈ । ਹੇ ਨਾਨਕ ! ਪ੍ਰਭੂ ਆਪ ਹੀ (ਗੁਰੂ ਦਾ ਸ਼ਬਦ) ਉਚਾਰ ਕੇ (ਹੋਰਨਾਂ ਨੂੰ) ਸੁਣਾਂਦਾ ਹੈ (ਇਹ ਹੈ ਸਰਧਾ ਉਸ ਵਡਭਾਗੀ ਦੀ ਜਿਸ ਦੇ ਮਨ ਵਿਚ ਉਹ ਪ੍ਰਭੂ ਗੁਰੂ ਦੀ ਕਿਰਪਾ ਨਾਲ ਆ ਵੱਸਦਾ ਹੈ) ।੪।੨।

**ਬਿਲਾਵਲੁ ਮਹਲਾ ੩ ॥ ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ ॥ ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ ॥੧॥ ਸਤਿਗੁਰਿ ਪਰਚੈ ਹਰਿਨਾਮਿ ਸਮਾਨਾ ॥ ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ ਲਾਗੈ ਸਹਜ ਧਿਆਨਾ ॥੧॥ ਰਹਾਉ ॥ ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ ॥ ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ ॥੨॥ ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ ॥ ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ ॥੩॥ ਕਹਤ ਨਾਨਕੁ ਤੂ ਸਾਚਾ ਸਾਹਿਬੁ ਕਉਣੁ ਜਾਣੈ ਤੇਰੇ ਕਾਮਾਂ ॥ ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ ॥੪॥੩॥ {ਪੰਨਾ ੭੯੭}**

**ਪਦ ਅਰਥ** :—ਤੇ—ਤੋਂ, ਦੀ ਰਾਹੀਂ । ਸਾਹਿਬ ਤੇ—ਮਾਲਕ-ਪ੍ਰਭੂ ਤੋਂ, ਮਾਲਕ-ਪ੍ਰਭੂ ਦੀ ਕਿਰਪਾ ਨਾਲ । ਸੇਵ—(ਮਾਲਕ-ਪ੍ਰਭੂ ਦੀ) ਸੇਵਾ-ਭਗਤੀ । ਬਹਾਨਾ—ਗਲਤ ਦਲੀਲ । ਐਸਾ—ਇਹੋ ਜਿਹਾ, ਅਚਰਜ । ਖੇਲੁ—ਜਗਤ-ਤਮਾਸ਼ਾ । ਸਮਾਨਾ—ਵਿਆਪਕ ।੧।

ਸਤਿਗੁਰਿ—ਗੁਰੂ ਦੀ ਰਾਹੀਂ, ਗੁਰੂ ਦੀ ਕਿਰਪਾ ਨਾਲ । ਪਰਚੈ—ਗਿੱਝ ਜਾਂਦਾ ਹੈ । ਨਾਮਿ—ਨਾਮ ਵਿਚ । ਕਰਮੁ—ਬਖ਼ਸ਼ਸ਼ । ਸੋ—ਉਹ ਮਨੁੱਖ । ਪਾਏ—ਹਾਸਲ ਕਰ ਲੈਂਦਾ ਹੈ । ਅਨਦਿਨੁ—ਹਰ ਰੋਜ਼ {ਅਨੁਦਿਨਜ਼} । ਸਹਜ—ਆਤਮਕ ਅਡੋਲਤਾ । ਸਹਜ ਧਿਆਨਾ—ਆਤਮਕ ਅਡੋਲਤਾ ਪੈਦਾ ਕਰਨ ਵਾਲੀ ਮਗਨਤਾ ।੧।ਰਹਾਉ।

ਅਭਿਮਾਨਾ—ਮਾਣ । ਖਿੰਚਹਿ—ਖਿੱਚ ਲੈਂਦਾ ਹੈਂ । ਸੁਆਮੀ—ਹੇ ਮਾਲਕ ! ਕਰਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਬੇਸ਼ੱਕ ਕਰੇ । ਦਿਖਾ—ਦਿਖਾਂ, ਮੈਂ ਵੇਖਾਂ ।੨।

ਚੇਲਾ—ਸਿੱਖ । ਆਪੇ—ਆਪ ਹੀ । ਗੁਣੀ ਨਿਧਾਨਾ—ਗੁਣਾਂ ਦਾ ਖ਼ਜ਼ਾਨਾ । ਚਲਾਏ—(ਜੀਵਨ-ਰਾਹ ਉਤੇ) ਤੋਰਦਾ ਹੈ । ਭਾਵੈ—ਚੰਗਾ ਲੱਗਦਾ ਹੈ ।੩।

ਸਾਚਾ—ਸਦਾ ਕਾਇਮ ਰਹਿਣ ਵਾਲਾ । ਕਉਣੁ ਜਾਣੈ—ਕੋਈ ਨਹੀਂ ਜਾਣ ਸਕਦਾ । ਘਰ ਮਹਿ—ਹਿਰਦੇ-ਘਰ ਵਿਚ (ਟਿਕਾ ਕੇ), ਆਪਣੇ ਚਰਨਾਂ ਵਿਚ (ਜੋੜ ਕੇ) । ਦੇ—ਦੇਂਦਾ ਹੈ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ ਜੀਵ । ਭਰਮਿ—ਭਟਕਣਾ ਵਿਚ (ਪੈ ਕੇ) । ਭਵਹਿ—ਫਿਰਦੇ ਹਨ ।੪।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦਾ ਨਾਮ ਜਪਣ ਵਿਚ) ਗਿੱਝ ਜਾਂਦਾ ਹੈ, ਉਹ ਪਰਮਾਤਮਾ ਦੇ ਨਾਮ ਵਿਚ (ਸਦਾ) ਲੀਨ ਰਹਿੰਦਾ ਹੈ । (ਪਰ) ਗੁਰੂ (ਭੀ) ਉਸੇ ਨੂੰ ਮਿਲਦਾ ਹੈ ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਫਿਰ ਹਰ ਵੇਲੇ ਉਸ ਦੀ ਸੁਰਤਿ ਆਤਮਕ ਅਡੋਲਤਾ ਪੈਦਾ ਕਰਨ ਵਾਲੀ ਅਵਸਥਾ ਵਿਚ ਜੁੜੀ ਰਹਿੰਦੀ ਹੈ ।੧।ਰਹਾਉ।

(ਹੇ ਭਾਈ !) ਮਾਲਕ-ਪ੍ਰਭੂ ਦੀ ਮੇਹਰ ਨਾਲ ਹੀ (ਕੋਈ ਮਨੁੱਖ ਉਸ ਦਾ) ਭਗਤ ਬਣਦਾ ਹੈ, ਮਾਲਕ-ਪ੍ਰਭੂ ਦੀ ਕਿਰਪਾ ਨਾਲ ਹੀ (ਮਨੁੱਖ ਨੂੰ ਉਸ ਦੀ) ਸੇਵਾ-ਭਗਤੀ ਪ੍ਰਾਪਤ ਹੁੰਦੀ ਹੈ । (ਇਹ ਸੇਵਾ-ਭਗਤੀ ਕਿਸੇ ਨੂੰ ਭੀ ਉਸ ਦੇ ਆਪਣੇ ਉੱਦਮ ਨਾਲ ਨਹੀਂ ਮਿਲਦੀ) ਕੋਈ ਭੀ ਮਨੁੱਖ ਅਜੇਹੀ ਗ਼ਲਤ ਦਲੀਲ ਨਹੀਂ ਦੇ ਸਕਦਾ ।

ਹੇ ਪ੍ਰਭੂ ! ਇਹ ਤੇਰਾ ਇਕ ਅਚਰਜ ਤਮਾਸ਼ਾ ਬਣਿਆ ਹੋਇਆ ਹੈ (ਕਿ ਤੇਰੀ ਭਗਤੀ ਤੇਰੀ ਮੇਹਰ ਨਾਲ ਹੀ ਮਿਲਦੀ ਹੈ, ਉਂਵ) ਤੂੰ ਸਭ ਜੀਵਾਂ ਵਿਚ ਆਪ ਹੀ ਸਮਾਇਆ ਹੋਇਆ ਹੈਂ ।੧।

ਹੇ ਪ੍ਰਭੂ ! (ਆਪਣੇ ਉੱਦਮ ਨਾਲ) ਕੋਈ ਭੀ ਮਨੁੱਖ ਤੇਰੀ ਸੇਵਾ-ਭਗਤੀ ਨਹੀਂ ਕਰ ਸਕਦਾ, ਕੋਈ ਮਨੁੱਖ ਅਜੇਹਾ ਕੋਈ ਮਾਣ ਨਹੀਂ ਕਰ ਸਕਦਾ । ਹੇ ਮਾਲਕ-ਪ੍ਰਭੂ ! ਜਦੋਂ ਤੂੰ ਕਿਸੇ ਜੀਵ ਵਿਚੋਂ (ਸੇਵਾ-ਭਗਤੀ ਵਾਸਤੇ ਦਿੱਤਾ ਹੋਇਆ) ਚਾਨਣ ਖਿੱਚ ਲੈਂਦਾ ਹੈਂ, ਤਦੋਂ ਫਿਰ ਕੋਈ ਭੀ ਸੇਵਾ-ਭਗਤੀ ਦੀਆਂ ਗੱਲਾਂ ਨਹੀਂ ਕਰ ਸਕਦਾ ।੨।

ਹੇ ਭਾਈ ! ਪਰਮਾਤਮਾ ਆਪ ਹੀ ਗੁਰੂ ਹੈ, ਆਪ ਹੀ ਸਿੱਖ ਹੈ, ਆਪ ਹੀ ਗੁਣਾਂ ਦਾ ਖ਼ਜ਼ਾਨਾ ਹੈ (ਜੇਹੜੇ ਗੁਣ ਉਹ ਗੁਰੂ ਦੀ ਰਾਹੀਂ ਸਿੱਖ ਨੂੰ ਦੇਂਦਾ ਹੈ) । ਜਿਵੇਂ ਉਸ ਹਰੀ ਭਗਵਾਨ ਨੂੰ ਚੰਗਾ ਲੱਗਦਾ ਹੈ, ਜਿਵੇਂ ਉਹ ਜੀਵ ਨੂੰ ਜੀਵਨ-ਰਾਹ ਉਤੇ ਤੋਰਦਾ ਹੈ ਤਿਵੇਂ ਹੀ ਜੀਵ ਤੁਰਦਾ ਹੈ ।੩।

ਨਾਨਕ ਆਖਦਾ ਹੈ—ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ, ਤੇਰੇ ਕੰਮਾਂ (ਦੇ ਭੇਤ) ਨੂੰ ਕੋਈ ਨਹੀਂ ਜਾਣ ਸਕਦਾ । ਕਈ ਜੀਵਾਂ ਨੂੰ ਤੂੰ ਆਪਣੇ ਚਰਨਾਂ ਵਿਚ ਟਿਕਾ ਕੇ ਇੱਜ਼ਤ ਬਖ਼ਸ਼ਦਾ ਹੈਂ । ਕਈ ਜੀਵ ਕੁਰਾਹੇ ਪੈ ਕੇ ਅਹੰਕਾਰ ਵਿਚ ਭਟਕਦੇ ਫਿਰਦੇ ਹਨ ।੪।੩।

**ਬਿਲਾਵਲੁ ਮਹਲਾ ੩ ॥ ਪੂਰਾ ਥਾਟੁ ਬਣਾਇਆ ਪੂਰੈ, ਵੇਖਹੁ, ਏਕ ਸਮਾਨਾ ॥ ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥੧॥ ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥ ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ ਰਹਾਉ ॥ ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥ ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥੨॥ ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥ ਗੁਰਮੁਖਿ ਜਿਨੀ ਧਿਆਇਆ ਹਰਿ**

ਹਰਿ, ਜਗਿ ਤੇ ਪੂਰੇ ਪਰਵਾਨਾ ॥੩॥ ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥ ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੪॥ {ਪੰਨਾ ੭੯੭}

**ਪਦ ਅਰਥ** :—ਪੂਰਾ ਥਾਟੁ—ਉੱਤਮ ਜੁਗਤੀ, ਗੁਰੂ ਦੀ ਸਰਨ ਆ ਕੇ ਹਰਿ-ਨਾਮ ਜਪਣ ਦੀ ਉੱਤਮ ਜੁਗਤੀ । ਪੂਰੈ—ਪੂਰੇ (ਪ੍ਰਭੂ) ਨੇ, ਉਸ ਪ੍ਰਭੂ ਨੇ ਜਿਸ ਦੇ ਕੰਮਾਂ ਵਿਚ ਕੋਈ ਉਕਾਈ ਨਹੀਂ । ਏਕ ਸਮਾਨਾ—ਇਕੋ ਜਿਹੀ, ਜੋ ਹਰੇਕ ਜੁਗ ਵਿਚ ਇਕੋ ਜਿਹੀ ਚਲੀ ਆ ਰਹੀ ਹੈ । ਪਰਪੰਚ—ਸੰਸਾਰ । ਸਾਚਾ—ਸਦਾ ਕਾਇਮ ਰਹਿਣ ਵਾਲਾ । ਮਤੁ ਕੋ ਧਰਹੁ—ਕੋਈ ਨਾਹ ਧਰੇ । ਗੁਮਾਨਾ—ਅਹੰਕਾਰ ।੧।

ਮਾਹਿ—ਵਿਚ । ਮਤਿ—ਅਕਲ, ਸਿੱਖਿਆ । ਜੀਅਹੁ—ਦਿਲੋਂ । ਜਾਣੈ—ਪਛਾਣਦਾ ਹੈ, ਸਾਂਝ ਪਾਂਦਾ ਹੈ । ਅੰਤਰਿ—ਅੰਦਰ । ਰਵੈ—ਹਰ ਵੇਲੇ ਮੌਜੂਦ ਰਹਿੰਦਾ ਹੈ ।੧।ਰਹਾਉ।

ਹੁਣਿ—ਇਸ ਵੇਲੇ, ਗੁਰੂ ਦੀ ਮਤਿ ਲੈ ਕੇ {ਨੋਟ :—ਵੇਖੋ 'ਰਹਾਉ' ਵਾਲਾ ਬੰਦ । ਉਸੇ ਵਿਚ ਹੀ ਕੇਂਦਰੀ ਖ਼ਿਆਲ ਹੈ} । ਨਿਬੇੜਾ—ਨਿਰਨਾ । ਨੋ—ਨੂੰ । ਨਰ ਮਨੁਖ—ਸ੍ਰੇਸ਼ਟ ਮਨੁੱਖ, ਗੁਰਮੁਖ, ਗੁਰੂ ਦੀ ਮਤਿ ਉਤੇ ਤੁਰਨ ਵਾਲੇ ਮਨੁੱਖ । ਏਕੁ ਨਿਧਾਨਾ—ਇਕ ਪ੍ਰਭੂ ਦਾ ਨਾਮ-ਖ਼ਜ਼ਾਨਾ । ਜਤੁ—ਕਾਮ-ਵਾਸਨਾ ਨੂੰ ਰੋਕਣ ਵਾਲਾ ਜਤਨ । ਸੰਜਮ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣਾ । ਮਹਿ—ਵਿਚ । ਕਲਿ—ਕਲਿਜੁਗ । ਕੀਰਤਿ—ਸਿਫ਼ਤਿ-ਸਾਲਾਹ ।੨।

ਜੁਗਿ ਜੁਗਿ—ਹਰੇਕ ਜੁਗ ਵਿਚ । ਸੋਧਿ—ਸੋਧ ਕੇ, ਗਹੁ ਨਾਲ ਪੜ੍ਹ ਕੇ । ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ । ਜਗਿ—ਜਗਤ ਵਿਚ । ਤੇ—ਉਹ ਬੰਦੇ । ਪਰਵਾਨਾ—ਕਬੂਲ ।੩।

ਸਿਉ—ਨਾਲ । ਚੂਕੈ—ਮੁੱਕ ਜਾਂਦਾ ਹੈ । ਮਨਿ—ਮਨ ਵਿਚ । ਸਭੇ—ਸਾਰੇ । ਪਾਹਿ—ਪਾਂਦੇ ਹਨ, ਪ੍ਰਾਪਤ ਕਰਦੇ ਹਨ । ਨਿਧਾਨਾ—ਨਾਮ-ਖ਼ਜ਼ਾਨਾ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੀ ਸਿੱਖਿਆ ਉਤੇ ਯਕੀਨ ਆ ਜਾਂਦਾ ਹੈ, ਉਹ ਮਨੁੱਖ ਗੁਰੂ (ਦੇ ਉਪਦੇਸ਼) ਵਿਚ ਲੀਨ ਰਹਿੰਦਾ ਹੈ । ਜੇਹੜਾ ਮਨੁੱਖ ਗੁਰੂ ਦੀ ਇਸ ਬਾਣੀ ਨਾਲ ਦਿਲੋਂ ਸਾਂਝ ਪਾ ਲੈਂਦਾ ਹੈ, ਉਸ ਦੇ ਅੰਦਰ ਪਰਮਾਤਮਾ ਦਾ ਨਾਮ ਸਦਾ ਟਿਕਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਵੇਖੋ, ਪੂਰਨ ਪ੍ਰਭੂ ਨੇ (ਗੁਰੂ ਦੀ ਸ਼ਰਨ ਪੈ ਕੇ ਹਰਿ-ਨਾਮ ਜਪਣ ਦੀ ਇਹ ਐਸੀ) ਉੱਤਮ ਜੁਗਤੀ ਬਣਾਈ ਹੈ ਜੋ ਹਰੇਕ ਜੁਗ ਵਿਚ ਇਕੋ ਜਿਹੀ ਚਲੀ ਆ ਰਹੀ ਹੈ । ਮਤਾਂ ਕੋਈ ਮਨੁੱਖ (ਜਤ ਸੰਜਮ ਤੀਰਥ ਆਦਿਕ ਕਰਮ ਦਾ) ਮਾਣ ਕਰ ਬਹੇ । ਇਸ ਜਗਤ ਵਿਚ ਸਦਾ-ਥਿਰ ਪ੍ਰਭੂ ਦਾ ਨਾਮ ਜਪਣ ਤੋਂ ਹੀ ਇੱਜ਼ਤ ਮਿਲਦੀ ਹੈ ।੧।

ਹੇ ਭਾਈ ! ਗੁਰੂ ਦੀ ਸ਼ਰਨ ਪਿਆਂ ਹੀ ਚਹੁੰਆਂ ਜੁਗਾਂ ਦਾ ਨਿਰਨਾ ਸਮਝ ਵਿਚ ਆਉਂਦਾ ਹੈ (ਕਿ ਜੁਗ ਚਾਹੇ ਕੋਈ ਹੋਵੇ) ਗੁਰੂ ਦੀ ਸ਼ਰਨ ਪੈਣ ਵਾਲੇ ਮਨੁੱਖਾਂ ਨੂੰ ਪਰਮਾਤਮਾ ਦਾ ਨਾਮ-ਖ਼ਜ਼ਾਨਾ ਪ੍ਰਾਪਤ ਹੋ ਜਾਂਦਾ ਹੈ । (ਵੇਦ ਆਦਿਕ ਹਿੰਦੂ ਧਰਮ-ਪੁਸਤਕ ਦੱਸਦੇ ਰਹੇ ਕਿ) ਜਤ ਸੰਜਮ ਅਤੇ ਤੀਰਥ-ਇਸ਼ਨਾਨ ਉਹਨਾਂ ਜੁਗਾਂ ਦਾ ਧਰਮ ਸੀ, ਪਰ ਕਲਿਜੁਗ ਵਿਚ (ਗੁਰੂ ਨਾਨਕ ਨੇ ਆ ਦੱਸਿਆ ਹੈ ਕਿ) ਪਰਮਾਤਮਾ ਦੀ ਸਿਫ਼ਤਿ-ਸਾਲਾਹ, ਪਰਮਾਤਮਾ ਦਾ ਨਾਮ-ਸਿਮਰਨ ਹੀ ਅਸਲ ਧਰਮ ਹੈ ।੨।

ਹੇ ਭਾਈ ! ਵੇਦ ਪੁਰਾਣ ਆਦਿਕ ਧਰਮ-ਪੁਸਤਕਾਂ ਨੂੰ ਗਹੁ ਨਾਲ ਪੜ੍ਹ ਕੇ ਵੇਖ ਲਵੋ (ਉਹ ਇਹੀ ਆਖਦੇ ਹਨ ਕਿ) ਹਰੇਕ ਜੁਗ ਵਿਚ (ਜਤ ਸੰਜਮ ਤੀਰਥ ਆਦਿਕ) ਆਪਣਾ ਆਪਣਾ ਧਰਮ (ਪਰਵਾਨ) ਹੈ । (ਪਰ ਗੁਰੂ

ਦੀ ਸਿੱਖਿਆ ਇਹ ਹੈ ਕਿ) ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਿਆ ਹੈ, ਜਗਤ ਵਿਚ ਉਹੀ ਮਨੁੱਖ ਪੂਰਨ ਹਨ ਤੇ ਕਬੂਲ ਹਨ ।੩।

ਹੇ ਭਾਈ ! ਨਾਨਕ ਆਖਦਾ ਹੈ—ਜੇਹੜਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਪਿਆਰ ਜੋੜਦਾ ਹੈ, ਉਸ ਦੇ ਮਨ ਵਿਚੋਂ (ਕਿਸੇ ਭੀ ਤਰ੍ਹਾਂ ਦੇ ਕਰਮ ਕਾਂਡ ਦਾ) ਅਹੰਕਾਰ ਮੁੱਕ ਜਾਂਦਾ ਹੈ । ਪਰਮਾਤਮਾ ਦਾ ਨਾਮ ਸਿਮਰਨ ਵਾਲੇ, ਸੁਣਨ ਵਾਲੇ, ਸਾਰੇ ਹੀ ਆਤਮਕ ਆਨੰਦ ਪ੍ਰਾਪਤ ਕਰਦੇ ਹਨ । ਜੇਹੜੇ ਮਨੁੱਖ (ਗੁਰੂ ਦੀ ਸਿੱਖਿਆ ਉਤੇ) ਸਰਧਾ ਲਿਆਉਂਦੇ ਹਨ, ਉਹ ਪ੍ਰਭੂ ਦਾ ਨਾਮ-ਖ਼ਜ਼ਾਨਾ ਲੱਭ ਲੈਂਦੇ ਹਨ ।੪।੪।

**ਨੋਟ** :—ਇਸ ਸ਼ਬਦ ਵਿਚ ਵੇਦ ਪੁਰਾਨਾਂ ਦੇ ਧਰਮ ਅਤੇ ਗੁਰ ਧਰਮ ਵਿਚ ਫ਼ਰਕ ਦੱਸਿਆ ਗਿਆ ਹੈ ।

**ਬਿਲਾਵਲੁ ਮਹਲਾ ੩ ॥ ਗੁਰਮੁਖਿ ਪ੍ਰੀਤਿ ਜਿਸ ਨੋ ਆਪੇ ਲਾਏ ॥ ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ ॥ ਮੰਗਲੁ ਨਾਰੀ ਗਾਵਹਿ ਆਏ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਏ ॥੧॥ ਹਉ ਤਿਨ ਬਲਿਹਾਰੈ ਜਿਨ੍ ਹਰਿ ਮੰਨਿ ਵਸਾਏ ॥ ਹਰਿ ਜਨ ਕਉ ਮਿਲਿਆ ਸੁਖੁ ਪਾਈਐ ਹਰਿ ਗੁਣ ਗਾਵੈ ਸਹਜਿ ਸੁਭਾਏ ॥੧॥ ਰਹਾਉ ॥ ਸਦਾ ਰੰਗਿ ਰਾਤੇ ਤੇਰੈ ਚਾਏ ॥ ਹਰਿ ਜੀਉ ਆਪਿ ਵਸੈ ਮਨਿ ਆਏ ॥ ਆਪੇ ਸੋਭਾ ਸਦ ਹੀ ਪਾਏ ॥ ਗੁਰਮੁਖਿ ਮੇਲੈ ਮੇਲਿ ਮਿਲਾਏ ॥੨॥ ਗੁਰਮੁਖਿ ਰਾਤੇ ਸਬਦਿ ਰੰਗਾਏ ॥ ਨਿਜ ਘਰਿ ਵਾਸਾ ਹਰਿ ਗੁਣ ਗਾਏ ॥ ਰੰਗਿ ਚਲੂਲੈ ਹਰਿ ਰਸਿ ਭਾਏ ॥ ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ ॥੩॥ ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ ॥ ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ ॥ ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ ॥ ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ ॥੪॥੫॥ {ਪੰਨਾ ੭੯੮}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪਾ ਕੇ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} ਜਿਸ ਨੂੰ, ਜਿਸ ਮਨੁੱਖ ਦੇ ਹਿਰਦੇ ਵਿਚ । ਆਪੇ—(ਪ੍ਰਭੂ) ਆਪ ਹੀ । ਤਿਤੁ—{ਲਫ਼ਜ਼ 'ਤਿਸੁ' ਤੋਂ ਅਧਿਕਰਣ ਕਾਰਕ} ਉਸ ਵਿਚ । ਘਰਿ—ਘਰ ਵਿਚ । ਤਿਤੁ ਘਰਿ—ਉਸ ਹਿਰਦੇ-ਘਰ ਵਿਚ {ਤਿਸੁ ਘਰਿ—ਉਸ ਦੇ ਘਰ ਵਿਚ} । ਬਿਲਾਵਲੁ—ਖ਼ੁਸ਼ੀ, ਆਨੰਦ । ਸਬਦਿ—ਸ਼ਬਦ ਦੀ ਰਾਹੀਂ । ਸੁਹਾਏ—(ਉਹ ਮਨੁੱਖ) ਸੋਹਣਾ ਬਣ ਜਾਂਦਾ ਹੈ । ਨਾਰੀ ਗਾਵਹਿ—ਨਾਰੀਆਂ ਗਾਂਦੀਆਂ ਹਨ, ਇੰਦ੍ਰੇ ਗਾਂਦੇ ਹਨ । ਮੰਗਲੁ—(ਪ੍ਰਭੂ ਦੀ) ਸਿਫ਼ਤਿ-ਸਾਲਾਹ ਦਾ ਗੀਤ । ਆਇ—ਆਇ; ਆ ਕੇ, ਰਲ ਕੇ । ਮਿਲਿ—ਮਿਲ ਕੇ ।੧।

ਹਉ—ਮੈਂ । ਬਲਿਹਾਰੈ—ਕੁਰਬਾਨ । ਮੰਨਿ—ਮਨਿ, ਮਨ ਵਿਚ । ਵਸਾਏ—ਵਸਾਇਆ ਹੈ । ਮਿਲਿਆ—ਮਿਲਿਆਂ । ਕਉ—ਨੂੰ । ਪਾਈਐ—ਪ੍ਰਾਪਤ ਕਰੀਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪ੍ਰੇਮ ਵਿਚ ।੧।ਰਹਾਉ।

ਰੰਗਿ—ਰੰਗ ਵਿਚ, ਪ੍ਰੇਮ ਵਿਚ । ਤੇਰੈ ਚਾਏ—ਤੇਰੈ ਚਾਇ, ਤੇਰੇ ਚਾਉ ਵਿਚ । ਮਨਿ—ਮਨ ਵਿਚ । ਆਏ—ਆਇ, ਆ ਕੇ । ਆਪੇ—(ਪ੍ਰਭੂ) ਆਪ ਹੀ । ਸਦ—ਸਦਾ । ਮੇਲਿ—ਮੇਲ ਵਿਚ, ਆਪਣੇ ਚਰਨਾਂ ਵਿਚ ।੨।

ਰੰਗਾਏ—ਰੰਗ ਚਾੜ੍ਹਦਾ ਹੈ । ਨਿਜ ਘਰਿ—ਆਪਣੇ (ਹਿਰਦੇ-) ਘਰ ਵਿਚ । ਗਾਏ—ਗਾ ਕੇ । ਚਲੂਲੈ ਰੰਗਿ—ਗੂੜ੍ਹੇ ਰੰਗ ਵਿਚ । ਭਾਏ—ਭਾਇ, ਪ੍ਰੇਮ ਵਿਚ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਮਾਏ—ਸਮਾਇ, ਲੀਨ ਹੋ ਕੇ ।੩।

ਅੰਤਰਿ—ਅੰਦਰ । ਅਗਿਆਨੁ—(ਜੀਵਨ-ਰਾਹ ਵਲੋਂ) ਬੇ-ਸਮਝੀ । ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ । ਬਹੁੜਿ—ਮੁੜ, ਫਿਰ । ਦ੍ਰਿੜਾਏ—ਪੱਕਾ ਕਰ ਦੇਂਦਾ ਹੈ ।੪।

**ਅਰਥ** :—(ਹੇ ਭਾਈ !) ਮੈਂ ਉਹਨਾਂ ਮਨੁੱਖਾਂ ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਇਆ ਹੈ । (ਹੇ ਭਾਈ !) ਪਰਮਾਤਮਾ ਦੇ (ਇਹੋ ਜਿਹੇ) ਸੇਵਕਾਂ ਦੀ ਸੰਗਤਿ ਕੀਤਿਆਂ ਆਤਮਕ ਆਨੰਦ ਮਿਲਦਾ ਹੈ । (ਜੇਹੜਾ ਮਨੁੱਖ ਹਰਿ-ਜਨਾਂ ਨੂੰ ਮਿਲਦਾ ਹੈ, ਉਹ ਭੀ) ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣ ਲੱਗ ਪੈਂਦਾ ਹੈ ।੧।ਰਹਾਉ।

(ਹੇ ਭਾਈ !) ਗੁਰੂ ਦੀ ਰਾਹੀਂ ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਆਪਣਾ ਪਿਆਰ ਪੈਦਾ ਕਰਦਾ ਹੈ, ਉਸ ਹਿਰਦੇ-ਘਰ ਵਿਚ (ਸਦਾ) ਖਿੜਾਉ (ਬਣਿਆ ਰਹਿੰਦਾ) ਹੈ, ਗੁਰੂ ਦੀ ਬਰਕਤਿ ਨਾਲ ਉਸ ਮਨੁੱਖ ਦਾ ਜੀਵਨ ਸੋਹਣਾ ਬਣ ਜਾਂਦਾ ਹੈ । ਉਸ ਦੇ ਸਾਰੇ ਗਿਆਨ-ਇੰਦ੍ਰੇ ਰਲ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹਿੰਦੇ ਹਨ । ਪ੍ਰਭੂ-ਪ੍ਰੀਤਮ ਨੂੰ ਮਿਲ ਕੇ ਮਨੁੱਖ ਸਦਾ ਆਤਮਕ ਆਨੰਦ ਮਾਣਦਾ ਹੈ ।੧।

(ਹੇ ਪ੍ਰਭੂ ! ਜੇਹੜੇ ਮਨੁੱਖ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ, ਉਹ) ਸਦਾ ਤੇਰੇ ਪ੍ਰੇਮ ਵਿਚ ਤੇਰੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ । (ਹੇ ਭਾਈ !) ਪ੍ਰਭੂ ਆਪ ਉਹਨਾਂ ਦੇ ਮਨ ਵਿਚ ਆ ਵੱਸਦਾ ਹੈ । ਪ੍ਰਭੂ ਆਪ ਹੀ ਉਹਨਾਂ ਨੂੰ ਸਦਾ ਲਈ ਵਡਿਆਈ ਬਖ਼ਸ਼ਦਾ ਹੈ, ਗੁਰੂ ਦੀ ਸਰਨ ਪਾ ਕੇ ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੨।

ਹੇ ਭਾਈ ! ਗੁਰੂ ਦੀ ਸਰਨ ਪੈ ਕੇ (ਜੇਹੜੇ ਮਨੁੱਖ ਗੁਰੂ ਦੇ) ਸ਼ਬਦ ਵਿਚ ਰੰਗੇ ਜਾਂਦੇ ਹਨ, (ਪ੍ਰਭੂ ਉਹਨਾਂ ਨੂੰ ਆਪਣੇ ਨਾਮ ਦਾ) ਰੰਗ ਚਾੜ੍ਹਦਾ ਹੈ, ਪ੍ਰਭੂ ਦੇ ਗੁਣ ਗਾ ਗਾ ਕੇ ਉਹਨਾਂ ਦਾ ਆਪਣੇ ਹਿਰਦੇ-ਘਰ ਵਿਚ ਟਿਕਾਣਾ ਬਣਿਆ ਰਹਿੰਦਾ ਹੈ (ਉਹ ਕਦੇ ਭਟਕਦੇ ਨਹੀਂ) ਪ੍ਰਭੂ ਦੇ ਨਾਮ-ਰਸ ਵਿਚ ਪ੍ਰੇਮ ਵਿਚ (ਟਿਕੇ ਰਹਿਣ ਕਰ ਕੇ) ਉਹ ਗੂੜ੍ਹੇ ਰੰਗ ਵਿਚ ਰੰਗੇ ਰਹਿੰਦੇ ਹਨ । ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿਣ ਕਰਕੇ ਉਹਨਾਂ ਦਾ ਇਹ ਨਾਮ-ਰੰਗ ਕਦੇ ਨਹੀਂ ਉਤਰਦਾ ।੩।

ਹੇ ਭਾਈ ! ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸਦਾ ਹੈ ਉਹਨਾਂ ਦੇ ਅੰਦਰੋਂ ਅਗਿਆਨ-ਹਨੇਰਾ ਦੂਰ ਹੋ ਜਾਂਦਾ ਹੈ, ਜਿਨ੍ਹਾਂ ਨੂੰ ਗੁਰੂ ਦਾ ਬਖ਼ਸ਼ਿਆ ਗਿਆਨ ਪ੍ਰਾਪਤ ਹੋ ਜਾਂਦਾ ਹੈ ਉਹਨਾਂ ਨੂੰ ਪਿਆਰਾ ਪ੍ਰਭੂ ਮਿਲ ਪੈਂਦਾ ਹੈ । ਜੇਹੜੇ ਮਨੁੱਖ ਸਦਾ-ਥਿਰ ਪ੍ਰਭੂ (ਦੇ ਪ੍ਰੇਮ) ਵਿਚ ਮਸਤ ਰਹਿੰਦੇ ਹਨ, ਉਹਨਾਂ ਨੂੰ ਜਨਮ-ਮਰਨ ਦਾ ਗੇੜ ਨਹੀਂ ਪੈਂਦਾ । (ਪਰ) ਹੇ ਨਾਨਕ ! ਪੂਰਾ ਗੁਰੂ ਹੀ (ਮਨੁੱਖ ਦੇ ਅੰਦਰ) ਨਾਮ ਜਪਣ ਦਾ ਸੁਭਾਉ ਪੱਕਾ ਕਰ ਸਕਦਾ ਹੈ ।੪।੫।

**ਬਿਲਾਵਲੁ ਮਹਲਾ ੩ ॥ ਪੂਰੇ ਗੁਰ ਤੇ ਵਡਿਆਈ ਪਾਈ ॥ ਅਚਿੰਤ ਨਾਮੁ ਵਸਿਆ ਮਨਿ ਆਈ ॥ ਹਉਮੈ ਮਾਇਆ ਸਬਦਿ ਜਲਾਈ ॥ ਦਰਿ ਸਾਚੈ ਗੁਰ ਤੇ ਸੋਭਾ ਪਾਈ ॥੧॥ ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥ ਅਨਦਿਨੁ ਅਨਦੁ ਹੋਵੈ ਮਨਿ ਮੇਰੈ ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ ਰਹਾਉ ॥ ਮਨ ਕੀ ਪਰਤੀਤਿ ਮਨ ਤੇ ਪਾਈ ॥ ਪੂਰੇ ਗੁਰ ਤੇ ਸਬਦਿ ਬੁਝਾਈ ॥ ਜੀਵਣ ਮਰਣੁ ਕੋ ਸਮਸਰਿ ਵੇਖੈ ॥ ਬਹੁੜਿ ਨ ਮਰੈ ਨਾ ਜਮੁ ਪੇਖੈ ॥੨॥ ਘਰ ਹੀ ਮਹਿ ਸਭਿ ਕੋਟ ਨਿਧਾਨ ॥ ਸਤਿਗੁਰਿ ਦਿਖਾਏ ਗਇਆ ਅਭਿਮਾਨੁ ॥ ਸਦ ਹੀ ਲਾਗਾ ਸਹਜਿ ਧਿਆਨ ॥ ਅਨਦਿਨੁ ਗਾਵੈ ਏਕੋ ਨਾਮ ॥੩॥ ਇਸੁ ਜੁਗ ਮਹਿ ਵਡਿਆਈ ਪਾਈ ॥ ਪੂਰੇ ਗੁਰ ਤੇ ਨਾਮੁ ਧਿਆਈ ॥ ਜਹ ਦੇਖਾ ਤਹ ਰਹਿਆ ਸਮਾਈ ॥ ਸਦਾ ਸੁਖਦਾਤਾ ਕੀਮਤਿ ਨਹੀ ਪਾਈ ॥੪॥ ਪੂਰੈ ਭਾਗਿ ਗੁਰੁ ਪੂਰਾ ਪਾਇਆ ॥ ਅੰਤਰਿ ਨਾਮੁ ਨਿਧਾਨੁ ਦਿਖਾਇਆ ॥ ਗੁਰ ਕਾ ਸਬਦੁ ਅਤਿ ਮੀਠਾ ਲਾਇਆ ॥ ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ ॥੫॥੬॥੪॥੬॥੧੦॥ {ਪੰਨਾ ੭੯੮}**

**ਪਦ ਅਰਥ** :—ਤੇ—ਤੋਂ । ਵਡਿਆਈ—ਗੌਰਵਤਾ, ਇੱਜ਼ਤ । ਅਚਿੰਤ ਨਾਮੁ—ਚਿੰਤਾ ਤੋਂ ਬਚਾਣ ਵਾਲਾ ਹਰਿ-ਨਾਮ । ਮਨਿ—ਮਨ ਵਿਚ । ਸਬਦਿ—ਸ਼ਬਦ ਨੇ । ਦਰਿ—ਦਰ ਉਤੇ ।੧।

ਜਗਦੀਸ—{ਜਗਤ-ਈਸ਼} ਹੇ ਜਗਤ ਦੇ ਮਾਲਕ ! ਸੇਵਉ—ਸੇਵਉਂ, ਮੈਂ ਸੇਵਾ ਕਰਦਾ ਰਹਾਂ । ਮੈ—ਮੈਨੂੰ । ਅਵਰੁ—ਹੋਰ । ਅਨਦਿਨੁ—ਹਰ ਰੋਜ਼ । ਗੁਰਮੁਖਿ—ਗੁਰੂ ਦੀ ਰਾਹੀਂ । ਮਾਗਉ—ਮਾਂਗਉਂ, ਮੈਂ ਮੰਗਦਾ ਹਾਂ । ਨਿਵਾਜਾ—ਬਖ਼ਸ਼ਸ਼ ਕਰਨ ਵਾਲਾ ।੧।ਰਹਾਉ।

ਪਰਤੀਤਿ—ਸਰਧਾ, ਨਿਸ਼ਚਾ । ਮਨ ਤੇ—ਮਨ ਤੋਂ, ਅੰਦਰੋਂ ਹੀ । ਤੇ—ਤੋਂ । ਸਬਦਿ—ਸ਼ਬਦ ਦੀ ਰਾਹੀਂ । ਬੁਝਾਈ—ਸਮਝ । ਜੀਵਣ ਮਰਣੁ—ਜਨਮ ਤੋਂ ਮਰਨ ਤਕ, ਸਾਰੀ ਉਮਰ । ਕੋ—ਜੇਹੜਾ ਕੋਈ ਮਨੁੱਖ । ਸਮਸਰਿ—ਬਰਾਬਰ, ਇੱਕ-ਸਮਾਨ । ਬਹੁੜਿ—ਮੁੜ । ਪੇਖੈ—ਵੇਖਦਾ ।੨।

ਘਰ—ਹਿਰਦਾ-ਘਰ । ਮਹਿ—ਵਿਚ । ਸਭਿ ਕੋਟ—ਸਾਰੇ ਕਿਲ੍ਹੇ {ਕੋਟਿ—ਕ੍ਰੋੜ । ਕੋਟੁ—ਕਿਲ੍ਹਾ । ਕੋਟ—ਕਿਲ੍ਹੇ} । ਨਿਧਾਨ—ਖ਼ਜ਼ਾਨੇ । ਸਤਿਗੁਰਿ—ਗੁਰੂ ਨੇ । ਅਭਿਮਾਨੁ—ਅਹੰਕਾਰ । ਸਦ—ਸਦਾ । ਸਹਜਿ—ਆਤਮਕ ਅਡੋਲਤਾ ਵਿਚ । ਏਕੋ ਨਾਮ—ਇਕ ਨਾਮ ਹੀ ।੩।

ਜੁਗ ਮਹਿ—ਜਗਤ ਵਿਚ । ਦੇਖਾ—ਦੇਖਾਂ, ਮੈਂ ਵੇਖਦਾ ਹਾਂ ।੪।

ਭਾਗਿ—ਕਿਸਮਤ ਨਾਲ । ਅੰਤਰਿ—(ਹਿਰਦੇ ਦੇ) ਅੰਦਰ । ਨਿਧਾਨੁ—ਖ਼ਜ਼ਾਨਾ । ਮਨਿ—ਮਨ ਵਿਚ । ਤਨਿ—ਸਰੀਰ ਵਿਚ ।੫।

**ਅਰਥ** :—ਹੇ ਜਗਤ ਦੇ ਮਾਲਕ-ਪ੍ਰਭੂ ! (ਮੇਹਰ ਕਰ) ਮੈਂ (ਤੇਰਾ ਨਾਮ) ਸਿਮਰਦਾ ਰਹਾਂ, (ਇਸ ਤੋਂ ਚੰਗਾ) ਮੈਨੂੰ ਹੋਰ ਕੋਈ ਕੰਮ ਨਾਹ ਲੱਗੇ । (ਹੇ ਪ੍ਰਭੂ !) ਗੁਰੂ ਦੀ ਸਰਨ ਪੈ ਕੇ (ਆਤਮਕ ਆਨੰਦ ਦੀ) ਬਖ਼ਸ਼ਸ਼ ਕਰਨ ਵਾਲਾ ਤੇਰਾ ਨਾਮ ਮੰਗਦਾ ਹਾਂ (ਤਾ ਕਿ) ਮੇਰੇ ਮਨ ਵਿਚ (ਉਸ ਨਾਮ ਦੀ ਬਰਕਤਿ ਨਾਲ) ਹਰ ਵੇਲੇ ਆਨੰਦ ਬਣਿਆ ਰਹੇ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੇ ਪੂਰੇ ਗੁਰੂ ਪਾਸੋਂ ਵਡਿਆਈ-ਇੱਜ਼ਤ ਪ੍ਰਾਪਤ ਕਰ ਲਈ, ਉਸ ਦੇ ਮਨ ਵਿਚ ਉਹ ਹਰਿ-ਨਾਮ ਆ ਵੱਸਦਾ ਹੈ ਜੋ ਹਰੇਕ ਕਿਸਮ ਦਾ ਫ਼ਿਕਰ-ਤੌਖ਼ਲਾ ਦੂਰ ਕਰ ਦੇਂਦਾ ਹੈ । ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਮਾਇਆ ਦੇ ਕਾਰਨ ਪੈਦਾ ਹੋਈ ਹਉਮੈ ਸਾੜ ਲਈ, ਉਸ ਨੇ ਗੁਰੂ ਦੀ ਕਿਰਪਾ ਨਾਲ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਸੋਭਾ ਖੱਟ ਲਈ ।੧।

ਹੇ ਭਾਈ ! ਜਿਸ ਮਨੁੱਖ ਨੇ ਪੂਰੇ ਗੁਰੂ ਪਾਸੋਂ (ਉਸ ਦੇ) ਸ਼ਬਦ ਦੀ ਰਾਹੀਂ (ਆਤਮਕ ਜੀਵਨ ਦੀ) ਸੂਝ ਪ੍ਰਾਪਤ ਕਰ ਲਈ, ਉਸ ਨੇ ਆਪਣੇ ਅੰਦਰੋਂ ਹੀ ਆਪਣੇ ਮਨ ਵਾਸਤੇ ਸਰਧਾ-ਵਿਸ਼ਵਾਸ ਦੀ ਦਾਤਿ ਲੱਭ ਲਈ (ਇਹ ਸਰਧਾ ਕਿ ਪਰਮਾਤਮਾ ਸਾਰੇ ਜਗਤ ਵਿਚ ਇਕ-ਸਮਾਨ ਵਿਆਪਕ ਹੈ) । ਹੇ ਭਾਈ ! ਜੇਹੜਾ ਭੀ ਮਨੁੱਖ ਸਾਰੀ ਉਮਰ ਪ੍ਰਭੂ ਨੂੰ (ਸ੍ਰਿਸ਼ਟੀ ਵਿਚ) ਇਕ-ਸਮਾਨ (ਵੱਸਦਾ) ਵੇਖਦਾ ਹੈ, ਉਸ ਨੂੰ ਕਦੇ ਆਤਮਕ ਮੌਤ ਨਹੀਂ ਵਿਆਪਦੀ, ਉਸ ਵਲ ਜਮਰਾਜ ਕਦੇ ਨਹੀਂ ਤੱਕਦਾ ।੨।

ਹੇ ਭਾਈ ! (ਹਰੇਕ ਮਨੁੱਖ ਦੇ) ਹਿਰਦੇ-ਘਰ ਵਿਚ ਸਾਰੇ (ਸੁਖਾਂ ਦੇ) ਖ਼ਜ਼ਾਨਿਆਂ ਦੇ (ਕੋਟਾਂ ਦੇ) ਕੋਟ ਮੌਜੂਦ ਹਨ । ਜਿਸ ਮਨੁੱਖ ਨੂੰ ਗੁਰੂ ਨੇ (ਇਹ ਕੋਟ) ਵਿਖਾ ਦਿੱਤੇ, ਉਸ ਦੇ ਅੰਦਰੋਂ ਅਹੰਕਾਰ ਦੂਰ ਹੋ ਗਿਆ । ਉਹ ਮਨੁੱਖ ਸਦਾ ਹੀ ਆਤਮਕ ਅਡੋਲਤਾ ਵਿਚ ਸੁਰਤਿ ਜੋੜੀ ਰੱਖਦਾ ਹੈ । ਉਹ ਮਨੁੱਖ ਹਰ ਵੇਲੇ ਇਕੋ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਪੂਰੇ ਗੁਰੂ ਪਾਸੋਂ (ਸਿੱਖਿਆ ਲੈ ਕੇ) ਪ੍ਰਭੂ ਦਾ ਨਾਮ ਸਿਮਰਦਾ ਹੈ, ਉਹ ਇਸ ਜਗਤ ਵਿਚ ਇੱਜ਼ਤ ਪ੍ਰਾਪਤ ਕਰਦਾ ਹੈ । ਹੇ ਭਾਈ ! ਮੈਂ ਤਾਂ ਜਿੱਧਰ ਵੇਖਦਾ ਹਾਂ, ਉਧਰ ਹੀ ਉਹ ਪਰਮਾਤਮਾ ਮੌਜੂਦ ਦਿੱਸਦਾ ਹੈ । ਉਹ ਸਦਾ ਹੀ (ਸਭਨਾਂ ਨੂੰ) ਸੁਖ ਦੇਣ ਵਾਲਾ ਹੈ । ਪਰ ਉਹ ਕਿਸੇ ਮੁੱਲ ਤੋਂ ਨਹੀਂ ਮਿਲ ਸਕਦਾ ।੪।

ਹੇ ਭਾਈ ! ਜਿਸ ਮਨੁੱਖ ਨੇ ਪੂਰੀ ਕਿਸਮਤ ਨਾਲ ਪੂਰਾ ਗੁਰੂ ਲੱਭ ਲਿਆ, ਗੁਰੂ ਨੇ ਉਸ ਨੂੰ ਉਸ ਦੇ ਹਿਰਦੇ ਵਿਚ ਹੀ ਪਰਮਾਤਮਾ ਦਾ ਨਾਮ-ਖ਼ਜ਼ਾਨਾ ਵਿਖਾਲ ਦਿੱਤਾ । ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਦਾ ਸ਼ਬਦ ਬਹੁਤ ਪਿਆਰਾ ਲੱਗਣ ਲੱਗ ਪਿਆ, ਉਸ ਦੇ ਅੰਦਰੋਂ ਮਾਇਆ ਦੀ ਤ੍ਰੇਹ ਬੁੱਝ ਗਈ । ਉਸ ਨੂੰ ਆਪਣੇ ਮਨ ਵਿਚ ਆਪਣੇ ਹਿਰਦੇ ਵਿਚ ਆਨੰਦ ਹੀ ਆਨੰਦ ਹਾਸਲ ਹੋ ਗਿਆ ।੫।੬।੧੦।

ਮ: ੧ — ੪ ਸ਼ਬਦ<br>
ਮ: ੩ — ੬ ਸ਼ਬਦ<br>
. . ਜੋੜ ੧੦ ਸ਼ਬਦ

### ਰਾਗੁ ਬਿਲਾਵਲੁ ਮਹਲਾ ੪ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ ॥ ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ ॥੧॥ ਜਪਿ ਮਨ ਰਾਮ ਨਾਮੁ ਰਸਨਾ ॥ ਮਸਤਕਿ ਲਿਖਤ ਲਿਖੇ ਗੁਰੁ ਪਾਇਆ, ਹਰਿ ਹਿਰਦੈ ਹਰਿ ਬਸਨਾ ॥੧॥ ਰਹਾਉ ॥ ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ, ਰਖਿ ਲੇਵਹੁ ਜਨੁ ਅਪਨਾ ॥ ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ, ਹਰਿ ਰਾਖਿਓ ਹਰਿ ਸਰਨਾ ॥੨॥ ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ ॥ ਓਹੁ ਢੋਵੈ ਢੋਰ, ਹਾਥਿ ਚਮੁ ਚਮਰੇ, ਹਰਿ ਉਧਰਿਓ ਪਰਿਓ ਸਰਨਾ ॥੩॥ ਪ੍ਰਭ ਦੀਨ ਦਇਆਲ ਭਗਤ ਭਵ ਤਾਰਨ, ਹਮ ਪਾਪੀ ਰਾਖੁ ਪਪਨਾ ॥ ਹਰਿ ਦਾਸਨ ਦਾਸ ਦਾਸ ਹਮ ਕਰੀਅਹੁ, ਜਨ ਨਾਨਕ ਦਾਸ ਦਾਸੰਨਾ ॥੪॥੧॥ {ਪੰਨਾ ੭੯੮-੭੯੯}**

**ਪਦ ਅਰਥ** :—ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਪ੍ਰੇਰੇ—ਪ੍ਰੇਰਨਾ ਕਰਦਾ ਹੈ । ਨਟੂਆ—ਨਾਟਕ ਕਰਨ ਵਾਲਾ । ਤੰਤੀ—ਵੀਣਾ । ਤੰਤੁ—ਤਾਰ । ਤੰਤੀ ਤੰਤੁ—ਵੀਣਾ ਦੀ ਤਾਰ । ਜੰਤ—{ਯੰਤ੍ਰ} ਵਾਜੇ । ਵਾਜਹਿ—ਵੱਜਦੇ ਹਨ । ਜਨਾ—ਜੀਵ ।੧।

ਮਨ—ਹੇ ਮਨ ! ਰਸਨਾ—ਜੀਭ ਨਾਲ । ਮਸਤਕਿ—ਮੱਥੇ ਉਤੇ । ਹਿਰਦੈ—ਹਿਰਦੇ ਵਿਚ ।੧।ਰਹਾਉ।

ਗਿਰਸਤਿ—ਗ੍ਰਸਿਆ ਹੋਇਆ, ਜਕੜਿਆ ਹੋਇਆ । ਪ੍ਰਾਨੀ—ਜੀਵ । ਜਨੁ—ਦਾਸ । ਹਰਣਾਖਸਿ—ਹਰਣਾਖਸ ਨੇ । ਗ੍ਰਸਿਓ—ਗ੍ਰਸਿਆ, ਆਪਣੇ ਕਾਬੂ ਵਿਚ ਕੀਤਾ ।੨।

ਗਤਿ ਮਿਤਿ—ਹਾਲਤ । ਪਤਿਤ—ਵਿਕਾਰੀ, ਵਿਕਾਰਾਂ ਵਿਚ ਡਿੱਗੇ ਹੋਏ {ਪਤੱ—ਟੋ ਡਓਲਲ} । ਪਵੰਨਾ—ਪਵਿੱਤਰ । ਢੋਰ—ਮੋਏ ਹੋਏ ਪਸ਼ੂ । ਹਾਥਿ—ਹੱਥ ਵਿਚ । ਚਮਰੇ ਹਾਥਿ—ਚਮਾਰ ਦੇ ਹੱਥ ਵਿਚ । ਉਧਰਿਓ—ਪਾਰ ਲੰਘਾ ਦਿੱਤਾ ।੩।

ਦੀਨ—ਗਰੀਬ, ਕੰਗਾਲ । ਦਇਆਲ—ਦਇਆ ਦਾ ਘਰ । ਦੀਨ ਦਇਆਲ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਭਵ—ਸੰਸਾਰ-ਸਮੁੰਦਰ । ਭਵ ਤਾਰਨ—ਹੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲੇ ! ਪਪਨਾ—ਪਾਪਾਂ ਤੋਂ । ਦਾਸ ਦਾਸੰਨਾ—ਦਾਸਾਂ ਦਾ ਦਾਸ ।੪।

**ਅਰਥ** :—ਹੇ (ਮੇਰੇ) ਮਨ ! ਜੀਭ ਨਾਲ ਪਰਮਾਤਮਾ ਦਾ ਨਾਮ ਜਪਿਆ ਕਰ । ਜਿਸ ਮਨੁੱਖ ਦੇ ਮੱਥੇ ਉਤੇ ਲਿਖੇ ਹੋਏ ਚੰਗੇ ਭਾਗ ਉੱਘੜ ਪੈਣ, ਉਸ ਨੂੰ ਗੁਰੂ ਮਿਲ ਪੈਂਦਾ ਹੈ, (ਗੁਰੂ ਦੀ ਸਹੈਤਾ ਨਾਲ ਉਸ ਦੇ) ਹਿਰਦੇ ਵਿਚ ਪ੍ਰਭੂ ਆ ਵੱਸਦਾ ਹੈ ।੧।ਰਹਾਉ।

ਸਭ ਦੇ ਦਿਲ ਦੀ ਜਾਣਨ ਵਾਲਾ ਪਰਮਾਤਮਾ ਉੱਦਮ ਕਰਨ ਦੀ ਅਕਲ (ਜੀਵਾਂ ਨੂੰ ਆਪ ਦੇਂਦਾ ਹੈ) । ਜਿਵੇਂ ਉਹ ਸਾਨੂੰ ਪ੍ਰੇਰਨਾ ਕਰਦਾ ਹੈ ਤਿਵੇਂ ਅਸੀ ਕਰਦੇ ਹਾਂ । ਜਿਵੇਂ ਕੋਈ ਨਾਟਕ ਕਰਨ ਵਾਲਾ ਮਨੁੱਖ ਵੀਣਾ (ਆਦਿਕ ਸਾਜ) ਦੀ ਤਾਰ ਵਜਾਂਦਾ ਹੈ (ਤਿਵੇਂ ਉਹ ਸਾਜ ਵੱਜਦਾ ਹੈ); ਤਿਵੇਂ ਸਾਰੇ ਜੀਵ (ਜੋ, ਮਾਨੋ) ਵਾਜੇ (ਹਨ, ਪ੍ਰਭੂ ਦੇ ਵਜਾਇਆਂ) ਵੱਜਦੇ ਹਨ ।੧।

ਹੇ ਪ੍ਰਭੂ ! ਮਾਇਆ ਦੇ ਮੋਹ ਵਿਚ ਫਸਿਆ ਹੋਇਆ ਜੀਵ ਭਟਕਦਾ ਫਿਰਦਾ ਹੈ, (ਮੈਨੂੰ) ਆਪਣੇ ਦਾਸ ਨੂੰ (ਇਸ ਮਾਇਆ ਦੇ ਮੋਹ ਤੋਂ) ਬਚਾ ਲੈ (ਉਸ ਤਰ੍ਹਾਂ ਬਚਾ ਲੈ) ਜਿਵੇਂ, ਹੇ ਹਰੀ ! ਤੂੰ ਸਰਨ ਪਏ ਪ੍ਰਹਿਲਾਦ ਦੀ ਰੱਖਿਆ ਕੀਤੀ, ਜਦੋਂ ਉਸ ਨੂੰ ਹਰਣਾਖਸ ਨੇ ਦੁੱਖ ਦਿੱਤਾ ।੨।

ਹੇ ਭਾਈ ! ਕਿਸ ਕਿਸ ਦੀ ਹਾਲਤ ਦੱਸੀ ਜਾਏ ? ਉਹ ਪਰਮਾਤਮਾ ਤਾਂ ਬੜੇ ਬੜੇ ਵਿਕਾਰੀਆਂ ਨੂੰ ਪਵਿੱਤਰ ਕਰ ਦੇਂਦਾ ਹੈ । (ਵੇਖੋ,) ਉਹ (ਰਵਿਦਾਸ) ਮੋਏ ਹੋਏ ਪਸ਼ੂ ਢੋਂਦਾ ਸੀ, (ਉਸ) ਚਮਾਰ ਦੇ ਹੱਥ ਵਿਚ (ਨਿੱਤ) ਚਮ (ਫੜਿਆ ਹੁੰਦਾ) ਸੀ, ਪਰ ਜਦੋਂ ਉਹ ਪ੍ਰਭੂ ਦੀ ਸਰਨ ਪਿਆ, ਪ੍ਰਭੂ ਨੇ ਉਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ ।੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਹੇ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲੇ ਪ੍ਰਭੂ ! ਸਾਨੂੰ ਪਾਪੀ ਜੀਵਾਂ ਨੂੰ ਪਾਪਾਂ ਤੋਂ ਬਚਾ ਲੈ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਸਾਨੂੰ ਆਪਣੇ ਦਾਸਾਂ ਦੇ ਦਾਸਾਂ ਦਾ ਦਾਸ ਬਣਾ ਲੈ ।੪।੧।

**ਬਿਲਾਵਲੁ ਮਹਲਾ ੪ ॥ ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ ॥ ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥੧॥ ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥ ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ ॥੧॥ ਰਹਾਉ ॥ ਹਰਿ ਜਨ ਸੇਵਕ ਸੇ ਹਰਿ ਤਾਰੇ ਹਮ ਨਿਰਗੁਨ ਰਾਖੁ ਉਪਮਾ ॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ ਹਰਿ ਜਪੀਐ ਵਡੇ ਕਰੰਮਾ ॥੨॥ ਨਾਮ ਹੀਨ ਧ੍ਰਿਗੁ ਜੀਵਤੇ ਤਿਨ ਵਡ ਦੂਖ ਸਹੰਮਾ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ ॥੩॥ ਹਰਿ ਜਨ ਨਾਮੁ ਅਧਾਰੁ ਹੈ ਧੁਰਿ ਪੂਰਬਿ ਲਿਖੇ ਵਡ ਕਰਮਾ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ ॥੪॥੨॥ {ਪੰਨਾ ੭੯੯}**

**ਪਦ ਅਰਥ** :—ਮੁਗਧ—ਮੂਰਖ । ਗਿਆਨ—ਸਹੀ ਜੀਵਨ ਦੀ ਸੂਝ । ਅਗਿਆਨ ਮਤੀ—(ਸਹੀ ਜੀਵਨ ਵਲੋਂ) ਬੇ-ਸਮਝੀ । ਸਰਣਾਗਤਿ—ਸਰਣ-ਆਗਤਿ, ਸਰਨ ਪਏ । ਪੁਰਖ—ਹੇ ਸਰਬ-ਵਿਆਪਕ ! ਅਜਨਮਾ—ਹੇ ਜਨਮ ਤੋਂ ਰਹਿਤ ! ਹੀਨ—ਨਿਮਾਣੇ । ਅਕਰਮਾ—ਅ-ਕਰਮ, ਕਰਮ-ਹੀਣ, ਭਾਗ-ਹੀਣ ।੧।

ਭਜੁ—ਸਿਮਰ । ਨਾਮੈ—ਨਾਮ ਨੂੰ । ਰਸੁ—ਆਨੰਦ । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਕਾਮਾ—ਕੰਮ ।੧।ਰਹਾਉ।

ਸੇ—{ਬਹੁ-ਵਚਨ} ਉਹ ਬੰਦੇ । ਨਿਰਗੁਨ—ਗੁਣ-ਹੀਨ । ਉਪਮਾ—ਵਡਿਆਈ, ਸੋਭਾ । ਅਵਰੁ—ਹੋਰ । ਠਾਕੁਰ—ਹੇ ਠਾਕੁਰ ! ਵਡ ਕਰੰਮਾ—ਵੱਡੇ ਭਾਗਾਂ ਨਾਲ ।੨।

ਹੀਨ—ਸੱਖਣੇ, ਖ਼ਾਲੀ । ਧ੍ਰਿਗੁ—ਫਿਟਕਾਰ-ਜੋਗ । ਸਹੰਮਾ—ਸਹਿਮ, ਫ਼ਿਕਰ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਫਿਰਿ ਫਿਰਿ—ਮੁੜ ਮੁੜ । ਭਵਾਈਅਹਿ—ਭਵਾਏ ਜਾਂਦੇ ਹਨ । ਅਕਰਮ—ਭਾਗ-ਹੀਣ ।੩।

ਅਧਾਰੁ—ਆਸਰਾ । ਧੁਰਿ—ਧੁਰ ਦਰਗਾਹ ਤੋਂ । ਪੂਰਬਿ—ਪੂਰਬਲੇ ਜਨਮ ਵਿਚ । ਕਰਮ—ਭਾਗ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰੂ ਨੇ । ਦ੍ਰਿੜਾਇਆ—(ਹਿਰਦੇ ਵਿਚ) ਪੱਕਾ ਕਰਾ ਦਿੱਤਾ । ਸਫਲੁ—ਕਾਮਯਾਬ ।੪।

**ਅਰਥ** :—ਹੇ (ਮੇਰੇ) ਮਨ ! ਸਦਾ ਪਰਮਾਤਮਾ ਦਾ ਨਾਮ ਸਿਮਰਦਾ ਰਹੁ । (ਹੇ ਭਾਈ !) ਗੁਰੂ ਦੀ ਮਤਿ ਉਤੇ ਤੁਰਿਆਂ ਹੀ ਪਰਮਾਤਮਾ ਦੇ ਨਾਮ ਦਾ ਆਨੰਦ ਮਿਲਦਾ ਹੈ । ਛੱਡੋ ਹੋਰ ਕੰਮਾਂ ਦਾ ਮੋਹ, (ਜਿੰਦ ਨੂੰ ਉਹਨਾਂ ਤੋਂ) ਕੋਈ ਲਾਭ ਨਹੀਂ ਮਿਲੇਗਾ ।੧।ਰਹਾਉ।

ਹੇ ਸਰਬ-ਵਿਆਪਕ ਪ੍ਰਭੂ ! ਹੇ ਜੂਨਾਂ ਤੋਂ ਰਹਿਤ ਪ੍ਰਭੂ ! ਅਸੀ ਜੀਵ ਮੂਰਖ ਹਾਂ, ਬੜੇ ਮੂਰਖ ਹਾਂ, ਬੇ ਸਮਝ ਹਾਂ (ਪਰ) ਤੇਰੀ ਸਰਨ ਪਏ ਹਾਂ । ਹੇ ਮੇਰੇ ਠਾਕੁਰ ! ਮੇਹਰ ਕਰ, ਸਾਡੀ ਰੱਖਿਆ ਕਰ, ਅਸੀ ਪੱਥਰ (-ਦਿਲ) ਹਾਂ, ਅਸੀ ਨਿਮਾਣੇ ਹਾਂ ਤੇ ਮੰਦ-ਭਾਗੀ ਹਾਂ ।੧।

ਹੇ ਹਰੀ ! ਜੇਹੜੇ ਮਨੁੱਖ ਤੇਰੇ (ਦਰ ਦੇ) ਸੇਵਕ ਬਣਦੇ ਹਨ ਤੂੰ ਉਹਨਾਂ ਨੂੰ ਪਾਰ ਲੰਘਾ ਲੈਂਦਾ ਹੈਂ । (ਪਰ) ਅਸੀ ਗੁਣ-ਹੀਨ ਹਾਂ, (ਗੁਣ-ਹੀਨਾਂ ਦੀ ਭੀ) ਰੱਖਿਆ ਕਰ (ਇਸ ਵਿਚ ਭੀ ਤੇਰੀ ਹੀ) ਸੋਭਾ ਹੋਵੇਗੀ । ਹੇ ਮੇਰੇ ਠਾਕੁਰ ! ਤੈਥੋਂ ਬਿਨਾ ਮੇਰਾ ਕੋਈ (ਮਦਦਗਾਰ) ਨਹੀਂ । (ਹੇ ਭਾਈ !) ਵੱਡੀ ਕਿਸਮਤ ਨਾਲ ਹੀ ਪ੍ਰਭੂ ਦਾ ਨਾਮ ਜਪਿਆ ਜਾ ਸਕਦਾ ਹੈ ।੨।

(ਹੇ ਭਾਈ !) ਜੇਹੜੇ ਮਨੁੱਖ ਪ੍ਰਭੂ ਦੇ ਨਾਮ ਤੋਂ ਵਾਂਜੇ ਰਹਿੰਦੇ ਹਨ, ਉਹਨਾਂ ਦਾ ਜੀਊਣਾ ਫਿਟਕਾਰ-ਜੋਗ ਹੀ ਹੁੰਦਾ ਹੈ । ਉਹਨਾਂ ਨੂੰ ਬੜੇ ਦੁੱਖ ਸਹਿਮ (ਚੰਬੜੇ ਰਹਿੰਦੇ ਹਨ) । ਉਹ ਮਨੁੱਖ ਮੁੜ ਮੁੜ ਜੂਨਾਂ ਵਿਚ ਪਾਏ ਜਾਂਦੇ ਹਨ । ਉਹ ਮੂਰਖ ਬੰਦੇ ਕਰਮਹੀਣ ਹੀ ਰਹਿੰਦੇ ਹਨ, ਮੰਦ-ਭਾਗੀ ਹੀ ਰਹਿੰਦੇ ਹਨ ।੩।

ਹੇ ਭਾਈ ! ਪਰਮਾਤਮਾ ਦੇ ਭਗਤਾਂ ਨੂੰ ਪਰਮਾਤਮਾ ਦਾ ਨਾਮ (ਹੀ ਜੀਵਨ ਦਾ) ਸਹਾਰਾ ਹੈ । ਧੁਰ ਦਰਗਾਹ ਤੋਂ ਪੂਰਬਲੇ ਜਨਮ ਵਿਚ (ਉਹਨਾਂ ਦੇ ਮੱਥੇ ਉਤੇ) ਵੱਡੇ ਭਾਗ ਲਿਖੇ ਹੋਏ ਸਮਝੋ । ਹੇ ਦਾਸ ਨਾਨਕ ! ਗੁਰੂ ਨੇ ਸਤਿਗੁਰੂ ਨੇ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਸਿਮਰਨ ਪੱਕਾ ਕਰ ਦਿੱਤਾ, ਉਸ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ ।੪।੨।

**ਬਿਲਾਵਲੁ ਮਹਲਾ ੪ ॥ ਹਮਰਾ ਚਿਤੁ ਲੁਭਤ ਮੋਹਿ ਬਿਖਿਆ, ਬਹੁ ਦੁਰਮਤਿ ਮੈਲੁ ਭਰਾ ॥ ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ, ਹਮ ਕਿਉ ਕਰਿ ਮੁਗਧ ਤਰਾ ॥੧॥ ਮੇਰੇ ਮਨ, ਜਪਿ ਨਰਹਰ ਨਾਮੁ ਨਰਹਰਾ ॥ ਜਨ ਊਪਰਿ ਕਿਰਪਾ ਪ੍ਰਭਿ ਧਾਰੀ, ਮਿਲਿ ਸਤਿਗੁਰ ਪਾਰਿ ਪਰਾ ॥੧॥ ਰਹਾਉ ॥ ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ, ਹਰਿ ਦੇਹੁ ਮਤੀ ਜਸੁ ਕਰਾ ॥ ਤੁਮ੍ਰੈ ਸੰਗਿ ਲਗੇ ਸੇ ਉਧਰੇ, ਜਿਉ ਸੰਗਿ ਕਾਸਟ ਲੋਹ ਤਰਾ ॥੨॥ ਸਾਕਤ ਨਰ ਹੋਛੀ**

**ਮਤਿ ਮਧਿਮ, ਜਿਨ੍ ਹਰਿ ਹਰਿ ਸੇਵ ਨ ਕਰਾ ॥ ਤੇ ਨਰ ਭਾਗਹੀਨ ਦੁਹਚਾਰੀ, ਓਇ ਜਨਮਿ ਮੁਏ ਫਿਰਿ ਮਰਾ ॥੩॥ ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ, ਤੇ ਨ੍ਾਏ ਸੰਤੋਖ ਗੁਰ ਸਰਾ ॥ ਦੁਰਮਤਿ ਮੈਲੁ ਗਈ ਹਰਿ ਭਜਿਆ, ਜਨ ਨਾਨਕ ਪਾਰਿ ਪਰਾ ॥੪॥੩॥ {ਪੰਨਾ ੭੯੯}**

**ਪਦ ਅਰਥ** :—ਲੁਭਤ—ਲੋਭ ਵਿਚ ਫਸਿਆ ਹੋਇਆ, ਗ੍ਰਸਿਆ ਹੋਇਆ । ਮੋਹਿ—ਮੋਹ ਵਿਚ । ਬਿਖਿਆ—ਮਾਇਆ । ਦੁਰਮਤਿ—ਖੋਟੀ ਮਤਿ । ਭਰਾ—ਭਰਿਆ ਹੋਇਆ । ਕਰਿ ਨ ਸਕਹ—ਅਸੀ ਕਰ ਨਹੀਂ ਸਕਦੇ {ਸਕਹ—ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} । ਕਿਉ ਕਰਿ—ਕਿਵੇਂ ? ਮੁਗਧ—ਮੂਰਖ ।੧।

ਮਨ—ਹੇ ਮਨ ! ਨਰਹਰ—{ਨਰਹਰ ਨਰਸਿਂਹ} ਪਰਮਾਤਮਾ । ਪ੍ਰਭਿ—ਪ੍ਰਭੂ ਨੇ । ਮਿਲਿ—ਮਿਲ ਕੇ । ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ । ਪਾਰਿ ਪਰਾ—ਪਾਰ ਲੰਘ ਗਿਆ ।੧।ਰਹਾਉ।

ਠਾਕੁਰ—ਹੇ ਠਾਕੁਰ ! ਮਤੀ—ਅਕਲ, ਸਮਝ । ਜਸੁ—ਸਿਫ਼ਤਿ-ਸਾਲਾਹ । ਸੰਗਿ—ਨਾਲ, ਸੰਗਤਿ ਵਿਚ । ਸੇ—ਉਹ ਬੰਦੇ {ਬਹੁ-ਵਚਨ} । ਕਾਸਟ—ਕਾਠ, ਲੱਕੜ । ਲੋਹ—ਲੋਹਾ ।੨।

ਸਾਕਤ ਨਰ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਹੋਛੀ—ਹੌਲੀ ! ਮਧਿਮ—{ਮ੍ਯਿਮ} ਨਿੰਮ੍ਹੀ, ਕਮਜ਼ੋਰ । ਤੇ ਨਰ—ਉਹ ਬੰਦੇ {ਤੇ—ਬਹੁ-ਵਚਨ} । ਦੁਹਚਾਰੀ—ਕੁਕਰਮੀ, ਦੁਰਾਚਾਰੀ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ।੩।

ਕਉ—ਨੂੰ । ਸੁਆਮੀ—ਹੇ ਸੁਆਮੀ ! ਨ੍ਾਏ—ਇਸ਼ਨਾਨ ਕਰਦੇ ਹਨ । ਸੰਤੋਖ ਗੁਰ ਸਰਾ—ਗੁਰ ਸੰਤੋਖਸਰਾ, ਸੰਤੋਖ ਦੇ ਸਰੋਵਰ ਗੁਰੂ ਵਿਚ, ਉਸ ਗੁਰੂ ਵਿਚ ਜੋ ਸੰਤੋਖ ਦਾ ਸਰ ਹੈ {ਨੋਟ :—ਅੰਮ੍ਰਿਤਸਰ ਵਾਲੇ 'ਸੰਤੋਖਸਰ' ਦਾ ਇਥੇ ਜ਼ਿਕਰ ਨਹੀਂ । ਉਹ ਅਜੇ ਬਣਿਆ ਹੀ ਨਹੀਂ ਸੀ} ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਦਾ ਜਪਿਆ ਕਰ । ਜਿਸ ਮਨੁੱਖ ਉਤੇ ਪ੍ਰਭੂ ਨੇ ਕਿਰਪਾ ਕੀਤੀ, ਉਹ ਗੁਰੂ ਨੂੰ ਮਿਲ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ।੧।ਰਹਾਉ।

ਹੇ ਪ੍ਰਭੂ ! ਅਸਾਂ ਜੀਵਾਂ ਦਾ ਮਨ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਖੋਟੀ ਮਤਿ ਦੀ ਮੈਲ ਨਾਲ ਬਹੁਤ ਭਰਿਆ ਰਹਿੰਦਾ ਹੈ; ਇਸੇ ਵਾਸਤੇ ਅਸੀ ਤੇਰੀ ਸੇਵਾ-ਭਗਤੀ ਕਰ ਨਹੀਂ ਸਕਦੇ । ਹੇ ਪ੍ਰਭੂ ! ਅਸੀ ਮੂਰਖ ਕਿਵੇਂ ਸੰਸਾਰ-ਸਮੁੰਦਰ ਤੋਂ ਪਾਰ ਲੰਘੀਏ ? ।੧।

ਹੇ ਪ੍ਰਭੂ ! ਹੇ ਠਾਕੁਰ ! ਹੇ ਸਾਡੇ ਪਿਤਾ ! ਹੇ ਸਾਡੇ ਮਾਲਕ ! ਹੇ ਹਰੀ ! ਸਾਨੂੰ (ਅਜੇਹੀ) ਸਮਝ ਬਖ਼ਸ਼ ਕਿ ਅਸੀ ਤੇਰੀ ਸਿਫ਼ਤਿ-ਸਾਲਾਹ ਕਰਦੇ ਰਹੀਏ । ਹੇ ਪ੍ਰਭੂ ! ਜਿਵੇਂ ਕਾਠ ਨਾਲ ਲੱਗ ਕੇ ਲੋਹਾ (ਨਦੀ ਤੋਂ) ਪਾਰ ਲੰਘ ਜਾਂਦਾ ਹੈ, ਤਿਵੇਂ ਜੇਹੜੇ ਬੰਦੇ ਤੇਰੇ ਚਰਨਾਂ ਵਿਚ ਜੁੜਦੇ ਹਨ ਉਹ ਵਿਕਾਰਾਂ ਤੋਂ ਬਚ ਜਾਂਦੇ ਹਨ ।੨।

ਹੇ ਭਾਈ ! ਜਿਨ੍ਹਾਂ ਬੰਦਿਆਂ ਨੇ ਕਦੇ ਪਰਮਾਤਮਾ ਦੀ ਸੇਵਾ-ਭਗਤੀ ਨਹੀਂ ਕੀਤੀ, ਪਰਮਾਤਮਾ ਨਾਲੋਂ ਟੁੱਟੇ ਹੋਏ ਉਹਨਾਂ ਬੰਦਿਆਂ ਦੀ ਅਕਲ ਹੋਛੀ ਤੇ ਮਲੀਨ ਹੁੰਦੀ ਹੈ । ਉਹ ਮਨੁੱਖ ਬਦ-ਕਿਸਮਤ ਰਹਿ ਜਾਂਦੇ ਹਨ ਕਿਉਂਕਿ ਉਹ (ਪਵਿਤ੍ਰਤਾ ਦੇ ਸੋਮੇ ਪ੍ਰਭੂ ਤੋਂ ਵਿਛੁੜ ਕੇ) ਮੰਦ-ਕਰਮੀ ਹੋ ਜਾਂਦੇ ਹਨ । ਫਿਰ ਉਹ ਸਦਾ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।੩।

ਹੇ ਮਾਲਕ-ਪ੍ਰਭੂ ! ਜਿਨ੍ਹਾਂ ਮਨੁੱਖਾਂ ਨੂੰ ਤੂੰ ਆਪਣੇ ਚਰਨਾਂ ਵਿਚ ਜੋੜਨਾ ਚਾਹੁੰਦਾ ਹੈਂ, ਉਹ ਸੰਤੋਖ ਦੇ ਸਰੋਵਰ ਗੁਰੂ ਵਿਚ ਇਸ਼ਨਾਨ ਕਰਦੇ ਰਹਿੰਦੇ ਹਨ (ਉਹ ਗੁਰੂ ਵਿਚ ਲੀਨ ਹੋ ਕੇ ਆਪਣਾ ਜੀਵਨ ਪਵਿਤ੍ਰ ਬਣਾ ਲੈਂਦੇ ਹਨ) ।

ਹੇ ਦਾਸ ਨਾਨਕ ! ਜੇਹੜੇ ਮਨੁੱਖ ਪਰਮਾਤਮਾ ਦਾ ਭਜਨ ਕਰਦੇ ਹਨ, (ਉਹਨਾਂ ਦੇ ਅੰਦਰੋਂ) ਖੋਟੀ ਮਤਿ ਦੀ ਮੈਲ ਦੂਰ ਹੋ ਜਾਂਦੀ ਹੈ, ਉਹ (ਵਿਕਾਰਾਂ ਦੀਆਂ ਲਹਿਰਾਂ ਤੋਂ) ਪਾਰ ਲੰਘ ਜਾਂਦੇ ਹਨ ।੪।

**ਬਿਲਾਵਲੁ ਮਹਲਾ ੪ ॥ ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥ ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥੧॥ ਮੇਰੇ ਮਨ ਹਰਿ ਗੁਣ ਹਰਿ ਉਚਰਹੁ ॥ ਮਸਤਕਿ ਲਿਖਤ ਲਿਖੇ ਗੁਨ ਗਾਏ ਮਿਲਿ ਸੰਗਤਿ ਪਾਰਿ ਪਰਹੁ ॥੧॥ ਰਹਾਉ ॥ ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥ ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥੨॥ ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ ॥ ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ੍ ਬਿਸਰੇ ਸਭਿ ਬਿਖ ਰਸਹੁ ॥੩॥ ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ ॥ ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ ॥੪॥੪॥ {ਪੰਨਾ ੭੯੯-੮੦੦}**

**ਪਦ ਅਰਥ** :—ਸੰਤ—ਹੇ ਸੰਤ ਜਨੋ ! ਭਾਈ—ਹੇ ਭਰਾਵੋ ! ਮਿਲਿ—ਮਿਲ ਕੇ, ਰਲ ਕੇ । ਕਥਾ—ਸਿਫ਼ਤਿ-ਸਾਲਾਹ ਦੀਆਂ ਗੱਲਾਂ । ਬੋਹਿਥੁ—ਜਹਾਜ਼ । ਕਲਜੁਗਿ—ਕਲਜੁਗ ਵਿਚ, ਕਲਹ-ਭਰੇ ਸੰਸਾਰ ਵਿਚ {ਨੋਟ :—ਇਥੇ ਜੁਗਾਂ ਦੀ ਵੰਡ ਦਾ ਜ਼ਿਕਰ ਨਹੀਂ । ਕਲਜੁਗ ਦੇ ਜ਼ਮਾਨੇ ਵਿਚ ਆ ਕੇ ਸਾਧਾਰਨ ਤੌਰ ਤੇ ਆਪਣੇ ਸਮੇ ਦਾ ਜ਼ਿਕਰ ਕਰ ਰਹੇ ਹਨ । ਗੁਰੂ-ਆਸ਼ੇ ਅਨੁਸਾਰ ਕੋਈ ਇਕ ਜੁਗ ਕਿਸੇ ਦੂਸਰੇ ਜੁਗ ਨਾਲੋਂ ਵਧੀਆ ਜਾਂ ਘਟੀਆ ਨਹੀਂ ਹੈ} । ਖੇਵਟੁ—ਮਲਾਹ । ਸਬਦਿ—ਸ਼ਬਦ ਦੀ ਰਾਹੀਂ ।੧।

ਉਚਰਹੁ—ਉਚਾਰਨ ਕਰੋ । ਮਸਤਕਿ—ਮੱਥੇ ਉੱਤੇ । ਪਾਰਿ ਪਰਹੁ—ਪਾਰ ਲੰਘੋ ।੧।ਰਹਾਉ।

ਕਾਇਆ—ਸਰੀਰ । ਊਤਮੁ—ਸ੍ਰੇਸ਼ਟ, ਸਭ ਤੋਂ ਵਧੀਆ । ਜਨ—ਹੇ ਸੰਤ ਜਨੋ ! ਸੇਵਿ—ਸੇਵਾ ਕਰ ਕੇ, ਸਰਨ ਪੈ ਕੇ । ਸਫਲ—ਫਲ ਦੇਣ ਵਾਲਾ, ਆਤਮਕ ਜੀਵਨ-ਰੂਪ ਫਲ ਦੇਣ ਵਾਲਾ । ਮਿਲਿ—(ਗੁਰੂ ਨੂੰ) ਮਿਲ ਕੇ ।੨।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਚਾਖਿ—ਚੱਖ ਕੇ । ਦਿਖਹੁ—ਦੇਖ ਲਵੋ । ਤਿਨ੍—ਉਹਨਾਂ ਨੂੰ । ਸਭਿ ਬਿਖ ਰਸਹੁ—ਸਾਰੇ ਜ਼ਹਿਰ-ਰਸ, ਸਾਰੇ ਉਹ ਰਸ ਜੋ ਆਤਮਕ ਜੀਵਨ ਲਈ ਜ਼ਹਿਰ ਹਨ ।੩।

ਰਸਾਇਣੁ—{ਰਸ-ਅਯਨ} ਰਸਾਂ ਦਾ ਘਰ, ਸ੍ਰੇਸ਼ਟ ਰਸ । ਚਾਰੇ—ਚਾਰ ਹੀ । ਚਾਰਿ ਪਦਾਰਥ—(ਧਰਮ, ਅਰਥ, ਕਾਮ, ਮੋਖ) ।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦੇ ਗੁਣ ਯਾਦ ਕਰਦਾ ਰਹੁ । ਜਿਸ ਮਨੁੱਖ ਦੇ ਮੱਥੇ ਉੱਤੇ ਲਿਖੇ ਚੰਗੇ ਭਾਗ ਜਾਗਦੇ ਹਨ ਉਹ ਪ੍ਰਭੂ ਦੇ ਗੁਣ ਗਾਂਦਾ ਹੈ । (ਹੇ ਮਨ ! ਤੂੰ ਭੀ) ਸਾਧ ਸੰਗਤਿ ਵਿਚ ਮਿਲ ਕੇ (ਗੁਣ ਗਾ ਅਤੇ ਸੰਸਾਰ-ਸਮੁੰਦਰ ਤੋਂ) ਪਾਰ ਲੰਘ ।੧।ਰਹਾਉ।

ਹੇ ਸੰਤ ਜਨੋ ! ਹੇ ਭਰਾਵੋ ! (ਸਾਧ-ਸੰਗਤਿ ਵਿਚ) ਇਕੱਠੇ ਰਲ ਬੈਠੋ, ਅਤੇ ਮਿਲ ਕੇ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰੋ । ਇਸ ਕਲਹ-ਭਰੇ ਸੰਸਾਰ ਵਿਚ ਪਰਮਾਤਮਾ ਦਾ ਨਾਮ (ਮਾਨੋ) ਜਹਾਜ਼ ਹੈ, (ਗੁਰੂ ਇਸ ਜਹਾਜ਼ ਦਾ) ਮਲਾਹ (ਹੈ, ਤੁਸੀ) ਗੁਰੂ ਦੇ ਸ਼ਬਦ ਵਿਚ ਜੁੜ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘੋ ।੧।

(ਸ਼ਹਿਰਾਂ ਵਿਚ ਖਾਣ ਪੀਣ ਲਈ ਕਈ ਕਿਸਮਾਂ ਦੇ ਸੁਆਦਲੇ ਪਦਾਰਥ ਮਿਲਦੇ ਹਨ । ਮਨੁੱਖਾ) ਸਰੀਰ (ਭੀ, ਮਾਨੋ, ਇਕ ਸ਼ਹਿਰ ਹੈ, ਇਸ) ਸ਼ਹਿਰ ਵਿਚ ਪਰਮਾਤਮਾ ਦਾ ਨਾਮ (ਸਭ ਪਦਾਰਥਾਂ ਨਾਲੋਂ) ਵਧੀਆ ਸੁਆਦਲਾ

ਪਦਾਰਥ ਹੈ । (ਪਰ) ਹੇ ਸੰਤ ਜਨੋ ! (ਮੈਨੂੰ) ਸਮਝਾਓ ਕਿ ਇਹ ਕਿਵੇਂ ਹਾਸਲ ਹੋਵੇ । (ਸੰਤ ਜਨ ਇਹੀ ਦੱਸਦੇ ਹਨ ਕਿ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ (ਆਤਮਕ ਜੀਵਨ-) ਫਲ ਦੇਣ ਵਾਲਾ ਦਰਸਨ ਕਰੋ, ਗੁਰੂ ਨੂੰ ਮਿਲ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦੇ ਰਹੋ ।੨।

ਹੇ ਸੰਤ ਜਨੋ ! ਬੇ-ਸ਼ੱਕ ਚੱਖ ਕੇ ਵੇਖ ਲਵੋ, ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਮਿੱਠਾ ਜਲ ਹੈ । ਗੁਰੂ ਦੀ ਸਿੱਖਿਆ ਉੱਤੇ ਤੁਰ ਕੇ ਜਿਨ੍ਹਾਂ ਮਨੁੱਖਾਂ ਨੂੰ ਇਹ ਨਾਮ-ਰਸ ਸੁਆਦਲਾ ਲੱਗਦਾ ਹੈ, ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲੇ ਹੋਰ ਸਾਰੇ ਰਸ ਉਹਨਾਂ ਨੂੰ ਭੁੱਲ ਜਾਂਦੇ ਹਨ ।੩।

ਹੇ ਸੰਤ ਜਨੋ ! ਪਰਮਾਤਮਾ ਦਾ ਨਾਮ ਸੁਆਦਲਾ ਪਦਾਰਥ ਹੈ, ਰਸੈਣ ਹੈ, ਸਦਾ ਇਸ ਦਾ ਸੇਵਨ ਕਰਦੇ ਰਹੋ (ਸਦਾ ਇਸ ਨੂੰ ਵਰਤਦੇ ਰਹੋ) । ਹੇ ਨਾਨਕ ! (ਜਗਤ ਵਿਚ ਕੁੱਲ) ਚਾਰ ਪਦਾਰਥ (ਗਿਣੇ ਗਏ ਹਨ, ਨਾਮ-ਰਸੈਣ ਦੀ ਬਰਕਤਿ ਨਾਲ ਇਹ) ਚਾਰੇ ਹੀ ਮਿਲ ਜਾਂਦੇ ਹਨ । (ਇਸ ਵਾਸਤੇ) ਗੁਰੂ ਦੀ ਮਤਿ ਲੈ ਕੇ ਸਦਾ ਹਰਿ-ਨਾਮ ਦਾ ਭਜਨ ਕਰਦੇ ਰਹੋ ।੪।੪।

**ਬਿਲਾਵਲੁ ਮਹਲਾ ੪ ॥ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥ ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ ॥੧॥ ਹਰਿ ਜਨ ਦੇਖਹੁ ਸਤਿਗੁਰੁ ਨੈਨੀ ॥ ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ ॥੧॥ ਰਹਾਉ ॥ ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥ ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥੨॥ ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥ ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ ॥੩॥ ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥ ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ ॥੪॥੫॥ {ਪੰਨਾ ੮੦੦}**

**ਪਦ ਅਰਥ** :—ਸੂਦੁ—ਸ਼ੂਦਰ । ਵੈਸ—ਵੈਸ਼ । ਕੋ—ਹਰ ਕੋਈ । ਜਾਪੈ—ਜਪ ਸਕਦਾ ਹੈ । ਜਪੈਨੀ—ਜਪਣ-ਜੋਗ । ਕਰਿ—ਕਰ ਕੇ, (ਦਾ ਰੂਪ) ਜਾਣ ਕੇ । ਪੂਜਹੁ—ਸੇਵਾ ਕਰੋ, ਸਰਨ ਪਵੋ । ਰੈਨੀ—ਰਾਤ ।੧।

ਹਰਿ ਜਨ—ਹੇ ਹਰੀ ਦੇ ਸੇਵਕੋ ! ਨੈਨੀ—ਨੈਨੀਂ, ਅੱਖਾਂ ਨਾਲ, ਅੱਖਾਂ ਖੋਲ੍ਹ ਕੇ । ਬੈਨੀ—ਬਚਨ, ਬੋਲ । ਹਰਿ ਬੈਨੀ—ਹਰੀ ਦੀ ਸਿਫ਼ਤਿ-ਸਾਲਾਹ ਦੇ ਬੋਲ ।੧।ਰਹਾਉ।

ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਢੰਗ, ਤਦਬੀਰ । ਚਿਤਵੀਅਹਿ—{ਕਰਮ ਵਾਚ, ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ} ਚਿਤਵੇ ਜਾਂਦੇ ਹਨ । ਸਾ—ਉਹੀ । ਜਿ—ਜੇਹੜੀ । ਹੋਵੈਨੀ—(ਪ੍ਰਭੂ ਦੇ ਹੁਕਮ ਵਿਚ) ਹੋਣੀ ਹੈ । ਸਭੁ ਕੋਈ—ਹਰੇਕ ਜੀਵ । ਬਾਛੈ—ਚਾਹੁੰਦਾ ਹੈ, ਲੋੜਦਾ ਹੈ । ਸੋ—ਉਹ (ਕੰਮ) । ਜਿ—ਜੇਹੜਾ । ਮੇਰੈ ਚਿਤਿ—ਮੇਰੇ ਚਿਤ ਵਿਚ । ਮੇਰੈ ਚਿਤਿ ਨ ਚਿਤੈਨੀ—ਨਾਹ ਮੇਰੇ ਚਿੱਤ ਵਿਚ, ਨਾਹ ਮੇਰੇ ਚੇਤੇ ਵਿਚ, ਮੇਰੇ ਚਿੱਤ ਨ ਚੇਤੇ ।੨।

ਤਿਆਗਹੁ—ਛੱਡੋ । ਹਰਿ ਜਨ—ਹੇ ਹਰਿ-ਜਨੋ ! ਕਠੈਨੀ—ਕਠਨ, ਔਖੀ । ਅਨੁਦਿਨੁ—{ਅਨੁਦਿਨਜ਼} ਹਰ ਰੋਜ਼ । ਲੈਨੀ—ਲੈ ਕੇ ।੩।

ਸੁਮਤਿ—ਚੰਗੀ ਅਕਲ । ਵਸਿ—ਵੱਸ ਵਿਚ । ਸੁਆਮੀ—ਹੇ ਸੁਆਮੀ ! ਹੇ ਮਾਲਕ ! ਜੰਤ—ਵਾਜੇ । ਪੁਰਖੁ—ਸਰਬ-ਵਿਆਪਕ ਮਾਲਕ । ਜੰਤੈਨੀ—ਵਾਜੇ ਵਜਾਣ ਵਾਲਾ । ਕਰਤੇ—ਹੇ ਕਰਤਾਰ ! ਜਿਉ ਭਾਵੈ—ਜਿਵੇਂ ਤੈਨੂੰ ਚੰਗਾ ਲੱਗਦਾ ਹੈ । ਬੁਲੈਨੀ—(ਤੂੰ) ਬੁਲਾਂਦਾ ਹੈਂ ।੪।

**ਅਰਥ** :—ਹੇ ਪ੍ਰਭੂ ਦੇ ਸੇਵਕ-ਜਨੋ ! ਗੁਰੂ ਨੂੰ ਅੱਖਾਂ ਖੋਲ੍ਹ ਕੇ ਵੇਖੋ (ਗੁਰੂ ਪਾਰਬ੍ਰਹਮ ਦਾ ਰੂਪ ਹੈ) । ਗੁਰੂ ਦੀ ਦਿੱਤੀ ਮਤਿ ਉਤੇ ਤੁਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਬਚਨ ਬੋਲੋ, ਜੇਹੜੀ ਇੱਛਾ ਕਰੋਗੇ ਉਹੀ ਫਲ ਪ੍ਰਾਪਤ ਕਰ ਲਵੋਗੇ ।੧।ਰਹਾਉ।

ਕੋਈ ਖਤ੍ਰੀ ਹੋਵੇ, ਚਾਹੇ ਬ੍ਰਾਹਮਣ ਹੋਵੇ, ਕੋਈ ਸ਼ੂਦਰ ਹੋਵੇ ਚਾਹੇ ਵੈਸ਼ ਹੋਵੇ, ਹਰੇਕ (ਸ਼੍ਰੇਣੀ ਦਾ) ਮਨੁੱਖ ਪ੍ਰਭੂ ਦਾ ਨਾਮ-ਮੰਤ੍ਰ ਜਪ ਸਕਦਾ ਹੈ (ਇਹ ਸਭਨਾਂ ਵਾਸਤੇ) ਜਪਣ-ਜੋਗ ਹੈ । ਹੇ ਹਰੀ-ਜਨੋ ! ਗੁਰੂ ਨੂੰ ਪਰਮਾਤਮਾ ਦਾ ਰੂਪ ਜਾਣ ਕੇ ਗੁਰੂ ਦੀ ਸਰਨ ਪਵੋ । ਦਿਨ ਰਾਤ ਹਰ ਵੇਲੇ ਗੁਰੂ ਦੀ ਸਰਨ ਪਏ ਰਹੋ ।੧।

(ਗੁਰੂ ਪਰਮੇਸਰ ਦਾ ਆਸਰਾ-ਪਰਨਾ ਭੁਲਾ ਕੇ ਆਪਣੀ ਭਲਾਈ ਦੇ) ਅਨੇਕਾਂ ਤੇ ਬਥੇਰੇ ਢੰਗ ਸੋਚੀਦੇ ਹਨ, ਪਰ ਉਹੀ ਗੱਲ ਹੁੰਦੀ ਹੈ ਜੋ (ਰਜ਼ਾ ਅਨੁਸਾਰ) ਜ਼ਰੂਰ ਹੋਣੀ ਹੁੰਦੀ ਹੈ । ਹਰੇਕ ਜੀਵ ਆਪਣਾ ਭਲਾ ਲੋੜਦਾ ਹੈ, ਪਰ ਪ੍ਰਭੂ ਉਹ ਕੰਮ ਕਰ ਦੇਂਦਾ ਹੈ ਜੋ ਮੇਰੇ (ਤੁਹਾਡੇ) ਚਿੱਤ ਚੇਤੇ ਭੀ ਨਹੀਂ ਹੁੰਦਾ ।੨।

ਹੇ ਸੰਤ ਜਨੋ ! ਆਪਣੇ ਮਨ ਦੀ ਮਰਜ਼ੀ (ਉਤੇ ਤੁਰਨਾ) ਛੱਡ ਦਿਉ (ਗੁਰੂ ਦੇ ਹੁਕਮ ਵਿਚ ਤੁਰੋ), ਪਰ ਇਹ ਗੱਲ ਹੈ ਬੜੀ ਹੀ ਔਖੀ । (ਫਿਰ ਭੀ) ਗੁਰੂ ਪਾਤਿਸ਼ਾਹ ਦੀ ਮਤਿ ਲੈ ਕੇ ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰੋ ।੩।

ਹੇ ਮਾਲਕ-ਪ੍ਰਭੂ ! ਚੰਗੀ ਮੰਦੀ ਮਤਿ ਤੇਰੇ ਆਪਣੇ ਵੱਸ ਵਿਚ ਹੈ (ਤੇਰੀ ਪ੍ਰੇਰਨਾ ਅਨੁਸਾਰ ਹੀ ਕੋਈ ਜੀਵ ਚੰਗੇ ਰਾਹ ਤੁਰਦਾ ਹੈ ਕੋਈ ਮੰਦੇ ਪਾਸੇ), ਅਸੀ ਤੇਰੇ ਵਾਜੇ ਹਾਂ, ਤੂੰ ਸਾਨੂੰ ਵਜਾਣ ਵਾਲਾ ਸਭ ਵਿਚ ਵੱਸਣ ਵਾਲਾ ਪ੍ਰਭੂ ਹੈਂ । ਹੇ ਦਾਸ ਨਾਨਕ ਦੇ ਮਾਲਕ ਪ੍ਰਭੂ ਕਰਤਾਰ ! ਜਿਵੇਂ ਤੈਨੂੰ ਚੰਗਾ ਲੱਗਦਾ ਹੈ ਤਿਵੇਂ ਤੂੰ ਸਾਨੂੰ ਬੁਲਾਂਦਾ ਹੈ (ਸਾਡੇ ਮੂੰਹੋਂ ਬੋਲ ਕਢਾਂਦਾ ਹੈਂ) ।੪।੫।

**ਬਿਲਾਵਲੁ ਮਹਲਾ ੪ ॥ ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ ॥ ਧਰਮਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ ॥੧॥ ਜਪਿ ਮਨ ਹਰਿ ਹਰਿ ਨਾਮੁ ਗੁੋਬਿੰਦੇ ॥ ਵਡਭਾਗੀ ਗੁਰੁ ਸਤਿਗੁਰੁ ਪਾਇਆ ਗੁਣ ਗਾਏ ਪਰਮਾਨੰਦੇ ॥੧॥ ਰਹਾਉ ॥ ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ ॥ ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ ॥੨॥ ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ ॥ ਜਿਨ੍ ਹਰਿ ਜਪਿਆ ਤਿਨ ਫਲੁ ਪਾਇਆ ਸਭਿ ਤੂਟੇ ਮਾਇਆ ਫੰਦੇ ॥੩॥ ਆਪੇ ਠਾਕੁਰੁ ਆਪੇ ਸੇਵਕੁ ਸਭੁ ਆਪੇ ਆਪਿ ਗੋਵਿੰਦੇ ॥ ਜਨ ਨਾਨਕ ਆਪੇ ਆਪਿ ਸਭੁ ਵਰਤੈ ਜਿਉ ਰਾਖੈ ਤਿਵੈ ਰਹੰਦੇ ॥੪॥੬॥ {ਪੰਨਾ ੮੦੦}**

**ਪਦ ਅਰਥ** :—ਅਨਦ ਮੂਲੁ—ਆਨੰਦ ਦਾ ਸੋਮਾ । ਪੁਰਖੋਤਮੁ—ਉੱਤਮ ਪੁਰਖ । ਅਨਦਿਨੁ—ਹਰ ਰੋਜ਼, ਹਰ ਵੇਲੇ । ਅਨੰਦੇ—ਆਨੰਦ ਵਿਚ ਹੀ । ਕਾਣਿ—ਮੁਥਾਜੀ, ਧੌਂਸ, ਡਰ । ਸਭਿ—ਸਾਰੇ । ਚੂਕੇ—ਮੁੱਕ ਗਏ । ਛੰਦੇ—ਖ਼ੁਸ਼ਾਮਦਾਂ, ਮੁਲਾਹਜ਼ੇ ।੧।

ਮਨ—ਹੇ ਮਨ ! ਗੁੋਬਿੰਦੇ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਗੋਬਿੰਦੇ' ਹੈ, ਇਥੇ 'ਗੁਬਿੰਦੇ' ਪੜ੍ਹਨਾ ਹੈ} । ਪਰਮਾਨੰਦੇ—ਸਭ ਤੋਂ ਉੱਚੇ ਆਨੰਦ ਦੇ ਮਾਲਕ-ਪ੍ਰਭੂ ਦੇ ।੧।ਰਹਾਉ।

ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ । ਮੂੜ—ਮੂਰਖ । ਬਧਿਕ—ਬੱਝੇ ਹੋਏ । ਫਿਰਹਿ—ਫਿਰਦੇ ਹਨ । ਤ੍ਰਿਸਨਾ—ਲਾਲਚ (ਦੀ ਅੱਗ) । ਕਿਰਤ—ਪਿਛਲੇ ਕੀਤੇ ਕਰਮ । ਕੇ—ਦੇ ।੨।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੇ—ਉਹ ਬੰਦੇ {ਬਹੁ-ਵਚਨ} । ਉਧਰੇ—(ਤ੍ਰਿਸ਼ਨਾ ਦੀ ਅੱਗ ਵਿਚ ਸੜਨ ਤੋਂ) ਬਚ ਜਾਂਦੇ ਹਨ । ਸੇਵ—ਸੇਵਾ-ਭਗਤੀ । ਸਭਿ ਫੰਦੇ—ਸਾਰੀਆਂ ਫਾਹੀਆਂ ।੩।

ਆਪੇ—ਆਪ ਹੀ । ਸਭੁ—ਹਰ ਥਾਂ । ਵਰਤੈ—ਮੌਜੂਦ ਹੈ ।੪।

**ਅਰਥ** :—ਹੇ (ਮੇਰੇ) ਮਨ ! ਹਰੀ ਗੋਬਿੰਦ ਦਾ ਨਾਮ ਸਦਾ ਜਪਿਆ ਕਰ । ਜਿਸ ਵੱਡੇ ਭਾਗਾਂ ਵਾਲੇ ਮਨੁੱਖ ਨੂੰ ਗੁਰੂ ਮਿਲ ਪਿਆ, ਉਹ ਸਭ ਤੋਂ ਉੱਚੇ ਆਨੰਦ ਦੇ ਮਾਲਕ-ਪ੍ਰਭੂ ਦੇ ਗੁਣ ਗਾਂਦਾ ਹੈ (ਸੋ, ਹੇ ਮਨ ! ਗੁਰੂ ਦੀ ਸਰਨ ਪਉ) ।੧।ਰਹਾਉ।

ਹੇ ਮਨ ! ਜਿਸ ਮਨੁੱਖ ਨੇ ਆਨੰਦ ਦੇ ਸੋਮੇ ਉੱਤਮ ਪੁਰਖ ਪ੍ਰਭੂ ਦਾ ਨਾਮ ਸਿਮਰਿਆ, ਉਹ ਹਰ ਵੇਲੇ ਆਨੰਦ ਹੀ ਆਨੰਦ ਵਿਚ ਲੀਨ ਰਹਿੰਦਾ ਹੈ, ਉਸ ਨੂੰ ਧਰਮਰਾਜ ਦੀ ਮੁਥਾਜੀ ਨਹੀਂ ਰਹਿੰਦੀ, ਉਹ ਮਨੁੱਖ ਜਮਰਾਜ ਦੇ ਭੀ ਸਾਰੇ ਡਰ ਮੁਕਾ ਦੇਂਦਾ ਹੈ ।੧।

ਹੇ ਮਨ ! ਪਰਮਾਤਮਾ ਨਾਲੋਂ ਟੁੱਟੇ ਹੋਏ ਮੂਰਖ ਮਨੁੱਖ ਮਾਇਆ (ਦੇ ਮੋਹ) ਵਿਚ ਬੱਝੇ ਰਹਿੰਦੇ ਹਨ, ਅਤੇ ਮਾਇਆ ਦੀ ਖ਼ਾਤਰ ਹੀ ਸਦਾ ਭਟਕਦੇ ਰਹਿੰਦੇ ਹਨ । ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਬੱਝੇ ਹੋਏ ਉਹ ਮਨੁੱਖ ਤ੍ਰਿਸ਼ਨਾ (ਦੀ ਅੱਗ) ਵਿਚ ਸੜਦੇ ਰਹਿੰਦੇ ਹਨ ਅਤੇ (ਜਨਮ ਮਰਨ ਦੇ ਗੇੜ ਵਿਚ) ਭੌਂਦੇ ਰਹਿੰਦੇ ਹਨ ਜਿਵੇਂ ਤੇਲੀਆਂ ਦੇ ਬਲਦ ਕੋਹਲੂ ਦੁਆਲੇ ਸਦਾ ਭੌਂਦੇ ਹਨ ।੨।

ਹੇ ਮਨ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਪ੍ਰਭੂ ਦੀ ਸੇਵਾ-ਭਗਤੀ ਵਿਚ ਲੱਗ ਪਏ, ਉਹ (ਤ੍ਰਿਸ਼ਨਾ ਦੀ ਅੱਗ ਵਿਚ ਸੜਨ ਤੋਂ) ਬਚ ਗਏ । (ਪਰ, ਹੇ ਮਨ !) ਵੱਡੇ ਭਾਗਾਂ ਵਾਲੇ ਮਨੁੱਖ ਹੀ ਸੇਵਾ-ਭਗਤੀ ਕਰਦੇ ਹਨ । ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਜਪਿਆ, ਉਹਨਾਂ ਨੇ (ਤ੍ਰਿਸ਼ਨਾ-ਅੱਗ ਵਿਚ ਸੜਨ ਤੋਂ ਬਚਣ ਦਾ) ਫਲ ਪ੍ਰਾਪਤ ਕਰ ਲਿਆ । ਉਹਨਾਂ ਦੀਆਂ ਮਾਇਆ ਦੀਆਂ ਸਾਰੀਆਂ ਹੀ ਫਾਹੀਆਂ ਟੁੱਟ ਜਾਂਦੀਆਂ ਹਨ ।੩।

(ਪਰ ਹੇ ਮਨ !) ਪ੍ਰਭੂ ਆਪ ਹੀ (ਜੀਵਾਂ ਦਾ) ਮਾਲਕ ਹੈ (ਸਭ ਵਿਚ ਵਿਆਪਕ ਹੋ ਕੇ) ਆਪ ਹੀ (ਆਪਣੀ) ਸੇਵਾ-ਭਗਤੀ ਕਰਨ ਵਾਲਾ ਹੈ, ਹਰ ਥਾਂ ਗੋਬਿੰਦ-ਪ੍ਰਭੂ ਆਪ ਹੀ ਆਪ ਮੌਜੂਦ ਹੈ । ਹੇ ਦਾਸ ਨਾਨਕ ! ਹਰ ਥਾਂ ਪ੍ਰਭੂ ਆਪ ਹੀ ਆਪ ਵੱਸ ਰਿਹਾ ਹੈ । ਜਿਵੇਂ ਉਹ (ਜੀਵਾਂ ਨੂੰ) ਰੱਖਦਾ ਹੈ ਉਸੇ ਤਰ੍ਹਾਂ ਹੀ ਜੀਵ ਜੀਵਨ ਨਿਰਬਾਹ ਕਰਦੇ ਹਨ (ਕੋਈ ਉਸ ਦਾ ਸਿਮਰਨ ਕਰਦੇ ਹਨ, ਕੋਈ ਮਾਇਆ ਵਿਚ ਭਟਕਦੇ ਹਨ) ।੪।੬।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩ ॥ ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ ॥ ਹਰਿ ਸੰਤ ਭਗਤ ਤਾਰਨੋ ॥ ਹਰਿ ਭਰਿਪੁਰੇ ਰਹਿਆ ॥ ਜਲਿ ਥਲੇ ਰਾਮ ਨਾਮੁ ॥ ਨਿਤ ਗਾਈਐ ਹਰਿ ਦੂਖ ਬਿਸਾਰਨੋ ॥੧॥ ਰਹਾਉ ॥ ਹਰਿ ਕੀਆ ਹੈ ਸਫਲ ਜਨਮੁ ਹਮਾਰਾ ॥ ਹਰਿ ਜਪਿਆ ਹਰਿ ਦੂਖ ਬਿਸਾਰਨਹਾਰਾ ॥ ਗੁਰੁ ਭੇਟਿਆ ਹੈ ਮੁਕਤਿ ਦਾਤਾ ॥ ਹਰਿ ਕੀਈ ਹਮਾਰੀ ਸਫਲ ਜਾਤਾ ॥ ਮਿਲਿ ਸੰਗਤੀ ਗੁਨ ਗਾਵਨੋ ॥੧॥ ਮਨ ਰਾਮ ਨਾਮ ਕਰਿ ਆਸਾ ॥ ਭਾਉ ਦੂਜਾ ਬਿਨਸਿ ਬਿਨਾਸਾ ॥ ਵਿਚਿ ਆਸਾ ਹੋਇ ਨਿਰਾਸੀ ॥ ਸੋ ਜਨੁ ਮਿਲਿਆ ਹਰਿ ਪਾਸੀ ॥ ਕੋਈ ਰਾਮ ਨਾਮ ਗੁਨ ਗਾਵਨੋ ॥ ਜਨੁ ਨਾਨਕੁ ਤਿਸੁ ਪਗਿ ਲਾਵਨੋ ॥੨॥੧॥੭॥੪॥੬॥੭॥੧੭॥** {ਪੰਨਾ ੮੦੦-੮੦੧}

ਪੜਤਾਲ—{ਪਟਹਤਾਲ । ਪਟਹ—ਪਟਹ, ਢੋਲ} ਉਸ ਤਰ੍ਹਾਂ ਦਾ ਭਰਵਾਂ ਤਾਲ ਜਿਵੇਂ ਢੋਲ ਉਤੇ ਡਗੇ ਨਾਲ ਚੋਟ ਲਾਈਦੀ ਹੈ ।

**ਪਦ ਅਰਥ** :—ਭਈਆ—ਹੇ ਭਾਈ ! ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ, ਵਿਕਾਰੀ । ਪਾਵਨੋ—ਪਵਿੱਤਰ ਕਰਨ ਵਾਲਾ । ਤਾਰਨੋ—ਪਾਰ ਲੰਘਾਣ ਵਾਲਾ । ਭਰਿਪੁਰੇ—ਭਰਪੂਰ, ਨਕਾਨਕ, ਹਰ ਥਾਂ ਮੌਜੂਦ । ਜਲਿ—ਜਲ ਵਿਚ । ਥਲੇ—ਥਲਿ, ਥਲ ਵਿਚ । ਦੂਖ ਬਿਸਾਰਨੋ—ਦੁੱਖਾਂ ਦਾ ਦੂਰ ਕਰਨ ਵਾਲਾ ।੧।ਰਹਾਉ।

ਸਫਲ—ਕਾਮਯਾਬ । ਭੇਟਿਆ—ਮਿਲਿਆ । ਮੁਕਤਿ ਦਾਤਾ—(ਵਿਕਾਰਾਂ ਤੋਂ) ਆਜ਼ਾਦੀ ਦੇਣ ਵਾਲਾ । ਕੀਈ—ਕੀਤੀ ਹੈ । ਜਾਤਾ—ਜਾਤ੍ਰਾ, ਸੰਸਾਰ-ਜਾਤ੍ਰਾ, ਸੰਸਾਰ ਵਿਚ ਆਉਣਾ । ਮਿਲਿ—ਮਿਲ ਕੇ ।੧।

ਮਨ—ਹੇ ਮਨ ! ਭਾਉ—ਪਿਆਰ । ਭਾਉ ਦੂਜਾ—ਮਾਇਆ ਦਾ ਮੋਹ । ਸੋ ਜਨੁ—ਉਹ ਮਨੁੱਖ । ਪਾਸੀ—ਪਾਸਿ, ਨੇੜੇ, ਨਾਲ । ਤਿਸੁ ਪਗਿ—ਉਸ (ਮਨੁੱਖ) ਦੇ ਪੈਰ ਵਿਚ ।੨।

**ਅਰਥ** :—ਹੇ ਭਾਈ ! ਉਸ ਪਰਮਾਤਮਾ ਦਾ ਨਾਮ ਸਿਮਰਿਆ ਕਰ, ਜੋ ਵਿਕਾਰੀਆਂ ਨੂੰ ਪਵਿੱਤਰ ਬਣਾਣ ਵਾਲਾ ਹੈ, ਜੋ ਆਪਣੇ ਸੰਤਾਂ ਨੂੰ ਆਪਣੇ ਭਗਤਾਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਵਾਲਾ ਹੈ, ਜੋ (ਸਾਰੇ ਜਗਤ ਵਿਚ) ਹਰ ਥਾਂ ਮੌਜੂਦ ਹੈ । ਹੇ ਭਾਈ ! ਉਸ ਹਰੀ ਦੀ ਸਿਫ਼ਤਿ-ਸਾਲਾਹ ਦਾ ਗੀਤ ਸਦਾ ਗਾਣਾ ਚਾਹੀਦਾ ਹੈ, ਜੋ ਪਾਣੀ ਵਿਚ ਹੈ, ਜੋ ਧਰਤੀ ਵਿਚ ਹੈ, ਜੋ (ਜੀਵਾਂ ਦੇ) ਸਾਰੇ ਦੁੱਖ ਦੂਰ ਕਰਨ ਵਾਲਾ ਹੈ ।੧।ਰਹਾਉ।

(ਹੇ ਭਾਈ !) ਪਰਮਾਤਮਾ ਨੇ ਮੇਰੀ ਜ਼ਿੰਦਗੀ ਕਾਮਯਾਬ ਬਣਾ ਦਿੱਤੀ ਹੈ, (ਕਿਉਂਕਿ ਗੁਰੂ ਦੀ ਕਿਰਪਾ ਨਾਲ) ਮੈਂ ਉਸ ਪਰਮਾਤਮਾ ਦਾ ਨਾਮ ਜਪਣ ਲੱਗ ਪਿਆ ਹਾਂ, ਜੋ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ । (ਹੇ ਭਾਈ !) ਵਿਕਾਰਾਂ ਤੋਂ ਖ਼ਲਾਸੀ ਦਿਵਾਣ ਵਾਲਾ ਗੁਰੂ ਮੈਨੂੰ ਮਿਲ ਪਿਆ, (ਇਸ ਕਰਕੇ) ਪਰਮਾਤਮਾ ਨੇ ਮੇਰੀ ਜੀਵਨ-ਜਾਤ੍ਰਾ ਕਾਮਯਾਬ ਕਰ ਦਿੱਤੀ ਹੈ । (ਹੁਣ) ਮੈਂ ਸਾਧ ਸੰਗਤਿ ਵਿਚ ਮਿਲ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹਾਂ ।੧।

ਹੇ (ਮੇਰੇ) ਮਨ ! ਪਰਮਾਤਮਾ ਦੇ ਨਾਮ ਉਤੇ ਹੀ ਡੋਰੀ ਰੱਖ, ਪਰਮਾਤਮਾ ਦਾ ਨਾਮ ਮਾਇਆ ਦੇ ਮੋਹ ਨੂੰ ਪੂਰਨ ਤੌਰ ਤੇ (ਅੰਦਰੋਂ) ਮੁਕਾ ਦੇਂਦਾ ਹੈ । (ਹੇ ਭਾਈ !) ਜੇਹੜਾ ਮਨੁੱਖ ਦੁਨੀਆ ਦੇ ਕੰਮ-ਕਾਰ ਵਿਚ ਰਹਿੰਦਾ ਹੋਇਆ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਮਿਲਿਆ ਰਹਿੰਦਾ ਹੈ । (ਹੇ ਭਾਈ !) ਜੇਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ, ਦਾਸ ਨਾਨਕ ਉਸ ਦੇ ਪੈਰੀਂ ਲੱਗਦਾ ਹੈ ।੨।੧।੭।੪।੬।੭।੧੭।

**ਨੋਟ** :—

ਅੰਕ ੧ — ਮ: ੪ ਦਾ ਘਰੁ ੧੩ ਦਾ ਇਕ ਸ਼ਬਦ
. . . . . . . ੭ — ਮ: ੪ ਦੇ ਕੁੱਲ ਸੱਤ ਸ਼ਬਦ
. . . . . . ੧੭ — ਮ: ੧ ਦੇ ੪, ਮ: ੩ ਦੇ ੬ ਅਤੇ ਮ: ੪ ਦੇ ੭ । {ਕੁੱਲ ਜੋੜ — ੧੭}

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਨਦਰੀ ਆਵੈ ਤਿਸੁ ਸਿਉ ਮੋਹੁ ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥ ਕਰਿ ਕਿਰਪਾ ਮੋਹਿ ਮਾਰਗਿ ਪਾਵਹੁ ॥ ਸਾਧ ਸੰਗਤਿ ਕੈ ਅੰਚਲਿ ਲਾਵਹੁ ॥੧॥ ਕਿਉ ਤਰੀਐ ਬਿਖਿਆ ਸੰਸਾਰੁ ॥ ਸਤਿਗੁਰੁ ਬੋਹਿਥੁ ਪਾਵੈ ਪਾਰਿ ॥੧॥ ਰਹਾਉ ॥ ਪਵਨ ਝੁਲਾਰੇ ਮਾਇਆ ਦੇਇ ॥ ਹਰਿ ਕੇ ਭਗਤ ਸਦਾ ਥਿਰੁ ਸੇਇ ॥ ਹਰਖ ਸੋਗ ਤੇ ਰਹਹਿ ਨਿਰਾਰਾ ॥ ਸਿਰ ਊਪਰਿ ਆਪਿ ਗੁਰੂ ਰਖਵਾਰਾ ॥੨॥ ਪਾਇਆ ਵੇੜੁ ਮਾਇਆ ਸਰਬ ਭੁਇਅੰਗਾ ॥ ਹਉਮੈ ਪਚੇ ਦੀਪਕ ਦੇਖਿ ਪਤੰਗਾ ॥ ਸਗਲ ਸੀਗਾਰ ਕਰੇ ਨਹੀ ਪਾਵੈ ॥ ਜਾ ਹੋਇ ਕ੍ਰਿਪਾਲੁ ਤਾ ਗੁਰੂ ਮਿਲਾਵੈ ॥੩॥ ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ ॥ ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥ ਹਰਿ ਕਾ ਮੰਦਰੁ ਤਿਸੁ ਮਹਿ ਲਾਲੁ ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥੪॥ ਜਿਨਿ ਚਾਖਿਆ ਤਿਸੁ ਆਇਆ ਸਾਦੁ ॥ ਜਿਉ ਗੂੰਗਾ ਮਨ ਮਹਿ ਬਿਸਮਾਦੁ ॥ ਆਨਦ ਰੂਪੁ ਸਭੁ ਨਦਰੀ ਆਇਆ ॥ ਜਨ ਨਾਨਕ ਹਰਿ ਗੁਣ ਆਖਿ ਸਮਾਇਆ ॥੫॥੧॥ {ਪੰਨਾ ੮੦੧}**

ਚਉਪਦੇ—ਚਾਰ ਬੰਦਾਂ ਵਾਲੇ ਸ਼ਬਦ । ਪਰ ਇਹ ਪਹਿਲਾ ਸ਼ਬਦ 'ਪੰਚਪਦਾ' ਹੈ । ਇਸ ਤੋਂ ਅਗਾਂਹ ੧੭ ਸ਼ਬਦ ਚਉਪਦੇ ਹਨ ।

**ਪਦ ਅਰਥ** :—ਨਦਰੀ ਆਵੈ—(ਜੋ ਕੁਝ ਅੱਖਾਂ ਨਾਲ) ਦਿੱਸ ਰਿਹਾ ਹੈ । ਸਿਉ—ਨਾਲ । ਪ੍ਰਭ—ਹੇ ਪ੍ਰਭੂ ! ਤੋਹਿ—ਤੈਨੂੰ । ਕਰਿ—ਕਰ ਕੇ । ਮੋਹਿ—ਮੈਨੂੰ । ਮਾਰਗਿ—(ਸਹੀ ਜੀਵਨ-) ਰਾਹ ਉਤੇ । ਕੈ ਅੰਚਲਿ—ਦੇ ਪੱਲੇ ਨਾਲ ।੧।

ਕਿਉ—ਕਿਸ ਤਰ੍ਹਾਂ ? ਬਿਖਿਆ—ਮਾਇਆ । ਬੋਹਿਥੁ—ਜਹਾਜ਼ । ਪਾਵੈ ਪਾਰਿ—ਪਾਰ ਲੰਘਾ ਦੇਂਦਾ ਹੈ ।੧।ਰਹਾਉ।

ਪਵਨੁ—ਹਵਾ । ਝੁਲਾਰੇ—ਝਕੋਲੇ । ਦੇਇ—ਦੇਂਦੀ ਹੈ । ਥਿਰੁ—ਅਡੋਲ । ਸੋਇ—ਉਹੀ (ਬੰਦੇ) । ਹਰਖ—ਖ਼ੁਸ਼ੀ । ਸੋਗ—ਗ਼ਮ । ਤੇ—ਤੋਂ । ਨਿਰਾਲਾ—ਨਿਰਾਲੇ, ਨਿਰਲੇਪ ।੨।

ਵੇੜੁ—ਵਲੇਵਾਂ । ਭੁਇਅੰਗਾ—ਸੱਪ । ਪਚੇ—ਸੜੇ ਹੋਏ । ਦੀਪਕ—ਦੀਵੇ । ਦੇਖਿ—ਵੇਖ ਕੇ । ਸਗਲ—ਸਾਰੇ ।੩।

ਫਿਰਉ—ਫਿਰਉਂ, ਮੈਂ ਫਿਰਦੀ ਹਾਂ । ਦਸਾਇਆ—ਪੁੱਛਿਆ । ਉਪਾਇਆ—ਉਪਾਵਾਂ ਨਾਲ । ਹਰਿ ਕਾ ਮੰਦਰੁ—ਮਨੁੱਖਾ ਸਰੀਰ । ਗੁਰਿ—ਗੁਰੂ ਨੇ । ਨਿਹਾਲੁ—ਪ੍ਰਸੰਨ ।੪।

ਜਿਨਿ—ਜਿਸ ਨੇ । ਸਾਦੁ—ਸੁਆਦ । ਬਿਸਮਾਦੁ—ਹੈਰਾਨ, ਬਹੁਤ ਖ਼ੁਸ਼ । ਆਨਦ ਰੂਪੁ—ਆਨੰਦ ਦਾ ਸਰੂਪ-ਪ੍ਰਭੂ । ਸਭੁ—ਹਰ ਥਾਂ । ਆਖਿ—ਆਖ ਕੇ, ਗਾ ਕੇ । ਸਮਾਇਆ—ਲੀਨ ਹੋ ਗਿਆ ।੫।

**ਅਰਥ** :—(ਹੇ ਭਾਈ !) ਇਹ ਸੰਸਾਰ ਮਾਇਆ (ਦੇ ਮੋਹ ਦੀਆਂ ਲਹਿਰਾਂ ਨਾਲ ਭਰਪੂਰ) ਹੈ (ਇਸ ਵਿਚੋਂ) ਕਿਵੇਂ ਪਾਰ ਲੰਘਿਆ ਜਾਏ ? (ਉੱਤਰ—) ਗੁਰੂ ਜਹਾਜ਼ ਹੈ (ਗੁਰੂ ਇਸ ਸਮੁੰਦਰ ਵਿਚੋਂ) ਪਾਰ ਲੰਘਾਂਦਾ ਹੈ ।੧।ਰਹਾਉ।

ਹੇ ਸਦਾ-ਥਿਰ ਰਹਿਣ ਵਾਲੇ ! ਜੋ ਕੁਝ ਅੱਖਾਂ ਨਾਲ ਦਿੱਸ ਰਿਹਾ ਹੈ, ਮੇਰਾ ਉਸ ਨਾਲ ਸਦਾ ਮੋਹ ਬਣਿਆ ਰਹਿੰਦਾ ਹੈ (ਪਰ ਤੂੰ ਇਹਨਾਂ ਅੱਖਾਂ ਨਾਲ ਦਿੱਸਦਾ ਨਹੀਂ) ਤੈਨੂੰ ਮੈਂ ਕਿਸ ਤਰ੍ਹਾਂ ਮਿਲਾਂ ? (ਹੇ ਪ੍ਰਭੂ !) ਕਿਰਪਾ ਕਰ ਕੇ ਮੈਨੂੰ (ਜੀਵਨ ਦੇ ਸਹੀ) ਰਸਤੇ ਉਤੇ ਤੋਰ, ਮੈਨੂੰ ਸਾਧ ਸੰਗਤਿ ਦੇ ਲੜ ਨਾਲ ਲਾ ਦੇ ।੧।

(ਹੇ ਭਾਈ !) ਹਵਾ (ਵਾਂਗ) ਮਾਇਆ (ਜੀਵਾਂ ਨੂੰ) ਹੁਲਾਰੇ ਦੇਂਦੀ ਰਹਿੰਦੀ ਹੈ, (ਇਹਨਾਂ ਹੁਲਾਰਿਆਂ ਦੇ ਸਾਹਮਣੇ ਸਿਰਫ਼) ਉਹੀ ਬੰਦੇ ਅਡੋਲ ਰਹਿੰਦੇ ਹਨ ਜੇਹੜੇ ਸਦਾ ਪ੍ਰਭੂ ਦੀ ਭਗਤੀ ਕਰਦੇ ਹਨ । ਜਿਨ੍ਹਾਂ ਮਨੁੱਖਾਂ ਦੇ ਸਿਰ ਉਤੇ ਗੁਰੂ ਆਪ ਰਾਖੀ ਕਰਨ ਵਾਲਾ ਹੈ, ਉਹ ਮਨੁੱਖ ਖ਼ੁਸ਼ੀ ਗ਼ਮੀ (ਦੇ ਹੁਲਾਰਿਆਂ) ਤੋਂ ਵੱਖਰੇ (ਨਿਰਲੇਪ) ਰਹਿੰਦੇ ਹਨ ।੨।

(ਹੇ ਭਾਈ !) ਸੱਪ (ਵਾਂਗ) ਮਾਇਆ ਨੇ ਸਾਰੇ ਜੀਵਾਂ ਦੇ ਦੁਆਲੇ ਵਲੇਵਾਂ ਪਾਇਆ ਹੋਇਆ ਹੈ । ਜੀਵ ਹਉਮੈ (ਦੀ ਅੱਗ) ਵਿਚ ਸੜੇ ਪਏ ਹਨ ਜਿਵੇਂ ਦੀਵਿਆਂ ਨੂੰ ਵੇਖ ਕੇ ਪਤੰਗੇ ਸੜਦੇ ਹਨ । (ਮਾਇਆ-ਵੇੜ੍ਹਿਆ ਜੀਵ ਭਾਵੇਂ ਬਾਹਰਲੇ ਭੇਖ ਆਦਿਕ ਦੇ) ਸਾਰੇ ਸਿੰਗਾਰ ਕਰਦਾ ਰਹੇ, (ਫਿਰ ਭੀ ਉਹ) ਪਰਮਾਤਮਾ ਨੂੰ ਮਿਲ ਨਹੀਂ ਸਕਦਾ । ਜਦੋਂ ਪਰਮਾਤਮਾ ਆਪ (ਜੀਵ ਉੱਤੇ) ਦਇਆਵਾਨ ਹੁੰਦਾ ਹੈ, ਤਾਂ (ਉਸ ਨੂੰ) ਗੁਰੂ ਮਿਲਾਂਦਾ ਹੈ ।੩।

(ਹੇ ਭਾਈ !) ਮੈਂ (ਭੀ) ਨਾਮ-ਰਤਨ ਨੂੰ ਭਾਲਦੀ ਭਾਲਦੀ (ਬਾਹਰ) ਉਦਾਸ ਫਿਰ ਰਹੀ ਸਾਂ, ਪਰ ਉਹ ਨਾਮ-ਹੀਰਾ ਅਮੋਲਕ ਹੈ ਉਹ (ਬਾਹਰਲੇ ਭੇਖ ਆਦਿਕ) ਉਪਾਵਾਂ ਨਾਲ ਨਹੀਂ ਮਿਲਦਾ । (ਇਹ ਸਰੀਰ ਹੀ) ਪਰਮਾਤਮਾ ਦੇ ਰਹਿਣ ਦਾ ਘਰ ਹੈ, ਇਸ (ਸਰੀਰ) ਵਿਚ ਉਹ ਲਾਲ ਵੱਸ ਰਿਹਾ ਹੈ । ਜਦੋਂ ਗੁਰੂ ਨੇ (ਮੇਰੇ ਅੰਦਰੋਂ ਭਰਮ-ਭੁਲੇਖੇ ਦਾ) ਪਰਦਾ ਖੋਲ੍ਹ ਦਿੱਤਾ, ਮੈਂ (ਉਸ ਲਾਲ ਨੂੰ ਆਪਣੇ ਅੰਦਰ ਹੀ) ਵੇਖ ਕੇ ਲੂੰ ਲੂੰ ਖਿੜ ਗਈ ।੪।

(ਹੇ ਭਾਈ !) ਜਿਸ ਮਨੁੱਖ ਨੇ (ਨਾਮ-ਰਸ) ਚੱਖਿਆ ਹੈ, ਉਸ ਨੂੰ (ਹੀ) ਸੁਆਦ ਆਇਆ ਹੈ । (ਪਰ ਉਹ ਇਹ ਸੁਆਦ ਦੱਸ ਨਹੀਂ ਸਕਦਾ) ਜਿਵੇਂ ਗੁੰਗਾ (ਕੋਈ ਸੁਆਦਲਾ ਪਦਾਰਥ ਖਾ ਕੇ ਹੋਰਨਾਂ ਨੂੰ ਦੱਸ ਨਹੀਂ ਸਕਦਾ ਉਂਞ ਆਪਣੇ) ਮਨ ਵਿਚ ਬਹੁਤ ਗਦ-ਗਦ ਹੋ ਜਾਂਦਾ ਹੈ । ਹੇ ਦਾਸ ਨਾਨਕ ! ਜੇਹੜਾ ਮਨੁੱਖ ਪ੍ਰਭੂ ਦੇ ਗੁਣ ਗਾ ਗਾ ਕੇ (ਪ੍ਰਭੂ ਵਿਚ) ਲੀਨ ਰਹਿੰਦਾ ਹੈ ਉਸ ਨੂੰ ਉਹ ਆਨੰਦ ਦਾ ਸੋਮਾ ਪ੍ਰਭੂ ਹਰ ਥਾਂ ਵੱਸਦਾ ਦਿੱਸਦਾ ਹੈ ।੫।੧।

**ਬਿਲਾਵਲੁ ਮਹਲਾ ੫ ॥ ਸਰਬ ਕਲਿਆਣ ਕੀਏ ਗੁਰਦੇਵ ॥ ਸੇਵਕੁ ਅਪਨੀ ਲਾਇਓ ਸੇਵ ॥ ਬਿਘਨੁ ਨ ਲਾਗੈ ਜਪਿ ਅਲਖ ਅਭੇਵ ॥੧॥ ਧਰਤਿ ਪੁਨੀਤ ਭਈ ਗੁਨ ਗਾਏ ॥ ਦੁਰਤੁ ਗਇਆ ਹਰਿ ਨਾਮੁ ਧਿਆਏ ॥੧॥ ਰਹਾਉ ॥ ਸਭਨੀ ਥਾਂਈ ਰਵਿਆ ਆਪਿ ॥ ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥ ਗੁਰ ਪਰਸਾਦਿ ਨ ਹੋਇ ਸੰਤਾਪੁ ॥੨॥ ਗੁਰ ਕੇ ਚਰਨ ਲਗੇ ਮਨਿ ਮੀਠੇ ॥ ਨਿਰਬਿਘਨ ਹੋਇ ਸਭ ਥਾਂਈ ਵੂਠੇ ॥ ਸਭਿ ਸੁਖ ਪਾਏ ਸਤਿਗੁਰ ਤੂਠੇ ॥੩॥ ਪਾਰਬ੍ਰਹਮ ਪ੍ਰਭ ਭਏ ਰਖਵਾਲੇ ॥ ਜਿਥੈ ਕਿਥੈ ਦੀਸਹਿ ਨਾਲੇ ॥ ਨਾਨਕ ਦਾਸ ਖਸਮਿ ਪ੍ਰਤਿਪਾਲੇ ॥੪॥੨॥ {ਪੰਨਾ ੮੦੧}**

**ਪਦ ਅਰਥ** :—ਸਰਬ ਕਲਿਆਣ—ਸਾਰੇ ਸੁਖ । ਕੀਏ—ਬਣਾ ਦਿੱਤੇ । ਸੇਵ—ਸੇਵਾ-ਭਗਤੀ ਵਿਚ । ਬਿਘਨੁ—ਵਿਕਾਰਾਂ ਦੀ ਰੁਕਾਵਟ । ਜਪਿ—ਜਪ ਕੇ । ਅਲਖ—ਅਦ੍ਰਿਸ਼ਟ । ਅਭੇਵ—ਜਿਸ ਦਾ ਭੇਤ ਨ ਪਾਇਆ ਜਾ ਸਕੇ ।੧।

ਪੁਨੀਤ—ਪਵਿੱਤਰ । ਧਰਤਿ—ਹਿਰਦਾ-ਧਰਤੀ । ਦੁਰਤੁ—ਪਾਪ ।੧।ਰਹਾਉ।

ਰਵਿਆ—ਵਿਆਪਕ । ਆਦਿ—ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਪਰਸਾਦਿ—ਕਿਰਪਾ ਨਾਲ । ਸੰਤਾਪੁ—ਦੁੱਖ-ਕਲੇਸ਼ ।੨।

ਮਨਿ—ਮਨ ਵਿਚ । ਹੋਇ—ਹੋ ਕੇ । ਸਭ ਥਾਂਈ—ਹਰ ਥਾਂ (ਜਿੱਥੇ ਭੀ ਉਹ ਰਹਿੰਦਾ ਹੈ) । ਵੂਠੇ—ਵੱਸਦਾ ਹੈ । ਸਭਿ—ਸਾਰੇ । ਤੂਠੇ—ਪ੍ਰਸੰਨ ਹੋਣ ਤੇ ।੩।

ਜਿਥੈ ਕਿਥੈ—ਹਰ ਥਾਂ । ਦੀਸਹਿ—ਦਿੱਸਦੇ ਹਨ । ਨਾਲੇ—ਅੰਗ-ਸੰਗ । ਖਸਮਿ—ਖਸਮ ਨੇ । ਪ੍ਰਤਿਪਾਲੇ—ਰੱਖਿਆ ਕੀਤੀ ਹੈ ।੪।

ਨੋਟ :—ਭੂਤ ਕਾਲ ਦਾ ਅਰਥ ਵਰਤਮਾਨ ਕਾਲ ਵਿਚ ਕਰਨਾ ਹੈ ।

**ਅਰਥ** :—(ਹੇ ਭਾਈ ! ਜੇਹੜਾ ਭੀ ਮਨੁੱਖ) ਪਰਮਾਤਮਾ ਦੇ ਗੁਣ ਗਾਂਦਾ ਹੈ, ਉਸ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ । ਜੇਹੜਾ ਭੀ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ (ਉਸ ਦੇ ਹਿਰਦੇ ਵਿਚੋਂ) ਪਾਪ ਦੂਰ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ !) ਜਿਸ ਸੇਵਕ ਨੂੰ ਪ੍ਰਭੂ ਆਪਣੀ ਸੇਵਾ-ਭਗਤੀ ਵਿਚ ਲਾਂਦਾ ਹੈ, ਗੁਰੂ ਉਸ ਨੂੰ ਸਾਰੇ ਸੁਖ ਦੇ ਦੇਂਦਾ ਹੈ । ਅਲੱਖ ਅਤੇ ਅਭੇਵ ਪਰਮਾਤਮਾ ਦਾ ਨਾਮ ਜਪ ਕੇ (ਉਸ ਮਨੁੱਖ ਦੀ ਜ਼ਿੰਦਗੀ ਦੇ ਰਸਤੇ ਵਿਚ ਵਿਕਾਰਾਂ ਦੀ ਕੋਈ) ਰੁਕਾਵਟ ਨਹੀਂ ਪੈਂਦੀ ।੧।

(ਜਿਸ ਮਨੁੱਖ ਨੂੰ ਪ੍ਰਭੂ ਆਪਣੀ ਸੇਵਾ-ਭਗਤੀ ਵਿਚ ਜੋੜਦਾ ਹੈ, ਉਸ ਨੂੰ) ਉਹ ਪ੍ਰਭੂ ਹੀ ਹਰ ਥਾਂ ਮੌਜੂਦ ਦਿੱਸਦਾ ਹੈ । ਜਿਸ ਦਾ ਤੇਜ-ਪਰਤਾਪ ਸ਼ੁਰੂ ਤੋਂ ਜੁਗਾਂ ਦੇ ਸ਼ੁਰੂ ਤੋਂ ਹੀ ਬੜਾ ਚਲਿਆ ਆ ਰਿਹਾ ਹੈ । ਗੁਰੂ ਦੀ ਕਿਰਪਾ ਨਾਲ ਉਸ ਮਨੁੱਖ ਨੂੰ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦਾ ।੨।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੇ (ਸੋਹਣੇ) ਚਰਨ (ਆਪਣੇ) ਮਨ ਵਿਚ ਪਿਆਰੇ ਲੱਗਦੇ ਹਨ, ਉਹ ਜਿੱਥੇ ਭੀ ਵੱਸਦਾ ਹੈ ਹਰ ਥਾਂ (ਵਿਕਾਰਾਂ ਦੀ) ਰੁਕਾਵਟ ਤੋਂ ਬਚਿਆ ਰਹਿੰਦਾ ਹੈ । ਉਸ ਮਨੁੱਖ ਉਤੇ ਗੁਰੂ ਦਇਆਵਾਨ ਹੁੰਦਾ ਹੈ, ਤੇ, ਉਹ ਸਾਰੇ ਸੁਖ ਪ੍ਰਾਪਤ ਕਰ ਲੈਂਦਾ ਹੈ ।੩।

ਹੇ ਨਾਨਕ ! ਖਸਮ-ਪ੍ਰਭੂ ਨੇ ਸਦਾ ਹੀ ਆਪਣੇ ਦਾਸਾਂ ਦੀ ਰੱਖਿਆ ਕੀਤੀ ਹੈ, ਪ੍ਰਭੂ-ਪਾਰਬ੍ਰਹਮ ਜੀ ਸਦਾ ਆਪਣੇ ਸੇਵਕਾਂ ਦੇ ਰਾਖੇ ਬਣਦੇ ਹਨ । ਸੇਵਕਾਂ ਨੂੰ ਪ੍ਰਭੂ ਜੀ ਹਰ ਥਾਂ ਆਪਣੇ ਅੰਗ-ਸੰਗ ਦਿੱਸਦੇ ਹਨ ।੪।੨।

**ਬਿਲਾਵਲੁ ਮਹਲਾ ੫ ॥ ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥ ਮੋਹਿ ਅਨਾਥ ਤੁਮਰੀ ਸਰਣਾਈ ॥ ਕਰਿ ਕਿਰਪਾ ਹਰਿ ਚਰਨ ਧਿਆਈ ॥੧॥ ਦਇਆ ਕਰਹੁ ਬਸਹੁ ਮਨਿ ਆਇ ॥ ਮੋਹਿ ਨਿਰਗੁਨ ਲੀਜੈ ਲੜਿ ਲਾਇ ॥ ਰਹਾਉ ॥ ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ॥ ਹਰਿ ਸੇਵਕ ਨਾਹੀ ਜਮ ਪੀੜ ॥ ਸਰਬ ਦੂਖ ਹਰਿ ਸਿਮਰਤ ਨਸੇ ॥ ਜਾ ਕੈ ਸੰਗਿ ਸਦਾ ਪ੍ਰਭੁ ਬਸੈ ॥੨॥ ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ ॥ ਬਿਸਰਤ ਨਾਮੁ ਹੋਵਤ ਤਨੁ ਛਾਰੁ ॥ ਪ੍ਰਭ ਚਿਤਿ ਆਏ ਪੂਰਨ ਸਭ ਕਾਜ ॥ ਹਰਿ ਬਿਸਰਤ ਸਭ ਕਾ ਮੁਹਤਾਜ ॥੩॥ ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥ ਬਿਸਰਿ ਗਈ ਸਭ ਦੁਰਮਤਿ ਰੀਤਿ ॥ ਮਨ ਤਨ ਅੰਤਰਿ ਹਰਿ ਹਰਿ ਮੰਤ ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥੪॥੩॥ {ਪੰਨਾ ੮੦੨}**

**ਪਦ ਅਰਥ** :—ਸੁਖ ਨਿਧਾਨ ਪ੍ਰਭ—ਹੇ ਸੁਖਾਂ ਦੇ ਖ਼ਜ਼ਾਨੇ ਪ੍ਰਭੂ ! ਅਗਨਤ—ਅ-ਗਨਤ, ਜੋ ਗਿਣੇ ਨਾਹ ਜਾ ਸਕਣ । ਮੋਹਿ—ਮੈਂ । ਧਿਆਈ—ਧਿਆਈਂ, ਮੈਂ ਧਿਆਵਾਂ ।੧।

ਮਨਿ—ਮਨ ਵਿਚ । ਆਇ—ਆ ਕੇ । ਮੋਹਿ—ਮੈਨੂੰ । ਨਿਰਗੁਨ—ਗੁਣ-ਹੀਨ । ਲਾਇ ਲੀਜੈ—ਲਾ ਲੈ । ਲੜਿ—ਲੜ ਨਾਲ, ਪੱਲੇ ਨਾਲ ।ਰਹਾਉ।

ਚਿਤਿ—ਚਿੱਤ ਵਿਚ । ਭੀੜ—ਬਿਪਤਾ । ਸਰਬ—ਸਾਰੇ । ਸਿਮਰਤ—ਸਿਮਰਦਿਆਂ । ਜਾ ਕੈ ਸੰਗਿ—ਜਿਸ ਦੇ ਨਾਲ ।੨।

ਤਨਿ—ਤਨ ਵਿਚ । ਆਧਾਰੁ—ਆਸਰਾ । ਤਨੁ—ਸਰੀਰ । ਛਾਰੁ—ਸੁਆਹ । ਕਾਜ—ਕੰਮ । ਮੁਹਤਾਜ—ਅਰਥੀਆ ।੩।

ਸੰਗਿ—ਨਾਲ । ਦੁਰਮਤਿ—ਖੋਟੀ ਮਤਿ । ਰੀਤਿ—ਰਵਈਆ । ਮੰਤ—ਮੰਤਰ । ਘਰਿ—ਹਿਰਦੇ-ਘਰ ਵਿਚ ।੪।

**ਅਰਥ** :—ਹੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੇਰੇ ਮਨ ਵਿਚ ਆ ਵੱਸ । ਮੈਨੂੰ ਗੁਣ-ਹੀਨ ਨੂੰ ਆਪਣੇ ਲੜ ਲਾ ਲੈ ।ਰਹਾਉ।

ਹੇ ਸੁਖਾਂ ਦੇ ਖ਼ਜ਼ਾਨੇ ਪ੍ਰਭੂ ! ਹੇ ਮੇਰੇ ਪ੍ਰੀਤਮ ਪ੍ਰਭੂ ! ਹੇ ਠਾਕੁਰ ਪ੍ਰਭੂ ! ਤੇਰੇ ਗੁਣ ਗਿਣੇ ਨਹੀਂ ਜਾ ਸਕਦੇ । ਮੈਂ ਅਨਾਥ ਤੇਰੀ ਸਰਨ ਆਇਆ ਹਾਂ । ਹੇ ਹਰੀ ! ਮੇਰੇ ਉਤੇ ਮੇਹਰ ਕਰ, ਮੈਂ ਤੇਰੇ ਚਰਨਾਂ ਦਾ ਧਿਆਨ ਧਰਦਾ ਰਹਾਂ ।੧।

ਹੇ ਭਾਈ ! ਜਦੋਂ ਪ੍ਰਭੂ ਮਨ ਵਿਚ ਆ ਵੱਸੇ, ਤਾਂ ਕੋਈ ਭੀ ਬਿਪਤਾ ਪੋਹ ਨਹੀਂ ਸਕਦੀ । ਪ੍ਰਭੂ ਦੀ ਸੇਵਾ-ਭਗਤੀ ਕਰਨ ਵਾਲੇ ਮਨੁੱਖ ਨੂੰ ਜਮਾਂ ਦਾ ਦੁੱਖ ਭੀ ਡਰਾ ਨਹੀਂ ਸਕਦਾ । ਜਿਸ ਮਨੁੱਖ ਦੇ ਅੰਗ-ਸੰਗ ਸਦਾ ਪਰਮਾਤਮਾ ਵੱਸਦਾ ਹੈ, ਨਾਮ ਸਿਮਰਿਆਂ ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ।੨।

ਹੇ ਭਾਈ ! ਪਰਮਾਤਮਾ ਦਾ ਨਾਮ (ਹੀ ਮਨੁੱਖ ਦੇ) ਮਨ ਵਿਚ ਸਰੀਰ ਵਿਚ ਆਸਰਾ (ਦੇਣ ਵਾਲਾ) ਹੈ, ਪਰਮਾਤਮਾ ਦਾ ਨਾਮ ਭੁੱਲਿਆਂ ਸਰੀਰ (ਮਾਨੋ) ਸੁਆਹ (ਦੀ ਢੇਰੀ) ਹੋ ਜਾਂਦਾ ਹੈ ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦਾ ਨਾਮ ਆ ਵਸਦਾ ਹੈ, ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ । ਪਰਮਾਤਮਾ ਦਾ ਨਾਮ ਭੁੱਲਿਆਂ ਮਨੁੱਖ ਧਿਰ ਧਿਰ ਦਾ ਅਰਥੀਆ ਹੋ ਜਾਂਦਾ ਹੈ ।੩।

ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਜਿਸ ਮਨੁੱਖ ਦਾ ਪਿਆਰ ਬਣ ਜਾਂਦਾ ਹੈ, ਉਸ ਨੂੰ ਖੋਟੀ ਮਤਿ ਵਾਲਾ ਸਾਰਾ (ਜੀਵਨ-) ਰਵਈਆ ਭੁੱਲ ਜਾਂਦਾ ਹੈ । ਹੇ ਨਾਨਕ ! ਪ੍ਰਭੂ ਦੇ ਭਗਤਾਂ ਦੇ ਹਿਰਦੇ ਵਿਚ ਸਦਾ ਆਨੰਦ ਬਣਿਆ ਰਹਿੰਦਾ ਹੈ, ਕਿਉਂਕਿ ਉਹਨਾਂ ਦੇ ਮਨ ਵਿਚ ਉਹਨਾਂ ਦੇ ਸਰੀਰ ਵਿਚ ਪਰਮਾਤਮਾ ਦਾ ਨਾਮ-ਮੰਤਰ ਵੱਸਦਾ ਰਹਿੰਦਾ ਹੈ (ਜੋ ਖੋਟੀ ਮਤਿ ਨੂੰ ਨੇੜੇ ਨਹੀਂ ਢੁੱਕਣ ਦੇਂਦਾ) ।੪।੩।

**ਰਾਗੁ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ ਗਾਵਣਾ**

**ੴ ਸਤਿਗੁਰ ਪ੍ਰਸਾਦਿ ॥ ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥ ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ ॥੧॥ ਰਹਾਉ ॥ ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥ ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ ॥ ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥ ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥੧॥ ਸੁਣਿ ਸੁਣਿ ਜੀਵਾ ਸੋਇ ਤਿਨਾ ਕੀ ਜਿਨ੍ਹ ਅਪੁਨਾ ਪ੍ਰਭੁ ਜਾਤਾ ॥ ਹਰਿ ਨਾਮੁ ਅਰਾਧਹਿ ਨਾਮੁ ਵਖਾਣਹਿ ਹਰਿ ਨਾਮੇ ਹੀ ਮਨੁ ਰਾਤਾ ॥ ਸੇਵਕੁ ਜਨ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ ॥ ਨਾਨਕ ਕੀ ਬੇਨੰਤੀ ਸੁਆਮੀ ਤੇਰੇ ਜਨ ਦੇਖਣੁ ਪਾਵਾ ॥੨॥ ਵਡਭਾਗੀ ਸੇ ਕਾਢੀਅਹਿ ਪਿਆਰੇ ਸੰਤ ਸੰਗਤਿ ਜਿਨਾ ਵਾਸੋ ॥ ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ, ਮਨੈ ਹੋਵੈ ਪਰਗਾਸੋ ॥ ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ ॥ ਤਿਨ੍ਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥੩॥ ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥ ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥ ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥ ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ ॥੪॥੧॥੪॥ {ਪੰਨਾ ੮੦੨}**

ਨੋਟ :—ਕੈ ਘਰਿ—ਦੇ ਘਰ ਵਿਚ । ਯਾਨੜੀਏ ਕੈ ਘਰਿ—ਉਸ ਸ਼ਬਦ ਦੇ 'ਘਰ' ਵਿਚ ਜਿਸ ਦੀ ਪਹਿਲੀ ਤੁਕ ਹੈ 'ਇਆਨੜੀਏ ਮਾਨੜਾ ਕਾਇ ਕਰੇਹਿ' । ਇਹ ਸ਼ਬਦ ਤਿਲੰਗ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਹੈ (ਪੰਨਾ ੭੨੨) । ਪਰ ਉਸ ਦਾ 'ਘਰੁ' ੩ ਹੈ ।

**ਪਦ ਅਰਥ** :—ਮੈ ਮਨਿ—ਮੇਰੇ ਮਨ ਵਿਚ । ਟੇਕ—ਆਸਰਾ । ਅਵਰ—ਹੋਰ । ਸਿਆਣਪਾ—ਚਤੁਰਾਈਆਂ । ਬਿਰਥੀਆ—ਵਿਅਰਥ । ਰਾਖਨ ਕਉ—ਰੱਖਿਆ ਕਰਨ ਜੋਗਾ । ਤੁਮ ਏਕ—ਸਿਰਫ਼ ਤੂੰ ਹੀ ।੧।ਰਹਾਉ।

ਸੋ ਜਨੁ—ਉਹ ਬੰਦਾ । ਨਿਹਾਲਾ—ਆਨੰਦ-ਭਰਪੂਰ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਹੋਇ—ਹੁੰਦਾ ਹੈ (ਪ੍ਰਭੂ) । ਸਫਲ ਮੂਰਤਿ—ਉਹ ਜਿਸ ਦੀ ਹਸਤੀ ਮਨੁੱਖਾ ਜਨਮ ਦਾ ਮਨੋਰਥ ਪੂਰਾ ਕਰ ਸਕਦੀ ਹੈ । ਕਲਾ—ਸੱਤਿਆ, ਤਾਕਤ । ਹਜੂਰੇ—ਅੰਗ-ਸੰਗ ।੧।

ਸੁਣਿ—ਸੁਣ ਕੇ । ਜੀਵਾ—ਜੀਵਾਂ, ਮੈਂ ਜੀਉਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲਦਾ ਹੈ । ਸੋਇ—ਸੋਭਾ । ਜਾਤਾ—ਪਛਾਣਿਆ, ਸਾਂਝ ਪਾਈ । ਅਰਾਧਹਿ—ਅਰਾਧਦੇ ਹਨ । ਵਖਾਣਹਿ—ਉਚਾਰਦੇ ਹਨ । ਰਾਤਾ—ਰੰਗਿਆ ਹੋਇਆ । ਮਾਗੈ—ਮੰਗਦਾ ਹੈ । ਕਰਮਿ—ਮੇਹਰ ਨਾਲ । ਕਮਾਵਾ—ਕਮਾਵਾਂ, ਮੈਂ ਕਮਾ ਸਕਦਾ ਹਾਂ । ਦੇਖਣੁ ਪਾਵਾ—ਦੇਖ ਸਕਾਂ ।੨।

ਕਾਢੀਅਹਿ—ਕਹੇ ਜਾਂਦੇ ਹਨ । ਵਾਸੋ—ਨਿਵਾਸ, ਬਹਿਣ-ਖਲੋਣ । ਅਰਾਧੀਐ—ਆਰਾਧਿਆ ਜਾ ਸਕਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਮਨੈ—ਮਨਿ, ਮਨ ਵਿਚ । ਪਰਗਾਸੋ—ਚਾਨਣ । ਕਾਟੀਐ—ਕੱਟਿਆ ਜਾਂਦਾ ਹੈ । ਚੂਕੈ—ਮੁੱਕ ਜਾਂਦੀ ਹੈ । ਕਾਣੇ—ਕਾਣਿ, ਮੁਥਾਜੀ । ਨਾਨਕ—ਹੇ ਨਾਨਕ ! ਭਾਣੇ—ਚੰਗੇ ਲੱਗਦੇ ਹਨ ।੩।

ਅਪਾਰ—ਹੇ ਬੇਅੰਤ ! ਉਧਰਹਿ—(ਵਿਕਾਰਾਂ ਤੋਂ) ਬਚ ਜਾਂਦੇ ਹਨ । ਬਿਨਸਹਿ—ਨਾਸ ਹੋ ਜਾਂਦੇ ਹਨ । ਘਨੇਰੇ—ਬਹੁਤ । ਪਰੇਤ—ਪ੍ਰੇਤ, ਗੁਜ਼ਰੇ ਹੋਏ, ਗਏ-ਗੁਜ਼ਰੇ, ਮਨੁੱਖਤਾ ਤੋਂ ਗਏ-ਗੁਜ਼ਰੇ । ਮੁਗਧ—ਮੂਰਖ । ਤਾਰੇ—ਪਾਰ ਲੰਘਾ ਦੇਂਦਾ ਹੈ । ਪਾਹਨ—ਪੱਥਰ (-ਦਿਲ ਬੰਦੇ) । ਬਲਿਹਾਰੈ—ਕੁਰਬਾਨ ।੪।

ਅਰਥ :—ਹੇ ਪਿਆਰੇ ਪ੍ਰਭੂ ! ਮੇਰੇ ਮਨ ਵਿਚ (ਇਕ) ਤੇਰਾ ਹੀ ਆਸਰਾ ਹੈ, ਤੇਰਾ ਹੀ ਆਸਰਾ ਹੈ । ਹੇ ਪਿਆਰੇ ਪ੍ਰਭੂ ! ਸਿਰਫ਼ ਤੂੰ ਹੀ (ਅਸਾਂ ਜੀਵਾਂ ਦੀ) ਰੱਖਿਆ ਕਰਨ ਜੋਗਾ ਹੈਂ । (ਤੈਨੂੰ ਭੁਲਾ ਕੇ ਰੱਖਿਆ ਵਾਸਤੇ) ਹੋਰ ਹੋਰ ਚਤੁਰਾਈਆਂ (ਸੋਚਣੀਆਂ) ਕਿਸੇ ਵੀ ਕੰਮ ਨਹੀਂ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਏ, ਉਹ ਸਦਾ ਖਿੜਿਆ ਰਹਿੰਦਾ ਹੈ । ਪਰ, ਹੇ ਭਾਈ ! ਉਹੀ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਜਿਸ ਉਤੇ (ਪ੍ਰਭੂ ਆਪ) ਦਇਆਵਾਨ ਹੁੰਦਾ ਹੈ । ਹੇ ਭਾਈ ! ਗੁਰੂ ਸੁਆਮੀ ਮਨੁੱਖਾ ਜਨਮ ਦਾ ਮਨੋਰਥ ਪੂਰਾ ਕਰਨ ਦੇ ਸਮਰੱਥ ਹੈ (ਕਿਉਂਕਿ) ਉਹ ਸਾਰੀਆਂ ਤਾਕਤਾਂ ਦਾ ਮਾਲਕ ਹੈ । ਹੇ ਨਾਨਕ ! ਗੁਰੂ ਪਰਮਾਤਮਾ ਦਾ ਰੂਪ ਹੈ । (ਆਪਣੇ ਸੇਵਕਾਂ ਦੇ) ਸਦਾ ਹੀ ਅੰਗ-ਸੰਗ ਰਹਿੰਦਾ ਹੈ ।੧।

ਹੇ ਭਾਈ ! ਜੇਹੜੇ ਮਨੁੱਖ ਆਪਣੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦੇ ਹਨ, ਉਹਨਾਂ ਦੀ ਸੋਭਾ ਸੁਣ ਸੁਣ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । (ਉਹ ਵਡ-ਭਾਗੀ ਮਨੁੱਖ ਸਦਾ) ਪਰਮਾਤਮਾ ਦਾ ਨਾਮ ਸਿਮਰਦੇ ਹਨ, ਪਰਮਾਤਮਾ ਦਾ ਨਾਮ ਉਚਾਰਦੇ ਹਨ, ਪਰਮਾਤਮਾ ਦੇ ਨਾਮ ਵਿਚ ਹੀ ਉਹਨਾਂ ਦਾ ਮਨ ਰੰਗਿਆ ਰਹਿੰਦਾ ਹੈ । ਹੇ ਪ੍ਰਭੂ ! (ਤੇਰਾ ਇਹ) ਸੇਵਕ (ਤੇਰੇ ਉਹਨਾਂ) ਸੇਵਕਾਂ ਦੀ ਸੇਵਾ (ਦੀ ਦਾਤਿ ਤੇਰੇ ਪਾਸੋਂ) ਮੰਗਦਾ ਹੈ, (ਤੇਰੀ) ਪੂਰਨ ਬਖ਼ਸ਼ਸ਼ ਨਾਲ (ਹੀ) ਮੈਂ (ਉਹਨਾਂ ਦੀ) ਸੇਵਾ ਦੀ ਕਾਰ ਕਰ ਸਕਦਾ ਹਾਂ । ਹੇ ਮਾਲਕ-ਪ੍ਰਭੂ ! (ਤੇਰੇ ਸੇਵਕ) ਨਾਨਕ ਦੀ (ਤੇਰੇ ਦਰ ਤੇ) ਅਰਦਾਸ ਹੈ, (-ਮੇਹਰ ਕਰ) ਮੈਂ ਤੇਰੇ ਸੇਵਕਾਂ ਦਾ ਦਰਸਨ ਕਰ ਸਕਾਂ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ ਬਹਿਣ-ਖਲੋਣ ਸਦਾ ਗੁਰਮੁਖਾਂ ਦੀ ਸੰਗਤਿ ਵਿਚ ਹੈ, ਉਹ ਮਨੁੱਖ ਵੱਡੇ ਭਾਗਾਂ ਵਾਲੇ ਆਖੇ ਜਾ ਸਕਦੇ ਹਨ । (ਗੁਰਮੁਖਾਂ ਦੀ ਸੰਗਤਿ ਵਿਚ ਹੀ ਰਹਿ ਕੇ) ਆਤਮਕ ਜੀਵਨ ਦੇਣ ਵਾਲਾ ਪਵਿੱਤਰ ਨਾਮ ਸਿਮਰਿਆ ਜਾ ਸਕਦਾ ਹੈ, ਅਤੇ ਮਨ ਵਿਚ (ਉੱਚੇ ਆਤਮਕ ਜੀਵਨ ਦਾ) ਚਾਨਣ (ਗਿਆਨ)

ਪੈਦਾ ਹੁੰਦਾ ਹੈ । ਹੇ ਭਾਈ ! (ਗੁਰਮੁਖਾਂ ਦੀ ਸੰਗਤਿ ਵਿਚ ਹੀ) ਸਾਰੀ ਉਮਰ ਦਾ ਦੁੱਖ ਕੱਟਿਆ ਜਾ ਸਕਦਾ ਹੈ, ਅਤੇ ਜਮਰਾਜ ਦੀ ਧੌਂਸ ਭੀ ਮੁੱਕ ਜਾਂਦੀ ਹੈ । ਪਰ, ਹੇ ਨਾਨਕ ! (ਗੁਰਮੁਖਾਂ ਦਾ) ਦਰਸਨ ਉਹਨਾਂ ਮਨੁੱਖਾਂ ਨੂੰ ਹੀ ਨਸੀਬ ਹੁੰਦਾ ਹੈ ਜੋ ਆਪਣੇ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ ।੩।

ਹੇ ਸਭ ਤੋਂ ਉੱਚੇ, ਅਪਾਰ ਅਤੇ ਬੇਅੰਤ ਮਾਲਕ-ਪ੍ਰਭੂ ! ਕੋਈ ਭੀ ਮਨੁੱਖ ਤੇਰੇ (ਸਾਰੇ) ਗੁਣ ਨਹੀਂ ਜਾਣ ਸਕਦਾ । ਜੇਹੜੇ ਮਨੁੱਖ (ਤੇਰੇ ਗੁਣ) ਗਾਂਦੇ ਹਨ, ਉਹ ਵਿਕਾਰਾਂ ਤੋਂ ਬਚ ਨਿਕਲਦੇ ਹਨ । ਜੇਹੜੇ ਮਨੁੱਖ (ਤੇਰੀਆਂ ਸਿਫ਼ਤਾਂ) ਸੁਣਦੇ ਹਨ, ਉਹਨਾਂ ਦੇ ਅਨੇਕਾਂ ਪਾਪ ਨਾਸ ਹੋ ਜਾਂਦੇ ਹਨ ।

ਹੇ ਭਾਈ ! ਪਰਮਾਤਮਾ ਪਸ਼ੂ-ਸੁਭਾਵ ਬੰਦਿਆਂ ਨੂੰ, ਅਤੇ ਮਹਾ ਮੂਰਖਾਂ ਨੂੰ (ਸੰਸਾਰ-ਸਮੁੰਦਰ ਤੋਂ) ਤਾਰ ਦੇਂਦਾ ਹੈ, ਬੜੇ ਬੜੇ ਕਠੋਰ-ਚਿੱਤ ਮਨੁੱਖਾਂ ਨੂੰ ਪਾਰ ਲੰਘਾ ਲੈਂਦਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਦਾਸ ਤੇਰੀ ਸਰਨ ਪਏ ਰਹਿੰਦੇ ਹਨ, ਅਤੇ ਸਦਾ ਹੀ ਤੈਥੋਂ ਸਦਕੇ ਹੁੰਦੇ ਹਨ ।੪।੧।੪।

**ਨੋਟ** :—ਇਹ ਚਉਪਦਾ ਘਰ ੨ ਦਾ ਪਹਿਲਾ ਸ਼ਬਦ ਹੈ ।

**ਬਿਲਾਵਲੁ ਮਹਲਾ ੫ ॥ ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥ ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥ ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥ ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥੧॥ ਹਰਿਚੰਦਉਰੀ ਚਿਤ ਭ੍ਰਮੁ ਸਖੀਏ ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ ॥ ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ ॥ ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖੁ ਨ ਪਾਇਆ ॥ ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ ॥੨॥ ਜਾਇ ਬਸਹੁ ਵਡਭਾਗਣੀ ਸਖੀਏ ਸੰਤਾ ਸੰਗਿ ਸਮਾਈਐ ॥ ਤਹ ਦੂਖ ਨ ਭੂਖ ਨ ਰੋਗੁ ਬਿਆਪੈ ਚਰਨ ਕਮਲ ਲਿਵ ਲਾਈਐ ॥ ਤਹ ਜਨਮ ਨ ਮਰਣੁ ਨ ਆਵਣ ਜਾਣਾ ਨਿਹਚਲੁ ਸਰਣੀ ਪਾਈਐ ॥ ਪ੍ਰੇਮ ਬਿਛੋਹੁ ਨ ਮੋਹੁ ਬਿਆਪੈ ਨਾਨਕ ਹਰਿ ਏਕੁ ਧਿਆਈਐ ॥੩॥ ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ ਰਤੜੇ ਸਹਜਿ ਸੁਭਾਏ ॥ ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ ਅਨਦ ਮੰਗਲ ਗੁਣ ਗਾਏ ॥ ਸਖੀ ਸਹੇਲੀ ਰਾਮ ਰੰਗਿ ਰਾਤੀ ਮਨ ਤਨ ਇਛ ਪੁਜਾਏ ॥ ਨਾਨਕ ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ ॥੪॥੨॥੫॥ {ਪੰਨਾ ੮੦੨-੮੦੩}**

**ਪਦ ਅਰਥ** :—ਬਨੁ—ਪਾਣੀ {ਵਨਜ਼ ਕਾਨਨੇ ਜਲੇ}। ਬਿਖੈ ਬਨੁ—ਵਿਸ਼ੇ-ਵਿਕਾਰਾਂ ਦਾ ਜਲ । ਰੀ ਸਖੀਏ—ਹੇ ਸਹੇਲੀਏ ! ਮਹਾ ਰਸੁ—ਬੜਾ ਸੁਆਦਲਾ ਅੰਮ੍ਰਿਤ । ਬੁਡਿ ਗਈ—ਡੁੱਬ ਰਹੀ ਹੈ । ਸਗਲੀ—ਸਾਰੀ (ਸ੍ਰਿਸ਼ਟੀ) । ਜੀਓ—ਜੀਉ, ਜਿੰਦ । ਮਾਨੁ—ਫ਼ਖ਼ਰ, ਆਸਰਾ । ਮਹਤੁ—ਵਡੱਪਣ । ਸਕਤਿ—ਤਾਕਤਿ, ਸ਼ਕਤੀ । ਕਾਈ—{ਇਸਤ੍ਰੀ ਲਿੰਗ} ਕੋਈ ਹੀ । ਥੀਓ—ਹੋ ਜਾ । ਸੇ—ਉਹ ਬੰਦੇ {ਬਹੁ-ਵਚਨ} । ਦਰਿ—(ਪ੍ਰਭੂ ਦੇ) ਦਰ ਤੇ । ਪ੍ਰਭਿ—ਪ੍ਰਭੂ ਨੇ । ਪ੍ਰਭਿ ਅਪੁਨੈ—ਆਪਣੇ ਪ੍ਰਭੂ ਨੇ । ਕੀਓ—ਕਰ ਲਏ ।੧।

ਹਰਿਚੰਦਉਰੀ—ਹਰਿਚੰਦ ਨਗਰੀ, ਹਵਾਈ ਕਿਲ੍ਹਾ । ਭ੍ਰਮੁ—ਭਰਮ, ਭੁਲੇਖਾ । ਮ੍ਰਿਗ ਤ੍ਰਿਸਨਾ—ਠਗ-ਨੀਰਾ । ਦ੍ਰੁਮ—ਰੁੱਖ । ਛਾਇਆ—ਛਾਂ । ਚੰਚਲਿ—{ਇਸਤ੍ਰੀ ਲਿੰਗ} ਕਿਤੇ ਇੱਕ ਥਾਂ ਨਾਹ ਟਿਕਣ ਵਾਲੀ । ਸੰਗਿ—ਨਾਲ । ਅੰਤਿ—ਆਖ਼ਰ ਨੂੰ । ਰਸਿ—ਸੁਆਦ ਨਾਲ । ਅਤਿ—ਬਹੁਤ । ਮਾਤੇ—ਮਸਤ । ਇਨ ਸੰਗਿ—ਇਹਨਾਂ ਦੀ ਸੰਗਤਿ ਵਿਚ ਰਿਹਾਂ । ਧੰਨਿ—ਭਾਗਾਂ ਵਾਲੇ ।੨।

ਜਾਇ—ਜਾ ਕੇ । ਬਸਹੁ—ਟਿਕੋ । ਤਹ—ਉਥੇ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਲਿਵ—ਸੁਰਤਿ । ਬਿਛੋਹੁ—ਵਿਛੋੜਾ ।੩।

ਧਾਰਿ—ਧਾਰ ਕੇ, ਕਰ ਕੇ । ਦ੍ਰਿਸਟਿ—ਨਿਗਾਹ, ਨਜ਼ਰ । ਬੇਧਿਆ—ਵਿੰਨ੍ਹ ਲਿਆ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪਿਆਰ ਵਿਚ । ਸੇਜ—ਹਿਰਦਾ-ਸੇਜ । ਸੁਹਾਵੀ—ਸੁਖਾਵੀਂ, ਸੁਖ ਦੇਣ ਵਾਲੀ । ਮਿਲਿ—ਮਿਲ ਕੇ । ਗਾਏ—ਗਾਇ, ਗਾ ਕੇ । ਰੰਗਿ—ਰੰਗ ਵਿਚ, ਪ੍ਰੇਮ ਵਿਚ । ਅਚਰਜੁ—ਹੈਰਾਨ ਕਰਨ ਵਾਲੀ ਹਾਲਤ ਵਿਚ ਪਹੁੰਚਿਆ ਹੋਇਆ ਜੀਵ ।੪।

**ਅਰਥ** :—ਹੇ ਸਹੇਲੀਏ ! ਵਿਸ਼ੇ-ਵਿਕਾਰਾਂ ਦਾ ਬੇ-ਸੁਆਦਾ ਪਾਣੀ (ਪੀਣਾ) ਛੱਡ ਦੇ । ਸਦਾ ਨਾਮ-ਅੰਮ੍ਰਿਤ ਪੀਆ ਕਰ, ਇਹ ਬਹੁਤ ਸੁਆਦਲਾ ਹੈ । (ਨਾਮ-ਅੰਮ੍ਰਿਤ ਦਾ) ਸੁਆਦ ਨਾਹ ਚੱਖਣ ਕਰਕੇ, ਸਾਰੀ ਸ੍ਰਿਸ਼ਟੀ (ਵਿਸ਼ੇ-ਵਿਕਾਰਾਂ ਦੇ ਪਾਣੀ ਵਿਚ) ਡੁੱਬ ਰਹੀ ਹੈ, (ਫਿਰ ਭੀ) ਜਿੰਦ ਸੁਖੀ ਨਹੀਂ ਹੁੰਦੀ । ਕੋਈ (ਹੋਰ) ਆਸਰਾ, ਕੋਈ ਵਡੱਪਣ ਕੋਈ ਤਾਕਤ (ਨਾਮ-ਅੰਮ੍ਰਿਤ ਦੀ ਪ੍ਰਾਪਤੀ ਦਾ ਸਾਧਨ ਨਹੀਂ ਬਣ ਸਕਦੇ) । ਹੇ ਸਹੇਲੀਏ ! (ਨਾਮ-ਜਲ ਦੀ ਪ੍ਰਾਪਤੀ ਵਾਸਤੇ) ਗੁਰਮੁਖਾਂ ਦੀ ਦਾਸੀ ਬਣੀ ਰਹੁ । ਹੇ ਨਾਨਕ ! ਪ੍ਰਭੂ ਦੇ ਦਰ ਤੇ ਉਹ ਬੰਦੇ ਸੋਭਾ ਵਾਲੇ ਹੁੰਦੇ ਹਨ ਜਿਨ੍ਹਾਂ ਨੂੰ ਪਿਆਰੇ ਪ੍ਰਭੂ ਨੇ ਆਪ ਹੀ ਸੋਭਾ ਵਾਲੇ ਬਣਾਇਆ ਹੈ ।੧।

ਹੇ ਸਹੇਲੀਏ ! ਇਹ ਮਾਇਆ (ਮਾਨੋ) ਹਵਾਈ ਕਿਲ੍ਹਾ ਹੈ, ਮਨ ਨੂੰ ਭਟਕਣਾ ਵਿਚ ਪਾਣ ਦਾ ਸਾਧਨ ਹੈ, ਠਗ-ਨੀਰਾ ਹੈ, ਰੁੱਖ ਦੀ ਛਾਂ ਹੈ । ਕਦੇ ਭੀ ਇੱਕ ਥਾਂ ਨਾਹ ਟਿਕ ਸਕਣ ਵਾਲੀ ਇਹ ਮਾਇਆ ਕਿਸੇ ਦੇ ਨਾਲ ਨਹੀਂ ਜਾਂਦੀ, ਇਹ ਆਖ਼ਰ ਨੂੰ (ਸਾਥ) ਛੱਡ ਜਾਂਦੀ ਹੈ । ਸੁਆਦ ਨਾਲ ਦੁਨੀਆ ਦੇ ਪਦਾਰਥ ਭੋਗਣੇ, ਦੁਨੀਆ ਦੇ ਰੂਪਾਂ ਤੇ ਰਸਾਂ ਵਿਚ ਮਸਤ ਰਹਿਣਾ—ਹੇ ਸਖੀਏ ! ਇਹਨਾਂ ਦੀ ਸੰਗਤਿ ਵਿਚ ਆਤਮਕ ਆਨੰਦ ਨਹੀਂ ਲੱਭਦਾ । ਹੇ ਨਾਨਕ ! (ਆਖ—) ਹੇ ਸਹੇਲੀਏ ! ਭਾਗਾਂ ਵਾਲੇ ਹਨ ਪਰਮਾਤਮਾ ਦੇ ਭਗਤ ਜਿਨ੍ਹਾਂ ਨੇ ਸਦਾ ਪਰਮਾਤਮਾ ਦਾ ਨਾਮ ਸਿਮਰਿਆ ਹੈ ।੨।

ਹੇ ਭਾਗਾਂ ਵਾਲੀ ਸਹੇਲੀਏ ! ਜਾ ਕੇ ਸਾਧ ਸੰਗਤਿ ਵਿਚ ਟਿਕਿਆ ਕਰ । ਗੁਰਮੁਖਾਂ ਦੀ ਸੰਗਤਿ ਵਿਚ ਹੀ ਸਦਾ ਟਿਕਣਾ ਚਾਹੀਦਾ ਹੈ । ਉਥੇ ਟਿਕਿਆਂ ਦੁਨੀਆ ਦੇ ਦੁੱਖ, ਮਾਇਆ ਦੀ ਤ੍ਰਿਸ਼ਨਾ, ਕੋਈ ਰੋਗ ਆਦਿਕ—ਇਹ ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ । (ਸਾਧ ਸੰਗਤਿ ਵਿਚ ਜਾ ਕੇ) ਪ੍ਰਭੂ ਦੇ ਸੋਹਣੇ ਚਰਨਾਂ ਵਿਚ ਸੁਰਤਿ ਜੋੜਨੀ ਚਾਹੀਦੀ ਹੈ । ਸਾਧ ਸੰਗਤਿ ਵਿਚ ਰਿਹਾਂ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ, ਮਨ ਦੀ ਅਡੋਲਤਾ ਕਾਇਮ ਰਹਿੰਦੀ ਹੈ । ਸੋ, ਪ੍ਰਭੂ ਦੀ ਸਰਨ ਵਿਚ ਹੀ ਪਏ ਰਹਿਣਾ ਚਾਹੀਦਾ ਹੈ । ਹੇ ਨਾਨਕ ! (ਸਾਧ ਸੰਗਤਿ ਦੀ ਬਰਕਤਿ ਨਾਲ) ਪ੍ਰਭੂ-ਪ੍ਰੇਮ ਦੀ ਅਣਹੋਂਦ, ਮਾਇਆ ਦਾ ਮੋਹ—ਇਹ ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ । ਸਤ ਸੰਗਤਿ ਵਿਚ ਸਦਾ ਪਰਮਾਤਮਾ ਦਾ ਨਾਮ ਸਿਮਰ ਸਕੀਦਾ ਹੈ ।੩।

ਹੇ ਪਿਆਰੇ (ਪ੍ਰਭੂ) ! ਮੇਹਰ ਦੀ ਨਿਗਾਹ ਕਰ ਕੇ ਤੂੰ ਜਿਨ੍ਹਾਂ ਦਾ ਮਨ ਆਪਣੇ ਚਰਨਾਂ ਵਿਚ ਪ੍ਰੋ ਲਿਆ ਹੈ, ਉਹ ਆਤਮਕ ਅਡੋਲਤਾ ਵਿਚ, ਪ੍ਰੇਮ ਵਿਚ, ਸਦਾ ਰੰਗੇ ਰਹਿੰਦੇ ਹਨ । ਹੇ ਪ੍ਰੀਤਮ ! ਤੇਰੇ (ਚਰਨਾਂ) ਨਾਲ ਮਿਲ ਕੇ ਉਹਨਾਂ ਦਾ ਹਿਰਦਾ ਆਨੰਦ-ਭਰਪੂਰ ਹੋ ਜਾਂਦਾ ਹੈ, ਤੇਰੇ ਗੁਣ ਗਾ ਗਾ ਕੇ ਉਹਨਾਂ ਦੇ ਅੰਦਰ ਆਨੰਦ ਬਣਿਆ ਰਹਿੰਦਾ ਹੈ ।

ਹੇ ਨਾਨਕ ! ਜੇਹੜੀਆਂ (ਸਤਸੰਗੀ) ਸਹੇਲੀਆਂ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀਆਂ ਰਹਿੰਦੀਆਂ ਹਨ, ਪ੍ਰਭੂ ਉਹਨਾਂ ਦੇ ਮਨ ਦੀ ਤਨ ਦੀ ਹਰੇਕ ਇੱਛਾ ਪੂਰੀ ਕਰਦਾ ਹੈ, ਉਹਨਾਂ ਦੀ (ਉੱਚੀ ਹੋ ਚੁਕੀ) ਜਿੰਦ ਅਚਰਜ-ਰੂਪ ਪ੍ਰਭੂ ਨਾਲ (ਇਉਂ) ਮਿਲ ਜਾਂਦੀ ਹੈ ਕਿ (ਉਸ ਅਵਸਥਾ ਦਾ) ਬਿਆਨ ਨਹੀਂ ਕੀਤਾ ਜਾ ਸਕਦਾ ।੪।੨।੫।

**ਰਾਗੁ ਬਿਲਾਵਲੁ ਮਹਲਾ ੫ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਏਕ ਰੂਪ ਸਗਲੋ ਪਾਸਾਰਾ ॥ ਆਪੇ ਬਨਜੁ ਆਪਿ ਬਿਉਹਾਰਾ ॥੧॥ ਐਸੋ ਗਿਆਨੁ ਬਿਰਲੋ ਈ ਪਾਏ ॥ ਜਤ ਜਤ ਜਾਈਐ ਤਤ ਦ੍ਰਿਸਟਾਏ ॥੧॥ ਰਹਾਉ ॥ ਅਨਿਕ ਰੰਗ ਨਿਰਗੁਨ ਇਕ ਰੰਗਾ ॥ ਆਪੇ ਜਲੁ ਆਪ ਹੀ ਤਰੰਗਾ ॥੨॥ ਆਪ ਹੀ ਮੰਦਰੁ ਆਪਹਿ ਸੇਵਾ ॥ ਆਪ ਹੀ ਪੂਜਾਰੀ ਆਪ ਹੀ ਦੇਵਾ ॥੩॥ ਆਪਹਿ ਜੋਗ ਆਪ ਹੀ ਜੁਗਤਾ ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ ॥੪॥੧॥੬॥ {ਪੰਨਾ ੮੦੩}**

ਨੋਟ :—ਇਥੋਂ ਅਗਾਂਹ ਘਰੁ ੪ ਦੇ ਚਉਪਦੇ ਸ਼ੁਰੂ ਹੁੰਦੇ ਹਨ ।

**ਪਦ ਅਰਥ** :—ਏਕ ਰੂਪ—ਇਕ (ਪਰਮਾਤਮਾ ਦੇ ਅਨੇਕਾਂ) ਰੂਪ । ਸਗਲੋ—ਸਾਰਾ । ਪਾਸਾਰਾ—ਜਗਤ-ਖਿਲਾਰਾ । ਆਪੇ—ਆਪ ਹੀ ।੧।

ਗਿਆਨੁ—ਸੂਝ । ਈ—ਹੀ । ਬਿਰਲੋ ਈ—ਕੋਈ ਵਿਰਲਾ ਮਨੁੱਖ ਹੀ । ਜਤ ਜਤ—ਜਿੱਥੇ ਜਿੱਥੇ । ਦ੍ਰਿਸਟਾਏ—ਦਿੱਸਦਾ ਹੈ ।੧।ਰਹਾਉ।

ਨਿਰਗੁਨ—ਜਿਸ ਉਤੇ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਨਹੀਂ ਪੈਂਦਾ । ਤਰੰਗਾ—ਲਹਿਰਾਂ ।੨।

ਆਪ ਹੀ—ਆਪਿ ਹੀ {ਲਫ਼ਜ਼ 'ਆਪਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਆਪਹਿ—ਆਪ ਹਿ; ਆਪਿ ਹੀ । ਦੇਵਾ—ਦੇਵਤਾ ।੩।

ਜੋਗ—ਜੋਗੀ । ਜੁਗਤਾ—ਜੁਗਤਿ, ਜੋਗ ਦੀ ਜੁਗਤੀ, ਜੋਗ ਦੇ ਸਾਧਨ । ਮੁਕਤਾ—ਨਿਰਲੇਪ ।੪।

**ਅਰਥ** :—ਹੇ ਭਾਈ ! ਜਗਤ ਵਿਚ ਜਿਸ ਜਿਸ ਪਾਸੇ ਚਲੇ ਜਾਈਏ, ਹਰ ਪਾਸੇ ਪਰਮਾਤਮਾ ਹੀ ਨਜ਼ਰੀਂ ਆਉਂਦਾ ਹੈ । ਪਰ ਇਹ ਸੂਝ ਕੋਈ ਵਿਰਲਾ ਮਨੁੱਖ ਹੀ ਹਾਸਲ ਕਰਦਾ ਹੈ ।੧।ਰਹਾਉ।

ਹੇ ਭਾਈ ! ਇਹ ਸਾਰਾ ਜਗਤ-ਖਿਲਾਰਾ ਉਸ ਇੱਕ (ਪਰਮਾਤਮਾ ਦੇ ਹੀ ਅਨੇਕਾਂ) ਰੂਪ ਹਨ । (ਸਭ ਜੀਵਾਂ ਵਿਚ ਵਿਆਪਕ ਹੋ ਕੇ) ਪ੍ਰਭੂ ਆਪ ਹੀ (ਜਗਤ ਦਾ) ਵਣਜ-ਵਿਹਾਰ ਕਰ ਰਿਹਾ ਹੈ ।੧।

ਹੇ ਭਾਈ ! ਸਦਾ ਇਕ-ਰੰਗ ਰਹਿਣ ਵਾਲੇ ਅਤੇ ਮਾਇਆ ਦੇ ਤਿੰਨ ਗੁਣਾਂ ਤੋਂ ਨਿਰਲੇਪ ਪਰਮਾਤਮਾ ਦੇ ਹੀ (ਜਗਤ ਵਿਚ ਦਿੱਸ ਰਹੇ) ਅਨੇਕਾਂ ਰੰਗ-ਤਮਾਸ਼ੇ ਹਨ । ਉਹ ਪ੍ਰਭੂ ਆਪ ਹੀ ਪਾਣੀ ਹੈ, ਤੇ, ਆਪ ਹੀ (ਪਾਣੀ ਵਿਚ ਉਠ ਰਹੀਆਂ) ਲਹਿਰਾਂ ਹੈ {ਜਿਵੇਂ ਪਾਣੀ ਅਤੇ ਪਾਣੀ ਦੀਆਂ ਲਹਿਰਾਂ ਇੱਕੋ ਰੂਪ ਹਨ, ਤਿਵੇਂ ਪਰਮਾਤਮਾ ਤੋਂ ਹੀ ਜਗਤ ਦੇ ਅਨੇਕਾਂ ਰੂਪ ਰੰਗ ਬਣੇ ਹਨ} ।੨।

ਹੇ ਭਾਈ ! ਪ੍ਰਭੂ ਆਪ ਹੀ ਮੰਦਰ ਹੈ, ਆਪ ਹੀ ਸੇਵਾ-ਭਗਤੀ ਹੈ, ਆਪ ਹੀ (ਮੰਦਰ ਵਿਚ) ਦੇਵਤਾ ਹੈ, ਤੇ ਆਪ ਹੀ (ਦੇਵਤੇ ਦਾ) ਪੁਜਾਰੀ ਹੈ ।੩।

ਹੇ ਭਾਈ ! ਪ੍ਰਭੂ ਆਪ ਹੀ ਜੋਗੀ ਹੈ, ਆਪ ਹੀ ਜੋਗ ਦੇ ਸਾਧਨ ਹੈ । (ਸਭ ਜੀਵਾਂ ਵਿਚ ਵਿਆਪਕ ਹੁੰਦਾ ਹੋਇਆ ਭੀ) ਨਾਨਕ ਦਾ ਪਰਮਾਤਮਾ ਸਦਾ ਹੀ ਨਿਰਲੇਪ ਹੈ ।੪।੧।੬।

ਨੋਟ :—ਅੰਕ ੧ ਦੱਸਦਾ ਹੈ ਕਿ ਘਰੁ ੪ ਦਾ ਇਹ ਪਹਿਲਾ ਚਉਪਦਾ ਹੈ ।

**ਬਿਲਾਵਲੁ ਮਹਲਾ ੫ ॥ ਆਪਿ ਉਪਾਵਨ ਆਪਿ ਸਧਰਨਾ ॥ ਆਪਿ ਕਰਾਵਨ ਦੋਸੁ ਨ ਲੈਨਾ ॥੧॥ ਆਪਨ ਬਚਨੁ ਆਪ ਹੀ ਕਰਨਾ ॥ ਆਪਨ ਬਿਭਉ ਆਪ ਹੀ ਜਰਨਾ ॥੧॥ ਰਹਾਉ ॥ ਆਪ ਹੀ ਮਸਟਿ ਆਪ ਹੀ ਬੁਲਨਾ ॥ ਆਪ ਹੀ ਅਛਲੁ ਨ ਜਾਈ ਛਲਨਾ ॥੨॥ ਆਪ ਹੀ ਗੁਪਤ ਆਪਿ ਪਰਗਟਨਾ ॥ ਆਪ ਹੀ ਘਟਿ**

**ਘਟਿ ਆਪਿ ਅਲਿਪਨਾ ॥੩॥ ਆਪੇ ਅਵਿਗਤੁ ਆਪ ਸੰਗਿ ਰਚਨਾ ॥ ਕਹੁ ਨਾਨਕ ਪ੍ਰਭ ਕੇ ਸਭਿ ਜਚਨਾ ॥੪॥੨॥੭॥ {ਪੰਨਾ ੮੦੩}**

**ਪਦ ਅਰਥ** :—ਉਪਾਵਨ—ਪੈਦਾ ਕਰਨ (ਵਾਲਾ) । ਸਧਰਨਾ—{ਧਰ—ਆਸਰਾ} ਆਸਰਾ ਦੇਣ ਵਾਲਾ । ਕਰਾਵਨ—(ਜੀਵਾਂ ਪਾਸੋਂ ਕੰਮ) ਕਰਾਣ ਵਾਲਾ ।੧।

ਬਚਨੁ—ਹੁਕਮ । ਬਿਭਉ—ਪ੍ਰਤਾਪ, ਐਸ਼ਵਰਜ । ਜਰਨਾ—ਜਰਦਾ ਹੈ, (ਦੁੱਖ) ਸਹਾਰਦਾ ਹੈ ।੧।ਰਹਾਉ।

ਮਸਟਿ—ਚੁੱਪ । ਬੁਲਨਾ—ਬੋਲਦਾ ।੨।

ਘਟਿ ਘਟਿ—ਹਰੇਕ ਘਰ ਵਿਚ । ਅਲਿਪਨਾ—ਨਿਰਲੇਪ ।੩।

ਆਪੇ—ਆਪ ਹੀ । ਅਵਿਗਤੁ—ਅਵਿਅਕਤ {ਅਵਜ੍ਯ} ਅਦ੍ਰਿਸ਼ਟ । ਸੰਗਿ—ਨਾਲ । ਰਚਨਾ—ਸ੍ਰਿਸ਼ਟੀ । ਸਭਿ—ਸਾਰੇ । ਜਚਨਾ—ਕੌਤਕ, ਚੋਜ ।੪।

**ਅਰਥ** :—ਹੇ ਭਾਈ ! (ਹਰੇਕ ਜੀਵ ਵਿਚ ਵਿਆਪਕ ਹੋ ਕੇ) ਆਪਣਾ ਬੋਲ (ਪ੍ਰਭੂ ਆਪ ਹੀ ਬੋਲ ਰਿਹਾ ਹੈ, ਅਤੇ) ਆਪ ਹੀ (ਉਸ ਬੋਲ ਦੇ ਅਨੁਸਾਰ ਕੰਮ) ਕਰ ਰਿਹਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਆਪ ਹੀ (ਸਭ ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ, ਅਤੇ ਆਪ ਹੀ (ਸਭ ਨੂੰ) ਸਹਾਰਾ ਦੇਣ ਵਾਲਾ ਹੈ । (ਸਭ ਵਿਚ ਵਿਆਪਕ ਹੋ ਕੇ) ਪ੍ਰਭੂ ਆਪ ਹੀ (ਸਭ ਜੀਵਾਂ ਪਾਸੋਂ) ਕੰਮ ਕਰਾਣ ਵਾਲਾ ਹੈ, ਪਰ ਪ੍ਰਭੂ (ਇਹਨਾਂ ਕੰਮਾਂ ਦਾ) ਦੋਸ਼ ਆਪਣੇ ਉਤੇ ਨਹੀਂ ਲੈਂਦਾ ।੧।

(ਹਰੇਕ ਵਿਚ ਮੌਜੂਦ ਹੈ । ਜੇ ਕੋਈ ਮੋਨ ਧਾਰੀ ਬੈਠਾ ਹੈ, ਤਾਂ ਉਸ ਵਿਚ) ਪ੍ਰਭੂ ਆਪ ਹੀ ਮੋਨਧਾਰੀ ਹੈ, (ਜੇ ਕੋਈ ਬੋਲ ਰਿਹਾ ਹੈ, ਤਾਂ ਉਸ ਵਿਚ) ਆਪ ਹੀ ਪ੍ਰਭੂ ਬੋਲ ਰਿਹਾ ਹੈ । ਪ੍ਰਭੂ ਆਪ ਹੀ (ਕਿਸੇ ਵਿਚ ਬੈਠਾ) ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਮਾਇਆ ਉਸ ਨੂੰ ਛਲ ਨਹੀਂ ਸਕਦੀ ।੨।

ਹੇ ਭਾਈ ! ਪ੍ਰਭੂ ਆਪ ਹੀ (ਸਭ ਜੀਵਾਂ ਵਿਚ) ਲੁਕਿਆ ਬੈਠਾ ਹੈ, ਤੇ, (ਜਗਤ-ਰਚਨਾ ਦੇ ਰੂਪ ਵਿਚ) ਆਪ ਹੀ ਪ੍ਰਤੱਖ ਦਿੱਸ ਰਿਹਾ ਹੈ । ਪ੍ਰਭੂ ਆਪ ਹੀ ਹਰੇਕ ਸਰੀਰ ਵਿਚ ਵੱਸ ਰਿਹਾ ਹੈ, (ਹਰੇਕ ਵਿਚ ਵੱਸਦਾ ਹੋਇਆ) ਪ੍ਰਭੂ ਆਪ ਹੀ ਨਿਰਲੇਪ ਹੈ ।੩।

ਹੇ ਭਾਈ ! ਪ੍ਰਭੂ ਆਪ ਹੀ ਅਦ੍ਰਿਸ਼ਟ ਹੈ, ਆਪ ਹੀ (ਆਪਣੀ ਰਚੀ) ਸ੍ਰਿਸ਼ਟੀ ਦੇ ਨਾਲ ਮਿਲਿਆ ਹੋਇਆ ਹੈ । ਹੇ ਨਾਨਕ ! ਆਖ—(ਜਗਤ ਵਿਚ ਦਿੱਸ ਰਹੇ ਇਹ) ਸਾਰੇ ਕੌਤਕ ਪ੍ਰਭੂ ਦੇ ਆਪਣੇ ਹੀ ਹਨ ।੪।੨।੭।

**ਬਿਲਾਵਲੁ ਮਹਲਾ ੫ ॥ ਭੂਲੇ ਮਾਰਗੁ ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥੧॥ ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥ ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥੧॥ ਰਹਾਉ ॥ ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥ ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥ ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥ ਚਰਨ ਕਮਲ ਗੁਰਿ ਆਸ੍ਰਮੁ ਦੀਆ ॥੩॥ ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥੪॥੩॥੮॥ {ਪੰਨਾ ੮੦੩-੮੦੪}**

**ਪਦ ਅਰਥ** :—ਭੂਲੇ—(ਜੀਵਨ ਦੇ ਸਹੀ ਰਸਤੇ ਤੋਂ) ਖੁੰਝੇ ਜਾ ਰਹੇ ਨੂੰ । ਮਾਰਗੁ—(ਜੀਵਨ ਦਾ ਸਹੀ) ਰਸਤਾ । ਜਿਨਹਿ—ਜਿਨਿ ਹੀ, ਜਿਸ (ਗੁਰੂ) ਨੇ । ਵਡ ਭਾਗੀ—ਵੱਡੇ ਭਾਗਾਂ ਨਾਲ ।੧।

ਮਨਾ—ਹੇ ਮਨ ! ਚਿਤਾਰੇ—ਚਿਤਾਰਿ, ਚਿਤਾਰ ਕੇ, ਧਿਆਨ ਜੋੜ ਕੇ । ਹਿਰਦੈ—ਹਿਰਦੇ ਵਿਚ ।੧।ਰਹਾਉ।

ਕਾਮਿ—ਕਾਮ ਵਿਚ । ਕ੍ਰੋਧਿ—ਕ੍ਰੋਧ ਵਿਚ । ਲੀਨਾ—ਫਸਿਆ ਹੋਇਆ । ਕਾਟਿ—ਕੱਟ ਕੇ । ਗੁਰਿ—ਗੁਰੂ ਨੇ । ਮੁਕਤਿ—ਖ਼ਲਾਸੀ ।੨।

ਕਰਤ—ਕਰਦਿਆਂ । ਜਨਮਿ—ਜਨਮ ਵਿਚ (ਆ ਕੇ), ਜੰਮ ਕੇ । ਫੁਨਿ—ਮੁੜ । ਗੁਰਿ—ਗੁਰੂ ਨੇ । ਆਸ੍ਰਮੁ—ਸਹਾਰਾ, ਟਿਕਾਣਾ ।੩।

ਅਗਨਿ ਸਾਗਰ—(ਤ੍ਰਿਸ਼ਨਾ ਦੀ) ਅੱਗ ਦਾ ਸਮੁੰਦਰ । ਬੂਡਤ—ਡੁੱਬ ਰਿਹਾ ਹੈ । ਪਕਰਿ—ਫੜ ਕੇ । ਸਤਿਗੁਰਿ—ਸਤਿਗੁਰੂ ਨੇ । ਨਿਸਤਾਰਾ—ਪਾਰ ਲੰਘਾ ਦਿੱਤਾ ।੪।

**ਅਰਥ** :—ਹੇ (ਮੇਰੇ) ਮਨ ! ਧਿਆਨ ਜੋੜ ਕੇ ਪਰਮਾਤਮਾ ਦਾ ਨਾਮ ਸਿਮਰਿਆ ਕਰ । (ਪਰ ਉਹੀ ਮਨੁੱਖ ਹਰਿ-ਨਾਮ ਸਿਮਰ ਸਕਦਾ ਹੈ, ਜਿਸ ਦੇ) ਹਿਰਦੇ ਵਿਚ ਪਿਆਰੇ ਗੁਰੂ ਦੇ ਚਰਨ ਵੱਸੇ ਰਹਿੰਦੇ ਹਨ (ਤਾਂ ਤੇ, ਹੇ ਮਨ ! ਤੂੰ ਭੀ ਗੁਰੂ ਦਾ ਆਸਰਾ ਲੈ) ।੧।ਰਹਾਉ।

(ਹੇ ਮਨ !) ਇਹੋ ਜਿਹਾ ਗੁਰੂ ਵੱਡੇ ਭਾਗਾਂ ਨਾਲ ਹੀ ਮਿਲਦਾ ਹੈ, ਜਿਹੜਾ (ਜੀਵਨ ਦੇ ਸਹੀ ਰਸਤੇ ਤੋਂ) ਖੁੰਝੇ ਜਾ ਰਹੇ ਮਨੁੱਖ ਨੂੰ (ਜ਼ਿੰਦਗੀ ਦਾ ਸਹੀ) ਰਸਤਾ ਦੱਸ ਦੇਂਦਾ ਹੈ ।੧।

(ਹੇ ਮਨ ! ਵੇਖ, ਮਨੁੱਖ ਦਾ) ਮਨ (ਸਦਾ) ਕਾਮ ਵਿਚ ਕ੍ਰੋਧ ਵਿਚ ਲੋਭ ਵਿਚ ਮੋਹ ਵਿਚ ਫਸਿਆ ਰਹਿੰਦਾ ਹੈ । (ਪਰ ਜਦੋਂ ਉਹ ਗੁਰੂ ਦੇ ਸਰਨ ਆਇਆ), ਗੁਰੂ ਨੇ (ਉਸ ਦੇ ਇਹ ਸਾਰੇ) ਬੰਧਨ ਕੱਟ ਕੇ ਉਸ ਨੂੰ (ਇਹਨਾਂ ਵਿਕਾਰਾਂ ਤੋਂ) ਖ਼ਲਾਸੀ ਦੇ ਦਿੱਤੀ ।੨।

ਹੇ ਮਨ ! ਦੁੱਖ ਸੁਖ ਕਰਦਿਆਂ ਮਨੁੱਖ ਕਦੇ ਮਰਦਾ ਹੈ ਕਦੇ ਜੀਊ ਪੈਂਦਾ ਹੈ (ਦੁੱਖ ਵਾਪਰਿਆਂ ਸਹਿਮ ਜਾਂਦਾ ਹੈ, ਸੁਖ ਮਿਲਣ ਤੇ ਸੌਖਾ ਸਾਹ ਲੈਣ ਲੱਗ ਪੈਂਦਾ ਹੈ । ਇਸ ਤਰ੍ਹਾਂ ਡੁਬਕੀਆਂ ਲੈਂਦਾ ਮਨੁੱਖ ਜਦੋਂ ਗੁਰੂ ਦੀ ਸਰਨ ਆਇਆ) ਗੁਰੂ ਨੇ ਉਸ ਨੂੰ ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਸਰਾ ਦੇ ਦਿੱਤਾ ।੩।

ਹੇ ਨਾਨਕ ! ਜਗਤ ਤ੍ਰਿਸ਼ਨਾ ਦੀ ਅੱਗ ਦੇ ਸਮੁੰਦਰ ਵਿਚ ਡੁੱਬ ਰਿਹਾ ਹੈ । (ਜੇਹੜਾ ਮਨੁੱਖ ਗੁਰੂ ਦੀ ਸਰਨ ਪਿਆ) ਗੁਰੂ ਨੇ (ਉਸ ਦੀ) ਬਾਂਹ ਫੜ ਕੇ (ਉਸ ਨੂੰ ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘਾ ਦਿੱਤਾ ।੪।੩।੮।

**ਬਿਲਾਵਲੁ ਮਹਲਾ ੫ ॥ ਤਨੁ ਮਨੁ ਧਨੁ ਅਰਪਉ ਸਭੁ ਅਪਨਾ ॥ ਕਵਨ ਸੁਮਤਿ ਜਿਤੁ ਹਰਿ ਹਰਿ ਜਪਨਾ ॥੧॥ ਕਰਿ ਆਸਾ ਆਇਓ ਪ੍ਰਭ ਮਾਗਨਿ ॥ ਤੁਮ੍ ਪੇਖਤ ਸੋਭਾ ਮੇਰੈ ਆਗਨਿ ॥੧॥ ਰਹਾਉ ॥ ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ ॥ ਸਾਧ ਸੰਗਿ ਇਸੁ ਮਨਹਿ ਉਧਾਰਉ ॥੨॥ ਮਤਿ ਬੁਧਿ ਸੁਰਤਿ ਨਾਹੀ ਚਤੁਰਾਈ ॥ ਤਾ ਮਿਲੀਐ ਜਾ ਲਏ ਮਿਲਾਈ ॥੩॥ ਨੈਨ ਸੰਤੋਖੇ ਪ੍ਰਭ ਦਰਸਨੁ ਪਾਇਆ ॥ ਕਹੁ ਨਾਨਕ ਸਫਲੁ ਸੋ ਆਇਆ ॥੪॥੪॥੯॥ {ਪੰਨਾ ੮੦੪}**

**ਪਦ ਅਰਥ** :—ਅਰਪਉ—ਅਰਪਉਂ, ਮੈਂ ਭੇਟਾ ਕਰਦਾ ਹਾਂ, ਮੈਂ ਭੇਟਾ ਕਰਨ ਨੂੰ ਤਿਆਰ ਹਾਂ । ਕਵਨ—ਕੇਹੜੀ ? ਸੁਮਤਿ—ਚੰਗੀ ਮਤਿ । ਜਿਤੁ—ਜਿਸ ਦੀ ਰਾਹੀਂ ।੧।

ਕਰਿ—ਕਰ ਕੇ, ਧਾਰ ਕੇ । ਪ੍ਰਭ—ਹੇ ਪ੍ਰਭੂ ! ਮਾਗਨਿ—ਮੰਗਣ ਵਾਸਤੇ । ਤੁਮ੍ ਪੇਖਤ—ਤੇਰਾ ਦਰਸਨ ਕਰਦਿਆਂ {ਅੱਖਰ 'ਮ੍' ਦੇ ਨਾਲ ਅੱਧਾ 'ਹ' ਹੈ} । ਸੋਭਾ—ਰੌਣਕ, ਉਤਸ਼ਾਹ । ਮੇਰੈ ਆਗਨਿ—ਮੇਰੇ (ਹਿਰਦੇ-) ਵੇਹੜੇ ਵਿਚ ।੧।ਰਹਾਉ।

ਜੁਗਤਿ—ਢੰਗ । ਬੀਚਾਰਉ—ਬੀਚਾਰਉਂ, ਮੈਂ ਵਿਚਾਰਦਾ ਹਾਂ । ਸੰਗਿ—ਸੰਗ ਵਿਚ । ਮਨਹਿ—ਮਨ ਨੂੰ ! ਉਧਾਰਉ—ਉਧਾਰਉਂ, ਮੈਂ ਬਚਾ ਸਕਦਾ ਹਾਂ ।੨।

ਤਾ—ਤਦੋਂ ਹੀ । ਜਾ—ਜਦੋਂ । ਲਏ ਮਿਲਾਈ—ਮਿਲਾ ਲਏ ।੩।

ਨੈਨ—ਅੱਖਾਂ । ਸੰਤੋਖੇ—ਰੱਜ ਗਏ । ਸੋ—ਉਹ ਮਨੁੱਖ ।੪।

**ਅਰਥ** :—ਹੇ ਪ੍ਰਭੂ ! ਆਸਾ ਧਾਰ ਕੇ ਮੈਂ (ਤੇਰੇ ਦਰ ਤੇ ਤੇਰੇ ਨਾਮ ਦੀ ਦਾਤਿ) ਮੰਗਣ ਆਇਆ ਹਾਂ । ਤੇਰਾ ਦਰਸਨ ਕੀਤਿਆਂ ਮੇਰੇ (ਹਿਰਦੇ-) ਵੇਹੜੇ ਵਿਚ ਉਤਸ਼ਾਹ ਪੈਦਾ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਉਹ ਕੇਹੜੀ ਚੰਗੀ ਸਿੱਖਿਆ ਹੈ ਜਿਸ ਦੀ ਬਰਕਤਿ ਨਾਲ ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਹੈ ? (ਜੇ ਕੋਈ ਗੁਰਮੁਖਿ ਮੈਨੂੰ ਉਹ ਸੁਮਤਿ ਦੇ ਦੇਵੇ, ਤਾਂ) ਮੈਂ ਆਪਣਾ ਸਰੀਰ ਆਪਣਾ ਮਨ ਆਪਣਾ ਧਨ ਸਭ ਕੁਝ ਭੇਟਾ ਕਰਨ ਨੂੰ ਤਿਆਰ ਹਾਂ ।੧।

ਹੇ ਭਾਈ ! ਮੈਂ ਅਨੇਕਾਂ ਢੰਗ (ਆਪਣੇ ਸਾਹਮਣੇ) ਰੱਖ ਕੇ ਬੜਾ ਵਿਚਾਰਦਾ ਹਾਂ (ਕਿ ਕਿਸ ਢੰਗ ਨਾਲ ਇਸ ਨੂੰ ਵਿਕਾਰਾਂ ਤੋਂ ਬਚਾਇਆ ਜਾਏ । ਅਖ਼ੀਰ ਤੇ ਇਹੀ ਸਮਝ ਆਉਂਦੀ ਹੈ ਕਿ) ਗੁਰਮੁਖਾਂ ਦੀ ਸੰਗਤਿ ਵਿਚ (ਹੀ) ਇਸ ਮਨ ਨੂੰ (ਵਿਕਾਰਾਂ ਤੋਂ) ਮੈਂ ਬਚਾ ਸਕਦਾ ਹਾਂ ।੨।

ਹੇ ਭਾਈ ! ਕਿਸੇ ਮਤਿ, ਕਿਸੇ ਅਕਲ, ਕਿਸੇ ਧਿਆਨ, ਕਿਸੇ ਭੀ ਚਤੁਰਾਈ ਨਾਲ ਪਰਮਾਤਮਾ ਨਹੀਂ ਮਿਲ ਸਕਦਾ । ਜਦੋਂ ਉਹ ਪ੍ਰਭੂ ਆਪ ਹੀ ਜੀਵ ਨੂੰ ਮਿਲਾਂਦਾ ਹੈ ਤਦੋਂ ਹੀ ਉਸ ਨੂੰ ਮਿਲ ਸਕੀਦਾ ਹੈ ।੩।

ਹੇ ਨਾਨਕ ! ਆਖ—ਉਸ ਮਨੁੱਖ ਦਾ ਜਗਤ ਵਿਚ ਆਉਣਾ ਮੁਬਾਰਿਕ ਹੈ, ਜਿਸ ਨੇ ਪਰਮਾਤਮਾ ਦਾ ਦਰਸਨ ਕਰ ਲਿਆ ਹੈ, ਤੇ (ਦਰਸਨ ਦੀ ਬਰਕਤਿ ਨਾਲ) ਜਿਸ ਦੀਆਂ ਅੱਖਾਂ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਈਆਂ ਹਨ ।੪।੪।੯।

**ਬਿਲਾਵਲੁ ਮਹਲਾ ੫ ॥ ਮਾਤ ਪਿਤਾ ਸੁਤ ਸਾਥਿ ਨ ਮਾਇਆ ॥ ਸਾਧ ਸੰਗਿ ਸਭੁ ਦੂਖੁ ਮਿਟਾਇਆ ॥੧॥ ਰਵਿ ਰਹਿਆ ਪ੍ਰਭੁ ਸਭ ਮਹਿ ਆਪੇ ॥ ਹਰਿ ਜਪੁ ਰਸਨਾ ਦੁਖੁ ਨ ਵਿਆਪੇ ॥੧॥ ਰਹਾਉ ॥ ਤਿਖਾ ਭੂਖ ਬਹੁ ਤਪਤਿ ਵਿਆਪਿਆ ॥ ਸੀਤਲ ਭਏ ਹਰਿ ਹਰਿ ਜਸੁ ਜਾਪਿਆ ॥੨॥ ਕੋਟਿ ਜਤਨ ਸੰਤੋਖੁ ਨ ਪਾਇਆ ॥ ਮਨੁ ਤ੍ਰਿਪਤਾਨਾ ਹਰਿ ਗੁਣ ਗਾਇਆ ॥੩॥ ਦੇਹੁ ਭਗਤਿ ਪ੍ਰਭ ਅੰਤਰਜਾਮੀ ॥ ਨਾਨਕ ਕੀ ਬੇਨੰਤੀ ਸੁਆਮੀ ॥੪॥੫॥੧੦॥ {ਪੰਨਾ ੮੦੪}**

**ਪਦ ਅਰਥ** :—ਸੁਤ—ਪੁੱਤਰ । ਸਾਧ ਸੰਗਿ—ਗੁਰਮੁਖਾਂ ਦੀ ਸੰਗਤਿ । ਸਭੁ—ਸਾਰਾ ।੧।

ਰਵਿ ਰਹਿਆ—ਮੌਜੂਦ ਹੈ । ਆਪੇ—ਆਪ ਹੀ । ਰਸਨਾ—ਜੀਭ (ਨਾਲ) । ਨ ਵਿਆਪੇ—ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਤਿਖਾ—ਮਾਇਆ ਦੀ ਤ੍ਰੇਹ । ਤਪਤਿ—ਤਪਸ਼, ਸੜਨ, ਖਿੱਝ । ਵਿਆਪਿਆ—ਫਸਿਆ ਹੋਇਆ ।੨।

ਕੋਟਿ—ਕ੍ਰੋੜਾਂ । ਤ੍ਰਿਪਤਾਨਾ—ਰੱਜ ਜਾਂਦਾ ਹੈ ।੩।

ਪ੍ਰਭ—ਹੇ ਪ੍ਰਭੂ ! ਸੁਆਮੀ—ਹੇ ਮਾਲਕ ! ।੪।

**ਅਰਥ** :—ਹੇ ਭਾਈ ! (ਜੇਹੜਾ) ਪਰਮਾਤਮਾ ਆਪ ਹੀ ਸਭ ਜੀਵਾਂ ਵਿਚ ਵਿਆਪਕ ਹੈ ਉਸ (ਦੇ ਨਾਮ) ਦਾ ਜਾਪ ਜੀਭ ਨਾਲ ਕਰਦਾ ਰਹੁ (ਇਸ ਤਰ੍ਹਾਂ) ਕੋਈ ਦੁੱਖ ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਹੇ ਭਾਈ ! ਮਾਂ, ਪਿਉ, ਪੁੱਤਰ, ਮਾਇਆ—(ਇਹਨਾਂ ਵਿਚੋਂ ਕੋਈ ਭੀ ਜੀਵ ਦਾ ਸਦਾ ਲਈ) ਸਾਥੀ ਨਹੀਂ ਬਣ ਸਕਦਾ, (ਦੁੱਖ ਵਾਪਰਨ ਤੇ ਭੀ ਸਹਾਈ ਨਹੀਂ ਬਣ ਸਕਦਾ) । ਗੁਰੂ ਦੀ ਸੰਗਤਿ ਵਿਚ ਟਿਕਿਆਂ ਸਾਰਾ ਦੁੱਖ-ਕਲੇਸ਼ ਦੂਰ ਕਰ ਸਕੀਦਾ ਹੈ ।੧।

ਹੇ ਭਾਈ ! ਜਗਤ ਮਾਇਆ ਦੀ ਤ੍ਰਿਸ਼ਨਾ, ਮਾਇਆ ਦੀ ਭੁੱਖ ਤੇ ਸੜਨ ਵਿਚ ਫਸਿਆ ਪਿਆ ਹੈ । ਜੇਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, (ਉਹਨਾਂ ਦੇ ਹਿਰਦੇ) ਠੰਢੇ-ਠਾਰ ਹੋ ਜਾਂਦੇ ਹਨ ।੨।

ਹੇ ਭਾਈ ! ਕ੍ਰੋੜਾਂ ਜਤਨ ਕੀਤਿਆਂ ਭੀ (ਮਾਇਆ ਦੀ ਤ੍ਰਿਸ਼ਨਾ ਵਲੋਂ) ਸੰਤੋਖ ਪ੍ਰਾਪਤ ਨਹੀਂ ਹੁੰਦਾ । ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਇਆਂ ਮਨ ਰੱਜ ਜਾਂਦਾ ਹੈ ।੩।

ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ! ਹੇ ਮਾਲਕ ! (ਤੇਰੇ ਦਾਸ) ਨਾਨਕ ਦੀ (ਤੇਰੇ ਦਰ ਤੇ) ਬੇਨਤੀ ਹੈ ਕਿ ਆਪਣੀ ਭਗਤੀ ਦਾ ਦਾਨ ਦੇਹ ।੪।੫।੧੦।

**ਬਿਲਾਵਲੁ ਮਹਲਾ ੫ ॥ ਗੁਰੁ ਪੂਰਾ ਵਡਭਾਗੀ ਪਾਈਐ ॥ ਮਿਲਿ ਸਾਧੂ ਹਰਿ ਨਾਮੁ ਧਿਆਈਐ ॥੧॥ ਪਾਰਬ੍ਰਹਮ ਪ੍ਰਭ ਤੇਰੀ ਸਰਨਾ ॥ ਕਿਲਬਿਖ ਕਾਟੈ ਭਜੁ ਗੁਰ ਕੇ ਚਰਨਾ ॥੧॥ ਰਹਾਉ ॥ ਅਵਰਿ ਕਰਮ ਸਭਿ ਲੋਕਾਚਾਰ ॥ ਮਿਲਿ ਸਾਧੂ ਸੰਗਿ ਹੋਇ ਉਧਾਰ ॥੨॥ ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥ ਜਪੀਐ ਨਾਮੁ ਜਿਤੁ ਪਾਰਿ ਉਤਾਰੇ ॥੩॥ ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥ ਸਾਧੂ ਧੂਰਿ ਮਿਲੈ ਨਿਸਤਰੀਐ ॥੪॥੬॥੧੧॥ {ਪੰਨਾ ੮੦੪}**

**ਪਦ ਅਰਥ** :—ਵਡਭਾਗੀ—ਵੱਡੀ ਕਿਸਮਤ ਨਾਲ । ਮਿਲਿ—ਮਿਲ ਕੇ । ਸਾਧੂ—ਗੁਰੂ (ਨੂੰ) ।

ਪ੍ਰਭ—ਹੇ ਪ੍ਰਭੂ ! ਕਿਲਬਿਖ—ਪਾਪ । ਭਜੁ—ਆਸਰਾ ਲੈ ।੧।ਰਹਾਉ।

ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} ਹੋਰ (ਸਾਰੇ) । ਸਭਿ—ਸਾਰੇ । ਲੋਕਾਚਾਰ—ਲੋਕ ਆਚਾਰ, ਜਗਤ ਦਾ ਰਿਵਾਜ ਪੂਰਾ ਕਰਨ ਵਾਲੇ । ਸੰਗਿ—ਸੰਗਤਿ ਵਿਚ । ਉਧਾਰ—ਪਾਰ-ਉਤਾਰਾ ।੨।

ਸਿੰਮ੍ਰਿਤਿ—ਇਹਨਾਂ ਦੀ ਗਿਣਤੀ ੨੭ ਦੇ ਕਰੀਬ ਹੈ । ਵੇਦ ਆਦਿਕਾਂ ਦੇ ਵਾਕਾਂ ਨੂੰ ਚੇਤੇ ਕਰ ਕੇ ਹਿੰਦੂ-ਸਮਾਜ ਦੀ ਅਗਵਾਈ ਲਈ ਲਿਖੇ ਹੋਏ ਧਾਰਮਿਕ ਗ੍ਰੰਥ । ਸਾਸਤ—ਸ਼ਾਸਤ੍ਰ, ਹਿੰਦੂ-ਫ਼ਲਸਫ਼ੇ ਦੇ ਗ੍ਰੰਥ—ਸਾਂਖ, ਪਤੰਜਲ ਜਾਂ ਜੋਗ, ਨਿਆਇ, ਵੈਸ਼ੈਸ਼ਿਕ, ਮੀਮਾਂਸਾ, ਵੇਦਾਂਤ । ਜਿਤੁ—ਜਿਸ ਦੀ ਰਾਹੀਂ ।੩।

ਪ੍ਰਭ—ਹੇ ਪ੍ਰਭੂ ! ਧੂਰਿ—ਚਰਨ-ਧੂੜ । ਨਿਸਤਰੀਐ—ਪਾਰ ਲੰਘ ਸਕੀਦਾ ਹੈ ।੪।

**ਅਰਥ** :—ਹੇ ਪਾਰਬ੍ਰਹਮ ਪ੍ਰਭੂ ! (ਮੈਂ) ਤੇਰੀ ਸਰਨ ਆਇਆ ਹਾਂ (ਮੈਨੂੰ ਗੁਰੂ ਮਿਲਾ) । ਹੇ ਭਾਈ ! ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਵਸਾ ਲੈ, ਗੁਰੂ ਸਾਰੇ ਪਾਪ ਕੱਟ ਦੇਂਦਾ ਹੈ ।੧।ਰਹਾਉ।

ਹੇ ਭਾਈ ! ਪੂਰੀ ਵੱਡੀ ਕਿਸਮਤ ਨਾਲ (ਹੀ) ਗੁਰੂ ਮਿਲਦਾ ਹੈ । ਗੁਰੂ ਨੂੰ ਮਿਲ ਕੇ (ਹੀ) ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਹੈ ।੧।

ਹੇ ਭਾਈ ! (ਗੁਰੂ ਦੀ ਸਰਨ ਤੋਂ ਬਿਨਾ) ਹੋਰ ਸਾਰੇ ਕਰਮ ਨਿਰਾ ਵਿਖਾਵਾ ਹੀ ਹਨ । ਗੁਰੂ ਦੀ ਸੰਗਤਿ ਵਿਚ ਮਿਲ ਕੇ (ਹੀ) ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਹੁੰਦਾ ਹੈ ।੧।

ਹੇ ਭਾਈ ! ਸਾਰੇ ਸ਼ਾਸਤ੍ਰ, ਸਿੰਮ੍ਰਿਤੀਆਂ ਅਤੇ ਵੇਦ ਵਿਚਾਰ ਕੇ ਵੇਖ ਲਏ ਹਨ । (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ, ਇਸ ਹਰਿ-ਨਾਮ ਦੀ ਰਾਹੀਂ ਹੀ ਗੁਰੂ ਪਾਰ ਲੰਘਾਂਦਾ ਹੈ ।੩।

ਹੇ ਪ੍ਰਭੂ ! ਆਪਣੇ ਦਾਸ ਨਾਨਕ ਉਤੇ ਮੇਹਰ ਕਰ । (ਤੇਰੇ ਦਾਸ ਨੂੰ) ਗੁਰੂ ਦੇ ਚਰਨਾਂ ਦੀ ਧੂੜ ਮਿਲ ਜਾਏ । (ਗੁਰੂ ਦੀ ਕਿਰਪਾ ਨਾਲ ਹੀ) ਸੰਸਾਰ-ਸਮੁੰਦਰ ਤੋਂ ਪਾਰ ਲੰਘੀਦਾ ਹੈ ।੪।੬।੧੧।

**ਬਿਲਾਵਲੁ ਮਹਲਾ ੫ ॥ ਗੁਰ ਕਾ ਸਬਦੁ ਰਿਦੇ ਮਹਿ ਚੀਨ੍ਾ ॥ ਸਗਲ ਮਨੋਰਥ ਪੂਰਨ ਆਸੀਨਾ ॥੧॥ ਸੰਤ ਜਨਾ ਕਾ ਮੁਖੁ ਊਜਲੁ ਕੀਨ੍ਾ ॥ ਕਰਿ ਕਿਰਪਾ ਅਪੁਨਾ ਨਾਮੁ ਦੀਨਾ ॥੧॥ ਰਹਾਉ ॥ ਅੰਧ ਕੂਪ ਤੇ ਕਰੁ ਗਹਿ ਲੀਨਾ ॥ ਜੈ ਜੈਕਾਰੁ ਜਗਤਿ ਪ੍ਰਗਟੀਨਾ ॥੨॥ ਨੀਚਾ ਤੇ ਊਚ ਊਨ ਪੂਰੀਨਾ ॥ ਅੰਮ੍ਰਿਤ ਨਾਮੁ ਮਹਾ ਰਸੁ ਲੀਨਾ ॥੩॥ ਮਨ ਤਨ ਨਿਰਮਲ ਪਾਪ ਜਲਿ ਖੀਨਾ ॥ ਕਹੁ ਨਾਨਕ ਪ੍ਰਭ ਭਏ ਪ੍ਰਸੀਨਾ ॥੪॥੭॥੧੨॥ {ਪੰਨਾ ੮੦੪}**

**ਪਦ ਅਰਥ** :—ਰਿਦੇ ਮਹਿ—ਹਿਰਦੇ ਵਿਚ । ਚੀਨ੍ਾ—ਪਛਾਣਿਆ, ਵਿਚਾਰਿਆ । ਸਗਲ—ਸਾਰੇ । ਆਸੀਨਾ—ਆਸਾਂ ।੧।

ਊਜਲੁ—ਉਜਲਾ, ਰੌਸ਼ਨ । ਕੀਨ੍ਾ—ਕਰ ਦਿਤਾ । ਕਰਿ—ਕਰ ਕੇ ।੧।ਰਹਾਉ।

ਅੰਧ ਕੂਪ ਤੇ—ਅੰਨ੍ਹੇ ਖੂਹ ਤੋਂ । ਕਰੁ—ਹੱਥ । ਗਹਿ—ਫੜ ਕੇ । ਜੈ ਜੈਕਾਰੁ—ਫ਼ਤਹ ਦਾ ਡੰਕਾ, ਬਹੁਤ ਸੋਭਾ । ਜਗਤਿ—ਜਗਤ ਵਿਚ ।੨।

ਊਨ—ਊਣੇ, ਖ਼ਾਲੀ । ਪੂਰੀਨਾ—ਭਰ ਦਿੱਤੇ । ਮਹਾ ਰਸੁ—ਬਹੁਤ ਸੁਆਦਲਾ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੩।

ਨਿਰਮਲ—ਪਵਿੱਤਰ । ਜਲਿ—ਸੜ ਕੇ । ਖੀਨਾ—ਮੁੱਕ ਗਏ । ਨਾਨਕ—ਹੇ ਨਾਨਕ ! ਪ੍ਰਸੀਨਾ—ਪ੍ਰਸੰਨ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੇ ਮੇਹਰ ਕਰ ਕੇ (ਜਿਨ੍ਹਾਂ ਸੰਤ ਜਨਾਂ ਨੂੰ) ਆਪਣਾ ਨਾਮ ਬਖ਼ਸ਼ਿਆ, ਉਹਨਾਂ ਸੰਤ ਜਨਾਂ ਦਾ ਮੂੰਹ (ਲੋਕ ਪਰਲੋਕ ਵਿਚ) ਰੌਸ਼ਨ ਹੋ ਗਿਆ ।੧।ਰਹਾਉ।

ਹੇ ਭਾਈ ! (ਜਿਨ੍ਹਾਂ ਵਡ-ਭਾਗੀਆਂ ਨੇ) ਗੁਰੂ ਦਾ ਸ਼ਬਦ ਆਪਣੇ ਹਿਰਦੇ ਵਿਚ ਵਿਚਾਰਿਆ, ਉਹਨਾਂ ਦੇ ਸਾਰੇ ਮਨੋਰਥ ਪੂਰੇ ਹੋ ਗਏ, ਉਹਨਾਂ ਦੀਆਂ ਸਾਰੀਆਂ ਆਸਾਂ ਸਿਰੇ ਚੜ੍ਹ ਗਈਆਂ ।੧।

ਹੇ ਭਾਈ ! ਜਿਨ੍ਹਾਂ ਵਡ-ਭਾਗੀਆਂ ਨੂੰ ਪ੍ਰਭੂ ਨੇ (ਮਾਇਆ ਦੇ ਮੋਹ ਦੇ) ਹਨੇਰੇ ਖੂਹ ਵਿਚੋਂ ਹੱਥ ਫੜ ਕੇ ਕੱਢ ਲਿਆ, ਸਾਰੇ ਜਗਤ ਵਿਚ ਉਹਨਾਂ ਦੀ ਬੜੀ ਸੋਭਾ ਖਿਲਰ ਗਈ ।੨।

ਹੇ ਭਾਈ ! (ਜਿਨ੍ਹਾਂ ਮਨੁੱਖਾਂ ਨੇ) ਆਤਮਕ ਜੀਵਨ ਦੇਣ ਵਾਲਾ ਅਤੇ ਬੜਾ ਸੁਆਦਲਾ ਹਰਿ-ਨਾਮ ਜਪਣਾ ਸ਼ੁਰੂ ਕਰ ਦਿੱਤਾ, ਉਹ ਨੀਵਿਆਂ ਤੋਂ ਉੱਚੇ ਬਣ ਗਏ, ਉਹ (ਪਹਿਲਾਂ ਗੁਣਾਂ ਤੋਂ) ਸੱਖਣੇ (ਗੁਣਾਂ ਨਾਲ) ਭਰ ਗਏ ।੩।

ਹੇ ਨਾਨਕ ! ਆਖ—(ਜਿਨ੍ਹਾਂ ਮਨੁੱਖਾਂ ਉਤੇ) ਪ੍ਰਭੂ ਜੀ ਪ੍ਰਸੰਨ ਹੋ ਗਏ, ਉਹਨਾਂ ਦੇ ਮਨ, ਉਹਨਾਂ ਦੇ ਸਰੀਰ ਪਵਿੱਤਰ ਹੋ ਗਏ, ਉਹਨਾਂ ਦੇ ਸਾਰੇ ਪਾਪ ਸੜ ਕੇ ਸੁਆਹ ਹੋ ਗਏ ।੪।੭।੧੨।

**ਬਿਲਾਵਲੁ ਮਹਲਾ ੫ ॥ ਸਗਲ ਮਨੋਰਥ ਪਾਈਅਹਿ ਮੀਤਾ ॥ ਚਰਨ ਕਮਲ ਸਿਉ ਲਾਈਐ ਚੀਤਾ ॥੧॥ ਹਉ ਬਲਿਹਾਰੀ ਜੋ ਪ੍ਰਭੂ ਧਿਆਵਤ ॥ ਜਲਨਿ ਬੁਝੈ ਹਰਿ ਹਰਿ ਗੁਨ ਗਾਵਤ ॥੧॥ ਰਹਾਉ ॥ ਸਫਲ ਜਨਮੁ ਹੋਵਤ ਵਡਭਾਗੀ ॥ ਸਾਧ ਸੰਗਿ ਰਾਮਹਿ ਲਿਵ ਲਾਗੀ ॥੨॥ ਮਤਿ ਪਤਿ ਧਨੁ ਸੁਖ ਸਹਜ ਅਨੰਦਾ ॥ ਇਕ ਨਿਮਖ ਨ**

**ਵਿਸਰਹੁ ਪਰਮਾਨੰਦਾ ॥੩॥ ਹਰਿ ਦਰਸਨ ਕੀ ਮਨਿ ਪਿਆਸ ਘਨੇਰੀ ॥ ਭਨਤਿ ਨਾਨਕ ਸਰਣਿ ਪ੍ਰਭ ਤੇਰੀ ॥੪॥੮॥੧੩॥ {ਪੰਨਾ ੮੦੫}**

**ਪਦ ਅਰਥ** :—ਪਾਈਅਹਿ—{ਕਰਮ ਵਾਚ, ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ} ਪਾ ਲਈਦੇ ਹਨ । ਮੀਤਾ—ਹੇ ਮਿੱਤਰ ! ਲਾਈਐ—ਲਾਣਾ ਚਾਹੀਦਾ ਹੈ ।੧।

ਹਉ—ਮੈਂ । ਜਲਨਿ—ਸੜਨ । ਗਾਵਤ—ਗਾਂਦਿਆਂ ।੧।ਰਹਾਉ।

ਸਫਲ—ਕਾਮਯਾਬ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਰਾਮਹਿ—ਰਾਮ ਵਿਚ । ਲਿਵ—ਸੁਰਤਿ ।੨।

ਪਤਿ—ਇੱਜ਼ਤ । ਸਹਜ—ਆਤਮਕ ਅਡੋਲਤਾ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਵਿਸਰਹੁ—ਭੁਲਾਵੋ । ਪਰਮਾਨੰਦਾ—ਸਭ ਤੋਂ ਉੱਚੇ ਆਨੰਦ ਦਾ ਮਾਲਕ-ਪ੍ਰਭੂ {ਪਰਮ-ਆਨੰਦ} ।੩।

ਮਨਿ—ਮਨ ਵਿਚ । ਘਨੇਰੀ—ਬਹੁਤ । ਭਨਤਿ—ਆਖਦਾ ਹੈ । ਪ੍ਰਭ—ਹੇ ਪ੍ਰਭੂ ! ।੪।

**ਅਰਥ** :—ਹੇ ਭਾਈ ! ਮੈਂ ਉਹਨਾਂ ਮਨੁੱਖਾਂ ਤੋਂ ਕੁਰਬਾਨ ਜਾਂਦਾ ਹਾਂ ਜਿਹੜੇ ਪ੍ਰਭੂ ਦਾ ਨਾਮ ਸਿਮਰਦੇ ਹਨ । ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ (ਮਾਇਆ ਦੀ ਤ੍ਰਿਸ਼ਨਾ ਅੱਗ ਦੀ) ਸੜਨ ਬੁੱਝ ਜਾਂਦੀ ਹੈ ।੧।ਰਹਾਉ।

ਹੇ ਮਿੱਤਰ ! ਪਰਮਾਤਮਾ ਦੇ ਕਉਲ ਫੁੱਲ (ਵਰਗੇ ਕੋਮਲ) ਚਰਨਾਂ ਵਿਚ ਚਿੱਤ ਜੋੜਨਾ ਚਾਹੀਦਾ ਹੈ । (ਇਸ ਤਰ੍ਹਾਂ) ਮਨ ਦੀਆਂ ਸਾਰੀਆਂ ਮੁਰਾਦਾਂ ਹਾਸਲ ਕਰ ਲਈਦੀਆਂ ਹਨ ।੧।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਟਿਕ ਕੇ ਜਿਨ੍ਹਾਂ ਮਨੁੱਖਾਂ ਦੀ ਸੁਰਤਿ ਪ੍ਰਭੂ ਵਿਚ ਜੁੜਦੀ ਹੈ, ਉਹਨਾਂ ਵਡਭਾਗੀਆਂ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ ।੨।

ਹੇ ਭਾਈ ! ਸਭ ਤੋਂ ਉੱਚੇ ਆਨੰਦ ਦੇ ਮਾਲਕ-ਪਰਮਾਤਮਾ ਦਾ ਨਾਮ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਾਹ ਭੁਲਾਵੋ ! (ਨਾਮ ਦੀ ਬਰਕਤ ਨਾਲ) ਮਤਿ ਉੱਚੀ ਹੋ ਜਾਂਦੀ ਹੈ । (ਲੋਕ ਪਰਲੋਕ ਵਿਚ) ਇੱਜ਼ਤ (ਮਿਲਦੀ ਹੈ), ਆਤਮਕ ਅਡੋਲਤਾ ਦੇ ਸੁਖ-ਆਨੰਦ ਦਾ ਧਨ ਪ੍ਰਾਪਤ ਹੁੰਦਾ ਹੈ ।੩।

ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਹੇ ਹਰੀ ! ਮੇਰੇ ਮਨ ਵਿਚ ਤੇਰਾ ਦਰਸਨ ਕਰਨ ਦੀ ਬੜੀ ਤਾਂਘ ਹੈ (ਮੇਰੀ ਇਹ ਤਾਂਘ ਪੂਰੀ ਕਰ) ।੪।੮।੧੩।

**ਬਿਲਾਵਲੁ ਮਹਲਾ ੫ ॥ ਮੋਹਿ ਨਿਰਗੁਨ ਸਭ ਗੁਣਹ ਬਿਹੂਨਾ ॥ ਦਇਆ ਧਾਰਿ ਅਪੁਨਾ ਕਰਿ ਲੀਨਾ ॥੧॥ ਮੇਰਾ ਮਨੁ ਤਨੁ ਹਰਿ ਗੋਪਾਲਿ ਸੁਹਾਇਆ ॥ ਕਰਿ ਕਿਰਪਾ ਪ੍ਰਭੁ ਘਰ ਮਹਿ ਆਇਆ ॥੧॥ ਰਹਾਉ ॥ ਭਗਤਿ ਵਛਲ ਭੈ ਕਾਟਨਹਾਰੇ ॥ ਸੰਸਾਰ ਸਾਗਰ ਅਬ ਉਤਰੇ ਪਾਰੇ ॥੨॥ ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ ॥ ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥੩॥ ਸਾਧ ਸੰਗਿ ਪ੍ਰਗਟੇ ਨਾਰਾਇਣ ॥ ਨਾਨਕ ਦਾਸ ਸਭਿ ਦੂਖ ਪਲਾਇਣ ॥੪॥੯॥੧੪॥ {ਪੰਨਾ ੮੦੫}**

**ਪਦ ਅਰਥ** :—ਮੋਹਿ—ਮੈਨੂੰ । ਨਿਰਗੁਨ—ਗੁਨ-ਹੀਨ (ਨੂੰ) । ਬਿਹੂਨਾ—ਸੱਖਣਾ । ਧਾਰਿ—ਧਾਰ ਕੇ, ਕਰ ਕੇ । ਕਰਿ ਲੀਨਾ—ਬਣਾ ਲਿਆ ।੧।

ਗੋਪਾਲਿ—ਗੋਪਾਲ ਨੇ । ਸੁਹਾਇਆ—ਸੋਹਣਾ ਬਣਾ ਦਿੱਤਾ ਹੈ । ਘਰ ਮਹਿ—ਹਿਰਦੇ ਵਿਚ ।੧।ਰਹਾਉ।

ਭਗਤਿ ਵਛਲ—ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਭੈ—ਸਾਰੇ ਡਰ । ਸਾਗਰ—ਸਮੁੰਦਰ । ਅਬ—ਹੁਣ (ਜਦੋਂ ਤੂ ਮੇਰੇ ਹਿਰਦੇ ਵਿਚ ਆ ਵੱਸਿਆ ਹੈਂ) ।੨।

ਪਤਿਤ ਪਾਵਨ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਬੇਦਿ—ਵੇਦ ਨੇ, ਵੇਦ (ਆਦਿਕ ਹਰੇਕ ਧਰਮ-ਪੁਸਤਕ) ਨੇ । ਨੈਨਹੁ—ਅੱਖਾਂ ਨਾਲ । ਪੇਖਿਆ—ਵੇਖ ਲਿਆ ਹੈ ।੩।

ਸੰਗਿ—ਸੰਗਤਿ ਵਿਚ । ਸਭਿ—ਸਾਰੇ । ਪਲਾਇਣ—ਦੂਰ ਹੋ ਗਏ ਹਨ ।੫।

**ਅਰਥ** :—ਹੇ ਭਾਈ ! ਮੇਹਰ ਕਰ ਕੇ ਪ੍ਰਭੂ ਮੇਰੇ ਹਿਰਦੇ-ਘਰ ਵਿਚ ਆ ਵੱਸਿਆ ਹੈ, (ਇਸ ਤਰ੍ਹਾਂ ਉਸ) ਗੋਪਾਲ-ਪ੍ਰਭੂ ਨੇ ਮੇਰਾ ਮਨ ਅਤੇ ਮੇਰਾ ਸਰੀਰ ਸੋਹਣਾ ਬਣਾ ਦਿੱਤਾ ਹੈ ।੧।ਰਹਾਉ।

ਹੇ ਭਾਈ ! ਮੈਨੂੰ ਗੁਣ-ਹੀਨ ਨੂੰ ਸਾਰੇ ਗੁਣਾਂ ਤੋਂ ਸੱਖਣੇ ਨੂੰ, ਪ੍ਰਭੂ ਨੇ ਕਿਰਪਾ ਕਰ ਕੇ ਆਪਣਾ (ਦਾਸ) ਬਣਾ ਲਿਆ ।੧।

ਹੇ ਭਗਤੀ ਨਾਲ ਪਿਆਰ ਕਰਨ ਵਾਲੇ ਪ੍ਰਭੂ ! ਹੇ ਸਾਰੇ ਡਰ ਦੂਰ ਕਰਨ ਵਾਲੇ ਪ੍ਰਭੂ ! ਹੁਣ (ਜਦੋਂ ਤੂੰ ਮੇਰੇ ਹਿਰਦੇ-ਘਰ ਵਿਚ ਆ ਵੱਸਿਆ ਹੈਂ) ਮੈਂ (ਤੇਰੀ ਮੇਹਰ ਨਾਲ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ਹਾਂ ।੨।

ਹੇ ਭਾਈ ! ਵੇਦ (ਆਦਿਕ ਹਰੇਕ ਧਰਮ-ਪੁਸਤਕ) ਨੇ ਜਿਸ ਪ੍ਰਭੂ ਦੀ ਬਾਬਤ ਲਿਖਿਆ ਹੈ ਕਿ ਉਹ ਵਿਕਾਰੀਆਂ ਨੂੰ ਭੀ ਪਵਿੱਤਰ ਕਰਨ ਵਾਲਾ ਹੈ, ਉਸ ਪ੍ਰਭੂ ਨੂੰ ਮੈਂ ਆਪਣੀਆਂ ਅੱਖਾਂ ਨਾਲ (ਹਰ ਥਾਂ ਵੱਸਦਾ) ਵੇਖ ਲਿਆ ਹੈ ।੩।

ਹੇ ਦਾਸ ਨਾਨਕ ! (ਆਖ—) ਗੁਰੂ ਦੀ ਸੰਗਤਿ ਵਿਚ ਟਿਕਿਆਂ ਪਰਮਾਤਮਾ ਜਿਸ ਮਨੁੱਖ ਦੇ ਹਿਰਦੇ ਵਿਚ ਪਰਗਟ ਹੋ ਜਾਂਦਾ ਹੈ, ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ।੪।੯।੧੪।

**ਬਿਲਾਵਲੁ ਮਹਲਾ ੫ ॥ ਕਵਨੁ ਜਾਨੈ ਪ੍ਰਭ ਤੁਮ੍ਰੀ ਸੇਵਾ ॥ ਪ੍ਰਭ ਅਵਿਨਾਸੀ ਅਲਖ ਅਭੇਵਾ ॥੧॥ ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ॥ ਊਚ ਮਹਲ ਸੁਆਮੀ ਪ੍ਰਭ ਮੇਰੇ ॥ ਤੂ ਅਪਰੰਪਰ ਠਾਕੁਰ ਮੇਰੇ ॥੧॥ ਰਹਾਉ ॥ ਏਕਸ ਬਿਨੁ ਨਾਹੀ ਕੋ ਦੂਜਾ ॥ ਤੁਮ੍ ਹੀ ਜਾਨਹੁ ਅਪਨੀ ਪੂਜਾ ॥੨॥ ਆਪਹੁ ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥੩॥ ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥ ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ ॥੪॥੧੦॥੧੫॥ {ਪੰਨਾ ੮੦੫}**

**ਪਦ ਅਰਥ** :—ਕਵਨੁ ਜਾਨੈ—ਕੌਣ ਜਾਣਦਾ ਹੈ ? ਕੋਈ ਨਹੀਂ ਜਾਣਦਾ । ਪ੍ਰਭ—ਹੇ ਪ੍ਰਭੂ ! ਅਲਖ—ਹੇ ਅਦ੍ਰਿਸ਼ਟ ! ਅਭੇਵਾ—ਹੇ ਪ੍ਰਭੂ ਜਿਸ ਦਾ (ਤੇਰਾ) ਭੇਤ ਨਹੀਂ ਪਾਇਆ ਜਾ ਸਕਦਾ ।੧।

ਗਹਿਰ—ਹੇ ਡੂੰਘੇ ! ਗੰਭੀਰ—ਹੇ ਵੱਡੇ ਜਿਗਰੇ ਵਾਲੇ ! ਅਪਰੰਪਰ—ਪਰੇ ਤੋਂ ਪਰੇ ।੧।ਰਹਾਉ।

ਜਾਨਹੁ—ਤੂੰ ਜਾਣਦਾ ਹੈਂ ।੨।

ਆਪਹੁ—ਜੀਵ ਪਾਸੋਂ ਆਪਣੇ ਬਲ ਨਾਲ । ਭਾਈ—ਹੇ ਭਾਈ ।੩।

ਪ੍ਰਭ ਭਾਇਆ—ਪ੍ਰਭੂ ਨੂੰ ਚੰਗਾ ਲੱਗਾ । ਨਿਧਾਨ—ਖ਼ਜ਼ਾਨਾ । ਤਿਨ ਹੀ—ਤਿਨਿ ਹੀ, ਉਸ ਨੇ ਹੀ {ਲਫ਼ਜ਼ 'ਤਿਨ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ।੪।

**ਅਰਥ** :—ਹੇ ਡੂੰਘੇ ਪ੍ਰਭੂ ! ਹੇ ਵੱਡੇ ਜਿਗਰੇ ਵਾਲੇ ਪ੍ਰਭੂ ! ਹੇ ਮੇਰੇ ਮਾਲਕ ਪ੍ਰਭੂ ! ਹੇ ਮੇਰੇ ਠਾਕੁਰ ! ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ, ਜਿਨ੍ਹਾਂ ਆਤਮਕ ਮੰਡਲਾਂ ਵਿਚ ਤੂੰ ਰਹਿੰਦਾ ਹੈਂ ਉਹ ਬਹੁਤ ਉੱਚੇ ਹਨ, ਤੂੰ ਪਰੇ ਤੋਂ ਪਰੇ ਹੈਂ ।੧।ਰਹਾਉ।

ਹੇ ਨਾਸ-ਰਹਿਤ ਪ੍ਰਭੂ ! ਹੇ ਅਦ੍ਰਿਸ਼ਟ ਪ੍ਰਭੂ ! ਹੇ ਅਭੇਵ ਪ੍ਰਭੂ ! (ਆਪਣੀ ਅਕਲ ਦੇ ਬਲ) ਕੋਈ ਮਨੁੱਖ ਤੇਰੀ ਸੇਵਾ-ਭਗਤੀ ਕਰਨੀ ਨਹੀਂ ਜਾਣਦਾ ।੧।

ਹੇ ਪ੍ਰਭੂ ! ਤੈਥੋਂ ਇੱਕ ਤੋਂ ਬਿਨਾ (ਤੇਰੇ ਵਰਗਾ) ਹੋਰ ਕੋਈ ਨਹੀਂ ਹੈ । ਆਪਣੀ ਭਗਤੀ (ਕਰਨ ਦਾ ਢੰਗ) ਤੂੰ ਆਪ ਹੀ ਜਾਣਦਾ ਹੈਂ ।੨।

ਹੇ ਭਾਈ ! (ਜੀਵਾਂ ਪਾਸੋਂ) ਆਪਣੇ ਬਲ ਨਾਲ (ਪ੍ਰਭੂ ਦੀ ਭਗਤੀ) ਰਤਾ ਭਰ ਭੀ ਨਹੀਂ ਹੋ ਸਕਦੀ । ਉਹੀ ਮਨੁੱਖ ਹਰਿ-ਨਾਮ ਦੀ ਦਾਤਿ ਹਾਸਲ ਕਰਦਾ ਹੈ ਜਿਸ ਨੂੰ ਪ੍ਰਭੂ (ਆਪ) ਦੇਂਦਾ ਹੈ ।੩।

ਹੇ ਨਾਨਕ ! ਆਖ—ਜੇਹੜਾ ਮਨੁੱਖ ਪਰਮਾਤਮਾ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਉਸੇ ਨੇ ਹੀ ਗੁਣਾਂ ਦੇ ਖ਼ਜ਼ਾਨੇ ਪ੍ਰਭੂ (ਦਾ ਮਿਲਾਪ) ਪ੍ਰਾਪਤ ਕੀਤਾ ਹੈ ।੪।੧੦।੧੫।

**ਬਿਲਾਵਲੁ ਮਹਲਾ ੫ ॥ ਮਾਤ ਗਰਭ ਮਹਿ ਹਾਥ ਦੇ ਰਾਖਿਆ ॥ ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ ॥੧॥ ਭਜੁ ਗੋਬਿਦ ਸਭ ਛੋਡਿ ਜੰਜਾਲ ॥ ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ ॥੧॥ ਰਹਾਉ ॥ ਤਨੁ ਮਨੁ ਧਨੁ ਅਪਨਾ ਕਰਿ ਥਾਪਿਆ ॥ ਕਰਨਹਾਰੁ ਇਕ ਨਿਮਖ ਨ ਜਾਪਿਆ ॥੨॥ ਮਹਾ ਮੋਹ ਅੰਧ ਕੂਪ ਪਰਿਆ ॥ ਪਾਰਬ੍ਰਹਮੁ ਮਾਇਆ ਪਟਲਿ ਬਿਸਰਿਆ ॥੩॥ ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥ ਸੰਤ ਸੰਗਿ ਨਾਨਕ ਪ੍ਰਭੁ ਪਾਇਆ ॥੪॥੧੧॥੧੬॥ {ਪੰਨਾ ੮੦੫}**

**ਪਦ ਅਰਥ** :—ਗਰਭ—ਪੇਟ । ਮਹਿ—ਵਿਚ । ਦੇ—ਦੇ ਕੇ । ਰਸੁ—ਆਨੰਦ । ਛੋਡਿ—ਛੱਡ ਕੇ । ਬਿਖਿਆ—ਮਾਇਆ ।੧।

ਜੰਜਾਲ—ਮੋਹ ਦੀਆਂ ਤਣਾਵਾਂ । ਆਇ—ਆ ਕੇ । ਸੰਘਾਰੈ—ਮਾਰਦਾ ਹੈ । ਮੂੜੇ—ਹੇ ਮੂਰਖ ! ਬੇਹਾਲ—ਦੁੱਖੀ ਹੋ ਕੇ, ਦੁੱਖ ਭੋਗ ਕੇ ।੧।ਰਹਾਉ।

ਕਰਿ—ਕਰ ਕੇ । ਕਰਿ ਥਾਪਿਆ—ਮੰਨ ਰੱਖਿਆ ਹੈ । ਨਿਮਖੁ—{ਨਿਮੇ—} ਅੱਖ ਝਮਕਣ ਜਿਤਨਾ ਸਮਾ ।੨।

ਅੰਧ ਕੂਪ—ਅੰਨ੍ਹਾ ਖੂਹ । ਪਟਲਿ—ਪਰਦੇ ਦੇ ਕਾਰਨ ।੩।

ਵਡੈ ਭਾਗਿ—ਵੱਡੀ ਕਿਸਮਤ ਨਾਲ । ਸੰਗਿ—ਸੰਗਤਿ ਵਿਚ ।੪।

**ਅਰਥ** :—ਹੇ ਮੂਰਖ (ਮਨੁੱਖ) ! ਮੋਹ ਦੀਆਂ ਸਾਰੀਆਂ ਤਣਾਵਾਂ ਛੱਡ ਕੇ ਪਰਮਾਤਮਾ ਦਾ ਨਾਮ ਜਪਿਆ ਕਰ । ਜਿਸ ਵੇਲੇ ਜਮਦੂਤ ਆ ਕੇ ਮਾਰੂ ਹੱਲਾ ਕਰਦਾ ਹੈ, ਉਸ ਵੇਲੇ ਸਰੀਰ ਦੁੱਖ ਸਹਾਰ ਕੇ ਨਾਸ ਹੋ ਜਾਂਦਾ ਹੈ ।੧।ਰਹਾਉ।

(ਹੇ ਮੂਰਖ ! ਜਿਸ ਪ੍ਰਭੂ ਨੇ ਤੈਨੂੰ) ਮਾਂ ਦੇ ਪੇਟ ਵਿਚ (ਆਪਣਾ) ਹੱਥ ਦੇ ਕੇ ਬਚਾਇਆ ਸੀ, ਉਸ ਦੇ ਨਾਮ ਦਾ ਆਨੰਦ ਭੁਲਾ ਕੇ ਤੂੰ ਮਾਇਆ ਦਾ ਫਲ ਚੱਖ ਰਿਹਾ ਹੈਂ ।੧।

(ਹੇ ਮੂਰਖ !) ਤੂੰ ਇਸ ਸਰੀਰ ਨੂੰ, ਇਸ ਧਨ ਨੂੰ ਆਪਣਾ ਮੰਨੀ ਬੈਠਾ ਹੈਂ, ਪਰ ਜਿਸ ਪ੍ਰਭੂ ਨੇ ਇਹਨਾਂ ਨੂੰ ਪੈਦਾ ਕੀਤਾ ਹੈ, ਉਸ ਨੂੰ ਤੂੰ ਪਲ ਭਰ ਭੀ ਨਹੀਂ ਸਿਮਰਿਆ ।੨।

(ਹੇ ਮੂਰਖ !) ਤੂੰ ਮੋਹ ਦੇ ਬੜੇ ਘੁੱਪ ਹਨੇਰੇ ਖੂਹ ਵਿਚ ਡਿੱਗਾ ਪਿਆ ਹੈਂ, ਮਾਇਆ (ਦੇ ਮੋਹ) ਦੇ ਪਰਦੇ ਦੇ ਓਹਲੇ ਤੈਨੂੰ ਪਰਮਾਤਮਾ ਭੁੱਲ ਚੁਕਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਨੇ ਵੱਡੀ ਕਿਸਮਤ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ, ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਉਸ ਨੇ ਪ੍ਰਭੂ (ਦਾ ਮਿਲਾਪ) ਹਾਸਲ ਕਰ ਲਿਆ ।੪।੧੧।੧੬।

**ਬਿਲਾਵਲੁ ਮਹਲਾ ੫ ॥ ਮਾਤ ਪਿਤਾ ਸੁਤ ਬੰਧਪ ਭਾਈ ॥ ਨਾਨਕ ਹੋਆ ਪਾਰਬ੍ਰਹਮੁ ਸਹਾਈ ॥੧॥ ਸੂਖ ਸਹਜ ਆਨੰਦ ਘਣੇ ॥ ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥੧॥ ਰਹਾਉ ॥ ਸਗਲ ਸਰੰਜਾਮ ਕਰੇ ਪ੍ਰਭੁ ਆਪੇ ॥ ਭਏ ਮਨੋਰਥ ਸੋ ਪ੍ਰਭੁ ਜਾਪੇ ॥੨॥ ਅਰਥ ਧਰਮ ਕਾਮ ਮੋਖ ਕਾ ਦਾਤਾ ॥ ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥੩॥ ਸਾਧ ਸੰਗਿ ਨਾਨਕਿ ਰੰਗੁ ਮਾਣਿਆ ॥ ਘਰਿ ਆਇਆ ਪੂਰੈ ਗੁਰਿ ਆਣਿਆ ॥੪॥੧੨॥੧੭॥ {ਪੰਨਾ ੮੦੫}**

**ਪਦ ਅਰਥ** :—ਮਾਤ—ਮਾਂ । ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਭਾਈ—ਭਰਾ । ਨਾਨਕ ਸਹਾਈ—ਨਾਨਕ ਦਾ ਮਦਦਗਾਰ ।੧।

ਸਹਜ—ਆਤਮਕ ਅਡੋਲਤਾ । ਘਣੇ—ਬਹੁਤ । ਜਾ ਕੀ—ਜਿਸ (ਗੁਰੂ) ਦੀ । ਜਾ ਕੇ—ਜਿਸ (ਗੁਰੂ ਦੇ) ।੧।ਰਹਾਉ।

ਸਰੰਜਾਮ—ਕੰਮ ਸਿਰੇ ਚਾੜ੍ਹਨ ਦੇ ਉੱਦਮ । ਸਗਲ—ਸਾਰੇ । ਆਪੇ—ਆਪ ਹੀ । ਜਾਪੇ—ਜਪਿਆਂ ।੨।

ਪੂਰੀ ਭਈ—ਘਾਲ ਸਿਰੇ ਚੜ੍ਹ ਗਈ । ਸਿਮਰਿ—ਸਿਮਰ ਕੇ । ਬਿਧਾਤਾ—ਸਿਰਜਣਹਾਰ ਪ੍ਰਭੂ ।੩।

ਨਾਨਕਿ—ਨਾਨਕ ਨੇ । ਘਰਿ—ਹਿਰਦੇ-ਘਰ ਵਿਚ । ਗੁਰਿ—ਗੁਰੂ ਨੇ । ਆਣਿਆ—ਲਿਆਂਦਾ ਹੈ ।੪।

**ਅਰਥ** :—ਹੇ ਭਾਈ ! ਜੇਹੜਾ ਗੁਰੂ (ਸਭ ਗੁਣਾਂ ਨਾਲ) ਭਰਪੂਰ ਹੈ, ਜਿਸ ਗੁਰੂ ਦੀ ਬਾਣੀ (ਆਤਮਕ ਆਨੰਦ ਨਾਲ) ਭਰਪੂਰ ਹੈ, ਜਿਸ ਗੁਰੂ ਦੇ ਅਨੇਕਾਂ ਹੀ ਗੁਣ ਹਨ ਜੋ ਗਿਣਨ-ਗੋਚਰੇ ਨਹੀਂ, (ਉਸ ਗੁਰੂ ਦੀ ਸਰਨ ਪਿਆਂ) ਆਤਮਕ ਅਡੋਲਤਾ ਦੇ ਅਨੇਕਾਂ ਸੁਖ ਆਨੰਦ ਮਿਲ ਜਾਂਦੇ ਹਨ ।੧।ਰਹਾਉ।

ਹੇ ਭਾਈ ! ਮਾਂ, ਪਿਉ, ਪੁੱਤਰ, ਰਿਸ਼ਤੇਦਾਰ, ਭਰਾ (ਇਹਨਾਂ ਸਭਨਾਂ ਵਾਂਗ) ਪਰਮਾਤਮਾ ਹੀ ਨਾਨਕ ਦਾ ਮਦਦਗਾਰ ਬਣਿਆ ਹੋਇਆ ਹੈ ।੧।

ਹੇ ਭਾਈ ! ਪ੍ਰਭੂ ਆਪ ਹੀ (ਸਰਨ ਪਏ ਮਨੁੱਖ ਦੇ) ਸਾਰੇ ਕੰਮ ਸਿਰੇ ਚਾੜ੍ਹਨ ਦੇ ਪ੍ਰਬੰਧ ਕਰਦਾ ਹੈ, ਉਸ ਪ੍ਰਭੂ ਦਾ ਨਾਮ ਜਪਿਆਂ ਮਨ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ ।੨।

ਹੇ ਭਾਈ ! (ਦੁਨੀਆ ਦੇ ਪ੍ਰਸਿੱਧ ਮੰਨੇ ਹੋਏ ਚਾਰ ਪਦਾਰਥਾਂ) ਧਰਮ ਅਰਥ ਕਾਮ ਮੋਖ ਦਾ ਦੇਣ ਵਾਲਾ ਪਰਮਾਤਮਾ ਆਪ ਹੀ ਹੈ । ਉਸ ਸਿਰਜਣਹਾਰ ਪ੍ਰਭੂ ਦਾ ਨਾਮ ਸਿਮਰ ਸਿਮਰ ਕੇ (ਸਿਮਰਨ ਦੀ) ਘਾਲ-ਕਮਾਈ ਸਫਲ ਹੋ ਜਾਂਦੀ ਹੈ ।੩।

ਹੇ ਭਾਈ ! ਨਾਨਕ ਨੇ (ਤਾਂ) ਗੁਰੂ ਦੀ ਸੰਗਤਿ ਵਿਚ ਰਹਿ ਕੇ ਆਤਮਕ ਆਨੰਦ ਮਾਣਿਆ ਹੈ, (ਗੁਰੂ ਦੀ ਕਿਰਪਾ ਨਾਲ) ਪਰਮਾਤਮਾ (ਨਾਨਕ ਦੇ) ਹਿਰਦੇ ਵਿਚ ਆ ਵੱਸਿਆ ਹੈ, ਪੂਰੇ ਗੁਰੂ ਨੇ ਲਿਆ ਕੇ ਵਸਾ ਦਿੱਤਾ ਹੈ ।੪।੧੨।੧੭।

**ਬਿਲਾਵਲੁ ਮਹਲਾ ੫ ॥ ਸ੍ਰਬ ਨਿਧਾਨ ਪੂਰਨ ਗੁਰਦੇਵ ॥੧॥ ਰਹਾਉ ॥ ਹਰਿ ਹਰਿ ਨਾਮੁ ਜਪਤ ਨਰ ਜੀਵੇ ॥ ਮਰਿ ਖੁਆਰੁ ਸਾਕਤ ਨਰ ਥੀਵੇ ॥੧॥ ਰਾਮ ਨਾਮੁ ਹੋਆ ਰਖਵਾਰਾ ॥ ਝਖ ਮਾਰਉ ਸਾਕਤੁ ਵੇਚਾਰਾ ॥੨॥ ਨਿੰਦਾ**

ਕਰਿ ਕਰਿ ਪਚਹਿ ਘਨੇਰੇ ॥ ਮਿਰਤਕ ਫਾਸ ਗਲੈ ਸਿਰਿ ਪੈਰੇ ॥੩॥ ਕਹੁ ਨਾਨਕ ਜਪਹਿ ਜਨ ਨਾਮ ॥ ਤਾ ਕੇ ਨਿਕਟਿ ਨ ਆਵੈ ਜਾਮ ॥੪॥੧੩॥੧੮॥ {ਪੰਨਾ ੮੦੬}

**ਪਦ ਅਰਥ** :—ਸ੍ਰਬ—{ਸਵ.ਲ} ਸਾਰੇ ।੧।ਰਹਾਉ।

ਜੀਵੇ—ਆਤਮਕ ਜੀਵਨ ਲੱਭ ਲੈਂਦੇ ਹਨ । ਮਰਿ—ਆਤਮਕ ਮੌਤ ਸਹੇੜ ਕੇ । ਸਾਕਤ ਨਰ—ਪ੍ਰਭੂ ਨਾਲੋਂ ਟੁੱਟੇ ਹੋਏ ਬੰਦੇ । ਖੁਆਰੁ ਥੀਵੇ—ਖੱਜਲ ਹੁੰਦੇ ਹਨ ।੧।

ਮਾਰਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਬੇ-ਸ਼ੱਕ ਮਾਰੇ ।੨।

ਕਰਿ—ਕਰ ਕੇ । ਪਚਹਿ—ਸੜਦੇ ਹਨ, ਖਿੱਝਦੇ ਹਨ । ਮਿਰਤਕ ਫਾਸ—ਮੌਤ ਦੀ ਫਾਹੀ । ਸਿਰਿ—ਸਿਰ ਉਤੇ । ਪੈਰੇ—ਪੈਰਾਂ ਵਿਚ । ਗਲੈ—ਗਲ ਵਿਚ ।੩।

ਜਪਹਿ—ਜਪਦੇ ਹਨ । ਤਾ ਕੇ ਨਿਕਟਿ—ਉਹਨਾਂ ਦੇ ਨੇੜੇ ।੪।

**ਅਰਥ** :—ਹੇ ਭਾਈ ! ਪੂਰੇ ਗੁਰੂ ਦੀ ਸਰਨ ਪਿਆਂ ਸਾਰੇ ਖ਼ਜ਼ਾਨਿਆਂ ਦਾ ਮਾਲਕ ਪ੍ਰਭੂ ਮਿਲ ਪੈਂਦਾ ਹੈ ।੧।ਰਹਾਉ।

(ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਜਪਣ ਨਾਲ ਮਨੁੱਖ ਆਤਮਕ ਜੀਵਨ ਲੱਭ ਲੈਂਦੇ ਹਨ । ਪਰ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਆਤਮਕ ਮੌਤ ਸਹੇੜ ਕੇ ਦੁਖੀ ਹੁੰਦੇ ਹਨ ।੧।

(ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਦਾ ਹੈ) ਹਰਿ-ਨਾਮ (ਹਰ ਥਾਂ ਉਸ ਦਾ) ਰਾਖਾ ਬਣਦਾ ਹੈ । ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ ਵਿਚਾਰਾ (ਉਸ ਦੀ ਨਿੰਦਾ ਆਦਿਕ ਕਰਨ ਵਾਸਤੇ) ਪਿਆ ਝਖਾਂ ਮਾਰੇ (ਉਸ ਦਾ ਕੁਝ ਵਿਗਾੜ ਨਹੀਂ ਸਕਦਾ) ।੨।

ਅਨੇਕਾਂ ਬੰਦੇ (ਹਰਿ-ਨਾਮ ਸਿਮਰਨ ਵਾਲੇ ਮਨੁੱਖ ਦੀ) ਨਿੰਦਾ ਕਰ ਕਰ ਕੇ (ਸਗੋਂ) ਖਿੱਝਦੇ (ਹੀ) ਹਨ । (ਆਤਮਕ) ਮੌਤ ਦੀ ਫਾਹੀ ਉਹਨਾਂ ਦੇ ਗਲ ਵਿਚ ਉਹਨਾਂ ਦੇ ਪੈਰਾਂ ਵਿਚ ਪਈ ਰਹਿੰਦੀ ਹੈ, ਆਤਮਕ ਮੌਤ ਉਹਨਾਂ ਦੇ ਸਿਰ ਉਤੇ ਸਵਾਰ ਰਹਿੰਦੀ ਹੈ ।੩।

ਹੇ ਨਾਨਕ ! (ਬੇ-ਸ਼ੱਕ) ਆਖ—ਜੇਹੜੇ ਮਨੁੱਖ ਪਰਮਾਤਮਾ ਦਾ ਨਾਮ ਜਪਦੇ ਹਨ, ਜਮ ਭੀ ਉਹਨਾਂ ਦੇ ਨੇੜੇ ਨਹੀਂ ਢੁਕ ਸਕਦਾ ।੪।੧੩।੧੮।

ਨੋਟ :—ਇਥੇ ਚਾਰ ਬੰਦਾਂ ਵਾਲੇ ਸ਼ਬਦ (ਚਉਪਦੇ) ਖ਼ਤਮ ਹੋ ਗਏ ਹਨ । ਅਗਾਂਹ ਦੋ ਬੰਦਾਂ ਵਾਲੇ ਸ਼ਬਦ (ਦੁਪਦੇ) ਸ਼ੁਰੂ ਹੁੰਦੇ ਹਨ । {ਪੰਨਾ ੮੦੬}

## ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ

ੴ ਸਤਿਗੁਰ ਪ੍ਰਸਾਦਿ ॥ ਕਵਨ ਸੰਜੋਗ ਮਿਲਉ ਪ੍ਰਭ ਅਪਨੇ ॥ ਪਲੁ ਪਲੁ ਨਿਮਖ ਸਦਾ ਹਰਿ ਜਪਨੇ ॥੧॥ ਚਰਨ ਕਮਲ ਪ੍ਰਭ ਕੇ ਨਿਤ ਧਿਆਵਉ ॥ ਕਵਨ ਸੁਮਤਿ ਜਿਤੁ ਪ੍ਰੀਤਮੁ ਪਾਵਉ ॥੧॥ ਰਹਾਉ ॥ ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ ॥ ਹਰਿ ਨਾਨਕ ਬਿਸਰੁ ਨ ਕਾਹੂ ਬੇਰੇ ॥੨॥੧॥੧੯॥ {ਪੰਨਾ ੮੦੬}

**ਪਦ ਅਰਥ** :—ਸੰਜੋਗ—ਮਿਲਾਪ ਦਾ ਸਮਾ, ਲਗਨ, ਮੁਹੂਰਤ । ਮਿਲਉ—ਮਿਲਉਂ, ਮੈਂ ਮਿਲਾਂ । ਪਲੁ ਪਲੁ—ਹਰੇਕ ਪਲ । ਨਿਮਖ—ਅੱਖ ਝਮਕਣ ਜਿਤਨਾ ਸਮਾ ।੧।

ਧਿਆਵਉ—ਧਿਆਵਉਂ, ਮੈਂ ਧਿਆਨ ਧਰਦਾ ਰਹਾਂ । ਸੁਮਿਤ—ਚੰਗੀ ਮਤ । ਜਿਤੁ—ਜਿਸ ਦੀ ਰਾਹੀਂ ।੧।ਰਹਾਉ।

ਪ੍ਰਭ—ਹੇ ਪ੍ਰਭੂ ! ਕਾਹੂ ਬੇਰੇ—ਕਿਸੇ ਭੀ ਵੇਲੇ । ਬਿਸਰੁ ਨ—ਨਾਹ ਭੁੱਲ ।੨।

ਅਰਥ :—ਹੇ ਭਾਈ ! ਉਹ ਕੇਹੜੀ ਸੁਚੱਜੀ ਮਤਿ ਹੈ ਜਿਸ ਦੀ ਬਰਕਤ ਨਾਲ ਮੈਂ ਆਪਣੇ ਪਿਆਰੇ ਪ੍ਰਭੂ ਨੂੰ ਮਿਲ ਸਕਾਂ ? (ਉਹ ਕੇਹੜੀ ਸੁਮਤਿ ਹੈ ਜਿਸ ਦੀ ਰਾਹੀਂ) ਮੈਂ ਪਰਮਾਤਮਾ ਦੇ ਸੋਹਣੇ ਚਰਨਾਂ ਦਾ ਹਰ ਵੇਲੇ ਧਿਆਨ ਧਰਦਾ ਰਹਾਂ ? ।੧।ਹਾਉ।

ਹੇ ਭਾਈ ! ਉਹ ਕੇਹੜੇ ਮੁਹੂਰਤ ਹਨ ਜਦੋਂ ਮੈਂ ਆਪਣੇ ਪ੍ਰਭੂ ਨੂੰ ਮਿਲ ਸਕਾਂ ? (ਉਹ ਲਗਨ ਮੁਹੂਰਤ ਤਾਂ ਹਰ ਵੇਲੇ ਹੀ ਹਨ) ਇਕ ਇਕ ਪਲ, ਅੱਖ ਝਮਕਣ ਜਿਤਨਾ ਸਮਾ ਭਰ ਭੀ ਸਦਾ ਹੀ ਹਰਿ-ਨਾਮ ਜਪਣ ਨਾਲ (ਪਰਮਾਤਮਾ ਨਾਲ ਮਿਲਾਪ ਹੋ ਸਕਦਾ ਹੈ) ।੧।

(ਪਰ, ਪ੍ਰਭੂ ਦੀ ਆਪਣੀ ਹੀ ਮੇਹਰ ਹੋਵੇ, ਤਾਂ ਹੀ ਸਿਮਰਨ ਹੋ ਸਕਦਾ ਹੈ । ਇਸ ਵਾਸਤੇ ਉਸ ਦੇ ਦਰ ਤੇ ਸਦਾ ਅਰਦਾਸ ਕਰੀਏ—) ਹੇ ਮੇਰੇ ਪ੍ਰਭੂ ! (ਮੇਰੇ ਉਤੇ) ਇਹੋ ਜਿਹੀ ਮੇਹਰ ਕਰ, ਕਿ, ਹੇ ਹਰੀ ! ਮੈਨੂੰ ਨਾਨਕ ਨੂੰ ਤੇਰਾ ਨਾਮ ਕਦੇ ਭੀ ਨਾਹ ਭੁੱਲੇ ।੨।੧।੧੯।

**ਬਿਲਾਵਲੁ ਮਹਲਾ ੫ ॥ ਚਰਨ ਕਮਲ ਪ੍ਰਭ ਹਿਰਦੈ ਧਿਆਏ ॥ ਰੋਗ ਗਏ ਸਗਲੇ ਸੁਖ ਪਾਏ ॥੧॥ ਗੁਰਿ ਦੁਖੁ ਕਾਟਿਆ ਦੀਨੋ ਦਾਨੁ ॥ ਸਫਲ ਜਨਮੁ ਜੀਵਨ ਪਰਵਾਨੁ ॥੧॥ ਰਹਾਉ ॥ ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥ ਕਹੁ ਨਾਨਕ ਜਪਿ ਜੀਵੇ ਗਿਆਨੀ ॥੨॥੨॥੨੦॥ {ਪੰਨਾ ੮੦੬}**

**ਪਦ ਅਰਥ** :—ਚਰਨ ਕਮਲ—ਕੌਲ ਫੁੱਲ ਵਰਗੇ ਸੋਹਣੇ ਤੇ ਕੋਮਲ ਪੈਰ । ਹਿਰਦੈ—ਹਿਰਦੇ ਵਿਚ । ਸਗਲੇ—ਸਾਰੇ ।੧।

ਗੁਰਿ—ਗੁਰੂ ਨੇ । ਦਾਨੁ—(ਨਾਮ ਦੀ) ਦਾਤਿ । ਸਫਲ—ਕਾਮਯਾਬ । ਪਰਵਾਨੁ—(ਲੋਕ ਪਰਲੋਕ ਵਿਚ) ਕਬੂਲ ।੧।ਰਹਾਉ।

**ਅਕਥ**—ਉਹ ਪ੍ਰਭੂ ਜਿਸ ਦੇ ਸਾਰੇ ਗੁਣ ਬਿਆਨ ਨਾਹ ਕੀਤੇ ਜਾ ਸਕਣ । ਕਥਾ—ਸਿਫ਼ਤਿ-ਸਾਲਾਹ ਦੀਆਂ ਗੱਲਾਂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਬਾਨੀ—ਸਿਫ਼ਤਿ-ਸਾਲਾਹ ਦੀ ਬਾਣੀ । ਗਿਆਨੀ—ਗਿਆਨਵਾਨ, ਪ੍ਰਭੂ ਨਾਲ ਡੂੰਘੀ ਸਾਂਝ ਪਾਣ ਵਾਲਾ ਮਨੁੱਖ । ਗਿਆਨ—ਪਰਮਾਤਮਾ ਨਾਲ ਜਾਣ-ਪਛਾਣ । ਜੀਵੇ—ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੨।

**ਅਰਥ** :—ਹੇ ਭਾਈ ! ਗੁਰੂ ਨੇ (ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦੀ) ਦਾਤਿ ਦੇ ਦਿੱਤੀ, ਉਸ ਦਾ ਸਾਰਾ ਦੁੱਖ ਭੀ ਗੁਰੂ ਨੇ ਦੂਰ ਕਰ ਦਿੱਤਾ । ਉਸ ਮਨੁੱਖ ਦੀ ਜ਼ਿੰਦਗੀ ਕਾਮਯਾਬ ਹੋ ਗਈ, (ਲੋਕ ਪਰਲੋਕ ਵਿਚ) ਉਸ ਦਾ ਜੀਵਨ ਕਬੂਲ ਹੋ ਗਿਆ ।੧।ਰਹਾਉ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਨੇ ਆਪਣੇ) ਹਿਰਦੇ ਵਿਚ ਪ੍ਰਭੂ ਦੇ ਸੋਹਣੇ ਚਰਨਾਂ ਦਾ ਧਿਆਨ ਧਰਨਾ ਸ਼ੁਰੂ ਕਰ ਦਿੱਤਾ, ਉਸ ਦੇ ਸਾਰੇ ਰੋਗ ਦੂਰ ਹੋ ਗਏ, ਉਸ ਨੇ ਸਾਰੇ ਸੁਖ ਪ੍ਰਾਪਤ ਕਰ ਲਏ ।੧।

ਹੇ ਨਾਨਕ ! ਆਖ—ਬੇਅੰਤ ਗੁਣਾਂ ਦੇ ਮਾਲਕ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਆਤਮਕ ਜੀਵਨ ਦੇਣ ਵਾਲੀ ਹੈ । ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਵਾਲਾ ਮਨੁੱਖ ਪ੍ਰਭੂ ਦੇ ਗੁਣਾਂ ਨੂੰ ਚੇਤੇ ਕਰ ਕਰ ਕੇ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੨।੨।੨੦।

**ਬਿਲਾਵਲੁ ਮਹਲਾ ੫ ॥ ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥ ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ ਰਹਾਉ ॥ ਤਾਪ ਪਾਪ ਸੰਤਾਪ ਬਿਨਾਸੇ ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥੧॥ ਅਨਦੁ ਕਰਹੁ ਮਿਲਿ, ਸੁੰਦਰ ਨਾਰੀ ॥ ਗੁਰਿ ਨਾਨਕਿ ਮੇਰੀ ਪੈਜ ਸਵਾਰੀ ॥੨॥੩॥੨੧॥ {ਪੰਨਾ ੮੦੬}**

**ਪਦ ਅਰਥ** :—ਸਾਂਤਿ—ਸ਼ਾਂਤੀ, ਆਤਮਕ ਠੰਢ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰੂ ਨੇ । ਉਪਜੇ—ਪੈਦਾ ਹੋ ਗਏ । ਬਾਜੇ—ਵੱਜ ਪਏ । ਅਨਹਦ—{ਅਨਹਤ—ਬਿਨਾ ਵਜਾਣ ਦੇ} ਇਕ-ਰਸ । ਤੂਰੇ—ਵਾਜੇ ।੧।ਰਹਾਉ।

ਤਾਪ—ਦੁੱਖ । ਪਾਪ—ਵਿਕਾਰ । ਸੰਤਾਪ—ਕਲੇਸ਼ । ਸਿਮਰਤ—ਸਿਮਰਦਿਆਂ । ਕਿਲਵਿਖ—ਪਾਪ । ਸਭਿ—ਸਾਰੇ ।੧।

ਅਨਦੁ ਕਰਹੁ—ਆਤਮਕ ਆਨੰਦ ਪੈਦਾ ਕਰੋ । ਮਿਲਿ—ਮਿਲ ਕੇ । ਨਾਰੀ—ਹੇ ਨਾਰੀਹੋ ! ਹੇ ਮੇਰੇ ਗਿਆਨ-ਇੰਦ੍ਰਿਓ ! ਗੁਰਿ—ਗੁਰੂ ਨੇ । ਨਾਨਕਿ—ਨਾਨਕ ਨੇ । ਪੈਜ—ਲਾਜ, ਇੱਜ਼ਤ ।੨।

**ਅਰਥ** :—ਹੇ ਭਾਈ ! ਪੂਰੇ ਗੁਰੂ ਨੇ, ਸਤਿਗੁਰੂ ਨੇ (ਹਰਿ-ਨਾਮ ਦੀ ਦਾਤਿ ਦੇ ਕੇ ਜਿਸ ਮਨੁੱਖ ਦੇ ਹਿਰਦੇ ਵਿਚ) ਠੰਡ ਵਰਤਾ ਦਿੱਤੀ, ਉਸ ਦੇ ਅੰਦਰ ਸਾਰੇ ਸੁਖ ਪੈਦਾ ਹੋ ਗਏ (ਮਾਨੋ, ਉਸ ਦੇ ਅੰਦਰ) ਇਕ-ਰਸ ਸਾਰੇ ਵਾਜੇ ਵੱਜਣ ਲੱਗ ਪਏ ।੧।ਰਹਾਉ।

(ਜਿਸ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ ਹਰਿ-ਨਾਮ ਸਿਮਰਨਾ ਸ਼ੁਰੂ ਕਰ ਦਿੱਤਾ, ਉਸ ਦੇ ਸਾਰੇ) ਦੁੱਖ ਕਲੇਸ਼ ਦੂਰ ਹੋ ਗਏ । ਪਰਮਾਤਮਾ ਦਾ ਨਾਮ ਸਿਮਰਦਿਆਂ ਸਿਮਰਦਿਆਂ ਉਸ ਦੇ ਸਾਰੇ ਪਾਪ ਨਾਸ ਹੋ ਗਏ ।੧।

(ਨਾਮ ਦੀ ਬਰਕਤਿ ਨਾਲ) ਸੋਹਣੇ (ਬਣ ਚੁਕੇ) ਹੇ ਮੇਰੇ ਗਿਆਨ-ਇੰਦ੍ਰਿਓ ! ਤੁਸੀਂ ਹੁਣ ਰਲ ਕੇ (ਸਤਸੰਗ ਮਨਾ ਕੇ ਆਪਣੇ ਅੰਦਰ) ਆਤਮਕ ਆਨੰਦ ਪੈਦਾ ਕਰੋ । ਗੁਰੂ ਨਾਨਕ ਨੇ (ਮੈਨੂੰ ਤਾਪ ਪਾਪ ਸੰਤਾਪ ਤੋਂ ਬਚਾ ਕੇ) ਮੇਰੀ ਇੱਜ਼ਤ ਰੱਖ ਲਈ ਹੈ ।੨।੩।੨੧।

**ਬਿਲਾਵਲੁ ਮਹਲਾ ੫ ॥ ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ ॥ ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ, ਫਾਹੀ ਫਾਥਾ ਜਮ ਕੈ ਜਾਲ ॥੧॥ ਤੇਰੀ ਸਰਣਿ ਪ੍ਰਭ ਦੀਨ ਦਇਆਲਾ ॥ ਮਹਾ ਬਿਖਮ ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ ॥੧॥ ਰਹਾਉ ॥ ਪ੍ਰਭ ਸੁਖ ਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ ॥ ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕ੍ਰਿਪਾਲ ॥੨॥੪॥੨੨॥ {ਪੰਨਾ ੮੦੬}**

**ਪਦ ਅਰਥ** :—ਮਮ—ਮੇਰਾ । ਮਮਤਾ—{ਲਫ਼ਜ਼ 'ਮਮ' ਤੋਂ ਭਾਵ-ਭਾਵਕ ਨਾਂਵ} ਅਪਣੱਤ । ਧ੍ਰੋਹ—ਠੱਗੀ । ਮਦਿ—ਮਦ ਵਿਚ, ਨਸ਼ੇ ਵਿਚ । ਮਾਤਾ—ਮਸਤ । ਬੰਧਨਿ—ਬੰਧਨ ਨਾਲ, ਰੱਸੀ । ਬਾਧਿਆ—ਬੱਝਾ ਹੋਇਆ । ਅਤਿ—ਬਹੁਤ । ਬਿਕਰਾਲ—ਡਰਾਉਣਾ । ਦਿਨੁ ਦਿਨੁ—ਹਰ ਰੋਜ਼ । ਛਿਜਤ—ਘਟਦੀ ਜਾਂਦੀ । ਅਉਧ—ਉਮਰ ।੧।

ਪ੍ਰਭ—ਹੇ ਪ੍ਰਭੂ ! ਦੀਨ—ਗ਼ਰੀਬ, ਨਿਮਾਣੇ । ਬਿਖਮ—ਔਖਾ । ਸਾਗਰੁ—ਸਮੁੰਦਰ । ਉਧਰਹੁ—ਪਾਰ ਲੰਘਾ ਲਵੋ । ਸਾਧੂ—ਗੁਰੂ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਰਵਾਲਾ—ਚਰਨ-ਧੂੜ ।੧।ਰਹਾਉ।

ਜੀਉ—ਜਿੰਦ । ਪਿੰਡੁ—ਸਰੀਰ । ਸਭੁ—ਇਹ ਸਾਰਾ । ਮਾਲੁ—ਪੂੰਜੀ । ਭ੍ਰਮ—ਭਟਕਣਾ ।੨।

**ਅਰਥ** :—ਦੀਨਾਂ ਉਤੇ ਦਇਆ ਕਰਨ ਵਾਲੇ ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਇਹ (ਸੰਸਾਰ-) ਸਮੁੰਦਰ ਬਹੁਤ ਵੱਡਾ ਹੈ, (ਇਸ ਵਿਚੋਂ ਪਾਰ ਲੰਘਣਾ) ਬੜਾ ਔਖਾ ਹੈ । ਹੇ ਪ੍ਰਭੂ ! ਮੈਨੂੰ ਗੁਰੂ ਦੀ ਸੰਗਤਿ ਵਿਚ (ਰੱਖ ਕੇ) ਮੈਨੂੰ ਗੁਰੂ ਦੀ ਚਰਨ-ਧੂੜ ਦੇ ਕੇ ਇਸ ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚਾ ਲੈ ।੧।ਰਹਾਉ।

(ਹੇ ਪ੍ਰਭੂ ! ਇਸ ਸੰਸਾਰ-ਸਮੁੰਦਰ ਵਿਚ ਫਸ ਕੇ ਜੀਵ) ਅਪਣੱਤ ਦੇ ਮਦ ਵਿਚ, ਮੋਹ ਦੇ ਨਸ਼ੇ ਵਿਚ, ਠੱਗੀ-ਚਾਲਾਕੀ ਦੇ ਮਦ ਵਿਚ ਮਸਤ ਰਹਿੰਦਾ ਹੈ । ਮਾਇਆ ਦੇ ਮੋਹ ਦੇ ਜਕੜ ਨਾਲ ਬੱਝਾ ਹੋਇਆ ਜੀਵ ਬੜੇ ਡਰਾਉਣੇ ਜੀਵਨ ਵਾਲਾ ਬਣ ਜਾਂਦਾ ਹੈ । ਹਰ ਰੋਜ਼ ਵਿਕਾਰ ਕਰਦਿਆਂ ਇਸ ਦੀ ਉਮਰ ਘਟਦੀ ਜਾਂਦੀ ਹੈ, ਇਹ ਜਮ ਦੀ ਫਾਹੀ ਵਿਚ ਜਮ ਦੇ ਜਾਲ ਵਿਚ ਸਦਾ ਫਸਿਆ ਰਹਿੰਦਾ ਹੈ ।੧।

ਹੇ ਸਾਰੇ ਸੁਖ ਦੇਣ ਵਾਲੇ ਪ੍ਰਭੂ ! ਹੇ ਸਭ ਤਾਕਤਾਂ ਦੇ ਮਾਲਕ ਸੁਆਮੀ ! (ਜੀਵਾਂ ਨੂੰ ਮਿਲੇ ਹੋਏ) ਇਹ ਜਿੰਦ ਤੇ ਸਰੀਰ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਸਰਮਾਇਆ ਹੈ । ਹੇ ਨਾਨਕ ਦੇ ਪ੍ਰਭੂ ! ਹੇ ਸਦਾ ਕਿਰਪਾਲ ਪ੍ਰਭੂ ! ਹੇ ਪਰਮੇਸਰ ! (ਜੀਵ ਮਾਇਆ ਵਿਚ ਭਟਕ ਰਹੇ ਹਨ, ਜੀਵਾਂ ਦੇ ਇਹ) ਭਟਕਣਾ ਦੇ ਬੰਧਨ ਕੱਟ ਦੇਹ ।੨।੪।੨੨।

**ਬਿਲਾਵਲੁ ਮਹਲਾ ੫ ॥ ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਹਾਰਿਆ ॥ ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥੧॥ ਕਾਰਜੁ ਸਤਿਗੁਰਿ ਆਪਿ ਸਵਾਰਿਆ ॥ ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ ਰਹਾਉ ॥ ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ॥ ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ ॥੨॥੫॥੨੩॥ {ਪੰਨਾ ੮੦੬}**

**ਪਦ ਅਰਥ** :—ਸਗਲ—ਸਾਰਾ, ਪੂਰਨ । ਪਰਮੇਸਰਿ—ਪਰਮੇਸਰ ਨੇ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਸਮ੍ਹਾਰਿਆ—ਸੰਭਾਲਿਆ ਹੈ, ਚੇਤੇ ਰੱਖਿਆ ਹੈ । ਬਿਗਸੇ—ਖ਼ੁਸ਼ ਹੋਏ, ਖਿੜ ਪਏ । ਸਭਿ—ਸਾਰੇ । ਸਭ ਪਰਵਾਰਿਆ—ਸਾਰੇ ਪਰਵਾਰ ।੧।

ਕਾਰਜੁ—ਕੰਮ । ਸਤਿਗੁਰਿ—ਗੁਰੂ ਨੇ । ਸਵਾਰਿਆ—ਸਿਰੇ ਚਾੜ੍ਹ ਦਿੱਤਾ ਹੈ । ਆਰਜਾ—ਉਮਰ ।੧।ਰਹਾਉ।

ਵਣ—ਜੰਗਲ । ਤ੍ਰਿਣ—ਘਾਹ ਦੇ ਤੀਲੇ । ਜੀਅ—{'ਜੀਉ' ਤੋਂ ਬਹੁ-ਵਚਨ} ਸਾਰੇ ਜੀਵ । ਸਾਧਾਰਿਆ—ਆਸਰਾ ਦਿੱਤਾ ਹੈ । ਪੂਰਨ—ਮੁਕੰਮਲ ਤੌਰ ਤੇ । ਪੁਜਾਰਿਆ—ਪੂਰੀ ਕੀਤੀ ।੨।

**ਅਰਥ** :—(ਹੇ ਭਾਈ ! ਲੋਕ ਤਾਂ ਦੇਵੀ ਆਦਿਕ ਦੀ ਪੂਜਾ ਦੀ ਕੋਈ ਪ੍ਰੇਰਨਾ ਕਰਦੇ ਸਨ । ਪਰ ਵੇਖੋ, ਹਰਿਗੋਬਿੰਦ ਨੂੰ ਚੀਚਕ ਦੇ ਤਾਪ ਤੋਂ ਅਰੋਗਤਾ ਦੇਣ ਵਾਲਾ ਇਹ ਵੱਡਾ) ਕੰਮ (ਮੇਰੇ) ਸਤਿਗੁਰੂ ਨੇ ਆਪ ਹੀ ਸਿਰੇ ਚਾੜ੍ਹ ਦਿੱਤਾ ਹੈ । (ਗੁਰੂ ਨੇ ਆਪ ਹੀ) ਹਰਿਗੋਬਿੰਦ ਦੀ ਉਮਰ ਲੰਮੀ ਕਰ ਦਿੱਤੀ ਹੈ, (ਗੁਰੂ ਨੇ ਆਪ ਹੀ ਹਰਿਗੋਬਿੰਦ ਨੂੰ) ਸੁਖ ਖ਼ੁਸ਼ੀ ਆਨੰਦ ਦੇਣ ਦੀ ਵਿਚਾਰ ਕੀਤੀ ਹੈ ।੧।ਰਹਾਉ।

(ਹੇ ਭਾਈ ! ਇਹ ਯਕੀਨ ਜਾਣੋ ਕਿ) ਪਰਮਾਤਮਾ ਆਪਣਾ ਮੁੱਢ-ਕਦੀਮਾਂ ਦਾ (ਭਗਤਿ-ਵਛਲ ਹੋਣ ਦਾ) ਸੁਭਾਉ ਸਦਾ ਚੇਤੇ ਰੱਖਦਾ ਹੈ, ਆਪਣੇ ਸੰਤ ਜਨਾਂ ਉਤੇ ਸਦਾ ਦਇਆਵਾਨ ਰਹਿੰਦਾ ਹੈ, ਉਹਨਾਂ ਨੂੰ ਹਰੇਕ ਕਿਸਮ ਦਾ ਸੁਖ-ਆਨੰਦ ਦੇਂਦਾ ਹੈ, ਉਹਨਾਂ ਦੇ ਸਾਰੇ ਪਰਵਾਰ (ਸਾਰੇ ਗਿਆਨ-ਇੰਦ੍ਰੇ ਭੀ) ਆਨੰਦ-ਭਰਪੂਰ ਰਹਿੰਦੇ ਹਨ ।੧।

ਹੇ ਨਾਨਕ ! ਜਿਸ ਪਰਮਾਤਮਾ ਦੀ ਕਿਰਪਾ ਨਾਲ ਸਾਰੇ ਜੰਗਲ ਸਾਰੀ ਬਨਸਪਤੀ, ਤਿੰਨੇ ਹੀ ਭਵਨ ਹਰੇ-ਭਰੇ ਰਹਿੰਦੇ ਹਨ, ਉਹ ਪਰਮਾਤਮਾ ਸਾਰੇ ਜੀਵਾਂ ਨੂੰ ਆਸਰਾ ਦੇਂਦਾ ਹੈ । (ਜੇਹੜੇ ਭੀ ਮਨੁੱਖ ਪਰਮਾਤਮਾ ਦੀ ਸਰਨ ਪੈਂਦੇ ਹਨ) ਉਹ ਮਨ-ਮੰਗੀਆਂ ਮੁਰਾਦਾਂ ਪਾ ਲੈਂਦੇ ਹਨ, ਪਰਮਾਤਮਾ ਉਹਨਾਂ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਕਰਦਾ ਹੈ (ਬੱਸ ! ਉਸ ਪਰਮਾਤਮਾ ਦਾ ਹੀ ਆਸਰਾ ਲਿਆ ਕਰੋ) ।੨।੫।੨੩।

ਨੋਟ :—ਗੁਰੂ ਹਰਿਗੋਬਿੰਦ ਸਾਹਿਬ ਨੂੰ ਮਾਤਾ ਨਿਕਲੀ । ਲੋਕਾਂ ਨੇ ਆਪਣੇ ਭਰਮੀ ਸੁਭਾਵ ਅਨੁਸਾਰ ਗੁਰੂ ਅਰਜਨ ਸਾਹਿਬ ਨੂੰ ਪ੍ਰੇਰਨਾਂ ਕੀਤੀਆਂ ਕਿ ਬਾਲਕ ਨੂੰ ਦੇਵੀ-ਮਾਤਾ ਦੇ ਮੰਦਰ ਖੜਨਾ ਚਾਹੀਦਾ ਹੈ । ਸਤਿਗੁਰੂ ਜੀ ਉਸ ਗ਼ਲਤ ਪ੍ਰੇਰਨਾ ਦਾ ਉੱਤਰ ਦੇ ਰਹੇ ਹਨ, ਅਤੇ ਸਦਾ ਲਈ ਆਪਣੇ ਸਿੱਖਾਂ ਨੂੰ ਸਹੀ ਰਸਤਾ ਵਿਖਾ ਰਹੇ ਹਨ ।

**ਬਿਲਾਵਲੁ ਮਹਲਾ ੫ ॥ ਜਿਸੁ ਊਪਰਿ ਹੋਵਤ ਦਇਆਲੁ ॥ ਹਰਿ ਸਿਮਰਤ ਕਾਟੈ ਸੋ ਕਾਲੁ ॥੧॥ ਰਹਾਉ ॥ ਸਾਧ ਸੰਗਿ ਭਜੀਐ ਗੋਪਾਲੁ ॥ ਗੁਨ ਗਾਵਤ ਤੂਟੈ ਜਮ ਜਾਲੁ ॥੧॥ ਆਪੇ ਸਤਿਗੁਰੁ ਆਪੇ ਪ੍ਰਤਿਪਾਲ ॥ ਨਾਨਕੁ ਜਾਚੈ ਸਾਧ ਰਵਾਲ ॥੨॥੬॥੨੪॥ {ਪੰਨਾ ੮੦੭}**

**ਪਦ ਅਰਥ** :—ਜਿਸੁ ਊਪਰਿ—ਜਿਸ (ਮਨੁੱਖ) ਉੱਤੇ । ਸੋ—ਉਹ ਮਨੁੱਖ । ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ ਦੀ ਰਾਹੀਂ ।੧।ਰਹਾਉ।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ (ਟਿਕ ਕੇ) । ਗੋਪਾਲੁ—ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ । ਗਾਵਤ—ਗਾਂਦਿਆਂ । ਜਮੁ ਜਾਲੁ—ਜਮ ਦਾ ਜਾਲ, ਆਤਮਕ ਮੌਤ ਦੀ ਫਾਹੀ ।੧।

ਆਪੇ—(ਪ੍ਰਭੂ) ਆਪ ਹੀ । ਪ੍ਰਤਿਪਾਲ—ਰੱਖਿਆ ਕਰਨ ਵਾਲਾ । ਜਾਚੈ—ਮੰਗਦਾ ਹੈ {ਨੋਟ :—ਲਫ਼ਜ਼ 'ਨਾਨਕ' ਅਤੇ 'ਨਾਨਕੁ' ਦੇ ਜੋੜ ਅਤੇ ਅਰਥ ਦਾ ਫ਼ਰਕ ਚੇਤੇ ਰੱਖੋ} । ਸਾਧ ਰਵਾਲ—ਗੁਰੂ ਦੇ ਚਰਨਾਂ ਦੀ ਧੂੜ ।੨।

**ਅਰਥ** :—(ਗੁਰੂ) ਜਿਸ ਮਨੁੱਖ ਉੱਤੇ ਦਇਆਵਾਨ ਹੁੰਦਾ ਹੈ, ਉਹ ਮਨੁੱਖ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਆਪਣਾ ਆਤਮਕ ਮੌਤ ਦਾ ਜਾਲ ਕੱਟ ਲੈਂਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਟਿਕ ਕੇ ਜਗਤ-ਪਾਲਕ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ । ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ ਜਮ ਦਾ ਜਾਲ ਟੁੱਟ ਜਾਂਦਾ ਹੈ ।੧।

ਹੇ ਭਾਈ ! (ਪ੍ਰਭੂ) ਆਪ ਹੀ ਗੁਰੂ (ਰੂਪ ਹੋ ਕੇ) ਆਪ ਹੀ (ਜੀਵਾਂ ਨੂੰ ਜਮ ਜਾਲ ਤੋਂ) ਬਚਾਣ ਵਾਲਾ ਹੈ । (ਤਾਹੀਏਂ) ਨਾਨਕ (ਸਦਾ) ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ ।੨।੬।੨੪।

**ਬਿਲਾਵਲੁ ਮਹਲਾ ੫ ॥ ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥ ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥੧॥ ਐਸੀ ਪ੍ਰੀਤਿ ਕਰਹੁ ਮਨ ਮੇਰੇ ॥ ਆਠ ਪਹਰ ਪ੍ਰਭ ਜਾਨਹੁ ਨੇਰੇ ॥੧॥ ਰਹਾਉ ॥ ਕਹੁ ਨਾਨਕ ਜਾ ਕੇ ਨਿਰਮਲ ਭਾਗ ॥ ਹਰਿ ਚਰਨੀ ਤਾ ਕਾ ਮਨੁ ਲਾਗ ॥੨॥੭॥੨੫॥ {ਪੰਨਾ ੮੦੭}**

**ਪਦ ਅਰਥ** :—ਮਹਿ—ਵਿਚ । ਸਿੰਚਹੁ—ਸਿੰਜੋ, ਛੱਟੇ ਦਿਉ । ਅਨਦਿਨੁ—ਹਰ ਰੋਜ਼ । ਗਾਮ—ਗਾਵੋ ।੧।

ਮਨ—ਹੇ ਮਨ ! ਨੇਰੇ—ਨੇੜੇ, ਅੰਗ-ਸੰਗ (ਵੱਸਦਾ) । ਜਾਨਹੁ—ਸਮਝੋ ।੧।ਰਹਾਉ।

ਨਾਨਕ—ਹੇ ਨਾਨਕ ! ਜਾ ਕੇ—ਜਿਸ (ਮਨੁੱਖ) ਦੇ । ਤਾ ਕਾ—ਉਸ ਦਾ ।੨।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਨਾਲ ਇਹੋ ਜਿਹਾ ਪਿਆਰ ਬਣਾ ਕਿ ਅੱਠੇ ਪਹਿਰ (ਹਰ ਵੇਲੇ) ਪਰਮਾਤਮਾ ਨੂੰ ਆਪਣੇ ਨੇੜੇ ਵੱਸਦਾ ਸਮਝ ਸਕੇਂ ।੧।ਰਹਾਉ।

ਹੇ ਭਾਈ ! ਆਪਣੇ ਮਨ ਵਿਚ ਸਦਾ ਪਰਮਾਤਮਾ ਦਾ ਨਾਮ-ਅੰਮ੍ਰਿਤ ਸਿੰਜਦਾ ਰਹੁ, ਅਤੇ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰ, ਪਰਮਾਤਮਾ ਦੇ ਗੁਣ ਗਾਇਆ ਕਰ ।੧।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਚੰਗੇ ਭਾਗ (ਜਾਗਦੇ ਹਨ) ਉਸ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਗਿੱਝ ਜਾਂਦਾ ਹੈ ।੨।੭।੨੫।

**ਬਿਲਾਵਲੁ ਮਹਲਾ ੫ ॥ ਰੋਗੁ ਗਇਆ ਪ੍ਰਭਿ ਆਪਿ ਗਵਾਇਆ ॥ ਨੀਦ ਪਈ ਸੁਖ ਸਹਜ ਘਰੁ ਆਇਆ ॥੧॥ ਰਹਾਉ ॥ ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥ ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ ॥੧॥ ਨਾਨਕ ਗੁਰ ਪੂਰੇ ਸਰਨਾਈ ॥ ਜਿਨਿ ਅਪਨੇ ਨਾਮ ਕੀ ਪੈਜ ਰਖਾਈ ॥੨॥੮॥੨੬॥ {ਪੰਨਾ ੮੦੭}**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਨੀਦ—(ਭਾਵ,) ਸ਼ਾਂਤੀ । ਸਹਜ ਘਰੁ—ਆਤਮਕ ਅਡੋਲਤਾ ਦਾ ਟਿਕਾਣਾ ।੧।ਰਹਾਉ।

ਰਜਿ—ਰੱਜ ਕੇ । ਭਾਈ—ਹੇ ਭਾਈ ! ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਰਿਦੁ—ਹਿਰਦਾ । ਧਿਆਈ—ਧਿਆਇ ।੧।

ਜਿਨਿ—ਜਿਸ (ਗੁਰੂ) ਨੇ । ਪੈਜ—ਲਾਜ, ਇੱਜ਼ਤ ।੨।

**ਅਰਥ** :—(ਹੇ ਭਾਈ ! ਗੁਰੂ ਦੀ ਰਾਹੀਂ ਆਪਣੇ ਨਾਮ ਦੀ ਦਾਤਿ ਦੇ ਕੇ ਜਿਸ ਮਨੁੱਖ ਦਾ ਰੋਗ) ਪ੍ਰਭੂ ਨੇ ਆਪ ਦੂਰ ਕੀਤਾ ਹੈ, ਉਸੇ ਦਾ ਹੀ ਰੋਗ ਦੂਰ ਹੋਇਆ ਹੈ । (ਨਾਮ ਦੀ ਬਰਕਤ ਨਾਲ ਉਸ ਮਨੁੱਖ ਨੂੰ) ਆਤਮਕ ਸ਼ਾਂਤੀ ਮਿਲ ਜਾਂਦੀ ਹੈ, ਉਸ ਨੂੰ ਸੁਖ ਅਤੇ ਆਤਮਕ ਅਡੋਲਤਾ ਵਾਲੀ ਅਵਸਥਾ ਮਿਲ ਜਾਂਦੀ ਹੈ ।੧।ਰਹਾਉ।

ਹੇ ਮੇਰੇ ਵੀਰ ! (ਪਰਮਾਤਮਾ ਦਾ ਨਾਮ ਜਿੰਦ ਦੀ ਖ਼ੁਰਾਕ ਹੈ, ਇਹ) ਖ਼ੁਰਾਕ ਰੱਜ ਰੱਜ ਕੇ ਖਾਇਆ ਕਰ, ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਆਪਣੇ ਹਿਰਦੇ ਵਿਚ ਧਿਆਇਆ ਕਰ ।੧।

ਹੇ ਨਾਨਕ ! (ਆਖ—ਹੇ ਭਾਈ !) ਪੂਰੇ ਗੁਰੂ ਦੀ ਸਰਨ ਪਿਆ ਰਹੁ (ਗੁਰੂ ਸਰਨ-ਪਏ ਦੀ ਸਹੈਤਾ ਕਰਨ ਵਾਲਾ ਹੈ), ਤੇ ਉਸ ਗੁਰੂ ਨੇ (ਸਦਾ) ਆਪਣੇ ਇਸ ਨਾਮ ਦੀ ਲਾਜ ਪਾਲੀ ਹੈ ।੭।੮।੨੬।

**ਬਿਲਾਵਲੁ ਮਹਲਾ ੫ ॥ ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ ॥ ਰਹਾਉ ॥ ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ ॥੧॥ ਨਾਨਕ ਦਾਸ ਤਾ ਕੀ ਸਰਨਾਈ ਜਾ ਕੋ ਸਬਦੁ ਅਖੰਡ ਅਪਾਰ ॥੨॥੯॥੨੭॥ {ਪੰਨਾ ੮੦੭}**

**ਪਦ ਅਰਥ** :—ਸਤਿਗੁਰ ਘਰ ਬਾਰ—ਗੁਰੂ ਦੇ ਘਰ, ਸਤਸੰਗ, ਸਾਧ ਸੰਗਤਿ । ਅਸਥਿਰ—ਸਦਾ ਕਾਇਮ ਰਹਿਣ ਵਾਲੇ ।ਰਹਾਉ।

ਨਿੰਦ—ਨਿੰਦਾ । ਇਨ ਗ੍ਰਿਹਨ ਕੀ—ਇਹਨਾਂ ਘਰਾਂ ਦੀ, ਸਤਸੰਗਾਂ ਦੀ, ਗੁਰ-ਅਸਥਾਨਾਂ ਦੀ । ਆਗੈ ਹੀ—ਪਹਿਲਾਂ ਹੀ । ਮਾਰੈ—ਮਾਰ ਦੇਂਦਾ ਹੈ, ਆਤਮਕ ਮੌਤ ਦੇ ਦੇਂਦਾ ਹੈ ।੧।

ਨਾਨਕ—ਹੇ ਨਾਨਕ ! ਤਾ ਕੀ—ਉਸ (ਪਰਮਾਤਮਾ) ਦੀ । ਜਾ ਕੋ ਸਬਦੁ—ਜਿਸ (ਪਰਮਾਤਮਾ) ਦਾ ਹੁਕਮ । ਅਖੰਡ—ਕਦੇ ਨਾਹ ਨਾਸ ਹੋਣ ਵਾਲਾ, ਅਟੱਲ । ਅਪਾਰ—ਬੇਅੰਤ ।੨।

**ਅਰਥ** :—ਹੇ ਭਾਈ ! ਗੁਰੂ ਦੇ ਘਰਾਂ ਨੂੰ (ਸਾਧ ਸੰਗਤਿ-ਸੰਸਥਾ ਨੂੰ ਪਰਮਾਤਮਾ ਨੇ) ਸਦਾ ਕਾਇਮ ਰਹਿਣ ਵਾਲੇ ਬਣਾ ਦਿੱਤਾ ਹੋਇਆ ਹੈ (ਭਾਵ, ਸਾਧ ਸੰਗਤਿ ਹੀ ਸਦਾ ਲਈ ਐਸੇ ਅਸਥਾਨ ਹਨ ਜਿਥੇ ਪਰਮਾਤਮਾ ਨਾਲ ਮੇਲ ਹੋ ਸਕਦਾ ਹੈ) ।ਰਹਾਉ।

ਹੇ ਭਾਈ ! ਜੇਹੜਾ ਭੀ ਮਨੁੱਖ ਇਹਨਾਂ ਘਰਾਂ ਦੀ (ਸਾਧ ਸੰਗਤਿ ਦੀ) ਨਿੰਦਾ ਕਰਦਾ ਹੈ (ਭਾਵ, ਜੇਹੜਾ ਭੀ ਮਨੁੱਖ ਸਤਸੰਗ ਤੋਂ ਨਫ਼ਰਤ ਕਰਦਾ ਹੈ) ਉਸ ਮਨੁੱਖ ਨੂੰ ਪਰਮਾਤਮਾ ਨੇ ਪਹਿਲਾਂ ਹੀ ਆਤਮਕ ਮੌਤ ਦਿੱਤੀ ਹੁੰਦੀ ਹੈ (ਉਹ ਮਨੁੱਖ ਪਹਿਲਾਂ ਹੀ ਆਤਮਕ ਤੌਰ ਤੇ ਮੋਇਆ ਹੋਇਆ ਹੁੰਦਾ ਹੈ) ।੧।

ਹੇ ਨਾਨਕ ! ਜਿਸ ਪਰਮਾਤਮਾ ਦਾ ਹੁਕਮ ਅਟੱਲ ਹੈ ਤੇ ਬੇਅੰਤ ਹੈ ਉਸ ਪਰਮਾਤਮਾ ਦੀ ਸਰਨ ਵਿਚ (ਸਾਧ ਸੰਗਤਿ ਦੀ ਬਰਕਤਿ ਨਾਲ ਹੀ ਆ ਸਕੀਦਾ ਹੈ) ।੨।੯।੨੭।

**ਬਿਲਾਵਲੁ ਮਹਲਾ ੫ ॥ ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ ॥ ਪਾਰਬ੍ਰਹਮਿ ਤੂ ਬਖਸਿਆ ਸੰਤਨ ਰਸ ਭੋਗ ॥ ਰਹਾਉ ॥ ਸਰਬ ਸੁਖਾ ਤੇਰੀ ਮੰਡਲੀ ਤੇਰਾ ਮਨੁ ਤਨੁ ਆਰੋਗ ॥ ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ ਜੋਗ ॥੧॥ ਆਇ ਬਸਹੁ ਘਰ ਦੇਸ ਮਹਿ ਇਹ ਭਲੇ ਸੰਜੋਗ ॥ ਨਾਨਕ ਪ੍ਰਭ ਸੁਪ੍ਰਸੰਨ ਭਏ ਲਹਿ ਗਏ ਬਿਓਗ ॥੨॥੧੦॥੨੮॥ {ਪੰਨਾ ੮੦੭}**

**ਪਦ ਅਰਥ** :—ਸਗਲੇ—ਸਾਰੇ । ਤੇ—ਉਹ (ਸਾਰੇ) {ਨੋਟ :—ਲਫ਼ਜ਼ 'ਤੇ' ਅਤੇ 'ਤੈ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । ਜਦੋਂ ਲਫ਼ਜ਼ 'ਤੇ' ਪੜਨਾਂਵ ਹੈ ਤਦੋਂ ਇਸ ਦਾ ਅਰਥ ਹੈ ਉਹ (ਬਹੁ-ਵਚਨ) । ਜਦੋਂ ਇਹ ਸੰਬੰਧਕ ਹੈ, ਅਰਥ ਹੈ 'ਤੋਂ' । 'ਤੈ' ਦਾ ਅਰਥ ਹੈ 'ਅਤੇ'} । ਤੂ—ਤੈਨੂੰ । ਪਾਰਬ੍ਰਹਮਿ—ਪਾਰਬ੍ਰਹਮ ਨੇ । ਸੰਤਨ ਰਸ ਭੋਗ—ਸੰਤਾਂ ਵਾਲੇ ਆਤਮਕ ਆਨੰਦ ਮਾਣ ।ਰਹਾਉ।

ਤੇਰੀ ਮੰਡਲੀ—ਤੇਰੇ ਸਾਥੀ । ਆਰੋਗ—ਅਰੋਗ, ਰੋਗ-ਰਹਿਤ । ਅਵਖਦ—ਦਵਾਈ । ਜੋਗ—ਫਬਵੀਂ, ਠੀਕ ।੧।

ਆਇ—ਆ ਕੇ । ਘਰ ਦੇਸ ਮਹਿ—ਹਿਰਦੇ-ਘਰ ਵਿਚ, ਹਿਰਦੇ-ਦੇਸ ਵਿਚ । ਭਲੇ ਸੰਜੋਗ—ਮਿਲਾਪ ਦੇ ਚੰਗੇ ਅਵਸਰ । ਬਿਓਗ—ਵਿਛੋੜੇ ।੨।

**ਅਰਥ** :—(ਹੇ ਭਾਈ ! ਜੇ) ਤੇਰੇ ਉਤੇ ਪਰਮਾਤਮਾ ਨੇ ਬਖ਼ਸ਼ਸ਼ ਕੀਤੀ ਹੈ, ਤਾਂ ਤੂੰ ਸੰਤਾਂ ਵਾਲੇ (ਨਾਮ-ਸਿਮਰਨ ਦੇ) ਆਤਮਕ ਆਨੰਦ ਮਾਣ । (ਜੇਹੜਾ ਮਨੁੱਖ ਇਹ ਆਤਮਕ ਆਨੰਦ ਮਾਣਦਾ ਹੈ, ਉਸ ਦੇ) ਸਾਰੇ ਦੁੱਖ ਸਾਰੇ ਕਲੇਸ਼ ਅਤੇ ਹੋਰ ਸਾਰੇ ਰੋਗ ਨਾਸ ਹੋ ਜਾਂਦੇ ਹਨ ।ਰਹਾਉ।

ਹੇ ਭਾਈ ! ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹੁ, (ਤਾਪ ਸੰਤਾਪ ਅਤੇ ਰੋਗ ਆਦਿਕਾਂ ਨੂੰ ਦੂਰ ਕਰਨ ਲਈ) ਇਹ ਦਵਾਈ ਫਬਵੀਂ ਹੈ । (ਜੇ ਤੂੰ ਨਾਮ-ਸਿਮਰਨ ਦੀ ਇਹ ਦਵਾਈ ਵਰਤਦਾ ਰਹੇਂਗਾ, ਤਾਂ) ਸਾਰੇ ਸੁਖ ਤੇਰੇ ਸਾਥੀ ਬਣੇ ਰਹਿਣਗੇ, ਤੇਰਾ ਮਨ ਰੋਗਾਂ ਤੋਂ ਬਚਿਆ ਰਹੇਗਾ, ਤੇਰਾ ਸਰੀਰ ਰੋਗਾਂ ਤੋਂ ਬਚਿਆ ਰਹੇਗਾ ।੧।

ਹੇ ਭਾਈ ! (ਮਨੁੱਖਾ ਜੀਵਨ ਵਾਲੇ ਦਿਨ ਹੀ ਪਰਮਾਤਮਾ ਨਾਲ) ਮਿਲਾਪ ਪੈਦਾ ਕਰਨ ਦੇ ਚੰਗੇ ਅਵਸਰ ਹਨ (ਜਿਤਨਾ ਚਿਰ ਇਹ ਜਨਮ ਮਿਲਿਆ ਹੋਇਆ ਹੈ, ਬਾਹਰ ਭਟਕਣਾ ਛਡ ਕੇ) ਆਪਣੇ ਹਿਰਦੇ-ਘਰ ਦੇਸ ਵਿਚ

ਆ ਕੇ ਟਿਕਿਆ ਰਹੁ । ਹੇ ਨਾਨਕ ! (ਆਖ—) ਜਿਸ ਮਨੁੱਖ ਉਤੇ ਪ੍ਰਭੂ ਜੀ ਦਇਆਵਾਨ ਹੋ ਜਾਂਦੇ ਹਨ, (ਪ੍ਰਭੂ ਨਾਲੋਂ ਉਸ ਦੇ) ਸਾਰੇ ਵਿਛੋੜੇ ਦੂਰ ਹੋ ਜਾਂਦੇ ਹਨ ।੨।੧੦।੨੮।

**ਬਿਲਾਵਲੁ ਮਹਲਾ ੫ ॥ ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ ॥ ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ ॥ ਰਹਾਉ ॥ ਅਹੰਬੁਧਿ ਕਉ ਬਿਨਸਨਾ ਇਹ ਧੁਰ ਕੀ ਢਾਲ ॥ ਬਹੁ ਜੋਨੀ ਜਨਮਹਿ ਮਰਹਿ ਬਿਖਿਆ ਬਿਕਰਾਲ ॥੧॥ ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ ॥ ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ ॥੨॥੧੧॥੨੯॥ {ਪੰਨਾ ੮੦੭}**

**ਪਦ ਅਰਥ** :—ਕਾਹੂ ਸੰਗਿ—ਕਿਸੇ ਦੇ ਭੀ ਨਾਲ । ਨ ਚਾਲਹੀ—ਨ ਚਾਲਹਿ, ਨਹੀਂ ਚੱਲਦੇ । ਜੰਜਾਲ—ਖਲ-ਜਗਨ, ਬਖੇੜੇ, ਖਿਲਾਰੇ । ਊਠਿ—ਉੱਠ ਕੇ, ਛੱਡ ਕੇ । ਸਿਧਾਰੇ—ਤੁਰ ਪਏ । ਛਤ੍ਰ ਪਤਿ—ਛਤ੍ਰ ਦੇ ਮਾਲਕ, ਰਾਜੇ ਮਹਾਰਾਜੇ । ਸੰਤਨ ਕੈ—ਸੰਤ ਜਨਾਂ ਦੇ ਮਨ ਵਿਚ । ਖਿਆਲ—(ਇਹ) ਨਿਸ਼ਚਾ ।ਰਹਾਉ।

ਅਹੁੰਬਧਿ—ਹਉਮੈ ਵਾਲੀ ਬੁੱਧੀ । ਕਉ—ਨੂੰ । ਬਿਨਸਨਾ—(ਆਤਮਕ) ਮੌਤ । ਢਾਲ—ਮਰਯਾਦਾ, ਰੀਤ । ਜਨਮਹਿ—ਜੰਮਦੇ ਹਨ । ਮਰਹਿ—ਮਰਦੇ ਹਨ । ਬਿਖਿਆ—ਮਾਇਆ । ਬਿਕਰਾਲ—ਭਿਆਨਕ ।੧।

ਸਤਿ ਬਚਨ—ਪ੍ਰਭੂ ਦੀ ਸਿਫ਼ਤਿ-ਸਾਲਾਹ । ਕਹਹਿ—ਉਚਾਰਦੇ ਹਨ । ਸਿਮਰਿ—ਸਿਮਰ ਕੇ । ਤਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਏ ।੨।

**ਅਰਥ** :—ਹੇ ਭਾਈ ! ਸੰਤ ਜਨਾਂ ਦੇ ਮਨ ਵਿਚ (ਸਦਾ ਇਹ) ਯਕੀਨ ਬਣਿਆ ਰਹਿੰਦਾ ਹੈ ਕਿ ਮਾਇਆ ਦੇ ਖਿਲਾਰੇ ਕਿਸੇ ਭੀ ਮਨੁੱਖ ਦੇ ਨਾਲ ਨਹੀਂ ਜਾਂਦੇ । ਰਾਜੇ ਮਹਾਰਾਜੇ ਭੀ (ਮੌਤ ਆਉਣ ਤੇ) ਇਹਨਾਂ ਨੂੰ ਛੱਡ ਕੇ ਤੁਰ ਪੈਂਦੇ ਹਨ (ਇਸ ਵਾਸਤੇ ਸੰਤ ਜਨ ਸਦਾ ਪਰਮਾਤਮਾ ਦਾ ਨਾਮ ਸਿਮਰਦੇ ਹਨ) ।ਰਹਾਉ।

(ਹੇ ਭਾਈ ! ਮਾਇਆ ਦੇ ਮੋਹ ਵਿਚ ਫਸ ਕੇ ਹਰ ਵੇਲੇ ਇਹ ਧਾਰਨ ਵਾਲੇ ਨੂੰ ਕਿ ਮੈਂ ਵੱਡਾ ਬਣ ਜਾਵਾਂ ਮੈਂ ਵੱਡਾ ਬਣ ਜਾਵਾਂ—ਇਸ) ਮੈਂ ਮੈਂ ਦੀ ਹੀ ਸੂਝ ਵਾਲੇ ਨੂੰ (ਜ਼ਰੂਰ) ਆਤਮਕ ਮੌਤ ਮਿਲਦੀ ਹੈ—ਇਹ ਮਰਯਾਦਾ ਧੁਰ-ਦਰਗਾਹ ਤੋਂ ਚਲੀ ਆ ਰਹੀ ਹੈ । ਮਾਇਆ ਦੇ ਮੋਹ ਦੇ ਇਹੀ ਭਿਆਨਕ ਨਤੀਜੇ ਹੁੰਦੇ ਹਨ ਕਿ ਮਾਇਆ-ਗ੍ਰਸੇ ਮਨੁੱਖ ਸਦਾ ਅਨੇਕਾਂ ਜੂਨਾਂ ਵਿਚ ਜੰਮਦੇ ਮਰਦੇ ਰਹਿੰਦੇ ਹਨ ।੧।

ਹੇ ਨਾਨਕ ! ਗੁਰਮੁਖ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਸਦਾ ਜਗਤ ਦੇ ਪਾਲਣਹਾਰ ਪ੍ਰਭੂ ਦਾ ਨਾਮ ਜਪਦੇ ਹਨ । ਪਰਮਾਤਮਾ ਦੇ ਗੂੜ੍ਹੇ ਪ੍ਰੇਮ-ਰੰਗ ਵਿਚ ਰੰਗੀਜ ਕੇ ਸੰਤ ਜਨ ਸਦਾ ਪ੍ਰਭੂ ਦਾ ਨਾਮ ਸਿਮਰ ਕੇ (ਸੰਸਾਰ-ਸਮੁੰਦਰ ਤੋਂ, ਮਾਇਆ ਦੇ ਮੋਹ ਤੋਂ) ਪਾਰ ਲੰਘ ਜਾਂਦੇ ਹਨ ।੨।੧੧।

**ਬਿਲਾਵਲੁ ਮਹਲਾ ੫ ॥ ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ ॥ ਸਦਾ ਸਹਾਈ ਸੰਗਿ ਪ੍ਰਭ ਅੰਮ੍ਰਿਤ ਗੁਣ ਚੀਨ੍ ॥ ਰਹਾਉ ॥ ਜੈ ਜੈਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ ॥ ਸੁਪ੍ਰਸੰਨ ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ ॥੧॥ ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ ॥ ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ ॥੨॥੧੨॥੩੦॥ {ਪੰਨਾ ੮੦੭-੮੦੮}**

ਪਦ ਅਰਥ :—ਸਹਜ—ਆਤਮਕ ਅਡੋਲਤਾ । ਸਹਜ ਸਮਾਧਿ—ਆਤਮਕ ਅਡੋਲਤਾ ਦੀ ਲੀਨਤਾ, ਆਤਮਕ ਅਡੋਲਤਾ ਵਿਚ ਇਕ-ਰਸ ਟਿਕਾਉ । ਗੁਰਿ—ਗੁਰੂ ਨੇ । ਦੀਨ—ਦੇ ਦਿੱਤੇ । ਸੰਗਿ—ਨਾਲ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਚੀਨ੍—ਵਿਚਾਰੇ ਹਨ {ਅੱਖਰ 'ਨ' ਦੇ ਨਾਲ ਅੱਧਾ 'ਹ' ਹੈ} ।ਰਹਾਉ।

ਜੈ ਜੈਕਾਰੁ—ਸੋਭਾ ਹੀ ਸੋਭਾ । ਜਗਤ੍ਰ ਮਹਿ—ਜਗਤ ਵਿਚ । ਲੋਚਹਿ—ਲੋਚਦੇ ਹਨ, ਚਾਹੁੰਦੇ ਹਨ । ਸਭਿ—ਸਾਰੇ । ਬਿਘਨੁ—ਰੁਕਾਵਟ ।੧।

ਜਾ ਕਾ—ਜਿਸ (ਮਨੁੱਖ) ਦਾ । ਅੰਗੁ—ਪੱਖ । ਗੁਰ ਪਾਸਿ—ਗੁਰੂ ਦੇ ਕੋਲ (ਰਿਹਾਂ) ।੨।

**ਅਰਥ** :—(ਹੇ ਭਾਈ ! ਜਿਸ ਮਨੁੱਖ ਉੱਤੇ ਗੁਰੂ ਦਇਆਵਾਨ ਹੁੰਦਾ ਹੈ, ਉਸ ਨੂੰ) ਪੂਰੇ ਗੁਰੂ ਨੇ ਆਤਮਕ ਅਡੋਲਤਾ ਵਿਚ ਇਕ-ਰਸ ਟਿਕਾਉ ਦੇ ਸਾਰੇ ਸੁਖ ਆਨੰਦ ਦੇ ਦਿੱਤੇ । ਪ੍ਰਭੂ ਉਸ ਮਨੁੱਖ ਦਾ ਮਦਦਗਾਰ ਬਣਿਆ ਰਹਿੰਦਾ ਹੈ, ਉਸ ਦੇ ਅੰਗ-ਸੰਗ ਰਹਿੰਦਾ ਹੈ, ਉਹ ਮਨੁੱਖ ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲੇ ਗੁਣ (ਆਪਣੇ ਮਨ ਵਿਚ) ਵਿਚਾਰਦਾ ਰਹਿੰਦਾ ਹੈ ।ਰਹਾਉ।

ਹੇ ਭਾਈ ! ਜਿਸ ਮਨੁੱਖ ਉਤੇ ਗੁਰੂ ਪਰਮਾਤਮਾ ਚੰਗੀ ਤਰ੍ਹਾਂ ਪ੍ਰਸੰਨ ਹੋ ਗਏ, ਉਸ ਮਨੁੱਖ ਦੇ ਜੀਵਨ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਉਂਦੀ, ਸਾਰੇ ਜਗਤ ਵਿਚ ਹਰ ਥਾਂ ਉਸ ਦੀ ਸੋਭਾ ਹੁੰਦੀ ਹੈ, (ਜਗਤ ਦੇ) ਸਾਰੇ ਜੀਵ (ਉਸ ਦਾ ਦਰਸਨ ਕਰਨਾ) ਚਾਹੁੰਦੇ ਹਨ ।੧।

ਹੇ ਭਾਈ ! ਦਇਆ ਦਾ ਸੋਮਾ ਪ੍ਰਭੂ ਜਿਸ (ਮਨੁੱਖ) ਦਾ ਪੱਖ ਕਰਦਾ ਹੈ, ਸਭ ਜੀਵ ਉਸ ਦੇ ਸੇਵਕ ਹੋ ਜਾਂਦੇ ਹਨ । ਹੇ ਨਾਨਕ ! ਗੁਰੂ ਦੇ ਚਰਨਾਂ ਵਿਚ ਰਿਹਾਂ ਸਦਾ ਹੀ ਆਦਰ-ਮਾਣ ਮਿਲਦਾ ਹੈ ।੨।੧੨।੩੦।

**ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥ ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥੧॥ ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥ ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧॥ ਰਹਾਉ ॥ ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥ ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥ ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥ ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥੩॥ ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥੪॥੧॥੩੧॥ {ਪੰਨਾ ੮੦੮}**

**ਪਦ ਅਰਥ** :—ਮ੍ਰਿਤ ਮੰਡਲ—ਮੌਤ ਦਾ ਚੱਕਰ । ਮ੍ਰਿਤ ਮੰਡਲ ਜਗੁ—ਉਹ ਜਗਤ ਜਿਸ ਉਤੇ ਮੌਤ ਦਾ ਅਧਿਕਾਰ ਹੈ । ਬਾਲੂ—ਰੇਤ । ਬਿਨਸਤ—ਨਾਸ ਹੁੰਦਿਆਂ । ਬਾਰ—ਚਿਰ । ਕਾਗਦ—ਕਾਗ਼ਜ਼ । ਬੂੰਦਾਰ—ਮੀਂਹ ਦੀਆਂ ਕਣੀਆਂ ।੧।

ਮਨਸਾ—{ਮਨੀ—ਾ—ਮਨ ਦਾ ਫੁਰਨਾ} ਹੇ ਮੇਰੇ ਮਨ ! ਮਨੈ ਮਾਹਿ—ਮਨ ਵਿਚ ਹੀ, ਧਿਆਨ ਨਾਲ । ਸਤਿ—ਸੱਚ । ਬੀਚਾਰਿ—ਵਿਚਾਰ ਕੇ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਗਿਰਹੀ—ਗ੍ਰਿਹਸਤੀ । ਤਜਿ—ਛੱਡ ਕੇ । ਗਏ—ਚਲੇ ਗਏ । ਘਰ ਬਾਰ—ਘਟ ਘਾਟ, ਸਭ ਕੁਝ ।੧।ਰਹਾਉ।

ਰੈਨਿ—ਰਾਤ । ਦ੍ਰਿਸਟਿਮਾਨ—ਜੋ ਕੁਝ ਦਿੱਸ ਰਿਹਾ ਹੈ । ਕਿਆ ਲਗਹਿ—ਤੂੰ ਕਿਉਂ ਇਸ ਨਾਲ ਚੰਬੜਿਆ ਹੋਇਆ ਹੈਂ ? ਗਵਾਰ—ਹੇ ਮੂਰਖ ! ।੨।

ਕਹਾ—ਕਹਾਂ ? ਕਿੱਥੇ ? ਨੈਨ—ਅੱਖਾਂ । ਪਸਾਰਿ—ਖੋਹਲ ਕੇ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਚਾਲੇ—ਚਲੇ ਗਏ ਹਨ । ਚਾਲਸਹਿ—ਚਲੇ ਜਾਣਗੇ । ਸਭਿ—ਸਾਰੇ ।੩।

ਸੇਵਿਆ—ਸਰਨ ਲਈ । ਸੇ—{ਬਹੁ-ਵਚਨ} ਉਹ ਬੰਦੇ । ਅਸਥਿਰੁ—ਟਿਕੇ ਹੋਏ, ਅਡੋਲ । ਦੁਆਰਿ—ਦਰ ਤੇ । ਜਨੁ ਨਾਨਕੁ—ਦਾਸ ਨਾਨਕ {ਕਰਤਾ ਕਾਰਕ, ਇਕ-ਵਚਨ} । ਪੈਜ—ਲਾਜ, ਇੱਜ਼ਤ । ਮੁਰਾਰਿ—ਹੇ ਮੁਰਾਰਿ ! ।੪।

**ਅਰਥ** :—ਹੇ ਮੇਰੇ ਮਨ ਦੇ ਫੁਰਨੇ ! (ਹੇ ਮੇਰੇ ਭਟਕਦੇ ਮਨ !) ਧਿਆਨ ਨਾਲ ਸੁਣ । ਵਿਚਾਰ ਕੇ ਵੇਖ ਲੈ, (ਇਹ) ਸੱਚ (ਹੈ ਕਿ) ਸਿੱਧ ਸਾਧਿਕ ਜੋਗੀ ਗ੍ਰਿਹਸਤੀ—ਸਾਰੇ ਹੀ (ਮੌਤ ਆਉਣ ਤੇ) ਆਪਣਾ ਸਭ ਕੁਝ (ਇਥੇ ਹੀ) ਛੱਡ ਕੇ (ਇਥੋਂ) ਤੁਰੇ ਜਾ ਰਹੇ ਹਨ ।੧।ਰਹਾਉ।

(ਹੇ ਮੇਰੇ ਮਨ !) ਇਹ ਜਗਤ (ਪਰਮਾਤਮਾ ਨੇ ਐਸਾ) ਬਣਾਇਆ ਹੈ (ਕਿ ਇਸ ਉਤੇ) ਮੌਤ ਦਾ ਰਾਜ ਹੈ, ਇਹ ਇਉਂ ਹੈ ਜਿਵੇਂ ਰੇਤ ਦੇ ਬਣੇ ਹੋਏ ਘਰ ਆਦਿਕ ਹੋਣ । ਜਿਵੇਂ ਮੀਂਹ ਦੀਆਂ ਕਣੀਆਂ ਨਾਲ ਕਾਗ਼ਜ਼ (ਤੁਰਤ) ਗਲ ਜਾਂਦੇ ਹਨ, ਤਿਵੇਂ ਇਹਨਾਂ (ਘਰਾਂ) ਦੇ ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ।੧।

(ਹੇ ਮੇਰੇ ਭਟਕਦੇ ਮਨ !) ਇਹ ਜਗਤ ਇਉਂ ਹੀ ਹੈ ਜਿਵੇਂ ਰਾਤ ਨੂੰ (ਸੁੱਤੇ ਪਿਆਂ ਆਇਆ ਹੋਇਆ) ਸੁਪਨਾ ਹੁੰਦਾ ਹੈ । ਹੇ ਮੂਰਖ ! ਜੋ ਕੁਝ ਦਿੱਸ ਰਿਹਾ ਹੈ, ਇਹ ਸਾਰਾ ਨਾਸਵੰਤ ਹੈ । ਤੂੰ ਇਸ ਵਿਚ ਕਿਉਂ ਮੋਹ ਬਣਾ ਰਿਹਾ ਹੈਂ ? ।੨।

ਹੇ ਮੂਰਖ ! ਅੱਖਾਂ ਖੋਹਲ ਕੇ ਵੇਖ । (ਤੇਰੇ) ਉਹ ਭਰਾ ਉਹ ਮਿੱਤਰ ਕਿੱਥੇ ਗਏ ਹਨ ? ਆਪਣੀ ਵਾਰੀ ਸਿਰ ਕਈ (ਇਥੋਂ) ਜਾ ਚੁਕੇ ਹਨ, ਕਈ ਚਲੇ ਜਾਣਗੇ । ਸਾਰੇ ਹੀ ਜੀਵ ਆਪੋ ਆਪਣੀ ਵਾਰੀ (ਤੁਰੇ ਜਾ ਰਹੇ ਹਨ) ।੩।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪੂਰੇ ਗੁਰੂ ਦਾ ਆਸਰਾ ਲਿਆ ਹੈ ਉਹ (ਦਿੱਸਦੇ ਜਗਤ ਵਿਚ ਮੋਹ ਪਾਣ ਦੇ ਥਾਂ) ਪਰਮਾਤਮਾ ਦੇ ਦਰ ਤੇ (ਪਰਮਾਤਮਾ ਦੇ ਚਰਨਾਂ ਵਿਚ) ਟਿਕੇ ਰਹਿੰਦੇ ਹਨ । ਦਾਸ ਨਾਨਕ (ਤਾਂ) ਪਰਮਾਤਮਾ ਦਾ ਹੀ ਸੇਵਕ ਹੈ (ਪ੍ਰਭੂ ਦੇ ਦਰ ਤੇ ਹੀ ਅਰਦਾਸ ਕਰਦਾ ਹੈ ਕਿ) ਹੇ ਪ੍ਰਭੂ ! (ਮੈਂ ਤੇਰੀ ਸਰਨ ਆਇਆ ਹਾਂ, ਮੇਰੀ) ਲਾਜ ਰੱਖ ।੪।੧।੩੧।

ਨੋਟ :—ਇਥੋਂ ਫਿਰ ਚਉਪਦੇ ਸ਼ੁਰੂ ਹੋ ਗਏ ਹਨ । 'ਘਰੁ ੫' ਦੇ ।

**ਬਿਲਾਵਲੁ ਮਹਲਾ ੫ ॥ ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥ ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ ॥੧॥ ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥ ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ ॥੧॥ ਰਹਾਉ ॥ ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥ ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥੨॥ ਪੰਚ ਸੰਗੁ ਗੁਰ ਤੇ ਛੁਟੇ ਦੋਖ ਅਰੁ ਰਾਗਉ ॥ ਰਿਦੈ ਪ੍ਰਗਾਸੁ ਪ੍ਰਗਟ ਭਇਆ ਨਿਸਿ ਬਾਸੁਰ ਜਾਗਉ ॥੩॥ ਸਰਣਿ ਸੋਹਾਗਨਿ ਆਇਆ ਜਿਸੁ ਮਸਤਕਿ ਭਾਗਉ ॥ ਕਹੁ ਨਾਨਕ ਤਿਨਿ ਪਾਇਆ ਤਨੁ ਮਨੁ ਸੀਤਲਾਗਉ ॥੪॥੨॥੩੨॥ {ਪੰਨਾ ੮੦੮}**

**ਪਦ ਅਰਥ** :—ਕੀਆ—ਕੀਆਂ, ਦੀਆਂ । ਬੈਸੰਤਰਿ—ਅੱਗ ਵਿਚ । ਪਾਗਉ—ਪਾਗਉਂ, ਮੈਂ ਪਾ ਦਿਆਂ । ਤੇ—{ਬਹੁ-ਵਚਨ} ਉਹ । ਕਰਾਗਉ—ਕਰਾਗਉਂ, ਮੈਂ ਕਰਾਂਗਾ ।੧।

ਜਉ—ਜਦੋਂ । ਲਾਗਊ—ਲਾਗਉਂ, ਮੈਂ ਲੱਗਦਾ ਹਾਂ । ਲਪਟਿ ਰਹਿਓ—ਚੰਬੜ ਰਿਹਾ ਹੈ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਇਹ—ਇਹ ਵਾਸਨਾ । ਤਿਆਗਉਂ—ਮੈਂ ਤਿਆਗ ਦਿਆਂਗਾ ।੧।ਰਹਾਉ।

ਕਰਉ—ਕਰਉਂ, ਮੈਂ ਕਰਦਾ ਹਾਂ । ਅਤਿ ਘਨੀ—ਬਹੁਤ ਵਧੀਕ । ਜੀਉ—ਜਿੰਦ । ਹੋਮਾਗਉ—ਹੋਮਾਗਉਂ, ਮੈਂ ਵਾਰ ਦਿਆਂਗਾ । ਅਰਥ ਆਨ—ਹੋਰ (ਸਾਰੇ) ਪਦਾਰਥ । ਸਭਿ—ਸਾਰੇ । ਵਾਰਿਆ—ਕੁਰਬਾਨ ਕੀਤੇ । ਪ੍ਰਿਅ ਸੁਹਾਗਉ—ਪਿਆਰੇ ਦੇ ਸੁਹਾਗ ਤੋਂ, ਪਿਆਰੇ ਦੇ ਮਿਲਾਪ ਦੇ ਆਨੰਦ ਤੋਂ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ ।੨।

ਪੰਚ ਸੰਗ—(ਕਾਮਾਦਿਕ) ਪੰਜਾਂ ਦਾ ਸਾਥ । ਤੇ—ਤੋਂ, ਦੀ ਰਾਹੀਂ । ਛੁਟੇ—ਦੂਰ ਹੁੰਦਾ ਹੈ । ਦੋਖ—ਦ੍ਵੈਖ । ਰਾਗਉ—ਰਾਗ, ਮੋਹ । ਅਰੁ—ਅਤੇ {ਲਫ਼ਜ਼ 'ਅਰਿ' ਅਤੇ 'ਅਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਰਿਦੈ—ਹਿਰਦੇ ਵਿਚ । ਪ੍ਰਗਾਸੁ—ਚਾਨਣ, ਸਹੀ ਜੀਵਨ ਦਾ ਚਾਨਣ । ਨਿਸਿ—ਰਾਤ । ਬਾਸੁਰ—ਦਿਨ । ਜਾਗਉ—ਜਾਗਉਂ, ਮੈਂ ਜਾਗਦਾ ਹਾਂ, ਮੈਂ (ਕਾਮਾਦਿਕ ਦੇ ਰੌਲੇ ਤੋਂ) ਸੁਚੇਤ ਰਹਿੰਦਾ ਹਾਂ ।੩।

ਜਿਸੁ ਮਸਤਕਿ—ਜਿਸ ਦੇ ਮੱਥੇ ਉਤੇ । ਭਾਗਉ—ਚੰਗਾ ਭਾਗ, ਚੰਗੀ ਕਿਸਮਤ । ਤਿਨਿ—ਉਸ ਨੇ । ਸੀਤਲਾਗਉ—ਸੀਤਲ, ਠੰਢਾ-ਠਾਰ ।੪।

**ਅਰਥ** :—ਹੇ ਭਾਈ ! ਜਦੋਂ ਪ੍ਰਭੂ ਜੀ ਮੇਰੇ ਉਤੇ ਦਇਆਵਾਨ ਹੋਣ, ਤਦੋਂ ਹੀ ਮੈਂ ਉਸ ਦੀ ਭਗਤੀ ਵਿਚ ਲੱਗ ਸਕਦਾ ਹਾਂ । ਇਹ ਮਨ (ਸੰਸਾਰਕ ਪਦਾਰਥਾਂ ਦੀਆਂ) ਵਾਸਨਾਂ ਵਿਚ ਫਸਿਆ ਰਹਿੰਦਾ ਹੈ, ਗੁਰੂ ਦੀ ਸਰਨ ਪੈ ਕੇ ਹੀ ਇਹ ਵਾਸ਼ਨਾਂ ਛੱਡੀਆਂ ਜਾ ਸਕਦੀਆਂ ਹਨ (ਮੈਂ ਛੱਡ ਸਕਦਾ ਹਾਂ) ।੧।ਰਹਾਉ।

(ਹੇ ਭਾਈ ! ਪਰਮਾਤਮਾ ਦੇ ਮਿਲਾਪ ਦੇ ਟਾਕਰੇ ਤੇ) ਲੋਕਾਂ ਵਲੋਂ ਮਿਲ ਰਹੀਆਂ ਇੱਜ਼ਤਾਂ ਨੂੰ ਤਾਂ ਮੈਂ ਅੱਗ ਵਿਚ ਪਾ ਦੇਣ ਨੂੰ ਤਿਆਰ ਹਾਂ । (ਦੁਨੀਆ ਦੇ ਲੋਕਾਂ ਦੀ ਖ਼ੁਸ਼ਾਮਦ ਕਰਨ ਦੇ ਥਾਂ) ਮੈਂ ਤਾਂ ਉਹੀ ਬੋਲ ਬੋਲਾਂਗਾ, ਜਿਨ੍ਹਾਂ ਦਾ ਸਦਕਾ ਮੈਨੂੰ ਮੇਰਾ ਪਿਆਰਾ ਪ੍ਰਭੂ ਮਿਲ ਪਏ ।੧।

(ਹੇ ਭਾਈ ! ਪ੍ਰਭੂ ਦੇ ਦਰ ਤੇ) ਮੈਂ ਬੜੀ ਅਧੀਨਗੀ ਨਾਲ ਅਰਦਾਸਾਂ ਕਰਾਂਗਾ, ਆਪਣੀ ਇਹ ਜਿੰਦ ਭੀ ਕੁਰਬਾਨ ਕਰ ਦਿਆਂਗਾ । ਪਿਆਰੇ ਦੇ ਇਕ ਪਲ ਭਰ ਦੇ ਮਿਲਾਪ ਦੇ ਆਨੰਦ ਦੇ ਵੱਟੇ ਵਿਚ ਮੈਂ (ਦੁਨੀਆ ਦੇ) ਸਾਰੇ ਪਦਾਰਥ ਸਦਕੇ ਕਰ ਦਿਆਂਗਾ ।੨।

(ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਮੇਰੇ ਅੰਦਰੋਂ ਕਾਮਾਦਿਕ) ਪੰਜਾਂ ਦਾ ਸਾਥ ਮੁੱਕ ਗਿਆ ਹੈ, (ਮੇਰੇ ਅੰਦਰੋਂ) ਦ੍ਵੈਖ ਅਤੇ ਮੋਹ ਦੂਰ ਹੋ ਗਏ ਹਨ । ਮੇਰੇ ਹਿਰਦੇ ਵਿਚ (ਸਹੀ ਜੀਵਨ ਦਾ) ਚਾਨਣ ਹੋ ਗਿਆ ਹੈ, ਹੁਣ ਮੈਂ (ਕਾਮਾਦਿਕਾਂ ਦੇ ਹੱਲੇ ਵੱਲੋਂ) ਰਾਤ ਦਿਨ ਸੁਚੇਤ ਰਹਿੰਦਾ ਹਾਂ ।੩।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਮੱਥੇ ਉੱਤੇ ਚੰਗੇ ਭਾਗ ਜਾਗਦੇ ਹਨ, ਉਹ ਸੁਹਾਗਣ ਇਸਤ੍ਰੀ ਵਾਂਗ (ਗੁਰੂ ਦੀ) ਸਰਨ ਪੈਂਦਾ ਹੈ, (ਗੁਰੂ ਦੀ ਕਿਰਪਾ ਨਾਲ) ਉਸ ਨੇ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ ਹੈ, ਉਸ ਦਾ ਮਨ ਉਸ ਦਾ ਸਰੀਰ (ਕਾਮਾਦਿਕਾਂ ਵਲੋਂ ਖ਼ਲਾਸੀ ਪ੍ਰਾਪਤ ਕਰ ਕੇ) ਠੰਢਾ-ਠਾਰ ਹੋ ਜਾਂਦਾ ਹੈ ।੪।੨।੩੨।

**ਬਿਲਾਵਲੁ ਮਹਲਾ ੫ ॥ ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥ ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥ ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥ ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥੧॥ ਰਹਾਉ ॥ ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥ ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥੨॥ ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥ ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥੩॥ ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ ॥ ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥੪॥੩॥੩੩॥ {ਪੰਨਾ ੮੦੮}**

**ਪਦ ਅਰਥ** :—ਲਾਲ ਰੰਗੁ—{ਲਾਲ ਰੰਗ ਸੁਹਾਗ ਦੀ ਨਿਸ਼ਾਨੀ ਹੈ । ਨਵੀਂ ਵਿਆਹੀ ਸੁਹਾਗਣ ਪਹਿਲਾਂ ਪਹਿਲਾਂ ਲਾਲ ਕੱਪੜੇ ਪਹਿਨਦੀ ਹੈ} ਸੁਹਾਗਣਾਂ ਵਾਲਾ ਗੂੜ੍ਹਾ ਪ੍ਰੇਮ ਰੰਗ । ਤਿਸ ਕਉ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} । ਜਿਸ ਕੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਨ ਹੋਵਈ—ਨ ਹੋਵਏ, ਨ ਹੋਵੈ, ਨਹੀਂ ਹੁੰਦਾ । ਦਾਗਾ—(ਵਿਕਾਰਾਂ ਦਾ) ਦਾਗ਼ ।੧।

ਸੁਖਦਾਈਆ—ਸੁਖ ਦੇਣ ਵਾਲਾ । ਸੁਖ ਭਾਇ—ਸੁਖ ਦੇ ਭਾਵ ਨਾਲ, ਆਤਮਕ ਆਨੰਦ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਭੀਤਰੇ—ਹਿਰਦੇ ਵਿਚ, ਅੰਦਰ ਹੀ ।੧।ਰਹਾਉ।

ਜਰਾ—ਬੁਢੇਪਾ । ਮਰਾ—ਮੌਤ, ਆਤਮਕ ਮੌਤ । ਨਹ ਵਿਆਪਈ—ਜ਼ੋਰ ਨਹੀਂ ਪਾ ਸਕਦਾ । ਪੀ—ਪੀ ਕੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਆਘਾਨਿਆ—ਰੱਜ ਜਾਂਦਾ ਹੈ । ਗੁਰਿ—ਗੁਰੂ ਨੇ । ਅਮਰ—ਅਟੱਲ ਆਤਮਕ ਜੀਵਨ ਦਾ ਮਾਲਕ ।੨।

ਜਿਨਿ—ਜਿਸ ਨੇ । ਅਮੋਲਾ—ਜੋ ਕਿਸੇ ਭੀ ਮੁੱਲ ਤੋਂ ਨਾਹ ਮਿਲ ਸਕੇ । ਕਿਆ ਕਹਿ—ਕੀਹ ਆਖ ਕੇ ? ਮੁਖਿ—ਮੂੰਹੋਂ । ਬੋਲਾ—ਬੋਲਾਂ, ਮੈਂ ਬੋਲਾਂ ।੩।

ਸਫਲ—ਫਲ ਦੇਣ ਵਾਲਾ, ਮਨੁੱਖਾ ਜੀਵਨ ਦਾ ਮਨੋਰਥ ਪੂਰਾ ਕਰਨ ਵਾਲਾ । ਪਾਰਬ੍ਰਹਮ—ਹੇ ਪਾਰਬ੍ਰਹਮ ! ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ । ਪਾਵਉ—ਪਾਵਉਂ, ਮੈਂ ਪ੍ਰਾਪਤ ਕਰ ਲਵਾਂ । ਧੂਰਿ—ਚਰਨਾਂ ਦੀ ਧੂੜ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ (ਸਾਰੇ) ਸੁਖ ਦੇਣ ਵਾਲਾ ਪਰਮਾਤਮਾ ਲੱਭ ਲਿਆ, ਜਿਸ ਮਨੁੱਖ ਨੂੰ ਆਤਮਕ ਆਨੰਦ ਅਤੇ ਪ੍ਰੇਮ ਵਿਚ ਟਿਕ ਕੇ ਪ੍ਰਭੂ ਮਿਲ ਪਿਆ, ਉਹ (ਸਦਾ) ਅੰਦਰੋਂ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ, (ਉਸ ਨੂੰ ਇਤਨਾ ਰਸ ਆਉਂਦਾ ਹੈ ਕਿ ਫਿਰ ਉਹ ਉਸ ਨੂੰ) ਛੱਡ ਨਹੀਂ ਸਕਦਾ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਵੱਡੇ ਭਾਗ ਜਾਗ ਪੈਣ, ਉਸ ਦੇ ਹੀ ਮਨ ਨੂੰ ਪ੍ਰਭੂ-ਪਿਆਰ ਦਾ ਗੂੜ੍ਹਾ ਲਾਲ ਰੰਗ ਚੜ੍ਹਦਾ ਹੈ । ਇਹ ਰੰਗ ਐਸਾ ਹੈ ਕਿ ਇਸ ਨੂੰ (ਵਿਕਾਰਾਂ ਦੀ) ਮੈਲ ਨਹੀਂ ਲੱਗਦੀ, ਇਸ ਨੂੰ ਵਿਕਾਰਾਂ ਦਾ ਦਾਗ਼ ਨਹੀਂ ਲੱਗਦਾ ।੧।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨੇ ਅਟੱਲ ਆਤਮਕ ਜੀਵਨ ਦੇ ਦਿੱਤਾ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਕੇ (ਮਾਇਆ ਦੀ ਭੁੱਖ ਵਲੋਂ) ਰੱਜ ਜਾਂਦਾ ਹੈ । ਉਸ ਦੀ ਇਸ ਆਤਮਕ ਉੱਚਤਾ ਨੂੰ ਕਦੇ ਬੁਢੇਪਾ ਨਹੀਂ ਆਉਂਦਾ, ਕਦੇ ਮੌਤ ਨਹੀਂ ਆਉਂਦੀ, ਉਸ ਨੂੰ ਫਿਰ ਕਦੇ ਕੋਈ ਦੁੱਖ ਪੋਹ ਨਹੀਂ ਸਕਦਾ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਵਿਚ ਨਹੀਂ ਮਿਲ ਸਕਦਾ । ਇਸ ਦੀ ਕਦਰ ਉਹੀ ਮਨੁੱਖ ਜਾਣਦਾ ਹੈ ਜਿਸ ਨੇ ਕਦੇ ਚੱਖ ਵੇਖਿਆ ਹੈ । ਹੇ ਭਾਈ ! ਹਰਿ-ਨਾਮ ਦਾ ਮੁੱਲ ਦੱਸਿਆ ਨਹੀਂ ਜਾ ਸਕਦਾ । ਮੈਂ ਕੀਹ ਆਖ ਕੇ ਮੂੰਹੋਂ (ਇਸ ਦਾ ਮੁੱਲ) ਦੱਸਾਂ ? ।੩।

ਹੇ ਪਰਮਾਤਮਾ ! ਤੇਰਾ ਦਰਸ਼ਨ ਮਨੁੱਖਾ ਜਨਮ ਦਾ ਮਨੋਰਥ ਪੂਰਾ ਕਰਨ ਵਾਲਾ ਹੈ, ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਗੁਣਾਂ ਦਾ ਖ਼ਜ਼ਾਨਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ ! ਮੇਹਰ ਕਰ) ਮੈਂ ਤੇਰੇ ਸੇਵਕ ਦੇ ਪੈਰਾਂ ਦੀ ਖ਼ਾਕ ਹਾਸਲ ਕਰ ਸਕਾਂ, ਮੈਂ ਤੇਰੇ ਸੇਵਕ ਤੋਂ ਸਦਕੇ ਜਾਵਾਂ ।੪।੩।੩੩।

**ਬਿਲਾਵਲੁ ਮਹਲਾ ੫ ॥ ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥ ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥੧॥ ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥ ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥੧॥ ਰਹਾਉ ॥ ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ ॥ ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥ ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥ ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥੩॥ ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥ ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥੪॥੪॥੩੪॥ {ਪੰਨਾ ੮੦੯}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਮੋਹਿ—ਮੈਨੂੰ । ਕਿਰਪਾ ਧਾਰੇ—ਕਿਰਪਾ ਧਾਰਿ, ਕਿਰਪਾ ਕਰ ਕੇ । ਨ ਜਾਨਉ—ਨ ਜਾਨਉਂ, ਮੈਂ ਨਹੀਂ ਜਾਣਦਾ । ਨੀਚ—ਨੀਵੇਂ ਆਤਮਕ ਜੀਵਨ ਵਾਲਾ । ਮੂਰਖਾਰੇ—ਮੂਰਖ ।੧।

ਮਾਨੁ—ਫ਼ਖ਼ਰ । ਮਾਨੁ ਕਰਉ—ਮਾਨੁ ਕਰਉਂ, ਮੈਂ ਫ਼ਖ਼ਰ ਕਰਦਾ ਹਾਂ, ਮੈਂ ਭਰੋਸਾ ਰੱਖੀ ਬੈਠਾ ਹਾਂ । ਊਪਰੇ—ਉਪਰ ਹੀ, ਉੱਤੇ ਹੀ । ਪ੍ਰੀਤਮ—ਹੇ ਪ੍ਰੀਤਮ ! ਸਦ—ਸਦਾ । ਤੁਮ੍—{ਅੱਖਰ 'ਨ' ਦੇ ਨਾਲ ਅੱਧਾ 'ਹ' ਹੈ} । ਬਖਸਨਹਾਰੇ—ਬਖ਼ਸ਼ਸ਼ ਕਰਨ ਦੀ ਸਮਰਥਾ ਵਾਲਾ ।੧।ਰਹਾਉ।

ਹਮ ਕਰਹ—ਅਸੀ ਕਰਦੇ ਹਾਂ {ਕਰਹ—ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} । ਨੀਤਿ—ਨਿੱਤ, ਸਦਾ । ਨਿਰਗੁਨ ਦਾਤਾਰੇ—ਗੁਣ ਹੀਨਾਂ ਦਾ ਦਾਤਾ । ਦਾਸੀ—(ਤੇਰੀ) ਦਾਸੀ, ਮਾਇਆ । ਤਿਆਗਿ—ਵਿਸਾਰ ਕੇ ।੨।

ਸਭੁ ਕਿਛੁ—ਹਰੇਕ ਚੀਜ਼ । ਅਕਿਰਤਘਨਾਰੇ—{ ਤ%ਨ—ਕੀਤੇ (ਉਪਕਾਰ) ਨੂੰ ਭੁਲਾਣ ਵਾਲੇ} ਨਾ-ਸ਼ੁਕਰੇ । ਲਾਗਿ ਪਰੇ—ਮੋਹ ਕਰ ਰਹੇ ਹਾਂ । ਸਿਉ—ਨਾਲ । ਚਿਤਿ—ਚਿੱਤ ਵਿਚ ।੩।

ਤੇ—ਤੋਂ । ਬਾਹਰਿ—ਆਕੀ, ਵੱਖਰਾ । ਭਵ—ਜਨਮ ਮਰਨ (ਦਾ ਗੇੜ) । ਗੁਰ—ਹੇ ਗੁਰੂ ! ਲੇਹ ਉਧਾਰੇ—ਉਧਾਰਿ ਲੇਹੁ, ਬਚਾ ਲੈ । ਮੁਗਧ—ਮੂਰਖ ।੪।

**ਅਰਥ** :—ਹੇ ਮੇਰੇ ਪ੍ਰੀਤਮ ! ਹੇ ਮੇਰੇ ਪਿਆਰੇ ! ਅਸੀ ਜੀਵ ਸਦਾ ਅਪਰਾਧ ਕਰਦੇ ਰਹਿੰਦੇ ਹਾਂ, ਭੁੱਲਾਂ ਕਰਦੇ ਰਹਿੰਦੇ ਹਾਂ, ਤੂੰ ਸਦਾ ਸਾਨੂੰ ਬਖ਼ਸ਼ਣ ਵਾਲਾ ਹੈਂ (ਇਸ ਕਰਕੇ) ਮੈਂ ਤੇਰੇ ਉਤੇ ਹੀ (ਤੇਰੀ ਬਖ਼ਸ਼ਸ਼ ਉਤੇ ਹੀ) ਭਰੋਸਾ ਰੱਖਦਾ ਹਾਂ ।੧।ਰਹਾਉ।

ਹੇ ਪ੍ਰਭੂ ! ਮੇਹਰ ਕਰ ਕੇ ਤੂੰ ਮੈਨੂੰ ਆਪਣੀ ਹੀ ਸਰਨ ਵਿਚ ਰੱਖ । ਮੈਂ ਨੀਵੇਂ ਜੀਵਨ ਵਾਲਾ ਹਾਂ, ਮੈਂ ਮੂਰਖ ਹਾਂ । ਮੈਨੂੰ ਤੇਰੀ ਸੇਵਾ-ਭਗਤੀ ਕਰਨ ਦੀ ਜਾਚ-ਅਕਲ ਨਹੀਂ ਹੈ ।੧।

ਹੇ ਪ੍ਰਭੂ ! ਅਸੀ ਸਦਾ ਹੀ ਅਣਗਿਣਤ ਔਗੁਣ ਕਰਦੇ ਰਹਿੰਦੇ ਹਾਂ, ਤੂੰ (ਫਿਰ ਭੀ) ਸਾਨੂੰ ਗੁਣ-ਹੀਨਾਂ ਨੂੰ ਅਨੇਕਾਂ ਦਾਤਾਂ ਦੇਣ ਵਾਲਾ ਹੈਂ । ਹੇ ਪ੍ਰਭੂ ! ਸਾਡੇ ਨਿੱਤ ਦੇ ਕਰਮ ਤਾਂ ਇਹ ਹਨ ਕਿ ਅਸੀ ਤੈਨੂੰ ਭੁਲਾ ਕੇ ਤੇਰੀ ਟਹਿਲਣ (ਮਾਇਆ) ਦੀ ਸੰਗਤਿ ਵਿਚ ਟਿਕੇ ਰਹਿੰਦੇ ਹਾਂ ।੨।

ਹੇ ਪ੍ਰਭੂ ! ਅਸੀ (ਜੀਵ) ਨਾ-ਸ਼ੁਕਰੇ ਹਾਂ; ਤੂੰ (ਫਿਰ ਭੀ) ਮੇਹਰ ਕਰ ਕੇ ਸਾਨੂੰ ਹਰੇਕ ਚੀਜ਼ ਦੇਂਦਾ ਹੈਂ । ਹੇ ਖਸਮ-ਪ੍ਰਭੂ ! ਅਸੀ ਤੈਨੂੰ ਆਪਣੇ ਚਿੱਤ ਵਿਚ ਨਹੀਂ ਵਸਾਂਦੇ, ਸਦਾ ਤੇਰੀਆਂ ਦਿੱਤੀਆਂ ਦਾਤਾਂ ਨੂੰ ਹੀ ਚੰਬੜੇ ਰਹਿੰਦੇ ਹਾਂ ।੩।

ਹੇ (ਜੀਵਾਂ ਦੇ) ਜਨਮ ਦੇ ਗੇੜ ਕੱਟਣ ਵਾਲੇ ! (ਜਗਤ ਵਿਚ) ਕੋਈ ਭੀ ਚੀਜ਼ ਤੈਥੋਂ ਆਕੀ ਨਹੀਂ ਹੋ ਸਕਦੀ (ਸਾਨੂੰ ਭੀ ਸਹੀ ਜੀਵਨ-ਰਾਹ ਉਤੇ ਪਾਈ ਰੱਖ) । ਹੇ ਨਾਨਕ ! ਆਖ—ਹੇ ਦਇਆ ਦੇ ਸੋਮੇ ਗੁਰੂ ! ਅਸੀ ਤੇਰੀ ਸਰਨ ਆਏ ਹਾਂ, ਸਾਨੂੰ ਮੂਰਖਾਂ ਨੂੰ (ਔਗੁਣਾਂ ਭੁੱਲਾਂ ਤੋਂ) ਬਚਾਈ ਰੱਖ ।੪।੪।੩੪।

**ਬਿਲਾਵਲੁ ਮਹਲਾ ੫ ॥ ਦੋਸੁ ਨ ਕਾਹੂ ਦੀਜੀਐ ਪ੍ਰਭੁ ਅਪਨਾ ਧਿਆਈਐ ॥ ਜਿਤੁ ਸੇਵਿਐ ਸੁਖੁ ਹੋਇ ਘਨਾ ਮਨ ਸੋਈ ਗਾਈਐ ॥੧॥ ਕਹੀਐ ਕਾਇ ਪਿਆਰੇ ਤੁਝੁ ਬਿਨਾ ॥ ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ ॥੧॥ ਰਹਾਉ ॥ ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ ॥ ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ ॥੨॥ ਜੋ ਤੁਮ੍ ਕਰਹੁ ਸੋਈ ਭਲਾ ਮਨਿ ਲੇਤਾ ਮੁਕਤਾ ॥ ਸਗਲ ਸਮਗ੍ਰੀ ਤੇਰੀਆ ਸਭ ਤੇਰੀ ਜੁਗਤਾ ॥੩॥ ਚਰਨ ਪਖਾਰਉ ਕਰਿ ਸੇਵਾ ਜੇ ਠਾਕੁਰ ਭਾਵੈ ॥ ਹੋਹੁ ਕ੍ਰਿਪਾਲ ਦਇਆਲ ਪ੍ਰਭ ਨਾਨਕੁ ਗੁਣ ਗਾਵੈ ॥੪॥੫॥੩੫॥ {ਪੰਨਾ ੮੦੯}**

**ਪਦ ਅਰਥ** :—ਕਾਹੂ—ਕਿਸੇ ਨੂੰ ਭੀ । ਨ ਦੀਜੀਐ—ਨਹੀਂ ਦੇਣਾ ਚਾਹੀਦਾ ਹੈ । ਧਿਆਈਐ—ਸਿਮਰਨਾ ਚਾਹੀਦਾ ਹੈ । ਜਿਤੁ—ਜਿਸ ਦੀ ਰਾਹੀਂ । ਜਿਤੁ ਸੇਵਿਐ—ਜਿਸ ਦੀ ਸੇਵਾ-ਭਗਤੀ ਦੀ ਰਾਹੀਂ । ਘਨਾ—ਬਹੁਤ । ਮਨ—ਹੇ ਮਨ ! ਸੋਈ—ਉਹੀ ਪ੍ਰਭੂ ।੧।

ਕਾਇ—ਕਿਸ ਨੂੰ ? ਦਇਆਲ—ਦਇਆ ਦਾ ਘਰ । ਸੁਆਮੀ—ਮਾਲਕ । ਹਮਾ—ਸਾਡੇ ਵਿਚ ਹੀ ।੧।ਰਹਾਉ।

ਰਹਾ—ਰਹਾਂ, ਮੈਂ ਰਹਿੰਦਾ ਹਾਂ । ਚਾਰਾ—ਜ਼ੋਰ, ਹੀਲਾ । ਧਰ—ਓਟ । ਨੀਧਰਿਆ—ਨਿਓਟਿਆਂ ਨੂੰ । ਅਧਾਰਾ—ਆਸਰਾ ।੨।

ਮਨਿ ਲੇਤਾ—ਮੰਨਿ ਲੇਤਾ, ਮੰਨ ਲੈਂਦਾ ਹੈ । ਮੁਕਤਾ—(ਔਗੁਣਾਂ ਤੋਂ, ਦੁੱਖਾਂ ਤੋਂ) ਬਚਿਆ ਹੋਇਆ । ਸਗਲ—ਸਾਰੀ । ਸਮਗ੍ਰੀ—ਸਾਰੇ ਪਦਾਰਥ । ਜੁਗਤਾ—ਜੁਗਤੀ, ਮਰਯਾਦਾ ।੩।

ਪਖਾਰਉ—ਪਖਾਰਉਂ, ਮੈਂ ਧੋਵਾਂ । ਕਰਿ—ਕਰ ਕੇ । ਭਾਵੈ—ਚੰਗਾ ਲੱਗੇ । ਗਾਵੈ—ਗਾਂਦਾ ਰਹੇ ।੪।

**ਅਰਥ** :—ਹੇ (ਮੇਰੇ) ਮਾਲਕ-ਪ੍ਰਭੂ ! ਤੂੰ ਤਾਂ ਸਦਾ ਦਇਆ ਦਾ ਘਰ ਹੈਂ, ਸਾਰੇ ਔਗੁਣ ਅਸਾਂ ਜੀਵਾਂ ਦੇ ਹੀ ਹਨ (ਜਿਨ੍ਹਾਂ ਕਰ ਕੇ ਸਾਨੂੰ ਦੁੱਖ-ਕਲੇਸ਼ ਵਾਪਰਦੇ ਹਨ) । ਹੇ ਪਿਆਰੇ ਪ੍ਰਭੂ ! (ਇਹਨਾਂ ਦੁੱਖਾਂ ਕਲੇਸ਼ਾਂ ਤੋਂ ਬਚਣ ਲਈ) ਤੈਥੋਂ ਬਿਨਾ ਹੋਰ ਕਿਸ ਦੇ ਪਾਸ ਬੇਨਤੀ ਕੀਤੀ ਜਾਵੇ ? ।੧।ਰਹਾਉ।

ਹੇ ਮੇਰੇ ਮਨ ! (ਆਪਣੀਆਂ ਕੀਤੀਆਂ ਭੁੱਲਾਂ ਦੇ ਕਾਰਨ ਮਿਲ ਰਹੇ ਦੁੱਖਾਂ ਬਾਰੇ) ਕਿਸੇ ਹੋਰ ਨੂੰ ਦੋਸ ਨਹੀਂ ਦੇਣਾ ਚਾਹੀਦਾ (ਇਹਨਾਂ ਦੁੱਖਾਂ ਤੋਂ ਬਚਣ ਲਈ) ਆਪਣੇ ਪਰਮਾਤਮਾ ਨੂੰ (ਹੀ) ਯਾਦ ਕਰਨਾ ਚਾਹੀਦਾ ਹੈਂ ਕਿਉਂਕਿ ਉਸ ਪਰਮਾਤਮਾ ਦੀ ਸੇਵਾ-ਭਗਤੀ ਕੀਤਿਆਂ ਬਹੁਤ ਸੁਖ ਮਿਲਦਾ ਹੈ, ਉਸੇ ਦੀ ਹੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਚਾਹੀਦਾ ਹੈ ।੧।

ਹੇ ਪ੍ਰਭੂ ! ਤੂੰ ਜਿਵੇਂ ਮੈਨੂੰ ਰੱਖਦਾ ਹੈਂ, ਮੈਂ ਉਸੇ ਤਰ੍ਹਾਂ ਹੀ ਰਹਿ ਸਕਦਾ ਹਾਂ, (ਤੇਰੀ ਰਜ਼ਾ ਦੇ ਉਲਟ) ਮੇਰਾ ਕੋਈ ਜ਼ੋਰ ਨਹੀਂ ਚੱਲ ਸਕਦਾ । ਹੇ ਪ੍ਰਭੂ ! ਤੂੰ ਹੀ ਨਿਓਟਿਆਂ ਦੀ ਓਟ ਹੈਂ, ਮੈਨੂੰ ਸਿਰਫ਼ ਤੇਰੇ ਨਾਮ ਦਾ ਹੀ ਆਸਰਾ ਹੈ ।੨।

ਹੇ ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ ਉਸ ਨੂੰ ਜੇਹੜਾ ਮਨੁੱਖ (ਆਪਣੇ) ਭਲੇ ਵਾਸਤੇ (ਹੁੰਦਾ) ਮੰਨ ਲੈਂਦਾ ਹੈ, ਉਹ (ਦੁੱਖਾਂ ਕਲੇਸ਼ਾਂ ਦੀ ਮਾਰ ਤੋਂ) ਬਚ ਜਾਂਦਾ ਹੈ । ਹੇ ਪ੍ਰਭੂ ! ਜਗਤ ਦੇ ਸਾਰੇ ਪਦਾਰਥ ਤੇਰੇ ਬਣਾਏ ਹੋਏ ਹਨ, ਸਾਰੀ ਸਮਗ੍ਰੀ ਤੇਰੀ ਹੀ ਮਰਯਾਦਾ ਵਿਚ ਚੱਲ ਰਹੀ ਹੈ ।੩।

ਹੇ ਪ੍ਰਭੂ ! ਹੇ ਮਾਲਕ ! ਜੇ ਤੈਨੂੰ ਚੰਗਾ ਲੱਗੇ, ਤਾਂ ਮੈਂ ਤੇਰੀ ਸੇਵਾ-ਭਗਤੀ ਕਰ ਕੇ ਤੇਰੇ ਚਰਨ ਧੋਂਦਾ ਰਹਾਂ (ਭਾਵ, ਹਉਮੈ ਤਿਆਗ ਕੇ ਤੇਰੇ ਦਰ ਤੇ ਡਿੱਗਾ ਰਹਾਂ) । ਹੇ ਪ੍ਰਭੂ ! ਦਇਆਵਾਨ ਹੋ, ਕਿਰਪਾ ਕਰ (ਤਾ ਕਿ ਤੇਰੀ ਦਇਆ ਤੇ ਕਿਰਪਾ ਨਾਲ ਤੇਰਾ ਦਾਸ) ਨਾਨਕ ਤੇਰੇ ਗੁਣ ਗਾਂਦਾ ਰਹੇ ।੪।੫।੩੫।

**ਬਿਲਾਵਲੁ ਮਹਲਾ ੫ ॥ ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥ ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥ ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥ ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥੧॥ ਰਹਾਉ ॥ ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥ ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥੨॥ ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥ ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥੩॥ ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥ ਕਹੁ ਨਾਨਕ ਬੰਧਨ ਛੁਟੇ ਸਤਿਗੁਰ ਕੀ ਸਰਨਾ ॥੪॥੬॥੩੬॥ {ਪੰਨਾ ੮੦੯}**

**ਪਦ ਅਰਥ** :—ਮਿਰਤੁ—{ਮ ਯੁ} ਮੌਤ । ਬਾਦ—ਝਗੜੇ । ਸਾਦ—(ਪਦਾਰਥਾਂ ਦੇ) ਸੁਆਦ । ਮਹਿ—ਵਿਚ ।੧।

ਅਭਾਗੇ—ਹੇ ਮੰਦ-ਭਾਗੀ ! ਹੇ ਬਦ-ਕਿਸਮਤ ! ਦੇਖਿ—ਵੇਖ ਕੇ । ਰੰਗੁਲਾ—ਸੋਹਣੇ ਰੰਗ ਵਾਲਾ ।੧।ਰਹਾਉ।

ਦਰਬੁ—{ਦ ॥ਯ} ਧਨ । ਕੀਆ—ਇਕੱਠਾ ਕੀਤਾ । ਕੈ ਤਾਈ—ਦੀ ਖ਼ਾਤਰ । ਸਿਉ—ਨਾਲ । ਨਾਗਾ—ਨਾਂਗਾ, ਨੰਗਾ, ਖ਼ਾਲੀ-ਹੱਥ ।੨।

ਜਾ ਕੈ ਕੀਐ—ਜਿਨ੍ਹਾਂ (ਸੰਬੰਧੀਆਂ) ਦੀ ਖ਼ਾਤਰ । ਸ੍ਰਮੁ—ਮੇਹਨਤ । ਤੇ—ਉਹ {ਬਹੁ-ਵਚਨ} । ਅੰਤ ਕਾਲਿ—ਆਖ਼ਰੀ ਸਮੇ । ਭਜਿ ਜਾਹਿਗੇ—ਸਾਥ ਛੱਡ ਜਾਣਗੇ । ਕਰੋਧੀ—ਕ੍ਰੋਧ (ਦੀ ਅੱਗ) ਵਿਚ ।੩।

ਰੇਣ—ਚਰਨਾਂ ਦੀ ਧੂੜ । ਸੋਈ—ਉਹੀ ਮਨੁੱਖ । ਮਸਤਕਿ—ਮੱਥੇ ਉਤੇ । ਕਰਮਾ—ਭਾਗ ।੪।

**ਅਰਥ** :—ਹੇ ਬਦ-ਕਿਸਮਤ ! ਕਿਉਂ ਭਟਕਦਾ ਫਿਰਦਾ ਹੈਂ ? ਆਪਣੇ ਗੁਰੂ ਦੀ ਸਰਨ ਪਿਆ ਰਹੁ । ਸੋਹਣੇ ਰੰਗ ਵਾਲਾ ਕਸੁੰਭਾ (ਮਨ-ਮੋਹਨੀ ਮਾਇਆ) ਵੇਖ ਕੇ ਕਿਉਂ ਕੁਰਾਹੇ ਪੈ ਰਿਹਾ ਹੈਂ ? ।੧।ਰਹਾਉ।

ਹੇ ਭਾਈ ! ਮੌਤ (ਹਰੇਕ ਮਨੁੱਖ ਦੇ) ਸਿਰ ਉਤੇ (ਖਲੋਤੀ) ਹੱਸ ਰਹੀ ਹੈ (ਕਿ ਮੂਰਖ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਆਪਣੀ ਮੌਤ ਦਾ ਚੇਤਾ ਹੀ ਨਹੀਂ ਕਰਦਾ, ਪਰ) ਪਸ਼ੂ (-ਸੁਭਾਉ ਵਾਲਾ ਮਨੁੱਖ ਇਹ ਗੱਲ) ਸਮਝਦਾ ਹੀ ਨਹੀਂ । ਝਗੜਿਆਂ ਵਿਚ (ਪਦਾਰਥਾਂ ਦੇ) ਸੁਆਦਾਂ ਵਿਚ, ਅਹੰਕਾਰ ਵਿਚ (ਫਸ ਕੇ) ਮਨੁੱਖ ਨੂੰ ਮੌਤ ਸੁੱਝਦੀ ਹੀ ਨਹੀਂ ।੧।

ਹੇ ਭਾਈ ! (ਸਾਰੀ ਉਮਰ) ਪਾਪ ਕਰ ਕਰ ਕੇ ਹੀ ਮਨੁੱਖ ਆਪਣੇ ਵਰਤਣ ਲਈ ਧਨ ਇਕੱਠਾ ਕਰਦਾ ਰਿਹਾ, (ਪਰ ਮੌਤ ਆਉਣ ਤੇ ਇਸ ਦੇ ਸਰੀਰ ਦੀ) ਮਿੱਟੀ ਧਰਤੀ ਨਾਲ ਰਲ ਗਈ, ਤੇ, ਜੀਵ ਖ਼ਾਲੀ-ਹੱਥ ਹੀ ਉੱਠ ਕੇ ਤੁਰ ਪਿਆ ।੨।

ਜਿਨ੍ਹਾਂ ਸੰਬੰਧੀਆਂ ਦੀ ਖ਼ਾਤਰ ਮਨੁੱਖ (ਧਨ ਇਕੱਠਾ ਕਰਨ ਦੀ) ਮੇਹਨਤ ਕਰਦਾ ਹੈ ਉਹ (ਤੋੜ ਤਕ ਇਸ ਨਾਲ ਸਾਥ ਨਹੀਂ ਨਿਬਾਹ ਸਕਦੇ, ਇਸ ਵਾਸਤੇ ਇਸ ਨਾਲ) ਵੈਰ ਕਰਨ ਵਾਲੇ ਵਿਰੋਧ ਕਰਨ ਵਾਲੇ ਹੀ ਬਣਦੇ ਹਨ ।

ਹੇ ਭਾਈ ! ਤੂੰ (ਇਹਨਾਂ ਦੀ ਖ਼ਾਤਰ ਹੋਰਨਾਂ ਨਾਲ ਵੈਰ ਸਹੇੜ ਸਹੇੜ ਕੇ) ਕਿਉਂ ਕ੍ਰੋਧ ਵਿਚ ਸੜਦਾ ਹੈਂ ? ਇਹ ਤਾਂ ਆਖ਼ਰ ਵੇਲੇ ਤੇਰਾ ਸਾਥ ਛੱਡ ਜਾਣਗੇ ।੩।

ਹੇ ਨਾਨਕ ! ਆਖ—ਜਿਸ ਮਨੁੱਖ ਦੇ ਮੱਥੇ ਉਤੇ ਭਾਗ ਜਾਗਦੇ ਹਨ, ਉਹੀ ਮਨੁੱਖ ਪ੍ਰਭੂ ਦੇ ਭਗਤਾਂ ਦੀ ਚਰਨ-ਧੂੜ ਬਣਦਾ ਹੈ । ਗੁਰੂ ਦੀ ਸਰਨ ਪਿਆਂ (ਮਾਇਆ ਦੇ ਮੋਹ ਦੇ) ਬੰਧਨ ਟੁੱਟ ਜਾਂਦੇ ਹਨ ।੪।੬।੩੬।

**ਬਿਲਾਵਲੁ ਮਹਲਾ ੫ ॥ ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥ ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥ ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥ ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ ਰਹਾਉ ॥ ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥ ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥ ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥ ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥ ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥ ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥੪॥੭॥੩੭॥ {ਪੰਨਾ ੮੦੯}**

**ਪਦ ਅਰਥ** :—ਪਿੰਗੁਲ—ਲੂਲ੍ਹੇ । ਪਰੇ—ਲੰਘ ਗਏ । ਖਲ—ਮੂਰਖ ਬੰਦੇ । ਚਤੁਰ—ਸਿਆਣੇ । ਬਕੀਤਾ—ਵਕਤਾ, ਬੋਲਣ ਵਾਲੇ, ਚੰਗਾ ਵਖਿਆਨ ਕਰ ਸਕਣ ਵਾਲੇ । ਅੰਧੁਲੇ—ਅੰਨ੍ਹੇ ਮਨੁੱਖ ਨੂੰ । ਤ੍ਰਿਭਵਣ—ਤਿੰਨੇ ਭਵਨ, ਸਾਰੀ ਦੁਨੀਆ । ਗੁਰ ਭੇਟਿ—ਗੁਰੂ ਨੂੰ ਮਿਲ ਕੇ । ਪੁਨੀਤਾ—ਪਵਿੱਤਰ ਜੀਵਨ ਵਾਲੇ ।੧।

ਮਹਿਮਾ—ਵਡਿਆਈ । ਸਾਧੂ ਸੰਗ ਕੀ—ਗੁਰੂ ਦੀ ਸੰਗਤਿ ਦੀ । ਮੀਤਾ—ਹੇ ਮਿੱਤਰ ! ਕੋਟਿ—ਕ੍ਰੋੜਾਂ । ਅਘ—ਪਾਪ । ਨਿਰਮਲ—ਪਵਿੱਤਰ ।੧।ਰਹਾਉ।

ਕੀਟਿ—ਕੀਟ ਨੇ, ਕੀੜੇ ਨੇ, ਨਿਮ੍ਰਤਾ-ਸੁਭਾਵ ਨੇ । ਹਸਤੀ—ਹਾਥੀ, ਅਹੰਕਾਰ । ਕੀਨੋ—ਬਣਾ ਲਿਆ । ਤਿਸੁ—ਉਸ (ਮਨੁੱਖ) ਨੂੰ । ਅਭੈ—ਨਿਰਭੈਤਾ ।੨।

ਸਿੰਘੁ—ਸ਼ੇਰ, ਅਹੰਕਾਰ । ਬਿਲਾਈ—ਬਿੱਲੀ, ਨਿਮ੍ਰਤਾ ਸੁਭਾਉ । ਤ੍ਰਿਣੁ—ਤੀਲਾ, ਗਰੀਬੀ-ਸੁਭਾਉ । ਮੇਰੁ—ਮੇਰੂ ਪਹਾੜ, ਬੜੀ ਤਾਕਤ । ਸ੍ਰਮੁ—ਮੇਹਨਤ । ਦਮ ਆਢ ਕਉ—ਅੱਧੇ ਦਾਮ ਵਾਸਤੇ, ਅੱਧੀ ਕੌਡੀ ਲਈ । ਗਨੀ—ਗ਼ਨੀ, ਦੌਲਤ-ਮੰਦ । ਧਨੀਤਾ—ਧਨੀ, ਧਨਾਢ ।੩।

ਕਹਿ ਸਕਉ—ਕਹਿ ਸਕਉਂ, ਮੈਂ ਦੱਸ ਸਕਾਂ । ਗੁਨੀਤਾ—ਗੁਣਾਂ ਦਾ ਮਾਲਕ । ਦਰ ਸਰੀਤਾ—ਦਰ ਦਾ ਗ਼ੁਲਾਮ ।੪।

**ਅਰਥ** :—ਹੇ ਮੇਰੇ ਮਿੱਤਰ ! ਗੁਰੂ ਦੀ ਸੰਗਤਿ ਦੀ ਵਡਿਆਈ (ਧਿਆਨ ਨਾਲ) ਸੁਣ । (ਜੇਹੜਾ ਭੀ ਮਨੁੱਖ ਨਿੱਤ ਗੁਰੂ ਦੀ ਸੰਗਤਿ ਵਿਚ ਬੈਠਦਾ ਹੈ, ਉਸ ਦਾ) ਮਨ ਪਵਿੱਤਰ ਹੋ ਜਾਂਦਾ ਹੈ, (ਉਸ ਦੇ ਅੰਦਰੋਂ ਵਿਕਾਰਾਂ ਦੀ) ਮੈਲ ਦੂਰ ਹੋ ਜਾਂਦੀ ਹੈ, ਉਸ ਦੇ ਕ੍ਰੋੜਾਂ ਪਾਪ ਨਾਸ ਹੋ ਜਾਂਦੇ ਹਨ ।੧।ਰਹਾਉ।

ਹੇ ਮਿੱਤਰ ! ਗੁਰੂ ਨੂੰ ਮਿਲ ਕੇ (ਮਨੁੱਖ) ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ, (ਮਾਨੋ,) ਲੂਲ੍ਹੇ ਮਨੁੱਖ ਪਹਾੜਾਂ ਤੋਂ ਪਾਰ ਲੰਘ ਜਾਂਦੇ ਹਨ, ਮਹਾ ਮੂਰਖ ਮਨੁੱਖ ਸਿਆਣੇ ਵਖਿਆਨ-ਕਰਤਾ ਬਣ ਜਾਂਦੇ ਹਨ, ਅੰਨ੍ਹੇ ਨੂੰ ਤਿੰਨਾ ਭਵਨਾਂ ਦੀ ਸੋਝੀ ਪੈ ਜਾਂਦੀ ਹੈ ।੧।

(ਹੇ ਮਿੱਤਰ ! ਸਾਧ ਸੰਗਤਿ ਵਿਚ ਆ ਕੇ ਕੀਤੀ ਹੋਈ) ਪਰਮਾਤਮਾ ਦੀ ਭਗਤੀ ਅਚਰਜ (ਤਾਕਤ ਰੱਖਦੀ ਹੈ, ਇਸ ਦੀ ਬਰਕਤਿ ਨਾਲ) ਕੀੜੀ (ਨਿਮ੍ਰਤਾ) ਨੇ ਹਾਥੀ (ਅਹੰਕਾਰ) ਨੂੰ ਜਿੱਤ ਲਿਆ ਹੈ । (ਭਗਤੀ ਉਤੇ ਪ੍ਰਸੰਨ

ਹੋ ਕੇ) ਜਿਸ ਜਿਸ ਮਨੁੱਖ ਨੂੰ (ਪਰਮਾਤਮਾ ਨੇ) ਆਪਣਾ ਬਣਾ ਲਿਆ, ਉਸ ਨੂੰ ਪਰਮਾਤਮਾ ਨੇ ਨਿਰਭੈਤਾ ਦੀ ਦਾਤਿ ਦੇ ਦਿੱਤੀ ।੨।

(ਹੇ ਮਿੱਤਰ ! ਗੁਰੂ ਦੀ ਸੰਗਤਿ ਦੀ ਬਰਕਤਿ ਨਾਲ) ਸ਼ੇਰ (ਅਹੰਕਾਰ) ਬਿੱਲੀ (ਨਿਮ੍ਰਤਾ) ਬਣ ਜਾਂਦਾ ਹੈ, ਤੀਲਾ (ਗ਼ਰੀਬੀ ਸੁਭਾਉ) ਸੁਮੇਰ ਪਰਬਤ (ਬੜੀ ਵੱਡੀ ਤਾਕਤ) ਦਿੱਸਣ ਲੱਗ ਪੈਂਦਾ ਹੈ । (ਜੇਹੜੇ ਮਨੁੱਖ ਪਹਿਲਾਂ) ਅੱਧੀ ਅੱਧੀ ਕੌਡੀ ਵਾਸਤੇ ਧੱਕੇ ਖਾਂਦੇ ਫਿਰਦੇ ਸਨ, ਉਹ ਦੌਲਤ-ਮੰਦ ਧਨਾਢ ਬਣ ਜਾਂਦੇ ਹਨ (ਮਾਇਆ ਵਲੋਂ ਬੇ-ਮੁਥਾਜ ਹੋ ਜਾਂਦੇ ਹਨ) ।੩।

(ਹੇ ਮਿੱਤਰ ! ਸਾਧ ਸੰਗਤਿ ਵਿਚੋਂ ਮਿਲਦੇ ਹਰਿ-ਨਾਮ ਦੀ) ਮੈਂ ਕੇਹੜੀ ਕੇਹੜੀ ਵਡਿਆਈ ਦੱਸਾਂ ? ਪਰਮਾਤਮਾ ਦਾ ਨਾਮ ਬੇਅੰਤ ਗੁਣਾਂ ਦਾ ਮਾਲਕ ਹੈ । ਹੇ ਨਾਨਕ ! ਅਰਦਾਸ ਕਰ, ਤੇ, ਆਖ—ਹੇ ਪ੍ਰਭੂ !) ਮੈਂ ਤੇਰੇ ਦਰ ਦਾ ਗ਼ੁਲਾਮ ਹਾਂ, ਮੇਹਰ ਕਰ ਤੇ, ਮੈਨੂੰ ਆਪਣਾ ਨਾਮ ਬਖ਼ਸ਼ ।੪।੭।੩੭।

**ਬਿਲਾਵਲੁ ਮਹਲਾ ੫ ॥ ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ ॥ ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ ਬਿਖਿਆਦਿ ॥੧॥ ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ॥ ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ ॥੧॥ ਰਹਾਉ ॥ ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ ॥ ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ ॥੨॥ ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ ॥ ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ ॥੩॥ ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ ਬਿਸਮਾਦ ॥ ਸੂਖ ਸਹਜ ਨਾਨਕ ਅਨੰਦ ਤਾ ਕੈ ਪੂਰਨ ਨਾਦ ॥੪॥੮॥੩੮॥ {ਪੰਨਾ ੮੧੦}**

**ਪਦ ਅਰਥ** :—ਅਹੰਬੁਧਿ—{ਅਹਙਬੁ੍ਿਦ} ਮੈਂ ਮੈਂ ਕਰਨ ਵਾਲੀ ਅਕਲ । ਪਰਬਾਦ—{ਪ੍ਰਵਾਦ, ਪ੍ਰਵਾਦ} ਦੂਜਿਆਂ ਨੂੰ ਵੰਗਾਰਨ ਵਾਸਤੇ ਜੋਸ਼-ਭਰੇ ਖਰ੍ਵੇ ਬੋਲ । ਨੀਤ—ਨਿੱਤ, ਸਦਾ । ਸਾਦਿ—ਸੁਆਦ ਵਿਚ । ਰਸਨਾ—ਜੀਭ । ਲਪਟਿ—ਲਪਟ ਕੇ, ਫਸ ਕੇ । ਕਪਟਿ—ਕਪਟ ਵਿਚ, ਠੱਗੀ-ਫ਼ਰੇਬ ਵਿਚ । ਗ੍ਰਿਹਿ—ਘਰ (ਦੇ ਮੋਹ) ਵਿਚ । ਮਿਥਿਆ—ਨਾਸਵੰਤ । ਬਿਖਿਆਦਿ—ਬਿਖਿਆ ਆਦਿ, ਮਾਇਆ ਆਦਿਕ ।੧।

ਪੇਖੀ—ਵੇਖੀ ਹੈ । ਮਹਿ—ਵਿਚ । ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ । ਬਾਦਿ—ਵਿਅਰਥ ।੧।ਰਹਾਉ।

ਧੂਪ—ਧੁਖਾਣ ਵਾਲੀਆਂ ਸੁਗੰਧੀ ਵਾਲੀਆਂ ਚੀਜ਼ਾਂ । ਸੋਗੰਧਤਾ—ਖ਼ੁਸ਼ਬੂ । ਕਾਪਰ—ਕੱਪੜੇ । ਭੋਗਾਦਿ—ਭੋਗ ਆਦਿ, ਖਾਣ ਵਾਲੇ ਚੰਗੇ ਪਦਾਰਥ । ਸੰਗਿ—ਨਾਲ । ਪਾਪਿਸਟ—ਮਹਾਂ ਪਾਪੀ । ਤਨ—ਸਰੀਰ । ਦੁਰਗਾਦਿ—ਦੁਰਗੰਧੀ ।

ਫਿਰਤ ਫਿਰਤ—(ਕਈ ਜੂਨਾਂ ਵਿਚ) ਭਟਕਦਾ ਭਟਕਦਾ । ਖਿਨ ਭੰਗਨ—ਇਕ ਖਿਨ ਵਿਚ ਨਾਸ ਹੋ ਜਾਣ ਵਾਲਾ । ਦੇਹਾਦਿ—ਦੇਹ, ਸਰੀਰ । ਅਉਸਰ—ਮੌਕਾ, ਵੇਲਾ । ਤੇ—ਤੋਂ । ਚੁਕਿਆ—ਖੁੰਝਿਆ । ਭ੍ਰਮਾਦਿ—ਭਟਕਦਾ ਹੈ ।੩।

ਕਿਰਪਾ ਤੇ—ਕਿਰਪਾ ਤੋਂ, ਕਿਰਪਾ ਨਾਲ । ਬਿਸਮਾਦ—ਅਸਚਰਜ-ਰੂਪ । ਤਾ ਕੈ—ਉਸ (ਮਨੁੱਖ) ਦੇ ਹਿਰਦੇ ਵਿਚ । ਨਾਦ—ਧੁਨੀ, ਸ਼ਬਦ, ਵਾਜੇ । ਸਹਜ—ਆਤਮਕ ਅਡੋਲਤਾ ।੪।

**ਅਰਥ** :—ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮੈਂ ਆਪਣੀ ਅੱਖੀਂ ਹੀ (ਜਗਤ ਦੇ ਪਦਾਰਥਾਂ ਦੀ) ਇਹੋ ਜਿਹੀ ਹਾਲਤ ਵੇਖ ਲਈ ਹੈ (ਕਿ ਦੁਨੀਆ ਦੀਆਂ) ਪਾਤਸ਼ਾਹੀਆਂ, ਜ਼ਮੀਨਾਂ (ਦੀ ਮਾਲਕੀ), ਧਨ ਅਤੇ ਜੁਆਨੀ (ਆਦਿਕ ਸਾਰੇ ਹੀ) ਪਰਮਾਤਮਾ ਦੇ ਨਾਮ ਤੋਂ ਬਿਨਾ ਵਿਅਰਥ ਹਨ ।੧।ਰਹਾਉ।

(ਪ੍ਰਭੂ ਦੇ ਨਾਮ ਤੋਂ ਖੁੰਝ ਕੇ ਮਨੁੱਖ) ਅਹੰਕਾਰ ਦੀ ਅਕਲ ਦੇ ਆਸਰੇ ਦੂਜਿਆਂ ਨੂੰ ਵੰਗਾਰਨ ਦੇ ਖਰ੍ਹਵੇ ਬੋਲ ਬੋਲਦਾ ਹੈ, ਸਦਾ ਲਾਲਚ ਅਤੇ ਜੀਭ ਦੇ ਸੁਆਦ ਵਿਚ (ਫਸਿਆ ਰਹਿੰਦਾ ਹੈ); ਘਰ (ਦੇ ਮੋਹ) ਵਿਚ, ਠੱਗੀ-ਫ਼ਰੇਬ ਵਿਚ ਫਸ ਕੇ, ਨਾਸਵੰਤ ਮਾਇਆ (ਦੇ ਮੋਹ) ਵਿਚ ਵਿੱਝਾ ਰਹਿੰਦਾ ਹੈ ।੧।

(ਪ੍ਰਭੂ ਦੇ ਨਾਮ ਤੋਂ ਖੁੰਝ ਕੇ) ਮਹਾ ਵਿਕਾਰੀ ਮਨੁੱਖ (ਸਰੀਰ ਦਾ ਮਾਣ ਕਰਦਾ ਹੈ, ਪਰ ਇਸ) ਸਰੀਰ ਦੇ ਨਾਲ ਛੁਹ ਕੇ ਸੋਹਣੇ ਸੋਹਣੇ ਪਦਾਰਥ, ਧੂਪ ਆਦਿਕ ਸੁਗੰਧੀਆਂ, ਕੱਪੜੇ, ਚੰਗੇ ਚੰਗੇ ਖਾਣੇ (ਇਹ ਸਾਰੇ ਹੀ) ਦੁਰਗੰਧੀ ਦੇਣ ਵਾਲੇ ਬਣ ਜਾਂਦੇ ਹਨ ।੨।

ਹੇ ਭਾਈ ! ਅਨੇਕਾਂ ਜੂਨਾਂ ਵਿਚ ਭਟਕਦਾ ਭਟਕਦਾ ਜੀਵ ਮਨੁੱਖ ਬਣਦਾ ਹੈ, ਇਹ ਸਰੀਰ ਭੀ ਇਕ ਖਿਨ ਵਿਚ ਨਾਸ ਹੋ ਜਾਣ ਵਾਲਾ ਹੈ (ਇਸ ਦਾ ਮਾਣ ਭੀ ਕਾਹਦਾ ? ਇਸ ਸਰੀਰ ਵਿਚ ਭੀ ਪਰਮਾਤਮਾ ਦੇ ਨਾਮ ਤੋਂ ਖੁੰਝਿਆ ਰਹਿੰਦਾ ਹੈ) । ਇਸ ਮੌਕੇ ਤੋਂ ਖੁੰਝਿਆ ਹੋਇਆ ਜੀਵ (ਫਿਰ) ਅਨੇਕਾਂ ਜੂਨਾਂ ਵਿਚ ਜਾ ਭਟਕਦਾ ਹੈ ।੩।

ਹੇ ਨਾਨਕ ! ਪਰਮਾਤਮਾ ਦੀ ਕਿਰਪਾ ਨਾਲ ਜੇਹੜੇ ਮਨੁੱਖ ਗੁਰੂ ਨੂੰ ਮਿਲ ਪਏ, ਉਹਨਾਂ ਨੇ ਅਚਰਜ-ਰੂਪ ਹਰੀ ਦਾ ਨਾਮ ਜਪਿਆ, ਉਹਨਾਂ ਦੇ ਹਿਰਦੇ ਵਿਚ ਆਤਮਕ ਅਡੋਲਤਾ ਦੇ ਸੁਖ ਆਨੰਦ ਦੇ ਵਾਜੇ ਸਦਾ ਵੱਜਣ ਲੱਗ ਪਏ ।੪।੮।੩੮।

**ਬਿਲਾਵਲੁ ਮਹਲਾ ੫ ॥ ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ ॥ ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ ॥੧॥ ਹਰਿ ਹਰਿ, ਹਰਿ ਹਰਿ, ਹਰਿ ਹਰੇ, ਹਰਿ ਹਰਿ, ਹਰਿ ਹੇਤ ॥ ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥੧॥ ਰਹਾਉ ॥ ਪੰਚ ਚੋਰ ਆਗੈ ਭਗੇ ਜਬ ਸਾਧ ਸੰਗੇਤ ॥ ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥੨॥ ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ ॥ ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥੩॥ ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ ॥ ਨਾਨਕ ਪਾਇਆ ਸਾਧ ਸੰਗਿ ਹਰਿ ਹਰਿ ਅੰਮ੍ਰੇਤ ॥੪॥੯॥੩੯॥** {ਪੰਨਾ ੮੧੦}

**ਪਦ ਅਰਥ** :—ਬੋਹਿਥਾ—ਜਹਾਜ਼ । ਸਾਗਰੁ—(ਸੰਸਾਰ-) ਸਮੁੰਦਰ । ਜੇਤ—ਜਿਤੁ, ਜਿਸ (ਜਹਾਜ਼) ਦੀ ਰਾਹੀਂ । ਮਾਰਗ—ਰਸਤਾ । ਉਦਿਆਨ—ਜੰਗਲ, (ਵਿਕਾਰਾਂ ਵਲ ਲੈ ਜਾਣ ਵਾਲਾ) ਔਝੜ । ਗੁਰਿ—ਗੁਰੂ ਨੇ ।੧।

ਹੇਤ—ਹਿਤੁ, ਪਿਆਰ । ਚੇਤ—ਚੇਤੇ ਕਰ, ਸਿਮਰ ।੧।ਰਹਾਉ।

ਪੰਚ—(ਕਾਮਾਦਿਕ) ਪੰਜ । ਆਗੈ—ਟਾਕਰੇ ਤੇ । ਭਗੇ—ਦੌੜ ਜਾਂਦੇ ਹਨ । ਸੰਗੇਤ—ਸੰਗਤਿ । ਪੂੰਜੀ (ਆਤਮਕ ਜੀਵਨ ਵਾਲੀ) ਰਾਸ, ਸਰਮਾਇਆ । ਘਣੋ—ਬਹੁਤ । ਗ੍ਰਿਹਿ—ਘਰ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਸੇਤ—ਸੇਤੀ, ਨਾਲ ।੨।

ਨਿਹਚਲ—ਅਡੋਲ । ਡੋਲੇਤ—(ਵਿਕਾਰਾਂ ਵਿਚ) ਡੋਲਦਾ । ਭਰਮੁ—ਭਟਕਣਾ । ਨੇਤ—ਨੇਤ੍ਰੀ, ਅੱਖਾਂ ਨਾਲ ।੩।

ਗਭੀਰ—ਡੂੰਘਾ (ਸਮੁੰਦਰ) । ਗੁਣ ਨਾਇਕਾ—ਗੁਣਾਂ ਦਾ ਮਾਲਕ, ਗੁਣਾਂ ਦਾ ਖ਼ਜ਼ਾਨਾ । ਕਹੀਅਹਿ—ਕਹੇ ਜਾਂਦੇ ਹਨ । ਕਹੀਅਹਿ ਕੇਤ—ਕਿਤਨੇ ਕੁ (ਗੁਣ) ਕਹੇ ਜਾ ਸਕਣ ? ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਅੰਮ੍ਰੇਤ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਲ ।੪।

**ਅਰਥ** :—ਹੇ ਭਾਈ ! ਉਠਦਿਆਂ ਬੈਠਦਿਆਂ ਸੁੱਤਿਆਂ (ਹਰ ਵੇਲੇ) ਪਰਮਾਤਮਾ ਦਾ ਨਾਮ ਯਾਦ ਕਰਿਆ ਕਰ । ਸਦਾ ਹੀ ਹਰ ਵੇਲੇ ਪਰਮਾਤਮਾ ਦੇ ਨਾਮ ਵਿਚ ਪਿਆਰ ਪਾ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੂੰ ਹਰਿ-ਨਾਮ ਸਿਮਰਨ ਦਾ) ਭੇਤ ਗੁਰੂ ਨੇ ਦੱਸ ਦਿੱਤਾ, ਉਸ ਨੇ (ਵਿਕਾਰਾਂ ਵਲ ਲੈ ਜਾਣ ਵਾਲੇ) ਔਝੜ ਵਿਚ (ਜੀਵਨ ਦਾ ਸਹੀ) ਰਸਤਾ ਲੱਭ ਲਿਆ, ਗੁਰੂ ਦੇ ਚਰਨ (ਉਸ ਮਨੁੱਖ ਵਾਸਤੇ) ਜਹਾਜ਼ ਬਣ ਗਏ ਜਿਸ (ਜਹਾਜ਼) ਦੀ ਰਾਹੀਂ ਉਹ ਮਨੁੱਖ (ਸੰਸਾਰ-) ਸਮੁੰਦਰ ਤੋਂ ਪਾਰ ਲੰਘ ਗਿਆ ।੧।

(ਹੇ ਭਾਈ !) ਜਦੋਂ (ਮਨੁੱਖ) ਸਾਧ ਸੰਗਤਿ ਵਿਚ (ਜਾ ਟਿਕਦਾ ਹੈ, ਤਦੋਂ ਕਾਮਾਦਿਕ) ਪੰਜੇ ਚੋਰ ਉਸ ਦੇ ਟਾਕਰੇ ਤੋਂ ਭੱਜ ਜਾਂਦੇ ਹਨ, ਉਸ ਦੀ ਆਤਮਕ ਜੀਵਨ ਦੀ ਸਾਰੀ ਦੀ ਸਾਰੀ ਰਾਸਿ-ਪੂੰਜੀ (ਲੁੱਟੇ ਜਾਣ ਤੋਂ) ਬਚ ਜਾਂਦੀ ਹੈ, (ਸਗੋਂ ਉਸ ਨੂੰ ਇਸ ਨਾਮ-ਵਣਜ ਵਿਚ) ਬਹੁਤਾ ਨਫ਼ਾ ਭੀ ਪੈਂਦਾ ਹੈ, ਅਤੇ ਪਰਲੋਕ ਵਿਚ ਸੋਭਾ ਨਾਲ ਜਾਂਦਾ ਹੈ ।੨।

(ਹੇ ਭਾਈ ! ਸਾਧ ਸੰਗਤਿ ਦੀ ਬਰਕਤਿ ਨਾਲ ਹਰ ਥਾਂ) ਅੱਖਾਂ ਨਾਲ ਪਰਮਾਤਮਾ ਦਾ ਦਰਸ਼ਨ ਕਰ ਕੇ ਉਸ ਮਨੁੱਖ ਦੀ ਭਟਕਣਾ ਮੁੱਕ ਜਾਂਦੀ ਹੈ, ਕੁਰਾਹੇ ਜਾਣ ਵਾਲੀ ਆਦਤ ਦੂਰ ਹੋ ਜਾਂਦੀ ਹੈ, (ਵਿਕਾਰਾਂ ਦੇ ਟਾਕਰੇ ਤੇ) ਉਸ ਦਾ ਹਿਰਦਾ-ਆਸਣ ਅਟੱਲ ਹੋ ਜਾਂਦਾ ਹੈ, ਉਸ ਦੀ (ਹਰੇਕ ਕਿਸਮ ਦੀ) ਚਿੰਤਾ ਮਿਟ ਜਾਂਦੀ ਹੈ, ਉਹ ਮਨੁੱਖ (ਵਿਕਾਰਾਂ ਦੇ ਸਾਹਮਣੇ) ਡੋਲਦਾ ਨਹੀਂ ।੩।

ਹੇ ਨਾਨਕ ! ਪਰਮਾਤਮਾ ਗੁਣਾਂ ਦਾ ਅਥਾਹ ਸਮੁੰਦਰ ਹੈ, ਗੁਣਾਂ ਦਾ ਖ਼ਜ਼ਾਨਾ ਹੈ (ਬਿਆਨ ਕੀਤਿਆਂ) ਉਸ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ । ਪਰ ਜੇਹੜਾ ਮਨੁੱਖ ਸਾਧ ਸੰਗਤਿ ਵਿਚ ਟਿਕ ਕੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਲ ਪੀਂਦਾ ਹੈ, ਉਸ ਨੂੰ ਪਰਮਾਤਮਾ ਦਾ ਮਿਲਾਪ ਪ੍ਰਾਪਤ ਹੋ ਜਾਂਦਾ ਹੈ ।੪।੯।੩੯।

**ਬਿਲਾਵਲੁ ਮਹਲਾ ੫ ॥ ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ ॥ ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ ॥੧॥ ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥ ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥੧॥ ਰਹਾਉ ॥ ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥ ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥੨॥ ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ ॥ ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ ॥੩॥ ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ ॥ ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ ॥੪॥੧੦॥੪੦॥ {ਪੰਨਾ ੮੧੦}**

**ਪਦ ਅਰਥ** :—ਸਾਧੂ—ਗੁਰੂ । ਤੇਤੋ—ਉਤਨਾ ਹੀ, ਉਹ ਸਾਰਾ ਹੀ । ਸੰਗ—(ਗੁਰੂ ਦੇ) ਨਾਲ । ਭ੍ਰਮ—ਭਟਕਣਾ । ਗਤਿ—ਉੱਚੀ ਆਤਮਕ ਅਵਸਥਾ ।੧।

ਜਾ ਦਿਨ—ਜਿਸ ਦਿਨ । ਸਾਧੂ—ਗੁਰੂ ਜੀ । ਭੇਟੇ—ਮਿਲੇ । ਮੋਹਿ—ਮੈਨੂੰ । ਉਆ ਦਿਨ—ਉਸ ਦਿਨ ਤੋਂ । ਜੀਅਰਾ—ਪਿਆਰੀ ਜਿੰਦ । ਹਉ—ਮੈਂ । ਵਾਰੀ—ਵਾਰੀਂ, ਕੁਰਬਾਨ ਕਰਾਂ ।੧।ਰਹਾਉ।

ਏਤ—ਏਤ (ਅਪਰਾਧੀ), ਇਤਨੀ ਅਪਣੱਤ । ਮੋਹਿ ਤੇ—ਮੈਥੋਂ । ਇਤਨੀ—ਇਤਨੀ (ਨਿੰਮ੍ਰਤਾ) । ਦ੍ਰਿੜਤਾਰੀ—ਪਕਿਆਈ । ਰੇਨ—ਚਰਨ-ਧੂੜ । ਅਪਧਾਰੀ—ਅਪਣੱਤ ।੨।

ਨਿੰਦ ਚਿੰਦ—ਨਿੰਦਾ ਦਾ ਖ਼ਿਆਲ । ਪਰ ਦੂਖਨਾ—ਦੂਜਿਆਂ ਦਾ ਮੰਦਾ ਚਿਤਵਣਾ । ਏ—ਇਹ ਵਿਕਾਰ । ਜਾਰੀ—ਸਾੜ ਦਿੱਤੇ । ਮਇਆ—ਤਰਸ । ਅਰੁ—ਅਤੇ {ਲਫ਼ਜ਼ 'ਅਰਿ' ਅਤੇ 'ਅਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਨਿਕਟਿ ਪੇਖੁ—ਪ੍ਰਭੂ ਨੂੰ ਨੇੜੇ ਵੇਖਣਾ । ਦੂਰਾਰੀ—ਦੂਰ ।੩।

ਸੀਤਲ—ਠੰਢੇ-ਠਾਰ ਸ਼ਾਂਤ । ਅਬ—ਹੁਣ । ਮੁਕਤੇ—ਆਜ਼ਾਦ । ਸੰਸਾਰੀ—ਦੁਨੀਆ ਦੇ ਬੰਧਨਾਂ ਤੋਂ । ਹੀਤ—ਹਿਤ, ਲਗਨ । ਚੀਤ—ਚਿੱਤ, ਸੁਰਤਿ । ਪ੍ਰਾਨ—ਜਿੰਦ ।੪।

**ਅਰਥ** :—(ਹੇ ਭਾਈ !) ਮੈਂ ਉਸ ਦਿਨ ਤੋਂ ਸਦਕੇ ਜਾਂਦਾ ਹਾਂ, ਜਿਸ ਦਿਨ ਮੈਨੂੰ ਮੇਰੇ ਗੁਰੂ (ਪਾਤਿਸ਼ਾਹ) ਮਿਲ ਪਏ । ਹੁਣ ਮੈਂ (ਆਪਣੇ ਗੁਰੂ ਤੋਂ) ਆਪਣਾ ਸਰੀਰ, ਆਪਣਾ ਮਨ, ਆਪਣੀ ਪਿਆਰੀ ਜਿੰਦ ਮੁੜ ਮੁੜ ਸਦਕੇ ਕਰਦਾ ਹਾਂ ।੧।ਰਹਾਉ।

(ਹੇ ਭਾਈ ! ਗੁਰੂ (ਦੇ ਮਿਲਾਪ) ਤੋਂ ਬਿਨਾ ਜਿਤਨੀ ਭੀ ਉਮਰ ਗੁਜ਼ਾਰਨੀ ਹੈ, ਉਹ ਸਾਰੀ ਵਿਅਰਥ ਚਲੀ ਜਾਂਦੀ ਹੈ । ਗੁਰੂ ਦੀ ਸੰਗਤਿ ਵਿਚ ਮਿਲਦਿਆਂ ਹੀ ਸਾਰੀਆਂ ਭਟਕਣਾ ਮਿਟ ਜਾਂਦੀਆਂ ਹਨ, (ਗੁਰੂ ਦੀ ਕਿਰਪਾ ਨਾਲ) ਅਸਾਂ ਜੀਵਾਂ ਨੂੰ ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ ।੧।

ਹੇ ਭਾਈ ! (ਗੁਰੂ ਨੇ ਕਿਰਪਾ ਕਰ ਕੇ) ਮੈਥੋਂ ਅਪਣੱਤ ਇਤਨੀ ਛਡਾ ਦਿੱਤੀ ਹੈ, ਅਤੇ ਨਿੰਮ੍ਰਤਾ (ਮੇਰੇ ਹਿਰਦੇ ਵਿਚ) ਇਤਨੀ ਪੱਕੀ ਕਰ ਦਿੱਤੀ ਹੈ ਕਿ ਹੁਣ ਮੇਰਾ ਇਹ ਮਨ ਸਭਨਾਂ ਦੀ ਚਰਨ-ਧੂੜ ਬਣ ਗਿਆ ਹੈ, ਹਰ ਵੇਲੇ ਆਪਣੇ ਹੀ ਸੁਆਰਥ ਦਾ ਖ਼ਿਆਲ ਮੇਰੇ ਅੰਦਰੋਂ ਮੁੱਕ ਗਿਆ ਹੈ ।੧।

ਹੇ ਭਾਈ ! ਗੁਰੂ ਨੇ ਮੇਰੇ ਅੰਦਰੋਂ ਪਰਾਈ ਨਿੰਦਾ ਦਾ ਖ਼ਿਆਲ, ਦੂਜਿਆਂ ਦਾ ਬੁਰਾ ਤੱਕਣਾ—ਇਹ ਸਭ ਕੁਝ ਇਕ ਖਿਨ ਵਿਚ ਹੀ ਸਾੜ ਦਿੱਤੇ ਹਨ । (ਦੂਜਿਆਂ ਉਤੇ) ਦਇਆ (ਕਰਨੀ), (ਲੋੜਵੰਦਿਆਂ ਉਤੇ) ਤਰਸ (ਕਰਨਾ), ਅਤੇ (ਪਰਮਾਤਮਾ ਨੂੰ ਹਰ ਵੇਲੇ) ਆਪਣੇ ਨੇੜੇ ਵੇਖਣਾ—ਇਹ ਹਰ ਵੇਲੇ ਮੇਰੇ ਅੰਦਰ ਵੱਸਦੇ ਹਨ ।੩।

ਹੇ ਨਾਨਕ ! (ਆਖ—ਹੇ ਭਾਈ ! ਜਦੋਂ ਤੋਂ ਮੈਨੂੰ ਗੁਰੂ ਮਿਲ ਪਿਆ ਹੈ, ਉਸ ਦੀ ਮੇਹਰ ਨਾਲ) ਹੁਣ ਮੇਰਾ ਮਨ ਅਤੇ ਤਨ (ਵਿਕਾਰਾਂ ਵਲੋਂ) ਸ਼ਾਂਤ ਹੋ ਗਏ ਹਨ, ਦੁਨੀਆ ਦੇ ਮੋਹ ਤੇ ਬੰਧਨਾਂ ਤੋਂ ਆਜ਼ਾਦ ਹੋ ਗਏ ਹਨ । ਹੁਣ ਮੇਰੀ ਲਗਨ, ਮੇਰੀ ਸੁਰਤਿ, ਮੇਰੀ ਜਿੰਦ ਪ੍ਰਭੂ ਦੇ ਦਰਸਨ ਵਿਚ ਹੀ ਮਗਨ ਹੈ, ਪ੍ਰਭੂ ਦਾ ਦਰਸਨ ਹੀ ਮੇਰੇ ਵਾਸਤੇ ਧਨ ਹੈ ।੪।੧੦।੪੦।

**ਬਿਲਾਵਲੁ ਮਹਲਾ ੫ ॥ ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥ ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥੧॥ ਤੁਮ੍ ਮਿਲਤੇ ਮੇਰਾ ਮਨੁ ਜੀਓ ਤੁਮ੍ ਮਿਲਹੁ ਦਇਆਲ ॥ ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ ॥੧॥ ਰਹਾਉ ॥ ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ ॥ ਮੋ ਕਉ ਦੀਜੈ ਦਾਨੁ ਪ੍ਰਭ, ਸੰਤਨ ਪਗ ਰਾਲ ॥੨॥ ਉਕਤਿ ਸਿਆਨਪ ਕਛੁ ਨਹੀ ਨਾਹੀ ਕਛੁ ਘਾਲ ॥ ਭ੍ਰਮ ਭੈ ਰਾਖਹੁ ਮੋਹ ਤੇ, ਕਾਟਹੁ ਜਮ ਜਾਲ ॥੩॥ ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥ ਗੁਣ ਗਾਵਉ ਤੇਰੇ ਸਾਧ ਸੰਗਿ, ਨਾਨਕ ਸੁਖ ਸਾਲ ॥੪॥੧੧॥੪੧॥ {ਪੰਨਾ ੮੧੦-੮੧੧}**

**ਪਦ ਅਰਥ** :—ਕਰਉ—ਕਰਉਂ, ਮੈਂ ਕਰਦਾ ਰਹਾਂ । ਪਗ—ਪੈਰ, ਚਰਨ । ਝਾਰਉ—ਝਾਰਉਂ, ਮੈਂ ਝਾੜਾਂ । ਬਾਲ—ਕੇਸਾਂ ਨਾਲ । ਮਸਤਕੁ—ਮੱਥਾ, ਸਿਰ । ਭੇਟ ਦੇਉ—ਭੇਟ ਦੇਉਂ, ਮੈਂ ਅਰਪਣ ਕਰ ਦਿਆਂ । ਸੁਨਉ—ਸੁਨਉਂ, ਮੈਂ ਸੁਣਾਂ । ਰਸਾਲ—{ਰਸ ਆਲਯ} ਸੁਆਦਲੇ ।੧।

ਜੀਓ—ਜੀਊ ਪੈਂਦਾ ਹੈ, ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਦਇਆਲ—ਹੇ ਦਇਆ ਦੇ ਸੋਮੇ ! ਨਿਸਿ—ਰਾਤ । ਬਾਸੁਰ—ਦਿਨ । ਮਨਿ—ਮਨ ਵਿਚ {ਲਫ਼ਜ਼ 'ਮਨੁ' ਅਤੇ 'ਮਨਿ' ਦਾ ਵਿਆਕਰਨਿਕ ਫ਼ਰਕ ਚੇਤੇ ਰਹੇ} । ਕਿਰਪਾਲ—ਹੇ ਕਿਰਪਾ ਦੇ ਸੋਮੇ ! ।੧।ਰਹਾਉ।

ਉਧਾਰਨ—ਬਚਾਣ ਵਾਲੇ । ਸਾਧ ਪ੍ਰਭ—ਪ੍ਰਭੂ ਦਾ ਭਜਨ ਕਰਨ ਵਾਲੇ ਗੁਰਮੁਖ । ਤਿਨ੍ ਪਾਲ—ਉਹਨਾਂ ਦੇ ਪੱਲੇ, ਉਹਨਾਂ ਦੀ ਸਰਨ । ਮੋ ਕਉ—ਮੈਨੂੰ । ਪ੍ਰਭ—ਹੇ ਪ੍ਰਭੂ ! ਪਗ ਰਾਲ—ਪੈਰਾਂ ਦੀ ਧੂੜ ।੨।

ਉਕਤਿ—ਯੁਕਤਿ, ਦਲੀਲ । ਘਾਲ—ਮੇਹਨਤ, ਸੇਵਾ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਮੋਹ ਤੇ—ਮੋਹ ਤੋਂ । ਜਮ ਜਾਲ—ਜਮ ਦਾ ਜਾਲ ।੩।

ਬਿਨਉ—{ਵਿਨਯ} ਬੇਨਤੀ । ਕਰਉ—ਕਰਉਂ । ਕਰੁਣਾ ਪਤੇ—{ਕਰੁਣਾ—ਤਰਸ, ਦਇਆ । ਪਤੇ—ਹੇ ਪਤੀ !} ਹੇ ਦਇਆ ਦੇ ਮਾਲਕ ! ਗਾਵਉ—ਗਾਵਉਂ । ਸਾਲ—{ਸ਼ਾਲਾ} ਘਰ । ਸੁਖ ਸਾਲ—ਸੁਖਾਂ ਦਾ ਘਰ ।੪।

**ਅਰਥ** :—ਹੇ ਦਇਆ ਦੇ ਸੋਮੇ ਪ੍ਰਭੂ ! ਮੈਨੂੰ ਮਿਲ । ਤੈਨੂੰ ਮਿਲਿਆਂ ਮੇਰਾ ਮਨ ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਹੇ ਕਿਰਪਾ ਦੇ ਘਰ ਪ੍ਰਭੂ ! (ਤੇਰੇ ਗੁਣ) ਯਾਦ ਕਰਦਿਆਂ ਦਿਨ ਰਾਤ ਮੇਰੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

(ਹੇ ਪ੍ਰਭੂ ! ਮੇਹਰ ਕਰ) ਮੈਂ ਤੇਰੇ ਸੇਵਕ ਦੀ ਸੇਵਾ ਕਰਦਾ ਰਹਾਂ । ਮੈਂ (ਤੇਰੇ ਸੇਵਕ ਦੇ) ਚਰਨ (ਆਪਣੇ) ਕੇਸਾਂ ਨਾਲ ਝਾੜਦਾ ਰਹਾਂ । ਮੈਂ ਆਪਣਾ ਸਿਰ (ਤੇਰੇ ਸੇਵਕ ਅੱਗੇ) ਭੇਟਾ ਕਰ ਦਿਆਂ, (ਤੇ ਉਸ ਪਾਸੋਂ ਤੇਰੇ) ਰਸ-ਭਰੇ ਗੁਣ ਸੁਣਦਾ ਰਹਾਂ ।੧।

ਹੇ ਭਾਈ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਗੁਰਮੁਖ ਮਨੁੱਖ ਦੁਨੀਆ (ਦੇ ਬੰਦਿਆਂ) ਨੂੰ (ਵਿਕਾਰਾਂ ਤੋਂ) ਬਚਾਣ ਦੀ ਸਮਰੱਥਾ ਵਾਲੇ ਹੁੰਦੇ ਹਨ, (ਜੇ ਵਿਕਾਰਾਂ ਤੋਂ ਬਚਣ ਦੀ ਲੋੜ ਹੈ ਤਾਂ) ਉਹਨਾਂ ਦੀ ਸਰਨ ਪਏ ਰਹੋ । ਹੇ ਪ੍ਰਭੂ ! ਮੈਨੂੰ (ਭੀ) ਆਪਣੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਦਾ ਦਾਨ ਦੇਹ ।੨।

ਹੇ ਪ੍ਰਭੂ ! ਮੇਰੇ ਪੱਲੇ ਦਲੀਲ ਕਰਨ ਦੀ ਸਮਰਥਾ ਨਹੀਂ, ਮੇਰੇ ਅੰਦਰ ਕੋਈ ਸਿਆਣਪ ਨਹੀਂ, ਮੈਂ ਕੋਈ ਸੇਵਾ ਦੀ ਮੇਹਨਤ ਨਹੀਂ ਕੀਤੀ, (ਮੇਰੀ ਤਾਂ ਤੇਰੇ ਹੀ ਦਰ ਤੇ ਅਰਜ਼ੋਈ ਹੈ—ਹੇ ਪ੍ਰਭੂ !) ਮੈਨੂੰ ਭਟਕਣਾਂ ਤੋਂ, ਡਰਾਂ ਤੋਂ, ਮੋਹ ਤੋਂ ਬਚਾ ਲੈ (ਇਹ ਭਟਕਣ, ਇਹ ਡਰ, ਇਹ ਮੋਹ ਸਭ ਜਮ ਦੇ ਜਾਲ, ਜਮ ਦੇ ਵੱਸ ਪਾਣ ਵਾਲੇ ਹਨ, ਮੇਰਾ ਇਹ) ਜਮਾਂ ਦਾ ਜਾਲ ਕੱਟ ਦੇ ।੩।

ਹੇ ਤਰਸ ਦੇ ਸੋਮੇ ! ਹੇ ਰੱਖਿਆ ਕਰਨ ਦੇ ਸਮਰੱਥ ਪ੍ਰਭੂ ! ਮੈਂ (ਤੇਰੇ ਅੱਗੇ) ਬੇਨਤੀ ਕਰਦਾ ਹਾਂ । ਹੇ ਨਾਨਕ ! (ਆਖ—ਹੇ ਪ੍ਰਭੂ ! ਮੇਹਰ ਕਰ) ਸਾਧ ਸੰਗਤਿ ਵਿਚ ਟਿਕ ਕੇ ਮੈਂ ਤੇਰੇ ਗੁਣ ਗਾਂਦਾ ਰਹਾਂ । (ਹੇ ਪ੍ਰਭੂ !) ਤੇਰੀ ਸਾਧ ਸੰਗਤਿ ਸੁਖਾਂ ਦਾ ਘਰ ਹੈ ।੪।੧੧।੪੧।

**ਬਿਲਾਵਲੁ ਮਹਲਾ ੫ ॥ ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ ॥ ਪਰਤਾਪੁ ਤੁਮ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ ॥੧॥ ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ ॥ ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥੧॥ ਰਹਾਉ ॥ ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ ॥ ਜੀਵਨ ਸੁਖੁ ਸਭੁ ਸਾਧ ਸੰਗਿ ਪ੍ਰਭ ਮਨਸਾ ਪੂਰੁ ॥੨॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ ॥ ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ ॥੩॥ ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥ ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ ॥੪॥੧੨॥੪੨॥** {ਪੰਨਾ ੮੧੧}

**ਪਦ ਅਰਥ** :—ਕੀਤਾ ਲੋੜਹਿ—(ਜੋ ਕੁਝ) ਤੂੰ ਕਰਨਾ ਚਾਹੁੰਦਾ ਹੈਂ । ਕਰਹਿ—ਤੂੰ ਕਰਦਾ ਹੈਂ ।੧।

ਕ੍ਰਿਪਾ ਤੇ—ਕਿਰਪਾ ਨਾਲ । ਅਹੰਮੇਵ—{ਅਹਜ਼ ਓਵ—ਮੈਂ ਹੀ ਹਾਂ} ਹਉਮੈ, ਅਹੰਕਾਰ । ਕਲਾ—ਤਾਕਤ । ਗੁਰਦੇਵ—ਹੇ ਸਭ ਤੋਂ ਵੱਡੇ ਦੇਵਤੇ ! ।੧।ਰਹਾਉ।

ਨਾਮੈ ਬਿਨੁ—(ਪਰਮਾਤਮਾ ਦੇ) ਨਾਮ ਤੋਂ ਬਿਨਾ । ਕੂਰੁ—ਕੂੜ, ਝੂਠ । ਸਭੁ—ਸਾਰਾ । ਪ੍ਰਭ—ਹੇ ਪ੍ਰਭੂ ! ਮਨਸਾ—{ਮਨੀ—ਾ} ਮਨ ਦਾ ਫੁਰਨਾ । ਪੂਰੁ—ਪੂਰਾ ਕਰ ।੨।

ਜਿਤੁ—ਜਿਸ ਵਿਚ । ਜਿਤੁ ਜਿਤੁ—ਜਿਸ ਜਿਸ ਕੰਮ ਵਿਚ । ਲਗਹਿ—(ਜੀਵ) ਲੱਗਦੇ ਹਨ । ਸਭ—ਸਾਰੀ । ਜਾਲੀ—ਸਾੜ ਦਿੱਤੀ । ਜਤ ਕਤ—ਜਿੱਥੇ ਕਿੱਥੇ, ਹਰ ਥਾਂ ।੩।

ਤੁਮ ਤੇ—ਤੇਰੇ ਪਾਸੋਂ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਾਂ । ਗਾਏ—ਗਾਇ, ਗਾ ਕੇ ।੪।

**ਅਰਥ** :—ਹੇ ਸਾਰੀਆਂ ਤਾਕਤਾਂ ਵਾਲੇ ਪ੍ਰਭੂ ! ਹੇ ਸਭ ਕੁਝ ਕਰ ਸਕਣ ਵਾਲੇ ਪ੍ਰਭੂ ! ਹੇ ਗੁਣਾਂ ਨਾਲ ਭਰਪੂਰ ਪ੍ਰਭੂ ! ਹੇ ਸਭ ਤੋਂ ਵੱਡੇ ਦੇਵਤੇ ਪ੍ਰਭੂ ! ਤੇਰੀ ਮੇਹਰ ਨਾਲ (ਹੀ ਵਿਕਾਰਾਂ ਤੋਂ) ਬਚ ਸਕੀਦਾ ਹੈ । (ਤੇਰੀ ਕਿਰਪਾ ਨਾਲ ਹੀ) (ਜੀਵਾਂ ਦੀ) ਹਉਮੈ ਦੂਰ ਹੋ ਸਕਦੀ ਹੈ ।੧।ਰਹਾਉ।

ਹੇ ਪ੍ਰਭੂ ! ਜੋ ਕੁਝ ਤੂੰ ਕਰਨਾ ਚਾਹੁੰਦਾ ਹੈਂ, ਉਹੀ ਤੂੰ ਕਰਦਾ ਹੈਂ, ਤੇਰੀ ਪ੍ਰੇਰਨਾ ਤੋਂ ਬਿਨਾ (ਜੀਵ ਪਾਸੋਂ) ਕੁਝ ਨਹੀਂ ਹੋ ਸਕਦਾ । ਤੇਰਾ ਤੇਜ-ਪ੍ਰਤਾਪ ਵੇਖ ਕੇ ਜਮਦੂਤ (ਭੀ ਜੀਵ ਨੂੰ) ਛੱਡ ਜਾਂਦੇ ਹਨ ।੧।

ਹੇ ਪ੍ਰਭੂ ! ਭਾਲ ਕਰਦਿਆਂ ਕਰਦਿਆਂ (ਆਖ਼ਰ ਮੈਂ ਇਹ ਗੱਲ) ਲੱਭ ਲਈ ਹੈ ਕਿ (ਤੇਰੇ) ਨਾਮ ਤੋਂ ਬਿਨਾ (ਹੋਰ ਸਭ ਕੁਝ) ਨਾਸਵੰਤ ਹੈ । ਜ਼ਿੰਦਗੀ ਦਾ ਸਾਰਾ ਸੁਖ ਸਾਧ ਸੰਗਤਿ ਵਿਚ (ਹੀ ਪ੍ਰਾਪਤ ਹੁੰਦਾ ਹੈ) । ਹੇ ਪ੍ਰਭੂ ! (ਮੈਨੂੰ ਭੀ ਸਾਧ ਸੰਗਤਿ ਵਿਚ ਟਿਕਾਈ ਰੱਖੀਂ, ਮੇਰੀ ਇਹ) ਤਾਂਘ ਪੂਰੀ ਕਰ ।੨।

ਹੇ ਪ੍ਰਭੂ ! ਜਿਸ ਜਿਸ ਕੰਮ ਵਿਚ ਤੂੰ (ਜੀਵਾਂ ਨੂੰ) ਲਾਂਦਾ ਹੈਂ, ਉਸੇ ਉਸੇ ਵਿਚ (ਜੀਵ) ਲੱਗਦੇ ਹਨ । (ਇਸ ਵਾਸਤੇ, ਹੇ ਪ੍ਰਭੂ !) ਮੈਂ ਆਪਣੀ ਸਾਰੀ ਚਤੁਰਾਈ ਮੁਕਾ ਦਿੱਤੀ ਹੈ (ਤੇ, ਤੇਰੀ ਰਜ਼ਾ ਵਿਚ ਤੁਰਨਾ ਲੋੜਦਾ ਹਾਂ) । ਹੇ ਦੀਨਾਂ ਉਤੇ ਦਇਆ ਕਰਨ ਵਾਲੇ ਮੇਰੇ ਪ੍ਰਭੂ ! ਤੂੰ (ਸਾਰੇ ਜਗਤ ਵਿਚ) ਹਰ ਥਾਂ ਮੌਜੂਦ ਹੈਂ (ਤੈਥੋਂ ਕੋਈ ਆਕੀ ਨਹੀਂ ਹੋ ਸਕਦਾ) ।੩।

ਹੇ ਪ੍ਰਭੂ ! (ਅਸੀ ਜੀਵ) ਸਭ ਕੁਝ ਤੇਰੇ ਪਾਸੋਂ ਹੀ ਮੰਗ ਸਕਦੇ ਹਾਂ । (ਜੇਹੜਾ) ਵਡ-ਭਾਗੀ (ਮਨੁੱਖ ਮੰਗਦਾ ਹੈ, ਉਹ) ਪ੍ਰਾਪਤ ਕਰ ਲੈਂਦਾ ਹੈ । ਹੇ ਪ੍ਰਭੂ ! (ਤੇਰੇ ਦਾਸ) ਨਾਨਕ ਦੀ (ਤੇਰੇ ਦਰ ਤੇ) ਅਰਦਾਸ ਹੈ (ਮੇਹਰ ਕਰ, ਮੈਂ ਨਾਨਕ) ਤੇਰੇ ਗੁਣ ਗਾ ਕੇ ਆਤਮਕ ਜੀਵਨ ਹਾਸਲ ਕਰ ਲਵਾਂ ।੪।੧੨।੪੨।

**ਬਿਲਾਵਲੁ ਮਹਲਾ ੫ ॥ ਸਾਧ ਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ ॥ ਪ੍ਰਭ ਸੇਤੀ ਰੰਗਿ ਰਾਤਿਆ ਤਾ ਤੇ ਗਰਭਿ ਨ ਗ੍ਰਸਨਾ ॥੧॥ ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥ ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ ॥੧॥ ਰਹਾਉ ॥ ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ ॥ ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ ॥੨॥ ਸੀਤਲ ਸਾਂਤਿ ਸੰਤੋਖੁ ਹੋਇ ਸਭ ਬੂਝੀ ਤ੍ਰਿਸਨਾ ॥ ਦਹ ਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ ॥੩॥ ਰਾਖਨਹਾਰੈ ਰਾਖਿਆ ਭਏ ਭ੍ਰਮ ਭਸਨਾ ॥ ਨਾਮੁ ਨਿਧਾਨ ਨਾਨਕ ਸੁਖੀ ਪੇਖਿ ਸਾਧ ਦਰਸਨਾ ॥੪॥੧੩॥੪੩॥ {ਪੰਨਾ ੮੧੧}**

**ਪਦ ਅਰਥ** :—ਕੈ ਬਾਸਬੈ—ਦੇ ਵਸੇਬੇ ਨਾਲ । ਕਲਮਲ—ਪਾਪ । ਸਭਿ—ਸਾਰੇ । ਸੇਤੀ—ਨਾਲ । ਰੰਗਿ—ਪ੍ਰੇਮ-ਰੰਗ ਵਿਚ । ਤਾ ਤੇ—ਉਸ (ਪ੍ਰੇਮ-ਰੰਗ) ਦੇ ਕਾਰਨ । ਤੇ—ਤੋਂ, ਦੇ ਕਾਰਨ । ਗਰਭਿ—ਗਰਭ ਵਿਚ, ਜਨਮ ਮਰਨ ਦੇ ਗੇੜ ਵਿਚ । ਗ੍ਰਸਨਾ—ਫਸਣਾ ।੧।

ਸੂਚੀ—ਸੁੱਚੀ, ਪਵਿੱਤਰ । ਰਸਨਾ—ਜੀਭ । ਨਿਰਮਲ—ਸਾਫ਼, ਪਵਿੱਤਰ । ਹੋਈ ਹੈ—ਹੋ ਜਾਂਦੇ ਹਨ ।੧।ਰਹਾਉ।

ਰਸੁ—ਸੁਆਦ । ਧ੍ਰਾਪਿਆ—ਰੱਜ ਗਿਆ । ਮਨਿ—ਮਨ ਵਿਚ । ਹਸਨਾ—ਖਿੜ ਪਿਆ । ਉਲਟਿ—(ਮਾਇਆ ਦੇ ਮੋਹ ਵਲੋਂ) ਪਰਤ ਕੇ । ਕਮਲੁ—ਹਿਰਦੇ ਦਾ ਕੌਲ ਫੁੱਲ । ਬਿਗਸਨਾ—ਖਿੜ ਪਿਆ ।੨।

ਸੀਤਲ—ਠੰਢਾ-ਠਾਰ । ਸਭ ਤ੍ਰਿਸਨਾ—ਸਾਰੀ ਤ੍ਰੇਹ (ਮਾਇਆ ਦੀ) । ਦਹ ਦਿਸ—ਦਸੀਂ ਪਾਸੀਂ । ਧਾਵਤ—ਦੌੜ-ਭੱਜ । ਥਾਨਿ—ਥਾਂ ਵਿਚ ।੩।

ਰਾਖਨਹਾਰੈ—ਰੱਖਿਆ ਕਰ ਸਕਣ ਵਾਲੇ ਪ੍ਰਭੂ ਨੇ । ਭ੍ਰਮ—ਭਟਕਣਾ, ਭਰਮ-ਵਹਿਮ । ਭਸਨਾ—ਭਸਮ, ਸੁਆਹ । ਨਿਧਾਨ—ਖ਼ਜ਼ਾਨੇ । ਪੇਖਿ—ਵੇਖ ਕੇ । ਸਾਧ ਦਰਸਨਾ—ਗੁਰੂ ਦਾ ਦਰਸ਼ਨ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਜਪਿਆਂ (ਮਨੁੱਖ ਦੀ) ਜੀਭ ਪਵਿੱਤਰ ਹੋ ਜਾਂਦੀ ਹੈ । ਗੁਰੂ ਦਾ (ਦੱਸਿਆ ਹੋਇਆ ਹਰਿ-ਨਾਮ ਦਾ) ਜਾਪ ਜਪਿਆਂ ਮਨ ਪਵਿੱਤਰ ਹੋ ਜਾਂਦਾ ਹੈ, ਸਰੀਰ ਪਵਿੱਤਰ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਟਿਕੇ ਰਹਿਣ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ । (ਸਾਧ ਸੰਗਤਿ ਦੀ ਬਰਕਤਿ ਨਾਲ) ਪਰਮਾਤਮਾ ਨਾਲ (ਸਾਂਝ ਬਣਿਆਂ) ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ ਜਾਈਦਾ ਹੈ, ਜਿਸ ਕਰਕੇ ਜਨਮ ਮਰਨ ਦੇ ਗੇੜ ਵਿਚ ਨਹੀਂ ਫਸੀਦਾ ।੧।

(ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਨਾਮ ਦਾ ਰਸ ਚੱਖਿਆਂ (ਮਾਇਆ ਦੇ ਲਾਲਚ ਵਲੋਂ) ਰੱਜ ਜਾਈਦਾ ਹੈ, ਪਰਮਾਤਮਾ ਦਾ ਨਾਮ-ਰਸ ਮਨ ਵਿਚ ਵਸਾ ਕੇ ਸਦਾ ਖਿੜੇ ਰਹੀਦਾ ਹੈ । ਬੁੱਧੀ ਵਿਚ (ਸਹੀ ਜੀਵਨ ਦਾ) ਚਾਨਣ ਹੋ ਜਾਂਦਾ ਹੈ, ਬੁੱਧੀ ਉੱਜਲ ਹੋ ਜਾਂਦੀ ਹੈ । ਹਿਰਦਾ-ਕੌਲ (ਮਾਇਆ ਦੇ ਮੋਹ ਵਲੋਂ) ਪਰਤ ਕੇ ਸਦਾ ਖਿੜਿਆ ਰਹਿੰਦਾ ਹੈ ।੨।

(ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਦਾ ਜਾਪ ਕੀਤਿਆਂ ਮਨੁੱਖ ਦਾ ਮਨ) ਠੰਢਾ-ਠਾਰ ਹੋ ਜਾਂਦਾ ਹੈ, (ਮਨ ਵਿਚ) ਸ਼ਾਂਤੀ ਤੇ ਸੰਤੋਖ ਪੈਦਾ ਹੋ ਜਾਂਦਾ ਹੈ, ਮਾਇਆ ਵਾਲੀ ਸਾਰੀ ਤ੍ਰਿਸ਼ਨਾ ਮੁੱਕ ਜਾਂਦੀ ਹੈ । (ਮਾਇਆ ਦੀ ਖ਼ਾਤਰ) ਦਸੀਂ ਪਾਸੀਂ (ਸਾਰੇ ਜਗਤ ਵਿਚ) ਦੌੜ-ਭੱਜ ਮਿਟ ਜਾਂਦੀ ਹੈ, (ਪ੍ਰਭੂ ਦੇ ਚਰਨਾਂ ਦੇ) ਪਵਿੱਤਰ ਥਾਂ ਵਿਚ ਨਿਵਾਸ ਹੋ ਜਾਂਦਾ ਹੈ ।੩।

ਹੇ ਨਾਨਕ ! ਰੱਖਿਆ ਕਰਨ ਦੇ ਸਮਰੱਥ ਪ੍ਰਭੂ ਨੇ ਜਿਸ ਮਨੁੱਖ ਦੀ (ਵਿਕਾਰਾਂ ਵਲੋਂ) ਰਾਖੀ ਕੀਤੀ, ਉਸ ਦੀਆਂ ਸਾਰੀਆਂ ਹੀ ਭਟਕਣਾਂ (ਸੜ ਕੇ) ਸੁਆਹ ਹੋ ਗਈਆਂ । ਗੁਰੂ ਦਾ ਦਰਸਨ ਕਰ ਕੇ ਉਸ ਮਨੁੱਖ ਨੇ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ (ਜੋ, ਮਾਨੋ, ਦੁਨੀਆ ਦੇ ਸਾਰੇ ਹੀ) ਖ਼ਜ਼ਾਨੇ (ਹੈ), (ਤੇ ਨਾਮ ਦੀ ਬਰਕਤਿ ਨਾਲ ਉਹ ਸਦਾ ਲਈ) ਸੁਖੀ ਹੋ ਗਿਆ ।੪।੧੩।੪੩।

**ਬਿਲਾਵਲੁ ਮਹਲਾ ੫ ॥ ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥ ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥੧॥ ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥ ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ**

**॥੧॥ ਰਹਾਉ ॥ ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥ ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥੨॥ ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥ ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥੩॥ ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ ॥ ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥੪॥ ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ ਬਣਤ ਬਣਾਈ ॥ ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ ॥੫॥੧੪॥੪੪॥ {ਪੰਨਾ ੮੧੧}**

**ਪਦ ਅਰਥ** :—ਪੀਸੁ—ਪੀਸਣਾ, ਪੀਹਣਾ । ਦਾਸ ਕੈ—ਪ੍ਰਭੂ ਦੇ ਸੇਵਕ ਦੇ ਘਰ ਵਿਚ । ਨਿਹਾਲੁ—ਆਨੰਦ-ਭਰਪੂਰ । ਮਿਲਖ—ਭੂਇਂ (ਦੀ ਮਾਲਕੀ) । ਜਾਲੁ—ਸਾੜ ਦੇ ।੧।

ਛੋਹਰਾ—ਮੁੰਡਾ, ਨੌਕਰ । ਛਤ੍ਰਪਤਿ—ਰਾਜੇ, ਛਤ੍ਰ ਦੇ ਮਾਲਕ ।੧।ਰਹਾਉ।

ਦਾਨਾ—ਅੰਨ । ਸਰਬ—ਸਾਰੇ । ਨਿਧਾਨ—ਖ਼ਜ਼ਾਨੇ । ਗ੍ਰਿਹਿ—ਘਰ ਵਿਚ । ਸਾਕਤ—ਪ੍ਰਭੂ ਨਾਲੋਂ ਟੁੱਟਾ ਹੋਇਆ ਮਨੁੱਖ । ਗ੍ਰਿਹਿ ਸਾਕਤ—ਸਾਕਤ ਦੇ ਘਰ ਵਿਚ । ਛਤੀਹ ਪ੍ਰਕਾਰ—ਛੱਤੀ ਕਿਸਮਾਂ ਦੇ (ਭੋਜਨ) । ਬਿਖੁ—ਜ਼ਹਿਰ । ਸਮਾਨ—ਬਰਾਬਰ, ਵਰਗੇ ।੨।

ਲੂਗਰਾ—ਪਾਟੀ ਹੋਈ ਲੋਈ । ਓਢਿ—ਪਹਿਨ ਕੇ । ਸਿਰਪਾਉ—ਸਿਰੋਪਾ । ਪਤਿ—ਇੱਜ਼ਤ । ਖੋਈ—ਗਵਾ ਲਈ ।੩।

ਸਿਉ—ਨਾਲ । ਮੁਖਿ ਜੋਰਿਐ—ਜੇ ਮੂੰਹ ਜੋੜਿਆ ਜਾਏ, ਜੇ ਮੇਲ-ਜੋਲ ਰੱਖਿਆ ਜਾਏ । ਇਤ ਊਤਹਿ—ਇਤੁ ਹੀ ਉਤੁ ਹੀ, ਇਥੇ ਭੀ ਅਤੇ ਪਰਲੋਕ ਵਿਚ ਭੀ ।੪।

ਤੇ—ਤੋਂ । ਬਣਤ—ਰਚਨਾ । ਦਰਸਨੁ ਭੇਟਤ—ਦਰਸ਼ਨ ਕਰਦਿਆਂ । ਭੇਟਤ—ਪਰਸਿਆਂ । ਸਾਧੂ—ਗੁਰੂ । ਗਾਈ—ਗਾਈਂ, ਮੈਂ ਗਾਵਾਂ ।੫।

**ਅਰਥ** :—ਹੇ ਭਾਈ ! ਜੋ ਗੁਰਮੁਖ ਮਨੁੱਖਾਂ ਦਾ ਨੌਕਰ (ਹੋਵੇ,) ਉਸ ਦੇ ਚਰਨੀਂ ਲੱਗਿਆ ਕਰ । (ਹੇ ਭਾਈ !) ਮੈਂ ਤਾਂ (ਜੇਹੜੇ) ਵੱਡੇ ਵੱਡੇ ਧਨਾਢ ਰਾਜੇ (ਹੋਣ) ਉਹਨਾਂ ਦਾ ਸਾਥ ਛੱਡਣ ਨੂੰ ਤਿਆਰ ਹੋਵਾਂਗਾ (ਪਰ ਸੰਤ ਜਨਾਂ ਦੇ ਸੇਵਕ ਦੇ ਚਰਨਾਂ ਵਿਚ ਰਹਿਣਾ ਪਸੰਦ ਕਰਾਂਗਾ) ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਭਗਤ ਦੇ ਘਰ ਵਿਚ ਪਾਣੀ (ਢੋਇਆ ਕਰ), ਪੱਖਾ (ਝੱਲਿਆ ਕਰ), (ਆਟਾ) ਪੀਹਾ ਕਰ, ਤਦੋਂ ਹੀ ਤੂੰ ਆਨੰਦ ਮਾਣੇਂਗਾ । ਦੁਨੀਆ ਦੀਆਂ ਹਕੂਮਤਾਂ, ਜ਼ਿਮੀਂ ਦੀ ਮਾਲਕੀ, ਸਰਦਾਰੀਆਂ—ਇਹਨਾਂ ਨੂੰ ਅੱਗ ਵਿਚ ਸਾੜ ਦੇ (ਇਹਨਾਂ ਦਾ ਲਾਲਚ ਛੱਡ ਦੇ) ।੧।

ਹੇ ਭਾਈ ! ਗੁਰਮੁਖਾਂ ਦੇ ਘਰ ਦੀ ਰੁੱਖੀ ਰੋਟੀ (ਜੇ ਮਿਲੇ ਤਾਂ ਉਸ ਨੂੰ ਦੁਨੀਆ ਦੇ) ਸਾਰੇ ਖ਼ਜ਼ਾਨੇ (ਸਮਝ) । ਪਰ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੇ ਘਰ ਵਿਚ (ਜੇ) ਕਈ ਕਿਸਮਾਂ ਦੇ ਭੋਜਨ (ਮਿਲਣ, ਤਾਂ) ਉਹ ਜ਼ਹਿਰ ਵਰਗੇ (ਜਾਣ) ।੨।

ਹੇ ਭਾਈ ! ਪ੍ਰਭੂ ਦੀ ਭਗਤੀ ਕਰਨ ਵਾਲੇ ਮਨੁੱਖਾਂ ਪਾਸੋਂ ਜੇ ਪਾਟਾ ਹੋਇਆ ਭੂਰਾ ਭੀ ਮਿਲ ਜਾਏ, ਤਾਂ ਉਸ ਨੂੰ ਪਹਿਨ ਕੇ ਨੰਗਾ ਹੋਣ ਦਾ ਡਰ ਨਹੀਂ ਰਹਿੰਦਾ । ਪ੍ਰਭੂ ਨਾਲੋਂ ਟੁੱਟੇ ਹੋਏ ਮਨੁੱਖ ਪਾਸੋਂ ਜੇ ਰੇਸ਼ਮੀ ਸਿਰੋਪਾ ਭੀ ਮਿਲੇ, ਉਹ ਪਹਿਨਿਆਂ ਇੱਜ਼ਤ ਗਵਾ ਲਈਦੀ ਹੈ ।੩।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਨਾਲ ਮੇਲ-ਜੋਲ ਰੱਖਿਆਂ ਉਹ ਮੇਲ-ਜੋਲ (ਤੋੜ ਨਹੀਂ ਨਿਭਦਾ) ਅੱਧ ਵਿਚੋਂ ਹੀ ਟੁੱਟ ਜਾਂਦਾ ਹੈ । ਜੇਹੜਾ ਮਨੁੱਖ ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦਿਆਂ ਦੀ ਸੇਵਾ ਕਰਦਾ ਹੈ ਉਹ ਇਸ ਲੋਕ ਵਿਚ ਭੀ ਤੇ ਪਰਲੋਕ ਵਿਚ ਭੀ (ਝਗੜਿਆਂ ਬਖੇੜਿਆਂ ਤੋਂ) ਬਚਿਆ ਰਹਿੰਦਾ ਹੈ ।੪।

(ਪਰ, ਹੇ ਪ੍ਰਭੂ ! ਜੀਵਾਂ ਦੇ ਕੀਹ ਵੱਸ ? ਜੀਵਾਂ ਦਾ) ਹਰੇਕ ਕੰਮ ਤੇਰੀ ਪ੍ਰੇਰਨਾ ਨਾਲ ਹੀ ਹੁੰਦਾ ਹੈ । ਤੂੰ ਆਪ ਹੀ ਇਹ ਸਾਰੀ ਖੇਡ ਰਚੀ ਹੋਈ ਹੈ । ਹੇ ਨਾਨਕ ! (ਅਰਦਾਸ ਕਰ, ਤੇ ਆਖ—ਹੇ ਪ੍ਰਭੂ ! ਮੇਹਰ ਕਰ) ਮੈਂ ਗੁਰੂ ਦਾ ਦਰਸ਼ਨ ਕਰ ਕੇ (ਗੁਰੂ ਦੀ ਸੰਗਤਿ ਵਿਚ ਰਹਿ ਕੇ ਸਦਾ) ਤੇਰੇ ਗੁਣ ਗਾਂਦਾ ਰਹਾਂ ।੫।੧੪।੪੪।

**ਬਿਲਾਵਲੁ ਮਹਲਾ ੫ ॥ ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ ॥ ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ ॥੧॥ ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥ ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥੧॥ ਰਹਾਉ ॥ ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ ॥ ਪਾਵ ਮਲੋਵਾ ਆਪੁ ਤਿਆਗਿ ਸੰਤ ਸੰਗਿ ਸਮਾਵਉ ॥੨॥ ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ ॥ ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ ॥੩॥ ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥ ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥੪॥੧੫॥੪੫॥ {ਪੰਨਾ ੮੧੨}**

**ਪਦ ਅਰਥ** :—ਸ੍ਰਵਨੀ—ਕੰਨਾਂ ਨਾਲ । ਸੁਨਉ—ਸੁਨਉਂ, ਮੈਂ ਸੁਣਾਂ । ਜਸੁ—ਸਿਫ਼ਤਿ-ਸਾਲਾਹ । ਗਾਵਉ—ਗਾਵਉਂ, ਮੈਂ ਗਾਵਾਂ । ਕਰ—ਹੱਥ {ਬਹੁ-ਵਚਨ} । ਸੀਸੁ—ਸਿਰ । ਧਰਿ—ਧਰ ਕੇ ।੧।

ਕਰਿ—{ਕ੍ਰਿਆ} । ਪ੍ਰਭ—ਹੇ ਪ੍ਰਭੂ ! ਨਿਧਿ—ਨੌ ਖ਼ਜ਼ਾਨੇ । ਸਿਧਿ—ਅਠਾਰਾਂ ਸਿੱਧੀਆਂ । ਪਾਵਉ—ਪਾਵਉਂ । ਰੇਣੁਕਾ—ਚਰਨ-ਧੂੜ । ਮਾਥੈ—ਮੱਥੇ ਉਤੇ । ਲੈ—ਲੈ ਕੇ । ਲਾਵਉ—ਲਾਵਉਂ ।੧।ਰਹਾਉ।

ਤੇ—ਤੋਂ । ਨੀਚ ਤੇ ਨੀਚੁ—ਨੀਵੇਂ ਤੋਂ ਨੀਵਾਂ । ਹੋਇ—ਹੋ ਕੇ । ਕਰਿ—ਕਰ ਕੇ । ਬਿਨਉ—ਬੇਨਤੀ । ਪਾਵ—{ਲਫ਼ਜ਼ 'ਪਾਉ' ਤੋਂ ਬਹੁ-ਵਚਨ} ਦੋਵੇਂ ਪੈਰ । ਮਲੋਵਾ—ਮਲੋਵਾਂ, ਮੈਂ ਮਲਾਂ, ਮੈਂ ਘੁੱਟਾਂ । ਆਪੁ—ਆਪਾ-ਭਾਵ । ਤਿਆਗਿ—ਤਿਆਗ ਕੇ । ਸੰਗਿ—ਸੰਗਤਿ ਵਿਚ । ਸਮਾਵਉ—ਸਮਾਵਉਂ ।੨।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਅਨ—{ਅੰਯ} ਹੋਰ । ਅਨ ਕਤਹਿ—ਕਿਸੇ ਭੀ ਹੋਰ ਥਾਂ । ਧਾਵਉ—ਧਾਵਉਂ, ਮੈਂ ਦੌੜਾਂ, ਮੈਂ ਭਟਕਾਂ । ਸਫਲ—ਕਾਮਯਾਬ । ਸਫਲ ਦਰਸਨ—ਜਿਸ ਦਾ ਦਰਸਨ ਜੀਵਨ ਨੂੰ ਕਾਮਯਾਬ ਬਣਾਂਦਾ ਹੈ । ਭੇਟੀਐ—ਮਿਲ ਪਏ । ਮਿਟਾਵਉ—ਮਿਟਾਵਉਂ ।੩।

ਬਨਾਵਉ—ਬਨਾਉਂ, ਮੈਂ ਬਣਾ ਲਵਾਂ । ਪ੍ਰਭ ਭਾਵਉ—ਪ੍ਰਭ ਭਾਵਉਂ, ਮੈਂ ਪ੍ਰਭੂ ਨੂੰ ਚੰਗਾ ਲੱਗਾਂ ।੪।

**ਅਰਥ** :—ਹੇ ਦਇਆ ਦੇ ਸੋਮੇ ਪ੍ਰਭੂ ! ਮੇਹਰ ਕਰ, ਮੈਂ ਤੇਰੇ ਸੰਤ ਜਨਾਂ ਦੀ ਚਰਨ-ਧੂੜ ਲੈ ਕੇ ਆਪਣੇ ਮੱਥੇ ਉਥੇ (ਸਦਾ) ਲਾਂਦਾ ਰਹਾਂ । (ਮੈਂ ਤੇਰੇ ਦਰ ਤੋਂ) ਇਹ (ਦਾਤਿ) ਹਾਸਲ ਕਰ ਲਵਾਂ, (ਇਹੀ ਮੇਰੇ ਵਾਸਤੇ ਦੁਨੀਆ ਦੇ) ਨੌ ਖ਼ਜ਼ਾਨੇ (ਹੈ, ਇਹੀ ਮੇਰੇ ਵਾਸਤੇ ਅਠਾਰਾਂ) ਸਿੱਧੀਆਂ (ਹੈ) ।੧।ਰਹਾਉ।

(ਹੇ ਪ੍ਰਭੂ ! ਮੇਹਰ ਕਰ) ਮੈਂ ਆਪਣੇ ਕੰਨਾਂ ਨਾਲ ਸਦਾ (ਤੈਂ) ਹਰੀ ਦਾ ਨਾਮ ਸੁਣਦਾ ਰਹਾਂ, (ਤੈਂ) ਠਾਕੁਰ ਦੀ ਸਿਫ਼ਤਿ-ਸਾਲਾਹ ਗਾਂਦਾ ਰਹਾਂ । ਸੰਤਾਂ ਦੇ ਚਰਨਾਂ ਉਤੇ ਮੈਂ ਆਪਣੇ ਦੋਵੇਂ ਹੱਥ ਤੇ ਆਪਣਾ ਸਿਰ ਰੱਖ ਕੇ (ਤੈਂ) ਹਰੀ ਦਾ ਨਾਮ ਸਿਮਰਦਾ ਰਹਾਂ ।੧।

(ਹੇ ਪ੍ਰਭੂ ! ਮੇਹਰ ਕਰ) ਮੈਂ ਨੀਵੇਂ ਤੋਂ ਨੀਵਾਂ ਹੋ ਕੇ ਬਹੁਤ ਨੀਵਾਂ ਹੋ ਕੇ (ਸੰਤਾਂ ਅੱਗੇ) ਬੇਨਤੀ ਕਰ ਕੇ ਉਹਨਾਂ ਨੂੰ ਬੁਲਾਂਦਾ ਰਹਾਂ, ਮੈਂ ਆਪਾ-ਭਾਵ ਛੱਡ ਕੇ ਸੰਤਾਂ ਦੇ ਪੈਰ ਘੁੱਟਿਆ ਕਰਾਂ ਅਤੇ ਸੰਤਾਂ ਦੀ ਸੰਗਤਿ ਵਿਚ ਟਿਕਿਆ ਰਹਾਂ ।੨।

(ਹੇ ਪ੍ਰਭੂ ! ਮੇਹਰ ਕਰ) ਮੈਨੂੰ ਮੇਰੇ ਹਰੇਕ ਸਾਹ ਦੇ ਨਾਲ ਕਦੇ ਤੇਰਾ ਨਾਮ ਨਾਹ ਭੁੱਲੇ (ਗੁਰੂ ਦਾ ਦਰ ਛੱਡ ਕੇ) ਮੈਂ ਹੋਰ ਕਿਸੇ ਪਾਸੇ ਨਾਹ ਭਟਕਦਾ ਫਿਰਾਂ । (ਹੇ ਪ੍ਰਭੂ ! ਜੇ ਤੇਰੀ ਮਿਹਰ ਹੋਵੇ ਤਾਂ) ਮੈਨੂੰ ਉਹ ਗੁਰੂ ਮਿਲ ਪਏ, ਜਿਸ ਦਾ ਦਰਸਨ ਜੀਵਨ ਨੂੰ ਕਾਮਯਾਬ ਕਰ ਦੇਂਦਾ ਹੈ, (ਗੁਰੂ ਦੇ ਦਰ ਤੇ ਟਿਕ ਕੇ) ਮੈਂ (ਆਪਣੇ ਅੰਦਰੋਂ) ਅਹੰਕਾਰ ਦੂਰ ਕਰਾਂ, ਮੋਹ ਮਿਟਾਵਾਂ ।੩।

(ਹੇ ਪ੍ਰਭੂ ! ਮੇਹਰ ਕਰ) ਮੈਂ ਸਤ ਨੂੰ, ਸੰਤੋਖ ਨੂੰ, ਦਇਆ ਨੂੰ, ਧਰਮ ਨੂੰ, (ਆਪਣੇ ਆਤਮਕ ਜੀਵਨ ਦੀ) ਸਜਾਵਟ ਬਣਾਈ ਰੱਖਾਂ । ਹੇ ਨਾਨਕ (ਆਖ—ਜਿਵੇਂ) ਸੋਹਾਗਣ ਇਸਤ੍ਰੀ (ਆਪਣੇ ਪਤੀ ਨੂੰ ਪਿਆਰੀ ਲੱਗਦੀ ਹੈ, ਤਿਵੇਂ, ਜੇ ਉਸ ਦੀ ਮੇਹਰ ਹੋਵੇ, ਤਾਂ) ਕਾਮਯਾਬ ਜੀਵਨ ਵਾਲਾ ਬਣ ਕੇ ਆਪਣੇ ਪ੍ਰਭੂ ਨੂੰ ਪਿਆਰਾ ਲੱਗ ਸਕਦਾ ਹਾਂ ।੪।੧੫।੪੫।

**ਬਿਲਾਵਲੁ ਮਹਲਾ ੫ ॥ ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥ ਜਿਸੁ ਜਨ ਹੋਆ ਸਾਧ ਸੰਗੁ ਤਿਸੁ ਭੇਟੈ ਹਰਿ ਰਾਇਆ ॥੧॥ ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ ॥ ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ ॥੧॥ ਰਹਾਉ ॥ ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ ॥ ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ ॥੨॥ ਅੰਤਰਜਾਮੀ ਆਪਿ ਪ੍ਰਭੁ ਸਭ ਕਰੇ ਕਰਾਇਆ ॥ ਪਤਿਤ ਪੁਨੀਤ ਘਣੇ ਕਰੇ ਠਾਕੁਰ ਬਿਰਦਾਇਆ ॥੩॥ ਮਤ ਭੂਲਹੁ ਮਾਨੁਖ ਜਨ ਮਾਇਆ ਭਰਮਾਇਆ ॥ ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ ॥੪॥੧੬॥੪੬॥ {ਪੰਨਾ ੮੧੨}**

**ਪਦ ਅਰਥ** :—ਅਟਲ—ਕਦੇ ਨਾਹ ਟਲਣ ਵਾਲੇ । ਸਾਧੂ ਬਚਨ—ਗੁਰੂ ਦੇ ਬਚਨ । ਜਨਾ—ਹੇ ਭਾਈ ! ਸਭ ਮਹਿ—ਸਾਰੀ ਸ੍ਰਿਸ਼ਟੀ ਵਿਚ । ਪ੍ਰਗਟਾਇਆ—ਪਰਗਟ ਕਰ ਦਿੱਤਾ ਹੈ । ਸਾਧ ਸੰਗੁ—ਗੁਰੂ ਦਾ ਸੰਗ । ਤਿਸੁ—ਉਸ (ਮਨੁੱਖ) ਨੂੰ । ਭੈਟੇ—ਮਿਲ ਪੈਂਦਾ ਹੈ ।੧।

ਪਰਤੀਤਿ—ਯਕੀਨ, ਨਿਸ਼ਚਾ । ਜਪਿ—ਜਪ ਕੇ । ਸਭਿ—ਸਾਰੇ ਜੀਵ । ਘਰਿ—ਘਰ ਵਿਚ, ਪ੍ਰਭੂ-ਚਰਨਾਂ ਵਿਚ ।੧।ਰਹਾਉ।

ਸਹਸਾਇਆ—ਸਹਸਾ, ਸ਼ੱਕ । ਕਰਮ ਭੂਮਿ—ਕਰਮ (ਬੀਜਣ ਵਾਸਤੇ) ਧਰਤੀ, ਮਨੁੱਖਾ ਜਨਮ, ਮਨੁੱਖਾ ਸਰੀਰ । ਬੋਇ—ਬੀਜੋ । ਅਉਸਰੁ—ਮੌਕਾ, ਸਮਾ, ਮਨੁੱਖਾ ਜਨਮ ਦਾ ਸਮਾ । ਦੁਲਭਾਇਆ—ਮੁਸ਼ਕਿਲ ਨਾਲ ਮਿਲਣ ਵਾਲਾ ।੨।

ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਪਤਿਤ—ਵਿਕਾਰੀ, (ਪਾਪਾਂ ਵਿਚ) ਡਿੱਗੇ ਹੋਏ । ਪੁਨੀਤ—ਪਵਿੱਤਰ । ਘਣੇ—ਅਨੇਕਾਂ, ਬਹੁਤ । ਬਿਰਦਾਇਆ—ਬਿਰਦਾ, ਮੁੱਢ-ਕਦੀਮਾਂ ਦਾ ਸੁਭਾਉ ।੩।

ਮਾਨੁਖ ਜਨ—ਹੇ ਮਨੁੱਖੋ ! ਮਾਇਆ ਭਰਮਾਇਆ—ਮਾਇਆ ਦੀ ਭਟਕਣਾ ਵਿਚ ਪੈ ਕੇ । ਪਤਿ—ਇੱਜ਼ਤ । ਪ੍ਰਭਿ—ਪ੍ਰਭੂ ਨੇ । ਪਹਿਰਾਇਆ—ਪਹਿਨਾਇਆ, ਸਿਰੋਪਾ ਦਿੱਤਾ, ਵਡਿਆਈ ਦਿੱਤੀ ।੪।

**ਅਰਥ** :—ਹੇ ਭਾਈ ! ਸਾਰੇ ਜੀਵ (ਹੋਰ ਹੋਰ) ਅਨੇਕਾਂ ਗੱਲਾਂ ਕਰ ਕੇ ਥੱਕ ਜਾਂਦੇ ਹਨ (ਹੋਰ ਹੋਰ ਗੱਲਾਂ ਸਫਲ ਨਹੀਂ ਹੁੰਦੀਆਂ), ਗੁਰੂ (ਹੀ) ਪ੍ਰਭੂ-ਚਰਨਾਂ ਵਿਚ (ਜੀਵ ਨੂੰ) ਲਿਆ ਜੋੜਦਾ ਹੈ । (ਗੁਰੂ ਹੀ) ਪਰਮਾਤਮਾ ਬਾਰੇ

ਇਹ ਨਿਸ਼ਚਾ (ਜੀਵ ਦੇ ਅੰਦਰ ਪੈਦਾ ਕਰਦਾ ਹੈ ਕਿ) ਪਰਮਾਤਮਾ ਦਾ ਨਾਮ ਜਪ ਕੇ (ਮਨੁੱਖ) ਆਤਮਕ ਆਨੰਦ ਪ੍ਰਾਪਤ ਕਰਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੇ ਬਚਨ ਕਦੇ ਟਲਣ ਵਾਲੇ ਨਹੀਂ ਹਨ । ਗੁਰੂ ਨੇ ਸਾਰੇ ਜਗਤ ਵਿਚ ਇਹ ਗੱਲ ਪਰਗਟ ਸੁਣਾ ਦਿੱਤੀ ਹੈ ਕਿ ਜਿਸ ਮਨੁੱਖ ਨੂੰ ਗੁਰੂ ਦਾ ਸੰਗ ਪ੍ਰਾਪਤ ਹੁੰਦਾ ਹੈ, ਉਸ ਨੂੰ ਪ੍ਰਭੂ ਪਾਤਿਸ਼ਾਹ ਮਿਲ ਪੈਂਦਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੱਸਦਾ ਹੈ ਕਿ) ਪਰਮਾਤਮਾ ਉਸ ਮਨੁੱਖ ਦੀ ਇੱਜ਼ਤ ਰੱਖ ਲੈਂਦਾ ਹੈ ਜੋ ਉਸ ਦੀ ਸਰਨ ਆ ਪੈਂਦਾ ਹੈ—ਇਸ ਵਿਚ ਰਤਾ ਭੀ ਸ਼ੱਕ ਨਹੀਂ । (ਇਸ ਵਾਸਤੇ, ਹੇ ਭਾਈ !) ਇਸ ਮਨੁੱਖਾ ਸਰੀਰ ਵਿਚ ਪਰਮਾਤਮਾ ਦਾ ਨਾਮ ਬੀਜੋ । ਇਹ ਮੌਕਾ ਬੜੀ ਮੁਸ਼ਕਿਲ ਨਾਲ ਮਿਲਦਾ ਹੈ ।੨।

(ਹੇ ਭਾਈ ! ਗੁਰੂ ਦੱਸਦਾ ਹੈ ਕਿ) ਪਰਮਾਤਮਾ ਆਪ ਹੀ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ । ਸਾਰੀ ਸ੍ਰਿਸ਼ਟੀ ਉਵੇਂ ਹੀ ਕਰਦੀ ਹੈ ਜਿਵੇਂ ਪਰਮਾਤਮਾ ਪ੍ਰੇਰਦਾ ਹੈ । (ਸਰਨ ਪਏ) ਅਨੇਕਾਂ ਹੀ ਵਿਕਾਰੀਆਂ ਨੂੰ ਪਰਮਾਤਮਾ ਪਵਿੱਤਰ ਜੀਵਨ ਵਾਲਾ ਬਣਾ ਦੇਂਦਾ ਹੈ—ਇਹ ਉਸ ਦਾ ਮੁੱਢ-ਕਦੀਮਾਂ ਦਾ ਸੁਭਾਉ ਹੈ ।੩।

ਹੇ ਨਾਨਕ ! (ਆਖ—) ਹੇ ਮਨੁੱਖੋ ! ਮਾਇਆ ਦੀ ਭਟਕਣਾ ਵਿਚ ਪੈ ਕੇ ਇਹ ਗੱਲ ਭੁੱਲ ਨਾਹ ਜਾਣੀ ਕਿ ਜਿਸ ਮਨੁੱਖ ਨੂੰ ਪ੍ਰਭੂ ਨੇ ਆਪ ਵਡਿਆਈ ਬਖ਼ਸ਼ੀ, ਉਸ ਦੀ ਉਹ ਇੱਜ਼ਤ ਜ਼ਰੂਰ ਰੱਖ ਲੈਂਦਾ ਹੈ ।੪।੧੬।੪੬।

**ਬਿਲਾਵਲੁ ਮਹਲਾ ੫ ॥ ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥ ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ ॥੧॥ ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ ॥ ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ ॥੧॥ ਰਹਾਉ ॥ ਸਿਮਰਹੁ ਸਿਮਰਹੁ ਸਾਸਿ ਸਾਸਿ ਮਤ ਬਿਲਮ ਕਰੇਹ ॥ ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ ਤਜਿ ਕੂੜੇ ਨੇਹ ॥੨॥ ਜਿਨਿ ਅਨਿਕ ਏਕ ਬਹੁ ਰੰਗ ਕੀਏ ਹੈ ਹੋਸੀ ਏਹ ॥ ਕਰਿ ਸੇਵਾ ਤਿਸੁ ਪਾਰਬ੍ਰਹਮ ਗੁਰ ਤੇ ਮਤਿ ਲੇਹ ॥੩॥ ਊਚੇ ਤੇ ਊਚਾ ਵਡਾ ਸਭ ਸੰਗਿ ਬਰਨੇਹ ॥ ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ ॥੪॥੧੭॥੪੭॥ {ਪੰਨਾ ੮੧੨}**

**ਪਦ ਅਰਥ** :—ਤੇ—ਤੋਂ । ਜਿਨਿ—ਜਿਸ (ਪਰਮਾਤਮਾ) ਨੇ । ਸਾਜਿਆ—ਬਣਾਇਆ । ਦੇਹ—ਸਰੀਰ । ਛਿਦ੍ਰ—ਐਬ । ਦ੍ਰਿਸਟੇਹ—ਵੇਖਣ ਨੂੰ ।੧।

ਮਨੈ ਤੇ—ਮਨ ਤੋਂ । ਜਿਸ ਕੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਜਿ—ਜੇਹੜਾ ਮਨੁੱਖ । ਤਜਿ—ਛੱਡ ਕੇ । ਆਨ ਸਿਉ—{ਅੰਯ} ਹੋਰ ਨਾਲ । ਖੇਹ—ਮਿੱਟੀ ।੧।ਰਹਾਉ।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਬਿਲਮ—ਦੇਰ, ਢਿੱਲ । ਮਤ ਕਰੇਹ—ਮਤਾਂ ਕਰੋ, ਨਾਹ ਕਰਨੀ । ਪ੍ਰਪੰਚ—{ਪ੍ਰਪਞ੍ਚ} ਇਹ ਦਿੱਸਦਾ ਜਗਤ । ਕੂੜੇ—ਝੂਠੇ, ਨਾਸਵੰਤ ।੨।

ਹੋਸੀ—ਕਾਇਮ ਰਹੇਗਾ । ਸੇਵਾ—ਭਗਤੀ । ਤੇ—ਤੋਂ । ਮਤਿ—ਅਕਲ, ਸਿੱਖਿਆ ।੩।

ਸਭ ਸੰਗਿ—ਸਾਰੀ ਸ੍ਰਿਸ਼ਟੀ ਦੇ ਨਾਲ । ਬਰਨੇਹ—ਬਿਆਨ ਕੀਤਾ ਜਾਂਦਾ ਹੈ । ਕੋ—ਦਾ । ਦਾਸਰਾ—ਨਿੱਕਾ ਜਿਹਾ ਦਾਸ । ਕਰਿ ਲੇਹ—ਬਣਾ ਲੈ ।੪।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਨੇ (ਜੀਵ ਦਾ) ਦੁਰਲੱਭ ਮਨੁੱਖਾ ਸਰੀਰ ਬਣਾ ਕੇ ਮਿੱਟੀ ਤੋਂ ਇਸ ਨੂੰ ਪੈਦਾ ਕਰ ਦਿੱਤਾ, ਉਸ ਨੇ ਹੀ ਜੀਵ ਦੇ ਅਨੇਕਾਂ ਹੀ ਐਬ ਉਸ ਦੇ ਮਨ ਵਿਚ ਲੁਕਾ ਰੱਖੇ ਹਨ, ਜੀਵ ਦਾ ਸਰੀਰ ਫਿਰ ਭੀ ਸਾਫ਼-ਸੁਥਰਾ ਦਿੱਸਦਾ ਹੈ ।੧।

ਹੇ ਭਾਈ ! ਜਿਸ (ਪਰਮਾਤਮਾ) ਦੇ ਇਹ (ਅਨੇਕਾਂ) ਗੁਣ ਹਨ, ਉਹ ਸਾਡੇ ਮਨ ਤੋਂ ਕਦੇ ਭੀ ਭੁੱਲਣਾ ਨਹੀਂ ਚਾਹੀਦਾ । ਜੇਹੜਾ ਮਨੁੱਖ ਪ੍ਰਭੂ (ਦੀ ਯਾਦ) ਛੱਡ ਕੇ ਹੋਰ ਹੋਰ ਪਦਾਰਥਾਂ ਨਾਲ ਮੋਹ ਬਣਾਂਦਾ ਹੈ, ਉਹ ਮਿੱਟੀ ਵਿਚ ਰਲ ਜਾਂਦਾ ਹੈ (ਉਸ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ) ।੧।ਰਹਾਉ।

ਹੇ ਭਾਈ ! ਹਰੇਕ ਸਾਹ ਦੇ ਨਾਲ ਹਰ ਵੇਲੇ ਉਸ ਪਰਮਾਤਮਾ ਨੂੰ ਯਾਦ ਕਰਦੇ ਰਹੋ । ਵੇਖਣਾ, ਰਤਾ ਭੀ ਢਿੱਲ ਨਾਹ ਕਰਨੀ । ਹੇ ਭਾਈ ! ਦੁਨੀਆ ਦੇ ਨਾਸਵੰਤ ਪਦਾਰਥਾਂ ਦਾ ਪਿਆਰ ਤਿਆਗ ਕੇ, ਦਿੱਸਦੇ ਜਗਤ ਦਾ ਮੋਹ ਛੱਡ ਕੇ, ਪਰਮਾਤਮਾ ਨਾਲ ਪਿਆਰ ਬਣਾਈ ਰੱਖੋ ।੨।

ਹੇ ਭਾਈ ! ਜਿਸ ਇੱਕ ਪਰਮਾਤਮਾ ਨੇ (ਆਪਣੇ ਆਪ ਤੋਂ ਜਗਤ ਦੇ) ਇਹ ਅਨੇਕਾਂ ਬਹੁਤ ਰੰਗ ਬਣਾ ਦਿੱਤੇ ਹਨ, ਉਹ ਹੁਣ ਭੀ (ਹਰ ਥਾਂ) ਮੌਜੂਦ ਹੈ, ਅਗਾਂਹ ਨੂੰ ਭੀ (ਸਦਾ) ਕਾਇਮ ਰਹੇਗਾ । ਗੁਰੂ ਤੋਂ ਸਿੱਖਿਆ ਲੈ ਕੇ ਉਸ ਪਰਮਾਤਮਾ ਦੀ ਸੇਵਾ-ਭਗਤੀ ਕਰਿਆ ਕਰੋ ।੩।

ਹੇ ਭਾਈ ! ਉਹ ਪ੍ਰਭੂ (ਜਗਤ ਦੀਆਂ) ਉੱਚੀਆਂ ਤੋ ਉੱਚੀਆਂ ਹਸਤੀਆਂ ਨਾਲੋਂ ਭੀ ਉੱਚਾ ਹੈ, ਵੱਡਿਆਂ ਤੋਂ ਭੀ ਵੱਡਾ ਹੈ, ਉਂਞ ਉਹ ਸਾਰੇ ਜੀਵਾਂ ਦੇ ਨਾਲ (ਵੱਸਦਾ ਭੀ) ਦੱਸਿਆ ਜਾਂਦਾ ਹੈ ।

ਹੇ ਨਾਨਕ ! (ਉਸ ਪ੍ਰਭੂ ਦੇ ਦਰ ਤੇ ਅਰਦਾਸ ਕਰ, ਤੇ ਆਖ—ਹੇ ਪ੍ਰਭੂ !) ਮੈਨੂੰ ਆਪਣੇ ਦਾਸਾਂ ਦੇ ਦਾਸਾਂ ਦਾ ਛੋਟਾ ਜਿਹਾ ਦਾਸ ਬਣਾ ਲੈ ।੪।੧੭।੪੭।

**ਬਿਲਾਵਲੁ ਮਹਲਾ ੫ ॥ ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ ॥ ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ ॥੧॥ ਜਨ ਕਾ ਨਾਮੁ ਅਧਾਰੁ ਹੈ ਪ੍ਰਭ ਸਰਣੀ ਪਾਹਿ ॥ ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥੧॥ ਰਹਾਉ ॥ ਆਪਿ ਰਖੈ ਆਪਿ ਦੇਵਸੀ ਆਪੇ ਪ੍ਰਤਿਪਾਰੈ ॥ ਦੀਨ ਦਇਆਲ ਕ੍ਰਿਪਾ ਨਿਧੇ ਸਾਸਿ ਸਾਸਿ ਸਮ੍ਾਰੈ ॥੨॥ ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ ॥ ਗੁਰਿ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ ॥੩॥ ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ ॥ ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ ॥੪॥੧੮॥੪੮॥ {ਪੰਨਾ ੮੧੨-੮੧੩}**

**ਪਦ ਅਰਥ** :—ਟੇਕ—ਓਟ । ਅਨ—{ਅਂਯ} ਹੋਰ । ਸਮਰਥ—ਤਾਕਤ ਰੱਖਣ ਵਾਲਾ । ਗੁਣ ਤਾਸ—ਗੁਣਾਂ ਦਾ ਖ਼ਜ਼ਾਨਾ ।੧।

ਜਨ—ਦਾਸ, ਸੇਵਕ । ਅਧਾਰੁ—ਆਸਰਾ । ਪਾਹਿ—(ਦਾਸ) ਪੈਂਦੇ ਹਨ । ਮਾਹਿ—ਵਿਚ ।੧।ਰਹਾਉ।

ਆਪਿ—ਪ੍ਰਭੂ ਆਪ । ਪ੍ਰਤਿਪਾਰੈ—ਪਾਲਦਾ ਹੈ । ਕ੍ਰਿਪਾ ਨਿਧੇ—ਕਿਰਪਾ ਦਾ ਖ਼ਜ਼ਾਨਾ । ਸਾਸਿ ਸਾਸਿ—(ਜੀਵ ਦੇ) ਹਰੇਕ ਸਾਹ ਦੇ ਨਾਲ । ਸਮ੍ਾਰੈ—ਸੰਭਾਲ ਕਰਦਾ ਹੈ ।੨।

ਕਰਣਹਾਰੁ—ਸਭ ਕੁਝ ਕਰ ਸਕਣ ਵਾਲਾ । ਸਾਈ—ਉਹੀ । ਗੁਰਿ ਪੂਰੈ—ਪੂਰੇ ਗੁਰੂ ਨੇ । ਰਜਾਈ—ਰਜ਼ਾਈ, ਰਜ਼ਾ ਵਿਚ (ਰਿਹਾਂ) ।੩।

ਤਜਿ—ਛੱਡ ਕੇ । ਜਨਿ—ਦਾਸ ਨੇ । ਰੰਗਿ—ਰੰਗ ਵਿਚ, ਪਿਆਰ ਵਿਚ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੇਵਕਾਂ (ਦੀ ਜ਼ਿੰਦਗੀ) ਦਾ ਆਸਰਾ ਪਰਮਾਤਮਾ ਦਾ ਨਾਮ (ਹੀ ਹੁੰਦਾ) ਹੈ, ਸੇਵਕ ਸਦਾ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ, ਸੇਵਕਾਂ ਦੇ ਮਨ ਵਿਚ ਸਦਾ ਪਰਮਾਤਮਾ (ਦੇ ਨਾਮ) ਦਾ ਹੀ ਸਹਾਰਾ ਹੁੰਦਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਭਗਤ ਇਕ ਪ੍ਰਭੂ ਦੀ ਹੀ ਓਟ ਲੈਂਦੇ ਹਨ, ਹੋਰ (ਆਸਰਿਆਂ ਦੀ) ਆਸ ਛੱਡ ਦੇਂਦੇ ਹਨ । (ਉਹਨਾਂ ਨੂੰ ਨਿਸ਼ਚਾ ਰਹਿੰਦਾ ਹੈ ਕਿ) ਪ੍ਰਭੂ ਸਭ ਜੀਵਾਂ ਉਤੇ ਤਾਕਤ ਰੱਖਣ ਵਾਲਾ ਹੈ, ਸਭ ਤਾਕਤਾਂ ਨਾਲ ਭਰਪੂਰ ਹੈ, ਸਭ ਗੁਣਾਂ ਦਾ ਖ਼ਜ਼ਾਨਾ ਹੈ ।੧।

(ਹੇ ਭਾਈ ! ਸੰਤ ਜਨਾਂ ਨੂੰ ਯਕੀਨ ਹੈ ਕਿ) ਪਰਮਾਤਮਾ ਆਪ ਹਰੇਕ ਜੀਵ ਦੀ ਰੱਖਿਆ ਕਰਦਾ ਹੈ, ਆਪ ਹਰੇਕ ਦਾਤਿ ਦੇਂਦਾ ਹੈ, ਆਪ ਹੀ (ਹਰੇਕ ਦੀ) ਪਾਲਣਾ ਕਰਦਾ ਹੈ, ਪ੍ਰਭੂ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਕਿਰਪਾ ਦਾ ਸੋਮਾ ਹੈ, ਤੇ, (ਹਰੇਕ ਜੀਵ ਦੇ) ਹਰੇਕ ਸਾਹ ਨਾਲ ਸੰਭਾਲ ਕਰਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੂੰ ਪੂਰੇ ਗੁਰੂ ਨੇ (ਸਹੀ ਜੀਵਨ ਦੀ) ਸਿੱਖਿਆ ਦਿੱਤੀ (ਉਸ ਨੂੰ ਯਕੀਨ ਬਣ ਗਿਆ ਕਿ) ਮਾਲਕ-ਪ੍ਰਭੂ ਦੀ ਰਜ਼ਾ ਵਿਚ ਰਿਹਾਂ ਹੀ ਸੁਖ ਮਿਲਦਾ ਹੈ, ਸਭ ਕੁਝ ਕਰਨ ਦੇ ਸਮਰੱਥ ਪ੍ਰਭੂ ਜੋ ਕੁਝ ਕਰ ਰਿਹਾ ਹੈ ਉਹੀ ਜੀਵਾਂ ਦੀ ਭਲਾਈ ਵਾਸਤੇ ਹੈ ।੩।

ਹੇ ਨਾਨਕ ! ਪਰਮਾਤਮਾ ਦੇ ਦਾਸ ਨੇ (ਦੁਨੀਆ ਵਾਲੇ) ਚਿੰਤਾ ਫ਼ਿਕਰ ਝੋਰੇ ਛੱਡ ਕੇ ਸਦਾ ਪਰਮਾਤਮਾ ਦੇ ਹੁਕਮ ਨੂੰ (ਹੀ ਆਪਣੇ ਭਲੇ ਵਾਸਤੇ) ਪਛਾਣਿਆ ਹੈ । ਪ੍ਰਭੂ ਦਾ ਦਾਸ ਸਦਾ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ (ਉਸ ਨੂੰ ਯਕੀਨ ਹੈ ਕਿ) ਪ੍ਰਭੂ ਕਦੇ ਮਰਦਾ ਨਹੀਂ, ਅਤੇ ਹੀ ਆਪਣੇ ਸੇਵਕ ਦਾ ਸਾਥ ਛੱਡਦਾ ਹੈ ।੪।੧੮।੪੮।

**ਬਿਲਾਵਲੁ ਮਹਲਾ ੫ ॥ ਮਹਾ ਤਪਤਿ ਤੇ ਭਈ ਸਾਂਤਿ ਪਰਸਤ ਪਾਪ ਨਾਠੇ ॥ ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ ॥੧॥ ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ ॥ ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥੧॥ ਰਹਾਉ ॥ ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ ॥ ਬਸਤ ਸੰਗਿ ਹਰਿ ਸਾਧ ਕੈ ਪੂਰਨ ਆਸਾਇ ॥੨॥ ਭੈ ਬਿਨਸੇ ਤਿਹੁ ਲੋਕ ਕੇ ਪਾਏ ਸੁਖ ਥਾਨ ॥ ਦਇਆ ਕਰੀ ਸਮਰਥ ਗੁਰਿ ਬਸਿਆ ਮਨਿ ਨਾਮ ॥੩॥ ਨਾਨਕ ਕੀ ਤੂ ਟੇਕ ਪ੍ਰਭ ਤੇਰਾ ਆਧਾਰ ॥ ਕਰਣ ਕਾਰਣ ਸਮਰਥ ਪ੍ਰਭ ਹਰਿ ਅਗਮ ਅਪਾਰ ॥੪॥੧੯॥੪੯॥ {ਪੰਨਾ ੮੧੩}**

**ਪਦ ਅਰਥ** :—ਤਪਤਿ—(ਵਿਕਾਰਾਂ ਦੀ) ਤਪਸ਼ । ਸਾਂਤਿ—ਸ਼ਾਂਤੀ, ਸੀਤਲਤਾ । ਪਰਸਤ—ਛੂੰਹਦਿਆਂ । ਅੰਧ ਕੂਪ—ਹਨੇਰਾ ਖੂਹ । ਦੇ—ਦੇ ਕੇ ।੧।

ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ਉਹ ਸੰਤ ਜਨ । ਸਾਜਨਾ—ਸੱਜਣ, ਮਿੱਤਰ । ਰੇਨ—ਚਰਨ-ਧੂੜ । ਭੇਟਤ—ਮਿਲਿਆਂ । ਜੀਅ ਦਾਨੁ—ਆਤਮਕ ਜੀਵਨ ਦੀ ਦਾਤਿ । ਦੇਨ—ਦੇਨਿ, ਦੇਂਦੇ ਹਨ ।੧।ਰਹਾਉ।

ਪਰਾ ਪੂਰਬਲਾ—ਬਹੁਤ ਜਨਮਾਂ ਦਾ । ਅਬ—ਹੁਣ ਜਦੋਂ ਹਰਿ-ਸਾਧ ਮਿਲਿਆ ਹੈ । ਸੰਗਿ—ਨਾਲ । ਹਰਿ ਸਾਧ ਕੈ ਸੰਗਿ—ਪ੍ਰਭੂ ਦੇ ਭਗਤ ਨਾਲ । ਆਸਾਇ—ਆਸਾਂ ।੨।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਤਿਹੁ ਲੋਕ ਕੇ—ਤਿੰਨਾਂ ਭਵਨਾਂ ਦੇ, ਸਾਰੇ ਜਗਤ ਦੇ । ਸੁਖ ਥਾਨ—ਸੁਖ ਦੇਣ ਵਾਲਾ ਥਾਂ, ਸਾਧ ਸੰਗਤਿ । ਗੁਰਿ—ਗੁਰੂ ਨੇ । ਸਮਰਥ—ਸਭ ਕੁਝ ਕਰ ਸਕਣ ਵਾਲਾ । ਮਨਿ—ਮਨ ਵਿਚ ।੩।

ਟੇਕ—ਓਟ, ਸਹਾਰਾ । ਪ੍ਰਭ—ਹੇ ਪ੍ਰਭੂ ! ਆਧਾਰ—ਆਸਰਾ । ਕਰਣ ਕਾਰਣ—ਜਗਤ ਦਾ ਕਾਰਨ, ਜਗਤ ਦਾ ਮੂਲ । ਅਗਮ—ਅਪਹੁੰਚ । ਅਪਾਰ—ਬੇਅੰਤ ।੪।

**ਅਰਥ** :—ਹੇ ਭਾਈ ! ਜਿਨ੍ਹਾਂ ਨੂੰ ਮਿਲਿਆਂ (ਮੇਰਾ ਮਨ) ਆਨੰਦ ਨਾਲ ਭਰਪੂਰ ਹੋ ਜਾਂਦਾ ਹੈ, ਜੇਹੜੇ (ਮੈਨੂੰ) ਆਤਮਕ ਜੀਵਨ ਦੀ ਦਾਤਿ ਦੇਂਦੇ ਹਨ, ਉਹ (ਸੰਤ ਜਨ ਹੀ) ਮੇਰੇ (ਅਸਲ) ਮਿੱਤਰ ਹਨ, ਮੈਂ ਉਹਨਾਂ ਦੇ ਚਰਨਾਂ ਦੀ ਧੂੜ (ਲੋਚਦਾ) ਹਾਂ ।੧।ਰਹਾਉ।

ਹੇ ਭਾਈ ! (ਉਹਨਾਂ ਸੰਤ ਜਨਾਂ ਦੇ ਪੈਰ) ਪਰਸਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ, ਮਨ ਵਿਚ ਵਿਕਾਰਾਂ ਦੀ ਭਾਰੀ ਤਪਸ਼ ਤੋਂ ਸ਼ਾਂਤੀ ਬਣ ਜਾਂਦੀ ਹੈ । ਜੇਹੜੇ ਮਨੁੱਖ (ਵਿਕਾਰਾਂ ਪਾਪਾਂ ਦੇ) ਘੁੱਪ ਹਨੇਰੇ ਖੂਹ ਵਿਚ ਗਲ-ਸੜ ਰਹੇ ਹੁੰਦੇ ਹਨ, ਉਹਨਾਂ ਨੂੰ (ਉਹ ਸੰਤ ਜਨ ਆਪਣਾ) ਹੱਥ ਦੇ ਕੇ (ਉਸ ਖੂਹ ਵਿਚੋਂ) ਕੱਢ ਲੈਂਦੇ ਹਨ ।੧।

ਹੇ ਭਾਈ ! ਇਸ ਮਨੁੱਖਾ ਜਨਮ ਵਿਚ (ਜਦੋਂ ਕਿਸੇ ਮਨੁੱਖ ਨੂੰ ਕੋਈ ਸੰਤ ਜਨ ਮਿਲ ਪੈਂਦਾ ਹੈ, ਤਾਂ) ਬੜੇ ਪੂਰਬਲੇ ਜਨਮ ਤੋਂ ਉਸ ਦੇ ਮੱਥੇ ਉਤੇ ਲਿਖਿਆ ਲੇਖ ਉਘੜ ਪੈਂਦਾ ਹੈ । ਪ੍ਰਭੂ ਦੇ ਸੇਵਕ-ਜਨ ਦੀ ਸੰਗਤਿ ਵਿਚ ਵੱਸਦਿਆਂ (ਉਸ ਮਨੁੱਖ ਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ ।੨।

ਹੇ ਭਾਈ ! ਸਭ ਕੁਝ ਕਰ ਸਕਣ ਵਾਲੇ ਗੁਰੂ ਨੇ ਜਿਸ ਮਨੁੱਖ ਉਤੇ ਦਇਆ ਕੀਤੀ, ਉਸ ਦੇ ਮਨ ਵਿਚ ਪ੍ਰਭੂ ਦਾ ਨਾਮ ਵੱਸ ਪੈਂਦਾ ਹੈ, ਸਾਰੇ ਜਗਤ ਨੂੰ ਡਰਾਣ ਵਾਲੇ (ਉਸ ਦੇ) ਸਾਰੇ ਡਰ ਨਾਸ ਹੋ ਜਾਂਦੇ ਹਨ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਉਸ ਨੂੰ ਸੁਖਾਂ ਦਾ ਟਿਕਾਣਾ (ਸਾਧ-ਸੰਗ) ਮਿਲ ਜਾਂਦਾ ਹੈ ।੩।

ਹੇ ਜਗਤ ਦੇ ਮੂਲ ਪ੍ਰਭੂ ! ਹੇ ਸਾਰੀਆਂ ਤਾਕਤਾਂ ਦੇ ਮਾਲਕ ਪ੍ਰਭੂ ! ਹੇ ਅਪਹੁੰਚ ਹਰੀ ! ਹੇ ਬੇਅੰਤ ਹਰੀ ! ਨਾਨਕ ਦੀ ਤੂੰ ਹੀ ਓਟ ਹੈਂ, ਨਾਨਕ ਦਾ ਤੂੰ ਹੀ ਆਸਰਾ ਹੈਂ (ਮੈਨੂੰ ਨਾਨਕ ਨੂੰ ਭੀ ਗੁਰੂ ਮਿਲਾ, ਸੰਤ ਜਨ ਮਿਲਾ) ।੪।੧੯।੪੯।

**ਬਿਲਾਵਲੁ ਮਹਲਾ ੫ ॥ ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ ॥ ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ ॥੧॥ ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥ ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥੧॥ ਰਹਾਉ ॥ ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ ॥ ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ॥੨॥ ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ ॥ ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ ॥੩॥ ਕਰਣ ਕਾਰਣ ਸਮਰਥ ਪ੍ਰਭ ਤੇਰੀ ਸਰਣਾਈ ॥ ਹਰਿ ਦਿਨਸੁ ਰੈਣਿ ਨਾਨਕੁ ਜਪੈ ਸਦ ਸਦ ਬਲਿ ਜਾਈ ॥੪॥੨੦॥੫੦॥ {ਪੰਨਾ ੮੧੩}**

**ਪਦ ਅਰਥ** :—ਸੋਈ—ਉਹੀ ਮਨੁੱਖ । ਮਲੀਨੁ—ਮੈਲਾ, ਗੰਦਾ । ਦੀਨੁ—ਕੰਗਾਲ । ਹੀਨੁ—ਨੀਚ । ਆਪੁ—ਆਪਣੇ ਆਪ ਨੂੰ । ਗਨੈ—ਸਮਝਦਾ ਹੈ, ਖ਼ਿਆਲ ਕਰਦਾ ਹੈ । ਬਿਗਾਨਾ—ਬੇ-ਗਿਆਨਾ, ਮੂਰਖ ।੧।

ਤਦੇ—ਤਦੋਂ ਹੀ । ਜਦਿ—ਜਦੋਂ । ਚਿਤਿ—ਚਿੱਤ ਵਿਚ । ਪ੍ਰਭ ਚਿਤਿ ਆਏ—ਪ੍ਰਭੂ ਚਿੱਤ ਵਿਚ ਆਇਆਂ । ਗਾਏ—ਗਾਂਦਾ ਹੈ ।੧।ਰਹਾਉ।

ਤੇ—ਤੋਂ । ਖਿਨ ਮਹਿ—ਤੁਰਤ । ਥਾਪੈ—ਗੱਦੀ ਤੇ ਬਿਠਾ ਦੇਂਦਾ ਹੈ, ਇੱਜ਼ਤ ਵਾਲਾ ਬਣਾ ਦੇਂਦਾ ਹੈ । ਠਾਕੁਰ ਪਰਤਾਪੈ—ਠਾਕੁਰ ਦੇ ਪਰਤਾਪ ਦੀ ।੨।

ਲੀਲਾ—ਖੇਲ ਤਮਾਸੇ । ਸੁਪਨੇ ਕਾ ਸੁਪਨਾ ਭਇਆ—ਜੇਹੜੀ ਚੀਜ਼ ਹੈ ਹੀ ਸੀ ਸੁਪਨਾ, ਉਹ ਆਖ਼ਰ ਸੁਪਨਾ ਹੀ ਬਣ ਗਈ । ਸੰਗਿ—ਨਾਲ । ਕਮਾਇਆ—ਕੀਤੇ ਹੋਏ ਕਰਮ ।੩।

ਕਰਣ ਕਾਰਣ—ਹੇ ਜਗਤ ਦੇ ਰਚਨਹਾਰ ! ਕਰਣ—ਜਗਤ । ਦਿਨਸੁ ਰੈਣਿ—ਦਿਨ ਰਾਤ । ਨਾਨਕੁ ਜਪੈ—ਨਾਨਕ ਜਪਦਾ ਹੈ {ਲਫ਼ਜ਼ 'ਨਾਨਕ' ਅਤੇ 'ਨਾਨਕੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਸਦ ਸਦ—ਸਦਾ ਹੀ । ਬਲਿ ਜਾਈ—ਸਦਕੇ ਜਾਂਦਾ ਹੈ ।੪।

**ਅਰਥ** :—(ਹੇ ਭਾਈ ! ਮਨੁੱਖ ਨੂੰ) ਤਦੋਂ ਹੀ ਦੁੱਖ ਵਾਪਰਦਾ ਹੈ ਜਦੋਂ ਇਸ ਨੂੰ ਪਰਮਾਤਮਾ ਭੁੱਲ ਜਾਂਦਾ ਹੈ । ਪਰਮਾਤਮਾ ਮਨ ਵਿਚ ਵੱਸਿਆਂ (ਸਦਾ) ਸੁਖ ਪ੍ਰਤੀਤ ਹੁੰਦਾ ਹੈ । ਪ੍ਰਭੂ ਦਾ ਸੇਵਕ ਸਦਾ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ । ਸੇਵਕਾਂ ਦੇ ਹਿਰਦੇ ਵਿਚ ਇਹ ਆਨੰਦ ਟਿਕਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਭੁੱਲ ਜਾਂਦਾ ਹੈ, ਉਹੀ ਮਨੁੱਖ ਗੰਦਾ ਹੈ, ਕੰਗਾਲ ਹੈ, ਨੀਚ ਹੈ । ਉਹ ਮੂਰਖ ਮਨੁੱਖ ਆਪਣੇ ਆਪ ਨੂੰ (ਕੋਈ ਵੱਡੀ ਹਸਤੀ) ਸਮਝਦਾ ਰਹਿੰਦਾ ਹੈ, ਸਭ ਕੁਝ ਕਰਨ ਦੇ ਸਮਰੱਥ ਪ੍ਰਭੂ ਨੂੰ ਕੁਝ ਸਮਝਦਾ ਹੀ ਨਹੀਂ ।੧।

(ਪਰ, ਹੇ ਭਾਈ ! ਯਾਦ ਰੱਖ) ਪਰਮਾਤਮਾ ਉੱਚੇ (ਆਕੜਖਾਨ) ਤੋਂ ਨੀਵਾਂ ਬਣਾ ਦੇਂਦਾ ਹੈ, ਅਤੇ ਨੀਵਿਆਂ ਨੂੰ ਇਕ ਖਿਨ ਵਿਚ ਹੀ ਇੱਜ਼ਤ ਵਾਲੇ ਬਣਾ ਦੇਂਦਾ ਹੈ । ਉਸ ਪਰਮਾਤਮਾ ਦੇ ਪਰਤਾਪ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ।੨।

(ਹੇ ਭਾਈ ! ਦੁਨੀਆ ਦੇ) ਖੇਲ-ਤਮਾਸ਼ੇ (ਦੁਨੀਆ ਦੇ) ਰੰਗ ਰੂਪ ਵੇਖਦਿਆਂ ਵੇਖਦਿਆਂ (ਹੀ ਮਨੁੱਖ ਦਾ ਦੁਨੀਆ ਤੋਂ) ਤੁਰਨ ਦਾ ਦਿਨ ਆ ਪਹੁੰਚਦਾ ਹੈ । ਇਹਨਾਂ ਰੰਗ-ਤਮਾਸ਼ਿਆਂ ਨਾਲੋਂ ਸਾਥ ਮੁੱਕਣਾ ਹੀ ਸੀ, ਉਹ ਸਾਥ ਮੁੱਕ ਜਾਂਦਾ ਹੈ, ਮਨੁੱਖ ਦੇ ਨਾਲ ਕੀਤੇ ਹੋਏ ਕਰਮ ਹੀ ਜਾਂਦੇ ਹਨ ।੩।

ਹੇ ਜਗਤ ਦੇ ਰਚਨਹਾਰ ਪ੍ਰਭੂ ! ਹੇ ਸਾਰੀਆਂ ਤਾਕਤਾਂ ਦੇ ਮਾਲਕ ਪ੍ਰਭੂ ! (ਤੇਰਾ ਦਾਸ ਨਾਨਕ) ਤੇਰੀ ਸਰਣ ਆਇਆ ਹੈ । ਹੇ ਹਰੀ ! ਨਾਨਕ ਦਿਨ ਰਾਤ (ਤੇਰਾ ਹੀ ਨਾਮ) ਜਪਦਾ ਹੈ, ਤੈਥੋਂ ਹੀ ਸਦਾ ਸਦਾ ਸਦਕੇ ਜਾਂਦਾ ਹੈ ।੪।੨੦।੫੦।

**ਬਿਲਾਵਲੁ ਮਹਲਾ ੫ ॥ ਜਲੁ ਢੋਵਉ ਇਹ ਸੀਸ ਕਰਿ, ਕਰ ਪਗ ਪਖਲਾਵਉ ॥ ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥੧॥ ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥ ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥੧॥ ਰਹਾਉ ॥ ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥ ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ ॥੨॥ ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥ ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ ॥੩॥ ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥ ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥੪॥੨੧॥੫੧॥ {ਪੰਨਾ ੮੧੩}**

**ਪਦ ਅਰਥ** :—ਢੋਵਉ—ਢੋਵਉਂ, ਮੈਂ ਢੋਵਾਂ । ਇਹ ਸੀਸ ਕਰਿ—ਇਸ ਸਿਰ ਨਾਲ । ਕਰ—ਹੱਥਾਂ ਨਾਲ {ਕਰਣ ਕਾਰਕ, ਬਹੁ-ਵਚਨ} । ਪਗ—{ਬਹੁ-ਵਚਨ} ਦੋਵੇਂ ਪੈਰ । ਪਖਲਾਵਉ—ਪਖਲਾਵਉਂ, ਮੈਂ ਧੋਵਾਂ । ਬਾਰਿ ਜਾਉ—ਬਾਰਿ ਜਾਉਂ, ਮੈਂ ਕੁਰਬਾਨ ਜਾਵਾਂ । ਬੇਰੀਆ—ਵਾਰੀ । ਪੇਖਿ—ਵੇਖ ਕੇ । ਜੀਵਾਵਉ—ਜੀਵਾਵਉਂ (ਆਪਣੇ ਅੰਦਰ) ਮੈਂ ਆਤਮਕ ਜੀਵਨ ਪੈਦਾ ਕਰਾਂ ।੧।

ਕਰਉ—ਕਰਉਂ, ਮੈਂ ਕਰਾਂ । ਮਨੋਰਥ—ਲੋੜ, ਮੰਗ । ਤੇ—ਤੋਂ । ਪਾਵਉ—ਪਾਵਉਂ । ਦੇਉ—ਦੇਉਂ, ਮੈਂ ਦਿਆਂ । ਸੂਹਨੀ—ਝਾੜੂ । ਸਾਧ ਕੈ—ਗੁਰੂ ਦੇ ਘਰ ਵਿਚ । ਬੀਜਨੁ—ਪੱਖਾ । ਢੋਲਾਵਉ—ਢੋਲਾਵਉਂ, ਮੈਂ ਝੱਲਾਂ ।੧।ਰਹਾਉ।

ਅੰਮ੍ਰਿਤ ਗੁਣ—ਆਤਮਕ ਜੀਵਨ ਦੇਣ ਵਾਲੇ ਹਰਿ-ਗੁਣ । ਸੁਣਿ—ਸੁਣ ਕੇ । ਮਨਹਿ—ਮਨ ਨੂੰ । ਪੀਵਾਵਉ—ਪੀਲਾਵਉਂ । ਸਾਤਿ—ਸ਼ਾਂਤੀ, ਸ਼ਾਂਤਿ । ਤ੍ਰਿਪਤਿ—ਰਜੇਵਾਂ । ਬਿਖੈ ਜਲਨਿ—ਵਿਸ਼ਿਆਂ ਦੀ ਸੜਨ । ਬੁਝਾਵਉ—ਬੁਝਾਵਉਂ ।੨।

ਕਰਹਿ—ਕਰਦੇ ਹਨ । ਸੰਤ ਮੰਡਲੀ—ਸਤਸੰਗੀ । ਮਿਲਿ—ਮਿਲ ਕੇ । ਗਾਵਉ—ਗਾਵਉਂ । ਮੁਖਿ—ਮੂੰਹ ਉਤੇ, ਮੱਥੇ ਉਤੇ । ਲਾਵਉ—ਲਾਵਉਂ, ਮੈਂ ਲਾਵਾਂ ।੩।

ਜਪਉ—ਜਪਉਂ, ਮੈਂ ਜਪਾਂ । ਕਰਮੁ—ਕੰਮ । ਕਮਾਵਉ—ਕਮਾਵਉਂ, ਮੈਂ ਕਰਾਂ । ਪ੍ਰਭ—ਹੇ ਪ੍ਰਭੂ ! ਸਮਾਵਉ—ਸਮਾਵਉਂ, ਮੈਂ ਲੀਨ ਰਹਾਂ ।੪।

**ਅਰਥ** :—(ਹੇ ਭਾਈ ! ਮੇਰੀ ਸਦਾ ਇਹੀ ਅਰਜ਼ੋਈ ਹੈ ਕਿ) ਮੈਂ ਜੇਹੜੀ ਭੀ ਮੰਗ ਆਪਣੇ ਮਨ ਵਿਚ ਕਰਾਂ, ਉਹ ਮੰਗ ਮੈਂ ਆਪਣੇ ਪਰਮਾਤਮਾ ਤੋਂ ਪ੍ਰਾਪਤ ਕਰ ਲਵਾਂ, ਮੈਂ ਗੁਰੂ ਦੇ ਘਰ ਵਿਚ (ਸਾਧ ਸੰਗਤਿ ਵਿਚ) ਝਾੜੂ ਦਿਆ ਕਰਾਂ ਅਤੇ ਪੱਖਾਂ ਝੱਲਿਆ ਕਰਾਂ ।੧।ਰਹਾਉ।

(ਹੇ ਭਾਈ ! ਮੇਰੀ ਇਹ ਤਾਂਘ ਹੈ ਕਿ ਗੁਰੂ ਦੇ ਘਰ ਵਿਚ) ਮੈਂ ਆਪਣੇ ਸਿਰ ਨਾਲ ਪਾਣੀ ਢੋਇਆ ਕਰਾਂ, ਅਤੇ ਆਪਣੇ ਹੱਥਾਂ ਨਾਲ (ਸੰਤ ਜਨਾਂ ਦੇ) ਪੈਰ ਧੋਇਆ ਕਰਾਂ, ਮੈਂ ਲੱਖਾਂ ਵਾਰੀ (ਗੁਰੂ ਤੋਂ) ਸਦਕੇ ਜਾਵਾਂ ਅਤੇ (ਗੁਰੂ ਦੀ ਸੰਗਤਿ ਦਾ) ਦਰਸਨ ਕਰ ਕੇ (ਆਪਣੇ ਅੰਦਰ) ਆਤਮਕ ਜੀਵਨ ਪੈਦਾ ਕਰਦਾ ਰਹਾਂ ।੧।

(ਹੇ ਭਾਈ ! ਮੇਰੀ ਇਹ ਅਰਦਾਸਿ ਹੈ ਕਿ ਸਾਧ ਸੰਗਤਿ ਵਿਚ) ਸੰਤ ਜਨ ਪਰਮਾਤਮਾ ਦੇ ਆਤਮਕ ਜੀਵਨ ਦੇਣ ਵਾਲੇ ਜੋ ਗੁਣ ਉਚਾਰਦੇ ਹਨ, ਉਹਨਾਂ ਨੂੰ ਸੁਣ ਕੇ ਮੈਂ ਆਪਣੇ ਮਨ ਨੂੰ (ਨਾਮ-ਅੰਮ੍ਰਿਤ) ਪਿਲਾਇਆ ਕਰਾਂ, (ਨਾਮ-ਅੰਮ੍ਰਿਤ ਦੇ) ਉਸ ਸੁਆਦ ਵਿਚ (ਮੇਰੇ ਅੰਦਰ) ਸ਼ਾਂਤੀ ਅਤੇ (ਤ੍ਰਿਸ਼ਨਾ ਤੋਂ) ਰਜੇਵਾਂ ਪੈਦਾ ਹੋਵੇ, (ਨਾਮ-ਅੰਮ੍ਰਿਤ ਦੀ ਸਹਾਇਤਾ ਨਾਲ) ਮੈਂ (ਆਪਣੇ ਅੰਦਰੋਂ) ਵਿਸ਼ਿਆਂ ਦੀ ਸੜਨ ਬੁਝਾਂਦਾ ਰਹਾਂ ।੨।

(ਹੇ ਭਾਈ ! ਮੇਰੀ ਇਹੀ ਅਰਦਾਸਿ ਹੈ ਕਿ) ਜਦੋਂ ਸੰਤ ਜਨ ਸਾਧ ਸੰਗਤਿ ਵਿਚ ਬੈਠ ਕੇ ਪਰਮਾਤਮਾ ਦੀ ਭਗਤੀ ਕਰਦੇ ਹਨ, ਉਹਨਾਂ ਨਾਲ ਮਿਲ ਕੇ ਮੈਂ ਭੀ ਪਰਮਾਤਮਾ ਦੇ ਗੁਣ ਗਾਇਆ ਕਰਾਂ, ਮੈਂ ਸੰਤ ਜਨਾਂ ਅੱਗੇ ਸਿਰ ਨਿਵਾਇਆ ਕਰਾਂ, ਅਤੇ ਉਹਨਾਂ ਦੇ ਚਰਨਾਂ ਦੀ ਧੂੜ (ਆਪਣੇ) ਮੱਥੇ ਉੱਤੇ ਲਾਇਆ ਕਰਾਂ ।੩।

ਹੇ ਪ੍ਰਭੂ ! (ਤੇਰੇ ਦਰ ਤੇ) ਨਾਨਕ ਦੀ ਇਹੀ ਬੇਨਤੀ ਹੈ ਕਿ ਉਠਦਿਆਂ ਬੈਠਦਿਆਂ (ਹਰ ਵੇਲੇ) ਮੈਂ (ਤੇਰਾ) ਨਾਮ ਜਪਿਆ ਕਰਾਂ, ਮੈਂ ਇਸ ਕੰਮ ਨੂੰ (ਹੀ ਸ੍ਰੇਸ਼ਟ ਜਾਣ ਕੇ ਨਿੱਤ) ਕਰਿਆ ਕਰਾਂ, ਅਤੇ, ਹੇ ਹਰੀ ! ਮੈਂ ਤੇਰੇ ਹੀ ਚਰਨਾਂ ਵਿਚ ਲੀਨ ਰਹਾਂ ।੪।੨੧।੫੧।

**ਬਿਲਾਵਲੁ ਮਹਲਾ ੫ ॥ ਇਹੁ ਸਾਗਰੁ ਸੋਈ ਤਰੈ ਜੋ ਹਰਿ ਗੁਣ ਗਾਏ ॥ ਸਾਧ ਸੰਗਤਿ ਕੈ ਸੰਗਿ ਵਸੈ ਵਡਭਾਗੀ ਪਾਏ ॥੧॥ ਸੁਣਿ ਸੁਣਿ ਜੀਵੈ ਦਾਸੁ, ਤੁਮ੍ ਬਾਣੀ ਜਨ ਆਖੀ ॥ ਪ੍ਰਗਟ ਭਈ ਸਭ ਲੋਅ ਮਹਿ ਸੇਵਕ ਕੀ ਰਾਖੀ ॥੧॥ ਰਹਾਉ ॥ ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ ॥ ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ ॥੨॥ ਜਨਮ ਮਰਣ ਦੁਖ ਕਾਟਿਆ ਸੁਖ ਕਾ ਥਾਨੁ ਪਾਇਆ ॥ ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ ॥੩॥ ਮਤ ਕੋਈ ਜਾਣਹੁ ਅਵਰੁ ਕਛੁ ਸਭ ਪ੍ਰਭ ਕੈ ਹਾਥਿ ॥ ਸਰਬ ਸੂਖ ਨਾਨਕ ਪਾਏ ਸੰਗਿ ਸੰਤਨ ਸਾਥਿ ॥੪॥੨੨॥੫੨॥ {ਪੰਨਾ ੮੧੩-੮੧੪}**

**ਪਦ ਅਰਥ** :—ਸਾਗਰੁ—ਸਮੁੰਦਰ । ਸੋਈ—ਉਹੀ ਮਨੁੱਖ । ਕੈ ਸੰਗਿ—ਦੇ ਨਾਲ । ਵਸੈ—ਵੱਸਦਾ ਹੈ । ਵਡਭਾਗੀ—ਵੱਡੇ ਭਾਗਾਂ ਵਾਲਾ ਮਨੁੱਖ ।੧।

ਸੁਣਿ—ਸੁਣ ਕੇ । ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ । ਤੁਮ੍ ਜਨ—ਤੇਰੇ ਜਨਾਂ ਨੇ । ਲੋਅ ਮਹਿ—ਲੋਕ ਮਹਿ, ਜਗਤ ਵਿਚ । ਰਾਖੀ—ਬਚਾਈ ਹੋਈ ਇੱਜ਼ਤ ।੧।ਰਹਾਉ।

ਤੇ—ਤੋਂ, ਵਿਚੋਂ । ਅਗਨਿ—ਅੱਗ । ਪ੍ਰਭਿ—ਪ੍ਰਭੂ ਨੇ । ਜਲਨਿ—ਸੜਨ । ਸੰਚਿਆ—ਛਿੜਕਿਆ ।੨।

ਸਿਲਕ—ਫਾਹੀ । ਪ੍ਰਭ ਭਾਇਆ—ਪ੍ਰਭੂ ਨੂੰ ਪਿਆਰਾ ਲੱਗਾ ।੩।

ਸਭ—ਸਾਰੀ (ਜੀਵਨ-ਜੁਗਤਿ) । ਹਾਥਿ—ਹੱਥ ਵਿਚ । ਸਾਥਿ—ਸਾਥ ਵਿਚ । ਸੰਗਿ—ਨਾਲ ।੪।

**ਅਰਥ** :—ਹੇ ਪ੍ਰਭੂ ! ਤੇਰੇ ਸੇਵਕ ਤੇਰੀ ਸਿਫ਼ਤਿ-ਸਲਾਹ ਦੀ ਜੇਹੜੀ ਬਾਣੀ ਉਚਾਰਦੇ ਹਨ, ਤੇਰਾ ਦਾਸ ਉਸ ਬਾਣੀ ਨੂੰ ਹਰ ਵੇਲੇ ਸੁਣ ਸੁਣ ਕੇ ਆਤਮਕ ਜੀਵਨ ਪ੍ਰਾਪਤ ਕਰਦਾ ਹੈ । (ਇਸ ਤਰ੍ਹਾਂ ਵਿਕਾਰਾਂ ਤੋਂ ਬਚਾ ਕੇ) ਤੂੰ ਆਪਣੇ ਸੇਵਕ ਦੀ ਜੋ ਇੱਜ਼ਤ ਰੱਖਦਾ ਹੈਂ, ਉਹ ਸਾਰੇ ਸੰਸਾਰ ਵਿਚ ਉੱਘੜ ਪੈਂਦੀ ਹੈ ।੧।ਰਹਾਉ।

(ਹੇ ਭਾਈ ! ਇਹ ਜਗਤ, ਮਾਨੋ, ਇਕ ਸਮੁੰਦਰ ਹੈ ਜਿਸ ਵਿਚ ਵਿਕਾਰਾਂ ਦਾ ਪਾਣੀ ਠਾਠਾਂ ਮਾਰ ਰਿਹਾ ਹੈ) ਇਸ ਸਮੁੰਦਰ ਵਿਚੋਂ ਉਹੀ ਮਨੁੱਖ ਪਾਰ ਲੰਘਦਾ ਹੈ, ਜੇਹੜਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਜੇਹੜਾ ਸਾਧ ਸੰਗਤਿ ਦੇ ਨਾਲ ਮੇਲ-ਜੋਲ ਰੱਖਦਾ ਹੈ । (ਪਰ ਇਹ ਦਾਤਿ) ਕੋਈ ਭਾਗਾਂ ਵਾਲਾ ਮਨੁੱਖ ਪ੍ਰਾਪਤ ਕਰਦਾ ਹੈ ।੧।

(ਹੇ ਭਾਈ ! ਜਿਸ ਸੇਵਕ ਨੇ ਸਿਫ਼ਤਿ-ਸਾਲਾਹ ਦੀ ਬਾਣੀ ਸੁਣ ਕੇ ਆਤਮਕ ਜੀਵਨ ਪ੍ਰਾਪਤ ਕਰ ਲਿਆ) ਪਰਮਾਤਮਾ ਨੇ ਆਪ ਉਸ ਨੂੰ (ਵਿਕਾਰਾਂ ਦੀ) ਅੱਗ ਦੇ ਸਮੁੰਦਰ ਵਿਚੋਂ ਕੱਢ ਲਿਆ, ਪਰਮਾਤਮਾ ਨੇ ਆਪ (ਉਸ ਦੇ ਅੰਦਰੋਂ ਵਿਕਾਰਾਂ ਦੀ) ਸੜਨ ਸ਼ਾਂਤ ਕਰ ਦਿੱਤੀ । ਸਤਿਗੁਰੂ ਜੀ ਨੇ ਉਸ ਸੇਵਕ ਦੀ ਸਹਾਇਤਾ ਕੀਤੀ, ਤੇ (ਉਸ ਦੇ ਹਿਰਦੇ ਵਿਚ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਛਿੜਕਿਆ ।੨।

(ਹੇ ਭਾਈ ! ਜਿਸ ਸੇਵਕ ਨੇ ਸਿਫ਼ਤਿ-ਸਾਲਾਹ ਦੀ ਬਾਣੀ ਸੁਣ ਸੁਣ ਕੇ ਆਤਮਕ ਜੀਵਨ ਲੱਭ ਲਿਆ) ਉਸ ਨੇ ਜਨਮ ਮਰਨ ਦੇ ਗੇੜ ਦਾ ਦੁੱਖ ਕੱਟ ਲਿਆ, ਉਸ ਨੇ ਉਹ (ਆਤਮਕ) ਟਿਕਾਣਾ ਲੱਭ ਲਿਆ ਜਿਥੇ ਸੁਖ ਹੀ ਸੁਖ ਹੈ, ਉਸ ਨੇ (ਆਪਣੇ ਅੰਦਰੋਂ) ਭਟਕਣਾ ਤੇ ਮੋਹ ਦੀ ਫਾਹੀ ਕੱਟ ਲਈ, ਉਹ ਸੇਵਕ ਆਪਣੇ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪਿਆ ।੩।

(ਪਰ, ਹੇ ਭਾਈ !) ਕਿਤੇ ਇਹ ਨਾਹ ਸਮਝ ਲੈਣਾ (ਕਿ ਇਹੋ ਜਿਹਾ ਆਤਮਕ) ਆਨੰਦ ਮਾਣਨ ਵਾਸਤੇ ਅਸਾਂ ਜੀਵਾਂ ਦਾ) ਕੋਈ ਹੋਰ ਚਾਰਾ ਚੱਲ ਸਕਦਾ ਹੈ (ਯਕੀਨ ਨਾਲ ਜਾਣੋ ਕਿ) ਹਰੇਕ ਜੁਗਤਿ ਪਰਮਾਤਮਾ ਦੇ (ਆਪਣੇ) ਹੱਥ ਵਿਚ ਹੈ । ਹੇ ਨਾਨਕ ! ਉਹੀ ਸੇਵਕ ਸਾਰੇ ਸੁਖ ਪ੍ਰਾਪਤ ਕਰਦਾ ਹੈ ਜੋ ਸੰਤ ਜਨਾਂ ਦੀ ਸੰਗਤਿ ਵਿਚ ਰਹਿੰਦਾ ਹੈ ਜੋ ਸੰਤ ਜਨਾਂ ਦੇ ਨਾਲ ਰਹਿੰਦਾ ਹੈ ।੪।੨੨।੫੨।

**ਬਿਲਾਵਲੁ ਮਹਲਾ ੫ ॥ ਬੰਧਨ ਕਾਟੇ ਆਪਿ ਪ੍ਰਭਿ ਹੋਆ ਕਿਰਪਾਲ ॥ ਦੀਨ ਦਇਆਲ ਪ੍ਰਭ ਪਾਰਬ੍ਰਹਮ ਤਾ ਕੀ ਨਦਰਿ ਨਿਹਾਲ ॥੧॥ ਗੁਰਿ ਪੂਰੈ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥ ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥੧॥ ਰਹਾਉ ॥ ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥ ਸਾਧ ਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ ॥੨॥ ਹਰਿ ਹਰਿ ਹਰਿ ਹਰਿ ਜਾਪੀਐ ਅੰਤਰਿ ਲਿਵ ਲਾਈ ॥ ਕਿਲਵਿਖ ਉਤਰਹਿ**

**ਸੁਧੁ ਹੋਇ ਸਾਧੂ ਸਰਣਾਈ ॥੩॥ ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ ॥ ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥੪॥੨੩॥੫੩॥ {ਪੰਨਾ ੮੧੪}**

ਪਦ ਅਰਥ :—ਪ੍ਰਭਿ—ਪ੍ਰਭੂ ਨੇ । ਕਿਰਪਾਲ—{ਕਿਰਪਾ-ਆਲਯ} ਦਇਆਵਾਨ । ਨਦਰਿ—ਨਿਗਾਹ । ਨਿਹਾਲ—ਆਨੰਦ-ਭਰਪੂਰ ।੧।

ਗੁਰਿ ਪੂਰੈ—ਪੂਰੇ ਗੁਰੂ ਨੇ । ਸੀਤਲੁ—ਠੰਢਾ, ਸ਼ਾਂਤ । ਧਿਆਵਨ ਜੋਗੁ—ਜਿਸ ਦਾ ਧਿਆਨ ਧਰਨਾ ਚਾਹੀਦਾ ਹੈ ।੧।ਰਹਾਉ।

ਅਉਖਧੁ—ਦਵਾਈ । ਜਿਤੁ—ਜਿਸ (ਅਉਖਧ) ਦੀ ਰਾਹੀਂ । ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਹਿਤੈ—(ਨਾਮ-ਦਵਾਈ) ਪਿਆਰੀ ਲੱਗਦੀ ਹੈ । ਨ ਜਾਪੈ—ਨਹੀਂ ਜਾਪਦਾ, ਪ੍ਰਤੀਤ ਨਹੀਂ ਹੁੰਦਾ ।੨।

ਜਾਪੀਐ—ਜਪਣਾ ਚਾਹੀਦਾ ਹੈ । ਅੰਤਰਿ—(ਮਨ ਦੇ) ਅੰਦਰ । ਲਾਈ—ਲਾਇ, ਲਾ ਕੇ । ਕਿਲਵਿਖ—(ਸਾਰੇ) ਪਾਪ । ਸੁਧੁ—ਪਵਿਤ੍ਰ । ਸਾਧ—ਗੁਰੂ ।੩।

ਜਸੁ—ਸੋਭਾ, ਵਡਿਆਈ । ਨਾਮ ਜਸੁ—ਨਾਮ ਦੀ ਵਡਿਆਈ । ਤਾ ਕੀ—ਉਸ (ਮਨੁੱਖ) ਦੀ । ਬਲਾਈ—ਬਲਾ, ਬਿਪਤਾ । ਮਹਾ ਮੰਤ੍ਰੁ—ਸਭ ਤੋਂ ਵੱਡਾ ਮੰਤਰ । ਗਾਈ—ਗਾਏ, ਗਾਂਦਾ ਹੈ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਉੱਤੇ ਪੂਰੇ ਗੁਰੂ ਨੇ ਕਿਰਪਾ ਕਰ ਦਿੱਤੀ, ਧਿਆਵਣ-ਜੋਗ ਪ੍ਰਭੂ ਦਾ ਧਿਆਨ ਧਰ ਕੇ ਉਸ ਮਨੁੱਖ ਦਾ (ਹਰੇਕ) ਦੁੱਖ (ਹਰੇਕ) ਰੋਗ ਦੂਰ ਹੋ ਜਾਂਦਾ ਹੈ, ਉਸ ਦਾ ਮਨ ਉਸ ਦਾ ਹਿਰਦਾ ਠੰਢਾ-ਠਾਰ ਹੋ ਜਾਂਦਾ ਹੈ, ਉਹ ਮਨੁੱਖ ਸੁਖੀ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਉਤੇ ਪੂਰੇ ਗੁਰੂ ਨੇ ਕਿਰਪਾ ਕਰ ਦਿੱਤੀ) ਪ੍ਰਭੂ ਨੇ ਆਪ (ਉਸ ਦੇ ਸਾਰੇ) ਬੰਧਨ ਕੱਟ ਦਿੱਤੇ, ਪ੍ਰਭੂ ਉਸ ਮਨੁੱਖ ਉਤੇ ਦਇਆਵਾਨ ਹੋ ਗਿਆ । (ਹੇ ਭਾਈ !) ਪ੍ਰਭੂ ਪਾਰਬ੍ਰਹਮ ਦੀਨਾਂ ਉਤੇ ਦਇਆ ਕਰਨ ਵਾਲਾ ਹੈ (ਜਿਸ ਭੀ ਗ਼ਰੀਬ ਉਤੇ ਪ੍ਰਭੂ ਨਿਗਾਹ ਕਰਦਾ ਹੈ) ਉਹ ਮਨੁੱਖ ਉਸ (ਪ੍ਰਭੂ) ਦੀ ਨਿਗਾਹ ਨਾਲ ਆਨੰਦ-ਭਰਪੂਰ ਹੋ ਜਾਂਦਾ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ (ਇਕ ਐਸੀ) ਦਵਾਈ ਹੈ ਜਿਸ ਦੀ ਬਰਕਤਿ ਨਾਲ (ਕੋਈ ਭੀ) ਰੋਗ ਜ਼ੋਰ ਨਹੀਂ ਪਾ ਸਕਦਾ । ਜਦੋਂ ਗੁਰੂ ਦੀ ਸੰਗਤਿ ਵਿਚ ਟਿਕ ਕੇ (ਮਨੁੱਖ ਦੇ) ਮਨ ਵਿਚ ਤਨ ਵਿਚ (ਹਰਿ-ਨਾਮ) ਪਿਆਰਾ ਲੱਗਣ ਲੱਗ ਪੈਂਦਾ ਹੈ, ਤਦੋਂ (ਮਨੁੱਖ ਨੂੰ) ਕੋਈ ਦੁੱਖ ਮਹਿਸੂਸ ਨਹੀਂ ਹੁੰਦਾ ।੨।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਆਪਣੇ ਅੰਦਰ ਸੁਰਤਿ ਜੋੜ ਕੇ, ਸਦਾ ਪਰਮਾਤਮਾ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ । (ਇਸ ਤਰ੍ਹਾਂ ਸਾਰੇ) ਪਾਪ (ਮਨ ਤੋਂ) ਲਹਿ ਜਾਂਦੇ ਹਨ, (ਮਨ) ਪਵਿੱਤਰ ਹੋ ਜਾਂਦਾ ਹੈ ।੩।

ਹੇ ਭਾਈ ! ਨਾਨਕ (ਇਕ) ਸਭ ਤੋਂ ਵੱਡਾ ਮੰਤ੍ਰ ਦੱਸਦਾ ਹੈ (ਮੰਤ੍ਰ ਇਹ ਹੈ ਕਿ ਜੇਹੜਾ ਮਨੁੱਖ) ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਪਰਮਾਤਮਾ ਦੇ ਨਾਮ ਦੀ ਵਡਿਆਈ ਸੁਣਦਿਆਂ ਤੇ ਜਪਦਿਆਂ ਉਸ ਮਨੁੱਖ ਦੀ ਹਰੇਕ ਬਲਾ (ਬਿਪਤਾ) ਦੂਰ ਹੋ ਜਾਂਦੀ ਹੈ ।੪।੨੩।੫੩।

**ਬਿਲਾਵਲੁ ਮਹਲਾ ੫ ॥ ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥ ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ ॥੧॥ ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥ ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥੧॥ ਰਹਾਉ ॥ ਸਿਮਰਤ ਸਿਮਰਤ ਸਿਮਰੀਐ ਸੋ ਪੁਰਖੁ ਦਾਤਾਰੁ ॥ ਮਨ ਤੇ ਕਬਹੁ ਨ ਵੀਸਰੈ ਸੋ ਪੁਰਖੁ ਅਪਾਰੁ**

**॥੨॥ ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥ ਜਾ ਕਉ ਕਿਰਪਾ ਕਰਹੁ ਪ੍ਰਭ ਤਾ ਕਉ ਲਾਵਹੁ ਸੇਵ ॥੩॥ ਨਿਧਿ ਨਿਧਾਨ ਅੰਮ੍ਰਿਤੁ ਪੀਆ ਮਨਿ ਤਨਿ ਆਨੰਦ ॥ ਨਾਨਕ ਕਬਹੁ ਨ ਵੀਸਰੈ ਪ੍ਰਭ ਪਰਮਾਨੰਦ ॥੪॥੨੪॥੫੪॥ {ਪੰਨਾ ੮੧੪}**

**ਪਦ ਅਰਥ** :—ਤੇ—ਤੋਂ । ਭੈ ਤੇ—{ਸੰਬੰਧਕ ਦੇ ਨਾਲ ਲਫ਼ਜ਼ 'ਭਉ' ਤੋਂ ਲਫ਼ਜ਼ 'ਭੈ' ਬਣ ਜਾਂਦਾ ਹੈ । ਭਉ—ਡਰ, ਅਦਬ, ਨਿਰਮਲ ਡਰ} ਨਿਰਮਲ ਡਰ ਦੀ ਬਰਕਤਿ ਨਾਲ । ਅੰਤਰਿ—ਅੰਦਰ, ਹਿਰਦੇ ਵਿਚ । ਭ੍ਰਾਂਤਿ—ਭਟਕਣਾ ।੧।

ਜਿਸੁ—ਜਿਸ (ਮਨੁੱਖ) ਨੂੰ । ਭੇਟਿਆ—ਮਿਲ ਪਿਆ । ਤਾ ਕੇ—ਉਸ ਦੇ (ਹਿਰਦੇ) ਵਿਚ । ਸੁਖਿ—ਸੁਖ ਨੇ ।੧।ਰਹਾਉ।

ਸਿਮਰਤ ਸਿਮਰਤ—ਹਰ ਵੇਲੇ ਸਿਮਰਦਿਆਂ । ਪੁਰਖੁ—ਸਰਬ-ਵਿਆਪਕ ਪ੍ਰਭੂ । ਮਨ ਤੇ—ਮਨ ਤੋਂ ।੨।

ਸਿਉ—ਨਾਲ । ਰੰਗੁ—ਪਿਆਰਾ । ਜਾ ਕਉ—ਜਿਸ ਨੂੰ, ਜਿਸ (ਮਨੁੱਖ) ਉੱਤੇ । ਪ੍ਰਭ—ਹੇ ਪ੍ਰਭੂ ! ।੩।

ਨਿਧਿ—(ਦੁਨੀਆ ਦੇ ਸਾਰੇ) ਖ਼ਜ਼ਾਨੇ । ਨਿਧਾਨ—ਖ਼ਜ਼ਾਨੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਮਨਿ—ਮਨ ਵਿਚ । ਤਨਿ—ਤਨ ਵਿਚ । ਪਰਮਾਨੰਦ—{ਪਰਮ-ਆਨੰਦ} ਸਭ ਤੋਂ ਉੱਚੇ ਆਨੰਦ ਦਾ ਮਾਲਕ ਪ੍ਰਭੂ ।੪।

**ਅਰਥ** :—ਹੇ ਭਾਈ ! ਆਪਣੇ ਮਨ ਦੀ ਮਤਿ ਛੱਡ ਦੇਣੀ ਚਾਹੀਦੀ ਹੈ, (ਗੁਰੂ ਦਾ) ਉਪਦੇਸ਼ ਸੁਣਨਾ ਚਾਹੀਦਾ ਹੈ । ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, (ਯਕੀਨ ਜਾਣੋ ਕਿ) ਉਸ (ਮਨੁੱਖ) ਦੇ ਹਿਰਦੇ ਵਿਚ ਸੁਖ ਨੇ ਪਰਵੇਸ਼ ਕਰ ਲਿਆ ।੧।ਰਹਾਉ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਿਰਮਲ ਡਰ ਹਿਰਦੇ ਵਿਚ ਪੈਦਾ ਹੋ ਜਾਂਦਾ ਹੈ, ਉਸ) ਨਿਰਮਲ ਡਰ ਦੀ ਰਾਹੀਂ ਪ੍ਰਭੂ ਦੀ ਭਗਤੀ (ਹਿਰਦੇ ਵਿਚ) ਪੈਦਾ ਹੁੰਦੀ ਹੈ, ਅਤੇ ਮਨ ਵਿਚ ਠੰਡ ਪੈ ਜਾਂਦੀ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ ਜਪਦਿਆਂ (ਹਰੇਕ ਕਿਸਮ ਦਾ) ਭਰਮ ਭਟਕਣ ਨਾਸ ਹੋ ਜਾਂਦਾ ਹੈ ।੧।

ਹੇ ਭਾਈ ! ਸਭ ਦਾਤਾਂ ਬਖ਼ਸ਼ਣ ਵਾਲੇ ਉਸ ਸਰਬ-ਵਿਆਪਕ ਪ੍ਰਭੂ ਨੂੰ ਹਰ ਵੇਲੇ ਹੀ ਸਿਮਰਦੇ ਰਹਿਣਾ ਚਾਹੀਦਾ ਹੈ । (ਹੇ ਭਾਈ ! ਖ਼ਿਆਲ ਰੱਖ ਕਿ) ਉਹ ਬੇਅੰਤ ਅਕਾਲ ਪੁਰਖ ਕਦੇ ਭੀ ਮਨ ਤੋਂ ਨਾਹ ਭੁੱਲੇ ।੨।

ਹੇ ਭਾਈ ! ਗੁਰੂ ਦੀ ਇਹ ਅਚਰਜ ਵਡਿਆਈ ਹੈ ਕਿ ਉਸ ਦੀ ਕਿਰਪਾ ਨਾਲ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਪ੍ਰੀਤਿ ਬਣ ਜਾਂਦੀ ਹੈ । ਹੇ ਪ੍ਰਭੂ ! ਜਿਸ ਮਨੁੱਖ ਉੱਤੇ ਤੂੰ ਕਿਰਪਾ ਕਰਦਾ ਹੈਂ (ਉਸ ਨੂੰ ਗੁਰੂ ਮਿਲਾਂਦਾ ਹੈਂ ਅਤੇ ਉਸ ਨੂੰ) ਤੂੰ ਆਪਣੀ ਸੇਵਾ-ਭਗਤੀ ਵਿਚ ਲਾ ਲੈਂਦਾ ਹੈਂ ।੩।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਨੇ) ਆਤਮਕ ਜੀਵਨ ਦੇਣ ਵਾਲਾ (ਉਹ) ਨਾਮ-ਜਲ ਪੀ ਲਿਆ (ਜੋ) ਸਾਰੇ ਖ਼ਜ਼ਾਨਿਆਂ ਦਾ ਖ਼ਜ਼ਾਨਾ ਹੈ, (ਉਸ ਮਨੁੱਖ ਦੇ) ਮਨ ਵਿਚ ਹਿਰਦੇ ਵਿਚ ਖ਼ੁਸ਼ੀ ਭਰੀ ਰਹਿੰਦੀ ਹੈ । ਹੇ ਨਾਨਕ ! (ਖ਼ਿਆਲ ਰੱਖ ਕਿ) ਸਭ ਤੋਂ ਉੱਚੇ ਆਨੰਦ ਦਾ ਮਾਲਕ ਪਰਮਾਤਮਾ ਕਦੇ ਭੀ (ਮਨ ਤੋਂ) ਵਿਸਰ ਨਾਹ ਜਾਏ ।੪।੨੪।੫੪।

**ਬਿਲਾਵਲੁ ਮਹਲਾ ੫ ॥ ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ ॥ ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ ॥੧॥ ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ ॥ ਤਨੁ ਮਨੁ ਸਭੁ ਸੀਤਲੁ ਭਇਆ ਪਾਇਆ**

**ਸੁਖੁ ਬੀਰ ॥੧॥ ਰਹਾਉ ॥ ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ ॥ ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ ॥੨॥ ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ ॥ ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ ॥੩॥ ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ ॥ ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥੪॥੨੫॥੫੫॥ {ਪੰਨਾ ੮੧੪}**

**ਪਦ ਅਰਥ** :—ਮਮਤਾ—ਅਪਣੱਤ {ਮਮ—ਮੇਰਾ । ਮਮਤਾ—ਇਹ ਖਿੱਚ ਕਿ ਮਾਇਆ ਮੇਰੀ ਬਣ ਜਾਏ} । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਭਰਮਾ—ਵਹਿਮ । ਥਿਤਿ—{ਸ੍ਥਿਤਿ} ਸ਼ਾਂਤੀ, ਟਿਕਾਉ । ਗੁਰਿ—ਗੁਰੂ ਨੇ । ਕੀਨੇ ਧਰਮਾ—(ਸਹਾਇਤਾ ਕਰਨ ਦਾ) ਨੇਮ ਨਿਬਾਹ ਦਿੱਤਾ ਹੈ ।੧।

ਮੇਰੀ ਪੀਰ—ਮਮਤਾ ਦਾ ਦੁੱਖ । ਸੀਤਲੁ—ਸ਼ਾਂਤ । ਬੀਰ—ਹੇ ਭਾਈ ! ।੧।

ਸੋਵਤ—ਮਾਇਆ ਦੇ ਮੋਹ ਵਿਚ ਸੁੱਤਾ ਹੋਇਆ । ਜਪਿ—ਜਪ ਕੇ । ਬਿਸਮਾਦੁ—ਅਚਰਜ-ਰੂਪ ਪ੍ਰਭੂ । ਪੀ—ਪੀ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਤਾ ਕਾ—ਉਸ (ਅੰਮ੍ਰਿਤ) ਦਾ ।੨।

ਮੁਕਤੁ—(ਮਾਇਆ ਦੇ ਬੰਧਨਾਂ ਤੋਂ) ਆਜ਼ਾਦ । ਸੰਗੀ—ਸਾਥੀ । ਨਿਰਮਲ ਦਰਬਾਰੇ—ਪਵਿੱਤਰ ਹਜ਼ੂਰੀ ਵਿਚ ।੩।

ਅਜਾਨੁ—ਅੰਞਾਣ । ਨਾਨਕ ਕਉ—ਨਾਨਕ ਨੂੰ, ਨਾਨਕ ਉੱਤੇ । ਕੀਨੁ—ਬਣਾ ਲਿਆ ।੪।

**ਅਰਥ** :—ਹੇ ਭਾਈ ! (ਜਿਸ ਭੀ ਮਨੁੱਖ ਨੇ) ਪੂਰੇ ਗੁਰੂ ਦਾ ਆਸਰਾ ਲਿਆ ਹੈ । ਉਸ ਦਾ (ਮਾਇਆ ਦੀ) ਮਮਤਾ ਵਾਲਾ ਦੁੱਖ ਦੂਰ ਹੋ ਜਾਂਦਾ ਹੈ । ਉਸ ਦਾ ਮਨ ਉਸ ਦਾ ਤਨ ਠੰਢਾ-ਠਾਰ ਹੋ ਜਾਂਦਾ ਹੈ, ਉਸ ਨੂੰ ਆਤਮਕ ਆਨੰਦ ਪ੍ਰਾਪਤ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦਾ ਆਸਰਾ ਲਿਆ) ਗੁਰੂ ਨੇ ਉਸ ਦੀ ਸਹਾਇਤਾ ਕਰਨ ਦਾ ਨੇਮ ਨਿਬਾਹ ਦਿੱਤਾ, (ਉਸ ਦੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਮਿਟ ਗਈ, (ਮਾਇਆ ਵਾਲੀ) ਅਪਣੱਤ ਦੂਰ ਹੋ ਗਈ, ਉਸ ਦੇ ਸਾਰੇ ਡਰ ਵਹਿਮ ਨੱਸ ਗਏ, ਉਸ ਨੇ ਆਤਮਕ ਅਡੋਲਤਾ ਹਾਸਲ ਕਰ ਲਈ, ਉਸ ਦੇ ਅੰਦਰ ਆਤਮਕ ਆਨੰਦ ਪੈਦਾ ਹੋ ਗਿਆ ।੧।

(ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦਾ ਪੱਲਾ ਫੜਿਆ, ਮਾਇਆ ਦੇ ਮੋਹ ਵਿਚ) ਸੁੱਤਾ ਹੋਇਆ ਉਸ ਦਾ ਮਨ ਪਰਮਾਤਮਾ ਦਾ ਨਾਮ ਜਪ ਕੇ ਜਾਗ ਪਿਆ, ਉਸ ਨੇ (ਹਰ ਥਾਂ) ਅਚਰਜ-ਰੂਪ ਪਰਮਾਤਮਾ ਦਾ ਦਰਸਨ ਕਰ ਲਿਆ । ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਕੇ ਉਸ ਦਾ ਮਨ (ਮਾਇਆ ਵਲੋਂ) ਰੱਜ ਗਿਆ । ਹੇ ਭਾਈ ! ਉਸ ਨਾਮ-ਅੰਮ੍ਰਿਤ ਦਾ ਸੁਆਦ ਹੈ ਹੀ ਅਚਰਜ ।੨।

(ਹੇ ਭਾਈ ! ਗੁਰੂ ਦੀ ਸਰਨ ਪੈਣ ਵਾਲਾ ਮਨੁੱਖ) ਆਪ (ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਜਾਂਦਾ ਹੈ, ਉਸ ਦੇ ਸਾਥੀ ਭੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ, ਉਹ ਮਨੁੱਖ ਆਪਣੀਆਂ ਕੁਲਾਂ ਨੂੰ, ਆਪਣੇ ਪਰਵਾਰ ਨੂੰ ਪਾਰ ਲੰਘਾ ਲੈਂਦਾ ਹੈ । ਗੁਰੂ ਦੀ ਕੀਤੀ ਹੋਈ ਸੇਵਾ ਉਸ ਨੂੰ ਫਲ-ਦਾਇਕ ਸਾਬਤ ਹੋ ਜਾਂਦੀ ਹੈ, (ਪ੍ਰਭੂ ਦੀ) ਪਵਿੱਤਰ ਹਜ਼ੂਰੀ ਵਿਚ (ਉਸ ਨੂੰ ਥਾਂ ਮਿਲ ਜਾਂਦੀ ਹੈ) ।੩।

ਹੇ ਭਾਈ ! ਮੈਂ ਨੀਚ ਸਾਂ, ਅਨਾਥ ਸਾਂ, ਅੰਞਾਨ ਸਾਂ, ਮੇਰੇ ਅੰਦਰ ਕੋਈ ਗੁਣ ਨਹੀਂ ਸਨ, ਮੈਂ ਗੁਣਾਂ ਤੋਂ ਸੱਖਣਾ ਸਾਂ (ਪਰ ਗੁਰੂ ਦੀ ਸਰਨ ਪੈਣ ਕਰ ਕੇ, ਮੈਂ) ਨਾਨਕ ਉਤੇ ਪਰਮਾਤਮਾ ਦੀ ਮੇਹਰ ਹੋਈ, ਪਰਮਾਤਮਾ ਨੇ ਮੈਨੂੰ ਆਪਣਾ ਸੇਵਕ ਬਣਾ ਲਿਆ ।੪।੨੫।੫੫।

**ਬਿਲਾਵਲੁ ਮਹਲਾ ੫ ॥ ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ ॥ ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ ॥੧॥ ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ ॥ ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ ॥੧॥ ਰਹਾਉ ॥ ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ ॥ ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ ॥੨॥ ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥ ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥੩॥ ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥ ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥੪॥੨੬॥੫੬॥ {ਪੰਨਾ ੮੧੫}**

**ਪਦ ਅਰਥ** :—ਅਨ—{ਅੰਯ} ਹੋਰ । ਠਾਉ—{ਸ੍ਥਾਨ} ਥਾਂ । ਤਾਣ—ਬਲ । ਦੀਬਾਣੁ—ਆਸਰਾ । ਪ੍ਰਭ—ਹੇ ਪ੍ਰਭੂ ! ।੧।

ਪ੍ਰਭਿ—ਪ੍ਰਭੂ ਨੇ । ਰਖਿ ਲੀਏ—ਰੱਖਿਆ ਕੀਤੀ । ਪਚੇ—{ ਲੁ—ੱ} ਸੜਦੇ ਰਹੇ । ਜਮ ਕਾਲਿ—ਜਮ ਕਾਲ ਨੇ, ਆਤਮਕ ਮੌਤ ਨੇ । ਗ੍ਰਸੀਏ—ਗ੍ਰਸੀ ਰੱਖੇ, ਹੜੱਪ ਕੀਤੀ ਰੱਖੇ ।੧।ਰਹਾਉ।

ਕੋ—ਕੋਈ । ਰਵਿਆ—ਵਿਆਪਕ ਹੈ । ਸ੍ਰਬ—{ਸਵ੍ਰ} ਸਰਬ, ਸਾਰੇ । ਥਾਇ—ਥਾਂ ਵਿਚ ।੨।

ਭਗਤਨ ਕੀ ਬਾਨੀ—ਭਗਤਾਂ ਦੇ ਬਚਨਾਂ ਦੀ ਰਾਹੀਂ, ਭਗਤਾਂ ਦੀ ਜ਼ਬਾਨੀ । ਸਗਲ—ਸਾਰੇ । ਖੰਡ ਖੰਡ—ਟੋਟੇ ਟੋਟੇ । ਲੀਏ ਮਾਨੀ—ਮੰਨ ਲਏ, ਆਦਰ ਦਿੱਤਾ ।੩।

ਸਤਿ—ਅਟੱਲ । ਪਰਗਟ—ਪ੍ਰਤੱਖ ਤੌਰ ਤੇ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੇ ਮੇਹਰ ਕਰ ਕੇ ਆਪਣੇ ਸੇਵਕਾਂ ਦੀ ਸਦਾ ਹੀ ਆਪ ਰੱਖਿਆ ਕੀਤੀ ਹੈ । ਨਿੰਦਕ (ਸੇਵਕਾਂ ਦੀ) ਨਿੰਦਾ ਕਰ ਕਰ ਕੇ (ਸਦਾ) ਸੜਦੇ-ਭੁੱਜਦੇ ਰਹੇ, ਉਹਨਾਂ ਨੂੰ (ਸਗੋਂ) ਆਤਮਕ ਮੌਤ ਨੇ ਹੜੱਪ ਕੀਤੀ ਰੱਖਿਆ ।੧।ਰਹਾਉ।

ਹੇ ਹਰੀ ! (ਤੂੰ ਆਪਣੇ ਭਗਤਾਂ ਦੀ ਰਾਖੀ ਕੀਤੀ ਹੈ, ਕਿਉਂਕਿ) ਤੇਰੇ ਭਗਤਾਂ ਨੂੰ ਤੇਰਾ ਹੀ ਆਸਰਾ ਰਹਿੰਦਾ ਹੈ, (ਉਹਨਾਂ ਨੂੰ ਸਹਾਇਤਾ ਵਾਸਤੇ) ਹੋਰ ਕੋਈ ਥਾਂ ਨਹੀਂ ਸੁੱਝਦਾ । ਹੇ ਪ੍ਰਭੂ ! ਤੇਰਾ ਨਾਮ ਹੀ (ਤੇਰੇ ਭਗਤਾਂ ਵਾਸਤੇ) ਤਾਣ ਹੈ, ਸਹਾਰਾ ਹੈ, ਪਰਵਾਰ ਹੈ ਅਤੇ ਧਨ ਹੈ ।੧।

(ਹੇ ਭਾਈ ! ਪ੍ਰਭੂ ਆਪਣੇ ਸੰਤ ਜਨਾਂ ਦੀ ਸਦਾ ਰਾਖੀ ਕਰਦਾ ਹੈ, ਕਿਉਂਕਿ) ਸੰਤ ਜਨ ਸਦਾ ਇਕ ਪ੍ਰਭੂ ਦਾ ਹੀ ਧਿਆਨ ਧਰਦੇ ਹਨ, ਕਿਸੇ ਹੋਰ ਦਾ ਨਹੀਂ । ਜੇਹੜਾ ਪ੍ਰਭੂ ਸਭ ਥਾਂਵਾਂ ਵਿਚ ਵਿਆਪਕ ਹੈ, ਸੰਤ ਜਨ ਸਿਰਫ਼ ਉਸ ਦੇ ਦਰ ਤੇ ਹੀ ਅਰਜ਼ੋਈ ਕਰਦੇ ਹਨ ।੨।

ਹੇ ਭਾਈ ! ਭਗਤ ਜਨਾਂ ਦੀ ਆਪਣੀ ਬਾਣੀ ਦੀ ਰਾਹੀਂ ਹੀ ਪੁਰਾਣੇ ਸਮੇ ਦੀ ਹੀ ਕਥਾ ਇਉਂ ਸੁਣੀ ਜਾ ਰਹੀ ਹੈ, ਕਿ ਪਰਮਾਤਮਾ ਨੇ (ਹਰ ਸਮੇ) ਆਪਣੇ ਸੇਵਕਾਂ ਦਾ ਆਦਰ ਕੀਤਾ, ਅਤੇ (ਉਹਨਾਂ ਦੇ) ਸਾਰੇ ਵੈਰੀਆਂ ਨੂੰ ਟੋਟੇ ਟੋਟੇ ਕਰ ਦਿੱਤਾ ।੩।

ਹੇ ਭਾਈ ! ਨਾਨਕ ਆਖਦਾ ਹੈ—ਇਹ ਬਚਨ ਸਾਰੀ ਸ੍ਰਿਸ਼ਟੀ ਵਿਚ ਹੀ ਪ੍ਰਤੱਖ ਤੌਰ ਤੇ ਅਟੱਲ ਹਨ ਕਿ ਪ੍ਰਭੂ ਦੇ ਸੇਵਕ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ, (ਇਸ ਵਾਸਤੇ) ਉਹਨਾਂ ਨੂੰ ਕੋਈ ਡਰ ਪੋਹ ਨਹੀਂ ਸਕਦਾ ।੪।੨੬।੫੬।

**ਬਿਲਾਵਲੁ ਮਹਲਾ ੫ ॥ ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ ਹਾਥ ॥ ਅਵਰ ਕਰਮ ਨਹੀ ਛੂਟੀਐ ਰਾਖਹੁ ਹਰਿ ਨਾਥ ॥੧॥ ਤਉ ਸਰਣਾਗਤਿ ਮਾਧਵੇ ਪੂਰਨ ਦਇਆਲ ॥ ਛੂਟਿ ਜਾਇ ਸੰਸਾਰ ਤੇ ਰਾਖੈ ਗੋਪਾਲ ॥੧॥ ਰਹਾਉ ॥ ਆਸਾ ਭਰਮ ਬਿਕਾਰ ਮੋਹ ਇਨ੍ ਮਹਿ ਲੋਭਾਨਾ ॥ ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥੨॥ ਪਰਮ ਜੋਤਿ ਪੂਰਨ ਪੁਰਖ ਸਭਿ ਜੀਅ ਤੁਮ੍ਾਰੇ ॥ ਜਿਉ ਤੂ ਰਾਖਹਿ ਤਿਉ ਰਹਾ ਪ੍ਰਭ ਅਗਮ ਅਪਾਰੇ ॥੩॥ ਕਰਣ ਕਾਰਣ ਸਮਰਥ ਪ੍ਰਭ ਦੇਹਿ ਅਪਨਾ ਨਾਉ ॥ ਨਾਨਕ ਤਰੀਐ ਸਾਧ ਸੰਗਿ ਹਰਿ ਹਰਿ ਗੁਣ ਗਾਉ ॥੪॥੨੭॥੫੭॥ {ਪੰਨਾ ੮੧੫}**

**ਪਦ ਅਰਥ** :—ਕਾਟੈ—ਕੱਟਦਾ ਹੈ । ਜਾ ਕੈ ਹਾਥ—ਜਿਸ ਦੇ ਹੱਥਾਂ ਵਿਚ । ਅਵਰ ਕਰਮ—ਹੋਰ ਕੰਮਾਂ ਦੀ ਰਾਹੀਂ । ਨਾਥ—ਹੇ ਨਾਥ ! ।੧।

ਤਉ—ਤੇਰੀ । ਸਰਣਾਗਤਿ—ਸਰਣ-ਆਗਤਿ, ਸਰਣ ਆਉਣ ਵਾਲਾ । ਮਾਧਵੇ—{ਮਾ—ਮਾਇਆ, ਲੱਛਮੀ । ਧਵ—ਪਤੀ} ਹੇ ਮਾਧਵੇ ! ਹੇ ਮਾਇਆ ਦੇ ਪਤੀ ! ਹੇ ਪ੍ਰਭੂ ! ਦਇਆਲ—ਹੇ ਦਇਆ ਦੇ ਘਰ ! ਸੰਸਾਰ ਤੇ—ਸੰਸਾਰ ਤੋਂ, ਸੰਸਾਰ ਦੇ ਮੋਹ ਤੋਂ । ਰਾਖੈ—ਰੱਖਿਆ ਕਰਦਾ ਹੈ । ਗੋਪਾਲ—ਸ੍ਰਿਸ਼ਟੀ ਦਾ ਪਾਲਕ ਪ੍ਰਭੂ ।੧।ਰਹਾਉ।

ਇਨ੍ ਮਹਿ—ਇਹਨਾਂ ਵਿਚ {ਨੋਟ :—ਅੱਖਰ 'ਨ' ਦੇ ਹੇਠ ਅੱਧਾ 'ਹ' ਹੈ} । ਝੂਠੁ—ਨਾਸਵੰਤ, ਜਿਸ ਨਾਲ ਸਾਥ ਸਦਾ ਨਹੀਂ ਰਹਿ ਸਕਦਾ । ਮਨਿ—ਮਨ ਵਿਚ । ਨ ਜਾਨਾ—ਨਹੀਂ ਪਛਾਣਿਆ, ਸਾਂਝ ਨਹੀਂ ਪਾਈ ।੨।

ਜੋਤਿ—ਚਾਨਣ ਦਾ ਸੋਮਾ । ਪੁਰਖ—ਹੇ ਸਰਬ-ਵਿਆਪਕ ! ਸਭਿ—ਸਾਰੇ । ਜੀਅ—{ਲਫ਼ਜ਼ 'ਜੀਉ' ਬਹੁ-ਵਚਨ} । ਰਹਾ—ਰਹਾਂ, ਮੈਂ ਰਹਿੰਦਾ ਹਾਂ, ਮੈਂ ਰਹਿ ਸਕਦਾ ਹਾਂ । ਪ੍ਰਭ—ਹੇ ਪ੍ਰਭੂ ! ਅਗਮ—ਹੇ ਅਪਹੁੰਚ ! ।੩।

ਕਰਣ—ਜਗਤ । ਕਰਣ ਕਾਰਣ—ਹੇ ਜਗਤ ਦੇ ਰਚਨਹਾਰ ! ਤਰੀਐ—ਪਾਰ ਲੰਘ ਸਕਦੀ ਹੈ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਗੁਣ ਗਾਉ—ਗੁਣ ਗਾਇਆ ਕਰ ।੪।

**ਅਰਥ** :—ਹੇ ਮਾਇਆ ਦੇ ਪਤੀ ਪ੍ਰਭੂ ! ਹੇ (ਸਾਰੇ ਗੁਣਾਂ ਨਾਲ) ਭਰਪੂਰ ਪ੍ਰਭੂ ! ਹੇ ਦਇਆ ਦੇ ਸੋਮੇ ਪ੍ਰਭੂ ! (ਮੈਂ) ਤੇਰੀ ਸਰਨ ਆਇਆ (ਹਾਂ ਮੇਰੀ ਸੰਸਾਰ ਦੇ ਮੋਹ ਤੋਂ ਰੱਖਿਆ ਕਰ) । (ਹੇ ਭਾਈ !) ਸ੍ਰਿਸ਼ਟੀ ਦਾ ਪਾਲਕ ਪ੍ਰਭੂ (ਜਿਸ ਮਨੁੱਖ ਦੀ) ਰੱਖਿਆ ਕਰਦਾ ਹੈ, ਉਹ ਮਨੁੱਖ ਸੰਸਾਰ ਦੇ ਮੋਹ ਤੋਂ ਬਚ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਦੇ ਹੱਥਾਂ ਵਿਚ (ਹਰੇਕ) ਤਾਕਤ ਹੈ, ਉਹ ਪ੍ਰਭੂ (ਸਰਨ ਪਏ ਮਨੁੱਖ ਦੇ ਮਾਇਆ ਦੇ ਸਾਰੇ) ਬੰਧਨ ਕੱਟ ਦੇਂਦਾ ਹੈ । (ਹੇ ਭਾਈ ! ਪ੍ਰਭੂ ਦੀ ਸਰਨ ਪੈਣ ਤੋਂ ਬਿਨਾ) ਹੋਰ ਕੰਮਾਂ ਦੇ ਕਰਨ ਨਾਲ (ਇਹਨਾਂ ਬੰਧਨਾਂ ਤੋਂ ਖ਼ਲਾਸੀ ਨਹੀਂ ਮਿਲ ਸਕਦੀ (ਬੱਸ ! ਹਰ ਵੇਲੇ ਇਹ ਅਰਦਾਸ ਕਰੋ—) ਹੇ ਹਰੀ ! ਹੇ ਨਾਥ ! ਸਾਡੀ ਰੱਖਿਆ ਕਰ ।੧।

(ਹੇ ਭਾਈ ! ਮੰਦ-ਭਾਗੀ ਜੀਵ) ਦੁਨੀਆ ਦੀਆਂ ਆਸਾਂ, ਵਹਿਮ, ਵਿਕਾਰ, ਮਾਇਆ ਦਾ ਮੋਹ—ਇਹਨਾਂ ਵਿਚ ਹੀ ਫਸਿਆ ਰਹਿੰਦਾ ਹੈ । ਜੇਹੜੀ ਮਾਇਆ, ਨਾਲ ਤੋੜ ਸਾਥ ਨਹੀਂ ਨਿਭਣਾ, ਉਹੀ ਇਸ ਦੇ ਮਨ ਵਿਚ ਟਿਕੀ ਰਹਿੰਦੀ ਹੈ, (ਕਦੇ ਭੀ ਇਹ) ਪਰਮਾਤਮਾ ਨਾਲ ਸਾਂਝ ਨਹੀਂ ਪਾਂਦਾ ।੨।

ਹੇ ਸਭ ਤੋਂ ਉਚੇ ਚਾਨਣ ਦੇ ਸੋਮੇ ! ਹੇ ਸਭ ਗੁਣਾਂ ਨਾਲ ਭਰਪੂਰ ਪ੍ਰਭੂ ! ਹੇ ਸਰਬ-ਵਿਆਪਕ ਪ੍ਰਭੂ ! (ਅਸੀ) ਸਾਰੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਾਂ । ਹੇ ਅਪਹੁੰਚ ਤੇ ਬੇਅੰਤ ਪ੍ਰਭੂ ! ਜਿਵੇਂ ਤੂੰ ਹੀ ਮੈਨੂੰ ਰੱਖਦਾ ਹੈਂ, ਮੈਂ ਉਸੇ ਤਰ੍ਹਾਂ ਹੀ ਰਹਿ ਸਕਦਾ ਹਾਂ (ਮਾਇਆ ਦੇ ਬੰਧਨਾਂ ਤੋਂ ਤੂੰ ਹੀ ਮੈਨੂੰ ਬਚਾ ਸਕਦਾ ਹੈਂ) ।੩।

ਹੇ ਨਾਨਕ ! (ਆਖ—) ਹੇ ਜਗਤ ਦੇ ਰਚਨਹਾਰ ਪ੍ਰਭੂ ! ਹੇ ਸਭ ਕੁਝ ਕਰ ਸਕਣ ਵਾਲੇ ਪ੍ਰਭੂ ! (ਮੈਨੂੰ) ਆਪਣਾ ਨਾਮ ਬਖ਼ਸ਼ । (ਹੇ ਭਾਈ !) ਸਾਧ ਸੰਗਤਿ ਵਿਚ ਟਿਕ ਕੇ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰ, (ਇਸੇ ਤਰ੍ਹਾਂ ਹੀ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕਦਾ ਹੈਂ ।੪।੨੭।੫੭।

**ਬਿਲਾਵਲੁ ਮਹਲਾ ੫ ॥ ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ ॥ ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥੧॥ ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥ ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ ਰਹਾਉ ॥ ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ ॥ ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥ ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ ॥ ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ ॥੩॥ ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥ ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨ੍ਹਾ ॥੪॥੨੮॥੫੮॥ {ਪੰਨਾ ੮੧੫}**

**ਪਦ ਅਰਥ** :—ਪਤਰਿਆ—{ਪ੍ਰਤਾਰਯ—ਟੋ ਦਓਚਓਵਿਓ, ਟੋ ਚਹਓਟ. ਪਤਾਰਨਾ—ਬਦਨਾਮ ਕਰਨਾ} ਧੋਖਾ ਖਾ ਗਿਆ, ਬਦਨਾਮ ਹੋਇਆ । ਪਰਤੀਤਿ—ਇਤਬਾਰ । ਮਹਾ—ਵੱਡੀ । ਮੋਹਿਆ—ਠੱਗ ਲਿਆ । ਰੀਤਿ—ਮਰਯਾਦਾ, ਰਸਤਾ ।੧।

ਮਨ ਖੁਟਹਰ—ਹੇ ਖੋਟੇ ਮਨ ! ਬਿਸਾਸੁ—ਇਤਬਾਰ । ਉਦਮਾਦਾ—ਮਸਤਿਆ ਹੋਇਆ । ਖਰ—ਖੋਤਾ । ਪੈਖਰੁ—ਪਿਛਾੜੀ, ਉਹ ਰੱਸੀ ਜੋ ਖੋਤੇ ਦੇ ਪਿਛਲੇ ਪੈਰਾਂ ਨੂੰ ਬੰਨ੍ਹ ਕੇ ਕਿੱਲੇ ਨਾਲ ਬੱਧੀ ਹੁੰਦੀ ਹੈ । ਤਉ ਛੁਟੈ—ਤਦੋਂ ਖੁਲ੍ਹਦਾ ਹੈ । ਜਉ—ਜਦੋਂ ।੧।ਰਹਾਉ।

ਸੰਜਮ—ਇੰਦ੍ਰਿਆਂ ਨੂੰ ਰੋਕ ਰੱਖਣ ਦੇ ਜਤਨ । ਖੰਡੇ—ਨਾਸ ਕਰ ਦਿੱਤੇ, ਤੋੜ ਦਿੱਤੇ । ਡਾਂਡ—ਡੰਡ । ਸਿਮਰਿ ਨਾਹੀ—ਤੂੰ ਚੇਤੇ ਨਹੀਂ ਕਰਦਾ, ਤੈਨੂੰ ਭੁੱਲ ਗਏ ਹਨ । ਨਿਰਲਜ—ਬੇਸ਼ਰਮ । ਭਾਂਡ—ਹੇ ਭੰਡ ! ।੨।

ਸੰਗਿ—ਨਾਲ । ਸਹਾਈ—ਮਦਦਗਾਰ । ਸਿਉ—ਨਾਲ, ਤੋਂ । ਭੇਦੁ—ਵਿੱਥ । ਬੀਧਾ—ਵਿੰਨ੍ਹ ਲਿਆ । ਬਟਵਾਰਈ—ਬਟਵਾਰਿਆਂ ਨੇ, ਲੁਟੇਰਿਆਂ ਨੇ । ਪੰਚ—ਕਾਮਾਦਿਕ ਪੰਜ । ਖੇਦੁ—ਦੁੱਖ-ਕਲੇਸ਼ ।੩।

ਨਾਨਕ—ਹੇ ਨਾਨਕ ! ਵਸਿ—ਵੱਸ ਵਿਚ । ਕੀਨਾ—ਕੀਤਾ ਹੋਇਆ ਹੈ । ਸਰਬਸੁ—{ਸਵ.ਲਵ । ਸਵ.ਲ—ਸਾਰਾ । ਵ—ਧਨ} ਸਭ ਕੁਝ । ਪ੍ਰਭਿ—ਪ੍ਰਭੂ ਨੇ । ਕਉ—ਨੂੰ । ਦੀਨ੍ਹਾ—{ਅੱਖਰ 'ਨ' ਦੇ ਨਾਲ ਅੱਧਾ 'ਹ' ਹੈ} ਦਿੱਤਾ ।੪।

**ਅਰਥ** :—ਹੇ ਖੋਟੇ ਮਨ ! ਤੇਰਾ ਇਤਬਾਰ ਨਹੀਂ ਕੀਤਾ ਜਾ ਸਕਦਾ, (ਕਿਉਂਕਿ) ਤੂੰ (ਮਾਇਆ ਦੇ ਨਸ਼ੇ ਵਿਚ) ਬਹੁਤ ਮਸਤ ਰਹਿੰਦਾ ਹੈਂ । (ਜਿਵੇਂ) ਖੋਤੇ ਦੀ ਪਿਛਾੜੀ ਤਦੋਂ ਖੋਲ੍ਹੀ ਜਾਂਦੀ ਹੈ, ਜਦੋਂ ਉਸ ਨੂੰ ਉਤੋਂ ਲੱਦ ਲਿਆ ਜਾਂਦਾ ਹੈ (ਤਿਵੇਂ ਤੈਨੂੰ ਭੀ ਖ਼ਰਮਸਤੀ ਕਰਨ ਦਾ ਮੌਕਾ ਨਹੀਂ ਦਿੱਤਾ ਜਾਣਾ ਚਾਹੀਦਾ ।੧।ਰਹਾਉ।

ਹੇ ਮਨ ! ਤੇਰਾ ਇਤਬਾਰ ਕਰ ਕੇ ਕਿਸ ਕਿਸ ਨੇ ਧੋਖਾ ਨਹੀਂ ਖਾਧਾ ? ਤੂੰ ਵੱਡੀ ਮੋਹਣ ਵਾਲੀ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈਂ (ਤੇ, ਇਹ) ਰਸਤਾ (ਸਿੱਧਾ) ਨਰਕਾਂ ਦਾ ਹੈ ।੧।

ਹੇ ਮਨ ! ਤੂੰ ਜਪ, ਤਪ, ਸੰਜਮ (ਆਦਿਕ ਭਲੇ ਕੰਮਾਂ ਦੇ ਨੇਮ) ਤੋੜ ਦੇਂਦਾ ਹੈਂ, (ਇਸ ਕਰ ਕੇ) ਜਮਰਾਜ ਦੇ ਦੁੱਖ ਤੇ ਡੰਨ ਸਹਾਰਦਾ ਹੈਂ । ਹੇ ਬੇਸ਼ਰਮ ਭੰਡ ! ਤੂੰ ਜਨਮ ਮਰਨ ਦੇ ਗੇੜ ਦੇ ਦੁੱਖ ਚੇਤੇ ਨਹੀਂ ਕਰਦਾ ।੨।

ਹੇ ਮਨ ! ਪਰਮਾਤਮਾ (ਹੀ ਸਦਾ) ਤੇਰੇ ਨਾਲ ਹੈ, ਤੇਰਾ ਮਦਦਗਾਰ ਹੈ, ਤੇਰਾ ਮਿੱਤਰ ਹੈ, ਉਸ ਨਾਲੋਂ ਤੇਰੀ ਵਿੱਥ ਬਣੀ ਪਈ ਹੈ । ਤੈਨੂੰ (ਕਾਮਾਦਿਕ) ਪੰਜ ਲੁਟੇਰਿਆਂ ਨੇ ਆਪਣੇ ਵੱਸ ਵਿਚ ਕਰ ਰੱਖਿਆ ਹੈ (ਜਿਸ ਕਰਕੇ ਤੇਰੇ ਅੰਦਰ) ਬੜਾ ਦੁੱਖ-ਕਲੇਸ਼ ਬਣਿਆ ਰਹਿੰਦਾ ਹੈ ।੩।

ਹੇ ਨਾਨਕ ! ਜਿਨ੍ਹਾਂ ਸੰਤ ਜਨਾਂ ਨੇ (ਆਪਣਾ) ਮਨ (ਆਪਣੇ) ਵੱਸ ਵਿਚ ਕਰ ਲਿਆ ਹੈ, ਜਿਨ੍ਹਾਂ ਜਨਾਂ ਨੂੰ ਪ੍ਰਭੂ ਨੇ (ਇਹ ਦਾਤਿ) ਦਿੱਤੀ ਹੈ, ਉਹਨਾਂ ਦੀ ਸਰਨ ਪੈਣਾ ਚਾਹੀਦਾ ਹੈ । ਆਪਣਾ ਤਨ, ਆਪਣਾ ਧਨ, ਸਭ ਕੁਝ ਉਹਨਾਂ ਸੰਤ ਜਨਾਂ ਤੋਂ ਸਦਕੇ ਕਰਨਾ ਚਾਹੀਦਾ ਹੈ ।੪।੨੮।੫੮।

**ਬਿਲਾਵਲੁ ਮਹਲਾ ੫ ॥ ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥ ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥੧॥ ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥ ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥੧॥ ਰਹਾਉ ॥ ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ ॥ ਪਰ ਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨॥ ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ ॥ ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ ॥੩॥ ਮਨ ਤੇ ਕਦੇ ਨ ਵੀਸਰੈ ਅਨਾਥ ਕੋ ਨਾਥ ॥ ਨਾਨਕ ਪ੍ਰਭ ਸਰਣਾਗਤੀ ਜਾ ਕੈ ਸਭੁ ਕਿਛੁ ਹਾਥ ॥੪॥੨੯॥੫੯॥ {ਪੰਨਾ ੮੧੫}**

ਪਦ ਅਰਥ :—ਸੁਖ ਸਾਰੁ—ਸੁਖਾਂ ਦਾ ਤੱਤ, ਸਭ ਤੋਂ ਸ੍ਰੇਸ਼ਟ ਸੁਖ । ਜਪਿ—ਜਪ ਕੇ ।੧।

ਚਰਨ ਕਮਲ—ਕੌਲ ਫੁੱਲ ਵਰਗੇ ਸੋਹਣੇ ਚਰਨ । ਹਉ—ਹਉਂ, ਮੈਂ । ਜੀਵਾ—ਜੀਵਾਂ, ਮੈਂ ਜੀਊਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲਦਾ ਹੈ । ਆਰਾਧਤੇ—ਸਿਮਰਦਿਆਂ । ਮੁਖਿ—ਮੂੰਹ ਨਾਲ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀਵਾ—ਪੀਵਾਂ, ਮੈਂ ਪੀਂਦਾ ਹਾਂ ।੧।ਰਹਾਉ।

ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਸਭਿ—ਸਾਰੇ । ਸੁਖਿ—ਸੁਖ ਵਿਚ । ਕੈ ਮਨਿ—ਦੇ ਮਨ ਵਿਚ । ਪਰ ਉਪਕਾਰੁ—ਦੂਜਿਆਂ ਦੀ ਭਲਾਈ ਦਾ ਕੰਮ । ਪੋਚ—ਪਾਪ ।੨।

ਧੰਨੁ—ਭਾਗਾਂ ਵਾਲਾ । ਬਸੰਤ—ਵੱਸਣ ਵਾਲੇ । ਜਹ—ਜਿੱਥੇ । ਜਪੀਐ—ਜਪਿਆ ਜਾਂਦਾ ਹੈ । ਅਤਿ ਘਨਾ—ਬਹੁਤ ਵਧੀਕ । ਸਹਜ ਬਿਸ੍ਰਾਮੁ—ਆਤਮਕ ਅਡੋਲਤਾ ਦਾ ਟਿਕਾਣਾ ।੩।

ਤੇ—ਤੋਂ । ਕੋ—ਦਾ । ਅਨਾਥ ਕੋ ਨਾਥ—ਨਿਖਸਮਿਆਂ ਦਾ ਖਸਮ । ਜਾ ਕੈ ਹਾਥ—ਜਿਸ ਦੇ ਵੱਸ ਵਿਚ ।੪।

**ਅਰਥ** :—ਹੇ ਭਾਈ ! ਗੁਰੂ ਦੇ ਸੋਹਣੇ ਚਰਨਾਂ ਦਾ ਧਿਆਨ ਧਰ ਕੇ, ਪਰਮਾਤਮਾ ਦਾ ਆਰਾਧਨ ਕਰਦਿਆਂ, ਪਰਮਾਤਮਾ ਦਾ ਨਾਮ ਜਪ ਜਪ ਕੇ, (ਜਿਉਂ ਜਿਉਂ) ਮੈਂ ਮੂੰਹ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਹਾਂ, (ਤਿਉਂ ਤਿਉਂ) ਮੈਨੂੰ ਆਤਮਕ ਜੀਵਨ ਪ੍ਰਾਪਤ ਹੁੰਦਾ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਦਾ ਨਾਮ ਜਪਣ ਦਾ) ਉੱਦਮ ਕਰਦਿਆਂ (ਮਨ ਵਿਚ) ਸਰੂਰ ਪੈਦਾ ਹੁੰਦਾ ਹੈ, ਨਾਮ ਸਿਮਰਦਿਆਂ ਸਭ ਤੋਂ ਸ੍ਰੇਸ਼ਟ ਸੁਖ ਮਿਲਦਾ ਹੈ । ਪਰਮਾਤਮਾ ਦਾ ਨਾਮ ਮੁੜ ਮੁੜ ਜਪ ਕੇ ਸਭ ਗੁਣਾਂ ਨਾਲ ਭਰਪੂਰ ਪਰਮਾਤਮਾ ਦੇ ਗੁਣਾਂ ਦਾ ਵਿਚਾਰ (ਮਨ ਵਿਚ ਟਿਕਿਆ ਰਹਿੰਦਾ ਹੈ) ।੧।

ਹੇ ਭਾਈ ! (ਪਰਮਾਤਮਾ ਦਾ ਆਰਾਧਨ ਕਰਦਿਆਂ) ਸਾਰੇ ਜੀਅ ਜੰਤ ਆਤਮਕ ਆਨੰਦ ਵਿਚ ਲੀਨ ਰਹਿੰਦੇ ਹਨ, (ਜਪਣ ਵਾਲੇ) ਸਭਨਾਂ ਦੇ ਮਨ ਵਿਚ (ਸਿਮਰਨ ਦੀ) ਤਾਂਘ ਪੈਦਾ ਹੋਈ ਰਹਿੰਦੀ ਹੈ । (ਜੇਹੜੇ ਜੇਹੜੇ

ਮਨੁੱਖ ਨਾਮ ਜਪਦੇ ਹਨ, ਉਹ) ਸਦਾ ਦੂਜਿਆਂ ਦੀ ਭਲਾਈ ਕਰਨ ਦਾ ਕੰਮ ਸੋਚਦੇ ਰਹਿੰਦੇ ਹਨ, ਕੋਈ ਪਾਪ-ਵਿਕਾਰ ਉਹਨਾਂ ਉਤੇ ਆਪਣਾ ਅਸਰ ਨਹੀਂ ਪਾ ਸਕਦਾ ।੨।

ਹੇ ਭਾਈ ! ਜਿਸ ਥਾਂ ਪਰਮਾਤਮਾ ਦਾ ਨਾਮ ਜਪਿਆ ਜਾਂਦਾ ਹੈ, ਉਹ ਥਾਂ ਭਾਗਾਂ ਵਾਲਾ ਹੋ ਜਾਂਦਾ ਹੈ, ਉਥੇ ਵੱਸਣ ਵਾਲੇ ਭੀ ਭਾਗਾਂ ਵਾਲੇ ਬਣ ਜਾਂਦੇ ਹਨ (ਕਿਉਂਕਿ ਜਿਸ ਥਾਂ) ਪਰਮਾਤਮਾ ਦੀ ਕਥਾ-ਵਾਰਤਾ, ਪ੍ਰਭੂ ਦੀ ਸਿਫ਼ਤਿ-ਸਾਲਾਹ ਬਹੁਤ ਹੁੰਦੀ ਰਹੇ, ਉਹ ਥਾਂ ਆਤਮਕ ਆਨੰਦ ਦਾ, ਆਤਮਕ ਅਡੋਲਤਾ ਦਾ ਟਿਕਾਣਾ (ਸੋਮਾ) ਬਣ ਜਾਂਦਾ ਹੈ ।੩।

(ਇਸ ਵਾਸਤੇ) ਹੇ ਨਾਨਕ ! (ਆਖ—ਹੇ ਭਾਈ !) ਉਹ ਅਨਾਥਾਂ ਦਾ ਨਾਥ ਪ੍ਰਭੂ ਕਦੇ ਮਨ ਤੋਂ ਭੁੱਲਣਾ ਨਹੀਂ ਚਾਹੀਦਾ, ਉਸ ਪ੍ਰਭੂ ਦੀ ਸਰਨ ਸਦਾ ਪਏ ਰਹਿਣਾ ਚਾਹੀਦਾ ਹੈ, ਜਿਸ ਦੇ ਹੱਥ ਵਿਚ ਹਰੇਕ ਚੀਜ਼ ਹੈ ।੪।੨੯।੫੯।

**ਬਿਲਾਵਲੁ ਮਹਲਾ ੫ ॥ ਜਿਨਿ ਤੂ ਬੰਧਿ ਕਰਿ ਛੋਡਿਆ ਫੁਨਿ ਸੁਖ ਮਹਿ ਪਾਇਆ ॥ ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋਤਾਇਆ ॥੧॥ ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ ॥ ਜਿਨਿ ਏਹੁ ਰਚਨੁ ਰਚਾਇਆ ਕੋਊ ਤਿਸ ਸਿਉ ਰੰਗੁ ਲਾਵੈ ॥੧॥ ਰਹਾਉ ॥ ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ ॥ ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ ॥੨॥ ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ ॥ ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥੩॥ ਹਮ ਤੇ ਕਛੂ ਨ ਹੋਵਨਾ ਸਰਣਿ ਪ੍ਰਭ ਸਾਧ ॥ ਮੋਹ ਮਗਨ ਕੂਪ ਅੰਧ ਤੇ ਨਾਨਕ ਗੁਰ ਕਾਢ ॥੪॥੩੦॥੬੦॥ {ਪੰਨਾ ੮੧੬}**

**ਪਦ ਅਰਥ** :—ਜਿਨਿ—ਜਿਸ (ਪਰਮਾਤਮਾ) ਨੇ । ਤੂ—ਤੈਨੂੰ । ਬੰਧਿ ਕਰਿ ਛੋਡਿਆ—ਬੰਨ੍ਹ ਕੇ ਰੱਖਿਆ ਹੋਇਆ ਸੀ । (ਮਾਂ ਦੇ ਪੇਟ ਵਿਚ) । ਫੁਨਿ—ਫਿਰ, (ਮਾਂ ਦੇ ਪੇਟ ਵਿਚੋਂ ਕੱਢ ਕੇ) । ਚਰਣਾਰਬਿੰਦ—{ਚਰਣ-ਅਰਬਿੰਦ । ਅਰਬਿੰਦ—ਕਮਲ ਫੁੱਲ} ਕੌਲ ਫੁੱਲ ਵਰਗੇ ਸੋਹਣੇ ਚਰਨ । ਸੀਤਲ—ਸ਼ਾਂਤ-ਚਿੱਤ । ਹੋਤਾਇਆ—ਹੋ ਜਾਈਦਾ ਹੈ ।

ਅਥਵਾ—ਅਤੇ । ਜੀਵਤਿਆ—ਜੀਊਂਦਿਆਂ, ਇਸ ਲੋਕ ਵਿਚ । ਮੁਇਆ—ਮੁਇਆਂ, ਪਰਲੋਕ ਵਿਚ । ਕਾਮਿ—ਕੰਮ । ਤਿਸ ਕੋਊ—ਕੋਈ ਵਿਰਲਾ । ਸਿਉ—ਨਾਲ । ਰੰਗੁ—ਪ੍ਰੇਮ ।੧।ਰਹਾਉ।

ਉਸਨ—ਗਰਮੀ । ਸੀਤ—ਠੰਡਕ । ਕਰਤਾ—ਕਰਤਾਰ । ਘਾਮ ਤੇ—ਤਪਸ਼ ਤੋਂ । ਕੀਰੀ—ਕੀੜੀ । ਤੇ—ਤੋਂ । ਹਸਤੀ—ਹਾਥੀ । ਲੇ—ਲੈ ਕੇ, (ਆਪਣੇ ਚਰਨਾਂ ਨਾਲ ਲਾ ਕੇ) ।੨।

ਅੰਡਜ—ਅੰਡੇ ਤੋਂ ਪੈਦਾ ਹੋਏ ਜੀਵ, (ਪੰਛੀ ਆਦਿਕ) । ਜੇਰਜ—ਜਿਓਰ ਤੋਂ ਜੰਮੇ ਹੋਏ (ਮਨੁੱਖ ਅਤੇ ਪਸ਼ੂ) । ਸੇਤਜ—{ਸੈਤ—ਪਸੀਨਾ} ਮੁੜ੍ਹਕੇ ਤੋਂ ਜੰਮੇ ਹੋਏ (ਜੂੰਆਂ ਆਦਿਕ) । ਉਤਭੁਜਾ—ਪਾਣੀ ਦੀ ਮਦਦ ਨਾਲ ਧਰਤੀ ਵਿਚੋਂ ਜੰਮੇ ਹੋਏ (ਬਨਸਪਤੀ) । ਕਿਰਤਿ—ਰਚਨਾ । ਨਿਰਤਿ—{ਨਿ-ਰਤਿ । ਰਤਿ—ਪਿਆਰ, ਮੋਹ} ਨਿਰਮੋਹ ਹੋ ਕੇ ।੩।

ਹਮ ਤੇ—ਅਸਾਂ (ਜੀਵਾਂ) ਤੋਂ । ਪ੍ਰਭ—ਹੇ ਪ੍ਰਭੂ ! ਸਰਣਿ ਸਾਧ—ਗੁਰੂ ਦੀ ਸਰਨ (ਰੱਖ) । ਮਗਨ—ਡੁੱਬੇ ਹੋਏ । ਕੂਪ—ਖੂਹ । ਅੰਧ—ਅੰਨ੍ਹਾ । ਗੁਰ—ਹੇ ਗੁਰੂ ! ।੪।

**ਅਰਥ** :—(ਹੇ ਭਾਈ ! ਜੇਹੜੀ ਮਾਇਆ) ਇਸ ਲੋਕ ਅਤੇ ਪਰਲੋਕ ਵਿਚ ਕਿਤੇ ਭੀ ਸਾਥ ਨਹੀਂ ਨਿਬਾਹੁੰਦੀ (ਜੀਵ ਉਸ ਨਾਲ ਸਦਾ ਮੋਹ ਪਾਈ ਰੱਖਦਾ ਹੈ) । ਜਿਸ ਪਰਮਾਤਮਾ ਨੇ ਇਹ ਸਾਰਾ ਜਗਤ ਪੈਦਾ ਕੀਤਾ ਹੈ, ਉਸ ਨਾਲ ਕੋਈ ਵਿਰਲਾ ਮਨੁੱਖ ਪਿਆਰ ਬਣਾਂਦਾ ਹੈ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਨੇ ਤੈਨੂੰ (ਪਹਿਲਾਂ ਮਾਂ ਦੇ ਪੇਟ ਵਿਚ) ਬੰਨ੍ਹ ਕੇ ਰੱਖਿਆ ਹੋਇਆ ਸੀ, ਫਿਰ (ਮਾਂ ਦੇ ਪੇਟ ਵਿਚੋਂ ਕੱਢ ਕੇ ਜਗਤ ਵਿਚ ਲਿਆ ਕੇ ਜਗਤ ਦੇ) ਸੁਖਾਂ ਵਿਚ ਲਿਆ ਵਸਾਇਆ ਹੈ, ਉਸ ਦੇ ਸੋਹਣੇ ਚਰਨ ਸਦਾ ਸਿਮਰਦਾ ਰਹੁ । (ਇਸ ਤਰ੍ਹਾਂ ਸਦਾ) ਸ਼ਾਂਤ-ਚਿੱਤ ਰਹਿ ਸਕੀਦਾ ਹੈ ।੧।

ਹੇ ਭਾਈ ! (ਵਿਕਾਰਾਂ ਦੀ) ਗਰਮੀ ਅਤੇ (ਨਾਮ ਦੀ) ਠੰਢਕ ਪਰਮਾਤਮਾ ਆਪ ਹੀ ਬਣਾਂਦਾ ਹੈ, ਉਹ (ਆਪ ਹੀ ਵਿਕਾਰਾਂ ਦੀ) ਤਪਸ਼ ਵਿਚੋਂ ਕੱਢਦਾ ਹੈ । ਉਹ ਪ੍ਰਭੂ ਕੀੜੀ (ਨਾਚੀਜ਼ ਜੀਵ ਤੋਂ) ਹਾਥੀ (ਮਾਣ-ਆਦਰ ਵਾਲਾ) ਬਣਾ ਦੇਂਦਾ ਹੈ, (ਆਪਣੇ ਚਰਨਾਂ ਨਾਲੋਂ) ਟੁੱਟੇ ਹੋਏ ਜੀਵ ਨੂੰ ਉਹ ਆਪ ਹੀ (ਬਾਹੋਂ) ਫੜ ਕੇ (ਆਪਣੇ ਚਰਨਾਂ ਨਾਲ) ਗੰਢ ਲੈਂਦਾ ਹੈ (ਉਸੇ ਦੀ ਸਰਨ ਪਿਆ ਰਹੁ) ।੨।

(ਹੇ ਭਾਈ ! ਦੁਨੀਆ ਵਿਚ) ਅੰਡੇ ਤੋਂ ਪੈਦਾ ਹੋਏ ਜੀਵ, ਜਿਓਰ ਤੋਂ ਜੰਮੇ ਹੋਏ ਜੀਵ, ਪਸੀਨੇ ਤੋਂ ਪੈਦਾ ਹੋਏ ਜੀਵ, ਸਾਰੀ ਬਨਸਪਤੀ—ਇਹ ਸਾਰੀ ਪਰਮਾਤਮਾ ਦੀ ਹੀ ਪੈਦਾ ਕੀਤੀ ਹੋਈ ਰਚਨਾ ਹੈ । ਉਸ ਪਰਮਾਤਮਾ ਦਾ ਨਾਮ (ਇਸ ਰਚਨਾ ਤੋਂ) ਨਿਰਮੋਹ ਰਹਿ ਕੇ ਸਿਮਰਨਾ ਚਾਹੀਦਾ ਹੈ—ਇਹ ਕਮਾਈ ਕਰਨ ਨਾਲ (ਜੀਵਨ ਦੇ) ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ।੩।

ਹੇ ਪ੍ਰਭੂ ! ਅਸਾਂ ਜੀਵਾਂ ਪਾਸੋਂ ਕੁਝ ਭੀ ਨਹੀਂ ਹੋ ਸਕਦਾ (ਸਾਨੂੰ) ਗੁਰੂ ਦੀ ਸਰਨ ਪਾਈ ਰੱਖ । ਹੇ ਨਾਨਕ ! (ਅਰਦਾਸ ਕਰਿਆ ਕਰ—) ਹੇ ਗੁਰੂ ! ਅਸੀ ਜੀਵ ਮਾਇਆ ਦੇ ਮੋਹ ਵਿਚ ਡੁੱਬੇ ਰਹਿੰਦੇ ਹਾਂ, (ਸਾਨੂੰ ਮੋਹ ਦੇ ਇਸ) ਹਨੇਰੇ ਖੂਹ ਵਿਚੋਂ ਕੱਢ ਲੈ ।੪।੩।੬੦।

**ਬਿਲਾਵਲੁ ਮਹਲਾ ੫ ॥ ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥ ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥੧॥ ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥ ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥੧॥ ਰਹਾਉ ॥ ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥ ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥੨॥ ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥ ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ ॥੩॥ ਸੋ ਅੰਤਰਿ ਸੋ ਬਾਹਰੇ ਬਿਨਸੇ ਤਹ ਭਰਮਾ ॥ ਨਾਨਕ ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ ॥੪॥੩੧॥੬੧॥ {ਪੰਨਾ ੮੧੬}**

**ਪਦ ਅਰਥ** :—ਫਿਰਾ—ਫਿਰਾਂ, ਮੈਂ ਫਿਰਦਾ ਹਾਂ । ਖੋਜਉ—ਖੋਜਉਂ, ਮੈਂ ਖੋਜਦਾ ਹਾਂ । ਥਾਨ—(ਅਨੇਕਾਂ) ਥਾਂ । ਅਛੇਦ—ਅ-ਛੇਦ, ਜਿਸ ਦਾ ਨਾਸ ਨਾਹ ਹੋ ਸਕੇ । ਅਭੇਦ—ਅ-ਭੇਦ, ਜਿਸ ਦਾ ਭੇਦ ਨਾਹ ਪੈ ਸਕੇ ।੧।

ਕਬ—ਕਦੋਂ ? ਦੇਖਉ—ਦੇਖਉਂ, ਮੈਂ ਵੇਖਾਂ । ਕੈ ਰੰਗਿ—ਦੇ ਰੰਗ ਵਿਚ । ਬਸੀਐ—ਜੇ ਵੱਸ ਸਕੀਏ ।੧।ਰਹਾਉ।

ਬਰਨ—ਚਾਰ ਵਰਨ (ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ) । ਆਸ੍ਰਮ—ਚਾਰ ਆਸ਼੍ਰਮ (ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਥ, ਸੰਨਿਆਸ) । ਸੁਨਉ—ਸੁਨਉਂ, ਮੈਂ ਸੁਣਦਾ ਹਾਂ ।੨।

ਕਹਹਿ—ਦੱਸਦੇ ਹਨ । ਜੋਗੀਸੁਰ—{ਜੋਗੀ-ਈਸੁਰ} ਜੋਗੀਰਾਜ । ਕਰਿ—ਕਰ ਕੇ । ਜਾ ਕਉ—ਜਿਸ ਨੂੰ । ਤੇ—ਉਹ {ਬਹੁ-ਵਚਨ} । ਈਸੁਰ—ਵੱਡੇ ਮਨੁੱਖ ।੩।

ਅੰਤਰਿ—(ਹਰੇਕ ਜੀਵ ਦੇ) ਅੰਦਰ । ਬਾਹਰੇ—ਬਾਹਰਿ, ਸਭ ਤੋਂ ਵੱਖਰਾ । ਤਹ—ਉਥੇ, ਉਸ ਵਿਚ (ਟਿਕਿਆਂ) । ਭੇਟਿਆ—ਮਿਲਿਆ । ਤਿਸੁ—ਉਸ (ਮਨੁੱਖ) ਨੂੰ । ਕਰਮਾ—ਭਾਗ ।੪।

**ਅਰਥ** :—(ਹੇ ਭਾਈ ! ਮੈਨੂੰ ਹਰ ਵੇਲੇ ਇਹ ਤਾਂਘ ਰਹਿੰਦੀ ਹੈ ਕਿ) ਆਪਣੀ ਜਿੰਦ ਦੇ ਚਾਉ ਨਾਲ ਕਦੋਂ ਮੈਂ ਆਪਣੇ (ਪਿਆਰੇ) ਪ੍ਰਭੂ ਨੂੰ ਵੇਖ ਸਕਾਂਗਾ । (ਜੇ ਰਾਤ ਨੂੰ ਸੁੱਤੇ ਪਿਆਂ ਸੁਪਨੇ ਵਿਚ ਹੀ) ਪ੍ਰਭੂ ਦੇ ਨਾਲ ਵੱਸ ਸਕੀਏ, ਤਾਂ ਇਸ ਜਾਗਦੇ ਰਹਿਣ ਨਾਲੋਂ (ਸੁੱਤੇ ਪਿਆਂ ਉਹ) ਸੁਪਨਾ ਚੰਗਾ ਹੈ ।੧।ਰਹਾਉ।

(ਹੇ ਭਾਈ ! ਪ੍ਰਭੂ ਨੂੰ) ਲੱਭਦਾ ਲੱਭਦਾ ਮੈਂ (ਹਰ ਪਾਸੇ) ਫਿਰਦਾ ਰਹਿੰਦਾ ਹਾਂ, ਮੈਂ ਕਈ ਜੰਗਲ ਅਨੇਕਾਂ ਥਾਂ ਖੋਜਦਾ ਫਿਰਦਾ ਹਾਂ (ਪਰ ਮੈਨੂੰ ਪ੍ਰਭੂ ਕਿਤੇ ਭੀ ਨਹੀਂ ਲੱਭਦਾ । ਮੈਂ ਸੁਣਿਆ ਹੈ ਕਿ ਉਹ) ਭਗਵਾਨ ਪ੍ਰਭੂ ਜੀ ਇਹੋ ਜਿਹੇ ਹਨ ਕਿ ਉਸ ਨੂੰ ਮਾਇਆ ਛਲ ਨਹੀਂ ਸਕਦੀ, ਉਹ ਨਾਸ-ਰਹਿਤ ਹੈ, ਅਤੇ ਉਸ ਦਾ ਭੇਦ ਨਹੀਂ ਪਾਇਆ ਜਾ ਸਕਦਾ ।੧।

(ਹੇ ਭਾਈ ! ਪ੍ਰਭੂ ਦਾ ਦਰਸਨ ਕਰਨ ਵਾਸਤੇ) ਮੈਂ ਚਹੁੰਆਂ ਵਰਨਾਂ ਅਤੇ ਚਹੁੰਆਂ ਆਸ਼੍ਰਮਾਂ ਦੇ ਕਰਮ ਕਰਦਾ ਹਾਂ, ਸ਼ਾਸਤ੍ਰਾਂ (ਦੇ ਉਪਦੇਸ਼ ਭੀ) ਸੁਣਦਾ ਹਾਂ (ਪਰ ਦਰਸਨ ਨਹੀਂ ਹੁੰਦਾ) ਦਰਸਨ ਦੀ ਲਾਲਸਾ ਬਣੀ ਹੀ ਰਹਿੰਦੀ ਹੈ । (ਹੇ ਭਾਈ !) ਉਸ ਅਬਿਨਾਸੀ ਠਾਕੁਰ-ਪ੍ਰਭੂ ਦਾ ਨਾਹ ਕੋਈ ਰੂਪ ਚਿਹਨ-ਚੱਕ੍ਰ ਹੈ ਅਤੇ ਨਾਹ ਹੀ ਉਹ (ਜੀਵਾਂ ਵਾਂਗ) ਪੰਜ ਤੱਤਾਂ ਤੋਂ ਬਣਿਆ ਹੈ ।੨।

(ਹੇ ਭਾਈ !) ਕਿਰਪਾ ਕਰ ਕੇ ਪ੍ਰਭੂ ਆਪ ਹੀ ਜਿਨ੍ਹਾਂ ਨੂੰ ਮਿਲਦਾ ਹੈ, ਉਹ ਵੱਡੇ ਜੋਗੀ ਹਨ ਉਹ ਵੱਡੇ ਭਾਗਾਂ ਵਾਲੇ ਹਨ । ਉਹ ਵਿਰਲੇ ਜੋਗੀਰਾਜ ਹੀ ਉਹ ਸੰਤ ਜਨ ਹੀ (ਉਸ ਪ੍ਰਭੂ ਦਾ) ਉਹ ਸਰੂਪ ਬਿਆਨ ਕਰਦੇ ਹਨ (ਕਿ ਉਸ ਦਾ ਕੋਈ ਰੂਪ ਰੇਖ ਨਹੀਂ ਹੈ) ।੩।

(ਹੇ ਭਾਈ ! ਵਿਰਲੇ ਸੰਤ ਜਨ ਹੀ ਦੱਸਦੇ ਹਨ ਕਿ) ਉਹ ਪ੍ਰਭੂ ਸਭ ਜੀਵਾਂ ਦੇ ਅੰਦਰ ਵੱਸਦਾ ਹੈ, ਅਤੇ ਉਹ ਸਭਨਾਂ ਤੋਂ ਵੱਖਰਾ ਭੀ ਹੈ, ਉਸ ਪ੍ਰਭੂ ਦੇ ਚਰਨਾਂ ਵਿਚ ਜੁੜਿਆਂ ਸਾਰੇ ਭਰਮ-ਵਹਿਮ ਨਾਸ ਹੋ ਜਾਂਦੇ ਹਨ । ਹੇ ਨਾਨਕ ! ਜਿਸ ਮਨੁੱਖ ਦੇ ਪੂਰਨ ਭਾਗ ਜਾਗ ਪੈਂਦੇ ਹਨ ਉਸ ਨੂੰ ਉਹ ਪ੍ਰਭੂ (ਆਪ ਹੀ) ਮਿਲ ਪੈਂਦਾ ਹੈ ।੪।੩੧।੬੧।

**ਬਿਲਾਵਲੁ ਮਹਲਾ ੫ ॥ ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ ॥ ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ ॥੧॥ ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ ॥ ਪੂਰਨ ਭਈ ਸਮਗਰੀ ਕਬਹੂ ਨਹੀ ਤੂਟ ॥੧॥ ਰਹਾਉ ॥ ਸਾਧ ਸੰਗਿ ਆਰਾਧਨਾ ਹਰਿ ਨਿਧਿ ਆਪਾਰ ॥ ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ ॥੨॥ ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ ॥ ਰਾਮ ਨਾਮ ਧਨੁ ਸੰਚਿਆ ਜਾ ਕਾ ਨਹੀ ਸੁਮਾਰੁ ॥੩॥ ਸਰਨਿ ਪਰੇ ਪ੍ਰਭ ਤੇਰੀਆ ਪ੍ਰਭ ਕੀ ਵਡਿਆਈ ॥ ਨਾਨਕ ਅੰਤੁ ਨ ਪਾਈਐ ਬੇਅੰਤ ਗੁਸਾਈ ॥੪॥੩੨॥੬੨॥** {ਪੰਨਾ ੮੧੬}

**ਪਦ ਅਰਥ** :—ਜੀਅ ਜੰਤ—(ਉਹ) ਸਾਰੇ ਜੀਵ । ਸੁਪ੍ਰਸੰਨ—ਬਹੁਤ ਪ੍ਰਸੰਨ, ਨਿਹਾਲ । ਦੇਖਿ—ਵੇਖ ਕੇ । ਪਰਤਾਪ—ਵਡਿਆਈ । ਕਰਜੁ—ਵਿਕਾਰਾਂ ਦਾ ਭਾਰ । ਕਰਿ—ਕਰ ਕੇ । ਆਹਰੁ—ਉੱਦਮ ।੧।

ਖਾਤ—ਖਾਂਦਿਆਂ । ਖਰਚਤ—ਵੰਡਦਿਆਂ । ਨਿਬਹਤ ਰਹੈ—ਉਮਰ ਬੀਤਦੀ ਰਹਿੰਦੀ ਹੈ । ਅਖੂਟ—ਕਦੇ ਨਾਂਹ ਮੁੱਕਣ ਵਾਲੀ । ਸਮਗਰੀ—(ਕੋਈ ਸੁਆਦਲਾ ਭੋਜਨ ਜਿਵੇਂ ਕੜਾਹ ਪ੍ਰਸਾਦ ਆਦਿਕ ਤਿਆਰ ਕਰਨ ਲਈ ਲੋੜੀਂਦੀ) ਰਸਦ । ਪੂਰਨ ਭਈ—ਲੋੜ ਅਨੁਸਾਰ ਇਕੱਠੀ ਹੋ ਜਾਂਦੀ ਹੈ । ਤੂਟ—ਤੋਟ, ਘਾਟ ।੧।ਰਹਾਉ।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਨਿਧਿ—ਖ਼ਜ਼ਾਨਾ । ਆਪਾਰ—ਬੇਅੰਤ । ਅਰੁ—ਅਤੇ । ਬਾਰ—ਚਿਰ ।੨।

ਅਰਾਧਹਿ—ਸਿਮਰਦੇ ਹਨ । ਰੰਗਿ—ਪ੍ਰੇਮ ਵਿਚ । ਸੰਚਿਆ—ਇਕੱਠਾ ਕਰ ਲਿਆ । ਜਾ ਕਾ—ਜਿਸ (ਧਨ) ਦਾ । ਸੁਮਾਰੁ—ਸ਼ੁਮਾਰ, ਅੰਦਾਜ਼ਾ ।੩।

ਪ੍ਰਭ—ਹੇ ਪ੍ਰਭੂ ! ਗੁਸਾਈ—ਧਰਤੀ ਦਾ ਖਸਮ ।੪।

**ਅਰਥ** :—ਹੇ ਭਾਈ ! ਗੁਰੂ ਦਾ ਸ਼ਬਦ (ਆਤਮਕ ਜੀਵਨ ਦੇ ਪਲਰਨ ਵਾਸਤੇ ਇਕ ਐਸਾ ਭੋਜਨ ਹੈ ਜੋ) ਕਦੇ ਨਹੀਂ ਮੁੱਕਦਾ । (ਜਿਸ ਮਨੁੱਖ ਦੀ ਉਮਰ ਇਹ ਭੋਜਨ ਆਪ) ਵਰਤਦਿਆਂ (ਅਤੇ ਹੋਰਨਾਂ ਨੂੰ) ਵੰਡਦਿਆਂ ਗੁਜ਼ਰਦੀ ਹੈ, ਉਸ ਦੇ ਪਾਸ (ਇਸ) ਰਸਦ ਦੇ ਭੰਡਾਰ ਭਰੇ ਰਹਿੰਦੇ ਹਨ, (ਇਸ ਰਸਦ ਵਿਚ) ਕਦੇ ਭੀ ਤੋਟ ਨਹੀਂ ਆਉਂਦੀ ।੧।ਰਹਾਉ।

ਹੇ ਭਾਈ ! ਗੁਰੂ ਨੇ ਆਪ ਉੱਦਮ ਕਰ ਕੇ (ਜਿਸ ਜਿਸ ਜੀਵ ਨੂੰ ਗੁਰ-ਸ਼ਬਦ ਦੀ ਦਾਤਿ ਦੇ ਕੇ ਉਹਨਾਂ ਦੇ ਸਿਰ ਉਤੇ ਪਿਛਲੇ ਜਨਮਾਂ ਦੇ ਕੀਤੇ ਹੋਏ) ਵਿਕਾਰਾਂ ਦਾ ਭਾਰ ਲਾਹ ਦਿੱਤਾ, ਉਹ ਸਾਰੇ ਜੀਵ ਪਰਮਾਤਮਾ ਦੀ ਪ੍ਰਤੱਖ ਵਡਿਆਈ ਵੇਖ ਕੇ ਨਿਹਾਲ ਹੋ ਜਾਂਦੇ ਹਨ ।੧।

(ਇਸੇ ਵਾਸਤੇ, ਹੇ ਭਾਈ !) ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਇਹ ਇਕ ਐਸਾ ਖ਼ਜ਼ਾਨਾ ਹੈ ਜੋ ਕਦੇ ਨਹੀਂ ਮੁੱਕਦਾ । (ਦੁਨੀਆ ਵਿਚ) ਧਰਮ, ਅਰਥ, ਕਾਮ, ਮੋਖ (ਇਹ ਚਾਰ ਹੀ ਪ੍ਰਸਿੱਧ ਅਮੋਲਕ ਪਦਾਰਥ ਮੰਨੇ ਗਏ ਹਨ । ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਪਰਮਾਤਮਾ ਉਸ ਨੂੰ ਇਹ ਪਦਾਰਥ) ਦੇਂਦਿਆਂ ਚਿਰ ਨਹੀਂ ਲਾਂਦਾ ।੨।

ਹੇ ਭਾਈ ! ਗੋਬਿੰਦ ਗੁਪਾਲ ਦੇ ਭਗਤ ਇਕ-ਰਸ ਪ੍ਰੇਮ-ਰੰਗ ਵਿਚ ਟਿਕ ਕੇ ਉਸ ਦਾ ਨਾਮ ਸਿਮਰਦੇ ਹਨ । ਉਹ ਮਨੁੱਖ ਪਰਮਾਤਮਾ ਦੇ ਨਾਮ ਦਾ ਧਨ (ਇਤਨਾ) ਇਕੱਠਾ ਕਰਦੇ ਰਹਿੰਦੇ ਹਨ ਕਿ ਉਸ ਦਾ ਅੰਦਾਜ਼ਾ ਨਹੀਂ ਲੱਗ ਸਕਦਾ ।੩।

ਹੇ ਪ੍ਰਭੂ ! (ਤੇਰੇ ਭਗਤ ਤੇਰੀ ਕਿਰਪਾ ਨਾਲ) ਤੇਰੀ ਸਰਨ ਪਏ ਰਹਿੰਦੇ ਹਨ । (ਹੇ ਭਾਈ ! ਪ੍ਰਭੂ ਦੇ ਭਗਤ) ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਕਰਦੇ ਰਹਿੰਦੇ ਹਨ । ਹੇ ਨਾਨਕ ! ਜਗਤ ਦੇ ਖਸਮ ਪ੍ਰਭੂ ਦੇ ਗੁਣ ਬੇਅੰਤ ਹਨ, ਉਹਨਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ।੪।੩੨।੬੨।

**ਬਿਲਾਵਲੁ ਮਹਲਾ ੫ ॥ ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ ਭਏ ਰਾਸਿ ॥ ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥ ਰਹਾਉ ॥ ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥ ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥੧॥ ਤੋਟਿ ਨ ਆਵੈ ਕਦੇ ਮੂਲਿ ਪੂਰਨ ਭੰਡਾਰ ॥ ਚਰਨ ਕਮਲ ਮਨਿ ਤਨਿ ਬਸੇ ਪ੍ਰਭ ਅਗਮ ਅਪਾਰ ॥੨॥ ਬਸਤ ਕਮਾਵਤ ਸਭਿ ਸੁਖੀ ਕਿਛੁ ਊਨ ਨ ਦੀਸੈ ॥ ਸੰਤ ਪ੍ਰਸਾਦਿ ਭੇਟੇ ਪ੍ਰਭੂ ਪੂਰਨ ਜਗਦੀਸੈ ॥੩॥ ਜੈ ਜੈਕਾਰੁ ਸਭੈ ਕਰਹਿ ਸਚੁ ਥਾਨੁ ਸੁਹਾਇਆ ॥ ਜਪਿ ਨਾਨਕ ਨਾਮੁ ਨਿਧਾਨ ਸੁਖ ਪੂਰਾ ਗੁਰੁ ਪਾਇਆ ॥੪॥੩੩॥੬੩॥ {ਪੰਨਾ ੮੧੬-੮੧੭}**

**ਪਦ ਅਰਥ** :—ਸਿਮਰਿ—ਸਿਮਰ ਕੇ । ਪੂਰਨ—ਸਾਰੇ ਗੁਣਾਂ ਨਾਲ ਭਰਪੂਰ । ਕਾਰਜ—(ਸਾਰੇ) ਕੰਮ । ਭਏ ਰਾਸਿ—ਸਫਲ ਹੋ ਜਾਂਦੇ ਹਨ । ਕਰਤਾਰ ਪੁਰਿ—ਕਰਤਾਰ ਦੇ ਸ਼ਹਿਰ ਵਿਚ, ਉਸ ਅਸਥਾਨ ਵਿਚ ਜਿਥੇ ਕਰਤਾਰ ਸਦਾ ਵੱਸਦਾ ਹੈ, ਸਾਧ ਸੰਗਤਿ ਵਿਚ । ਕਰਤਾ—ਪਰਮਾਤਮਾ ।੧।ਰਹਾਉ।

ਬਿਘਨੁ—ਰੁਕਾਵਟ । ਕੋਊ—ਕੋਈ ਭੀ । ਪਹਿ—ਪਾਸ । ਰਾਇ—ਰਾਜਾ । ਰਾਸਿ—ਸਰਮਾਇਆ ।੧।

ਤੋਟਿ—ਘਾਟ । ਨ ਮੂਲਿ—ਬਿਲਕੁਲ ਨਹੀਂ । ਪੂਰਨ—ਭਰੇ ਹੋਏ । ਭੰਡਾਰ—ਖ਼ਜ਼ਾਨੇ । ਮਨਿ—ਮਨ ਵਿਚ । ਤਨਿ—ਤਨ ਵਿਚ । ਅਗਮ—ਅਪਹੁੰਚ । ਅਪਾਰ—ਬੇਅੰਤ ।੨।

ਬਸਤ—(ਸਾਧ ਸੰਗਤਿ ਵਿਚ, ਕਰਤਾਰ ਦੇ ਸ਼ਹਿਰ ਵਿਚ) ਵੱਸਦਿਆਂ । ਸਭਿ—ਸਾਰੇ । ਊਨ—ਕਮੀ, ਘਾਟਾ । ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਭੇਟੇ—ਮਿਲ ਪੈਂਦੇ ਹਨ । ਜਗਦੀਸੈ—ਜਗਤ ਦਾ ਮਾਲਕ ।੩।

ਜੈ ਜੈਕਾਰੁ—ਸੋਭਾ, ਵਡਿਆਈ । ਕਰਹਿ—ਕਰਦੇ ਹਨ । ਸਚੁ—ਸਦਾ ਕਾਇਮ ਰਹਿਣ ਵਾਲਾ । ਸੁਹਾਇਆ—ਸੋਹਣਾ । ਜਪਿ—ਜਪ ਕੇ । ਨਿਧਾਨ ਸੁਖ—ਸੁਖਾਂ ਦੇ ਖ਼ਜ਼ਾਨੇ ।੪।

**ਅਰਥ** :—ਹੇ ਭਾਈ ! ਸਾਧ ਸੰਗਤਿ ਵਿਚ ਪਰਮਾਤਮਾ (ਆਪ) ਵੱਸਦਾ ਹੈ, ਆਪਣੇ ਸੰਤ ਜਨਾਂ ਦੇ ਅੰਗ-ਸੰਗ ਵੱਸਦਾ ਹੈ । (ਸਾਧ ਸੰਗਤਿ ਵਿਚ) ਸਾਰੇ ਗੁਣਾਂ ਨਾਲ ਭਰਪੂਰ ਪ੍ਰਭੂ (ਦਾ ਨਾਮ) ਸਿਮਰ ਸਿਮਰ ਕੇ (ਮਨੁੱਖ ਦੇ) ਸਾਰੇ ਕੰਮ ਸਫਲ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਪ੍ਰਭੂ ਪਾਤਿਸ਼ਾਹ ਆਪਣੇ ਸੰਤ ਜਨਾਂ ਦਾ (ਸਦਾ) ਆਪ ਰਾਖਾ ਹੈ, ਪ੍ਰਭੂ (ਦਾ ਨਾਮ) ਸੰਤ ਜਨਾਂ ਦਾ ਸਰਮਾਇਆ ਹੈ । (ਜੇਹੜੇ ਭੀ ਮਨੁੱਖ ਸਾਧ ਸੰਗਤਿ ਵਿਚ ਆ ਕੇ) ਗੁਰੂ ਦੇ ਦਰ ਤੇ ਅਰਦਾਸ ਕਰਦੇ ਰਹਿੰਦੇ ਹਨ, (ਉਹਨਾਂ ਦੀ ਜ਼ਿੰਦਗੀ ਦੇ ਰਸਤੇ ਵਿਚ) ਕੋਈ ਰੁਕਾਵਟ ਨਹੀਂ ਪੈਂਦੀ ।੧।

(ਹੇ ਭਾਈ ! ਸਾਧ ਸੰਗਤਿ ਇਕ ਐਸਾ ਅਸਥਾਨ ਹੈ ਜਿਥੇ ਬਖ਼ਸ਼ਸ਼ਾਂ ਦੇ) ਭੰਡਾਰੇ ਭਰੇ ਰਹਿੰਦੇ ਹਨ, (ਉਥੇ ਇਹਨਾਂ ਬਖ਼ਸ਼ਸ਼ਾਂ ਦੀ) ਕਦੇ ਭੀ ਤੋਟ ਨਹੀਂ ਆਉਂਦੀ । (ਜੇਹੜਾ ਭੀ ਮਨੁੱਖ ਸਾਧ ਸੰਗਤਿ ਵਿਚ ਨਿਵਾਸ ਰੱਖਦਾ ਹੈ, ਉਸ ਦੇ) ਮਨ ਵਿਚ (ਉਸ ਦੇ) ਹਿਰਦੇ ਵਿਚ ਅਪਹੁੰਚ ਤੇ ਬੇਅੰਤ ਪ੍ਰਭੂ ਦੇ ਸੋਹਣੇ ਚਰਣ ਟਿਕੇ ਰਹਿੰਦੇ ਹਨ ।੨।

(ਹੇ ਭਾਈ ! ਜੇਹੜੇ ਭੀ ਮਨੁੱਖ ਸਾਧ ਸੰਗਤਿ ਵਿਚ) ਨਿਵਾਸ ਰੱਖਦੇ ਹਨ ਅਤੇ ਨਾਮ-ਸਿਮਰਨ ਦੀ ਕਮਾਈ ਕਰਦੇ ਹਨ, ਉਹ ਸਾਰੇ ਸੁਖੀ ਰਹਿੰਦੇ ਹਨ, ਉਹਨਾਂ ਨੂੰ ਕਿਸੇ ਗੱਲੇ ਕੋਈ ਥੁੜ ਨਹੀਂ ਦਿੱਸਦੀ । ਗੁਰੂ ਦੀ ਕਿਰਪਾ ਨਾਲ ਉਹਨਾਂ ਨੂੰ ਜਗਤ ਦੇ ਮਾਲਕ ਪੂਰਨ ਪ੍ਰਭੂ ਜੀ ਮਿਲ ਪੈਂਦੇ ਹਨ ।੩।

(ਹੇ ਭਾਈ ! ਜੇਹੜੇ ਮਨੁੱਖ ਸਾਧ ਸੰਗਤਿ ਵਿਚ ਟਿਕਦੇ ਹਨ) ਸਾਰੇ ਲੋਕ (ਉਹਨਾਂ ਦੀ) ਸੋਭਾ-ਵਡਿਆਈ ਕਰਦੇ ਹਨ । ਸਾਧ ਸੰਗਤਿ ਇਕ ਐਸਾ ਸੋਹਣਾ ਥਾਂ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ । ਹੇ ਨਾਨਕ ! (ਸਾਧ ਸੰਗਤਿ ਦੀ ਬਰਕਤਿ ਨਾਲ) ਸਾਰੇ ਸੁਖਾਂ ਦੇ ਖ਼ਜ਼ਾਨੇ ਹਰਿ-ਨਾਮ ਨੂੰ ਜਪ ਕੇ ਪੂਰੇ ਗੁਰੂ ਦਾ (ਸਦਾ ਲਈ) ਮਿਲਾਪ ਪ੍ਰਾਪਤ ਕਰ ਲਈਦਾ ਹੈ ।੪।੩੩।੬੩।

**ਬਿਲਾਵਲੁ ਮਹਲਾ ੫ ॥ ਹਰਿ ਹਰਿ ਹਰਿ ਆਰਾਧੀਐ ਹੋਈਐ ਆਰੋਗ ॥ ਰਾਮਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ ॥੧॥ ਰਹਾਉ ॥ ਗੁਰੁ ਪੂਰਾ ਹਰਿ ਜਾਪੀਐ ਨਿਤ ਕੀਚੈ ਭੋਗੁ ॥ ਸਾਧ ਸੰਗਤਿ ਕੈ ਵਾਰਣੈ ਮਿਲਿਆ ਸੰਜੋਗੁ ॥੧॥ ਜਿਸੁ ਸਿਮਰਤ ਸੁਖੁ ਪਾਈਐ ਬਿਨਸੈ ਬਿਓਗੁ ॥ ਨਾਨਕ ਪ੍ਰਭ ਸਰਣਾਗਤੀ ਕਰਣ ਕਾਰਣ ਜੋਗੁ ॥੨॥੩੪॥੬੪॥ {ਪੰਨਾ ੮੧੭}**

**ਪਦ ਅਰਥ** :—ਆਰਾਧੀਐ—ਆਰਾਧਨਾ ਕਰਨੀ ਚਾਹੀਦੀ ਹੈ । ਹੋਈਐ—ਹੋ ਜਾਈਦਾ ਹੈ । ਆਰੋਗ—ਅਰੋਗ, ਨਰੋਏ । ਲਸਟੀਕਾ—ਲਾਠੀ, ਸੋਟੀ, ਰਾਜ-ਦੰਡ । ਜਿਨਿ—ਜਿਸ (ਹਰਿ-ਆਰਾਧਨ) ਨੇ । ਮਾਰਿਆ—ਮੁਕਾ ਦਿੱਤਾ ।੧।ਰਹਾਉ।

ਜਾਪੀਐ—ਜਪਣਾ ਚਾਹੀਦਾ ਹੈ । ਨਿਤ—ਸਦਾ । ਕੀਚੈ—ਕਰ ਸਕੀਦਾ ਹੈ । ਭੋਗੁ—ਆਤਮਕ ਆਨੰਦ । ਕੈ ਵਾਰਣੈ—ਤੋਂ ਸਦਕੇ । ਸੰਜੋਗ—ਮਿਲਾਪ ਦਾ ਅਵਸਰ ।੧।

ਪਾਈਐ—ਪਾ ਲਈਦਾ ਹੈ । ਬਿਓਗੁ—ਵਿਛੋੜਾ । ਸਰਣਾਗਤੀ—ਸਰਨ ਪੈਣਾ ਚਾਹੀਦਾ ਹੈ । ਜੋਗੁ—ਸਮਰੱਥ । ਕਰਣ ਕਾਰਣ ਜੋਗੁ—ਜਗਤ ਦੀ ਰਚਨਾ ਕਰਨ ਦੇ ਸਮਰੱਥ ।੨।

**ਅਰਥ** :—ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, (ਸਿਮਰਨ ਦੀ ਬਰਕਤਿ ਨਾਲ ਵਿਕਾਰ ਆਦਿਕ) ਰੋਗਾਂ ਤੋਂ ਰਹਿਤ ਹੋ ਜਾਈਦਾ ਹੈ । ਇਹ ਸਿਮਰਨ ਹੀ ਸ੍ਰੀ ਰਾਮਚੰਦ੍ਰ ਜੀ ਦੀ ਸੋਟੀ ਹੈ (ਜਿਸ ਸੋਟੀ ਦੇ ਡਰ ਕਰਕੇ ਕੋਈ ਦੁਸ਼ਟ ਸਿਰ ਨਹੀਂ ਚੁੱਕ ਸਕਦਾ ਸੀ) । ਇਸ (ਸਿਮਰਨ) ਨੇ (ਹਰੇਕ ਸਿਮਰਨ ਕਰਨ ਵਾਲੇ ਦੇ ਅੰਦਰੋਂ ਹਰੇਕ) ਰੋਗ ਦੂਰ ਕਰ ਦਿੱਤਾ ਹੈ ।੧।

ਹੇ ਭਾਈ ! ਪੂਰੇ ਗੁਰੂ ਦੀ ਸਰਨ ਪੈਣਾ ਚਾਹੀਦਾ ਹੈ ਅਤੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ । (ਇਸ ਤਰ੍ਹਾਂ) ਸਦਾ ਆਤਮਕ ਆਨੰਦ ਮਾਣ ਸਕੀਦਾ ਹੈ । ਗੁਰੂ ਦੀ ਸੰਗਤਿ ਤੋਂ ਕੁਰਬਾਨ ਜਾਣਾ ਚਾਹੀਦਾ ਹੈ (ਸਾਧ ਸੰਗਤਿ ਦੀ ਕਿਰਪਾ ਨਾਲ) ਪਰਮਾਤਮਾ ਦੇ ਮਿਲਾਪ ਦਾ ਅਵਸਰ ਬਣਦਾ ਹੈ ।੧।

ਹੇ ਨਾਨਕ ! ਉਸ ਪ੍ਰਭੂ ਦੀ ਸਰਨ ਪਏ ਰਹਿਣਾ ਚਾਹੀਦਾ ਹੈ, ਜੋ ਜਗਤ ਦੀ ਰਚਨਾ ਕਰਨ ਦੇ ਸਮਰੱਥ ਹੈ, ਜਿਸ ਦਾ ਸਿਮਰਨ ਕੀਤਿਆਂ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ਅਤੇ ਪ੍ਰਭੂ ਨਾਲੋਂ ਵਿਛੋੜਾ ਦੂਰ ਹੋ ਜਾਂਦਾ ਹੈ ।੨।੩੪।੬੪।

**ਨੋਟ** :—ਇਹ ਉਪਰਲਾ ਸੰਗ੍ਰਹ ੩੪ ਸ਼ਬਦਾਂ ਦਾ ਹੈ । ਇਸ ਵਿਚ ਪਹਿਲੇ ੩੩ ਚਉਪਦੇ (ਚਾਰ ਬੰਦਾਂ ਵਾਲੇ ਸ਼ਬਦ) ਹਨ, ਅਖ਼ੀਰਲਾ ਸ਼ਬਦ ਦੋ ਬੰਦਾਂ ਵਾਲਾ ਹੈ ।

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥ ਤਾਪ ਪਾਪ ਸਭਿ ਮਿਟੇ ਰੋਗ, ਸੀਤਲ ਮਨੁ ਭਇਆ ॥੧॥ ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ ॥ ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ ॥੧॥ ਰਹਾਉ ॥ ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ ॥ ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ ॥੨॥੧॥੬੫॥ {ਪੰਨਾ ੮੧੭}**

ਨੋਟ :—ਦੁਪਦੇ—ਦੋ ਬੰਦਾਂ ਵਾਲੇ ਸ਼ਬਦ ।

**ਪਦ ਅਰਥ** :—ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} ਹੋਰ ਸਾਰੇ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਜਤਨ । ਸਭਿ—ਸਾਰੇ । ਦਾਰੂ—ਦਵਾਈ । ਸੀਤਲ—ਸ਼ਾਂਤ । ਭਇਆ—ਹੋ ਗਿਆ ।੧।

ਆਰਾਧਿਆ—ਹਿਰਦੇ ਵਿਚ ਵਸਾਇਆ । ਸਗਲਾ—ਸਾਰਾ । ਰਾਖਨਹਾਰੈ—ਰੱਖ ਸਕਣ ਵਾਲੇ ਪ੍ਰਭੂ ਨੇ । ਕਰਿ—ਕਰ ਕੇ । ਮਇਆ—ਦਇਆ ।੧।ਰਹਾਉ।

ਪਕੜਿ—ਫੜ ਕੇ । ਪ੍ਰਭਿ—ਪ੍ਰਭੂ ਨੇ । ਅਪਨਇਆ—ਆਪਣਾ । ਸਿਮਰਿ—ਸਿਮਰ ਕੇ । ਨਿਰਭਇਆ—ਨਿਰਭਉ ।੨।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪੂਰੇ ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਸ ਦਾ ਸਾਰਾ ਦੁੱਖ-ਕਲੇਸ਼ ਦੂਰ ਹੋ ਜਾਂਦਾ ਹੈ, (ਕਿਉਂਕਿ) ਰੱਖਿਆ ਕਰਨ ਦੇ ਸਮਰੱਥ ਪਰਮਾਤਮਾ ਨੇ (ਉਸ ਉਤੇ) ਕਿਰਪਾ ਕਰ ਕੇ (ਦੁੱਖਾਂ ਕਲੇਸ਼ਾਂ ਤੋਂ ਸਦਾ) ਉਸ ਦੀ ਰੱਖਿਆ ਕੀਤੀ ਹੈ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੇ ਸਿਰਫ਼ ਗੁਰੂ ਦਾ ਪੱਲਾ ਫੜਿਆ ਹੈ, ਹੋਰ ਸਾਰੇ ਹੀਲੇ ਛੱਡ ਦਿੱਤੇ ਹਨ ਅਤੇ ਪਰਮਾਤਮਾ ਦਾ ਨਾਮ (ਹੀ) ਦਵਾਈ ਵਰਤੀ ਹੈ, ਉਸ ਦੇ ਸਾਰੇ ਦੁੱਖ-ਕਲੇਸ਼, ਸਾਰੇ ਪਾਪ, ਸਾਰੇ ਰੋਗ ਮਿਟ ਗਏ ਹਨ; ਉਸ ਦਾ ਮਨ (ਵਿਕਾਰਾਂ ਦੀ ਤਪਸ਼ ਤੋਂ ਬਚ ਕੇ) ਠੰਢਾ-ਠਾਰ ਹੋਇਆ ਹੈ ।੧।

(ਹੇ ਭਾਈ ! ਜਿਸ ਮਨੁੱਖ ਨੇ ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ) ਪ੍ਰਭੂ ਨੇ (ਉਸ ਦੀ) ਬਾਂਹ ਫੜ ਕੇ ਉਸ ਨੂੰ ਆਪਣਾ ਬਣਾ ਲਿਆ ਹੈ । ਹੇ ਨਾਨਕ ! ਪ੍ਰਭੂ ਦਾ ਨਾਮ ਸਿਮਰ ਸਿਮਰ ਕੇ ਉਸ ਦਾ ਮਨ ਉਸ ਦਾ ਹਿਰਦਾ ਆਨੰਦ-ਭਰਪੂਰ ਹੋ ਗਿਆ ਹੈ, ਅਤੇ ਉਸ ਨੂੰ (ਤਾਪ ਪਾਪ ਰੋਗ ਆਦਿਕਾਂ ਦਾ) ਕੋਈ ਡਰ ਨਹੀਂ ਰਹਿ ਜਾਂਦਾ ।੨।੧।੬੫।

**ਬਿਲਾਵਲੁ ਮਹਲਾ ੫ ॥ ਕਰੁ ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ ॥ ਸਫਲ ਸੇਵਾ ਪਾਰਬ੍ਰਹਮ ਕੀ ਤਾ ਕੀ ਨਹੀ ਹਾਨਿ ॥੧॥ ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ ॥ ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥੧॥ ਰਹਾਉ ॥ ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ ॥ ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ ॥੨॥੨॥੬੬॥ {ਪੰਨਾ ੮੧੭}**

**ਪਦ ਅਰਥ** :—ਕਰੁ—ਹੱਥ {ਇਕ-ਵਚਨ} । ਧਰਿ—ਧਰ ਕੇ । ਮਸਤਕਿ—ਮੱਥੇ ਉੱਤੇ । ਥਾਪਿਆ—ਥਾਪਣਾ ਦਿੱਤੀ । ਦਾਨਿ—ਦਾਨ ਦੇ ਤੌਰ ਤੇ । ਤਾ ਕੀ—ਉਸ (ਸੇਵਾ) ਦਾ । ਹਾਨਿ—ਨੁਕਸਾਨ ।੧।

ਆਪੇ—ਆਪ ਹੀ । ਆਨਿ—ਇੱਜ਼ਤ, ਲਾਜ । ਚਿਤਵਹਿ—ਚਿਤਵਦੇ ਹਨ, ਮਨ ਵਿਚ ਧਾਰਦੇ ਹਨ । ਲੇਤਾ ਮਾਨਿ—ਮੰਨ ਲੈਂਦਾ ਹੈ ।੧।ਰਹਾਉ।

ਚਰਣਾਰਬਿੰਦ—{ਚਰਣ-ਅਰਬਿੰਦ । ਅਰਬਿੰਦ—ਕੌਲ-ਫੁੱਲ} ਕੌਲ ਫੁੱਲ ਵਰਗੇ ਸੋਹਣੇ ਚਰਨ । ਪ੍ਰਾਨ—ਜਿੰਦ (ਵਰਗੇ ਪਿਆਰੇ) । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਸਮਾਨ—ਲੀਨ ਹੋ ਜਾਂਦੀ ਹੈ । ਜੋਤੀ—ਪਰਮਾਤਮਾ ।੨।

**ਅਰਥ** :—ਹੇ ਭਾਈ ! ਆਪਣੇ ਭਗਤਾਂ ਦੀ ਇੱਜ਼ਤ ਪਰਮਾਤਮਾ ਆਪ ਹੀ ਬਚਾਂਦਾ ਹੈ । ਪਰਮਾਤਮਾ ਦੇ ਭਗਤ ਜੋ ਕੁਝ ਆਪਣੇ ਮਨ ਵਿਚ ਧਾਰਦੇ ਹਨ, ਪਰਮਾਤਮਾ ਉਹੀ ਕੁਝ ਮੰਨ ਲੈਂਦਾ ਹੈ ।੧।ਰਹਾਉ।

ਹੇ ਭਾਈ ! (ਪ੍ਰਭੂ ਆਪਣੇ ਭਗਤ ਜਨਾਂ ਦੇ) ਮੱਥੇ ਉੱਤੇ (ਆਪਣਾ) ਹੱਥ ਧਰ ਕੇ ਉਹਨਾਂ ਨੂੰ ਥਾਪਣਾ ਦੇਂਦਾ ਹੈ ਅਤੇ ਬਖ਼ਸ਼ਸ਼ ਦੇ ਤੌਰ ਤੇ (ਉਹਨਾਂ ਨੂੰ ਆਪਣਾ) ਨਾਮ ਦੇਂਦਾ ਹੈ । ਹੇ ਭਾਈ ! ਪਰਮਾਤਮਾ ਦੀ ਕੀਤੀ ਹੋਈ ਸੇਵਾ-ਭਗਤੀ ਜੀਵਨ-ਮਨੋਰਥ ਪੂਰਾ ਕਰਦੀ ਹੈ, ਇਹ ਕੀਤੀ ਹੋਈ ਸੇਵਾ-ਭਗਤੀ ਵਿਅਰਥ ਨਹੀਂ ਜਾਂਦੀ ।੧।

ਹੇ ਭਾਈ ! ਜੇਹੜੇ ਸੰਤ ਜਨ ਪ੍ਰਭੂ ਦੇ ਸੋਹਣੇ ਚਰਨਾਂ ਦਾ ਆਸਰਾ ਲੈਂਦੇ ਹਨ, ਉਹ ਪ੍ਰਭੂ ਨੂੰ ਜਿੰਦ ਵਰਗੇ ਪਿਆਰੇ ਹੋ ਜਾਂਦੇ ਹਨ । ਹੇ ਨਾਨਕ ! ਉਹ ਸੰਤ ਜਨ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰੇਮ ਵਿਚ ਟਿਕ ਕੇ ਪ੍ਰਭੂ ਨਾਲ ਮਿਲ ਜਾਂਦੇ ਹਨ । ਉਹਨਾਂ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ ।੨।੨।੬੬।

**ਨੋਟ** :—ਦੋ ਬੰਦਾਂ ਵਾਲੇ ਸ਼ਬਦਾਂ ਦੇ ਇਸ ਨਵੇਂ ਸੰਗ੍ਰਹ ਦਾ ਇਹ ਦੂਜਾ ਸ਼ਬਦ ਹੈ ।

**ਬਿਲਾਵਲੁ ਮਹਲਾ ੫ ॥ ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ ॥ ਪ੍ਰਭ ਸਰਣਾਗਤਿ ਜਨ ਪਰੇ ਤਾ ਕਾ ਸਦ ਪਰਤਾਪੁ ॥੧॥ ਰਾਖਨਹਾਰ ਅਪਾਰ ਪ੍ਰਭ ਤਾ ਕੀ ਨਿਰਮਲ ਸੇਵ ॥ ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥੧॥ ਰਹਾਉ ॥ ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ ॥ ਨਾਨਕ ਨਾਮੁ ਸਲਾਹੀਐ ਭਇ ਦੁਸਮਨ ਭਾਗੈ ॥੨॥੩॥੬੭॥ {ਪੰਨਾ ੮੧੭}**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਤਾ ਕਾ—(ਪ੍ਰਭੂ) ਦਾ ।੧।

ਰਾਖਨਹਾਰ—ਰੱਖਿਆ ਕਰਨ ਦੀ ਸਮਰੱਥਾ ਵਾਲਾ । ਤਾ ਕੀ ਸੇਵ—ਉਸ (ਪ੍ਰਭੂ) ਦੀ ਸੇਵਾ-ਭਗਤੀ । ਨਿਰਮਲ—ਪਵਿੱਤਰ । ਰਾਮਦਾਸ ਪੁਰਿ—ਰਾਮ ਦੇ ਦਾਸਾਂ ਦੇ ਸ਼ਹਿਰ ਵਿਚ, ਸਤਸੰਗੀਆਂ ਦੇ ਟਿਕਣ ਵਾਲੇ ਥਾਂ ਵਿਚ, ਸਾਧ ਸੰਗਤਿ ਵਿਚ । ਰਾਮ ਰਾਜ—ਰੂਹਾਨੀ ਰਾਜ ।੧।ਰਹਾਉ।

ਸਲਾਹੀਐ—ਸਲਾਹੁਣਾ ਚਾਹੀਦਾ ਹੈ । ਭਾਇ—ਭੈ, (ਨਾਮ ਤੋਂ) ਡਰ ਨਾਲ ।੨।

**ਅਰਥ** :—ਹੇ ਭਾਈ ! ਗੁਰੂ ਨੇ ਸਾਧ ਸੰਗਤਿ ਵਿਚ ਰੂਹਾਨੀ ਰਾਜ ਕਾਇਮ ਕਰ ਦਿੱਤਾ ਹੈ । ਪ੍ਰਭੂ ਬੇਅੰਤ ਅਤੇ ਰੱਖਿਆ ਕਰਨ ਦੇ ਸਮਰੱਥ ਹੈ, (ਸਾਧ ਸੰਗਤਿ ਵਿਚ ਟਿਕ ਕੇ ਕੀਤੀ ਹੋਈ) ਉਸ ਦੀ ਸੇਵਾ-ਭਗਤੀ (ਜੀਵਨ ਨੂੰ) ਪਵਿੱਤਰ (ਬਣਾ ਦੇਂਦੀ ਹੈ) ।੧।ਰਹਾਉ।

ਹੇ ਭਾਈ ! (ਜਿਨ੍ਹਾਂ ਸੇਵਕਾਂ ਨੂੰ ਸਾਧ ਸੰਗਤਿ ਵਿਚ) ਪ੍ਰਭੂ ਨੇ ਆਪ ਆਪਣੇ ਸੋਹਣੇ ਚਰਨਾਂ ਦਾ ਆਸਰਾ ਦਿੱਤਾ ਹੈ, ਉਹ ਸੇਵਕ ਉਸ ਦਾ ਸਦਾ ਕਾਇਮ ਰਹਿਣ ਵਾਲਾ ਪਰਤਾਪ ਵੇਖ ਕੇ ਉਸ ਦੀ ਸਰਨ ਪਏ ਰਹਿੰਦੇ ਹਨ ।੧।

ਹੇ ਨਾਨਕ ! (ਸਾਧ ਸੰਗਤਿ ਵਿਚ ਟਿਕ ਕੇ) ਸਦਾ ਹੀ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ (ਇਸ ਤਰ੍ਹਾਂ ਜੀਵਨ ਦੇ ਰਸਤੇ ਵਿਚ) ਕੋਈ ਰੁਕਾਵਟ ਨਹੀਂ ਪੈਂਦੀ । ਪਰਮਾਤਮਾ ਦੇ ਨਾਮ ਦੀ ਵਡਿਆਈ ਕਰਨੀ ਚਾਹੀਦੀ ਹੈ (ਪ੍ਰਭੂ ਦੇ) ਡਰ ਦੇ ਕਾਰਨ (ਕਾਮਾਦਿਕ) ਸਾਰੇ ਵੈਰੀ ਨੱਸ ਜਾਂਦੇ ਹਨ ।੨।੩।੬੭।

**ਬਿਲਾਵਲੁ ਮਹਲਾ ੫ ॥ ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥ ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥੧॥ ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥ ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥੧॥ ਰਹਾਉ ॥ ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ ॥ ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ ॥੨॥੪॥੬੮॥ {ਪੰਨਾ ੮੧੭-੮੧੮}**

**ਪਦ ਅਰਥ** :—ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਆਰਾਧੀਐ—ਆਰਾਧਨਾ ਚਾਹੀਦਾ ਹੈ । ਮਿਲਿ—ਮਿਲ ਕੇ । ਸਾਧ ਸਮਾਗੈ—ਸਾਧ-ਸਮਾਗਮ ਵਿਚ, ਸਾਧ ਸੰਗਤਿ ਵਿਚ । ਉਚਰਤ—ਉਚਾਰਦਿਆਂ । ਜਸੁ—ਸਿਫ਼ਤਿ-ਸਾਲਾਹ । ਤੇ—ਤੋਂ ।੧।

ਅਨਦਿਨੁ—ਹਰ ਰੋਜ਼, ਹਰ ਵੇਲੇ । ਸਦ—ਸਦਾ । ਜਾਗੈ—(ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ । ਤੰਤੁ ਮੰਤੁ—ਜਾਦੂ ਟੂਣਾ । ਜੋਹਈ—ਜੋਹੈ, ਤੱਕ ਸਕਦਾ, ਅਸਰ ਕਰ ਸਕਦਾ । ਤਿਤੁ—ਉਸ (ਮਨੁੱਖ) ਉੱਤੇ । ਚਾਖੁ—ਭੈੜੀ ਨਜ਼ਰ ।੧।ਰਹਾਉ।

ਮਦ ਮਾਨ—ਅਹੰਕਾਰ ਦੀ ਮਸਤੀ । ਮਦ—ਮਸਤੀ । ਅਨ ਰਾਗੈ—ਹੋਰ ਹੋਰ ਮੋਹ-ਪਿਆਰ । ਮਗਨ—ਮਸਤ । ਰਸਿ—ਰਸ ਵਿਚ, ਸੁਆਦ ਵਿਚ । ਰੰਗਿ—ਪ੍ਰੇਮ ਵਿਚ ।੨।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਉਹ ਹਰ ਵੇਲੇ ਸਦਾ (ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ । ਕੋਈ ਜਾਦੂ ਟੂਣਾ ਉਸ ਉਤੇ ਅਸਰ ਨਹੀਂ ਕਰ ਸਕਦਾ, ਕੋਈ ਭੈੜੀ ਨਜ਼ਰ ਉਸ ਨੂੰ ਨਹੀਂ ਲੱਗ ਸਕਦੀ ।੧।ਰਹਾਉ।

ਹੇ ਭਾਈ ! ਸਾਧ ਸੰਗਤਿ ਵਿਚ ਮਿਲ ਕੇ ਮਨ ਨਾਲ ਹਿਰਦੇ ਨਾਲ ਪਰਮਾਤਮਾ ਦਾ ਆਰਾਧਨ ਕਰਦੇ ਰਹਿਣਾ ਚਾਹੀਦਾ ਹੈ । ਜਗਤ ਦੇ ਰੱਖਿਅਕ ਪ੍ਰਭੂ ਦੇ ਗੁਣ ਅਤੇ ਜਸ ਉਚਾਰਦਿਆਂ ਜਮ (ਭੀ) ਦੂਰ ਤੋਂ ਹੀ ਭੱਜ ਜਾਂਦਾ ਹੈ ।੧।

ਹੇ ਨਾਨਕ ! ਜੇਹੜਾ ਮਨੁੱਖ ਪਰਮਾਤਮਾ ਦੇ ਨਾਮ ਦੇ ਰਸ ਵਿਚ ਟਿਕਿਆ ਰਹਿੰਦਾ ਹੈ, ਪ੍ਰਭੂ ਦੇ ਪ੍ਰੇਮ ਵਿਚ ਮਸਤ ਰਹਿੰਦਾ ਹੈ, ਪ੍ਰਭੂ ਦੀ ਸਰਨ ਪਿਆ ਰਹਿੰਦਾ ਹੈ, ਉਹ ਸਦਾ ਆਤਮਕ ਆਨੰਦ ਵਿਚ ਮਸਤ ਰਹਿੰਦਾ ਹੈ । (ਉਸ ਦੇ ਅੰਦਰੋਂ) ਕਾਮ, ਕ੍ਰੋਧ, ਅਹੰਕਾਰ ਦੀ ਮਸਤੀ, ਮੋਹ, ਹੋਰ ਹੋਰ ਪਦਾਰਥਾਂ ਦੇ ਚਸਕੇ ਸਭ ਨਾਸ ਹੋ ਜਾਂਦੇ ਹਨ ।੨।੪।੬੮।

**ਬਿਲਾਵਲੁ ਮਹਲਾ ੫ ॥ ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ ॥ ਭਏ ਪ੍ਰਸੰਨ ਗੋਪਾਲ ਰਾਇ ਭਉ ਕਿਛੁ ਨਹੀ ਕਰਨਾ ॥੧॥ ਦੂਖੁ ਨ ਲਾਗੈ ਕਦੇ ਤੁਧੁ ਪਾਰਬ੍ਰਹਮੁ ਚਿਤਾਰੇ ॥ ਜਮ ਕੰਕਰੁ ਨੇੜਿ ਨ ਆਵਈ ਗੁਰ ਸਿਖ ਪਿਆਰੇ ॥੧॥ ਰਹਾਉ ॥ ਕਰਣ ਕਾਰਣ ਸਮਰਥੁ ਹੈ ਤਿਸੁ ਬਿਨੁ ਨਹੀ ਹੋਰੁ ॥ ਨਾਨਕ ਪ੍ਰਭ ਸਰਣਾਗਤੀ ਸਾਚਾ ਮਨਿ ਜੋਰੁ ॥੨॥੫॥੬੯॥ {ਪੰਨਾ ੮੧੮}**

**ਪਦ ਅਰਥ** :—ਜੀਅ ਜੁਗਤਿ—ਜੀਵਾਂ ਦੀ ਜ਼ਿੰਦਗੀ ਗੁਜ਼ਾਰਨ ਦਾ ਢੰਗ । ਵਸਿ—ਵੱਸ ਵਿਚ । ਕੈ ਵਸਿ—ਦੇ ਵੱਸ ਵਿਚ । ਕਹੈ—ਆਖਦਾ ਹੈ, ਪ੍ਰੇਰਨਾ ਕਰਦਾ ਹੈ । ਗੋਪਾਲ ਰਾਇ—ਜਗਤ ਦਾ ਪਾਲਕ ਪਾਤਿਸ਼ਾਹ । ਭਉ—ਡਰ ।੧।

ਚਿਤਾਰੇ—ਚਿਤਾਰਿ, ਚਿੱਤ ਵਿਚ ਵਸਾਈ ਰੱਖ । ਜਮ ਕੰਕਰੁ—ਜਮ ਕਿੰਕਰੁ, ਜਮ ਦਾ ਸੇਵਕ, ਜਮਦੂਤ । ਆਵਈ—ਆਵਏ, ਆਵੈ, ਆਉਂਦਾ । ਗੁਰ ਸਿਖ—ਹੇ ਗੁਰੂ ਦੇ ਸਿੱਖ ! ਪਿਆਰੇ—ਹੇ ਪਿਆਰੇ ! ।੧।ਰਹਾਉ।

ਕਰਣ—ਜਗਤ । ਕਾਰਣ—ਮੂਲ । ਕਰਣ ਕਾਰਣ ਸਮਰਥੁ—ਜਗਤ ਦੀ ਰਚਨਾ ਕਰਨ ਦੀ ਤਾਕਤ ਵਾਲਾ । ਸਾਚਾ—ਸਦਾ ਕਾਇਮ ਰਹਿਣ ਵਾਲਾ । ਮਨਿ—ਮਨ ਵਿਚ । ਜੋਰੁ—ਤਾਕਤ, ਬਲ, ਆਸਰਾ ।੨।

**ਅਰਥ** :—ਹੇ ਪਿਆਰੇ ਗੁਰਸਿੱਖ ! ਪਰਮਾਤਮਾ ਨੂੰ ਆਪਣੇ ਚਿੱਤ ਵਿਚ ਵਸਾਈ ਰੱਖ, ਤੈਨੂੰ ਕਦੇ ਭੀ ਕੋਈ ਦੁੱਖ ਪੋਹ ਨਹੀਂ ਸਕੇਗਾ, (ਦੁੱਖ ਤਾਂ ਕਿਤੇ ਰਹੇ) ਜਮਦੂਤ (ਭੀ) ਤੇਰੇ ਨੇੜੇ ਨਹੀਂ ਆਵੇਗਾ ।੧।ਰਹਾਉ।

ਹੇ ਭਾਈ ! ਅਸਾਂ ਜੀਵਾਂ ਦੀ ਜੀਵਨ-ਜੁਗਤਿ ਪਰਮਾਤਮਾ ਦੇ ਵੱਸ ਵਿਚ ਹੈ, ਜੋ ਕੁਝ ਕਰਨ ਵਾਸਤੇ ਉਹ ਸਾਨੂੰ ਪ੍ਰੇਰਨਾ ਕਰਦਾ ਹੈ ਉਹੀ ਅਸੀ ਕਰ ਸਕਦੇ ਹਾਂ । ਜਿਸ ਮਨੁੱਖ ਉਤੇ ਜਗਤ-ਪਾਲ ਪਾਤਿਸ਼ਾਹ ਦਇਆਵਾਨ ਹੁੰਦਾ ਹੈ, ਉਸ ਨੂੰ ਕੋਈ ਡਰ ਕਰਨ ਦੀ ਲੋੜ ਨਹੀਂ ਰਹਿੰਦੀ ।੧।

ਹੇ ਨਾਨਕ ! ਪ੍ਰਭੂ ਹੀ ਜਗਤ ਦੀ ਰਚਨਾ ਕਰਨ ਦੀ ਤਾਕਤ ਵਾਲਾ ਹੈ, ਉਸ ਤੋਂ ਬਿਨਾ ਕੋਈ ਹੋਰ (ਇਹੋ ਜਿਹੀ ਸਮਰਥਾ ਵਾਲਾ) ਨਹੀਂ ਹੈ । ਅਸੀ ਜੀਵ ਉਸ ਪ੍ਰਭੂ ਦੀ ਸਰਨ ਵਿਚ ਹੀ ਰਹਿ ਸਕਦੇ ਹਾਂ, (ਸਾਡੇ) ਮਨ ਵਿਚ ਉਸੇ ਦਾ ਹੀ ਸਦਾ ਕਾਇਮ ਰਹਿਣ ਵਾਲਾ ਆਸਰਾ ਹੈ ।੨।੫।੬੯।

**ਬਿਲਾਵਲੁ ਮਹਲਾ ੫ ॥ ਸਿਮਰਿ ਸਿਮਰਿ ਪ੍ਰਭੁ ਆਪਨਾ ਨਾਠਾ ਦੁਖ ਠਾਉ ॥ ਬਿਸ੍ਰਾਮ ਪਾਏ ਮਿਲਿ ਸਾਧ ਸੰਗਿ, ਤਾ ਤੇ ਬਹੁੜਿ ਨ ਧਾਉ ॥੧॥ ਬਲਿਹਾਰੀ ਗੁਰ ਆਪਨੇ, ਚਰਨਨ੍ ਬਲਿ ਜਾਉ ॥ ਅਨਦ ਸੂਖ ਮੰਗਲ ਬਨੇ, ਪੇਖਤ ਗੁਨ ਗਾਉ ॥੧॥ ਰਹਾਉ ॥ ਕਥਾ ਕੀਰਤਨੁ ਰਾਗ ਨਾਦ ਧੁਨਿ, ਇਹੁ ਬਨਿਓ ਸੁਆਉ ॥ ਨਾਨਕ ਪ੍ਰਭ ਸੁਪ੍ਰਸੰਨ ਭਏ, ਬਾਂਛਤ ਫਲ ਪਾਉ ॥੨॥੬॥੭੦॥ {ਪੰਨਾ ੮੧੮}**

**ਪਦ ਅਰਥ** :—ਸਿਮਰਿ—ਸਿਮਰ ਕੇ । ਨਾਠਾ—ਨੱਸ ਗਿਆ ਹੈ । ਦੁਖ ਠਾਉ—ਦੁੱਖਾਂ ਦਾ ਥਾਂ । ਬਿਸ੍ਰਾਮ—ਟਿਕਾਣਾ । ਮਿਲਿ—ਮਿਲ ਕੇ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤਾ ਤੇ—ਉਸ (ਸਾਧ ਸੰਗਤਿ) ਤੋਂ । ਬਹੁੜਿ—ਮੁੜ । ਨ ਧਾਉ—ਨ ਧਾਉਂ, ਮੈਂ ਨਹੀਂ ਦੌੜਦਾ ।੧।

ਬਲਿਹਾਰੀ—ਕੁਰਬਾਨ । ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ । ਪੇਖਤ—ਦਰਸਨ ਕਰਕੇ । ਗਾਉ—ਗਾਉਂ, ਮੈਂ ਗਾਂਦਾ ਹਾਂ ।੧।ਰਹਾਉ।

ਧੁਨਿ—{ਧ੍ਵਨਿ} ਸੁਰ, ਲਗਨ । ਸੁਆਉ—ਸੁਆਰਥ, ਮਨੋਰਥ । ਸੁਪ੍ਰਸੰਨ—ਬਹੁਤ ਖ਼ੁਸ਼ । ਪਾਉ—ਪਾਉਂ, ਮੈਂ ਪਾ ਰਿਹਾ ਹਾਂ ।੨।

**ਅਰਥ** :—ਹੇ ਭਾਈ ! ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਮੈਂ (ਆਪਣੇ ਗੁਰੂ ਦੇ) ਚਰਨਾਂ ਤੋਂ ਸਦਕੇ ਜਾਂਦਾ ਹਾਂ । ਗੁਰੂ ਦਾ ਦਰਸਨ ਕਰ ਕੇ ਮੈਂ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹਾਂ, ਤੇ ਮੇਰੇ ਅੰਦਰ ਸਾਰੇ ਆਨੰਦ, ਸਾਰੇ ਸੁਖ ਸਾਰੇ ਚਾਉ-ਹੁਲਾਰੇ ਬਣੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਮਿਲ ਕੇ ਮੈਂ ਪ੍ਰਭੂ ਦੇ ਚਰਨਾਂ ਵਿਚ ਨਿਵਾਸ ਪ੍ਰਾਪਤ ਕਰ ਲਿਆ ਹੈ (ਇਸ ਵਾਸਤੇ) ਉਸ (ਸਾਧ ਸੰਗਤਿ) ਤੋਂ ਕਦੇ ਪਰੇ ਨਹੀਂ ਭੱਜਦਾ । (ਗੁਰੂ ਦੀ ਸੰਗਤਿ ਦੀ ਬਰਕਤਿ ਨਾਲ) ਮੈਂ ਆਪਣੇ ਪ੍ਰਭੂ ਦਾ ਹਰ ਵੇਲੇ ਸਿਮਰਨ ਕਰ ਕੇ (ਅਜੇਹੀ ਅਵਸਥਾ ਤੇ ਪਹੁੰਚ ਗਿਆ ਹਾਂ ਕਿ ਮੇਰੇ ਅੰਦਰੋਂ) ਦੁੱਖਾਂ ਦਾ ਟਿਕਾਣਾ ਹੀ ਦੂਰ ਹੋ ਗਿਆ ਹੈ ।੧।

ਹੇ ਨਾਨਕ ! (ਆਖ—ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਪ੍ਰਭੂ ਦੀਆਂ ਕਥਾ-ਕਹਾਣੀਆਂ, ਕੀਰਤਨ, ਸਿਫ਼ਤਿ-ਸਾਲਾਹ ਦੀ ਲਗਨ—ਇਹੀ ਮੇਰੀ ਜ਼ਿੰਦਗੀ ਦਾ ਨਿਸ਼ਾਨਾ ਬਣ ਗਏ ਹਨ । (ਗੁਰੂ ਦੀ ਮੇਹਰ ਨਾਲ) ਪ੍ਰਭੂ ਜੀ (ਮੇਰੇ ਉਤੇ) ਬਹੁਤ ਖ਼ੁਸ਼ ਹੋ ਗਏ ਹਨ, ਮੈਂ ਹੁਣ ਮਨ-ਮੰਗਿਆ ਫਲ ਪ੍ਰਾਪਤ ਕਰ ਰਿਹਾ ਹਾਂ ।੨।੬।੭੦।

**ਬਿਲਾਵਲੁ ਮਹਲਾ ੫ ॥ ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ ॥ ਤੁਮ੍ਰਹੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥੧॥ ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ॥ ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥੧॥ ਰਹਾਉ ॥ ਮਾਤ ਪਿਤਾ ਬੰਧਪ ਤੂਹੈ, ਤੂ ਸਰਬ ਨਿਵਾਸੁ ॥ ਨਾਨਕ ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ ॥੨॥੭॥੭੧॥ {ਪੰਨਾ ੮੧੮}**

**ਪਦ ਅਰਥ** :—ਰਿਦ—ਰਿਦੈ, ਹਿਰਦੇ ਵਿਚ । ਪਰਗਾਸੁ—(ਆਤਮਕ ਜੀਵਨ ਦਾ) ਚਾਨਣ । ਤੇ—ਤੋਂ, ਨਾਲ । ਪਾਰਬ੍ਰਹਮ—ਹੇ ਪਰਮਾਤਮਾ । ਦੋਖ—ਐਬ, ਵਿਕਾਰ । ਦੋਖਨ ਕੋ—ਵਿਚਾਰਾਂ ਦਾ ।੧।

ਪ੍ਰਭ—ਹੇ ਪ੍ਰਭੂ ! ਪੁਰਖ—ਹੇ ਸਰਬ-ਵਿਆਪਕ ! ਗੁਣਤਾਸੁ—ਗੁਣਾਂ ਦਾ ਭਾਂਡਾ । ਰਹਉ—ਰਹਉਂ । ਸਿਮਰਤ ਰਹਉ—ਮੈਂ ਸਿਮਰਦਾ ਰਹਾਂ । ਘਟਿ—(ਮੇਰੇ) ਸਰੀਰ ਵਿਚ । ਸਾਸੁ—ਸਾਹ ।੧।ਰਹਾਉ।

ਮਾਤ—ਮਾਂ । ਬੰਧਪ—ਰਿਸ਼ਤੇਦਾਰ । ਸਰਬ—ਸਾਰੇ ਜੀਵਾਂ ਵਿਚ । ਜਾ ਕੋ—ਜਿਸ (ਪ੍ਰਭੂ) ਦਾ । ਜਾਸੁ—ਜਸੁ, ਸਿਫ਼ਤਿ-ਸਾਲਾਹ । ਨਿਰਮਲ—ਪਵਿੱਤਰ ।੨।

**ਅਰਥ** :—ਹੇ ਸਰਬ-ਵਿਆਪਕ ਪ੍ਰਭੂ ! ਤੂੰ (ਹੀ) ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ । ਮੈਨੂੰ (ਤੇਰੇ) ਹੀ ਸੋਹਣੇ ਚਰਣਾਂ ਦਾ ਆਸਰਾ ਹੈ । (ਮੇਰੇ ਉਤੇ ਮੇਹਰ ਕਰ) ਜਦ ਤਕ (ਮੇਰੇ) ਸਰੀਰ ਵਿਚ ਸਾਹ (ਚੱਲ ਰਿਹਾ ਹੈ), ਮੈਂ ਤੇਰਾ ਨਾਮ ਸਿਮਰਦਾ ਰਹਾਂ, ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ ।੧।ਰਹਾਉ।

ਹੇ ਪਾਰਬ੍ਰਹਮ ! (ਮੈਂ ਤੇਰਾ ਦਾਸ ਹਾਂ) ਤੇਰੇ ਦਾਸ ਦੀ (ਤੇਰੇ ਦਰ ਤੇ) ਅਰਜ਼ੋਈ ਹੈ ਕਿ ਮੇਰੇ ਹਿਰਦੇ ਵਿਚ (ਆਤਮਕ ਜੀਵਨ ਦਾ) ਚਾਨਣ ਕਰ (ਤਾਂ ਕਿ) ਤੇਰੀ ਕਿਰਪਾ ਨਾਲ (ਮੇਰੇ ਅੰਦਰੋਂ) ਵਿਕਾਰਾਂ ਦਾ ਨਾਸ ਹੋ ਜਾਏ ।੧।

ਹੇ ਪ੍ਰਭੂ ! ਤੂੰ ਹੀ ਮੇਰੀ ਮਾਂ ਹੈਂ, ਤੂੰ ਹੀ ਮੇਰਾ ਪਿਉ ਹੈਂ, ਤੂੰ ਹੀ ਮੇਰਾ ਸਾਕ-ਸੈਣ ਹੈਂ, ਤੂੰ ਸਾਰੇ ਹੀ ਜੀਵਾਂ ਵਿਚ ਵੱਸਦਾ ਹੈਂ । ਹੇ ਨਾਨਕ ! ਜਿਸ ਪ੍ਰਭੂ ਦੀ ਸਿਫ਼ਤਿ-ਸਾਲਾਹ (ਜੀਵਨ) ਪਵਿੱਤਰ ਕਰ ਦੇਂਦੀ ਹੈ, ਉਸ ਦੀ ਸਰਨ ਪਏ ਰਹਿਣਾ ਚਾਹੀਦਾ ਹੈ ।੨।੭।੭੧।

**ਬਿਲਾਵਲੁ ਮਹਲਾ ੫ ॥ ਸਰਬ ਸਿਧਿ ਹਰਿ ਗਾਈਐ ਸਭਿ ਭਲਾ ਮਨਾਵਹਿ ॥ ਸਾਧੁ ਸਾਧੁ ਮੁਖ ਤੇ ਕਹਹਿ ਸੁਣਿ ਦਾਸ ਮਿਲਾਵਹਿ ॥੧॥ ਸੂਖ ਸਹਜ ਕਲਿਆਣ ਰਸ ਪੂਰੈ ਗੁਰਿ ਕੀਨ੍ ॥ ਜੀਅ ਸਗਲ ਦਇਆਲ ਭਏ ਹਰਿ ਹਰਿ ਨਾਮੁ ਚੀਨ੍ ॥੧॥ ਰਹਾਉ ॥ ਪੂਰਿ ਰਹਿਓ ਸਰਬਤ੍ਰ ਮਹਿ ਪ੍ਰਭ ਗੁਣੀ ਗਹੀਰ ॥ ਨਾਨਕ ਭਗਤ ਆਨੰਦ ਮੈ ਪੇਖਿ ਪ੍ਰਭ ਕੀ ਧੀਰ ॥੨॥੮॥੭੨॥ {ਪੰਨਾ ੮੧੮}**

**ਪਦ ਅਰਥ** :—ਸਰਬ ਸਿਧਿ ਹਰਿ—ਸਾਰੀਆਂ ਸਿੱਧੀਆਂ ਦਾ ਮਾਲਕ ਪਰਮਾਤਮਾ । ਗਾਈਐ—(ਜੇ) ਸਿਫ਼ਤਿ-ਸਾਲਾਹ ਕਰਦੇ ਰਹੀਏ । ਸਭਿ—ਸਾਰੇ ਲੋਕ । ਭਲਾ ਮਨਾਵਹਿ—ਭਲਾ ਮੰਗਦੇ ਹਨ । ਸਾਧੁ—ਭਲਾ ਮਨੁੱਖ, ਗੁਰਮੁਖਿ । ਤੇ—ਤੋਂ । ਕਹਹਿ—ਆਖਦੇ ਹਨ । ਸੁਣ—ਸੁਣਿ ਕੇ । ਮਿਲਾਵਹਿ—ਮਿਲਦੇ ਹਨ, ਮਿਲਹਿ ।੧।

ਸਹਜ—ਆਤਮਕ ਅਡੋਲਤਾ । ਰਸ—ਸੁਆਦ । ਪੂਰੈ ਗੁਰਿ—ਪੂਰੇ ਗੁਰੂ ਨੇ । ਜੀਅ ਸਗਲ—ਸਾਰੇ ਜੀਵਾਂ ਉਤੇ । ਦਇਆਲ—ਦਇਆਵਾਨ । ਚੀਨ੍—(ਜੇਹੜਾ ਮਨੁੱਖ) ਪਛਾਣਦਾ ਹੈ, ਸਾਂਝ ਪਾਂਦਾ ਹੈ ।੧।ਰਹਾਉ।

ਪੂਰਿ ਰਹਿਓ—ਭਰਪੂਰ ਹੈ, ਮੌਜੂਦ ਹੈ । ਸਰਬਤ੍ਰ ਮਹਿ—ਸਭਨਾਂ ਵਿਚ । ਗੁਣੀ—ਗੁਣਾਂ ਦਾ ਮਾਲਕ । ਗਹੀਰ—ਡੂੰਘਾ, ਅਥਾਹ । ਆਨੰਦ ਮੈ—ਆਨੰਦ-ਮਯ, ਆਨੰਦ-ਭਰਪੂਰ । ਪੇਖਿ—ਵੇਖ ਕੇ । ਧੀਰ—ਧਿਰ, ਆਸਰਾ ।੨।

**ਅਰਥ** :—ਹੇ ਭਾਈ ! ਪੂਰੇ ਗੁਰੂ ਨੇ ਜਿਸ ਮਨੁੱਖ ਨੂੰ ਆਤਮਕ ਅਡੋਲਤਾ ਦੇ ਸੁਖ ਆਨੰਦ ਰਸ ਬਖ਼ਸ਼ ਦਿੱਤੇ, ਉਹ ਮਨੁੱਖ ਸਦਾ ਪਰਮਾਤਮਾ ਦੇ ਨਾਮ ਨਾਲ ਸਾਂਝ ਪਾਈ ਰੱਖਦਾ ਹੈ ਅਤੇ (ਪਰਮਾਤਮਾ ਨੂੰ ਸਰਬ-ਵਿਆਪਕ ਜਾਣਦਾ ਹੋਇਆ) ਸਾਰੇ ਜੀਵਾਂ ਉਤੇ ਦਇਆਵਾਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਸਾਰੀਆਂ ਸਿੱਧੀਆਂ ਦੇ ਮਾਲਕ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ, (ਜੇਹੜਾ ਮਨੁੱਖ ਸਿਫ਼ਤਿ-ਸਾਲਾਹ ਕਰਦਾ ਹੈ) ਸਾਰੇ ਲੋਕ (ਉਸ ਦੀ) ਸੁਖ ਮੰਗਦੇ ਹਨ । ਮੂੰਹੋਂ (ਸਾਰੇ ਲੋਕ ਉਸ ਨੂੰ) ਗੁਰਮੁਖਿ ਗੁਰਮੁਖਿ ਆਖਦੇ ਹਨ, (ਉਸ ਦੇ ਬਚਨ) ਸੁਣ ਕੇ ਸੇਵਕ-ਭਾਵ ਨਾਲ ਉਸ ਦੀ ਚਰਨੀਂ ਲੱਗਦੇ ਹਨ ।੧।

ਹੇ ਨਾਨਕ ! (ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲੇ) ਭਗਤ ਜਨ ਪ੍ਰਭੂ ਦਾ ਆਸਰਾ ਤੱਕ ਕੇ ਸਦਾ ਆਨੰਦ-ਭਰਪੂਰ ਰਹਿੰਦੇ ਹਨ, (ਉਹਨਾਂ ਨੂੰ ਨਿਸ਼ਚਾ ਹੁੰਦਾ ਹੈ ਕਿ ਸਾਰੇ ਗੁਣਾਂ ਦਾ ਮਾਲਕ ਅਥਾਹ ਪ੍ਰਭੂ ਸਾਰੇ ਜੀਵਾਂ ਵਿਚ ਵੱਸਦਾ ਹੈ ।੨।੮।੭੨।

**ਬਿਲਾਵਲੁ ਮਹਲਾ ੫ ॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥ ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ ॥੧॥ ਤੁਝਹਿ ਨ ਜੋਹੈ ਕੋ ਮੀਤ ਜਨ, ਤੂੰ ਗੁਰ ਕਾ ਦਾਸ ॥ ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥੧॥ ਰਹਾਉ ॥ ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ ॥ ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ ॥੨॥੯॥੭੩॥ {ਪੰਨਾ ੮੧੮}**

**ਪਦ ਅਰਥ** :—ਦਾਤਾਰਿ—ਦਾਤਾਰ ਨੇ । ਪ੍ਰਭਿ—ਪ੍ਰਭੂ ਨੇ । ਰਾਖਿ ਲੀਆ—ਰੱਖਿਆ ਕੀਤੀ । ਮੁਖਿ—ਮੂੰਹ ਉੱਤੇ । ਛਾਰੁ—ਸੁਆਹ ।੧।

ਤੁਝਹਿ—ਤੈਨੂੰ । ਜੋਹੈ—ਤੱਕ ਸਕਦਾ, ਮਾੜੀ ਨਿਗਾਹ ਨਾਲ ਤੱਕ ਸਕਦਾ ਹੈ । ਕੋ—ਕੋਈ ਭੀ । ਮੀਤ—ਹੇ ਮਿੱਤਰ ! ਪਾਰਬ੍ਰਹਮਿ—ਪਾਰਬ੍ਰਹਮ ਨੇ । ਤੂ—ਤੈਨੂੰ । ਦੇ—ਦੇ ਕੇ ।੧।ਰਹਾਉ।

ਬੀਆ—ਦੂਜਾ । ਮੈ—ਮੈਨੂੰ । ਜੋਰੁ—ਤਾਣ, ਸਹਾਰਾ ।੨।

**ਅਰਥ** :—ਹੇ ਮਿੱਤਰ ! ਹੇ ਸੱਜਣ ! (ਜੇ) ਤੂੰ ਗੁਰੂ ਦਾ ਸੇਵਕ (ਬਣਿਆ ਰਹੇਂ, ਤਾਂ ਨਿਸ਼ਚਾ ਰੱਖ ਕਿ) ਪਰਮਾਤਮਾ ਨੇ ਆਪਣੇ ਹੱਥ ਦੇ ਕੇ ਤੇਰੀ ਸਦਾ ਰੱਖਿਆ ਕਰਨੀ ਹੈ ।੧।ਰਹਾਉ।

ਹੇ ਮਿੱਤਰ ! ਜਿਸ ਸੇਵਕ ਦੀ ਅਰਦਾਸ ਪ੍ਰਭੂ ਨੇ ਸੁਣ ਲਈ, ਜਿਸ ਸੇਵਕ ਉੱਤੇ ਪ੍ਰਭੂ ਜੀ ਦਇਆਵਾਨ ਹੋ ਗਏ, ਆਪਣੇ ਉਸ ਸੇਵਕ ਦੀ ਪ੍ਰਭੂ ਨੇ (ਸਦਾ) ਰੱਖਿਆ ਕੀਤੀ ਹੈ, ਉਸ ਸੇਵਕ ਦੇ ਦੋਖੀ-ਨਿੰਦਕ ਦੇ ਮੂੰਹ ਉਤੇ ਸੁਆਹ ਹੀ ਪਈ ਹੈ (ਨਿੰਦਕ ਨੂੰ ਸਦਾ ਫਿਟਕਾਰ ਹੀ ਪਈ ਹੈ) ।੧।

ਹੇ ਮਿੱਤਰ ! ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਸਿਰਫ਼ ਪਰਮਾਤਮਾ ਹੀ ਹੈ, ਉਸ ਤੋਂ ਬਿਨਾ ਕੋਈ ਹੋਰ ਦੂਜਾ (ਦਾਤਾਂ ਦੇਣ ਜੋਗਾ) ਨਹੀਂ ਹੈ (ਉਸ ਪ੍ਰਭੂ ਦੀ ਹੀ ਸਰਨ ਪਿਆ ਰਹੁ) । ਨਾਨਕ ਦੀ (ਭੀ ਪ੍ਰਭੂ-ਦਰ ਤੇ ਹੀ ਸਦਾ) ਅਰਦਾਸ ਹੈ (—ਹੇ ਪ੍ਰਭੂ !) ਮੈਨੂੰ ਤੇਰਾ ਹੀ ਆਸਰਾ ਹੈ ।੨।੯।੭੩।

**ਬਿਲਾਵਲੁ ਮਹਲਾ ੫ ॥ ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ ॥ ਨਿੰਦਕ ਮਿਰਤਕ ਹੋਇ ਗਏ ਤੁਮ੍ ਹੋਹੁ ਨਿਚਿੰਦ ॥੧॥ ਰਹਾਉ ॥ ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ ॥ ਜੈ ਜੈਕਾਰੁ ਜਗਤ ਮਹਿ ਸਫਲ ਜਾ ਕੀ ਸੇਵ ॥੧॥ ਊਚ ਅਪਾਰ ਅਗਨਤ ਹਰਿ ਸਭਿ ਜੀਅ ਜਿਸੁ ਹਾਥਿ ॥ ਨਾਨਕ ਪ੍ਰਭ ਸਰਣਾਗਤੀ ਜਤ ਕਤ ਮੇਰੈ ਸਾਥਿ ॥੨॥੧੦॥੭੪॥ {ਪੰਨਾ ੮੧੮-੮੧੯}**

**ਪਦ ਅਰਥ** :—ਮੀਤ ਹਮਾਰੇ ਸਾਜਨਾ—ਹੇ ਮੇਰੇ ਮਿੱਤਰੋ ! ਹੇ ਮੇਰੇ ਸੱਜਣੋ ! ਰਾਖੇ—ਰੱਖਿਆ ਕਰਦਾ ਹੈ । ਗੋਬਿੰਦ—ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ । ਮਿਰਤਕ—ਆਤਮਕ ਤੌਰ ਤੇ ਮੁਰਦੇ । ਨਿਚਿੰਦ—ਬੇ-ਫ਼ਿਕਰ ।੧।ਰਹਾਉ।

ਸਗਲ—ਸਾਰੇ । ਪ੍ਰਭਿ—ਪ੍ਰਭੂ ਨੇ । ਭੇਟੇ—ਮਿਲ ਪਏ । ਜੈ ਜੈਕਾਰੁ—ਸੋਭਾ ਹੀ ਸੋਭਾ । ਜਾ ਕੀ ਸੇਵ—ਜਿਸ (ਪ੍ਰਭੂ) ਦੀ ਸੇਵਾ-ਭਗਤੀ । ਸਫਲ—ਫਲ ਦੇਣ ਵਾਲੀ ।੧।

ਅਪਾਰ—ਬੇਅੰਤ {ਅ-ਪਾਰ} । ਅਗਨਤ—{ਅ-ਗਨਤ} ਜਿਸ ਦੇ ਗੁਣ ਗਿਣੇ ਨਹੀਂ ਜਾ ਸਕਦੇ । ਸਭਿ—ਸਾਰੇ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਜਿਸੁ ਹਾਥਿ—ਜਿਸ (ਪ੍ਰਭੂ) ਦੇ ਹੱਥ ਵਿਚ । ਜਤ ਕਤ—ਜਿਥੇ ਕਿੱਥੇ, ਹਰ ਥਾਂ । ਮੇਰੈ ਸਾਥਿ—ਮੇਰੇ ਨਾਲ ।੨।

**ਅਰਥ** :—ਹੇ ਮੇਰੇ ਮਿੱਤਰੋ ! ਹੇ ਮੇਰੇ ਸੱਜਣੋ ! (ਯਕੀਨ ਰੱਖੋ ਕਿ) ਪਰਮਾਤਮਾ (ਆਪਣੇ ਸੇਵਕਾਂ ਦੀ ਜ਼ਰੂਰ) ਰੱਖਿਆ ਕਰਦਾ ਹੈ । (ਸੇਵਕਾਂ ਦੀ) ਨਿੰਦਾ ਕਰਨ ਵਾਲੇ (ਆਪ ਹੀ) ਆਤਮਕ ਮੌਤੇ ਮਰ ਜਾਂਦੇ ਹਨ । (ਇਸ ਵਾਸਤੇ ਤੁਸੀ ਪਰਮਾਤਮਾ ਦਾ ਆਸਰਾ-ਪਰਨਾ ਲਈ ਰੱਖੋ, ਤੇ ਨਿੰਦਕਾਂ ਵਲੋਂ) ਬੇ-ਫ਼ਿਕਰ ਰਹੋ ।੧।ਰਹਾਉ।

ਹੇ ਮੇਰੇ ਮਿੱਤਰੋ ! ਜਿਸ ਪ੍ਰਭੂ ਦੀ ਸੇਵਾ-ਭਗਤੀ ਮਨੋਰਥ ਪੂਰੇ ਕਰਦੀ ਹੈ, ਉਸ, ਪ੍ਰਭੂ ਨੇ (ਸਦਾ ਹੀ ਉਸ ਸੇਵਕ ਦੇ) ਸਾਰੇ ਮਨੋਰਥ ਪੂਰੇ ਕੀਤੇ ਹਨ ਜਿਸ ਨੂੰ (ਭਾਗਾਂ ਨਾਲ) ਗੁਰੂ ਮਿਲ ਪਿਆ, (ਉਸ ਦੇ ਨਿਰੇ ਮਨੋਰਥ ਹੀ ਪੂਰੇ ਨਹੀਂ ਹੁੰਦੇ) ਸਾਰੇ ਜਗਤ ਵਿਚ ਉਸ ਦੀ ਸੋਭਾ ਪਈ ਹੁੰਦੀ ਹੈ ।੧।

ਹੇ ਨਾਨਕ ! ਜੇਹੜਾ ਪ੍ਰਭੂ (ਸਭ ਤੋਂ) ਉੱਚਾ ਹੈ, ਬੇਅੰਤ ਹੈ, ਜਿਸ ਦੇ ਗੁਣ ਗਿਣੇ ਨਹੀਂ ਜਾ ਸਕਦੇ, ਸਾਰੇ ਹੀ ਜੀਵ ਜਿਸ ਦੇ ਵੱਸ ਵਿਚ ਹਨ । (ਤੂੰ ਉਸ) ਪ੍ਰਭੂ ਦੀ ਸਰਨ ਪਿਆ ਰਹੁ (ਤੇ, ਯਕੀਨ ਰੱਖ ਕਿ) ਉਹ ਪ੍ਰਭੂ ਹਰ ਥਾਂ ਮੇਰੇ ਅੰਗ-ਸੰਗ ਹੈ ।੨।੧੦।੭੪।

**ਬਿਲਾਵਲੁ ਮਹਲਾ ੫ ॥ ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ ॥ ਮਾਰਗੁ ਸੰਤਿ ਬਤਾਇਆ ਤੂਟੇ ਜਮ ਜਾਲ ॥੧॥ ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭ ਨਾਮ ॥ ਸਹਜ ਸੂਖ ਆਨੰਦ ਰਸ ਪੂਰਨ ਸਭਿ ਕਾਮ ॥੧॥ ਰਹਾਉ ॥ ਜਲਨਿ ਬੁਝੀ ਸੀਤਲ ਭਏ ਰਾਖੇ ਪ੍ਰਭਿ ਆਪ ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥੨॥੧੧॥੭੫॥ {ਪੰਨਾ ੮੧੯}**

**ਪਦ ਅਰਥ** :—ਆਰਾਧਿਆ—ਮਨ ਵਿਚ ਯਾਦ ਰੱਖਿਆ । ਕਿਰਪਾਲ—ਦਇਆਵਾਨ {ਕ੍ਰਿਪਾ-ਆਲਯ} । ਮਾਰਗੁ—(ਜੀਵਨ ਦਾ ਸਹੀ) ਰਸਤਾ । ਸੰਤਿ—ਗੁਰੂ ਨੇ, ਸੰਤ ਨੇ । ਜਮ ਜਾਲ—ਜਮ ਦੀਆਂ ਫਾਹੀਆਂ ।੧।

ਸੰਸਾ—ਸਹਿਮ । ਸਹਜ—ਆਤਮਕ ਅਡੋਲਤਾ । ਸਭਿ—ਸਾਰੇ । ਕਾਮ—ਕੰਮ ।੧।ਰਹਾਉ।

ਜਲਨਿ—ਸੜਨ । ਪ੍ਰਭਿ—ਪ੍ਰਭੂ ਨੇ । ਜਾ ਕਾ—ਜਿਸ (ਪ੍ਰਭੂ) ਦਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰੇ ਦੁੱਖ, ਸਾਰੀਆਂ ਭੁੱਖਾਂ, ਸਾਰੇ ਸਹਿਮ ਮਿਟ ਜਾਂਦੇ ਹਨ । (ਨਾਮ ਦੀ ਬਰਕਤਿ ਨਾਲ) ਆਤਮਕ ਅਡੋਲਤਾ ਦੇ ਸੁਖ ਆਨੰਦ ਸੁਆਦ (ਪ੍ਰਾਪਤ ਹੋ ਜਾਂਦੇ ਹਨ) । ਸਾਰੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ ।੧।ਰਹਾਉ।

ਹੇ ਭਾਈ ! ਜੇਹੜਾ ਮਨੁੱਖ ਪੂਰੇ ਗੁਰੂ ਨੂੰ ਹਿਰਦੇ ਵਿਚ ਵਸਾਈ ਰੱਖਦਾ ਹੈ, ਜਿਸ ਉੱਤੇ ਗੁਰੂ ਦਇਆਵਾਨ ਹੁੰਦਾ ਹੈ, ਜਿਸ ਮਨੁੱਖ ਨੂੰ ਗੁਰੂ ਨੇ (ਸਹੀ ਜੀਵਨ ਦਾ) ਰਸਤਾ ਦੱਸ ਦਿੱਤਾ, ਉਸ ਦੀਆਂ ਜਮ ਵਾਲੀਆਂ ਸਾਰੀਆਂ ਫਾਹੀਆਂ ਟੁੱਟ ਜਾਂਦੀਆਂ ਹਨ (ਉਸ ਦੇ ਉਹ ਮਾਨਸਕ ਬੰਧਨ ਟੁੱਟ ਜਾਂਦੇ ਹਨ, ਜੇਹੜੇ ਆਤਮਕ ਮੌਤ ਲਿਆਉਂਦੇ ਹਨ) ।੧।

(ਹੇ ਭਾਈ ! ਜਿਸ ਮਨੁੱਖ ਨੇ ਪ੍ਰਭੂ ਦਾ ਨਾਮ ਸਿਮਰਿਆ) ਪ੍ਰਭੂ ਨੇ ਆਪ (ਉਸ ਦੀ ਜਮ ਜਾਲ ਤੋਂ) ਰਾਖੀ ਕੀਤੀ (ਉਸ ਦੇ ਅੰਦਰੋਂ ਵਿਕਾਰਾਂ ਦੀ) ਸੜਨ ਮਿਟ ਗਈ, ਉਸ ਦਾ ਮਨ ਠੰਢਾ-ਠਾਰ ਹੋ ਗਿਆ । ਹੇ ਨਾਨਕ ! ਜਿਸ ਪ੍ਰਭੂ ਵਿਚ ਇਤਨੀ ਵੱਡੀ ਤਾਕਤ ਹੈ ਤੂੰ ਭੀ ਉਸ ਦੀ ਸਰਨ ਪਿਆ ਰਹੁ ।੨।੧੧।੭੫।

**ਬਿਲਾਵਲੁ ਮਹਲਾ ੫ ॥ ਧਰਤਿ ਸੁਹਾਵੀ ਸਫਲ ਥਾਨੁ ਪੂਰਨ ਭਏ ਕਾਮ ॥ ਭਉ ਨਾਠਾ ਭ੍ਰਮੁ ਮਿਟਿ ਗਇਆ ਰਵਿਆ ਨਿਤ ਰਾਮ ॥੧॥ ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥ ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ ॥੧॥ ਰਹਾਉ ॥ ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ ॥ ਨਾਨਕ ਤਿਸੁ ਸਰਣਾਗਤੀ ਘਟ ਘਟ ਸਭ ਜਾਨ ॥੨॥੧੨॥੭੬॥ {ਪੰਨਾ ੮੧੯}**

**ਪਦ ਅਰਥ** :—ਧਰਤਿ—(ਕਰਮ ਬੀਜ ਬੀਜਣ ਵਾਲੀ) ਸਰੀਰ-ਧਰਤੀ । ਸੁਹਾਵੀ—ਸੋਹਣੀ । ਸਫਲ—ਕਾਮਯਾਬ । ਥਾਨੁ—ਹਿਰਦਾ-ਥਾਂ । ਕਾਮ—(ਸਾਰੇ) ਕੰਮ । ਭ੍ਰਮੁ—ਭਰਮ, ਭਟਕਣ । ਰਵਿਆ—ਸਿਮਰਿਆ ।੧।

ਕੈ ਸੰਗਿ—ਦੇ ਨਾਲ, ਦੀ ਸੰਗਤਿ ਵਿਚ । ਬਸਤ—ਵੱਸਦਿਆਂ । ਸਹਜ—ਆਤਮਕ ਅਡੋਲਤਾ । ਬਿਸ੍ਰਾਮ—ਸ਼ਾਂਤੀ । ਸਾਈ—ਉਹੀ {ਇਸਤ੍ਰੀ ਲਿੰਗ} । ਸੁਲਖਣੀ—ਚੰਗੇ ਲੱਛਣਾਂ ਵਾਲੀ, ਭਾਗਾਂ ਵਾਲੀ ।੧।ਰਹਾਉ।

ਪ੍ਰਗਟ—ਪ੍ਰਸਿੱਧ, ਨਾਮਣੇ ਵਾਲੇ । ਮਹਿ—ਵਿਚ । ਪਹਨਾਮ—{ਫ਼: ਪਿਨਹਾਂ} ਲੁਕੇ ਹੋਏ, ਜਿਨ੍ਹਾਂ ਨੂੰ ਕੋਈ ਜਾਣਦਾ-ਬੁੱਝਦਾ ਨਹੀਂ ਸੀ । ਤਿਸੁ—ਉਸ (ਪਰਮਾਤਮਾ) ਦੀ । ਘਟ ਘਟ ਜਾਨ—ਹਰੇਕ ਦੇ ਦਿਲ ਦੀ ਜਾਣਨ ਵਾਲਾ ।੨।

**ਅਰਥ** :—ਹੇ ਭਾਈ ! ਗੁਰਮੁਖਾਂ ਦੀ ਸੰਗਤਿ ਵਿਚ ਟਿਕੇ ਰਿਹਾਂ ਆਤਮਕ ਅਡੋਲਤਾ ਦਾ ਆਨੰਦ ਪ੍ਰਾਪਤ ਹੁੰਦਾ ਹੈ, (ਮਨ ਨੂੰ) ਸ਼ਾਂਤੀ ਮਿਲਦੀ ਹੈ । (ਹੇ ਭਾਈ ! ਮਨੁੱਖ ਦੇ ਜੀਵਨ ਵਿਚ) ਉਹੀ ਘੜੀ ਭਾਗਾਂ ਵਾਲੀ ਹੁੰਦੀ ਹੈ; (ਜਦੋਂ ਮਨੁੱਖ ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ) ਪਰਮਾਤਮਾ ਦਾ ਨਾਮ ਸਿਮਰਦਾ ਹੈ ।੧।ਰਹਾਉ।

(ਹੇ ਭਾਈ ! ਜੇਹੜਾ ਮਨੁੱਖ ਸਾਧ ਸੰਗਤਿ ਵਿਚ ਟਿਕ ਕੇ) ਪ੍ਰਭੂ ਦਾ ਨਾਮ ਸਦਾ ਸਿਮਰਦਾ ਹੈ, (ਉਸ ਦੇ ਮਨ ਵਿਚੋਂ ਹਰੇਕ ਕਿਸਮ ਦਾ) ਡਰ ਦੂਰ ਹੋ ਜਾਂਦਾ ਹੈ, ਭਟਕਣਾ ਮਿਟ ਜਾਂਦੀ ਹੈ, ਉਸ ਦਾ ਸਰੀਰ ਸੋਹਣਾ ਹੋ ਜਾਂਦਾ ਹੈ (ਉਸ ਦੇ ਗਿਆਨ-ਇੰਦ੍ਰੇ ਸੁਚੱਜੇ ਹੋ ਜਾਂਦੇ ਹਨ), ਉਸ ਦਾ ਹਿਰਦਾ-ਥਾਂ ਜੀਵਨ-ਮਨੋਰਥ ਪੂਰਾ ਕਰਨ ਵਾਲਾ ਬਣ ਜਾਂਦਾ ਹੈ, ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੨।

ਹੇ ਭਾਈ ! ਜੇਹੜੇ ਮਨੁੱਖਾਂ ਨੂੰ ਪਹਿਲਾਂ ਕੋਈ ਭੀ ਜਾਣਦਾ-ਸਿੰਵਾਣਦਾ ਨਹੀਂ ਸੀ (ਸਾਧ ਸੰਗਤਿ ਵਿਚ ਟਿਕ ਕੇ ਸਿਮਰਨ ਦੀ ਬਰਕਤਿ ਨਾਲ) ਉਹ ਜਗਤ ਵਿਚ ਨਾਮਣੇ ਵਾਲੇ ਹੋ ਜਾਂਦੇ ਹਨ । ਹੇ ਨਾਨਕ ! (ਸਾਧ ਸੰਗਤਿ ਦਾ ਆਸਰਾ ਲੈ ਕੇ) ਉਸ ਪਰਮਾਤਮਾ ਦੀ ਸਦਾ ਸਰਨ ਪਏ ਰਹਿਣਾ ਚਾਹੀਦਾ ਹੈ ਜੇਹੜਾ ਹਰੇਕ ਜੀਵ ਦੇ ਹਿਰਦੇ ਦੀ ਹਰੇਕ ਗੱਲ ਜਾਣਨ ਵਾਲਾ ਹੈ ।੨।੧੨।੭੬।

**ਬਿਲਾਵਲੁ ਮਹਲਾ ੫ ॥ ਰੋਗੁ ਮਿਟਾਇਆ ਆਪਿ ਪ੍ਰਭਿ ਉਪਜਿਆ ਸੁਖੁ ਸਾਂਤਿ ॥ ਵਡ ਪਰਤਾਪੁ ਅਚਰਜ ਰੂਪੁ ਹਰਿ ਕੀਨ੍ਹੀ ਦਾਤਿ ॥੧॥ ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ ॥ ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ ॥੧॥ ਰਹਾਉ ॥ ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥੨॥੧੩॥੭੭॥ {ਪੰਨਾ ੮੧੯}**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਉਪਜਿਆ—ਪੈਦਾ ਹੋਇਆ । ਵਡ ਪਰਤਾਪੁ—ਵੱਡੇ ਪਰਤਾਪ ਵਾਲਾ । ਅਚਰਜ ਰੂਪੁ—ਅਚਰਜ ਸਰੂਪ ਵਾਲਾ ।੧।

ਗੁਰਿ—ਗੁਰੂ ਨੇ । ਗੋਬਿੰਦ—ਗੋਬਿੰਦ ਨੇ । ਭਾਈ—ਪਿਆਰਾ । ਤਿਸ ਕੀ—{ਲਫ਼ਜ਼ 'ਤਿਸੁ' ਦੇ ਅੱਖਰ 'ਸ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਸਹਾਈ—ਸਹਾਇਤਾ ਕਰਨ ਵਾਲਾ ।੧।

ਬਿਰਥੀ—ਵਿਅਰਥ, ਫਲ-ਹੀਨ । ਹੋਵਈ—ਹੋਵਏ, ਹੋਵੈ, ਹੁੰਦੀ । ਜਨ—ਸੇਵਕ । ਜੋਰੁ—ਬਲ, ਤਾਣ, ਆਸਰਾ । ਗੁਣ ਤਾਸਿ—ਗੁਣਾਂ ਦਾ ਖ਼ਜ਼ਾਨਾ ।੨।

ਅਰਥ :—ਹੇ ਭਾਈ ! ਮੈਂ ਤਾਂ ਉਸ ਪਰਮਾਤਮਾ ਦਾ ਹੀ ਆਸਰਾ ਲਿਆ ਹੋਇਆ ਹੈ, ਜੋ ਸਦਾ ਸਹਾਇਤਾ ਕਰਨ ਵਾਲਾ ਹੈ । (ਵੇਖੋ, ਉਸ ਦੀ ਮੇਹਰ ਕਿ) ਗੁਰੂ ਨੇ ਪਰਮਾਤਮਾ ਨੇ (ਹੀ ਮੇਰੇ ਉੱਤੇ) ਕਿਰਪਾ ਕੀਤੀ ਹੈ, ਮੇਰੇ ਪਿਆਰੇ ਨੂੰ (ਹੱਥ ਦੇ ਕੇ) ਬਚਾ ਲਿਆ ਹੈ ।੧।ਰਹਾਉ।

ਹੇ ਭਾਈ ! ਉਹ ਪਰਮਾਤਮਾ ਵੱਡੇ ਪਰਤਾਪ ਵਾਲਾ ਹੈ, ਅਚਰਜ ਸਰੂਪ ਵਾਲਾ ਹੈ, ਉਸੇ ਨੇ ਹੀ (ਮੇਰੇ ਉਤੇ) ਬਖ਼ਸ਼ਸ਼ ਕੀਤੀ ਹੈ । ਪ੍ਰਭੂ ਨੇ ਆਪ ਹੀ (ਮੇਰੇ ਪਿਆਰੇ ਦਾ) ਰੋਗ ਦੂਰ ਕੀਤਾ ਹੈ, (ਉਸੇ ਦੀ ਮੇਹਰ ਨਾਲ) ਸੁਖ ਮਿਲਿਆ ਹੈ ਸ਼ਾਂਤੀ ਮਿਲੀ ਹੈ ।੧।

ਹੇ ਨਾਨਕ ! (ਆਖ—ਹੇ ਭਾਈ ! ਪ੍ਰਭੂ ਦੇ ਦਰ ਦੇ ਹੀ ਸੇਵਕ ਬਣੇ ਰਹੋ) ਸੇਵਕ ਦੀ ਅਰਜ਼ੋਈ ਕਦੇ ਖ਼ਾਲੀ ਨਹੀਂ ਜਾਂਦੀ (ਪ੍ਰਭੂ ਜ਼ਰੂਰ ਸਹਾਇਤਾ ਕਰਦਾ ਹੈ, ਤੇ, ਰੋਗ ਆਦਿਕਾਂ ਤੋਂ ਆਪ ਹੀ ਬਚਾਂਦਾ ਹੈ) । ਉਹ ਪਰਮਾਤਮਾ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਸਾਰੇ ਗੁਣਾਂ ਨਾਲ ਭਰਪੂਰ ਹੈ । ਮੈਨੂੰ ਤਾਂ ਉਸ ਪਰਮਾਤਮਾ ਦਾ ਹੀ ਆਸਰਾ ਹੈ ।੨।੧੩।੭੭।

**ਬਿਲਾਵਲੁ ਮਹਲਾ ੫ ॥ ਮਰਿ ਮਰਿ ਜਨਮੇ ਜਿਨ ਬਿਸਰਿਆ ਜੀਵਨ ਕਾ ਦਾਤਾ ॥ ਪਾਰਬ੍ਰਹਮੁ ਜਨਿ ਸੇਵਿਆ ਅਨਦਿਨੁ ਰੰਗਿ ਰਾਤਾ ॥੧॥ ਸਾਂਤਿ ਸਹਜੁ ਆਨਦੁ ਘਨਾ ਪੂਰਨ ਭਈ ਆਸ ॥ ਸੁਖੁ ਪਾਇਆ ਹਰਿ ਸਾਧਸੰਗਿ ਸਿਮਰਤ ਗੁਣਤਾਸ ॥੧॥ ਰਹਾਉ ॥ ਸੁਣਿ ਸੁਆਮੀ ਅਰਦਾਸਿ ਜਨ ਤੁਮ੍ ਅੰਤਰਜਾਮੀ ॥ ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥੨॥੧੪॥੭੮॥ {ਪੰਨਾ ੮੧੯}**

**ਪਦ ਅਰਥ** :—ਮਰਿ—ਮਰਿ ਕੇ, ਆਤਮਕ ਮੌਤ ਸਹੇੜ ਕੇ । ਜਿਨ—ਜਿਨ੍ਹਾਂ ਨੂੰ । ਜੀਵਨ—ਜ਼ਿੰਦਗੀ । ਜਨਿ—ਜਨ ਨੇ, ਸੇਵਕ ਨੇ । ਸੇਵਿਆ—ਸਿਮਰਿਆ । ਅਨਦਿਨੁ—ਹਰ ਰੋਜ਼, ਹਰ ਵੇਲੇ । ਰੰਗਿ—ਪ੍ਰੇਮ ਵਿਚ ।੧।

ਸਹਜੁ—ਆਤਮਕ ਅਡੋਲਤਾ । ਘਨਾ—ਬਹੁਤ । ਸਾਧ ਸੰਗਿ—ਸਾਧ ਸੰਗਤਿ ਵਿਚ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ।੧।ਰਹਾਉ।

ਸੁਣਿ—ਸੁਣੀ । ਸੁਆਮੀ—ਹੇ ਸੁਆਮੀ ! ਅਰਦਾਸਿ ਜਨ—(ਆਪਣੇ) ਸੇਵਕ ਦੀ ਅਰਦਾਸ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਰਵਿ ਰਹੇ—ਤੁਸੀ ਮੌਜੂਦ ਹੋ ।੨।

**ਅਰਥ** :—(ਹੇ ਭਾਈ ! ਸੇਵਕ ਨੇ) ਗੁਣਾਂ ਦੇ ਖ਼ਜ਼ਾਨੇ ਹਰੀ (ਦਾ ਨਾਮ) ਸਾਧ ਸੰਗਤਿ ਵਿਚ ਸਿਮਰਦਿਆਂ (ਸਦਾ) ਆਤਮਕ ਆਨੰਦ ਪ੍ਰਾਪਤ ਕੀਤਾ ਹੈ । (ਸੇਵਕ ਦੇ ਹਿਰਦੇ ਵਿਚ) ਸ਼ਾਂਤੀ, ਆਤਮਕ ਅਡੋਲਤਾ ਤੇ ਬਹੁਤ ਆਨੰਦ ਬਣਿਆ ਰਹਿੰਦਾ ਹੈ । (ਸੇਵਕ ਦੀ) ਹਰੇਕ ਕਾਮਨਾ ਪੂਰੀ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਜ਼ਿੰਦਗੀ ਦੇਣ ਵਾਲਾ ਪਰਮਾਤਮਾ ਭੁੱਲ ਜਾਂਦਾ ਹੈ, ਉਹ ਆਤਮਕ ਮੌਤ ਸਹੇੜ ਕੇ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਪਰ ਪ੍ਰਭੂ ਦੇ ਸੇਵਕ ਨੇ ਪ੍ਰਭੂ ਨੂੰ ਹਰ ਵੇਲੇ ਸਿਮਰਿਆ ਹੈ, (ਪ੍ਰਭੂ ਦਾ ਸੇਵਕ ਪ੍ਰਭੂ ਦੇ) ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ ।੧।

ਹੇ ਸੁਆਮੀ ! ਨਾਨਕ ਦੇ ਮਾਲਕ ! ਤੂੰ ਹਰ ਥਾਂ ਵਿਚ ਵੱਸਦਾ ਹੈਂ, ਤੂੰ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈਂ, ਤੂੰ (ਆਪਣੇ) ਸੇਵਕ ਦੀ ਅਰਦਾਸ (ਸਦਾ) ਸੁਣਦਾ ਹੈਂ ।੨।੧੪।੭੮।

**ਬਿਲਾਵਲੁ ਮਹਲਾ ੫ ॥ ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ ॥੧॥ ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥ ਰਾਮਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ ਰਹਾਉ ॥ ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨॥੧੫॥੭੯॥ {ਪੰਨਾ ੮੧੯}**

**ਪਦ ਅਰਥ** :—ਤਾਤੀ—ਤੱਤੀ । ਤਾਤੀ ਵਾਉ—ਤੱਤੀ ਹਵਾ, ਸੇਕ । ਲਗਈ—ਲਗਏ, ਲੱਗੈ, ਲੱਗਦਾ । ਚਉਗਿਰਦ—ਚੌਹੀਂ ਪਾਸੀਂ । ਰਾਮਕਾਰ—ਰਾਮ ਦੇ ਨਾਮ ਦੀ ਲਕੀਰ {ਨੋਟ :—ਬਨਬਾਸ ਸਮੇ ਰਾਵਣ ਸੀਤਾ ਜੀ ਨੂੰ ਛਲਣ ਆਇਆ । ਸੀਤਾ ਜੀ ਦੀ ਪ੍ਰੇਰਨਾ ਤੇ ਸ੍ਰੀ ਰਾਮਚੰਦ੍ਰ ਜੀ ਹਰਨ ਨੂੰ ਫੜਨ ਗਏ, ਲਛਮਨ ਨੂੰ ਸੀਤਾ ਜੀ ਦੇ ਪਾਸ ਛੱਡ ਗਏ । ਜੰਗਲ ਵਿਚੋਂ ਇਉਂ ਆਵਾਜ਼ ਆਈ, ਜਿਵੇਂ ਸ੍ਰੀ ਰਾਮ ਜੀ ਨੂੰ ਕਿਸੇ ਬਿਪਤਾ ਨੇ ਆ ਗ੍ਰਸਿਆ ਹੈ । ਸੀਤਾ ਜੀ ਦੇ ਕਹਿਣ ਤੇ ਲਛਮਨ ਸੀਤਾ ਜੀ ਦੇ ਦੁਆਲੇ ਰਾਮ-ਕਾਰ ਖਿੱਚ ਕੇ ਸ੍ਰੀ ਰਾਮ ਜੀ ਦੀ ਭਾਲ ਵਿਚ ਚਲਾ ਗਿਆ । ਪਰ ਸੀਤਾ ਜੀ ਨੂੰ ਹਿਦਾਇਤ ਕਰ ਗਿਆ ਕਿ ਇਸ ਲਕੀਰ ਤੋਂ ਬਾਹਰ ਨਹੀਂ ਨਿਕਲਣਾ । ਰਾਵਣ ਦਾ ਦਾਉ ਤਦੋਂ ਹੀ ਲੱਗਾ, ਜਦੋਂ ਸੀਤਾ ਜੀ ਉਸ ਤੋਂ ਬਾਹਰ ਨਿਕਲ ਆਏ} । ਭਾਈ—ਹੇ ਭਾਈ ! ।੧।

ਭੇਟਿਆ—ਮਿਲ ਪਿਆ । ਜਿਨਿ—ਜਿਸ (ਗੁਰੂ) ਨੇ । ਬਣਤ—(ਵਿਆਧੀਆਂ ਨੂੰ ਦੂਰ ਕਰਨ ਦੀ) ਵਿਓਂਤ । ਅਉਖਧੁ—ਦਵਾਈ ।੧।ਰਹਾਉ।

ਤਿਨਿ—ਉਸ ਨੇ । ਰਖਨਹਾਰਿ—ਰੱਖਣ ਦੀ ਸਮਰਥਾ ਵਾਲੇ ਨੇ । ਬਿਆਧਿ—ਰੋਗ । ਸਹਾਈ—ਮਦਦਗਾਰ ।੨।

**ਅਰਥ** :—ਹੇ ਭਾਈ ! ਜਿਸ ਗੁਰੂ ਨੇ (ਪਰਮਾਤਮਾ ਦਾ ਨਾਮ-ਦਵਾਈ ਦੇ ਕੇ ਜੀਵਾਂ ਦੇ ਰੋਗ ਦੂਰ ਕਰਨ ਦੀ) ਵਿਓਂਤ ਬਣਾ ਰੱਖੀ ਹੈ, ਉਹ ਪੂਰਾ ਗੁਰੂ (ਜਿਸ ਮਨੁੱਖ ਨੂੰ) ਮਿਲ ਪੈਂਦਾ ਹੈ ਅਤੇ ਪਰਮਾਤਮਾ ਦਾ ਨਾਮ-ਦਵਾਈ ਦੇਂਦਾ ਹੈ, ਉਹ ਮਨੁੱਖ ਸਦਾ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੀ ਸਰਨ ਪਿਆਂ (ਵਿਆਧੀਆਂ ਦਾ) ਸੇਕ ਨਹੀਂ ਲੱਗਦਾ । ਹੇ ਭਾਈ ! ਅਸਾਂ ਜੀਵਾਂ ਦੇ ਦੁਆਲੇ ਪਰਮਾਤਮਾ ਦਾ ਨਾਮ (ਮਾਨੋ) ਇਕ ਲਕੀਰ ਹੈ (ਜਿਸ ਦੀ ਬਰਕਤਿ ਨਾਲ) ਕੋਈ ਦੁੱਖ ਪੋਹ ਨਹੀਂ ਸਕਦਾ ।੧।

ਹੇ ਨਾਨਕ ! ਆਖ—(ਜਿਸ ਮਨੁੱਖ ਨੂੰ ਗੁਰੂ ਮਿਲ ਪਿਆ ਉਸ ਨੂੰ) ਉਸ ਰੱਖਣਹਾਰ ਪ੍ਰਭੂ ਨੇ ਬਚਾ ਲਿਆ, (ਉਸ ਦੇ ਅੰਦਰੋਂ) ਹਰੇਕ ਰੋਗ ਦੂਰ ਕਰ ਦਿੱਤਾ, ਉਸ ਮਨੁੱਖ ਉਤੇ ਪ੍ਰਭੂ ਦੀ ਕਿਰਪਾ ਹੋ ਗਈ, ਪ੍ਰਭੂ ਉਸ ਮਨੁੱਖ ਦਾ ਮਦਦਗਾਰ ਬਣ ਗਿਆ ।੨।੧੫।੭੯।

**ਬਿਲਾਵਲੁ ਮਹਲਾ ੫ ॥ ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥ ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥੧॥ ਰਹਾਉ ॥ ਭਗਤ ਜਨਾ ਕੀ ਬੇਨਤੀ ਸੁਣੀ ਪ੍ਰਭਿ ਆਪਿ ॥ ਰੋਗ ਮਿਟਾਇ ਜੀਵਾਲਿਅਨੁ ਜਾ ਕਾ ਵਡ ਪਰਤਾਪੁ ॥੧॥ ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ ॥ ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ ॥੨॥੧੬॥੮੦॥ {ਪੰਨਾ ੮੧੯-੮੨੦}**

**ਪਦ ਅਰਥ** :—ਰਖਿਅਨੁ—ਰੱਖੇ ਹਨ ਉਸ (ਪ੍ਰਭੂ) ਨੇ । ਗੁਰਦੇਵ—ਸਭ ਤੋਂ ਵੱਡਾ ਦੇਵਤਾ । ਸਹਜ—ਆਤਮਕ ਅਡੋਲਤਾ । ਸੇਵ—ਸਿਮਰਨ ਦੀ ਘਾਲ ।੧।ਰਹਾਉ।

ਪ੍ਰਭਿ—ਪ੍ਰਭੂ ਨੇ । ਜੀਵਾਲਿਅਨੁ—ਉਸ ਨੇ ਜਿਵਾਲੇ ਹਨ, ਉਸ ਨੇ ਆਤਮਕ ਜੀਵਨ ਦਿੱਤਾ ਹੈ ।੧।

ਦੋਖ—ਐਬ, ਵਿਕਾਰ । ਬਖਸਿਆਨੁ—ਉਸ ਨੇ ਬਖ਼ਸ਼ੇ ਹਨ । ਕਲ—ਕਲਾ, ਸੱਤਿਆ । ਧਾਰੀ—ਟਿਕਾਈ ਹੈ । ਮਨ ਬਾਂਛਤ—ਮਨ-ਮੰਗੇ । ਦਿਤਿਅਨੁ—ਦਿੱਤੇ ਹਨ ਉਸ ਪ੍ਰਭੂ ਨੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਸਭ ਤੋਂ ਵੱਡਾ ਦੇਵਤਾ (ਹੈ, ਅਸੀ ਜੀਵ ਉਸ ਦੇ ਬੱਚੇ ਹਾਂ) ਆਪਣੇ ਬੱਚਿਆਂ ਦੀ ਉਹ ਸਦਾ ਹੀ ਆਪ ਰੱਖਿਆ ਕਰਦਾ ਆਇਆ ਹੈ । (ਜੇਹੜੇ ਮਨੁੱਖ ਉਸ ਦੀ ਸਰਨ ਪੈਂਦੇ ਹਨ, ਉਹਨਾਂ ਦੇ ਅੰਦਰ) ਸ਼ਾਂਤੀ, ਆਤਮਕ ਅਡੋਲਤਾ ਦੇ ਸੁਖ ਆਨੰਦ ਪੈਦਾ ਹੁੰਦੇ ਹਨ, ਉਹਨਾਂ ਦੀ ਸੇਵਾ-ਸਿਮਰਨ ਦੀ ਘਾਲ ਸਫਲ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਦਾ (ਸਭ ਤੋਂ) ਵੱਡਾ ਤੇਜ-ਪ੍ਰਤਾਪ ਹੈ ਉਸ ਨੇ ਆਪਣੇ ਭਗਤਾਂ ਦੀ ਅਰਜ਼ੋਈ (ਸਦਾ) ਸੁਣੀ ਹੈ (ਉਹਨਾਂ ਦੇ ਅੰਦਰੋਂ) ਰੋਗ ਮਿਟਾ ਕੇ ਉਹਨਾਂ ਨੂੰ ਆਤਮਕ ਜੀਵਨ ਦੀ ਦਾਤਿ ਬਖ਼ਸ਼ੀ ਹੈ ।੧।

ਹੇ ਭਾਈ ! ਉਸ ਪ੍ਰਭੂ-ਪਿਤਾ ਨੇ ਅਸਾਂ ਬੱਚਿਆਂ ਦੇ ਐਬ ਸਦਾ ਬਖ਼ਸ਼ੇ ਹਨ, ਅਤੇ ਸਾਡੇ ਅੰਦਰ ਆਪਣੇ ਨਾਮ ਦੀ ਤਾਕਤ ਭਰੀ ਹੈ । ਹੇ ਨਾਨਕ ! ਪ੍ਰਭੂ-ਪਿਤਾ ਨੇ ਅਸਾਂ ਬੱਚਿਆਂ ਨੂੰ ਸਦਾ ਮਨ-ਮੰਗੇ ਫਲ ਦਿੱਤੇ ਹਨ, ਉਸ ਪ੍ਰਭੂ ਤੋਂ ਸਦਾ ਸਦਕੇ ਜਾਣਾ ਚਾਹੀਦਾ ਹੈ ।੨।੧੬।੮੦।

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥ ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥੧॥ ਰਹਾਉ ॥ ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ ॥ ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ ॥੧॥ ਰਸਨਾ ਅਗਹ ਅਗਹ ਗੁਨ ਰਾਤੀ ਨੈਨ ਦਰਸ ਰੰਗੁ ਲਾਏ ॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਮੋਹਿ ਚਰਣ ਰਿਦੈ ਵਸਾਏ ॥੨॥ ਸਭ ਹੂ ਤਲੈ ਤਲੈ ਸਭ ਊਪਰਿ ਏਹ ਦ੍ਰਿਸਟਿ ਦ੍ਰਿਸਟਾਏ ॥ ਅਭਿਮਾਨੁ ਖੋਇ ਖੋਇ ਖੋਇ ਖੋਈ ਹਉ ਮੋ ਕਉ ਸਤਿਗੁਰ ਮੰਤ੍ਰੁ ਦ੍ਰਿੜਾਏ ॥੩॥ ਅਤੁਲੁ ਅਤੁਲੁ ਅਤੁਲੁ ਨਹ ਤੁਲੀਐ ਭਗਤਿ ਵਛਲੁ ਕਿਰਪਾਏ ॥ ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥੪॥੧॥੮੧॥ {ਪੰਨਾ ੮੨੦}**

**ਪਦ ਅਰਥ** :—ਮੋਹਨ—ਹੇ ਜੀਵਾਂ ਦੇ ਮਨ ਨੂੰ ਮੋਹ ਲੈਣ ਵਾਲੇ ! ਹੇ ਸੋਹਣੇ ! ਸ੍ਰਵਨੀ—(ਮੇਰੇ) ਕੰਨਾਂ ਵਿਚ । ਨ ਸੁਨਾਏ—ਨਾਹ ਸੁਣਾਇ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਬੰਦੇ । ਧੁਨਿ—ਸੁਰ । ਅਜਾਏ—ਅਜਾਇ, ਵਿਅਰਥ ।੧।ਰਹਾਉ।

ਸੇਵਿ ਸੇਵਿ—ਸਦਾ ਸੇਵਾ ਕਰ ਕੇ । ਸਾਧ ਸੇਵਉ—ਸਾਧ ਸੇਵਉਂ, ਮੈਂ ਗੁਰੂ ਦੀ ਸੇਵਾ ਕਰਦਾ ਰਹਾਂ । ਕਰਉ—ਕਰਉਂ, ਮੈਂ ਕਰਦਾ ਰਹਾਂ । ਕਿਰਤਾਏ—ਕਿਰਤ । ਅਭੈ—ਨਿਰਭੈਤਾ । ਪਾਵਉ—ਪਾਵਉਂ । ਪੁਰਖ—ਹੇ ਸਰਬ-ਵਿਆਪਕ ! ਮਿਲਿ—ਮਿਲ ਕੇ । ਗਾਏ—ਗਾਇ, ਗਾ ਕੇ ।੧।

ਰਸਨਾ—ਜੀਭ । ਅਗਹ—ਅਪਹੁੰਚ । ਰਾਤੀ—ਰੱਤੀ ਰਹੇ । ਨੈਨ—ਅੱਖਾਂ । ਦਰਸ ਰੰਗੁ—ਦਰਸਨ ਦਾ ਆਨੰਦ । ਲਾਏ—ਲਾਇ, ਮਾਣ ਕੇ । ਦੀਨ ਦੁਖ ਭੰਜਨ—ਹੇ ਦੀਨਾਂ ਦੇ ਦੁੱਖ ਨਾਸ ਕਰਨ ਵਾਲੇ ! ਮੋਹਿ ਰਿਦੈ—ਮੇਰੇ ਹਿਰਦੇ ਵਿਚ । ਵਸਾਏ—ਵਸਾਇ, ਵਸਾਈ ਰੱਖ ।੨।

ਤਲੈ—ਹੇਠਾਂ । ਦ੍ਰਿਸਟਿ—ਨਿਗਾਹ । ਦ੍ਰਿਸਟਾਏ—ਦ੍ਰਿਸਟਾਇ, ਵਿਖਾਲ । ਖੋਈ—ਦੂਰ ਕਰ ਕੇ । ਖੋਇ ਖੋਇ ਖੋਈ ਹਉ—ਮੈਂ ਬਿਲਕੁਲ ਦੂਰ ਕਰ ਦਿਆਂ । ਮੋ ਕਉ—ਮੈਨੂੰ । ਮੰਤ੍ਰੁ—ਉਪਦੇਸ਼ । ਦ੍ਰਿੜਾਏ—ਦ੍ਰਿੜਾਇ, ਪੱਕਾ ਕਰ ।੩।

ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਸਰਣਿ ਗੁਰ—ਗੁਰੂ ਦੀ ਸਰਨ । ਪਾਏ—ਪਾਂਦਾ ਹੈ ।੪।

**ਅਰਥ** :—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ (ਜੇਹੜੇ ਗੰਦੇ) ਗੀਤਾਂ ਨਾਦਾਂ ਧੁਨੀਆਂ ਦੇ ਬੋਲ ਬੋਲਦੇ ਹਨ ਅਤੇ ਗਾਂਦੇ ਹਨ ਉਹ (ਆਤਮਕ ਜੀਵਨ ਵਾਸਤੇ) ਵਿਅਰਥ ਹਨ । ਹੇ ਮੇਰੇ ਮੋਹਨ ! ਇਹੋ ਜਿਹੇ ਬੋਲ ਮੇਰੀ ਕੰਨੀਂ ਨਾਹ ਪੈਣ ।੧।ਰਹਾਉ।

ਹੇ ਸਰਬ-ਵਿਆਪਕ ਦਾਤਾਰ ! ਹੇ ਹਰੀ ! (ਮੇਹਰ ਕਰ) ਗੁਰੂ ਦੀ ਸੰਗਤਿ ਵਿਚ ਮਿਲ ਕੇ, ਤੇਰੇ ਗੁਣ ਗਾ ਕੇ ਮੈਂ (ਤੇਰੇ ਦਰ ਤੋਂ) ਨਿਰਭੈਤਾ ਦੀ ਦਾਤਿ ਪ੍ਰਾਪਤ ਕਰਾਂ । ਮੈਂ ਸਦਾ ਹੀ ਹਰ ਵੇਲੇ ਗੁਰੂ ਦੀ ਸਰਨ ਪਿਆ ਰਹਾਂ, ਮੈਂ ਸਦਾ ਇਹੀ ਕਾਰ ਕਰਦਾ ਰਹਾਂ ।੧।

ਹੇ ਦੀਨਾਂ ਦੇ ਦੁੱਖ ਦੂਰ ਕਰਨ ਵਾਲੇ ! (ਮੇਰੇ ਉਤੇ) ਦਇਆਵਾਨ ਹੋ, ਆਪਣੇ ਚਰਨ ਮੇਰੇ ਹਿਰਦੇ ਵਿਚ ਵਸਾਈ ਰੱਖ, ਮੇਰੀਆਂ ਅੱਖਾਂ ਤੇਰੇ ਦਰਸਨ ਦਾ ਆਨੰਦ ਮਾਣ ਮਾਣ ਕੇ ਮੇਰੀ ਜੀਭ ਤੈਂ ਅਪਹੁੰਚ ਦੇ ਗੁਣਾਂ ਵਿਚ ਰੱਤੀ ਰਹੇ ।੨।

ਹੇ ਮੋਹਨ ! ਮੇਰੀ ਨਿਗਾਹ ਵਿਚ ਇਹੋ ਜਿਹੀ ਜੋਤਿ ਪੈਦਾ ਕਰ ਕਿ ਮੈਂ ਆਪਣੇ ਆਪ ਨੂੰ ਸਭ ਨਾਲੋਂ ਨੀਵਾਂ ਸਮਝਾਂ ਅਤੇ ਸਭ ਨੂੰ ਆਪਣੇ ਨਾਲੋਂ ਉੱਚਾ ਜਾਣਾਂ । ਹੇ ਮੋਹਨ ! ਮੇਰੇ ਹਿਰਦੇ ਵਿਚ ਗੁਰੂ ਦਾ ਉਪਦੇਸ਼ ਪੱਕਾ ਕਰ ਦੇ, ਤਾ ਕਿ ਮੈਂ ਸਦਾ ਲਈ ਆਪਣੇ ਅੰਦਰੋਂ ਅਹੰਕਾਰ ਦੂਰ ਕਰ ਦਿਆਂ ।੩।

ਹੇ ਮੋਹਨ ! ਤੂੰ ਅਤੁੱਲ ਹੈਂ, ਤੂੰ ਅਤੁੱਲ ਹੈਂ, ਤੂੰ ਅਤੁੱਲ ਹੈਂ, (ਤੇਰੇ ਵਡੱਪਣ ਨੂੰ) ਤੋਲਿਆ ਨਹੀਂ ਜਾ ਸਕਦਾ, ਤੂੰ ਭਗਤੀ ਨੂੰ ਪਿਆਰ ਕਰਨ ਵਾਲਾ ਹੈਂ, ਤੂੰ ਸਭ ਉਤੇ ਕਿਰਪਾ ਕਰਦਾ ਹੈਂ । ਹੇ ਨਾਨਕ ! (ਮੋਹਨ-ਪ੍ਰਭੂ ਦੀ ਕਿਰਪਾ ਨਾਲ) ਜੇਹੜਾ ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਨਿਰਭੈਤਾ ਦੀ ਦਾਤਿ ਹਾਸਲ ਕਰ ਲੈਂਦਾ ਹੈ, ਉਹ ਸਦਾ ਆਤਮਕ ਆਨੰਦ ਮਾਣਦਾ ਹੈ ।੪।੧।੯੧।

ਨੋਟ :—ਇਸ ਸੰਗ੍ਰਹ ਦਾ ਸਿਰਲੇਖ ਹੈ 'ਚਉਪਦੇ ਦੁਪਦੇ' । ਪਰ ਇਸ ਵਿਚ ਸਿਰਫ਼ ਪਹਿਲਾ ਸ਼ਬਦ ਹੀ ਚਾਰ ਬੰਦਾਂ ਵਾਲਾ ਹੈ ।

**ਬਿਲਾਵਲੁ ਮਹਲਾ ੫ ॥ ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥ ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥ ਰਹਾਉ ॥ ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥ ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥੧॥ ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥ ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥੨॥੨॥੯੨॥ {ਪੰਨਾ ੮੨੦}**

**ਪਦ ਅਰਥ** :—ਪ੍ਰਾਨ ਅਧਾਰੈ—ਜਿੰਦ ਦਾ ਆਸਰਾ । ਡੰਡਉਤਿ ਬੰਦਨਾ—ਡੰਡੇ ਵਾਂਗ ਸਿੱਧਾ ਚੁਫਾਲ ਲੰਮਾ ਪੈ ਕੇ ਨਮਸਕਾਰ {ਦਢ਼ਡਵਤ} । ਬਾਰ—ਵਾਰੀ । ਬਾਰੈ—ਵਾਰਨੇ, ਸਦਕੇ ।੧।ਰਹਾਉ।

ਤੁਝਹਿ—ਤੈਨੂੰ ਹੀ । ਚਿਤਾਰੈ—ਚੇਤੇ ਕਰਦਾ ਹੈ, ਯਾਦ ਕਰਦਾ ਹੈ । ਬਿਰਥਾ—{॥ਯਥਾ} ਪੀੜਾ । ਸਾਰੈ—ਸੰਭਾਲਦਾ ਹੈ, ਪੇਸ਼ ਕਰਦਾ ਹੈ ।੧।

ਓਟ—ਆਸਰਾ । ਬਲ—ਤਾਣ । ਤੁਮਹਿ—ਤੁਮ ਹੀ, ਤੂੰ ਹੀ । ਮੇਰੈ—ਮੇਰੇ ਵਾਸਤੇ । ਪਰਵਾਰੈ—ਪਰਵਾਰ । ਭਲ—ਭਲਾ, ਚੰਗਾ । ਹਮਾਰੈ—ਸਾਡੇ ਵਾਸਤੇ, ਮੇਰੇ ਵਾਸਤੇ । ਪੇਖਿ ਚਰਨਾਰੈ—(ਤੇਰੇ) ਚਰਨਾਂ ਦਾ ਦਰਸਨ ਕਰ ਕੇ ।੨।

**ਅਰਥ** :—ਹੇ ਪ੍ਰਭੂ ! ਤੂੰ (ਹੀ) ਮੇਰੀ ਜਿੰਦ ਦਾ ਸਹਾਰਾ ਹੈਂ । ਹੇ ਪ੍ਰਭੂ ! ਮੈਂ ਤੇਰੇ ਹੀ ਅੱਗੇ ਨਮਸਕਾਰ ਕਰਦਾ ਹਾਂ, ਚੁਫਾਲ ਲੰਮਾ ਪੈ ਕੇ ਨਮਸਕਾਰ ਕਰਦਾ ਹਾਂ । ਮੈਂ ਅਨੇਕਾਂ ਵਾਰੀ ਤੈਥੋਂ ਸਦਕੇ ਜਾਂਦਾ ਹਾਂ ।੧।ਰਹਾਉ।

ਹੇ ਪ੍ਰਭੂ ! ਉਠਦਿਆਂ ਬਹਿੰਦਿਆਂ, ਸੁੱਤਿਆਂ, ਜਾਗਦਿਆਂ (ਹਰ ਵੇਲੇ) ਮੇਰਾ ਇਹ ਮਨ ਤੈਨੂੰ ਹੀ ਯਾਦ ਕਰਦਾ ਰਹਿੰਦਾ ਹੈ । ਮੇਰਾ ਇਹ ਮਨ ਆਪਣੇ ਸੁਖ ਆਪਣੇ ਦੁੱਖ ਆਪਣੀ ਹਰੇਕ ਪੀੜਾ ਤੇਰੇ ਹੀ ਅੱਗੇ ਪੇਸ਼ ਕਰਦਾ ਹੈ ।੧।

ਹੇ ਪ੍ਰਭੂ ! ਤੂੰ ਹੀ ਮੇਰਾ ਸਹਾਰਾ ਹੈਂ, ਤੂੰ ਹੀ ਮੇਰਾ ਤਾਣ ਹੈਂ, ਤੂੰ ਹੀ ਮੇਰੀ ਅਕਲ ਹੈਂ, ਤੂੰ ਹੀ ਮੇਰਾ ਧਨ ਹੈਂ, ਅਤੇ ਤੂੰ ਹੀ ਮੇਰੇ ਵਾਸਤੇ ਮੇਰਾ ਪਰਵਾਰ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ !) ਜੋ ਕੁਝ ਤੂੰ ਕਰਦਾ ਹੈਂ, ਮੇਰੇ ਵਾਸਤੇ ਉਹੀ ਭਲਾਈ ਹੈ । ਤੇਰੇ ਚਰਨਾਂ ਦਾ ਦਰਸਨ ਕਰ ਕੇ ਮੈਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੨।੨।੯੨।

ਨੋਟ :—ਨਵੇਂ ਸੰਗ੍ਰਹ ਦਾ ਇਹ ਦੂਜਾ ਸ਼ਬਦ ਹੈ । ਇਸ ਰਾਗ ਵਿਚ ਮ: ੫ ਦੇ ਹੁਣ ਤਕ ੯੨ ਸ਼ਬਦ ਆ ਚੁਕੇ ਹਨ ।

**ਬਿਲਾਵਲੁ ਮਹਲਾ ੫ ॥ ਸੁਨੀਅਤ ਪ੍ਰਭ ਤਉ ਸਗਲ ਉਧਾਰਨ ॥ ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ ॥੧॥ ਰਹਾਉ ॥ ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ ਅੰਮ੍ਰਿਤੁ ਮਨ ਤੇ ਡਾਰਨ ॥ ਕਾਮ ਕ੍ਰੋਧ ਲੋਭ ਰਤੁ ਨਿੰਦਾ ਸਤੁ ਸੰਤੋਖੁ ਬਿਦਾਰਨ ॥੧॥ ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧ ਸੰਗਿ ਰੰਕ ਤਾਰਨ ॥੨॥੩॥੯੩॥ {ਪੰਨਾ ੮੨੦}**

**ਪਦ ਅਰਥ** :—ਸੁਨੀਅਤ—ਸੁਣੀਦਾ ਹੈ । ਪ੍ਰਭ—ਹੇ ਪ੍ਰਭੂ ! ਤਉ—ਤੇਰੀ (ਬਾਬਤ) । ਸਗਲ—ਸਾਰੇ ਜੀਵਾਂ ਨੂੰ । ਉਧਾਰਨ—(ਵਿਕਾਰਾਂ ਤੋਂ) ਬਚਾਣ ਵਾਲਾ । ਮਗਨ—ਡੁੱਬੇ ਹੋਏ । ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਸੰਗਿ ਪ੍ਰਾਨੀ—ਪ੍ਰਾਣੀਆਂ ਨਾਲ । ਐਸੇ—ਇਉਂ, ਬੇ-ਪਰਵਾਹੀ ਨਾਲ । ਮਨਹਿ—ਮਨ ਤੋਂ ।੧।ਰਹਾਉ।

ਸੰਚਿ—ਇਕੱਠੀ ਕਰ ਕੇ । ਬਿਖਿਆ—ਮਾਇਆ । ਗ੍ਰਾਹਜੁ—{ਗ੍ਰ੍ਹ} ਗ੍ਰਹਿਣ ਕਰਨ-ਜੋਗ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਤੇ—ਤੋਂ । ਡਾਰਨ—ਸੁੱਟ ਦਿੱਤਾ । ਰਤੁ—ਰੱਤਾ ਹੋਇਆ, ਮਸਤ । ਸਤੁ—ਦਾਨ । ਬਿਦਾਰਨ—ਚੀਰ ਪਾੜ ਦਿੱਤਾ, ਲੀਰ ਲੀਰ ਕਰ ਦਿੱਤਾ ।੧।

ਇਨ ਤੇ—ਇਹਨਾਂ ਤੋਂ । ਸੁਆਮੀ—ਹੇ ਨਾਨਕ ! ਹਾਰਿ—ਹਾਰ ਕੇ, ਥੱਕ ਕੇ । ਸਾਰਨ—ਸਰਨ । ਪਹਿ—ਪਾਸ । ਸੰਗਿ—ਸੰਗਤਿ ਵਿਚ । ਰੰਕ—ਕੰਗਾਲ, ਆਤਕਮ ਜੀਵਨ ਤੋਂ ਸੱਖਣੇ ।੨।

**ਅਰਥ** :—ਹੇ ਪ੍ਰਭੂ ! ਤੇਰੀ ਬਾਬਤ ਸੁਣੀਦਾ ਹੈ ਕਿ ਤੂੰ ਸਾਰੇ ਜੀਵਾਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ ਹੈਂ, (ਤੂੰ ਉਹਨਾਂ ਨੂੰ ਭੀ ਬਚਾ ਲੈਂਦਾ ਹੈਂ, ਜੇਹੜੇ) ਮੋਹ ਵਿਚ ਡੁੱਬੇ ਹੋਏ ਵਿਕਾਰਾਂ ਵਿਚ ਡਿੱਗੇ ਹੋਏ ਪ੍ਰਾਣੀਆਂ ਨਾਲ ਬਹਿਣ-ਖਲੋਣ ਰੱਖਦੇ ਹਨ ਅਤੇ ਬੜੀ ਬੇ-ਪਰਵਾਹੀ ਨਾਲ ਤੈਨੂੰ ਮਨ ਤੋਂ ਭੁਲਾਈ ਰੱਖਦੇ ਹਨ ।੧।ਰਹਾਉ।

ਹੇ ਪ੍ਰਭੂ ! (ਤੇਰੇ ਪੈਦਾ ਕੀਤੇ ਜੀਵ) ਮਾਇਆ ਇਕੱਠੀ ਕਰ ਕੇ ਹੀ ਇਸ ਨੂੰ ਗ੍ਰਹਿਣ ਕਰਨ-ਜੋਗ ਬਣਾਂਦੇ ਹਨ, ਪਰ ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ-ਜਲ ਆਪਣੇ ਮਨ ਤੋਂ ਪਰੇ ਸੁੱਟ ਦੇਂਦੇ ਹਨ । ਜੀਵ ਕਾਮ ਕ੍ਰੋਧ

ਲੋਭ ਨਿੰਦਾ (ਆਦਿਕ ਵਿਕਾਰਾਂ) ਵਿਚ ਮਸਤ ਰਹਿੰਦੇ ਹਨ ਅਤੇ ਸੇਵਾ ਸੰਤੋਖ ਆਦਿਕ ਗੁਣਾਂ ਨੂੰ ਲੀਰ-ਲੀਰ ਕਰ ਰਹੇ ਹਨ (ਮੇਹਰ ਕਰ, ਇਹਨਾਂ ਨੂੰ ਵਿਕਾਰਾਂ ਤੋਂ ਬਚਾ ਲੈ) ।੧।

ਹੇ ਮੇਰੇ ਮਾਲਕ-ਪ੍ਰਭੂ ! ਇਹਨਾਂ ਵਿਕਾਰਾਂ ਤੋਂ ਸਾਨੂੰ ਬਚਾ ਲੈ (ਸਾਡੀ ਇਹਨਾਂ ਦੇ ਟਾਕਰੇ ਤੇ ਪੇਸ਼ ਨਹੀਂ ਜਾਂਦੀ) ਹਾਰ ਕੇ ਤੇਰੀ ਸਰਨ ਆ ਪਏ ਹਾਂ । ਹੇ ਪ੍ਰਭੂ ! (ਤੇਰੇ ਦਰ ਦੇ ਸੇਵਕ) ਨਾਨਕ ਦੀ (ਤੇਰੇ ਅੱਗੇ) ਅਰਜ਼ੋਈ ਹੈ ਕਿ ਤੂੰ ਆਤਮਕ ਜੀਵਨ ਤੋਂ ਉੱਕੇ ਸੱਖਣੇ ਬੰਦਿਆਂ ਨੂੰ ਭੀ ਸਾਧ ਸੰਗਤਿ ਵਿਚ ਲਿਆ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈਂ ।੨।੩।੯੩।

**ਬਿਲਾਵਲੁ ਮਹਲਾ ੫ ॥ ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥ ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ ਰਹਾਉ ॥ ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ ਕੀਨੀ ਦਾਤਿ ॥ ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥ ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥ ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤ ਸੰਗਿ ਮਿਲਾਤ ॥੨॥੪॥੯੪॥ {ਪੰਨਾ ੮੨੦-੮੨੧}**

**ਪਦ ਅਰਥ** :—ਸੰਤਨ ਕੈ—ਸੰਤਾਂ ਦੇ ਘਰ ਵਿਚ, ਸੰਤਾਂ ਦੀ ਸੰਗਤਿ ਵਿਚ, ਸਾਧ ਸੰਗਤਿ ਵਿਚ । ਬਾਤ—ਕਥਾ-ਵਾਰਤਾ । ਸੁਨੀਅਤ—ਸੁਣੀ ਜਾਂਦੀ ਹੈ । ਧੁਨਿ—ਰੌ । ਪੂਰਿ ਰਹੀ—ਭਰੀ ਰਹਿੰਦੀ ਹੈ । ਦਿਨਸੁ—ਦਿਨ । ਅਰੁ—ਅਤੇ ।੧।ਰਹਾਉ।

ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਤਨ ਤੇ—ਸਰੀਰ ਤੋਂ । ਜਾਤ—ਦੂਰ ਹੋ ਜਾਂਦੇ ਹਨ ।੧।

ਤ੍ਰਿਪਤਿ—ਰਜੇਵਾਂ । ਅਘਾਏ—ਰੱਜ ਗਏ । ਪੇਖਿ—ਵੇਖ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਪ੍ਰਭ—ਹੇ ਪ੍ਰਭੂ ! ਸੰਗਿ—ਸੰਗਤਿ ਵਿਚ ।੨।

**ਅਰਥ** :—ਹੇ ਭਾਈ ! ਸਾਧ ਸੰਗਤਿ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਕਥਾ-ਵਾਰਤਾ (ਸਦਾ) ਸੁਣੀ ਜਾਂਦੀ ਹੈ । ਉਥੇ ਦਿਨ ਰਾਤ ਹਰ ਵੇਲੇ ਪ੍ਰਭੂ ਦੀਆਂ ਕਥਾ-ਕਹਾਣੀਆਂ ਹੁੰਦੀਆਂ ਹਨ, ਕੀਰਤਨ ਹੁੰਦਾ ਹੈ, ਆਤਮਕ ਆਨੰਦ-ਹੁਲਾਰਾ ਪੈਦਾ ਕਰਨ ਵਾਲੀ ਰੌ ਸਦਾ ਚਲੀ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਸੰਤ ਜਨਾਂ ਨੂੰ ਪ੍ਰਭੂ ਨੇ ਮੇਹਰ ਕਰ ਕੇ ਆਪਣੇ ਸੇਵਕ ਬਣਾ ਲਿਆ ਹੁੰਦਾ ਹੈ, ਉਹਨਾਂ ਨੂੰ ਆਪਣੇ ਨਾਮ ਦੀ ਦਾਤਿ ਬਖ਼ਸ਼ੀ ਹੁੰਦੀ ਹੈ । ਅੱਠੇ ਪਹਿਰ ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ (ਉਹਨਾਂ ਦੇ) ਇਸ ਸਰੀਰ ਵਿਚੋਂ ਕਾਮ ਕ੍ਰੋਧ (ਆਦਿਕ ਵਿਕਾਰ) ਦੂਰ ਹੋ ਜਾਂਦੇ ਹਨ ।੧।

ਹੇ ਭਾਈ ! ਸੰਤ ਜਨ ਪ੍ਰਭੂ ਦਾ ਦਰਸਨ ਕਰ ਕੇ (ਮਾਇਆ ਦੀ ਤ੍ਰਿਸਨਾ ਵਲੋਂ) ਪੂਰੇ ਤੌਰ ਤੇ ਰੱਜੇ ਰਹਿੰਦੇ ਹਨ, ਸੰਤ ਜਨ ਸਦਾ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਦਾ ਸੁਆਦਲਾ ਭੋਜਨ ਖਾਂਦੇ ਹਨ । ਹੇ ਨਾਨਕ ! (ਆਖ—) ਹੇ ਪ੍ਰਭੂ ! ਜੇਹੜੇ ਮਨੁੱਖ ਤੇਰੇ ਚਰਨਾਂ ਦੀ ਸਰਨ ਪੈਂਦੇ ਹਨ, ਤੂੰ ਕਿਰਪਾ ਕਰ ਕੇ ਉਹਨਾਂ ਨੂੰ ਸੰਤ ਜਨਾਂ ਦੀ ਸੰਗਤਿ ਵਿਚ ਮਿਲਾ ਦੇਂਦਾ ਹੈਂ ।੨।੪।੯੪।

**ਬਿਲਾਵਲੁ ਮਹਲਾ ੫ ॥ ਰਾਖਿ ਲੀਏ ਅਪਨੇ ਜਨ ਆਪ ॥ ਕਰਿ ਕਿਰਪਾ ਹਰਿ ਹਰਿ ਨਾਮੁ ਦੀਨੋ ਬਿਨਸਿ ਗਏ ਸਭ ਸੋਗ ਸੰਤਾਪ ॥੧॥ ਰਹਾਉ ॥ ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥ ਕੋਟਿ**

**ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ ॥੧॥ ਚਰਣ ਗਹੇ ਸਰਣਿ ਸੁਖਦਾਤੇ ਗੁਰ ਕੈ ਬਚਨਿ ਜਪੇ ਹਰਿ ਜਾਪ ॥ ਸਾਗਰ ਤਰੇ ਭਰਮ ਭੈ ਬਿਨਸੇ ਕਹੁ ਨਾਨਕ ਠਾਕੁਰ ਪਰਤਾਪ ॥੨॥੫॥੯੫॥ {ਪੰਨਾ ੮੨੧}**

**ਪਦ ਅਰਥ** :—ਰਾਖਿ ਲੀਏ—(ਸਦਾ) ਰੱਖਿਆ ਕੀਤੀ ਹੈ । ਜਨ—ਸੇਵਕ । ਕਰਿ—ਕਰ ਕੇ । ਦੀਨੋ—ਦਿੱਤਾ ਹੈ । ਸੋਗ—ਚਿੰਤਾ, ਗ਼ਮ । ਸੰਤਾਪ—ਦੁੱਖ-ਕਲੇਸ਼ ।੧।ਰਹਾਉ।

ਗੁਣ ਗੋਵਿੰਦ—ਗੋਵਿੰਦ ਦੇ ਗੁਣ । ਸਭਿ—ਸਾਰੇ (ਰਲ ਕੇ) । ਹਰਿ ਜਨ—ਹੇ ਸੰਤ ਜਨੋ ! ਰਤਨ ਰਾਗ—ਸੋਹਣੇ ਰਾਗਾਂ ਦੀ ਰਾਹੀਂ । ਰਸਨਾ—ਜੀਭ (ਨਾਲ) । ਆਲਾਪ—ਉਚਾਰਨ ਕਰੋ । ਕੋਟਿ—ਕ੍ਰੋੜਾਂ । ਨਿਵਰੀ—ਦੂਰ ਹੋ ਜਾਂਦੀ ਹੈ । ਰਸਾਇਣਿ—ਰਸਾਇਣ ਨਾਲ । ਰਸਾਇਣ—ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ । ਆਤਮ—ਜਿੰਦ । ਧ੍ਰਾਪ—ਰੱਜ ਜਾਂਦੀ ਹੈ ।੧।

ਗਹੇ—ਫੜੇ । ਕੈ ਬਚਨਿ—ਦੇ ਬਚਨ ਦੀ ਰਾਹੀਂ । ਸਾਗਰ—(ਸੰਸਾਰ-) ਸਮੁੰਦਰ । ਤਰੇ—ਪਾਰ ਲੰਘ ਗਏ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਠਾਕੁਰ ਪਰਤਾਪ—ਮਾਲਕ-ਪ੍ਰਭੂ ਦੀ ਵਡਿਆਈ ।੨।

**ਅਰਥ** :—ਹੇ ਭਾਈ ! ਪਰਮਾਤਮਾ ਨੇ ਆਪਣੇ ਸੇਵਕਾਂ ਦੀ ਸਦਾ ਹੀ ਰੱਖਿਆ ਕੀਤੀ ਹੈ । ਮੇਹਰ ਕਰ ਕੇ (ਆਪਣੇ ਸੇਵਕਾਂ ਨੂੰ) ਆਪਣੇ ਨਾਮ ਦੀ ਦਾਤਿ ਦੇਂਦਾ ਆਇਆ ਹੈ (ਜਿਨ੍ਹਾਂ ਨੂੰ ਨਾਮ ਦੀ ਦਾਤਿ ਬਖ਼ਸ਼ਦਾ ਹੈ ਉਹਨਾਂ ਦੇ) ਸਾਰੇ ਚਿੰਤਾ-ਫ਼ਿਕਰ ਤੇ ਦੁੱਖ-ਕਲੇਸ਼ ਨਾਸ ਹੋ ਜਾਂਦੇ ਹਨ ।੧।ਰਹਾਉ।

ਹੇ ਸੰਤ ਜਨੋ ! ਸਾਰੇ (ਰਲ ਕੇ) ਪ੍ਰਭੂ ਦੇ ਗੁਣ ਗਾਂਦੇ ਰਿਹਾ ਕਰੋ, ਜੀਭ ਨਾਲ ਸੋਹਣੇ ਰਾਗਾਂ ਦੀ ਰਾਹੀਂ ਉਸ ਦੇ ਗੁਣਾਂ ਦਾ ਉਚਾਰਣ ਕਰਦੇ ਰਿਹਾ ਕਰੋ । (ਜੇਹੜੇ ਮਨੁੱਖ ਪ੍ਰਭੂ ਦੇ ਗੁਣਾਂ ਦਾ ਉਚਾਰਨ ਕਰਦੇ ਹਨ, ਉਹਨਾਂ ਦੀ) ਕ੍ਰੋੜਾਂ ਜਨਮਾਂ ਦੀ (ਮਾਇਆ ਦੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ, ਸਭ ਰਸਾਂ ਤੋਂ ਸ੍ਰੇਸ਼ਟ ਨਾਮ-ਰਸ ਦੀ ਬਰਕਤਿ ਨਾਲ ਉਹਨਾਂ ਦਾ ਮਨ ਰੱਜ ਜਾਂਦਾ ਹੈ ।੧।

ਹੇ ਭਾਈ ! ਜੇਹੜੇ ਮਨੁੱਖ ਸੁਖਾਂ ਦੇ ਦੇਣ ਵਾਲੇ ਪ੍ਰਭੂ ਦੇ ਚਰਨ ਫੜੀ ਰੱਖਦੇ ਹਨ, ਸੁਖਦਾਤੇ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ, ਗੁਰੂ ਦੇ ਉਪਦੇਸ਼ ਦੀ ਰਾਹੀਂ ਪ੍ਰਭੂ ਦੇ ਨਾਮ ਦਾ ਜਾਪ ਜਪਦੇ ਰਹਿੰਦੇ ਹਨ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ, ਉਹਨਾਂ ਦੇ ਸਾਰੇ ਡਰ ਭਰਮ ਨਾਸ ਹੋ ਜਾਂਦੇ ਹਨ । ਹੇ ਨਾਨਕ ! ਆਖ—ਇਹ ਸਾਰੀ ਵਡਿਆਈ ਮਾਲਕ-ਪ੍ਰਭੂ ਦੀ ਹੀ ਹੈ ।੨।੫।੯੫।

**ਬਿਲਾਵਲੁ ਮਹਲਾ ੫ ॥ ਤਾਪੁ ਲਾਹਿਆ ਗੁਰ ਸਿਰਜਨਹਾਰਿ ॥ ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ ॥੧॥ ਰਹਾਉ ॥ ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ ॥ ਪ੍ਰਭਿ ਅੰਮ੍ਰਿਤ ਨਾਮੁ ਮਹਾ ਰਸੁ ਦੀਨੋ੍ ॥੧॥ ਦਾਸ ਕੀ ਲਾਜ ਰਖੈ ਮਿਹਰਵਾਨੁ ॥ ਗੁਰੁ ਨਾਨਕੁ ਬੋਲੈ ਦਰਗਹ ਪਰਵਾਨੁ ॥੨॥੬॥੯੬॥ {ਪੰਨਾ ੮੨੧}**

**ਪਦ ਅਰਥ** :—ਲਾਹਿਆ—ਉਤਾਰਿਆ । ਸਿਰਜਨਹਾਰਿ—ਸਿਰਜਨਹਾਰ ਨੇ, ਕਰਤਾਰ ਨੇ । ਕਉ—ਨੂੰ, ਤੋਂ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਜਿਨਿ—ਜਿਸ (ਗੁਰੂ) ਨੇ । ਪੈਜ—ਲਾਜ, ਇੱਜ਼ਤ । ਸੰਸਾਰਿ—ਸੰਸਾਰ ਵਿਚ ।੧।ਰਹਾਉ।

ਕਰੁ—ਹੱਥ । ਮਸਤਕਿ—ਮੱਥੇ ਉਤੇ । ਧਾਰਿ—ਰੱਖ ਕੇ । ਰਖਿ ਲੀਨ—(ਤਾਪ ਤੋਂ) ਬਚਾ ਲਿਆ ਹੈ । ਪ੍ਰਭਿ—ਪ੍ਰਭੂ ਨੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਮਹਾ ਰਸ—ਬਹੁਤ ਹੀ ਸੁਆਦਲਾ । ਦੀਨੋ੍—{ਅੱਖਰ 'ਨ' ਦੇ ਹੇਠ ਅੱਧਾ 'ਹ' ਹੈ} ।੧।

ਲਾਜ—ਇੱਜ਼ਤ । ਰਖੈ—ਰੱਖਦਾ ਹੈ । ਪਰਵਾਨੁ—ਕਬੂਲ ।੨।

**ਅਰਥ** :—ਹੇ ਭਾਈ ! ਗੁਰੂ ਨੇ ਕਰਤਾਰ ਨੇ (ਆਪ ਬਾਲਕ ਹਰਿਗੋਬਿੰਦ ਦਾ) ਤਾਪ ਉਤਾਰਿਆ ਹੈ । ਮੈਂ ਆਪਣੇ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ, ਜਿਸ ਨੇ ਸਾਰੇ ਸੰਸਾਰ ਵਿਚ (ਮੇਰੀ) ਇੱਜ਼ਤ ਰੱਖ ਲਈ ਹੈ (ਨਹੀਂ ਤਾਂ, ਭਰਮੀ ਲੋਕ ਤਾਂ, ਸੀਤਲਾ ਦੇਵੀ ਆਦਿਕ ਦੀ ਪੂਜਾ ਵਾਸਤੇ ਬਥੇਰੀ ਪ੍ਰੇਰਨਾ ਕਰਦੇ ਰਹੇ) ।੧।ਰਹਾਉ।

ਹੇ ਭਾਈ ! ਪ੍ਰਭੂ ਨੇ ਆਪਣਾ ਹੱਥ (ਬਾਲਕ ਦੇ) ਸਿਰ ਉਤੇ ਰੱਖ ਕੇ ਬਾਲਕ ਨੂੰ (ਤਾਪ ਤੋਂ) ਬਚਾ ਲਿਆ (ਨਿਰਾ ਤਾਪ ਤੋਂ ਹੀ ਨਹੀਂ ਬਚਾਇਆ, ਅੱਨ-ਪੂਜਾ ਤੋਂ ਬਚਾ ਕੇ) ਪ੍ਰਭੂ ਨੇ ਆਤਮਕ ਜੀਵਨ ਦੇਣ ਵਾਲਾ ਤੇ ਸਭ ਤੋਂ ਸ੍ਰੇਸ਼ਟ ਰਸ ਵਾਲਾ ਆਪਣਾ ਨਾਮ ਭੀ ਦਿੱਤਾ ਹੈ ।੧।

(ਹੇ ਭਾਈ ! ਚੇਤਾ ਰੱਖ) ਗੁਰੂ ਨਾਨਕ (ਉਹੀ ਕੁਝ) ਆਖਦਾ ਹੈ (ਜੋ ਪਰਮਾਤਮਾ ਦੀ) ਦਰਗਾਹ ਵਿਚ ਪਰਵਾਨ ਹੈ (ਤੇ, ਗੁਰੂ ਨਾਨਕ ਆਖਦਾ ਹੈ ਕਿ) ਮਿਹਰਵਾਨ ਪ੍ਰਭੂ ਆਪਣੇ ਸੇਵਕ ਦੀ ਇੱਜ਼ਤ (ਜ਼ਰੂਰ) ਰੱਖਦਾ ਹੈ (ਸੋ, ਹੇ ਭਾਈ ! ਦੁੱਖ-ਕਲੇਸ਼ ਵੇਲੇ ਘਬਰਾ ਕੇ ਹੋਰ ਹੋਰ ਆਸਰੇ ਨਾਹ ਭਾਲਦੇ ਫਿਰੋ) ।੨।੬।੯੬।

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਸਬਦਿ ਉਜਾਰੋ ਦੀਪਾ ॥ ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ ॥ ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥ ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥ ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥ ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥੨॥ ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥ ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥ ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥ ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥੪॥੧॥੯੭॥ {ਪੰਨਾ ੮੨੧}**

**ਪਦ ਅਰਥ** :—ਸਬਦਿ—ਸ਼ਬਦ ਦੀ ਰਾਹੀਂ । ਸਬਦਿ ਦੀਪਾ—ਸ਼ਬਦ-ਦੀਵੇ ਦੀ ਰਾਹੀਂ । ਉਜਾਰੋ—ਚਾਨਣ, ਆਤਮਕ ਜੀਵਨ ਦੀ ਸੂਝ । ਅੰਧਕਾਰ—ਘੁੱਪ ਹਨੇਰਾ, ਅਗਿਆਨਤਾ ਦਾ ਹਨੇਰਾ । ਤਿਹ ਮੰਦਰਿ—ਉਸ ਮਨ ਮੰਦਰ ਵਿਚ । ਅਨੂਪਾ—ਬਹੁਤ ਸੁੰਦਰ ।੧।ਰਹਾਉ।

ਬਿਸਮਨ ਬਿਸਮ—ਹੈਰਾਨ ਤੋਂ ਹੈਰਾਨ, ਬਹੁਤ ਹੀ ਹੈਰਾਨੀ । ਜਉ—ਜਦੋਂ । ਕਹਨੁ ਨ ਜਾਇ—ਬਿਆਨ ਨਹੀਂ ਹੋ ਸਕਦੀ । ਮਗਨ—ਚੁੱਭੀ ਲਾ ਲਈ । ਸੰਗੀ—ਨਾਲ । ਮਾਤੇ—ਮਸਤ । ਓਤਿ—ਉਣਤ ਵਿਚ । ਪੋਤਿ—ਪ੍ਰੋਣ ਵਿਚ । ਓਤਿ ਪੋਤਿ—ਤਾਣੇ ਪੇਟੇ ਵਾਂਗ ਮਿਲੇ ਹੋਏ ।੧।

ਆਲ ਜਾਲ—ਘਰ (ਦੇ ਮੋਹ) ਦੇ ਜਾਲ । ਜੰਜਾਰਾ—ਜੰਜਾਲ, ਝੰਬੇਲੇ । ਅਹੰਬੁਧਿ—ਹਉਮੈ ਵਾਲੀ ਬੁੱਧੀ, ਅਹੰਕਾਰ । ਭੋਰਾ—ਰਤਾ ਭੀ । ਊਚਨ ਊਚਾ—ਮਹਾਨ ਉੱਚਾ । ਬੀਚੁ—ਪਰਦਾ, ਵਿੱਥ । ਖੀਚਾ—ਖਿੱਚਿਆ ਹੋਇਆ, ਤਣਿਆ ਹੋਇਆ । ਹਉ—ਮੈਂ, ਹਉਂ । ਮੋਰਾ—ਮੇਰਾ ।੨।

ਏਕੰਕਾਰੁ—ਇਕ ਸਰਬ-ਵਿਆਪਕ ਪਰਮਾਤਮਾ । ਅਪਰ—ਪਰੇ ਤੋਂ ਪਰੇ । ਅਪਾਰਾ—ਬੇਅੰਤ । ਬਿਸਥੀਰਨੁ—ਖਿਲਾਰਾ, ਪ੍ਰਕਾਸ਼ । ਸੰਪੂਰਨੁ—ਹਰ ਥਾਂ ਵਿਆਪਕ । ਅਧਾਰਾ—ਆਸਰਾ ।੩।

ਨਿਰਮਲ ਨਿਰਮਲ—ਮਹਾਨ ਪਵਿੱਤਰ । ਸੂਚਾ...ਸੂਚਾ—ਮਹਾਨ ਸੁੱਚਾ ।੪।

**ਅਰਥ** :—ਹੇ ਭਾਈ ! ਜਿਸ ਮਨ-ਮੰਦਰ ਵਿਚ ਗੁਰੂ ਦੇ ਸ਼ਬਦ-ਦੀਵੇ ਦੀ ਰਾਹੀਂ (ਆਤਮਕ ਜੀਵਨ ਦਾ) ਚਾਨਣ ਜਾਂਦਾ ਹੈ, ਉਸ ਮਨ-ਮੰਦਰ ਵਿਚ ਆਤਮਕ ਗੁਣ-ਰਤਨਾਂ ਦੀ ਬੜੀ ਸੁੰਦਰ ਕੋਠੜੀ ਖੁਲ੍ਹ ਜਾਂਦੀ ਹੈ (ਜਿਸ ਦੀ ਬਰਕਤਿ ਨਾਲ ਨੀਵੇਂ ਜੀਵਨ ਵਾਲੇ) ਹਨੇਰੇ ਦਾ ਉਥੋਂ ਨਾਸ ਹੋ ਜਾਂਦਾ ਹੈ ।੧।ਰਹਾਉ।

(ਗੁਰੂ ਸ਼ਬਦ-ਦੀਵੇ ਦੇ ਚਾਨਣ ਵਿਚ) ਜਦੋਂ (ਅੰਦਰ-ਵੱਸਦੇ) ਪ੍ਰਭੂ ਦਾ ਦਰਸ਼ਨ ਹੁੰਦਾ ਹੈ ਤਦੋਂ ਮੇਰ-ਤੇਰ ਵਾਲੀਆਂ ਸਭੇ ਸੁੱਧਾਂ ਭੁੱਲ ਜਾਂਦੀਆਂ ਹਨ, ਪਰ ਉਸ ਅਵਸਥਾ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਜਿਵੇਂ ਤਾਣੇ ਪੇਟੇ ਦੇ ਧਾਗੇ ਆਪੋ ਵਿਚ ਮਿਲੇ ਹੁੰਦੇ ਹਨ, ਤਿਵੇਂ ਉਸ ਪ੍ਰਭੂ ਵਿਚ ਹੀ ਸੁਰਤਿ ਡੁੱਬ ਜਾਂਦੀ ਹੈ, ਉਸ ਪ੍ਰਭੂ ਦੇ ਚਰਨਾਂ ਨਾਲ ਹੀ ਮਸਤ ਹੋ ਜਾਈਦਾ ਹੈ, ਉਸ ਦੇ ਚਰਨਾਂ ਨਾਲ ਹੀ ਚੰਬੜ ਜਾਈਦਾ ਹੈ ।੧।

(ਹੇ ਭਾਈ ! ਗੁਰੂ ਦੇ ਸ਼ਬਦ-ਦੀਵੇ ਨਾਲ ਜਦੋਂ ਮਨ-ਮੰਦਰ ਵਿਚ ਚਾਨਣ ਹੁੰਦਾ ਹੈ, ਤਦੋਂ ਉਸ ਅਵਸਥਾ ਵਿਚ) ਗ੍ਰਿਹਸਤ ਦੇ ਮੋਹ ਦੇ ਜਾਲ ਅਤੇ ਝੰਬੇਲੇ ਮਹਿਸੂਸ ਹੀ ਨਹੀਂ ਹੁੰਦੇ, ਅੰਦਰ ਕਿਤੇ ਰਤਾ ਭਰ ਭੀ 'ਮੈਂ ਮੈਂ' ਕਰਨ ਵਾਲੀ ਬੁੱਧੀ ਨਹੀਂ ਰਹਿ ਜਾਂਦੀ । ਤਦੋਂ ਮਨ-ਮੰਦਰ ਵਿਚ ਉਹ ਮਹਾਨ ਉੱਚਾ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ, ਉਸ ਨਾਲੋਂ ਕੋਈ ਪਰਦਾ ਤਣਿਆ ਨਹੀਂ ਰਹਿ ਜਾਂਦਾ । (ਉਸ ਵੇਲੇ ਉਸ ਨੂੰ ਇਉਂ ਹੀ ਆਖੀਦਾ ਹੈ—ਹੇ ਪ੍ਰਭੂ !) ਮੈਂ ਤੇਰਾ (ਦਾਸ) ਹਾਂ, ਤੂੰ ਮੇਰਾ (ਮਾਲਕ) ਹੈਂ ।੨।

(ਹੇ ਭਾਈ ! ਗੁਰੂ ਦੇ ਸ਼ਬਦ-ਦੀਵੇ ਨਾਲ ਜਦੋਂ ਮਨ-ਮੰਦਰ ਵਿਚ ਆਤਮਕ ਜੀਵਨ ਦਾ ਚਾਨਣ ਹੁੰਦਾ ਹੈ, ਤਦੋਂ ਬਾਹਰ ਜਗਤ ਵਿਚ ਭੀ) ਇਕੋ ਸਰਬ-ਵਿਆਪਕ ਬੇਅੰਤ ਪਰਮਾਤਮਾ ਆਪ ਹੀ ਆਪ ਪਸਰਿਆ ਦਿੱਸਦਾ ਹੈ । ਉਹ ਆਪ ਹੀ ਹਰ ਪਾਸੇ ਖਿਲਰਿਆ ਤੇ ਵਿਆਪਕ ਜਾਪਦਾ ਹੈ, ਉਹੀ ਜੀਵਾਂ ਦੀ ਜ਼ਿੰਦਗੀ ਦਾ ਆਸਰਾ ਦਿੱਸਦਾ ਹੈ ।੩।

ਹੇ ਨਾਨਕ ! ਆਖ—(ਜਦੋਂ ਮਨ-ਮੰਦਰ ਵਿਚ ਗੁਰ-ਸ਼ਬਦ ਦੇ ਦੀਵੇ ਨਾਲ ਪ੍ਰਕਾਸ਼ ਹੁੰਦਾ ਹੈ, ਤਦੋਂ ਇਹ ਪ੍ਰਤੱਖ ਦਿੱਸ ਪੈਂਦਾ ਹੈ ਕਿ) ਪਰਮਾਤਮਾ ਮਹਾਨ ਪਵਿੱਤਰ ਹੈ, ਮਹਾਨ ਸੁੱਚਾ ਹੈ, ਉਸ ਦਾ ਕਦੇ ਅੰਤ ਨਹੀਂ ਪੈ ਸਕਦਾ, ਉਹ ਸਦਾ ਹੀ ਬੇਅੰਤ ਹੈ, ਅਤੇ ਉੱਚਿਆਂ ਤੋਂ ਉੱਚਾ ਹੈ (ਉਸ ਵਰਗਾ ਉੱਚਾ ਹੋਰ ਕੋਈ ਨਹੀਂ) ।੪।੧।੯੭।

ਨੋਟ :—ਇਸ ਸੰਗ੍ਰਹ ਵਿਚ ੩੦ ਸ਼ਬਦ ਹਨ । ਸਿਰਲੇਖ ਦੱਸਦਾ ਹੈ ਕਿ ਇਹ ਚਉਪਦੇ ਅਤੇ ਦੁਪਦੇ ਰਲੇ ਹੋਏ ਹਨ । ਇਹਨਾਂ ਵਿਚੋਂ ਪਹਿਲੇ ੨ ਚਉਪਦੇ ਹਨ (ਚਾਰ ਬੰਦਾਂ ਵਾਲੇ ਸ਼ਬਦ), ਬਾਕੀ ਦੇ ੨੮ ਦੁਪਦੇ (ਦੋ ਬੰਦਾਂ ਵਾਲੇ ਸ਼ਬਦ) ਹਨ । ਅਗਲਾ ਸ਼ਬਦ ਚਉਪਦੇ ਹੈ । ਅਗਾਂਹ ਦੁਪਦੇ ਸ਼ੁਰੂ ਹੋ ਜਾਣਗੇ ।

**ਬਿਲਾਵਲੁ ਮਹਲਾ ੫ ॥ ਬਿਨੁ ਹਰਿ ਕਾਮਿ ਨ ਆਵਤ ਹੇ ॥ ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ ਓਹ ਮੋਹਨੀ ਮੋਹਾਵਤ ਹੇ ॥੧॥ ਰਹਾਉ ॥ ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥ ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥੧॥ ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥ ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥੨॥ ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥ ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ॥੩॥ ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ॥ ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥੨॥੯੮॥ {ਪੰਨਾ ੮੨੧-੮੨੨}**

**ਪਦ ਅਰਥ** :—ਕਾਮਿ—ਕੰਮ ਵਿਚ । ਸਿਉ—ਜਿਸ (ਮਾਇਆ) ਨਾਲ । ਰਾਚਿ ਮਾਚਿ—ਰਚ ਮਿਚ ਕੇ । ਮੋਹਨੀ—ਮਨ ਨੂੰ ਮੋਹਣ ਵਾਲੀ ਮਾਇਆ । ਮੋਹਾਵਤ—ਠੱਗ ਰਹੀ ਹੈ ।੧।ਰਹਾਉ।

ਕਨਿਕ—ਸੋਨਾ । ਕਾਮਿਨੀ—ਇਸਤ੍ਰੀ । ਛੋਡਿ—ਛੱਡ ਕੇ । ਖਿਨੈ ਮਹਿ—ਖਿਨ ਵਿਚ ਹੀ । ਉਰਝਿ ਰਹਿਓ—ਉਲਝਿਆ ਰਹਿੰਦਾ ਹੈ, ਫਸਿਆ ਰਹਿੰਦਾ ਹੈ । ਇੰਦ੍ਰੀ ਰਸ—ਕਾਮ-ਵਾਸਨਾ ਦੇ ਸੁਆਦ । ਬਿਖੈ ਠਗਉਰੀ—ਵਿਸ਼ਿਆਂ ਦੀ ਠੱਗ-ਮੂਰੀ । ਠਗਉਰੀ—ਠਗ ਮੂਰੀ, ਠਗ-ਬੂਟੀ, ਉਹ ਬੂਟੀ ਜੋ ਠੱਗ ਲੋਕ ਰਾਹੀਆਂ ਨੂੰ ਖੁਆ ਕੇ ਬੇ-ਹੋਸ਼ ਕਰ ਲੈਂਦੇ ਹਨ ।੧।

ਤ੍ਰਿਣ ਕੋ—ਤੀਲਿਆਂ ਦਾ । ਮੰਦਰੁ—ਘਰ । ਸਾਜਿ—ਬਣਾ ਕੇ । ਪਾਵਕੁ—ਅੱਗ । ਤਲੈ—ਹੇਠ । ਗੜ—ਸਰੀਰ-ਕਿਲ੍ਹਾ । ਐਠਿ—ਆਕੜ ਨਾਲ । ਹਠੀਲੋ—ਹਠੀ, ਜ਼ਿੱਦੀ । ਫੂਲਿ ਫੂਲਿ—ਫੁੱਲ ਫੁੱਲ ਕੇ ।੨।

ਪੰਚ ਦੂਤ—(ਕਾਮਾਦਿਕ) ਪੰਜ ਵੈਰੀ । ਮੂਡ ਪਰਿ—ਸਿਰ ਉਤੇ । ਠਾਢੇ—ਖਲੋਤੇ ਹੋਏ । ਗਹੇ—ਗਹਿ, ਫੜ ਕੇ । ਕੇਸ ਗਹੇ—ਕੇਸਾਂ ਤੋਂ ਫੜ ਕੇ । ਫੇਰਾਵਤ—ਭਵਾਂਦੇ ਹਨ । ਦ੍ਰਿਸਟਿ ਨ ਆਵਹਿ—ਦਿੱਸਦੇ ਨਹੀਂ । ਅੰਧ—ਅੰਨ੍ਹਾ । ਮਦ—ਨਸ਼ਾ । ਮਾਵਤ—ਮਸਤ ।੩।

ਪਸਾਰਿ—ਖਿਲਾਰ ਕੇ । ਬਿਸਥਾਰੀ—ਖਿਲਾਰੀ । ਪੰਖੀ—ਪੰਛੀ । ਕਉ—ਵਾਸਤੇ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ (ਕੋਈ ਹੋਰ ਚੀਜ਼ ਤੇਰੇ ਆਤਮਕ ਜੀਵਨ ਦੇ) ਕੰਮ ਨਹੀਂ ਆ ਸਕਦੀ । ਜਿਸ ਮਨ-ਮੋਹਣੀ ਮਾਇਆ ਨਾਲ ਤੂੰ ਰਚਿਆ ਮਿਚਿਆ ਰਹਿੰਦਾ ਹੈਂ, ਉਹ ਤਾਂ ਤੈਨੂੰ ਠੱਗ ਰਹੀ ਹੈ ।੧।ਰਹਾਉ।

ਹੇ ਭਾਈ ! ਸੋਨਾ (ਧਨ-ਪਦਾਰਥ), ਇਸਤ੍ਰੀ ਦੀ ਸੋਹਣੀ ਸੇਜ—ਇਹ ਤਾਂ ਇਕ ਛਿਨ ਵਿਚ ਛੱਡ ਕੇ ਮਨੁੱਖ ਇਥੋਂ ਤੁਰ ਪੈਂਦਾ ਹੈ । ਕਾਮ-ਵਾਸਨਾ ਦੇ ਸੁਆਦਾਂ ਦਾ ਪ੍ਰੇਰਿਆ ਹੋਇਆ ਤੂੰ ਕਾਮ-ਵਾਸਨਾ ਵਿਚ ਫਸਿਆ ਪਿਆ ਹੈਂ, ਅਤੇ ਵਿਸ਼ੇ-ਵਿਕਾਰਾਂ ਦੀ ਠਗ-ਬੂਟੀ ਖਾ ਰਿਹਾ ਹੈਂ (ਜਿਸ ਦੇ ਕਾਰਨ ਤੂੰ ਆਤਮਕ ਜੀਵਨ ਵਲੋਂ ਬੇ-ਹੋਸ਼ ਪਿਆ ਹੈਂ) ।੧।

ਹੇ ਭਾਈ ! ਤੀਲਿਆਂ ਦਾ ਘਰ ਬਣਾ ਸਵਾਰ ਕੇ ਤੂੰ ਉਸ ਦੇ ਹੇਠ ਅੱਗ ਬਾਲ ਰਿਹਾ ਹੈਂ (ਇਸ ਸਰੀਰ ਵਿਚ ਕਾਮਾਦਿਕ ਵਿਕਾਰਾਂ ਦਾ ਭਾਂਬੜ ਮਚਾ ਕੇ ਆਤਮਕ ਜੀਵਨ ਨੂੰ ਸੁਆਹ ਕਰੀ ਜਾ ਰਿਹਾ ਹੈਂ । ਵਿਕਾਰਾਂ ਵਿਚ ਸੜ ਰਹੇ) ਇਸ ਸਰੀਰ-ਕਿਲ੍ਹੇ ਵਿਚ ਆਕੜ ਕੇ ਹਠੀ ਹੋਇਆ ਬੈਠਾ ਤੂੰ ਮਾਣ ਕਰ ਕਰ ਕੇ ਹਾਸਲ ਤਾਂ ਕੁਝ ਭੀ ਨਹੀਂ ਕਰ ਰਿਹਾ ।੨।

ਹੇ ਅੰਨ੍ਹੇ ਅਗਿਆਨੀ ! ਕਾਮਾਦਿਕ ਪੰਜੇ ਵੈਰੀ ਤੇਰੇ ਸਿਰ ਉਤੇ ਖਲੋਤੇ ਹੋਏ ਤੈਨੂੰ ਜ਼ਲੀਲ ਕਰ ਰਹੇ ਹਨ, ਪਰ ਤੈਨੂੰ ਉਹ ਦਿੱਸਦੇ ਨਹੀਂ, ਤੂੰ ਵਿਕਾਰਾਂ ਦੇ ਨਸ਼ੇ ਵਿਚ ਮਸਤ ਹੋ ਕੇ ਆਤਮਕ ਜੀਵਨ ਵਲੋਂ ਬੇ-ਫ਼ਿਕਰ ਹੋਇਆ ਪਿਆ ਹੈਂ ।੩।

ਹੇ ਭਾਈ ! ਜਿਵੇਂ ਕਿਸੇ ਪੰਛੀ ਨੂੰ ਫੜਨ ਲਈ ਜਾਲ ਖਿਲਾਰ ਕੇ ਉਸ ਉਤੇ ਚੋਗ ਖਿਲਾਰੀ ਜਾਂਦੀ ਹੈ, ਤਿਵੇਂ ਤੂੰ (ਦੁਨੀਆ ਦੇ ਪਦਾਰਥਾਂ ਦੇ ਚੋਗ ਵਿਚ) ਫਸ ਰਿਹਾ ਹੈਂ । ਹੇ ਨਾਨਕ ! ਆਖ—(ਹੇ ਭਾਈ !) ਮਾਇਆ ਦੇ ਬੰਧਨਾਂ ਨੂੰ ਕੱਟਣ ਵਾਸਤੇ ਮੈਂ ਤਾਂ ਗੁਰੂ ਮਹਾ ਪੁਰਖ ਨੂੰ ਆਪਣੇ ਹਿਰਦੇ ਵਿਚ ਵਸਾ ਰਿਹਾ ਹਾਂ ।੪।੨।੯੮।

ਨੋਟ :—ਚਉਪਦੇ ਖ਼ਤਮ ਹੋ ਗਏ । ਅਗਾਂਹ ਦੁਪਦੇ ਚੱਲ ਪਏ ਹਨ ।

**ਬਿਲਾਵਲੁ ਮਹਲਾ ੫ ॥ ਹਰਿ ਹਰਿ ਨਾਮੁ ਅਪਾਰ ਅਮੋਲੀ ॥ ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥੧॥ ਰਹਾਉ ॥ ਸਹਜਿ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥**

**ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ ਡੋਲੀ ॥੧॥ ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥ ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ॥੨॥੩॥੮੯॥ {੮੨੨}**

**ਪਦ ਅਰਥ** :—ਅਮੋਲੀ—ਅਮੋਲਕ, ਜੋ ਕਿਸੇ ਭੀ ਮੁੱਲ ਤੋਂ ਨਹੀਂ ਮਿਲ ਸਕਦਾ । ਪ੍ਰਾਨ ਪਿਆਰੋ—ਜਿੰਦ ਦਾ ਪਿਆਰਾ । ਮਨਹਿ ਅਧਾਰੋ—ਮਨ ਦਾ ਆਸਰਾ । ਚੀਤਿ—ਚਿੱਤ ਵਿਚ । ਚਿਤਵਉ—ਚਿਤਵਉਂ, ਮੈਂ ਚਿਤਾਰਦੀ ਹਾਂ । ਤੰਬੋਲੀ—ਪਾਨ ਵੇਚਣ ਵਾਲੀ ।੧।ਰਹਾਉ।

ਸਹਜਿ—ਆਤਮਕ ਅਡੋਲਤਾ ਵਿਚ । ਗੁਰਹਿ—ਗੁਰੂ ਨੇ ! ਰੰਗਿ—ਪ੍ਰੇਮ-ਰੰਗ ਵਿਚ । ਪ੍ਰਿਅ ਮੁਖਿ ਲਾਗੋ—ਪਿਆਰੇ ਦੇ ਮੂੰਹ ਲੱਗੀ, ਪਿਆਰੇ ਦਾ ਦਰਸਨ ਹੋਇਆ । ਜਉ—ਜਦੋਂ । ਕਤਹੁ—ਕਿਤੇ ਭੀ । ਡੋਲੀ—ਡੋਲਦਾ ।੧।

ਗੰਧ—ਸੁਗੰਧੀਆਂ । ਦੀਪਾ—ਦੀਵਾ । ਓਤਿ ਪੋਤਿ—ਤਾਣੇ ਪੇਟੇ ਵਾਂਗ ਮਿਲ ਗਈ । ਸੰਗਿ—ਨਾਲ । ਮਉਲੀ—ਖਿੜ ਪਈ । ਪ੍ਰਿਅ—ਪਿਆਰੇ ਨੇ । ਰਵੀ—ਮੇਲ ਦਾ ਆਨੰਦ ਦਿੱਤਾ । ਅਤਿ ਨੀਕੀ—ਬਹੁਤ ਸੋਹਣੀ । ਖਟੋਲੀ—ਨਿੱਕੀ ਜਿਹੀ ਖਾਟ, ਹਿਰਦਾ-ਸੇਜ ।੨।

**ਅਰਥ** :—(ਹੇ ਸਹੇਲੀਏ !) ਬੇਅੰਤ ਹਰੀ ਦਾ ਨਾਮ ਕਿਸੇ ਦੁਨੀਆਵੀ ਪਦਾਰਥ ਵੱਟੇ ਨਹੀਂ ਮਿਲ ਸਕਦਾ । ਉਹ ਹਰਿ-ਨਾਮ ਮੇਰੀ ਜਿੰਦ ਦਾ ਪਿਆਰਾ ਬਣ ਗਿਆ ਹੈ, ਮੇਰੇ ਮਨ ਦਾ ਸਹਾਰਾ ਬਣ ਗਿਆ ਹੈ । ਜਿਵੇਂ ਕੋਈ ਪਾਨ ਵੇਚਣ ਵਾਲੀ (ਆਪਣੇ) ਪਾਨਾਂ ਦਾ ਖ਼ਿਆਲ ਰੱਖਦੀ ਹੈ, ਤਿਵੇਂ ਮੈਂ ਹਰਿ-ਨਾਮ ਨੂੰ ਆਪਣੇ ਚਿੱਤ ਵਿਚ ਚਿਤਾਰਦੀ ਰਹਿੰਦੀ ਹਾਂ ।੧।ਰਹਾਉ।

(ਹੇ ਸਹੇਲੀਏ !) ਜਦੋਂ ਗੁਰੂ ਨੇ ਮੈਨੂੰ (ਭੇਦ) ਦੱਸ ਦਿੱਤਾ, ਤਾਂ ਮੈਂ ਆਤਮਕ ਅਡੋਲਤਾ ਵਿਚ ਲੀਨ ਹੋ ਗਈ, ਹੁਣ ਮੇਰੀ ਸਰੀਰ-ਚੋਲੀ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਗਈ ਹੈ । ਜਦੋਂ ਤੋਂ (ਗੁਰੂ ਦੀ ਕਿਰਪਾ ਨਾਲ) ਮੇਰੇ ਵੱਡੇ ਭਾਗ ਜਾਗ ਪਏ ਹਨ, ਤਦੋਂ ਤੋਂ ਮੈਨੂੰ ਪਿਆਰੇ ਦਾ ਦਰਸਨ ਹੋ ਰਿਹਾ ਹੈ । ਹੁਣ ਮੇਰਾ ਇਹ ਸੁਹਾਗ (ਮੇਰੇ ਸਿਰ ਤੋਂ) ਲਾਂਭੇ ਨਹੀਂ ਹੋਵੇਗਾ ।੧।

(ਹੇ ਸਹੇਲੀਏ !) ਨਾਹ ਕੋਈ ਸੋਹਣੇ ਪਦਾਰਥ, ਨਾਹ ਕੋਈ ਧੂਪ, ਨਾਹ ਸੁਗੰਧੀਆਂ, ਨਾਹ ਦੀਵੇ (—ਕੋਈ ਭੀ ਅਜੇਹੇ ਪਦਾਰਥ ਮੈਂ ਆਪਣੇ ਪਤੀ ਦੇਵ ਅੱਗੇ ਭੇਟਾ ਨਹੀਂ ਕੀਤੇ । ਗੁਰੂ ਦੀ ਕਿਰਪਾ ਨਾਲ ਹੀ) ਮੇਰਾ ਆਪਾ ਪ੍ਰਭੂ-ਪਤੀ ਨਾਲ ਇੱਕ-ਮਿੱਕ ਹੋ ਗਿਆ ਹੈ, ਉਸ ਦੇ ਨਾਲ ਮਿਲ ਕੇ ਮੇਰਾ ਮਨ ਖਿੜ ਪਿਆ ਹੈ । ਹੇ ਨਾਨਕ ! ਆਖ—(ਹੇ ਸਹੇਲੀਏ !) ਪਿਆਰੇ ਪ੍ਰਭੂ ਨੇ ਮੈਨੂੰ ਸੁਹਾਗਣ ਬਣਾ ਕੇ ਆਪਣੇ ਨਾਲ ਮਿਲਾ ਲਿਆ ਹੈ, ਮੇਰੀ ਹਿਰਦਾ-ਸੇਜ ਹੁਣ ਬਹੁਤ ਸੋਹਣੀ ਬਣ ਗਈ ਹੈ ।੨।੩।੮੯।

**ਬਿਲਾਵਲੁ ਮਹਲਾ ੫ ॥ ਗੋਬਿੰਦ ਗੋਬਿੰਦ ਗੋਬਿੰਦ ਮਈ ॥ ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ ॥੧॥ ਰਹਾਉ ॥ ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ ॥ ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ ॥੧॥ ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥ ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ ॥੨॥੪॥੯੦॥ {ਪੰਨਾ ੮੨੨}**

**ਪਦ ਅਰਥ** :—ਗੋਬਿੰਦ ਮਈ—ਗੋਬਿੰਦ-ਮਯ, ਗੋਬਿੰਦ ਦਾ ਰੂਪ । ਜਬ ਤੇ—ਜਦੋਂ ਤੋਂ । ਭੇਟੇ—ਮਿਲੇ ਹਨ । ਸਾਧ—ਗੁਰੂ । ਦਇਆਰਾ—ਦਇਆਲ । ਦੁਰਮਤਿ—ਖੋਟੀ ਮਤਿ ।੧।ਰਹਾਉ।

ਪੂਰਿ ਰਹਿਓ—ਵਿਆਪਕ ਹੈ, ਹਰ ਥਾਂ ਮੌਜੂਦ ਹੈ । ਸੀਤਲ—ਠੰਢ ਬਖ਼ਸ਼ਣ ਵਾਲਾ । ਦਈ—ਦਯੁ, ਪਿਆਰਾ । ਤਨ ਤੇ—ਸਰੀਰ ਤੋਂ । ਖਈ—ਨਾਸ ਹੋ ਗਏ ।੧।

ਸਤੁ—ਦਾਨ, ਸੇਵਾ । ਸੁਚਿ—ਆਤਮਕ ਪਵਿਤ੍ਰਤਾ । ਸੰਤਨ ਤੇ—ਸੰਤ ਜਨਾਂ ਪਾਸੋਂ । ਮੰਤੁ—ਉਪਦੇਸ਼ । ਜਿਨਿ—ਜਿਨਿ ਜਿਨਿ, ਜਿਸ ਜਿਸ ਨੇ । ਮਨਹੁ—ਮਨ ਦੀ ਰਾਹੀਂ । ਪਛਾਨਿਆ—ਸਾਂਝ ਪਾਈ । ਸਗਲੀ—ਸਾਰੀ ।

**ਅਰਥ** :—ਹੇ ਭਾਈ ! ਜਦੋਂ ਤੋਂ (ਕਿਸੇ ਮਨੁੱਖ ਨੂੰ) ਦਇਆ ਦਾ ਸੋਮਾ ਗੁਰੂ ਮਿਲ ਪੈਂਦਾ ਹੈ, ਤਦੋਂ ਤੋਂ (ਉਸ ਦੇ ਅੰਦਰੋਂ) ਖੋਟੀ ਮਤਿ ਦੂਰ ਹੋ ਜਾਂਦੀ ਹੈ, ਸਦਾ ਗੋਬਿੰਦ ਦਾ ਨਾਮ ਸਿਮਰ ਸਿਮਰ ਕੇ ਉਹ ਗੋਬਿੰਦ ਦਾ ਰੂਪ ਹੀ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਜਦੋਂ ਕਿਸੇ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਤਦੋਂ ਉਸ ਨੂੰ ਨਿਸ਼ਚਾ ਬਣ ਜਾਂਦਾ ਹੈ ਕਿ) ਦਇਆ ਅਤੇ ਸ਼ਾਂਤੀ ਦਾ ਪੁੰਜ ਸਾਰੇ ਗੁਣਾਂ ਨਾਲ ਭਰਪੂਰ ਪਿਆਰਾ ਪ੍ਰਭੂ ਹਰ ਥਾਂ ਵਿਆਪਕ ਹੈ । (ਸਿਮਰਨ ਦੀ ਬਰਕਤਿ ਨਾਲ) ਉਸ ਦੇ ਸਰੀਰ ਵਿਚੋਂ ਕਾਮ ਕ੍ਰੋਧ ਤ੍ਰਿਸ਼ਨਾ ਅਹੰਕਾਰ ਆਦਿਕ ਸਾਰੇ ਵਿਕਾਰ ਨਾਸ ਹੋ ਜਾਂਦੇ ਹਨ ।੧।

(ਹੇ ਭਾਈ ! ਜਦੋਂ ਕਿਸੇ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਹ) ਸੇਵਾ, ਸੰਤੋਖ, ਦਇਆ, ਧਰਮ, ਪਵਿੱਤ੍ਰ ਜੀਵਨ (ਆਪਣੇ ਅੰਦਰ ਪੈਦਾ ਕਰਨ ਦਾ) ਇਹ ਉਪਦੇਸ਼ ਸੰਤ ਜਨਾਂ ਪਾਸੋਂ ਗ੍ਰਹਿਣ ਕਰਦਾ ਹੈ । ਹੇ ਨਾਨਕ ! ਆਖ—ਜਿਸ ਜਿਸ ਮਨੁੱਖ ਨੇ ਆਪਣੇ ਮਨ ਦੀ ਰਾਹੀਂ (ਗੁਰੂ ਨਾਲ) ਸਾਂਝ ਪਾਈ, ਉਹਨਾਂ ਨੂੰ (ਉੱਚੇ ਆਤਮਕ ਜੀਵਨ ਦੀ) ਸਾਰੀ ਸਮਝ ਆ ਗਈ ।੨।੪।੯੦।

**ਬਿਲਾਵਲੁ ਮਹਲਾ ੫ ॥ ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ ॥੧॥ ਕਿਆ ਕਥੀਐ ਕਿਛੁ ਕਥਨੁ ਨ ਜਾਈ ॥ ਜਹ ਜਹ ਦੇਖਾ ਤਹ ਰਹਿਆ ਸਮਾਈ ॥੧॥ ਰਹਾਉ ॥ ਜਹ ਮਹਾ ਭਇਆਨ ਦੂਖ ਜਮ ਸੁਨੀਐ ਤਹ ਮੇਰੇ ਪ੍ਰਭ ਤੂ ਹੈ ਸਹਾਈ ॥ ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥੨॥੫॥੯੧॥ {ਪੰਨਾ ੮੨੨}**

**ਪਦ ਅਰਥ** :—ਬਰਨਿ ਨ ਸਾਕਹ—ਅਸੀ ਬਿਆਨ ਨਹੀਂ ਕਰ ਸਕਦੇ । ਸਾਕਹ—{ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} । ਰੋਮਾਈ—ਰੋਮ ਜਿਤਨਾ ਭੀ । ਮਹੇਸ—ਸ਼ਿਵ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਮੁਨਿ—ਸਮਾਧੀਆਂ ਲਾਈ ਬੈਠੇ ਰਿਸ਼ੀ । ਠਾਕੁਰ—ਹੇ ਠਾਕੁਰ ! ਗਤਿ—ਹਾਲਤ । ਤੇਰੀ ਗਤਿ ਨਹੀ ਪਾਈ—ਤੂੰ ਕਿਹੋ ਜਿਹਾ ਹੈਂ—ਇਸ ਗੱਲ ਦੀ ਸਮਝ ਨਹੀਂ ਆ ਸਕੀ ।੧।

ਕਿਆ ਕਥੀਐ—ਕੀਹ ਦੱਸੀਏ ? ਜਹ ਜਹ—ਜਿੱਥੇ ਜਿੱਥੇ, ਮੈਂ ਵੇਖਦਾ ਹਾਂ ।੧।ਰਹਾਉ।

ਜਹ—ਜਿੱਥੇ । ਭਇਆਨ—ਭਿਆਨਕ । ਦੂਖ ਜਮ—ਜਮ ਦੂਖ, ਜਮਾਂ ਦੇ ਦੁੱਖ । ਤਹ—ਉੱਥੇ । ਪ੍ਰਭ—ਹੇ ਪ੍ਰਭੂ ! ਗਹੇ—ਫੜੇ । ਗੁਰਿ—ਗੁਰੂ ਨੇ । ਕਉ—ਨੂੰ । ਬੂਝ ਬੁਝਾਈ—ਸਮਝ ਬਖ਼ਸ਼ੀ ਹੈ ।੨।

**ਅਰਥ** :—ਹੇ ਭਾਈ ! (ਪਰਮਾਤਮਾ ਕਿਹੋ ਜਿਹਾ ਹੈ ?—ਇਹ ਗੱਲ) ਕੀਹ ਦੱਸੀਏ ? ਦੱਸੀ ਨਹੀਂ ਜਾ ਸਕਦੀ । ਮੈਂ ਤਾਂ ਜਿਧਰ ਤੱਕਦਾ ਹਾਂ, ਉਧਰ ਪਰਮਾਤਮਾ ਹੀ ਸਭ ਥਾਈਂ ਮੌਜੂਦ ਹੈ ।੧।ਰਹਾਉ।

ਹੇ ਮੇਰੇ ਮਾਲਕ ! (ਅਸੀ ਜੀਵ ਤੇਰੇ ਪੈਦਾ ਕੀਤੇ ਹੋਏ ਹਾਂ) ਅਸਾਂ ਵਿਚਾਰੇ ਜੀਵਾਂ ਦੀ ਕੋਈ ਪਾਂਇਆਂ ਹੀ ਨਹੀਂ ਕਿ ਤੇਰੀ ਬਾਬਤ ਇਕ ਰੋਮ ਜਿਤਨਾ ਭੀ ਕੁਝ ਕਹਿ ਸਕੀਏ । (ਅਸੀ ਸਾਧਾਰਨ ਜੀਵ ਤਾਂ ਕਿਸੇ ਗਿਣਤੀ ਵਿਚ ਹੀ ਨਹੀਂ) ਬ੍ਰਹਮਾ, ਸ਼ਿਵ, ਸਿੱਧ, ਮੁਨੀ, ਇੰਦ੍ਰ (ਆਦਿਕ ਵਰਗੇ) ਬੇਅੰਤ ਇਹ ਨਹੀਂ ਸਮਝ ਸਕੇ ਕਿ ਤੂੰ ਕਿਹੋ ਜਿਹਾ ਹੈਂ ।੧।

ਹੇ ਮੇਰੇ ਪ੍ਰਭੂ ! ਜਿੱਥੇ ਇਹ ਸੁਣੀਦਾ ਹੈ ਕਿ ਜਮਾਂ ਦੇ ਬੜੇ ਹੀ ਭਿਆਨਕ ਦੁੱਖ ਮਿਲਦੇ ਹਨ, ਉਥੇ ਤੂੰ ਹੀ (ਬਚਾਣ ਵਾਸਤੇ) ਮਦਦਗਾਰ ਬਣਦਾ ਹੈਂ—ਗੁਰੂ ਨੇ (ਮੈਨੂੰ) ਨਾਨਕ ਨੂੰ ਇਹ ਸਮਝ ਬਖ਼ਸ਼ੀ ਹੈ । ਤਾਹੀਏਂ ਮੈਂ ਨਾਨਕ ਤੇਰੀ ਸਰਨ ਆ ਪਿਆ ਹਾਂ, ਤੇਰੇ ਚਰਨ ਫੜ ਲਏ ਹਨ ।੨।੫।੯੧।

**ਬਿਲਾਵਲੁ ਮਹਲਾ ੫ ॥ ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ ਜਪਾਈਐ ॥ ਅਚਰਜੁ ਸੁਨਿਓ, ਪਰਾਪਤਿ, ਭੇਟੁਲੇ ਸੰਤ ਚਰਨ, ਚਰਨ ਮਨੁ ਲਾਈਐ ॥੧॥ ਕਿਤੁ ਬਿਧੀਐ ਕਿਤੁ ਸੰਜਮਿ ਪਾਈਐ ॥ ਕਹੁ ਸੁਰਜਨ ਕਿਤੁ ਜੁਗਤੀ ਧਿਆਈਐ ॥੧॥ ਰਹਾਉ ॥ ਜੋ ਮਾਨੁਖੁ ਮਾਨੁਖ ਕੀ ਸੇਵਾ ਓਹੁ ਤਿਸ ਕੀ ਲਈ ਲਈ ਫੁਨਿ ਜਾਈਐ ॥ ਨਾਨਕ ਸਰਨਿ ਸਰਣਿ ਸੁਖ ਸਾਗਰ ਮੋਹਿ ਟੇਕ ਤੇਰੋ ਇਕ ਨਾਈਐ ॥੨॥੬॥੯੨॥ {ਪੰਨਾ ੮੨੨}**

**ਪਦ ਅਰਥ** :—ਅਗਮ—ਅਪਹੁੰਚ । ਅਗਮ ਰੂਪ—ਅਪਹੁੰਚ ਹਸਤੀ ਵਾਲਾ । ਪਤਿਤ ਪਵਿਤ—ਵਿਕਾਰੀਆਂ ਨੂੰ ਪਵਿੱਤ੍ਰ ਕਰਨ ਵਾਲਾ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਇਕ ਨਿਮਖ—ਇਕ ਇਕ ਨਿਮਖ, ਹਰ ਵੇਲੇ, ਨਿਮਖ ਨਿਮਖ । ਜਪਾਈਐ—ਜਪੀਐ, ਜਪਣਾ ਚਾਹੀਦਾ ਹੈ । ਪਰਾਪਤਿ—ਮਿਲਾਪ । ਭੇਟੁਲੇ—ਭੇਟਿਆਂ, ਮਿਲਿਆਂ । ਚਰਨ—ਚਰਨਾਂ ਵਿਚ ।੧।

ਕਿਤੁ ਬਿਧੀਐ—ਕਿਸ ਵਿਧੀ ਨਾਲ ? ਕਿਤੁ ਸੰਜਮਿ—ਕਿਸ ਸੰਜਮ ਨਾਲ ? ਕਿਤੁ—{ਲਫ਼ਜ਼ 'ਕਿਸੁ' ਤੋਂ ਕਰਣ ਕਾਰਕ} ਕਿਸ ਦੀ ਰਾਹੀਂ ? ਸੰਜਮ—ਬੰਧੇਜ । ਸੁਰਜਨ—ਹੇ ਭਲੇ ਪੁਰਖ ! ਕਹੁ—ਦੱਸ । ਕਿਤੁ ਜੁਗਤੀ—ਕਿਸ ਤਰੀਕੇ ਨਾਲ ? ।੧।ਰਹਾਉ।

ਜੋ ਮਾਨੁਖੁ ਮਾਨੁਖ ਕੀ—{ਲਫ਼ਜ਼ 'ਮਾਨੁਖੁ' ਅਤੇ 'ਮਾਨੁਖ' ਦਾ ਵਿਆਕਰਨਿਕ ਫ਼ਰਕ ਚੇਤੇ ਰੱਖਣ-ਜੋਗ ਹੈ} । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} ਉਸ ਦੀ (ਕੀਤੀ ਸੇਵਾ) । ਲਈ ਲਈ ਜਾਈਐ—ਲਈ ਹੀ ਜਾਂਦਾ ਹੈ, ਸਦਾ ਚੇਤੇ ਰੱਖਦਾ ਹੈ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਮੋਹਿ—ਮੈਨੂੰ । ਇਕ ਨਾਈਐ—ਇਕ ਨਾਮ ਦੀ, ਸਿਰਫ਼ ਨਾਮ ਦੀ । ਫੁਨਿ—ਮੁੜ, ਮੁੜ ਮੁੜ ।੨।

**ਅਰਥ** :—ਹੇ ਭਲੇ ਪੁਰਖ ! (ਮੈਨੂੰ) ਦੱਸ ਕਿ ਪਰਮਾਤਮਾ ਨੂੰ ਕਿਸ ਤਰੀਕੇ ਨਾਲ ਸਿਮਰਨਾ ਚਾਹੀਦਾ ਹੈ । ਕਿਸ ਵਿਧੀ ਨਾਲ, ਕਿਸ ਸੰਜਮ ਨਾਲ ਉਹ ਮਿਲ ਸਕਦਾ ਹੈ ? ।੧।ਰਹਾਉ।

ਹੇ ਭਾਈ ! ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲੇ, ਅਪਹੁੰਚ ਹਸਤੀ ਵਾਲੇ ਨਾਸ-ਰਹਿਤ ਕਰਤਾਰ ਨੂੰ ਨਿਮਖ ਨਿਮਖ ਜਪਦੇ ਰਹਿਣਾ ਚਾਹੀਦਾ ਹੈ । ਇਹ ਸੁਣੀਦਾ ਹੈ ਕਿ ਉਹ ਅਚਰਜ ਹੈ ਅਚਰਜ ਹੈ, (ਉਸ ਨਾਲ) ਮਿਲਾਪ ਹੋ ਜਾਂਦਾ ਹੈ ਜੇ ਸੰਤ ਜਨਾਂ ਦੇ ਚਰਨਾਂ ਦਾ ਮੇਲ ਪ੍ਰਾਪਤ ਹੋ ਜਾਏ । (ਸੋ ਸੰਤ ਜਨਾਂ ਦੇ) ਚਰਨਾਂ ਵਿਚ ਮਨ ਜੋੜਨਾ ਚਾਹੀਦਾ ਹੈ ।੧।

ਹੇ ਨਾਨਕ ! (ਆਖ—ਹੇ ਪ੍ਰਭੂ !) ਜੇਹੜਾ ਮਨੁੱਖ ਕਿਸੇ ਹੋਰ ਮਨੁੱਖ ਦੀ (ਕੋਈ) ਸੇਵਾ ਕਰਦਾ ਹੈ ਉਹ ਉਸ ਦੀ ਕੀਤੀ ਹੋਈ ਸੇਵਾ ਨੂੰ ਸਦਾ ਹੀ ਮੁੜ ਮੁੜ ਯਾਦ ਕਰਦਾ ਰਹਿੰਦਾ ਹੈ; ਪਰ ਹੇ ਪ੍ਰਭੂ ! ਤੂੰ ਸੁਖਾਂ ਦਾ ਸਮੁੰਦਰ ਹੈਂ

(ਤੂੰ ਅਨੇਕਾਂ ਹੀ ਸੁਖ ਬਖ਼ਸ਼ਦਾ ਹੈਂ ਇਸ ਵਾਸਤੇ) ਮੈਂ ਸਦਾ ਤੇਰੀ ਹੀ ਸਰਨ ਤੇਰੀ ਹੀ ਸਰਨ ਪਿਆ ਰਹਾਂਗਾ, ਮੈਨੂੰ ਸਿਰਫ਼ ਤੇਰੇ ਨਾਮ ਦਾ ਹੀ ਸਹਾਰਾ ਹੈ ।੨।੬।੯੨।

**ਬਿਲਾਵਲੁ ਮਹਲਾ ੫ ॥ ਸੰਤ ਸਰਣਿ ਸੰਤ ਟਹਲ ਕਰੀ ॥ ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ ॥੧॥ ਰਹਾਉ ॥ ਸੂਖ ਸਹਜ ਅਰੁ ਘਨੋ ਅਨੰਦਾ ਗੁਰ ਤੇ ਪਾਇਓ ਨਾਮੁ ਹਰੀ ॥ ਐਸੋ ਹਰਿ ਰਸੁ ਬਰਨਿ ਨ ਸਾਕਉ ਗੁਰਿ ਪੂਰੈ ਮੇਰੀ ਉਲਟਿ ਧਰੀ ॥੧॥ ਪੇਖਿਓ ਮੋਹਨੁ ਸਭ ਕੈ ਸੰਗੇ ਊਨ ਨ ਕਾਹੂ ਸਗਲ ਭਰੀ ॥ ਪੂਰਨ ਪੂਰਿ ਰਹਿਓ ਕਿਰਪਾ ਨਿਧਿ ਕਹੁ ਨਾਨਕ ਮੇਰੀ ਪੂਰੀ ਪਰੀ ॥੨॥੭॥੯੩॥ {ਪੰਨਾ ੮੨੨-੮੨੩}**

**ਪਦ ਅਰਥ** :—ਸੰਤ ਸਰਣਿ—ਗੁਰੂ ਦੀ ਸਰਨ । ਕਰੀ—(ਜਦੋਂ) ਮੈਂ ਕੀਤੀ । ਧੰਧੁ—ਧੰਧਾ, ਖਲਜਗਨ । ਬੰਧੁ—ਬੰਧਨ । ਅਰੁ—ਅਤੇ । ਜੰਜਾਰੋ—ਜੰਜਾਲ । ਕਾਜ ਤੇ—ਕੰਮਾਂ ਤੋਂ । ਛੂਟਿ ਪਰੀ—(ਮੇਰੀ ਬ੍ਰਿਤੀ) ਛੁੱਟ ਗਈ ।੧।

ਸਹਜ—ਆਤਮਕ ਅਡੋਲਤਾ । ਘਨੋ—ਬਹੁਤ । ਤੇ—ਤੋਂ । ਐਸੋ—ਅਜੇਹਾ । ਬਰਨਿ ਨ ਸਾਕਉ—{ਸਾਕਉਂ} ਮੈਂ ਬਿਆਨ ਨਹੀਂ ਕਰ ਸਕਦਾ । ਗੁਰਿ—ਗੁਰੂ ਨੇ । ਗੁਰਿ ਪੂਰੈ—ਪੂਰੇ ਗੁਰੂ ਨੇ । ਮੇਰੀ—ਮੇਰੀ ਬ੍ਰਿਤੀ । ਉਲਟਿ ਧਰੀ—(ਮਾਇਆ ਵਲੋਂ) ਪਰਤਾ ਦਿੱਤਾ ।੧।

ਪੇਖਿਓ—ਮੈਂ ਵੇਖ ਲਿਆ । ਮੋਹਨੁ—ਸੋਹਣਾ ਪ੍ਰਭੂ {ਵੇਖੋ ਮੂਲ ਪੰਨਾ ੨੪੮ । ਉਥੇ ਭੀ ਪ੍ਰਭੂ ਦਾ ਹੀ ਜ਼ਿਕਰ ਹੈ, ਬਾਬਾ ਮੋਹਨ ਜੀ ਦਾ ਨਹੀਂ} । ਕੈ ਸੰਗੇ—ਦੇ ਨਾਲ । ਊਨ—ਊਣਾ, ਖ਼ਾਲੀ । ਸਗਲ—ਸਾਰੀ ਸ੍ਰਿਸ਼ਟੀ । ਕਿਰਪਾ ਨਿਧਿ—ਕਿਰਪਾ ਦਾ ਖ਼ਜ਼ਾਨਾ ਪ੍ਰਭੂ । ਨਾਨਕ—ਹੇ ਨਾਨਕ ! ਪੂਰੀ ਪੂਰੀ—ਮੇਰੀ ਮੇਹਨਤ ਸਫਲ ਹੋ ਗਈ ।੨।

**ਅਰਥ** :—ਹੇ ਭਾਈ ! ਜਦੋਂ ਮੈਂ ਗੁਰੂ ਦੀ ਸਰਨ ਆ ਪਿਆ, ਜਦੋਂ ਮੈਂ ਗੁਰੂ ਦੀ ਸੇਵਾ ਕਰਨ ਲੱਗ ਪਿਆ, (ਮੇਰੇ ਅੰਦਰੋਂ) ਧੰਧਾ, ਬੰਧਨ ਅਤੇ ਸਾਰਾ ਜੰਜਾਲ (ਮੁੱਕ ਗਿਆ), ਮੇਰੀ ਬ੍ਰਿਤੀ ਹੋਰ ਹੋਰ ਕੰਮਾਂ ਤੋਂ ਅਟੰਕ ਹੋ ਗਈ ।੧।ਰਹਾਉ।

ਹੇ ਭਾਈ ! ਗੁਰੂ ਪਾਸੋਂ ਮੈਂ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ (ਜਿਸ ਦੀ ਬਰਕਤਿ ਨਾਲ) ਆਤਮਕ ਅਡੋਲਤਾ ਦਾ ਸੁਖ ਅਤੇ ਆਨੰਦ (ਮੇਰੇ ਅੰਦਰ ਉਤਪੰਨ ਹੋ ਗਿਆ) । ਹਰਿ-ਨਾਮ ਦਾ ਸੁਆਦ ਮੈਨੂੰ ਅਜੇਹਾ ਆਇਆ ਕਿ ਮੈਂ ਉਹ ਬਿਆਨ ਨਹੀਂ ਕਰ ਸਕਦਾ । ਗੁਰੂ ਨੇ ਮੇਰੀ ਬ੍ਰਿਤੀ ਮਾਇਆ ਵਲੋਂ ਪਰਤਾ ਦਿੱਤੀ ।੧।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਸੋਹਣੇ ਪ੍ਰਭੂ ਨੂੰ ਮੈਂ ਸਭ ਵਿਚ ਵੱਸਦਾ ਵੇਖ ਲਿਆ ਹੈ, ਕੋਈ ਭੀ ਥਾਂ ਉਸ ਪ੍ਰਭੂ ਤੋਂ ਸੱਖਣਾ ਨਹੀਂ ਦਿੱਸਦਾ, ਸਾਰੀ ਹੀ ਸ੍ਰਿਸ਼ਟੀ ਪ੍ਰਭੂ ਦੀ ਜੀਵਨ-ਰੌ ਨਾਲ ਭਰਪੂਰ ਦਿੱਸ ਰਹੀ ਹੈ । ਕਿਰਪਾ ਦਾ ਖ਼ਜ਼ਾਨਾ ਪਰਮਾਤਮਾ ਹਰ ਥਾਂ ਪੂਰਨ ਤੌਰ ਤੇ ਵਿਆਪਕ ਦਿੱਸ ਰਿਹਾ ਹੈ । ਹੇ ਨਾਨਕ ! ਆਖ—(ਹੇ ਭਾਈ ! ਗੁਰੂ ਦੀ ਮੇਹਰ ਨਾਲ) ਮੇਰੀ ਮੇਹਨਤ ਸਫਲ ਹੋ ਗਈ ਹੈ ।੨।੭।੯੩।

**ਬਿਲਾਵਲੁ ਮਹਲਾ ੫ ॥ ਮਨ ਕਿਆ ਕਹਤਾ ਹਉ ਕਿਆ ਕਹਤਾ ॥ ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ ਤਿਸੁ ਆਗੈ ਕਿਆ ਕਹਤਾ ॥੧॥ ਰਹਾਉ ॥ ਅਨਬੋਲੇ ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ ॥ ਰੇ ਮਨ ਕਾਇ ਕਹਾ ਲਉ ਡਹਕਹਿ ਜਉ ਪੇਖਤ ਹੀ ਸੰਗਿ ਸੁਨਤਾ ॥੧॥ ਐਸੋ ਜਾਨਿ ਭਏ ਮਨਿ ਆਨਦ ਆਨ ਨ ਬੀਓ ਕਰਤਾ ॥ ਕਹੁ ਨਾਨਕ ਗੁਰ ਭਏ ਦਇਆਰਾ ਹਰਿ ਰੰਗੁ ਨ ਕਬਹੂ ਲਹਤਾ ॥੨॥੮॥੯੪॥ {ਪੰਨਾ ੮੨੩}**

**ਪਦ ਅਰਥ** :—ਮਨ—ਹੇ (ਮੇਰੇ) ਮਨ ! ਹਉ—ਜੀਵ । ਜਾਨ—ਜਾਣਨਹਾਰ । ਪ੍ਰਬੀਨ—ਸਿਆਣਾ । ਤਿਸੁ ਆਗੈ—ਉਸ (ਪ੍ਰਭੂ) ਦੇ ਸਾਹਮਣੇ ।੧।ਰਹਾਉ।

ਅਨਬੋਲੇ—ਨਾਹ ਬੋਲੇ ਹੋਏ ਬੋਲ ਨੂੰ । ਜੀਅਨ—ਦਿਲਾਂ ਵਿਚ । ਕਾਇ—ਕਿਉਂ ? ਕਹਾ ਲਉ—ਕਦ ਤਕ ? ਡਹਕਹਿ—ਤੂੰ ਠੱਗੀ ਕਰੇਂਗਾ । ਜਉ—ਜਦੋਂ । ਸੰਗਿ—ਨਾਲ ।੧।

ਜਾਨਿ—ਜਾਣ ਕੇ । ਮਨਿ—ਮਨ ਵਿਚ । ਆਨ—{ਅੰਯ} ਕੋਈ ਹੋਰ । ਬੀਓ—ਦੂਜਾ । ਦਇਆਰਾ—ਦਇਆਵਾਨ ।੨।

**ਅਰਥ** :—ਹੇ ਮਨ ! ਤੂੰ ਕੀਹ ਕਹਿ ਰਿਹਾ ਹੈਂ ? ਹੇ ਜੀਵ ! ਤੂੰ ਕੀਹ ਆਖਦਾ ਹੈਂ ? ਮੇਰੇ ਠਾਕੁਰ ਪ੍ਰਭੂ ਜੀ ਤਾਂ ਸਭ ਜੀਵਾਂ ਦੇ ਦਿਲਾਂ ਦੀ ਜਾਣਨ ਤੇ ਸਮਝਣ ਵਾਲੇ ਹਨ । ਹੇ ਜੀਵ ! ਉਸ ਅੱਗੇ ਕੋਈ (ਠੱਗੀ-ਫ਼ਰੇਬ ਦੀ) ਗੱਲ ਨਹੀਂ ਆਖੀ ਜਾ ਸਕਦੀ ।੧।ਰਹਾਉ।

ਹੇ ਪ੍ਰਭੂ ! ਜੋ ਅਸਾਂ ਜੀਵਾਂ ਦੇ ਦਿਲਾਂ ਵਿਚ ਹੁੰਦਾ ਹੈ, ਉਸ ਨੂੰ ਦੱਸਣ ਤੋਂ ਬਿਨਾ ਤੂੰ ਆਪ ਹੀ (ਪਹਿਲਾਂ ਹੀ) ਪਛਾਣ ਲੈਂਦਾ ਹੈਂ । ਹੇ ਮਨ ! ਤੂੰ ਕਿਉਂ ਠੱਗੀ ਕਰਦਾ ਹੈਂ ? ਕਦ ਤਕ ਠੱਗੀ ਕਰੀ ਜਾਵੇਂਗਾ ? ਪਰਮਾਤਮਾ ਤਾਂ ਤੇਰੇ ਨਾਲ (ਵੱਸਦਾ ਹੋਇਆ ਤੇਰੇ ਕਰਮ) ਵੇਖ ਰਿਹਾ ਹੈ, ਤੇ, ਸੁਣ ਭੀ ਰਿਹਾ ਹੈ ।੧।

ਹੇ ਭਾਈ ! ਇਹ ਜਾਣ ਕੇ ਕਿ, ਪਰਮਾਤਮਾ ਤੋਂ ਬਿਨਾ ਕੋਈ ਹੋਰ ਦੂਜਾ ਕੁਝ ਭੀ ਕਰਨ ਜੋਗਾ ਨਹੀਂ, (ਜਾਣਨ ਵਾਲੇ ਦੇ) ਮਨ ਵਿਚ ਹੁਲਾਰਾ ਪੈਦਾ ਹੋ ਜਾਂਦਾ ਹੈ । ਹੇ ਨਾਨਕ ! ਆਖ—ਜਿਸ ਮਨੁੱਖ ਉਤੇ ਗੁਰੂ ਮਿਹਰਬਾਨ ਹੁੰਦਾ ਹੈ (ਉਸ ਦੇ ਦਿਲ ਵਿਚੋਂ) ਪਰਮਾਤਮਾ ਦਾ ਪ੍ਰੇਮ-ਰੰਗ ਕਦੇ ਨਹੀਂ ਉਤਰਦਾ ।੨।੮।੯੪।

**ਬਿਲਾਵਲੁ ਮਹਲਾ ੫ ॥ ਨਿੰਦਕੁ ਐਸੇ ਹੀ ਝਰਿ ਪਰੀਐ ॥ ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ ॥੧॥ ਰਹਾਉ ॥ ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ ॥ ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ ॥੧॥ ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ ॥ ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ ॥੨॥੯॥੯੫॥ {ਪੰਨਾ ੮੨੩}**

**ਪਦ ਅਰਥ** :—ਝਰਿ—ਝੜ ਕੇ, ਕਿਰ ਕੇ, ਡਿੱਗ ਕੇ । ਪਰੀਐ—ਹੇਠਾਂ ਡਿੱਗ ਪੈਂਦਾ ਹੈ, ਆਤਮਕ ਮੌਤ ਦੇ ਟੋਏ ਵਿਚ ਜਾ ਪੈਂਦਾ ਹੈ । ਭਾਈ—ਹੇ ਭਾਈ ! ਨੀਸਾਨੀ—ਲੱਛਣ । ਕਾਲਰ ਭੀਤਿ—ਕੱਲਰ ਦੀ ਕੰਧ ।੧।

ਜਉ—ਜਦੋਂ । ਛਿਦ੍ਰੁ—(ਕਿਸੇ ਦਾ) ਨੁਕਸ । ਤਉ—ਤਦੋਂ । ਉਮਾਹੈ—ਖ਼ੁਸ਼ ਹੁੰਦਾ ਹੈ । ਭਲੋ—(ਕਿਸੇ ਦੀ) ਭਲਾਈ । ਚਿਤਵੈ—(ਕਿਸੇ ਦਾ ਨੁਕਸਾਨ ਕਰਨ ਦੀ) ਸੋਚ ਸੋਚਦਾ ਰਹਿੰਦਾ ਹੈ । ਨਹੀ ਪਹੁਚੈ—(ਬੁਰਾਈ ਕਰਨ ਤਕ) ਅੱਪੜ ਨਹੀਂ ਸਕਦਾ । ਮਰੀਐ—ਆਤਮਕ ਮੌਤੇ ਮਰ ਜਾਂਦਾ ਹੈ ।੧।

ਕਾਲੁ—ਮੌਤ, ਆਤਮਕ ਮੌਤ । ਸਿਉ—ਨਾਲ । ਬਾਦੁ—ਝਗੜਾ । ਬਪੁਰੇ—ਵਿਚਾਰੇ ।੨।

**ਅਰਥ** :—ਹੇ ਭਾਈ ! ਸੁਣ, ਜਿਵੇਂ ਕੱਲਰ ਦੀ ਕੰਧ (ਕਿਰ ਕਿਰ ਕੇ) ਡਿੱਗ ਪੈਂਦੀ ਹੈ, ਇਹੀ ਨਿਸ਼ਾਨੀ ਨਿੰਦਕ ਦੇ ਜੀਵਨ ਦੀ ਹੈ । ਨਿੰਦਕ ਭੀ ਇਸੇ ਤਰ੍ਹਾਂ ਆਤਮਕ ਉੱਚਤਾ ਤੋਂ ਡਿੱਗ ਪੈਂਦਾ ਹੈ (ਨਿੰਦਾ ਉਸ ਦੇ ਆਤਮਕ ਜੀਵਨ ਨੂੰ, ਮਾਨੋ, ਕੱਲਰ ਲੱਗਾ ਹੋਇਆ ਹੈ) ।੧।ਰਹਾਉ।

ਹੇ ਭਾਈ ! ਜਦੋਂ (ਕੋਈ) ਨਿੰਦਕ (ਕਿਸੇ ਮਨੁੱਖ ਦਾ ਕੋਈ) ਨੁਕਸ ਵੇਖਦਾ ਹੈ ਤਦੋਂ ਖ਼ੁਸ਼ ਹੁੰਦਾ ਹੈ, ਪਰ ਕਿਸੇ ਦਾ ਗੁਣ ਵੇਖ ਕੇ ਨਿੰਦਕ ਦੁੱਖੀ ਹੁੰਦਾ ਹੈ । ਅੱਠੇ ਪਹਰ (ਹਰ ਵੇਲੇ) ਨਿੰਦਕ ਕਿਸੇ ਨਾਲ ਬੁਰਾਈ ਕਰਨ ਦੀਆਂ

ਸੋਚਾਂ ਸੋਚਦਾ ਰਹਿੰਦਾ ਹੈ, ਬੁਰਾਈ ਕਰ ਸਕਣ ਤਕ ਅੱਪੜ ਤਾਂ ਸਕਦਾ ਨਹੀਂ, ਬੁਰਾਈ ਦੀ ਵਿਓਂਤ ਸੋਚਦਿਆਂ ਸੋਚਦਿਆਂ ਹੀ ਆਤਮਕ ਮੌਤੇ ਮਰ ਜਾਂਦਾ ਹੈ ।੨।

ਹੇ ਭਾਈ ! ਨਿੰਦਕ ਨੂੰ ਜਿਉਂ ਜਿਉਂ ਪ੍ਰਭੂ (ਨਿੰਦਾ ਵਾਲੇ) ਕੁਰਾਹੇ ਪਾਂਦਾ ਹੈ, ਤਿਉਂ ਤਿਉਂ ਨਿੰਦਕ ਦੀ ਮੁਕੰਮਲ ਆਤਮਕ ਮੌਤ ਨੇੜੇ ਆਉਂਦੀ ਜਾਂਦੀ ਹੈ, ਉਹ ਨਿੰਦਕ ਸੰਤ ਜਨਾਂ ਨਾਲ ਵੈਰ ਚੁੱਕੀ ਰੱਖਦਾ ਹੈ । ਪਰ ਹੇ ਨਾਨਕ ! ਸੰਤ ਜਨਾਂ ਦਾ ਰਖਵਾਲਾ ਮਾਲਕ-ਪ੍ਰਭੂ ਆਪ ਹੀ ਹੈ । ਵਿਚਾਰੇ ਜੀਵ ਉਹਨਾਂ ਦਾ ਕੁਝ ਨਹੀਂ ਵਿਗਾੜ ਸਕਦੇ ।੨।੯।੯੫।

**ਬਿਲਾਵਲੁ ਮਹਲਾ ੫ ॥ ਐਸੇ ਕਾਹੇ ਭੂਲਿ ਪਰੇ ॥ ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ ॥੧॥ ਰਹਾਉ ॥ ਕਾਚ ਬਿਹਾਝਨ, ਕੰਚਨ ਛਾਡਨ, ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ ॥ ਹੋਵਨੁ ਕਉਰਾ, ਅਨਹੋਵਨੁ ਮੀਠਾ, ਬਿਖਿਆ ਮਹਿ ਲਪਟਾਇ ਜਰੇ ॥੧॥ ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ ॥ ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ ॥੨॥੧੦॥੯੬॥ {ਪੰਨਾ ੮੨੩}**

**ਪਦ ਅਰਥ** :—ਐਸੇ—ਇਸ ਤਰ੍ਹਾਂ । ਕਾਹੇ—ਕਿਉਂ ? ਭੂਲਿ ਪਰੇ—(ਜੀਵ) ਭੁੱਲੇ ਪਏ ਹਨ, ਕੁਰਾਹੇ ਪਏ ਹੋਏ ਹਨ । ਕਰਹਿ ਕਰਾਵਹਿ—(ਜੀਵ ਸਭ ਕੁਝ) ਕਰਦੇ ਕਰਾਂਦੇ ਹਨ । ਪੇਖਤ—ਵੇਖਦਾ । ਸੰਗਿ—ਨਾਲ ।੧।ਰਾਹਉ।

ਕਾਜ—ਕੱਚ । ਬਿਹਾਝਨ—ਖ਼ਰੀਦਣਾ, ਵਪਾਰ ਕਰਨਾ । ਕੰਚਨ—ਸੋਨਾ । ਹੇਤੁ—ਪਿਆਰ । ਖਰੇ ਸਾਜਨ—ਸੱਚੇ ਮਿੱਤਰ । ਹੋਵਨੁ—ਜੋ ਸਦਾ ਕਾਇਮ ਹੈ, ਪਰਮਾਤਮਾ । ਕਉਰਾ—ਕੌੜਾ । ਅਨਹੋਵਨੁ—ਜੋ ਸਦਾ ਰਹਿਣ ਵਾਲਾ ਨਹੀਂ, ਜਗਤ । ਬਿਖਿਆ—ਮਾਇਆ । ਜਰੇ—ਸੜਦੇ ਹਨ, ਖਿੱਝਦੇ ਹਨ ।੧।

ਅੰਧ ਕੂਪ ਮਹਿ—ਅੰਨ੍ਹੇ ਖੂਹ ਵਿਚ । ਭਰਮੁ—ਭਟਕਣ । ਗੁਬਾਰ—ਹਨੇਰਾ । ਬੰਧਿ—ਬੰਧਨ ਵਿਚ । ਦਇਆਰਾ—ਦਇਆਲ । ਭੇਟੈ—ਮਿਲਦਾ ਹੈ । ਫਰੇ—ਫਰਿ, ਫੜ ਕੇ ।੨।

**ਅਰਥ** :—(ਹੇ ਭਾਈ ! ਪਤਾ ਨਹੀਂ ਜੀਵ) ਕਿਉਂ ਇਸ ਤਰ੍ਹਾਂ ਕੁਰਾਹੇ ਪਏ ਰਹਿੰਦੇ ਹਨ । (ਜੀਵ ਸਾਰੇ ਮੰਦੇ ਕਰਮ) ਕਰਦੇ ਕਰਾਂਦੇ ਭੀ ਹਨ, (ਫਿਰ) ਮੁੱਕਰ ਭੀ ਜਾਂਦੇ ਹਨ (ਕਿ ਅਸਾਂ ਨਹੀਂ ਕੀਤੇ) । ਪਰ ਪਰਮਾਤਮਾ ਸਦਾ ਸਭ ਜੀਵਾਂ ਦੇ ਨਾਲ ਵੱਸਦਾ (ਸਭਨਾਂ ਦੀਆਂ ਕਰਤੂਤਾਂ) ਵੇਖਦਾ ਸੁਣਦਾ ਹੈ ।੧।ਰਹਾਉ।

ਹੇ ਭਾਈ ! ਕੱਚ ਦਾ ਵਪਾਰ ਕਰਨਾ, ਸੋਨਾ ਛੱਡ ਦੇਣਾ, ਸੱਚੇ ਮਿੱਤਰ ਤਿਆਗ ਕੇ ਵੈਰੀ ਨਾਲ ਪਿਆਰ—(ਇਹ ਹਨ ਜੀਵਾਂ ਦੀਆਂ ਕਰਤੂਤਾਂ) । ਪਰਮਾਤਮਾ (ਦਾ ਨਾਮ) ਕੌੜਾ ਲੱਗਣਾ, ਮਾਇਆ ਦਾ ਮੋਹ ਮਿੱਠਾ ਲੱਗਣਾ (—ਇਹ ਹੈ ਨਿੱਤ ਦਾ ਸੁਭਾਉ ਜੀਵਾਂ ਦਾ । ਮਾਇਆ ਦੇ ਮੋਹ ਵਿਚ ਫਸ ਕੇ ਸਦਾ ਖਿੱਝਦੇ ਰਹਿੰਦੇ ਹਨ) ।੧।

ਹੇ ਭਾਈ ! ਜੀਵ (ਸਦਾ) ਮੋਹ ਦੇ ਅੰਨ੍ਹੇ (ਹਨੇਰੇ) ਖੂਹ ਵਿਚ ਪਏ ਰਹਿੰਦੇ ਹਨ, (ਜੀਵਾਂ ਨੂੰ ਸਦਾ) ਭਟਕਣਾ ਲੱਗੀ ਰਹਿੰਦੀ ਹੈ, ਮੋਹ ਦੇ ਹਨੇਰੇ ਜਕੜ ਵਿਚ ਫਸੇ ਰਹਿੰਦੇ ਹਨ (ਪਤਾ ਨਹੀਂ ਇਹ ਕਿਉਂ ਇਸ ਤਰ੍ਹਾਂ ਕੁਰਾਹੇ ਪਏ ਰਹਿੰਦੇ ਹਨ) । ਹੇ ਨਾਨਕ ! ਆਖ—ਜਿਸ ਮਨੁੱਖ ਉੱਤੇ ਪ੍ਰਭੂ ਦਇਆਵਾਨ ਹੁੰਦਾ ਹੈ, ਉਸ ਨੂੰ ਗੁਰੂ ਮਿਲ ਪੈਂਦਾ ਹੈ (ਤੇ, ਗੁਰੂ ਉਸ ਦੀ) ਬਾਂਹ ਫੜ ਕੇ (ਉਸ ਨੂੰ ਹਨੇਰੇ ਖੂਹ ਵਿਚੋਂ) ਕੱਢ ਲੈਂਦਾ ਹੈ ।੨।੧੦।੯੬।

**ਬਿਲਾਵਲੁ ਮਹਲਾ ੫ ॥ ਮਨ ਤਨ ਰਸਨਾ ਹਰਿ ਚੀਨ੍ਹਾ ॥ ਭਏ ਅਨੰਦਾ ਮਿਟੇ ਅੰਦੇਸੇ ਸਰਬ ਸੂਖ ਮੋ ਕਉ ਗੁਰਿ ਦੀਨ੍ਹਾ ॥੧॥ ਰਹਾਉ ॥ ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ ॥ ਹਾਥ ਦੇਇ ਰਾਖੈ ਅਪਨੇ**

**ਕਉ ਕਾਹੂ ਨ ਕਰਤੇ ਕਛੁ ਖੀਨਾ ॥੧॥ ਬਲਿ ਜਾਵਉ ਦਰਸਨ ਸਾਧੂ ਕੈ ਜਿਹ ਪ੍ਰਸਾਦਿ ਹਰਿ ਨਾਮੁ ਲੀਨਾ ॥ ਕਹੁ ਨਾਨਕ ਠਾਕੁਰ ਭਾਰੋਸੈ ਕਹੂ ਨ ਮਾਨਿਓ ਮਨਿ ਛੀਨਾ ॥੨॥੧੧॥੯੭॥ {ਪੰਨਾ ੮੨੩}**

**ਪਦ ਅਰਥ** :—ਹਰਿ ਚੀਨ੍ਹਾ—ਪ੍ਰਭੂ ਨਾਲ ਸਾਂਝ ਪਾਈ {ਅੱਖਰ 'ਨ' ਦੇ ਨਾਲ ਅੱਧਾ 'ਹ' ਹੈ} । ਰਸਨਾ—ਜੀਭ । ਮੋ ਕਉ—ਮੈਨੂੰ । ਗੁਰਿ—ਗੁਰੂ ਨੇ ।੧।ਰਹਾਉ।

ਇਆਨਪ—ਬੇ-ਸਮਝੀ । ਤੇ—ਤੋਂ । ਦਾਨਾ—ਜਾਣਨ ਵਾਲਾ । ਬੀਨਾ—ਵੇਖਣ ਵਾਲਾ । ਦੇਇ—ਦੇ ਕੇ । ਕਉ—ਨੂੰ । ਖੀਨਾ—ਨੁਕਸਾਨ ।੧।

ਜਾਵਉ—ਜਾਵਉਂ । ਬਲਿ ਜਾਵਉ—ਮੈਂ ਸਦਕੇ ਜਾਂਦਾ ਹਾਂ । ਸਾਧੂ—ਗੁਰੂ । ਜਿਹ ਪ੍ਰਸਾਦਿ—ਜਿਸ (ਗੁਰੂ) ਦੀ ਕਿਰਪਾ ਨਾਲ । ਮਨਿ—ਮਨ ਵਿਚ । ਛੀਨਾ—ਇਕ ਛਿਨ ਭਰ ਭੀ । ਕਹੂ—ਕਿਸੇ ਹੋਰ ਨੂੰ ।

**ਅਰਥ** :—(ਹੇ ਭਾਈ ! ਮੇਰੇ) ਗੁਰੂ ਨੇ ਮੈਨੂੰ ਸਾਰੇ (ਹੀ) ਸੁਖ ਦੇ ਦਿੱਤੇ ਹਨ, ਮੇਰੇ ਫ਼ਿਕਰ-ਅੰਦੇਸ਼ੇ ਮਿਟ ਗਏ ਹਨ, ਮੇਰੇ ਅੰਦਰ ਆਨੰਦ ਹੀ ਆਨੰਦ ਬਣ ਗਿਆ ਹੈ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਮੇਰੇ ਮਨ ਮੇਰੇ ਤਨ ਮੇਰੀ ਜੀਭ ਨੇ ਪਰਮਾਤਮਾ ਨਾਲ ਸਾਂਝ ਪਾ ਲਈ ਹੈ ।੧।ਰਹਾਉ।

ਹੇ ਭਾਈ ! ਬੇ-ਸਮਝੀ ਦੇ ਥਾਂ ਹੁਣ ਮੇਰੇ ਅੰਦਰ ਅਕਲਮੰਦੀ ਹੀ ਪੈਦਾ ਹੋ ਗਈ ਹੈ (ਕਿਉਂਕਿ ਗੁਰੂ ਦੀ ਕਿਰਪਾ ਨਾਲ ਮੈਨੂੰ ਯਕੀਨ ਬਣ ਗਿਆ ਹੈ ਕਿ) ਪਰਮਾਤਮਾ (ਸਭ ਦੇ ਦਿਲਾਂ ਦੀ) ਜਾਣਨ ਵਾਲਾ ਹੈ (ਸਭ ਦੇ ਕੀਤੇ ਕੰਮ) ਵੇਖਣ ਵਾਲਾ ਹੈ । (ਮੈਨੂੰ ਨਿਸ਼ਚਾ ਆ ਗਿਆ ਹੈ ਕਿ) ਪਰਮਾਤਮਾ ਆਪਣੇ ਸੇਵਕ ਨੂੰ ਆਪ ਹੱਥ ਦੇ ਕੇ ਬਚਾ ਲੈਂਦਾ ਹੈ, ਕੋਈ ਭੀ ਮਨੁੱਖ (ਸੇਵਕ ਦਾ) ਕੁਝ ਨਹੀਂ ਵਿਗਾੜ ਸਕਦਾ ।੧।

ਹੇ ਭਾਈ ! ਮੈਂ ਗੁਰੂ ਦੇ ਦਰਸ਼ਨ ਤੋਂ ਸਦਕੇ ਜਾਂਦਾ ਹਾਂ, ਕਿਉਂਕਿ ਉਸ ਗੁਰੂ ਦੀ ਕਿਰਪਾ ਨਾਲ (ਹੀ) ਮੈਂ ਪਰਮਾਤਮਾ ਦਾ ਨਾਮ ਜਪ ਸਕਿਆ ਹਾਂ । ਹੇ ਨਾਨਕ ! ਆਖ—(ਹੁਣ) ਪਰਮਾਤਮਾ ਦੇ ਭਰੋਸੇ ਤੇ ਕਿਸੇ ਹੋਰ (ਆਸਰੇ) ਨੂੰ ਇਕ ਛਿਨ ਵਾਸਤੇ ਭੀ ਮੈਂ ਆਪਣੇ ਮਨ ਵਿਚ ਨਹੀਂ ਮੰਨਦਾ ।੨।੧੧।੯੭।

**ਬਿਲਾਵਲੁ ਮਹਲਾ ੫ ॥ ਗੁਰਿ ਪੂਰੈ ਮੇਰੀ ਰਾਖਿ ਲਈ ॥ ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ ॥੧॥ ਰਹਾਉ ॥ ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ ॥ ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ ॥੧॥ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ ॥ ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ ॥੨॥੧੨॥੯੮॥ {ਪੰਨਾ ੮੨੩-੮੨੪}**

**ਪਦ ਅਰਥ** :—ਗੁਰਿ—ਗੁਰੂ ਨੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਰਿਦੇ ਮਹਿ—ਹਿਰਦੇ ਵਿਚ ।੧।ਰਹਾਉ।

ਨਿਵਰੇ—ਦੂਰ ਹੋ ਗਏ ਹਨ । ਦੂਤ—(ਕਾਮਾਦਿਕ) ਦੁਸ਼ਮਨ । ਬੈਰਾਈ—ਵੈਰੀ । ਕਹਾ ਕਰੈ—ਕੀਹ ਕਰ ਸਕਦਾ ਹੈ ? ਕੁਝ ਵਿਗਾੜ ਨਹੀਂ ਕਰ ਸਕਦਾ । ਪਰਤਾਪੁ—ਤਾਕਤ ।੧।

ਰਖੁ—ਟੇਕ, ਆਸਰਾ । ਮਾਹੀ—ਮਾਹਿ, ਵਿਚ । ਤਾ ਕੀ—ਉਸ (ਪ੍ਰਭੂ) ਦੀ । ਜਾ ਤੇ ਊਪਰਿ—ਜਿਸ ਤੋਂ ਵੱਡਾ ।੨।

**ਅਰਥ** :—(ਹੇ ਭਾਈ ! ਵਿਕਾਰਾਂ ਦੇ ਟਾਕਰੇ ਤੇ) ਪੂਰੇ ਗੁਰੂ ਨੇ ਮੇਰੀ ਇੱਜ਼ਤ ਰੱਖ ਲਈ ਹੈ । ਗੁਰੂ ਨੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਮੇਰੇ ਹਿਰਦੇ ਵਿਚ ਵਸਾ ਦਿੱਤਾ ਹੈ, (ਉਸ ਨਾਮ ਦੀ ਬਰਕਤਿ ਨਾਲ) ਅਨੇਕਾਂ ਜਨਮਾਂ ਦੇ ਕੀਤੇ ਕਰਮਾਂ ਦੀ ਮੈਲ ਮੇਰੇ ਮਨ ਵਿਚੋਂ ਦੂਰ ਹੋ ਗਈ ਹੈ ।੧।ਰਹਾਉ।

ਹੇ ਭਾਈ ! ਪੂਰੇ ਗੁਰੂ ਦਾ ਦੱਸਿਆ ਹੋਇਆ ਹਰਿ-ਨਾਮ ਦਾ ਜਾਪ ਜਦੋਂ ਤੋਂ ਮੈਂ ਜਪਣਾ ਸ਼ੁਰੂ ਕੀਤਾ ਹੈ, (ਕਾਮਾਦਿਕ) ਸਾਰੇ ਵੈਰੀ ਦੁਰਜਨ ਨੱਸ ਗਏ ਹਨ । ਮੇਰੇ ਪ੍ਰਭੂ ਦੀ ਬੜੀ ਤਾਕਤ ਹੈ, ਹੁਣ (ਇਹਨਾਂ ਵਿਚੋਂ) ਕੋਈ ਭੀ ਮੇਰਾ ਕੁਝ ਵਿਗਾੜ ਨਹੀਂ ਸਕਦਾ ।੧।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਸੋਹਣੇ ਚਰਨ) ਮੇਰੇ ਮਨ ਵਿਚ ਆਸਰਾ ਬਣ ਗਏ ਹਨ, ਉਸ ਦਾ ਨਾਮ (ਹਰ ਵੇਲੇ) ਸਿਮਰ ਸਿਮਰ ਕੇ ਮੈਂ ਆਤਮਕ ਆਨੰਦ ਪ੍ਰਾਪਤ ਕੀਤਾ ਹੈ । ਹੇ ਭਾਈ ! (ਪ੍ਰਭੂ ਦਾ) ਦਾਸ ਨਾਨਕ ਉਸ (ਪ੍ਰਭੂ) ਦੀ ਸਰਨ ਪੈ ਗਿਆ ਹੈ ਜਿਸ ਤੋਂ ਵੱਡਾ ਹੋਰ ਕੋਈ ਨਹੀਂ ।੨।੧੨।੯੮।

**ਬਿਲਾਵਲੁ ਮਹਲਾ ੫ ॥ ਸਦਾ ਸਦਾ ਜਪੀਐ ਪ੍ਰਭ ਨਾਮ ॥ ਜਰਾ ਮਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ ॥੧॥ ਰਹਾਉ ॥ ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ ॥ ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ ॥੧॥ ਜੋ ਤੁਮ੍ ਕਰਹੁ ਸੋਈ ਭਲ ਮਾਨਉ ਮਨ ਤੇ ਛੂਟੈ ਸਗਲ ਗੁਮਾਨੁ ॥ ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ ॥੨॥੧੩॥੯੯॥ {ਪੰਨਾ ੮੨੪}**

**ਪਦ ਅਰਥ** :—ਜਪੀਐ—ਜਪਣਾ ਚਾਹੀਦਾ ਹੈ । ਜਰਾ—ਬੁਢੇਪਾ । ਮਰਾ—ਮੌਤ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਆਗੈ—ਅਗਾਂਹ, ਪਰਲੋਕ ਵਿਚ ।੧।ਰਹਾਉ।

ਆਪੁ—ਆਪਾ-ਭਾਵ । ਪਰੀਐ—ਪੈਣਾ ਚਾਹੀਦਾ ਹੈ । ਤੇ—ਤੋਂ । ਨਿਧਾਨੁ—ਖ਼ਜ਼ਾਨਾ । ਕਟੀਐ—ਕੱਟ ਸਕੀਦੀ ਹੈ । ਨੀਸਾਨੁ—ਰਾਹਦਾਰੀ, ਪਰਵਾਨਾ ।੧।

ਮਾਨਉ—ਮਾਨਉਂ, ਮੰਨਦਾ ਹਾਂ । ਮਨ ਤੇ—ਮਨ ਤੋਂ । ਛੂਟੈ—ਮੁੱਕ ਜਾਂਦਾ ਹੈ । ਗੁਮਾਨੁ—ਅਹੰਕਾਰ । ਤਾ ਕੀ—ਉਸ (ਪ੍ਰਭੂ) ਦੀ । ਸਗਲ—ਸਾਰਾ ।੨।

**ਅਰਥ** :—ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ, (ਨਾਮ ਜਪਣ ਦੀ ਬਰਕਤਿ ਨਾਲ ਅਜੇਹੀ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ, ਜਿਸ ਨੂੰ) ਬੁਢੇਪਾ, ਮੌਤ ਜਾਂ ਦੁੱਖ ਕੁੱਝ ਭੀ ਪੋਹ ਨਹੀਂ ਸਕਦਾ । ਅਗਾਂਹ ਪਰਮਾਤਮਾ ਦੀ ਹਜ਼ੂਰੀ ਵਿਚ ਭੀ ਸਫਲਤਾ ਮਿਲਦੀ ਹੈ ।੧।ਰਹਾਉ।

(ਪਰ, ਹੇ ਭਾਈ !) ਇਹ (ਨਾਮ-) ਖ਼ਜ਼ਾਨਾ ਗੁਰੂ ਤੋਂ (ਹੀ) ਮਿਲਦਾ ਹੈ, ਆਪਾ-ਭਾਵ ਤਿਆਗ ਕੇ ਸਦਾ (ਗੁਰੂ ਦੀ) ਸਰਨ ਪੈਣਾ ਚਾਹੀਦਾ ਹੈ । ਇਹ ਨਾਮ ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਪਹੁੰਚਣ ਵਾਸਤੇ ਪਰਵਾਨਾ ਹੈ, (ਨਾਮ ਦੀ ਸਹਾਇਤਾ ਨਾਲ) ਜਨਮ ਮਰਨ ਦੀ ਫਾਹੀ (ਭੀ) ਕੱਟੀ ਜਾਂਦੀ ਹੈ ।੧।

(ਹੇ ਭਾਈ ! ਜੇ ਮੈਨੂੰ ਤੇਰਾ ਨਾਮ ਮਿਲ ਜਾਏ, ਤਾਂ) ਜੋ ਕੁਝ ਤੂੰ ਕਰਦਾ ਹੈਂ, ਉਹ ਮੈਂ ਭਲਾ ਸਮਝਣ ਲੱਗ ਪਵਾਂਗਾ, (ਤੇਰੇ ਨਾਮ ਦੀ ਬਰਕਤਿ ਨਾਲ) ਮਨ ਤੋਂ ਸਾਰਾ ਅਹੰਕਾਰ ਮੁੱਕ ਜਾਂਦਾ ਹੈ । ਹੇ ਨਾਨਕ ! ਆਖ (—ਹੇ ਭਾਈ !) ਉਸ ਪਰਮਾਤਮਾ ਦੀ ਸਰਨ ਪਏ ਰਹਿਣਾ ਚਾਹੀਦਾ ਹੈ, ਸਾਰਾ ਜਹਾਨ ਜਿਸ ਦਾ ਪੈਦਾ ਕੀਤਾ ਹੋਇਆ ਹੈ ।੨।੧੩।੯੯।

**ਬਿਲਾਵਲੁ ਮਹਲਾ ੫ ॥ ਮਨ ਤਨ ਅੰਤਰਿ ਪ੍ਰਭੁ ਆਹੀ ॥ ਹਰਿ ਗੁਨ ਗਾਵਤ ਪਰਉਪਕਾਰ ਨਿਤ, ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥੧॥ ਰਹਾਉ ॥ ਕੁਲ ਸਮੂਹ ਉਧਰੇ ਖਿਨ ਭੀਤਰਿ ਜਨਮ ਜਨਮ ਕੀ ਮਲੁ ਲਾਹੀ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਅਨਦ ਸੇਤੀ ਬਿਖਿਆ ਬਨੁ ਗਾਹੀ ॥੧॥ ਚਰਨ ਪ੍ਰਭੂ ਕੇ ਬੋਹਿਥੁ ਪਾਏ**

**ਭਵਸਾਗਰੁ ਪਾਰਿ ਪਰਾਹੀ ॥ ਸੰਤ ਸੇਵਕ ਭਗਤ ਹਰਿ ਤਾ ਕੇ ਨਾਨਕ ਮਨੁ ਲਾਗਾ ਹੈ ਤਾਹੀ ॥੨॥੧੪॥੧੦੦॥ {ਪੰਨਾ ੮੨੪}**

**ਪਦ ਅਰਥ** :—ਮਨ ਤਨ ਅੰਤਰਿ—ਮਨ ਅੰਤਰਿ ਤਨ ਅੰਤਰਿ । ਆਹੀ—ਹੈ, ਵੱਸਦਾ ਹੈ । ਗਾਵਤ—ਗਾਂਦਿਆਂ । ਰਸਨਾ—ਜੀਭ ।੧।ਰਹਾਉ।

ਕੁਲ ਸਮੂਹ—ਸਾਰੀਆਂ ਕੁਲਾਂ । ਉਧਰੇ—(ਸੰਸਾਰ-ਸਮੁੰਦਰ ਤੋਂ) ਬਚ ਨਿਕਲਦੇ ਹਨ । ਭੀਤਰਿ—ਵਿਚ । ਸਿਮਰਿ—ਸਿਮਰ ਕੇ । ਸੇਤੀ—ਨਾਲ । ਬਿਖਿਆ—ਮਾਇਆ । ਬਨੁ—ਜੰਗਲ । ਗਾਹੀ—ਗਾਹ ਲੈਂਦੇ ਹਨ ।੧।

ਬੋਹਿਥੁ—ਜਹਾਜ਼ । ਭਵ ਸਾਗਰੁ—ਸੰਸਾਰ-ਸਮੁੰਦਰ । ਪਰਾਹੀ—ਪਰਹਿ, ਪੈ ਜਾਂਦੇ ਹਨ, ਲੰਘ ਜਾਂਦੇ ਹਨ । ਤਾ ਕੇ—ਉਸ (ਪ੍ਰਭੂ) ਦੇ । ਤਾਹੀ—ਉਸ (ਪ੍ਰਭੂ) ਵਿਚ ਹੀ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਹਿਰਦੇ ਵਿਚ (ਸਦਾ) ਪ੍ਰਭੂ ਵੱਸਦਾ ਹੈ, ਪ੍ਰਭੂ ਦੇ ਗੁਣ ਗਾਂਦਿਆਂ, ਦੂਜਿਆਂ ਦੀ ਭਲਾਈ ਦੀਆਂ ਗੱਲਾਂ ਸਦਾ ਕਰਦਿਆਂ, ਉਸ ਮਨੁੱਖ ਦੀ ਜੀਭ ਅਮੋਲਕ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਆਪਣੇ ਮਾਲਕ-ਪ੍ਰਭੂ ਦਾ ਨਾਮ ਸਦਾ ਸਿਮਰ ਕੇ (ਸਿਮਰਨ ਕਰਨ ਵਾਲੇ ਸੰਤ ਭਗਤ) ਮਾਇਆ (ਦੇ ਸੰਸਾਰ-) ਜੰਗਲ ਤੋਂ ਬੜੇ ਆਨੰਦ ਨਾਲ ਪਾਰ ਲੰਘ ਜਾਂਦੇ ਹਨ, ਉਹ ਆਪਣੀ ਜਨਮਾਂ ਜਨਮਾਂ ਦੇ ਕੀਤੇ ਕਰਮਾਂ ਦੀ ਮੈਲ ਲਾਹ ਲੈਂਦੇ ਹਨ, ਉਹਨਾਂ ਦੀਆਂ ਸਾਰੀਆਂ ਕੁਲਾਂ ਭੀ ਖਿਨ ਵਿਚ (ਸੰਸਾਰ-ਜੰਗਲ ਵਿਚੋਂ) ਬਚ ਨਿਕਲਦੀਆਂ ਹਨ ।੧।

ਹੇ ਭਾਈ ! ਜੇਹੜੇ ਮਨੁੱਖ ਪਰਮਾਤਮਾ ਦੇ ਚਰਨਾਂ ਦਾ ਜਹਾਜ਼ ਪ੍ਰਾਪਤ ਕਰ ਲੈਂਦੇ ਹਨ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ । ਹੇ ਨਾਨਕ ! ਉਹੀ ਮਨੁੱਖ ਉਸ ਪ੍ਰਭੂ ਦੇ ਸੰਤ ਹਨ, ਭਗਤ ਹਨ, ਸੇਵਕ ਹਨ । ਉਹਨਾਂ ਦਾ ਮਨ ਉਸ ਪ੍ਰਭੂ ਵਿਚ ਹੀ ਸਦਾ ਟਿਕਿਆ ਰਹਿੰਦਾ ਹੈ ।੨।੧੪।੧੦੦।

**ਬਿਲਾਵਲੁ ਮਹਲਾ ੫ ॥ ਧੀਰਉ ਦੇਖਿ ਤੁਮ੍ਾਰੈ ਰੰਗਾ ॥ ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ ॥੧॥ ਰਹਾਉ ॥ ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ ॥੧॥ ਕਬ ਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥੨॥੧੫॥੧੦੧॥ {ਪੰਨਾ ੮੨੪}**

**ਪਦ ਅਰਥ** :—ਧੀਰਉ—ਧੀਰਉਂ, ਮੈਂ ਧੀਰਜ ਫੜਦਾ ਹਾਂ, ਮੇਰੇ ਮਨ ਨੂੰ ਧੀਰਜ ਆ ਜਾਂਦੀ ਹੈ । ਦੇਖਿ—ਵੇਖ ਕੇ । ਰੰਗਾ—ਕੌਤਕ, ਚੋਜ । ਸੁਆਮੀ—ਮਾਲਕ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਵਸਹਿ—ਵੱਸਦਾ ਹੈਂ । ਕੈ ਸੰਗਾ—ਦੇ ਨਾਲ ।੧।ਰਹਾਉ।

ਥਾਪਿ—ਥਾਪਨਾ ਦੇ ਕੇ । ਨਿਵਾਜੇ—ਮਾਣ-ਆਦਰ ਵਾਲੇ ਬਣਾ ਦਿੱਤੇ । ਠਾਕੁਰ—ਹੇ ਠਾਕੁਰ ! ਕੀਟ ਤੇ—ਕੀੜੇ ਤੋਂ । ਕਰਹਿ—ਤੂੰ ਕਰ ਦੇਂਦਾ ਹੈਂ । ਰਾਜੰਗਾ—ਰਾਜੈ ।੧।

ਕਬ ਹੂ—ਕਦੇ ਭੀ । ਹੀਏ ਤੇ—ਹਿਰਦੇ ਤੋਂ । ਮੰਗਾ—ਮੰਗਾਂ, ਮੈਂ ਮੰਗਦਾ ਹਾਂ ।੨।

**ਅਰਥ** :—ਹੇ ਪ੍ਰਭੂ ! ਤੇਰੇ ਚੋਜ-ਤਮਾਸ਼ੇ ਵੇਖ ਵੇਖ ਕੇ ਮੈਨੂੰ (ਭੀ) ਹੌਸਲਾ ਬਣ ਰਿਹਾ ਹੈ (ਕਿ ਤੂੰ ਮੇਰੀ ਭੀ ਸਹਾਇਤਾ ਕਰੇਂਗਾ) । ਤੂੰ ਹੀ (ਸਾਡਾ) ਮਾਲਕ ਹੈਂ, ਤੂੰ ਹੀ ਸਾਡੇ ਦਿਲ ਦੀ ਜਾਣਨ ਵਾਲਾ ਹੈਂ, ਤੂੰ ਹੀ (ਹਰੇਕ) ਸਾਧੂ-ਜਨ ਦੇ ਨਾਲ ਵੱਸਦਾ ਹੈਂ ।੧।ਰਹਾਉ।

ਹੇ ਮਾਲਕ ! ਤੂੰ ਨੀਵੇਂ ਕੀੜਿਆਂ (ਵਰਗੇ ਨਾਚੀਜ਼ ਬੰਦਿਆਂ) ਨੂੰ ਰਾਜੇ ਬਣਾ ਦੇਂਦਾ ਹੈਂ । ਤੂੰ ਇਕ ਖਿਨ ਵਿਚ ਹੀ (ਨੀਵਿਆਂ ਨੂੰ) ਥਾਪਣਾ ਦੇ ਕੇ ਮਾਣ-ਆਦਰ ਵਾਲੇ ਬਣਾ ਦਿੱਤਾ ।੧।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ ! ਮੇਹਰ ਕਰ, ਤੇਰਾ ਨਾਮ) ਮੇਰੇ ਹਿਰਦੇ ਤੋਂ ਕਦੇ ਭੀ ਨਾਹ ਭੁੱਲੇ । (ਤੇਰੇ ਦਰ ਤੋਂ) ਮੈਂ ਖ਼ੈਰ ਮੰਗਦਾ ਹਾਂ ।੨।੧੫।੧੦੧।

**ਬਿਲਾਵਲੁ ਮਹਲਾ ੫ ॥ ਅਚੁਤ ਪੂਜਾ ਜੋਗ ਗੋਪਾਲ ॥ ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ ॥੧॥ ਰਹਾਉ ॥ ਸਰਨਿ ਸਮ੍ਰਥ ਅਕਥ ਸੁਖਦਾਤਾ ਕਿਰਪਾ ਸਿੰਧੁ ਬਡੋ ਦਇਆਲ ॥ ਕੰਠਿ ਲਾਇ ਰਾਖੈ ਅਪਨੇ ਕਉ ਤਿਸ ਨੋ ਲਗੈ ਨ ਤਾਤੀ ਬਾਲ ॥੧॥ ਦਾਮੋਦਰ ਦਇਆਲ ਸੁਆਮੀ ਸਰਬਸੁ ਸੰਤ ਜਨਾ ਧਨ ਮਾਲ ॥ ਨਾਨਕ ਜਾਚਿਕ ਦਰਸੁ ਪ੍ਰਭ ਮਾਗੈ ਸੰਤ ਜਨਾ ਕੀ ਮਿਲੈ ਰਵਾਲ ॥੨॥੧੬॥੧੦੨॥ {ਪੰਨਾ ੮੨੪}**

**ਪਦ ਅਰਥ** :—ਅਚੁਤ—ਅੱਚੁਤ (ਅ ਚ੍ਯੁਤ} ਕਦੇ ਨਾਸ ਨਾਹ ਹੋਣ ਵਾਲਾ । ਪੂਜਾ ਜੋਗ—ਪੂਜਾ ਦਾ ਹੱਕਦਾਰ । ਗੋਪਾਲ—ਧਰਤੀ ਦਾ ਰਾਖਾ । ਅਰਪਿ—ਭੇਟਾ ਕਰ ਕੇ । ਰਖਉ—ਰਖਉਂ, ਮੈਂ ਰੱਖਾਂ । ਪ੍ਰਤਿਪਾਲ—ਪਾਲਣਾ ਕਰਨ ਵਾਲਾ ।੧।ਰਹਾਉ।

ਸਰਨਿ ਸਮ੍ਰਥ—ਸਰਨ ਆਏ ਦੀ ਸਹਾਇਤਾ ਕਰਨ-ਜੋਗਾ । ਅਕਥ—ਜਿਸ ਦੇ ਸਰੂਪ ਦਾ ਬਿਆਨ ਨਾਹ ਕੀਤਾ ਜਾ ਸਕੇ । ਸਿੰਧੁ—ਸਮੁੰਦਰ । ਕੰਠਿ—ਗਲ ਨਾਲ । ਕਉ—ਨੂੰ । ਤਿਸ ਨੋ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਤਾਤੀ ਬਾਲ—ਤੱਤੀ ਹਵਾ, ਸੇਕ ।੧।

ਦਾਮੋਦਰ—{ਦਾਮਨੱ ਉਦਰ} ਪਰਮਾਤਮਾ । ਸਰਬਸੁ—{ਸਵ.ਲ ਵ—ਸਾਰਾ ਧਨ-ਪਦਾਰਥ} ਸਭ ਕੁਝ । ਜਾਚਿਕ—ਮੰਗਤਾ । ਪ੍ਰਭ—ਹੇ ਪ੍ਰਭੂ ! ਰਵਾਲ—ਚਰਨ-ਧੂੜ ।੨।

**ਅਰਥ** :—ਹੇ ਭਾਈ ! ਧਰਤੀ ਦਾ ਰਾਖਾ ਅਤੇ ਅਬਿਨਾਸੀ ਪ੍ਰਭੂ ਹੀ ਪੂਜਾ ਦਾ ਹੱਕਦਾਰ ਹੈ । ਮੈਂ ਆਪਣਾ ਮਨ ਆਪਣਾ ਤਨ ਭੇਟਾ ਕਰ ਕੇ ਉਸ ਪ੍ਰਭੂ ਅੱਗੇ (ਹੀ) ਰਖਦਾ ਹਾਂ । ਉਹ ਪ੍ਰਭੂ ਸਾਰੇ ਜੀਵਾਂ ਦਾ ਪਾਲਣ ਵਾਲਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਸਰਨ ਪਏ ਜੀਵ ਦੀ ਰੱਖਿਆ ਕਰਨ ਜੋਗਾ ਹੈ, ਉਸ ਦੇ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ, ਉਹ ਸਾਰੇ ਸੁਖਾਂ ਦਾ ਦੇਣ ਵਾਲਾ ਹੈ, ਕਿਰਪਾ ਦਾ ਸਮੁੰਦਰ ਹੈ, ਬੜਾ ਹੀ ਦਇਆਵਾਨ ਹੈ । ਉਹ ਪ੍ਰਭੂ ਆਪਣੇ (ਸੇਵਕ) ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ, (ਫਿਰ) ਉਸ (ਸੇਵਕ) ਨੂੰ ਕੋਈ ਦੁੱਖ-ਕਲੇਸ਼ ਰਤਾ ਭਰ ਭੀ ਪੋਹ ਨਹੀਂ ਸਕਦਾ ।੧।

ਹੇ ਭਾਈ ! ਪਰਮਾਤਮਾ ਦਇਆ ਦਾ ਘਰ ਹੈ, ਸਭ ਦਾ ਮਾਲਕ ਹੈ, ਸੰਤ ਜਨਾਂ ਵਾਸਤੇ ਉਹੀ ਧਨ ਹੈ ਮਾਲ ਹੈ ਅਤੇ ਸਭ ਕੁਝ ਹੈ । ਉਸ ਪ੍ਰਭੂ (ਦੇ ਦਰ) ਦਾ ਮੰਗਤਾ ਨਾਨਕ ਉਸ ਦੇ ਦਰਸਨ ਦਾ ਖ਼ੈਰ ਮੰਗਦਾ ਹੈ (ਅਤੇ ਅਰਜ਼ੋਈ ਕਰਦਾ ਹੈ ਕਿ ਉਸ ਦੇ) ਸੰਤ ਜਨਾਂ ਦੇ ਚਰਨਾਂ ਦੀ ਧੂੜ ਮਿਲ ਜਾਏ ।੨।੧੬।੧੦੨।

**ਬਿਲਾਵਲੁ ਮਹਲਾ ੫ ॥ ਸਿਮਰਤ ਨਾਮੁ ਕੋਟਿ ਜਤਨ ਭਏ ॥ ਸਾਧ ਸੰਗਿ ਮਿਲਿ ਹਰਿ ਗੁਨ ਗਾਏ ਜਮਦੂਤਨ ਕਉ ਤ੍ਰਾਸ ਅਹੇ ॥੧॥ ਰਹਾਉ ॥ ਜੇਤੇ ਪੁਨਹਚਰਨ ਸੇ ਕੀਨ੍ਹੇ ਮਨਿ ਤਨਿ ਪ੍ਰਭ ਕੇ ਚਰਣ ਗਹੇ ॥ ਆਵਣ ਜਾਣੁ ਭਰਮੁ ਭਉ ਨਾਠਾ ਜਨਮ ਜਨਮ ਕੇ ਕਿਲਵਿਖ ਦਹੇ ॥੧॥ ਨਿਰਭਉ ਹੋਇ ਭਜਹੁ ਜਗਦੀਸੈ ਏਹੁ ਪਦਾਰਥੁ ਵਡਭਾਗਿ ਲਹੇ ॥ ਕਰਿ ਕਿਰਪਾ ਪੂਰਨ ਪ੍ਰਭ ਦਾਤੇ ਨਿਰਮਲ ਜਸੁ ਨਾਨਕ ਦਾਸ ਕਹੇ ॥੨॥੧੭॥੧੦੩॥ {ਪੰਨਾ ੮੨੪}**

**ਪਦ ਅਰਥ** :—ਕੋਟਿ—ਕ੍ਰੋੜਾਂ । ਜਤਨ—(ਤੀਰਥ, ਕਰਮ ਕਾਂਡ ਆਦਿਕ) ਉੱਦਮ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਮਿਲਿ—ਮਿਲ ਕੇ । ਕਉ—ਨੂੰ । ਤ੍ਰਾਸ—ਡਰ । ਅਹੇ—ਹੋ ਜਾਂਦਾ ਹੈ ।੧।ਰਹਾਉ।

ਜੇਤੇ—ਜਿਤਨੇ ਹੀ, ਸਾਰੇ ਹੀ । ਪੁਨਹ ਚਰਨ—ਪ੍ਰਾਸ਼ਚਿਤ-ਕਰਮ, ਪਾਪਾਂ ਦੀ ਨਿਵਿਰਤੀ ਵਾਸਤੇ ਕੀਤੇ ਹੋਏ ਕਰਮ । ਸੇ—{ਬਹੁ-ਵਚਨ} ਉਹ । ਮਨਿ—ਮਨ ਵਿਚ । ਤਨਿ—ਹਿਰਦੇ ਵਿਚ । ਗਹੇ—ਫੜ ਲਏ । ਨਾਠਾ—ਨੱਸ ਗਿਆ । ਕਿਲਵਿਖ—ਪਾਪ । ਦਹੇ—ਸੜ ਗਏ ।੧।

ਜਗਦੀਸੈ—ਜਗਤ ਦੇ ਈਸ਼ (ਮਾਲਕ) ਨੂੰ । ਵਡ ਭਾਗਿ—ਵੱਡੀ ਕਿਸਮਤ ਨਾਲ । ਲਹੇ—ਲੱਭਦਾ ਹੈ । ਪ੍ਰਭ—ਹੇ ਪ੍ਰਭੂ ! ਦਾਤੇ—ਹੇ ਦਾਤਾਰ ! ਨਿਰਮਲ—ਪਵਿੱਤਰ ਕਰਨ ਵਾਲਾ । ਜਸੁ—ਸਿਫ਼ਤਿ-ਸਾਲਾਹ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ (ਤੀਰਥ, ਕਰਮ ਕਾਂਡ ਆਦਿਕ) ਕ੍ਰੋੜਾਂ ਹੀ ਉੱਦਮ (ਮਾਨੋ) ਹੋ ਜਾਂਦੇ ਹਨ । (ਜਿਸ ਮਨੁੱਖ ਨੇ) ਗੁਰੂ ਦੀ ਸੰਗਤਿ ਵਿਚ ਮਿਲ ਕੇ ਪ੍ਰਭੂ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ, ਜਮਦੂਤਾਂ ਨੂੰ (ਉਸ ਦੇ ਨੇੜੇ ਜਾਣੋਂ) ਡਰ ਆਉਣ ਲੱਗ ਪਿਆ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੇ ਪ੍ਰਭੂ ਦੇ ਚਰਨ ਆਪਣੇ ਮਨ ਵਿਚ ਹਿਰਦੇ ਵਿਚ ਵਸਾ ਲਏ, ਉਸ ਨੇ (ਪਿਛਲੇ ਕਰਮਾਂ ਦੇ ਸੰਸਕਾਰ ਮਿਟਾਣ ਲਈ, ਮਾਨੋ) ਸਾਰੇ ਹੀ ਪ੍ਰਾਸ਼ਚਿਤ ਕਰਮ ਕਰ ਲਏ । ਉਸ ਦਾ ਜਨਮ ਮਰਨ ਦਾ ਗੇੜ ਮੁੱਕ ਗਿਆ, ਉਸ ਦਾ ਹਰੇਕ ਭਰਮ ਡਰ ਦੂਰ ਹੋ ਗਿਆ, ਉਸ ਦੇ ਅਨੇਕਾਂ ਜਨਮਾਂ ਦੇ ਕੀਤੇ ਪਾਪ ਸੜ ਗਏ ।੧।

(ਤਾਂ ਤੇ, ਹੇ ਭਾਈ !) ਨਿਡਰ ਹੋ ਕੇ (ਕਰਮ ਕਾਂਡ ਦਾ ਭਰਮ ਲਾਹ ਕੇ) ਜਗਤ ਦੇ ਮਾਲਕ-ਪ੍ਰਭੂ ਦਾ ਨਾਮ ਜਪਿਆ ਕਰੋ । ਇਹ ਨਾਮ-ਪਦਾਰਥ ਵੱਡੀ ਕਿਸਮਤ ਨਾਲ ਹੀ ਮਿਲਦਾ ਹੈ । ਹੇ ਸਰਬ-ਵਿਆਪਕ ਦਾਤਾਰ ਪ੍ਰਭੂ ! ਮੇਹਰ ਕਰ, ਤਾ ਕਿ ਤੇਰਾ ਦਾਸ ਨਾਨਕ ਪਵਿੱਤਰ ਕਰਨ ਵਾਲੀ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹੇ ।੨।੧੭।੧੦੩।

**ਬਿਲਾਵਲੁ ਮਹਲਾ ੫ ॥ ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ ॥ ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥ ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥ ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥ ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥ {ਪੰਨਾ ੮੨੫}**

**ਪਦ ਅਰਥ** :—ਤੇ—ਤੋਂ । ਨਾਰਾਇਣ—ਹੇ ਪ੍ਰਭੂ ! ਰਾਖੁ—ਬਚਾ ਲੈ । ਕਹੀ—ਕਿਤੇ ਭੀ । ਨਾਪਾਕੁ—ਅਪਵਿੱਤਰ, ਮਲੀਨ-ਬੁੱਧਿ ।੧।ਰਹਾਉ।

ਕਾਢਿ—ਕੱਢ ਕੇ । ਕੁਠਾਰੁ—(ਮੌਤ-ਰੂਪ) ਕੁਹਾੜਾ । ਖਸਮਿ—ਮਾਲਕ (-ਪ੍ਰਭੂ) ਨੇ । ਖਾਕੁ—ਮਿੱਟੀ, ਸੁਆਹ । ਪਚਿਆ—ਸੜ ਮੁਇਆ ਹੈ । ਜਿਨਿ—ਜਿਸ (ਪ੍ਰਭੂ) ਨੇ । ਤਿਨਿ—ਉਸ (ਪ੍ਰਭੂ) ਨੇ । ਧਾਕੁ—ਧੱਕਾ ।੧।

ਨ ਰਹਿਓਸੁ—ਉਸ (ਸੁਲਹੀ) ਦਾ ਨਹੀਂ ਰਿਹਾ । ਛੋਡਿ—ਛੱਡ ਕੇ । ਕਹੁ—ਆਖ । ਬਲਿਹਾਰੀ—ਕੁਰਬਾਨ । ਜਿਨਿ—ਜਿਸ (ਪ੍ਰਭੂ) ਨੇ । ਜਨ ਕਾ ਵਾਕੁ—ਸੇਵਕ ਦੀ ਅਰਦਾਸ ।੨।

**ਅਰਥ** :—(ਹੇ ਪ੍ਰਭੂ ! ਮੇਰੀ ਸੇਵਕ ਦੀ ਤਾਂ ਤੇਰੇ ਪਾਸ ਹੀ ਅਰਜ਼ੋਈ ਸੀ ਕਿ) ਹੇ ਪ੍ਰਭੂ ! (ਸਾਨੂੰ) ਸੁਲਹੀ (ਖਾਂ) ਤੋਂ ਬਚਾ ਲੈ, ਅਤੇ ਸੁਲਹੀ ਦਾ (ਜ਼ੁਲਮ-ਭਰਿਆ) ਹੱਥ (ਸਾਡੇ ਉੱਤੇ) ਕਿਤੇ ਭੀ ਨਾਹ ਅੱਪੜ ਸਕੇ । (ਹੇ ਭਾਈ ! ਪ੍ਰਭੂ ਨੇ ਆਪ ਹੀ ਮੇਹਰ ਕੀਤੀ ਹੈ) ਸੁਲਹੀ (ਖਾਂ) ਮਲੀਨ-ਬੁੱਧਿ ਹੋ ਕੇ ਮਰਿਆ ਹੈ ।੧।ਰਹਾਉ।

ਹੇ ਭਾਈ ! ਖਸਮ ਪ੍ਰਭੂ ਨੇ (ਮੌਤ-ਰੂਪ) ਕੁਹਾੜਾ ਕੱਢ ਕੇ (ਸੁਲਹੀ ਦਾ) ਸਿਰ ਵੱਢ ਦਿੱਤਾ ਹੈ, (ਜਿਸ ਕਰ ਕੇ ਉਹ) ਇਕ ਖਿਨ ਵਿਚ ਹੀ ਸੁਆਹ ਦੀ ਢੇਰੀ ਹੋ ਗਿਆ ਹੈ । ਹੋਰਨਾਂ ਦਾ ਨੁਕਸਾਨ ਕਰਨਾ ਸੋਚਦਾ ਸੋਚਦਾ (ਸੁਲਹੀ) ਸੜ ਮਰਿਆ ਹੈ । ਜਿਸ ਪ੍ਰਭੂ ਨੇ ਉਸ ਨੂੰ ਪੈਦਾ ਕੀਤਾ ਸੀ, ਉਸ ਨੇ (ਹੀ ਉਸ ਨੂੰ ਪਰਲੋਕ ਵਲ ਦਾ) ਧੱਕਾ ਦੇ ਦਿੱਤਾ ਹੈ ।੧।

ਹੇ ਭਾਈ ! ਸਾਰਾ ਸਾਕ (ਕੁਟੰਬ) ਛੱਡ ਕੇ (ਸੁਲਹੀ ਇਸ ਦੁਨੀਆ ਤੋਂ) ਤੁਰ ਗਿਆ ਹੈ । ਉਸ ਦੇ ਭਾ ਦੇ ਨਾਹ ਕੋਈ ਪੁੱਤਰ ਰਹਿ ਗਏ, ਨਾਹ ਕੋਈ ਮਿੱਤਰ ਰਹਿ ਗਏ, ਨਾਹ ਧਨ ਰਹਿ ਗਿਆ, ਉਸ ਦੇ ਭਾ ਦਾ ਕੁਝ ਭੀ ਨਹੀਂ ਰਹਿ ਗਿਆ । ਹੇ ਨਾਨਕ ! ਆਖ—ਮੈਂ ਉਸ ਪ੍ਰਭੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ ਆਪਣੇ ਸੇਵਕ ਦੀ ਅਰਦਾਸ ਸੁਣੀ ਹੈ (ਤੇ, ਸੇਵਕ ਨੂੰ ਸੁਲਹੀ ਤੋਂ ਬਚਾਇਆ ਹੈ) ।੨।੧੮।੧੦੪।

ਭਾਵ :—ਕੋਈ ਭੀ ਬਿਪਤਾ ਆਉਂਦੀ ਦਿੱਸੇ, ਪਰਮਾਤਮਾ ਦੇ ਦਰ ਤੇ ਹੀ ਅਰਜ਼ੋਈ ਕੀਤੀ ਫਬਦੀ ਹੈ ।

**ਬਿਲਾਵਲੁ ਮਹਲਾ ੫ ॥ ਪੂਰੇ ਗੁਰ ਕੀ ਪੂਰੀ ਸੇਵ ॥ ਆਪੇ ਆਪਿ ਵਰਤੈ ਸੁਆਮੀ ਕਾਰਜੁ ਰਾਸਿ ਕੀਆ ਗੁਰਦੇਵ ॥੧॥ ਰਹਾਉ ॥ ਆਦਿ ਮਧਿ ਪ੍ਰਭੁ ਅੰਤਿ ਸੁਆਮੀ ਅਪਨਾ ਥਾਟੁ ਬਨਾਇਓ ਆਪਿ ॥ ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ ॥੧॥ ਪਾਰਬ੍ਰਹਮ ਪਰਮੇਸੁਰ ਸਤਿਗੁਰ ਵਸਿ ਕੀਨ੍ਹੇ ਜਿਨਿ ਸਗਲੇ ਜੰਤ ॥ ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ ॥੨॥੧੯॥੧੦੫॥ {ਪੰਨਾ ੮੨੫}**

**ਪਦ ਅਰਥ** :—ਪੂਰੀ—ਸਫਲ । ਸੇਵ—ਸੇਵਾ-ਭਗਤੀ, ਸਰਨ, ਓਟ । ਆਪੇ—ਆਪ । ਵਰਤੈ—ਹਰ ਥਾਂ ਮੌਜੂਦ ਹੈ । ਰਾਸਿ ਕੀਆ—ਸਫਲ ਕਰ ਦਿੱਤਾ ਹੈ ।੧।ਰਹਾਉ।

ਆਦਿ—ਸ਼ੁਰੂ ਵਿਚ । ਮਧਿ—(ਜਗਤ-ਰਚਨਾ ਦੇ) ਵਿਚਕਾਰ, ਹੁਣ । ਅੰਤਿ—ਅਖ਼ੀਰ ਵਿਚ ਭੀ । ਥਾਟੁ—ਜਗਤ-ਰਚਨਾ । ਪਰਤਾਪੁ—ਤਾਕਤ ।੧।

ਜਿਨਿ—ਜਿਸ (ਪ੍ਰਭੂ) ਨੇ । ਸਗਲੇ—ਸਾਰੇ । ਨਾਨਕ—ਹੇ ਨਾਨਕ ! ਜਪਿ—ਜਪ ਕੇ । ਨਿਰਮਲ—ਪਵਿਤ੍ਰ ਆਚਰਨ ਵਾਲਾ । ਮੰਤ—ਮੰਤਰ ।੨।

**ਅਰਥ** :—ਹੇ ਭਾਈ ! ਪੂਰੇ ਗੁਰੂ ਦਾ ਆਸਰਾ (ਜ਼ਿੰਦਗੀ ਨੂੰ) ਕਾਮਯਾਬ (ਬਣਾ ਦੇਂਦਾ ਹੈ) । (ਸਰਨ ਪਏ ਸਿੱਖ ਦਾ) ਹਰੇਕ ਕੰਮ ਗੁਰੂ ਨੇ (ਸਦਾ) ਸਫਲ ਕੀਤਾ ਹੈ । (ਗੁਰੂ ਦੀ ਕਿਰਪਾ ਨਾਲ ਇਹ ਯਕੀਨ ਬਣ ਜਾਂਦਾ ਹੈ ਕਿ) ਮਾਲਕ-ਪ੍ਰਭੂ ਹਰ ਥਾਂ ਆਪ ਹੀ ਆਪ ਮੌਜੂਦ ਹੈ ।੧।ਰਹਾਉ।

(ਹੇ ਭਾਈ ! ਗੁਰੂ ਇਹ ਸ਼ਰਧਾ ਪੈਦਾ ਕਰਦਾ ਹੈ ਕਿ) ਜਿਸ ਪ੍ਰਭੂ ਨੇ ਆਪਣੀ ਇਹ ਜਗਤ-ਖੇਡ ਬਣਾਈ ਹੈ ਉਹ ਮਾਲਕ ਪ੍ਰਭੂ (ਇਸ ਖੇਡ ਦੇ) ਸ਼ੁਰੂ ਵਿਚ, ਹੁਣ ਅਤੇ ਅਖ਼ੀਰ ਵਿਚ ਸਦਾ ਕਾਇਮ ਰਹਿਣ ਵਾਲਾ ਹੈ । (ਗੁਰੂ ਤੋਂ ਇਹ ਨਿਸ਼ਚਾ ਮਿਲਦਾ ਹੈ ਕਿ) ਉਸ ਪਰਮਾਤਮਾ ਦੀ ਬੜੀ ਤਾਕਤ ਹੈ, ਆਪਣੇ ਸੇਵਕ ਦੀ ਲਾਜ ਉਹ ਆਪ ਹੀ (ਸਦਾ) ਰੱਖਦਾ ਹੈ ।੧।

ਹੇ ਨਾਨਕ ! ਜਿਸ ਪਾਰਬ੍ਰਹਮ ਪਰਮੇਸਰ ਨੇ ਸਾਰੇ ਜੀਅ ਜੰਤ ਆਪਣੇ ਵੱਸ ਵਿਚ ਰੱਖੇ ਹੋਏ ਹਨ, ਉਸ ਦੇ ਸੋਹਣੇ ਚਰਨਾਂ ਦੀ ਸਰਨ ਪਏ ਰਹਿਣਾ ਚਾਹੀਦਾ ਹੈ, ਗੁਰੂ ਦੀ ਸਰਨ ਪਏ ਰਹਿਣਾ ਚਾਹੀਦਾ ਹੈ । (ਗੁਰੂ ਦੀ ਸਰਨ ਪੈ ਕੇ) ਪ੍ਰਭੂ ਦਾ ਨਾਮ-ਮੰਤਰ ਜਪਿਆਂ ਪਵਿੱਤਰ ਜੀਵਨ ਵਾਲਾ ਬਣ ਜਾਈਦਾ ਹੈ ।੨।੧੯।੧੦੫।

**ਬਿਲਾਵਲੁ ਮਹਲਾ ੫ ॥ ਤਾਪ ਪਾਪ ਤੇ ਰਾਖੇ ਆਪ ॥ ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥੧॥ ਰਹਾਉ ॥ ਕਰਿ ਕਿਰਪਾ ਹਸਤ ਪ੍ਰਭਿ ਦੀਨੇ ਜਗਤ ਉਧਾਰ ਨਵਖੰਡ ਪ੍ਰਤਾਪ ॥ ਦੁਖ ਬਿਨਸੇ ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ ॥੧॥ ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ ॥ ਭਗਤਿ ਵਛਲ ਭੈ ਭੰਜਨ ਸੁਆਮੀ ਗੁਣ ਗਾਵਤ ਨਾਨਕ ਆਲਾਪ ॥੨॥੨੦॥੧੦੬॥ {ਪੰਨਾ ੮੨੫}**

**ਪਦ ਅਰਥ** :—ਤਾਪ ਤੇ—ਦੁੱਖਾਂ-ਕਲੇਸ਼ਾਂ ਤੋਂ । ਰਾਖੇ—ਬਚਾਂਦਾ ਹੈ । ਸੀਤਲ—ਸ਼ਾਂਤ । ਮਹਿ—ਵਿਚ ।੧।ਰਹਾਉ।

ਕਰਿ—ਕਰ ਕੇ । ਹਸਤ—ਹੱਥ । ਪ੍ਰਭਿ—ਪ੍ਰਭੂ ਨੇ । ਜਗਤ ਉਧਾਰ—ਸਾਰੇ ਜਗਤ ਨੂੰ ਪਾਰ ਉਤਾਰਨ ਵਾਲਾ । ਨਵਖੰਡ—ਨੌ ਖੰਡਾਂ ਵਿਚ, ਸਾਰੇ ਸੰਸਾਰ ਵਿਚ । ਪ੍ਰਤਾਪ—ਤੇਜ । ਸਚੁ—ਸਦਾ-ਥਿਰ ਹਰੀ-ਨਾਮ । ਧ੍ਰਾਪ—ਰੱਜ ਜਾਂਦੇ ਹਨ ।੧।

ਕੋ—ਦਾ । ਨਾਥੁ—ਖਸਮ । ਸਰਣਿ ਸਮਰਥਾ—ਸਰਨ ਪਏ ਦੀ ਸਹਾਇਤਾ ਕਰਨ-ਜੋਗਾ । ਭਗਤਿ ਵਛਲ—ਭਗਤੀ ਨੂੰ ਪਿਆਰ ਕਰਨ ਵਾਲਾ ਹੈ । ਭੈ ਭੰਜਨ—ਸਾਰੇ ਡਰ ਨਾਸ ਕਰਨ ਵਾਲਾ । ਆਲਾਪ—ਉਚਾਰਨ ਕਰ ।੨।

**ਅਰਥ** :—ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਚਰਨੀਂ ਲੱਗਦੇ ਹਨ ਅਤੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਜਪਦੇ ਹਨ, ਉਹਨਾਂ ਦੇ ਹਿਰਦੇ ਠੰਢੇ-ਠਾਰ ਹੋ ਜਾਂਦੇ ਹਨ ਕਿਉਂਕਿ ਪਰਮਾਤਮਾ ਆਪ ਉਹਨਾਂ ਨੂੰ ਸਾਰੇ ਦੁੱਖਾਂ-ਕਲੇਸ਼ਾਂ ਤੋਂ ਵਿਕਾਰਾਂ ਤੋਂ ਬਚਾ ਲੈਂਦਾ ਹੈ ।੧।ਰਹਾਉ।

(ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਜਾਪਦੇ ਹਨ) ਪ੍ਰਭੂ ਨੇ ਸਦਾ ਮੇਹਰ ਕਰ ਕੇ ਆਪਣੇ ਹੱਥ (ਉਹਨਾਂ ਦੇ ਸਿਰ ਉਤੇ) ਰੱਖੇ ਹਨ । ਉਹ ਪ੍ਰਭੂ ਸਾਰੇ ਜਗਤ ਨੂੰ ਪਾਰ ਲੰਘਾਣ ਵਾਲਾ ਹੈ, ਉਸ ਦਾ ਤੇਜ ਸਾਰੇ ਸੰਸਾਰ ਵਿਚ ਚਮਕ ਰਿਹਾ ਹੈ । (ਸਿਮਰਨ ਕਰਨ ਵਾਲੇ ਮਨੁੱਖਾਂ ਦੇ) ਸਾਰੇ ਦੁੱਖ ਨਾਸ ਹੋ ਜਾਂਦੇ ਹਨ, ਉਹਨਾਂ ਦੇ ਹਿਰਦੇ ਵਿਚ ਸੁਖ ਆਨੰਦ ਆ ਵੱਸਦੇ ਹਨ, ਸਦਾ-ਥਿਰ ਹਰਿ-ਨਾਮ ਜਪ ਕੇ ਉਹਨਾਂ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ, ਉਹਨਾਂ ਦਾ ਮਨ ਰੱਜ ਜਾਂਦਾ ਹੈ, ਉਹਨਾਂ ਦਾ ਸਰੀਰ (ਇੰਦ੍ਰੇ) ਰੱਜ ਜਾਂਦਾ ਹੈ ।੧।

ਹੇ ਨਾਨਕ ! ਪਰਮਾਤਮਾ ਨਿਖਸਮਿਆਂ ਦਾ ਖਸਮ ਹੈ, ਸਰਨ ਆਇਆਂ ਦੀ ਸਹਾਇਤਾ ਕਰਨ-ਜੋਗ ਹੈ, ਸਾਰੀ ਸ੍ਰਿਸ਼ਟੀ ਦਾ ਮਾਂ-ਪਿਉ ਹੈ । ਉਹ ਮਾਲਕ-ਪ੍ਰਭੂ ਭਗਤੀ ਨੂੰ ਪਿਆਰ ਕਰਨ ਵਾਲਾ ਹੈ, ਸਾਰੇ ਡਰ ਦੂਰ ਕਰਨ ਵਾਲਾ ਹੈ, ਉਸ ਦੇ ਗੁਣ ਗਾ ਗਾ ਕੇ ਉਸ ਦਾ ਨਾਮ ਜਪਿਆ ਕਰ ।੨।੨੦।੧੦੬।

**ਬਿਲਾਵਲੁ ਮਹਲਾ ੫ ॥ ਜਿਸ ਤੇ ਉਪਜਿਆ ਤਿਸਹਿ ਪਛਾਨੁ ॥ ਪਾਰਬ੍ਰਹਮੁ ਪਰਮੇਸਰੁ ਧਿਆਇਆ ਕੁਸਲ ਖੇਮ ਹੋਏ ਕਲਿਆਨ ॥੧॥ ਰਹਾਉ ॥ ਗੁਰੁ ਪੂਰਾ ਭੇਟਿਓ ਬਡਭਾਗੀ ਅੰਤਰਜਾਮੀ ਸੁਘੜੁ ਸੁਜਾਨੁ ॥ ਹਾਥ ਦੇਇ ਰਾਖੇ ਕਰਿ ਅਪਨੇ ਬਡ ਸਮਰਥੁ ਨਿਮਾਣਿਆ ਕੋ ਮਾਨੁ ॥੧॥ ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ ॥ ਸਾਸਿ ਸਾਸਿ ਆਰਾਧੈ ਨਾਨਕੁ ਸਦਾ ਸਦਾ ਜਾਈਐ ਕੁਰਬਾਣੁ ॥੨॥੨੧॥੧੦੭॥ {ਪੰਨਾ ੮੨੫}**

**ਪਦ ਅਰਥ** :—ਜਿਸ ਤੇ—ਜਿਸ (ਪਰਮਾਤਮਾ) ਤੋਂ {ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} । ਤੇ—ਤੋਂ । ਤਿਸਹਿ—ਤਿਸੁ ਹੀ, ਉਸ ਨੂੰ ਹੀ । ਪਛਾਣ—ਸਾਂਝ ਪਾ । ਕੁਸਲ ਖੇਮ—ਸੁਖ-ਸਾਂਦ ।੧।ਰਹਾਉ।

ਭੇਟਿਓ—ਮਿਲਿਆ । ਬਡਭਾਗੀ—ਜਿਸ ਵੱਡੇ ਭਾਗਾਂ ਵਾਲੇ ਨੂੰ । ਸੁਘੜੁ—ਸੋਹਣਾ । ਸੁਜਾਨੁ—ਸਿਆਣਾ । ਦੇਇ—ਦੇ ਕੇ ।੧।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਅੰਧਕਾਰ—ਹਨੇਰਾ । ਚਾਨਾਣੁ—ਚਾਨਣ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਕੁਰਬਾਣੁ—ਸਦਕੇ ।੨।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਤੋਂ ਤੂੰ ਪੈਦਾ ਹੋਇਆ ਹੈਂ, ਉਸ ਨਾਲ ਹੀ (ਸਦਾ) ਸਾਂਝ ਪਾਈ ਰੱਖ । ਜਿਸ ਮਨੁੱਖ ਨੇ ਉਸ ਪਾਰਬ੍ਰਹਮ ਪਰਮੇਸਰ ਦਾ ਨਾਮ ਸਿਮਰਿਆ ਹੈ ਉਸ ਦੇ ਅੰਦਰ ਸ਼ਾਂਤੀ ਸੁਖ ਆਨੰਦ ਬਣੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਜਿਨ੍ਹਾਂ ਵੱਡੇ ਭਾਗਾਂ ਵਾਲੇ ਬੰਦਿਆਂ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹਨਾਂ ਨੂੰ ਹੱਥ ਦੇ ਕੇ ਆਪਣੇ ਬਣਾ ਕੇ ਉਹ ਪਰਮਾਤਮਾ (ਸਭ ਡਰਾਂ ਭਰਮਾਂ ਤੋਂ) ਬਚਾਈ ਰੱਖਦਾ ਹੈ ਜੋ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਸੋਹਣਾ ਤੇ ਸਿਆਣਾ ਹੈ, ਜੋ ਵੱਡੀ ਤਾਕਤ ਦਾ ਮਾਲਕ ਹੈ ਅਤੇ ਜੋ ਨਿਮਾਣਿਆਂ ਨੂੰ ਆਦਰ-ਮਾਣ ਦੇਣ ਵਾਲਾ ਹੈ ।੧।

(ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਦੇ) ਸਾਰੇ ਡਰ ਭਰਮ ਖਿਨ ਵਿਚ ਨਾਸ ਹੋ ਜਾਂਦੇ ਹਨ, (ਉਸ ਦੇ ਅੰਦਰੋਂ ਮੋਹ ਦਾ) ਹਨੇਰਾ ਦੂਰ ਹੋ ਕੇ (ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ । ਨਾਨਕ (ਤਾਂ) ਹਰੇਕ ਸਾਹ ਦੇ ਨਾਲ (ਉਸੇ ਪਰਮਾਤਮਾ ਨੂੰ) ਸਿਮਰਦਾ ਹੈ । (ਹੇ ਭਾਈ ! ਉਸ ਪਰਮਾਤਮਾ ਤੋਂ) ਸਦਾ ਸਦਕੇ ਜਾਣਾ ਚਾਹੀਦਾ ਹੈ ।੨।੨੧।੧੦੭।

**ਬਿਲਾਵਲੁ ਮਹਲਾ ੫ ॥ ਦੋਵੈ ਥਾਵ ਰਖੇ ਗੁਰ ਸੂਰੇ ॥ ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥੧॥ ਰਹਾਉ ॥ ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ ॥ ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥੧॥ ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥ ਨਾਨਕ ਸਰਣਿ ਪਰਿਓ ਦੁਖ ਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥੨॥੨੨॥੧੦੮॥ {ਪੰਨਾ ੮੨੫}**

**ਪਦ ਅਰਥ** :—ਦੋਵੈ ਥਾਵ—(ਇਹ ਲੋਕ ਅਤੇ ਪਰਲੋਕ) ਦੋਵੇਂ ਥਾਂ {ਲਫ਼ਜ਼ 'ਥਾਵ' ਲਫ਼ਜ਼ 'ਥਾਉ' ਤੋਂ ਬਹੁ-ਵਚਨ} । ਗੁਰ ਸੂਰੇ—ਸੂਰਮੇ ਗੁਰੂ ਨੇ । ਹਲਤ—{ਅ੍ਰ} ਇਹ ਲੋਕ । ਪਲਤ—{ਪਰ੍ਰ} ਪਰਲੋਕ । ਪਾਰਬ੍ਰਹਮਿ—ਪਾਰਬ੍ਰਹਮ ਨੇ । ਸਵਾਰੇ—ਸੋਹਣੇ ਬਣਾ ਦਿੱਤੇ । ਸਗਲੇ—ਸਾਰੇ । ਪੂਰੇ—ਸਫਲ ।੧।ਰਹਾਉ।

ਜਪਤ—ਜਪਦਿਆਂ । ਸਹਜੇ—ਆਤਮਕ ਅਡੋਲਤਾ ਵਿਚ । ਮਜਨੁ—ਚੁੱਭੀ, ਇਸ਼ਨਾਨ । ਸਾਧੂ ਧੂਰੇ—ਗੁਰੂ ਦੇ ਚਰਨਾਂ ਦੀ ਧੂੜ ਵਿਚ । ਥਿਤਿ—{ਸਿ੍ਥਤਿ} ਟਿਕਾਉ । ਬਿਸੂਰੇ—ਚਿੰਤਾ-ਝੋਰੇ ।੧।

ਤਰੇ—ਪਾਰ ਲੰਘ ਗਏ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਘਟਿ ਘਟਿ—ਹਰੇਕ ਸਰੀਰ ਵਿਚ । ਏਕੁ—ਇਕ ਪਰਮਾਤਮਾ ਹੀ । ਦੁਖ ਭੰਜਨ—ਦੁੱਖਾਂ ਦਾ ਨਾਸ ਕਰਨ ਵਾਲਾ । ਪੇਖਿ—ਪੇਖੇ, ਵੇਖਦਾ ਹੈ । ਹਜੂਰੇ—ਅੰਗ-ਸੰਗ ।੨।

**ਅਰਥ** :—(ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਦਾ ਹੈ) ਸੂਰਮਾ ਗੁਰੂ (ਉਸ ਦਾ ਇਹ ਲੋਕ ਅਤੇ ਪਰਲੋਕ) ਦੋਵੇਂ ਹੀ (ਵਿਗੜਨ ਤੋਂ) ਬਚਾ ਲੈਂਦਾ ਹੈ । ਪਰਮਾਤਮਾ ਨੇ (ਸਦਾ ਹੀ ਅਜੇਹੇ ਮਨੁੱਖ ਦੇ) ਇਹ ਲੋਕ ਅਤੇ ਪਰਲੋਕ ਸੋਹਣੇ ਬਣਾ ਦਿੱਤੇ, ਉਸ ਮਨੁੱਖ ਦੇ ਸਾਰੇ ਹੀ ਕੰਮ ਸਫਲ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਜਪਦਿਆਂ ਆਨੰਦ ਪ੍ਰਾਪਤ ਹੁੰਦਾ ਹੈ, ਆਤਮਕ ਅਡੋਲਤਾ ਵਿਚ ਟਿਕੇ ਰਹੀਦਾ ਹੈ, ਗੁਰੂ ਦੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਪ੍ਰਾਪਤ ਹੁੰਦਾ ਹੈ, ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ, (ਪ੍ਰਭੂ-ਚਰਨਾਂ ਵਿਚ) ਟਿਕਾਉ ਪ੍ਰਾਪਤ ਹੁੰਦਾ ਹੈ, ਜਨਮ ਤੋਂ ਮਰਨ ਤਕ ਦੇ ਸਾਰੇ ਚਿੰਤਾ-ਝੋਰੇ ਮਿਟ ਜਾਂਦੇ ਹਨ ।੧।

ਹੇ ਨਾਨਕ ! (ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਜਪਦਾ ਹੈ, ਉਹ ਸੰਸਾਰ-ਸਮੁੰਦਰ ਦੇ ਸਾਰੇ) ਡਰਾਂ ਭਰਮਾਂ ਤੋਂ ਪਾਰ ਲੰਘ ਜਾਂਦਾ ਹੈ, ਜਮਦੂਤਾਂ ਬਾਰੇ ਭੀ ਉਸ ਦੇ ਸਾਰੇ ਡਰ ਮੁੱਕ ਜਾਂਦੇ ਹਨ, ਉਸ ਮਨੁੱਖ ਨੂੰ ਪਰਮਾਤਮਾ ਹਰੇਕ ਸਰੀਰ ਵਿਚ ਵਿਆਪਕ ਦਿੱਸਦਾ ਹੈ, ਉਹ ਮਨੁੱਖ ਸਾਰੇ ਦੁਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਦੀ ਸਰਨ ਪਿਆ ਰਹਿੰਦਾ ਹੈ, ਅਤੇ ਅੰਦਰ ਬਾਹਰ ਹਰ ਥਾਂ ਪ੍ਰਭੂ ਨੂੰ ਆਪਣੇ ਅੰਗ-ਸੰਗ ਵੱਸਦਾ ਵੇਖਦਾ ਹੈ ।੨।੨੨।੧੦੮।

**ਬਿਲਾਵਲੁ ਮਹਲਾ ੫ ॥ ਦਰਸਨੁ ਦੇਖਤ ਦੋਖ ਨਸੇ ॥ ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ ਜੀਅ ਕੈ ਸੰਗਿ ਬਸੇ ॥੧॥ ਰਹਾਉ ॥ ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰਜਾਮੀ ॥੧॥ ਕਿਆ ਗੁਣ ਤੇਰੇ ਸਾਰਿ ਸਮ੍ਹਾਰੀ ॥ ਸਾਸਿ ਸਾਸਿ ਪ੍ਰਭ ਤੁਝਹਿ ਚਿਤਾਰੀ ॥੨॥ ਕਿਰਪਾ ਨਿਧਿ ਪ੍ਰਭ ਦੀਨ ਦਇਆਲਾ ॥ ਜੀਅ ਜੰਤ ਕੀ ਕਰਹੁ ਪ੍ਰਤਿਪਾਲਾ ॥੩॥ ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥ ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥੪॥੨੩॥੧੦੯॥ {ਪੰਨਾ ੮੨੬}**

**ਪਦ ਅਰਥ** :—ਦੋਖ—(ਸਾਰੇ) ਐਬ, ਵਿਕਾਰ । ਦ੍ਰਿਸਟਿ ਅਗੋਚਰ—ਨਜ਼ਰ ਦੀ ਪਹੁੰਚ ਤੋਂ ਪਰੇ, ਨਜ਼ਰੋਂ ਉਹਲੇ । ਜੀਅ ਕੈ ਸੰਗਿ—ਜਿੰਦ ਦੇ ਨਾਲ । ਬਸੇ—ਬਸੇ ਰਹੋ ।੧।ਰਹਾਉ।

ਪ੍ਰਾਨ ਅਧਾਰ—ਜਿੰਦ ਦਾ ਆਸਰਾ । ਪੂਰਿ ਰਹੇ—ਹਰ ਥਾਂ ਮੌਜੂਦ । ਪ੍ਰਭ—ਹੇ ਪ੍ਰਭੂ ! ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ ।੧।

ਸਾਰਿ—ਚੇਤੇ ਕਰ ਕੇ । ਸਮ੍ਹਾਰੀ—ਸਮ੍ਹਾਰੀਂ, ਮੈਂ ਸੰਭਾਲਾਂ, ਮੈਂ ਹਿਰਦੇ ਵਿਚ ਵਸਾਵਾਂ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਚਿਤਾਰੀ—ਚਿਤਾਰੀਂ, ਮੈਂ ਚੇਤੇ ਕਰਦਾ ਰਹਾਂ ।੨।

ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਪ੍ਰਤਿਪਾਲਾ—ਪਾਲਣਾ ।੩।

ਜਨੁ—ਦਾਸ, ਸੇਵਕ । ਪ੍ਰਭਿ—ਪ੍ਰਭੂ ਨੇ । ਆਪੇ—ਆਪ ਹੀ ।੪।

**ਅਰਥ** :—(ਹੇ ਪ੍ਰਭੂ ! ਤੇਰਾ) ਦਰਸਨ ਕਰਦਿਆਂ (ਜੀਵਾਂ ਦੇ) ਸਾਰੇ ਵਿਕਾਰ ਦੂਰ ਹੋ ਜਾਂਦੇ ਹਨ । (ਹੇ ਪ੍ਰਭੂ ! ਮੇਹਰ ਕਰ) ਕਦੇ ਭੀ ਮੇਰੀ ਨਜ਼ਰ ਤੋਂ ਉਹਲੇ ਨਾਹ ਹੋ, ਸਦਾ ਮੇਰੀ ਜਿੰਦ ਦੇ ਨਾਲ ਵੱਸਦਾ ਰਹੁ ।੧।ਰਹਾਉ।

ਹੇ ਮੇਰੇ ਪ੍ਰੀਤਮ ਪ੍ਰਭੂ ! ਹੇ ਜੀਵਾਂ ਦੀ ਜਿੰਦ ਦੇ ਆਸਰੇ ! ਹੇ ਸੁਆਮੀ ! ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ ਅਤੇ ਸਭ ਵਿਚ ਵਿਆਪਕ ਹੈਂ ।੧।

(ਹੇ ਪ੍ਰਭੂ ! ਤੂੰ ਬੇਅੰਤ ਗੁਣਾਂ ਦਾ ਮਾਲਕ ਹੈਂ) ਮੈਂ ਤੇਰੇ ਕੇਹੜੇ ਕੇਹੜੇ ਗੁਣ ਚੇਤੇ ਕਰ ਕੇ ਆਪਣੇ ਹਿਰਦੇ ਵਿਚ ਵਸਾਵਾਂ ? ਹੇ ਪ੍ਰਭੂ ! (ਕਿਰਪਾ ਕਰ) ਮੈਂ ਆਪਣੇ ਹਰੇਕ ਸਾਹ ਦੇ ਨਾਲ ਤੈਨੂੰ ਹੀ ਯਾਦ ਕਰਦਾ ਰਹਾਂ ।੨।

ਹੇ ਕਿਰਪਾ ਦੇ ਖ਼ਜ਼ਾਨੇ ! ਹੇ ਗਰੀਬਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਸਾਰੇ ਜੀਵਾਂ ਦੀ ਤੂੰ ਆਪ ਹੀ ਪਾਲਣਾ ਕਰਦਾ ਹੈਂ ।੩।

ਹੇ ਪ੍ਰਭੂ ! ਤੇਰਾ ਸੇਵਕ ਅੱਠੇ ਪਹਿਰ ਤੇਰਾ ਨਾਮ ਜਪਦਾ ਰਹਿੰਦਾ ਹੈ । (ਪਰ) ਹੇ ਨਾਨਕ ! (ਉਹੀ ਮਨੁੱਖ ਸਦਾ ਨਾਮ ਜਪਦਾ ਹੈ, ਜਿਸ ਨੂੰ) ਪ੍ਰਭੂ ਨੇ ਆਪ ਹੀ ਇਹ ਲਗਨ ਲਾਈ ਹੈ ।੪।੨੩।੧੦੯।

**ਬਿਲਾਵਲੁ ਮਹਲਾ ੫ ॥ ਤਨੁ ਧਨੁ ਜੋਬਨੁ ਚਲਤ ਗਇਆ ॥ ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ ॥੧॥ਰਹਾਉ॥ ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ ॥ ਮੇਰੀ ਮੇਰੀ ਕਰਿ ਕਰਿ ਮੂਠਉ ਪਾਪ ਕਰਤ ਨਹ ਪਰੀ ਦਇਆ ॥੧॥ ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥ ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭਿ ਕਾਢਿ ਲਇਆ ॥੨॥੨੪॥੧੧੦॥ {ਪੰਨਾ ੮੨੬}**

**ਪਦ ਅਰਥ** :—ਜੋਬਨੁ—ਜਵਾਨੀ । ਚਲਤ ਗਇਆ—ਸਹਜੇ ਸਹਜੇ ਸਾਥ ਛੱਡਦਾ ਜਾਂਦਾ ਹੈ । ਕਰਤ—ਕਰਦਿਆਂ । ਬਿਕਾਰ—ਮਾੜੇ ਕੰਮ । ਨਿਸਿ—ਰਾਤ (ਕਾਲੇ ਕੇਸਾਂ ਵਾਲੀ ਉਮਰ) । ਭੋਰੁ—(ਚਿੱਟਾ) ਦਿਨ (ਧੌਲਿਆਂ ਵਾਲੀ ਉਮਰ) ।੧।ਰਹਾਉ।

ਅਨਿਕ ਪ੍ਰਕਾਰ—ਕਈ ਕਿਸਮਾਂ ਦੇ । ਭੋਜਨ—ਖਾਣੇ । ਖਾਤੇ—ਖਾਂਦਿਆਂ । ਘਸਿ—ਘਸ ਕੇ । ਖੀਨ—ਕਮਜ਼ੋਰ । ਖਇਆ—ਨਾਸ ਹੋ ਜਾਂਦੇ ਹਨ । ਮੂਠਉ—ਠੱਗਿਆ ਜਾਂਦਾ ਹੈ ।੧।

ਘੋਰ ਦੁਖ—ਭਾਰੇ ਦੁੱਖ । ਸਾਗਰ—ਸਮੁੰਦਰ । ਤਿਸੁ ਮਹਿ—ਉਸ (ਸਾਗਰ) ਵਿਚ । ਗਲਤੁ ਪਇਆ—ਗ਼ਲਤਾਨ ਹੋਇਆ ਰਹਿੰਦਾ ਹੈ, ਡੁੱਬਿਆ ਰਹਿੰਦਾ ਹੈ । ਪਕਰਿ—ਫੜ ਕੇ । ਪ੍ਰਭਿ—ਪ੍ਰਭੂ ਨੇ ।੨।

**ਅਰਥ** :—(ਹੇ ਭਾਈ ! ਮਨੁੱਖ ਦਾ ਇਹ) ਸਰੀਰ, ਧਨ, ਜਵਾਨੀ (ਹਰੇਕ ਹੀ) ਸਹਜੇ ਸਹਜੇ (ਮਨੁੱਖ ਦਾ) ਸਾਥ ਛੱਡਦਾ ਜਾਂਦਾ ਹੈ, (ਪਰ ਇਹਨਾਂ ਦੇ ਮੋਹ ਵਿਚ ਫਸਿਆ ਹੋਇਆ ਮਨੁੱਖ) ਪਰਮਾਤਮਾ ਦੇ ਨਾਮ ਦਾ ਭਜਨ ਨਹੀਂ ਕਰਦਾ, ਮਾੜੇ ਕੰਮ ਕਰਦਿਆਂ ਕਰਦਿਆਂ ਕਾਲੇ ਕੇਸਾਂ ਵਾਲੀ ਉਮਰ ਤੋਂ ਧੌਲਿਆਂ ਵਾਲੀ ਉਮਰ ਆ ਜਾਂਦੀ ਹੈ ।੧।ਰਹਾਉ।

ਹੇ ਭਾਈ ! ਕਈ ਕਿਸਮਾਂ ਦੇ ਖਾਣੇ ਨਿੱਤ ਖਾਂਦਿਆਂ ਮੂੰਹ ਦੇ ਦੰਦ ਭੀ ਘਸ ਕੇ ਕਮਜ਼ੋਰ ਹੋ ਜਾਂਦੇ ਹਨ, ਤੇ ਆਖ਼ਰ ਡਿੱਗ ਪੈਂਦੇ ਹਨ । ਮਮਤਾ ਦੇ ਪੰਜੇ ਵਿਚ ਫਸ ਕੇ ਮਨੁੱਖ (ਆਤਮਕ ਜੀਵਨ ਦੀ ਰਾਸਿ ਪੂੰਜੀ) ਲੁਟਾ ਲੈਂਦਾ ਹੈ, ਮਾੜੇ ਕੰਮ ਕਰਦਿਆਂ ਇਸ ਦੇ ਅੰਦਰ ਦਇਆ-ਤਰਸ ਦਾ ਨਿਵਾਸ ਨਹੀਂ ਹੁੰਦਾ ।੧।

(ਹੇ ਭਾਈ ! ਇਹ ਸੰਸਾਰ) ਵੱਡੇ ਵਿਕਾਰਾਂ ਅਤੇ ਭਾਰੇ ਦੁੱਖਾਂ ਦਾ ਸਮੁੰਦਰ ਹੈ (ਭਜਨ ਤੋਂ ਖੁੰਝਿਆ ਹੋਇਆ) ਮਨੁੱਖ ਇਸ (ਸਮੁੰਦਰ) ਵਿਚ ਡੁੱਬਿਆ ਰਹਿੰਦਾ ਹੈ । ਹੇ ਨਾਨਕ ! ਜੇਹੜੇ ਮਨੁੱਖ ਮਾਲਕ-ਪ੍ਰਭੂ ਦੀ ਸਰਨ ਆ ਪਏ, ਉਹਨਾਂ ਨੂੰ ਪ੍ਰਭੂ ਨੇ ਬਾਂਹ ਫੜ ਕੇ (ਇਸ ਸਮੁੰਦਰ ਵਿਚੋਂ) ਕੱਢ ਲਿਆ, (ਇਹ ਉਸ ਦਾ ਮੁੱਢ-ਕਦੀਮਾਂ ਦਾ ਸੁਭਾਉ ਹੈ) ।੨।੨੪।੧੧੦।

**ਬਿਲਾਵਲੁ ਮਹਲਾ ੫ ॥ ਆਪਨਾ ਪ੍ਰਭੁ ਆਇਆ ਚੀਤਿ ॥ ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ ॥੧॥ ਰਹਾਉ ॥ ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ ॥ ਸਾਂਤਿ ਸੂਖ**

ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰਹਾਰਿ ॥੧॥ ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥ ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ ॥੨॥੨੫॥੧੧੧॥ {ਪੰਨਾ ੮੨੬}

**ਪਦ ਅਰਥ** :—ਚੀਤਿ—ਚਿੱਤ ਵਿਚ । ਦੁਸਟ—ਭੈੜੇ ਬੰਦੇ । ਰਹੇ ਝਖ ਮਾਰਤ—ਝਖਾਂ ਮਾਰਦੇ ਰਹਿ ਗਏ, ਨੁਕਸਾਨ ਅਪੜਾਣ ਦਾ ਜਤਨ ਕਰ ਕਰ ਕੇ ਥੱਕ ਗਏ । ਕੁਸਲੁ—ਸੁਖ । ਭਾਈ—ਹੇ ਵੀਰ ! ਮੀਤ—ਹੇ ਮਿੱਤਰ ! ।੧।ਰਹਾਉ।

ਬਿਆਧਿ—ਸਰੀਰਕ ਰੋਗ । ਉਪਾਧਿ—ਠੱਗੀ, ਫ਼ਰੇਬ, ਧੋਖਾ । ਅੰਗੀਕਾਰੁ—ਸਹਾਇਤਾ, ਪੱਖ । ਕਰਤਾਰਿ—ਕਰਤਾਰ ਨੇ । ਅਰੁ—ਅਤੇ । ਘਨੇਰੇ—ਅਨੇਕਾਂ । ਰਿਦੈ—ਹਿਰਦੇ ਵਿਚ । ਉਰਹਾਰਿ—ਉਰਧਾਰਿ, ਹਿਰਦੇ ਵਿਚ ਵਸਾ ਕੇ । ਉਰ—ਹਿਰਦਾ ।੧।

ਜੀਉ—ਜਿੰਦ । ਪਿੰਡੁ—ਸਰੀਰ । ਰਾਸਿ—ਪੂੰਜੀ, ਸਰਮਾਇਆ । ਪ੍ਰਭ—ਹੇ ਪ੍ਰਭੂ ! ਸਮਰਥੁ—ਸਾਰੀਆਂ ਤਾਕਤਾਂ ਦਾ ਮਾਲਕ । ਕਉ—ਨੂੰ । ਰਾਖਨਹਾਰਾ—ਬਚਾਣ ਵਾਲਾ । ਚੇਰਾ—ਗ਼ੁਲਾਮ ।੨।

**ਅਰਥ** :—ਹੇ ਮੇਰੇ ਵੀਰ ! ਹੇ ਮੇਰੇ ਮਿੱਤਰ ! ਜਿਸ ਮਨੁੱਖ ਦੇ ਚਿੱਤ ਵਿਚ ਪਿਆਰਾ ਪ੍ਰਭੂ ਆ ਵੱਸਦਾ ਹੈ, ਭੈੜੇ ਬੰਦੇ ਅਤੇ ਵੈਰੀ ਉਸ ਨੂੰ ਨੁਕਸਾਨ ਅਪੜਾਣ ਦੇ ਜਤਨ ਕਰਦੇ ਥੱਕ ਜਾਂਦੇ ਹਨ (ਉਸਦਾ ਕੁਝ ਭੀ ਵਿਗਾੜ ਨਹੀਂ ਸਕਦੇ, ਉਸ ਦੇ ਹਿਰਦੇ ਵਿਚ ਸਦਾ) ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਮਿੱਤਰ ! ਕਰਤਾਰ ਨੇ (ਜਦੋਂ ਭੀ ਕਿਸੇ ਦੀ) ਸਹਾਇਤਾ ਕੀਤੀ, ਉਸ ਦਾ ਹਰੇਕ ਰੋਗ ਦੂਰ ਹੋ ਗਿਆ, (ਉਸ ਨਾਲ ਕਿਸੇ ਦਾ ਭੀ ਕੀਤਾ ਹੋਇਆ) ਕੋਈ ਛਲ ਕਾਮਯਾਬ ਨਾਹ ਹੋਇਆ । ਪ੍ਰੀਤਮ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾਣ ਦੀ ਬਰਕਤ ਨਾਲ ਉਸ ਮਨੁੱਖ ਦੇ ਅੰਦਰ ਸ਼ਾਂਤੀ ਸੁਖ ਅਤੇ ਅਨੇਕਾਂ ਆਨੰਦ ਪੈਦਾ ਹੋ ਗਏ ।੧।

ਹੇ ਪ੍ਰਭੂ ! ਮੇਰੀ ਇਹ ਜਿੰਦ, ਮੇਰਾ ਇਹ ਸਰੀਰ, ਮੇਰਾ ਇਹ ਧਨ—ਸਭ ਕੁਝ ਤੇਰਾ ਦਿੱਤਾ ਸਰਮਾਇਆ ਹੈ । ਤੂੰ ਮੇਰਾ ਸੁਆਮੀ ਸਭ ਤਾਕਤਾਂ ਦਾ ਮਾਲਕ ਹੈਂ । ਤੂੰ ਆਪਣੇ ਸੇਵਕ ਨੂੰ (ਉਪਾਧੀਆਂ ਵਿਆਧੀਆਂ ਤੋਂ ਸਦਾ) ਬਚਾਣ ਵਾਲਾ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਭੀ ਤੇਰਾ ਹੀ ਦਾਸ ਹਾਂ, ਤੇਰਾ ਹੀ ਗ਼ੁਲਾਮ ਹਾਂ (ਮੈਨੂੰ ਤੇਰਾ ਹੀ ਭਰੋਸਾ ਹੈ) ।੨।੨੫।੧੧੧।

ਬਿਲਾਵਲੁ ਮਹਲਾ ੫ ॥ ਗੋਬਿਦੁ ਸਿਮਰਿ ਹੋਆ ਕਲਿਆਣੁ ॥ ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ ਸਿਮਰਿਆ ਜਾਣੁ ॥੧॥ ਰਹਾਉ ॥ ਜਿਸ ਕੇ ਜੀਅ ਤਿਨਿ ਕੀਏ ਸੁਖਾਲੇ ਭਗਤ ਜਨਾ ਕਉ ਸਾਚਾ ਤਾਣੁ ॥ ਦਾਸ ਅਪੁਨੇ ਕੀ ਆਪੇ ਰਾਖੀ ਭੈ ਭੰਜਨ ਊਪਰਿ ਕਰਤੇ ਮਾਣੁ ॥੧॥ ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੂਸਟ ਦੂਤ ਹਰਿ ਕਾਢੇ ਛਾਣਿ ॥ ਸੂਖ ਸਹਜ ਆਨੰਦ ਘਨੇਰੇ ਨਾਨਕ ਜੀਵੈ ਹਰਿ ਗੁਣਹ ਵਖਾਣਿ ॥੨॥੨੬॥੧੧੨॥ {ਪੰਨਾ ੮੨੬}

**ਪਦ ਅਰਥ** :—ਸਿਮਰਿ—ਸਿਮਰ ਕੇ । ਕਲਿਆਣੁ—ਸੁਖ । ਉਪਾਧਿ—ਛਲ, ਧੋਖਾ । ਮਿਟੀ ਉਪਾਧਿ—ਕਿਸੇ ਦੀ ਕੀਤੀ ਚੋਟ ਸਫਲ ਨਹੀਂ ਹੁੰਦੀ । ਸਾਚਾ—ਸਦਾ ਕਾਇਮ ਰਹਿਣ ਵਾਲਾ । ਜਾਣੁ—ਸੁਜਾਨ ।੧।ਰਹਾਉ।

ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਤਿਨਿ—ਉਸ (ਪ੍ਰਭੂ) ਨੇ । ਸੁਖਾਲੇ—ਸੁਖੀ । ਕਉ—ਨੂੰ । ਤਾਣੁ—ਸਹਾਰਾ । ਭੈ ਭੰਜਨ—ਸਾਰੇ ਡਰ ਦੂਰ ਕਰ ਸਕਣ ਵਾਲਾ । ਕਰਤੇ—ਕਰਦੇ ਹਨ । ਮਾਣੁ—ਫ਼ਖ਼ਰ, ਭਰੋਸਾ ।੧।

ਮਿਤ੍ਰਾਈ—ਮਿਤ੍ਰਤਾ, ਪਿਆਰ ਦੀ ਸਾਂਝ । ਬੁਰਾਈ—ਭੈੜੀ ਚਿਤਵਨੀ । ਦੂਸਟ—ਦੁਸ਼ਟ, ਮੰਦਾ ਚਿਤਵਨ ਵਾਲੇ । ਦੂਤ—ਵੈਰੀ । ਛਾਣਿ—ਚੁਣ ਕੇ । ਸਹਜ—ਆਤਮਕ ਅਡੋਲਤਾ, ਸ਼ਾਂਤੀ । ਜੀਵੈ—ਜੀਊਂਦਾ ਹੈ, ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਗੁਣਹ ਵਖਾਣਿ—(ਪ੍ਰਭੂ ਦੇ) ਗੁਣ ਉਚਾਰ ਕੇ ।੨।

**ਅਰਥ** :—ਹੇ ਭਾਈ ! ਜਿਸ ਭੀ ਮਨੁੱਖ ਨੇ ਹਰੇਕ ਦੇ ਦਿਲ ਦੀ ਜਾਣਨ ਵਾਲੇ ਸੁਜਾਨ ਪ੍ਰਭੂ ਦਾ ਨਾਮ ਸਿਮਰਿਆ, ਉਸ ਉਤੇ ਕਿਸੇ ਦੀ ਚੋਟ ਕਾਰਗਰ ਨਾਹ ਹੋ ਸਕੀ, ਉਸ ਦੇ ਅੰਦਰ ਸਦਾ ਕਾਇਮ ਰਹਿਣ ਵਾਲਾ ਸੁਖ ਪੈਦਾ ਹੋ ਗਿਆ । ਗੋਬਿੰਦ ਦਾ ਨਾਮ ਸਿਮਰ ਕੇ (ਉਸ ਦੇ ਅੰਦਰ) ਸੁਖ ਹੀ ਸੁਖ ਬਣ ਗਿਆ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਦੇ ਇਹ ਸਾਰੇ ਜੀਅ ਜੰਤ ਹਨ (ਇਹਨਾਂ ਨੂੰ) ਸੁਖੀ ਭੀ ਉਸ ਨੇ ਆਪ ਹੀ ਕੀਤਾ ਹੈ (ਸੁਖੀ ਕਰਨ ਵਾਲਾ ਭੀ ਆਪ ਹੀ ਹੈ) । ਪ੍ਰਭੂ ਦੀ ਭਗਤੀ ਕਰਨ ਵਾਲਿਆਂ ਨੂੰ ਇਹੀ ਸਦਾ ਕਾਇਮ ਰਹਿਣ ਵਾਲਾ ਸਹਾਰਾ ਹੈ । ਹੇ ਭਾਈ ! ਪ੍ਰਭੂ ਆਪਣੇ ਸੇਵਕਾਂ ਦੀ ਇੱਜ਼ਤ ਆਪ ਹੀ ਰੱਖਦਾ ਹੈ । ਭਗਤ ਉਸ ਪ੍ਰਭੂ ਉਤੇ ਹੀ ਭਰੋਸਾ ਰੱਖਦੇ ਹਨ, ਜੋ ਸਾਰੇ ਡਰਾਂ ਦਾ ਨਾਸ ਕਰਨ ਵਾਲਾ ਹੈ ।੧।

(ਹੇ ਭਾਈ ! ਜੇਹੜਾ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ, ਪ੍ਰਭੂ ਉਸ ਦਾ) ਬੁਰਾ ਚਿਤਵਨ ਵਾਲੇ ਵੈਰੀਆਂ ਨੂੰ ਚੁਣ ਕੇ ਕੱਢ ਦੇਂਦਾ ਹੈ (ਉਹਨਾਂ ਦੀ ਸਗੋਂ ਸੇਵਕ ਨਾਲ) ਪਿਆਰ ਦੀ ਸਾਂਝ ਬਣ ਜਾਂਦੀ ਹੈ (ਉਹਨਾਂ ਦੇ ਅੰਦਰੋਂ ਉਸ ਸੇਵਕ ਵਾਸਤੇ) ਵੈਰ ਭਾਵ ਮਿਟ ਜਾਂਦਾ ਹੈ । ਹੇ ਨਾਨਕ ! ਸੇਵਕ ਦੇ ਹਿਰਦੇ ਵਿਚ ਸੁਖ ਆਤਮਕ ਅਡੋਲਤਾ ਅਤੇ ਬਹੁਤ ਆਨੰਦ ਬਣੇ ਰਹਿੰਦੇ ਹਨ । ਸੇਵਕ ਪਰਮਾਤਮਾ ਦੇ ਗੁਣ ਉਚਾਰ ਉਚਾਰ ਕੇ ਆਤਮਕ ਜੀਵਨ ਪ੍ਰਾਪਤ ਕਰਦਾ ਰਹਿੰਦਾ ਹੈ ।੨।੨੬।੧੧੨।

**ਬਿਲਾਵਲੁ ਮਹਲਾ ੫ ॥ ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ ॥ ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ ॥੧॥ ਰਹਾਉ ॥ ਅੰਗੀਕਾਰੁ ਕੀਆ ਪ੍ਰਭਿ ਅਪਨੈ ਦੋਖੀ ਸਗਲੇ ਭਏ ਰਵਾਲ ॥ ਕੰਠਿ ਲਾਇ ਰਾਖੇ ਜਨ ਅਪਨੇ ਉਧਰਿ ਲੀਏ ਲਾਇ ਅਪਨੈ ਪਾਲ ॥੧॥ ਸਹੀ ਸਲਾਮਤਿ ਮਿਲਿ ਘਰਿ ਆਏ ਨਿੰਦਕ ਕੇ ਮੁਖ ਹੋਏ ਕਾਲ ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ਗੁਰ ਪ੍ਰਸਾਦਿ ਪ੍ਰਭ ਭਏ ਨਿਹਾਲ ॥੨॥੨੭॥੧੧੩॥ {ਪੰਨਾ ੮੨੬-੮੨੭}**

**ਪਦ ਅਰਥ** :—ਕ੍ਰਿਪਾਲ—{ਕ੍ਰਿਪਾ-ਆਲਯ} ਦਇਆਵਾਨ । ਸਗਲ—ਸਾਰੇ । ਜਪਿ—ਜਪ ਕੇ । ਜਪਿ ਸਾਧੂ—ਗੁਰੂ ਦਾ ਆਸਰਾ ਹਰ ਵੇਲੇ ਚਿਤਾਰ ਕੇ । ਸਾਧੂ—ਗੁਰੂ । ਨਿਹਾਲ—ਖ਼ੁਸ਼, ਆਨੰਦ-ਭਰਪੂਰ ।੧।ਰਹਾਉ।

ਅੰਗੀਕਾਰੁ—ਪੱਖ । ਪ੍ਰਭਿ—ਪ੍ਰਭੂ ਨੇ । ਦੋਖੀ—ਵੈਰੀ । ਰਵਾਲ—ਧੂੜ, ਮਿੱਟੀ । ਕੰਠਿ—ਗਲ ਨਾਲ । ਲਾਇ—ਲਾ ਕੇ । ਜਨ—ਸੇਵਕ । ਉਧਰਿ ਲੀਏ—ਬਚਾ ਲਏ । ਪਾਲ—ਪੱਲੇ ।੧।

ਸਹੀ ਸਲਾਮਤਿ—ਆਤਮਕ ਜੀਵਨ ਦੀ ਸਾਰੀ ਰਾਸ-ਪੂੰਜੀ ਸਮੇਤ । ਮਿਲਿ—(ਗੁਰੂ ਨੂੰ) ਮਿਲ ਕੇ । ਘਰਿ—ਹਿਰਦੇ-ਘਰ ਵਿਚ । ਕਾਲ—ਕਾਲੇ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦਇਆਵਾਨ ਹੁੰਦਾ ਹੈ, ਗੁਰੂ ਉਹਨਾਂ ਦੇ ਸਾਰੇ ਕੰਮ ਸਿਰੇ ਚਾੜ੍ਹ ਦੇਂਦਾ ਹੈ । ਉਹ ਮਨੁੱਖ ਗੁਰੂ ਦੀ ਓਟ ਹਰ ਵੇਲੇ ਚਿਤਾਰ ਕੇ ਸਦਾ ਪ੍ਰਸੰਨ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਪ੍ਰਭੂ ਨੇ (ਜਿਨ੍ਹਾਂ ਆਪਣੇ ਸੇਵਕਾਂ ਦੀ) ਸਹਾਇਤਾ ਕੀਤੀ, ਉਹਨਾਂ ਦੇ ਸਾਰੇ ਵੈਰੀ ਨਾਸ ਹੋ ਗਏ (ਵੈਰ-ਭਾਵ ਚਿਤਵਣੋਂ ਹਟ ਗਏ) । ਪ੍ਰਭੂ ਨੇ ਆਪਣੇ ਸੇਵਕਾਂ ਨੂੰ (ਸਦਾ) ਆਪਣੇ ਗਲ ਨਾਲ ਲਾ ਕੇ (ਉਹਨਾਂ ਦੀ) ਸਹਾਇਤਾ ਕੀਤੀ, ਉਹਨਾਂ ਨੂੰ ਆਪਣੇ ਲੜ ਲਾ ਕੇ (ਦੋਖੀਆਂ ਤੋਂ) ਬਚਾਇਆ ।੧।

ਹੇ ਭਾਈ ! (ਪ੍ਰਭੂ ਦੇ ਸੇਵਕ ਗੁਰੂ-ਚਰਨਾਂ ਵਿਚ) ਮਿਲ ਕੇ ਆਤਮਕ ਜੀਵਨ ਦੀ ਸਾਰੀ ਰਾਸ-ਪੂੰਜੀ ਸਮੇਤ ਹਿਰਦੇ-ਘਰ ਵਿਚ ਟਿਕੇ ਰਹਿੰਦੇ ਹਨ, ਉਹਨਾਂ ਦੀ ਨਿੰਦਾ ਕਰਨ ਵਾਲੇ ਮਨੁੱਖ ਬਦਨਾਮੀ ਖੱਟਦੇ ਹਨ । ਹੇ ਨਾਨਕ ! ਆਖ—ਮੇਰਾ ਗੁਰੂ ਸਾਰੀ ਸਮਰਥਾ ਵਾਲਾ ਹੈ, (ਗੁਰੂ ਦੇ ਦਰ ਤੇ ਆਏ ਵਡ-ਭਾਗੀਆਂ ਉਤੇ) ਗੁਰੂ ਦੀ ਕਿਰਪਾ ਨਾਲ ਪਰਮਾਤਮਾ ਖ਼ੁਸ਼ ਰਹਿੰਦਾ ਹੈ ।੨।੨੭।੧੧੩।

**ਬਿਲਾਵਲੁ ਮਹਲਾ ੫ ॥ ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥ ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥੧॥ ਦਿਨਸੁ ਰੈਨਿ ਮਨ ਮਾਹਿ ਬਸਤੁ ਹੈ ਤੂ ਕਰਿ ਕਿਰਪਾ ਪ੍ਰਭ ਅਪਨੀ ॥੨॥ ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ ॥੩॥ ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥੪॥੨੮॥੧੧੪॥ {ਪੰਨਾ ੮੨੭}**

**ਪਦ ਅਰਥ** :—ਮੂ ਪ੍ਰੀਤਿ—ਮੇਰੀ ਪ੍ਰੀਤ । ਲਾਲਨ ਸਿਉ—ਸੋਹਣੇ ਲਾਲ ਨਾਲ ।ਰਹਾਉ।

ਤੋਰੀ—ਤੋੜਿਆਂ । ਛੋਰੀ—ਛੱਡਿਆਂ । ਮਾਧੋ—{ਮਾ-ਧਵ । ਮਾਇਆ ਦਾ ਪਤੀ} ਪਰਮਾਤਮਾ (ਨੇ) । ਖਿੰਚ—ਉਹ ਰੱਸਾ ਜੋ ਜੁਲਾਹੇ ਤਾਣੇ ਨੂੰ ਪਾ ਕੇ ਕਿੱਲੇ ਦੇ ਉੱਤੋਂ ਦੀ ਲਿਆ ਕੇ ਖੱਡੀ ਦੇ ਕੋਲ ਦੇ ਕਿੱਲੇ ਨਾਲ ਬੰਨ੍ਹੀ ਰੱਖਦੇ ਹਨ । ਜਿਉਂ ਜਿਉਂ ਕੱਪੜਾ ਉਣਦੇ ਜਾਂਦੇ ਹਨ, ਉਸ ਰੱਸੇ ਨੂੰ ਢਿੱਲਾ ਕਰੀ ਜਾਂਦੇ ਹਨ । (੨) ਗੱਡੇ ਉਤੇ ਕਮਾਦ ਲੱਦ ਕੇ ਉਤੋਂ ਦੀ ਰੱਸਾ ਪਾਂਦੇ ਹਨ, ਉਸ ਨੂੰ ਭੀ ਦੁਆਬੇ ਵਿਚ ਖਿੱਚ (ਖੇਂਜ) ਆਖਦੇ ਹਨ । ਤਨੀ—ਤਾਣੀ ਹੋਈ ਹੈ (ਮਾਧੋ ਨੇ) ।੧।

ਰੈਨਿ—ਰਾਤ । ਮਾਹਿ—ਵਿਚ । ਬਸਤੁ ਹੈ—ਵੱਸਦਾ ਹੈ । ਪ੍ਰਭ—ਹੇ ਪ੍ਰਭੂ ! ।੨।

ਜਾਉ—ਜਾਉਂ, ਮੈਂ ਜਾਂਦਾ ਹਾਂ । ਬਲਿ ਬਲਿ—ਕੁਰਬਾਨ । ਸਿਆਮ ਸੁੰਦਰ ਕਉ—ਸੋਹਣੇ ਸ਼ਿਆਮ ਤੋਂ, ਪ੍ਰਭੂ ਤੋਂ । ਅਕਥ—ਅਕੱਥ, ਬਿਆਨ ਤੋਂ ਬਾਹਰ । ਬਾਤ—ਗੱਲ ।੩।

ਦਾਸਨਿ ਦਾਸੁ—ਦਾਸਾਂ ਦਾ ਦਾਸ । ਕਹੀਅਤ ਹੈ—ਕਿਹਾ ਜਾਂਦਾ ਹੈ । ਮੋਹਿ—ਮੇਰੇ ਉੱਤੇ । ਠਾਕੁਰ—ਹੇ ਠਾਕੁਰ ! ।੪।

**ਅਰਥ** :—ਹੇ ਭਾਈ ! ਮੇਰਾ ਪਿਆਰ (ਤਾਂ ਹੁਣ) ਸੋਹਣੇ ਪ੍ਰਭੂ ਨਾਲ ਬਣ ਗਿਆ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਨੇ ਪਿਆਰ ਦੀ ਡੋਰ ਐਸੀ ਕੱਸੀ ਹੋਈ ਹੈ, ਕਿ ਉਹ ਡੋਰ ਨਾਹ ਹੁਣ ਤੋੜਿਆਂ ਟੁੱਟਦੀ ਹੈ ਅਤੇ ਨਾਹ ਛੱਡਿਆਂ ਛੱਡੀ ਜਾ ਸਕਦੀ ਹੈ ।੧।

ਹੇ ਭਾਈ ! ਉਹ ਪਿਆਰ ਹੁਣ ਦਿਨ ਰਾਤ ਤੇਰੇ ਮਨ ਵਿਚ ਵੱਸ ਰਿਹਾ ਹੈ । ਹੇ ਪ੍ਰਭੂ ! ਤੂੰ ਆਪਣੀ ਕਿਰਪਾ ਕਰੀ ਰੱਖ (ਕਿ ਇਹ ਪਿਆਰ ਕਾਇਮ ਰਹੇ) ।੨।

(ਹੇ ਭਾਈ ! ਉਸ ਪਿਆਰ ਦੀ ਬਰਕਤ ਨਾਲ) ਮੈਂ (ਹਰ ਵੇਲੇ) ਉਸ ਦਾ ਸੋਹਣੇ ਪ੍ਰਭੂ ਤੋਂ ਸਦਕੇ ਜਾਂਦਾ ਹਾਂ ਜਿਸ ਦੀ ਬਾਬਤ ਇਹ ਗੱਲ ਸੁਣੀ ਹੋਈ ਹੈ ਕਿ ਉਸ ਦੀ ਸਿਫ਼ਤਿ-ਸਾਲਾਹ ਦੀ ਕਹਾਣੀ ਬਿਆਨ ਤੋਂ ਪਰੇ ਹੈ ।੩।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ ! ਤੇਰਾ ਇਹ ਸੇਵਕ ਨਾਨਕ ਤੇਰੇ) ਦਾਸਾਂ ਦਾ ਦਾਸ ਅਖਵਾਂਦਾ ਹੈ । ਹੇ ਠਾਕੁਰ ! ਆਪਣੀ ਕਿਰਪਾ ਮੇਰੇ ਉਤੇ ਕਰੀ ਰੱਖ (ਤੇ, ਇਹ ਪਿਆਰ ਬਣਿਆ ਰਹੇ) ।੪।੨੮।੧੧੪।

**ਬਿਲਾਵਲੁ ਮਹਲਾ ੫ ॥ ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ ॥ ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ ॥੧॥ ਰਹਾਉ ॥ ਸਿਮਰਿ ਸਿਮਰਿ ਸਿਮਰਿ ਸੁਖਦਾਤਾ ਜਾ ਕਾ ਕੀਆ ਸਗਲ ਜਹਾਨੁ ॥ ਰਸਨਾ ਰਵਹੁ ਏਕੁ ਨਾਰਾਇਣੁ ਸਾਚੀ ਦਰਗਹ ਪਾਵਹੁ ਮਾਨੁ ॥੧॥ ਸਾਧੂ ਸੰਗੁ ਪਰਾਪਤਿ ਜਾ ਕਉ ਤਿਨ ਹੀ ਪਾਇਆ ਏਹੁ ਨਿਧਾਨੁ ॥ ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ ॥੨॥੨੯॥੧੧੫॥ {ਪੰਨਾ ੮੨੭}**

**ਪਦ ਅਰਥ** :—ਜਪਿ—ਜਪ ਕੇ, ਹਿਰਦੇ ਵਿਚ ਵਸਾ ਕੇ । ਜਾਂਉ—ਜਾਂਉਂ, ਮੈਂ ਜਾਂਦਾ ਹਾਂ । ਕੁਰਬਾਨੁ—ਬਲਿਹਾਰ, ਸਦਕੇ । ਹਿਰਦੈ—ਹਿਰਦੇ ਵਿਚ । ਮਨ—ਹੇ ਮਨ ! ਤਾ ਕਾ—ਉਸ (ਗੁਰੂ) ਦਾ ।੧।ਰਹਾਉ।

ਸਿਮਰਿ—ਸਿਮਰਦਾ ਰਹੁ । ਕੀਆ—ਪੈਦਾ ਕੀਤਾ ਹੋਇਆ । ਸਗਲੁ—ਸਾਰਾ । ਰਸਨਾ—ਜੀਭ ਨਾਲ । ਰਵਹੁ—ਜਪਦੇ ਰਹੋ । ਸਾਚੀ—ਸਦਾ ਕਾਇਮ ਰਹਿਣ ਵਾਲੀ । ਮਾਨੁ—ਆਦਰ ।੧।

ਸਾਧੂ ਸੰਗੁ—ਗੁਰੂ ਦਾ ਸਾਥ । ਜਾ ਕਉ—ਜਿਸ (ਮਨੁੱਖ) ਨੂੰ । ਤਿਨਹੀ—ਤਿਨਿ ਹੀ, ਉਸ ਨੇ ਹੀ {ਨੋਟ :—ਲਫ਼ਜ਼ 'ਤਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਨਿਧਾਨੁ—ਖ਼ਜ਼ਾਨਾ । ਗਾਵਉ—ਗਾਵਉਂ, ਮੈਂ ਗਾਂਦਾ ਰਹਾਂ । ਨਿਤ—ਸਦਾ । ਕਰਿ—ਕਰ ਕੇ । ਨਾਨਕ ਦੀਜੈ—ਨਾਨਕ ਨੂੰ ਦੇਹ । ਦਾਨੁ—ਦਾਤਿ, ਖ਼ੈਰ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਚਰਨ ਹਿਰਦੇ ਵਿਚ ਵਸਾ ਕੇ, ਮੈਂ ਉਸ ਤੋਂ (ਸਦਾ) ਸਦਕੇ ਜਾਂਦਾ ਹਾਂ । ਹੇ ਮੇਰੇ ਮਨ ! ਮੇਰਾ ਗੁਰੂ (ਭੀ) ਪਰਮਾਤਮਾ (ਦਾ ਰੂਪ) ਹੈ, ਹਿਰਦੇ ਵਿਚ ਉਸ (ਗੁਰੂ) ਦਾ ਧਿਆਨ ਧਰਿਆ ਕਰ ।੧।ਰਹਾਉ।

ਹੇ ਭਾਈ ! ਇਹ ਸਾਰਾ ਜਗਤ ਜਿਸ ਪਰਮਾਤਮਾ ਦਾ ਪੈਦਾ ਕੀਤਾ ਹੋਇਆ ਹੈ, ਸਾਰੇ ਸੁਖ ਦੇਣ ਵਾਲੇ ਉਸ ਪਰਮਾਤਮਾ ਨੂੰ ਸਦਾ ਹੀ ਯਾਦ ਕਰਦਾ ਰਹੁ । (ਆਪਣੀ) ਜੀਭ ਨਾਲ ਉਸ ਇੱਕ ਪਰਮਾਤਮਾ ਦਾ ਨਾਮ ਜਪਿਆ ਕਰ, (ਪਰਮਾਤਮਾ ਦੀ) ਸਦਾ ਕਾਇਮ ਰਹਿਣ ਵਾਲੀ ਹਜ਼ੂਰੀ ਵਿਚ ਆਦਰ ਪ੍ਰਾਪਤ ਕਰੇਂਗਾ ।੧।

ਪਰ, ਹੇ ਭਾਈ ! ਇਹ ਨਾਮ-ਖ਼ਜ਼ਾਨਾ ਉਸ ਮਨੁੱਖ ਨੇ ਹੀ ਹਾਸਲ ਕੀਤਾ ਹੈ, ਜਿਸ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੋਈ ਹੈ ।

ਹੇ ਮੇਰੇ ਮਾਲਕ ! ਮੇਹਰ ਕਰ ਕੇ (ਮੈਨੂੰ) ਨਾਨਕ ਨੂੰ ਇਹ ਖ਼ੈਰ ਪਾ ਕਿ ਮੈਂ ਸਦਾ ਤੇਰੇ ਗੁਣ ਗਾਂਦਾ ਰਹਾਂ, ਸਦਾ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ ।੨।੨੯।੧੧੫।

**ਬਿਲਾਵਲੁ ਮਹਲਾ ੫ ॥ ਰਾਖਿ ਲੀਏ ਸਤਿਗੁਰ ਕੀ ਸਰਣ ॥ ਜੈ ਜੈਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ ॥੧॥ ਰਹਾਉ ॥ ਬਿਸ੍ਵੰਭਰ ਪੂਰਨ ਸੁਖਦਾਤਾ ਸਗਲ ਸਮਗ੍ਰੀ ਪੋਖਣ ਭਰਣ ॥ ਥਾਨ ਥਨੰਤਰਿ ਸਰਬ ਨਿਰੰਤਰਿ ਬਲਿ ਬਲਿ ਜਾਂਈ ਹਰਿ ਕੇ ਚਰਣ ॥੧॥ ਜੀਅ ਜੁਗਤਿ ਵਸਿ ਮੇਰੇ ਸੁਆਮੀ ਸਰਬ ਸਿਧਿ ਤੁਮ ਕਾਰਣ ਕਰਣ ॥ ਆਦਿ ਜੁਗਾਦਿ ਪ੍ਰਭੁ ਰਖਦਾ ਆਇਆ ਹਰਿ ਸਿਮਰਤ ਨਾਨਕ ਨਹੀ ਡਰਣ ॥੨॥੩੦॥੧੧੬॥ {ਪੰਨਾ ੮੨੭}**

**ਪਦ ਅਰਥ** :—ਰਾਖਿ ਲੀਏ—ਬਚਾ ਲਏ । ਜੈ ਜੈਕਾਰੁ—ਸਦਾ ਦੀ ਸੋਭਾ । ਅੰਤਰਿ—ਅੰਦਰ, ਵਿਚ । ਤਾਰਣੁ—ਪਾਰ ਲੰਘਣ ਵਾਸਤੇ । ਤਰਣ—ਬੇੜੀ, ਜਹਾਜ਼ ।੧।ਰਹਾਉ।

ਬਿਸ੍ੰਭਰ—ਸਾਰੇ ਜਗਤ ਨੂੰ ਪਾਲਣ ਵਾਲਾ {ਵਿਸ੍ਵ—ਸਾਰਾ ਸੰਸਾਰ} । ਪੂਰਨ—ਸਰਬ-ਵਿਆਪਕ । ਸਮਗ੍ਰੀ—ਪਦਾਰਥ । ਪੋਖਣ ਭਰਣ—ਪਾਲਣ ਪੋਸਣ ਵਾਲਾ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਨਿਰੰਤਰਿ—ਇਕ-ਰਸ {ਨਿਰ-ਅੰਤਰ । ਅੰਤਰੁ—ਵਿੱਥ} ਵਿੱਥ ਤੋਂ ਬਿਨਾ । ਜਾਂਈ—ਜਾਈਂ, ਮੈਂ ਜਾਂਦਾ ਹਾਂ । ਬਲਿ ਬਲਿ—ਕੁਰਬਾਨ ।੧।

ਜੀਅ ਜੁਗਤਿ—ਜਿੰਦ ਦੀ ਮਰਯਾਦਾ । ਵਸਿ—ਵੱਸ ਵਿਚ । ਸੁਆਮੀ—ਹੇ ਸੁਆਮੀ ! ਸਿਧਿ—ਸਿੱਧੀਆਂ । ਕਰਣ—ਸਬੱਬ, ਮੂਲ । ਕਾਰਣ—ਜਗਤ । ਆਦਿ—ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ ।੨।

**ਅਰਥ** :—(ਹੇ ਭਾਈ ! ਇਹ ਸੰਸਾਰ ਇਕ ਸਮੁੰਦਰ ਹੈ, ਜਿਸ ਵਿਚੋਂ) ਪਾਰ ਲੰਘਾਣ ਲਈ ਮੇਰਾ ਜੀਵਨ (ਮਾਨੋ, ਇਕ) ਜਹਾਜ਼ ਹੈ । (ਜਿਨ੍ਹਾਂ ਮਨੁੱਖਾਂ ਨੂੰ ਉਹ ਬਚਾਣਾ ਚਾਹੁੰਦਾ ਹੈ, ਉਹਨਾਂ ਨੂੰ) ਗੁਰੂ ਦੀ ਸਰਨ ਪਾ ਕੇ (ਇਸ ਸਮੁੰਦਰ ਵਿਚ ਡੁੱਬਣੋਂ) ਬਚਾ ਲੈਂਦਾ ਹੈ, ਜਗਤ ਵਿਚ ਉਹਨਾਂ ਦੀ ਸਦਾ ਹੀ ਸੋਭਾ ਹੁੰਦੀ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਸਾਰੇ ਜਗਤ ਨੂੰ ਪਾਲਣ ਵਾਲਾ ਹੈ, ਸਰਬ-ਵਿਆਪਕ ਹੈ, ਸਾਰੇ ਸੁਖ ਦੇਣ ਵਾਲਾ ਹੈ, (ਜਗਤ ਨੂੰ) ਪਾਲਣ ਪੋਸਣ ਵਾਸਤੇ ਸਾਰੇ ਪਦਾਰਥ ਉਸ ਦੇ ਹੱਥ ਵਿਚ ਹਨ । ਉਹ ਪਰਮਾਤਮਾ ਹਰੇਕ ਥਾਂ ਵਿਚ ਵੱਸ ਰਿਹਾ ਹੈ, ਸਭਨਾਂ ਵਿਚ ਇਕ ਰਸ ਵੱਸ ਰਿਹਾ ਹੈ । ਮੈਂ ਉਸ ਦੇ ਚਰਨਾਂ ਤੋਂ ਸਦਾ ਸਦਕੇ ਜਾਂਦਾ ਹਾਂ ।੧।

ਹੇ ਮੇਰੇ ਮਾਲਕ ! (ਸਭ ਜੀਵਾਂ ਦੀ) ਜੀਵਨ-ਜੁਗਤਿ ਤੇਰੇ ਵੱਸ ਵਿਚ ਹੈ, ਤੇਰੇ ਵੱਸ ਵਿਚ ਸਾਰੀਆਂ ਤਾਕਤਾਂ ਹਨ, ਤੂੰ ਹੀ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਹੈਂ । ਹੇ ਨਾਨਕ ! ਸ਼ੁਰੂ ਤੋਂ ਹੀ ਪਰਮਾਤਮਾ (ਸਰਨ ਪਿਆਂ ਦੀ) ਰੱਖਿਆ ਕਰਦਾ ਆ ਰਿਹਾ ਹੈ । ਉਸ ਦਾ ਨਾਮ ਸਿਮਰਿਆਂ ਕੋਈ ਡਰ ਨਹੀਂ ਰਹਿ ਜਾਂਦਾ ਹੈ ।੨।੩੦।੧੧੬।

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੮**

**ੴ ਸਤਿਗੁਰ ਪ੍ਰਸਾਦਿ ॥ ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥ ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ ॥ ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥ ਕਾ ਕਉ ਦੁਰਾਉ ਕਾ ਸਿਉ ਬਲਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥ ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥੨॥੧॥੧੧੭॥ {ਪੰਨਾ ੮੨੭}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਸਭੁ ਕਿਛੁ—ਹਰੇਕ ਚੀਜ਼ । ਈਘੈ—ਇਕ ਪਾਸੇ । ਨਿਰਗੁਨ—ਮਾਇਆ ਦੇ ਤਿੰਨ ਗੁਣਾਂ ਤੋਂ ਪਰੇ । ਊਘੈ—ਦੂਜੇ ਪਾਸੇ । ਸਰਗੁਨ—ਮਾਇਆ ਦੇ ਤਿੰਨ ਗੁਣਾਂ ਸੰਯੁਕਤ । ਕੇਲ—ਜਗਤ-ਤਮਾਸ਼ਾ । ਬਿਚਿ—ਵਿਚਿ, ਨਿਰਗੁਨ ਸਰਗੁਨ ਦੋਹਾਂ ਪਾਸਿਆਂ ਦੇ ਵਿਚਕਾਰ ।੧।ਰਹਾਉ।

ਨਗਰ—ਸਰੀਰ । ਫੁਨਿ—ਫਿਰ, ਭੀ । ਆਪਨ—ਆਪ ਹੀ । ਕੋ—ਦਾ । ਸਗਲ—ਸਭਨਾਂ ਵਿਚ । ਰਾਜਨ—ਰਾਜਾ, ਪਾਤਿਸ਼ਾਹ । ਰਾਇਆ—ਰਿਆਇਆ, ਰਈਅਤ । ਕਹ ਕਹ—ਕਿਤੇ ਕਿਤੇ । ਠਾਕੁਰੁ—ਮਾਲਕ । ਚੇਰਾ—ਨੌਕਰ ।੧।

ਕਾ ਕਉ—ਕਿਸ ਪਾਸੋਂ ? ਦੁਰਾਉ—ਲੁਕਾਉ, ਉਹਲਾ । ਕਾ ਸਿਉ—ਕਿਸ ਨਾਲ ? ਬਲਬੰਚਾ—ਵਲ-ਛਲ, ਠੱਗੀ । ਜਹ ਜਹ—ਜਿੱਥੇ ਜਿੱਥੇ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਤਹ ਤਹ—ਉਥੇ ਉਥੇ । ਨੇਰਾ—ਨੇੜੇ । ਸਾਧ ਮੂਰਤਿ—ਪਵਿੱਤਰ ਹਸਤੀ ਵਾਲਾ {ਸਾਧੁ—ੜਰਿਟੋਸ} । ਭੇਟਿਓ—ਮਿਲਿਆ । ਮਿਲਿ ਸਾਗਰ—ਸਮੁੰਦਰ ਨੂੰ ਮਿਲ ਕੇ । ਅਨ—{ਅੰਯ} ਹੋਰ, ਵੱਖਰੀ । ਹੇਰਾ—ਵੇਖੀ ਜਾਂਦੀ ।੨।

**ਅਰਥ** :—ਹੇ ਪ੍ਰਭੂ ! ਮੇਰੀ (ਆਪਣੇ ਆਪ ਵਿਚ) ਕੋਈ ਪਾਂਇਆਂ ਨਹੀਂ ਹੈ । (ਮੇਰੇ ਪਾਸ) ਹਰੇਕ ਚੀਜ਼ ਤੇਰੀ ਹੀ ਬਖ਼ਸ਼ੀ ਹੋਈ ਹੈ । ਹੇ ਭਾਈ ! ਇਕ ਪਾਸੇ ਤਾਂ ਪ੍ਰਭੂ ਮਾਇਆ ਦੇ ਤਿੰਨ ਗੁਣਾਂ ਤੋਂ ਪਰੇ ਹੈ, ਦੂਜੇ ਪਾਸੇ ਪ੍ਰਭੂ ਮਾਇਆ ਦੇ ਤਿੰਨ ਗੁਣਾਂ ਸਮੇਤ ਹੈ । ਇਹਨਾਂ ਦੋਹਾਂ ਹੀ ਹਾਲਤਾਂ ਦੇ ਵਿਚਕਾਰ ਮੇਰਾ ਮਾਲਕ-ਪ੍ਰਭੂ ਇਹ ਜਗਤ-ਤਮਾਸ਼ਾ ਰਚਾਈ ਬੈਠਾ ਹੈ ।੧।ਰਹਾਉ।

ਹੇ ਭਾਈ ! (ਹਰੇਕ ਸਰੀਰ-) ਨਗਰ ਵਿਚ ਪ੍ਰਭੂ ਆਪ ਹੀ ਹੈ, ਬਾਹਰ (ਸਾਰੇ ਜਗਤ ਵਿਚ) ਭੀ ਆਪ ਹੀ ਹੈ । ਸਭ ਜੀਵਾਂ ਵਿਚ ਮੇਰੇ ਪ੍ਰਭੂ ਦਾ ਹੀ ਨਿਵਾਸ ਹੈ । ਹੇ ਭਾਈ ! ਪ੍ਰਭੂ ਆਪ ਹੀ ਰਾਜਾ ਹੈ ਆਪ ਹੀ ਰਈਅਤ ਹੈ । ਕਿਤੇ ਮਾਲਕ ਬਣਿਆ ਹੋਇਆ ਹੈ । ਕਿਤੇ ਸੇਵਕ ਬਣਿਆ ਹੋਇਆ ਹੈ ।੧।

ਹੇ ਭਾਈ ! ਮੈਂ ਜਿਧਰ ਜਿਧਰ ਵੇਖਦਾ ਹਾਂ, ਹਰ ਥਾਂ ਪਰਮਾਤਮਾ ਹੀ (ਹਰੇਕ ਦੇ) ਅੰਗ-ਸੰਗ ਵੱਸ ਰਿਹਾ ਹੈ । (ਉਸ ਤੋਂ ਬਿਨਾ ਕਿਤੇ ਭੀ ਕੋਈ ਹੋਰ ਨਹੀਂ ਹੈ, ਇਸ ਵਾਸਤੇ) ਕਿਸ ਪਾਸੋਂ ਕੋਈ ਝੂਠ-ਲੁਕਾਉ ਕੀਤਾ ਜਾਏ, ਤੇ, ਕਿਸ ਨਾਲ ਕੋਈ ਠੱਗੀ-ਫ਼ਰੇਬ ਕੀਤਾ ਜਾਏ ? (ਉਹ ਤਾਂ ਸਭ ਕੁਝ ਵੇਖਦਾ ਜਾਣਦਾ ਹੈ) । ਹੇ ਨਾਨਕ ! ਜਿਸ ਮਨੁੱਖ ਨੂੰ ਪਵਿੱਤਰ ਹਸਤੀ ਵਾਲਾ ਗੁਰੂ ਮਿਲ ਪੈਂਦਾ ਹੈ, (ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ) ਸਮੁੰਦਰ ਵਿਚ ਮਿਲ ਕੇ ਪਾਣੀ ਦੀ ਬੂੰਦ (ਸਮੁੰਦਰ ਨਾਲੋਂ) ਵੱਖਰੀ ਨਹੀਂ ਦਿੱਸਦੀ ।੨।੧।੧੧੭।

**ਨੋਟ** :—ਇਥੋਂ ਘਰ ੮ ਦੇ ਸ਼ਬਦਾਂ ਦਾ ਸੰਗ੍ਰਹ ਸ਼ੁਰੂ ਹੋਇਆ ਹੈ ।

**ਬਿਲਾਵਲੁ ਮਹਲਾ ੫ ॥ ਤੁਮ੍ ਸਮਰਥਾ ਕਾਰਨ ਕਰਨ ॥ ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ ॥੧॥ ਰਹਾਉ ॥ ਜੋ ਜੋ ਕੀਨੋ ਸੋ ਤੁਮ੍ ਜਾਨਿਓ ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ ॥ ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ ਕੋਟਿ ਅਘਾ ਤੇਰੋ ਨਾਮ ਹਰਨ ॥੧॥ ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ ॥ ਕਰੁਣਾ ਮੈ ਕਿਰਪਾਲ ਕ੍ਰਿਪਾਨਿਧਿ ਜੀਵਨ ਪਦ ਨਾਨਕ ਹਰਿ ਦਰਸਨ ॥੨॥੨॥੧੧੮॥ {ਪੰਨਾ ੮੨੮}**

**ਪਦ ਅਰਥ** :—ਸਮਰਥਾ—ਸਾਰੀਆਂ ਤਾਕਤਾਂ ਦਾ ਮਾਲਕ । ਕਾਰਨ—ਸਬੱਬ, ਮੂਲ । ਕਰਨ—ਜਗਤ । ਕਰਨ ਕਾਰਨ—ਜਗਤ ਦਾ ਮੂਲ । ਢਾਕਨ—ਪਰਦਾ । ਗੋਬਿਦ—ਹੇ ਗੋਬਿੰਦ ! ਗੁਰ—ਹੇ ਸਭ ਤੋਂ ਵੱਡੇ ! ਮੋਹਿ—ਮੈਂ ।੧।ਰਹਾਉ।

ਕੀਨੋ—ਕੀਤਾ । ਪੇਖਿਓ—ਵੇਖਿਆ । ਠਉਰ ਮੁਕਰਨ—ਮੁਕਰਨ ਦੀ ਥਾਂ, ਇਨਕਾਰੀ ਹੋਣ ਦੀ ਗੁੰਜੈਸ਼ । ਢੀਠ—ਮੁੜ ਮੁੜ ਉਹੀ ਕਰੀ ਜਾਣ ਵਾਲਾ, ਨਿਰਲੱਜ । ਪ੍ਰਭ—ਹੇ ਪ੍ਰਭੂ ! ਕੋਟਿ—ਕ੍ਰੋੜਾਂ । ਅਘਾ—ਪਾਪ । ਹਰਨ—ਦੂਰ ਕਰਨ ਵਾਲਾ ।੧।

ਸਹਾਉ—ਸੁਭਾਉ । ਸਦ—ਸਦਾ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਉਧਰਨ—(ਵਿਕਾਰਾਂ ਵਿਚੋਂ) ਕੱਢਣਾ । ਕਰੁਣਾ ਮੈ—ਤਰਸ-ਭਰਪੂਰ {ਕਰੁਣਾ—ਤਰਸ} । ਨਿਧਿ—ਖ਼ਜ਼ਾਨਾ । ਜੀਵਨ ਪਦ—ਆਤਮਕ ਜੀਵਨ ਦਾ ਦਰਜਾ ।੨।

**ਅਰਥ** :—ਹੇ ਮੇਰੇ ਗੋਬਿੰਦ ! ਹੇ ਮੇਰੇ ਸਭ ਤੋਂ ਵੱਡੇ (ਮਾਲਕ) ! ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ ਜਗਤ ਦਾ ਰਚਨਹਾਰ ਹੈਂ, ਮੇਰਾ ਪਰਦਾ ਢੱਕ ਲੈ, ਮੈਂ ਪਾਪੀ ਤੇਰੇ ਚਰਨਾਂ ਦੀ ਸਰਨ ਆਇਆ ਹਾਂ ।੧।ਰਹਾਉ।

ਜੋ ਕੁਝ ਮੈਂ ਨਿੱਤ ਕਰਦਾ ਰਹਿੰਦਾ ਹਾਂ, ਹੇ ਪ੍ਰਭੂ ! ਉਹ ਤੂੰ ਸਭ ਕੁਝ ਜਾਣਦਾ ਹੈਂ ਅਤੇ ਵੇਖਦਾ ਹੈਂ, (ਇਹਨਾਂ ਕਰਤੂਤਾਂ ਤੋਂ) ਮੈਨੂੰ ਢੀਠ ਨੂੰ ਮੁੱਕਰਨ ਦੀ ਕੋਈ ਗੁੰਜੈਸ਼ ਨਹੀਂ, (ਫਿਰ ਭੀ ਮੈਂ ਕਰੀ ਭੀ ਜਾਂਦਾ ਹਾਂ, ਤੇ ਲੁਕਾਂਦਾ ਭੀ ਹਾਂ) । ਹੇ ਪ੍ਰਭੂ ! ਮੈਂ ਸੁਣਿਆ ਹੈ ਕਿ ਤੂੰ ਬੜੀ ਸਮਰੱਥਾ ਵਾਲਾ ਹੈਂ, ਤੇਰਾ ਨਾਮ ਕ੍ਰੋੜਾਂ ਪਾਪ ਦੂਰ ਕਰ ਸਕਦਾ ਹੈ (ਮੈਨੂੰ ਭੀ ਆਪਣਾ ਨਾਮ ਬਖ਼ਸ਼) ।੧।

ਹੇ ਪ੍ਰਭੂ ! ਅਸਾਂ ਜੀਵ ਦਾ ਸੁਭਾਉ ਹੀ ਹੈ ਨਿੱਤ ਭੁੱਲਾਂ ਕਰਦੇ ਰਹਿਣਾ । ਤੇਰਾ ਮੁੱਢ-ਕਦੀਮਾਂ ਦਾ ਸੁਭਾਉ ਹੈ ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣਾ । ਹੇ ਤਰਸ ਦੇ ਸੋਮੇ ! ਹੇ ਕਿਰਪਾਲ ! ਹੇ ਕਿਰਪਾ ਦੇ ਖ਼ਜ਼ਾਨੇ ! ਨਾਨਕ ਨੂੰ ਆਪਣਾ ਦਰਸਨ ਦੇਹ, ਤੇਰਾ ਦਰਸਨ ਉੱਚੇ ਆਤਮਕ ਜੀਵਨ ਦਾ ਦਰਜਾ ਬਖ਼ਸ਼ਣ ਵਾਲਾ ਹੈ ।੨।੨।੧੧੮।

**ਬਿਲਾਵਲੁ ਮਹਲਾ ੫ ॥ ਐਸੀ ਕਿਰਪਾ ਮੋਹਿ ਕਰਹੁ ॥ ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥੧॥ ਰਹਾਉ ॥ ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ ॥ ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ ਜਰਹੁ ॥੧॥ ਜੋ ਤੁਮ੍ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ ॥ ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤ ਸੰਗਿ ਲੇ ਮੋਹਿ ਉਧਰਹੁ ॥੨॥੩॥੧੧੯॥ {ਪੰਨਾ ੮੨੮}**

**ਪਦ ਅਰਥ** :—ਮੋਹਿ—ਮੈਨੂੰ, ਮੇਰੇ ਉੱਤੇ । ਸੰਤਹ—ਸੰਤਾਂ ਦੇ । ਹਮਾਰੋ—ਮੇਰੋ । ਤਨਿ—ਸਰੀਰ ਉੱਤੇ । ਪਰਹੁ—ਪਾ ਦਿਉ ।੧।ਰਹਾਉ।

ਕੋ—ਦਾ । ਹੀਅਰੈ—ਹਿਰਦੇ ਵਿਚ । ਬਾਸੈ—ਵੱਸਦਾ ਰਹੇ । ਮਨ ਸੰਗਿ—ਮਨ ਦੇ ਨਾਲ, ਜਿੰਦ ਦੇ ਨਾਲ । ਤਸਕਰ—ਚੋਰ । ਨਿਵਾਰਹੁ—ਕੱਢ ਦਿਉ । ਠਾਕੁਰ—ਹੇ ਠਾਕੁਰ ! ਸਗਲੋ—ਸਾਰਾ । ਹੋਮਿ—ਹਵਨ ਵਿਚ । ਜਰਹੁ—ਜਾਰਹੁ, ਸਾੜੋ ।੧।

ਭਲ—ਭਲਾ, ਚੰਗਾ । ਮਾਨੈ—(ਮੇਰਾ ਮਨ) ਮੰਨ ਲਏ । ਭਾਵਨੁ—ਭਾਉਣਾ, ਚੰਗਾ ਲੱਗਣਾ । ਭਾਵਨੁ ਦੁਬਿਧਾ—ਦੁਬਿਧਾ ਚੰਗੀ ਲੱਗਣੀ । ਦੁਬਿਧਾ—ਮੇਰ-ਤੇਰ, ਵਿਤਕਰਾ । ਟਰਹੁ—ਟਾਲ ਦਿਉ । ਪ੍ਰਭ—ਹੇ ਪ੍ਰਭੂ ! ਸੰਗਿ—ਸੰਗਤਿ ਵਿਚ । ਲੇ—ਲੈ ਕੇ, ਰੱਖ ਕੇ । ਮੋਹਿ—ਮੈਨੂੰ । ਉਧਰਹੁ—(ਤਸਕਰਾਂ ਤੋਂ) ਬਚਾ ਲਵੋ ।੨।

**ਅਰਥ** :—ਹੇ ਪ੍ਰਭੂ ! ਮੇਰੇ ਉਤੇ ਇਹ ਮੇਹਰ ਕਰ ਕਿ ਸੰਤਾਂ ਦੇ ਚਰਨਾਂ ਉਤੇ ਮੇਰਾ ਮੱਥਾ (ਸਿਰ) ਪਿਆ ਰਹੇ, ਮੇਰੀਆਂ ਅੱਖਾਂ ਵਿਚ ਸੰਤ ਜਨਾਂ ਦਾ ਦਰਸਨ ਟਿਕਿਆ ਰਹੇ, ਮੇਰੇ ਸਰੀਰ ਉਤੇ ਸੰਤਾਂ ਦੇ ਚਰਨਾਂ ਦੀ ਧੂੜ ਪਾਈ ਰੱਖੋ ।੧।ਰਹਾਉ।

(ਹੇ ਪ੍ਰਭੂ ! ਮੇਰੇ ਉਤੇ ਇਹ ਮੇਹਰ ਕਰੋ—) ਗੁਰੂ ਦਾ ਸ਼ਬਦ ਮੇਰੇ ਹਿਰਦੇ ਵਿਚ (ਸਦਾ) ਵੱਸਦਾ ਰਹੇ, ਹੇ ਹਰੀ ! ਆਪਣਾ ਨਾਮ ਮੇਰੇ ਮਨ ਵਿਚ ਟਿਕਾਈ ਰੱਖ । ਹੇ ਠਾਕੁਰ ! (ਮੇਰੇ ਅੰਦਰੋਂ ਕਾਮਾਦਿਕ) ਪੰਜੇ ਚੋਰ ਕੱਢ ਦੇ, ਮੇਰੀ ਸਾਰੀ ਭਟਕਣਾ ਅੱਗ ਵਿਚ ਸਾੜ ਦੇ ।੧।

(ਹੇ ਪ੍ਰਭੂ ! ਮੇਰੇ ਉਤੇ ਇਹ ਮੇਹਰ ਕਰ—) ਜੋ ਕੁਝ ਤੂੰ ਕਰਦਾ ਹੈਂ, ਉਸੇ ਨੂੰ (ਮੇਰਾ ਮਨ) ਚੰਗਾ ਮੰਨੇ । (ਹੇ ਪ੍ਰਭੂ ! ਮੇਰੇ ਅੰਦਰੋਂ) ਵਿਤਕਰਿਆਂ ਦਾ ਚੰਗਾ ਲੱਗਣਾ ਕੱਢ ਦੇ । ਹੇ ਪ੍ਰਭੂ ! ਤੂੰ ਹੀ ਨਾਨਕ ਨੂੰ ਸਭ ਦਾਤਾਂ ਦੇਣ ਵਾਲਾ ਹੈਂ । (ਨਾਨਕ ਦੀ ਇਹ ਅਰਜ਼ੋਈ ਹੈ—) ਸੰਤਾਂ ਦੀ ਸੰਗਤਿ ਵਿਚ ਰੱਖ ਕੇ ਮੈਨੂੰ (ਨਾਨਕ ਨੂੰ ਕਾਮਾਦਿਕ ਤਸਕਰਾਂ ਤੋਂ) ਬਚਾ ਲੈ ।੨।੩।੧੧੯।

**ਬਿਲਾਵਲੁ ਮਹਲਾ ੫ ॥ ਐਸੀ ਦੀਖਿਆ ਜਨ ਸਿਉ ਮੰਗਾ ॥ ਤੁਮ੍ਰੋ ਧਿਆਨੁ ਤੁਮ੍ਾਰੋ ਰੰਗਾ ॥ ਤੁਮ੍ਰੀ ਸੇਵਾ ਤੁਮ੍ਾਰੇ ਅੰਗਾ ॥੧॥ ਰਹਾਉ ॥ ਜਨ ਕੀ ਟਹਲ ਸੰਭਾਖਨੁ ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ ॥ ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨੰਤ ਤਰੰਗਾ ॥੧॥ ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥ ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥੨॥੪॥੧੨੦॥ {ਪੰਨਾ ੮੨੮}**

**ਪਦ ਅਰਥ** :—ਦੀਖਿਆ—ਸਿੱਖਿਆ । ਜਨ ਸਿਉ—(ਹੇ ਪ੍ਰਭੂ ! ਤੇਰੇ) ਜਨਾਂ ਪਾਸੋਂ । ਮੰਗਾ—ਮੰਗਾਂ, ਮੈਂ ਮੰਗਦਾ ਹਾਂ । ਰੰਗਾ—ਰੰਗ, ਪ੍ਰੇਮ । ਅੰਗਾ—ਅੰਗ, ਨਾਲ ।੧।ਰਹਾਉ।

ਸੰਭਾਖਨੁ—ਬੋਲ-ਚਾਲ । ਜਿਉ—ਨਾਲ । ਊਠਨੁ ਬੈਠਨੁ—ਬਹਿਣ-ਖਲੋਣ, ਮੇਲ-ਜੋਲ । ਕੈ ਸੰਗਾ—ਦੇ ਨਾਲ । ਚਰ ਰਜ—ਚਰਨਾਂ ਦੀ ਰਜ, ਚਰਨਾਂ ਦੀ ਧੂੜ । ਮੁਖਿ—ਮੂੰਹ ਉਤੇ । ਅਨਤ—ਅਨੰਤ, ਬੇਅੰਤ । ਤਰੰਗਾ—ਲਹਿਰਾਂ ।੧।

ਕੋਟੀ—ਕ੍ਰੋੜਾਂ । ਮਜਨੁ—ਇਸ਼ਨਾਨ, ਚੁੱਭੀ । ਹਰੇ—ਦੂਰ ਕੀਤੇ । ਕਲੰਗਾ—ਕਲੰਕ, ਪਾਪ ।੧।

**ਅਰਥ** :—(ਹੇ ਪ੍ਰਭੂ ! ਤੇਰੇ) ਸੇਵਕਾਂ ਪਾਸੋਂ ਮੈਂ ਇਹ ਸਿੱਖਿਆ ਮੰਗਦਾ ਹਾਂ ਕਿ ਤੇਰੇ ਹੀ ਚਰਨਾਂ ਦਾ ਧਿਆਨ, ਤੇਰਾ ਹੀ ਪ੍ਰੇਮ (ਮੇਰੇ ਅੰਦਰ ਬਣਿਆ ਰਹੇ) ਤੇਰੀ ਹੀ ਸੇਵਾ ਭਗਤੀ ਕਰਦਾ ਰਹਾਂ, ਤੇਰੇ ਹੀ ਚਰਨਾਂ ਵਿਚ ਜੁੜਿਆ ਰਹਾਂ ।੧।ਰਹਾਉ।

(ਹੇ ਪ੍ਰਭੂ ! ਤੇਰੇ ਸੇਵਕਾਂ ਪਾਸੋਂ ਮੈਂ ਇਹ ਦਾਨ ਮੰਗਦਾ ਹਾਂ ਕਿ ਤੇਰੇ) ਸੇਵਕਾਂ ਦੀ ਮੈਂ ਟਹਿਲ ਕਰਦਾ ਰਹਾਂ, ਤੇਰੇ ਸੇਵਕਾਂ ਨਾਲ ਹੀ ਮੇਰਾ ਬੋਲ-ਚਾਲ ਰਹੇ, ਮੇਰਾ ਮੇਲ-ਜੋਲ ਭੀ ਤੇਰੇ ਸੇਵਕਾਂ ਨਾਲ ਹੀ ਰਹੇ । ਤੇਰੇ ਸੇਵਕਾਂ ਦੇ ਚਰਨਾਂ ਦੀ ਧੂੜ ਮੇਰੇ ਮੂੰਹ-ਮੱਥੇ ਉਤੇ ਲੱਗਦੀ ਰਹੇ—ਇਹ ਚਰਨ-ਧੂੜ (ਮਾਇਆ ਦੀਆਂ) ਅਨੇਕਾਂ ਲਹਿਰਾਂ ਪੈਦਾ ਕਰਨ ਵਾਲੀਆਂ ਆਸਾਂ ਨੂੰ ਸ਼ਾਂਤ ਕਰ ਦੇਂਦੀ ਹੈ ।੧।

ਹੇ ਨਾਨਕ ! ਪਰਮਾਤਮਾ ਦੇ ਸੇਵਕ ਐਸੇ ਹਨ ਕਿ ਉਹਨਾਂ ਦੀ ਸੋਭਾ ਦਾਗ਼-ਹੀਨ ਹੁੰਦੀ ਹੈ, ਸੇਵਕਾਂ ਦੇ ਚਰਨ ਗੰਗਾ ਆਦਿਕ ਕ੍ਰੋੜਾਂ ਤੀਰਥਾਂ ਦੇ ਤੁੱਲ ਹਨ । ਜਿਸ ਮਨੁੱਖ ਨੇ ਪ੍ਰਭੂ ਦੇ ਸੇਵਕਾਂ ਦੀ ਚਰਨ-ਧੂੜ ਵਿਚ ਇਸ਼ਨਾਨ ਕਰ ਲਿਆ, ਉਸ ਦੇ ਅਨੇਕਾਂ ਜਨਮਾਂ ਦੇ (ਕੀਤੇ ਹੋਏ) ਪਾਪ ਦੂਰ ਹੋ ਜਾਂਦੇ ਹਨ ।੨।੪।੧੨੦।

**ਬਿਲਾਵਲੁ ਮਹਲਾ ੫ ॥ ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥ ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ ਪਿਤਾ ਕਿਰਪਾਲ ॥੧॥ ਰਹਾਉ ॥ ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਰੀ ਘਾਲ ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨਹੁ ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥ ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ**

**ਜਾਨਹੁ ਹਾਲ ॥ ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥੨॥੫॥੧੨੧॥ {ਪੰਨਾ ੮੨੮}**

**ਪਦ ਅਰਥ** :—ਜਿਉ ਭਾਵੈ—ਜਿਵੇਂ ਤੈਨੂੰ ਚੰਗਾ ਲੱਗੇ, ਜਿਵੇਂ ਹੋ ਸਕੇ । ਮੋਹਿ—ਮੈਨੂੰ । ਪ੍ਰਤਿਪਾਲ—ਬਚਾ ਲੈ । ਹਮ—ਅਸੀ (ਜੀਵ) । ਬਾਰਿਕ—ਬੱਚੇ ।੧।ਰਹਾਉ।

ਮੋਹਿ ਨਿਰਗੁਣ—ਮੈਂ ਗੁਣ ਹੀਨ ਵਿਚ । ਸਾਕਉ—ਸਾਕਉਂ । ਪਹੁਚਿ ਨ ਸਾਕਉ—ਮੈਂ ਪਹੁੰਚ ਨਹੀਂ ਸਕਦਾ, ਮੈਂ ਮੁੱਲ ਨਹੀਂ ਪਾ ਸਕਦਾ, ਮੈਂ ਕਦਰ ਨਹੀਂ ਜਾਣ ਸਕਦਾ । ਘਾਲ—ਮੇਹਨਤ, ਉਹ ਮੇਹਨਤ ਜੋ ਤੂੰ ਸਾਨੂੰ ਪਾਲਣ ਲਈ ਕਰਦਾ ਹੈਂ । ਗਤਿ—ਆਤਮਕ ਹਾਲਤ । ਮਿਤਿ—ਮਾਪ । ਤੁਮਰੀ ਗਤਿ ਮਿਤਿ—ਤੇਰੀ ਆਤਮਕ ਅਵਸਥਾ ਤੇਰਾ ਮਾਪ, ਤੂੰ ਕਿਹੋ ਜਿਹਾ ਹੈਂ ਅਤੇ ਕੇਡਾ ਵੱਡਾ ਹੈਂ । ਜੀਉ—ਜਿੰਦ । ਪਿੰਡੁ—ਸਰੀਰ । ਸਭੁ—ਸਾਰਾ । ਮਾਲ—ਸਰਮਾਇਆ ।੧।

ਅੰਤਰਜਾਮੀ—ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ! ਪੁਰਖ—ਹੇ ਸਰਬ-ਵਿਆਪਕ ! ਅਨਬੋਲਤ—ਬਿਨਾ ਬੋਲਣ ਦੇ । ਸੀਤਲੁ—ਠੰਢਾ-ਠਾਰ, ਸ਼ਾਂਤ । ਪ੍ਰਭ—ਹੇ ਪ੍ਰਭੂ ! ਨਿਹਾਲ—ਤੱਕ, ਵੇਖ । ਨਦਰਿ—ਮੇਹਰ ਦੀ ਨਿਗਾਹ ਨਾਲ ।੨।

**ਅਰਥ** :—ਹੇ ਪ੍ਰਭੂ ! ਜਿਵੇਂ ਹੋ ਸਕੇ, ਤਿਵੇਂ (ਔਗੁਣਾਂ ਤੋਂ) ਮੇਰੀ ਰਾਖੀ ਕਰ । ਹੇ ਪਾਰਬ੍ਰਹਮ ! ਹੇ ਪਰਮੇਸਰ ! ਹੇ ਸਤਿਗੁਰੂ ! ਅਸੀ (ਜੀਵ) ਤੁਹਾਡੇ ਹਾਂ, ਤੁਸੀ ਸਾਡੇ ਪਾਲਣਹਾਰ ਪਿਤਾ ਹੋ ।੧।ਰਹਾਉ।

ਹੇ ਪ੍ਰਭੂ ! ਮੈਂ ਗੁਣ-ਹੀਨ ਵਿਚ ਕੋਈ ਭੀ ਗੁਣ ਨਹੀਂ ਹੈ, ਮੈਂ ਉਸ ਮੇਹਨਤ ਦੀ ਕਦਰ ਨਹੀਂ ਜਾਣ ਸਕਦਾ (ਜੋ ਤੂੰ ਅਸਾਂ ਜੀਵਾਂ ਦੀ ਪਾਲਨਾ ਵਾਸਤੇ ਕਰ ਰਿਹਾ ਹੈਂ) । ਹੇ ਪ੍ਰਭੂ ! ਤੂੰ ਕਿਹੋ ਜਿਹਾ ਹੈਂ ਅਤੇ ਕੇਡਾ ਵੱਡਾ ਹੈਂ—ਇਹ ਗੱਲ ਤੂੰ ਆਪ ਹੀ ਜਾਣਦਾ ਹੈਂ । (ਅਸਾਂ ਜੀਵਾਂ ਦਾ ਇਹ) ਸਰੀਰ ਤੇ ਜਿੰਦ ਤੇਰਾ ਹੀ ਦਿੱਤਾ ਹੋਇਆ ਸਰਮਾਇਆ ਹੈ ।੧।

ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ! ਹੇ ਸਰਬ-ਵਿਆਪਕ ਮਾਲਕ ! ਬਿਨਾ ਸਾਡੇ ਬੋਲਣ ਦੇ ਹੀ ਤੂੰ ਸਾਡਾ ਹਾਲ ਜਾਣਦਾ ਹੈਂ । ਹੇ ਨਾਨਕ ! (ਆਖ—) ਹੇ ਪ੍ਰਭੂ ਜੀ ! ਮੇਹਰ ਦੀ ਨਿਗਾਹ ਨਾਲ ਮੇਰੇ ਵਲ ਤੱਕ, ਤਾ ਕਿ ਮੇਰਾ ਤਨ ਮੇਰਾ ਮਨ ਠੰਢਾ-ਠਾਰ ਹੋ ਜਾਏ ।੨।੫।੧੨੧।

**ਬਿਲਾਵਲੁ ਮਹਲਾ ੫ ॥ ਰਾਖੁ ਸਦਾ ਪ੍ਰਭ ਅਪਨੈ ਸਾਥ ॥ ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ ॥੧॥ ਰਹਾਉ ॥ ਰੰਕ ਤੇ ਰਾਉ ਕਰਤ ਖਿਨ ਭੀਤਰਿ ਪ੍ਰਭੁ ਮੇਰੋ ਅਨਾਥ ਕੋ ਨਾਥ ॥ ਜਲਤ ਅਗਨਿ ਮਹਿ ਜਨ ਆਪਿ ਉਧਾਰੇ ਕਰਿ ਅਪੁਨੇ ਦੇ ਰਾਖੇ ਹਾਥ ॥੧॥ ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ ॥ ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ ॥੨॥੬॥੧੨੨॥ {ਪੰਨਾ ੮੨੮}**

**ਪਦ ਅਰਥ** :—ਅਪਨੈ ਸਾਥ—ਆਪਣੇ ਨਾਲ, ਆਪਣੇ ਚਰਨਾਂ ਵਿਚ । ਪ੍ਰਭ—ਹੇ ਪ੍ਰਭੂ ! ਹਮਰੋ—ਅਸਾਡਾ । ਮਨ ਮੋਹਨੁ—ਮਨ ਨੂੰ ਮੋਹਣ ਵਾਲਾ । ਸਗਲ—ਸਾਰਾ । ਅਕਾਥ—ਅਕਾਰਥ ।੧।ਰਹਾਉ।

ਰੰਕ—ਕੰਗਾਲ । ਤੇ—ਤੋਂ । ਰਾਉ—ਰਾਜਾ । ਭੀਤਰਿ—ਵਿਚ । ਕੋ—ਦਾ । ਨਾਥ—ਖਸਮ । ਜਲਤ—ਸੜਦਿਆਂ ਨੂੰ । ਉਧਾਰੇ—ਬਚਾ ਲੈਂਦਾ ਹੈ । ਕਰਿ—ਬਣਾ ਕੇ । ਦੇ ਹਾਥ—ਹੱਥ ਦੇ ਕੇ ।੧।

ਸੀਤਲ—ਠੰਢ ਦੇਣ ਵਾਲਾ, ਸ਼ਾਂਤੀ ਦੇਣ ਵਾਲਾ । ਤ੍ਰਿਪਤੇ—ਰੱਜ ਜਾਂਦੇ ਹਨ । ਸਿਮਰਤ—ਸਿਮਰਦਿਆਂ । ਸ੍ਰਮ—ਥਕੇਵੇਂ, ਦੌੜ-ਭੱਜਾਂ, ਭਟਕਣਾ । ਸਗਲੇ—ਸਾਰੇ । ਨਿਧਿ ਨਿਧਾਨ—ਖ਼ਜ਼ਾਨਿਆਂ ਦਾ ਖ਼ਜ਼ਾਨਾ । ਸੇਵਾ—ਭਗਤੀ । ਅਵਰ—ਹੋਰ । ਸਿਆਨਪ—ਚਤੁਰਾਈ ।੨।

**ਅਰਥ** :—ਹੇ ਪ੍ਰਭੂ ! ਸਾਨੂੰ ਤੂੰ ਸਦਾ ਆਪਣੇ ਚਰਨਾਂ ਵਿਚ ਟਿਕਾਈ ਰੱਖ । ਤੂੰ ਸਾਡਾ ਪਿਆਰਾ ਹੈਂ, ਤੂੰ ਸਾਡੇ ਮਨ ਨੂੰ ਖਿੱਚ ਪਾਣ ਵਾਲਾ ਹੈਂ । ਤੈਥੋਂ ਵਿਛੁੜ ਕੇ (ਅਸਾਂ ਜੀਵਾਂ ਦੀ) ਸਾਰੀ ਹੀ ਜ਼ਿੰਦਗੀ ਵਿਅਰਥ ਹੈ ।੧।ਰਹਾਉ।

ਹੇ ਭਾਈ ! ਮੇਰਾ ਪ੍ਰਭੂ ਨਿਖਸਮਿਆਂ ਦਾ ਖਸਮ ਹੈ, ਇਕ ਖਿਨ ਵਿਚ ਕੰਗਾਲ ਨੂੰ ਰਾਜਾ ਬਣਾ ਦੇਂਦਾ ਹੈ (ਤ੍ਰਿਸ਼ਨਾ ਦੀ) ਅੱਗ ਵਿਚ ਸੜਦਿਆਂ ਨੂੰ ਸੇਵਕ ਬਣਾ ਕੇ ਆਪ ਬਚਾ ਲੈਂਦਾ ਹੈ, ਆਪਣੇ ਬਣਾ ਕੇ ਹੱਥ ਦੇ ਕੇ, ਉਹਨਾਂ ਦੀ ਰੱਖਿਆ ਕਰਦਾ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਸ਼ਾਂਤੀ ਦੇਣ ਵਾਲਾ ਆਨੰਦ ਮਿਲ ਜਾਂਦਾ ਹੈ, ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ, (ਮਾਇਆ ਦੀ ਖ਼ਾਤਰ) ਸਾਰੀਆਂ ਭਟਕਣਾਂ ਮੁੱਕ ਜਾਂਦੀਆਂ ਹਨ । ਹੇ ਨਾਨਕ ! ਪਰਮਾਤਮਾ ਦੀ ਸੇਵਾ-ਭਗਤੀ ਹੀ ਸਾਰੇ ਖ਼ਜ਼ਾਨਿਆਂ ਦਾ ਖ਼ਜ਼ਾਨਾ ਹੈ । (ਮਾਇਆ ਦੀ ਖ਼ਾਤਰ ਵਰਤੀ ਹੋਈ) ਹੋਰ ਸਾਰੀ ਚਤੁਰਾਈ (ਪ੍ਰਭੂ ਦੀ ਸੇਵਾ-ਭਗਤੀ ਦੇ ਸਾਹਮਣੇ) ਵਿਅਰਥ ਹੈ ।੨।੬।੧੨੨।

**ਬਿਲਾਵਲੁ ਮਹਲਾ ੫ ॥ ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥ ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ ਰਹਾਉ ॥ ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਹਾਰੋ ਹਮਰੇ ਦੋਖ ਰਿਦੈ ਮਤ ਧਾਰਹੁ ॥ ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮ ਹੀ ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ ॥੧॥ ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥ ਜਨ ਨਾਨਕ ਪਿਆਸ ਚਰਨ ਕਮਲਨ੍ਹ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ ॥੨॥੭॥੧੨੩॥ {ਪੰਨਾ ੮੨੯}**

**ਪਦ ਅਰਥ** :—ਕਉ—ਨੂੰ । ਕਬਹੁ—ਕਦੇ ਭੀ । ਉਰਿ—ਛਾਤੀ ਨਾਲ । ਸੁਆਮੀ—ਹੇ ਮਾਲਕ ! ਪ੍ਰਭ—ਹੇ ਪ੍ਰਭੂ ! ਪੂਰਬ—ਪਹਿਲੀ । ਗੋਬਿੰਦ—ਹੇ ਗੋਬਿੰਦ ! ।੧।ਰਹਾਉ।

ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਾਵਨ—ਪਵਿੱਤਰ (ਕਰਨਾ) । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਤੁਮ੍ਹਾਰੋ—{ਅੱਖਰ 'ਮ' ਦੇ ਹੇਠ ਅੱਧਾ 'ਹ' ਹੈ} । ਦੋਖ—ਐਬ । ਰਿਦੈ—ਹਿਰਦੇ ਵਿਚ । ਮਤ—ਨਾਹ । ਧਾਰਹੁ—ਟਿਕਾਓ । ਜੀਵਨ ਪ੍ਰਾਨ—ਜਿੰਦ-ਜਾਨ । ਪਟਲੁ—ਪਰਦਾ । ਕਰਿ—ਕਰ ਕੇ । ਜਾਰਹੁ—ਸਾੜ ਦੇ ।੧।

ਬਿਹੂਨ—ਬਿਨਾ । ਮੀਨ—ਮੱਛੀ । ਕਤ—ਕਿਵੇਂ ? ਰਹਨੁ—ਟਿਕਣ, ਜੀਊਣ । ਬਾਰੋ—ਬਾਲਕ । ਕਮਲਨ੍ਹ—{ਅੱਖਰ 'ਨ' ਦੇ ਹੇਠ ਅੱਧਾ 'ਹ' ਹੈ} । ਪੇਖਿ—ਵੇਖ ਕੇ । ਸੁਆਮੀ—ਹੇ ਮਾਲਕ ! ਸਾਰੋ—ਸਾਰੇ ।੨।

**ਅਰਥ** :—ਹੇ ਮੇਰੇ ਮਾਲਕ-ਪ੍ਰਭੂ ! (ਮੈਨੂੰ) ਆਪਣੇ ਸੇਵਕ ਨੂੰ ਕਦੇ ਭੀ ਨਾਹ ਭੁਲਾਈਂ, ਮੇਰੇ ਹਿਰਦੇ ਵਿਚ ਵੱਸਿਆ ਰਹੁ । ਹੇ ਮੇਰੇ ਗੋਬਿੰਦ ! ਮੇਰੀ ਪੂਰਬਲੀ ਪ੍ਰੀਤ ਨੂੰ ਚੇਤੇ ਰੱਖੀਂ ।੧।ਰਹਾਉ।

ਹੇ ਪ੍ਰਭੂ ! ਤੇਰਾ ਮੁੱਢ-ਕਦੀਮਾਂ ਦਾ ਸੁਭਾਉ ਹੈ ਕਿ ਤੂੰ ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿੱਤਰ ਕਰ ਦੇਂਦਾ ਹੈਂ । ਹੇ ਪ੍ਰਭੂ ! ਮੇਰੇ ਐਬ (ਭੀ) ਆਪਣੇ ਹਿਰਦੇ ਵਿਚ ਨਾਹ ਰੱਖੀਂ । ਹੇ ਹਰੀ ! ਤੂੰ ਹੀ ਮੇਰੀ ਜਿੰਦ-ਜਾਨ ਹੈਂ, ਤੂੰ ਹੀ ਮੇਰਾ ਧਨ ਹੈਂ, ਤੂੰ ਹੀ ਮੇਰਾ ਸੁਖ ਹੈਂ । ਮੇਹਰ ਕਰ ਕੇ (ਮੇਰੇ ਅੰਦਰੋਂ) ਹਉਮੈ ਦਾ ਪਰਦਾ ਸਾੜ ਦੇ ।੧।

ਹੇ ਮੇਰੇ ਮਾਲਕ-ਪ੍ਰਭੂ ! ਪਾਣੀ ਤੋਂ ਬਿਨਾ ਮੱਛੀ ਕਦੇ ਜੀਊਂਦੀ ਨਹੀਂ ਰਹਿ ਸਕਦੀ । ਦੁੱਧ ਤੋਂ ਬਿਨਾ ਬੱਚਾ ਨਹੀਂ ਰਹਿ ਸਕਦਾ । (ਤਿਵੇਂ ਤੇਰੇ) ਦਾਸ ਨਾਨਕ ਨੂੰ ਤੇਰੇ ਸੋਹਣੇ ਚਰਨਾਂ ਦੇ ਦਰਸਨ ਦੀ ਪਿਆਸ ਹੈ, ਦਰਸਨ ਕਰ ਕੇ (ਤੇਰੇ ਸੇਵਕ ਨੂੰ) ਸਾਰੇ ਹੀ ਸੁਖ ਪ੍ਰਾਪਤ ਹੋ ਜਾਂਦੇ ਹਨ ।੨।੭।੧੨੩।

**ਬਿਲਾਵਲੁ ਮਹਲਾ ੫ ॥ ਆਗੈ ਪਾਛੈ ਕੁਸਲੁ ਭਇਆ ॥ ਗੁਰਿ ਪੂਰੈ ਪੂਰੀ ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ ॥੧॥ ਰਹਾਉ ॥ ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ ॥ ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ ॥੧॥ ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ ਕਰਿ ਕਿਰਪਾ ਅਪੁਨਾ ਕਰਿ ਲਇਆ ॥ ਅਤੁਲ ਬਡਾਈ ਅਚੁਤ ਅਬਿਨਾਸੀ ਨਾਨਕੁ ਉਚਰੈ ਹਰਿ ਕੀ ਜਇਆ ॥੨॥੮॥੧੨੪॥ {ਪੰਨਾ ੮੨੯}**

**ਪਦ ਅਰਥ** :—ਆਗੈ—ਪਰਲੋਕ ਵਿਚ । ਪਾਛੈ—ਇਸ ਲੋਕ ਵਿਚ । ਕੁਸਲੁ—ਸੁਖ । ਭਇਆ—ਹੋ ਗਿਆ, ਹੋ ਜਾਂਦਾ ਹੈ । ਗੁਰਿ—ਗੁਰੂ ਨੇ । ਰਾਖੀ—(ਵਿਕਾਰਾਂ ਦੇ ਟਾਕਰੇ ਤੇ ਇੱਜ਼ਤ) ਰੱਖੀ । ਪਾਰਬ੍ਰਹਮਿ—ਪਾਰਬ੍ਰਹਮ ਨੇ । ਪ੍ਰਭਿ—ਪ੍ਰਭੂ ਨੇ । ਮਇਆ—ਦਇਆ ।੧।ਰਹਾਉ।

ਮਨਿ—ਮਨ ਵਿਚ । ਤਨਿ—ਤਨ ਵਿਚ । ਰਵਿ ਰਹਿਆ—ਹਰ ਵੇਲੇ ਮੌਜੂਦ ਰਹਿੰਦਾ ਹੈ । ਸਗਲਾ—ਸਾਰਾ । ਸਹਜ—ਆਤਮਕ ਅਡੋਲਤਾ । ਦੂਤ—ਵੈਰੀ । ਦੁਸਟ—ਭੈੜੇ ਵਿਕਾਰ । ਸਭਿ—ਸਾਰੇ । ਖਇਆ—ਖੈ, ਨਾਸ ।੧।

ਪ੍ਰਭਿ—ਪ੍ਰਭੂ ਨੇ । ਕਰਿ—ਕਰ ਕੇ । ਕਰਿ ਲਇਆ—ਬਣਾ ਲਿਆ, ਬਣਾ ਲੈਂਦਾ ਹੈ । ਅਤੁਲ—ਜੋ ਤੋਲੀ ਨਾਹ ਜਾ ਸਕੇ, ਜਿਸ ਦੇ ਬਰਾਬਰ ਦੀ ਹੋਰ ਕੋਈ ਚੀਜ਼ ਨਾਹ ਹੋਵੇ, ਬੇ-ਮਿਸਾਲ । ਅਚੁਤ—ਅੱਚੁਤ { ਚੁਤ—ਡਿੱਗਾ ਹੋਇਆ} ਜੋ ਡਿੱਗ ਨਾਹ ਸਕੇ, ਕਦੇ ਨਾਹ ਡਿੱਗ ਸਕਣ ਵਾਲਾ । ਨਾਨਕੁ ਉਚਰੈ—ਨਾਨਕ ਉਚਾਰਦਾ ਹੈ । ਜਇਆ—ਜੈ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਉਤੇ ਪਾਰਬ੍ਰਹਮ ਨੇ ਪ੍ਰਭੂ ਨੇ ਮੇਹਰ ਕਰ ਦਿੱਤੀ, ('ਦੂਤ ਦੁਸਟ' ਦੇ ਟਾਕਰੇ ਤੇ) ਪੂਰੇ ਗੁਰੂ ਨੇ (ਜਿਸ ਮਨੁੱਖ ਦੀ) ਇੱਜ਼ਤ ਚੰਗੀ ਤਰ੍ਹਾਂ ਬਚਾ ਲਈ, ਉਸ ਮਨੁੱਖ ਵਾਸਤੇ ਇਸ ਲੋਕ ਵਿਚ ਅਤੇ ਪਰਲੋਕ ਵਿਚ ਸੁਖ ਬਣਿਆ ਰਹਿੰਦਾ ਹੈ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਦੀ ਇੱਜ਼ਤ ਪੂਰਾ ਗੁਰੂ ਬਚਾਂਦਾ ਹੈ, ਉਸ ਦੇ) ਮਨ ਵਿਚ ਹਿਰਦੇ ਵਿਚ ਪ੍ਰੀਤਮ ਹਰੀ ਹਰ ਵੇਲੇ ਵੱਸਿਆ ਰਹਿੰਦਾ ਹੈ, ਉਸ ਦੇ ਸਾਰੇ ਦੁੱਖ ਦਰਦ ਮਿਟ ਜਾਂਦੇ ਹਨ । ਉਹ (ਹਰ ਵੇਲੇ ਪ੍ਰਭੂ ਦੇ) ਗੁਣ ਗਾਂਦਾ ਰਹਿੰਦਾ ਹੈ (ਜਿਸ ਦੀ ਬਰਕਤ ਨਾਲ ਉਸ ਦੇ ਅੰਦਰ) ਸ਼ਾਂਤੀ ਅਤੇ ਅਡੋਲਤਾ ਦੇ ਆਨੰਦ ਬਣੇ ਰਹਿੰਦੇ ਹਨ, (ਕਾਮਾਦਿਕ) ਸਾਰੇ (ਉਸ ਦੇ) ਦੋਖੀ ਵੈਰੀ ਨਾਸ ਹੋ ਜਾਂਦੇ ਹਨ ।੧।

(ਹੇ ਭਾਈ ! ਪੂਰਾ ਗੁਰੂ ਜਿਸ ਮਨੁੱਖ ਦੀ ਇੱਜ਼ਤ ਬਚਾਂਦਾ ਹੈ) ਪਰਮਾਤਮਾ ਉਸ ਦਾ ਕੋਈ ਗੁਣ ਔਗੁਣ ਨਹੀਂ ਪੜਤਾਲਦਾ, ਮੇਹਰ ਕਰ ਕੇ ਉਸ ਨੂੰ ਪ੍ਰਭੂ ਆਪਣਾ (ਸੇਵਕ) ਬਣਾ ਲੈਂਦਾ ਹੈ । ਹੇ ਭਾਈ ! ਅਟੱਲ ਅਤੇ ਅਬਿਨਾਸ਼ੀ ਪਰਮਾਤਮਾ ਦੀ ਤਾਕਤ ਬੇ-ਮਿਸਾਲ ਹੈ । ਨਾਨਕ ਸਦਾ ਉਸੇ ਪ੍ਰਭੂ ਦੀ ਜੈ ਜੈਕਾਰ ਉਚਾਰਦਾ ਰਹਿੰਦਾ ਹੈ ।੨।੮।੧੨੪।

ਬਿਲਾਵਲੁ ਮਹਲਾ ੫ ॥ ਬਿਨੁ ਭੈ ਭਗਤੀ ਤਰਨੁ ਕੈਸੇ ॥ ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥੧॥ ਰਹਾਉ ॥ ਸਿਮਰਨੁ ਨਹੀ ਆਵਤ, ਫਿਰਤ ਮਦ ਮਾਵਤ, ਬਿਖਿਆ ਰਾਤਾ ਸੁਆਨ ਜੈਸੇ ॥ ਅਉਧ ਬਿਹਾਵਤ ਅਧਿਕ ਮੋਹਾਵਤ ਪਾਪ ਕਮਾਵਤ ਬੁਡੇ ਐਸੇ ॥੧॥ ਸਰਨਿ ਦੁਖ ਭੰਜਨ, ਪੁਰਖ ਨਿਰੰਜਨ, ਸਾਧੂ ਸੰਗਤਿ ਰਵਣੁ ਜੈਸੇ ॥ ਕੇਸਵ ਕਲੇਸ ਨਾਸ ਅਘ ਖੰਡਨ, ਨਾਨਕ ਜੀਵਤ ਦਰਸ ਦਿਸੇ ॥੨॥੯॥੧੨੫॥ {ਪੰਨਾ ੮੨੯}

ਪਦ ਅਰਥ :—ਭੈ ਬਿਨੁ—(ਸੰਬੰਧਕ 'ਬਿਨੁ' ਦੇ ਕਾਰਨ ਲਫ਼ਜ਼ 'ਭਉ' ਤੋਂ 'ਭੈ' ਬਣ ਗਿਆ ਹੈ} ਡਰ-ਅਦਬ ਤੋਂ ਬਿਨਾ । ਤਰਨੁ—ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ । ਕੈਸੇ—ਕਿਵੇਂ ? ਅਨੁਗ੍ਰਹੁ—ਦਇਆ, ਕਿਰਪਾ । ਪਤਿਤ ਉਧਾਰਨ—ਹੇ ਵਿਕਾਰੀਆਂ ਨੂੰ ਬਚਾਣ ਵਾਲੇ ! ਸੁਆਮੀ—ਹੇ ਮਾਲਕ ! ਆਪ ਭਰੋਸੇ—ਆਪ ਦੇ ਆਸਰੇ, ਤੇਰੇ ਆਸਰੇ । ਰਾਖ—ਮਦਦ ਕਰ ।੧।ਰਹਾਉ।

ਨਹੀ ਆਵਤ—ਨਹੀਂ ਆਉਂਦਾ, ਜਾਚ ਨਹੀਂ । ਮਦ—ਨਸ਼ਾ । ਮਾਵਤ—ਮਸਤ । ਬਿਖਿਆ—ਮਾਇਆ । ਰਾਤਾ—ਰੰਗਿਆ ਹੋਇਆ, ਮਗਨ । ਸੁਆਨ ਜੈਸੇ—ਜਿਵੇਂ ਕੁੱਤਾ (ਭਟਕਦਾ ਫਿਰਦਾ ਹੈ) । ਅਉਧ—ਉਮਰ । ਅਧਿਕ—ਬਹੁਤ । ਮੋਹਾਵਤ—ਠੱਗਿਆ ਜਾਂਦਾ ਹੈ । ਬੁਡੇ—ਡੁੱਬਦੇ ਜਾਂਦੇ ਹਨ । ਐਸੇ—ਇਉਂ ।੧।

ਦੁਖ ਭੰਜਨ—ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਪੁਰਖ—ਹੇ ਸਰਬ-ਵਿਆਪਕ ! ਨਿਰੰਜਨ—ਹੇ ਮਾਇਆ ਦੇ ਪ੍ਰਭਾਵ ਤੋਂ ਪਰੇ ! ਰਵਣੁ—ਸਿਮਰਨ । ਜੈਸੇ—ਜਿਵੇਂ ਹੋ ਸਕੇ । ਕੇਸਵ—ਹੇ ਕੇਸ਼ਵ ! ਹੇ ਸੋਹਣੇ ਕੇਸਾਂ ਵਾਲੇ {ਕੇ_ਾ: ਪ੍ਰ_ਯਾ: ਸਤਿ ਅਯ} । ਕਲੇਸ ਨਾਸ—ਹੇ ਕਲੇਸ਼ਾਂ ਦੇ ਨਾਸ ਕਰਨ ਵਾਲੇ ! ਅਘ ਖੰਡਨ—ਹੇ ਪਾਪਾਂ ਦੇ ਨਾਸ ਕਰਨ ਵਾਲੇ ! ਦਿਸੇ—ਦਿੱਸਿਆਂ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਡਰ-ਅਦਬ ਮਨ ਵਿਚ ਵਸਾਣ ਤੋਂ ਬਿਨਾ, ਭਗਤੀ ਕਰਨ ਤੋਂ ਬਿਨਾ ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਨਹੀਂ ਹੋ ਸਕਦਾ । ਹੇ ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲੇ ਸੁਆਮੀ ! (ਮੇਰੇ ਉਤੇ) ਮੇਹਰ ਕਰ, ਮੈਨੂੰ (ਇਹਨਾਂ ਵਿਕਾਰਾਂ ਤੋਂ) ਬਚਾਈ ਰੱਖ, ਮੈਂ ਤੇਰੇ ਹੀ ਆਸਰੇ ਹਾਂ ।੧।ਰਹਾਉ।

(ਹੇ ਪ੍ਰਭੂ ! ਤੇਰੀ ਮੇਹਰ ਤੋਂ ਬਿਨਾ ਜੀਵ ਨੂੰ ਤੇਰਾ) ਸਿਮਰਨ ਕਰਨ ਦੀ ਜਾਚ ਨਹੀਂ ਆਉਂਦੀ, ਮਾਇਆ ਦੇ ਨਸ਼ੇ ਵਿਚ ਮਸਤ ਭਟਕਦਾ ਹੈ, ਮਾਇਆ (ਦੇ ਰੰਗ) ਵਿਚ ਰੰਗਿਆ ਹੋਇਆ ਜੀਵ ਇਉਂ ਫਿਰਦਾ ਹੈ ਜਿਵੇਂ (ਹਲਕਿਆ) ਕੁੱਤਾ । ਹੇ ਪ੍ਰਭੂ ! ਜਿਉਂ ਜਿਉਂ ਉਮਰ ਬੀਤਦੀ ਹੈ, ਜੀਵ (ਵਿਕਾਰਾਂ ਦੀ ਹੱਥੀਂ) ਵਧੀਕ ਲੁੱਟੇ ਜਾਂਦੇ ਹਨ, ਬੱਸ ! ਇਉਂ ਹੀ ਪਾਪ ਕਰਦੇ ਕਰਦੇ ਸੰਸਾਰ-ਸਮੁੰਦਰ ਵਿਚ ਡੁੱਬਦੇ ਜਾਂਦੇ ਹਨ ।੧।

ਹੇ ਨਾਨਕ ! (ਆਖ—) ਹੇ ਦੁੱਖਾਂ ਦੇ ਨਾਸ ਕਰਨ ਵਾਲੇ ! ਹੇ ਸਰਬ ਵਿਆਪਕ ! ਹੇ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲੇ ! (ਮੇਹਰ ਕਰ, ਤਾ ਕਿ) ਜਿਵੇਂ ਭੀ ਹੋ ਸਕੇ (ਤੇਰਾ ਦਾਸ) ਸਾਧ ਸੰਗਤਿ ਵਿਚ (ਟਿਕ ਕੇ ਤੇਰਾ) ਸਿਮਰਨ ਕਰਦਾ ਰਹੇ । ਹੇ ਕੇਸ਼ਵ ! ਹੇ ਕਲੇਸ਼ਾਂ ਦੇ ਨਾਸ ਕਰਨ ਵਾਲੇ ! ਹੇ ਪਾਪਾਂ ਦੇ ਨਾਸ ਕਰਨ ਵਾਲੇ ! (ਤੇਰਾ ਦਾਸ) ਨਾਨਕ ਤੇਰਾ ਦਰਸਨ ਕਰ ਕੇ ਹੀ ਆਤਮਕ ਜੀਵਨ ਹਾਸਲ ਕਰਦਾ ਹੈ ।੨।੯।੧੨੫।

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯

ੴ ਸਤਿਗੁਰ ਪ੍ਰਸਾਦਿ ॥ ਆਪਹਿ ਮੇਲਿ ਲਏ ॥ ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥੧॥ ਰਹਾਉ ॥ ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ ਸਾਧਹ ਸਰਨ ਪਏ ॥ ਜਪਿ ਜਪਿ ਨਾਮੁ ਤੁਮ੍ਹਾਰੋ ਪ੍ਰੀਤਮ ਤਨ ਤੇ

ਰੋਗ ਖਏ ॥੧॥ ਮਹਾ ਮੁਗਧ ਅਜਾਨ ਅਗਿਆਨੀ ਰਾਖੇ ਧਾਰਿ ਦਏ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ ਆਵਨ ਜਾਨ ਰਹੇ ॥੨॥੧॥੧੨੬॥ {ਪੰਨਾ ੮੨੯}

**ਪਦ ਅਰਥ** :—ਆਪਹਿ—ਆਪਿ ਹੀ {ਕ੍ਰਿਆ ਵਿਸ਼ੇਸ਼ਣ 'ਹਿ' ਹੀ ਦੇ ਕਾਰਨ ਲਫ਼ਜ਼ 'ਆਪਿ' ਦੀ 'ਿ' ਉੱਡ ਜਾਂਦੀ ਹੈ} । ਤੇ—ਤੋਂ । ਦੋਖ—ਐਬ ਵਿਕਾਰ ।੧।ਰਹਾਉ।

ਅਰੁ—ਅਤੇ । ਤਜਿ—ਤਿਆਗ ਕੇ । ਚਿੰਤ ਬਿਰਾਨੀ—ਬਿਗਾਨੀ ਆਸ ਦਾ ਖ਼ਿਆਲ । ਸਾਧਹ—ਸੰਤ ਜਨਾਂ ਦੀ । ਜਪਿ—ਜਪਿ ਕੇ । ਪ੍ਰੀਤਮ—ਹੇ ਪ੍ਰੀਤਮ ! ਖਏ—ਨਾਸ ਹੋ ਗਏ ਹਨ ।੧।

ਮੁਗਧ—ਮੂਰਖ । ਦਏ—ਦਇਆ । ਧਾਰਿ—ਧਾਰ ਕੇ, ਕਰ ਕੇ । ਭੇਟਿਓ—ਮਿਲਿਆ । ਰਹੇ—ਮੁੱਕ ਗਏ ।੨।

**ਅਰਥ** :—ਹੇ ਪ੍ਰਭੂ ! ਜਦੋਂ ਤੋਂ (ਜਿਹੜੇ ਮਨੁੱਖ) ਤੇਰੀ ਸਰਨ ਆਉਂਦੇ ਹਨ, ਤਦੋਂ ਤੋਂ (ਉਹਨਾਂ ਦੇ ਸਾਰੇ) ਪਾਪ ਦੂਰ ਹੋ ਜਾਂਦੇ ਹਨ, ਕਿਉਂਕਿ ਤੂੰ ਆਪ ਹੀ ਉਹਨਾਂ ਨੂੰ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈਂ ।੧।ਰਹਾਉ।

(ਹੇ ਪ੍ਰਭੂ ! ਜਿਨ੍ਹਾਂ ਨੂੰ ਤੂੰ ਆਪਣੇ ਚਰਨਾਂ ਵਿਚ ਜੋੜਦਾ ਹੈਂ, ਉਹ ਮਨੁੱਖ) ਅਹੰਕਾਰ ਛੱਡ ਕੇ ਅਤੇ ਬਿਗਾਨੀ ਆਸ ਦਾ ਖ਼ਿਆਲ ਛੱਡ ਕੇ ਸੰਤ ਜਨਾਂ ਦੀ ਸਰਨ ਆ ਪੈਂਦੇ ਹਨ, ਅਤੇ, ਹੇ ਪ੍ਰੀਤਮ ! ਸਦਾ ਤੇਰਾ ਨਾਮ ਜਪ ਜਪ ਕੇ ਉਹਨਾਂ ਦੇ ਸਰੀਰ ਵਿਚੋਂ ਸਾਰੇ ਰੋਗ ਨਾਸ ਹੋ ਜਾਂਦੇ ਹਨ ।੧।

(ਹੇ ਪ੍ਰਭੂ ! ਜੇਹੜੇ ਮਨੁੱਖ ਤੇਰੀ ਕਿਰਪਾ ਨਾਲ ਸੰਤ ਜਨਾਂ ਦੀ ਸ਼ਰਨੀ ਪੈਂਦੇ ਹਨ, ਉਹਨਾਂ) ਵੱਡੇ ਵੱਡੇ ਮੂਰਖਾਂ ਅੰਞਾਣਾਂ ਅਤੇ ਅਗਿਆਨੀਆਂ ਨੂੰ ਭੀ ਤੂੰ ਦਇਆ ਕਰ ਕੇ (ਵਿਕਾਰਾਂ ਰੋਗਾਂ ਤੋਂ) ਬਚਾ ਲੈਂਦਾ ਹੈਂ । ਹੇ ਨਾਨਕ ! ਆਖ—(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ, (ਉਹਨਾਂ ਦੇ) ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ ।੨।੧।੧੨੬।

ਨੋਟ :—ਨਵੇਂ ਸੰਗ੍ਰਹ ਦਾ ਇਹ ਪਹਿਲਾ ਸ਼ਬਦ ਹੈ ।

ਬਿਲਾਵਲੁ ਮਹਲਾ ੫ ॥ ਜੀਵਉ ਨਾਮੁ ਸੁਨੀ ॥ ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥੧॥ ਰਹਾਉ ॥ ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ ॥ ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ ॥੧॥ ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥ ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ ॥੨॥੨॥੧੨੭॥ {ਪੰਨਾ ੮੨੯}

**ਪਦ ਅਰਥ** :—ਜੀਵਉ—ਜੀਵਉਂ, ਮੈਂ ਜੀਉ ਪੈਂਦਾ ਹਾਂ, ਮੈਨੂੰ ਆਤਮਕ ਜੀਵਨ ਮਿਲ ਜਾਂਦਾ ਹੈ । ਸੁਨੀ—ਸੁਨਿ, ਸੁਣ ਕੇ । ਜਉ—ਜਦੋਂ । ਪੁਨੀ—ਪੁੱਗ ਜਾਂਦੀ ਹੈ, ਪੂਰੀ ਹੋ ਜਾਂਦੀ ਹੈ ।੧।ਰਹਾਉ।

ਪੀਰ—ਪੀੜ । ਬਾਧੀ—ਬੱਝ ਗਈ । ਮਨਿ—ਮਨ ਵਿਚ । ਧੀਰਾ—ਧੀਰਜ । ਅਨਦ ਧੁਨੀ—ਆਨੰਦ ਦੀ ਰੌ ਨਾਲ । ਖਿਨੀ—ਇਕ ਖਿਨ ਵਾਸਤੇ ਭੀ ।੧।

ਸਿਮਰਹਿ—ਸਿਮਰਦੇ ਹਨ । ਟਿਕ—ਟੇਕ, ਸਹਾਰਾ । ਨਿਰਧਨ—ਕੰਗਾਲ । ਅਨਿਕ ਗੁਨੀ—ਹੇ ਅਨੇਕਾਂ ਗੁਣਾਂ ਦੇ ਮਾਲਕ ! ।੨।

**ਅਰਥ** :—(ਹੇ ਭਾਈ ! ਪਰਮਾਤਮਾ ਦਾ) ਨਾਮ ਸੁਣ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ (ਪਰ ਪ੍ਰਭੂ ਦਾ ਨਾਮ ਸਿਮਰਨ ਦੀ) ਇਹ ਮੇਰੀ ਆਸ ਤਦੋਂ ਪੂਰੀ ਹੁੰਦੀ ਹੈ ਜਦੋਂ ਪੂਰਾ ਗੁਰੂ (ਮੇਰੇ ਉੱਤੇ) ਬਹੁਤ ਪ੍ਰਸੰਨ ਹੁੰਦਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਦੋਂ ਮੈਂ ਨਾਮ ਜਪਦਾ ਹਾਂ, ਮੇਰੇ ਅੰਦਰੋਂ) ਪੀੜ ਦੂਰ ਹੋ ਜਾਂਦੀ ਹੈ, ਮੇਰੇ ਵਿਚ ਹੌਸਲਾ ਬਣ ਜਾਂਦਾ ਹੈ, ਮੈਂ (ਆਪਣੇ ਅੰਦਰ ਪੈਦਾ ਹੋਏ) ਆਤਮਕ ਆਨੰਦ ਦੀ ਰੌ ਨਾਲ ਮਸਤ ਹੋ ਜਾਂਦਾ ਹਾਂ, ਮੇਰੇ ਅੰਦਰ ਪ੍ਰੀਤਮ ਪ੍ਰਭੂ ਨੂੰ ਮਿਲਣ ਦਾ ਚਾਉ ਪੈਦਾ ਹੋ ਜਾਂਦਾ ਹੈ, (ਉਹ ਚਾਉ ਇਤਨਾ ਤੀਬਰ ਹੋ ਜਾਂਦਾ ਹੈ ਕਿ ਪ੍ਰਭੂ ਦੇ ਮਿਲਾਪ ਤੋਂ ਬਿਨਾ) ਇਕ ਖਿਨ ਭੀ ਰਿਹਾ ਨਹੀਂ ਜਾ ਸਕਦਾ ।੧।

ਹੇ ਮਾਲਕ ! (ਆਖ—) ਹੇ ਅਨੇਕਾਂ ਗੁਣਾਂ ਦੇ ਮਾਲਕ ਪ੍ਰਭੂ ! (ਤੇਰਾ ਨਾਮ) ਅੰਨ੍ਹੇ ਮਨੁੱਖ ਨੂੰ, ਮਾਨੋ, ਡੰਗੋਰੀ ਮਿਲ ਜਾਂਦੀ ਹੈ, ਕੰਗਾਲ ਨੂੰ ਧਨ ਮਿਲ ਜਾਂਦਾ ਹੈ । ਹੇ ਪ੍ਰਭੂ ! ਅਨੇਕਾਂ ਹੀ ਰਿਸ਼ੀ ਮੁਨੀ ਤੇਰਾ ਨਾਮ ਸਿਮਰਦੇ ਹਨ । (ਸਿਮਰਨ ਕਰਨ ਵਾਲੇ) ਅਨੇਕਾਂ ਹੀ ਭਗਤ ਅਨੇਕਾਂ ਹੀ ਸੇਵਕ, ਹੇ ਪ੍ਰਭੂ ! ਤੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤੇ ਹਨ ।੨।੨।੧੨੭।

## ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ

**ੴ ਸਤਿਗੁਰ ਪ੍ਰਸਾਦਿ ॥ ਮੋਹਨ ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ ॥ ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥੧॥ ਰਹਾਉ ॥ ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥ ਲਾਲਨੁ ਮੋਹਿ ਮਿਲਾਵਹੁ ॥ ਕਬ ਘਰਿ ਆਵੈ ਰੀ ॥੧॥ ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ ॥ ਤਬ ਰਸ ਮੰਗਲ ਗੁਨ ਗਾਵਹੁ ॥ ਆਨਦ ਰੂਪ ਧਿਆਵਹੁ ॥ ਨਾਨਕੁ ਦੁਆਰੈ ਆਇਓ ॥ ਤਉ ਮੈ ਲਾਲਨੁ ਪਾਇਓ ਰੀ ॥੨॥ ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥ ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥ ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥੧॥੧੨੮॥ {ਪੰਨਾ ੮੩੦}**

**ਪਦ ਅਰਥ** :—ਮੋਹਨ—ਹੇ ਮੋਹਨ ! ਹੇ ਪਿਆਰੇ ਪ੍ਰਭੂ ! ਹਾਵੈ—ਹਾਹੁਕੇ ਵਿਚ । ਕਜਰ—ਕੱਜਲ । ਅਭਰਣ—ਆਭਰਣ, ਗਹਿਣੇ । ਉਡੀਨੀ—ਉਦਾਸ, (ਉਡੀਕ ਵਿਚ) । ਘਰਿ—ਘਰ ਵਿਚ । ਰੀ—ਹੇ ਭੈਣ ! ਹੇ ਸੁਹਾਗਣ ਭੈਣ ! ।੧।ਰਹਾਉ।

ਸੁਹਾਗਨਿ—ਗੁਰਮੁਖਿ ਸਹੇਲੀ, ਗੁਰੂ । ਸੀਸੁ—ਸਿਰ । ਧਰਿ—ਧਰ ਕੇ । ਲਾਲਨੁ—ਸੋਹਣਾ ਲਾਲ । ਮੋਹਿ—ਮੈਨੂੰ । ਘਰਿ—ਹਿਰਦੇ-ਘਰ ਵਿਚ ।੧।

ਸਹੇਲੀ—ਹੇ ਸਹੇਲੀ ! ਮਿਲਨ ਬਾਤ—ਮਿਲਣ ਦੀ ਗੱਲ । ਕਹਉ—ਕਹਉਂ, ਮੈਂ ਦੱਸਦੀ ਹਾਂ । ਸਗਰੋ—ਸਾਰਾ । ਅਹੰ—ਅਹੰਕਾਰ । ਤਉ—ਤਦੋਂ । ਘਰ ਹੀ—ਘਰਿ ਹੀ, ਘਰ ਵਿਚ ਹੀ {ਲਫ਼ਜ਼ 'ਘਰਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਰਸ—ਆਨੰਦ । ਮੰਗਲ—ਖ਼ੁਸ਼ੀ । ਆਨਦ ਰੂਪੁ—ਉਹ ਪ੍ਰਭੂ ਜੋ ਨਿਰੋਲ ਆਨੰਦ ਹੀ ਆਨੰਦ ਹੈ । ਨਾਨਕੁ ਆਇਓ—ਨਾਨਕ ਆਇਆ ਹੈ । ਦੁਆਰੈ—ਦਰ ਤੇ ।੨।

ਰੂਪੁ ਦਿਖਾਵੈ—ਦਰਸ਼ਨ ਦੇਂਦਾ ਹੈ, ਆਪਣਾ ਰੂਪ ਵਿਖਾਂਦਾ ਹੈ । ਮੋਹਿ—ਮੈਨੂੰ । ਨੀਦ—(ਮਾਇਆ ਦੇ ਮੋਹ ਵਲੋਂ) ਬੇ-ਪਰਵਾਹੀ । ਸੁਹਾਵੈ—ਸੁਖਾਂਦੀ ਹੈ । ਤਿਖਾ—ਤ੍ਰਿਸ਼ਨਾ, ਮਾਇਆ ਦੀ ਤ੍ਰੇਹ । ਸਹਜਿ—ਆਤਮਕ ਅਡੋਲਤਾ ਵਿਚ । ਪਿਰਹਿ—ਪਿਰ ਦੀ, ਪ੍ਰਭੂ-ਪਤੀ ਦੀ । ਰਹਾਉ ਦੂਜਾ ।੧।੧੨੮।

ਨੋਟ :—ਨਵੇਂ ਸੰਗ੍ਰਹ ਦਾ ਇਹ ਪਹਿਲਾ ਸ਼ਬਦ ਹੈ । ਪਹਿਲੇ 'ਰਹਾਉ' ਵਿਚ ਪ੍ਰਸ਼ਨ ਕੀਤਾ ਸੀ ਕਿ 'ਕਬ ਘਰਿ ਆਵੈ ਰੀ' । ਬੰਦ ਨੰ: ੨ ਵਿਚ ਮਿਲਾਪ ਦਾ ਤਰੀਕਾ ਦੱਸਿਆ ਹੈ, ਦੂਜੇ 'ਰਹਾਉ' ਵਿਚ ਉੱਤਰ ਦਿਤਾ ਹੈ ਕਿ 'ਅਹੰ' ਮਿਟਾਇਆਂ 'ਮੋਹਨੁ ਲਾਲਨੁ ਪਾਇਓ ਰੀ' । ਇਹ ਸ਼ਬਦ ਦੋ ਬੰਦਾਂ ਵਾਲਾ ਹੀ ਹੈ ।

ਪੜਤਾਲ—ਪਟਹ ਤਾਲ {ਪਟਨ—ਢੋਲ} ਢੋਲ ਦੇ ਵੱਜਣ ਵਾਂਗ ਖੜਕਵਾਂ ਤਾਲ ।

**ਅਰਥ** :—ਹੇ ਮੋਹਨ-ਪ੍ਰਭੂ ! (ਜਿਵੇਂ ਪਤੀ ਤੋਂ ਵਿਛੁੜੀ ਹੋਈ ਇਸਤ੍ਰੀ ਭਾਵੇਂ ਜੀਕਰ) ਹਾਰ, ਕੱਜਲ, ਕਪੜੇ, ਗਹਿਣੇ ਪਾਂਦੀ ਹੈ, (ਪਰ ਵਿਛੋੜੇ ਦੇ ਕਾਰਨ) ਹਾਹੁਕੇ ਵਿਚ (ਉਸ ਨੂੰ) ਨੀਂਦ ਨਹੀਂ ਆਉਂਦੀ, (ਪਤੀ ਦੀ ਉਡੀਕ ਵਿਚ ਉਹ) ਹਰ ਵੇਲੇ ਉਦਾਸ ਉਦਾਸ ਰਹਿੰਦੀ ਹੈ, (ਤੇ ਸਹੇਲੀ ਪਾਸੋਂ ਪੁੱਛਦੀ ਹੈ—) ਹੇ ਭੈਣ ! (ਮੇਰਾ ਪਤੀ) ਕਦੋਂ ਘਰ ਆਵੇਗਾ (ਇਸੇ ਤਰ੍ਹਾਂ, ਹੇ ਮੋਹਨ ! ਤੈਥੋਂ ਵਿਛੁੜ ਕੇ ਮੈਨੂੰ ਸ਼ਾਂਤੀ ਨਹੀਂ ਆਉਂਦੀ) ।੧।ਰਹਾਉ।

ਹੇ ਮੋਹਨ ਪ੍ਰਭੂ ! ਮੈਂ ਗੁਰਮੁਖ ਸੁਹਾਗਣ ਦੀ ਸਰਨ ਪੈਂਦੀ ਹਾਂ, ਉਸ ਦੇ ਚਰਨਾਂ ਉਤੇ (ਆਪਣਾ) ਸਿਰ ਧਰ ਕੇ (ਪੁੱਛਦੀ ਹਾਂ—) ਹੇ ਭੈਣ ! ਮੈਨੂੰ ਸੋਹਣਾ ਲਾਲ ਮਿਲਾ ਦੇ (ਦੱਸ, ਉਹ) ਕਦੋਂ ਮੇਰੇ ਹਿਰਦੇ-ਘਰ ਵਿਚ ਆਵੇਗਾ ।੧।

(ਸੁਹਾਗਣ ਆਖਦੀ ਹੈ—) ਹੇ ਸਹੇਲੀਏ ! ਸੁਣ, ਮੈਂ ਤੈਨੂੰ ਮੋਹਨ-ਪ੍ਰਭੂ ਦੇ ਮਿਲਣ ਦੀ ਗੱਲ ਸੁਣਾਂਦੀ ਹਾਂ । ਤੂੰ (ਆਪਣੇ ਅੰਦਰੋਂ) ਸਾਰਾ ਅਹੰਕਾਰ ਦੂਰ ਕਰ ਦੇ । ਤਦੋਂ ਤੂੰ ਆਪਣੇ ਹਿਰਦੇ-ਘਰ ਵਿਚ ਹੀ ਉਸ ਸੋਹਣੇ ਲਾਲ ਨੂੰ ਲੱਭ ਲਏਂਗੀ । (ਹਿਰਦੇ-ਘਰ ਵਿਚ ਉਸ ਦਾ ਦਰਸਨ ਕਰ ਕੇ) ਫਿਰ ਤੂੰ ਖ਼ੁਸ਼ੀ ਆਨੰਦ ਪੈਦਾ ਕਰਨ ਵਾਲੇ ਹਰਿ-ਗੁਣ ਗਾਇਆ ਕਰੀਂ, ਅਤੇ ਉਸ ਪ੍ਰਭੂ ਦਾ ਸਿਮਰਨ ਕਰਿਆ ਕਰੀਂ ਜੋ ਨਿਰਾ ਆਨੰਦ ਹੀ ਆਨੰਦ-ਰੂਪ ਹੈ ।

ਹੇ ਭੈਣ ! ਨਾਨਕ (ਭੀ ਉਸ ਗੁਰੂ ਦੇ) ਦਰ ਤੇ ਆ ਗਿਆ ਹੈ, (ਗੁਰੂ ਦੇ ਦਰ ਤੇ ਆ ਕੇ) ਮੈਂ (ਨਾਨਕ ਨੇ ਹਿਰਦੇ-ਘਰ ਵਿਚ ਹੀ) ਸੋਹਣਾ ਲਾਲ ਲੱਭ ਲਿਆ ਹੈ ।੨।

ਹੇ ਭੈਣ ! (ਹੁਣ) ਮੋਹਨ ਪ੍ਰਭੂ ਮੈਨੂੰ ਦਰਸਨ ਦੇ ਰਿਹਾ ਹੈ, ਹੁਣ (ਮਾਇਆ ਦੇ ਮੋਹ ਵਲੋਂ ਪੈਦਾ ਹੋਈ) ਉਪਰਾਮਤਾ ਮੈਨੂੰ ਮਿੱਠੀ ਲੱਗ ਰਹੀ ਹੈ, ਮੇਰੀ ਸਾਰੀ ਮਾਇਆ ਦੀ ਤ੍ਰਿਸ਼ਨਾ ਮਿਟ ਗਈ ਹੈ । ਹੁਣ ਮੈਂ ਆਤਮਕ ਅਡੋਲਤਾ ਵਿਚ ਟਿਕ ਗਈ ਹਾਂ । ਪ੍ਰਭੂ-ਪਤੀ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਮੈਨੂੰ ਪਿਆਰੀਆਂ ਲੱਗ ਰਹੀਆਂ ਹਨ । ਹੇ ਭੈਣ ! ਹੁਣ ਮੈਂ ਸੋਹਣਾ ਲਾਲ ਮੋਹਣ ਲੱਭ ਲਿਆ ਹੈ ।ਰਹਾਉ ਦੂਜਾ।੧।੧੨੮।

**ਬਿਲਾਵਲੁ ਮਹਲਾ ੫ ॥ ਮੋਰੀ ਅਹੰ ਜਾਇ ਦਰਸਨ ਪਾਵਤ ਹੇ ॥ ਰਾਚਹੁ ਨਾਥ ਹੀ ਸਹਾਈ ਸੰਤਨਾ ॥ ਅਬ ਚਰਨ ਗਹੇ ॥੧॥ ਰਹਾਉ ॥ ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ ਉਲਝਿਓ ਅਲਿ ਮਕਰੰਦ ਕਮਲ ਜਿਉ ॥ ਅਨ ਰਸ ਨਹੀ ਚਾਹੈ ਏਕੈ ਹਰਿ ਲਾਹੈ ॥੧॥ ਅਨ ਤੇ ਟੂਟੀਐ ਰਿਖ ਤੇ ਛੂਟੀਐ ॥ ਮਨ ਹਰਿ ਰਸ ਘੂਟੀਐ ਸੰਗਿ ਸਾਧੂ ਉਲਟੀਐ ॥ ਅਨ ਨਾਹੀ ਨਾਹੀ ਰੇ ॥ ਨਾਨਕ ਪ੍ਰੀਤਿ ਚਰਨ ਚਰਨ ਹੇ ॥੨॥੨॥੧੨੯॥ {ਪੰਨਾ ੮੩੦}**

**ਪਦ ਅਰਥ** :—ਮੋਰੀ—ਮੇਰੀ । ਅਹੰ—ਹਉਮੈ । ਜਾਇ—ਦੂਰ ਹੋ ਜਾਂਦੀ ਹੈ । ਰਾਚਹੁ—ਰਚੇ ਰਹੋ, ਮਿਲੇ ਰਹੋ । ਸਹਾਈ ਸੰਤਨਾ—ਸੰਤਾਂ ਦੇ ਸਹਾਈ । ਅਬ—ਹੁਣ । ਗਹੇ—ਫੜੇ ਹਨ ।੧।ਰਹਾਉ।

ਆਹੇ—ਚਾਹੁੰਦਾ ਹੈ, ਪਸੰਦ ਕਰਦਾ ਹੈ । ਮਨ ਨ ਭਾਵੈ—ਮਨ ਨੂੰ ਚੰਗਾ ਨਹੀਂ ਲੱਗਦਾ {ਲਫ਼ਜ਼ 'ਮਨ' ਸੰਪ੍ਰਦਾਨ ਕਾਰਕ, ਇਕ-ਵਚਨ} । ਅਵਰੁ—ਕੋਈ ਹੋਰ ਪਦਾਰਥ । ਚਰਨਾਵੈ—ਚਰਨਾਂ ਵਲ ਹੀ ਆਉਂਦਾ ਹੈ । ਅਲਿ—ਭੌਰਾ । ਮਕਰੰਦ—ਫੁੱਲ ਦੀ ਧੂੜੀ । ਅਨ—{ਅੰਯ} ਹੋਰ । ਲਾਹੈ—ਲੱਭਦਾ ਹੈ ।੧।

ਤੇ—ਤੋਂ । ਅਨ ਤੇ—ਹੋਰ (ਪਦਾਰਥਾਂ ਦੇ ਮੋਹ) ਤੋਂ । ਟੂਟੀਐ—ਸੰਬੰਧ ਤੋੜ ਲਈਦਾ ਹੈ । ਰਿਖ—{ —ਇੰਦ੍ਰੇ । ਛੂਟੀਐ—(ਪਕੜ ਤੋਂ) ਖ਼ਲਾਸੀ ਪ੍ਰਾਪਤ ਕਰ ਲਈਦੀ ਹੈ । ਘੂਟੀਐ—ਚੁੰਘੀਦਾ ਹੈ । ਸਾਧੂ—ਗੁਰੂ । ਸੰਗਿ—ਸੰਗਤਿ ਵਿਚ । ਉਲਟੀਐ—(ਬ੍ਰਿਤੀ) ਪਰਤ ਜਾਂਦੀ ਹੈ । ਰੇ—ਹੇ ਭਾਈ ! ।੨।

**ਅਰਥ** :—ਹੇ ਭਾਈ ! ਸੰਤਾਂ ਦੇ ਸਹਾਈ ਖਸਮ-ਪ੍ਰਭੂ ਦੇ ਚਰਨਾਂ ਵਿਚ ਸਦਾ ਜੁੜੇ ਰਹੋ । ਮੈਂ ਤਾਂ ਹੁਣ ਉਸੇ ਦੇ ਹੀ ਚਰਨ ਫੜ ਲਏ ਹਨ । ਖਸਮ-ਪ੍ਰਭੂ ਦਾ ਦਰਸਨ ਕਰਨ ਨਾਲ ਮੇਰੀ ਹਉਮੈ ਦੂਰ ਹੋ ਗਈ ਹੈ ।੧।ਰਹਾਉ।

(ਹੇ ਭਾਈ ! ਪ੍ਰਭੂ ਦੇ ਦਰਸਨ ਦੀ ਬਰਕਤ ਨਾਲ) ਮੇਰੇ ਮਨ ਨੂੰ ਹੋਰ ਕੁਝ ਭੀ ਚੰਗਾ ਨਹੀਂ ਲੱਗਦਾ, (ਪ੍ਰਭੂ ਦੇ ਦਰਸਨ ਨੂੰ ਹੀ) ਤਾਂਘਦਾ ਰਹਿੰਦਾ ਹੈ । ਜਿਵੇਂ ਭੌਰਾ ਕੌਲ-ਫੁੱਲ ਦੀ ਧੂੜੀ ਵਿਚ ਲਪਟਿਆ ਰਹਿੰਦਾ ਹੈ, ਤਿਵੇਂ ਮੇਰਾ ਮਨ ਪ੍ਰਭੂ ਦੇ ਚਰਨਾਂ ਵਲ ਹੀ ਮੁੜ ਮੁੜ ਪਰਤਦਾ ਹੈ । ਮੇਰਾ ਮਨ ਹੋਰ (ਪਦਾਰਥਾਂ ਦੇ) ਸੁਆਦਾਂ ਨੂੰ ਨਹੀਂ ਲੋੜਦਾ, ਇਕ ਪਰਮਾਤਮਾ ਨੂੰ ਲੱਭਦਾ ਹੈ ।੧।

(ਹੇ ਭਾਈ ! ਪ੍ਰਭੂ ਦੇ ਦਰਸਨ ਦੀ ਬਰਕਤ ਨਾਲ) ਹੋਰ (ਪਦਾਰਥਾਂ ਦੇ ਮੋਹ) ਤੋਂ ਸੰਬੰਧ ਤੋੜ ਲਈਦਾ ਹੈ, ਇੰਦ੍ਰੀਆਂ ਦੇ ਪਕੜ ਤੋਂ ਖ਼ਲਾਸੀ ਪਾ ਲਈਦੀ ਹੈ । ਹੇ ਮਨ ! ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦਾ ਨਾਮ-ਰਸ ਚੁੰਘੀਦਾ ਹੈ, ਤੇ (ਮਾਇਆ ਦੇ ਮੋਹ ਵਲੋਂ ਬ੍ਰਿਤੀ) ਪਰਤ ਜਾਂਦੀ ਹੈ । ਹੇ ਨਾਨਕ ! (ਆਖ—) ਹੇ ਭਾਈ ! (ਦਰਸਨ ਦੀ ਬਰਕਤ ਨਾਲ) ਹੋਰ ਮੋਹ ਉੱਕਾ ਹੀ ਨਹੀਂ ਭਾਉਂਦਾ, ਹਰ ਵੇਲੇ ਪ੍ਰਭੂ ਦੇ ਚਰਨਾਂ ਨਾਲ ਹੀ ਪਿਆਰ ਬਣਿਆ ਰਹਿੰਦਾ ਹੈ ।੨।੨।੧੨੯।

**ਰਾਗੁ ਬਿਲਾਵਲੁ ਮਹਲਾ ੯ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਦੁਖ ਹਰਤਾ ਹਰਿ ਨਾਮੁ ਪਛਾਨੋ ॥ ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥੧॥ ਰਹਾਉ ॥ ਗਜ ਕੀ ਤ੍ਰਾਸ ਮਿਟੀ ਛਿਨ ਹੂ ਮਹਿ ਜਬ ਹੀ ਰਾਮੁ ਬਖਾਨੋ ॥ ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ ॥੧॥ ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ॥ ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ ॥੨॥੧॥ {ਪੰਨਾ ੮੩੦}**

**ਪਦ ਅਰਥ** :—ਪਛਾਨੋ—ਪਛਾਨੁ, ਜਾਣ-ਪਛਾਣ ਪਾ, ਸਾਂਝ ਪਾਈ ਰੱਖ । ਹਰਤਾ—ਨਾਸ ਕਰਨ ਵਾਲਾ । ਜਿਹ—ਜਿਸ ਨੂੰ । ਜੀਅ ਜਾਨੋ—ਜਿੰਦ ਨਾਲ ਜਾਣ, ਹਿਰਦੇ ਵਿਚ ਸਾਂਝ ਪਾ । ਅਜਾਮਲੁ—ਭਾਗਵਤ ਦੀ ਕਥਾ ਹੈ ਕਿ ਇਹ ਇਕ ਬ੍ਰਾਹਮਣ ਸੀ ਕਨੌਜ ਦਾ ਰਹਿਣ ਵਾਲਾ । ਹੈ ਸੀ ਕੁਕਰਮੀ, ਵੇਸਵਾ-ਗਾਮੀ । ਆਪਣੇ ਇਕ ਪੁਤ੍ਰ ਦਾ ਇਸ ਨੇ 'ਨਾਰਾਇਣ' ਨਾਮ ਰੱਖ ਲਿਆ । ਇਥੋਂ ਨਾਰਾਇਣ (ਪਰਮਾਤਮਾ) ਦੇ ਸਿਮਰਨ ਦੀ ਲਗਨ ਲੱਗ ਗਈ । ਗਨਿਕਾ—ਇਕ ਵੇਸਵਾ ਸੀ । ਇਕ ਸਾਧੂ ਨੇ ਇਸ ਨੂੰ ਇਕ ਤੋਤਾ ਦਿੱਤਾ ਤੇ ਆਖਿਆ ਕਿ ਤੋਤੇ ਨੂੰ 'ਰਾਮ ਨਾਮ' ਪੜ੍ਹਾਇਆ ਕਰ । ਉਥੋਂ ਹੀ ਲਿਵ ਲੱਗ ਗਈ ।੧।ਰਹਾਉ।

ਗਜ—ਭਾਗਵਤ ਦੀ ਹੀ ਕਥਾ ਹੈ । ਇਕ ਗੰਧਰਬ ਕਿਸੇ ਰਿਖੀ ਦੇ ਸਰਾਪ ਨਾਲ ਹਾਥੀ ਦੇ ਜਨਮ ਵਿਚ ਚਲਾ ਗਿਆ । ਵਰੁਣ ਦੇਵਤੇ ਦੇ ਤਲਾਬ ਵਿਚ ਇਸ ਨੂੰ ਇਕ ਤੰਦੂਏ ਨੇ ਆਪਣੀਆਂ ਤੰਦਾਂ ਨਾਲ ਜਕੜ ਲਿਆ । ਪਰਮਾਤਮਾ ਦੀ ਓਟ ਨੇ ਉਥੋਂ ਛਡਾਇਆ, ਤੇ, ਸ੍ਰਾਪ ਤੋਂ ਭੀ ਬਚਾਇਆ । ਤ੍ਰਾਸ—ਡਰ । ਬਖਾਨੋ—ਬਖਾਨਿਆ, ਉਚਾਰਿਆ । ਕਹਤ—ਆਖਦਾ, ਉਪਦੇਸ਼ ਕਰਦਾ ਸੀ । ਲਪਟਾਨੋ—ਮਸਤ ਹੋ ਗਿਆ ।੧।

ਅਚਲ—ਅਟੱਲ । ਅਮਰ—ਕਦੇ ਨਾਹ ਮੁੱਕਣ ਵਾਲਾ । ਨਿਰਭੈ ਪਦੁ—ਉਹ ਆਤਮਕ ਦਰਜਾ ਜਿਥੇ ਕੋਈ ਡਰ ਪੋਹ ਨਾਹ ਸਕੇ । ਜਾਹਿ—ਜਿਸ ਨਾਲ । ਰਛਕ—ਰੱਖਿਆ ਕਰਨ ਵਾਲਾ । ਨਿਕਟਿ—ਨੇੜੇ, ਅੰਗ-ਸੰਗ । ਤਾਹਿ—ਉਸ ਨੂੰ । ਮਾਨੋ—ਮੰਨੋ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਨਾਲ ਸਾਂਝ ਪਾਈ ਰੱਖ, ਇਹ ਨਾਮ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ । ਇਸ ਨਾਮ ਨੂੰ ਸਿਮਰਦਿਆਂ ਸਿਮਰਦਿਆਂ ਅਜਾਮਲ ਵਿਕਾਰਾਂ ਤੋਂ ਹਟ ਗਿਆ, ਗਨਿਕਾ ਵਿਕਾਰਾਂ ਤੋਂ ਮੁਕਤ ਹੋ ਗਈ । ਤੂੰ ਭੀ ਆਪਣੇ ਹਿਰਦੇ ਵਿਚ ਉਸ ਹਰਿ-ਨਾਮ ਨਾਲ ਜਾਣ-ਪਛਾਣ ਬਣਾਈ ਰੱਖ ।੧।ਰਹਾਉ।

ਹੇ ਭਾਈ ! ਜਦੋਂ ਗਜ ਨੇ ਪਰਮਾਤਮਾ ਦਾ ਨਾਮ ਉਚਾਰਿਆ, ਉਸ ਦੀ ਬਿਪਤਾ ਭੀ ਇਕ ਛਿਨ ਵਿਚ ਹੀ ਦੂਰ ਹੋ ਗਈ । ਨਾਰਦ ਦਾ ਕੀਤਾ ਹੋਇਆ ਉਪਦੇਸ਼ ਸੁਣਦਿਆਂ ਬਾਲਕ ਧ੍ਰੂ ਪਰਮਾਤਮਾ ਦੇ ਭਜਨ ਵਿਚ ਮਸਤ ਹੋ ਗਿਆ ।੧।

(ਹਰਿ-ਨਾਮ ਦੇ ਭਜਨ ਦੀ ਬਰਕਤ ਨਾਲ ਧ੍ਰੂ ਨੇ) ਐਸਾ ਆਤਮਕ ਦਰਜਾ ਪ੍ਰਾਪਤ ਕਰ ਲਿਆ ਜੋ ਸਦਾ ਲਈ ਅਟੱਲ ਤੇ ਅਮਰ ਹੋ ਗਿਆ । ਉਸ ਨੂੰ ਵੇਖ ਕੇ ਦੁਨੀਆ ਹੈਰਾਨ ਹੋ ਰਹੀ ਹੈ । ਨਾਨਕ ਆਖਦਾ ਹੈ—ਹੇ ਭਾਈ ! ਤੂੰ ਭੀ ਉਸ ਪਰਮਾਤਮਾ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਸਮਝ, ਉਹ ਪਰਮਾਤਮਾ ਆਪਣੇ ਭਗਤਾਂ ਦੀ ਰੱਖਿਆ ਕਰਨ ਵਾਲਾ ਹੈ ।੨।੧।

**ਬਿਲਾਵਲੁ ਮਹਲਾ ੯ ॥ ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥ ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥੧॥ ਰਹਾਉ ॥ ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥ ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥ ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥ ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥ {ਪੰਨਾ ੮੩੦-੮੩੧}**

**ਪਦ ਅਰਥ** :—ਸਹਸ—ਸਹਿਮ । ਚੂਕੈ—ਮੁੱਕਦਾ । ਭੇਦੁ—(ਜੀਵਨ-ਮਾਰਗ ਦੀ) ਡੂੰਘੀ ਗੱਲ ।੧।ਰਹਾਉ।

ਕਹਾ ਭਇਓ—ਕੀਹ ਹੋਇਆ ? ਕੋਈ ਲਾਭ ਨਹੀਂ । ਤਿਹ—ਉਸ (ਮਨੁੱਖ) ਦੇ । ਮਾਨਉ—ਮਾਨਉਂ, ਮੈਂ ਮੰਨਦਾ ਹਾਂ । ਜਸੁ—ਸਿਫ਼ਤਿ-ਸਾਲਾਹ । ਜੋ—ਜੇਹੜਾ ਮਨੁੱਖ । ਜੋਗ—ਜੋਗ-ਸਾਧਨ । ਨਿਹਫਲ—ਵਿਅਰਥ ।੧।

ਮਾਨ—ਅਹੰਕਾਰ । ਦੋਨੋ ਕਉ—ਦੋਹਾਂ ਨੂੰ । ਪਰਹਰਿ—ਤਿਆਗ ਕੇ । ਕੋ—ਦਾ । ਇਹ ਬਿਧਿ ਕੋ—ਇਸ ਕਿਸਮ ਦਾ (ਜੀਵਨ ਬਿਤੀਤ ਕਰਨ ਵਾਲਾ) । ਪ੍ਰਾਨੀ—ਮਨੁੱਖ । ਜੀਵਨ ਮੁਕਤਿ—ਜੀਊਂਦਾ ਹੀ ਵਿਕਾਰਾਂ ਤੋਂ ਆਜ਼ਾਦ ।੨।

**ਅਰਥ** :—ਹੇ ਭਾਈ ! ਗੁਰੂ (ਜੀਵਨ-ਮਾਰਗ ਦੀ) ਇਹ ਡੂੰਘੀ ਗੱਲ ਦੱਸਦਾ ਹੈ, ਕਿ ਪਰਮਾਤਮਾ ਦੀ ਭਗਤੀ ਕਰਨ ਤੋਂ ਬਿਨਾ ਮਨੁੱਖ ਦਾ ਸਹਿਮ ਖ਼ਤਮ ਨਹੀਂ ਹੁੰਦਾ, ਪਰਮਾਤਮਾ ਦਾ ਨਾਮ (ਸਿਮਰਨ) ਤੋਂ ਬਿਨਾ ਦੁੱਖ ਸਹਾਰਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜੇ ਮਨੁੱਖ ਪਰਮਾਤਮਾ ਦੀ ਸਰਨ ਨਹੀਂ ਪੈਂਦਾ, ਤਾਂ ਉਸ ਦੇ ਤੀਰਥ-ਜਾਤ੍ਰਾ ਕਰਨ ਦਾ ਕੋਈ ਲਾਭ ਨਹੀਂ, ਵਰਤ ਰੱਖਣ ਦਾ ਕੋਈ ਫ਼ਾਇਦਾ ਨਹੀਂ । ਜੇਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਭੁਲਾ ਦੇਂਦਾ ਹੈ, ਮੈਂ ਸਮਝਦਾ ਹਾਂ ਕਿ ਉਸ ਦੇ ਜੋਗ-ਸਾਧਨ ਅਤੇ ਜੱਗ (ਆਦਿਕ ਕਰਮ ਸਭ) ਵਿਅਰਥ ਹਨ ।੧।

ਹੇ ਨਾਨਕ ! ਆਖ—ਜੇਹੜਾ ਮਨੁੱਖ ਅਹੰਕਾਰ ਅਤੇ ਮਾਇਆ ਦਾ ਮੋਹ ਛੱਡ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਜੇਹੜਾ ਮਨੁੱਖ ਇਸ ਕਿਸਮ ਦਾ ਜੀਵਨ ਬਿਤੀਤ ਕਰਨ ਵਾਲਾ ਹੈ, ਉਹ

ਜੀਵਨ-ਮੁਕਤਿ ਅਖਵਾਂਦਾ ਹੈ (ਉਹ ਮਨੁੱਖ ਉਸ ਸ਼੍ਰੇਣੀ ਵਿਚੋਂ ਗਿਣਿਆ ਜਾਂਦਾ ਹੈ, ਜੇਹੜੇ ਇਸ ਜ਼ਿੰਦਗੀ ਵਿਚ ਵਿਕਾਰਾਂ ਦੀ ਪਕੜ ਤੋਂ ਬਚੇ ਰਹਿੰਦੇ ਹਨ) ।੨।

**ਬਿਲਾਵਲੁ ਮਹਲਾ ੯ ॥ ਜਾ ਮੈ ਭਜਨੁ ਰਾਮ ਕੋ ਨਾਹੀ ॥ ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ ॥੧॥ ਰਹਾਉ ॥ ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥ ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥੧॥ ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥ ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥੨॥ ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥ ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥੩॥੩॥ {ਪੰਨਾ ੮੩੧}**

**ਪਦ ਅਰਥ** :—ਜਾ ਮਹਿ—ਜਿਸ ਮਨੁੱਖ (ਦੇ ਹਿਰਦੇ) ਵਿਚ । ਕੋ—ਦਾ । ਤਿਹ ਨਰ—ਉਸ ਮਨੁੱਖ ਨੇ । ਅਕਾਰਥੁ—ਵਿਅਰਥ । ਖੋਇਆ—ਗਵਾ ਲਿਆ । ਯਹ—ਇਹ ਗੱਲ । ਮਾਹੀ—ਵਿਚ । ਰਾਖਹੁ ਮਨ ਮਾਹੀ—ਪੱਕੀ ਚੇਤੇ ਰੱਖੋ ।੧।ਰਹਾਉ।

ਫੁਨਿ—ਭੀ । ਬਸਿ—ਵੱਸ ਵਿਚ । ਜਾ ਕੋ ਮਨੂਆ—ਜਿਸ ਦਾ ਮਨ । ਤਾਹਿ—ਉਸ ਦਾ । ਮਾਨਹੁ—ਸਮਝੋ । ਸਾਚੁ—ਸੱਚੀ ਗੱਲ । ਯਾ ਕਉ—ਉਸ ਨੂੰ ।੧।

ਪਾਹਨੁ—ਪੱਥਰ । ਮਹਿ—ਵਿਚ । ਭੇਦੈ—ਵਿੰਨ੍ਹਦਾ । ਤਿਹ—ਉਸ ਨੂੰ । ਪਛਾਨਹੁ—ਸਮਝੋ । ਹੀਨ—ਸੱਖਣਾ ।੨।

ਕਲਿ ਮਹਿ—ਸੰਸਾਰ ਵਿਚ, ਮਨੁੱਖਾ ਜਨਮ ਵਿਚ । ਤੇ—ਤੋਂ, ਦੀ ਰਾਹੀਂ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਭੇਦੁ—ਡੂੰਘੀ ਗੱਲ । ਗਰੂਆ—ਭਾਰਾ, ਆਦਰ-ਜੋਗ ।੩।

**ਅਰਥ** :—ਹੇ ਭਾਈ ! ਇਹ ਗੱਲ ਪੱਕੀ ਚੇਤੇ ਰੱਖੋ ਕਿ ਜਿਸ ਮਨੁੱਖ ਦੇ ਅੰਦਰ ਪਰਮਾਤਮਾ ਦੇ ਨਾਮ ਦਾ ਭਜਨ ਨਹੀਂ ਹੈ ਉਸ ਮਨੁੱਖ ਨੇ ਆਪਣੀ ਜ਼ਿੰਦਗੀ ਵਿਅਰਥ ਹੀ ਗਵਾ ਲਈ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦਾ ਮਨ ਆਪਣੇ ਵੱਸ ਵਿਚ ਨਹੀਂ ਹੈ, ਉਹ ਭਾਵੇਂ ਤੀਰਥਾਂ ਦੇ ਇਸ਼ਨਾਨ ਕਰਦਾ ਹੈ ਵਰਤ ਭੀ ਰੱਖਦਾ ਹੈ, ਪਰ ਤੁਸੀ (ਇਹ ਤੀਰਥ ਵਰਤ ਆਦਿਕ ਵਾਲਾ) ਉਸ ਦਾ ਧਰਮ ਵਿਅਰਥ ਸਮਝੋ । ਮੈਂ ਅਜੇਹੇ ਮਨੁੱਖ ਨੂੰ ਭੀ ਇਹ ਸੱਚੀ ਗੱਲ ਆਖ ਦੇਂਦਾ ਹਾਂ ।੧।

ਹੇ ਭਾਈ ! ਜਿਵੇਂ ਪੱਥਰ ਪਾਣੀ ਵਿਚ ਰੱਖਿਆ ਹੋਇਆ ਹੋਵੇ, ਉਸ ਨੂੰ ਪਾਣੀ ਵਿੰਨ੍ਹ ਨਹੀਂ ਸਕਦਾ । (ਪਾਣੀ ਉਸ ਉਤੇ ਅਸਰ ਨਹੀਂ ਕਰ ਸਕਦਾ), ਇਹੋ ਜਿਹਾ ਹੀ ਤੁਸੀ ਉਸ ਮਨੁੱਖ ਨੂੰ ਸਮਝੋ ਜੋ ਪ੍ਰਭੂ ਦੀ ਭਗਤੀ ਤੋਂ ਵਾਂਜਿਆਂ ਰਹਿੰਦਾ ਹੈ ।੨।

ਹੇ ਭਾਈ ! ਗੁਰੂ ਜ਼ਿੰਦਗੀ ਦਾ ਇਹ ਰਾਜ਼ ਦੱਸਦਾ ਹੈ ਕਿ ਮਨੁੱਖਾ ਜੀਵਨ ਵਿਚ ਇਨਸਾਨ ਪਰਮਾਤਮਾ ਦੇ ਨਾਮ ਦੀ ਰਾਹੀਂ ਹੀ ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਕਰ ਸਕਦਾ ਹੈ । ਹੇ ਨਾਨਕ ! ਆਖ—ਉਹੀ ਮਨੁੱਖ ਆਦਰ-ਜੋਗ ਹੈ ਜੇਹੜਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੩।੩।

ਨੋਟ :—ਬਿਲਾਵਲ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਇਹ ਤਿੰਨ ਸ਼ਬਦ ਹਨ ।

**ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦**

ੴ ਸਤਿਗੁਰ ਪ੍ਰਸਾਦਿ ॥ ਨਿਕਟਿ ਵਸੈ ਦੇਖੈ ਸਭੁ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਵਿਣੁ ਭੈ ਪਇਐ ਭਗਤਿ ਨ ਹੋਈ ॥ ਸਬਦਿ ਰਤੇ ਸਦਾ ਸੁਖੁ ਹੋਈ ॥੧॥ ਐਸਾ ਗਿਆਨੁ ਪਦਾਰਥੁ ਨਾਮੁ ॥ ਗੁਰਮੁਖਿ ਪਾਵਸਿ ਰਸਿ ਰਸਿ ਮਾਨੁ ॥੧॥ ਰਹਾਉ ॥ ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥ ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ ਰਾਤੇ ਮੁਕਤਿ ਨ ਹੋਈ ॥੨॥ ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਰਹਤ ਸਾਚਾ ਮਨਿ ਸੋਈ ॥ ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥੩॥ ਮਨੁ ਮਾਇਆ ਬੰਧਿਓ ਸਰ ਜਾਲਿ ॥ ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ ॥ ਜੋ ਆਂਜੈ ਸੋ ਦੀਸੈ ਕਾਲਿ ॥ ਕਾਰਜੁ ਸੀਧੋ ਰਿਦੈ ਸਮ੍ਾਲਿ ॥੪॥ ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥ ਮਨਮੁਖਿ ਹਉਮੈ ਪਤਿ ਗਵਾਈ ॥ ਆਪੇ ਕਰਤੈ ਭਗਤਿ ਕਰਾਈ ॥ ਗੁਰਮੁਖਿ ਆਪੇ ਦੇ ਵਡਿਆਈ ॥੫॥ ਰੈਣਿ ਅੰਧਾਰੀ ਨਿਰਮਲ ਜੋਤਿ ॥ ਨਾਮ ਬਿਨਾ ਝੂਠੇ ਕੁਚਲ ਕਛੋਤਿ ॥ ਬੇਦੁ ਪੁਕਾਰੈ ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥੬॥ ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥ ਗੁਰਮੁਖਿ ਸਾਂਤਿ ਊਤਮ ਕਰਾਮੰ ॥ ਮਨਮੁਖਿ ਜੋਨੀ ਦੂਖ ਸਹਾਮੰ ॥ ਬੰਧਨ ਤੂਟੇ ਇਕੁ ਨਾਮੁ ਵਸਾਮੰ ॥੭॥ ਮੰਨੇ ਨਾਮੁ ਸਚੀ ਪਤਿ ਪੂਜਾ ॥ ਕਿਸੁ ਵੇਖਾ ਨਾਹੀ ਕੋ ਦੂਜਾ ॥ ਦੇਖਿ ਕਹਉ ਭਾਵੈ ਮਨਿ ਸੋਇ ॥ ਨਾਨਕੁ ਕਹੈ ਅਵਰੁ ਨਹੀ ਕੋਇ ॥੮॥੧॥ {ਪੰਨਾ ੮੩੧}

**ਪਦ ਅਰਥ** :—ਨਿਕਟਿ—ਨੇੜੇ । ਸੋਈ—ਉਹੀ (ਪ੍ਰਭੂ) । ਬੂਝੈ—ਸਮਝਦਾ ਹੈ । ਵਿਣੁ ਭੈ ਪਇਐ—(ਪਰਮਾਤਮਾ ਦੇ) ਡਰ ਵਿਚ ਰਹਿਣ ਤੋਂ ਬਿਨਾ, ਮਨ ਵਿਚ ਪਰਮਾਤਮਾ ਦਾ ਡਰ-ਅਦਬ ਨਾਹ ਪਏ ।੧।

ਗਿਆਨੁ—(ਪਰਮਾਤਮਾ ਨਾਲ) ਡੂੰਘੀ ਸਾਂਝ । ਗੁਰਮੁਖਿ—ਉਹ ਮਨੁੱਖ ਜੋ ਗੁਰੂ ਵਲ ਮੂੰਹ ਰੱਖਦਾ ਹੈ । ਪਾਵਸਿ—ਹਾਸਲ ਕਰੇਗਾ । ਰਸਿ—(ਨਾਮ ਦੇ) ਰਸ ਵਿਚ । ਰਸਿ—ਰਸ ਕੇ, ਭਿੱਜ ਕੇ । ਮਾਨੁ—ਆਦਰ ।੧।ਰਹਾਉ।

ਕਥੈ—ਆਖਦਾ ਹੈ । ਸਭੁ ਕੋਈ—ਹਰੇਕ ਜੀਵ । ਕਥਿ ਕਥਿ—(ਗਿਆਨ-ਚਰਚਾ) ਆਖ ਆਖ ਕੇ । ਬਾਦੁ—ਚਰਚਾ । ਕਥਿ—ਕਥ ਕੇ, ਆਖ ਕੇ । ਕਹਣੈ ਤੇ—ਕਹਿਣ ਤੋਂ, ਚਰਚਾ ਕਰਨ ਤੋਂ । ਰਹੈ ਨ—ਹਟਦਾ ਨਹੀਂ । ਮੁਕਤਿ—(ਵਿਕਾਰਾਂ ਤੋਂ) ਖ਼ਲਾਸੀ ।੨।

ਗੁਰ ਤੇ—ਗੁਰੂ ਤੋਂ, ਗੁਰੂ ਪਾਸੋਂ । ਧਿਆਨੁ—ਪ੍ਰਭੂ ਵਿਚ ਸੁਰਤਿ ਦਾ ਟਿਕਾਓ । ਰਹਤ—ਰਹਿਣੀ, ਆਚਰਨ । ਸਾਚਾ—ਸਦਾ-ਥਿਰ ਪ੍ਰਭੂ । ਮਨਿ—ਮਨ ਵਿਚ । ਪਰੁ—ਪਰੰਤੂ । ਨਾਵਹੁ—ਨਾਮ ਤੋਂ ।੩।

ਸਰ ਜਾਲਿ—(ਮੋਹ ਦੇ) ਤੀਰਾਂ ਦੇ ਜਾਲ ਵਿਚ । ਬੰਧਿਓ—ਬੰਨ੍ਹਿਆ ਹੋਇਆ ਹੈ । ਬਿਖੁ—ਮਾਇਆ-ਜ਼ਹਿਰ । ਆਂਜੈ—ਲਿਆਇਆ ਜਾਂਦਾ ਹੈ, ਜੰਮਦਾ ਹੈ । ਕਾਲਿ—ਕਾਲ ਵਿਚ, ਕਾਲ ਦੇ ਵੱਸ ਵਿਚ, ਆਤਮਕ ਮੌਤ ਦੇ ਅਧੀਨ । ਕਾਰਜੁ—(ਮਨੁੱਖਾ ਜੀਵਨ ਵਿਚ ਕਰਣ-ਜੋਗ) ਕੰਮ । ਸੀਧੋ—ਸਫਲ ।੪।

ਜਿਨਿ—ਜਿਸ ਨੇ । ਲਿਵ—ਲਗਨ । ਪਤਿ—ਇੱਜ਼ਤ । ਕਰਤੈ—ਕਰਤਾਰ ਨੇ ।੫।

ਰੈਣਿ—(ਜ਼ਿੰਦਗੀ ਦੀ) ਰਾਤ । ਕੁਚਲ—ਗੰਦੇ । ਕਛੋਤਿ—ਭੈੜੀ ਛੂਤ ਵਾਲੇ । ਸਰੋਤਿ—ਸਿੱਖਿਆ । ਮਾਨੈ—ਮੰਨਦਾ ਹੈ, ਸਰਧਾ ਲਿਆਉਂਦਾ ਹੈ ।੬।

ਦ੍ਰਿੜਾਮੰ—ਦ੍ਰਿੜ੍ਹ ਕਰਾਂਦੇ ਹਨ, ਤਾਕੀਦ ਕਰਦੇ ਹਨ । ਊਤਮਾ ਕਰਮੰ—ਸ੍ਰੇਸ਼ਟ ਕਰਮ । ਵਸਾਮੰ—ਵਸਾਇਆਂ ।੭।

ਸਚੀ—ਸਦਾ-ਥਿਰ ਰਹਿਣ ਵਾਲੀ । ਪਤਿ—ਇੱਜ਼ਤ । ਵੇਖਾ—ਮੈਂ ਵੇਖਾਂ । ਦੇਖਿ—ਵੇਖ ਕੇ । ਕਹਉ—ਮੈਂ ਆਖਦਾ ਹਾਂ, ਮੈਂ ਸਿਫ਼ਤਿ-ਸਾਲਾਹ ਕਰਦਾ ਹਾਂ । ਭਾਵੈ—ਪਿਆਰਾ ਲੱਗਦਾ ਹੈ । ਸੋਇ—ਉਹ ਪ੍ਰਭੂ ।੮।

**ਅਰਥ** :—ਪਰਮਾਤਮਾ ਦਾ ਨਾਮ ਇਕ ਅਜੇਹਾ (ਸ੍ਰੇਸ਼ਟ) ਪਦਾਰਥ ਹੈ ਜੋ ਪਰਮਾਤਮਾ ਨਾਲ ਡੂੰਘੀ ਸਾਂਝ ਪੈਦਾ ਕਰ ਦੇਂਦਾ ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ (ਇਹ ਪਦਾਰਥ) ਹਾਸਲ ਕਰਦਾ ਹੈ, ਉਹ (ਇਸ ਦੇ) ਰਸ ਵਿਚ ਭਿੱਜ ਕੇ (ਲੋਕ ਪਰਲੋਕ ਵਿਚ) ਆਦਰ ਪਾਂਦਾ ਹੈ ।੧।ਰਹਾਉ।

ਪਰਮਾਤਮਾ (ਹਰੇਕ ਜੀਵ ਦੇ) ਨੇੜੇ ਵੱਸਦਾ ਹੈ, ਉਹ ਆਪ ਹੀ ਹਰੇਕ ਦੀ ਸੰਭਾਲ ਕਰਦਾ ਹੈ, ਪਰ ਇਹ ਭੇਤ ਕੋਈ ਵਿਰਲਾ ਬੰਦਾ ਸਮਝਦਾ ਹੈ ਜੋ ਗੁਰੂ ਦੇ ਸਨਮੁਖ ਰਹਿ ਕੇ ਨਾਮ ਜਪਦਾ ਹੈ । ਜਿਤਨਾ ਚਿਰ (ਇਹ) ਡਰ ਪੈਦਾ ਹੋਵੇ (ਕਿ ਉਹ ਹਰ ਵੇਲੇ ਨੇੜੇ ਵੇਖ ਰਿਹਾ ਹੈ) ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ । ਜੇਹੜੇ ਬੰਦੇ ਗੁਰੂ ਦੇ ਸ਼ਬਦ ਦੀ ਰਾਹੀਂ (ਨਾਮ-ਰੰਗ ਵਿਚ) ਰੰਗੇ ਜਾਂਦੇ ਹਨ ਉਹਨਾਂ ਨੂੰ ਸਦਾ ਆਤਮਕ ਆਨੰਦ ਮਿਲਦਾ ਹੈ ।੧।

(ਜ਼ਬਾਨੀ ਜ਼ਬਾਨੀ ਤਾਂ) ਹਰ ਕੋਈ ਆਖਦਾ ਹੈ (ਕਿ ਮੈਨੂੰ ਪਰਮਾਤਮਾ ਦਾ) ਗਿਆਨ (ਪ੍ਰਾਪਤ ਹੋ ਗਿਆ ਹੈ,) ਗਿਆਨ (ਮਿਲ ਗਿਆ ਹੈ), (ਜਿਉਂ ਜਿਉਂ ਗਿਆਨ ਗਿਆਨ) ਆਖ ਕੇ ਚਰਚਾ ਕਰਦਾ ਹੈ (ਉਸ ਚਰਚਾ ਵਿਚੋਂ) ਕਲੇਸ਼ ਹੀ ਪੈਦਾ ਹੁੰਦਾ ਹੈ । ਚਰਚਾ ਕਰ ਕੇ (ਅਜੇਹੀ ਆਦਤ ਪੈ ਜਾਂਦੀ ਹੈ ਕਿ) ਚਰਚਾ ਕਰਨ ਤੋਂ ਜੀਵ ਹਟਦਾ ਭੀ ਨਹੀਂ । (ਪਰ ਚਰਚਾ ਤੋਂ ਕੋਈ ਆਤਮਕ ਆਨੰਦ ਨਹੀਂ ਮਿਲਦਾ, ਕਿਉਂਕਿ) ਪਰਮਾਤਮਾ ਦੇ ਨਾਮ-ਰਸ ਵਿਚ ਰੰਗੇ ਜਾਣ ਤੋਂ ਬਿਨਾ ਵਿਕਾਰਾਂ ਤੋਂ ਖ਼ਲਾਸੀ ਨਹੀਂ ਮਿਲਦੀ ।੨।

ਪਰਮਾਤਮਾ ਨਾਲ ਡੂੰਘੀ ਸਾਂਝ ਤੇ ਉਸ ਵਿਚ ਸੁਰਤਿ ਦਾ ਟਿਕਾਉ—ਇਹ ਸਭ ਕੁਝ ਗੁਰੂ ਤੋਂ ਹੀ ਮਿਲਦਾ ਹੈ । (ਜਿਸ ਨੂੰ ਮਿਲਦਾ ਹੈ ਉਸ ਦੀ) ਰਹਿਣੀ ਪਵਿਤ੍ਰ ਹੋ ਜਾਂਦੀ ਹੈ ਉਸ ਦੇ ਮਨ ਵਿਚ ਉਹ ਸਦਾ-ਥਿਰ ਪ੍ਰਭੂ ਵੱਸ ਪੈਂਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ (ਗਿਆਨ ਦੀਆਂ ਨਿਰੀਆਂ) ਗੱਲਾਂ ਹੀ ਕਰਦਾ ਹੈ, ਪਰ ਉਸ ਦੀ ਰਹਿਣੀ (ਪਵਿਤ੍ਰ) ਨਹੀਂ ਹੁੰਦੀ । ਪਰਮਾਤਮਾ ਦੇ ਨਾਮ ਤੋਂ ਖੁੰਝੇ ਹੋਏ ਨੂੰ (ਮਾਇਆ ਦੀ ਭਟਕਣ ਤੋਂ ਬਚਣ ਲਈ) ਕੋਈ ਆਸਰਾ ਨਹੀਂ ਮਿਲਦਾ ।੩।

ਮਾਇਆ ਨੇ (ਜੀਵਾਂ ਦੇ) ਮਨ ਨੂੰ (ਮੋਹ ਦੇ) ਤੀਰਾਂ ਦੇ ਜਾਲ ਵਿਚ ਬੰਨ੍ਹਿਆ ਹੋਇਆ ਹੈ । (ਭਾਵੇਂ ਪਰਮਾਤਮਾ) ਹਰੇਕ ਸਰੀਰ ਵਿਚ ਮੌਜੂਦ ਹੈ, ਪਰ (ਮਾਇਆ ਦੇ ਮੋਹ ਦਾ) ਜ਼ਹਿਰ ਭੀ ਹਰੇਕ ਦੇ ਅੰਦਰ ਹੀ ਹੈ, (ਇਸ ਵਾਸਤੇ) ਜੋ ਭੀ (ਜਗਤ ਵਿਚ) ਜੰਮਦਾ ਹੈ ਉਹ ਆਤਮਕ ਮੌਤ ਦੇ ਵੱਸ ਵਿਚ ਦਿੱਸ ਰਿਹਾ ਹੈ । ਪਰਮਾਤਮਾ ਨੂੰ ਹਿਰਦੇ ਵਿਚ ਯਾਦ ਕਰਨ ਨਾਲ ਹੀ (ਮਨੁੱਖਾ ਜੀਵਨ ਵਿਚ) ਕਰਨ-ਜੋਗ ਕੰਮ ਸਿਰੇ ਚੜ੍ਹਦਾ ਹੈ ।੪।

ਉਹੀ ਮਨੁੱਖ ਗਿਆਨ-ਵਾਨ (ਅਖਵਾ ਸਕਦਾ) ਹੈ ਜਿਸ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਹਉਮੈ ਦੇ ਅਧੀਨ ਰਹਿ ਕੇ ਆਪਣੀ ਇੱਜ਼ਤ ਗਵਾਂਦਾ ਹੈ । (ਪਰ ਜੀਵ ਦੇ ਭੀ ਕੀਹ ਵੱਸ ?) ਪਰਮਾਤਮਾ ਆਪ ਹੀ ਆਪਣੀ ਭਗਤੀ (ਜੀਵਾਂ ਪਾਸੋਂ) ਕਰਾਂਦਾ ਹੈ, ਆਪ ਹੀ (ਜੀਵ ਨੂੰ) ਗੁਰੂ ਦੇ ਸਨਮੁਖ ਕਰ ਕੇ ਵਡਿਆਈ ਦੇਂਦਾ ਹੈ ।੫।

(ਸਿਮਰਨ ਤੋਂ ਬਿਨਾ ਮਨੁੱਖ ਦੀ ਉਮਰ) ਇਕ ਹਨੇਰੀ ਰਾਤ ਹੈ, ਪਰਮਾਤਮਾ ਦੀ ਜੋਤਿ ਦੇ ਪਰਗਟ ਹੋਣ ਨਾਲ ਹੀ ਇਹ ਰੌਸ਼ਨ ਹੋ ਸਕਦੀ ਹੈ । ਨਾਮ ਤੋਂ ਵਾਂਜੇ ਹੋਏ ਬੰਦੇ ਝੂਠੇ ਹਨ ਗੰਦੇ ਹਨ ਤੇ ਭੈੜੀ ਛੂਤ ਵਾਲੇ ਹਨ, (ਭਾਵ, ਹੋਰਨਾਂ ਨੂੰ ਭੀ ਕੁਰਾਹੇ ਪਾ ਦੇਂਦੇ ਹਨ) । ਵੇਦ ਆਦਿਕ ਹਰੇਕ ਧਰਮ-ਪੁਸਤਕ ਭਗਤੀ ਦੀ ਸਿੱਖਿਆ ਹੀ ਪੁਕਾਰ ਪੁਕਾਰ ਕੇ ਦੱਸਦਾ ਹੈ । ਜੋ ਜੋ ਜੀਵ ਇਸ ਸਿੱਖਿਆ ਨੂੰ ਸੁਣ ਸੁਣ ਕੇ ਸਰਧਾ ਲਿਆਉਂਦਾ ਹੈ ਉਹ ਰੱਬੀ ਜੋਤਿ ਨੂੰ (ਹਰ ਥਾਂ) ਵੇਖਦਾ ਹੈ ।੬।

ਸਿਮ੍ਰਿਤੀਆਂ ਸ਼ਾਸਤ੍ਰ ਆਦਿਕ ਧਰਮ-ਪੁਸਤਕ ਭੀ ਨਾਮ ਸਿਮਰਨ ਦੀ ਤਾਕੀਦ ਕਰਦੇ ਹਨ, ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਸਿਮਰਦੇ ਹਨ ਉਹਨਾਂ ਦੇ ਅੰਦਰ ਸ਼ਾਂਤੀ ਪੈਦਾ ਹੁੰਦੀ ਹੈ, ਉਹਨਾਂ ਦੀ ਰਹਿਣੀ ਸ੍ਰੇਸ਼ਟ ਹੋ ਜਾਂਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਜਨਮ ਮਰਨ ਦੇ ਦੁੱਖ ਸਹਾਰਦੇ ਹਨ, ਇਹ ਬੰਧਨ ਤਦੋਂ ਹੀ ਟੁੱਟਦੇ ਹਨ ਜੇ ਪਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਵਸਾਇਆ ਜਾਏ ।੭।

ਪਰਮਾਤਮਾ ਤੋਂ ਬਿਨਾ ਕੋਈ ਹੋਰ (ਉਸ ਵਰਗਾ) ਨਹੀਂ ਹੈ, ਜੇਹੜਾ ਬੰਦਾ ਉਸ ਦੇ ਨਾਮ ਨੂੰ (ਆਪਣੇ ਹਿਰਦੇ ਵਿਚ) ਦ੍ਰਿੜ੍ਹ ਕਰਦਾ ਹੈ ਉਸ ਨੂੰ ਸੱਚੀ ਇੱਜ਼ਤ ਮਿਲਦੀ ਹੈ, ਉਸ ਦਾ ਆਦਰ ਹੁੰਦਾ ਹੈ ।

ਨਾਨਕ ਆਖਦਾ ਹੈ—ਮੈਂ ਹਰ ਥਾਂ ਉਸੇ ਨੂੰ ਵੇਖਦਾ ਹਾਂ, ਉਸ ਤੋਂ ਬਿਨਾ ਉਸ ਵਰਗਾ ਕੋਈ ਹੋਰ ਨਹੀਂ ਹੈ । ਉਸ ਨੂੰ (ਹਰ ਥਾਂ) ਵੇਖ ਕੇ ਮੈਂ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹਾਂ, ਉਹੀ ਮੈਨੂੰ ਆਪਣੇ ਮਨ ਵਿਚ ਪਿਆਰਾ ਲੱਗਦਾ ਹੈ ।੮।੧।

**ਬਿਲਾਵਲੁ ਮਹਲਾ ੧ ॥ ਮਨ ਕਾ ਕਹਿਆ ਮਨਸਾ ਕਰੈ ॥ ਇਹੁ ਮਨੁ ਪੁੰਨੁ ਪਾਪੁ ਉਚਰੈ ॥ ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥ ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ ॥੧॥ ਤਨੁ ਧਨੁ ਕਲਤੁ ਸਭੁ ਦੇਖੁ ਅਭਿਮਾਨਾ ॥ ਬਿਨੁ ਨਾਵੈ ਕਿਛੁ ਸੰਗਿ ਨ ਜਾਨਾ ॥੧॥ ਰਹਾਉ ॥ ਕੀਚਹਿ ਰਸ ਭੋਗ ਖੁਸੀਆ ਮਨ ਕੇਰੀ ॥ ਧਨੁ ਲੋਕਾਂ ਤਨੁ ਭਸਮੈ ਢੇਰੀ ॥ ਖਾਕੂ ਖਾਕੁ ਰਲੈ ਸਭੁ ਫੈਲੁ ॥ ਬਿਨੁ ਸਬਦੈ ਨਹੀ ਉਤਰੈ ਮੈਲੁ ॥੨॥ ਗੀਤ ਰਾਗ ਘਨ ਤਾਲ ਸਿ ਕੂਰੇ ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ॥ ਦੂਜੀ ਦੁਰਮਤਿ ਦਰਦੁ ਨ ਜਾਇ ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ ॥੩॥ ਧੋਤੀ ਊਜਲ ਤਿਲਕੁ ਗਲਿ ਮਾਲਾ ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ ॥ ਨਾਮੁ ਵਿਸਾਰਿ ਮਾਇਆ ਮਦੁ ਪੀਆ ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥੪॥ ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥ ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥੫॥ ਗੁਰ ਸੇਵਾ ਤੇ ਲਹੈ ਪਦਾਰਥੁ ॥ ਹਿਰਦੈ ਨਾਮੁ ਸਦਾ ਕਿਰਤਾਰਥੁ ॥ ਸਾਚੀ ਦਰਗਹ ਪੂਛ ਨ ਹੋਇ ॥ ਮਾਨੇ ਹੁਕਮੁ ਸੀਝੈ ਦਰਿ ਸੋਇ ॥੬॥ ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ॥ ਰਹੈ ਰਜਾਈ ਹੁਕਮੁ ਪਛਾਣੈ ॥ ਹੁਕਮੁ ਪਛਾਣਿ ਸਚੈ ਦਰਿ ਵਾਸੁ ॥ ਕਾਲ ਬਿਕਾਲ ਸਬਦਿ ਭਏ ਨਾਸੁ ॥੭॥ ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥ ਨਾ ਓਹੁ ਆਵੈ ਨਾ ਓਹੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥੮॥੨॥ {ਪੰਨਾ ੮੩੨}**

**ਪਦ ਅਰਥ** :—ਮਨਸਾ—ਬੁੱਧੀ, ਅਕਲ । ਉਚਰੈ—ਗੱਲਾਂ ਕਰਦਾ ਹੈ । ਮਦਿ—ਮਦ ਵਿਚ, ਨਸ਼ੇ ਵਿਚ । ਮਾਤੇ—ਮਸਤੇ ਹੋਏ ਨੂੰ । ਮੁਕਤਿ—(ਮਾਇਆ ਦੇ ਪੰਜੇ ਵਿਚੋਂ) ਖ਼ਲਾਸੀ । ਮਨਿ—ਮਨ ਵਿਚ । ਸਾਚਾ—ਸਦਾ-ਥਿਰ ਪ੍ਰਭੂ ।੧।

ਕਲਤ—ਇਸਤ੍ਰੀ {ਨੋਟ :—ਇਹ ਲਫ਼ਜ਼ ਵੇਖਣ ਨੂੰ ਪੁਲਿੰਗ ਹੈ । ਸੰਸਕ੍ਰਿਤ ਲਫ਼ਜ਼ ਕਲ੍ਤ੍ਰ ਨਪੁੰਸਕ ਲਿੰਗ ਹੈ} । ਅਭਿਮਾਨਾ—ਹੇ ਅਭਿਮਾਨੀ ! ।੧।ਰਹਾਉ।

ਕੀਚਹਿ—ਕਰੀਦੇ ਹਨ । ਕੇਰੀ—ਦੀ, ਦੀਆਂ । ਭਸਮੈ—ਸੁਆਹ ਦੀ । ਖਾਕੂ—ਖ਼ਾਕ ਵਿਚ । ਫੈਲੁ—ਪਸਾਰਾ ।੨।

ਘਨ—ਬਹੁਤ । ਸਿ—ਇਹ ਸਾਰੇ । ਕੂਰੇ—ਕੂੜੇ, ਝੂਠੇ । ਤ੍ਰਿਹੁ ਗੁਣ—ਮਾਇਆ ਦੇ ਤਿੰਨਾਂ ਗੁਣਾਂ ਵਿਚ । ਉਪਜੈ ਬਿਨਸੈ—(ਜੀਵ) ਜੰਮਦਾ ਮਰਦਾ ਹੈ । ਦੂਜੀ—ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ । ਦਰਦ—ਰੋਗ ।੩।

ਊਜਲ—ਚਿੱਟੀ । ਗਲਿ—ਗਲ ਵਿਚ । ਨਾਟ ਸਾਲਾ—ਨਾਟ-ਘਰ, ਜਿਥੇ ਨਾਟ ਸਿਖਾਇਆ ਜਾਂਦਾ ਹੈ । ਮਦੁ—ਸ਼ਰਾਬ ।੪।

ਸੂਕਰ—ਸੂਰ । ਸੁਆਨ—ਕੁੱਤੇ । ਗਰਧਭ—ਖੋਤੇ । ਮੰਜਾਰਾ—ਬਿੱਲੇ । ਤੇ—ਤੋਂ । ਬੰਧਨਿ—ਬੰਧਨ ਵਿਚ ।੫।

ਲਹੈ—ਪ੍ਰਾਪਤ ਕਰਦਾ ਹੈ । ਪਦਾਰਥੁ—ਨਾਮ-ਵਸਤੁ । ਕਿਰਤਾਰਥੁ—ਸਫਲ, ਕਾਮਯਾਬ । ਸੀਝੈ—ਕਾਮਯਾਬ ਹੁੰਦਾ ਹੈ । ਦਰਿ—ਪ੍ਰਭੂ ਦੇ ਦਰ ਤੇ । ਸੋਇ—ਉਹ ਮਨੁੱਖ ।੬।

ਤਿਸ ਕਉ—ਉਸ (ਪਰਮਾਤਮਾ) ਨੂੰ । ਰਜਾਈ—ਰਜ਼ਾ ਵਿਚ । ਪਛਾਣਿ—ਪਛਾਣ ਕੇ । ਕਾਲ ਬਿਕਾਲ—ਮੌਤ ਤੇ ਜਨਮ, ਜਨਮ ਮਰਨ ।੭।

ਅਤੀਤੁ—ਨਿਰਲੇਪ, ਤਿਆਗੀ । ਤਿਸ ਕਾ—ਉਸ ਪਰਮਾਤਮਾ ਦਾ । ਅਰਪੈ—ਭੇਟਾ ਕਰਦਾ ਹੈ । ਓਹੁ—ਉਹ ਜੀਵ । ਸਾਚੇ ਸਾਚਿ—ਸਾਚਿ ਹੀ ਸਾਚਿ, ਸਦਾ ਹੀ ਸੱਚੇ ਹਰੀ ਵਿਚ ।੮।

**ਅਰਥ** :—ਹੇ ਅਭਿਮਾਨੀ ਜੀਵ ! ਵੇਖ, ਇਹ ਸਰੀਰ, ਇਹ ਧਨ, ਇਹ ਇਸਤ੍ਰੀ—ਇਹ ਸਭ (ਸਦਾ ਨਾਲ ਨਿਭਣ ਵਾਲੇ ਨਹੀਂ ਹਨ) ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਚੀਜ਼ (ਜੀਵ ਦੇ) ਨਾਲ ਨਹੀਂ ਜਾਂਦੀ ।੧।ਰਹਾਉ।

(ਪ੍ਰਭੂ-ਨਾਮ ਤੋਂ ਖੁੰਝੇ ਹੋਏ ਮਨੁੱਖ ਦੀ) ਬੁੱਧੀ (ਭੀ) ਮਨ ਦੇ ਕਹੇ ਵਿਚ ਤੁਰਦੀ ਹੈ, ਤੇ, ਇਹ ਮਨ ਨਿਰੀਆਂ ਇਹੀ ਗੱਲਾਂ ਸੋਚਦਾ ਹੈ ਕਿ (ਸ਼ਾਸਤ੍ਰਾਂ ਦੀ ਮਰਯਾਦਾ ਅਨੁਸਾਰ) ਪੁੰਨ ਕੀਹ ਹੈ ਤੇ ਪਾਪ ਕੀਹ ਹੈ । ਮਾਇਆ ਦੇ ਨਸ਼ੇ ਵਿਚ ਮਸਤ ਹੋਏ ਮਨੁੱਖ ਨੂੰ (ਮਾਇਆ ਵਲੋਂ) ਰਜੇਵਾਂ ਨਹੀਂ ਹੁੰਦਾ । ਮਾਇਆ ਵਲੋਂ ਰਜੇਵਾਂ ਤੇ ਮਾਇਆ ਦੇ ਮੋਹ ਤੋਂ ਖ਼ਲਾਸੀ ਤਦੋਂ ਹੀ ਹੁੰਦੀ ਹੈ ਜਦੋਂ ਮਨੁੱਖ ਨੂੰ ਸਦਾ-ਥਿਰ ਰਹਿਣ ਵਾਲਾ ਪ੍ਰਭੂ ਮਨ ਵਿਚ ਪਿਆਰਾ ਲੱਗਣ ਲੱਗ ਪਏ ।੧।

ਮਾਇਕ ਰਸਾਂ ਦੇ ਭੋਗ ਕਰੀਦੇ ਹਨ, ਮਨ ਦੀਆਂ ਮੌਜਾਂ ਮਾਣੀਦੀਆਂ ਹਨ, (ਪਰ ਮੌਤ ਆਉਣ ਤੇ) ਧਨ (ਹੋਰ) ਲੋਕਾਂ ਦਾ ਬਣ ਜਾਂਦਾ ਹੈ ਤੇ ਇਹ ਸਰੀਰ ਮਿੱਟੀ ਦੀ ਢੇਰੀ ਹੋ ਜਾਂਦਾ ਹੈ । ਇਹ ਸਾਰਾ ਹੀ ਪਸਾਰਾ (ਅੰਤ) ਖ਼ਾਕ ਵਿਚ ਹੀ ਰਲ ਜਾਂਦਾ ਹੈ (ਮਨ ਉਤੇ ਵਿਸ਼ੇ ਵਿਕਾਰਾਂ ਦੀ ਮੈਲ ਇਕੱਠੀ ਹੁੰਦੀ ਜਾਂਦੀ ਹੈ, ਉਹ) ਮੈਲ ਗੁਰੂ ਦੇ ਸ਼ਬਦ ਤੋਂ ਬਿਨਾ ਨਹੀਂ ਲਹਿੰਦੀ ।੨।

(ਪ੍ਰਭੂ-ਨਾਮ ਤੋਂ ਖੁੰਝ ਕੇ) ਮਨੁੱਖ ਅਨੇਕਾਂ ਕਿਸਮਾਂ ਦੇ ਗੀਤ ਰਾਗ ਤੇ ਤਾਲ ਆਦਿਕਾਂ ਵਿਚ ਮਨ ਪਰਚਾਂਦਾ ਹੈ ਪਰ ਇਹ ਸਭ ਝੂਠੇ ਉੱਦਮ ਹਨ (ਕਿਉਂਕਿ ਨਾਮ ਤੋਂ ਬਿਨਾ ਜੀਵ) ਤਿੰਨਾਂ ਗੁਣਾਂ ਦੇ ਅਸਰ ਹੇਠ ਜੰਮਦਾ ਮਰਦਾ ਰਹਿੰਦਾ ਹੈ ਤੇ (ਪ੍ਰਭੂ-ਚਰਨਾਂ ਤੋਂ) ਵਿਛੁੜਿਆ ਰਹਿੰਦਾ ਹੈ । (ਇਹਨਾਂ ਗੀਤਾਂ ਰਾਗਾਂ ਦੀ ਸਹਾਇਤਾ ਨਾਲ ਜੀਵ ਦੀ) ਹੋਰ ਝਾਕ ਤੇ ਭੈੜੀ ਮਤਿ ਦੂਰ ਨਹੀਂ ਹੁੰਦੀ, ਆਤਮਕ ਰੋਗ ਨਹੀਂ ਜਾਂਦਾ । (ਇਸ ਦੂਜੀ ਝਾਕ ਤੋਂ, ਦੁਰਮਤਿ ਤੋਂ, ਆਤਮਕ ਰੋਗ ਤੋਂ ਉਹ ਮਨੁੱਖ) ਖ਼ਲਾਸੀ ਪਾਂਦਾ ਹੈ ਜੋ ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ (ਇਹ ਸਿਫ਼ਤਿ-ਸਾਲਾਹ ਹੀ ਇਹਨਾਂ ਰੋਗਾਂ ਦਾ) ਦਾਰੂ ਹੈ ।

ਜੇਹੜੇ ਮਨੁੱਖ ਚਿੱਟੀ ਧੋਤੀ ਪਹਿਨਦੇ ਹਨ (ਮੱਥੇ ਉਤੇ) ਤਿਲਕ ਲਾਂਦੇ ਹਨ, ਗਲ ਵਿਚ ਮਾਲਾ ਪਾਂਦੇ ਹਨ ਤੇ (ਵੇਦ ਆਦਿਕਾਂ ਦੇ ਮੰਤ੍ਰ) ਪੜ੍ਹਦੇ ਹਨ ਪਰ ਉਹਨਾਂ ਦੇ ਅੰਦਰ ਕ੍ਰੋਧ ਪ੍ਰਬਲ ਹੈ ਉਹਨਾਂ ਦਾ ਉੱਦਮ ਇਉਂ ਹੀ ਹੈ ਜਿਵੇਂ ਕਿਸੇ ਨਾਟ-ਘਰ ਵਿਚ (ਨਾਟ-ਵਿੱਦਿਆ ਦੀ ਸਿਖਲਾਈ ਕਰ ਕਰਾ ਰਹੇ ਹਨ) ।

ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਭੁਲਾ ਕੇ ਮਾਇਆ (ਦੇ ਮੋਹ) ਦੀ ਸ਼ਰਾਬ ਪੀਤੀ ਹੋਈ ਹੋਵੇ, (ਉਹਨਾਂ ਨੂੰ ਸੁਖ ਨਹੀਂ ਹੋ ਸਕਦਾ) । ਗੁਰੂ ਤੋਂ ਬਿਨਾ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ, ਤੇ ਭਗਤੀ ਤੋਂ ਬਿਨਾ ਆਤਮਕ ਆਨੰਦ ਨਹੀਂ ਮਿਲਦਾ ।੪।

ਜਿਨ੍ਹਾਂ ਬੰਦਿਆਂ ਨੇ ਆਪਣਾ ਮੂੰਹ ਗੁਰੂ ਵਲੋਂ ਮੋੜਿਆ ਹੋਇਆ ਹੈ ਉਹਨਾਂ ਨੂੰ ਸੂਰ ਕੁੱਤੇ ਖੋਤੇ ਬਿੱਲੇ ਪਸ਼ੂ ਮਲੇਛ ਨੀਚ ਚੰਡਾਲ ਆਦਿਕਾਂ ਦੀਆਂ ਜੂਨਾਂ ਵਿਚ ਭਵਾਇਆ ਜਾਂਦਾ ਹੈ । ਮਾਇਆ ਦੇ ਮੋਹ ਦੇ ਬੰਧਨ ਵਿਚ ਬੱਝਾ ਹੋਇਆ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੫।

ਗੁਰੂ ਦੀ ਦੱਸੀ ਸੇਵਾ ਦੀ ਰਾਹੀਂ ਹੀ ਮਨੁੱਖ ਨਾਮ-ਸਰਮਾਇਆ ਪ੍ਰਾਪਤ ਕਰਦਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਦਾ ਵੱਸਦਾ ਹੈ ਉਹ (ਜੀਵਨ-ਜਾਤ੍ਰਾ ਵਿਚ) ਸਫਲ ਹੋ ਗਿਆ ਹੈ । ਪਰਮਾਤਮਾ ਦੀ ਦਰਗਾਹ ਵਿਚ ਉਸ ਪਾਸੋਂ ਲੇਖਾ ਨਹੀਂ ਮੰਗਿਆ ਜਾਂਦਾ (ਕਿਉਂਕਿ ਉਸ ਦੇ ਜ਼ਿੰਮੇ ਕੋਈ ਬਾਕੀ ਨਹੀਂ ਨਿਕਲਦੀ) । ਜੇਹੜਾ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ (ਸਿਰ ਮੱਥੇ) ਮੰਨਦਾ ਹੈ ਉਹ ਪਰਮਾਤਮਾ ਦੇ ਦਰ ਤੇ ਕਾਮਯਾਬ ਹੋ ਜਾਂਦਾ ਹੈ ।੬।

ਜਦੋਂ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਤਾਂ ਇਹ ਉਸ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ, ਪਰਮਾਤਮਾ ਦੀ ਰਜ਼ਾ ਨੂੰ ਸਮਝਦਾ ਹੈ ਤੇ ਰਜ਼ਾ ਵਿਚ (ਰਾਜ਼ੀ) ਰਹਿੰਦਾ ਹੈ । ਸਦਾ-ਥਿਰ ਪ੍ਰਭੂ ਦੀ ਰਜ਼ਾ ਨੂੰ ਸਮਝ ਕੇ ਉਸ ਦੇ ਦਰ ਤੇ ਥਾਂ ਪ੍ਰਾਪਤ ਕਰ ਲੈਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦੇ ਜਨਮ ਮਰਨ (ਦੇ ਗੇੜ) ਮੁੱਕ ਜਾਂਦੇ ਹਨ ।੭।

(ਸਿਮਰਨ ਦੀ ਬਰਕਤਿ ਨਾਲ) ਜੇਹੜਾ ਮਨੁੱਖ (ਅੰਤਰ ਆਤਮੇ ਮਾਇਆ ਦੇ ਮੋਹ ਵਲੋਂ) ਉਪਰਾਮ ਰਹਿੰਦਾ ਹੈ ਉਹ ਹਰੇਕ ਚੀਜ਼ ਨੂੰ ਪਰਮਾਤਮਾ ਦੀ (ਦਿੱਤੀ ਹੋਈ) ਹੀ ਸਮਝਦਾ ਹੈ । ਜਿਸ ਪਰਮਾਤਮਾ ਨੇ ਇਹ ਸਰੀਰ ਤੇ ਮਨ ਦਿੱਤਾ ਹੈ ਉਸ ਦੇ ਹਵਾਲੇ ਕਰਦਾ ਹੈ ।੧।

ਹੇ ਨਾਨਕ ! ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚੋਂ ਬਚ ਜਾਂਦਾ ਹੈ, ਉਹ ਸਦਾ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੮।੨।

**ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦**

**ੴ ਸਤਿਗੁਰ ਪ੍ਰਸਾਦਿ ॥ ਜਗੁ ਕਊਆ ਮੁਖਿ ਚੁੰਚ ਗਿਆਨੁ ॥ ਅੰਤਰਿ ਲੋਭੁ ਝੂਠੁ ਅਭਿਮਾਨੁ ॥ ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥੧॥ ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ ॥ ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ ॥੧॥ ਰਹਾਉ ॥ ਗੁਰਿ ਕਹਿਆ ਸਾ ਕਾਰ ਕਮਾਵਹੁ ॥ ਸਬਦੁ ਚੀਨ੍ਹਿ ਸਹਜ ਘਰਿ ਆਵਹੁ ॥ ਸਾਚੈ ਨਾਇ ਵਡਾਈ ਪਾਵਹੁ ॥੨॥ ਆਪਿ ਨ ਬੂਝੈ ਲੋਕ ਬੁਝਾਵੈ ॥ ਮਨ ਕਾ ਅੰਧਾ ਅੰਧੁ ਕਮਾਵੈ ॥ ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ ॥੩॥ {ਪੰਨਾ ੮੩੨}**

**ਪਦ ਅਰਥ** :—ਜਗੁ—ਜਗਤ, ਮਾਇਆ-ਵੇੜ੍ਹਿਆ ਜੀਵ । ਕਊਆ—ਕਾਂ, (ਕਾਂ ਵਾਂਗ ਲੌਂ ਲੌਂ ਕਰਨ ਵਾਲਾ) । ਮੁਖਿ—ਮੂੰਹੋਂ, ਮੂੰਹ ਨਾਲ, ਨਿਰਾ ਮੂੰਹ ਨਾਲ । ਚੁੰਚ ਗਿਆਨੁ—ਚੁੰਝ ਦਾ ਗਿਆਨ, ਜ਼ਬਾਨੀ ਜ਼ਬਾਨੀ ਆਤਮਕ ਜੀਵਨ ਦੀ ਸੂਝ । ਅੰਤਰਿ—ਮਨ ਵਿਚ, ਅੰਦਰ । ਪਾਜੁ—ਵਿਖਾਵਾ । ਲਹਗੁ—ਲਹਿ ਜਾਇਗਾ {ਭਵਿਖਤ ਕਾਲ, ਪੁਲਿੰਗ} । ਨਿਦਾਨਿ—ਅੰਤ ਨੂੰ, ਆਖ਼ਿਰ ।੧।

ਸਤਿਗੁਰ ਸੇਵਿ—ਗੁਰੂ ਦੀ ਸਰਨ ਪੈ ਕੇ । ਮਨਿ—ਮਨ ਵਿਚ । ਚੀਤਿ—ਚਿੱਤ ਵਿਚ । ਭੇਟੇ—ਮਿਲਦਾ ਹੈ । ਚੇਤਾਵੈ—ਜਪਾਂਦਾ ਹੈ, ਚੇਤੇ ਕਰਾਂਦਾ ਹੈ । ਪਰੀਤਿ—ਪਿਆਰ ।੧।ਰਹਾਉ।

ਗੁਰਿ—ਗੁਰੂ ਨੇ । ਸਾ—ਉਹ {ਇਸਤ੍ਰੀ ਲਿੰਗ} । ਚੀਨਿ੍—ਪਛਾਣ ਕੇ, ਸਾਂਝ ਪਾ ਕੇ । ਸਹਜ—ਆਤਮਕ ਅਡੋਲਤਾ । ਸਹਜ ਘਰਿ—ਆਤਮਕ ਅਡੋਲਤਾ ਦੇ ਘਰ ਵਿਚ । ਨਾਇ—ਨਾਮ ਦੀ ਰਾਹੀਂ । ਸਾਚੈ ਨਾਇ—ਸਦਾ-ਥਿਰ ਪ੍ਰਭੂ ਦੇ ਨਾਮ ਦੀ ਰਾਹੀਂ । ਵਡਾਈ—ਇੱਜ਼ਤ ।੨।

ਬੂਝੈ—ਸਮਝਦਾ । ਬੁਝਾਵੈ—ਸਮਝਾਂਦਾ ਹੈ । ਅੰਧੁ ਕਮਾਵੈ—ਅੰਨ੍ਹਿਆਂ ਵਾਲਾ ਕੰਮ ਕਰਦਾ ਹੈ । ਕੈਸੇ—ਕਿਵੇਂ ? ।੩।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪਿਆਂ (ਪਰਮਾਤਮਾ ਦਾ) ਨਾਮ (ਮਨੁੱਖ ਦੇ) ਮਨ ਵਿਚ ਚਿੱਤ ਵਿਚ ਆ ਵੱਸਦਾ ਹੈ । (ਜਿਸ ਮਨੁੱਖ ਨੂੰ) ਗੁਰੂ ਮਿਲ ਪੈਂਦਾ ਹੈ, ਉਸ ਨੂੰ (ਗੁਰੂ ਪਰਮਾਤਮਾ ਦਾ) ਨਾਮ ਜਪਾਂਦਾ ਹੈ । ਹੇ ਭਾਈ ! (ਪਰਮਾਤਮਾ ਦੇ) ਨਾਮ (ਦੇ ਪਿਆਰ) ਤੋਂ ਬਿਨਾ ਹੋਰ ਪਿਆਰ ਝੂਠਾ ਹੈ ।੧।ਰਹਾਉ।

ਹੇ ਭਾਈ ! ਮਾਇਆ-ਵੇੜ੍ਹਿਆ ਮਨੁੱਖ ਕਾਂ (ਵਾਂਗ ਲੌਂ ਲੌਂ ਕਰਨ ਵਾਲਾ) ਹੈ, (ਨਿਰਾ) ਮੂੰਹੋਂ (ਹੀ) ਜ਼ਬਾਨੀ ਜ਼ਬਾਨੀ ਆਤਮਕ ਜੀਵਨ ਦੀ ਸੂਝ (ਦੱਸਦਾ ਰਹਿੰਦਾ ਹੈ, ਜਿਵੇਂ ਕਾਂ ਆਪਣੀ ਚੁੰਝ ਨਾਲ 'ਕਾਂ ਕਾਂ' ਕਰਦਾ ਹੈ) । (ਪਰ ਉਸ ਚੁੰਚ-ਗਿਆਨੀ ਦੇ) ਮਨ ਵਿਚ ਲੋਭ (ਟਿਕਿਆ ਰਹਿੰਦਾ) ਹੈ, ਝੂਠ (ਟਿਕਿਆ ਰਹਿੰਦਾ) ਹੈ, ਅਹੰਕਾਰ (ਟਿਕਿਆ ਰਹਿੰਦਾ) ਹੈ । ਹੇ ਭਾਈ ! ਨਾਮ ਤੋਂ ਵਾਂਜੇ ਰਹਿ ਕੇ ਇਹ ਧਾਰਮਿਕ ਵਿਖਾਵਾ ਆਖ਼ਰ ਉੱਘੜ ਹੀ ਜਾਂਦਾ ਹੈ ।੧।

ਹੇ ਭਾਈ ! ਉਹ ਕਾਰ ਕਰਿਆ ਕਰੋ ਜਿਹੜੀ ਗੁਰ ਨੇ ਦੱਸੀ ਹੈ (ਉਹ ਕਾਰ ਹੈ ਨਾਮ ਦਾ ਸਿਮਰਨ), ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਡੂੰਘੀ ਸਾਂਝ ਪਾ ਕੇ ਆਤਮਕ ਅਡੋਲਤਾ ਦੇ ਘਰ ਵਿਚ ਟਿਕਿਆ ਕਰੋ । ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜ ਕੇ (ਲੋਕ ਪਰਲੋਕ ਦੀ) ਵਡਿਆਈ ਹਾਸਲ ਕਰੋਗੇ ।੨।

ਹੇ ਭਾਈ ! (ਜਿਹੜਾ ਮਨੁੱਖ ਆਤਮਕ ਜੀਵਨ ਬਾਰੇ) ਆਪ (ਤਾਂ ਕੁਝ) ਸਮਝਦਾ ਨਹੀਂ, ਪਰ ਲੋਕਾਂ ਨੂੰ ਸਮਝਾਂਦਾ ਰਹਿੰਦਾ ਹੈ, ਉਸ ਦਾ ਆਪਣਾ ਆਪਾ (ਆਤਮਕ ਜੀਵਨ ਵਲੋਂ) ਬਿਲਕੁਲ ਕੋਰਾ ਹੈ (ਅੰਨ੍ਹਾ ਹੈ, ਇਸ ਵਾਸਤੇ ਆਤਮਕ ਜੀਵਨ ਦੇ ਰਸਤੇ ਵਿਚ ਉਹ ਅੰਨ੍ਹਿਆਂ ਵਾਂਗ ਠੇਡੇ ਖਾਂਦਾ ਰਹਿੰਦਾ ਹੈ) ਅੰਨ੍ਹਿਆਂ ਵਾਲਾ ਕੰਮ ਕਰਦਾ ਰਹਿੰਦਾ ਹੈ । ਹੇ ਭਾਈ ! ਅਜਿਹਾ ਮਨੁੱਖ ਪਰਮਾਤਮਾ ਦਾ ਦਰ ਘਰ, ਪਰਮਾਤਮਾ ਦਾ ਮਹਲ, ਪਰਮਾਤਮਾ ਦਾ ਟਿਕਾਣਾ ਬਿਲਕੁਲ ਨਹੀਂ ਲੱਭ ਸਕਦਾ ।੩।

**ਹਰਿ ਜੀਉ ਸੇਵੀਐ ਅੰਤਰਜਾਮੀ ॥ ਘਟ ਘਟ ਅੰਤਰਿ ਜਿਸ ਕੀ ਜੋਤਿ ਸਮਾਨੀ ॥ ਤਿਸੁ ਨਾਲਿ ਕਿਆ ਚਲੈ ਪਹਨਾਮੀ ॥੪॥ ਸਾਚਾ ਨਾਮੁ ਸਾਚੈ ਸਬਦਿ ਜਾਨੈ ॥ ਆਪੈ ਆਪੁ ਮਿਲੈ ਚੂਕੈ ਅਭਿਮਾਨੈ ॥ ਗੁਰਮੁਖਿ ਨਾਮੁ ਸਦਾ ਸਦਾ ਵਖਾਨੈ ॥੫॥ ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ ॥ ਅਉਗਣ ਕਾਟਿ ਪਾਪਾ ਮਤਿ ਖਾਈ ॥ ਕੰਚਨ ਕਾਇਆ ਜੋਤੀ ਜੋਤਿ ਸਮਾਈ ॥੬॥ ਸਤਿਗੁਰਿ ਮਿਲਿਐ ਵਡੀ ਵਡਿਆਈ ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥ ਨਾਮਿ ਰਤੇ ਸਦਾ ਸੁਖੁ ਪਾਈ ॥੭॥ ਗੁਰਮਤਿ ਮਾਨਿਆ ਕਰਣੀ ਸਾਰੁ ॥ ਗੁਰਮਤਿ ਮਾਨਿਆ ਮੋਖ ਦੁਆਰੁ ॥ ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ ॥੮॥੧॥੩॥ {ਪੰਨਾ ੮੩੨-੮੩੩}**

**ਪਦ ਅਰਥ** :—ਸੇਵੀਐ—ਸੇਵਾ-ਭਗਤੀ ਕਰਨੀ ਚਾਹੀਦੀ ਹੈ । ਘਟ ਘਟ ਅੰਤਰਿ—ਹਰੇਕ ਸਰੀਰ ਵਿਚ । ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਜਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਮਾਨੀ—ਲੀਨ ਹੈ, ਸਮਾਈ ਹੋਈ ਹੈ । ਪਹਨਾਮੀ—ਲੁਕਾ-ਛਿਪਾ ।੪।

ਸਾਚਾ—ਸਦਾ-ਥਿਰ ਰਹਿਣ ਵਾਲਾ । ਸਾਚੈ ਸਬਦਿ—ਸਦਾ-ਥਿਰ ਹਰੀ (ਦੀ ਸਿਫ਼ਤਿ-ਸਾਲਾਹ) ਦੇ ਸ਼ਬਦ ਦੀ ਰਾਹੀਂ । ਜਾਨੈ—ਜਾਣਦਾ ਹੈ, ਡੂੰਘੀ ਸਾਂਝ ਪਾਂਦਾ ਹੈ । ਆਪੈ—(ਪਰਮਾਤਮਾ ਦੇ) ਆਪੇ ਵਿਚ । ਆਪੁ—ਆਪਣਾ ਆਪ । ਚੂਕੈ—ਮੁੱਕ ਜਾਂਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੫।

ਸਤਿਗੁਰਿ ਸੇਵਿਐ—ਗੁਰੂ ਦੀ ਸਰਨ ਪਿਆਂ । ਦੁਰਮਤਿ—ਖੋਟੀ ਅਕਲ । ਜਾਈ—ਮੁੱਕ ਜਾਂਦੀ ਹੈ । ਕਾਟਿ—ਕੱਟ ਕੇ । ਖਾਈ—ਖਾਧੀ ਜਾਂਦੀ ਹੈ । ਕੰਚਨ—ਸੋਨਾ । ਕਾਇਆ—ਸਰੀਰ । ਕੰਚਨ ਕਾਇਆ—ਸਰੀਰ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ । ਜੋਤੀ—ਪ੍ਰਭੂ ਦੀ ਜੋਤਿ ਵਿਚ । ਜੋਤਿ—ਜਿੰਦ ।੬।

ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਕਾਟੈ—ਕੱਟ ਦੇਂਦਾ ਹੈ । ਹਿਰਦੈ—ਹਿਰਦੇ ਵਿਚ । ਨਾਮਿ—ਨਾਮ ਵਿਚ । ਪਾਈ—ਪ੍ਰਾਪਤ ਕਰਦਾ ਹੈ, ਮਾਣਦਾ ਹੈ ।੭।

ਮਾਨਿਆ—ਮੰਨਿਆਂ, ਪਤੀਜਿਆਂ । ਸਾਰ—ਸ੍ਰੇਸ਼ਟ । ਕਰਣੀ—ਆਚਰਨ । ਮੋਖ ਦੁਆਰੁ—ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਕਰਨ ਦਾ ਦਰਵਾਜ਼ਾ । ਪਰਵਾਰੈ—ਪਰਵਾਰ ਵਾਸਤੇ । ਸਾਧਾਰੁ—ਸ-ਆਧਾਰ, ਆਧਾਰ ਸਹਿਤ, ਆਸਰਾ ਦੇਣ-ਜੋਗਾ ।੮।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਦੀ ਜੋਤਿ ਹਰੇਕ ਸਰੀਰ ਵਿਚ ਮੌਜੂਦ ਹੈ, ਜੋ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਉਸ ਪਰਮਾਤਮਾ ਦੀ ਸੇਵਾ-ਭਗਤੀ ਕਰਨੀ ਚਾਹੀਦੀ ਹੈ । ਉਸ ਨਾਲ ਕੋਈ ਲੁਕਾ-ਛਿਪਾ ਨਹੀਂ ਚੱਲ ਸਕਦਾ ।੪।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਦਾ ਹੀ ਜਪਦਾ ਰਹਿੰਦਾ ਹੈ, ਜਿਹੜਾ ਮਨੁੱਖ ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਹਰਿ-ਨਾਮ ਨਾਲ ਡੂੰਘੀ ਸਾਂਝ ਪਾਂਦਾ ਹੈ, ਉਸ ਦਾ ਆਪਣਾ-ਆਪ ਪਰਮਾਤਮਾ ਦੇ ਆਪੇ ਵਿਚ ਮਿਲ ਜਾਂਦਾ ਹੈ, (ਉਸ ਦੇ ਅੰਦਰੋਂ) ਅਹੰਕਾਰ ਮੁੱਕ ਜਾਂਦਾ ਹੈ ।੫।

ਹੇ ਭਾਈ ! ਜੇ ਗੁਰੂ ਦੀ ਸਰਨ ਪਏ ਰਹੀਏ, ਤਾਂ (ਅੰਦਰੋਂ) ਮਾਇਆ ਦੇ ਮੋਹ ਵਾਲੀ ਖੋਟੀ ਮਤਿ ਦੂਰ ਹੋ ਜਾਂਦੀ ਹੈ । (ਅੰਦਰੋਂ) ਸਾਰੇ ਔਗੁਣ ਕੱਟੇ ਜਾਂਦੇ ਹਨ, ਪਾਪਾਂ ਵਾਲੀ ਮਤਿ ਮੁੱਕ ਜਾਂਦੀ ਹੈ । (ਵਿਕਾਰਾਂ ਤੋਂ ਬਚੇ ਰਹਿਣ ਦੇ ਕਾਰਨ) ਸਰੀਰ ਸੋਨੇ ਵਰਗਾ ਸੁੱਧ ਰਹਿੰਦਾ ਹੈ, (ਮਨੁੱਖ ਦੀ) ਜਿੰਦ ਪਰਮਾਤਮਾ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੬।

ਹੇ ਭਾਈ ! ਜੇ ਗੁਰੂ ਮਿਲ ਪਏ, ਤਾਂ (ਲੋਕ ਪਰਲੋਕ ਵਿਚ) ਬੜੀ ਵਡਿਆਈ ਮਿਲਦੀ ਹੈ । (ਗੁਰੂ ਮਨੁੱਖ ਦਾ) ਹਰੇਕ ਦੁੱਖ ਕੱਟ ਦੇਂਦਾ ਹੈ, (ਮਨੁੱਖ ਦੇ) ਹਿਰਦੇ ਵਿਚ (ਪਰਮਾਤਮਾ ਦਾ) ਨਾਮ ਵਸਾ ਦੇਂਦਾ ਹੈ । (ਪਰਮਾਤਮਾ ਦੇ) ਨਾਮ ਵਿਚ ਰੰਗੀਜ ਕੇ (ਮਨੁੱਖ) ਸਦਾ ਆਤਮਕ ਆਨੰਦ ਮਾਣਦਾ ਰਹਿੰਦਾ ਹੈ ।੭।

ਹੇ ਭਾਈ ! ਗੁਰੂ ਦੀ ਸਿੱਖਿਆ ਵਿਚ ਪਤੀਜਿਆਂ (ਮਨੁੱਖ ਦਾ) ਆਚਰਨ ਚੰਗਾ ਬਣ ਜਾਂਦਾ ਹੈ, ਗੁਰੂ ਦੀ ਮਤਿ ਵਿਚ ਮਨ ਮੰਨਿਆਂ ਵਿਕਾਰਾਂ ਵਲੋਂ ਖ਼ਲਾਸੀ ਪਾਣ ਵਾਲਾ ਰਸਤਾ ਲੱਭ ਪੈਂਦਾ ਹੈ । ਹੇ ਨਾਨਕ ! ਗੁਰੂ ਦੀ ਸਿੱਖਿਆ ਵਿਚ ਪਤੀਜਿਆਂ (ਮਨੁੱਖ) ਆਪਣੇ ਸਾਰੇ ਪਰਵਾਰ ਨੂੰ ਭੀ (ਹਰਿ-ਨਾਮ ਦਾ) ਆਸਰਾ ਦੇਣ-ਜੋਗਾ ਹੋ ਜਾਂਦਾ ਹੈ ।੮।੧।੩।

## ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧

**ੴ ਸਤਿਗੁਰ ਪ੍ਰਸਾਦਿ ॥ ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ ਗਵਈਆ ॥ ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ ॥੧॥ ਮੈ ਹਰਿ ਹਰਿ ਨਾਮੁ ਅਧਾਰੁ ਰਮਈਆ ॥ ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ, ਗੁਰਮੁਖਿ ਹਰਿ ਹਰਿ ਪਾਠ ਪੜਈਆ ॥੧॥ ਰਹਾਉ ॥ ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥ ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ ॥੨॥ {ਪੰਨਾ ੯੩੩}**

**ਪਦ ਅਰਥ** :—ਆਪੈ—ਪਰਮਾਤਮਾ ਦੇ ਆਪੇ ਵਿਚ । ਆਪੁ—ਆਪਣਾ ਆਪਾ । ਖਾਇ—ਮੁਕਾ ਕੇ । ਹਉ—ਹਉਮੈ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਜ਼} । ਹਰਿ ਰਸ ਗੀਤ—ਹਰਿ-ਨਾਮ ਰਸ ਦੇ ਗੀਤ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਰਚੈ—ਪਰਚ ਜਾਂਦਾ ਹੈ, ਪਤੀਜਦਾ ਹੈ । ਕੰਚਨ—ਸੋਨਾ, ਸੋਨੇ ਵਰਗੀ ਸੁੱਧ । ਕਾਇਆ—ਸਰੀਰ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਜੋਤਿ—ਜਿੰਦ ।੧।

ਆਧਾਰੁ—ਆਸਰਾ । ਨਾਮੁ ਰਮਈਆ—ਸੋਹਣੇ ਰਾਮ ਦਾ ਨਾਮ । ਰਹਿ ਨ ਸਕਉ—ਮੈਂ ਰਹਿ ਨਹੀਂ ਸਕਦਾ (ਸਕਉਂ) ।੧।ਰਹਾਉ।

ਗਿਰਹੁ—ਗ੍ਰਿਹ, (ਸਰੀਰ-) ਘਰ । ਦੁਆਰ—ਦਰਵਾਜ਼ੇ । ਜਾ ਕੇ—ਜਿਸ (ਸਰੀਰ-ਘਰ) ਦੇ । ਅਹਿ—ਦਿਨ । ਨਿਸਿ—ਰਾਤ । ਤਸਕਰ—ਚੋਰ । ਪੰਚ ਚੋਰ—(ਕਾਮ ਕ੍ਰੋਧ ਲੋਭ ਮੋਹ ਅਹੰਕਾਰ) ਪੰਜ ਚੋਰ । ਅਰਥੁ—ਧਨ । ਸਭੁ—ਸਾਰਾ । ਹਿਰਿ ਲੇ ਜਾਵਹਿ—ਚੁਰਾ ਲੈ ਜਾਂਦੇ ਹਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਅੰਧੁਲੇ—(ਆਤਮਕ ਜੀਵਨ ਵਲੋਂ) ਅੰਨ੍ਹੇ ਮਨੁੱਖ ਨੂੰ ।੨।

**ਅਰਥ** :—ਹੇ ਭਾਈ ! ਸੋਹਣੇ ਰਾਮ ਦਾ ਹਰਿ-ਨਾਮ ਮੇਰੇ ਵਾਸਤੇ (ਮੇਰੀ ਜ਼ਿੰਦਗੀ ਦਾ) ਆਸਰਾ (ਬਣ ਗਿਆ) ਹੈ, (ਹੁਣ) ਮੈਂ ਉਸ ਦੇ ਨਾਮ ਤੋਂ ਬਿਨਾ ਇਕ ਖਿਨ ਇਕ ਪਲ ਭੀ ਨਹੀਂ ਰਹਿ ਸਕਦਾ । ਗੁਰੂ ਦੀ ਸਰਨ ਪੈ ਕੇ (ਮੈਂ ਤਾਂ) ਹਰਿ-ਨਾਮ ਦਾ ਪਾਠ (ਹੀ) ਪੜ੍ਹਦਾ ਰਹਿੰਦਾ ਹਾਂ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਹਰ ਵੇਲੇ ਹਰਿ-ਨਾਮ ਰਸ ਦੇ ਗੀਤ ਗਾਂਦਾ ਰਹਿੰਦਾ ਹੈ, ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਹਰਿ-ਨਾਮ ਵਿਚ) ਪਰਚਿਆ ਰਹਿੰਦਾ ਹੈ, ਉਹ ਮਨੁੱਖ (ਪਰਮਾਤਮਾ ਦੇ) ਆਪੇ ਵਿਚ ਆਪਣਾ ਆਪ ਲੀਨ ਕਰ ਕੇ (ਆਪਣੇ ਅੰਦਰੋਂ) ਹਉਮੈ ਮਿਟਾ ਲੈਂਦਾ ਹੈ, (ਵਿਕਾਰਾਂ ਤੋਂ ਬਚੇ ਰਹਿਣ ਕਰਕੇ) ਉਸ ਦਾ ਸਰੀਰ ਸੋਨੇ ਵਰਗਾ ਸੁੱਧ ਹੋ ਜਾਂਦਾ ਹੈ, ਉਸ ਦੀ ਜਿੰਦ ਨਿਰਭਉ ਪ੍ਰਭੂ ਦੀ ਜੋਤਿ ਵਿਚ ਲੀਨ ਰਹਿੰਦੀ ਹੈ ।੧।

ਹੇ ਭਾਈ ! (ਮਨੁੱਖ ਦਾ ਇਹ ਸਰੀਰ) ਇਕ ਅਜਿਹਾ ਘਰ ਹੈ ਜਿਸ ਦੇ ਦਸ ਦਰਵਾਜ਼ੇ ਹਨ, (ਇਹਨਾਂ ਦਰਵਾਜ਼ਿਆਂ ਦੀ ਰਾਹੀਂ) ਦਿਨ ਰਾਤ (ਕਾਮ ਕ੍ਰੋਧ ਲੋਭ ਮੋਹ ਅਹੰਕਾਰ) ਪੰਜ ਚੋਰ ਸੰਨ੍ਹ ਲਾਈ ਰੱਖਦੇ ਹਨ, (ਇਸ ਦੇ ਅੰਦਰੋਂ) ਆਤਮਕ ਜੀਵਨ ਵਾਲਾ ਸਾਰਾ ਧਨ ਚੁਰਾ ਕੇ ਲੈ ਜਾਂਦੇ ਹਨ । (ਆਤਮਕ ਜੀਵਨ ਵਲੋਂ) ਅੰਨ੍ਹੇ ਹੋ ਚੁਕੇ ਮਨ ਦੇ ਮੁਰੀਦ ਮਨੁੱਖ ਨੂੰ (ਆਪਣੇ ਲੁੱਟੇ ਜਾਣ ਦਾ) ਪਤਾ ਹੀ ਨਹੀਂ ਲੱਗਦਾ ।੨।

**ਕੰਚਨ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵ ਲਈਆ ॥ ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ ॥੩॥ ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਈਆ ॥ ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ ॥੪॥ {ਪੰਨਾ ੯੩੩}**

**ਪਦ ਅਰਥ** :—ਕੰਚਨ ਕੋਟੁ—ਸੋਨੇ ਦਾ ਕਿਲ੍ਹਾ । ਮਾਣਕਿ—ਮਾਣਕੀਂ, ਮਾਣਕਾਂ ਨਾਲ, ਉੱਚੇ ਆਤਮਕ ਗੁਣਾਂ ਨਾਲ । ਜਾਗੇ—ਜਿਹੜੇ ਮਨੁੱਖ ਜਾਗਦੇ ਰਹੇ, ਸੁਚੇਤ ਰਹੇ । ਤਤਿ—ਤੱਤ ਵਿਚ । ਗਿਆਨ ਤਤਿ—ਆਤਮਕ

ਜੀਵਨ ਦੇ ਤੱਤ ਵਿਚ । ਲਿਵ ਲਈਆ—ਸੁਰਤਿ ਜੋੜ ਕੇ । ਤਸਕਰ—ਚੋਰ । ਹੇਰੂ—ਡਾਕੂ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਪਕੜਿ—ਫੜ ਕੇ । ਬੰਧਿ ਪਈਆ—ਬੰਨ੍ਹ ਲਏ ।੩।

ਪੋਤੁ—ਜਹਾਜ਼ । ਬੋਹਿਥਾ—ਜਹਾਜ਼ । ਖੇਵਟੁ—ਮਲਾਹ । ਜਾਗਾਤੀ—ਮਸੂਲੀਆ । ਕੋ ਤਸਕਰੁ—ਕੋਈ ਚੋਰ । ਲਗਈਆ—ਸੰਨ੍ਹ ਲਾਂਦਾ ।੪।

**ਅਰਥ** :—ਹੇ ਭਾਈ ! (ਇਹ ਮਨੁੱਖਾ ਸਰੀਰ, ਮਾਨੋ,) ਸੋਨੇ ਦਾ ਕਿਲ੍ਹਾ (ਉੱਚੇ ਆਤਮਕ ਗੁਣਾਂ ਦੇ) ਮੋਤੀਆਂ ਨਾਲ ਭਰਿਆ ਹੋਇਆ ਹੈ, (ਇਹਨਾਂ ਹੀਰਿਆਂ ਨੂੰ ਚੁਰਾਣ ਲਈ ਲੁੱਟਣ ਲਈ ਕਾਮਾਦਿਕ) ਚੋਰ ਡਾਕੂ ਆ ਕੇ (ਇਸ ਵਿਚ) ਲੁਕੇ ਰਹਿੰਦੇ ਹਨ । ਜਿਹੜੇ ਮਨੁੱਖ ਆਤਮਕ ਜੀਵਨ ਦੇ ਸੋਮੇ ਪ੍ਰਭੂ ਵਿਚ ਸੁਰਤਿ ਜੋੜ ਕੇ ਸੁਚੇਤ ਰਹਿੰਦੇ ਹਨ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਇਹਨਾਂ ਚੋਰਾਂ ਡਾਕੂਆਂ ਨੂੰ) ਫੜ ਕੇ ਬੰਨ੍ਹ ਲੈਂਦੇ ਹਨ ।੩।

ਹੇ ਭਾਈ ! ਪਰਮਾਤਮਾ ਦਾ ਨਾਮ ਜਹਾਜ਼ ਹੈ ਜਹਾਜ਼, (ਉਸ ਜਹਾਜ਼ ਦਾ) ਮਲਾਹ (ਗੁਰੂ ਦਾ) ਸ਼ਬਦ ਹੈ, (ਜਿਹੜਾ ਮਨੁੱਖ ਇਸ ਜਹਾਜ਼ ਦਾ ਆਸਰਾ ਲੈਂਦਾ ਹੈ, ਉਸ ਨੂੰ) ਗੁਰੂ (ਵਿਕਾਰਾਂ-ਭਰੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । ਜਮਰਾਜ-ਮਸੂਲੀਆ (ਭੀ ਉਸ ਦੇ) ਨੇੜੇ ਨਹੀਂ ਆਉਂਦਾ, (ਕਾਮਾਦਿਕ) ਕੋਈ ਚੋਰ ਭੀ ਸੰਨ੍ਹ ਨਹੀਂ ਲਾ ਸਕਦਾ ।੪।

**ਹਰਿ ਗੁਣ ਗਾਵੈ ਸਦਾ ਦਿਨੁ ਰਾਤੀ ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ ॥ ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋੁਪਾਲ ਨੀਸਾਨੁ ਬਜਈਆ ॥੫॥ ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥ ਸੁਨਿ ਸੁਨਿ ਆਤਮਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ ॥੬॥ {ਪੰਨਾ ੮੩੩}**

**ਪਦ ਅਰਥ** :—ਗਾਵੈ—ਗਾ ਰਿਹਾ ਹੈ । ਜਸੁ—ਸਿਫ਼ਤਿ-ਸਾਲਾਹ ! ਕਹਤੇ—ਕਹਿੰਦਿਆਂ । ਅੰਤੁ—ਸਿਫ਼ਤਾਂ ਦਾ ਹੱਦ-ਬੰਨਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਇਕਤੁ—ਇੱਕ ਵਿਚ ਹੀ । ਘਰਿ—ਘਰ ਵਿਚ । ਇਕਤੁ ਘਰਿ—ਇੱਕ ਘਰ ਵਿਚ ਹੀ, ਪ੍ਰਭੂ ਦੇ ਚਰਨਾਂ ਵਿਚ ਹੀ । ਆਵੈ—ਆ ਜਾਂਦਾ ਹੈ । ਮਿਲਉ—ਮਿਲਉਂ, ਮੈਂ ਮਿਲ ਰਿਹਾ ਹਾਂ । ਗੋੁਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ} । ਨੀਸਾਨੁ ਬਜਈਆ—ਨੀਸਾਨੁ ਬਜਾਇ, ਢੋਲ ਵਜਾ ਕੇ, ਨਿਸੰਗ ਹੋ ਕੇ, ਝਾਕਾ ਲਾਹ ਕੇ ।੫।

ਨੈਨੀ—ਨੈਨੀਂ, ਅੱਖਾਂ ਨਾਲ । ਦੇਖਿ—ਵੇਖ ਕੇ । ਤ੍ਰਿਪਤੈ—(ਹੋਰ ਵਾਸਨਾਂ ਵਲੋਂ) ਰੱਜਿਆ ਰਹਿੰਦਾ ਹੈ । ਸ੍ਰਵਨ—ਕੰਨ । ਸੁਨਿ—ਸੁਣ ਕੇ । ਆਤਮਦੇਵ—ਆਤਮਾ, ਜਿੰਦ । ਹੈ ਭੀਨੇ—ਭਿੱਜਿਆ ਰਹਿੰਦਾ ਹੈ । ਰਸਿ—ਰਸ ਨਾਲ, ਸੁਆਦ ਨਾਲ । ਰਸਿ ਰਸਿ—ਬੜੇ ਸੁਆਦ ਨਾਲ । ਰਵਈਆ—ਸਿਮਰਦਾ ਹੈ ।੬।

**ਅਰਥ** :—ਹੇ ਭਾਈ ! (ਮੇਰਾ ਮਨ ਹੁਣ) ਸਦਾ ਦਿਨ ਰਾਤ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਮੈਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ ਕਰਦਿਆਂ (ਸਿਫ਼ਤਿ ਦਾ) ਅੰਤ ਨਹੀਂ ਲੱਭ ਸਕਦਾ । ਗੁਰੂ ਦੀ ਸਰਨ ਪੈ ਕੇ (ਮੇਰਾ ਇਹ) ਮਨ ਪ੍ਰਭੂ-ਚਰਨਾਂ ਵਿਚ ਹੀ ਟਿਕਿਆ ਰਹਿੰਦਾ ਹੈ, ਮੈਂ ਲੋਕ-ਲਾਜ ਦੂਰ ਕਰ ਕੇ ਜਗਤ-ਪਾਲਕ ਪ੍ਰਭੂ ਨੂੰ ਮਿਲਿਆ ਰਹਿੰਦਾ ਹਾਂ ।੫।

ਹੇ ਭਾਈ ! ਅੱਖਾਂ ਨਾਲ (ਹਰ ਥਾਂ ਪ੍ਰਭੂ ਦਾ) ਦਰਸਨ ਕਰ ਕੇ (ਮੇਰਾ) ਮਨ (ਹੋਰ ਵਾਸਨਾਂ ਵਲੋਂ) ਰੱਜਿਆ ਰਹਿੰਦਾ ਹੈ, (ਮੇਰਾ) ਕੰਨ ਗੁਰੂ ਦੀ ਬਾਣੀ ਗੁਰੂ ਦੇ ਸ਼ਬਦ ਨੂੰ (ਹੀ) ਸੁਣਦੇ ਰਹਿੰਦੇ ਹਨ । (ਪ੍ਰਭੂ ਦੀ ਸਿਫ਼ਤਿ-ਸਾਲਾਹ) ਸੁਣ ਸੁਣ ਕੇ (ਮੇਰੀ) ਜਿੰਦ (ਨਾਮ-ਰਸ ਵਿਚ) ਭਿੱਜੀ ਰਹਿੰਦੀ ਹੈ, (ਮੈਂ) ਬੜੇ ਆਨੰਦ ਨਾਲ ਰਾਮ-ਗੋਪਾਲ ਦੇ ਗੁਣ ਗਾਂਦਾ ਰਹਿੰਦਾ ਹਾਂ ।੬।

**ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ ॥ ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥੭॥ ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ ॥ ਨਾਨਕ ਦੀਨ ਦਇਆਲ ਭਏ ਹੈ ਭਗਤਿ ਭਾਇ ਹਰਿ ਨਾਮਿ ਸਮਈਆ ॥੮॥੧॥੪॥ {ਪੰਨਾ ੮੩੩}**

**ਪਦ ਅਰਥ** :—ਤ੍ਰੈਗੁਣ—(ਰਜੋ, ਸਤੋ, ਤਮੋ—ਮਾਇਆ ਦੇ ਇਹ) ਤਿੰਨ ਗੁਣ, ਇਹਨਾਂ ਤਿੰਨਾਂ ਗੁਣਾਂ ਦੇ ਅਸਰ ਹੇਠ ਰਹਿਣ ਵਾਲੇ ਜੀਵ । ਮੋਹਿ—ਮੋਹ ਵਿਚ । ਵਿਆਪੇ—ਫਸੇ ਹੋਏ । ਤੁਰੀਆ ਗੁਣ—ਉਹ ਆਤਮਕ ਅਵਸਥਾ ਜਿਥੇ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਨਹੀਂ ਪੈਂਦਾ, ਚੌਥਾ ਪਦ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਭ—ਸਾਰੀ ਲੁਕਾਈ । ਸਮ—ਬਰਾਬਰ, ਇਕੋ ਜਿਹਾ । ਜਾਣੈ—ਜਾਣਦਾ ਹੈ । ਨਦਰੀ ਆਵੈ—ਦਿੱਸਦਾ ਹੈ । ਸਭੁ—ਹਰ ਥਾਂ । ਪਸਰਈਆ—ਪਸਰਿਆ ਹੋਇਆ ।੭।

ਸਬਾਈ—ਸਾਰੀ ਸ੍ਰਿਸ਼ਟੀ । ਗੁਰਮੁਖਿ ਲਖਈਆ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਮਝ ਲੈਂਦਾ ਹੈ । ਆਪੇ—ਆਪ ਹੀ । ਅਲਖ—ਉਹ ਪਰਮਾਤਮਾ ਜਿਸ ਦਾ ਸਹੀ ਸਰੂਪ ਸਮਝਿਆ ਨਹੀਂ ਜਾ ਸਕਦਾ । ਭਗਤਿ ਭਾਇ—ਭਗਤੀ ਦੇ ਭਾਵ ਨਾਲ । {ਭਾਉ—ਪ੍ਰੇਮ । ਭਾਇ—ਪ੍ਰੇਮ ਦੀ ਰਾਹੀਂ} । ਨਾਮਿ—ਨਾਮ ਵਿਚ ।੮।

**ਅਰਥ** :—ਹੇ ਭਾਈ ! ਮਾਇਆ ਦੇ ਤਿੰਨ ਗੁਣਾਂ ਦੇ ਅਸਰ ਹੇਠ ਰਹਿਣ ਵਾਲੇ ਜੀਵ (ਸਦਾ) ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਉਹ) ਚੌਥਾ ਪਦ ਪ੍ਰਾਪਤ ਕਰ ਲੈਂਦਾ ਹੈ (ਜਿਥੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ) । (ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ) ਇਕ (ਪਿਆਰ-) ਨਿਗਾਹ ਨਾਲ ਸਾਰੀ ਲੁਕਾਈ ਨੂੰ ਇਕੋ ਜਿਹੀ ਜਾਣਦਾ ਹੈ, ਉਸ ਨੂੰ (ਇਹ ਪ੍ਰਤੱਖ) ਦਿੱਸ ਪੈਂਦਾ ਹੈ (ਕਿ) ਹਰ ਥਾਂ ਪਰਮਾਤਮਾ ਹੀ ਪਸਰਿਆ ਹੋਇਆ ਹੈ ।੭।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਇਹ) ਸਮਝ ਲੈਂਦਾ ਹੈ ਕਿ ਅਲੱਖ ਪ੍ਰਭੂ ਆਪ ਹੀ ਆਪ (ਹਰ ਥਾਂ ਮੌਜੂਦ) ਹੈ, ਹਰ ਥਾਂ ਪਰਮਾਤਮਾ ਦਾ ਹੀ ਨਾਮ ਹੈ, ਸਾਰੀ ਲੁਕਾਈ ਵਿਚ ਪਰਮਾਤਮਾ ਦੀ ਹੀ ਜੋਤਿ ਹੈ । ਹੇ ਨਾਨਕ ! ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ਜੀ ਜਿਨ੍ਹਾਂ ਉਤੇ ਦਇਆਵਾਨ ਹੁੰਦੇ ਹਨ, ਉਹ ਮਨੁੱਖ ਭਗਤੀ-ਭਾਵਨਾ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ ।੮।੧।

**ਬਿਲਾਵਲੁ ਮਹਲਾ ੪ ॥ ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥ ਮਿਲਿ ਸਤ ਸੰਗਤਿ ਪਰਮ ਪਦੁ ਪਾਇਆ ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ ॥੧॥ ਜਪਿ ਜਗੰਨਾਥ ਜਗਦੀਸ ਗੁਸਈਆ ॥ ਸਰਣਿ ਪਰੇ ਸੇਈ ਜਨ ਉਬਰੇ ਜਿਉ ਪ੍ਰਹਿਲਾਦ ਉਧਾਰਿ ਸਮਈਆ ॥੧॥ ਰਹਾਉ ॥ ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ ॥ ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥੨॥ {ਪੰਨਾ ੮੩੩-੮੩੪}**

**ਪਦ ਅਰਥ** :—ਸੀਤਲ—ਠੰਢ ਪਾਣ ਵਾਲਾ । ਧਿਆਵਹੁ—ਸਿਮਰਿਆ ਕਰੋ । ਵਾਸੁ—ਸੁਗੰਧੀ । ਗੰਧਈਆ—ਸੁਗੰਧਿਤ ਕਰਦੀ ਹੈ । ਮਿਲਿ—ਮਿਲ ਕੇ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਹਿਰਡ—ਅਰਿੰਡ । ਪਲਾਸ—ਪਲਾਹ, ਛਿਛਰਾ । ਸੰਗਿ—(ਚੰਦਨ ਦੇ) ਨਾਲ । ਬੁਹੀਆ—ਸੁਗੰਧਿਤ ਹੋ ਜਾਂਦਾ ਹੈ ।੧।

ਜਪਿ—ਜਪਿਆ ਕਰ । ਜਗੰਨਾਥ—ਜਗਤ ਦਾ ਨਾਥ । ਜਗਦੀਸ—ਜਗਤ ਦਾ ਈਸ਼੍ਵਰ । ਗੁਸਈਆ—ਧਰਤੀ ਦਾ ਖਸਮ । ਉਬਰੇ—ਵਿਕਾਰਾਂ ਤੋਂ ਬਚ ਗਏ । ਉਧਾਰਿ—ਪਾਰ-ਉਤਾਰਾ ਕਰ ਕੇ ।੧।ਰਹਾਉ।

ਭਾਰ ਅਠਾਰਹ—ਸਾਰੀ ਬਨਸਪਤੀ । {ਪੁਰਾਣਾ ਖ਼ਿਆਲ ਤੁਰਿਆ ਆ ਰਿਹਾ ਹੈ ਕਿ ਹਰੇਕ ਬੂਟੇ ਦਾ ਇਕ ਇਕ ਪੱਤਰ ਲੈ ਕੇ ਤੋਲਿਆਂ ੧੮ ਭਾਰ ਤੋਲ ਬਣਦਾ ਹੈ । ਇਕ ਭਾਰ ਪੰਜ ਮਣ ਕੱਚੇ ਦਾ} । ਨਿਕਟਿ—ਨੇੜੇ । ਸਾਕਤ—ਪਰਮਾਤਮਾ ਤੋਂ ਟੁੱਟੇ ਹੋਏ ਮਨੁੱਖ । ਊਭ ਸੁਕ—(ਧਰਤੀ ਉਤੇ) ਖਲੋਤੇ ਹੋਏ ਹੀ ਸੁੱਕ ਚੁਕੇ ਰੁੱਖ । ਮਨਿ—ਮਨ ਵਿਚ । ਵਿਛੁੜਿ—ਵਿਛੁੜ ਕੇ ।੨।

ਅਰਥ :—ਹੇ ਭਾਈ ! ਜਗਤ ਦੇ ਨਾਥ, ਜਗਤ ਦੇ ਈਸ਼੍ਵਰ, ਧਰਤੀ ਦੇ ਖਸਮ ਪ੍ਰਭੂ ਦਾ ਨਾਮ ਜਪਿਆ ਕਰ । ਜਿਹੜੇ ਮਨੁੱਖ ਪ੍ਰਭੂ ਦੀ ਸਰਨ ਆ ਪੈਂਦੇ ਹਨ, ਉਹ ਮਨੁੱਖ (ਸੰਸਾਰ-ਸਮੁੰਦਰ ਵਿਚੋਂ) ਬਚ ਨਿਕਲਦੇ ਹਨ, ਜਿਵੇਂ ਪ੍ਰਹਿਲਾਦ (ਆਦਿਕ ਭਗਤਾਂ) ਨੂੰ (ਪਰਮਾਤਮਾ ਨੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਕੇ (ਆਪਣੇ ਚਰਨਾਂ ਵਿਚ) ਲੀਨ ਕਰ ਲਿਆ ।੧।ਰਹਾਉ।

ਹੇ ਭਾਈ ! ਪ੍ਰਭੂ ਦਾ ਨਾਮ ਸਿਮਰਿਆ ਕਰੋ, ਇਹ ਨਾਮ ਠੰਢ ਪਾਣ ਵਾਲਾ ਜਲ ਹੈ, ਇਹ ਨਾਮ ਚੰਦਨ ਦੀ ਸੁਗੰਧੀ ਹੈ ਜਿਹੜੀ (ਸਾਰੀ ਬਨਸਪਤੀ ਨੂੰ) ਸੁਗੰਧਿਤ ਕਰ ਦੇਂਦੀ ਹੈ । ਹੇ ਭਾਈ ! ਸਾਧ ਸੰਗਤਿ ਵਿਚ ਮਿਲ ਕੇ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਕਰ ਲਈਦਾ ਹੈ । ਜਿਵੇਂ ਅਰਿੰਡ ਤੇ ਪਲਾਹ (ਆਦਿਕ ਨਿਕੰਮੇ ਰੁੱਖ ਚੰਦਨ ਦੀ ਸੰਗਤਿ ਨਾਲ) ਸੁਗੰਧਿਤ ਹੋ ਜਾਂਦੇ ਹਨ, (ਤਿਵੇਂ) ਮੇਰੇ ਵਰਗੇ ਜੀਵ (ਹਰਿ ਨਾਮ ਦੀ ਬਰਕਤਿ ਨਾਲ ਉੱਚੇ ਜੀਵਨ ਵਾਲੇ ਬਣ ਜਾਂਦੇ ਹਨ) ।੧।

ਹੇ ਭਾਈ ! ਸਾਰੀ ਬਨਸਪਤੀ ਵਿਚ ਚੰਦਨ ਸਭ ਤੋਂ ਸ੍ਰੇਸ਼ਟ (ਰੁੱਖ) ਹੈ, ਚੰਦਨ ਦੇ ਨੇੜੇ (ਉੱਗਾ ਹੋਇਆ) ਹਰੇਕ ਬੂਟਾ ਚੰਦਨ ਬਣ ਜਾਂਦਾ ਹੈ । ਪਰ ਪਰਮਾਤਮਾ ਨਾਲੋਂ ਟੁੱਟੇ ਹੋਏ ਮਾਇਆ-ਵੇੜ੍ਹੇ ਪ੍ਰਾਣੀ (ਉਹਨਾਂ ਰੁੱਖਾਂ ਵਰਗੇ ਹਨ ਜੋ ਧਰਤੀ ਵਿਚੋਂ ਖ਼ੁਰਾਕ ਮਿਲ ਸਕਣ ਤੇ ਭੀ) ਖਲੋਤੇ ਹੀ ਸੁੱਕ ਜਾਂਦੇ ਹਨ, (ਉਹਨਾਂ ਦੇ) ਮਨ ਵਿਚ ਅਹੰਕਾਰ ਵੱਸਦਾ ਹੈ, (ਇਸ ਵਾਸਤੇ ਪਰਮਾਤਮਾ ਤੋਂ) ਵਿਛੁੱੜ ਕੇ ਉਹ ਕਿਤੇ ਦੂਰ ਪਏ ਰਹਿੰਦੇ ਹਨ ।੨।

**ਹਰਿ ਗਤਿ ਮਿਤਿ ਕਰਤਾ ਆਪੇ ਜਾਣੈ ਸਭ ਬਿਧਿ ਹਰਿ ਹਰਿ ਆਪਿ ਬਨਈਆ ॥ ਜਿਸੁ ਸਤਿਗੁਰੁ ਭੇਟੇ ਸੁ ਕੰਚਨੁ ਹੋਵੈ ਜੋ ਧੁਰਿ ਲਿਖਿਆ ਸੁ ਮਿਟੈ ਨ ਮਿਟਈਆ ॥੩॥ ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ ਖੁਲ੍ਹਈਆ ॥ ਗੁਰ ਚਰਣੀ ਇਕ ਸਰਧਾ ਉਪਜੀ ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ ॥੪॥ ਪਰਮ ਬੈਰਾਗੁ ਨਿਤ ਨਿਤ ਹਰਿ ਧਿਆਏ ਮੈ ਹਰਿ ਗੁਣ ਕਹਤੇ ਭਾਵਨੀ ਕਹੀਆ ॥ ਬਾਰ ਬਾਰ ਖਿਨੁ ਖਿਨੁ ਪਲੁ ਕਹੀਐ ਹਰਿ ਪਾਰੁ ਨ ਪਾਵੈ ਪਰੈ ਪਰਈਆ ॥੫॥ {ਪੰਨਾ ੮੩੪}**

**ਪਦ ਅਰਥ** :—ਗਤਿ—ਉੱਚੀ ਆਤਮਕ ਹਾਲਤ । ਮਿਤਿ—ਗਿਣਤੀ, ਮਰਯਾਦਾ, ਹੱਦ-ਬੰਨਾ । ਆਪੇ—ਆਪ ਹੀ । ਸਭ ਬਿਧਿ—ਸਾਰੀ ਮਰਯਾਦਾ । ਭੇਟੇ—ਮਿਲਦਾ ਹੈ । ਕੰਚਨੁ—ਸੋਨਾ । ਧੁਰਿ—ਧੁਰ ਦਰਗਾਹ ਤੋਂ ।੩।

ਗੁਰਮਤਿ—ਗੁਰੂ ਦੀ ਮਤਿ ਦੀ ਰਾਹੀਂ । ਪਾਵੈ—(ਮਨੁੱਖ) ਲੱਭ ਲੈਂਦਾ ਹੈ । ਸਾਗਰ—ਸਮੁੰਦਰ । ਇਕ ਸਰਧਾ—ਇਕ ਪਰਮਾਤਮਾ ਦਾ ਪਿਆਰ । ਕਹਤੇ—ਕਹਿੰਦਿਆਂ । ਤ੍ਰਿਪਤਿ—ਰਜੇਵਾਂ ।੪।

ਪਰਮ ਬੈਰਾਗੁ—ਸਭ ਤੋਂ ਉੱਚਾ ਵੈਰਾਗ, ਸਭ ਤੋਂ ਉੱਚੀ ਲਗਨ । ਭਾਵਨੀ—ਪਿਆਰ । ਬਾਰ ਬਾਰ—ਮੁੜ ਮੁੜ । ਕਹੀਐ—ਸਿਮਰਨਾ ਚਾਹੀਦਾ ਹੈ । ਪਾਰੁ—ਪਾਰਲਾ ਬੰਨਾ । ਪਰੈ ਪਰਈਆ—ਪਰੇ ਤੋਂ ਪਰੇ ।੫।

**ਅਰਥ** :—ਹੇ ਭਾਈ ! ਪਰਮਾਤਮਾ ਕਿਹੋ ਜਿਹਾ ਹੈ ਤੇ ਕੇਡਾ ਵੱਡਾ ਹੈ—ਇਹ ਗੱਲ ਉਹ ਆਪ ਹੀ ਜਾਣਦਾ ਹੈ । (ਜਗਤ ਦੀ) ਸਾਰੀ ਮਰਯਾਦਾ ਉਸ ਨੇ ਆਪ ਹੀ ਬਣਾਈ ਹੋਈ ਹੈ (ਉਸ ਮਰਯਾਦਾ ਅਨੁਸਾਰ) ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਹ ਸੋਨਾ ਬਣ ਜਾਂਦਾ ਹੈ (ਸੁੱਚੇ ਜੀਵਨ ਵਲ ਬਣ ਜਾਂਦਾ ਹੈ) । ਹੇ ਭਾਈ ! ਧੁਰ

ਦਰਗਾਹ ਤੋਂ (ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਜੀਵਾਂ ਦੇ ਮੱਥੇ ਉਤੇ ਜੋ ਲੇਖ) ਲਿਖਿਆ ਜਾਂਦਾ ਹੈ, ਉਹ ਲੇਖ (ਕਿਸੇ ਦੇ ਆਪਣੇ ਉੱਦਮ ਨਾਲ) ਮਿਟਾਇਆਂ ਮਿਟ ਨਹੀਂ ਸਕਦਾ (ਗੁਰੂ ਦੇ ਮਿਲਣ ਨਾਲ ਹੀ ਲੋਹੇ ਤੋਂ ਕੰਚਨ ਬਣਦਾ) ਹੈ ।੩।

ਹੇ ਭਾਈ ! (ਗੁਰੂ ਦੇ ਅੰਦਰ) ਭਗਤੀ ਦੇ ਸਮੁੰਦਰ (ਭਰੇ ਪਏ) ਹਨ, ਭਗਤੀ ਦੇ ਖ਼ਜ਼ਾਨੇ ਖੁਲ੍ਹੇ ਪਏ ਹਨ, ਗੁਰੂ ਦੀ ਮਤਿ ਉਤੇ ਤੁਰ ਕੇ ਹੀ ਮਨੁੱਖ (ਉੱਚੇ ਆਤਮਕ ਗੁਣ-) ਰਤਨ ਪ੍ਰਾਪਤ ਕਰ ਸਕਦਾ ਹੈ । (ਵੇਖੋ) ਗੁਰੂ ਦੀ ਚਰਨੀਂ ਲੱਗ ਕੇ (ਹੀ ਮੇਰੇ ਅੰਦਰ) ਇਕ ਪਰਮਾਤਮਾ ਵਾਸਤੇ ਪਿਆਰ ਪੈਦਾ ਹੋਇਆ ਹੈ (ਹੁਣ) ਪਰਮਾਤਮਾ ਦੇ ਗੁਣ ਗਾਂਦਿਆਂ ਮੇਰਾ ਮਨ ਰੱਜਦਾ ਨਹੀਂ ਹੈ ।੪।

ਹੇ ਭਾਈ ! ਜਿਹੜਾ ਮਨੁੱਖ ਸਦਾ ਹੀ ਪਰਮਾਤਮਾ ਦਾ ਧਿਆਨ ਧਰਦਾ ਰਹਿੰਦਾ ਹੈ ਉਸਦੇ ਅੰਦਰ ਸਭ ਤੋਂ ਉੱਚੀ ਲਗਨ ਬਣ ਜਾਂਦੀ ਹੈ । ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ ਜਿਹੜਾ ਪਿਆਰ ਮੇਰੇ ਅੰਦਰ ਬਣਿਆ ਹੈ, ਮੈਂ (ਤੁਹਾਨੂੰ ਉਸ ਦਾ ਹਾਲ) ਦੱਸਿਆ ਹੈ । ਸੋ, ਹੇ ਭਾਈ ! ਮੁੜ ਮੁੜ, ਹਰੇਕ ਖਿਨ, ਹਰੇਕ ਪਲ, ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ (ਪਰ, ਇਹ ਚੇਤੇ ਰੱਖੋ) ਪਰਮਾਤਮਾ ਪਰੇ ਤੋਂ ਪਰੇ ਹੈ, ਕੋਈ ਜੀਵ ਉਸ (ਦੀ ਹਸਤੀ) ਦਾ ਪਾਰਲਾ ਬੰਨ੍ਹਾ ਲੱਭ ਨਹੀਂ ਸਕਦਾ ।੫।

**ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥ ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ ॥੬॥ ਨਾਮੁ ਜਪਹੁ ਨਾਮੇ ਗਤਿ ਪਾਵਹੁ ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ ॥ ਹਉਮੈ ਜਾਇ ਤ ਨਿਰਮਲੁ ਹੋਵੈ ਗੁਰਮੁਖਿ ਪਰਚੈ ਪਰਮ ਪਦੁ ਪਈਆ ॥੭॥ ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ ॥ ਨਾਨਕ ਜੰਤ ਵਜਾਏ ਵਾਜਹਿ ਜਿਤੁ ਭਾਵੈ ਤਿਤੁ ਰਾਹਿ ਚਲਈਆ ॥੮॥੨॥੫॥ {ਪੰਨਾ ੮੩੪}**

**ਪਦ ਅਰਥ** :—ਪੁਕਾਰਹਿ—ਪੁਕਾਰਦੇ ਹਨ, (ਇਸੇ ਗੱਲ ਉੱਤੇ) ਜ਼ੋਰ ਦੇਂਦੇ ਹਨ । ਧਰਮੁ—(ਖਟ-ਕਰਮੀ) ਧਰਮ । ਖਟ ਕਰਮ—ਛੇ ਧਾਰਮਿਕ ਕਰਮ (ਵਿੱਦਿਆ ਪੜ੍ਹਨੀ ਤੇ ਪੜ੍ਹਾਣੀ, ਜੱਗ ਕਰਨੇ ਤੇ ਕਰਾਣੇ, ਦਾਨ ਦੇਣਾ ਤੇ ਲੈਣਾ) । ਦ੍ਰਿੜਈਆ—ਪਕਿਆਈ ਕਰਦੇ ਹਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਪਾਖੰਡਿ—ਪਖੰਡ ਵਿਚ । ਭਰਮਿ—ਭਟਕਣਾ ਵਿਚ । ਵਿਗੂਤੇ—ਖ਼ੁਆਰ ਹੁੰਦੇ ਹਨ । ਨਾਵ—(ਜ਼ਿੰਦਗੀ ਦੀ) ਬੇੜੀ । ਭਾਰਿ—ਭਾਰ ਨਾਲ ।੬।

ਨਾਮੇ—ਨਾਮ ਦੀ ਰਾਹੀਂ ਹੀ । ਗਤਿ—ਉੱਚੀ ਆਤਮਕ ਅਵਸਥਾ । ਦ੍ਰਿੜਈਆ—ਹਿਰਦੇ ਵਿਚ ਪੱਕਾ ਕਰੋ । ਜਾਇ—ਦੂਰ ਹੁੰਦੀ ਹੈ । ਤ—ਤਦੋਂ । ਨਿਰਮਲੁ—ਪਵਿੱਤਰ ਜੀਵਨ ਵਾਲਾ । ਗੁਰਮੁਖਿ—ਗੁਰੂ ਦੀ ਰਾਹੀਂ । ਪਰਚੈ—(ਨਾਮ ਵਿਚ) ਪਰਚਦਾ ਹੈ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੭।

ਵਰਨੁ—ਰੰਗ । ਜਿਤੁ—ਜਿਸ (ਕੰਮ) ਵਿਚ । ਲਾਵਹਿ—ਤੂੰ ਲਾਂਦਾ ਹੈਂ । ਸੇ—ਉਹ {ਬਹੁ-ਵਚਨ} । ਜੰਤ—ਜੀਵ {ਬਹੁ-ਵਚਨ} । ਵਾਜਹਿ—ਵੱਜਦੇ ਹਨ । ਜਿਤੁ—ਜਿਸ (ਰਾਹ) ਵਿਚ । ਭਾਵੈ—ਤੈਨੂੰ ਚੰਗਾ ਲੱਗਦਾ ਹੈ । ਤਿਤੁ ਰਾਹਿ—ਉਸੇ ਰਾਹ ਤੇ ।੮।

**ਅਰਥ** :—ਹੇ ਭਾਈ ! ਵੇਦ ਸ਼ਾਸਤ੍ਰ ਪੁਰਾਣ (ਆਦਿਕ ਧਰਮ ਪੁਸਤਕ ਇਸੇ ਗੱਲ ਉੱਤੇ) ਜ਼ੋਰ ਦੇਂਦੇ ਹਨ (ਕਿ ਖਟ-ਕਰਮੀ) ਧਰਮ ਕਮਾਇਆ ਕਰੋ, ਉਹ ਇਹਨਾਂ ਛੇ ਧਾਰਮਿਕ ਕਰਮਾਂ ਬਾਰੇ ਹੀ ਪਕਿਆਈ ਕਰਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਇਸੇ) ਪਾਖੰਡ ਵਿਚ ਭਟਕਣਾ ਵਿਚ (ਪੈ ਕੇ) ਖ਼ੁਆਰ ਹੁੰਦੇ ਹਨ,

(ਉਹਨਾਂ ਦੀ ਜ਼ਿੰਦਗੀ ਦੀ) ਬੇੜੀ (ਆਪਣੇ ਹੀ ਪਾਖੰਡ ਦੇ) ਭਾਰ ਨਾਲ ਲੋਭ ਦੀ ਲਹਿਰ ਵਿਚ ਡੁੱਬ ਜਾਂਦੀ ਹੈ ।੬।

ਹੇ ਭਾਈ ! ਪਰਮਾਤਮਾ ਦਾ ਨਾਮ ਜਪਿਆ ਕਰੋ, ਨਾਮ ਵਿਚ ਜੁੜ ਕੇ ਹੀ ਉੱਚੀ ਆਤਮਕ ਅਵਸਥਾ ਪ੍ਰਾਪਤ ਕਰੋਗੇ । (ਆਪਣੇ ਹਿਰਦੇ ਵਿਚ ਪਰਮਾਤਮਾ ਦਾ) ਨਾਮ ਪੱਕਾ ਟਿਕਾਈ ਰੱਖੋ, (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਵਾਸਤੇ ਇਹ ਹਰਿ-ਨਾਮ ਹੀ) ਸਿਮ੍ਰਿਤੀਆਂ ਸ਼ਾਸਤ੍ਰਾਂ ਦਾ ਉਪਦੇਸ ਹੈ । (ਹਰਿ-ਨਾਮ ਦੀ ਰਾਹੀਂ ਜਦੋਂ ਮਨੁੱਖ ਦੇ ਅੰਦਰੋਂ) ਹਉਮੈ ਦੂਰ ਹੋ ਜਾਂਦੀ ਹੈ, ਤਦੋਂ ਮਨੁੱਖ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ । ਗੁਰੂ ਦੀ ਸਰਨ ਪੈ ਕੇ ਜਦੋਂ ਮਨੁੱਖ (ਪਰਮਾਤਮਾ ਦੇ ਨਾਮ ਵਿਚ) ਪਤੀਜਦਾ ਹੈ, ਤਦੋਂ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ।੭।

ਹੇ ਨਾਨਕ ! (ਆਖ—ਹੇ ਪ੍ਰਭੂ !) ਇਹ ਸਾਰਾ ਜਗਤ ਤੇਰਾ ਹੀ ਰੂਪ ਹੈ ਤੇਰਾ ਹੀ ਰੰਗ ਹੈ । ਜਿਸ ਪਾਸੇ ਤੂੰ (ਜੀਵਾਂ ਨੂੰ) ਲਾਂਦਾ ਹੈਂ, ਉਹੀ ਕਰਮ ਜੀਵ ਕਰਦੇ ਹਨ । ਜੀਵ (ਤੇਰੇ ਵਾਜੇ ਹਨ) ਜਿਵੇਂ ਤੂੰ ਵਜਾਂਦਾ ਹੈਂ, ਤਿਵੇਂ ਵੱਜਦੇ ਹਨ । ਜਿਸ ਰਾਹ ਤੇ ਤੋਰਨਾ ਤੈਨੂੰ ਚੰਗਾ ਲੱਗਦਾ ਹੈ, ਉਸੇ ਰਾਹ ਤੇ ਜੀਵ ਤੁਰਦੇ ਹਨ ।੮।੨।

**ਬਿਲਾਵਲੁ ਮਹਲਾ ੪ ॥ ਗੁਰਮੁਖਿ ਅਗਮ ਅਗੋਚਰੁ ਧਿਆਇਆ ਹਉ ਬਲਿ ਬਲਿ ਸਤਿਗੁਰ ਸਤਿ ਪੁਰਖਈਆ ॥ ਰਾਮ ਨਾਮੁ ਮੇਰੈ ਪ੍ਰਾਣਿ ਵਸਾਏ ਸਤਿਗੁਰ ਪਰਸਿ ਹਰਿ ਨਾਮਿ ਸਮਈਆ ॥੧॥ ਜਨ ਕੀ ਟੇਕ ਹਰਿ ਨਾਮੁ ਟਿਕਈਆ ॥ ਸਤਿਗੁਰ ਕੀ ਧਰ ਲਾਗਾ ਜਾਵਾ ਗੁਰ ਕਿਰਪਾ ਤੇ ਹਰਿ ਦਰੁ ਲਹੀਆ ॥੧॥ ਰਹਾਉ ॥ ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ ॥ ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ ॥੨॥ {ਪੰਨਾ ੮੩੪}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਹਉ—ਹਉਂ, ਮੈਂ । ਬਲਿ ਬਲਿ—ਸਦਕੇ । ਮੇਰੈ ਪ੍ਰਾਣਿ—ਮੇਰੀ ਜਿੰਦ ਵਿਚ, ਮੇਰੇ ਹਰੇਕ ਸੁਆਸ ਵਿਚ । ਪਰਸਿ—ਛੁਹ ਕੇ । ਨਾਮਿ—ਨਾਮ ਵਿਚ ।੧।

ਟੇਕ—ਆਸਰਾ । ਟਿਕਈਆ—ਟਿਕਾ ਦਿੱਤੀ ਹੈ, ਬਣਾ ਦਿੱਤੀ ਹੈ । ਧਰ—ਆਸਰਾ । ਜਾਵਾ—ਜਾਵਾਂ, ਮੈਂ ਜਾਂਦਾ ਹਾਂ, ਮੈਂ (ਜੀਵਨ-ਪੰਧ ਤੇ) ਤੁਰਿਆ ਜਾ ਰਿਹਾ ਹਾਂ । ਧਰ ਲਾਗਾ—ਪੱਲਾ ਫੜੀ । ਤੇ—ਤੋਂ, ਦੀ ਰਾਹੀਂ । ਲਹੀਆ—ਲੱਭ ਲਿਆ ਹੈ ।੧।ਰਹਾਉ।

ਮਥਿ—ਰਿੜਕ ਕੇ, ਸੋਧ ਕੇ । ਤਤੁ—ਮੱਖਣ, ਉੱਚਾ ਆਤਮਕ ਜੀਵਨ । ਪ੍ਰਗਾਸਿਆ—ਪਰਕਾਸ਼ ਕਰ ਦਿੱਤਾ ਹੈ (ਗੁਰੂ ਨੇ), ਪਰਗਟ ਕਰ ਦਿੱਤਾ ਹੈ । ਭਾਂਡੈ ਤਿਤੁ—ਤਿਤੁ ਭਾਂਡੈ, ਉਸ (ਹਿਰਦਾ-) ਭਾਂਡੇ ਵਿਚ । ਭਾਉ—ਪਿਆਰ, ਪ੍ਰੇਮ । ਅਈਆ—ਆ ਪਿਆ ਹੈ ।੨।

**ਅਰਥ** :—ਹੇ ਭਾਈ ! ਮੈਂ ਗੁਰੂ ਦਾ ਪੱਲਾ ਫੜ ਕੇ (ਜੀਵਨ-ਪੰਧ ਤੇ) ਤੁਰਿਆ ਜਾ ਰਿਹਾ ਹਾਂ, ਗੁਰੂ ਦੀ ਮਿਹਰ ਨਾਲ ਮੈਂ ਪਰਮਾਤਮਾ (ਦੇ ਮਹਲ) ਦਾ ਦਰਵਾਜ਼ਾ ਲੱਭ ਲਿਆ ਹੈ । (ਗੁਰੂ ਨੇ) ਪਰਮਾਤਮਾ ਦਾ ਨਾਮ (ਮੈਂ) ਦਾਸ (ਦੀ ਜ਼ਿੰਦਗੀ) ਦਾ ਸਹਾਰਾ ਬਣਾ ਦਿੱਤਾ ਹੈ ।੧।ਰਹਾਉ।

ਹੇ ਭਾਈ ! ਮੈਂ ਗੁਰੂ ਮਹਾ ਪੁਰਖ ਤੋਂ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ । ਗੁਰੂ ਦੀ ਸਰਨ ਪੈ ਕੇ ਮੈਂ ਉਸ ਅਪਹੁੰਚ ਪ੍ਰਭੂ ਦਾ ਨਾਮ ਸਿਮਰ ਰਿਹਾ ਹਾਂ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਗੁਰੂ ਨੇ

ਪਰਮਾਤਮਾ ਦਾ ਨਾਮ ਮੇਰੇ ਹਰੇਕ ਸੁਆਸ ਵਿਚ ਵਸਾ ਦਿੱਤਾ ਹੈ । ਗੁਰੂ (ਦੇ ਚਰਨਾਂ) ਨੂੰ ਛੁਹ ਕੇ ਪਰਮਾਤਮਾ ਦੇ ਨਾਮ ਵਿਚ ਮੈਂ ਲੀਨ ਰਹਿੰਦਾ ਹਾਂ ।੧।

ਹੇ ਭਾਈ ! ਇਹ (ਮਨੁੱਖਾ) ਸਰੀਰ (ਇਕ ਅਜਿਹੀ) ਧਰਤੀ ਹੈ ਜਿਸ ਵਿਚ (ਰੋਜ਼ਾਨਾ ਕੀਤੇ ਜਾ ਰਹੇ) ਕਰਮ (-ਬੀਜ) ਬੀਜੇ ਜਾ ਰਹੇ ਹਨ । (ਜਿਵੇਂ) ਦੁੱਧ ਨੂੰ ਰਿੜਕ ਰਿੜਕ ਕੇ ਮੱਖਣ ਕੱਢ ਲਈਦਾ ਹੈ (ਤਿਵੇਂ,) ਗੁਰੂ ਦੀ ਸਰਨ ਪੈ ਕੇ (ਇਹਨਾਂ ਰੋਜ਼ਾਨਾ ਕੀਤੇ ਜਾ ਰਹੇ ਕਰਮਾਂ ਨੂੰ ਸੋਧ ਸੋਧ ਕੇ ਉੱਚਾ ਆਤਮਕ ਜੀਵਨ ਪ੍ਰਾਪਤ ਕਰ ਲਈਦਾ ਹੈ) । (ਜਿਸ ਹਿਰਦੇ-ਰੂਪ ਭਾਂਡੇ ਵਿਚ ਗੁਰੂ ਪਰਮਾਤਮਾ ਦਾ) ਮਹਾਨ ਕੀਮਤੀ ਨਾਮ ਪਰਗਟ ਕਰ ਦੇਂਦਾ ਹੈ, ਉਸ (ਹਿਰਦਾ-) ਭਾਂਡੇ ਵਿਚ ਪ੍ਰੇਮ ਆ ਵੱਸਦਾ ਹੈ ।੨।

**ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ ॥ ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ ਕਥਈਆ ॥੩॥ ਮਨਮੁਖ ਮਾਇਆ ਮੋਹਿ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ ॥ ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ ॥੪॥ {ਪੰਨਾ ੮੩੪}**

**ਪਦ ਅਰਥ** :—ਹੋਇ—ਹੋ ਕੇ, ਬਣ ਕੇ । ਰਹੀਐ—ਰਹਿਣਾ ਚਾਹੀਦਾ ਹੈ । ਜੋ ਜਨ—ਜਿਹੜੇ ਮਨੁੱਖ । ਨਿਜ—ਆਪਣੇ ਖ਼ਾਸ । ਅਰਪਿ—ਅਰਪਣ ਕਰ ਕੇ, ਭੇਟਾ ਕਰ ਕੇ । ਧਰਉ—ਧਰਉਂ, ਮੈਂ ਧਰਦਾ ਹਾਂ । ਪਰਸਾਦੀ—ਕਿਰਪਾ ਨਾਲ ਹੀ । ਅਕਥੁ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਕਥਈਆ—ਮੈਂ ਸਿਫ਼ਤਿ-ਸਾਲਾਹ ਕਰ ਰਿਹਾ ਹਾਂ ।੩।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਮੋਹਿ—ਮੋਹ ਵਿਚ । ਵਿਆਪੇ—ਫਸੇ ਰਹਿੰਦੇ ਹਨ । ਤਿਖਈਆ—ਤਿਖਾ, ਤ੍ਰਿਸ਼ਨਾ । ਅੰਮ੍ਰਿਤ ਜਲੁ—ਆਤਮਕ ਜੀਵਨ ਦੇਣ ਵਾਲਾ ਜਲ । ਅਗਨਿ—(ਤ੍ਰਿਸ਼ਨਾ ਦੀ) ਅੱਗ । ਗੁਰ ਸਬਦਿ—ਗੁਰੂ ਦੇ ਸ਼ਬਦ ਨੇ ।੪।

**ਅਰਥ** :—ਹੇ ਭਾਈ ! ਜੇਹੜੇ ਮਨੁੱਖ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਖ਼ਾਸ ਭਗਤ ਬਣ ਜਾਂਦੇ ਹਨ, ਉਹਨਾਂ ਦੇ ਦਾਸਾਂ ਦੇ ਦਾਸਾਂ ਦੇ ਦਾਸ ਬਣ ਕੇ ਰਹਿਣਾ ਚਾਹੀਦਾ ਹੈ । ਮੈਂ (ਆਪਣੇ) ਗੁਰੂ ਦੇ ਅੱਗੇ (ਆਪਣਾ) ਮਨ ਭੇਟਾ ਕਰ ਦਿੱਤਾ ਹੈ, ਆਪਣੀ ਅਕਲ ਭੇਟਾ ਕਰ ਦਿੱਤੀ ਹੈ । ਗੁਰੂ ਦੀ ਕਿਰਪਾ ਨਾਲ ਹੀ ਮੈਂ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹਾਂ, ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।੩।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਸਦਾ) ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ, (ਉਹਨਾਂ ਦਾ) ਇਹ ਮਨ (ਮਾਇਆ ਦੀ) ਤ੍ਰਿਸ਼ਨਾ (ਦੀ ਅੱਗ) ਵਿਚ ਸੜਦਾ ਰਹਿੰਦਾ ਹੈ । (ਜਿਸ ਮਨੁੱਖ ਨੇ) ਗੁਰੂ ਦੀ ਸਿੱਖਿਆ ਲੈ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਲੱਭ ਲਿਆ, (ਉਸ ਦੇ ਅੰਦਰੋਂ ਤ੍ਰਿਸ਼ਨਾ ਦੀ) ਅੱਗ ਬੁੱਝ ਗਈ, ਗੁਰੂ ਦੇ ਸ਼ਬਦ ਨੇ ਬੁਝਾ ਦਿੱਤੀ ।੪।

**ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ ॥ ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ ॥੫॥ ਹਰਿ ਕੈ ਰੰਗਿ ਰਤਾ ਮਨੁ ਗਾਵੈ ਰਸਿ ਰਸਾਲ ਰਸਿ ਸਬਦੁ ਰਵਈਆ ॥ ਨਿਜ ਘਰਿ ਧਾਰ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ ॥੬॥ {ਪੰਨਾ ੮੩੫}**

**ਪਦ ਅਰਥ** :—ਨਾਚੈ—ਨੱਚਦਾ ਹੈ । ਨਾਚੈ ਸਤਿਗੁਰ ਆਗੈ—ਗੁਰੂ ਦੇ ਅੱਗੇ ਨੱਚਦਾ ਹੈ, ਜਿਧਰ ਗੁਰੂ ਤੋਰੇ ਉਧਰ ਤੁਰਦਾ ਹੈ {ਆਮ ਤੌਰ ਤੇ ਮਨੁੱਖ ਮਾਇਆ ਦੇ ਹੱਥਾਂ ਤੇ ਨੱਚਦਾ ਰਹਿੰਦਾ ਹੈ) । ਅਨਹਦ—{ਅਨੱਹਦ} ਬਿਨਾ

ਵਜਾਏ ਵੱਜਣ ਵਾਲਾ, ਇਕ ਰਸ, ਲਗਾਤਾਰ । ਧੁਨਿ—ਰੌ । ਤੂਰ—ਵਾਜੇ । ਉਸਤਤਿ—ਸਿਫ਼ਤਿ-ਸਾਲਾਹ । ਚਰਣ ਹਰਿ—ਹਰੀ ਦੇ ਚਰਨ । ਰਖਿ ਰਖਿ—ਮੁੜ ਮੁੜ ਰੱਖ ਕੇ, ਹਰ ਵੇਲੇ ਰੱਖ ਕੇ । {ਨੋਟ :—ਤਾਲ-ਸਿਰ ਨੱਚਣ ਵਾਲੇ ਦੇ ਨਾਲ ਰਾਗ ਦੇ ਸਾਜ਼ ਭੀ ਵਜਾਏ ਜਾਂਦੇ ਹਨ । ਗੁਰੂ ਦੀ ਰਜ਼ਾ ਵਿਚ ਤੁਰਨਾ—ਇਹ ਹੈ ਨੱਚਣਾ । ਇਕ-ਰਸ ਸਿਫ਼ਤਿ-ਸਾਲਾਹ ਦੀ ਬਾਣੀ ਦੀ ਲਗਨ—ਇਹ ਹਨ ਵਾਜੇ । ਪ੍ਰਭੂ ਦੀ ਯਾਦ ਹਰ ਵੇਲੇ ਮਨ ਵਿਚ ਵਸਾਈ ਰੱਖਣੀ—ਇਹ ਹੈ ਤਾਲ-ਸਿਰ ਕਦਮ ਚੁੱਕਣੇ} ।੫।

ਕੈ ਰੰਗਿ—ਦੇ (ਪ੍ਰੇਮ-) ਰੰਗ ਵਿਚ । ਰਤਾ—ਰੰਗਿਆ ਹੋਇਆ । ਰਸਿ—ਸੁਆਦ ਨਾਲ । ਰਸਾਲ—{ਰਸ-ਆਲਯ} ਰਸਾਂ ਦਾ ਸੋਮਾ ਪ੍ਰਭੂ । ਰਸਾਲ ਰਸਿ—ਪਰਮਾਤਮਾ ਦੇ ਪ੍ਰੇਮ ਵਿਚ । ਰਵਿਆ—ਹਿਰਦੇ ਵਿਚ ਵਸਾਈ ਰੱਖਦਾ ਹੈ । ਨਿਜ ਘਰਿ—ਆਪਣੇ (ਹਿਰਦੇ-) ਘਰ ਵਿਚ । ਚੁਐ—ਚੋਂਦੀ ਰਹਿੰਦੀ ਹੈ । ਅਤਿ—ਬਹੁਤ । ਜਿਨਿ—ਜਿਸ (ਮਨੁੱਖ) ਨੇ । ਤਿਨ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਨਿ' ਦੀ 'ਿ' ਉੱਡ ਗਈ ਹੈ} ਉਸ ਨੇ ਹੀ ।੬।

**ਅਰਥ** :—ਹੇ ਭਾਈ ! (ਜਿਸ ਮਨੁੱਖ ਦਾ) ਇਹ ਮਨ ਜਿਧਰ ਗੁਰੂ ਤੋਰਦਾ ਹੈ ਉਧਰ ਤੁਰਦਾ ਰਹਿੰਦਾ ਹੈ, (ਉਸ ਦੇ ਅੰਦਰ) ਸਿਫ਼ਤਿ-ਸਾਲਾਹ ਦੀ ਬਾਣੀ ਦੀ ਰੌ ਦੇ ਇਕ-ਰਸ (ਮਾਨੋ) ਵਾਜੇ ਵੱਜਦੇ ਰਹਿੰਦੇ ਹਨ । ਉਹ ਮਨੁੱਖ ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ, ਪ੍ਰਭੂ-ਚਰਨਾਂ ਨੂੰ ਹਰ ਵੇਲੇ (ਹਿਰਦੇ ਵਿਚ) ਵਸਾ ਕੇ (ਉਹ ਮਨੁੱਖ ਜੀਵਨ-ਤੋਰ) ਤਾਲ-ਸਿਰ ਤੁਰਦਾ ਰਹਿੰਦਾ ਹੈ ।੫।

ਹੇ ਭਾਈ ! ਪ੍ਰਭੂ ਦੇ (ਪ੍ਰੇਮ-) ਰੰਗ ਵਿਚ ਰੰਗਿਆ ਹੋਇਆ (ਜਿਸ ਮਨੁੱਖ ਦਾ) ਮਨ (ਸਿਫ਼ਤਿ-ਸਾਲਾਹ ਦੇ ਗੀਤ) ਗਾਂਦਾ ਰਹਿੰਦਾ ਹੈ, ਰਸਾਂ ਦੇ ਸੋਮੇ ਪ੍ਰਭੂ ਦੇ ਪਿਆਰ ਵਿਚ ਸੁਆਦ ਨਾਲ (ਜੋ ਮਨੁੱਖ) ਗੁਰੂ ਦੇ ਸ਼ਬਦ ਨੂੰ ਜਪਦਾ ਰਹਿੰਦਾ ਹੈ, ਉਸ ਮਨੁੱਖ ਦੇ ਹਿਰਦੇ ਵਿਚ (ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ) ਬੜੀ ਸਾਫ਼-ਸੁਥਰੀ ਧਾਰ ਚੋਂਦੀ ਰਹਿੰਦੀ ਹੈ । ਜਿਸ ਮਨੁੱਖ ਨੇ (ਇਹ ਨਾਮ-ਜਲ) ਪੀਤਾ ਉਸ ਨੇ ਹੀ ਆਤਮਕ ਆਨੰਦ ਪ੍ਰਾਪਤ ਕੀਤਾ ।੬।

**ਮਨ ਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ ॥ ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥੭॥ ਹਰਿ ਸਰੁ ਸਾਗਰੁ ਹਰਿ ਹੈ ਆਪੇ ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥ ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ ਨਾਨਕ ਆਪੇ ਆਪਿ ਰਮਈਆ ॥੮॥੩॥੬॥ {ਪੰਨਾ ੮੩੪}**

**ਪਦ ਅਰਥ** :—ਮਨ ਹਠਿ—(ਆਪਣੇ) ਮਨ ਦੇ ਹਠ ਨਾਲ । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਅਭਿਮਾਨੀ—ਅਹੰਕਾਰੀ (ਹੋ ਜਾਂਦਾ ਹੈ) । ਬਾਲੂ—ਰੇਤ ।੭।

ਸਰੁ—ਸਰੋਵਰ, ਤਾਲਾਬ । ਸਾਗਰੁ—ਸਮੁੰਦਰ । ਆਪੇ—ਆਪ ਹੀ । ਸਭੁ—ਸਾਰਾ । ਤਰੰਗ—ਲਹਿਰਾਂ । ਜਲਹਿ—ਪਾਣੀ ਵਿਚ ਹੀ {ਜਲਹਿ—ਜਲਿ ਹੀ । ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਲਿ' ਦੀ 'ਿ' ਉੱਡ ਗਈ ਹੈ} । ਸਮਾਵਹਿ—ਲੀਨ ਹੋ ਜਾਂਦੀਆਂ ਹਨ ।੮।

**ਅਰਥ** :—(ਜਿਹੜਾ ਮਨੁੱਖ ਆਪਣੇ) ਮਨ ਦੇ ਹਠ ਨਾਲ (ਮਿੱਥੇ ਹੋਏ ਧਾਰਮਿਕ) ਕਰਮ ਕਰਦਾ ਰਹਿੰਦਾ ਹੈ, ਉਸ ਨੂੰ (ਆਪਣੇ ਧਰਮੀ ਹੋਣ ਦਾ) ਮਾਣ ਹੋ ਜਾਂਦਾ ਹੈ, (ਉਸ ਦੇ ਇਹ ਉੱਦਮ ਫਿਰ ਇਉਂ ਹੀ ਹਨ) ਜਿਵੇਂ ਬੱਚੇ ਰੇਤ ਦੇ ਘਰ ਉਸਾਰਦੇ ਹਨ, ਸਮੁੰਦਰ ਦੇ ਪਾਣੀ ਦੀ ਲਹਿਰ ਆਉਂਦੀ ਹੈ, ਤੇ, ਉਹ ਘਰ ਇਕ ਖਿਨ ਵਿਚ ਕਿਣਕਾ ਕਿਣਕਾ ਹੋ ਕੇ ਢਹਿ ਜਾਂਦੇ ਹਨ ।੭।

ਹੇ ਭਾਈ ! ਇਹ ਸਾਰਾ ਜਗਤ (ਪਰਮਾਤਮਾ ਨੇ) ਇਕ ਤਮਾਸ਼ਾ ਰਚਿਆ ਹੋਇਆ ਹੈ, ਉਹ ਆਪ ਹੀ (ਜੀਵਨ ਦਾ) ਸਰੋਵਰ ਹੈ, ਸਮੁੰਦਰ ਹੈ (ਸਾਰੇ ਜੀਵ ਉਸ ਸਮੁੰਦਰ ਦੀਆਂ ਲਹਿਰਾਂ ਹਨ) । ਹੇ ਨਾਨਕ ! ਜਿਵੇਂ (ਸਮੁੰਦਰ ਦੇ) ਪਾਣੀ ਦੀਆਂ ਲਹਿਰਾਂ (ਸਮੁੰਦਰ ਦਾ) ਪਾਣੀ (ਹੀ ਹਨ) ਪਾਣੀ ਵਿਚ ਹੀ ਮਿਲ ਜਾਂਦੀਆਂ ਹਨ (ਇਸੇ ਤਰ੍ਹਾਂ) ਉਹ ਸੋਹਣਾ ਰਾਮ (ਹਰ ਥਾਂ) ਆਪ ਹੀ ਆਪ ਹੈ ।੮।੩।

**ਬਿਲਾਵਲੁ ਮਹਲਾ ੪ ॥ ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ ॥ ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ ॥੧॥ ਮੇਰੇ ਮਨ ਸਾਧ ਸੰਗਤਿ ਮਿਲਿ ਰਹੀਆ ॥ ਕ੍ਰਿਪਾ ਕਰਹੁ ਮਧਸੂਦਨ ਮਾਧਉ ਮੈ ਖਿਨੁ ਖਿਨੁ ਸਾਧੂ ਚਰਣ ਪਖਈਆ ॥੧॥ ਰਹਾਉ ॥ ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥ ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥੨॥ {ਪੰਨਾ ੮੩੫}**

**ਪਦ ਅਰਥ** :—ਪਰਚੈ—ਪ੍ਰਸੰਨ ਹੋ ਜਾਂਦਾ ਹੈ (ਜਿਨ੍ਹਾਂ ਮਨੁੱਖਾਂ ਉਤੇ) । ਮਨਿ—ਮਨ ਵਿਚ । ਤਨਿ—ਸਰੀਰ ਉਤੇ । ਭਸਮ—ਸੁਆਹ । ਦ੍ਰਿੜਈਆ—ਹਿਰਦੇ ਵਿਚ ਪੱਕੇ ਤੌਰ ਤੇ ਵਸਾ ਲਿਆ । ਅਮਰ—ਅ-ਮਰ, ਨਾਹ ਮਰਨ ਵਾਲੇ । ਪਿੰਡ—ਸਰੀਰ । ਅਮਰ ਪਿੰਡ—ਮੌਤ-ਰਹਿਤ ਸਰੀਰਾਂ ਵਾਲੇ, ਜਨਮ ਮਰਨ ਦੇ ਗੇੜ ਤੋਂ ਬਚੇ ਹੋਏ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਦੋਊ—ਦੋਵੇਂ ਹੀ ।੧।

ਮਨ—ਹੇ ਮਨ ! ਮਿਲਿ—ਮਿਲ ਕੇ । ਮਧ ਸੂਦਨ—ਹੇ ਮਧ ਸੂਦਨ ! ਹੇ ਮਧੂ-ਰਾਖਸ਼ ਨੂੰ ਮਾਰਨ ਵਾਲੇ ! ਮਾਧਉ—ਹੇ ਮਾਇਆ ਦੇ ਪਤੀ ! (ਧਵ—ਪਤੀ) । ਪਖਈਆ—ਮੈਂ ਧੋਂਦਾ ਰਹਾਂ ।੧।ਰਹਾਉ।

ਤਜੈ—ਤਿਆਗਦਾ ਹੈ, ਛੱਡ ਜਾਂਦਾ ਹੈ । ਬਨਵਾਸੀ—ਜੰਗਲ ਦਾ ਵਾਸੀ । ਧਾਵਤੁ—ਭਟਕਦਾ ਮਨ । ਧਾਇ—ਭਟਕ ਕੇ, ਦੌੜ ਕੇ । ਤਦੇ—ਤਦੋਂ ਹੀ । ਘਰਿ—ਘਰ ਵਿਚ । ਸਾਧੂ—ਗੁਰੂ ।੨।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਸੰਗਤਿ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ (ਅਤੇ ਅਰਜ਼ੋਈ ਕਰਦੇ ਰਹਿਣਾ ਚਾਹੀਦਾ ਹੈ ਕਿ) ਹੇ ਮਧਸੂਦਨ ! ਹੇ ਮਾਧੋ ! (ਮੇਰੇ ਉਤੇ) ਮਿਹਰ ਕਰ, ਮੈਂ ਹਰ ਵੇਲੇ ਗੁਰੂ ਦੇ ਚਰਨ ਧੋਂਦਾ ਰਹਾਂ (ਹਰ ਵੇਲੇ ਗੁਰੂ ਦੀ ਸਰਨ ਪਿਆ ਰਹਾਂ) ।੧।ਰਹਾਉ।

ਹੇ ਭਾਈ ! (ਜਿਨ੍ਹਾਂ ਮਨੁੱਖਾਂ ਉਤੇ) ਗੁਰੂ ਪ੍ਰਸੰਨ ਹੋ ਜਾਂਦਾ ਹੈ (ਗੁਰੂ ਦੀ ਇਹ ਪ੍ਰਸੰਨਤਾ ਉਹਨਾਂ ਨੇ ਆਪਣੇ) ਮਨ ਵਿਚ (ਜੋਗੀਆਂ ਵਾਲੀ) ਮੁੰਦ੍ਰਾ ਪਾਈ ਹੋਈ ਹੈ, ਗੁਰੂ ਦਾ ਸ਼ਬਦ (ਉਹਨਾਂ ਨੇ ਆਪਣੇ ਹਿਰਦੇ ਵਿਚ) ਪੱਕਾ ਟਿਕਾਇਆ ਹੋਇਆ ਹੈ (ਇਹ ਉਹਨਾਂ ਆਪਣੇ) ਸਰੀਰ ਉੱਤੇ ਸੁਆਹ ਮਲੀ ਹੋਈ ਹੈ । (ਇਸ ਤਰ੍ਹਾਂ) ਗੁਰੂ ਦੀ ਸੰਗਤਿ ਵਿਚ ਰਹਿ ਕੇ ਉਹ ਜਨਮ ਮਰਨ ਦੇ ਗੇੜ ਤੋਂ ਬਚ ਗਏ ਹਨ, ਉਹਨਾਂ ਦਾ ਜਨਮ ਅਤੇ ਮੌਤ ਦੋਵੇਂ ਹੀ ਮੁੱਕ ਗਏ ਹਨ ।੧।

ਪਰ, ਹੇ ਭਾਈ ! (ਜਿਹੜਾ ਮਨੁੱਖ) ਗ੍ਰਿਹਸਤ ਛੱਡ ਜਾਂਦਾ ਹੈ ਅਤੇ ਜੰਗਲ ਦਾ ਵਾਸੀ ਜਾ ਬਣਦਾ ਹੈ (ਇਸ ਤਰ੍ਹਾਂ ਉਸ ਦਾ) ਮਨ (ਤਾਂ) ਟਿਕਾਇਆਂ ਇਕ ਖਿਨ ਵਾਸਤੇ ਭੀ ਨਹੀਂ ਟਿਕਦਾ । ਹੇ ਭਾਈ ! ਇਹ ਭਟਕਦਾ ਮਨ ਭਟਕ ਭਟਕ ਕੇ ਤਦੋਂ ਹੀ ਟਿਕਾਉ ਵਿਚ ਆਉਂਦਾ ਹੈ, ਜਦੋਂ ਮਨੁੱਖ ਪਰਮਾਤਮਾ ਦੀ ਗੁਰੂ ਦੀ ਸਰਨ ਪੈਂਦਾ ਹੈ ।੨।

**ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥ ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩॥ ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹਦਿਸ ਚਲਿ ਚਲਿ ਗਵਨੁ ਕਰਈਆ ॥ ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥੪॥ {ਪੰਨਾ ੮੩੫}**

**ਪਦ ਅਰਥ** :—ਛੋਡਿ—ਛੱਡ ਕੇ । ਮਨਿ—ਮਨ ਵਿਚ । ਕਰੈ—ਕਰਦਾ ਹੈ । ਬੂਝੈ—ਸਮਝਦਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਨਿਰਾਸ—ਆਸਾ-ਰਹਿਤ ਹੋ ਕੇ ।੩।

ਤਰਕ—ਨਫ਼ਰਤ । ਦਿਗੰਬਰ—{ਦਿਗ-ਅੰਬਰੁ । ਦਿਗ—ਦਿਸ਼ਾ । ਅੰਬਰੁ—ਕੱਪੜਾ} ਜਿਸ ਨੇ ਚੌਹਾਂ ਤਰਫ਼ਾਂ ਨੂੰ ਹੀ ਕੱਪੜਾ ਬਣਾਇਆ ਹੈ, ਨਾਂਗਾ, ਜੈਨੀ । ਦਹਦਿਸ—ਦਸੀਂ ਪਾਸੀਂ । ਚਲਿ ਚਲਿ—ਜਾ ਜਾ ਕੇ, ਭਟਕ ਭਟਕ ਕੇ । ਗਵਨੁ—ਰਟਨ, ਦੌੜ-ਭੱਜ । ਪ੍ਰਭਵਨੁ—(ਸਾਰੇ ਦੇਸ ਦਾ) ਰਟਨ । ਮਿਲਿ—ਮਿਲ ਕੇ । ਦਇਆ ਘਰੁ—ਦਇਆ ਦਾ ਘਰ, ਦਇਆ ਦਾ ਸੋਮਾ ਹਰੀ ।੪।

**ਅਰਥ** :—ਹੇ ਭਾਈ ! (ਜਿਹੜਾ ਮਨੁੱਖ) ਧੀਆਂ ਪੁੱਤਰ (ਪਰਵਾਰ) ਛੱਡ ਕੇ ਸੰਨਿਆਸੀ ਜਾ ਬਣਦਾ ਹੈ (ਉਹ ਤਾਂ ਫਿਰ ਭੀ ਆਪਣੇ) ਮਨ ਵਿਚ ਅਨੇਕਾਂ ਹੀ ਆਸਾਂ ਬਣਾਂਦਾ ਰਹਿੰਦਾ ਹੈ, ਨਿੱਤ ਆਸਾਂ ਬਣਾਂਦਾ ਹੈ (ਇਸ ਤਰ੍ਹਾਂ ਸਹੀ ਆਤਮਕ ਜੀਵਨ ਨੂੰ) ਨਹੀਂ ਸਮਝਦਾ । ਪਰ, ਹਾਂ ! ਗੁਰੂ ਦੇ ਸ਼ਬਦ ਦੀ ਰਾਹੀਂ ਦੁਨੀਆ ਦੀਆਂ ਆਸਾਂ ਤੋਂ ਉਤਾਂਹ ਹੋ ਕੇ ਮਨੁੱਖ ਆਤਮਕ ਆਨੰਦ ਮਾਣ ਸਕਦਾ ਹੈ ।੩।

ਹੇ ਭਾਈ ! (ਕੋਈ ਮਨੁੱਖ ਅਜਿਹਾ ਹੈ ਜਿਸ ਦੇ ਮਨ ਵਿਚ ਦੁਨੀਆ ਵਲੋਂ) ਨਫ਼ਰਤ ਪੈਦਾ ਹੁੰਦੀ ਹੈ, ਉਹ ਨਾਂਗਾ ਸਾਧੂ ਬਣ ਜਾਂਦਾ ਹੈ, (ਫਿਰ ਭੀ ਉਸ ਦਾ) ਮਨ ਦਸੀਂ ਪਾਸੀਂ ਦੌੜ ਦੌੜ ਕੇ ਭਟਕਦਾ ਫਿਰਦਾ ਹੈ, (ਉਹ ਮਨੁੱਖ ਧਰਤੀ ਉੱਤੇ) ਰਟਨ ਕਰਦਾ ਫਿਰਦਾ ਹੈ, (ਉਸ ਦੀ ਮਾਇਆ ਦੀ) ਤ੍ਰਿਸ਼ਨਾ (ਫਿਰ ਭੀ) ਨਹੀਂ ਮਿਟਦੀ । ਹਾਂ, ਗੁਰੂ ਦੀ ਸੰਗਤਿ ਵਿਚ ਮਿਲ ਕੇ ਮਨੁੱਖ ਦਇਆ ਦੇ ਸੋਮੇ ਪਰਮਾਤਮਾ ਨੂੰ ਲੱਭ ਲੈਂਦਾ ਹੈ ।੪।

**ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥ ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥੫॥ ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ ॥ ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ॥੬॥ {ਪੰਨਾ ੮੩੫}**

**ਪਦ ਅਰਥ** :—ਸਿਧ—ਸਿੱਧ, (ਜੋਗ-ਸਾਧਨਾਂ ਵਿਚ) ਪੁੱਗੇ ਹੋਏ ਜੋਗੀ । ਸਿਖਹਿ—ਸਿੱਖਦੇ ਹਨ । ਮਨਿ—ਮਨ ਵਿਚ । ਮਾਗਹਿ—ਮੰਗਦੇ ਹਨ । ਰਿਧਿ ਸਿਧਿ—ਰਿੱਧੀਆਂ ਸਿੱਧੀਆਂ, ਕਰਾਮਾਤੀ ਤਾਕਤਾਂ । ਚੇਟਕ—ਕਰਾਮਾਤੀ ਤਮਾਸ਼ੇ । ਤ੍ਰਿਪਤਿ—(ਮਾਇਆ ਵਲੋਂ) ਰਜੇਵਾਂ । ਮਨਿ—ਮਨ ਵਿਚ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਸਿਧਿ—ਸਫਲਤਾ ।੫।

ਅੰਡਜ—ਅੰਡਿਆਂ ਤੋਂ ਪੈਦਾ ਹੋਣ ਵਾਲੇ । ਜੇਰਜ—ਜਿਓਰ ਤੋਂ ਪੈਦਾ ਹੋਣ ਵਾਲੇ । ਸੇਤਜ—ਮੁੜ੍ਹਕੇ ਤੋਂ ਪੈਦਾ ਹੋਣ ਵਾਲੇ । ਉਤਭੁਜ—{ਡਦੱਭਿਜ਼} ਧਰਤੀ ਵਿਚੋਂ ਫੁੱਟਣ ਵਾਲੇ । ਸਭਿ—ਸਾਰੇ । ਵਰਨ—ਰੰਗ । ਪਰੈ—ਪੈਂਦਾ ਹੈ । ਉਬਰੈ—(ਸੰਸਾਰ-ਸਮੁੰਦਰ ਤੋਂ) ਬਚ ਨਿਕਲਦਾ ਹੈ ।੬।

**ਅਰਥ** :—ਹੇ ਭਾਈ ! (ਜੋਗ-ਸਾਧਨਾਂ ਵਿਚ) ਪੁੱਗੇ ਹੋਏ ਜੋਗੀ ਅਨੇਕਾਂ ਆਸਣ ਸਿੱਖਦੇ ਹਨ {ਸ਼ੀਰਸ਼-ਆਸਣ, ਪਦਮ-ਆਸਣ ਆਦਿਕ}, ਪਰ ਉਹ ਭੀ ਆਪਣੇ ਮਨ ਵਿਚ ਕਰਾਮਾਤੀ ਤਾਕਤਾਂ ਤੇ ਨਾਟਕ-ਚੇਟਕ ਹੀ ਮੰਗਦੇ ਰਹਿੰਦੇ ਹਨ (ਜਿਨ੍ਹਾਂ ਨਾਲ ਉਹ ਆਮ ਜਨਤਾ ਉਤੇ ਆਪਣਾ ਪ੍ਰਭਾਵ ਪਾ ਸਕਣ) । (ਉਹਨਾਂ ਦੇ) ਮਨ ਵਿਚ ਮਾਇਆ ਵਲੋਂ ਤ੍ਰਿਪਤੀ ਨਹੀਂ ਹੁੰਦੀ, ਉਹਨਾਂ ਨੂੰ ਸੰਤੋਖ ਨਹੀਂ ਪ੍ਰਾਪਤ ਹੁੰਦਾ, ਮਨ ਵਿਚ ਸ਼ਾਂਤੀ ਨਹੀਂ ਆਉਂਦੀ । ਹਾਂ, ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਨਾਮ ਦੀ ਰਾਹੀਂ ਮਨੁੱਖ ਤ੍ਰਿਪਤੀ ਹਾਸਲ ਕਰ ਲੈਂਦਾ ਹੈ, ਆਤਮਕ ਜੀਵਨ ਦੀ ਸਫਲਤਾ ਪ੍ਰਾਪਤ ਕਰ ਲੈਂਦਾ ਹੈ ।੫।

ਹੇ ਭਾਈ ! ਅੰਡਿਆਂ ਵਿਚੋਂ ਜੰਮਣ ਵਾਲੇ, ਜਿਓਰ ਵਿਚੋਂ ਪੈਦਾ ਹੋਣ ਵਾਲੇ, ਮੁੜ੍ਹਕੇ ਵਿਚੋਂ ਜੰਮਣ ਵਾਲੇ, ਧਰਤੀ ਵਿਚੋਂ ਫੁੱਟਣ ਵਾਲੇ—ਇਹ ਸਾਰੇ ਅਨੇਕਾਂ ਰੂਪਾਂ ਰੰਗਾਂ ਦੇ ਜੀਅ-ਜੰਤ ਪਰਮਾਤਮਾ ਨੇ ਪੈਦਾ ਕੀਤੇ ਹੋਏ ਹਨ । (ਇਹਨਾਂ ਵਿਚੋਂ ਜਿਹੜਾ ਜੀਵ) ਗੁਰੂ ਦੀ ਸਰਨ ਆ ਪੈਂਦਾ ਹੈ, ਉਹ (ਸੰਸਾਰ-ਸਮੁੰਦਰ ਤੋਂ) ਬਚ ਨਿਕਲਦਾ ਹੈ, ਚਾਹੇ ਉਹ ਖੱਤ੍ਰੀ ਹੈ ਚਾਹੇ ਬ੍ਰਾਹਮਣ ਹੈ, ਚਾਹੇ ਸ਼ੂਦਰ ਹੈ, ਚਾਹੇ ਵੈਸ਼ ਹੈ, ਚਾਹੇ ਮਹਾ ਚੰਡਾਲ ਹੈ ।੬।

**ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥ ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥ ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ ॥ ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥੮॥੪॥੭॥ {ਪੰਨਾ ੮੩੫}**

**ਪਦ ਅਰਥ** :—ਅਉਜਾਤਿ—ਨੀਵੀਂ ਜਾਤਿ ਵਾਲਾ । ਸਾਧੂ ਜਨ ਸੰਗਤਿ—ਸੰਤ ਜਨਾਂ ਦੀ ਸੰਗਤਿ ਵਿਚ । ਧਨੁ—ਧੰਨ, ਭਾਗਾਂ ਵਾਲਾ । ਦਈਆ—ਦਇਆ ਦਾ ਘਰ ਪ੍ਰਭੂ ।੭।

ਪੈਜ—ਇੱਜ਼ਤ, ਲਾਜ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ ਹਰੀ । ਅੰਗੀਕਾਰੁ—ਪੱਖ । ਸਰਣਿ ਜਗ ਜੀਵਨ—ਜਗਤ ਦੇ ਜੀਵਨ ਪ੍ਰਭੂ ਦੀ ਸਰਨ । ਰਖਈਆ—ਰੱਖਿਆ ਕਰਦਾ ਹੈ ।੮।

**ਅਰਥ** :—ਹੇ ਭਾਈ ! ਨਾਮਦੇਵ, ਜੈਦੇਓ, ਕਬੀਰ, ਤ੍ਰਿਲੋਚਨ, ਨੀਵੀਂ ਜਾਤਿ ਵਾਲਾ ਰਵਿਦਾਸ ਚਮਾਰ, ਧੰਨਾ ਜੱਟ, ਸੈਣ (ਨਾਈ)—ਜਿਹੜਾ ਜਿਹੜਾ ਭੀ ਸੰਤ ਜਨਾਂ ਦੀ ਸੰਗਤਿ ਵਿਚ ਮਿਲਦਾ ਆਇਆ ਹੈ, ਉਹ ਭਾਗਾਂ ਵਾਲਾ ਬਣਦਾ ਗਿਆ, ਉਹ ਦਇਆ ਦੇ ਸੋਮੇ ਪਰਮਾਤਮਾ ਨੂੰ ਮਿਲ ਪਿਆ ।੭।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਭਗਤੀ ਨਾਲ ਪਿਆਰ ਕਰਨ ਵਾਲਾ ਹੈ, ਆਪਣੇ ਸੰਤ ਜਨਾਂ ਦੀ ਸਦਾ ਲਾਜ ਰੱਖਦਾ ਆਇਆ ਹੈ, ਸੰਤ ਜਨਾਂ ਦਾ ਪੱਖ ਕਰਦਾ ਆਇਆ ਹੈ । ਜਿਹੜੇ ਮਨੁੱਖ ਜਗਤ ਦੇ ਜੀਵਨ ਪ੍ਰਭੂ ਦੀ ਸਰਨ ਪੈਂਦੇ ਹਨ, ਮਿਹਰ ਕਰ ਕੇ ਉਹਨਾਂ ਦੀ ਰੱਖਿਆ ਕਰਦਾ ਹੈ ।੮।੪।

**ਬਿਲਾਵਲੁ ਮਹਲਾ ੪ ॥ ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥ ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥ ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥ ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ ॥ ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ ॥ ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥ {ਪੰਨਾ ੮੩੫-੮੩੬}**

**ਪਦ ਅਰਥ** :—ਅੰਤਰਿ—(ਮੇਰੇ) ਅੰਦਰ । ਪਿਆਸ—ਤਾਂਘ । ਪ੍ਰਭ ਕੇਰੀ—ਪ੍ਰਭੂ (ਨੂੰ ਮਿਲਣ) ਦੀ । ਸੁਣਿ—ਸੁਣ ਕੇ । ਮਨਿ—(ਮੇਰੇ) ਮਨ ਵਿਚ । ਬਿਰਹਾ—ਪੀੜਾ । ਮਨ ਹੀ—ਮਨੁ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਮਨੁ' ਦਾ ੁ ਉੱਡ ਗਿਆ ਹੈ} । ਜਾਣੈ—ਜਾਣਦਾ ਹੈ । ਅਵਰੁ ਕੋ—ਕੋਈ ਹੋਰ । ਕਿ—ਕੀਹ ? ਪਰਈਆ—ਪਰਾਈ ।੧।

ਰਾਮ—ਹੇ (ਮੇਰੇ) ਰਾਮ ! ਗੁਰਿ—ਗੁਰੂ ਨੇ । ਮੋਹਨਿ—ਮੋਹਨ ਨੇ । ਗੁਰਿ ਮੋਹਨਿ—ਮੋਹਨ ਗੁਰੂ ਨੇ, ਪਿਆਰੇ ਗੁਰੂ ਨੇ । ਮੋਹਿ ਲਈਆ—ਮੋਹ ਲਿਆ ਹੈ, ਆਪਣੇ ਵੱਸ ਵਿਚ ਕਰ ਲਿਆ ਹੈ । ਹਉ—ਹਉਂ, ਮੈਂ । ਆਕਲ ਬਿਕਲ—{ਆਕੁਲ, ਵਿਕਲ—ਧਸਿਟੁਰਬਦ, ੁਨਨੲਰਵੲਦ} ਘਬਰਾਈ ਹੋਈ । ਆਕਲ ਬਿਕਲ ਭਈ—ਆਪਣੀ ਚਤੁਰਾਈ-ਸਿਆਣਪ ਗਵਾ ਬੈਠੀ ਹਾਂ । ਲੋਟ ਪੋਟ—ਕਾਬੂ ਤੋਂ ਬਾਹਰ, ਆਪਣੇ ਮਨ ਦੇ ਕਾਬੂ ਤੋਂ ਬਾਹਰ ।੧।ਰਹਾਉ।

ਨਿਰਖਤ ਫਿਰਉ—{ਫਿਰਉਂ} ਮੈਂ ਭਾਲਦੀ ਫਿਰਦੀ ਹਾਂ । ਸਭਿ—ਸਾਰੇ । ਦਿਸੰਤਰ—ਦੇਸ-ਅੰਤਰ, ਹੋਰ ਹੋਰ ਦੇਸ । ਕੋ—ਦਾ । ਮਨਿ—(ਮੇਰੇ) ਮਨ ਵਿਚ । ਚਈਆ—ਚਾਉ । ਕਾਟਿ—ਕੱਟ ਕੇ । ਦੇਉ—ਦੇਉਂ, ਮੈਂ ਦੇਂਦੀ ਹਾਂ । ਜਿਨਿ—ਜਿਸ (ਗੁਰੂ) ਨੇ । ਮਾਰਗੁ—ਰਸਤਾ । ਪੰਥੁ—ਰਸਤਾ । ਦਿਖਈਆ—ਵਿਖਾ ਦਿੱਤਾ ਹੈ ।੨।

**ਅਰਥ** :—ਹੇ (ਮੇਰੇ) ਰਾਮ ! ਪਿਆਰੇ ਗੁਰੂ ਨੇ (ਮੇਰਾ) ਮਨ ਆਪਣੇ ਵੱਸ ਵਿਚ ਕਰ ਲਿਆ ਹੈ । ਗੁਰੂ ਦਾ ਦਰਸਨ ਕਰ ਕੇ (ਹੁਣ) ਮੈਂ ਆਪਣੀ ਚਤੁਰਾਈ-ਸਿਆਣਪ ਗਵਾ ਬੈਠੀ ਹਾਂ, ਮੇਰਾ ਆਪਣਾ ਆਪ ਮੇਰੇ ਆਪਣੇ ਵੱਸ ਵਿਚ ਨਹੀਂ ਰਿਹਾ (ਮੇਰਾ ਮਨ ਅਤੇ ਮੇਰੇ ਗਿਆਨ-ਇੰਦ੍ਰੇ ਗੁਰੂ ਦੇ ਵੱਸ ਵਿਚ ਹੋ ਗਏ ਹਨ) ।੧।ਰਹਾਉ।

ਹੇ ਭਾਈ ! ਗੁਰੂ ਦੇ ਬਚਨ ਸੁਣ ਕੇ (ਇਉਂ ਹੋਇਆ ਹੈ ਜਿਵੇਂ ਮੇਰੇ) ਮਨ ਵਿਚ (ਬਿਰਹੋਂ ਦੇ) ਤੀਰ ਵੱਜ ਗਏ ਹਨ, ਮੇਰੇ ਅੰਦਰ ਪ੍ਰਭੂ ਦੇ ਦਰਸਨ ਦੀ ਤਾਂਘ ਪੈਦਾ ਹੋ ਗਈ ਹੈ । ਹੇ ਭਾਈ ! (ਮੇਰੇ) ਮਨ ਦੀ (ਇਸ ਵੇਲੇ ਦੀ) ਪੀੜਾ ਨੂੰ (ਮੇਰਾ ਆਪਣਾ) ਮਨ ਹੀ ਜਾਣਦਾ ਹੈ । ਕੋਈ ਹੋਰ ਪਰਾਈ ਪੀੜ ਨੂੰ ਕੀਹ ਜਾਣ ਸਕਦਾ ਹੈ ? ।੧।

ਹੇ ਭਾਈ ! (ਮੇਰੇ) ਮਨ ਵਿਚ ਪ੍ਰਭੂ ਦਾ ਦਰਸਨ ਕਰਨ ਦਾ ਬਹੁਤ ਚਾਉ ਪੈਦਾ ਹੋ ਚੁਕਾ ਹੈ, ਮੈਂ ਸਾਰੇ ਦੇਸਾਂ ਦੇਸਾਂਤਰਾਂ ਵਿਚ (ਉਸ ਨੂੰ) ਭਾਲਦੀ ਫਿਰਦੀ ਹਾਂ (ਸਾਂ) । ਜਿਸ (ਗੁਰੂ) ਨੇ (ਮੈਨੂੰ) ਪ੍ਰਭੂ (ਦੇ ਮਿਲਾਪ) ਦਾ ਰਸਤਾ ਵਿਖਾਲ ਦਿੱਤਾ ਹੈ, ਉਸ ਗੁਰੂ ਦੇ ਅੱਗੇ ਮੈਂ ਆਪਣਾ ਤਨ ਕੱਟ ਕੇ ਭੇਟਾ ਕਰ ਰਹੀ ਹਾਂ (ਆਪਣਾ ਆਪ ਗੁਰੂ ਦੇ ਹਵਾਲੇ ਕਰ ਰਹੀ ਹਾਂ) ।੨।

**ਕੋਈ ਆਨਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥ ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥੩॥ ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥ ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥੪॥ {ਪੰਨਾ ੮੩੬}**

**ਪਦ ਅਰਥ** :—ਆਨਿ ਸਦੇਸਾ—ਸੁਨੇਹਾ ਲਿਆ ਕੇ । ਦੇਇ—ਦੇਂਦਾ ਹੈ । ਕੇਰਾ—ਦਾ । ਰਿਦ ਅੰਤਰਿ—ਹਿਰਦੇ ਵਿਚ । ਮਨਿ—ਮਨ ਵਿਚ । ਤਨਿ—ਤਨ ਵਿਚ । ਲਗਈਆ—ਲੱਗਦਾ ਹੈ । ਮਸਤਕੁ—ਮੱਥਾ, ਸਿਰ । ਕਾਟਿ—ਕੱਟ ਕੇ । ਦੇਉ—ਦੇਉਂ, ਮੈਂ ਦੇਂਦਾ ਹਾਂ । ਤਲਿ—ਹੇਠ ।੩।

ਚਲੁ—ਆ ਤੁਰ । ਸਖੀ—ਹੇ ਸਹੇਲੀ ! ਪ੍ਰਭੁ ਪਰਬੋਧਹ—ਅਸੀ ਪ੍ਰਭੂ (ਦੇ ਪਿਆਰ) ਨੂੰ ਜਗਾਈਏ, ਟੁੰਬੀਏ, ਹਿਲੂਣਾ ਦੇਈਏ । ਕਾਮਣ—ਟੂਣੇ, ਉਹ ਗੀਤ ਜੋ ਜੰਞ ਦੇ ਢੁਕਾ ਵੇਲੇ ਕੁੜੀਆਂ ਨਵੇਂ ਲਾੜੇ ਨੂੰ ਵੱਸ ਵਿਚ ਕਰਨ ਵਾਸਤੇ ਗਾਂਦੀਆਂ ਹਨ । ਕਰਿ—ਕਰ ਕੇ । ਲਹੀਆ—ਲੱਭ ਲਈਏ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਕਹੀਅਤੁ—ਕਿਹਾ ਜਾਂਦਾ ਹੈ । ਉਆ ਕੋ—ਉਸ ਦਾ ।੪।

**ਅਰਥ** :—ਹੇ ਭਾਈ ! (ਹੁਣ ਜੇ) ਕੋਈ ਪ੍ਰਭੂ ਦਾ ਸੁਨੇਹਾ ਲਿਆ ਕੇ (ਮੈਨੂੰ) ਦੇਂਦਾ ਹੈ, ਤਾਂ ਉਹ ਮੇਰੇ ਹਿਰਦੇ ਵਿਚ ਮੇਰੇ ਮਨ ਵਿਚ ਮੇਰੇ ਤਨ ਵਿਚ ਪਿਆਰਾ ਲੱਗਦਾ ਹੈ । ਹੇ ਭਾਈ ! ਜਿਹੜਾ ਕੋਈ ਸੱਜਣ ਮੈਨੂੰ ਪ੍ਰਭੂ ਮਿਲਾਂਦਾ ਹੈ, ਮੈਂ ਆਪਣਾ ਸਿਰ ਕੱਟ ਕੇ ਉਸ ਦੇ ਪੈਰਾਂ ਹੇਠ ਰੱਖਣ ਨੂੰ ਤਿਆਰ ਹਾਂ ।੩।

ਹੇ ਸਖੀ ! ਆ ਤੁਰ, ਹੇ ਸਖੀ ! ਆ ਤੁਰ, ਅਸੀ (ਚੱਲ ਕੇ) ਪ੍ਰਭੂ (ਦੇ ਪਿਆਰ) ਨੂੰ ਹਿਲੂਣਾ ਦੇਈਏ, (ਆਤਮਕ) ਗੁਣਾਂ ਦੇ ਕਾਮਣ ਪਾ ਕੇ ਉਸ ਪ੍ਰਭੂ-ਪਤੀ ਨੂੰ ਵੱਸ ਵਿਚ ਕਰੀਏ । ‘ਭਗਤੀ ਨਾਲ ਪਿਆਰ ਕਰਨ

ਵਾਲਾ'—ਇਹ ਉਸ ਦਾ ਨਾਮ ਕਿਹਾ ਜਾਂਦਾ ਹੈ (ਹੇ ਸਖੀ ! ਆ) ਉਸ ਦੀ ਸਰਨ ਪੈ ਜਾਈਏ, ਉਸ ਦੇ ਦਰ ਤੇ ਡਿੱਗ ਪਈਏ ।੪।

**ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ ॥ ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥੫॥ ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ ਗਹਨ ਗਹਨਈਆ ॥ ਹਰਿ ਹਰਿ ਸਰਧਾ ਸੇਜ ਵਿਛਾਈ ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥੬॥ {ਪੰਨਾ ੮੩੬}**

**ਪਦ ਅਰਥ** :—ਖਿਮਾ—ਕਿਸੇ ਦੀ ਵਧੀਕੀ ਨੂੰ ਸਹਾਰਨ ਦਾ ਸੁਭਾਉ । ਸੀਗਾਰ—ਸਿੰਗਾਰ, ਸਜਾਵਟ । ਮਨਿ—ਮਨ ਵਿਚ । ਦੀਪਕ—ਦੀਵਾ । ਗਿਆਨੁ—ਆਤਮਕ ਜੀਵਨ ਦੀ ਸੂਝ । ਬਲਈਆ—ਬਾਲਦੀ ਹੈ, ਜਗਾਂਦੀ ਹੈ । ਰਸਿ ਰਸਿ—ਬੜੇ ਸੁਆਦ ਨਾਲ । ਭੋਗ ਕਰੇ—ਮਿਲਾਪ ਮਾਣਦਾ ਹੈ । ਜੀਉ—ਜਿੰਦ । ਕਟਿ ਕਟਿ—ਮੁੜ ਮੁੜ ਕੱਟ ਕੇ ।੫।

ਕੰਠਿ—ਗਲ ਵਿਚ । ਮੋਤੀਚੂਰੁ—ਸਿਰ ਦਾ ਇਕ ਗਹਿਣਾ । ਗਹਨ—ਗਹਿਣੇ । ਮਨਿ—ਮਨ ਵਿਚ । ਭਈਆ—ਪਿਆਰਾ ਲੱਗਦਾ ਹੈ ।੬।

**ਅਰਥ** :—ਹੇ ਸਹੇਲੀਏ ! ਜਿਹੜੀ ਜੀਵ-ਇਸਤ੍ਰੀ ਖਿਮਾ ਵਾਲੇ ਸੁਭਾਵ ਨੂੰ ਆਪਣੇ ਆਤਮਕ ਜੀਵਨ ਦੀ ਸਜਾਵਟ ਬਣਾਂਦੀ ਹੈ, ਜਿਹੜੀ ਆਪਣੇ ਮਨ ਵਿਚ ਗੁਰੂ ਤੋਂ ਮਿਲੀ ਆਤਮਕ ਜੀਵਨ ਦੀ ਸੂਝ (ਦਾ) ਦੀਵਾ ਜਗਾਂਦੀ ਹੈ, ਪ੍ਰਭੂ-ਪਤੀ ਉਸ ਉਤੇ ਪ੍ਰਸੰਨ ਹੋ ਜਾਂਦਾ ਹੈ । ਪ੍ਰਭੂ ਉਸ ਦੇ ਆਤਮਕ ਮਿਲਾਪ ਨੂੰ ਬੜੇ ਆਨੰਦ ਨਾਲ ਮਾਣਦਾ ਹੈ । ਹੇ ਸਹੇਲੀ ! ਮੈਂ ਉਸ ਪ੍ਰਭੂ-ਪਤੀ ਦੇ ਅੱਗੇ ਆਪਣੀ ਜਿੰਦ ਮੁੜ ਮੁੜ ਵਾਰਨੇ ਕਰਨ ਨੂੰ ਤਿਆਰ ਹਾਂ ।੫।

ਹੇ ਸਹੇਲੀਏ ! ਪਰਮਾਤਮਾ ਦੇ ਨਾਮ (ਦੀ ਸੁਆਸ ਸੁਆਸ ਯਾਦ) ਦਾ ਹਾਰ ਮੈਂ (ਆਪਣੇ) ਗਲ ਵਿਚ ਪਾ ਲਿਆ ਹੈ (ਯਾਦ ਦੀ ਬਰਕਤ ਨਾਲ ਸੁੰਦਰ ਹੋ ਚੁਕਿਆ ਆਪਣਾ) ਮਨ ਮੈਂ ਸਭ ਤੋਂ ਵੱਡਾ ਮੋਤੀਚੂਰ ਗਹਿਣਾ ਬਣਾ ਲਿਆ ਹੈ । ਹਰਿ-ਨਾਮ ਦੀ ਸਰਧਾ ਦੀ ਮੈਂ (ਆਪਣੇ ਹਿਰਦੇ ਵਿਚ) ਸੇਜ ਵਿਛਾ ਦਿੱਤੀ ਹੈ, ਮੇਰੇ ਮਨ ਵਿਚ ਉਹ ਪ੍ਰਭੂ-ਪਤੀ ਬਹੁਤ ਪਿਆਰਾ ਲੱਗ ਰਿਹਾ ਹੈ (ਹੁਣ ਤੈਨੂੰ ਯਕੀਨ ਹੈ ਕਿ ਉਹ) ਪ੍ਰਭੂ-ਪਤੀ ਮੈਨੂੰ ਛੱਡ ਨਹੀਂ ਸਕਦਾ ।੬।

**ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥ ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥੭॥ ਹਮ ਚੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ ॥ ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣਿ ਸਮਈਆ ॥੮॥੫॥੮॥ {ਪੰਨਾ ੮੩੬}**

**ਪਦ ਅਰਥ** :—ਕੀਜੈ—ਕਰਦੇ ਰਹੀਏ । ਸਭੁ ਸੀਗਾਰੁ—ਸਾਰਾ ਸਿੰਗਾਰ । ਫੋਕਟ—ਫੋਕਾ, ਵਿਅਰਥ । ਮਿਲਣ ਕੈ ਤਾਈ—{ਤਾਈਂ} ਮਿਲਣ ਵਾਸਤੇ । ਲੀਓ ਸੁਹਾਗਨਿ—ਸੁਹਾਗਣ ਨੂੰ ਆਪਣੀ ਬਣਾ ਲਿਆ । ਮੁਖਿ—(ਨਿਰੇ ਸਿੰਗਾਰ ਕਰਨ ਵਾਲੀ ਦੇ) ਮੂੰਹ ਉੱਤੇ ।੭।

ਚੇਰੀ—ਚੇਰੀਆਂ, ਦਾਸੀਆਂ । ਅਗਮ—ਅਪਹੁੰਚ । ਗੁਸਾਈ—ਧਰਤੀ ਦਾ ਖਸਮ । ਕਿਆ ਹਮ ਕਰਹ—ਅਸੀ ਕੀਹ ਕਰ ਸਕਦੀਆਂ ਹਾਂ ? ਤੇਰੈ ਵਸਿ—ਤੇਰੇ ਵੱਸ ਵਿਚ । ਦੀਨ—ਗ਼ਰੀਬਾਂ ਉੱਤੇ ।੮।

**ਅਰਥ** :—ਹੇ ਸਹੇਲੀਏ ! (ਜੇ) ਪ੍ਰਭੂ-ਪਤੀ ਕੁਝ ਹੋਰ ਆਖਦਾ ਰਹੇ, ਤੇ, (ਜੀਵ-ਇਸਤ੍ਰੀ) ਕੁਝ ਹੋਰ ਕਰਦੀ ਰਹੇ, ਤਾਂ (ਉਸ ਜੀਵ-ਇਸਤ੍ਰੀ ਦਾ) ਸਾਰਾ ਸਿੰਗਾਰ (ਸਾਰਾ ਧਾਰਮਿਕ ਉੱਦਮ) ਵਿਅਰਥ ਚਲਾ ਜਾਂਦਾ ਹੈ,

ਬਿਲਕੁਲ ਫੋਕਾ ਬਣ ਜਾਂਦਾ ਹੈ । (ਉਸ ਦੇ) ਮੂੰਹ ਉਤੇ ਤਾਂ ਥੁੱਕਾਂ ਹੀ ਪਈਆਂ, ਉਸ ਪ੍ਰਭੂ ਨੇ ਤਾਂ (ਕਿਸੇ ਹੋਰ) ਸੁਹਾਗਣ ਨੂੰ ਆਪਣੀ ਬਣਾ ਲਿਆ ।੭।

ਹੇ ਪ੍ਰਭੂ ! ਅਸੀ ਤੇਰੀਆਂ ਦਾਸੀਆਂ ਹਾਂ, ਤੂੰ ਅਪਹੁੰਚ ਤੇ ਧਰਤੀ ਦਾ ਖਸਮ ਹੈਂ । ਅਸੀ ਜੀਵ-ਇਸਤ੍ਰੀਆਂ (ਤੇਰੇ ਹੁਕਮ ਤੋਂ ਬਾਹਰ) ਕੁਝ ਨਹੀਂ ਕਰ ਸਕਦੀਆਂ, ਅਸੀ ਤਾਂ ਸਦਾ ਤੇਰੇ ਵੱਸ ਵਿਚ ਹਾਂ । ਹੇ ਨਾਨਕ ! (ਆਖ—) ਹੇ ਹਰੀ ! ਅਸਾਂ ਕੰਗਾਲਾਂ ਉਤੇ ਮਿਹਰ ਕਰ, ਸਾਨੂੰ ਆਪਣੇ ਚਰਨਾਂ ਵਿਚ ਰੱਖ, ਸਾਨੂੰ ਗੁਰੂ ਦੀ ਸਰਨ ਵਿਚ ਸਮਾਈ ਦੇਈ ਰੱਖ ।੮।੫।

**ਬਿਲਾਵਲੁ ਮਹਲਾ ੪ ॥ ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ ॥ ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥੧॥ ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥ ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ ਰਹਾਉ ॥ ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥ ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥੨॥ {ਪੰਨਾ ੮੩੬}**

**ਪਦ ਅਰਥ** :—ਮੈ ਮਨਿ—ਮੇਰੇ ਮਨ ਵਿਚ । ਮੈ ਤਨਿ—ਮੇਰੇ ਤਨ ਵਿਚ । ਅਗਮ—ਅਪਹੁੰਚ । ਸਰਧਾ—ਤਾਂਘ । ਸਰਧਾ ਮਨ—ਮਨ ਦੀ ਤਾਂਘ । ਚਾਤ੍ਰਿਕ ਮੁਖਿ—ਪਪੀਹੇ ਦੇ ਮੂੰਹ ਵਿਚ ।੧।

ਸਖੀ—ਹੇ ਸਹੇਲੀਏ ! ਕਥਾ—ਸਿਫ਼ਤਿ-ਸਾਲਾਹ । ਸੁਨਈਆ—ਸੁਣੀਏ । ਮੇਲੇ—ਮਿਲਾਂਦਾ ਹੈ । ਮੈ ਸਿਰੁ—ਮੇਰਾ ਸਿਰ । ਪਈਆ—ਪੈਂਦਾ ਹੈ ।੧।ਰਹਾਉ।

ਰੋਮਿ ਰੋਮਿ—ਹਰੇਕ ਰੋਮ ਵਿਚ । ਬੇਦਨ—ਬਿਰਹੋਂ ਦੀ ਪੀੜ । ਬੈਦਕ—ਹਕੀਮ । ਨਾਟਿਕ—ਨਾੜੀ, ਨਬਜ਼ । ਦੇਖਿ—ਵੇਖ ਕੇ । ਪੀਰ—ਪੀੜ ।੨।

ਅਰਥ :—ਹੇ ਸਹੇਲੀਏ ! ਆ, ਇਕੱਠੀਆਂ ਬੈਠੀਏ, ਇਕੱਠੀਆਂ ਬੈਠੀਏ, (ਤੇ, ਬੈਠ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣੀਏ । ਜਿਸ ਉੱਤੇ ਗੁਰੂ ਮਿਹਰ ਕਰਦਾ ਹੈ, ਉਸ ਨੂੰ ਪ੍ਰਭੂ (ਨਾਲ) ਮਿਲਾ ਦੇਂਦਾ ਹੈ । ਉਸ (ਗੁਰੂ) ਅੱਗੇ ਮੇਰਾ ਸਿਰ ਮੁੜ ਮੁੜ ਕੁਰਬਾਨ ਹੁੰਦਾ ਹੈ ।੧।ਰਹਾਉ।

ਹੇ ਸਹੇਲੀਏ ! ਮੇਰੇ ਮਨ ਵਿਚ, ਮੇਰੇ ਤਨ ਵਿਚ, ਅਪਹੁੰਚ ਮਾਲਕ-ਪ੍ਰਭੂ ਦਾ ਪਿਆਰ ਪੈਦਾ ਹੋ ਚੁਕਾ ਹੈ, ਮੇਰੇ ਮਨ ਵਿਚ ਘੜੀ ਘੜੀ ਉਸ ਦੇ ਮਿਲਾਪ ਦੀ ਤੀਬਰ ਤਾਂਘ ਪੈਦਾ ਹੋ ਰਹੀ ਹੈ । ਹੇ ਸਹੇਲੀਏ ! ਗੁਰੂ ਦਾ ਦਰਸਨ ਕਰ ਕੇ ਮਨ ਦੀ ਇਹ ਤਾਂਘ ਪੂਰੀ ਹੁੰਦੀ ਹੈ, ਜਿਵੇਂ 'ਪ੍ਰਿਉ ਪ੍ਰਿਉ' ਕੂਕਦੇ ਪਪੀਹੇ ਦੇ ਮੂੰਹ ਵਿਚ (ਵਰਖਾ ਦੀ) ਬੂੰਦ ਪੈ ਜਾਂਦੀ ਹੈ ।੧।

ਹੇ ਸਹੇਲੀਏ ! ਮੇਰੇ ਹਰੇਕ ਰੋਮ ਵਿਚ, ਮੇਰੇ ਮਨ ਵਿਚ, ਮੇਰੇ ਤਨ ਵਿਚ (ਪ੍ਰਭੂ ਤੋਂ ਵਿਛੋੜੇ ਦੀ) ਪੀੜ ਹੈ, ਪ੍ਰਭੂ ਦਾ ਦਰਸਨ ਕਰਨ ਤੋਂ ਬਿਨਾ ਮੈਨੂੰ ਸ਼ਾਂਤੀ ਨਹੀਂ ਹੁੰਦੀ । ਹਕੀਮ (ਮੇਰੀ) ਨਬਜ਼ ਵੇਖ ਕੇ (ਹੀ) ਗ਼ਲਤੀ ਖਾ ਜਾਂਦੇ ਹਨ, ਮੇਰੇ ਹਿਰਦੇ ਵਿਚ, ਮੇਰੇ ਮਨ ਵਿਚ, ਮੇਰੇ ਤਨ ਵਿਚ, ਤਾਂ ਪ੍ਰਭੂ-ਪਿਆਰ ਦੀ ਪੀੜ ਉਠ ਰਹੀ ਹੈ ।੨।

**ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥ ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩॥ ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥ ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ ॥੪॥ {ਪੰਨਾ ੮੩੬}**

**ਪਦ ਅਰਥ** :—ਹਉ—ਹਉਂ, ਮੈਂ । ਸਕਉ—ਸਕਉਂ । ਅਮਲ—ਨਸ਼ਾ । ਅਮਲੀ—ਨਸ਼ਈ ਮਨੁੱਖ । ਪਿਆਸ—ਤਾਂਘ । ਕੇਰੀ—ਦੀ । ਕੋ ਦੁਈਆ—ਕੋਈ ਦੂਜਾ ।੩।

ਆਨਿ—ਆ ਕੇ । ਵਿਟਹੁ—ਤੋਂ । ਘੁਮਿ ਗਈਆ—ਸਦਕੇ ਜਾਂਦੀ ਹਾਂ ।੪।

**ਅਰਥ** :—ਹੇ ਸਹੇਲੀਏ ! ਜਿਵੇਂ ਕੋਈ ਨਸ਼ਈ ਮਨੁੱਖ ਨਸ਼ੇ ਤੋਂ ਬਿਨਾ ਮਰਨ-ਹਾਕਾ ਹੋ ਜਾਂਦਾ ਹੈ, ਤਿਵੇਂ ਮੈਂ ਪ੍ਰੀਤਮ-ਪ੍ਰਭੂ ਦੇ ਮਿਲਾਪ ਤੋਂ ਬਿਨਾ ਇਕ ਖਿਨ ਇਕ ਪਲ ਭੀ ਨਹੀਂ ਰਹਿ ਸਕਦੀ । ਹੇ ਸਹੇਲੀਏ ! ਜਿਨ੍ਹਾਂ ਜੀਵ-ਇਸਤ੍ਰੀਆਂ ਨੂੰ ਪ੍ਰਭੂ-ਪਤੀ ਦੇ ਮਿਲਾਪ ਦੀ ਤਾਂਘ ਹੁੰਦੀ ਹੈ, ਉਹਨਾਂ ਨੂੰ ਪ੍ਰਭੂ ਤੋਂ ਬਿਨਾ ਕੋਈ ਹੋਰ ਦੂਜਾ ਚੰਗਾ ਨਹੀਂ ਲੱਗਦਾ ।੩।

ਹੇ ਸਹੇਲੀਏ ! ਜੇ ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰਭੂ ਮਿਲਾ ਦੇਵੇ, ਤਾਂ ਮੈਂ ਉਸ ਤੋਂ ਸਦਕੇ ਕੁਰਬਾਨ ਜਾਂਦੀ ਹਾਂ । ਹੇ ਸਹੇਲੀਏ ! ਜਦੋਂ ਸਤਿਗੁਰੂ ਦੀ ਸਰਨ ਪਈਦਾ ਹੈ, ਤਾਂ ਸਤਿਗੁਰੂ ਅਨੇਕਾਂ ਜਨਮਾਂ ਦੇ ਵਿਛੁੜਿਆਂ ਨੂੰ (ਪ੍ਰਭੂ ਨਾਲ) ਮਿਲਾ ਦੇਂਦਾ ਹੈ ।੪।

**ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥ ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥੫॥ ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ ॥ ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ ॥੬॥ {ਪੰਨਾ ੮੩੭}**

**ਪਦ ਅਰਥ** :—ਸੇਜ—ਹਿਰਦੇ ਦੀ ਸੇਜ । ਮਹਲੁ—ਟਿਕਾਣਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਭਰਮਈਆ—ਭਟਕਦੀ ਹੈ । ਕਰਤ—ਕਰਦਿਆਂ । ਆਇ—ਆ ਕੇ । ਢੀਲ—ਢੇਰ ।੫।

ਕਰਿ—ਕਰ ਕੇ । ਕਰਿ ਕਰਿ—ਮੁੜ ਮੁੜ ਕਰ ਕੇ । ਕਿਰਿਆਚਾਰ—ਕਿਰਿਆ-ਆਚਾਰ, ਕਰਮ ਕਾਂਡ । ਮਨਿ—ਮਨ ਵਿਚ । ਪਾਖੰਡ—ਵਿਖਾਵਾ । ਕਪਟ—ਧੋਖਾ, ਵਲ-ਛਲ । ਬੇਸੁਆ—ਬਜ਼ਾਰੀ ਔਰਤ । ਕੈ ਘਰਿ—ਦੇ ਘਰ ਵਿਚ । ਤਾਹਿ ਪਿਤਾ ਨਾਮੁ—ਉਸ ਦੇ ਪਿਉ ਦਾ ਨਾਮ । ਕਿਆ ਸਦਈਆ—ਕੀਹ ਕਿਹਾ ਜਾ ਸਕਦਾ ਹੈ ? ।੬।

**ਅਰਥ** :—ਹੇ ਸਹੇਲੀਏ ! (ਜੀਵ-ਇਸਤ੍ਰੀ ਦੀ) ਇਕੋ ਹਿਰਦਾ-ਸੇਜ ਹੈ ਜਿਸ ਉਤੇ ਠਾਕੁਰੁ-ਪ੍ਰਭੂ ਆਪ ਹੀ ਵੱਸਦਾ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ (ਪ੍ਰਭੂ-ਪਤੀ ਦਾ) ਟਿਕਾਣਾ ਨਹੀਂ ਲੱਭ ਸਕਦੀ, ਉਹ ਭਟਕਦੀ ਹੀ ਫਿਰਦੀ ਹੈ । ਜੇ ਉਹ 'ਗੁਰ ਗੁਰੂ' ਕਰਦੀ ਗੁਰੂ ਦੀ ਸਰਨ ਆ ਪਏ, ਤਾਂ ਪ੍ਰਭੂ ਆ ਕੇ ਉਸ ਨੂੰ ਮਿਲ ਪੈਂਦਾ ਹੈ, ਰਤਾ ਭੀ ਚਿਰ ਨਹੀਂ ਲੱਗਦਾ ।੫।

ਪਰ ਜੇ ਕੋਈ ਮਨੁੱਖ (ਗੁਰੂ ਦਾ ਆਸਰਾ ਛੱਡ ਕੇ, ਹਰਿ-ਨਾਮ ਦਾ ਸਿਮਰਨ ਭੁਲਾ ਕੇ) ਮੁੜ ਮੁੜ (ਤੀਰਥ-ਜਾਤ੍ਰਾ ਆਦਿਕ ਦੇ ਮਿੱਥੇ ਹੋਏ ਧਾਰਮਿਕ ਕਰਮ) ਕਰ ਕੇ ਇਹਨਾਂ ਕਰਮ ਕਾਂਡੀ ਕਰਮਾਂ ਨੂੰ ਹੀ ਵਧਾਂਦਾ ਜਾਏ, ਤਾਂ ਉਸ ਦੇ ਮਨ ਵਿਚ ਲੋਭ ਵਲ-ਛਲ ਵਿਖਾਵੇ ਆਦਿਕ ਦਾ ਕਰਮ ਹੀ ਟਿਕਿਆ ਰਹੇਗਾ (ਖਸਮ-ਪ੍ਰਭੂ ਦਾ ਮਿਲਾਪ ਨਹੀਂ ਹੋਵੇਗਾ) । ਬਜ਼ਾਰੀ ਔਰਤ ਦੇ ਘਰ ਜੇ ਪੁੱਤਰ ਜੰਮ ਪਏ, ਤਾਂ ਉਸ ਪੁੱਤਰ ਦੇ ਪਿਉ ਦਾ ਕੋਈ ਨਾਮ ਨਹੀਂ ਦੱਸਿਆ ਜਾ ਸਕਦਾ ।੬।

**ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥ ਭਗਤਿ ਭਗਤਿ ਕਰਤੇ ਹਰਿ ਪਾਇਆ ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥੭॥ ਪ੍ਰਭਿ ਆਣਿ ਆਣਿ ਮਹਿੰਦੀ ਪੀਸਾਈ ਆਪੇ ਘੋਲਿ**

ਘੋਲਿ ਅੰਗਿ ਲਈਆ ॥ ਜਿਨ ਕਉ ਠਾਕੁਰਿ ਕਿਰਪਾ ਧਾਰੀ ਬਾਹ ਪਕਰਿ ਨਾਨਕ ਕਢਿ ਲਈਆ ॥੮॥੬॥੨॥੧॥੬॥੯॥ {ਪੰਨਾ ੮੩੭}

**ਪਦ ਅਰਥ** :—ਪੂਰਬ ਜਨਮਿ—ਪਹਿਲੇ ਜਨਮ ਵਿਚ । ਕਰਿ—ਕਰ ਕੇ । ਆਏ—(ਮਨੁੱਖਾ ਜਨਮ ਵਿਚ) ਆ ਗਏ । ਗੁਰਿ—ਗੁਰੂ ਨੇ । ਭਗਤਿ ਜਮਈਆ—(ਪਰਮਾਤਮਾ ਦੀ) ਭਗਤੀ (ਦਾ ਬੀਜ ਉਹਨਾਂ ਦੇ ਅੰਦਰ) ਬੀਜ ਦਿੱਤਾ । ਕਰਤੇ—ਕਰਦਿਆਂ । ਭਗਤਿ ਭਗਤਿ ਕਰਤੇ—ਹਰ ਵੇਲੇ ਭਗਤੀ ਕਰਦਿਆਂ । ਨਾਮਿ—ਨਾਮ ਵਿਚ ।੭।

ਪ੍ਰਭਿ—ਪ੍ਰਭੂ ਨੇ । ਆਣਿ—ਲਿਆ ਕੇ । ਆਪੇ—ਆਪ ਹੀ । ਘੋਲਿ—ਘੋਲ ਕੇ । ਅੰਗਿ—ਸਰੀਰ ਉਤੇ । ਠਾਕੁਰਿ—ਠਾਕੁਰ ਨੇ । ਪਕਰਿ—ਫੜ ਕੇ ।੮।

**ਅਰਥ** :—ਹੇ ਭਾਈ ! (ਜਿਹੜੇ ਮਨੁੱਖ) ਪੂਰਬਲੇ ਜਨਮ ਵਿਚ (ਪਰਮਾਤਮਾ ਦੀ) ਭਗਤੀ ਕਰ ਕੇ (ਹੁਣ ਮਨੁੱਖਾ ਜਨਮ ਵਿਚ) ਆਏ ਹਨ, ਗੁਰੂ ਨੇ (ਉਹਨਾਂ ਦੇ ਅੰਦਰ) ਹਰ ਵੇਲੇ ਭਗਤੀ ਕਰਨ ਦਾ ਬੀਜ ਬੀਜ ਦਿੱਤਾ ਹੈ । ਜਦੋਂ ਉਹ ਹਰ ਵੇਲੇ ਹਰਿ-ਨਾਮ ਸਿਮਰਦਿਆਂ ਸਿਮਰਦਿਆਂ ਹਰਿ-ਨਾਮ ਵਿਚ ਲੀਨ ਹੋ ਗਏ, ਤਦੋਂ ਹਰ ਵੇਲੇ ਭਗਤੀ ਕਰਦਿਆਂ ਉਹਨਾਂ ਨੂੰ ਪਰਮਾਤਮਾ ਦਾ ਮਿਲਾਪ ਹੋ ਗਿਆ ।੭।

(ਪਰ, ਹੇ ਭਾਈ ! ਪਰਮਾਤਮਾ ਦੀ ਭਗਤੀ ਕਰਨਾ ਜੀਵ ਦੇ ਆਪਣੇ ਇਖ਼ਤਿਆਰ ਦੀ ਗੱਲ ਨਹੀਂ ਹੈ । ਇਹ ਘਾਲ-ਕਮਾਈ ਪ੍ਰਭੂ ਦੀ ਮਿਹਰ ਨਾਲ ਹੀ ਹੋ ਸਕਦੀ ਹੈ । ਪ੍ਰਭੂ ਦੀ ਭਗਤੀ ਕਰਨੀ, ਮਾਨੋ, ਮਹਿੰਦੀ ਨੂੰ ਪੀਸਣ ਸਮਾਨ ਹੈ । ਇਸਤ੍ਰੀ ਮਹਿੰਦੀ ਨੂੰ ਆਪ ਹੀ ਪੀਂਹਦੀ ਹੈ, ਆਪ ਹੀ ਘਸਾਂਦੀ ਹੈ, ਤੇ ਆਪ ਹੀ ਉਸ ਨੂੰ ਆਪਣੇ ਹੱਥਾਂ-ਪੈਰਾਂ ਤੇ ਲਾਂਦੀ ਹੈ । ਉਹ ਆਪ ਹੀ ਮਹਿੰਦੀ ਨੂੰ ਇਸ ਯੋਗ ਬਣਾਂਦੀ ਹੈ ਕਿ ਉਹ ਉਸ ਇਸਤ੍ਰੀ ਦੇ ਅੰਗਾਂ ਤੇ ਲੱਗ ਸਕੇ) । ਪ੍ਰਭੂ ਨੇ ਆਪ ਹੀ (ਜੀਵ ਦੇ ਮਨ ਨੂੰ ਆਪਣੇ ਚਰਨਾਂ ਵਿਚ) ਲਿਆ ਲਿਆ ਕੇ (ਭਗਤੀ ਕਰਨ ਦੀ) ਮਹਿੰਦੀ (ਜੀਵ ਪਾਸੋਂ) ਪਿਹਾਈ ਹੈ, ਫਿਰ ਆਪ ਹੀ ਉਸ ਦੀ ਭਗਤੀ-ਰੂਪ ਮਹਿੰਦੀ ਨੂੰ ਘੋਲ ਘੋਲ ਕੇ (ਰੰਗੀਲੀ ਪਿਆਰ-ਭਰੀ ਬਣਾ ਬਣਾ ਕੇ) ਆਪਣੇ ਚਰਨਾਂ ਵਿਚ ਉਸ ਨੂੰ ਜੋੜਿਆ ਹੈ । ਹੇ ਨਾਨਕ ! (ਆਖ—ਹੇ ਭਾਈ !) ਜਿਨ੍ਹਾਂ ਉਤੇ ਮਾਲਕ-ਪ੍ਰਭੂ ਨੇ ਮਿਹਰ ਕੀਤੀ, ਉਹਨਾਂ ਦੀ ਬਾਂਹ ਫੜ ਕੇ (ਉਹਨਾਂ ਨੂੰ ਸੰਸਾਰ-ਸਮੁੰਦਰ ਵਿਚੋਂ ਬਾਹਰ) ਕੱਢ ਲਿਆ ।੮।੬।੯।

ਗਿਣਤੀ ਦਾ ਵੇਰਵਾ :—

ਅਸਟਪਦੀਆਂ ਮ: ੧ — ੨
. . . . . . . ਮ: ੩ — ੧
. . . . . . . ਮ: ੪ — ੬
. . . . . . . . . . . ——
. . . ਜੋੜ . . . . . . ੯

ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨
ੴ ਸਤਿਗੁਰ ਪ੍ਰਸਾਦਿ ॥ ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥ ਤਜਿ ਆਨ ਸਰਣਿ ਗਹੀ ॥੧॥ ਰਹਾਉ ॥ ਪ੍ਰਭ ਚਰਨ ਕਮਲ ਅਪਾਰ ॥ ਹਉ ਜਾਉ ਸਦ ਬਲਿਹਾਰ ॥ ਮਨਿ ਪ੍ਰੀਤਿ ਲਾਗੀ ਤਾਹਿ ॥ ਤਜਿ ਆਨ ਕਤਹਿ ਨ ਜਾਹਿ ॥੧॥ ਹਰਿ ਨਾਮ ਰਸਨਾ ਕਹਨ ॥ ਮਲ ਪਾਪ ਕਲਮਲ ਦਹਨ ॥ ਚੜਿ ਨਾਵ ਸੰਤ ਉਧਾਰਿ ॥ ਭੈ ਤਰੇ ਸਾਗਰ ਪਾਰਿ ॥੨॥ ਮਨਿ ਡੋਰਿ ਪ੍ਰੇਮ ਪਰੀਤਿ ॥ ਇਹ ਸੰਤ ਨਿਰਮਲ ਰੀਤਿ ॥ ਤਜਿ ਗਏ

**ਪਾਪ ਬਿਕਾਰ ॥ ਹਰਿ ਮਿਲੇ ਪ੍ਰਭ ਨਿਰੰਕਾਰ ॥੩॥ ਪ੍ਰਭ ਪੇਖੀਐ ਬਿਸਮਾਦ ॥ ਚਖਿ ਅਨਦ ਪੂਰਨ ਸਾਦ ॥ ਨਹ ਡੋਲੀਐ ਇਤ ਊਤ ॥ ਪ੍ਰਭ ਬਸੇ ਹਰਿ ਹਰਿ ਚੀਤ ॥੪॥ {ਪੰਨਾ ੮੩੭}**

**ਪਦ ਅਰਥ** :—ਉਪਮਾ—ਵਡਿਆਈ । ਜਾਤ ਨ ਕਹੀ—ਬਿਆਨ ਨਹੀਂ ਕੀਤੀ ਜਾ ਸਕਦੀ । ਤਜਿ—ਤਿਆਗ ਕੇ । ਆਨ—{ਅੰਯ} ਹੋਰ (ਆਸਰੇ) । ਗਹੀ—(ਮੈਂ) ਫੜੀ ਹੈ ।੧।ਰਹਾਉ।

ਪ੍ਰਭ ਅਪਾਰ—ਬੇਅੰਤ ਪ੍ਰਭੂ ਦੇ । ਹਉ—ਹਉਂ, ਮੈਂ । ਜਾਉ—ਜਾਉਂ, ਮੈਂ ਜਾਂਦਾ ਹਾਂ । ਸਦ—ਸਦਾ । ਮਨਿ—(ਜਿਨ੍ਹਾਂ ਦੇ) ਮਨ ਵਿਚ । ਤਾਹਿ—ਉਸ (ਪ੍ਰਭੂ) ਦੀ । ਆਨ ਕਤਹਿ—ਕਿਸੇ ਭੀ ਹੋਰ ਥਾਂ । ਜਾਹਿ—ਜਾਹਿਂ, ਜਾਂਦੇ {ਬਹੁ-ਵਚਨ} ।

ਰਸਨਾ—ਜੀਭ (ਨਾਲ) । ਕਹਨ—ਉਚਾਰਨਾ । ਕਲਮਲ—ਪਾਪ । ਦਹਨ—ਸੜਨਾ । ਨਾਵ—ਬੇੜੀ । ('ਹਰਿ ਨਾਮ ਕਹਨ' ਵਾਲੀ) ਬੇੜੀ । ਚੜਿ—ਚੜ੍ਹ ਕੇ । ਉਧਾਰਿ—(ਡੁੱਬਣ ਤੋਂ) ਬਚਾ ਲਏ ਗਏ । ਭੈ ਸਾਗਰ ਪਾਰਿ—ਭਿਆਨਕ (ਸੰਸਾਰ-) ਸਮੁੰਦਰ ਤੋਂ ਪਾਰ । ਤਰੇ—ਪਾਰ ਲੰਘ ਗਏ ।੨।

ਮਨਿ—ਮਨ ਵਿਚ । ਡੋਰਿ—ਡੋਰੀ, ਤਾਰ, ਲਗਨ । ਨਿਰਮਲ ਰੀਤਿ—ਪਵਿੱਤਰ ਕਰਨ ਵਾਲੀ ਮਰਯਾਦਾ । ਨਿਰੰਕਾਰ—ਆਕਾਰ-ਰਹਿਤ ਪ੍ਰਭੂ (ਨੂੰ) ।੩।

ਪੇਖੀਐ—ਵੇਖ ਸਕੀਦਾ ਹੈ, ਦਰਸਨ ਕਰ ਸਕੀਦਾ ਹੈ । ਪ੍ਰਭੂ ਬਿਸਮਾਦ—ਅਸਚਰਜ-ਰੂਪ ਪ੍ਰਭੂ (ਨੂੰ) । ਚਖਿ—ਚੱਖ ਕੇ । ਸਾਦੁ—ਸੁਆਦ । ਆਨਦ ਪੂਰਨ ਸਾਦ—ਪੂਰਨ ਆਨੰਦ-ਸਰੂਪ ਪ੍ਰਭੂ (ਦੇ ਨਾਮ-ਰਸ ਦਾ) ਸੁਆਦ । ਨਹ ਡੋਲਿਐ—ਨਹੀਂ ਡੋਲਦਾ । ਇਤ—ਇਸ ਲੋਕ ਵਿਚ । ਊਤ—ਪਰਲੋਕ ਵਿਚ । ਚੀਤ—ਚਿੱਤ ਵਿਚ ।੪।

**ਅਰਥ** :—ਹੇ ਭਾਈ ! ਪਿਆਰੇ ਪ੍ਰਭੂ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ, (ਕਿਸੇ ਹਾਲਤ ਵਿਚ ਭੀ) ਬਿਆਨ ਨਹੀਂ ਕੀਤੀ ਜਾ ਸਕਦੀ । ਹੇ ਭਾਈ ! (ਮੈਂ ਤਾਂ) ਹੋਰ ਆਸਰੇ ਤਿਆਗ ਕੇ ਪ੍ਰਭੂ ਦਾ ਆਸਰਾ ਲਿਆ ਹੈ ।੧।ਰਹਾਉ।

ਹੇ ਭਾਈ ! ਮੈਂ (ਤਾਂ) ਸਦਾ ਬੇਅੰਤ ਪ੍ਰਭੂ ਦੇ ਸੋਹਣੇ ਚਰਨਾਂ ਤੋਂ ਸਦਕੇ ਜਾਂਦਾ ਹਾਂ । ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੇ) ਮਨ ਵਿਚ ਉਸ (ਪ੍ਰਭੂ) ਵਾਸਤੇ ਪਿਆਰ ਬਣ ਜਾਂਦਾ ਹੈ, (ਉਹ ਮਨੁੱਖ ਪ੍ਰਭੂ ਦਾ ਦਰ) ਛੱਡ ਕੇ ਕਿਸੇ ਭੀ ਹੋਰ ਥਾਂ ਨਹੀਂ ਜਾਂਦੇ ।੧।

ਹੇ ਭਾਈ ! ਜੀਭ ਨਾਲ ਪਰਮਾਤਮਾ ਦਾ ਨਾਮ ਉਚਾਰਨਾ ਅਨੇਕਾਂ ਪਾਪਾਂ ਵਿਕਾਰਾਂ ਦੀ ਮੈਲ ਸਾੜਨ (ਦਾ ਕਾਰਨ ਬਣਦਾ) ਹੈ । (ਅਨੇਕਾਂ ਮਨੁੱਖ 'ਹਰਿ ਨਾਮ ਕਹਨ' ਵਾਲੀ) ਸੰਤ ਜਨਾਂ ਦੀ (ਇਸ) ਬੇੜੀ ਵਿਚ ਚੜ੍ਹ ਕੇ (ਵਿਕਾਰਾਂ ਵਿਚ ਡੁੱਬਣ ਤੋਂ) ਬਚਾ ਲਏ ਜਾਂਦੇ ਹਨ (ਹਰਿ-ਨਾਮ ਸਿਮਰਨ ਦੀ ਬੇੜੀ ਵਿਚ ਚੜ੍ਹ ਕੇ) ਭਿਆਨਕ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੨।

ਹੇ ਭਾਈ ! (ਆਪਣੇ) ਮਨ ਵਿਚ (ਪ੍ਰਭੂ-ਚਰਨਾਂ ਵਾਸਤੇ) ਪਿਆਰ ਦੀ ਲਗਨ ਪੈਦਾ ਕਰਨੀ—ਸੰਤ ਜਨਾਂ ਦੀ ਦੱਸੀ ਹੋਈ ਇਹ (ਜੀਵਨ ਨੂੰ) ਪਵਿੱਤਰ ਕਰਨ ਵਾਲੀ ਮਰਯਾਦਾ ਹੈ । (ਜਿਹੜੇ ਮਨੁੱਖ ਇਹ ਲਗਨ ਪੈਦਾ ਕਰਦੇ ਹਨ, ਉਹ) ਸਾਰੇ ਪਾਪਾਂ ਵਿਕਾਰਾਂ ਦਾ ਸਾਥ ਛੱਡ ਜਾਂਦੇ ਹਨ, ਉਹ ਮਨੁੱਖ ਹਰਿ-ਪ੍ਰਭੂ ਨਿਰੰਕਾਰ ਨੂੰ ਜਾ ਮਿਲਦੇ ਹਨ ।੩।

ਹੇ ਭਾਈ ! ਪੂਰਨ ਆਨੰਦ-ਸਰੂਪ ਪ੍ਰਭੂ (ਦੇ ਨਾਮ-ਰਸ) ਦਾ ਸੁਆਸ ਚੱਖ ਕੇ ਅਸਚਰਜ-ਰੂਪ ਪ੍ਰਭੂ ਦਾ ਦਰਸਨ ਕਰ ਸਕੀਦਾ ਹੈ । ਹੇ ਭਾਈ ! ਜੇ ਹਰਿ-ਪ੍ਰਭੂ ਜੀ ਹਿਰਦੇ ਵਿਚ ਵੱਸੇ ਰਹਿਣ, ਤਾਂ ਇਸ ਲੋਕ ਅਤੇ ਪਰਲੋਕ ਵਿਚ (ਵਿਕਾਰਾਂ ਦੇ ਹੱਲਿਆਂ ਦੇ ਸਾਹਮਣੇ) ਘਬਰਾਹਟ ਨਹੀਂ ਹੁੰਦੀ ।੪।

ਤਿਨ੍ ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ ਪ੍ਰਭ ਗੁਣਤਾਸੁ ॥ ਤੇ ਜਮੁ ਨ ਪੇਖਹਿ ਨੈਨ ॥ ਸੁਨਿ ਮੋਹੇ ਅਨਹਤ ਬੈਨ ॥੫॥ ਹਰਿ ਸਰਣਿ ਸੂਰ ਗੁਪਾਲ ॥ ਪ੍ਰਭ ਭਗਤ ਵਸਿ ਦਇਆਲ ॥ ਹਰਿ ਨਿਗਮ ਲਹਹਿ ਨ ਭੇਵ ॥ ਨਿਤ ਕਰਹਿ ਮੁਨਿ ਜਨ ਸੇਵ ॥੬॥ ਦੁਖ ਦੀਨ ਦਰਦ ਨਿਵਾਰ ॥ ਜਾ ਕੀ ਮਹਾ ਬਿਖੜੀ ਕਾਰ ॥ ਤਾ ਕੀ ਮਿਤਿ ਨ ਜਾਨੈ ਕੋਇ ॥ ਜਲਿ ਥਲਿ ਮਹੀਅਲਿ ਸੋਇ ॥੭॥ ਕਰਿ ਬੰਦਨਾ ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ ॥ ਪ੍ਰਭ ਕਰਹੁ ਸਾਧੂ ਧੂਰਿ ॥ ਨਾਨਕ ਮਨਸਾ ਪੂਰਿ ॥੮॥੧॥ {ਪੰਨਾ ੮੩੭}

**ਪਦ ਅਰਥ** :—ਸਿਮਰਿ—ਸਿਮਰ ਕੇ । ਗੁਣ ਤਾਸੁ—ਸਾਰੇ ਗੁਣਾਂ ਦਾ ਖ਼ਜ਼ਾਨਾ । ਤੇ—ਉਹ ਬੰਦੇ {ਬਹੁ-ਵਚਨ} । ਨ ਪੇਖਹਿ—ਨ ਪੇਖਹਿਂ, ਨਹੀਂ ਵੇਖਦੇ । ਨੈਨ—ਅੱਖਾਂ ਨਾਲ । ਸੁਨਿ—ਸੁਣ ਕੇ । ਅਨਹਤ—ਇਕ-ਰਸ (ਵੱਜ ਰਹੀ) । ਬੈਨ—ਬੇਨ, ਬੰਸਰੀ ।੫।

ਸੂਰ—ਸੂਰਮਾ । ਭਗਤ ਵਸਿ—ਭਗਤਾਂ ਦੇ ਵੱਸ ਵਿਚ । ਹਰਿ ਭੇਵ—ਹਰੀ ਦਾ ਭੇਤ । ਨਿਗਮ—ਵੇਦ । ਕਰਹਿ—ਕਰਹਿ, ਕਰਦੇ ਹਨ । ਸੇਵ—ਸੇਵਾ-ਭਗਤੀ ।੬।

ਨਿਵਾਰ—ਦੂਰ ਕਰਨ ਵਾਲਾ । ਜਾ ਕੀ—ਜਿਸ (ਪਰਮਾਤਮਾ) ਦੀ । ਬਿਖੜੀ—ਔਖੀ । ਤਾ ਕੀ—ਉਸ (ਪਰਮਾਤਮਾ) ਦੀ । ਮਿਤਿ—ਮਾਪ, ਹੱਦ-ਬੰਨਾ । ਕੋਇ—ਕੋਈ ਭੀ ਜੀਵ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ ।੭।

ਕਰਿ—ਕਰੀਂ, ਮੈਂ ਕਰਦਾ ਹਾਂ । ਬੰਦਨਾ—ਨਮਸਕਾਰ । ਥਕਿ—ਥੱਕ ਕੇ, ਹਾਰ ਕੇ । ਪ੍ਰਭ—ਹੇ ਪ੍ਰਭੂ ! ਸਾਧੂ ਧੂਰਿ—ਸੰਤ ਜਨਾਂ ਦੀ ਧੂੜ । ਮਨਸਾ—{ਮਨੀ—ਾ} ਮਨ ਦਾ ਫੁਰਨਾ । ਪੂਰਿ—ਪੂਰੀ ਕਰ ।੮।

**ਅਰਥ** :—ਹੇ ਭਾਈ ! (ਜਿਹੜੇ ਮਨੁੱਖ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਸਿਮਰਨ ਕਰ ਕੇ ਉਸ ਨੂੰ ਸਦਾ (ਹਿਰਦੇ ਵਿਚ ਵਸਾਈ ਰੱਖਦੇ ਹਨ) ਉਹਨਾਂ ਨੂੰ ਨਰਕਾਂ ਦਾ ਨਿਵਾਸ ਨਹੀਂ ਮਿਲਦਾ । ਜਿਹੜੇ ਮਨੁੱਖ ਇਕ-ਰਸ (ਵੱਜ ਰਹੀ ਸਿਫ਼ਤਿ-ਸਾਲਾਹ ਦੀ) ਬੰਸਰੀ ਸੁਣ ਕੇ (ਉਸ ਵਿਚ) ਮਸਤ ਰਹਿੰਦੇ ਹਨ, ਉਹ (ਆਪਣੀਆਂ) ਅੱਖਾਂ ਨਾਲ ਜਮਰਾਜ ਨੂੰ ਨਹੀਂ ਵੇਖਦੇ (ਜਮਾਂ ਨਾਲ ਉਹਨਾਂ ਨੂੰ ਵਾਹ ਨਹੀਂ ਪੈਂਦਾ) ।੫।

ਹੇ ਭਾਈ ! ਦਇਆ ਦਾ ਸੋਮਾ ਪਰਮਾਤਮਾ (ਆਪਣੇ) ਭਗਤਾਂ ਦੇ ਵੱਸ ਵਿਚ ਰਹਿੰਦਾ ਹੈ, ਭਗਤ ਉਸ ਸੂਰਮੇ ਗੋਪਾਲ ਹਰੀ ਦੀ ਸਰਨ ਪਏ ਰਹਿੰਦੇ ਹਨ । ਹੇ ਭਾਈ ! ਵੇਦ (ਭੀ) ਉਸ ਹਰੀ ਦਾ ਭੇਤ ਨਹੀਂ ਪਾ ਸਕਦੇ, ਸਾਰੇ ਰਿਸ਼ੀ ਮੁਨੀ ਉਸ ਦੀ ਸੇਵਾ-ਭਗਤੀ ਸਦਾ ਕਰਦੇ ਹਨ ।੬।

ਹੇ ਭਾਈ ! ਜਿਸ (ਪਰਮਾਤਮਾ) ਦੀ (ਸੇਵਾ-ਭਗਤੀ ਦੀ) ਕਾਰ ਬਹੁਤ ਔਖੀ ਹੈ ਉਹ (ਪਰਮਾਤਮਾ) ਗਰੀਬਾਂ ਦੇ ਦੁੱਖ-ਦਰਦ ਦੂਰ ਕਰਨ ਵਾਲਾ ਹੈ । ਕੋਈ ਮਨੁੱਖ ਉਸ (ਦੀ ਹਸਤੀ) ਦਾ ਹੱਦ-ਬੰਨਾ ਨਹੀਂ ਜਾਣਦਾ । ਉਹ ਪ੍ਰਭੂ ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ ਆਪ ਹੀ ਮੌਜੂਦ ਹੈ ।੭।

ਹੇ ਨਾਨਕ ! (ਆਖ—) ਹੇ ਪ੍ਰਭੂ ! (ਹੋਰ ਸਭਨਾਂ ਆਸਰਿਆਂ ਵਲੋਂ) ਹਾਰ ਕੇ ਮੈਂ ਤੇਰੇ ਦਰ ਤੇ ਆਇਆ ਹਾਂ, (ਤੇਰੇ ਹੀ ਦਰ ਤੇ) ਮੈਂ ਅਨੇਕਾਂ ਵਾਰੀ ਸਿਰ ਨਿਵਾਂਦਾ ਹਾਂ । ਮੈਨੂੰ (ਆਪਣੇ) ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਾਈ ਰੱਖ, ਮੇਰੀ ਇਹ ਤਾਂਘ ਪੂਰੀ ਕਰ ।੮।੧।

**ਬਿਲਾਵਲੁ ਮਹਲਾ ੫ ॥ ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥ ਗਹਿ ਚਰਨ ਸਾਧੂ ਸੰਗ ॥ ਮਨ ਮਿਸਟ ਹਰਿ ਹਰਿ ਰੰਗ ॥ ਕਰਿ ਦਇਆ ਲੇਹੁ ਲੜਿ ਲਾਇ ॥ ਨਾਨਕਾ ਨਾਮੁ ਧਿਆਇ ॥੧॥ ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥ ਜਾਚਉ ਸੰਤ ਰਵਾਲ ॥੧॥ ਰਹਾਉ ॥ ਸੰਸਾਰੁ ਬਿਖਿਆ ਕੂਪ ॥ ਤਮ ਅਗਿਆਨ ਮੋਹਤ ਘੂਪ ॥ ਗਹਿ ਭੁਜਾ ਪ੍ਰਭ ਜੀ ਲੇਹੁ ॥ ਹਰਿ ਨਾਮੁ ਅਪੁਨਾ ਦੇਹੁ ॥ ਪ੍ਰਭ ਤੁਝ ਬਿਨਾ ਨਹੀ ਠਾਉ ॥ ਨਾਨਕਾ ਬਲਿ ਬਲਿ ਜਾਉ ॥੨॥ {ਪੰਨਾ ੮੩੭-੮੩੮}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਨਿਵਾਰਿ—ਦੂਰ ਕਰ । ਦੁਆਰਿ—(ਤੇਰੇ) ਦਰ ਤੇ । ਹਾਰਿ—ਹਾਰ ਕੇ, ਥੱਕ ਕੇ, (ਹੋਰ ਪਾਸਿਆਂ ਵਲੋਂ) ਆਸ ਲਾਹ ਕੇ । ਗਹਿ—ਫੜ ਕੇ । ਮਿਸਟ—ਮਿੱਠਾ । ਕਰਿ—ਕਰ ਕੇ । ਲੜਿ—ਪੱਲੇ ਨਾਲ । ਨਾਨਕਾ—ਹੇ ਨਾਨਕ ! ।੧।

ਦੀਨਾ ਨਾਥ—ਹੇ ਗਰੀਬਾਂ ਦੇ ਖਸਮ ! ਦਇਆਲ—ਹੇ ਦਇਆ ਦੇ ਸੋਮੇ ! ਜਾਚਉ—ਜਾਚਉਂ, ਮੈਂ ਮੰਗਦਾ ਹਾਂ । ਰਵਾਲ—ਚਰਨ-ਧੂੜ ।੧।ਰਹਾਉ।

ਬਿਖਿਆ—ਮਾਇਆ । ਕੂਪ—ਖੂਹ । ਤਮ—ਹਨੇਰਾ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਤਮ ਘੂਪ—ਘੁੱਪ ਹਨੇਰਾ । ਮੋਹਤ—ਮੋਹ ਰਿਹਾ ਹੈ । ਗਹਿ—ਫੜ ਕੇ । ਭੁਜਾ—ਬਾਂਹ । ਠਾਉ—ਠਾਉਂ, ਥਾਂ, ਆਸਰਾ । ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ ।੨।

**ਅਰਥ** :—ਹੇ ਗ਼ਰੀਬਾਂ ਦੇ ਖਸਮ ! ਹੇ ਦਇਆ ਦੇ ਸੋਮੇ ! ਹੇ ਮੇਰੇ ਸੁਆਮੀ ! ਹੇ ਦੀਨਾ ਨਾਥ ! ਹੇ ਦਇਆਲ ! ਮੈਂ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ ।੧।ਰਹਾਉ।

ਹੇ ਨਾਨਕ ! ਪ੍ਰਭੂ ਦਾ ਨਾਮ ਸਿਮਰਿਆ ਕਰ (ਅਤੇ ਬੇਨਤੀ ਕਰਿਆ ਕਰ—) ਹੇ ਪ੍ਰਭੂ ! (ਮੇਰਾ) ਜਨਮ ਮਰਨ (ਦਾ ਗੇੜ) ਮੁਕਾ ਦੇਹ, ਮੈਂ (ਹੋਰ ਪਾਸਿਆਂ ਵਲੋਂ) ਆਸ ਲਾਹ ਕੇ ਤੇਰੇ ਦਰ ਤੇ ਆ ਡਿੱਗਾ ਹਾਂ । (ਮਿਹਰ ਕਰ) ਤੇਰੇ ਸੰਤ ਜਨਾਂ ਦੇ ਚਰਨ ਫੜ ਕੇ (ਤੇਰੇ ਸੰਤ ਜਨਾਂ ਦਾ) ਪੱਲਾ ਫੜ ਕੇ, ਮੇਰੇ ਮਨ ਨੂੰ, ਹੇ ਹਰੀ ! ਤੇਰਾ ਪਿਆਰ ਮਿੱਠਾ ਲੱਗਦਾ ਰਹੇ । ਮਿਹਰ ਕਰ ਕੇ ਮੈਨੂੰ ਆਪਣੇ ਲੜ ਨਾਲ ਲਾ ਲੈ ।੧।

ਹੇ ਨਾਨਕ ! (ਪ੍ਰਭੂ ਦੇ ਦਰ ਤੇ ਅਰਦਾਸ ਕਰ, ਤੇ, ਆਖ—) ਹੇ ਪ੍ਰਭੂ ! ਮੈਂ (ਤੇਰੇ ਨਾਮ ਤੋਂ) ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ । ਤੈਥੋਂ ਬਿਨਾ ਮੇਰਾ ਕੋਈ ਹੋਰ ਆਸਰਾ ਨਹੀਂ ਹੈ । ਹੇ ਪ੍ਰਭੂ ! ਮੈਨੂੰ ਆਪਣਾ ਨਾਮ ਬਖ਼ਸ਼ । ਇਹ ਜਗਤ ਮਾਇਆ (ਦੇ ਮੋਹ) ਦਾ ਖੂਹ ਹੈ, ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਘੁੱਪ ਹਨੇਰਾ (ਮੈਨੂੰ) ਮੋਹ ਰਿਹਾ ਹੈ । (ਮੇਰੀ) ਬਾਂਹ ਫੜ ਕੇ (ਮੈਨੂੰ) ਬਚਾ ਲੈ ।੨।

**ਲੋਭਿ ਮੋਹਿ ਬਾਧੀ ਦੇਹ ॥ ਬਿਨੁ ਭਜਨ ਹੋਵਤ ਖੇਹ ॥ ਜਮਦੂਤ ਮਹਾ ਭਇਆਨ ॥ ਚਿਤ ਗੁਪਤ ਕਰਮਹਿ ਜਾਨ ॥ ਦਿਨੁ ਰੈਨਿ ਸਾਖਿ ਸੁਨਾਇ ॥ ਨਾਨਕਾ ਹਰਿ ਸਰਨਾਇ ॥੩॥ ਭੈ ਭੰਜਨਾ ਮੁਰਾਰਿ ॥ ਕਰਿ ਦਇਆ ਪਤਿਤ ਉਧਾਰਿ ॥ ਮੇਰੇ ਦੋਖ ਗਨੇ ਨ ਜਾਹਿ ॥ ਹਰਿ ਬਿਨਾ ਕਤਹਿ ਸਮਾਹਿ ॥ ਗਹਿ ਓਟ ਚਿਤਵੀ ਨਾਥ ॥ ਨਾਨਕਾ ਦੇ ਰਖੁ ਹਾਥ ॥੪॥ ਹਰਿ ਗੁਣ ਨਿਧੇ ਗੋਪਾਲ ॥ ਸਰਬ ਘਟ ਪ੍ਰਤਿਪਾਲ ॥ ਮਨਿ ਪ੍ਰੀਤਿ ਦਰਸਨ ਪਿਆਸ ॥ ਗੋਬਿੰਦ ਪੂਰਨ ਆਸ ॥ ਇਕ ਨਿਮਖ ਰਹਨੁ ਨ ਜਾਇ ॥ ਵਡ ਭਾਗਿ ਨਾਨਕ ਪਾਇ ॥੫॥ {ਪੰਨਾ ੮੩੮}**

**ਪਦ ਅਰਥ** :—ਲੋਭਿ—ਲੋਭ ਨਾਲ, ਲੋਭ ਵਿਚ । ਮੋਹਿ—ਮੋਹ ਨਾਲ, ਮੋਹ ਵਿਚ । ਦੇਹ—ਸਰੀਰ । ਖੇਹ—ਮਿੱਟੀ, ਸੁਆਹ । ਭਇਆਨ—ਭਿਆਨਕ, ਡਰਾਵਣੇ । ਚਿਤ ਗੁਪਤ—ਚਿੱਤ੍ਰ ਗੁਪਤ । ਕਰਮਹਿ—(ਮੇਰੇ) ਕਰਮਾਂ ਨੂੰ । ਰੈਨਿ—ਰਾਤ । ਸਾਖਿ—ਗਵਾਹੀ । ਸੁਨਾਇ—ਸੁਣਾ ਕੇ । ਹਰਿ—ਹੇ ਹਰੀ ! ।੩।

ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਮੁਰਾਰਿ—ਹੇ ਪ੍ਰਭੂ ! ਭੈ ਭੰਜਨਾ—ਹੇ ਸਾਰੇ ਡਰ ਨਾਸ ਕਰਨ ਵਾਲੇ ! ਕਰਿ—ਕਰ ਕੇ । ਪਤਿਤ—ਵਿਕਾਰੀ । ਉਧਾਰਿ—ਬਚਾ ਲੈ । ਦੋਖ—ਐਬ, ਪਾਪ । ਕਤਹਿ—ਹੋਰ ਕਿੱਥੇ ? ਸਮਾਹਿ—ਸਮਾ ਸਕਦੇ ਹਨ, ਮੁਆਫ਼ ਹੋ ਸਕਦੇ ਹਨ । ਗਹਿ—ਫੜ ਲੈ (ਮੇਰੀ ਬਾਂਹ) । ਓਟ—ਆਸਰਾ । ਚਿਤਵੀ—(ਮੈਂ) ਸੋਚੀ ਹੈ । ਨਾਥ—ਹੇ ਨਾਥ ! ਦੇ ਹਾਥ—ਹੱਥ ਦੇ ਕੇ ।੪।

ਗੁਣ ਨਿਧੇ—ਹੇ ਗੁਣਾਂ ਦੇ ਖ਼ਜ਼ਾਨੇ ! ਗੋਪਾਲ—ਹੇ ਸ੍ਰਿਸ਼ਟੀ ਦੇ ਪਾਲਣਹਾਰ ! ਘਟ—ਸਰੀਰ । ਪ੍ਰਤਿਪਾਲ—ਹੇ ਪਾਲਣ ਵਾਲੇ ! ਮਨਿ—(ਮੇਰੇ) ਮਨ ਵਿਚ । ਪਿਆਸ—ਤਾਂਘ । ਪੂਰਨ ਆਸ—ਆਸ ਪੂਰੀ ਕਰ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਵਡ ਭਾਗਿ—ਵੱਡੀ ਕਿਸਮਤ ਨਾਲ । ਪਾਇ—(ਤੇਰਾ ਮਿਲਾਪ) ਹਾਸਲ ਕਰ ਸਕਦਾ ਹੈ ।੫।

**ਅਰਥ** :—ਹੇ ਨਾਨਕ ! (ਆਖ—) ਹੇ ਹਰੀ ! ਮੈਂ ਤੇਰੀ ਸਰਨ ਆਇਆ ਹਾਂ । ਮੇਰਾ ਸਰੀਰ ਲੋਭ ਵਿਚ ਮੋਹ ਵਿਚ ਬੱਝਾ ਪਿਆ ਹੈ, (ਤੇਰਾ) ਭਜਨ ਕਰਨ ਤੋਂ ਬਿਨਾ ਮਿੱਟੀ ਹੁੰਦਾ ਜਾ ਰਿਹਾ ਹੈ । (ਮੈਨੂੰ) ਜਮਦੂਤ ਬੜੇ ਡਰਾਉਣੇ (ਲੱਗ ਰਹੇ ਹਨ) । ਚਿੱਤ੍ਰ ਗੁਪਤ (ਮੇਰੇ) ਕਰਮਾਂ ਨੂੰ ਜਾਣਦੇ ਹਨ । ਦਿਨ ਅਤੇ ਰਾਤ (ਇਹ ਭੀ ਮੇਰੇ ਕਰਮਾਂ ਦੀ) ਗਵਾਹੀ ਦੇ ਕੇ (ਇਹੀ ਕਹਿ ਰਹੇ ਹਨ ਕਿ ਮੈਂ ਮੰਦ-ਕਰਮੀ ਹਾਂ) ।੩।

ਹੇ ਨਾਨਕ ! (ਆਖ—) ਹੇ ਸਾਰੇ ਡਰਾਂ ਦੇ ਨਾਸ ਕਰਨ ਵਾਲੇ ਪ੍ਰਭੂ ! ਮਿਹਰ ਕਰ ਕੇ (ਮੈਨੂੰ) ਵਿਕਾਰੀ ਨੂੰ (ਵਿਕਾਰਾਂ ਤੋਂ) ਬਚਾ ਲੈ । ਮੇਰੇ ਵਿਕਾਰ ਗਿਣੇ ਨਹੀਂ ਜਾ ਸਕਦੇ । ਹੇ ਹਰੀ ! ਤੈਥੋਂ ਬਿਨਾ ਹੋਰ ਕਿਸੇ ਦਰ ਤੇ ਭੀ ਇਹ ਬਖ਼ਸ਼ੇ ਨਹੀਂ ਜਾ ਸਕਦੇ । ਹੇ ਨਾਥ ! ਮੈਂ ਤੇਰਾ ਆਸਰਾ ਹੀ ਸੋਚਿਆ ਹੈ, (ਮੇਰੀ ਬਾਂਹ) ਫੜ ਲੈ, (ਆਪਣਾ) ਹੱਥ ਦੇ ਕੇ ਮੇਰੀ ਰੱਖਿਆ ਕਰ ।੪।

ਹੇ ਨਾਨਕ ! (ਆਖ—) ਹੇ ਹਰੀ ! ਹੇ ਗੁਣਾਂ ਦੇ ਖ਼ਜ਼ਾਨੇ ! ਹੇ ਧਰਤੀ ਦੇ ਰੱਖਿਅਕ ! ਹੇ ਸਭ ਸਰੀਰਾਂ ਦੇ ਪਾਲਣਹਾਰ ! ਹੇ ਗੋਬਿੰਦ ! (ਮੇਰੇ ਮਨ ਦੀ) ਆਸ ਪੂਰੀ ਕਰ, (ਮੇਰੇ) ਮਨ ਵਿਚ (ਤੇਰੀ) ਪ੍ਰੀਤ (ਬਣੀ ਰਹੇ, ਤੇਰੇ) ਦਰਸਨ ਦੀ ਤਾਂਘ (ਬਣੀ ਰਹੇ, ਤੇਰੇ ਦਰਸਨ ਤੋਂ ਬਿਨਾ ਮੈਥੋਂ) ਇਕ ਪਲ ਭਰ ਭੀ ਰਿਹਾ ਨਹੀਂ ਜਾ ਸਕਦਾ । ਵੱਡੀ ਕਿਸਮਤ ਨਾਲ ਹੀ ਕੋਈ (ਤੇਰਾ) ਮਿਲਾਪ ਪ੍ਰਾਪਤ ਕਰਦਾ ਹੈ ।੫।

**ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥ ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥ ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥੬॥ {ਪੰਨਾ ੮੩੮}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਮਨਿ—(ਮੇਰੇ) ਮਨ ਵਿਚ । ਮੀਨ—ਮੱਛੀ । ਸਿਉ—ਨਾਲ । ਹੇਤੁ—ਪਿਆਰ । ਅਲਿ—ਭੌਰਾ । ਕਮਲ—ਕੌਲ ਫੁੱਲ । ਭਿੰਨੁ—ਵੱਖਰਾ । ਭੇਤੁ—ਵਿੱਥ । ਪਿਆਸ—ਤਾਂਘ । ਭਿੰਨੁ ਭੇਤੁ—ਫ਼ਰਕ ।੬।

**ਅਰਥ** :—ਹੇ ਨਾਨਕ ! (ਆਖ—) ਹੇ ਪ੍ਰਭੂ ! ਤੈਥੋਂ ਬਿਨਾ (ਮੇਰਾ ਕੋਈ) ਹੋਰ (ਆਸਰਾ) ਨਹੀਂ ਹੈ । (ਮੇਰੇ) ਮਨ ਵਿਚ (ਤੇਰੇ ਚਰਨਾਂ ਦੀ) ਪ੍ਰੀਤ ਹੈ (ਜਿਵੇਂ) ਚਕੋਰ ਨੂੰ ਚੰਦ ਨਾਲ ਪਿਆਰ ਹੈ, ਜਿਵੇਂ ਮਛਲੀ ਦਾ ਪਾਣੀ ਨਾਲ ਪਿਆਰ ਹੈ, (ਜਿਵੇਂ) ਭੌਰ ਦਾ ਕੌਲ ਫੁੱਲ ਨਾਲੋਂ ਕੋਈ ਫ਼ਰਕ ਨਹੀਂ ਰਹਿ ਜਾਂਦਾ, ਜਿਵੇਂ ਚਕਵੀ ਨੂੰ ਸੂਰਜ (ਦੇ ਚੜ੍ਹਨ) ਦੀ ਉਡੀਕ ਲੱਗੀ ਰਹਿੰਦੀ ਹੈ, (ਇਸੇ ਤਰ੍ਹਾਂ, ਹੇ ਪ੍ਰਭੂ ! ਮੈਨੂੰ ਤੇਰੇ) ਚਰਨਾਂ ਦੀ ਤਾਂਘ ਹੈ ।੬।

**ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥ ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥ ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥ ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ**

**ਹਿਰਤ ਨਿਸੰਗ ॥ ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥ ਜਿਉ ਜੂਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥੮॥ {ਪੰਨਾ ੮੩੮}**

**ਪਦ ਅਰਥ** :—ਤਰੁਨਿ—ਜੁਆਨ ਇਸਤ੍ਰੀ । ਭਰਤ—ਭਰਤਾ, ਖਸਮ । ਪਰਾਨ—ਜਿੰਦ-ਜਨ, ਬਹੁਤ ਪਿਆਰਾ । ਲੋਭੀਐ—ਲੋਭੀ ਨੂੰ, ਲਾਲਚੀ ਮਨੁੱਖ ਨੂੰ । ਦਾਨੁ—ਦਿੱਤਾ ਜਾਣਾ, ਪ੍ਰਾਪਤੀ । ਜਲਹਿ—ਪਾਣੀ ਨਾਲ । ਸੰਜੋਗੁ—ਮਿਲਾਪ । ਖੁਧਿਆਰਥ—ਭੁੱਖੇ ਨੂੰ । ਭੋਗੁ—ਭੋਜਨ । ਪੂਤਹਿ—ਪੁੱਤਰ ਨਾਲ । ਹੇਤੁ—ਪਿਆਰ । ਨੇਤ—ਨਿੱਤ, ਸਦਾ ।੭।

ਦੀਪ—ਦੀਵਾ । ਪਤਨ—ਡਿੱਗਣਾ {ਪਤੱ—ਟੋ ਡਓਲਲ} । ਪਤੰਗ—ਭੰਬਟ । ਹਿਰਤ—ਚੁਰਾਂਦਾ ਹੈ । ਨਿਸੰਗ—ਝਾਕਾ ਲਾਹ ਕੇ । ਮੈਗਲ—ਹਾਥੀ । ਕਾਮੈ ਬੰਦੁ—ਕਾਮ-ਵਾਸ਼ਨਾ ਦਾ ਮੇਲ । ਬੰਧੁ—ਸਨਬੰਧ, ਮੇਲ । ਗ੍ਰਸਤ—ਗ੍ਰਸਦਾ ਹੈ, ਕਾਬੂ ਕਰੀ ਰੱਖਦਾ ਹੈ । ਧੰਧੁ—(ਵਿਸ਼ਿਆਂ ਦਾ) ਧੰਧਾ । ਬਿਖਈ—ਵਿਸ਼ਈ (ਮਨੁੱਖ) ਨੂੰ । ਬਿਸਨੁ—{ਥਯਸਨ} ਭੈੜੀ ਆਦਤ । ਲਾਇ—ਜੋੜ ਰੱਖ ।੮।

**ਅਰਥ** :—ਹੇ ਨਾਨਕ ! (ਆਖ—ਹੇ ਭਾਈ) ਜਿਵੇਂ ਜੁਆਨ ਇਸਤ੍ਰੀ ਨੂੰ (ਆਪਣਾ) ਖਸਮ ਬਹੁਤ ਪਿਆਰਾ ਹੁੰਦਾ ਹੈ, ਜਿਵੇਂ ਲਾਲਚੀ ਮਨੁੱਖ ਨੂੰ ਧਨ-ਪ੍ਰਾਪਤੀ (ਤੋਂ ਖ਼ੁਸ਼ੀ ਹੁੰਦੀ ਹੈ), ਜਿਵੇਂ ਦੁੱਧ ਦਾ ਪਾਣੀ ਨਾਲ ਮਿਲਾਪ ਹੋ ਜਾਂਦਾ ਹੈ, ਜਿਵੇਂ ਬਹੁਤ ਭੁੱਖੇ ਨੂੰ ਭੋਜਨ (ਤ੍ਰਿਪਤ ਕਰਦਾ ਹੈ), ਜਿਵੇਂ ਮਾਂ ਦਾ ਪੁੱਤਰ ਨਾਲ ਪਿਆਰ ਹੁੰਦਾ ਹੈ, ਤਿਵੇਂ ਸਦਾ ਪਰਮਾਤਮਾ ਨੂੰ (ਪਿਆਰ ਨਾਲ) ਸਿਮਰਿਆ ਕਰ ।੭।

ਹੇ ਨਾਨਕ ! (ਆਖ—ਹੇ ਭਾਈ !) ਜਿਵੇਂ (ਪ੍ਰੇਮ ਦੇ ਬੱਝੇ) ਭੰਬਟ ਦੀਵੇ ਉਤੇ ਡਿੱਗਦੇ ਹਨ, ਜਿਵੇਂ ਚੋਰ ਝਾਕਾ ਲਾਹ ਕੇ ਚੋਰੀ ਕਰਦਾ ਹੈ, ਜਿਵੇਂ ਹਾਥੀ ਦਾ ਕਾਮ-ਵਾਸਨਾ ਨਾਲ ਜੋੜ ਹੈ, ਜਿਵੇਂ (ਵਿਸ਼ਿਆਂ ਦਾ) ਧੰਧਾ ਵਿਸ਼ਈ ਮਨੁੱਖ ਨੂੰ ਗ੍ਰਸੀ ਰੱਖਦਾ ਹੈ, ਜਿਵੇਂ ਜੁਆਰੀਏ ਦੀ (ਜੂਆ ਖੇਡਣ ਦੀ) ਭੈੜੀ ਆਦਤ ਦੂਰ ਨਹੀਂ ਹੁੰਦੀ, ਤਿਵੇਂ (ਆਪਣੇ) ਇਸ ਮਨ ਨੂੰ (ਪ੍ਰਭੂ-ਚਰਨਾਂ ਵਿਚ ਪਿਆਰ ਨਾਲ) ਜੋੜੀ ਰੱਖੀਂ ।੮।

**ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥ ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥ ਰਸਨਾ ਬਖਾਨੈ ਨਾਮੁ ॥ ਨਾਨਕ ਦਰਸਨ ਦਾਨੁ ॥੯॥ ਗੁਨ ਗਾਇ ਸੁਨਿ ਲਿਖਿ ਦੇਇ ॥ ਸੋ ਸਰਬ ਫਲ ਹਰਿ ਲੇਇ ॥ ਕੁਲ ਸਮੂਹ ਕਰਤ ਉਧਾਰੁ ॥ ਸੰਸਾਰੁ ਉਤਰਸਿ ਪਾਰਿ ॥ ਹਰਿ ਚਰਨ ਬੋਹਿਥ ਤਾਹਿ ॥ ਮਿਲਿ ਸਾਧ ਸੰਗਿ ਜਸੁ ਗਾਹਿ ॥ ਹਰਿ ਪੈਜ ਰਖੈ ਮੁਰਾਰਿ ॥ ਹਰਿ ਨਾਨਕ ਸਰਨਿ ਦੁਆਰਿ ॥੧੦॥੨॥ {ਪੰਨਾ ੮੩੮}**

**ਪਦ ਅਰਥ** :—ਕੁਰੰਕ—ਹਰਨ । ਨਾਦੈ ਨੇਹੁ—ਨਾਦ ਦਾ ਪਿਆਰ । ਨਾਦ—ਖੱਲ ਨਾਲ ਮੜ੍ਹੇ ਹੋਏ ਘੜੇ ਦੀ ਆਵਾਜ਼ । ਚਾਤ੍ਰਿਕੁ—ਪਪੀਹਾ । ਮੇਹੁ—ਮੀਂਹ । ਸਤਸੰਗਿ—ਸਤ ਸੰਗ ਵਿਚ । ਰੰਗਿ—ਪਿਆਰ ਵਿਚ । ਬਖਾਨੈ—ਉਚਾਰਦਾ ਹੈ । ਦਰਸਨ ਦਾਨੁ—ਦਰਸਨ ਦੀ ਦਾਤਿ ।੯।

ਗਾਇ—ਗਾ ਕੇ । ਸੁਨਿ—ਸੁਣ ਕੇ । ਲਿਖਿ—ਲਿਖ ਕੇ । ਦੇਇ—ਦੇਂਦਾ ਹੈ । ਸਰਬ ਫਲ ਹਰਿ—ਸਾਰੇ ਫਲ ਦੇਣ ਵਾਲਾ ਹਰੀ । ਲੇਇ—(ਮਿਲਾਪ) ਹਾਸਲ ਕਰਦਾ ਹੈ । ਕੁਲ ਸਮੂਹ—ਸਾਰੀਆਂ ਕੁਲਾਂ ਦਾ । ਉਧਾਰੁ—ਪਾਰ-ਉਤਾਰਾ । ਉਤਰਸਿ—ਪਾਰ ਲੰਘ ਜਾਂਦਾ ਹੈ । ਬੋਹਿਥ—ਜਹਾਜ਼ । ਤਾਹਿ—ਉਹਨਾਂ ਵਾਸਤੇ । ਮਿਲਿ—ਮਿਲ ਕੇ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਜਸੁ—ਸਿਫ਼ਤਿ-ਸਾਲਾਹ । ਗਾਹਿ—ਗਾਂਦੇ ਹਨ {ਬਹੁ-ਵਚਨ} । ਪੈਜ—ਲਾਜ ਇੱਜ਼ਤ । ਦੁਆਰਿ—ਦਰ ਤੇ ।੧੦।

**ਅਰਥ** :—ਜਿਵੇਂ ਹਰਨ ਦਾ ਘੰਡੇਹੇੜੇ ਦੀ ਆਵਾਜ਼ ਨਾਲ ਪਿਆਰ ਹੁੰਦਾ ਹੈ, ਜਿਵੇਂ ਪਪੀਹਾ (ਹਰ ਵੇਲੇ) ਮੀਂਹ ਮੰਗਦਾ ਹੈ, ਤਿਵੇਂ, ਹੇ ਨਾਨਕ ! (ਪਰਮਾਤਮਾ ਦੇ) ਸੇਵਕ ਦਾ (ਸੁਖੀ) ਜੀਵ ਸਾਧ ਸੰਗਤਿ ਵਿਚ (ਹੀ ਹੁੰਦਾ) ਹੈ,

ਸੇਵਕ ਪਿਆਰ ਨਾਲ ਪਰਮਾਤਮਾ (ਦੇ ਨਾਮ) ਨੂੰ ਜਪਦਾ ਹੈ, (ਆਪਣੀ) ਜੀਭ ਨਾਲ (ਪਰਮਾਤਮਾ ਦਾ) ਨਾਮ ਉਚਾਰਦਾ ਰਹਿੰਦਾ ਹੈ ਅਤੇ (ਪਰਮਾਤਮਾ ਦੇ) ਦਰਸਨ ਦੀ ਦਾਤਿ (ਮੰਗਦਾ ਰਹਿੰਦਾ ਹੈ) ।੯।

ਜਿਹੜਾ ਮਨੁੱਖ (ਪਰਮਾਤਮਾ ਦੇ) ਗੁਣ ਗਾ ਕੇ, ਸੁਣ ਕੇ, ਲਿਖ ਕੇ (ਇਹ ਦਾਤਿ ਹੋਰਨਾਂ ਨੂੰ ਭੀ) ਦੇਂਦਾ ਹੈ, ਉਹ ਮਨੁੱਖ ਸਾਰੇ ਫਲ ਦੇਣ ਵਾਲੇ ਪ੍ਰਭੂ ਦਾ ਮਿਲਾਪ ਪ੍ਰਾਪਤ ਕਰ ਲੈਂਦਾ ਹੈ, ਉਹ ਮਨੁੱਖ (ਆਪਣੀਆਂ) ਸਾਰੀਆਂ ਕੁਲਾਂ ਦਾ (ਹੀ) ਪਾਰ-ਉਤਾਰਾ ਕਰਾ ਲੈਂਦਾ ਹੈ, ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।

ਹੇ ਨਾਨਕ ! ਜਿਹੜੇ ਮਨੁੱਖ ਗੁਰੂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ, (ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਲਈ) ਪਰਮਾਤਮਾ ਦੇ ਚਰਨ ਉਹਨਾਂ ਵਾਸਤੇ ਜਹਾਜ਼ (ਦਾ ਕੰਮ ਦੇਂਦੇ) ਹਨ । ਮੁਰਾਰੀ ਪ੍ਰਭੂ ਉਹਨਾਂ ਦੀ ਲਾਜ ਰੱਖਦਾ ਹੈ, ਉਹ ਹਰੀ ਦੀ ਸਰਨ ਪਏ ਰਹਿੰਦੇ ਹਨ, ਉਹ ਹਰੀ ਦੇ ਦਰ ਤੇ ਟਿਕੇ ਰਹਿੰਦੇ ਹਨ ।੧੦।੨।

**ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ**

**ੴ ਸਤਿਗੁਰ ਪ੍ਰਸਾਦਿ ॥ ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥ ਅਗਮ ਅਗੋਚਰੁ ਰੂਪੁ ਨ ਰੇਖਿਆ ॥ ਖੋਜਤ ਖੋਜਤ ਘਟਿ ਘਟਿ ਦੇਖਿਆ ॥ ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ॥ ਗੁਰ ਪਰਸਾਦਿ ਪਰਮ ਪਦੁ ਪਾਈ ॥੧॥ {ਪੰਨਾ ੮੩੮-੮੩੯}**

ਥਿਤੀ—ਥਿਤਾਂ (ਬਹੁ-ਵਚਨ 'ਥਿਤਿ' ਤੋਂ) । ਥਿਤਿ—{ਥਿਤਿ—ਅ ਲ਼ੁਨਓਰ ਦਓ} ਚੰਦ ਦੇ ਘਟਣ ਵਧਣ ਦੇ ਹਿਸਾਬ ਦਿਹਾੜੇ {ਨੋਟ :—ਪੂਰਨਮਾਸ਼ੀ ਨੂੰ ਚੰਦ ਵਾਲਾ ਮਹੀਨਾ ਪੂਰਾ ਹੋ ਜਾਂਦਾ ਹੈ । ਅਗਾਂਹ ਨਵਾਂ ਮਹੀਨਾ ਚੜ੍ਹਦਾ ਹੈ—ਵਦੀ ਏਕਮ ਦੂਜ ਤੀਜ ਆਦਿਕ} ।

ਜਤਿ—ਜੋੜੀ ਵਜਾਣ ਦੀ ਇਕ ਗਤ ।

**ਪਦ ਅਰਥ** :—ਏਕਮ—ਚੰਦ ਦੇ ਮਹੀਨੇ ਦੀ ਪਹਿਲੀ ਤਾਰੀਖ਼ । ਨਿਰਾਲਾ—{ਨਿਰੱ-ਆਲਯ} ਜਿਸ ਦਾ ਕੋਈ ਖ਼ਾਸ ਘਰ ਨਹੀਂ । ਜਾਲਾ—ਜਾਲ, ਬੰਧਨ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ । ਰੂਪੁ—ਸ਼ਕਲ । ਰੇਖਿਆ—ਨਿਸ਼ਾਨ । ਘਟਿ ਘਟਿ—ਹਰੇਕ ਸਰੀਰ ਵਿਚ । ਜੋ—ਜੇਹੜਾ (ਗੁਰੂ) । ਬਲਿ ਜਾਈ—ਮੈਂ ਕੁਰਬਾਨ ਜਾਂਦਾ ਹਾਂ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪਾਈ—ਮੈਂ ਪ੍ਰਾਪਤ ਕਰ ਸਕਦਾ ਹਾਂ । ਪਰਸਾਦਿ—ਕਿਰਪਾ ਨਾਲ । ਤਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ।੧।

**ਅਰਥ** :—ਪਰਮਾਤਮਾ ਇੱਕ ਹੈ (ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ) । ਉਸ ਦਾ ਕੋਈ ਖ਼ਾਸ ਘਰ ਨਹੀਂ, ਉਹ ਕਦੇ ਮਰਦਾ ਨਹੀਂ, ਉਹ ਜੂਨਾਂ ਵਿਚ ਨਹੀਂ ਆਉਂਦਾ, ਉਸ ਦੀ ਕੋਈ ਖ਼ਾਸ ਜਾਤਿ ਨਹੀਂ, ਉਸ ਨੂੰ (ਮਾਇਆ ਆਦਿਕ ਦਾ) ਕੋਈ ਬੰਧਨ ਨਹੀਂ (ਵਿਆਪਦਾ) । ਉਹ ਇੱਕ ਪਰਮਾਤਮਾ ਅਪਹੁੰਚ ਹੈ, (ਮਨੁੱਖ ਦੇ) ਗਿਆਨ-ਇੰਦ੍ਰਿਆਂ ਦੀ ਉਸ ਤਕ ਪਹੁੰਚ ਨਹੀਂ ਹੋ ਸਕਦੀ, (ਕਿਉਂਕਿ) ਉਸ ਦੀ ਕੋਈ ਖ਼ਾਸ ਸ਼ਕਲ ਨਹੀਂ, ਕੋਈ ਖ਼ਾਸ ਨਿਸ਼ਾਨ ਨਹੀਂ । ਪਰ ਭਾਲ ਕਰਦਿਆਂ ਕਰਦਿਆਂ ਉਸ ਨੂੰ ਹਰੇਕ ਸਰੀਰ ਵਿਚ ਵੇਖ ਸਕੀਦਾ ਹੈ ।

ਮੈਂ ਉਸ (ਗੁਰੂ) ਤੋਂ ਸਦਕੇ ਜਾਂਦਾ ਹਾਂ ਜਿਹੜਾ (ਹਰੇਕ ਸਰੀਰ ਵਿਚ ਪ੍ਰਭੂ ਨੂੰ) ਵੇਖ ਕੇ (ਹੋਰਨਾਂ ਨੂੰ ਭੀ) ਵਿਖਾ ਦੇਂਦਾ ਹੈ । ਗੁਰੂ ਦੀ ਕਿਰਪਾ ਨਾਲ (ਹੀ ਉਸ ਦਾ ਹਰੇਕ ਸਰੀਰ ਵਿਚ ਦਰਸਨ ਕਰਨ ਦੀ) ਉੱਚੀ ਤੋਂ ਉੱਚੀ ਪਦਵੀ ਮੈਂ ਪ੍ਰਾਪਤ ਕਰ ਸਕਦਾ ਹਾਂ ।੧।

**ਕਿਆ ਜਪੁ ਜਾਪਉ ਬਿਨੁ ਜਗਦੀਸੈ ॥ ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥੧॥ ਰਹਾਉ ॥ {ਪੰਨਾ ੮੩੯}**

**ਪਦ ਅਰਥ** :—ਕਿਆ ਜਪੁ—ਹੋਰ ਕੇਹੜਾ ਜਪ ? ਜਾਪਉ—ਜਾਪਉਂ, ਮੈਂ ਜਪਾਂ । ਜਗਦੀਸ—{ਜਗਤ-ਈਸ} ਜਗਤ ਦਾ ਮਾਲਕ । ਸਬਦਿ—ਸ਼ਬਦ ਦੀ ਰਾਹੀਂ, ਸ਼ਬਦ ਵਿਚ ਜੁੜਿਆਂ । ਮਹਲੁ—ਪਰਮਾਤਮਾ ਦਾ ਟਿਕਾਣਾ । ਦੀਸੈ—ਦਿੱਸ ਸਕਦਾ ਹੈ ।੧।ਰਹਾਉ।

**ਅਰਥ** :—ਗੁਰੂ ਦੇ ਸ਼ਬਦ ਵਿਚ ਜੁੜ ਕੇ (ਪਰਮਾਤਮਾ ਦਾ ਸਿਮਰਨ ਕੀਤਿਆਂ ਪਰਮਾਤਮਾ ਦਾ) ਦਰ-ਘਰ ਦਿੱਸ ਸਕਦਾ ਹੈ (ਪਰਮਾਤਮਾ ਦੇ ਚਰਨਾਂ ਵਿਚ ਟਿਕ ਸਕੀਦਾ ਹੈ, ਇਸ ਵਾਸਤੇ) ਜਗਤ ਦੇ ਮਾਲਕ ਪਰਮਾਤਮਾ ਦੇ ਸਿਮਰਨ ਤੋਂ ਬਿਨਾ ਮੈਂ ਹੋਰ ਕੋਈ ਭੀ ਜਾਪ ਨਹੀਂ ਜਪਦਾ ।੧।ਰਹਾਉ।

**ਦੂਜੈ ਭਾਇ ਲਗੇ ਪਛੁਤਾਣੇ ॥ ਜਮ ਦਰਿ ਬਾਧੇ ਆਵਣ ਜਾਣੇ ॥ ਕਿਆ ਲੈ ਆਵਹਿ ਕਿਆ ਲੇ ਜਾਹਿ ॥ ਸਿਰਿ ਜਮਕਾਲੁ ਸਿ ਚੋਟਾ ਖਾਹਿ ॥ ਬਿਨੁ ਗੁਰ ਸਬਦ ਨ ਛੂਟਸਿ ਕੋਇ ॥ ਪਾਖੰਡਿ ਕੀਨ੍ਹੈ ਮੁਕਤਿ ਨ ਹੋਇ ॥੨॥ {ਪੰਨਾ ੮੩੯}**

**ਪਦ ਅਰਥ** :—ਭਾਇ—ਪ੍ਰੇਮ ਵਿਚ । ਭਾਉ—ਪ੍ਰੇਮ । ਦੂਜੈ ਭਾਇ—(ਪ੍ਰਭੂ ਨੂੰ ਭੁਲਾ ਕੇ) ਕਿਸੇ ਹੋਰ ਪ੍ਰੇਮ ਵਿਚ । ਜਮ ਦਰਿ—ਜਮ ਦੇ ਦਰ ਤੇ । ਬਾਧੇ—ਬੱਝੇ ਹੋਏ । ਆਵਣ ਜਾਣੇ—ਜਨਮ ਮਰਨ ਦੇ ਗੇੜ । ਕਿਆ ਲੈ—ਕੀਹ ਲੈ ਕੇ ? ਖ਼ਾਲੀ-ਹੱਥ । ਜਾਹਿ—ਚਲੇ ਜਾਂਦੇ ਹਨ । ਸਿਰਿ—ਸਿਰ ਉਤੇ । ਜਮਕਾਲੁ—ਮੌਤ, ਜਮਰਾਜ, ਮੌਤ ਦਾ ਡਰ, ਆਤਮਕ ਮੌਤ । ਸਿ—ਅਜਿਹੇ ਬੰਦੇ । ਖਾਹਿ—ਖਾਂਦੇ ਹਨ । ਨ ਛੂਟਸਿ—ਖ਼ਲਾਸੀ ਪ੍ਰਾਪਤ ਨਹੀਂ ਕਰੇਗਾ । ਕੋਇ—ਕੋਈ ਜੀਵ । ਪਾਖੰਡਿ—ਪਖੰਡ ਦੀ ਰਾਹੀਂ । ਪਾਖੰਡਿ ਕੀਨ੍ਹੈ—ਕੀਤੇ ਹੋਏ ਪਖੰਡ ਦੀ ਰਾਹੀਂ, ਪਖੰਡ ਕੀਤਿਆਂ । ਮੁਕਤਿ—(ਆਤਮਕ ਮੌਤ ਤੋਂ) ਖ਼ਲਾਸੀ ।੨।

**ਅਰਥ** :—ਜਿਹੜੇ ਜੀਵ (ਪਰਮਾਤਮਾ ਨੂੰ ਵਿਸਾਰ ਕੇ) ਕਿਸੇ ਹੋਰ ਮੋਹ ਵਿਚ ਫਸੇ ਰਹਿੰਦੇ ਹਨ ਉਹ (ਆਖ਼ਰ) ਪਛੁਤਾਂਦੇ ਹਨ । ਉਹ ਜਮਰਾਜ ਦੇ ਦਰ ਤੇ ਬੱਝੇ ਰਹਿੰਦੇ ਹਨ, ਉਹਨਾਂ ਦਾ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ । ਜਗਤ ਵਿਚ ਖ਼ਾਲੀ-ਹੱਥ ਆਉਂਦੇ ਹਨ, ਇਥੋਂ ਖ਼ਾਲੀ-ਹੱਥ ਹੀ ਜਾਂਦੇ ਹਨ (ਭਾਵ, ਸਿਮਰਨ ਸੇਵਾ ਆਦਿਕ ਦੀ ਆਤਮਕ ਰਾਸਿ-ਪੂੰਜੀ ਤਾਂ ਇਕੱਠੀ ਨਾਹ ਕੀਤੀ, ਤੇ ਹੋਰ ਜੋੜਿਆ ਕਮਾਇਆ ਧਨ-ਪਦਾਰਥ ਜਗਤ ਵਿਚ ਹੀ ਰਹਿ ਗਿਆ) । ਉਹਨਾਂ ਦੇ ਸਿਰ ਉਤੇ ਆਤਮਕ ਮੌਤ (ਹਰ ਵੇਲੇ ਖੜੀ ਰਹਿੰਦੀ ਹੈ) ਤੇ ਉਹ (ਨਿੱਤ ਇਸ ਆਤਮਕ ਮੌਤ ਦੀਆਂ) ਸੱਟਾਂ ਸਹਾਰਦੇ ਰਹਿੰਦੇ ਹਨ ।

ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਮਨੁੱਖ ਆਤਮਕ ਮੌਤ ਤੋਂ ਬਚ ਨਹੀਂ ਸਕਦਾ । ਪਖੰਡ ਕੀਤਿਆਂ (ਬਾਹਰੋਂ ਧਾਰਮਿਕ ਭੇਖ ਬਣਾਇਆਂ) ਵਿਕਾਰਾਂ ਤੋਂ ਖ਼ਲਾਸੀ ਨਹੀਂ ਮਿਲ ਸਕਦੀ ।੨।

**ਆਪੇ ਸਚੁ ਕੀਆ ਕਰ ਜੋੜਿ ॥ ਅੰਡਜ ਫੋੜਿ ਜੋੜਿ ਵਿਛੋੜਿ ॥ ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥ ਰਾਤਿ ਦਿਨੰਤੁ ਕੀਏ ਭਉ ਭਾਉ ॥ ਜਿਨਿ ਕੀਏ ਕਰਿ ਵੇਖਣਹਾਰਾ ॥ ਅਵਰੁ ਨ ਦੂਜਾ ਸਿਰਜਣਹਾਰਾ ॥੩॥ {ਪੰਨਾ ੮੩੯}**

**ਪਦ ਅਰਥ** :—ਆਪੇ—(ਪਰਮਾਤਮਾ) ਆਪ ਹੀ । ਸਚੁ—ਸਦਾ ਕਾਇਮ ਰਹਿਣ ਵਾਲਾ । ਕੀਆ—(ਇਹ ਬ੍ਰਹਮੰਡ ਸਦਾ-ਥਿਰ ਪ੍ਰਭੂ ਨੇ ਆਪ ਹੀ) ਬਣਾਇਆ ਹੈ । ਕਰ—ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਕਰ ਜੋੜਿ—ਹੱਥ ਜੋੜ ਕੇ, ਹੱਥ ਹਿਲਾ ਕੇ, ਉੱਦਮ ਕਰ ਕੇ, ਹੁਕਮ ਕਰ ਕੇ । ਅੰਡਜ—ਬ੍ਰਹਮਾਂਡ । ਫੋੜਿ—ਤੋੜ

ਕੇ, ਨਾਸ ਕਰ ਕੇ । ਜੋੜਿ—ਜੋੜ ਕੇ, (ਫਿਰ) ਪੈਦਾ ਕਰ ਕੇ । ਵਿਛੋੜਿ—ਵਿਛੋੜ ਕੇ, ਤੋੜ ਕੇ, ਨਾਸ ਕਰ ਕੇ । ਕੀਏ—ਬਣਾਏ ਹਨ । ਬੈਸਣ ਕਉ—ਬੈਠਣ ਲਈ, (ਜੀਵਾਂ ਦੇ) ਵੱਸਣ ਲਈ । ਦਿਨੰਤੁ—ਦਿਨ । ਭਉ—ਡਰ । ਭਾਉ—ਪਿਆਰ । ਜਿਨਿ—ਜਿਸ (ਪਰਮਾਤਮਾ) ਨੇ । ਕਰਿ—(ਪੈਦਾ) ਕਰ ਕੇ । ਅਵਰੁ—(ਕੋਈ) ਹੋਰ ।੩।

**ਅਰਥ** :—ਹੇ ਭਾਈ ! (ਪਰਮਾਤਮਾ) ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ, (ਇਹ ਬ੍ਰਹਮਾਂਡ ਉਸ ਸਦਾ-ਥਿਰ ਪ੍ਰਭੂ ਨੇ) ਹੁਕਮ ਕਰ ਕੇ (ਆਪ ਹੀ) ਪੈਦਾ ਕੀਤਾ ਹੈ । ਇਸ ਬ੍ਰਹਮਾਂਡ ਨੂੰ ਨਾਸ ਕਰ ਕੇ, (ਫਿਰ) ਪੈਦਾ ਕਰ ਕੇ, (ਫਿਰ) ਨਾਸ ਕਰ ਕੇ (ਫਿਰ ਆਪ ਹੀ ਪੈਦਾ ਕਰ ਦੇਂਦਾ ਹੈ) ।

ਹੇ ਭਾਈ ! (ਇਹ) ਧਰਤੀ (ਅਤੇ) ਆਕਾਸ਼ (ਪਰਮਾਤਮਾ ਨੇ ਜੀਵਾਂ ਦੇ) ਵੱਸਣ ਵਾਸਤੇ ਥਾਂ ਬਣਾਈ ਹੈ । (ਪਰਮਾਤਮਾ ਨੇ ਆਪ ਹੀ) ਦਿਨ ਅਤੇ ਰਾਤ ਬਣਾਏ ਹਨ, (ਜੀਵਾਂ ਦੇ ਅੰਦਰ) ਡਰ ਅਤੇ ਪਿਆਰ (ਭੀ ਪਰਮਾਤਮਾ ਨੇ ਆਪ ਹੀ ਪੈਦਾ ਕੀਤੇ ਹਨ) ।

ਹੇ ਭਾਈ ! ਜਿਸ (ਪਰਮਾਤਮਾ) ਨੇ (ਸਾਰੇ ਜੀਵ) ਪੈਦਾ ਕੀਤੇ ਹਨ, (ਇਹਨਾਂ ਨੂੰ) ਪੈਦਾ ਕਰ ਕੇ (ਆਪ ਹੀ ਇਹਨਾਂ ਦੀ) ਸੰਭਾਲ ਕਰਨ ਵਾਲਾ ਹੈ । ਹੇ ਭਾਈ ! (ਪਰਮਾਤਮਾ ਤੋਂ ਬਿਨਾ) ਕੋਈ ਹੋਰ ਦੂਜਾ (ਇਸ ਬ੍ਰਹਮਾਂਡ ਨੂੰ) ਪੈਦਾ ਕਰਨ ਵਾਲਾ ਨਹੀਂ ਹੈ ।੩।

**ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥ ਦੇਵੀ ਦੇਵ ਉਪਾਏ ਵੇਸਾ ॥ ਜੋਤੀ ਜਾਤੀ ਗਣਤ ਨ ਆਵੈ ॥ ਜਿਨਿ ਸਾਜੀ ਸੋ ਕੀਮਤਿ ਪਾਵੈ ॥ ਕੀਮਤਿ ਪਾਇ ਰਹਿਆ ਭਰਪੂਰਿ ॥ ਕਿਸੁ ਨੇੜੈ ਕਿਸੁ ਆਖਾ ਦੂਰਿ ॥੪॥ {ਪੰਨਾ ੮੩੯}**

**ਪਦ ਅਰਥ** :—ਤ੍ਰਿਤੀਆ—ਪੂਰਨਮਾਸ਼ੀ ਤੋਂ ਪਿਛੋਂ ਤੀਜਾ ਦਿਨ । ਮਹੇਸਾ—ਸ਼ਿਵ । ਉਪਾਏ—ਪੈਦਾ ਕੀਤੇ । ਵੇਸਾ—ਵੇਸ, ਸਰੂਪ । ਜੋਤਿ—ਪ੍ਰਕਾਸ਼, ਚਾਨਣ । ਜਾਤੀ—ਜਾਤਿ, ਹਸਤੀ । ਜਿਨਿ—ਜਿਸ (ਕਰਤਾਰ) ਨੇ । ਸੋ—ਉਹ ਪਰਮਾਤਮਾ । ਕੀਮਤਿ—ਕਦਰ, ਮੁੱਲ । ਆਖਾ—ਆਖਾਂ, ਮੈਂ ਆਖਾਂ ।੪।

**ਅਰਥ** :—ਪਰਮਾਤਮਾ ਨੇ ਹੀ ਬ੍ਰਹਮਾ ਵਿਸ਼ਨੂ ਤੇ ਸ਼ਿਵ ਪੈਦਾ ਕੀਤੇ, ਪਰਮਾਤਮਾ ਨੇ ਹੀ ਦੇਵੀਆਂ ਦੇਵਤੇ ਆਦਿਕ ਅਨੇਕਾਂ ਹਸਤੀਆਂ ਪੈਦਾ ਕੀਤੀਆਂ । ਦੁਨੀਆ ਨੂੰ ਚਾਨਣ ਦੇਣ ਵਾਲੀਆਂ ਇਤਨੀਆਂ ਹਸਤੀਆਂ ਉਸ ਨੇ ਪੈਦਾ ਕੀਤੀਆਂ ਹਨ ਕਿ ਉਹਨਾਂ ਦੀ ਗਿਣਤੀ ਨਹੀਂ ਹੋ ਸਕਦੀ ।

ਜਿਸ ਪਰਮਾਤਮਾ ਨੇ (ਇਹ ਸਾਰੀ ਸ੍ਰਿਸ਼ਟੀ) ਪੈਦਾ ਕੀਤੀ ਹੈ ਉਹ (ਹੀ) ਇਸ ਦੀ ਕਦਰ ਜਾਣਦਾ ਹੈ (ਭਾਵ, ਇਸ ਨਾਲ ਪਿਆਰ ਕਰਦਾ ਹੈ, ਤੇ) ਇਸ ਵਿਚ ਹਰ ਥਾਂ ਮੌਜੂਦ (ਇਸ ਦੀ ਸੰਭਾਲ ਕਰਦਾ) ਹੈ । ਮੈਂ ਕੀਹ ਦੱਸਾਂ ਕਿ ਕਿਸ ਤੋਂ ਉਹ ਪਰਮਾਤਮਾ ਨੇੜੇ ਹੈ ਤੇ ਕਿਸ ਤੋਂ ਦੂਰ ਹੈ ? (ਭਾਵ, ਪਰਮਾਤਮਾ ਨਾਹ ਕਿਸੇ ਤੋਂ ਨੇੜੇ ਤੇ ਨਾਹ ਕਿਸੇ ਤੋਂ ਦੂਰ ਹੈ, ਹਰੇਕ ਵਿਚ ਇਕ-ਸਮਾਨ ਵਿਆਪਕ ਹੈ) ।੪।

**ਚਉਥਿ ਉਪਾਏ ਚਾਰੇ ਬੇਦਾ ॥ ਖਾਣੀ ਚਾਰੇ ਬਾਣੀ ਭੇਦਾ ॥ ਅਸਟ ਦਸਾ ਖਟੁ ਤੀਨਿ ਉਪਾਏ ॥ ਸੋ ਬੂਝੈ ਜਿਸੁ ਆਪਿ ਬੁਝਾਏ ॥ ਤੀਨਿ ਸਮਾਵੈ ਚਉਥੈ ਵਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੫॥ {ਪੰਨਾ ੮੩੯}**

**ਪਦ ਅਰਥ** :—ਚਉਥਿ—ਪੂਰਨਮਾਸ਼ੀ ਤੋਂ ਪਿਛੋਂ ਚੌਥੇ ਦਿਨ । ਚਾਰੇ ਬੇਦ—ਰਿਗ, ਜਜੁਰ, ਸਾਮ, ਅਥਰਬਨ । ਖਾਣੀ ਚਾਰੇ—ਜਗਤ-ਉਤਪੱਤੀ ਦੀਆਂ ਚਾਰ ਖਾਣਾਂ (ਅੰਡਜ, ਜੇਰਜ, ਉਤਭੁਜ, ਸੇਤਜ) । ਬਾਣੀ ਭੇਦਾ—ਵਖ ਵਖ ਬੋਲੀਆਂ । ਅਸਟ—ਅੱਠ । ਅਸਟ ਦਸਾ—(ਅੱਠ ਤੇ ਦਸ) ਅਠਾਰਾਂ ਪੁਰਾਣ । ਖਟੁ—ਛੇ (ਸ਼ਾਸਤ੍ਰ) {ਸਾਂਖ, ਜੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ} । ਤੀਨਿ—(ਮਾਇਆ ਦੇ) ਤਿੰਨ ਗੁਣ (ਰਜੋ, ਸਤੋ,

ਤਮੋ) । ਸਮਾਵੈ—ਮੁਕਾ ਲਏ । ਚਉਥੈ—ਚੌਥੇ (ਪਦ) ਵਿਚ, ਆਤਮਕ ਅਡੋਲਤਾ ਵਿਚ । ਤਾ ਕੇ—ਉਸ (ਗੁਰਮੁਖ) ਦੇ ।੫।

**ਅਰਥ** :—ਪਰਮਾਤਮਾ ਨੇ ਆਪ ਹੀ ਚਾਰ ਵੇਦ ਪੈਦਾ ਕੀਤੇ ਹਨ, ਆਪ ਹੀ (ਜਗਤ-ਉਤਪੱਤੀ ਦੀਆਂ) ਚਾਰ ਖਾਣਾਂ ਪੈਦਾ ਕੀਤੀਆਂ ਹਨ ਤੇ ਆਪ ਹੀ ਜੀਵਾਂ ਦੀਆਂ ਵਖ ਵਖ ਬੋਲੀਆਂ ਬਣਾ ਦਿੱਤੀਆਂ ਹਨ । ਅਕਾਲ ਪੁਰਖ ਨੇ ਆਪ ਹੀ ਅਠਾਰਾਂ ਪੁਰਾਣ ਛੇ ਸ਼ਾਸਤ੍ਰ ਤੇ (ਮਾਇਆ ਦੇ) ਤਿੰਨ (ਗੁਣ) ਪੈਦਾ ਕੀਤੇ ਹਨ । ਇਸ ਭੇਤ ਨੂੰ ਉਹ ਮਨੁੱਖ ਸਮਝਦਾ ਹੈ ਜਿਸ ਨੂੰ ਪਰਮਾਤਮਾ ਆਪ ਸੂਝ ਬਖ਼ਸ਼ੇ ।

ਨਾਨਕ ਬੇਨਤੀ ਕਰਦਾ ਹੈ—ਮੈਂ ਉਸ ਮਨੁੱਖ ਦਾ ਦਾਸ ਹਾਂ ਜੋ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਮੁਕਾ ਕੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੫।

**ਪੰਚਮੀ ਪੰਚ ਭੂਤ ਬੇਤਾਲਾ ॥ ਆਪਿ ਅਗੋਚਰੁ ਪੁਰਖੁ ਨਿਰਾਲਾ ॥ ਇਕਿ ਭ੍ਰਮਿ ਭੂਖੇ ਮੋਹ ਪਿਆਸੇ ॥ ਇਕਿ ਰਸੁ ਚਾਖਿ ਸਬਦਿ ਤ੍ਰਿਪਤਾਸੇ ॥ ਇਕਿ ਰੰਗਿ ਰਾਤੇ ਇਕਿ ਮਰਿ ਧੂਰਿ ॥ ਇਕਿ ਦਰਿ ਘਰਿ ਸਾਚੈ ਦੇਖਿ ਹਦੂਰਿ ॥੬॥ {ਪੰਨਾ ੮੩੯}**

**ਪਦ ਅਰਥ** :—ਪੰਚ ਭੂਤ—ਪੰਜ ਤੱਤਾਂ ਵਿਚ ਹੀ ਪ੍ਰਵਿਰਤ ਜੀਵ । ਬੇਤਾਲਾ—ਜੀਵਨ-ਜਾਚ ਤੋਂ, ਤਾਲ ਤੋਂ ਖੁੰਝੇ ਹੋਏ ਜੀਵ, ਭੂਤਨੇ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚਣਾ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾਹ ਹੋ ਸਕੇ । ਨਿਰਾਲਾ—{ਨਿਰ-ਆਲਯ} ਜਿਸ ਦਾ ਕੋਈ ਖ਼ਾਸ ਘਰ ਨਹੀਂ, ਜੋ ਕਿਸੇ ਖ਼ਾਸ ਇੱਕ ਸਰੀਰ-ਘਰ ਵਿਚ ਹੀ ਨਹੀਂ, ਨਿਰਲੇਪ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ, ਅਨੇਕਾਂ ਜੀਵ । ਭ੍ਰਮਿ—ਭਟਕਣਾ ਵਿਚ ਪੈ ਕੇ । ਭੂਖੇ—ਮਾਇਆ ਦੀ ਭੁੱਖ ਦੇ ਅਧੀਨ, ਤ੍ਰਿਸ਼ਨਾ-ਮਾਰੇ । ਰਸੁ—ਨਾਮ-ਰਸ । ਤ੍ਰਿਪਤਾਸੇ—ਮਾਇਆ ਵਲੋਂ ਰੱਜੇ ਹੋਏ । ਰਾਤੇ—ਰੱਤੇ ਹੋਏ, ਰੰਗੇ ਹੋਏ । ਮਰਿ—(ਆਤਮਕ ਮੌਤੇ) ਮਰ ਕੇ, ਆਤਮਕ ਜੀਵਨ ਗਵਾ ਕੇ । ਧੂਰਿ—ਮਿੱਟੀ । ਦਰਿ—ਪ੍ਰਭੂ ਦੇ ਦਰ ਤੇ । ਘਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਘਰ ਵਿਚ । ਦੇਖਿ—ਵੇਖ ਕੇ ।੬।

**ਅਰਥ** :—ਸਰਬ-ਵਿਆਪਕ (-ਪੁਰਖ) ਪਰਮਾਤਮਾ ਆਪ ਤਾਂ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ ਤੇ ਨਿਰਲੇਪ ਹੈ, ਪਰ ਉਸ ਦੇ ਪੈਦਾ ਕੀਤੇ ਹੋਏ ਜਿਹੜੇ ਜੀਵ ਪੰਜ ਤੱਤਾਂ ਵਿਚ ਹੀ ਪਰਵਿਰਤ ਹਨ ਉਹ ਜੀਵਨ-ਜਾਚ ਤੋਂ ਖੁੰਝੇ ਹੋਏ ਹਨ । (ਅਜਿਹੇ) ਅਨੇਕਾਂ ਜੀਵ ਭਟਕਣਾ ਦੇ ਕਾਰਨ ਤ੍ਰਿਸ਼ਨਾ-ਅਧੀਨ ਹਨ, ਮਾਇਆ ਦੇ ਮੋਹ ਵਿਚ ਫਸੇ ਹੋਏ ਹਨ । ਪਰ ਕਈ ਐਸੇ (ਭਾਗਾਂ ਵਾਲੇ) ਹਨ ਜੋ (ਪਰਮਾਤਮਾ ਦੇ ਨਾਮ ਦਾ) ਸੁਆਦ ਚੱਖ ਕੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਮਾਇਆ ਵਲੋਂ ਰੱਜੇ ਹੋਏ ਹਨ, ਤੇ ਪਰਮਾਤਮਾ ਦੇ ਨਾਮ ਦੇ ਰੰਗ ਵਿਚ ਰੰਗੇ ਹੋਏ ਹਨ । ਪਰ ਇਕ ਐਸੇ ਹਨ ਜੋ ਆਤਮਕ ਮੌਤ ਸਹੇੜ ਕੇ ਮਿੱਟੀ ਹੋਏ ਪਏ ਹਨ (ਜੀਵਨ ਉੱਕਾ ਹੀ ਗਵਾ ਚੁਕੇ ਹਨ) । ਇਕ ਐਸੇ ਹਨ ਜੋ ਪ੍ਰਭੂ ਨੂੰ ਆਪਣੇ ਅੰਗ-ਸੰਗ ਵੇਖ ਕੇ ਉਸ ਸਦਾ-ਥਿਰ ਪ੍ਰਭੂ ਦੇ ਦਰ ਤੇ ਟਿਕੇ ਰਹਿੰਦੇ ਹਨ ਉਸ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ ।੬।

**ਝੂਠੇ ਕਉ ਨਾਹੀ ਪਤਿ ਨਾਉ ॥ ਕਬਹੁ ਨ ਸੂਚਾ ਕਾਲਾ ਕਾਉ ॥ ਪਿੰਜਰਿ ਪੰਖੀ ਬੰਧਿਆ ਕੋਇ ॥ ਛੇਰੀਂ ਭਰਮੈ ਮੁਕਤਿ ਨ ਹੋਇ ॥ ਤਉ ਛੂਟੈ ਜਾ ਖਸਮੁ ਛਡਾਏ ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥੭॥ {ਪੰਨਾ ੮੩੯}**

**ਪਦ ਅਰਥ** :—ਝੂਠਾ—ਕੂੜ ਦਾ ਵਪਾਰੀ ਜੀਵ । ਪਤਿ—ਇੱਜ਼ਤ । ਨਾਉ—ਨਾਮਣਾ, ਇੱਜ਼ਤ । ਸੂਚਾ—ਪਵਿਤ੍ਰ । ਪਿੰਜਰਿ—ਪਿੰਜਰੇ ਵਿਚ । ਬੰਧਿਆ—ਕੈਦ ਕੀਤਾ ਹੋਇਆ । ਛੇਰੀਂ—ਪਿੰਜਰੇ ਦੀਆਂ ਵਿਰਲਾਂ ਵਿਚ

। ਭਰਮੈ—ਭਟਕਦਾ ਹੈ । ਮੁਕਤਿ—ਪਿੰਜਰੇ ਵਿਚੋਂ ਖ਼ਲਾਸੀ । ਤਉ—ਤਦੋਂ ਹੀ । ਖਸਮੁ—ਮਾਲਕ । ਦ੍ਰਿੜਾਏ—ਹਿਰਦੇ ਵਿਚ ਪੱਕੀ ਕਰ ਦੇਂਦਾ ਹੈ ।੭।

**ਅਰਥ** :—ਜਿਹੜਾ ਮਨੁੱਖ ਦੁਨੀਆ ਦੇ ਪਦਾਰਥਾਂ ਦਾ ਹੀ ਪ੍ਰੇਮੀ ਬਣਿਆ ਰਹਿੰਦਾ ਹੈ, ਉਸ ਨੂੰ (ਲੋਕ ਪਰਲੋਕ ਵਿਚ ਕਿਤੇ ਭੀ) ਇੱਜ਼ਤ-ਆਦਰ ਨਸੀਬ ਨਹੀਂ ਹੁੰਦਾ । ਜਿਸ ਮਨੁੱਖ ਦਾ ਮਨ ਵਿਕਾਰਾਂ ਨਾਲ ਕਾਂ ਵਾਂਗ ਕਾਲਾ ਹੋ ਜਾਏ ਉਹ (ਮਾਇਆ ਵਿਚ ਫਸਿਆ ਰਹਿ ਕੇ) ਕਦੇ ਭੀ ਪਵਿੱਤ੍ਰ ਨਹੀਂ ਹੋ ਸਕਦਾ ।

ਕੋਈ ਪੰਛੀ ਪਿੰਜਰੇ ਵਿਚ ਕੈਦ ਹੋ ਜਾਏ, ਉਹ ਪਿੰਜਰੇ ਦੀਆਂ ਵਿਰਲਾਂ ਵਿਚ (ਬੇਸ਼ੱਕ) ਪਿਆ ਭਟਕੇ, (ਇਸ ਤਰ੍ਹਾਂ ਪਿੰਜਰੇ ਦੀ) ਕੈਦ ਵਿਚੋਂ ਨਿਕਲ ਨਹੀਂ ਸਕਦਾ, ਤਦੋਂ ਹੀ ਪਿੰਜਰੇ ਵਿਚੋਂ ਆਜ਼ਾਦ ਹੋਵੇਗਾ ਜੇ ਉਸ ਦਾ ਮਾਲਕ ਉਸ ਨੂੰ ਆਜ਼ਾਦੀ ਦੇਵੇ (ਤਿਵੇਂ ਹੀ ਮਾਇਆ ਦੇ ਮੋਹ ਵਿਚ ਕੈਦ ਹੋਏ ਜੀਵ ਨੂੰ ਮਾਲਕ-ਪ੍ਰਭੂ ਆਪ ਹੀ ਖ਼ਲਾਸੀ ਦੇਂਦਾ ਹੈ) । ਪ੍ਰਭੂ ਉਸ ਨੂੰ ਗੁਰੂ ਦੀ ਮਤਿ ਵਿਚ ਜੋੜਦਾ ਹੈ, ਆਪਣੀ ਭਗਤੀ ਉਸ ਦੇ ਹਿਰਦੇ ਵਿਚ ਪੱਕੀ ਕਰ ਦੇਂਦਾ ਹੈ ।੭।

**ਖਸਟੀ ਖਟੁ ਦਰਸਨ ਪ੍ਰਭ ਸਾਜੇ ॥ ਅਨਹਦ ਸਬਦੁ ਨਿਰਾਲਾ ਵਾਜੇ ॥ ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ ॥ ਸਬਦੇ ਭੇਦੇ ਤਉ ਪਤਿ ਪਾਵੈ ॥ ਕਰਿ ਕਰਿ ਵੇਸ ਖਪਹਿ ਜਲਿ ਜਾਵਹਿ ॥ ਸਾਚੈ ਸਾਚੇ ਸਾਚਿ ਸਮਾਵਹਿ ॥੮॥ {ਪੰਨਾ ੮੩੯}**

**ਪਦ ਅਰਥ** :—ਖਸਟੀ—ਖਸਟਮੀ, ਛੇਵੀਂ ਥਿਤ । ਖਟੁ ਦਰਸਨ—ਛੇ ਭੇਖ (ਜੋਗੀ, ਸੰਨਿਆਸੀ, ਜੰਗਮ, ਬੋਧੀ, ਸਰੇਵੜੇ, ਬੈਰਾਗੀ) । ਪ੍ਰਭ—ਪ੍ਰਭੂ ਦੀ ਖ਼ਾਤਰ, ਪ੍ਰਭੂ ਨੂੰ ਮਿਲਣ ਵਾਸਤੇ । ਅਨਹਦ—ਇਕ-ਰਸ, ਬਿਨਾ ਵਜਾਏ ਵੱਜਣ ਵਾਲਾ । ਸਬਦੁ—ਸਿਫ਼ਤਿ-ਸਾਲਾਹ ਦੀ ਧੁਨਿ । ਨਿਰਾਲਾ—ਵੱਖਰਾ ਹੀ, (ਭੇਖਾਂ ਦੇ ਅਡੰਬਰ ਤੋਂ) ਵੱਖਰਾ ਹੀ । ਪ੍ਰਭ ਭਾਵੈ—ਪ੍ਰਭੂ ਨੂੰ ਪਸੰਦ ਆ ਜਾਏ । ਮਹਲਿ—ਆਪਣੀ ਹਜ਼ੂਰੀ ਵਿਚ । ਸਬਦੇ—ਸਬਦਿ, ਸਿਫ਼ਤਿ-ਸਾਲਾਹ ਦੀ ਬਾਣੀ ਨਾਲ । ਭੇਦੇ—ਵਿੰਨ੍ਹ ਲਏ, ਮੋਹਿਤ ਕਰ ਲਏ । ਤਉ—ਤਦੋਂ । ਪਤਿ—ਇੱਜ਼ਤ । ਵੇਸ—ਧਾਰਮਿਕ ਪਹਿਰਾਵੇ । ਜਲਿ ਜਾਵਹਿ—ਸੜ ਜਾਂਦੇ ਹਨ । ਸਾਚੈ—ਸਦਾ-ਥਿਰ ਪ੍ਰਭੂ ਵਿਚ । ਸਾਚੇ—ਸਦਾ-ਥਿਰ ਪ੍ਰਭੂ ਦਾ ਰੂਪ ਹੋ ਕੇ । ਸਾਚਿ—ਸਦਾ-ਥਿਰ ਪ੍ਰਭੂ ਦੇ ਨਾਮ ਸਿਮਰਨ ਦੀ ਰਾਹੀਂ ।੮।

ਅਰਥ :—ਪ੍ਰਭੂ ਨੂੰ ਮਿਲਣ ਵਾਸਤੇ (ਜੋਗੀ ਸੰਨਿਆਸੀ ਆਦਿਕ) ਛੇ ਭੇਖ ਬਣਾਏ ਗਏ, ਪਰ ਇਕ-ਰਸ ਸਿਫ਼ਤਿ-ਸਾਲਾਹ ਦਾ ਸ਼ਬਦ (-ਵਾਜਾ ਇਹਨਾਂ ਭੇਖਾਂ ਤੋਂ) ਵੱਖਰਾ ਹੀ ਵੱਜਦਾ ਹੈ (ਪ੍ਰਭਾਵ ਪਾਂਦਾ ਹੈ) । ਜੇ ਪ੍ਰਭੂ ਨੂੰ (ਕੋਈ ਵਡ-ਭਾਗੀ) ਚੰਗਾ ਲੱਗ ਪਏ, ਤਾਂ ਉਸ ਨੂੰ ਪ੍ਰਭੂ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ । ਜਦੋਂ ਕੋਈ ਮਨੁੱਖ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ (ਆਪਣੇ ਮਨ ਨੂੰ ਪ੍ਰਭੂ ਦੀ ਯਾਦ ਵਿਚ) ਪ੍ਰੋ ਲਏ, ਤਦੋਂ ਉਹ (ਪ੍ਰਭੂ ਦੀ ਹਜ਼ੂਰੀ ਵਿਚ) ਇੱਜ਼ਤ ਪਾਂਦਾ ਹੈ ।

ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ-ਨਾਮ ਦੇ ਸਿਮਰਨ ਦੀ ਰਾਹੀਂ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦੇ ਹਨ ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ, ਪਰ (ਭੇਖੀ ਸਾਧ) ਧਾਰਮਿਕ ਭੇਖ ਕਰ ਕਰ ਕੇ ਹੀ ਖਪਦੇ ਹਨ ਤੇ (ਤ੍ਰਿਸ਼ਨਾ-ਅੱਗ ਵਿਚ) ਸੜਦੇ ਰਹਿੰਦੇ ਹਨ ।੮।

**ਸਪਤਮੀ ਸਤੁ ਸੰਤੋਖੁ ਸਰੀਰਿ ॥ ਸਾਤ ਸਮੁੰਦ ਭਰੇ ਨਿਰਮਲ ਨੀਰਿ ॥ ਮਜਨੁ ਸੀਲੁ ਸਚੁ ਰਿਦੈ ਵੀਚਾਰਿ ॥ ਗੁਰ ਕੈ ਸਬਦਿ ਪਾਵੈ ਸਭਿ ਪਾਰਿ ॥ ਮਨਿ ਸਾਚਾ ਮੁਖਿ ਸਾਚਉ ਭਾਇ ॥ ਸਚੁ ਨੀਸਾਣੈ ਠਾਕ ਨ ਪਾਇ ॥੯॥ {ਪੰਨਾ ੮੩੯}**

**ਪਦ ਅਰਥ** :—ਸਰੀਰਿ—(ਜਿਸ ਦੇ) ਸਰੀਰ ਵਿਚ । ਸਚੁ—ਦਾਨ, ਸੇਵਾ । ਸਾਤ ਸਮੁੰਦੁ—ਪੰਜ ਗਿਆਨ ਇੰਦ੍ਰੇ, ਮਨ ਤੇ ਬੁਧਿ । ਨੀਰਿ—(ਨਾਮ-) ਜਲ ਨਾਲ । ਸੀਲੁ—ਪਵਿਤ੍ਰ ਆਚਰਨ । ਮਜਨੁ—ਇਸ਼ਨਾਨ । ਸਚੁ—ਸਦਾ-ਥਿਰ ਪ੍ਰਭੂ । ਵੀਚਾਰਿ—ਵਿਚਾਰ ਕੇ, ਟਿਕਾ ਕੇ । ਸਬਦਿ—ਸ਼ਬਦ ਦੀ ਰਾਹੀਂ । ਪਾਵੈ ਪਾਰਿ—ਪਾਰ ਲੰਘਾ ਲੈਂਦਾ ਹੈ । ਸਭਿ—ਸਾਰੇ ਸੱਤ ਸਮੁੰਦਰਾਂ ਨੂੰ । ਮਨਿ—ਮਨ ਵਿਚ । ਮੁਖਿ—ਮੂੰਹ ਵਿਚ । ਸਾਚਉ—ਸਦਾ-ਥਿਰ ਪ੍ਰਭੂ । ਭਾਇ—ਪ੍ਰੇਮ ਵਿਚ । ਸਚੁ—ਸਦਾ-ਥਿਰ ਪ੍ਰਭੂ-ਨਾਮ । ਨੀਸਾਣੈ—ਨੀਸਾਣ ਦੇ ਕਾਰਨ, ਰਾਹਦਾਰੀ ਦੇ ਕਾਰਨ ।੯।

**ਅਰਥ** :—ਜਿਸ ਮਨੁੱਖ ਦੇ ਅੰਦਰ ਦੂਜਿਆਂ ਦੀ ਸੇਵਾ ਤੇ ਸੰਤੋਖ (ਪਲ੍ਰਰਦੇ) ਹਨ, ਜਿਸ ਮਨੁੱਖ ਦੇ ਪੰਜੇ ਗਿਆਨ-ਇੰਦ੍ਰੇ, ਮਨ ਅਤੇ ਬੁੱਧੀ ਪਰਮਾਤਮਾ ਦੇ ਪਵਿੱਤ੍ਰ ਨਾਮ-ਜਲ ਨਾਲ ਭਰਪੂਰ ਹੋ ਜਾਂਦੇ ਹਨ, ਜੋ ਮਨੁੱਖ ਸਦਾ-ਥਿਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ (ਅੰਤਰ ਆਤਮੇ) ਪਵਿਤ੍ਰ-ਆਚਰਨ-ਰੂਪ ਇਸ਼ਨਾਨ ਕਰਦਾ ਰਹਿੰਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਸਾਰਿਆਂ ਨੂੰ (ਭਾਵ, ਪੰਜੇ ਗਿਆਨ-ਇੰਦ੍ਰਿਆਂ, ਮਨ ਤੇ ਬੁੱਧੀ ਨੂੰ ਵਿਕਾਰਾਂ ਦੇ ਪ੍ਰਭਾਵ ਤੋਂ) ਪਾਰ ਲੰਘਾ ਲੈਂਦਾ ਹੈ ।

ਜਿਸ ਮਨੁੱਖ ਦੇ ਮਨ ਵਿਚ ਸਦਾ-ਥਿਰ ਪ੍ਰਭੂ ਵੱਸਦਾ ਹੈ, ਜਿਸ ਮਨੁੱਖ ਦੀ ਜੀਭ ਉਤੇ ਸਦਾ-ਥਿਰ ਪ੍ਰਭੂ ਹੀ ਵੱਸਦਾ ਹੈ, ਜੋ ਸਦਾ ਪ੍ਰਭੂ ਦੇ ਪ੍ਰੇਮ ਵਿਚ ਲੀਨ ਰਹਿੰਦਾ ਹੈ, ਸਦਾ-ਥਿਰ ਨਾਮ ਉਸ ਦੇ ਪਾਸ (ਜੀਵਨ-ਸਫ਼ਰ ਵਿਚ) ਰਾਹਦਾਰੀ ਹੈ, ਇਸ ਰਾਹਦਾਰੀ ਦੇ ਕਾਰਨ (ਉਸ ਦੇ ਰਾਹ ਵਿਚ ਵਿਕਾਰ ਆਦਿਕਾਂ ਦੀ ਕੋਈ) ਰੋਕ ਨਹੀਂ ਪੈਂਦੀ ।੯।

**ਅਸਟਮੀ ਅਸਟ ਸਿਧਿ ਬੁਧਿ ਸਾਧੈ ॥ ਸਚੁ ਨਿਹਕੇਵਲੁ ਕਰਮਿ ਅਰਾਧੈ ॥ ਪਉਣ ਪਾਣੀ ਅਗਨੀ ਬਿਸਰਾਉ ॥ ਤਹੀ ਨਿਰੰਜਨੁ ਸਾਚੋ ਨਾਉ ॥ ਤਿਸੁ ਮਹਿ ਮਨੂਆ ਰਹਿਆ ਲਿਵ ਲਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੧੦॥ {ਪੰਨਾ ੮੩੯}**

**ਪਦ ਅਰਥ** :—ਅਸਟ—ਅੱਠ । ਅਸਟਮੀ—ਅੱਠਵੀਂ । ਅਸਟ ਸਿਧਿ—ਅੱਠ ਸਿੱਧੀਆਂ {ਅਣਿਮਾ, ਮਹਿਮਾ, ਲਘਿਮਾ, ਗਰਿਮਾ, ਪ੍ਰਾਪਤੀ, ਪ੍ਰਾਕਾਮਜ, ਈਸ਼ਿਤਾ, ਵਸ਼ਿਤਾ} । ਬੁਧਿ—ਅਕਲ । ਸਾਧੈ—ਕਾਬੂ ਵਿਚ ਰੱਖਦਾ ਹੈ । ਸਚੁ—ਸਦਾ-ਥਿਰ ਪ੍ਰਭੂ । ਨਿਹਕੇਵਲੁ—{ਨਿ ਕੈਵ ਯ} ਪਵਿਤ੍ਰ । ਕਰਮਿ—(ਪ੍ਰਭੂ ਦੀ) ਮੇਹਰ ਨਾਲ । ਅਰਾਧੈ—ਸਿਮਰਦਾ ਹੈ । ਪਉਣ—ਰਜੋ ਗੁਣ । ਪਾਣੀ—ਸਤੋ ਗੁਣ । ਅਗਨੀ—ਤਮੋ ਗੁਣ । ਬਿਸਰਾਉ—ਅਭਾਵ । ਤਹੀ—ਉਸ ਥਾਂ, ਉਸੇ ਹਿਰਦੇ ਵਿਚ । ਨਿਰੰਜਨੁ—ਮਾਇਆ ਦੇ ਪ੍ਰਭਾਵ ਤੋਂ ਉਤਾਂਹ । ਸਾਚੋ—ਸਦਾ-ਥਿਰ । ਤਿਸੁ ਮਹਿ—ਉਸ ਪਰਮਾਤਮਾ ਵਿਚ । ਪ੍ਰਣਵਤਿ—ਬੇਨਤੀ ਕਰਦਾ ਹੈ । ਕਾਲੁ—ਆਤਮਕ ਮੌਤ ।੧੦।

**ਅਰਥ** :—ਜਿਹੜਾ ਮਨੁੱਖ (ਜੋਗੀਆਂ ਵਾਲੀਆਂ) ਅੱਠ ਸਿੱਧੀਆਂ ਹਾਸਲ ਕਰਨ ਦੀ ਤਾਂਘ ਰੱਖਣ ਵਾਲੀ ਬੁੱਧੀ ਨੂੰ ਆਪਣੇ ਕਾਬੂ ਵਿਚ ਰੱਖਦਾ ਹੈ (ਭਾਵ, ਜੋ ਮਨੁੱਖ ਸਿੱਧੀਆਂ ਪ੍ਰਾਪਤ ਕਰਨ ਦੀ ਲਾਲਸਾ ਤੋਂ ਉਤਾਂਹ ਰਹਿੰਦਾ ਹੈ), ਜੋ ਪਵਿਤ੍ਰ-ਸਰੂਪ ਸਦਾ-ਥਿਰ ਪ੍ਰਭੂ ਨੂੰ ਉਸ ਦੀ ਮਿਹਰ ਨਾਲ (ਸਦਾ) ਸਿਮਰਦਾ ਹੈ, ਜਿਸ ਦੇ ਹਿਰਦੇ ਵਿਚ ਰਜੋ ਸਤੋ ਅਤੇ ਤਮੋ ਗੁਣ ਦਾ ਅਭਾਵ ਰਹਿੰਦਾ ਹੈ, ਉਸੇ ਹਿਰਦੇ ਵਿਚ ਨਿਰਲੇਪ ਪਰਮਾਤਮਾ ਵੱਸਦਾ ਹੈ, ਸਦਾ-ਥਿਰ ਪ੍ਰਭੂ-ਨਾਮ ਵੱਸਦਾ ਹੈ ।

ਜਿਸ ਮਨੁੱਖ ਦਾ ਮਨ ਉਸ ਅਕਾਲ ਪੁਰਖ ਵਿਚ ਸਦਾ ਲੀਨ ਰਹਿੰਦਾ ਹੈ, ਨਾਨਕ ਆਖਦਾ ਹੈ, ਉਸ ਨੂੰ ਆਤਮਕ ਮੌਤ ਨਹੀਂ ਖਾਂਦੀ (ਆਤਮਕ ਮੌਤ ਉਸ ਦੇ ਆਤਮਕ ਜੀਵਨ ਨੂੰ ਤਬਾਹ ਨਹੀਂ ਕਰਦੀ) ।੧੦।

**ਨਾਉ ਨਉਮੀ ਨਵੇ ਨਾਥ ਨਵ ਖੰਡਾ ॥ ਘਟਿ ਘਟਿ ਨਾਥੁ ਮਹਾ ਬਲਵੰਡਾ ॥ ਆਈ ਪੂਤਾ ਇਹੁ ਜਗੁ ਸਾਰਾ ॥ ਪ੍ਰਭ ਆਦੇਸੁ ਆਦਿ ਰਖਵਾਰਾ ॥ ਆਦਿ ਜੁਗਾਦੀ ਹੈ ਭੀ ਹੋਗੁ ॥ ਓਹੁ ਅਪਰੰਪਰੁ ਕਰਣੈ ਜੋਗੁ ॥੧੧॥ {ਪੰਨਾ ੮੩੯-੮੪੦}**

**ਪਦ ਅਰਥ** :—ਨਵੇ ਨਾਥ—ਨੌਂਹੀ ਨਾਥ, ਸਾਰੇ ਨੌ ਨਾਥ (ਆਦਿ ਨਾਥ, ਮਛੇਂਦਰ ਨਾਥ, ਉਦਯ ਨਾਥ, ਸੰਤੋਖ ਨਾਥ, ਕੰਥੜ ਨਾਥ, ਸਤਜ ਨਾਥ, ਅਚੰਭ ਨਾਥ, ਚੌਰੰਗੀ ਨਾਥ, ਗੋਰਖ ਨਾਥ) । ਨਾਥ—ਜੋਗੀਆਂ ਦੇ ਮਹੰਤ । ਨਵ ਖੰਡ—ਧਰਤੀ ਦੇ ਸਾਰੇ ਨੌ ਹਿੱਸੇ, ਸਾਰੀ ਧਰਤੀ ਦੇ ਜੀਵ । ਘਟਿ ਘਟਿ—ਹਰੇਕ ਸਰੀਰ ਵਿਚ (ਵਿਆਪਕ) । ਬਲਵੰਡ—ਬਲੀ । ਮਾਈ—ਮਾਇਆ, ਮਾਂ । ਆਦੇਸੁ—ਨਮਸਕਾਰ । ਪ੍ਰਭ ਆਦੇਸੁ—ਪ੍ਰਭੂ ਨੂੰ ਨਮਸਕਾਰ । ਜੁਗਾਦੀ—ਜੁਗਾਂ ਦੇ ਮੁੱਢ ਤੋਂ । ਅਪਰੰਪਰੁ—ਪਰੇ ਤੋਂ ਪਰੇ, ਜਿਸ ਦਾ ਪਾਰ ਨ ਪਾਇਆ ਜਾ ਸਕੇ । ਜੋਗੁ—ਸਮਰੱਥ ।੧੧।

**ਅਰਥ** :—(ਅਸਲ) ਨਾਥ (ਉਹ ਪ੍ਰਭੂ ਹੈ ਜੋ) ਹਰੇਕ ਸਰੀਰ ਵਿਚ ਵਿਆਪਕ ਹੈ, ਜੋ ਮਹਾ ਬਲੀ ਹੈ, ਜੋਗੀਆਂ ਦੇ ਨੌ ਹੀ ਨਾਥ ਤੇ ਧਰਤੀ ਦੇ ਸਾਰੇ ਜੀਵ ਜਿਸ ਦਾ ਨਾਮ ਜਪਦੇ ਹਨ ।

(ਉਹ ਨਾਥ-ਪ੍ਰਭੂ ਸਾਰੇ ਜਗਤ ਦੀ ਮਾਂ ਹੈ) ਇਹ ਸਾਰਾ ਜਗਤ ਉਸ ਮਾਂ (-ਨਾਥ-ਪ੍ਰਭੂ) ਦਾ ਪੁੱਤਰ ਹੈ (ਪੈਦਾ ਕੀਤਾ ਹੋਇਆ ਹੈ) । ਉਸ ਪ੍ਰਭੂ ਨੂੰ ਹੀ ਨਮਸਕਾਰ ਕਰਨੀ ਚਾਹੀਦੀ ਹੈ, ਉਹ ਸਭ ਦਾ ਮੁੱਢ ਹੈ, ਸਭ ਦਾ ਰਾਖਾ ਹੈ । ਉਹ ਪ੍ਰਭੂ ਮੁੱਢ ਤੋਂ ਹੈ, ਜੁਗਾਂ ਦੇ ਸ਼ੁਰੂ ਤੋਂ ਹੀ ਹੈ, ਹੁਣ ਭੀ ਹੈ ਤੇ ਸਦਾ ਲਈ ਮੌਜੂਦ ਰਹੇਗਾ । ਉਹ ਪ੍ਰਭੂ-ਨਾਥ ਪਰੇ ਤੋਂ ਪਰੇ ਹੈ (ਉਸ ਦਾ ਪਾਰ ਨਹੀਂ ਪਾਇਆ ਜਾ ਸਕਦਾ) ਉਹ ਸਭ ਕੁਝ ਕਰਨ ਦੀ ਤਾਕਤ ਰੱਖਦਾ ਹੈ ।੧੧।

**ਦਸਮੀ ਨਾਮੁ ਦਾਨੁ ਇਸਨਾਨੁ ॥ ਅਨਦਿਨੁ ਮਜਨੁ ਸਚਾ ਗੁਣ ਗਿਆਨੁ ॥ ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥ ਬਿਲਮੁ ਨ ਤੂਟਸਿ ਕਾਚੈ ਤਾਗੈ ॥ ਜਿਉ ਤਾਗਾ ਜਗੁ ਏਵੈ ਜਾਣਹੁ ॥ ਅਸਥਿਰੁ ਚੀਤੁ ਸਾਚਿ ਰੰਗੁ ਮਾਣਹੁ ॥੧੨॥ {ਪੰਨਾ ੮੪੦}**

**ਪਦ ਅਰਥ** :—ਅਨਦਿਨੁ—ਹਰ ਰੋਜ਼, ਸਦਾ । ਮਜਨੁ—ਇਸ਼ਨਾਨ । ਸਚਾ—ਸਦਾ-ਥਿਰ । ਗੁਣ ਗਿਆਨੁ—ਪਰਮਾਤਮਾ ਦੇ ਗੁਣਾਂ ਨਾਲ ਜਾਣ-ਪਛਾਣ । ਸਚਿ—ਸਦਾ-ਥਿਰ ਪ੍ਰਭੂ-ਨਾਮ ਵਿਚ (ਜੁੜਿਆਂ) । ਭ੍ਰਮੁ—ਭਟਕਣਾ । ਬਿਲਮੁ—ਦੇਰ, ਢਿੱਲ । ਅਸਥਿਰੁ—ਟਿਕਵਾਂ । ਸਾਚਿ—ਸਦਾ-ਥਿਰ ਪ੍ਰਭੂ ਵਿਚ ।

**ਅਰਥ** :—ਪਰਮਾਤਮਾ ਦਾ ਨਾਮ ਜਪਣਾ ਹੀ ਦਸਵੀਂ ਥਿਤ ਤੇ ਦਾਨ ਕਰਨਾ ਤੇ ਇਸ਼ਨਾਨ ਕਰਨਾ ਹੈ । ਪ੍ਰਭੂ ਦੇ ਗੁਣਾਂ ਨਾਲ ਡੂੰਘੀ ਸਾਂਝ ਹੀ ਸਦਾ-ਥਿਰ ਰਹਿਣ ਵਾਲਾ ਨਿੱਤ ਦਾ ਤੀਰਥ-ਇਸ਼ਨਾਨ ਹੈ । ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜਿਆਂ (ਮਨ ਨੂੰ ਵਿਕਾਰਾਂ ਦੀ) ਮੈਲ ਨਹੀਂ ਲੱਗਦੀ, ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ, ਮਨ ਦਾ ਸਹਿਮ ਮੁੱਕ ਜਾਂਦਾ ਹੈ (ਇਉਂ ਤੁਰਤ ਮੁੱਕਦਾ ਹੈ, ਜਿਵੇਂ) ਕੱਚੇ ਧਾਗੇ ਨੂੰ ਟੁੱਟਦਿਆਂ ਚਿਰ ਨਹੀਂ ਲੱਗਦਾ ।

(ਹੇ ਭਾਈ !) ਜਗਤ (ਦੇ ਸੰਬੰਧ) ਨੂੰ ਇਉਂ ਹੀ ਸਮਝੋ ਜਿਵੇਂ ਕੱਚਾ ਧਾਗਾ ਹੈ; ਆਪਣੇ ਮਨ ਨੂੰ ਸਦਾ-ਥਿਰ ਪ੍ਰਭੂ-ਨਾਮ ਵਿਚ ਟਿਕਾ ਕੇ ਰੱਖੋ, ਅਤੇ ਆਤਮਕ ਆਨੰਦ ਮਾਣੋ ।੧੨।

**ਏਕਾਦਸੀ ਇਕੁ ਰਿਦੈ ਵਸਾਵੈ ॥ ਹਿੰਸਾ ਮਮਤਾ ਮੋਹੁ ਚੁਕਾਵੈ ॥ ਫਲੁ ਪਾਵੈ ਬ੍ਰਤੁ ਆਤਮ ਚੀਨੈ ॥ ਪਾਖੰਡਿ ਰਾਚਿ ਤਤੁ ਨਹੀ ਬੀਨੈ ॥ ਨਿਰਮਲੁ ਨਿਰਾਹਾਰੁ ਨਿਹਕੇਵਲੁ ॥ ਸੂਚੈ ਸਾਚੇ ਨਾ ਲਾਗੈ ਮਲੁ ॥੧੩॥ {ਪੰਨਾ ੮੪੦}**

**ਪਦ ਅਰਥ** :—ਇਕ—ਇੱਕ (ਪਰਮਾਤਮਾ) ਨੂੰ । ਰਿਦੈ—ਹਿਰਦੇ ਵਿਚ । ਵਸਾਵੈ—ਵਸਾਂਦਾ ਹੈ । ਹਿੰਸਾ—ਨਿਰਦਇਤਾ । ਮਮਤਾ—ਮਲਕੀਅਤ ਦੀ ਲਾਲਸਾ । ਚੁਕਾਵੈ—ਦੂਰ ਕਰਦਾ ਹੈ । ਆਤਮ ਚੀਨੈ—ਆਪਣੇ ਆਪ ਨੂੰ ਪਛਾਣਦਾ ਹੈ, ਆਪਣੇ ਜੀਵਨ ਨੂੰ ਪਰਖਦਾ ਰਹਿੰਦਾ ਹੈ । ਪਾਖੰਡਿ—ਵਿਖਾਵੇ ਵਿਚ । ਰਾਇ—ਰਚ ਕੇ, ਰੁੱਝ ਕੇ । ਤਤੁ—ਅਸਲੀਅਤ । ਬੀਨੈ—ਵੇਖਦਾ, ਵੇਖ ਸਕਦਾ । ਨਿਰਾਹਾਰੁ—{ਨਿਰ-ਆਹਾਰੁ} ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ । ਨਿਹਕੇਵਲੁ—{ਨਿ ਕੈਵ ਯ} ਸ਼ੁੱਧ ਸਰੂਪ । ਸੂਚੈ—ਪਵਿੱਤਰ ਪ੍ਰਭੂ ਵਿਚ । ਸਾਚੇ—ਸਦਾ-ਥਿਰ ਪ੍ਰਭੂ ਦਾ ਰੂਪ । ਏਕਾਦਸੀ—ਚੰਦ ਦੇ ਹਿਸਾਬ ਪੂਰਨਮਾਸ਼ੀ ਜਾਂ ਮੱਸਿਆ ਤੋਂ ਗਿਆਰ੍ਹਵਾਂ ਦਿਨ । ਕਰਮ-ਕਾਂਡੀ ਲੋਕ ਉਸ ਦਿਨ ਵਰਤ ਰੱਖਦੇ ਹਨ, ਨਿਰਾਹਾਰ ਰਹਿੰਦੇ ਹਨ ।੧੩।

**ਅਰਥ** :—ਜਿਹੜਾ ਮਨੁੱਖ ਇਕ (ਪਰਮਾਤਮਾ) ਨੂੰ (ਆਪਣੇ) ਹਿਰਦੇ ਵਿਚ ਵਸਾਂਦਾ ਹੈ, (ਉਹ ਮਨੁੱਖ ਆਪਣੇ ਅੰਦਰੋਂ) ਨਿਰਦਇਤਾ, ਮਾਇਆ ਦੀ ਅਪਣੱਤ ਅਤੇ ਮਾਇਆ ਦਾ ਮੋਹ ਦੂਰ ਕਰ ਲੈਂਦਾ ਹੈ । (ਜਿਹੜਾ ਮਨੁੱਖ ਹਿੰਸਾ ਮੋਹ ਆਦਿਕ ਤੋਂ ਬਚੇ ਰਹਿਣ ਵਾਲਾ ਇਹ) ਵਰਤ (ਰੱਖਦਾ ਹੈ, ਉਹ ਇਸ ਵਰਤ ਦਾ ਇਹ) ਫਲ ਪ੍ਰਾਪਤ ਕਰਦਾ ਹੈ ਕਿ (ਸਦਾ) ਆਪਣੇ ਆਤਮਕ ਜੀਵਨ ਨੂੰ ਪਰਖਦਾ ਰਹਿੰਦਾ ਹੈ । ਪਰ ਵਿਖਾਵੇ (ਦੇ ਵਰਤ) ਵਿਚ ਪਤੀਜ ਕੇ ਮਨੁੱਖ (ਸਾਰੇ ਜਗਤ ਦੇ) ਮੂਲ (ਪਰਮਾਤਮਾ ਨੂੰ) ਨਹੀਂ ਵੇਖ ਸਕਦਾ ।

ਹੇ ਭਾਈ ! ਪਰਮਾਤਮਾ ਨੂੰ ਵਿਕਾਰਾਂ ਦੀ ਮੈਲ ਨਹੀਂ ਲੱਗਦੀ, ਪਰਮਾਤਮਾ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ (ਉਹ ਹਰ ਵੇਲੇ ਹੀ ਬ੍ਰਤ-ਧਾਰੀ ਹੈ), ਪਰਮਾਤਮਾ ਸੁੱਧ-ਸਰੂਪ ਹੈ, (ਜਿਹੜੇ ਮਨੁੱਖ ਉਸ) ਪਵਿੱਤਰ ਪ੍ਰਭੂ ਵਿਚ (ਜੁੜ ਕੇ) ਉਸ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦੇ ਹਨ, ਉਹਨਾਂ ਨੂੰ (ਵੀ ਵਿਕਾਰਾਂ ਦੀ) ਮੈਲ ਨਹੀਂ ਲੱਗਦੀ ।੧੩।

**ਜਹ ਦੇਖਉ ਤਹ ਏਕੋ ਏਕਾ ॥ ਹੋਰਿ ਜੀਅ ਉਪਾਏ ਵੇਕੋ ਵੇਕਾ ॥ ਫਲੋਹਾਰ ਕੀਏ ਫਲੁ ਜਾਇ ॥ ਰਸ ਕਸ ਖਾਏ ਸਾਦੁ ਗਵਾਇ ॥ ਕੂੜੈ ਲਾਲਚਿ ਲਪਟੈ ਲਪਟਾਇ ॥ ਛੂਟੈ ਗੁਰਮੁਖਿ ਸਾਚੁ ਕਮਾਇ ॥੧੪॥ {ਪੰਨਾ ੮੪੦}**

**ਪਦ ਅਰਥ** :—ਜਹ—ਜਿੱਥੇ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਤਹ—ਉਥੇ । ਏਕੋ ਏਕਾ—ਇਕ ਪਰਮਾਤਮਾ ਹੀ । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਹੋਰਿ ਜੀਅ—ਬਾਕੀ ਸਾਰੇ ਜੀਵ । ਵੇਕੋ ਵੇਕਾ—ਭਾਂਤ ਭਾਂਤ ਦੇ । ਫਲੋਹਾਰ—ਫਲਾਂ ਦਾ ਆਹਾਰ {ਏਕਾਦਸੀ ਦੇ ਵਰਤ ਤੇ ਅੰਨ ਛੱਡ ਕੇ ਕਰਮ-ਕਾਂਡੀ ਸਿਰਫ਼ ਫਲ ਖਾਂਦੇ ਹਨ, ਤੇ ਸਿਰਫ਼ ਇਤਨੇ ਉੱਦਮ ਨਾਲ ਹੀ ਵਰਤ ਦਾ ਫਲ ਮਿਲਦਾ ਸਮਝ ਲੈਂਦੇ ਹਨ । ਅਸਲ ਵਰਤ ਹੈ 'ਵਿਕਾਰਾਂ ਵਲੋਂ ਪਰਹੇਜ਼', ਉਸ ਦਾ ਫਲ ਹੈ 'ਉੱਚਾ ਆਤਮਕ ਜੀਵਨ'} । ਰਸ ਕਸ—ਕਈ ਸੁਆਦਾਂ ਵਾਲੇ ਫਲ ਆਦਿਕ ਪਦਾਰਥ । ਸਾਦੁ—ਸੁਆਦ, ਮਜ਼ਾ । ਲਾਲਚਿ—ਲਾਲਚ ਵਿਚ । ਕੂੜੈ ਲਾਲਚ—ਝੂਠੇ ਲਾਲਚ ਵਿਚ । ਲਪਟੈ—ਚੰਬੜਿਆ ਰਹਿੰਦਾ ਹੈ । ਛੂਟੈ—(ਲਾਲਚ ਤੋਂ) ਮੁਕਤ ਹੁੰਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਾਚ—ਸਦਾ-ਥਿਰ ਹਰਿ-ਨਾਮ ਦਾ ਸਿਮਰਨ ।੧੪।

**ਅਰਥ** :—ਮੈਂ ਜਿਧਰ ਵੇਖਦਾ ਹਾਂ, ਉਧਰ ਇਕ ਪਰਮਾਤਮਾ ਹੀ ਪਰਮਾਤਮਾ ਦਿੱਸਦਾ ਹੈ । (ਉਸ ਨੇ) ਭਾਂਤ ਭਾਂਤ ਦੇ ਇਹ ਸਾਰੇ ਜੀਵ ਪੈਦਾ ਕੀਤੇ ਹੋਏ ਹਨ (ਜੋ ਵਰਤ ਆਦਿਕ ਕਈ ਭਰਮਾਂ ਵਿਚ ਪਏ ਰਹਿੰਦੇ ਹਨ) ।

ਹੇ ਭਾਈ ! (ਏਕਾਦਸੀ ਵਾਲੇ ਦਿਨ ਅੰਨ ਛੱਡ ਕੇ) ਨਿਰੇ ਫਲ ਖਾਧਿਆਂ (ਵਰਤ ਦਾ ਅਸਲ) ਫਲ ਨਹੀਂ ਮਿਲਦਾ (ਅਸਲ ਵਰਤ ਹੈ 'ਵਿਕਾਰਾਂ ਵਲੋਂ ਪਰਹੇਜ਼', ਉਸ ਦਾ ਫਲ ਹੈ 'ਉੱਚਾ ਆਤਮਕ ਜੀਵਨ') । (ਅੰਨ ਦੇ ਥਾਂ) ਕਈ ਸੁਆਦਾਂ ਵਾਲੇ ਫਲ ਆਦਿਕ ਪਦਾਰਥ (ਜੋ ਮਨੁੱਖ) ਖਾਂਦਾ ਹੈ, (ਉਹ ਤਾਂ ਉਂਞ ਹੀ ਵਰਤ ਦਾ) ਮਜ਼ਾ ਗਵਾ ਲੈਂਦਾ ਹੈ । (ਵਰਤ ਰੱਖਣ ਵਾਲਾ ਮਨੁੱਖ ਵਰਤ ਦੇ ਫਲ ਦੀ ਆਸ ਧਾਰ ਕੇ) ਮਾਇਆ ਦੇ ਲਾਲਚ

ਵਿਚ ਫਸਿਆ ਹੀ ਰਹਿੰਦਾ ਹੈ । (ਇਸ ਲਾਲਚ ਤੋਂ ਉਹ ਮਨੁੱਖ) ਖ਼ਲਾਸੀ ਹਾਸਲ ਕਰਦਾ ਹੈ ਜਿਹੜਾ ਗੁਰੂ ਦੀ ਸਰਨ ਪੈ ਕੇ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਦੀ ਕਮਾਈ ਕਰਦਾ ਹੈ ।੧੪।

**ਦੁਆਦਸਿ ਮੁਦ੍ਰਾ ਮਨੁ ਅਉਧੂਤਾ ॥ ਅਹਿਨਿਸਿ ਜਾਗਹਿ ਕਬਹਿ ਨ ਸੂਤਾ ॥ ਜਾਗਤੁ ਜਾਗਿ ਰਹੈ ਲਿਵ ਲਾਇ ॥ ਗੁਰ ਪਰਚੈ ਤਿਸੁ ਕਾਲੁ ਨ ਖਾਇ ॥ ਅਤੀਤ ਭਏ ਮਾਰੇ ਬੈਰਾਈ ॥ ਪ੍ਰਣਵਤਿ ਨਾਨਕ ਤਹ ਲਿਵ ਲਾਈ ॥੧੫॥ {ਪੰਨਾ ੮੪੦}**

**ਪਦ ਅਰਥ** :—ਦੁਆਦਸਿ—ਬਾਰ੍ਹਵੀਂ ਥਿਤਿ, ਪੂਰਨਮਾਸੀ ਜਾਂ ਮੱਸਿਆ ਤੋਂ ਬਾਰ੍ਹਵਾਂ ਦਿਨ । ਮੁਦ੍ਰਾ—ਮੁਹਰ, ਛਾਪ, ਭੇਖ ਦਾ ਚਿੰਨ੍ਹ । ਦੁਆਦਸਿ ਮੁਦ੍ਰਾ—ਭੇਖਾਂ ਦੇ ਬਾਰਾਂ ਚਿੰਨ੍ਹ {ਬ੍ਰਹਮਚਾਰੀ ਦੇ ਪੰਜ ਚਿੰਨ੍ਹ=ਜਨੇਊ, ਮ੍ਰਿਗਛਾਲਾ, ਮੁੰਞ ਦੀ ਤੜਾਗੀ, ਕਰਮੰਡਲ, ਸ਼ਿਖਾ । ਵੈਸ਼ਨਵ ਦੇ ਤਿੰਨ ਚਿੰਨ੍ਹ=ਤਿਲਕ, ਕੰਠੀ, ਤੁਲਸੀ ਮਾਲਾ । ਸ਼ੈਵ (ਸ਼ਿਵ-ਉਪਾਸ਼ਕ) ਦੇ ਦੋ ਚਿੰਨ੍ਹ=ਰੁਦ੍ਰਾਖ ਦੀ ਮਾਲਾ, ਤ੍ਰਿਪੁੰਡ੍ਰ (ਗਾਂ ਦੇ ਗੋਹੇ ਦੀ ਸੁਆਹ ਨਾਲ ਮੱਥੇ ਉੱਤੇ ਪਈਆਂ ਤਿੰਨ ਲਕੀਰਾਂ) । ਜੋਗੀ ਦਾ ਇਕ ਚਿੰਨ੍ਹ=ਮੁੰਦਰਾਂ । ਸੰਨਿਆਸੀ ਦਾ ਇਕ ਚਿੰਨ੍ਹ=ਤ੍ਰਿਦੰਡ । (੫+੩+੨+੧+੧=੧੨)

ਦੁਆਦਸਿ ਮੁਦ੍ਰਾ ਮਨੁ—ਜਿਸ ਦਾ ਮਨ ਬਾਰਾਂ ਛਾਪਾਂ ਦਾ ਧਾਰਨੀ ਹੈ । ਅਉਧੂਤਾ—ਤਿਆਗੀ । ਅਹਿ—ਦਿਨ । ਨਿਸਿ—ਰਾਤ । ਜਾਗਹਿ—ਜਾਗਦੇ ਰਹਿੰਦੇ ਹਨ, ਸੁਚੇਤ ਰਹਿੰਦੇ ਹਨ । ਜਾਗਿ—ਜਾਗ ਕੇ । ਲਿਵ—ਸੁਰਤਿ । ਲਾਇ ਰਹੈ—ਜੋੜੀ ਰੱਖਦਾ ਹੈ । ਗੁਰ ਪਰਚੈ—ਗੁਰੂ ਦੇ ਉਪਦੇਸ਼ ਵਿਚ । ਕਾਲੁ—ਆਤਮਕ ਮੌਤ । ਅਤੀਤ—ਵਿਰਕਤ । ਬੈਰਾਈ—(ਕਾਮਾਦਿਕ) ਵੈਰੀ । ਤਹ—ਉਥੇ, ਉਸ ਟਿਕਾਣੇ ਤੇ ।੧੫।

**ਅਰਥ** :—ਹੇ ਭਾਈ ! (ਗੁਰੂ ਦੇ ਉਪਦੇਸ਼ ਵਿਚ ਜੁੜ ਕੇ ਜਿਹੜੇ ਮਨੁੱਖ) ਦਿਨ ਰਾਤ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ (ਮਾਇਆ ਦੇ ਮੋਹ ਦੀ ਨੀਂਦ ਵਿਚ) ਕਦੇ ਨਹੀਂ ਸੌਂਦੇ, (ਉਹੀ ਹਨ ਅਸਲ) ਤਿਆਗੀ, (ਉਹਨਾਂ ਦਾ) ਮਨ (ਮਾਨੋ, ਭੇਖਾਂ ਦੇ) ਬਾਰਾਂ ਹੀ ਚਿੰਨ੍ਹਾਂ ਦਾ ਧਾਰਨੀ ਹੁੰਦਾ ਹੈ । ਹੇ ਭਾਈ ! ਗੁਰੂ ਦੇ ਉਪਦੇਸ਼ ਵਿਚ (ਟਿਕ ਕੇ ਜਿਹੜਾ ਮਨੁੱਖ ਮਾਇਆ ਦੇ ਹੱਲਿਆਂ ਵਲੋਂ) ਜਾਗਦਾ ਰਹਿੰਦਾ ਹੈ, ਅਤੇ ਸੁਚੇਤ ਰਹਿ ਕੇ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜੀ ਰੱਖਦਾ ਹੈ, ਉਸ (ਦੇ ਆਤਮਕ ਜੀਵਨ) ਨੂੰ (ਆਤਮਕ) ਮੌਤ ਖਾ ਨਹੀਂ ਸਕਦੀ ।

ਨਾਨਕ ਬੇਨਤੀ ਕਰਦਾ ਹੈ—(ਜਿਨ੍ਹਾਂ ਮਨੁੱਖਾਂ ਨੇ) ਉਥੇ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜੀ ਹੋਈ ਹੈ, ਉਹਨਾਂ ਨੇ (ਕਾਮਾਦਿਕ) ਸਾਰੇ ਵੈਰੀ ਮੁਕਾ ਲਏ, ਉਹ (ਅਸਲ) ਤਿਆਗੀ ਬਣ ਗਏ ।੧੫।

**ਦੁਆਦਸੀ ਦਇਆ ਦਾਨੁ ਕਰਿ ਜਾਣੈ ॥ ਬਾਹਰਿ ਜਾਤੋ ਭੀਤਰਿ ਆਣੈ ॥ ਬਰਤੀ ਬਰਤ ਰਹੈ ਨਿਹਕਾਮ ॥ ਅਜਪਾ ਜਾਪੁ ਜਪੈ ਮੁਖਿ ਨਾਮ ॥ ਤੀਨਿ ਭਵਣ ਮਹਿ ਏਕੋ ਜਾਣੈ ॥ ਸਭਿ ਸੁਚਿ ਸੰਜਮ ਸਾਚੁ ਪਛਾਣੈ ॥੧੬॥ {ਪੰਨਾ ੮੪੦}**

**ਪਦ ਅਰਥ** :—ਦੁਆਦਸੀ—ਬਾਰ੍ਹਵੀਂ ਥਿਤਿ । ਕਰਿ ਜਾਣੈ—ਕਰਨਾ ਜਾਣਦਾ ਹੈ । ਦਾਨੁ ਕਰਿ ਜਾਣੈ—ਦਾਨ ਕਰਨਾ ਜਾਣਦਾ ਹੈ । ਦਇਆ—ਪਿਆਰ । ਜਾਤੋ—ਜਾਂਦਾ, ਭਟਕਦਾ । ਆਣੈ—ਲਿਆਉਂਦਾ ਹੈ । ਬਰਤੀ ਬਰਤ—ਵਰਤਾਂ ਵਿਚੋਂ ਸ੍ਰੇਸ਼ਟ ਵਰਤ । ਨਿਹਕਾਮੁ—ਵਾਸਨਾ ਤੋਂ ਰਹਿਤ । ਅਜਪਾ ਜਾਪੁ—ਜਪਣ ਤੋਂ ਬਿਨਾ ਕੀਤਾ ਹੋਇਆ (ਕਿਸੇ ਮੰਤ੍ਰ ਦਾ) ਜਾਪ । ਮੁਖਿ—ਮੂੰਹ ਨਾਲ । ਜਪੈ—ਜਪਦਾ ਹੈ । ਤੀਨਿ ਭਵਣ—ਤਿੰਨਾਂ ਭਵਨਾਂ ਵਿਚ, ਸਾਰੇ ਜਗਤ ਵਿਚ । ਏਕੋ—ਇਕ (ਪਰਮਾਤਮਾ) ਨੂੰ ਹੀ । ਸਭਿ—ਸਾਰੇ । ਸੰਜਮ—ਗਿਆਨ-

ਇੰਦ੍ਰਿਆਂ ਨੂੰ ਵੱਸ ਵਿਚ ਕਰਨ ਦੇ ਜਤਨ । ਸੁਚਿ—ਸਰੀਰਕ ਪਵਿੱਤ੍ਰਤਾ ਦੇ ਉੱਦਮ । ਸਾਚੁ—ਸਦਾ-ਥਿਰ ਪ੍ਰਭੂ । ਪਛਾਣੈ—ਸਾਂਝ ਪਾਂਦਾ ਹੈ ।੧੬।

**ਅਰਥ** :—ਹੇ ਭਾਈ ! (ਕਰਮ-ਕਾਂਡੀ ਮਨੁੱਖ ਕਿਸੇ ਵਰਤ ਆਦਿਕ ਸਮੇ ਮਾਇਆ ਦਾ ਦਾਨ ਕਰਦਾ ਹੈ, ਅਤੇ ਕਿਸੇ ਮੰਤ੍ਰ ਦਾ ਅਜਪਾ ਜਾਪ ਕਰਦਾ ਹੈ, ਪਰ ਜਿਹੜਾ ਮਨੁੱਖ ਬੰਦਿਆਂ ਵਿਚ) ਪਿਆਰ ਵੰਡਣਾ ਜਾਣਦਾ ਹੈ, ਬਾਹਰ ਭਟਕਦੇ ਮਨ ਨੂੰ (ਹਰਿ-ਨਾਮ ਦੀ ਸਹਾਇਤਾ ਨਾਲ ਆਪਣੇ) ਅੰਦਰ ਹੀ ਲੈ ਆਉਂਦਾ ਹੈ, ਜਿਹੜਾ ਮਨੁੱਖ ਵਾਸਨਾ-ਰਹਿਤ ਜੀਵਨ ਜੀਊਂਦਾ ਹੈ, ਅਤੇ ਮੂੰਹੋਂ ਪਰਮਾਤਮਾ ਦਾ ਨਾਮ ਜਪਦਾ ਹੈ, ਉਹ ਮਨੁੱਖ (ਮਾਨੋ) ਅਜਪਾ ਜਾਪ ਕਰ ਰਿਹਾ ਹੈ । ਹੇ ਭਾਈ ! ਜਿਹੜਾ ਮਨੁੱਖ ਸਾਰੇ ਸੰਸਾਰ ਵਿਚ ਇਕ ਪਰਮਾਤਮਾ ਨੂੰ ਹੀ ਵੱਸਦਾ ਸਮਝਦਾ ਹੈ, ਅਤੇ ਉਸ ਸਦਾ-ਥਿਰ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਉਹ (ਮਾਨੋ) ਸਰੀਰਕ ਪਵਿੱਤ੍ਰਤਾ ਦੇ ਸਾਰੇ ਉੱਦਮ ਕਰ ਰਿਹਾ ਹੈ, ਗਿਆਨ-ਇੰਦ੍ਰਿਆਂ ਨੂੰ ਵੱਸ ਵਿਚ ਕਰਨ ਦੇ ਸਾਰੇ ਜਤਨ ਕਰ ਰਿਹਾ ਹੈ ।੧੬।

**ਤੇਰਸਿ ਤਰਵਰ ਸਮੁਦ ਕਨਾਰੈ ॥ ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥ ਡਰ ਡਰਿ ਮਰੈ ਨ ਬੂਡੈ ਕੋਇ ॥ ਨਿਡਰੁ ਬੂਡਿ ਮਰੈ ਪਤਿ ਖੋਇ ॥ ਡਰ ਮਹਿ ਘਰੁ ਘਰ ਮਹਿ ਡਰੁ ਜਾਣੈ ॥ ਤਖਤਿ ਨਿਵਾਸੁ ਸਚੁ ਮਨਿ ਭਾਣੈ ॥੧੭॥ {ਪੰਨਾ ੮੪੦}**

**ਪਦ ਅਰਥ** :—ਤੇਰਸਿ—ਤੇਰ੍ਹਵੀਂ ਥਿਤਿ । ਕਨਾਰੈ—ਕੰਢੇ ਤੇ । ਤਰਵਰ—ਰੁੱਖ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਮੂਲੁ—ਮੁੱਢ, ਜੜ੍ਹ । ਸਿਖਰਿ—ਸਿਖਰ ਤੇ । ਲਿਵ ਤਾਰੈ—ਲਿਵ ਦੀ ਤਾਰ ਵਿਚ । ਡਰ—(ਸੰਸਾਰਕ) ਡਰਾਂ ਨਾਲ । ਡਰਿ ਮਰੈ ਨ—ਡਰ ਕੇ ਨਹੀਂ ਮਰਦਾ । ਨ ਬੂਡੈ—ਨਹੀਂ ਡੁੱਬਦਾ । ਨਿਡਰੁ—(ਪਰਮਾਤਮਾ ਦਾ) ਡਰ-ਅਦਬ ਨਾਹ ਰੱਖਣ ਵਾਲਾ । ਬੂਡਿ—(ਵਿਕਾਰਾਂ ਵਿਚ) ਡੁੱਬ ਕੇ । ਮਰੈ—ਆਤਮਕ ਮੌਤ ਸਹੇੜਦਾ ਹੈ । ਪਤਿ—ਇੱਜ਼ਤ । ਖੋਇ—ਗਵਾ ਕੇ । ਘਰੁ—ਟਿਕਾਣਾ । ਘਰ ਮਹਿ—ਹਿਰਦੇ-ਘਰ ਵਿਚ । ਜਾਣੈ—(ਜਿਹੜਾ ਮਨੁੱਖ) ਜਾਣਦਾ ਹੈ । ਤਖਤਿ—ਤਖ਼ਤ ਉੱਤੇ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਮਨਿ—ਮਨ ਵਿਚ । ਭਾਵੈ—ਪਿਆਰਾ ਲੱਗਦਾ ਹੈ ।੧੭।

**ਅਰਥ** :—ਹੇ ਭਾਈ ! (ਜਿਵੇਂ) ਸਮੁੰਦਰ ਦੇ ਕੰਢੇ ਉੱਤੇ ਉੱਗੇ ਹੋਏ ਰੁੱਖ ਦੀ (ਪਾਂਇਆਂ ਹੈ, ਤਿਵੇਂ ਇਹ ਸਰੀਰ ਹੈ । ਪਰ ਜਿਹੜਾ ਮਨੁੱਖ) ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨੂੰ (ਆਪਣੇ ਜੀਵਨ ਦੀ) ਜੜ੍ਹ ਬਣਾਂਦਾ ਹੈ, (ਉੱਕੀ) ਸੁਰਤਿ ਦੀ ਡੋਰ ਦੀ ਬਰਕਤ ਨਾਲ ਉਹ ਸਿਖਰ ਤੇ (ਪ੍ਰਭੂ-ਚਰਨਾਂ ਵਿਚ ਜਾ ਪਹੁੰਚਦਾ ਹੈ) । (ਜਿਹੜਾ ਭੀ ਮਨੁੱਖ ਇਹ ਉੱਦਮ ਕਰਦਾ ਹੈ, ਉਹ ਸੰਸਾਰਕ) ਡਰਾਂ ਨਾਲ ਡਰ ਡਰ ਕੇ ਆਤਮਕ ਮੌਤ ਨਹੀਂ ਸਹੇੜਦਾ, ਉਹ (ਵਿਕਾਰਾਂ ਦੇ ਸਮੁੰਦਰ ਵਿਚ) ਨਹੀਂ ਡੁੱਬਦਾ । (ਪਰ ਪਰਮਾਤਮਾ ਦਾ) ਡਰ-ਅਦਬ ਨਾਹ ਰੱਖਣ ਵਾਲਾ ਮਨੁੱਖ (ਲੋਕ ਪਰਲੋਕ ਦੀ) ਇੱਜ਼ਤ ਗਵਾ ਕੇ ਆਤਮਕ ਮੌਤ ਸਹੇੜ ਲੈਂਦਾ ਹੈ । ਹੇ ਭਾਈ ! (ਜਿਹੜਾ ਮਨੁੱਖ ਪਰਮਾਤਮਾ ਦੇ) ਡਰ-ਅਦਬ ਵਿਚ (ਆਪਣਾ) ਟਿਕਾਣਾ ਬਣਾਈ ਰੱਖਦਾ ਹੈ, ਜਿਹੜਾ ਮਨੁੱਖ ਆਪਣੇ ਹਿਰਦੇ-ਘਰ ਵਿਚ (ਪ੍ਰਭੂ ਦਾ) ਡਰ ਅਦਬ ਵਸਾਈ ਰੱਖਣਾ ਜਾਣਦਾ ਹੈ, ਜਿਸ ਮਨੁੱਖ ਨੂੰ ਆਪਣੇ ਮਨ ਵਿਚ ਸਦਾ-ਥਿਰ ਪ੍ਰਭੂ ਪਿਆਰਾ ਲੱਗਣ ਲੱਗ ਪੈਂਦਾ ਹੈ, ਉਸ ਨੂੰ (ਉੱਚੇ ਆਤਮਕ ਜੀਵਨ ਦੇ ਰੱਬੀ) ਤਖ਼ਤ ਉੱਤੇ ਨਿਵਾਸ ਮਿਲਦਾ ਹੈ ।੧੭।

**ਚਉਦਸਿ ਚਉਥੇ ਥਾਵਹਿ ਲਹਿ ਪਾਵੈ ॥ ਰਾਜਸ ਤਾਮਸ ਸਤ ਕਾਲ ਸਮਾਵੈ ॥ ਸਸੀਅਰ ਕੈ ਘਰਿ ਸੂਰੁ ਸਮਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥ ਚਉਦਸਿ ਭਵਨ ਪਾਤਾਲ ਸਮਾਏ ॥ ਖੰਡ ਬ੍ਰਹਮੰਡ ਰਹਿਆ ਲਿਵ ਲਾਏ ॥੧੮॥ {ਪੰਨਾ ੪੮੦}**

**ਪਦ ਅਰਥ** :—ਚਉਦਸਿ—ਪੂਰਨਮਾਸ਼ੀ ਤੋਂ ਚੌਧਵਾਂ ਦਿਨ । ਚਉਥੇ ਥਾਵਹਿ—ਚੌਥੇ ਥਾਂ ਨੂੰ, ਉਸ ਆਤਮਕ ਟਿਕਾਣੇ ਨੂੰ ਜਿੱਥੇ ਮਾਇਆ ਦੇ ਤਿੰਨ ਗੁਣ ਆਪਣਾ ਪ੍ਰਭਾਵ ਨਹੀਂ ਪਾ ਸਕਦੇ, ਤੁਰੀਆਵਸਥਾ । ਲਹਿ ਪਾਵੈ—ਲੱਭ ਲੈਂਦਾ ਹੈ, ਹਾਸਲ ਕਰ ਲੈਂਦਾ ਹੈ । ਰਾਜਸ ਤਾਮਸ ਸਤ—ਰਜੋ ਗੁਣ, ਤਮੋ ਗੁਣ, ਸਤੋ ਗੁਣ । ਕਾਲ—ਸਮਾ । ਸਮਾਵੈ—ਲੀਨ ਹੋ ਜਾਂਦਾ ਹੈ । ਸਸੀਅਰ—ਚੰਦ੍ਰਮਾ । ਕੈ ਘਰਿ—ਦੇ ਘਰ ਵਿਚ । ਸਸੀਅਰ ਕੈ ਘਰਿ—ਸ਼ਾਂਤੀ ਦੇ ਘਰ ਵਿਚ । ਸੂਰੁ—ਸੂਰਜ, ਤਪਸ਼, ਮਨ ਦੀ ਤਪਸ਼ । ਜੋਗ ਜੁਗਤਿ—ਪ੍ਰਭੂ-ਮਿਲਾਪ ਦਾ ਤਰੀਕਾ । ਕੀਮਤਿ—ਕਦਰ, ਸਾਰ । ਚਉਦਸਿ ਭਵਨ—ਚੌਦਾਂ ਭਵਨਾਂ ਵਿਚ । ਲਿਵ ਲਾਏ—ਸੁਰਤਿ ਜੋੜਦਾ ਹੈ ।੧੮।

**ਅਰਥ** :—(ਜਦੋਂ ਮਨੁੱਖ ਗੁਰੂ ਦੀ ਕਿਰਪਾ ਨਾਲ) ਤੁਰੀਆ ਅਵਸਥਾ ਨੂੰ ਲੱਭ ਲੈਂਦਾ ਹੈ, ਤਦੋਂ ਰਜੋ ਗੁਣ ਤਮੋ ਗੁਣ ਸਤੋ ਗੁਣ (ਮਾਇਆ ਦਾ ਇਹ ਹਰੇਕ ਗੁਣ ਉਸ ਚੌਥੇ ਪਦ ਵਿਚ) ਲੀਨ ਹੋ ਜਾਂਦਾ ਹੈ । ਸ਼ਾਂਤੀ ਦੇ ਘਰ ਵਿਚ (ਮਨੁੱਖ ਦੇ ਮਨ ਦੀ) ਤਪਸ਼ ਸਮਾ ਜਾਂਦੀ ਹੈ, (ਉਸ ਵੇਲੇ ਮਨੁੱਖ ਪਰਮਾਤਮਾ ਨਾਲ) ਮਿਲਾਪ ਦੀ ਜੁਗਤੀ ਦੀ ਕਦਰ ਸਮਝਦਾ ਹੈ । ਤਦੋਂ ਮਨੁੱਖ ਉਸ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦਾ ਹੈ ਜਿਹੜਾ ਖੰਡਾਂ ਬ੍ਰਹਮੰਡਾਂ ਵਿਚ ਚੌਦਾਂ ਭਵਨਾਂ ਵਿਚ ਪਾਤਾਲਾਂ ਵਿਚ ਹਰ ਥਾਂ ਸਮਾਇਆ ਹੋਇਆ ਹੈ ।੧੮।

**ਅਮਾਵਸਿਆ ਚੰਦੁ ਗੁਪਤੁ ਗੈਣਾਰਿ ॥ ਬੂਝਹੁ ਗਿਆਨੀ ਸਬਦੁ ਬੀਚਾਰਿ ॥ ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥ ਕਰਿ ਕਰਿ ਵੇਖੈ ਕਰਤਾ ਸੋਈ ॥ ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ॥ ਮਨਮੁਖਿ ਭੂਲੇ ਆਵਹਿ ਜਾਹਿ ॥੧੯॥ {ਪੰਨਾ ੮੪੦}**

**ਪਦ ਅਰਥ** :—ਗੁਪਤੁ—ਲੁਕਿਆ ਹੋਇਆ । ਗੈਣਾਰਿ—ਆਕਾਸ਼ ਵਿਚ । ਬੀਚਾਰਿ—ਵਿਚਾਰ ਕੇ, ਮਨ ਵਿਚ ਵਸਾ ਕੇ । ਗਿਆਨੀ—ਹੇ ਆਤਮਕ ਜੀਵਨ ਦੀ ਸੂਝ ਦੇ ਖੋਜੀ ਮਨੁੱਖ ! ਸਸੀਅਰੁ—ਚੰਦ੍ਰਮਾ । ਗਗਨਿ—ਆਕਾਸ਼ ਵਿਚ । ਤਿਹੁ ਲੋਈ—ਤਿੰਨ ਲੋਕਾਂ ਵਿਚ, ਤਿੰਨ ਭਵਨਾਂ ਵਿਚ, ਸਾਰੇ ਸੰਸਾਰ ਵਿਚ । ਕਰਿ—ਪੈਦਾ ਕਰ ਕੇ । ਵੇਖੈ—ਸੰਭਾਲ ਕਰਦਾ ਹੈ । ਕਰਤਾ ਸੋਈ—ਉਹ ਕਰਤਾਰ ਹੀ । ਤੇ—ਤੋਂ, ਪਾਸੋਂ । ਦੀਸੈ—ਦਿੱਸ ਪੈਂਦਾ ਹੈ । ਸੋ—ਉਹ (ਮਨੁੱਖ) । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਤਿਸ ਹੀ ਮਾਹਿ—ਉਸ (ਪਰਮਾਤਮਾ) ਵਿਚ ਹੀ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਆਵਹਿ—ਜੰਮਦੇ ਹਨ । ਜਾਹਿ—ਮਰਦੇ ਹਨ ।੧੯।

**ਅਰਥ** :—ਹੇ ਭਾਈ ! (ਜਿਵੇਂ) ਮੱਸਿਆ ਨੂੰ ਚੰਦ ਆਕਾਸ਼ ਵਿਚ ਗੁਪਤ ਰਹਿੰਦਾ ਹੈ (ਤਿਵੇਂ ਪਰਮਾਤਮਾ ਹਰੇਕ ਹਿਰਦੇ ਵਿਚ ਗੁਪਤ ਵੱਸ ਰਿਹਾ ਹੈ) । ਹੇ ਆਤਮਕ ਜੀਵਨ ਦੀ ਸੂਝ ਦੇ ਖੋਜੀ ਮਨੁੱਖ ! ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾ ਕੇ (ਹੀ ਇਸ ਭੇਤ ਨੂੰ) ਸਮਝ ਸਕੋਗੇ । (ਜਿਵੇਂ) ਚੰਦ੍ਰਮਾ ਆਕਾਸ਼ ਵਿਚ (ਹਰ ਪਾਸੇ ਚਾਨਣ ਦੇ ਰਿਹਾ ਹੈ, ਤਿਵੇਂ ਪਰਮਾਤਮਾ ਦੀ) ਜੋਤਿ ਸਾਰੇ ਸੰਸਾਰ ਵਿਚ (ਜੀਵਨ-ਸੱਤਾ ਦੇ ਰਹੀ ਹੈ) । ਉਹ ਕਰਤਾਰ ਆਪ ਹੀ (ਸਭ ਜੀਵਾਂ ਨੂੰ) ਪੈਦਾ ਕਰ ਕੇ (ਸਭ ਦੀ) ਸੰਭਾਲ ਕਰ ਰਿਹਾ ਹੈ । ਜਿਸ ਮਨੁੱਖ ਨੂੰ ਗੁਰੂ ਪਾਸੋਂ ਇਹ ਸੂਝ ਮਿਲ ਜਾਂਦੀ ਹੈ, ਉਹ ਮਨੁੱਖ ਉਸ ਪਰਮਾਤਮਾ ਵਿਚ ਹੀ ਸਦਾ ਲੀਨ ਰਹਿੰਦਾ ਹੈ ।

ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਕੁਰਾਹੇ ਪੈ ਕੇ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।੧੯।

**ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ ॥ ਆਪੁ ਪਛਾਣੈ ਜਾ ਸਤਿਗੁਰੁ ਪਾਵੈ ॥ ਜਹ ਆਸਾ ਤਹ ਬਿਨਸਿ ਬਿਨਾਸਾ ॥ ਫੂਟੈ ਖਪਰੁ ਦੁਬਿਧਾ ਮਨਸਾ ॥ ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੨੦॥੧॥ {ਪੰਨਾ ੮੪੦}**

**ਪਦ ਅਰਥ** :—ਥਾਪਿ—ਥਾਪ ਕੇ, ਪੱਕਾ ਟਿਕਾਣਾ ਬਣਾ ਕੇ । ਘਰੁ ਦਰੁ—ਪ੍ਰਭੂ-ਚਰਨਾਂ ਨੂੰ, ਪ੍ਰਭੂ ਦੇ ਦਰ ਨੂੰ । ਥਿਰੁ—ਟਿਕ ਕੇ । ਥਾਨਿ—(ਉਸ) ਥਾਂ ਵਿਚ, ਪ੍ਰਭੂ-ਚਰਨਾਂ ਵਿਚ । ਸੁਹਾਵੈ—ਸੋਹਣਾ ਬਣ ਜਾਂਦਾ ਹੈ, ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਪਛਾਣੈ—ਪਰਖਦਾ ਹੈ । ਜਾ—ਜਦੋਂ । ਪਾਵੈ—ਮਿਲਾਪ ਹਾਸਲ ਕਰਦਾ ਹੈ । ਜਹ—ਜਿੱਥੇ, ਜਿਸ ਹਿਰਦੇ ਵਿਚ । ਤਹ—ਉਸ ਹਿਰਦੇ ਵਿਚ । ਬਿਨਸਿ—ਨਾਸ ਹੋ ਕੇ, ਆਸਾਂ ਦਾ ਨਾਸ ਹੋ ਕੇ । ਬਿਨਾਸਾ—ਆਸਾਂ ਦਾ ਅਭਾਵ । ਫੂਟੈ—ਟੁੱਟ ਜਾਂਦਾ ਹੈ । ਖਪਰੁ—ਭਾਂਡਾ । ਦੁਬਿਧਾ—ਮੇਰ-ਤੇਰ । ਮਨਸਾ—{ਮਨੀ—ਾ} ਮਨ ਦਾ ਫੁਰਨਾ । ਤੇ—ਤੋਂ । ਮਮਤਾ—ਅਪਣੱਤ, ਮਲਕੀਅਤ ਦੀ ਤਾਂਘ । ਤਾ ਕੇ—ਉਸ (ਮਨੁੱਖ) ਦੇ ।੨੦।

**ਅਰਥ** :—ਹੇ ਭਾਈ ! ਜਦੋਂ ਮਨੁੱਖ ਗੁਰੂ (ਦਾ ਮਿਲਾਪ) ਹਾਸਲ ਕਰ ਲੈਂਦਾ ਹੈ, ਤਦੋਂ ਆਪਣੇ ਆਤਮਕ ਜੀਵਨ ਨੂੰ ਪੜਤਾਲਣਾ ਸ਼ੁਰੂ ਕਰ ਦੇਂਦਾ ਹੈ, ਅਤੇ ਪ੍ਰਭੂ-ਚਰਨਾਂ ਨੂੰ ਪ੍ਰਭੂ ਦੇ ਦਰ ਨੂੰ (ਆਪਣਾ) ਪੱਕਾ ਆਸਰਾ ਬਣਾ ਕੇ ਉਸ ਥਾਂ ਵਿਚ (ਪ੍ਰਭੂ-ਚਰਨਾਂ ਵਿਚ) ਟਿਕ ਕੇ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ । ਜਿਸ ਹਿਰਦੇ ਵਿਚ (ਪਹਿਲਾਂ ਦੁਨੀਆ ਵਾਲੀਆਂ) ਆਸਾਂ (ਹੀ ਆਸਾਂ ਟਿਕੀਆਂ ਰਹਿੰਦੀਆਂ ਸਨ) ਉਥੇ ਆਸਾਂ ਦਾ ਪੂਰਨ ਅਭਾਵ ਹੋ ਜਾਂਦਾ ਹੈ, (ਉਸ ਦੇ ਅੰਦਰੋਂ) ਮੇਰ-ਤੇਰ ਅਤੇ ਮਨ ਦੇ ਫੁਰਨਿਆਂ ਦਾ ਭਾਂਡਾ (ਹੀ) ਭੱਜ ਜਾਂਦਾ ਹੈ । ਉਹ ਮਨੁੱਖ (ਮਾਇਆ ਦੀ) ਮਮਤਾ ਦੇ ਜਾਲ ਤੋਂ ਵੱਖਰਾ ਰਹਿੰਦਾ ਹੈ । ਨਾਨਕ ਬੇਨਤੀ ਕਰਦਾ ਹੈ—ਮੈਂ ਇਹੋ ਜਿਹੇ ਮਨੁੱਖ ਦਾ (ਸਦਾ) ਦਾਸ ਹਾਂ ।੨੦।੧।

**ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦**

**ੴ ਸਤਿਗੁਰ ਪ੍ਰਸਾਦਿ ॥ ਆਦਿਤ ਵਾਰਿ ਆਦਿ ਪੁਰਖੁ ਹੈ ਸੋਈ ॥ ਆਪੇ ਵਰਤੈ ਅਵਰੁ ਨ ਕੋਈ ॥ ਓਤਿ ਪੋਤਿ ਜਗੁ ਰਹਿਆ ਪਰੋਈ ॥ ਆਪੇ ਕਰਤਾ ਕਰੈ ਸੁ ਹੋਈ ॥ ਨਾਮਿ ਰਤੇ ਸਦਾ ਸੁਖੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥੧॥ ਹਿਰਦੈ ਜਪਨੀ ਜਪਉ ਗੁਣਤਾਸਾ ॥ ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥੧॥ ਰਹਾਉ ॥ {ਪੰਨਾ ੮੪੧}**

**ਪਦ ਅਰਥ** :—ਆਦਿਤ—{ਆਦਿ ਯ} ਸੂਰਜ । ਵਾਰਿ—ਵਾਰ ਵਿਚ, ਵਾਰ ਦੀ ਰਾਹੀਂ । ਆਦਿਤ ਵਾਰਿ—ਇਤਵਾਰ ਦੀ ਰਾਹੀਂ, ਸੂਰਜ ਦੇ ਦਿਨ ਦੀ ਰਾਹੀਂ । ਆਦਿ—ਸਭ ਦਾ ਮੂਲ । ਪੁਰਖੁ—ਸਰਬ-ਵਿਆਪਕ ਪ੍ਰਭੂ ! ਸੋਈ—ਉਹ ਆਪ ਹੀ । ਆਪੇ—ਆਪ ਹੀ । ਵਰਤੈ—(ਹਰ ਥਾਂ) ਮੌਜੂਦ ਹੈ । ਓਤਿ—ਉਣੇ ਹੋਏ ਵਿਚ । ਪੋਤਿ—ਪ੍ਰੋਤੇ ਹੋਏ ਵਿਚ {ਔਤ ਪ੍ਰੋਤ} । ਰਹਿਆ ਪਰੋਈ—ਪ੍ਰੋ ਰਿਹਾ ਹੈ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ ਨੂੰ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।੧।

ਹਿਰਦੈ—ਹਿਰਦੇ ਵਿਚ । ਜਪਨੀ—ਮਾਲਾ । ਜਪਉ—ਜਪਉਂ, ਮੈਂ ਜਪਦਾ ਹਾਂ । ਗੁਣਤਾਸਾ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ} ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਅਪਰੰਪਰ—ਪਰੇ ਤੋਂ ਪਰੇ । ਜਨ ਪਗਿ—ਸੰਤ ਜਨਾਂ ਦੀ ਪੈਰੀਂ । ਲਗਿ—ਲੱਗ ਕੇ । ਹੋਇ—ਬਣ ਕੇ । ਧਿਆਵਉ—ਧਿਆਵਉਂ, ਮੈਂ ਸਿਮਰਦਾ ਹਾਂ ।੧।ਰਹਾਉ।

ਨੋਟ :—ਮ: ੧ ਦੀ ਬਾਣੀ 'ਥਿਤੀ' ਦੀ 'ਰਹਾਉ' ਦੀ ਤੁਕ ਗਹੁ ਨਾਲ ਪੜ੍ਹੋ—"ਕਿਆ ਜਪੁ ਜਾਪਉ ਬਿਨੁ ਜਗਦੀਸੈ'। 'ਵਾਰ ਸਤ' ਦੀ ਭੀ 'ਰਹਾਉ' ਦੀ ਤੁਕ ਵੇਖੋ—'ਹਿਰਦੈ ਜਪਨੀ ਜਪਉ ਗੁਣ ਤਾਸਾ'। ਲਫ਼ਜ਼ਾਂ ਦੀ ਸਾਂਝ ਦੱਸਦੀ ਹੈ ਕਿ ਬਾਣੀ 'ਥਿਤੀ' ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ, ਜਦੋਂ ਉਹਨਾਂ 'ਵਾਰ ਸਤ' ਬਾਣੀ ਲਿਖੀ। ਦੋਹਾਂ ਦਾ 'ਘਰੁ ੧੦' ਹੈ।

**ਅਰਥ** :—ਹੇ ਭਾਈ ! (ਸਾਰੇ ਜਗਤ ਦਾ) ਮੂਲ ਉਹ ਅਕਾਲ ਪੁਰਖ ਆਪ ਹੀ (ਸਭ ਥਾਂ) ਮੌਜੂਦ ਹੈ, (ਉਸ ਤੋਂ ਬਿਨਾ) ਹੋਰ ਕੋਈ ਨਹੀਂ ਹੈ। ਉਹ ਪਰਮਾਤਮਾ ਸਾਰੇ ਜਗਤ ਨੂੰ ਤਾਣੇ ਪੇਟੇ ਵਾਂਗ (ਆਪਣੀ ਰਜ਼ਾ ਵਿਚ) ਪ੍ਰੋ ਰਿਹਾ ਹੈ। (ਜਗਤ ਵਿਚ) ਉਹ ਕੁਝ ਹੁੰਦਾ ਹੈ ਜੋ ਕਰਤਾਰ ਆਪ ਹੀ ਕਰਦਾ ਹੈ। ਉਸ ਦੇ ਨਾਮ ਵਿਚ ਰੰਗੇ ਹੋਏ ਮਨੁੱਖ ਨੂੰ ਸਦਾ ਆਤਮਕ ਆਨੰਦ ਮਿਲਦਾ ਹੈ। ਪਰ ਕੋਈ ਵਿਰਲਾ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਇਸ ਗੱਲ ਨੂੰ) ਸਮਝਦਾ ਹੈ।੧।

ਹੇ ਭਾਈ ! ਮੈਂ (ਆਪਣੇ) ਹਿਰਦੇ ਵਿਚ ਗੁਣਾਂ ਦੇ ਖ਼ਜ਼ਾਨੇ (ਪਰਮਾਤਮਾ ਦੇ ਨਾਮ) ਨੂੰ ਜਪਦਾ ਹਾਂ (ਇਹੀ ਹੈ ਮੇਰੀ) ਮਾਲਾ। ਪਰਮਾਤਮਾ ਅਪਹੁੰਚ ਹੈ, ਪਰੇ ਤੋਂ ਪਰੇ ਹੈ, ਸਭ ਦਾ ਮਾਲਕ ਹੈ, ਉਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ। ਮੈਂ ਤਾਂ ਸੰਤ ਜਨਾਂ ਦੀ ਚਰਨੀਂ ਲੱਗ ਕੇ ਸੰਤ ਜਨਾਂ ਦੇ ਦਾਸਾਂ ਦਾ ਦਾਸ ਬਣ ਕੇ ਉਸ ਨੂੰ ਸਿਮਰਦਾ ਹਾਂ।੧।ਰਹਾਉ।

**ਸੋਮਵਾਰਿ ਸਚਿ ਰਹਿਆ ਸਮਾਇ ॥ ਤਿਸ ਕੀ ਕੀਮਤਿ ਕਹੀ ਨ ਜਾਇ ॥ ਆਖਿ ਆਖਿ ਰਹੇ ਸਭਿ ਲਿਵ ਲਾਇ ॥ ਜਿਸੁ ਦੇਵੈ ਤਿਸੁ ਪਲੈ ਪਾਇ ॥ ਅਗਮ ਅਗੋਚਰੁ ਲਖਿਆ ਨ ਜਾਇ ॥ ਗੁਰ ਕੈ ਸਬਦਿ ਹਰਿ ਰਹਿਆ ਸਮਾਇ ॥੨॥ {ਪੰਨਾ ੮੪੧}**

**ਪਦ ਅਰਥ** :—ਸਚਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ। ਤਿਸ ਕੀ—{ਸੰਬੰਧਕ 'ਕੀ' ਕਾਰਨ ਲਫ਼ਜ਼ 'ਤਿਸੁ ਦਾ ੁ ਉੱਡ ਗਿਆ ਹੈ}। ਆਖਿ ਆਖਿ—ਆਖ ਆਖ ਕੇ। ਰਹੇ—ਥੱਕ ਗਏ। ਸਭਿ—ਸਾਰੇ। ਲਿਵ ਲਾਇ—ਸੁਰਤਿ ਜੋੜ ਕੇ। ਦੇਵੈ—(ਸਿਫ਼ਤਿ-ਸਾਲਾਹ ਦੀ ਦਾਤਿ ਪ੍ਰਭੂ ਆਪ) ਦੇਂਦਾ ਹੈ। ਤਿਸੁ ਪਲੈ ਪਾਇ—ਉਸ ਦੇ ਪੱਲੇ ਵਿਚ ਪੈਂਦੀ ਹੈ, ਉਸ ਨੂੰ ਮਿਲਦੀ ਹੈ। ਲਖਿਆ ਨ ਜਾਇ—(ਸਹੀ ਸਰੂਪ) ਬਿਆਨ ਨਹੀਂ ਕੀਤਾ ਜਾ ਸਕਦਾ। ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਰਹਿਆ ਸਮਾਇ—ਲੀਨ ਹੋਇਆ ਰਹਿੰਦਾ ਹੈ।੨।

**ਅਰਥ** :— ਹੇ ਭਾਈ ! (ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ) ਸਦਾ-ਥਿਰ ਪਰਮਾਤਮਾ (ਦੀ ਯਾਦ) ਵਿਚ ਲੀਨ ਹੋਇਆ ਰਹਿੰਦਾ ਹੈ (ਉਸ ਦਾ ਆਤਮਕ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ) ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ। (ਪਰ ਇਹ ਸਿਮਰਨ ਤੇ ਯਾਦ ਦੀ ਦਾਤਿ) ਜਿਸ (ਮਨੁੱਖ) ਨੂੰ (ਪਰਮਾਤਮਾ ਆਪ) ਦੇਂਦਾ ਹੈ, ਉਸ ਨੂੰ (ਹੀ) ਮਿਲਦੀ ਹੈ, (ਆਪਣੇ ਉੱਦਮ ਨਾਲ ਸੁਰਤਾਂ ਜੋੜਨ ਵਾਲੇ ਅਤੇ ਸਿਫ਼ਤਾਂ ਆਖਣ ਵਾਲੇ ਮਨੁੱਖ) ਸਿਫ਼ਤਾਂ ਆਖ ਆਖ ਕੇ ਅਤੇ ਸੁਰਤਿ ਜੋੜ ਜੋੜ ਕੇ ਸਾਰੇ ਹੀ ਥੱਕ ਜਾਂਦੇ ਹਨ।

ਹੇ ਭਾਈ ! ਪਰਮਾਤਮਾ ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਗੁਰੂ ਦੇ ਸ਼ਬਦ ਦੀ ਰਾਹੀਂ (ਹੀ ਮਨੁੱਖ) ਪਰਮਾਤਮਾ ਵਿਚ ਲੀਨ ਰਹਿ ਸਕਦਾ ਹੈ।੨।

**ਮੰਗਲਿ ਮਾਇਆ ਮੋਹੁ ਉਪਾਇਆ ॥ ਆਪੇ ਸਿਰਿ ਸਿਰਿ ਧੰਧੈ ਲਾਇਆ ॥ ਆਪਿ ਬੁਝਾਏ ਸੋਈ ਬੂਝੈ ॥ ਗੁਰ ਕੈ ਸਬਦਿ ਦਰੁ ਘਰੁ ਸੂਝੈ ॥ ਪ੍ਰੇਮ ਭਗਤਿ ਕਰੇ ਲਿਵ ਲਾਇ ॥ ਹਉਮੈ ਮਮਤਾ ਸਬਦਿ ਜਲਾਇ ॥੩॥ {ਪੰਨਾ ੮੪੧}**

**ਪਦ ਅਰਥ** :—ਮੰਗਲਿ—ਮੰਗਲ (ਵਾਰ) ਦੀ ਰਾਹੀਂ । ਆਪੇ—ਆਪ ਹੀ । ਸਿਰਿ—ਸਿਰ ਉਤੇ । ਸਿਰਿ ਸਿਰਿ—ਹਰੇਕ (ਜੀਵ ਦੇ) ਸਿਰ ਉੱਤੇ । ਧੰਧੈ—(ਮਾਇਆ ਦੇ) ਧੰਧੇ ਵਿਚ । ਬੁਝਾਏ—ਸਮਝ ਬਖ਼ਸ਼ਦਾ ਹੈ । ਬੂਝੈ—ਸਮਝਦਾ ਹੈ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਦਰੁ ਘਰੁ—ਪਰਮਾਤਮਾ ਦਾ ਦਰਵਾਜ਼ਾ, ਪਰਮਾਤਮਾ ਦਾ ਟਿਕਾਣਾ । ਸੂਝੈ—ਦਿੱਸਦਾ ਹੈ । ਲਿਵ ਲਾਇ—ਸੁਰਤਿ ਜੋੜ ਕੇ । ਸਬਦਿ—ਸ਼ਬਦ ਦੀ ਰਾਹੀਂ ।੩।

**ਅਰਥ** :—ਹੇ ਭਾਈ ! (ਪਰਮਾਤਮਾ ਨੇ) ਮਾਇਆ ਦਾ ਮੋਹ (ਆਪ ਹੀ) ਪੈਦਾ ਕੀਤਾ ਹੈ, ਆਪ ਹੀ (ਇਸ ਮੋਹ ਨੂੰ) ਹਰੇਕ (ਜੀਵ ਦੇ) ਸਿਰ ਉੱਤੇ (ਥਾਪ ਕੇ ਹਰੇਕ ਨੂੰ ਮਾਇਆ ਦੇ) ਧੰਧੇ ਵਿਚ ਲਾਇਆ ਹੋਇਆ ਹੈ । ਜਿਸ ਮਨੁੱਖ ਨੂੰ (ਪਰਮਾਤਮਾ) ਆਪ ਸਮਝ ਬਖ਼ਸ਼ਦਾ ਹੈ, ਉਹੀ (ਇਸ ਮੋਹ ਦੀ ਖੇਡ ਨੂੰ) ਸਮਝਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਸ ਨੂੰ (ਪਰਮਾਤਮਾ ਦਾ) ਦਰ-ਘਰ ਦਿੱਸ ਪੈਂਦਾ ਹੈ । ਉਹ ਮਨੁੱਖ ਸੁਰਤਿ ਜੋੜ ਕੇ ਪ੍ਰੇਮ ਨਾਲ ਪਰਮਾਤਮਾ ਦੀ ਭਗਤੀ ਕਰਦਾ ਹੈ, (ਤੇ, ਇਸ ਤਰ੍ਹਾਂ) ਸ਼ਬਦ ਦੀ ਬਰਕਤਿ ਨਾਲ (ਆਪਣੇ ਅੰਦਰੋਂ) ਹਉਮੈ ਅਤੇ (ਮਾਇਆ ਦੀ) ਮਮਤਾ ਸਾੜ ਲੈਂਦਾ ਹੈ ।੩।

**ਬੁਧਵਾਰਿ ਆਪੇ ਬੁਧਿ ਸਾਰੁ ॥ ਗੁਰਮੁਖਿ ਕਰਣੀ ਸਬਦੁ ਵੀਚਾਰੁ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥ ਹਰਿ ਗੁਣ ਗਾਵੈ ਹਉਮੈ ਮਲੁ ਖੋਇ ॥ ਦਰਿ ਸਚੈ ਸਦ ਸੋਭਾ ਪਾਏ ॥ ਨਾਮਿ ਰਤੇ ਗੁਰ ਸਬਦਿ ਸੁਹਾਏ ॥੪॥ ਲਾਹਾ ਨਾਮੁ ਪਾਏ ਗੁਰ ਦੁਆਰਿ ॥ ਆਪੇ ਦੇਵੈ ਦੇਵਣਹਾਰੁ ॥ ਜੋ ਦੇਵੈ ਤਿਸ ਕਉ ਬਲਿ ਜਾਈਐ ॥ ਗੁਰ ਪਰਸਾਦੀ ਆਪੁ ਗਵਾਈਐ ॥ ਨਾਨਕ ਨਾਮੁ ਰਖਹੁ ਉਰ ਧਾਰਿ ॥ ਦੇਵਣਹਾਰੇ ਕਉ ਜੈਕਾਰੁ ॥੫॥ {ਪੰਨਾ ੪੮੧}**

**ਪਦ ਅਰਥ** :—ਆਪੇ—ਆਪ ਹੀ (ਦੇਂਦਾ ਹੈ) । ਬੁਧਿ ਸਾਰੁ—ਬੁੱਧੀ ਦਾ ਸਾਰ, ਸ੍ਰੇਸ਼ਟ ਬੁੱਧੀ {ਸਾਰੁ—ਤੱਤ, ਨਚੋੜ} । ਗੁਰਮੁਖਿ—ਗੁਰੂ ਦੇ ਸਨਮੁਖ ਰੱਖ ਕੇ, ਗੁਰੂ ਦੀ ਰਾਹੀਂ । ਕਰਣੀ—ਚੰਗਾ ਆਚਰਨ । ਵੀਚਾਰੁ—(ਗੁਣਾਂ ਨੂੰ) ਮਨ ਵਿਚ ਵਸਾਣਾ । ਨਾਮਿ ਰਤੇ ਮਨੁ—ਨਾਮੁ ਵਿਚ ਰੰਗੇ ਹੋਏ (ਮਨੁੱਖ) ਦਾ ਮਨ । ਖੋਇ—ਦੂਰ ਕਰ ਕੇ । ਦਰਿ—ਦਰ ਤੇ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਦ—ਸਦਾ । ਨਾਮਿ ਰਤੇ—ਨਾਮ ਵਿਚ ਰੰਗੇ ਹੋਏ ਮਨੁੱਖ । ਸਬਦਿ—ਸ਼ਬਦ ਦੀ ਰਾਹੀਂ । ਸੁਹਾਏ—ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ ।੪।

ਲਾਹਾ—ਲਾਭ । ਗੁਰ ਦੁਆਰਿ—ਗੁਰੂ ਦੇ ਦਰ ਤੇ । ਦੇਵਣਹਾਰੁ—ਦੇ ਸਕਣ ਵਾਲਾ ਪ੍ਰਭੂ । ਜੋ—ਜਿਹੜਾ ਪ੍ਰਭੂ । ਤਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਬਲਿ ਜਾਈਐ—ਕੁਰਬਾਨ ਜਾਣਾ ਚਾਹੀਦਾ ਹੈ । ਪਰਸਾਦੀ—ਕਿਰਪਾ ਨਾਲ, ਪਰਸਾਦਿ । ਆਪੁ—ਆਪਾ-ਭਾਵ, ਹਉਮੈ । ਗਵਾਈਐ—ਦੂਰ ਕਰਨਾ ਚਾਹੀਦਾ ਹੈ । ਉਰ—ਹਿਰਦਾ । ਉਰ ਧਾਰਿ—ਹਿਰਦੇ ਵਿਚ ਟਿਕਾ ਕੇ । ਕਉ—ਨੂੰ । ਜੈਕਾਰੁ—ਸਿਫ਼ਤਿ-ਸਾਲਾਹ, ਵਡਿਆਈ ।੫।

**ਅਰਥ** :—ਹੇ ਭਾਈ ! (ਪਰਮਾਤਮਾ) ਆਪ ਹੀ (ਮਨੁੱਖ ਨੂੰ) ਗੁਰੂ ਦੀ ਸਰਨ ਵਿਚ ਰੱਖ ਕੇ ਸ੍ਰੇਸ਼ਟ ਬੁੱਧੀ, ਉੱਚਾ ਆਚਰਨ, ਸਿਫ਼ਤਿ-ਸਾਲਾਹ ਅਤੇ (ਆਪਣੇ ਗੁਣਾਂ ਦੀ) ਵਿਚਾਰ (ਬਖ਼ਸ਼ਦਾ ਹੈ, ਇਸ ਤਰ੍ਹਾਂ ਉਸ ਦੇ) ਨਾਮ ਵਿਚ ਰੰਗੇ ਹੋਏ ਮਨੁੱਖ ਦਾ ਮਨ ਪਵਿੱਤਰ ਹੋ ਜਾਂਦਾ ਹੈ, (ਮਨੁੱਖ ਆਪਣੇ ਅੰਦਰੋਂ) ਹਉਮੈ ਦੀ ਮੈਲ ਦੂਰ ਕਰ ਕੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਤੇ, ਸਦਾ-ਥਿਰ ਪ੍ਰਭੂ ਦੇ ਦਰ ਤੇ ਸਦਾ ਸੋਭਾ ਖੱਟਦਾ ਹੈ ।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਰੰਗੇ ਹੋਏ ਮਨੁੱਖ ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ ।੪।

ਹੇ ਭਾਈ ! ਗੁਰੂ ਦੇ ਦਰ ਤੇ (ਰਹਿ ਕੇ ਮਨੁੱਖ ਪਰਮਾਤਮਾ ਦਾ) ਨਾਮ-ਲਾਭ ਖੱਟ ਲੈਂਦਾ ਹੈ, (ਪਰ ਇਹ ਦਾਤਿ ਹੈ, ਤੇ ਇਹ ਦਾਤਿ) ਦੇਣ ਦੀ ਸਮਰਥਾ ਵਾਲਾ ਪ੍ਰਭੂ ਆਪ ਹੀ ਦੇਂਦਾ ਹੈ । ਸੋ, ਜਿਹੜਾ ਪ੍ਰਭੂ (ਇਹ ਦਾਤਿ)

ਦੇਂਦਾ ਹੈ ਉਸ ਤੋਂ (ਸਦਾ) ਸਦਕੇ ਜਾਣਾ ਚਾਹੀਦਾ ਹੈ, ਗੁਰੂ ਦੀ ਕਿਰਪਾ ਨਾਲ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰਨਾ ਚਾਹੀਦਾ ਹੈ ।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖੋ, ਤੇ, ਉਸ ਸਭ ਕੁਝ ਦੇ ਸਕਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਸਦਾ ਕਰਦੇ ਰਹੋ ।੫।

**ਵੀਰਵਾਰਿ ਵੀਰ ਭਰਮਿ ਭੁਲਾਏ ॥ ਪ੍ਰੇਤ ਭੂਤ ਸਭਿ ਦੂਜੈ ਲਾਏ ॥ ਆਪਿ ਉਪਾਏ ਕਰਿ ਵੇਖੈ ਵੇਕਾ ॥ ਸਭਨਾ ਕਰਤੇ ਤੇਰੀ ਟੇਕਾ ॥ ਜੀਅ ਜੰਤ ਤੇਰੀ ਸਰਣਾਈ ॥ ਸੋ ਮਿਲੈ ਜਿਸੁ ਲੈਹਿ ਮਿਲਾਈ ॥੬॥ ਸੁਕ੍ਰਵਾਰਿ ਪ੍ਰਭੁ ਰਹਿਆ ਸਮਾਈ ॥ ਆਪਿ ਉਪਾਇ ਸਭ ਕੀਮਤਿ ਪਾਈ ॥ ਗੁਰਮੁਖਿ ਹੋਵੈ ਸੁ ਕਰੈ ਬੀਚਾਰੁ ॥ ਸਚੁ ਸੰਜਮੁ ਕਰਣੀ ਹੈ ਕਾਰ ॥ ਵਰਤੁ ਨੇਮੁ ਨਿਤਾਪ੍ਰਤਿ ਪੂਜਾ ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥੭॥ ਛਨਿਛਰਵਾਰਿ ਸਉਣ ਸਾਸਤ ਬੀਚਾਰੁ ॥ ਹਉਮੈ ਮੇਰਾ ਭਰਮੈ ਸੰਸਾਰੁ ॥ ਮਨਮੁਖੁ ਅੰਧਾ ਦੂਜੈ ਭਾਇ ॥ ਜਮ ਦਰਿ ਬਾਧਾ ਚੋਟਾ ਖਾਇ ॥ ਗੁਰ ਪਰਸਾਦੀ ਸਦਾ ਸੁਖੁ ਪਾਏ ॥ ਸਚੁ ਕਰਣੀ ਸਾਚਿ ਲਿਵ ਲਾਏ ॥੮॥ {ਪੰਨਾ ੮੪੧}**

**ਪਦ ਅਰਥ** :—ਵੀਰਵਾਰਿ—ਵੀਰਵਾਰ ਦੀ ਰਾਹੀਂ । ਵੀਰ—ਬਵੰਜਾ ਬੀਰ (ਹਨੂਮਾਨ ਆਦਿਕ) । ਭਰਮਿ—ਭਟਕਣਾ ਵਿਚ (ਪਾ ਕੇ) । ਭੁਲਾਏ—ਕੁਰਾਹੇ ਪਾ ਰੱਖੇ । ਸਭਿ—ਸਾਰੇ । ਦੂਜੈ—ਮਾਇਆ ਦੇ ਮੋਹ ਵਿਚ । ਲਾਏ—ਲਾ ਦਿੱਤੇ । ਉਪਾਏ—ਪੈਦਾ ਕੀਤੇ । ਕਰਿ—ਕਰ ਕੇ, ਬਣਾ ਕੇ । ਵੇਕਾ—ਵੱਖ ਵੱਖ ਕਿਸਮ ਦੇ । ਵੇਖੈ—ਵੇਖਦਾ ਹੈ, ਸੰਭਾਲ ਕਰਦਾ ਹੈ । ਕਰਤੇ—ਹੇ ਕਰਤਾਰ ! ਟੇਕਾ—ਆਸਰਾ । ਮਿਲੈ—(ਤੈਨੂੰ) ਮਿਲਦਾ ਹੈ । ਲੈਹਿ ਮਿਲਾਈ—ਤੂੰ (ਆਪ) ਮਿਲਾ ਲੈਂਦਾ ਹੈਂ ।੬।

ਉਪਾਇ—ਪੈਦਾ ਕਰ ਕੇ । ਸਭ—ਸਾਰੀ ਸ੍ਰਿਸ਼ਟੀ । ਕੀਮਤਿ—ਕਦਰ । ਗੁਰਮੁਖਿ—ਗੁਰੂ ਦੇ ਸਨਮੁਖ । ਸੁ—ਉਹ ਮਨੁੱਖ । ਸਚੁ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਤੋਂ ਬਚਾਈ ਰੱਖਣ ਦਾ ਉੱਦਮ । ਕਰਣੀ—ਕਰਤੱਬ । ਕਾਰ—ਰੋਜ਼ਾਨਾ ਕੰਮ । ਨਿਤਾਪ੍ਰਤਿ—ਸਦਾ ਹੀ, ਰੋਜ਼ਾਨਾ । ਪੂਜਾ—ਦੇਵ-ਪੂਜਾ । ਸਭੁ—ਸਾਰਾ । ਭਾਉ—ਪਿਆਰ । ਦੂਜਾ ਭਾਉ—(ਪ੍ਰਭੂ ਤੋਂ ਬਿਨਾ ਕਿਸੇ) ਹੋਰ ਦਾ ਪਿਆਰ ।੭।

ਸਉਣ—ਸ਼ੌਨਕ ਰਿਸ਼ੀ । ਸਉਣ ਸਾਸਤ—ਸ਼ੌਨਕ ਦਾ ਲਿਖਿਆ ਜੋਤਿਸ਼ ਸ਼ਾਸਤ੍ਰ । ਮੇਰਾ—ਮਮਤਾ । ਭਰਮੈ—ਭਟਕਦਾ ਹੈ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । {ਭਾਉ—ਪਿਆਰ । ਭਾਇ—ਪਿਆਰ ਵਿਚ} । ਦਰਿ—ਦਰ ਤੇ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਲਿਵ ਲਾਏ—ਸੁਰਤਿ ਜੋੜਦਾ ਹੈ ।੮।

**ਅਰਥ** :—ਹੇ ਭਾਈ ! (ਬਵੰਜਾ) ਬੀਰਾਂ ਨੂੰ (ਭੀ ਪਰਮਾਤਮਾ ਨੇ) ਭਟਕਣਾ ਵਿਚ ਪਾ ਕੇ (ਮਾਇਆ ਦੇ ਮੋਹ ਵਿਚ) ਭੁਲਾਈ ਰੱਖਿਆ, ਸਾਰੇ ਭੂਤ ਪ੍ਰੇਤ ਭੀ ਮਾਇਆ ਦੇ ਮੋਹ ਵਿਚ ਲਾਏ ਹੋਏ ਹਨ । ਪਰਮਾਤਮਾ ਨੇ ਆਪ (ਹੀ ਇਹ ਸਾਰੇ) ਪੈਦਾ ਕੀਤੇ, (ਇਹਨਾਂ ਨੂੰ) ਵੱਖ ਵੱਖ ਕਿਸਮਾਂ ਦੇ ਬਣਾ ਕੇ (ਸਭ ਦੀ) ਸੰਭਾਲ (ਭੀ) ਕਰਦਾ ਹੈ ।

ਹੇ ਕਰਤਾਰ ! ਸਭ ਜੀਵਾਂ ਨੂੰ ਤੇਰਾ ਹੀ ਆਸਰਾ ਹੈ । ਸਾਰੇ ਜੀਵ ਜੰਤ ਤੇਰੀ ਸਰਨ ਹਨ । ਉਹ ਮਨੁੱਖ (ਹੀ ਤੈਨੂੰ) ਮਿਲਦਾ ਹੈ ਜਿਸ ਨੂੰ ਤੂੰ ਆਪ (ਆਪਣੇ ਨਾਲ) ਮਿਲਾਂਦਾ ਹੈਂ ।੬।

ਹੇ ਭਾਈ ! (ਸਾਰੀ ਸ੍ਰਿਸ਼ਟੀ ਵਿਚ) ਪਰਮਾਤਮਾ ਵਿਆਪਕ ਹੈ, (ਸ੍ਰਿਸ਼ਟੀ ਨੂੰ) ਆਪ (ਹੀ) ਪੈਦਾ ਕਰ ਕੇ ਸਾਰੀ ਸ੍ਰਿਸ਼ਟੀ ਦੀ ਕਦਰ ਭੀ ਆਪ ਹੀ ਜਾਣਦਾ ਹੈ ।

ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਮਨੁੱਖ (ਪਰਮਾਤਮਾ ਦੇ ਗੁਣਾਂ ਨੂੰ) ਆਪਣੇ ਮਨ ਵਿਚ ਵਸਾਂਦਾ ਹੈ । ਸਦਾ-ਥਿਰ ਹਰਿ-ਨਾਮ ਦਾ ਸਿਮਰਨ, ਅਤੇ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਬਚਾਈ ਰੱਖਣ ਦਾ ਉੱਦਮ—ਇਹ ਉਸ ਮਨੁੱਖ ਦਾ ਨਿੱਤ ਦਾ ਕਰਤੱਬ, ਨਿੱਤ ਦੀ ਕਾਰ ਹੋ ਜਾਂਦੀ ਹੈ ।

ਪਰ ਵਰਤ ਰੱਖਣਾ, ਕਰਮ ਕਾਂਡ ਦਾ ਹਰੇਕ ਨੇਮ ਨਿਬਾਹੁਣਾ, ਰੋਜ਼ਾਨਾ ਦੇਵ-ਪੂਜਾ—ਆਤਮਕ ਜੀਵਨ ਦੀ ਸੂਝ ਤੋਂ ਬਿਨਾ ਇਹ ਸਾਰਾ ਉੱਦਮ ਮਾਇਆ ਦਾ ਪਿਆਰ (ਹੀ ਪੈਦਾ ਕਰਨ ਵਾਲਾ) ਹੈ ।੭।

ਹੇ ਭਾਈ ! (ਪਰਮਾਤਮਾ ਦਾ ਸਿਮਰਨ ਛੱਡ ਕੇ) ਸ਼ੌਨਕ ਦਾ ਜੋਤਿਸ਼ ਸ਼ਾਸਤ੍ਰ (ਆਦਿਕ) ਵਿਚਾਰਦੇ ਰਹਿਣਾ—(ਇਸ ਦੇ ਕਾਰਣ) ਜਗਤ ਮਮਤਾ ਅਤੇ ਹਉਮੈ ਵਿਚ ਭਟਕਦਾ ਰਹਿੰਦਾ ਹੈ । ਆਤਮਕ ਜੀਵਨ ਵਲੋਂ ਅੰਨ੍ਹਾ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, (ਅਜਿਹਾ ਮਨੁੱਖ) ਜਮਰਾਜ ਦੇ ਦਰ ਤੇ ਬੱਝਾ ਹੋਇਆ (ਵਿਕਾਰਾਂ ਦੀਆਂ) ਸੱਟਾਂ ਖਾਂਦਾ ਰਹਿੰਦਾ ਹੈ ।

ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਸਦਾ-ਥਿਰ ਹਰਿ-ਨਾਮ ਸਿਮਰਨ ਨੂੰ (ਆਪਣਾ ਰੋਜ਼ਾਨਾ) ਕਰਤੱਬ ਬਣਾਂਦਾ ਹੈ ਅਤੇ ਸਦਾ-ਥਿਰ ਪ੍ਰਭੂ ਵਿਚ ਸੁਰਤਿ ਜੋੜੀ ਰੱਖਦਾ ਹੈ, ਉਹ ਸਦਾ ਆਤਮਕ ਆਨੰਦ ਮਾਣਦਾ ਹੈ ।੮।

**ਸਤਿਗੁਰੁ ਸੇਵਹਿ ਸੇ ਵਡਭਾਗੀ ॥ ਹਉਮੈ ਮਾਰਿ ਸਚਿ ਲਿਵ ਲਾਗੀ ॥ ਤੇਰੈ ਰੰਗਿ ਰਾਤੇ ਸਹਜਿ ਸੁਭਾਇ ॥ ਤੂ ਸੁਖਦਾਤਾ ਲੈਹਿ ਮਿਲਾਇ ॥ ਏਕਸ ਤੇ ਦੂਜਾ ਨਾਹੀ ਕੋਇ ॥ ਗੁਰਮੁਖਿ ਬੂਝੈ ਸੋਝੀ ਹੋਇ ॥੯॥ ਪੰਦ੍ਰਹ ਥਿਤੀਂ ਤੈ ਸਤ ਵਾਰ ॥ ਮਾਹਾ ਰੁਤੀ ਆਵਹਿ ਵਾਰ ਵਾਰ ॥ ਦਿਨਸੁ ਰੈਣਿ ਤਿਵੈ ਸੰਸਾਰੁ ॥ ਆਵਾਗਉਣੁ ਕੀਆ ਕਰਤਾਰਿ ॥ ਨਿਹਚਲੁ ਸਾਚੁ ਰਹਿਆ ਕਲ ਧਾਰਿ ॥ ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ ॥੧੦॥੧॥ {ਪੰਨਾ ੮੪੧-੮੪੨}**

**ਪਦ ਅਰਥ** :—ਸੇਵਹਿ—ਸੇਂਵਦੇ ਹਨ, ਸੇਵਾ-ਭਗਤੀ ਕਰਦੇ ਹਨ, ਸਰਨ ਪੈਂਦੇ ਹਨ {ਬਹੁ-ਵਚਨ} । ਸੇ—ਉਹ {ਬਹੁ-ਵਚਨ} । ਮਾਰਿ—ਮਾਰ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਲਿਵ—ਸੁਰਤਿ । ਤੇਰੈ ਸੰਗਿ—ਤੇਰੇ (ਪ੍ਰੇਮ-) ਰੰਗ ਵਿਚ । ਰਾਤੇ—ਰੰਗੇ ਹੋਏ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪਿਆਰ ਵਿਚ । ਲੈਹਿ ਮਿਲਾਇ—ਤੂੰ ਮਿਲਾ ਲੈਂਦਾ ਹੈਂ । ਤੇ—ਤੋਂ (ਬਿਨਾ) । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਬੂਝੈ—ਸਮਝ ਲੈਂਦਾ ਹੈ ।੯।

ਤੈ—ਅਤੇ । ਵਾਰ—ਦਿਨ (ਸੂਰਜ ਦੇ ਹਿਸਾਬ) । ਥਿਤੀਂ—ਚੰਦ ਦੇ ਹਿਸਾਬ ਦਿਹਾੜੇ । ਮਾਹਾ—ਮਹੀਨੇ । ਰੁਤੀ—ਰੁੱਤਾਂ । ਆਵਹਿ—ਆਉਂਦੇ ਹਨ । ਵਾਰ ਵਾਰ—ਆਪਣੀ ਆਪਣੀ ਵਾਰੀ, ਮੁੜ ਮੁੜ । ਰੈਣਿ—ਰਾਤ । ਤਿਵੈ—ਉਸੇ ਤਰ੍ਹਾਂ । ਆਵਾਗਉਣ—ਜਨਮ ਮਰਨ ਦਾ ਗੇੜ । ਕਰਤਾਰਿ—ਕਰਤਾਰ ਨੇ । ਨਿਹਚਲੁ—ਅਟੱਲ । ਸਾਚੁ—ਸਦਾ-ਥਿਰ ਪ੍ਰਭੂ । ਕਲ—ਸੱਤਾ, ਤਾਕਤ । ਰਹਿਆ ਧਾਰਿ—ਟਿਕਾ ਰਿਹਾ ਹੈ । ਕੋ—ਕੋਈ ਵਿਰਲਾ ।੧੦।

ਨੋਟ :—ਗੁਰੂ ਅਮਰਦਾਸ ਜੀ ਦੀ ਇਸ ਬਾਣੀ ਦਾ ਸਿਰਲੇਖ ਹੈ 'ਵਾਰ ਸਤ' । ਅਖ਼ੀਰਲੀ ਪਉੜੀ ਨੰ: ੧੦ ਵਿਚ ਆਪ 'ਥਿਤੀਂ ਦਾ ਭੀ ਜ਼ਿਕਰ ਕਰ ਰਹੇ ਹਨ । ਇਸ ਦਾ ਕਾਰਨ ਸਿਰਫ਼ ਇਹ ਹੈ ਕਿ ਗੁਰੂ ਅਮਰਦਾਸ ਜੀ ਪਾਸ ਗੁਰੂ ਨਾਨਕ ਦੇਵ ਜੀ ਦੀ ਇਹ ਬਾਣੀ ਮੌਜੂਦ ਸੀ ।

**ਅਰਥ** :—ਹੇ ਭਾਈ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਹੁੰਦੇ ਹਨ ਜਿਹੜੇ ਗੁਰੂ ਦੀ ਸਰਨ ਆ ਪੈਂਦੇ ਹਨ, (ਆਪਣੇ ਅੰਦਰੋਂ) ਹਉਮੈ ਮੁਕਾ ਕੇ (ਉਹਨਾਂ ਦੀ) ਸੁਰਤਿ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੱਗ ਜਾਂਦੀ ਹੈ ।

ਹੇ ਪ੍ਰਭੂ ! (ਗੁਰੂ ਦੀ ਸਰਨ ਆਉਣ ਵਾਲੇ ਮਨੁੱਖ) ਤੇਰੇ ਪਿਆਰ-ਰੰਗ ਵਿਚ ਟਿਕੇ ਰਹਿੰਦੇ ਹਨ । ਸਾਰੇ ਸੁਖ ਦੇਣ ਵਾਲਾ ਤੂੰ (ਆਪ ਹੀ ਉਹਨਾਂ ਨੂੰ ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈਂ ।

ਹੇ ਭਾਈ ! ਇਕ ਪਰਮਾਤਮਾ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ (ਇਸ ਗੱਲ ਨੂੰ) ਸਮਝ ਲੈਂਦਾ ਹੈ, (ਉਸ ਨੂੰ ਆਤਮਕ ਜੀਵਨ ਦੀ ਸੂਝ ਆ ਜਾਂਦੀ ਹੈ) ।੯।

ਹੇ ਭਾਈ ! (ਜਿਵੇਂ) ਪੰਦ੍ਰਾਂ ਥਿੱਤਾਂ ਅਤੇ ਸੱਤ ਵਾਰ, ਮਹੀਨੇ, ਰੁੱਤਾਂ, ਰਾਤ, ਦਿਨ ਮੁੜ ਮੁੜ ਆਉਂਦੇ ਰਹਿੰਦੇ ਹਨ, ਤਿਵੇਂ ਇਹ ਜਗਤ ਹੈ (ਭਾਵ, ਜਗਤ ਦੇ ਜੀਵ ਜੰਮਦੇ ਮਰਦੇ ਰਹਿੰਦੇ ਹਨ । ਕਰਤਾਰ ਨੇ (ਆਪ ਹੀ ਜੀਵਾਂ ਵਾਸਤੇ) ਜਨਮ ਮਰਨ ਦਾ ਗੇੜ ਬਣਾ ਦਿੱਤਾ ਹੈ । ਅਟੱਲ ਰਹਿਣ ਵਾਲਾ ਸਦਾ-ਥਿਰ ਪ੍ਰਭੂ ਹੀ ਹੈ ਜੋ (ਸਾਰੀ ਸ੍ਰਿਸ਼ਟੀ ਵਿਚ ਆਪਣੀ) ਸੱਤਾ ਟਿਕਾ ਰਿਹਾ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ (ਭਾਗਾਂ ਵਾਲਾ) ਮਨੁੱਖ (ਗੁਰੂ ਦੇ) ਸ਼ਬਦ ਨੂੰ (ਆਪਣੇ) ਮਨ ਵਿਚ ਵਸਾ ਕੇ (ਇਸ ਗੱਲ ਨੂੰ) ਸਮਝ ਲੈਂਦਾ ਹੈ ।੧੦।੧।

**ਬਿਲਾਵਲੁ ਮਹਲਾ ੩ ॥ ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ ॥ ਜੀਅ ਜੰਤ ਮਾਇਆ ਮੋਹਿ ਪਾਜੇ ॥ ਦੂਜੈ ਭਾਇ ਪਰਪੰਚਿ ਲਾਗੇ ॥ ਆਵਹਿ ਜਾਵਹਿ ਮਰਹਿ ਅਭਾਗੇ ॥ ਸਤਿਗੁਰਿ ਭੇਟਿਐ ਸੋਝੀ ਪਾਇ ॥ ਪਰਪੰਚੁ ਚੂਕੈ ਸਚਿ ਸਮਾਇ ॥੧॥ ਜਾ ਕੈ ਮਸਤਕਿ ਲਿਖਿਆ ਲੇਖੁ ॥ ਤਾ ਕੈ ਮਨਿ ਵਸਿਆ ਪ੍ਰਭੁ ਏਕੁ ॥੧॥ ਰਹਾਉ ॥ ਸ੍ਰਿਸਟਿ ਉਪਾਇ ਆਪੇ ਸਭੁ ਵੇਖੈ ॥ ਕੋਇ ਨ ਮੇਟੈ ਤੇਰੈ ਲੇਖੈ ॥ ਸਿਧ ਸਾਧਿਕ ਜੇ ਕੋ ਕਹੈ ਕਹਾਏ ॥ ਭਰਮੇ ਭੂਲਾ ਆਵੈ ਜਾਏ ॥ ਸਤਿਗੁਰੁ ਸੇਵੈ ਸੋ ਜਨੁ ਬੂਝੈ ॥ ਹਉਮੈ ਮਾਰੇ ਤਾ ਦਰੁ ਸੂਝੈ ॥੨॥ {ਪੰਨਾ ੮੪੨}**

**ਪਦ ਅਰਥ** :—ਆਦਿ ਪੁਰਖੁ—ਜਗਤ ਦਾ ਮੂਲ ਆਕਾਲ ਪੁਰਖ । ਆਪੇ—ਆਪ ਹੀ । ਸ੍ਰਿਸਟਿ—ਜਗਤ । ਮੋਹਿ ਮੋਹ ਵਿਚ । ਪਾਜੇ—ਪਾਏ ਹੋਏ ਹਨ, ਜੋੜੇ ਹੋਏ ਹਨ । ਦੂਜੈ ਭਾਇ—(ਪ੍ਰਭੂ ਨੂੰ ਛੱਡ ਕੇ) ਹੋਰ ਪਿਆਰ ਵਿਚ । ਪਰਪੰਚਿ— ਪਰਪੰਚ ਵਿਚ, ਦਿੱਸਦੇ ਨਾਸਵੰਤ ਜਗਤ (ਦੇ ਮੋਹ) ਵਿਚ {ਪ੍ਰਪਞ੍ਚ} । ਮਰਹਿ—ਆਤਮਕ ਮੌਤ ਸਹੇੜਦੇ ਹਨ । ਅਭਾਗੇ ਭਾਗ-ਹੀਨ ਜੀਵ । ਸਤਿਗੁਰਿ ਭੇਟਿਐ—ਜੇ ਗੁਰੂ ਮਿਲ ਪਏ । ਸੋਝੀ—(ਆਤਮਕ ਜੀਵਨ ਦੀ) ਸਮਝ । ਪਰਪੰਚੁ—ਜਗਤ ਦਾ ਮੋਹ । ਚੂਕੈ—ਮੁੱਕ ਜਾਂਦਾ ਹੈ । ਸਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ।੧।

ਮਸਤਕਿ—ਮੱਥੇ ਉੱਤੇ । ਕੈ ਮਸਤਕਿ—ਦੇ ਮੱਥੇ ਉੱਤੇ । ਤਾ ਕੈ ਮਨਿ—ਉਸ ਦੇ ਮਨ ਵਿਚ ।੧।ਰਹਾਉ।

ਉਪਾਇ—ਪੈਦਾ ਕਰ ਕੇ । ਵੇਖੈ—ਸੰਭਾਲ ਕਰਦਾ ਹੈ । ਤੇਰੈ ਲੇਖੈ—(ਹੇ ਭਾਈ !) ਤੇਰੇ (ਲਿਖੇ) ਲੇਖ ਨੂੰ । ਸਿਧ—ਜੋਗ-ਸਾਧਨਾਂ ਵਿਚ ਪੁੱਗਾ ਹੋਇਆ ਜੋਗੀ । ਸਾਧਿਕ—ਜੋਗ-ਸਾਧਨਾ ਕਰਨ ਵਾਲੇ । ਕੋ—ਕੋਈ (ਮਨੁੱਖ) । ਕਹੈ—(ਆਪਣੇ ਆਪ ਨੂੰ) ਆਖੇ । ਕਹਾਏ—(ਆਪਣੇ ਆਪ ਨੂੰ) ਅਖਵਾਏ । ਭਰਮੇ—ਭਟਕਣਾ ਵਿਚ । ਭੁਲਾ—ਕੁਰਾਹੇ ਪਿਆ ਹੋਇਆ । ਆਵੈ ਜਾਏ—ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ । ਸੇਵੈ—ਸਰਨ ਪੈਂਦਾ ਹੈ । ਬੂਝੈ—(ਜੀਵਨ ਦਾ ਸਹੀ ਰਸਤਾ) ਸਮਝਦਾ ਹੈ । ਤਾ—ਤਦੋਂ । ਦਰੁ—ਪ੍ਰਭੂ ਦਾ ਦਰਵਾਜ਼ਾ । ਸੂਝੈ—ਦਿੱਸਦਾ ਹੈ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮੱਥੇ ਉੱਤੇ (ਮਨੁੱਖ ਦੇ ਕੀਤੇ ਕਰਮਾਂ ਅਨੁਸਾਰ ਪਰਮਾਤਮਾ ਵਲੋਂ) ਲੇਖ ਲਿਖਿਆ ਹੁੰਦਾ ਹੈ, ਉਸ (ਮਨੁੱਖ) ਦੇ ਮਨ ਵਿਚ ਇਕ ਪਰਮਾਤਮਾ (ਹੀ) ਟਿਕਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਸਾਰੇ ਜਗਤ ਦਾ ਮੂਲ ਅਕਾਲ ਪੁਰਖ ਆਪ ਹੀ ਜਗਤ ਨੂੰ ਪੈਦਾ ਕਰਦਾ ਹੈ, (ਕੀਤੇ ਕਰਮਾਂ ਅਨੁਸਾਰ) ਜੀਵਾਂ ਨੂੰ (ਉਸ ਨੇ) ਮਾਇਆ ਦੇ ਮੋਹ ਵਿਚ ਜੋੜਿਆ ਹੋਇਆ ਹੈ । (ਜੀਵ ਪਰਮਾਤਮਾ ਨੂੰ ਭੁਲਾ ਕੇ) ਹੋਰ ਪਿਆਰ ਵਿਚ ਦਿੱਸਦੇ ਜਗਤ ਦੇ ਮੋਹ ਵਿਚ ਫਸੇ ਰਹਿੰਦੇ ਹਨ, (ਇਹੋ ਜਿਹੇ) ਭਾਗਹੀਨ ਜੀਵ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਆਤਮਕ ਮੌਤ ਸਹੇੜੀ ਰੱਖਦੇ ਹਨ ।

ਜੇ (ਕਿਸੇ ਭਾਗਾਂ ਵਾਲੇ ਨੂੰ) ਗੁਰੂ ਮਿਲ ਪਏ, ਤਾਂ ਉਹ (ਆਤਮਕ ਜੀਵਨ ਦੀ) ਸਮਝ ਹਾਸਲ ਕਰ ਲੈਂਦਾ ਹੈ, (ਉਸ ਦੇ ਅੰਦਰੋਂ) ਜਗਤ ਦਾ ਮੋਹ ਮੁੱਕ ਜਾਂਦਾ ਹੈ, (ਉਹ ਮਨੁੱਖ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੧।

ਹੇ ਭਾਈ ! ਜਗਤ ਪੈਦਾ ਕਰ ਕੇ (ਪਰਮਾਤਮਾ) ਆਪ ਹੀ ਹਰੇਕ ਦੀ ਸੰਭਾਲ ਕਰਦਾ ਹੈ । (ਹੇ ਪ੍ਰਭੂ ! ਜੀਵ ਦੇ ਕੀਤੇ ਕਰਮਾਂ ਅਨੁਸਾਰ ਉਸ ਦੇ ਮੱਥੇ ਉੱਤੇ ਜਿਹੜਾ ਲੇਖ ਤੂੰ ਲਿਖਦਾ ਹੈਂ) ਤੇਰੇ (ਉਸ ਲਿਖੇ) ਲੇਖ ਨੂੰ ਕੋਈ ਜੀਵ (ਆਪਣੇ ਉੱਦਮ ਨਾਲ) ਮਿਟਾ ਨਹੀਂ ਸਕਦਾ ।

ਹੇ ਭਾਈ ! (ਆਪਣੀ ਹਉਮੈ ਦੇ ਆਸਰੇ) ਜੇ ਕੋਈ ਮਨੁੱਖ (ਆਪਣੇ ਆਪ ਨੂੰ) ਸਿੱਧ ਆਖਦਾ ਅਖਵਾਂਦਾ ਹੈ, ਸਾਧਿਕ ਆਖਦਾ ਅਖਵਾਂਦਾ ਹੈ, ਉਹ ਮਨੁੱਖ (ਹਉਮੈ ਦੀ) ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।

ਹੇ ਭਾਈ ! ਜਿਹੜਾ ਮਨੁੱਖ (ਆਪਣੀ ਹਉਮੈ ਦੀ ਟੇਕ ਛੱਡ ਕੇ) ਗੁਰੂ ਦੀ ਸਰਨ ਪੈਂਦਾ ਹੈ, ਉਹ ਮਨੁੱਖ (ਜੀਵਨ ਦਾ ਸਹੀ ਰਸਤਾ ਸਮਝ ਪੈਂਦਾ ਹੈ । ਜਦੋਂ ਮਨੁੱਖ (ਆਪਣੇ ਅੰਦਰੋਂ) ਹਉਮੈ ਮੁਕਾਂਦਾ ਹੈ, ਤਦੋਂ (ਉਸ ਨੂੰ ਪਰਮਾਤਮਾ ਦਾ) ਦਰ ਦਿੱਸ ਪੈਂਦਾ ਹੈ ।੨।

**ਏਕਸੁ ਤੇ ਸਭੁ ਦੂਜਾ ਹੂਆ ॥ ਏਕੋ ਵਰਤੈ ਅਵਰੁ ਨ ਬੀਆ ॥ ਦੂਜੇ ਤੇ ਜੇ ਏਕੋ ਜਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥ ਸਤਿਗੁਰੁ ਭੇਟੇ ਤਾ ਏਕੋ ਪਾਏ ॥ ਵਿਚਹੁ ਦੂਜਾ ਠਾਕਿ ਰਹਾਏ ॥੩॥ {ਪੰਨਾ ੯੪੨}**

**ਪਦ ਅਰਥ** :—ਏਕਸੁ ਤੇ—ਇਕ (ਪਰਮਾਤਮਾ) ਤੋਂ ਹੀ । ਸਭੁ ਦੂਜਾ—ਸਾਰਾ ਵੱਖਰਾ (ਦਿੱਸ ਰਿਹਾ ਜਗਤ) । ਏਕੋ—ਇਕ (ਪਰਮਾਤਮਾ) ਹੀ । ਬੀਆ—ਦੂਜਾ । ਵਰਤੈ—ਵਿਆਪਕ ਹੈ, ਮੌਜੂਦ ਹੈ । ਤੇ—ਤੋਂ । ਦੂਜੇ ਤੇ—ਇਸ ਵੱਖਰੇ ਦਿੱਸ ਰਹੇ ਜਗਤ ਤੋਂ (ਉੱਚਾ ਹੋ ਕੇ) । ਜਾਣੈ—ਸਾਂਝ ਪਾ ਲਏ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਦਰਿ—ਦਰ ਤੇ । ਨੀਸਾਣੈ—ਪਰਵਾਨੇ ਸਮੇਤ, ਰਾਹਦਾਰੀ ਸਮੇਤ । ਭੇਟੇ—ਮਿਲ ਪਏ । ਦੂਜਾ—ਮਾਇਆ ਦਾ ਮੋਹ । ਠਾਕਿ—ਰੋਕ ਦੇ ।੩।

**ਅਰਥ** :—ਹੇ ਭਾਈ ! (ਪਰਮਾਤਮਾ ਤੋਂ) ਵੱਖਰਾ ਦਿੱਸਦਾ ਇਹ ਸਾਰਾ ਜਗਤ ਇਕ ਪਰਮਾਤਮਾ ਤੋਂ ਹੀ ਬਣਿਆ ਹੈ । (ਸਾਰੇ ਜਗਤ ਵਿਚ) ਇਕ ਪ੍ਰਭੂ ਹੀ ਮੌਜੂਦ ਹੈ, (ਉਸ ਤੋਂ ਬਿਨਾ) ਕੋਈ ਹੋਰ ਦੂਜਾ ਨਹੀਂ ਹੈ ।

ਜੇ (ਮਨੁੱਖ) ਇਸ ਵੱਖਰੇ ਦਿੱਸ ਰਹੇ ਜਗਤ (ਦੇ ਮੋਹ) ਤੋਂ (ਉੱਚਾ ਹੋ ਕੇ) ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖੇ, ਤਾਂ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਰਾਹਦਾਰੀ ਸਮੇਤ (ਬਿਨਾ ਰੋਕ-ਟੋਕ) ਪ੍ਰਭੂ ਦੇ ਦਰ ਤੇ (ਪਹੁੰਚ ਜਾਂਦਾ ਹੈ) ।

ਜੇ (ਮਨੁੱਖ ਨੂੰ) ਗੁਰੂ ਮਿਲ ਪਏ, ਤਾਂ ਉਹ ਉਸ ਪਰਮਾਤਮਾ ਦਾ ਮਿਲਾਪ ਪ੍ਰਾਪਤ ਕਰ ਲੈਂਦਾ ਹੈ, ਅਤੇ (ਆਪਣੇ) ਅੰਦਰੋਂ ਵੱਖਰੇ ਦਿੱਸ ਰਹੇ ਜਗਤ ਦਾ ਮੋਹ ਰੋਕ ਰੱਖਦਾ ਹੈ ।੩।

**ਜਿਸ ਦਾ ਸਾਹਿਬੁ ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥ ਸਾਹਿਬ ਕੀ ਸੇਵਕੁ ਰਹੈ ਸਰਣਾਈ ॥ ਆਪੇ ਬਖਸੇ ਦੇ ਵਡਿਆਈ ॥ ਤਿਸ ਤੇ ਊਪਰਿ ਨਾਹੀ ਕੋਇ ॥ ਕਉਣੁ ਡਰੈ ਡਰੁ ਕਿਸ ਕਾ ਹੋਇ ॥੪॥ ਗੁਰਮਤੀ ਸਾਂਤਿ ਵਸੈ ਸਰੀਰ ॥ ਸਬਦੁ ਚੀਨ੍ਹਿ ਫਿਰਿ ਲਗੈ ਨ ਪੀਰ ॥ ਆਵੈ ਨ ਜਾਇ ਨਾ ਦੁਖੁ ਪਾਏ ॥ ਨਾਮੇ ਰਾਤੇ ਸਹਜਿ ਸਮਾਏ ॥ ਨਾਨਕ ਗੁਰਮੁਖਿ ਵੇਖੈ ਹਦੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥੫॥ {ਪੰਨਾ ੮੪੨}**

**ਪਦ ਅਰਥ** :—ਜਿਸ ਦਾ—{ਸੰਬੰਧਕ 'ਦਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ (ਮਨੁੱਖ) ਦਾ । ਡਾਢਾ—ਤਕੜਾ, ਬਲਵਾਨ । ਹੋਇ—ਹੁੰਦਾ ਹੈ । ਤਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ (ਮਨੁੱਖ) ਨੂੰ । ਰਹੈ—ਟਿਕਿਆ ਰਹਿੰਦਾ ਹੈ । ਆਪੇ—(ਸਾਹਿਬ) ਆਪ ਹੀ । ਦੇ—ਦੇਂਦਾ ਹੈ । ਤਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਊਪਰਿ—ਵੱਡਾ, ਉੱਚਾ । ਕਿਸ ਕਾ—{ਲਫ਼ਜ਼ 'ਕਿਸੁ' ਦਾ ੁ ਉੱਡ ਗਿਆ} । ਡਰੁ... ...ਹੋਇ—ਕਿਸ ਦਾ ਡਰ ਹੋ ਸਕਦਾ ਹੈ ? ਕਿਸੇ ਤੋਂ ਡਰ ਨਹੀਂ ਆਉਂਦਾ ।੪।

ਗੁਰਮਤੀ—ਗੁਰੂ ਦੀ ਮਤਿ ਉਤੇ ਤੁਰਿਆਂ । ਚੀਨ੍ਹਿ—ਪਛਾਣ ਕੇ, ਸਾਂਝ ਪਾ ਕੇ । ਪੀਰ—(ਵਿਕਾਰਾਂ ਤੋਂ) ਕਲੇਸ਼ । ਆਵੈ ਨ ਜਾਇ—ਨਾਹ ਜੰਮਦਾ ਹੈ ਨਾਹ ਮਰਦਾ ਹੈ, ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ । ਨਾਮੇ—ਨਾਮ ਵਿਚ ਹੀ । ਸਹਜਿ—ਆਤਮਕ ਅਡੋਲਤਾ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਹਜੂਰਿ—ਅੰਗ-ਸੰਗ, ਹਾਜ਼ਰ-ਨਾਜ਼ਰ ।੫।

**ਅਰਥ** :—ਹੇ ਭਾਈ ! (ਮਾਇਆ ਦੇ ਕਾਮਾਦਿਕ ਸੂਰਮੇ ਹਨ ਤਾਂ ਬੜੇ ਬਲੀ, ਪਰ) ਜਿਸ ਮਨੁੱਖ ਦੇ ਸਿਰ ਉੱਤੇ ਰਾਖਾ ਸਭ ਤੋਂ ਬਲੀ ਮਾਲਕ-ਪ੍ਰਭੂ ਆਪ ਹੋਵੇ, ਉਸ ਨੂੰ ਕੋਈ (ਕਾਮਾਦਿਕ ਵੈਰੀ) ਢਾਹ ਨਹੀਂ ਸਕਦਾ । (ਕਿਉਂਕਿ) ਸੇਵਕ (ਆਪਣੇ) ਮਾਲਕ-ਪ੍ਰਭੂ ਦੀ ਸਰਨ ਪਿਆ ਰਹਿੰਦਾ ਹੈ, ਉਹ ਆਪ ਹੀ (ਉਸ ਉਤੇ) ਬਖ਼ਸ਼ਸ਼ ਕਰਦਾ ਹੈ, (ਤੇ, ਉਸ ਨੂੰ) ਇੱਜ਼ਤ ਦੇਂਦਾ ਹੈ ।

ਹੇ ਭਾਈ ! ਉਸ (ਪਰਮਾਤਮਾ) ਨਾਲੋਂ ਵੱਡਾ ਹੋਰ ਕੋਈ ਨਹੀਂ ਹੈ (ਸੇਵਕ ਨੂੰ ਇਹ ਨਿਸ਼ਚਾ ਬਣ ਜਾਂਦਾ ਹੈ, ਇਸ ਵਾਸਤੇ) ਕਿਸੇ ਤੋਂ ਨਹੀਂ ਡਰਦਾ, ਉਸ ਨੂੰ ਕਿਸੇ (ਕਾਮਾਦਿਕ ਵੈਰੀ) ਦਾ ਡਰ-ਦਬਾਉ ਨਹੀਂ ਹੁੰਦਾ ।੪।

ਹੇ ਭਾਈ ! ਗੁਰੂ ਦੀ ਮਤਿ ਉੱਤੇ ਤੁਰ ਕੇ (ਵਡਭਾਗੀ ਮਨੁੱਖ ਦੇ) ਹਿਰਦੇ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ, ਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਪਾ ਕੇ ਉਸ ਨੂੰ (ਕਾਮਾਦਿਕ ਵੈਰੀ ਤੋਂ ਕੋਈ) ਕਲੇਸ਼ ਨਹੀਂ ਪੋਹ ਸਕਦਾ । ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਹ (ਇਸ ਗੇੜ ਦਾ) ਦੁੱਖ ਨਹੀਂ ਸਹਾਰਦਾ । ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਰੰਗੇ ਹੋਏ ਮਨੁੱਖ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ ।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਪਰਮਾਤਮਾ ਨੂੰ ਆਪਣੇ) ਅੰਗ-ਸੰਗ ਵੱਸਦਾ ਵੇਖਦਾ ਹੈ (ਅਤੇ ਆਖਦਾ ਹੈ ਕਿ) ਮੇਰਾ ਪਰਮਾਤਮਾ ਸਦਾ ਹਰ ਥਾਂ ਮੌਜੂਦ ਹੈ ।੫।

**ਇਕਿ ਸੇਵਕ ਇਕਿ ਭਰਮਿ ਭੁਲਾਏ ॥ ਆਪੇ ਕਰੇ ਹਰਿ ਆਪਿ ਕਰਾਏ ॥ ਏਕੋ ਵਰਤੈ ਅਵਰੁ ਨ ਕੋਇ ॥ ਮਨਿ ਰੋਸੁ ਕੀਜੈ ਜੇ ਦੂਜਾ ਹੋਇ ॥ ਸਤਿਗੁਰੁ ਸੇਵੇ ਕਰਣੀ ਸਾਰੀ ॥ ਦਰਿ ਸਾਚੈ ਸਾਚੇ ਵੀਚਾਰੀ ॥੬॥ {ਪੰਨਾ ੮੪੨}**

**ਪਦ ਅਰਥ** :—ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਭਰਮਿ—ਭਟਕਣਾ ਵਿਚ । ਭੁਲਾਏ—ਕੁਰਾਹੇ ਪਾ ਰੱਖੇ ਹਨ । ਆਪੇ—ਆਪ ਹੀ । ਏਕੋ—ਇਕ ਆਪ ਹੀ । ਵਰਤੈ—(ਹਰ ਥਾਂ) ਮੌਜੂਦ ਹੈ । ਮਨਿ—ਮਨ ਵਿਚ । ਰੋਸੁ—ਗਿਲਾ । ਕੀਜੈ—ਕੀਤਾ ਜਾਏ । ਸੇਵੇ—ਸਰਨ ਪਏ । ਸਾਰੀ—ਸ੍ਰੇਸ਼ਟ । ਕਰਣੀ—ਕਰਤੱਬ । ਦਰਿ ਸਾਚੇ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਾਚੇ—ਸੁਰਖ਼ਰੂ । ਵੀਚਾਰੀ—ਵਿਚਾਰਵਾਨ ।੬।

**ਅਰਥ** :—ਹੇ ਭਾਈ ! (ਸਭ ਜੀਵਾਂ ਵਿਚ ਵਿਆਪਕ ਹੋ ਕੇ) ਪਰਮਾਤਮਾ ਆਪ ਹੀ (ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ, ਕਈ (ਜੀਵਾਂ ਨੂੰ ਉਸ ਨੇ ਆਪਣੇ) ਸੇਵਕ ਬਣਾਇਆ ਹੋਇਆ ਹੈ, ਅਤੇ ਕਈ ਜੀਵਾਂ ਨੂੰ ਭਟਕਣਾ (ਪਾ ਕੇ) ਕੁਰਾਹੇ ਪਾਇਆ ਹੋਇਆ ਹੈ । (ਹਰ ਥਾਂ) ਪਰਮਾਤਮਾ ਆਪ ਹੀ ਮੌਜੂਦ ਹੈ, (ਉਸ ਤੋਂ ਬਿਨਾ) ਹੋਰ ਕੋਈ ਨਹੀਂ ਹੈ । (ਕਿਸੇ ਨੂੰ ਗੁਰਮੁਖ ਅਤੇ ਕਿਸੇ ਨੂੰ ਮਨਮੁਖ ਵੇਖ ਕੇ) ਮਨ ਵਿਚ ਗਿਲਾ ਤਾਂ ਹੀ ਕੀਤਾ ਜਾਏ ਜੇ (ਪਰਮਾਤਮਾ ਤੋਂ ਬਿਨਾ ਕਿਤੇ) ਕੋਈ ਹੋਰ ਹੋਵੇ ।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪਏ ਰਹਿੰਦੇ ਹਨ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਸੁਰਖ਼ਰੂ ਹੁੰਦੇ ਹਨ, ਵਿਚਾਰਵਾਨ (ਮੰਨੇ ਜਾਂਦੇ) ਹਨ (ਗੁਰੂ ਦੀ ਸਰਨ ਪਏ ਰਹਿਣਾ ਹੀ) ਸਭ ਤੋਂ ਸ੍ਰੇਸ਼ਟ ਕਰਤੱਬ ਹੈ ।੬।

**ਥਿਤੀ ਵਾਰ ਸਭਿ ਸਬਦਿ ਸੁਹਾਏ ॥ ਸਤਿਗੁਰੁ ਸੇਵੇ ਤਾ ਫਲੁ ਪਾਏ ॥ ਥਿਤੀ ਵਾਰ ਸਭਿ ਆਵਹਿ ਜਾਹਿ ॥ ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ ॥ ਥਿਤੀ ਵਾਰ ਤਾ ਜਾ ਸਚਿ ਰਾਤੇ ॥ ਬਿਨੁ ਨਾਵੈ ਸਭਿ ਭਰਮਹਿ ਕਾਚੇ ॥੭॥ ਮਨਮੁਖ ਮਰਹਿ ਮਰਿ ਬਿਗਤੀ ਜਾਹਿ ॥ ਏਕੁ ਨ ਚੇਤਹਿ ਦੂਜੈ ਲੋਭਾਹਿ ॥ ਅਚੇਤ ਪਿੰਡੀ ਅਗਿਆਨ ਅੰਧਾਰੁ ॥ ਬਿਨੁ ਸਬਦੈ ਕਿਉ ਪਾਏ ਪਾਰੁ ॥ ਆਪਿ ਉਪਾਏ ਉਪਾਵਣਹਾਰੁ ॥ ਆਪੇ ਕੀਤੋਨੁ ਗੁਰ ਵੀਚਾਰੁ ॥੮॥ {ਪੰਨਾ ੮੪੨}**

**ਪਦ ਅਰਥ** :—ਥਿਤੀ—ਥਿੱਤਾਂ, ਚੰਦ ਦੇ ਘਟਣ-ਵਧਣ ਤੋਂ ਮਿਥੇ ਹੋਏ ਦਿਨ । ਸਭਿ—ਸਾਰੇ । ਸਬਦਿ—ਸ਼ਬਦ ਦੀ ਰਾਹੀਂ । ਸੁਹਾਏ—ਸੋਹਣੇ ਹਨ । ਸੇਵੇ—ਸਰਨ ਪਏ । ਆਵਹਿ ਜਾਹਿ—ਮੁੜ ਮੁੜ ਆਉਂਦੇ ਹਨ ਤੇ ਲੰਘ ਜਾਂਦੇ ਹਨ । ਨਿਹਚਲੁ—ਅਟੱਲ । ਸਚਿ—ਸਦਾ-ਥਿਰ ਪ੍ਰਭੂ ਵਿਚ । ਜਾ—ਜਦੋਂ । ਭਰਮਹਿ—ਭਟਕਦੇ ਹਨ । ਕਾਚੇ—ਕਮਜ਼ੋਰ ਆਤਮਕ ਜੀਵਨ ਵਾਲੇ ਮਨੁੱਖ ।੭।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਮਰਹਿ—ਆਤਮਕ ਮੌਤ ਸਹੇੜੀ ਰੱਖਦੇ ਹਨ । ਮਰਿ—ਮਰ ਕੇ, ਆਤਮਕ ਮੌਤੇ ਮਰ ਕੇ । ਗਤਿ—ਉੱਚੀ ਆਤਮਕ ਅਵਸਥਾ । ਬਿਗਤਿ—ਭੈੜੀ ਆਤਮਕ ਦਸ਼ਾ । ਬਿਗਤੀ—ਭੈੜੀ ਆਤਮਕ ਦਸ਼ਾ ਵਾਲੇ । ਚੇਤਹਿ—ਸਿਮਰਦੇ {ਬਹੁ-ਵਚਨ} । ਦੂਜੈ—ਮਾਇਆ ਵਿਚ । ਲੋਭਾਹਿ—ਫਸੇ ਰਹਿੰਦੇ ਹਨ । ਅਚੇਤ—ਗ਼ਾਫ਼ਿਲ । ਅਚੇਤ ਪਿੰਡੀ—ਮੂਰਖ ਮਤਿ ਵਾਲਾ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝ । ਅੰਧਾਰੁ—(ਮਾਇਆ ਦੇ ਮੋਹ ਵਿਚ ਫਸ ਕੇ ਸਹੀ ਜੀਵਨ ਵਲੋਂ) ਅੰਨ੍ਹਾ । ਪਾਰੁ—(ਸੰਸਾਰ-ਸਮੁੰਦਰ ਤੋਂ) ਪਾਰਲਾ ਬੰਨਾ । ਉਪਾਏ—ਪੈਦਾ ਕਰਦਾ ਹੈ । ਆਪੇ—ਆਪ ਹੀ । ਕੀਤੋਨੁ—ਉਸ ਨੇ ਕੀਤਾ ਹੈ ।੮।

**ਅਰਥ** :—ਹੇ ਭਾਈ ! (ਲੋਕ ਖ਼ਾਸ ਖ਼ਾਸ ਥਿੱਤਾਂ ਤੇ ਵਾਰਾਂ ਨੂੰ ਪਵਿੱਤਰ ਮੰਨ ਕੇ ਖ਼ਾਸ ਖ਼ਾਸ ਧਾਰਮਿਕ ਕਰਮ ਕਰਦੇ ਹਨ ਅਤੇ ਖ਼ਾਸ ਖ਼ਾਸ ਫਲ ਮਿਲਣ ਦੀ ਆਸ ਰੱਖਦੇ ਹਨ, ਪਰ) ਸਾਰੀਆਂ ਥਿੱਤਾਂ ਸਾਰੇ ਵਾਰ (ਤਦੋਂ ਹੀ) ਸੋਹਣੇ ਹਨ (ਜੇ ਮਨੁੱਖ ਗੁਰੂ ਦੇ) ਸ਼ਬਦ ਵਿਚ (ਜੁੜੇ ਰਹਿਣ) । (ਮਨੁੱਖ) ਗੁਰੂ ਦੀ ਸਰਨ ਪਏ, ਤਦੋਂ ਹੀ (ਮਨੁੱਖਾ ਜੀਵਨ ਦਾ ਸ੍ਰੇਸ਼ਟ) ਫਲ ਹਾਸਲ ਕਰਦਾ ਹੈ । ਇਹ ਥਿੱਤਾਂ ਇਹ ਵਾਰ ਸਾਰੇ ਆਉਂਦੇ ਹਨ ਅਤੇ ਲੰਘ

ਜਾਂਦੇ ਹਨ । ਗੁਰੂ ਦਾ ਸ਼ਬਦ (ਹੀ) ਅਟੱਲ ਰਹਿਣ ਵਾਲਾ ਹੈ (ਸ਼ਬਦ ਦੀ ਬਰਕਤ ਨਾਲ ਮਨੁੱਖ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਸਦਾ ਲੀਨ ਰਹਿ ਸਕਦੇ ਹਨ, (ਇਹ) ਥਿੱਤਾਂ ਤੇ ਵਾਰ ਤਦੋਂ ਹੀ (ਮਨੁੱਖਾਂ ਲਈ ਭਲੇ ਹੁੰਦੇ ਹਨ) ਜਦੋਂ ਮਨੁੱਖ ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਖੁੰਝੇ ਹੋਏ ਸਾਰੇ ਜੀਵ ਕਮਜ਼ੋਰ ਆਤਮਕ ਜੀਵਨ ਵਾਲੇ (ਹੋਣ ਕਰ ਕੇ) ਭਟਕਦੇ ਰਹਿੰਦੇ ਹਨ ।੭।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਆਤਮਕ ਮੌਤ ਸਹੇੜ ਲੈਂਦੇ ਹਨ, ਆਤਮਕ ਮੌਤੇ ਮਰ ਕੇ (ਜਗਤ ਤੋਂ) ਮੰਦੀ ਆਤਮਕ ਹਾਲਤ ਵਿਚ ਹੀ ਜਾਂਦੇ ਹਨ (ਕਿਉਂਕਿ) ਉਹ (ਕਦੇ) ਪਰਮਾਤਮਾ ਦਾ ਸਿਮਰਨ ਨਹੀਂ ਕਰਦੇ; ਅਤੇ ਮਾਇਆ ਦੇ ਮੋਹ ਵਿਚ ਹੀ ਫਸੇ ਰਹਿੰਦੇ ਹਨ ।

ਹੇ ਭਾਈ ! ਮੂਰਖ ਮਤਿ ਵਾਲਾ ਮਨੁੱਖ, ਆਤਮਕ ਜੀਵਨ ਵਲੋਂ ਬੇ-ਸਮਝ ਮਨੁੱਖ, ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ (ਵਿਕਾਰਾਂ-ਭਰੇ ਸੰਸਾਰ-ਸਮੁੰਦਰ ਦਾ) ਪਾਰਲਾ ਬੰਨਾ ਨਹੀਂ ਲੱਭ ਸਕਦਾ (ਉਹ ਸਦਾ ਵਿਕਾਰਾਂ ਵਿਚ ਹੀ ਡੁੱਬਾ ਰਹਿੰਦਾ ਹੈ) । (ਪਰ ਜੀਵ ਦੇ ਵੱਸ ਦੀ ਗੱਲ ਨਹੀਂ), (ਜੀਵਾਂ ਨੂੰ) ਪੈਦਾ ਕਰਨ ਦੀ ਸਮਰਥਾ ਵਾਲੇ ਪਰਮਾਤਮਾ ਨੇ ਆਪ (ਹੀ ਜੀਵਾਂ ਨੂੰ) ਪੈਦਾ ਕੀਤਾ ਹੈ, (ਉਸ ਨੇ) ਆਪ ਹੀ (ਸਹੀ ਜੀਵਨ ਬਾਰੇ) ਗੁਰੂ ਦਾ (ਦੱਸਿਆ) ਵਿਚਾਰ ਬਣਾਇਆ ਹੋਇਆ ਹੈ (ਗੁਰੂ ਦੇ ਰਸਤੇ ਉੱਤੇ ਉਹ ਆਪ ਹੀ ਜੀਵਾਂ ਨੂੰ ਤੋਰਦਾ ਹੈ) ।੮।

**ਬਹੁਤੇ ਭੇਖ ਕਰਹਿ ਭੇਖਧਾਰੀ ॥ ਭਵਿ ਭਵਿ ਭਰਮਹਿ ਕਾਚੀ ਸਾਰੀ ॥ ਐਥੈ ਸੁਖੁ ਨ ਆਗੈ ਹੋਇ ॥ ਮਨਮੁਖ ਮੁਏ ਅਪਨਾ ਜਨਮੁ ਖੋਇ ॥ ਸਤਿਗੁਰੁ ਸੇਵੇ ਭਰਮੁ ਚੁਕਾਏ ॥ ਘਰ ਹੀ ਅੰਦਰਿ ਸਚੁ ਮਹਲੁ ਪਾਏ ॥੯॥ ਆਪੇ ਪੂਰਾ ਕਰੇ ਸੁ ਹੋਇ ॥ ਏਹਿ ਥਿਤੀ ਵਾਰ ਦੂਜਾ ਦੋਇ ॥ ਸਤਿਗੁਰ ਬਾਝਹੁ ਅੰਧੁ ਗੁਬਾਰੁ ॥ ਥਿਤੀ ਵਾਰ ਸੇਵਹਿ ਮੁਗਧ ਗਵਾਰ ॥ ਨਾਨਕ ਗੁਰਮੁਖਿ ਬੂਝੈ ਸੋਝੀ ਪਾਇ ॥ ਇਕਤੁ ਨਾਮਿ ਸਦਾ ਰਹਿਆ ਸਮਾਇ ॥੧੦॥੨॥ {ਪੰਨਾ ੮੪੨-੮੪੩}**

**ਪਦ ਅਰਥ** :—ਭੇਖਧਾਰੀ—ਨਿਰੇ ਧਾਰਮਿਕ ਪਹਿਰਾਵੇ ਦਾ ਆਸਰਾ ਲੈਣ ਵਾਲੇ ਮਨੁੱਖ । ਭਵਿ ਭਵਿ—(ਤੀਰਥ ਆਦਿਕ ਕਈ ਥਾਈਂ) ਭੌਂ ਭੌਂ ਕੇ । ਭਰਮਹਿ—ਭਟਕਦੇ ਫਿਰਦੇ ਹਨ । ਸਾਰੀ—ਨਰਦ । ਕਾਚੀ ਸਾਰੀ—ਕੱਚੀ ਨਰਦ {ਨੋਟ :—ਚੌਪੜ ਦੀ ਖੇਡ ਵਿਚ ਇਕ ਖਿਡਾਰੀ ਦੀ ਨਰਦ ਆਪਣੇ ਘਰ ਤੋਂ ਚੱਲ ਕੇ ਬਤਾਲੀ ਘਰਾਂ ਤਕ ਕੱਚੀ ਹੀ ਰਹਿੰਦੀ ਹੈ । ਦੂਜੇ ਦੀ ਨਰਦ ਪਿੱਛੇ ਆ ਕੇ ਉਸ ਨੂੰ ਮਾਰ ਸਕਦੀ ਹੈ । ਜੇ ਇਤਨੇ ਘਰਾਂ ਤੋਂ ਟੱਪ ਨਿਕਲੇ, ਤਾਂ ਉਹ ਵਿਰੋਧੀ ਦੀ ਮਾਰ ਤੋਂ ਬਚ ਜਾਂਦੀ ਹੈ} । ਐਥੈ—ਇਸ ਲੋਕ ਵਿਚ । ਆਗੈ—ਪਰਲੋਕ ਵਿਚ । ਮੁਏ—ਆਤਮਕ ਮੌਤੇ ਮਰ ਗਏ । ਖੋਇ—ਅਜਾਈਂ ਗਵਾ ਕੇ । ਸੇਵੇ—ਸਰਨ ਪੈਂਦਾ ਹੈ । ਭਰਮੁ—ਭਟਕਣਾ । ਚੁਕਾਏ—ਦੂਰ ਕਰ ਲੈਂਦਾ ਹੈ । ਸਚੁ ਮਹਲੁ—ਪ੍ਰਭੂ ਦਾ ਸਦਾ-ਥਿਰ ਟਿਕਾਣਾ ।੯।

ਆਪੇ—ਆਪ ਹੀ । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} । ਦੂਜਾ—ਮਾਇਆ ਦਾ ਮੋਹ । ਦੋਇ—ਮੇਰ-ਤੇਰ, ਦ੍ਵੈਤ । ਅੰਧੁ ਗੁਬਾਰੁ—ਪੂਰਨ ਤੌਰ ਤੇ ਅੰਨ੍ਹਾ । ਸੇਵਹਿ—ਮਨਾਂਦੇ ਹਨ । ਬੂਝੈ—ਸਮਝਦਾ ਹੈ । ਸੋਝੀ—ਸਮਝ । ਇਕਤੁ—ਸਿਰਫ਼ ਇੱਕ ਵਿਚ । ਇਕਤੁ ਨਾਮਿ—ਸਿਰਫ਼ ਹਰਿ ਨਾਮ ਵਿਚ । ਰਹਿਆ ਸਮਾਇ—ਲੀਨ ਰਹਿੰਦਾ ਹੈ ।੧੦।

**ਅਰਥ** :—ਹੇ ਭਾਈ ! ਨਿਰੇ ਧਾਰਮਿਕ ਪਹਿਰਾਵੇ ਦਾ ਆਸਰਾ ਲੈਣ ਵਾਲੇ ਮਨੁੱਖ ਅਨੇਕਾਂ ਭੇਖ ਕਰਦੇ ਰਹਿੰਦੇ ਹਨ, (ਤੀਰਥ ਆਦਿਕ ਕਈ ਥਾਈਂ) ਭੌਂ ਭੌਂ ਕੇ ਭਟਕਦੇ ਰਹਿੰਦੇ ਹਨ, (ਅਜਿਹੇ ਮਨੁੱਖ) ਕੱਚੀਆਂ ਨਰਦਾਂ

(ਵਾਂਗ ਵਿਕਾਰਾਂ ਤੋਂ ਮਾਰ ਖਾਂਦੇ ਹੀ ਰਹਿੰਦੇ ਹਨ) ਉਹਨਾਂ ਨੂੰ ਆਤਮਕ ਆਨੰਦ ਨਾਹ ਇਸ ਲੋਕ ਵਿਚ ਮਿਲਦਾ ਹੈ ਨਾਹ ਪਰਲੋਕ ਵਿਚ ਮਿਲਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ (ਅਜਿਹੇ ਮਨੁੱਖ) ਆਪਣਾ ਮਨੁੱਖ ਜਨਮ ਅਜਾਈਂ ਗਵਾ ਕੇ ਆਤਮਕ ਮੌਤੇ ਮਰੇ ਰਹਿੰਦੇ ਹਨ ।

ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ (ਆਪਣੇ ਅੰਦਰੋਂ) ਭਟਕਣਾ ਮੁਕਾ ਲੈਂਦਾ ਹੈ, ਉਹ ਆਪਣੇ ਹਿਰਦੇ-ਘਰ ਵਿਚ ਹੀ ਸਦਾ-ਥਿਰ ਪ੍ਰਭੂ ਦਾ ਟਿਕਾਣਾ ਲੱਭ ਲੈਂਦਾ ਹੈ (ਉਸ ਨੂੰ ਥਿੱਤਾਂ ਆਦਿਕ ਦਾ ਆਸਰਾ ਲੈ ਕੇ ਤੀਰਥ ਆਦਿਕਾਂ ਤੇ ਭਟਕਣ ਦੀ ਲੋੜ ਨਹੀਂ ਪੈਂਦੀ) ।੯।

ਹੇ ਭਾਈ ! ਪੂਰਨ ਪ੍ਰਭੂ ਆਪ ਹੀ (ਜੋ ਕੁਝ) ਕਰਦਾ ਹੈ ਉਹ ਹੁੰਦਾ ਹੈ (ਖ਼ਾਸ ਖ਼ਾਸ ਥਿੱਤਾਂ ਨੂੰ ਚੰਗੀਆਂ ਜਾਣ ਕੇ ਭਟਕਦੇ ਨਾਹ ਫਿਰੋ, ਸਗੋਂ) ਇਹ ਥਿੱਤਾਂ ਇਹ ਵਾਰ ਮਨਾਣੇ ਤਾਂ ਮਾਇਆ ਦਾ ਮੋਹ ਪੈਦਾ ਕਰਨ ਦਾ ਕਾਰਣ ਬਣਦੇ ਹਨ, ਮੇਰ-ਤੇਰ ਪੈਦਾ ਕਰਦੇ ਹਨ ।

ਗੁਰੂ ਦੀ ਸਰਨ ਆਉਣ ਤੋਂ ਬਿਨਾ ਮਨੁੱਖ (ਆਤਮਕ ਜੀਵਨ ਵਲੋਂ) ਪੂਰੇ ਤੌਰ ਤੇ ਅੰਨ੍ਹਾ ਹੋਇਆ ਰਹਿੰਦਾ ਹੈ, (ਗੁਰੂ ਦਾ ਆਸਰਾ-ਪਰਨਾ ਛੱਡ ਕੇ) ਮੂਰਖ ਮਨੁੱਖ ਹੀ ਥਿੱਤਾਂ ਤੇ ਵਾਰ ਮਨਾਂਦੇ ਫਿਰਦੇ ਹਨ ।

ਹੇ ਨਾਨਕ ! ਗੁਰੂ ਦੀ ਸਰਨ ਪੈ ਕੇ (ਜਿਹੜਾ ਮਨੁੱਖ) ਸਮਝਦਾ ਹੈ, ਉਸ ਨੂੰ (ਆਤਮਕ ਜੀਵਨ ਦੀ) ਸੂਝ ਆ ਜਾਂਦੀ ਹੈ, ਉਹ ਮਨੁੱਖ ਸਦਾ ਸਿਰਫ਼ ਪਰਮਾਤਮਾ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੧੦।੨।

**ਬਿਲਾਵਲੁ ਮਹਲਾ ੧ ਛੰਤ ਦਖਣੀ**

**ੴ ਸਤਿਗੁਰ ਪ੍ਰਸਾਦਿ ॥ ਮੁੰਧ ਨਵੇਲੜੀਆ ਗੋਇਲਿ ਆਈ ਰਾਮ ॥ ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ ॥ ਲਿਵ ਲਾਇ ਹਰਿ ਸਿਉ ਰਹੀ ਗੋਇਲਿ ਸਹਜਿ ਸਬਦਿ ਸੀਗਾਰੀਆ ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਮਿਲਹੁ ਸਾਚਿ ਪਿਆਰੀਆ ॥ ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ ॥ ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ ॥੧॥ {ਪੰਨਾ ੮੪੩}**

**ਪਦ ਅਰਥ** :—ਮੁੰਧ—{ਮੁ ਧਾ—ਅ੍ਰੋਨਗ ਗਰਿਲ ਓਟਟਰਓਚਟਵਿਏ ਬੇ ਹਏਰ੍ਰੋਟਹਡਲ ਸਮਿਪਲਚਿਟਿ} ਜਵਾਨ ਲੜਕੀ ਜਿਸ ਨੂੰ ਅਜੇ ਆਪਣੀ ਜਵਾਨੀ ਦਾ ਅਹਿਸਾਸ ਨਹੀਂ ਹੈ, ਭਲੋ ਸੁਭਾਉ ਵਾਲੀ ਜੀਵ-ਇਸਤ੍ਰੀ । ਨਵੇਲੜੀਆ—ਨਵੀਂ, ਵਿਕਾਰਾਂ ਤੋਂ ਬਚੀ ਹੋਈ । ਗੋਇਲਿ—ਗੋਇਲ ਵਿਚ {ਗੋਇਲ—ਆਮ ਤੌਰ ਤੇ ਦਰਿਆਵਾਂ ਕੰਢੇ ਉਹ ਥਾਂ ਜਿੱਥੇ ਔੜ ਸਮੇ ਰਤਾ ਦੂਰ ਥਾਵਾਂ ਦੇ ਲੋਕ ਆਪਣਾ ਮਾਲ ਡੰਗਰ ਚਾਰਨ ਲਈ ਥੋੜੇ ਸਮੇ ਲਈ ਆ ਟਿਕਦੇ ਹਨ}, ਚਾਰ ਦਿਨ ਦੇ ਵਸੇਬੇ ਵਾਲੇ ਜਗਤ ਵਿਚ । ਮਟੁਕੀ—ਚਾਟੀ {ਲਫ਼ਜ਼ 'ਮੱਟ' ਤੋਂ 'ਮਟੁਕੀ' ਅਲਪਾਰਥਕ ਨਾਂਵ ਹੈ} । ਮਟੁਕੀ ਡਾਰਿ ਧਰੀ—ਚਾਟੀ ਸਿਰੋਂ ਲਾਹ ਕੇ ਲਾਂਭੇ ਰੱਖ ਦਿੱਤੀ ਹੈ, ਸਰੀਰ ਦਾ ਮੋਹ ਤਿਆਗ ਦਿੱਤਾ ਹੈ, ਦੇਹ-ਅਧਿਆਸ ਛੱਡ ਦਿੱਤਾ ਹੈ । ਸਹਜਿ—ਸਹਿਜ ਵਿਚ, ਆਤਮਕ ਅਡੋਲਤਾ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੀਗਾਰੀਆ—ਸਿੰਗਾਰ ਕੀਤਾ ਹੈ, ਆਪਣਾ ਜੀਵਨ ਸੋਹਣਾ ਬਣਾਇਆ ਹੈ । ਕਰ ਜੋੜਿ—(ਦੋਵੇਂ) ਹੱਥ ਜੋੜ ਕੇ । {ਵੇਖੋ ਸੂਹੀ ਮ: ੧, ਛੰਤ ਨੰ: ੫, ਅੰਕ ਨੰ: ੬} । ਕਰਿ—ਕਰੇ, ਕਰਦੀ ਹੈ । ਸਾਚਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜ ਕੇ) । ਪਿਆਰੀਆ—ਮੈਂ ਪ੍ਰਭੂ ਨੂੰ ਪਿਆਰ ਕਰ ਸਕਾਂ । ਧਨ—ਇਸਤ੍ਰੀ, ਜੀਵ-ਇਸਤ੍ਰੀ । ਭਾਇ—ਭਾਉ ਦੀ ਰਾਹੀਂ, ਪ੍ਰੇਮ ਵਿਚ ਜੁੜ ਕੇ । ਭਾਉ—ਪ੍ਰੇਮ । ਨਵੇਲ—ਨਵੀਂ, ਵਿਕਾਰਾਂ ਤੋਂ ਬਚੀ ਹੋਈ । ਸੁੰਦਰੀ—ਸੁੰਦਰਿ, ਸੋਹਣੇ ਜੀਵਨ ਵਾਲੀ । ਦੇਖਿ ਪਿਰੁ—ਪ੍ਰਭੂ-ਪਤੀ ਨੂੰ ਵੇਖ ਕੇ । ਸਾਧਾਰਿਆ—ਆਧਾਰ-ਸਹਿਤ ਹੋ ਜਾਂਦੀ ਹੈ ਪ੍ਰਭੂ ਦਾ ਆਸਰਾ ਹਿਰਦੇ ਵਿਚ ਬਣਾਂਦੀ ਹੈ ।੧।

**ਅਰਥ** :—ਥੋੜ੍ਹੇ ਦਿਨਾਂ ਦੇ ਵਸੇਬੇ ਵਾਲੇ ਇਸ ਜਗਤ ਵਿਚ ਆ ਕੇ ਜਿਹੜੀ ਜੀਵ-ਇਸਤ੍ਰੀ ਵਿਕਾਰਾਂ ਤੋਂ ਬਚੀ ਰਹਿੰਦੀ ਹੈ, ਜਿਸ ਨੇ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜੀ ਹੋਈ ਹੈ ਤੇ ਸਰੀਰ ਦਾ ਮੋਹ ਤਿਆਗ ਦਿੱਤਾ ਹੈ, ਜਿਹੜੀ ਪ੍ਰਭੂ-ਚਰਨਾਂ ਵਿਚ ਪ੍ਰੀਤਿ ਜੋੜ ਕੇ ਇਸ ਜਗਤ ਵਿਚ ਜੀਵਨ ਬਿਤਾਂਦੀ ਹੈ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣਾ ਜੀਵਨ ਸੋਹਣਾ ਬਣਾ ਲੈਂਦੀ ਹੈ । ਉਹ (ਸਦਾ ਦੋਵੇਂ) ਹੱਥ ਜੋੜ ਕੇ ਗੁਰੂ ਦੇ ਪਾਸ ਬੇਨਤੀ ਕਰਦੀ ਰਹਿੰਦੀ ਹੈ (ਕਿ, ਹੇ ਗੁਰੂ ! ਮੈਨੂੰ) ਮਿਲ (ਤਾ ਕਿ ਮੈਂ ਤੇਰੀ ਕਿਰਪਾ ਨਾਲ) ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜ ਕੇ ਉਸ ਨੂੰ ਪਿਆਰ ਕਰ ਸਕਾਂ ।

ਅਜਿਹੀ ਜੀਵ-ਇਸਤ੍ਰੀ ਪ੍ਰੀਤਮ-ਪ੍ਰਭੂ ਦੀ ਭਗਤੀ ਦੀ ਰਾਹੀਂ ਪ੍ਰੀਤਮ-ਪ੍ਰਭੂ ਦੇ ਪ੍ਰੇਮ ਵਿਚ ਟਿਕ ਕੇ ਉਸ ਦਾ ਦਰਸਨ ਕਰ ਕੇ ਕਾਮ ਕ੍ਰੋਧ (ਆਦਿਕ ਵਿਕਾਰਾਂ ਨੂੰ ਆਪਣੇ ਅੰਦਰੋਂ) ਦੂਰ ਕਰ ਲੈਂਦੀ ਹੈ । ਹੇ ਨਾਨਕ ! ਪਵਿਤ੍ਰ ਤੇ ਸੋਹਣੇ ਜੀਵਨ ਵਾਲੀ ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਦਾ ਦੀਦਾਰ ਕਰ ਕੇ (ਉਸ ਦੀ ਯਾਦ ਨੂੰ) ਆਪਣੇ ਹਿਰਦੇ ਦਾ ਆਸਰਾ ਬਣਾ ਲੈਂਦੀ ਹੈ ।੧।

**ਸਚਿ ਨਵੇਲੜੀਏ ਜੋਬਨਿ ਬਾਲੀ ਰਾਮ ॥ ਆਉ ਨ ਜਾਉ ਕਹੀ ਅਪਨੇ ਸਹ ਨਾਲੀ ਰਾਮ ॥ ਨਾਹ ਅਪਨੇ ਸੰਗਿ ਦਾਸੀ ਮੈ ਭਗਤਿ ਹਰਿ ਕੀ ਭਾਵਏ ॥ ਅਗਾਧਿ ਬੋਧਿ ਅਕਥੁ ਕਥੀਐ ਸਹਜਿ ਪ੍ਰਭ ਗੁਣ ਗਾਵਏ ॥ ਰਾਮ ਨਾਮ ਰਸਾਲ ਰਸੀਆ ਰਵੈ ਸਾਚਿ ਪਿਆਰੀਆ ॥ ਗੁਰਿ ਸਬਦੁ ਦੀਆ ਦਾਨੁ ਕੀਆ ਨਾਨਕਾ ਵੀਚਾਰੀਆ ॥੨॥ {ਪੰਨਾ ੮੪੩}**

**ਪਦ ਅਰਥ** :—ਸਚਿ—ਸਦਾ-ਥਿਰ ਪ੍ਰਭੂ ਵਿਚ ਜੁੜ ਕੇ । ਨਵੇਲੜੀਏ—ਹੇ ਵਿਕਾਰਾਂ ਤੋਂ ਬਚੀ ਜੀਵ-ਇਸਤ੍ਰੀਏ ! ਜੋਬਨਿ—ਜੋਬਨ ਵਿਚ, ਜਵਾਨੀ ਵਿਚ । ਬਾਲੀ—ਬਾਲ ਸੁਭਾਵ ਵਾਲੀ, ਭੋਲੇ ਸੁਭਾਉ ਵਾਲੀ । ਕਹੀ—ਕਿਸੇ ਹੋਰ ਥਾਂ । ਆਉ ਨ ਜਾਉ—ਨਾਹ ਆ, ਨਾਹ ਜਾਹ । ਨਾਲੀ—ਨਾਲਿ । ਸਹ ਨਾਲੀ—ਸਹ ਨਾਲਿ, ਖਸਮ-ਪ੍ਰਭੂ ਨਾਲ (ਜੁੜੀ ਰਹੁ) । ਨਾਹ ਸੰਗਿ—ਖਸਮ ਦੇ ਨਾਲ । ਮੈ—ਮੈਨੂੰ । ਭਾਵਏ—ਭਾਵੈ, ਪਿਆਰੀ ਲੱਗਦੀ ਹੈ । ਅਗਾਧਿ—ਅਗਾਧ (ਪ੍ਰਭੂ) ਵਿਚ । ਅਗਾਧ—{ਅਗਾਧ—ੁਨਡਓਟਹੋਮਓਬਲਏ} ਅਥਾਹ । ਬੋਧਿ—ਬੋਧ ਦੀ ਰਾਹੀਂ, (ਗੁਰੂ ਦੇ ਬਖ਼ਸ਼ੇ) ਗਿਆਨ ਦੀ ਬਰਕਤਿ ਨਾਲ । ਅਕਥੁ—ਉਹ ਪ੍ਰਭੂ ਜਿਸ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ । ਕਥੀਐ—ਕਥਨਾ ਚਾਹੀਦਾ ਹੈ, ਗੁਣਾਨੁਵਾਦ ਕਰਨਾ ਚਾਹੀਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਗਾਵਏ—ਗਾਵੈ, (ਜੋ) ਗਾਂਦੀ ਹੈ । ਰਸਾਲ—{ਰਸ-ਆਲਯ} ਰਸਾਂ ਦਾ ਘਰ, ਰਸਾਂ ਦਾ ਸੋਮਾ । ਰਸੀਆ—ਰਸਾਂ ਦਾ ਮਾਲਕ । ਸਾਚਿ—ਸਦਾ-ਥਿਰ ਪ੍ਰਭੂ-ਨਾਮ ਵਿਚ । ਪਿਆਰੀਆ—ਪਿਆਰ ਕਰਨ ਵਾਲੀਆਂ ਨੂੰ । ਗੁਰਿ—ਗੁਰੂ ਨੇ । ਵੀਚਾਰੀਆ—ਵਿਚਾਰਵਾਨ ।੨।

**ਅਰਥ** :—ਹੇ ਸਦਾ-ਥਿਰ ਪ੍ਰਭੂ ਵਿਚ ਜੁੜ ਕੇ ਵਿਕਾਰਾਂ ਤੋਂ ਬਚੀ ਜੀਵ-ਇਸਤ੍ਰੀਏ ! ਜਵਾਨੀ ਵਿਚ ਭੀ ਭੋਲੇ ਸੁਭਾਉ ਵਾਲੀ (ਬਣੀ ਰਹੁ; ਅਹੰਕਾਰ ਛੱਡ ਕੇ) ਆਪਣੇ ਖਸਮ-ਪ੍ਰਭੂ (ਦੇ ਚਰਨਾਂ) ਵਿਚ ਟਿਕੀ ਰਹੁ (ਵੇਖੀਂ, ਉਸ ਦਾ ਪੱਲਾ ਛੱਡ ਕੇ) ਕਿਸੇ ਹੋਰ ਥਾਂ ਨਾਹ ਭਟਕਦੀ ਫਿਰੀਂ ।

ਉਹੀ ਦਾਸੀ (ਸੁਭਾਗ ਹੈ ਜੋ) ਆਪਣੇ ਖਸਮ ਦੀ ਸੰਗਤਿ ਵਿਚ ਰਹਿੰਦੀ ਹੈ । (ਹੇ ਸਹੇਲੀਏ !) ਮੈਨੂੰ ਭੀ ਪ੍ਰਭੂ-ਪਤੀ ਦੀ ਭਗਤੀ ਹੀ ਪਿਆਰੀ ਲਗਦੀ ਹੈ, (ਜੇਹੜੀ ਜੀਵ-ਇਸਤ੍ਰੀ) ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਭੂ ਦੇ ਗੁਣ ਗਾਂਦੀ ਹੈ (ਉਹ ਦਾਸੀ ਆਪਣੇ ਖਸਮ-ਪ੍ਰਭੂ ਦੀ ਸੰਗਤਿ ਵਿਚ ਸੋਭਦੀ ਹੈ) । (ਸੋ, ਸਹੇਲੀਏ ! ਗੁਰੂ ਦੇ ਬਖ਼ਸ਼ੇ) ਗਿਆਨ ਦੀ ਰਾਹੀਂ (ਗੁਣਾਂ ਦੇ) ਅਥਾਹ (ਸਮੁੰਦਰ-) ਪ੍ਰਭੂ ਵਿਚ (ਚੁੱਭੀ ਲਾ ਕੇ) ਉਸ ਪ੍ਰਭੂ ਦਾ ਗੁਣਾਨੁਵਾਦ ਕਰਨਾ ਚਾਹੀਦਾ ਹੈ । ਉਹ ਪ੍ਰਭੂ ਐਸੇ ਸਰੂਪ ਵਾਲਾ ਹੈ ਜਿਸ ਦਾ ਬਿਆਨ ਨਹੀਂ ਹੋ ਸਕਦਾ ।

ਰਸਾਂ ਦਾ ਸੋਮਾ ਰਸਾਂ ਦਾ ਮਾਲਕ ਪ੍ਰਭੂ ਉਸ ਜੀਵ-ਇਸਤ੍ਰੀ ਨੂੰ ਆਪਣੇ ਚਰਨਾਂ ਵਿਚ ਜੋੜਦਾ ਹੈ ਜੋ ਉਸ ਦੇ ਸਦਾ-ਥਿਰ ਨਾਮ ਵਿਚ ਪਿਆਰ ਪਾਂਦੀ ਹੈ । ਹੇ ਨਾਨਕ ! ਜਿਸ ਸੁਭਾਗ ਜੀਵ-ਇਸਤ੍ਰੀ ਨੂੰ ਗੁਰੂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਦਿੱਤਾ, ਜਿਸ ਨੂੰ ਇਹ ਉੱਚੀ ਦਾਤਿ ਬਖ਼ਸ਼ੀ, ਉਹ ਉੱਚੀ ਵਿਚਾਰ ਦੀ ਮਾਲਕ ਬਣ ਜਾਂਦੀ ਹੈ ।੨।

**ਸ੍ਰੀਧਰ ਮੋਹਿਅੜੀ ਪਿਰ ਸੰਗਿ ਸੂਤੀ ਰਾਮ ॥ ਗੁਰ ਕੈ ਭਾਇ ਚਲੋ ਸਾਚਿ ਸੰਗੂਤੀ ਰਾਮ ॥ ਧਨ ਸਾਚਿ ਸੰਗੂਤੀ ਹਰਿ ਸੰਗਿ ਸੂਤੀ ਸੰਗਿ ਸਖੀ ਸਹੇਲੀਆ ॥ ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ ॥ ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥ ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥੩॥ {ਪੰਨਾ ੮੪੩}**

**ਪਦ ਅਰਥ** :—ਸ੍ਰੀ—ਲੱਛਮੀ, ਮਾਇਆ । ਸ੍ਰੀਧਰ—ਲੱਛਮੀ ਦਾ ਆਸਰਾ, ਪਰਮਾਤਮਾ । ਮੋਹਿਅੜੀ—ਮੋਹੀ ਹੋਈ, ਪਿਆਰ-ਵੱਸ ਹੋ ਚੁਕੀ । ਸੰਗਿ—ਨਾਲ । ਸੂਤੀ—ਸੁੱਤੀ ਹੋਈ, ਚਰਨਾਂ ਵਿਚ ਜੁੜੀ ਹੋਈ । ਭਾਇ—ਪਿਆਰ ਵਿਚ, ਅਨੁਸਾਰ । ਚਲੋ—ਚਾਲ, ਜੀਵਨ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸੰਗਤੀ—ਸੰਗਤਿ ਵਿਚ, ਲੀਨ । ਧਨ—ਜੀਵ-ਇਸਤ੍ਰੀ । ਸੰਗਿ ਸਖੀ ਸਹੇਲੀਆ—ਸਤਸੰਗੀਆਂ ਦੀ ਸੰਗਤਿ ਵਿਚ । ਇਕ ਭਾਇ—ਇੱਕ ਦੇ ਪ੍ਰੇਮ ਵਿਚ, ਸਿਰਫ਼ ਪਰਮਾਤਮਾ ਦੇ ਪ੍ਰੇਮ ਵਿਚ । ਇਕ ਮਨਿ—ਇਕਾਗਰ ਮਨ ਨਾਲ । ਹਮ—ਅਸਾਨੂੰ । ਰੈਣਿ—ਰਾਤ । ਚਸਾ—ਪਲ ਦਾ ਵੀਹਵਾਂ ਹਿੱਸਾ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਨਿਰੰਜਨੋ—{ਨਿਰ-ਅੰਜਨ} ਜਿਸ ਉਤੇ ਮਾਇਆ ਦੇ ਮੋਹ ਦੀ ਕਾਲਖ ਦਾ ਪ੍ਰਭਾਵ ਨਹੀਂ ਪੈ ਸਕਦਾ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਜਗਾਇ—ਜਗਾ ਕੇ । ਦੀਪਕੁ—ਦੀਵਾ । ਭਉ—(ਹਰੇਕ) ਡਰ, ਸਹਿਮ । ਭੰਜਨੋ—ਨਾਸ ਕਰ ਲਿਆ ।੩।

**ਅਰਥ** :—(ਹੇ ਭਾਈ ! ਜਿਹੜੀ ਜੀਵ-ਇਸਤ੍ਰੀ ਦੀ) ਜੀਵਨ-ਚਾਲ ਗੁਰੂ ਦੇ ਅਨੁਸਾਰ ਰਹਿੰਦੀ ਹੈ ਜਿਹੜੀ ਜੀਵ-ਇਸਤ੍ਰੀ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦੀ ਹੈ, (ਉਹ ਜੀਵ-ਇਸਤ੍ਰੀ) ਮਾਇਆ ਦੇ ਪਤੀ-ਪ੍ਰਭੂ ਦੇ ਪਿਆਰ-ਵੱਸ ਹੋ ਜਾਂਦੀ ਹੈ ਉਹ ਜੀਵ-ਇਸਤ੍ਰੀ ਪਤੀ-ਪ੍ਰਭੂ ਦੇ ਚਰਨਾਂ ਵਿੱਚ ਜੁੜੀ ਰਹਿੰਦੀ ਹੈ । ਹੇ ਭਾਈ ! ਸਤ-ਸੰਗਣ ਸਹੇਲੀਆਂ ਨਾਲ ਮਿਲ ਕੇ ਜਿਹੜੀ ਜੀਵ-ਇਸਤ੍ਰੀ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਲੀਨ ਹੁੰਦੀ ਹੈ, ਪ੍ਰਭੂ-ਪਤੀ ਦੇ ਚਰਨਾਂ ਵਿਚ ਜੁੜਦੀ ਹੈ, ਪਰਮਾਤਮਾ ਦੇ ਪਿਆਰ ਵਿਚ ਇਕਾਗਰ-ਮਨ ਟਿਕਣ ਦੇ ਕਾਰਨ (ਉਸ ਦੇ ਅੰਦਰ ਪਰਮਾਤਮਾ ਦਾ) ਨਾਮ ਆ ਵੱਸਦਾ ਹੈ (ਉਸ ਦੇ ਅੰਦਰ ਇਹ ਸਰਧਾ ਬਣ ਜਾਂਦੀ ਹੈ ਕਿ) ਗੁਰੂ ਨੇ (ਮੈਨੂੰ) ਪ੍ਰਭੂ ਦੇ ਚਰਨਾਂ ਵਿਚ ਮਿਲਾਇਆ ਹੈ । (ਉਸ ਜੀਵ-ਇਸਤ੍ਰੀ ਨੂੰ) ਦਿਨ ਰਾਤ ਘੜੀ ਪਲ (ਕਿਸੇ ਵੇਲੇ ਭੀ ਪਰਮਾਤਮਾ ਦੀ ਯਾਦ) ਨਹੀਂ ਭੁੱਲਦੀ, (ਉਹ ਜੀਵ-ਇਸਤ੍ਰੀ) ਹਰੇਕ ਸਾਹ ਦੇ ਨਾਲ ਨਿਰੰਜਨ-ਪ੍ਰਭੂ (ਨੂੰ ਚੇਤੇ ਰੱਖਦੀ ਹੈ) । ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰ ਰੱਬੀ) ਜੋਤਿ ਜਗਾ ਕੇ ਦੀਵਾ ਜਗਾ ਕੇ (ਉਹ ਜੀਵ-ਇਸਤ੍ਰੀ ਆਪਣੇ ਅੰਦਰੋਂ ਹਰੇਕ) ਡਰ-ਸਹਿਮ ਨਾਸ ਕਰ ਲੈਂਦੀ ਹੈ ।੩।

**ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥ ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ॥ ਅਲਖ ਅਪਾਰ ਅਪਾਰੁ ਸਾਚਾ ਆਪੁ ਮਾਰਿ ਮਿਲਾਈਐ ॥ ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ ॥ ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ ॥ ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰ ਧਾਰਿਆ ॥੪॥੧॥ {ਪੰਨਾ ੮੪੩}**

**ਪਦ ਅਰਥ** :—ਸਬਾਇੜੀਏ—ਸਬਾਇ ਅੜੀਏ ! ਸਬਾਇ—ਹਰ ਥਾਂ । ਅੜੀਏ—ਹੇ ਸਹੇਲੀਏ ! ਤ੍ਰਿਭਵਣ—ਤਿੰਨ ਭਵਨ, ਸਾਰਾ ਜਗਤ । ਸਾਰੇ—ਸੰਭਾਲ ਕਰਦਾ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਰਵਿ ਰਹਿਆ—ਵਿਆਪਕ ਹੈ । ਅਲਖ—ਅਦ੍ਰਿਸ਼ਟ । ਅਪਾਰ—ਬੇਅੰਤ । ਸਾਚਾ—ਸਦਾ ਕਾਇਮ ਰਹਿਣ ਵਾਲਾ । ਆਪੁ—ਆਪਾ-ਭਾਵ । ਮਾਰਿ—ਮਾਰ ਕੇ । ਜਾਲਹੁ—ਸਾੜ ਦਿਉ । ਮਮਤਾ—{ਮਮ—ਮੇਰੀ} ਅਪਣੱਤ, ਮਾਇਆ ਜੋੜਨ ਦੀ ਖਿੱਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਚੁਕਾਈਐ—ਦੂਰ ਕਰ ਸਕੀਦੀ ਹੈ । ਦਰਿ (ਗੁਰੂ ਦੇ) ਦਰ ਤੇ । ਕਰੀ—ਕਰੀਂ, ਹੇ ਸਹੇਲੀਏ ! ਕਰ ਲਈਂ । ਭਾਣੈ—ਭਾਣੇ ਵਿਚ, ਰਜ਼ਾ ਵਿਚ । ਤਾਰਣਹਾਰਿਆ—ਹੇ ਤਾਰਣਹਾਰ ! ਤਾਰਨ ਦੀ ਸਮਰਥਾ ਵਾਲੇ ਹੇ ਪ੍ਰਭੂ ! ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਚਾਖਿ—ਚੱਖ ਕੇ । ਤ੍ਰਿਪਤੀ—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਈ । ਉਰ—ਹਿਰਦਾ ।੪।

**ਅਰਥ** :—ਹੇ ਸਹੇਲੀਏ ! (ਪਰਮਾਤਮਾ ਦੀ) ਜੋਤਿ ਹਰ ਥਾਂ (ਪਸਰੀ ਹੋਈ) ਹੈ, ਉਹ ਪ੍ਰਭੂ ਸਾਰੇ ਜਗਤ ਦੀ ਸੰਭਾਲ ਕਰਦਾ ਹੈ । ਉਹ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਹਰੇਕ ਸਰੀਰ ਵਿਚ ਮੌਜੂਦ ਹੈ ।

ਹੇ ਸਹੇਲੀਏ ! ਉਹ ਪਰਮਾਤਮਾ ਅਦ੍ਰਿਸ਼ਟ ਹੈ, ਬੇਅੰਤ ਹੈ, ਬੇਅੰਤ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹੈ । ਆਪਾ-ਭਾਵ ਮਾਰ ਕੇ (ਹੀ ਉਸ ਨੂੰ) ਮਿਲ ਸਕੀਦਾ ਹੈ । ਹੇ ਸਹੇਲੀਏ ! (ਅਪਣੇ ਅੰਦਰੋਂ) ਹਉਮੈ, ਮਾਇਆ ਜੋੜਨ ਦੀ ਖਿੱਚ ਤੇ ਲਾਲਚ ਸਾੜ ਦੇਹ (ਸਹੇਲੀਏ ! ਹਉਮੈ ਮਮਤਾ ਲੋਭ ਆਦਿਕ ਦੀ) ਮੈਲ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮੁਕਾਈ ਜਾ ਸਕਦੀ ਹੈ ।

(ਸੋ, ਹੇ ਸਹੇਲੀਏ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੀ) ਰਜ਼ਾ ਵਿਚ (ਤੁਰ ਕੇ ਜੀਵਨ ਬਿਤੀਤ ਕਰ, ਤੇ ਅਰਦਾਸ ਕਰਿਆ ਕਰ—) ਹੇ ਤਾਰਨਹਾਰ ਪ੍ਰਭੂ ! (ਮੈਨੂੰ ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਲੈ (ਇਸ ਤਰ੍ਹਾਂ, ਹੇ ਸਹੇਲੀਏ ! ਗੁਰੂ ਦੇ) ਦਰ ਤੇ ਜਾ ਕੇ (ਪਰਮਾਤਮਾ ਦਾ) ਦਰਸਨ ਕਰ ਲਏਂਗੀ ।

ਹੇ ਨਾਨਕ ! (ਆਖ—ਹੇ ਸਹੇਲੀਏ ! ਜਿਹੜੀ ਜੀਵ-ਇਸਤ੍ਰੀ ਪ੍ਰਭੂ ਦਾ ਨਾਮ ਆਪਣੇ) ਹਿਰਦੇ ਵਿਚ ਵਸਾਂਦੀ ਹੈ ਉਹ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਜਲ ਚੱਖ ਕੇ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੀ ਹੈ ।੪।੧।

**ਬਿਲਾਵਲੁ ਮਹਲਾ ੧ ॥ ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ ॥ ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ ॥ ਅਵਿਗਤੋ ਹਰਿ ਨਾਥੁ ਨਾਥਹ ਤਿਸੈ ਭਾਵੈ ਸੋ ਥੀਐ ॥ ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਐ ॥ ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥ ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ ॥੧॥ {ਪੰਨਾ ੮੪੩-੮੪੪}**

**ਪਦ ਅਰਥ** :—ਮੈ ਮਨਿ—ਮੇਰੇ ਮਨ ਵਿਚ । ਘਣਾ—ਬਹੁਤ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ (ਟਿਕ ਕੇ) । ਵਿਗਾਸੀ—ਮੈਂ ਖਿੜ ਰਹੀ ਹਾਂ, ਮੇਰਾ ਮਨ ਖਿੜਿਆ ਰਹਿੰਦਾ ਹੈ । ਪਿਰੇ—ਪਿਰਿ, ਪਿਰ ਨੇ । ਪ੍ਰਭਿ—ਪ੍ਰਭੂ ਨੇ । ਅਵਿਗਤੋ—{ਅਵ੍ਯਕ੍ਤ} ਅਦ੍ਰਿਸ਼ਟ । ਨਾਥੁ ਨਾਥਹ—ਨਾਥਾਂ ਦਾ ਨਾਥ । ਤਿਸੈ—ਉਸ (ਪ੍ਰਭੂ) ਨੂੰ ਹੀ । ਥੀਐ—ਹੁੰਦਾ ਹੈ । ਜੀਐ—ਜਿੰਦ ਦੇਣ ਵਾਲਾ । ਅਵਰੁ—ਹੋਰ । ਗਿਆਨੁ—ਧਰਮ-ਚਰਚਾ । ਧਿਆਨੁ—ਸਮਾਧੀ ਆਦਿਕ ਦਾ ਉੱਦਮ । ਭਵਨੀ—ਤੀਰਥ-ਜਾਤ੍ਰਾ । ਹਠੁ—ਹਠ (ਦੇ ਆਸਰੇ ਕੀਤੇ) ਯੋਗ-ਆਸਣ । ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ ।੧।

**ਅਰਥ** :—ਹੇ ਸਹੇਲੀਏ ! ਅਬਿਨਾਸ਼ੀ ਪਿਆਰੇ ਪ੍ਰਭੂ ਨੇ (ਮੇਰੇ ਮਨ ਨੂੰ ਆਪਣੇ) ਪ੍ਰੇਮ (ਦੀ ਖਿੱਚ ਨਾਲ) ਮਸਤ ਕਰ ਰੱਖਿਆ ਹੈ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੇ ਨਾਮ) ਵਿਚ (ਟਿਕ ਕੇ) ਮੇਰਾ ਮਨ ਖਿੜਿਆ

ਰਹਿੰਦਾ ਹੈ, ਮੇਰੇ ਮਨ ਵਿਚ ਬਹੁਤ ਚਾਉ ਬਣਿਆ ਰਹਿੰਦਾ ਹੈ । ਹੇ ਸਹੇਲੀਏ ! ਉਹ ਪਰਮਾਤਮਾ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ, ਪਰ ਉਹ ਪਰਮਾਤਮਾ (ਵੱਡੇ ਵੱਡੇ) ਨਾਥਾਂ ਦਾ (ਭੀ) ਨਾਥ ਹੈ, (ਜਗਤ ਵਿਚ) ਉਹ ਹੀ ਹੁੰਦਾ ਹੈ, ਜੋ ਉਸ ਪਰਮਾਤਮਾ ਨੂੰ ਹੀ ਚੰਗਾ ਲੱਗਦਾ ਹੈ ।

ਹੇ ਪ੍ਰਭੂ ! ਤੂੰ ਮਿਹਰ ਦਾ ਸਮੁੰਦਰ ਹੈਂ, ਤੂੰ ਸਦਾ ਹੀ ਦਇਆ ਦਾ ਸੋਮਾ ਹੈਂ, ਤੂੰ ਹੀ ਸਭ ਦਾਤਾਂ ਦੇਣ ਵਾਲਾ ਹੈਂ, ਤੂੰ ਸਭ ਜੀਵਾਂ ਦੇ ਅੰਦਰ ਜਿੰਦ ਹੈਂ ।

ਹੇ ਸਹੇਲੀਏ ! (ਮੇਰੇ) ਮਨ ਵਿਚ ਪਰਮਾਤਮਾ ਦਾ ਨਾਮ ਵੱਸ ਰਿਹਾ ਹੈ (ਇਸ ਹਰਿ-ਨਾਮ ਦੇ ਬਰਾਬਰ ਦੀ) ਮੈਨੂੰ ਕੋਈ ਧਰਮ-ਚਰਚਾ, ਕੋਈ ਸਮਾਧੀ, ਕੋਈ ਦੇਵ-ਪੂਜਾ ਨਹੀਂ ਸੁੱਝਦੀ । ਹੇ ਨਾਨਕ ! (ਆਖ—ਹੇ ਸਹੇਲੀਏ !) ਮੈਂ ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਨੂੰ (ਆਪਣੇ ਹਿਰਦੇ ਵਿਚ) ਪੱਕੀ ਤਰ੍ਹਾਂ ਟਿਕਾ ਲਿਆ ਹੈ (ਇਸ ਦੇ ਬਰਾਬਰ ਦਾ) ਮੈਂ ਕੋਈ ਭੇਖ, ਕੋਈ ਤੀਰਥ-ਰਟਨ, ਕੋਈ ਹਠ-ਜੋਗ ਨਹੀਂ ਸਮਝਦੀ ।੧।॥

**ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ॥ ਨਿਜ ਘਰਿ ਸੂਤੜੀਏ ਪਿਰਮੁ ਜਗਾਏ ਰਾਮ ॥ ਨਵਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥ ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ॥ ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ ॥ ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ ॥੨॥ {ਪੰਨਾ ੮੪੪}**

ਪਦ ਅਰਥ :—ਭਿੰਨੜੀ—(ਹਰਿ-ਨਾਮ ਦੇ ਰਸ ਨਾਲ) ਭਿੱਜੀ ਹੋਈ (ਜੀਵ-ਇਸਤ੍ਰੀ) ਨੂੰ । ਰੈਣਿ—ਰਾਤ । ਸੁਹਾਏ—ਸੁਹਾਵਣੇ, ਸੁਖ ਦੇਣ ਵਾਲੇ । ਨਿਜ ਘਰਿ—ਆਪਣੇ ਘਰ ਵਿਚ, ਆਪਣੇ ਆਪ ਵਿਚ । ਸੂਤੜੀਏ—ਸੁੱਤੀ ਜੀਵ-ਇਸਤ੍ਰੀਏ ! ਹਰਿ-ਨਾਮ ਵਲੋਂ ਬੇ-ਪਰਵਾਹ ਹੋ ਰਹੀ ਜੀਵ-ਇਸਤ੍ਰੀਏ ! ਪਿਰਮੁ—ਪ੍ਰਭੂ ਦਾ ਪ੍ਰੇਮ । ਜਗਾਏ—(ਮਾਇਆ ਦੇ ਮੋਹ ਤੋਂ) ਸੁਚੇਤ ਕਰਦਾ ਹੈ । ਹਾਣਿ—(ਹਾਯਨ) ਸਾਲ, ਵਰ੍ਹਾ । ਨਵ ਹਾਣਿ—ਨਵੀਂ ਉਮਰ ਵਾਲੀ, ਵਿਕਾਰਾਂ ਤੋਂ ਬਚੀ ਹੋਈ । ਧਨ—ਜੀਵ-ਇਸਤ੍ਰੀ । ਨਵ—ਨਵੀਂ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਜਾਗੀ—(ਮਾਇਆ ਦੇ ਮੋਹ ਤੋਂ) ਸੁਚੇਤ ਹੁੰਦੀ ਹੈ । ਪਿਰ ਭਾਣੀਆ—ਪ੍ਰਭੂ ਨੂੰ ਪਿਆਰੀ ਲੱਗਦੀ ਹੈ । ਤਜਿ—ਤਿਆਗ ਕੇ । ਕੂੜੁ—ਝੂਠ, ਨਾਸਵੰਤ ਪਦਾਰਥਾਂ ਦਾ ਮੋਹ । ਸੁਭਾਉ ਦੂਜਾ—ਪ੍ਰਭੂ ਨੂੰ ਛੱਡ ਕੇ ਹੋਰ ਨਾਲ ਪਿਆਰ ਪਾਈ ਰੱਖਣ ਵਾਲੀ ਆਦਤ । ਲੋਕਾਣੀਆ—ਲੋਕਾਂ ਦੀ । ਚਾਕਰੀ—ਖ਼ੁਸ਼ਾਮਦ, ਮੁਥਾਜੀ । ਕੰਠੇ—ਗਲੇ ਵਿਚ । ਸਾਚ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ । ਨੀਸਾਣਿਆ—ਪਰਵਾਨਾ, ਰਾਹਦਾਰੀ, ਜ਼ਿੰਦਗੀ ਦੀ ਅਗਵਾਈ ਕਰਨ ਵਾਲਾ ਪਰਵਾਨਾ । ਕਰ—ਹੱਥ {ਬਹੁ-ਵਚਨ} । ਸਾਚੁ—ਸਦਾ-ਥਿਰ ਹਰਿ-ਨਾਮ । ਨਦਰਿ—ਮਿਹਰ ਦੀ ਨਿਗਾਹ । ਤੁਧੁ ਭਾਣਿਆ—ਜੇ ਤੈਨੂੰ ਚੰਗਾ ਲੱਗੇ ।੨।

**ਅਰਥ** :—ਹੇ ਆਪਣੇ ਆਪ ਵਿਚ ਹੀ ਮਸਤ ਰਹਿਣ ਵਾਲੀ ਜੀਵ-ਇਸਤ੍ਰੀਏ ! (ਵੇਖ, ਜਿਸ ਜੀਵ-ਇਸਤ੍ਰੀ ਨੂੰ) ਪਰਮਾਤਮਾ ਦਾ ਪਿਆਰ (ਮਾਇਆ ਦੇ ਮੋਹ ਤੋਂ) ਸੁਚੇਤ ਕਰਦਾ ਹੈ, ਜਿਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਮਾਇਆ ਦੇ ਮੋਹ ਤੋਂ) ਸੁਚੇਤ ਹੁੰਦੀ ਹੈ, ਉਹ ਜੀਵ-ਇਸਤ੍ਰੀ ਵਿਕਾਰਾਂ ਤੋਂ ਬਚੀ ਰਹਿੰਦੀ ਹੈ, ਹਰਿ-ਨਾਮ-ਰਸ ਵਿਚ ਭਿੱਜੀ ਹੋਈ ਉਸ ਜੀਵ-ਇਸਤ੍ਰੀ ਨੂੰ (ਜ਼ਿੰਦਗੀ ਦੀਆਂ) ਰਾਤਾਂ ਤੇ ਦਿਨ ਸਭ ਸੁਹਾਵਣੇ ਲੱਗਦੇ ਹਨ । ਉਹ ਜੀਵ-ਇਸਤ੍ਰੀ ਨਾਸਵੰਤ ਪਦਾਰਥਾਂ ਦਾ ਮੋਹ, ਠੱਗੀ-ਫ਼ਰੇਬ, ਮਾਇਆ ਨਾਲ ਪਿਆਰ ਪਾਈ ਰੱਖਣ ਵਾਲੀ ਆਦਤ, ਅਤੇ ਲੋਕਾਂ ਦੀ ਮੁਥਾਜੀ ਛੱਡ ਕੇ ਆਪਣੇ ਪ੍ਰਭੂ-ਪਤੀ ਨੂੰ ਪਿਆਰੀ ਲੱਗਣ ਲੱਗ ਪੈਂਦੀ ਹੈ ।

ਹੇ ਸਹੇਲੀਏ ! (ਜਿਵੇਂ) ਗਲ ਵਿਚ ਹਾਰ (ਪਾਈਦਾ ਹੈ, ਤਿਵੇਂ) ਪਰਮਾਤਮਾ ਦਾ ਨਾਮ ਮੈਂ (ਆਪਣੇ ਗਲੇ ਵਿਚ ਪ੍ਰੋ ਲਿਆ ਹੈ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ (ਮੇਰੀ ਜ਼ਿੰਦਗੀ ਦੀ ਅਗਵਾਈ ਕਰਨ ਵਾਲਾ) ਪਰਵਾਨਾ ਹੈ । ਨਾਨਕ (ਦੋਵੇਂ) ਹੱਥ ਜੋੜ ਕੇ (ਪਰਮਾਤਮਾ ਦੇ ਦਰ ਤੋਂ ਉਸ ਦਾ) ਸਦਾ-ਥਿਰ ਰਹਿਣ ਵਾਲਾ ਨਾਮ ਮੰਗਦਾ ਰਹਿੰਦਾ ਹੈ (ਅਤੇ ਆਖਦਾ ਹੈ—ਹੇ ਪ੍ਰਭੂ !) ਜੇ ਤੈਨੂੰ ਚੰਗਾ ਲੱਗੇ (ਤਾਂ ਮੇਰੇ ਉੱਤੇ) ਮਿਹਰ ਦੀ ਨਿਗਾਹ ਕਰ (ਮੈਨੂੰ ਆਪਣਾ ਨਾਮ ਦੇਹ) ।੨।

**ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥ ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥ ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥ ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ॥ ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ ॥ ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿ ਧਾਰਿਆ ॥੩॥ {ਪੰਨਾ ੮੪੪}**

**ਪਦ ਅਰਥ** :—ਜਾਗੁ—(ਮਾਇਆ ਦੇ ਹੱਲਿਆਂ ਵਲੋਂ) ਸਾਵਧਾਨ ਰਹੁ । ਲੋਇਣ—ਅੱਖਾਂ । ਸਲੋਨੜੀਏ—ਹੇ ਸੋਹਣੇ ਨੇਤ੍ਰਾਂ ਵਾਲੀ ਜੀਵ-ਇਸਤ੍ਰੀਏ ! ਬੋਲੈ—ਬੋਲਦੀ ਹੈ, ਜਗਾਂਦੀ ਹੈ, ਸਾਵਧਾਨ ਕਰਦੀ ਹੈ । ਜਿਨਿ—ਜਿਸ ਨੇ । ਸੁਣਿ—ਸੁਣ ਕੇ । ਅਕਥ ਕਹਾਣੀ—ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ । ਅਕਥ—ਅ-ਕੱਥ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਪਦੁ—ਆਤਮਕ ਦਰਜਾ । ਨਿਰਬਾਣ—ਵਾਸਨਾ-ਰਹਿਤ । ਕੋ—ਕੋਈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਬੂਝਏ—ਬੂਝੈ, ਸਮਝਦਾ ਹੈ । ਸਬਦਿ—ਗੁਰੂ ਦੇ ਸ਼ਬਦ ਵਿਚ । ਆਪੁ—ਆਪਾ-ਭਾਵ । ਤ੍ਰਿਭਵਣ ਸੋਝੀ—ਸਾਰੇ ਜਗਤ ਵਿਚ ਵਿਆਪਕ ਪ੍ਰਭੂ ਦੀ ਸੂਝ । ਅਤੀਤੁ—ਵਿਰਕਤ, ਮਾਇਆ ਦੇ ਮੋਹ ਤੋਂ ਪਰੇ । ਅਪਰੰਪਰਿ—ਪਰੇ ਤੋਂ ਪਰੇ ਪ੍ਰਭੂ ਵਿਚ, ਬੇਅੰਤ ਪ੍ਰਭੂ ਵਿਚ । ਰਾਤਾ—ਮਸਤ । ਸਾਚੁ—ਸਦਾ-ਥਿਰ ਪ੍ਰਭੂ । ਮਨਿ—ਮਨ ਵਿਚ । ਸਾਰਿਆ—ਸੰਭਾਲਦਾ ਹੈ । ਓਹੁ—ਉਹ (ਅਪਰੰਪਰ ਪ੍ਰਭੂ) । ਸਰਬ ਠਾਈ—ਸਭਨੀਂ ਥਾਈਂ । ਉਰਿ—ਹਿਰਦੇ ਵਿਚ ।੩।

**ਅਰਥ** :—ਹੇ ਸੋਹਣੇ ਨੇਤ੍ਰਾਂ ਵਾਲੀ ਜੀਵ-ਇਸਤ੍ਰੀਏ ! (ਮਾਇਆ ਦੇ ਹੱਲਿਆਂ ਵਲੋਂ) ਸਾਵਧਾਨ ਰਹੁ, (ਤੈਨੂੰ) ਗੁਰੂ ਦੀ ਬਾਣੀ ਜਗਾ ਰਹੀ ਹੈ । ਜਿਸ (ਜੀਵ-ਇਸਤ੍ਰੀ) ਨੇ (ਗੁਰੂ ਦੀ ਬਾਣੀ) ਸੁਣ ਕੇ (ਉਸ ਵਿਚ) ਸਰਧਾ ਬਣਾਈ ਹੈ, ਉਹ ਅਕੱਥ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦੀ ਹੈ । ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਰਕਤ ਨਾਲ ਉਹ ਉਸ ਆਤਮਕ ਦਰਜੇ ਤੇ ਪਹੁੰਚ ਜਾਂਦੀ ਹੈ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।

ਪਰ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ ਇਹ ਗੱਲ ਸਮਝਦਾ ਹੈ, ਉਹ (ਗੁਰਮੁਖ) ਮਨੁੱਖ ਗੁਰੂ ਦੇ ਸਬਦ ਵਿਚ ਲੀਨ ਰਹਿੰਦਾ ਹੈ, (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਲੈਂਦਾ ਹੈ, ਜਗਤ ਵਿਚ ਵਿਆਪਕ ਪਰਮਾਤਮਾ ਨਾਲ ਉਸ ਦੀ ਡੂੰਘੀ ਸਾਂਝ ਹੋ ਜਾਂਦੀ ਹੈ । ਉਹ ਮਨੁੱਖ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ, ਬੇਅੰਤ ਪ੍ਰਭੂ (ਦੇ ਪ੍ਰੇਮ) ਵਿਚ ਮਸਤ ਰਹਿੰਦਾ ਹੈ, ਸਦਾ-ਥਿਰ ਰਹਿਣ ਵਾਲਾ ਪਰਮਾਤਮਾ (ਹਰ ਵੇਲੇ ਉਸ ਦੇ) ਮਨ ਵਿਚ (ਵੱਸਿਆ ਰਹਿੰਦਾ ਹੈ), ਉਹ (ਪਰਮਾਤਮਾ ਦੇ) ਗੁਣਾਂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ । ਹੇ ਨਾਨਕ ! ਉਹ ਮਨੁੱਖ ਉਸ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ ਜਿਹੜਾ ਸਭਨੀਂ ਥਾਈਂ ਵਿਆਪਕ ਹੋ ਰਿਹਾ ਹੈ ।੩।

**ਮਹਲਿ ਬੁਲਾਇੜੀਏ ਭਗਤਿ ਸਨੇਹੀ ਰਾਮ ॥ ਗੁਰਮਤਿ ਮਨਿ ਰਹਸੀ ਸੀਝਸਿ ਦੇਹੀ ਰਾਮ ॥ ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ ॥ ਮਨੁ ਡੀਗਿ ਡੋਲਿ ਨ ਜਾਇ ਕਤ ਹੀ ਆਪਣਾ ਪਿਰੁ ਜਾਣਏ ॥ ਮੈ**

**ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ ॥ ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਓ ॥੪॥੨॥ {ਪੰਨਾ ੮੪੪}**

**ਪਦ ਅਰਥ** :—ਮਹਲਿ—ਮਹੱਲ ਵਿਚ, ਪ੍ਰਭੂ ਦੇ ਚਰਨਾਂ ਵਿਚ, ਪ੍ਰਭੂ-ਦਰ ਤੇ । ਬੁਲਾਇੜੀਏ—ਹੇ ਸੱਦੀ ਹੋਈ ਜੀਵ-ਇਸਤ੍ਰੀਏ ! ਮਹਲਿ ਬੁਲਾਇੜੀਏ—ਹੇ ਪ੍ਰਭੂ-ਦਰ ਤੇ ਪਹੁੰਚੀ ਹੋਈ ਜੀਵ-ਇਸਤ੍ਰੀਏ ! ਸਨੇਹੀ—ਪਿਆਰ ਕਰਨ ਵਾਲਾ । ਭਗਤਿ ਸਨੇਹੀ—ਭਗਤੀ ਨਾਲ ਪਿਆਰ ਕਰਨ ਵਾਲਾ । ਮਨਿ—ਮਨ ਵਿਚ । ਰਹਸੀ—ਪ੍ਰਸੰਨ । ਸੀਝਸਿ—ਸਫਲ ਹੋ ਜਾਂਦੀ ਹੈ । ਦੇਹੀ—ਕਾਇਆਂ, ਸਰੀਰ । ਮਾਰਿ—ਮਾਰ ਕੇ, ਵੱਸ ਵਿਚ ਲਿਆ ਕੇ । ਰੀਝੈ—ਖ਼ੁਸ਼ ਹੁੰਦੀ ਹੈ, ਆਤਮਕ ਆਨੰਦ ਹਾਸਲ ਕਰਦੀ ਹੈ । ਸਬਦਿ—ਸ਼ਬਦ ਦੀ ਰਾਹੀਂ । ਸੀਝੈ—ਕਾਮਯਾਬ ਹੁੰਦੀ ਹੈ । ਪਛਾਣਏ—ਪਛਾਣੈ, ਪਛਾਣਦੀ ਹੈ, ਸਾਂਝ ਪਾਂਦੀ ਹੈ । ਡੀਗਿ—ਡਿੱਗ ਕੇ, ਠੇਡਾ ਖਾ ਕੇ । ਡੋਲਿ—ਡੋਲ ਕੇ । ਕਤਹੀ—ਕਿਤੇ ਭੀ । ਜਾਣਏ—ਜਾਣੈ, ਡੂੰਘੀ ਸਾਂਝ ਪਾਂਦੀ ਹੈ । ਆਧਾਰੁ—ਆਸਰਾ । ਤਾਣੁ—ਬਲ, ਸਹਾਰਾ । ਤਕੀਆ—ਆਸਰਾ । ਤੇਰਓ—ਤੇਰਾ ਹੀ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸੂਚਾ—ਸੁੱਚੇ ਜੀਵਨ ਵਾਲਾ । ਝਗਰੁ—(ਮਾਇਆ ਦੇ ਮੋਹ ਦੀ) ਖਹ-ਖਹ । ਨਿਬੇਰਓ—ਮੁਕਾ ਲੈਂਦਾ ਹੈ ।੪।

**ਅਰਥ** :—ਹੇ ਪ੍ਰਭੂ-ਦਰ ਤੇ ਪਹੁੰਚੀ ਹੋਈ ਜੀਵ-ਇਸਤ੍ਰੀਏ ! (ਜਿਸ ਪ੍ਰਭੂ ਨੇ ਤੈਨੂੰ ਆਪਣੇ ਚਰਨਾਂ ਵਿਚ ਜੋੜਿਆ ਹੈ, ਉਹ) ਭਗਤੀ ਨਾਲ ਪਿਆਰ ਕਰਨ ਵਾਲਾ ਹੈ । (ਜਿਹੜੀ ਜੀਵ-ਇਸਤ੍ਰੀ) ਗੁਰੂ ਦੀ ਮਤਿ ਉੱਤੇ ਤੁਰ ਕੇ (ਪ੍ਰਭੂ ਦੀ ਭਗਤੀ ਕਰਦੀ ਹੈ, ਉਸ ਦੇ) ਮਨ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ, (ਉਹ ਦਾ ਮਨੁੱਖਾ) ਸਰੀਰ ਸਫਲ ਹੋ ਜਾਂਦਾ ਹੈ ।

(ਜਿਹੜੀ ਜੀਵ-ਇਸਤ੍ਰੀ ਆਪਣੇ) ਮਨ ਨੂੰ ਵੱਸ ਵਿਚ ਕਰ ਕੇ ਆਤਮਕ ਆਨੰਦ ਹਾਸਲ ਕਰਦੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ (ਜੀਵਨ ਵਿਚ) ਕਾਮਯਾਬ ਹੁੰਦੀ ਹੈ ਸਾਰੇ ਜਗਤ ਦੇ ਮਾਲਕ ਪ੍ਰਭੂ ਨਾਲ ਉਹ ਸਾਂਝ ਪਾ ਲੈਂਦੀ ਹੈ । (ਉਸ ਦਾ ਮਨ) ਕਿਸੇ ਭੀ ਹੋਰ ਪਾਸੇ ਵਲ ਡੋਲਦਾ ਨਹੀਂ, ਉਹ (ਹਰ ਵੇਲੇ) ਆਪਣੇ ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਪਾਈ ਰੱਖਦੀ ਹੈ ।

ਹੇ ਪ੍ਰਭੂ ! ਮੈਨੂੰ ਤੇਰਾ ਹੀ ਆਸਰਾ ਹੈ, ਤੂੰ (ਹੀ) ਮੇਰਾ ਖਸਮ ਹੈਂ, ਮੈਨੂੰ ਤੇਰਾ ਹੀ ਆਸਰਾ ਤੇਰਾ ਹੀ ਸਹਾਰਾ ਹੈ । ਹੇ ਨਾਨਕ ! ਜਿਹੜਾ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ (ਸਦਾ ਲੀਨ ਰਹਿੰਦਾ ਹੈ) ਉਹ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਉਹ ਮਨੁੱਖ ਆਪਣੇ ਅੰਦਰੋਂ ਮਾਇਆ ਦੇ ਮੋਹ ਦੀ) ਖਹ-ਖਹ ਮੁਕਾ ਲੈਂਦਾ ਹੈ ।੪।੨।

**ਛੰਤ ਬਿਲਾਵਲੁ ਮਹਲਾ ੪ ਮੰਗਲ**

**ੴ ਸਤਿਗੁਰ ਪ੍ਰਸਾਦਿ ॥ ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ ॥ ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ ॥ ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ ॥ ਹਰਿ ਪ੍ਰਭੁ ਹਰਿ ਸੋਹਾਗੁ ਹੈ ਨਾਨਕ ਮਨਿ ਭਾਣਾ ਰਾਮ ॥੧॥ {ਪੰਨਾ ੮੪੪}**

**ਪਦ ਅਰਥ** :—ਸੇਜੈ—(ਹਿਰਦੇ ਦੀ) ਸੇਜ ਉੱਤੇ । ਸੁਖਿ—ਆਨੰਦ ਵਿਚ । ਗੁਰਿ ਤੁਠੈ—ਗੁਰੂ ਦੇ ਮਿਹਰਵਾਨ ਹੋਇਆਂ, ਗੁਰੂ ਦੇ ਪ੍ਰਸੰਨ ਹੋਇਆਂ । ਰੰਗਿ—ਪ੍ਰੇਮ ਵਿਚ । ਰਲੀਆ—ਰਲੀਆਂ, ਮਿਲਾਪ ਦਾ ਸੁਆਦ । ਵਡਭਾਗੀਆ—ਵੱਡੇ ਭਾਗਾਂ ਵਾਲੀਆਂ । ਸੋਹਾਗਣੀ—ਪ੍ਰਭੂ-ਖਸਮ ਵਾਲੀਆਂ । ਮਸਤਕਿ—ਮੱਥੇ ਉੱਤੇ । ਮਾਣਾ—ਮਾਣਕ । ਸੋਹਾਗੁ—ਖਸਮ । ਮਨਿ—ਮਨ ਵਿਚ । ਭਾਣਾ—ਪਿਆਰਾ ਲੱਗਾ ।੧।

**ਅਰਥ** :—ਹੇ ਸਹੇਲੀਏ ! (ਜਿਸ ਭਾਗਾਂ ਵਾਲੀ ਜੀਵ-ਇਸਤ੍ਰੀ ਦੇ ਹਿਰਦੇ ਦੀ) ਸੇਜ ਉਤੇ ਪਿਆਰਾ ਹਰੀ-ਪ੍ਰਭੂ ਆ ਬੈਠਾ, ਉਸ ਦਾ ਮਨ ਆਤਮਕ ਆਨੰਦ ਵਿਚ ਮਗਨ ਹੋ ਜਾਂਦਾ ਹੈ । ਗੁਰੂ ਦੇ ਪ੍ਰਸੰਨ ਹੋਇਆਂ ਜਿਸ (ਜੀਵ-ਇਸਤ੍ਰੀ) ਨੂੰ ਹਰੀ-ਪ੍ਰਭੂ ਮਿਲ ਪਿਆ, ਉਹ ਪ੍ਰੇਮ ਵਿਚ (ਮਸਤ ਹੋ ਕੇ ਪ੍ਰਭੂ ਦੇ ਮਿਲਾਪ ਦਾ) ਸੁਆਦ ਮਾਣਦੀ ਹੈ ।

ਹੇ ਨਾਨਕ ! (ਆਖ—ਹੇ ਸਹੇਲੀਏ !) ਜਿਨ੍ਹਾਂ ਦੇ ਮੱਥੇ ਉੱਤੇ ਹਰਿ (-ਮਿਲਾਪ ਦਾ) ਮੋਤੀ (ਚਮਕ ਪੈਂਦਾ) ਹੈ, ਉਹ ਵੱਡੇ ਭਾਗਾਂ ਵਾਲੀਆਂ ਹੋ ਜਾਂਦੀਆਂ ਹਨ, ਉਹ ਸੁਹਾਗਣਾਂ ਬਣ ਜਾਂਦੀਆਂ ਹਨ । ਹਰੀ-ਪ੍ਰਭੂ ਖਸਮ (ਉਹਨਾਂ ਦੇ ਸਿਰ ਉੱਤੇ) ਕਾਇਮ ਹੋ ਜਾਂਦਾ ਹੈ, ਉਹਨਾਂ ਨੂੰ ਪ੍ਰਭੂ-ਖਸਮ ਮਨ ਵਿਚ ਪਿਆਰਾ ਲੱਗ ਪੈਂਦਾ ਹੈ ।੧।

**ਨਿੰਮਾਣਿਆ ਹਰਿ ਮਾਣੁ ਹੈ ਹਰਿ ਪ੍ਰਭੁ ਹਰਿ ਆਪੈ ਰਾਮ ॥ ਗੁਰਮੁਖਿ ਆਪੁ ਗਵਾਇਆ ਨਿਤ ਹਰਿ ਹਰਿ ਜਾਪੈ ਰਾਮ ॥ ਮੇਰੇ ਹਰਿ ਪ੍ਰਭ ਭਾਵੈ ਸੋ ਕਰੈ ਹਰਿ ਰੰਗਿ ਹਰਿ ਰਾਪੈ ਰਾਮ ॥ ਜਨੁ ਨਾਨਕੁ ਸਹਜਿ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ ॥੨॥ {ਪੰਨਾ ੯੪੪}**

**ਪਦ ਅਰਥ** :—ਆਪੈ—ਆਪੇ ਵਿਚ, ਆਤਮਾ ਵਿਚ, ਜਿੰਦ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਆਪੁ—ਆਪਾ-ਭਾਵ । ਜਾਪੈ—ਜਪਦਾ ਹੈ । ਭਾਵੈ—ਚੰਗਾ ਲੱਗਦਾ ਹੈ । ਰੰਗਿ—ਪ੍ਰੇਮ-ਰੰਗ ਵਿਚ । ਰਾਪੈ—ਰੰਗਿਆ ਜਾਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਧ੍ਰਾਪੈ—ਰੱਜਿਆ ਰਹਿੰਦਾ ਹੈ । ਹਰਿ ਰਸਿ—ਹਰਿ-ਨਾਮ-ਰਸ ਦੀ ਬਰਕਤਿ ਨਾਲ ।੨।

**ਅਰਥ** :—ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਲੈਂਦਾ ਹੈ, ਅਤੇ ਸਦਾ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਹਰਿ-ਪ੍ਰਭੂ ਉਸ ਦੇ ਆਪੇ ਵਿਚ (ਜਿੰਦ ਵਿਚ) ਸਦਾ ਟਿਕਿਆ ਰਹਿੰਦਾ ਹੈ (ਉਸ ਨੂੰ ਸਮਝ ਆ ਜਾਂਦੀ ਹੈ ਕਿ) ਜਿਨ੍ਹਾਂ ਨੂੰ ਕੋਈ ਆਦਰ ਨਹੀਂ ਦੇਂਦਾ, ਪਰਮਾਤਮਾ ਉਹਨਾਂ ਦਾ ਆਦਰ-ਸਹਾਰਾ ਬਣ ਜਾਂਦਾ ਹੈ । (ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ) ਸਦਾ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ (ਉਸ ਨੂੰ ਨਿਸਚਾ ਹੋ ਜਾਂਦਾ ਹੈ ਕਿ) ਮੇਰਾ ਪ੍ਰਭੂ ਉਹੀ ਕੁਝ ਕਰਦਾ ਹੈ ਜੋ ਉਸ ਨੂੰ ਚੰਗਾ ਲੱਗਦਾ ਹੈ ।

ਦਾਸ ਨਾਨਕ (ਆਖਦਾ ਹੈ—ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ) ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ, ਪਰਮਾਤਮਾ ਦੇ ਨਾਮ-ਰਸ ਦੀ ਬਰਕਤਿ ਨਾਲ ਉਹ (ਮਾਇਆ ਵਲੋਂ) ਰੱਜਿਆ ਰਹਿੰਦਾ ਹੈ ।੨।

**ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥ ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥ ਜਿਨ ਮਾਣਸ ਜਨਮਿ ਨ ਪਾਇਆ ਤਿਨ੍ ਭਾਗੁ ਮੰਦੇਰਾ ਰਾਮ ॥ ਹਰਿ ਹਰਿ ਹਰਿ ਹਰਿ ਰਾਖੁ ਪ੍ਰਭ ਨਾਨਕੁ ਜਨੁ ਤੇਰਾ ਰਾਮ ॥੩॥ {ਪੰਨਾ ੯੪੪}**

**ਪਦ ਅਰਥ** :—ਮਾਣਸ ਜਨਮਿ—ਮਨੁੱਖਾ ਜਨਮ ਵਿਚ । ਪਾਈਐ—ਮਿਲ ਸਕੀਦਾ ਹੈ । ਰਾਵਣ ਵੇਰਾ—ਮਿਲਾਪ ਦਾ ਸਮਾ । ਵੇਰਾ—ਵੇਲਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੋਹਾਗਣੀ—ਹੇ ਚੰਗੇ ਭਾਗਾਂ ਵਾਲੀ ਜੀਵ-ਇਸਤ੍ਰੀ ! ਘਣੇਰਾ—ਬਹੁਤ । ਮੰਦੇਰਾ—ਖੋਟਾ । ਪ੍ਰਭ—ਹੇ ਪ੍ਰਭੂ ! ਜਨੁ—ਦਾਸ ।੩।

**ਅਰਥ** :—ਹੇ ਭਾਈ ! ਮਨੁੱਖਾ ਜਨਮ ਵਿਚ (ਹੀ) ਪਰਮਾਤਮਾ ਨੂੰ ਮਿਲ ਸਕੀਦਾ ਹੈ । (ਮਨੁੱਖਾ ਜਨਮ ਹੀ) ਪਰਮਾਤਮਾ ਦਾ ਮਿਲਾਪ ਮਾਣਨ ਦਾ ਸਮਾ ਹੈ । ਹੇ ਚੰਗੇ ਭਾਗਾਂ ਵਾਲੀ ਜੀਵ-ਇਸਤ੍ਰੀਏ ! ਗੁਰੂ ਦੀ ਰਾਹੀਂ ਪ੍ਰਭੂ ਨੂੰ ਮਿਲ । (ਗੁਰੂ ਦੀ ਸਰਨ ਪਿਆਂ ਮਿਲਾਪ ਦਾ ਪ੍ਰੇਮ-) ਰੰਗ ਬਹੁਤ ਚੜ੍ਹਦਾ ਹੈ ।

ਹੇ ਭਾਈ ! ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਪਰਮਾਤਮਾ ਦਾ ਮਿਲਾਪ ਹਾਸਲ ਨਾਹ ਕੀਤਾ, ਉਹਨਾਂ ਦੀ ਖੋਟੀ ਕਿਸਮਤ ਜਾਣੋ । ਹੇ ਹਰੀ ! ਹੇ ਪ੍ਰਭੂ ! ਨਾਨਕ ਨੂੰ (ਆਪਣੇ ਚਰਨਾਂ ਵਿਚ) ਜੋੜੀ ਰੱਖ, ਨਾਨਕ ਤੇਰਾ ਦਾਸ ਹੈ ।੩।

**ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ ਮਨੁ ਤਨੁ ਰੰਗਿ ਭੀਨਾ ਰਾਮ ॥ ਭਗਤਿ ਵਛਲੁ ਹਰਿ ਨਾਮੁ ਹੈ ਗੁਰਮੁਖਿ ਹਰਿ ਲੀਨਾ ਰਾਮ ॥ ਬਿਨੁ ਹਰਿ ਨਾਮ ਨ ਜੀਵਦੇ ਜਿਉ ਜਲ ਬਿਨੁ ਮੀਨਾ ਰਾਮ ॥ ਸਫਲ ਜਨਮੁ ਹਰਿ ਪਾਇਆ ਨਾਨਕ ਪ੍ਰਭਿ ਕੀਨਾ ਰਾਮ ॥੪॥੧॥੩॥ {ਪੰਨਾ ੮੪੪-੮੪੫}**

**ਪਦ ਅਰਥ** :—ਗੁਰਿ—ਗੁਰੂ ਨੇ । ਅਗਮੁ—ਅਪਹੁੰਚ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਰੰਗਿ—(ਪਿਆਰ-) ਰੰਗ ਵਿਚ । ਭੀਨਾ—ਭਿੱਜ ਜਾਂਦਾ ਹੈ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਹਰਿ ਨਾਮੁ—ਹਰੀ ਦਾ ਨਾਮ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਲੀਨਾ—ਮਗਨ । ਮੀਨਾ—ਮੱਛੀ । ਸਫਲ—ਕਾਮਯਾਬ । ਪ੍ਰਭਿ—ਪ੍ਰਭੂ ਨੇ ।੪।

**ਅਰਥ** :—ਹੇ ਭਾਈ ! (ਜਿਸ ਮਨੁੱਖ ਦੇ ਹਿਰਦੇ ਵਿਚ) ਗੁਰੂ ਨੇ ਅਪਹੁੰਚ ਹਰੀ ਪ੍ਰਭੂ (ਦਾ ਨਾਮ) ਪੱਕਾ ਕਰ ਦਿੱਤਾ, ਉਸ ਦਾ ਮਨ ਉਸ ਦਾ ਤਨ (ਪਰਮਾਤਮਾ ਦੇ ਪ੍ਰੇਮ-) ਰੰਗ ਵਿਚ ਭਿੱਜਾ ਰਹਿੰਦਾ ਹੈ । ਉਹ ਮਨੁੱਖ ਗੁਰੂ ਦੀ ਸਰਨ ਪੈ ਕੇ ਉਸ ਪਰਮਾਤਮਾ ਵਿਚ ਲੀਨ ਰਹਿੰਦਾ ਹੈ ਜਿਸ ਦਾ ਨਾਮ ਹੈ 'ਭਗਤੀ ਨੂੰ ਪਿਆਰ ਕਰਨ ਵਾਲਾ' ।

ਹੇ ਭਾਈ ! ਜਿਵੇਂ ਮੱਛੀ ਪਾਣੀ ਤੋਂ ਬਿਨਾ ਨਹੀਂ ਰਹਿ ਸਕਦੀ, ਤਿਵੇਂ (ਪਰਮਾਤਮਾ ਵਿਚ ਲੀਨ ਰਹਿਣ ਵਾਲੇ ਮਨੁੱਖ) ਪਰਮਾਤਮਾ (ਦੀ ਯਾਦ) ਤੋਂ ਬਿਨਾ ਨਹੀਂ ਜੀਊ ਸਕਦੇ । ਹੇ ਨਾਨਕ ! (ਗੁਰੂ ਦੀ ਰਾਹੀਂ ਜਿਸ ਮਨੁੱਖ ਨੇ) ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ, ਪ੍ਰਭੂ ਨੇ ਉਸ ਦੀ ਜ਼ਿੰਦਗੀ ਕਾਮਯਾਬ ਬਣਾ ਦਿੱਤੀ ।੪।੧।੩।

**ਬਿਲਾਵਲੁ ਮਹਲਾ ੪ ਸਲੋਕੁ ॥ ਹਰਿ ਪ੍ਰਭੁ ਸਜਣੁ ਲੋੜਿ ਲਹੁ ਮਨਿ ਵਸੈ ਵਡਭਾਗੁ ॥ ਗੁਰਿ ਪੂਰੈ ਵੇਖਾਲਿਆ ਨਾਨਕ ਹਰਿ ਲਿਵ ਲਾਗੁ ॥੧॥ ਛੰਤ ॥ ਮੇਰਾ ਹਰਿ ਪ੍ਰਭੁ ਰਾਵਣਿ ਆਈਆ ਹਉਮੈ ਬਿਖੁ ਝਾਗੇ ਰਾਮ ॥ ਗੁਰਮਤਿ ਆਪੁ ਮਿਟਾਇਆ ਹਰਿ ਹਰਿ ਲਿਵ ਲਾਗੇ ਰਾਮ ॥ ਅੰਤਰਿ ਕਮਲੁ ਪਰਗਾਸਿਆ ਗੁਰ ਗਿਆਨੀ ਜਾਗੇ ਰਾਮ ॥ ਜਨ ਨਾਨਕ ਹਰਿ ਪ੍ਰਭੁ ਪਾਇਆ ਪੂਰੈ ਵਡਭਾਗੇ ਰਾਮ ॥੧॥ {ਪੰਨਾ ੮੪੫}**

**ਪਦ ਅਰਥ** :—ਲੋੜਿ ਲਹੁ—ਲੱਭ ਲਵੋ । ਮਨਿ—ਮਨ ਵਿਚ । ਵਸੈ—ਆ ਵੱਸਦਾ ਹੈ । ਵਡਭਾਗੁ—ਵੱਡੇ ਭਾਗਾਂ ਵਾਲਾ । ਗੁਰਿ ਪੂਰੈ—ਪੂਰੇ ਗੁਰੂ ਨੇ । ਲਿਵ—ਸੁਰਤਿ, ਲਗਨ ।੧।

ਛੰਤ । ਰਾਵਣਿ—(ਮਿਲਾਪ ਦਾ ਆਨੰਦ) ਮਾਣਨ ਵਾਸਤੇ । ਬਿਖੁ—ਆਤਮਕ ਮੌਤ ਲਿਆਉਣ ਵਾਲੀ (ਹਉਮੈ ਦਾ) ਜ਼ਹਿਰ । ਝਾਗੇ—ਝਾਗਿ, (ਹਉਮੈ ਦਾ ਸਮੁੰਦਰ) ਔਖਿਆਈ ਨਾਲ ਲੰਘ ਕੇ । ਆਪੁ—ਆਪਾ-ਭਾਵ । ਕਮਲੁ—ਹਿਰਦੇ ਦਾ ਕੌਲ ਫੁੱਲ । ਪਰਗਾਸਿਆ—ਖਿੜ ਪੈਂਦਾ ਹੈ । ਗੁਰ ਗਿਆਨੀ—ਗੁਰ ਗਿਆਨਿ, ਗੁਰੂ ਦੀ ਦਿੱਤੀ ਹੋਈ ਆਤਮਕ ਜੀਵਨ ਦੀ ਸੂਝ ਦੀ ਰਾਹੀਂ । ਗਿਆਨ—ਆਤਮਕ ਜੀਵਨ ਦੀ ਸੂਝ । ਜਾਗੇ—(ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ ।੧।

**ਅਰਥ** :—ਸਲੋਕ । ਹੇ ਭਾਈ ! (ਅਸਲ) ਮਿੱਤਰ ਪਰਮਾਤਮਾ ਨੂੰ ਲੱਭ ਲਵੋ । (ਜਿਸ ਦੇ) ਮਨ ਵਿਚ ਉਹ ਆ ਵੱਸਦਾ ਹੈ, ਉਹ ਮਨੁੱਖ ਵੱਡੇ ਭਾਗਾਂ ਵਾਲਾ ਹੋ ਜਾਂਦਾ ਹੈ । ਹੇ ਨਾਨਕ ! (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਪਰਮਾਤਮਾ ਦਾ ਦਰਸਨ ਕਰਾ ਦਿੱਤਾ ਉਸ ਦੀ ਸੁਰਤਿ ਪਰਮਾਤਮਾ ਵਿਚ ਜੁੜ ਗਈ ।੧।

ਹੇ ਸਹੇਲੀਏ ! (ਜਿਹੜੀ ਜੀਵ-ਇਸਤ੍ਰੀ) ਆਤਮਕ ਮੌਤ ਲਿਆਉਣ ਵਾਲੀ ਹਉਮੈ ਦੀ ਜ਼ਹਿਰ (ਨਾਲ ਭਰੇ ਹੋਏ ਸਮੁੰਦਰ) ਨੂੰ ਔਖਿਆਈ ਨਾਲ ਲੰਘ ਕੇ ਪ੍ਰਭੂ-ਪਤੀ ਨੂੰ ਮਿਲਣ ਵਾਸਤੇ (ਗੁਰੂ ਦੀ ਸਰਨ) ਆਉਂਦੀ ਹੈ, ਗੁਰੂ ਦੀ ਮਤਿ ਉੱਤੇ ਤੁਰ ਕੇ ਉਹ (ਆਪਣੇ ਅੰਦਰੋਂ) ਆਪਾ-ਭਾਵ ਮਿਟਾਂਦੀ ਹੈ, (ਤੇ, ਫਿਰ) ਉਸ ਦੀ ਲਗਨ ਪਰਮਾਤਮਾ ਵਿਚ ਲੱਗ ਜਾਂਦੀ ਹੈ । ਗੁਰੂ ਤੋਂ ਮਿਲੀ ਆਤਮਕ ਜੀਵਨ ਦੀ ਸੂਝ ਨਾਲ ਉਹ (ਵਿਕਾਰਾਂ ਦੇ ਹੱਲਿਆਂ ਵਲੋਂ ਸਦਾ) ਸੁਚੇਤ ਰਹਿੰਦੀ ਹੈ, ਉਸ ਦੇ ਅੰਦਰ ਹਿਰਦਾ-ਕੌਲ-ਫੁੱਲ ਖਿੜ ਪੈਂਦਾ ਹੈ ।

ਹੇ ਦਾਸ ਨਾਨਕ ! ਪੂਰੇ ਵੱਡੇ ਭਾਗਾਂ ਨਾਲ ਹੀ ਪ੍ਰਭੂ-ਪਰਮਾਤਮਾ ਮਿਲਦਾ ਹੈ ।੧।

**ਹਰਿ ਪ੍ਰਭੁ ਹਰਿ ਮਨਿ ਭਾਇਆ ਹਰਿ ਨਾਮਿ ਵਧਾਈ ਰਾਮ ॥ ਗੁਰਿ ਪੂਰੈ ਪ੍ਰਭੁ ਪਾਇਆ ਹਰਿ ਹਰਿ ਲਿਵ ਲਾਈ ਰਾਮ ॥ ਅਗਿਆਨੁ ਅੰਧੇਰਾ ਕਟਿਆ ਜੋਤਿ ਪਰਗਟਿਆਈ ਰਾਮ ॥ ਜਨ ਨਾਨਕ ਨਾਮੁ ਅਧਾਰੁ ਹੈ ਹਰਿ ਨਾਮਿ ਸਮਾਈ ਰਾਮ ॥੨॥ {ਪੰਨਾ ੮੪੫}**

**ਪਦ ਅਰਥ** :—ਮਨਿ—ਮਨ ਵਿਚ । ਭਾਇਆ—ਪਿਆਰਾ ਲੱਗਾ । ਨਾਮਿ—ਨਾਮ ਦੀ ਰਾਹੀਂ । ਵਧਾਈ—ਉਤਸ਼ਾਹ, ਚੜ੍ਹਦੀ ਕਲਾ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਲਿਵ—ਲਗਨ, ਸੁਰਤਿ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਪਰਗਟਿਆਈ—ਪਰਗਟ ਹੋ ਗਈ, ਰੌਸ਼ਨ ਹੋ ਪਈ । ਅਧਾਰੁ—ਆਸਰਾ । ਨਾਮਿ—ਨਾਮ ਵਿਚ । ਸਮਾਈ—ਲੀਨਤਾ ।੨।

**ਅਰਥ** :—ਹੇ ਭਾਈ ! (ਪੂਰੇ ਗੁਰੂ ਦੀ ਰਾਹੀਂ ਜਿਸ ਮਨੁੱਖ ਦੇ) ਮਨ ਵਿਚ ਹਰੀ-ਪ੍ਰਭੂ ਪਿਆਰਾ ਲੱਗਣ ਲੱਗ ਪੈਂਦਾ ਹੈ, ਹਰਿ-ਨਾਮ ਦੀ ਬਰਕਤਿ ਨਾਲ (ਉਸ ਦੇ ਅੰਦਰ) ਚੜ੍ਹਦੀ ਕਲਾ ਬਣੀ ਰਹਿੰਦੀ ਹੈ । ਪੂਰੇ ਗੁਰੂ ਦੀ ਰਾਹੀਂ ਜਿਸ ਨੂੰ ਪ੍ਰਭੂ ਮਿਲ ਪਿਆ, ਉਹ ਹਰ ਵੇਲੇ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦਾ ਹੈ । (ਉਸ ਦੇ ਅੰਦਰੋਂ) ਆਤਮਕ ਜੀਵਨ ਵਲੋਂ ਬੇ-ਸਮਝੀ (ਦਾ) ਹਨੇਰਾ ਕੱਟਿਆ ਜਾਂਦਾ ਹੈ, (ਉਸ ਦੇ ਅੰਦਰ) ਰੱਬੀ ਜੋਤਿ ਜਗ ਪੈਂਦੀ ਹੈ । ਹੇ ਦਾਸ ਨਾਨਕ ! (ਆਖ—) ਉਸ ਮਨੁੱਖ ਲਈ ਪਰਮਾਤਮਾ ਦਾ ਨਾਮ (ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ, ਪਰਮਾਤਮਾ ਦੇ ਨਾਮ ਵਿਚ ਉਸ ਦੀ ਲੀਨਤਾ ਬਣੀ ਰਹਿੰਦੀ ਹੈ ।੨।

**ਧਨ ਹਰਿ ਪ੍ਰਭਿ ਪਿਆਰੈ ਰਾਵੀਆ ਜਾਂ ਹਰਿ ਪ੍ਰਭ ਭਾਈ ਰਾਮ ॥ ਅਖੀ ਪ੍ਰੇਮ ਕਸਾਈਆ ਜਿਉ ਬਿਲਕ ਮਸਾਈ ਰਾਮ ॥ ਗੁਰਿ ਪੂਰੈ ਹਰਿ ਮੇਲਿਆ ਹਰਿ ਰਸਿ ਆਘਾਈ ਰਾਮ ॥ ਜਨ ਨਾਨਕ ਨਾਮਿ ਵਿਗਸਿਆ ਹਰਿ ਹਰਿ ਲਿਵ ਲਾਈ ਰਾਮ ॥੩॥ {ਪੰਨਾ ੮੪੫}**

**ਪਦ ਅਰਥ** :—ਧਨ—ਜੀਵ-ਇਸਤ੍ਰੀ । ਪ੍ਰਭਿ—ਪ੍ਰਭੂ ਨੇ । ਪ੍ਰਭਿ ਪਿਆਰੈ—ਪਿਆਰੇ ਪ੍ਰਭੂ ਨੇ । ਰਾਵੀਆ—ਰਾਵੀ, ਮਾਣੀ, ਆਪਣੇ ਨਾਲ ਮਿਲਾ ਲਈ । ਜਾਂ—ਜਦੋਂ । ਪ੍ਰਭ ਭਾਈ—ਪ੍ਰਭੂ ਨੂੰ ਪਿਆਰੀ ਲੱਗੀ । ਅਖੀ—ਅੱਖੀਂ, (ਉਸ ਦੀਆਂ) ਅੱਖਾਂ । ਕਸਾਈਆ—ਖਿੱਚ ਖਾਧੀ, ਖਿੱਚੀਆਂ ਗਈਆਂ । ਬਿਲਕ—ਬਿੱਲੀ । ਮਸਾਈ—ਮੂਸਾ, ਚੂਹਾ । ਗੁਰਿ ਪੂਰੈ—ਪੂਰੇ ਗੁਰੂ ਨੇ । ਹਰਿ ਰਸਿ—ਹਰਿ-ਨਾਮ ਦੇ ਸੁਆਦ ਨਾਲ । ਆਘਾਈ—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਈ । ਨਾਮਿ—ਨਾਮ ਦੀ ਬਰਕਤਿ ਨਾਲ । ਵਿਗਸਿਆ—ਖਿੜ ਪਿਆ । ਲਿਵ ਲਾਈ—ਸੁਰਤਿ ਜੋੜ ਲਈ ।੩।

**ਅਰਥ** :—ਹੇ ਭਾਈ ! ਜਦੋਂ ਕੋਈ (ਜੀਵ-ਇਸਤ੍ਰੀ) ਪ੍ਰਭੂ ਨੂੰ ਚੰਗੀ ਲੱਗੀ, (ਤਦੋਂ) ਪਿਆਰੇ ਪ੍ਰਭੂ ਨੇ (ਉਸ) ਜੀਵ-ਇਸਤ੍ਰੀ ਨੂੰ ਆਪਣੇ ਨਾਲ ਮਿਲਾ ਲਿਆ, (ਉਸ ਜੀਵ-ਇਸਤ੍ਰੀ ਦੀਆਂ) ਅੱਖਾਂ ਨੇ ਪਿਆਰ ਦੀ ਖਿੱਚ ਖਾਧੀ, ਜਿਵੇਂ ਬਿੱਲੀ (ਦੀਆਂ ਅੱਖਾਂ) ਚੂਹੇ ਵਲ (ਖਾਂਦੀਆਂ ਹਨ) ।

ਹੇ ਦਾਸ ਨਾਨਕ ! ਪੂਰੇ ਗੁਰੂ ਨੇ (ਜਿਸ ਜੀਵ-ਇਸਤ੍ਰੀ ਨੂੰ) ਪਰਮਾਤਮਾ ਨਾਲ ਮਿਲਾ ਦਿੱਤਾ, (ਉਹ ਜੀਵ-ਇਸਤ੍ਰੀ) ਹਰਿ-ਨਾਮ-ਰਸ ਦੇ ਸੁਆਦ ਦੀ ਬਰਕਤਿ ਨਾਲ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਈ, ਹਰਿ-ਨਾਮ ਦੇ ਕਾਰਨ ਉਸ ਦਾ ਹਿਰਦਾ-ਕੌਲ ਖਿੜ ਪੈਂਦਾ ਹੈ, ਉਹ ਸਦਾ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦਾ ਹੈ ।੩।

**ਹਮ ਮੂਰਖ ਮੁਗਧ ਮਿਲਾਇਆ ਹਰਿ ਕਿਰਪਾ ਧਾਰੀ ਰਾਮ ॥ ਧਨੁ ਧੰਨੁ ਗੁਰੂ ਸਾਬਾਸਿ ਹੈ ਜਿਨਿ ਹਉਮੈ ਮਾਰੀ ਰਾਮ ॥ ਜਿਨ੍ ਵਡਭਾਗੀਆ ਵਡਭਾਗੁ ਹੈ ਹਰਿ ਹਰਿ ਉਰ ਧਾਰੀ ਰਾਮ ॥ ਜਨ ਨਾਨਕ ਨਾਮੁ ਸਲਾਹਿ ਤੂ ਨਾਮੇ ਬਲਿਹਾਰੀ ਰਾਮ ॥੪॥੨॥੪॥ {ਪੰਨਾ ੮੪੫}**

**ਪਦ ਅਰਥ** :—ਹਮ—ਅਸੀ ਜੀਵ । ਮੁਗਧ—ਮੂਰਖ, ਬੇ-ਸਮਝ । ਧਨੁ ਧੰਨੁ—ਸਲਾਹੁਣ-ਜੋਗ । ਜਿਨਿ—ਜਿਸ (ਗੁਰੂ) ਨੇ । ਉਰ—ਹਿਰਦਾ । ਸਲਾਹਿ—ਸਿਫ਼ਤ ਕਰਿਆ ਕਰ । ਬਲਿਹਾਰੀ—ਸਦਕੇ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੇ (ਮੇਰੇ ਉਤੇ) ਮਿਹਰ ਕੀਤੀ ਹੈ, ਤੇ ਮੈਨੂੰ ਮੂਰਖ ਨੂੰ ਅੰਞਾਣ ਨੂੰ (ਗੁਰੂ ਦੀ ਰਾਹੀਂ ਆਪਣੇ ਚਰਨਾਂ ਵਿਚ) ਜੋੜ ਲਿਆ । (ਮੇਰਾ) ਗੁਰੂ ਸਲਾਹੁਣ-ਜੋਗ ਹੈ, ਗੁਰੂ ਨੂੰ ਸ਼ਾਬਾਸ਼ੇ, ਜਿਸ ਨੇ (ਮੇਰੇ ਅੰਦਰੋਂ) ਹਉਮੈ ਦੂਰ ਕਰ ਦਿੱਤੀ ਹੈ ।

ਹੇ ਭਾਈ ! ਜਿਨ੍ਹਾਂ ਵੱਡੇ ਵਾਗਾਂ ਵਾਲੀਆਂ ਦੀ ਕਿਸਮਤ ਜਾਗਦੀ ਹੈ, ਉਹ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਂਦੀਆਂ ਹਨ । ਹੇ ਦਾਸ ਨਾਨਕ ! (ਤੂੰ ਭੀ) ਪਰਮਾਤਮਾ ਦਾ ਨਾਮ ਸਲਾਹਿਆ ਕਰ, ਨਾਮ ਤੋਂ ਸਦਕੇ ਹੋਇਆ ਕਰ ।੪।੨।੪।

**ਬਿਲਾਵਲੁ ਮਹਲਾ ੫ ਛੰਤ**

**ੴ ਸਤਿਗੁਰ ਪ੍ਰਸਾਦਿ ॥ ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ ॥ ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ ॥ ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ ॥ ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ ॥ ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ ॥ ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ ॥੧॥ {ਪੰਨਾ ੮੪੫}**

**ਪਦ ਅਰਥ** :—ਮੰਗਲ ਸਾਜੁ—ਖ਼ੁਸ਼ੀ ਦਾ ਸਾਮਾਨ, ਖ਼ੁਸ਼ੀ ਦਾ ਰੰਗ-ਢੰਗ । ਅਬਿਨਾਸੀ—ਨਾਹ ਨਾਸ ਹੋਣ ਵਾਲਾ । ਵਰੁ—(ਪ੍ਰਭੂ) ਪਤੀ । ਮਨਿ—ਮਨ ਵਿਚ । ਚਾਇਆ—ਚਾਉ । ਵਡੈ ਭਾਗੈ—ਵੱਡੀ ਕਿਸਮਤ ਨਾਲ । ਪਤੇ—ਪਤੀ ਨੂੰ । ਸਹਜੇ—ਆਤਮਕ ਅਡੋਲਤਾ ਵਿਚ । ਪਾਈਐ—ਮਿਲ ਪੈਂਦਾ ਹੈ । ਸਖੀਏ—ਹੇ ਸਹੇਲੀਏ ! ਮੋਹਿ—ਮੈਨੂੰ । ਮਤੇ—ਮਤਿ, ਉਪਦੇਸ਼ । ਰੈਣਿ—ਰਾਤ । ਠਾਢੀ—ਖਲੋਤੀ । ਕਰਉ—ਕਰਉਂ, ਮੈਂ ਕਰਾਂ । ਕਵਨ ਜੁਗਤੀ—ਕਿਸ ਤਰੀਕੇ ਨਾਲ ? ਲੈਹੁ ਲਾਇਆ—ਲਾ ਲਵੋ । ਲੜਿ—ਲੜ ਨਾਲ, ਪੱਲੇ ਨਾਲ ।੧।

**ਅਰਥ** :—ਹੇ ਸਹੇਲੀਏ ! ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਵਿਆਂ (ਮਨ ਵਿਚ) ਖ਼ੁਸ਼ੀ ਦਾ ਰੰਗ-ਢੰਗ ਬਣ ਜਾਂਦਾ ਹੈ । ਉਸ ਕਦੇ ਨਾਹ ਮਰਨ ਵਾਲੇ ਖਸਮ-ਪ੍ਰਭੂ (ਦਾ ਨਾਮ) ਸੁਣਿਆਂ ਮਨ ਵਿਚ ਚਾਉ ਪੈਦਾ ਹੋ ਜਾਂਦਾ ਹੈ ।

(ਜਦੋਂ) ਵੱਡੀ ਕਿਸਮਤ ਨਾਲ (ਕਿਸੇ ਜੀਵ-ਇਸਤ੍ਰੀ ਦੇ) ਮਨ ਵਿਚ ਪਰਮਾਤਮਾ-ਪਤੀ ਦਾ ਪਿਆਰ ਪੈਦਾ ਹੁੰਦਾ ਹੈ, (ਤਦੋਂ ਉਹ ਉਤਾਵਲੀ ਹੋ ਹੋ ਪੈਂਦੀ ਹੈ ਕਿ ਉਸ) ਸਾਰੇ ਗੁਣਾਂ ਦੇ ਮਾਲਕ ਪ੍ਰਭੂ-ਪਤੀ ਨੂੰ ਕਦੋਂ ਮਿਲਿਆ ਜਾ ਸਕੇਗਾ । (ਉਸ ਨੂੰ ਅੱਗੋਂ ਇਹ ਉੱਤਰ ਮਿਲਦਾ ਹੈ—ਜੇ) ਆਤਮਕ ਅਡੋਲਤਾ ਵਿਚ ਲੀਨ ਰਹੀਏ ਤਾਂ ਪਰਮਾਤਮਾ-ਪਤੀ ਮਿਲ ਪੈਂਦਾ ਹੈ । (ਉਹ ਭਾਗਾਂ ਵਾਲੀ ਜੀਵ-ਇਸਤ੍ਰੀ ਮੁੜ ਮੁੜ ਪੁੱਛਦੀ ਹੈ—) ਹੇ

ਸਹੇਲੀਏ ! ਮੈਨੂੰ ਮਤਿ ਦੇਹਿ, ਕਿ ਕਿਸ ਤਰੀਕੇ ਨਾਲ ਪ੍ਰਭੂ-ਪਤੀ ਮਿਲ ਸਕਦਾ ਹੈ (ਹੇ ਸਹੇਲੀਏ ! ਦੱਸ) ਮੈਂ ਦਿਨ ਰਾਤ ਖਲੋਤੀ ਤੇਰੀ ਸੇਵਾ ਕਰਾਂਗੀ ।

ਨਾਨਕ (ਭੀ) ਬੇਨਤੀ ਕਰਦਾ ਹੈ—(ਹੇ ਪ੍ਰਭੂ ! ਮੇਰੇ ਉੱਤੇ) ਮਿਹਰ ਕਰ, (ਮੈਨੂੰ ਆਪਣੇ) ਲੜ ਨਾਲ ਲਾਈ ਰੱਖ ।੧।

ਭਇਆ ਸਮਾਹੜਾ ਹਰਿ ਰਤਨੁ ਵਿਸਾਹਾ ਰਾਮ ॥ ਖੋਜੀ ਖੋਜਿ ਲਧਾ ਹਰਿ ਸੰਤਨ ਪਾਹਾ ਰਾਮ ॥ ਮਿਲੇ ਸੰਤ ਪਿਆਰੇ ਦਇਆ ਧਾਰੇ ਕਥਹਿ ਅਕਥ ਬੀਚਾਰੋ ॥ ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ ॥ ਕਰ ਜੋੜਿ ਪ੍ਰਭ ਪਹਿ ਕਰਿ ਬਿਨੰਤੀ ਮਿਲੈ ਹਰਿ ਜਸੁ ਲਾਹਾ ॥ ਬਿਨਵੰਤਿ ਨਾਨਕ ਦਾਸੁ ਤੇਰਾ ਮੇਰਾ ਪ੍ਰਭੁ ਅਗਮ ਅਥਾਹਾ ॥੨॥ {ਪੰਨਾ ੮੪੫}

**ਪਦ ਅਰਥ** :—ਸਮਾਹੜਾ—{ਸਮਾਹ—ਸਮਾ ਵਾਸ :} ਹੌਸਲਾ, ਧੀਰਜ । ਵਿਸਾਹਾ—ਖ਼ਰੀਦਿਆ । ਖੋਜਿ—ਖੋਜ ਕੇ, ਭਾਲ ਕਰ ਕੇ । ਪਾਹਾ—ਪਾਸੋਂ । ਧਾਰੇ—ਧਾਰ ਕੇ । ਕਥਹਿ—ਕਥਦੇ ਹਨ, ਸੁਣਾਂਦੇ ਹਨ । ਅਕਥ ਬੀਚਾਰੋ—ਅਕੱਥ ਪ੍ਰਭੂ ਦੇ ਗੁਣਾਂ ਦਾ ਵਿਚਾਰ । ਅਕਥ—ਅ-ਕਥ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਇਕ ਚਿਤਿ—ਇਕ ਚਿੱਤ ਨਾਲ, ਸੁਰਤਿ ਜੋੜ ਕੇ । ਇਕ ਮਨਿ—ਇਕ ਮਨ ਨਾਲ, ਮਨ ਲਾ ਕੇ । ਧਿਆਇ—ਧਿਆਨ ਧਰ । ਲਾਇ—ਲਾ ਕੇ । ਕਰ ਜੋੜਿ—(ਦੋਵੇਂ) ਹੱਥ ਜੋੜ ਕੇ । ਪਹਿ—ਪਾਸ, ਕੋਲ । ਮਿਲੈ—ਮਿਲਦਾ ਹੈ । ਜਸੁ—ਸਿਫ਼ਤਿ-ਸਾਲਾਹ । ਲਾਹਾ—ਲਾਭ । ਅਗਮ—ਅਪਹੁੰਚ । ਅਥਾਹਾ—ਜਿਸ ਦੀ ਹਾਥ ਨ ਲੱਭ ਸਕੇ ।੨।

**ਅਰਥ** :—ਹੇ ਭਾਈ ! (ਪਰਮਾਤਮਾ ਦਾ ਨਾਮ ਕੀਮਤੀ ਰਤਨ ਹੈ, ਜਿਹੜਾ ਮਨੁੱਖ ਇਹ) ਹਰਿ-ਨਾਮ ਵਿਹਾਝਦਾ ਹੈ, (ਉਸ ਦੇ ਅੰਦਰ) ਧੀਰਜ ਪੈਦਾ ਹੋ ਜਾਂਦੀ ਹੈ । ਪਰ ਇਹ ਨਾਮ-ਰਤਨ (ਕੋਈ ਵਿਰਲਾ) ਖੋਜ ਕਰਨ ਵਾਲਾ ਮਨੁੱਖ ਭਾਲ ਕਰ ਕੇ ਸੰਤ ਜਨਾਂ ਪਾਸੋਂ ਹੀ ਹਾਸਲ ਕਰਦਾ ਹੈ । ਜਿਸ ਵਡ-ਭਾਗੀ ਮਨੁੱਖ ਨੂੰ ਪਿਆਰੇ ਸੰਤ ਜਨ ਮਿਲ ਪੈਂਦੇ ਹਨ, (ਉਹੀ) ਮਿਹਰ ਕਰ ਕੇ (ਉਸ ਨੂੰ) ਅਕੱਥ ਪ੍ਰਭੂ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਂਦੇ ਹਨ ।

ਹੇ ਭਾਈ ! (ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ) ਸੁਰਤਿ ਜੋੜ ਕੇ, ਮਨ ਲਾ ਕੇ ਪ੍ਰਭੂ-ਚਰਨਾਂ ਨਾਲ ਪਿਆਰ ਪਾ ਕੇ (ਪਰਮਾਤਮਾ ਦਾ) ਨਾਮ ਸਿਮਰਿਆ ਕਰ । ਪ੍ਰਭੂ ਦੇ ਦਰ ਤੇ (ਦੋਵੇਂ) ਹੱਥ ਜੋੜ ਕੇ ਅਰਦਾਸ ਕਰਿਆ ਕਰ । (ਜਿਹੜਾ ਮਨੁੱਖ ਨਿੱਤ ਅਰਦਾਸ ਕਰਦਾ ਰਹਿੰਦਾ ਹੈ, ਉਸ ਨੂੰ ਮਨੁੱਖਾ ਜੀਵਨ ਦੀ) ਖੱਟੀ (ਵਜੋਂ) ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦੀ ਦਾਤਿ) ਮਿਲਦੀ ਹੈ ।

ਹੇ ਅਪਹੁੰਚ ਤੇ ਆਥਾਹ ਪ੍ਰਭੂ ! ਨਾਨਕ (ਤੇਰੇ ਦਰ ਤੇ) ਬੇਨਤੀ ਕਰਦਾ ਹੈ—ਮੈਂ ਤੇਰਾ ਦਾਸ ਹਾਂ, ਤੂੰ ਮੇਰਾ ਮਾਲਕ ਹੈਂ (ਮੈਨੂੰ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਬਖ਼ਸ਼) ।੨।

ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ ॥ ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ ॥ ਮਿਲਿ ਸੰਤ ਆਏ ਪ੍ਰਭ ਧਿਆਏ ਬਣੇ ਅਚਰਜ ਜਾਞੀਆਂ ॥ ਮਿਲਿ ਇਕਤ੍ਰ ਹੋਏ ਸਹਜਿ ਢੋਏ ਮਨਿ ਪ੍ਰੀਤਿ ਉਪਜੀ ਮਾਞੀਆ ॥ ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮੁ ਸਭਿ ਰਸ ਭੋਗੋ ॥ ਬਿਨਵੰਤਿ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ ॥੩॥ {ਪੰਨਾ ੮੪੬}

**ਪਦ ਅਰਥ** :—ਸਾਹਾ—ਵਿਆਹ ਦਾ ਮੁਹੂਰਤ । ਅਟਲੁ—ਕਦੇ ਨਾਹ ਖੁੰਝਣ ਵਾਲਾ । ਪੂਰਨ ਸੰਜੋਗੋ—ਪੂਰਨ ਪ੍ਰਭੂ ਦਾ ਮਿਲਾਪ । ਸੁਖਹ ਸਮੂਹ—ਸੁਖਾਂ ਦਾ ਇਕੱਠ, ਸਾਰੇ ਸੁਖਾਂ ਦਾ ਮੇਲ । ਵਿਜੋਗੋ—ਵਿਛੋੜਾ । ਮਿਲਿ—ਮਿਲ ਕੇ । ਜਾਞੀ—ਲਾੜੇ ਦੇ ਸਾਥੀ । ਇਕਤ੍ਰ—(ਸਤਸੰਗ ਵਿਚ) ਇਕੱਠੇ । ਸਹਜਿ—ਆਤਮਕ ਅਡੋਲਤਾ ਵਿਚ । ਢੋਏ—ਢੁਕੇ, ਜੰਞ ਬਣ ਕੇ ਲੜਕੀ ਵਾਲਿਆਂ ਦੇ ਘਰ ਪਹੁੰਚੇ । ਮਨਿ—ਮਨ ਵਿਚ । ਮਾਞੀਆ ਮਨਿ—ਲੜਕੀ ਦੇ ਸਨਬੰਧੀਆਂ ਦੇ ਮਨ ਵਿਚ, ਜਿੰਦ ਦੇ ਸਾਥੀਆਂ ਦੇ ਮਨ ਵਿਚ, ਗਿਆਨ-ਇੰਦ੍ਰਿਆਂ ਦੇ ਅੰਦਰ । ਜੋਤਿ—ਜੀਵ ਦੀ ਜਿੰਦ । ਜੋਤੀ—ਪ੍ਰਭੂ ਦੀ ਜੋਤਿ । ਓਤਿ ਪੋਤੀ—ਤਾਣੇ ਪੇਟੇ ਵਾਂਗ । ਸਭਿ ਰਸ—ਸਾਰੇ ਸੁਆਦਲੇ ਪਦਾਰਥ । ਸੰਤਿ—ਗੁਰੂ-ਸੰਤ ਨੇ । ਸਭ—(ਸਰਨ ਪਈ) ਸਾਰੀ ਲੁਕਾਈ । ਕਰਣ ਕਾਰਣ—ਸਾਰੇ ਜਗਤ ਦਾ ਮੂਲ । ਜੋਗੋ—ਸਭ ਤਾਕਤਾਂ ਦਾ ਮਾਲਕ ।੩।

**ਅਰਥ** :—(ਕੁੜੀ ਮੁੰਡੇ ਦੇ ਵਿਆਹ ਦਾ ਮੁਹੂਰਤ ਮਿਥਿਆ ਜਾਂਦਾ ਹੈ । ਲਾੜੇ ਦੇ ਨਾਲ ਜਾਂਞੀ ਆਉਂਦੇ ਹਨ, ਲੜਕੀ ਵਾਲਿਆਂ ਦੇ ਘਰ ਢੁਕਦੇ ਹਨ, ਲੜਕੀ ਦੇ ਸਨ-ਬੰਧੀਆਂ ਦੇ ਮਨ ਵਿਚ ਉਸ ਵੇਲੇ ਖ਼ੁਸ਼ੀ ਹੁੰਦੀ ਹੈ । ਜਾਂਞੀਆਂ ਨੂੰ ਉਹ ਕਈ ਸੁਆਦਲੇ ਭੋਜਨ ਖੁਆਂਦੇ ਹਨ । ਪਾਂਧਾ ਲਾਵਾਂ ਪੜ੍ਹ ਕੇ ਲੜਕੇ ਲੜਕੀ ਦਾ ਮੇਲ ਕਰ ਦੇਂਦਾ ਹੈ) । (ਇਸੇ ਤਰ੍ਹਾਂ ਸਾਧ ਸੰਗਤਿ ਦੀ ਬਰਕਤ ਨਾਲ ਜੀਵ-ਇਸਤ੍ਰੀ ਅਤੇ ਪ੍ਰਭੂ-ਪਤੀ ਦੇ ਮਿਲਾਪ ਦਾ) ਕਦੇ ਨਾਹ ਖੁੰਝਣ ਵਾਲਾ ਮੁਹੂਰਤ ਸੋਧਿਆ ਜਾਂਦਾ ਹੈ । (ਸਾਧ ਸੰਗਤਿ ਦੀ ਕਿਰਪਾ ਨਾਲ ਜੀਵ-ਇਸਤ੍ਰੀ ਦਾ) ਪੂਰਨ ਪਰਮਾਤਮਾ ਨਾਲ ਮਿਲਾਪ (ਵਿਆਹ) ਹੋ ਜਾਂਦਾ ਹੈ, (ਜੀਵ-ਇਸਤ੍ਰੀ ਦੇ ਹਿਰਦੇ ਵਿਚ) ਸਾਰੇ ਸੁਖ ਆ ਵੱਸਦੇ ਹਨ (ਪ੍ਰਭੂ-ਪਤੀ ਨਾਲੋਂ ਉਸਦਾ) ਵਿਛੋੜਾ ਮੁੱਕ ਜਾਂਦਾ ਹੈ ।

ਸੰਤ ਜਨ ਮਿਲ ਕੇ (ਸਾਧ ਸੰਗਤਿ ਵਿਚ) ਆਉਂਦੇ ਹਨ, ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ (ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨਾਲ ਮਿਲਾਣ ਵਾਸਤੇ ਇਹ ਸਤਸੰਗੀ) ਅਸਚਰਜ ਜਾਂਞੀ ਬਣ ਜਾਂਦੇ ਹਨ । (ਸੰਤ ਜਨ) ਮਿਲ ਕੇ (ਸਾਧ ਸੰਗਤਿ ਵਿਚ) ਇਕੱਠੇ ਹੁੰਦੇ ਹਨ, ਆਤਮਕ ਅਡੋਲਤਾ ਵਿਚ (ਟਿਕਦੇ ਹਨ, ਮਾਨੋ, ਲੜਕੀ ਵਾਲਿਆਂ ਦੇ ਘਰ) ਢੁਕਾਉ ਹੋ ਰਿਹਾ ਹੈ, (ਜਿਵੇਂ,) ਲੜਕੀ ਦੇ ਸਨਬੰਧੀਆਂ ਦੇ ਮਨ ਵਿਚ ਚਾਉ ਪੈਦਾ ਹੁੰਦਾ ਹੈ (ਤਿਵੇਂ, ਜਿੰਦ ਦੇ ਸਾਥੀਆਂ ਦੇ ਮਨ ਵਿਚ, ਸਾਰੇ ਗਿਆਨ-ਇੰਦ੍ਰਿਆਂ ਦੇ ਅੰਦਰ ਉਤਸ਼ਾਹ ਪੈਦਾ ਹੁੰਦਾ ਹੈ) । (ਸਾਧ ਸੰਗਤਿ ਦੇ ਪਰਤਾਪ ਨਾਲ ਜੀਵ-ਇਸਤ੍ਰੀ ਦੀ) ਜਿੰਦ ਪ੍ਰਭੂ ਦੀ ਜੋਤਿ ਵਿਚ ਮਿਲ ਕੇ ਤਾਣੇ-ਪੇਟੇ ਵਾਂਗ ਇਕ-ਮਿਕ ਹੋ ਜਾਂਦੀ ਹੈ (ਜਿਵੇਂ ਜਾਂਞੀਆਂ ਮਾਂਞੀਆਂ ਨੂੰ) ਸਾਰੇ ਸੁਆਦਲੇ ਭੋਜਨ ਛਕਾਏ ਜਾਂਦੇ ਹਨ, (ਤਿਵੇਂ ਜੀਵ-ਇਸਤ੍ਰੀ ਨੂੰ) ਪਰਮਾਤਮਾ ਦਾ ਨਾਮ-ਭੋਜਨ ਪ੍ਰਾਪਤ ਹੁੰਦਾ ਹੈ ।

ਨਾਨਕ ਬੇਨਤੀ ਕਰਦਾ ਹੈ—(ਇਹ ਸਾਰੀ ਗੁਰੂ ਦੀ ਹੀ ਮਿਹਰ ਹੈ) ਗੁਰੂ-ਸੰਤ ਨੇ (ਸਰਨ ਪਈ) ਸਾਰੀ ਲੁਕਾਈ ਨੂੰ ਸਾਰੇ ਜਗਤ ਦਾ ਮੂਲ ਸਭਨਾਂ ਤਾਕਤਾਂ ਦਾ ਮਾਲਕ ਪਰਮਾਤਮਾ ਮਿਲਾਇਆ ਹੈ ।੩।

**ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ ॥ ਪ੍ਰਭੁ ਘਰਿ ਆਇਅੜਾ ਗੁਰ ਚਰਣੀ ਲਾਗੀ ਰਾਮ ॥ ਗੁਰ ਚਰਣ ਲਾਗੀ ਸਹਜਿ ਜਾਗੀ ਸਗਲ ਇਛਾ ਪੁੰਨੀਆ ॥ ਮੇਰੀ ਆਸ ਪੂਰੀ ਸੰਤ ਧੂਰੀ ਹਰਿ ਮਿਲੇ ਕੰਤ ਵਿਛੁੰਨਿਆ ॥ ਆਨੰਦ ਅਨਦਿਨੁ ਵਜਹਿ ਵਾਜੇ ਅਹੰ ਮਤਿ ਮਨ ਕੀ ਤਿਆਗੀ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤ ਸੰਗਿ ਲਿਵ ਲਾਗੀ ॥੪॥੧॥ {ਪੰਨਾ ੮੪੬}**

**ਪਦ ਅਰਥ** :—ਭਵਨੁ—ਘਰ, ਸਰੀਰ । ਸੁਹਾਵੜਾ—ਸੋਹਣਾ । ਧਰਤਿ—ਹਿਰਦਾ । ਸਭਾਗੀ—ਭਾਗਾਂ ਵਾਲੀ (ਹਿਰਦਾ-ਧਰਤੀ) । ਘਰਿ—(ਹਿਰਦੇ-) ਘਰ ਵਿਚ । ਆਇਅੜਾ—ਆ ਗਿਆ, ਪਰਗਟ ਹੋਇਆ । ਸਹਜਿ—ਆਤਮਕ ਅਡੋਲਤਾ ਵਿਚ । ਜਾਗੀ—(ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਹੋ ਗਈ । ਮੇਰੀ ਆਸ—ਮਮਤਾ ਵਧਾਣ ਵਾਲੀ ਆਸ । ਵਿਛੁੰਨਿਆ—ਵਿਛੁੜਿਆ ਹੋਇਆ । ਅਨਦਿਨੁ—{ਅਨੁਦਿਨਜ਼} ਹਰ ਰੋਜ਼, ਹਰ

ਵੇਲੇ । ਵਜਹਿ—ਵੱਜਦੇ ਹਨ । ਆਨੰਦ ਵਾਜੇ—ਆਨੰਦ-ਰੂਪ ਵਾਜੇ । {ਨੋਟ :—ਜਦੋਂ ਕਿਤੇ ਵਾਜੇ ਵੱਜ ਰਹੇ ਹੋਣ, ਤਾਂ ਕੋਲ-ਖਲੋਤੇ ਬੰਦੇ ਇਕ ਦੂਜੇ ਦੀ ਗੱਲ ਸੁਣ ਨਹੀਂ ਸਕਦੇ, ਕਿਉਂਕਿ ਵੱਜਦੇ ਵਾਜਿਆਂ ਦਾ ਸ਼ੋਰ ਬਹੁਤ ਪ੍ਰਬਲ ਹੁੰਦਾ ਹੈ । ਜਿਸ ਹਿਰਦੇ ਵਿਚ ਆਤਮਕ ਆਨੰਦ ਬਹੁਤ ਪ੍ਰਬਲ ਹੋ ਜਾਏ, ਉਥੇ 'ਹਉਮੈ' ਆਦਿਕ ਦੀ ਪ੍ਰੇਰਨਾ ਸੁਣੀ ਨਹੀਂ ਜਾ ਸਕਦੀ} । ਸੰਤ ਸੰਗਿ—ਗੁਰੂ ਦੀ ਸੰਗਤਿ ਵਿਚ ।੪।

**ਅਰਥ** :—(ਜਿਹੜੀ ਜੀਵ-ਇਸਤ੍ਰੀ) ਗੁਰੂ ਦੀ ਚਰਨੀਂ ਲੱਗਦੀ ਹੈ, ਉਸ ਦੇ (ਹਿਰਦੇ-) ਘਰ ਵਿਚ ਪ੍ਰਭੂ-ਪਤੀ ਆ ਬੈਠਦਾ ਹੈ, ਉਸ ਦਾ (ਸਰੀਰ-) ਭਵਨ ਸੋਹਣਾ ਹੋ ਜਾਂਦਾ ਹੈ, ਉਸ ਦੀ (ਹਿਰਦਾ-) ਧਰਤੀ ਭਾਗਾਂ ਵਾਲੀ ਬਣ ਜਾਂਦੀ ਹੈ । (ਜਿਹੜੀ ਜੀਵ-ਇਸਤ੍ਰੀ) ਗੁਰੂ ਦੀ ਚਰਨੀਂ ਲੱਗਦੀ ਹੈ, ਉਹ ਆਤਮਕ ਅਡੋਲਤਾ ਵਿਚ (ਟਿਕ ਕੇ ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੀ ਹੈ, ਉਸ ਦੀਆਂ ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ । ਸਾਧ ਸੰਗਤਿ ਦੀ ਚਰਨ-ਧੂੜ ਦੇ ਪਰਤਾਪ ਨਾਲ (ਉਸ ਦੇ ਅੰਦਰੋਂ) ਮਮਤਾ ਵਧਾਣ ਵਾਲੀ ਆਸ ਖ਼ਤਮ ਹੋ ਜਾਂਦੀ ਹੈ, ਉਸ ਨੂੰ ਚਿਰਾਂ ਦੇ ਵਿਛੁੜੇ ਹੋਏ ਪ੍ਰਭੂ-ਕੰਤ ਜੀ ਮਿਲ ਪੈਂਦੇ ਹਨ ।

ਨਾਨਕ ਬੇਨਤੀ ਕਰਦਾ ਹੈ—(ਗੁਰੂ ਦੀ ਚਰਨੀਂ ਲੱਗੀ ਹੋਈ ਜੀਵ-ਇਸਤ੍ਰੀ ਦੇ ਅੰਦਰ) ਹਰ ਵੇਲੇ ਆਤਮਕ ਆਨੰਦ ਦੇ ਵਾਜੇ ਵੱਜਦੇ ਰਹਿੰਦੇ ਹਨ (ਜਿਸ ਦਾ ਸਦਕਾ ਉਹ ਆਪਣੇ) ਮਨ ਦੀ ਹਉਮੈ ਵਾਲੀ ਮਤਿ ਤਿਆਗ ਦੇਂਦੀ ਹੈ ਸਾਧ ਸੰਗਤਿ ਵਿਚ ਰਹਿ ਕੇ ਉਸ ਦੀ ਸੁਰਤਿ ਮਾਲਕ-ਪ੍ਰਭੂ ਵਿਚ ਲੱਗੀ ਰਹਿੰਦੀ ਹੈ, ਉਹ ਜੀਵ-ਇਸਤ੍ਰੀ ਮਾਲਕ-ਪ੍ਰਭੂ ਦੀ ਸਰਨ ਪਈ ਰਹਿੰਦੀ ਹੈ ।੪।੧।

**ਬਿਲਾਵਲੁ ਮਹਲਾ ੫ ॥ ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥ ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥ ਆਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹਾ ॥ ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ ॥ ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ ॥ ਬਿਨਵੰਤਿ ਨਾਨਕ ਬਲਿਹਾਰਿ ਵੰਞਾ ਪਾਰਬ੍ਰਹਮ ਪ੍ਰਾਨ ਅਧਾਰਾ ॥੧॥ {ਪੰਨਾ ੮੪੬}**

**ਪਦ ਅਰਥ** :—ਸੁਲਖਣਾ—ਸੋਹਣੇ ਲੱਛਣਾਂ ਵਾਲੇ । ਭਾਗ ਸੁਲਖਣਾ—ਸੋਹਣੇ ਲੱਛਣਾਂ ਵਾਲੇ ਭਾਗ, ਚੰਗੇ ਭਾਗ । ਬਾਜਿਤ੍ਰਾ—ਵਾਦਿੰ ਜ਼ {ਓ ਮੁਸਚਿਓਲ ਨਿਸਟਰੁਮਣਟ} ਵਾਜਾ । ਤਿਸੁ ਦਰਬਾਰਾ—ਉਸ (ਕੰਤ-ਪ੍ਰਭੂ) ਦੇ ਦਰਬਾਰ ਵਿਚ । ਅਨਾਹਦ—{ਅਨਾਹਤ—ੋਂਟ ਪਰੋਦੁਚਦ ਬੇ ਬਓਟਨਿਗ, ਬਿਨਾ ਵਜਾਏ ਵੱਜ ਰਹੇ} ਇਕ-ਰਸ । ਅਨਦਿਨੁ—ਹਰ ਰੋਜ਼, ਹਰ ਵੇਲੇ । ਵਜਹਿ—ਵੱਜਦੇ ਹਨ । ਰੈਣਿ—ਰਾਤ । ਉਮਾਹਾ—ਉਤਸ਼ਾਹ, ਚਾਉ । ਤਹ—'ਤਿਸੁ ਦਰਬਾਰ', ਉਥੇ, ਉਸ ਪ੍ਰਭੂ ਦੇ ਦਰਬਾਰ ਵਿਚ । ਬਿਆਪੈ—ਜ਼ੋਰ ਪਾ ਸਕਦਾ । ਤਾਹਾ—ਉਸ ਨੂੰ । ਰਿਧਿ ਸਿਧਿ—ਰਿੱਧੀਆਂ ਸਿੱਧੀਆਂ, ਕਰਾਮਾਤੀ ਤਾਕਤਾਂ । ਸੁਧਾ—ਅੰਮ੍ਰਿਤ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਵੰਞਾ—ਵੰਞਾਂ । ਬਲਿਹਾਰਿ ਵੰਞਾ—ਮੈਂ ਸਦਕੇ ਜਾਂਦਾ ਹਾਂ । ਪ੍ਰਾਣ ਅਧਾਰਾ—ਜਿੰਦ ਦਾ ਆਸਰਾ ।੧।

**ਅਰਥ** :—ਹੇ ਸਹੇਲੀਏ ! ਸਾਡਾ ਕੰਤ-ਪ੍ਰਭੂ ਸੋਹਣੇ ਲੱਛਣਾਂ ਵਾਲੇ ਭਾਗਾਂ ਵਾਲਾ ਹੈ, ਉਸ (ਕੰਤ) ਦੇ ਦਰਬਾਰ ਵਿਚ ਇਕ-ਰਸ (ਵੱਸ ਰਹੇ) ਵਾਜਿਆਂ ਦੀ ਧੁਨ ਉਠ ਰਹੀ ਹੈ ।

ਹੇ ਸਹੇਲੀਏ ! (ਉਸ ਕੰਤ ਦੇ ਦਰਬਾਰ ਵਿਚ ਸਦਾ) ਆਨੰਦ ਦੇ ਵਾਜੇ ਵੱਜਦੇ ਰਹਿੰਦੇ ਹਨ, ਦਿਨ ਰਾਤ (ਉਥੇ) ਚਾਉ (ਬਣਿਆ ਰਹਿੰਦਾ ਹੈ) । ਉਥੇ ਰੋਗ ਨਹੀਂ ਹਨ, ਉਥੇ ਚਿੰਤਾ-ਫ਼ਿਕਰ ਨਹੀਂ ਹਨ, ਉਥੇ (ਕੋਈ) ਦੁੱਖ ਆਪਣਾ ਜ਼ੋਰ ਨਹੀਂ ਪਾ ਸਕਦਾ, ਉਸ (ਕੰਤ) ਨੂੰ ਜਨਮ ਮਰਨ ਦਾ ਗੇੜ ਨਹੀਂ ਹੈ ।

ਹੇ ਸਹੇਲੀਏ ! (ਉਸ ਕੰਤ-ਪ੍ਰਭੂ ਦੇ ਦਰਬਾਰ ਵਿਚ) ਰਿੱਧੀਆਂ ਹਨ ਸਿੱਧੀਆਂ ਹਨ, ਆਤਮਕ ਜੀਵਨ ਦੇਣ ਵਾਲਾ ਨਾਮ ਰਸ ਹੈ, ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ । ਨਾਨਕ ਬੇਨਤੀ ਕਰਦਾ ਹੈ—(ਸਭ ਜੀਵਾਂ ਦੀ) ਜ਼ਿੰਦਗੀ ਦੇ ਆਸਰੇ ਉਸ ਪਾਰਬ੍ਰਹਮ ਤੋਂ ਮੈਂ ਸਦਕੇ ਜਾਂਦਾ ਹਾਂ ।੧।

**ਸੁਣਿ ਸਖੀਅ ਸਹੇਲੜੀਹੋ ਮਿਲਿ ਮੰਗਲੁ ਗਾਵਹ ਰਾਮ ॥ ਮਨਿ ਤਨਿ ਪ੍ਰੇਮੁ ਕਰੇ ਤਿਸੁ ਪ੍ਰਭ ਕਉ ਰਾਵਹ ਰਾਮ ॥ ਕਰਿ ਪ੍ਰੇਮੁ ਰਾਵਹ ਤਿਸੈ ਭਾਵਹ ਇਕ ਨਿਮਖ ਪਲਕ ਨ ਤਿਆਗੀਐ ॥ ਗਹਿ ਕੰਠਿ ਲਾਈਐ ਨਹ ਲਜਾਈਐ ਚਰਨ ਰਜ ਮਨੁ ਪਾਗੀਐ ॥ ਭਗਤਿ ਠਗਉਰੀ ਪਾਇ ਮੋਹਹ ਅਨਤ ਕਤਹੂ ਨ ਧਾਵਹ ॥ ਬਿਨਵੰਤਿ ਨਾਨਕ ਮਿਲਿ ਸੰਗਿ ਸਾਜਨ ਅਮਰ ਪਦਵੀ ਪਾਵਹ ॥੨॥ {ਪੰਨਾ ੮੪੬}**

**ਪਦ ਅਰਥ** :—ਸਖੀਅ—ਹੇ ਸਖੀਓ ! ਮਿਲਿ—ਮਿਲ ਕੇ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਗਾਵਹ—ਆਓ ਅਸੀ ਗਾਵੀਏ । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਕਰੇ—ਕਰਿ, ਕਰ ਕੇ । ਕਉ—ਨੂੰ । ਰਾਵਹ—ਆਓ ਸਿਮਰੀਏ । ਤਿਸੈ ਭਾਵਹ—ਉਸ (ਕੰਤ-ਪ੍ਰਭੂ ਨੂੰ) ਚੰਗੀਆਂ ਲੱਗੀਏ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਨ ਤਿਆਗੀਐ—ਤਿਆਗਣਾ ਨਹੀਂ ਚਾਹੀਦਾ । ਗਹਿ—ਫੜ ਕੇ । ਕੰਠਿ—ਗਲ ਨਾਲ । ਲਾਈਐ—ਲਾ ਲੈਣਾ ਚਾਹੀਦਾ ਹੈ । ਨਹ ਲਜਾਈਐ—ਸ਼ਰਮ ਨਹੀਂ ਕਰਨੀ ਚਾਹੀਦੀ । ਰਜ—ਧੂੜ । ਪਾਗੀਐ—ਲੇਪ ਲੈਣਾ ਚਾਹੀਦਾ ਹੈ । ਠਗਉਰੀ—ਠਗ-ਮੂਰੀ, ਠਗ-ਬੂਟੀ । ਮੋਹਹ—ਆਓ ਅਸੀ ਮੋਹ ਲਈਏ । ਅਨਤ—{ਅਂਯ} ਕਿਸੇ ਹੋਰ ਥਾਂ । ਨ ਧਾਵਹ—ਅਸੀ ਨਾਹ ਦੌੜੀਏ । ਅਮਰ ਪਦਵੀ—ਉਹ ਆਤਮਕ ਦਰਜਾ ਜਿਸ ਨੂੰ ਕਦੇ ਮੌਤ ਨਹੀਂ ਆਉਂਦੀ । ਪਾਵਹ—ਅਸੀ ਹਾਸਲ ਕਰੀਏ ।੨।

**ਅਰਥ** :—ਹੇ ਸਖੀਓ ! ਹੇ ਸਹੇਲੀਓ ! ਸੁਣੋ, ਆਓ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਵੀਏ । ਹੇ ਸਹੇਲੀਓ ! ਮਨ ਵਿਚ ਹਿਰਦੇ ਵਿਚ ਪਿਆਰ ਪੈਦਾ ਕਰ ਕੇ ਉਸ ਪ੍ਰਭੂ ਨੂੰ ਸਿਮਰੀਏ । (ਹਿਰਦੇ ਵਿਚ) ਪ੍ਰੇਮ ਕਰ ਕੇ (ਉਸ ਨੂੰ) ਸਿਮਰੀਏ, ਤੇ, ਉਸ ਨੂੰ ਪਿਆਰੀਆਂ ਲੱਗੀਏ । ਹੇ ਸਹੇਲੀਓ ! (ਉਸ ਕੰਤ-ਪ੍ਰਭੂ ਨੂੰ) ਅੱਖ ਝਮਕਣ ਜਿਤਨੇ ਸਮੇ ਲਈ ਭੀ ਵਿਸਾਰਨਾ ਨਹੀਂ ਚਾਹੀਦਾ, ਉਸ ਨੂੰ ਫੜ ਕੇ ਗਲ ਨਾਲ ਲਾ ਲੈਣਾ ਚਾਹੀਦਾ ਹੈ (ਉਸ ਦਾ ਨਾਮ ਸੁਰਤਿ ਜੋੜ ਕੇ ਗਲੇ ਵਿਚ ਪ੍ਰੋ ਲੈਣਾ ਚਾਹੀਦਾ ਹੈ, ਇਸ ਕੰਮ ਤੋਂ) ਸ਼ਰਮ ਨਹੀਂ ਕਰਨੀ ਚਾਹੀਦੀ, (ਉਸ ਦੇ) ਚਰਨਾਂ ਦੀ ਧੂੜ ਨਾਲ (ਆਪਣਾ ਇਹ) ਮਨ ਰੰਗ ਲੈਣਾ ਚਾਹੀਦਾ ਹੈ ।

ਨਾਨਕ ਬੇਨਤੀ ਕਰਦਾ ਹੈ—ਹੇ ਸਹੇਲੀਓ ! ਭਗਤੀ ਦੀ ਠਗਬੂਟੀ ਵਰਤ ਕੇ, ਆਓ ਉਸ ਕੰਤ-ਪ੍ਰਭੂ ਨੂੰ ਵੱਸ ਵਿਚ ਕਰ ਲਈਏ, ਤੇ, ਹੋਰ ਹੋਰ ਪਾਸੇ ਨਾਹ ਭਟਕਦੀਆਂ ਫਿਰੀਏ । ਉਸ ਸੱਜਣ ਪ੍ਰਭੂ ਨੂੰ ਮਿਲ ਕੇ ਉਹ ਦਰਜਾ ਹਾਸਲ ਕਰ ਲਈਏ, ਜਿੱਥੇ ਆਤਮਕ ਮੌਤ ਕਦੇ ਭੀ ਪੋਹ ਨਹੀਂ ਸਕਦੀ ।੨।

**ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ ॥ ਕਰੁ ਗਹਿ ਭੁਜਾ ਗਹੀ ਕਟਿ ਜਮ ਕੀ ਫਾਸੀ ਰਾਮ ॥ ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ ਅੰਕੁਰਿ ਉਦੋਤੁ ਜਣਾਇਆ ॥ ਮਲਨ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ ॥ ਦ੍ਰਿਸਟਿ ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ ॥ ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ ॥੩॥ {ਪੰਨਾ ੮੪੬}**

**ਪਦ ਅਰਥ** :—ਬਿਸਮ—ਹੈਰਾਨ । ਬਿਸਮਨ ਬਿਸਮ—ਬਹੁਤ ਹੀ ਹੈਰਾਨ । ਪੇਖਿ—ਵੇਖ ਕੇ । ਅਬਿਨਾਸੀ—ਨਾਸ-ਰਹਿਤ । ਕਰੁ—ਹੱਥ । ਗਹਿ—ਫੜ ਕੇ । ਭੁਜਾ—ਬਾਂਹ । ਕਟਿ—ਕੱਟ ਕੇ । ਗਹਿ ਲੀਨ੍ਹੀ—ਫੜ ਲਈ ਹੈ । ਦਾਸਿ—ਦਾਸੀ । ਅੰਕੁਰਿ—ਅੰਕੁਰ ਦੇ ਕਾਰਨ, (ਭਾਗਾਂ ਦੇ ਫੁਟ-ਰਹੇ) ਅੰਗੂਰ ਦੇ ਕਾਰਨ ।

ਉਦੋਤੁ—(ਆਤਮਕ ਜੀਵਨ ਦਾ) ਪਰਕਾਸ਼ । ਜਣਾਇਆ—ਜਣਾ ਦਿੱਤਾ ਹੈ, ਵਿਖਾ ਦਿੱਤਾ ਹੈ । ਮਲਨ—ਮੈਲੇ, ਭੈੜੇ । ਨਾਠੇ—ਨੱਸ ਗਏ ਹਨ । ਨਿਰਮਲ—ਪਵਿੱਤਰ । ਦ੍ਰਿਸਟਿ—ਮਿਹਰ ਦੀ ਨਿਗਾਹ । ਮਨਿ—ਮਨ ਵਿਚ । ਦੁਰਮਤਿ—ਖੋਟੀ ਮਤਿ ।੩।

**ਅਰਥ** :—ਹੇ ਸਹੇਲੀਓ ! ਅਬਿਨਾਸੀ ਕੰਤ-ਪ੍ਰਭੂ ਦੇ ਗੁਣ (ਉਪਕਾਰ) ਵੇਖ ਵੇਖ ਕੇ ਮੈਂ ਤਾਂ ਹੈਰਾਨ ਹੀ ਹੋ ਗਈ ਹਾਂ । (ਉਸ ਨੇ ਮੇਰਾ) ਹੱਥ ਫੜ ਕੇ, (ਮੇਰੀ) ਜਮਾਂ ਵਾਲੀ ਫਾਹੀ ਕੱਟ ਕੇ, ਮੇਰੀ ਬਾਂਹ ਫੜ ਲਈ ਹੈ । ਉਸ ਨੇ ਮੇਰੀ ਬਾਂਹ ਘੁੱਟ ਕੇ ਫੜ ਲਈ ਹੈ, ਮੈਨੂੰ (ਆਪਣੀ) ਦਾਸੀ ਬਣਾ ਲਿਆ ਹੈ, (ਮੇਰੇ ਭਾਗਾਂ ਦੇ ਫੁੱਟ-ਰਹੇ) ਅੰਗੂਰ ਦੇ ਕਾਰਨ, (ਉਸ ਨੇ ਮੇਰੇ ਅੰਦਰ ਆਤਮਕ ਜੀਵਨ ਦਾ) ਪਰਕਾਸ਼ ਕਰ ਦਿੱਤਾ ਹੈ । ਮੋਹ ਆਦਿਕ ਭੈੜੇ ਵਿਕਾਰ (ਮੇਰੇ ਅੰਦਰੋਂ) ਨੱਸ ਗਏ ਹਨ, (ਮੇਰੀ ਜ਼ਿੰਦਗੀ ਦੇ) ਪਵਿੱਤਰ ਦਿਨ ਆ ਗਏ ਹਨ ।

ਨਾਨਕ ਬੇਨਤੀ ਕਰਦਾ ਹੈ—(ਹੇ ਸਹੇਲੀਓ ! ਉਸ ਕੰਤ ਪ੍ਰਭੂ ਨੇ ਮੇਰੇ ਉਤੇ ਪਿਆਰ ਭਰੀ) ਨਿਗਾਹ ਕੀਤੀ (ਜਿਹੜੀ ਮੇਰੇ) ਮਨ ਵਿਚ ਪਿਆਰੀ ਲੱਗੀ ਹੈ, (ਉਸ ਦੇ ਪਰਤਾਪ ਨਾਲ ਮੇਰੇ ਅੰਦਰੋਂ) ਬਹੁਤ ਹੀ ਖੋਟੀ ਮਤਿ ਨਾਸ ਹੋ ਗਈ ਹੈ, ਅਬਿਨਾਸੀ ਪ੍ਰਭੂ ਜੀ (ਮੈਨੂੰ ਮਿਲ ਪਏ ਹਨ, ਮੈਂ ਪਵਿੱਤਰ ਜੀਵਨ ਵਾਲੀ ਹੋ ਗਈ ਹਾਂ) ।੩।

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥ ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥ ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ॥ ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ॥੪॥੨॥ {ਪੰਨਾ ੮੪੬}**

**ਪਦ ਅਰਥ** :—ਮਿਲੇ—ਮਿਲਿ, ਮਿਲ ਕੇ । ਸੂਰਜ ਕਿਰਣਿ ਮਿਲੇ—ਸੂਰਜ ਦੀ ਕਿਰਣ ਨਾਲ ਮਿਲ ਕੇ । ਸੰਪੂਰਨੁ ਥੀਆ—ਸਾਰੇ ਗੁਣਾਂ ਦੇ ਮਾਲਕ ਪ੍ਰਭੂ ਦਾ ਰੂਪ ਹੋ ਜਾਂਦਾ ਹੈ । ਦੀਸੈ—ਦਿੱਸਦਾ ਹੈ (ਹਰ ਪਾਸੇ) । ਸੁਣੀਐ—(ਹਰੇਕ ਵਿਚ ਬੋਲਦਾ) ਉਸ ਨੂੰ ਸੁਣਿਆ ਜਾਂਦਾ ਹੈ । ਵਖਾਣੀਐ—ਜ਼ਿਕਰ ਹੋ ਰਿਹਾ ਹੁੰਦਾ ਹੈ । ਪਸਾਰਾ—ਖਿਲਾਰਾ, ਪਰਕਾਸ਼ । ਕਾਰਣੁ ਕੀਆ—(ਜਗਤ ਦਾ) ਮੁੱਢ ਬੱਧਾ । ਸੇਈ—ਉਹੀ ਬੰਦੇ । ਜਾਣਹਿ—ਜਾਣਦੇ ਹਨ ।੪।

**ਅਰਥ** :—ਹੇ ਭਾਈ ! (ਜਿਵੇਂ) ਸੂਰਜ ਦੀ ਕਿਰਣ ਨਾਲ ਮਿਲ ਕੇ (ਬਰਫ਼ ਤੋਂ) ਪਾਣੀ ਦਾ ਪਾਣੀ ਬਣ ਜਾਂਦਾ ਹੈ (ਸੂਰਜ ਦੇ ਨਿੱਘ ਨਾਲ ਬਰਫ਼-ਬਣੇ ਪਾਣੀ ਦੀ ਕਠੋਰਤਾ ਖ਼ਤਮ ਹੋ ਜਾਂਦੀ ਹੈ), (ਤਿਵੇਂ ਸਿਫ਼ਤਿ-ਸਾਲਾਹ ਦੀ ਬਰਕਤ ਨਾਲ ਜੀਵ ਦੇ ਅੰਦਰੋਂ ਰੁੱਖਾ-ਪਨ ਮੁੱਕ ਕੇ ਜੀਵ ਦੀ) ਜਿੰਦ ਪਰਮਾਤਮਾ ਦੀ ਜੋਤਿ ਨਾਲ ਇਕ-ਮਿਕ ਹੋ ਜਾਂਦੀ ਹੈ, ਜੀਵ ਸਾਰੇ ਗੁਣਾਂ ਦੇ ਮਾਲਕ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ । (ਤਦੋਂ ਉਸ ਨੂੰ ਹਰ ਥਾਂ) ਪਰਮਾਤਮਾ ਹੀ (ਵੱਸਦਾ) ਨਜ਼ਰੀਂ ਆਉਂਦਾ ਹੈ, (ਹਰੇਕ ਵਿਚ) ਪਰਮਾਤਮਾ ਹੀ (ਬੋਲਦਾ ਉਸ ਨੂੰ) ਸੁਣੀਦਾ ਹੈ (ਉਸ ਨੂੰ ਇਉਂ ਜਾਪਦਾ ਹੈ ਕਿ ਹਰ ਥਾਂ) ਇਕ ਪਰਮਾਤਮਾ ਦਾ ਹੀ ਜ਼ਿਕਰ ਹੋ ਰਿਹਾ ਹੈ । (ਉਸ ਨੂੰ ਹਰ ਥਾਂ) ਸਿਰਜਣਹਾਰ ਦੀ ਆਤਮਾ ਦਾ ਹੀ ਖਿਲਾਰਾ ਦਿੱਸਦਾ ਹੈ, ਪ੍ਰਭੂ ਤੋਂ ਬਿਨਾ ਉਹ ਕਿਸੇ ਹੋਰ ਨੂੰ ਕਿਤੇ ਨਹੀਂ ਪਛਾਣਦਾ (ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ) ਪਰਮਾਤਮਾ ਆਪ (ਹੀ ਸਭ ਨੂੰ) ਪੈਦਾ ਕਰਨ ਵਾਲਾ ਹੈ, (ਜੀਵਾਂ ਵਿਚ ਵਿਆਪਕ ਹੋ ਕੇ) ਆਪ (ਹੀ ਸਾਰੇ ਰੰਗ) ਮਾਣ ਰਿਹਾ ਹੈ, ਉਹ ਆਪ ਹੀ ਹਰੇਕ ਕੰਮ ਦੀ ਪ੍ਰੇਰਨਾ ਕਰ ਰਿਹਾ ਹੈ ।

(ਪਰ) ਨਾਨਕ ਬੇਨਤੀ ਕਰਦਾ ਹੈ (ਕਿ ਇਸ ਅਵਸਥਾ ਨੂੰ) ਉਹੀ ਮਨੁੱਖ ਸਮਝਦੇ ਹਨ, ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ ਹੈ ।੪।੨।

**ਬਿਲਾਵਲੁ ਮਹਲਾ ੫ ਛੰਤ**

**ੴ ਸਤਿਗੁਰ ਪ੍ਰਸਾਦਿ ॥ ਸਖੀ ਆਉ ਸਖੀ ਵਸਿ ਆਉ ਸਖੀ ਅਸੀ ਪਿਰ ਕਾ ਮੰਗਲੁ ਗਾਵਹ ॥ ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹ ॥ ਤਜਿ ਮਾਨੁ ਮੋਹੁ ਬਿਕਾਰੁ ਦੂਜਾ ਸੇਵਿ ਏਕੁ ਨਿਰੰਜਨੋ ॥ ਲਗੁ ਚਰਣ ਸਰਣ ਦਇਆਲ ਪ੍ਰੀਤਮ ਸਗਲ ਦੁਰਤ ਬਿਖੰਡਨੋ ॥ ਹੋਇ ਦਾਸ ਦਾਸੀ ਤਜਿ ਉਦਾਸੀ ਬਹੁੜਿ ਬਿਧੀ ਨ ਧਾਵਾ ॥ ਨਾਨਕੁ ਪਇਅੰਪੈ ਕਰਹੁ ਕਿਰਪਾ ਤਾਮਿ ਮੰਗਲੁ ਗਾਵਾ ॥੧॥ {ਪੰਨਾ ੮੪੭}**

ਪਦ ਅਰਥ :—ਸਖੀ—ਹੇ ਸਹੇਲੀਏ ! ਵਸਿ—ਰਜ਼ਾ ਵਿਚ (ਤੁਰੀਏ) । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਗਾਵਹ—ਆਓ ਅਸੀ ਗਾਵੀਏ । ਤਜਿ—ਤਿਆਗ ਦੇਹ । ਮਾਨੁ—ਅਹੰਕਾਰ । ਮਤੁ—ਸ਼ਾਇਦ । ਪ੍ਰੀਤਮ ਭਾਵਹ—ਪ੍ਰੀਤਮ ਨੂੰ ਚੰਗਿਆਂ ਲੱਗੀਏ । ਬਿਕਾਰੁ ਦੂਜਾ—ਮਾਇਆ ਦੇ ਪਿਆਰ ਵਾਲਾ ਵਿਕਾਰ । ਸੇਵਿ—ਸਰਨੀ ਪਵੋ । ਨਿਰੰਜਨੋ—ਨਿਰੰਜਨੁ, {ਨਿਰ—ਅੰਜਨ} ਜਿਸ ਨੂੰ ਮਾਇਆ ਦੇ ਮੋਹ ਦੀ ਕਾਲਖ ਨਹੀਂ ਲੱਗ ਸਕਦੀ । ਦੁਰਤ—ਪਾਪ । ਦੁਰਤ ਬਿਖੰਡਨੋ—ਪਾਪਾਂ ਦਾ ਨਾਸ ਕਰਨ ਵਾਲਾ । ਸਗਲ—ਸਾਰੇ । ਹੋਇ—ਬਣ ਕੇ । ਦਾਸ ਦਾਸੀ—ਦਾਸਾਂ ਦੀ ਦਾਸੀ । ਤਜਿ—ਤਿਆਗ ਕੇ । ਉਦਾਸੀ—(ਸਿਫ਼ਤਿ-ਸਾਲਾਹ ਵਲੋਂ) ਉਪਰਾਮਤਾ । ਬਹੁੜਿ—ਫਿਰ, ਮੁੜ । ਬਿਧਿ—(ਅਨੇਕਾਂ) ਤਰੀਕਿਆਂ ਨਾਲ । ਨ ਧਾਵਾ—ਨ ਧਾਵਾਂ, ਮੈਂ ਨਾਹ ਭਟਕਾਂ । ਪਇਅੰਪੈ—ਬੇਨਤੀ ਕਰਦਾ ਹੈ । ਤਾਮਿ—ਤਦੋਂ । ਗਾਵਾ—ਗਾਵਾਂ, ਮੈਂ ਗਾ ਸਕਾਂ ।੧।

**ਅਰਥ** :—ਹੇ ਸਹੇਲੀਏ ! ਆਓ (ਰਲ ਕੇ ਬੈਠੀਏ) ਹੇ ਸਹੇਲੀਏ ! ਆਓ ਪ੍ਰਭੂ ਦੀ ਰਜ਼ਾ ਵਿਚ ਤੁਰੀਏ, ਅਤੇ ਪ੍ਰਭੂ-ਪਤੀ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਵੀਏ । ਹੇ ਸਹੇਲੀਏ ! (ਆਪਣੇ ਅੰਦਰੋਂ) ਅਹੰਕਾਰ ਦੂਰ ਕਰ (ਆਪਣੇ ਅੰਦਰੋਂ) ਅਹੰਕਾਰ ਦੂਰ ਕਰ, ਸ਼ਾਇਦ (ਇਸ ਤਰ੍ਹਾਂ) ਅਸੀ ਆਪਣੇ ਪ੍ਰੀਤਮ ਪ੍ਰਭੂ-ਪਤੀ ਨੂੰ ਚੰਗੀਆਂ ਲੱਗ ਸਕੀਏ ।

ਹੇ ਸਹੇਲੀਏ ! (ਆਪਣੇ ਅੰਦਰੋਂ) ਅਹੰਕਾਰ ਦੂਰ ਕਰ, ਮੋਹ ਦੂਰ ਕਰ, ਮਾਇਆ ਦੇ ਪਿਆਰ ਵਾਲਾ ਵਿਕਾਰ ਦੂਰ ਕਰ, ਸਿਰਫ਼ ਨਿਰਲੇਪ ਪ੍ਰਭੂ ਦੀ ਸਰਨ ਪਈ ਰਹੁ, ਸਾਰੇ ਪਾਪਾਂ ਦੇ ਨਾਸ ਕਰਨ ਵਾਲੇ ਦਇਆ ਦੇ ਸੋਮੇ ਪ੍ਰੀਤਮ ਪ੍ਰਭੂ ਦੇ ਚਰਨਾਂ ਦੀ ਓਟ ਪਕੜੀ ਰੱਖ ।

ਨਾਨਕ ਬੇਨਤੀ ਕਰਦਾ ਹੈ—ਹੇ ਸਹੇਲੀਏ ! (ਮੇਰੇ ਉੱਤੇ ਭੀ) ਮਿਹਰ ਕਰ, ਮੈਂ (ਪ੍ਰਭੂ ਦੇ) ਦਾਸਾਂ ਦੀ ਦਾਸੀ ਬਣ ਕੇ (ਸਿਫ਼ਤਿ-ਸਾਲਾਹ ਵਲੋਂ) ਉਪਰਾਮਤਾ ਛੱਡ ਕੇ ਮੁੜ ਹੋਰ ਹੋਰ ਪਾਸੇ ਨਾਹ ਭਟਕਦਾ ਫਿਰਾਂ । (ਤੂੰ ਮਿਹਰ ਕਰੇਂ), ਤਦੋਂ ਹੀ ਮੈਂ (ਭੀ) ਸਿਫ਼ਤਿ-ਸਾਲਾਹ ਦਾ ਗੀਤ ਗਾ ਸਕਾਂਗਾ ।੧।

**ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ ਟੋਹਨੀ ॥ ਓਹ ਜੋਹੈ ਬਹੁ ਪਰਕਾਰ ਸੁੰਦਰਿ ਮੋਹਨੀ ॥ ਮੋਹਨੀ ਮਹਾ ਬਚਿਤ੍ਰਿ ਚੰਚਲਿ ਅਨਿਕ ਭਾਵ ਦਿਖਾਵਏ ॥ ਹੋਇ ਢੀਠ, ਮੀਠੀ ਮਨਹਿ ਲਾਗੈ, ਨਾਮੁ ਲੈਣ ਨ ਆਵਏ ॥ ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ ਘਾਟੈ ਜੋਹਨੀ ॥ ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ ॥੨॥ {ਪੰਨਾ ੮੪੭}**

**ਪਦ ਅਰਥ** :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਟੋਹਨੀ—ਡੰਗੋਰੀ, ਆਸਰਾ । ਅੰਧੁਲੇ—(ਮਾਇਆ ਦੇ ਮੋਹ ਵਿਚ) ਅੰਨ੍ਹੇ (ਹੋ ਚੁੱਕੇ) ਨੂੰ । ਓਹ—{ਇਸਤ੍ਰੀ-ਲਿੰਗ} ਉਹ ਮੋਹਨੀ ਮਾਇਆ । ਜੋਹੈ—ਤੱਕਦੀ ਹੈ ।

ਸੁੰਦਰਿ—ਸੁੰਦਰੀ । ਮੋਹਨੀ—ਮਨ ਨੂੰ ਫਸਾਣ ਵਾਲੀ । ਬਚਿਤ੍ਰਿ—{ਇਸਤ੍ਰੀ-ਲਿੰਗ} ਕਈ ਰੰਗਾਂ ਵਾਲੀ । ਭਾਵ—ਨਖ਼ਰੇ । ਦਿਖਾਵਏ—{ਵਰਤਮਾਨ ਕਾਲ} ਵਿਖਾਂਦੀ ਹੈ । ਹੋਇ—ਹੋ ਕੇ । ਮਨਹਿ—ਮਨ ਵਿਚ । ਲੈਣ ਨ ਆਵਏ—ਲਿਆ ਨਹੀਂ ਜਾ ਸਕਦਾ । ਗ੍ਰਿਹ—ਘਰ, ਗ੍ਰਿਹਸਤ । ਬਨਹਿ—ਜੰਗਲ ਵਿਚ । ਤੀਰੈ—(ਦਰਿਆ ਦੇ) ਕੰਢੇ ਉੱਤੇ, (ਕਿਸੇ ਤੀਰਥ ਆਦਿਕ ਤੇ) । ਬਾਟ—ਰਸਤਾ । ਘਾਟੈ—ਪੱਤਣ ਤੇ । ਜੋਹਨੀ—ਤੱਕਣ ਵਾਲੀ । ਨਾਨਕੁ ਪਇਅੰਪੈ—ਨਾਨਕ ਬੇਨਤੀ ਕਰਦਾ ਹੈ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਮੇਰੇ ਜੀਵਨ ਵਾਸਤੇ ਸਹਾਰਾ ਹੈ ਜਿਵੇਂ ਅੰਨ੍ਹੇ ਨੂੰ ਡੰਗੋਰੀ ਦਾ ਸਹਾਰਾ ਹੁੰਦਾ ਹੈ, (ਕਿਉਂਕਿ) ਉਹ ਮਨ ਨੂੰ ਫਸਾਣ ਵਾਲੀ ਸੁੰਦਰੀ ਮਾਇਆ ਕਈ ਤਰੀਕਿਆਂ ਨਾਲ (ਜੀਵਾਂ ਨੂੰ) ਤਾੜਦੀ ਰਹਿੰਦੀ ਹੈ (ਤੇ ਆਪਣੇ ਮੋਹ ਵਿਚ ਅੰਨ੍ਹਾ ਕਰ ਲੈਂਦੀ ਹੈ) ।

ਹੇ ਭਾਈ ! ਕਈ ਰੰਗਾਂ ਵਾਲੀ ਅਤੇ ਮਨ ਨੂੰ ਮੋਹਣ ਵਾਲੀ ਚੰਚਲ ਮਾਇਆ (ਜੀਵਾਂ ਨੂੰ) ਅਨੇਕਾਂ ਨਖ਼ਰੇ ਵਿਖਾਂਦੀ ਰਹਿੰਦੀ ਹੈ, ਢੀਠ ਬਣ ਕੇ (ਭਾਵ, ਮੁੜ ਮੁੜ ਆਪਣੇ ਹਾਵ-ਭਾਵ ਵਿਖਾ ਕੇ, ਆਖ਼ਰ ਜੀਵਾਂ ਦੇ) ਮਨ ਵਿਚ ਪਿਆਰੀ ਲੱਗਣ ਲੱਗ ਪੈਂਦੀ ਹੈ, (ਇਸ ਮੋਹਣੀ ਮਾਇਆ ਦੇ ਅਸਰ ਹੇਠ ਪਰਮਾਤਮਾ ਦਾ) ਨਾਮ ਜਪਿਆ ਨਹੀਂ ਜਾ ਸਕਦਾ ।

ਹੇ ਭਾਈ ! ਗ੍ਰਿਹਸਤ ਵਿਚ (ਗ੍ਰਿਹਸਤੀਆਂ ਨੂੰ) ਜੰਗਲਾਂ ਵਿਚ (ਤਿਆਗੀਆਂ ਨੂੰ), ਤੀਰਥਾਂ ਦੇ ਕੰਢੇ (ਤੀਰਥ-ਇਸ਼ਨਾਨੀਆਂ ਨੂੰ), ਵਰਤ (ਰੱਖਣ ਵਾਲਿਆਂ ਨੂੰ) ਦੇਵ-ਪੂਜਾ (ਕਰਨ ਵਾਲਿਆਂ ਨੂੰ), ਰਾਹਾਂ ਵਿਚ, ਪੱਤਣਾਂ ਤੇ (ਹਰ ਥਾਂ ਇਹ ਮਾਇਆ ਆਪਣੀ) ਤਾੜ ਵਿਚ ਰੱਖਦੀ ਹੈ ।

ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ ! ਮੇਰੇ ਉੱਤੇ) ਮਿਹਰ ਕਰ (ਇਸ ਮਾਇਆ ਦੀ ਤੱਕ ਤੋਂ ਬਚਣ ਲਈ) ਮੈਨੂੰ ਆਪਣਾ ਨਾਮ (ਦਾ ਸਹਾਰਾ ਦੇਈ ਰੱਖ, ਜਿਵੇਂ) ਅੰਨ੍ਹੇ ਨੂੰ ਡੰਗੋਰੀ ਦਾ ਸਹਾਰਾ ਹੁੰਦਾ ਹੈ ।੨।

**ਮੋਹਿ ਅਨਾਥ ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ ॥ ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ ਮੁਖਹੁ ॥ ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ ॥ ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ ॥ ਜੈ ਜੈ ਜਇਅੰਪਹਿ ਸਗਲ ਜਾ ਕਉ ਕਰੁਣਾਪਤਿ ਗਤਿ ਕਿਨਿ ਲਖਹੁ ॥ ਨਾਨਕੁ ਪਇਅੰਪੈ ਸੇਵ ਸੇਵਕੁ ਜਿਉ ਜਾਨਹੁ ਤਿਉ ਮੋਹਿ ਰਖਹੁ ॥੩॥ {ਪੰਨਾ ੮੪੭}**

**ਪਦ ਅਰਥ** :—ਮੋਹਿ—ਮੈਨੂੰ । ਅਨਾਥ—ਨਿਮਾਣੇ ਨੂੰ । ਪ੍ਰਿਅ ਨਾਥ—ਹੇ ਪਿਆਰੇ ਖਸਮ-ਪ੍ਰਭੂ ! ਮੋਹਿ—ਮੈਂ ਵਿਚ । ਰੀਝਾਵਉ—ਰੀਝਾਵਉਂ, ਮੈਂ (ਤੈਨੂੰ) ਪ੍ਰਸੰਨ ਕਰ ਸਕਾਂ । ਕਹਿ—(ਕੁਝ) ਆਖ ਕੇ । ਮੁਖਹੁ—ਮੂੰਹ ਤੋਂ । ਚਤੁਰਿ—ਸਿਆਣੀ {ਇਸਤ੍ਰੀ-ਲਿੰਗ} । ਸੁਘਰਿ—ਸੁਘੜ, ਚੰਗੀ ਮਾਨਸਕ ਘਾੜਤ ਵਾਲੀ । ਬੇਤੀ—ਜਾਣਨ ਵਾਲੀ, ਚੰਗੀ ਸੂਝ ਵਾਲੀ । ਮੋਹਿ ਨਿਰਗੁਨਿ—ਮੈਂ ਗੁਣ-ਹੀਨ ਵਿਚ । ਧੂਪ—ਸੁਗੰਧੀ, (ਚੰਗੇ ਗੁਣਾਂ ਵਾਲੀ) ਸੁਗੰਧੀ । ਬੰਕੇ—ਸੋਹਣੇ, ਬਾਂਕੇ । ਨੈਣ—ਅੱਖਾਂ । ਜਹ—ਜਿੱਥੇ । ਭਾਵੈ—ਤੈਨੂੰ ਚੰਗਾ ਲੱਗੇ । ਜੈ ਜੈ—ਜੈਕਾਰ, ਸਿਫ਼ਤਿ-ਸਾਲਾਹ । ਜਇਅੰਪਹਿ—ਉਚਾਰਦੇ ਹਨ । ਜਾ ਕਉ—ਜਿਸ ਨੂੰ । ਕਰੁਣਾਪਤਿ—{ਕਰੁਣਾ—ਤਰਸ, ਦਇਆ । ਪਤਿ—ਮਾਲਕ} ਹੇ ਦਇਆ ਦੇ ਮਾਲਕ ! ਗਤਿ—ਉੱਚੀ ਆਤਮਕ ਅਵਸਥਾ । ਕਿਨਿ—ਕਿਸ ਨੇ ? ਮੋਹਿ—ਮੈਨੂੰ । ਰਖਹੁ—ਰੱਖਿਆ ਕਰ ।੩।

**ਅਰਥ** :—ਹੇ ਪਿਆਰੇ ਖਸਮ-ਪ੍ਰਭੂ ! ਜਿਵੇਂ ਹੋ ਸਕੇ, (ਇਸ ਮੋਹਣੀ ਮਾਇਆ ਦੇ ਪੰਜੇ ਤੋਂ) ਮੈਨੂੰ ਨਿਮਾਣੇ ਨੂੰ (ਬਚਾ ਕੇ) ਰੱਖ । ਮੇਰੇ ਅੰਦਰ ਕੋਈ ਸਿਆਣਪ ਨਹੀਂ ਕਿ ਮੈਂ (ਕੁਝ) ਮੂੰਹੋਂ ਆਖ ਕੇ ਤੈਨੂੰ ਪ੍ਰਸੰਨ ਕਰ ਸਕਾਂ ।

ਹੇ ਪਿਆਰੇ ਨਾਥ ! ਮੈਂ ਚਤੁਰ ਨਹੀਂ, ਮੈਂ ਚੰਗੀ ਮਾਨਸਕ ਘਾੜਤ ਵਾਲੀ ਨਹੀਂ, ਮੈਂ ਸਿਆਣੀ ਨਹੀਂ, ਮੈਂ ਚੰਗੀ ਸੂਝ ਵਾਲੀ ਨਹੀਂ, ਮੈਂ ਗੁਣ-ਹੀਨ ਵਿਚ (ਕੋਈ ਭੀ) ਗੁਣ ਨਹੀਂ । ਨਾਹ ਮੇਰਾ ਸੋਹਣਾ ਰੂਪ ਹੈ, ਨਾਹ (ਮੇਰੇ ਅੰਦਰ ਚੰਗੇ ਗੁਣਾਂ ਵਾਲੀ) ਸੁਗੰਧੀ ਹੈ ਨਾਹ ਮੇਰੇ ਬਾਂਕੇ ਨੈਣ ਹਨ—ਜਿੱਥੇ ਤੇਰੀ ਰਜ਼ਾ ਹੈ ਉਥੇ ਹੀ ਮੈਨੂੰ (ਇਸ ਮੋਹਣੀ ਮਾਇਆ ਤੋਂ) ਬਚਾ ਲੈ ।

ਹੇ ਤਰਸ ਦੇ ਮਾਲਕ ਪ੍ਰਭੂ ! (ਤੂੰ ਐਸਾ ਹੈਂ) ਜਿਸ ਦੀ ਸਾਰੇ ਜੀਵ ਜੈ ਜੈਕਾਰ ਉਚਾਰਦੇ ਹਨ । ਤੂੰ ਕਿਹੋ ਜਿਹਾ ਹੈਂ—ਕਿਸੇ ਨੇ ਭੀ ਇਹ ਭੇਤ ਨਹੀਂ ਸਮਝਿਆ । ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! (ਮੈਂ ਤੇਰਾ) ਸੇਵਕ ਹਾਂ (ਮੈਨੂੰ ਆਪਣੀ) ਸੇਵਾ-ਭਗਤੀ (ਬਖ਼ਸ਼) ਜਿਵੇਂ ਹੋ ਸਕੇ, ਤਿਵੇਂ ਮੈਨੂੰ (ਇਸ ਮੋਹਣੀ ਮਾਇਆ ਤੋਂ) ਬਚਾਈ ਰੱਖ ।੩।

**ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ ॥ ਮੋਹਿ ਚਾਤ੍ਰਿਕ ਤੁਮ੍ ਬੂੰਦ ਤ੍ਰਿਪਤਉ ਮੁਖਿ ਪਰੈ ॥ ਮੁਖਿ ਪਰੈ, ਹਰੈ ਪਿਆਸ ਮੇਰੀ, ਜੀਅ ਹੀਆ ਪ੍ਰਾਨ ਪਤੇ ॥ ਲਾਡਿਲੇ ਲਾਡ ਲਡਾਇ ਸਭ ਮਹਿ ਮਿਲੁ ਹਮਾਰੀ ਹੋਇ ਗਤੇ ॥ ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ ਚਰੈ ॥ ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ ਮਛੁਲੀ ਨੀਰੁ ਨ ਵੀਸਰੈ ॥੪॥ {ਪੰਨਾ ੮੪੭}**

**ਪਦ ਅਰਥ** :—ਮੋਹਿ—ਮੈਂ । ਮਛੁਲੀ—ਮੱਛੀ । ਤੁਮ ਨੀਰ—ਤੇਰਾ ਨਾਮ ਪਾਣੀ ਹੈ । ਕਿਉ ਸਰੈ—ਨਿਭ ਨਹੀਂ ਸਕਦੀ, ਮੇਰਾ ਜੀਊਣ ਨਹੀਂ ਹੋ ਸਕਦਾ । ਚਾਤ੍ਰਿਕ—ਪਪੀਹਾ । ਤ੍ਰਿਪਤਉ—ਤ੍ਰਿਪਤਉਂ, ਮੈਂ ਰੱਖਦਾ ਹਾਂ । ਮੁਖਿ—(ਮੇਰੇ) ਮੂੰਹ ਵਿਚ । ਪਰੈ—(ਨਾਮ-ਬੂੰਦ) ਪੈਂਦੀ ਹੈ । ਹਰੈ—ਦੂਰ ਕਰ ਦੇਂਦੀ ਹੈ । ਜੀਅ ਪਤੇ—ਹੇ ਮੇਰੇ ਜਿੰਦ ਦੇ ਮਾਲਕ ! ਹੀਆ ਪਤੇ—ਹੇ ਮੇਰੇ ਹਿਰਦੇ ਦੇ ਮਾਲਕ ! ਪ੍ਰਾਨ ਪਤੇ—ਹੇ ਮੇਰੇ ਪ੍ਰਾਣਾਂ ਦੇ ਮਾਲਕ ! ਲਾਡਿਲੇ—ਹੇ ਪਿਆਰੇ ! ਲਾਡ ਲਡਾਇ—ਪਿਆਰ-ਭਰੇ ਕੌਤਕ ਕਰ ਕੇ । ਸਭ ਮਹਿ—ਸਾਰੀ ਸ੍ਰਿਸ਼ਟੀ ਵਿਚ । ਗਤੇ—ਗਤਿ, ਉੱਚੀ ਆਤਮਕ ਅਵਸਥਾ । ਚੀਤਿ—ਚਿੱਤ ਵਿਚ । ਚਿਤਵਉ—ਚਿਤਵਉਂ, ਮੈਂ ਚਿਤਾਰਦੀ ਹਾਂ । ਮਿਟੁ—ਦੂਰ ਹੋ ਜਾ । ਅੰਧਾਰੇ—ਹੇ ਹਨੇਰੇ ! ਚਰੈ—ਚੜ੍ਹ ਰਿਹਾ ਹੈ । ਪ੍ਰਿਅ—ਹੇ ਪਿਆਰੇ ! ਸੰਗਿ—(ਆਪਣੇ) ਨਾਲ । ਮੇਲੀ—ਮੇਲਿ, ਮਿਲਾ ਲੈ ।੪।

**ਅਰਥ** :—ਹੇ ਪ੍ਰਭੂ ! ਮੈਂ ਮੱਛੀ (ਵਾਸਤੇ) ਤੂੰ (ਤੇਰਾ ਨਾਮ) ਪਾਣੀ ਹੈ, ਤੈਥੋਂ ਬਿਨਾ (ਤੇਰੀ ਯਾਦ ਤੋਂ ਬਿਨਾ) ਮੇਰਾ ਜੀਊਣ ਨਹੀਂ ਹੋ ਸਕਦਾ । ਹੇ ਪ੍ਰਭੂ ! ਮੈਂ ਪਪੀਹੇ (ਵਾਸਤੇ) ਤੂੰ (ਤੇਰਾ ਨਾਮ) ਵਰਖਾ ਦੀ ਬੂੰਦ ਹੈ, ਮੈਨੂੰ (ਤਦੋਂ) ਸ਼ਾਂਤੀ ਆਉਂਦੀ ਹੈ (ਜਦੋਂ ਨਾਮ-ਬੂੰਦ ਮੇਰੇ) ਮੂੰਹ ਵਿਚ ਪੈਂਦੀ ਹੈ । (ਜਿਵੇਂ ਵਰਖਾ ਦੀ ਬੂੰਦ ਪਪੀਹੇ ਦੇ ਮੂੰਹ ਵਿਚ ਪੈਂਦੀ ਹੈ ਤਾਂ ਉਹ ਬੂੰਦ ਉਸ ਦੀ ਪਿਆਸ ਦੂਰ ਕਰ ਦੇਂਦੀ ਹੈ, ਤਿਵੇਂ ਜਦੋਂ ਤੇਰਾ ਨਾਮ-ਬੂੰਦ ਮੇਰੇ) ਮੂੰਹ ਵਿਚ ਪੈਂਦੀ ਹੈ ਤਾਂ ਉਹ (ਮੇਰੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਦੂਰ ਕਰ ਦੇਂਦੀ ਹੈ । ਹੇ ਮੇਰੀ ਜਿੰਦ ਦੇ ਮਾਲਕ ! ਹੇ ਮੇਰੇ ਹਿਰਦੇ ਦੇ ਸਾਈਂ ! ਹੇ ਮੇਰੇ ਪ੍ਰਾਣਾਂ ਦੇ ਨਾਥ ! ਹੇ ਪਿਆਰੇ ! ਪਿਆਰ-ਭਰੇ ਕੌਤਕ ਕਰ ਕੇ ਤੂੰ ਸਾਰੀ ਸ੍ਰਿਸ਼ਟੀ ਵਿਚ (ਵੱਸ ਰਿਹਾ ਹੈਂ । ਹੇ ਪਿਆਰੇ ! ਮੈਨੂੰ) ਮਿਲ, (ਤਾਕਿ) ਮੇਰੀ ਉੱਚੀ ਆਤਮਕ ਅਵਸਥਾ ਬਣ ਸਕੇ ।

ਹੇ ਪ੍ਰਭੂ ! ਜਿਵੇਂ ਚਕਵੀ ਆਸ ਬਣਾਈ ਰੱਖਦੀ ਹੈ ਕਿ ਦਿਨ ਚੜ੍ਹ ਰਿਹਾ ਹੈ, ਤਿਵੇਂ ਮੈਂ ਭੀ (ਤੇਰਾ ਮਿਲਾਪ ਹੀ) ਚਿਤਾਰਦੀ ਰਹਿੰਦੀ ਹਾਂ (ਤੇ, ਆਖਦੀ ਰਹਿੰਦੀ ਹਾਂ—) ਹੇ ਹਨੇਰੇ ! (ਮਾਇਆ ਦੇ ਮੋਹ ਦੇ ਹਨੇਰੇ ! ਮੇਰੇ ਅੰਦਰੋਂ) ਦੂਰ ਹੋ ਜਾ । ਨਾਨਕ ਬੇਨਤੀ ਕਰਦਾ ਹੈ—ਹੇ ਪਿਆਰੇ (ਮੈਨੂੰ ਆਪਣੇ) ਨਾਲ ਮਿਲਾ ਲੈ, (ਮੈਂ) ਮੱਛੀ ਨੂੰ (ਤੇਰਾ ਨਾਮ-) ਪਾਣੀ ਭੁੱਲ ਨਹੀਂ ਸਕਦਾ ।੪।

ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ ॥ ਸੋਹੇ ਬੰਕ ਦੁਆਰ ਸਗਲਾ ਬਨੁ ਹਰਾ ॥ ਹਰ ਹਰਾ ਸੁਆਮੀ ਸੁਖਹਗਾਮੀ ਅਨਦ ਮੰਗਲ ਰਸੁ ਘਣਾ ॥ ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ ॥ ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ ॥ ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ ॥੫॥੧॥੩॥ {ਪੰਨਾ ੮੪੭}

**ਪਦ ਅਰਥ** :—ਧਨਿ ਧੰਨਿ—{ਧੰਯ ਧੰਯ} ਬਹੁਤ ਚੰਗੇ, ਬਹੁਤ ਸਲਾਹਣ-ਜੋਗ । ਘਰਿ—ਘਰ ਵਿਚ । ਪਿਰੁ—ਪ੍ਰਭੂ-ਪਤੀ । ਸੋਹੇ—ਸੋਹਣੇ ਬਣ ਗਏ ਹਨ । ਬੰਕ—ਸੋਹਣੇ, ਬਾਂਕੇ । ਦੁਆਰ—(ਇਸ ਸਰੀਰ-ਘਰ ਦੇ) ਦਰਵਾਜ਼ੇ, ਸਾਰੇ ਗਿਆਨ-ਇੰਦ੍ਰੇ । ਬਨੁ—ਜੰਗਲ, ਜੂਹ, ਹਿਰਦਾ-ਜੂਹ । ਹਰਾ—ਆਤਮਕ ਜੀਵਨ ਵਾਲਾ । ਹਰ ਹਰਾ—ਹਰਾ ਹਰਾ, ਆਤਮਕ ਜੀਵਨ ਨਾਲ ਭਰਪੂਰ । ਸੁਖਹਗਾਮੀ—ਸੁਖਾਂ ਤਕ ਅਪੜਾਣ ਵਾਲਾ । ਮੰਗਲ—ਖ਼ੁਸ਼ੀ । ਰਸੁ—ਸੁਆਦ, ਆਨੰਦ । ਘਣਾ—ਬਹੁਤ । ਨਵਲ—ਨਵਾਂ । ਨਵਤਨ—ਨਵਾਂ, ਨਵੇਂ ਪਿਆਰ ਵਾਲਾ । ਨਾਹੁ—ਨਾਥੁ, ਖਸਮ-ਪ੍ਰਭੂ । ਰਸਨਾ—ਜੀਭ ਨਾਲ । ਕਵਨ ਗੁਨ—ਕਿਹੜੇ ਕਿਹੜੇ ਗੁਣ ? ਭਣਾ—ਭਣਾਂ, ਮੈਂ ਬਿਆਨ ਕਰਾਂ । ਸੇਜ—ਹਿਰਦਾ-ਸੇਜ । ਸੋਹੀ—ਸਜ ਗਈ ਹੈ । ਦੇਖਿ—ਵੇਖ ਕੇ । ਸਹਸਾ—ਸਹਿਮ । ਹਰਾ—ਦੂਰ ਕਰ ਦਿੱਤਾ ਹੈ । ਅਪਰੰਪਰਾ—ਪਰੇ ਤੋਂ ਪਰੇ, ਬੇਅੰਤ ।੫।

**ਅਰਥ** :—ਹੇ ਸਹੇਲੀਏ ! (ਮੇਰੇ ਹਿਰਦੇ-) ਘਰ ਵਿਚ ਮੇਰਾ (ਪ੍ਰਭੂ) ਪਤੀ ਆ ਵੱਸਿਆ ਹੈ, ਮੇਰੇ ਭਾਗ ਜਾਗ ਪਏ ਹਨ । (ਮੇਰੇ ਇਸ ਸਰੀਰ-ਘਰ ਦੇ) ਦਰਵਾਜ਼ੇ (ਸਾਰੇ ਗਿਆਨ-ਇੰਦ੍ਰੇ) ਸੋਹਣੇ ਬਣ ਗਏ ਹਨ (ਭਾਵ, ਹੁਣ ਇਹ ਗਿਆਨ-ਇੰਦ੍ਰੇ ਵਿਕਾਰਾਂ ਵਲ ਖਿੱਚ ਨਹੀਂ ਪਾਂਦੇ, ਮੇਰਾ) ਸਾਰਾ ਹਿਰਦੇ-ਜੂਹ ਆਤਮਕ ਜੀਵਨ ਵਾਲਾ ਹੋ ਗਿਆ ਹੈ ।

ਹੇ ਸਹੇਲੀਏ ! ਆਤਮਕ ਜੀਵਨ ਨਾਲ ਭਰਪੂਰ ਅਤੇ ਸੁਖਾਂ ਦੀ ਦਾਤਿ ਦੇਣ ਵਾਲਾ ਮਾਲਕ-ਪ੍ਰਭੂ (ਮੇਰੇ ਹਿਰਦੇ-ਘਰ ਵਿਚ ਆ ਵੱਸਿਆ ਹੈ, ਜਿਸ ਦਾ ਸਦਕਾ ਮੇਰੇ ਅੰਦਰ) ਆਨੰਦ ਬਣ ਗਏ ਹਨ, ਖ਼ੁਸ਼ੀਆਂ ਹੋ ਗਈਆਂ ਹਨ, ਬਹੁਤ ਸੁਆਦ ਬਣ ਗਿਆ ਹੈ । ਹੇ ਸਹੇਲੀਏ ! ਮੇਰਾ ਖਸਮ-ਪ੍ਰਭੂ ਹਰ ਵੇਲੇ ਨਵਾਂ ਹੈ ਜੁਆਨ ਹੈ (ਭਾਵ, ਉਸ ਦਾ ਪਿਆਰ ਕਦੇ ਕਮਜ਼ੋਰ ਨਹੀਂ ਪੈਂਦਾ) । ਮੈਂ (ਆਪਣੀ) ਜੀਭ ਨਾਲ (ਉਸ ਦੇ) ਕਿਹੜੇ ਕਿਹੜੇ ਗੁਣ ਦੱਸਾਂ ?

ਨਾਨਕ ਬੇਨਤੀ ਕਰਦਾ ਹੈ—(ਹੇ ਸਹੇਲੀਏ ! ਖਸਮ-ਪ੍ਰਭੂ ਦੇ ਮੇਰੇ ਹਿਰਦੇ ਵਿਚ ਆ ਵੱਸਣ ਨਾਲ) ਮੇਰੀ ਹਿਰਦਾ-ਸੇਜ ਸਜ ਗਈ ਹੈ, (ਉਸ ਪ੍ਰਭੂ-ਪਤੀ ਦਾ) ਦਰਸਨ ਕਰ ਕੇ ਮੈਂ ਮਸਤ ਹੋ ਰਹੀ ਹਾਂ (ਉਸ ਨੇ ਮੇਰੇ ਅੰਦਰੋਂ) ਹਰੇਕ ਸਹਿਮ ਤੇ ਦੁੱਖ ਦੂਰ ਕਰ ਦਿੱਤਾ ਹੈ । ਮੈਨੂੰ ਬੇਅੰਤ ਮਾਲਕ-ਪ੍ਰਭੂ ਮਿਲ ਪਿਆ ਹੈ, ਮੇਰੀ ਹਰੇਕ ਆਸ ਪੂਰੀ ਹੋ ਗਈ ਹੈ ।੫।੩।

## ਬਿਲਾਵਲੁ ਮਹਲਾ ੫ ਛੰਤ ਮੰਗਲ

ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਸੁੰਦਰ ਸਾਂਤਿ ਦਇਆਲ ਪ੍ਰਭ ਸਰਬ ਸੁਖਾ ਨਿਧਿ ਪੀਉ ॥ ਸੁਖ ਸਾਗਰ ਪ੍ਰਭ ਭੇਟਿਐ ਨਾਨਕ ਸੁਖੀ ਹੋਤ ਇਹੁ ਜੀਉ ॥੧॥ ਛੰਤ ॥ ਸੁਖ ਸਾਗਰ ਪ੍ਰਭੁ ਪਾਈਐ ਜਬ ਹੋਵੈ ਭਾਗੋ ਰਾਮ ॥ ਮਾਨਨਿ ਮਾਨੁ ਵਞਾਈਐ ਹਰਿ ਚਰਣੀ ਲਾਗੋ ਰਾਮ ॥ ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ ॥ ਨਾਨਕ ਪਉ ਸਰਣਾਈ ਰਾਮਰਾਇ ਥਿਰੁ ਹੋਇ ਸੁਹਾਗੋ ਰਾਮ ॥੧॥ {ਪੰਨਾ ੮੪੭-੮੪੮}

**ਪਦ ਅਰਥ** :—{ਦਇਆਲ—{ਦਇਆ-ਆਲਯ} ਦਇਆ ਦਾ ਘਰ । ਸਰਬ ਸੁਖਾ ਨਿਧਿ—ਸਾਰੇ ਸੁਖਾਂ ਦਾ ਖ਼ਜ਼ਾਨਾ । ਪੀਉ—ਪ੍ਰਭੂ-ਪਤੀ । ਸਾਗਰ—ਸਮੁੰਦਰ । ਪ੍ਰਭ ਭੇਟਿਐ—ਜੇ ਪ੍ਰਭੂ ਮਿਲ ਪਏ । ਜੀਉ—ਜੀਊੜਾ, ਜਿੰਦ ।੧।

ਛੰਤ । ਪਾਈਐ—ਮਿਲਦਾ ਹੈ । ਭਾਗੋ—ਭਾਗੁ, ਕਿਸਮਤ । ਮਾਨਨਿ—ਹੇ ਮਾਣ ਵਾਲੀਏ ! ਹੇ ਮਾਣ-ਮੱਤੀ ਜੀਵ-ਇਸਤ੍ਰੀਏ ! ਵਞਾਈਐ—ਦੂਰ ਕਰਨਾ ਚਾਹੀਦਾ ਹੈ । ਲਾਗੋ—ਲਾਗੁ, ਲੱਗੀ ਰਹੁ । ਚਾਤੁਰੀ—ਚਤੁਰਾਈ । ਦੁਰਮਤਿ—ਖੋਟੀ ਮਤਿ । ਤਿਆਗੋ—ਤਿਆਗ, ਦੂਰ ਕਰ । ਥਿਰੁ—ਅਟੱਲ । ਸੁਹਾਗੋ—ਸੁਹਾਗ, ਸਿਰ ਦਾ ਸਾਈਂ, ਖਸਮ ।੧।

**ਅਰਥ** :—ਸਲੋਕ—ਹੇ ਨਾਨਕ ! ਪ੍ਰਭੂ-ਪਤੀ ਸੋਹਣਾ ਹੈ ਸ਼ਾਂਤੀ-ਰੂਪ ਹੈ, ਦਇਆ ਦਾ ਸੋਮਾ ਹੈ ਅਤੇ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ । ਜੇ ਉਹ ਸੁਖਾਂ ਦਾ ਸਮੁੰਦਰ ਪ੍ਰਭੂ ਮਿਲ ਪਏ, ਤਾਂ ਇਹ ਜਿੰਦ ਸੁਖੀ ਹੋ ਜਾਂਦੀ ਹੈ ।੧।

ਛੰਤ—ਹੇ ਮਾਣ ਮੱਤੀ ਜੀਵ-ਇਸਤ੍ਰੀਏ ! ਜਦੋਂ (ਮੱਥੇ ਦਾ) ਭਾਗ ਜਾਗਦਾ ਹੈ ਤਦੋਂ ਸੁਖਾਂ ਦਾ ਸਮੁੰਦਰ ਪ੍ਰਭੂ ਮਿਲ ਪੈਂਦਾ ਹੈ (ਪਰ ਉਸ ਨੂੰ ਮਿਲਣ ਲਈ ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਦੇਣਾ ਚਾਹੀਦਾ ਹੈ । ਹੇ ਜੀਵ-ਇਸਤ੍ਰੀ ! (ਮਾਣ ਤਿਆਗ ਕੇ) ਪ੍ਰਭੂ ਦੇ ਚਰਨਾਂ ਵਿਚ ਜੁੜੀ ਰਹੁ, ਸਿਆਣਪ ਚਤੁਰਾਈ ਛੱਡ ਦੇਹ, ਖੋਟੀ ਮਤਿ-ਬੁਧਿ (ਆਪਣੇ ਅੰਦਰੋਂ) ਦੂਰ ਕਰ । ਹੇ ਨਾਨਕ ! (ਆਖ—ਹੇ ਜੀਵ-ਇਸਤ੍ਰੀ !) ਪ੍ਰਭੂ-ਪਾਤਿਸ਼ਾਹ ਦੀ ਸਰਨ ਪਈ ਰਹੁ, (ਤਾਂ ਹੀ ਤੇਰੇ ਸਿਰ ਉੱਤੇ ਤੇਰੇ ਸਿਰ ਦਾ) ਖਸਮ ਸਦਾ ਲਈ ਟਿਕਿਆ ਰਹੇਗਾ ।੧।

**ਸੋ ਪ੍ਰਭੁ ਤਜਿ ਕਤ ਲਾਗੀਐ ਜਿਸੁ ਬਿਨੁ ਮਰਿ ਜਾਈਐ ਰਾਮ ॥ ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ ॥ ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ ਕਤ ਠਹਰਾਈਐ ਰਾਮ ॥ ਨਾਨਕ ਭਗਤਿ ਭਾਉ ਕਰਿ ਦਇਆਲ ਕੀ ਜੀਵਨ ਪਦੁ ਪਾਈਐ ਰਾਮ ॥੨॥ {ਪੰਨਾ ੮੪੮}**

**ਪਦ ਅਰਥ** :—ਤਜਿ—ਤਿਆਗ ਕੇ, ਵਿਸਾਰ ਕੇ । ਕਤੁ—{ਕੁੱ} ਕਿੱਥੇ ? ਲਾਗੀਐ—ਪਰਚੇ ਰਹੀਦਾ ਹੈ । ਮਰਿ ਜਾਈਐ—ਆਤਮਕ ਮੌਤੇ ਮਰ ਜਾਈਦਾ ਹੈ । ਲਾਜ—ਸ਼ਰਮ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਅਗਿਆਨ ਮਤੀ—ਉਹ ਮਨੁੱਖ ਜਿਸ ਦੀ ਮਤਿ ਆਤਮਕ ਜੀਵਨ ਵਲੋਂ ਕੋਰੀ ਹੈ । ਬਿਰਮਾਈਐ—ਪਰਚਿਆ ਰਹਿੰਦਾ ਹੈ । ਦੁਰਜਨ—ਭੈੜੇ ਬੰਦਿਆਂ ਵਿਚ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ, ਵਿਕਾਰੀ । ਪਤਿਤ ਪਾਵਨ ਪ੍ਰਭੁ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਪ੍ਰਭੂ । ਕਰੇ—ਕਰਿ । ਤਿਆਗਿ ਕਰੇ—ਤਿਆਗਿ ਕਰਿ, ਤਿਆਗ ਕੇ । ਕਹੁ—ਦੱਸ । ਕਤ—ਕਿੱਥੇ ? ਠਹਰਾਈਐ—ਸ਼ਾਂਤੀ ਆ ਸਕਦੀ ਹੈ । ਭਾਉ—ਪ੍ਰੇਮ । ਪਦੁ—ਦਰਜਾ । ਜੀਵਨ ਪਦੁ—ਆਤਮਕ ਜੀਵਨ ਵਾਲਾ ਦਰਜਾ । ਪਾਈਐ—ਮਿਲਦਾ ਹੈ ।੨।

**ਅਰਥ** :—ਹੇ ਭਾਈ ! ਜਿਸ (ਪਰਮਾਤਮਾ ਦੀ ਯਾਦ) ਤੋਂ ਬਿਨਾ ਆਤਮਕ ਮੌਤ ਸਹੇੜ ਲਈਦੀ ਹੈ, ਉਸ ਨੂੰ ਭੁਲਾ ਕੇ ਕਿਸੇ ਭੀ ਹੋਰ ਥਾਂ ਪਰਚਣਾ ਨਹੀਂ ਚਾਹੀਦਾ । ਪਰ ਜਿਸ ਮਨੁੱਖ ਦੀ ਮਤਿ ਆਤਮਕ ਜੀਵਨ ਵਲੋਂ ਕੋਰੀ ਹੈ (ਪ੍ਰਭੂ ਦੀ ਯਾਦ ਭੁਲਾ ਕੇ) ਉਸ ਨੂੰ ਸ਼ਰਮ ਨਹੀਂ ਆਉਂਦੀ, ਉਹ ਮਨੁੱਖ ਭੈੜੇ ਬੰਦਿਆਂ ਵਿਚ ਪਰਚਿਆ ਰਹਿੰਦਾ ਹੈ । ਹੇ ਭਾਈ ! ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲੇ ਪ੍ਰਭੂ ਨੂੰ ਭੁਲਾ ਕੇ ਹੋਰ ਕਿਥੇ ਸ਼ਾਂਤੀ ਆ ਸਕਦੀ ਹੈ ? ਪ੍ਰਭੂ ਨਾਲ ਪਿਆਰ ਪਾਈ ਰੱਖ (ਇਸ ਤਰ੍ਹਾਂ) ਆਤਮਕ ਜੀਵਨ ਵਾਲਾ (ਉੱਚਾ) ਦਰਜਾ ਮਿਲ ਜਾਂਦਾ ਹੈ ।੨।

**ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈਏ ਦੁਹਚਾਰਣਿ ਰਸਨਾ ਰਾਮ ॥ ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ ਕਾਕ ਗ੍ਰਸਨਾ ਰਾਮ ॥ ਭ੍ਰਮਿ ਮੋਹੀ ਦੂਖ ਨ ਜਾਣਹੀ ਕੋਟਿ ਜੋਨੀ ਬਸਨਾ ਰਾਮ ॥ ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ ਬਿਸਟਾ ਕ੍ਰਿਮ ਭਸਮਾ ਰਾਮ ॥੩॥ {ਪੰਨਾ ੮੪੮}**

**ਪਦ ਅਰਥ** :—ਸ੍ਰੀ ਗੋਪਾਲੁ—ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ । ਨ ਉਚਰਹਿ—(ਹੇ ਜੀਭ !) ਤੂੰ ਨਹੀਂ ਉਚਾਰਦੀ । ਬਲਿ ਗਈਏ—{ਨਿੰਦਾ-ਈਰਖਾ ਦੀ ਅੱਗ ਵਿਚ) ਸੜ ਰਹੀਏ ! ਦੁਹਚਾਰਣਿ ਰਸਨਾ—(ਨਿੰਦਾ ਕਰਨ ਦੇ) ਮੰਦੇ ਕੰਮ ਵਿਚ ਪਈ ਹੋਈ ਹੇ ਜੀਭ ! ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਨਹ ਸੇਵਹੀ—ਨਹ ਸੇਵਹਿ, ਤੂੰ ਸੇਵਾ-ਭਗਤੀ ਨਹੀਂ ਕਰਦੀ । ਕਾਇਆ—ਸਰੀਰ । ਕਾਕ—(ਕਾਮਾਦਿਕ) ਕਾਂ । ਕਾਕ ਗ੍ਰਸਨਾ—(ਕਾਮਾਦਿਕ) ਕਾਂ ਖਾਈ ਜਾ ਰਹੇ ਹਨ । ਭ੍ਰਮਿ—ਭਟਕਣਾ ਵਿਚ । ਮੋਹੀ—ਠੱਗੀ ਹੋਈ । ਨ ਜਾਣਹੀ—ਨ ਜਾਣਹਿ, ਤੂੰ ਨਹੀਂ ਜਾਣਦੀ । ਕੋਟਿ—ਕ੍ਰੋੜਾਂ । ਅਵਰੁ ਜਿ—ਜਿਹੜਾ ਕੋਈ ਹੋਰ । ਕ੍ਰਿਮ—ਕੀੜਾ । ਭਸਮਾ—ਸੁਆਹ ।੩।

**ਅਰਥ** :—ਹੇ (ਨਿੰਦਾ-ਈਰਖਾ ਦੀ ਅੱਗ ਵਿਚ) ਸੜ ਰਹੀਏ ! (ਨਿੰਦਾ ਕਰਨ ਦੇ) ਮੰਦੇ ਕੰਮ ਵਿਚ ਰੁੱਝੀ ਹੋਈ ਹੇ ਜੀਭ ! ਤੂੰ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ (ਦਾ ਨਾਮ) ਯਾਦ ਨਹੀਂ ਕਰਦੀ । ਹੇ ਜਿੰਦੇ ! ਜਿਹੜਾ ਪ੍ਰਭੂ ਭਗਤੀ ਨਾਲ ਪਿਆਰ ਕਰਨ ਵਾਲਾ ਹੈ, ਤੂੰ ਉਸ ਦੀ ਸੇਵਾ-ਭਗਤੀ ਨਹੀਂ ਕਰਦੀ, (ਤੇਰੇ ਇਸ) ਸਰੀਰ ਨੂੰ (ਕਾਮਾਦਿਕ) ਕਾਂ (ਅੰਦਰੇ ਅੰਦਰ) ਖਾਈ ਜਾ ਰਹੇ ਹਨ ।

ਹੇ ਜਿੰਦੇ ! ਭਟਕਣਾ ਦੇ ਕਾਰਨ ਤੂੰ (ਆਤਮਕ ਸਰਮਾਇਆ) ਲੁਟਾਈ ਜਾ ਰਹੀ ਹੈਂ, (ਨਾਮ ਭੁਲਾ ਕੇ) ਕ੍ਰੋੜਾਂ ਜੂਨਾਂ ਵਿਚ ਪੈਣਾ ਪੈਂਦਾ ਹੈ, ਤੂੰ ਇਹਨਾਂ ਦੁੱਖਾਂ ਨੂੰ ਨਹੀਂ ਸਮਝਦੀ ! ਹੇ ਨਾਨਕ ! (ਆਖ—ਹੇ ਜਿੰਦੇ !) ਪਰਮਾਤਮਾ ਤੋਂ ਬਿਨਾ ਜਿਹੜਾ ਕਿਸੇ ਹੋਰ ਨੂੰ ਪਿਆਰ ਕਰਦੇ ਰਹਿਣਾ ਹੈ, (ਇਸ ਤਰ੍ਹਾਂ) ਗੂੰਹ ਦੇ ਕੀੜੇ ਵਾਂਗ (ਵਿਕਾਰਾਂ ਦੇ ਗੰਦ ਵਿਚ ਪਏ ਰਹਿ ਕੇ) ਆਤਮਕ ਜੀਵਨ (ਸੜ ਕੇ) ਸੁਆਹ ਹੋ ਜਾਂਦਾ ਹੈ ।੩।

**ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ ॥ ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ ॥ ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ ॥ ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ ॥੪॥੧॥੪॥ {ਪੰਨਾ ੮੪੮}**

**ਪਦ ਅਰਥ** :—ਬਿਰਹੁ—ਪਿਆਰ । ਸੰਗੇ—ਨਾਲ । ਹੋਇ ਬੈਰਾਗਨਿ—ਵੈਰਾਗਣ ਹੋ ਕੇ । ਚੀਰ—(ਸੋਹਣੇ) ਕੱਪੜੇ । ਰਸਾ—ਸੁਆਦਲੇ ਭੋਜਨ । ਬਿਖੁ—(ਆਤਮਕ ਮੌਤ ਲਿਆਉਣ ਵਾਲੀ) ਜ਼ਹਿਰ । ਤਿਆਗਨਿ—ਤਿਆਗ ਦੇਂਦੇ ਹਨ । ਈਤ ਊਤ—ਇੱਥੇ ਉੱਥੇ । ਜਾਗਨਿ—ਜਾਗਦੇ ਹਨ, ਸੁਚੇਤ ਰਹਿੰਦੇ ਹਨ । ਜਿਨਿ—ਜਿਸ (ਜੀਵ-ਇਸਤ੍ਰੀ) ਨੇ । ਸਾ—ਉਹ (ਜੀਵ-ਇਸਤ੍ਰੀ) ।੪।

**ਅਰਥ** :—ਹੇ ਸਹੇਲੀਏ ! ਭਗਵਾਨ ਨਾਲ ਪ੍ਰੀਤ ਬਣਾਈ ਰੱਖ । (ਦੁਨੀਆ ਦੇ ਪਦਾਰਥਾਂ ਵਲੋਂ) ਵੈਰਾਗਣ ਹੋ ਕੇ (ਮੋਹ ਤੋੜ ਕੇ ਪ੍ਰਭੂ ਦੇ ਚਰਨਾਂ ਵਿਚ) ਜੁੜੀ ਰਹੁ । (ਜਿਹੜੀਆਂ ਜੀਵ-ਇਸਤ੍ਰੀਆਂ ਪ੍ਰਭੂ-ਚਰਨਾਂ ਵਿਚ ਜੁੜੀਆਂ ਰਹਿੰਦੀਆਂ ਹਨ, ਉਹ) ਚੰਦਨ, ਸੋਹਣੇ ਕੱਪੜੇ, ਸੁਗੰਧੀਆਂ, ਸੁਆਦਲੇ ਭੋਜਨ (ਆਦਿਕ ਤੋਂ ਪੈਦਾ ਹੋਣ ਵਾਲੀ) ਆਤਮਕ ਮੌਤ ਲਿਆਉਣ ਵਾਲੀ ਹਉਮੈ ਜ਼ਹਿਰ ਨੂੰ ਤਿਆਗ ਦੇਂਦੀਆਂ ਹਨ । (ਹੇ ਸਹੇਲੀਏ ! ਇਹਨਾਂ ਰਸਾਂ ਦੀ ਖ਼ਾਤਰ) ਇਧਰ ਉਧਰ ਡੋਲਣਾ ਨਹੀਂ ਚਾਹੀਦਾ ਹੈ, (ਪਰ ਇਹਨਾਂ ਵਲੋਂ) ਉਹੀ ਸੁਚੇਤ ਰਹਿੰਦੀਆਂ ਹਨ ਜਿਹੜੀਆਂ ਪ੍ਰਭੂ ਦੀ ਸੇਵਾ-ਭਗਤੀ ਵਿਚ ਲੀਨ ਰਹਿੰਦੀਆਂ ਹਨ ।

ਹੇ ਨਾਨਕ ! ਜਿਸ (ਜੀਵ-ਇਸਤ੍ਰੀ) ਨੇ ਆਪਣੇ ਪ੍ਰਭੂ (ਦਾ ਮਿਲਾਪ) ਹਾਸਲ ਕਰ ਲਿਆ, ਉਹ ਸਦਾ ਲਈ ਖਸਮ ਵਾਲੀ ਹੋ ਜਾਂਦੀ ਹੈ ।੪।੧।੪।

**ਬਿਲਾਵਲੁ ਮਹਲਾ ੫ ॥ ਹਰਿ ਖੋਜਹੁ ਵਡਭਾਗੀਹੋ ਮਿਲਿ ਸਾਧੂ ਸੰਗੇ ਰਾਮ ॥ ਗੁਨ ਗੋਵਿਦ ਸਦ ਗਾਈਅਹਿ ਪਾਰਬ੍ਰਹਮ ਕੈ ਰੰਗੇ ਰਾਮ ॥ ਸੋ ਪ੍ਰਭੁ ਸਦ ਹੀ ਸੇਵੀਐ ਪਾਈਅਹਿ ਫਲ ਮੰਗੇ ਰਾਮ ॥ ਨਾਨਕ ਪ੍ਰਭ ਸਰਣਾਗਤੀ ਜਪਿ ਅਨਤ ਤਰੰਗੇ ਰਾਮ ॥੧॥ {ਪੰਨਾ ੮੪੮}**

**ਪਦ ਅਰਥ** :—ਵਡਭਾਗੀਹੋ—ਹੇ ਵੱਡੇ ਭਾਗਾਂ ਵਾਲਿਓ ! ਮਿਲਿ—ਮਿਲ ਕੇ । ਸਾਧੂ ਸੰਗੇ—ਗੁਰੂ ਦੀ ਸੰਗਤਿ ਵਿਚ । ਸਦ—ਸਦਾ । ਗਾਈਅਹਿ—ਗਾਏ ਜਾਣੇ ਚਾਹੀਦੇ ਹਨ । ਕੈ ਰੰਗੇ—ਦੇ ਪਿਆਰ-ਰੰਗ ਵਿਚ (ਟਿਕ ਕੇ) । ਸੇਵੀਐ—ਸੇਵਾ-ਭਗਤੀ ਕਰਨੀ ਚਾਹੀਦੀ ਹੈ । ਪਾਈਅਹਿ—ਮਿਲ ਜਾਂਦੇ ਹਨ । ਪ੍ਰਭ ਸਰਣਾਗਤੀ—ਪ੍ਰਭੂ ਦੀ ਸਰਨ ਪਿਆ ਰਹੁ । ਜਪਿ—ਜਪਿਆ ਕਰ । ਅਨਤ—ਅਨੰਤ, ਅਨੇਕਾਂ । ਤਰੰਗ—ਲਹਿਰ । ਅਨਤ ਤਰੰਗੇ—ਅਨੇਕਾਂ ਲਹਿਰਾਂ ਦਾ ਮਾਲਕ ਪ੍ਰਭੂ ।੧।

**ਅਰਥ** :—ਹੇ ਵੱਡੇ ਭਾਗਾਂ ਵਾਲਿਓ ! ਗੁਰੂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ ਭਾਲ ਕਰਦੇ ਰਹੋ । ਹੇ ਭਾਈ ! ਪਰਮਾਤਮਾ ਦੇ ਪਿਆਰ-ਰੰਗ ਵਿਚ (ਟਿਕ ਕੇ) ਉਸ ਦੇ ਗੁਣ ਗਾਏ ਜਾਣੇ ਚਾਹੀਦੇ ਹਨ ।

ਹੇ ਭਾਈ ! ਸਦਾ ਹੀ ਉਸ ਪ੍ਰਭੂ ਦੀ ਸੇਵਾ-ਭਗਤੀ ਕਰਨੀ ਚਾਹੀਦੀ ਹੈ (ਉਸ ਦੀ ਭਗਤੀ ਦੀ ਬਰਕਤ ਨਾਲ) ਮੂੰਹ-ਮੰਗੇ ਫਲ ਮਿਲ ਜਾਂਦੇ ਹਨ । ਹੇ ਨਾਨਕ ! (ਸਦਾ) ਪਰਮਾਤਮਾ ਦੀ ਸਰਨ ਪਿਆ ਰਹੁ, ਉਸ ਅਨੇਕਾਂ ਲਹਿਰਾਂ ਦੇ ਮਾਲਕ ਪ੍ਰਭੂ ਦਾ ਨਾਮ ਜਪਿਆ ਕਰ ।੧।

**ਇਕੁ ਤਿਲੁ ਪ੍ਰਭੂ ਨ ਵੀਸਰੈ ਜਿਨਿ ਸਭੁ ਕਿਛੁ ਦੀਨਾ ਰਾਮ ॥ ਵਡਭਾਗੀ ਮੇਲਾਵੜਾ ਗੁਰਮੁਖਿ ਪਿਰੁ ਚੀਨ੍ਹਾ ਰਾਮ ॥ ਬਾਹ ਪਕੜਿ ਤਮ ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ ॥ ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ ਸੀਨਾ ਰਾਮ ॥੨॥ {ਪੰਨਾ ੮੪੮}**

ਪਦ ਅਰਥ :—ਇਕੁ ਤਿਲੁ—ਰਤਾ ਭਰ ਸਮੇ ਲਈ ਭੀ । ਜਿਨਿ—ਜਿਸ (ਪ੍ਰਭੂ) ਨੇ । ਮੇਲਾਵੜਾ—ਮਿਲਾਪ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਪਿਰੁ—ਪ੍ਰਭੂ-ਪਤੀ ਨੂੰ । ਚੀਨ੍ਹਾ—ਪਛਾਣਿਆ, ਸਾਂਝ ਪਾਈ । ਪਕੜਿ—ਫੜ ਕੇ । ਤਮ—(ਮਾਇਆ ਦੇ ਮੋਹ ਦਾ) ਹਨੇਰਾ । ਤੇ—ਤੋਂ । ਕਰਿ—ਕਰ ਕੇ, ਬਣਾ ਕੇ । ਜਪਤ—ਜਪਦਿਆਂ । ਜੀਵੇ—ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਸੀਤਲੁ—ਠੰਢਾ, ਸ਼ਾਂਤ । ਸੀਨਾ—ਛਾਤੀ, ਹਿਰਦਾ ।੨।

**ਅਰਥ** :—ਹੇ ਭਾਈ ! ਜਿਸ (ਪ੍ਰਭੂ) ਨੇ ਹਰੇਕ ਪਦਾਰਥ ਦਿੱਤਾ ਹੈ, ਉਸ ਨੂੰ ਰਤਾ ਭਰ ਸਮੇ ਲਈ ਭੀ ਭੁੱਲਣਾ ਨਹੀਂ ਚਾਹੀਦਾ । (ਪਰ ਉਸ ਨਾਲ) ਮਿਲਾਪ ਵੱਡੇ ਭਾਗਾਂ ਨਾਲ ਹੀ ਹੁੰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਉਸ ਪ੍ਰਭੂ-ਪਤੀ ਨਾਲ ਡੂੰਘੀ ਸਾਂਝ ਪਾਂਦਾ ਹੈ । (ਸਾਂਝ ਪਾਣ ਵਾਲੇ ਦੀ) ਬਾਂਹ ਫੜ ਕੇ (ਉਸ ਨੂੰ ਮਾਇਆ ਦੇ ਮੋਹ ਦੇ) ਹਨੇਰੇ ਵਿਚੋਂ ਕੱਢ ਲੈਂਦਾ ਹੈ, ਅਤੇ ਉਸ ਨੂੰ ਆਪਣਾ ਬਣਾ ਲੈਂਦਾ ਹੈ ।

ਹੇ ਨਾਨਕ ! (ਪਰਮਾਤਮਾ ਦਾ) ਨਾਮ ਜਪਦਿਆਂ (ਮਨੁੱਖ) ਆਤਮਕ ਜੀਵਨ ਹਾਸਲ ਕਰ ਲੈਂਦਾ ਹੈ, (ਨਾਮ ਜਪਣ ਵਾਲੇ ਦਾ) ਮਨ ਹਿਰਦਾ ਠੰਢਾ-ਠਾਰ ਰਹਿੰਦਾ ਹੈ ।੨।

**ਕਿਆ ਗੁਣ ਤੇਰੇ ਕਹਿ ਸਕਉ ਪ੍ਰਭ ਅੰਤਰਜਾਮੀ ਰਾਮ ॥ ਸਿਮਰਿ ਸਿਮਰਿ ਨਾਰਾਇਣੈ ਭਏ ਪਾਰਗਰਾਮੀ ਰਾਮ ॥ ਗੁਨ ਗਾਵਤ ਗੋਵਿੰਦ ਕੇ ਸਭ ਇਛ ਪੁਜਾਮੀ ਰਾਮ ॥ ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ ॥੩॥ {ਪੰਨਾ ੮੪੮}**

**ਪਦ ਅਰਥ** :—ਕਹਿ ਸਕਉ—ਕਹਿ ਸਕਉਂ, ਮੈਂ ਆਖ ਸਕਦਾ ਹਾਂ । ਪ੍ਰਭ—ਹੇ ਪ੍ਰਭੂ ! ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਸਿਮਰਿ—ਸਿਮਰ ਕੇ । ਨਾਰਾਇਣੈ—ਨਾਰਾਇਣ ਨੂੰ । ਪਾਰਗਰਾਮੀ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਜੋਗੇ । ਗਾਵਤ—ਗਾਂਦਿਆਂ । ਇਛ—ਇੱਛਾਂ । ਪੁਜਾਮੀ—ਪੂਰੀਆਂ ਹੋ ਜਾਂਦੀਆਂ ਹਨ । ਉਧਰੇ—ਵਿਕਾਰਾਂ ਤੋਂ ਬਚ ਜਾਂਦੇ ਹਨ । ਜਪਿ—ਜਪ ਕੇ । ਸੁਆਮੀ—ਮਾਲਕ ।੩।

**ਅਰਥ** :—ਹੇ ਪ੍ਰਭੂ ! ਤੂੰ ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈਂ । ਮੈਂ ਤੇਰੇ ਕਿਹੜੇ ਕਿਹੜੇ ਗੁਣ ਦੱਸ ਸਕਦਾ ਹਾਂ ? ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਜੀਵ ਸੰਸਾਰ-ਸਮੁੰਦਰ ਤੋਂ ਪਾਰ ਲੰਘਣ-ਜੋਗੇ ਹੋ ਜਾਂਦੇ ਹਨ । ਪਰਮਾਤਮਾ ਦੇ ਗੁਣ ਗਾਂਦਿਆਂ ਸਾਰੀਆਂ ਇੱਛਾਂ ਪੂਰੀਆਂ ਹੋ ਜਾਂਦੀਆਂ ਹਨ । ਹੇ ਨਾਨਕ ! ਜਿਹੜਾ ਪਰਮਾਤਮਾ ਸਭ ਜੀਵਾਂ ਦਾ ਮਾਲਕ ਹੈ, ਉਸ ਦਾ ਨਾਮ ਜਪ ਕੇ ਜੀਵ ਵਿਕਾਰਾਂ ਤੋਂ ਬਚ ਜਾਂਦੇ ਹਨ ।੩।

**ਰਸ ਭਿੰਨਿਅੜੇ ਅਪੁਨੇ ਰਾਮ ਸੰਗੇ ਸੇ ਲੋਇਣ ਨੀਕੇ ਰਾਮ ॥ ਪ੍ਰਭ ਪੇਖਤ ਇਛਾ ਪੁੰਨੀਆ ਮਿਲਿ ਸਾਜਨ ਜੀ ਕੇ ਰਾਮ ॥ ਅੰਮ੍ਰਿਤ ਰਸੁ ਹਰਿ ਪਾਇਆ ਬਿਖਿਆ ਰਸ ਫੀਕੇ ਰਾਮ ॥ ਨਾਨਕ ਜਲੁ ਜਲਹਿ ਸਮਾਇਆ ਜੋਤੀ ਜੋਤਿ ਮੀਕੇ ਰਾਮ ॥੪॥੨॥੫॥੯॥ {ਪੰਨਾ ੮੪੮}**

**ਪਦ ਅਰਥ** :—ਭਿੰਨਿਅੜੇ—ਭਿੱਜੇ ਹੋਏ । ਸੰਗੇ—ਨਾਲ । ਸੇ—ਉਹ {ਬਹੁ-ਵਚਨ} । ਲੋਇਣ—ਅੱਖਾਂ । ਨੀਕੇ—ਸੋਹਣੇ । ਪੇਖਤ—ਵੇਖਦਿਆਂ । ਪੁੰਨੀਆ—ਪੂਰੀ ਹੋ ਜਾਂਦੀ ਹੈ । ਮਿਲਿ—ਮਿਲ ਕੇ । ਜੀ ਕੇ—ਜਿੰਦ ਦੇ । ਸਾਜਨ ਜੀ ਕੇ—ਜਿੰਦ ਦੇ ਸੱਜਣ ਨੂੰ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਬਿਖਿਆ ਰਸ—ਮਾਇਆ ਦੇ ਸੁਆਦ । ਫੀਕੇ—ਬੇ-ਸੁਆਦੇ । ਜਲਹਿ—ਜਲ ਵਿਚ । ਮੀਕੇ—ਇਕ-ਮਿਕ ।੪।

**ਅਰਥ** :—ਹੇ ਭਾਈ ! ਉਹ ਅੱਖਾਂ ਹੀ ਸੋਹਣੀਆਂ ਹਨ, ਜਿਹੜੀਆਂ ਪਰਮਾਤਮਾ ਦੇ ਨਾਮ-ਰਸ ਨਾਲ ਭਿੱਜੀਆਂ ਰਹਿੰਦੀਆਂ ਹਨ । ਹੇ ਭਾਈ ! ਜਿੰਦ ਦੇ ਸੱਜਣ ਪ੍ਰਭੂ ਨੂੰ ਮਿਲ ਕੇ ਪ੍ਰਭੂ ਦਾ ਦਰਸਨ ਕਰਦਿਆਂ ਹਰੇਕ ਇੱਛਾ ਪੂਰੀ ਹੋ ਜਾਂਦੀ ਹੈ ।

ਜਿਸ ਮਨੁੱਖ ਨੇ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪ੍ਰਾਪਤ ਕਰ ਲਿਆ, ਉਸ ਨੂੰ ਮਾਇਆ ਦੇ ਸਾਰੇ ਸੁਆਦ ਫਿੱਕੇ ਜਾਪਦੇ ਹਨ । ਹੇ ਨਾਨਕ ! (ਨਾਮ-ਰਸ ਪ੍ਰਾਪਤ ਕਰ ਲੈਣ ਵਾਲੇ ਦੀ) ਜਿੰਦ ਪਰਮਾਤਮਾ ਦੀ ਜੋਤਿ ਵਿਚ (ਇਉਂ) ਇਕ-ਮਿਕ ਹੋ ਜਾਂਦੀ ਹੈ, (ਜਿਵੇਂ) ਪਾਣੀ ਪਾਣੀ ਵਿਚ ਰਲ ਜਾਂਦਾ ਹੈ ।੪।੨।੫।੯।

ਛੰਤਾਂ ਦਾ ਵੇਰਵਾ :—
ਮਹਲਾ ੧ — ੨
ਮਹਲਾ ੪ — ੨
ਮਹਲਾ ੫ — ੫
. . . . . ——
. ਜੋੜ . . . ੯

**ਬਿਲਾਵਲ ਕੀ ਵਾਰ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥ {ਪੰਨਾ ੮੪੯}**

## ਪਉੜੀ-ਵਾਰ ਭਾਵ

੧. ਸਾਰਾ ਜਗਤ ਪਰਮਾਤਮਾ ਨੇ ਆਪ ਪੈਦਾ ਕੀਤਾ ਹੈ, ਤੇ ਆਪ ਹੀ ਹਰ ਥਾਂ ਸਭ ਜੀਵਾਂ ਵਿਚ ਮੌਜੂਦ ਹੈ । ਜਿਹੜਾ ਮਨੁੱਖ ਸਰਬ-ਵਿਆਪਕ ਪ੍ਰਭੂ ਦਾ ਸਿਮਰਨ ਕਰਦਾ ਹੈ ਉਹ ਉਸ ਦੇ ਨਾਮ ਵਿਚ ਲੀਨ ਰਹਿ ਕੇ ਆਤਮਕ ਆਨੰਦ ਮਾਣਦਾ ਹੈ ।

੨. ਉਹ ਸਰਬ-ਵਿਆਪਕ ਪਰਮਾਤਮਾ ਆਪਣੇ ਭਗਤਾਂ ਨਾਲ ਪਿਆਰ ਕਰਦਾ ਹੈ, ਹਰ ਥਾਂ ਹਰ ਵੇਲੇ ਭਗਤਾਂ ਦਾ ਸਾਥੀ ਬਣਿਆ ਰਹਿੰਦਾ ਹੈ । ਭਗਤ ਉਸ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਆਨੰਦ ਮਾਣਦੇ ਹਨ ।

੩. ਪਰ ਉਸ ਪਰਮਾਤਮਾ ਦਾ ਸਿਮਰਨ ਗੁਰੂ ਦੀ ਰਾਹੀਂ ਹੀ ਕੀਤਾ ਜਾ ਸਕਦਾ ਹੈ । ਜਿਹੜਾ ਮਨੁੱਖ ਆਪਣਾ ਦਿਲ ਗੁਰੂ ਅੱਗੇ ਖੋਹਲ ਕੇ ਰੱਖਦਾ ਹੈ ਉਹ ਹਰ ਕਿਸਮ ਦਾ ਆਨੰਦ ਪ੍ਰਾਪਤ ਕਰਦਾ ਹੈ, ਉਸ ਦੀ ਮਾਇਆ ਦੀ ਤ੍ਰਿਸਨਾ ਮਿਟ ਜਾਂਦੀ ਹੈ । ਚੰਗੇ ਭਾਗਾਂ ਨਾਲ ਹੀ ਨਾਮ ਸਿਮਰਨ ਦੀ ਦਾਤਿ ਲੱਭਦੀ ਹੈ ।

੪. ਪਰਮਾਤਮਾ ਦਾ ਨਾਮ ਜਪਾਣ ਦਾ ਗੁਣ ਗੁਰੂ ਵਿਚ ਪਰਮਾਤਮਾ ਨੇ ਆਪ ਹੀ ਟਿਕਾ ਰੱਖਿਆ ਹੈ । ਗੁਰੂ ਦੀ ਸੋਭਾ ਦਿਨੋ ਦਿਨ ਵਧਦੀ ਹੈ । ਨਿੰਦਕ ਗੁਰੂ ਦੀ ਸੋਭਾ ਵੇਖ ਕੇ ਜਰ ਨਹੀਂ ਸਕਦੇ । ਪਰ ਉਹ ਗੁਰੂ ਦਾ ਕੁਝ ਵਿਗਾੜ ਨਹੀਂ ਸਕਦੇ ।

੫. ਇਸ ਲੋਕ ਵਿਚ ਪਰਲੋਕ ਵਿਚ ਹਰ ਥਾਂ ਪਰਮਾਤਮਾ ਆਪ ਮੌਜੂਦ ਹੈ । ਜਿਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਉਸ ਦਾ ਨਾਮ ਸਿਮਰਦੇ ਹਨ ਉਹਨਾਂ ਨੂੰ ਲੋਕ ਪਰਲੋਕ ਵਿਚ ਆਦਰ ਮਿਲਦਾ ਹੈ, ਸੁਖ ਮਿਲਦਾ ਹੈ । ਮਾਇਆ ਦੇ ਮੋਹ ਵਿਚ ਫਸੇ ਜੀਵਾਂ ਨੂੰ ਹਰ ਥਾਂ ਫਿਟਕਾਰ ਹੀ ਪੈਂਦੀ ਹੈ ।

੬. ਦੁਨੀਆ ਦੇ ਰਾਜੇ ਪਾਤਿਸ਼ਾਹ ਭੀ ਪਰਮਾਤਮਾ ਦੇ ਪੈਦਾ ਕੀਤੇ ਹੋਏ ਹਨ, ਤੇ ਪਰਮਾਤਮਾ ਦੇ ਦਰ ਦੇ ਹੀ ਮੰਗਤੇ ਹਨ । ਇਤਨੀ ਸਮਰਥਾ ਵਾਲਾ ਪ੍ਰਭੂ ਸਦਾ ਗੁਰੂ ਦਾ ਪੱਖ ਕਰਦਾ ਹੈ । ਵੱਡੇ ਵੱਡੇ ਰਾਜੇ ਮਹਾਰਾਜੇ ਭੀ ਪਰਮਾਤਮਾ ਨੇ ਗੁਰੂ ਦੇ ਦਰ ਦੇ ਗੋਲੇ ਬਣਾਏ ਹੋਏ ਹਨ । ਜਿਹੜਾ ਮਨੁੱਖ ਉਸ ਪ੍ਰਭੂ ਦਾ ਸਿਮਰਨ ਕਰਦਾ ਹੈ ਉਸ ਦੇ ਅੰਦਰੋਂ ਕਾਮਾਦਿਕ ਸਾਰੇ ਵੈਰੀ ਉਹ ਮਾਰ ਮੁਕਾਂਦਾ ਹੈ ।

੭. ਉਹੀ ਮਨੁੱਖ ਵੱਡਾ ਸ਼ਾਹੂਕਾਰ ਹੈ ਜਿਸ ਨੂੰ ਪਰਮਾਤਮਾ ਨੇ ਆਪਣਾ ਨਾਮ-ਧਨ ਦਿੱਤਾ ਹੈ । ਸਾਰਾ ਜਗਤ ਉਸ ਭਗਤ ਦੇ ਦਰ ਤੇ ਮੰਗਤਾ ਹੁੰਦਾ ਹੈ । ਜਿਨ੍ਹਾਂ ਦੇ ਪੱਲੇ ਨਾਮ-ਧਨ ਹੈ ਉਹ ਕਿਸੇ ਦੇ ਮੁਥਾਜ ਨਹੀਂ ਰਹਿੰਦੇ ।

੮. ਇਹ ਨਾਮ-ਧਨ ਗੁਰੂ ਪਾਸੋਂ ਹੀ ਮਿਲਦਾ ਹੈ । ਜਿਹੜੇ ਮਨੁੱਖ ਇਸ ਧਨ ਤੋਂ ਵਾਂਜੇ ਰਹਿੰਦੇ ਹਨ ਉਹ ਹਾਰੇ ਹੋਏ ਜਵਾਰੀਏ ਵਾਂਗ ਆਪਣਾ ਜੀਵਨ ਅਜਾਈਂ ਗਵਾ ਜਾਂਦੇ ਹਨ ।

੯. ਇਸ ਨਾਮ-ਧਨ ਉਤੇ ਕਿਸੇ ਦਾ ਕੋਈ ਜੱਦੀ ਹੱਕ ਨਹੀਂ ਹੁੰਦਾ, ਕਿਸੇ ਭੀ ਪਾਸ ਇਸ ਦੀ ਮਲਕੀਅਤ ਦਾ ਪਟਾ ਨਹੀਂ ਹੁੰਦਾ । ਸਿਰਫ਼ ਸਤਿਗੁਰੂ ਹੀ ਇਹ ਹਰਿ-ਧਨ ਪਰਮਾਤਮਾ ਪਾਸੋਂ ਦਿਵਾ ਸਕਦਾ ਹੈ ।

੧੦. ਪਰਮਾਤਮਾ ਨੇ ਗੁਰੂ ਦੀ ਰਾਹੀਂ ਹੀ ਸਾਰੇ ਸੰਸਾਰ ਨੂੰ ਆਪਣੇ ਨਾਮ ਦੀ ਬਖ਼ਸ਼ਸ਼ ਕੀਤੀ ਹੈ । ਗੁਰੂ ਹੀ ਨਾਮ ਦੀ ਦਾਤਿ ਦੇਣ ਦੇ ਸਮਰੱਥ ਹੈ । ਜਿਹੜਾ ਮਨੁੱਖ ਗੁਰੂ ਉਤੇ ਸਰਧਾ ਲਿਆਉਂਦਾ ਹੈ, ਉਸ ਦਾ ਜੀਵਨ ਸਫਲ ਹੋ ਜਾਂਦਾ ਹੈ । ਆਤਮਕ ਖ਼ੁਰਾਕ ਗੁਰੂ ਦੇ ਦਰ ਤੋਂ ਹੀ ਮਿਲਦੀ ਹੈ ।

੧੧. ਗੁਰੂ ਨੇ ਜਿਸ ਮਨੁੱਖ ਦੇ ਮਨ ਵਿਚੋਂ ਭਟਕਣਾ ਦੂਰ ਕੀਤੀ, ਉਸ ਦੇ ਅੰਦਰੋਂ ਕਾਮਾਦਿਕ ਸਾਰੇ ਵੈਰੀ ਮੁੱਕ ਗਏ, ਉਸ ਨੇ ਹਰਿ-ਨਾਮ ਮਨ ਵਿਚ ਵਸਾ ਲਿਆ, ਤੇ, ਉਸ ਨੇ ਸਾਧ ਸੰਗਤਿ ਵਿਚ ਟਿਕ ਕੇ ਆਪਣਾ ਜੀਵਨ ਸਫਲਾ ਕਰ ਲਿਆ ।

੧੨. ਗੁਰੂ ਦਾ ਉਪਦੇਸ਼ ਸਾਰੇ ਜਗਤ ਵਿਚ ਪ੍ਰਭਾਵ ਪਾਂਦਾ ਹੈ । ਗੁਰੂ ਹੀ ਪਰਮਾਤਮਾ ਦੇ ਬੇਅੰਤ ਗੁਣਾਂ ਦੀ ਸੂਝ ਬਖ਼ਸ਼ਦਾ ਹੈ । ਪਰਮਾਤਮਾ ਦਾ ਨਾਮ, ਆਤਮਕ ਅਡੋਲਤਾ, ਆਤਮਕ ਆਨੰਦ—ਇਹ ਗੁਰੂ ਪਾਸੋਂ ਹੀ ਮਿਲਦੇ ਹਨ ।

੧੩. ਗੁਰੂ ਬੜਾ ਹੀ ਉਦਾਰ-ਚਿੱਤ ਹੈ । ਸਰਨ-ਪਏ ਨਿੰਦਕ ਦੇ ਭੀ ਔਗੁਣ ਬਖ਼ਸ਼ ਕੇ ਉਸ ਨੂੰ ਸਾਧ ਸੰਗਤਿ ਵਿਚ ਜੋੜ ਦੇਂਦਾ ਹੈ । ਸੋ, ਜਿਹੜਾ ਭੀ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਹਰ ਥਾਂ ਆਦਰ-ਮਾਣ ਪ੍ਰਾਪਤ ਕਰਦਾ ਹੈ ।

ਮੁੱਖ ਭਾਵ :—ਸਭ ਤਾਕਤਾਂ ਦੇ ਮਾਲਕ ਤੇ ਸਰਬ-ਵਿਆਪਕ ਪਰਮਾਤਮਾ ਦੇ ਨਾਮ ਦੀ ਦਾਤਿ ਗੁਰੂ ਪਾਸੋਂ ਹੀ ਮਿਲਦੀ ਹੈ । ਵੱਡੇ ਵੱਡੇ ਦੁਨੀਆਦਾਰ ਸਭ ਗੁਰੂ ਦੇ ਦਰ ਦੇ ਮੰਗਤੇ ਹਨ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਨੂੰ ਨਾਮ-ਧਨ ਮਿਲਦਾ ਹੈ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਉਸ ਦੇ ਅੰਦਰੋਂ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ, ਸਾਰੇ ਜਗਤ ਵਿਚ ਉਸ ਨੂੰ ਆਦਰ-ਮਾਣ ਹਾਸਲ ਹੁੰਦਾ ਹੈ, ਉਸ ਦੀ ਜ਼ਿੰਦਗੀ ਸਫਲ ਹੋ ਜਾਂਦੀ ਹੈ ।

### ਵਾਰ ਦੀ ਬਣਤਰ

ਇਹ ਵਾਰ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ, ਇਸ ਵਿਚ ੧੩ ਪਉੜੀਆਂ ਹਨ ਤੇ ੨੭ ਸਲੋਕ ਹਨ । ਹਰੇਕ ਪਉੜੀ ਦੇ ਨਾਲ ਦੋ ਦੋ ਸਲੋਕ ਹਨ, ਸਿਰਫ਼ ਪਉੜੀ ਨੰ: ੭ ਨਾਲ ੩ ਸਲੋਕ ਹਨ । ਸਲੋਕਾਂ ਦਾ ਵੇਰਵਾ ਇਉਂ ਹੈ :—

ਗੁਰੂ ਰਾਮਦਾਸ ਜੀ — ੧
ਗੁਰੂ ਨਾਨਕ ਸਾਹਿਬ — ੨
ਗੁਰੂ ਅਮਰਦਾਸ ਜੀ — ੨੪

ਜਿਸ ਸਤਿਗੁਰੂ ਜੀ ਦੀ ਉਚਾਰੀ ਹੋਈ ਇਹ ਵਾਰ ਹੈ, ਉਹਨਾਂ ਦਾ ਸਲੋਕ ਸਿਰਫ਼ ਇੱਕ ਹੀ ਹੈ, ਜੋ ਪਹਿਲੀ ਹੀ ਪਉੜੀ ਨਾਲ ਦਰਜ ਹੈ, ਗੁਰੂ ਨਾਨਕ ਦੇਵ ਜੀ ਦੇ ਦੋਵੇਂ ਸਲੋਕ ਪਉੜੀ ਨੰ: ੧੧ ਨਾਲ ਦਰਜ ਹਨ ।

ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ, ਸਿਰਫ਼ ਪਉੜੀ ਨੰ: ੧੦ ਵਿਚ ੬ ਤੁਕਾਂ ਹਨ; ਪਰ ਤੁਕਾਂ ਦੀ ਲੰਬਾਈ ਇਕੋ ਜਿਹੀ ਨਹੀਂ ਹੈ, ਕਈ ਪਉੜੀਆਂ ਵਿਚ ਕਈ ਤੁਕਾਂ ਬਹੁਤ ਹੀ ਲੰਮੀਆਂ ਹਨ; ਵੇਖੋ ਪਉੜੀ ਨੰ: ੬, ੯ ਤੇ ੧੩ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਵਿਚ ਜੋ ਸਲੋਕ ਦਰਜ ਹਨ, ਉਹਨਾਂ ਦਾ ਸਿਰ-ਲੇਖ ਹੈ "ਸਲੋਕ ਵਾਰਾਂ ਤੇ ਵਧੀਕ" । ਇਹ 'ਸਿਰ-ਲੇਖ' ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਵੇਲੇ ਸ੍ਰੀ ਗੁਰੂ ਅਰਜਨ ਸਾਹਿਬ ਨੇ ਲਿਖਾਇਆ; ਇਸ ਸਿਰ-ਲੇਖ ਤੋਂ ਇਹ ਸਾਫ਼ ਜ਼ਾਹਰ ਹੈ ਕਿ 'ਵਾਰਾਂ' ਦੇ ਨਾਲ ਜੋ ਸਲੋਕ ਦਰਜ ਹਨ, ਇਹ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

ਸੋ, ਬਿਲਾਵਲ ਰਾਗ ਦੀ ਇਹ 'ਵਾਰ' ਭੀ ਗੁਰੂ ਰਾਮਦਾਸ ਜੀ ਨੇ ਸਿਰਫ਼ "ਪਉੜੀਆਂ" ਦੀ ਸ਼ਕਲ ਵਿਚ ਹੀ ਉਚਾਰੀ ਸੀ, ਨਾਲ ਦੇ ੨੭ ਸਲੋਕ ਬੀੜ ਤਿਆਰ ਕਰਨ ਵੇਲੇ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

## ਬਿਲਾਵਲ ਕੀ ਵਾਰ ਮਹਲਾ ੪

**ੴ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੪ ॥ ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥ ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ ॥ ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ ॥ ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ ॥ ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ ॥ ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ ॥੧॥ {ਪੰਨਾ ੮੪੯}**

**ਪਦ ਅਰਥ** :—ਨਾਦੁ—ਗੁਰੂ ਦਾ ਸ਼ਬਦ । ਨਾਦੁ ਬਿਲਾਵਲੁ ਰਾਗੁ—ਗੁਰੂ ਦਾ ਸ਼ਬਦ-ਰੂਪ ਬਿਲਾਵਲੁ ਰਾਗ । ਕਰਿ—ਕਰ ਕੇ, ਉਚਾਰ ਕੇ । ਸੁਣਿ—ਸੁਣ ਕੇ । ਧੁਰਿ—ਧੁਰ ਤੋਂ, ਮੁੱਢ ਤੋਂ । ਮਸਤਕਿ—ਮੱਥੇ ਉਤੇ ।

ਰੈਣਿ—ਰਾਤ । ਉਰਿ—ਹਿਰਦੇ ਵਿਚ । ਦੇਖਿ—ਵੇਖ ਕੇ । ਨਿਮਖ—ਅੱਖ ਝਮਕਣ ਜਿਤਨਾ ਸਮਾ । ਮੁਖਿ ਲਾਗੁ—ਮੂੰਹ ਲੱਗੇ, ਦਰਸ਼ਨ ਦੇਵੇ ।੧।

**ਅਰਥ** :—ਹੇ ਭਾਈ ! (ਪਿਛਲੇ ਕੀਤੇ ਕਰਮਾਂ ਅਨੁਸਾਰ) ਜਿਸ ਮਨੁੱਖ ਦੇ ਮੱਥੇ ਉਤੇ ਧੁਰ ਤੋਂ ਹੀ ਪੂਰਨ ਭਾਗ ਹੈ, (ਜਿਸ ਦੇ ਹਿਰਦੇ ਵਿਚ ਪੂਰਨ ਭਲੇ ਸੰਸਕਾਰਾਂ ਦਾ ਲੇਖ ਉੱਘੜਦਾ ਹੈ) ਉਸ ਨੇ ਗੁਰੂ ਦਾ ਸ਼ਬਦ-ਰੂਪ ਬਿਲਾਵਲ ਰਾਗ ਉਚਾਰ ਕੇ ਸਭ ਤੋਂ ਸ੍ਰੇਸ਼ਟ ਪਰਮਾਤਮਾ ਦੇ ਗੁਣ ਗਾਏ ਹਨ, ਉਸ ਨੇ ਸਤਿਗੁਰੂ ਦਾ ਉਪਦੇਸ਼ ਸੁਣ ਕੇ ਹਿਰਦੇ ਵਿਚ ਵਸਾਇਆ ਹੈ ।

ਉਹ ਮਨੁੱਖ ਸਾਰਾ ਦਿਨ ਤੇ ਸਾਰੀ ਰਾਤ (ਅੱਠੇ ਪਹਿਰ) ਪਰਮਾਤਮਾ ਦੇ ਗੁਣ ਗਾਂਦਾ ਹੈ (ਕਿਉਂਕਿ ਉਸ ਦੇ) ਹਿਰਦੇ ਵਿਚ ਪਰਮਾਤਮਾ ਦੀ ਯਾਦ ਦੀ ਲਗਨ ਲੱਗੀ ਰਹਿੰਦੀ ਹੈ । ਉਸ ਦਾ ਸਾਰਾ ਤਨ ਸਾਰਾ ਮਨ ਹਰਾ-ਭਰਾ ਹੋ ਜਾਂਦਾ ਹੈ (ਆਤਮਕ ਜੀਵਨ ਦੇ ਰਸ ਨਾਲ ਭਰ ਜਾਂਦਾ ਹੈ), ਉਸ ਦਾ ਮਨ (ਇਉਂ) ਖਿੜ ਪੈਂਦਾ ਹੈ (ਜਿਵੇਂ) ਹਰਾ ਹੋਇਆ ਹੋਇਆ ਬਾਗ਼ ਹੈ ।

ਗੁਰੂ ਦੀ ਦਿੱਤੀ ਹੋਈ ਆਤਮਕ ਜੀਵਨ ਦੀ ਸੂਝ (ਉਸ ਦੇ ਅੰਦਰ, ਮਾਨੋ) ਦੀਵਾ ਰੌਸ਼ਨੀ ਕਰ ਦੇਂਦਾ ਹੈ (ਜਿਸ ਦੀ ਬਰਕਤ ਨਾਲ ਉਸ ਦੇ ਅੰਦਰੋਂ) ਆਤਮਕ ਜੀਵਨ ਵਲੋਂ ਬੇ-ਸਮਝੀ (ਦਾ) ਹਨੇਰਾ ਮਿਟ ਜਾਂਦਾ ਹੈ । ਹੇ ਹਰੀ ! (ਤੇਰਾ) ਦਾਸ ਨਾਨਕ (ਅਜੇਹੇ ਗੁਰਮੁਖਿ ਮਨੁੱਖ ਨੂੰ) ਵੇਖ ਕੇ ਆਤਮਕ ਜੀਵਨ ਹਾਸਲ ਕਰਦਾ ਹੈ (ਤੇ, ਚਾਹੁੰਦਾ ਹੈ ਕਿ) ਭਾਵੇਂ ਇਕ ਪਲ-ਭਰ ਹੀ ਉਸ ਦਾ ਦਰਸ਼ਨ ਹੋਵੇ ।੧।

**ਮਃ ੩ ॥ ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥ ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥ ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥ ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ ॥੨॥ {ਪੰਨਾ ੮੪੯}**

**ਪਦ ਅਰਥ** :—ਬਿਲਾਵਲੁ—ਪੂਰਨ ਖਿੜਾਉ, ਆਤਮਕ ਆਨੰਦ । ਕੀਜੀਐ—ਕੀਤਾ ਜਾ ਸਕਦਾ ਹੈ, ਮਾਣਿਆ ਜਾ ਸਕਦਾ ਹੈ । ਮੁਖਿ—ਮੂੰਹ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਜਾ—ਜਦੋਂ । ਸਹਜਿ—ਆਤਮਕ ਅਡੋਲਤਾ ਵਿਚ । ਧਿਆਨੁ—ਸੁਰਤਿ । ਸੇਵੀਐ—ਸਿਮਰਨ ਕਰੀਏ । ਪਾਈਐ—ਪਾਈਦਾ ਹੈ । ਮਨਿ—ਮਨ ਵਿਚ (ਟਿਕਿਆ ਹੋਇਆ) । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਬੀਚਾਰੀਐ—ਮਨ ਵਿਚ ਟਿਕਾਈਏ ।੨।

**ਅਰਥ** :—ਹੇ ਭਾਈ ! ਪੂਰਨ ਆਤਮਕ ਆਨੰਦ ਤਦੋਂ ਹੀ ਮਾਣਿਆ ਜਾ ਸਕਦਾ ਹੈ, ਜਦੋਂ ਪਰਮਾਤਮਾ ਦਾ ਨਾਮ (ਮਨੁੱਖ ਦੇ) ਮੂੰਹ ਵਿਚ ਟਿਕਦਾ ਹੈ । ਹੇ ਭਾਈ ! ਰਾਗ ਤੇ ਨਾਦ (ਭੀ) ਗੁਰੂ ਦੇ ਸ਼ਬਦ ਦੀ ਰਾਹੀਂ ਤਦੋਂ ਹੀ ਸੋਹਣੇ ਲੱਗਦੇ ਹਨ ਜਦੋਂ (ਸ਼ਬਦ ਦੀ ਬਰਕਤ ਨਾਲ ਮਨੁੱਖ ਦੀ) ਸੁਰਤਿ ਆਤਮਕ ਅਡੋਲਤਾ ਵਿਚ ਟਿਕੀ

ਰਹਿੰਦੀ ਹੈ । ਹੇ ਭਾਈ ! (ਸੰਸਾਰਕ) ਰਾਗ ਰੰਗ (ਦਾ ਰਸ) ਛੱਡ ਕੇ ਪਰਮਾਤਮਾ ਦੀ ਭਗਤੀ ਕਰਨੀ ਚਾਹੀਦੀ ਹੈ, ਤਦੋਂ ਹੀ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ । ਹੇ ਨਾਨਕ ! (ਆਖ—) ਜੇ ਗੁਰੂ ਦੇ ਸਨਮੁਖ ਹੋ ਕੇ ਪਰਮਾਤਮਾ ਦੀ ਯਾਦ ਮਨ ਵਿਚ ਟਿਕਾਈਏ, ਤਾਂ ਮਨ ਵਿਚ (ਟਿਕਿਆ ਹੋਇਆ) ਅਹੰਕਾਰ ਦੂਰ ਹੋ ਜਾਂਦਾ ਹੈ ।੨।

**ਪਉੜੀ ॥ ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ ॥ ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ ॥ ਤੁਧੁ ਆਪੇ ਤਾੜੀ ਲਾਈਐ ਆਪੇ ਗੁਣ ਗਾਇਆ ॥ ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ ਅੰਤਿ ਲਏ ਛਡਾਇਆ ॥ ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿ ਨਾਮਿ ਸਮਾਇਆ ॥੧॥ {ਪੰਨਾ ੮੪੯}**

**ਪਦ ਅਰਥ** :—ਹਰਿ—ਹੇ ਹਰੀ ! ਪ੍ਰਭੁ—(ਸਭ ਜੀਵਾਂ ਦਾ) ਮਾਲਕ । ਅਗੰਮੁ—ਅਪਹੁੰਚ, ਜੀਵਾਂ ਦੀ ਪਹੁੰਚ ਤੋਂ ਪਰੇ । ਸਭਿ—ਸਾਰੇ (ਜੀਵ) । ਤੁਧੁ—ਤੂੰ ਹੀ । ਵਰਤਦਾ—ਮੌਜੂਦ ਹੈਂ । ਸਭੁ—ਸਾਰਾ । ਸਬਾਇਆ—ਸਾਰਾ । ਤਾੜੀ—ਸਮਾਧੀ । ਭਗਤਹੁ—ਹੇ ਸੰਤ ਜਨੋ ! ਅੰਤਿ—ਅਖ਼ੀਰ ਤੇ । ਜਿਨਿ—ਜਿਸ (ਮਨੁੱਖ) ਨੇ । ਸੇਵਿਆ—ਸਿਮਰਿਆ । ਤਿਨਿ—ਉਸ (ਮਨੁੱਖ) ਨੇ । ਨਾਮਿ—ਨਾਮ ਵਿਚ ।੧।

**ਅਰਥ** :—ਹੇ ਹਰੀ ! ਤੂੰ ਆਪ ਹੀ (ਸਭ ਜੀਵਾਂ ਦਾ) ਮਾਲਕ ਹੈਂ, ਸਾਰੇ ਜੀਵ ਤੂੰ ਹੀ ਪੈਦਾ ਕੀਤੇ ਹੋਏ ਹਨ, ਪਰ ਤੂੰ ਜੀਵਾਂ ਦੀ ਪਹੁੰਚ ਤੋਂ ਪਰੇ ਹੈਂ । (ਇਹ ਜੋ) ਸਾਰਾ ਜਗਤ (ਦਿੱਸ ਰਿਹਾ) ਹੈ (ਇਸ ਵਿਚ ਹਰ ਥਾਂ) ਤੂੰ ਆਪ ਹੀ ਆਪ ਵਿਆਪਕ ਹੈਂ ! (ਸਾਰੇ ਜੀਵਾਂ ਵਿਚ ਵਿਆਪਕ ਹੋ ਕੇ) ਸਮਾਧੀ ਭੀ ਤੂੰ ਆਪ ਹੀ ਲਾ ਰਿਹਾ ਹੈਂ, ਤੇ (ਆਪਣੇ) ਗੁਣ ਭੀ ਤੂੰ ਆਪ ਹੀ ਗਾ ਰਿਹਾ ਹੈਂ ।

ਹੇ ਸੰਤ ਜਨੋ ! ਦਿਨ ਰਾਤ (ਹਰ ਵੇਲੇ) ਪਰਮਾਤਮਾ ਦਾ ਧਿਆਨ ਧਰਿਆ ਕਰੋ, ਉਹ ਪਰਮਾਤਮਾ ਹੀ ਅੰਤ ਵਿਚ ਬਚਾਂਦਾ ਹੈ । ਜਿਸ (ਭੀ) ਮਨੁੱਖ ਨੇ ਉਸ ਦੀ ਸੇਵਾ-ਭਗਤੀ ਕੀਤੀ, ਉਸ ਨੇ (ਹੀ) ਸੁਖ ਪ੍ਰਾਪਤ ਕੀਤਾ, (ਕਿਉਂਕਿ ਉਹ ਸਦਾ) ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧।

**ਸਲੋਕ ਮਃ ੩ ॥ ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ ॥ ਪਾਖੰਡਿ ਭਗਤਿ ਨ ਹੋਵਈ ਪਾਰਬ੍ਰਹਮੁ ਨ ਪਾਇਆ ਜਾਇ ॥ ਮਨ ਹਠਿ ਕਰਮ ਕਮਾਵਣੇ ਥਾਇ ਨ ਕੋਈ ਪਾਇ ॥ ਨਾਨਕ ਗੁਰਮੁਖਿ ਆਪੁ ਬੀਚਾਰੀਐ ਵਿਚਹੁ ਆਪੁ ਗਵਾਇ ॥ ਆਪੇ ਆਪਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਵਸਿਆ ਮਨਿ ਆਇ ॥ ਜੰਮਣੁ ਮਰਣਾ ਕਟਿਆ ਜੋਤੀ ਜੋਤਿ ਮਿਲਾਇ ॥੧॥ {ਪੰਨਾ ੮੪੯}**

**ਪਦ ਅਰਥ** :—ਭਾਉ—ਪਿਆਰ । ਭਾਇ—ਪਿਆਰ ਵਿਚ । ਦੂਜੈ ਭਾਇ—(ਪਰਮਾਤਮਾ ਨੂੰ ਭੁਲਾ ਕੇ) ਕਿਸੇ ਹੋਰ ਦੇ ਪਿਆਰ ਵਿਚ, ਮਾਇਆ ਦੇ ਮੋਹ ਵਿਚ (ਟਿਕੇ ਰਿਹਾਂ) । ਬਿਲਾਵਲੁ—ਆਤਮਕ ਆਨੰਦ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਥਾਇ ਨ ਪਾਇ—ਪਰਵਾਨ ਨਹੀਂ ਹੁੰਦਾ । ਪਾਖੰਡਿ—ਪਖੰਡ ਦੀ ਰਾਹੀਂ । ਮਨ ਹਠਿ—ਮਨ ਦੇ ਹਠ ਨਾਲ । ਕੋਈ—ਕੋਈ ਮਨੁੱਖ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਬੀਚਾਰੀਐ—ਪੜਤਾਲਣਾ ਚਾਹੀਦਾ ਹੈ । ਆਪੁ—ਆਪਾ-ਭਾਵ । ਗਵਾਇ—ਦੂਰ ਕਰ ਕੇ । ਮਨਿ—ਮਨ ਵਿਚ । ਮਿਲਾਇ—ਜੋੜ ਕੇ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਜੋਤਿ—ਸੁਰਤਿ ।੧।

**ਅਰਥ** :—ਹੇ ਭਾਈ ! ਮਾਇਆ ਦੇ ਮੋਹ ਵਿਚ (ਟਿਕੇ ਰਿਹਾਂ) ਆਤਮਕ ਆਨੰਦ ਨਹੀਂ ਮਿਲਦਾ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਪਰਮਾਤਮਾ ਦੀਆਂ ਨਿਗਾਹਾਂ ਵਿਚ) ਕਬੂਲ ਨਹੀਂ ਹੁੰਦਾ (ਕਿਉਂਕਿ) ਅੰਦਰੋਂ ਹੋਰ ਤੇ ਬਾਹਰੋਂ ਹੋਰ ਰਿਹਾਂ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ, ਇਸ ਤਰ੍ਹਾਂ ਪਰਮਾਤਮਾ ਨਹੀਂ ਮਿਲ ਸਕਦਾ ।

(ਅੰਦਰ ਪ੍ਰਭੂ ਨਾਲ ਪਿਆਰ ਨਾਹ ਹੋਵੇ ਤਾਂ ਨਿਰੇ) ਮਨ ਦੇ ਹਠ ਨਾਲ ਕੀਤੇ ਕਰਮਾਂ ਦੀ ਰਾਹੀਂ ਕੋਈ ਮਨੁੱਖ (ਪਰਮਾਤਮਾ ਦੀ ਹਜ਼ੂਰੀ ਵਿਚ) ਪਰਵਾਨ ਨਹੀਂ ਹੁੰਦਾ ।

ਹੇ ਨਾਨਕ ! (ਆਖ—ਹੇ ਭਾਈ !) ਅੰਦਰੋਂ ਆਪਾ-ਭਾਵ ਦੂਰ ਕਰ ਕੇ ਗੁਰੂ ਦੀ ਸਰਨ ਪੈ ਕੇ ਆਪਣਾ ਆਤਮਕ ਜੀਵਨ ਪੜਤਾਲਣਾ ਚਾਹੀਦਾ ਹੈ, (ਇਸ ਤਰ੍ਹਾਂ ਉਹ) ਪਰਮਾਤਮਾ (ਜੋ ਹਰ ਥਾਂ) ਆਪ ਹੀ ਆਪ ਹੈ ਮਨ ਵਿਚ ਆ ਵੱਸਦਾ ਹੈ । ਪਰਮਾਤਮਾ ਦੀ ਜੋਤਿ ਵਿਚ (ਆਪਣੀ) ਸੁਰਤਿ ਜੋੜਿਆਂ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।੧।

**ਮਃ ੩ ॥ ਬਿਲਾਵਲੁ ਕਰਿਹੁ ਤੁਮ੍ ਪਿਆਰਿਹੋ ਏਕਸੁ ਸਿਉ ਲਿਵ ਲਾਇ ॥ ਜਨਮ ਮਰਣ ਦੁਖੁ ਕਟੀਐ ਸਚੇ ਰਹੈ ਸਮਾਇ ॥ ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ ॥ ਸਤਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ ॥ ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ ਮੇਲਿ ਮਿਲਾਇ ॥੨॥ {ਪੰਨਾ ੮੪੯}**

**ਪਦ ਅਰਥ** :—ਏਕਸੁ ਸਿਉ—ਇੱਕ (ਪਰਮਾਤਮਾ) ਨਾਲ । ਲਿਵ ਲਾਇ—(ਪ੍ਰੇਮ ਦੀ) ਲਗਨ ਲਾ ਕੇ । ਕਟੀਐ—ਕੱਟਿਆ ਜਾਂਦਾ ਹੈ । ਸਚੇ—ਸਦਾ-ਥਿਰ ਪ੍ਰਭੂ ਵਿਚ । ਰਹੈ ਸਮਾਇ—ਲੀਨ ਰਹਿੰਦਾ ਹੈ । ਜਨਮ ਮਰਣ ਦੁਖੁ—ਸਾਰੀ ਉਮਰ ਦਾ ਦੁੱਖ । ਚਲਹਿ—ਤੁਰਦੇ ਹਨ, ਤੁਰਦੇ ਰਹਿਣ । ਸਤਿਗੁਰ ਭਾਇ—ਗੁਰੂ ਦੇ ਅਨੁਸਾਰ, ਗੁਰੂ ਦੀ ਰਜ਼ਾ ਵਿਚ । ਸਤਸੰਗਤੀ ਬਹਿ—ਸਤਸੰਗਤਿ ਵਿਚ ਬੈਠ ਕੇ । ਭਾਉ—ਪਿਆਰ । ਜਿ—ਜਿਹੜੇ {ਲਫ਼ਜ਼ 'ਜੇ' ਅਤੇ 'ਜਿ' ਦਾ ਫ਼ਰਕ ਵੇਖੋ} । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ! ਮੇਲਿ—ਮਿਲਾਪ ਵਿਚ ।੨।

**ਅਰਥ** :—ਹੇ ਪਿਆਰੇ ਸੱਜਣੋ ! ਇੱਕ (ਪਰਮਾਤਮਾ) ਨਾਲ ਸੁਰਤਿ ਜੋੜ ਕੇ ਤੁਸੀ ਆਤਮਕ ਆਨੰਦ ਮਾਣਦੇ ਰਹੋ । (ਜਿਹੜਾ ਮਨੁੱਖ ਇਕ ਪਰਮਾਤਮਾ ਵਿਚ ਸੁਰਤਿ ਜੋੜਦਾ ਹੈ, ਉਸ ਦਾ) ਸਾਰੀ ਉਮਰ ਦਾ ਦੁੱਖ ਕੱਟਿਆ ਜਾਂਦਾ ਹੈ, (ਕਿਉਂਕਿ) ਉਹ ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ (ਸਦਾ) ਲੀਨ ਰਹਿੰਦਾ ਹੈ ।

ਜੇ (ਮਨੁੱਖ) ਸਤਸੰਗਤਿ ਵਿਚ ਬੈਠ ਕੇ ਪਿਆਰ ਨਾਲ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ ਗੁਰੂ ਦੇ ਹੁਕਮ ਅਨੁਸਾਰ ਜੀਵਨ ਬਿਤੀਤ ਕਰਦੇ ਰਹਿਣ (ਤਾਂ ਉਹਨਾਂ ਦੇ ਅੰਦਰ) ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਜਿਹੜੇ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਪ੍ਰਭੂ ਦੀ ਯਾਦ ਵਿਚ ਟਿਕੇ ਰਹਿੰਦੇ ਹਨ, ਉਹ ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ ।੧।

**ਪਉੜੀ ॥ ਸਭਨਾ ਜੀਆ ਵਿਚਿ ਹਰਿ ਆਪਿ, ਸੋ ਭਗਤਾ ਕਾ ਮਿਤੁ ਹਰਿ ॥ ਸਭੁ ਕੋਈ ਹਰਿ ਕੈ ਵਸਿ, ਭਗਤਾ ਕੈ ਅਨੰਦੁ ਘਰਿ ॥ ਹਰਿ ਭਗਤਾ ਕਾ ਮੇਲੀ ਸਰਬਤ, ਸਉ ਨਿਸੁਲ ਜਨ ਟੰਗ ਧਰਿ ॥ ਹਰਿ ਸਭਨਾ ਕਾ ਹੈ ਖਸਮੁ, ਸੋ ਭਗਤ ਜਨ ਚਿਤਿ ਕਰਿ ॥ ਤੁਧੁ ਅਪੜਿ ਕੋਇ ਨ ਸਕੈ, ਸਭ ਝਖਿ ਝਖਿ ਪਵੈ ਝੜਿ ॥੨॥ {ਪੰਨਾ ੮੪੯}**

**ਪਦ ਅਰਥ** :—ਸੋ ਹਰਿ—ਉਹ ਪਰਮਾਤਮਾ । ਸਭੁ ਕੋਈ—ਹਰੇਕ ਜੀਵ । ਕੈ ਵਸਿ—ਦੇ ਵੱਸ ਵਿਚ ਹੈ । ਘਰਿ—ਹਿਰਦੇ-ਘਰ ਵਿਚ । ਸਰਬ—{ਸਵ.ਲ} ਹਰ ਥਾਂ । ਮੇਲੀ—ਸਾਥੀ । ਸਉ—ਸੌਂ, (ਭਾਵ) ਸੌਂਦੇ ਹਨ । ਨਿਸੁਲ—ਟੰਗ ਪਸਾਰ ਕੇ, ਬੇ-ਫ਼ਿਕਰ ਹੋ ਕੇ । ਟੰਗ ਧਰਿ—ਲੱਤ ਉਤੇ ਲੱਤ ਧਰ ਕੇ, ਬੇ-ਪਰਵਾਹ ਹੋ ਕੇ । ਚਿਤਿ—ਚਿੱਤ ਵਿਚ । ਚਿਤਿ ਕਰਿ—ਚਿੱਤ ਵਿਚ ਕਰਦੇ, ਸਿਮਰਦੇ ਹਨ । ਸਭ—ਸਾਰੀ ਲੁਕਾਈ । ਝਖਿ ਝਖਿ—ਖਪ ਖਪ ਕੇ । ਪਵੈ ਝੜਿ—ਥੱਕ ਜਾਂਦੀ ਹੈ ।੨।

**ਅਰਥ** :—ਹੇ ਭਾਈ ! ਜਿਹੜਾ ਪਰਮਾਤਮਾ ਆਪ ਸਭ ਜੀਵਾਂ ਵਿਚ ਮੌਜੂਦ ਹੈ ਉਹ ਹੀ ਭਗਤਾਂ ਦਾ ਮਿੱਤਰ ਹੈ । ਭਗਤਾਂ ਦੇ ਹਿਰਦੇ-ਘਰ ਵਿਚ ਸਦਾ ਆਨੰਦ ਬਣਿਆ ਰਹਿੰਦਾ ਹੈ (ਕਿਉਂਕਿ ਉਹ ਜਾਣਦੇ ਹਨ ਕਿ) ਹਰੇਕ ਜੀਵ ਪਰਮਾਤਮਾ ਦੇ ਵੱਸ ਵਿਚ ਹੈ (ਤੇ ਉਹ ਪਰਮਾਤਮਾ ਉਹਨਾਂ ਦਾ ਮਿੱਤਰ ਹੈ) । ਪਰਮਾਤਮਾ ਹਰ ਥਾਂ ਆਪਣੇ ਭਗਤਾਂ ਦਾ ਸਾਥੀ-ਮਦਦਗਾਰ ਹੈ (ਇਸ ਵਾਸਤੇ ਉਸ ਦੇ) ਭਗਤ ਲੱਤ ਉਤੇ ਲੱਤ ਰਖ ਕੇ ਬੇ-ਫ਼ਿਕਰ ਹੋ ਕੇ ਸੌਂਦੇ ਹਨ (ਨਿਸਚਿੰਤ ਜੀਵਨ ਬਤੀਤ ਕਰਦੇ ਹਨ । ਜਿਹੜਾ ਪਰਮਾਤਮਾ ਸਭ ਜੀਵਾਂ ਦਾ ਖਸਮ ਹੈ, ਉਸ ਨੂੰ ਭਗਤ ਜਨ (ਸਦਾ ਆਪਣੇ) ਹਿਰਦੇ ਵਿਚ ਵਸਾਈ ਰੱਖਦੇ ਹਨ ।

ਹੇ ਪ੍ਰਭੂ ! ਸਾਰੀ ਲੁਕਾਈ ਖਪ ਖਪ ਕੇ ਥੱਕ ਜਾਂਦੀ ਹੈ, ਕੋਈ ਤੇਰੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ ।੨।

**ਸਲੋਕ ਮਃ ੩ ॥ ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥ ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ ॥ ਗੁਣ ਰਵਹਿ ਗੁਣ ਸੰਗ੍ਰਹਹਿ ਜੋਤੀ ਜੋਤਿ ਮਿਲਾਇ ॥ ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ ॥ ਨਾਨਕ ਜਿਨ੍ ਕਉ ਨਦਰਿ ਕਰੇ ਹਰਿ ਸਚਾ ਸੇ ਨਾਮਿ ਰਹੇ ਲਿਵ ਲਾਇ ॥੧॥ {ਪੰਨਾ ੯੫੦}**

**ਪਦ ਅਰਥ** :—ਬਿੰਦਹਿ—ਪਛਾਣਦੇ ਹਨ, ਡੂੰਘੀ ਸਾਂਝ ਪਾਂਦੇ ਹਨ । ਬ੍ਰਹਮੁ—ਪਰਮਾਤਮਾ । ਭਾਇ—ਪਿਆਰ ਵਿਚ । ਚਲਹਿ—(ਜੀਵਨ-ਸਫ਼ਰ ਵਿਚ) ਤੁਰਦੇ ਹਨ, ਜੀਵਨ ਬਤੀਤ ਕਰਦੇ ਹਨ । ਕੈ ਹਿਰਦੈ—ਦੇ ਹਿਰਦੇ ਵਿਚ । ਗਵਾਇ—ਦੂਰ ਕਰ ਕੇ । ਰਵਹਿ—ਚੇਤੇ ਕਰਦੇ ਹਨ । ਸੰਗ੍ਰਹਹਿ—ਇਕੱਠੇ ਕਰਦੇ ਹਨ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਜੋਤਿ ਮਿਲਾਇ—(ਆਪਣੀ) ਸੁਰਤਿ ਜੋੜ ਕੇ । ਜੁਗ ਮਹਿ—ਮਨੁੱਖਾ ਜੀਵਨ ਵਿਚ । ਲਾਇ—ਲਾ ਕੇ । ਨਦਰਿ—ਮਿਹਰ ਦੀ ਨਿਗਾਹ । ਸਚਾ—ਸਦਾ ਕਾਇਮ ਰਹਿਣ ਵਾਲਾ । ਨਾਮਿ—ਨਾਮ ਵਿਚ । ਲਿਵ—ਸੁਰਤਿ ।੧।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦੇ ਹਨ, ਸਤਿਗੁਰੂ ਦੀ ਰਜ਼ਾ ਵਿਚ ਜੀਵਨ ਬਤੀਤ ਕਰਦੇ ਹਨ (ਆਪਣੇ ਅੰਦਰੋਂ) ਹਉਮੈ (ਦਾ) ਰੋਗ ਦੂਰ ਕਰ ਕੇ ਜਿਨ੍ਹਾਂ ਦੇ ਹਿਰਦੇ ਵਿਚ ਸਦਾ ਪਰਮਾਤਮਾ ਵੱਸਦਾ ਹੈ ਉਹ ਮਨੁੱਖ ਹਨ (ਅਸਲ) ਬ੍ਰਾਹਮਣ । (ਉਹ ਬ੍ਰਾਹਮਣ) ਪਰਮਾਤਮਾ ਦੀ ਜੋਤਿ ਵਿਚ (ਆਪਣੀ) ਸੁਰਤਿ-ਜੋੜ ਕੇ ਪਰਮਾਤਮਾ ਦੇ ਗੁਣ ਯਾਦ ਕਰਦੇ ਰਹਿੰਦੇ ਹਨ ਤੇ ਪਰਮਾਤਮਾ ਦੇ ਗੁਣ (ਆਪਣੇ ਅੰਦਰੋਂ) ਇਕੱਠੇ ਕਰਦੇ ਰਹਿੰਦੇ ਹਨ । ਪਰ ਹੇ ਭਾਈ ! ਇਸ ਮਨੁੱਖਾ ਜੀਵਨ ਵਿਚ (ਇਹੋ ਜਿਹੇ) ਬ੍ਰਾਹਮਣ ਵਿਰਲੇ ਹੀ ਹੁੰਦੇ ਹਨ ਜੋ ਮਨ ਲਾ ਕੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦੇ ਹਨ ।

ਹੇ ਨਾਨਕ ! ਜਿਨ੍ਹਾਂ (ਇਹੋ ਜਿਹੇ ਬ੍ਰਾਹਮਣਾਂ) ਉਤੇ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪਣੀ ਮਿਹਰ ਦੀ ਨਿਗਾਹ ਕਰਦਾ ਹੈ ਉਹ ਸਦਾ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖਦੇ ਹਨ ।੧।

**ਮਃ ੩ ॥ ਸਤਿਗੁਰ ਕੀ ਸੇਵ ਨ ਕੀਤੀਆ ਸਬਦਿ ਨ ਲਗੋ ਭਾਉ ॥ ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ ਸੁਆਉ ॥ ਮਨ ਹਠਿ ਕਰਮ ਕਮਾਵਣੇ ਫਿਰਿ ਫਿਰਿ ਜੋਨੀ ਪਾਇ ॥ ਗੁਰਮੁਖਿ ਜਨਮੁ ਸਫਲੁ ਹੈ ਜਿਸ ਨੋ ਆਪੇ ਲਏ ਮਿਲਾਇ ॥ ਨਾਨਕ ਨਦਰੀ ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ ॥੨॥ {ਪੰਨਾ ੯੫੦}**

**ਪਦ ਅਰਥ** :—ਸੇਵ—ਸੇਵਾ, ਕਾਰ । ਸਬਦਿ—ਗੁਰੂ ਦੇ ਸ਼ਬਦ ਵਿਚ । ਭਾਉ—ਪਿਆਰ । ਦੀਰਘੁ—ਲੰਮਾ । ਬਹੁ ਸੁਆਉ—ਬਹੁਤੇ ਸੁਆਦਾਂ ਵਲ ਪ੍ਰੇਰਨ ਵਾਲਾ । ਹਠਿ—ਹਠ ਦੀ ਰਾਹੀਂ । ਪਾਇ—ਪੈਂਦਾ ਹੈ । ਸਫਲੁ—

ਕਾਮਯਾਬ । ਆਪੇ—(ਪ੍ਰਭੂ) ਆਪ ਹੀ । ਨਦਰੀ—ਮਿਹਰ ਦੀ ਨਿਗਾਹ ਕਰਨ ਵਾਲਾ ਪ੍ਰਭੂ । ਪਲੈ ਪਾਇ—ਹਾਸਲ ਕਰ ਲੈਂਦਾ ਹੈ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਦੱਸੀ ਸੇਵਾ-ਕਮਾਈ ਨਾਹ ਕੀਤੀ, ਜਿਸ ਦਾ ਪਿਆਰ (ਗੁਰੂ ਦੇ) ਸ਼ਬਦ ਵਿਚ ਨਾਹ ਬਣਿਆ (ਆਪਣੇ ਹੀ ਮਨ ਦਾ ਮੁਰੀਦ ਰਹਿ ਕੇ ਉਸ ਨੇ) ਅਨੇਕਾਂ ਚਸਕਿਆਂ ਵਲ ਪ੍ਰੇਰਨ ਵਾਲਾ ਬਹੁਤ ਲੰਮਾ ਹਉਮੈ ਦਾ ਰੋਗ ਹੀ ਖੱਟਿਆ; ਆਪਣੇ ਮਨ ਦੇ ਹਠ ਦੇ ਆਸਰੇ (ਹੋਰ ਹੋਰ) ਕਰਮ ਕਰਦੇ ਰਹਿਣ ਕਰਕੇ ਉਹ ਮਨੁੱਖ ਮੁੜ ਮੁੜ ਜੂਨਾਂ (ਦੇ ਗੇੜ) ਵਿਚ ਪੈਂਦਾ ਹੈ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਜੀਵਨ ਕਾਮਯਾਬ ਹੋ ਜਾਂਦਾ ਹੈ (ਪਰ ਉਹੀ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ) ਜਿਸ ਨੂੰ (ਪਰਮਾਤਮਾ) ਆਪ ਹੀ (ਗੁਰੂ ਦੇ ਚਰਨਾਂ ਵਿਚ) ਜੋੜਦਾ ਹੈ । ਹੇ ਨਾਨਕ ! ਜਦੋਂ ਮਿਹਰ ਦੀ ਨਿਗਾਹ ਕਰਨ ਵਾਲਾ ਪ੍ਰਭੂ (ਕਿਸੇ ਮਨੁੱਖ ਉਤੇ ਮਿਹਰ ਦੀ) ਨਿਗਾਹ ਕਰਦਾ ਹੈ ਤਦੋਂ ਉਹ ਪਰਮਾਤਮਾ ਦਾ ਨਾਮ-ਧਨ ਪ੍ਰਾਪਤ ਕਰ ਲੈਂਦਾ ਹੈ ।੨।

**ਪਉੜੀ ॥ ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥ ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ ਲਾਈਐ ॥ ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ ॥ ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ ॥ ਜਿਸੁ ਪੂਰਬਿ ਹੋਵੈ ਲਿਖਿਆ ਸੋ ਹਰਿ ਗੁਣ ਗਾਈਐ ॥੩॥ {ਪੰਨਾ ੮੫੦}**

**ਪਦ ਅਰਥ** :—ਸਭ ਵਡਿਆਈਆ—ਸਾਰੇ ਗੁਣ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ, ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ । ਧਿਆਈਐ—ਸਿਮਰਿਆ ਜਾ ਸਕਦਾ ਹੈ । ਜਿ ਵਸਤੁ—ਜਿਹੜੀ ਚੀਜ਼ । ਨਾਮਿ—ਨਾਮ ਵਿਚ । ਗੁਹਜ ਗਲ—ਲੁਕਵੀਂ ਗੱਲ, ਅੰਦਰਲੀ ਗੱਲ, ਦਿਲ ਦੀ ਘੁੰਡੀ । ਜੀਅ ਕੀ—ਦਿਲ ਦੀ । ਕੀਚੈ—ਕੀਤੀ ਜਾਏ । ਸਰਬ ਸੁਖੁ—ਹਰੇਕ ਕਿਸਮ ਦਾ ਸੁਖ । ਦੇਇ—ਦੇਂਦਾ ਹੈ । ਭੁਖ—ਤ੍ਰਿਸ਼ਨਾ । ਪੂਰਬਿ—ਪਹਿਲਾਂ ਤੋਂ, ਮੁੱਢ ਤੋਂ, ਧੁਰ ਤੋਂ । ਲਿਖਿਆ—(ਸਿਫ਼ਤਿ-ਸਾਲਾਹ ਦੇ ਸੰਸਕਾਰਾਂ ਦਾ) ਲਿਖਿਆ ਹੋਇਆ ਲੇਖ ।੩।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ ਵਿਚ ਸਾਰੇ ਗੁਣ ਹਨ (ਜੇ ਮਨੁੱਖ ਨਾਮ ਸਿਮਰੇ ਤਾਂ ਉਸ ਦੇ ਅੰਦਰ ਸਾਰੇ ਆਤਮਕ ਗੁਣ ਪੈਦਾ ਹੋ ਜਾਂਦੇ ਹਨ, ਪਰ) ਪਰਮਾਤਮਾ (ਦਾ ਨਾਮ) ਗੁਰੂ ਦੀ ਸਰਨ ਪਿਆਂ ਹੀ ਸਿਮਰਿਆ ਜਾ ਸਕਦਾ ਹੈ । ਹੇ ਭਾਈ ! ਜੇ ਪਰਮਾਤਮਾ ਦੇ ਨਾਮ ਵਿਚ ਚਿੱਤ ਜੋੜੀ ਰੱਖੀਏ ਤਾਂ (ਉਸ ਦੇ ਦਰ ਤੋਂ) ਜਿਹੜੀ ਭੀ ਚੀਜ਼ ਮੰਗੀ ਜਾਂਦੀ ਹੈ ਉਹੀ ਮਿਲ ਜਾਂਦੀ ਹੈ । ਹੇ ਭਾਈ ! ਜਦੋਂ ਦਿਲ ਦੀ ਘੁੰਡੀ ਸਤਿਗੁਰੂ ਦੇ ਅੱਗੇ ਖੋਹਲੀ ਜਾਂਦੀ ਹੈ ਤਦੋਂ ਹਰੇਕ ਕਿਸਮ ਦਾ ਸੁਖ ਮਿਲ ਜਾਂਦਾ ਹੈ । ਪੂਰਾ ਸਤਿਗੁਰੂ ਪਰਮਾਤਮਾ (ਦੇ ਸਿਮਰਨ) ਦਾ ਉਪਦੇਸ਼ ਦੇਂਦਾ ਹੈ (ਅਤੇ ਸਿਮਰਨ ਦੀ ਬਰਕਤ ਨਾਲ) ਸਾਰੀ ਤ੍ਰਿਸ਼ਨਾ ਮਿਟ ਜਾਂਦੀ ਹੈ ।

ਪਰ ਹੇ ਭਾਈ ! ਜਿਸ ਮਨੁੱਖ ਦੇ ਅੰਦਰ ਮੁੱਢ ਤੋਂ {ਸਿਫ਼ਤਿ-ਸਾਲਾਹ ਦੇ ਸੰਸਕਾਰਾਂ ਦਾ} ਲੇਖ ਲਿਖਿਆ ਹੁੰਦਾ ਹੈ ਉਹ ਹੀ ਪਰਮਾਤਮਾ ਦੇ ਗੁਣ ਗਾਂਦਾ ਹੈ (ਬਾਕੀ ਸਾਰੀ ਲੁਕਾਈ ਤਾਂ ਮਾਇਆ ਦੇ ਫਹੇ ਚੜ੍ਹੀ ਰਹਿੰਦੀ ਹੈ) ।੩।

**ਸਲੋਕ ਮਃ ੩ ॥ ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ ॥ ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ ॥ ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ ॥ ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥ ਸਚੁ ਧਿਆਇ ਅਮਰਾਪਦੁ ਪਾਇਆ ਅਨਹਦ ਸਬਦ ਵਜਾਏ ॥ ਸਚੋ ਦਹਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ ॥ ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥੧॥ {ਪੰਨਾ ੮੫੦}**

**ਪਦ ਅਰਥ** :—ਮੇਰੈ ਪ੍ਰਭਿ—ਪਿਆਰੇ ਪ੍ਰਭੂ ਵਿਚ । ਮੇਲਿ ਮਿਲਾਏ—ਮੇਲ ਕੇ ਮਿਲਾ ਦੇਂਦਾ ਹੈ, ਪੂਰਨ ਤੌਰ ਤੇ ਮਿਲਾ ਦੇਂਦਾ ਹੈ । ਸਫਲੁ—ਫਲ ਦੇਣ ਵਾਲਾ, ਸ-ਫਲ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਤ੍ਰਿਸਨਾ—ਤ੍ਰੇਹ, ਲਾਲਚ । ਪੀ—ਪੀ ਕੇ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਮਨਿ—ਮਨ ਵਿਚ । ਅਮਰਾਪਦੁ—ਉਹ ਦਰਜਾ ਜੋ ਕਦੇ ਨਾਸ ਨਹੀਂ ਹੁੰਦਾ ।

ਅਨਹਦ—ਇਕ-ਰਸ, ਲਗਾਤਾਰ । ਅਨਹਦ ਸਬਦ—ਇਕ-ਰਸ ਵਾਜੇ । ਦਹਦਿਸਿ—ਦਸੀਂ ਪਾਸੀਂ । ਗੁਰ ਕੈ—ਗੁਰੂ ਦੀ ਰਾਹੀਂ (ਮਿਲੀ ਹੋਈ) । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪਿਆਰ ਵਿਚ ।

**ਅਰਥ** :—ਹੇ ਭਾਈ ! ਗੁਰੂ ਦੇ ਦਰ ਤੋਂ (ਕਦੇ) ਕੋਈ ਖ਼ਾਲੀ (ਨਿਰਾਸ) ਨਹੀਂ ਗਿਆ, (ਦਰ ਤੇ ਆਏ ਸਾਰਿਆਂ ਨੂੰ) ਪਿਆਰੇ ਪ੍ਰਭੂ ਵਿਚ ਪੂਰਨ ਤੌਰ ਤੇ ਮਿਲਾ ਦੇਂਦਾ ਹੈ । ਗੁਰੂ ਦਾ ਦੀਦਾਰ ਭੀ ਫਲ ਦੇਣ ਵਾਲਾ ਹੈ, ਜਿਹੋ ਜਿਹੀ ਕਿਸੇ ਦੀ ਭਾਵਨਾ ਹੁੰਦੀ ਹੈ ਉਹੋ ਜਿਹਾ ਉਸ ਨੂੰ ਫਲ ਮਿਲ ਜਾਂਦਾ ਹੈ । ਹੇ ਭਾਈ ! ਗੁਰੂ ਦਾ ਸ਼ਬਦ ਆਤਮਕ ਜੀਵਨ ਦੇਣ ਵਾਲਾ (ਮਾਨੋ) ਜਲ ਹੈ (ਜਿਵੇਂ ਜਲ ਪੀ ਕੇ ਤ੍ਰੇਹ ਮਿਟਾ ਲਈਦੀ ਹੈ, ਤਿਵੇਂ ਸ਼ਬਦ-ਜਲ ਦੀ ਬਰਕਤ ਨਾਲ ਮਨੁੱਖ ਦੇ ਅੰਦਰੋਂ ਮਾਇਆ ਦੀ) ਤ੍ਰੇਹ ਭੁੱਖ ਸਾਰੀ ਮਿਟ ਜਾਂਦੀ ਹੈ । (ਗੁਰੂ ਦੇ ਸ਼ਬਦ ਦੀ ਰਾਹੀਂ) ਪਰਮਾਤਮਾ ਦਾ ਨਾਮ-ਰਸ ਪੀ ਕੇ (ਮਨੁੱਖ ਦੇ ਅੰਦਰ) ਸੰਤੋਖ ਪੈਦਾ ਹੁੰਦਾ ਹੈ, ਅਤੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਉਸ ਦੇ ਮਨ ਵਿਚ ਆ ਵੱਸਦਾ ਹੈ । ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਰਾਹੀਂ ਅਡੋਲ ਅਵਸਥਾ ਵਿਚ ਪਿਆਰ-ਅਵਸਥਾ ਵਿਚ ਅੱਪੜਦਾ ਹੈ ਉਸ ਨੂੰ ਦਸੀਂ ਹੀ ਪਾਸੀਂ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਵਿਆਪਕ ਦਿੱਸਦਾ ਹੈ । ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਸਿਮਰ ਕੇ ਉਸ ਨੂੰ ਐਸਾ ਆਤਮਕ ਦਰਜਾ ਮਿਲ ਜਾਂਦਾ ਹੈ ਜੋ ਕਦੇ ਨਾਸ ਨਹੀਂ ਹੁੰਦਾ, ਉਹ (ਆਪਣੇ ਅੰਦਰ ਸਿਫ਼ਤਿ-ਸਾਲਾਹ ਦੇ) ਇਕ-ਰਸ ਵਾਜੇ ਵਜਾਂਦਾ ਹੈ (ਆਤਮਕ ਜੀਵਨ ਦੇਣ ਵਾਲੀ ਅਵਸਥਾ ਉਸ ਦੇ ਅੰਦਰ ਸਦਾ ਪ੍ਰਬਲ ਰਹਿੰਦੀ ਹੈ) ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਟਿਕਿਆ ਰਹਿੰਦਾ ਹੈ ਉਹ ਮਨੁੱਖ ਕਿਸੇ ਦੇ ਲੁਕਾਏ ਨਹੀਂ ਲੁਕਦੇ (ਕੋਈ ਮਨੁੱਖ ਉਹਨਾਂ ਦੀ ਸੋਭਾ ਨੂੰ ਮਿਟਾ ਨਹੀਂ ਸਕਦਾ) ।੧।

**ਮਃ ੩ ॥ ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥ ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ ॥ ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ ॥ ਨਾਨਕ ਸਹਜੇ ਮਿਲਿ ਰਹੇ ਨਾਮੁ ਵਡਿਆਈ ਦੇਇ ॥੨॥ {ਪੰਨਾ ੮੫੦}**

**ਪਦ ਅਰਥ** :—ਗੁਰ ਸੇਵਾ ਤੇ—ਗੁਰੂ ਦੀ ਦੱਸੀ ਕਾਰ ਕੀਤਿਆਂ । ਜਾ ਕਉ—ਜਿਸ ਉਤੇ । ਤੇ—ਤੋਂ । ਸਚੀ ਭਗਤਿ—ਸਦਾ ਕਾਇਮ ਰਹਿਣ ਵਾਲੀ ਭਗਤੀ । ਦੇਇ—ਦੇਂਦਾ ਹੈ । ਮਾਰਿ—ਮਾਰ ਕੇ । ਮਿਲਾਇਅਨੁ—ਮਿਲਾ ਲਏ ਹਨ ਉਸ (ਪ੍ਰਭੂ) ਨੇ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸੁਚੇਇ—ਪਵਿੱਤਰ ਜੀਵਨ ਵਾਲੇ । ਸਹਜੇ—ਸਹਿਜ, ਆਤਮਕ ਅਡੋਲਤਾ ਵਿਚ (ਟਿਕ ਕੇ) । ਵਡਿਆਈ—ਗੁਣ ।੩।

**ਅਰਥ** :—ਹੇ ਭਾਈ ! ਗੁਰੂ ਦੀ ਦੱਸੀ ਕਾਰ ਕੀਤਿਆਂ ਪਰਮਾਤਮਾ ਮਿਲ ਪੈਂਦਾ ਹੈ (ਪਰ ਮਿਲਦਾ ਉਸ ਨੂੰ ਹੈ) ਜਿਸ ਉਤੇ (ਪਰਮਾਤਮਾ) ਮਿਹਰ ਕਰਦਾ ਹੈ । (ਗੁਰੂ ਦੀ ਦੱਸੀ ਕਾਰ ਕੀਤਿਆਂ) ਮਨੁੱਖਾਂ ਤੋਂ ਦੇਵਤੇ ਬਣ ਜਾਂਦੇ ਹਨ (ਪਰ ਉਹ ਮਨੁੱਖ ਦੇਵਤਾ ਬਣਦਾ ਹੈ) ਜਿਸ ਨੂੰ ਪ੍ਰਭੂ ਸਦਾ ਕਾਇਮ ਰਹਿਣ ਵਾਲੀ ਭਗਤੀ (ਦੀ ਦਾਤਿ) ਦੇਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਜਿਹੜੇ ਮਨੁੱਖ ਪਵਿੱਤਰ ਜੀਵਨ ਵਾਲੇ ਬਣ ਗਏ, ਪਰਮਾਤਮਾ ਨੇ (ਉਹਨਾਂ ਦੇ ਅੰਦਰੋਂ) ਹਉਮੈ ਮੁਕਾ ਕੇ (ਉਹਨਾਂ ਨੂੰ ਆਪਣੇ ਨਾਲ) ਮਿਲਾ ਲਿਆ । ਹੇ ਨਾਨਕ ! (ਆਖ—ਹੇ ਭਾਈ !

ਜਿਸ ਮਨੁੱਖ ਨੂੰ ਪਰਮਾਤਮਾ) ਨਾਮ (ਜਪਣ ਦਾ) ਗੁਣ ਬਖ਼ਸ਼ਦਾ ਹੈ (ਉਹ ਮਨੁੱਖ) ਆਤਮਕ ਅਡੋਲਤਾ ਵਿਚ ਟਿਕ ਕੇ (ਪ੍ਰਭੂ-ਚਰਨਾਂ ਵਿਚ) ਜੁੜਿਆ ਰਹਿੰਦਾ ਹੈ ।੨।

**ਪਉੜੀ ॥ ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ ॥ ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨ੍ਹਿ ਓਨ੍ਹਾ ਅੰਦਰਿ ਹਿਰਦੈ ਭਾਈ ॥ ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਹਾ ਪਰਾਇਆ ਭਲਾ ਨ ਸੁਖਾਈ ॥ ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ ॥ ਜਿ ਗਲ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ ॥੪॥ {ਪੰਨਾ ੮੫੦}**

**ਪਦ ਅਰਥ** :—ਨਾਵੈ ਕੀ ਵਡਿਆਈ—ਨਾਮ (ਜਪਣ ਜਪਾਣ) ਦਾ ਗੁਣ । ਕਰਤੈ—ਕਰਤਾਰ ਨੇ । ਸਭਿ—ਸਾਰੇ । ਜੀਵਨ੍ਹਿ—ਆਤਮਕ ਜੀਵਨ ਹਾਸਲ ਕਰਦੇ ਹਨ । ਭਾਈ—ਚੰਗੀ ਲੱਗਦੀ ਹੈ । ਵੇਖਿ ਨ ਸਕਨਿ—ਵੇਖ ਕੇ ਜਰ ਨਹੀਂ ਸਕਦੇ । ਨ ਸੁਖਾਈ—ਚੰਗਾ ਨਹੀਂ ਲੱਗਦਾ । ਸਚੇ ਸਿਉ—ਸਦਾ-ਥਿਰ ਪ੍ਰਭੂ ਨਾਲ । ਬਣਿ ਆਈ—ਪ੍ਰੀਤ ਬਣੀ ਹੋਈ ਹੈ । ਕਿਆ ਹੋਵੈ—ਕੁਝ ਵਿਗਾੜ ਨਹੀਂ ਸਕਦਾ । ਜਿ ਗਲ—ਜਿਹੜੀ ਗੱਲ । ਸਾ—ਉਹ ਗੱਲ । ਚੜੈ ਸਵਾਈ—ਵਧਦੀ ਹੈ । ਲੋਕਾਈ—ਖ਼ਲਕਤ, ਦੁਨੀਆ ਦੇ ਲੋਕ । ਖਪਿ ਖਪਿ ਮਰੈ—ਖਿੱਝ ਖਿੱਝ ਕੇ ਆਤਮਕ ਮੌਤ ਸਹੇੜਦੀ ਹੈ ।੪।

**ਅਰਥ** :—ਹੇ ਭਾਈ ! ਗੁਰੂ ਦੇ ਅੰਦਰ (ਪਰਮਾਤਮਾ ਦਾ) ਨਾਮ (ਜਪਣ ਜਪਾਣ) ਦਾ ਵੱਡਾ ਗੁਣ ਹੈ, ਪਰਮਾਤਮਾ ਨੇ ਆਪ (ਇਹ ਗੁਣ ਗੁਰੂ ਵਿਚ) ਵਧਾਇਆ ਹੈ । (ਸਤਿਗੁਰੂ ਦੇ) ਸਾਰੇ ਸਿੱਖ ਸੇਵਕ (ਗੁਰੂ ਦੇ) ਇਸ ਗੁਣ ਨੂੰ ਵੇਖ ਕੇ ਆਤਮਕ ਜੀਵਨ ਹਾਸਲ ਕਰਦੇ ਹਨ, ਉਹਨਾਂ ਨੂੰ (ਗੁਰੂ ਦਾ ਇਹ ਗੁਣ ਆਪਣੇ) ਹਿਰਦੇ ਵਿਚ ਪਿਆਰਾ ਲੱਗਦਾ ਹੈ । (ਗੁਰੂ ਦੀ) ਨਿੰਦਾ ਕਰਨ ਵਾਲੇ ਅਤੇ ਭੈੜੇ ਬੰਦੇ (ਸਤਿਗੁਰੂ ਦੀ) ਵਡਿਆਈ ਵੇਖ ਕੇ ਸਹਾਰ ਨਹੀਂ ਸਕਦੇ, ਉਹਨਾਂ ਨੂੰ ਕਿਸੇ ਹੋਰ ਦੀ ਭਲਾਈ ਚੰਗੀ ਨਹੀਂ ਲੱਗਦੀ ।

ਪਰ ਜਦੋਂ ਗੁਰੂ ਦਾ ਪਿਆਰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਬਣਿਆ ਹੋਇਆ ਹੈ, ਤਾਂ ਕਿਸੇ (ਨਿੰਦਕ ਦੁਸ਼ਟ) ਦੇ ਝਖ ਮਾਰਿਆਂ ਗੁਰੂ ਦਾ ਕੁਝ ਵਿਗੜ ਨਹੀਂ ਸਕਦਾ । ਜਿਹੜੀ ਗੱਲ ਕਰਤਾਰ ਨੂੰ ਚੰਗੀ ਲੱਗਦੀ ਹੈ ਉਹ ਦਿਨੋਂ ਦਿਨ ਵਧਦੀ ਹੈ (ਤੇ ਨਿੰਦਾ ਕਰਨ ਵਾਲੀ) ਸਾਰੀ ਲੁਕਾਈ ਖਿੱਝ ਖਿੱਝ ਕੇ ਆਤਮਕ ਮੌਤ ਸਹੇੜਦੀ ਹੈ ।੪।

**ਸਲੋਕ ਮਃ ੩ ॥ ਧ੍ਰਿਗੁ ਏਹ ਆਸਾ ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਏ ॥ ਹਰਿ ਸੁਖੁ ਪਲ੍ਰਿ ਤਿਆਗਿਆ ਨਾਮੁ ਵਿਸਾਰਿ ਦੁਖੁ ਪਾਏ ॥ ਮਨਮੁਖ ਅਗਿਆਨੀ ਅੰਧੁਲੇ ਜਨਮਿ ਮਰਹਿ ਫਿਰਿ ਆਵੈ ਜਾਏ ॥ ਕਾਰਜ ਸਿਧਿ ਨ ਹੋਵਨ੍ਹੀ ਅੰਤਿ ਗਇਆ ਪਛੁਤਾਏ ॥ ਜਿਸੁ ਕਰਮੁ ਹੋਵੈ ਤਿਸੁ ਸਤਿਗੁਰੁ ਮਿਲੈ ਸੋ ਹਰਿ ਹਰਿ ਨਾਮੁ ਧਿਆਏ ॥ ਨਾਮਿ ਰਤੇ ਜਨ ਸਦਾ ਸੁਖੁ ਪਾਇਨ੍ਹਿ ਜਨ ਨਾਨਕ ਤਿਨ ਬਲਿ ਜਾਏ ॥੧॥ {ਪੰਨਾ ੮੫੦-੮੫੧}**

**ਪਦ ਅਰਥ** :—ਧ੍ਰਿਗੁ—ਫਿਟਕਾਰ-ਜੋਗ । ਦੂਜੇ ਭਾਵ ਕੀ—(ਪਰਮਾਤਮਾ ਤੋਂ ਬਿਨਾ) ਹੋਰ ਨਾਲ ਪਿਆਰ ਪਾਣ ਵਾਲੀ । ਮੋਹਿ—ਮੋਹਿ ਵਿਚ । ਪਲ੍ਰਿ—ਪਰਾਲੀ ਦੇ ਵੱਟੇ । ਵਿਸਾਰਿ—ਭੁਲਾ ਕੇ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਅਗਿਆਨੀ—ਆਤਮਕ ਜੀਵਨ ਦੀ ਸੂਝ ਤੋਂ ਸੱਖਣੇ । ਅੰਧੁਲੇ—ਜਿਨ੍ਹਾਂ ਨੂੰ ਜੀਵਨ ਦਾ ਸਹੀ ਰਸਤਾ ਨਹੀਂ ਦਿੱਸਦਾ । ਜਨਮਿ ਮਰਹਿ—ਜਨਮ ਕੇ ਮਰਦੇ ਹਨ । ਸਿਧਿ—ਕਾਮਯਾਬੀਆਂ । ਨ ਹੋਵਨ੍ਹੀ—ਨਹੀਂ ਹੁੰਦੀਆਂ । ਅੰਤਿ—ਆਖ਼ਰ ਨੂੰ । ਕਰਮੁ—ਬਖ਼ਸ਼ਸ਼ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਪਾਇਨ੍ਹਿ—ਪਾਂਦੇ ਹਨ । ਬਲਿ ਜਾਏ—ਸਦਕੇ ਜਾਂਦਾ ਹੈ ।੧।

**ਅਰਥ** :—ਜਿਹੜਾ ਮਨੁੱਖ ਮਾਇਆ ਦੇ ਮੋਹ ਵਿਚ (ਆਪਣਾ) ਚਿੱਤ ਜੋੜਦਾ ਹੈ ਉਸ ਦੀ ਇਹ ਮਾਇਆ ਨਾਲ ਪਿਆਰ ਵਧਾਣ ਵਾਲੀ ਆਸ (ਉਸ ਦੇ ਵਾਸਤੇ) ਫਿਟਕਾਰ ਹੀ ਖੱਟਣ ਵਾਲੀ ਹੁੰਦੀ ਹੈ (ਕਿਉਂਕਿ ਉਹ ਮਨੁੱਖ) ਪਰਮਾਤਮਾ ਦੇ ਨਾਮ ਦਾ ਆਨੰਦ ਪਰਾਲੀ ਦੇ ਵੱਟੇ ਤਿਆਗਦਾ ਹੈ, ਪਰਮਾਤਮਾ ਦਾ ਨਾਮ ਭੁਲਾ ਕੇ ਉਹ ਦੁੱਖ (ਹੀ) ਪਾਂਦਾ ਹੈ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਆਤਮਕ ਜੀਵਨ ਦੀ ਸੂਝ ਤੋਂ ਸੱਖਣੇ ਰਹਿੰਦੇ ਹਨ, ਜੀਵਨ ਦਾ ਸਹੀ ਰਸਤਾ ਉਹਨਾਂ ਨੂੰ ਨਹੀਂ ਦਿੱਸਦਾ (ਇਸ ਵਾਸਤੇ ਉਹ) ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਮਨਮੁਖ ਬੰਦਾ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ । (ਪ੍ਰਭੂ ਨੂੰ ਵਿਸਾਰ ਕੇ ਮਨਮੁਖ ਨੇ ਹੋਰ ਹੋਰ ਕਈ ਧੰਧੇ ਸਹੇੜੇ ਹੁੰਦੇ ਹਨ, ਉਹਨਾਂ) ਕੰਮਾਂ ਵਿਚ (ਉਸ ਨੂੰ) ਕਾਮਯਾਬੀਆਂ ਨਹੀਂ ਹੁੰਦੀਆਂ, ਆਖ਼ਰ ਇਥੋਂ ਹਾਹੁਕੇ ਲੈਂਦਾ ਹੀ ਜਾਂਦਾ ਹੈ ।

ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਹੁੰਦੀ ਹੈ ਉਸ ਨੂੰ ਗੁਰੂ ਮਿਲਦਾ ਹੈ, ਉਹ ਸਦਾ ਪ੍ਰਭੂ ਦਾ ਨਾਮ ਸਿਮਰਦਾ ਹੈ । ਨਾਮ ਵਿਚ ਰੰਗੇ ਹੋਏ ਮਨੁੱਖ ਸਦਾ ਆਤਮਕ ਆਨੰਦ ਮਾਣਦੇ ਹਨ । ਹੇ ਦਾਸ ਨਾਨਕ ! (ਆਖ—) ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ ।੧।

**ਮਃ ੩ ॥ ਆਸਾ ਮਨਸਾ ਜਗਿ ਮੋਹਣੀ ਜਿਨਿ ਮੋਹਿਆ ਸੰਸਾਰੁ ॥ ਸਭੁ ਕੋ ਜਮ ਕੇ ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ ॥ ਹੁਕਮੀ ਹੀ ਜਮੁ ਲਗਦਾ ਸੋ ਉਬਰੈ ਜਿਸੁ ਬਖਸੈ ਕਰਤਾਰੁ ॥ ਨਾਨਕ ਗੁਰ ਪਰਸਾਦੀ ਏਹੁ ਮਨੁ ਤਾਂ ਤਰੈ ਜਾ ਛੋਡੈ ਅਹੰਕਾਰੁ ॥ ਆਸਾ ਮਨਸਾ ਮਾਰੇ ਨਿਰਾਸੁ ਹੋਇ ਗੁਰ ਸਬਦੀ ਵੀਚਾਰੁ ॥੨॥ {ਪੰਨਾ ੮੫੧}**

**ਪਦ ਅਰਥ** :—ਮਨਸਾ—ਮਨ ਦਾ ਫੁਰਨਾ, (ਹਰ ਵੇਲੇ) ਮਾਇਆ ਦੀ ਹੀ ਚਿਤਵਨੀ । ਜਗਿ—ਜਗਤ ਵਿਚ । ਜਿਨਿ—ਜਿਸ ਨੇ । ਸਭੁ ਕੋ—ਹਰੇਕ ਜੀਵ । ਜਮ—ਮੌਤ, ਆਤਮਕ ਮੌਤ । ਚੀਰਾ—ਪੱਲਾ, ਹਲਕਾ, ਘੇਰਾ । ਜੇਤਾ—ਜਿਤਨਾ ਭੀ । ਅਕਾਰੁ—ਦਿੱਸਦਾ ਜਗਤ । ਲਗਦਾ—ਜ਼ੋਰ ਪਾਂਦਾ । ਉਬਰੇ—ਬਚਦਾ ਹੈ । ਪਰਸਾਦਿ—ਕਿਰਪਾ ਨਾਲ । ਜਾ—ਜਦੋਂ । ਨਿਰਾਸੁ—(ਮਾਇਆ ਦੀਆਂ) ਆਸਾਂ ਤੋਂ ਨਿਰਲੇਪ ।੨।

**ਅਰਥ** :—ਹੇ ਭਾਈ ! (ਹਰ ਵੇਲੇ ਮਾਇਆ ਦੀ) ਆਸ (ਹਰ ਵੇਲੇ ਮਾਇਆ ਦੀ ਹੀ) ਚਿਤਵਨੀ ਜਗਤ ਵਿਚ (ਜੀਵਾਂ ਨੂੰ) ਮੋਹ ਰਹੀ ਹੈ, ਇਸ ਨੇ ਸਾਰੇ ਜਗਤ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ । ਜਿਤਨਾ ਭੀ ਜਗਤ ਦਿੱਸ ਰਿਹਾ ਹੈ (ਇਸ ਆਸਾ ਮਨਸਾ ਦੇ ਕਾਰਨ ਜਗਤ ਦਾ) ਹਰੇਕ ਜੀਵ ਆਤਮਕ ਮੌਤ ਦੇ ਪੰਜੇ ਵਿਚ ਹੈ । (ਪਰ) ਇਹ ਆਤਮਕ ਮੌਤ (ਪਰਮਾਤਮਾ ਦੇ) ਹੁਕਮ ਵਿਚ ਹੀ ਵਿਆਪਦੀ ਹੈ (ਇਸ ਵਾਸਤੇ ਇਸ ਤੋਂ) ਉਹੀ ਬਚਦਾ ਹੈ ਜਿਸ ਉਤੇ ਕਰਤਾਰ ਮਿਹਰ ਕਰਦਾ ਹੈ (ਤੇ, ਪਰਮਾਤਮਾ ਬਖ਼ਸ਼ਸ਼ ਕਰਦਾ ਹੈ ਗੁਰੂ ਦੀ ਰਾਹੀਂ) ।

ਹੇ ਨਾਨਕ ! ਜਦੋਂ ਗੁਰੂ ਦੀ ਕਿਰਪਾ ਨਾਲ ਮਨੁੱਖ (ਆਪਣੇ ਅੰਦਰੋਂ) ਅਹੰਕਾਰ ਦੂਰ ਕਰਦਾ ਹੈ, ਜਦੋਂ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਦਾ ਹੈ ਤਦੋਂ ਮਨੁੱਖ ਆਸਾ ਮਨਸਾ ਨੂੰ ਮੁਕਾ ਲੈਂਦਾ ਹੈ (ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ) ਆਸਾਂ ਤੋਂ ਉਤਾਂਹ ਰਹਿੰਦਾ ਹੈ, ਤਦੋਂ ਮਨੁੱਖ ਦਾ ਮਨ (ਆਸਾ ਮਨਸਾ ਦੀ ਘੁੰਮਣ-ਘੇਰੀ ਵਿਚੋਂ) ਪਾਰ ਲੰਘ ਜਾਂਦਾ ਹੈ ।੨।

**ਪਉੜੀ ॥ ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ ॥ ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ ॥ ਕੂੜਿਆਰਾ ਕੇ ਮੁਹ ਫਿਟਕੀਅਹਿ ਸਚੁ ਭਗਤਿ ਵਡਿਆਈ ॥ ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ ॥ ਜਨ ਨਾਨਕ ਸਚੁ ਅਰਾਧਿਆ ਗੁਰਮੁਖਿ ਸੁਖੁ ਪਾਈ ॥੫॥ {ਪੰਨਾ ੮੫੧}**

**ਪਦ ਅਰਥ** :—ਮਹਿ—ਵਿਚ । ਤਿਥੈ—ਉਥੇ ਹੀ । ਸਾਈ—ਸਾਈਂ, ਖਸਮ । ਅਗੈ—ਪਰਲੋਕ ਵਿਚ । ਸਭੁ—ਹਰ ਥਾਂ । ਆਪੇ—ਆਪ ਹੀ । ਵਰਤਦਾ—ਮੌਜੂਦ ਹੈ, ਕਾਰ ਚਲਾ ਰਿਹਾ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ । ਨਿਆਈ—ਨਿਆਂ ਕਰਨ ਵਾਲਾ । ਕੂੜਿਆਰ—ਕੂੜ ਦੇ ਵਪਾਰੀ, ਮਾਇਆ-ਗ੍ਰਸੇ ਜੀਵ । ਫਿਟਕੀਅਹਿ—ਫਿਟਕਾਰੇ ਜਾਂਦੇ ਹਨ । ਸਚੁ—ਸਦਾ-ਥਿਰ ਰਹਿਣ ਵਾਲਾ ਹਰਿ-ਨਾਮ । ਵਡਿਆਈ—ਆਦਰ । ਸਿਰਿ—ਸਿਰ ਉਤੇ । ਛਾਈ—ਸੁਆਹ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੫।

**ਅਰਥ** :—ਹੇ ਭਾਈ ! ਸੰਸਾਰ ਵਿਚ ਜਿਸ ਥਾਂ ਭੀ ਜਾਈਏ, ਉਥੇ ਹੀ ਮਾਲਕ-ਪ੍ਰਭੂ ਹਾਜ਼ਰ ਹੈ । ਪਰਲੋਕ ਵਿਚ ਭੀ ਹਰ ਥਾਂ ਸੱਚਾ ਨਿਆਂ ਕਰਨ ਵਾਲਾ ਪਰਮਾਤਮਾ ਆਪ ਹੀ ਕਾਰ ਚਲਾ ਰਿਹਾ ਹੈ । (ਉਸ ਦੀ ਹਜ਼ੂਰੀ ਵਿਚ) ਮਾਇਆ-ਗ੍ਰਸੇ ਜੀਵਾਂ ਨੂੰ ਫਿਟਕਾਰਾਂ ਪੈਂਦੀਆਂ ਹਨ । (ਪਰ ਜਿਨ੍ਹਾਂ ਦੇ ਹਿਰਦੇ ਵਿਚ) ਸਦਾ-ਥਿਰ ਹਰਿ-ਨਾਮ ਵੱਸਦਾ ਹੈ ਪ੍ਰਭੂ ਦੀ ਭਗਤੀ ਟਿਕੀ ਹੋਈ ਹੈ, ਉਹਨਾਂ ਨੂੰ ਆਦਰ ਮਿਲਦਾ ਹੈ ।

ਹੇ ਭਾਈ ! ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ ਉਸ ਦਾ ਇਨਸਾਫ਼ ਭੀ ਅਟੱਲ ਹੈ । (ਉਸ ਦੇ ਨਿਆਂ ਅਨੁਸਾਰ ਹੀ ਗੁਰਮੁਖਾਂ ਦੀ) ਨਿੰਦਾ ਕਰਨ ਵਾਲੇ ਬੰਦਿਆਂ ਦੇ ਸਿਰ ਸੁਆਹ ਪੈਂਦੀ ਹੈ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸ਼ਰਨ ਪੈ ਕੇ ਸਦਾ-ਥਿਰ ਪ੍ਰਭੂ ਨੂੰ ਸਿਮਰਿਆ ਹੈ ਉਹਨਾਂ ਨੂੰ ਆਤਮਕ ਆਨੰਦ ਮਿਲਿਆ ਹੈ ।੫।

**ਸਲੋਕ ਮਃ ੩ ॥ ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥ ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥ ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ ॥ ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ ਵਡਿਆਈ ਹੋਇ ॥੧॥ {ਪੰਨਾ ੮੫੧}**

**ਪਦ ਅਰਥ** :—ਪੂਰੇ ਭਾਗਿ—ਪੂਰੀ ਕਿਸਮਤ ਨਾਲ । ਬਖਸ—ਬਖ਼ਸ਼ਸ਼, ਮਿਹਰ । ਓਪਾਵਾ ਸਿਰ—ਸਾਰੇ ਉਪਾਵਾਂ ਦੇ ਸਿਰ ਉਤੇ, ਸਭ ਉਪਾਵਾਂ ਨਾਲੋਂ ਵਧੀਆ । ਅੰਦਰੁ—ਮਨ, ਹਿਰਦਾ । ਹਿਰਦੈ—ਹਿਰਦੇ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਨਾਇ—ਨਾਮ ਦੀ ਰਾਹੀਂ ।੧।

**ਅਰਥ** :—ਹੇ ਭਾਈ ! ਜੇ ਪਰਮਾਤਮਾ ਮਿਹਰ ਕਰੇ ਤਾਂ (ਮਨੁੱਖ ਨੂੰ) ਵੱਡੀ ਕਿਸਮਤ ਨਾਲ ਗੁਰੂ ਮਿਲ ਪੈਂਦਾ ਹੈ । (ਗੁਰੂ ਦਾ ਮਿਲਣਾ ਹੀ) ਸਾਰੇ ਵਸੀਲਿਆਂ ਨਾਲੋਂ ਵਧੀਆ ਵਸੀਲਾ ਹੈ (ਜਿਸ ਦੀ ਰਾਹੀਂ ਪਰਮਾਤਮਾ ਦਾ) ਨਾਮ ਹਾਸਲ ਹੁੰਦਾ ਹੈ । (ਨਾਮ ਦੀ ਬਰਕਤ ਨਾਲ ਮਨੁੱਖ ਦਾ) ਮਨ ਠੰਢਾ-ਠਾਰ ਹੋ ਜਾਂਦਾ ਹੈ (ਮਨੁੱਖ ਦੇ) ਹਿਰਦੇ ਵਿਚ ਸਦਾ ਆਨੰਦ ਬਣਿਆ ਰਹਿੰਦਾ ਹੈ । ਹੇ ਨਾਨਕ ! (ਸਤਿਗੁਰੂ ਦੇ ਮਿਲਣ ਨਾਲ ਜਿਸ ਮਨੁੱਖ ਦੀ) ਖ਼ੁਰਾਕ ਤੇ ਪੁਸ਼ਾਕ (ਭਾਵ, ਜ਼ਿੰਦਗੀ ਦਾ ਆਸਰਾ) ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਬਣ ਜਾਂਦਾ ਹੈ ਉਸ ਨੂੰ ਨਾਮ ਦੀ ਰਾਹੀਂ (ਹਰ ਥਾਂ) ਆਦਰ ਮਿਲਦਾ ਹੈ ।੧।

**ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ ਪਾਇਹਿ ਗੁਣੀ ਨਿਧਾਨੁ ॥ ਸੁਖ ਦਾਤਾ ਤੇਰੈ ਮਨਿ ਵਸੈ ਹਉਮੈ ਜਾਇ ਅਭਿਮਾਨੁ ॥ ਨਾਨਕ ਨਦਰੀ ਪਾਈਐ ਅੰਮ੍ਰਿਤੁ ਗੁਣੀ ਨਿਧਾਨੁ ॥੨॥ {ਪੰਨਾ ੮੫੧}**

**ਪਦ ਅਰਥ** :—ਏ ਮਨ—ਹੇ ਮਨ । ਸਿਖ—ਸਿੱਖ, ਸਿੱਖਿਆ । ਪਾਇਹਿ—ਤੂੰ ਲੱਭ ਲਏਂਗਾ । ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ ਪਰਮਾਤਮਾ । ਤੇਰੈ ਮਨਿ—ਤੇਰੇ ਮਨ ਵਿਚ । ਵਸੈ—ਵੱਸ ਪਏਗਾ, ਵੱਸਦਾ ਦਿੱਸ ਪਏਗਾ । ਜਾਇ—ਦੂਰ ਹੋ ਜਾਇਗਾ । ਨਦਰੀ—ਮਿਹਰ ਦੀ ਨਿਗਾਹ ਨਾਲ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ।੧।

**ਅਰਥ** :—ਹੇ ਮਨ ! ਗੁਰੂ ਦੀ ਸਿੱਖਿਆ ਆਪਣੇ ਅੰਦਰ ਵਸਾ (ਇਸ ਤਰ੍ਹਾਂ) ਤੂੰ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨੂੰ ਲੱਭ ਲਏਂਗਾ । (ਸਾਰੇ) ਸੁਖ ਦੇਣ ਵਾਲਾ ਪਰਮਾਤਮਾ ਤੈਨੂੰ ਤੇਰੇ ਆਪਣੇ ਅੰਦਰ ਵੱਸਦਾ ਦਿੱਸ ਪਏਗਾ (ਤੇਰੇ ਅੰਦਰੋਂ) ਹਉਮੈ ਅਹੰਕਾਰ ਦੂਰ ਹੋ ਜਾਇਗਾ । ਹੇ ਨਾਨਕ ! ਆਤਮਕ ਜੀਵਨ ਦੇਣ ਵਾਲਾ ਤੇ ਸਾਰੇ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ (ਗੁਰੂ ਦੀ ਰਾਹੀਂ ਆਪਣੀ) ਮਿਹਰ ਦੀ ਨਿਗਾਹ ਨਾਲ (ਹੀ) ਮਿਲਦਾ ਹੈ ।੨।

**ਪਉੜੀ ॥ ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ ॥ ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ ॥ ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ ॥ ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ ॥੬॥ {ਪੰਨਾ ੮੫੧}**

**ਪਦ ਅਰਥ** :—ਸਿਕਦਾਰ—ਚੌਧਰੀ । ਹਹਿ—ਹਨ, ਹੈਂ । ਤਿਤਨੇ ਸਭਿ—ਉਹ ਸਾਰੇ ਹੀ । ਕੀਏ—ਪੈਦਾ ਕੀਤੇ ਹੋਏ । ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ} । ਕਰਹਿ—ਕਰਦੇ ਹਨ । ਅਰਥੀਏ—ਮੰਗਤੇ । ਪ੍ਰਭੁ—ਮਾਲਕ । ਕੈ ਵਲਿ—ਦੇ ਪੱਖ ਵਿਚ । ਤਿਨਿ—ਉਸ (ਪ੍ਰਭੂ) ਨੇ । ਚਾਰੇ ਖਾਣੀ—ਚਹੁੰਆਂ ਖਾਣੀਆਂ ਦੇ ਜੀਵ । ਸਭ—ਸਾਰੀ । ਗੋਲੇ—ਦਾਸ । ਕਰਿ—ਬਣਾ ਕੇ । ਦੀਏ—ਰੱਖ ਦਿੱਤੇ ਹਨ । ਸੰਤਹੁ—ਹੇ ਸੰਤ ਜਨੋ ! ਜਿਨਿ—ਜਿਸ (ਹਰੀ) ਨੇ । ਵਡਿਆਈ—ਗੁਣ । ਕਾਇਆ—ਸਰੀਰ । ਮਾਰਿ—ਮਾਰ ਕੇ । ਕਰਿ—ਕਰ ਕੇ ।੬।

**ਅਰਥ** :—(ਹੇ ਭਾਈ ! ਜਗਤ ਵਿਚ) ਜਿਤਨੇ ਭੀ ਸ਼ਾਹ, ਪਾਤਿਸ਼ਾਹ, ਰਾਜੇ, ਖ਼ਾਨ, ਅਮੀਰ ਤੇ ਸਰਦਾਰ ਹਨ, ਉਹ ਸਾਰੇ ਪਰਮਾਤਮਾ ਦੇ (ਹੀ) ਪੈਦਾ ਕੀਤੇ ਹੋਏ ਹਨ । ਜੋ ਕੁਝ ਪਰਮਾਤਮਾ (ਉਹਨਾਂ ਪਾਸੋਂ) ਕਰਾਂਦਾ ਹੈ ਉਹੀ ਉਹ ਕਰਦੇ ਹਨ, ਉਹ ਸਾਰੇ ਪਰਮਾਤਮਾ ਦੇ (ਦਰ ਦੇ ਹੀ) ਮੰਗਤੇ ਹਨ ।

ਹੇ ਭਾਈ ! ਇਹੋ ਜਿਹੀ ਸਮਰਥਾ ਵਾਲਾ ਸਭਨਾਂ ਜੀਵਾਂ ਦਾ ਮਾਲਕ ਉਹ ਪਰਮਾਤਮਾ (ਸਦਾ) ਸਤਿਗੁਰੂ ਦੇ ਪੱਖ ਤੇ ਰਹਿੰਦਾ ਹੈ । ਉਸ ਪਰਮਾਤਮਾ ਨੇ ਚਹੁੰਆਂ ਵਰਨਾਂ ਚਹੁੰਆਂ ਖਾਣੀਆਂ ਦੇ ਸਾਰੇ ਜੀਵ ਸਾਰੀ ਹੀ ਸ੍ਰਿਸ਼ਟੀ (ਦੇ ਜੀਵ) (ਗੁਰੂ ਦੇ) ਸੇਵਕ ਬਣਾ ਕੇ ਗੁਰੂ ਦੇ ਦਰ ਤੇ ਸੇਵਾ ਕਰਨ ਲਈ ਖੜੇ ਕੀਤੇ ਹੋਏ ਹਨ ।

ਹੇ ਸੰਤ ਜਨੋ ! ਵੇਖੋ, ਪਰਮਾਤਮਾ ਦੀ ਭਗਤੀ ਕਰਨ ਦਾ ਇਹ ਗੁਣ ਹੈ ਕਿ ਉਸ (ਪਰਮਾਤਮਾ) ਨੇ (ਭਗਤੀ ਕਰਨ ਵਾਲੇ ਆਪਣੇ ਸੇਵਕ ਦੇ) ਸਰੀਰ-ਨਗਰ ਵਿਚੋਂ (ਕਾਮਾਦਿਕ) ਸਾਰੇ ਵੈਰੀ ਦੁਸ਼ਮਨ ਮਾਰ ਕੇ (ਬਾਹਰ) ਕੱਢ ਦਿੱਤੇ ਹੁੰਦੇ ਹਨ । ਹੇ ਭਾਈ ! ਪਰਮਾਤਮਾ ਆਪਣੇ ਭਗਤਾਂ ਉਤੇ (ਸਦਾ) ਦਇਆਵਾਨ ਹੁੰਦਾ ਹੈ । ਪਰਮਾਤਮਾ ਮਿਹਰ ਕਰ ਕੇ (ਆਪਣੇ ਭਗਤਾਂ ਨੂੰ ਕਾਮਾਦਿਕ ਵੈਰੀਆਂ ਤੋਂ) ਆਪ ਬਚਾਂਦਾ ਹੈ ।੬।

**ਸਲੋਕ ਮਃ ੩ ॥ ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥ ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥ ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮਿ ਲਿਵ ਲਾਗੈ ॥ ਨਾਨਕ ਸਹਜੇ ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ ॥੧॥ {ਪੰਨਾ ੮੫੧}**

**ਪਦ ਅਰਥ** :—ਕਪਟੁ—ਖੋਟ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਧਿਆਨੁ ਨ ਲਾਗੈ—ਸੁਰਤਿ ਨਹੀਂ ਜੁੜਦੀ । ਵਰਤੈ—ਵਾਪਰਦਾ ਹੈ । ਆਗੈ—ਅਗਾਂਹ, ਪਰਲੋਕ ਵਿਚ । ਕਰਮੀ—(ਪਰਮਾਤਮਾ ਦੀ) ਮਿਹਰ ਨਾਲ । ਭੇਟੀਐ—ਮਿਲਦਾ ਹੈ । ਤਾ—ਤਦੋਂ । ਸਚਿ—ਸਦਾ-ਥਿਰ ਵਿਚ । ਸਚਿ ਨਾਮਿ—

ਸਦਾ-ਥਿਰ ਹਰਿ-ਨਾਮ ਵਿਚ । ਸਹਜੇ—ਆਤਮਕ ਅਡੋਲਤਾ ਵਿਚ । ਅੰਦਰਹੁ—ਮਨ ਵਿਚੋਂ । ਭ੍ਰਮੁ—ਭਟਕਣਾ । ਭਉ—ਸਹਿਮ ।੧।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੇ ਮਨ ਵਿਚ ਖੋਟ ਟਿਕਿਆ ਰਹਿੰਦਾ ਹੈ (ਇਸ ਵਾਸਤੇ ਉਸ ਨੂੰ) ਸਦਾ (ਆਤਮਕ) ਕਲੇਸ਼ ਰਹਿੰਦਾ ਹੈ, ਉਸ ਦੀ ਸੁਰਤਿ (ਪਰਮਾਤਮਾ ਵਿਚ) ਨਹੀਂ ਜੁੜਦੀ । ਉਸ ਮਨੁੱਖ ਦੀ ਸਾਰੀ ਕਿਰਤ-ਕਾਰ ਦੁੱਖ-ਕਲੇਸ਼ ਵਿਚ ਹੀ ਹੁੰਦੀ ਹੈ (ਹਰ ਵੇਲੇ ਉਸ ਨੂੰ) ਕਲੇਸ਼ ਹੀ ਵਾਪਰਦਾ ਰਹਿੰਦਾ ਹੈ, ਪਰਲੋਕ ਵਿਚ ਭੀ ਉਸ ਦੇ ਵਾਸਤੇ ਕਲੇਸ਼ ਹੀ ਹੈ ।

ਹੇ ਨਾਨਕ ! (ਜਦੋਂ ਪਰਮਾਤਮਾ ਦੀ) ਮਿਹਰ ਨਾਲ (ਮਨੁੱਖ ਨੂੰ) ਗੁਰੂ ਮਿਲਦਾ ਹੈ ਤਦੋਂ ਸਦਾ-ਥਿਰ ਹਰਿ-ਨਾਮ ਵਿਚ ਉਸ ਦੀ ਲਗਨ ਲੱਗ ਜਾਂਦੀ ਹੈ, ਆਤਮਕ ਅਡੋਲਤਾ ਵਿਚ (ਟਿਕਣ ਕਰਕੇ ਉਸ ਨੂੰ ਆਤਮਕ) ਆਨੰਦ ਮਿਲਿਆ ਰਹਿੰਦਾ ਹੈ ਤੇ ਉਸ ਦੇ ਮਨ ਵਿਚੋਂ ਭਟਕਣਾ ਦੂਰ ਹੋ ਜਾਂਦੀ ਹੈ ਸਹਿਮ ਦੂਰ ਹੋ ਜਾਂਦਾ ਹੈ ।੧।

**ਮਃ ੩ ॥ ਗੁਰਮੁਖਿ ਸਦਾ ਹਰਿ ਰੰਗੁ ਹੈ ਹਰਿ ਕਾ ਨਾਉ ਮਨਿ ਭਾਇਆ ॥ ਗੁਰਮੁਖਿ ਵੇਖਣੁ ਬੋਲਣਾ ਨਾਮੁ ਜਪਤ ਸੁਖੁ ਪਾਇਆ ॥ ਨਾਨਕ ਗੁਰਮੁਖਿ ਗਿਆਨੁ ਪ੍ਰਗਾਸਿਆ ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥੨॥ {ਪੰਨਾ ੮੫੨}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਮਨਿ—ਮਨ ਵਿਚ । ਭਾਇਆ—ਪਿਆਰਾ ਲੱਗਦਾ ਹੈ । ਗਿਆਨੁ—ਆਤਮਕ ਜੀਵਨ ਦੀ ਸੂਝ । ਤਿਮਰ—ਹਨੇਰਾ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਚੁਕਾਇਆ—ਮੁੱਕ ਜਾਂਦਾ ਹੈ ।੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ (ਉਸ ਦੇ ਅੰਦਰ) ਸਦਾ ਪਰਮਾਤਮਾ ਦੇ ਨਾਮ ਦੀ ਰੰਗਣ ਚੜ੍ਹੀ ਰਹਿੰਦੀ ਹੈ, ਉਸ ਨੂੰ ਪਰਮਾਤਮਾ ਦਾ ਨਾਮ (ਆਪਣੇ) ਮਨ ਵਿਚ ਪਿਆਰਾ ਲੱਗਦਾ ਹੈ । (ਉਹ ਮਨੁੱਖ ਹਰ ਥਾਂ ਪਰਮਾਤਮਾ ਨੂੰ ਹੀ) ਵੇਖਦਾ ਹੈ (ਸਦਾ ਪਰਮਾਤਮਾ ਦਾ) ਨਾਮ ਹੀ ਉਚਾਰਦਾ ਹੈ, ਨਾਮ ਜਪਦਿਆਂ ਉਸ ਨੂੰ ਆਤਮਕ ਆਨੰਦ ਮਿਲਿਆ ਰਹਿੰਦਾ ਹੈ ।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਅੰਦਰ ਆਤਮਕ ਜੀਵਨ ਦੀ ਸੂਝ ਦਾ ਚਾਨਣ ਹੋ ਜਾਂਦਾ ਹੈ (ਜਿਸ ਦੀ ਬਰਕਤ ਨਾਲ ਉਸ ਦੇ ਅੰਦਰੋਂ) ਸਹੀ ਜੀਵਨ ਦੀ ਸੂਝ ਵਜੋਂ ਬੇ-ਸਮਝੀ ਦਾ ਘੁੱਪ ਹਨੇਰਾ ਮੁੱਕ ਜਾਂਦਾ ਹੈ ।੨।

**ਮਃ ੩ ॥ ਮਨਮੁਖ ਮੈਲੇ ਮਰਹਿ ਗਵਾਰ ॥ ਗੁਰਮੁਖਿ ਨਿਰਮਲ ਹਰਿ ਰਾਖਿਆ ਉਰ ਧਾਰਿ ॥ ਭਨਤਿ ਨਾਨਕੁ ਸੁਣਹੁ ਜਨ ਭਾਈ ॥ ਸਤਿਗੁਰੁ ਸੇਵਿਹੁ ਹਉਮੈ ਮਲੁ ਜਾਈ ॥ ਅੰਦਰਿ ਸੰਸਾ ਦੂਖੁ ਵਿਆਪੇ ਸਿਰਿ ਧੰਧਾ ਨਿਤ ਮਾਰ ॥ ਦੂਜੈ ਭਾਇ ਸੁਤੇ ਕਬਹੁ ਨ ਜਾਗਹਿ ਮਾਇਆ ਮੋਹ ਪਿਆਰ ॥ ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਬੀਚਾਰ ॥ ਹਰਿ ਨਾਮੁ ਨ ਭਾਇਆ ਬਿਰਥਾ ਜਨਮੁ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥੩॥ {ਪੰਨਾ ੮੫੨}**

**ਪਦ ਅਰਥ** :—ਮੈਲੇ—ਵਿਕਾਰੀ ਮਨ ਵਾਲੇ । ਮਰਹਿ—ਆਤਮਕ ਮੌਤ ਸਹੇੜਦੇ ਹਨ । ਗਵਾਰ—ਮੂਰਖ । ਨਿਰਮਲ—ਪਵਿੱਤਰ ਜੀਵਨ ਵਾਲੇ । ਉਰ—ਹਿਰਦਾ । ਧਾਰਿ—ਟਿਕਾ ਕੇ । ਭਨਤਿ—ਆਖਦਾ ਹੈ । ਜਨ ਭਾਈ—ਹੇ ਜਨੋ ! ਹੇ ਭਾਈ ! ਸੇਵਿਹੁ—ਕਾਰ ਕਰਦੇ ਰਹੋ । ਸੰਸਾ—ਸਹਿਮ, ਚਿੰਤਾ । ਵਿਆਪੇ—ਜ਼ੋਰ ਪਾਈ ਰੱਖਦਾ ਹੈ । ਸਿਰਿ—ਸਿਰ ਉਤੇ । ਧੰਧਾ—ਕਜ਼ੀਆ । ਮਾਰ—ਖਪਾਣਾ । ਦੂਜੈ ਭਾਇ—ਮਾਇਆ ਦੇ ਪਿਆਰ

ਵਿਚ । ਨ ਚੇਤਹਿ—ਨਹੀਂ ਸਿਮਰਦੇ । ਬੀਚਾਰ—ਸੋਚਣ ਦਾ ਢੰਗ । ਭਾਇਆ—ਚੰਗਾ ਲੱਗਾ । ਜਮੁ—(ਆਤਮਕ) ਮੌਤ । ਮਾਰਿ—ਮਾਰ ਕੇ, ਸਹੀ ਆਤਮਕ ਜੀਵਨ ਮੁਕਾ ਕੇ ।੩।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ ਵਿਕਾਰੀ ਮਨ ਵਾਲੇ ਰਹਿੰਦੇ ਹਨ ਤੇ ਆਤਮਕ ਮੌਤ ਸਹੇੜ ਲੈਂਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪਵਿੱਤਰ ਜੀਵਨ ਵਾਲੇ ਹੁੰਦੇ ਹਨ (ਕਿਉਂਕਿ ਉਹਨਾਂ ਨੇ) ਪਰਮਾਤਮਾ (ਦੇ ਨਾਮ) ਨੂੰ ਆਪਣੇ ਹਿਰਦੇ ਵਿਚ ਟਿਕਾ ਰੱਖਿਆ ਹੁੰਦਾ ਹੈ । ਨਾਨਕ ਆਖਦਾ ਹੈ—ਹੇ ਭਾਈ ਜਨੋ ! ਸੁਣੋ, ਗੁਰੂ ਦੇ ਦੱਸੇ ਰਾਹ ਉਤੇ ਤੁਰਿਆ ਕਰੋ (ਇਸ ਤਰ੍ਹਾਂ ਅੰਦਰੋਂ) ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ ।

ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੇ ਅੰਦਰ ਸਹਿਮ ਤੇ ਕਲੇਸ਼ ਜ਼ੋਰ ਪਾਈ ਰੱਖਦਾ ਹੈ, ਉਹਨਾਂ ਦੇ ਸਿਰ ਉਤੇ (ਇਹੋ ਜਿਹਾ) ਕਜ਼ੀਆ ਖਪਾਣਾ ਬਣਿਆ ਹੀ ਰਹਿੰਦਾ ਹੈ । ਮਾਇਆ ਦੇ ਪਿਆਰ ਵਿਚ (ਫਸ ਕੇ ਉਹ ਸਹੀ ਜੀਵਨ ਵਲੋਂ) ਸੁੱਤੇ ਰਹਿੰਦੇ ਹਨ, ਕਦੇ ਹੋਸ਼ ਨਹੀਂ ਕਰਦੇ । ਮਾਇਆ ਦਾ ਮੋਹ ਮਾਇਆ ਦਾ ਪਿਆਰ (ਇਤਨਾ ਪ੍ਰਬਲ ਹੁੰਦਾ ਹੈ ਕਿ) ਉਹ ਕਦੇ ਹਰਿ-ਨਾਮ ਨਹੀਂ ਸਿਮਰਦੇ, ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਨਹੀਂ ਵਿਚਾਰਦੇ—ਬੱਸ ! ਮਨ ਦੇ ਮੁਰੀਦ ਬੰਦਿਆਂ ਦਾ ਸੋਚਣ ਦਾ ਢੰਗ ਹੀ ਇਹ ਬਣ ਜਾਂਦਾ ਹੈ । ਉਹਨਾਂ ਨੂੰ ਪਰਮਾਤਮਾ ਦਾ ਨਾਮ ਚੰਗਾ ਨਹੀਂ ਲੱਗਦਾ, ਉਹ ਆਪਣੀ ਜ਼ਿੰਦਗੀ ਵਿਅਰਥ ਗਵਾ ਲੈਂਦੇ ਹਨ, ਆਤਮਕ ਮੌਤ ਉਹਨਾਂ ਦੇ ਸਹੀ ਜੀਵਨ ਨੂੰ ਮਾਰ-ਮੁਕਾ ਕੇ ਉਹਨਾਂ ਨੂੰ ਖ਼ੁਆਰ ਕਰਦੀ ਹੈ ।੩।

**ਪਉੜੀ ॥ ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ ॥ ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ ॥ ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ ॥ ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥ ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ ॥੭॥ {ਪੰਨਾ ੮੫੨}**

**ਪਦ ਅਰਥ** :—ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਚੁ—ਸਦਾ-ਥਿਰ ਨਾਮ-ਧਨ । ਬਖਸੀਅਨੁ—ਬਖ਼ਸ਼ੀ ਹੈ ਉਸ (ਪ੍ਰਭੂ) ਨੇ । ਸਚਾ ਸਾਹੁ—ਉਹ ਸ਼ਾਹੂਕਾਰ ਜਿਸ ਪਾਸੋਂ ਧਨ ਕਦੇ ਮੁੱਕਦਾ ਨਹੀਂ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਮੁਹਤਾਜੀ—ਮੁਥਾਜੀ, ਖ਼ੁਸ਼ਾਮਦ । ਹੋਰਤੁ ਹਟਿ—ਕਿਸੇ ਹੋਰ ਹੱਟ ਵਿਚ । ਵਥੁ—ਸੌਦਾ । ਵੇਸਾਹੁ—ਵਣਜ, ਵਪਾਰ । ਕਉ—ਨੂੰ, ਵਲ । ਸਨਮੁਖ—ਸਾਹਮਣੇ ਮੂੰਹ ਰੱਖਣ ਵਾਲਾ । ਰਾਸਿ—ਸਰਮਾਇਆ । ਵੇਮੁਖ—ਪਰੇ ਮੂੰਹ ਰੱਖਣ ਵਾਲਾ, ਪਿੱਠ ਦੇਣ ਵਾਲਾ । ਭਸੁ—ਸੁਆਹ, ਖ਼ਜ਼ਾਲਤ, ਖ਼ੁਆਰੀ । ਪਾਹੁ—ਪੈਂਦੀ ਹੈ । ਹਹਿ—ਹਨ । ਜਾਗਾਤੀ—ਮਸੂਲੀਆ । ਨਾਨਕਿ—ਨਾਨਕ ਨੇ । ਵੇਪਰਵਾਹੁ—ਬੇ-ਮੁਥਾਜ ।੭।

**ਅਰਥ** :—ਹੇ ਭਾਈ ! ਪਰਮਾਤਮਾ ਦੀ ਭਗਤੀ ਸਦਾ ਕਾਇਮ ਰਹਿਣ ਵਾਲਾ ਧਨ ਹੈ । ਜਿਸ ਮਨੁੱਖ ਨੂੰ ਪਰਮਾਤਮਾ ਨੇ ਭਗਤੀ (ਦੀ ਦਾਤਿ) ਬਖ਼ਸ਼ੀ, ਉਹ ਸਦਾ ਲਈ ਸ਼ਾਹੂਕਾਰ ਬਣ ਗਿਆ । ਸਾਰਾ ਜਗਤ ਉਸ ਦੇ ਦਰ ਦਾ ਅਰਥੀਆ ਬਣਦਾ ਹੈ (ਕਿਉਂਕਿ) ਕਿਸੇ ਹੋਰ ਹੱਟ ਵਿਚ ਨਾਹ ਇਹ ਸੌਦਾ ਹੁੰਦਾ ਹੈ ਨਾਹ ਇਸ ਦਾ ਵਣਜ ਹੁੰਦਾ ਹੈ । ਜਿਹੜਾ ਮਨੁੱਖ ਭਗਤ ਜਨਾਂ ਵਲ ਆਪਣਾ ਮੂੰਹ ਰੱਖਦਾ ਹੈ, ਉਸ ਨੂੰ ਇਹ ਸਰਮਾਇਆ ਮਿਲ ਜਾਂਦਾ ਹੈ, ਪਰ ਭਗਤ ਜਨਾਂ ਵਲੋਂ ਮੂੰਹ ਮੋੜਨ ਵਾਲੇ ਦੇ ਸਿਰ ਸੁਆਹ ਹੀ ਪੈਂਦੀ ਹੈ ।

ਹੇ ਭਾਈ ! ਪਰਮਾਤਮਾ ਦੇ ਭਗਤ ਪਰਮਾਤਮਾ ਦੇ ਨਾਮ ਦਾ ਵਣਜ ਕਰਦੇ ਹਨ, ਜਮ ਮਸੂਲੀਆ ਉਹਨਾਂ ਦੇ ਨੇੜੇ ਨਹੀਂ ਢੁਕਦਾ । ਦਾਸ ਨਾਨਕ ਨੇ (ਭੀ) ਪਰਮਾਤਮਾ ਦੇ ਨਾਮ-ਧਨ ਦਾ ਸੌਦਾ ਲੱਦਿਆ ਹੈ (ਇਸ ਵਾਸਤੇ ਦੁਨੀਆ ਦੇ ਧਨ ਵਲੋਂ) ਬੇ-ਮੁਥਾਜ ਰਹਿੰਦਾ ਹੈ ।੭।

**ਸਲੋਕ ਮः ੩ ॥ ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥ ਗੁਰ ਪਰਸਾਦੀ ਨਾਮੁ ਮਨਿ ਵਸਿਆ ਅਨਦਿਨੁ ਨਾਮੁ ਧਿਆਇਆ ॥ ਬਿਖਿਆ ਮਾਹਿ ਉਦਾਸ ਹੈ ਹਉਮੈ ਸਬਦਿ ਜਲਾਇਆ ॥ ਆਪਿ ਤਰਿਆ ਕੁਲ ਉਧਰੇ ਧੰਨੁ ਜਣੇਦੀ ਮਾਇਆ ॥ ਸਦਾ ਸਹਜੁ ਸੁਖੁ ਮਨਿ ਵਸਿਆ ਸਚੇ ਸਿਉ ਲਿਵ ਲਾਇਆ ॥ ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਭੁਲੇ ਹਉਮੈ ਮੋਹੁ ਵਧਾਇਆ ॥ ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ ॥ ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ ॥ ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥ ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥੧॥ {ਪੰਨਾ ੯੫੨}**

**ਪਦ ਅਰਥ** :—ਇਸੁ ਜੁਗ ਮਹਿ—ਇਸ ਮਨੁੱਖਾ ਜੀਵਨ ਵਿਚ । ਭਗਤੀ—ਭਗਤੀਂ, ਭਗਤਾਂ ਨੇ । ਸਭੁ—ਸਾਰਾ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਇਆ—ਕੁਰਾਹੇ ਪਿਆ ਹੋਇਆ ਹੈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮਨਿ—ਮਨ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਬਿਖਿਆ—ਮਾਇਆ । ਉਦਾਸ—ਉਪਰਾਮ, ਨਿਰਲੇਪ । ਸਬਦਿ—ਸ਼ਬਦ ਦੀ ਰਾਹੀਂ । ਉਧਰੇ—ਬਚ ਗਏ । ਜਣੇਦੀ ਮਾਇਆ—ਜੰਮਣ ਵਾਲੀ ਮਾਂ । ਸਹਜ ਸੁਖੁ—ਆਤਮਕ ਅਡੋਲਤਾ ਦਾ ਆਨੰਦ । ਸਚੇ ਸਿਉ—ਸਦਾ-ਥਿਰ ਪ੍ਰਭੂ ਨਾਲ । ਲਿਵ—ਲਗਨ । ਮਹਾਦੇਉ—ਸ਼ਿਵ ਜੀ । ਭੁਲੇ—ਗ਼ਲਤੀ ਖਾ ਗਏ । ਪੜਿ—ਪੜ੍ਹ ਕੇ । ਮੋਨੀ—ਸਮਾਧੀਆਂ ਲਾਣ ਵਾਲੇ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਜੰਗਮ—ਸ਼ੈਵ ਮਤ ਦੇ ਰਮਤੇ । ਤਤੁ—ਅਸਲ ਚੀਜ਼ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਭ੍ਰਮਿ—ਭਟਕਣਾ ਵਿਚ (ਪੈ ਕੇ) । ਨਾਮਿ—ਨਾਮ ਵਿਚ । ਰਤੇ—ਰੱਤੇ, ਰੰਗੇ ਹੋਏ । ਸਮਧੇ—ਸਮਾਧੀ ਵਾਲੇ ਹੋਏ, ਪੂਰਨ ਅਵਸਥਾ ਵਾਲੇ ਬਣੇ । ਜਿ—ਜਿਨ੍ਹਾਂ ਨੂੰ । ਬਖਸਿ—ਬਖ਼ਸ਼ਸ਼ ਕਰ ਕੇ, ਮਿਹਰ ਕਰ ਕੇ ।੧।

**ਅਰਥ** :—ਹੇ ਭਾਈ ! ਇਸ ਮਨੁੱਖਾ ਜਨਮ ਵਿਚ (ਸਿਰਫ਼) ਭਗਤਾਂ ਨੇ (ਹੀ) ਪਰਮਾਤਮਾ ਦਾ ਨਾਮ-ਧਨ ਖੱਟਿਆ ਹੈ, ਹੋਰ ਸਾਰਾ ਜਗਤ (ਮਾਇਆ ਦੀ) ਭਟਕਣਾ ਵਿਚ (ਪੈ ਕੇ, ਸਹੀ ਜੀਵਨ-ਰਾਹ ਤੋਂ) ਖੁੰਝਿਆ ਰਹਿੰਦਾ ਹੈ । (ਜਿਸ ਮਨੁੱਖ ਦੇ) ਮਨ ਵਿਚ ਗੁਰੂ ਦੀ ਮਿਹਰ ਨਾਲ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਹਰ ਵੇਲੇ ਨਾਮ ਸਿਮਰਦਾ ਹੈ । ਉਹ ਮਾਇਆ ਵਿਚ (ਵਿਚਰਦਾ ਹੋਇਆ ਭੀ ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦਾ ਹੈ, ਗੁਰੂ ਦੇ ਸ਼ਬਦ ਦੀ ਬਰਕਤ ਨਾਲ (ਉਹ ਆਪਣੇ ਅੰਦਰੋਂ) ਹਉਮੈ ਸਾੜ ਦੇਂਦਾ ਹੈ । ਧੰਨ ਹੈ ਉਸ ਦੀ ਜੰਮਣ ਵਾਲੀ ਮਾਂ ! ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ (ਉਸ ਦਾ ਸਦਕਾ ਉਸ ਦੀਆਂ) ਕੁਲਾਂ ਭੀ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਜਾਂਦੀਆਂ ਹਨ ।

(ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ) ਬ੍ਰਹਮਾ, ਵਿਸ਼ਨੂ, ਸ਼ਿਵ ਜੀ (ਵਰਗੇ ਵੱਡੇ ਵੱਡੇ ਦੇਵਤੇ ਭੀ) ਮਾਇਆ ਦੇ ਤਿੰਨ ਗੁਣਾਂ ਦੇ ਕਾਰਨ ਸਹੀ ਜੀਵਨ-ਰਾਹ ਤੋਂ ਖੁੰਝਦੇ ਰਹੇ (ਉਹਨਾਂ ਦੇ ਅੰਦਰ) ਹਉਮੈ ਵਧਦੀ ਰਹੀ (ਮਾਇਆ ਦਾ) ਮੋਹ ਵਧਦਾ ਰਿਹਾ । (ਹੇ ਭਾਈ ! ਗੁਰੂ ਦੀ ਸਰਨ ਤੋਂ ਬਿਨਾ) ਪੰਡਿਤ (ਵੇਦ ਆਦਿਕ ਧਰਮ-ਪੁਸਤਕ) ਪੜ੍ਹ ਪੜ੍ਹ ਕੇ (ਭੀ) ਖੁੰਝਦੇ ਰਹੇ, ਮੁਨੀ ਲੋਕ (ਮੋਨ ਧਾਰ ਕੇ) ਖੁੰਝਦੇ ਰਹੇ, (ਉਹਨਾਂ ਨੇ ਭੀ) ਮਾਇਆ ਦੇ ਮੋਹ ਵਿਚ ਹੀ ਆਪਣਾ ਚਿੱਤ ਜੋੜੀ ਰੱਖਿਆ । ਹੇ ਭਾਈ ! ਗੁਰੂ ਤੋਂ ਬਿਨਾ ਜੋਗੀ ਜੰਗਮ ਸੰਨਿਆਸੀ ਭੀ ਕੁਰਾਹੇ ਪਏ ਰਹੇ, ਉਹਨਾਂ ਨੇ ਭੀ ਅਸਲੀ ਵਸਤ ਨਾਹ ਲੱਭੀ ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਸਦਾ ਦੁਖੀ ਹੀ ਰਹੇ, ਭਟਕਣਾ ਵਿਚ ਪੈ ਕੇ ਸਹੀ ਜੀਵਨ-ਰਾਹ ਤੋਂ ਖੁੰਝੇ ਹੀ ਰਹੇ, ਉਹਨਾਂ ਆਪਣਾ ਜਨਮ ਵਿਅਰਥ ਹੀ ਗਵਾਇਆ ।

ਪਰ, ਹੇ ਨਾਨਕ ! (ਜੀਵਾਂ ਦੇ ਕੀਹ ਵੱਸ ?) ਜਿਨ੍ਹਾਂ ਮਨੁੱਖ ਨੂੰ (ਪਰਮਾਤਮਾ) ਆਪ ਹੀ ਮਿਹਰ ਕਰ ਕੇ (ਆਪਣੇ ਚਰਨਾਂ ਵਿਚ) ਮਿਲਾਂਦਾ ਹੈ, ਉਹ (ਉਸ ਦੇ) ਨਾਮ ਵਿਚ ਰੰਗੇ ਰਹਿੰਦੇ ਹਨ ਤੇ ਉਹੀ ਕਾਮਯਾਬ ਜੀਵਨ ਵਾਲੇ ਹੁੰਦੇ ਹਨ ।੧।

**ਮਃ ੩ ॥ ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥ ਤਿਸਹਿ ਸਰੇਵਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥ ਗੁਰਮੁਖਿ ਅੰਤਰਿ ਮਨਿ ਵਸੈ ਸਦਾ ਸਦਾ ਸੁਖੁ ਹੋਇ ॥੨॥ {ਪੰਨਾ ੮੫੨}**

**ਪਦ ਅਰਥ** :—ਨਾਨਕ—ਹੇ ਨਾਨਕ ! ਸਾਲਾਹੀਐ—ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਜਿਸੁ ਵਸਿ—ਜਿਸ (ਪਰਮਾਤਮਾ) ਦੇ ਵੱਸ ਵਿਚ । ਸਭੁ ਕਿਛੁ—ਹਰੇਕ ਚੀਜ਼ । ਸਰੇਵਹੁ—ਸਿਮਰੋ । ਪ੍ਰਾਣੀਹੋ—ਹੇ ਪ੍ਰਾਣੀਓ ! ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਅੰਤਰਿ—ਅੰਦਰ, ਹਿਰਦੇ ਵਿਚ । ਮਨਿ—ਮਨ ਵਿਚ ।੨।

**ਅਰਥ** :—ਹੇ ਨਾਨਕ ! (ਆਖ—ਹੇ ਭਾਈ !) ਜਿਸ ਪਰਮਾਤਮਾ ਦੇ ਇਖ਼ਤਿਆਰ ਵਿਚ ਹਰੇਕ ਚੀਜ਼ ਹੈ ਉਸ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਹੇ ਪ੍ਰਾਣੀਓ ! ਉਸ ਪ੍ਰਭੂ ਨੂੰ (ਸਦਾ) ਸਿਮਰਦੇ ਰਹੋ, ਉਸ ਤੋਂ ਬਿਨਾ ਕੋਈ ਹੋਰ (ਉਸ ਵਰਗਾ) ਨਹੀਂ ਹੈ । ਪਰ, ਹੇ ਭਾਈ ! ਗੁਰੂ ਦੀ ਸਰਨ ਪਿਆਂ ਹੀ (ਉਹ ਪਰਮਾਤਮਾ ਮਨੁੱਖ ਦੇ) ਹਿਰਦੇ ਵਿਚ ਮਨ ਵਿਚ ਵੱਸਦਾ ਹੈ (ਜਿਸ ਦੇ ਅੰਦਰ ਆ ਵੱਸਦਾ ਹੈ, ਉਸ ਦੇ ਅੰਦਰ) ਸਦਾ ਹੀ ਆਤਮਕ ਆਨੰਦ ਬਣਿਆ ਰਹਿੰਦਾ ਹੈ ।੨।

**ਪਉੜੀ ॥ ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ ॥ ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥ ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਹਿ ॥ ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ ਚੁਗਲੀ ਹਥਿ ਨ ਆਵੈ ਓਇ ਭਾਵੈ ਤਿਥੈ ਜਾਹਿ ॥ ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ ਤਿਥਹੁ ਕਰਮਹੀਣ ਲੈ ਨ ਸਕਹਿ ਹੋਰਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ ॥੮॥ {ਪੰਨਾ ੮੫੨-੮੫੩}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਦੇਵਾਲੀਏ—ਮਨੁੱਖਾ ਜੀਵਨ ਦੀ ਬਾਜ਼ੀ ਹਾਰੇ ਹੋਏ । ਜੁਗ ਮਾਹਿ—ਜਗਤ ਵਿਚ । ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ} । ਮੁਹਿ—ਮੂੰਹ ਉਤੇ । ਨ ਪਾਹਿ—ਨਹੀਂ ਪਾਂਦੇ । ਬਖੀਲੀ—ਨਿੰਦਾ, ਚੁਗ਼ਲੀ । ਪਰਤੀਤਿ—ਇਤਬਾਰ । ਖੋਵਨਿ—ਗਵਾ ਲੈਂਦੇ ਹਨ । ਸਗਵਾ—ਸਗੋਂ ਚੰਗੀ ਤਰ੍ਹਾਂ । ਆਪੁ—ਆਪਣਾ (ਭੈੜਾ) ਅਸਲਾ । ਲਖਾਹਿ—ਨਸ਼ਰ ਕਰਦੇ ਹਨ । ਕਾਰਣਿ—ਵਾਸਤੇ । ਹਥਿ—ਹੱਥ ਵਿਚ । ਜਾਹਿ—ਜਾਣ । ਸੇਵਕ ਭਾਇ—ਸੇਵਕ-ਭਾਵਨਾ ਨਾਲ । ਕਰਮਹੀਣ—ਅਭਾਗੇ ਬੰਦੇ । ਹੋਰਥੈ—ਕਿਸੇ ਹੋਰ ਥਾਂ । ਦਿਸੰਤਰਿ—ਹੋਰ ਦੇਸ ਵਿਚ ।੮।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ-ਧਨ ਨਹੀਂ ਕਮਾਇਆ, ਉਹ ਜਗਤ ਵਿਚ ਮਨੁੱਖਾ ਜੀਵਨ ਦੀ ਬਾਜ਼ੀ ਹਾਰ ਚੁਕੇ ਸਮਝੋ (ਜਿਵੇਂ ਜੁਆਰੀਆ ਜੂਏ ਵਿਚ ਹਾਰ ਕੇ ਕੰਗਾਲ ਹੋ ਜਾਂਦਾ ਹੈ) । ਇਹੋ ਜਿਹੇ ਮਨੁੱਖ (ਉਹਨਾਂ ਮੰਗਤਿਆਂ ਵਰਗੇ ਹਨ ਜੋ) ਸਾਰੇ ਸੰਸਾਰ ਵਿਚ ਮੰਗਦੇ ਫਿਰਦੇ ਹਨ, ਪਰ ਉਹਨਾਂ ਦੇ ਮੂੰਹ ਉਤੇ ਕੋਈ ਥੁੱਕਦਾ ਭੀ ਨਹੀਂ । ਹੇ ਭਾਈ ! ਇਹੋ ਜਿਹੇ ਬੰਦੇ ਦੂਜਿਆਂ ਦੀ ਨਿੰਦਾ ਕਰਦੇ ਹਨ (ਤੇ ਇਸ ਤਰ੍ਹਾਂ) ਆਪਣਾ ਇਤਬਾਰ ਗਵਾ ਲੈਂਦੇ ਹਨ, ਸਗੋਂ ਚੰਗੀ ਤਰ੍ਹਾਂ ਆਪਣਾ (ਭੈੜਾ) ਅਸਲਾ ਨਸ਼ਰ

ਕਰਦੇ ਹਨ । ਅਜੇਹੇ ਮਨੁੱਖ ਜਿਥੇ ਜੀ ਚਾਹੇ ਜਾਣ, ਜਿਸ ਧਨ ਦੀ ਖ਼ਾਤਰ (ਲਾਲਚ ਵਿਚ ਆ ਕੇ) ਚੁਗ਼ਲੀ ਕਰਦੇ ਹਨ, ਚੁਗਲੀ ਨਾਲ ਉਹ ਧਨ ਉਹਨਾਂ ਨੂੰ ਲੱਭਦਾ ਨਹੀਂ । ਹੇ ਭਾਈ ! ਸੇਵਕ-ਭਾਵਨਾ ਨਾਲ ਗੁਰੂ ਦੀ ਸਰਨ ਪਿਆਂ ਹੀ ਪਰਮਾਤਮਾ ਦਾ ਨਾਮ-ਧਨ ਮਿਲਦਾ ਹੈ; ਪਰ ਉਹ (ਨਿੰਦਕ) ਅਭਾਗੇ ਉਥੋਂ (ਗੁਰੂ-ਦਰ ਤੋਂ) ਇਹ ਧਨ ਲੈ ਨਹੀਂ ਸਕਦੇ (ਤੇ, ਗੁਰੂ-ਦਰ ਤੋਂ ਬਿਨਾ) ਕਿਸੇ ਹੋਰ ਥਾਂ ਕਿਸੇ ਹੋਰ ਦੇਸ ਵਿਚ ਇਹ ਨਾਮ-ਧਨ ਹੈ ਹੀ ਨਹੀਂ ।੮।

**ਸਲੋਕ ਮਃ ੩ ॥ ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ ॥ ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥ ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ ॥੧॥ {ਪੰਨਾ ੮੫੩}**

**ਪਦ ਅਰਥ** :—ਸੰਸਾ—ਤੌਖ਼ਲਾ । ਮੂਲਿ ਨ—ਬਿਲਕੁਲ ਨਹੀਂ । ਸਹਜੇ—ਸੁਤੇ ਹੀ, ਪਰਮਾਤਮਾ ਦੀ ਰਜ਼ਾ ਵਿਚ । ਲਇਅਨੁ—ਲਏ ਹਨ ਉਸ ਨੇ । ਪੰਨੈ—ਪੱਲੇ ਵਿਚ । ਪੰਨੈ ਪਾਇ ਲਇਅਨੁ—ਉਸ ਨੇ ਆਪਣੇ ਪੱਲੇ ਪਾ ਲਿਆ ਹੈ ।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸਨਮੁਖ ਰਹਿੰਦੇ ਹਨ, ਉਹਨਾਂ ਨੂੰ (ਕਿਸੇ ਕਿਸਮ ਦਾ) ਤੌਖ਼ਲਾ ਉੱਕਾ ਹੀ ਨਹੀਂ ਹੁੰਦਾ, ਉਹਨਾਂ ਦੇ ਅੰਦਰੋਂ ਚਿੰਤਾ ਦੂਰ ਹੋ ਜਾਂਦੀ ਹੈ । (ਉਹਨਾਂ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਸੰਸਾਰ ਵਿਚ) ਜੋ ਕੁਝ ਹੋ ਰਿਹਾ ਹੈ ਉਹ ਪਰਮਾਤਮਾ ਦੀ ਰਜ਼ਾ ਵਿਚ ਹੋ ਰਿਹਾ ਹੈ, ਉਸ ਉਤੇ ਕੋਈ ਇਤਰਾਜ਼ ਨਹੀਂ ਕੀਤਾ ਜਾ ਸਕਦਾ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਆਪਣੇ ਲੜ ਲਾ ਲੈਂਦਾ ਹੈ ਉਹਨਾਂ ਦੀ ਅਰਜ਼ੋਈ (ਪਰਮਾਤਮਾ ਸਦਾ) ਆਪ ਸੁਣਦਾ ਹੈ ।੧।

**ਮਃ ੩ ॥ ਕਾਲੁ ਮਾਰਿ ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ ॥ ਅਨਦਿਨੁ ਜਾਗੈ ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ ॥ ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ ॥ ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ ॥੨॥ {ਪੰਨਾ ੮੫੩}**

**ਪਦ ਅਰਥ** :—ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ । ਮਾਰਿ—ਮੁਕਾ ਕੇ । ਮਨਸਾ—ਮਨ ਦਾ ਮਾਇਕ ਫੁਰਨਾ । ਮਨਹਿ—ਮਨ ਵਿਚ ਹੀ । ਸਮਾਣੀ—ਲੀਨ ਕਰ ਲੈਂਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜੇ—ਆਤਮਕ ਅਡੋਲਤਾ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਪਿਆਉ—ਖ਼ੁਰਾਕ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ (ਗੁਰੂ ਦੀ) ਬਾਣੀ ਦੀ ਰਾਹੀਂ । ਨਿਜ ਘਰਿ—ਆਪਣੇ ਘਰ ਵਿਚ, ਪ੍ਰਭੂ ਦੀ ਯਾਦ ਵਿਚ । ਸੋਹਦੇ—ਸੋਭਦੇ ਹਨ, ਸੋਹਣੇ ਜੀਵਨ ਵਾਲੇ ਹੁੰਦੇ ਹਨ । ਪਾਉ—ਪਾਉਂ, ਮੈਂ ਹਾਸਲ ਕਰਦਾ ਹਾਂ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਪਵਿੱਤਰ ਨਾਮ ਵੱਸਦਾ ਹੈ ਉਹ ਆਤਮਕ ਮੌਤ ਨੂੰ ਮੁਕਾ ਕੇ ਮਨ ਦੇ ਮਾਇਕ ਫੁਰਨੇ ਨੂੰ ਮਨ ਵਿਚ ਹੀ ਦੱਬ ਦੇਂਦਾ ਹੈ । ਉਹ ਮਨੁੱਖ (ਮਾਇਆ ਦੇ ਹੱਲਿਆਂ ਵਲੋਂ) ਹਰ ਵੇਲੇ ਸੁਚੇਤ ਰਹਿੰਦਾ ਹੈ, ਕਦੇ ਉਹ (ਗ਼ਫ਼ਲਤ ਦੀ ਨੀਂਦ ਵਿਚ) ਨਹੀਂ ਸੌਂਦਾ । ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦਾ ਨਾਮ-ਅੰਮ੍ਰਿਤ (ਉਸ ਦੀ) ਖ਼ੁਰਾਕ ਹੁੰਦਾ ਹੈ । ਉਹ ਮਨੁੱਖ (ਸਦਾ) ਮਿੱਠਾ ਬੋਲਦਾ ਹੈ, (ਸਤਿਗੁਰੂ ਦੀ) ਆਤਮਕ ਜੀਵਨ ਦੇਣ ਵਾਲੀ ਬਾਣੀ ਦੀ ਰਾਹੀਂ ਉਹ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦਾ ਹੈ ।

ਇਹੋ ਜਿਹੇ ਮਨੁੱਖ ਸਦਾ ਪਰਮਾਤਮਾ ਦੇ ਚਰਨਾਂ ਵਿਚ ਟਿਕੇ ਰਹਿੰਦੇ ਹਨ, ਉਹਨਾਂ ਦਾ ਜੀਵਨ ਸੋਹਣਾ ਬਣ ਜਾਂਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਇਹੋ ਜਿਹੇ ਮਨੁੱਖਾਂ ਨੂੰ ਮਿਲ ਕੇ ਮੈਂ ਭੀ ਆਤਮਕ ਆਨੰਦ ਮਾਣਦਾ ਹਾਂ ।੨।

**ਪਉੜੀ ॥ ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥ ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ ਅਕੈ ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ ॥ ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ ਤਿਸੁ ਹਰਿ ਧਨ ਕੀ ਵੰਡ ਹਥਿ ਆਵੈ ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥ ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ ਖਤੁ ਨਾਹੀ ਕਿਸੈ ਕੈ ਸੀਵ ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥ ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥੯॥ {ਪੰਨਾ ੮੫੩}**

**ਪਦ ਅਰਥ** :—ਜਵੇਹਰੀ—ਜਵਾਹਰਾਤ, ਹੀਰੇ । ਗੁਰਿ—ਗੁਰੂ ਨੇ । ਪਾਸਹੁ—ਕੋਲੋਂ, ਤੋਂ । ਕਿਹੁ—ਕੁਝ । ਅਕੈ—ਜਾਂ । ਜੋਰਿ ਕੀਤੈ—ਜੇ ਧੱਕਾ ਕੀਤਾ ਜਾਏ, ਬਦੋ-ਬਦੀ । ਸਰਧਾ—ਪਰਤੀਤ । ਹਥਿ—ਹੱਥ ਵਿਚ । ਹਥਿ ਆਵੈ—ਮਿਲਦੀ ਹੈ । ਵੰਡ—ਹਿੱਸਾ । ਧੁਰਿ—ਧੁਰ ਤੋਂ, ਮੁੱਢ ਤੋਂ, ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ । ਖਤੁ—ਪਟਾ, ਮਲਕੀਅਤ ਦਾ ਪਟਾ, ਲਿਖਤ । ਸੀਵ ਬੰਨੈ—ਵੱਟ-ਬੰਨੇ ਦਾ । ਰੋਲੁ—ਰੌਲਾ, ਝਗੜਾ । ਬਖੀਲੀ—ਚੁਗ਼ਲੀ, ਈਰਖਾ । ਦਿਹੁ ਦਿਹੁ—ਹਰ ਰੋਜ਼ । ਚੜੈ ਸਵਾਇਆ—ਵਧਦਾ ਹੈ ।੯।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ-ਧਨ ਰਤਨ ਹੀਰੇ ਹਨ । ਇਹ ਹਰਿ-ਨਾਮ-ਧਨ (ਜਿਸ ਨੂੰ) ਪਰਮਾਤਮਾ ਪਾਸੋਂ ਦਿਵਾਇਆ ਹੈ ਗੁਰੂ ਨੇ (ਹੀ) ਦਿਵਾਇਆ ਹੈ । ਜੇ ਕਿਸੇ ਮਨੁੱਖ ਨੂੰ (ਗੁਰੂ ਤੋਂ ਬਿਨਾ ਕਿਸੇ ਹੋਰ ਕੋਲ) ਕੁਝ ਦਿੱਸ ਪਏ ਤਾਂ (ਉਸ ਪਾਸੋਂ ਕੋਈ) ਕੁਝ ਮੰਗ ਭੀ ਲਏ, ਜਾਂ, ਕੋਈ ਕੁਝ ਦਿਵਾ ਦੇਵੇ । ਪਰ ਇਹ ਨਾਮ-ਧਨ ਧੱਕਾ ਕਰ ਕੇ (ਭੀ) ਕਿਸੇ ਨਾਲ ਵੰਡਾਇਆ ਨਹੀਂ ਜਾ ਸਕਦਾ (ਇਹ ਤਾਂ ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਰਾਹੀਂ ਹੀ ਮਿਲਦਾ ਹੈ) । ਹੇ ਭਾਈ ! ਪਰਮਾਤਮਾ ਨੇ ਧੁਰੋਂ ਜਿਸ ਮਨੁੱਖ ਦੇ ਮੱਥੇ ਤੇ ਲੇਖ ਲਿਖ ਦਿੱਤਾ ਹੈ, ਪਰਮਾਤਮਾ ਉਸ ਮਨੁੱਖ ਦੀ ਗੁਰੂ ਵਿਚ ਸਰਧਾ ਬਣਾਂਦਾ ਹੈ, ਤੇ (ਗੁਰੂ ਦੀ ਰਾਹੀਂ) ਉਸ ਮਨੁੱਖ ਨੂੰ ਨਾਮ-ਧਨ ਦਾ ਹਿੱਸਾ ਮਿਲਦਾ ਹੈ ।

ਹੇ ਭਾਈ ! ਇਹ ਨਾਮ-ਧਨ (ਐਸੀ ਜਾਇਦਾਦ ਹੈ ਕਿ) ਇਸ ਦਾ ਕੋਈ ਸ਼ਰੀਕ ਨਹੀਂ ਬਣ ਸਕਦਾ (ਇਸ ਉਤੇ) ਕੋਈ ਜੱਦੀ ਹੱਕ ਨਹੀਂ ਬਣਾ ਸਕਦਾ, ਕਿਸੇ ਕੋਲ ਇਸ ਦੀ ਮਲਕੀਅਤ ਦਾ ਪਟਾ ਭੀ ਨਹੀਂ ਹੋ ਸਕਦਾ । (ਜਿਵੇਂ ਜ਼ਿਮੀਂਦਾਰਾਂ ਦਾ ਜ਼ਮੀਨ ਦੇ) ਵੱਟੇ-ਬੰਨੇ ਦਾ ਰੌਲਾ (ਪੈ ਸਕਦਾ ਹੈ), ਇਸ ਹਰਿ-ਧਨ ਦਾ ਕੋਈ ਅਜਿਹਾ ਰੌਲਾ ਭੀ ਨਹੀਂ ਹੋ ਸਕਦਾ । (ਕਿਸੇ ਗੁਰਮੁਖ ਨੂੰ ਵੇਖ ਕੇ) ਜੇ ਕੋਈ ਮਨੁੱਖ ਇਸ ਨਾਮ-ਧਨ ਦੀ (ਖ਼ਾਤਰ) ਈਰਖਾ ਕਰਦਾ ਹੈ, ਉਸ ਨੂੰ ਸਗੋਂ ਹਰ ਪਾਸੇ ਫਿਟਕਾਰ ਹੀ ਪੈਂਦੀ ਹੈ ।

(ਹੇ ਭਾਈ ! ਇਹ ਨਾਮ-ਧਨ ਪਰਮਾਤਮਾ ਆਪ ਹੀ ਗੁਰੂ ਦੀ ਰਾਹੀਂ ਦੇਂਦਾ ਹੈ, ਤੇ) ਜੇ ਪਰਮਾਤਮਾ ਕਿਸੇ ਨੂੰ ਇਹ ਨਾਮ-ਧਨ ਦੇਵੇ ਤਾਂ ਕਿਸੇ ਹੋਰ ਦਾ ਜ਼ੋਰ ਨਹੀਂ ਚੜ੍ਹ ਸਕਦਾ, ਕਿਸੇ ਦੀ ਈਰਖਾ ਕੁਝ ਵਿਗਾੜ ਨਹੀਂ ਸਕਦੀ (ਇਹ ਐਸੀ ਦਾਤਿ ਹੈ ਕਿ) ਇਹ ਹਰ ਰੋਜ਼ ਸਦਾ ਵਧਦੀ ਹੀ ਜਾਂਦੀ ਹੈ ।੯।

**ਸਲੋਕ ਮਃ ੩ ॥ ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥ ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥ {ਪੰਨਾ ੮੫੩}**

**ਪਦ ਅਰਥ** :—ਜਲੰਦਾ—(ਵਿਕਾਰਾਂ ਵਿਚ) ਸੜਦਾ । ਰਖਿ ਲੈ—ਬਚਾ ਲੈ । ਧਾਰਿ—ਧਾਰ ਕੇ, ਕਰ ਕੇ । ਜਿਤੁ ਦੁਆਰੈ—ਜਿਸ ਦਰ ਤੇ, ਜਿਸ ਤਰੀਕੇ ਨਾਲ । ਉਬਰੈ—ਬਚ ਸਕੇ । ਤਿਤੈ—ਉਸੇ ਤਰ੍ਹਾਂ ਹੀ । ਸਤਿਗੁਰਿ—ਗੁਰੂ ਨੇ । ਸੁਖੁ—ਆਤਮਕ ਆਨੰਦ । ਸਚਾ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਬੀਚਾਰਿ—ਵਿਚਾਰ ਕੇ, ਮਨ ਵਿਚ ਟਿਕਾ ਕੇ । ਅਵਰੁ—ਕੋਈ ਹੋਰ ।੧।

**ਅਰਥ** :—ਹੇ ਪ੍ਰਭੂ ! (ਵਿਕਾਰਾਂ ਵਿਚ) ਸੜ ਰਹੇ ਸੰਸਾਰ ਨੂੰ ਆਪਣੀ ਮਿਹਰ ਕਰ ਕੇ ਬਚਾ ਲੈ, ਜਿਸ ਭੀ ਤਰੀਕੇ ਨਾਲ ਇਹ ਬਚ ਸਕਦਾ ਹੋਵੇ ਉਸੇ ਤਰ੍ਹਾਂ ਬਚਾ ਲੈ ।

ਹੇ ਨਾਨਕ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਮਨ ਵਿਚ ਵਸਾ ਕੇ (ਜਿਸ ਮਨੁੱਖ ਨੂੰ) ਸਤਿਗੁਰੂ ਨੇ (ਸਿਮਰਨ ਦਾ) ਆਤਮਕ ਆਨੰਦ ਵਿਖਾਲ ਦਿੱਤਾ, ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਤੋਂ ਬਿਨਾ ਕੋਈ ਹੋਰ ਇਹ ਬਖ਼ਸ਼ਸ਼ ਕਰਨ ਵਾਲਾ ਨਹੀਂ ਹੈ ।੧।

**ਮਃ ੩ ॥ ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ ॥ ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ ॥ ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥ ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ ॥੨॥ {ਪੰਨਾ ੮੫੩}**

**ਪਦ ਅਰਥ** :—ਹਉਮੈ—'ਮੈਂ, ਮੈਂ' ਦਾ ਪ੍ਰਭਾਵ । ਹਉਮੈ ਮਾਇਆ—ਮਾਇਆ ਦੀ ਹਉਮੈ, ਮਾਇਆ ਦੀ ਤਾਂਘ । ਦੂਜੈ—(ਪ੍ਰਭੂ ਤੋਂ ਬਿਨਾ) ਹੋਰ (ਦੇ ਮੋਹ) ਵਿਚ । ਹਟਿ—ਹੱਟੀ ਵਿਚ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਪਰਜਾਲੀਐ—ਚੰਗੀ ਤਰ੍ਹਾਂ ਸਾੜ ਦਿੱਤੀ ਜਾਏ । ਉਜਲਾ—ਪਵਿੱਤਰ । ਮਨਿ—ਮਨ ਵਿਚ । ਮਾਰਣੁ—ਪ੍ਰਭਾਵ ਮੁਕਾਣ ਦਾ ਵਸੀਲਾ ।੨।

**ਅਰਥ** :—ਹੇ ਭਾਈ ! ਮਾਇਆ ਦੀ ਹਉਮੈ (ਸਾਰੇ ਸੰਸਾਰ ਨੂੰ) ਆਪਣੇ ਵੱਸ ਵਿਚ ਕਰਨ ਦੀ ਸਮਰਥਾ ਵਾਲੀ ਹੈ, (ਇਸ ਦੇ ਅਸਰ ਹੇਠ ਜੀਵ ਪਰਮਾਤਮਾ ਨੂੰ ਵਿਸਾਰ ਕੇ) ਹੋਰ (ਦੇ ਮੋਹ) ਵਿਚ ਜਾ ਫਸਦਾ ਹੈ । ਇਹ ਹਉਮੈ ਨਾਹ (ਕਿਸੇ ਪਾਸੋਂ) ਮਾਰੀ ਜਾ ਸਕਦੀ ਹੈ, ਨਾਹ ਹੀ ਇਹ ਆਪ ਮਰਦੀ ਹੈ, ਨਾਹ ਹੀ ਇਹ ਕਿਸੇ ਹੱਟੀ ਤੇ ਵੇਚੀ ਜਾ ਸਕਦੀ ਹੈ । ਜਦੋਂ ਇਸ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਚੰਗੀ ਤਰ੍ਹਾਂ ਸਾੜ ਦੇਈਏ, ਤਦੋਂ ਹੀ ਇਹ (ਜੀਵ ਦੇ) ਅੰਦਰੋਂ ਮੁੱਕਦੀ ਹੈ । (ਹੇ ਭਾਈ ! ਜਿਸ ਮਨੁੱਖ ਦੇ ਅੰਦਰੋਂ ਮਾਇਆ ਦੀ ਹਉਮੈ ਮੁੱਕਦੀ ਹੈ ਉਸ ਦਾ) ਤਨ (ਉਸ ਦਾ) ਮਨ ਪਵਿੱਤਰ ਹੋ ਜਾਂਦਾ ਹੈ, ਉਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ।

ਹੇ ਨਾਨਕ ! ਗੁਰੂ ਦਾ ਸ਼ਬਦ ਹੀ ਮਾਇਆ ਦਾ ਪ੍ਰਭਾਵ ਮੁਕਾਣ ਦਾ ਵਸੀਲਾ ਹੈ, ਤੇ, ਇਹ ਸ਼ਬਦ ਗੁਰੂ ਦੀ ਸਰਨ ਪਿਆਂ ਮਿਲਦਾ ਹੈ ।੨।

**ਪਉੜੀ ॥ ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥ ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ ॥ ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ ਸਭੁ ਜਹਾਨੁ ॥ ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ ॥ ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ ॥ ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ ॥੧੦॥ {ਪੰਨਾ ੮੫੩}**

**ਪਦ ਅਰਥ** :—ਵਡਿਆਈ—ਬਜ਼ੁਰਗੀ, ਇੱਜ਼ਤ । ਸਤਿਗੁਰਿ—ਸਤਿਗੁਰੂ ਨੇ । ਧੁਰਹੁ—ਧੁਰ ਤੋਂ, ਹਜ਼ੂਰੀ ਤੋਂ । ਹੁਕਮੁ—ਰਜ਼ਾ । ਬੁਝਿ—ਸਮਝ ਕੇ । ਨੀਸਾਣੁ—ਨਿਸ਼ਾਨ, ਪਰਵਾਨਾ, ਰਾਹਦਾਰੀ । ਪੁਤੀ—ਪੁੱਤਰਾਂ ਨੇ । ਭਾਤੀਈ—ਭਤੀਜਿਆਂ ਨੇ । ਸਕੀ—ਸੱਕਿਆਂ ਨੇ, ਸਾਕ-ਸੰਬੰਧੀਆਂ ਨੇ । ਅਗਹੁ ਪਿਛਹੁ—ਚੰਗੀ ਤਰ੍ਹਾਂ ।

ਟੋਲਿ—ਖੋਜ ਕੇ । ਲਾਹਿਓਨੁ—ਲਾਹ ਦਿੱਤਾ ਉਸ ਨੇ । ਕੋ—ਕੋਈ ਮਨੁੱਖ । ਬਖਸਿਓਸੁ—ਉਸ ਨੇ ਬਖ਼ਸ਼ਿਆ । ਜਿ—ਜਿਹੜਾ ਮਨੁੱਖ । ਮਿਲਿ—ਮਿਲ ਕੇ । ਮੰਨੇ—ਪਤੀਜਦਾ ਹੈ । ਸੁ—ਉਹ ਮਨੁੱਖ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਸਿਝੈ—ਕਾਮਯਾਬ ਹੁੰਦਾ ਹੈ । ਫਿਰੈ—ਭਟਕਦਾ ਫਿਰਦਾ ਹੈ । ਥਾਨੁ—ਹਿਰਦਾ-ਥਾਂ । ਭਰਿਆ—(ਵਿਕਾਰਾਂ ਨਾਲ) ਗੰਦਾ । ਜਨ ਕੈ ਵਲਿ—(ਆਪਣੇ) ਸੇਵਕ ਦੇ ਪੱਖ ਤੇ । ਸੁਜਾਨੁ—ਸਿਆਣਾ, ਸਭ ਦੇ ਦਿਲ ਦੀ ਜਾਣਨ ਵਾਲਾ । ਭਿਤਿ—ਚੋਗ, ਖ਼ੁਰਾਕ, ਆਤਮਕ ਭੋਜਨ । ਸਭਿ ਆਇ—ਸਾਰੇ ਆਏ । ਲਾਹਿਓਨੁ—ਉਸ ਨੇ ਲਾਹ ਦਿੱਤਾ । ਕਿਅਹੁ ਮਨਹੁ—ਦਿਆਂ ਮਨਾਂ ਤੋਂ ।੧੦।

**ਅਰਥ** :—(ਜਿਹੜੀ) ਇੱਜ਼ਤ ਗੁਰੂ (ਅਮਰਦਾਸ ਜੀ) ਦੀ (ਹੋਈ, ਉਹ) ਗੁਰੂ (ਅੰਗਦ ਸਾਹਿਬ) ਨੇ ਪਰਮਾਤਮਾ ਦੀ ਹਜ਼ੂਰੀ ਤੋਂ (ਮਿਲਿਆ) ਹੁਕਮ ਸਮਝ ਕੇ ਪਰਵਾਨਾ ਸਮਝ ਕੇ (ਉਹਨਾਂ ਨੂੰ) ਦਿੱਤੀ । ਪੁੱਤਰਾਂ ਨੇ, ਭਤੀਜਿਆਂ ਨੇ, ਜਵਾਈਆਂ ਨੇ, ਹੋਰ ਸੱਕੇ ਸਾਕ ਅੰਗਾਂ ਨੇ ਚੰਗੀ ਤਰ੍ਹਾਂ ਪਰਖ ਕੇ ਵੇਖ ਲਿਆ ਸੀ (ਗੁਰੂ ਨੇ) ਸਭਨਾਂ ਦਾ ਮਾਣ ਦੂਰ ਕਰ ਦਿੱਤਾ ।

ਹੇ ਭਾਈ ! ਪਰਮਾਤਮਾ ਨੇ (ਗੁਰੂ ਦੀ ਰਾਹੀਂ) ਸਾਰੇ ਸੰਸਾਰ ਨੂੰ (ਨਾਮ ਦੀ) ਬਖ਼ਸ਼ਸ਼ ਕੀਤੀ ਹੈ; ਜਿੱਥੇ ਭੀ ਕੋਈ ਵੇਖਦਾ ਹੈ ਉਥੇ ਹੀ ਪਿਆਰਾ ਗੁਰੂ (ਨਾਮ ਦੀ ਦਾਤਿ ਦੇਣ ਲਈ ਮੌਜੂਦ) ਹੈ । ਜਿਹੜਾ ਮਨੁੱਖ ਗੁਰੂ ਨੂੰ ਮਿਲ ਕੇ ਪਤੀਜਦਾ ਹੈ ਉਹ ਇਸ ਲੋਕ ਵਿਚ ਤੇ ਪਰਲੋਕ ਵਿਚ ਕਾਮਯਾਬ ਹੋ ਜਾਂਦਾ ਹੈ, ਪਰ ਜਿਹੜਾ ਮਨੁੱਖ ਗੁਰੂ ਵਲੋਂ ਮੂੰਹ ਮੋੜਦਾ ਹੈ, ਉਹ ਭਟਕਦਾ ਫਿਰਦਾ ਹੈ, ਉਸ ਦਾ ਹਿਰਦਾ-ਥਾਂ (ਵਿਕਾਰਾਂ ਨਾਲ) ਗੰਦਾ ਟਿਕਿਆ ਰਹਿੰਦਾ ਹੈ । ਹੇ ਨਾਨਕ ! (ਆਖ—) ਸਭ ਦੇ ਦਿਲ ਦੀ ਜਾਣਨ ਵਾਲਾ ਸਭ ਦਾ ਮਿੱਤਰ ਸਭ ਵਿਚ ਵਿਆਪਕ ਪ੍ਰਭੂ ਆਪਣੇ ਸੇਵਕ ਦੇ ਪੱਖ ਤੇ ਰਹਿੰਦਾ ਹੈ ।

ਹੇ ਭਾਈ ! (ਗੁਰੂ ਦੇ ਦਰ ਤੋਂ) ਆਤਮਕ ਖ਼ੁਰਾਕ ਮਿਲਦੀ ਵੇਖ ਕੇ ਸਾਰੇ ਲੋਕ ਗੁਰੂ ਦੀ ਚਰਨੀਂ ਆ ਲੱਗੇ । ਗੁਰੂ ਨੇ ਸਭਨਾਂ ਦੇ ਮਨ ਤੋਂ ਅਹੰਕਾਰ ਦੂਰ ਕਰ ਦਿੱਤਾ ।੧੦।

**ਸਲੋਕ ਮਃ ੧ ॥ ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ ॥ ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ ॥੧॥ ਮਃ ੧ ॥ ਜਿਸੁ ਮਨਿ ਵਸਿਆ ਤਰਿਆ ਸੋਇ ॥ ਨਾਨਕ ਜੋ ਭਾਵੈ ਸੋ ਹੋਇ ॥੨॥ {ਪੰਨਾ ੮੫੪}**

**ਪਦ ਅਰਥ** :—ਵਾਹੇ—ਵਾਂਹਦਾ ਹੈ, ਵਾਹੀ ਕਰਦਾ ਹੈ । ਕੋ—ਕੋਈ (ਹੋਰ) । ਲੁਣੈ—(ਫਸਲ) ਵੱਢਦਾ ਹੈ । ਖਲਿਹਾਨਿ—ਖਲਵਾੜੇ ਵਿਚ, ਪਿੜਾਂ ਵਿਚ । ਨਾਨਕ—ਹੇ ਨਾਨਕ ! ਏਵ—ਇਸ ਤਰ੍ਹਾਂ । ਨ ਜਾਪਈ—(ਪਰਮਾਤਮਾ ਦੀ ਰਜ਼ਾ ਦੀ) ਸਮਝ ਨਹੀਂ ਪੈਂਦੀ । ਕੋਈ—ਕੋਈ (ਹੋਰ) । ਨਿਦਾਨਿ—ਅੰਤ ਨੂੰ, ਆਖ਼ਰ ਵਿਚ ।੧।

ਮਨਿ—ਮਨ ਵਿਚ । ਤਰਿਆ—(ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਪਾਰ ਲੰਘ ਗਿਆ । ਸੋਇ—ਉਹ ਮਨੁੱਖ । ਜੋ ਭਾਵੈ—ਜੋ ਕੁਝ (ਪਰਮਾਤਮਾ ਨੂੰ) ਚੰਗਾ ਲੱਗਦਾ ਹੈ ।੨।

**ਅਰਥ** :—ਹੇ ਨਾਨਕ ! ਕੋਈ ਮਨੁੱਖ ਹਲ ਵਾਂਹਦਾ ਹੈ, ਕੋਈ (ਹੋਰ) ਮਨੁੱਖ (ਪੱਕਾ ਹੋਇਆ ਫ਼ਸਲ) ਵੱਢਦਾ ਹੈ, ਕੋਈ (ਹੋਰ) ਮਨੁੱਖ (ਉਸ ਵੱਢੇ ਹੋਏ ਫ਼ਸਲ ਨੂੰ) ਖਲਵਾੜੇ ਵਿਚ ਪਾਂਦਾ ਹੈ; ਪਰ ਅੰਤ ਨੂੰ (ਉਸ ਅੰਨ ਨੂੰ) ਖਾਂਦਾ ਕੋਈ ਹੋਰ ਹੈ । ਸੋ, ਇਸ ਤਰ੍ਹਾਂ (ਪਰਮਾਤਮਾ ਦੀ ਰਜ਼ਾ ਨੂੰ) ਸਮਝਿਆ ਨਹੀਂ ਜਾ ਸਕਦਾ (ਕਿ ਕਦੋਂ ਕੀਹ ਕੁਝ ਵਾਪਰੇਗਾ) ।੧।

ਮ: ੧—ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ ਉਹ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ (ਉਸ ਨੂੰ ਸਮਝ ਆ ਜਾਂਦੀ ਹੈ ਕਿ ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ (ਪਰਮਾਤਮਾ ਨੂੰ) ਚੰਗਾ ਲੱਗਦਾ ਹੈ ।੨।

**ਪਉੜੀ ॥ ਪਾਰਬ੍ਰਹਮਿ ਦਇਆਲਿ ਸਾਗਰੁ ਤਾਰਿਆ ॥ ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ ॥ ਕਾਮ ਕ੍ਰੋਧੁ ਬਿਕਰਾਲੁ ਦੂਤ ਸਭਿ ਹਾਰਿਆ ॥ ਅੰਮ੍ਰਿਤ ਨਾਮੁ ਨਿਧਾਨੁ ਕੰਠਿ ਉਰਿ ਧਾਰਿਆ ॥ ਨਾਨਕ ਸਾਧੂ ਸੰਗਿ ਜਨਮੁ ਮਰਣੁ ਸਵਾਰਿਆ ॥੧੧॥ {ਪੰਨਾ ੮੫੪}**

**ਪਦ ਅਰਥ** :—ਪਾਰਬ੍ਰਹਮਿ—ਪਾਰਬ੍ਰਹਮ ਨੇ । ਦਇਆਲਿ—ਦਇਆਲ ਨੇ । ਸਾਗਰੁ—ਸੰਸਾਰ-ਸਮੁੰਦਰ । ਗੁਰਿ ਪੂਰੈ—ਪੂਰੇ ਗੁਰੂ ਨੇ । ਭਰਮੁ—(ਮਨ ਦੀ) ਭਟਕਣਾ । ਭਉ—(ਮਨ ਦਾ) ਸਹਿਮ । ਬਿਕਰਾਲੁ—ਭਿਆਨਕ, ਡਰਾਉਣਾ । ਦੂਤ—ਵੈਰੀ । ਸਭਿ—ਸਾਰੇ । ਹਾਰਿਆ—ਥੱਕ ਗਏ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਨਿਧਾਨੁ—(ਸਾਰੇ ਸੁਖਾਂ ਦਾ) ਖ਼ਜ਼ਾਨਾ । ਕੰਠਿ—ਗਲ ਵਿਚ । ਉਰਿ—ਹਿਰਦੇ ਵਿਚ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਜਨਮੁ ਮਰਣੁ—ਸਾਰਾ ਜੀਵਨ (ਜਨਮ ਤੋਂ ਮੌਤ ਤਕ) ।੧੧।

**ਅਰਥ** :—ਹੇ ਭਾਈ ! ਪੂਰੇ ਮਿਹਰਵਾਨ ਗੁਰੂ ਨੇ (ਜਿਸ ਮਨੁੱਖ ਦੇ ਮਨ ਦੀ) ਭਟਕਣਾ ਤੇ ਸਹਿਮ ਮੁਕਾ ਦਿੱਤਾ, ਭਿਆਨਕ ਕ੍ਰੋਧ ਅਤੇ ਕਾਮ (ਆਦਿਕ) ਸਾਰੇ (ਉਸ ਦੇ) ਵੈਰੀ (ਉਸ ਉਤੇ ਜ਼ੋਰ ਪਾਣੋਂ) ਹਾਰ ਗਏ । ਹੇ ਨਾਨਕ ! (ਉਸ ਮਨੁੱਖ ਨੇ ਸਾਰੇ ਸੁਖਾਂ ਦਾ ਖ਼ਜ਼ਾਨਾ (ਪਰਮਾਤਮਾ ਦਾ) ਆਤਮਕ ਜੀਵਨ ਦੇਣ ਵਾਲਾ ਨਾਮ (ਆਪਣੇ) ਗਲੇ ਵਿਚ (ਆਪਣੇ) ਹਿਰਦੇ ਵਿਚ (ਸਦਾ ਲਈ) ਟਿਕਾ ਲਿਆ (ਤੇ ਇਸ ਤਰ੍ਹਾਂ) ਗੁਰੂ ਦੀ ਸੰਗਤਿ ਵਿਚ (ਰਹਿ ਕੇ ਉਸ ਨੇ ਆਪਣਾ) ਸਾਰਾ ਜੀਵਨ ਸੰਵਾਰ ਲਿਆ । ਦਿਆਲ ਪਾਰਬ੍ਰਹਮ ਨੇ ਉਸ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲਿਆ ।੧੧।

**ਸਲੋਕ ਮਃ ੩ ॥ ਜਿਨ੍ਹੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨ੍ਹਿ ॥ ਪੰਚ ਚੋਰ ਤਿਨਾ ਘਰੁ ਮੁਹਨ੍ਹਿ ਹਉਮੈ ਅੰਦਰਿ ਸੰਨ੍ਹਿ ॥ ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਹਿ ॥ ਜਿਨ੍ਹੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨ੍ਹਿ ॥ ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨ੍ਹਿ ॥ ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨ੍ਹਿ ॥ ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨ੍ਹਿ ॥੧॥ {ਪੰਨਾ ੮੫੪}**

**ਪਦ ਅਰਥ** :—ਕੂੜੇ ਕਹਣ—ਨਾਸਵੰਤ ਪਦਾਰਥਾਂ ਦੀਆਂ ਗੱਲਾਂ । ਕਹੰਨ੍ਹਿ—{ਅੱਖਰ 'ਨ' ਦੇ ਹੇਠ ਅੱਧਾ 'ਹ' ਹੈ} ਆਖਦੇ ਹਨ । ਮੁਹਨ੍ਹਿ—ਠੱਗ ਰਹੇ ਹਨ, ਲੁੱਟ ਰਹੇ ਹਨ । ਸੰਨ੍ਹਿ—ਸੰਨ੍ਹ, ਕੰਧ ਪਾੜ ਕੇ ਚੋਰੀ ਦਾ ਉੱਦਮ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ । ਮੁਠੇ—ਠੱਗੇ ਜਾ ਰਹੇ । ਦੁਰਮਤੀ—ਖੋਟੀ ਮਤ ਵਾਲੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਭਰਮਿ—(ਮਨ ਦੀ) ਭਟਕਣਾ ਵਿਚ । ਬਿਖੁ—ਜ਼ਹਿਰ । ਰਚਹਿ ਰਚੰਨ੍ਹਿ—ਸਦਾ ਮਸਤ ਰਹਿੰਦੇ ਹਨ । ਸੇਤੀ—ਨਾਲ । ਪਿਰਹੜੀ—ਪਿਆਰ । ਜਨ—ਭਗਤ, ਸੇਵਕ । ਵਾਦੁ—ਝਗੜਾ । ਜਮਿ—ਜਮ ਦੀ ਰਾਹੀਂ । ਪਇਐ ਕਿਰਤਿ—ਪਿਛਲੀ ਇਕੱਠੀ ਕੀਤੀ ਹੋਈ ਕਿਰਤ ਅਨੁਸਾਰ, ਪਿਛਲੇ ਕੀਤੇ ਕਰਮਾਂ ਅਨੁਸਾਰ । ਰਾਖਹਿ—ਹੇ ਪ੍ਰਭੂ ! ਤੂੰ ਰੱਖਦਾ ਹੈਂ ।੧।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ (ਪਰਮਾਤਮਾ ਦਾ) ਨਾਮ ਭੁਲਾ ਦਿੱਤਾ, ਉਹ ਸਦਾ ਨਾਸਵੰਤ ਪਦਾਰਥਾਂ ਦੀਆਂ ਹੀ ਗੱਲਾਂ ਕਰਦੇ ਰਹਿੰਦੇ ਹਨ । (ਕਾਮਾਦਿਕ) ਪੰਜੇ ਚੋਰ ਉਹਨਾਂ ਦਾ (ਹਿਰਦਾ-) ਘਰ ਲੁੱਟਦੇ ਰਹਿੰਦੇ ਹਨ, ਉਹਨਾਂ ਦੇ ਅੰਦਰ ਹਉਮੈ (ਦੀ) ਸੰਨ੍ਹ ਲੱਗੀ ਰਹਿੰਦੀ ਹੈ । ਉਹ ਪਰਮਾਤਮਾ ਨਾਲੋਂ ਟੁੱਟੇ ਹੋਏ ਖੋਟੀ ਮਤ

ਵਾਲੇ ਮਨੁੱਖ (ਇਹਨਾਂ ਵਿਕਾਰਾਂ ਦੀ ਹੱਥੀਂ ਹੀ) ਲੁੱਟੇ ਜਾਂਦੇ ਹਨ, ਪ੍ਰਭੂ ਦੇ ਨਾਮ ਦਾ ਸੁਆਦ ਉਹ ਨਹੀਂ ਜਾਣਦੇ ਪਛਾਣਦੇ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ (ਮਨ ਦੀ) ਭਟਕਣਾ ਵਿਚ (ਹੀ) ਲੁਟਾ ਦਿੱਤਾ, ਉਹ (ਆਤਮਕ ਜੀਵਨ ਦਾ ਨਾਸ ਕਰਨ ਵਾਲੀ ਮਾਇਆ) ਜ਼ਹਿਰ ਨਾਲ ਹੀ ਪਿਆਰ ਪਾਈ ਰੱਖਦੇ ਹਨ, ਭੈੜੇ ਮਨੁੱਖਾਂ ਨਾਲ ਉਹਨਾਂ ਦਾ ਪਿਆਰ ਹੁੰਦਾ ਹੈ, ਪਰਮਾਤਮਾ ਦੇ ਸੇਵਕਾਂ ਨਾਲ ਉਹ ਝਗੜਾ ਬਣਾਈ ਰੱਖਦੇ ਹਨ । ਹੇ ਨਾਨਕ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਆਤਮਕ ਮੌਤ (ਦੀ ਫਾਹੀ) ਵਿਚ ਬੱਝੇ ਹੋਏ ਮਨੁੱਖ (ਮਾਨੋ) ਨਰਕਾਂ ਵਿਚ ਪਏ ਰਹਿੰਦੇ ਹਨ (ਸਦਾ) ਦੁੱਖ ਹੀ ਸਹਾਰਦੇ ਰਹਿੰਦੇ ਹਨ ।

(ਪਰ, ਹੇ ਪ੍ਰਭੂ ! ਜੀਵਾਂ ਦੇ ਭੀ ਕੀਹ ਵੱਸ ?) ਜਿਵੇਂ ਤੂੰ (ਇਹਨਾਂ ਨੂੰ) ਰੱਖਦਾ ਹੈਂ ਤਿਵੇਂ ਰਹਿੰਦੇ ਹਨ, ਤੇ, ਪਿਛਲੇ ਕੀਤੇ ਕਰਮਾਂ ਅਨੁਸਾਰ (ਹੁਣ ਭੀ ਉਹੋ ਜਿਹੇ) ਕਰਮ ਕਰੀ ਜਾ ਰਹੇ ਹਨ ।੧।

**ਮः ੩ ॥ ਜਿਨ੍ੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ ॥ ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ ॥ ਹਿਰਦੈ ਹਰਿ ਹਰਿ ਨਾਮ ਰਸੁ ਕਵਲਾ ਸੇਵਕਿ ਤਿਸੁ ॥ ਹਰਿ ਦਾਸਾ ਕਾ ਦਾਸੁ ਹੋਇ ਪਰਮ ਪਦਾਰਥੁ ਤਿਸੁ ॥ ਨਾਨਕ ਮਨਿ ਤਨਿ ਜਿਸੁ ਪ੍ਰਭੁ ਵਸੈ ਹਉ ਸਦ ਕੁਰਬਾਣੈ ਤਿਸੁ ॥ ਜਿਨ੍ ਕਉ ਪੂਰਬਿ ਲਿਖਿਆ ਰਸੁ ਸੰਤ ਜਨਾ ਸਿਉ ਤਿਸੁ ॥੨॥ {ਪੰਨਾ ੮੫੪}**

**ਪਦ ਅਰਥ** :—ਸਤਿਗੁਰੁ ਸੇਵਿਆ—ਗੁਰੂ ਦੀ ਦੱਸੀ ਕਾਰ ਕੀਤੀ । ਤਾਣੁ—(ਆਤਮਕ) ਬਲ । ਸਾਸਿ—(ਹਰੇਕ) ਸਾਹ ਦੇ ਨਾਲ । ਗਿਰਾਸਿ—(ਹਰੇਕ) ਗਿਰਾਹੀ ਦੇ ਨਾਲ । ਮਨਿ—ਮਨ ਵਿਚ । ਜੋਹਿ ਨ ਸਕੈ—ਤੱਕ ਭੀ ਨਹੀਂ ਸਕਦਾ, ਨੇੜੇ ਨਹੀਂ ਢੁਕਦਾ । ਹਿਰਦੈ—ਹਿਰਦੇ ਵਿਚ । ਰਸੁ—ਸੁਆਦ । ਕਵਲਾ—ਲੱਛਮੀ, ਮਾਇਆ । ਸੇਵਕਿ—ਦਾਸੀ । ਪਰਮ ਪਦਾਰਥੁ—ਸਭ ਤੋਂ ਉੱਚਾ (ਨਾਮ) ਪਦਾਰਥ । ਤਨਿ—ਤਨ ਵਿਚ, ਹਿਰਦੇ ਵਿਚ । ਹਉ—ਮੈਂ । ਸਦ—ਸਦਾ । ਪੂਰਬਿ ਲਿਖਿਆ—ਪਿਛਲੇ ਕੀਤੇ ਕਰਮਾਂ ਅਨੁਸਾਰ ਲਿਖਿਆ ਹੋਇਆ ਲੇਖ । ਰਸੁ—ਪ੍ਰੇਮ, ਆਨੰਦ । ਸਿਉ—ਨਾਲ ।੨।

**ਅਰਥ** :—ਹੇ ਭਾਈ ! ਜਿਹੜਾ ਜਿਹੜਾ ਨਿਤਾਣਾ ਮਨੁੱਖ (ਭੀ) ਗੁਰੂ ਦੀ ਦੱਸੀ (ਸਿਮਰਨ ਦੀ) ਕਾਰ ਕਰਦਾ ਹੈ, ਉਸ ਨੂੰ (ਆਤਮਕ) ਬਲ ਮਿਲ ਜਾਂਦਾ ਹੈ । ਹਰੇਕ ਸਾਹ ਦੇ ਨਾਲ ਹਰੇਕ ਗਿਰਾਹੀ ਦੇ ਨਾਲ ਹਰ ਵੇਲੇ (ਪਰਮਾਤਮਾ ਉਸ ਦੇ) ਮਨ ਵਿਚ ਆ ਵੱਸਦਾ ਹੈ, ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁਕਦੀ । ਉਸ ਨੂੰ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਸੁਆਦ ਆਉਂਦਾ ਰਹਿੰਦਾ ਹੈ, ਮਾਇਆ ਉਸ ਦੀ ਦਾਸੀ ਬਣ ਜਾਂਦੀ ਹੈ (ਉਸ ਉਤੇ ਜ਼ੋਰ ਨਹੀਂ ਪਾ ਸਕਦੀ) । ਉਹ ਮਨੁੱਖ ਪ੍ਰਭੂ ਦੇ ਸੇਵਕਾਂ ਦਾ ਸੇਵਕ ਬਣਿਆ ਰਹਿੰਦਾ ਹੈ, ਉਸ ਨੂੰ ਸਭ ਤੋਂ ਸ੍ਰੇਸ਼ਟ ਪਦਾਰਥ (ਹਰਿ-ਨਾਮ) ਪ੍ਰਾਪਤ ਹੋ ਜਾਂਦਾ ਹੈ ।

ਹੇ ਨਾਨਕ ! (ਆਖ—) ਮੈਂ ਉਸ ਮਨੁੱਖ ਤੋਂ ਸਦਕੇ ਜਾਂਦਾ ਹਾਂ ਜਿਸ ਦੇ ਮਨ ਵਿਚ ਜਿਸ ਦੇ ਹਿਰਦੇ ਵਿਚ ਪਰਮਾਤਮਾ (ਦਾ ਨਾਮ) ਟਿਕਿਆ ਰਹਿੰਦਾ ਹੈ । ਪਰ, ਹੇ ਭਾਈ ! ਉਸ ਉਸ ਮਨੁੱਖ ਦਾ ਹੀ ਪਿਆਰ ਸੰਤ ਜਨਾਂ ਨਾਲ ਬਣਦਾ ਹੈ ਜਿਸ ਜਿਸ ਦੇ ਭਾਗਾਂ ਵਿਚ ਪਿਛਲੇ ਕੀਤੇ ਕਰਮਾਂ ਅਨੁਸਾਰ (ਸਿਮਰਨ ਦਾ) ਲੇਖ ਲਿਖਿਆ ਹੁੰਦਾ ਹੈ ।੨।

**ਪਉੜੀ ॥ ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ ॥ ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ ॥ ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ ॥ ਸਚੁ ਸਹਜੁ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ ॥ ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ ਜਿਉ ਬਣਿਆ ॥੧੨॥ {ਪੰਨਾ ੮੫੪}**

**ਪਦ ਅਰਥ** :—ਪਰਮੇਸਰਿ—ਪਰਮੇਸਰ ਨੇ । ਸੁਣਿਆ—ਧਿਆਨ ਦਿੱਤਾ । ਸੋਈ—ਉਹੀ ਬਚਨ । ਘਟਿ ਘਟਿ—ਹਰੇਕ ਹਿਰਦੇ ਵਿਚ । ਮੁਖਿ—ਮੂੰਹ ਨਾਲ । ਭਨਿਆ—ਉਚਾਰਿਆ । ਸਾਹਿਬੈ—ਮਾਲਕ ਦੀਆਂ । ਸਚੁ—ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ । ਸਹਜੁ—ਆਤਮਕ ਅਡੋਲਤਾ । ਸਚੀ—ਸਦਾ ਕਾਇਮ ਰਹਿਣ ਵਾਲੀ । ਮਣੀਆ—ਮਣੀ, ਰਤਨ, ਉਪਦੇਸ਼ । ਸਚੇ ਜਿਉ—ਸਦਾ-ਥਿਰ ਪ੍ਰਭੂ ਵਰਗੇ ।੧੨।

**ਅਰਥ** :—ਹੇ ਭਾਈ ! ਪੂਰਾ ਗੁਰੂ ਜਿਹੜਾ (ਸਿਫ਼ਤਿ-ਸਾਲਾਹ ਦਾ) ਬਚਨ ਬੋਲਦਾ ਹੈ, ਪਰਮਾਤਮਾ ਉਸ ਵਲ ਧਿਆਨ ਦੇਂਦਾ ਹੈ । ਗੁਰੂ ਦਾ ਉਹ ਬਚਨ ਸਾਰੇ ਸੰਸਾਰ ਵਿਚ ਪ੍ਰਭਾਵ ਪਾਂਦਾ ਹੈ, ਹਰੇਕ ਹਿਰਦੇ ਵਿਚ (ਪ੍ਰਭਾਵ ਪਾਂਦਾ ਹੈ, ਹਰੇਕ ਮਨੁੱਖ ਆਪਣੇ) ਮੂੰਹ ਨਾਲ ਉਚਾਰਦਾ ਹੈ । (ਹੇ ਭਾਈ ! ਗੁਰੂ ਦੱਸਦਾ ਹੈ ਕਿ) ਮਾਲਕ-ਪ੍ਰਭੂ ਵਿਚ ਬੇਅੰਤ ਗੁਣ ਹਨ ਗਿਣੇ ਨਹੀਂ ਜਾ ਸਕਦੇ । ਹੇ ਭਾਈ ! ਪ੍ਰਭੂ ਦਾ ਸਦਾ-ਥਿਰ ਨਾਮ, ਆਤਮਕ ਅਡੋਲਤਾ, ਆਤਮਕ ਅਨੰਦ (ਇਹ) ਗੁਰੂ ਦੇ ਪਾਸ (ਹੀ ਹਨ, ਗੁਰੂ ਪਾਸੋਂ ਹੀ ਇਹ ਦਾਤਾਂ ਮਿਲਦੀਆਂ ਹਨ) । ਗੁਰੂ ਦਾ ਉਪਦੇਸ਼ ਸਦਾ ਕਾਇਮ ਰਹਿਣ ਵਾਲਾ ਰਤਨ ਹੈ ।

ਹੇ ਨਾਨਕ ! ਪਰਮਾਤਮਾ ਆਪਣੇ ਸੇਵਕਾਂ ਦੇ ਜੀਵਨ ਆਪ ਸੋਹਣੇ ਬਣਾਂਦਾ ਹੈ, ਸੰਤ ਜਨ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਰਗੇ ਬਣ ਜਾਂਦੇ ਹਨ ।੧੨।

**ਸਲੋਕ ਮਃ ੩ ॥ ਅਪਣਾ ਆਪੁ ਨ ਪਛਾਣਈ ਹਰਿਪ੍ਰਭੁ ਜਾਤਾ ਦੂਰਿ ॥ ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥ ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ ॥ ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ ॥੧॥ {ਪੰਨਾ ੮੫੪}**

**ਪਦ ਅਰਥ** :—ਆਪਣਾ ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਜਾਤਾ—ਸਮਝਿਆ । ਵਿਸਰੀ—ਭੁੱਲ ਗਈ । ਕਿਉ ਰਹੈ—ਕਿਵੇਂ ਰਹਿ ਸਕਦਾ ਹੈ ? ਨਹੀਂ ਰਹਿ ਸਕਦਾ । ਹਜੂਰਿ—(ਪਰਮਾਤਮਾ ਦੀ) ਹਜ਼ੂਰੀ ਵਿਚ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੇ । ਲਾਲਚਿ—ਲਾਲਚ ਵਿਚ । ਕੂਰਿ—ਕੂੜ ਵਿਚ, ਮਾਇਆ ਦੇ ਮੋਹ ਵਿਚ । ਬਖਸਿ—ਬਖ਼ਸ਼ਸ਼ ਕਰ ਕੇ । ਮਿਲਾਇਅਨੁ—ਮਿਲਾ ਲਏ ਉਸ ਪਰਮਾਤਮਾ ਨੇ । ਸਚੇ ਸਬਦਿ—ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਹਦੂਰਿ—(ਆਪਣੀ) ਹਜ਼ੂਰੀ ਵਿਚ ।੧।

**ਅਰਥ** :—(ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ) ਆਪਣੇ ਆਤਮਕ ਜੀਵਨ ਨੂੰ (ਕਦੇ) ਪਰਖਦਾ ਨਹੀਂ, ਉਹ ਪਰਮਾਤਮਾ ਨੂੰ (ਕਿਤੇ) ਦੂਰ ਵੱਸਦਾ ਸਮਝਦਾ ਹੈ, ਉਸ ਨੂੰ ਗੁਰੂ ਦੀ ਦੱਸੀ ਕਾਰ (ਸਦਾ) ਭੁੱਲੀ ਰਹਿੰਦੀ ਹੈ, (ਇਸ ਵਾਸਤੇ ਉਸ ਦਾ) ਮਨ (ਪਰਮਾਤਮਾ ਦੀ) ਹਜ਼ੂਰੀ ਵਿਚ (ਕਦੇ) ਨਹੀਂ ਟਿਕਦਾ ।

ਹੇ ਨਾਨਕ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੇ ਝੂਠੇ ਲਾਲਚ ਵਿਚ (ਲੱਗ ਕੇ) ਮਾਇਆ ਦੇ ਮੋਹ ਵਿਚ (ਫਸ ਕੇ ਹੀ ਆਪਣਾ) ਜੀਵਨ ਗਵਾ ਲਿਆ ਹੁੰਦਾ ਹੈ । ਜਿਹੜੇ ਮਨੁੱਖ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਦੀ ਰਾਹੀਂ (ਪਰਮਾਤਮਾ ਦੀ) ਹਜ਼ੂਰੀ ਟਿਕੇ ਰਹਿੰਦੇ ਹਨ, ਉਹਨਾਂ ਨੂੰ ਪਰਮਾਤਮਾ ਨੇ ਮਿਹਰ ਕਰ ਕੇ (ਆਪਣੇ ਚਰਨਾਂ ਵਿਚ) ਮਿਲਾ ਲਿਆ ਹੁੰਦਾ ਹੈ ।੧।

**ਮਃ ੩ ॥ ਹਰਿ ਪ੍ਰਭੁ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥ ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥ ਵਡਭਾਗੀ ਹਰਿ ਪਾਇਆ ਪੂਰਨੁ ਪਰਮਾਨੰਦੁ ॥ ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੨॥ {ਪੰਨਾ ੮੫੪}**

**ਪਦ ਅਰਥ** :—ਸਚਾ—ਸਦਾ ਕਾਇਮ ਰਹਿਣ ਵਾਲਾ । ਸੋਹਿਲਾ—ਸਿਫ਼ਤਿ-ਸਾਲਾਹ ਦਾ ਗੀਤ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਅਨਦਿਨੁ—ਹਰ ਰੋਜ਼, ਹਰ ਵੇਲੇ । ਮਨਿ—ਮਨ ਵਿਚ । ਵਡਭਾਗੀ—ਵੱਡੇ ਭਾਗਾਂ ਵਾਲੇ ਨੇ । ਪਰਮਾਨੰਦੁ—ਸਭ ਤੋਂ ਉੱਚੇ ਅਨੰਦ ਦਾ ਮਾਲਕ ਪ੍ਰਭੂ । ਬਹੁੜਿ—ਮੁੜ, ਫਿਰ । ਤਨਿ—ਤਨ ਵਿਚ । ਭੰਗੁ—ਤੋਟ, ਪ੍ਰਭੂ ਨਾਲੋਂ ਵਿਛੋੜਾ ।੨।

**ਅਰਥ** :—ਹੇ ਭਾਈ ! ਹਰੀ ਪ੍ਰਭੂ ਗੋਬਿੰਦ ਸਦਾ ਕਾਇਮ ਰਹਿਣ ਵਾਲਾ ਹੈ, (ਉਸ ਦੀ) ਸਿਫ਼ਤਿ-ਸਾਲਾਹ ਦਾ ਗੀਤ (ਉਸ ਦਾ) ਨਾਮ ਗੁਰੂ ਦੀ ਸਰਨ ਪਿਆਂ (ਮਿਲਦਾ ਹੈ) । (ਜਿਸ ਮਨੁੱਖ ਨੂੰ ਹਰਿ-ਨਾਮ ਮਿਲਦਾ ਹੈ, ਉਹ) ਹਰ ਵੇਲੇ ਹੀ ਨਾਮ ਸਿਮਰਦਾ ਰਹਿੰਦਾ ਹੈ, ਅਤੇ ਪਰਮਾਤਮਾ ਦਾ ਨਾਮ ਸਿਮਰਦਿਆਂ (ਉਸ ਦੇ) ਮਨ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ । ਪਰ, ਹੇ ਭਾਈ ! ਪਰਮ ਆਨੰਦ ਦਾ ਮਾਲਕ ਪੂਰਨ ਪ੍ਰਭੂ ਪਰਮਾਤਮਾ ਵੱਡੇ ਭਾਗਾਂ ਨਾਲ ਹੀ ਮਿਲਦਾ ਹੈ । ਹੇ ਨਾਨਕ ! (ਆਖ—ਜਿਨ੍ਹਾਂ) ਦਾਸਾਂ ਨੇ (ਪਰਮਾਤਮਾ ਦਾ) ਨਾਮ ਸਿਮਰਿਆ, ਉਹਨਾਂ ਦੇ ਮਨ ਵਿਚ ਉਹਨਾਂ ਦੇ ਤਨ ਵਿਚ ਮੁੜ ਕਦੇ (ਪਰਮਾਤਮਾ ਨਾਲੋਂ) ਵਿੱਥ ਨਹੀਂ ਬਣਦੀ ।੨।

**ਪਉੜੀ ॥ ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥ ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥ ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥ ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥ ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥੧੩॥੧॥ ਸੁਧੁ ॥ {ਪੰਨਾ ੮੫੫}**

**ਪਦ ਅਰਥ** :—ਗੁਨਹ—ਗੁਨਾਹ, ਔਗੁਣ । ਮੀਹਿ ਵੁਠੈ—{ਪੂਰਬ ਪੂਰਨ ਕਾਰਦੰਤਕ ਲ਼ੋਚਓਟਵਿਏ ਅਬਸੋਲੁਟਏ} ਮੀਂਹ ਪਿਆਂ । ਸੁਰਸਰੀ—ਗੰਗਾ । ਪਾਵਨੁ—ਪਵਿੱਤਰ । ਜਿਤੁ ਮਿਲਿਐ—ਜਿਸ ਦੇ ਮਿਲਿਆਂ, ਜੇ ਉਹ ਮਿਲ ਪਏ । ਹਰਿ ਸਾਂਤਿ—ਪਰਮਾਤਮਾ (ਦੇ ਮਿਲਾਪ) ਦੀ ਠੰਢ । ਤੜ—ਤੁਰਤ । ਸਚੇ ਸਾਹ ਕਾ—ਸਦਾ ਕਾਇਮ ਰਹਿਣ ਵਾਲੇ ਸ਼ਾਹ ਦਾ । ਮੰਨੈ—ਸਰਧਾ ਲਿਆਵੇ । ਭਾਵੈ—ਚੰਗਾ ਲੱਗਦਾ ਹੈ ।੧੩।

**ਅਰਥ** :—(ਜੇ) ਕੋਈ ਮਨੁੱਖ (ਪਹਿਲਾਂ) ਗੁਰੂ ਦੀ ਨਿੰਦਾ ਕਰਨ ਵਾਲਾ ਹੋਵੇ (ਪਰ) ਫਿਰ ਗੁਰੂ ਦੀ ਸਰਨ ਆ ਜਾਏ, ਤਾਂ ਸਤਿਗੁਰੂ (ਉਸ ਦੇ) ਪਿਛਲੇ ਔਗੁਣ ਬਖ਼ਸ਼ ਲੈਂਦਾ ਹੈ (ਤੇ ਉਸ ਨੂੰ) ਸਾਧ ਸੰਗਤਿ ਵਿਚ ਰਲਾ ਦੇਂਦਾ ਹੈ ।

ਹੇ ਭਾਈ ! ਜਿਵੇਂ ਮੀਂਹ ਪਿਆਂ ਗਲੀਆਂ ਨਾਲਿਆਂ ਟੋਭਿਆਂ ਦਾ ਪਾਣੀ (ਜਦੋਂ) ਗੰਗਾ ਵਿਚ ਜਾ ਪੈਂਦਾ ਹੈ (ਤਾਂ) ਗੰਗਾ ਵਿਚ ਮਿਲਦਿਆਂ (ਹੀ ਉਹ ਪਾਣੀ) ਪੂਰਨ ਤੌਰ ਤੇ ਪਵਿੱਤਰ ਹੋ ਜਾਂਦਾ ਹੈ, (ਤਿਵੇਂ) ਨਿਰਵੈਰ ਸਤਿਗੁਰੂ ਵਿਚ (ਭੀ) ਇਹ ਗੁਣ ਹੈ ਕਿ ਉਸ (ਗੁਰੂ) ਨੂੰ ਮਿਲਿਆਂ (ਮਨੁੱਖ ਦੀ ਮਾਇਆ ਦੀ) ਤ੍ਰਿਹ (ਮਾਇਆ ਦੀ) ਭੁੱਖ ਦੂਰ ਹੋ ਜਾਂਦੀ ਹੈ (ਤੇ ਉਸ ਦੇ ਅੰਦਰ) ਪਰਮਾਤਮਾ (ਦੇ ਮਿਲਾਪ) ਦੀ ਠੰਢ ਤੁਰਤ ਪੈ ਜਾਂਦੀ ਹੈ ।

ਹੇ ਨਾਨਕ ! (ਆਖ—ਹੇ ਭਾਈ !) ਸਦਾ ਕਾਇਮ ਰਹਿਣ ਵਾਲੇ ਸ਼ਾਹ ਪਰਮਾਤਮਾ ਦਾ ਇਹ ਅਚਰਜ ਤਮਾਸ਼ਾ ਵੇਖੋ ਕਿ ਜਿਹੜਾ ਮਨੁੱਖ ਗੁਰੂ ਉਤੇ ਸਰਧਾ ਲਿਆਉਂਦਾ ਹੈ ਉਹ ਮਨੁੱਖ ਸਭਨਾਂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ।੧੩।੧।ਸੁਧੁ।

## ਬਿਲਾਵਲੁ ਬਾਣੀ ਭਗਤਾ ਕੀ ॥ ਕਬੀਰ ਜੀਉ ਕੀ

**ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਐਸੋ ਇਹੁ ਸੰਸਾਰੁ ਪੇਖਨਾ, ਰਹਨੁ ਨ ਕੋਊ ਪਈਹੈ ਰੇ ॥ ਸੂਧੇ ਸੂਧੇ ਰੇਗਿ ਚਲਹੁ ਤੁਮ, ਨਤਰ ਕੁਧਕਾ ਦਿਵਈਹੈ ਰੇ ॥੧॥ ਰਹਾਉ ॥ ਬਾਰੇ ਬੂਢੇ ਤਰੁਨੇ ਭਈਆ, ਸਭ ਹੂ ਜਮੁ ਲੈ ਜਈਹੈ ਰੇ ॥ ਮਾਨਸੁ ਬਪੁਰਾ ਮੂਸਾ ਕੀਨੋ, ਮੀਚੁ ਬਿਲਈਆ ਖਈਹੈ ਰੇ ॥੧॥ ਧਨਵੰਤਾ ਅਰੁ ਨਿਰਧਨ ਮਨਈ, ਤਾ ਕੀ ਕਛੂ ਨ ਕਾਨੀ ਰੇ ॥ ਰਾਜਾ ਪਰਜਾ ਸਮ ਕਰਿ ਮਾਰੈ, ਐਸੋ ਕਾਲੁ ਬਡਾਨੀ ਰੇ ॥੨॥ ਹਰਿ ਕੇ ਸੇਵਕ ਜੋ ਹਰਿ ਭਾਏ, ਤਿਨ੍ ਕੀ ਕਥਾ ਨਿਰਾਰੀ ਰੇ ॥ ਆਵਹਿ ਨ ਜਾਹਿ, ਨ ਕਬਹੂ ਮਰਤੇ, ਪਾਰਬ੍ਰਹਮ ਸੰਗਾਰੀ ਰੇ ॥੩॥ ਪੁਤ੍ਰ ਕਲਤ੍ਰ ਲਛਿਮੀ ਮਾਇਆ, ਇਹੈ ਤਜਹੁ ਜੀਅ ਜਾਨੀ ਰੇ ॥ ਕਹਤ ਕਬੀਰੁ, ਸੁਨਹੁ ਰੇ ਸੰਤਹੁ, ਮਿਲਿਹੈ ਸਾਰਿਗਪਾਨੀ ਰੇ ॥੪॥੧॥ {ਪੰਨਾ ੮੫੫}**

**ਪਦ ਅਰਥ** :—ਪੇਖਨਾ—ਵੇਖਣ ਵਿਚ ਆ ਰਿਹਾ ਹੈ । ਰਹਨੁ ਪਈ ਹੈ—ਰਹਿਣਾ ਪਏਗਾ, ਰਹਿ ਸਕੇਗਾ, ਸਦਾ ਰਹਿ ਸਕੇਗਾ । ਰੇ—ਹੇ ਭਾਈ ! ਸੂਧੇ—ਸਿੱਧੇ । ਰੇਗਿ—ਰਾਹ ਉੱਤੇ । ਨਤਰ—ਨਹੀਂ ਤਾਂ । ਕੁਧਕੁ—ਕੁ-ਧੱਕਾ, ਡਾਢਾ ਧੱਕਾ । ਦਿਵਈ ਹੈ—ਮਿਲੇਗਾ ।੧।ਰਹਾਉ।

ਬਾਰੇ—ਬਾਲਕ । ਤਰੁਨੇ—ਜੁਆਨ । ਭਈਆ—ਹੇ ਭਾਈ ! ਭ ਹੂ—ਸਾਰਿਆਂ ਨੂੰ ਹੀ । ਲੈ ਜਈ ਹੈ—ਲੈ ਜਾਇਗਾ । ਬਪੁਰਾ—ਵਿਚਾਰਾ । ਮੂਸਾ—ਚੂਹਾ । ਮੀਚੁ—ਮੌਤ । ਬਿਲਈਆ—ਬਿੱਲਾ ।੧।

ਮਨਈ—ਮਨੁੱਖ (ਪੂਰਬ ਦੇਸ ਦੀ ਬੋਲੀ) । ਕਾਨੀ—ਕਾਣ, ਮੁਥਾਜੀ, ਲਿਹਾਜ਼ । ਸਮ—ਸਾਵਾਂ । ਬਡਾਨੀ—ਡਾਢਾ, ਬਲੀ ।੨।

ਭਾਏ—ਭਾਉਂਦੇ ਹਨ, ਪਿਆਰੇ ਲੱਗਦੇ ਹਨ । ਕਥਾ—ਗੱਲ । ਨਿਰਾਰੀ—ਵੱਖਰੀ, ਨਿਰਾਲੀ । ਸੰਗਾਰੀ—ਸੰਗੀ, ਸਾਥੀ ।੩।

ਕਲਤ੍ਰ—ਵਹੁਟੀ । ਇਹੈ—ਇਹ ਹੀ, ਇਹਨਾਂ ਦਾ ਮੋਹ ਹੀ । ਤਜਹੁ—ਛੱਡ ਦੇਹੁ । ਜੀਅ ਰੇ—ਹੇ ਜਿੰਦੇ ! ਜੀਅ ਜਾਨੀ ਰੇ—ਹੇ ਜਾਨੀ ਜੀਅ ! ਹੇ ਪਿਆਰੀ ਜਿੰਦੇ ! ਸਾਰਿਗਪਾਨ—{ਸਾਰਿਗ—ਵਿਸ਼ਨੂੰ ਦਾ ਧਨਖ । ਪਾਨੀ—ਹੱਥ} ਜਿਸ ਦੇ ਹੱਥ ਵਿਚ ਸਾਰਿਗ ਧਨਖ ਹੈ ਜੋ ਸਭ ਦਾ ਨਾਸ ਕਰਨ ਵਾਲਾ ਹੈ, ਪਰਮਾਤਮਾ ।੪।

**ਅਰਥ** :—ਹੇ ਜਿੰਦੇ ! ਇਹ ਜਗਤ ਅਜਿਹਾ ਵੇਖਣ ਵਿਚ ਆ ਰਿਹਾ ਹੈ, ਕਿ ਇੱਥੇ ਕੋਈ ਭੀ ਜੀਵ ਸਦਾ-ਥਿਰ ਨਹੀਂ ਰਹੇਗਾ । ਸੋ, ਤੂੰ ਸਿੱਧੇ ਰਾਹੇ ਤੁਰੀਂ, ਨਹੀਂ ਤਾਂ ਬੁਰਾ ਧੱਕਾ ਵੱਜਣ ਦਾ ਡਰ ਹੈ (ਭਾਵ, ਇਸ ਭੁਲੇਖੇ ਵਿਚ ਕਿ ਇੱਥੇ ਸਦਾ ਬਹਿ ਰਹਿਣਾ ਹੈ, ਕੁਰਾਹੇ ਪੈਣ ਦਾ ਬੜਾ ਖ਼ਤਰਾ ਹੁੰਦਾ ਹੈ) ।੧।

ਹੇ ਜਿੰਦੇ ! ਬਾਲਕ ਹੋਵੇ, ਬੁੱਢਾ ਹੋਵੇ, ਚਾਹੇ ਜੁਆਨ ਹੋਵੇ, ਮੌਤ ਸਭਨਾਂ ਨੂੰ ਹੀ ਇੱਥੋਂ ਲੈ ਜਾਂਦੀ ਹੈ । ਮਨੁੱਖ ਵਿਚਾਰਾ ਤਾਂ, ਮਾਨੋ, ਚੂਹਾ ਬਣਾਇਆ ਗਿਆ ਹੈ ਜਿਸ ਨੂੰ ਮੌਤ-ਰੂਪ ਬਿੱਲਾ ਖਾ ਜਾਂਦਾ ਹੈ ।੨।

ਹੇ ਜਿੰਦੇ ! ਮਨੁੱਖ ਧਨਵਾਨ ਹੋਵੇ ਭਾਵੇਂ ਕੰਗਾਲ, ਮੌਤ ਨੂੰ ਕਿਸੇ ਦਾ ਲਿਹਾਜ਼ ਨਹੀਂ ਹੈ । ਮੌਤ ਰਾਜੇ ਤੇ ਪਰਜਾ ਨੂੰ ਇੱਕ-ਸਮਾਨ ਮਾਰ ਲੈਂਦੀ ਹੈ, ਇਹ ਮੌਤ ਹੈ ਹੀ ਐਸੀ ਡਾਢੀ ।੩।

ਪਰ ਜੋ ਬੰਦੇ ਪ੍ਰਭੂ ਦੀ ਭਗਤੀ ਕਰਦੇ ਹਨ ਤੇ ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਹਨਾਂ ਦੀ ਗੱਲ (ਸਾਰੇ ਜਹਾਨ ਨਾਲੋਂ) ਨਿਰਾਲੀ ਹੈ । ਉਹ ਨਾਹ ਜੰਮਦੇ ਹਨ ਨਾਹ ਮਰਦੇ ਹਨ, ਕਿਉਂਕਿ, ਹੇ ਜਿੰਦੇ ! ਉਹ ਪਰਮਾਤਮਾ ਨੂੰ ਸਦਾ ਆਪਣਾ ਸੰਗੀ-ਸਾਥੀ ਜਾਣਦੇ ਹਨ ।

ਸੋ, ਹੇ ਪਿਆਰੀ ਜਿੰਦ ! ਪੁੱਤਰ, ਵਹੁਟੀ, ਧਨ-ਪਦਾਰਥ—ਇਹਨਾਂ ਦਾ ਮੋਹ ਛੱਡ ਦੇਹ । ਕਬੀਰ ਆਖਦਾ ਹੈ—ਹੇ ਸੰਤ ਜਨੋ ! ਮੋਹ ਛੱਡਿਆਂ ਪਰਮਾਤਮਾ ਮਿਲ ਪੈਂਦਾ ਹੈ (ਤੇ ਮੌਤ ਦਾ ਡਰ ਮੁੱਕ ਜਾਂਦਾ ਹੈ) ।੪।੧।

**ਸ਼ਬਦ ਦਾ ਭਾਵ** :—ਮੌਤ ਹਰੇਕ ਜੀਵ ਨੂੰ ਇੱਥੋਂ ਲੈ ਜਾਂਦੀ ਹੈ । ਸਦਾ ਕਿਸੇ ਨੇ ਭੀ ਇੱਥੇ ਬੈਠ ਨਹੀਂ ਰਹਿਣਾ । ਜੀਵਨ ਦੇ ਠੀਕ ਰਾਹੇ ਤੁਰੋ, ਪ੍ਰਭੂ ਦਾ ਸਿਮਰਨ ਕਰੋ, ਮੌਤ ਦਾ ਡਰ ਮੁੱਕ ਜਾਇਗਾ ।

**ਬਿਲਾਵਲੁ ॥ ਬਿਦਿਆ ਨ ਪਰਉ, ਬਾਦੁ ਨਹੀ ਜਾਨਉ ॥ ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥ ਮੇਰੇ ਬਾਬਾ, ਮੈ ਬਉਰਾ, ਸਭ ਖਲਕ ਸੈਆਨੀ, ਮੈ ਬਉਰਾ ॥ ਮੈ ਬਿਗਰਿਓ, ਬਿਗਰੈ ਮਤਿ ਅਉਰਾ ॥੧॥ ਰਹਾਉ ॥ ਆਪਿ ਨ ਬਉਰਾ, ਰਾਮ ਕੀਓ ਬਉਰਾ ॥ ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ ॥੨॥ ਮੈ ਬਿਗਰੇ ਅਪਨੀ ਮਤਿ ਖੋਈ ॥ ਮੇਰੇ ਭਰਮਿ ਭੂਲਉ ਮਤਿ ਕੋਈ ॥੩॥ ਸੋ ਬਉਰਾ, ਜੋ ਆਪੁ ਨ ਪਛਾਨੈ ॥ ਆਪੁ ਪਛਾਨੈ, ਤ ਏਕੈ ਜਾਨੈ ॥੪॥ ਅਬਹਿ ਨ ਮਾਤਾ, ਸੁ ਕਬਹੁ ਨ ਮਾਤਾ ॥ ਕਹਿ ਕਬੀਰ ਰਾਮੈ ਰੰਗਿ ਰਾਤਾ ॥੫॥੨॥ {ਪੰਨਾ ੮੫੫}**

**ਪਦ ਅਰਥ** :—ਨ ਪਰਉ—ਨ ਪਰਉਂ, ਮੈਂ ਨਹੀਂ ਪੜ੍ਹਦਾ । ਬਾਦੁ—ਝਗੜਾ, ਬਹਿਸ । ਜਾਨਉ—ਜਾਨਉਂ, ਮੈਂ ਜਾਣਦਾ । ਬਉਰਾਨੋ—ਕਮਲਾ ਜਿਹਾ ।੧।

ਸੈਆਨੀ—ਸਿਆਣੀ । ਬਿਗਰਿਓ—ਵਿਗੜ ਗਿਆ ਹਾਂ । ਮਤਿ—ਮਤਾਂ । ਅਉਰਾ—ਕੋਈ ਹੋਰ ।੧।ਰਹਾਉ।

ਜਾਰਿ ਗਇਓ—ਸਾੜ ਗਿਆ ਹੈ । ਭ੍ਰਮੁ—ਭਰਮ, ਭੁਲੇਖਾ ।੨।

ਮਤਿ—ਅਕਲ । ਖੋਈ—ਗੁਆ ਲਈ ਹੈ । ਮਤਿ ਭੂਲਉ—ਕੋਈ ਨਾਹ ਭੁੱਲੇ (ਨੋਟ :—ਲਫ਼ਜ਼ 'ਭੂਲਉ' ਵਿਆਕਰਣ ਅਨੁਸਾਰ 'ਹੁਕਮੀ ਭਵਿੱਖਤ, ਅੱਨ-ਪੁਰਖ, ਇਕ-ਵਚਨ' ਹੈ) ।੩।

ਆਪੁ—ਆਪਣੇ ਆਪ ਨੂੰ, ਆਪਣੇ ਅਸਲੇ ਨੂੰ । ਏਕੈ—ਇੱਕ ਪ੍ਰਭੂ ਨੂੰ ਹੀ ।੪।

ਅਬਹਿ—ਹੁਣ ਹੀ, ਇਸ ਜਨਮ ਵਿਚ ਹੀ । ਮਾਤਾ—ਮਸਤ । ਰਾਮੈ ਰੰਗਿ—ਰਾਮ ਦੇ ਹੀ ਰੰਗ ਵਿਚ । ਰਾਤਾ—ਰੱਤਾ ਹੋਇਆ, ਰੰਗਿਆ ਹੋਇਆ ।੫।

**ਅਰਥ** :—(ਬਹਿਸਾਂ ਦੀ ਖ਼ਾਤਰ) ਮੈਂ (ਤੁਹਾਡੀ ਬਹਿਸਾਂ ਵਾਲੀ) ਵਿੱਦਿਆ ਨਹੀਂ ਪੜ੍ਹਦਾ, ਨਾਹ ਹੀ ਮੈਂ (ਧਾਰਮਿਕ) ਬਹਿਸਾਂ ਕਰਨੀਆਂ ਜਾਣਦਾ ਹਾਂ (ਭਾਵ, ਆਤਮਕ ਜੀਵਨ ਵਾਸਤੇ ਮੈਂ ਕਿਸੇ ਵਿਦਵਤਾ-ਭਰੀ ਧਾਰਮਿਕ ਚਰਚਾ ਦੀ ਲੋੜ ਨਹੀਂ ਸਮਝਦਾ) । ਮੈਂ ਤਾਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਸੁਣਨ ਵਿਚ ਮਸਤ ਰਹਿੰਦਾ ਹਾਂ ।੧।

ਹੇ ਪਿਆਰੇ ਸੱਜਣ ! (ਲੋਕਾਂ ਦੇ ਭਾਣੇ) ਮੈਂ ਕਮਲਾ ਹਾਂ । ਲੋਕ ਸਿਆਣੇ ਹਨ ਤੇ ਮੈਂ ਕਮਲਾ ਹਾਂ । (ਲੋਕਾਂ ਦੇ ਖ਼ਿਆਲ ਵਿਚ) ਮੈਂ ਕੁਰਾਹੇ ਪੈ ਗਿਆ ਹਾਂ (ਕਿਉਂਕਿ ਮੈਂ ਆਪਣੇ ਗੁਰੂ ਦੇ ਰਾਹ ਤੇ ਤੁਰ ਕੇ ਪ੍ਰਭੂ ਦਾ ਭਜਨ ਕਰਦਾ ਹਾਂ), (ਪਰ ਲੋਕ ਆਪਣਾ ਧਿਆਨ ਰੱਖਣ, ਇਸ) ਕੁਰਾਹੇ ਹੋਰ ਕੋਈ ਨਾਹ ਪਏ ।੧।ਰਹਾਉ।

ਮੈਂ ਆਪਣੇ ਆਪ (ਇਸ ਤਰ੍ਹਾਂ ਦਾ) ਕਮਲਾ ਨਹੀਂ ਬਣਿਆ, ਇਹ ਤਾਂ ਮੈਨੂੰ ਮੇਰੇ ਪ੍ਰਭੂ ਨੇ (ਆਪਣੀ ਭਗਤੀ ਵਿਚ ਜੋੜ ਕੇ) ਕਮਲਾ ਕਰ ਦਿੱਤਾ ਹੈ, ਤੇ ਮੇਰੇ ਗੁਰੂ ਨੇ ਮੇਰਾ ਭਰਮ-ਵਹਿਮ ਸਭ ਸਾੜ ਦਿੱਤਾ ਹੈ ।੨।

(ਜੇ) ਮੈਂ ਕੁਰਾਹੇ ਪਏ ਹੋਏ ਨੇ ਆਪਣੀ ਅਕਲ ਗੁਆ ਲਈ ਹੈ (ਤਾਂ ਲੋਕਾਂ ਨੂੰ ਭਲਾ ਕਿਉਂ ਮੇਰਾ ਇਤਨਾ ਫ਼ਿਕਰ ਹੈ ?) ਕੋਈ ਹੋਰ ਧਿਰ ਮੇਰੇ ਵਾਲੇ ਇਸ ਭੁਲੇਖੇ ਵਿਚ ਬੇਸ਼ਕ ਨਾਹ ਪਏ ।੩।

(ਪਰ ਲੋਕਾਂ ਨੂੰ ਇਹ ਭੁਲੇਖਾ ਹੈ ਕਿ ਪ੍ਰਭੂ ਦੀ ਭਗਤੀ ਕਰਨ ਵਾਲਾ ਬੰਦਾ ਝੱਲਾ ਹੁੰਦਾ ਹੈ) ਝੱਲਾ ਉਹ ਬੰਦਾ ਹੈ ਜੋ ਆਪਣੇ ਅਸਲੇ ਦੀ ਪਛਾਣ ਨਹੀਂ ਕਰਦਾ । ਜੋ ਆਪਣੇ ਆਪ ਨੂੰ ਪਛਾਣਦਾ ਹੈ ਉਹ ਹਰ ਥਾਂ ਇੱਕ ਪਰਮਾਤਮਾ ਨੂੰ ਵੱਸਦਾ ਜਾਣਦਾ ਹੈ ।੪।

ਕਬੀਰ ਆਖਦਾ ਹੈ—ਪਰਮਾਤਮਾ ਦੇ ਪਿਆਰ ਵਿਚ ਰੰਗੀਜ ਕੇ ਜੋ ਮਨੁੱਖ ਇਸ ਜੀਵਨ ਵਿਚ ਮਤਵਾਲਾ ਨਹੀਂ ਬਣਦਾ, ਉਸ ਨੇ ਕਦੇ ਭੀ ਨਹੀਂ ਬਣਨਾ (ਤੇ, ਉਹ ਜੀਵਨ ਅਜਾਈਂ ਗੰਵਾ ਜਾਇਗਾ) ।੫।੨।

**ਸ਼ਬਦ ਦਾ ਭਾਵ** :—ਆਤਮਕ ਜੀਵਨ ਵਾਸਤੇ ਕਿਸੇ ਚੁੰਚ-ਗਿਆਨਤਾ ਦੀ ਲੋੜ ਨਹੀਂ ਪੈਂਦੀ । ਅਸਲੀ ਲੋੜ ਇਹ ਹੈ ਕਿ ਮਨੁੱਖ ਆਪਣੇ ਅਸਲੇ ਨੂੰ ਪਛਾਣ ਕੇ ਪਰਮਾਤਮਾ ਦੀ ਭਗਤੀ ਵਿਚ ਰੱਤਾ ਰਹੇ ।

**ਬਿਲਾਵਲੁ ॥ ਗ੍ਰਿਹੁ ਤਜਿ, ਬਨ ਖੰਡ ਜਾਈਐ, ਚੁਨਿ ਖਾਈਐ ਕੰਦਾ ॥ ਅਜਹੁ, ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ ॥੧॥ ਕਿਉ ਛੂਟਉ, ਕੈਸੇ ਤਰਉ, ਭਵਜਲ ਨਿਧਿ ਭਾਰੀ ॥ ਰਾਖੁ ਰਾਖੁ, ਮੇਰੇ ਬੀਠੁਲਾ, ਜਨੁ ਸਰਨਿ ਤੁਮ੍ਹਾਰੀ ॥੧॥ ਰਹਾਉ ॥ ਬਿਖੈ ਬਿਖੈ ਕੀ ਬਾਸਨਾ, ਤਜੀਅ ਨਹ ਜਾਈ ॥ ਅਨਿਕ ਜਤਨ ਕਰਿ ਰਾਖੀਐ, ਫਿਰਿ ਫਿਰਿ ਲਪਟਾਈ ॥੨॥ ਜਰਾ, ਜੀਵਨ ਜੋਬਨੁ ਗਇਆ, ਕਿਛੁ ਕੀਆ ਨ ਨੀਕਾ ॥ ਇਹੁ ਜੀਅਰਾ ਨਿਰਮੋਲਕੋ, ਕਉਡੀ ਲਗਿ ਮੀਕਾ ॥੩॥ ਕਹੁ ਕਬੀਰ, ਮੇਰੇ ਮਾਧਵਾ, ਤੂ ਸਰਬ ਬਿਆਪੀ ॥ ਤੁਮ ਸਮਸਰਿ ਨਾਹੀ ਦਇਆਲੁ, ਮੋਹਿ ਸਮਸਰਿ ਪਾਪੀ ॥੪॥੩॥ {ਪੰਨਾ ੮੫੫-੮੫੬}**

**ਪਦ ਅਰਥ** :—ਗ੍ਰਿਹੁ—ਘਰ, ਗ੍ਰਿਹਸਤ । ਤਜਿ—ਤਿਆਗ ਕੇ । ਬਨਖੰਡ—ਜੰਗਲਾਂ ਵਿਚ । ਕੰਦਾ—ਗਾਜਰ ਆਦਿਕ ਧਰਤੀ ਵਿਚ ਉੱਗਣ ਵਾਲੀਆਂ ਚੀਜ਼ਾਂ । ਅਜਹੁ—ਅਜੇ ਭੀ, ਫਿਰ ਭੀ ।੧।

ਕਿਉ ਛੂਟਉ—ਮੈਂ ਕਿਵੇਂ (ਇਹਨਾਂ ਵਿਕਾਰਾਂ ਤੋਂ) ਬਚ ਸਕਦਾ ਹਾਂ ? ਭਵ—ਸੰਸਾਰ । ਜਲ ਨਿਧਿ—ਸਮੁੰਦਰ । ਬੀਠੁਲਾ—ਹੇ ਬੀਠਲ ! ਹੇ ਪ੍ਰਭੂ ! {ਸ਼ਕਟ. ਵਿ ਠਲ—ੋਨਣ ਟਹਓਟ ਸਿ ਡਓਰ ਓਓ. ਉਹ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ । ਵਿ—ਪਰੇ ਹੈ । ਸਥਲ—ਟਿਕਿਆ ਹੋਇਆ । ਵਿ-ਸਥਲ, ਵਿਸ਼ਠਲ, ਬੀਠਲ—ਜੋ ਮਾਇਆ ਤੋਂ ਦੂਰ ਪਰੇ ਹੈ} । ਨੋਟ :—ਇਹ ਲਫ਼ਜ਼ ਸਿਰਫ਼ ਨਾਮਦੇਵ ਜੀ ਨੇ ਹੀ ਨਹੀਂ ਵਰਤਿਆ, ਕਬੀਰ ਜੀ ਭੀ ਵਰਤਦੇ ਹਨ ਤੇ ਸਤਿਗੁਰੂ ਜੀ ਨੇ ਭੀ ਕਈ ਥਾਂ ਵਰਤਿਆ ਹੈ । ਇਸ ਦੇ ਅਧਾਰ ਤੇ ਨਾਮਦੇਵ ਜੀ ਨੂੰ ਬੀਠਲ ਦੀ ਕਿਸੇ ਮੂਰਤੀ ਦਾ ਪੁਜਾਰੀ ਸਮਝਣਾ ਭੁੱਲ ਹੈ ।੧।ਰਹਾਉ।

ਬਿਖੈ ਬਿਖੈ ਕੀ—ਕਈ ਕਿਸਮਾਂ ਦੇ ਵਿਸ਼ਿਆਂ ਦੀ । ਬਾਸਨਾ—ਵਾਸ਼ਨਾ, ਖਿੱਚ, ਚਸਕਾ । ਲਪਟਾਈ—ਚੰਬੜਦਾ ਹੈ ।੨।

ਜਰਾ—ਬੁਢੇਪਾ । ਜੀਵਨ ਜੋਬਨੁ—ਜ਼ਿੰਦਗੀ ਦਾ ਜੋਬਨ, ਜੁਆਨੀ ਦੀ ਉਮਰ । ਨੀਕਾ—ਭਲਾ ਕੰਮ । ਜੀਅਰਾ—ਇਹ ਸੁਹਣੀ ਜਿਹੀ ਜਿੰਦ । ਮੀਕਾ—ਬਰਾਬਰ ।੩।

ਮਾਧਵਾ—ਹੇ ਪ੍ਰਭੂ ! ਸਮਸਰਿ—ਬਰਾਬਰ । ਮੋਹਿ ਸਮਸਰਿ—ਮੇਰੇ ਵਰਗਾ ।੪।

**ਅਰਥ** :—ਜੇ ਗ੍ਰਿਹਸਤ ਤਿਆਗ ਕੇ ਜੰਗਲਾਂ ਵਿਚ ਚਲੇ ਜਾਈਏ, ਤੇ ਗਾਜਰ ਮੂਲੀ ਆਦਿਕ ਖਾ ਕੇ ਗੁਜ਼ਾਰਾ ਕਰੀਏ, ਤਾਂ ਭੀ ਇਹ ਪਾਪੀ ਚੰਦਰਾ ਮਨ ਵਿਕਾਰ ਨਹੀਂ ਛੱਡਦਾ ।੧।

ਹੇ ਮੇਰੇ ਪ੍ਰਭੂ ! ਮੈਂ ਤੇਰਾ ਦਾਸ ਤੇਰੀ ਸ਼ਰਨ ਆਇਆ ਹਾਂ, ਮੈਨੂੰ (ਇਹਨਾਂ ਵਿਕਾਰਾਂ ਤੋਂ) ਬਚਾ । ਮੈਂ ਕਿਵੇਂ ਇਹਨਾਂ ਤੋਂ ਖ਼ਲਾਸੀ ਕਰਾਵਾਂ ? ਇਹ ਸੰਸਾਰ ਬੜਾ ਵੱਡਾ ਸਮੁੰਦਰ ਹੈ, ਮੈਂ ਕਿਵੇਂ ਇਸ ਤੋਂ ਪਾਰ ਲੰਘਾਂ ? ।੧।ਰਹਾਉ।

ਹੇ ਮੇਰੇ ਬੀਠਲ ! ਮੈਥੋਂ ਇਹਨਾਂ ਅਨੇਕਾਂ ਕਿਸਮਾਂ ਦੇ ਵਿਸ਼ਿਆਂ ਦੇ ਚਸਕੇ ਛੱਡੇ ਨਹੀਂ ਜਾ ਸਕਦੇ । ਕਈ ਜਤਨ ਕਰ ਕੇ ਇਸ ਮਨ ਨੂੰ ਰੋਕੀਦਾ ਹੈ, ਪਰ ਇਹ ਮੁੜ ਮੁੜ ਵਿਸ਼ਿਆਂ ਦੀਆਂ ਵਾਸ਼ਨਾਂ ਨੂੰ ਜਾ ਚੰਬੜਦਾ ਹੈ ।੨।

ਬੁਢੇਪਾ ਆ ਗਿਆ ਹੈ, ਜੁਆਨੀ ਦੀ ਉਮਰ ਲੰਘ ਗਈ ਹੈ, ਪਰ ਮੈਂ ਹੁਣ ਤਕ ਕੋਈ ਚੰਗਾ ਕੰਮ ਨਹੀਂ ਕੀਤਾ । ਮੇਰੀ ਇਹ ਜਿੰਦ ਅਮੋਲਕ ਸੀ, ਪਰ ਮੈਂ ਇਸ ਨੂੰ ਕੌਡੀ ਦੇ ਬਰਾਬਰ ਕਰ ਦਿੱਤਾ ਹੈ ।੩।

ਹੇ ਕਬੀਰ ! (ਆਪਣੇ ਪ੍ਰਭੂ ਅੱਗੇ ਇਉਂ) ਬੇਨਤੀ ਕਰ—ਹੇ ਪਿਆਰੇ ਪ੍ਰਭੂ ! ਤੂੰ ਸਭ ਜੀਆਂ ਵਿਚ ਵਿਆਪਕ ਹੈਂ (ਤੇ ਸਭ ਦੇ ਦਿਲ ਦੀ ਜਾਣਦਾ ਹੈਂ, ਮੇਰਾ ਅੰਦਰਲਾ ਹਾਲ ਭੀ ਤੂੰ ਜਾਣਦਾ ਹੈਂ) ਤੇਰੇ ਜੇਡਾ ਕੋਈ ਦਇਆ ਕਰਨ ਵਾਲਾ ਨਹੀਂ, ਤੇ ਮੇਰੇ ਵਰਗਾ ਕੋਈ ਪਾਪੀ ਨਹੀਂ (ਸੋ, ਮੈਨੂੰ ਤੂੰ ਆਪ ਹੀ ਇਹਨਾਂ ਵਿਕਾਰਾਂ ਤੋਂ ਬਚਾ) ।੪।੩।

**ਬਿਲਾਵਲੁ ॥ ਨਿਤ ਉਠਿ ਕੋਰੀ ਗਾਗਰਿ ਆਨੈ, ਲੀਪਤ ਜੀਉ ਗਇਓ ॥ ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ ॥੧॥ ਹਮਾਰੇ ਕੁਲ ਕਉਨੇ ਰਾਮੁ ਕਹਿਓ ॥ ਜਬ ਕੀ ਮਾਲਾ ਲਈ ਨਿਪੂਤੇ, ਤਬ ਤੇ ਸੁਖੁ ਨ ਭਇਓ ॥੧॥ ਰਹਾਉ ॥ ਸੁਨਹੁ ਜਿਠਾਨੀ ਸੁਨਹੁ ਦਿਰਾਨੀ, ਅਚਰਜੁ ਏਕੁ ਭਇਓ ॥ ਸਾਤ ਸੂਤ ਇਨਿ ਮੁਡੀਂਏ ਖੋਏ, ਇਹੁ ਮੁਡੀਆ ਕਿਉ ਨ ਮੁਇਓ ॥੨॥ ਸਰਬ ਸੁਖਾ ਕਾ ਏਕੁ ਹਰਿ ਸੁਆਮੀ, ਸੋ ਗੁਰਿ ਨਾਮੁ ਦਇਓ ॥ ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ, ਹਰਨਾਖਸੁ ਨਖ ਬਿਦਰਿਓ ॥੩॥ ਘਰ ਕੇ ਦੇਵ, ਪਿਤਰ ਕੀ ਛੋਡੀ, ਗੁਰ ਕੋ ਸਬਦੁ ਲਇਓ ॥ ਕਹਤ ਕਬੀਰੁ, ਸਗਲ ਪਾਪ ਖੰਡਨੁ, ਸੰਤਹ ਲੈ ਉਧਰਿਓ ॥੪॥੪॥ {ਪੰਨਾ ੮੫੬}**

**ਪਦ ਅਰਥ** :—ਕੋਰੀ—ਜੁਲਾਹ (ਨੋਟ :—ਕੋਰਾ ਭਾਂਡਾ ਸਿਰਫ਼ ਉਸ ਭਾਂਡੇ ਨੂੰ ਕਹੀਦਾ ਹੈ, ਜਿਸ ਵਿਚ ਅਜੇ ਪਾਣੀ ਨਾਹ ਪਾਇਆ ਗਿਆ ਹੋਵੇ । ਹਰ ਰੋਜ਼ ਕੋਰਾ ਘੜਾ ਲਿਆਉਣ ਦੀ ਕਬੀਰ ਜੀ ਨੂੰ ਭਲਾ ਕੀਹ ਲੋੜ ਪੈ ਸਕਦੀ ਹੈ ? ਤੇ ਨਾਹ ਹੀ ਉਹਨਾਂ ਦੀ ਮਾਇਕ ਹਾਲਤ ਅਜਿਹੀ ਸੀ ਕਿ ਉਹ ਹਰ ਰੋਜ਼ ਕੋਰਾ ਘੜਾ ਖ਼ਰੀਦ ਸਕਦੇ । ਕਰਮ-ਕਾਂਡ ਦੀ ਇਤਨੀ ਸਖ਼ਤ ਨਿਖੇਧੀ ਕਰਨ ਵਾਲੇ ਕਬੀਰ ਜੀ ਆਪ ਕਦੇ ਇਹ ਖ਼ਿਆਲ ਨਹੀਂ ਸਨ ਬਣਾ ਸਕਦੇ ਕਿ ਬੰਦਗੀ ਕਰਨ ਲਈ ਹਰ ਰੋਜ਼ ਘੜੇ ਦੀ ਲੋੜ ਹੈ । ਸੋ, ਲਫ਼ਜ਼ 'ਕੋਰੀ' ਲਫ਼ਜ਼ 'ਗਾਗਰਿ' ਦਾ ਵਿਸ਼ੇਸ਼ਣ ਨਹੀਂ ਹੈ) । ਆਨੈ—ਲਿਆਉਂਦਾ ਹੈ । ਲੀਪਤ—ਲਿੰਬਦਿਆਂ । ਜੀਉ ਗਇਓ—ਜਿੰਦ ਭੀ ਖਪ ਜਾਂਦੀ ਹੈ । ਰਸਿ—ਰਸ ਵਿਚ, ਅਨੰਦ ਵਿਚ ।੧।

ਕਉਨੇ—ਕਿਸ ਨੇ ? (ਭਾਵ, ਕਿਸੇ ਨਹੀਂ) । ਨਿਪੂਤੇ—ਇਸ ਔਂਤਰੇ ਨੇ । ਮਾਲਾ—{ਨੋਟ :—ਕਬੀਰ ਜੀ ਦੀ ਮਾਲਾ ਕਬੀਰ ਜੀ ਦੀ ਆਪਣੀ ਜ਼ਬਾਨੀ ਇਉਂ ਹੈ: "ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ।" ਕਬੀਰ ਜੀ ਦੀ ਮਾਂ ਨੂੰ ਕਬੀਰ ਜੀ ਦਾ ਭਜਨ-ਬੰਦਗੀ ਵਾਲਾ ਜੀਵਨ ਪਸੰਦ ਨਹੀਂ ਸੀ, ਤੇ ਜਿਹੜੀ ਗੱਲ ਚੰਗੀ ਨਾਹ ਲੱਗੇ ਉਸ ਦਾ ਗਿਲਾ ਕਰਨ ਲੱਗਿਆਂ ਆਮ ਤੌਰ ਤੇ ਬੜੀ ਵਧਾ ਕੇ ਗੱਲ ਆਖੀਦੀ ਹੈ । ਸੋ, ਲਫ਼ਜ਼ 'ਮਾਲਾ' ਤਾਂ ਕਬੀਰ ਜੀ ਦੀ ਮਾਂ ਕਬੀਰ ਦੀ ਬੰਦਗੀ ਵਲੋਂ ਨਫ਼ਰਤ ਜ਼ਾਹਰ ਕਰਨ ਲਈ ਵਰਤਦੀ ਹੈ; ਪਰ ਨਾਲ ਹੀ ਇਹ ਗੱਲ ਬਹੁਤ ਵਧਾ ਕੇ ਭੀ ਕਹੀ ਜਾ ਰਹੀ ਹੈ ਕਿ ਕਬੀਰ ਜੀ ਨਿੱਤ ਸਵੇਰੇ ਪੋਚਾ ਫੇਰਦੇ ਸਨ ।

ਹਰੇਕ ਮਨੁੱਖ, ਜੇ ਚਾਹੇ ਤਾਂ, ਆਪਣੇ ਜੀਵਨ ਵਿਚੋਂ ਅਜਿਹੀਆਂ ਕਈ ਘਟਨਾਂ ਵੇਖ ਸਕਦਾ ਹੈ ਕਿ ਅਸੀ ਉਸ ਗੱਲ ਨੂੰ ਕਿਵੇਂ ਵਧਾ ਕੇ ਬਿਆਨ ਕਰਦੇ ਹਾਂ, ਜੋ ਸਾਨੂੰ ਪਸੰਦ ਨਹੀਂ ਹੁੰਦੀ । ਮੈਂ ਕਈ ਐਸੇ ਬੰਦੇ ਵੇਖੇ ਹਨ ਜੋ ਬਿਰਧ ਹੋਣ ਕਰਕੇ ਆਪ ਰਤਾ ਭੀ ਕਮਾਈ ਨਹੀਂ ਕਰ ਸਕਦੇ ਸਨ, ਉਹਨਾਂ ਦਾ ਨਿਰਬਾਹ ਉਹਨਾਂ ਦੇ ਪੁੱਤਰਾਂ ਦੇ ਆਸਰੇ ਸੀ । ਪਰ ਜਦੋਂ ਕਦੇ ਉਹ ਪੁੱਤਰ ਕਿਸੇ ਸਤਸੰਗ ਜਾਂ ਦੀਵਾਨ ਵਿਚ ਜਾਣ ਲੱਗਦਾ ਸੀ, ਤਾਂ ਉਹ ਬਿਰਧ ਪਿਉ ਸੌ ਸੌ ਗਾਲ੍ਹ ਕੱਢਦਾ ਤੇ ਕਹਿੰਦਾ ਕਿ ਇਸ ਨਕਾਰੇ ਨੇ ਸਾਰਾ ਘਰ ਉਜਾੜ ਦਿੱਤਾ ਹੈ । ਸੋ, ਜਗਤ ਦੀ ਚਾਲ ਹੀ ਇਹੀ ਹੈ । ਸਤਸੰਗ ਕਿਸੇ ਵਿਰਲੇ ਨੂੰ ਭਾਉਂਦਾ ਹੈ । ਲਗਨ ਵਾਲਿਆਂ ਦੀ ਵਿਰੋਧਤਾ ਹੁੰਦੀ ਹੀ ਹੈ, ਤੇ ਹੁੰਦੀ ਹੀ ਰਹੇਗੀ । ਉਹਨਾਂ ਦੇ ਵਿਰੁੱਧ ਵਧਾ ਵਧਾ ਕੇ ਊਜਾਂ ਸਦਾ ਲਾਈਆਂ ਜਾਂਦੀਆਂ ਹਨ । ਕਬੀਰ ਜੀ

ਨਾਹ ਸਦਾ ਪੋਚਾ ਫੇਰਨਾ ਆਪਣਾ ਧਰਮ ਮੰਨੀ ਬੈਠੇ ਸਨ, ਤੇ ਨਾਹ ਹੀ ਮਾਲਾ ਗਲ ਵਿਚ ਪਾਈ ਫਿਰਦੇ ਸਨ । ਹਾਂ, ਇੱਥੇ ਇਕ ਗੱਲ ਹੋਰ ਚੇਤੇ ਰਹਿਣੀ ਚਾਹੀਦੀ ਹੈ । ਉਹਨੀਂ ਦਿਨੀਂ ਸ਼ਹਿਰਾਂ ਵਿਚ ਅਜੇ ਮਿਊਂਸਪੈਲਟੀਆਂ ਵਲੋਂ ਨਲਕਿਆਂ ਦਾ ਕੋਈ ਪਰਬੰਧ ਨਹੀਂ ਸੀ, ਨਾਹ ਹੀ ਘਰਾਂ ਵਿਚ ਕਿਤੇ ਵਖੋ-ਵਖਰੇ ਨਲਕੇ ਹੀ ਲੱਗੇ ਹੋਏ ਸਨ । ਹਰੇਕ ਘਰ ਵਾਲਿਆਂ ਨੂੰ ਗਲੀਆਂ ਬਜ਼ਾਰਾਂ ਦੇ ਸਾਂਝੇ ਖੂਹਾਂ ਤੋਂ ਪਾਣੀ ਆਪ ਹੀ ਲਿਆਉਣਾ ਪੈਂਦਾ ਸੀ । ਅਮੀਰ ਲੋਕ ਤਾਂ ਭਲਾ ਝਿਊਰ ਆਦਿਕਾਂ ਦੀ ਰਾਹੀਂ ਪਾਣੀ ਮੰਗਾਉਂਦੇ ਹਨ, ਪਰ ਗਰੀਬਾਂ ਨੂੰ ਇਹ ਕੰਮ ਆਪ ਹੀ ਕਰਨਾ ਪੈਂਦਾ ਹੈ । ਆਲਸ ਦੇ ਮਾਰੇ ਦੁਨੀਆਦਾਰ ਤਾਂ ਦਿਨ ਚੜ੍ਹੇ ਤਕ ਮੰਜੇ ਤੇ ਪਏ ਰਹਿੰਦੇ ਹਨ, ਪਰ ਬੰਦਗੀ ਵਾਲਾ ਬੰਦਾ ਨਿੱਤ ਸਵੇਰੇ ਉੱਠਣ ਦਾ ਆਦੀ ਹੋਇਆ ਕਰਦਾ ਹੈ, ਉਸ ਵੇਲੇ ਇਸ਼ਨਾਨ ਕਰਨਾ ਭੀ ਸੁਭਾਵਿਕ ਹੀ ਗੱਲ ਹੈ । ਹੁਣ ਭੀ ਪਿੰਡਾਂ ਵਿਚ ਜਾ ਕੇ ਵੇਖੋ । ਲੋਕ ਖੂਹ ਉੱਤੇ ਨ੍ਹਾਉਣ ਜਾਂਦੇ ਹਨ, ਆਉਂਦੀ ਵਾਰੀ ਘਰ ਵਰਤਣ ਲਈ ਘੜਾ ਜਾਂ ਗਾਗਰ ਭਰ ਲਿਆਉਂਦੇ ਹਨ । ਪਰ ਕਬੀਰ ਜੀ, ਉੱਦਮੀ ਕਬੀਰ ਜੀ, ਇਹ ਸਾਰਾ ਕੰਮ ਘਰ-ਦਿਆਂ ਦੇ ਸੁੱਤੇ ਪਿਆਂ ਹੀ ਕਰ ਲੈਂਦੇ ਸਨ । ਮਾਂ ਨੂੰ ਉਹਨਾਂ ਦਾ ਭਜਨ ਪਸੰਦ ਨਾਹ ਹੋਣ ਕਰਕੇ ਇਹ ਸਵੇਰੇ ਪਾਣੀ ਲੈ ਆਉਣਾ ਭੀ ਮੰਦਾ ਲੱਗਦਾ ਸੀ । ਤੇ, ਇਸ ਨੂੰ ਉਹ ਵਧਾ ਕੇ ਆਖਦੀ ਸੀ ਕਿ ਕਬੀਰ ਨਿੱਤ ਪੋਚਾ ਫੇਰਦਾ ਰਹਿੰਦਾ ਹੈ} ।੧।ਰਹਾਉ।

ਸਾਤ ਸੂਤ—ਸੂਤਰ-ਸਾਤਰ, ਸੂਤਰ ਆਦਿਕ, ਸੂਤਰ ਆਦਿਕ ਨਾਲ ਕੰਮ ਕਰਨਾ ।੨।

ਗੁਰਿ—ਸਤਿਗੁਰੂ ਨੇ । ਪੈਜ—ਲਾਜ, ਇੱਜ਼ਤ । ਜਿਨਿ—ਜਿਸ (ਪ੍ਰਭੂ) ਨੇ । ਨਖ—ਨਹੁੰਆਂ ਨਾਲ । ਬਿਦਰਿਓ—ਚੀਰਿਆ, ਚੀਰ ਕੇ ਮਾਰ ਦਿੱਤਾ ।੩।

ਪਿਤਰ ਕੀ ਛੋਡੀ—ਪਿਤਾ-ਪੁਰਖੀ ਛੱਡ ਦਿੱਤੀ ਹੈ । ਕੋ—ਦਾ । ਸੰਤਹ ਲੈ—ਸੰਤਾਂ ਦੀ ਸੰਗਤ ਵਿਚ ਲੈ ਕੇ ।੪।

ਨੋਟ :—ਇਸ ਸ਼ਬਦ ਵਿਚ ਕਬੀਰ ਜੀ ਆਪ ਹੀ ਆਪਣੇ ਬਚਨਾਂ ਦੀ ਰਾਹੀਂ ਆਪਣੀ ਮਾਂ ਦਾ ਰਵੱਈਆ ਤੇ ਗਿਲੇ ਬਿਆਨ ਕਰ ਕੇ ਮੁੜ ਆਪ ਹੀ ਆਪਣਾ ਨਿੱਤ ਦਾ ਕਰਤੱਬ ਦੱਸਦੇ ਹਨ । ਕਬੀਰ ਜੀ ਦੀ ਮਾਂ ਦੇ ਇਹ ਆਪਣੇ ਉਚਾਰੇ ਹੋਏ ਲਫ਼ਜ਼ ਨਹੀਂ ਹਨ । ਸਿਰਫ਼ ਭਗਤ ਦੀ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਨਾਲ ਥਾਂ ਮਿਲ ਸਕਦੀ ਸੀ, ਕਿਸੇ ਹੋਰ ਨੂੰ ਨਹੀਂ ।

**ਅਰਥ** :—ਸਾਡੀ ਕੁਲ ਵਿਚ ਕਦੇ ਕਿਸੇ ਨੇ ਪਰਮਾਤਮਾ ਦਾ ਭਜਨ ਨਹੀਂ ਸੀ ਕੀਤਾ । ਜਦੋਂ ਦਾ ਮੇਰਾ ਔਂਤਰਾ (ਪੁੱਤਰ) ਭਗਤੀ ਵਿਚ ਲੱਗਾ ਹੈ, ਤਦੋਂ ਤੋਂ ਸਾਨੂੰ ਕੋਈ ਸੁਖ ਨਹੀਂ ਰਿਹਾ ।੧।ਰਹਾਉ।

ਇਹ ਜੁਲਾਹ (-ਪੁੱਤਰ) ਰੋਜ਼ ਸਵੇਰੇ ਉੱਠ ਕੇ (ਪਾਣੀ ਦੀ) ਗਾਗਰ ਲਿਆਉਂਦਾ ਹੈ ਤੇ ਪੋਚਾ ਫੇਰਦਾ ਖਪ ਜਾਂਦਾ ਹੈ, ਇਸ ਨੂੰ ਆਪਣੇ ਖੱਡੀ ਦੇ ਕੰਮ ਦੀ ਸੁਰਤ ਹੀ ਨਹੀਂ ਰਹੀ, ਸਦਾ ਹਰੀ ਦੇ ਰਸ ਵਿਚ ਹੀ ਮਗਨ ਰਹਿੰਦਾ ਹੈ ।੧।

ਹੇ ਮੇਰੀਓ ਦਿਰਾਣੀਓ ਜਿਠਾਣੀਓ ! ਸੁਣੋ, (ਸਾਡੇ ਘਰ) ਇਹ ਕਿਹਾ ਅਚਰਜ ਭਾਣਾ ਵਰਤ ਗਿਆ ਹੈ ? ਇਸ ਮੂਰਖ ਮੁੰਡੇ ਨੇ ਸੂਤਰ ਆਦਿਕ ਦਾ ਕੰਮ ਹੀ ਛੱਡ ਦਿੱਤਾ ਹੈ । ਇਸ ਨਾਲੋਂ ਤਾਂ ਇਹ ਮਰ ਹੀ ਜਾਂਦਾ ਤਾਂ ਚੰਗਾ ਸੀ ।੨।

(ਪਰ) ਜਿਸ ਪਰਮਾਤਮਾ ਨੇ ਹਰਨਾਖ਼ਸ਼ ਨੂੰ ਨਹੁੰਆਂ ਨਾਲ ਮਾਰ ਕੇ ਆਪਣੇ ਭਗਤ ਪ੍ਰਹਿਲਾਦ ਦੀ ਲਾਜ ਰੱਖੀ ਸੀ, ਜੋ ਪ੍ਰਭੂ ਸਾਰੇ ਸੁਖ ਦੇਣ ਵਾਲਾ ਹੈ ਉਸ ਦਾ ਨਾਮ (ਮੈਨੂੰ ਕਬੀਰ ਨੂੰ ਮੇਰੇ) ਗੁਰੂ ਨੇ ਬਖ਼ਸ਼ਿਆ ਹੈ ।੩।

ਕਬੀਰ ਆਖਦਾ ਹੈ—ਮੈਂ ਪਿਤਾ-ਪੁਰਖੀ ਛੱਡ ਦਿੱਤੀ ਹੈ, ਮੈਂ ਆਪਣੇ ਘਰ ਵਿਚ ਪੂਜੇ ਜਾਣ ਵਾਲੇ ਦੇਵਤੇ (ਭਾਵ, ਬ੍ਰਹਮਣ) ਛੱਡ ਬੈਠਾ ਹਾਂ । ਹੁਣ ਮੈਂ ਸਤਿਗੁਰੂ ਦਾ ਸ਼ਬਦ ਹੀ ਧਾਰਨ ਕੀਤਾ ਹੈ । ਜੋ ਪ੍ਰਭੂ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ, ਸਤ-ਸੰਗਤ ਵਿਚ ਉਸ ਦਾ ਨਾਮ ਸਿਮਰ ਕੇ ਮੈਂ (ਸੰਸਾਰ-ਸਾਗਰ ਤੋਂ) ਪਾਰ ਲੰਘ ਗਿਆ ਹਾਂ ।੪।੪।

**ਬਿਲਾਵਲੁ ॥ ਕੋਊ ਹਰਿ ਸਮਾਨਿ ਨਹੀ ਰਾਜਾ ॥ ਏ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ ॥੧॥ ਰਹਾਉ ॥ ਤੇਰੋ ਜਨੁ ਹੋਇ ਸੋਇ ਕਤ ਡੋਲੈ, ਤੀਨਿ ਭਵਨ ਪਰ ਛਾਜਾ ॥ ਹਾਥੁ ਪਸਾਰਿ ਸਕੈ ਕੋ ਜਨ ਕਉ, ਬੋਲਿ ਸਕੈ ਨ ਅੰਦਾਜਾ ॥੧॥ ਚੇਤਿ, ਅਚੇਤ ਮੂੜ ਮਨ ਮੇਰੇ, ਬਾਜੇ ਅਨਹਦ ਬਾਜਾ ॥ ਕਹਿ ਕਬੀਰ ਸੰਸਾ ਭ੍ਰਮੁ ਚੂਕੋ, ਧ੍ਰੂ ਪ੍ਰਹਿਲਾਦ ਨਿਵਾਜਾ ॥੨॥੫॥ {ਪੰਨਾ ੮੫੬}**

**ਪਦ ਅਰਥ** :—ਕੋਊ—ਕੋਈ ਜੀਵ ਭੀ । ਸਮਾਨਿ—ਬਰਾਬਰ, ਵਰਗਾ । ਏ ਭੂਪਤਿ—ਇਹ ਦੁਨੀਆ ਦੇ ਰਾਜੇ । ਦਿਵਸ—ਦਿਨ । ਝੂਠੇ—ਜੋ ਸਦਾ ਕਾਇਮ ਨਹੀਂ ਰਹਿ ਸਕਦੇ । ਦਿਵਾਜਾ—ਦਿਖਲਾਵੇ ।੧।ਰਹਾਉ।

ਜਨੁ—ਦਾਸ, ਭਗਤ । ਕਤ—ਕਿਉਂ ? ਕਤ ਡੋਲੈ—(ਇਹਨਾਂ ਦੁਨੀਆ ਦੇ ਰਾਜਿਆਂ ਅੱਗੇ) ਨਹੀਂ ਡੋਲਦਾ । ਪਰ—ਵਿਚ । ਤੀਨਿ ਭਵਨ ਪਰ—ਤਿੰਨਾਂ ਭਵਨਾਂ ਵਿਚ, ਸਾਰੇ ਜਗਤ ਵਿਚ । ਛਾਜਾ—ਪ੍ਰਭਾਵ ਛਾਇਆ ਰਹਿੰਦਾ ਹੈ, ਵਡਿਆਈ ਬਣੀ ਰਹਿੰਦੀ ਹੈ । ਕੋ—ਕੌਣ ? ਜਨ ਕਉ—ਭਗਤ ਵਲ । ਪਸਾਰਿ ਸਕੈ—ਖਿਲਾਰ ਸਕਦਾ ਹੈ, ਚੁੱਕ ਸਕਦਾ ਹੈ । ਅੰਦਾਜ਼ਾ—(ਪ੍ਰਤਾਪ ਦਾ) ਅਨੁਮਾਨ ।੧।

ਅਚੇਤ ਮਨ—ਹੇ ਗ਼ਾਫ਼ਲ ਮਨ ! ਬਾਜੇ—ਵੱਜ ਪੈਣ । ਅਨਹਦ ਬਾਜਾ—ਇੱਕ-ਰਸ (ਅਨੰਦ ਦੇ) ਵਾਜੇ । ਕਹਿ—ਕਹੇ, ਆਖਦਾ ਹੈ । ਭ੍ਰਮੁ—ਭਟਕਣਾ । ਸੰਸਾ—ਸਹਿਮ । ਚੂਕੋ—ਮੁੱਕ ਜਾਂਦਾ ਹੈ । ਨਿਵਾਜਾ—ਨਿਵਾਜਦਾ ਹੈ, ਮਾਣ ਦੇਂਦਾ ਹੈ, ਪਾਲਦਾ ਹੈ ।੨।

**ਅਰਥ** :—(ਹੇ ਭਾਈ !) ਜਗਤ ਵਿਚ ਕੋਈ ਜੀਵ ਪਰਮਾਤਮਾ ਦੇ ਬਰਾਬਰ ਦਾ ਰਾਜਾ ਨਹੀਂ ਹੈ । ਇਹ ਦੁਨੀਆ ਦੇ ਸਭ ਰਾਜੇ ਚਾਰ ਦਿਨਾਂ ਦੇ ਰਾਜੇ ਹੁੰਦੇ ਹਨ, (ਇਹ ਲੋਕ ਆਪਣੇ ਰਾਜ-ਪ੍ਰਤਾਪ ਦੇ) ਝੂਠੇ ਵਿਖਾਵੇ ਕਰਦੇ ਹਨ ।੧।ਰਹਾਉ।

(ਹੇ ਪ੍ਰਭੂ !) ਜੋ ਮਨੁੱਖ ਤੇਰਾ ਦਾਸ ਹੋ ਕੇ ਰਹਿੰਦਾ ਹੈ ਉਹ (ਇਹਨਾਂ ਦੁਨੀਆ ਦੇ ਰਾਜਿਆਂ ਦੇ ਸਾਹਮਣੇ) ਘਾਬਰਦਾ ਨਹੀਂ, (ਕਿਉਂਕਿ, ਹੇ ਪ੍ਰਭੂ ! ਤੇਰੇ ਸੇਵਕ ਦਾ ਪ੍ਰਤਾਪ) ਸਾਰੇ ਜਗਤ ਵਿਚ ਛਾਇਆ ਰਹਿੰਦਾ ਹੈ । ਹੱਥ ਚੁੱਕਣਾ ਤਾਂ ਕਿਤੇ ਰਿਹਾ, ਤੇਰੇ ਸੇਵਕ ਦੇ ਸਾਹਮਣੇ ਉਹ ਉੱਚਾ ਬੋਲ ਭੀ ਬੋਲ ਨਹੀਂ ਸਕਦੇ ।੧।

ਹੇ ਮੇਰੇ ਗ਼ਾਫ਼ਲ ਮਨ ! ਤੂੰ ਭੀ ਪ੍ਰਭੂ ਨੂੰ ਸਿਮਰ, (ਤਾਂ ਜੋ ਤੇਰੇ ਅੰਦਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ) ਇੱਕ-ਰਸ ਵਾਜੇ ਵੱਜਣ (ਤੇ, ਤੈਨੂੰ ਦੁਨੀਆ ਦੇ ਰਾਜਿਆਂ ਤੋਂ ਕੋਈ ਘਬਰਾਹਟ ਨਾਹ ਹੋਵੇ) । ਕਬੀਰ ਆਖਦਾ ਹੈ—(ਜੋ ਮਨੁੱਖ ਪ੍ਰਭੂ ਨੂੰ ਸਿਮਰਦਾ ਹੈ, ਉਸ ਦਾ) ਸਹਿਮ, ਉਸ ਦੀ ਭਟਕਣਾ ਸਭ ਦੂਰ ਹੋ ਜਾਂਦੇ ਹਨ, ਪ੍ਰਭੂ (ਆਪਣੇ ਸੇਵਕ ਨੂੰ) ਧ੍ਰੂ ਤੇ ਪ੍ਰਹਿਲਾਦ ਵਾਂਗ ਪਾਲਦਾ ਹੈ ।੨।੫।

**ਬਿਲਾਵਲੁ ॥ ਰਾਖਿ ਲੇਹੁ ਹਮ ਤੇ ਬਿਗਰੀ ॥ ਸੀਲੁ ਧਰਮੁ ਜਪੁ ਭਗਤਿ ਨ ਕੀਨੀ, ਹਉ ਅਭਿਮਾਨ ਟੇਢ ਪਗਰੀ ॥੧॥ ਰਹਾਉ ॥ ਅਮਰ ਜਾਨਿ ਸੰਚੀ ਇਹ ਕਾਇਆ, ਇਹ ਮਿਥਿਆ ਕਾਚੀ ਗਗਰੀ ॥ ਜਿਨਹਿ ਨਿਵਾਜਿ ਸਾਜਿ ਹਮ ਕੀਏ, ਤਿਸਹਿ ਬਿਸਾਰਿ ਅਵਰ ਲਗਰੀ ॥੧॥ ਸੰਧਿਕ ਤੋਹਿ, ਸਾਧ ਨਹੀ ਕਹੀਅਉ, ਸਰਨਿ ਪਰੇ ਤੁਮਰੀ ਪਗਰੀ ॥ ਕਹਿ ਕਬੀਰ ਇਹ ਬਿਨਤੀ ਸੁਨੀਅਹੁ, ਮਤ ਘਾਲਹੁ ਜਮ ਕੀ ਖਬਰੀ ॥੨॥੬॥ {ਪੰਨਾ ੮੫੬}**

**ਪਦ ਅਰਥ** :—ਹਮ ਤੇ—ਅਸਾਂ ਜੀਵਾਂ ਤੋਂ, ਮੈਥੋਂ । ਬਿਗਰੀ—ਵਿਗੜੀ ਹੈ, ਵਿਗਾੜ ਹੋਇਆ ਹੈ, ਮਾੜਾ ਕੰਮ ਹੋਇਆ ਹੈ । ਸੀਲੁ—ਚੰਗਾ ਸੁਭਾਉ । ਧਰਮੁ—ਜ਼ਿੰਦਗੀ ਦਾ ਫ਼ਰਜ਼ । ਜਪੁ—ਬੰਦਗੀ । ਹਉ—ਮੈਂ । ਟੇਢ—ਵਿੰਗੀ । ਪਗਰੀ—ਪਕੜੀ, ਫੜੀ ।੧।ਰਹਾਉ।

ਅਮਰ—{ਅ-ਮਰ} ਨਾਹ ਮਰਨ ਵਾਲੀ, ਨਾਸ ਨਾਹ ਹੋਣ ਵਾਲੀ । ਜਾਨਿ—ਸਮਝ ਕੇ । ਸੰਚੀ—ਸਾਂਭ ਕੇ ਰੱਖੀ, ਪਾਲਦਾ ਰਿਹਾ । ਕਾਇਆ—ਸਰੀਰ । ਮਿਥਿਆ—ਨਾਸਵੰਤ । ਗਗਰੀ—ਘੜਾ । ਜਿਨਹਿ—ਜਿਸ (ਪ੍ਰਭੂ) ਨੇ । ਨਿਵਾਜਿ—ਆਦਰ ਦੇ ਕੇ, ਮਿਹਰ ਕਰ ਕੇ । ਸਾਜਿ—ਪੈਦਾ ਕਰ ਕੇ । ਹਮ—ਸਾਨੂੰ, ਮੈਨੂੰ । ਅਵਰ—ਹੋਰਨੀਂ ਪਾਸੀਂ ।੧।

ਸੰਧਿਕ—ਚੋਰ । ਤੋਹਿ—ਤੇਰਾ । ਕਹੀਅਉ—ਮੈਂ ਅਖਵਾ ਸਕਦਾ ਹਾਂ । ਤੁਮਰੀ ਪਗਰੀ—ਤੇਰੇ ਚਰਨਾਂ ਦੀ । ਮਤ ਘਾਲਹੁ— ਭੇਜੀਂ । ਖਬਰੀ—ਖ਼ਬਰੀ, ਸੋਇ ।੨।

**ਅਰਥ** :—ਹੇ ਪ੍ਰਭੂ ! ਮੇਰੀ ਲਾਜ ਰੱਖ ਲੈ । ਮੈਥੋਂ ਬੜਾ ਮਾੜਾ ਕੰਮ ਹੋਇਆ ਹੈ ਕਿ ਨਾਹ ਮੈਂ ਚੰਗਾ ਸੁਭਾਵ ਬਣਾਇਆ, ਨਾਹ ਮੈਂ ਜੀਵਨ ਦਾ ਫ਼ਰਜ਼ ਕਮਾਇਆ, ਤੇ ਨਾਹ ਤੇਰੀ ਬੰਦਗੀ, ਤੇਰੀ ਭਗਤੀ ਕੀਤੀ । ਮੈਂ ਸਦਾ ਅਹੰਕਾਰ ਕਰਦਾ ਰਿਹਾ, ਤੇ ਵਿੰਗੇ ਰਾਹ ਪਿਆ ਰਿਹਾ ਹਾਂ (ਟੇਢਾ-ਪਨ ਫੜਿਆ ਹੋਇਆ ਹੈ) ।੧।ਰਹਾਉ।

ਇਸ ਸਰੀਰ ਨੂੰ ਕਦੇ ਨਾਹ ਮਰਨ ਵਾਲਾ ਸਮਝ ਕੇ ਮੈਂ ਸਦਾ ਇਸ ਨੂੰ ਹੀ ਪਾਲਦਾ ਰਿਹਾ, (ਇਹ ਸੋਚ ਹੀ ਨਾਹ ਫੁਰੀ ਕਿ) ਇਹ ਸਰੀਰ ਤਾਂ ਕੱਚੇ ਘੜੇ ਵਾਂਗ ਨਾਸਵੰਤ ਹੈ । ਜਿਸ ਪ੍ਰਭੂ ਨੇ ਮਿਹਰ ਕਰ ਕੇ ਮੇਰਾ ਇਹ ਸੁਹਣਾ ਸਰੀਰ ਬਣਾ ਕੇ ਮੈਨੂੰ ਪੈਦਾ ਕੀਤਾ, ਉਸ ਨੂੰ ਵਿਸਾਰ ਕੇ ਮੈਂ ਹੋਰਨੀਂ ਪਾਸੀਂ ਲੱਗਾ ਰਿਹਾ ।੧।

(ਸੋ) ਕਬੀਰ ਆਖਦਾ ਹੈ—(ਹੇ ਪ੍ਰਭੂ !) ਮੈਂ ਤੇਰਾ ਚੋਰ ਹਾਂ, ਮੈਂ ਭਲਾ ਨਹੀਂ ਅਖਵਾ ਸਕਦਾ । ਫਿਰ ਭੀ (ਹੇ ਪ੍ਰਭੂ !) ਮੈਂ ਤੇਰੇ ਚਰਨਾਂ ਦੀ ਸ਼ਰਨ ਆ ਪਿਆ ਹਾਂ; ਮੇਰੀ ਇਹ ਅਰਜ਼ੋਈ ਸੁਣ, ਮੈਨੂੰ ਜਮਾਂ ਦੀ ਸੋਇ ਨਾਹ ਘੱਲੀਂ (ਭਾਵ, ਮੈਨੂੰ ਜਨਮ ਮਰਨ ਦੇ ਗੇੜ ਵਿਚ ਨਾਹ ਪੈਣ ਦੇਈਂ) ।੨।੬।

**ਬਿਲਾਵਲੁ ॥ ਦਰਮਾਦੇ ਠਾਢੇ ਦਰਬਾਰਿ ॥ ਤੁਝ ਬਿਨੁ ਸੁਰਤਿ ਕਰੈ ਕੋ ਮੇਰੀ, ਦਰਸਨੁ ਦੀਜੈ ਖੋਲ੍ਹਿ ਕਿਵਾਰ ॥੧॥ ਰਹਾਉ ॥ ਤੁਮ ਧਨ ਧਨੀ ਉਦਾਰ ਤਿਆਗੀ, ਸ੍ਰਵਨਨ੍ਹ ਸੁਨੀਅਤੁ ਸੁਜਸੁ ਤੁਮ੍ਹਾਰ ॥ ਮਾਗਉ ਕਾਹਿ, ਰੰਕ ਸਭ ਦੇਖਉ, ਤੁਮ੍ਹ ਹੀ ਤੇ ਮੇਰੋ ਨਿਸਤਾਰੁ ॥੧॥ ਜੈਦੇਉ ਨਾਮਾ ਬਿਪ ਸੁਦਾਮਾ, ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥ ਕਹਿ ਕਬੀਰ ਤੁਮ ਸੰਮ੍ਰਥ ਦਾਤੇ, ਚਾਰਿ ਪਦਾਰਥ ਦੇਤ ਨ ਬਾਰ ॥੨॥੭॥ {ਪੰਨਾ ੮੫੬}**

**ਪਦ ਅਰਥ** :—ਦਰਮਾਦੇ—{ਫ਼ਾਰਸੀ : ਦਰਮਾਂਦਾ} ਆਜਿਜ਼, ਮੰਗਤਾ । ਠਾਢੇ—ਖਲੋਤਾ ਹਾਂ । ਦਰਬਾਰਿ—(ਤੇਰੇ) ਦਰ ਤੇ । ਸੁਰਤਿ—ਸੰਭਾਲ, ਖ਼ਬਰਗੀਰੀ । ਕੋ—ਕੌਣ ? ਖੋਲ੍ਹਿ—ਖੋਲ੍ਹ ਕੇ । ਕਿਵਾਰ—ਕਿਵਾੜ, ਭਿੱਤ, ਬੂਹਾ ।੧।ਰਹਾਉ।

ਧਨ ਧਨੀ—ਧਨ ਦਾ ਮਾਲਕ । ਉਦਾਰ—ਖੁਲ੍ਹੇ ਦਿਲ ਵਾਲਾ । ਤਿਆਗੀ—ਦਾਨੀ । ਸ੍ਰਵਨਨ—ਕੰਨੀਂ । ਸੁਨੀਅਤ—ਸੁਣਿਆ ਜਾਂਦਾ ਹੈ । ਸੁਜਸੁ—ਸੁਹਣਾ ਜਸ, ਮਿੱਠੀ ਸੋਭਾ । ਮਾਗਉ—ਮਾਗਉਂ, ਮੈਂ ਮੰਗਾਂ । ਕਾਹਿ—ਕਿਸ ਪਾਸੋਂ ? ਰੰਕ—ਕੰਗਾਲ । ਨਿਸਤਾਰੁ—ਪਾਰ-ਉਤਾਰਾ ।੧।

ਜੈਦੇਉ—ਭਗਤ ਜੈਦੇਵ ਜੀ ਬਾਰ੍ਹਵੀਂ ਸਦੀ ਵਿਚ ਸੰਸਕ੍ਰਿਤ ਦੇ ਇਕ ਪ੍ਰਸਿੱਧ ਵਿਦਵਾਨ ਕਵੀ ਹੋਏ ਹਨ, ਇਹਨਾਂ ਦੀ ਭਗਤੀ-ਰਸ ਵਿਚ ਲਿਖੀ ਹੋਈ ਪੁਸਤਕ "ਗੀਤ ਗੋਵਿੰਦ" ਬੜਾ ਆਦਰ ਮਾਣ ਪਾ ਰਹੀ ਹੈ । ਦੱਖਣੀ ਬੰਗਾਲ ਦੇ ਪਿੰਡ ਕੰਨਦੂਲੀ ਵਿਚ ਇਹ ਜੰਮੇ ਸਨ । ਉੱਚੇ ਜੀਵਨ ਵਾਲੇ ਪ੍ਰਭੂ-ਭਗਤ ਹੋਏ ਹਨ । ਗੁਰੂ ਗ੍ਰੰਥ

ਸਾਹਿਬ ਵਿਚ ਇਹਨਾਂ ਦੇ ਦੋ ਸ਼ਬਦ ਦਰਜ ਹਨ, ਜੋ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਉਦਾਸੀ ਵਿਚ ਬੰਗਾਲ ਵਲ ਜਾਂਦਿਆਂ ਲਿਆਂਦੇ ਸਨ ।

ਨਾਮਾ—ਭਗਤ ਨਾਮਦੇਵ ਜੀ ਬੰਬਈ ਦੇ ਜ਼ਿਲਾ ਸਤਾਰਾ ਦੇ ਇਕ ਪਿੰਡ ਵਿਚ ਪੈਦਾ ਹੋਏ ਤੇ ਸਾਰਾ ਜੀਵਨ ਇਹਨਾਂ ਪਾਂਧਰਪੁਰ ਵਿਚ ਗੁਜ਼ਾਰਿਆ । ਕਬੀਰ ਜੀ ਇੱਥੇ ਉਹਨਾਂ ਦੀ ਅਨਿੰਨ ਭਗਤੀ ਤੇ ਪ੍ਰਭੂ ਦੀ ਉਹਨਾਂ ਉੱਤੇ ਅਪਾਰ ਕਿਰਪਾ ਦਾ ਜ਼ਿਕਰ ਕਰ ਰਹੇ ਹਨ । ਸੋ, ਇਹ ਖ਼ਿਆਲ ਕਰਨਾ ਵੱਡੀ ਭੁੱਲ ਹੈ ਕਿ ਨਾਮਦੇਵ ਜੀ ਮੂਰਤੀ-ਪੂਜਕ ਸਨ ਜਾਂ ਮੂਰਤੀ ਪੂਜਾ ਤੋਂ ਉਹਨਾਂ ਰੱਬ ਲੱਭਾ ਸੀ । ਬਿਪ—ਬ੍ਰਾਹਮਣ । ਬਾਰ—ਚਿਰ ।੨।

**ਅਰਥ** :—ਹੇ ਪ੍ਰਭੂ ! ਮੈਂ ਤੇਰੇ ਦਰ ਤੇ ਮੰਗਤਾ ਬਣ ਕੇ ਖੜਾ ਹਾਂ । ਭਲਾ ਤੈਥੋਂ ਬਿਨਾ ਹੋਰ ਕੌਣ ਮੇਰੀ ਦਾਰੀ ਕਰ ਸਕਦਾ ਹੈ ? ਹੇ ਦਾਤੇ ! ਬੂਹਾ ਖੋਲ੍ਹ ਕੇ ਮੈਨੂੰ ਦੀਦਾਰ ਬਖ਼ਸ਼ ।੧।ਰਹਾਉ।

ਤੂੰ ਹੀ (ਜਗਤ ਦੇ ਸਾਰੇ) ਧਨ ਪਦਾਰਥ ਦਾ ਮਾਲਕ ਹੈਂ, ਤੇ ਬੜਾ ਖੁਲ੍ਹੇ ਦਿਲ ਵਾਲਾ ਦਾਨੀ ਹੈਂ । (ਜਗਤ ਵਿਚ) ਤੇਰੀ ਹੀ (ਦਾਨੀ ਹੋਣ ਦੀ) ਮਿੱਠੀ ਸੋਭਾ ਕੰਨੀਂ ਸੁਣੀ ਜਾ ਰਹੀ ਹੈ । ਮੈਂ ਹੋਰ ਕਿਸ ਪਾਸੋਂ ਮੰਗਾਂ ? ਮੈਨੂੰ ਤਾਂ ਸਭ ਕੰਗਾਲ ਦਿੱਸ ਰਹੇ ਹਨ । ਮੇਰਾ ਬੇੜਾ ਤੇਰੇ ਰਾਹੀਂ ਹੀ ਪਾਰ ਹੋ ਸਕਦਾ ਹੈ ।੧।

ਕਬੀਰ ਆਖਦਾ ਹੈ—ਤੂੰ ਸਭ ਦਾਤਾਂ ਦੇਣ ਜੋਗਾ ਦਾਤਾਰ ਹੈਂ । ਜੀਵਾਂ ਨੂੰ ਚਾਰੇ ਪਦਾਰਥ ਦੇਂਦਿਆਂ ਤੈਨੂੰ ਰਤਾ ਢਿੱਲ ਨਹੀਂ ਲੱਗਦੀ । ਜੈਦੇਵ, ਨਾਮਦੇਵ, ਸੁਦਾਮਾ ਬ੍ਰਾਹਮਣ—ਇਹਨਾਂ ਉੱਤੇ ਤੇਰੀ ਹੀ ਬੇਅੰਤ ਕਿਰਪਾ ਹੋਈ ਸੀ ।੨।੭।

**ਬਿਲਾਵਲੁ ॥ ਡੰਡਾ ਮੁੰਦ੍ਰਾ ਖਿੰਥਾ ਆਧਾਰੀ ॥ ਭ੍ਰਮ ਕੈ ਭਾਇ ਭਵੈ ਭੇਖਧਾਰੀ ॥੧॥ ਆਸਨੁ ਪਵਨ ਦੂਰਿ ਕਰਿ ਬਵਰੇ ॥ ਛੋਡਿ ਕਪਟੁ ਨਿਤ ਹਰਿ ਭਜੁ ਬਵਰੇ ॥੧॥ ਰਹਾਉ ॥ ਜਿਹ ਤੂ ਜਾਚਹਿ ਸੋ ਤ੍ਰਿਭਵਨ ਭੋਗੀ ॥ ਕਹਿ ਕਬੀਰ ਕੇਸੌ ਜਗਿ ਜੋਗੀ ॥੨॥੮॥ {ਪੰਨਾ ੮੫੬-੮੫੭}**

**ਪਦ ਅਰਥ** :—ਖਿੰਥਾ—ਗੋਦੜੀ, ਖ਼ਫ਼ਨੀ । ਆਧਾਰੀ—ਝੋਲੀ ਜਿਸ ਵਿਚ ਜੋਗੀ ਭਿੱਛਿਆ ਮੰਗ ਕੇ ਪਾ ਲੈਂਦਾ ਹੈ । ਭਾਇ—ਭਾਵਨਾ ਵਿਚ, ਅਨੁਸਾਰ । ਭ੍ਰਮ ਕੈ ਭਾਇ—ਭਰਮ ਦੇ ਆਸਰੇ, ਭਰਮ ਦੇ ਅਧੀਨ ਹੋ ਕੇ, ਭਟਕਣਾ ਵਿਚ ਪੈ ਕੇ । ਭਵੈ—ਭਵੈਂ, ਤੂੰ ਭੌਂ ਰਿਹਾ ਹੈਂ । ਭੇਖ ਧਾਰੀ—ਧਰਮੀਆਂ ਵਾਲਾ ਪਹਿਰਾਵਾ ਪਾ ਕੇ ।੧।

ਆਸਨੁ—ਜੋਗ-ਅੱਭਿਆਸ ਦੇ ਆਸਣ । ਪਵਨ—ਪ੍ਰਾਣਾਯਾਮ । ਬਵਰੇ—ਹੇ ਕਮਲੇ ਜੋਗੀ ! ਕਪਟੁ—ਠੱਗੀ, ਪਖੰਡ ।੧।ਰਹਾਉ।

ਜਿਹ—ਜੋ ਕੁਝ, ਜਿਸ (ਮਾਇਆ) ਨੂੰ । ਜਾਚਹਿ—ਤੂੰ ਮੰਗਦਾ ਹੈਂ । ਤ੍ਰਿਭਵਣ—ਤਿੰਨਾਂ ਭਵਨਾਂ ਦੇ ਜੀਵਾਂ ਨੇ, ਸਾਰੇ ਜਗਤ ਦੇ ਜੀਵਾਂ ਨੇ । ਕੇਸੌ—ਪਰਮਾਤਮਾ (ਦਾ ਨਾਮ ਹੀ ਮੰਗਣ-ਜੋਗ ਹੈ) । ਜੋਗੀ—ਹੇ ਜੋਗੀ ! ।੨।

**ਨੋਟ** :—ਇਸ ਸ਼ਬਦ ਦੀ 'ਰਹਾਉ' ਦੀ ਤੁਕ ਵਿਚ ਕਬੀਰ ਜੀ ਖੁਲ੍ਹੇ ਲਫ਼ਜ਼ਾਂ ਵਿਚ ਜੋਗ-ਅੱਭਿਆਸ ਤੇ ਪ੍ਰਾਣਯਾਮ ਨੂੰ ਕਪਟ ਕਹਿ ਰਹੇ ਹਨ, ਤੇ ਕਿਸੇ ਜੋਗੀ ਨੂੰ ਸਮਝਾਉਂਦੇ ਹਨ ਕਿ ਇਹ ਕੁਰਾਹ ਛੱਡ ਦੇਹ । ਇਹ ਮਾਇਆ ਦੀ ਖ਼ਾਤਰ ਹੀ ਇਕ ਡਿੰਭ ਹੈ । ਜੋਗ-ਅੱਭਿਆਸੀ ਪ੍ਰਾਣਾਯਾਮ ਬਾਬਤ ਕਬੀਰ ਜੀ ਦੇ ਆਪਣੇ ਇਹ ਸਾਫ਼ ਖ਼ਿਆਲ ਛੱਡ ਕੇ ਹੋਰ ਸੁਆਰਥੀ ਲੋਕਾਂ ਦੀਆਂ ਘੜੀਆਂ ਕਹਾਣੀਆਂ ਤੇ ਵਿਛ ਕੇ ਕਬੀਰ ਜੀ ਨੂੰ ਜੋਗ-ਅੱਭਿਆਸੀ ਮਿੱਥ ਲੈਣਾ ਭਾਰੀ ਭੁੱਲ ਹੈ ।

**ਅਰਥ** :—ਹੇ ਝੱਲੇ ਜੋਗੀ ! ਜੋਗ-ਅੱਭਿਆਸ ਤੇ ਪ੍ਰਾਣਾਯਾਮ ਨੂੰ ਤਿਆਗ । ਇਸ ਪਖੰਡ ਨੂੰ ਛੱਡ, ਤੇ ਸਦਾ ਪ੍ਰਭੂ ਦੀ ਬੰਦਗੀ ਕਰ ।੧।ਰਹਾਉ।

**ਨੋਟ** :—ਜੋਗ-ਅੱਭਿਆਸ, ਪ੍ਰਾਣਾਯਾਮ ਛੱਡ ਕੇ ਪ੍ਰਭੂ-ਸਿਮਰਨ ਦਾ ਉਪਦੇਸ਼ ਕਰਨ ਤੋਂ ਇਕ ਗੱਲ ਸਾਫ਼ ਪ੍ਰਤੱਖ ਹੈ ਕਿ ਕਬੀਰ ਜੀ ਭਗਤੀ ਵਾਸਤੇ ਇਹਨਾਂ ਦੀ ਕੋਈ ਲੋੜ ਨਹੀਂ ਸਮਝਦੇ ।

ਹੇ ਜੋਗੀ ! ਤੂੰ ਭਟਕਣਾ ਵਿਚ ਪੈ ਕੇ, ਡੰਡਾ, ਮੁੰਦ੍ਰਾ, ਖ਼ਫ਼ਨੀ ਤੇ ਝੋਲੀ ਆਦਿਕ ਦਾ ਧਾਰਮਿਕ ਬਾਣਾ ਪਾ ਕੇ, ਕੁਰਾਹੇ ਪੈ ਗਿਆ ਹੈਂ ।੧।

(ਜੋਗ-ਅੱਭਿਆਸ ਤੇ ਪ੍ਰਾਣਾਯਾਮ ਦੇ ਨਾਟਕ-ਚੇਟਕ ਵਿਖਾ ਕੇ) ਜਿਹੜੀ ਮਾਇਆ ਤੂੰ ਮੰਗਦਾ ਫਿਰਦਾ ਹੈਂ, ਉਸ ਨੂੰ ਤਾਂ ਸਾਰੇ ਜਗਤ ਦੇ ਜੀਵ ਭੋਗ ਰਹੇ ਹਨ । ਕਬੀਰ ਆਖਦਾ ਹੈ—ਹੇ ਜੋਗੀ ! ਜਗਤ ਵਿਚ ਮੰਗਣ-ਜੋਗ ਇਕ ਪ੍ਰਭੂ ਦਾ ਨਾਮ ਹੀ ਹੈ ।੨।੮।

**ਸ਼ਬਦ ਦਾ ਭਾਵ** :—ਪ੍ਰਭੂ ਦਾ ਨਾਮ ਹੀ ਮਨੁੱਖਾ ਜਨਮ ਦਾ ਮਨੋਰਥ ਹੈ । ਨਾਮ ਸਿਮਰਨ ਵਾਸਤੇ ਜੋਗੀਆਂ ਦੇ ਆਸਣਾਂ ਅਤੇ ਪ੍ਰਾਣਾਯਾਮ ਦੀ ਕੋਈ ਲੋੜ ਨਹੀਂ ਹੈ ।

**ਬਿਲਾਵਲੁ ॥ ਇਨਿ੍ ਮਾਇਆ, ਜਗਦੀਸ ਗੁਸਾਈ, ਤੁਮ੍ਰੇ ਚਰਨ ਬਿਸਾਰੇ ॥ ਕਿੰਚਤ ਪ੍ਰੀਤਿ ਨ ਉਪਜੈ ਜਨ ਕਉ, ਜਨ ਕਹਾ ਕਰਹਿ ਬੇਚਾਰੇ ॥੧॥ ਰਹਾਉ ॥ ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ, ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥ ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ, ਬਾਂਧੇ ਆਪ ਬਚੰਨੀ ॥੧॥ ਕਿਆ ਖੇਤੀ ਕਿਆ ਲੇਵਾ ਦੇਈ, ਪਰਪੰਚ ਝੂਠੁ ਗੁਮਾਨਾ ॥ ਕਹਿ ਕਬੀਰ ਤੇ ਅੰਤਿ ਬਿਗੂਤੇ, ਆਇਆ ਕਾਲੁ ਨਿਦਾਨਾ ॥੨॥੯॥ {ਪੰਨਾ ੮੫੭}**

**ਪਦ ਅਰਥ** :—ਇਨਿ੍—ਇਸ ਨੇ । ਇਨਿ੍ ਮਾਇਆ—ਇਸ ਮਾਇਆ ਨੇ । ਜਗਦੀਸ—ਹੇ ਜਗਤ ਦੇ ਈਸ਼ ! ਕਿੰਚਤ—{ਸਕਟ. ਕਿਞ੍ਚਿਤ} ਰਤਾ ਭਰ ਭੀ, ਥੋੜੀ ਭੀ । ਜਨ ਕਉ—ਬੰਦਿਆਂ ਨੂੰ । ਬੇਚਾਰੇ ਜਨ—ਵਿਚਾਰੇ ਜੀਵ ।੧।ਰਹਾਉ।

ਧ੍ਰਿਗੁ—ਫਿਟਕਾਰ-ਜੋਗ । ਤਨੁ—ਸਰੀਰ । ਫੰਨੀ—ਫੰਧ ਲਾਣ ਵਾਲੀ, ਲੋਕਾਂ ਨੂੰ ਧੋਖਾ ਦੇਣ ਵਾਲੀ । ਦ੍ਰਿੜੁ ਕਰਿ ਰਾਖਹੁ—ਚੰਗੀ ਤਰ੍ਹਾਂ ਸਾਂਭ ਰੱਖ । ਬਾਂਧੇ—(ਇਹ ਮਾਇਆ ਜੀਵਾਂ ਨੂੰ) ਬੰਨ੍ਹਦੀ ਹੈ । ਆਪ ਬਚੰਨੀ—(ਹੇ ਪ੍ਰਭੂ !) ਤੇਰੇ ਹੁਕਮ ਅਨੁਸਾਰ ।੧।

ਲੇਵਾ ਦੇਈ—ਲੈਣ-ਦੇਣ, ਕਾਰ-ਵਿਹਾਰ, ਵਪਾਰ । ਪਰਪੰਚ ਗੁਮਾਨਾ—ਇਸ ਪਸਾਰੇ ਦਾ ਮਾਣ । ਝੂਠੁ—ਕੂੜ, ਵਿਅਰਥ । ਕਹਿ—ਕਹੇ, ਆਖਦਾ ਹੈ । ਅੰਤਿ—ਅੰਤ ਨੂੰ ਆਖ਼ਰ । ਬਿਗੂਤੇ—ਖ਼ੁਆਰ ਹੋਏ, ਪਛਤਾਏ । ਨਿਦਾਨਾ—ਓੜਕ ਨੂੰ ।੨।

**ਅਰਥ** :—ਹੇ ਜਗਤ ਦੇ ਮਾਲਕ ! ਹੇ ਜਗਤ ਦੇ ਖਸਮ ! (ਤੇਰੀ ਪੈਦਾ ਕੀਤੀ ਹੋਈ) ਇਸ ਮਾਇਆ ਨੇ (ਅਸਾਂ ਜੀਵਾਂ ਦੇ ਦਿਲਾਂ ਵਿਚੋਂ) ਤੇਰੇ ਚਰਨਾਂ ਦੀ ਯਾਦ ਭੁਲਾ ਦਿੱਤੀ ਹੈ । ਜੀਵ ਵਿਚਾਰੇ ਕੀਹ ਕਰਨ ? (ਇਸ ਮਾਇਆ ਦੇ ਕਾਰਨ) ਜੀਵਾਂ ਦੇ ਅੰਦਰ (ਤੇਰੇ ਚਰਨਾਂ ਦਾ) ਰਤਾ ਭੀ ਪਿਆਰ ਪੈਦਾ ਨਹੀਂ ਹੁੰਦਾ ਹੈ ।੧।ਰਹਾਉ।

ਲਾਹਨਤ ਹੈ ਇਸ ਸਰੀਰ ਤੇ ਧਨ-ਪਦਾਰਥ ਨੂੰ; ਫਿਟਕਾਰ-ਜੋਗ ਹੈ (ਮਨੁੱਖਾਂ ਦੀ ਇਹ) ਅਕਲ, ਜੋ (ਧਨ-ਪਦਾਰਥ ਦੀ ਖ਼ਾਤਰ) ਹੋਰਨਾਂ ਨੂੰ ਧੋਖਾ ਦੇਂਦੀ ਹੈ । ਹੇ ਜਗਦੀਸ਼ ! ਤੇਰੇ ਹੁਕਮ-ਅਨੁਸਾਰ ਹੀ ਇਹ ਮਾਇਆ

ਜੀਵਾਂ ਨੂੰ ਆਪਣੇ ਮੋਹ ਵਿਚ ਬੰਨ੍ਹ ਰਹੀ ਹੈ । ਸੋ, ਤੂੰ ਆਪ ਹੀ ਇਸ ਨੂੰ ਚੰਗੀ ਤਰ੍ਹਾਂ ਆਪਣੇ ਕਾਬੂ ਵਿਚ ਰੱਖ ।੧।

ਕਬੀਰ ਆਖਦਾ ਹੈ—ਕੀਹ ਖੇਤੀ ਤੇ ਕੀਹ ਵਪਾਰ ? ਜਗਤ ਦੇ ਇਸ ਪਸਾਰੇ ਦਾ ਮਾਣ ਕੂੜਾ ਹੈ, ਕਿਉਂਕਿ ਜਦੋਂ ਓੜਕ ਨੂੰ ਮੌਤ ਆਉਂਦੀ ਹੈ ਤਾਂ (ਇਸ ਪਸਾਰੇ ਦੇ ਮੋਹ-ਮਾਣ ਵਿਚ ਫਸੇ ਹੋਏ) ਜੀਵ ਆਖ਼ਰ ਹਾਹੁਕੇ ਲੈਂਦੇ ਹਨ ।੨।੯।

**ਬਿਲਾਵਲੁ ॥ ਸਰੀਰ ਸਰੋਵਰ ਭੀਤਰੇ, ਆਛੈ ਕਮਲ ਅਨੂਪ ॥ ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ ॥੧॥ ਰੇ ਮਨ ਹਰਿ ਭਜੁ, ਭ੍ਰਮੁ ਤਜਹੁ, ਜਗਜੀਵਨ ਰਾਮ ॥੧॥ ਰਹਾਉ ॥ ਆਵਤ ਕਛੂ ਨ ਦੀਸਈ, ਨਹ ਦੀਸੈ ਜਾਤ ॥ ਜਹ ਉਪਜੈ ਬਿਨਸੈ ਤਹੀ, ਜੈਸੇ ਪੁਰਿਵਨ ਪਾਤ ॥੨॥ ਮਿਥਿਆ ਕਰਿ ਮਾਇਆ ਤਜੀ, ਸੁਖ ਸਹਜ ਬੀਚਾਰਿ ॥ ਕਹਿ ਕਬੀਰ ਸੇਵਾ ਕਰਹੁ, ਮਨ ਮੰਝਿ ਮੁਰਾਰਿ ॥੩॥੧੦॥ {ਪੰਨਾ ੮੫੭}**

**ਪਦ ਅਰਥ** :—ਭੀਤਰੇ—ਅੰਦਰ ਹੀ, ਭੀਤਰ ਹੀ । ਸਰੋਵਰ—ਸੁਹਣਾ ਸਰ । ਆਛੈ—ਹੈ । ਅਨੂਪ—ਜਿਸ ਵਰਗਾ ਹੋਰ ਨਹੀਂ, ਬੜਾ ਸੁੰਦਰ । ਪੁਰਖੋਤਮੋ—ਉੱਤਮ ਪੁਰਖ ਪ੍ਰਭੂ । ਜਾ ਕੈ—ਜਿਸ ਦੇ ਅੰਦਰ । ਰੇਖ—ਲਕੀਰ ।੧।

ਭ੍ਰਮੁ—ਭਟਕਣਾ, ਮਾਇਆ ਦੇ ਪਿੱਛੇ ਦੌੜ-ਭੱਜ । ਜਗ ਜੀਵਨ—ਜਗਤ ਦੀ ਜ਼ਿੰਦਗੀ, ਜਗਤ ਦਾ ਆਸਰਾ ।੧।ਰਹਾਉ।

ਕਛੂ ਨ ਦੀਸਈ—ਕੁੱਝ ਭੀ ਨਹੀਂ ਦਿੱਸਦਾ । ਜਾਤ—ਜਾਂਦਾ, ਮਰਦਾ । ਜਹ—ਜਿੱਥੇ । ਉਪਜੈ—(ਮਾਇਆ ਦੀ ਖੇਡ) ਪੈਦਾ ਹੁੰਦੀ ਹੈ । ਤਹੀ—ਉੱਥੇ ਹੀ । ਪੁਰਿਵਨ ਪਾਤ—ਚੁਪੱਤੀ ਦੇ ਪੱਤਰ ।੨।

ਮਿਥਿਆ—ਨਾਸਵੰਤ । ਕਰਿ—ਕਰ ਕੇ, ਜਾਣ ਕੇ, ਸਮਝ ਕੇ । ਬੀਚਾਰਿ—ਵਿਚਾਰ ਕੇ, ਸਮਝ ਕੇ । ਮਨ ਮੰਝਿ—ਮਨ ਦੇ ਅੰਦਰ ਹੀ ।੩।

**ਅਰਥ** :—ਹੇ ਮੇਰੇ ਮਨ ! (ਮਾਇਆ ਦੇ ਪਿੱਛੇ) ਭਟਕਣਾ ਛੱਡ ਦੇਹ, ਤੇ ਉਸ ਪਰਮਾਤਮਾ ਦਾ ਭਜਨ ਕਰ, ਜੋ ਸਾਰੇ ਜਗਤ ਦਾ ਆਸਰਾ ਹੈ ।੧।ਰਹਾਉ।

ਹੇ ਮਨ ! ਜਿਸ ਉੱਤਮ ਪੁਰਖ ਪ੍ਰਭੂ ਦੀ ਪਰਮ ਜੋਤ ਦਾ ਰੂਪ-ਰੇਖ ਨਹੀਂ ਦੱਸਿਆ ਜਾ ਸਕਦਾ, ਉਹ ਪ੍ਰਭੂ ਇਸ ਸਰੀਰ-ਰੂਪ ਸੁਹਣੇ ਸਰ ਦੇ ਅੰਦਰ ਹੀ ਹੈ, ਉਸੇ ਦੀ ਬਰਕਤ ਨਾਲ ਹਿਰਦਾ-ਰੂਪ ਕੌਲ ਫੁੱਲ ਸੁਹਣਾ ਖਿੜਿਆ ਰਹਿੰਦਾ ਹੈ ।੧।

ਉਹ ਰੱਬੀ-ਜੋਤ ਨਾਹ ਕਦੇ ਜੰਮਦੀ ਹੈ, ਤੇ ਨਾਹ ਮਰਦੀ ਦਿੱਸਦੀ ਹੈ । ਪਰ ਇਹ ਮਾਇਆ ਦੀ ਖੇਡ ਚੁਪੱਤੀ ਦੇ ਪੱਤਿਆਂ ਵਾਂਗ ਉਸੇ (ਪ੍ਰਭੂ ਵਿਚੋਂ) ਪੈਦਾ ਹੁੰਦੀ ਹੈ ਤੇ ਉਸੇ ਵਿਚ ਲੀਨ ਹੋ ਜਾਂਦੀ ਹੈ ।੨।

ਸਹਿਜ ਅਵਸਥਾ ਦੇ ਸੁਖ ਦੀ ਵਿਚਾਰ ਕਰ ਕੇ (ਭਾਵ, ਇਹ ਸਮਝ ਕੇ ਕਿ ਮਾਇਆ ਦਾ ਮੋਹ ਛੱਡਿਆਂ, ਮਾਇਆ ਵਿਚ ਡੋਲਣੋਂ ਹਟ ਕੇ, ਸੁਖ ਬਣ ਜਾਇਗਾ) ਕਬੀਰ ਨੇ ਇਸ ਮਾਇਆ ਨੂੰ ਨਾਸਵੰਤ ਜਾਣ ਕੇ (ਇਸ ਦਾ ਮੋਹ) ਛੱਡ ਦਿੱਤਾ ਹੈ ਤੇ ਹੁਣ ਆਖਦਾ ਹੈ—ਹੇ ਮਨ ! ਆਪਣੇ ਅੰਦਰ ਹੀ (ਟਿਕ ਕੇ) ਪਰਮਾਤਮਾ ਦਾ ਸਿਮਰਨ ਕਰ ।੩।੧੦।

ਸ਼ਬਦ ਦਾ ਭਾਵ :—ਮਾਇਆ ਵਾਲੀ ਭਟਕਣਾ ਛੱਡ ਕੇ ਆਪਣੇ ਅੰਦਰ-ਵੱਸਦੇ ਪ੍ਰਭੂ ਦਾ ਸਿਮਰਨ ਕਰੋ । ਇਹੀ ਹੈ ਸੁਖ ਦਾ ਸਾਧਨ ।

**ਬਿਲਾਵਲੁ ॥ ਜਨਮ ਮਰਨ ਕਾ ਭ੍ਰਮੁ ਗਇਆ, ਗੋਬਿਦ ਲਿਵ ਲਾਗੀ ॥ ਜੀਵਤ ਸੁੰਨਿ ਸਮਾਨਿਆ, ਗੁਰ ਸਾਖੀ ਜਾਗੀ ॥੧॥ ਰਹਾਉ ॥ ਕਾਸੀ ਤੇ ਧੁਨਿ ਊਪਜੈ, ਧੁਨਿ ਕਾਸੀ ਜਾਈ ॥ ਕਾਸੀ ਫੂਟੀ ਪੰਡਿਤਾ, ਧੁਨਿ ਕਹਾਂ ਸਮਾਈ ॥੧॥ ਤ੍ਰਿਕੁਟੀ ਸੰਧਿ ਮੈ ਪੇਖਿਆ, ਘਟ ਹੂ ਘਟ ਜਾਗੀ ॥ ਐਸੀ ਬੁਧਿ ਸਮਾਚਰੀ, ਘਟ ਮਾਹਿ ਤਿਆਗੀ ॥੨॥ ਆਪੁ ਆਪ ਤੇ ਜਾਨਿਆ, ਤੇਜ ਤੇਜੁ ਸਮਾਨਾ ॥ ਕਹੁ ਕਬੀਰ ਅਬ ਜਾਨਿਆ, ਗੋਬਿਦ ਮਨੁ ਮਾਨਾ ॥੩॥੧੧॥ {ਪੰਨਾ ੮੫੭}**

**ਪਦ ਅਰਥ** :—ਭ੍ਰਮੁ—ਭਰਮ, ਭਟਕਣਾ, ਗੇੜ । ਗਇਆ—ਮੁੱਕ ਗਿਆ । ਲਿਵ—ਲਗਨ । ਸੁੰਨਿ—ਉਸ ਅਵਸਥਾ ਵਿਚ ਜਿੱਥੇ ਮਾਇਆ ਦੇ ਫੁਰਨਿਆਂ ਵਲੋਂ ਸੁੰਞ ਹੈ, ਅਫੁਰ ਅਵਸਥਾ ਵਿਚ । ਸਾਖੀ—ਸਿੱਖਿਆ ਦੀ ਰਾਹੀਂ । ਗੁਰ ਸਾਖੀ—ਸਤਿਗੁਰੂ ਦੀ ਸਿੱਖਿਆ ਨਾਲ । ਜਾਗੀ—(ਬੁੱਧ) ਜਾਗ ਪਈ ਹੈ ।੧।ਰਹਾਉ।

ਕਾਸੀ—ਕੈਂਹ (ਦਾ ਭਾਂਡਾ) । ਧੁਨਿ—ਅਵਾਜ਼ । ਜਾਈ—ਲੀਨ ਹੋ ਜਾਂਦੀ ਹੈ । ਕਾਸੀ ਫੂਟੀ—ਕੈਂਹ ਦਾ ਭਾਂਡਾ ਟੁੱਟਿਆਂ । ਪੰਡਿਤਾ—ਹੇ ਪੰਡਿਤ ! ਕਹਾਂ—ਕਿੱਥੇ ? ਨੋਟ :—ਕੈਂਹ ਦੇ ਭਾਂਡੇ ਨੂੰ ਠਣਕਾਰੀਏ ਤਾਂ ਇਸ ਵਿਚੋਂ ਅਵਾਜ਼ ਨਿਕਲਦੀ ਹੈ, ਜੇ ਠੋਕਰਨਾ ਛੱਡ ਦੇਈਏ ਤਾਂ ਅਵਾਜ਼ ਭੀ ਮੁੱਕ ਜਾਂਦੀ ਹੈ । ਪਰ ਜਦੋਂ ਭਾਂਡਾ ਟੁੱਟ ਜਾਏ, ਤਾਂ ਠਣਕਾਇਆਂ ਭੀ ਉਹ ਅਵਾਜ਼ ਨਹੀਂ ਨਿਕਲਦੀ । ਸਰੀਰ ਦਾ ਮੋਹ (ਦੇਹ-ਅੱਧਿਆਸ) ਮਾਨੋ, ਕੈਂਹ ਦਾ ਭਾਂਡਾ ਹੈ, ਜਿਤਨਾ ਚਿਰ ਦੇਹ-ਅੱਧਿਆਸ ਮਨੁੱਖ ਦੇ ਅੰਦਰ ਕਾਇਮ ਰਹਿੰਦਾ ਹੈ, ਦੁਨੀਆ ਦੇ ਪਦਾਰਥ ਗਿਆਨ-ਇੰਦ੍ਰਿਆਂ ਨੂੰ ਠੋਕਰਾਂ ਲਾਉਂਦੇ ਹਨ, ਤੇ ਮਨ ਵਿਚੋਂ ਤ੍ਰਿਸ਼ਨਾ ਦੀ ਸੁਰ ਛਿੜੀ ਹੀ ਰਹਿੰਦੀ ਹੈ । ਪਰ ਜਦੋਂ ਸਰੀਰ ਦਾ ਮੋਹ ਮੁੱਕ ਜਾਏ, ਨਾਹ ਕੋਈ ਪਦਾਰਥ ਇੰਦ੍ਰਿਆਂ ਨੂੰ ਪ੍ਰੇਰ ਸਕਦਾ ਹੈ, ਨਾਹ ਕੋਈ ਠੋਕਰ ਵੱਜਦੀ ਹੈ, ਤੇ ਨਾਹ ਹੀ ਅੰਦਰ ਤ੍ਰਿਸ਼ਨਾ ਦਾ ਰਾਗ ਛਿੜਦਾ ਹੈ । ਫਿਰ, ਪਤਾ ਨਹੀਂ ਉਹ ਰਾਗ ਕਿੱਥੇ ਜਾ ਸਮਾਉਂਦਾ ਹੈ ।

ਤ੍ਰਿਕੁਟੀ—{ਸ਼ਕਟ. ਤ੍ਰਿ+ਕੁਟੀ । ਤ੍ਰਿ—ਤਿੰਨ । ਕੁਟੀ—ਡਿੰਗੀਆਂ ਲਕੀਰਾਂ} ਤਿੰਨ ਵਿੰਗੀਆਂ ਲਕੀਰਾਂ ਜੋ ਮਨੁੱਖ ਦੇ ਮੱਥੇ ਉੱਤੇ ਪੈ ਜਾਂਦੀਆਂ ਹਨ । ਜਿਵੇਂ ਸੰਸਕ੍ਰਿਤ ਲਫ਼ਜ਼ "ਨਿਕਟੀ" ਤੋਂ ਪੰਜਾਬੀ ਲਫ਼ਜ਼ "ਨੇੜੇ" ਬਣ ਗਿਆ ਹੈ; ਜਿਵੇਂ ਲਫ਼ਜ਼ "ਕਟਕ" ਤੋਂ "ਕੜਾ" ਬਣ ਗਿਆ ਹੈ, ਤਿਵੇਂ, ਸੰਸਕ੍ਰਿਤ ਲਫ਼ਜ਼ "ਤ੍ਰਿਕੁਟੀ" ਤੋਂ ਪੰਜਾਬੀ ਲਫ਼ਜ਼ ਹੈ "ਤ੍ਰਿਊੜੀ" । ਮਨੁੱਖ ਦੇ ਮੱਥੇ ਉੱਤੇ 'ਤ੍ਰਿਊੜੀ, ਤਦੋਂ ਹੀ ਪੈਂਦੀ ਹੈ, ਜਦੋਂ ਇਸ ਦੇ ਮਨ ਵਿਚ ਖਿੱਝ ਹੋਵੇ । ਸੋ, 'ਤਿਕੁਟੀ ਵਿੰਨ੍ਹਣ' ਦਾ ਭਾਵ ਹੈ 'ਮਨ ਵਿਚੋਂ ਖਿੱਝ ਮੁਕਾਉਣੀ' । ਇਸ ਵਿਚ ਕੋਈ ਸ਼ੱਕ ਨਹੀਂ ਕਿ ਲਫ਼ਜ਼ 'ਤ੍ਰਿਕੁਟੀ' ਜੋਗੀਆਂ ਵਿਚ ਵਰਤਿਆ ਜਾਂਦਾ ਹੈ, ਪਰ ਇਹ ਜ਼ਰੂਰੀ ਨਹੀਂ ਕਿ ਕਬੀਰ ਜੀ ਦੀ ਬਾਣੀ ਵਿਚ ਭੀ ਇਹ ਉਸੇ ਭਾਵ ਵਿਚ ਹੋਵੇ । ਸਿਰਫ਼ ਇਸ ਲਫ਼ਜ਼ ਦੀ ਵਰਤੋਂ ਤੋਂ ਇਹ ਅੰਦਾਜ਼ਾ ਲਾਉਣਾ ਗ਼ਲਤ ਹੈ ਕਿ ਕਬੀਰ ਜੀ ਪ੍ਰਾਣਾਯਾਮ ਕਰਦੇ ਸਨ । ਜੇ ਅਸਾਂ ਅਜਿਹੀ ਹੀ ਕਸਵੱਟੀ ਵਰਤੀ, ਤਾਂ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਜੀ ਨੂੰ ਅਸੀ ਅੰਞਾਣਪੁਣੇ ਵਿਚ ਪ੍ਰਾਣਾਯਾਮ ਕਰਨ ਦੇ ਹਾਮੀ ਕਹਿ ਬੈਠਾਂਗੇ ।

ਸੰਧਿ—ਵਿੰਨ੍ਹ ਕੇ, ਫੋੜ ਕੇ, ਨਾਸ ਕਰ ਕੇ । ਘਟ ਹੂ ਘਟ—ਹਰੇਕ ਘਟ ਵਿਚ । ਸਮਾਚਰੀ—ਪੈਦਾ ਹੋਈ, ਉਪਜੀ ਹੈ । ਤਿਆਗੀ—ਮਾਇਆ ਤੋਂ ਉਪਰਾਮ, ਮੋਹ ਤੋਂ ਰਹਿਤ ।੨।

ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਆਪ ਤੇ—ਅੰਦਰੋਂ ਹੀ । ਤੇਜੁ—ਪ੍ਰਭੂ ਦੀ ਜੋਤ । ਮਾਨਾ—ਪਤੀਜ ਗਿਆ ਹੈ ।੩।

**ਅਰਥ** :—(ਮੇਰੇ ਅੰਦਰ) ਸਤਿਗੁਰੂ ਦੀ ਸਿੱਖਿਆ ਨਾਲ ਐਸੀ ਬੁੱਧ ਜਾਗ ਪਈ ਹੈ ਕਿ ਮੇਰੀ ਜਨਮ-ਮਰਨ ਦੀ ਭਟਕਣਾ ਮੁੱਕ ਗਈ ਹੈ, ਪ੍ਰਭੂ-ਚਰਨਾਂ ਵਿਚ ਮੇਰੀ ਸੁਰਤ ਜੁੜ ਗਈ ਹੈ, ਤੇ ਮੈਂ ਜਗਤ ਵਿਚ ਵਿਚਰਦਾ ਹੋਇਆ ਹੀ ਉਸ ਹਾਲਤ ਵਿਚ ਟਿਕਿਆ ਰਹਿੰਦਾ ਹਾਂ ਜਿੱਥੇ ਮਾਇਆ ਦੇ ਫੁਰਨੇ ਨਹੀਂ ਉਠਦੇ ।੧।ਰਹਾਉ।

ਹੇ ਪੰਡਿਤ ! ਜਿਵੇਂ ਕੈਂਹ ਦੇ ਭਾਂਡੇ ਨੂੰ ਠਣਕਾਇਆਂ ਉਸ ਵਿਚੋਂ ਅਵਾਜ਼ ਨਿਕਲਦੀ ਹੈ, ਜੇ (ਠਣਕਾਣਾ) ਛੱਡ ਦੇਈਏ ਤਾਂ ਉਹ ਅਵਾਜ਼ ਕੈਂਹ ਵਿਚ ਹੀ ਮੁੱਕ ਜਾਂਦੀ ਹੈ, ਤਿਵੇਂ ਇਸ ਸਰੀਰਕ ਮੋਹ ਦਾ ਹਾਲ ਹੈ । (ਜਦੋਂ ਦੀ ਬੁੱਧ ਜਾਗੀ ਹੈ) ਮੇਰਾ ਸਰੀਰ ਨਾਲੋਂ ਮੋਹ ਮਿਟ ਗਿਆ ਹੈ (ਮੇਰਾ ਇਹ ਮਾਇਕ ਪਦਾਰਥਾਂ ਨਾਲ ਠਟਕਣ ਵਾਲਾ ਭਾਂਡਾ ਭੱਜ ਗਿਆ ਹੈ), ਹੁਣ ਪਤਾ ਹੀ ਨਹੀਂ ਕਿ ਉਹ ਤ੍ਰਿਸ਼ਨਾ ਦੀ ਅਵਾਜ਼ ਕਿੱਥੇ ਜਾ ਗੁੰਮ ਹੋਈ ਹੈ ।੧।

(ਸਤਿਗੁਰੂ ਦੀ ਸਿੱਖਿਆ ਨਾਲ ਬੁੱਧ ਜਾਗਣ ਤੇ) ਮੈਂ ਅੰਦਰਲੀ ਖਿੱਝ ਦੂਰ ਕਰ ਲਈ ਹੈ, ਹੁਣ ਮੈਨੂੰ ਹਰੇਕ ਘਟ ਵਿਚ ਪ੍ਰਭੂ ਦੀ ਜੋਤ ਜਗਦੀ ਦਿੱਸ ਰਹੀ ਹੈ; ਮੇਰੇ ਅੰਦਰ ਐਸੀ ਮੱਤ ਪੈਦਾ ਹੋ ਗਈ ਹੈ ਕਿ ਮੈਂ ਅੰਦਰੋਂ ਵਿਰਕਤ ਹੋ ਗਿਆ ਹਾਂ ।੨।

ਹੁਣ ਅੰਦਰੋਂ ਹੀ ਮੈਨੂੰ ਆਪੇ ਦੀ ਸੂਝ ਪੈ ਗਈ ਹੈ, ਮੇਰੀ ਜੋਤ ਰੱਬੀ-ਜੋਤ ਵਿਚ ਰਲ ਗਈ ਹੈ । ਹੇ ਕਬੀਰ ! ਆਖ—ਹੁਣ ਮੈਂ ਗੋਬਿੰਦ ਨਾਲ ਜਾਣ-ਪਛਾਣ ਪਾ ਲਈ ਹੈ, ਮੇਰਾ ਮਨ ਗੋਬਿੰਦ ਨਾਲ ਗਿੱਝ ਗਿਆ ਹੈ ।੩।੧੧।

**ਸ਼ਬਦ ਦਾ ਭਾਵ** :—ਜਿਤਨਾ ਚਿਰ ਸਰੀਰ ਨਾਲ ਮੋਹ ਹੈ, ਦੇਹ-ਅੱਧਿਆਸ ਹੈ, ਉਤਨਾ ਚਿਰ ਮਨ ਵਿਚ ਖਿੱਝ ਪੈਦਾ ਹੋਣ ਦੇ ਕਾਰਨ ਬਣਦੇ ਹੀ ਰਹਿੰਦੇ ਹਨ, ਮੱਥੇ ਵੱਟ ਪੈਂਦੇ ਹੀ ਰਹਿੰਦੇ ਹਨ । ਪਰ ਗੁਰੂ ਦੀ ਸ਼ਰਨ ਪੈ ਕੇ ਨਾਮ ਜਪਿਆਂ ਇਹ ਤ੍ਰਿਊੜੀ ਮੁੱਕ ਜਾਂਦੀ ਹੈ ।

**ਬਿਲਾਵਲੁ ॥ ਚਰਨ ਕਮਲ ਜਾ ਕੈ ਰਿਦੈ ਬਸਹਿ, ਸੋ ਜਨੁ ਕਿਉ ਡੋਲੈ ਦੇਵ ॥ ਮਾਨੌ ਸਭ ਸੁਖ ਨਉ ਨਿਧਿ ਤਾ ਕੈ, ਸਹਜਿ ਸਹਜਿ ਜਸੁ ਬੋਲੈ ਦੇਵ ॥ ਰਹਾਉ ॥ ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ ਖੋਲੈ ਦੇਵ ॥ ਬਾਰੰ ਬਾਰ ਮਾਇਆ ਤੇ ਅਟਕੈ, ਲੈ ਨਰਜਾ ਮਨੁ ਤੋਲੈ ਦੇਵ ॥੧॥ ਜਹ ਉਹੁ ਜਾਇ ਤਹੀ ਸੁਖੁ ਪਾਵੈ, ਮਾਇਆ ਤਾਸੁ ਨ ਝੋਲੈ ਦੇਵ ॥ ਕਹਿ ਕਬੀਰ ਮੇਰਾ ਮਨੁ ਮਾਨਿਆ, ਰਾਮ ਪ੍ਰੀਤਿ ਕੀਓ ਲੈ ਦੇਵ ॥੨॥੧੨॥ {ਪੰਨਾ ੮੫੭}**

**ਪਦ ਅਰਥ** :—ਕਿਉ ਡੋਲੈ—ਨਹੀਂ ਡੋਲਦਾ, ਮਾਇਆ ਦੇ ਹੱਥਾਂ ਤੇ ਨਹੀਂ ਨੱਚਦਾ । ਦੇਵ—ਹੇ ਪ੍ਰਭੂ ! ਮਾਨੌ—ਇਉਂ ਸਮਝ ਲਵੋ । ਨਿਧਿ—ਖ਼ਜ਼ਾਨਾ । ਤਾ ਕੈ—ਉਸ ਦੇ ਪਾਸ ਹਨ । ਸਹਜਿ—ਸਹਿਜ ਅਵਸਥਾ ਵਿਚ । ਜਸੁ—ਵਡਿਆਈ, ਗੁਣ ।ਰਹਾਉ।

ਪੇਖੈ—ਵੇਖਦਾ ਹੈ । ਕੁਟਿਲ—ਵਿੰਗੀ । ਗਾਂਠਿ—ਗੰਢ । ਅਟਕੈ—(ਮਨ ਨੂੰ) ਰੋਕਦਾ ਹੈ । ਨਰਜਾ—ਤੱਕੜੀ ।੧।

ਜਹ—ਜਿੱਥੇ । ਤਾਸੁ—ਉਸ ਨੂੰ । ਝੋਲੈ—ਡੁਲਾਉਂਦੀ, ਭਰਮਾਉਂਦੀ । ਲੈ—ਲੀਨ । ਕੀਓ—ਕਰ ਦਿੱਤਾ ਹੈ ।੨।

**ਅਰਥ** :—ਹੇ ਦੇਵ ! ਜਿਸ ਮਨੁੱਖ ਦੇ ਹਿਰਦੇ ਵਿਚ ਤੇਰੇ ਸੁਹਣੇ ਚਰਨ ਵੱਸਦੇ ਹਨ, ਉਹ ਮਾਇਆ ਦੇ ਹੱਥਾਂ ਤੇ ਨਹੀਂ ਨੱਚਦਾ, ਉਹ ਅਡੋਲ ਅਵਸਥਾ ਵਿਚ ਟਿਕਿਆ ਰਹਿ ਕੇ ਤੇਰੀ ਸਿਫ਼ਤਿ-ਸਲਾਹ ਕਰਦਾ ਹੈ । ਉਸ ਦੇ ਅੰਦਰ, ਮਾਨੋ, ਸਾਰੇ ਸੁਖ ਤੇ ਜਗਤ ਦੇ ਨੌ ਹੀ ਖ਼ਜ਼ਾਨੇ ਆ ਜਾਂਦੇ ਹਨ ।ਰਹਾਉ।

(ਸਿਮਰਨ ਦੀ ਬਰਕਤ ਨਾਲ) ਜਦੋਂ ਮਨੁੱਖ ਆਪਣੇ ਅੰਦਰੋਂ ਵਿੰਗੀ-ਟੇਢੀ ਘੁੰਡੀ (ਭਾਵ, ਖੋਟ) ਕੱਢਦਾ ਹੈ, ਤਾਂ ਉਸ ਦੇ ਅੰਦਰ ਇਹ ਮੱਤ ਉਪਜਦੀ ਹੈ ਕਿ ਉਸ ਨੂੰ ਹਰ ਥਾਂ ਪ੍ਰਭੂ ਹੀ ਦਿੱਸਦਾ ਹੈ । ਉਹ ਮਨੁੱਖ ਮੁੜ ਮੁੜ ਆਪਣੇ ਮਨ ਨੂੰ ਮਾਇਆ ਵਲੋਂ ਰੋਕਦਾ ਹੈ, ਤੇ ਤੱਕੜੀ ਲੈ ਕੇ ਤੋਲਦਾ ਰਹਿੰਦਾ ਹੈ (ਭਾਵ, ਮਨ ਦੇ ਔਗੁਣਾਂ ਨੂੰ ਪੜਤਾਲਦਾ ਰਹਿੰਦਾ ਹੈ) ।੧।

ਜਿੱਥੇ ਭੀ ਉਹ ਮਨੁੱਖ ਜਾਂਦਾ ਹੈ, ਉੱਥੇ ਹੀ ਸੁਖ ਪਾਂਦਾ ਹੈ, ਉਸ ਨੂੰ ਮਾਇਆ ਭਰਮਾਂਦੀ ਨਹੀਂ । ਕਬੀਰ ਆਖਦਾ ਹੈ—ਮੈਂ ਭੀ ਆਪਣੇ ਮਨ ਨੂੰ ਪ੍ਰਭੂ ਦੀ ਪ੍ਰੀਤਿ ਵਿਚ ਲੀਨ ਕਰ ਦਿੱਤਾ ਹੈ, ਹੁਣ ਇਹ ਮੇਰਾ ਮਨ ਪ੍ਰਭੂ ਨਾਲ ਪਤੀਜ ਗਿਆ ਹੈ ।੨।੧੨।

**ਸ਼ਬਦ ਦਾ ਭਾਵ** :—ਪ੍ਰਭੂ-ਚਰਨਾਂ ਵਿਚ ਚਿੱਤ ਜੋੜਿਆਂ ਮਨੁੱਖ ਦਾ ਮਨ ਮਾਇਆ ਦੇ ਹੱਥਾਂ ਤੇ ਨਹੀਂ ਨੱਚਦਾ । ਉਸ ਨੂੰ ਮਾਇਆ ਦੀ ਪਰਵਾਹ ਹੀ ਨਹੀਂ ਰਹਿੰਦੀ ।

## ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਸਫਲ ਜਨਮੁ ਮੋ ਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥ ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ ਰਹਾਉ ॥ ਨਾਮਦੇਇ ਸਿਮਰਨੁ ਕਰਿ ਜਾਨਾਂ ॥ ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥ {ਪੰਨਾ ੮੫੭-੮੫੮}**

**ਪਦ ਅਰਥ** :—ਮੋ ਕਉ—ਮੈਨੂੰ । ਸਫਲ ਜਨਮੁ—ਉਹ ਮਨੁੱਖ ਜਿਸ ਦਾ ਜਨਮ ਸਫਲਾ ਹੋ ਗਿਆ ਹੈ, ਉਹ ਮਨੁੱਖ ਜਿਸ ਨੇ ਮਨੁੱਖਾ ਜੀਵਨ ਦਾ ਮਨੋਰਥ ਹਾਸਲ ਕਰ ਲਿਆ ਹੈ । ਸੁਖ ਅੰਤਰਿ—ਸੁਖ ਵਿਚ । ਬਿਸਾਰਿ—ਭੁਲਾ ਕੇ ।੧।

ਅੰਜਨੁ—ਸੁਰਮਾ । ਗੁਰਿ—ਗੁਰੂ ਨੇ । ਮਨ—ਹੇ ਮਨ ! ਹੀਨਾ—ਤੁੱਛ, ਨਕਾਰਾ ।੧।ਰਹਾਉ।

ਨਾਮਦੇਇ—ਨਾਮਦੇਉ ਨੇ । ਕਰਿ—ਕਰ ਕੇ । ਜਾਨਾਂ—ਜਾਣ ਲਿਆ ਹੈ, ਪਛਾਣ ਲਿਆ ਹੈ । ਸਿਉ—ਨਾਲ । ਜੀਉ—ਜਿੰਦ । ਸਮਾਨਾਂ—ਲੀਨ ਹੋ ਗਈ ਹੈ ।੨।

**ਅਰਥ** :—ਮੈਨੂੰ ਮੇਰੇ ਸਤਿਗੁਰੂ ਨੇ ਸਫਲ ਜੀਵਨ ਵਾਲਾ ਬਣਾ ਦਿੱਤਾ ਹੈ, ਮੈਂ ਹੁਣ (ਜਗਤ ਦੇ ਸਾਰੇ) ਦੁੱਖ ਭੁਲਾ ਕੇ (ਆਤਮਕ) ਸੁਖ ਵਿਚ ਲੀਨ ਹੋ ਗਿਆ ਹਾਂ ।੧।

ਮੈਨੂੰ ਸਤਿਗੁਰੂ ਨੇ ਆਪਣੇ ਗਿਆਨ ਦਾ (ਐਸਾ) ਸੁਰਮਾ ਦਿੱਤਾ ਹੈ ਕਿ ਹੇ ਮਨ ! ਹੁਣ ਪ੍ਰਭੂ ਦੀ ਬੰਦਗੀ ਤੋਂ ਬਿਨਾ ਜੀਊਣਾ ਵਿਅਰਥ ਜਾਪਦਾ ਹੈ ।੧।ਰਹਾਉ।

ਮੈਂ ਨਾਮਦੇਵ ਨੇ ਪ੍ਰਭੂ ਦਾ ਭਜਨ ਕਰ ਕੇ ਪ੍ਰਭੂ ਨਾਲ ਸਾਂਝ ਪਾ ਲਈ ਹੈ ਤੇ ਜਗਤ-ਦੇ-ਆਸਰੇ ਪ੍ਰਭੂ ਵਿਚ ਮੇਰੀ ਜਿੰਦ ਲੀਨ ਹੋ ਗਈ ਹੈ ।੨।੧।

**ਸ਼ਬਦ ਦਾ ਭਾਵ** :—ਸਿਮਰਨ ਨਾਲ ਹੀ ਜਨਮ ਸਫਲ ਹੁੰਦਾ ਹੈ । ਇਹ ਦਾਤ ਗੁਰੂ ਤੋਂ ਮਿਲਦੀ ਹੈ ।

## ਬਿਲਾਵਲੁ ਬਾਣੀ ਰਵਿਦਾਸ ਭਗਤ ਕੀ

**ੴ ਸਤਿਗੁਰ ਪ੍ਰਸਾਦਿ ॥ ਦਾਰਿਦੁ ਦੇਖਿ ਸਭ ਕੋ ਹਸੈ, ਐਸੀ ਦਸਾ ਹਮਾਰੀ ॥ ਅਸਟ ਦਸਾ ਸਿਧਿ ਕਰ ਤਲੈ, ਸਭ ਕ੍ਰਿਪਾ ਤੁਮਾਰੀ ॥੧॥ ਤੂ ਜਾਨਤ ਮੈ ਕਿਛੁ ਨਹੀ, ਭਵ ਖੰਡਨ ਰਾਮ ॥ ਸਗਲ ਜੀਅ ਸਰਨਾਗਤੀ, ਪ੍ਰਭ**

ਪੂਰਨ ਕਾਮ ॥੧॥ ਰਹਾਉ ॥ ਜੋ ਤੇਰੀ ਸਰਨਾਗਤਾ, ਤਿਨ ਨਾਹੀ ਭਾਰੁ ॥ ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥ ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ॥ ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥੩॥੧॥ {ਪੰਨਾ ੮੫੮}

**ਪਦ ਅਰਥ** :—ਦਾਰਿਦੁ—ਗ਼ਰੀਬੀ । ਸਭ ਕੋ—ਹਰੇਕ ਬੰਦਾ । ਹਸੈ—ਮਖ਼ੌਲ ਕਰਦਾ ਹੈ । ਦਸਾ—ਦਸ਼ਾ, ਹਾਲਤ । ਅਸਟ ਦਸਾ—ਅਠਾਰਾਂ {ਅੱਠ ਤੇ ਦਸ} । ਕਰ ਤਲੈ—ਹੱਥ ਦੀ ਤਲੀ ਉਤੇ, ਇਖ਼ਤਿਆਰ ਵਿਚ ।੧।

ਮੈ ਕਿਛੁ ਨਹੀ—ਮੇਰੀ ਕੋਈ ਪਾਂਇਆਂ ਨਹੀਂ । ਭਵਖੰਡਨ—ਹੇ ਜਨਮ ਮਰਨ ਨਾਸ ਕਰਨ ਵਾਲੇ ! ਜੀਅ—ਜੀਵ । ਪੂਰਨ ਕਾਮ—ਹੇ ਸਭ ਦੀ ਕਾਮਨਾ ਪੂਰਨ ਕਰਨ ਵਾਲੇ ! ।੧।ਰਹਾਉ।

ਸਰਨਾਗਤਾ—ਸਰਨ ਆਏ ਹਨ । ਭਾਰੁ—ਬੋਝ (ਵਿਕਾਰਾਂ ਦਾ) । ਤੁਮ ਤੇ—ਤੇਰੀ ਮਿਹਰ ਨਾਲ । ਤੇ—ਤੋਂ । ਆਲਜੁ—{ਨੋਟ :—ਇਸ ਲਫ਼ਜ਼ ਦੇ ਦੋ ਹਿੱਸੇ 'ਆਲ' ਅਤੇ 'ਜੁ' ਕਰਨੇ ਠੀਕ ਨਹੀਂ, ਵਖੋ ਵਖ ਕਰ ਕੇ ਪਾਠ ਕਰਨਾ ਹੀ ਅਸੰਭਵ ਹੋ ਜਾਂਦਾ ਹੈ । 'ਆਲਜੁ' ਦਾ ਅਰਥ 'ਅਲਜੁ' ਕਰਨਾ ਭੀ ਠੀਕ ਨਹੀਂ; 'ਆ' ਅਤੇ 'ਅ' ਵਿਚ ਬੜਾ ਫ਼ਰਕ ਹੈ । ਬਾਣੀ ਵਿਚ 'ਅਲਜੁ' ਲਫ਼ਜ਼ ਨਹੀਂ, 'ਨਿਰਲਜ' ਲਫ਼ਜ਼ ਹੀ ਆਇਆ ਹੈ । ਆਮ ਬੋਲੀ ਵਿਚ ਅਸੀ ਆਖਦੇ ਭੀ 'ਨਿਰਲਜ' ਹੀ ਹਾਂ} ਆਲ+ਜੁ । ਆਲ—ਆਲਯ, ਆਲਾ, ਘਰ, ਗ੍ਰਿਹਸਤ ਦਾ ਜੰਜਾਲਾ । ਆਲਜੁ—ਗ੍ਰਿਹਸਤ ਦੇ ਜੰਜਾਲਾਂ ਤੋਂ ਪੈਦਾ ਹੋਇਆ, ਜੰਜਾਲਾਂ ਨਾਲ ਭਰਿਆ ਹੋਇਆ ।੨।

ਅਕਥ—ਅ+ਕਥ, ਬਿਆਨ ਤੋਂ ਪਰੇ । ਬਹੁ—ਬਹੁਤ ਗੱਲ । ਕਾਇ—ਕਾਹਦੇ ਲਈ ? ਉਪਮਾ—ਤਸ਼ਬੀਹ, ਬਰਾਬਰੀ, ਤੁਲਨਾ ।੩।

**ਅਰਥ** :—ਹੇ ਜੀਵਾਂ ਦੇ ਜਨਮ-ਮਰਨ ਦਾ ਗੇੜ ਨਾਸ ਕਰਨ ਵਾਲੇ ਰਾਮ ! ਹੇ ਸਭ ਦੀ ਕਾਮਨਾ ਪੂਰੀ ਕਰਨ ਵਾਲੇ ਪ੍ਰਭੂ ! ਸਾਰੇ ਜੀਆ ਜੰਤ ਤੇਰੀ ਹੀ ਸਰਨ ਆਉਂਦੇ ਹਨ (ਮੈਂ ਗ਼ਰੀਬ ਭੀ ਤੇਰੀ ਹੀ ਸ਼ਰਨ ਹਾਂ) ਤੂੰ ਜਾਣਦਾ ਹੈਂ ਕਿ ਮੇਰੀ ਆਪਣੀ ਕੋਈ ਪਾਂਇਆਂ ਨਹੀਂ ਹੈ ।੧।ਰਹਾਉ।

ਹਰੇਕ ਬੰਦਾ (ਕਿਸੇ ਦੀ) ਗ਼ਰੀਬੀ ਵੇਖ ਕੇ ਮਖ਼ੌਲ ਕਰਦਾ ਹੈ, (ਤੇ) ਇਹੋ ਜਿਹੀ ਹਾਲਤ ਹੀ ਮੇਰੀ ਭੀ ਸੀ (ਕਿ ਲੋਕ ਮੇਰੀ ਗ਼ਰੀਬੀ ਤੇ ਠੱਠੇ ਕਰਿਆ ਕਰਦੇ ਸਨ), ਪਰ ਹੁਣ ਅਠਾਰਾਂ ਸਿੱਧੀਆਂ ਮੇਰੇ ਹੱਥ ਦੀ ਤਲੀ ਉੱਤੇ (ਨੱਚਦੀਆਂ) ਹਨ; ਹੇ ਪ੍ਰਭੂ ! ਇਹ ਸਾਰੀ ਤੇਰੀ ਹੀ ਮਿਹਰ ਹੈ ।੧।

ਚਾਹੇ ਉੱਚੀ ਜਾਤਿ ਵਾਲੇ ਹੋਣ, ਚਾਹੇ ਨੀਵੀਂ ਜਾਤਿ ਦੇ, ਜੋ ਜੋ ਭੀ ਤੇਰੀ ਸ਼ਰਨ ਆਉਂਦੇ ਹਨ, ਉਹਨਾਂ (ਦੀ ਆਤਮਾ) ਉੱਤੇ (ਵਿਕਾਰਾਂ ਦਾ) ਭਾਰ ਨਹੀਂ ਰਹਿ ਜਾਂਦਾ, ਇਸ ਵਾਸਤੇ ਉਹ ਤੇਰੀ ਮਿਹਰ ਨਾਲ ਇਸ ਬਖੇੜਿਆਂ-ਭਰੇ ਸੰਸਾਰ (-ਸਮੁੰਦਰ) ਵਿਚੋਂ (ਸੌਖੇ ਹੀ) ਲੰਘ ਜਾਂਦੇ ਹਨ ।੨।

ਰਵਿਦਾਸ ਆਖਦਾ ਹੈ—ਹੇ ਪ੍ਰਭੂ ! ਤੇਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ (ਤੂੰ ਕੰਗਾਲਾਂ ਨੂੰ ਭੀ ਸ਼ਹਨਸ਼ਾਹ ਬਣਾਉਣ ਵਾਲਾ ਹੈਂ), ਭਾਵੇਂ ਕਿਤਨਾ ਜਤਨ ਕਰੀਏ, ਤੇਰੇ ਗੁਣ ਕਹੇ ਨਹੀਂ ਜਾ ਸਕਦੇ; ਆਪਣੇ ਵਰਗਾ ਤੂੰ ਆਪ ਹੀ ਹੈਂ; (ਜਗਤ) ਵਿਚ ਕੋਈ ਐਸਾ ਨਹੀਂ ਜਿਸ ਨੂੰ ਤੇਰੇ ਵਰਗਾ ਕਿਹਾ ਜਾ ਸਕੇ ।੩।੧।

**ਭਾਵ** :— ਪਰਮਾਤਮਾ ਦਾ ਸਿਮਰਨ ਨੀਵਿਆਂ ਨੂੰ ਭੀ ਉੱਚੇ ਕਰ ਦੇਂਦਾ ਹੈ ।

**ਬਿਲਾਵਲੁ ॥ ਜਿਹ ਕੁਲ ਸਾਧੁ ਬੈਸਨੌ ਹੋਇ ॥ ਬਰਨ ਅਬਰਨ ਰੰਕੁ ਨਹੀ ਈਸੁਰੁ, ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ ॥ ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ, ਡੋਮ ਚੰਡਾਰ ਮਲੇਛ ਮਨ ਸੋਇ ॥ ਹੋਇ ਪੁਨੀਤ ਭਗਵੰਤ ਭਜਨ ਤੇ, ਆਪੁ ਤਾਰਿ ਤਾਰੇ ਕੁਲ ਦੋਇ ॥੧॥ ਧੰਨਿ ਸੁ ਗਾਉ ਧੰਨਿ ਸੋ ਠਾਉ, ਧੰਨਿ ਪੁਨੀਤ ਕੁਟੰਬ ਸਭ ਲੋਇ ॥ ਜਿਨਿ ਪੀਆ ਸਾਰ ਰਸੁ, ਤਜੇ ਆਨ ਰਸ, ਹੋਇ ਰਸ ਮਗਨ, ਡਾਰੇ ਬਿਖੁ ਖੋਇ ॥੨॥ ਪੰਡਿਤ ਸੂਰ ਛਤ੍ਰਪਤਿ ਰਾਜਾ, ਭਗਤ ਬਰਾਬਰਿ ਅਉਰੁ ਨ ਕੋਇ ॥ ਜੈਸੇ ਪੁਰੈਨ ਪਾਤ ਰਹੈ ਜਲ ਸਮੀਪ, ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥ {ਪੰਨਾ ੮੫੮}**

**ਪਦ ਅਰਥ** :—ਜਿਹ ਕੁਲ—ਜਿਸ ਕਿਸੇ ਭੀ ਕੁਲ ਵਿਚ । ਬੈਸਨੌ—ਪਰਮਾਤਮਾ ਦਾ ਭਗਤ । ਹੋਇ—ਜੰਮ ਪਏ । ਬਰਨ—ਉੱਚੀ ਜਾਤ । ਅਬਰਨ—ਨੀਵੀਂ ਜਾਤ । ਰੰਕੁ—ਗ਼ਰੀਬ । ਈਸੁਰੁ—ਧਨਾਢ, ਅਮੀਰ । ਬਿਮਲ ਬਾਸੁ—ਨਿਰਮਲ ਸੋਭਾ ਵਾਲਾ । ਬਾਸੁ—ਸੁਗੰਧੀ, ਚੰਗੀ ਸੋਭਾ । ਜਗਿ—ਜਗਤ ਵਿਚ । ਸੋਇ—ਉਹ ਮਨੁੱਖ ।੧।ਰਹਾਉ।

ਡੋਮ—ਡੂਮ, ਮਿਰਾਸੀ । ਮਲੇਛ ਮਨ—ਮਲੀਨ ਮਨ ਵਾਲਾ । ਆਪੁ—ਆਪਣੇ ਆਪ ਨੂੰ । ਤਾਰਿ—ਤਾਰ ਕੇ । ਦੋਇ—ਦੋਵੇਂ ।੧।

ਧੰਨਿ—ਭਾਗਾਂ ਵਾਲਾ । ਗਾਉ—ਪਿੰਡ । ਠਾਉ—ਥਾਂ । ਲੋਇ—ਜਗਤ ਵਿਚ । ਜਿਨਿ—ਜਿਸ ਨੇ । ਸਾਰ—ਸ੍ਰੇਸ਼ਟ । ਤਜੇ—ਤਿਆਗੇ । ਆਨ—ਹੋਰ । ਮਗਨ—ਮਸਤ । ਬਿਖੁ—ਜ਼ਹਿਰ । ਖੋਇ ਡਾਰੇ—ਨਾਸ ਕਰ ਦਿੱਤਾ ।੨।

ਸੂਰ—ਸੂਰਮਾ । ਛਤ੍ਰਪਤਿ—ਛੱਤਰਧਾਰੀ । ਪੁਰੈਨ ਪਾਤ—ਚੁਪੱਤੀ । ਸਮੀਪ—ਨੇੜੇ । ਰਹੈ—ਰਹਿ ਸਕਦੀ ਹੈ, ਜੀਊ ਸਕਦੀ ਹੈ । ਭਨਿ—ਭਨੈ, ਆਖਦਾ ਹੈ । ਜਨਮੇ—ਜੰਮੇ ਹਨ । ਜਨਮੇ ਓਇ—ਉਹੀ ਜੰਮੇ ਹਨ, ਉਹਨਾਂ ਦਾ ਹੀ ਜੰਮਣਾ ਸਫਲ ਹੈ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ਉਹ ਬੰਦੇ ।੩।

**ਅਰਥ** :—ਜਿਸ ਕਿਸੇ ਭੀ ਕੁਲ ਵਿਚ ਪਰਮਾਤਮਾ ਦਾ ਭਗਤ ਜੰਮ ਪਏ, ਚਾਹੇ ਉਹ ਚੰਗੀ ਜਾਤ ਦਾ ਹੈ ਚਾਹੇ ਨੀਵੀਂ ਜਾਤ ਦਾ, ਚਾਹੇ ਕੰਗਾਲ ਹੈ ਚਾਹੇ ਧਨਾਢ, (ਉਸ ਦੀ ਜਾਤ ਤੇ ਧਨ ਆਦਿਕ ਦਾ ਜ਼ਿਕਰ ਹੀ) ਨਹੀਂ (ਛਿੜਦਾ), ਉਹ ਜਗਤ ਵਿਚ ਨਿਰਮਲ ਸੋਭਾ ਵਾਲਾ ਮਸ਼ਹੂਰ ਹੁੰਦਾ ਹੈ ।੧।ਰਹਾਉ।

ਕੋਈ ਬ੍ਰਾਹਮਣ ਹੋਵੇ, ਖੱਤ੍ਰੀ ਹੋਵੇ, ਡੂਮ ਚੰਡਾਲ ਜਾਂ ਮਲੀਨ ਮਨ ਵਾਲਾ ਹੋਵੇ, ਪਰਮਾਤਮਾ ਦੇ ਭਜਨ ਨਾਲ ਮਨੁੱਖ ਪਵਿਤ੍ਰ ਹੋ ਜਾਂਦਾ ਹੈ; ਉਹ ਆਪਣੇ ਆਪ ਨੂੰ (ਸੰਸਾਰ-ਸਮੁੰਦਰ ਤੋਂ) ਤਾਰ ਕੇ ਆਪਣੀਆਂ ਦੋਵੇਂ ਕੁਲਾਂ ਭੀ ਤਾਰ ਲੈਂਦਾ ਹੈ ।੧।

ਸੰਸਾਰ ਵਿਚ ਉਹ ਪਿੰਡ ਮੁਬਾਰਿਕ ਹੈ, ਉਹ ਥਾਂ ਧੰਨ ਹੈ, ਉਹ ਪਵਿਤ੍ਰ ਕੁਲ ਭਾਗਾਂ ਵਾਲੀ ਹੈ, (ਜਿਸ ਵਿਚ ਜੰਮ ਕੇ) ਕਿਸੇ ਨੇ ਪਰਮਾਤਮਾ ਦੇ ਨਾਮ ਦਾ ਸ੍ਰੇਸ਼ਟ ਰਸ ਪੀਤਾ ਹੈ, ਹੋਰ (ਮੰਦੇ) ਰਸ ਛਡੇ ਹਨ, ਤੇ, ਪ੍ਰਭੂ ਦੇ ਨਾਮ-ਰਸ ਵਿਚ ਮਸਤ ਹੋ ਕੇ (ਵਿਕਾਰ-ਵਾਸ਼ਨਾ ਦਾ) ਜ਼ਹਿਰ (ਆਪਣੇ ਅੰਦਰੋਂ) ਨਾਸ ਕਰ ਦਿੱਤਾ ਹੈ ।੨।

ਭਾਰਾ ਵਿਦਵਾਨ ਹੋਵੇ ਚਾਹੇ ਸੂਰਮਾ, ਚਾਹੇ ਛੱਤਰਪਤੀ ਰਾਜਾ ਹੋਵੇ, ਕੋਈ ਭੀ ਮਨੁੱਖ ਪਰਮਾਤਮਾ ਦੇ ਭਗਤ ਦੇ ਬਰਾਬਰ ਦਾ ਨਹੀਂ ਹੋ ਸਕਦਾ । ਰਵਿਦਾਸ ਆਖਦਾ ਹੈ—ਭਗਤਾਂ ਦਾ ਹੀ ਜੰਮਣਾ ਜਗਤ ਵਿਚ ਮੁਬਾਰਿਕ ਹੈ (ਉਹ ਪ੍ਰਭੂ ਦੇ ਚਰਨਾਂ ਵਿਚ ਰਹਿ ਕੇ ਹੀ ਜੀਊ ਸਕਦੇ ਹਨ), ਜਿਵੇਂ ਚੁਪੱਤੀ ਪਾਣੀ ਦੇ ਨੇੜੇ ਰਹਿ ਕੇ ਹੀ (ਹਰੀ) ਰਹਿ ਸਕਦੀ ਹੈ ।੩।੨।

**ਭਾਵ** :—ਸਿਮਰਨ ਨੀਵਿਆਂ ਨੂੰ ਉੱਚਾ ਕਰ ਦੇਂਦਾ ਹੈ ।

**ਬਾਣੀ ਸਧਨੇ ਕੀ ਰਾਗੁ ਬਿਲਾਵਲੁ**

**ੴ ਸਤਿਗੁਰ ਪ੍ਰਸਾਦਿ ॥ ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ ॥ ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ ॥੧॥ ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ ॥ ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥ ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ ॥ ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ ॥੨॥ ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ ॥ ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ ॥੩॥ ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ॥ ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥੪॥੧॥ {ਪੰਨਾ ੮੫੮}**

**ਪਦ ਅਰਥ** :—ਨ੍ਰਿਪ—ਰਾਜਾ । ਕੇ ਕਾਰਨੈ—ਦੀ ਖ਼ਾਤਰ । ਭੇਖਧਾਰੀ—ਭੇਖ ਧਾਰਨ ਵਾਲਾ, ਸਿਰਫ਼ ਧਾਰਮਿਕ ਲਿਬਾਸ ਵਾਲਾ, ਜਿਸ ਨੇ ਲੋਕ-ਦਿਖਾਵੇ ਖ਼ਾਤਰ ਬਾਹਰ ਧਾਰਮਿਕ ਚਿਹਨ ਰੱਖੇ ਹੋਏ ਹੋਣ ਪਰ ਅੰਦਰ ਧਰਮ ਵਲੋਂ ਕੋਰਾ ਹੋਵੇ । ਕਾਮਾਰਥੀ—ਕਾਮੀ, ਕਾਮ-ਵਾਸ਼ਨਾ ਪੂਰੀ ਕਰਨ ਦਾ ਚਾਹਵਾਨ । ਸੁਆਰਥੀ—ਖ਼ੁਦਗ਼ਰਜ਼ । ਵਾ ਕੀ—ਉਸੇ ਭੇਖ-ਧਾਰੀ ਦੀ । ਪੈਜ ਸਵਾਰੀ—ਲਾਜ ਰੱਖੀ, ਵਿਕਾਰਾਂ ਵਿਚ ਡਿੱਗਣ ਤੋਂ ਬਚਾ ਲਿਆ ।੧।

ਤਵ—ਤੇਰੇ । ਕਹਾ—ਕਿੱਥੇ ? ਜਗਤ ਗੁਰਾ—ਹੇ ਜਗਤ ਦੇ ਗੁਰੂ ! ਜਉ—ਜੇ । ਕਰਮੁ—ਕੀਤੇ ਕਰਮਾਂ ਦਾ ਫਲ । ਕਤ—ਕਾਹਦੇ ਲਈ ? ਜੰਬੁਕੁ—ਗਿੱਦੜ । ਗ੍ਰਾਸੈ—ਖਾ ਜਾਏ ।੧।ਰਹਾਉ।

ਬੂੰਦ ਜਲ—ਜਲ ਦੀ ਬੂੰਦ । ਚਾਤ੍ਰਿਕੁ—ਪਪੀਹਾ । ਪ੍ਰਾਨ ਗਏ—ਜਿੰਦ ਚਲੀ ਗਈ । ਸਾਗਰੁ—ਸਮੁੰਦਰ । ਫੁਨਿ—ਫਿਰ, ਪ੍ਰਾਣ ਚਲੇ ਜਾਣ ਤੋਂ ਪਿਛੋਂ ।੨।

ਬਿਰਮਾਵਉ—ਮੈਂ ਧੀਰਜ ਦਿਆਂ । ਬੂਡਿ ਮੂਏ—ਜੇ ਡੁੱਬ ਮੋਏ । ਨਉਕਾ—ਬੇੜੀ । ਕਾਹਿ—ਕਿਸ ਨੂੰ ? ਚਢਾਵਉ—ਮੈਂ ਚੜ੍ਹਾਵਾਂਗਾ ।੩।

ਮੋਰਾ—ਮੇਰਾ । ਅਉਸਰ—ਸਮਾ । ਅਉਸਰ ਲਜਾ—ਲਾਜ ਰੱਖਣ ਦਾ ਸਮਾ ਹੈ । ਤੋਰਾ—ਤੇਰਾ ।੪।

**ਅਰਥ** :—ਹੇ ਜਗਤ ਦੇ ਗੁਰੂ ਪ੍ਰਭੂ ! ਜੇ ਮੇਰੇ ਪਿਛਲੇ ਕੀਤੇ ਕਰਮਾਂ ਦਾ ਫਲ ਨਾਸ ਨਾਹ ਹੋਇਆ (ਭਾਵ, ਜੇ ਮੈਂ ਪਿਛਲੇ ਕੀਤੇ ਮੰਦ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੁਣ ਭੀ ਮੰਦੇ ਕਰਮ ਕਰੀ ਹੀ ਗਿਆ) ਤਾਂ ਤੇਰੀ ਸ਼ਰਨ ਆਉਣ ਦਾ ਕੀਹ ਗੁਣ ਹੋਵੇਗਾ ? ਸ਼ੇਰ ਦੀ ਸ਼ਰਨ ਪੈਣ ਦਾ ਕੀਹ ਲਾਭ, ਜੇ ਫਿਰ ਭੀ ਗਿੱਦੜ ਖਾ ਜਾਏ ?।੧।ਰਹਾਉ।

ਹੇ ਪ੍ਰਭੂ ! ਤੂੰ ਉਸ ਕਾਮੀ ਤੇ ਖ਼ੁਦਗ਼ਰਜ਼ ਬੰਦੇ ਦੀ ਭੀ ਲਾਜ ਰੱਖੀ (ਭਾਵ, ਤੂੰ ਉਸ ਨੂੰ ਕਾਮ ਵਾਸ਼ਨਾ ਦੇ ਵਿਕਾਰ ਵਿਚ ਡਿੱਗਣ ਤੋਂ ਬਚਾਇਆ ਸੀ) ਜਿਸ ਨੇ ਇਕ ਰਾਜੇ ਦੀ ਲੜਕੀ ਦੀ ਖ਼ਾਤਰ (ਧਰਮ ਦਾ) ਭੇਖ ਧਾਰਿਆ ਸੀ ।੧।

ਪਪੀਹਾ ਜਲ ਦੀ ਇਕ ਬੂੰਦ ਵਾਸਤੇ ਦੁਖੀ ਹੁੰਦਾ ਹੈ (ਤੇ ਕੂਕਦਾ ਹੈ; ਪਰ ਉਡੀਕ ਵਿਚ ਹੀ) ਜੇ ਉਸ ਦੀ ਜਿੰਦ ਚਲੀ ਜਾਏ ਤਾਂ ਫਿਰ ਉਸ ਨੂੰ (ਪਾਣੀ ਦਾ) ਸਮੁੰਦਰ ਭੀ ਮਿਲੇ ਤਾਂ ਉਸ ਦੇ ਕਿਸੇ ਕੰਮ ਨਹੀਂ ਆ ਸਕਦਾ; (ਤਿਵੇਂ, ਹੇ ਪ੍ਰਭੂ ! ਜੇ ਤੇਰੇ ਨਾਮ-ਅੰਮ੍ਰਿਤ ਦੀ ਬੂੰਦ ਖੁਣੋਂ ਮੇਰੀ ਜਿੰਦ ਵਿਕਾਰਾਂ ਵਿਚ ਮਰ ਹੀ ਗਈ, ਤਾਂ ਫਿਰ ਤੇਰੀ ਮਿਹਰ ਦਾ ਸਮੁੰਦਰ ਮੇਰਾ ਕੀਹ ਸਵਾਰੇਗਾ ? ।੨।

(ਤੇਰੀ ਮਿਹਰ ਨੂੰ ਉਡੀਕ ਉਡੀਕ ਕੇ) ਮੇਰੀ ਜਿੰਦ ਥੱਕੀ ਹੋਈ ਹੈ, (ਵਿਕਾਰਾਂ ਵਿਚ) ਡੋਲ ਰਹੀ ਹੈ, ਇਸ ਨੂੰ ਕਿਸ ਤਰ੍ਹਾਂ ਵਿਕਾਰਾਂ ਵਲੋਂ ਰੋਕਾਂ ? ਹੇ ਪ੍ਰਭੂ ! ਜੇ ਮੈਂ (ਵਿਕਾਰਾਂ ਦੇ ਸਮੁੰਦਰ ਵਿਚ) ਡੁੱਬ ਹੀ ਗਿਆ, ਤੇ ਪਿਛੋਂ ਤੇਰੀ ਬੇੜੀ ਮਿਲੀ, ਤਾਂ, ਦੱਸ, ਉਸ ਬੇੜੀ ਵਿਚ ਮੈਂ ਕਿਸ ਨੂੰ ਚੜ੍ਹਾਵਾਂਗਾ ? ।੩।

ਹੇ ਪ੍ਰਭੂ ! ਮੇਰੀ ਕੋਈ ਪਾਂਇਆਂ ਨਹੀਂ, ਮੇਰਾ ਹੋਰ ਕੋਈ ਆਸਰਾ ਨਹੀਂ; (ਇਹ ਮਨੁੱਖਾ ਜਨਮ ਹੀ) ਮੇਰੀ ਲਾਜ ਰੱਖਣ ਦਾ ਸਮਾ ਹੈ, ਮੈਂ ਸਧਨਾ ਤੇਰਾ ਦਾਸ ਹਾਂ, ਮੇਰੀ ਲਾਜ ਰੱਖ (ਤੇ ਵਿਕਾਰਾਂ ਦੇ ਸਮੁੰਦਰ ਵਿਚ ਡੁੱਬਣ ਤੋਂ ਮੈਨੂੰ ਬਚਾ ਲੈ) ।੪।੧।

**ਨੋਟ** :—ਇਸ ਸ਼ਬਦ ਦੀ ਰਾਹੀਂ ਮਨ ਦੀਆਂ ਮੰਦੀਆਂ ਵਾਸ਼ਨਾਂ ਤੋਂ ਬਚਣ ਲਈ ਪ੍ਰਭੂ ਅਗੇ ਅਰਜ਼ੋਈ ਕੀਤੀ ਗਈ ਹੈ ।

**ਨੋਟ** :—ਸ਼ਬਦ ਦਾ ਭਾਵ ਤਾਂ ਬੜਾ ਸਾਫ਼ ਸਿੱਧਾ ਹੈ ਕਿ ਭਗਤ ਸਧਨਾ ਜੀ ਪਰਮਾਤਮਾ ਅੱਗੇ ਅਰਦਾਸ ਕਰ ਕੇ ਆਖਦੇ ਹਨ—ਹੇ ਪ੍ਰਭੂ ! ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੀਆਂ ਅਨੇਕਾਂ ਲਹਿਰਾਂ ਉਠ ਰਹੀਆਂ ਹਨ; ਮੈਂ ਆਪਣੀ ਹਿੰਮਤ ਨਾਲ ਇਹਨਾਂ ਵਿਚ ਆਪਣੀ ਕਮਜ਼ੋਰ ਜਿੰਦ ਦੀ ਨਿੱਕੀ ਜਿਹੀ ਬੇੜੀ ਨੂੰ ਡੁੱਬਣ ਤੋਂ ਬਚਾ ਨਹੀਂ ਸਕਦਾ । ਮਨੁੱਖਾ ਜੀਵਨ ਦਾ ਸਮਾ ਮੁੱਕਦਾ ਜਾ ਰਿਹਾ ਹੈ, ਤੇ ਵਿਕਾਰ ਮੁੜ ਮੁੜ ਹੱਲੇ ਕਰ ਰਹੇ ਹਨ, ਛੇਤੀ ਬਹੁੜ, ਮੈਨੂੰ ਇਹਨਾਂ ਦੇ ਹੱਲਿਆਂ ਤੋਂ ਬਚਾ ਲੈ ।

ਪਰ ਪੰਡਿਤ ਤਾਰਾ ਸਿੰਘ ਜੀ ਇਸ ਬਾਰੇ ਇਉਂ ਲਿਖਦੇ ਹਨ—

"ਸਧਨਾ ਕਸਾਈ ਅਪਨੀ ਕੁਲ ਕਾ ਕਾਰ ਤਿਆਗ ਕਾਹੂੰ ਹਿੰਦੂ ਸਾਧੂ ਸੇ ਪਰਮੇਸਰ ਭਗਤੀ ਕਾ ਉਪਦੇਸ ਲੇ ਕਰ ਪਰਮ ਪ੍ਰੇਮ ਸੇ ਭਗਤੀ ਕਰਨੇ ਲਗਾ । ਮੁਸਲਮਾਨ ਉਸ ਕੋ ਕਾਫ਼ਰ ਕਹਨੇ ਲਗੇ । ਕਾਜੀ ਲੋਗੋਂ ਨੇ ਉਸ ਸਮੇ ਕੇ ਰਾਜਾ ਕੋ ਕਹਾ ਇਸ ਕੋ ਬੁਰਜ ਮੈ ਚਿਣਨਾ ਚਾਹੀਏ । ਨਹੀ ਤੋ ਯਹ ਕਾਫ਼ਰ ਬਹੁਤ ਮੁਸਲਮਾਨੋਂ ਕੋ ਹਿੰਦੂ ਮਤ ਕੀ ਰੀਤ ਸਿਖਾਇ ਕਰ ਕਾਫ਼ਰ ਕਰੇਗਾ । ਪਾਤਿਸ਼ਾਹ ਨੇ ਕਾਜੀਯੋਂ ਕੇ ਕਹਨੇ ਸੇ ਬੁਰਜ ਮੈ ਚਿਨਨੇ ਕਾ ਹੁਕਮ ਦੀਆ । ਰਾਜ ਚਿਨਨੇ ਲਗੇ । ਤਿਸ ਸਮੇਂ ਸਧਨੇ ਭਗਤ ਨੇ ਯਹ ਬਚਨ ਕਹਿਆ ।"

ਅੱਜ ਕਲ ਦੇ ਟੀਕਾਕਾਰ ਇਸ ਸ਼ਬਦ ਦੀ ਉਥਾਨਕਾ ਇਉਂ ਦੇਂਦੇ ਹਨ—

"ਕਾਜੀਆਂ ਦੀ ਸ਼ਰਾਰਤ ਕਰ ਕੇ ਪਾਤਿਸ਼ਾਹ ਨੇ ਸਧਨੇ ਜੀ ਨੂੰ ਬੁਰਜ ਵਿਚ ਚਿਣਨਾ ਸ਼ੁਰੂ ਕੀਤਾ ਤਾਂ ਭਗਤ ਜੀ ਵਾਹਿਗੁਰੂ ਅਗੇ ਬੇਨਤੀ ਕਰਦੇ ਹਨ ।"

ਅਤੇ

"ਇਹ ਭਗਤ ਸਿੰਧ ਦੇ ਪਿੰਡ ਸਿਹਵਾਂ ਵਿਚ ਪੈਦਾ ਹੋਇਆ । ਨਾਮਦੇਵ ਦਾ ਸਮਕਾਲੀ ਸੀ । ਕੰਮ ਕਸਾਈ ਦਾ ਕਰਦਾ ਸੀ । ਜਦ ਭਗਤ ਜੀ ਨੂੰ ਇਕ ਰਾਜੇ ਨੇ ਦੁਖ ਤੇ ਤਸੀਹੇ ਦੇਣ ਲਈ ਤਿਆਰੀ ਕੀਤੀ, ਤਾਂ ਇਹਨਾਂ ਨੇ ਇਸ ਪ੍ਰਕਾਰ ਸ਼ਬਦ ਵਿਚ ਪ੍ਰਾਰਥਨਾ ਕੀਤੀ ।"

ਭਗਤ-ਬਾਣੀ ਦੇ ਵਿਰੋਧੀ ਸੱਜਣ ਇਸ ਸ਼ਬਦ ਨੂੰ ਗੁਰਮਤਿ ਦੇ ਉਲਟ ਸਮਝਦੇ ਹੋਏ ਭਗਤ ਸਧਨਾ ਜੀ ਬਾਰੇ ਇਉਂ ਲਿਖਦੇ ਹਨ—

"ਭਗਤ ਸਧਨਾ ਜੀ ਮੁਸਲਮਾਨ ਕਸਾਈਆਂ ਵਿਚੋਂ ਸੀ । ਆਪ ਹੈਦਰਾਬਾਦ ਸਿੰਧ ਦੇ ਪਾਸ ਸੇਹਵਾਲ ਨਗਰ ਦੇ ਰਹਿਣ ਵਾਲੇ ਸਨ । ਕਈ ਆਪ ਜੀ ਨੂੰ ਹਿੰਦੂ ਭੀ ਮੰਨਦੇ ਹਨ । ਦੱਸਿਆ ਜਾਂਦਾ ਹੈ ਕਿ ਭਗਤ ਜੀ ਸਾਲਗਰਾਮ ਦੇ ਪੁਜਾਰੀ ਸਨ, ਜੋ ਉਲਟੀ ਬਾਤ ਹੈ ਕਿ ਹਿੰਦੂ ਹੁੰਦਾ ਹੋਇਆ ਸਾਲਗਰਾਮ ਨਾਲ ਮਾਸ ਤੋਲ ਕੇ

ਨਹੀਂ ਬੇਚ ਸਕਦਾ ਸੀ । ਐਸੀਆਂ ਕਥਾਵਾਂ ਤੋਂ ਤਾਂ ਇਹੀ ਸਿੱਧ ਹੁੰਦਾ ਹੈ ਕਿ ਆਪ ਮੁਸਲਮਾਨ ਹੀ ਸਨ ਕਿਉਂਕਿ ਮਾਸ ਵੇਚਣ ਵਾਲੇ ਕਸਾਈ ਹਿੰਦੂ ਨਹੀਂ ਸਨ (ਅੱਜ ਕਲ੍ਹ ਭੀ ਹਿੰਦੂ ਲੋਕ ਮਾਸ ਘੱਟ ਹੀ ਵੇਚਦੇ ਹਨ) । ਜੇ ਮੁਸਲਮਾਨ ਸਨ ਤਾਂ ਸਾਲਗਰਾਮ ਦੀ ਪੂਜਾ ਕਿਉਂ ਕਰਦੇ ? ਦੂਜੇ ਪਾਸੇ, ਆਪ ਜੀ ਦੀ ਰਚਨਾ ਆਪ ਨੂੰ ਹਿੰਦੂ ਵੈਸ਼ਨਵ ਸਾਬਤ ਕਰਦੀ ਹੈ ।

"ਸਧਨਾ ਜੀ ਦੀ ਰਚਨਾ ਸਾਫ਼ ਦੱਸ ਰਹੀ ਹੈ ਕਿ ਭਗਤ ਜੀ ਨੇ ਕਿਸੇ ਬਿਪਤਾ ਸਮੇਂ ਛੁਟਕਾਰਾ ਪਾਉਣ ਹਿਤ ਸ੍ਰੀ ਵਿਸ਼ਨੂੰ ਜੀ ਦੀ ਅਰਾਧਨਾ ਕੀਤੀ ਹੈ । ਕਈਆਂ ਦਾ ਖ਼ਿਆਲ ਹੈ ਕਿ ਇਹ ਸ਼ਬਦ ਆਪ ਜੀ ਨੇ ਉਸ ਭੈ ਤੋਂ ਬਚਣ ਵੇਲੇ ਡਰਦੇ ਹੋਇਆਂ ਨੇ ਰਚਿਆ ਸੀ ਜਦੋਂ ਰਾਜੇ ਵਲੋਂ ਜ਼ਿੰਦਾ ਕੰਧ ਵਿਚ ਚਿਨਾਉਣ ਦਾ ਹੁਕਮ ਸੀ ।

"ਭਾਵੇਂ ਸ਼ਬਦ-ਰਚਨਾ ਦਾ ਕਾਰਨ ਕੁਝ ਹੋਵੇ ਪਰ ਆਰਾਧਨਾ ਵਿਸ਼ਨੂੰ ਜੀ ਦੀ ਹੈ, ਜੋ ਗੁਰਮਤਿ ਦੇ ਆਸ਼ੇ ਤੋਂ ਹਜ਼ਾਰਾਂ ਕੋਹ ਦੂਰ ਹੈ ।

"ਸੋ ਇਹ ਸ਼ਬਦ ਗੁਰਮਤਿ ਦੇ ਆਸ਼ੇ ਤੋਂ ਬਹੁਤ ਦੂਰ ਹੈ । ਅਸਲੋਂ ਜਾਨ-ਬਖ਼ਸ਼ੀ ਲਈ ਤਰਲੇ ਹਨ ।"

ਸਦਾ ਕਹਾਣੀਆਂ ਵਾਲਾ ਜ਼ਮਾਨਾ ਟਿਕਿਆ ਨਹੀਂ ਰਹਿ ਸਕਦਾ ਸੀ । ਆਖ਼ਰ ਇਹਨਾਂ ਉਤੇ ਇਤਰਾਜ਼ ਹੋਣੇ ਹੀ ਸਨ । ਇਤਰਾਜ਼ ਕਰਨ ਵਾਲੇ ਸੱਜਣਾਂ ਨੂੰ ਚਾਹੀਦਾ ਇਹ ਸੀ ਕਿ ਸਿਰਫ਼ ਬਨਾਉਟੀ ਕਹਾਣੀਆਂ ਨੂੰ ਸ਼ਬਦਾਂ ਨਾਲੋਂ ਨਿਖੇੜ ਦੇਂਦੇ, ਪਰ ਇਥੇ ਤਾਂ ਕਾਹਲੀ ਵਿਚ ਸ਼ਬਦਾਂ ਦੇ ਉਲਟ ਹੀ ਖਰ੍ਹਵੇ ਬੋਲ ਬੋਲੇ ਜਾਣ ਲੱਗ ਪਏ ਹਨ ।

ਆਓ, ਹੁਣ ਗਹੁ ਨਾਲ ਉਥਾਨਕਾ ਨੂੰ ਤੇ ਵਿਰੋਧੀ ਨੁਕਤਾ-ਚੀਨੀ ਨੂੰ ਵਿਚਾਰੀਏ । ਪੰਡਿਤ ਤਾਰਾ ਸਿੰਘ ਜੀ ਲਿਖਦੇ ਹਨ ਕਿ ਸਧਨਾ ਜੀ ਮੁਸਲਮਾਨ ਸਨ, ਤੇ, ਕਿਸੇ ਹਿੰਦੂ ਸਾਧੂ ਦੇ ਅਸਰ ਹੇਠ ਪਰਮੇਸਰ ਦੀ ਭਗਤੀ ਕਰਨ ਲੱਗ ਪਏ ਸਨ । ਮੁਸਲਮਾਨਾਂ ਨੂੰ ਬੜੀ ਕੌੜ ਲੱਗੀ । ਮੁਸਲਮਾਨਾਂ ਨੂੰ ਕੌੜ ਲੱਗਣੀ ਹੀ ਸੀ, ਖ਼ਾਸ ਕਰਕੇ ਉਸ ਸਮੇ ਜਦੋਂ ਇਥੇ ਰਾਜ ਭੀ ਮੁਸਲਮਾਨਾਂ ਦਾ ਸੀ । ਪਰ ਇਕ ਗੱਲ ਸਾਫ਼ ਪਰਤੱਖ ਹੈ । ਅਜਿਹੀ ਘਟਨਾ ਸਜਰੀ ਸਜਰੀ ਹੀ ਜੋਸ਼ ਪੈਦਾ ਕਰ ਸਕਦੀ ਹੈ । ਜੇ ਸਧਨੇ ਨੂੰ ਮੁਸਲਮਾਨ ਤੋਂ ਹਿੰਦੂ ਬਣਿਆਂ ਪੰਜ ਸੱਤ ਸਾਲ ਬੀਤ ਜਾਂਦੇ, ਤਾਂ ਇਤਨੀ ਵਿੱਥ ਪੈ ਜਾਣ ਤੇ ਗੱਲ ਪੁਰਾਣੀ ਹੋ ਜਾਂਦੀ, ਲੋਕ ਸਹਿੰਦੜ ਹੋ ਜਾਂਦੇ, ਫਿਰ ਕਿਸੇ ਭੀ ਮੁਸਲਮਾਨ ਨੂੰ ਆਪਣੇ ਦੀਨੀ ਭਾਈ ਦਾ ਕਾਫ਼ਰ ਬਣ ਜਾਣਾ ਚੁੱਭ ਨਹੀਂ ਸਕਦਾ ਸੀ । ਸੋ, ਮੁਸਲਮਾਨਾਂ ਨੇ ਝਬਦੇ ਹੀ ਸਧਨੇ ਨੂੰ ਬੁਰਜ ਵਿਚ ਚਿਣਾਨ ਦਾ ਹੁਕਮ ਜਾਰੀ ਕਰਾ ਦਿੱਤਾ ਹੋਵੇਗਾ । ਇਥੇ ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਮੁਸਲਮਾਨ ਘਰਾਂ ਵਿਚ ਜੰਮੇ-ਪਲੇ ਸਧਨੇ ਨੇ ਹਿੰਦੂ ਬਣਦਿਆਂ ਸਾਰ ਹੀ ਆਪਣੀ ਮੁਸਲਮਾਨੀ ਬੋਲੀ ਕਿਵੇਂ ਭੁਲਾ ਦਿੱਤੀ, ਤੇ, ਅਚਨਚੇਤ ਸੰਸਕ੍ਰਿਤ ਦੇ ਵਿਦਵਾਨ ਕਿਵੇਂ ਬਣ ਗਏ । ਫ਼ਰੀਦ ਜੀ ਦੇ ਸਲੋਕ ਪੜ੍ਹ ਕੇ ਵੇਖੋ, ਠੇਠ ਪੰਜਾਬੀ ਵਿਚ ਹਨ; ਪਰ ਫਿਰ ਭੀ ਇਸਲਾਮੀ ਸੱਭਿਅਤਾ ਵਾਲੇ ਲਫ਼ਜ਼ ਥਾਂ ਥਾਂ ਵਰਤੇ ਮਿਲਦੇ ਹਨ । ਸਧਨੇ ਜੀ ਦਾ ਸ਼ਬਦ ਪੜ੍ਹ ਕੇ ਵੇਖੋਂ, ਕਿਤੇ ਇੱਕ ਲਫ਼ਜ਼ ਭੀ ਉਰਦੂ ਫ਼ਾਰਸੀ ਦਾ ਨਹੀਂ ਹੈ, ਸਿੰਧੀ ਬੋਲੀ ਦੇ ਭੀ ਨਹੀਂ ਹਨ, ਸਾਰੇ ਦੇ ਸਾਰੇ ਸੰਸਕ੍ਰਿਤ ਤੇ ਹਿੰਦੀ ਦੇ ਹਨ । ਇਹ ਗੱਲ ਕੁਦਰਤ ਦੇ ਨਿਯਮ ਦੇ ਬਿਲਕੁਲ ਉਲਟ ਹੈ ਕਿ ਦਿਨਾਂ ਵਿਚ ਹੀ ਮੁਸਲਮਾਨ ਸਧਨਾ ਹਿੰਦੂ ਭਗਤ ਬਣ ਕੇ ਆਪਣੀ ਬੋਲੀ ਭੀ ਭੁਲਾ ਦੇਂਦਾ ਤੇ ਨਵੀਂ ਸਿੱਖ ਲੈਂਦਾ । ਨਾਲੇ, ਮੁਸਲਮਾਨੀ ਬੋਲੀ ਟਿਕੀ ਰਹਿਣ ਨਾਲ ਸਧਨੇ ਜੀ ਦੀ ਭਗਤੀ ਵਿਚ ਕਿਵੇਂ ਕੋਈ ਫ਼ਰਕ ਪੈ ਜਾਣਾ ਸੀ ? ਸੋ, ਸਧਨਾ ਜੀ ਹਿੰਦੂ-ਘਰ ਦੇ ਜੰਮੇ-ਪਲੇ ਸਨ ।

ਤੇ, ਸਾਲਗਰਾਮ ਨਾਲ ਮਾਸ ਤੋਲਣ ਦੀਆਂ ਕਹਾਣੀਆਂ ਜੋੜਨ ਵਾਲਿਆਂ ਤੋਂ ਵਾਰੇ ਵਾਰੇ ਜਾਈਏ, ਸ਼ਬਦ ਵਿਚ ਤਾਂ ਕਿਤੇ ਐਸਾ ਕੋਈ ਜ਼ਿਕਰ ਨਹੀਂ ਹੈ । ਇਹ ਹੋ ਸਕਦਾ ਹੈ ਕਿ ਸਧਨਾ ਜੀ ਪਹਿਲਾਂ ਬੁਤ-ਪੂਜ ਹੋਣ, ਫਿਰ

ਉਹਨਾਂ ਬੁੱਤ-ਪੂਜਾ ਛੱਡ ਦਿੱਤੀ ਹੋਵੇ । ਇਸ ਵਿਚ ਕੋਈ ਭੈੜ ਨਹੀਂ । ਗੁਰੂ ਨਾਨਕ ਸਾਹਿਬ ਨੇ ਦੇਵੀ-ਪੂਜਾ ਤੇ ਮੜ੍ਹੀ-ਪੂਜ ਆਦਿਕਾਂ ਨੂੰ ਹੀ ਜੀਵਨ ਦਾ ਸਹੀ ਰਾਹ ਦੱਸ ਕੇ ਰੱਬ ਦਾ ਉਪਾਸ਼ਕ ਬਣਾਇਆ ਸੀ, ਉਹਨਾਂ ਦੀ ਸੰਤਾਨ ਸਿੱਖ ਕੌਮ ਨੂੰ ਅੱਜ ਕੋਈ ਮੂਰਤੀ-ਪੂਜ ਨਹੀਂ ਆਖ ਸਕਦਾ ।

ਸਧਨਾ ਜੀ ਦੇ ਸ਼ਬਦ ਵਿਚ ਕੋਈ ਭੀ ਐਸਾ ਇਸ਼ਾਰਾ ਨਹੀਂ ਹੈ ਜਿਥੋਂ ਇਹ ਸਾਬਤ ਹੋ ਸਕੇ ਕਿ ਭਗਤ ਜੀ ਨੇ ਕਿਸੇ ਬੁਰਜ ਵਿਚ ਚਿਣੇ ਜਾਣ ਤੋਂ ਡਰਦਿਆਂ ਜਾਨ-ਬਖ਼ਸ਼ੀ ਲਈ ਤਰਲੇ ਲਏ ਹਨ । ਇਹ ਮਿਹਰਬਾਨੀ ਕਹਾਣੀ-ਘਾੜਿਆਂ ਦੀ ਹੈ । ਅਜਿਹੀ ਉਕਾਈ ਤਾਂ ਅਸਾਡੇ ਸਿੱਖ ਵਿਦਵਾਨ ਭੀ ਸਤਿਗੁਰੂ ਪਾਤਿਸ਼ਾਹ ਦਾ ਇਤਿਹਾਸ ਲਿਖਣ ਵੇਲੇ ਖਾ ਗਏ ਹਨ । ਵੇਖੋ, ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਹਾਲ ਦੱਸਦੇ ਹੋਏ ਗਿਆਨੀ ਗਿਆਨ ਸਿੰਘ ਜੀ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਕੀਹ ਲਿਖਦੇ ਹਨ—

"ਬੁੱਢੇ ਕੇ ਗੁਰਦਿੱਤੇ ਨੇ ਬੇਨਤੀ ਕੀਤੀ 'ਸੱਚੇ ਪਾਤਿਸ਼ਾਹ, ਦੁਸ਼ਟ, ਔਰੰਗੇ ਨੇ ਕੱਲ ਨੂੰ ਸਾਨੂੰ ਭੀ ਏਸੇ ਤਰ੍ਹਾਂ ਮਾਰਨਾ ਹੈ, ਜੀਕੂੰ ਸਾਡੇ ਦੋ ਭਾਈ ਮਾਰੇ ਗਏ ।' ਗੁਰੂ ਜੀ ਵਡੇ ਧੀਰਜ ਨਾਲ ਬੋਲੇ, 'ਅਸੀਂ ਤਾਂ ਪਹਿਲੇ ਹੀ ਤੁਹਾਨੂੰ ਕਹਿ ਦਿੱਤਾ ਸੀ ਕਿ ਸਾਡੇ ਨਾਲ ਉਹ ਚੱਲੇ ਜਿਸ ਨੇ ਕਸ਼ਟ ਸਹਾਰ ਕੇ ਭੀ ਧਰਮ ਉਤੇ ਕੁਰਬਾਨ ਹੋਣਾ ਹੋਵੇ । ਸੋ ਹੁਣ ਭੀ ਜੇ ਤੁਸੀਂ ਜਾਣਾ ਚਾਹੁੰਦੇ ਹੋ, ਚਲੇ ਜਾਓ ।' ਉਹਨਾਂ ਆਖਿਆ 'ਬੇੜੀਆਂ ਸੰਗਲ ਪਏ, ਪਹਿਰੇ ਖੜੇ, ਜੰਦੇ ਲੱਗੇ ਹੋਇਆਂ ਕੀਕੂੰ ਜਾਈਏ ।' ਬਚਨ ਹੋਇਆ, 'ਇਹ ਸ਼ਬਦ ਪੜ੍ਹੋ'—

ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸ ॥
ਤਦ ਉਹਨਾਂ ਦੇ ਬੰਧਨ ਇਸ ਤੁਕ ਦੇ ਪੜ੍ਹਨੇ ਕਰਕੇ ਟੁੱਟ ਗਏ, ਤੇ ਪਹਿਰੂ ਸੌਂ ਗਏ, ਦਰਵਾਜ਼ਾ ਖੁਲ੍ਹ ਗਿਆ । ਸਿੱਖ ਤੁਰੇ ਤਾਂ ਗੁਰੂ ਜੀ ਨੇ ਇਹ ਸ਼ਲੋਕ ਉਚਾਰਿਆ—

ਸੰਗ ਸਖਾ ਸਭਿ ਤਜਿ ਗਏ, ਕੋਊ ਨ ਨਿਬਹਿਓ ਸਾਥਿ ॥ ਕਹੁ ਨਾਨਕ ਇਹ ਬਿਪਤ ਮੈ, ਟੇਕ ਏਕ ਰਘੁਨਾਥ ॥੫੫॥

"ਇਹ ਬਚਨ ਸੁਣ ਕੇ ਸਿੱਖਾਂ ਦੇ ਨੇਤ੍ਰ ਵਹਿ ਗਏ, ਤੇ ਧੀਰਜ ਆ ਗਿਆ, ਮੁੜ ਗੁਰੂ ਜੀ ਪਾਸ ਆ ਬੈਠੇ । ਫੇਰ ਗੁਰੂ ਸਾਹਿਬ ਬਥੇਰਾ ਆਖ ਰਹੇ, ਪਰ ਉਹ ਨਾਹ ਗਏ ।"

ਅਗਾਂਹ ਚੱਲ ਕੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਸਤਿਗੁਰੂ ਜੀ ਨੇ ਜੇਲ੍ਹ ਵਿਚੋਂ ਆਪਣੀ ਮਾਤਾ ਜੀ ਨੂੰ ਚਿੱਠੀ ਲਿਖੀ, ਤੇ,

"ਏਸੇ ਪੱਤ੍ਰਕਾ ਵਿਚ ਦਸ਼ਮੇਸ੍ਵਰ ਦਾ ਨਿਸ਼ਚਾ ਪਰਖਣ ਲਈ ਇਹ ਦੋਹਰਾ ਲਿਖਿਆ ਸੀ—

ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ ॥ ਕਹੁ ਨਾਨਕ ਅਬ ਓਟ ਹਰਿ, ਗਜ ਜਿਉ ਹੋਹੁ ਸਹਾਇ ॥
ਇਸ ਦਾ ਉੱਤਰ (ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ ॥ ਨਾਨਕ ਸਭੁ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ ॥)

ਇਹ ਲਿਖ ਕੇ ਦਸਮ ਪਾਤਿਸ਼ਾਹ ਨੇ ਉਸੇ ਘੜੀ ਸਿੱਖ ਦੇ ਹੱਥ ਨੌਵੇਂ ਪਾਤਿਸ਼ਾਹ ਪਾਸ ਦਿੱਲੀ ਭੇਜ ਦਿੱਤਾ ।"

ਅੱਜ ਕਲ੍ਹ ਦੇ ਵਿਦਵਾਨ ਟੀਕਾਕਾਰਾਂ ਨੇ ਭੀ ਸਲੋਕ ਮ: ੯ ਦੇ ਇਹਨਾਂ ਸ਼ਲੋਕਾਂ ਬਾਰੇ ਇਉਂ ਲਿਖਿਆ ਹੈ—
"ਕਹਿੰਦੇ ਹਨ ਕਿ ਇਹ ਦੋਹਿਰਾ ਗੁਰੂ ਜੀ ਨੇ ਦਿੱਲੀ ਤੋਂ ਕੈਦ ਦੀ ਹਾਲਤ ਵਿਚ ਲਿਖ ਕੇ ਦਸਮੇਸ਼ ਜੀ ਨੂੰ ਭੇਜਿਆ ਸੀ । ਇਸ ਵਿਚ ਉਹਨਾਂ ਦਾ ਇਰਾਦਾ ਆਪਣੇ ਸਪੁੱਤਰ ਦੇ ਦਿਲ ਦੀ ਤਕੜਾਈ ਨੂੰ ਪਰਖਣ ਦਾ ਸੀ

। ਅਗਲੇ ਦੋਹਿਰੇ ਵਿਚ ਦਸਮੇਸ਼ ਜੀ ਵਲੋਂ ਉੱਤਰ ਦਿੱਤਾ ਹੋਇਆ ਹੈ । ਕਈਆਂ ਬੀੜਾਂ (ਜਿਵੇਂ ਭਾਈ ਬੰਨੋ ਵਾਲੀ) ਵਿਚ ਇਸ ਦੇ ਨਾਲ 'ਮਹਲਾ ੧੦' ਦਿੱਤਾ ਹੋਇਆ ਹੈ ।"

ਜੋ ਸੱਜਣ ਆਪਣੇ ਸਤਿਗੁਰ ਪਾਤਿਸ਼ਾਹ ਨੂੰ ਪੂਰਨ ਮਹਾ ਪੁਰਖ ਸਮਝਦੇ ਹਨ, ਜਿਸ ਵਿਚ ਉਕਾਈ ਦਾ ਕਿਤੇ ਨਾਮ-ਨਿਸ਼ਾਨ ਨਹੀਂ, ਤੇ, ਜੋ ਸੱਜਣ "ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ" ਦੇ ਗੁਰ-ਵਾਕ ਅਨੁਸਾਰ ਗੁਰੂ ਪਾਤਿਸ਼ਾਹ ਦੀਆਂ ਜੀਵਨ-ਸਾਖੀਆਂ ਵਿਚੋਂ ਆਪਣੇ ਜੀਵਨ ਦੀ ਅਗਵਾਈ ਲਈ ਕੋਈ ਝਲਕ ਵੇਖਣੀ ਚਾਹੁੰਦੇ ਹਨ ਉਹਨਾਂ ਨੂੰ ਇਹਨਾਂ ਇਤਿਹਾਸ-ਕਾਰਾਂ ਤੇ ਟੀਕਾਕਾਰਾਂ ਦੇ ਸਾਦਾ ਲਫ਼ਜ਼ਾਂ ਵਿਚ ਬੜੀਆਂ ਔਕੜਾਂ ਆ ਰਹੀਆਂ ਹਨ । ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਖ਼ੁਸ਼ੀ ਨਾਲ ਦੁਖੀਆਂ ਦਾ ਦੁਖ ਵੰਡਣ ਹਿਤ ਸ਼ਹੀਦ ਹੋਣ ਲਈ ਦਿੱਲੀ ਗਏ ਸਨ । ਇਹ ਗੱਲ ਸਾਰੇ ਜਹਾਨ ਵਿਚ ਸੂਰਜ ਵਾਂਗ ਰੌਸ਼ਨ ਹੈ । ਪਰ ਉਹਨਾਂ ਦੇ ਸ਼ਲੋਕ ਨੰ: ੫੫ ਨੂੰ ਇਸ ਸਾਖੀ ਵਿਚ ਐਸੇ ਤਰੀਕੇ ਨਾਲ ਦਰਜ ਕੀਤਾ ਗਿਆ ਹੈ, ਜਿਸ ਤੋਂ ਇਹ ਜ਼ਾਹਰ ਹੋ ਰਿਹਾ ਹੈ ਕਿ ਸਤਿਗੁਰੂ ਜੀ ਉਸ ਕੈਦ ਨੂੰ "ਬਿਪਤ" ਮੰਨ ਰਹੇ ਸਨ ਤੇ ਉਸ ਨੂੰ ਸਹਾਰਨ ਲਈ ਆਪਣੇ ਸਾਥੀ ਸਿੱਖਾਂ ਦਾ ਆਸਰਾ ਲੋੜਦੇ ਸਨ । ਕੋਈ ਭੀ ਸਿੱਖ ਕਦੇ ਇਸ ਸ਼ਲੋਕ ਵਿਚੋਂ ਇਹ ਅਰਥ ਕੱਢਣ ਨੂੰ ਤਿਆਰ ਨਹੀਂ ਹੋ ਸਕਦਾ, ਪਰ ਸਾਖੀ ਨੇ ਬਦੋ-ਬਦੀ ਇਹ ਅਰਥ ਬਣਾ ਧਰੇ ਹਨ ।

ਸਾਖੀ ਦੇ ਦੂਜੇ ਹਿੱਸੇ ਵਿਚ ਸ਼ਰਧਾਵਾਨ ਸਿੱਖ ਲਈ ਹੋਰ ਭੀ ਵਧੀਕ ਔਖਿਆਈ ਆ ਬਣਦੀ ਹੈ । ਇਤਿਹਾਸ-ਕਾਰ ਤੇ ਟੀਕਾਕਾਰ ਦੋਵੇਂ ਧਿਰ ਲਿਖਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਸਪੁੱਤ੍ਰ ਜੀ ਨੂੰ ਪਰਖਣ ਵਾਸਤੇ ਇਹ ਸ਼ਲੋਕ ਲਿਖਿਆ ਸੀ । ਇਸ ਦਾ ਭਾਵ ਇਹ ਨਿਕਲਿਆ ਕਿ ਉਹ ਕੋਈ ਨਿਰਬਲਤਾ ਤੇ ਬੰਧਨਾਂ ਦੀ ਤਕਲੀਫ਼ ਮਹਿਸੂਸ ਨਹੀ ਕਰ ਰਹੇ ਸਨ, ਸਿਰਫ਼ ਦਸਮੇਸ਼ ਜੀ ਦਾ ਦਿਲ ਵੇਖਣ ਵਾਸਤੇ ਹੀ ਲਿਖਿਆ ਸੀ । ਜੇ ਸਾਖੀ ਨੂੰ ਸਹੀ ਮੰਨੀਏ ਤਾਂ ਦੂਜੇ ਲਫ਼ਜ਼ਾਂ ਵਿਚ ਕਹਿਣਾ ਪਏਗਾ ਕਿ ਸਤਿਗੁਰੂ ਜੀ ਨੇ ਆਪਣੇ ਬਾਰੇ ਜੋ ਕੁਝ ਇਸ ਸ਼ਲੋਕ ਵਿਚ ਲਿਖਿਆ ਸੀ ਉਹ ਠੀਕ ਨਹੀਂ ਸੀ । ਪਰ ਇਹ ਸ਼ਲੋਕ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਤੇ, ਇਸ ਬਾਰੇ ਕਦੇ ਭੀ ਇਹ ਨਹੀਂ ਚਿਤਵਿਆ ਜਾ ਸਕਦਾ ਕਿ ਸਤਿਗੁਰੂ ਜੀ ਨੇ ਇਹ ਐਵੇਂ ਹੀ ਲਿਖਿਆ ਸੀ । ਤੇ, ਜੇ ਇਹ ਆਖੀਏ ਕਿ ਸਤਿਗੁਰੂ ਜੀ ਨੇ ਜੋ ਕੁਝ ਚਿੱਠੀ ਵਿਚ ਲਿਖਿਆ ਸੀ ਠੀਕ ਲਿਖਿਆ ਸੀ, ਤਾਂ ਅਸੀ ਇਕ ਹੋਰ ਉਪੱਦ੍ਰਵ ਕਰ ਬੈਠਦੇ ਹਾਂ, ਤਾਂ ਅਸੀ ਅੰਞਾਣ-ਪੁਣੇ ਵਿਚ ਇਹ ਮੰਨਦੇ ਹਾਂ ਕਿ ਸਤਿਗੁਰੂ ਜੀ ਕੈਦ ਦੇ ਬੰਧਨਾਂ ਵਿਚ ਆਪਣੇ ਆਪ ਨੂੰ ਔਖੇ ਮਹਿਸੂਸ ਕਰ ਰਹੇ ਸਨ, ਤੇ ਕਹਿ ਰਹੇ ਸਨ ਕਿ "ਗਜ ਜਿਉ ਹੋਹੁ ਸਹਾਇ" ।

ਪਾਠਕ-ਜਨ ਵੇਖ ਚੁਕੇ ਹਨ ਕਿ ਸਲੋਕਾਂ ਦੇ ਨਾਲ ਗ਼ਲਤ ਸਾਖੀ ਜੋੜ ਕੇ ਇਤਿਹਾਸ-ਕਾਰ ਨੇ ਅਸਾਡੇ ਦੀਨ ਦੁਨੀ ਦੇ ਵਾਲੀ ਪਾਤਿਸ਼ਾਹ ਦੇ ਵਿਰੁੱਧ ਉਹੀ ਕੋਝਾ ਦੂਸ਼ਨ ਖੜਾ ਕਰ ਦਿਤਾ ਹੈ ਜੋ ਭਗਤ ਸਧਨਾ ਜੀ ਦੇ ਸ਼ਬਦ ਨਾਲ ਸਾਖੀ ਲਿਖ ਕੇ ਭਗਤ ਜੀ ਦੇ ਵਿਰੁੱਧ ਲਵਾਇਆ ਹੈ । ਅਸਲ ਗੱਲ ਇਹ ਹੈ ਕਿ ਦਸਮੇਸ਼ ਜੀ ਨੂੰ ਪਰਖਣ ਬਾਰੇ ਸਾਖੀ ਮਨ-ਘੜਤ ਹੈ, ਤੇ, ਭਗਤ ਸਧਨਾ ਜੀ ਬਾਰੇ ਬੁਰਜ ਵਿਚ ਚਿਣੇ ਜਾਣ ਵਾਲੀ ਸਾਖੀ ਭੀ ਬਨਾਵਟੀ ਹੈ ।

ਵਿਰੋਧੀ ਸੱਜਣ ਲਿਖਦਾ ਹੈ ਕਿ ਇਸ ਸ਼ਬਦ ਵਿਚ ਭਗਤ ਜੀ ਨੇ ਵਿਸ਼ਨੂੰ ਦੀ ਅਰਾਧਨਾ ਕੀਤੀ ਹੈ । ਮੁਸ਼ਕਿਲ ਇਹ ਬਣੀ ਪਈ ਹੈ ਕਿ ਜਾਗਦਿਆਂ ਨੂੰ ਕੌਣ ਜਗਾਏ । ਨਹੀਂ ਤਾਂ, ਜਿਸ ਨੂੰ ਭਗਤ ਜੀ ਸੰਬੋਧਨ ਕਰਦੇ ਹਨ ਉਸ ਵਾਸਤੇ ਲਫ਼ਜ਼ "ਜਗਤ-ਗੁਰਾ" ਵਰਤਦੇ ਹਨ । ਕਿਸੇ ਭੀ ਖਿੱਚ-ਘਸੀਟ ਨਾਲ ਇਸ ਲਫ਼ਜ਼ ਦਾ ਅਰਥ ਵਿਸ਼ਨੂੰ ਨਹੀਂ ਕੀਤਾ ਜਾ ਸਕਦਾ । ਲਫ਼ਜ਼ "ਜਗਤ-ਗੁਰਾ" ਦਾ ਅਰਥ ਵਿਸ਼ਨੂੰ ਕਰਨ ਦਾ ਸਿਰਫ਼ ਇਕੋ ਕਾਰਨ ਹੋ ਸਕਦਾ ਹੈ । ਉਹ ਇਹ ਹੈ ਕਿ ਸ਼ਬਦ ਦੀ ਪਹਿਲੀ ਤੁਕ ਵਿਚ ਜਿਸ ਕਹਾਣੀ ਵਲ ਇਸ਼ਾਰਾ ਹੈ ਉਹ ਵਿਸ਼ਨੂੰ

ਬਾਰੇ ਹੈ । ਪਰ ਨਿਰਾ ਇਤਨੀ ਗੱਲ ਨਾਲ ਸਧਨਾ ਜੀ ਨੂੰ ਵਿਸ਼ਨੂੰ ਦਾ ਉਪਾਸ਼ਕ ਨਹੀਂ ਕਿਹਾ ਜਾ ਸਕਦਾ । ਗੁਰੂ ਤੇਗ ਬਹਾਦਰ ਸਾਹਿਬ ਮਾਰੂ ਰਾਗ ਵਿਚ ਇਕ ਸ਼ਬਦ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਨ ਦੀ ਵਡਿਆਈ ਇਉਂ ਬਿਆਨ ਕਰਦੇ ਹਨ :—

ਮਾਰੂ ਮਹਲਾ ੯ ॥ ਹਰਿ ਕੋ ਨਾਮੁ ਸਦਾ ਸੁਖਦਾਈ ॥ ਜਾ ਕਉ ਸਿਮਰਿ ਅਜਾਮਲੁ ਉਧਰਿਓ, ਗਨਕਾ ਹੂ ਗਤਿ ਪਾਈ ॥੧॥ਰਹਾਉ॥ ਪੰਚਾਲੀ ਕਉ ਰਾਜ ਸਭਾ ਮਹਿ, ਰਾਮ ਨਾਮ ਸੁਧਿ ਆਈ ॥ ਤਾ ਕੋ ਦੂਖੁ ਹਰਿਓ ਕਰੁਣਾਮੈ, ਅਪਨੀ ਪੈਜ ਬਢਾਈ ॥੧॥ ਜਿਹ ਨਰ ਜਸੁ ਕਿਰਪਾਨਿਧਿ ਗਾਇਓ, ਤਾ ਕਉ ਭਇਓ ਸਹਾਈ ॥ ਕਹੁ ਨਾਨਕ ਮੈ ਇਹੀ ਭਰੋਸੈ, ਗਹੀ ਆਨਿ ਸਰਨਾਈ ॥੨॥੧॥ {ਪੰਨਾ ੧੦੦੮}

'ਪੰਚਾਲੀ' ਦ੍ਰੋਪਦੀ ਦਾ ਨਾਮ ਹੈ, ਤੇ ਹਰੇਕ ਹਿੰਦੂ ਸੱਜਣ ਜਾਣਦਾ ਹੈ ਕਿ ਦ੍ਰੋਪਦੀ ਨੇ ਦੁਹਸਾਸਨ ਦੀ ਸਭਾ ਵਿਚ ਨਗਨ ਹੋਣ ਤੋਂ ਬਚਣ ਲਈ ਕ੍ਰਿਸ਼ਨ ਜੀ ਦੀ ਅਰਾਧਨਾ ਕੀਤੀ ਸੀ । ਇਸ ਤੋਂ ਇਹ ਨਤੀਜਾ ਨਹੀਂ ਨਿਕਲ ਸਕਦਾ ਕਿ ਇਸ ਸ਼ਬਦ ਵਿਚ ਸਤਿਗੁਰੂ ਜੀ ਕ੍ਰਿਸ਼ਨ-ਭਗਤੀ ਦਾ ਉਪਦੇਸ਼ ਕਰ ਰਹੇ ਹਨ । ਸਧਨਾ ਜੀ ਦਾ 'ਜਗਤ-ਗੁਰ' ਭੀ ਵਿਸ਼ਨੂੰ ਨਹੀਂ ਹੈ ।

ਸਧਨਾ ਜੀ ਨੇ ਸ਼ਬਦ ਦੀ ਪਹਿਲੀ ਤੁਕ ਵਿਚ ਜਿਸ ਕਹਾਣੀ ਵਲ ਇਸ਼ਾਰਾ ਕੀਤਾ ਹੈ ਉਸ ਸੰਬੰਧੀ ਵਿਰੋਧੀ ਸੱਜਣ ਜੀ ਨੇ ਲਿਖਿਆ ਹੈ—ਕਾਮਾਰਥੀ ਤੋਂ ਭਾਵ ਉਸ ਸਾਖੀ ਵਲ ਇਸ਼ਾਰਾ ਹੈ ਜਿਸ ਵਿਚ ਤਰਖਾਣ ਨੇ ਰਾਜੇ ਦੀ ਲੜਕੀ ਦੀ ਖ਼ਾਤਰ ਵਿਸ਼ਨੂੰ ਦਾ ਸੁਆਂਗ ਰਚਿਆ ਸੀ, ਪਰ ਇਹ ਸਾਖੀ ਗੰਦੀ ਹੈ ।

ਅਸਾਡੇ ਕਈ ਟੀਕਾਕਾਰਾਂ ਨੇ ਉਹ ਤਰਖਾਣ ਦੀ ਕਹਾਣੀ ਥੋੜੇ ਥੋੜੇ ਫ਼ਰਕ ਨਾਲ ਇਉਂ ਲਿਖੀ ਹੈ—

ਇਕ ਰਾਜੇ ਦੀ ਲੜਕੀ ਨੇ ਪ੍ਰਣ ਕਰ ਲਿਆ ਸੀ ਕਿ ਮੈਂ ਵਿਸ਼ਨੂੰ ਭਗਵਾਨ ਦੇ ਨਾਲ ਵਿਆਹ ਕਰਾਉਣਾ ਹੈ । ਉਸੀ ਵਕਤ ਇਕ ਤਰਖਾਣ ਦੇ ਪੁੱਤਰ ਨੇ ਉੱਕਰ ਦਾ ਭੇਖ ਕਰ ਕੇ ਵਿਆਹ ਲਈ । ਕਿਸੇ ਦਿਨ ਉਸ ਰਾਜੇ ਤੇ ਕੋਈ ਹੋਰ ਰਾਜਾ ਚੜ੍ਹ ਕੇ ਆਇਆ । ਇਹ ਗੱਲ ਸੁਣ ਕੇ ਉਹ ਪਖੰਡੀ ਤਰਖਾਣ ਨੱਸ ਗਿਆ ਅਤੇ ਦੇਵਨੇਤ ਵਾਹਿਗੁਰੂ ਨੇ ਇਸ ਰਾਜੇ ਦੀ ਜਿੱਤ ਕੀਤੀ । ਤਿਸ ਪਰਥਾਇ ਹਿੰਦੂ ਮਤ ਦੀ ਸਾਖੀ ਲੈ ਕੇ ਸਧਨਾ ਜੀ ਕਹਿੰਦੇ ਹਨ । ਦੇਖੋ ਸ਼ਿਵ ਨਾਥ ਕ੍ਰਿਤ ਪੰਚ ਤੰਤ੍ਰ ਦਾ ਪਹਿਲਾ ਤੰਤ੍ਰ ੫ ਕਥਾ ੬੩ ਤੋਂ ਲੈ ਕੇ ੭੦ ਤਕ । ਕਈ ਨ੍ਰਿਪ ਕੰਨਜਾ ਮੀਰਾਂ ਬਾਈ ਦੀ ਸਾਖੀ ਲਾਉਂਦੇ ਹਨ ਅਤੇ ਆਖਦੇ ਹਨ ਉਸ ਪਾਸ ਗਿਰਧਰ ਸਾਂਗ ਧਾਰ ਕੇ ਆਇਆ ਸੀ ।

ਇਥੇ ਕਹਾਣੀ ਦੇ ਗੰਦੇ ਹੋਣ ਬਾਰੇ ਵਿਰੋਧੀ ਸੱਜਣ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ । ਕਹਾਣੀ ਵਿਚ ਠੱਗੀ ਤਾਂ ਜ਼ਰੂਰ ਹੈ, ਇਸ ਨੂੰ ਗੰਦੀ ਨਹੀਂ ਕਿਹਾ ਜਾ ਸਕਦਾ । ਇਸ ਦੇ ਟਾਕਰੇ ਤੇ ਵੇਖੋ ਇੰਦ੍ਰ ਦੇਵਤੇ ਦੀ ਉਹ ਕਹਾਣੀ ਜਿਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਕ ਸ਼ਲੋਕ ਵਿਚ ਇਉਂ ਕੀਤਾ ਹੈ, "ਸਹੰਸਰ ਦਾਨ ਦੇ ਇੰਦ੍ਰ ਰੋਆਇਆ ।" ਪਰ ਅਜਿਹੀ ਦਲੀਲ ਪੇਸ਼ ਕਰ ਕੇ ਅਸੀ ਅਸਲ ਮਜ਼ਮੂਨ ਤੋਂ ਲਾਂਭੇ ਜਾ ਰਹੇ ਹਾਂ । ਇਹਨਾਂ ਕਹਾਣੀਆਂ ਦੇ ਗੰਦੇ ਹੋਣ ਜਾਂ ਨਾਹ ਹੋਣ ਦੀ ਜ਼ਿੰਮੇਵਾਰੀ ਸਧਨਾ ਜੀ ਜਾਂ ਗੁਰੂ ਨਾਨਕ ਸਾਹਿਬ ਉਤੇ ਨਹੀਂ ਆ ਸਕਦੀ । ਹਿੰਦੂ ਦੇਵਤਿਆਂ ਦੀਆਂ ਇਹ ਕਹਾਣੀਆਂ ਹਿੰਦੂ ਜਨਤਾ ਵਿਚ ਆਮ ਪ੍ਰਚਲਤ ਹਨ ।

ਹੁਣ ਤਕ ਦੀ ਵਿਚਾਰ ਵਿਚ ਅਸੀ ਹੇਠ-ਲਿਖੇ ਨਤੀਜਿਆਂ ਤੇ ਅੱਪੜ ਚੁਕੇ ਹਾਂ—

(੧) ਭਗਤ ਜੀ ਇਸ ਸ਼ਬਦ ਦੀ ਰਾਹੀਂ ਵਿਕਾਰਾਂ ਤੋਂ ਬਚਣ ਲਈ ਪਰਮਾਤਮਾ ਅੱਗੇ ਅਰਜ਼ੋਈ ਕਰ ਰਹੇ ਹਨ । ਵਿਸ਼ਨੂੰ-ਪੂਜਾ ਦਾ ਇਥੇ ਕੋਈ ਜ਼ਿਕਰ ਨਹੀਂ ਹੈ । ਨਾਹ ਹੀ ਜਾਨ-ਬਖ਼ਸ਼ੀ ਲਈ ਇਥੇ ਕੋਈ ਤਰਲੇ ਹਨ ।

ਸਾਖੀ
ਮਨ-ਘੜਤ ਹੈ ।

(੨) ਸਧਨਾ ਜੀ ਮੁਸਲਮਾਨ ਨਹੀਂ ਸਨ, ਹਿੰਦੂ ਘਰ ਦੇ ਜੰਮੇ ਪਲੇ ਸਨ ।

(੩) ਸ਼ਬਦ ਦਾ ਭਾਵ ਨਿਰੋਲ ਗੁਰਮਤਿ ਅਨੁਸਾਰ ਹੈ ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥**

**ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ, ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥ ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥ ਹਰਿ ਤਿਸ ਕੀ ਆਸ ਕੀਜੈ ਮਨ ਮੇਰੇ ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥੧॥ ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ ॥ ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ ॥੧॥ ਰਹਾਉ ॥ ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥ ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ ਇਨ੍ ਕਾ ਵਾਹਿਆ ਕਛੁ ਨ ਵਸਾਈ ॥ ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ ॥੨॥ ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥ ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥ ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥ ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥ ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥ ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ ॥੪॥੧॥ {ਪੰਨਾ ੮੫੯}**

ਚਉਪਦੇ—ਚਾਰ ਬੰਦਾਂ ਵਾਲੇ ਸ਼ਬਦ ।

**ਪਦ ਅਰਥ** :—ਮਨਿ—ਮਨ ਵਿਚ । ਚਿਤਿ—ਚਿੱਤ ਵਿਚ । ਮਨ ਚਿੰਦੇ—ਮਨ-ਮੰਗੇ । ਪਾਈ—ਪਾਈਂ, ਤੂੰ ਹਾਸਲ ਕਰ ਲਏਂਗਾ । ਜੀਇ—ਜੀ ਵਿਚ {ਲਫ਼ਜ਼ 'ਜੀਉ' ਤੋਂ 'ਜੀਇ' ਅਧਿਕਰਣ ਕਾਰਕ ਇਕ-ਵਚਨ} । ਘਾਲਿਆ—ਕੀਤੀ ਹੋਈ ਮੇਹਨਤ । ਹਰਿ ਤਿਸ ਕੀ—'ਤਿਸੁ ਹਰੀ ਕੀ', ਉਸ ਪਰਮਾਤਮਾ ਦੀ {ਲਫ਼ਜ਼ 'ਤਿਸੁ' ਦਾ ਨਾਹ੍ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} ।੧।

ਮਨ—ਹੇ ਮਨ ! ਜਗਦੀਸ—{ਜਗਤ-ਈਸ} ਜਗਤ ਦਾ ਮਾਲਕ । ਅਵਰ ਕਾਹੂ ਕੀ—ਕਾਹੂ ਅਵਰ ਕੀ, ਕਿਸੇ ਹੋਰ ਦੀ । ਸਭ—ਸਾਰੀ । ਬਿਰਥੀ—ਵਿਅਰਥ । ਜਾਈ—ਜਾਂਦੀ ਹੈ ।੧।ਰਹਾਉ।

ਸਭੁ—ਸਾਰਾ । ਮਤ ਗਵਾਈ—ਮਤ ਗਵਾਈਂ, ਕਿਤੇ ਗਵਾ ਨਾਹ ਲਈਂ । ਇਨ੍ ਕੈ ਹਾਥਿ—ਇਹਨਾਂ ਦੇ ਹੱਥ ਵਿਚ । ਇਹਿ—{ਲਫ਼ਜ਼ 'ਇਹ' ਤੋਂ ਬਹੁ-ਵਚਨ} । ਬਪੁੜੇ—ਵਿਚਾਰੇ । ਵਾਹਿਆ—ਲਾਈ ਹੋਈ ਵਾਹ, ਲਾਇਆ ਹੋਇਆ ਜ਼ੋਰ । ਨ ਵਸਾਈ—ਵੱਸ ਨਹੀਂ ਚੱਲਦਾ, ਸਫਲ ਨਹੀਂ ਹੁੰਦਾ । ਤਾਰੈ—ਪਾਰ ਲੰਘਾਂਦਾ ਹੈ ।੨।

ਪਰਮਿਤ੍ਰੀ—{ਪ੍ਰਮਿਤ—ਮਾਇਆ} ਮਾਇਆ ਦੀ । ਕਰਹਿ—ਤੂੰ ਕਰੇਂਗਾ । ਕਿਤੈ ਕੰਮਿ—ਕਿਸੇ ਭੀ ਕੰਮ ਵਿਚ । ਪਰਮਿਤ੍ਰੀ ਆਸ—ਮਾਇਆ ਦੀ ਆਸ । ਭਾਉ ਦੂਜਾ—ਪ੍ਰਭੂ ਤੋਂ ਬਿਨਾ ਹੋਰ ਪਿਆਰ । ਥਾਇ ਪਾਈ—ਸਫਲ ਕਰੇਗਾ ।੩।

ਮਨਸਾ—{ਮਨੀ—ा} ਮਨ ਦਾ ਫੁਰਨਾ । ਸੁਆਮੀ—ਹੇ ਸੁਆਮੀ ! ਕੋ—ਕੋਈ ਜੀਵ । ਕਿਸੀ ਕੈ ਹਥਿ—ਕਿਸੇ ਭੀ ਜੀਵ ਦੇ ਹੱਥ ਵਿਚ । ਮੇਰੈ ਸਤਿਗੁਰਿ—ਮੇਰੇ ਗੁਰੂ ਨੇ । ਬੂਝ—ਸਮਝ । ਦੇਖਿ—ਵੇਖ ਕੇ । ਦਰਸਨਿ—ਦਰਸ਼ਨ ਦੀ ਬਰਕਤ ਨਾਲ । ਤ੍ਰਿਪਤਾਈ—ਮਨ ਰੱਜ ਜਾਂਦਾ ਹੈ ।੪।

ਅਰਥ :—ਹੇ ਮੇਰੇ ਮਨ ! ਜਗਤ ਦੇ ਮਾਲਕ ਧਰਤੀ ਦੇ ਸਾਈਂ ਦੀ (ਸਹਾਇਤਾ ਦੀ) ਆਸ ਰੱਖਿਆ ਕਰ । ਪਰਮਾਤਮਾ ਤੋਂ ਬਿਨਾ ਜੇਹੜੀ ਭੀ ਕਿਸੇ ਹੋਰ ਦੀ ਆਸ ਕਰੀਦੀ ਹੈ, ਉਹ ਆਸ ਸਫਲ ਨਹੀਂ ਹੁੰਦੀ, ਉਹ ਆਸ ਵਿਅਰਥ ਜਾਂਦੀ ਹੈ ।੧।ਰਹਾਉ।

ਹੇ ਭਾਈ ! ਜੇ ਤੂੰ ਆਪਣੇ ਮਨ ਵਿਚ ਆਪਣੇ ਚਿੱਤ ਵਿਚ ਸਿਰਫ਼ ਪਰਮਾਤਮਾ ਉਤੇ ਭਰੋਸਾ ਰੱਖੇਂ, ਤਾਂ ਤੂੰ ਅਨੇਕਾਂ ਹੀ ਮਨ-ਮੰਗੇ ਫਲ ਹਾਸਲ ਕਰ ਲਏਂਗਾ, (ਕਿਉਂਕਿ) ਪਰਮਾਤਮਾ ਉਹ ਸਭ ਕੁਝ ਜਾਣਦਾ ਹੈ ਜੋ (ਅਸਾਂ ਜੀਵਾਂ ਦੇ) ਮਨ ਵਿਚ ਵਰਤਦਾ ਹੈ, ਅਤੇ, ਪਰਮਾਤਮਾ ਕਿਸੇ ਦੀ ਕੀਤੀ ਹੋਈ ਮੇਹਨਤ ਰਤਾ ਭਰ ਭੀ ਅਜਾਈਂ ਨਹੀਂ ਜਾਣ ਦੇਂਦਾ । ਸੋ, ਹੇ ਮੇਰੇ ਮਨ ! ਉਸ ਮਾਲਕ-ਪਰਮਾਤਮਾ ਦੀ ਸਦਾ ਆਸ ਰੱਖ, ਜੇਹੜਾ ਸਭ ਜੀਵਾਂ ਵਿਚ ਮੌਜੂਦ ਹੈ ।੧।

ਹੇ ਮੇਰੇ ਮਨ ! ਜੋ ਇਹ ਸਾਰਾ ਪਰਵਾਰ ਦਿੱਸ ਰਿਹਾ ਹੈ, ਇਹ ਮਾਇਆ ਦੇ ਮੋਹ (ਦਾ ਮੂਲ) ਹੈ । ਇਸ ਪਰਵਾਰ ਦੀ ਆਸ ਰੱਖ ਕੇ ਕਿਤੇ ਆਪਣਾ ਜੀਵਨ ਵਿਅਰਥ ਨਾਹ ਗਵਾ ਲਈਂ । ਇਹਨਾਂ ਸੰਬੰਧੀਆਂ ਦੇ ਹੱਥ ਵਿਚ ਕੁਝ ਨਹੀਂ । ਇਹ ਵਿਚਾਰੇ ਕੀਹ ਕਰ ਸਕਦੇ ਹਨ ? ਇਹਨਾਂ ਦਾ ਲਾਇਆ ਹੋਇਆ ਜ਼ੋਰ ਸਫਲ ਨਹੀਂ ਹੋ ਸਕਦਾ । ਸੋ, ਹੇ ਮੇਰੇ ਮਨ ! ਆਪਣੇ ਪ੍ਰੀਤਮ ਪ੍ਰਭੂ ਦੀ ਹੀ ਆਸ ਰੱਖ, ਉਹੀ ਤੈਨੂੰ ਪਾਰ ਲੰਘਾ ਸਕਦਾ ਹੈ, ਤੇਰੇ ਪਰਵਾਰ ਨੂੰ ਭੀ (ਹਰੇਕ ਬਿਪਤਾ ਤੋਂ) ਛੁਡਾ ਸਕਦਾ ਹੈ ।੨।

ਹੇ ਭਾਈ ! ਜੇ ਤੂੰ (ਪ੍ਰਭੂ ਨੂੰ ਛੱਡ ਕੇ) ਹੋਰ ਮਾਇਆ ਆਦਿਕ ਦੀ ਆਸ ਬਣਾਏਂਗਾ, ਕਿਤੇ ਇਹ ਨਾਹ ਸਮਝ ਲਈਂ ਕਿ ਮਾਇਆ ਤੇਰੇ ਕਿਸੇ ਕੰਮ ਆਵੇਗੀ । ਮਾਇਆ ਵਾਲੀ ਆਸ (ਪ੍ਰਭੂ ਤੋਂ ਬਿਨਾ) ਦੂਜਾ ਪਿਆਰ ਹੈ, ਇਹ ਸਾਰਾ ਝੂਠਾ ਪਿਆਰ ਹੈ, ਇਹ ਤਾਂ ਇਕ ਖਿਨ ਵਿਚ ਨਾਸ ਹੋ ਜਾਇਗਾ । ਹੇ ਮੇਰੇ ਮਨ ! ਸਦਾ ਕਾਇਮ ਰਹਿਣ ਵਾਲੇ ਪ੍ਰੀਤਮ ਪ੍ਰਭੂ ਦੀ ਹੀ ਆਸ ਰੱਖ, ਉਹ ਪ੍ਰਭੂ ਤੇਰੀ ਕੀਤੀ ਹੋਈ ਸਾਰੀ ਮੇਹਨਤ ਸਫਲ ਕਰੇਗਾ ।੩।

ਪਰ, ਹੇ ਮੇਰੇ ਮਾਲਕ-ਪ੍ਰਭੂ ! ਤੇਰੀ ਹੀ ਪ੍ਰੇਰਨਾ ਨਾਲ ਜੀਵ ਆਸਾਂ ਧਾਰਦਾ ਹੈ, ਮਨ ਦੇ ਫੁਰਨੇ ਬਣਾਂਦਾ ਹੈ । ਹਰੇਕ ਜੀਵ ਉਹੋ ਜਿਹੀ ਹੀ ਆਸ ਧਾਰਦਾ ਹੈ ਜਿਹੋ ਜਿਹੀ ਤੂੰ ਪ੍ਰੇਰਨਾ ਕਰਦਾ ਹੈਂ । ਹੇ ਮੇਰੇ ਮਾਲਕ ! ਕਿਸੇ ਭੀ ਜੀਵ ਦੇ ਕੁਝ ਵੱਸ ਨਹੀਂ—ਮੈਨੂੰ ਤਾਂ ਮੇਰੇ ਗੁਰੂ ਨੇ ਇਹ ਸੂਝ ਬਖ਼ਸ਼ੀ ਹੈ । ਹੇ ਪ੍ਰਭੂ ! (ਆਪਣੇ) ਦਾਸ ਨਾਨਕ ਦੀ (ਧਾਰੀ ਹੋਈ) ਆਸ ਤੂੰ ਆਪ ਹੀ ਜਾਣਦਾ ਹੈਂ (ਉਹ ਤਾਂਘ ਇਹ ਹੈ ਕਿ) ਪ੍ਰਭੂ ਦਾ ਦਰਸ਼ਨ ਕਰ ਕੇ (ਨਾਨਕ ਦਾ ਮਨ) ਦਰਸ਼ਨ ਦੀ ਬਰਕਤ ਨਾਲ (ਮਾਇਆ ਦੀਆਂ ਆਸਾਂ ਵੱਲੋਂ) ਰੱਜਿਆ ਰਹੇ ।੪।੧।

**ਗੋਂਡ ਮਹਲਾ ੪ ॥ ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥ ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥ ਮੇਰੇ ਮਨ ਹਰਿ ਸੇਵਿਹੁ**

ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ ॥੧॥ ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥ ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ ਰਹਾਉ ॥ ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥ ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥ ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥੨॥ ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥ ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥ ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥੩॥ ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥ ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥ ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ ॥੪॥੨॥ {ਪੰਨਾ ੮੬੦}

**ਪਦ ਅਰਥ** :—ਸੇਵੀਐ—ਸਿਮਰਨਾ ਚਾਹੀਦਾ ਹੈ । ਧਿਆਈਐ—ਧਿਆਨ ਧਰਨਾ ਚਾਹੀਦਾ ਹੈ । ਕਿਲਵਿਖ—ਪਾਪ । ਸਭਿ—ਸਾਰੇ । ਤਿਆਗਿ—ਤਿਆਗ ਕੇ । ਕੀਜੈ—ਕੀਤੀ ਜਾਏ । ਘਾਲ—ਮੇਹਨਤ । ਮਨ—ਹੇ ਮਨ ! ਜਿਸੁ ਸੇਵਿਐ—ਜਿਸ ਦੀ ਸੇਵਾ-ਭਗਤੀ ਕੀਤਿਆਂ । ਸਭ ਭੁਖ—ਸਾਰੀ ਤ੍ਰਿਸ਼ਨਾ । ਲਹਾਸਾ—ਲਹਿ ਜਾਂਦੀ ਹੈ ।੧।

ਕੀਜੈ—ਕਰਨਾ ਚਾਹੀਦਾ ਹੈ । ਜਹ—ਜਿੱਥੇ । ਪੈਜ—ਲਾਜ, ਇੱਜ਼ਤ ।੧।ਰਹਾਉ।

ਬਿਰਥਾ—{॥ਯਥਾ} ਪੀੜਾ, ਦੁੱਖ । ਪਹਿ—ਪਾਸ, ਕੋਲ । ਕਢਾਸਾ—ਕੱਢਦੇ ਹਨ, ਸੁਣਾਂਦੇ ਹਨ । ਤਤਕਾਲ—ਤੁਰਤ । ਛੋਡਿ—ਛੱਡ ਕੇ । ਕਹੀਐ—ਜੇ ਆਖੀਏ । ਕਹਿ—ਆਖ ਕੇ । ਮਨ—ਹੇ ਮਨ ! ਲਾਜ ਮਰਾਸਾ—ਸ਼ਰਮ ਨਾਲ ਮਰੀਦਾ ਹੈ, ਸ਼ਰਮਿੰਦਾ ਹੋਵੀਦਾ ਹੈ ।੨।

ਦੀਸਹਿ—ਦਿੱਸਦੇ ਹਨ । ਅਪਨੈ ਸੁਆਇ—ਅਪਣੀ ਗ਼ਰਜ਼ ਦੇ ਕਾਰਨ {ਸੁਆਇ—ਲਫ਼ਜ਼ 'ਸੁਆਉ' ਤੋਂ 'ਕਰਨ ਕਾਰਕ', ਇਕ-ਵਚਨ} । ਜਿਤੁ—ਜਿਸ ਵਿਚ । ਦਿਨਿ—ਦਿਨ ਵਿਚ । ਜਿਤੁ ਦਿਨਿ—ਜਿਸ ਦਿਨ ਵਿਚ । ਸੁਆਉ—ਮਨੋਰਥ, ਗ਼ਰਜ਼ । ਹੋਇ ਨ ਆਵੈ—ਪੂਰਾ ਨਾਹ ਹੋ ਸਕੇ । ਤਿਤੁ—ਉਸ ਵਿਚ । ਤਿਤੁ ਦਿਨਿ—ਉਸ ਦਿਨ ਵਿਚ (ੋਨ ਟਹਓਟ ਦਓ) । ਸੇਵਿ—ਸਿਮਰ । ਉਪਕਰੈ—ਪੁੱਕਰਦਾ ਹੈ, (ਦੁਖ ਸੁਖ ਵੇਲੇ) ਬਹੁੜਦਾ ਹੈ । ਦੂਖਿ—ਦੁਖ ਵਿਚ, ਦੁਖ ਵੇਲੇ ।੩।

ਤਿਸ ਕਾ—{ਲਫ਼ਜ਼ 'ਤਿਸੁ ਦਾ ਨਾਹ_ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਅੰਤੀ—ਅਖ਼ੀਰਲੇ । ਅਉਸਰਿ—ਅਉਸਰ ਵਿਚ, ਸਮੇ ਵਿਚ, ਮੌਕੇ ਤੇ । ਲੈ—ਲੈ ਕੇ । ਅੰਤਿ—ਅਖ਼ੀਰਲੇ ਸਮੇ । ਅਨਦਿਨੁ—{ਅਨੁਦਿਨਜ਼} ਹਰ ਰੋਜ਼ । ਸੰਤਹੁ—ਹੇ ਸੰਤ ਜਨੋ ! ।੪।

**ਅਰਥ** :—ਹੇ ਮੇਰੇ ਮਨ ! (ਸਦਾ) ਪਰਮਾਤਮਾ ਉਤੇ ਭਰੋਸਾ ਰੱਖਣਾ ਚਾਹੀਦਾ ਹੈ, ਕਿਉਂਕਿ, ਹੇ ਮੇਰੇ ਮਨ ! ਜਿੱਥੇ ਭੀ ਜਾਈਏ, ਉਹ ਮੇਰਾ ਮਾਲਕ-ਪ੍ਰਭੂ ਸਦਾ ਅੰਗ-ਸੰਗ ਰਹਿੰਦਾ ਹੈ, ਤੇ, ਉਹ ਪ੍ਰਭੂ ਆਪਣੇ ਦਾਸਾਂ ਦੀ ਆਪਣੇ ਸੇਵਕਾਂ ਦੀ ਇੱਜ਼ਤ ਰੱਖਦਾ ਹੈ ।੧।ਰਹਾਉ।

ਹੇ ਮੇਰੇ ਮਨ ! ਜੇਹੜਾ ਹਰੀ ਇਕ ਖਿਨ ਵਿਚ ਸਾਰੇ ਪਾਪ ਨਾਸ ਕਰ ਸਕਦਾ ਹੈ, ਸਦਾ ਉਸ ਨੂੰ ਸਿਮਰਨਾ ਚਾਹੀਦਾ ਹੈ, ਸਦਾ ਉਸ ਦਾ ਧਿਆਨ ਧਰਨਾ ਚਾਹੀਦਾ ਹੈ । ਹੇ ਮਨ ! ਜੇ ਪਰਮਾਤਮਾ ਨੂੰ ਛੱਡ ਕੇ ਕਿਸੇ ਹੋਰ ਦੀ (ਸਹਾਇਤਾ ਦੀ) ਆਸ ਰੱਖੀਏ, ਤਾਂ ਉਹ ਪਰਮਾਤਮਾ (ਜੀਵ ਦੀ ਉਸ) ਸਾਰੀ ਕੀਤੀ ਮੇਹਨਤ ਨੂੰ ਅਸਫਲ

ਕਰ ਦੇਂਦਾ ਹੈ, ਜ਼ਾਇਆ ਕਰ ਦੇਂਦਾ ਹੈ । ਸੋ, ਹੇ ਮੇਰੇ ਮਨ ! ਸਾਰੇ ਸੁਖ ਦੇਣ ਵਾਲੇ ਮਾਲਕ ਹਰੀ ਦਾ ਸਿਮਰਨ ਕਰਿਆ ਕਰ, ਉਸ ਦਾ ਸਿਮਰਨ ਕਰਨ ਨਾਲ ਸਾਰੀ ਤ੍ਰਿਸ਼ਨਾ-ਭੁੱਖ ਲਹਿ ਜਾਂਦੀ ਹੈ ।੧।

ਹੇ ਭਾਈ ! ਜੇ ਤੂੰ ਆਪਣਾ ਕੋਈ ਦੁੱਖ-ਦਰਦ (ਪ੍ਰਭੂ ਨੂੰ ਛੱਡ ਕੇ) ਹੋਰਨਾਂ ਅੱਗੇ ਪੇਸ਼ ਕਰਦਾ ਫਿਰੇਂਗਾ, ਤਾਂ ਉਹ ਲੋਕ ਅੱਗੋਂ ਆਪਣੇ ਅਨੇਕਾਂ ਦੁੱਖ-ਦਰਦ ਸੁਣਾ ਦੇਣਗੇ । ਹੇ ਭਾਈ ! ਆਪਣਾ ਹਰੇਕ ਦੁੱਖ-ਦਰਦ ਆਪਣੇ ਮਾਲਕ ਪਰਮਾਤਮਾ ਪਾਸ ਹੀ ਬਿਆਨ ਕਰ, ਉਹ ਤਾਂ ਤੇਰੇ ਸਾਰੇ ਦੁੱਖ ਤੁਰਤ ਕੱਟ ਕੇ ਰੱਖ ਦੇਵੇਗਾ । ਹੇ ਭਾਈ ! ਜੇ ਇਹੋ ਜਿਹੇ ਸਮਰੱਥ ਪ੍ਰਭੂ ਨੂੰ ਛੱਡ ਕੇ ਆਪਣੀ ਪੀੜਾ ਹੋਰਨਾਂ ਅੱਗੇ ਪੇਸ਼ ਕੀਤੀ ਜਾਇਗੀ, ਹੋਰਨਾਂ ਪਾਸ ਆਖ ਕੇ, ਹੇ ਮਨ ! ਸ਼ਰਮਿੰਦਾ ਹੋਣਾ ਪੈਂਦਾ ਹੈ ।੨।

ਹੇ ਮੇਰੇ ਮਨ ! ਦੁਨੀਆ ਵਾਲੇ ਇਹ ਸਾਕ-ਅੰਗ, ਮਿੱਤਰ, ਭਰਾ ਜੇਹੜੇ ਭੀ ਦਿੱਸਦੇ ਹਨ, ਇਹ ਤਾਂ ਆਪੋ ਆਪਣੀ ਗ਼ਰਜ਼ ਦੀ ਖ਼ਾਤਰ ਹੀ ਮਿਲਦੇ ਹਨ । ਜਦੋਂ ਉਹਨਾਂ ਦੀ ਗ਼ਰਜ਼ ਪੂਰੀ ਨਾਹ ਹੋ ਸਕੇ, ਤਦੋਂ ਉਹਨਾਂ ਵਿਚੋਂ ਕੋਈ ਭੀ ਨੇੜੇ ਨਹੀਂ ਢੁੰਹਦਾ । ਸੋ, ਹੇ ਮੇਰੇ ਮਨ ! ਦਿਨ ਰਾਤ ਹਰ ਵੇਲੇ ਆਪਣੇ ਪ੍ਰਭੂ ਦਾ ਸਿਮਰਨ ਕਰਦਾ ਰਹੁ, ਉਹੀ ਹਰੇਕ ਦੁਖ ਸੁਖ ਵਿਚ ਤੈਨੂੰ ਪੁੱਕਰ ਸਕਦਾ ਹੈ ।੩।

ਹੇ ਮੇਰੇ ਮਨ ! ਜੇਹੜਾ ਕੋਈ ਅੰਤਲੇ ਸਮੇ (ਮੌਤ ਪਾਸੋਂ ਸਾਨੂੰ) ਬਚਾ ਨਹੀਂ ਸਕਦਾ, ਉਸ ਦਾ ਭਰੋਸਾ ਨਹੀਂ ਕਰਨਾ ਚਾਹੀਦਾ । ਗੁਰੂ ਦਾ ਉਪਦੇਸ਼ ਲੈ ਕੇ (ਗੁਰੂ ਦੀ ਸਿੱਖਿਆ ਉਤੇ ਤੁਰ ਕੇ) ਪਰਮਾਤਮਾ ਦਾ ਨਾਮ-ਮੰਤ੍ਰ ਜਪਿਆ ਕਰ । ਜਿਨ੍ਹਾਂ ਮਨੁੱਖਾਂ ਦੇ ਚਿੱਤ ਵਿਚ ਪਰਮਾਤਮਾ ਦਾ ਪਿਆਰ ਵੱਸਦਾ ਹੈ, ਉਹਨਾਂ ਨੂੰ ਪਰਮਾਤਮਾ ਅਖ਼ੀਰ ਵੇਲੇ (ਜਮਾਂ ਦੇ ਡਰ ਤੋਂ) ਛੁਡਾ ਲੈਂਦਾ ਹੈ । ਹੇ ਦਾਸ ਨਾਨਕ ! (ਆਖ—) ਹੇ ਸੰਤ ਜਨੋ ! ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰੋ । (ਦੁੱਖਾਂ ਕਲੇਸ਼ਾਂ ਤੋਂ) ਬਚਣ ਦਾ ਇਹੀ ਪੱਕਾ ਵਸੀਲਾ ਹੈ ।੪।੨।

**ਗੋਂਡ ਮਹਲਾ ੪ ॥ ਹਰਿ ਸਿਮਰਤ ਸਦਾ ਹੋਇ ਅਨੰਦੁ ਸੁਖੁ, ਅੰਤਰਿ ਸਾਂਤਿ ਸੀਤਲ ਮਨੁ ਅਪਨਾ ॥ ਜੈਸੇ ਸਕਤਿ ਸੂਰੁ ਬਹੁ ਜਲਤਾ, ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥ ਮੇਰੇ ਮਨ ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥ ਜਹਾ ਕਹਾ ਤੁਝੁ ਰਾਖੈ ਸਭ ਠਾਈ ਸੋ ਐਸਾ ਪ੍ਰਭੁ ਸੇਵਿ ਸਦਾ ਤੂ ਅਪਨਾ ॥੧॥ ਰਹਾਉ ॥ ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ ਗੁਰਮੁਖਿ ਖੋਜਿ ਲਹਹੁ ਹਰਿ ਰਤਨਾ ॥ ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ ਤਿਨ ਕੇ ਚਰਣ ਮਲਹੁ ਹਰਿ ਦਸਨਾ ॥੨॥ ਸਬਦੁ ਪਛਾਣਿ ਰਾਮ ਰਸੁ ਪਾਵਹੁ ਓਹੁ ਊਤਮੁ ਸੰਤੁ ਭਇਓ ਬਡ ਬਡਨਾ ॥ ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ ਓਹੁ ਘਟੈ ਨ ਕਿਸੈ ਕੀ ਘਟਾਈ ਇਕੁ ਤਿਲੁ ਤਿਲੁ ਤਿਲਨਾ ॥੩॥ ਜਿਸ ਤੇ ਸੁਖ ਪਾਵਹਿ ਮਨ ਮੇਰੇ ਸੋ ਸਦਾ ਧਿਆਇ ਨਿਤ ਕਰ ਜੁਰਨਾ ॥ ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ ॥੪॥੩॥ {ਪੰਨਾ ੮੬੦}**

**ਪਦ ਅਰਥ** :—ਸਿਮਰਤ—ਸਿਮਰਦਿਆਂ । ਅੰਤਰਿ—ਹਿਰਦੇ ਵਿਚ । ਸੀਤਲ—ਠੰਢਾ । ਸਕਤਿ—ਮਾਇਆ । ਸੂਰੁ—ਸੂਰਜ । ਜਲਤਾ—ਤਪਦਾ । ਸਸਿ—ਚੰਦ੍ਰਮਾ । ਤਪਨ—ਤਪਸ਼ ।੧।

ਮਨ—ਹੇ ਮਨ ! ਅਨਦਿਨੁ—ਹਰ ਰੋਜ਼, ਹਰ ਵੇਲੇ । ਜਹਾ ਕਹਾ—ਜਿੱਥੇ ਕਿੱਥੇ, ਹਰ ਥਾਂ । ਠਾਈ—ਥਾਈਂ । ਸੇਵਿ—ਸਿਮਰ ।੧।ਰਹਾਉ।

ਜਾ ਮਹਿ—ਜਿਸ (ਹਰੀ) ਵਿਚ । ਸਭਿ—ਸਾਰੇ । ਨਿਧਾਨ—ਖ਼ਜ਼ਾਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਖੋਜਿ—ਖੋਜ ਕੇ । ਲਹਹੁ—ਲੱਭੋ । ਜਿਸ—ਜਿਨ੍ਹਾਂ ਨੇ {ਜਿਨਿ—ਜਿਸ ਨੇ} । ਤਿਨ ਕੇ ਹਰਿ ਦਸਨਾ—ਤਿਨ ਹਰਿ ਦਸਨਾ ਕੇ, ਉਹਨਾਂ ਹਰੀ ਦੇ ਦਾਸਾਂ ਦੇ ।੨।

ਪਛਾਣਿ—ਪਛਾਣ ਕੇ, ਸਾਂਝ ਪਾ ਕੇ । ਬਡ ਬਡਨਾ—ਬਹੁਤ ਵੱਡਾ । ਓਹ—ਉਹ ਵਡਿਆਈ ।੩।

ਜਿਸ ਤੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਤੇ' ਦੇ ਕਾਰਨ ਉੱਡ ਗਿਆ ਹੈ} । ਕਰ—ਹੱਥ {ਬਹੁ-ਵਚਨ} । ਜੁਰਨਾ—ਜੋੜ ਕੇ । ਕਉ—ਨੂੰ । ਹਰਿ—ਹੇ ਹਰੀ ! ਮੋਹਿ ਰਿਦੈ—ਮੇਰੇ ਹਿਰਦੇ ਵਿਚ ।੪।

**ਅਰਥ** :—ਹੇ—ਮੇਰੇ ਮਨ ! ਹਰ ਵੇਲੇ ਪਰਮਾਤਮਾ ਦੇ ਨਾਮ ਦਾ ਧਿਆਨ ਧਰ, ਪ੍ਰਭੂ ਦਾ ਨਾਮ ਜਪਦਾ ਰਹੁ ! ਹੇ ਮਨ ! ਉਹ ਪ੍ਰਭੂ ਹਰ ਥਾਂ ਹੀ ਤੇਰੀ ਰਾਖੀ ਕਰਨ ਵਾਲਾ ਹੈ, ਉਸ ਆਪਣੇ ਪ੍ਰਭੂ ਨੂੰ ਸਦਾ ਹੀ ਸਿਮਰਦਾ ਰਹੁ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਸਦਾ ਸੁਖ ਆਨੰਦ ਬਣਿਆ ਰਹਿੰਦਾ ਹੈ, ਹਿਰਦੇ ਵਿਚ ਸ਼ਾਂਤੀ ਟਿਕੀ ਰਹਿੰਦੀ ਹੈ, ਮਨ ਠੰਢਾ-ਠਾਰ ਰਹਿੰਦਾ ਹੈ । ਜਿਵੇਂ ਮਾਇਆ ਦਾ ਸੂਰਜ ਬਹੁਤ ਤਪਦਾ ਹੋਵੇ, ਤੇ, ਗੁਰੂ-ਚੰਦ੍ਰਮਾ ਦਾ ਦਰਸ਼ਨ ਕੀਤਿਆਂ (ਮਾਇਆ ਦੇ ਮੋਹ ਦੀ) ਸਾਰੀ ਤਪਸ਼ ਦੂਰ ਹੋ ਜਾਂਦੀ ਹੈ ।੧।

ਹੇ ਮੇਰੇ ਮਨ ! ਉਸ ਪ੍ਰਭੂ ਦਾ ਨਾਮ ਜਪਿਆ ਕਰ, ਜਿਸ ਵਿਚ ਸਾਰੇ ਹੀ ਖ਼ਜ਼ਾਨੇ ਹਨ । ਗੁਰੂ ਦੀ ਸਰਨ ਪੈ ਕੇ ਹਰਿ-ਨਾਮ-ਰਤਨ ਨੂੰ (ਆਪਣੇ ਅੰਦਰੋਂ) ਖੋਜ ਕੇ ਲੱਭ ਲੈ । ਜਿਨ੍ਹਾਂ ਮਨੁੱਖ ਨੇ ਹਰਿ-ਨਾਮ ਵਿਚ ਧਿਆਨ ਜੋੜਿਆ, ਉਹਨਾਂ ਨੇ ਹਰੀ ਦਾ ਮਿਲਾਪ ਹਾਸਲ ਕਰ ਲਿਆ । ਹੇ ਮਨ ! ਉਹਨਾਂ ਹਰੀ ਦੇ ਦਾਸਾਂ ਦੇ ਚਰਨ ਘੁੱਟਿਆ ਕਰ ।੨।

ਹੇ ਮਨ ! ਗੁਰੂ ਦੇ ਸ਼ਬਦ ਨਾਲ ਸਾਂਝ ਪਾ ਕੇ ਹਰਿ-ਨਾਮ ਦਾ ਰਸ ਪ੍ਰਾਪਤ ਕਰ । (ਜੇਹੜਾ ਮਨੁੱਖ ਇਹ ਨਾਮ-ਰਸ ਹਾਸਲ ਕਰਦਾ ਹੈ) ਉਹ ਸ੍ਰੇਸ਼ਟ ਸੰਤ ਹੈ ਉਹ ਵੱਡੇ ਭਾਗਾਂ ਵਾਲਾ ਬਣ ਜਾਂਦਾ ਹੈ । ਅਜੇਹੇ ਮਨੁੱਖ ਦੀ ਇੱਜ਼ਤ ਪ੍ਰਭੂ ਨੇ ਆਪ ਵਧਾਈ ਹੈ, ਕਿਸੇ ਦੇ ਘਟਾਇਆਂ ਉਹ ਇੱਜ਼ਤ ਇਕ ਤਿਲ ਜਿਤਨੀ ਭੀ ਨਹੀਂ ਘਟ ਸਕਦੀ ।੩।

ਹੇ ਮੇਰੇ ਮਨ ! ਜਿਸ ਪ੍ਰਭੂ ਪਾਸੋਂ ਤੂੰ ਸਾਰੇ ਸੁਖ ਪਾ ਰਿਹਾ ਹੈਂ, ਉਸ ਨੂੰ ਸਦਾ ਹੀ ਦੋਵੇਂ ਹੱਥ ਜੋੜ ਕੇ (ਪੂਰੀ ਨਿਮ੍ਰਤਾ ਨਾਲ) ਸਿਮਰਿਆ ਕਰ । ਹੇ ਹਰੀ ! (ਆਪਣੇ) ਦਾਸ ਨਾਨਕ ਨੂੰ ਇਕ ਖ਼ੈਰ ਪਾ ਕਿ ਤੇਰੇ ਚਰਨ ਮੇਰੇ ਹਿਰਦੇ ਵਿਚ ਸਦਾ ਹੀ ਵੱਸਦੇ ਰਹਿਣ ।੪।੩।

**ਗੋਂਡ ਮਹਲਾ ੪ ॥ ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ ॥ ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ ਤਿਸੁ ਮੇਰੇ ਮਨ ਭਜੁ ਪਰਵਾਣੁ ॥੧॥ ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ ॥ ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ ॥੧॥ ਰਹਾਉ ॥ ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ ॥ ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥੨॥ ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥ ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥ ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥ ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥ {ਪੰਨਾ ੮੬੧}**

**ਪਦ ਅਰਥ** :—ਉਪਰਾਵ—ਅਮੀਰ ਲੋਕ । ਸਿਕਦਾਰ—ਸਰਦਾਰ । ਸਭਿ—ਸਾਰੇ । ਮਿਥਿਆ—ਨਾਸਵੰਤ । ਭਾਉ ਦੂਜਾ—ਪ੍ਰਭੂ ਤੋਂ ਬਿਨਾ ਹੋਰ ਪਿਆਰ । ਜਾਣੁ—ਸਮਝ ਲੈ । ਥਿਰੁ—ਕਾਇਮ ਰਹਿਣ ਵਾਲਾ । ਨਿਹਚਲੁ—ਅਟੱਲ । ਪਰਵਾਣੁ—ਕਬੂਲ ।੧।

ਦੀਬਾਣੁ—ਆਸਰਾ । ਭਜੁ—ਸਿਮਰ, ਉਚਾਰ । ਜੋ—ਜੇਹੜਾ ਮਨੁੱਖ । ਤਾਣੁ—ਤਾਕਤ ।੧।ਰਹਾਉ।

ਕੁਲਵੰਤ—ਉੱਚੀ ਕੁਲ ਵਾਲੇ । ਮਿਲਖਵੰਤ—ਜ਼ਮੀਨਾਂ ਦੇ ਮਾਲਕ । ਦੀਸਹਿ—ਦਿੱਸਦੇ ਹਨ । ਕਚਾਣੁ—ਕੱਚਾ । ਸਤਿ—ਸਦਾ ਕਾਇਮ ਰਹਿਣ ਵਾਲਾ । ਨਿਰੰਜਨੁ—{ਨਿਰ-ਅੰਜਨੁ} ਮਾਇਆ ਦੇ ਪ੍ਰਭਾਵ ਤੋਂ ਪਰੇ । ਜਿਤੁ—ਜਿਸ ਦੀ ਰਾਹੀਂ ।੨।

ਸੂਦ—ਸ਼ੂਦਰ । ਚਾਰਿ ਆਸ੍ਰਮ—ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਤ, ਸੰਨਿਆਸ । ਪਰਧਾਨੁ—ਸ੍ਰੇਸ਼ਟ । ਨਿਕਟਿ—ਨੇੜੇ । ਹਿਰਡੁ ਬਪੁੜਾ—ਵਿਚਾਰਾ ਅਰਿੰਡ । ਮਿਲਿ—ਮਿਲ ਕੇ । ਪਤਿਤ—ਵਿਕਾਰੀ ।੩।

ਤੇ—ਤੋਂ । ਸੂਚਾ—ਪਵਿੱਤਰ । ਜਾ ਕੈ ਹਿਰਦੈ—ਜਿਸ ਦੇ ਹਿਰਦੇ ਵਿਚ । ਨਾਨਕੁ ਪਖਾਲੈ—ਨਾਨਕ ਧੋਂਦਾ ਹੈ । ਸੇਵਕਾਣੁ—ਸੇਵਕ । ਨੀਚ ਜਾਤਿ—ਜਾਤਿ ਵਲੋਂ ਨੀਚ ।੪।

**ਅਰਥ** :—ਹੇ ਮੇਰੇ ਮਨ ! ਸਦਾ ਪ੍ਰਭੂ ਦਾ ਨਾਮ ਸਿਮਰਿਆ ਕਰ, ਇਹੀ ਅਟੱਲ ਆਸਰਾ ਹੈ । ਜੇਹੜਾ ਮਨੁੱਖ ਗੁਰੂ ਦੇ ਬਚਨਾਂ ਉਤੇ ਤੁਰ ਕੇ ਪ੍ਰਭੂ ਦੇ ਚਰਨਾਂ ਵਿਚ ਨਿਵਾਸ ਹਾਸਲ ਕਰ ਲੈਂਦਾ ਹੈ, ਉਸ ਮਨੁੱਖ ਦੇ ਆਤਮਕ ਬਲ ਜਿਤਨਾ ਹੋਰ ਕਿਸੇ ਦਾ ਬਲ ਨਹੀਂ ।੧।ਰਹਾਉ।

ਹੇ ਮਨ ! (ਜਗਤ ਵਿਚ) ਜਿਤਨੇ ਭੀ ਸ਼ਾਹ ਬਾਦਸ਼ਾਹ ਅਮੀਰ ਸਰਦਾਰ ਚੌਧਰੀ (ਦਿੱਸਦੇ ਹਨ) ਇਹ ਸਾਰੇ ਨਾਸਵੰਤ ਹਨ, (ਇਹੋ ਜਿਹੇ) ਮਾਇਆ ਦੇ ਪਿਆਰ ਨੂੰ ਝੂਠਾ ਸਮਝ । ਸਿਰਫ਼ ਪਰਮਾਤਮਾ ਹੀ ਨਾਸ-ਰਹਿਤ ਹੈ, ਸਦਾ ਕਾਇਮ ਰਹਿਣ ਵਾਲਾ ਹੈ, ਅਟੱਲ ਹੈ । ਹੇ ਮੇਰੇ ਮਨ ! ਉਸ ਪਰਮਾਤਮਾ ਦਾ ਨਾਮ ਜਪਿਆ ਕਰ, ਤਾਹੀਏਂ ਕਬੂਲ ਹੋਵੇਂਗਾ ।੧।

ਹੇ ਮੇਰੇ ਮਨ ! (ਦੁਨੀਆ ਵਿਚ) ਜਿਤਨੇ ਭੀ ਧਨ ਵਾਲੇ, ਉੱਚੀ ਕੁਲ ਵਾਲੇ, ਜ਼ਮੀਨਾਂ ਦੇ ਮਾਲਕ ਦਿੱਸ ਰਹੇ ਹਨ, ਇਹ ਸਾਰੇ ਨਾਸ ਹੋ ਜਾਣਗੇ, (ਇਹਨਾਂ ਦਾ ਵਡੱਪਣ ਇਉਂ ਹੀ ਕੱਚਾ ਹੈ) ਜਿਵੇਂ ਕਸੁੰਭੇ ਦਾ ਰੰਗ ਕੱਚਾ ਹੈ । ਹੇ ਮੇਰੇ ਮਨ ! ਉਸ ਪਰਮਾਤਮਾ ਨੂੰ ਸਦਾ ਸਿਮਰ, ਜੋ ਸਦਾ ਕਾਇਮ ਰਹਿਣ ਵਾਲਾ ਹੈ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਅਤੇ ਜਿਸ ਦੀ ਰਾਹੀਂ ਤੂੰ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਹਾਸਲ ਕਰੇਂਗਾ ।੨।

(ਹੇ ਮਨ ! ਸਾਡੇ ਦੇਸ ਵਿਚ) ਬ੍ਰਾਹਮਣ, ਖੜ੍ਰੀ, ਵੈਸ਼, ਸ਼ੂਦਰ—ਇਹ ਚਾਰ (ਪ੍ਰਸਿੱਧ) ਵਰਨ ਹਨ, (ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਤ, ਸੰਨਿਆਸ—ਇਹ) ਚਾਰ ਆਸ਼੍ਰਮ (ਪ੍ਰਸਿੱਧ) ਹਨ । ਇਹਨਾਂ ਵਿਚੋਂ ਜੇਹੜਾ ਭੀ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ, ਉਹੀ (ਸਭ ਤੋਂ) ਸ੍ਰੇਸ਼ਟ ਹੈ (ਜਾਤੀ ਆਦਿਕ ਕਰਕੇ ਨਹੀਂ) । ਜਿਵੇਂ ਚੰਦਨ ਦੇ ਨੇੜੇ ਵਿਚਾਰਾ ਅਰਿੰਡ ਵੱਸਦਾ ਹੈ (ਤੇ ਸੁਗੰਧਿਤ ਹੋ ਜਾਂਦਾ ਹੈ) ਤਿਵੇਂ ਸਾਧ ਸੰਗਤਿ ਵਿਚ ਮਿਲ ਕੇ ਵਿਕਾਰੀ ਭੀ (ਪਵਿੱਤਰ ਹੋ ਕੇ) ਕਬੂਲ ਹੋ ਜਾਂਦਾ ਹੈ ।੩।

ਹੇ ਮਨ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, ਉਹ ਮਨੁੱਖ ਹੋਰ ਸਭਨਾਂ ਮਨੁੱਖਾਂ ਨਾਲੋਂ ਉੱਚਾ ਹੋ ਜਾਂਦਾ ਹੈ, ਸੁੱਚਾ ਹੋ ਜਾਂਦਾ ਹੈ । (ਹੇ ਭਾਈ !) ਦਾਸ ਨਾਨਕ ਉਸ ਮਨੁੱਖਾਂ ਦੇ ਚਰਨ ਧੋਂਦਾ ਹੈ, ਜੇਹੜਾ ਪ੍ਰਭੂ ਦਾ ਸੇਵਕ ਹੈ ਪ੍ਰਭੂ ਦਾ ਭਗਤ ਹੈ, ਭਾਵੇਂ ਉਹ ਜਾਤੀ ਵਲੋਂ ਨੀਚ ਹੀ (ਗਿਣਿਆ ਜਾਂਦਾ) ਹੈ ।੪।੪।

**ਗੋਂਡ ਮਹਲਾ ੪ ॥ ਹਰਿ ਅੰਤਰਜਾਮੀ ਸਭਤੈ ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ ॥ ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧਨੋ ਸਭਦੂ ਰਖਿ ਲਈਐ ॥੧॥ ਮੇਰੇ ਮਨ ਹਰਿ ਜਪਿ ਹਰਿ ਨਿਤ ਪੜਈਐ ॥ ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾ ਮੇਰੇ ਮਨ ਕਾਇਤੁ ਕੜਈਐ ॥੧॥ ਰਹਾਉ ॥ ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ ॥ ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ ॥੨॥ ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥ ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ ॥੩॥ ਜਿਸ ਦੈ ਵਸਿ ਸਭੁ ਕਿਛੁ ਸੋ ਸਭਦੂ ਵਡਾ ਸੋ**

**ਮੇਰੇ ਮਨ ਸਦਾ ਧਿਅਈਐ ॥ ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ ਹਰਿ ਸਦਾ ਧਿਆਇ ਤੂ ਤੁਧੁ ਲਏ ਛਡਈਐ ॥੪॥੫॥ {ਪੰਨਾ ੮੬੧}**

**ਪਦ ਅਰਥ** :—ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਸਭਤੈ—ਹਰ ਥਾਂ । ਵਰਤੈ—ਮੌਜੂਦ ਹੈ । ਕੋ—ਕੋਈ ਮਨੁੱਖ । ਕਰਈਐ—ਕਰਦਾ ਹੈ । ਸੇਵਿ—ਸਿਮਰ । ਮਨ—ਹੇ ਮਨ ! ਸਭਦੂ—ਸਭ (ਦੁੱਖਾਂ) ਤੋਂ । ਰਖਿ ਲਈਐ—ਬਚਾ ਲੈਂਦਾ ਹੈ ।੧।

ਪੜਈਐ—ਪੜ੍ਹਨਾ ਚਾਹੀਦਾ ਹੈ, ਜਪਣਾ ਚਾਹੀਦਾ ਹੈ । ਕਾਇਤੁ—ਕਿਉਂ ? ਕਿਸ ਵਾਸਤੇ ? ਕੜਈਐ—ਝੁਰਨਾ ਚਾਹੀਦਾ ਹੈ, ਚਿੰਤਾ-ਫ਼ਿਕਰ ਕਰਨਾ ਚਾਹੀਦਾ ਹੈ ।੧।ਰਹਾਉ।

ਪਰਪੰਚੁ—ਇਹ ਦਿੱਸਦਾ ਸੰਸਾਰ । ਸਭੁ—ਸਾਰਾ । ਕਰਤੈ—ਕਰਤਾਰ ਨੇ । ਧਰਈਐ—ਧਰੀ ਹੋਈ ਹੈ । ਗੁਰਿ—ਗੁਰੂ ਨੇ । ਦਿਖਈਐ—ਵਿਖਾਇਆ ਹੈ ।੨।

ਅੰਤਰਿ—(ਸਾਡੇ) ਅੰਦਰ । ਨਾਲੇ—ਅੰਗ-ਸੰਗ । ਕਹੁ—ਦੱਸੋ । ਪਾਸਹੁ—ਕੋਲੋਂ । ਕਿਆ ਚੋਰਈਐ—ਕੀਹ ਲੁਕਾਇਆ ਜਾ ਸਕਦਾ ਹੈ ? ਨਿਹ ਕਪਟ—ਨਿਰ-ਛਲ (ਹੋ ਕੇ) । ਸੇਵਾ—ਭਗਤੀ । ਕੀਜੈ—ਕਰਨੀ ਚਾਹੀਦੀ ਹੈ । ਕੇਰੀ—ਦੀ । ਸਰਬ—ਸਾਰੇ ।੩।

ਦੈ ਵਸਿ—ਦੇ ਵੱਸ ਵਿਚ । ਜਿਸ ਦੈ—{ਲਫ਼ਜ਼ 'ਜਿਸ' ਦਾ ੁ ਸੰਬੰਧਕ 'ਦੈ' ਦੇ ਕਾਰਨ ਉੱਡ ਗਿਆ ਹੈ} । ਸਭਦੂ—ਸਭਨਾਂ ਨਾਲੋਂ । ਤੁਧੁ—ਤੈਨੂੰ ।੪।

**ਅਰਥ** :—ਹੇ ਮੇਰੇ ਮਨ ! ਸਦਾ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ, ਉਚਾਰਨਾ ਚਾਹੀਦਾ ਹੈ । (ਜਦੋਂ) ਪਰਮਾਤਮਾ ਤੋਂ ਬਿਨਾ (ਹੋਰ) ਕੋਈ ਨਾਹ ਮਾਰ ਸਕਦਾ ਹੈ ਨਾਹ ਜਿਵਾਲ ਸਕਦਾ ਹੈ, ਤਾਂ ਫਿਰ, ਹੇ ਮੇਰੇ ਮਨ ! (ਕਿਸੇ ਤਰ੍ਹਾਂ ਦਾ) ਚਿੰਤਾ-ਫ਼ਿਕਰ ਨਹੀਂ ਕਰਨਾ ਚਾਹੀਦਾ ।੧।ਰਹਾਉ।

ਹੇ ਮੇਰੇ ਮਨ ! ਪਰਮਾਤਮਾ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਹਰੇਕ ਥਾਂ ਵਿਚ ਮੌਜੂਦ ਹੈ, (ਹਰੇਕ ਜੀਵ ਦੇ ਅੰਦਰ ਵਿਆਪਕ ਹੋ ਕੇ) ਜਿਹੋ ਜਿਹਾ ਕੰਮ (ਕਿਸੇ ਜੀਵ ਪਾਸੋਂ) ਕਰਾਂਦਾ ਹੈ, ਉਹੋ ਜਿਹਾ ਕੰਮ ਹੀ ਜੀਵ ਕਰਦਾ ਹੈ । ਹੇ ਮਨ ! ਇਹੋ ਜਿਹੀ ਤਾਕਤ ਵਾਲੇ ਪ੍ਰਭੂ ਨੂੰ ਸਦਾ ਸਿਮਰਦਾ ਰਹੁ, ਉਹ ਤੈਨੂੰ ਹਰੇਕ (ਦੁੱਖ-ਕਲੇਸ਼) ਤੋਂ ਬਚਾ ਸਕਦਾ ਹੈ ।੧।

ਹੇ ਮਨ ! ਇਹ ਸਾਰਾ ਦਿੱਸਦਾ ਜਗਤ ਕਰਤਾਰ ਨੇ ਆਪ ਬਣਾਇਆ ਹੈ, ਇਸ ਜਗਤ ਵਿਚ ਉਸ ਨੇ ਆਪ ਹੀ ਆਪਣੀ ਜੋਤੀ ਰੱਖੀ ਹੋਈ ਹੈ । (ਸਭ ਜੀਵਾਂ ਵਿਚ ਉਹ) ਕਰਤਾਰ ਆਪ ਹੀ ਬੋਲ ਰਿਹਾ ਹੈ । (ਹਰੇਕ ਜੀਵ ਨੂੰ) ਉਹ ਪ੍ਰਭੂ ਆਪ ਹੀ ਬੋਲਣ ਦੀ ਸੱਤਿਆ ਦੇ ਰਿਹਾ ਹੈ । ਪੂਰੇ ਗੁਰੂ ਨੇ (ਮੈਨੂੰ ਹਰ ਥਾਂ) ਉਹ ਇੱਕ ਪ੍ਰਭੂ ਹੀ ਵਿਖਾ ਦਿੱਤਾ ਹੈ ।੨।

ਹੇ ਮਨ ! (ਹਰੇਕ ਜੀਵ ਦੇ) ਅੰਦਰ ਪ੍ਰਭੂ ਆਪ ਹੀ ਅੰਗ-ਸੰਗ ਵੱਸਦਾ ਹੈ, ਬਾਹਰ ਸਾਰੇ ਜਗਤ ਵਿਚ ਭੀ ਪ੍ਰਭੂ ਹੀ ਹਰ ਥਾਂ ਵੱਸਦਾ ਹੈ । ਦੱਸ ! ਹੇ ਮਨ ! ਉਸ (ਸਰਬ-ਵਿਆਪਕ) ਪਾਸੋਂ ਕੇਹੜਾ ਲੁਕਾਉ ਕੀਤਾ ਜਾ ਸਕਦਾ ਹੈ ? ਮੇਰੇ ਮਨ ! ਉਸ ਪ੍ਰਭੂ ਦੀ ਸੇਵਾ ਭਗਤੀ ਨਿਰਛਲ ਹੋ ਕੇ ਕਰਨੀ ਚਾਹੀਦੀ ਹੈ, ਤਾਂ ਹੀ (ਉਸ ਪਾਸੋਂ) ਸਾਰੇ ਸੁਖ ਹਾਸਲ ਕਰ ਸਕੀਦੇ ਹਨ ।੩।

ਹੇ ਮੇਰੇ ਮਨ ! ਜਿਸ ਪਰਮਾਤਮਾ ਦੇ ਵੱਸ ਵਿਚ ਹਰੇਕ ਚੀਜ਼ ਹੈ, ਉਹ ਸਭਨਾਂ ਵਾਲੋਂ ਵੱਡਾ ਹੈ, ਸਦਾ ਹੀ ਉਸ ਦਾ ਧਿਆਨ ਧਰਨਾ ਚਾਹੀਦਾ ਹੈ । ਹੇ ਦਾਸ ਨਾਨਕ ! (ਆਖ—ਹੇ ਮਨ !) ਉਹ ਪਰਮਾਤਮਾ ਸਦਾ ਤੇਰੇ ਨਾਲ

ਵੱਸਦਾ ਹੈ, ਉਸ ਦਾ ਸਦਾ ਧਿਆਨ ਧਰਿਆ ਕਰ, ਤੈਨੂੰ ਉਹ (ਹਰੇਕ ਦੁੱਖ-ਕਲੇਸ਼ ਤੋਂ) ਬਚਾਣ ਵਾਲਾ ਹੈ ।੪।੫।

**ਗੋਂਡ ਮਹਲਾ ੪ ॥ ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥੨॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥੩॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥੬॥ ਛਕਾ ੧॥ {ਪੰਨਾ ੮੬੧-੮੬੨}**

**ਪਦ ਅਰਥ** :—ਕਉ—ਨੂੰ, ਵਾਸਤੇ । ਤਪਤੈ—ਤਪ ਰਿਹਾ ਹੈ, ਲੁੱਛ ਰਿਹਾ ਹੈ, ਤੜਫ ਰਿਹਾ ਹੈ । ਤ੍ਰਿਖਾਵੰਤੁ—ਤਿਹਾਇਆ ਮਨੁੱਖ । ਨੀਰ—ਪਾਣੀ ।੧।

ਮੇਰੈ ਮਨਿ—ਮੇਰੇ ਮਨ ਵਿਚ । ਬੇਦਨ—{ਵੇਦਨਾ} ਪੀੜਾ । ਅੰਤਰ ਕੀ—ਅੰਦਰ ਦੀ, ਅੰਦਰਲੀ । ਪੀਰ—ਪੀੜ ।੧।ਰਹਾਉ।

ਬਾਤ—ਗੱਲ । ਬੀਰ—ਵੀਰ ।੨।

ਮਿਲੁ—{ਹੁਕਮੀ ਭਵਿੱਖਤ} । ਸਖੀ—ਹੇ ਸਹੇਲੀਏ ! ਕਹੁ—ਦੱਸ, ਸੁਣ । ਲੇ—ਲੈ ਕੇ । ਧੀਰ—{ਅਦਜ.} ਕੋਮਲਤਾ ਪੈਦਾ ਕਰਨ ਵਾਲੀ, ਸ਼ਾਂਤੀ ਦੇਣ ਵਾਲੀ ।੩।

ਹਰਿ—ਹੇ ਹਰੀ ! ਪੁਜਾਵਹੁ—ਪੂਰੀ ਕਰੋ । ਦਰਸਨਿ—ਦਰਸ਼ਨ ਨਾਲ । ਸਾਂਤਿ ਸਰੀਰ—ਸਰੀਰ ਨੂੰ ਸ਼ਾਂਤੀ, ਹਿਰਦੇ ਨੂੰ ਠੰਢ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਪਿਆਰ ਮੇਰੇ ਮਨ ਵਿਚ ਤੀਰ ਵਾਂਗ ਲੱਗਾ ਹੋਇਆ ਹੈ । (ਉਸ ਪ੍ਰੇਮ-ਤੀਰ ਦੇ ਕਾਰਨ ਪੈਦਾ ਹੋਈ) ਮੇਰੇ ਮਨ ਦੀ ਅੰਦਰਲੀ ਪੀੜ-ਵੇਦਨਾ ਮੇਰਾ ਹਰੀ ਮੇਰਾ ਪ੍ਰਭੂ ਹੀ ਜਾਣਦਾ ਹੈ ।੧।ਰਹਾਉ।

(ਹੇ ਸਹੇਲੀਏ ! ਉਸ ਪ੍ਰੇਮ ਦੇ ਤੀਰ ਦੇ ਕਾਰਨ ਹੁਣ) ਮੇਰਾ ਮਨ ਪਰਮਾਤਮਾ ਦੇ ਦਰਸ਼ਨ ਵਾਸਤੇ (ਇਉਂ) ਲੁਛ ਰਿਹਾ ਹੈ ਜਿਵੇਂ ਪਾਣੀ ਤੋਂ ਬਿਨਾ ਤਿਹਾਇਆ ਮਨੁੱਖ ।੧।

ਹੇ ਸਹੇਲੀਏ ! ਹੁਣ ਜੇ ਕੋਈ ਮਨੁੱਖ ਮੈਨੂੰ ਮੇਰੇ ਪ੍ਰੀਤਮ ਪ੍ਰਭੂ ਦੀ ਕੋਈ ਗੱਲ ਸੁਣਾਵੇ (ਤਾਂ ਮੈਨੂੰ ਇਉਂ ਲੱਗਦਾ ਹੈ ਕਿ) ਉਹ ਮਨੁੱਖ ਮੇਰਾ ਭਰਾ ਹੈ ਮੇਰਾ ਵੀਰ ਹੈ ।੨।

ਹੇ ਸਹੇਲੀਏ ! ਗੁਰੂ ਦੀ ਸ਼ਾਂਤੀ ਦੇਣ ਵਾਲੀ ਮਤਿ ਲੈ ਕੇ ਮੈਨੂੰ ਭੀ ਮਿਲਿਆ ਕਰ, ਤੇ, ਮੈਨੂੰ ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਾਇਆ ਕਰ ।੩।

ਹੇ ਪ੍ਰਭੂ ! (ਆਪਣੇ) ਦਾਸ ਨਾਨਕ ਦੀ (ਦਰਸ਼ਨ ਦੀ) ਆਸ ਪੂਰੀ ਕਰ । ਹੇ ਹਰੀ ! ਤੇਰੇ ਦਰਸ਼ਨ ਨਾਲ ਮੇਰੇ ਹਿਰਦੇ ਨੂੰ ਠੰਢ ਪੈਂਦੀ ਹੈ ।੪।੬।ਛਕਾ।

ਛਕਾ—ਛੱਕਾ, ਛੇ ਸ਼ਬਦਾਂ ਦਾ ਸੰਗ੍ਰਹ ।

**ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧**

ੴ ਸਤਿਗੁਰ ਪ੍ਰਸਾਦਿ ॥ ਸਭੁ ਕਰਤਾ ਸਭੁ ਭੁਗਤਾ ॥੧॥ ਰਹਾਉ ॥ ਸੁਨਤੋ ਕਰਤਾ ਪੇਖਤ ਕਰਤਾ ॥ ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥ ਓਪਤਿ ਕਰਤਾ ਪਰਲਉ ਕਰਤਾ ॥ ਬਿਆਪਤ ਕਰਤਾ ਅਲਿਪਤੋ ਕਰਤਾ ॥੧॥ ਬਕਤੋ ਕਰਤਾ ਬੂਝਤ ਕਰਤਾ ॥ ਆਵਤੁ ਕਰਤਾ ਜਾਤੁ ਭੀ ਕਰਤਾ ॥ ਨਿਰਗੁਨ ਕਰਤਾ ਸਰਗੁਨ ਕਰਤਾ ॥ ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ ॥੨॥੧॥ {ਪੰਨਾ ੮੬੨}

ਨੋਟ :—ਸਿਰਲੇਖ 'ਚਉਪਦੇ' ਹੈ । ਪਰ ਇਹ ਪਹਿਲਾ ਸ਼ਬਦ 'ਦੁਪਦਾ' ਹੈ ।

ਪਦ ਅਰਥ :—ਸਭੁ—ਹਰੇਕ ਚੀਜ਼ । ਕਰਤਾ—ਪੈਦਾ ਕਰਨ ਵਾਲਾ । ਭੁਗਤਾ—ਭੋਗਣ ਵਾਲਾ ।੧।ਰਹਾਉ।

ਪੇਖਤ—ਵੇਖਣ ਵਾਲਾ । ਅਦ੍ਰਿਸਟੋ—ਨਾਹ ਦਿੱਸਦਾ ਜਗਤ । ਦ੍ਰਿਸਟੋ—ਦਿੱਸਦਾ ਸੰਸਾਰ । ਓਪਤਿ—ਉਤਪੱਤੀ, ਪੈਦਾਇਸ਼ । ਪਰਲਉ—{ਪ੍ਰਲਯ} ਨਾਸ । ਬਿਆਪਤ—ਵਿਆਪਕ । ਅਲਿਪਤੋ—ਨਿਰਲੇਪ ।੧।

ਬਕਤੋ—ਬੋਲਣ ਵਾਲਾ । ਆਵਤੁ—ਜੰਮਦਾ । ਜਾਤੁ—ਜਾਂਦਾ (ਇਹ ਸਰੀਰ ਛੱਡ ਕੇ) । ਨਿਰਗੁਨ—ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ । ਸਰਗੁਨ—ਤਿੰਨ ਗੁਣਾਂ ਸਮੇਤ । ਪ੍ਰਸਾਦਿ—ਕਿਰਪਾ ਨਾਲ । ਸਮਦ੍ਰਿਸਟਾ—ਸਭਨਾਂ ਵਿਚ ਇੱਕ ਪ੍ਰਭੂ ਨੂੰ ਵੇਖਣ ਦੀ ਸੂਝ ।੨।

ਅਰਥ :—ਹੇ ਭਾਈ ! ਪਰਮਾਤਮਾ ਹੀ ਹਰੇਕ ਚੀਜ਼ ਪੈਦਾ ਕਰਨ ਵਾਲਾ ਹੈ, (ਤੇ ਸਭ ਵਿਚ ਵਿਆਪਕ ਹੋ ਕੇ ਉਹੀ) ਹਰੇਕ ਚੀਜ਼ ਭੋਗਣ ਵਾਲਾ ਹੈ ।੧।ਰਹਾਉ।

(ਹੇ ਭਾਈ ! ਹਰੇਕ ਵਿਚ ਵਿਆਪਕ ਹੋ ਕੇ) ਪਰਮਾਤਮਾ ਹੀ ਸੁਣਨ ਵਾਲਾ ਹੈ ਪਰਮਾਤਮਾ ਹੀ ਵੇਖਣ ਵਾਲਾ ਹੈ । ਜੋ ਕੁਝ ਦਿੱਸ ਰਿਹਾ ਹੈ ਇਹ ਭੀ ਪਰਮਾਤਮਾ (ਦਾ ਰੂਪ) ਹੈ, ਜੋ ਅਨਦਿੱਸਦਾ ਜਗਤ ਹੈ ਉਹ ਭੀ ਪਰਮਾਤਮਾ (ਦਾ ਹੀ ਰੂਪ) ਹੈ । (ਸਾਰੇ ਜਗਤ ਦੀ) ਪੈਦਾਇਸ਼ (ਕਰਨ ਵਾਲਾ ਭੀ) ਪ੍ਰਭੂ ਹੀ ਹੈ, (ਸਭ ਦਾ) ਨਾਸ (ਕਰਨ ਵਾਲਾ ਭੀ) ਪ੍ਰਭੂ ਹੀ ਹੈ । ਸਭਨਾਂ ਵਿਚ ਵਿਆਪਕ ਭੀ ਪ੍ਰਭੂ ਹੀ ਹੈ, (ਅਤੇ ਵਿਆਪਕ ਹੁੰਦਿਆਂ) ਨਿਰਲੇਪ ਭੀ ਪ੍ਰਭੂ ਹੀ ਹੈ ।੧।

(ਹਰੇਕ ਵਿਚ) ਪ੍ਰਭੂ ਹੀ ਬੋਲਣ ਵਾਲਾ ਹੈ, ਪ੍ਰਭੂ ਹੀ ਸਮਝਣ ਵਾਲਾ ਹੈ । ਜਗਤ ਵਿਚ ਆਉਂਦਾ ਭੀ ਉਹੀ ਹੈ, ਇਥੋਂ ਜਾਂਦਾ ਭੀ ਉਹ ਪ੍ਰਭੂ ਹੀ ਹੈ । ਪ੍ਰਭੂ ਮਾਇਆ ਦੇ ਤਿੰਨ ਗੁਣਾਂ ਤੋਂ ਪਰੇ ਭੀ ਹੈ, ਤਿੰਨ ਗੁਣਾਂ ਸਮੇਤ ਭੀ ਹੈ । ਹੇ ਨਾਨਕ ! ਪਰਮਾਤਮਾ ਨੂੰ ਸਭਨਾਂ ਵਿਚ ਹੀ ਵੇਖਣ ਦੀ ਇਹ ਸੂਝ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ ।੨।੧।

ਗੋਂਡ ਮਹਲਾ ੫ ॥ ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕਸੁੰਭਾਇਲੇ ॥ ਪਗ ਧਾਰਹਿ ਸਾਸੁ ਲੇਖੈ ਲੈ ਤਉ ਉਧਰਹਿ ਹਰਿ ਗੁਣ ਗਾਇਲੇ ॥੧॥ ਮਨ ਸਮਝੁ ਛੋਡਿ ਆਵਾਇਲੇ ॥ ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ ਜਾਇਲੇ ॥੧॥ ਰਹਾਉ ॥ ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ ॥ ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ, ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥ ਜੈਸੇ ਮੀਨੁ ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ ॥ ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ ॥੩॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਸਭਿ ਤੁਮ੍ਰੇ ਜੀਅ ਜੰਤਾਇਲੇ ॥ ਪਾਵਉ ਦਾਨੁ ਸਦਾ ਦਰਸੁ ਪੇਖਾ ਮਿਲੁ ਨਾਨਕ ਦਾਸ ਦਸਾਇਲੇ ॥੪॥੨॥ {ਪੰਨਾ ੮੬੨}

ਪਦ ਅਰਥ :—ਫਾਕਿਓ—ਫਸਿਆ ਹੋਇਆ । ਮੀਨ ਕੀ ਨਿਆਈ—ਮੱਛ ਵਾਂਗ । ਕਪਿਕ ਕੀ ਨਿਆਈ—ਬਾਂਦਰ ਵਾਂਗ । ਕੀ ਨਿਆਈ—ਵਾਂਗ । ਉਰਝਿ ਰਹਿਓ—ਉਲਝਿਆ ਹੋਇਆ ਹੈਂ । ਕਸੁੰਭਾਇਲੇ—ਕਸੁੰਭੇ (ਵਾਂਗ ਛੇਤੀ ਸਾਥ ਛੱਡ ਜਾਣ ਵਾਲੀ ਮਾਇਆ) ਵਿਚ । ਪਗ ਧਾਰਹਿ—ਜੇਹੜੇ ਭੀ ਤੂੰ ਪੈਰ ਧਰਦਾ ਹੈਂ । ਸਾਸੁ

ਲੈ—ਹਰੇਕ ਸਾਹ ਜੋ ਤੂੰ ਲੈ ਰਿਹਾ ਹੈਂ । ਲੇਖੈ—(ਧਰਮ ਰਾਜ ਦੇ) ਲੇਖੇ ਵਿਚ ਹੈ । ਤਉ—ਤਦੋਂ । ਉਧਰਹਿ—ਤੂੰ ਬਚੇਂਗਾ ।੧।

ਮਨ—ਹੇ ਮਨ ! ਸਮਝੁ—ਹੋਸ਼ ਕਰ । ਆਵਾਇਲੇ—ਅਵੈੜਾ-ਪਨ । ਠਉਰੁ—(ਪੱਕਾ) ਟਿਕਾਣਾ । ਕਾਏ—ਕਿਉਂ ? ਪਰ ਕੈ—ਪਰਾਏ ਘਰ ਵਿਚ, ਕਿਸੇ ਹੋਰ ਦੇ ਧਨ ਵਲ ।੧।ਰਹਾਉ।

ਮੈਗਲੁ—ਹਾਥੀ । ਰਸਿ—ਰਸ ਵਿਚ । ਇੰਦ੍ਰੀ ਰਸਿ—ਕਾਮ-ਵਾਸਨਾ ਵਿਚ । ਪੰਖੀ—ਪੰਛੀ । ਇਕਤ੍ਰ ਹੋਇ—ਇਕੱਠੇ ਹੋ ਕੇ । ਬਿਛੁਰੈ—(ਹਰੇਕ ਪੰਛੀ) ਵਿਛੜ ਜਾਂਦਾ ਹੈ । ਥਿਰੁ—ਅਡੋਲ ਆਤਮਕ ਜੀਵਨ ਵਾਲਾ ।੨।

ਮੀਨੁ—ਮੱਛ {ਪੁਲਿੰਗ} । ਸਾਦਿ—ਸੁਆਦ ਵਿਚ । ਰਸਨ—ਜੀਭ । ਓਹੁ ਮੂੜ—ਉਹ ਮੂਰਖ (ਮੱਛ) । ਪੰਚ ਵਾਸਿ—(ਕਾਮਾਦਿਕ) ਪੰਜਾਂ ਦੇ ਵੱਸ ਵਿਚ । ਪੰਚ ਵੈਰੀ ਕੈ ਵਾਸਿ—ਪੰਜ ਵੈਰੀਆਂ ਦੇ ਵੱਸ ਵਿਚ । ਪਰੁ—ਪਉ ।੩।

ਦੀਨ ਦੁਖ ਭੰਜਨ—ਹੇ ਦੀਨਾਂ ਦੇ ਦੁੱਖ ਨਾਸ ਕਰਨ ਵਾਲੇ ! ਸਭਿ—ਸਾਰੇ । ਪਾਵਉ—ਪਾਵਉਂ, ਮੈਂ ਪ੍ਰਾਪਤ ਕਰਾਂ । ਦਾਨੁ—ਖ਼ੈਰ । ਪੇਖਾ—ਪੇਖਾਂ, ਮੈਂ ਵੇਖਾਂ । ਮਿਲੁ ਨਾਨਕ—ਨਾਨਕ ਨੂੰ ਮਿਲ ।੪।

**ਅਰਥ** :—ਹੇ ਮਨ ! ਹੋਸ਼ ਕਰ, ਅਵੈੜਾ-ਪਨ ਛੱਡ ਦੇ । ਆਪਣੇ ਰਹਿਣ ਵਾਸਤੇ ਤੈਨੂੰ (ਇਥੇ) ਪੱਕਾ ਟਿਕਾਣਾ ਨਹੀਂ ਮਿਲ ਸਕਦਾ । ਫਿਰ ਹੋਰਨਾਂ ਦੇ ਧਨ-ਪਦਾਰਥ ਵਲ ਕਿਉਂ ਜਾਂਦਾ ਹੈਂ ? ।੧।ਰਹਾਉ।

ਹੇ ਮਨ ! ਤੂੰ ਕਸੁੰਭੇ (ਵਾਂਗ ਨਾਸਵੰਤ ਮਾਇਆ ਦੇ ਮੋਹ) ਵਿਚ ਉਲਝਿਆ ਰਹਿੰਦਾ ਹੈਂ, ਜਿਵੇਂ (ਜੀਭ ਦੇ ਸੁਆਦ ਦੇ ਕਾਰਨ) ਮੱਛੀ ਅਤੇ (ਛੋਲਿਆਂ ਦੀ ਮੁੱਠ ਵਾਸਤੇ) ਬਾਂਦਰ । (ਮੋਹ ਵਿਚ ਫਸ ਕੇ ਜਿਤਨੇ ਭੀ) ਕਦਮ ਤੂੰ ਧਰਦਾ ਹੈਂ, ਜੇਹੜਾ ਭੀ ਸਾਹ ਲੈਂਦਾ ਹੈਂ, (ਉਹ ਸਭ ਕੁਝ ਧਰਮਰਾਜ ਦੇ) ਲੇਖੇ ਵਿਚ (ਲਿਖਿਆ ਜਾ ਰਿਹਾ ਹੈ) । ਹੇ ਮਨ ! ਪਰਮਾਤਮਾ ਦੇ ਗੁਣ ਗਾਇਆ ਕਰ, ਤਦੋਂ ਹੀ (ਇਸ ਮੋਹ ਵਿਚੋਂ) ਬਚ ਸਕੇਂਗਾ ।੧।

ਹੇ ਮਨ ! ਜਿਵੇਂ ਹਾਥੀ ਨੂੰ ਕਾਮ-ਵਾਸਨਾ ਨੇ ਪ੍ਰੇਰ ਰੱਖਿਆ ਹੁੰਦਾ ਹੈ (ਤੇ ਉਹ ਪਰਾਈ ਕੈਦ ਵਿਚ ਫਸ ਜਾਂਦਾ ਹੈ, ਤਿਵੇਂ) ਤੂੰ ਪਰਵਾਰ ਦੇ ਮੋਹ ਵਿਚ ਫਸਿਆ ਪਿਆ ਹੈਂ, (ਪਰ ਤੂੰ ਇਹ ਚੇਤੇ ਨਹੀਂ ਰੱਖਦਾ ਕਿ) ਜਿਵੇਂ ਅਨੇਕਾਂ ਪੰਛੀ (ਕਿਸੇ ਰੁੱਖ ਉਤੇ) ਇਕੱਠੇ ਹੋ ਕੇ (ਰਾਤ ਕੱਟਦੇ ਹਨ, ਦਿਨ ਚੜ੍ਹਨ ਤੇ) ਫਿਰ ਹਰੇਕ ਪੰਛੀ ਵਿਛੜ ਜਾਂਦਾ ਹੈ (ਤਿਵੇਂ ਪਰਵਾਰ ਦਾ ਹਰੇਕ ਜੀਵ ਵਿਛੜ ਜਾਣਾ ਹੈ) । ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਧਿਆਨ ਧਰਿਆ ਕਰ, ਬੱਸ ! ਇਹੀ ਹੈ ਅਟੱਲ ਆਤਮਕ ਟਿਕਾਣਾ ।੨।

ਹੇ ਮਨ ! ਜਿਵੇਂ ਮੱਛ ਜੀਭ ਦੇ ਸੁਆਦ ਦੇ ਕਾਰਨ ਨਾਸ ਹੋ ਜਾਂਦਾ ਹੈ, ਉਹ ਮੂਰਖ ਲੋਭ ਦੇ ਕਾਰਨ ਲੁੱਟਿਆ ਜਾਂਦਾ ਹੈ, ਤੂੰ ਭੀ (ਕਾਮਾਦਿਕ) ਪੰਜ ਵੈਰੀਆਂ ਦੇ ਵੱਸ ਵਿਚ ਪਿਆ ਹੋਇਆ ਹੈਂ । ਹੇ ਮਨ ! ਪ੍ਰਭੂ ਦੀ ਸਰਨ ਪਉ, ਤਦੋਂ ਹੀ (ਇਹਨਾਂ ਵੈਰੀਆਂ ਦੇ ਪੰਜੇ ਵਿਚੋਂ) ਨਿਕਲੇਂਗਾ ।੩।

ਹੇ ਦੀਨਾਂ ਦੇ ਦੁੱਖ ਨਾਸ ਕਰਨ ਵਾਲੇ ! (ਅਸਾਂ ਜੀਵਾਂ ਉਤੇ) ਦਇਆਵਾਨ ਹੋ । ਇਹ ਸਾਰੇ ਜੀਅ ਜੰਤ ਤੇਰੇ ਹੀ (ਪੈਦਾ ਕੀਤੇ ਹੋਏ) ਹਨ । (ਮੈਨੂੰ) ਨਾਨਕ ਨੂੰ, ਜੋ ਤੇਰੇ ਦਾਸਾਂ ਦਾ ਦਾਸ ਹੈ, ਮਿਲ । ਮੈਂ ਸਦਾ ਤੇਰਾ ਦਰਸ਼ਨ ਕਰਦਾ ਰਹਾਂ (ਮੇਹਰ ਕਰ, ਬੱਸ !) ਮੈਂ ਇਹੀ ਖ਼ੈਰ ਹਾਸਲ ਕਰਨਾ ਚਾਹੁੰਦਾ ਹਾਂ ।੪।੨।

**ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਜੀਅ ਪ੍ਰਾਨ ਕੀਏ ਜਿਨਿ ਸਾਜਿ ॥ ਮਾਟੀ ਮਹਿ ਜੋਤਿ ਰਖੀ ਨਿਵਾਜਿ ॥ ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ ॥ ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥੧॥ ਪਾਰਬ੍ਰਹਮ ਕੀ ਲਾਗਉ ਸੇਵ ॥ ਗੁਰ ਤੇ ਸੁਝੈ**

**ਨਿਰੰਜਨ ਦੇਵ ॥੧॥ ਰਹਾਉ ॥ ਜਿਨਿ ਕੀਏ ਰੰਗ ਅਨਿਕ ਪਰਕਾਰ ॥ ਓਪਤਿ ਪਰਲਉ ਨਿਮਖ ਮਝਾਰ ॥ ਜਾ ਕੀ ਗਤਿ ਮਿਤਿ ਕਹੀ ਨ ਜਾਇ ॥ ਸੋ ਪ੍ਰਭੁ ਮਨ ਮੇਰੇ ਸਦਾ ਧਿਆਇ ॥੨॥ ਆਇ ਨ ਜਾਵੈ ਨਿਹਚਲੁ ਧਨੀ ॥ ਬੇਅੰਤ ਗੁਨਾ ਤਾ ਕੇ ਕੇਤਕ ਗਨੀ ॥ ਲਾਲ ਨਾਮ ਜਾ ਕੈ ਭਰੇ ਭੰਡਾਰ ॥ ਸਗਲ ਘਟਾ ਦੇਵੈ ਆਧਾਰ ॥੩॥ ਸਤਿ ਪੁਰਖੁ ਜਾ ਕੋ ਹੈ ਨਾਉ ॥ ਮਿਟਹਿ ਕੋਟਿ ਅਘ ਨਿਮਖ ਜਸੁ ਗਾਉ ॥ ਬਾਲ ਸਖਾਈ ਭਗਤਨ ਕੋ ਮੀਤ ॥ ਪ੍ਰਾਨ ਅਧਾਰ ਨਾਨਕ ਹਿਤ ਚੀਤ ॥੪॥੧॥੩॥ {ਪੰਨਾ ੮੬੨}**

ਪਦ ਅਰਥ :—ਜੀਅ ਪ੍ਰਾਨ—ਜੀਵਾਂ ਦੀਆਂ ਜਿੰਦਾਂ । ਜਿਨਿ—ਜਿਸ (ਪ੍ਰਭੂ) ਨੇ । ਸਾਜਿ—ਸਾਜ ਕੇ, ਪੈਦਾ ਕਰ ਕੇ । ਮਾਟੀ ਮਹਿ—ਸਰੀਰ ਵਿਚ । ਨਿਵਾਜਿ—ਨਿਵਾਜ ਕੇ, ਨਿਵਾਜ਼ਸ਼ ਕਰ ਕੇ, ਮੇਹਰ ਕਰ ਕੇ । ਕਉ—ਵਾਸਤੇ । ਸਭੁ ਕਿਛੁ—ਹਰੇਕ ਚੀਜ਼ । ਭੋਗਾਇ—ਛਕਾਂਦਾ ਹੈ । ਤਜਿ—ਤਿਆਗ ਕੇ । ਮੂੜੇ—ਹੇ ਮੂਰਖ ! ਕਤ—ਕਿੱਥੇ ? ਜਾਇ—ਜਾਂਦਾ ਹੈ (ਤੇਰਾ ਮਨ) ।੧।

ਲਾਗਉ—ਲਾਗਉਂ, ਮੈਂ ਲੱਗਦਾ ਹਾਂ, ਮੈਂ ਲੱਗਣਾ ਚਾਹੁੰਦਾ ਹਾਂ । ਸੇਵ—ਸੇਵਾ-ਭਗਤੀ । ਗੁਰ ਤੇ—ਗੁਰੂ ਤੋਂ । ਨਿਰੰਜਨ ਦੇਵ—ਉਹ ਪ੍ਰਕਾਸ਼-ਰੂਪ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।੧।ਰਹਾਉ।

ਕੀਏ—ਬਣਾਏ । ਪ੍ਰਕਾਰ—ਕਿਸਮ । ਓਪਤਿ—ਉਤਪੱਤੀ । ਪਰਲਉ—ਨਾਸ । ਨਿਮਖ—ਅੱਖ ਝਮਕਣ ਜਿਤਨਾ ਸਮਾ । ਮਝਾਰ—ਵਿਚ । ਗਤਿ—ਆਤਮਕ ਅਵਸਥਾ । ਮਿਤਿ—ਮਾਪ । ਗਤਿ ਮਿਤਿ—ਕਿਹੋ ਜਿਹਾ ਹੈ ਅਤੇ ਕੇਡਾ ਵੱਡਾ ਹੈ—ਇਹ ਗੱਲ । ਜਾ ਕੀ—ਜਿਸ (ਪ੍ਰਭੂ) ਦੀ । ਮਨ—ਹੇ ਮਨ ! ।੨।

ਆਇ ਨ—ਜੰਮਦਾ ਨਹੀਂ । ਨ ਜਾਵੈ—ਨਹੀਂ ਮਰਦਾ । ਨਿਹਚਲੁ—ਸਦਾ ਅਟੱਲ । ਧਨੀ—ਮਾਲਕ-ਪ੍ਰਭੂ । ਕੇਤਕ—ਕਿਤਨੇ ਕੁ ? ਗਨੀ—ਗਨੀਂ, ਮੈਂ ਗਿਣਾਂ । ਜਾ ਕੈ—ਜਿਸ ਦੇ ਘਰ ਵਿਚ । ਭੰਡਾਰ—ਖ਼ਜ਼ਾਨੇ । ਸਗਲ—ਸਾਰੇ । ਘਟਾ—ਘਟਾਂ, ਸਰੀਰਾਂ ਨੂੰ । ਆਧਾਰ—ਆਸਰਾ ।੩।

ਸਤਿ ਪੁਰਖੁ—ਸਦਾ-ਥਿਰ ਸਰਬ-ਵਿਆਪਕ । ਜਾ ਕੋ—ਜਿਸ ਦਾ । ਕੋਟਿ—ਕ੍ਰੋੜਾਂ । ਅਘ—ਪਾਪ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਗਾਉ—ਗਾਇਆ ਕਰ । ਨਿਮਖ—ਅੱਖ ਝਮਕਣ ਜਿਤਨਾ ਸਮਾ । ਨਿਮਖ ਨਿਮਖ—ਹਰ ਵੇਲੇ । ਬਾਲ ਸਖਾਈ—ਮੁੱਢ ਦਾ ਸਾਥੀ । ਕੋ—ਦਾ । ਪ੍ਰਾਨ ਅਧਾਰ—ਜਿੰਦ ਦਾ ਸਹਾਰਾ । ਹਿਤ ਚੀਤ—ਹਿਤੁ ਚੀਤਿ, ਆਪਣੇ ਚਿੱਤ ਵਿਚ ਉਸ ਦਾ ਪਿਆਰ ਪੈਦਾ ਕਰ ।੪।

**ਅਰਥ** :—ਹੇ ਭਾਈ ! ਮੈਂ ਤਾਂ ਪਰਮਾਤਮਾ ਦੀ ਭਗਤੀ ਵਿਚ ਲੱਗਣਾ ਚਾਹੁੰਦਾ ਹਾਂ । ਗੁਰੂ ਪਾਸੋਂ ਹੀ ਉਸ ਪ੍ਰਕਾਸ਼-ਰੂਪ ਮਾਇਆ-ਰਹਿਤ ਪ੍ਰਭੂ ਦੀ ਭਗਤੀ ਦੀ ਸੂਝ ਪੈ ਸਕਦੀ ਹੈ ।੧।ਰਹਾਉ।

ਹੇ ਮੂਰਖ ! ਜਿਸ ਪ੍ਰਭੂ ਨੇ (ਤੈਨੂੰ) ਪੈਦਾ ਕਰਕੇ ਤੈਨੂੰ ਜਿੰਦ ਦਿੱਤੀ ਤੈਨੂੰ ਪ੍ਰਾਣ ਦਿੱਤੇ, ਜਿਸ ਪ੍ਰਭੂ ਨੇ ਮੇਹਰ ਕਰ ਕੇ ਸਰੀਰ ਵਿਚ (ਆਪਣੀ) ਜੋਤਿ ਰੱਖ ਦਿੱਤੀ ਹੈ, ਵਰਤਣ ਵਾਸਤੇ ਤੈਨੂੰ ਹਰੇਕ ਚੀਜ਼ ਦਿੱਤੀ ਹੈ, ਅਤੇ ਅਨੇਕਾਂ ਕਿਸਮਾਂ ਦੇ ਭੋਜਨ ਤੈਨੂੰ ਖਵਾਂਦਾ ਹੈ, ਉਸ ਪ੍ਰਭੂ ਨੂੰ ਵਿਸਾਰ ਕੇ (ਤੇਰਾ ਮਨ) ਹੋਰ ਕਿੱਥੇ ਭਟਕਦਾ ਰਹਿੰਦਾ ਹੈ ? ।੧।

ਹੇ ਮੇਰੇ ਮਨ ! ਸਦਾ ਉਸ ਪ੍ਰਭੂ ਦਾ ਧਿਆਨ ਧਰਿਆ ਕਰ, ਜਿਸ ਨੇ (ਜਗਤ ਵਿਚ) ਅਨੇਕਾਂ ਕਿਸਮਾਂ ਦੇ ਰੰਗ (-ਰੂਪ) ਪੈਦਾ ਕੀਤੇ ਹੋਏ ਹਨ, ਜੇਹੜਾ ਆਪਣੀ ਪੈਦਾ ਕੀਤੀ ਰਚਨਾ ਨੂੰ ਅੱਖ ਦੇ ਫੋਰ ਵਿਚ ਨਾਸ ਕਰ ਸਕਦਾ ਹੈ, ਅਤੇ ਜਿਸ ਦੀ ਬਾਬਤ ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਹੋ ਜਿਹਾ ਹੈ ਅਤੇ ਕੇਡਾ ਵੱਡਾ ਹੈ ।੨।

ਹੇ ਮਨ ! ਉਹ ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ । ਮੈਂ ਉਸ ਦੇ ਕਿਤਨੇ ਕੁ ਗੁਣ ਗਿਣਾਂ ? ਉਹ ਬੇਅੰਤ ਗੁਣਾਂ ਦਾ ਮਾਲਕ ਹੈ । ਉਸ ਦੇ ਘਰ ਵਿਚ ਉਸ ਦੇ ਗੁਣਾਂ-ਰੂਪ ਲਾਲਾਂ ਦੇ ਖ਼ਜ਼ਾਨੇ ਭਰੇ ਪਏ ਹਨ । ਉਹ ਪ੍ਰਭੂ ਸਭ ਜੀਵਾਂ ਨੂੰ ਆਸਰਾ ਦੇਂਦਾ ਹੈ ।੩।

ਹੇ ਮਨ ! ਜਿਸ ਪ੍ਰਭੂ ਦਾ ਨਾਮ (ਹੀ ਦੱਸਦਾ ਹੈ ਕਿ ਉਹ) ਸਦਾ ਕਾਇਮ ਰਹਿਣ ਵਾਲਾ ਹੈ ਅਤੇ ਸਰਬ-ਵਿਆਪਕ ਹੈ, ਉਸ ਦਾ ਜਸ ਹਰ ਵੇਲੇ ਗਾਇਆ ਕਰ, (ਉਸ ਦੀ ਸਿਫ਼ਤਿ-ਸਾਲਾਹ ਦੀ ਬਰਕਤ ਨਾਲ) ਕ੍ਰੋੜਾਂ ਪਾਪ ਮਿਟ ਜਾਂਦੇ ਹਨ । ਹੇ ਨਾਨਕ ! ਆਪਣੇ ਚਿੱਤ ਵਿਚ ਉਸ ਪ੍ਰਭੂ ਦਾ ਪਿਆਰ ਪੈਦਾ ਕਰ, ਉਹ (ਹਰੇਕ ਜੀਵ ਦਾ) ਮੁੱਢ ਦਾ ਸਾਥੀ ਹੈ, ਭਗਤਾਂ ਦਾ ਮਿੱਤਰ ਹੈ ਅਤੇ (ਹਰੇਕ ਦੀ) ਜਿੰਦ ਦਾ ਆਸਰਾ ਹੈ ।੪।੧।੩।

**ਗੋਂਡ ਮਹਲਾ ੫ ॥ ਨਾਮ ਸੰਗਿ ਕੀਨੋ ਬਿਉਹਾਰੁ ॥ ਨਾਮੋੁ ਹੀ ਇਸੁ ਮਨ ਕਾ ਅਧਾਰੁ ॥ ਨਾਮੋ ਹੀ ਚਿਤਿ ਕੀਨੀ ਓਟ ॥ ਨਾਮੁ ਜਪਤ ਮਿਟਹਿ ਪਾਪ ਕੋਟਿ ॥੧॥ ਰਾਸਿ ਦੀਈ ਹਰਿ ਏਕੋ ਨਾਮੁ ॥ ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥੧॥ ਰਹਾਉ ॥ ਨਾਮੁ ਹਮਾਰੇ ਜੀਅ ਕੀ ਰਾਸਿ ॥ ਨਾਮੋ ਸੰਗੀ ਜਤ ਕਤ ਜਾਤ ॥ ਨਾਮੋ ਹੀ ਮਨਿ ਲਾਗਾ ਮੀਠਾ ॥ ਜਲਿ ਥਲਿ ਸਭ ਮਹਿ ਨਾਮੋ ਡੀਠਾ ॥੨॥ ਨਾਮੇ ਦਰਗਹ ਮੁਖ ਉਜਲੇ ॥ ਨਾਮੇ ਸਗਲੇ ਕੁਲ ਉਧਰੇ ॥ ਨਾਮਿ ਹਮਾਰੇ ਕਾਰਜ ਸੀਧ ॥ ਨਾਮ ਸੰਗਿ ਇਹੁ ਮਨੂਆ ਗੀਧ ॥੩॥ ਨਾਮੇ ਹੀ ਹਮ ਨਿਰਭਉ ਭਏ ॥ ਨਾਮੇ ਆਵਨ ਜਾਵਨ ਰਹੇ ॥ ਗੁਰਿ ਪੂਰੈ ਮੇਲੇ ਗੁਣਤਾਸ ॥ ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥੪॥੨॥੪॥ {ਪੰਨਾ ੮੬੩}**

**ਪਦ ਅਰਥ** :—ਨਾਮ ਸੰਗਿ—ਪ੍ਰਭੂ ਦੇ ਨਾਮ ਨਾਲ । ਕੀਨੋ—ਕੀਤਾ ਹੈ । ਨਾਮੋੁ—{ਅੱਖਰ 'ਮ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਨਾਮੁ' ਹੈ, ਇਥੇ 'ਨਾਮੋ' ਪੜ੍ਹਨਾ ਹੈ} । ਅਧਾਰੁ—ਆਸਰਾ । ਚਿਤਿ—ਚਿੱਤ ਵਿਚ ! ਓਟ—ਆਸਰਾ । ਮਿਟਹਿ—ਮਿਟ ਜਾਂਦੇ ਹਨ । ਕੋਟਿ—ਕ੍ਰੋੜਾਂ ।੧।

ਰਾਸਿ—ਪੂੰਜੀ, ਸਰਮਾਇਆ । ਦੀਈ—ਦਿੱਤੀ ਹੈ (ਗੁਰੂ ਨੇ) । ਇਸਟੁ—ਸਭ ਤੋਂ ਪਿਆਰਾ (ਪੂਜਣ-ਜੋਗ) ।੧।ਰਹਾਉ।

ਜੀਅ ਕੀ—ਜਿੰਦ ਦੀ । ਸੰਗੀ—ਸਾਥੀ । ਜਤ ਕਤ—ਜਿੱਥੇ ਕਿੱਥੇ, ਹਰ ਥਾਂ । ਜਾਤ—ਜਾਂਦਾ ਹੈ । ਮਨਿ—ਮਨ ਵਿਚ । ਜਲਿ—ਜਲ ਵਿਚ । ਥਲਿ—ਧਰਤੀ ਵਿਚ, ਧਰਤੀ ਉਤੇ । ਨਾਮੋ—ਨਾਮ ਹੀ, ਪਰਮਾਤਮਾ ਹੀ ।

ਨਾਮੇ—ਨਾਮਿ ਹੀ, ਨਾਮ ਦੀ ਰਾਹੀਂ ਹੀ । ਮੁਖ ਉਜਲੇ—ਸੁਰਖ਼ਰੂ । ਸਗਲੇ—ਸਾਰੇ । ਉਧਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਨਾਮਿ—ਨਾਮ ਦੀ ਰਾਹੀਂ । ਸੀਧ—ਸਿੱਧ, ਸਫਲ । ਗੀਧ—ਗਿੱਝ ਗਿਆ ਹੈ ।੩।

ਆਵਨ ਜਾਵਨ—ਜਨਮ ਮਰਨ ਦੇ ਗੇੜ । ਰਹੇ—ਮੁੱਕ ਜਾਂਦੇ ਹਨ । ਗੁਰਿ—ਗੁਰੂ ਨੇ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਸੁਖਿ—ਸੁਖ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੪।

**ਅਰਥ** :—ਹੇ ਭਾਈ ! ਗੁਰੂ ਨੇ ਮੈਨੂੰ ਪਰਮਾਤਮਾ ਦਾ ਨਾਮ ਹੀ ਸਰਮਾਇਆ ਦਿੱਤਾ ਹੈ (ਤਾ ਕਿ ਮੈਂ ਉੱਚੇ ਆਤਮਕ ਜੀਵਨ ਦਾ ਵਪਾਰ ਕਰ ਸਕਾਂ) । (ਹੁਣ ਪ੍ਰਭੂ ਦਾ ਨਾਮ ਹੀ) ਮੇਰੇ ਮਨ ਦਾ ਸਭ ਤੋਂ ਵੱਡਾ ਪਿਆਰਾ (ਪੂਜਣ-ਜੋਗ ਦੇਵਤਾ ਬਣ ਗਿਆ) ਹੈ । (ਪਰ, ਹੇ ਭਾਈ !) ਗੁਰੂ ਦੀ ਸੰਗਤਿ ਵਿਚ ਰਹਿ ਕੇ ਹੀ ਹਰਿ-ਨਾਮ ਦਾ ਧਿਆਨ ਬਣ ਸਕਦਾ ਹੈ (ਹਰਿ-ਨਾਮ ਵਿਚ ਸੁਰਤਿ ਜੁੜ ਸਕਦੀ ਹੈ) ।੧।ਰਹਾਉ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਹੁਣ) ਮੈਂ ਪ੍ਰਭੂ ਦੇ ਨਾਮ ਨਾਲ (ਆਤਮਕ ਜੀਵਨ ਦਾ) ਵਪਾਰ ਕਰ ਰਿਹਾ ਹਾਂ । ਪ੍ਰਭੂ ਦਾ ਨਾਮ ਹੀ (ਮੇਰੇ) ਇਸ ਮਨ ਦਾ ਆਸਰਾ ਬਣ ਗਿਆ ਹੈ । ਨਾਮ ਨੂੰ ਹੀ ਮੈਂ ਆਪਣੇ ਚਿੱਤ ਵਿਚ (ਜੀਵਨ ਦਾ) ਸਹਾਰਾ ਬਣਾ ਲਿਆ ਹੈ । (ਹੇ ਭਾਈ ! ਪ੍ਰਭੂ ਦਾ) ਨਾਮ ਜਪਦਿਆਂ ਕ੍ਰੋੜਾਂ ਪਾਪ ਮਿਟ ਜਾਂਦੇ ਹਨ ।੧।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ) ਨਾਮ ਮੇਰੀ ਜਿੰਦ ਦਾ ਸਰਮਾਇਆ ਬਣ ਚੁਕਾ ਹੈ, ਨਾਮ ਹੀ ਮੇਰਾ ਸਾਥੀ ਹਰ ਥਾਂ ਮੇਰੇ ਨਾਲ ਤੁਰਿਆ ਫਿਰਦਾ ਹੈ । ਪ੍ਰਭੂ ਦਾ ਨਾਮ ਹੀ ਮੇਰੇ ਮਨ ਵਿਚ ਮਿੱਠਾ ਲੱਗ ਰਿਹਾ ਹੈ । ਪਾਣੀ ਵਿਚ ਧਰਤੀ ਉਤੇ ਸਭ ਜੀਵਾਂ ਵਿਚ ਮੈਨੂੰ ਹਰਿ-ਨਾਮ ਹੀ (ਹਰੀ ਹੀ) ਦਿੱਸ ਰਿਹਾ ਹੈ ।੨।

ਹੇ ਭਾਈ ! ਨਾਮ ਦੀ ਬਰਕਤ ਨਾਲ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ-ਮਾਣ ਪ੍ਰਾਪਤ ਕਰੀਦਾ ਹੈ, ਨਾਮ ਦੀ ਰਾਹੀਂ ਸਾਰੀਆਂ ਕੁਲਾਂ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੀਆਂ ਹਨ । ਪ੍ਰਭੂ ਦੇ ਨਾਮ ਵਿਚ ਜੁੜਿਆਂ ਮੇਰੇ ਸਾਰੇ ਕੰਮ-ਕਾਰ ਸਫਲ ਹੋ ਰਹੇ ਹਨ । ਹੁਣ ਮੇਰਾ ਇਹ ਮਨ ਪਰਮਾਤਮਾ ਦੇ ਨਾਮ ਨਾਲ ਗਿੱਝ ਗਿਆ ਹੈ ।੩।

ਹੇ ਭਾਈ ! ਪ੍ਰਭੂ-ਨਾਮ ਦਾ ਸਦਕਾ ਹੀ ਦੁਨੀਆ ਦਾ ਕੋਈ ਡਰ ਪੋਹ ਨਹੀਂ ਸਕਦਾ । ਹਰਿ-ਨਾਮ ਵਿਚ ਜੁੜਿਆਂ ਹੀ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ । (ਪਰ) ਪੂਰੇ ਗੁਰੂ ਨੇ (ਹੀ ਸਦਾ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨਾਲ (ਜੀਵਾਂ ਨੂੰ) ਮਿਲਾਇਆ ਹੈ (ਗੁਰੂ ਹੀ ਮਿਲਾਂਦਾ ਹੈ) । ਹੇ ਨਾਨਕ ! ਆਖ—(ਪ੍ਰਭੂ ਦੇ ਨਾਮ ਦੀ ਬਰਕਤਿ ਨਾਲ) ਆਨੰਦ ਵਿਚ ਆਤਮਕ ਅਡੋਲਤਾ ਵਿਚ ਟਿਕਾਣਾ ਮਿਲ ਜਾਂਦਾ ਹੈ ।੪।੨।੪।

**ਗੋਂਡ ਮਹਲਾ ੫ ॥ ਨਿਮਾਨੇ ਕਉ ਜੋ ਦੇਤੋ ਮਾਨੁ ॥ ਸਗਲ ਭੂਖੇ ਕਉ ਕਰਤਾ ਦਾਨੁ ॥ ਗਰਭ ਘੋਰ ਮਹਿ ਰਾਖਨਹਾਰੁ ॥ ਤਿਸੁ ਠਾਕੁਰ ਕਉ ਸਦਾ ਨਮਸਕਾਰੁ ॥੧॥ ਐਸੋ ਪ੍ਰਭੁ ਮਨ ਮਾਹਿ ਧਿਆਇ ॥ ਘਟਿ ਅਵਘਟਿ ਜਤ ਕਤਹਿ ਸਹਾਇ ॥੧॥ ਰਹਾਉ ॥ ਰੰਕੁ ਰਾਉ ਜਾ ਕੈ ਏਕ ਸਮਾਨਿ ॥ ਕੀਟ ਹਸਤਿ ਸਗਲ ਪੂਰਾਨ ॥ ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥ ਜਾ ਕਾ ਅੰਤੁ ਨ ਜਾਨਸਿ ਕੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਆਪਿ ਅਕਾਰੁ ਆਪਿ ਨਿਰੰਕਾਰੁ ॥ ਘਟ ਘਟ ਘਟਿ ਸਭ ਘਟ ਆਧਾਰੁ ॥੩॥ ਨਾਮ ਰੰਗਿ ਭਗਤ ਭਏ ਲਾਲ ॥ ਜਸੁ ਕਰਤੇ ਸੰਤ ਸਦਾ ਨਿਹਾਲ ॥ ਨਾਮ ਰੰਗਿ ਜਨ ਰਹੇ ਅਘਾਇ ॥ ਨਾਨਕ ਤਿਨ ਜਨ ਲਾਗੈ ਪਾਇ ॥੪॥੩॥੫॥ {ਪੰਨਾ ੮੬੩}**

**ਪਦ ਅਰਥ** :—ਮਾਨੁ—ਆਦਰ, ਸਤਕਾਰ । ਕਉ—ਨੂੰ । ਕਰਤਾ ਦਾਨੁ—ਦਾਨ ਕਰਦਾ ਹੈ । ਘੋਰ—ਭਿਆਨਕ ।੧।

ਘਟਿ—(ਹਰੇਕ) ਸਰੀਰ ਵਿਚ । ਅਵਘਟ—ਸਰੀਰ ਤੋਂ ਬਾਹਰ । ਅਵਘਟਿ—ਸਰੀਰ ਤੋਂ ਬਾਹਰਲੇ ਥਾਂ ਵਿਚ । ਘਟਿ ਅਵਘਟਿ—ਸਰੀਰ ਦੇ ਅੰਦਰ ਅਤੇ ਬਾਹਰ । ਜਤ ਕਤਹਿ—ਜਿੱਥੇ ਕਿੱਥੇ, ਹਰ ਥਾਂ । ਸਹਾਇ—ਸਹਾਇਤਾ ਕਰਨ ਵਾਲਾ ।੧।ਰਹਾਉ।

ਰੰਕੁ—ਕੰਗਾਲ ਮਨੁੱਖ । ਰਾਉ—ਰਾਜਾ । ਜਾ ਕੈ—ਜਿਸ ਦੀ ਨਜ਼ਰ ਵਿਚ । ਏਕ ਸਮਾਨਿ—ਇਕੋ ਜਿਹੇ । ਕੀਟ—ਕੀੜੇ । ਹਸਤਿ—ਹਾਥੀ । ਸਗਲ—ਸਭਨਾਂ ਵਿਚ । ਪੂਰਾਨ—ਪੂਰਨ, ਵਿਆਪਕ । ਬੀਓ—ਦੂਜਾ, ਕੋਈ ਹੋਰ । ਪੂਛਿ—ਪੁੱਛ ਕੇ । ਮਸਲਤਿ—ਮਸ਼ਵਰਾ । ਆਪਹਿ—ਆਪਿ ਹੀ, ਆਪ ਹੀ ।੨।

ਜਾਨਸਿ—ਜਣ ਸਕੇਗਾ । ਨਿਰੰਜਨੁ—{ਨਿਰ-ਅੰਜਨੁ} ਮਾਇਆ ਦੇ ਪ੍ਰਭਾਵ ਤੋਂ ਪਰੇ । ਅਕਾਰੁ—ਦਿੱਸਦਾ ਜਗਤ । ਨਿਰੰਕਾਰੁ—{ਨਿਰ-ਆਕਾਰ} ਆਕਾਰ-ਰਹਿਤ, ਅਦ੍ਰਿਸ਼ਟ । ਘਟਿ—ਸਰੀਰ ਵਿਚ, ਹਿਰਦੇ ਵਿਚ । ਆਧਾਰੁ—ਆਸਰਾ ।੩।

ਰੰਗਿ—ਰੰਗ ਵਿਚ, ਪਿਆਰ ਵਿਚ । ਜਸੁ—ਸਿਫ਼ਤਿ-ਸਾਲਾਹ । ਕਰਤੇ—ਕਰਦੇ । ਨਿਹਾਲ—ਪ੍ਰਸੰਨ । ਜਨ—(ਪ੍ਰਭੂ ਦੇ) ਸੇਵਕ । ਅਘਾਇ ਰਹੇ—ਰੱਜੇ ਰਹਿੰਦੇ ਹਨ, ਤ੍ਰਿਸ਼ਨਾ ਤੋਂ ਬਚੇ ਰਹਿੰਦੇ ਹਨ । ਲਾਗੈ—ਲੱਗਦਾ ਹੈ । ਤਿਨ ਪਾਇ—ਉਹਨਾਂ ਦੀ ਪੈਰੀਂ ।੪।

**ਅਰਥ** :—ਹੇ ਭਾਈ ! ਜੇਹੜਾ ਪ੍ਰਭੂ ਸਰੀਰ ਦੇ ਅੰਦਰ ਅਤੇ ਸਰੀਰ ਦੇ ਬਾਹਰ ਹਰ ਥਾਂ ਸਹਾਇਤਾ ਕਰਨ ਵਾਲਾ ਹੈ ਆਪਣੇ ਮਨ ਵਿਚ ਉਸ ਪ੍ਰਭੂ ਦਾ ਧਿਆਨ ਧਰਿਆ ਕਰ ।੧।ਰਹਾਉ।

ਹੇ ਭਾਈ ! ਉਸ ਮਾਲਕ-ਪ੍ਰਭੂ ਨੂੰ ਸਦਾ ਸਿਰ ਨਿਵਾਇਆ ਕਰ, ਜੇਹੜਾ ਨਿਮਾਣੇ ਨੂੰ ਮਾਣ ਦੇਂਦਾ ਹੈ, ਜੇਹੜਾ ਸਾਰੇ ਭੁੱਖਿਆਂ ਨੂੰ ਰੋਜ਼ੀ ਦੇਂਦਾ ਹੈ ਅਤੇ ਜੇਹੜਾ ਭਿਆਨਕ ਗਰਭ ਵਿਚ ਰੱਖਿਆ ਕਰਨ ਜੋਗਾ ਹੈ ।੧।

(ਹੇ ਭਾਈ ! ਉਸ ਪ੍ਰਭੂ ਦਾ ਧਿਆਨ ਧਰਿਆ ਕਰ) ਜਿਸ ਦੀ ਨਿਗਾਹ ਵਿਚ ਇਕ ਕੰਗਾਲ ਮਨੁੱਖ ਅਤੇ ਇਕ ਰਾਜਾ ਇੱਕੋ ਜਿਹੇ ਹਨ, ਜੋ ਕੀੜੇ ਹਾਥੀ ਸਭਨਾਂ ਵਿਚ ਹੀ ਵਿਆਪਕ ਹੈ, ਜੇਹੜਾ ਕਿਸੇ ਹੋਰ ਨੂੰ ਪੁੱਛ ਕੇ (ਕੋਈ ਕੰਮ ਕਰਨ ਦੀ) ਸਾਲਾਹ ਨਹੀਂ ਕਰਦਾ, (ਸਗੋਂ) ਜੋ ਕੁਝ ਕਰਦਾ ਹੈ ਉਹ ਆਪ ਕਰਦਾ ਹੈ ।੨।

(ਹੇ ਭਾਈ ! ਉਸ ਪ੍ਰਭੂ ਦਾ ਧਿਆਨ ਧਰਿਆ ਕਰ) ਜਿਸ (ਦੀ ਹਸਤੀ) ਦਾ ਅੰਤ ਕੋਈ ਭੀ ਜੀਵ ਜਾਣ ਨਹੀਂ ਸਕੇਗਾ । ਉਹ ਮਾਇਆ ਤੋਂ ਨਿਰਲੇਪ ਪ੍ਰਭੂ (ਹਰ ਥਾਂ) ਆਪ ਹੀ ਆਪ ਹੈ । ਇਹ ਸਾਰਾ ਦਿੱਸਦਾ ਜਗਤ ਉਸ ਦਾ ਆਪਣਾ ਹੀ ਸਰੂਪ ਹੈ, ਆਕਾਰ-ਰਹਿਤ ਭੀ ਉਹ ਆਪ ਹੀ ਹੈ । ਉਹ ਪ੍ਰਭੂ ਸਾਰੇ ਸਰੀਰਾਂ ਵਿਚ ਮੌਜੂਦ ਹੈ ਅਤੇ ਸਾਰੇ ਸਰੀਰਾਂ ਦਾ ਆਸਰਾ ਹੈ ।੩।

ਹੇ ਭਾਈ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਮਨੁੱਖ ਉਸ ਦੇ ਨਾਮ ਦੇ ਰੰਗ ਵਿਚ ਲਾਲ ਹੋਏ ਰਹਿੰਦੇ ਹਨ । ਉਸ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਹੋਏ ਸੰਤ ਜਨ ਸਦਾ ਖਿੜੇ ਰਹਿੰਦੇ ਹਨ । ਹੇ ਭਾਈ ! ਪ੍ਰਭੂ ਦੇ ਸੇਵਕ ਪ੍ਰਭੂ ਦੇ ਨਾਮ ਦੇ ਪ੍ਰੇਮ ਵਿਚ ਟਿਕ ਕੇ ਮਾਇਆ ਦੀ ਤ੍ਰਿਸ਼ਨਾ ਤੋਂ ਬਚੇ ਰਹਿੰਦੇ ਹਨ । ਨਾਨਕ ਉਹਨਾਂ ਸੇਵਕਾਂ ਦੀ ਚਰਨੀਂ ਲੱਗਦਾ ਹੈ ।੪।੩।੫।

**ਗੋਂਡ ਮਹਲਾ ੫ ॥ ਜਾ ਕੈ ਸੰਗਿ ਇਹੁ ਮਨੁ ਨਿਰਮਲੁ ॥ ਜਾ ਕੈ ਸੰਗਿ ਹਰਿ ਹਰਿ ਸਿਮਰਨੁ ॥ ਜਾ ਕੈ ਸੰਗਿ ਕਿਲਬਿਖ ਹੋਹਿ ਨਾਸ ॥ ਜਾ ਕੈ ਸੰਗਿ ਰਿਦੈ ਪਰਗਾਸ ॥੧॥ ਸੇ ਸੰਤਨ ਹਰਿ ਕੇ ਮੇਰੇ ਮੀਤ ॥ ਕੇਵਲ ਨਾਮੁ ਗਾਈਐ ਜਾ ਕੈ ਨੀਤ ॥੧॥ ਰਹਾਉ ॥ ਜਾ ਕੈ ਮੰਤ੍ਰਿ ਹਰਿ ਹਰਿ ਮਨਿ ਵਸੈ ॥ ਜਾ ਕੈ ਉਪਦੇਸਿ ਭਰਮੁ ਭਉ ਨਸੈ ॥ ਜਾ ਕੈ ਕੀਰਤਿ ਨਿਰਮਲ ਸਾਰ ॥ ਜਾ ਕੀ ਰੇਨੁ ਬਾਂਛੈ ਸੰਸਾਰ ॥੨॥ ਕੋਟਿ ਪਤਿਤ ਜਾ ਕੈ ਸੰਗਿ ਉਧਾਰ ॥ ਏਕੁ ਨਿਰੰਕਾਰੁ ਜਾ ਕੈ ਨਾਮ ਅਧਾਰ ॥ ਸਰਬ ਜੀਆਂ ਕਾ ਜਾਨੈ ਭੇਉ ॥ ਕ੍ਰਿਪਾ ਨਿਧਾਨ ਨਿਰੰਜਨ ਦੇਉ ॥੩॥ ਪਾਰਬ੍ਰਹਮ ਜਬ ਭਏ ਕ੍ਰਿਪਾਲ ॥ ਤਬ ਭੇਟੇ ਗੁਰ ਸਾਧ ਦਇਆਲ ॥ ਦਿਨੁ ਰੈਣਿ ਨਾਨਕੁ ਨਾਮੁ ਧਿਆਏ ॥ ਸੂਖ ਸਹਜ ਆਨੰਦ ਹਰਿ ਨਾਏ ॥੪॥੪॥੬॥ {ਪੰਨਾ ੮੬੩}**

**ਪਦ ਅਰਥ** :—ਜਾ ਕੈ ਸੰਗਿ—ਜਿਨ੍ਹਾਂ (ਸੰਤ ਜਨਾਂ) ਦੀ ਸੰਗਤਿ ਵਿਚ । ਨਿਰਮਲੁ—ਪਵਿੱਤਰ । ਕਿਲਬਿਖ—(ਸਾਰੇ) ਪਾਪ । ਹੋਹਿ—ਹੋ ਜਾਂਦੇ ਹਨ । ਰਿਦੈ—ਹਿਰਦੇ ਵਿਚ । ਪਰਗਾਸ—(ਆਤਮਕ ਜੀਵਨ ਦਾ) ਚਾਨਣ ।੧।

ਸੇ—{ਬਹੁ-ਵਚਨ} ਉਹ । ਕੇਵਲ—ਸਿਰਫ਼ । ਗਾਈਐ—ਗਾਇਆ ਜਾਂਦਾ ਹੈ । ਜਾ ਕੈ—ਜਿਨ੍ਹਾਂ ਦੇ ਘਰ ਵਿਚ । ਨੀਤ—ਨਿੱਤ, ਸਦਾ ।੧।ਰਹਾਉ ।

ਜਾ ਕੈ ਮੰਤ੍ਰਿ—ਜਿਨ੍ਹਾਂ (ਸੰਤ ਜਨਾਂ) ਦੇ ਉਪਦੇਸ਼ ਨਾਲ । ਮਨਿ—ਮਨ ਵਿਚ । ਭਉ—ਡਰ । ਭਰਮੁ—ਵਹਿਮ । ਜਾ ਕੈ—ਜਿਨ੍ਹਾਂ ਦੇ ਹਿਰਦੇ ਵਿਚ । ਕੀਰਤਿ—ਸਿਫ਼ਤਿ-ਸਾਲਾਹ । ਸਾਰ—ਸ੍ਰੇਸ਼ਟ । ਜਾ ਕੀ ਰੇਨੁ—ਜਿਨ੍ਹਾਂ ਦੀ ਚਰਨ-ਧੂੜ । ਬਾਂਛੈ—ਲੋਚਦਾ ਹੈ ।੨।

ਕੋਟਿ ਪਤਿਤ—ਕ੍ਰੋੜਾਂ ਵਿਕਾਰੀ । ਉਧਾਰ—(ਵਿਕਾਰਾਂ ਤੋਂ) ਨਿਸਤਾਰਾ । ਨਿਰੰਕਾਰੁ—ਆਕਾਰ-ਰਹਿਤ ਪ੍ਰਭੂ । ਜਾ ਕੈ—ਜਿਨ੍ਹਾਂ ਦੇ ਹਿਰਦੇ ਵਿਚ । ਨਾਮ ਅਧਾਰ—ਨਾਮ ਦਾ ਆਸਰਾ । ਭੇਉ—ਭੇਤ । ਨਿਧਾਨ—ਖ਼ਜ਼ਾਨਾ । ਦੇਉ—ਪ੍ਰਕਾਸ਼-ਰੂਪ ।੩।

ਤਬ—ਤਦੋਂ । ਭੇਟੇ—ਮਿਲਦੇ ਹਨ । ਦਇਆਲ—ਦਇਆ ਦੇ ਘਰ । ਰੈਣਿ—ਰਾਤ । ਨਾਨਕੁ ਧਿਆਏ—ਨਾਨਕ ਸਿਮਰਦਾ ਹੈ । ਸਹਜ—ਆਤਮਕ ਅਡੋਲਤਾ । ਹਰਿ ਨਾਏ—ਹਰਿ ਨਾਇ, ਹਰੀ ਦੇ ਨਾਮ ਵਿਚ ਜੁੜਿਆਂ ।੪।

**ਅਰਥ** :—ਹੇ ਭਾਈ ! ਮੇਰੇ ਮਿੱਤਰ ਤਾਂ ਪ੍ਰਭੂ ਦੇ ਉਹ ਸੰਤ ਜਨ ਹਨ, ਜਿਨ੍ਹਾਂ ਦੀ ਸੰਗਤਿ ਵਿਚ ਸਦਾ ਸਿਰਫ਼ ਹਰਿ-ਨਾਮ ਗਾਇਆ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਮੇਰੇ ਮਿੱਤਰ ਤਾਂ ਉਹ ਸੰਤ ਜਨ ਹਨ) ਜਿਨ੍ਹਾਂ ਦੀ ਸੰਗਤਿ ਵਿਚ ਰਿਹਾਂ ਇਹ ਮਨ ਪਵਿੱਤਰ ਹੋ ਜਾਂਦਾ ਹੈ, ਜਿਨ੍ਹਾਂ ਦੀ ਸੰਗਤਿ ਵਿਚ ਸਦਾ ਹਰਿ-ਨਾਮ ਦਾ ਸਿਮਰਨ (ਕਰਨ ਦਾ ਮੌਕਾ ਮਿਲਦਾ) ਹੈ, ਜਿਨ੍ਹਾਂ ਦੀ ਸੰਗਤਿ ਵਿਚ ਰਿਹਾਂ ਸਾਰੇ ਪਾਪ ਨਾਸ ਹੋ ਜਾਂਦੇ ਹਨ, ਅਤੇ ਜਿਨ੍ਹਾਂ ਦੀ ਸੰਗਤਿ ਵਿਚ ਟਿਕਿਆਂ ਹਿਰਦੇ ਵਿਚ (ਸੁੱਚੇ ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ ।੧।

(ਹੇ ਭਾਈ ! ਮੇਰੇ ਮਿੱਤਰ ਤਾਂ ਉਹ ਸੰਤ ਜਨ ਹਨ) ਜਿਨ੍ਹਾਂ ਦੇ ਉਪਦੇਸ਼ ਦੀ ਬਰਕਤ ਨਾਲ ਪਰਮਾਤਮਾ ਦਾ ਨਾਮ ਮਨ ਵਿਚ ਆ ਵੱਸਦਾ ਹੈ, ਜਿਨ੍ਹਾਂ ਦੇ ਉਪਦੇਸ਼ ਨਾਲ (ਮਨ ਵਿਚੋਂ) ਹਰੇਕ ਡਰ ਹਰੇਕ ਭਰਮ-ਵਹਿਮ ਦੂਰ ਹੋ ਜਾਂਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਸ੍ਰੇਸ਼ਟ ਅਤੇ ਪਵਿੱਤਰ ਕਰਨ ਵਾਲੀ ਹਰਿ-ਕੀਰਤੀ ਵੱਸਦੀ ਰਹਿੰਦੀ ਹੈ, ਅਤੇ ਜਿਨ੍ਹਾਂ ਦੀ ਚਰਨ-ਧੂੜ ਸਾਰਾ ਜਗਤ ਲੋੜਦਾ ਰਹਿੰਦਾ ਹੈ ।੨।

(ਹੇ ਭਾਈ ! ਮੇਰੇ ਮਿੱਤਰ ਤਾਂ ਉਹ ਸੰਤ ਜਨ ਹਨ) ਜਿਨ੍ਹਾਂ ਦੀ ਸੰਗਤਿ ਵਿਚ ਰਹਿ ਕੇ ਕ੍ਰੋੜਾਂ ਵਿਕਾਰੀਆਂ ਦਾ (ਵਿਕਾਰਾਂ ਵਲੋਂ) ਨਿਸਤਾਰਾ ਹੋ ਜਾਂਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ (ਹਰ ਵੇਲੇ) ਕੇਵਲ ਪਰਮਾਤਮਾ ਹੀ ਵੱਸਦਾ ਹੈ, ਜਿਨ੍ਹਾਂ ਦੇ ਅੰਦਰ ਉਸ ਪਰਮਾਤਮਾ ਦੇ ਨਾਮ ਦਾ ਆਸਰਾ ਬਣਿਆ ਰਹਿੰਦਾ ਹੈ ਜੋ ਸਾਰੇ ਜੀਵਾਂ (ਦੇ ਦਿਲ) ਦਾ ਭੇਤ ਜਾਣਦਾ ਹੈ ਜੋ ਕਿਰਪਾ ਦਾ ਖ਼ਜ਼ਾਨਾ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਅਤੇ ਜੋ ਪ੍ਰਕਾਸ਼-ਰੂਪ ਹੈ ।੩।

(ਹੇ ਭਾਈ !) ਜਦੋਂ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਤਦੋਂ ਇਹੋ ਜਿਹੇ ਦਿਆਲ ਸੰਤ ਜਨ ਮਿਲਦੇ ਹਨ ਤਦੋਂ ਸਤਿਗੁਰੂ ਜੀ ਮਿਲਦੇ ਹਨ । (ਹੇ ਭਾਈ ! ਇਹੋ ਜਿਹੇ ਸੰਤ ਜਨਾਂ ਦੀ ਸੰਗਤਿ ਵਿਚ) ਨਾਨਕ ਦਿਨ ਰਾਤ ਪਰਮਾਤਮਾ ਦਾ ਨਾਮ ਸਿਮਰਦਾ ਹੈ, ਅਤੇ ਹਰਿ-ਨਾਮ ਦੀ ਬਰਕਤ ਨਾਲ (ਨਾਨਕ ਦੇ ਹਿਰਦੇ ਵਿਚ) ਆਤਮਕ ਅਡੋਲਤਾ ਦੇ ਸੁਖ ਆਨੰਦ ਬਣੇ ਰਹਿੰਦੇ ਹਨ ।੪।੪।੬।

**ਗੋਂਡ ਮਹਲਾ ੫ ॥ ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥ ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥ ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥ ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥ ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥ ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥ {ਪੰਨਾ ੮੬੪}**

**ਪਦ ਅਰਥ** :—ਗੁਰ ਕੀ ਮੂਰਤਿ—ਗੁਰੂ ਦਾ ਸ਼ਬਦ-ਰੂਪ ਮੂਰਤੀ । ਗੁਰ ਕੀ ਮੂਰਤਿ ਧਿਆਨੁ—ਗੁਰੂ ਦੇ ਸ਼ਬਦ-ਰੂਪ ਮੂਰਤੀ ਦਾ ਧਿਆਨ । ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਮੰਤ੍ਰੁ—ਨਾਮ-ਮੰਤ੍ਰ । ਮਾਨ—ਮੰਨਦਾ ਹੈ । ਰਿਦੈ—ਹਿਰਦੇ ਵਿਚ । ਲੈ—ਲੈ ਕੇ । ਧਾਰਉ—ਧਾਰਉਂ, ਮੈਂ ਧਾਰਦਾ ਹਾਂ ।੧।

ਮਤ—ਮਤਾਂ । ਮਤ ਕੋ ਭੁਲੈ—ਮਤਾਂ ਕੋਈ ਭੁੱਲ ਜਾਏ, ਕਿਤੇ ਕੋਈ ਭੁੱਲ ਨਾਹ ਜਾਏ । ਸੰਸਾਰਿ—ਸੰਸਾਰ ਵਿਚ ।੧।ਰਹਾਉ।

ਕਉ—ਨੂੰ । ਗੁਰਿ—ਗੁਰੂ ਨੇ । ਮਾਰਗਿ—ਰਸਤੇ ਉਤੇ । ਅਵਰ—ਹੋਰ (ਦੇਵੀ ਦੇਵਤੇ ਆਦਿਕ ਦੀ ਭਗਤੀ) । ਤ੍ਰਾਸ—ਡਰ ।੨।

ਪ੍ਰਸਾਦਿ—ਕਿਰਪਾ ਨਾਲ । ਊਰਧ—ਉਲਟਿਆ ਹੋਇਆ । ਬਿਗਾਸ—ਖਿੜਾਉ । ਅੰਧਕਾਰ—ਹਨੇਰਾ । ਪ੍ਰਗਾਸ—ਚਾਨਣ । ਜਿਨਿ—ਜਿਸ (ਪ੍ਰਭੂ) ਨੇ । ਤੇ—ਤੋਂ, ਦੀ ਰਾਹੀਂ । ਜਾਨਿਆ—ਜਾਣ ਲਿਆ, ਸਾਂਝ ਪਾ ਲਈ । ਮੁਗਧ—ਮੂਰਖ । ਮਾਨਿਆ—ਪਤੀਜ ਗਿਆ, ਗਿੱਝ ਗਿਆ ।੩।

ਕਰਣੈ ਜੋਗੁ—ਸਭ ਕੁਝ ਕਰਨ ਦੀ ਸਮਰਥਾ ਵਾਲਾ । ਹੋਗੁ—ਸਦਾ ਰਹੇਗਾ । ਪ੍ਰਭਿ—ਪ੍ਰਭੂ ਨੇ । ਇਹੈ—ਇਹੀ ਗੱਲ । ਜਨਾਈ—ਸਮਝਾਈ ਹੈ । ਮੁਕਤਿ—(ਮਾਇਆ ਦੇ ਮੋਹ ਦੇ ਅੰਧਕਾਰ ਤੋਂ) ਖ਼ਲਾਸੀ । ਭਾਈ—ਹੇ ਭਾਈ ! ।੪।

**ਅਰਥ** :—ਹੇ ਭਾਈ ! ਦੁਨੀਆ ਵਿਚ ਕਿਤੇ ਕੋਈ ਮਨੁੱਖ ਭਟਕਣਾ ਵਿਚ ਪੈ ਕੇ (ਇਹ ਗੱਲ) ਨਾਹ ਭੁੱਲ ਜਾਏ, ਕਿ ਗੁਰੂ ਤੋਂ ਬਿਨਾ ਕੋਈ ਭੀ ਜੀਵ (ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘ ਸਕੇਗਾ ।੧।ਰਹਾਉ।

(ਤਾਹੀਏਂ, ਹੇ ਭਾਈ !) ਮੈਂ ਤਾਂ ਗੁਰੂ (ਨੂੰ) ਪਰਮਾਤਮਾ (ਦਾ ਰੂਪ ਜਾਣ ਕੇ ਉਸ) ਨੂੰ ਸਦਾ ਨਮਸਕਾਰ ਕਰਦਾ ਹਾਂ, ਗੁਰੂ ਦੇ ਚਰਨ ਆਪਣੇ ਹਿਰਦੇ ਵਿਚ ਲੈ ਕੇ ਵਸਾਈ ਰੱਖਦਾ ਹਾਂ । ਗੁਰੂ ਦੇ ਸ਼ਬਦ ਦੀ ਰਾਹੀਂ ਮੇਰਾ ਮਨ ਨਾਮ-ਮੰਤ੍ਰ ਨੂੰ (ਸਭ ਮੰਤ੍ਰਾਂ ਤੋਂ ਸ੍ਰੇਸ਼ਟ ਮੰਤ੍ਰ) ਮੰਨ ਰਿਹਾ ਹੈ । (ਹੇ ਭਾਈ ! ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤੀ ਹੈ) ਗੁਰੂ ਦੀ (ਇਸ) ਮੂਰਤੀ ਦਾ (ਮੇਰੇ) ਮਨ ਵਿਚ ਧਿਆਨ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! ਪੂਰੇ ਗੁਰੂ ਦੀ ਵਡਿਆਈ ਦਾ ਅੰਤ ਨਹੀਂ ਪੈ ਸਕਦਾ । ਕੁਰਾਹੇ ਜਾ ਰਹੇ ਮਨੁੱਖ ਨੂੰ ਗੁਰੂ ਨੇ (ਹੀ ਸਹੀ ਜੀਵਨ ਦੇ) ਰਸਤੇ ਉਤੇ (ਸਦਾ) ਪਾਇਆ ਹੈ, ਹੋਰ (ਦੇਵੀ ਦੇਵਤਿਆਂ ਦੀ ਭਗਤੀ) ਛਡਾ ਕੇ ਪਰਮਾਤਮਾ ਦੀ ਭਗਤੀ ਵਿਚ ਜੋੜਿਆ ਹੈ (ਤੇ, ਇਸ ਤਰ੍ਹਾਂ ਉਸ ਦੇ ਅੰਦਰੋਂ) ਜਨਮ ਮਰਨ ਦੇ ਗੇੜ ਦਾ ਸਹਿਮ ਮੁਕਾ ਦਿੱਤਾ ਹੈ ।੨।

ਹੇ ਭਾਈ ! (ਮਾਇਆ ਵਲ) ਉਲਟਿਆ ਹੋਇਆ ਹਿਰਦਾ-ਕੌਲ ਗੁਰੂ ਦੀ ਕਿਰਪਾ ਨਾਲ (ਪਰਤ ਕੇ) ਖਿੜ ਪੈਂਦਾ ਹੈ । (ਮਾਇਆ ਦੇ ਮੋਹ ਦੇ) ਘੁੱਪ ਹਨੇਰੇ ਵਿਚ (ਸਹੀ ਉੱਚੇ ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ

। ਗੁਰੂ ਦੀ ਰਾਹੀਂ ਉਸ ਪਰਮਾਤਮਾ ਨਾਲ ਜਾਣ-ਪਛਾਣ ਬਣ ਜਾਂਦੀ ਹੈ ਜਿਸ ਨੇ (ਇਹ ਸਾਰਾ ਜਗਤ) ਪੈਦਾ ਕੀਤਾ ਹੈ । (ਇਹ) ਮੂਰਖ ਮਨ ਗੁਰੂ ਦੀ ਕਿਰਪਾ ਨਾਲ (ਪ੍ਰਭੂ-ਚਰਨਾਂ ਵਿਚ ਜੁੜਨਾ) ਗਿੱਝ ਜਾਂਦਾ ਹੈ ।੩।

ਹੇ ਨਾਨਕ ! ਆਖ—ਗੁਰੂ (ਆਤਮਕ ਅਵਸਥਾ ਵਿਚ ਕਰਤਾਰ ਨਾਲ ਇਕ-ਸੁਰ ਹੋਣ ਕਰਕੇ ਉਸ) ਕਰਤਾਰ ਦਾ ਰੂਪ ਹੈ ਜੋ ਸਭ ਕੁਝ ਕਰਨ ਦੇ ਸਮਰਥ ਹੈ । ਗੁਰੂ ਉਸ ਪਰਮੇਸਰ ਦਾ ਰੂਪ ਹੈ, ਜੋ (ਪਹਿਲਾਂ ਭੀ ਮੌਜੂਦ ਸੀ) ਹੁਣ ਭੀ ਮੌਜੂਦ ਹੈ ਅਤੇ ਸਦਾ ਕਾਇਮ ਰਹੇਗਾ । ਹੇ ਭਾਈ ! ਗੁਰੂ (ਦੀ ਸਰਨ ਪੈਣ) ਤੋਂ ਬਿਨਾ (ਮਾਇਆ ਦੇ ਮੋਹ ਦੇ ਅੰਧਕਾਰ ਤੋਂ) ਖ਼ਲਾਸੀ ਨਹੀਂ ਹੋ ਸਕਦੀ ।੪।੫।੭।

**ਗੋਂਡ ਮਹਲਾ ੫ ॥ ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥੧॥ ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ ॥ ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਗੁਰ ਕੀ ਸੇਵਾ ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥੨॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥ ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥੩॥ ਗੁਰ ਕੀ ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥ ਕਹੁ ਨਾਨਕ ਜਾ ਕੇ ਪੂਰੇ ਭਾਗ ॥ ਗੁਰ ਚਰਣੀ ਤਾ ਕਾ ਮਨੁ ਲਾਗ ॥੪॥੬॥੮॥ {ਪੰਨਾ ੮੬੪}**

**ਪਦ ਅਰਥ** :—ਕਰਿ—ਚੇਤੇ ਕਰਿਆ ਕਰ । ਮਨ ਮੋਰ—ਹੇ ਮੇਰੇ ਮਨ ! ਹੋਰ—ਹੋਰ (ਟੇਕ) । ਦਾਤਿ—ਨਾਮ ਦੀ ਦਾਤਿ ।੧।

ਏਕੋ—ਇਕ-ਰੂਪ । ਤਿਸੁ ਭਾਵੈ—ਉਸ ਨੂੰ ਚੰਗਾ ਲੱਗਦਾ ਹੈ । ਪਰਵਾਣੁ—ਕਬੂਲ ।੧।ਰਹਾਉ।

ਜਾ ਕਾ ਮਨੁ—ਜਿਸ ਮਨੁੱਖ ਦਾ ਮਨ । ਪਾਏ—ਖੱਟਦਾ । ਮਾਨੁ—ਆਦਰ ।੨।

ਦੇਖਿ—ਵੇਖ ਕੇ । ਨਿਹਾਲ—ਪ੍ਰਸੰਨ । ਘਾਲ—ਮੇਹਨਤ, ਕਮਾਈ । ਕਉ—ਨੂੰ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਦਹਦਿਸਿ—ਦਸੀਂ ਪਾਸੀਂ {ਦਹ—ਦਸ । ਦਿਸ—ਪਾਸਾ} । ਜਾਪੈ—ਪਰਗਟ ਹੋ ਜਾਂਦਾ ਹੈ ।੩।

ਮਹਿਮਾ—ਵਡਿਆਈ । ਰਹਿਆ ਸਮਾਇ—ਹਰ ਥਾਂ ਮੌਜੂਦ ਹੈ ।੪।

**ਅਰਥ** :—ਹੇ ਭਾਈ ! ਗੁਰੂ ਅਤੇ ਪਰਮਾਤਮਾ ਨੂੰ ਇੱਕ ਰੂਪ ਸਮਝੋ । ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਉਹੀ ਗੁਰੂ ਭੀ (ਸਿਰ-ਮੱਥੇ) ਕਬੂਲ ਕਰਦਾ ਹੈ ।੧।ਰਹਾਉ।

ਹੇ ਮੇਰੇ ਮਨ ! ਹਰ ਵੇਲੇ ਗੁਰੂ (ਦੇ ਉਪਦੇਸ਼) ਨੂੰ ਚੇਤੇ ਰੱਖ, ਮੈਨੂੰ ਗੁਰੂ ਤੋਂ ਬਿਨਾ ਕੋਈ ਹੋਰ ਆਸਰਾ ਨਹੀਂ ਸੁੱਝਦਾ । ਹੇ ਮਨ ! ਜਿਸ ਗੁਰੂ ਦੀ ਬਖ਼ਸ਼ੀ ਹੋਈ ਆਤਮਕ ਜੀਵਨ ਦੀ ਦਾਤਿ ਨੂੰ ਕੋਈ ਮਿਟਾ ਨਹੀਂ ਸਕਦਾ, ਉਸ ਗੁਰੂ ਦੇ ਆਸਰੇ ਦਿਨ ਰਾਤ ਟਿਕਿਆ ਰਹੁ ।੧।

ਹੇ ਮੇਰੇ ਮਨ ! ਜਿਸ ਮਨੁੱਖ ਦਾ ਮਨ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਉਸ ਦੀ ਹਰੇਕ ਭਟਕਣਾ ਹਰੇਕ ਦੁੱਖ ਦਰਦ ਦੂਰ ਹੋ ਜਾਂਦਾ ਹੈ । ਹੇ ਮਨ ! ਗੁਰੂ ਦੀ ਸਰਨ ਪੈ ਕੇ ਮਨੁੱਖ (ਹਰ ਥਾਂ) ਆਦਰ ਹਾਸਲ ਕਰਦਾ ਹੈ । ਹੇ ਮੇਰੇ ਮਨ ! ਗੁਰੂ ਤੋਂ ਸਦਾ ਸਦਕੇ ਹੋ ।੨।

ਹੇ ਮੇਰੇ ਮਨ ! ਗੁਰੂ ਦਾ ਦਰਸ਼ਨ ਕਰ ਕੇ (ਮਨੁੱਖ ਦਾ ਤਨ ਮਨ) ਖਿੜ ਜਾਂਦਾ ਹੈ । ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਦੀ ਮੇਹਨਤ ਸਫਲ ਹੋ ਜਾਂਦੀ ਹੈ । ਕੋਈ ਭੀ ਦੁੱਖ ਗੁਰੂ ਦੇ ਸੇਵਕ ਉਤੇ (ਆਪਣਾ) ਜ਼ੋਰ ਨਹੀਂ ਪਾ ਸਕਦਾ । ਗੁਰੂ ਦੀ ਸਰਨ ਰਹਿਣ ਵਾਲਾ ਮਨੁੱਖ ਸਾਰੇ ਸੰਸਾਰ ਵਿਚ ਪਰਗਟ ਹੋ ਜਾਂਦਾ ਹੈ ।੩।

ਹੇ ਭਾਈ ! ਗੁਰੂ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਗੁਰੂ ਉਸ ਪਰਮਾਤਮਾ ਦਾ ਰੂਪ ਹੈ, ਜੋ ਹਰ ਥਾਂ ਵਿਆਪਕ ਹੈ । ਹੇ ਨਾਨਕ ! ਆਖ—ਜਿਸ ਮਨੁੱਖ ਦੇ ਵੱਡੇ ਭਾਗ ਜਾਗਦੇ ਹਨ, ਉਸ ਦਾ ਮਨ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ ।੪।੬।੮।

**ਗੋਂਡ ਮਹਲਾ ੫ ॥ ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥ ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥੧॥ ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ ਰਹਾਉ ॥ ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥੨॥ ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥ ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥੩॥ ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥ ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥ {ਪੰਨਾ ੮੬੪}**

**ਪਦ ਅਰਥ** :—ਭਗਵੰਤੁ—ਸਮਰਥਾ ਵਾਲਾ । ਦੇਉ—ਪ੍ਰਕਾਸ਼-ਰੂਪ ਪ੍ਰਭੂ । ਅਲਖ—ਅ-ਲੱਖ, ਜਿਸ ਦਾ ਸਰੂਪ ਬਿਆਨ ਤੋਂ ਪਰੇ ਹੈ । ਅਭੇਉ—ਅ-ਭੇਉ, ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਸਰਬ ਪੂਜ ਚਰਨ ਗੁਰ—ਗੁਰੂ ਦੇ ਚਰਨ ਜਿਨ੍ਹਾਂ ਦੀ ਪੂਜਾ ਸਾਰੀ ਸ੍ਰਿਸ਼ਟੀ ਕਰਦੀ ਹੈ । ਸੇਉ—ਸੇਉਂ, ਮੈਂ ਸੇਂਵਦਾ ਹਾਂ ।੧।

ਅਵਰੁ ਥਾਉ—ਹੋਰ ਥਾਂ । ਅਨਦਿਨੁ—ਹਰ ਰੋਜ਼ । ਜਪਉ—ਜਪਉਂ, ਮੈਂ ਜਪਦਾ ਹਾਂ ।੧।ਰਹਾਉ।

ਗਿਆਨੁ—ਧਾਰਮਿਕ ਚਰਚਾ । ਰਿਦੈ—ਹਿਰਦੇ ਵਿਚ । ਧਿਆਨੁ—ਸਮਾਧੀ । ਰਹਉ—ਰਹਉਂ, ਮੈਂ ਰਹਿੰਦਾ ਹਾਂ । ਕਰ ਜੋਰਿ—(ਦੋਵੇਂ) ਹੱਥ ਜੋੜ ਕੇ । ਹੋਰੁ—ਹੋਰ ਥਾਂ ।੨।

ਬੋਹਿਥੁ—ਜਹਾਜ਼ । ਭਵ—ਸੰਸਾਰ-ਸਮੁੰਦਰ । ਤੇ—ਤੋਂ । ਛੁਟਕਾਰਿ—ਖ਼ਲਾਸੀ । ਅੰਧਕਾਰ—ਘੁੱਪ ਹਨੇਰਾ । ਮੰਤ੍ਰੁ—ਉਪਦੇਸ਼, ਸ਼ਬਦ । ਉਜਾਰਾ—ਚਾਨਣ । ਕੈ ਸੰਗਿ—ਦੀ ਸੰਗਤਿ ਵਿਚ । ਸਗਲ—ਸਾਰੇ ਜੀਵ । ਨਿਸਤਾਰਾ—ਪਾਰ-ਉਤਾਰਾ ।੩।

ਵਡਭਾਗੀ—ਵੱਡੇ ਭਾਗਾਂ ਨਾਲ । ਪਾਈਐ—ਮਿਲਦਾ ਹੈ ।੪।

**ਅਰਥ** :—ਹੇ ਭਾਈ ! (ਮਾਇਆ ਦੇ ਮੋਹ ਦੇ ਘੁੱਪ ਹਨੇਰੇ ਵਿਚੋਂ ਬਚਣ ਲਈ) ਗੁਰੂ ਤੋਂ ਬਿਨਾ ਮੈਨੂੰ ਕੋਈ ਹੋਰ ਥਾਂ ਨਹੀਂ ਸੁੱਝਦਾ (ਜਿਸ ਦਾ ਆਸਰਾ ਲੈ ਸਕਾਂ । ਸੋ) ਮੈਂ ਹਰ ਵੇਲੇ ਗੁਰੂ ਦਾ ਨਾਮ ਹੀ ਜਪਦਾ ਹਾਂ (ਗੁਰੂ ਦੀ ਓਟ ਤੱਕੀ ਬੈਠਾ ਹਾਂ) ।੧।ਰਹਾਉ।

ਹੇ ਭਾਈ ! (ਮੇਰਾ) ਗੁਰੂ (ਗੁਰੂ ਦੀ ਸਰਨ ਹੀ) ਮੇਰੇ ਵਾਸਤੇ (ਦੇਵ-) ਪੂਜਾ ਹੈ, (ਮੇਰਾ) ਗੁਰੂ ਗੋਬਿੰਦ (ਦਾ ਰੂਪ) ਹੈ । ਮੇਰਾ ਗੁਰੂ ਪਰਮਾਤਮਾ (ਦਾ ਰੂਪ) ਹੈ, ਗੁਰੂ ਬੜੀ ਸਮਰਥਾ ਦਾ ਮਾਲਕ ਹੈ । ਮੇਰਾ ਗੁਰੂ ਉਸ ਪ੍ਰਕਾਸ਼-ਰੂਪ ਪ੍ਰਭੂ ਦਾ ਰੂਪ ਹੈ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ਅਤੇ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਮੈਂ ਤਾਂ ਉਹਨਾਂ ਗੁਰ-ਚਰਨਾਂ ਦੀ ਸਰਨ ਪਿਆ ਰਹਿੰਦਾ ਹਾਂ ਜਿਨ੍ਹਾਂ ਨੂੰ ਸਾਰੀ ਸ੍ਰਿਸ਼ਟੀ ਪੂਜਦੀ ਹੈ ।੧।

ਹੇ ਭਾਈ ! ਗੁਰੂ ਹੀ ਮੇਰੇ ਵਾਸਤੇ ਧਾਰਮਿਕ ਚਰਚਾ ਹੈ, ਗੁਰੂ (ਸਦਾ ਮੇਰੇ) ਹਿਰਦੇ ਵਿਚ ਟਿਕਿਆ ਹੋਇਆ ਹੈ, ਇਹੀ ਮੇਰੀ ਸਮਾਧੀ ਹੈ । ਗੁਰੂ ਉਸ ਭਗਵਾਨ ਦਾ ਰੂਪ ਹੈ ਜੋ ਸਰਬ-ਵਿਆਪਕ ਹੈ ਅਤੇ ਸ੍ਰਿਸ਼ਟੀ ਦਾ ਪਾਲਣਹਾਰ ਹੈ । ਮੈਂ (ਆਪਣੇ) ਦੋਵੇਂ ਹੱਥ ਜੋੜ ਕੇ (ਸਦਾ) ਗੁਰੂ ਦੀ ਸਰਨ ਪਿਆ ਰਹਿੰਦਾ ਹਾਂ । ਗੁਰੂ ਤੋਂ ਬਿਨਾ ਮੈਨੂੰ ਕੋਈ ਹੋਰ ਆਸਰਾ ਨਹੀਂ ਸੁੱਝਦਾ ।੨।

ਹੇ ਭਾਈ ! ਗੁਰੂ ਜਹਾਜ਼ ਹੈ ਜੋ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ । ਗੁਰੂ ਦੀ ਸਰਨ ਪਿਆਂ ਜਮਾਂ (ਦੇ ਡਰ) ਤੋਂ ਖ਼ਲਾਸੀ ਮਿਲ ਜਾਂਦੀ ਹੈ । (ਮਾਇਆ ਦੇ ਮੋਹ ਦੇ) ਘੁੱਪ ਹਨੇਰੇ ਵਿਚ ਗੁਰੂ ਦਾ ਉਪਦੇਸ਼ ਹੀ (ਆਤਮਕ ਜੀਵਨ ਦਾ) ਚਾਨਣ ਦੇਂਦਾ ਹੈ । ਗੁਰੂ ਦੀ ਸੰਗਤਿ ਵਿਚ ਰਿਹਾਂ ਸਾਰੇ ਜੀਵਾਂ ਦਾ ਪਾਰ-ਉਤਾਰਾ ਹੋ ਜਾਂਦਾ ਹੈ ।੩।

ਹੇ ਭਾਈ ! ਵੱਡੀ ਕਿਸਮਤ ਨਾਲ ਪੂਰਾ ਗੁਰੂ ਮਿਲ ਮਿਲਦਾ ਹੈ । ਗੁਰੂ ਦੀ ਸਰਨ ਪਿਆਂ ਕੋਈ ਦੁੱਖ ਪੋਹ ਨਹੀਂ ਸਕਦਾ । (ਜਿਸ ਮਨੁੱਖ ਦੇ ਹਿਰਦੇ ਵਿਚ) ਗੁਰੂ ਦਾ ਸ਼ਬਦ (ਵੱਸ ਪਏ ਉਸ ਦੇ ਅੰਦਰੋਂ) ਕੋਈ ਮਨੁੱਖ (ਆਤਮਕ ਜੀਵਨ ਦੇ ਉਜਾਰੇ ਨੂੰ) ਮਿਟਾ ਨਹੀਂ ਸਕਦਾ । ਹੇ ਭਾਈ ! ਗੁਰੂ ਨਾਨਕ ਉਸ ਪਰਮਾਤਮਾ ਦਾ ਰੂਪ ਹੈ ।੪।੭।੯।

**ਗੋਂਡ ਮਹਲਾ ੫ ॥ ਰਾਮ ਰਾਮ ਸੰਗਿ ਕਰਿ ਬਿਉਹਾਰ ॥ ਰਾਮ ਰਾਮ ਰਾਮ ਪ੍ਰਾਨ ਅਧਾਰ ॥ ਰਾਮ ਰਾਮ ਰਾਮ ਕੀਰਤਨੁ ਗਾਇ ॥ ਰਮਤ ਰਾਮੁ ਸਭ ਰਹਿਓ ਸਮਾਇ ॥੧॥ ਸੰਤ ਜਨਾ ਮਿਲਿ ਬੋਲਹੁ ਰਾਮ ॥ ਸਭ ਤੇ ਨਿਰਮਲ ਪੂਰਨ ਕਾਮ ॥੧॥ ਰਹਾਉ ॥ ਰਾਮ ਰਾਮ ਧਨੁ ਸੰਚਿ ਭੰਡਾਰ ॥ ਰਾਮ ਰਾਮ ਰਾਮ ਕਰਿ ਆਹਾਰ ॥ ਰਾਮ ਰਾਮ ਵੀਸਰਿ ਨਹੀ ਜਾਇ ॥ ਕਰਿ ਕਿਰਪਾ ਗੁਰਿ ਦੀਆ ਬਤਾਇ ॥੨॥ ਰਾਮ ਰਾਮ ਰਾਮ ਸਦਾ ਸਹਾਇ ॥ ਰਾਮ ਰਾਮ ਰਾਮ ਲਿਵ ਲਾਇ ॥ ਰਾਮ ਰਾਮ ਜਪਿ ਨਿਰਮਲ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥੩॥ ਰਮਤ ਰਾਮ ਜਨਮ ਮਰਣੁ ਨਿਵਾਰੈ ॥ ਉਚਰਤ ਰਾਮ ਭੈ ਪਾਰਿ ਉਤਾਰੈ ॥ ਸਭ ਤੇ ਊਚ ਰਾਮ ਪਰਗਾਸ ॥ ਨਿਸਿ ਬਾਸੁਰ ਜਪਿ ਨਾਨਕ ਦਾਸ ॥੪॥੮॥੧੦॥ {ਪੰਨਾ ੮੬੫}**

**ਪਦ ਅਰਥ** :—ਸੰਗਿ—ਨਾਲ । ਬਿਉਹਾਰ—ਵਣਜ, ਵਪਾਰ । ਪ੍ਰਾਨ ਅਧਾਰ—ਜਿੰਦ ਦਾ ਆਸਰਾ । ਰਮਤ—ਵਿਆਪਕ । ਸਭ—ਸਾਰੀ ਸ੍ਰਿਸ਼ਟੀ ਵਿਚ ।੧।

ਮਿਲਿ—ਮਿਲ ਕੇ । ਸਭ ਤੇ—ਸਭਨਾਂ (ਕੰਮਾਂ) ਨਾਲੋਂ । ਪੂਰਨ—ਸਫਲ ।੧।ਰਹਾਉ।

ਸੰਚਿ—ਇਕੱਠਾ ਕਰ । ਭੰਡਾਰ—ਖ਼ਜ਼ਾਨੇ । ਆਹਾਰ—(ਜਿੰਦ ਦੀ) ਖ਼ੁਰਾਕ । ਗੁਰਿ—ਗੁਰੂ ਨੇ । ਕਰਿ—ਕਰ ਕੇ ।੨।

ਸਹਾਇ—ਸਹਾਇਤਾ ਕਰਨ ਵਾਲਾ । ਲਿਵ ਲਾਇ—ਸੁਰਤਿ ਜੋੜ । ਨਿਰਮਲ—ਪਵਿੱਤਰ । ਕਿਲਬਿਖ—ਪਾਪ ।੩।

ਰਮਤ—ਉਚਾਰਦਿਆਂ, ਸਿਮਰਦਿਆਂ । ਨਿਵਾਰੈ—ਦੂਰ ਕਰ ਦੇਂਦਾ ਹੈ । ਉਚਰਤ—ਉਚਾਰਦਿਆਂ । ਭੈ ਪਾਰਿ—ਡਰ ਤੋਂ ਪਾਰ । ਪਰਗਾਸ—ਚਾਨਣ । ਨਿਸਿ—ਰਾਤ । ਬਾਸੁਰ—ਦਿਨ ।੪।

**ਅਰਥ** :—ਹੇ ਭਾਈ ! ਸੰਤ ਜਨਾਂ ਨਾਲ ਮਿਲ ਕੇ, ਪਰਮਾਤਮਾ ਦਾ ਨਾਮ ਸਿਮਰਿਆ ਕਰੋ । ਇਹ ਕੰਮ ਹੋਰ ਸਾਰੇ ਕੰਮਾਂ ਨਾਲੋਂ ਪਵਿੱਤਰ ਅਤੇ ਸਫਲ ਹੈ ।੧।ਰਹਾਉ।

(ਹੇ ਭਾਈ ! ਤੂੰ ਜਗਤ ਵਿਚ ਵਣਜ ਕਰਨ ਆਇਆ ਹੈਂ) ਪਰਮਾਤਮਾ ਦੇ ਨਾਮ (ਦੇ ਸਰਮਾਏ) ਨਾਲ (ਸਿਮਰਨ ਦਾ) ਵਣਜ ਕਰਿਆ ਕਰ । ਪਰਮਾਤਮਾ ਦੇ ਨਾਮ ਨੂੰ ਆਪਣੀ ਜਿੰਦ ਦਾ ਆਸਰਾ ਬਣਾ ਲੈ । ਜੇਹੜਾ ਪ੍ਰਭੂ ਹਰ ਥਾਂ ਵਿਆਪਕ ਹੈ, ਸਾਰੀ ਸ੍ਰਿਸ਼ਟੀ ਵਿਚ ਮੌਜੂਦ ਹੈ, ਹੇ ਭਾਈ ! ਸਦਾ ਹੀ ਉਸ ਦੀ ਸਿਫ਼ਤਿ-ਸਾਲਾਹ ਕਰਿਆ ਕਰ ।੧।

ਹੇ ਭਾਈ ! ਪਰਮਾਤਮਾ ਦਾ ਨਾਮ-ਧਨ ਇਕੱਠਾ ਕਰ, ਖ਼ਜ਼ਾਨੇ ਭਰ ਲੈ, ਪਰਮਾਤਮਾ ਦੇ ਨਾਮ ਨੂੰ ਆਪਣੀ ਜਿੰਦ ਦੀ ਖ਼ੁਰਾਕ ਬਣਾ ਲੈ । ਗੁਰੂ ਨੇ ਕਿਰਪਾ ਕਰ ਕੇ (ਮੈਨੂੰ ਇਹ ਗੱਲ) ਦੱਸ ਦਿੱਤੀ ਹੈ ਕਿ (ਵੇਖੀਂ,) ਕਿਤੇ ਪਰਮਾਤਮਾ ਦਾ ਨਾਮ ਤੈਨੂੰ ਭੁੱਲ ਨਾਹ ਜਾਏ ।੨।

ਹੇ ਭਾਈ ! ਜੇਹੜਾ ਪਰਮਾਤਮਾ ਸਦਾ ਹੀ ਸਹਾਇਤਾ ਕਰਨ ਵਾਲਾ ਹੈ, ਉਸ ਦੇ ਚਰਨਾਂ ਵਿਚ ਸਦਾ ਸੁਰਤਿ ਜੋੜੀ ਰੱਖ । ਪਰਮਾਤਮਾ ਦਾ ਨਾਮ ਜਪ ਜਪ ਕੇ ਜੀਵ ਪਵਿੱਤਰ ਜੀਵਨ ਵਾਲੇ ਬਣ ਜਾਂਦੇ ਹਨ, ਉਹਨਾਂ ਦੇ ਅਨੇਕਾਂ ਜਨਮਾਂ ਦੇ ਕੀਤੇ ਪਾਪ ਦੂਰ ਹੋ ਜਾਂਦੇ ਹਨ ।੩।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਿਆਂ (ਪਰਮਾਤਮਾ ਮਨੁੱਖ ਦਾ) ਜਨਮ ਮਰਨ (ਦਾ ਗੇੜ) ਦੂਰ ਕਰ ਦੇਂਦਾ ਹੈ । ਪ੍ਰਭੂ ਦਾ ਨਾਮ ਉਚਾਰਦਿਆਂ (ਪ੍ਰਭੂ ਜੀਵ ਨੂੰ) ਸਹਿਮ (-ਭਰੇ ਸੰਸਾਰ-ਸਮੁੰਦਰ) ਤੋਂ ਪਾਰ ਲੰਘਾ ਦੇਂਦਾ ਹੈ । ਹੇ ਦਾਸ ਨਾਨਕ ! ਸਭ ਤੋਂ ਉੱਚੇ ਪ੍ਰਭੂ (ਦੇ ਨਾਮ) ਦਾ ਚਾਨਣ (ਆਪਣੇ ਅੰਦਰ) ਪੈਦਾ ਕਰ, ਦਿਨ ਰਾਤ ਉਸ ਦਾ ਨਾਮ ਜਪਿਆ ਕਰ ।੪।੮।੧੦।

**ਗੋਂਡ ਮਹਲਾ ੫ ॥ ਉਨ ਕਉ ਖਸਮਿ ਕੀਨੀ ਠਾਕ ਹਾਰੇ ॥ ਦਾਸ ਸੰਗ ਤੇ ਮਾਰਿ ਬਿਦਾਰੇ ॥ ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥ ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥ ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥ ਰਾਮ ਭਗਤ ਕੇ ਪਾਨੀਹਾਰ ॥੧॥ ਰਹਾਉ ॥ ਜਗਤ ਪਾਸ ਤੇ ਲੇਤੇ ਦਾਨੁ ॥ ਗੋਬਿੰਦ ਭਗਤ ਕਉ ਕਰਹਿ ਸਲਾਮੁ ॥ ਲੂਟਿ ਲੇਹਿ ਸਾਕਤ ਪਤਿ ਖੋਵਹਿ ॥ ਸਾਧ ਜਨਾ ਪਗ ਮਲਿ ਮਲਿ ਧੋਵਹਿ ॥੨॥ ਪੰਚ ਪੂਤ ਜਣੇ ਇਕ ਮਾਇ ॥ ਉਤਭੁਜ ਖੇਲੁ ਕਰਿ ਜਗਤ ਵਿਆਇ ॥ ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥ ਇਨ ਕਉ ਛੋਡਿ ਊਪਰਿ ਜਨ ਬਸੇ ॥੩॥ ਕਰਿ ਕਿਰਪਾ ਜਨ ਲੀਏ ਛਡਾਇ ॥ ਜਿਸ ਕੇ ਸੇ ਤਿਨਿ ਰਖੇ ਹਟਾਇ ॥ ਕਹੁ ਨਾਨਕ ਭਗਤਿ ਪ੍ਰਭ ਸਾਰੁ ॥ ਬਿਨੁ ਭਗਤੀ ਸਭ ਹੋਇ ਖੁਆਰੁ ॥੪॥੯॥੧੧॥ {ਪੰਨਾ ੮੬੫}**

**ਪਦ ਅਰਥ** :—ਉਨ ਕਉ—ਉਹਨਾਂ (ਕਾਮਾਦਿਕ ਪੰਜਾਂ) ਨੂੰ । ਖਸਮਿ—ਖਸਮ-ਪ੍ਰਭੂ ਨੇ । ਠਾਕ—ਮਨਾਹੀ । ਹਾਰੇ—(ਸੰਤ ਜਨਾਂ ਦੇ ਸਾਹਮਣੇ ਉਹ) ਹਾਰ ਗਏ ਹਨ । ਸੰਗ ਤੇ—ਸੰਗ ਤੋਂ, ਪਾਸੋਂ । ਮਾਰਿ—ਮਾਰ ਕੇ । ਬਿਦਾਰੇ—ਨਾਸ ਕਰ ਦਿੱਤੇ । ਮਹਲੁ—ਟਿਕਾਣਾ । ਮਿਲਿ—ਮਿਲ ਕੇ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ ।੧।

ਸਗਲ—ਸਾਰੀ । ਸਿਕਦਾਰ—ਸਰਦਾਰ, ਚੌਧਰੀ । ਪਾਨੀਹਾਰ—ਪਾਣੀ ਭਰਨ ਵਾਲੇ ਗ਼ੁਲਾਮ ।੧।ਰਹਾਉ।

ਪਾਸ ਤੇ—ਪਾਸ ਤੋਂ, ਪਾਸੋਂ । ਦਾਨੁ—ਡੰਨ । ਕਰਹਿ—ਕਰਦੇ ਹਨ । ਸਾਕਤ—ਪ੍ਰਭੂ ਨਾਲੋਂ ਟੁੱਟੇ ਹੋਏ ਬੰਦੇ । ਪਤਿ—ਇੱਜ਼ਤ । ਖੋਵਹਿ—ਗਵਾ ਲੈਂਦੇ ਹਨ । ਪਗ—ਪੈਰ {ਬਹੁ-ਵਚਨ} । ਮਲਿ—ਮਲ ਕੇ ।੨।

ਪੰਚ ਪੂਤ—(ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ—ਇਹ) ਪੰਜ ਪੁੱਤਰ । ਜਣੇ—ਜੰਮੇ ਹਨ । ਮਾਇ—ਮਾਇਆ ਨੇ । ਉਤਭੁਜ ਖੇਲੁ—(ਅੰਡਜ, ਜੇਰਜ, ਸੇਤਜ) ਉਤਭੁਜ (ਚਾਰ ਖਾਣੀਆਂ) ਦਾ ਤਮਾਸ਼ਾ । ਕਰਿ—ਕਰ ਕੇ, ਰਚ ਕੇ । ਵਿਆਇ—ਪੈਦਾ ਕਰਦੀ ਹੈ । ਤੀਨਿ—ਤਿੰਨ । ਤੀਨਿ ਗੁਣਾ—(ਰਜੋ, ਸਤੋ, ਤਮੋ) ਤਿੰਨ ਗੁਣ । ਕੈ ਸੰਗਿ—ਦੇ ਨਾਲ । ਰਚਿ—ਇਕ-ਮਿਕ ਹੋ ਕੇ । ਰਸੇ—ਮਸਤ ਹਨ । ਜਨ—ਪ੍ਰਭੂ ਦੇ ਸੇਵਕ ।੩।

ਜਿਸ ਕੇ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਸੇ—ਸਨ । ਤਿਨਿ—ਉਸ (ਪ੍ਰਭੂ) ਨੇ । ਹਟਾਇ—ਰੋਕ ਕੇ । ਸਾਰੁ—ਸੰਭਾਲ । ਸਭ—ਸਾਰੀ ਸ੍ਰਿਸ਼ਟੀ ।੪।

**ਅਰਥ** :—ਹੇ ਭਾਈ ! (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ—ਇਹ) ਪੰਜ ਸਾਰੀ ਸ੍ਰਿਸ਼ਟੀ ਦੇ ਚੌਧਰੀ ਹਨ । ਪਰ ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦਿਆਂ ਦੇ ਇਹ ਨੌਕਰ ਹੋ ਕੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਜਦੋਂ ਮਾਲਕ-ਪ੍ਰਭੂ ਨੇ ਉਹਨਾਂ (ਪੰਜਾਂ ਚੌਧਰੀਆਂ) ਨੂੰ ਵਰਜਿਆ, ਤਾਂ ਉਹ (ਪ੍ਰਭੂ ਦੇ ਸੇਵਕਾਂ ਦੇ ਸਾਹਮਣੇ) ਹਾਰ ਮੰਨ ਗਏ । ਆਪਣੇ ਸੇਵਕਾਂ ਪਾਸੋਂ (ਪ੍ਰਭੂ ਨੇ ਉਹਨਾਂ ਨੂੰ) ਮਾਰ ਕੇ ਭਜਾ ਦਿੱਤਾ । ਉਹ ਚੌਧਰੀ ਪਰਮਾਤਮਾ ਦੇ ਭਗਤਾਂ ਦਾ ਟਿਕਾਣਾ ਲੱਭ ਨਾਹ ਸਕੇ, (ਕਿਉਂਕਿ) ਪਰਮਾਤਮਾ ਦੇ ਸੇਵਕਾਂ ਨੇ (ਸਦਾ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਵਿਆ ਹੈ ।੧।

ਹੇ ਭਾਈ ! ਇਹ ਪੰਜ ਚੌਧਰੀ ਦੁਨੀਆ (ਦੇ ਲੋਕਾਂ) ਪਾਸੋਂ ਡੰਨ ਲੈਂਦੇ ਹਨ, ਪਰ ਪ੍ਰਭੂ ਦੇ ਭਗਤਾਂ ਨੂੰ ਨਮਸਕਾਰ ਕਰਦੇ ਹਨ । ਪ੍ਰਭੂ ਨਾਲੋਂ ਵਿਛੁੜੇ ਬੰਦਿਆਂ ਦੀ ਆਤਮਕ ਰਾਸਿ-ਪੂੰਜੀ ਲੁੱਟ ਲੈਂਦੇ ਹਨ, (ਸਾਕਤ ਇਥੇ ਆਪਣੀ) ਇੱਜ਼ਤ ਗਵਾ ਲੈਂਦੇ ਹਨ । ਪਰ ਇਹ ਚੌਧਰੀ ਗੁਰਮੁਖਾਂ ਦੇ ਪੈਰ ਮਲ ਮਲ ਕੇ ਧੋਂਦੇ ਹਨ ।੨।

(ਹੇ ਭਾਈ ! ਪ੍ਰਭੂ ਦੇ ਹੁਕਮ ਵਿਚ) ਮਾਇਆ ਨੇ ਉਤਭੁਜ ਆਦਿਕ ਖੇਡ ਰਚਾ ਕੇ ਇਹ ਜਗਤ ਪੈਦਾ ਕੀਤਾ ਹੈ, (ਇਹ ਕਾਮਾਦਿਕ) ਪੰਜੇ ਪੁੱਤਰ ਭੀ ਉਸ ਨੇ ਪੈਦਾ ਕੀਤੇ ਹਨ । (ਦੁਨੀਆ ਦੇ ਲੋਕ ਮਾਇਆ ਦੇ) ਤਿੰਨ ਗੁਣਾਂ ਨਾਲ ਇੱਕ-ਮਿਕ ਹੋ ਕੇ ਰਸ ਮਾਣ ਰਹੇ ਹਨ । ਪਰਮਾਤਮਾ ਦੇ ਭਗਤ ਇਹਨਾਂ ਨੂੰ ਛੱਡ ਕੇ ਉੱਚੇ ਆਤਮਕ ਮੰਡਲ ਵਿਚ ਵੱਸਦੇ ਹਨ ।੩।

(ਹੇ ਭਾਈ ! ਇਹ ਕਾਮਾਦਿਕ) ਜਿਸ (ਪ੍ਰਭੂ) ਦੇ ਬਣਾਏ ਹੋਏ ਹਨ, ਉਸ ਨੇ ਇਹਨਾਂ ਨੂੰ (ਸੰਤ ਜਨਾਂ ਪਾਸੋਂ) ਪਰੇ ਰੋਕ ਰੱਖਿਆ ਹੈ, ਪ੍ਰਭੂ ਨੇ ਮੇਹਰ ਕਰ ਕੇ ਸੰਤ ਜਨਾਂ ਨੂੰ ਇਹਨਾਂ ਪਾਸੋਂ ਬਚਾ ਰੱਖਿਆ ਹੈ । ਹੇ ਨਾਨਕ ! ਆਖ—(ਹੇ ਭਾਈ ! ਪ੍ਰਭੂ ਦੀ ਭਗਤੀ ਕਰਿਆ ਕਰ । ਭਗਤੀ ਤੋਂ ਬਿਨਾ ਸਾਰੀ ਸ੍ਰਿਸ਼ਟੀ (ਇਹਨਾਂ ਚੌਧਰੀਆਂ ਦੇ ਵੱਸ ਪੈ ਕੇ) ਖ਼ੁਆਰ ਹੁੰਦੀ ਹੈ ।੪।੯।੧੧।

**ਗੋਂਡ ਮਹਲਾ ੫ ॥ ਕਲਿ ਕਲੇਸ ਮਿਟੇ ਹਰਿ ਨਾਇ ॥ ਦੁਖ ਬਿਨਸੇ ਸੁਖ ਕੀਨੋ ਠਾਉ ॥ ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥ ਸੰਤ ਪ੍ਰਸਾਦਿ ਸਗਲ ਫਲ ਪਾਏ ॥੧॥ ਰਾਮ ਜਪਤ ਜਨ ਪਾਰਿ ਪਰੇ ॥ ਜਨਮ ਜਨਮ ਕੇ ਪਾਪ ਹਰੇ ॥੧॥ ਰਹਾਉ ॥ ਗੁਰ ਕੇ ਚਰਨ ਰਿਦੈ ਉਰਿ ਧਾਰੇ ॥ ਅਗਨਿ ਸਾਗਰ ਤੇ ਉਤਰੇ ਪਾਰੇ ॥ ਜਨਮ ਮਰਣ ਸਭ ਮਿਟੀ ਉਪਾਧਿ ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ ॥੨॥ ਥਾਨ ਥਨੰਤਰਿ ਏਕੋ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥ ਕਰਿ ਕਿਰਪਾ ਜਾ ਕਉ ਮਤਿ ਦੇਇ ॥ ਆਠ ਪਹਰ ਪ੍ਰਭ ਕਾ ਨਾਉ ਲੇਇ ॥੩॥ ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥ ਤਾ ਕੈ ਹਿਰਦੈ ਹੋਇ ਪ੍ਰਗਾਸੁ ॥ ਭਗਤਿ ਭਾਇ ਹਰਿ ਕੀਰਤਨੁ ਕਰੀਐ ॥ ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥੪॥੧੦॥੧੨॥ {ਪੰਨਾ ੮੬੫}**

**ਪਦ ਅਰਥ** :—ਕਲਿ ਕਲੇਸ—ਝਗੜੇ-ਬਖੇੜੇ । ਨਾਇ—ਨਾਮ ਦੀ ਰਾਹੀਂ {ਲਫ਼ਜ਼ 'ਨਾਉ' ਤੋਂ ਕਰਣ ਕਾਰਕ ਇਕ-ਵਚਨ ਹੈ 'ਨਾਇ'} । ਸੁਖ ਕੀਨੋ ਠਾਉ—ਸੁਖਾਂ ਨੇ ਆਪਣਾ ਥਾਂ ਬਣਾ ਲਿਆ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਅਘਾਏ—ਰੱਜ ਗਏ । ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਪਾਏ—ਪ੍ਰਾਪਤ ਕਰ ਲਏ ।੧।

ਜਪਤ—ਜਪਦਿਆਂ । ਪਰੇ—ਪਏ, ਲੰਘ ਗਏ । ਹਰੇ—ਦੂਰ ਕਰ ਲਏ ।੧।ਰਹਾਉ।

ਰਿਦੈ—ਹਿਰਦੇ ਵਿਚ । ਉਰਿ—ਹਿਰਦੇ ਵਿਚ । ਧਾਰੇ—(ਜਿਨ੍ਹਾਂ ਨੇ) ਟਿਕਾਏ । ਅਗਨਿ—ਤ੍ਰਿਸ਼ਨਾ ਦੀ ਅੱਗ । ਤੇ—ਤੋਂ । ਸਭ ਉਪਾਧਿ—ਸਾਰੀ ਉਪਾਧੀ, ਸਾਰਾ ਬਖੇੜਾ । ਸਿਉ—ਨਾਲ, ਵਿਚ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ ।੨।

ਥਨੰਤਰਿ—ਥਾਨ ਅੰਤਰਿ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਘਟਾ ਕਾ—ਘਟਾਂ ਕਾ, ਸਰੀਰਾਂ ਦਾ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਜਾ ਕਉ—ਜਿਸ ਮਨੁੱਖ ਨੂੰ । ਦੇਈ—ਦੇਂਦਾ ਹੈ । ਲੇਇ—ਲੈਂਦਾ ਹੈ ।੩।

ਕੈ ਅੰਤਰਿ—ਦੇ ਅੰਦਰ । ਤਾ ਕੈ ਹਿਰਦੈ—ਉਸ (ਮਨੁੱਖ) ਦੇ ਹਿਰਦੇ ਵਿਚ । ਪ੍ਰਗਾਸੁ—(ਆਤਮਕ ਜੀਵਨ ਦਾ) ਚਾਨਣ । ਭਾਇ—ਭਾਉ ਅਨੁਸਾਰ, ਪ੍ਰੇਮ ਨਾਲ । ਕਰੀਐ—ਕਰਨਾ ਚਾਹੀਦਾ ਹੈ । ਜਪਿ—ਜਪ ਕੇ । ਨਿਸਤਰੀਐ—ਪਾਰ ਲੰਘ ਜਾਈਦਾ ਹੈ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ ਪਰਮਾਤਮਾ ਦੇ ਭਗਤ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਉਹਨਾਂ ਦੇ ਅਨੇਕਾਂ ਜਨਮਾਂ ਦੇ ਕੀਤੇ ਪਾਪ ਦੂਰ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਨਾਮ ਦੀ ਬਰਕਤ ਨਾਲ (ਸੰਤ ਜਨਾਂ ਦੇ ਅੰਦਰੋਂ) ਝਗੜੇ-ਬਖੇੜੇ ਮਿਟ ਜਾਂਦੇ ਹਨ । ਉਹਨਾਂ ਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ । ਸੁਖ ਉਹਨਾਂ ਦੇ ਅੰਦਰ ਆਪਣਾ ਟਿਕਾਣਾ ਬਣਾ ਲੈਂਦੇ ਹਨ । ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਜਪ ਜਪ ਕੇ (ਸੰਤ ਜਨ ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜੇ ਰਹਿੰਦੇ ਹਨ । ਗੁਰੂ ਦੀ ਕਿਰਪਾ ਨਾਲ ਉਹ ਸਾਰੇ ਫਲ ਪ੍ਰਾਪਤ ਕਰ ਲੈਂਦੇ ਹਨ ।੧।

ਹੇ ਭਾਈ ! ਸੰਤ ਜਨ ਆਪਣੇ ਹਿਰਦੇ ਵਿਚ ਗੁਰੂ ਦੇ ਚਰਨ ਵਸਾਈ ਰੱਖਦੇ ਹਨ (ਪੂਰੀ ਸਰਧਾ ਨਾਲ ਗੁਰੂ ਦੇ ਸ਼ਬਦ ਨੂੰ ਮਨ ਵਿਚ ਟਿਕਾਈ ਰੱਖਦੇ ਹਨ), ਇਸ ਤਰ੍ਹਾਂ ਉਹ ਤ੍ਰਿਸ਼ਨਾ-ਅੱਗ ਦੇ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ । ਉਹ ਜਨਮ ਮਰਨ ਦੇ ਗੇੜ ਦਾ ਸਾਰਾ ਬਖੇੜਾ ਹੀ ਮੁਕਾ ਲੈਂਦੇ ਹਨ, ਆਤਮਕ ਅਡੋਲਤਾ ਦੀ ਰਾਹੀਂ ਉਹਨਾਂ ਦੀ ਸੁਰਤਿ ਪ੍ਰਭੂ ਨਾਲ ਜੁੜੀ ਰਹਿੰਦੀ ਹੈ ।੨।

ਹੇ ਭਾਈ ! ਜੇਹੜਾ ਮਾਲਕ-ਪ੍ਰਭੂ ਆਪ ਹੀ ਹਰੇਕ ਥਾਂ ਵਿਚ ਵੱਸ ਰਿਹਾ ਹੈ ਅਤੇ ਸਾਰੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ, ਉਹ ਪ੍ਰਭੂ ਜਿਸ ਮਨੁੱਖ ਨੂੰ ਮੇਹਰ ਕਰ ਕੇ ਸੂਝ ਬਖ਼ਸ਼ਦਾ ਹੈ, ਉਹ ਮਨੁੱਖ ਅੱਠੇ ਪਹਿਰ (ਹਰ ਵੇਲੇ) ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਆਪ ਆ ਪਰਗਟ ਹੁੰਦਾ ਹੈ, ਉਸ ਮਨੁੱਖ ਦੇ ਹਿਰਦੇ ਵਿਚ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ । ਹੇ ਨਾਨਕ ! ਭਗਤੀ ਦੀ ਭਾਵਨਾ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ । ਪਰਮਾਤਮਾ ਦਾ ਨਾਮ ਜਪ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ ।੪।੧੦।੧੨।

**ਗੋਂਡ ਮਹਲਾ ੫ ॥ ਗੁਰ ਕੇ ਚਰਨ ਕਮਲ ਨਮਸਕਾਰਿ ॥ ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ ॥ ਹੋਇ ਰਹੀਐ ਸਗਲ ਕੀ ਰੀਨਾ ॥ ਘਟਿ ਘਟਿ ਰਮਈਆ ਸਭ ਮਹਿ ਚੀਨਾ ॥੧॥ ਇਨ ਬਿਧਿ ਰਮਹੁ ਗੋਪਾਲ ਗੋੁਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ ਰਹਾਉ ॥ ਆਠ ਪਹਰ ਹਰਿ ਕੇ ਗੁਣ ਗਾਉ ॥ ਜੀਅ ਪ੍ਰਾਨ ਕੋ ਇਹੈ ਸੁਆਉ ॥ ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ ॥ ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥੨॥ ਜਿਨਿ ਤੂੰ ਕੀਆ ਤਿਸ ਕਉ ਜਾਨੁ ॥ ਆਗੈ ਦਰਗਹ ਪਾਵੈ ਮਾਨੁ ॥ ਮਨੁ ਤਨੁ ਨਿਰਮਲ ਹੋਇ ਨਿਹਾਲੁ ॥ ਰਸਨਾ ਨਾਮੁ ਜਪਤ ਗੋਪਾਲ ॥੩॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਸਾਧੂ ਕੀ ਮਨੁ ਮੰਗੈ ਰਵਾਲਾ ॥ ਹੋਹੁ ਦਇਆਲ ਦੇਹੁ ਪ੍ਰਭ ਦਾਨੁ ॥ ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥੪॥੧੧॥੧੩॥ {ਪੰਨਾ ੮੬੬}**

**ਪਦ ਅਰਥ** :—ਨਮਸਕਾਰਿ—ਸਿਰ ਨਿਵਾ, ਪ੍ਰਣਾਮ ਕਰ । ਤੇ—ਤੋਂ, ਵਿਚੋਂ । ਹੋਇ ਰਹੀਐ—ਹੋ ਰਹਿਣਾ ਚਾਹੀਦਾ ਹੈ । ਰੀਨਾ—ਚਰਨ-ਧੂੜ । ਘਟਿ ਘਟਿ—ਹਰੇਕ ਘਟ ਵਿਚ । ਘਟ—ਸਰੀਰ । ਸਭ ਮਹਿ—ਸਭਨਾਂ ਵਿਚ । ਚੀਨ੍ਹਾ—ਚੀਨ੍ਹ, ਪਛਾਣ ।੧।

ਬਿਧਿ—ਤਰੀਕਾ । ਰਮਹੁ—ਸਿਮਰੋ । ਗੁੋਬਿੰਦ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਬਿੰਦੁ' ਹੈ, ਇਥੇ 'ਗੁਬਿੰਦੁ' ਪੜ੍ਹਨਾ ਹੈ} । ਜਿੰਦੁ—ਜਾਨ {ਲਫ਼ਜ਼ 'ਜਿੰਦੁ' ਇਸਤ੍ਰੀ ਲਿੰਗ ਹੈ, ਪਰ ਇਸ ਦੀ ਸ਼ਕਲ ਪੁਲਿੰਗ ਵਾਲੀ ਹੈ} ।੧।ਰਹਾਉ।

ਗਾਉ—ਗਾਇਆ ਕਰੋ । ਕੋ—ਦਾ । ਸੁਆਉ—ਮਨੋਰਥ । ਤਜਿ—ਤਿਆਗ ਕੇ । ਸੰਗਿ—(ਆਪਣੇ) ਨਾਲ । ਸਾਧ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਸਿਉ—ਨਾਲ । ਰੰਗਿ—ਰੰਗਿ ਲੈ, ਜੋੜੀ ਰੱਖ ।੨।

ਜਿਨਿ—ਜਿਸ (ਪ੍ਰਭੂ) ਨੇ । ਤੂੰ—ਤੈਨੂੰ । ਜਾਨੁ—ਸਾਂਝ ਪਾ । ਤਿਸ ਕਉ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} । ਪਾਵੈ—ਪ੍ਰਾਪਤ ਕਰਦਾ ਹੈ । ਮਾਨੁ—ਆਦਰ । ਨਿਹਾਲੁ—ਪ੍ਰਸੰਨ । ਰਸਨਾ—ਜੀਭ (ਨਾਲ) ।੩।

ਦੀਨ ਦਇਆਲ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਸਾਧੂ—ਗੁਰੂ । ਰਵਾਲਾ—ਚਰਨ-ਧੂੜ । ਪ੍ਰਭ—ਹੇ ਪ੍ਰਭੂ ! ਜਪਿ—ਜਪ ਕੇ । ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਪ੍ਰਭ ਨਾਮੁ—ਪ੍ਰਭੂ ਦਾ ਨਾਮ ।੪।

**ਅਰਥ** :—ਹੇ ਭਾਈ ! ਇਸ ਸਰੀਰ ਨੂੰ, ਇਸ ਧਨ ਨੂੰ, ਪ੍ਰਭੂ ਦਾ ਬਖ਼ਸ਼ਿਆ ਹੋਇਆ ਜਾਣੋ, ਇਸ ਜਿੰਦ ਨੂੰ (ਭੀ) ਪ੍ਰਭੂ ਦੀ ਦਿੱਤੀ ਹੋਈ ਸਮਝੋ । ਇਸ ਤਰ੍ਹਾਂ ਸ੍ਰਿਸ਼ਟੀ ਦੇ ਪਾਲਕ ਗੋਬਿੰਦ ਦਾ ਨਾਮ ਜਪਦੇ ਰਹੋ ।੧।ਰਹਾਉ।

ਹੇ ਭਾਈ ! (ਆਪਣੇ) ਗੁਰੂ ਦੇ ਚਰਨਾਂ ਉਤੇ ਆਪਣਾ ਸਿਰ ਰੱਖਿਆ ਕਰ । (ਗੁਰੂ ਦੀ ਕਿਰਪਾ ਨਾਲ ਆਪਣੇ) ਇਸ ਸਰੀਰ ਵਿਚੋਂ ਕਾਮ ਅਤੇ ਕ੍ਰੋਧ (ਆਦਿਕ ਵਿਕਾਰਾਂ) ਨੂੰ ਮਾਰ ਮੁਕਾ । ਹੇ ਭਾਈ ! ਸਭਨਾਂ ਦੇ ਚਰਨਾਂ ਦੀ ਧੂੜ ਹੋ ਕੇ ਰਹਿਣਾ ਚਾਹੀਦਾ ਹੈ । ਹਰੇਕ ਸਰੀਰ ਵਿਚ ਸਭ ਜੀਵਾਂ ਵਿਚ ਸੋਹਣੇ ਰਾਮ ਨੂੰ ਵੱਸਦਾ ਵੇਖ ।੧।

ਹੇ ਭਾਈ ! ਅੱਠੇ ਪਹਿਰ (ਹਰ ਵੇਲੇ) ਪਰਮਾਤਮਾ ਦੇ ਗੁਣ ਗਾਂਦਾ ਰਿਹਾ ਕਰ । ਤੇਰੀ ਜਿੰਦ-ਜਾਨ ਦਾ (ਸੰਸਾਰ ਵਿਚ) ਇਹੀ (ਸਭ ਤੋਂ ਵੱਡਾ) ਮਨੋਰਥ ਹੈ । ਹੇ ਭਾਈ ! ਅਹੰਕਾਰ ਦੂਰ ਕਰ ਕੇ ਪ੍ਰਭੂ ਨੂੰ ਆਪਣੇ ਅੰਗ-ਸੰਗ ਵੱਸਦਾ ਸਮਝ । ਗੁਰੂ ਦੀ ਕਿਰਪਾ ਨਾਲ ਆਪਣੇ ਮਨ ਨੂੰ ਪਰਮਾਤਮਾ (ਦੇ ਪ੍ਰੇਮ-ਰੰਗ) ਨਾਲ ਰੰਗ ਲੈ ।੨।

ਹੇ ਭਾਈ ! ਜਿਸ ਪਰਮਾਤਮਾ ਨੇ ਤੈਨੂੰ ਪੈਦਾ ਕੀਤਾ ਹੈ ਉਸ ਨਾਲ ਸਾਂਝ ਪਾਈ ਰੱਖ । (ਜੇਹੜਾ ਮਨੁੱਖ ਇਹ ਉੱਦਮ ਕਰਦਾ ਹੈ, ਉਹ) ਅਗਾਂਹ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਹਾਸਲ ਕਰਦਾ ਹੈ । ਹੇ ਭਾਈ ! ਜੀਭ ਨਾਲ ਪਰਮਾਤਮਾ ਦਾ ਨਾਮ ਜਪਦਿਆਂ ਮਨ ਤਨ ਪਵਿੱਤਰ ਹੋ ਜਾਂਦਾ ਹੈ, ਮਨ ਖਿੜਿਆ ਰਹਿੰਦਾ ਹੈ, ਸਰੀਰ ਭੀ ਖਿੜਿਆ ਰਹਿੰਦਾ ਹੈ ।੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਮੇਰੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ । (ਮੇਰਾ) ਮਨ ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ । ਹੇ ਪ੍ਰਭੂ ! (ਨਾਨਕ ਉਤੇ) ਦਇਆਵਾਨ ਹੋ ਅਤੇ ਇਹ ਖ਼ੈਰ ਪਾ ਕਿ (ਤੇਰਾ ਦਾਸ) ਨਾਨਕ, ਹੇ ਪ੍ਰਭੂ ! ਤੇਰਾ ਨਾਮ ਜਪ ਕੇ ਆਤਮਕ ਜੀਵਨ ਪ੍ਰਾਪਤ ਕਰਦਾ ਰਹੇ ।੪।੧੧।੧੩।

**ਗੋਂਡ ਮਹਲਾ ੫ ॥ ਧੂਪ ਦੀਪ ਸੇਵਾ ਗੋਪਾਲ ॥ ਅਨਿਕ ਬਾਰ ਬੰਦਨ ਕਰਤਾਰ ॥ ਪ੍ਰਭ ਕੀ ਸਰਣਿ ਗਹੀ ਸਭ ਤਿਆਗਿ ॥ ਗੁਰ ਸੁਪ੍ਰਸੰਨ ਭਏ ਵਡਭਾਗਿ ॥੧॥ ਆਠ ਪਹਰ ਗਾਈਐ ਗੋਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ**

**ਜਿੰਦੁ ॥੧॥ ਰਹਾਉ ॥ ਹਰਿ ਗੁਣ ਰਮਤ ਭਏ ਆਨੰਦ ॥ ਪਾਰਬ੍ਰਹਮ ਪੂਰਨ ਬਖਸੰਦ ॥ ਕਰਿ ਕਿਰਪਾ ਜਨ ਸੇਵਾ ਲਾਏ ॥ ਜਨਮ ਮਰਣ ਦੁਖ ਮੇਟਿ ਮਿਲਾਏ ॥੨॥ ਕਰਮ ਧਰਮ ਇਹੁ ਤਤੁ ਗਿਆਨੁ ॥ ਸਾਧ ਸੰਗਿ ਜਪੀਐ ਹਰਿ ਨਾਮੁ ॥ ਸਾਗਰ ਤਰਿ ਬੋਹਿਥ ਪ੍ਰਭ ਚਰਣ ॥ ਅੰਤਰਜਾਮੀ ਪ੍ਰਭ ਕਾਰਣ ਕਰਣ ॥੩॥ ਰਾਖਿ ਲੀਏ ਅਪਨੀ ਕਿਰਪਾ ਧਾਰਿ ॥ ਪੰਚ ਦੂਤ ਭਾਗੇ ਬਿਕਰਾਲ ॥ ਜੂਐ ਜਨਮੁ ਨ ਕਬਹੂ ਹਾਰਿ ॥ ਨਾਨਕ ਕਾ ਅੰਗੁ ਕੀਆ ਕਰਤਾਰਿ ॥੪॥੧੨॥੧੪॥ {ਪੰਨਾ ੮੬੬}**

**ਪਦ ਅਰਥ** :—ਧੂਪ ਦੀਪ—(ਮੂਰਤੀ ਦੀ ਆਰਤੀ ਸਮੇ ਥਾਲ ਵਿਚ) ਧੂਪ ਧੁਖਾਣਾ ਦੀਵੇ ਜਗਾਣੇ । ਸੇਵਾ—ਭਗਤੀ । ਬੰਦਨ—ਨਮਸਕਾਰ । ਗਹੀ—ਫੜੀ । ਤਿਆਗਿ—ਛੱਡ ਕੇ । ਸੁਪ੍ਰਸੰਨ—ਬਹੁਤ ਖ਼ੁਸ਼ । ਵਡਭਾਗਿ—ਵੱਡੀ ਕਿਸਮਤ ਨਾਲ ।੧।

ਗਾਈਐ—ਗਾਣਾ ਚਾਹੀਦਾ ਹੈ ।੧।ਰਹਾਉ।

ਰਮਤ—ਸਿਮਰਦਿਆਂ । ਬਖਸੰਦ—ਬਖ਼ਸ਼ਸ਼ ਕਰਨ ਵਾਲਾ । ਕਰਿ—ਕਰ ਕੇ । ਮੇਟਿ—ਮਿਟਾ ਕੇ ।੨।

ਕਰਮ ਧਰਮ—(ਤੀਰਥ, ਵਰਤ, ਮੂਰਤੀ-ਪੂਜਾ ਆਦਿਕ) ਕਰਮ ਜਿਨ੍ਹਾਂ ਨੂੰ ਧਰਮ ਸਮਝਿਆ ਗਿਆ ਹੈ । ਤਤੁ ਗਿਆਨੁ—ਅਸਲ ਗਿਆਨ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਜਪੀਐ—ਜਪਣਾ ਚਾਹੀਦਾ ਹੈ । ਸਾਗਰ—(ਸੰਸਾਰ-) ਸਮੁੰਦਰ । ਤਰਿ—ਪਾਰ ਲੰਘ । ਬੋਹਿਥ—ਜਹਾਜ਼ । ਕਾਰਣ ਕਰਣ—ਜਗਤ ਦਾ ਮੂਲ । ਕਾਰਣ—ਮੂਲ, ਵਸੀਲਾ । ਕਰਣ—ਜਗਤ ।੩।

ਧਾਰਿ—ਧਾਰ ਕੇ, ਕਰ ਕੇ । ਦੂਤ—ਵੈਰੀ । ਬਿਕਰਾਲ—ਡਰਾਉਣੇ । ਜੂਐ—ਜੂਏ ਵਿਚ । ਹਾਰਿ—ਹਾਰੇ, ਹਾਰਦਾ । ਅੰਗੁ—ਪੱਖ । ਨਾਨਕ ਕਾ ਅੰਗੁ—ਹੇ ਨਾਨਕ ! ਜਿਸ ਦਾ ਪੱਖ । ਕਰਤਾਰਿ—ਕਰਤਾਰ ਨੇ ।੪।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਦਾ ਦਿੱਤਾ ਹੋਇਆ ਸਾਡਾ ਇਹ ਸਰੀਰ ਹੈ, ਇਹ ਜਿੰਦ ਹੈ ਅਤੇ ਧਨ ਹੈ, ਉਸ ਦੀ ਸਿਫ਼ਤਿ-ਸਾਲਾਹ ਅੱਠੇ ਪਹਿਰ (ਹਰ ਵੇਲੇ) ਕਰਨੀ ਚਾਹੀਦੀ ਹੈ ।੧।ਰਹਾਉ।

(ਹੇ ਭਾਈ ! ਕਰਮ ਕਾਂਡੀ ਲੋਕ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਉਹਨਾਂ ਦੇ ਅੱਗੇ ਧੂਪ ਧੁਖਾਂਦੇ ਹਨ ਅਤੇ ਦੀਵੇ ਬਾਲਦੇ ਹਨ, ਪਰ) ਜਿਸ ਮਨੁੱਖ ਉਤੇ ਵੱਡੀ ਕਿਸਮਤ ਨਾਲ ਗੁਰੂ ਮੇਹਰਬਾਨ ਹੋ ਪਏ, ਉਹ (ਧੂਪ ਦੀਪ ਆਦਿਕ ਵਾਲੀ) ਸਾਰੀ ਕ੍ਰਿਆ ਛੱਡ ਕੇ ਪ੍ਰਭੂ ਦਾ ਆਸਰਾ ਲੈਂਦਾ ਹੈ, ਪਰਮਾਤਮਾ ਦੇ ਦਰ ਤੇ ਹਰ ਵੇਲੇ ਸਿਰ ਨਿਵਾਣਾ, ਪਰਮਾਤਮਾ ਦੀ ਭਗਤੀ ਕਰਨੀ ਹੀ ਉਸ ਮਨੁੱਖ ਵਾਸਤੇ 'ਧੂਪ ਦੀਪ' ਦੀ ਕ੍ਰਿਆ ਹੈ ।੧।

ਹੇ ਭਾਈ ! ਪਰਮਾਤਮਾ ਮੇਹਰ ਕਰ ਕੇ ਆਪਣੇ ਸੇਵਕਾਂ ਨੂੰ ਆਪਣੀ ਭਗਤੀ ਵਿਚ ਜੋੜਦਾ ਹੈ, ਉਹਨਾਂ ਦੇ ਜਨਮ ਤੋਂ ਲੈ ਕੇ ਮਰਨ ਤਕ ਦੇ ਸਾਰੇ ਦੁੱਖ ਮਿਟਾ ਕੇ ਉਹਨਾਂ ਨੂੰ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ । ਸਰਬ-ਵਿਆਪਕ ਬਖ਼ਸ਼ੰਦ ਪਰਮਾਤਮਾ ਦੇ ਗੁਣ ਗਾਂਦਿਆਂ ਦੇ ਅੰਦਰ ਆਨੰਦ ਬਣਿਆ ਰਹਿੰਦਾ ਹੈ ।੨।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ, ਇਹੀ ਹੈ ਧਾਰਮਿਕ ਕਰਮ ਅਤੇ ਇਹੀ ਹੈ ਅਸਲ ਗਿਆਨ । ਹੇ ਭਾਈ ! ਸਭ ਦੇ ਦਿਲ ਦੀ ਜਾਣਨ ਵਾਲੇ ਅਤੇ ਜਗਤ ਦੇ ਪੈਦਾ ਕਰਨ ਵਾਲੇ ਪਰਮਾਤਮਾ ਦੇ ਚਰਨਾਂ ਨੂੰ ਜਹਾਜ਼ ਬਣਾ ਕੇ ਇਸ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘ ।੩।

ਹੇ ਭਾਈ ! ਪ੍ਰਭੂ ਆਪਣੀ ਮੇਹਰ ਕਰ ਕੇ ਜਿਨ੍ਹਾਂ ਦੀ ਰੱਖਿਆ ਕਰਦਾ ਹੈ, (ਕਾਮਾਦਿਕ) ਪੰਜੇ ਡਰਾਉਣੇ ਵੈਰੀ ਉਹਨਾਂ ਤੋਂ ਪਰੇ ਭੱਜ ਜਾਂਦੇ ਹਨ । ਹੇ ਨਾਨਕ ! ਜਿਸ ਭੀ ਮਨੁੱਖ ਦਾ ਪੱਖ ਪਰਮਾਤਮਾ ਨੇ ਕੀਤਾ ਹੈ, ਉਹ ਮਨੁੱਖ (ਵਿਕਾਰਾਂ ਦੇ) ਜੂਏ ਵਿਚ ਆਪਣਾ ਜੀਵਨ ਕਦੇ ਭੀ ਨਹੀਂ ਗਵਾਂਦਾ ।੪।੧੨।੧੪।

**ਗੋਂਡ ਮਹਲਾ ੫ ॥ ਕਰਿ ਕਿਰਪਾ ਸੁਖ ਅਨਦ ਕਰੇਇ ॥ ਬਾਲਕ ਰਾਖਿ ਲੀਏ ਗੁਰਦੇਵਿ ॥ ਪ੍ਰਭ ਕਿਰਪਾਲ ਦਇਆਲ ਗੋੁਬਿੰਦ ॥ ਜੀਅ ਜੰਤ ਸਗਲੇ ਬਖਸਿੰਦ ॥੧॥ ਤੇਰੀ ਸਰਣਿ ਪ੍ਰਭ ਦੀਨ ਦਇਆਲ ॥ ਪਾਰਬ੍ਰਹਮ ਜਪਿ ਸਦਾ ਨਿਹਾਲ ॥੧॥ ਰਹਾਉ ॥ ਪ੍ਰਭ ਦਇਆਲ ਦੂਸਰ ਕੋਈ ਨਾਹੀ ॥ ਘਟ ਘਟ ਅੰਤਰਿ ਸਰਬ ਸਮਾਹੀ ॥ ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ ॥ ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੈ ॥੨॥ ਅਉਖਧ ਕੋਟਿ ਸਿਮਰਿ ਗੋਬਿੰਦ ॥ ਤੰਤੁ ਮੰਤੁ ਭਜੀਐ ਭਗਵੰਤ ॥ ਰੋਗ ਸੋਗ ਮਿਟੇ ਪ੍ਰਭ ਧਿਆਏ ॥ ਮਨ ਬਾਂਛਤ ਪੂਰਨ ਫਲ ਪਾਏ ॥੩॥ ਕਰਨ ਕਾਰਨ ਸਮਰਥ ਦਇਆਰ ॥ ਸਰਬ ਨਿਧਾਨ ਮਹਾ ਬੀਚਾਰ ॥ ਨਾਨਕ ਬਖਸਿ ਲੀਏ ਪ੍ਰਭਿ ਆਪਿ ॥ ਸਦਾ ਸਦਾ ਏਕੋ ਹਰਿ ਜਾਪਿ ॥੪॥੧੩॥੧੫॥ {ਪੰਨਾ ੯੬੬}**

**ਪਦ ਅਰਥ** :—ਕਰਿ—ਕਰ ਕੇ । ਕਰੇਇ—ਕਰਦਾ ਹੈ । ਬਾਲਕ—(ਆਪਣੇ) ਬੱਚਿਆਂ ਨੂੰ । ਗੁਰਦੇਵਿ—ਗੁਰਦੇਵ ਨੇ, ਸਭ ਤੋਂ ਵੱਡੇ ਪ੍ਰਭੂ ਨੇ । ਕਿਰਪਾਲ—ਕਿਰਪਾ ਦਾ ਘਰ । ਗੋੁਬਿੰਦ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਬਿੰਦ' ਹੈ, ਇਥੇ 'ਗੁਬਿੰਦ' ਪੜ੍ਹਨਾ ਹੈ} । ਸਗਲੈ—ਸਾਰੇ । ਬਖਸਿੰਦ—ਬਖ਼ਸ਼ਣ ਵਾਲਾ ।੧।

ਪ੍ਰਭ—ਹੇ ਪ੍ਰਭੂ ! ਜਪਿ—ਜਪ ਕੇ । ਨਿਹਾਲ—ਪ੍ਰਸੰਨ ।੧।ਰਹਾਉ।

ਅੰਤਰਿ—ਅੰਦਰ । ਘਟ ਘਟ ਅੰਤਰਿ—ਹਰੇਕ ਸਰੀਰ ਵਿਚ । ਸਰਬ ਸਮਾਹੀ—ਤੂੰ ਸਾਰਿਆਂ ਵਿਚ ਸਮਾਇਆ ਹੋਇਆ ਹੈਂ । ਹਲਤੁ—{ਅ } ਇਹ ਲੋਕ । ਪਲਤੁ—{ਪਰ } ਪਰਲੋਕ । ਸਵਾਰੈ—ਸੰਵਾਰ ਦੇਂਦਾ ਹੈ । ਪਤਿਤ ਪਾਵਨ—ਵਿਕਾਰੀਆਂ ਨੂੰ ਸੁੱਚੇ ਜੀਵਨ ਵਾਲਾ ਬਣਾਨਾ । ਪ੍ਰਭ—ਹੇ ਪ੍ਰਭੂ ! ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਤੁਮ੍ਾਰੈ—ਤੇਰੇ ਘਰ ਵਿਚ ।੨।

ਅਉਖਧ—ਦਵਾਈਆਂ । ਕੋਟਿ—ਕ੍ਰੋੜਾਂ । ਸੋਗ—ਚਿੰਤਾ-ਫ਼ਿਕਰ । ਮਨ ਬਾਂਛਤ— ਮਨ-ਮੰਗੇ ।੨।

ਕਰਨ ਕਾਰਨ—ਜਗਤ ਦਾ ਪੈਦਾ ਕਰਨ ਵਾਲਾ । ਕਰਨ—ਜਗਤ । ਦਇਆਰ—ਦਇਆਲ । ਨਿਧਾਨ—ਖ਼ਜ਼ਾਨੇ । ਮਹਾ ਬੀਚਾਰ—ਪ੍ਰਭੂ ਦੇ ਗੁਣਾਂ ਦੇ ਉੱਚੇ ਵਿਚਾਰ । ਪ੍ਰਭਿ—ਪ੍ਰਭੂ ਨੇ ।੪।

**ਅਰਥ** :—ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਅਸੀ ਜੀਵ) ਤੇਰੇ ਹੀ ਆਸਰੇ ਹਾਂ । ਹੇ ਪਾਰਬ੍ਰਹਮ ! (ਤੇਰਾ ਨਾਮ) ਜਪ ਕੇ ਸਦਾ ਖਿੜੇ ਰਹਿ ਸਕੀਦਾ ਹੈ ।੧।ਰਹਾਉ।

ਹੇ ਭਾਈ ! ਉਸ ਸਭ ਤੋਂ ਵੱਡੇ ਪ੍ਰਭੂ ਨੇ (ਸਦਾ ਹੀ ਸਰਣ-ਪਏ ਆਪਣੇ) ਬੱਚਿਆਂ ਦੀ ਰੱਖਿਆ ਕੀਤੀ ਹੈ, ਮੇਹਰ ਕਰ ਕੇ (ਉਹਨਾਂ ਦੇ ਹਿਰਦੇ ਵਿਚ) ਆਨੰਦ ਪੈਦਾ ਕਰਦਾ ਹੈ । ਹੇ ਭਾਈ ! ਗੋਬਿੰਦ ਪ੍ਰਭੂ ਕਿਰਪਾ ਦਾ ਘਰ ਹੈ, ਦਇਆ ਦਾ ਸੋਮਾ ਹੈ, ਸਾਰੇ ਹੀ ਜੀਵਾਂ ਉਤੇ ਬਖ਼ਸ਼ਸ਼ ਕਰਨ ਵਾਲਾ ਹੈ ।੧।

ਹੇ ਪ੍ਰਭੂ ! ਤੇਰੇ ਵਰਗਾ ਦਇਆ ਦਾ ਸੋਮਾ (ਜਗਤ ਵਿਚ) ਹੋਰ ਕੋਈ ਦੂਜਾ ਨਹੀਂ ਹੈ । ਤੂੰ ਹਰੇਕ ਸਰੀਰ ਵਿਚ ਮੌਜੂਦ ਹੈਂ, ਤੂੰ ਸਾਰੇ ਜੀਵਾਂ ਵਿਚ ਵਿਆਪਕ ਹੈਂ । ਹੇ ਭਾਈ ! ਪ੍ਰਭੂ ਆਪਣੇ ਸੇਵਕ ਦਾ ਇਹ ਲੋਕ ਅਤੇ ਪਰਲੋਕ ਸੋਹਣਾ ਬਣਾ ਦੇਂਦਾ ਹੈ । ਹੇ ਪ੍ਰਭੂ ! ਤੇਰੇ ਘਰ ਵਿਚ ਮੁੱਢ-ਕਦੀਮਾਂ ਦਾ ਹੀ ਇਹ ਸੁਭਾਉ ਹੈ ਕਿ ਤੂੰ ਵਿਕਾਰੀਆਂ ਨੂੰ ਭੀ ਸੁੱਚੇ ਜੀਵਨ ਵਾਲਾ ਬਣਾ ਦੇਂਦਾ ਹੈਂ ।੨।

ਹੇ ਭਾਈ ! ਗੋਬਿੰਦ ਦਾ ਨਾਮ ਸਿਮਰਿਆ ਕਰ, ਇਹ ਨਾਮ ਹੀ ਕ੍ਰੋੜਾਂ ਦਵਾਈਆਂ (ਦੇ ਬਰਾਬਰ) ਹੈ । ਹੇ ਭਾਈ ! ਭਗਵਾਨ ਦਾ ਨਾਮ ਜਪਣਾ ਚਾਹੀਦਾ ਹੈ, ਇਹ ਨਾਮ (ਸਭ ਤੋਂ ਵਧੀਆ) ਤੰਤ੍ਰ ਹੈ ਅਤੇ ਮੰਤ੍ਰ ਹੈ । ਜੇਹੜਾ ਮਨੁੱਖ ਇਸ ਨਾਮ ਨੂੰ ਸਿਮਰਦਾ ਹੈ, ਉਸ ਦੇ ਸਾਰੇ ਰੋਗ ਸਾਰੇ ਚਿੰਤਾ-ਫ਼ਿਕਰ ਮਿਟ ਜਾਂਦੇ ਹਨ । ਉਹ ਮਨੁੱਖ ਸਾਰੇ ਹੀ ਮਨ-ਮੰਗੇ ਫਲ ਪ੍ਰਾਪਤ ਕਰ ਲੈਂਦਾ ਹੈ ।੩।

ਹੇ ਭਾਈ ! ਪਰਮਾਤਮਾ ਜਗਤ ਦਾ ਮੂਲ ਹੈ, ਸਾਰੀਆਂ ਤਾਕਤਾਂ ਦਾ ਮਾਲਕ ਹੈ, ਦਇਆ ਦਾ ਸੋਮਾ ਹੈ । ਉਸ ਦੇ ਉੱਚੇ ਗੁਣਾਂ ਦਾ ਵਿਚਾਰ ਕਰਨਾ ਹੀ (ਜੀਵ ਵਾਸਤੇ) ਸਾਰੇ ਖ਼ਜ਼ਾਨੇ ਹੈ । ਹੇ ਨਾਨਕ ! ਪ੍ਰਭੂ ਨੇ ਆਪ ਹੀ ਆਪਣੇ ਸੇਵਕਾਂ ਉਤੇ ਸਦਾ ਬਖ਼ਸ਼ਸ਼ ਕੀਤੀ ਹੈ । ਹੇ ਭਾਈ ! ਸਦਾ ਹੀ ਉਸ ਇਕ ਪਰਮਾਤਮਾ ਦਾ ਨਾਮ ਜਪਿਆ ਕਰ ।੪।੧੩।੧੫।

**ਗੋਂਡ ਮਹਲਾ ੫ ॥ ਹਰਿ ਹਰਿ ਨਾਮੁ ਜਪਹੁ ਮੇਰੇ ਮੀਤ ॥ ਨਿਰਮਲ ਹੋਇ ਤੁਮ੍ਹਾਰਾ ਚੀਤ ॥ ਮਨ ਤਨ ਕੀ ਸਭ ਮਿਟੈ ਬਲਾਇ ॥ ਦੂਖੁ ਅੰਧੇਰਾ ਸਗਲਾ ਜਾਇ ॥੧॥ ਹਰਿ ਗੁਣ ਗਾਵਤ ਤਰੀਐ ਸੰਸਾਰੁ ॥ ਵਡਭਾਗੀ ਪਾਈਐ ਪੁਰਖੁ ਅਪਾਰੁ ॥੧॥ ਰਹਾਉ ॥ ਜੋ ਜਨੁ ਕਰੈ ਕੀਰਤਨੁ ਗੋਪਾਲ ॥ ਤਿਸ ਕਉ ਪੋਹਿ ਨ ਸਕੈ ਜਮਕਾਲੁ ॥ ਜਗ ਮਹਿ ਆਇਆ ਸੋ ਪਰਵਾਣੁ ॥ ਗੁਰਮੁਖਿ ਅਪਨਾ ਖਸਮੁ ਪਛਾਣੁ ॥੨॥ ਹਰਿ ਗੁਣ ਗਾਵੈ ਸੰਤ ਪ੍ਰਸਾਦਿ ॥ ਕਾਮ ਕ੍ਰੋਧ ਮਿਟਹਿ ਉਨਮਾਦ ॥ ਸਦਾ ਹਜੂਰਿ ਜਾਣੁ ਭਗਵੰਤ ॥ ਪੂਰੇ ਗੁਰ ਕਾ ਪੂਰਨ ਮੰਤ ॥੩॥ ਹਰਿ ਧਨੁ ਖਾਟਿ ਕੀਏ ਭੰਡਾਰ ॥ ਮਿਲਿ ਸਤਿਗੁਰ ਸਭਿ ਕਾਜ ਸਵਾਰ ॥ ਹਰਿ ਕੇ ਨਾਮ ਰੰਗ ਸੰਗਿ ਜਾਗਾ ॥ ਹਰਿ ਚਰਣੀ ਨਾਨਕ ਮਨੁ ਲਾਗਾ ॥੪॥੧੪॥੧੬॥ {ਪੰਨਾ ੮੬੭}**

**ਪਦ ਅਰਥ** :—ਮੀਤ—ਹੇ ਮਿੱਤਰ ! ਨਿਰਮਲ—ਪਵਿੱਤਰ । ਮਿਟੈ—ਮਿਟ ਜਾਂਦੀ ਹੈ । ਬਲਾਇ—ਬਿਪਤਾ । ਸਗਲਾ—ਸਾਰਾ । ਜਾਇ—ਦੂਰ ਹੋ ਜਾਂਦਾ ਹੈ ।੧।

ਗਾਵਤ—ਗਾਂਦਿਆਂ । ਤਰੀਐ—ਤਰ ਜਾਈਦਾ ਹੈ । ਵਡਭਾਗੀ—ਵੱਡੇ ਭਾਗਾਂ ਨਾਲ । ਪੁਰਖੁ—ਸਰਬ-ਵਿਆਪਕ ਪ੍ਰਭੂ । ਅਪਾਰੁ—ਅ-ਪਾਰੁ, ਬੇਅੰਤ ।੧।ਰਹਾਉ।

ਤਿਸ ਕਉ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਛਾਣੁ—ਸਾਂਝ ਪਾ ।੨।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਮਿਟਹਿ—ਮਿਟ ਜਾਂਦੇ ਹਨ {ਮਿਟੈ—ਇਕ-ਵਚਨ} । ਉਨਮਾਦ—{ਉਂਮਾਦ—ਮੳਦਨੲਸਸ, ਨਿਸੳਨਟਿ} ਝੱਲ-ਪੁਣਾ । ਮੰਤ—ਉਪਦੇਸ਼ ।੩।

ਖਾਟਿ—ਖੱਟ ਕੇ । ਭੰਡਾਰ—ਖ਼ਜ਼ਾਨੇ । ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ । ਸਭਿ—ਸਾਰੇ । ਨਾਮ ਰੰਗ ਸੰਗਿ—ਨਾਮ ਦੇ ਪ੍ਰੇਮ ਨਾਲ । ਸੰਗਿ—ਨਾਲ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਗੁਣ ਗਾਂਦਿਆਂ ਗਾਂਦਿਆਂ ਸੰਸਾਰ (-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ, (ਭਾਗ ਜਾਗ ਪੈਂਦੇ ਹਨ) ਵੱਡੇ ਭਾਗਾਂ ਨਾਲ ਸਰਬ-ਵਿਆਪਕ ਬੇਅੰਤ ਪ੍ਰਭੂ ਮਿਲ ਪੈਂਦਾ ਹੈ ।੧।ਰਹਾਉ।

ਹੇ ਮੇਰੇ ਮਿੱਤਰ ! ਪਰਮਾਤਮਾ ਦਾ ਨਾਮ ਸਦਾ ਜਪਿਆ ਕਰ, (ਨਾਮ ਦੀ ਬਰਕਤਿ ਨਾਲ) ਤੇਰਾ ਮਨ ਪਵਿੱਤਰ ਹੋ ਜਾਇਗਾ । (ਹੇ ਮਿੱਤਰ ! ਨਾਮ ਜਪਿਆਂ) ਮਨ ਦੀ ਸਰੀਰ ਦੀ ਹਰੇਕ ਬਿਪਤਾ ਮਿਟ ਜਾਂਦੀ ਹੈ, ਹਰੇਕ ਦੁੱਖ ਦੂਰ ਹੋ ਜਾਂਦਾ ਹੈ, (ਮਾਇਆ ਦੇ ਮੋਹ ਦਾ) ਸਾਰਾ ਹਨੇਰਾ ਮੁੱਕ ਜਾਂਦਾ ਹੈ ।੧।

ਹੇ ਮੇਰੇ ਮਿੱਤਰ ! ਜੇਹੜਾ ਮਨੁੱਖ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ, ਉਸ ਨੂੰ ਮੌਤ ਦਾ ਡਰ ਪੋਹ ਨਹੀਂ ਸਕਦਾ, ਉਸ ਮਨੁੱਖ ਦਾ ਦੁਨੀਆ ਵਿਚ ਆਉਣਾ ਸਫਲ ਹੋ ਜਾਂਦਾ ਹੈ । (ਹੇ ਮਿੱਤਰ ! ਤੂੰ ਭੀ) ਗੁਰੂ ਦੀ ਸਰਨ ਪੈ ਕੇ ਆਪਣੇ ਮਾਲਕ-ਪ੍ਰਭੂ ਨਾਲ ਜਾਣ-ਪਛਾਣ ਪਾਈ ਰੱਖ ।੨।

(ਹੇ ਮਿੱਤਰ ! ਜੇਹੜਾ ਮਨੁੱਖ) ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, (ਉਸ ਦੇ ਅੰਦਰੋਂ) ਕਾਮ ਕ੍ਰੋਧ (ਆਦਿਕ) ਝੱਲ-ਪੁਣੇ ਮਿਟ ਜਾਂਦੇ ਹਨ । (ਹੇ ਮਿੱਤਰ ! ਤੂੰ ਭੀ) ਪੂਰੇ ਗੁਰੂ ਦਾ ਸੱਚਾ ਉਪਦੇਸ਼ ਲੈ ਕੇ ਭਗਵਾਨ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਸਮਝਿਆ ਕਰ ।੩।

ਹੇ ਨਾਨਕ ! ਗੁਰੂ ਨੂੰ ਮਿਲ ਕੇ ਜਿਸ ਮਨੁੱਖ ਨੇ ਹਰਿ-ਨਾਮ ਧਨ ਖੱਟ ਕੇ ਖ਼ਜ਼ਾਨੇ ਭਰ ਲਏ, ਉਸ ਨੇ ਆਪਣੇ ਸਾਰੇ ਹੀ ਕੰਮ ਸੰਵਾਰ ਲਏ । ਹਰਿ-ਨਾਮ ਦੇ ਪ੍ਰੇਮ ਦੀ ਬਰਕਤਿ ਨਾਲ ਉਸ ਦਾ ਮਨ ਜਾਗ ਪੈਂਦਾ ਹੈ (ਕਾਮ ਕ੍ਰੋਧ ਆਦਿਕ ਵਿਕਾਰਾਂ ਵਲੋਂ ਉਹ ਸਦਾ ਸੁਚੇਤ ਰਹਿੰਦਾ ਹੈ) ਉਸ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ।੪।੧੪।੧੬।

**ਗੋਂਡ ਮਹਲਾ ੫ ॥ ਭਵ ਸਾਗਰ ਬੋਹਿਥ ਹਰਿ ਚਰਣ ॥ ਸਿਮਰਤ ਨਾਮੁ ਨਾਹੀ ਫਿਰਿ ਮਰਣ ॥ ਹਰਿ ਗੁਣ ਰਮਤ ਨਾਹੀ ਜਮ ਪੰਥ ॥ ਮਹਾ ਬੀਚਾਰ ਪੰਚ ਦੂਤਹ ਮੰਥ ॥੧॥ ਤਉ ਸਰਣਾਈ ਪੂਰਨ ਨਾਥ ॥ ਜੰਤ ਅਪਨੇ ਕਉ ਦੀਜਹਿ ਹਾਥ ॥੧॥ ਰਹਾਉ ॥ ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥ ਪਾਰਬ੍ਰਹਮ ਕਾ ਕਰਹਿ ਵਖਿਆਣ ॥ ਜੋਗੀ ਜਤੀ ਬੈਸਨੋ ਰਾਮਦਾਸ ॥ ਮਿਤਿ ਨਾਹੀ ਬ੍ਰਹਮ ਅਬਿਨਾਸ ॥੨॥ ਕਰਣ ਪਲਾਹ ਕਰਹਿ ਸਿਵ ਦੇਵ ॥ ਤਿਲੁ ਨਹੀ ਬੂਝਹਿ ਅਲਖ ਅਭੇਵ ॥ ਪ੍ਰੇਮ ਭਗਤਿ ਜਿਸੁ ਆਪੇ ਦੇਇ ॥ ਜਗ ਮਹਿ ਵਿਰਲੇ ਕੇਈ ਕੇਇ ॥੩॥ ਮੋਹਿ ਨਿਰਗੁਣ ਗੁਣੁ ਕਿਛ ਹੂ ਨਾਹਿ ॥ ਸਰਬ ਨਿਧਾਨ ਤੇਰੀ ਦ੍ਰਿਸਟੀ ਮਾਹਿ ॥ ਨਾਨਕੁ ਦੀਨੁ ਜਾਚੈ ਤੇਰੀ ਸੇਵ ॥ ਕਰਿ ਕਿਰਪਾ ਦੀਜੈ ਗੁਰਦੇਵ ॥੪॥੧੫॥੧੭॥ {ਪੰਨਾ ੮੬੭}**

**ਪਦ ਅਰਥ** :—ਭਵ—ਸੰਸਾਰ । ਸਾਗਰ—ਸਮੁੰਦਰ । ਬੋਹਿਥ—ਜਹਾਜ਼ । ਸਿਮਰਤ—ਸਿਮਰਦਿਆਂ । ਮਰਣ—ਮੌਤ, ਆਤਮਕ ਮੌਤ । ਰਮਤ—ਜਪਦਿਆਂ । ਪੰਥ—ਰਸਤਾ । ਮਹਾ ਬੀਚਾਰ—(ਪ੍ਰਭੂ ਦੇ ਗੁਣਾਂ ਦਾ) ਵਿਚਾਰ ਜੋ ਹੋਰ ਸਭ ਵਿਚਾਰਾਂ ਨਾਲੋਂ ਉੱਤਮ ਹੈ । ਮੰਥ—ਨਾਸ ਕਰਨ ਵਾਲਾ ।੧।

ਤਉ—ਤੇਰੀ । ਨਾਥ—ਹੇ ਨਾਥ ! ਦੀਜਹਿ—ਦਿੱਤੇ ਜਾਣੇ ਚਾਹੀਦੇ ਹਨ {ਬਹੁ-ਵਚਨ} ।੧।ਰਹਾਉ।

ਕਰਹਿ—ਕਰਦੇ ਹਨ । ਰਾਮਦਾਸ—(ਦੱਖਣ ਵਿਚ) ਬੈਰਾਗੀਆਂ ਦੀ ਇਕ ਸੰਪ੍ਰਦਾਇ ਜੋ ਨ੍ਰਿਤਕਾਰੀ ਕਰਦੇ ਹਨ । ਮਿਤਿ—ਅੰਦਾਜ਼ਾ, ਅੰਤ ।੨।

ਕਰਣ ਪਲਾਹ—{ਕ}ਣਾ ਪ੍ਰਲਾਪ} ਤਰਲੇ, ਕੀਰਨੇ । ਅਲਖ—ਜਿਸ ਦਾ ਸਹੀ ਸਰੂਪ ਸਮਝ ਵਿਚ ਨਹੀਂ ਆ ਸਕਦਾ । ਅਭੇਵ—ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਤਿਲੁ—ਰਤਾ ਭਰ ਭੀ । ਦੇਇ—ਦੇਂਦਾ ਹੈ । ਕੇਈ ਕੇਇ—ਵਿਰਲੇ ਵਿਰਲੇ ।੩।

ਮੋਹਿ ਨਿਰਗੁਣ—ਮੈਂ ਗੁਣ-ਹੀਣ ਵਿਚ । ਸਰਬ ਨਿਧਾਨ—ਸਾਰੇ ਖ਼ਜ਼ਾਨੇ । ਦ੍ਰਿਸਟੀ—ਨਜ਼ਰ, ਨਿਗਾਹ । ਨਾਨਕੁ ਜਾਚੈ—ਨਾਨਕ ਮੰਗਦਾ ਹੈ {ਨਾਨਕ—ਹੇ ਨਾਨਕ !} । ਗੁਰਦੇਵ—ਹੇ ਸਭ ਤੋਂ ਵੱਡੇ ਦੇਵ ! ।੪।

**ਅਰਥ** :—ਹੇ ਸਾਰੇ ਗੁਣਾਂ ਨਾਲ ਭਰਪੂਰ ਖਸਮ-ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । (ਮੈਨੂੰ) ਆਪਣੇ ਪੈਦਾ ਕੀਤੇ ਗਰੀਬ ਸੇਵਕ ਨੂੰ ਕਿਰਪਾ ਕਰ ਕੇ ਆਪਣੇ ਹੱਥ ਫੜਾ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਚਰਨ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਵਾਸਤੇ ਜਹਾਜ਼ ਹਨ । ਪਰਮਾਤਮਾ ਦਾ ਨਾਮ ਸਿਮਰਦਿਆਂ ਮੁੜ ਮੁੜ (ਆਤਮਕ) ਮੌਤ ਨਹੀਂ ਹੁੰਦੀ । ਪ੍ਰਭੂ ਦੇ ਗੁਣ ਗਾਂਦਿਆਂ ਜਮਾਂ ਦਾ ਰਸਤਾ ਨਹੀਂ ਫੜਨਾ ਪੈਂਦਾ । (ਪਰਮਾਤਮਾ ਦੇ ਗੁਣਾਂ ਦੀ) ਵਿਚਾਰ ਜੋ ਹੋਰ ਸਾਰੀਆਂ ਵਿਚਾਰਾਂ ਤੋਂ ਉੱਤਮ ਹੈ (ਕਾਮਾਦਿਕ) ਪੰਜ ਵੈਰੀਆਂ ਦਾ ਨਾਸ ਕਰ ਦੇਂਦੀ ਹੈ ।੧।

ਹੇ ਭਾਈ ! ਸਿਮ੍ਰਿਤੀਆਂ, ਸ਼ਾਸਤਰ, ਵੇਦ, ਪੁਰਾਣ (ਆਦਿਕ ਸਾਰੇ ਧਰਮ-ਪੁਸਤਕ) ਪਰਮਾਤਮਾ ਦੇ ਗੁਣਾਂ ਦਾ ਬਿਆਨ ਕਰਦੇ ਹਨ । ਜੋਗੀ ਜਤੀ, ਵੈਸ਼ਨਵ ਸਾਧੂ, (ਨਿਰਤ-ਕਾਰੀ ਕਰਨ ਵਾਲੇ) ਬੈਰਾਗੀ ਭਗਤ ਭੀ ਪ੍ਰਭੂ ਦੇ ਗੁਣਾਂ ਦਾ ਵਿਚਾਰ ਕਰਦੇ ਹਨ, ਪਰ ਉਸ ਅਬਿਨਾਸੀ ਪ੍ਰਭੂ ਦਾ ਕੋਈ ਭੀ ਅੰਤ ਨਹੀਂ ਪਾ ਸਕਦਾ ।੨।

ਹੇ ਭਾਈ ! ਸ਼ਿਵ ਜੀ ਅਤੇ ਹੋਰ ਅਨੇਕਾਂ ਦੇਵਤੇ (ਉਸ ਪ੍ਰਭੂ ਦਾ ਅੰਤ ਲੱਭਣ ਵਾਸਤੇ) ਤਰਲੇ ਲੈਂਦੇ ਹਨ, ਪਰ ਉਸ ਦੇ ਸਰੂਪ ਨੂੰ ਰਤਾ ਭਰ ਭੀ ਨਹੀਂ ਸਮਝ ਸਕਦੇ । ਉਸ ਪ੍ਰਭੂ ਦਾ ਸਰੂਪ ਸਹੀ ਤਰੀਕੇ ਨਾਲ ਬਿਆਨ ਨਹੀਂ ਕੀਤਾ ਜਾ ਸਕਦਾ, ਉਸ ਪ੍ਰਭੂ ਦਾ ਭੇਤ ਨਹੀਂ ਪਾਇਆ ਜਾ ਸਕਦਾ ।੩।

ਹੇ ਪ੍ਰਭੂ ! (ਮੈਂ ਤਾਂ ਹਾਂ ਨਾ-ਚੀਜ਼ । ਭਲਾ ਮੈਂ ਤੇਰਾ ਅੰਤ ਕਿਵੇਂ ਪਾ ਸਕਾਂ ?) ਮੈਂ ਗੁਣ-ਹੀਣ ਵਿਚ ਕੋਈ ਭੀ ਗੁਣ ਨਹੀਂ ਹੈ । (ਹਾਂ,) ਤੇਰੀ ਮੇਹਰ ਦੀ ਨਿਗਾਹ ਵਿਚ ਸਾਰੇ ਖ਼ਜ਼ਾਨੇ ਹਨ (ਜਿਸ ਉਤੇ ਨਜ਼ਰ ਕਰਦਾ ਹੈਂ, ਉਸ ਨੂੰ ਪ੍ਰਾਪਤ ਹੋ ਜਾਂਦੇ ਹਨ) । ਹੇ ਸਭ ਤੋਂ ਵੱਡੇ ਦੇਵ ! (ਤੇਰਾ ਦਾਸ) ਗਰੀਬ ਨਾਨਕ (ਤੈਥੋਂ) ਤੇਰੀ ਭਗਤੀ ਮੰਗਦਾ ਹੈ । ਮੇਹਰ ਕਰ ਕੇ ਇਹ ਖ਼ੈਰ ਪਾ ।੪।੧੫।੧੭।

**ਗੋਂਡ ਮਹਲਾ ੫ ॥ ਸੰਤ ਕਾ ਲੀਆ ਧਰਤਿ ਬਿਦਾਰਉ ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥ ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥ ਸੰਤ ਉਧਾਰਉ ਤਤਖਿਣ ਤਾਲਿ ॥੧॥ ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥੧॥ ਰਹਾਉ ॥ ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥ ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥ ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥ ਸੰਤ ਕੀ ਨਿੰਦਾ ਕਰਹੁ ਨ ਕੋਇ ॥ ਜੋ ਨਿੰਦੈ ਤਿਸ ਕਾ ਪਤਨੁ ਹੋਇ ॥ ਜਿਸ ਕਉ ਰਾਖੈ ਸਿਰਜਨਹਾਰੁ ॥ ਝਖ ਮਾਰਉ ਸਗਲ ਸੰਸਾਰੁ ॥੩॥ ਪ੍ਰਭ ਅਪਨੇ ਕਾ ਭਇਆ ਬਿਸਾਸੁ ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥ ਨਾਨਕ ਕਉ ਉਪਜੀ ਪਰਤੀਤਿ ॥ ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥੧੬॥੧੮॥ {ਪੰਨਾ ੮੬੭}**

**ਪਦ ਅਰਥ** :—ਲੀਆ—{ਅਰਬੀ ਲਫ਼ਜ਼ 'ਲਈਨ'—ਜਿਸ ਉਤੇ ਲਾਹਨਤ ਪਾਈ ਹੋਈ ਹੋਵੇ} ਲਾਹਨਤਿਆ ਹੋਇਆ, ਫਿਟਕਾਰਿਆ ਹੋਇਆ । ਬਿਦਾਰਉ—ਬਿਦਾਰਉਂ, ਮੈਂ ਚੀਰ ਦਿਆਂ । ਧਰਤਿ ਬਿਦਾਰਉ—ਮੈਂ ਧਰਤੀ ਤੋਂ ਜੜ੍ਹਾਂ ਪੁੱਟ ਦਿਆਂ । ਅਕਾਸ ਤੇ—ਆਕਾਸ਼ ਤੋਂ, ਉੱਚੇ ਮਰਾਤਬੇ ਤੋਂ । ਟਾਰਉ—ਟਾਰਉਂ, ਮੈਂ ਸੁੱਟ ਦਿਆਂ । ਕਉ—ਨੂੰ । ਰਾਖਉ—ਰਾਖਉਂ, ਮੈਂ ਰੱਖਿਆ ਕਰਦਾ ਹਾਂ । ਜੀਅ ਨਾਲਿ—ਜਿੰਦ ਨਾਲ । ਉਧਾਰਉ—ਉਧਾਰਉਂ, ਮੈਂ ਬਚਾ ਲੈਂਦਾ ਹਾਂ । ਤਤਕਾਲਿ—ਉਸੇ ਵੇਲੇ । ਤਾਲਿ—ਤਾਲੀ ਵੱਜਣ ਜਿਤਨੇ ਸਮੇ ਵਿਚ ।੧।

ਸੋਈ—ਉਹੀ (ਮਨੁੱਖ) । ਜਿ—ਜਿਹੜਾ । ਭਾਵੈ ਰਾਮ—ਰਾਮ ਨੂੰ ਚੰਗਾ ਲੱਗਦਾ ਹੈ । ਸੰਤ ਗੋਬਿੰਦ ਕੈ—ਸੰਤ ਅਤੇ ਪਰਮਾਤਮਾ ਦੇ ਅੰਦਰ । ਏਕੈ—ਇਕੋ ਜਿਹੇ ।੧।ਰਹਾਉ।

ਕੈ ਊਪਰਿ—ਦੇ ਉੱਤੇ । ਦੇਇ—ਦੇਂਦੀ ਹੈ । ਕੈ ਸੰਗਿ—ਦੇ ਨਾਲ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਪ੍ਰਤਿਪਾਲਿ—ਪ੍ਰਤਿਪਾਲੈ, ਰਾਖੀ ਕਰਦਾ ਹੈ । ਦੋਖੀ—ਵੈਰੀ, ਬੁਰਾ ਚਿਤਵਨ ਵਾਲਾ । ਟਾਲਿ—ਟਾਲੈ, ਸੁੱਟ ਦੇਂਦਾ ਹੈ ।੨।

ਤਿਸ ਕਾ—{ਲਫ਼ਜ਼ 'ਤਿਸੁ' ਦਾ _ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਪਤਨੁ—ਨਾਸ, ਗਿਰਾਵਟ । ਜਿਸ ਕਉ—{ਲਫ਼ਜ਼ 'ਜਿਸੁ' ਦਾ _ ਸੰਬੰਧਕ 'ਕਉ' ਦੇ ਕਾਰਨ ਉੱਡ ਗਿਆ ਹੈ} । ਮਾਰਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਬੇ-ਸ਼ੱਕ ਮਾਰੇ । ਝਖ ਮਾਰਉ—ਬੇ-ਸ਼ੱਕ ਝਖਾਂ ਮਾਰੇ ।੩।

ਬਿਸਾਸੁ—ਭਰੋਸਾ । ਜੀਉ—ਜਿੰਦ । ਪਿੰਡੁ—ਸਰੀਰ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਰਾਸਿ—ਸਰਮਾਇਆ, ਪੂੰਜੀ । ਕਉ—ਨੂੰ । ਪਰਤੀਤਿ—ਯਕੀਨ, ਨਿਸ਼ਚਾ । ਮਨਮੁਖ—ਆਪਣੇ ਮਨ ਵਲ ਮੂੰਹ ਰੱਖਣ ਵਾਲਾ, ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਗੁਰਮੁਖ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਜੀਤਿ—ਜਿੱਤ ।੪।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਪਰਮਾਤਮਾ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਉਹੀ ਹੈ ਸੰਤ । ਸੰਤ ਦੇ ਹਿਰਦੇ ਵਿਚ ਅਤੇ ਗੋਬਿੰਦ ਦੇ ਮਨ ਵਿਚ ਇਕੋ ਜਿਹਾ ਕੰਮ ਹੁੰਦਾ ਹੈ ।੧।ਰਹਾਉ।

(ਹੇ ਭਾਈ ! ਤਾਹੀਏਂ ਪਰਮਾਤਮਾ ਆਖਦਾ ਹੈ—) ਜਿਸ ਮਨੁੱਖ ਨੂੰ ਸੰਤ ਫਿਟਕਾਰ ਪਾਏ, ਮੈਂ ਉਸ ਦੀਆਂ ਜੜ੍ਹਾਂ ਪੁੱਟ ਦੇਂਦਾ ਹਾਂ । ਸੰਤ ਦੀ ਨਿੰਦਾ ਕਰਨ ਵਾਲੇ ਨੂੰ ਮੈਂ ਉੱਚੇ ਮਰਾਤਬੇ ਤੋਂ ਹੇਠਾਂ ਡੇਗ ਦੇਂਦਾ ਹਾਂ । ਸੰਤ ਨੂੰ ਮੈਂ ਸਦਾ ਆਪਣੀ ਜਿੰਦ ਦੇ ਨਾਲ ਰੱਖਦਾ ਹਾਂ । (ਕਿਸੇ ਭੀ ਬਿਪਤਾ ਤੋਂ) ਸੰਤ ਨੂੰ ਮੈਂ ਤੁਰਤ ਉਸੇ ਵੇਲੇ ਬਚਾ ਲੈਂਦਾ ਹਾਂ ।੧।

ਹੇ ਭਾਈ ! ਪ੍ਰਭੂ ਆਪਣਾ ਹੱਥ (ਆਪਣੇ) ਸੰਤ ਉੱਤੇ ਰੱਖਦਾ ਹੈ, ਪ੍ਰਭੂ ਆਪਣੇ ਸੰਤ ਦੇ ਨਾਲ ਦਿਨ ਰਾਤ (ਹਰ ਵੇਲੇ) ਵੱਸਦਾ ਹੈ । ਪ੍ਰਭੂ ਆਪਣੇ ਸੰਤਾਂ ਦੀ (ਉਹਨਾਂ ਦੇ) ਹਰੇਕ ਸਾਹ ਦੇ ਨਾਲ ਰਾਖੀ ਕਰਦਾ ਹੈ । ਸੰਤ ਦਾ ਬੁਰਾ ਮੰਗਣ ਵਾਲੇ ਨੂੰ ਪ੍ਰਭੂ ਰਾਜ ਤੋਂ (ਭੀ) ਹੇਠਾਂ ਡੇਗ ਦੇਂਦਾ ਹੈ ।੨।

ਹੇ ਭਾਈ ! ਕੋਈ ਭੀ ਮਨੁੱਖ ਕਿਸੇ ਸੰਤ ਦੀ ਨਿੰਦਾ ਨਾਹ ਕਰਿਆ ਕਰੇ । ਜੇਹੜਾ ਭੀ ਮਨੁੱਖ ਨਿੰਦਾ ਕਰਦਾ ਹੈ, ਉਹ ਆਤਮਕ ਜੀਵਨ ਤੋਂ ਡਿੱਗ ਪੈਂਦਾ ਹੈ । ਕਰਤਾਰ ਆਪ ਜਿਸ ਮਨੁੱਖ ਦੀ ਰੱਖਿਆ ਕਰਦਾ ਹੈ, ਸਾਰਾ ਸੰਸਾਰ (ਉਸ ਦਾ ਨੁਕਸਾਨ ਕਰਨ ਲਈ) ਬੇ-ਸ਼ੱਕ ਪਿਆ ਝਖਾਂ ਮਾਰੇ (ਉਸ ਦਾ ਕੋਈ ਵਿਗਾੜ ਨਹੀਂ ਕਰ ਸਕਦਾ) ।੩।

ਹੇ ਭਾਈ ! ਜਿਸ ਮਨੁੱਖ ਨੂੰ ਆਪਣੇ ਪ੍ਰਭੂ ਉਤੇ ਭਰੋਸਾ ਬਣ ਜਾਂਦਾ ਹੈ (ਉਸ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ) ਇਹ ਜਿੰਦ ਤੇ ਇਹ ਸਰੀਰ ਸਭ ਕੁਝ ਉਸ ਪ੍ਰਭੂ ਦਾ ਦਿੱਤਾ ਹੋਇਆ ਹੀ ਸਰਮਾਇਆ ਹੈ । ਹੇ ਭਾਈ ! ਨਾਨਕ ਦੇ ਹਿਰਦੇ ਵਿਚ ਭੀ ਇਹ ਯਕੀਨ ਬਣ ਗਿਆ ਹੈ ਕਿ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਜੀਵਨ-ਬਾਜ਼ੀ ਵਿਚ) ਹਾਰ ਜਾਂਦਾ ਹੈ, ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਨੂੰ ਸਦਾ ਜਿੱਤ ਪ੍ਰਾਪਤ ਹੁੰਦੀ ਹੈ ।੪।੧੬।੧੮।

ਗੋਂਡ ਮਹਲਾ ੫ ॥ ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥੧॥ ਰਹਾਉ ॥ ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥ ਨਾਰਾਇਣ ਕਹਤੇ ਨਰਕਿ ਨ ਜਾਹਿ ॥ ਨਾਰਾਇਣ ਸੇਵਿ ਸਗਲ ਫਲ ਪਾਹਿ ॥੧॥ ਨਾਰਾਇਣ ਮਨ ਮਾਹਿ ਅਧਾਰ ॥ ਨਾਰਾਇਣ ਬੋਹਿਥ ਸੰਸਾਰ ॥ ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥ ਨਾਰਾਇਣ ਦੰਤ ਭਾਨੇ ਡਾਇਣ ॥੨॥ ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥ ਨਾਰਾਇਣ ਪ੍ਰਗਟ ਕੀਨੋ ਪਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥੩॥ ਨਾਰਾਇਣ ਸਾਧ ਸੰਗਿ ਨਰਾਇਣ ॥ ਬਾਰੰਬਾਰ ਨਰਾਇਣ ਗਾਇਣ ॥ ਬਸਤੁ ਅਗੋਚਰ ਗੁਰ ਮਿਲਿ ਲਹੀ ॥ ਨਾਰਾਇਣ ਓਟ ਨਾਨਕ ਦਾਸ ਗਹੀ ॥੪॥੧੭॥੧੯॥ {ਪੰਨਾ ੮੬੮}

**ਪਦ ਅਰਥ** :—ਨਿਰੰਜਨੁ—{ਨਿਰ-ਅੰਜਨੁ} ਮਾਇਆ ਦੀ ਕਾਲਖ ਤੋਂ ਪਰੇ ਰੱਖਣ ਵਾਲਾ । ਨਾਮੁ ਨਰਾਇਣ—ਪਰਮਾਤਮਾ ਦਾ ਨਾਮ । ਨੀਰਿ—{ਕ੍ਰਿਆ} (ਆਪਣੇ ਹਿਰਦੇ ਵਿਚ) ਸਿੰਜ । ਰਸਨਾ—ਜੀਭ (ਨਾਲ) । ਬਿਲਾਇਣ—ਦੂਰ ਹੋ ਜਾਂਦੇ ਹਨ ।੧।ਰਹਾਉ।

ਘਟਿ ਘਟਿ—ਹਰੇਕ ਘਟ ਵਿਚ, ਹਰੇਕ ਸਰੀਰ ਵਿਚ । ਨਰਕਿ—ਨਰਕ ਵਿਚ । ਨ ਜਾਹਿ—ਨਹੀਂ ਜਾਂਦੇ । ਸੇਵਿ—ਸਿਮਰ ਕੇ ।੧।

ਅਧਾਰ—ਆਸਰਾ । ਬੋਹਿਥ—ਜਹਾਜ਼ । ਭਾਗਿ—ਭੱਜ ਕੇ । ਪਲਾਇਣ—ਦੌੜ (ਲਾ ਦੇਂਦਾ ਹੈ) । ਭਾਨੇ—ਭੰਨ ਦੇਂਦਾ ਹੈ । ਦੰਤ ਡਾਇਣ—(ਮਾਇਆ) ਡੈਣ ਦੇ ਦੰਦ ।੨।

ਸਦ ਸਦ—ਸਦਾ ਸਦਾ । ਬਖਸਿੰਦ—ਬਖ਼ਸ਼ਣ ਵਾਲਾ । ਕੀਨੇ—ਪੈਦਾ ਕਰ ਦਿੱਤੇ । ਕੋ—ਦਾ ।੩।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਬਾਰੰਬਾਰ—ਮੁੜ ਮੁੜ । ਬਸਤੁ—ਚੀਜ਼ । ਅਗੋਚਰ—{ਅ-ਗੋ-ਚਰ । ਗੋ—ਇੰਦਰੇ । ਚਰ—ਪਹੁੰਚ} ਇੰਦਰਿਆਂ ਦੀ ਪਹੁੰਚ ਤੋਂ ਪਰੇ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਲਹੀ—ਲੱਭ ਲਈ । ਦਾਸ—ਦਾਸਾਂ ਨੇ । ਗਹੀ—ਪਕੜੀ, ਫੜੀ । ਓਟ—ਆਸਰਾ ।੪।

**ਅਰਥ** :—ਹੇ ਭਾਈ ! ਨਾਰਾਇਣ ਦਾ ਨਾਮ ਮਾਇਆ ਦੀ ਕਾਲਖ ਤੋਂ ਬਚਾਣ ਵਾਲਾ (ਹੈ, ਇਸ ਨੂੰ ਆਪਣੇ ਹਿਰਦੇ ਵਿਚ) ਸਿੰਜ । (ਇਹ ਨਾਮ) ਜੀਭ ਨਾਲ ਜਪਦਿਆਂ (ਸਾਰੇ) ਪਾਪ ਦੂਰ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਸਭ ਜੀਵਾਂ ਵਿਚ ਨਾਰਾਇਣ ਦਾ ਨਿਵਾਸ ਹੈ, ਹਰੇਕ ਸਰੀਰ ਵਿਚ ਨਾਰਾਇਣ (ਦੀ ਜੋਤਿ) ਦਾ ਹੀ ਚਾਨਣ ਹੈ । ਨਾਰਾਇਣ (ਦਾ ਨਾਮ) ਜਪਣ ਵਾਲੇ ਜੀਵ ਨਰਕ ਵਿਚ ਨਹੀਂ ਪੈਂਦੇ । ਨਾਰਾਇਣ ਦੀ ਭਗਤੀ ਕਰ ਕੇ ਸਾਰੇ ਫਲ ਪ੍ਰਾਪਤ ਕਰ ਲੈਂਦੇ ਹਨ ।੧।

ਹੇ ਭਾਈ ! ਨਾਰਾਇਣ (ਦੇ ਨਾਮ) ਨੂੰ (ਆਪਣੇ) ਮਨ ਵਿਚ ਆਸਰਾ ਬਣਾ ਲੈ, ਨਾਰਾਇਣ (ਦਾ ਨਾਮ) ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਣ ਲਈ ਜਹਾਜ਼ ਹੈ । ਨਾਰਾਇਣ ਦਾ ਨਾਮ ਜਪਦਿਆਂ ਜਮ ਭੱਜ ਕੇ ਪਰੇ ਚਲਾ ਜਾਂਦਾ ਹੈ । ਨਾਰਾਇਣ (ਦਾ ਨਾਮ ਮਾਇਆ) ਡੈਣ ਦੇ ਦੰਦ ਭੰਨ ਦੇਂਦਾ ਹੈ ।੨।

ਹੇ ਭਾਈ ! ਨਾਰਾਇਣ ਸਦਾ ਹੀ ਬਖ਼ਸ਼ਣਹਾਰ ਹੈ । ਨਾਰਾਇਣ (ਆਪਣੇ ਸੇਵਕਾਂ ਦੇ ਹਿਰਦੇ ਵਿਚ) ਸੁਖ ਆਨੰਦ ਪੈਦਾ ਕਰਦਾ ਹੈ, (ਉਹਨਾਂ ਦੇ ਅੰਦਰ ਆਪਣਾ) ਤੇਜ-ਪਰਤਾਪ ਪਰਗਟ ਕਰਦਾ ਹੈ । ਹੇ ਭਾਈ ! ਨਾਰਾਇਣ ਆਪਣੇ ਸੇਵਕਾਂ ਸੰਤਾਂ ਦਾ ਮਾਂ ਪਿਉ (ਵਾਂਗ ਰਾਖਾ) ਹੈ ।੩।

ਹੇ ਭਾਈ ! ਜੇਹੜੇ ਮਨੁੱਖ ਸਾਧ ਸੰਗਤਿ ਵਿਚ ਟਿਕ ਕੇ ਸਦਾ ਨਾਰਾਇਣ ਦਾ ਨਾਮ ਜਪਦੇ ਹਨ, ਮੁੜ ਮੁੜ ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ, ਉਹ ਮਨੁੱਖ ਗੁਰੂ ਨੂੰ ਮਿਲ ਕੇ (ਉਹ ਮਿਲਾਪ-ਰੂਪ ਕੀਮਤੀ) ਚੀਜ਼ ਲੱਭ ਲੈਂਦੇ ਹਨ ਜੇਹੜੀ ਇਹਨਾਂ ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈ । ਹੇ ਨਾਨਕ ! ਨਾਰਾਇਣ ਦੇ ਦਾਸ ਸਦਾ ਨਾਰਾਇਣ ਦਾ ਆਸਰਾ ਲਈ ਰੱਖਦੇ ਹਨ ।੪।੧੭।੧੯।

ਗੋਂਡ ਮਹਲਾ ੫ ॥ ਜਾ ਕਉ ਰਾਖੈ ਰਾਖਣਹਾਰੁ ॥ ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥ ਮਾਤ ਗਰਭ ਮਹਿ ਅਗਨਿ ਨ ਜੋਹੈ ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥ ਸਾਧ ਸੰਗਿ ਜਪੈ ਨਿਰੰਕਾਰੁ ॥ ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥ ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥ ਜੋ ਜੋ ਗਰਬੁ ਕਰੇ ਸੋ ਜਾਇ ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥ ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥ ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥ ਹੈ ਭੀ ਸਾਚਾ ਹੋਵਣਹਾਰੁ

**॥ ਸਦਾ ਸਦਾ ਜਾਈਐ ਬਲਿਹਾਰ ॥ ਅਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥੪॥੧੮॥੨੦॥ {ਪੰਨਾ ੮੬੮}**

**ਪਦ ਅਰਥ** :—ਜਾ ਕਉ—ਜਿਸ (ਮਨੁੱਖ) ਨੂੰ । ਰਾਖੈ—ਬਚਾਂਦਾ ਹੈ । ਰਾਖਣਹਾਰੁ—ਬਚਾਣ ਦੀ ਸਮਰਥਾ ਵਾਲਾ ਪ੍ਰਭੂ । ਤਿਸ ਕਾ—{ਲਫ਼ਜ਼ 'ਤਿਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਅੰਗੁ—ਪੱਖ । ਨਿਰੰਕਾਰੁ—ਆਕਾਰ-ਰਹਿਤ ਪ੍ਰਭੂ ।੧।ਰਹਾਉ।

ਜੋਹੈ—ਤੱਕਦੀ, ਦੁੱਖ ਦੇਂਦੀ । ਨ ਪੋਹੈ—ਆਪਣਾ ਪ੍ਰਭਾਵ ਨਹੀਂ ਪਾ ਸਕਦਾ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਕੈ ਮੁਹਿ—ਦੇ ਮੂੰਹ ਵਿਚ, ਦੇ ਸਿਰ ਉਤੇ । ਛਾਰੁ—ਸੁਆਹ ।੧।

ਕਵਚੁ—{ਕਵਚ} ੧. ਲੋਹੇ ਦਾ ਕੋਟ, ਜ਼ਿਰਹ ਬਕਤਰ ੨. ਤੰਤਰ ਜੋ ਸ਼ਸਤ੍ਰਾਂ ਦੀ ਮਾਰ ਤੋਂ ਬਚਾ ਸਕੇ । ਸੰਨਾਹੁ—ਸੰਜੋਅ । ਦੂਤ—(ਕਾਮਾਦਿਕ) ਵੈਰੀ । ਦੁਸਟ—ਭੈੜੇ ਚੰਦਰੇ । ਗਰਬੁ—ਅਹੰਕਾਰ । ਜਾਇ—ਨਾਸ ਹੋ ਜਾਂਦਾ ਹੈ । ਸਰਣਾਇ—ਆਸਰਾ ।੨।

ਰਾਇ—ਰਾਜਾ, ਪਾਤਿਸ਼ਾਹ । ਕੰਠਿ—ਗਲ ਨਾਲ । ਲਾਇ—ਲਾ ਕੇ । ਖਾਕੂ ਨਾਲਿ—ਮਿੱਟੀ ਵਿਚ ।੩।

ਹੈ ਭੀ—ਹੁਣ ਭੀ ਮੌਜੂਦ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ । ਹੋਵਣਹਾਰੁ—ਅਗਾਂਹ ਨੂੰ ਭੀ ਕਾਇਮ ਰਹਿਣ ਵਾਲਾ । ਜਾਈ—ਮੈਂ ਜਾਂਦਾ ਹਾਂ । ਬਲਿਹਾਰ—ਕੁਰਬਾਨ । ਧਾਰਿ—ਧਾਰ ਕੇ, ਕਰ ਕੇ । ਅਧਾਰ—ਆਸਰਾ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਰੱਖਣ-ਜੋਗ ਪ੍ਰਭੂ (ਕਾਮਾਦਿਕ ਵਿਕਾਰਾਂ ਤੋਂ) ਬਚਾਣਾ ਚਾਹੁੰਦਾ ਹੈ, ਪ੍ਰਭੂ ਉਸ ਮਨੁੱਖ ਦਾ ਪੱਖ ਕਰਦਾ ਹੈ (ਉਸ ਦੀ ਮਦਦ ਕਰਦਾ ਹੈ) ।੧।ਰਹਾਉ।

ਹੇ ਭਾਈ ! (ਜਿਵੇਂ ਜੀਵ ਨੂੰ) ਮਾਂ ਦੇ ਪੇਟ ਵਿਚ ਅੱਗ ਦੁੱਖ ਨਹੀਂ ਦੇਂਦੀ, (ਤਿਵੇਂ ਪ੍ਰਭੂ ਜਿਸ ਮਨੁੱਖ ਦਾ ਪੱਖ ਕਰਦਾ ਹੈ, ਉਸ ਨੂੰ) ਕਾਮ, ਕ੍ਰੋਧ, ਲੋਭ, ਮੋਹ (ਕੋਈ ਭੀ) ਆਪਣੇ ਦਬਾਉ ਵਿਚ ਨਹੀਂ ਲਿਆ ਸਕਦਾ । ਉਹ ਮਨੁੱਖ ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਜਪਦਾ ਹੈ, (ਪਰ ਉਸ) ਦੀ ਨਿੰਦਾ ਕਰਨ ਵਾਲੇ ਮਨੁੱਖ ਦੇ ਸਿਰ ਉਤੇ ਸੁਆਹ ਪੈਂਦੀ ਹੈ (ਨਿੰਦਕ ਬਦਨਾਮੀ ਹੀ ਖੱਟਦਾ ਹੈ) ।੧।

ਹੇ ਭਾਈ ! ਪਰਮਾਤਮਾ (ਦਾ ਨਾਮ) ਸੇਵਕ ਵਾਸਤੇ (ਸ਼ਸਤ੍ਰਾਂ ਦੀ ਮਾਰ ਤੋਂ ਬਚਾਣ ਵਾਲਾ) ਤੰਤ੍ਰ ਹੈ, ਸੰਜੋਅ ਹੈ (ਜਿਸ ਮਨੁੱਖ ਦੇ ਪਾਸ ਰਾਮ-ਨਾਮ ਦਾ ਕਵਚ ਹੈ ਸੰਜੋਅ ਹੈ) ਉਸ ਨੂੰ (ਕਾਮਾਦਿਕ) ਚੰਦਰੇ ਵੈਰੀ ਪੋਹ ਨਹੀਂ ਸਕਦੇ । (ਪਰ) ਜੇਹੜਾ ਜੇਹੜਾ ਮਨੁੱਖ (ਆਪਣੀ ਤਾਕਤ ਦਾ) ਮਾਣ ਕਰਦਾ ਹੈ, ਉਹ (ਆਤਮਕ ਜੀਵਨ ਵਲੋਂ) ਤਬਾਹ ਹੋ ਜਾਂਦਾ ਹੈ । ਗ਼ਰੀਬ ਦਾ ਆਸਰਾ ਸੇਵਕ ਦਾ ਆਸਰਾ ਪ੍ਰਭੂ ਆਪ ਹੈ ।੨।

ਹੇ ਭਾਈ ! ਜੇਹੜਾ ਜੇਹੜਾ ਮਨੁੱਖ ਪ੍ਰਭੂ ਪਾਤਿਸ਼ਾਹ ਦੀ ਸਰਨੀ ਪੈ ਜਾਂਦਾ ਹੈ, ਉਸ ਸੇਵਕ ਨੂੰ ਪ੍ਰਭੂ ਆਪਣੇ ਗਲ ਨਾਲ ਲਾ ਕੇ (ਦੁਸਟ ਦੂਤਾਂ ਤੋਂ) ਬਚਾ ਲੈਂਦਾ ਹੈ । ਪਰ ਜੇਹੜਾ ਮਨੁੱਖ (ਆਪਣੀ ਹੀ ਤਾਕਤ ਉਤੇ) ਬੜਾ ਮਾਣ ਕਰਦਾ ਹੈ, ਉਹ ਮਨੁੱਖਾਂ (ਇਹਨਾਂ ਦੂਤਾਂ ਦੇ ਟਾਕਰੇ ਤੇ) ਇਕ ਖਿਨ ਵਿਚ ਹੀ ਮਿੱਟੀ ਵਿਚ ਮਿਲ ਜਾਂਦਾ ਹੈ ।੩।

ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੁਣ ਭੀ ਮੌਜੂਦ ਹੈ, ਸਦਾ ਲਈ ਮੌਜੂਦ ਰਹੇਗਾ । ਮੈਂ ਸਦਾ ਉਸੇ ਉਤੋਂ ਸਦਕੇ ਜਾਂਦਾ ਹਾਂ । ਹੇ ਭਾਈ ! ਨਾਨਕ ਦੇ ਪ੍ਰਭੂ ਜੀ ਆਪਣੇ ਦਾਸਾਂ ਦੀ ਜਿੰਦ ਦਾ ਆਸਰਾ ਹਨ । ਪ੍ਰਭੂ ਆਪਣੇ ਦਾਸ ਨੂੰ ਕਿਰਪਾ ਕਰ ਕੇ (ਵਿਕਾਰਾਂ ਤੋਂ ਸਦਾ) ਬਚਾਂਦਾ ਹੈ ।੪।੧੮।੨੦।

**ਗੋਂਡ ਮਹਲਾ ੫ ॥ ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥ ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥ ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥੧॥ ਨਾ ਇਸੁ ਉਸਨੁ ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥ ਨਾ ਇਸੁ ਹਰਖੁ ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥ ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥ ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥੩॥ ਤੀਨਿ ਗੁਣਾ ਇਕ ਸਕਤਿ ਉਪਾਇਆ ॥ ਮਹਾ ਮਾਇਆ ਤਾ ਕੀ ਹੈ ਛਾਇਆ ॥ ਅਛਲ ਅਛੇਦ ਅਭੇਦ ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥ ਤਾ ਕੀ ਗਤਿ ਮਿਤਿ ਕਛੂ ਨ ਪਾਇ ॥ ਨਾਨਕ ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥ {ਪੰਨਾ ੮੬੮}**

**ਪਦ ਅਰਥ** :—ਅਚਰਜ—ਹੈਰਾਨ ਕਰਨ ਵਾਲੀ । ਅਨੂਪ—ਉਪਮਾ-ਰਹਿਤ, ਅਦੁਤੀ, ਜਿਸ ਵਰਗੀ ਹੋਰ ਕੋਈ ਸ਼ੈ ਨਾਹ ਹੋਵੇ । ਪ੍ਰਾਤਮਾ—ਜੀਵਾਤਮਾ ।ਰਹਾਉ।

ਬਾਲਾ—ਬਾਲਕ । ਜਮ ਜਾਲਾ—ਜਮਾਂ ਦਾ ਜਾਲ । ਜਾਇ—ਜੰਮਦਾ । ਆਦਿ—ਮੁੱਢ ਤੋਂ । ਜੁਗਾਦੀ—ਜੁਗਾਦਿ, ਜੁਗਾਂ ਦੇ ਮੁੱਢ ਤੋਂ ।੧।

ਉਸਨੁ—(ਵਿਕਾਰਾਂ ਦੀ) ਗਰਮੀ । ਸੀਤੁ—ਠੰਢ । ਹਰਖੁ—ਖ਼ੁਸ਼ੀ । ਸੋਗੁ—ਫ਼ਿਕਰ । ਇਸ ਕਾ—{ਲਫ਼ਜ਼ 'ਇਸੁ' ਦਾ ੁ ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ} । ਕਰਨੈ ਜੋਗੁ—ਕਰਨ ਦੀ ਤਾਕਤ ਰੱਖਣ ਵਾਲਾ ।੨।

ਮਾਇਆ—ਮਾਂ । ਅਪਰੰਪਰੁ—ਪਰੇ ਤੋਂ ਪਰੇ । ਲੇਪੁ—ਅਸਰ । ਘਟ ਘਟ ਅੰਤਰਿ—ਹਰੇਕ ਸਰੀਰ ਵਿਚ । ਸਦ—ਸਦਾ । ਜਾਗੈ—(ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ ।੩।

ਸਕਤਿ—ਮਾਇਆ । ਤਾ ਕੀ—ਉਸ (ਪ੍ਰਭੂ) ਦੀ । ਛਾਇਆ—ਛਾਂ, ਪਰਛਾਵਾਂ । ਗਤਿ—ਆਤਮਕ ਅਵਸਥਾ । ਮਿਤਿ—ਮਰਯਾਦਾ, ਵਿਤ । ਬਲਿ—ਸਦਕੇ ।੪।

**ਅਰਥ** :—ਹੇ ਭਾਈ ! ਜੀਵਾਤਮਾ ਉਸ ਪਰਮਾਤਮਾ ਦਾ ਰੂਪ ਹੈ ਜਿਸ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਹੈਰਾਨ ਕਰਨ ਵਾਲੀਆਂ ਹਨ ਤੇ ਬੜੀਆਂ ਅਦੁਤੀ ਹਨ ।ਰਹਾਉ।

(ਹੇ ਭਾਈ ! ਜੀਵਾਤਮਾ ਜਿਸ ਪਰਮਾਤਮਾ ਦਾ ਰੂਪ ਹੈ ਉਹ ਐਸਾ ਹੈ ਕਿ) ਨਾਹ ਇਹ ਕਦੇ ਬੁੱਢਾ ਹੁੰਦਾ ਹੈ, ਨਾਹ ਹੀ ਇਹ ਕਦੇ ਬਾਲਕ (ਅਵਸਥਾ ਵਿਚ ਪਰ-ਅਧੀਨ) ਹੁੰਦਾ ਹੈ । ਇਸ ਨੂੰ ਕੋਈ ਦੁੱਖ ਨਹੀਂ ਪੋਹ ਸਕਦਾ, ਜਮਾਂ ਦਾ ਜਾਲ ਫਸਾ ਨਹੀਂ ਸਕਦਾ । (ਪਰਮਾਤਮਾ ਐਸਾ ਹੈ ਕਿ) ਨਾਹ ਇਹ ਕਦੇ ਮਰਦਾ ਹੈ ਨਾਹ ਜੰਮਦਾ ਹੈ, ਇਹ ਤਾਂ ਸ਼ੁਰੂ ਤੋਂ ਹੀ, ਜੁਗਾਂ ਦੇ ਸ਼ੁਰੂ ਤੋਂ ਹੀ (ਹਰ ਥਾਂ) ਵਿਆਪਕ ਚਲਿਆ ਆ ਰਿਹਾ ਹੈ ।੧।

(ਹੇ ਭਾਈ ! ਜੀਵਾਤਮਾ ਜਿਸ ਪ੍ਰਭੂ ਦਾ ਰੂਪ ਹੈ ਉਹ ਐਸਾ ਹੈ ਕਿ) ਇਸ ਨੂੰ (ਵਿਕਾਰਾਂ ਦੀ) ਤਪਸ਼ ਨਹੀਂ ਪੋਹ ਸਕਦੀ (ਚਿੰਤਾ-ਫ਼ਿਕਰ ਦਾ) ਪਾਲਾ ਨਹੀਂ ਵਿਆਪ ਸਕਦਾ । ਨਾਹ ਇਸ ਦਾ ਕੋਈ ਵੈਰੀ ਹੈ ਨਾਹ ਮਿੱਤਰ ਹੈ (ਕਿਉਂਕਿ ਇਸ ਦੇ ਬਰਾਬਰ ਦਾ ਕੋਈ ਨਹੀਂ) । ਕੋਈ ਖ਼ੁਸ਼ੀ ਜਾਂ ਗ਼ਮੀ ਭੀ ਇਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ । (ਜਗਤ ਦੀ) ਹਰੇਕ ਸ਼ੈ ਇਸੇ ਦੀ ਹੀ ਪੈਦਾ ਕੀਤੀ ਹੋਈ ਹੈ, ਇਹ ਸਭ ਕੁਝ ਕਰਨ ਦੇ ਸਮਰੱਥ ਹੈ ।੨।

(ਹੇ ਭਾਈ ! ਜੀਵਾਤਮਾ ਜਿਸ ਪਰਮਾਤਮਾ ਦਾ ਰੂਪ ਹੈ ਉਹ ਐਸਾ ਹੈ ਕਿ) ਇਸ ਦਾ ਨਾਹ ਕੋਈ ਪਿਉ ਹੈ, ਨਾਹ ਇਸ ਦੀ ਮਾਂ ਹੈ । ਇਹ ਤਾਂ ਪਰੇ ਤੋਂ ਪਰੇ ਹੈ, ਤੇ ਸਦਾ ਹੀ ਹੋਂਦ ਵਾਲਾ ਹੈ । ਪਾਪਾਂ ਅਤੇ ਪੁੰਨਾਂ ਦਾ ਭੀ

ਇਸ ਉਤੇ ਕੋਈ ਅਸਰ ਨਹੀਂ ਪੈਂਦਾ । ਇਹ ਪ੍ਰਭੂ ਹਰੇਕ ਸਰੀਰ ਦੇ ਅੰਦਰ ਮੌਜੂਦ ਹੈ, ਅਤੇ ਸਦਾ ਹੀ ਸੁਚੇਤ ਰਹਿੰਦਾ ਹੈ ।੩।

(ਹੇ ਭਾਈ ! ਜੀਵਾਤਮਾ ਜਿਸ ਪਰਮਾਤਮਾ ਦਾ ਰੂਪ ਹੈ) ਇਹ ਬੜੀ ਡਾਢੀ ਮਾਇਆ ਉਸੇ ਦਾ ਹੀ ਪਰਛਾਵਾਂ ਹੈ, ਇਹ ਤਿੰਨਾਂ ਗੁਣਾਂ ਵਾਲੀ ਮਾਇਆ ਉਸੇ ਨੇ ਹੀ ਪੈਦਾ ਕੀਤੀ ਹੈ । ਉਸ ਪ੍ਰਭੂ ਨੂੰ (ਕੋਈ ਵਿਕਾਰ) ਛਲ ਨਹੀਂ ਸਕਦਾ, ਵਿੰਨ੍ਹ ਨਹੀਂ ਸਕਦਾ, ਉਸ ਦਾ ਭੇਤ ਨਹੀਂ ਪਾਇਆ ਜਾ ਸਕਦਾ, ਉਹ ਦਇਆ ਦਾ ਘਰ ਹੈ, ਉਹ ਦੀਨਾਂ ਉਤੇ ਸਦਾ ਦਇਆ ਕਰਨ ਵਾਲਾ ਹੈ, ਤੇ, ਦਇਆ ਦਾ ਸੋਮਾ ਹੈ । ਉਹ ਪ੍ਰਭੂ ਕਿਹੋ ਜਿਹਾ ਹੈ ਤੇ ਕੇਡਾ ਵੱਡਾ ਹੈ—ਇਹ ਭੇਤ ਲੱਭਿਆ ਨਹੀਂ ਜਾ ਸਕਦਾ । ਨਾਨਕ ਉਸ ਪ੍ਰਭੂ ਤੋਂ ਸਦਾ ਸਦਕੇ ਜਾਂਦਾ ਹੈ ।੪।੧੯।੨੧।

**ਗੋਂਡ ਮਹਲਾ ੫ ॥ ਸੰਤਨ ਕੈ ਬਲਿਹਾਰੈ ਜਾਉ ॥ ਸੰਤਨ ਕੈ ਸੰਗਿ ਰਾਮ ਗੁਨ ਗਾਉ ॥ ਸੰਤ ਪ੍ਰਸਾਦਿ ਕਿਲਵਿਖ ਸਭਿ ਗਏ ॥ ਸੰਤ ਸਰਣਿ ਵਡਭਾਗੀ ਪਏ ॥੧॥ ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥ ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥੧॥ ਰਹਾਉ ॥ ਪਾਰਬ੍ਰਹਮੁ ਜਬ ਹੋਇ ਦਇਆਲ ॥ ਸਾਧੂ ਜਨ ਕੀ ਕਰੈ ਰਵਾਲ ॥ ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥ ਰਾਮ ਰਤਨੁ ਵਸੈ ਮਨਿ ਆਇ ॥੨॥ ਸਫਲੁ ਜਨਮੁ ਤਾਂ ਕਾ ਪਰਵਾਣੁ ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥ ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥੩॥ ਚਰਨ ਕਮਲ ਜਨ ਕਾ ਆਧਾਰੁ ॥ ਗੁਣ ਗੋਵਿੰਦ ਰਉਂ ਸਚੁ ਵਾਪਾਰੁ ॥ ਦਾਸ ਜਨਾ ਕੀ ਮਨਸਾ ਪੂਰਿ ॥ ਨਾਨਕ ਸੁਖੁ ਪਾਵੈ ਜਨ ਧੂਰਿ ॥੪॥੨੦॥੨੨॥੬॥੨੮॥ {੮੬੯}**

**ਪਦ ਅਰਥ** :—ਕੈ—ਤੋਂ । ਜਾਉ—ਜਾਉਂ, ਮੈਂ ਜਾਂਦਾ ਹਾਂ । ਬਲਿਹਾਰੈ—ਕੁਰਬਾਨ । ਕੈ ਸੰਗਿ—ਦੀ ਸੰਗਤਿ ਵਿਚ । ਗਾਉ—ਗਾਉਂ, ਮੈਂ ਗਾਂਦਾ ਹਾਂ । ਸੰਤ ਪ੍ਰਸਾਦਿ—ਸੰਤ ਜਨਾਂ ਦੀ ਕਿਰਪਾ ਨਾਲ । ਕਿਲਵਿਖ—ਪਾਪ । ਵਡਭਾਗੀ—ਵੱਡੇ ਭਾਗਾਂ ਵਾਲੇ ਬੰਦੇ ।੧।

ਜਪਤ—ਜਪਦਿਆਂ । ਬਿਘਨੁ—ਰੁਕਾਵਟ । ਨ ਵਿਆਪੈ—ਆਪਣਾ ਜ਼ੋਰ ਨਹੀਂ ਪਾ ਸਕਦਾ । ਜਾਪੈ—(ਹਰ ਥਾਂ ਵੱਸਦਾ) ਦਿੱਸ ਪੈਂਦਾ ਹੈ ।੧।ਰਹਾਉ।

ਦਇਆਲ—ਦਇਆਵਾਨ । ਸਾਧੂ ਜਨ—ਗੁਰੂ ਦੇ ਦੱਸੇ ਰਸਤੇ ਉਤੇ ਤੁਰਨ ਵਾਲੇ ਸੇਵਕ । ਰਵਾਲ—ਚਰਨ-ਧੂੜ । ਤਨ ਤੇ—ਸਰੀਰ ਤੋਂ । ਜਾਇ—ਚਲਾ ਜਾਂਦਾ ਹੈ । ਮਨਿ—ਮਨ ਵਿਚ । ਆਇ—ਆ ਕੇ ।੨।

ਸਫਲੁ—ਕਾਮਯਾਬ । ਪਰਵਾਣੁ—ਕਬੂਲ । ਤਾ ਕਾ—ਉਸ (ਮਨੁੱਖ) ਦਾ । ਨਿਕਟਿ—ਨੇੜੇ । ਕਰਿ—ਕਰ ਕੇ । ਨਿਕਟਿ ਕਰਿ—ਨੇੜੇ-ਵੱਸਦਾ । ਜਾਣੁ—ਸਮਝ ਲੈ । ਭਾਇ—ਪ੍ਰੇਮ ਨਾਲ {ਭਾਉ—ਪ੍ਰੇਮ} । ਕੀਰਤਨਿ—ਕੀਰਤਨ ਵਿਚ । ਸੋਇਆ—ਸੁੱਤਾ ਹੋਇਆ, ਗ਼ਾਫ਼ਲ ਹੋਇਆ ਹੋਇਆ ।੩।

ਆਧਾਰੁ—ਆਸਰਾ । ਰਉਂ—ਰਵਉਂ, ਮੈਂ (ਭੀ) ਚੇਤੇ ਕਰਦਾ ਹਾਂ । ਸਚੁ—ਸਦਾ-ਥਿਰ । ਮਨਸਾ—ਮਨ ਦੀ ਕਾਮਨਾ । ਪੂਰਿ—ਪੂਰੀ ਕਰਦਾ ਹੈ । ਜਨ ਧੂਰਿ—ਸੇਵਕਾਂ ਦੀ ਚਰਨ-ਧੂੜ ਵਿਚ ।੪।

**ਅਰਥ** :—ਹੇ ਭਾਈ ! ਗੁਰੂ ਦੀ ਕਿਰਪਾ ਨਾਲ ਪਿਆਰਾ ਪ੍ਰਭੂ (ਹਰ ਥਾਂ ਵੱਸਦਾ) ਦਿੱਸ ਪੈਂਦਾ ਹੈ, (ਇਸ ਵਾਸਤੇ) ਪ੍ਰਭੂ ਦਾ ਨਾਮ ਜਪਦਿਆਂ (ਕਿਸੇ ਕਿਸਮ ਦਾ) ਕੋਈ ਵਿਘਨ (ਨਾਮ ਜਪਣ ਵਾਲੇ ਉਤੇ ਆਪਣਾ) ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

(ਹੇ ਭਾਈ ! ਗੁਰੂ ਦੇ ਦੱਸੇ ਰਸਤੇ ਉਤੇ ਤੁਰਨ ਵਾਲੇ) ਸੰਤ ਜਨਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ, ਉਹਨਾਂ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਮੈਂ (ਭੀ) ਪਰਮਾਤਮਾ ਦੇ ਗੁਣ ਗਾਂਦਾ ਹਾਂ । ਹੇ ਭਾਈ ! ਸੰਤ ਜਨਾਂ ਦੀ ਕਿਰਪਾ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ । ਵੱਡੇ ਭਾਗਾਂ ਵਾਲੇ ਬੰਦੇ (ਹੀ) ਸੰਤ ਜਨਾਂ ਦੀ ਸਰਨ ਪੈਂਦੇ ਹਨ ।੧।

ਹੇ ਭਾਈ ! ਪਰਮਾਤਮਾ ਜਦੋਂ (ਕਿਸੇ ਮਨੁੱਖ ਉੱਤੇ) ਦਇਆਵਾਨ ਹੁੰਦਾ ਹੈ, (ਤਾਂ ਉਸ ਮਨੁੱਖ ਨੂੰ) ਗੁਰੂ ਦੇ (ਦੱਸੇ ਰਾਹ ਉਤੇ ਤੁਰਨ ਵਾਲੇ) ਸੇਵਕਾਂ ਦੇ ਚਰਨਾਂ ਦੀ ਧੂੜ ਬਣਾਂਦਾ ਹੈ । ਪਰਮਾਤਮਾ ਦਾ ਅਮੋਲਕ ਨਾਮ ਉਸ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ, ਉਸ ਦੇ ਸਰੀਰ ਵਿਚੋਂ ਕਾਮ ਚਲਾ ਜਾਂਦਾ ਹੈ ਕ੍ਰੋਧ ਚਲਾ ਜਾਂਦਾ ਹੈ ।੨।

ਹੇ ਭਾਈ ! ਪਰਮਾਤਮਾ ਨੂੰ (ਹਰ ਵੇਲੇ ਆਪਣੇ) ਨੇੜੇ ਵੱਸਦਾ ਸਮਝ (ਜੇਹੜਾ ਮਨੁੱਖ ਪਰਮਾਤਮਾ ਨੂੰ ਆਪਣੇ ਨੇੜੇ ਵੱਸਦਾ ਸਮਝਦਾ ਹੈ) ਉਸ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ (ਪ੍ਰਭੂ-ਦਰ ਤੇ) ਕਬੂਲ ਪੈ ਜਾਂਦੀ ਹੈ । ਉਹ ਮਨੁੱਖ ਭਗਤੀ-ਭਾਵ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਲੱਗ ਪੈਂਦਾ ਹੈ, ਅਤੇ ਅਨੇਕਾਂ ਜਨਮਾਂ ਤੋਂ (ਮਾਇਆ ਦੀ ਘੂਕੀ ਵਿਚ) ਸੁੱਤਾ ਹੋਇਆ ਜਾਗ ਪੈਂਦਾ ਹੈ ।੩।

ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨ (ਗੁਰੂ ਦੇ ਦੱਸੇ ਰਸਤੇ ਉੱਤੇ ਤੁਰਨ ਵਾਲੇ) ਸੇਵਕਾਂ (ਦੀ ਜ਼ਿੰਦਗੀ) ਦਾ ਆਸਰਾ ਬਣ ਜਾਂਦੇ ਹਨ । ਮੈਂ ਭੀ (ਸੇਵਕਾਂ ਦੀ ਸੰਗਤਿ ਦੀ ਬਰਕਤਿ ਨਾਲ) ਪਰਮਾਤਮਾ ਦੇ ਗੁਣ ਗਾਂਦਾ ਹਾਂ, (ਇਸੇ ਉੱਦਮ ਨੂੰ ਜ਼ਿੰਦਗੀ ਦਾ) ਸਦਾ ਕਾਇਮ ਰਹਿਣ ਵਾਲਾ ਵਣਜ ਸਮਝਦਾ ਹਾਂ । ਹੇ ਨਾਨਕ ! ਪਰਮਾਤਮਾ ਆਪਣੇ ਸੇਵਕਾਂ ਦੇ ਮਨ ਦੀ ਕਾਮਨਾ ਪੂਰੀ ਕਰਦਾ ਹੈ । (ਪ੍ਰਭੂ ਦਾ ਸੇਵਕ) ਸੰਤ ਜਨਾਂ ਦੀ ਚਰਨ-ਧੂੜ ਵਿਚ ਆਤਮਕ ਆਨੰਦ ਪ੍ਰਾਪਤ ਕਰਦਾ ਹੈ ।੪।੨੦।੨੨।੬।੨੮।

ਅੰਕਾਂ ਦਾ ਵੇਰਵਾ—

ਨੰ: ੪ — ਇਸ ਸ਼ਬਦ ਦੇ ਚਾਰ ਬੰਦ ਹਨ ।
੨੦ — ਮਹਲਾ ੫ ਦੇ 'ਘਰੁ ੨' ਦੇ ਸ਼ਬਦ ।
੨੨ — ਮਹਲਾ ੫ ਦੇ ਸਾਰੇ ਸ਼ਬਦ (ਘਰੁ ੧ ਦੇ ੨, ਘਰੁ ੨ ਦੇ ੨੦) ।
. ੬ — ਮਹਲਾ ੪ ਦੇ ਸ਼ਬਦ ।
੨੮ — ਕੁੱਲ ਜੋੜ (ਮਹਲਾ ੪ ਦੇ ੬, ਮਹਲਾ ੫ ਦੇ ੨੨) ।

### ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਕਰਿ ਨਮਸਕਾਰ ਪੂਰੇ ਗੁਰਦੇਵ ॥ ਸਫਲ ਮੂਰਤਿ ਸਫਲ ਜਾ ਕੀ ਸੇਵ ॥ ਅੰਤਰਜਾਮੀ ਪੁਰਖੁ ਬਿਧਾਤਾ ॥ ਆਠ ਪਹਰ ਨਾਮ ਰੰਗਿ ਰਾਤਾ ॥੧॥ ਗੁਰੁ ਗੋਬਿੰਦ ਗੁਰੂ ਗੋਪਾਲ ॥ ਅਪਨੇ ਦਾਸ ਕਉ ਰਾਖਨਹਾਰ ॥੧॥ ਰਹਾਉ ॥ ਪਾਤਿਸਾਹ ਸਾਹ ਉਮਰਾਉ ਪਤੀਆਏ ॥ ਦੁਸਟ ਅਹੰਕਾਰੀ ਮਾਰਿ ਪਚਾਏ ॥ ਨਿੰਦਕ ਕੈ ਮੁਖਿ ਕੀਨੋ ਰੋਗੁ ॥ ਜੈ ਜੈਕਾਰੁ ਕਰੈ ਸਭੁ ਲੋਗੁ ॥੨॥ ਸੰਤਨ ਕੈ ਮਨਿ ਮਹਾ ਅਨੰਦੁ ॥ ਸੰਤ ਜਪਹਿ ਗੁਰਦੇਉ ਭਗਵੰਤੁ ॥ ਸੰਗਤਿ ਕੇ ਮੁਖ ਊਜਲ ਭਏ ॥ ਸਗਲ ਥਾਨ ਨਿੰਦਕ ਕੇ ਗਏ ॥੩॥ ਸਾਸਿ ਸਾਸਿ ਜਨੁ ਸਦਾ ਸਲਾਹੇ ॥ ਪਾਰਬ੍ਰਹਮ ਗੁਰ ਬੇਪਰਵਾਹੇ ॥ ਸਗਲ ਭੈ ਮਿਟੇ ਜਾ ਕੀ ਸਰਨਿ ॥ ਨਿੰਦਕ ਮਾਰਿ ਪਾਏ ਸਭਿ ਧਰਨਿ ॥੪॥ ਜਨ ਕੀ ਨਿੰਦਾ ਕਰੈ ਨ ਕੋਇ ॥ ਜੋ ਕਰੈ ਸੋ ਦੁਖੀਆ ਹੋਇ ॥ ਆਠ ਪਹਰ ਜਨੁ ਏਕੁ ਧਿਆਏ ॥ ਜਮੂਆ ਤਾ ਕੈ ਨਿਕਟਿ ਨ ਜਾਏ ॥੫॥ ਜਨ ਨਿਰਵੈਰ ਨਿੰਦਕ ਅਹੰਕਾਰੀ ॥ ਜਨ ਭਲ ਮਾਨਹਿ ਨਿੰਦਕ ਵੇਕਾਰੀ ॥ ਗੁਰ ਕੈ ਸਿਖਿ ਸਤਿਗੁਰੂ ਧਿਆਇਆ ॥ ਜਨ ਉਬਰੇ ਨਿੰਦਕ ਨਰਕਿ ਪਾਇਆ ॥੬॥ ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਤਿ ਬਚਨ ਵਰਤਹਿ ਹਰਿ ਦੁਆਰੇ ॥ ਜੈਸਾ ਕਰੇ ਸੁ ਤੈਸਾ ਪਾਏ ॥ ਅਭਿਮਾਨੀ ਕੀ ਜੜ ਸਰਪਰ

**ਜਾਏ ॥੭॥ ਨੀਧਰਿਆ ਸਤਿਗੁਰ ਧਰ ਤੇਰੀ ॥ ਕਰਿ ਕਿਰਪਾ ਰਾਖਹੁ ਜਨ ਕੇਰੀ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥ ਜਾ ਕੈ ਸਿਮਰਨਿ ਪੈਜ ਸਵਾਰੀ ॥੮॥੧॥੨੯॥ {ਪੰਨਾ ੯੯੯}**

**ਪਦ ਅਰਥ** :—ਕਰਿ ਨਮਸਕਾਰ—ਸਿਰ ਨਿਵਾਇਆ ਕਰ । ਸਫਲ—ਫਲ ਦੇਣ ਵਾਲੀ, ਜੀਵਨ-ਮਨੋਰਥ ਪੂਰਾ ਕਰਨ ਵਾਲੀ । ਸਫਲ ਮੂਰਤਿ—ਉਹ ਗੁਰੂ ਜਿਸ ਦਾ ਦਰਸਨ ਜੀਵਨ-ਮਨੋਰਥ ਪੂਰਾ ਕਰਦਾ ਹੈ । ਜਾ ਕੀ—ਜਿਸ (ਗੁਰੂ) ਦੀ । ਸੇਵ—ਸੇਵਾ, ਸਰਨ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ (ਪ੍ਰਭੂ) । ਪੁਰਖੁ—ਸਰਬ-ਵਿਆਪਕ । ਬਿਧਾਤਾ—ਪੈਦਾ ਕਰਨ ਵਾਲਾ । ਨਾਮ ਰੰਗਿ—(ਪ੍ਰਭੂ ਦੇ) ਨਾਮ ਦੇ ਰੰਗ ਵਿਚ । ਰਾਤਾ—ਰੰਗਿਆ ਹੋਇਆ ।੧।

ਕਉ—ਨੂੰ । ਰਾਖਨਹਾਰ—ਬਚਾਣ ਵਾਲਾ ।੧।ਰਹਾਉ।

ਉਮਰਾਉ—ਅਮੀਰ । ਪਤੀਆਏ—ਤਸੱਲੀ ਕਰ ਦੇਂਦਾ ਹੈ, ਪ੍ਰੀਤ ਬਣਾ ਦੇਂਦਾ ਹੈ । ਦੁਸਟ—ਭੈੜੇ । ਮਾਰਿ—ਆਤਮਕ ਮੌਤੇ ਮਾਰ ਕੇ । ਪਚਾਏ—ਖ਼ੁਆਰ ਕਰਦਾ ਹੈ । ਕੈ ਮੁਖਿ—ਦੇ ਮੂੰਹ ਵਿਚ । ਰੋਗੁ—(ਨਿੰਦਾ ਦੀ) ਬੀਮਾਰੀ । ਜੈ ਜੈਕਾਰੁ—(ਹਰ ਵੇਲੇ) ਸੋਭਾ । ਸਭੁ ਲੋਗੁ—ਸਾਰਾ ਜਗਤ ।੨।

ਕੈ ਮਨਿ—ਦੇ ਮਨ ਵਿਚ । ਜਪਹਿ—ਜਪਦੇ ਹਨ । ਭਗਵੰਤੁ—ਭਾਗਾਂ ਵਾਲਾ । ਸੰਗਤਿ ਕੇ ਮੁਖ—ਗੁਰੂ ਦੇ ਪਾਸ ਰਹਿਣ ਵਾਲੇ ਸੇਵਕਾਂ ਦੇ ਮੂੰਹ । ਊਜਲ—ਰੌਸ਼ਨ ।੩।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਲਾਹੇ—ਵਡਿਆਈ ਕਰਦਾ ਹੈ । ਬੇਪਰਵਾਹ—ਬੇ-ਮੁਥਾਜ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਜਾ ਕੀ—ਜਿਸ (ਗੁਰੂ) ਦੀ । ਸਭਿ—ਸਾਰੇ । ਪਾਏ ਧਰਨਿ—ਧਰਤੀ ਉਤੇ ਪਾ ਦੇਂਦਾ ਹੈ, ਨੀਵੇਂ ਆਚਰਨ ਦੇ ਟੋਏ ਵਿਚ ਸੁੱਟ ਦੇਂਦਾ ਹੈ । ਮਾਰਿ—ਮਾਰ ਕੇ, ਦੁਰਕਾਰ ਕੇ ।੪।

ਕੋਇ—ਕੋਈ ਭੀ ਮਨੁੱਖ । ਜਨੁ—ਪ੍ਰਭੂ ਦਾ ਸੇਵਕ । ਏਕੁ—ਇਕ ਪ੍ਰਭੂ ਨੂੰ । ਤਾ ਕੈ ਨਿਕਟਿ—ਉਸ ਦੇ ਨੇੜੇ ।੫।

ਜਨ—ਪ੍ਰਭੂ ਦੇ ਸੇਵਕ {ਲਫ਼ਜ਼ 'ਜਨੁ' ਅਤੇ 'ਜਨ' ਦਾ ਫ਼ਰਕ ਵੇਖੋ} । ਭਲ ਮਾਨਹਿ—ਸਭ ਦਾ ਭਲਾ ਮੰਗਦੇ ਹਨ । ਵੇਕਾਰੀ—ਵਿਕਾਰਾਂ ਵਿਚ ਮੰਦਾ ਚਿਤਵਨ ਦੇ ਕੁਕਰਮਾਂ ਵਿਚ । ਕੈ ਸਿਖਿ—ਦੇ ਸਿੱਖ ਨੇ । ਉਬਰੇ—ਬਚ ਜਾਂਦੇ ਹਨ । ਨਰਕਿ—ਨਰਕ ਵਿਚ ।੬।

ਸਾਜਨ—ਹੇ ਸੱਜਣ ! ਸਤਿ—{ਸ ਯ} ਅਟੱਲ, ਸਦਾ ਕਾਇਮ ਰਹਿਣ ਵਾਲਾ । ਵਰਤਹਿ—ਵਰਤਦੇ ਹਨ, ਵਾਪਰਦੇ ਹਨ । ਦੁਆਰੇ—ਦੁਆਰਿ, ਦਰ ਤੇ । ਸੁ—ਉਹ (ਮਨੁੱਖ) । ਸਰਪਰ—ਜ਼ਰੂਰ ।੭।

ਨੀਧਰਿਆ—ਨਿਆਸਰਿਆਂ ਨੂੰ । ਧਰ—ਆਸਰਾ । ਸਤਿਗੁਰ—ਹੇ ਗੁਰੂ ! ਰਾਖਹੁ—ਤੂੰ ਰੱਖਦਾ ਹੈਂ । ਕੈ ਸਿਮਰਨਿ—ਦੇ ਸਿਮਰਨ ਨੇ । ਪੈਜ—ਲਾਜ ।੮।

**ਅਰਥ** :—ਹੇ ਭਾਈ ! ਗੁਰੂ ਗੋਬਿੰਦ (ਦਾ ਰੂਪ) ਹੈ, ਗੁਰੂ ਗੋਪਾਲ (ਦਾ ਰੂਪ) ਹੈ, ਜੋ ਆਪਣੇ ਸੇਵਕ ਨੂੰ (ਨਿੰਦਾ ਆਦਿਕ ਤੋਂ) ਬਚਾਣ-ਜੋਗਾ ਹੈ ।੧।ਰਹਾਉ।

ਹੇ ਭਾਈ ! ਪੂਰੇ ਸਤਿਗੁਰੂ ਅੱਗੇ ਸਦਾ ਸਿਰ ਨਿਵਾਇਆ ਕਰ, ਉਸ ਦਾ ਦਰਸ਼ਨ ਜੀਵਨ-ਮਨੋਰਥ ਪੂਰਾ ਕਰਦਾ ਹੈ, ਉਸ ਦੀ ਸਰਨ ਪਿਆਂ ਜੀਵਨ ਸਫਲ ਹੋ ਜਾਂਦਾ ਹੈ । ਹੇ ਭਾਈ ! ਗੁਰੂ ਉਸ ਪ੍ਰਭੂ ਦੇ ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ਜੇਹੜਾ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਜੇਹੜਾ ਸਭ ਵਿਚ ਵਿਆਪਕ ਹੈ ਅਤੇ ਜੇਹੜਾ ਸਭ ਦਾ ਪੈਦਾ ਕਰਨ ਵਾਲਾ ਹੈ ।੧।

ਹੇ ਭਾਈ ! ਗੁਰੂ ਜਿਨ੍ਹਾਂ ਮਨੁੱਖਾਂ ਦੇ ਅੰਦਰ ਪਰਮਾਤਮਾ ਦਾ ਪਿਆਰ ਪੱਕਾ ਕਰ ਦੇਂਦਾ ਹੈ ਉਹ ਆਤਮਕ ਮੰਡਲ ਵਿਚ ਸ਼ਾਹ ਪਾਤਿਸ਼ਾਹ ਤੇ ਅਮੀਰ ਬਣ ਜਾਂਦੇ ਹਨ । ਦੁਸ਼ਟਾਂ ਅਹੰਕਾਰੀਆਂ ਨੂੰ (ਆਪਣੇ ਦਰ ਤੋਂ) ਦੁਰਕਾਰ ਕੇ ਦਰ ਦਰ ਭਟਕਣ ਦੇ ਰਾਹੇ ਪਾ ਦੇਂਦਾ ਹੈ । (ਸੇਵਕ ਦੀ) ਨਿੰਦਾ ਕਰਨ ਵਾਲੇ ਮਨੁੱਖ ਦੇ ਮੂੰਹ ਵਿਚ (ਨਿੰਦਾ ਕਰਨ ਦੀ) ਬੀਮਾਰੀ ਹੀ ਬਣ ਜਾਂਦੀ ਹੈ, ਸਾਰਾ ਜਗਤ (ਉਸ ਮਨੁੱਖ ਦੀ) ਸਦਾ ਸੋਭਾ ਕਰਦਾ ਹੈ (ਜੋ ਗੁਰੂ ਦੀ ਸਰਨ ਪਿਆ ਰਹਿੰਦਾ ਹੈ) ।੨।

ਹੇ ਭਾਈ ! (ਜੇਹੜੇ ਮਨੁੱਖ ਗੁਰੂ ਦੀ ਸਰਨ ਪਏ ਰਹਿੰਦੇ ਹਨ, ਉਹਨਾਂ) ਸੰਤ ਜਨਾਂ ਦੇ ਮਨ ਵਿਚ ਬੜਾ ਆਤਮਕ ਆਨੰਦ ਬਣਿਆ ਰਹਿੰਦਾ ਹੈ, ਸੰਤ ਜਨ ਗੁਰੂ ਨੂੰ ਭਗਵਾਨ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ । ਗੁਰੂ ਦੇ ਪਾਸ ਰਹਿਣ ਵਾਲੇ ਸੇਵਕਾਂ ਦੇ ਮੂੰਹ (ਲੋਕ ਪਰਲੋਕ ਵਿਚ) ਰੌਸ਼ਨ ਹੋ ਜਾਂਦੇ ਹਨ ਪਰ ਨਿੰਦਾ ਕਰਨ ਵਾਲੇ ਮਨੁੱਖ ਦੇ (ਲੋਕ ਪਰਲੋਕ) ਸਾਰੇ ਹੀ ਥਾਂ ਹੱਥੋਂ ਚਲੇ ਜਾਂਦੇ ਹਨ ।੩।

(ਹੇ ਭਾਈ ! ਗੁਰੂ ਦੀ ਸਰਨ ਪੈਣ ਵਾਲਾ) ਸੇਵਕ ਆਪਣੇ ਹਰੇਕ ਸਾਹ ਦੇ ਨਾਲ ਪਰਮਾਤਮਾ ਅਤੇ ਬੇ-ਮੁਥਾਜ ਗੁਰੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ । ਹੇ ਭਾਈ ! ਜਿਸ ਗੁਰੂ ਦੀ ਸਰਨ ਪਿਆਂ ਸਾਰੇ ਡਰ-ਸਹਿਮ ਦੂਰ ਹੋ ਜਾਂਦੇ ਹਨ, ਉਹ ਗੁਰੂ ਸੇਵਕਾਂ ਦੀ ਨਿੰਦਾ ਕਰਨ ਵਾਲੇ ਬੰਦਿਆਂ ਨੂੰ (ਆਪਣੇ ਦਰ ਤੋਂ) ਦੁਰਕਾਰ ਕੇ ਨੀਵੇਂ ਆਚਰਨ ਦੇ ਟੋਏ ਵਿਚ ਸੁੱਟ ਦੇਂਦਾ ਹੈ (ਭਾਵ, ਨਿੰਦਕਾਂ ਨੂੰ ਗੁਰੂ ਦਾ ਦਰ ਪਸੰਦ ਨਹੀਂ ਆਉਂਦਾ । ਸਿੱਟਾ ਇਹ ਨਿਕਲਦਾ ਹੈ ਕਿ ਗੁਰੂ-ਦਰ ਤੋਂ ਖੁੰਝ ਕੇ ਨਿੰਦਾ ਵਿਚ ਪੈ ਕੇ ਉਹ ਆਚਰਨ ਵਿਚ ਹੋਰ ਨੀਵੇਂ ਹੋਰ ਨੀਵੇਂ ਹੁੰਦੇ ਜਾਂਦੇ ਹਨ ।੪।

(ਇਸ ਵਾਸਤੇ, ਹੇ ਭਾਈ !) ਗੁਰੂ ਦੇ ਸੇਵਕ ਦੀ ਨਿੰਦਾ ਕਿਸੇ ਭੀ ਮਨੁੱਖ ਨੂੰ ਕਰਨੀ ਨਹੀਂ ਚਾਹੀਦੀ । ਜੇਹੜਾ ਭੀ ਮਨੁੱਖ (ਭਲਿਆਂ ਦੀ ਨਿੰਦਾ) ਕਰਦਾ ਹੈ ਉਹ ਆਪ ਦੁੱਖੀ ਰਹਿੰਦਾ ਹੈ । ਗੁਰੂ ਦਾ ਸੇਵਕ ਤਾਂ ਹਰ ਵੇਲੇ ਇਕ ਪਰਮਾਤਮਾ ਦਾ ਧਿਆਨ ਧਰੀ ਰੱਖਦਾ ਹੈ, ਜਮ-ਰਾਜ ਭੀ ਉਸ ਦੇ ਨੇੜੇ ਨਹੀਂ ਢੁਕਦਾ ।੫।

ਹੇ ਭਾਈ ! ਗੁਰੂ ਦੇ ਸੇਵਕ ਕਿਸੇ ਨਾਲ ਵੈਰ ਨਹੀਂ ਰੱਖਦੇ, ਪਰ ਉਹਨਾਂ ਦੀ ਨਿੰਦਾ ਕਰਨ ਵਾਲੇ ਮਨੁੱਖ ਅਹੰਕਾਰ ਵਿਚ ਡੁੱਬੇ ਰਹਿੰਦੇ ਹਨ । ਸੇਵਕ ਤਾਂ ਸਭ ਦਾ ਭਲਾ ਮੰਗਦੇ ਹਨ, ਨਿੰਦਾ ਕਰਨ ਵਾਲੇ ਮਨੁੱਖ ਉਹਨਾਂ ਦਾ ਮੰਦਾ ਚਿਤਵਨ ਦੇ ਕੁਕਰਮਾਂ ਵਿਚ ਫਸੇ ਰਹਿੰਦੇ ਹਨ । ਹੇ ਭਾਈ ! ਗੁਰੂ ਦੇ ਸਿੱਖ ਨੇ ਤਾਂ ਸਦਾ ਆਪਣੇ ਗੁਰੂ (ਦੇ ਚਰਨਾਂ) ਵਿਚ ਸੁਰਤਿ ਜੋੜੀ ਹੁੰਦੀ ਹੈ । (ਇਸ ਵਾਸਤੇ) ਸੇਵਕ ਤਾਂ (ਨਿੰਦਾ ਆਦਿਕ ਦੇ ਨਰਕ ਵਿਚੋਂ) ਬਚ ਨਿਕਲਦੇ ਹਨ, ਪਰ ਨਿੰਦਕ (ਆਪਣੇ ਆਪ ਨੂੰ ਇਸ) ਨਰਕ ਵਿਚ ਪਾਈ ਰੱਖਦੇ ਹਨ ।੬।

ਹੇ ਮੇਰੇ ਸੱਜਣ ! ਹੇ ਪਿਆਰੇ ਮਿੱਤਰ ! ਸੁਣ (ਮੈਂ ਤੈਨੂੰ ਉਹ) ਅਟੱਲ ਨਿਯਮ (ਦੱਸਦਾ ਹਾਂ ਜੋ) ਪਰਮਾਤਮਾ ਦੇ ਦਰ ਤੇ (ਸਦਾ) ਵਾਪਰਦੇ ਹਨ । (ਉਹ ਅਟੱਲ ਨਿਯਮ ਇਹ ਹਨ ਕਿ) ਮਨੁੱਖ ਜਿਹੋ ਜਿਹਾ ਕਰਮ ਕਰਦਾ ਹੈ ਉਹੋ ਜਿਹਾ ਫਲ ਪਾ ਲੈਂਦਾ ਹੈ । ਅਹੰਕਾਰੀ ਮਨੁੱਖ ਦੀ ਜੜ੍ਹ ਜ਼ਰੂਰ (ਵੱਢੀ) ਜਾਂਦੀ ਹੈ ।੭।

ਹੇ ਸਤਿਗੁਰੂ ! ਨਿਆਸਰੇ ਬੰਦਿਆਂ ਨੂੰ ਤੇਰਾ ਹੀ ਆਸਰਾ ਹੈ । ਤੂੰ ਮੇਹਰ ਕਰ ਕੇ ਆਪਣੇ ਸੇਵਕਾਂ ਦੀ ਲਾਜ ਆਪ ਰੱਖਦਾ ਹੈਂ । ਹੇ ਨਾਨਕ ! ਆਖ—ਮੈਂ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਦੀ ਓਟ ਚਿਤਾਰਨ ਨੇ ਮੇਰੀ ਇੱਜ਼ਤ ਰੱਖ ਲਈ (ਤੇ, ਮੈਨੂੰ ਨਿੰਦਾ ਆਦਿਕ ਤੋਂ ਬਚਾ ਰੱਖਿਆ) ।੮।੧।੨੯।

**ਨੋਟ** :—ਇਹ ਇੱਕੋ ਹੀ ਅਸਟਪਦੀ ਹੈ, ਪਰ ਸਿਰਲੇਖ ਵਿਚ ਲਫ਼ਜ਼ 'ਅਸਟਪਦੀਆ' (ਬਹੁ-ਵਚਨ) ਦਰਜ ਹੈ ।

**ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ ਜੀ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਸੰਤੁ ਮਿਲੈ, ਕਿਛੁ ਸੁਨੀਐ ਕਹੀਐ ॥ ਮਿਲੈ ਅਸੰਤੁ, ਮਸਟਿ ਕਰਿ ਰਹੀਐ ॥੧॥ ਬਾਬਾ, ਬੋਲਨਾ ਕਿਆ ਕਹੀਐ ॥ ਜੈਸੇ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥ ਸੰਤਨ ਸਿਉ ਬੋਲੇ ਉਪਕਾਰੀ ॥ ਮੂਰਖ ਸਿਉ ਬੋਲੇ ਝਖ ਮਾਰੀ ॥੨॥ ਬੋਲਤ ਬੋਲਤ ਬਢਹਿ ਬਿਕਾਰਾ ॥ ਬਿਨੁ ਬੋਲੇ, ਕਿਆ ਕਰਹਿ ਬੀਚਾਰਾ ॥੩॥ ਕਹੁ ਕਬੀਰ, ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥ {ਪੰਨਾ ੮੭੦}**

**ਪਦ ਅਰਥ** :—ਅਸੰਤੁ—ਅ-ਸੰਤੁ, ਜੋ ਸੰਤ ਨਹੀਂ, ਮੰਦਾ ਮਨੁੱਖ । ਮਸਟਿ—ਚੁੱਪ ।੧।

ਕਿਆ ਬੋਲਨਾ—ਕਿਹੋ ਜਿਹੀ ਗੱਲ-ਬਾਤ ? ਜੈਸੇ—ਜਿਸ ਦਾ ਸਦਕਾ । ਰਵਿ ਰਹੀਐ—ਜੁੜੇ ਰਹੀਏ ।੧।ਰਹਾਉ।

ਬੋਲੇ—ਬੋਲਿਆਂ । ਉਪਕਾਰੀ—ਭਲਾਈ ਦੀ ਗੱਲ । ਝਖ ਮਾਰੀ—ਵਿਅਰਥ ਖਪ-ਖਪਾ ।੨।

ਬੋਲਤ—(ਅਸੰਤ ਨਾਲ) ਬੋਲਦਿਆਂ । ਬਢਹਿ—ਵਧਦੇ ਹਨ । ਬਿਨੁ ਬੋਲੇ—ਜੇ (ਸੰਤ ਨਾਲ ਭੀ) ਨਾਹ ਬੋਲੀਏ । ਬਿਚਾਰਾ—ਵਿਚਾਰ ਦੀ ਗੱਲ ।੩।

ਛੂਛਾ—(ਗੁਣਾਂ ਤੋਂ) ਸੱਖਣਾ । ਬੋਲੈ—ਬਹੁਤੀਆਂ ਫ਼ਾਲਤੂ ਗੱਲਾਂ ਕਰਦਾ ਹੈ । ਭਰਿਆ—ਜੋ ਗੁਣਵਾਨ ਹੈ ।੪।

**ਅਰਥ** :—ਹੇ ਭਾਈ ! (ਜਗਤ ਵਿਚ ਰਹਿੰਦਿਆਂ) ਕਿਹੋ ਜਿਹੇ ਬੋਲ ਬੋਲੀਏ, ਜਿਨ੍ਹਾਂ ਦੀ ਬਰਕਤਿ ਨਾਲ ਪਰਮਾਤਮਾ ਦੇ ਨਾਮ ਵਿਚ ਸੁਰਤ ਟਿਕੀ ਰਹੇ ? ।੧।ਰਹਾਉ।

{**ਨੋਟ** :—ਬਾਕੀ ਦੇ ਸਾਰੇ ਸ਼ਬਦ ਵਿਚ ਇਸ ਪ੍ਰਸ਼ਨ ਦਾ ਉੱਤਰ ਹੈ ।}

ਜੇ ਕੋਈ ਭਲਾ ਮਨੁੱਖ ਮਿਲ ਪਏ ਤਾਂ (ਉਸ ਦੀ ਸਿੱਖਿਆ) ਸੁਣਨੀ ਚਾਹੀਦੀ ਹੈ, ਤੇ (ਜੀਵਨ ਦੇ ਰਾਹ ਦੀਆਂ ਗੁੰਝਲਾਂ) ਪੁੱਛਣੀਆਂ ਚਾਹੀਦੀਆਂ ਹਨ । ਪਰ ਜੇ ਕੋਈ ਭੈੜਾ ਬੰਦਾ ਮਿਲ ਪਏ, ਤਾਂ ਉੱਥੇ ਚੁੱਪ ਰਹਿਣਾ ਹੀ ਠੀਕ ਹੈ ।੧।

(ਕਿਉਂਕਿ) ਭਲਿਆਂ ਨਾਲ ਗੱਲ ਕੀਤਿਆਂ ਕੋਈ ਭਲਾਈ ਦੀ ਗੱਲ ਨਿਕਲੇਗੀ, ਤੇ ਮੂਰਖ ਨਾਲ ਬੋਲਿਆਂ ਵਿਅਰਥ ਖਪ-ਖਪਾ ਹੀ ਹੋਵੇਗਾ ।੨।

(ਫਿਰ) ਜਿਉਂ ਜਿਉਂ (ਮੂਰਖ ਨਾਲ) ਗੱਲਾਂ ਕਰੀਏ (ਉਸ ਦੇ ਕੁਸੰਗ ਵਿਚ) ਵਿਕਾਰ ਹੀ ਵਿਕਾਰ ਵਧਦੇ ਹਨ; (ਪਰ ਇਸ ਦਾ ਭਾਵ ਇਹ ਨਹੀਂ ਕਿ ਕਿਸੇ ਨਾਲ ਭੀ ਬਹਿਣਾ-ਖਲੋਣਾ ਨਹੀਂ ਚਾਹੀਦਾ) । ਜੇ ਭਲੇ ਮਨੁੱਖਾਂ ਨਾਲ ਭੀ ਨਹੀਂ ਬੋਲਾਂਗੇ, (ਭਾਵ, ਜੇ ਭਲਿਆਂ ਪਾਸ ਭੀ ਨਹੀਂ ਬੈਠਾਂਗੇ) ਤਾਂ ਵਿਚਾਰ ਦੀਆਂ ਗੱਲਾਂ ਕਿਵੇਂ ਕਰ ਸਕਦੇ ਹਾਂ ? ।੩।

ਹੇ ਕਬੀਰ ! ਸੱਚੀ ਗੱਲ ਇਹ ਹੈ ਕਿ (ਜਿਵੇਂ) ਖ਼ਾਲੀ ਘੜਾ ਬੋਲਦਾ ਹੈ, ਜੇ ਉਹ (ਪਾਣੀ ਨਾਲ) ਭਰਿਆ ਹੋਇਆ ਹੋਵੇ ਤਾਂ ਉਹ ਕਦੇ ਡੋਲਦਾ ਨਹੀਂ (ਇਸੇ ਤਰ੍ਹਾਂ ਬਹੁਤੀਆਂ ਫ਼ਾਲਤੂ ਗੱਲਾਂ ਗੁਣ-ਹੀਨ ਮਨੁੱਖ ਹੀ ਕਰਦਾ ਹੈ । ਜੋ ਗੁਣਵਾਨ ਹੈ ਉਹ ਅਡੋਲ ਰਹਿੰਦਾ ਹੈ । ਸੋ, ਜਗਤ ਵਿਚ ਕੋਈ ਐਸਾ ਉੱਦਮ ਕਰੀਏ, ਜਿਸ ਨਾਲ ਗੁਣ ਗ੍ਰਹਿਣ ਕਰ ਸਕੀਏ, ਤੇ ਇਹ ਗੁਣ ਮਿਲ ਸਕਦੇ ਹਨ ਭਲਿਆਂ ਪਾਸੋਂ ਹੀ) ।੪।੧।

**ਸ਼ਬਦ ਦਾ ਭਾਵ** :—ਭਲਿਆਂ ਦੀ ਸੰਗਤ ਵਿਚ ਰਿਹਾਂ ਭਲਾਈ ਸਿੱਖੀਦੀ ਹੈ, ਤੇ ਪਰਮਾਤਮਾ ਵਾਲੇ ਪਾਸੇ ਦੀ ਲਗਨ ਬਣੀ ਰਹਿੰਦੀ ਹੈ । ਪਰ ਜੇ ਭੈੜਿਆਂ ਦੇ ਬਹਿਣੇ ਬੈਠੀਏ, ਤਾਂ ਇਕ ਤਾਂ ਉੱਥੇ ਵਿਅਰਥ ਖਪ-ਖਪਾ ਹੀ ਹੋਵੇਗਾ, ਦੂਜੇ ਵਿਕਾਰਾਂ ਵਲ ਰੁਚੀ ਬਣ ਜਾਣ ਦਾ ਖ਼ਤਰਾ ਰਹਿੰਦਾ ਹੈ ।

**ਗੋਂਡ ॥ ਨਰੂ ਮਰੈ, ਨਰੁ ਕਾਮਿ ਨ ਆਵੈ ॥ ਪਸੂ ਮਰੈ, ਦਸ ਕਾਜ ਸਵਾਰੈ ॥੧॥ ਅਪਨੇ ਕਰਮ ਕੀ ਗਤਿ, ਮੈ ਕਿਆ ਜਾਨਉ ॥ ਮੈ ਕਿਆ ਜਾਨਉ, ਬਾਬਾ ਰੇ ॥੧॥ ਰਹਾਉ ॥ ਹਾਡ ਜਲੇ, ਜੈਸੇ ਲਕਰੀ ਕਾ ਤੂਲਾ ॥ ਕੇਸ ਜਲੇ, ਜੈਸੇ ਘਾਸ ਕਾ ਪੂਲਾ ॥੨॥ ਕਹੁ ਕਬੀਰ, ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥੩॥੨॥ {ਪੰਨਾ ੮੭੦}**

**ਪਦ ਅਰਥ** :—ਨਰੂ—ਮਨੁੱਖ । ਦਸ ਕਾਜ—ਕਈ ਕੰਮ ।੧।

ਕਰਮ ਕੀ ਗਤਿ—ਜੋ ਕਰਮ ਮੈਂ ਕਰ ਰਿਹਾ ਹਾਂ ਉਹਨਾਂ ਦੀ ਹਾਲਤ, ਜੋ ਕੰਮ ਮੈਂ ਕਰੀ ਜਾ ਰਿਹਾ ਹਾਂ ਉਹਨਾਂ ਦੀ ਚੰਗਿਆਈ । ਮੈ ਕਿਆ ਜਾਨਉ—ਮੈਂ ਕੀਹ ਜਾਣਾਂ ? ਮੈਨੂੰ ਕੀਹ ਪਤਾ ? ਮੈਨੂੰ ਸਮਝ ਨਹੀਂ ਆਉਂਦੀ । ਅਪਨੇ.....ਜਾਨਉ—ਜੋ ਕੰਮ ਮੈਂ ਨਿੱਤ ਕਰੀ ਜਾ ਰਿਹਾ ਹਾਂ, ਉਹਨਾਂ ਵਿਚ ਮੈਨੂੰ ਕੋਈ ਚੰਗਿਆਈ ਨਹੀਂ ਦਿੱਸ ਰਹੀ (ਭਾਵ, ਮੈਂ ਮੰਦੇ ਕੰਮ ਹੀ ਕਰੀ ਜਾ ਰਿਹਾ ਹਾਂ) । ਰੇ ਬਾਬਾ—ਹੇ ਪਿਤਾ ! ।੧।ਰਹਾਉ।

ਤੂਲਾ—ਗੱਠਾ । ਘਾਸ—ਘਾਹ । ਪੂਲਾ—ਮੁੱਠਾ ।੨।

ਜਾਗੈ—ਮੰਦੇ ਕਰਮਾਂ ਵਲੋਂ ਜਾਗ ਆਉਂਦੀ ਹੈ । ਡੰਡੁ—ਡੰਡਾ । ਮੂੰਡ ਮਹਿ—ਸਿਰ ਉੱਤੇ ।੩।

**ਅਰਥ** :—ਹੇ ਬਾਬਾ ! ਮੈਂ ਕਦੇ ਸੋਚਦਾ ਹੀ ਨਹੀਂ ਕਿ ਮੈਂ ਕਿਹੋ ਜਿਹੇ ਨਿੱਤ-ਕਰਮ ਕਰੀ ਜਾ ਰਿਹਾ ਹਾਂ, (ਮੈਂ ਮੰਦੇ ਪਾਸੇ ਹੀ ਲੱਗਾ ਰਹਿੰਦਾ ਹਾਂ, ਤੇ) ਮੈਨੂੰ ਖ਼ਿਆਲ ਹੀ ਨਹੀਂ ਆਉਂਦਾ ।੧।ਰਹਾਉ।

(ਮੈਨੂੰ ਕਦੇ ਸੋਚ ਹੀ ਨਹੀਂ ਫੁਰਦੀ ਕਿ ਮੈਂ ਕਿਸ ਸਰੀਰ ਤੇ ਮਾਣ ਕਰ ਕੇ ਮੰਦੇ ਕੰਮ ਕਰਦਾ ਰਹਿੰਦਾ ਹਾਂ, ਮੇਰਾ ਅਸਲਾ ਤਾਂ ਇਹੀ ਹੈ ਨਾ ਕਿ) ਜਦੋਂ ਮਨੁੱਖ ਮਰ ਜਾਂਦਾ ਹੈ ਤਾਂ ਮਨੁੱਖ (ਦਾ ਸਰੀਰ) ਕਿਸੇ ਕੰਮ ਨਹੀਂ ਆਉਂਦਾ, ਪਰ ਪਸ਼ੂ ਮਰਦਾ ਹੈ ਤਾਂ (ਫਿਰ ਭੀ ਉਸ ਦਾ ਸਰੀਰ ਮਨੁੱਖ ਦੇ) ਕਈ ਕੰਮ ਸਵਾਰਦਾ ਹੈ ।੧।

(ਹੇ ਬਾਬਾ ! ਮੈਂ ਕਦੇ ਸੋਚਿਆ ਹੀ ਨਹੀਂ ਕਿ ਮੌਤ ਆਇਆਂ ਇਸ ਸਰੀਰ ਦੀਆਂ) ਹੱਡੀਆਂ ਲੱਕੜਾਂ ਦੇ ਢੇਰ ਵਾਂਗ ਸੜ ਜਾਂਦੀਆਂ ਹਨ, ਤੇ (ਇਸ ਦੇ) ਕੇਸ ਘਾਹ ਦੇ ਪੂਲੇ ਵਾਂਘ ਸੜ ਜਾਂਦੇ ਹਨ (ਤੇ ਜਿਸ ਸਰੀਰ ਦਾ ਮਗਰੋਂ ਇਹ ਹਾਲ ਹੁੰਦਾ ਹੈ, ਉਸੇ ਉੱਤੇ ਮੈਂ ਸਾਰੀ ਉਮਰ ਮਾਣ ਕਰਦਾ ਰਹਿੰਦਾ ਹਾਂ) ।੨।

ਪਰ, ਹੇ ਕਬੀਰ ! ਸੱਚ ਇਹ ਹੈ ਕਿ ਮਨੁੱਖ ਇਸ ਮੂਰਖਤਾ ਵਲੋਂ ਤਦੋਂ ਹੀ ਜਾਗਦਾ ਹੈ (ਤਦੋਂ ਹੀ ਪਛਤਾਉਂਦਾ ਹੈ) ਜਦੋਂ ਮੌਤ ਦਾ ਡੰਡਾ ਇਸ ਦੇ ਸਿਰ ਉੱਤੇ ਆ ਵੱਜਦਾ ਹੈ ।੩।੨।

**ਨੋਟ** :—ਸਰੀਰ ਦੀ ਅੰਤਲੀ ਦਸ਼ਾ ਦਾ ਸਹਿਜ-ਸੁਭਾਇ ਜ਼ਿਕਰ ਕਰਦੇ ਹੋਏ ਭੀ ਕਬੀਰ ਜੀ ਹਿੰਦੂ-ਮਰਯਾਦਾ ਹੀ ਦੱਸਦੇ ਹਨ ਕਿ ਮਰਨ ਤੇ ਜਿਸਮ ਅੱਗ ਦੀ ਭੇਟ ਹੋ ਜਾਂਦਾ ਹੈ । ਇਸ ਸ਼ਬਦ ਵਿਚ ਕਿਸੇ ਭੀ ਮਜ਼ਹਬ ਦੀ ਬਾਬਤ ਕੋਈ ਬਹਿਸ ਨਹੀਂ ਹੈ; ਸਧਾਰਨ ਤੌਰ ਤੇ ਇਨਸਾਨੀ ਹਾਲਤ ਬਿਆਨ ਕੀਤੀ ਹੈ । ਇਸ ਸਧਾਰਨ ਹਾਲਤ ਦੇ ਦੱਸਣ ਵਿਚ ਭੀ ਸਿਰਫ਼ ਸਾੜਨ ਦੇ ਰਿਵਾਜ ਦਾ ਜ਼ਿਕਰ ਸਾਫ਼ ਸਾਬਤ ਕਰਦਾ ਹੈ ਕਿ ਕਬੀਰ ਜੀ ਮੁਸਲਮਾਨ ਨਹੀਂ ਸਨ, ਹਿੰਦੂ ਘਰ ਵਿਚ ਜੰਮੇ-ਪਲੇ ਸਨ ।

ਸ਼ਬਦ ਦਾ ਭਾਵ :—ਮਨੁੱਖ ਆਪਣੇ ਸਰੀਰ ਦੀ ਮਮਤਾ ਵਿਚ ਫਸ ਕੇ ਵਿਕਾਰ ਕਰਦਾ ਰਹਿੰਦਾ ਹੈ । ਇਹ ਕਦੇ ਭੀ ਨਹੀਂ ਸੋਚਦਾ ਕਿ ਪ੍ਰਭੂ ਦੀ ਯਾਦ ਤੋਂ ਬਿਨਾ ਇਹ ਸਰੀਰ ਤਾਂ ਪਸ਼ੂ ਦੇ ਸਰੀਰ ਨਾਲੋਂ ਭੀ ਮਾੜਾ ਹੈ, ਤੇ ਇੱਥੇ ਹੀ ਸੜ ਕੇ ਸੁਆਹ ਹੋ ਜਾਂਦਾ ਹੈ । ਮਰਨ ਵੇਲੇ ਪਛਤਾਣ ਦਾ ਕੀਹ ਲਾਭ ?

**ਗੋਂਡ ॥ ਆਕਾਸਿ ਗਗਨੁ, ਪਾਤਾਲਿ ਗਗਨੁ ਹੈ, ਚਹੁ ਦਿਸਿ ਗਗਨੁ ਰਹਾਇਲੇ ॥ ਆਨਦ ਮੂਲੁ ਸਦਾ ਪੁਰਖੋਤਮੁ, ਘਟੁ ਬਿਨਸੈ ਗਗਨੁ ਨ ਜਾਇਲੇ ॥੧॥ ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥੧॥ ਰਹਾਉ**

**॥ ਪੰਚ ਤਤੁ ਮਿਲਿ ਕਾਇਆ ਕੀਨ੍ਹੀ, ਤਤੁ ਕਹਾ ਤੇ ਕੀਨੁ ਰੇ ॥ ਕਰਮ ਬਧ ਤੁਮ ਜੀਉ ਕਹਤ ਹੌ, ਕਰਮਹਿ ਕਿਨਿ ਜੀਉ ਦੀਨੁ ਰੇ ॥੨॥ ਹਰਿ ਮਹਿ ਤਨੁ ਹੈ, ਤਨ ਮਹਿ ਹਰਿ ਹੈ, ਸਰਬ ਨਿਰੰਤਰਿ ਸੋਇ ਰੇ ॥ ਕਹਿ ਕਬੀਰ, ਰਾਮ ਨਾਮੁ ਨ ਛੋਡਉ, ਸਹਜੇ ਹੋਇ ਸੁ ਹੋਇ ਰੇ ॥੩॥੩॥ {ਪੰਨਾ ੮੭੦}**

**ਪਦ ਅਰਥ** :—ਆਕਾਸਿ—ਅਕਾਸ਼ ਵਿਚ । ਗਗਨੁ—ਚੇਤਨ-ਸੱਤਾ, ਉਹ ਚੇਤੰਨਤਾ ਜੋ ਸਾਰੇ ਜਗਤ ਦੀ ਸੱਤਿਆ ਦਾ ਮੂਲ ਹੈ । ਪਾਤਾਲਿ—ਪਾਤਾਲ ਵਿਚ । ਚਹੁ ਦਿਸਿ—ਚਵ੍ਹੀਂ ਪਾਸੀਂ । ਰਹਾਇਲੇ—ਮੌਜੂਦ ਹੈ । ਮੂਲੁ—ਕਾਰਨ, ਮੁੱਢ । ਘਟੁ—ਸਰੀਰ । ਨ ਜਾਇਲੇ—ਨਾਸ ਨਹੀਂ ਹੁੰਦੀ ਹੈ ।੧।

ਮੋਹਿ—ਮੈਨੂੰ । ਬੈਰਾਗੁ—ਭਇਓ—(ਹੋਰਨਾਂ ਗੱਲਾਂ ਵਲੋਂ) ਉਪਰਾਮਤਾ ਹੋ ਰਹੀ ਹੈ, ਮੈਨੂੰ ਹੋਰ ਗੱਲਾਂ ਗ਼ੈਰ-ਜ਼ਰੂਰੀ ਜਾਪਦੀਆਂ ਹਨ; ਹੋਰਨਾਂ ਗੱਲਾਂ ਵੱਲੋਂ ਹਟ ਕੇ ਮੈਨੂੰ ਇਹ ਸੋਚ ਫੁਰ ਰਹੀ ਹੈ ਕਿ । ਜੀਉ—ਜੀਵਾਤਮਾ । ਇਹੁ......ਗਇਓ—ਕਹਾ ਤੇ ਇਹ ਜੀਉ ਆਇ ਕਹਾ ਗਇਓ ? ਨਾਹ ਕਿਤੋਂ ਆਉਂਦਾ ਹੈ ਨਾਹ ਕਿਤੇ ਜਾਂਦਾ ਹੈ, ਇਹ ਜੀਵਾਤਮਾ ਕਦੇ ਮਰਦੀ ਨਹੀਂ ।੧।ਰਹਾਉ।

ਕਾਇਆ—ਸਰੀਰ । ਰੇ—ਹੇ ਭਾਈ ! ਤਤੁ—ਹਵਾ, ਅੱਗ, ਮਿੱਟੀ ਆਦਿਕ ਤੱਤ ਜੋ ਜਗਤ-ਰਚਨਾ ਦਾ ਮੂਲ਼ ਹਨ । ਕਰਮ ਬਧ—ਪਿਛਲੇ ਕੀਤੇ ਕਰਮਾਂ ਦਾ ਬੱਝਾ ਹੋਇਆ । ਕਰਮਹਿ—ਕਰਮਾਂ ਨੂੰ । ਕਿਨਿ—(ਚੇਤਨ-ਸੱਤਾ ਬਿਨਾ ਹੋਰ) ਕਿਸ ਨੇ ? ਜੀਉ ਦੀਨੁ—ਵਜੂਦ ਦਿੱਤਾ, ਹਸਤੀ ਵਿਚ ਲਿਆਂਦਾ ।੨।

ਨਿਰੰਤਰਿ—ਅੰਦਰ ਇੱਕ-ਰਸ । ਸੋਇ—ਉਹ ਗਗਨ ਹੀ, ਉਹ ਚੇਤਨ-ਸੱਤਾ ਹੀ । ਸਹਜੇ......ਹੋਇ—(ਇਹ ਯਕੀਨ ਬਣ ਜਾਂਦਾ ਹੈ ਕਿ) ਜੋ ਕੁਝ ਜਗਤ ਵਿਚ ਹੋ ਰਿਹਾ ਹੈ (ਰਜ਼ਾ-ਅਨੁਸਾਰ) ਸੁਤੇ ਹੀ ਹੋ ਰਿਹਾ ਹੈ ।੩।

**ਅਰਥ** :—ਮੇਰਾ ਨਿਸ਼ਚਾ ਹੁਣ ਇਸ ਗੱਲ ਉੱਤੇ ਟਿਕ ਗਿਆ ਹੈ ਕਿ ਇਹ ਜਿੰਦ ਕਦੇ ਮਰਦੀ ਨਹੀਂ (ਕਿਉਂਕਿ ਇਹ ਜਿੰਦ ਉਸ ਸਰਬ-ਵਿਆਪਕ ਸਦਾ-ਥਿਰ ਚੇਤਨ-ਸੱਤਾ ਦਾ ਅੰਸ਼ ਹੈ) ।੧।ਰਹਾਉ।

(ਇਹ ਜਿੰਦ ਜਿਸ ਦਾ ਅੰਸ਼ ਹੈ ਉਹ) ਚੇਤਨ-ਸੱਤਾ ਅਕਾਸ਼ ਤੋਂ ਪਤਾਲ ਤੱਕ ਹਰ ਪਾਸੇ ਮੌਜੂਦ ਹੈ, ਉਹੀ (ਜੀਵਾਂ ਦੇ) ਸੁਖ ਦਾ ਮੂਲ-ਕਾਰਨ ਹੈ । ਉਹ ਸਦਾ ਕਾਇਮ ਰਹਿਣ ਵਾਲਾ ਹੈ, ਉਹ ਹੀ (ਹੈ ਜਿਸ ਨੂੰ) ਉੱਤਮ ਪੁਰਖ (ਪਰਮਾਤਮਾ ਕਹੀਦਾ) ਹੈ । (ਜੀਵਾਂ ਦਾ) ਸਰੀਰ ਨਾਸ ਹੋ ਜਾਂਦਾ ਹੈ, ਪਰ (ਸਰੀਰ ਵਿਚ ਵੱਸਦੀ ਜਿੰਦ ਦਾ ਸੋਮਾ) ਚੇਤਨ-ਸੱਤਾ ਨਾਸ ਨਹੀਂ ਹੁੰਦੀ ।੧।

ਪੰਜਾਂ ਤੱਤਾਂ ਨੇ ਮਿਲ ਕੇ ਇਹ ਸਰੀਰ ਬਣਾਇਆ ਹੈ (ਪਰ ਇਹਨਾਂ ਤੱਤਾਂ ਦੀ ਭੀ ਕੋਈ ਵੱਖਰੀ ਹਸਤੀ ਨਹੀਂ ਹੈ), ਇਹ ਤੱਤ ਭੀ ਹੋਰ ਕਿੱਥੋਂ ਬਣਨੇ ਸਨ ? (ਇਹ ਭੀ ਚੇਤਨ-ਸੱਤਾ ਤੋਂ ਹੀ ਬਣੇ ਹਨ) । ਤੁਸੀ ਲੋਕ, ਹੇ ਭਾਈ ! ਇਹ ਆਖਦੇ ਹੋ ਕਿ ਜੀਵਾਤਮਾ ਕੀਤੇ ਕਰਮਾਂ ਕਰਮਾਂ ਦਾ ਬੱਝਾ ਹੋਇਆ ਹੈ, (ਪਰ ਅਸਲ ਗੱਲ ਇਹ ਹੈ ਕਿ) ਕਰਮਾਂ ਨੂੰ ਭੀ ਪਹਿਲਾਂ ਚੇਤਨ-ਸੱਤਾ ਤੋਂ ਬਿਨਾ ਹੋਰ ਕਿਸ ਨੇ ਵਜੂਦ ਵਿਚ ਲਿਆਉਣਾ ਸੀ ? (ਭਾਵ, ਕਰਮਾਂ ਨੂੰ ਭੀ ਪਹਿਲਾਂ ਇਹ ਚੇਤਨ-ਸੱਤਾ ਹੀ ਵਜੂਦ ਵਿਚ ਲਿਆਉਂਦੀ ਹੈ) ।੨।

ਹੇ ਭਾਈ ! ਉਸ ਚੇਤਨ-ਸੱਤਾ ਪ੍ਰਭੂ ਦੇ ਅੰਦਰ ਇਹ (ਜੀਵਾਂ ਦਾ) ਸਰੀਰ ਵਜੂਦ ਵਿਚ ਆਉਂਦਾ ਹੈ, ਤੇ ਸਰੀਰਾਂ ਵਿਚ ਉਹ ਪ੍ਰਭੂ ਵੱਸਦਾ ਹੈ । ਸਭਨਾਂ ਦੇ ਅੰਦਰ ਉਹੀ ਹੈ, ਕਿਤੇ ਵਿੱਥ ਨਹੀਂ ਹੈ । ਸੋ, ਕਬੀਰ ਆਖਦਾ ਹੈ—ਐਸੇ ਚੇਤਨ-ਸੱਤਾ ਪਰਮਾਤਮਾ ਦਾ ਨਾਮ ਮੈਂ ਕਦੇ ਨਹੀਂ ਭੁਲਾਵਾਂਗਾ, (ਨਾਮ ਸਿਮਰਨ ਦੀ ਬਰਕਤਿ ਨਾਲ ਹੀ ਇਹ ਸਮਝ ਆਉਂਦੀ ਹੈ ਕਿ) ਜੋ ਕੁਝ ਜਗਤ ਵਿਚ ਹੋ ਰਿਹਾ ਹੈ ਸੁਤੇ ਹੀ (ਉਸ ਚੇਤਨ-ਸੱਤਾ ਪ੍ਰਭੂ ਦੀ ਰਜ਼ਾ ਵਿਚ) ਹੋ ਰਿਹਾ ਹੈ ।੩।੩।

**ਨੋਟ :**—ਰਾਗ ਸੋਰਠਿ ਵਿਚ ਰਵਿਦਾਸ ਜੀ ਲਿਖਦੇ ਹਨ—

ਸਰਬੇ ਏਕੁ ਅਨੇਕੈ ਸੁਆਮੀ, ਸਭ ਘਟ ਭੁੋਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੇ, ਸਹਜੇ ਹੋਇ ਸੁ ਹੋਈ ॥੪॥੧॥

ਇੱਥੇ ਵੇਖੋ ਕਬੀਰ ਜੀ ਦੀ ਆਖ਼ਰੀ ਤੁਕ "ਸਹਜੇ ਹੋਇ ਸੁ ਹੋਇ ਰੇ" ।

ਦੋਵੇਂ ਬਨਾਰਸ ਦੇ ਰਹਿਣ ਵਾਲੇ ਤੇ ਸਮ-ਕਾਲੀ ਸਨ । ਇਕ ਦੂਜੇ ਨਾਲ ਪਿਆਰ ਤੇ ਖ਼ਿਆਲਾਂ ਦੀ ਡੂੰਘੀ ਸਾਂਝ ਸੀ ।

**ਸ਼ਬਦ ਦਾ ਭਾਵ** :—ਸਰਬ-ਵਿਆਪਕ ਪਰਮਾਤਮਾ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ । ਜੀਵਾਤਮਾ ਉਸੇ ਦੀ ਅੰਸ਼ ਹਨ, ਜੀਵਾਂ ਦੇ ਸਰੀਰ ਨੂੰ ਬਣਾਣ ਵਾਲਾ ਭੀ ਪ੍ਰਭੂ ਹੀ ਹੈ, ਤੇ ਜੀਵਾਂ ਦੇ ਕਰਮਾਂ ਨੂੰ ਭੀ ਉਸੇ ਨੇ ਹੀ ਪਹਿਲਾਂ ਵਜੂਦ ਵਿਚ ਲਿਆਂਦਾ । ਜੋ ਕੁਝ ਹੋ ਰਿਹਾ ਹੈ, ਸੁਤੇ ਹੀ ਉਸੇ ਦੀ ਰਜ਼ਾ ਅਨੁਸਾਰ ਹੋ ਰਿਹਾ ਹੈ ।

**ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਭੁਜਾ ਬਾਂਧਿ, ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ, ਮੂੰਡ ਮਹਿ ਮਾਰਿਓ ॥ ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥ ਆਹਿ ਮੇਰੇ ਠਾਕੁਰ, ਤੁਮਰਾ ਜੋਰੁ ॥ ਕਾਜੀ ਬਕਿਬੋ, ਹਸਤੀ ਤੋਰੁ ॥੧॥ ਰਹਾਉ ॥ ਰੇ ਮਹਾਵਤ, ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥ ਹਸਤਿ ਨ ਤੋਰੈ, ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥ ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥ ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥ ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥ ਕਹਿ ਕਬੀਰ, ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥੪॥ {ਪੰਨਾ ੮੭੦}**

**ਪਦ ਅਰਥ** :—ਭੁਜਾ—ਬਾਂਹ । ਭਿਲਾ—ਢੀਮ । ਭਿਲਾ ਕਰਿ—ਢੀਮ ਬਣਾ ਕੇ, ਢੀਮ ਵਾਂਗ । ਡਾਰਿਓ—ਸੁੱਟ ਦਿੱਤਾ । ਕ੍ਰੋਧਿ—(ਮਹਾਵਤ ਨੇ) ਕ੍ਰੋਧ ਵਿਚ (ਆ ਕੇ) । ਹਸਤੀ ਮੂੰਡ ਮਹਿ—ਹਾਥੀ ਦੇ ਸਿਰ ਉੱਤੇ । ਹਉ—ਮੈਂ ।੧।

ਆਹਿ—ਹੈ । ਠਾਕੁਰ—ਹੇ ਠਾਕੁਰ ! ਜੋਰੁ—ਤਾਣ, ਆਸਰਾ । ਬਕਿਬੋ—ਬੋਲਦਾ ਹੈ । ਤੋਰੁ—ਚੱਲਾ ।੧।ਰਹਾਉ।

ਰੇ—ਹੇ ! ਵਾ ਕੈ—ਉਸ ਦੇ ।੨।

ਪੋਟ—ਪੋਟਲੀ । ਕੁੰਚਰੁ—ਹਾਥੀ । ਅੰਧਿਆਰੈ—ਹਨੇਰੇ ਵਿਚ ।

ਪਤੀਆ—ਪਰਤਾਵਾ, ਅਜ਼ਮਾਇਸ਼ । ਪਤੀਨਾ—ਪਤੀਜਿਆ, ਤਸੱਲੀ ਹੋਈ । ਚਉਥੇ ਪਦ ਮਹਿ—ਉਸ ਅਵਸਥਾ ਵਿਚ ਜੋ ਤਿੰਨ ਗੁਣਾਂ ਤੋਂ ਉਤਾਂਹ ਹੈ, ਪ੍ਰਭੂ-ਚਰਨਾਂ ਵਿਚ ।੪।

**ਅਰਥ** :—ਹੇ ਮੇਰੇ ਪ੍ਰਭੂ ! ਕਾਜ਼ੀ ਤਾਂ ਕਹਿ ਰਿਹਾ ਹੈ ਕਿ (ਇਸ ਕਬੀਰ ਉੱਤੇ) ਹਾਥੀ ਚਾੜ੍ਹ ਦੇਹ, ਪਰ ਮੈਨੂੰ ਤੇਰਾ ਤਾਣ ਹੈ (ਸੋ, ਤੇਰੀ ਬਰਕਤਿ ਨਾਲ ਮੈਨੂੰ ਕੋਈ ਫ਼ਿਕਰ ਨਹੀਂ ਹੈ) ।੧।ਰਹਾਉ।

ਮੇਰੀਆਂ ਬਾਹਾਂ ਬੰਨ੍ਹ ਕੇ ਢੇਮ ਵਾਂਗ (ਮੈਨੂੰ ਇਹਨਾਂ ਲੋਕਾਂ ਹਾਥੀ ਅੱਗੇ) ਸੁੱਟ ਦਿੱਤਾ ਹੈ, (ਮਹਾਵਤ ਨੇ) ਗੁੱਸੇ ਵਿਚ ਆ ਕੇ ਹਾਥੀ ਦੇ ਸਿਰ ਉੱਤੇ (ਸੱਟ) ਮਾਰੀ ਹੈ । ਪਰ ਹਾਥੀ (ਮੈਨੂੰ ਪੈਰਾਂ ਹੇਠ ਲਿਤਾੜਨ ਦੇ ਥਾਂ) ਚੀਕਾਂ ਮਾਰ ਕੇ (ਹੋਰ ਪਾਸੇ) ਭੱਜਦਾ ਹੈ, (ਜਿਵੇਂ ਆਖਦਾ ਹੈ—) ਮੈਂ ਸਦਕੇ ਹਾਂ ਇਸ ਸੋਹਣੇ ਬੰਦੇ ਤੋਂ ।੧।

(ਕਾਜ਼ੀ ਆਖਦਾ ਹੈ—) ਇਸ ਹਾਥੀ ਨੂੰ ਸੱਟ ਮਾਰ ਤੇ (ਕਬੀਰ ਵਲ) ਤੋਰ, ਨਹੀਂ ਤਾਂ ਮੈਂ ਤੇਰਾ ਸਿਰ ਉਤਰਾ ਦਿਆਂਗਾ । ਪਰ ਹਾਥੀ ਤੁਰਦਾ ਨਹੀਂ (ਉਹ ਤਾਂ ਇਉਂ ਦਿੱਸਦਾ ਹੈ ਜਿਵੇਂ) ਪ੍ਰਭੂ-ਚਰਨਾਂ ਵਿਚ ਮਸਤ ਹੈ (ਜਿਵੇਂ) ਉਸ ਦੇ ਹਿਰਦੇ ਵਿਚ ਪਰਮਾਤਮਾ (ਪਰਗਟ ਹੋ ਕੇ) ਵੱਸ ਰਿਹਾ ਹੈ ।੨।

ਮੇਰੀ ਪੋਟਲੀ ਬੰਨ੍ਹ ਕੇ (ਇਹਨਾਂ ਮੈਨੂੰ) ਹਾਥੀ ਅੱਗੇ ਸੁੱਟ ਦਿੱਤਾ, ਭਲਾ ਮੈਂ ਆਪਣੇ ਪ੍ਰਭੂ ਦੇ ਸੇਵਕ ਨੇ ਇਹਨਾਂ ਦਾ ਕੀਹ ਵਿਗਾੜ ਕੀਤਾ ਸੀ ? ਪਰ ਕਾਜ਼ੀ ਨੂੰ (ਤੁਅੱਸਬ ਦੇ) ਹਨੇਰੇ ਵਿਚ ਇਹ ਸਮਝ ਹੀ ਨਹੀਂ ਆਈ, (ਤੇ ਉਧਰ) ਹਾਥੀ (ਮੇਰੇ ਸਰੀਰ ਦੀ ਬਣੀ) ਪੋਟਲੀ ਨੂੰ ਮੁੜ ਮੁੜ ਸਿਰ ਨਿਵਾ ਰਿਹਾ ਹੈ ।੩।

(ਕਾਜ਼ੀ ਨੇ ਹਾਥੀ ਨੂੰ ਮੇਰੇ ਉਪਰ ਚਾੜ੍ਹ ਚਾੜ੍ਹ ਕੇ) ਤਿੰਨ ਵਾਰੀ ਪਰਤਾਵਾ ਲਿਆ, ਪਰ ਉਸ ਦੀ (ਫਿਰ ਭੀ) ਤਸੱਲੀ ਨਾਹ ਹੋਈ (ਕਿਉਂਕਿ ਉਹ) ਮਨ ਦਾ ਕਠੋਰ ਸੀ । ਕਬੀਰ ਆਖਦਾ ਹੈ—(ਕਾਜ਼ੀ ਨੂੰ ਇਹ ਸਮਝ ਨਾਹ ਆਈ ਕਿ) ਸਾਡਾ (ਪ੍ਰਭੂ ਦੇ ਸੇਵਕਾਂ ਦਾ ਰਾਖਾ) ਪਰਮਾਤਮਾ ਹੈ, ਪ੍ਰਭੂ ਦੇ ਦਾਸਾਂ ਦੀ ਜਿੰਦ ਸਦਾ ਪ੍ਰਭੂ ਦੇ ਚਰਨਾਂ ਵਿਚ ਟਿਕੀ ਰਹਿੰਦੀ ਹੈ (ਇਸ ਵਾਸਤੇ ਉਹਨਾਂ ਨੂੰ ਕੋਈ ਡਰਾ ਧਮਕਾ ਨਹੀਂ ਸਕਦਾ) ।੪।੧।੪।

**ਸ਼ਬਦ ਦਾ ਭਾਵ** :—ਸਿਮਰਨ ਕਰਨ ਵਾਲੇ ਬੰਦਿਆਂ ਦੀ ਸੁਰਤ ਸਦਾ ਪ੍ਰਭੂ-ਚਰਨਾਂ ਵਿਚ ਰਹਿੰਦੀ ਹੈ, ਇਸ ਵਾਸਤੇ ਉਹਨਾਂ ਨੂੰ ਕੋਈ ਡਰਾ ਧਮਕਾ ਨਹੀਂ ਸਕਦਾ ।

**ਗੋਂਡ ॥ ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥ ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥੧॥ ਇਆ ਮੰਦਰ ਮਹਿ ਕੌਨ ਬਸਾਈ ॥ ਤਾ ਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥ ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥ ਨਾ ਇਸੁ ਪਿੰਡੁ ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥ ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥ ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥੩॥ ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥ ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥ {ਪੰਨਾ ੮੭੧}**

**ਪਦ ਅਰਥ** :—ਇਹੁ—ਇਹ ਜੋ ਸਰੀਰ-ਮੰਦਰ ਵਿਚ ਵੱਸਣ ਵਾਲਾ ਹੈ । ਮਾਨਸੁ—ਮਨੁੱਖ । ਦੇਉ—ਦੇਵਤਾ । ਸੇਉ—ਸ਼ਿਵ ਦਾ ਉਪਾਸ਼ਕ । ਅਵਧੂਤਾ—ਤਿਆਗੀ । ਮਾਇ—ਮਾਂ । ਇਸੁ—ਇਸ ਦੀ । ਕਾਹੂ—ਕਿਸੇ ਦਾ ।੧।

ਇਆ ਮੰਦਰਿ ਮਹਿ—ਇਸ ਸਰੀਰ-ਘਰ ਵਿਚ । ਬਸਾਈ—ਵੱਸਦਾ ਹੈ । ਤਾ ਕਾ—ਉਸ ਵੱਸਣ ਵਾਲੇ ਦਾ ।੧।ਰਹਾਉ।

ਗਿਰਹੀ—ਗ੍ਰਿਹਸਤੀ, ਟੱਬਰਦਾਰ । ਭੀਖ ਮੰਗਾਸੀ—ਮੰਗਤਾ । ਪਿੰਡੁ—ਸਰੀਰ । ਰਕਤੂ—ਲਹੂ । ਰਾਤੀ—ਰਤਾ ਭਰ ਭੀ । ਖਾਤੀ—ਖੜ੍ਹੀ ।੨।

ਪਤਿ ਖੋਵੈ—ਇੱਜ਼ਤ ਗਵਾਉਂਦਾ ਹੈ, ਖ਼ੁਆਰ ਹੁੰਦਾ ਹੈ ।੩।

ਪ੍ਰਸਾਦਿ—ਕਿਰਪਾ ਨਾਲ । ਡਗਰੋ—(ਜ਼ਿੰਦਗੀ ਦਾ ਸਹੀ) ਰਸਤਾ । ਅੰਸੁ—ਹਿੱਸਾ, ਜੋਤ । ਜਸ—ਜਿਵੇਂ । ਕਾਗਦ ਪਰ—ਕਾਗ਼ਜ਼ ਉੱਤੇ ਲਿਖੀ ਹੋਈ । ਮੰਸੁ—ਸਿਆਹੀ ।੪।

**ਅਰਥ** :—(ਸਾਡੇ) ਇਸ ਸਰੀਰ-ਰੂਪ ਘਰ ਵਿਚ ਕੌਣ ਵੱਸਦਾ ਹੈ ? ਉਸ ਦਾ ਕੀਹ ਅਸਲਾ ਹੈ ?—ਇਸ ਗੱਲ ਦੀ ਤਹਿ ਵਿਚ ਕੋਈ ਨਹੀਂ ਅੱਪੜਿਆ ।੧।ਰਹਾਉ।

(ਕੀਹ ਮਨੁੱਖ, ਕੀਹ ਦੇਵਤਾ; ਕੀਹ ਜਤੀ, ਤੇ ਕੀਹ ਸ਼ਿਵ-ਉਪਾਸ਼ਕ; ਕੀਹ ਜੋਗੀ, ਤੇ ਕੀਹ ਤਿਆਗੀ; ਹਰੇਕ ਵਿਚ ਇੱਕ ਉਹੀ ਵੱਸਦਾ ਹੈ; ਪਰ ਫਿਰ ਭੀ ਸਦਾ ਲਈ) ਨਾਹ ਇਹ ਮਨੁੱਖ ਹੈ ਨਾਹ ਦੇਵਤਾ; ਨਾਹ ਜਤੀ ਹੈ ਨਾਹ ਸ਼ਿਵ-ਉਪਾਸ਼ਕ, ਨਾਹ ਜੋਗੀ ਹੈ, ਨਾਹ ਤਿਆਗੀ; ਨਾਹ ਇਸ ਦੀ ਕੋਈ ਮਾਂ ਹੈ ਨਾਹ ਇਹ ਕਿਸੇ ਦਾ ਪੁੱਤਰ ।੧।

(ਗ੍ਰਿਹਸਤੀ, ਉਦਾਸੀ; ਰਾਜਾ, ਕੰਗਾਲ; ਬ੍ਰਾਹਮਣ, ਖੱਤ੍ਰੀ; ਸਭ ਵਿਚ ਇਹੀ ਵੱਸਦਾ ਹੈ; ਫਿਰ ਭੀ ਇਹਨਾਂ ਵਿਚ ਰਹਿਣ ਕਰ ਕੇ ਸਦਾ ਲਈ) ਨਾਹ ਇਹ ਗ੍ਰਿਹਸਤੀ ਹੈ ਨਾਹ ਉਦਾਸੀ, ਨਾਹ ਇਹ ਰਾਜਾ ਹੈ ਨਾਹ ਮੰਗਤਾ; ਨਾਹ ਇਹ ਬ੍ਰਾਹਮਣ ਹੈ ਨਾਹ ਖੱਤ੍ਰੀ; ਨਾਹ ਇਸ ਦਾ ਕੋਈ ਸਰੀਰ ਹੈ ਨਾਹ ਇਸ ਵਿਚ ਰਤਾ ਭਰ ਭੀ ਲਹੂ ਹੈ ।੨।

(ਤਪੇ, ਸ਼ੇਖ਼, ਸਭ ਵਿਚ ਇਹੀ ਹੈ; ਸਭ ਸਰੀਰਾਂ ਵਿਚ ਆ ਕੇ ਜੰਮਦਾ ਮਰਦਾ ਭੀ ਜਾਪਦਾ ਹੈ, ਫਿਰ ਭੀ ਸਦਾ ਲਈ) ਨਾਹ ਇਹ ਕੋਈ ਤਪਸ੍ਵੀ ਹੈ ਨਾਹ ਕੋਈ ਸ਼ੇਖ਼ ਹੈ; ਨਾਹ ਇਹ ਜੰਮਦਾ ਹੈ ਨਾਹ ਮਰਦਾ ਹੈ । ਜਿਹੜਾ ਕੋਈ ਜੀਵ ਇਸ (ਅੰਦਰ-ਵੱਸਦੇ) ਨੂੰ ਮਰਦਾ ਸਮਝ ਕੇ ਰੋਂਦਾ ਹੈ ਉਹ ਖ਼ੁਆਰ ਹੀ ਹੁੰਦਾ ਹੈ ।੩।

ਹੇ ਕਬੀਰ ! ਆਖ—(ਜਦੋਂ ਦਾ) ਮੈਂ ਆਪਣੇ ਗੁਰੂ ਦੀ ਕਿਰਪਾ ਨਾਲ (ਜ਼ਿੰਦਗੀ ਦਾ ਸਹੀ) ਰਸਤਾ ਲੱਭਾ ਹੈ, ਮੈਂ ਆਪਣਾ ਜਨਮ ਮਰਨ ਦੋਵੇਂ ਖ਼ਤਮ ਕਰਾ ਲਏ ਹਨ (ਭਾਵ, ਮੇਰਾ ਜਨਮ-ਮਰਨ ਦਾ ਗੇੜ ਮੁੱਕ ਗਿਆ ਹੈ; ਹੁਣ ਮੈਨੂੰ ਸਮਝ ਆ ਗਈ ਹੈ ਕਿ) ਸਾਡੇ ਅੰਦਰ ਵੱਸਣ ਵਾਲਾ ਇਹ ਪਰਮਾਤਮਾ ਦੀ ਅੰਸ ਹੈ, ਤੇ ਇਹ ਦੋਵੇਂ ਆਪੋ ਵਿਚ ਇਉਂ ਜੁੜੇ ਹੋਏ ਹਨ ਜਿਵੇਂ ਕਾਗ਼ਜ਼ ਅਤੇ (ਕਾਗ਼ਜ਼ ਉੱਤੇ ਲਿਖੇ ਅੱਖਰਾਂ ਦੀ) ਸਿਆਹੀ ।੪।੨।੫।

**ਸ਼ਬਦ ਦਾ ਭਾਵ** :—ਪਰਮਾਤਮਾ ਹਰੇਕ ਜੀਵ ਵਿਚ ਵਿਆਪਕ ਭੀ ਹੈ, ਤੇ ਸਭ ਤੋਂ ਵੱਖਰਾ ਭੀ ਹੈ । ਜੀਵਾਂ ਵਾਂਗ ਉਸ ਨੂੰ ਜਨਮ-ਮਰਨ ਦਾ ਗੇੜ ਨਹੀਂ ਹੈ ।

**ਗੋਂਡ ॥ ਤੂਟੇ ਤਾਗੇ, ਨਿਖੁਟੀ ਪਾਨਿ ॥ ਦੁਆਰ ਊਪਰਿ ਝਿਲਕਾਵਹਿ ਕਾਨ ॥ ਕੂਚ ਬਿਚਾਰੇ ਫੂਏ ਫਾਲ ॥ ਇਆ ਮੁੰਡੀਆ ਸਿਰਿ ਚਢਿਬੋ ਕਾਲ ॥੧॥ ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥ ਆਵਤ ਜਾਤ ਨਾਕ ਸਰ ਹੋਈ ॥੧॥ ਰਹਾਉ ॥ ਤੁਰੀ ਨਾਰਿ ਕੀ ਛੋਡੀ ਬਾਤਾ ॥ ਰਾਮ ਨਾਮ ਵਾ ਕਾ ਮਨੁ ਰਾਤਾ ॥ ਲਰਿਕੀ ਲਰਿਕਨ ਖੈਬੋ ਨਾਹਿ ॥ ਮੁੰਡੀਆ ਅਨਦਿਨੁ ਧਾਪੇ ਜਾਹਿ ॥੨॥ ਇਕ ਦੁਇ ਮੰਦਰਿ, ਇਕ ਦੁਇ ਬਾਟ ॥ ਹਮ ਕਉ ਸਾਥਰੁ, ਉਨ ਕਉ ਖਾਟ ॥ ਮੂਡ ਪਲੋਸਿ ਕਮਰ ਬਧਿ ਪੋਥੀ ॥ ਹਮ ਕਉ ਚਾਬਨੁ, ਉਨ ਕਉ ਰੋਟੀ ॥੩॥ ਮੁੰਡੀਆ ਮੁੰਡੀਆ ਹੂਏ ਏਕ ॥ ਏ ਮੁੰਡੀਆ ਬੂਡਤ ਕੀ ਟੇਕ ॥ ਸੁਨਿ ਅੰਧਲੀ ਲੋਈ ਬੇਪੀਰਿ ॥ ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥ {ਪੰਨਾ ੮੭੧}**

**ਨੋਟ** :—ਰਾਗ ਆਸਾ ਵਿਚ ਸ਼ਬਦ "ਕਰਵਤ ਭਲਾ" ਅਤੇ ਬਿਲਾਵਲ ਵਿਚ ਸ਼ਬਦ "ਨਿਤ ਉਠਿ ਕੋਰੀ" ਦੇ ਅਰਥ ਕਰਨ ਵੇਲੇ ਦੱਸਿਆ ਜਾ ਚੁੱਕਾ ਹੈ ਕਿ ਸ਼ਬਦ ਦਾ ਕੋਈ ਭੀ ਹਿੱਸਾ ਕਬੀਰ ਜੀ ਦੀ ਵਹੁਟੀ ਜਾਂ ਮਾਂ ਦਾ ਉਚਾਰਿਆ ਹੋਇਆ ਨਹੀਂ ਹੋ ਸਕਦਾ । ਇਹ ਬਚਨ ਕਬੀਰ ਜੀ ਦੇ ਆਪਣੇ ਹਨ । ਇਹਨਾਂ ਵਿਚ ਦੱਸਿਆ ਇਹ ਗਿਆ ਹੈ ਕਿ ਬੰਦਗੀ ਕਰਨ ਵਾਲੇ ਮਨੁੱਖ ਤੇ ਦੁਨੀਆਦਾਰ ਦਾ ਜ਼ਿੰਦਗੀ ਦਾ ਨਿਸ਼ਾਨਾ ਵੱਖੋ ਵੱਖ ਹੋਣ ਕਰ ਕੇ ਦੋਹਾਂ ਦਾ ਮੇਲ ਮੁਸ਼ਕਿਲ ਹੈ । ਇਹ ਗੱਲ ਭੀ ਗਲਤ ਹੈ ਕਿ ਕਬੀਰ ਜੀ ਕੰਮ ਕਰਨਾ ਛੱਡ ਬੈਠੇ ਸਨ । ਆਖ਼ਰ, ਪਰਵਾਰ ਦੇ ਨਿਰਬਾਹ ਲਈ ਹੋਰ ਕਿਹੜੀ ਧਿਰ ਕਮਾਈ ਕਰਦੀ ਸੀ ? ਘਰ ਵਿਚ ਇਤਨੇ ਸਤਸੰਗੀ ਭੀ ਆਏ ਰਹਿੰਦੇ ਸਨ, ਪਰਵਾਰ ਭੀ ਸੀ, ਇਹਨਾਂ ਸਭਨਾਂ ਵਾਸਤੇ ਕਬੀਰ ਜੀ ਹੀ ਮਿਹਨਤ ਕਰਦੇ ਸਨ । ਪਰ

ਅਸਲ ਗੱਲ ਇਹ ਹੈ ਕਿ ਕਬੀਰ ਜੀ ਦੀ ਵਹੁਟੀ ਨੂੰ ਇਹਨਾਂ ਸਤਸੰਗੀਆਂ ਦਾ ਨਿੱਤ ਆਉਣਾ ਪਸੰਦ ਨਹੀਂ ਸੀ । ਇਸ ਵਾਸਤੇ ਇਨਸਾਨੀ ਸੁਭਾਵ ਅਨੁਸਾਰ ਗਿਲਾ ਵਧਾ ਕੇ ਕੀਤਾ ਗਿਆ ਹੈ । ਹਰ ਕੋਈ ਇਉਂ ਹੀ ਕਰਦਾ ਹੈ ।

**ਪਦ ਅਰਥ** :—ਨਿਖੁਟੀ—ਮੁੱਕ ਗਈ ਹੈ । ਪਾਨਿ—ਪਾਣ, ਆਟੇ ਦੀ ਮਾਇਆ ਜੋ ਸੂਤਰ ਨੂੰ ਕੱਪੜਾ ਉਣਨ ਤੋਂ ਪਹਿਲਾਂ ਲਾਈ ਜਾਂਦੀ ਹੈ । ਕਾਨ—ਕਾਨੇ । ਫੂਏ ਫਾਲ—ਤੀਲਾ ਤੀਲਾ ਹੋ ਗਏ ਹਨ, ਖਿਲਰੇ ਰਹਿੰਦੇ ਹਨ । ਇਆ ਮੁੰਡੀਆ ਸਿਰਿ—(ਮੇਰੇ) ਇਸ (ਖਸਮ) ਸਾਧੂ ਦੇ ਸਿਰ ਉੱਤੇ । ਚਢਿਬੋ—ਚੜ੍ਹਿਆ ਹੋਇਆ ਹੈ, ਸਵਾਰ ਹੈ ।੧।

ਦੂਬੁ—ਧਨ । ਖੋਈ—ਗਵਾ ਰਿਹਾ ਹੈ । ਨੋਟ :—ਔਖਿਆਈ ਇਹ ਨਹੀਂ ਸੀ ਕਿ ਕਬੀਰ ਜੀ ਕਮਾਂਦੇ ਨਹੀਂ ਸਨ, ਸਗੋਂ ਇਹ ਕਿ ਸਤਸੰਗੀਆਂ ਨੂੰ ਖੁਆ ਦੇਂਦੇ ਸਨ । ਨਾਕ ਸਰ—ਨੱਕ-ਦਮ ।੧।ਰਹਾਉ।

ਤੁਰੀ—ਖੱਡੀ ਦੀ ਉਹ ਲੱਠ ਜਿਸ ਦੇ ਦੁਆਲੇ ਉਣਿਆ ਹੋਇਆ ਕੱਪੜਾ ਵਲ੍ਹੇਟਦੇ ਜਾਂਦੇ ਹਨ । ਨਾਰਿ—ਨਾਲ, ਜਿਸ ਵਿਚ ਧਾਗੇ ਦੀ ਨਲੀ ਪਾਈ ਜਾਂਦੀ ਹੈ । ਵਾ ਕਾ—(ਉਸ ਕਬੀਰ) ਦਾ । ਖੈਬੋ—ਖਾਣ ਜੋਗਾ । ਅਨਦਿਨੁ—ਹਰ ਰੋਜ਼ । ਧਾਪੇ—ਰੱਜੇ ਹੋਏ ।੨।

ਮੰਦਰਿ—ਘਰ ਵਿਚ । ਬਾਟ—ਰਾਹ ਤੇ, (ਭਾਵ, ਤੁਰੇ ਆ ਰਹੇ ਹਨ, ਆਵਾ-ਜਾਈ ਲੱਗੀ ਹੀ ਰਹਿੰਦੀ ਹੈ) । ਸਾਥਰੁ—ਭੁੰਞੇ, ਸੱਥਰ । ਖਾਟ—ਮੰਜੀ । ਪਲੋਸਿ—ਹੱਥ ਫੇਰ ਕੇ । ਕਮਰ—ਲੱਕ । ਚਾਬਨੁ—ਭੁੱਜੇ ਦਾਣੇ ।੩।

**ਨੋਟ** :—ਇੱਥੋਂ ਤਕ ਤਾਂ ਦੁਨੀਆਦਾਰ ਦਾ ਗਿਲਾ ਹੈ । ਅਗਲੇ ਬੰਦ ਵਿਚ ਬੰਦਗੀ ਵਾਲੇ ਦਾ ਦ੍ਰਿਸ਼ਟੀ-ਕੋਣ ਹੈ ।

ਮੁੰਡੀਆ—ਸਤਸੰਗੀ । ਬੂਡਤ ਕੀ ਟੇਕ—(ਸੰਸਾਰ-ਸਮੁੰਦਰ ਵਿਚ) ਡੁੱਬਦਿਆਂ ਦਾ ਸਹਾਰਾ । ਬੇਪੀਰਿ—ਨਿਗੁਰੀ ।੪।

**ਅਰਥ** :—(ਮੇਰਾ) ਇਹ (ਖਸਮ) ਸਾਧੂ ਸਾਰਾ (ਕਮਾਇਆ) ਧਨ ਗਵਾਈ ਜਾਂਦਾ ਹੈ (ਇਸ ਦੇ ਸਤਸੰਗੀਆਂ ਦੀ) ਆਵਾਜਾਈ ਨਾਲ ਮੇਰੀ ਨੱਕ-ਜਿੰਦ ਆਈ ਪਈ ਹੈ ।੧।ਰਹਾਉ।

(ਇਸ ਨੂੰ ਘਰ ਦੇ ਕੰਮ-ਕਾਜ ਦਾ ਕੋਈ ਫ਼ਿਕਰ ਹੀ ਨਹੀਂ, ਜੇ) ਤਾਣੀ ਦੇ ਧਾਗੇ ਟੁੱਟੇ ਪਏ ਹਨ (ਤਾਂ ਟੁੱਟੇ ਹੀ ਰਹਿੰਦੇ ਹਨ), ਜੇ ਪਾਣ ਮੁੱਕ ਗਈ ਹੈ (ਤਾਂ ਮੁੱਕੀ ਹੀ ਪਈ ਹੈ) । ਬੂਹੇ ਤੇ (ਸੱਖਣੇ) ਕਾਨੀ ਪਏ ਲਿਸ਼ਕਦੇ ਹਨ (ਵਰਤਣ ਖੁਣੋਂ ਪਏ ਹਨ); ਵਿਚਾਰੇ ਕੁੱਚ ਤੀਲਾ ਤੀਲਾ ਹੋ ਰਹੇ ਹਨ; (ਪਤਾ ਨਹੀਂ ਇਸ ਸਾਧੂ ਦਾ ਕੀਹ ਬਣੇਗਾ), ਇਸ ਸਾਧੂ ਦੇ ਸਿਰ ਮੌਤ ਸਵਾਰ ਹੋਈ ਜਾਪਦੀ ਹੈ ।੧।

ਤੁਰੀ ਤੇ ਨਾਲਾਂ (ਦੇ ਵਰਤਣ) ਦਾ ਇਸ ਨੂੰ ਚੇਤਾ ਹੀ ਨਹੀਂ (ਭਾਵ, ਕੱਪੜਾ ਉਣਨ ਦਾ ਇਸ ਨੂੰ ਕੋਈ ਖ਼ਿਆਲ ਹੀ ਨਹੀਂ ਹੈ), ਇਸ ਦਾ ਮਨ ਸਦਾ ਰਾਮ-ਨਾਮ ਵਿਚ ਰੰਗਿਆ ਰਹਿੰਦਾ ਹੈ, (ਘਰ ਵਿਚ) ਕੁੜੀ ਮੁੰਡਿਆਂ ਦੇ ਖਾਣ ਜੋਗਾ ਕੁਝ ਨਹੀਂ (ਰਹਿੰਦਾ) ਪਰ ਇਸ ਦੇ ਸਤਸੰਗੀ ਹਰ ਰੋਜ਼ ਰੱਜ ਕੇ ਜਾਂਦੇ ਹਨ ।੨।

(**ਨੋਟ** :—ਸ਼ਿਕਾਇਤ ਇਹੀ ਹੈ ਕਿ ਸਾਂਭ ਕੇ ਨਹੀਂ ਰੱਖਦਾ । ਕੰਮ ਕਰਨਾ ਨਹੀਂ ਛੱਡਿਆ) ।

ਜੇ ਇੱਕ ਦੋ ਸਾਧੂ (ਸਾਡੇ) ਘਰ ਬੈਠੇ ਹਨ ਤਾਂ ਇਕ ਦੋ ਤੁਰੇ ਭੀ ਆ ਰਹੇ ਹਨ, (ਹਰ ਵੇਲੇ ਆਵਾਜਾਈ ਲੱਗੀ ਰਹਿੰਦੀ ਹੈ), ਸਾਨੂੰ ਭੁੰਞੇ ਸੌਣਾ ਪੈਂਦਾ ਹੈ, ਉਹਨਾਂ ਨੂੰ ਮੰਜੇ ਦਿੱਤੇ ਜਾਂਦੇ ਹਨ । ਉਹ ਸਾਧੂ ਲੱਕਾਂ ਨਾਲ ਪੋਥੀਆਂ

ਲਮਕਾਈਆਂ ਹੋਈਆਂ ਸਿਰਾਂ ਤੇ ਹੱਥ ਫੇਰਦੇ ਤੁਰੇ ਆਉਂਦੇ ਹਨ । (ਕਈ ਵਾਰ ਉਹਨਾਂ ਦੇ ਕੁਵੇਲੇ ਆ ਜਾਣ ਤੇ) ਸਾਨੂੰ ਤਾਂ ਭੁੱਜੇ ਦਾਣੇ ਚੱਬਣੇ ਪੈਂਦੇ ਹਨ, ਉਹਨਾਂ ਨੂੰ ਰੋਟੀਆਂ ਮਿਲਦੀਆਂ ਹਨ ।੩।

ਹੇ ਕਬੀਰ ! (ਆਖ—ਇਹਨਾਂ ਸਤ-ਸੰਗੀਆਂ ਨਾਲ ਇਹ ਪਿਆਰ ਇਸ ਵਾਸਤੇ ਹੈ ਕਿ) ਸਤ ਸੰਗੀਆਂ ਦੇ ਦਿਲ ਆਪੋ ਵਿਚ ਮਿਲੇ ਹੋਏ ਹਨ, ਤੇ ਇਹ ਸਤ-ਸੰਗੀ (ਸੰਸਾਰ-ਸਮੁੰਦਰ ਦੇ ਵਿਕਾਰਾਂ ਵਿਚ) ਡੁੱਬਦਿਆਂ ਦਾ ਸਹਾਰਾ ਹਨ । ਹੇ ਅੰਨ੍ਹੀ ਨਿਗੁਰੀ ਲੋਈ ! ਸੁਣ, ਤੂੰ ਭੀ ਇਹਨਾਂ ਸਤ-ਸੰਗੀਆਂ ਦੀ ਸ਼ਰਨ ਪਉ ।੪।੩।੬।

**ਨੋਟ** :—ਇਸੇ ਹੀ ਰਾਗ ਦੇ ਸ਼ਬਦ ਨੰ: ੮ ਨੂੰ ਗਹੁ ਨਾਲ ਪੜ੍ਹੋ । ਕਬੀਰ ਜੀ ਜਾਣਦੇ ਹਨ ਕਿ ਗ੍ਰਿਹਸਤੀ ਵਾਸਤੇ ਧਨ ਕਮਾਉਣਾ ਜ਼ਰੂਰੀ ਹੈ, ਤਾਕਿ ਆਪਣੀ ਤੇ ਘਰ ਆਏ ਸੱਜਣਾਂ ਦੀ ਉਦਰ-ਪੂਰਨਾ ਕਰ ਸਕੇ । ਆਪਣੀ ਰੋਜ਼ੀ ਦਾ ਭਾਰ ਹੋਰਨਾਂ ਉੱਤੇ ਪਾ ਦੇਣਾ—ਨਾਹ ਇਹ ਸਿੱਖਿਆ ਗੁਰੂ ਨਾਨਕ ਦੇਵ ਜੀ ਦੀ ਹੈ, ਤੇ ਨਾਹ ਹੀ ਕਬੀਰ ਜੀ ਦੀ, ਜਿਨ੍ਹਾਂ ਦੀ ਇਹ ਬਾਣੀ ਸਤਿਗੁਰੂ ਜੀ ਇਤਨੇ ਪਿਆਰ ਨਾਲ ਸਾਂਭ ਕੇ ਲਿਆਏ ਸਨ । ਹਾਂ, ਇਕ ਗੱਲ ਅਗਲੇ ਹੀ ਸ਼ਬਦ ਨੰ: ੭ ਵਿਚ ਕਬੀਰ ਜੀ ਨੇ ਸਾਫ਼ ਦੱਸੀ ਹੈ ਕਿ ਉਹ ਮਾਇਆ ਨੂੰ ਆਪਣੀ ਜਿੰਦ-ਜਾਨ ਬਣਾਉਣ ਨੂੰ ਤਿਆਰ ਨਹੀਂ ਸਨ ।

**ਗੋਂਡ ॥ ਖਸਮੁ ਮਰੈ ਤਉ ਨਾਰਿ ਨ ਰੋਵੈ ॥ ਉਸੁ ਰਖਵਾਰਾ ਅਉਰੋ ਹੋਵੈ ॥ ਰਖਵਾਰੇ ਕਾ ਹੋਇ ਬਿਨਾਸ ॥ ਆਗੈ ਨਰਕੁ, ਈਹਾ ਭੋਗ ਬਿਲਾਸ ॥੧॥ ਏਕ ਸੁਹਾਗਨਿ ਜਗਤ ਪਿਆਰੀ ॥ ਸਗਲੇ ਜੀਅ ਜੰਤ ਕੀ ਨਾਰੀ ॥੧॥ ਰਹਾਉ ॥ ਸੋਹਾਗਨਿ ਗਲਿ ਸੋਹੈ ਹਾਰੁ ॥ ਸੰਤ ਕਉ ਬਿਖੁ, ਬਿਗਸੈ ਸੰਸਾਰੁ ॥ ਕਰਿ ਸੀਗਾਰੁ ਬਹੈ ਪਖਿਆਰੀ ॥ ਸੰਤ ਕੀ ਠਿਠਕੀ ਫਿਰੈ ਬਿਚਾਰੀ ॥੨॥ ਸੰਤ ਭਾਗਿ ਓਹ ਪਾਛੈ ਪਰੈ ॥ ਗੁਰ ਪਰਸਾਦੀ ਮਾਰਹੁ ਡਰੈ ॥ ਸਾਕਤ ਕੀ ਓਹ ਪਿੰਡ ਪਰਾਇਣਿ ॥ ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥੩॥ ਹਮ ਤਿਸ ਕਾ ਬਹੁ ਜਾਨਿਆ ਭੇਉ ॥ ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥ ਕਹੁ ਕਬੀਰ, ਅਬ ਬਾਹਰਿ ਪਰੀ ॥ ਸੰਸਾਰੈ ਕੈ ਅੰਚਲਿ ਲਰੀ ॥੪॥੪॥੭॥ {ਪੰਨਾ ੮੭੧}**

**ਪਦ ਅਰਥ** :—ਖਸਮ—ਮਾਲਕ, ਮਨੁੱਖ । ਨਾਰਿ—ਮਾਇਆ । ਈਹਾ—ਇੱਥੇ, ਇਸ ਜੀਵਨ ਵਿਚ ।੧।

ਗਲਿ—ਗਲ ਵਿਚ । ਸੋਹੈ—ਸੁਹਣਾ ਲੱਗਦਾ ਹੈ । ਬਿਖੁ—ਜ਼ਹਿਰ । ਬਿਗਸੈ—ਖ਼ੁਸ਼ ਹੁੰਦਾ ਹੈ । ਪਖਿਆਰੀ—ਵੇਸਵਾ । ਠਿਠਕੀ—ਫਿਟਕਾਰੀ ਹੋਈ ।੨।

ਓਹ—ਉਹ ਮਾਇਆ । ਮਾਰਹੁ—(ਸੰਤਾਂ ਦੀ) ਮਾਰ ਤੋਂ । ਪਿੰਡ ਪਰਾਇਣਿ—ਸਰੀਰ ਦਾ ਆਸਰਾ, ਜਿੰਦ-ਜਾਨ । ਦ੍ਰਿਸਟਿ ਪਰੈ—ਦਿੱਸਦੀ ਹੈ । ਤ੍ਰਖਿ—ਤ੍ਰਿਖੀ, ਭਿਆਨਕ ।੩।

ਭੇਉ—ਭੇਤ । ਬਾਹਰਿ ਪਰੀ—ਮਨ ਵਿਚੋਂ ਨਿਕਲ ਗਈ ਹੈ । ਅੰਚਲਿ—ਪੱਲੇ । ਲਰੀ—ਲੱਗੀ ।੪

**ਅਰਥ** :—(ਇਹ ਮਾਇਆ) ਇਕ ਐਸੀ ਸੁਹਾਗਣ ਨਾਰ ਹੈ ਜਿਸ ਨੂੰ ਸਾਰਾ ਜਗਤ ਪਿਆਰ ਕਰਦਾ ਹੈ, ਸਾਰੇ ਜੀਆ ਜੰਤ ਇਸ ਨੂੰ ਆਪਣੀ ਇਸਤ੍ਰੀ ਬਣਾ ਕੇ ਰੱਖਣਾ ਚਾਹੁੰਦੇ ਹਨ (ਆਪਣੇ ਵੱਸ ਵਿਚ ਰੱਖਣਾ ਚਾਹੁੰਦੇ ਹਨ) ।੧।ਰਹਾਉ।

(ਪਰ ਇਸ ਮਾਇਆ ਨੂੰ ਇਸਤ੍ਰੀ ਬਣਾ ਕੇ ਰੱਖਣ ਵਾਲਾ) ਮਨੁੱਖ (ਆਖ਼ਰ) ਮਰ ਜਾਂਦਾ ਹੈ, ਇਹ (ਮਾਇਆ) ਵਹੁਟੀ (ਉਸ ਦੇ ਮਰਨ ਤੇ) ਰੋਂਦੀ ਭੀ ਨਹੀਂ, ਕਿਉਂਕਿ ਇਸ ਦਾ ਰਾਖਾ (ਖਸਮ) ਕੋਈ ਧਿਰ ਹੋਰ ਬਣ ਜਾਂਦਾ ਹੈ (ਸੋ, ਇਹ ਕਦੇ ਭੀ ਰੰਡੀ ਨਹੀਂ ਹੁੰਦੀ) । (ਇਸ ਮਾਇਆ ਦਾ) ਰਾਖਾ ਮਰ ਜਾਂਦਾ ਹੈ, ਮਨੁੱਖ ਇੱਥੇ ਇਸ ਮਾਇਆ ਦੇ ਭੋਗਾਂ (ਵਿਚ ਮਸਤ ਰਹਿਣ) ਕਰਕੇ ਅਗਾਂਹ (ਆਪਣੇ ਲਈ) ਨਰਕ ਸਹੇੜਦਾ ਹੈ ।੧।

ਇਸ ਸੋਹਾਗਣ ਨਾਰ ਦੇ ਗਲ ਵਿਚ ਹਾਰ ਸੋਭਦਾ ਹੈ, (ਭਾਵ, ਜੀਵਾਂ ਦੇ ਮਨ ਮੋਹਣ ਨੂੰ ਸਦਾ ਸੁਹਣੀ ਬਣੀ ਰਹਿੰਦੀ ਹੈ) । (ਇਸ ਨੂੰ ਵੇਖ ਵੇਖ ਕੇ) ਜਗਤ ਖ਼ੁਸ਼ ਹੁੰਦਾ ਹੈ, ਪਰ ਸੰਤਾਂ ਨੂੰ ਇਹ ਜ਼ਹਿਰ (ਵਾਂਗ) ਦਿੱਸਦੀ ਹੈ । ਵੇਸਵਾ (ਵਾਂਗ) ਸਦਾ ਸ਼ਿੰਗਾਰ ਕਰੀ ਰੱਖਦੀ ਹੈ, ਪਰ ਸੰਤਾਂ ਦੀ ਫਿਟਕਾਰੀ ਹੋਈ ਵਿਚਾਰੀ (ਸੰਤਾਂ ਤੋਂ) ਪਰੇ ਪਰੇ ਹੀ ਫਿਰਦੀ ਹੈ ।੨।

(ਇਹ ਮਾਇਆ) ਭੱਜ ਕੇ ਸੰਤਾਂ ਦੇ ਲੜ ਲੱਗਣ ਦੀ ਕੋਸ਼ਸ਼ ਕਰਦੀ ਹੈ, ਪਰ (ਸੰਤਾਂ ਉੱਤੇ) ਗੁਰੂ ਦੀ ਮਿਹਰ ਹੋਣ ਕਰ ਕੇ (ਇਹ ਸੰਤਾਂ ਦੀ) ਮਾਰ ਤੋਂ ਭੀ ਡਰਦੀ ਹੈ (ਇਸ ਵਾਸਤੇ ਨੇੜੇ ਨਹੀਂ ਢੁੱਕਦੀ) । ਇਹ ਮਾਇਆ ਪ੍ਰਭੂ ਨਾਲੋਂ ਟੁੱਟੇ ਹੋਏ ਬੰਦਿਆਂ ਦੀ ਜਿੰਦ-ਜਾਨ ਬਣੀ ਰਹਿੰਦੀ ਹੈ, ਪਰ ਮੈਨੂੰ ਤਾਂ ਇਹ ਭਿਆਨਕ ਡੈਣ ਦਿੱਸਦੀ ਹੈ ।੩।

ਜਦੋਂ ਮੇਰੇ ਸਤਿਗੁਰੂ ਜੀ ਮੇਰੇ ਉੱਤੇ ਦਿਆਲ ਹੋਏ ਤੇ ਮੈਨੂੰ ਮਿਲ ਪਏ, ਤਦੋਂ ਤੋਂ ਮੈਂ ਇਸ ਮਾਇਆ ਦਾ ਭੇਤ ਪਾ ਲਿਆ ਹੈ । ਹੇ ਕਬੀਰ ! ਹੁਣ ਤੂੰ ਬੇਸ਼ੱਕ ਆਖ—ਮੈਥੋਂ ਤਾਂ ਇਹ ਮਾਇਆ ਪਰੇ ਹਟ ਗਈ ਹੈ, ਤੇ ਸੰਸਾਰੀ ਜੀਵਾਂ ਦੇ ਪੱਲੇ ਜਾ ਲੱਗੀ ਹੈ ।੪।੪।੭।

**ਗੋਂਡ ॥ ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥ ਆਵਤ ਪਹੀਆ ਖੂਧੇ ਜਾਹਿ ॥ ਵਾ ਕੈ ਅੰਤਰਿ ਨਹੀ ਸੰਤੋਖੁ ॥ ਬਿਨੁ ਸੋਹਾਗਨਿ, ਲਾਗੈ ਦੋਖੁ ॥੧॥ ਧਨੁ ਸੋਹਾਗਨਿ ਮਹਾ ਪਵੀਤ ॥ ਤਪੇ ਤਪੀਸਰ ਡੋਲੈ ਚੀਤ ॥੧॥ ਰਹਾਉ ॥ ਸੋਹਾਗਨਿ, ਕਿਰਪਨ ਕੀ ਪੂਤੀ ॥ ਸੇਵਕ ਤਜਿ, ਜਗਤ ਸਿਉ ਸੂਤੀ ॥ ਸਾਧੂ ਕੈ ਠਾਢੀ ਦਰਬਾਰਿ ॥ ਸਰਨਿ ਤੇਰੀ, ਮੋ ਕਉ ਨਿਸਤਾਰਿ ॥੨॥ ਸੋਹਾਗਨਿ ਹੈ ਅਤਿ ਸੁੰਦਰੀ ॥ ਪਗ ਨੇਵਰ ਛਨਕ ਛਨਹਰੀ ॥ ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥ ਨਾਹਿ ਤ ਚਲੀ ਬੇਗਿ ਉਠਿ ਨੰਗੇ ॥੩॥ ਸੋਹਾਗਨਿ ਭਵਨ ਤ੍ਰੈ ਲੀਆ ॥ ਦਸ ਅਠ ਪੁਰਾਣ ਤੀਰਥ ਰਸ ਕੀਆ ॥ ਬ੍ਰਹਮਾ ਬਿਸਨੁ ਮਹੇਸਰ ਬੇਧੇ ॥ ਬਡੇ ਭੂਪਤਿ ਰਾਜੇ ਹੈ ਛੇਧੇ ॥੪॥ ਸੋਹਾਗਨਿ ਉਰਵਾਰਿ ਨ ਪਾਰਿ ॥ ਪਾਂਚ ਨਾਰਦ ਕੈ ਸੰਗਿ ਬਿਧ ਵਾਰਿ ॥ ਪਾਂਚ ਨਾਰਦ ਕੇ ਮਿਟਵੇ ਫੂਟੇ ॥ ਕਹੁ ਕਬੀਰ, ਗੁਰ ਕਿਰਪਾ ਛੂਟੇ ॥੫॥੫॥੮॥ {ਪੰਨਾ ੮੭੨}**

**ਪਦ ਅਰਥ** :—ਗ੍ਰਿਹਿ—ਘਰ ਵਿਚ । ਜਾ ਕੈ ਗ੍ਰਿਹਿ—ਜਿਸ ਦੇ ਘਰ ਵਿਚ । ਸੋਭਾ—ਮਾਇਆ । ਰੇ—ਹੇ ਭਾਈ ! ਪਹੀਆ—ਰਾਹੀ, ਪਾਂਧੀ, ਅੱਭਿਆਗਤ । ਖੂਧੇ—ਭੁੱਖੇ । ਵਾ ਕੈ ਅੰਤਰਿ—ਉਸ ਗ੍ਰਿਹਸਤੀ ਦੇ ਮਨ ਵਿਚ ਭੀ । ਸੰਤੋਖੁ—ਖ਼ੁਸ਼ੀ, ਧਰਵਾਸ । ਸੋਹਾਗਨਿ—ਇਹ ਸਦਾ ਖਸਮ-ਵਤੀ ਰਹਿਣ ਵਾਲੀ ਮਾਇਆ । ਦੋਖੁ—ਦੋਸ਼, ਐਬ ।੧।

ਧਨੁ—ਮੁਬਾਰਿਕ । ਪਵੀਤ—ਪਵਿੱਤਰ ।੧।ਰਹਾਉ।

ਕਿਰਪਨ—ਕੰਜੂਸ । ਪੂਤੀ—ਪੁੱਤਰੀ । ਸੇਵਕ ਤਜਿ—ਪ੍ਰਭੂ ਦੇ ਭਗਤਾਂ ਨੂੰ ਛੱਡ ਕੇ ।

ਠਾਢੀ—ਖਲੋਤੀ । ਦਰਬਾਰਿ—ਦਰ ਤੇ ।੨।

ਪਗ—ਪੈਰਾਂ ਵਿਚ । ਨੇਵਰ—ਝਾਂਜਰਾਂ । ਬੇਗਿ—ਛੇਤੀ ।੩।

ਲੀਆ—ਵੱਸ ਕੀਤੇ ਹੋਏ ਹਨ । ਦਸ ਅਠ—ਅਠਾਰਾਂ । ਰਸ—ਪਿਆਰ । ਬੇਧੇ—ਵਿੱਝੇ ਹੋਏ । ਭੂਪਤਿ—ਰਾਜੇ {ਭੂ-ਧਰਤੀ । ਪਤਿ—ਮਾਲਕ} । ਛੇਧੇ—ਵਿੰਨ੍ਹੇ ਹੋਏ ।੪।

ਉਰਵਾਰਿ—ਉਰਲਾ ਬੰਨਾ । ਪਾਂਚ ਕੈ ਸੰਗਿ—ਪੰਜਾਂ ਦੇ ਨਾਲ । ਨਾਰਦ—{ਬ੍ਰਹਮਾ ਦੇ ਮਨ ਤੋਂ ਜੰਮੇ ਦਸ ਪੁੱਤਰਾਂ ਵਿਚੋਂ ਇਕ ਦਾ ਨਾਮ ਨਾਰਦ ਸੀ । ਦੇਵਤਿਆਂ ਤੇ ਮਨੁੱਖਾਂ ਵਿਚ ਝਗੜੇ ਪੁਆਉਣ ਦਾ ਇਸਨੂੰ ਸ਼ੌਕ ਸੀ} ਗਿਆਨ-ਇੰਦ੍ਰੇ ਜੋ ਮਾਇਆ ਦੇ ਪ੍ਰਭਾਵ ਵਿਚ ਆ ਕੇ ਮਨੁੱਖ ਦੇ ਆਤਮਕ ਜੀਵਨ ਵਿਚ ਗੜਬੜ ਪਾਂਦੇ ਹਨ । ਬਿਧ ਵਾਰਿ—{ਵਿਧ—ਪਏਨਓਟਰਓਟੋਨਿ, ਵਿੰਨ੍ਹਣਾ} ਬਿਧ ਵਾਰੀ, ਵਿੰਨ੍ਹਣ ਵਾਲੀ, ਮਿਲੀ ਹੋਈ । ਮਿਟਵੇ—ਮਿੱਟੀ ਦੇ ਭਾਂਡੇ । ਫੂਟੇ—ਟੁੱਟ ਗਏ ।੫।

**ਅਰਥ** :—ਸਦਾ ਖਸਮ-ਵਤੀ ਰਹਿਣ ਵਾਲੀ ਮਾਇਆ ਧੰਨ ਹੈ, (ਇਹ ਮਾੜੀ ਨਹੀਂ) ਬੜੀ ਪਵਿੱਤਰ ਹੈ, (ਇਸ ਤੋਂ ਬਿਨਾ) ਵੱਡੇ ਵੱਡੇ ਤਪੀਆਂ ਦੇ ਮਨ (ਭੀ) ਡੋਲ ਜਾਂਦੇ ਹਨ (ਭਾਵ, ਜੇ ਸਰੀਰ ਦੇ ਨਿਰਬਾਹ ਲਈ ਮਾਇਆ ਨਾਹ ਮਿਲੇ ਤਾਂ ਤਪੀ ਭੀ ਘਾਬਰ ਜਾਂਦੇ ਹਨ) ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਘਰ ਵਿਚ (ਘਰ ਦੀ ਸੁਹੱਪਣ) ਮਾਇਆ ਨਹੀਂ ਹੈ, ਉਸ ਘਰ ਆਏ ਪਾਂਧੀ ਭੁੱਖੇ ਚਲੇ ਜਾਂਦੇ ਹਨ, ਉਸ ਘਰ ਦੇ ਮਾਲਕ ਦੇ ਹਿਰਦੇ ਵਿਚ ਭੀ ਧਰਵਾਸ ਨਹੀਂ ਬਣਦਾ । ਸੋ, ਮਾਇਆ ਤੋਂ ਬਿਨਾ ਗ੍ਰਿਹਸਤ ਉੱਤੇ ਗਿਲਾ ਆਉਂਦਾ ਹੈ ।੧।

ਪਰ ਇਹ ਮਾਇਆ ਸ਼ੂਮਾਂ ਦੀ ਧੀ ਬਣ ਕੇ ਰਹਿੰਦੀ ਹੈ, (ਭਾਵ, ਸ਼ੂਮ ਇਕੱਠੀ ਹੀ ਕਰੀ ਜਾਂਦਾ ਹੈ, ਵਰਤਦਾ ਨਹੀਂ) ਪ੍ਰਭੂ ਦੇ ਸੇਵਕਾਂ ਤੋਂ ਬਿਨਾ ਹੋਰ ਸਭ ਨੂੰ ਇਸ ਨੇ ਆਪਣੇ ਵੱਸ ਵਿਚ ਕੀਤਾ ਹੋਇਆ ਹੈ । ਭਗਤ-ਜਨ ਦੇ ਦਰ ਤੇ ਖਲੋਤੀ (ਪੁਕਾਰਦੀ ਹੈ ਕਿ) ਮੈਂ ਤੇਰੀ ਸ਼ਰਨ ਆਈ ਹਾਂ, ਮੈਨੂੰ ਬਚਾ ਲੈ ।੨।

ਮਾਇਆ ਬੜੀ ਸੁਹਣੀ ਹੈ । ਇਸ ਦੇ ਪੈਰੀਂ, ਮਾਨੋ, ਝਾਂਜਰਾਂ ਛਣ-ਛਣ ਕਰ ਰਹੀਆਂ ਹਨ । (ਉਂਞ) ਜਦ ਤਕ ਮਨੁੱਖ ਦੇ ਅੰਦਰ ਜਿੰਦ ਹੈ ਤਦ ਤਕ ਹੀ ਇਹ ਨਾਲ ਰਹਿੰਦੀ ਹੈ ਨਹੀਂ ਤਾਂ (ਭਾਵ, ਜਿੰਦ ਨਿਕਲਦਿਆਂ ਹੀ) ਇਹ ਭੀ ਨੰਗੀ ਪੈਰੀਂ ਉੱਠ ਭੱਜਦੀ ਹੈ (ਭਾਵ, ਉਸੇ ਵੇਲੇ ਸਾਥ ਛੱਡ ਜਾਂਦੀ ਹੈ) ।੩।

ਇਸ ਮਾਇਆ ਨੇ ਸਾਰੇ ਜਗਤ ਦੇ ਜੀਵਾਂ ਨੂੰ ਵੱਸ ਕੀਤਾ ਹੋਇਆ ਹੈ, ਅਠਾਰਾਂ ਪੁਰਾਨ ਪੜ੍ਹਨ ਵਾਲੇ ਤੇ ਤੀਰਥਾਂ ਉੱਤੇ ਜਾਣ ਵਾਲਿਆਂ ਨੂੰ ਭੀ ਮੋਹ ਲਿਆ ਹੈ, ਬ੍ਰਹਮਾ, ਵਿਸ਼ਨੂ ਤੇ ਸ਼ਿਵ (ਵਰਗੇ ਦੇਵਤੇ) ਇਸ ਨੇ ਵਿੰਨ੍ਹ ਰੱਖੇ ਹਨ, ਸਭ ਰਾਜੇ ਰਾਣੇ ਭੀ ਇਸ ਨੇ ਨਕੇਲੇ ਹੋਏ ਹਨ ।੪।

ਇਹ ਮਾਇਆ ਵੱਡੇ ਪਸਾਰੇ ਵਾਲੀ ਹੈ, ਇਸ ਦਾ ਅੰਤ ਨਹੀਂ ਪੈ ਸਕਦਾ; ਪੰਜਾਂ ਹੀ ਗਿਆਨ-ਇੰਦ੍ਰਿਆਂ ਨਾਲ ਰਲੀ-ਮਿਲੀ ਰਹਿੰਦੀ ਹੈ । ਪਰ, ਹੇ ਕਬੀਰ ! ਤੂੰ ਆਖ—ਮੈਂ ਸਤਿਗੁਰੂ ਦੀ ਕਿਰਪਾ ਨਾਲ ਇਸ (ਦੀ ਮਾਰ) ਤੋਂ ਬਚ ਗਿਆ ਹਾਂ, ਕਿਉਂਕਿ ਮੇਰੇ ਪੰਜੇ ਹੀ ਇੰਦ੍ਰਿਆਂ ਦੇ ਭਾਂਡੇ ਭੱਜ ਗਏ ਹਨ (ਭਾਵ, ਗਿਆਨ-ਇੰਦ੍ਰਿਆਂ ਉੱਤੇ ਇਸ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ) ।੫।੫।੮।

**ਗੋਂਡ ॥ ਜੈਸੇ ਮੰਦਰ ਮਹਿ ਬਲਹਰ, ਨਾ ਠਾਹਰੈ ॥ ਨਾਮ ਬਿਨਾ ਕੈਸੇ ਪਾਰਿ ਉਤਰੈ ॥ ਕੁੰਭ ਬਿਨਾ ਜਲੁ ਨਾ ਟੀਕਾਵੈ ॥ ਸਾਧੂ ਬਿਨੁ ਐਸੇ ਅਬਗਤੁ ਜਾਵੈ ॥੧॥ ਜਾਰਉ ਤਿਸੈ, ਜੁ ਰਾਮੁ ਨ ਚੇਤੈ ॥ ਤਨ ਮਨ ਰਮਤ ਰਹੈ ਮਹਿ ਖੇਤੈ ॥੧॥ ਰਹਾਉ ॥ ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ॥ ਸੂਤ ਬਿਨਾ ਕੈਸੇ ਮਣੀ ਪਰੋਈਐ ॥ ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥ ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥੨॥ ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥ ਬਿੰਬ ਬਿਨਾ ਕੈਸੇ ਕਪਰੇ ਧੋਈ ॥ ਘੋਰ ਬਿਨਾ ਕੈਸੇ ਅਸਵਾਰ ॥ ਸਾਧੂ ਬਿਨੁ ਨਾਹੀ ਦਰਵਾਰ ॥੩॥ ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ ॥ ਖਸਮਿ ਦੁਹਾਗਨਿ ਤਜਿ ਅਉਹੇਰੀ ॥ ਕਹੈ ਕਬੀਰੁ ਏਕੈ ਕਰਿ ਕਰਨਾ ॥ ਗੁਰਮੁਖਿ ਹੋਇ ਬਹੁਰਿ ਨਹੀ ਮਰਨਾ ॥੪॥੬॥੯॥ {ਪੰਨਾ ੮੭੨}**

**ਪਦ ਅਰਥ** :—ਮੰਦਰ—ਘਰ । ਬਲਹਰ—ਵਲਾ, ਸ਼ਤੀਰ । ਠਾਹਰੈ—ਟਿਕਦਾ । ਕੁੰਭ—ਘੜਾ । ਸਾਧੂ—ਗੁਰੂ । ਅਬਗਤੁ—ਅਵਗਤਾ ਗਤੀ ਤੋਂ ਬਿਨਾ, ਮੁਕਤੀ ਤੋਂ ਬਿਨਾ, ਭੈੜੇ ਹਾਲ ਹੀ ।੧।

ਜਾਰਉ—ਮੈਂ ਸਾੜ ਦਿਆਂ । ਤਿਸੈ—ਉਸ (ਨਾਮ ਨੂੰ) । ਤਨ ਮਨ—ਤਨੋਂ ਮਨੋਂ, ਪੂਰਨ ਤੌਰ ਤੇ । ਰਮਤ ਰਹੈ—ਮਾਣਦਾ ਰਹੇ । ਮਹਿ ਖੇਤੈ—ਖੇਤੈ ਮਹਿ, ਸਰੀਰ ਵਿਚ ਹੀ, ਸਰੀਰਕ ਭੋਗਾਂ ਵਿਚ ਹੀ ।੧।ਰਹਾਉ।

ਹਲਹਰ—ਹਲਧਰ, ਕਿਸਾਨ । ਜਿਮੀ—ਭੋਇੰ, ਜ਼ਮੀਨ । ਮਣੀ—ਮਣਕੇ । ਗੰਠਿ—ਗੰਢ ।੨।

ਬਿੰਬ—ਪਾਣੀ । ਘੋਰ—ਘੋੜਾ । ਦਰਵਾਰ—ਪ੍ਰਭੂ ਦਾ ਦਰ ।੩।

ਨਹੀ ਲੀਜੈ ਫੇਰੀ—ਨਾਚ ਨਹੀਂ ਹੋ ਸਕਦਾ । ਖਸਮਿ—ਖਸਮ ਨੇ । ਅਉਹੇਰੀ—{ਸ਼ਕਟ. ਅਵਹੇਲਿਤ ਧਸਿਰਏਗਓਰਦਏਦ, ਰਏਜਏਚਟਏਦ ਦੁਰਕਾਰ ਦਿੱਤੀ । ਕਰਨਾ—ਕਰਨ-ਜੋਗ ਕੰਮ । ਬਹੁਰਿ—ਮੁੜ, ਫਿਰ ।੪।

**ਅਰਥ** :—ਮੈਂ ਉਸ (ਮਨ) ਨੂੰ ਸਾੜ ਦਿਆਂ ਜੋ ਪ੍ਰਭੂ ਨੂੰ ਨਹੀਂ ਸਿਮਰਦਾ ਤੇ ਸਦਾ ਸਰੀਰਕ ਭੋਗਾਂ ਵਿਚ ਹੀ ਖਚਿਤ ਰਹਿੰਦਾ ਹੈ ।੧।ਰਹਾਉ।

ਜਿਵੇਂ ਘਰ ਵਿਚ ਸ਼ਤੀਰ ਹੈ (ਸ਼ਤੀਰ ਤੋਂ ਬਿਨਾ ਘਰ ਦਾ ਛੱਤ) ਨਹੀਂ ਠਹਿਰ ਸਕਦਾ, ਇਸੇ ਤਰ੍ਹਾਂ ਪ੍ਰਭੂ ਤੇ ਨਾਮ ਤੋਂ ਬਿਨਾ (ਮਨੁੱਖ ਦਾ ਮਨ ਸੰਸਾਰ-ਸਮੁੰਦਰ ਦੇ ਘੁੰਮਣ-ਘੇਰਾਂ ਵਿਚੋਂ) ਪਾਰ ਨਹੀਂ ਲੰਘ ਸਕਦਾ । ਜਿਵੇਂ ਘੜੇ ਤੋਂ ਬਿਨਾ ਪਾਣੀ ਨਹੀਂ ਟਿਕ ਸਕਦਾ, ਤਿਵੇਂ ਗੁਰੂ ਤੋਂ ਬਿਨਾ (ਮਨੁੱਖ ਦਾ ਮਨ ਨਹੀਂ ਟਿਕਦਾ ਤੇ ਮਨੁੱਖ ਦੁਨੀਆ ਤੋਂ) ਭੈੜੇ ਹਾਲ ਹੀ ਜਾਂਦਾ ਹੈ ।੧।

ਜਿਵੇਂ ਕਿਸਾਨ ਤੋਂ ਬਿਨਾ ਜ਼ਮੀਨ ਨਹੀਂ ਬੀਜੀ ਜਾ ਸਕਦੀ, ਸੂਤਰ ਤੋਂ ਬਿਨਾ ਮਣਕੇ ਪਰੋਏ ਨਹੀਂ ਜਾ ਸਕਦੇ, ਘੁੰਡੀ ਤੋਂ ਬਿਨਾ ਗੰਢ ਨਹੀਂ ਪਾਈ ਜਾ ਸਕਦੀ; ਤਿਵੇਂ ਹੀ ਗੁਰੂ ਦੀ ਸ਼ਰਨ ਤੋਂ ਬਿਨਾ ਮਨੁੱਖ ਭੈੜੇ ਹਾਲ ਹੀ ਜਾਂਦਾ ਹੈ ।੨।

ਜਿਵੇਂ ਮਾਂ ਪਿਉ (ਦੇ ਮੇਲ) ਤੋਂ ਬਿਨਾ ਬਾਲ ਨਹੀਂ ਜੰਮਦਾ, ਪਾਣੀ ਤੋਂ ਬਿਨਾ ਕੱਪੜੇ ਨਹੀਂ ਧੁਪਦੇ, ਘੋੜੇ ਤੋਂ ਬਿਨਾ ਮਨੁੱਖ ਅਸਵਾਰ ਨਹੀਂ ਅਖਵਾ ਸਕਦਾ, ਤਿਵੇਂ ਗੁਰੂ ਤੋਂ ਬਿਨਾ ਪ੍ਰਭੂ ਦੇ ਦਰ ਦੀ ਪ੍ਰਾਪਤੀ ਨਹੀਂ ਹੁੰਦੀ ।੩।

ਸਾਜ਼ਾਂ ਤੋਂ ਬਿਨਾ ਜਿਵੇਂ ਨਾਚ ਨਹੀਂ ਹੋ ਸਕਦਾ (ਤਿਵੇਂ ਖਸਮ ਤੋਂ ਬਿਨਾ ਇਸਤ੍ਰੀ ਸੁਹਾਗਣ ਨਹੀਂ ਹੋ ਸਕਦੀ) ਦੁਹਾਗਣ (ਭੈੜੇ ਸੁਭਾਉ ਵਾਲੀ ਇਸਤ੍ਰੀ) ਨੂੰ ਖਸਮ ਨੇ ਤਿਆਗ ਕੇ ਸਦਾ ਦੁਰਕਾਰ ਹੀ ਦਿੱਤਾ ਹੁੰਦਾ ਹੈ ।

ਕਬੀਰ ਆਖਦਾ ਹੈ—ਇੱਕੋ ਹੀ ਕਰਨ-ਜੋਗ ਕੰਮ ਕਰ, ਗੁਰੂ ਦੇ ਸਨਮੁਖ ਹੋ (ਤੇ ਨਾਮ ਸਿਮਰ) ਫਿਰ ਫਿਰ ਜੰਮਣਾ-ਮਰਨਾ ਨਹੀਂ ਪਏਗਾ ।੪।੬।੯।

**ਗੋਂਡ ॥ ਕੂਟਨੁ ਸੋਇ, ਜੁ ਮਨ ਕਉ ਕੂਟੈ ॥ ਮਨ ਕੂਟੈ, ਤਉ ਜਮ ਤੇ ਛੂਟੈ ॥ ਕੁਟਿ ਕੁਟਿ ਮਨੁ ਕਸਵਟੀ ਲਾਵੈ ॥ ਸੋ ਕੂਟਨੁ ਮੁਕਤਿ ਬਹੁ ਪਾਵੈ ॥੧॥ ਕੂਟਨੁ ਕਿਸੈ ਕਹਹੁ ਸੰਸਾਰ ॥ ਸਗਲ ਬੋਲਨ ਕੇ ਮਾਹਿ ਬੀਚਾਰ ॥੧॥ ਰਹਾਉ ॥ ਨਾਚਨੁ ਸੋਇ ਜੁ ਮਨ ਸਿਉ ਨਾਚੈ ॥ ਝੂਠਿ ਨ ਪਤੀਐ ਪਰਚੈ ਸਾਚੈ ॥ ਇਸੁ ਮਨ ਆਗੇ ਪੂਰੈ ਤਾਲ ॥ ਇਸੁ ਨਾਚਨ ਕੇ ਮਨ ਰਖਵਾਲ ॥੨॥ ਬਜਾਰੀ ਸੋ ਜੁ ਬਜਾਰਹਿ ਸੋਧੈ ॥ ਪਾਂਚ ਪਲੀਤਹ ਕਉ ਪਰਬੋਧੈ ॥ ਨਉ ਨਾਇਕ ਕੀ ਭਗਤਿ ਪਛਾਨੈ ॥ ਸੋ ਬਾਜਾਰੀ ਹਮ ਗੁਰ ਮਾਨੇ ॥੩॥ ਤਸਕਰੁ ਸੋਇ ਜਿ ਤਾਤਿ ਨ ਕਰੈ ॥ ਇੰਦ੍ਰੀ ਕੈ ਜਤਨਿ ਨਾਮੁ ਉਚਰੈ ॥ ਕਹੁ ਕਬੀਰ, ਹਮ ਐਸੇ ਲਖਨ ॥ ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥੪॥੭॥੧੦॥ {ਪੰਨਾ ੮੭੨}**

**ਪਦ ਅਰਥ** :—ਕੂਟਨੁ—{ਸ਼ਕਟ. ਕੂਟ=ਕੂੜ, ਠੱਗੀ, ਫ਼ਰੇਬ} ਠੱਗ, ਫ਼ਰੇਬੀ, ਦੱਲਾ; (੨) ਕੁੱਟਣ ਵਾਲਾ । ਛੂਟੈ—ਬਚ ਜਾਂਦਾ ਹੈ । ਕਸਵਟੀ ਲਾਵੈ—ਪਰਖਦਾ ਰਹੇ, ਪੜਤਾਲ ਕਰਦਾ ਰਹੇ ।੧।

ਸੰਸਾਰ—ਹੇ ਸੰਸਾਰ ! ਹੇ ਲੋਕੋ ! ਬੀਚਾਰ—ਅਰਥ, ਭਾਵ, ਵੱਖੋ-ਵੱਖ ਭਾਵ ।੧।ਰਹਾਉ।

ਨਾਚਨੁ—{ਸ਼ਕਟ. ਨਤ਼ਲਕ ਅ ਦਓਨਚਏਰ.} ਕੰਜਰ । ਮਨ ਸਿਉ—ਮਨ ਦੀ ਰਾਹੀਂ; ਮਨ ਨਾਲ । ਝੂਠਿ—ਝੂਠ ਵਿਚ । ਪਤੀਐ—ਪਰਚੈ, ਪਰਚਦਾ, ਪਤੀਜਦਾ । ਪੂਰੈ ਤਾਲ—ਤਾਲ ਪੂਰਦਾ ਹੈ, ਨੱਚਣ ਵਿਚ ਸਹਾਇਤਾ ਕਰਨ ਲਈ ਤਾਲ ਦੇਂਦਾ ਹੈ, ਮਨ ਨੂੰ ਆਤਮਕ ਉਮਾਹ ਵਿਚ ਲਿਆਉਣ ਦੇ ਜਤਨ ਕਰਦਾ ਹੈ । ਮਨ—ਮਨ ਦਾ ।੨।

ਬਜਾਰੀ—ਬਜ਼ਾਰਾਂ ਵਿਚ ਫਿਰਨ ਵਾਲਾ, ਮਸ਼ਕਰਾ । ਬਜਾਰਹਿ—ਸਰੀਰ-ਰੂਪ ਬਜ਼ਾਰ ਨੂੰ । ਪਾਂਚ ਪਲੀਤਾ—ਪੰਜ ਅਪਵਿੱਤਰ ਹੋਏ ਇੰਦ੍ਰਿਆਂ ਨੂੰ । ਪਰਬੋਧੈ—ਜਗਾਉਂਦਾ ਹੈ । ਨਉ ਨਾਇਕ—ਨੌ ਖੰਡ ਪ੍ਰਿਥਵੀ ਦੇ ਮਾਲਕ । ਹਮ—ਅਸੀਂ, ਮੈਂ ।੩।

ਤਸਕਰੁ—ਚੋਰ । ਤਾਤਿ—ਈਰਖਾ । ਇੰਦ੍ਰੀ ਕੈ ਜਤਨਿ—ਇੰਦ੍ਰੀ ਨੂੰ ਵੱਸ ਕਰਨ ਦੇ ਜਤਨ ਨਾਲ, ਇੰਦ੍ਰੀ ਨੂੰ ਵੱਸ ਕਰ ਕੇ । ਬਿਚਖਨ—ਸਿਆਣਾ ।੪।

**ਅਰਥ** :—ਹੇ ਜਗਤ ਦੇ ਲੋਕੋ ! ਤੁਸੀ 'ਕੂਟਨ' ਕਿਸ ਨੂੰ ਆਖਦੇ ਹੋ ? ਸਭ ਲਫ਼ਜ਼ਾਂ ਦੇ ਵਖੋ-ਵਖ ਭਾਵ ਹੋ ਸਕਦੇ ਹਨ ।੧।ਰਹਾਉ।

(ਤੁਸੀ 'ਕੂਟਨ' ਠੱਗ ਨੂੰ ਆਖਦੇ ਹੋ, ਪਰ) ਕੂਟਨ ਉਹ ਭੀ ਹੈ ਜੋ ਆਪਣੇ ਮਨ ਨੂੰ ਮਾਰਦਾ ਹੈ ਤੇ ਜੋ ਮਨੁੱਖ ਆਪਣੇ ਮਨ ਨੂੰ ਮਾਰਦਾ ਹੈ ਉਹ ਜਮਾਂ ਤੋਂ ਬਚ ਜਾਂਦਾ ਹੈ । ਜੋ ਮਨੁੱਖ ਮੁੜ ਮੁੜ ਮਨ ਨੂੰ ਮਾਰ ਕੇ (ਫਿਰ ਉਸ ਦੀ) ਜਾਂਚ-ਪੜਤਾਲ ਕਰਦਾ ਰਹਿੰਦਾ ਹੈ, ਉਹ (ਆਪਣੇ ਮਨ ਨੂੰ ਕੁੱਟਣ ਵਾਲਾ) 'ਕੂਟਨ' ਮੁਕਤੀ ਹਾਸਲ ਕਰ ਲੈਂਦਾ ਹੈ ।੧।

(ਤੁਸੀ 'ਨਾਚਨ' ਕੰਜਰ ਨੂੰ ਆਖਦੇ ਹੋ, ਪਰ ਸਾਡੇ ਖ਼ਿਆਲ ਅਨੁਸਾਰ) 'ਨਾਚਨ' ਉਹ ਹੈ ਜੋ (ਸਰੀਰ ਨਾਲ ਨਹੀਂ) ਮਨ ਨਾਲ ਨੱਚਦਾ ਹੈ, ਝੂਠ ਵਿਚ ਨਹੀਂ ਪਰਚਦਾ, ਸੱਚ ਨਾਲ ਪਤੀਜਦਾ ਹੈ, ਮਨ ਨੂੰ ਆਤਮਕ ਉਮਾਹ ਵਿਚ ਲਿਆਉਣ ਦੇ ਜਤਨ ਕਰਦਾ ਹੈ । ਅਜਿਹੇ 'ਨਾਚਨ' ਦੇ ਮਨ ਦਾ ਰਾਖਾ (ਪ੍ਰਭੂ ਆਪ ਬਣਦਾ ਹੈ) ।੨।

(ਤੁਸੀ 'ਬਜਾਰੀ' ਮਸ਼ਕਰੇ ਨੂੰ ਆਖਦੇ ਹੋ, ਪਰ) 'ਬਜਾਰੀ' ਉਹ ਹੈ ਜੋ ਆਪਣੇ ਸਰੀਰ-ਰੂਪ ਬਜ਼ਾਰ ਨੂੰ ਪੜਤਾਲਦਾ ਹੈ, ਪੰਜਾਂ ਹੀ ਵਿਗੜੇ ਹੋਏ ਗਿਆਨ-ਇੰਦ੍ਰਿਆਂ ਨੂੰ ਜਗਾਉਂਦਾ ਹੈ, ਨੌ ਖੰਡ ਧਰਤੀ ਦੇ ਮਾਲਕ-ਪ੍ਰਭੂ ਦੀ ਬੰਦਗੀ ਕਰਨ ਦੀ ਜਾਚ ਸਿੱਖਦਾ ਹੈ । ਅਸੀ ਅਜਿਹੇ 'ਬਜਾਰੀ' ਨੂੰ ਵੱਡਾ (ਸ੍ਰੇਸ਼ਟ) ਮਨੁੱਖ ਮੰਨਦੇ ਹਾਂ ।੩।

(ਤੁਸੀ 'ਤਸਕਰ' ਚੋਰ ਨੂੰ ਆਖਦੇ ਹੋ, ਪਰ) 'ਤਸਕਰ' ਉਹ ਹੈ ਜੋ ਤਾਤਿ (ਈਰਖਾ ਨੂੰ ਆਪਣੇ ਮਨ ਵਿਚੋਂ ਚੁਰਾ ਲੈ ਜਾਂਦਾ ਹੈ) ਨਹੀਂ ਕਰਦਾ, ਜੋ ਇੰਦ੍ਰਿਆਂ ਨੂੰ ਵੱਸ ਵਿਚ ਕਰ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ । ਹੇ ਕਬੀਰ ! ਜਿਸ ਦੀ ਬਰਕਤ ਨਾਲ ਮੈਂ ਇਹ ਲੱਛਣ (ਗੁਣ) ਪ੍ਰਾਪਤ ਕੀਤੇ ਹਨ, ਮੇਰਾ ਉਹ ਗੁਰੂ, ਸੁਹਣਾ ਸਿਆਣਾ ਤੇ ਧੰਨਤਾ-ਜੋਗ ਹੈ ।

**ਨੋਟ** :—ਇਹ ਕੁਦਰਤੀ ਗੱਲ ਸੀ ਕਿ ਉੱਚੀ ਜਾਤ ਵਾਲੇ ਲੋਕ ਕਬੀਰ ਜੀ ਤੋਂ ਨਫ਼ਰਤ ਕਰਨ ਤੇ ਉਹਨਾਂ ਨੂੰ ਕੋਝੇ ਨਾਵਾਂ ਨਾਲ ਯਾਦ ਕਰਨ । ਪਰ ਕਬੀਰ ਜੀ ਉੱਤੇ ਕਿਸੇ ਦੀ ਈਰਖਾ ਦਾ ਅਸਰ ਨਹੀਂ ਹੁੰਦਾ ।

ਗੋਂਡ ॥ ਧੰਨੁ ਗੁਪਾਲ, ਧੰਨੁ ਗੁਰਦੇਵ ॥ ਧੰਨੁ ਅਨਾਦਿ, ਭੂਖੇ ਕਵਲੁ ਟਹਕੇਵ ॥ ਧਨੁ ਓਇ ਸੰਤ ਜਿਨ ਐਸੀ ਜਾਨੀ ॥ ਤਿਨ ਕਉ ਮਿਲਿਬੋ ਸਾਰਿੰਗਪਾਨੀ ॥੧॥ ਆਦਿ ਪੁਰਖ ਤੇ ਹੋਇ ਅਨਾਦਿ ॥ ਜਪੀਐ ਨਾਮੁ ਅੰਨ ਕੈ ਸਾਦਿ ॥੧॥ ਰਹਾਉ ॥ ਜਪੀਐ ਨਾਮੁ ਜਪੀਐ ਅੰਨੁ ॥ ਅੰਭੈ ਕੈ ਸੰਗਿ ਨੀਕਾ ਵੰਨੁ ॥ ਅੰਨੈ ਬਾਹਰਿ ਜੋ ਨਰ ਹੋਵਹਿ ॥ ਤੀਨਿ ਭਵਨ ਮਹਿ ਅਪਨੀ ਖੋਵਹਿ ॥੨॥ ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥ ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥੩॥ ਅੰਨੈ ਬਿਨਾ ਨ ਹੋਇ ਸੁਕਾਲੁ ॥ ਤਜਿਐ ਅੰਨਿ, ਨ ਮਿਲੈ ਗੁਪਾਲੁ ॥ ਕਹੁ ਕਬੀਰ, ਹਮ ਐਸੇ ਜਾਨਿਆ ॥ ਧੰਨੁ ਅਨਾਦਿ, ਠਾਕੁਰ ਮਨੁ ਮਾਨਿਆ ॥੪॥੮॥੧੧॥ {ਪੰਨਾ ੮੭੩}

**ਪਦ ਅਰਥ** :—ਧੰਨੁ—{ਸ਼ਕਟ. ਧਂਯ—੧. ਭਇਸਟੋਾਨਿਗ ਾਇਓਲਟਹ ੨. ਾਇਓਲਟਹੇ, ਰਚਿਹ, ੩. ਗੋਦ, ਇਨਚਇਲਲਇਨਟ, ਵਰਿਟੁੋਸ, ੪. ਬਲਇਸਸਇਦ, ਡੋਰਟੁਨੳਟਇ, ਲੁਚਕੇ} ਭਾਗਾਂ ਵਾਲਾ, ਸੁਹਣਾ, ਗੁਣਵਾਨ । ਗੁਪਾਲ—ਧਰਤੀ ਦਾ ਪਾਲਣ ਵਾਲਾ ਪ੍ਰਭੂ । ਗੁਰਦੇਵ—ਸਤਿਗੁਰੂ । ਅਨਾਦਿ—ਅੰਨ ਆਦਿ, ਅਨਾਜ । ਕਵਲੁ—ਹਿਰਦਾ । ਟਹਕੇਵ—ਟਹਿਕ ਪੈਂਦਾ ਹੈ, ਖਿੜ ਪੈਂਦਾ ਹੈ । ਜਿਨ—ਜਿਨ੍ਹਾਂ ਨੇ । ਮਿਲਿਬੋ—ਮਿਲੇਗਾ । ਸਾਰਿੰਗ ਪਾਨੀ—ਧਨਖਧਾਰੀ ਪ੍ਰਭੂ ।੧।

ਆਦਿ ਪੁਰਖ—ਪਰਮਾਤਮਾ । ਅੰਨ ਕੈ ਸਦਿ—ਅੰਨ ਦੇ ਸੁਆਦ ਨਾਲ, ਅੰਨ ਖਾਧਿਆਂ ।੧।ਰਹਾਉ।

ਅੰਭ—ਪਾਣੀ । ਵੰਨੁ—ਰੰਗ । ਅਪਨੀ—ਆਪਣੀ (ਇੱਜ਼ਤ) ।੨।

ਰੰਡ—ਰੰਡੀਆਂ । ਬਕਤੇ—ਆਖਦੇ ਹਨ । ਦੂਧਾਧਾਰੀ—ਦੂਧ-ਆਧਾਰੀ, ਦੁੱਧ ਦੇ ਆਸਰੇ ਰਹਿਣ ਵਾਲੇ, ਨਿਰਾ ਦੁੱਧ ਪੀ ਕੇ ਜੀਵਨ-ਨਿਰਬਾਹ ਕਰਨ ਵਾਲੇ । ਗੁਪਤੀ—ਲੁਕ ਕੇ । ਵਟਿਕਾ—{ਸ਼ਕਟ. ਵਟਿਕਾ—ਅ ਕਨਿਦ ੋਡ ਚਓਕਏੋਰ ਬਰਏਓਦ ਮਓਦਏੋਡ ਰਚਿਏ ੳਨਦ ਮਓਸਹ} ਚਉਲ ਤੇ ਮਾਂਹ ਦੀ ਬਣੀ ਹੋਈ ਪਿੰਨੀ ਜਾਂ ਰੋਟੀ ।੩।

ਤਜਿਐ ਅੰਨਿ—ਜੇ ਅੰਨ ਤਜਿਆ ਜਾਏ, ਅੰਨ ਛੱਡਿਆਂ ।੪।

**ਅਰਥ** :—(ਹੇ ਭਾਈ !) ਅੰਨ (ਜਿਸ ਨੂੰ ਤਿਆਗਣ ਵਿਚ ਤੁਸੀ ਭਗਤੀ ਸਮਝਦੇ ਹੋ) ਪਰਮਾਤਮਾ ਤੋਂ ਹੀ ਪੈਦਾ ਹੁੰਦਾ ਹੈ, ਤੇ ਪਰਮਾਤਮਾ ਦਾ ਨਾਮ ਭੀ ਅੰਨ ਖਾਧਿਆਂ ਹੀ ਜਪਿਆ ਜਾ ਸਕਦਾ ਹੈ ।੧।ਰਹਾਉ।

ਸੋ, ਧੰਨ ਹੈ ਧਰਤੀ ਦਾ ਪਾਲਣ ਵਾਲਾ ਪ੍ਰਭੂ (ਜੋ ਅੰਨ ਪੈਦਾ ਕਰਦਾ ਹੈ), ਧੰਨ ਹੈ ਸਤਿਗੁਰੂ (ਜੋ ਐਸੇ ਪ੍ਰਭੂ ਦੀ ਸੂਝ ਬਖ਼ਸ਼ਦਾ ਹੈ), ਤੇ ਧੰਨ ਹੈ ਅੰਨ ਜਿਸ ਨਾਲ ਭੁੱਖੇ ਮਨੁੱਖ ਦਾ ਹਿਰਦਾ (ਫੁੱਲ ਵਾਂਗ) ਟਹਿਕ ਪੈਂਦਾ ਹੈ । ਉਹ ਸੰਤ ਭੀ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਇਹ ਸਮਝ ਆਈ ਹੈ (ਕਿ ਅੰਨ ਨਿੰਦਣ-ਜੋਗ ਨਹੀਂ ਹੈ ਤੇ ਅੰਨ ਖਾ ਕੇ ਪ੍ਰਭੂ ਨੂੰ ਸਿਮਰਦੇ ਹਨ), ਉਹਨਾਂ ਨੂੰ ਪਰਮਾਤਮਾ ਮਿਲਦਾ ਹੈ ।੧।

(ਤਾਂ ਤੇ) ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ ਤੇ ਅੰਨ ਨੂੰ ਭੀ ਪਿਆਰ ਕਰਨਾ ਚਾਹੀਦਾ ਹੈ (ਭਾਵ, ਅੰਨ ਤੋਂ ਤਰਕ ਕਰਨ ਦੇ ਥਾਂ ਅੰਨ ਨੂੰ ਇਉਂ ਸਹਿਜੇ ਸਹਿਜੇ ਪ੍ਰੀਤ ਨਾਲ ਛਕੋ ਜਿਵੇਂ ਅਡੋਲ ਹੋ ਕੇ ਪਿਆਰ ਨਾਲ ਨਾਮ ਸਿਮਰਨਾ ਹੈ) । (ਵੇਖੋ, ਜਿਸ ਪਾਣੀ ਨੂੰ ਰੋਜ਼ ਵਰਤਦੇ ਹੋ, ਉਸੇ) ਪਾਣੀ ਦੀ ਸੰਗਤ ਨਾਲ ਇਸ ਅੰਨ ਦਾ ਕੇਹਾ ਸੁਹਣਾ ਰੰਗ ਨਿਕਲਦਾ ਹੈ ! (ਜੇ ਪਾਣੀ ਵਰਤਣ ਵਿਚ ਪਾਪ ਨਹੀਂ ਤਾਂ ਅੰਨ ਤੋਂ ਨਫ਼ਰਤ ਕਿਉਂ ?) । ਜੋ ਮਨੁੱਖ ਅੰਨ ਤੋਂ ਤਰਕ ਕਰਦੇ ਹਨ ਉਹ ਸਭ ਥਾਂ ਆਪਣੀ ਇੱਜ਼ਤ ਗਵਾਉਂਦੇ ਹਨ (ਭਾਵ, ਅੰਨ ਦਾ ਤਿਆਗ ਕੋਈ ਐਸਾ ਕੰਮ ਨਹੀਂ ਜਿਸ ਨੂੰ ਦੁਨੀਆ ਪਸੰਦ ਕਰੇ) ।੨।

ਜੋ ਲੋਕ ਅੰਨ ਛੱਡ ਦੇਂਦੇ ਹਨ ਤੇ (ਇਹ) ਪਖੰਡ ਕਰਦੇ ਹਨ, ਉਹ (ਉਹਨਾਂ ਕੁਚੱਜੀਆਂ ਜ਼ਨਾਨੀਆਂ ਵਾਂਗ ਹਨ ਜੋ) ਨਾਹ ਸੋਹਾਗਣਾਂ ਹਨ ਨਾਹ ਰੰਡੀਆਂ । (ਅੰਨ ਛੱਡਣ ਵਾਲੇ ਸਾਧੂ,) ਲੋਕਾਂ ਵਿਚ ਆਖਦੇ ਫਿਰਦੇ ਹਨ, ਅਸੀ ਨਿਰਾ ਦੁੱਧ ਪੀ ਕੇ ਹੀ ਨਿਰਬਾਹ ਕਰਦੇ ਹਾਂ, ਪਰ ਚੋਰੀ ਚੋਰੀ ਸਾਰੀ ਦੀ ਸਾਰੀ ਪਿੰਨੀ ਖਾਂਦੇ ਹਨ ।੩।

ਅੰਨ ਤੋਂ ਬਗ਼ੈਰ ਸੁਕਾਲ ਨਹੀਂ ਹੋ ਸਕਦਾ, ਅੰਨ ਛੱਡਿਆਂ ਰੱਬ ਨਹੀਂ ਮਿਲਦਾ । ਹੇ ਕਬੀਰ ! (ਬੇਸ਼ੱਕ) ਆਖ— ਸਾਨੂੰ ਇਹ ਨਿਸ਼ਚਾ ਹੈ ਕਿ ਅੰਨ ਬੜਾ ਸੁੰਦਰ ਪਦਾਰਥ ਹੈ ਜਿਸ ਨੂੰ ਖਾਧਿਆਂ (ਸਿਮਰਨ ਕਰ ਕੇ) ਸਾਡਾ ਮਨ ਪਰਮਾਤਮਾ ਨਾਲ ਜੁੜਦਾ ਹੈ ।੪।੮।੧੧।

**ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥੧॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥ ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ ਰਹਾਉ ॥ ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥ ਮੁਖਿ ਬੇਦ ਚਤੁਰ ਪੜਤਾ ॥੨॥ ਸਗਲ ਧਰਮ ਅਛਿਤਾ ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥ ਖਟੁ ਕਰਮ ਸਹਿਤ ਰਹਤਾ ॥੩॥ ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥ ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥ {ਪੰਨਾ ੮੭੩}**

**ਪਦ ਅਰਥ** :—ਅਸੁਮੇਧ—{ਸ਼ਕਟ. ਅ[illegible]ਵਮੇਧ: ਅ[illegible]ਵ: ਪ੍ਰਧਾਨਤਯਾ ਮੇ[illegible] ਯਤੇ ਹਿ[illegible]ਯਤੇਸ[illegible]} ਵੇਦਕ ਸਮੇ ਸੰਤਾਨ ਦੀ ਖ਼ਾਤਰ ਰਾਜੇ ਇਹ ਜੱਗ ਕਰਦੇ ਸਨ । ਫਿਰ ਉਹ ਰਾਜੇ ਭੀ ਕਰਨ ਲੱਗ ਪਏ ਜੋ ਆਂਢ-ਗੁਆਂਢ ਦੇ ਰਜਵਾੜਿਆਂ ਵਿਚ ਸਭ ਤੋਂ ਵੱਡਾ ਅਖਵਾਉਣਾ ਚਾਹੁੰਦੇ ਸਨ । ਇਕ ਘੋੜਾ ਸਜਾ ਕੇ ਕੁਝ ਸੂਰਬੀਰਾਂ ਦੀ ਨਿਗਰਾਨੀ ਵਿਚ ਇਕ ਸਾਲ ਲਈ ਛੱਡ ਦਿੱਤਾ ਜਾਂਦਾ ਸੀ; ਜਿਸ ਓਪਰੇ ਰਜਵਾੜੇ ਵਿਚੋਂ ਘੋੜਾ ਲੰਘੇ, ਉਹ ਰਾਜਾ ਜਾਂ ਲੜੇ ਜਾਂ ਈਨ ਮੰਨੇ । ਸਾਲ ਪਿੱਛੋਂ ਜਦੋਂ ਉਹ ਘੋੜਾ ਆਪਣੇ ਰਾਜ ਵਿਚ ਆਵੇ ਤਾਂ ਜੱਗ ਕੀਤਾ ਜਾਂਦਾ ਸੀ । ਅਜਿਹੇ ੧੦੦ ਜੱਗ ਕੀਤਿਆਂ ਇੰਦਰ ਦੀ ਪਦਵੀ ਮਿਲਦੀ ਮੰਨੀ ਜਾਂਦੀ ਸੀ । ਤਾਹੀਏਂ ਇਹ ਖ਼ਿਆਲ ਬਣਿਆ ਹੋਇਆ ਹੈ ਕਿ ਇੰਦਰ ਇਹਨਾਂ ਜੱਗਾਂ ਦੇ ਰਾਹ ਵਿਚ ਰੋਕ ਪਾਇਆ ਕਰਦਾ ਸੀ । ਤੁਲਾ—ਤੁਲ ਕੇ ਬਰਾਬਰ ਦਾ, ਸਾਵਾਂ । ਪ੍ਰਾਗ—ਹਿੰਦੂ-ਤੀਰਥ; ਇਸ ਸ਼ਹਿਰ ਦਾ ਨਾਮ ਅੱਜ ਕਲ ਅਲਾਹਬਾਦ ਹੈ ।੧।

ਗਇਆ—ਹਿੰਦੂ ਤੀਰਥ, ਜੋ ਹਿੰਦੂ ਦੀਵੇ-ਵੱਟੀ ਖੁਣੋਂ ਮਰ ਜਾਏ ਉਸ ਦੀ ਕਿਰਿਆ ਗਇਆ ਜਾ ਕੇ ਕਰਾਈ ਜਾਂਦੀ ਹੈ । ਪਿੰਡੁ—ਚਉਲਾਂ ਜਾਂ ਜੌਂ ਦੇ ਆਟੇ ਦੇ ਪੇੜੇ ਜੋ ਪਿਤਰਾਂ ਨਿਮਿਤ ਮਣਸੀਦੇ ਹਨ । ਅਸਿ—ਬਨਾਰਸ ਦੇ ਨਾਲ ਵਗਦੀ ਨਦੀ ਦਾ ਨਾਮ ਹੈ । ਮੁਖਿ—ਮੂੰਹੋਂ । ਚਤੁਰ—ਚਾਰ ।੨।

ਅਛਿਤਾ—{ਸ਼ਕਟ. ਅੑਰ} ਸੰਯੁਕਤ । ਦ੍ਰਿੜਤਾ—ਵੱਸ ਵਿਚ ਰੱਖੇ । ਖਟੁ ਕਰਮ—ਛੇ ਕਰਮ (ਵਿੱਦਿਆ ਪੜ੍ਹਨਾ ਤੇ ਪੜ੍ਹਾਉਣਾ, ਜੱਗ ਕਰਨਾ ਤੇ ਕਰਾਉਣਾ, ਦਾਨ ਦੇਣਾ ਤੇ ਲੈਣਾ) ।੩।

ਸਿਵਾ ਸਕਤਿ ਸੰਬਾਦ—ਸ਼ਿਵ ਤੇ ਪਾਰਬਤੀ ਦੀ ਪਰਸਪਰ ਗੱਲ-ਬਾਤ, ਰਾਮਾਇਣ । ਰਾਮਾਇਣ ਦੀ ਸਾਰੀ ਵਾਰਤਾ, ਸ਼ਿਵ ਜੀ ਨੇ ਪਾਰਬਤੀ ਨੂੰ ਇਹ ਵਾਰਤਾ ਵਾਪਰਨ ਤੋਂ ਪਹਿਲਾਂ ਹੀ ਸੁਣਾਈ ਦੱਸੀ ਜਾਂਦੀ ਹੈ । ਭੇਦ— (ਪ੍ਰਭੂ ਨਾਲੋਂ) ਵਿੱਥ ਤੇ ਰੱਖਣ ਵਾਲੇ ਕੰਮ । ਤਰਸਿ—ਤਰੇਂਗਾ । ਭਵ ਸਿੰਧ—ਭਵ ਸਾਗਰ, ਸੰਸਾਰ-ਸਮੁੰਦਰ ।੪।

**ਅਰਥ** :—ਜੇ ਕੋਈ ਮਨੁੱਖ ਅਸਮੇਧ ਜੱਗ ਕਰੇ, ਆਪਣੇ ਨਾਲ ਸਾਵਾਂ ਤੋਲ ਕੇ (ਸੋਨਾ ਚਾਂਦੀ ਆਦਿਕ) ਦਾਨ ਕਰੇ ਅਤੇ ਪ੍ਰਾਗ ਆਦਿਕ ਤੀਰਥਾਂ ਤੇ ਇਸ਼ਨਾਨ ਕਰੇ ।੧।;

ਤਾਂ ਭੀ ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ, ਬਰਾਬਰੀ ਨਹੀਂ ਕਰ ਸਕਦੇ । ਸੋ, ਹੇ ਮੇਰੇ ਆਲਸੀ ਮਨ ! ਆਪਣੇ ਪਿਆਰੇ ਪ੍ਰਭੂ ਨੂੰ ਸਿਮਰ ।੧।ਰਹਾਉ।

ਜੇ ਮਨੁੱਖ ਗਇਆ ਤੀਰਥ ਤੇ ਜਾ ਕੇ ਪਿਤਰਾਂ ਨਿਮਿੱਤ ਪਿੰਡ ਭਰਾਏ, ਜੇ ਕਾਂਸ਼ੀ ਦੇ ਨਾਲ ਵਗਦੀ ਅਸਿ ਨਦੀ ਦੇ ਕੰਢੇ ਰਹਿੰਦਾ ਹੋਵੇ, ਜੇ ਮੂੰਹੋਂ ਚਾਰੇ ਵੇਦ (ਜ਼ਬਾਨੀ) ਪੜ੍ਹਦਾ ਹੋਵੇ ।੨।;

ਜੇ ਮਨੁੱਖ ਸਾਰੇ ਕਰਮ ਧਰਮ ਕਰਦਾ ਹੋਵੇ, ਆਪਣੇ ਗੁਰੂ ਦੀ ਸਿੱਖਿਆ ਲੈ ਕੇ ਇੰਦ੍ਰੀਆਂ ਨੂੰ ਕਾਬੂ ਵਿਚ ਰੱਖਦਾ ਹੋਵੇ, ਜੇ ਬ੍ਰਾਹਮਣਾਂ ਵਾਲੇ ਛੇ ਹੀ ਕਰਮ ਸਦਾ ਕਰਦਾ ਰਹੇ, ।੩।;

ਰਾਮਾਇਣ (ਆਦਿਕ) ਦਾ ਪਾਠ—ਹੇ ਮੇਰੇ ਮਨ ! ਇਹ ਸਾਰੇ ਕਰਮ ਛੱਡ ਦੇਹ, ਛੱਡ ਦੇਹ, ਇਹ ਸਭ ਪ੍ਰਭੂ ਨਾਲੋਂ ਵਿੱਥ ਪਾਣ ਵਾਲੇ ਹੀ ਹਨ । ਹੇ ਨਾਮਦੇਵ ! ਗੋਬਿੰਦ ਦਾ ਭਜਨ ਕਰ, (ਪ੍ਰਭੂ ਦਾ) ਨਾਮ ਸਿਮਰ, (ਨਾਮ ਸਿਮਰਿਆਂ ਹੀ) ਸੰਸਾਰ-ਸਮੁੰਦਰ ਤੋਂ ਪਾਰ ਲੰਘੇਂਗਾ ।੪।੧।

**ਭਾਵ** :—ਜੱਗ, ਦਾਨ, ਤੀਰਥ-ਇਸ਼ਨਾਨ ਆਦਿਕ ਕੋਈ ਭੀ ਕਰਮ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ ।

ਵੇਖੋ, ਰਾਮਕਲੀ ਵਿਚ ਨਾਮਦੇਵ ਜੀ ਦਾ ਸ਼ਬਦ ਨੰ: ੪ ।

**ਗੋਂਡ ॥ ਨਾਦ ਭ੍ਰਮੇ ਜੈਸੇ ਮਿਰਗਾਏ ॥ ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧॥ ਐਸੇ ਰਾਮਾ ਐਸੇ ਹੇਰਉ ॥ ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ ਰਹਾਉ ॥ ਜਿਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥੨॥ ਜਿਉ ਬਿਖਈ ਹੇਰੈ ਪਰ ਨਾਰੀ ॥ ਕਉਡਾ ਡਾਰਤ ਹਿਰੈ ਜੁਆਰੀ ॥੩॥ ਜਹ ਜਹ ਦੇਖਉ ਤਹ ਤਹ ਰਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥ {ਪੰਨਾ ੮੭੩}**

**ਪਦ ਅਰਥ** :—ਨਾਦ—ਆਵਾਜ਼, ਘੰਡੇਹੇੜੇ ਦੀ ਅਵਾਜ਼, ਹਰਨ ਨੂੰ ਫੜਨ ਲਈ ਘੜੇ ਉੱਤੇ ਖੱਲ ਮੜ੍ਹ ਕੇ ਬਣਾਇਆ ਹੋਇਆ ਸਾਜ, ਇਸ ਦੀ ਅਵਾਜ਼ ਹਰਨ ਨੂੰ ਮੋਹ ਲੈਂਦੀ ਹੈ । ਭ੍ਰਮੇ—ਭਟਕਦਾ ਹੈ, ਦੌੜਦਾ ਹੈ । ਮਿਰਗਾਏ—ਮਿਰਗ, ਹਰਨ । ਵਾ ਕੋ—ਉਸ (ਨਾਦ) ਦਾ ।੧।

ਹੇਰਉ—ਮੈਂ ਵੇਖਦਾ ਹਾਂ । ਅਨਤ—ਹੋਰ ਪਾਸੇ {ਅੰਯ´} । ਨ ਫੇਰਉ—ਮੈਂ ਨਹੀਂ ਫੇਰਦਾ ।੧।ਰਹਾਉ।

ਮੀਨਾ—ਮੱਛੀਆਂ । ਪਸੂਆਰਾ—{ਪ_ਹਾਰਿਨੑ} ਮਾਹੀਗੀਰ, ਝੀਵਰ । ਗਢਤੇ—ਘੜਦਿਆਂ । ਹਿਰੈ—ਹੇਰੈ, ਗਹੁ ਨਾਲ ਤੱਕਦਾ ਹੈ ।੨।

ਬਿਖਈ—ਵਿਸ਼ਈ ਮਨੁੱਖ । ਹੇਰੈ—ਤੱਕਦਾ ਹੈ । ਡਾਰਤ—ਸੁੱਟਦਿਆਂ । ਹਿਰੈ—ਹੇਰੈ, ਤੱਕਦਾ ਹੈ ਕਿ ਕੀਹ ਸੋਟ ਪਈ ਹੈ ।੩।

ਜਹ ਜਹ—ਜਿੱਧਰ ।੪।

**ਨੋਟ** :—'ਰਹਾਉ' ਦੀ ਤੁੱਕ ਵਿਚ ਜ਼ਿਕਰ ਹੈ ਕਿ ਮੈਂ ਰਾਮ ਨੂੰ 'ਹੇਰਦਾ ਹਾਂ' ਵੇਖਦਾ ਹਾਂ, ਇਸ ਤਰ੍ਹਾਂ ਹੋਰ ਖ਼ਿਆਲ ਭੁਲਾ ਕੇ ਵੇਖਦਾ ਹਾਂ, ਜਿਵੇਂ ਹਰਨ, ਪਸੂਆਰਾ ਵਿਸ਼ਈ ਆਦਿਕ । ਜੁਆਰੀਆ ਕਉਡਾਂ ਸੁੱਟ ਕੇ ਉਹਨਾਂ ਨੂੰ ਚੁਰਾਉਂਦਾ ਨਹੀਂ ਗਹੁ ਨਾਲ ਵੇਖਦਾ ਹੈ ਕਿ ਕਉਡਾਂ ਸੁੱਟਿਆਂ ਕੀਹ ਦਾਉ ਪਿਆ ਹੈ । ਸੋ, ਇੱਥੇ ਲਫ਼ਜ਼ "ਹਿਰੈ" ਲਫ਼ਜ਼ "ਹੇਰੈ" ਦੇ ਥਾਂ ਵਰਤਿਆ ਹੈ । ਇਸੇ ਤਰ੍ਹਾਂ "ਹਿਰੈ ਸੁਨਾਰਾ" ਦਾ ਭਾਵ ਹੈ "ਹੇਰੈ ਸੁਨਾਰਾ" ਇਹ ਸਾਰੇ ਦ੍ਰਿਸ਼ਟਾਂਤ 'ਹੇਰਨ' (ਵੇਖਣ) ਦੇ ਹੀ ਸੰਬੰਧ ਵਿਚ ਹਨ ।

**ਅਰਥ** :—ਮੈਂ ਆਪਣੇ ਪਿਆਰੇ ਪ੍ਰਭੂ ਦੀ ਯਾਦ ਛੱਡ ਕੇ ਕਿਸੇ ਹੋਰ ਪਾਸੇ ਵਲ ਆਪਣੇ ਚਿੱਤ ਨੂੰ ਨਹੀਂ ਜਾਣ ਦੇਂਦਾ, ਮੈਂ ਭੀ ਪ੍ਰਭੂ ਨੂੰ ਇਉਂ ਹੀ ਤੱਕਦਾ ਹਾਂ ।੧।ਰਹਾਉ।;

ਜਿਵੇਂ ਹਰਨ (ਆਪਣਾ ਆਪ ਭੁਲਾ ਕੇ) ਨਾਦ ਦੇ ਪਿੱਛੇ ਦੌੜਦਾ ਹੈ, ਜਿੰਦ ਦੇ ਦੇਂਦਾ ਹੈ ਪਰ ਉਸ ਨੂੰ ਉਸ ਨਾਦ ਦਾ ਧਿਆਨ ਨਹੀਂ ਵਿੱਸਰਦਾ ।੧।;

ਜਿਵੇਂ ਮਾਹੀਗੀਰ ਮੱਛੀਆਂ ਵਲ ਤੱਕਦਾ ਹੈ, ਜਿਵੇਂ ਸੋਨਾ ਘੜਦਿਆਂ ਸੁਨਿਆਰਾ (ਸੋਨੇ ਵਲ ਗਹੁ ਨਾਲ) ਤੱਕਦਾ ਹੈ ।੨।;

ਜਿਵੇਂ ਵਿਸ਼ਈ ਮਨੁੱਖ ਪਰਾਈ ਨਾਰ ਵਲ ਤੱਕਦਾ ਹੈ, ਜਿਵੇਂ (ਜੂਆ ਖੇਡਣ ਲੱਗਾ) ਜੁਆਰੀਆ ਕਉਡਾਂ ਸੁੱਟ ਕੇ ਗਹੁ ਨਾਲ ਤੱਕਦਾ ਹੈ (ਕਿ ਕੀਹ ਦਾਉ ਪਿਆ ਹੈ) ।੩।

ਮੈਂ ਨਾਮਦੇਵ ਭੀ (ਇਹਨਾਂ ਵਾਂਗ) ਸਦਾ ਆਪਣੇ ਪ੍ਰਭੂ ਨੂੰ ਸਿਮਰਦਾ ਹਾਂ ਤੇ ਜਿੱਧਰ ਤੱਕਦਾ ਹਾਂ ਪ੍ਰਭੂ ਨੂੰ ਹੀ ਵੇਖਦਾ ਹਾਂ (ਮੇਰੀ ਸੁਰਤਿ ਸਦਾ ਪ੍ਰਭੂ ਵਿਚ ਹੀ ਰਹਿੰਦੀ ਹੈ) ।੪।੨।

**ਭਾਵ** :—ਪ੍ਰਭੂ ਨਾਲ ਪ੍ਰੀਤ ਇਹੋ ਜਿਹੀ ਹੋਵੇ ਕਿ ਆਪਾ ਭੁੱਲ ਜਾਏ, ਸੁਰਤਿ ਸਦਾ ਪ੍ਰਭੂ ਵਿਚ ਰਹੇ ।

**ਗੋਂਡ ॥ ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥ ਮੈ ਅਜਾਨੁ ਜਨੁ ਤਰਿਬੇ ਨ ਜਾਨਉ, ਬਾਪ ਬੀਠੁਲਾ ਬਾਹ ਦੇ ॥੧॥ ਰਹਾਉ ॥ ਨਰ ਤੇ ਸੁਰ ਹੋਇ ਜਾਤ ਨਿਮਖ ਮੈ, ਸਤਿਗੁਰ ਬੁਧਿ ਸਿਖਲਾਈ ॥ ਨਰ ਤੇ ਉਪਜਿ ਸੁਰਗ ਕਉ ਜੀਤਿਓ, ਸੋ ਅਵਖਧ ਮੈ ਪਾਈ ॥੧॥ ਜਹਾ ਜਹਾ ਧੂਅ ਨਾਰਦੁ ਟੇਕੇ, ਨੈਕੁ ਟਿਕਾਵਹੁ ਮੋਹਿ ॥ ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ, ਨਾਮੇ ਕੀ ਨਿਜ ਮਤਿ ਏਹ ॥੨॥੩॥ {ਪੰਨਾ ੮੭੩}**

**ਪਦ ਅਰਥ** :—ਮੋ ਕਉ—ਮੈਨੂੰ । ਰਾਮਾ—ਹੇ ਰਾਮ ! {ਨੋਟ :—ਨਾਮਦੇਵ ਜੀ ਜਿਸ ਨੂੰ "ਬਾਪ ਬੀਠੁਲਾ" ਕਹਿ ਰਹੇ ਹਨ ਉਸੇ ਨੂੰ ਹੀ 'ਰਾਮ' ਕਹਿ ਕੇ ਪੁਕਾਰਦੇ ਹਨ, ਸੋ, ਕਿਸੇ 'ਬੀਠੁਲ'-ਮੂਰਤੀ ਵਲ ਇਸ਼ਾਰਾ ਨਹੀਂ ਹੈ, ਪਰਮਾਤਮਾ ਅੱਗੇ ਅਰਦਾਸ ਹੈ । ਧ੍ਰੂਅ ਤੇ ਨਾਰਦ ਦਾ ਸੰਬੰਧ ਕਿਸੇ ਬੀਠੁਲ-ਮੂਰਤੀ ਨਾਲ ਨਹੀਂ ਹੋ ਸਕਦਾ} । ਤਰਿਬੇ ਨ ਜਾਨਉ—ਮੈਂ ਤਰਨਾ ਨਹੀਂ ਜਾਣਦਾ । ਦੇ—ਦੇਹ, ਫੜਾ ।੧।ਰਹਾਉ।

ਤੇ—ਤੋਂ । ਸੁਰ—ਦੇਵਤੇ । ਨਿਮਖ ਮੈ—ਅੱਖ ਫਰਕਣ ਦੇ ਸਮੇ ਵਿਚ । ਮੈ—ਵਿਚ, ਮਹਿ, ਮਾਹਿ । ਸਤਿਗੁਰ ਬੁਧਿ ਸਿਖਲਾਈ—ਗੁਰੂ ਦੀ ਸਿਖਾਈ ਹੋਈ ਮੱਤ ਨਾਲ । ਉਪਜਿ—ਉਪਜ ਕੇ, ਪੈਦਾ ਹੋ ਕੇ । ਅਵਖਧ—ਦਵਾਈ । ਪਾਈ—ਪਾਈਂ, ਪਾ ਲਵਾਂ ।੧।

ਜਹਾ ਜਹਾ—ਜਿਸ ਆਤਮਕ ਅਵਸਥਾ ਵਿਚ । ਟੇਕੇ—ਟਿਕਾਏ ਹਨ, ਇਸਥਿਤ ਕੀਤੇ ਹਨ । ਨੈਕੁ—{ਸ਼ਕਟ. ਨੈਕ_—੍ਇਪਇਓਟਇਦਲੇ,ੋਡਟਇਨ. ਨ ਓਕ_:—ੌਟੋਨਚਇ} ਸਦਾ । ਮੋਹਿ—ਮੈਨੂੰ । ਅਵਿਲੰਬ—ਆਸਰਾ । ਅਵਿਲੰਬਿ—ਆਸਰੇ ਨਾਲ । ਉਧਰੇ—(ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਬਚ ਗਏ । ਨਿਜ ਮਤਿ—ਆਪਣੀ ਮੱਤ, ਪੱਕਾ ਨਿਸ਼ਚਾ ।੨।

**ਅਰਥ** :—ਹੇ ਮੇਰੇ ਰਾਮ ! ਮੈਨੂੰ (ਸੰਸਾਰ-ਸਮੁੰਦਰ ਤੋਂ) ਤਾਰ ਲੈ, ਬਚਾ ਲੈ । ਹੇ ਮੇਰੇ ਪਿਤਾ ਪ੍ਰਭੂ ! ਮੈਨੂੰ ਆਪਣੀ ਬਾਂਹ ਫੜਾ, ਮੈਂ ਤੇਰਾ ਅੰਞਾਣ ਸੇਵਕ ਹਾਂ, ਮੈਂ ਤਰਨਾ ਨਹੀਂ ਜਾਣਦਾ ।ਰਹਾਉ।

(ਹੇ ਬੀਠੁਲ ਪਿਤਾ ! ਮੈਨੂੰ ਭੀ ਗੁਰੂ ਮਿਲਾ) ਗੁਰੂ ਤੋਂ ਮਿਲੀ ਮੱਤ ਦੀ ਬਰਕਤ ਨਾਲ ਅੱਖ ਦੇ ਫੋਰ ਵਿਚ ਮਨੁੱਖਾਂ ਤੋਂ ਦੇਵਤੇ ਬਣ ਜਾਈਦਾ ਹੈ, ਹੇ ਪਿਤਾ ! (ਮਿਹਰ ਕਰ) ਮੈਂ ਭੀ ਉਹ ਦਵਾਈ ਹਾਸਲ ਕਰ ਲਵਾਂ ਜਿਸ ਨਾਲ

ਮਨੁੱਖਾਂ ਤੋਂ ਜੰਮ ਕੇ (ਭਾਵ, ਮਨੁੱਖ-ਜਾਤੀ ਵਿਚੋਂ ਹੋ ਕੇ) ਸੁਰਗ ਨੂੰ ਜਿੱਤਿਆ ਜਾ ਸਕਦਾ ਹੈ (ਭਾਵ, ਸੁਰਗ ਦੀ ਭੀ ਪਰਵਾਹ ਨਹੀਂ ਰਹਿੰਦੀ) ।੧।

ਹੇ ਮੇਰੇ ਰਾਮ ! ਤੂੰ ਜਿਸ ਜਿਸ ਆਤਮਕ ਟਿਕਾਣੇ ਧ੍ਰੂ ਤੇ ਨਾਰਦ (ਵਰਗੇ ਭਗਤਾਂ) ਨੂੰ ਅਪੜਾਇਆ ਹੈ, ਮੈਨੂੰ ਸਦਾ ਲਈ ਅਪੜਾ ਦੇਹ, ਮੇਰਾ ਨਾਮਦੇਵ ਦਾ ਇਹ ਪੱਕਾ ਨਿਸ਼ਚਾ ਹੈ ਕਿ ਤੇਰੇ ਨਾਮ ਦੇ ਆਸਰੇ ਬੇਅੰਤ ਜੀਵ (ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਬਚ ਨਿਕਲਦੇ ਹਨ ।੨।੩।

**ਭਾਵ** : ਪ੍ਰਭੂ ਤੋਂ ਨਾਮ ਸਿਮਰਨ ਦੀ ਮੰਗ । ਨਾਮ ਦੀ ਬਰਕਤ ਨਾਲ ਸੁਰਗ ਦੀ ਭੀ ਲਾਲਸਾ ਨਹੀਂ ਰਹਿੰਦੀ ।

**ਗੋਂਡ ॥ ਮੋਹਿ ਲਾਗਤੀ ਤਾਲਾਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥੧॥ ਪਾਨੀਆ ਬਿਨੁ ਮੀਨੁ ਤਲਫੈ ॥ ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੧॥ ਰਹਾਉ ॥ ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖਨੁ ਘੂਟਲਾ ॥੨॥ ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥੩॥ ਜੈਸੇ ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥ ਜੈਸੇ ਤਾਪਤੇ ਨਿਰਮਲ ਘਾਮਾ ॥ ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੫॥੪॥ {ਪੰਨਾ ੮੭੪}**

**ਪਦ ਅਰਥ** :—ਮੋਹਿ—ਮੈਨੂੰ । ਤਾਲਾਬੇਲੀ—ਤਿਲਮਿਲੀ, ਤਿਲਮਿਲਾਹਟ, ਤੜਫਣੀ} । ਗਾਇ—ਗਾਂ ।੧।

ਮੀਨੁ—ਮੱਛੀ । ਤਲਫੈ—ਤੜਫਦੀ ਹੈ । ਬਾਪਰੋ—ਬਪੁਰਾ, ਵਿਚਾਰਾ, ਘਬਰਾਇਆ ਹੋਇਆ ।੧।ਰਹਾਉ।

ਛੂਟਲਾ—ਕਿੱਲੇ ਨਾਲੋਂ ਖੁਲ੍ਹ ਜਾਂਦਾ ਹੈ । ਬਾਛਾ—ਵੱਛਾ । ਚੋਖਤਾ—ਚੁੰਘਦਾ ਹੈ । ਘੂਟਲਾ—ਘੁੱਟ ਭਰਦਾ ਹੈ ।੨।

ਭੇਟਤ—ਮਿਲਦਿਆਂ ਹੀ । ਅਲਖੁ—ਜੋ ਲਖਿਆ ਨਾਹ ਜਾ ਸਕੇ, ਜਿਸ ਦੇ ਗੁਣਾਂ ਦਾ ਥਹੁ ਨਹੀਂ ਪੈ ਸਕਦਾ ।੩।

ਬਿਖੈ ਹੇਤ—ਵਿਸ਼ੇ ਦੀ ਖ਼ਾਤਰ ।੪।

ਤਾਪਤੇ—ਤਪਦੇ ਹਨ । ਨਿਰਮਲ—ਸਾਫ਼ । ਘਾਮਾ—ਗਰਮੀ, ਧੁੱਪ ।੫।

**ਅਰਥ** :—ਜਿਵੇਂ ਵੱਛੇ ਤੋਂ ਵਿੱਛੜ ਕੇ ਇਕੱਲੀ ਗਾਂ (ਘਾਬਰਦੀ ਹੈ), ਤਿਵੇਂ ਮੈਨੂੰ (ਪ੍ਰਭੂ ਤੋਂ ਵਿਛੁੜ ਕੇ) ਤੜਫਣੀ ਲੱਗਦੀ ਹੈ ।੧।

ਜਿਵੇਂ ਪਾਣੀ ਤੋਂ ਬਿਨਾ ਮੱਛੀ ਫੜਫਦੀ ਹੈ, ਤਿਵੇਂ ਮੈਂ ਨਾਮਦੇਵ ਪ੍ਰਭੂ ਦੇ ਨਾਮ ਤੋਂ ਬਿਨਾ ਘਾਬਰਦਾ ਹਾਂ ।੧।ਰਹਾਉ।

ਜਿਵੇਂ (ਜਦੋਂ) ਗਾਂ ਦਾ ਵੱਛਾ ਕਿੱਲੇ ਨਾਲੋਂ ਖੁਲ੍ਹਦਾ ਹੈ ਤਾਂ (ਗਾਂ ਦੇ) ਥਣ ਚੁੰਘਦਾ ਹੈ, ਤੇ ਮੱਖਣ ਦੇ ਘੁੱਟ ਭਰਦਾ ਹੈ, ਤਿਵੇਂ ਜਦੋਂ ਮੈਨੂੰ ਨਾਮਦੇਵ ਨੂੰ ਸਤਿਗੁਰੂ ਮਿਲਿਆ, ਮੈਨੂੰ ਅਲੱਖ ਪ੍ਰਭੂ ਦੀ ਸੂਝ ਪੈ ਗਈ, ਮੈਨੂੰ ਰੱਬ ਮਿਲ ਪਿਆ ।੨ ਤੇ ੩ ।

ਜਿਵੇਂ (ਵਿਸ਼ਈ ਨੂੰ) ਵਿਸ਼ੇ ਵਾਸਤੇ ਪਰਾਈ ਨਾਰ ਨਾਲ ਪਿਆਰ ਹੁੰਦਾ ਹੈ, ਮੈਨੂੰ ਨਾਮੇ ਨੂੰ ਪ੍ਰਭੂ ਨਾਲ ਪਿਆਰ ਹੈ ।੪।

ਪ੍ਰਭੂ ਦੇ ਨਾਮ ਤੋਂ ਵਿੱਛੜ ਕੇ ਮੈਂ ਨਾਮਦੇਵ ਇਉਂ ਘਾਬਰਦਾ ਹਾਂ, ਜਿਵੇਂ ਚਮਕਦੀ ਧੁੱਪ ਵਿਚ (ਜੀਵ-ਜੰਤ) ਤਪਦੇ-ਲੁੱਛਦੇ ਹਨ ।੫।੪।

**ਭਾਵ** : ਪ੍ਰੀਤ ਦਾ ਸਰੂਪ—ਵਿਛੋੜਾ ਅਸਹਿ ਹੁੰਦਾ ਹੈ ।

**ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥ ਹਰਿ ਕੋ ਨਾਮੁ ਲੈ ਊਤਮ ਧਰਮਾ ॥ ਹਰਿ ਹਰਿ ਕਰਤ ਜਾਤਿ ਕੁਲ ਹਰੀ ॥ ਸੋ ਹਰਿ ਅੰਧੁਲੇ ਕੀ ਲਾਕਰੀ ॥੧॥ ਹਰਏ ਨਮਸਤੇ ਹਰਏ ਨਮਹ ॥ ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥ ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥ ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥੨॥ ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟਹਿ ਭਰੀ ॥ ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥੩॥ ਕੇਸੀ ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ ਕਾਲੀ ਕਉ ਦੀਆ ॥ ਪ੍ਰਣਵੈ ਨਾਮਾ ਐਸੋ ਹਰੀ ॥ ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥ {ਪੰਨਾ ੮੭੪}**

**ਪਦ ਅਰਥ** :—ਹਰਿ ਹਰਿ ਕਰਤ—ਪ੍ਰਭੂ ਦਾ ਨਾਮ ਸਿਮਰਿਆਂ । ਭਰਮਾ—ਭਟਕਣਾ । ਲੈ ਨਾਮੁ—ਨਾਮ ਸਿਮਰ । ਊਤਮ—ਸਭ ਤੋਂ ਸ੍ਰੇਸ਼ਟ । ਹਰੀ—ਨਾਸ ਹੋ ਜਾਂਦੀ ਹੈ । ਲਾਕਰੀ—ਲੱਕੜੀ, ਟੋਹਣੀ, ਡੰਗੋਰੀ, ਆਸਰਾ ।੧।

ਹਰਏ—ਹਰੀ ਨੂੰ (ਵੇਖੋ ਮੇਰੇ 'ਸੁਖਮਨੀ ਸਟੀਕ' ਵਿਚ ਲਫ਼ਜ਼ 'ਗੁਰਏ' ਦੀ ਵਿਆਖਿਆ) ।੧।ਰਹਾਉ।

ਹਰੇ ਪਰਾਨ—ਜਾਨ ਲੈ ਲਈ, ਮਾਰਿਆ । ਥਾਨ—ਥਾਂ । ਸੂਆ—ਤੋਤਾ । ਗਨਿਕਾ—ਵੇਸਵਾ । ਪੂਤਰੀ—ਪੁਤਲੀ ।੨।

ਪੂਤਨਾ—ਉਸ ਦਾਈ ਦਾ ਨਾਮ ਸੀ ਜਿਸ ਨੂੰ ਕੰਸ ਨੇ ਗੋਕਲ ਵਿਚ ਕ੍ਰਿਸ਼ਨ ਜੀ ਦੇ ਮਾਰਨ ਵਾਸਤੇ ਘੱਲਿਆ ਸੀ; ਇਹ ਥਣਾਂ ਨੂੰ ਜ਼ਹਿਰ ਲਾ ਕੇ ਗਈ; ਪਰ ਕ੍ਰਿਸ਼ਨ ਜੀ ਨੇ ਥਣ ਮੂੰਹ ਵਿਚ ਪਾ ਕੇ ਇਸ ਦੇ ਪ੍ਰਾਣ ਖਿੱਚ ਲਏ; ਆਖ਼ਰ ਮੁਕਤੀ ਭੀ ਦੇ ਦਿੱਤੀ । ਘਾਤਨੀ—ਮਾਰਨ ਵਾਲੀ । ਕਪਟ—ਧੋਖਾ, ਫ਼ਰੇਬ । ਦ੍ਰੋਪਦ ਸੁਤ—ਦ੍ਰੋਪਦ ਸੁਤਾ, ਰਾਜਾ ਦ੍ਰੋਪਦ ਦੀ ਧੀ, ਦ੍ਰੋਪਤੀ । ਸਤੀ—ਨੇਕ ਇਸਤ੍ਰੀ, ਜੋ ਆਪਣੇ ਪਤੀ ਦੇ ਸ੍ਰਾਪ ਨਾਲ ਸਿਲਾ ਬਣ ਗਈ ਸੀ, ਸ੍ਰੀ ਰਾਮ ਚੰਦਰ ਜੀ ਨੇ ਇਸ ਨੂੰ ਮੁਕਤ ਕੀਤਾ ਸੀ ।੩।

ਕੇਸੀ—ਉਹ ਦੈਂਤ ਜਿਸ ਨੂੰ ਕੰਸ ਨੇ ਕ੍ਰਿਸ਼ਨ ਜੀ ਦੇ ਮਾਰਨ ਲਈ ਗੋਕਲ ਭੇਜਿਆ ਸੀ । ਮਥਨੁ—ਨਾਸ । ਜਿਨਿ—ਜਿਸ ਨੇ । ਕਾਲੀ—ਇਕ ਨਾਗ ਸੀ ਜਿਸ ਨੂੰ ਕ੍ਰਿਸ਼ਨ ਜੀ ਨੇ ਜਮਨਾ ਤੋਂ ਕੱਢਿਆ ਸੀ । ਜੀਅ ਦਾਨੁ—ਜਿੰਦ-ਬਖ਼ਸ਼ੀ । ਪ੍ਰਣਵੈ—ਬੇਨਤੀ ਕਰਦਾ ਹੈ । ਜਾਸੁ—ਜਿਸ ਨੂੰ । ਅਪਦਾ—ਮੁਸੀਬਤ । ਟਰੀ—ਟਲ ਜਾਂਦੀ ਹੈ ।੪।

**ਅਰਥ** :—ਮੇਰੀ ਉਸ ਪਰਮਾਤਮਾ ਨੂੰ ਨਮਸਕਾਰ ਹੈ, ਜਿਸ ਦਾ ਸਿਮਰਨ ਕੀਤਿਆਂ ਜਮਾਂ ਦਾ ਦੁੱਖ ਨਹੀਂ ਰਹਿੰਦਾ ।੧।ਰਹਾਉ।

ਹਰਿ-ਨਾਮ ਸਿਮਰਿਆਂ ਸਭ ਭਟਕਣਾਂ ਦੂਰ ਹੋ ਜਾਂਦੀਆਂ ਹਨ; ਹੇ ਭਾਈ ! ਨਾਮ ਸਿਮਰ, ਇਹੀ ਹੈ ਸਭ ਤੋਂ ਚੰਗਾ ਧਰਮ । ਨਾਮ ਸਿਮਰਿਆਂ (ਨੀਵੀਂ ਉੱਚੀ) ਜਾਤ ਕੁਲ ਦਾ ਵਿਤਕਰਾ ਦੂਰ ਹੋ ਜਾਂਦਾ ਹੈ । ਉਹ ਹਰਿ-ਨਾਮ ਹੀ ਮੈਂ ਅੰਨ੍ਹੇ ਦਾ ਆਸਰਾ ਹੈ ।੧।

ਪ੍ਰਭੂ ਨੇ ਹਰਨਾਖਸ਼ (ਦੈਂਤ) ਨੂੰ ਮਾਰਿਆ, ਅਜਾਮਲ ਪਾਪੀ ਨੂੰ ਬੈਕੁੰਠ ਵਿਚ ਥਾਂ ਦਿੱਤੀ । ਉਸ ਹਰੀ ਦਾ ਨਾਮ ਤੋਤੇ ਨੂੰ ਪੜ੍ਹਾਉਂਦਿਆਂ ਵੇਸਵਾ ਭੀ ਵਿਕਾਰਾਂ ਵਲੋਂ ਹਟ ਗਈ; ਉਹੀ ਪ੍ਰਭੂ ਮੇਰੀਆਂ ਅੱਖਾਂ ਦੀ ਪੁਤਲੀ ਹੈ ।੨।

ਬਾਲਾਂ ਨੂੰ ਮਾਰਨ ਵਾਲੀ ਅਤੇ ਕਪਟ ਨਾਲ ਭਰੀ ਹੋਈ ਪੂਤਨਾ ਦਾਈ ਭੀ ਤਰ ਗਈ, ਜਦੋਂ ਉਸ ਨੇ ਹਰਿ-ਨਾਮ ਸਿਮਰਿਆ; ਸਿਮਰਨ ਦੀ ਬਰਕਤ ਨਾਲ ਹੀ ਦ੍ਰੋਪਤੀ (ਨਿਰਾਦਰੀ ਤੋਂ) ਬਚੀ ਸੀ, ਤੇ, ਗੌਤਮ ਦੀ ਨੇਕ ਇਸਤ੍ਰੀ ਦਾ ਪਾਰ-ਉਤਾਰਾ ਹੋਇਆ ਸੀ, ਜੋ (ਗੌਤਮ ਦੇ ਸ੍ਰਾਪ ਨਾਲ) ਸਿਲਾ ਬਣ ਗਈ ਸੀ ।੩।

ਉਸੇ ਪ੍ਰਭੂ ਨੇ ਕੇਸੀ ਤੇ ਕੰਸ ਦਾ ਨਾਸ ਕੀਤਾ ਸੀ, ਤੇ ਕਾਲੀ ਨਾਗ ਦੀ ਜਿੰਦ-ਬਖ਼ਸ਼ੀ ਕੀਤੀ ਸੀ । ਨਾਮਦੇਵ ਬੇਨਤੀ ਕਰਦਾ ਹੈ—ਪ੍ਰਭੂ ਐਸਾ (ਬਖ਼ਸ਼ੰਦ) ਹੈ ਕਿ ਉਸ ਦਾ ਨਾਮ ਸਿਮਰਿਆਂ ਸਭ ਡਰ ਤੇ ਮੁਸੀਬਤਾਂ ਟਲ ਜਾਂਦੀਆਂ ਹਨ ।੪।੧।੫।

**ਭਾਵ**—ਪ੍ਰਭੂ ਦਾ ਸਿਮਰਨ ਸਭ ਧਰਮਾਂ ਤੋਂ ਸ੍ਰੇਸ਼ਟ ਧਰਮ ਹੈ । ਸਿਮਰਨ ਦੀ ਬਰਕਤ ਨਾਲ ਸਭ ਮੁਸੀਬਤਾਂ ਟਲ ਜਾਂਦੀਆਂ ਹਨ, ਬੜੇ ਬੜੇ ਵਿਕਾਰੀ ਭੀ ਵਿਕਾਰਾਂ ਵਲੋਂ ਹਟ ਜਾਂਦੇ ਹਨ ।

**ਗੋਂਡ ॥ ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥ ਹਉ ਤਉ ਏਕੁ ਰਮਈਆ ਲੈ ਹਉ ॥ ਆਨ ਦੇਵ ਬਦਲਾਵਨਿ ਦੈ ਹਉ ॥੧॥ ਰਹਾਉ ॥ ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥ ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥ ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥ ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥ {ਪੰਨਾ ੮੭੪}**

**ਨੋਟ** :—ਅਖ਼ੀਰਲੀ ਤੁਕ ਵਿਚ ਸੰਬੋਧਨ ਕਰ ਕੇ ਜਿਸ "ਮੀਤ" ਨੂੰ ਨਾਮਦੇਵ ਜੀ ਇਸ ਸ਼ਬਦ ਦੀ ਰਾਹੀਂ ਭੈਰਉ, ਸ਼ਿਵ, ਮਹਾ ਮਾਈ ਆਦਿਕ ਦੀ ਪੂਜਾ ਵਲੋਂ ਵਰਜਦੇ ਹਨ ਉਹ ਕੋਈ 'ਪੰਡਤ' ਜਾਪਦਾ ਹੈ, ਕਿਉਂਕਿ ਉਸ ਦਾ ਧਿਆਨ ਉਸ ਦੇ ਆਪਣੇ ਹੀ ਧਰਮ-ਪੁਸਤਕ 'ਗੀਤਾ' ਵਲ ਭੀ ਦਿਵਾਉਂਦੇ ਹਨ ।

**ਪਦ ਅਰਥ** :—ਭੈਰਉ—ਇਕ ਜਤੀ ਦਾ ਨਾਮ ਸੀ, ਸਵਾਰੀ ਕਾਲੇ ਕੁੱਤੇ ਦੀ ਕਹੀ ਜਾਂਦੀ ਹੈ । ਸ਼ਿਵ ਜੀ ਦੀਆਂ ਅੱਠ ਭਿਆਨਕ ਸ਼ਕਲਾਂ ਵਿਚੋਂ ਇੱਕ ਭੈਰਉ ਹੈ । ਇਸ ਦਾ ਮੰਦਰ ਜੰਮੂ ਤੋਂ ਪਰੇ ਦੁਰਗਾ ਦੇ ਮੰਦਰ ਤੋਂ ਉਤੇ ਦੋ ਮੀਲ ਤੇ ਬਣਿਆ ਹੋਇਆ ਹੈ । ਸੀਤਲਾ—ਚੀਚਕ (ਸਮਓਲਲ ਪੋਣ) ਦੀ ਦੇਵੀ; ਇਸ ਦੀ ਸਵਾਰੀ ਖੋਤੇ ਦੀ ਹੈ । ਖਰ—ਖੋਤਾ । ਖਰ ਬਾਹਨੁ—ਖੋਤੇ ਦੀ ਸਵਾਰੀ ਕਰਨ ਵਾਲਾ । ਛਾਰ—ਸੁਆਹ ।੧।

ਤਉ—ਤਾਂ । ਰਮਈਆ—ਸੋਹਣਾ ਰਾਮ । ਲੈ ਹਉ—ਲਵਾਂਗਾ । ਆਨ—ਹੋਰ । ਬਦਲਾਵਨਿ—ਬਦਲੇ ਵਿਚ, ਵੱਟੇ ਵਿਚ । ਦੈ ਹਉ—ਦੇ ਦਿਆਂਗਾ ।੧।ਰਹਾਉ।

ਬਰਦ—ਬਲਦ (ਇਹ ਸ਼ਿਵ ਜੀ ਦੀ ਸਵਾਰੀ ਹੈ) । ਡਉਰੂ—ਡਮਰੂ ।੨।

ਮਹਾ—ਵੱਡੀ । ਮਹਾ ਮਾਈ—ਵੱਡੀ ਮਾਂ, ਪਾਰਵਤੀ । ਸੈ—ਤੋਂ । ਹੋਇ—ਬਣ ਕੇ । ਅਉਤਰੈ—ਜੰਮਦਾ ਹੈ ।੩।

ਕਹੀਅਤ—ਕਹੀ ਜਾਂਦੀ ਹੈ । ਭਵਾਨੀ—ਦੁਰਗਾ ਦੇਵੀ । ਬਰੀਆ—ਵਾਰੀ । ਛਪਾਨੀ—ਲੁਕ ਜਾਂਦੀ ਹੈ ।੪।

ਗਹੁ—ਫੜ, ਪਕੜ, ਆਸਰਾ ਲੈ । ਮੀਤਾ—ਹੇ ਮਿੱਤਰ ਪੰਡਤ ! ਇਉ—ਇਸੇ ਤਰ੍ਹਾਂ ਹੀ ।੫।

**ਅਰਥ** :—ਜੋ ਮਨੁੱਖ ਭੈਰੋਂ ਵਲ ਜਾਂਦਾ ਹੈ (ਭਾਵ, ਜੋ ਭੈਰੋਂ ਦੀ ਅਰਾਧਨਾ ਕਰਦਾ ਹੈ) ਉਹ (ਵਧ ਤੋਂ ਵਧ ਭੈਰੋਂ ਵਰਗਾ ਹੀ) ਭੂਤ ਬਣ ਜਾਂਦਾ ਹੈ । ਜੋ ਸੀਤਲਾ ਨੂੰ ਅਰਾਧਦਾ ਹੈ ਉਹ (ਸੀਤਲਾ ਵਾਂਗ) ਖੋਤੇ ਦੀ ਸਵਾਰੀ ਕਰਦਾ ਹੈ ਤੇ (ਖੋਤੇ ਦੇ ਨਾਲ) ਸੁਆਹ ਹੀ ਉਡਾਉਂਦਾ ਹੈ ।੧।

(ਹੇ ਪੰਡਤ !) ਮੈਂ ਤਾਂ ਇੱਕ ਸੋਹਣੇ ਰਾਮ ਦਾ ਨਾਮ ਹੀ ਲਵਾਂਗਾ, (ਤੁਹਾਡੇ) ਹੋਰ ਸਾਰੇ ਦੇਵਤਿਆਂ ਨੂੰ ਉਸ ਨਾਮ ਦੇ ਵੱਟੇ ਵਿਚ ਦੇ ਦਿਆਂਗਾ, (ਭਾਵ, ਪ੍ਰਭੂ-ਨਾਮ ਦੇ ਟਾਕਰੇ ਤੇ ਮੈਨੂੰ ਤੁਹਾਡੇ ਕਿਸੇ ਭੀ ਦੇਵੀ ਦੇਵਤੇ ਦੀ ਲੋੜ ਨਹੀਂ ਹੈ) ।੧।ਰਹਾਉ।

ਜੋ ਮਨੁੱਖ ਸ਼ਿਵ ਦਾ ਨਾਮ ਜਪਦਾ ਹੈ ਉਹ (ਵਧ ਤੋਂ ਵਧ ਜੋ ਕੁਝ ਹਾਸਲ ਕਰ ਸਕਦਾ ਹੈ ਇਹ ਹੈ ਕਿ ਸ਼ਿਵ ਦਾ ਰੂਪ ਲੈ ਕੇ, ਸ਼ਿਵ ਦੀ ਸਵਾਰੀ) ਬਲਦ ਉੱਤੇ ਚੜ੍ਹਦਾ ਹੈ ਤੇ (ਸ਼ਿਵ ਵਾਂਗ) ਡਮਰੂ ਵਜਾਉਂਦਾ ਹੈ ।੨।

ਜੋ ਮਨੁੱਖ ਪਾਰਬਤੀ ਦੀ ਪੂਜਾ ਕਰਦਾ ਹੈ ਉਹ ਮਨੁੱਖ ਤੋਂ ਜ਼ਨਾਨੀ ਬਣ ਕੇ ਜਨਮ ਲੈਂਦਾ ਹੈ (ਕਿਉਂਕਿ ਪੂਜਾ ਕਰਨ ਵਾਲਾ ਆਪਣੇ ਪੂਜਯ ਦਾ ਰੂਪ ਹੀ ਬਣ ਸਕਦਾ ਹੈ) ।੩।

ਹੇ ਭਵਾਨੀ ! ਤੂੰ ਸਭ ਦਾ ਮੁੱਢ ਅਖਵਾਉਂਦੀ ਹੈਂ, ਪਰ (ਆਪਣੇ ਭਗਤਾਂ ਨੂੰ) ਮੁਕਤੀ ਦੇਣ ਵੇਲੇ ਤੂੰ ਭੀ, ਪਤਾ ਨਹੀਂ, ਕਿੱਥੇ ਲੁਕੀ ਰਹਿੰਦੀ ਹੈਂ (ਭਾਵ, ਮੁਕਤੀ ਭਵਾਨੀ ਪਾਸ ਭੀ ਨਹੀਂ ਹੈ) ।੪।

ਸੋ, ਨਾਮਦੇਵ ਬੇਨਤੀ ਕਰਦਾ ਹੈ—ਹੇ ਮਿੱਤਰ (ਪੰਡਤ !) ਸਤਿਗੁਰੂ ਦੀ ਸਿੱਖਿਆ ਲੈ ਕੇ ਪਰਮਾਤਮਾ ਦੇ ਨਾਮ ਦੀ ਓਟ ਲੈ, (ਤੁਹਾਡੀ ਧਰਮ-ਪੁਸਤਕ) ਗੀਤਾ ਭੀ ਇਹੀ ਆਖਦੀ ਹੈ ।੫।੨।੬।

**ਸ਼ਬਦ ਦਾ ਭਾਵ** :—ਪੂਜਾ ਕਰ ਕੇ ਮਨੁੱਖ ਵਧ ਤੋਂ ਵਧ ਆਪਣੇ ਪੂਜਯ ਦਾ ਰੂਪ ਹੀ ਬਣ ਸਕਦਾ ਹੈ; ਸੰਸਾਰ-ਸਮੁੰਦਰ ਤੋਂ ਮੁਕਤੀ ਦਿਵਾਉਣੀ ਕਿਸੇ ਦੇਵੀ ਦੇਵਤੇ ਦੇ ਹੱਥ ਨਹੀਂ; ਇਸ ਵਾਸਤੇ ਪਰਮਾਤਮਾ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ, ਪ੍ਰਭੂ ਹੀ ਮੁਕਤੀ-ਦਾਤਾ ਹੈ ।

**ਬਿਲਾਵਲੁ ਗੋਂਡ ॥ ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕੋ ਸਮਝਾਊ ਰੇ ॥ ਰਹਾਉ ॥ ਪਾਂਡੇ ਤੁਮਰੀ ਗਾਇਤ੍ਰੀ, ਲੋਧੇ ਕਾ ਖੇਤੁ ਖਾਤੀ ਥੀ ॥ ਲੈ ਕਰਿ ਠੇਗਾ ਟਗਰੀ ਤੋਰੀ, ਲਾਂਗਤ ਲਾਂਗਤ ਜਾਤੀ ਥੀ ॥੧॥ ਪਾਂਡੇ ਤੁਮਰਾ ਮਹਾਦੇਉ, ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥ ਮੋਦੀ ਕੇ ਘਰ ਖਾਣਾ ਪਾਕਾ, ਵਾ ਕਾ ਲੜਕਾ ਮਾਰਿਆ ਥਾ ॥੨॥ ਪਾਂਡੇ ਤੁਮਰਾ ਰਾਮਚੰਦੁ, ਸੋ ਭੀ ਆਵਤੁ ਦੇਖਿਆ ਥਾ ॥ ਰਾਵਨ ਸੇਤੀ ਸਰਬਰ ਹੋਈ, ਘਰ ਕੀ ਜੋਇ ਗਵਾਈ ਥੀ ॥੩॥ ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥ ਹਿੰਦੂ ਪੂਜੈ ਦੇਹੁਰਾ, ਮੁਸਲਮਾਣੁ ਮਸੀਤਿ ॥ ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤਿ ॥੪॥੩॥੭॥ {ਪੰਨਾ ੮੭੪-੮੭੫}**

**ਨੋਟ** :—ਕਈ ਵਿਦਵਾਨ ਸੱਜਣ ਖ਼ਿਆਲ ਕਰਦੇ ਹਨ ਕਿ ਭਗਤ ਨਾਮਦੇਵ ਜੀ ਨੇ ਇਸ ਸ਼ਬਦ ਵਿਚ 'ਹਾਸ-ਰਸ' ਵਰਤਿਆ ਹੈ । ਪਰ, ਸੱਚਾਈ ਬਿਆਨ ਕਰ ਕੇ ਕਿਸੇ ਕੁਰਾਹੇ ਜਾਂਦੇ ਨੂੰ ਰਾਹ ਦੱਸਣਾ ਹੋਰ ਗੱਲ ਹੈ, ਤੇ ਕਿਸੇ ਦੇ ਧਾਰਮਿਕ ਜਜ਼ਬਿਆਂ ਨੂੰ ਮਖ਼ੌਲ ਕਰ ਕੇ ਠੋਕਰ ਲਾਣੀ ਬੜਾ ਦੁਖਦਾਈ ਕੰਮ ਹੈ । ਇਹ ਗੱਲ ਮੰਨੀ ਨਹੀਂ ਜਾ ਸਕਦੀ ਕਿ ਭਗਤ ਜੀ ਇਉਂ ਕਿਸੇ ਦਾ ਦਿਲ ਦੁਖਾ ਸਕਦੇ ਸਨ, ਜਾਂ, ਅਜਿਹੇ ਦੁਖਾਵੇਂ ਵਾਕ ਨੂੰ ਸਤਿਗੁਰੂ ਜੀ ਉਸ 'ਬਾਣੀ-ਬੋਹਿਥ' ਵਿਚ ਦਰਜ ਕਰਦੇ ਜੋ ਸਿੱਖ ਦੇ ਜੀਵਨ ਦਾ ਆਸਰਾ ਹੈ । ਇਹ ਆਖਣਾ ਕਿ 'ਹਾਸ-ਰਸ' ਦੀ ਰਾਹੀਂ ਵੱਡੇ ਵੱਡੇ ਦੇਵਤਿਆਂ ਦੇ ਵੱਡੇ ਵੱਡੇ ਕੰਮਾਂ ਨੂੰ ਪਰਮਾਤਮਾ ਦੀ ਵਡਿਆਈ ਦੇ ਸਾਹਮਣੇ ਤੁੱਛ ਪਰਗਟ ਕੀਤਾ ਹੈ, ਫਬਦਾ ਨਹੀਂ ਹੈ । ਕਿਸੇ ਮੁੰਡੇ ਨੂੰ ਮਾਰ ਦੇਣਾ ਕੋਈ ਵੱਡਾ ਕੰਮ ਨਹੀਂ ਹੈ; ਆਪਣੀ ਇਸਤ੍ਰੀ ਗਵਾ ਲੈਣੀ ਕੋਈ ਵੱਡਾ ਕੰਮ ਨਹੀਂ, ਤੇ ਟੰਗ ਤੁੜਾ ਲੈਣੀ ਕੋਈ ਫ਼ਖ਼ਰ ਦੀ ਗੱਲ ਨਹੀਂ ਹੈ । ਫਿਰ, ਇਹਨਾਂ, 'ਵੱਡੇ ਕੰਮਾਂ' ਦੇ ਟਾਕਰੇ ਤੇ ਪਰਮਾਤਮਾ ਦੇ ਕਿਸੇ ਭੀ ਵੱਡੇ ਕੰਮ ਦਾ ਇੱਥੇ ਕੋਈ ਜ਼ਿਕਰ ਨਹੀਂ

। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਆਪਣੀ ਜਿੰਦ ਦਾ ਸਹਾਰਾ ਸਮਝਣ ਵਾਲੇ ਸਿੱਖ ਨੇ ਤਾਂ ਇਹ ਵੇਖਣਾ ਹੈ ਕਿ ਉਸ ਨੂੰ ਇਹ ਸ਼ਬਦ ਪੜ੍ਹਦਿਆਂ ਕੀਹ ਸਹਾਰਾ ਮਿਲਦਾ ਹੈ, ਕਿਹੜਾ ਚਾਨਣ ਮਿਲਦਾ ਹੈ । ਕਿਸੇ ਦੇ ਧਾਰਮਿਕ ਜਜ਼ਬੇ ਨੂੰ ਮਖ਼ੌਲ ਕਰ ਕੇ ਉਸ ਦੇ ਦਿਲ ਨੂੰ ਠੋਕਰ ਮਾਰਨੀ ਧਰਮ ਦਾ ਮਾਰਗ ਨਹੀਂ ਹੋ ਸਕਦਾ । ਸਾਨੂੰ ਇਸ ਵਿਚੋਂ ਸੱਚਾਈ ਦੀ ਕਿਰਨ ਦੀ ਲੋੜ ਹੈ; ਸਾਨੂੰ ਇਸ ਵਿਚੋਂ ਉਸ ਉੱਚ-ਉਡਾਰੀ ਦੀ ਲੋੜ ਹੈ ਜੋ ਸਾਨੂੰ ਭੀ ਉੱਚਾ ਕਰ ਸਕੇ । ਅਸਾਂ ਕਿਸੇ ਉੱਤੇ ਮਖ਼ੌਲ ਉਡਾ ਕੇ ਹੀ ਇਹ ਨਹੀਂ ਫ਼ਰਜ਼ ਕਰ ਲੈਣਾ ਕਿ ਇਸ ਸ਼ਬਦ ਵਿੱਚੋਂ ਸਾਨੂੰ ਜੀਵਨ-ਰਾਹ ਲੱਭ ਪਿਆ ਹੈ ।

ਜੇ ਕਿਸੇ ਮੁਕੰਮਲ ਸ਼ਬਦ ਨੂੰ ਇਕ ਖਿੜਿਆ ਹੋਇਆ ਸੁੰਦਰ ਫੁੱਲ ਮਿਥ ਲਈਏ, ਤਾਂ 'ਰਹਾਉ' ਦੀ ਤੁਕ ਉਸ ਫੁੱਲ ਦਾ ਮਕਰੰਦ ਹੁੰਦਾ ਹੈ । 'ਰਹਾਉ' ਵਿਚ ਉਹ ਕੇਂਦਰੀ ਰਮਜ਼ ਹੋਇਆ ਕਰਦੀ ਹੈ, ਜਿਸ ਦਾ ਵਿਕਾਸ ਸਾਰੇ ਸ਼ਬਦ ਵਿਚ ਕੀਤਾ ਜਾਂਦਾ ਹੈ । ਇਸੇ ਨਿਯਮ ਨੂੰ ਜੇ ਇਸ ਸ਼ਬਦ ਵਿਚ ਭੀ ਗਹੁ ਨਾਲ ਵਰਤਾਂਗੇ, ਤਾਂ ਉਹ ਸੁਗੰਧੀ ਜੋ ਇਸ ਰਹਾਉ-ਮਕਰੰਦ ਵਿਚ ਲੁਕੀ ਪਈ ਹੈ, ਸਾਰੇ ਖਿੜੇ ਫੁੱਲ ਵਿਚੋਂ ਮਹਿਕ ਦੇਣ ਲੱਗ ਪਏਗੀ, ਸਾਰੀ ਰਮਜ਼ ਖੁਲ੍ਹ ਜਾਇਗੀ । ਸ਼ਬਦ ਦੇ ਤਿੰਨ ਬੰਦਾਂ ਵਿਚ ਕਿਸੇ ਪਾਂਡੇ ਨੂੰ ਸੰਬੋਧਨ ਕਰ ਰਹੇ ਹਨ । ਸੋ, 'ਰਹਾਉ' ਵਿਚ ਵਰਤਿਆ ਲਫ਼ਜ਼ 'ਰੇ' ਭੀ ਉਸ ਪਾਂਡੇ ਵਾਸਤੇ ਹੀ ਹੈ । ਇਸ ਤੁਕ ਵਿਚ ਪਾਂਡੇ ਨੂੰ ਆਪਣਾ ਹਾਲ ਦੱਸਦੇ ਹਨ ਕਿ ਮੈਂ ਤਾਂ 'ਬੀਠੁਲ' ਦਾ ਦੀਦਾਰ ਕਰ ਲਿਆ ਹੈ, ਪਰ ਨਾਲ ਹੀ ਉਸ ਨੂੰ ਇਹ ਚੇਤਾ ਭੀ ਕਰਾਂਦੇ ਹਨ ਕਿ ਤੂੰ ਤਾਂ ਮੂਰਖ ਹੀ ਰਹਿਓਂ, ਤੈਨੂੰ ਦੀਦਾਰ ਨਾ ਹੋਇਆ । ਬਾਕੀ ਸਾਰੇ ਸ਼ਬਦ ਵਿਚ ਪਾਂਡੇ ਨੂੰ ਉਸ ਦੀਆਂ ਉਕਾਈਆਂ ਸਮਝਾ ਰਹੇ ਹਨ, ਜਿਨ੍ਹਾਂ ਨੇ ਉਸ ਨੂੰ ਬੀਠਲ ਦਾ ਦਰਸ਼ਨ ਕਰਨ ਨਹੀਂ ਦਿੱਤਾ ।

ਇੱਥੇ ਇਕ ਹੋਰ ਸੁਆਦਲੀ ਗੱਲ ਭੀ ਵੇਖਣ ਵਾਲੀ ਹੈ । ਜੇ ਨਾਮਦੇਵ ਜੀ ਦਾ 'ਬੀਠਲ' ਕਿਸੇ ਮੰਦਰ ਵਿਚ ਸਥਾਪਨ ਕੀਤਾ ਹੁੰਦਾ, ਤਾਂ ਉਸ ਮੰਦਰ ਵਿਚ ਰਹਿਣ ਵਾਲੇ 'ਪਾਂਡੇ' ਨੂੰ ਤਾਂ ਉਸ ਦਾ ਦਰਸ਼ਨ, ਜਦ ਉਹ ਚਾਹੁੰਦਾ, ਹੋ ਸਕਦਾ ਸੀ, ਕਿਉਂਕਿ ਪਾਂਡਾ ਉੱਚੀ ਜਾਤ ਦਾ ਸੀ । ਪਰ ਸ਼ੂਦਰ ਨਾਮਦੇਵ ਨੂੰ 'ਬੀਠੁਲ' ਦਾ ਦਰਸ਼ਨ ਕਿਵੇਂ ਹੋਇਆ ? ਇਸ ਨੂੰ ਤਾਂ ਸ਼ੂਦਰ ਹੋਣ ਕਰਕੇ ਸਗੋਂ ਧੱਕੇ ਪੈ ਸਕਦੇ ਹਨ । ਪਰ ਅਸਲ ਗੱਲ ਇਹ ਹੈ ਕਿ ਨਾਮਦੇਵ ਦਾ 'ਬੀਠਲ' ਕਿਸੇ ਮੰਦਰ ਵਿਚ ਬਿਠਾਇਆ ਹੋਇਆ ਬੀਠਲ ਨਹੀਂ ਸੀ, ਉਹ 'ਬੀਠਲ' ਉਹ ਸੀ "ਜਹ ਦੇਹੁਰਾ ਨ ਮਸੀਤਿ" । ਕੀ ਅਜੇ ਭੀ ਕੋਈ ਸ਼ੱਕ ਰਹਿ ਜਾਂਦਾ ਹੈ ਕਿ ਭਗਤ ਨਾਮਦੇਵ ਜੀ ਕਿਸੇ ਮੰਦਰ-ਵਿਚ-ਥਾਪੇ ਹੋਏ 'ਬੀਠਲ' ਦੇ ਪੁਜਾਰੀ ਨਹੀਂ ਸਨ ? ਉਹ ਤਾਂ ਸਗੋਂ ਮੰਦਰ ਵਿਚ ਟਿਕਾਏ ਹੋਏ ਬੀਠਲ ਦੀ ਪੂਜਾ ਕਰਨ ਵਾਲੇ ਪਾਂਡੇ ਨੂੰ ਕਹਿ ਰਹੇ ਹਨ ਕਿ ਤੂੰ ਮੂਰਖ ਹੀ ਰਹਿਓਂ, ਤੈਨੂੰ ਅਜੇ ਤਕ ਬੀਠਲ ਦੇ ਦਰਸ਼ਨ ਹੀ ਨਹੀਂ ਹੋ ਸਕੇ ।

ਪਾਂਡੇ ਨੂੰ 'ਬੀਠਲ' ਦੇ ਦਰਸ਼ਨ ਕਿਉਂ ਨਹੀਂ ਹੋ ਸਕੇ ? ਇਸ ਦਾ ਉੱਤਰ ਸ਼ਬਦ ਦੇ ਸਾਰੇ 'ਬੰਦਾਂ' ਵਿਚ ਹੈ । ਮੁੱਖ ਗੱਲ ਇਹ ਕਹੀ ਹੈ ਕਿ ਪਾਂਡਾ ਅੰਨ੍ਹਾ ਹੈ ਇਸ ਦੀਆਂ ਦੋਵੇਂ ਅੱਖਾਂ ਬੰਦ ਹਨ । ਗਿਆਨ-ਦਾਤਾ ਗੁਰੂ ਦੇ ਲੜ ਲੱਗਣਾ—ਇਹ ਹੈ ਆਤਮਕ ਤੌਰ ਤੇ ਸੁਜਾਖੇ ਬੰਦੇ ਦੀ ਇੱਕ ਅੱਖ; ਪਰਮਾਤਮਾ ਦਾ ਸਹੀ ਸਰੂਪ—ਇਹ ਹੈ ਦੂਜੀ ਅੱਖ । ਪਾਂਡੇ ਨੇ ਗਿਆਨ ਪਰਾਪਤ ਕਰਨ ਲਈ ਗਾਇਤ੍ਰੀ ਦਾ ਪਵਿੱਤਰ ਜਾਪ ਕੀਤਾ, ਮਹਾਦੇਵ ਦੀ ਓਟ ਲਈ, ਸ੍ਰੀ ਰਾਮ ਚੰਦਰ ਜੀ ਦੇ ਚਰਨਾਂ ਤੇ ਢੱਠਾ; ਪਰ ਇਹਨਾਂ ਵਿਚੋਂ ਕਿਸੇ ਦੇ ਭੀ ਲੜ ਨਾ ਲੱਗਾ, ਕਿਸੇ ਉੱਤੇ ਭੀ ਸ਼ਰਧਾ ਨਾ ਬਣਾਈ, ਸਗੋਂ ਇਹਨਾਂ ਬਾਰੇ ਅਜਿਹੀਆਂ ਕਹਾਣੀਆਂ ਘੜ ਲਈਆਂ ਕਿ ਪੂਰਨ ਸ਼ਰਧਾ ਬਣ ਹੀ ਨਾ ਸਕੇ । ਲਫ਼ਜ਼ ਗਾਇਤ੍ਰੀ ਮਹਾਦੇਵ ਅਤੇ ਰਾਮ ਚੰਦ ਨਾਲ ਵਰਤੇ ਲਫ਼ਜ਼ 'ਤੁਮਰੀ' ਅਤੇ 'ਤੁਮਰਾ' ਖ਼ਾਸ ਤੌਰ ਤੇ ਸਮਝਣ-ਯੋਗ ਹਨ । ਭਾਵ ਇਹ ਹੈ ਕਿ ਹੇ ਪਾਂਡੇ ! ਜਿਸ ਗਾਇਤ੍ਰੀ ਆਦਿਕ ਨੂੰ 'ਤੂੰ' ਆਪਣਾ ਗਿਆਨ-ਦਾਤਾ ਕਹਿੰਦਾ ਹੈਂ, ਉਸ ਵਿਚ 'ਤੂੰ ਆਪ ਹੀ' ਨੁਕਸ ਦੱਸੀ ਜਾ ਰਿਹਾ ਹੈਂ । ਫਿਰ ਤੇਰਾ ਸਿਦਕ ਕਿਵੇਂ ਬੱਝੇ ?

ਇਹ ਗਿਆਨ ਦੀ ਅੱਖ ਗਈ । ਦੂਜੀ ਦਾ ਭੀ ਇਹੀ ਹਾਲ ਹੋਇਆ । 'ਬੀਠਲ' ਸੀ, ਮਾਇਆ ਤੋਂ ਪਰੇ ਅਤੇ ਸਰਬ-ਵਿਆਪਕ ਪਰ, ਪਾਂਡੇ ਨੇ ਉਸ ਨੂੰ ਮੰਦਰ ਵਿਚ ਕੈਦ ਕਰ ਦਿੱਤਾ; ਸਿਰਫ਼ ਉਸ ਮੂਰਤੀ ਨੂੰ ਬੀਠਲ ਸਮਝਿਆ ਜੋ ਮੰਦਰ ਵਿਚ ਸੀ, ਸੰਸਾਰ ਵਿਚ ਵੱਸਦਾ ਬੀਠਲ ਉਸ ਨੂੰ ਨਾ ਦਿੱਸਿਆ ।

ਤੁਰਕ ਇਸ ਗੱਲੋਂ ਕੁਝ ਬਚਿਆ ਰਿਹਾ । ਇਸ ਨੇ ਹਜ਼ਰਤ ਮੁਹੰਮਦ ਸਾਹਿਬ ਵਿਚ ਪੂਰਾ ਸਿਦਕ ਬਣਾਇਆ ਹੈ । ਪਰ ਇਕ ਉਕਾਈ ਇਹ ਭੀ ਖਾ ਗਿਆ, ਇਸ ਨੇ ਮਸਜਿਦ ਨੂੰ ਹੀ ਰੱਬ ਦਾ ਘਰ ਸਮਝ ਲਿਆ ਹੈ, ਇਸ ਨੇ ਨਿਰੇ ਕਾਹਬੇ ਵਿਚ ਹੀ ਰੱਬ ਨੂੰ ਵੇਖਣ ਦੀ ਕੋਸ਼ਸ਼ ਕੀਤੀ ਹੈ । ਸੋ, ਇਕ ਅੱਖੋਂ ਕਾਣਾ ਰਹਿ ਗਿਆ ।

ਗੁਰੂ ਨਾਨਕ ਸਹਿਬ ਨੂੰ ਭਲਾ ਇਹ ਸ਼ਬਦ ਕਿਉਂ ਪਿਆਰਾ ਲੱਗਾ ? ਉਹਨਾਂ ਭਗਤ ਜੀ ਦੇ ਵਤਨ ਤੋਂ ਇਹ ਸਾਂਭ ਕੇ ਕਿਉਂ ਲਿਆਂਦਾ ? ਹੁਣ ਉੱਪਰਲੀ ਵਿਚਾਰ ਦੇ ਸਾਹਮਣੇ ਉੱਤਰ ਸਪੱਸ਼ਟ ਹੈ—(੧) ਗੁਰੂ (ਗ੍ਰੰਥ ਸਾਹਿਬ) ਦੀ ਬਾਣੀ ਸਿੱਖ ਦੇ ਜੀਵਨ ਦਾ ਆਸਰਾ ਹੈ, ਪਰ ਇਸ ਵਿਚ ਕਿਤੇ ਕੋਈ ਸ਼ੱਕ ਨਹੀਂ ਰਹਿਣਾ ਚਾਹੀਦਾ ਕਿ ਫ਼ਲਾਣਾ ਸ਼ਬਦ ਤਾਂ ਸਾਨੂੰ ਨਹੀਂ ਜੱਚਦਾ; (੨) ਜੇ ਪਾਂਡੇ ਦੇ ਮਹਾਦੇਵ ਵਾਂਗ ਸਿੱਖ ਨੇ ਭੀ ਆਪਣੇ ਪ੍ਰੀਤਮ ਗੁਰੂ ਨੂੰ ਸਰਾਪ ਦੇਣ ਵਾਲਾ ਮੰਨ ਲਿਆ; ਤਾਂ ਜਿਵੇਂ ਪਾਂਡਾ ਮਹਾਦੇਵ ਨੂੰ ਪੂਜਦਾ ਤਾਂ ਹੈ ਪਰ ਉਸ ਪਾਸੋਂ ਕੰਬਦਾ ਫਿਰ ਭੀ ਰਹਿੰਦਾ ਹੈ ਕਿ ਕਿਤੇ ਸ੍ਰਾਪ ਨਾ ਮਿਲ ਜਾਏ, ਸਿੱਖ ਦਾ ਭੀ ਇਹੀ ਹਾਲ ਰਹੇਗਾ, ਗੁਰੂ ਦੇ ਚਰਨਾਂ ਤੋਂ ਰੀਝ ਨਾਲ ਸਦਕੇ ਨਹੀਂ ਹੋ ਸਕੇਗਾ, ਕਿਉਂਕਿ ਉਸ ਨੂੰ ਇਹੀ ਡਰ ਰਹੇਗਾ ਕਿ ਗੁਰੂ ਗੁੱਸੇ ਵਿਚ ਆ ਕੇ ਸ੍ਰਾਪ ਦੇ ਸਕਦਾ ਹੈ; (੩) ਸਿੱਖ ਦਾ ਪੂਜਯ ਅਕਾਲ ਪੁਰਖ ਹਰ ਥਾਂ ਹੈ, ਤੇ ਸਿੱਖ ਦਾ ਤੀਰਥ ਉਸ ਦਾ ਆਪਣਾ ਹਿਰਦਾ ਹੈ, ਜਿੱਥੇ ਨਿਤ ਜੁੜ ਕੇ ਸਿੱਖ ਇਸ਼ਨਾਨ ਕਰਦਾ ਹੈ ।

**ਪਦ ਅਰਥ** :—ਆਜੁ—ਅੱਜ, ਹੁਣ, ਇਸੇ ਜਨਮ ਵਿਚ । ਬੀਠਲੁ—{ਸ਼ਕਟ. ਵਿ ਠਲ ̃ਨਏ ਸਟ੍ਰਿਓਟਏਦ ਓਟ ਓ ਦਸਿਟਓਨਚਏ. ਵਿ—ਪਰੇ, ਦੂਰ । ਸਥਲ—ਖਲੋਤਾ ਹੋਇਆ} ਉਹ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ । ਰੇ—ਹੇ ਪਾਂਡੇ ! ਸਮਝਾਊ—ਮੈਂ ਸਮਝਾਵਾਂ ।ਰਹਾਉ।

ਤੁਮਰੀ ਗਾਇਤ੍ਰੀ—ਜਿਸ ਨੂੰ ਤੁਸੀ ਗਾਇਤ੍ਰੀ ਆਖਦੇ ਹੋ ਤੇ ਜਿਸ ਬਾਰੇ ਇਹ ਸ਼ਰਧਾ-ਹੀਣ ਕਹਾਣੀ ਭੀ ਬਣਾ ਰੱਖੀ ਹੈ । ਗਾਇਤ੍ਰੀ—{ਸ਼ਕਟ. ਗਾਯ ੀ—ਇਕ ਬੜਾ ਪਵਿੱਤਰ ਮੰਤਰ, ਜਿਸ ਦਾ ਪਾਠ ਹਰੇਕ ਬ੍ਰਾਹਮਣ ਲਈ ਸਵੇਰੇ ਸ਼ਾਮ ਕਰਨਾ ਜ਼ਰੂਰੀ ਹੈ । ਉਹ ਮੰਤਰ ਇਉਂ ਹੈ :—ਤ ਸਵਿਤੁਵ.ਲਰੇ.ਫਯ ਭਗੋ.ਲ ਦੇਵ ਯ ਧੀਮਾਹੀ ਧਯੋ ਯੋ ਨ: ਪ੍ਰਚੋਦਯਾਤੱ । ਲੋਧਾ—ਜੱਟਾਂ ਦੀ ਇਕ ਜਾਤ ਦਾ ਨਾਉਂ ਹੈ । ਠੇਗਾ—ਸੋਟਾ । ਲਾਂਗਤ—ਲੰਙਾ ਲੰਙਾ ਕੇ ।੧।

ਮਹਾਦੇਵ—ਸ਼ਿਵ । ਮਉਲੇ—ਚਿੱਟੇ । ਮੋਦੀ—ਭੰਡਾਰੀ । ਵਾ ਕਾ—ਉਸ ਦਾ ।੨।

ਸਰਬਰ—ਲੜਾਈ । ਜੋਇ—ਇਸਤ੍ਰੀ ।

ਤੁਰਕੂ—ਮੁਸਲਮਾਨ । ਜਹ—ਜਿਸ ਦਾ । ਦੇਹੁਰਾ—ਮੰਦਰ ।੪।

**ਅਰਥ** :—ਹੇ ਪਾਂਡੇ ! ਮੈਂ ਤਾਂ ਇਸੇ ਜਨਮ ਵਿਚ ਪਰਮਾਤਮਾ ਦਾ ਦਰਸ਼ਨ ਕਰ ਲਿਆ ਹੈ (ਪਰ ਤੂੰ ਮੂਰਖ ਹੀ ਰਹਿਓਂ, ਤੈਨੂੰ ਦਰਸ਼ਨ ਨਹੀਂ ਹੋਇਆ; ਆ) ਮੈਂ (ਤੈਨੂੰ) ਮੂਰਖ ਨੂੰ ਸਮਝਾਵਾਂ (ਕਿ ਤੈਨੂੰ ਦਰਸ਼ਨ ਕਿਉਂ ਨਹੀਂ ਹੁੰਦਾ) ।੧।ਰਹਾਉ।

ਹੇ ਪਾਂਡੇ ! (ਪਹਿਲਾਂ ਤਾਂ ਜਿਸ ਗਾਇਤ੍ਰੀ ਦਾ ਤੂੰ ਪਾਠ ਕਰਦਾ ਹੈਂ ਉਸ ਉੱਤੇ ਤੇਰੀ ਸ਼ਰਧਾ ਨਹੀਂ ਬਣ ਸਕਦੀ, ਕਿਉਂਕਿ) ਤੇਰੀ ਗਾਇਤ੍ਰੀ (ਉਹ ਹੈ ਜਿਸ ਬਾਰੇ ਤੂੰ ਆਪ ਹੀ ਆਖਦਾ ਹੈਂ ਕਿ ਇਕ ਵਾਰੀ ਸ੍ਰਾਪ ਦੇ ਕਾਰਨ ਗਊ

ਦੀ ਜੂਨ ਵਿਚ ਆ ਕੇ ਇਹ) ਇਕ ਲੋਧੇ ਜੱਟ ਦੀ ਪੈਲੀ ਖਾਣ ਜਾ ਪਈ, ਉਸ ਨੇ ਸੋਟਾ ਲੈ ਕੇ ਲੱਤ ਤੋੜ ਦਿੱਤੀ ਤਾਂ (ਵਿਚਾਰੀ) ਲੰਙਾ ਲੰਙਾ ਕੇ ਤੁਰਨ ਲੱਗੀ ।੧।

ਹੇ ਪਾਂਡੇ ! (ਫਿਰ ਤੂੰ ਜਿਸ ਸ਼ਿਵ ਜੀ ਦੀ ਅਰਾਧਨਾ ਕਰਦਾ ਹੈਂ ਉਸ ਨੂੰ ਬੜਾ ਕ੍ਰੋਧੀ ਸਮਝਦਾ ਹੈਂ ਤੇ ਆਖਦਾ ਹੈਂ ਕਿ ਗੁੱਸੇ ਵਿਚ ਆ ਕੇ ਉਹ ਸ੍ਰਾਪ ਦੇ ਦੇਂਦਾ ਹੈ, ਭਸਮ ਕਰ ਦੇਂਦਾ ਹੈ । ਐਸੇ ਸ਼ਿਵ ਨਾਲ ਤੂੰ ਪਿਆਰ ਕਿਵੇਂ ਕਰ ਸਕਦਾ ਹੈਂ ?) ਤੇਰਾ ਸ਼ਿਵ (ਤਾਂ ਉਹ ਹੈ ਜਿਸ ਬਾਰੇ ਤੂੰ ਆਖਦਾ ਹੈਂ) ਕਿਸੇ ਭੰਡਾਰੀ ਦੇ ਘਰ ਉਸ ਵਾਸਤੇ ਭੋਜਨ ਤਿਆਰ ਹੋਇਆ, ਸ਼ਿਵ ਨੂੰ ਚਿੱਟੇ ਬਲਦ ਉੱਤੇ ਚੜ੍ਹਿਆ ਜਾਂਦਾ ਵੇਖਿਆ, (ਭਾਵ, ਤੂੰ ਦੱਸਦਾ ਹੈਂ ਕਿ ਸ਼ਿਵ ਜੀ ਚਿੱਟੇ ਬਲਦ ਦੀ ਸਵਾਰੀ ਕਰਦੇ ਸਨ) (ਪਰ ਸ਼ਾਇਦ ਉਹ ਭੋਜਨ ਪਸੰਦ ਨਾ ਆਇਆ, ਸ਼ਿਵ ਜੀ ਨੇ ਸ੍ਰਾਪ ਦੇ ਕੇ) ਉਸ ਦਾ ਮੁੰਡਾ ਮਾਰ ਦਿੱਤਾ ।੨।

ਹੇ ਪਾਂਡੇ ! ਤੇਰੇ ਸ੍ਰੀ ਰਾਮ ਚੰਦਰ ਜੀ ਭੀ ਆਉਂਦੇ ਵੇਖੇ ਹਨ (ਭਾਵ, ਜਿਸ ਸ੍ਰੀ ਰਾਮ ਚੰਦਰ ਜੀ ਦੀ ਤੂੰ ਉਪਾਸ਼ਨਾ ਕਰਦਾ ਹੈਂ, ਉਹਨਾਂ ਦੀ ਬਾਬਤ ਭੀ ਤੈਥੋਂ ਇਹੀ ਕੁਝ ਅਸਾਂ ਸੁਣਿਆ ਹੈ ਕਿ) ਰਾਵਣ ਨਾਲ ਉਹਨਾਂ ਦੀ ਲੜਾਈ ਹੋ ਪਈ, ਕਿਉਂਕਿ ਉਹ ਵਹੁਟੀ (ਸੀਤਾ ਜੀ) ਗਵਾ ਬੈਠੇ ਸਨ ।੩।

ਨੋਟ :—'ਰਾਮਾਇਣ' ਅਤੇ 'ਉੱਤਰ ਰਾਮ ਚਰਿਤ੍ਰ' ਆਦਿਕ ਪੁਸਤਕਾਂ ਵਿਚ ਕਈ ਦੂਸ਼ਣ ਭੀ ਸ੍ਰੀ ਰਾਮ ਚੰਦਰ ਜੀ ਉੱਤੇ ਆਰੋਪਣ ਕੀਤੇ ਗਏ ਹਨ, ਭਾਵੇਂ ਉਹ ਭਗਤੀ-ਭਾਵ ਵਿਚ ਗਲੇਫ਼ੇ ਹੋਏ ਹਨ—ਬਾਲੀ ਨੂੰ ਛਿਪ ਕੇ ਮਾਰਨਾ, ਇਕ ਰਾਖ਼ਸ਼ਣੀ ਨੂੰ ਮਾਰਨਾ, ਸੀਤਾ ਜੀ ਨੂੰ ਘਰੋਂ ਕੱਢ ਦੇਣਾ, ਇਤਿਆਦਿਕ । ਇਹ ਦੂਸ਼ਣ ਲਾ ਕੇ ਉਹਨਾਂ ਵਿਚ ਪੂਰੀ ਸ਼ਰਧਾ ਰੱਖਣੀ ਅਸੰਭਵ ਹੋ ਜਾਂਦੀ ਹੈ ।

ਸੋ ਹਿੰਦੂ ਦੋਵੇਂ ਅੱਖਾਂ ਗਵਾ ਬੈਠਾ ਹੈ, ਪਰ ਮੁਸਲਮਾਨ ਦੀ ਇੱਕ ਅੱਖ ਹੀ ਖ਼ਰਾਬ ਹੋਈ ਹੈ; ਇਹਨਾਂ ਦੋਹਾਂ ਨਾਲੋਂ ਸਿਆਣਾ ਉਹ ਬੰਦਾ ਹੈ ਜਿਸ ਨੂੰ (ਪ੍ਰਭੂ ਦੀ ਹਸਤੀ ਦਾ ਸਹੀ) ਗਿਆਨ ਹੋ ਗਿਆ ਹੈ । (ਹਿੰਦੂ ਨੇ ਇੱਕ ਅੱਖ ਤਾਂ ਤਦੋਂ ਗਵਾਈ ਜਦੋਂ ਉਹ ਆਪਣੇ ਇਸ਼ਟ ਬਾਰੇ ਸ਼ਰਧਾ-ਹੀਣ ਕਹਾਣੀਆਂ ਘੜਨ ਲੱਗ ਪਿਆ, ਤੇ ਦੂਜੀ ਗਵਾਈ, ਜਦੋਂ ਉਹ ਪਰਮਾਤਮਾ ਨੂੰ ਨਿਰਾ ਮੰਦਰ ਵਿਚ ਬੈਠਾ ਸਮਝ ਕੇ) ਮੰਦਰ ਨੂੰ ਪੂਜਣ ਲੱਗ ਪਿਆ, ਮੁਸਲਮਾਨ (ਦੀ ਹਜ਼ਰਤ ਮੁਹੰਮਦ ਸਾਹਿਬ ਵਿਚ ਪੂਰੀ ਸ਼ਰਧਾ ਹੋਣ ਕਰਕੇ ਇੱਕ ਅੱਖ ਤਾਂ ਸਾਬਤ ਹੈ ਪਰ ਦੂਜੀ ਗਵਾ ਬੈਠਾ ਹੈ, ਕਿਉਂਕਿ ਰੱਬ ਨੂੰ ਨਿਰਾ ਮਸਜਿਦ ਵਿਚ ਜਾਣ ਕੇ) ਮਸਜਿਦ ਨੂੰ ਹੀ ਰੱਬ ਦਾ ਘਰ ਸਮਝ ਰਿਹਾ ਹੈ । ਮੈਂ ਨਾਮਦੇਵ ਉਸ ਪਰਮਾਤਮਾ ਦਾ ਸਿਮਰਨ ਕਰਦਾ ਹਾਂ ਜਿਸ ਦਾ ਨਾਹ ਕੋਈ ਖ਼ਾਸ ਮੰਦਰ ਹੈ ਤੇ ਨਾ ਮਸਜਿਦ ।੪।੩।੭।

### ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਮੁਕੰਦ ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਰ ॥ ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥ ਜੀਵਤ ਮੁਕੰਦੇ ਮਰਤ ਮੁਕੰਦੇ ॥ ਤਾ ਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥ ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥ ਜਪਿ ਮੁਕੰਦ ਮਸਤਕਿ ਨੀਸਾਨੰ ॥ ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥੨॥ ਏਕੁ ਮੁਕੰਦੁ ਕਰੈ ਉਪਕਾਰੁ ॥ ਹਮਰਾ ਕਹਾ ਕਰੈ ਸੰਸਾਰੁ ॥ ਮੇਟੀ ਜਾਤਿ ਹੂਏ ਦਰਬਾਰਿ ॥ ਤੁਹੀ ਮੁਕੰਦ ਜੋਗ ਜੁਗ ਤਾਰਿ ॥੩॥ ਉਪਜਿਓ ਗਿਆਨੁ ਹੂਆ ਪਰਗਾਸ ॥ ਕਰਿ ਕਿਰਪਾ ਲੀਨੇ ਕੀਟ ਦਾਸ ॥ ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ ਸੇਵਾ ਤਾਹੂ ਕੀ ॥੪॥੧॥ {ਪੰਨਾ ੮੭੫}

**ਪਦ ਅਰਥ** :—ਮੁਕੰਦ—{ਸ਼ਕਟ. ਮੁਕੁੰਦ—ਮੁਕੁਜ਼ ਦਦਾਤਿ ਇਤਿ—ੌਨਏ ਾਹੋ ਗਵਿਏਸ ਸਓਲਵਓਟੋਨਿ} ਮੁਕਤੀ-ਦਾਤਾ ਪ੍ਰਭੂ । ਸੰਸਾਰ—ਹੇ ਸੰਸਾਰ ! ਹੇ ਲੋਕੋ ! ਅਉਹਾਰ—{ਸ਼ਕਟ. ਅਵਹਾਯ.ਲ—ਟੋ ਬਏ ਟਓਕਏਨ ਓਾਓ} ਨਾਸਵੰਤ (ਭਾਵ, ਵਿਅਰਥ ਜਾਣ ਵਾਲਾ) ।੧।

ਜੀਵਤ—ਜੀਊਂਦਿਆਂ, ਸਾਰੀ ਉਮਰ । ਮਰਤ—ਮਰਨ ਵੇਲੇ ਭੀ । ਤਾ ਕੇ—ਉਸ ਮੁਕੰਦ ਦੇ ।੧।ਰਹਾਉ।

ਪ੍ਰਾਨੰ—ਜਿੰਦ, ਆਸਰਾ । ਮਸਤਕਿ—ਮੱਥੇ ਉੱਤੇ । ਨੀਸਾਨੰ—ਨਿਸ਼ਾਨ, ਨੂਰ । ਸੇਵ ਮੁਕੰਦ—ਮੁਕੰਦ ਦੀ ਸੇਵਾ । ਬੈਰਾਗੀ—ਵੈਰਾਗਵਾਨ । ਦੁਰਬਲ—ਕਮਜ਼ੋਰ ਨੂੰ, ਨਿਰਧਨ ਨੂੰ । ਲਾਧੀ—(ਮੈਨੂੰ) ਲੱਭਾ ।੨।

ਉਪਕਾਰੁ—ਮਿਹਰ, ਭਲਾਈ । ਕਹਾ ਕਰੈ—ਕੁਝ ਵਿਗਾੜ ਨਹੀਂ ਸਕਦਾ । ਦਰਬਾਰਿ—ਦਰਬਾਰੀ, ਪ੍ਰਭੂ ਦੀ ਹਜ਼ੂਰੀ ਵਿਚ ਵੱਸਣ ਵਾਲੇ । ਜੋਗ ਜੁਗ—ਜੁਗਾਂ ਜੁਗਾਂ ਵਿਚ । ਤਾਰਿ—ਤਾਰਨਹਾਰ ।੩।

ਪਰਗਾਸ—ਚਾਨਣ । ਕੀਟ—ਕੀੜੇ, ਨਿਮਾਣੇ । ਚੂਕੀ—ਮੁੱਕ ਗਈ । ਤਾਹੂ ਕੀ—ਉਸ ਮੁਕੰਦ ਦੀ ਹੀ । ਜਪਿ—ਜਪੀਂ, ਮੈਂ ਜਪਦਾ ਹਾਂ ।੪।

**ਅਰਥ** :—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਦੇਣ ਵਾਲੇ ਪ੍ਰਭੂ ਦੀ ਬੰਦਗੀ ਕਰਨ ਵਾਲੇ ਨੂੰ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ, ਕਿਉਂਕਿ ਉਹ ਜਿਊਂਦਾ ਭੀ ਪ੍ਰਭੂ ਨੂੰ ਸਿਮਰਦਾ ਹੈ ਤੇ ਮਰਦਾ ਭੀ ਉਸੇ ਨੂੰ ਯਾਦ ਕਰਦਾ ਹੈ (ਸਾਰੀ ਉਮਰ ਹੀ ਪ੍ਰਭੂ ਨੂੰ ਚੇਤੇ ਰੱਖਦਾ ਹੈ) ।੧।ਰਹਾਉ।

ਹੇ ਲੋਕੋ ! ਮੁਕਤੀ-ਦਾਤੇ ਪ੍ਰਭੂ ਨੂੰ ਸਦਾ ਸਿਮਰੋ, ਉਸ ਦੇ ਸਿਮਰਨ ਤੋਂ ਬਿਨਾ ਇਹ ਸਰੀਰ ਵਿਅਰਥ ਹੀ ਚਲਾ ਜਾਂਦਾ ਹੈ । ਮੇਰਾ ਤਾਂ ਮਾਂ ਪਿਉ ਹੀ ਉਹ ਪ੍ਰਭੂ ਹੈ, ਉਹੀ ਦੁਨੀਆ ਦੇ ਬੰਧਨਾਂ ਤੋਂ ਮੇਰੀ ਰਾਖੀ ਕਰ ਸਕਦਾ ਹੈ ।੧।

ਪ੍ਰਭੂ ਦਾ ਸਿਮਰਨ ਮੇਰੀ ਜਿੰਦ (ਦਾ ਆਸਰਾ ਬਣ ਗਿਆ) ਹੈ, ਪ੍ਰਭੂ ਨੂੰ ਸਿਮਰ ਕੇ ਮੇਰੇ ਮੱਥੇ ਉੱਤੇ ਭਾਗ ਜਾਗ ਪਏ ਹਨ; ਪ੍ਰਭੂ ਦੀ ਭਗਤੀ (ਮਨੁੱਖ ਨੂੰ) ਵੈਰਾਗਵਾਨ ਕਰ ਦੇਂਦੀ ਹੈ, ਮੈਨੂੰ ਗ਼ਰੀਬ ਨੂੰ ਪ੍ਰਭੂ ਦਾ ਨਾਮ ਹੀ ਧਨ ਲੱਭ ਪਿਆ ਹੈ ।੨।

ਜੇ ਇੱਕ ਪਰਮਾਤਮਾ ਮੇਰੇ ਉੱਤੇ ਮਿਹਰ ਕਰੇ, ਤਾਂ (ਮੈਨੂੰ ਚਮਾਰ ਚਮਾਰ ਆਖਣ ਵਾਲੇ ਇਹ) ਲੋਕ ਮੇਰਾ ਕੁਝ ਭੀ ਵਿਗਾੜ ਨਹੀਂ ਸਕਦੇ । ਹੇ ਪ੍ਰਭੂ ! (ਤੇਰੀ ਭਗਤੀ ਨੇ) ਮੇਰੀ (ਨੀਵੀਂ) ਜਾਤ (ਵਾਲੀ ਢਹਿੰਦੀ ਕਲਾ ਮੇਰੇ ਅੰਦਰੋਂ) ਮਿਟਾ ਦਿੱਤੀ ਹੈ, ਕਿਉਂਕਿ ਮੈਂ ਸਦਾ ਤੇਰੇ ਦਰ ਤੇ ਹੁਣ ਰਹਿੰਦਾ ਹਾਂ; ਤੂੰ ਹੀ ਸਦਾ ਮੈਨੂੰ (ਦੁਨੀਆ ਦੇ ਬੰਧਨਾਂ ਤੇ ਮੁਥਾਜੀਆਂ ਤੋਂ) ਪਾਰ ਲੰਘਾਉਣ ਵਾਲਾ ਹੈਂ ।੩।

(ਪ੍ਰਭੂ ਦੀ ਬੰਦਗੀ ਨਾਲ ਮੇਰੇ ਅੰਦਰ) ਆਤਮਕ ਜੀਵਨ ਦੀ ਸੂਝ ਪੈਦਾ ਹੋ ਗਈ ਹੈ, ਚਾਨਣ ਹੋ ਗਿਆ ਹੈ । ਮਿਹਰ ਕਰ ਕੇ ਮੈਨੂੰ ਨਿਮਾਣੇ ਦਾਸ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੈ । ਹੇ ਰਵਿਦਾਸ ! ਆਖ—ਹੁਣ ਮੇਰੀ ਤ੍ਰਿਸ਼ਨਾ ਮੁੱਕ ਗਈ ਹੈ, ਮੈਂ ਹੁਣ ਪ੍ਰਭੂ ਨੂੰ ਸਿਮਰਦਾ ਹਾਂ, ਨਿੱਤ ਪ੍ਰਭੂ ਦੀ ਹੀ ਭਗਤੀ ਕਰਦਾ ਹਾਂ ।੪।੧।

**ਸ਼ਬਦ ਦਾ ਭਾਵ** :—ਪਰਮਾਤਮਾ ਦਾ ਸਿਮਰਨ ਕਰਿਆ ਕਰੋ । ਸਿਮਰਨ ਨੀਵਿਆਂ ਨੂੰ ਉੱਚਾ ਕਰ ਦੇਂਦਾ ਹੈ, ਤ੍ਰਿਸ਼ਨਾ ਮੁਕਾ ਦੇਂਦਾ ਹੈ ।

**ਗੋਂਡ ॥ ਜੇ ਓਹੁ ਅਠਸਠਿ ਤੀਰਥ ਨ੍ਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥ ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥ ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥ ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥ ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥**

**ਕਰੈ ਨਿੰਦ ਕਵਨੈ ਨਹੀ ਗੁਨੈ ॥੨॥ ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥ ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥ ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥ ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥੧੧॥੭॥੨॥੪੯॥ ਜੋੜੁ ॥ {ਪੰਨਾ ੮੭੫}**

**ਪਦ ਅਰਥ** :—ਅਠਸਠਿ—ਅਠਾਹਠ । ਦੁਆਦਸ ਸਿਲਾ—ਬਾਰਾਂ ਸ਼ਿਵਲਿੰਗ (ਸੋਮਨਾਥ, ਬਦਰੀਨਰੈਣ, ਕੇਦਾਰ, ਬਿਸ਼ੇਸ਼੍ਵਰ, ਰਾਮੇਸ਼੍ਵਰ, ਨਾਗੇਸ਼੍ਵਰ, ਬੈਜਨਾਥ, ਭੀਮਸ਼ੰਕਰ ਆਦਿਕ) । ਨੋਟ :—ਸਾਲਗ੍ਰਾਮ ਦੀ ਪੂਜਾ ਵਿਸ਼ਨੂੰ ਦੀ ਪੂਜਾ ਹੈ । 'ਸਿਲਾ' ਦੀ ਪੂਜਾ ਸ਼ਿਵ ਜੀ ਦੀ ਪੂਜਾ ਹੈ । ਕੂਪ—ਖੂਹ । ਤਟਾ—{ਨਡਾਗ} ਤਲਾਬ ।੧।

ਕੈਸੇ ਤਰੈ—ਨਹੀਂ ਤਰ ਸਕਦਾ । ਸਰਪਰ—ਜ਼ਰੂਰ ।੧।ਰਹਾਉ।

ਕੁਲਖੇਤਿ—ਕੁਲਖੇਤ੍ਰ (ਤੀਰਥ) ਉੱਤੇ (ਜਾ ਕੇ) । ਗ੍ਰਹਨ ਕਰੈ—ਗ੍ਰਹਿਣ (ਸਮੇਂ ਦਾ ਇਸ਼ਨਾਨ) ਕਰੇ । ਅਰਪੈ—ਭੇਟਾ ਕਰੇ, ਦਾਨ ਕਰੇ । ਸ੍ਰਵਨੀ—ਕੰਨਾਂ ਨਾਲ ।੨।

ਪ੍ਰਸਾਦ—ਭੋਜਨ, ਠਾਕਰਾਂ ਨੂੰ ਭੋਗ । ਮੰਡਪਿ—ਜਗਤ ਵਿਚ । ਬਿਗਾਰਿ—ਵਿਗਾੜ ਕੇ । ਸਾਂਢੈ—ਸਵਾਰੇ । ਹਾਂਢੈ—ਭਟਕਦਾ ਹੈ ।੩।

ਕਹਾ—ਕਿਉਂ ? ਪਰਗਟਿ—ਪਰਗਟੇ, ਪਰਗਟੈ, ਉੱਘੜ ਪੈਂਦਾ ਹੈ । ਪਹਾਰਾ—ਦੁਕਾਨ, (ਠੱਗ ਦੀ) ਹੱਟੀ । ਸੋਧਿ ਸਾਧਿ—ਚੰਗੀ ਤਰ੍ਹਾਂ ਵਿਚਾਰ ਕੇ । "ਕਹੁ, ਰਵਿਦਾਸ ! ਸੋਧਿ ਸਾਧਿ ਬੀਚਾਰਿਆ, ਪਾਪੀ ਨਿੰਦਕੁ ਨਰਕਿ ਸਿਧਾਰਿਆ"—ਅਨਵੈ ।੪।

**ਅਰਥ** :—ਸਾਧੂ ਗੁਰਮੁਖਿ ਦੀ ਨਿੰਦਾ ਕਰਨ ਵਾਲਾ ਮਨੁੱਖ (ਜਗਤ ਦੀਆਂ ਨਿਵਾਣਾਂ ਵਿਚੋਂ) ਪਾਰ ਨਹੀਂ ਲੰਘ ਸਕਦਾ, ਯਕੀਨ ਨਾਲ ਜਾਣੋ ਉਹ ਸਦਾ ਨਰਕ ਵਿਚ ਹੀ ਪਿਆ ਰਹਿੰਦਾ ਹੈ ।੧।ਰਹਾਉ।

ਜੇ ਕੋਈ ਮਨੁੱਖ ਅਠਾਹਠ ਤੀਰਥਾਂ ਦਾ ਇਸ਼ਨਾਨ (ਭੀ) ਕਰੇ, ਜੇ ਬਾਰਾਂ ਸ਼ਿਵਲਿੰਗਾਂ ਦੀ ਪੂਜਾ ਭੀ ਕਰੇ, ਜੇ (ਲੋਕਾਂ ਦੇ ਭਲੇ ਲਈ) ਖੂਹ ਤਲਾਬ (ਆਦਿਕ) ਲਵਾਏ; ਪਰ ਜੇ ਉਹ (ਗੁਰਮੁਖਾਂ ਦੀ) ਨਿੰਦਿਆ ਕਰਦਾ ਹੈ, ਤਾਂ ਉਸ ਦੀ ਇਹ ਸਾਰੀ ਮਿਹਨਤ ਵਿਅਰਥ ਜਾਂਦੀ ਹੈ ।੧।

ਜੇ ਕੋਈ ਮਨੁੱਖ ਕੁਲਖੇਤ੍ਰ ਤੇ (ਜਾ ਕੇ) ਗ੍ਰਹਿਣ (ਦਾ ਇਸ਼ਨਾਨ) ਕਰੇ, ਗਹਿਣਿਆਂ ਸਮੇਤ ਆਪਣੀ ਵਹੁਟੀ (ਬ੍ਰਾਹਮਣਾਂ ਨੂੰ) ਦਾਨ ਕਰ ਦੇਵੇ, ਸਾਰੀਆਂ ਸਿਮ੍ਰਿਤੀਆਂ ਧਿਆਨ ਨਾਲ ਸੁਣੇ; ਪਰ ਜੇ ਉਹ ਭਲਿਆਂ ਦੀ ਨਿੰਦਿਆ ਕਰਦਾ ਹੈ, ਤਾਂ ਇਹਨਾਂ ਸਾਰੇ ਕੰਮਾਂ ਤੋਂ ਕੋਈ ਭੀ ਲਾਭ ਨਹੀਂ ।੨।

ਜੇ ਕੋਈ ਮਨੁੱਖ ਠਾਕਰਾਂ ਨੂੰ ਕਈ ਤਰ੍ਹਾਂ ਦੇ ਭੋਗ ਲਵਾਵੇ, ਜ਼ਮੀਨ ਦਾ ਦਾਨ ਕਰੇ (ਜਿਸ ਕਰਕੇ) ਜਗਤ ਵਿਚ ਸ਼ੋਭਾ ਖੱਟ ਲਏ, ਜੇ ਆਪਣਾ ਨੁਕਸਾਨ ਕਰ ਕੇ ਭੀ ਦੂਜਿਆਂ ਦੇ ਕੰਮ ਸਵਾਰੇ, ਤਾਂ ਭੀ ਜੇ ਉਹ ਭਲਿਆਂ ਦੀ ਨਿੰਦਿਆ ਕਰਦਾ ਹੈ ਤਾਂ ਕਈ ਜੂਨਾਂ ਵਿਚ ਭਟਕਦਾ ਹੈ ।੩।

ਹੇ ਦੁਨੀਆ ਦੇ ਲੋਕੋ ! ਤੁਸੀ (ਸੰਤਾਂ ਦੀ) ਨਿੰਦਿਆ ਕਿਉਂ ਕਰਦੇ ਹੋ ? (ਭਾਵੇਂ ਬਾਹਰੋਂ ਕਈ ਧਾਰਮਿਕ ਕੰਮ ਕਰੇ, ਪਰ ਜੇ ਮਨੁੱਖ ਸੰਤ ਦੀ ਨਿੰਦਾ ਕਰਦਾ ਹੈ ਤਾਂ ਸਾਰੇ ਧਾਰਮਿਕ ਕੰਮ ਇਕ ਠੱਗੀ ਹੀ ਹੈ, ਤੇ) ਨਿੰਦਕ ਦੀ ਇਹ ਠੱਗੀ ਦੀ ਦੁਕਾਨ ਉੱਘੜ ਪੈਂਦੀ ਹੈ । ਹੇ ਰਵਿਦਾਸ ! ਆਖ—ਅਸਾਂ ਚੰਗੀ ਤਰ੍ਹਾਂ ਵਿਚਾਰ ਕੇ ਵੇਖ ਲਿਆ ਹੈ ਕਿ ਸੰਤ ਦਾ ਨਿੰਦਕ ਕੁਕਰਮੀ ਰਹਿੰਦਾ ਹੈ ਤੇ ਨਰਕ ਵਿਚ ਪਿਆ ਰਹਿੰਦਾ ਹੈ ।੪।੨।੧੧।੭।੨।੪੯।

**ਨੋਟ** :—ਗੌਂਡ ਰਾਗ ਦੇ ਸ਼ਬਦਾਂ ਦਾ ਵੇਰਵਾ :—

ਮ: ੪ ——————— ੬ . . . . . ਕਬੀਰ ਜੀ — ੧੧
ਮ: ੫ ———————੨੨ . . . . ਨਾਮਦੇਵ ਜੀ — ੭
ਅਸਟਪਦੀ ਮ: ੫ — ੧ . . . . . ਰਵਿਦਾਸ ਜੀ — ੨
. . . . . . . . . . ——. . . . . . . . . ————
. . . ਜੋੜ . . . . . ੨੯ . . . . . . ਜੋੜ . . . . ੨੦
. . ਕੁਲ ਜੋੜ = ੪੯

**ਭਾਵ** :—ਗੁਰਮੁਖਾਂ ਦੇ ਨਿੰਦਕ ਦਾ ਕੋਈ ਭੀ ਧਾਰਮਿਕ ਉੱਦਮ ਉਸ ਨਿੰਦਕ ਨੂੰ ਸੌਜਲ ਨਹੀਂ ਸਕਦਾ ।

## ਰਾਮਕਲੀ ਮਹਲਾ ੧ ਘਰੁ ੧ ਚਉਪਦੇ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥ ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥ ਅਬ ਹੀ ਕਬ ਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ ॥੧॥ ਨ ਜਾਣਾ ਹਰੇ ਮੇਰੀ ਕਵਨ ਗਤੇ ॥ ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥੧॥ ਰਹਾਉ ॥ ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥ ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥੨॥ ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ ॥ ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ ॥੩॥ ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ ॥ ਪ੍ਰਣਵਤਿ ਨਾਨਕ ਜੇ ਤੂ ਦੇਵਹਿ ਅੰਤੇ ਹੋਇ ਸਖਾਈ ॥੪॥੧॥ {ਪੰਨਾ ੮੭੬}**

**ਪਦ ਅਰਥ** :—ਸਹਸਾ ਕਿਰਤਾ—{ਨੋਟ :—ਲਫ਼ਜ਼ (ਸਜ਼ ਤ) ਸੰਸਕ੍ਰਿਤ ਤੋਂ 'ਸਹਸਾ ਕਿਰਤਾ' ਪ੍ਰਾਕ੍ਰਿਤ-ਰੂਪ ਹੈ} ਮਾਗਧੀ ਪ੍ਰਾਕ੍ਰਿਤ ਭਾਸ਼ਾ ਵਿਚ ਬੌਧ ਤੇ ਜੈਨ ਗ੍ਰੰਥ । ਜਪਮਾਲੀ—ਮਾਲਾ । ਧਿਆਨਾ—ਸਮਾਧੀ । ਅਬ ਹੀ ਕਬ ਹੀ—ਹੁਣ ਭੀ ਤੇ ਕਦੇ ਭੀ ।੧।

ਨ ਜਾਣਾ—ਮੈਂ ਨਹੀਂ ਜਾਣਦਾ, ਮੈਨੂੰ ਸਮਝ ਨਹੀਂ । ਹਰੇ—ਹੇ ਹਰੀ ! ਗਤੇ—ਗਤੀ, ਆਤਮਕ ਹਾਲਤ । ਕਵਨ ਗਤੇ—ਕੇਹੜੀ ਆਤਮਕ ਹਾਲਤ ? (ਭਾਵ,) ਨੀਵੀਂ ਆਤਮਕ ਅਵਸਥਾ । ਪਤੇ—ਹੇ ਪਤੀ ! ।੧।ਰਹਾਉ।

ਊਭਿ—ਉੱਚਾ, ਆਕਾਸ਼ ਵਿਚ । ਜਾਇ—ਜਾਂਦਾ ਹੈ । ਪਇਆਲੇ—ਪਾਤਾਲ ਵਿਚ । ਥਿਰੁ—ਟਿਕਿਆ ਹੋਇਆ । ਕੁੰਡਾ—ਪਾਸੇ । ਭਾਲੇ—ਭਾਲਦਾ ਹੈ ।੨।

ਮੰਡਲ—ਜਗਤ, ਦੁਨੀਆ । ਸਾਜਹਿ—ਸਾਜਦੇ ਹਨ, ਬਣਾਂਦੇ ਹਨ । ਮਾਈ—ਹੇ ਮਾਂ ! ਏਕਿ—ਅਨੇਕਾਂ ਜੀਵ । ਚਲੇ—ਤੁਰੇ ਜਾ ਰਹੇ ਹਨ । ਦੇਖਹ—ਅਸੀ ਵੇਖਦੇ ਹਾਂ, ਸਾਡੀਆਂ ਅੱਖਾਂ ਦੇ ਸਾਹਮਣੇ । ਸੁਆਮੀ—ਹੇ ਪ੍ਰਭੂ ! ਭਾਹਿ—ਅੱਗ । ਬਲੰਤੀ ਆਈ—ਬਲੰਤੀ ਆਹੀ, ਬਲ ਰਹੀ ਹੈ ।੩।

ਕਿਸੈ—ਕਿਸੇ ਦਾ । ਪ੍ਰਣਵਤਿ—ਬੇਨਤੀ ਕਰਦਾ ਹੈ । ਦੇਵਹਿ—(ਨਾਮ ਦੀ ਦਾਤਿ) ਦੇਵੇਂ । ਸਖਾਈ—ਮਿਤ੍ਰ, ਸਹਾਇਕ ।੪।

**ਅਰਥ** :—ਹੇ ਹਰੀ ! ਮੈਨੂੰ ਇਹ ਸਮਝ ਨਹੀਂ ਸੀ ਕਿ (ਤੇਰੇ ਨਾਮ ਤੋਂ ਬਿਨਾ) ਮੇਰੀ ਆਤਮਕ ਅਵਸਥਾ ਨੀਵੀਂ ਹੋ ਜਾਇਗੀ । ਹੇ ਪ੍ਰਭੂ ! ਮੈਂ ਮੂਰਖ ਹਾਂ, ਅਗਿਆਨੀ ਹਾਂ, (ਪਰ) ਤੇਰੀ ਸਰਨ ਆਇਆ ਹਾਂ । ਹੇ ਪ੍ਰਭੂ-ਪਤੀ ! ਮੇਹਰ ਕਰ (ਮੈਨੂੰ ਆਪਣਾ ਨਾਮ ਬਖ਼ਸ਼, ਤੇ) ਮੇਰੀ ਇੱਜ਼ਤ ਰੱਖ ਲੈ ।੧।ਰਹਾਉ।

ਹੇ ਪ੍ਰਭੂ ! (ਤੇਰਾ ਨਾਮ ਵਿਸਾਰ ਕੇ) ਕੋਈ ਮਨੁੱਖ ਮਾਗਧੀ ਪ੍ਰਾਕ੍ਰਿਤ ਵਿਚ ਲਿਖੇ ਹੋਏ ਬੌਧ ਤੇ ਜੈਨ ਗ੍ਰੰਥ ਪੜ੍ਹ ਰਿਹਾ ਹੈ, ਕੋਈ (ਤੈਨੂੰ ਭੁਲਾ ਕੇ) ਪੁਰਾਣ ਆਦਿਕ ਪੜ੍ਹਦਾ ਹੈ, ਕੋਈ (ਕਿਸੇ ਦੇਵੀ ਦੇਵਤੇ ਨੂੰ ਸਿੱਧ ਕਰਨ ਲਈ) ਮਾਲਾ ਨਾਲ (ਦੇਵਤੇ ਦੇ) ਨਾਮ ਦਾ ਜਾਪ ਕਰਦਾ ਹੈ, ਕੋਈ ਸਮਾਧੀ ਲਾਈ ਬੈਠਾ ਹੈ । ਪਰ ਹੇ ਪ੍ਰਭੂ ! ਮੈਂ ਸਿਰਫ਼ ਤੇਰੇ ਨਾਮ ਨੂੰ ਪਛਾਣਦਾ ਹਾਂ (ਤੇਰੇ ਨਾਮ ਨਾਲ ਹੀ ਸਾਂਝ ਪਾਂਦਾ ਹਾਂ), ਮੈਂ ਕਦੇ ਭੀ (ਤੇਰੇ ਨਾਮ ਤੋਂ ਬਿਨਾ) ਕੋਈ ਹੋਰ ਉੱਦਮ (ਐਸਾ) ਨਹੀਂ ਸਮਝਦਾ (ਜੋ ਆਤਮਕ ਜੀਵਨ ਨੂੰ ਉੱਚਾ ਕਰ ਸਕੇ) ।੧।

(ਤੇਰੇ ਨਾਮ ਨੂੰ ਵਿਸਾਰ ਕੇ ਜੀਵ ਲੋਭ ਵਿਚ ਫਸ ਜਾਂਦਾ ਹੈ) ਕਦੇ (ਜਦੋਂ ਮਾਇਆ ਮਿਲਦੀ ਹੈ) ਜੀਵ (ਬੜਾ ਹੀ ਖ਼ੁਸ਼ ਹੁੰਦਾ, ਮਾਨੋ) ਆਕਾਸ਼ ਵਿਚ ਜਾ ਚੜ੍ਹਦਾ ਹੈ, ਕਦੇ (ਜਦੋਂ ਮਾਇਆ ਦੀ ਥੁੜ ਹੋ ਜਾਂਦੀ ਹੈ, ਤਾਂ ਬਹੁਤ ਡਾਵਾਂ-ਡੋਲ ਹੋ ਜਾਂਦਾ ਹੈ, ਮਾਨੋ) ਪਾਤਾਲ ਵਿਚ ਜਾ ਡਿੱਗਦਾ ਹੈ । ਲੋਭ-ਵੱਸ ਹੋਇਆ ਜੀਵ ਅਡੋਲ-ਚਿੱਤ ਨਹੀਂ ਰਹਿ ਸਕਦਾ, ਚੌਹੀਂ ਪਾਸੀਂ (ਮਾਇਆ ਦੀ) ਭਾਲ ਕਰਦਾ ਫਿਰਦਾ ਹੈ ।੨।

ਹੇ ਮਾਂ ! ਜੀਵ ਜਗਤ ਵਿਚ (ਇਹ ਲੇਖ ਮੱਥੇ ਤੇ) ਲਿਖਾ ਕੇ ਆਉਂਦੇ ਹਨ (ਕਿ) ਮੌਤ (ਜ਼ਰੂਰ ਆਵੇਗੀ; ਪਰ ਤੈਨੂੰ ਵਿਸਾਰ ਕੇ ਇਥੇ ਸਦਾ) ਜੀਉਂਦੇ ਰਹਿਣ ਦਾ ਬਾਨ੍ਹਣੂ ਬੰਨ੍ਹਦੇ ਹਨ । ਹੇ ਮਾਲਿਕ-ਪ੍ਰਭੂ ! ਸਾਡੀਆਂ ਅੱਖਾਂ ਦੇ ਸਾਹਮਣੇ ਹੀ ਅਨੇਕਾਂ ਜੀਵ (ਇਥੋਂ) ਤੁਰੇ ਜਾ ਰਹੇ ਹਨ, (ਮੌਤ ਦੀ) ਅੱਗ ਬਲ ਰਹੀ ਹੈ (ਇਸ ਵਿਚ ਸਭ ਦੇ ਸਰੀਰ ਭਸਮ ਹੋ ਜਾਣੇ ਹਨ, ਪਰ ਤੇਰੇ ਨਾਮ ਤੋਂ ਖੁੰਝ ਕੇ ਜੀਵ ਸਦਾ ਜੀਊਣਾ ਹੀ ਲੋਚਦੇ ਹਨ) ।੩।

ਹੇ ਪ੍ਰਭੂ ! ਨਾਹ ਕਿਸੇ ਦਾ ਕੋਈ ਮਿਤ੍ਰ, ਨਾਹ ਕਿਸੇ ਦਾ ਕੋਈ ਭਰਾ, ਨਾਹ ਕਿਸੇ ਦਾ ਪਿਉ ਅਤੇ ਨਾਹ ਕਿਸੇ ਦੀ ਮਾਂ (ਅੰਤ ਵੇਲੇ ਕੋਈ ਕਿਸੇ ਨਾਲ ਸਾਥ ਨਹੀਂ ਨਿਬਾਹ ਸਕਦਾ) । ਨਾਨਕ (ਤੇਰੇ ਦਰ ਤੇ) ਬੇਨਤੀ ਕਰਦਾ ਹੈ—ਜੇ ਤੂੰ (ਆਪਣੇ ਨਾਮ ਦੀ ਦਾਤਿ) ਦੇਵੇਂ, ਤਾਂ (ਸਿਰਫ਼ ਇਹੀ) ਅੰਤ ਵੇਲੇ ਸਹਾਈ ਹੋ ਸਕਦਾ ਹੈ ।੪।੧।

**ਰਾਮਕਲੀ ਮਹਲਾ ੧ ॥ ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖਾ ਤਹ ਨਰਹਰੀ ॥੧॥ ਜੀਵਨ ਤਲਬ ਨਿਵਾਰਿ ਸੁਆਮੀ ॥ ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ ਉਤਰਉ ਪਾਰਿ ਸੁਆਮੀ ॥੧॥ ਰਹਾਉ ॥ ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ॥ ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ॥੨॥ ਆਪੇ ਨੇੜੈ ਆਪੇ ਦੂਰਿ ॥ ਆਪੇ ਸਰਬ ਰਹਿਆ ਭਰਪੂਰਿ ॥ ਸਤਗੁਰੁ ਮਿਲੈ ਅੰਧੇਰਾ ਜਾਇ ॥ ਜਹ ਦੇਖਾ ਤਹ ਰਹਿਆ ਸਮਾਇ ॥੩॥ ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸਿ ਬਾਣੀ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ ॥੪॥੨॥ {ਪੰਨਾ ੮੭੬}**

**ਪਦ ਅਰਥ** :—ਸਰਬ—ਸਭ ਜੀਵਾਂ ਵਿਚ । ਪਸਰਿ ਰਹੀ—ਵਿਆਪਕ ਹੈ । ਦੇਖਾ—ਮੈਂ ਵੇਖਾਂ । ਜਹ ਜਹ—ਜਿੱਥੇ ਜਿੱਥੇ । ਨਰਹਰੀ—ਹੇ ਪਰਮਾਤਮਾ ! ।੧।

ਤਲਬ—ਖ਼ਾਹਸ਼ਾਂ, ਵਧੀਆਂ ਲੋੜਾਂ । ਸੁਆਮੀ—ਹੇ ਮਾਲਿਕ-ਪ੍ਰਭੂ ! ਕੂਪਿ—ਖੂਹ ਵਿਚ ! ਗਾਡਿਆ—ਫਸਿਆ ਹੋਇਆ, ਡਿੱਗਾ ਹੋਇਆ । ਕਿਉ ਕਰਿ—ਕਿਸ ਤਰੀਕੇ ਨਾਲ ? ਕਿਸੇ ਤਰ੍ਹਾਂ ਭੀ ਨਹੀਂ ।੧।ਰਹਾਉ।

ਘਟ—ਹਿਰਦਾ । ਭੀਤਰਿ—ਅੰਦਰ । ਕਾਹੇ ਨਾਹੀ—ਕਿਉਂ ਨਹੀਂ ? ਜ਼ਰੂਰ । ਸਾਰ—ਸੰਭਾਲ । ਚਿੰਤ—ਫ਼ਿਕਰ, ਧਿਆਨ । ਮਾਹੀ—ਵਿਚ ।੨।

ਅੰਧੇਰਾ—ਮਾਇਆ ਦੇ ਅੰਨ੍ਹੇ ਖੂਹ ਦਾ ਹਨੇਰਾ ।੩।

ਸਹਸਾ—ਸਹਿਮ । ਨੈਣੀ—ਅੱਖਾਂ ਵਿਚ । ਲਾਗਸਿ—ਜੇ ਲੱਗਦੀ ਰਹੀ । ਬਾਣੀ—ਸੁੰਦਰਤਾ ਦੀ ਖਿੱਚ । ਪ੍ਰਾਣੀ—ਹੇ ਜੀਵ ! ਪਰਤਾਪਹਿਗਾ—ਦੁਖੀ ਹੋਵੇਂਗਾ ।੪।

**ਅਰਥ** :—ਹੇ ਮਾਲਿਕ-ਪ੍ਰਭੂ ! ਮੇਰੀਆਂ ਜ਼ਿੰਦਗੀ ਦੀਆਂ ਵਧਦੀਆਂ ਖ਼ਾਹਸ਼ਾਂ ਦੂਰ ਕਰ । ਮੇਰਾ ਮਨ ਮਾਇਆ ਦੇ ਅੰਨ੍ਹੇ ਖੂਹ ਵਿਚ ਫਸਿਆ ਹੈ, (ਤੇਰੀ ਸਹਾਇਤਾ ਤੋਂ ਬਿਨਾ) ਮੈਂ ਇਸ ਵਿਚੋਂ ਕਿਸੇ ਤਰ੍ਹਾਂ ਭੀ ਪਾਰ ਨਹੀਂ ਲੰਘ ਸਕਦਾ ।੧।ਰਹਾਉ।

ਹੇ ਪਰਮਾਤਮਾ ! ਸਭ ਜੀਵਾਂ ਵਿਚ ਤੇਰੀ ਜੋਤਿ ਰੁਮਕ ਰਹੀ ਹੈ (ਪਰ ਮੈਨੂੰ ਨਹੀਂ ਦਿੱਸਦੀ ਕਿਉਂਕਿ ਮੈਂ ਮਾਇਆ ਦੇ ਅੰਨ੍ਹੇ ਖੂਹ ਵਿਚ ਡਿੱਗ ਪਿਆ ਹਾਂ । ਮੇਹਰ ਕਰ, ਮੈਨੂੰ ਇਸ ਖੂਹ ਵਿਚੋਂ ਕੱਢ ਤਾ ਕਿ) ਜਿਧਰ ਜਿਧਰ ਮੈਂ ਵੇਖਾਂ ਉਧਰ ਉਧਰ (ਮੈਨੂੰ ਤੂੰ ਹੀ ਦਿੱਸੇਂ) ।੧।

ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪਰਮਾਤਮਾ ਦੀ ਜੋਤਿ ਪਰਗਟ ਹੋ ਜਾਂਦੀ ਹੈ, ਉਹਨਾਂ ਨੂੰ ਬਾਹਰ ਭੀ (ਹਰ ਥਾਂ) ਜ਼ਰੂਰ ਉਹੀ ਦਿੱਸਦਾ ਹੈ (ਉਹਨਾਂ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ) ਮਾਲਿਕ-ਪ੍ਰਭੂ ਉਹਨਾਂ ਦੀ ਸਦਾ ਸੰਭਾਲ ਕਰਦਾ ਹੈ, ਉਸ ਦੇ ਮਨ ਵਿਚ ਸਦਾ (ਉਹਨਾਂ ਦੀ ਸੰਭਾਲ ਦਾ) ਫ਼ਿਕਰ ਹੈ ।੨।

ਪਰਮਾਤਮਾ ਆਪ ਹੀ ਸਭ ਜੀਵਾਂ ਦੇ ਨੇੜੇ ਵੱਸ ਰਿਹਾ ਹੈ ਆਪ ਹੀ (ਇਹਨਾਂ ਤੋਂ ਵੱਖ) ਦੂਰ ਭੀ ਹੈ । ਪ੍ਰਭੂ ਆਪ ਸਭ ਜੀਵਾਂ ਵਿਚ ਵਿਆਪਕ ਹੈ । ਜੇ ਮੈਨੂੰ ਗੁਰੂ ਮਿਲ ਪਏ ਤਾਂ ਮੇਰਾ ਮਾਇਆ ਦੇ ਅੰਨ੍ਹੇ ਖੂਹ ਵਾਲਾ ਹਨੇਰਾ ਦੂਰ ਹੋ ਜਾਏ । ਫਿਰ ਮੈਂ ਜਿਧਰ ਜਿਧਰ ਵੇਖਾਂ ਉਧਰ ਉਧਰ ਹੀ ਪਰਮਾਤਮਾ ਵਿਆਪਕ ਦਿੱਸ ਪਏ ।੩।

ਪ੍ਰਭੂ ਦੇ ਸੇਵਕਾਂ ਦਾ ਸੇਵਕ ਨਾਨਕ ਬੇਨਤੀ ਕਰਦਾ ਹੈ—ਹੇ ਜੀਵ ! ਜਿਤਨਾ ਚਿਰ ਤੇਰੀਆਂ ਅੱਖਾਂ ਵਿਚ ਬਾਹਰਲੀ (ਦਿੱਸਦੀ) ਮਾਇਆ ਦੀ ਸੁੰਦਰਤਾ ਖਿੱਚ ਪਾ ਰਹੀ ਹੈ, ਤੇਰੇ ਅੰਦਰ ਸਹਜ ਬਣਿਆ ਰਹੇਗਾ ਤੇ ਤੂੰ ਸਦਾ ਦੁਖੀ ਰਹੇਂਗਾ ।੪।੨।

**ਰਾਮਕਲੀ ਮਹਲਾ ੧ ॥ ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ॥ ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥੧॥ ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਨਹ ਮਰੀਐ ॥੧॥ ਰਹਾਉ ॥ ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥ ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥੨॥ ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ ॥ ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥੩॥ ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥ ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ॥੪॥ ਇਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਇਉ ਮਰੀਐ ॥੧॥ ਰਹਾਉ ਦੂਜਾ ॥੩॥ {ਪੰਨਾ ੮੭੭}**

**ਪਦ ਅਰਥ** :—ਜਿਤੁ—ਜਿਸ ਵਿਚ । ਦਰਿ—ਦਰ ਵਿਚ, ਥਾਂ ਵਿਚ । ਜਿਤੁ ਦਰਿ—ਜਿਸ ਦਰ ਵਿਚ, ਜਿਸ ਥਾਂ ਵਿਚ । ਵਸਹਿ—(ਹੇ ਪ੍ਰਭੂ !) ਤੂੰ ਵੱਸਦਾ ਹੈਂ । ਕਵਨੁ ਦਰਿ—ਕੇਹੜਾ ਥਾਂ ? ਦਰਾ ਭੀਤਰਿ ਦਰੁ—ਥਾਵਾਂ

ਵਿਚ ਥਾਂ, ਗੁਪਤ ਥਾਂ । ਕਵਨੁ ਲਹੈ—ਕੌਣ ਲੱਭ ਸਕਦਾ ਹੈ ? ਕੋਈ ਵਿਰਲਾ ਲੱਭਦਾ ਹੈ । ਫਿਰਾ—ਮੈਂ ਫਿਰਦਾ ਹਾਂ । ਆਇ—ਆ ਕੇ । ਕਹੈ—ਦੱਸੇ ।੧।

ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ ? ਨਹ ਮਰੀਐ—ਮਰਿਆ ਨਹੀਂ ਜਾ ਸਕਦਾ ।੧।ਰਹਾਉ।

ਰੋਹੁ—ਕ੍ਰੋਧ । ਰਖਵਾਲਾ—ਦਰਬਾਨ, ਰਾਖਾ । ਅੰਦੇਸਾ—ਫ਼ਿਕਰ, ਚਿੰਤਾ । ਪਟ—ਭਿੱਤ, ਤਖ਼ਤੇ । ਮਾਇਆ ਜਲੁ—ਮਾਇਆ ਦੀ ਆਬ, ਮਾਇਆ ਦੀ ਚਮਕ । ਪਾਣੀ—ਵਿਸ਼ੇ ਵਿਕਾਰਾਂ ਦੇ ਪਾਣੀ ਵਿਚ । ਸਤ—ਸ਼ਾਂਤੀ, ਸਹਿਜ ਅਵਸਥਾ । ਆਸਣਿ—ਆਸਣ ਉਤੇ । ਪੁਰਖੁ—ਵਿਆਪਕ ਪ੍ਰਭੂ ।੨।

ਕਿੰਤੇ—ਕਿਤਨੇ ਹੀ । ਸਰਿ—ਬਰਾਬਰ । ਹਰੇ—ਹੇ ਹਰੀ ! ਉਚਾ—ਉੱਚੀ ਬੋਲ ਕੇ । ਆਪੇ—ਪ੍ਰਭੂ ਆਪ ਹੀ ।੩।

ਅੰਦੇਸਾ—ਸਹਿਮ, ਚਿੰਤਾ । ਕਿਉ ਕਰਿ—ਕਿਵੇਂ ? ਨਿਰਾਸਾ—ਆਸਾਂ ਤੋਂ ਨਿਰਲੇਪ । ਤਉ—ਤਦੋਂ ।੪।

**ਅਰਥ** :—(ਸਾਡੇ ਤੇ ਪਰਮਾਤਮਾ ਦੇ ਵਿਚਕਾਰ ਸੰਸਾਰ-ਸਮੁੰਦਰ ਵਿੱਥ ਪਾ ਰਿਹਾ ਹੈ । ਜਦ ਤਕ ਸੰਸਾਰ-ਸਮੁੰਦਰ ਤੋਂ ਪਾਰ ਨ ਲੰਘੀਏ, ਤਦ ਤਕ ਉਸ ਨੂੰ ਮਿਲਿਆ ਨਹੀਂ ਜਾ ਸਕਦਾ) ਸੰਸਾਰ-ਸਮੁੰਦਰ ਤੋਂ ਪਾਰ ਕਿਨ੍ਹਾਂ ਤਰੀਕਿਆਂ ਨਾਲ ਲੰਘੀਏ ? ਜੀਊਂਦਿਆਂ ਮਰਿਆ ਨਹੀਂ ਜਾ ਸਕਦਾ (ਤੇ, ਜਦ ਤਕ ਜੀਊਂਦੇ ਮਰੀਏ ਨਾਹ, ਤਦ ਤਕ ਸਮੁੰਦਰ ਤਰਿਆ ਨਹੀਂ ਜਾ ਸਕਦਾ) ।੧।ਰਹਾਉ।

(ਸੰਸਾਰ-ਸਮੁੰਦਰ ਤੋਂ ਪਾਰ, ਹੇ ਪ੍ਰਭੂ !) ਜਿਸ ਥਾਂ ਤੇ ਤੂੰ ਵੱਸਦਾ ਹੈਂ (ਸੰਸਾਰ-ਸਮੁੰਦਰ ਵਿਚ ਫਸੇ ਜੀਵਾਂ ਤੋਂ) ਉਹ ਥਾਂ ਬਿਆਨ ਨਹੀਂ ਹੋ ਸਕਦਾ, (ਮਾਇਆ-ਵੇੜ੍ਹੇ ਜੀਵਾਂ ਨੂੰ ਉਸ ਥਾਂ ਦੀ ਸਮਝ ਨਹੀਂ ਪੈ ਸਕਦੀ), ਕੋਈ ਵਿਰਲਾ ਹੀ ਜੀਵ ਉਸ ਗੁਪਤ ਥਾਂ ਨੂੰ ਲੱਭ ਸਕਦਾ ਹੈ । (ਜਿਥੇ ਪ੍ਰਭੂ ਵੱਸਦਾ ਹੈ) ਉਹ ਥਾਂ ਪ੍ਰਾਪਤ ਕਰਨ ਵਾਸਤੇ ਮੈਂ (ਚਿਰਾਂ ਤੋਂ) ਭਾਲ ਕਰਦਾ ਫਿਰਦਾ ਹਾਂ, (ਮੇਰਾ ਮਨ ਲੋਚਦਾ ਹੈ ਕਿ) ਕੋਈ (ਗੁਰਮੁਖਿ) ਆ ਕੇ ਮੈਨੂੰ ਉਹ ਥਾਂ ਦੱਸੇ ।੧।

ਸਰਬ-ਵਿਆਪਕ ਪ੍ਰਭੂ ਸਹਿਜ ਅਵਸਥਾ ਦੇ ਆਸਣ ਉਤੇ (ਮਨੁੱਖ ਦੇ ਹਿਰਦੇ ਵਿਚ ਇਕ ਐਸੇ ਘਰ ਵਿਚ) ਬੈਠਾ ਹੋਇਆ ਹੈ (ਜਿਸ ਦੇ ਬਾਹਰ) ਦੁੱਖ ਦਰਵਾਜ਼ਾ ਹੈ, ਕ੍ਰੋਧ ਰਾਖਾ ਹੈ, ਆਸਾ ਤੇ ਸਹਿਮ (ਉਸ ਦੁੱਖ-ਦਰਵਾਜ਼ੇ ਨੂੰ) ਦੋ ਭਿੱਤ ਲੱਗੇ ਹੋਏ ਹਨ । ਮਾਇਆ ਦੀ ਖਿੱਚ ਉਸ ਦੇ ਦੁਆਲੇ, ਮਾਨੋ, ਖਾਈ (ਪੁੱਟੀ ਹੋਈ) ਹੈ (ਜਿਸ ਵਿਚ ਵਿਸ਼ੇ ਵਿਕਾਰਾਂ ਦਾ ਪਾਣੀ ਭਰਿਆ ਹੋਇਆ ਹੈ, ਉਸ) ਪਾਣੀ ਵਿਚ (ਮਨੁੱਖ ਦਾ (ਹਿਰਦਾ-) ਘਰ ਬਣਿਆ ਹੋਇਆ ਹੈ ।੨।

(ਇਕ ਪਾਸੇ ਜੀਵ ਮਾਇਆ ਵਿਚ ਘਿਰੇ ਪਏ ਹਨ, ਦੂਜੇ ਪਾਸੇ, ਹੇ ਪ੍ਰਭੂ ! ਭਾਵੇਂ) ਤੇਰੇ ਕਈ ਨਾਮ ਹਨ, ਪਰ ਕਿਸੇ ਨਾਮ ਦੀ ਰਾਹੀਂ ਤੇਰੇ ਸਾਰੇ ਗੁਣਾਂ ਦਾ ਅੰਤ ਨਹੀਂ ਲੱਭ ਸਕਦਾ । ਹੇ ਹਰੀ ! ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਹੈ । (ਮਨ ਦੇ ਅਜੇਹੇ ਭਾਵ) ਉੱਚੀ ਬੋਲ ਕੇ ਦੱਸਣ ਦੀ ਭੀ ਲੋੜ ਨਹੀਂ ਹੈ, ਅੰਤਰ ਆਤਮੇ ਹੀ ਟਿਕੇ ਰਹਿਣਾ ਚਾਹੀਦਾ ਹੈ । ਸਰਬ-ਵਿਆਪਕ ਪ੍ਰਭੂ ਸਭ ਦੇ ਦਿਲਾਂ ਦੀ ਆਪ ਹੀ ਜਾਣਦਾ ਹੈ, (ਸਭ ਦੇ ਅੰਦਰ ਪ੍ਰੇਰਕ ਹੋ ਕੇ) ਆਪ ਹੀ (ਸਭ ਕੁਝ) ਕਰ ਰਿਹਾ ਹੈ ।੩।

ਜਦ ਤਕ (ਜੀਵ ਦੇ ਮਨ ਵਿਚ ਮਾਇਆ ਦੀਆਂ) ਆਸਾਂ ਹਨ, ਤਦ ਤਕ ਸਹਿਮ-ਫ਼ਿਕਰ ਹਨ (ਸਹਿਮਾਂ ਫ਼ਿਕਰਾਂ ਵਿਚ ਰਹਿ ਕੇ) ਕਿਸੇ ਤਰ੍ਹਾਂ ਭੀ ਜੀਵ ਇੱਕ ਪਰਮਾਤਮਾ ਨੂੰ ਸਿਮਰ ਨਹੀਂ ਸਕਦਾ । ਪਰ ਹੇ ਨਾਨਕ !

ਜਦੋਂ ਮਨੁੱਖ ਆਸਾ ਵਿਚ ਰਹਿੰਦਾ ਹੋਇਆ ਹੀ ਆਸਾਂ ਤੋਂ ਨਿਰਲੇਪ ਹੋ ਜਾਂਦਾ ਹੈ ਤਦੋਂ (ਇਸ ਨੂੰ) ਪਰਮਾਤਮਾ ਮਿਲ ਪੈਂਦਾ ਹੈ ।੪।

(ਮਾਇਆ ਵਿਚ ਰਹਿੰਦੇ ਹੋਏ ਹੀ ਮਾਇਆ ਤੋਂ ਨਿਰਲੇਪ ਰਹਿਣਾ ਹੈ, ਬੱਸ !) ਇਹਨਾਂ ਤਰੀਕਿਆਂ ਨਾਲ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, ਤੇ ਇਸੇ ਤਰ੍ਹਾਂ ਹੀ ਜੀਵੰਦਿਆਂ ਮਰੀਦਾ ਹੈ ।੧।ਰਹਾਉ ਦੂਜਾ ।੩।

**ਰਾਮਕਲੀ ਮਹਲਾ ੧ ॥ ਸੁਰਤਿ ਸਬਦੁ, ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥ ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥੧॥ ਬਾਬਾ ਗੋਰਖੁ ਜਾਗੈ ॥ ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥੧॥ ਰਹਾਉ ॥ ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥ ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥ ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥ ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥੩॥ ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥ ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥੪॥੪॥ {ਪੰਨਾ ੮੭੭}**

**ਪਦ ਅਰਥ** :—**ਨੋਟ** :—ਜੋਗੀ ਗ੍ਰਿਹਸਤੀ ਦੇ ਦਰ ਤੇ ਜਾ ਕੇ ਸਦਾਅ ਕਰਦਾ ਹੈ, ਫਿਰ ਸਿੰਙੀ ਵਜਾਂਦਾ ਹੈ ਤੇ ਝੋਲੀ ਵਿਚ ਭਿੱਛਿਆ ਪਵਾ ਲੈਂਦਾ ਹੈ ।

ਸੁਰਤਿ—ਪ੍ਰਭੂ-ਚਰਨਾਂ ਵਿਚ ਧਿਆਨ । ਸਬਦੁ—ਸੱਦ, ਸਦਾਅ, ਜੋਗੀ ਵਾਲੀ ਸਦਾਅ । ਸਾਖੀ—ਸਾਖੀ ਹੋਣਾ, ਪਰਮਾਤਮਾ ਦਾ ਸਾਖਿਆਤ ਦਰਸ਼ਨ ਕਰਨਾ । ਸਿੰਙੀ—ਸਿੰਙ ਦਾ ਵਾਜਾ ਜੋ ਜੋਗੀ ਵਜਾਂਦਾ ਹੈ । ਲੋਕੁ ਸੁਣੇ—(ਜੋ ਪ੍ਰਭੂ) ਸਾਰੇ ਜਗਤ ਨੂੰ ਸੁਣਦਾ ਹੈ, ਜੋ ਪ੍ਰਭੂ ਸਾਰੇ ਜਗਤ ਦੀ ਸਦਾਅ ਸੁਣਦਾ ਹੈ । ਪਤੁ—ਪਾਤ੍ਰ, ਆਪਣੇ ਆਪ ਨੂੰ ਯੋਗ ਪਾਤ੍ਰ ਬਣਾਣਾ । ਕੈ ਤਾਈ—ਵਾਸਤੇ । ਭੀਖਿਆ—ਭਿੱਛਿਆ ।੧।

ਬਾਬਾ—ਹੇ ਜੋਗੀ ! ਜਿਨਿ—ਜਿਸ (ਗੋਰਖ) ਨੇ । ਗੋਇ—ਸ੍ਰਿਸ਼ਟੀ, ਧਰਤੀ । ਉਠਾਲੀ—ਪੈਦਾ ਕੀਤੀ ਹੈ । ਕਰਤੇ—ਪੈਦਾ ਕਰਦੇ ਨੂੰ । ਬਾਰ—ਦੇਰ, ਚਿਰ ।੧।ਰਹਾਉ।

ਪਾਣੀ ਪਵਣਿ—ਪਾਣੀ ਤੇ ਪਵਣ (ਆਦਿਕ ਤੱਤਾਂ ਦੇ ਸਮੁਦਾਇ) ਵਿਚ । ਬੰਧਿ—ਬੰਨ੍ਹ ਕੇ । ਪ੍ਰਾਣ—ਜਿੰਦਾਂ । ਮੁਖਿ—ਮੁਖੀ । ਦੀਏ—ਦੀਵੇ । ਮਰਣ ਜੀਵਣ ਕਉ—ਵੱਸਣ ਲਈ । ਏਤੇ—ਇਤਨੇ, ਇਹ ਸਾਰੇ ।੨।

ਸਿਧ—(ਜੋਗ-ਸਾਧਨਾਂ ਵਿਚ) ਪੁੱਗੇ ਹੋਏ ਜੋਗੀ । ਸਾਧਿਕ—ਸਾਧਨ ਕਰਨ ਵਾਲੇ । ਜੰਗਮ—ਸ਼ੈਵਮਤ ਦੇ ਜੋਗੀ ਜੋ ਸਿਰ ਉਤੇ ਸੱਪ ਦੀ ਸ਼ਕਲ ਦੀ ਰੱਸੀ ਅਤੇ ਧਾਤ ਦਾ ਚੰਦ੍ਰਮਾ ਪਹਿਨਦੇ ਹਨ ਤੇ ਕੰਨਾਂ ਵਿਚ ਮੁੰਦ੍ਰਾਂ ਦੀ ਥਾਂ ਪਿੱਤਲ ਦੇ ਫੁੱਲ ਮੋਰ ਦੇ ਖੰਭਾਂ ਨਾਲ ਸਜਾ ਕੇ ਪਾਂਦੇ ਹਨ । ਬਹੁਤੇਰੇ—ਅਨੇਕਾਂ । ਤਿਨ—ਉਹਨਾਂ ਨੂੰ । ਮਿਲਾ—ਮੈਂ ਮਿਲਾਂ । ਕੀਰਤਿ—ਸਿਫ਼ਤਿ-ਸਾਲਾਹ । ਆਖਾ—ਮੈਂ ਆਖਾਂ ।੩।

ਰਹੈ—ਟਿਕਿਆ ਰਹਿੰਦਾ ਹੈ, ਗਲਦਾ ਨਹੀਂ । ਘ੍ਰਿਤ—ਘਿਉ । ਸੰਗੇ—ਨਾਲ । ਐਸੇ—ਇਸ ਤਰ੍ਹਾਂ । ਕਿਆ ਕਰੈ—ਕੁਝ ਵਿਗਾੜ ਨਹੀਂ ਸਕਦਾ ।੪।

**ਅਰਥ** :—ਹੇ ਜੋਗੀ ! (ਮੈਂ ਭੀ ਗੋਰਖ ਦਾ ਚੇਲਾ ਹਾਂ, ਪਰ ਮੇਰਾ) ਗੋਰਖ (ਸਦਾ ਜੀਊਂਦਾ) ਜਾਗਦਾ ਹੈ । (ਮੇਰਾ) ਗੋਰਖ ਉਹ ਹੈ ਜਿਸ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਤੇ ਪੈਦਾ ਕਰਦਿਆਂ ਚਿਰ ਨਹੀਂ ਲੱਗਦਾ ।੧।ਰਹਾਉ।

(ਜੋ ਪ੍ਰਭੂ ਸਾਰੇ) ਜਗਤ ਨੂੰ ਸੁਣਦਾ ਹੈ (ਭਾਵ, ਸਾਰੇ ਜਗਤ ਦੀ ਸਦਾਅ ਸੁਣਦਾ ਹੈ) ਉਸ ਦੇ ਚਰਨਾਂ ਵਿਚ ਸੁਰਤਿ ਜੋੜਨੀ ਮੇਰੀ ਸਦਾਅ ਹੈ, ਉਸ ਨੂੰ ਆਪਣੇ ਅੰਦਰ ਸਾਖਿਆਤ ਵੇਖਣਾ (ਉਸ ਦੇ ਦਰ ਤੇ) ਮੇਰੀ ਸਿੰਙੀ ਵੱਜ ਰਹੀ ਹੈ । (ਉਸ ਦਰ ਤੋਂ ਭਿੱਛਿਆ) ਮੰਗਣ ਲਈ ਆਪਣੇ ਆਪ ਨੂੰ ਯੋਗ ਪਾਤ੍ਰ ਬਣਾਨਾ ਮੈਂ (ਮੋਢੇ ਉਤੇ) ਝੋਲੀ ਪਾਈ ਹੋਈ ਹੈ, ਤਾ ਕਿ ਮੈਨੂੰ ਨਾਮ-ਭਿੱਛਿਆ ਮਿਲ ਜਾਏ ।੧।

(ਜਿਸ ਪਰਮਾਤਮਾ ਨੇ) ਪਾਣੀ ਪਉਣ (ਆਦਿਕ ਤੱਤਾਂ) ਵਿਚ (ਜੀਵਾਂ ਦੇ) ਪ੍ਰਾਣ ਟਿਕਾ ਕੇ ਰੱਖ ਦਿੱਤੇ ਹਨ, ਸੂਰਜ ਤੇ ਚੰਦ੍ਰਮਾ ਮੁਖੀ ਦੀਵੇ ਬਣਾਏ ਹਨ, ਵੱਸਣ ਵਾਸਤੇ (ਜੀਵਾਂ ਨੂੰ) ਧਰਤੀ ਦਿੱਤੀ ਹੈ (ਜੀਵਾਂ ਨੇ ਉਸ ਨੂੰ ਭੁਲਾ ਕੇ ਉਸ ਦੇ) ਇਤਨੇ ਉਪਕਾਰ ਵਿਸਾਰ ਦਿੱਤੇ ਹਨ ।੨।

ਜਗਤ ਵਿਚ ਅਨੇਕਾਂ ਜੰਗਮ ਜੋਗੀ ਪੀਰ ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ ਅਤੇ ਹੋਰ ਸਾਧਨ ਕਰਨ ਵਾਲੇ ਵੇਖਣ ਵਿਚ ਆਉਂਦੇ ਹਨ, ਪਰ ਮੈਂ ਤਾਂ ਜੇ ਉਹਨਾਂ ਨੂੰ ਮਿਲਾਂਗਾ ਤਾਂ (ਉਹਨਾਂ ਨਾਲ ਮਿਲ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਕਰਾਂਗਾ (ਮੇਰਾ ਜੀਵਨ-ਨਿਸ਼ਾਨਾ ਇਹੀ ਹੈ) ਮੇਰਾ ਮਨ ਪ੍ਰਭੂ ਦਾ ਸਿਮਰਨ ਹੀ ਕਰੇਗਾ ।੩।

ਜਿਵੇਂ ਲੂਣ ਘਿਉ ਵਿਚ ਪਿਆ ਗਲਦਾ ਨਹੀਂ, ਜਿਵੇਂ ਕਾਗ਼ਜ਼ ਘਿਉ ਵਿਚ ਰੱਖਿਆ ਗਲਦਾ ਨਹੀਂ, ਜਿਵੇਂ ਕੌਲ ਫੁੱਲ ਪਾਣੀ ਵਿਚ ਰਿਹਾਂ ਕੁਮਲਾਂਦਾ ਨਹੀਂ, ਇਸੇ ਤਰ੍ਹਾਂ, ਹੇ ਦਾਸ ਨਾਨਕ ! ਭਗਤ ਜਨ ਪਰਮਾਤਮਾ ਦੇ ਚਰਨਾਂ ਵਿਚ ਮਿਲੇ ਰਹਿੰਦੇ ਹਨ, ਜਮ ਉਹਨਾਂ ਦਾ ਕੁਝ ਵਿਗਾੜ ਨਹੀਂ ਸਕਦਾ ।੪।੪।

**ਰਾਮਕਲੀ ਮਹਲਾ ੧ ॥ ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥ ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥੧॥ ਸੋ ਅਉਧੂਤੁ ਐਸੀ ਮਤਿ ਪਾਵੈ ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥੧॥ ਰਹਾਉ ॥ ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥ ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥ ਆਸਾ ਮਾਹਿ ਨਿਰਾਸੁ ਵਲਾਏ ॥ ਨਿਹਚਉ ਨਾਨਕ ਕਰਤੇ ਪਾਏ ॥੩॥ ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥ ਗੁਰ ਚੇਲੇ ਕੀ ਸੰਧਿ ਮਿਲਾਏ ॥ ਦੀਖਿਆ ਦਾਰੂ ਭੋਜਨੁ ਖਾਇ ॥ ਛਿਅ ਦਰਸਨ ਕੀ ਸੋਝੀ ਪਾਇ ॥੪॥੫॥ {ਪੰਨਾ ੮੭੭}**

**ਪਦ ਅਰਥ** :—ਮਾਛਿੰਦ੍ਰਾ—ਹੇ ਮਾਛਿੰਦ੍ਰ ਜੋਗੀ ! ਵਸਗਤਿ—ਵੱਸ ਵਿਚ । ਪੰਚ—ਕਾਮਾਦਿਕ ਪੰਜ ਵਿਕਾਰ । ਜੋਗ ਕਉ ਪਾਲੇ—ਜੋਗ ਦਾ ਸਾਧਨ ਕਰੇ, ਜੋਗ ਨੂੰ ਸੰਭਾਲੇ ।੧।

ਅਉਧੂਤੁ—ਵਿਰਕਤ ਸਾਧੂ, ਜਿਸ ਨੇ ਮਾਇਆ ਦੇ ਪ੍ਰਭਾਵ ਨੂੰ ਪਰੇ ਹਟਾ ਦਿੱਤਾ ਹੈ {ਧੂ—ਹਿਲਾਣਾ । ਅਵ-ਧੂ—ਹਿਲਾ ਕੇ ਪਰੇ ਸੁੱਟ ਦੇਣਾ} । ਅਹਿ—ਦਿਨ । ਨਿਸਿ—ਰਾਤ । ਸੁੰਨਿ—ਸੁੰਨ ਵਿਚ, ਸੁੰਞ ਵਿਚ । ਸੁੰਨ—ਉਹ ਅਵਸਥਾ ਜਿਥੇ ਮਾਇਆ ਵਲੋਂ ਸੁੰਞ ਹੋਵੇ, ਜਿਥੇ ਮਾਇਆ ਦੇ ਫੁਰਨੇ ਨਾਹ ਉੱਠਣ ।੧।ਰਹਾਉ।

ਭਿਖਿਆ—ਭਿੱਛਿਆ । ਭਾਇ—ਪ੍ਰੇਮ ਵਿਚ । ਭਾਉ—ਪ੍ਰੇਮ । ਭੈ—ਪਰਮਾਤਮਾ ਦੇ ਡਰ-ਅਦਬ ਵਿਚ । ਚਲੈ—ਤੁਰੈ, ਜੀਵਨ ਗੁਜ਼ਾਰੇ । ਸੰਤੋਖਿ—ਸੰਤੋਖ ਨਾਲ । ਸੰਤੋਖਿ ਅਮੁਲੈ—ਅਮੋਲਕ ਸੰਤੋਖ ਨਾਲ । ਰੂਪਿ—ਰੂਪ ਵਾਲਾ । ਧਿਆਨ ਰੂਪਿ ਹੋਇ—ਪ੍ਰਭੂ ਦੇ ਧਿਆਨ ਵਿਚ ਇਕ-ਮਿਕ ਹੋ ਕੇ । ਆਸਣੁ ਪਾਵੈ—ਆਸਣ ਵਿਛਾਏ । ਸਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਨਾਮਿ—ਨਾਮ ਵਿਚ ।੨।

ਅੰਮ੍ਰਿਤ ਬਾਣੀ—ਅਮਰ ਕਰਨ ਵਾਲੀ ਬਾਣੀ, ਆਤਮਕ ਜੀਵਨ ਦੇਣ ਵਾਲੀ ਬਾਣੀ । ਅਉਧੂ ਨੀਸਾਣੀ—ਵਿਰਕਤ ਸਾਧ ਦੇ ਲੱਛਣ । ਨਿਰਾਸੁ—ਮਾਇਆ ਦੀਆਂ ਆਸਾਂ ਵਲੋਂ ਉਪਰਾਮ । ਵਲਾਏ—ਜੀਵਨ-ਸਮਾ ਲੰਘਾਏ । ਨਿਹਚਉ—ਯਕੀਨਨ, ਇਹ ਗੱਲ ਪੱਕੀ ਸਮਝੋ ।੩।

ਅਗਮੁ—ਉਹ ਪ੍ਰਭੂ ਜਿਸ ਤਕ ਮਨੁੱਖ ਦੀ ਅਕਲ ਦੀ ਪਹੁੰਚ ਨ ਹੋ ਸਕੇ । ਸੰਧਿ—ਮਿਲਾਪ । ਦੀਖਿਆ—ਸਿੱਖਿਆ । ਦਰਸਨ—ਭੇਖ । ਸੋਝੀ ਪਾਇ—ਅਸਲੀਅਤ ਸਮਝ ਲੈਂਦਾ ਹੈ ।੪।

**ਅਰਥ** :—(ਹੇ ਮਾਛਿੰਦ੍ਰ ! ਅਸਲ) ਵਿਰਕਤ ਉਹ ਹੈ ਜਿਸ ਨੂੰ ਅਜੇਹੀ ਸਮਝ ਆ ਜਾਂਦੀ ਹੈ ਕਿ ਉਹ ਦਿਨ ਰਾਤ ਐਸੇ ਆਤਮਕ ਟਿਕਾਉ ਵਿਚ ਟਿਕਿਆ ਰਹਿੰਦਾ ਹੈ ਜਿਥੇ ਮਾਇਆ ਦੇ ਫੁਰਨਿਆਂ ਵਲੋਂ ਸੁੰਞ ਹੀ ਸੁੰਞ ਹੁੰਦੀ ਹੈ ।੧।ਰਹਾਉ।

ਨਾਨਕ ਆਖਦਾ ਹੈ—ਹੇ ਮਾਛਿੰਦ੍ਰ ! ਸੁਣ । (ਅਸਲ ਵਿਰਕਤ ਕਾਮਾਦਿਕ) ਪੰਜੇ ਵਿਕਾਰਾਂ ਨੂੰ ਆਪਣੇ ਵੱਸ ਵਿਚ ਕਰੀ ਰੱਖਦਾ ਹੈ (ਇਹਨਾਂ ਦੇ ਸਾਹਮਣੇ) ਉਹ ਕਦੇ ਡੋਲਦਾ ਨਹੀਂ । ਉਹ ਵਿਰਕਤ ਇਸ ਤਰ੍ਹਾਂ ਦੀ ਜੀਵਨ-ਜੁਗਤਿ ਨੂੰ ਸੰਭਾਲ ਰੱਖਦਾ ਹੈ, ਇਹੀ ਹੈ ਉਸ ਦਾ ਜੋਗ-ਸਾਧਨ । (ਇਸ ਜੁਗਤਿ ਨਾਲ ਉਹ) ਆਪ (ਸੰਸਾਰ-ਸਮੁੰਦਰ ਦੇ ਵਿਕਾਰਾਂ ਵਿਚੋਂ) ਪਾਰ ਲੰਘ ਜਾਂਦਾ ਹੈ, ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੧।

(ਹੇ ਮਾਛਿੰਦ੍ਰ ! ਅਸਲ ਵਿਰਕਤ) ਪਰਮਾਤਮਾ ਦੇ ਪਿਆਰ ਵਿਚ ਭਗਤੀ ਵਿਚ ਅਤੇ ਡਰ-ਅਦਬ ਵਿਚ ਜੀਵਨ ਬਤੀਤ ਕਰਦਾ ਹੈ, ਇਹ ਹੈ ਉਸ ਦੀ (ਆਤਮਕ) ਭਿੱਛਿਆ (ਜੋ ਉਹ ਪ੍ਰਭੂ ਦੇ ਦਰ ਤੋਂ ਹਾਸਲ ਕਰਦਾ ਹੈ । ਇਸ ਭਿੱਛਿਆ ਨਾਲ ਉਸ ਦੇ ਅੰਦਰ ਸੰਤੋਖ ਪੈਦਾ ਹੁੰਦਾ ਹੈ, ਤੇ) ਉਸ ਅਮੋਲਕ ਸੰਤੋਖ ਨਾਲ ਉਹ ਰੱਜਿਆ ਰਹਿੰਦਾ ਹੈ (ਭਾਵ, ਉਸ ਨੂੰ ਮਾਇਆ ਦੀ ਭੁੱਖ ਨਹੀਂ ਵਿਆਪਦੀ) । (ਪ੍ਰਭੂ ਦੇ ਪ੍ਰੇਮ ਤੇ ਭਗਤੀ ਦੀ ਬਰਕਤਿ ਨਾਲ ਉਹ ਵਿਰਕਤ) ਪ੍ਰਭੂ ਨਾਲ ਇੱਕ-ਰੂਪ ਹੋ ਜਾਂਦਾ ਹੈ, ਇਸ ਲਿਵ-ਲੀਨਤਾ ਦਾ ਉਹ (ਆਪਣੇ ਆਤਮਾ ਵਾਸਤੇ) ਆਸਣ ਵਿਛਾਂਦਾ ਹੈ । ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ, ਪਰਮਾਤਮਾ ਦੇ ਨਾਮ ਵਿਚ ਉਹ ਆਪਣਾ ਚਿੱਤ ਜੋੜਦਾ ਹੈ, ਇਹ (ਉਸ ਵਿਰਕਤ ਦੀ) ਤਾੜੀ ਹੈ ।੨।

ਨਾਨਕ ਆਖਦਾ ਹੈ—ਹੇ ਮਾਛਿੰਦ੍ਰ ! ਸੁਣ । ਵਿਰਕਤ ਦੇ ਲੱਛਣ ਇਹ ਹਨ ਕਿ ਉਸ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਸਹੈਤਾ ਨਾਲ ਦੁਨੀਆ ਦੀਆਂ ਆਸਾਂ ਵਿਚ ਰਹਿੰਦਾ ਹੋਇਆ ਭੀ ਆਸਾਂ ਤੋਂ ਨਿਰਲੇਪ ਜੀਵਨ ਗੁਜ਼ਾਰਦਾ ਹੈ, ਤੇ ਇਸ ਤਰ੍ਹਾਂ ਹੇ ਨਾਨਕ ! ਉਹ ਯਕੀਨੀ ਤੌਰ ਤੇ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ ।੩।

ਨਾਨਕ ਬੇਨਤੀ ਕਰਦਾ ਹੈ—(ਹੇ ਮਾਛਿੰਦ੍ਰ ! ਅਸਲ ਵਿਰਕਤ) ਅਪਹੁੰਚ ਪ੍ਰਭੂ ਦੀ ਸਿਫ਼ਤਿ-ਸਾਲਾਹ ਆਪ ਸੁਣਦਾ ਹੈ ਤੇ ਹੋਰਨਾਂ ਨੂੰ) ਸੁਣਾਂਦਾ ਹੈ । (ਗੁਰੂ ਦੀ ਸਿੱਖਿਆ ਉਤੇ ਤੁਰ ਕੇ ਅਸਲ ਵਿਰਕਤ) ਗੁਰੂ ਵਿਚ ਆਪਣਾ ਆਪ ਮਿਲਾ ਦੇਂਦਾ ਹੈ । ਗੁਰੂ ਦੀ ਸਿੱਖਿਆ ਦੀ ਆਤਮਕ ਖ਼ੁਰਾਕ ਖਾਂਦਾ ਹੈ, ਗੁਰੂ ਦੀ ਸਿੱਖਿਆ ਦੀ ਦਵਾਈ ਖਾਂਦਾ ਹੈ (ਜੋ ਉਸ ਦੇ ਆਤਮਕ ਰੋਗਾਂ ਦਾ ਇਲਾਜ ਕਰਦੀ ਹੈ) । ਇਸ ਤਰ੍ਹਾਂ ਉਸ ਵਿਰਕਤ ਨੂੰ ਛੇ ਹੀ ਭੇਖਾਂ ਦੀ ਅਸਲੀਅਤ ਦੀ ਸਮਝ ਆ ਜਾਂਦੀ ਹੈ (ਭਾਵ, ਉਸ ਨੂੰ ਛੇ ਹੀ ਭੇਖਾਂ ਦੀ ਲੋੜ ਨਹੀਂ ਰਹਿ ਜਾਂਦੀ ਹੈ ।੪।੫।

**ਰਾਮਕਲੀ ਮਹਲਾ ੧ ॥ ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ ॥ ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ ॥੧॥ ਗੁਰ ਤਾਰਿ ਤਾਰਣਹਾਰਿਆ ॥ ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ ॥੧॥ ਰਹਾਉ ॥ ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥ ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥੨॥ ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ॥ ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ॥੩॥੬॥ {ਪੰਨਾ ੮੭੮}**

**ਪਦ ਅਰਥ** :—ਹਮ—ਅਸੀ, ਮੈਂ । ਡੋਲਤ—ਡੋਲ ਰਿਹਾ ਹਾਂ, ਡਰ ਰਿਹਾ ਹਾਂ । ਬੇੜੀ—ਜ਼ਿੰਦਗੀ ਦੀ ਬੇੜੀ । ਪਵਣੁ—ਹਵਾ (ਦਾ ਬੁੱਲਾ), ਮਾਇਆ ਦਾ ਝੱਖੜ । ਮਤੁ ਜਾਈ—ਕਿਤੇ ਡੁੱਬ ਨ ਜਾਏ । ਸਨਮੁਖ ਆਏ—(ਹੇ ਗੁਰੂ !) ਤੇਰੇ ਸਾਹਮਣੇ ਆਇਆ ਹਾਂ, ਤੇਰੇ ਦਰ ਤੇ ਆਇਆ ਹਾਂ । ਸਿਧ ਭੇਟਣ ਕਉ—ਪਰਮਾਤਮਾ ਨੂੰ ਮਿਲਣ ਵਾਸਤੇ । ਨਿਹਚਉ—ਜ਼ਰੂਰ । ਦੇਹਿ ਵਡਿਆਈ—ਸਿਫ਼ਤਿ-ਸਾਲਾਹ (ਦੀ ਦਾਤਿ) ਦੇਹ ।੧।

ਗੁਰ—ਹੇ ਗੁਰੂ ! ਪੂਰਨ—ਸਰਬ-ਵਿਆਪਕ । ਹਉ—ਮੈਂ । ਬਲਿਹਾਰਿਆ—ਕੁਰਬਾਨ ।੧।ਰਹਾਉ।

ਅਰੁ—ਅਤੇ । ਏਕੁ ਸਿਧੁ—ਇੱਕ ਪਰਮਾਤਮਾ । ਪਰਸਤ ਪੈਰ—ਚਰਨ ਛੁਹ ਕੇ । ਸਿਝਤ—ਸਫਲ ਹੋ ਜਾਂਦੇ ਹਨ, ਕਾਮਯਾਬ ਹੋ ਜਾਂਦੇ ਹਨ । ਸੁਆਮੀ—ਮਾਲਕ-ਪ੍ਰਭੂ ਦੇ । ਅਖਰੁ—ਉਪਦੇਸ਼, ਸਿੱਖਿਆ ।੨।

ਨਾ ਜਾਨਾ—ਮੈਂ ਨਹੀਂ ਪਛਾਣਦਾ, ਮੈਂ ਕਾਫ਼ੀ ਨਹੀਂ ਸਮਝਦਾ । ਜਪੀ—ਮੈਂ ਜਪਦਾ ਹਾਂ । ਭੇਟਿਓ—ਮਿਲ ਪਿਆ । ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਨਿਬੇੜਾ—(ਸਾਰੇ ਕੀਤੇ ਕਰਮਾਂ ਦਾ) ਲੇਖਾ ਨਿਬੜ ਜਾਂਦਾ ਹੈ ।੩।

**ਅਰਥ** :—(ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ) ਤਾਰਨ ਵਾਲੇ ਹੇ ਗੁਰੂ ! ਮੈਨੂੰ (ਇਹਨਾਂ ਲਹਿਰਾਂ ਵਿਚੋਂ) ਪਾਰ ਲੰਘਾ ਲੈ । ਸਦਾ ਕਾਇਮ ਰਹਿਣ ਵਾਲੇ ਅਤੇ ਸਰਬ-ਵਿਆਪਕ ਪਰਮਾਤਮਾ ਦੀ ਭਗਤੀ (ਦੀ ਦਾਤਿ) ਮੈਨੂੰ ਦੇਹ । ਮੈਂ ਤੈਥੋਂ ਸਦਕੇ ਜਾਂਦਾ ਹਾਂ ।੧।ਰਹਾਉ।

(ਹੇ ਗੁਰੂ !) ਮੇਰੀ ਜ਼ਿੰਦਗੀ ਦੀ ਬੇੜੀ ਪਾਪਾਂ ਨਾਲ ਭਰੀ ਹੋਈ ਹੈ, ਮਾਇਆ ਦਾ ਝੱਖੜ ਝੁੱਲ ਰਿਹਾ ਹੈ, ਮੈਨੂੰ ਡਰ ਲੱਗ ਰਿਹਾ ਹੈ ਕਿ ਕਿਤੇ (ਮੇਰੀ ਬੇੜੀ) ਡੁੱਬ ਨ ਜਾਏ । (ਚੰਗਾ ਹਾਂ ਮੰਦਾ ਹਾਂ) ਪਰਮਾਤਮਾ ਨੂੰ ਮਿਲਣ ਵਾਸਤੇ (ਪ੍ਰਭੂ ਦੇ ਚਰਨਾਂ ਵਿਚ ਜੁੜਨ ਵਾਸਤੇ) ਮੈਂ ਝਾਕਾ ਲਾਹ ਕੇ ਤੇਰੇ ਦਰ ਤੇ ਆ ਗਿਆ ਹਾਂ । ਹੇ ਗੁਰੂ ! ਮੈਨੂੰ ਜ਼ਰੂਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਦਾਤਿ ਦੇਹ ।੧।

ਜਿਨ੍ਹਾਂ ਨੂੰ ਗੁਰੂ ਦਾ ਉਪਦੇਸ਼ ਮਿਲ ਜਾਂਦਾ ਹੈ ਉਹ ਮਾਲਿਕ-ਪ੍ਰਭੂ ਦੇ ਚਰਨ ਛੁਹ ਕੇ (ਜ਼ਿੰਦਗੀ ਦੀ ਬਾਜ਼ੀ ਵਿਚ) ਕਾਮਯਾਬ ਹੋ ਜਾਂਦੇ ਹਨ, ਉਹ ਇੱਕ ਪਰਮਾਤਮਾ ਨੂੰ ਆਪਣੇ ਚਿੱਤ ਵਿਚ ਵਸਾਂਦੇ ਹਨ, ਉਹੀ ਹਨ ਅਸਲ ਸਿੱਧ ਸਾਧਿਕ ਜੋਗੀ ਤੇ ਜੰਗਮ ।੨।

ਹੇ ਪ੍ਰਭੂ ! (ਜਨਮਾਂ ਜਨਮਾਂਤਰਾਂ ਦੇ ਕੀਤੇ ਕਰਮਾਂ ਦਾ ਲੇਖਾ ਨਿਬੇੜਨ ਵਾਸਤੇ) ਮੈਂ ਕਿਸੇ ਜਪ ਤਪ ਸੰਜਮ ਆਦਿਕ ਧਾਰਮਿਕ ਕਰਮ ਨੂੰ ਕਾਫ਼ੀ ਨਹੀਂ ਸਮਝਦਾ । ਮੈਂ ਤੇਰਾ ਨਾਮ ਹੀ ਸਿਮਰਦਾ ਹਾਂ ।

ਹੇ ਨਾਨਕ ! ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਸ ਨੂੰ ਪਰਮਾਤਮਾ ਮਿਲ ਪੈਂਦਾ ਹੈ (ਕਿਉਂਕਿ) ਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ ਉਸ ਦੇ ਜਨਮਾਂ ਜਨਮਾਂਤਰਾਂ ਦੇ ਕੀਤੇ ਕਰਮਾਂ ਦਾ ਲੇਖਾ ਨਿੱਬੜ ਜਾਂਦਾ ਹੈ ।੩।੬।

**ਰਾਮਕਲੀ ਮਹਲਾ ੧ ॥ ਸੁਰਤੀ ਸੁਰਤਿ ਰਲਾਈਐ ਏਤੁ ॥ ਤਨੁ ਕਰਿ ਤੁਲਹਾ ਲੰਘਹਿ ਜੇਤੁ ॥ ਅੰਤਰਿ ਭਾਹਿ ਤਿਸੈ ਤੂ ਰਖੁ ॥ ਅਹਿਨਿਸਿ ਦੀਵਾ ਬਲੈ ਅਥਕੁ ॥੧॥ ਐਸਾ ਦੀਵਾ ਨੀਰਿ ਤਰਾਇ ॥ ਜਿਤੁ ਦੀਵੈ ਸਭ ਸੋਝੀ ਪਾਇ ॥੧॥ ਰਹਾਉ ॥ ਹਛੀ ਮਿਟੀ ਸੋਝੀ ਹੋਇ ॥ ਤਾ ਕਾ ਕੀਆ ਮਾਨੈ ਸੋਇ ॥ ਕਰਣੀ ਤੇ ਕਰਿ ਚਕਹੁ ਢਾਲਿ**

**॥ ਐਥੈ ਓਥੈ ਨਿਬਹੀ ਨਾਲਿ ॥੨॥ ਆਪੇ ਨਦਰਿ ਕਰੇ ਜਾ ਸੋਇ ॥ ਗੁਰਮੁਖਿ ਵਿਰਲਾ ਬੂਝੈ ਕੋਇ ॥ ਤਿਤੁ ਘਟਿ ਦੀਵਾ ਨਿਹਚਲੁ ਹੋਇ ॥ ਪਾਣੀ ਮਰੈ ਨ ਬੁਝਾਇਆ ਜਾਇ ॥ ਐਸਾ ਦੀਵਾ ਨੀਰਿ ਤਰਾਇ ॥੩॥ ਡੋਲੈ ਵਾਉ ਨ ਵਡਾ ਹੋਇ ॥ ਜਾਪੈ ਜਿਉ ਸਿੰਘਾਸਣਿ ਲੋਇ ॥ ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥ ਨਿਰਤਿ ਨ ਪਾਈਆ ਗਣੀ ਸਹੰਸ ॥ ਐਸਾ ਦੀਵਾ ਬਾਲੇ ਕੋਇ ॥ ਨਾਨਕ ਸੋ ਪਾਰੰਗਤਿ ਹੋਇ ॥੪॥੭॥ {ਪੰਨਾ ੮੭੮}**

**ਨੋਟ** :—ਕੱਤਕ ਪੂਰਨਮਾਸ਼ੀ ਦੀ ਰਾਤ ਨੂੰ ਇਸਤ੍ਰੀਆਂ ਆਟੇ ਦੇ ਦੀਵੇ ਬਣਾ ਕੇ ਤੁਲਹੇ ਉਤੇ ਤਾਰਦੀਆਂ ਹਨ ।

**ਪਦ ਅਰਥ** :—ਸੁਰਤੀ—ਜਿਸ ਵਿਚ ਸੁਰਤਿ ਜੋੜੀਦੀ ਹੈ, ਪਰਮਾਤਮਾ । ਏਤੁ—ਇਸ (ਮਨੁੱਖਾ ਜਨਮ) ਵਿਚ । ਕਰਿ—ਬਣਾ । ਤੁਲਹਾ—ਨਦੀ ਪਾਰ ਕਰਨ ਲਈ ਰੱਸਿਆਂ ਨਾਲ ਬੱਧਾ ਹੋਇਆ ਕਾਹੀ ਪਿਲਛੀ ਤੇ ਸ਼ਤੀਰੀਆਂ ਦਾ ਗੱਠਾ । ਜੇਤੁ—ਜਿਸ (ਤੁਲਹੇ) ਨਾਲ । ਭਾਹਿ—ਅੱਗ, ਬ੍ਰਹਮ-ਅਗਨੀ, ਰੱਬੀ ਜੋਤਿ । ਅਹਿ—ਦਿਨ । ਨਿਸਿ—ਰਾਤ । ਅਥਕੁ—ਨਾਹ ਥੱਕਣ ਵਾਲਾ, ਲਗਾਤਾਰ ।੧।

ਨੀਰਿ—ਪਾਣੀ ਉਤੇ । ਜਿਤੁ ਦੀਵੈ—ਜਿਸ ਦੀਵੇ ਦੀ ਰਾਹੀਂ । ਸਭ ਸੋਝੀ ਪਾਇ—ਸਭ ਕੁਝ ਦਿੱਸ ਸਕੇ ।੧।ਰਹਾਉ।

ਸੋਝੀ—ਸਮਝ, ਅਕਲ । ਤਾ ਕੀ—ਉਸ (ਮਿੱਟੀ) ਦਾ ਬਣਾਇਆ ਹੋਇਆ (ਦੀਵਾ) । ਮਾਨੈ—ਪਰਵਾਨ ਕਰਦਾ ਹੈ । ਸੋਇ—ਉਹ ਪਰਮਾਤਮਾ । ਕਰਣੀ—ਉੱਚਾ ਆਚਰਨ । ਤੇ—ਤੋਂ । ਚਕਹੁ—ਚੱਕ ਤੋਂ । ਕਰਿ—(ਚੱਕ) ਬਣਾ ਕੇ ।੨।

ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੇ ਦੱਸੇ ਰਾਹ ਤੇ ਤੁਰ ਕੇ । ਤਿਤੁ—ਉਸ ਵਿਚ । ਘਟਿ—ਹਿਰਦੇ ਵਿਚ । ਨਿਹਚਲੁ—ਟਿਕਵਾਂ । ਮਰੈ ਨ—ਡੁੱਬਦਾ ਨਹੀਂ ।੩।

ਵਾਉ—ਹਵਾ । ਨ ਵਡਾ ਹੋਇ—ਬੁੱਝਦਾ ਨਹੀਂ । ਜਾਪੈ—ਦਿੱਸ ਪੈਂਦਾ ਹੈ । ਜਿਉ—ਜਿਉਂ ਕਾ ਤਿਉਂ, ਪ੍ਰਤੱਖ । ਸਿੰਘਾਸਣਿ—ਸਿੰਘਾਸਨ ਉਤੇ, ਹਿਰਦੇ-ਤਖ਼ਤ ਉਤੇ । ਲੋਇ—(ਦੀਵੇ ਦੀ) ਲੋ ਨਾਲ । ਕਿ—ਭਾਵੇਂ । ਨਿਰਤਿ—ਨਿਰਨਾ, ਗਿਣਤੀ । ਗਣੀ—ਜੇ ਮੈਂ ਗਿਣਾਂ । ਸਹੰਸ—ਹਜ਼ਾਰਾਂ (ਜਾਤੀਆਂ) । ਕੋਇ—ਕੋਈ ਭੀ ਮਨੁੱਖ, ਕਿਸੇ ਭੀ ਜਾਤਿ ਦਾ ਮਨੁੱਖ । ਪਾਰੰਗਤਿ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਸਕਣ ਵਾਲੀ ਆਤਮਕ ਅਵਸਥਾ ਵਾਲਾ । ਗਤਿ—ਆਤਮਕ ਅਵਸਥਾ । ਪਾਰੰਗਤਿ—ਉਹ ਜਿਸ ਦੀ ਆਤਮਕ ਅਵਸਥਾ ਪਾਰ ਲੰਘਾਣ ਵਾਲੀ ਹੋ ਗਈ ਹੈ ।੪।

**ਅਰਥ** :—(ਹੇ ਭਾਈ !) ਤੂੰ ਪਾਣੀ ਉਤੇ ਇਹੋ ਜੇਹਾ ਦੀਵਾ ਤਾਰ ਜਿਸ ਦੀਵੇ ਦੀ ਰਾਹੀਂ (ਜਿਸ ਦੀਵੇ ਦੇ ਚਾਨਣ ਨਾਲ) ਤੈਨੂੰ ਜੀਵਨ-ਸਫ਼ਰ ਦੀਆਂ ਸਾਰੀਆਂ ਗੁੰਝਲਾਂ ਦੀ ਸਮਝ ਪੈ ਜਾਏ ।੧।ਰਹਾਉ।

(ਪਹਿਲਾਂ ਤਾਂ) ਇਸ ਮਨੁੱਖਾ ਜਨਮ ਵਿਚ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜਨੀ ਚਾਹੀਦੀ ਹੈ । ਸਰੀਰ ਨੂੰ (ਵਿਕਾਰਾਂ ਦੇ ਭਾਰ ਤੋਂ ਬਚਾ ਕੇ ਹੌਲਾ-ਫੁੱਲ ਕਰ ਲੈ, ਅਜੇਹੇ ਸਰੀਰ ਨੂੰ) ਤੁਲਹਾ ਬਣਾ, ਜਿਸ (ਸਰੀਰ) ਦੀ ਸਹੈਤਾ ਨਾਲ ਤੂੰ (ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਤੋਂ) ਪਾਰ ਲੰਘ ਸਕੇਂਗਾ । ਤੇਰੇ (ਆਪਣੇ) ਅੰਦਰ ਬ੍ਰਹਮ-ਅਗਨੀ (ਰੱਬੀ ਜੋਤਿ) ਹੈ, ਉਸ ਨੂੰ (ਸੰਭਾਲ ਕੇ) ਰੱਖ, (ਇਸ ਤਰ੍ਹਾਂ ਤੇਰੇ ਅੰਦਰ) ਦਿਨ ਰਾਤ ਲਗਾਤਾਰ (ਗਿਆਨ ਦਾ) ਦੀਵਾ ਬਲਦਾ ਰਹੇਗਾ ।੧।

(ਜੇ ਸਹੀ ਜੀਵਨ-ਜੁਗਤਿ ਨੂੰ ਸਮਝਣ ਵਾਲੀ) ਸੁਚੱਜੀ ਅਕਲ ਦੀ ਮਿੱਟੀ ਹੋਵੇ, ਉਸ ਮਿੱਟੀ ਦਾ ਬਣਿਆ ਹੋਇਆ ਦੀਵਾ ਪਰਮਾਤਮਾ ਪਰਵਾਨ ਕਰਦਾ ਹੈ । (ਹੇ ਭਾਈ !) ਉੱਚੇ ਆਚਰਨ (ਦੀ ਲੱਕੜੀ) ਤੋਂ (ਚੱਕ)

ਬਣਾ ਕੇ (ਉਸ) ਚੱਕ ਤੋਂ (ਦੀਵਾ) ਘੜ । ਇਹ ਦੀਵਾ ਇਸ ਲੋਕ ਵਿਚ ਤੇ ਪਰਲੋਕ ਵਿਚ ਤੇਰਾ ਸਾਥ ਨਿਬਾਹੇਗਾ (ਜੀਵਨ-ਸਫ਼ਰ ਵਿਚ ਤੇਰੀ ਰਾਹਬਰੀ ਕਰੇਗਾ) ।੨।

ਜਦੋਂ ਪ੍ਰਭੂ ਆਪ ਹੀ ਮੇਹਰ ਦੀ ਨਜ਼ਰ ਕਰਦਾ ਹੈ ਤਾਂ ਮਨੁੱਖ (ਇਸ ਆਤਮਕ ਦੀਵੇ ਦੇ ਭੇਤ ਨੂੰ) ਸਮਝ ਲੈਂਦਾ ਹੈ, ਪਰ ਸਮਝਦਾ ਕੋਈ ਵਿਰਲਾ ਹੀ ਹੈ ਜੋ ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰਦਾ ਹੈ । ਅਜੇਹੇ ਮਨੁੱਖ ਦੇ ਹਿਰਦੇ ਵਿਚ (ਇਹ ਆਤਮਕ) ਦੀਵਾ ਟਿਕਵਾਂ (ਰਹਿ ਕੇ ਜਗਦਾ) ਹੈ । (ਇਹ ਆਤਮਕ ਜੀਵਨ ਦਾ ਚਾਨਣ ਦੇਣ ਵਾਲਾ ਦੀਵਾ ਨਾਹ ਪਾਣੀ ਵਿਚ ਡੁੱਬਦਾ ਹੈ ਨਾਹ ਹੀ ਇਹ ਦੀਵਾ ਬੁਝਾਇਆ ਜਾ ਸਕਦਾ ਹੈ ।

ਹੇ ਭਾਈ ! ਤੂੰ ਭੀ ਇਹੋ ਜਿਹਾ (ਆਤਮਕ ਜੀਵਨ-ਦਾਤਾ) ਦੀਵਾ (ਰੋਜ਼ਾਨਾ ਜੀਵਨ ਦੀ ਨਦੀ ਦੇ) ਪਾਣੀ ਵਿਚ ਤਾਰ ।੩।

(ਕਿਤਨਾ ਹੀ ਵਿਕਾਰਾਂ ਦਾ) ਝੱਖੜ ਝੁੱਲੇ, ਇਹ (ਆਤਮਕ ਚਾਨਣ ਦੇਣ ਵਾਲਾ ਦੀਵਾ) ਡੋਲਦਾ ਨਹੀਂ, ਇਹ (ਆਤਮਕ ਦੀਵਾ) ਬੁੱਝਦਾ ਨਹੀਂ । (ਇਸ ਦੀਵੇ ਦੇ) (ਚਾਨਣ ਨਾਲ) ਹਿਰਦੇ-ਤਖ਼ਤ ਉਤੇ ਬੈਠਾ ਹੋਇਆ ਪਰਮਾਤਮਾ ਪ੍ਰਤੱਖ ਦਿੱਸ ਪੈਂਦਾ ਹੈ ।

ਕੋਈ ਖਤ੍ਰੀ ਹੋਵੇ, ਬ੍ਰਾਹਮਣ ਹੋਵੇ, ਸ਼ੂਦਰ ਹੋਵੇ, ਚਾਹੇ ਵੈਸ਼ ਹੋਵੇ, (ਨਿਰੇ ਇਹ ਚਾਰੇ ਵਰਨ ਨਹੀਂ) ਮੈਂ ਜੇ ਹਜ਼ਾਰਾਂ ਹੀ ਜਾਤੀਆਂ ਗਿਣੀ ਜਾਵਾਂ ਜਿਨ੍ਹਾਂ ਦੀ ਗਿਣਤੀ ਦਾ ਲੇਖਾ ਮੁੱਕ ਨਾਹ ਸਕੇ—(ਇਹਨਾਂ ਵਰਨਾਂ ਜਾਤੀਆਂ ਵਿਚ ਜੰਮਿਆ ਹੋਇਆ) ਜੇਹੜਾ ਭੀ ਜੀਵ ਇਹੋ ਜਿਹਾ (ਆਤਮਕ ਚਾਨਣ ਦੇਣ ਵਾਲਾ) ਦੀਵਾ ਜਗਾਏਗਾ, ਹੇ ਨਾਨਕ ! ਉਸ ਦੀ ਆਤਮਕ ਅਵਸਥਾ ਅਜੇਹੀ ਬਣ ਜਾਇਗੀ ਕਿ ਉਹ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਸਹੀ-ਸਲਾਮਤ ਪਾਰ ਲੰਘ ਜਾਇਗਾ ।੪।੭।

**ਰਾਮਕਲੀ ਮਹਲਾ ੧ ॥ ਤੁਧ ਨੋ ਨਿਵਣੁ ਮੰਨਣੁ ਤੇਰਾ ਨਾਉ ॥ ਸਾਚੁ ਭੇਟ ਬੈਸਣ ਕਉ ਥਾਉ ॥ ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥੧॥ ਨਾਨਕ ਬਿਰਥਾ ਕੋਇ ਨ ਹੋਇ ॥ ਐਸੀ ਦਰਗਹ ਸਾਚਾ ਸੋਇ ॥੧॥ ਰਹਾਉ ॥ ਪ੍ਰਾਪਤਿ ਪੋਤਾ ਕਰਮੁ ਪਸਾਉ ॥ ਤੂ ਦੇਵਹਿ ਮੰਗਤ ਜਨ ਚਾਉ ॥ ਭਾਡੈ ਭਾਉ ਪਵੈ ਤਿਤੁ ਆਇ ॥ ਧੁਰਿ ਤੈ ਛੋਡੀ ਕੀਮਤਿ ਪਾਇ ॥੨॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਅਪਨੀ ਕੀਮਤਿ ਆਪੇ ਧਰੈ ॥ ਗੁਰਮੁਖਿ ਪਰਗਟੁ ਹੋਆ ਹਰਿਰਾਇ ॥ ਨਾ ਕੋ ਆਵੈ ਨਾ ਕੋ ਜਾਇ ॥੩॥ ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ॥ ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ ॥੪॥੮॥ {ਪੰਨਾ ੮੭੮}**

**ਨੋਟ :—**ਕਿਸੇ ਰਾਜੇ ਬਾਦਸ਼ਾਹ ਦੇ ਦਰਬਾਰ ਵਿਚ ਕੋਈ ਸਵਾਲੀ ਜਾਂਦਾ ਹੈ ਤਾਂ ਪਹਿਲਾਂ ਉਥੇ ਸਿਰ ਨਿਵਾਂਦਾ ਹੈ, ਫਿਰ ਕੋਈ ਭੇਟਾ ਪੇਸ਼ ਕਰਦਾ ਹੈ । ਤਦੋਂ ਰਾਜ-ਦਰਬਾਰ ਵਿਚ ਉਸ ਨੂੰ ਬੈਠਣ ਲਈ ਥਾਂ ਮਿਲਦਾ ਹੈ ਆਦਰ ਮਿਲਦਾ ਹੈ ।

**ਪਦ ਅਰਥ** :—ਤੁਧ ਨੋ—ਤੈਨੂੰ, ਤੇਰੇ ਅੱਗੇ । ਨਿਵਣੁ—ਸਿਰ ਨਿਵਾਣਾ । ਮੰਨਣੁ—ਪਤੀਜਣਾ, ਡੂੰਘੀ ਸਾਂਝ ਪਾਣੀ । ਸਾਚੁ—ਸਿਫ਼ਤਿ-ਸਾਲਾਹ । ਬੈਸਣ ਕਉ—ਬੈਠਣ ਲਈ । ਸਤੁ—ਦਾਨ, ਸੇਵਾ । ਸੁਣਿ—ਸੁਣ ਕੇ । ਸਦਿ—ਸੱਦ ਕੇ ।੧।

ਬਿਰਥਾ—ਖ਼ਾਲੀ ।੧।ਰਹਾਉ।

ਪੋਤਾ—ਖ਼ਜ਼ਾਨਾ । ਕਰਮੁ—ਬਖ਼ਸ਼ਸ਼ । ਪਸਾਉ—ਪ੍ਰਸਾਦ, ਕਿਰਪਾ । ਚਾਉ—ਤਾਂਘ । ਭਾਡੈ—ਭਾਂਡੇ ਵਿਚ, ਹਿਰਦੇ ਵਿਚ । ਭਾਉ—ਪ੍ਰੇਮ । ਤਿਤੁ—ਉਸ ਵਿਚ । ਤਿਤੁ ਭਾਂਡੈ—ਉਸ ਹਿਰਦੇ ਵਿਚ । ਧੁਰਿ—ਧੁਰ ਤੋਂ, ਆਪਣੇ ਦਰ ਤੋਂ । ਤੈ—ਤੂੰ । ਕੀਮਤਿ—ਕਦਰ । ਪਾਇ ਛੋਡੀ—ਪਾ ਦਿੱਤੀ ਹੈ ।੨।

ਜਿਨਿ—ਜਿਸ (ਪਰਮਾਤਮਾ) ਨੇ । ਸੋ—ਉਹੀ ਪਰਮਾਤਮਾ । ਕੀਮਤਿ—ਕਦਰ । ਧਰੈ—(ਜੀਵ ਦੇ ਹਿਰਦੇ ਵਿਚ) ਟਿਕਾਂਦਾ ਹੈ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ।੩।

ਲੋਕੁ—ਜਗਤ । ਧਿਕਾਰੁ—ਫਿਟਕਾਰ । ਮਾਗਤ—ਮੰਗਦਿਆਂ । ਮਾਨੁ—ਇੱਜ਼ਤ । ਸਹ ਕੀਆ—ਖਸਮ-ਪ੍ਰਭੂ ਦੀਆਂ । ਤੈ ਤਾ—ਤੂੰ ਆਪ ਹੀ । ਕਹਣੁ—ਬੋਲ ।੪।

**ਅਰਥ** :—ਹੇ ਨਾਨਕ ! ਪਰਮਾਤਮਾ ਦੀ ਦਰਗਾਹ ਅਜੇਹੀ ਹੈ, ਉਹੀ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਭੀ ਅਜੇਹਾ ਹੈ ਕਿ (ਉਸ ਦੀ ਹਜ਼ੂਰੀ ਵਿਚ ਪਹੁੰਚ ਕੇ) ਕੋਈ (ਸਵਾਲੀ) ਖ਼ਾਲੀ ਨਹੀਂ ਮੁੜਦਾ ।੧।ਰਹਾਉ।

(ਹੇ ਪ੍ਰਭੂ !) ਤੇਰੇ ਨਾਮ ਨਾਲ ਡੂੰਘੀ ਸਾਂਝ ਪਾਣੀ ਤੇਰੇ ਅੱਗੇ ਸਿਰ ਨਿਵਾਣਾ ਹੈ, ਤੇਰੀ ਸਿਫ਼ਤਿ-ਸਾਲਾਹ (ਤੇਰੇ ਦਰ ਤੇ ਪਰਵਾਨ ਹੋਣੀ ਵਾਲੀ) ਭੇਟਾ ਹੈ (ਜਿਸ ਦੀ ਬਰਕਤਿ ਨਾਲ ਤੇਰੀ ਹਜ਼ੂਰੀ ਵਿਚ) ਬੈਠਣ ਲਈ ਥਾਂ ਮਿਲਦਾ ਹੈ ।

(ਹੇ ਭਾਈ !) ਜਦੋਂ ਮਨੁੱਖ ਸੰਤੋਖ ਧਾਰਦਾ ਹੈ, (ਦੂਜਿਆਂ ਦੀ) ਸੇਵਾ ਕਰਦਾ ਹੈ (ਤੇ ਇਸ ਜੀਵਨ-ਮਰਯਾਦਾ ਵਿਚ ਰਹਿ ਕੇ ਪ੍ਰਭੂ-ਦਰ ਤੇ) ਅਰਦਾਸ ਕਰਦਾ ਹੈ, ਤਦੋਂ (ਅਰਦਾਸ) ਸੁਣ ਕੇ (ਸਵਾਲੀ ਨੂੰ) ਸੱਦ ਕੇ ਪ੍ਰਭੂ ਆਪਣੇ ਕੋਲ ਬਿਠਾਂਦਾ ਹੈ ।੧।

ਹੇ ਪ੍ਰਭੂ ! ਜਿਸ ਮਨੁੱਖ ਉਤੇ ਤੇਰੀ ਮੇਹਰ ਹੋਵੇ ਜਿਸ ਉਤੇ ਤੂੰ ਬਖ਼ਸ਼ਸ਼ ਕਰੇਂ ਉਸ ਨੂੰ ਤੇਰੇ ਨਾਮ ਦਾ ਖ਼ਜ਼ਾਨਾ ਮਿਲਦਾ ਹੈ । ਮੈਂ ਮੰਗਤੇ ਦੀ ਭੀ ਇਹ ਤਾਂਘ ਹੈ ਕਿ ਤੂੰ ਮੈਨੂੰ ਆਪਣੇ ਨਾਮ ਦੀ ਦਾਤਿ ਦੇਵੇਂ (ਤਾ ਕਿ ਮੇਰੇ ਹਿਰਦੇ ਵਿਚ ਤੇਰੇ ਚਰਨਾਂ ਦਾ ਪਿਆਰ ਪੈਦਾ ਹੋਵੇ) ।

ਹੇ ਪ੍ਰਭੂ ! ਸਿਰਫ਼ ਉਸ ਹਿਰਦੇ ਵਿਚ ਤੇਰੇ ਚਰਨਾਂ ਦਾ ਪ੍ਰੇਮ ਪੈਦਾ ਹੁੰਦਾ ਹੈ ਜਿਸ ਵਿਚ ਤੂੰ ਆਪ ਹੀ ਆਪਣੇ ਦਰ ਤੋਂ ਇਸ ਪ੍ਰੇਮ ਦੀ ਕਦਰ ਪਾ ਦਿੱਤੀ ਹੈ ।੨।

ਜਿਸ ਪਰਮਾਤਮਾ ਨੇ ਇਹ ਜਗਤ-ਰਚਨਾ ਬਣਾਈ, ਜੀਵਾਂ ਦੇ ਹਿਰਦੇ ਵਿਚ ਪ੍ਰੇਮ ਦੀ ਖੇਡ ਭੀ ਉਹ ਆਪ ਹੀ ਖੇਡਦਾ ਹੈ । ਜੀਵਾਂ ਦੇ ਹਿਰਦੇ ਵਿਚ ਆਪਣੇ ਨਾਮ ਦੀ ਕਦਰ ਭੀ ਉਹ ਆਪ ਹੀ ਟਿਕਾਂਦਾ ਹੈ ।

ਪਰਮਾਤਮਾ ਗੁਰੂ ਦੀ ਰਾਹੀਂ (ਜੀਵ ਦੇ ਹਿਰਦੇ ਵਿਚ) ਪਰਗਟ ਹੁੰਦਾ ਹੈ, (ਜਿਸ ਦੇ ਅੰਦਰ ਪਰਗਟ ਹੁੰਦਾ ਹੈ ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਆਪ ਹੀ ਜੀਵ-ਰੂਪ ਹੋ ਕੇ ਜਗਤ ਵਿਚ ਆਉਂਦਾ ਹੈ ਤੇ ਫਿਰ ਚਲਾ ਜਾਂਦਾ ਹੈ, ਉਸ ਤੋਂ ਬਿਨਾ) ਨਾਹ ਕੋਈ ਆਉਂਦਾ ਹੈ ਤੇ ਨਾਹ ਕੋਈ ਜਾਂਦਾ ਹੈ ।੩।

(ਜਦੋਂ ਕੋਈ ਮੰਗਦਾ ਕਿਸੇ ਪਾਸੋਂ ਕੁਝ ਮੰਗਦਾ ਹੈ, ਤਾਂ ਆਮ ਤੌਰ ਤੇ) ਮੰਗਤੇ ਨੂੰ ਜਗਤ ਫਿਟਕਾਰ ਹੀ ਪਾਂਦਾ ਹੈ, ਮੰਗਦਿਆਂ ਇੱਜ਼ਤ ਨਹੀਂ ਮਿਲਿਆ ਕਰਦੀ । ਪਰ ਹੇ ਖਸਮ-ਪ੍ਰਭੂ ! ਤੂੰ ਆਪਣੇ ਉਦਾਰ-ਚਿੱਤ ਹੋਣ ਦੀਆਂ ਗੱਲਾਂ ਤੇ ਆਪਣੇ ਦਰ ਦੀ ਮਰਯਾਦਾ ਦੀਆਂ ਗੱਲਾਂ ਕਿ ਤੇਰੇ ਦਰ ਤੋਂ ਕਦੇ ਕੋਈ ਖ਼ਾਲੀ ਨਹੀਂ ਜਾਂਦਾ ਤੂੰ ਆਪ ਹੀ ਮੇਰੇ ਮੂੰਹੋਂ ਅਖਵਾਈਆਂ ਹਨ (ਤੇਰੇ ਦਰ ਦੇ ਸਵਾਲੀ ਨੂੰ ਇੱਜ਼ਤ ਭੀ ਮਿਲਦੀ ਹੈ ਤੇ ਮੂੰਹ-ਮੰਗੀ ਚੀਜ਼ ਭੀ ਮਿਲਦੀ ਹੈ) ।੪।੮।

**ਰਾਮਕਲੀ ਮਹਲਾ ੧ ॥ ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥ ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥੧॥ ਐਸਾ ਗਿਆਨੁ ਬੀਚਾਰੈ ਕੋਈ ॥ ਤਿਸ ਤੇ ਮੁਕਤਿ ਪਰਮ ਗਤਿ ਹੋਈ ॥੧॥**

ਰਹਾਉ ॥ ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ ॥ ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ ॥੨॥ ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥ ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥ ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥ ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥੪॥੯॥ {ਪੰਨਾ ੮੭੮-੮੭੯}

**ਪਦ ਅਰਥ** :—ਸਾਗਰੁ—ਸਮੁੰਦਰ । ਸਾਗਰ ਮਹਿ—ਸਮੁੰਦਰ ਵਿਚ {ਨੋਟ :—ਲਫ਼ਜ਼ 'ਸਾਗਰੁ' ਅਤੇ 'ਸਾਗਰ' ਦੇ ਜੋੜਾਂ ਦਾ ਫ਼ਰਕ ਵੇਖੋ । ਕਿਉਂ ਹੈ ਇਹ ਫ਼ਰਕ ?} । ਕਵਣੁ—ਕੋਈ ਵਿਰਲਾ । ਉਤਭੁਜ ਚਲਤ—ਉਤਭੁਜ (ਆਦਿਕ ਚਾਰ ਖਾਣੀਆਂ ਦੀ ਰਾਹੀਂ ਉਤਪੱਤੀ) ਦਾ ਤਮਾਸ਼ਾ । ਕਰਿ—ਕਰ ਕੇ, ਬਣਾ ਕੇ । ਚੀਨੈ—ਪਛਾਣਦਾ ਹੈ । ਆਪੇ—(ਪ੍ਰਭੂ) ਆਪ ਹੀ । ਤਤੁ—ਅਸਲੀਅਤ ।੧।

ਕੋਈ—ਕੋਈ ਵਿਰਲਾ । ਗਿਆਨੁ—ਆਤਮਕ ਜੀਵਨ ਦੀ ਸਮਝ । ਤਿਸ ਤੇ—ਉਸ ਤੋਂ, ਉਸ ਪਰਮਾਤਮਾ ਤੋਂ, ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਹੋਈ—ਹੋ ਜਾਂਦੀ ਹੈ ।੧।ਰਹਾਉ।

ਰੈਣਿ—ਰਾਤ । ਦਿਨੀਅਰੁ—ਦਿਨ-ਕਰ, ਸੂਰਜ । ਉਸਨ—ਗਰਮੀ । ਸੀਤ—ਠੰਢ । ਬਿਧਿ—ਜੁਗਤਿ । ਤਾ ਕੀ—ਉਸ (ਪਰਮਾਤਮਾ) ਦੀ । ਗਤਿ—ਹਾਲਤ । ਮਿਤਿ—ਮਾਪ, ਮਰਯਾਦਾ । ਤਾ ਕੀ ਗਤਿ ਮਿਤਿ—ਉਹ ਪਰਮਾਤਮਾ ਕਿਹੋ ਜਿਹਾ ਹੈ ਤੇ ਕੇਡਾ ਵੱਡਾ ਹੈ ।੨।

ਬ੍ਰਹਮ ਗਿਆਨੀ—ਹੇ ਬ੍ਰਹਮ ਦੇ ਗਿਆਨ ਵਾਲੇ ! ਹੇ ਪਰਮਾਤਮਾ ਨਾਲ ਡੂੰਘੀ ਸਾਂਝ ਰੱਖਣ ਵਾਲੇ ! ਧੁਨਿ—ਸਿਫ਼ਤਿ-ਸਾਲਾਹ ਦਾ ਸ਼ਬਦ । ਧਿਆਨੁ—ਸੁਰਤਿ । ਅਕਥ ਕਹਾਨੀ—ਅਕੱਥ ਦੀ ਕਹਾਣੀ, ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ । ਗੁਰਮੁਖਿ—ਗੁਰੂ ਦੀ ਰਾਹੀਂ ।੩।

ਪੰਚ—ਪੰਜੇ ਗਿਆਨ ਇੰਦ੍ਰੇ । ਗੁਰ ਭਾਈ—ਇਕੋ ਗੁਰੂ ਵਾਲੇ । ਮਿਲੇ—ਇਕੱਠੇ ਹੋ ਗਏ, ਇੱਕ ਥਾਂ ਟਿਕ ਗਏ, ਭਟਕਣੋਂ ਹਟ ਗਏ । ਤਿਨ ਕੈ—ਉਹਨਾਂ ਤੋਂ । ਸਦ—ਸਦਾ । ਏਕ ਸਬਦਿ—ਇੱਕ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ।੪।

**ਅਰਥ** :—(ਜਿਵੇਂ) ਸਮੁੰਦਰ ਵਿਚ ਬੂੰਦਾਂ ਹਨ (ਜਿਵੇਂ) ਬੂੰਦਾਂ ਵਿਚ ਸਮੁੰਦਰ ਵਿਆਪਕ ਹੈ (ਤਿਵੇਂ ਸਾਰੇ ਜੀਅ ਜੰਤ ਪਰਮਾਤਮਾ ਵਿਚ ਜੀਊਂਦੇ ਹਨ ਅਤੇ ਸਾਰੇ ਜੀਵਾਂ ਵਿਚ ਪਰਮਾਤਮਾ ਵਿਆਪਕ ਹੈ) ਉਤਭੁਜ (ਆਦਿਕ ਚਾਰ ਖਾਣੀਆਂ ਦੀ ਰਾਹੀਂ ਉਤਪੱਤੀ) ਦਾ ਤਮਾਸ਼ਾ ਰਚ ਕੇ ਪ੍ਰਭੂ ਆਪ ਹੀ ਵੇਖ ਰਿਹਾ ਹੈ, ਤੇ ਆਪ ਹੀ ਇਸ ਅਸਲੀਅਤ ਨੂੰ ਸਮਝਦਾ ਹੈ—ਕੋਈ ਵਿਰਲਾ ਮਨੁੱਖ ਇਸ ਭੇਤ ਨੂੰ ਬੁੱਝਦਾ ਹੈ ਤੇ ਵਿਓਂਤ ਨੂੰ ਸਮਝਦਾ ਹੈ ।੧।

ਉਸ (ਸਰਬ-ਸਿਰਜਣਹਾਰ ਤੇ ਸਰਬ-ਵਿਆਪਕ ਪ੍ਰਭੂ ਦੀ ਸਿਫ਼ਤਿ-ਸਾਲਾਹ) ਦੀ ਬਰਕਤਿ ਨਾਲ ਮਨੁੱਖ ਨੂੰ ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਹੁੰਦੀ ਹੈ ਤੇ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਹੁੰਦੀ ਹੈ—ਅਜੇਹਾ ਗਿਆਨ ਕੋਈ ਵਿਰਲਾ (ਗੁਰਮੁਖਿ) ਵਿਚਾਰਦਾ ਹੈ ।੧।ਰਹਾਉ।

ਦਿਨ (ਦੇ ਚਾਨਣ) ਵਿਚ ਰਾਤ (ਦਾ ਹਨੇਰਾ) ਲੀਨ ਹੋ ਜਾਂਦਾ ਹੈ, ਰਾਤ (ਦੇ ਹਨੇਰੇ) ਵਿਚ ਸੂਰਜ (ਦਾ ਚਾਨਣ) ਮੁੱਕ ਜਾਂਦਾ ਹੈ । ਇਹੀ ਹਾਲਤ ਹੈ ਗਰਮੀ ਦੀ ਤੇ ਠੰਢ ਦੀ (ਕਦੇ ਗਰਮੀ ਹੈ ਕਦੇ ਠੰਢ, ਕਿਤੇ ਗਰਮੀ ਹੈ ਕਿਤੇ ਠੰਢ)—(ਇਹ ਸਾਰੀ ਖੇਡ ਉਸ ਪਰਮਾਤਮਾ ਦੀ ਕੁਦਰਤਿ ਦੀ ਹੈ) । ਉਹ ਪਰਮਾਤਮਾ ਕਿਹੋ ਜਿਹਾ ਹੈ ਤੇ ਕੇਡਾ

ਵੱਡਾ ਹੈ (ਪਰਮਾਤਮਾ ਤੋਂ ਬਿਨਾ) ਕੋਈ ਹੋਰ ਨਹੀਂ ਜਾਣਦਾ । ਗੁਰੂ ਤੋਂ ਬਿਨਾ ਇਹ ਸਮਝ ਨਹੀਂ ਆਉਂਦੀ (ਕਿ ਅਕਾਲ ਪੁਰਖ ਬੇਅੰਤ ਹੈ ਤੇ ਅਕੱਥ ਹੈ) ।੨।

ਹੇ ਪਰਮਾਤਮਾ ਨਾਲ ਡੂੰਘੀ ਸਾਂਝ ਰੱਖਣ ਵਾਲੇ ! ਵੇਖ ਅਚਰਜ ਖੇਡ ਕਿ ਮਨੁੱਖਾਂ ਦੇ ਵੀਰਜ ਤੋਂ ਇਸਤ੍ਰੀਆਂ ਪੈਦਾ ਹੁੰਦੀਆਂ ਹਨ ਤੇ ਇਸਤ੍ਰੀਆਂ ਤੋਂ ਮਨੁੱਖ ਜੰਮਦੇ ਹਨ । ਪਰਮਾਤਮਾ ਦੀ ਕੁਦਰਤਿ ਦੀ ਕਹਾਣੀ ਬਿਆਨ ਨਹੀਂ ਹੋ ਸਕਦੀ । ਪਰ ਜੇਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਆਪਣੀ ਸੁਰਤਿ ਜੋੜਦਾ ਹੈ ਤੇ ਉਸ ਸੁਰਤਿ ਵਿਚੋਂ ਪਰਮਾਤਮਾ ਨਾਲ ਜਾਣ-ਪਛਾਣ ਪਾ ਲੈਂਦਾ ਹੈ ।੩।

ਹੇ ਨਾਨਕ ! (ਆਖ—) ਮੈਂ ਉਹਨਾਂ ਗੁਰਮੁਖਾਂ ਤੋਂ ਕੁਰਬਾਨ ਹਾਂ ਜਿਨ੍ਹਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਸੁਰਤਿ ਜੋੜੀ ਹੈ । ਉਹਨਾਂ ਦੇ ਮਨ ਵਿਚ ਅਕਾਲ ਪੁਰਖ ਦੀ ਜੋਤਿ ਪਰਗਟ ਹੋ ਜਾਂਦੀ ਹੈ, ਪਰਮਾਤਮਾ ਦੀ ਯਾਦ ਵਿਚ ਉਹਨਾਂ ਦਾ ਮਨ ਸਦਾ ਲੀਨ ਰਹਿੰਦਾ ਹੈ, ਉਹਨਾਂ ਦੇ ਪੰਜੇ ਗਿਆਨ-ਇੰਦ੍ਰੇ ਇਕੋ ਇਸ਼ਟ ਵਾਲੇ ਹੋ ਕੇ ਭਟਕਣੋਂ ਹਟ ਜਾਂਦੇ ਹਨ ।੪।੯।

**ਰਾਮਕਲੀ ਮਹਲਾ ੧ ॥ ਜਾ ਹਰਿ ਪ੍ਰਭਿ ਕਿਰਪਾ ਧਾਰੀ ॥ ਤਾ ਹਉਮੈ ਵਿਚਹੁ ਮਾਰੀ ॥ ਸੋ ਸੇਵਕਿ ਰਾਮ ਪਿਆਰੀ ॥ ਜੋ ਗੁਰ ਸਬਦੀ ਬੀਚਾਰੀ ॥੧॥ ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ ਰਹਾਉ ॥ ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥ ਗੁਰ ਪੂਰੈ ਸਚੁ ਸਮਾਇਆ ॥ ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥ ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗਪਾਣੀ ॥ ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥੩॥ ਜਹ ਆਪੁ ਗਇਆ ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥ ਗੁਰਿ ਸਤਿਗੁਰਿ ਭਰਮੁ ਚੁਕਾਇਆ ॥ ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥ {ਪੰਨਾ ੮੭੯}**

**ਪਦ ਅਰਥ** :—ਜਾ—ਜਦੋਂ । ਪ੍ਰਭਿ—ਪ੍ਰਭੂ ਨੇ । ਤਾ—ਤਦੋਂ । ਸੇਵਕਿ—ਦਾਸੀ । ਗੁਰ ਸਬਦੀ—ਗੁਰੂ ਦੇ ਸ਼ਬਦ ਵਿਚ ਜੁੜ ਕੇ । ਬੀਚਾਰੀ—ਵਿਚਾਰਵਾਨ, ਚੰਗੇ ਮੰਦੇ ਦੀ ਪਰਖ ਕਰਨ ਜੋਗੀ ।੧।

ਜਨੁ—ਦਾਸ । ਪ੍ਰਭ ਭਾਵੈ—ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਅਹਿ—ਦਿਨ । ਨਿਸਿ—ਰਾਤ । ਲਾਜ—ਲੋਕ-ਲਾਜ । ਛੋਡਿ—ਛੱਡ ਕੇ ।੧।ਰਹਾਉ।

ਧੁਨਿ—ਆਵਾਜ਼, ਮਿੱਠੀ ਸੁਰ । ਅਨਹਦ—{ਅਨ ਹਦ, ਅਨ ਹਤ, ਬਿਨਾ ਵਜਾਇਆਂ ਵੱਜਣ ਵਾਲੇ} ਇਕ-ਰਸ, ਲਗਾਤਾਰ । ਘੋਰਾ—ਗੰਭੀਰ । ਰਸਿ—ਰਸ ਵਿਚ, ਆਨੰਦ ਵਿਚ । ਮੋਰਾ—ਮੇਰਾ । ਗੁਰ ਪੂਰੈ—ਪੂਰੇ ਗੁਰੂ ਦੀ ਰਾਹੀਂ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।੨।

ਸਭਿ—ਸਾਰੇ । ਨਾਦ—ਜੋਗੀਆਂ ਦੇ ਸਿੰਙੀ ਆਦਿਕ ਵਾਜੇ । ਬੇਦ—ਹਿੰਦੂ ਮਤ ਦੇ ਧਰਮ-ਪੁਸਤਕ । ਸਾਰਿਗਪਾਣੀ—ਪਰਮਾਤਮਾ । ਤਹ—ਉਥੇ, ਉਸ ਆਤਮਕ ਅਵਸਥਾ ਵਿਚ । ਗੁਰ ਮਿਲਿਆ—(ਜੋ ਮਨੁੱਖ) ਗੁਰੂ ਨੂੰ ਮਿਲ ਪਿਆ ।੩।

ਜਹ—ਜਿਸ ਹਿਰਦੇ ਵਿਚੋਂ । ਆਪੁ—ਆਪਾ-ਭਾਵ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰ ਨੇ । ਭਰਮੁ—ਭਟਕਣਾ । ਸਬਦਿ—ਗੁਰੂ ਦੇ ਸ਼ਬਦ ਵਿਚ ।੪।

**ਅਰਥ** :—ਪਰਮਾਤਮਾ ਦਾ ਉਹ ਸੇਵਕ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ ਜੋ ਲੋਕ-ਲਾਜ (ਹਉਮੈ) ਛੱਡ ਕੇ ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦਾ ਹੈ, ਪਰਮਾਤਮਾ ਦੇ ਗੁਣ ਗਾਂਦਾ ਹੈ ।੧।ਰਹਾਉ।

(ਪਰ ਲੋਕ-ਲਾਜ ਛੱਡਣੀ ਕੋਈ ਸੌਖੀ ਖੇਡ ਨਹੀਂ) ਜਦੋਂ ਹਰਿ ਪ੍ਰਭੂ ਨੇ ਆਪ (ਕਿਸੇ ਜੀਵ ਉਤੇ) ਮੇਹਰ ਕੀਤੀ, ਤਦੋਂ ਹੀ ਜੀਵ ਨੇ ਆਪਣੇ ਅੰਦਰੋਂ ਹਉਮੈ ਦੂਰ ਕੀਤੀ । ਗੁਰੂ ਦੇ ਸ਼ਬਦ ਵਿਚ ਜੁੜ ਕੇ ਜੇਹੜੀ (ਜਿੰਦ-) ਦਾਸੀ ਵਿਚਾਰਵਾਨ ਹੋ ਗਈ (ਤੇ ਆਪਣੇ ਅੰਦਰੋਂ ਹਉਮੈ ਲੋਕ-ਲਾਜ ਮਾਰ ਸਕੀ) ਉਹ ਦਾਸੀ ਪਰਮਾਤਮਾ ਨੂੰ ਚੰਗੀ ਲੱਗਣ ਲੱਗ ਪਈ ।੧।

(ਮੇਰੇ ਉਤੇ ਗੁਰੂ ਨੇ ਮੇਹਰ ਕੀਤੀ, ਮੇਰਾ ਮਨ ਗੁਰੂ ਦੇ ਸ਼ਬਦ ਵਿਚ ਜੁੜਿਆ, ਅੰਦਰ ਐਸਾ ਆਨੰਦ ਬਣਿਆ, ਮਾਨੋ,) ਇੱਕ-ਰਸ ਵੱਜ ਰਹੇ ਵਾਜਿਆਂ ਦੀ ਗੰਭੀਰ ਮਿੱਠੀ ਸੁਰ ਸੁਣਾਈ ਦੇਣ ਲੱਗ ਪਈ । ਮੇਰਾ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸੁਆਦ ਵਿਚ ਮਗਨ ਹੋ ਗਿਆ ਹੈ । ਪੂਰੇ ਗੁਰੂ ਦੀ ਰਾਹੀਂ ਸਦਾ-ਥਿਰ ਰਹਿਣ ਵਾਲਾ ਪ੍ਰਭੂ (ਮੇਰੇ ਮਨ ਵਿਚ) ਰਚ ਗਿਆ ਹੈ, ਮੈਨੂੰ ਸਭ ਤੋਂ ਵੱਡੀ ਹਸਤੀ ਵਾਲਾ ਸਭ ਦਾ ਮੁੱਢ ਸਭ ਵਿਚ ਵਿਆਪਕ ਪ੍ਰਭੂ ਮਿਲ ਪਿਆ ਹੈ ।੨।

ਗੁਰੂ ਦੀ ਬਾਣੀ ਦੀ ਰਾਹੀਂ ਜਿਸ ਮਨੁੱਖ ਦਾ ਮਨ ਪਰਮਾਤਮਾ (ਦੇ ਪਿਆਰ) ਵਿਚ ਰੰਗਿਆ ਜਾਂਦਾ ਹੈ ਉਸ ਨੂੰ ਜੋਗੀਆਂ ਦੇ ਸਿੰਙੀ ਆਦਿਕ ਸਾਰੇ ਵਾਜੇ ਤੇ ਹਿੰਦੂ ਮਤ ਦੇ ਵੇਦ ਆਦਿਕ ਧਰਮ-ਪੁਸਤਕ ਸਭ ਗੁਰੂ ਦੀ ਬਾਣੀ ਵਿਚ ਹੀ ਆ ਜਾਂਦੇ ਹਨ (ਭਾਵ, ਗੁਰਬਾਣੀ ਦੇ ਟਾਕਰੇ ਤੇ ਉਸ ਨੂੰ ਇਹਨਾਂ ਦੀ ਲੋੜ ਨਹੀਂ ਰਹਿ ਜਾਂਦੀ) । (ਜਿਸ ਆਤਮਕ ਅਵਸਥਾ ਵਿਚ ਉਹ ਪਹੁੰਚਦਾ ਹੈ) ਉਥੇ ਸਾਰੇ ਤੀਰਥ-ਇਸ਼ਨਾਨ ਸਾਰੇ ਵਰਤ ਤੇ ਤਪ ਭੀ ਉਸ ਨੂੰ ਮਿਲਿਆਂ ਬਰਾਬਰ ਹੋ ਜਾਂਦੇ ਹਨ । ਜੇਹੜਾ ਮਨੁੱਖ ਗੁਰੂ ਨੂੰ ਮਿਲ ਪੈਂਦਾ ਹੈ ਉਸ ਨੂੰ ਪਰਮਾਤਮਾ (ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘਾ ਲੈਂਦਾ ਹੈ ।੩।

ਜਿਸ ਹਿਰਦੇ ਵਿਚੋਂ ਆਪਾ-ਭਾਵ ਦੂਰ ਹੋ ਗਿਆ, ਉਥੋਂ ਹੋਰ ਸਭ ਡਰ-ਸਹਿਮ ਭੱਜ ਗਿਆ, ਉਹ ਸੇਵਕ ਗੁਰੂ ਦੇ ਚਰਨਾਂ ਵਿਚ ਹੀ ਲੀਨ ਹੋ ਗਿਆ । ਹੇ ਨਾਨਕ ! ਆਖ—ਜਿਸ ਮਨੁੱਖ ਨੂੰ ਗੁਰੂ ਨੇ ਆਪਣੇ ਸ਼ਬਦ ਵਿਚ ਜੋੜ ਲਿਆ, ਉਸ ਦੀ (ਮਾਇਆ ਆਦਿਕ ਵਲ ਦੀ ਸਾਰੀ) ਭਟਕਣਾ ਗੁਰੂ ਨੇ ਦੂਰ ਕਰ ਦਿੱਤੀ ।੪।੧੦।

**ਰਾਮਕਲੀ ਮਹਲਾ ੧ ॥ ਛਾਦਨੁ ਭੋਜਨੁ ਮਾਗਤੁ ਭਾਗੈ ॥ ਖੁਧਿਆ ਦੁਸਟ ਜਲੈ ਦੁਖੁ ਆਗੈ ॥ ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥ ਗੁਰਮਤਿ ਭਗਤਿ ਪਾਵੈ ਜਨੁ ਕੋਈ ॥੧॥ ਜੋਗੀ ਜੁਗਤਿ ਸਹਜ ਘਰਿ ਵਾਸੈ ॥ ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥੧॥ ਰਹਾਉ ॥ ਪੰਚ ਬੈਲ ਗਡੀਆ ਦੇਹ ਧਾਰੀ ॥ ਰਾਮ ਕਲਾ ਨਿਬਹੈ ਪਤਿ ਸਾਰੀ ॥ ਧਰ ਤੂਟੀ ਗਾਡੋ ਸਿਰ ਭਾਰਿ ॥ ਲਕਰੀ ਬਿਖਰਿ ਜਰੀ ਮੰਝ ਭਾਰਿ ॥੨॥ ਗੁਰ ਕਾ ਸਬਦੁ ਵੀਚਾਰਿ ਜੋਗੀ ॥ ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ॥ ਭੁਗਤਿ ਨਾਮੁ ਗੁਰ ਸਬਦਿ ਬੀਚਾਰੀ ॥ ਅਸਥਿਰੁ ਕੰਧੁ ਜਪੈ ਨਿਰੰਕਾਰੀ ॥੩॥ ਸਹਜ ਜਗੋਟਾ ਬੰਧਨ ਤੇ ਛੂਟਾ ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥ ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥ ਨਾਨਕ ਰਾਮ ਭਗਤਿ ਜਨ ਤਰਣਾ ॥੪॥੧੧॥ {ਪੰਨਾ ੯੭੯}**

**ਪਦ ਅਰਥ** :—ਛਾਦਨੁ—ਕੱਪੜਾ । ਮਾਗਤੁ ਭਾਗੈ—ਮੰਗਦਾ ਫਿਰਦਾ ਹੈ । ਖੁਧਿਆ—ਭੁੱਖ । ਦੁਸਟ—ਭੈੜੀ, ਚੰਦਰੀ । ਆਗੈ—ਪਰਲੋਕ ਵਿਚ । ਪਤਿ—ਇੱਜ਼ਤ । ਖੋਈ—ਗਵਾ ਲਈ । ਜਨੁ ਕੋਈ—ਕੋਈ ਵਿਰਲਾ ਮਨੁੱਖ ।੧।

ਜੋਗੀ ਜੁਗਤਿ—ਅਸਲ ਜੋਗੀ ਦੀ ਰਹਿਤ-ਬਹਿਤ । ਸਹਜ—ਅਡੋਲਤਾ, ਸ਼ਾਂਤੀ । ਸਹਜ ਘਰਿ—ਸ਼ਾਂਤੀ ਦੇ ਘਰ ਵਿਚ । ਦ੍ਰਿਸਟਿ—ਨਜ਼ਰ, ਨਿਗਾਹ । ਏਕੋ ਕਰਿ—ਇਕ ਪਰਮਾਤਮਾ ਨੂੰ ਹੀ ਵਿਆਪਕ ਮੰਨ ਕੇ । ਭੀਖਿਆ—ਭਿੱਛਿਆ (ਨਾਲ) । ਭਾਇ—ਪ੍ਰੇਮ ਨਾਲ । ਭੀਖਿਆ ਭਾਇ—ਪ੍ਰਭੂ-ਪਿਆਰ ਦੀ ਭਿੱਛਿਆ ਨਾਲ

। ਸਬਦਿ—(ਗੁਰੂ ਦੇ) ਸ਼ਬਦ ਵਿਚ (ਜੁੜ ਕੇ) । ਤ੍ਰਿਪਤਾਸੈ—(ਆਤਮਕ) ਭੁੱਖ ਮਿਟਾਂਦਾ ਹੈ, ਰੱਜਦਾ ਹੈ ।੧।ਰਹਾਉ।

ਪੰਚ ਬੈਲ—(ਪੰਜ ਗਿਆਨ ਇੰਦ੍ਰੇ, ਮਾਨੋ,) ਪੰਜ ਬੈਲ ਹਨ । ਗਡੀਆ ਦੇਹ—ਸਰੀਰ-ਗੱਡਾ । ਧਾਰੀ—ਆਸਰਾ ਦਿੱਤਾ ਹੋਇਆ ਹੈ, ਚਲਾ ਰਹੇ ਹਨ । ਰਾਮ ਕਲਾ—(ਸਰਬ-ਵਿਆਪਕ) ਪ੍ਰਭੂ ਦੀ ਸੱਤਿਆ ਨਾਲ, ਜਦ ਤਕ ਸਰਬ-ਵਿਆਪਕ ਪ੍ਰਭੂ ਦੀ ਜੋਤਿ ਮੌਜੂਦ ਹੈ । ਨਿਬਹੈ—ਕਾਇਮ ਰਹਿੰਦੀ ਹੈ, ਬਣੀ ਰਹਿੰਦੀ ਹੈ । ਪਤਿ—ਇੱਜ਼ਤ, ਆਦਰ । ਧਰ—ਧੁਰਾ, ਆਸਰਾ । ਸਿਰ ਭਾਰਿ—ਸਿਰ ਪਰਨੇ (ਹੋ ਜਾਂਦਾ ਹੈ), ਡਿੱਗ ਪੈਂਦਾ ਹੈ, ਨਕਾਰਾ ਹੋ ਜਾਂਦਾ ਹੈ । ਬਿਖਰਿ—ਖਿੱਲਰ ਕੇ, ਸੱਤਿਆ ਹੀਨ ਹੋ ਕੇ । ਜਰੀ—(ਗੱਡੀ) ਸੜ ਜਾਂਦੀ ਹੈ । ਮੰਝ—ਵਿਚਲੇ, ਗੱਡੇ ਵਿਚਲੇ, ਗੱਡੇ ਵਿਚ ਲੱਦੇ ਹੋਏ । ਭਾਰਿ—ਭਾਰ ਹੇਠ ।੨।

ਜੋਗੀ—ਹੇ ਜੋਗੀ ! ਸਮ—ਬਰਾਬਰ, ਇਕੋ ਜਿਹਾ । ਸੋਗ—ਕਿਸੇ ਦੀ ਮੌਤ ਆਦਿਕ ਦਾ ਗ਼ਮ, ਨਿਰਾਸਤਾ-ਭਰਿਆ ਗ਼ਮ । ਬਿਓਗ—ਵਿਛੋੜੇ ਵਿਚ ਬਿਰਹੋਂ, ਮਿਲਣ ਦੀ ਤਾਂਘ, ਆਸ ਨਾਲ ਮਿਲਿਆ ਹੋਇਆ ਦੁੱਖ । ਭੁਗਤਿ—ਚੂਰਮਾ, ਜੋਗੀਆਂ ਦਾ ਭੰਡਾਰਾ, ਭੋਜਨ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਅਸਥਿਰੁ—ਥਿਰ, ਟਿਕਵਾਂ । ਕੰਧੁ—ਸਰੀਰ, (ਇੰਦ੍ਰੇ) ।੩।

ਜਗੋਟਾ—ਲੱਕ ਦੁਆਲੇ ਬੰਨ੍ਹਣ ਲਈ ਉੱਨ ਦਾ ਰੱਸਾ, ਉੱਨ ਦੀਆਂ ਰੱਸੀਆਂ ਦਾ ਗੁੰਦ ਕੇ ਬਣਾਇਆ ਹੋਇਆ ਰੱਸਾ ਜੋ ਫ਼ਕੀਰ ਲੱਕ ਦੁਆਲੇ ਬੰਨ੍ਹਦੇ ਹਨ ।੪।

**ਅਰਥ** :—ਅਸਲ ਜੋਗੀ ਦੀ ਰਹਿਤ-ਬਹਿਤ ਇਹ ਹੈ ਕਿ ਉਹ ਅਡੋਲਤਾ ਦੇ ਘਰ ਵਿਚ ਟਿਕਿਆ ਰਹਿੰਦਾ ਹੈ (ਉਸ ਦਾ ਮਨ ਸਦਾ ਸ਼ਾਂਤ ਰਹਿੰਦਾ ਹੈ) । ਉਹ ਸਮਾਨ ਨਿਗਾਹ ਨਾਲ (ਸਭ ਜੀਵਾਂ ਵਿਚ) ਇੱਕ ਪਰਮਾਤਮਾ ਨੂੰ ਹੀ ਰਮਿਆ ਹੋਇਆ ਵੇਖਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਪ੍ਰੇਮ-ਭਿੱਛਿਆ ਨਾਲ ਆਪਣੀ (ਆਤਮਕ) ਭੁੱਖ ਮਿਟਾਂਦਾ ਹੈ (ਆਪਣੇ ਮਨ ਨੂੰ ਤ੍ਰਿਸ਼ਨਾ ਵਲੋਂ ਬਚਾਈ ਰੱਖਦਾ ਹੈ) ।੧।ਰਹਾਉ।

(ਪਰ ਜੇਹੜਾ ਜੋਗੀ) ਅੰਨ ਬਸਤ੍ਰ (ਹੀ) ਮੰਗਦਾ ਫਿਰਦਾ ਹੈ, ਇਥੇ ਚੰਦਰੀ ਭੁੱਖ (ਦੀ ਅੱਗ) ਵਿਚੋਂ ਸੜਦਾ ਰਹਿੰਦਾ ਹੈ (ਕੋਈ ਆਤਮਕ ਪੂੰਜੀ ਤਾਂ ਬਣਾਂਦਾ ਹੀ ਨਹੀਂ, ਇਸ ਵਾਸਤੇ) ਅਗਾਂਹ (ਪਰਲੋਕ ਵਿਚ ਭੀ) ਦੁੱਖ ਪਾਂਦਾ ਹੈ । ਜਿਸ (ਜੋਗੀ) ਨੇ ਗੁਰੂ ਦੀ ਮਤਿ ਨਾਹ ਲਈ ਉਸ ਨੇ ਭੈੜੀ ਮੱਤੇ ਲੱਗ ਕੇ ਆਪਣੀ ਇੱਜ਼ਤ ਗਵਾ ਲਈ ।

ਕੋਈ ਕੋਈ (ਵਡ-ਭਾਗੀ) ਮਨੁੱਖ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਪਰਮਾਤਮਾ ਦੀ ਭਗਤੀ ਦਾ ਲਾਹਾ ਖੱਟਦਾ ਹੈ ।੧।

ਮਨੁੱਖਾ ਸਰੀਰ, ਮਾਨੋ, ਇਕ ਨਿੱਕਾ ਜਿਹਾ ਗੱਡਾ ਹੈ ਜਿਸ ਨੂੰ ਪੰਜ (ਗਿਆਨ-ਇੰਦ੍ਰੇ) ਬੈਲ ਚਲਾ ਰਹੇ ਹਨ । ਜਿਤਨਾ ਚਿਰ ਇਸ ਵਿਚ ਸਰਬ-ਵਿਆਪਕ ਪ੍ਰਭੂ ਦੀ ਜੋਤਿ-ਸੱਤਾ ਮੌਜੂਦ ਹੈ, ਇਸ ਦਾ ਸਾਰਾ ਆਦਰ ਬਣਿਆ ਰਹਿੰਦਾ ਹੈ । (ਜਿਵੇਂ) ਜਦੋਂ ਗੱਡੇ ਦਾ ਧੁਰਾ ਟੁੱਟ ਜਾਂਦਾ ਹੈ ਤਾਂ ਗੱਡਾ ਸਿਰ-ਪਰਨੇ ਹੋ ਜਾਂਦਾ ਹੈ (ਨਕਾਰਾ ਹੋ ਜਾਂਦਾ ਹੈ), ਉਸ ਦੀਆਂ ਲੱਕੜਾਂ ਖਿਲਰ ਜਾਂਦੀਆਂ ਹਨ (ਉਸ ਦੇ ਅੰਗ ਵੱਖ ਵੱਖ ਹੋ ਜਾਂਦੇ ਹਨ), ਉਹ ਆਪਣੇ ਵਿਚਲੇ ਲੱਦੇ ਹੋਏ ਭਾਰ ਹੇਠ ਹੀ ਦੱਬਿਆ ਪਿਆ ਗਲ-ਸੜ ਜਾਂਦਾ ਹੈ (ਤਿਵੇਂ ਜਦੋਂ ਗੁਰ-ਸ਼ਬਦ ਦੀ ਅਗਵਾਈ ਤੋਂ ਬਿਨਾ ਗਿਆਨ-ਇੰਦ੍ਰੇ ਆਪ-ਹੁਦਰੇ ਹੋ ਜਾਂਦੇ ਹਨ, ਮਨੁੱਖਾ ਜੀਵਨ ਦੀ ਪੱਧਰੀ ਚਾਲ ਉਲਟ-ਪੁਲਟ ਹੋ ਜਾਂਦੀ ਹੈ, ਸਿਮਰਨ-ਰੂਪ ਧੁਰਾ ਟੁੱਟ ਜਾਂਦਾ ਹੈ, ਆਤਮਕ ਜੀਵਨ ਢਹਿ ਪੈਂਦਾ ਹੈ, ਆਪਣੇ ਹੀ ਕੀਤੇ ਹੋਏ ਕੁਕਰਮਾਂ ਦੇ

ਭਾਰ ਹੇਠ ਮਨੁੱਖਾ ਜੀਵਨ ਦੀ ਤਬਾਹੀ ਹੋ ਜਾਂਦੀ ਹੈ) । (ਜੋਗੀ ਇਸ ਭੇਤ ਨੂੰ ਸਮਝਣ ਦੇ ਥਾਂ ਜੋਗ-ਮਤ ਦੇ ਜਗੋਟਾ ਮੁੰਦ੍ਰਾਂ ਆਦਿਕ ਬਾਹਰਲੇ ਚਿੰਨ੍ਹਾਂ ਵਿਚ ਹੀ ਟਿਕਿਆ ਰਹਿੰਦਾ ਹੈ) ।੨।

ਹੇ ਜੋਗੀ ! ਤੂੰ ਗੁਰੂ ਦੇ ਸ਼ਬਦ ਨੂੰ ਸਮਝ (ਉਸ ਸ਼ਬਦ ਦੀ ਅਗਵਾਈ ਵਿਚ) ਦੁਖ ਸੁਖ ਨੂੰ, ਨਿਰਾਸਤਾ-ਭਰੇ ਗ਼ਮ ਅਤੇ ਆਸਾਂ-ਭਰੇ ਦੁੱਖ ਨੂੰ ਇੱਕ-ਸਮਾਨ ਸਹਾਰਨ (ਦੀ ਜਾਚ ਸਿੱਖ) । ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦੇ ਨਾਮ ਨੂੰ ਚਿੱਤ ਵਿਚ ਵਸਾ—ਇਹ ਤੇਰਾ ਭੰਡਾਰਾ ਬਣੇ (ਇਹ ਤੇਰੇ ਆਤਮਾ ਦੀ ਖ਼ੁਰਾਕ ਬਣੇ) । ਨਿਰੰਕਾਰ ਦਾ ਨਾਮ ਜਪ, (ਇਸ ਦੀ ਬਰਕਤਿ ਨਾਲ) ਗਿਆਨ ਇੰਦ੍ਰੇ ਵਿਕਾਰਾਂ ਵਲ ਡੋਲਣੋਂ ਬਚੇ ਰਹਿਣਗੇ ।੩।

ਜਿਸ ਜੋਗੀ ਨੇ ਮਨ ਦੀ ਅਡੋਲਤਾ ਨੂੰ ਆਪਣੇ ਲੱਕ ਨਾਲ ਬੰਨ੍ਹਣ ਵਾਲਾ ਉੱਨ ਦਾ ਰੱਸਾ ਬਣਾ ਲਿਆ ਹੈ, ਉਹ ਮਾਇਆ ਦੇ ਬੰਧਨਾਂ ਤੋਂ ਬਚ ਗਿਆ ਹੈ; ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਨੇ ਕਾਮ ਕ੍ਰੋਧ (ਆਦਿਕ) ਨੂੰ ਵੱਸ ਵਿਚ ਕਰ ਲਿਆ ਹੈ । ਜੇਹੜਾ ਜੋਗੀ ਪਰਮਾਤਮਾ ਦੀ ਸਰਨ ਗੁਰੂ ਦੀ ਸਰਨ ਪਿਆ ਰਹਿੰਦਾ ਹੈ ਉਸ ਨੇ (ਕੰਨਾਂ ਵਿਚ ਮੁੰਦ੍ਰਾਂ ਪਾਣ ਦੇ ਥਾਂ) ਮਨ ਵਿਚ ਮੁੰਦ੍ਰਾਂ ਪਾ ਲਈਆਂ ਹਨ (ਮਨ ਨੂੰ ਵਿਕਾਰਾਂ ਵਲੋਂ ਬਚਾ ਲਿਆ ਹੈ) । ਹੇ ਨਾਨਕ ! (ਸੰਸਾਰ-ਸਮੁੰਦਰ ਦੇ ਵਿਕਾਰਾਂ ਦੇ ਹੜ੍ਹ ਵਿਚੋਂ) ਉਹੀ ਮਨੁੱਖ ਪਾਰ ਲੰਘਦੇ ਹਨ ਜੋ ਪਰਮਾਤਮਾ ਦੀ ਭਗਤੀ ਕਰਦੇ ਹਨ ।੪।੧੧।

**ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਮਹਲਾ ੩ ਘਰੁ ੧ ॥ ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥ ਸਤਜੁਗਿ ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ ਕੋ ਬੀਚਾਰਿ ॥੧॥ ਜੁਗ ਚਾਰੇ ਨਾਮਿ ਵਡਿਆਈ ਹੋਈ ॥ ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥੧॥ ਰਹਾਉ ॥ ਤ੍ਰੇਤੈ ਇਕ ਕਲ ਕੀਨੀ ਦੂਰਿ ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥ ਗੁਰਮੁਖਿ ਬੂਝੈ ਸੋਝੀ ਹੋਈ ॥ ਅੰਤਰਿ ਨਾਮੁ ਵਸੈ ਸੁਖੁ ਹੋਈ ॥੨॥ ਦੁਆਪੁਰਿ ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ ਜਾਣਹਿ ਦੋਇ ॥ ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥੩॥ ਕਲਜੁਗਿ ਧਰਮ ਕਲਾ ਇਕ ਰਹਾਏ ॥ ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥ ਮਾਇਆ ਮੋਹੁ ਅਤਿ ਗੁਬਾਰੁ ॥ ਸਤਗੁਰੁ ਭੇਟੈ ਨਾਮਿ ਉਧਾਰੁ ॥੪॥ ਸਭ ਜੁਗ ਮਹਿ ਸਾਚਾ ਏਕੋ ਸੋਈ ॥ ਸਭ ਮਹਿ ਸਚੁ ਦੂਜਾ ਨਹੀ ਕੋਈ ॥ ਸਾਚੀ ਕੀਰਤਿ ਸਚੁ ਸੁਖੁ ਹੋਈ ॥ ਗੁਰਮੁਖਿ ਨਾਮੁ ਵਖਾਣੈ ਕੋਈ ॥੫॥ ਸਭ ਜੁਗ ਮਹਿ ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਹਰਿ ਨਾਮੁ ਧਿਆਏ ਭਗਤੁ ਜਨੁ ਸੋਈ ॥ ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ ॥੬॥੧॥ {ਪੰਨਾ ੮੮੦}**

**ਪਦ ਅਰਥ** :—ਸਤਜੁਗਿ—ਸਤਜੁਗ ਵਿਚ । ਕਹੈ—ਆਖਦਾ ਹੈ । ਸਭੁ ਕੋਈ—ਹਰੇਕ ਜੀਵ । ਕਹੈ ਸਭੁ ਕੋਈ—ਹਰੇਕ ਜੀਵ ਆਖਦਾ ਹੈ, ਇਹ ਆਮ ਪ੍ਰਚਲਤ ਖ਼ਿਆਲ ਹੈ । ਘਰਿ ਘਰਿ—ਹਰੇਕ ਘਰ ਵਿਚ ('ਸਚੁ' ਪ੍ਰਧਾਨ ਹੈ) । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪੈਰ ਹੈ ਚਾਰਿ—ਚਾਰ ਪੈਰਾਂ ਵਾਲਾ {ਨੋਟ :—ਆਮ ਲੋਕਾਂ ਵਿਚ ਇਹ ਖ਼ਿਆਲ ਬਣਿਆ ਹੋਇਆ ਹੈ ਕਿ ਧਰਤੀ ਨੂੰ ਬਲਦ ਨੇ ਚੁੱਕਿਆ ਹੋਇਆ ਹੈ । ਗੁਰਮਤਿ ਅਨੁਸਾਰ 'ਧਰਮ' ਹੀ ਜਗਤ ਦਾ ਸਹਾਰਾ ਹੈ । 'ਧਰਮ' ਹੀ ਧਰਤੀ ਦਾ 'ਬਲਦ' ਹੈ} । ਕੋ—ਕੋਈ ਵਿਰਲਾ । ਬੀਚਾਰਿ—ਵਿਚਾਰ ਕਰ ਕੇ ।੧।

ਜੁਗ ਚਾਰੇ—ਚਹੁੰਆਂ ਜੁਗਾਂ ਵਿਚ । ਨਾਮਿ—ਨਾਮ ਦੀ ਰਾਹੀਂ । ਜਿ—ਜੇਹੜਾ ਮਨੁੱਖ । ਨਾਮਿ—ਨਾਮ ਵਿਚ । ਲਾਗੈ—ਲੱਗਦਾ ਹੈ ।੧।ਰਹਾਉ।

ਤ੍ਰੇਤੈ—ਤ੍ਰੇਤੇ ਜੁਗ ਵਿਚ । ਕਲ—ਕਲਾ । ਵਰਤਿਆ—ਪ੍ਰਧਾਨ ਹੋ ਗਿਆ । ਜਾਣਨਿ—ਜਾਣਦੇ ਹਨ । ਸੋਝੀ—(ਅਸਲੀਅਤ ਦੀ) ਸਮਝ । ਅੰਤਰਿ—ਹਿਰਦੇ ਵਿਚ ।੨।

ਦੁਆਪੁਰਿ—ਦੁਆਪੁਰ ਵਿਚ । ਦੂਜੈ—ਦ੍ਵੈਤ-ਭਾਵ ਵਿਚ । ਦੁਬਿਧਾ—ਮੇਰ-ਤੇਰ । ਭਰਮਿ—ਭਟਕਣਾ ਵਿਚ । ਭੁਲਾਨੇ—ਕੁਰਾਹੇ ਪੈ ਗਏ । ਜਾਣਹਿ—ਜਾਣਦੇ ਹਨ । ਦੋਇ—ਮੇਰ-ਤੇਰ । ਧਰਮਿ—ਧਰਮ (-ਬਲਦ) ਨੇ । ਗੁਰਮੁਖਿ ਹੋਵੈ—(ਜਦੋਂ ਮਨੁੱਖ) ਗੁਰੂ ਦੇ ਸਨਮੁਖ ਹੁੰਦਾ ਹੈ । ਤ—ਤਦੋਂ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ ।੩।

ਕਲਜੁਗਿ—ਕਲਜੁਗ ਵਿਚ । ਇਕ ਪੈਰਿ—ਇਕ ਪੈਰ ਨਾਲ । ਚਲੈ—(ਧਰਮ-ਬਲਦ) ਤੁਰਦਾ ਹੈ । ਅਤਿ ਗੁਬਾਰੁ—ਘੁੱਪ ਹਨੇਰਾ । ਭੇਟੈ—ਮਿਲਦਾ ਹੈ । ਨਾਮਿ—ਨਾਮ ਦੀ ਰਾਹੀਂ । ਉਧਾਰੁ—ਪਾਰ-ਉਤਾਰਾ ।੪।

ਸਾਚਾ—ਸਦਾ ਕਾਇਮ ਰਹਿਣ ਵਾਲਾ । ਏਕੋ—ਇੱਕ ਹੀ । ਕੀਰਤਿ—ਸਿਫ਼ਤਿ-ਸਾਲਾਹ । ਸਾਚੀ ਕੀਰਤਿ—ਸਦਾ ਕਾਇਮ ਰਹਿਣ ਵਾਲੀ ਸਿਫ਼ਤਿ-ਸਾਲਾਹ । ਕੋਈ—ਜੇਹੜਾ ਮਨੁੱਖ ।੫।

ਜੁਗਿ ਜੁਗਿ—ਹਰੇਕ ਜੁਗ ਵਿਚ । ਨਾਮਿ—ਨਾਮ ਦੀ ਰਾਹੀਂ ।੬।

ਜ਼ਰੂਰੀ ਨੋਟ :—ਸ਼ਬਦ ਦਾ ਕੇਂਦਰੀ ਭਾਵ 'ਰਹਾਉ' ਦੀਆਂ ਤੁਕਾਂ ਵਿਚ ਹੁੰਦਾ ਹੈ । ਸਾਰੇ ਸ਼ਬਦ ਵਿਚ ਉਸ ਕੇਂਦਰੀ ਭਾਵ ਦੀ ਵਿਆਖਿਆ ਹੁੰਦੀ ਹੈ । ਇਸ ਸ਼ਬਦ ਦੇ ਕੇਂਦਰੀ ਭਾਵ ਨੂੰ ਗਹੁ ਨਾਲ ਵੇਖੋ । ਇਸ ਖ਼ਿਆਲ ਨੂੰ ਰੱਦ ਕੀਤਾ ਹੈ ਕਿ ਵਖ-ਵਖ ਜੁਗ ਵਿਚ ਵਖ-ਵਖ ਕਰਮ ਨੂੰ ਪ੍ਰਧਾਨਤਾ ਮਿਲਦੀ ਹੈ ।

**ਅਰਥ** :—ਹੇ ਭਾਈ ! ਚਹੁੰਆਂ ਹੀ ਜੁਗਾਂ ਵਿਚ ਜੀਵ ਨੂੰ (ਪਰਮਾਤਮਾ ਦੇ) ਨਾਮ ਵਿਚ ਜੁੜਨ ਕਰਕੇ ਹੀ ਇੱਜ਼ਤ ਮਿਲਦੀ ਹੈ । ਜੇਹੜਾ ਭੀ ਮਨੁੱਖ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਦਾ ਹੈ, ਉਸ ਨੂੰ ਵਿਕਾਰਾਂ ਤੋਂ ਖ਼ਲਾਸੀ ਮਿਲ ਜਾਂਦੀ ਹੈ । (ਪਰ ਇਹ ਭੀ ਯਾਦ ਰੱਖੋ ਕਿ) ਕੋਈ ਜੀਵ ਭੀ ਗੁਰੂ (ਦੀ ਸਰਨ) ਤੋਂ ਬਿਨਾ (ਪਰਮਾਤਮਾ ਦਾ ਨਾਮ) ਪ੍ਰਾਪਤ ਨਹੀਂ ਕਰ ਸਕਦਾ ।੧।ਰਹਾਉ।

ਹੇ ਭਾਈ ! ਇਹ ਆਮ ਪ੍ਰਚਲਤ ਖ਼ਿਆਲ ਹੈ ਕਿ ਸਤਜੁਗ ਵਿਚ ਸੱਚ (ਬੋਲਣ ਦੇ ਕਰਮ ਨੂੰ ਪ੍ਰਧਾਨਤਾ) ਹੈ, ਹਰੇਕ ਘਰ ਵਿਚ (ਸੱਚ ਬੋਲਣਾ ਹੀ ਪ੍ਰਧਾਨ ਹੈ), ਅਤੇ ਸਤਜੁਗ ਵਿਚ (ਧਰਤੀ ਨੂੰ ਸਹਾਰਾ ਦੇਣ ਵਾਲਾ) ਧਰਮ (-ਬਲਦ) ਚਾਰ ਪੈਰਾਂ ਵਾਲਾ ਰਹਿੰਦਾ ਹੈ (ਧਰਮ ਮੁਕੰਮਲ ਸਰੂਪ ਵਾਲਾ ਹੁੰਦਾ ਹੈ) । (ਪਰ, ਹੇ ਭਾਈ !) ਕੋਈ ਵਿਰਲਾ ਮਨੁੱਖ ਗੁਰੂ ਦੀ ਰਾਹੀਂ ਵਿਚਾਰ ਕਰ ਕੇ ਇਹ ਸਮਝਦਾ ਹੈ ਕਿ (ਸਤਜੁਗ ਵਿਚ ਭੀ) ਗੁਰੂ ਦੀ ਸਰਨ ਪੈ ਕੇ ਹੀ ਪ੍ਰਭੂ ਦੀ ਭਗਤੀ ਹੋ ਸਕਦੀ ਹੈ (ਅਤੇ ਸਤਜੁਗ ਵਿਚ ਭੀ ਪਰਮਾਤਮਾ ਦੀ ਭਗਤੀ ਹੀ ਪ੍ਰਧਾਨ ਕਰਮ ਹੈ) ।੧।

(ਹੇ ਭਾਈ ! ਇਹ ਆਮ ਪ੍ਰਚਲਤ ਖ਼ਿਆਲ ਹੈ ਕਿ) ਤ੍ਰੇਤੇ ਜੁਗ ਵਿਚ ਇਕ ਕਲਾ ਦੂਰ ਕਰ ਦਿੱਤੀ ਗਈ (ਧਰਮ-ਬਲਦ ਦਾ ਇੱਕ ਪੈਰ ਨਕਾਰਾ ਹੋ ਗਿਆ) । (ਜਗਤ ਵਿਚ) ਪਖੰਡ ਦਾ ਬੋਲ-ਬਾਲਾ ਹੋ ਗਿਆ, ਲੋਕ ਪਰਮਾਤਮਾ ਨੂੰ ਕਿਤੇ ਦੂਰ-ਵੱਸਦਾ ਸਮਝਣ ਲੱਗ ਪਏ । (ਪਰ, ਹੇ ਭਾਈ !) ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਜੀਵਨ-ਜੁਗਤਿ ਦਾ) ਗਿਆਨ ਪ੍ਰਾਪਤ ਕਰਦਾ ਹੈ, ਉਸ ਨੂੰ ਸਮਝ ਆ ਜਾਂਦੀ ਹੈ (ਕਿ ਮਿਥੇ ਹੋਏ ਤ੍ਰੇਤੇ ਵਿਚ ਭੀ ਤਦੋਂ ਹੀ) ਸੁਖ ਮਿਲਦਾ ਹੈ ਜੇ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੋਵੇ ।੨।

(ਹੇ ਭਾਈ ! ਇਹ ਖ਼ਿਆਲ ਆਮ ਪ੍ਰਚਲਤ ਹੈ ਕਿ) ਦੁਆਪੁਰ ਜੁਗ ਵਿਚ ਲੋਕ ਦ੍ਵੈਤ ਵਿਚ ਫਸ ਗਏ, ਲੋਕਾਂ ਦੇ ਹਿਰਦੇ ਵਿਚ ਵਿਤਕਰਾ ਜ਼ੋਰ ਪਾ ਗਿਆ, ਭਟਕਣਾ ਵਿਚ ਪੈ ਕੇ ਲੋਕ ਕੁਰਾਹੇ ਪੈ ਗਏ, ਮੇਰ-ਤੇਰ ਨੂੰ ਹੀ (ਚੰਗੀ)

ਜਾਣਨ ਲੱਗ ਪਏ, ਦੁਆਪੁਰ ਵਿਚ ਧਰਮ (-ਬਲਦ) ਨੇ (ਆਪਣੇ) ਦੋ ਹੀ ਪੈਰ ਟਿਕਾਏ ਹੋਏ ਸਨ । ਪਰ ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਤਦੋਂ ਉਹ (ਇਸ ਕੱਚੇ ਖ਼ਿਆਲ ਨੂੰ ਛੱਡ ਕੇ ਪਰਮਾਤਮਾ ਦਾ) ਨਾਮ ਆਪਣੇ ਹਿਰਦੇ ਵਿਚ ਪੱਕਾ ਬਿਠਾਂਦਾ ਹੈ ।੩।

(ਹੇ ਭਾਈ ! ਆਮ ਤੌਰ ਤੇ ਲੋਕ ਇਹੀ ਮੰਨਦੇ ਹਨ ਕਿ) ਕਲਜੁਗ ਵਿਚ ਧਰਮ ਦੀ ਇਕੋ ਕਲਾ ਰਹਿ ਗਈ ਹੈ, (ਧਰਮ-ਬਲਦ) ਇਕੋ ਪੈਰ ਦੇ ਭਾਰ ਤੁਰਦਾ ਹੈ, (ਜਗਤ ਵਿਚ) ਮਾਇਆ (ਜੀਵਾਂ ਦੇ ਹਿਰਦੇ ਵਿਚ ਆਪਣਾ) ਮੋਹ ਵਧਾ ਰਹੀ ਹੈ, (ਦੁਨੀਆ ਵਿਚ) ਮਾਇਆ ਦਾ ਮੋਹ ਘੁੱਪ ਹਨੇਰਾ ਬਣਿਆ ਪਿਆ ਹੈ । (ਪਰ, ਹੇ ਭਾਈ ! ਜਿਸ ਮਨੁੱਖ ਨੂੰ) ਗੁਰੂ ਮਿਲ ਪੈਂਦਾ ਹੈ, ਉਸ ਨੂੰ ਪ੍ਰਭੂ ਦੇ ਨਾਮ ਵਿਚ ਜੋੜ ਕੇ (ਕਲਜੁਗ ਵਿਚ ਭੀ ਮਾਇਆ ਦੇ ਘੁੱਪ ਹਨੇਰੇ ਤੋਂ) ਬਚਾ ਲੈਂਦਾ ਹੈ ।੪।

ਹੇ ਭਾਈ ! ਸਾਰੇ ਜੁਗਾਂ ਵਿਚ ਉਹ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਹੈ । ਸਭ ਜੀਵਾਂ ਵਿਚ ਭੀ ਉਹ ਸਦਾ-ਥਿਰ ਪ੍ਰਭੂ ਹੀ ਵੱਸਦਾ ਹੈ, ਉਸ ਤੋਂ ਬਿਨਾ ਕਿਤੇ ਭੀ ਕੋਈ ਹੋਰ ਨਹੀਂ ਹੈ । (ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੀ) ਸਦਾ ਕਾਇਮ ਰਹਿਣ ਵਾਲੀ ਵਡਿਆਈ ਵੱਸਦੀ ਹੈ, ਉਸ ਨੂੰ ਹਰੇਕ ਸੁਖ ਪ੍ਰਾਪਤ ਹੈ । (ਪਰ, ਹਾਂ) ਗੁਰੂ ਦੀ ਸਰਨ ਪੈ ਕੇ ਹੀ ਮਨੁੱਖ ਪਰਮਾਤਮਾ ਦਾ ਨਾਮ ਜਪ ਸਕਦਾ ਹੈ ।੫।

ਹੇ ਭਾਈ ! ਸਾਰੇ ਜੁਗਾਂ ਵਿਚ ਪ੍ਰਭੂ ਦਾ ਨਾਮ ਜਪਣਾ ਹੀ (ਸਭ ਕਰਮਾਂ ਤੋਂ) ਸ੍ਰੇਸ਼ਟ ਕਰਮ ਹੈ—ਇਸ ਗੱਲ ਨੂੰ ਕੋਈ ਉਹ ਵਿਰਲਾ ਮਨੁੱਖ ਸਮਝਦਾ ਹੈ ਜੋ ਗੁਰੂ ਦੀ ਸਰਨ ਪੈਂਦਾ ਹੈ । (ਜੁਗ ਕੋਈ ਭੀ ਹੋਵੇ) ਉਹੀ ਮਨੁੱਖ ਭਗਤ ਹੈ ਜੇਹੜਾ ਪਰਮਾਤਮਾ ਦਾ ਨਾਮ ਜਪਦਾ ਹੈ । ਹੇ ਨਾਨਕ ! (ਇਹ ਗੱਲ ਪੱਕੀ ਜਾਣ ਕਿ) ਹਰੇਕ ਜੁਗ ਵਿਚ ਪ੍ਰਭੂ ਦੇ ਨਾਮ ਦੀ ਬਰਕਤ ਨਾਲ ਹੀ ਇੱਜ਼ਤ ਮਿਲਦੀ ਹੈ ।੬।੧।

**ਰਾਮਕਲੀ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਜੇ ਵਡਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿਨਾਮੇ ਨਾਮਿ ਸਮਾਵੈ ॥੧॥ ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥ ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ ਰਹਾਉ ॥ ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ ॥ ਜਿਸੁ ਵਡਭਾਗੁ ਹੋਵੈ ਵਡ ਮਸਤਕਿ ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥ ਰਤਨੁ ਜਵੇਹਰੁ ਲਾਲੁ ਹਰਿਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥ ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥੩॥ ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥ ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥ {ਪੰਨਾ ੮੮੦}**

**ਪਦ ਅਰਥ** :—ਹੋਵਹਿ—ਹੋਣ । ਤਾ—ਤਦੋਂ, ਤਾਂ । ਧਿਆਵੈ—ਧਿਆਉਂਦਾ ਹੈ । ਨਾਮੇ—ਨਾਮ ਵਿਚ ਹੀ । ਨਾਮਿ—ਨਾਮ ਵਿਚ । ਸਮਾਵੈ—ਲੀਨ ਰਹਿੰਦਾ ਹੈ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਦ—ਸਦਾ । ਪ੍ਰਾਣੀ—ਹੇ ਪ੍ਰਾਣੀ ! ਹਿਰਦੈ—ਹਿਰਦੇ ਵਿਚ । ਪ੍ਰਗਾਸੁ—ਉੱਚੇ ਆਤਮਕ ਜੀਵਨ ਦਾ ਚਾਨਣ । ਲਿਵ—ਲਗਨ । ਸਮਾਣੀ—ਲੀਨਤਾ ।੧।ਰਹਾਉ।

ਸਾਗਰ—ਸਮੁੰਦਰ, ਹਿਰਦਾ-ਸਰੋਵਰ । ਭਰਪੂਰੁ—ਨਕਾ ਨਕ ਭਰਿਆ ਹੋਇਆ । ਜਿਸੁ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉਤੇ । ਤਿਨਿ—ਉਸ (ਮਨੁੱਖ) ਨੇ । ਕਢਿ ਕਢਿ—(ਹਰ ਵੇਲੇ) ਕੱਢ ਕੇ ।੨।

ਗੁਰਿ—ਗੁਰੂ ਨੇ । ਕਾਢਿ—ਕੱਢ ਕੇ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਤ੍ਰਿਣ—ਤੀਲਾ । ਲਾਖੁ—ਲੱਖ (ਰੁਪਇਆ) ।੩।

ਧੁਰਿ—ਧੁਰ ਤੋਂ, ਪ੍ਰਭੂ ਦੀ ਹਜ਼ੂਰੀ ਤੋਂ । ਸੇਵਾ—ਭਗਤੀ (ਵਿਚ) । ਪਾਵੈ—ਪ੍ਰਾਪਤ ਕਰਦਾ ਹੈ । ਧਨੁ ਧਨੁ—ਭਾਗਾਂ ਵਾਲਾ ।੪।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈ ਕੇ (ਗੁਰੂ ਦੇ ਦੱਸੇ ਹੋਏ ਜੀਵਨ-ਰਾਹ ਉਤੇ ਤੁਰ ਕੇ) ਸਦਾ ਪਰਮਾਤਮਾ ਦੀ ਭਗਤੀ ਕਰਿਆ ਕਰੋ । (ਭਗਤੀ ਦੀ ਬਰਕਤਿ ਨਾਲ) ਹਿਰਦੇ ਵਿਚ (ਉੱਚੇ ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ, (ਪਰਮਾਤਮਾ ਦੇ ਚਰਨਾਂ ਵਿਚ) ਸੁਰਤਿ ਜੁੜ ਜਾਂਦੀ ਹੈ, ਗੁਰੂ ਦੇ ਉਪਦੇਸ਼ ਨਾਲ ਪਰਮਾਤਮਾ ਦੇ ਨਾਮ ਵਿਚ ਲੀਨਤਾ ਹੋ ਜਾਂਦੀ ਹੈ ।੧।ਰਹਾਉ।

ਜੇ ਕੋਈ ਮਨੁੱਖ ਭਾਗਾਂ ਵਾਲਾ ਹੋਵੇ, ਜੇ ਕਿਸੇ ਮਨੁੱਖ ਦੇ ਵੱਡੇ ਭਾਗ ਹੋ ਜਾਣ, ਤਾਂ ਉਹ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ । ਨਾਮ ਜਪਣ ਨਾਲ ਉਹ ਮਨੁੱਖ ਨਾਮ ਵਿਚ ਹੀ ਆਨੰਦ ਪ੍ਰਾਪਤ ਕਰਦਾ ਹੈ, ਪ੍ਰਭੂ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੧।

(ਪਰਮਾਤਮਾ ਦੇ ਗੁਣ, ਮਾਨੋ,) ਹੀਰੇ ਰਤਨ ਜਵਾਹਰ ਮੋਤੀ ਹਨ । (ਪਰਮਾਤਮਾ ਨੇ ਹਰੇਕ ਮਨੁੱਖ ਦਾ) ਹਿਰਦਾ-ਸਰੋਵਰ ਇਹਨਾਂ ਨਾਲ ਨਕਾ-ਨਕ ਭਰ ਰੱਖਿਆ ਹੋਇਆ ਹੈ । (ਪਰ ਸਿਰਫ਼) ਉਸ ਮਨੁੱਖ ਨੇ ਹੀ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਇਹਨਾਂ ਨੂੰ (ਅੰਦਰ ਲੁਕੇ ਪਿਆਂ ਨੂੰ) ਕੱਢ ਕੇ ਸਾਂਭਿਆ ਹੈ, ਜਿਸ ਦੇ ਮੱਥੇ ਉਤੇ ਵੱਡੇ ਭਾਗ ਜਾਗ ਪਏ ਹਨ ।੨।

(ਹੇ ਭਾਈ !) ਪਰਮਾਤਮਾ ਦਾ ਨਾਮ ਰਤਨ ਜਵਾਹਰ ਲਾਲ (ਵਰਗਾ ਕੀਮਤੀ) ਹੈ (ਹਰੇਕ ਮਨੁੱਖ ਦੇ ਅੰਦਰ ਲੁਕਿਆ ਪਿਆ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਨੂੰ) ਗੁਰੂ ਨੇ (ਉਸ ਦੇ ਅੰਦਰੋਂ ਹੀ) ਕੱਢ ਕੇ (ਉਸ ਦੀ) ਤਲੀ ਉਤੇ (ਰੱਖ ਕੇ) ਵਿਖਾ ਦਿੱਤਾ ਹੈ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੰਦ-ਭਾਗੀ ਮਨੁੱਖ ਨੇ ਉਹ ਰਤਨ ਨਹੀਂ ਲੱਭਾ, (ਉਸ ਦੇ ਭਾ ਦਾ ਤਾਂ) ਲੱਖ ਰੁਪਇਆ ਤੀਲੇ ਦੇ ਉਹਲੇ ਲੁਕਿਆ ਪਿਆ ਹੈ ।੩।

(ਹੇ ਭਾਈ !) ਜੇ ਧੁਰ-ਦਰਗਾਹ ਤੋਂ ਲਿਖਿਆ ਹੋਇਆ ਲੇਖ ਕਿਸੇ ਮਨੁੱਖ ਦੇ ਮੱਥੇ ਉੱਤੇ ਜਾਗ ਪਏ ਤਾਂ ਗੁਰੂ ਉਸ ਨੂੰ ਪ੍ਰਭੂ ਦੀ ਭਗਤੀ ਵਿਚ ਜੋੜ ਦੇਂਦਾ ਹੈ । ਹੇ ਨਾਨਕ ! (ਉਹ ਮਨੁੱਖ ਅੰਦਰ ਲੁਕੇ ਪਏ ਦੇ ਗੁਣ-ਰੂਪ) ਰਤਨ ਜਵਾਹਰ ਲੱਭ ਲੈਂਦਾ ਹੈ, ਉਹ ਮਨੁੱਖ ਭਾਗਾਂ ਵਾਲਾ ਹੋ ਜਾਂਦਾ ਹੈ, ਗੁਰੂ ਦੀ ਮਤਿ ਲੈ ਕੇ ਉਹ ਮਨੁੱਖ ਪਰਮਾਤਮਾ ਦਾ ਮਿਲਾਪ ਹਾਸਲ ਕਰ ਲੈਂਦਾ ਹੈ ।੪।੧।

**ਰਾਮਕਲੀ ਮਹਲਾ ੪ ॥ ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥ ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ ॥੧॥ ਰਾਮ ਜਨ ਗੁਰਮਤਿ ਰਾਮੁ ਬੋਲਾਇ ॥ ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥੧॥ ਰਹਾਉ ॥ ਜੇ ਵਡਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ ॥ ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ ॥੨॥ ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ ॥ ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥੩॥ ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ ॥ ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ ॥੪॥ ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥ ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥੫॥੨॥ {ਪੰਨਾ ੮੮੦-੮੮੧}**

**ਪਦ ਅਰਥ** :—ਮਿਲਿ—ਮਿਲ ਕੇ । ਨੀਕੀ—ਚੰਗੀ । ਦੁਰਮਤਿ—ਭੈੜੀ ਮਤਿ । ਗਈ ਨੀਕਲਿ—ਨਿਕਲ ਗਈ । ਬੁਧਿ—ਅਕਲ । ਪਾਇ—ਪਾਂਦਾ ਹੈ, ਸਿੱਖਦਾ ਹੈ ।੧।

ਰਾਮ ਜਨ—ਹੇ ਪ੍ਰਭੂ ਦੇ ਸੇਵਕ ! ਰਾਮੁ ਬੋਲਾਇ—ਹਰਿ-ਨਾਮ ਸਿਮਰਨ ਦੀ ਪ੍ਰੇਰਨਾ ਕਰ । ਕਹੈ—ਉਚਾਰਦਾ ਹੈ । ਮੁਕਤਾ—ਵਿਕਾਰਾਂ ਤੋਂ ਸੁਤੰਤਰ । ਸੋਹਾਇ—ਸੋਹਣਾ ਹੋ ਜਾਂਦਾ ਹੈ, ਸੋਹਣੇ ਜੀਵਨ ਵਾਲਾ ਹੋ ਜਾਂਦਾ ਹੈ ।੧।ਰਹਾਉ।

ਮੁਖਿ—ਮੂੰਹ ਉੱਤੇ । ਮਸਤਕਿ—ਮੱਥੇ ਉਤੇ । ਭੇਟਾਇ—ਮਿਲਾਂਦਾ ਹੈ । ਦਾਲਦੁ—ਕੰਗਾਲਤਾ ।੨।

ਨੀਕੇ—ਚੰਗੇ । ਨ ਸੁਖਾਇ—ਚੰਗਾ ਨਹੀਂ ਲੱਗਦਾ, ਨਹੀਂ ਸੁਖਾਂਦਾ । ਕਹਹਿ—ਆਖਦੇ ਹਨ । ਡੰਸੁ—ਡੰਗ ।੩।

ਧ੍ਰਿਗੁ—ਫਿਟਕਾਰ-ਜੋਗ । ਭਾਏ—ਚੰਗੇ ਲੱਗੇ । ਸਖਾ ਸਖਾਇ—ਮਿੱਤਰ, ਸਾਥੀ । ਵੇਮੁਖ—ਉਲਟਾਏ ਹੋਏ ਮੂੰਹ ਵਾਲੇ । ਪੈਜ—ਇੱਜ਼ਤ ।੪।

ਦੀਨ—ਗ਼ਰੀਬ । ਬਾਰਿਕ—ਬੱਚੇ, ਅੰਞਾਣੇ । ਬਖਸਿ—ਬਖ਼ਸ਼ਸ਼ ਕਰ ਕੇ, ਕਿਰਪਾ ਕਰ ਕੇ ।੫।

**ਅਰਥ** :—ਹੇ ਪ੍ਰਭੂ ਦੇ ਭਗਤ-ਜਨੋ ! (ਮੈਨੂੰ) ਗੁਰੂ ਦੀ ਸਿਖਿਆ ਦੇ ਕੇ ਪ੍ਰਭੂ ਦਾ ਨਾਮ ਸਿਮਰਨ ਲਈ ਮਦਦ ਕਰੋ । ਜੇਹੜਾ ਜੇਹੜਾ ਮਨੁੱਖ ਪ੍ਰਭੂ ਦਾ ਨਾਮ ਸੁਣਦਾ ਹੈ (ਜਾਂ) ਉਚਾਰਦਾ ਹੈ, ਉਹ (ਦੁਰਮਤਿ ਤੋਂ) ਸੁਤੰਤਰ ਹੋ ਜਾਂਦਾ ਹੈ । ਪ੍ਰਭੂ ਦਾ ਨਾਮ ਜਪ ਜਪ ਕੇ ਉਹ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਸੇਵਕਾਂ ਨੂੰ ਮਿਲ ਕੇ (ਮਨ ਵਿਚ) ਆਨੰਦ ਪੈਦਾ ਹੁੰਦਾ ਹੈ । (ਪ੍ਰਭੂ ਦਾ ਸੇਵਕ) ਪ੍ਰਭੂ ਦੀ ਸੋਹਣੀ ਸਿਫ਼ਤਿ-ਸਾਲਾਹ ਸੁਣਾ ਕੇ (ਸੁਣਨ ਵਾਲੇ ਦੇ ਹਿਰਦੇ ਵਿਚ ਆਨੰਦ ਪੈਦਾ ਕਰ ਦੇਂਦਾ ਹੈ) । ਸਾਧ ਸੰਗਤਿ ਵਿਚ ਮਿਲ ਕੇ ਮਨੁੱਖ (ਸ੍ਰੇਸ਼ਟ) ਅਕਲ ਸਿੱਖ ਲੈਂਦਾ ਹੈ, (ਉਸ ਦੇ ਅੰਦਰੋਂ) ਭੈੜੀ ਮਤਿ ਵਾਲੀ ਸਾਰੀ ਮੈਲ ਦੂਰ ਹੋ ਜਾਂਦੀ ਹੈ ।੧।

ਹੇ ਭਾਈ ! ਜੇ ਕਿਸੇ ਮਨੁੱਖ ਦੇ ਮੱਥੇ ਉਤੇ ਚੰਗੇ ਭਾਗ ਜਾਗ ਪੈਣ, ਤਾਂ ਪਰਮਾਤਮਾ ਉਸ ਨੂੰ ਸੰਤ ਜਨਾਂ ਨਾਲ ਮਿਲਾਂਦਾ ਹੈ । ਹੇ ਪ੍ਰਭੂ ! ਕਿਰਪਾ ਕਰ ਕੇ (ਮੈਨੂੰ) ਸੰਤ ਜਨਾਂ ਦਾ ਦਰਸ਼ਨ ਬਖ਼ਸ਼, (ਸੰਤ ਜਨਾਂ ਦਾ ਦਰਸ਼ਨ ਕਰ ਕੇ) ਸਾਰਾ ਦਰਿੱਦਰ ਦੁੱਖ ਦੂਰ ਹੋ ਜਾਂਦਾ ਹੈ ।੨।

ਹੇ ਭਾਈ ! ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦੇ ਸੋਹਣੇ (ਜੀਵਨ ਵਾਲੇ) ਹੁੰਦੇ ਹਨ, ਪਰ ਮੰਦ-ਭਾਗੀ ਮਨੁੱਖਾਂ ਨੂੰ (ਉਹਨਾਂ ਦਾ ਦਰਸ਼ਨ) ਚੰਗਾ ਨਹੀਂ ਲੱਗਦਾ । ਹੇ ਭਾਈ ! ਸੰਤ ਜਨ ਜਿਉਂ ਜਿਉਂ ਹਰਿ-ਨਾਮ ਸਿਮਰਦੇ ਹਨ, ਤਿਉਂ ਤਿਉਂ ਉੱਚੇ ਜੀਵਨ ਵਾਲੇ ਬਣਦੇ ਜਾਂਦੇ ਹਨ, ਪਰ ਉਹਨਾਂ ਦੀ ਨਿੰਦਾ ਕਰਨ ਵਾਲਿਆਂ ਨੂੰ ਉਹਨਾਂ ਦਾ ਜੀਵਨ ਇਉਂ ਲੱਗਦਾ ਹੈ ਜਿਵੇਂ ਡੰਗ ਵੱਜ ਜਾਂਦਾ ਹੈ ।੩।

ਹੇ ਭਾਈ ! ਨਿੰਦਕ ਮਨੁੱਖ ਫਿਟਕਾਰ-ਜੋਗ (ਜੀਵਨ ਵਾਲੇ) ਹੋ ਜਾਂਦੇ ਹਨ, ਕਿਉਂਕਿ ਉਹਨਾਂ ਨੂੰ ਪਰਮਾਤਮਾ ਦੇ ਚਰਨਾਂ ਵਿਚ ਜੁੜੇ ਰਹਿਣ ਵਾਲੇ ਸੰਤ ਜਨ ਚੰਗੇ ਨਹੀਂ ਲੱਗਦੇ । ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦੀ ਇੱਜ਼ਤ (ਹੁੰਦੀ) ਪਸੰਦ ਨਹੀਂ ਆਉਂਦੀ, ਉਹ ਗੁਰੂ ਵਲੋਂ ਮੂੰਹ ਮੋੜੀ ਰੱਖਦੇ ਹਨ, ਉਹ ਰੱਬ ਦੇ ਭੀ ਚੋਰ ਬਣ ਜਾਂਦੇ ਹਨ (ਪ੍ਰਭੂ ਨੂੰ ਭੀ ਮੂੰਹ ਦੇਣ-ਜੋਗੇ ਨਹੀਂ ਰਹਿੰਦੇ, ਵਿਕਾਰਾਂ ਦੇ ਕਾਰਨ) ਉਹ ਭ੍ਰਿਸ਼ਟੇ ਹੋਏ ਮੂੰਹ ਵਾਲੇ ਹੋ ਜਾਂਦੇ ਹਨ ।੪।

ਹੇ ਪ੍ਰਭੂ ! ਅਸੀ ਗਰੀਬ (ਜੀਵ) ਤੇਰੀ ਸਰਨ ਆਏ ਹਾਂ, ਕਿਰਪਾ ਕਰ ਕੇ (ਸਾਨੂੰ ਆਪਣੀ) ਸਰਨ ਵਿਚ ਰੱਖੀ ਰੱਖੋ । ਹੇ ਮੇਰੇ ਪ੍ਰਭੂ ! ਤੂੰ ਸਾਡਾ ਪਿਤਾ ਹੈਂ, ਅਸੀ ਤੇਰੇ ਬੱਚੇ ਹਾਂ । ਦਾਸ ਨਾਨਕ ਉਤੇ ਬਖ਼ਸ਼ਸ਼ ਕਰ ਕੇ ਆਪਣੇ ਚਰਨਾਂ ਵਿਚ ਟਿਕਾਈ ਰੱਖ ।੫।੨।

**ਰਾਮਕਲੀ ਮਹਲਾ ੪ ॥ ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਵਤਾਵੈ ॥ ਗੁਰਮੁਖਿ ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ ॥੧॥ ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥ ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ ॥੧॥ ਰਹਾਉ ॥ ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ ॥ ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ ॥੨॥ ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥ ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ ॥੩॥ ਮੋ ਕਉ ਧਾਰਿ ਕ੍ਰਿਪਾ ਜਗ ਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ ॥ ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥ {ਪੰਨਾ ੮੮੧}**

**ਪਦ ਅਰਥ** :—ਸਖਾ—ਮਿੱਤਰ । ਨੀਕੇ—ਚੰਗੇ । ਵਤਾਵੈ—ਫੇਰਦਾ ਹੈ । ਸੇਈ—ਉਹੀ । ਪ੍ਰਭ ਭਾਏ—(ਜੇਹੜੇ) ਪ੍ਰਭੂ ਨੂੰ ਪਿਆਰੇ ਲੱਗਦੇ ਹਨ ।੧।

ਰਾਮ—ਹੇ ਰਾਮ ! ਮੋ ਕਉ—ਮੈਨੂੰ । ਮੇਲਿ—ਮਿਲਾ । ਮਨਿ ਭਾਵੈ—(ਮੇਰੇ) ਮਨ ਵਿਚ (ਇਹੀ) ਚੰਗਾ ਲੱਗਦਾ ਹੈ । ਅਮਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਮੁਖਿ ਪਾਵੈ—(ਤੇਰਾ ਇਹ ਦਾਸ) ਮੂੰਹ ਵਿਚ ਪਾਏ ।੧।ਰਹਾਉ।

ਮਿਲਿ—ਮਿਲ ਕੇ । ਪਦਵੀ—ਆਤਮਕ ਦਰਜਾ । ਚੇਰੀ—ਦਾਸੀ । ਖੁਸੀ ਕਰਾਵੈ—ਮੇਹਰ ਕਰਦਾ ਹੈ ।੨।

ਸੇਵਹਿ—ਸੇਵਾ-ਭਗਤੀ ਕਰਦੇ ਹਨ । ਸੇ—ਉਹ {ਬਹੁ-ਵਚਨ} । ਰਿਦ—ਹਿਰਦੇ ਵਿਚ । ਮਨਿ—ਮਨ ਵਿਚ । ਤਨਿ—ਤਨ ਵਿਚ । ਕੂੜੋ ਫਲੁ—ਕੂੜ ਹੀ ਫਲ (ਵਜੋਂ) ।੩।

ਜਗ ਜੀਵਨ—ਹੇ ਜਗਤ ਦੇ ਜੀਵਨ ! ਦਾਤੇ—ਹੇ ਦਾਤਾਰ ! ਸੰਤ ਪਗੀ—ਸੰਤਾਂ ਦੇ ਚਰਨਾਂ ਵਿਚ । ਹਉ—ਮੈਂ । ਕਾਟਉ—ਕਾਟਉਂ, ਮੈਂ ਕੱਟ ਦਿਆਂ । ਕਾਟਿ ਬਾਢਿ—ਕੱਟ ਵੱਢ ਕੇ । ਰਾਖਉ—ਮੈਂ ਰੱਖ ਦਿਆਂ । ਜਿਤੁ ਚੜਿ—ਜਿਸ ਉੱਤੇ ਚੜ੍ਹ ਕੇ ।੪।

**ਅਰਥ** :—ਹੇ ਮੇਰੇ ਰਾਮ ! ਮੈਨੂੰ ਆਪਣੇ ਸੰਤ ਜਨ ਮਿਲਾ, (ਮੇਰੇ) ਮਨ ਵਿਚ ਇਹੀ ਤਾਂਘ ਹੈ । ਹੇ ਰਾਮ ! ਤੇਰਾ ਨਾਮ-ਰਸ ਆਤਮਕ ਜੀਵਨ ਦੇਣ ਵਾਲਾ ਮਿੱਠਾ ਜਲ ਹੈ । (ਤੇਰਾ ਇਹ ਦਾਸ ਤੇਰੇ) ਸੰਤ ਜਨਾਂ ਨੂੰ ਮਿਲ ਕੇ (ਇਹੀ ਅੰਮ੍ਰਿਤ) ਮੂੰਹ ਵਿਚ ਪਾਣਾ ਚਾਹੁੰਦਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਚਰਨਾਂ ਵਿਚ ਸਦਾ ਰਹਿਣ ਵਾਲੇ ਸਾਧੂ ਜਨ ਸੋਹਣੇ ਜੀਵਨ ਵਾਲੇ ਹੁੰਦੇ ਹਨ, ਪ੍ਰਭੂ ਆਪ ਉਹਨਾਂ ਉਤੇ ਕਿਰਪਾ ਦਾ ਹੱਥ ਰੱਖਦਾ ਹੈ । ਗੁਰੂ ਦੀ ਸਰਨ ਰਹਿਣ ਵਾਲੇ ਉਹੀ ਸਾਧੂ-ਜਨ ਪ੍ਰਭੂ ਨੂੰ ਪਿਆਰੇ ਲੱਗਦੇ ਹਨ । ਪ੍ਰਭੂ ਆਪਣੀ ਮੇਹਰ ਕਰ ਕੇ ਆਪ (ਉਹਨਾਂ ਨੂੰ ਆਪਣੇ ਚਰਨਾਂ ਵਿਚ) ਜੋੜੀ ਰੱਖਦਾ ਹੈ ।੧।

ਹੇ ਭਾਈ ! ਪਰਮਾਤਮਾ ਨਾਲ ਪਿਆਰ ਕਰਨ ਵਾਲੇ ਸੰਤ ਜਨ ਉੱਚੇ ਜੀਵਨ ਵਾਲੇ ਹੁੰਦੇ ਹਨ, ਉਹਨਾਂ ਨੂੰ ਮਿਲ ਕੇ ਮਨੁੱਖ ਉੱਚਾ ਆਤਮਕ ਦਰਜਾ ਪ੍ਰਾਪਤ ਕਰ ਲੈਂਦਾ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਮੇਰਾ ਮਾਲਕ-ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ, ਮੈਂ ਉਹਨਾਂ ਦੇ ਦਾਸਾਂ ਦਾ ਦਾਸ ਹਾਂ ।੨।

ਹੇ ਭਾਈ ! ਜੇਹੜੇ ਸੇਵਕ ਪ੍ਰਭੂ ਦੀ ਸੇਵਾ-ਭਗਤੀ ਕਰਦੇ ਹਨ ਉਹ ਵੱਡੇ ਭਾਗਾਂ ਵਾਲੇ ਹਨ ! ਪ੍ਰਭੂ ਉਹਨਾਂ ਦੇ ਹਿਰਦੇ ਵਿਚ ਉਹਨਾਂ ਦੇ ਮਨ ਵਿਚ ਉਹਨਾਂ ਦੇ ਤਨ ਵਿਚ ਆਪਣੇ ਚਰਨਾਂ ਦੀ ਪ੍ਰੀਤ ਪੈਦਾ ਕਰਦਾ ਹੈ । ਪਰ ਕਈ ਮਨੁੱਖ ਇਸ ਪ੍ਰੀਤ (ਦੀ ਦਾਤਿ) ਤੋਂ ਬਿਨਾ ਹੀ ਬਹੁਤ ਗੱਲਾਂ ਕਰਦੇ ਹਨ । (ਕਿ ਸਾਡੇ ਹਿਰਦੇ ਵਿਚ ਪ੍ਰਭੂ ਦੀ ਪ੍ਰੀਤ ਵੱਸ ਰਹੀ ਹੈ) ਅਜੇਹਾ ਮਨੁੱਖ ਝੂਠ ਬੋਲ ਕੇ ਝੂਠ ਹੀ (ਉਸ ਦਾ) ਫਲ ਪ੍ਰਾਪਤ ਕਰਦਾ ਹੈ (ਉਸ ਦੇ ਹਿਰਦੇ ਵਿਚ ਪ੍ਰੀਤ ਦੇ ਥਾਂ ਝੂਠ ਹੀ ਸਦਾ ਵੱਸਿਆ ਰਹਿੰਦਾ ਹੈ) ।੩।

ਹੇ ਜਗਤ ਨੂੰ ਜ਼ਿੰਦਗੀ ਦੇਣ ਵਾਲੇ ਹਰੀ ! ਮੇਰੇ ਉਤੇ ਮੇਹਰ ਕਰ, (ਤਾ ਕਿ ਕੋਈ ਗੁਰਮੁਖ ਮਨੁੱਖ ਮੈਨੂੰ ਤੇਰੇ) ਸੰਤ ਜਨਾਂ ਦੀ ਚਰਨੀਂ ਲਾ ਦੇਵੇ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਆਪਣਾ ਸਿਰ ਕੱਟ ਦਿਆਂ, ਕੱਟ ਵੱਢ ਕੇ ਰੱਖ ਦਿਆਂ, ਜਿਸ ਉਤੇ ਚੜ੍ਹ ਕੇ ਕੋਈ ਸੰਤ ਜਨ ਮੈਨੂੰ ਆ ਮਿਲੇ (ਭਾਵ, ਮੈਂ ਸਦਕੇ ਕੁਰਬਾਨ ਜਾਂਵਾਂ ਉਸ ਰਸਤੇ ਤੋਂ ਜਿਸ ਰਸਤੇ ਕੋਈ ਸੰਤ ਆ ਕੇ ਮੈਨੂੰ ਮਿਲੇ ।੪।੩।

**ਰਾਮਕਲੀ ਮਹਲਾ ੪ ॥ ਜੇ ਵਡਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥ ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ ॥੧॥ ਰਾਮ ਮੋ ਕਉ ਹਰਿ ਜਨ ਕਾਰੈ ਲਾਈਐ ॥ ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ ਰਹਾਉ ॥ ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ ॥ ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ ॥੨॥ ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ ॥ ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ ॥੩॥ ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੂ ਮੁਖਿ ਲਾਈਐ ॥ ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥ {ਪੰਨਾ ੮੮੧}**

**ਪਦ ਅਰਥ** :—ਹੋਵਹਿ—ਹੋ ਜਾਣ {ਬਹੁ-ਵਚਨ} । ਜਨ ਮਿਲਦਿਆ—ਸੰਤ ਜਨਾਂ ਨੂੰ ਮਿਲਣ ਵਿਚ । ਕੁੰਟ—ਚਸ਼ਮੇ । ਸਰ—ਤਾਲਾਬ । ਨੀਕੇ—ਸੋਹਣੇ । ਤਿਤੁ—ਉਸ (ਚਸ਼ਮੇ) ਵਿਚ, ਉਸ (ਸਰੋਵਰ) ਵਿਚ ।੧।

ਰਾਮ—ਹੇ ਰਾਮ ! ਮੋ ਕਉ—ਮੈਨੂੰ । ਕਾਰੈ—ਕਾਰ ਵਿਚ, ਸੇਵਾ ਵਿਚ । ਹਉ—ਮੈਂ । ਪੀਸਉ—ਪੀਸਉਂ, ਚੱਕੀ ਪੀਹਾਂ । ਪਗ—ਪੈਰ {ਬਹੁ-ਵਚਨ} । ਮਲਿ—ਮਲ ਕੇ । ਧੂਰਿ—ਚਰਨਾਂ ਦੀ ਧੂੜ । ਮੁਖਿ—ਮੂੰਹ ਉਤੇ, ਮੱਥੇ ਉਤੇ ।੧।ਰਹਾਉ।

ਸਤਿਗੁਰ ਮੇਲਿ—ਗੁਰੂ ਦੀ ਸੰਗਤਿ ਵਿਚ । ਊਚੇ—ਉੱਚੇ ਜੀਵਨ ਵਾਲੇ । ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ । ਧਿਆਈਐ—ਧਿਆਇਆ ਜਾ ਸਕਦਾ ਹੈ ।੨।

ਪਰੇ—ਪਏ । ਤਿਨ ਪਾਇਆ—ਉਹਨਾਂ ਨੇ (ਪ੍ਰਭੂ ਦਾ ਮਿਲਾਪ) ਪਾ ਲਿਆ । ਲਾਜ—ਇੱਜ਼ਤ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਅਨੇਕਾਂ । ਸੁਆਇ—ਸੁਆਰਥ ਦੀ ਖ਼ਾਤਰ । ਆਇ—ਆ ਕੇ । ਬਹਹਿ—ਬਹਿ ਜਾਂਦੇ ਹਨ ।੩।

ਕਾਗ—ਕਾਂ । ਜਾਇ—ਜਾ ਕੇ । ਕਰੰਗ—ਮੁਰਦਾਰ । ਬਿਖੁ—ਵਿਸ਼ਟਾ (ਜ਼ਹਿਰ) । ਮੁਖਿ—ਮੂੰਹ ਵਿਚ । ਮੇਲਿ—ਮਿਲਾ ਲੈ ।੪।

**ਅਰਥ** :—ਹੇ (ਮੇਰੇ) ਰਾਮ ! ਮੈਨੂੰ (ਆਪਣੇ) ਸੰਤ ਜਨਾਂ ਦੀ ਸੇਵਾ ਵਿਚ ਲਾਈ ਰੱਖ । ਮੈਂ ਸੰਤ ਜਨਾਂ ਦੇ ਦਰ ਤੇ ਪਾਣੀ ਢੋਵਾਂ, ਪੱਖਾਂ ਝੱਲਾਂ, (ਆਟਾ) ਪੀਹਾਂ । ਮੈਂ ਸੰਤ ਜਨਾਂ ਦੇ ਪੈਰ ਮਲ ਮਲ ਕੇ ਧੋਵਾਂ, ਉਹਨਾਂ ਦੇ ਚਰਨਾਂ ਦੀ ਧੂੜ ਆਪਣੇ ਮੱਥੇ ਤੇ ਲਾਂਦਾ ਰਹਾਂ ।੧।ਰਹਾਉ।

ਹੇ ਭਾਈ ! ਸੰਤ ਜਨਾਂ ਨੂੰ ਮਿਲਣ ਵਿਚ ਰਤਾ ਭੀ ਢਿੱਲ ਨਹੀਂ ਕਰਨੀ ਚਾਹੀਦੀ । ਜੇ ਮੇਰੇ ਵੱਡੇ ਭਾਗ ਜਾਗ ਪੈਣ (ਤਾਂ ਹੀ ਸੰਤ ਜਨਾਂ ਨੂੰ ਮਿਲਣ ਦਾ ਅਵਸਰ ਮਿਲਦਾ ਹੈ) । ਹੇ ਭਾਈ ! ਪ੍ਰਭੂ ਦੇ ਸੇਵਕ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸੋਹਣੇ ਚਸ਼ਮੇ ਹਨ, ਸੋਹਣੇ ਸਰੋਵਰ ਹਨ । ਉਸ ਚਸ਼ਮੇ ਵਿਚ ਉਸ ਸਰੋਵਰ ਵਿਚ ਵੱਡੀ ਕਿਸਮਤ ਨਾਲ ਹੀ ਇਸ਼ਨਾਨ ਕਰ ਸਕੀਦਾ ਹੈ ।੧।

ਹੇ ਭਾਈ ! ਪ੍ਰਭੂ ਦੇ ਸੇਵਕ ਬੜੇ ਉੱਚੇ ਜੀਵਨ ਵਾਲੇ ਹੁੰਦੇ ਹਨ, ਉਹਨਾਂ ਦਾ ਮਿਲਾਪ ਸਤਿਗੁਰੂ ਦੀ ਸੰਗਤਿ ਵਿਚ ਬਣਿਆ ਰਹਿੰਦਾ ਹੈ । ਗੁਰੂ ਜੇਡਾ ਵੱਡਾ ਹੋਰ ਕੋਈ ਨਹੀਂ ਹੈ । ਗੁਰੂ ਨੂੰ ਮਿਲ ਕੇ ਹੀ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ ।੨।

ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸਰਨ ਪੈ ਗਏ, ਉਹਨਾਂ ਨੇ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ, ਮੇਰੇ ਮਾਲਕ-ਪ੍ਰਭੂ ਨੇ ਉਹਨਾਂ ਦੀ (ਲੋਕ ਪਰਲੋਕ ਵਿਚ) ਇੱਜ਼ਤ ਰੱਖ ਲਈ । ਪਰ ਅਨੇਕਾਂ ਬੰਦੇ ਐਸੇ ਭੀ ਹਨ ਜੋ ਆਪਣੀ ਕਿਸੇ ਗ਼ਰਜ਼ ਦੀ ਖ਼ਾਤਰ ਗੁਰੂ ਦੇ ਦਰ ਤੇ ਆ ਬੈਠਦੇ ਹਨ ਅਤੇ ਬਗੁਲੇ ਵਾਂਗ ਸਮਾਧੀ ਲਾ ਲੈਂਦੇ ਹਨ ।੩।

ਹੇ ਭਾਈ ! ਬਗੁਲਾ ਅਤੇ ਕਾਂ ਨੀਚ ਦੀ ਸੰਗਤਿ ਹੀ ਪਸੰਦ ਕਰਦੇ ਹਨ (ਜੇ ਉਹ ਕਿਸੇ ਸੁਆਰਥ ਵਾਸਤੇ ਗੁਰੂ ਦੇ ਦਰ ਤੇ ਆਉਂਦੇ ਭੀ ਹਨ, ਤਾਂ ਇਥੋਂ) ਉੱਠ ਕੇ ਕੋਈ ਮੁਰਦਾਰ ਜਾਂ ਗੰਦ ਹੀ ਮੂੰਹ ਵਿਚ ਪਾਂਦੇ ਹਨ । ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ, ਤੇ, ਆਖ—) ਹੇ ਪ੍ਰਭੂ ! ਮੈਨੂੰ ਗੁਰੂ ਦੀ ਸੰਗਤਿ ਵਿਚ ਮਿਲਾਈ ਰੱਖ । ਗੁਰੂ ਦੀ ਸੰਗਤਿ ਵਿਚ ਮਿਲ ਕੇ (ਕਾਂ ਤੋਂ) ਹੰਸ ਬਣ ਜਾਈਦਾ ਹੈ ।੪।੪।

**ਰਾਮਕਲੀ ਮਹਲਾ ੪ ॥ ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥ ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥੧॥ ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥ ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ ਰਹਾਉ ॥ ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ ॥ ਧਨੁ ਧਨੁ ਵਡਭਾਗ ਗੁਰ ਸਰਣੀ ਆਏ ਹਰਿ ਗੁਰ ਮਿਲਿ ਦਰਸਨੁ ਪਾਇਆ ॥੨॥ ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ ॥ ਨਾਮਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ ॥੩॥ ਮੋ ਕਉ ਜਗ ਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ ॥ ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥ {ਪੰਨਾ ੮੮੨}**

**ਪਦ ਅਰਥ** :—ਹਰਿ—ਹੇ ਹਰੀ ! ਸਤਗੁਰ ਮੇਲਹੁ—ਗੁਰੂ ਮਿਲਾ । ਹਰਿ ਰਾਇਆ—ਹੇ ਪ੍ਰਭੂ ਪਾਤਿਸ਼ਾਹ ! ਚੇਰੀ—ਦਾਸੀ । ਹੋਇ—ਬਣ ਕੇ । ਲਗਹ—{ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} ਅਸੀ ਲੱਗੀਏ, ਮੈਂ ਲੱਗਾਂ । ਜਿਨਿ—ਜਿਸ (ਗੁਰੂ) ਨੇ । ਮਾਰਗੁ—ਰਸਤਾ । ਪੰਥੁ—ਰਸਤਾ ।੧।

ਰਾਮ—ਹੇ ਰਾਮ ! ਮੈ ਮਨਿ ਭਾਇਆ—ਮੇਰੇ ਮਨ ਵਿਚ ਚੰਗਾ ਲੱਗਦਾ ਹੈ । ਬੇਲੀ—ਮਦਦਗਾਰ । ਸਖਾਇਆ—ਸਾਥੀ ।੧।ਰਹਾਉ।

ਨ ਰਹਹਿ—ਨਹੀਂ ਰਹਿ ਸਕਦੇ {ਬਹੁ-ਵਚਨ} । ਪ੍ਰਾਨ—ਜਿੰਦ । ਮਰਹਿ—(ਮੇਰੇ ਪ੍ਰਾਨ) ਮਰ ਜਾਂਦੇ ਹਨ । ਮਾਇਆ—ਹੇ ਮਾਂ ! ਮਿਲਿ—(ਗੁਰੂ ਨੂੰ) ਮਿਲ ਕੇ । ਹਰਿ ਦਰਸਨੁ—ਪ੍ਰਭੂ ਦਾ ਦਰਸ਼ਨ ।੨।

ਮੈ—ਮੈਨੂੰ । ਅਵਰੁ—ਕੋਈ ਹੋਰ (ਬਚਨ) । ਮਨਿ—ਮਨ ਵਿਚ । ਜਪਉ—ਜਪਉਂ, ਮੈਂ ਜਪਦਾ ਹਾਂ । ਫਿਰਹਿ—ਫਿਰਦੇ ਹਨ । ਸੇ—ਉਸ {ਬਹੁ-ਵਚਨ} । ਨਕਟੇ—ਨਿ-ਲੱਜ, ਬੇ-ਸ਼ਰਮ । ਘਸਿ ਘਸਿ—ਮੁੜ ਮੁੜ ਘਸ ਕੇ, ਬਹੁਤ ਬੇ-ਇੱਜ਼ਤੀ ਕਰਾ ਕੇ ।੩।

ਮੋ ਕਉ—ਮੈਨੂੰ । ਜੀਵਾਲਿ ਲੈ—ਆਤਮਕ ਜੀਵਨ ਬਖ਼ਸ਼ । ਸੁਆਮੀ—ਹੇ ਸੁਆਮੀ ! ਰਿਦ—ਹਿਰਦਾ । ਮਿਲਿ—ਮਿਲ ਕੇ ।੪।

**ਅਰਥ** :—ਹੇ (ਮੇਰੇ) ਰਾਮ ! ਹੇ ਹਰੀ ! ਮੇਰੇ ਮਨ ਵਿਚ ਤੇਰਾ ਨਾਮ ਪਿਆਰਾ ਲੱਗਦਾ ਹੈ । ਹੇ ਭਾਈ ! ਪਰਮਾਤਮਾ ਤੋਂ ਬਿਨਾ ਮੈਨੂੰ ਕੋਈ ਹੋਰ ਮਦਦਗਾਰ ਨਹੀਂ ਦਿੱਸਦਾ । ਪਰਮਾਤਮਾ ਹੀ ਮੇਰੀ ਮਾਂ ਹੈ, ਪਰਮਾਤਮਾ ਹੀ ਮੇਰਾ ਪਿਉ ਹੈ, ਪਰਮਾਤਮਾ ਹੀ ਮੇਰਾ ਸਾਥੀ ਹੈ ।੧।ਰਹਾਉ।

ਹੇ ਹਰੀ ! ਹੇ ਮੇਰੇ ਪ੍ਰੀਤਮ ! ਹੇ ਮੇਰੀ ਜਿੰਦ ਦੇ ਪਾਤਿਸ਼ਾਹ ! ਮੇਹਰ ਕਰ, ਮੈਨੂੰ ਗੁਰੂ ਮਿਲਾ । ਹੇ ਭਾਈ ! ਜਿਸ ਗੁਰੂ ਨੇ (ਸਦਾ) ਪਰਮਾਤਮਾ ਦੇ ਮਿਲਾਪ ਦਾ ਰਸਤਾ ਵਿਖਾਇਆ ਹੈ, ਮੈਂ ਉਸ ਦਾ ਦਾਸ ਬਣ ਕੇ ਉਸ ਦੇ ਚਰਨਾਂ ਉੱਤੇ ਡਿੱਗਾ ਰਹਾਂ ।੧।

ਹੇ ਮੇਰੀ ਮਾਂ ! ਪ੍ਰੀਤਮ (ਗੁਰੂ ਦੇ ਮਿਲਾਪ) ਤੋਂ ਬਿਨਾ ਮੇਰੀ ਜਿੰਦ ਇਕ ਖਿਨ ਵਾਸਤੇ ਭੀ ਨਹੀਂ ਰਹਿ ਸਕਦੀ, ਗੁਰੂ ਦਾ ਦਰਸ਼ਨ ਕਰਨ ਤੋਂ ਬਿਨਾ ਮੇਰੀ (ਆਤਮਕ) ਮੌਤ ਹੁੰਦੀ ਹੈ । ਉਹ ਮਨੁੱਖ ਧੰਨ ਹਨ ਧੰਨ ਹਨ, ਵੱਡੇ ਭਾਗਾਂ ਵਾਲੇ ਹਨ, ਜੇਹੜੇ ਗੁਰੂ ਦੀ ਸਰਨ ਆ ਪੈਂਦੇ ਹਨ । ਗੁਰੂ ਨੂੰ ਮਿਲ ਕੇ ਉਹਨਾਂ ਨੇ ਪਰਮਾਤਮਾ ਦਾ ਦਰਸ਼ਨ ਕਰ ਲਿਆ ਹੈ ।੨।

(ਹੇ ਮੇਰੀ ਮਾਂ ! ਪ੍ਰਭੂ ਦੇ ਨਾਮ ਦੇ ਜਾਪ ਤੋਂ ਬਿਨਾ) ਮੈਨੂੰ ਕੋਈ ਭੀ ਹੋਰ ਕੰਮ ਨਹੀਂ ਸੁੱਝਦਾ (ਚੰਗਾ ਨਹੀਂ ਲੱਗਦਾ) । ਜਿਵੇਂ ਗੁਰੂ ਜਪਣ ਲਈ ਪ੍ਰੇਰਦਾ ਹੈ, ਮੈਂ ਆਪਣੇ ਮਨ ਵਿਚ ਪ੍ਰਭੂ ਦਾ ਨਾਮ ਦਾ ਜਾਪ ਹੀ ਜਪਦਾ ਹਾਂ । ਹੇ ਭਾਈ ! ਜੇਹੜੇ ਮਨੁੱਖ ਨਾਮ ਤੋਂ ਵਾਂਜੇ ਰਹਿੰਦੇ ਹਨ, ਉਹ ਬੇਸ਼ਰਮਾਂ ਵਾਂਗ (ਦੁਨੀਆ ਵਿਚ) ਤੁਰੇ ਫਿਰਦੇ ਹਨ, ਉਹ ਅਨੇਕਾਂ ਵਾਰੀ ਬੇ-ਇੱਜ਼ਤੀ ਕਰਾ ਕੇ ਖ਼ੁਆਰ ਹੁੰਦੇ ਹਨ ।੩।

ਹੇ ਜਗਤ ਦੇ ਜੀਵਨ-ਪ੍ਰਭੂ ! ਹੇ ਮੇਰੇ ਮਾਲਕ-ਪ੍ਰਭੂ ! ਮੇਰੇ ਹਿਰਦੇ ਵਿਚ ਆਪਣਾ ਨਾਮ ਵਸਾਈ ਰੱਖ, ਤੇ, ਮੈਨੂੰ ਆਤਮਕ ਜੀਵਨ ਬਖ਼ਸ਼ੀ ਰੱਖ । ਹੇ ਨਾਨਕ ! (ਇਹ ਨਾਮ ਦੀ ਦਾਤਿ ਦੇਣ-ਜੋਗਾ) ਗੁਰੂ ਪੂਰਾ ਹੀ ਹੈ ਗੁਰੂ ਪੂਰਾ ਹੀ ਹੈ । ਗੁਰੂ ਨੂੰ ਮਿਲ ਕੇ ਹੀ ਪ੍ਰਭੂ ਦਾ ਨਾਮ ਸਿਮਰਿਆ ਜਾ ਸਕਦਾ ਹੈ ।੪।੫।

**ਰਾਮਕਲੀ ਮਹਲਾ ੪ ॥ ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ ॥ ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥ ਰਾਮ ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ ॥ ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡਭਾਗ ਹਮਾਰੇ ॥੧॥ ਰਹਾਉ ॥ ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ ॥ ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥੨॥ ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥ ਜੇ ਵਡਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥੩॥ ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ ॥ ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥੬॥੧੮॥ {ਪੰਨਾ ੮੮੨}**

**ਪਦ ਅਰਥ** :—ਦਾਤਾ—(ਨਾਮ ਦੀ) ਦਾਤਿ ਦੇਣ ਵਾਲਾ । ਜਿਤੁ—ਜਿਸ ਦੀ ਰਾਹੀਂ । ਜਿਤੁ ਮਿਲਿਐ—ਜਿਸ ਨੂੰ ਮਿਲਣ ਨਾਲ । ਉਰ—ਹਿਰਦਾ । ਜੀਅ ਦਾਨੁ—ਆਤਮਕ ਜੀਵਨ ਦੀ ਦਾਤਿ । ਗੁਰਿ—ਗੁਰੂ ਨੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸਮਾਰੇ—ਸੰਭਾਲਦਾ ਹੈ ।੧।

ਰਾਮ—ਹੇ ਰਾਮ ! ਗੁਰਿ—ਗੁਰੂ ਦੀ ਰਾਹੀਂ । ਕੰਠਿ—ਗਲੇ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਕਥਾ—ਸਿਫ਼ਤਿ-ਸਾਲਾਹ । ਮਨਿ ਭਾਈ—ਮਨ ਵਿਚ ਪਿਆਰੀ ਲੱਗੀ ਹੈ ।੧।ਰਹਾਉ।

ਕੋਟਿ—ਕ੍ਰੋੜ । ਨ ਪਾਵਹਿ—ਨਹੀਂ ਲੱਭ ਸਕਦੇ । ਪਾਰੇ—ਪਾਰੁ, ਪਾਰਲਾ ਬੰਨਾ । ਹਿਰਦੈ—ਹਿਰਦੇ ਵਿਚ । ਕਾਮਨੀ—ਇਸਤ੍ਰੀ । ਮਾਗਹਿ—ਮੰਗਦੇ ਹਨ । ਰਿਧਿ—ਧਨ-ਪਦਾਰਥ । ਪਸਾਰੇ—ਪਸਾਰਿ, ਖਿਲਾਰ ਕੇ ।੨।

ਜਸੁ—ਸਿਫ਼ਤਿ-ਸਾਲਾਹ । ਜਪਿ—ਜਪਿਆ ਕਰ । ਗੁਰਮੁਖਿ—ਗੁਰੂ ਦੀ ਰਾਹੀਂ । ਰਖਉ—ਰਾਖਉਂ, ਮੈਂ ਰੱਖਦਾ ਹਾਂ । ਉਰਿ—ਹਿਰਦੇ ਵਿਚ । ਧਾਰੇ—ਧਾਰਿ, ਟਿਕਾ ਕੇ । ਭਉਜਲੁ—ਸੰਸਾਰ-ਸਮੁੰਦਰ ।੩।

ਨਿਕਟਿ—ਨੇੜੇ । ਕੰਠਿ ਧਾਰੇ—ਕੰਠਿ ਧਾਰਿ, ਗਲ ਨਾਲ ਲਾ ਕੇ । ਬਾਰਿਕ—ਬਾਲਕ, ਬੱਚੇ ।੧।

ਅਰਥ :—ਹੇ ਮੇਰੇ ਰਾਮ ! ਮੇਰੇ ਵੱਡੇ ਭਾਗ ਹੋ ਗਏ ਹਨ, ਗੁਰੂ ਦੀ ਰਾਹੀਂ, ਹੇ ਹਰੀ ! ਤੇਰਾ ਨਾਮ ਮੈਂ ਆਪਣੇ ਗਲ ਵਿਚ ਪ੍ਰੋ ਲਿਆ ਹੈ । ਗੁਰੂ ਦੀ ਸਰਨ ਪੈ ਕੇ ਮੈਂ ਤੇਰੀ ਸਿਫ਼ਤਿ-ਸਾਲਾਹ ਸੁਣੀ ਹੈ, ਤੇ, ਉਹ ਮੇਰੇ ਮਨ ਵਿਚ ਪਿਆਰੀ ਲੱਗ ਰਹੀ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਨਾਮ ਦੀ ਦਾਤਿ ਦੇਣ ਵਾਲਾ ਗੁਰੂ (ਹੀ) ਸਭ ਤੋਂ ਵੱਡਾ ਵਿਅਕਤੀ ਹੈ । ਗੁਰੂ ਨੂੰ ਮਿਲਣ ਨਾਲ ਮਨੁੱਖ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ । ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਆਤਮਕ ਜੀਵਨ ਦੀ ਦਾਤਿ ਦੇ ਦਿੱਤੀ, ਉਹ ਮਨੁੱਖ ਪ੍ਰਭੂ ਦੇ ਜੀਵਨ ਦੇਣ ਵਾਲੇ ਨਾਮ ਨੂੰ (ਹਿਰਦੇ ਵਿਚ) ਸੰਭਾਲ ਰੱਖਦਾ ਹੈ ।੧।

ਹੇ ਭਾਈ ! ਤੇਤੀ ਕ੍ਰੋੜ (ਦੇਵਤੇ) ਪਰਮਾਤਮਾ ਦਾ ਧਿਆਨ ਧਰਦੇ ਰਹਿੰਦੇ ਹਨ, ਪਰ ਉਸ ਦੇ ਗੁਣਾਂ ਦਾ ਅੰਤ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦੇ । (ਅਨੇਕਾਂ ਐਸੇ ਭੀ ਹਨ ਜੋ ਆਪਣੇ) ਹਿਰਦੇ ਵਿਚ ਕਾਮ-ਵਾਸਨਾ ਧਾਰ ਕੇ (ਪਰਮਾਤਮਾ ਦੇ ਦਰ ਤੋਂ) ਇਸਤ੍ਰੀ (ਹੀ) ਮੰਗਦੇ ਹਨ, (ਉਸ ਦੇ ਅੱਗੇ) ਹੱਥ ਪਸਾਰ ਕੇ (ਦੁਨੀਆ ਦੇ) ਧਨ-ਪਦਾਰਥ (ਹੀ) ਮੰਗਦੇ ਹਨ ।੨।

ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰ, ਪਰਮਾਤਮਾ ਦੇ ਨਾਮ ਦਾ ਜਾਪ ਹੀ ਸਭ ਤੋਂ ਵੱਡਾ ਕੰਮ ਹੈ । ਮੈਂ ਤਾਂ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਹੀ ਆਪਣੇ ਹਿਰਦੇ ਵਿਚ ਵਸਾਂਦਾ ਹਾਂ । ਹੇ ਭਾਈ ! ਜੇ ਵੱਡੀ ਕਿਸਮਤ ਹੋਵੇ ਤਾਂ ਹੀ ਹਰਿ-ਨਾਮ ਜਪਿਆ ਜਾ ਸਕਦਾ ਹੈ (ਜੇਹੜਾ ਮਨੁੱਖ ਜਪਦਾ ਹੈ ਉਸ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।੩।

ਹੇ ਭਾਈ ! ਸੰਤ ਜਨ ਪਰਮਾਤਮਾ ਦੇ ਨੇੜੇ ਵੱਸਦੇ ਹਨ, ਪਰਮਾਤਮਾ ਸੰਤ ਜਨਾਂ ਦੇ ਨੇੜੇ ਵੱਸਦਾ ਹੈ । ਪਰਮਾਤਮਾ ਆਪਣੇ ਸੇਵਕਾਂ ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਸਾਡਾ ਪਿਉ ਹੈ, ਪਰਮਾਤਮਾ ਸਾਡੀ ਮਾਂ ਹੈ । ਸਾਨੂੰ ਬੱਚਿਆਂ ਨੂੰ ਪਰਮਾਤਮਾ ਹੀ ਪਾਲਦਾ ਹੈ ।੪।੬।੧੮।

**ਰਾਗੁ ਰਾਮਕਲੀ ਮਹਲਾ ੫ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥ ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥੧॥ ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥ ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ ॥੧॥ ਰਹਾਉ ॥ ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ ॥ ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ ॥੨॥ ਮਨੁ ਤਨੁ ਥਾਪਿ ਕੀਆ ਸਭੁ ਅਪਨਾ**

**ਏਹੋ ਆਵਣ ਜਾਣਾ ॥ ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ ॥੩॥ ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ ਅਪਾਰਾ ॥ ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ ॥੪॥੧॥ {ਪੰਨਾ ੮੯੨}**

**ਪਦ ਅਰਥ** :—ਦੀਨ—ਗ਼ਰੀਬ, ਕੰਗਾਲ । ਦਾਤੇ—ਹੇ ਦਾਤਾਂ ਦੇਣ ਵਾਲੇ ! ਕਿਆ ਧੋਪੈ—ਕੀਹ ਧੁਪ ਸਕਦਾ ਹੈ ? (ਮਿੱਟੀ ਦਾ ਮੈਲਾ-ਪਨ) ਕਦੇ ਨਹੀਂ ਧੁਪ ਸਕਦਾ । ਸੁਆਮੀ—ਹੇ ਮਾਲਕ ! ਗਤਿ—ਹਾਲਤ, ਦਸ਼ਾ ।੧।

ਮਨ—ਹੇ ਮਨ ! ਸੇਵਿ—ਸਰਨ ਪਿਆ ਰਹੁ । ਇਛਹੁ—ਮੰਗੇਂਗਾ । ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਕਾਚੇ ਭਾਂਡੇ—ਨਾਸਵੰਤ ਸਰੀਰ । ਸਾਜਿ—ਬਣਾ ਕੇ । ਨਿਵਾਜੇ—ਵਡਿਆਈ ਦਿੱਤੀ ਹੈ । ਸਮਾਈ—ਟਿਕੀ ਹੋਈ ਹੈ । ਲਿਖਤੁ—ਲੇਖ । ਧੁਰਿ—ਧੁਰ ਦਰਗਾਹ ਤੋਂ । ਕਰਤੈ—ਕਰਤਾਰ ਨੇ । ਕਿਰਤਿ—ਕਾਰ ।੨।

ਥਾਪਿ ਕੀਆ—ਮਿਥ ਲਿਆ, ਸਮਝ ਲਿਆ । ਏਹੋ—ਇਹ ਮਿਥ ਹੀ, ਇਹ ਅਪਣੱਤ ਹੀ । ਜਿਨਿ—ਜਿਸ (ਪਰਮਾਤਮਾ) ਨੇ । ਚਿਤਿ—ਚਿੱਤ ਵਿਚ । ਮੋਹ—(ਇਸ ਜਿੰਦ ਤੇ ਸਰੀਰ ਦੇ) ਮੋਹ ਵਿਚ । ਮਨੁ—ਜਿੰਦ । ਅੰਧੁ—ਅੰਨ੍ਹਾ ਮਨੁੱਖ ।੩।

ਜਿਨਿ—ਜਿਸ (ਪ੍ਰਭੂ) ਨੇ । ਸੇਈ—ਉਹ (ਪ੍ਰਭੂ) ਹੀ । ਮਹਲੁ—ਟਿਕਾਣਾ, ਉੱਚਾ ਆਸਣ । ਅਪਾਰਾ—ਬੇਅੰਤ, ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਕਰੀ—ਕਰੀਂ, ਮੈਂ ਕਰਾਂ । ਗਾਵਾ—ਗਾਵਾਂ, ਮੈਂ ਗਾਂਦਾ ਰਹਾਂ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਸਰਨ ਪਿਆ ਰਹੁ (ਗੁਰੂ ਦੇ ਦਰ ਤੇ ਰਿਹਾਂ ਹੀ) ਆਨੰਦ ਮਿਲਦਾ ਹੈ । (ਗੁਰੂ ਦੇ ਦਰ ਤੇ ਰਹਿ ਕੇ) ਜੇਹੜੀ ਕਾਮਨਾ ਚਿਤਵੇਂਗਾ, ਉਹੀ ਫਲ ਹਾਸਲ ਕਰ ਲਏਂਗਾ । (ਇਸ ਤਰ੍ਹਾਂ) ਕੋਈ ਦੁੱਖ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਹੇ ਗ਼ਰੀਬਾਂ ਉਤੇ ਬਖ਼ਸ਼ਸ਼ਾਂ ਕਰਨ ਵਾਲੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੇਰਾ ਕੋਈ ਗੁਣ ਨਾਹ ਵਿਚਾਰੀਂ, ਮੇਰਾ ਕੋਈ ਔਗੁਣ ਨਾਹ ਵਿਚਾਰੀਂ (ਮੇਰੇ ਅੰਦਰ ਤਾਂ ਔਗੁਣ ਹੀ ਔਗੁਣ ਹਨ) । (ਜਿਵੇਂ ਪਾਣੀ ਨਾਲ ਧੋਤਿਆਂ) ਮਿੱਟੀ ਦਾ ਮੈਲਾ-ਪਨ ਕਦੇ ਧੁਪ ਨਹੀਂ ਸਕਦਾ, ਹੇ ਮਾਲਕ-ਪ੍ਰਭੂ ! ਅਸਾਂ ਜੀਵਾਂ ਦੀ ਭੀ ਇਹੀ ਹਾਲਤ ਹੈ ।੧।

ਹੇ ਭਾਈ ! (ਸਾਡੇ ਇਹ) ਨਾਸਵੰਤ ਸਰੀਰ ਬਣਾ ਕੇ (ਪਰਮਾਤਮਾ ਨੇ ਹੀ ਇਹਨਾਂ ਨੂੰ) ਵਡਿਆਈ ਦਿੱਤੀ ਹੋਈ ਹੈ (ਕਿਉਂਕਿ ਇਹਨਾਂ ਨਾਸਵੰਤ ਸਰੀਰਾਂ ਦੇ) ਅੰਦਰ ਉਸ ਦੀ ਜੋਤ ਟਿਕੀ ਹੋਈ ਹੈ । ਹੇ ਭਾਈ ! (ਸਾਡੇ ਕੀਤੇ ਕਰਮਾਂ ਅਨੁਸਾਰ) ਕਰਤਾਰ ਨੇ ਧੁਰ ਦਰਗਾਹ ਤੋਂ ਜਿਹੋ ਜਿਹਾ (ਸੰਸਕਾਰਾਂ ਦਾ) ਲੇਖ (ਸਾਡੇ ਅੰਦਰ) ਲਿਖ ਦਿੱਤਾ ਹੈ, ਅਸੀ ਜੀਵ (ਹੁਣ ਭੀ) ਉਹੋ ਜਿਹੇ ਕਰਮਾਂ ਦੀ ਕਮਾਈ ਕਰੀ ਜਾਂਦੇ ਹਾਂ ।੨।

ਹੇ ਭਾਈ ! ਮਨੁੱਖ ਇਸ ਜਿੰਦ ਨੂੰ ਇਸ ਸਰੀਰ ਨੂੰ ਸਦਾ ਆਪਣਾ ਮਿਥੀ ਰੱਖਦਾ ਹੈ, ਇਹ ਅਪਣੱਤ ਹੀ (ਮਨੁੱਖ ਵਾਸਤੇ) ਜਨਮ ਮਰਨ (ਦੇ ਗੇੜ ਦਾ ਕਾਰਨ ਬਣੀ ਰਹਿੰਦੀ) ਹੈ । ਜਿਸ ਪਰਮਾਤਮਾ ਨੇ ਇਹ ਜਿੰਦ ਦਿੱਤੀ ਹੈ ਇਹ ਸਰੀਰ ਦਿੱਤਾ ਹੈ ਉਹ ਇਸ ਦੇ ਚਿੱਤ ਵਿਚ (ਕਦੇ) ਨਹੀਂ ਵੱਸਦਾ, ਅੰਨ੍ਹਾ ਮਨੁੱਖ (ਜਿੰਦ ਤੇ ਸਰੀਰ ਦੇ) ਮੋਹ ਵਿਚ ਫਸਿਆ ਰਹਿੰਦਾ ਹੈ ।੩।

ਹੇ ਭਾਈ ! ਜਿਸ ਪਰਮਾਤਮਾ ਨੇ (ਇਹ ਖੇਲ) ਬਣਾਇਆ ਹੈ ਉਹੀ (ਇਸ ਨੂੰ ਚਲਾਣਾ) ਜਾਣਦਾ ਹੈ, ਉਸ ਪਰਮਾਤਮਾ ਦਾ ਟਿਕਾਣਾ ਅਪਹੁੰਚ ਹੈ (ਜੀਵ ਉਸ ਪਰਮਾਤਮਾ ਦੀ ਰਜ਼ਾ ਨੂੰ ਸਮਝ ਨਹੀਂ ਸਕਦਾ) । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰਾ ਦਾਸ ਹਾਂ (ਮੇਹਰ ਕਰ) ਮੈਂ ਤੇਰੀ ਭਗਤੀ ਕਰਦਾ ਰਹਾਂ, ਮੈਂ ਤੇਰੇ ਗੁਣ ਗਾਂਦਾ ਰਹਾਂ ।੪।੧।

**ਰਾਮਕਲੀ ਮਹਲਾ ੫ ॥ ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥ ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥੧॥ ਸੰਤਹੁ ਐਸੀ ਕਥਹੁ ਕਹਾਣੀ ॥ ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ ਰਹਾਉ ॥ ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ ॥ ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ ॥੨॥ ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ ॥ ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ ॥੩॥ ਸਤਿਗੁਰਿ ਮਿਲਿਐ ਮਾਰਗੁ ਮੁਕਤਾ ਸਹਜੇ ਮਿਲੇ ਸੁਆਮੀ ॥ ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ ਜਨ ਨਾਨਕ ਸਦ ਕੁਰਬਾਨੀ ॥੪॥੨॥ {ਪੰਨਾ ੮੯੩}**

**ਪਦ ਅਰਥ** :—ਤਲਿ—ਹੇਠ । ਊਪਰਿ ਆਵਹੁ—ਉੱਚੇ ਜੀਵਨ ਵਾਲੇ ਬਣ ਜਾਉਗੇ । ਆਪਸ ਤੇ—ਆਪਣੇ ਆਪ ਨਾਲੋਂ । ਤੇ—ਤੋਂ । ਊਪਰਿ—ਸ੍ਰੇਸ਼ਟ, ਉੱਚਾ । ਤਉ—ਤਾਂ, ਤਦੋਂ ।੧।ਰਹਾਉ।

ਸੰਤਹੁ—ਹੇ ਸੰਤ ਜਨੋ ! ਕਥਹੁ—ਆਖੋ, ਉਚਾਰੋ । ਕਹਾਣੀ—ਸਿਫ਼ਤਿ-ਸਾਲਾਹ । ਸੁਰ—ਦੇਵਤੇ । ਨਰ—ਮਨੁੱਖ । ਦੇਵ—ਦੇਵਤੇ । ਖਿਨੁ—ਖਿਨੁ ਖਿਨੁ, ਹਰ ਵੇਲੇ, ਛਿਨ ਛਿਨ ।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਪਰਪੰਚੁ—ਮਾਇਆ ਦਾ ਮੋਹ । ਛੋਡਿ—ਛੱਡ ਕੇ । ਸਹਜ—ਆਤਮਕ ਅਡੋਲਤਾ । ਸਹਜ ਘਰਿ—ਆਤਮਕ ਅਡੋਲਤਾ ਦੇ ਘਰ ਵਿਚ । ਬੈਸਹੁ—ਟਿਕੇ ਰਹੋ । ਨਵੈ ਨਿਧਿ—ਨੌ ਹੀ ਖ਼ਜ਼ਾਨੇ । ਇਨ ਬਿਧਿ—ਇਸ ਤਰੀਕੇ ਨਾਲ । ਤਤੁ ਬਿਲੋਈ—ਤਤੁ ਬਿਲੋਇ, ਮੱਖਣ ਰਿੜਕ ਕੇ, ਅਸਲੀਅਤ ਲੱਭ ਕੇ, ਸਹੀ ਜੀਵਨ-ਰਾਹ ਲੱਭ ਕੇ ।੨।

ਭਰਮੁ—ਭਟਕਣਾ । ਚੁਕਾਵਹੁ—ਦੂਰ ਕਰੋ । ਆਤਮੁ—ਆਪਣੇ ਆਪ ਨੂੰ । ਚੀਨਹੁ—ਪਛਾਣੋ । ਭਾਈ—ਹੇ ਭਾਈ ! ਨਿਕਟਿ—ਨੇੜੇ । ਹਾਜਰੁ—ਅੰਗ-ਸੰਗ ਵੱਸਦਾ । ਬੁਰਾਈ—ਭੈੜ ।੩।

ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਮਾਰਗੁ—(ਜ਼ਿੰਦਗੀ ਦਾ) ਰਸਤਾ । ਮੁਕਤਾ—ਖੁਲ੍ਹਾ, (ਵਿਕਾਰਾਂ ਦੀਆਂ ਰੁਕਾਵਟਾਂ ਤੋਂ ਬਚਿਆ ਹੋਇਆ) । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਧਨੁ ਧਨੁ—ਭਾਗਾਂ ਵਾਲੇ । ਸੇ ਜਨ—ਉਹ ਬੰਦੇ । ਕਲਿ ਮਹਿ—{ਨੋਟ :—ਇਥੇ ਕਿਸੇ ਖ਼ਾਸ ਜੁਗ ਦਾ ਨਿਰਨਾ ਨਹੀਂ ਹੈ} ਇਸ ਕਲਿ ਵਿਚ, ਜਗਤ ਵਿਚ, ਇਸ ਜੀਵਨ ਵਿਚ । ਸਦ—ਸਦਾ ।੪।

**ਅਰਥ** :—ਹੇ ਸੰਤ ਜਨੋ ! ਇਹੋ ਜਿਹੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਰਹੋ, ਗੁਰੂ ਦੀ ਸਰਨ ਪੈ ਕੇ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਰਹੋ, ਜਿਸ ਦੀ ਬਰਕਤਿ ਨਾਲ ਦੇਵਤੇ ਮਨੁੱਖ ਸਭ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ ।੧।ਰਹਾਉ।

ਹੇ ਸੰਤ ਜਨੋ ! ਸਭਨਾਂ ਦੇ ਚਰਨਾਂ ਹੇਠ ਪਏ ਰਹੋ । ਜੇ ਇਹੋ ਜਿਹੀ ਸੇਵਾ-ਭਗਤੀ ਦੀ ਕਮਾਈ ਕਰੋਗੇ, ਤਾਂ ਉੱਚੇ ਜੀਵਨ ਵਾਲੇ ਬਣ ਜਾਉਗੇ । ਜਦੋਂ ਤੁਸੀਂ ਸਭਨਾਂ ਨੂੰ ਆਪਣੇ ਨਾਲੋਂ ਚੰਗੇ ਸਮਝਣ ਲੱਗ ਪਵੋਗੇ, ਤਾਂ ਪਰਮਾਤਮਾ ਦੀ ਹਜ਼ੂਰੀ ਵਿਚ (ਟਿਕੇ ਰਹਿ ਕੇ) ਆਨੰਦ ਮਾਣੋਗੇ ।੧।

ਹੇ ਸੰਤ ਜਨੋ ! ਮਾਇਆ ਦਾ ਮੋਹ ਛੱਡ ਕੇ ਕਿਸੇ ਨੂੰ ਭੈੜਾ ਨਾਹ ਆਖਿਆ ਕਰੋ, (ਇਸ ਤਰ੍ਹਾਂ) ਆਤਮਕ ਅਡੋਲਤਾ ਵਿਚ ਟਿਕੇ ਰਹੋ । ਗੁਰੂ ਦੀ ਸਰਨ ਪਏ ਰਹੋ । ਇਸ ਤਰ੍ਹਾਂ ਸਹੀ ਜੀਵਨ-ਰਾਹ ਲੱਭ ਕੇ ਦੁਨੀਆ ਦੇ ਸਾਰੇ ਹੀ ਖ਼ਜ਼ਾਨੇ ਹਾਸਲ ਕਰ ਲਵੋਗੇ (ਭਾਵ, ਮਾਇਆ ਦੇ ਮੋਹ ਤੋਂ ਖ਼ਲਾਸੀ ਹਾਸਲ ਕਰ ਲਵੋਗੇ । ਬੇ-ਮੁਥਾਜ ਹੋ ਜਾਉਗੇ) ।੨।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪ੍ਰਭੂ-ਚਰਨਾਂ ਵਿਚ ਪ੍ਰੀਤ ਜੋੜੋ, (ਮਨ ਵਿਚੋਂ) ਭਟਕਣਾ ਦੂਰ ਕਰੋ, ਆਪਣੇ ਆਪ ਦੀ ਪਛਾਣ ਕਰੋ (ਆਪਣੇ ਜੀਵਨ ਨੂੰ ਪੜਤਾਲਦੇ ਰਹੋ) । ਪਰਮਾਤਮਾ ਨੂੰ ਸਦਾ ਆਪਣੇ ਨੇੜੇ ਪ੍ਰਤੱਖ ਅੰਗ-ਸੰਗ ਵੱਸਦਾ ਸਮਝੋ, (ਫਿਰ) ਕਿਸੇ ਨਾਲ ਭੀ ਕੋਈ ਭੈੜ ਨਹੀਂ ਕਰ ਸਕੋਗੇ (ਇਹੀ ਹੈ ਸਹੀ ਜੀਵਨ-ਰਾਹ) ।੩।

ਹੇ ਭਾਈ ! ਜੇ ਗੁਰੂ ਮਿਲ ਪਏ, ਤਾਂ (ਜ਼ਿੰਦਗੀ ਦਾ) ਰਸਤਾ ਖੁਲ੍ਹਾ (ਵਿਕਾਰਾਂ ਦੀਆਂ ਰੁਕਾਵਟਾਂ ਤੋਂ ਸੁਤੰਤਰ) ਹੋ ਜਾਂਦਾ ਹੈ (ਆਤਮਕ ਅਡੋਲਤਾ ਪ੍ਰਾਪਤ ਹੋ ਜਾਂਦੀ ਹੈ, ਇਸ) ਆਤਮਕ ਅਡੋਲਤਾ ਵਿਚ ਮਾਲਕ-ਪ੍ਰਭੂ ਮਿਲ ਪੈਂਦਾ ਹੈ । ਉਹ ਮਨੁੱਖ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਇਸ ਜੀਵਨ ਵਿਚ ਪ੍ਰਭੂ ਨਾਲ ਮਿਲਾਪ ਪ੍ਰਾਪਤ ਕਰ ਲਿਆ । ਹੇ ਦਾਸ ਨਾਨਕ ! (ਆਖ—ਮੈਂ ਉਹਨਾਂ ਤੋਂ) ਸਦਾ ਸਦਕੇ ਜਾਂਦਾ ਹਾਂ ।੪।੨।

**ਰਾਮਕਲੀ ਮਹਲਾ ੫ ॥ ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥ ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ ॥੧॥ ਇਹ ਬਿਧਿ ਹੈ ਮਨੁ ਜੋਗਨੀ ॥ ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ ਰਹਾਉ ॥ ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ ॥ ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ ॥੨॥ ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥ ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥ ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ ॥ ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ ॥੪॥੩॥ {ਪੰਨਾ ੮੯੩}**

**ਪਦ ਅਰਥ** :—ਆਵਤ—ਆਉਂਦਿਆਂ, ਕੋਈ ਮਾਇਕ ਲਾਭ ਹੋਇਆਂ । ਹਰਖ—ਖ਼ੁਸ਼ੀ । ਜਾਵਤ—ਕੋਈ ਨੁਕਸਾਨ ਹੁੰਦਿਆਂ । ਬਿਆਪੈ—ਆਪਣਾ ਜ਼ੋਰ ਪਾ ਸਕਦਾ । ਮਨ ਰੋਗਨੀ—ਮਨ ਦਾ ਰੋਗ, ਚਿੰਤਾ । ਤਉ—ਤਦੋਂ । ਸਗਲ—ਸਾਰੀ । ਬਿਓਗਨੀ—ਵਿਛੋੜਾ ।੧।

ਇਹ ਬਿਧਿ—ਇਸ ਕਿਸਮ ਦਾ । ਜੋਗਨੀ—ਜੁੜਿਆ ਹੋਇਆ । ਲੋਗੁ—ਲੋਕ-ਲਾਜ । ਤਹ—ਉਸ ਅਵਸਥਾ ਵਿਚ ।੧।ਰਹਾਉ।

ਮਿਰਤ—ਮਾਤ-ਲੋਕ । ਪਇਆਲ—ਪਾਤਾਲ । ਅਲੋਗਨੀ—ਲੋਕ-ਲਾਜ ਤੋਂ ਰਹਿਤ । ਭੁੰਚੈ—ਮਾਣਦਾ ਹੈ । ਜਤ ਕਤ—ਜਿੱਥੇ ਕਿੱਥੇ, ਹਰ ਥਾਂ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਗੁਨੀ—ਗੁਣਾਂ ਦਾ ਮਾਲਕ ।੨।

ਸਿਵ ਸਕਤੀ—ਸ਼ਿਵ ਦੀ ਸ਼ਕਤੀ, ਰਿੱਧੀਆਂ ਸਿੱਧੀਆਂ । ਜਲੁ—ਪਾਣੀ, ਤੀਰਥ-ਇਸ਼ਨਾਨ । ਪਵਨਾ—ਹਵਾ, ਪ੍ਰਾਣਾਯਾਮ । ਤਹ—ਉਸ ਅਵਸਥਾ ਵਿਚ । ਅਕਾਰੁ—ਆਕਾਰ, ਰੂਪ । ਮੇਦਨੀ—ਧਰਤੀ (ਦੇ ਪਦਾਰਥ) । ਜੋਗ—ਮਿਲਾਪ । ਅਵਿਗਤ—ਅਵਿਅਕਤ, ਅਦ੍ਰਿਸ਼ਟ ਪ੍ਰਭੂ । ਅਗਮ—ਅਪਹੁੰਚ । ਧਨੀ—ਮਾਲਕ ।੩।

ਹਉ—ਮੈਂ । ਗਨੀ—ਗਨੀਂ, ਮੈਂ ਗਿਣਾਂ । ਹਮ ਤੁਮ—ਮੇਰ-ਤੇਰ । ਗੁਰਿ—ਗੁਰੂ ਨੇ । ਅੰਭੈ—ਪਾਣੀ ਵਿਚ । ਅੰਭੁ—ਪਾਣੀ {ਅਜ਼ਭਸੱ} ।

**ਅਰਥ** :—(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮੇਰਾ) ਮਨ ਇਸ ਤਰ੍ਹਾਂ (ਪ੍ਰਭੂ-ਚਰਨਾਂ ਵਿਚ) ਜੁੜਿਆ ਹੋਇਆ ਹੈ, ਕਿ ਇਸ ਉੱਤੇ ਮੋਹ, ਗ਼ਮ, ਰੋਗ, ਲੋਕ-ਲਾਜ ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ । ਇਸ ਅਵਸਥਾ ਵਿਚ (ਇਹ ਮੇਰਾ ਮਨ) ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣ ਰਿਹਾ ਹੈ ।੧।ਰਹਾਉ।

ਹੇ ਭਾਈ ! ਜਦੋਂ ਤੋਂ (ਮੈਨੂੰ) ਪੂਰਾ ਗੁਰੂ ਮਿਲਿਆ ਹੈ, ਤਦੋਂ ਤੋਂ (ਮੇਰੇ ਅੰਦਰੋਂ ਪ੍ਰਭੂ ਨਾਲੋਂ) ਸਾਰੀ ਵਿੱਥ ਮੁੱਕ ਚੁਕੀ ਹੈ, (ਮੇਰੇ ਅੰਦਰ) ਹਰ ਵੇਲੇ ਆਨੰਦ ਬਣਿਆ ਰਹਿੰਦਾ ਹੈ । ਹੁਣ ਜੇ ਕੋਈ ਮਾਇਕ ਲਾਭ ਹੋਵੇ ਤਾਂ ਖ਼ੁਸ਼ੀ ਆਪਣਾ ਜ਼ੋਰ ਨਹੀਂ ਪਾਂਦੀ, ਜੇ ਕੋਈ ਨੁਕਸਾਨ ਹੋ ਜਾਏ ਤਾਂ ਦੁੱਖ ਨਹੀਂ ਵਾਪਰਦਾ, ਕੋਈ ਭੀ ਚਿੰਤਾ ਆਪਣਾ ਦਬਾਉ ਨਹੀਂ ਪਾ ਸਕਦੀ ।੧।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮੇਰੇ ਇਸ ਮਨ ਨੂੰ) ਸੁਰਗ, ਮਾਤ-ਲੋਕ, ਪਾਤਾਲ (ਇਕੋ ਜਿਹੇ ਹੀ) ਪਵਿੱਤਰ ਦਿੱਸ ਰਹੇ ਹਨ, ਕੋਈ ਲੋਕ-ਲਾਜ ਭੀ ਨਹੀਂ ਪੋਂਹਦੀ । (ਗੁਰੂ ਦੀ) ਆਗਿਆ ਵਿਚ ਰਹਿ ਕੇ (ਮੇਰਾ ਮਨ) ਸਦਾ ਆਨੰਦ ਮਾਣ ਰਿਹਾ ਹੈ । ਹੁਣ ਮੈਂ ਜਿਧਰ ਵੇਖਦਾ ਹਾਂ ਉਧਰ ਹੀ ਸਾਰੇ ਗੁਣਾਂ ਦਾ ਮਾਲਕ-ਪ੍ਰਭੂ ਹੀ ਮੈਨੂੰ ਦਿੱਸਦਾ ਹੈ ।੨।

ਹੇ ਭਾਈ ! ਹੁਣ ਮੇਰੇ ਇਸ ਮਨ ਵਿਚ ਗੁਰੂ ਦੇ ਮਿਲਾਪ ਦਾ ਸਦਾ ਲਈ ਨਿਵਾਸ ਹੋ ਗਿਆ ਹੈ, ਅਦ੍ਰਿਸ਼ਟ ਅਪਹੁੰਚ ਮਾਲਕ ਖਸਮ-ਪ੍ਰਭੂ ਭੀ ਉਥੇ ਹੀ ਵੱਸਦਾ ਦਿੱਸ ਪਿਆ ਹੈ । ਹੁਣ ਇਸ ਮਨ ਵਿਚ ਰਿੱਧੀਆਂ ਸਿੱਧੀਆਂ, ਤੀਰਥ-ਇਸ਼ਨਾਨ, ਪ੍ਰਾਣਾਯਾਮ, ਸੰਸਾਰਕ ਰੂਪ, ਧਰਤੀ ਦੇ ਪਦਾਰਥ ਕੋਈ ਭੀ ਨਹੀਂ ਟਿਕ ਸਕਦੇ ।੩।

ਹੇ ਨਾਨਕ ! ਆਖ—(ਹੇ ਭਾਈ !) ਗੁਰੂ ਨੇ (ਮੇਰੇ ਮਨ ਵਿਚੋਂ) ਮੇਰ-ਤੇਰ ਮੁਕਾ ਦਿੱਤੀ ਹੈ (ਮੈਂ ਹੁਣ ਪ੍ਰਭੂ-ਚਰਨਾਂ ਵਿਚ ਇਉਂ ਮਿਲ ਗਿਆ ਹਾਂ, ਜਿਵੇਂ) ਪਾਣੀ ਵਿਚ ਪਾਣੀ ਮਿਲ ਜਾਂਦਾ ਹੈ । (ਹੁਣ ਮੈਨੂੰ ਸਮਝ ਆ ਗਈ ਹੈ ਕਿ) ਇਹ ਸਰੀਰ, ਇਹ ਜਿੰਦ, ਇਹ ਧਨ ਸਭ ਕੁਝ ਉਸ ਪ੍ਰਭੂ ਦਾ ਹੀ ਦਿੱਤਾ ਹੋਇਆ ਹੈ (ਉਹ ਬੜਾ ਬਖ਼ਸ਼ਿੰਦ ਹੈ) ਮੈਂ ਉਸ ਦੇ ਕੇਹੜੇ ਕੇਹੜੇ ਗੁਣ ਬਿਆਨ ਕਰ ਸਕਦਾ ਹਾਂ ? ।੪।੩।

**ਰਾਮਕਲੀ ਮਹਲਾ ੫ ॥ ਤ੍ਰੈ ਗੁਣ ਰਹਤ, ਰਹੈ ਨਿਰਾਰੀ, ਸਾਧਿਕ ਸਿਧ ਨ ਜਾਨੈ ॥ ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥ ਅਚਰਜੁ ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ ਭਾਈ ॥੧॥ ਰਹਾਉ ॥ ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥ ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥ ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ ॥ ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥੩॥ ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥ ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥੪॥੪॥ {ਪੰਨਾ ੮੮੩}**

**ਪਦ ਅਰਥ** :—ਰਹਤ—ਨਿਰਲੇਪ । ਤ੍ਰੈ ਗੁਣ ਰਹਤ—ਮਾਇਆ ਦੇ ਤਿੰਨ ਗੁਣਾਂ ਤੋਂ ਬਚੀ ਹੋਈ । ਨਿਰਾਰੀ—ਨਿਰਾਲੀ, ਵੱਖਰੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਨ ਜਾਨੈ—ਨਹੀਂ ਜਾਣਦੀ, ਸਾਂਝ ਨਹੀਂ ਪਾਂਦੀ । ਰਤਨ—ਪ੍ਰਭੂ ਦੇ ਗੁਣਾਂ ਦੇ ਰਤਨ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ । ਸੰਪੂਰਨ—ਨਕਾ-ਨਕ ਭਰੀ ਹੋਈ । ਕੈ ਖਜਾਨੈ—ਦੇ ਖ਼ਜ਼ਾਨੇ ਵਿਚ ।੧।

ਅਚਰਜੁ—ਅਨੋਖਾ ਤਮਾਸ਼ਾ । ਬਸਤੁ—{ਵਸਤੁ} ਕੀਮਤੀ ਚੀਜ਼ {ਇਸਤ੍ਰੀ-ਲਿੰਗ} । ਅਗੋਚਰ—{ਅ-ਗੋ-ਚਰ} ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਭਾਈ—ਹੇ ਭਾਈ ! ।੧।ਰਹਾਉ।

ਜੋਗਾ—ਸਮਰਥ । ਕੋ—ਕੋਈ ਮਨੁੱਖ । ਕਉ—ਵਾਸਤੇ । ਸੋਝੀ—ਸਮਝ, ਅਕਲ । ਜੋ—ਜੇਹੜਾ ਮਨੁੱਖ । ਪੇਖੈ—ਵੇਖਦਾ ਹੈ । ਤਿਸੁ—ਉਸ (ਮਨੁੱਖ) ਦੀ (ਪ੍ਰੀਤ) । ਬਣਿ ਆਵੈ—ਬਣ ਜਾਂਦੀ ਹੈ ।੨।

ਸੋਈ—ਉਹ (ਕਰਣਹਾਰ) ਹੀ । ਕੀਤਾ—(ਪ੍ਰਭੂ ਦਾ) ਪੈਦਾ ਕੀਤਾ ਹੋਇਆ ਜੀਵ । ਕਿਆ ਬੇਚਾਰਾ—ਕੀਹ ਪਾਂਇਆਂ ਰੱਖਦਾ ਹੈ ? ਕੋਈ ਪਾਂਇਆਂ ਨਹੀਂ । ਗਤਿ—ਹਾਲਤ । ਮਿਤਿ—ਮਾਪ, ਅੰਦਾਜ਼ਾ । ਆਪੇ—ਆਪ ਹੀ । ਪੂਰ ਭੰਡਾਰਾ—ਭਰੇ ਹੋਏ ਖ਼ਜ਼ਾਨਿਆਂ ਵਾਲਾ ।੩।

ਅੰਮ੍ਰਿਤੁ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਮਨਿ—ਮਨ ਵਿਚ । ਤ੍ਰਿਪਤਿ ਰਹੇ ਆਘਾਈ—ਪੂਰਨ ਤੌਰ ਤੇ ਰੱਜ ਗਏ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਇਕ ਅਨੋਖਾ ਤਮਾਸ਼ਾ ਬਣਿਆ ਪਿਆ ਹੈ, ਜਿਸ ਦੀ ਬਾਬਤ ਕੁਝ ਦੱਸਿਆ ਨਹੀਂ ਜਾ ਸਕਦਾ । (ਅਨੋਖਾ ਤਮਾਸ਼ਾ ਇਹ ਹੈ ਕਿ ਗੁਰੂ ਦੇ ਖ਼ਜ਼ਾਨੇ ਵਿਚ ਹੀ ਪ੍ਰਭੂ ਦਾ ਨਾਮ ਇਕ) ਕੀਮਤੀ ਚੀਜ਼ ਹੈ ਜਿਸ ਤਕ (ਮਨੁੱਖ ਦੇ) ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ ।੧।ਰਹਾਉ।

ਹੇ ਭਾਈ ! ਉਹ ਕੀਮਤੀ ਪਦਾਰਥ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਪਰੇ ਵੱਖਰਾ ਹੀ ਰਹਿੰਦਾ ਹੈ, ਉਹ ਪਦਾਰਥ ਜੋਗ-ਸਾਧਨ ਕਰਨ ਵਾਲਿਆਂ ਅਤੇ ਸਾਧਨਾਂ ਵਿਚ ਪੁੱਗੇ ਹੋਏ ਜੋਗੀਆਂ ਨਾਲ ਭੀ ਸਾਂਝ ਨਹੀਂ ਪਾਂਦਾ (ਭਾਵ, ਜੋਗ-ਸਾਧਨਾਂ ਦੀ ਰਾਹੀਂ ਉਹ ਨਾਮ-ਵਸਤੂ ਨਹੀਂ ਮਿਲਦੀ) । ਹੇ ਭਾਈ ! ਉਹ ਕੀਮਤੀ ਪਦਾਰਥ ਗੁਰੂ ਦੇ ਖ਼ਜ਼ਾਨੇ ਵਿਚ ਹੈ । ਉਹ ਪਦਾਰਥ ਹੈ—ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲੇ ਗੁਣ-ਰਤਨਾਂ ਨਾਲ ਨਕਾ-ਨਕ ਭਰੀ ਹੋਈ ਹਿਰਦਾ-ਕੋਠੜੀ ।੧।

ਹੇ ਭਾਈ ! ਉਸ ਨਾਮ-ਵਸਤੂ ਦਾ ਮੁੱਲ ਕੋਈ ਭੀ ਜੀਵ ਨਹੀਂ ਪਾ ਸਕਦਾ । ਕੋਈ ਭੀ ਜੀਵ ਉਸ ਦਾ ਮੁੱਲ ਕਹਿ ਨਹੀਂ ਸਕਦਾ, ਦੱਸ ਨਹੀਂ ਸਕਦਾ । (ਉਸ ਕੀਮਤੀ ਪਦਾਰਥ ਦੀਆਂ ਸਿਫ਼ਤਾਂ) ਦੱਸਣ ਵਾਸਤੇ ਕਿਸੇ ਦੀ ਭੀ ਅਕਲ ਕੰਮ ਨਹੀਂ ਕਰ ਸਕਦੀ । ਹਾਂ, ਜੇਹੜਾ ਮਨੁੱਖ ਉਸ ਵਸਤ ਨੂੰ ਵੇਖ ਲੈਂਦਾ ਹੈ, ਉਸ ਦਾ ਉਸ ਨਾਲ ਪਿਆਰ ਬਣ ਜਾਂਦਾ ਹੈ ।੨।

ਹੇ ਭਾਈ ! ਜਿਸ ਸਿਰਜਣਹਾਰ ਨੇ ਉਹ ਪਦਾਰਥ ਬਣਾਇਆ ਹੈ, ਉਸ ਦਾ ਮੁੱਲ ਉਹ ਆਪ ਹੀ ਜਾਣਦਾ ਹੈ । ਉਸ ਦੇ ਪੈਦਾ ਕੀਤੇ ਹੋਏ ਜੀਵ ਵਿਚ ਅਜੇਹੀ ਸਮਰਥਾ ਨਹੀਂ ਹੈ । ਪ੍ਰਭੂ ਆਪ ਹੀ ਉਸ ਕੀਮਤੀ ਪਦਾਰਥ ਨਾਲ ਭਰੇ ਹੋਏ ਖ਼ਜ਼ਾਨਿਆਂ ਦਾ ਮਾਲਕ ਹੈ । ਤੇ, ਉਹ ਆਪ ਕਿਹੋ ਜਿਹਾ ਹੈ, ਕੇਡਾ ਵੱਡਾ ਹੈ—ਇਹ ਗੱਲ ਉਹ ਆਪ ਹੀ ਜਾਣਦਾ ਹੈ ।੩।

ਹੇ ਨਾਨਕ ! ਆਖ—ਗੁਰੂ ਦੀ ਸਰਨ ਪੈ ਕੇ ਮੇਰੀ ਲਾਲਸਾ ਪੂਰੀ ਹੋ ਗਈ ਹੈ (ਮੈਨੂੰ ਉਹ ਕੀਮਤੀ ਪਦਾਰਥ ਮਿਲ ਗਿਆ ਹੈ) । ਆਤਮਕ ਜੀਵਨ ਦੇਣ ਵਾਲੇ ਉਸ ਅਸਚਰਜ ਨਾਮ-ਰਸ ਨੂੰ (ਗੁਰੂ ਦੀ ਕਿਰਪਾ ਨਾਲ) ਮੈਂ ਆਪਣੇ ਮਨ ਵਿਚ ਚੱਖਿਆ ਹੈ, ਹੁਣ ਮੈਂ (ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰੇ ਤੌਰ ਤੇ ਰੱਜ ਗਿਆ ਹਾਂ ।੪।੪।

**ਰਾਮਕਲੀ ਮਹਲਾ ੫ ॥ ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ ॥ ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥੧॥ ਸਤਿਗੁਰੁ ਪਰਮੇਸਰੁ ਮੇਰਾ ॥ ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ**

**ਭਰਵਾਸਾ ਤੇਰਾ ॥੧॥ ਰਹਾਉ ॥ ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ ॥ ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ ॥੨॥ ਪੂਰਨ ਹੋਇ ਮਿਲਿਓ ਸੁਖਦਾਈ ਊਨ ਨ ਕਾਈ ਬਾਤਾ ॥ ਤਤੁ ਸਾਰੁ ਪਰਮ ਪਦੁ ਪਾਇਆ ਛੋਡਿ ਨ ਕਤਹੂ ਜਾਤਾ ॥੩॥ ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ ॥ ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ ॥੪॥੫॥ {ਪੰਨਾ ੯੯੪}**

**ਪਦ ਅਰਥ** :—ਅੰਗੀਕਾਰੁ—ਪੱਖ, ਸਹਾਇਤਾ । ਅੰਗੀਕਾਰੁ ਕੀਆ—ਪੱਖ ਕੀਤਾ, ਅੰਗ ਨਾਲ ਲਾਇਆ, ਚਰਨਾਂ ਵਿਚ ਜੋੜਿਆ, ਬਾਂਹ ਫੜੀ । ਪ੍ਰਭਿ ਅਪਨੈ—ਆਪਣੇ ਪ੍ਰਭੂ ਨੇ । ਸਗਲੇ—ਸਾਰੇ । ਬੈਰੀ—(ਕਾਮਾਇਕ) ਵੈਰੀ । ਸਾਧੇ—ਵੱਸ ਵਿਚ ਕਰ ਦਿੱਤੇ । ਜਿਨਿ—ਜਿਸ ਨੇ । ਜਿਨਿ ਬੈਰੀ—(ਕਾਮਾਦਿਕ) ਜਿਸ ਜਿਸ ਵੈਰੀ ਨੇ {ਨੋਟ :—ਲਫ਼ਜ਼ 'ਜਿਨਿ' ਇਕ-ਵਚਨ ਹੈ} । ਤੇ—ਉਹ {ਬਹੁ-ਵਚਨ} । ਲੈ—ਫੜ ਕੇ ।੧।

ਮੇਰਾ—ਮੇਰਾ (ਰਾਖਾ) । ਮਾਣੀ—ਮਾਣੀਂ, ਮੈਂ ਮਾਣਦਾ ਹਾਂ । ਜਪੀ—ਜਪੀਂ, ਜਪਦਾ ਰਹਾਂ । ਭਰਵਾਸਾ—ਆਸਰਾ ।੧।ਰਹਾਉ।

ਚੀਤਿ—ਚਿੱਤ ਵਿਚ । ਆਵਸਿ—ਆਉਂਦੀ । ਰਹਤ ਹੈ—ਰਹਿੰਦਾ ਹੈ । ਸੁਆਮੀ—ਹੇ ਸੁਆਮੀ ! ਕੈ ਆਧਾਰਾ—ਦੇ ਆਸਰੇ ।੨।

ਹੋਇ—ਹੋ ਜਾਂਦਾ ਹੈ । ਊਨ—ਊਣਾ, ਮੁਥਾਜ । ਕਾਈ ਬਾਤਾ—ਕਿਸੇ ਗੱਲੇ । ਤਤੁ—ਮੂਲ, ਜਗਤ ਦਾ ਮੂਲ । ਸਾਰੁ—ਨਿਚੋੜ, ਅਸਲ ਜੀਵਨ-ਮਨੋਰਥ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਕਤਹੂ—ਕਿਸੇ ਹੋਰ ਪਾਸੇ ।੩।

ਬਰਨਿ ਨ ਸਾਕਉ—(ਸਾਕਉਂ) ਮੈਂ ਬਿਆਨ ਨਹੀਂ ਕਰ ਸਕਦਾ । ਸਾਚੇ—ਹੇ ਸਦਾ ਕਾਇਮ ਰਹਿਣ ਵਾਲੇ ! ਅਲਖ—ਹੇ ਅਲੱਖ ! ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਤੁਲ—ਜਿਸ ਦੇ ਗੁਣਾਂ ਨੂੰ ਤੋਲਿਆ ਨਾਹ ਜਾ ਸਕੇ, ਜਿਸ ਦੇ ਬਰਾਬਰ ਦਾ ਹੋਰ ਕੋਈ ਨਾਹ ਲੱਭ ਸਕੇ । ਥਾਹ—ਡੂੰਘਾਈ ।੪।

**ਅਰਥ** :—ਹੇ ਭਾਈ ! ਮੇਰਾ ਤਾਂ ਗੁਰੂ ਰਾਖਾ ਹੈ, ਪਰਮਾਤਮਾ ਰਾਖਾ ਹੈ (ਉਹੀ ਮੈਨੂੰ ਕਾਮਾਦਿਕ ਵੈਰੀਆਂ ਤੋਂ ਬਚਾਣ ਵਾਲਾ ਹੈ । ਹੇ ਪ੍ਰਭੂ ! ਮੈਨੂੰ ਤੇਰਾ ਹੀ ਆਸਰਾ ਹੈ (ਮੇਹਰ ਕਰ) ਮੈਂ ਤੇਰਾ ਨਾਮ ਜਪਦਾ ਰਹਾਂ (ਨਾਮ ਦੀ ਬਰਕਤ ਨਾਲ ਇਉਂ ਜਾਪਦਾ ਹੈ ਕਿ) ਮੈਂ ਰਾਜ ਦੇ ਅਨੇਕਾਂ ਭੋਗ ਤੇ ਰਸ ਮਾਣ ਰਿਹਾ ਹਾਂ ।੧।ਰਹਾਉ।

ਹੇ ਭਾਈ ! ਪਿਆਰੇ ਪ੍ਰਭੂ ਨੇ ਜਿਸ ਮਨੁੱਖ ਨੂੰ ਆਪਣੀ ਚਰਨੀਂ ਲਾ ਲਿਆ, ਉਸ ਦੇ ਉਸ ਨੇ (ਕਾਮਾਦਿਕ) ਸਾਰੇ ਹੀ ਵੈਰੀ ਵੱਸ ਵਿਚ ਕਰ ਦਿੱਤੇ । (ਕਾਮਾਦਿਕ) ਜਿਸ ਜਿਸ ਵੈਰੀ ਨੇ ਇਹ ਜਗਤ ਲੁੱਟ ਲਿਆ ਹੈ, (ਪ੍ਰਭੂ ਨੇ ਉਸ ਦੇ) ਉਹ ਸਾਰੇ ਵੈਰੀ ਫੜ ਕੇ ਬੰਨ੍ਹ ਦਿੱਤੇ ।੧।

ਹੇ ਭਾਈ ! ਪਰਮਾਤਮਾ (ਜਿਸ ਮਨੁੱਖ ਦੇ) ਸਿਰ ਉੱਤੇ ਰਾਖਾ ਬਣਦਾ ਹੈ, ਉਸ ਮਨੁੱਖ ਦੇ ਚਿੱਤ ਵਿਚ (ਪਰਮਾਤਮਾ ਦੇ ਨਾਮ ਤੋਂ ਬਿਨਾ, ਕਾਮਾਦਿਕ ਦਾ) ਕੋਈ ਹੋਰ ਫੁਰਨਾ ਉਠਦਾ ਹੀ ਨਹੀਂ । ਹੇ ਮਾਲਕ-ਪ੍ਰਭੂ ! ਸਿਰਫ਼ ਤੇਰੇ ਨਾਮ ਦੇ ਆਸਰੇ ਉਹ ਮਨੁੱਖ (ਦੁਨੀਆ ਦੀਆਂ ਹੋਰ ਗ਼ਰਜ਼ਾਂ ਵਲੋਂ) ਬੇ-ਪਰਵਾਹ ਰਹਿੰਦਾ ਹੈ ।੨।

ਹੇ ਭਾਈ ! ਜਿਸ ਨੂੰ ਸਾਰੇ ਸੁਖ ਦੇਣ ਵਾਲਾ ਪ੍ਰਭੂ ਮਿਲ ਪੈਂਦਾ ਹੈ, ਉਹ (ਉੱਚੇ ਆਤਮਕ ਗੁਣਾਂ ਨਾਲ) ਭਰਪੂਰ ਹੋ ਜਾਂਦਾ ਹੈ । ਉਹ ਕਿਸੇ ਗੱਲੇ ਮੁਥਾਜ ਨਹੀਂ ਰਹਿੰਦਾ । ਉਹ ਮਨੁੱਖ ਜਗਤ ਦੇ ਮੂਲ-ਪ੍ਰਭੂ ਨੂੰ ਲੱਭ ਲੈਂਦਾ ਹੈ, ਉਹ ਜੀਵਨ ਦਾ ਅਸਲ ਮਨੋਰਥ ਹਾਸਲ ਕਰ ਲੈਂਦਾ ਹੈ, ਉਹ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਕਰ ਲੈਂਦਾ ਹੈ, ਤੇ, ਇਸ ਨੂੰ ਛੱਡ ਕੇ ਕਿਸੇ ਹੋਰ ਪਾਸੇ ਨਹੀਂ ਭਟਕਦਾ ।੩।

ਹੇ ਸਦਾ ਕਾਇਮ ਰਹਿਣ ਵਾਲੇ ! ਹੇ ਅਲੱਖ ! ਹੇ ਬੇਅੰਤ ! ਮੈਂ ਬਿਆਨ ਨਹੀਂ ਕਰ ਸਕਦਾ ਕਿ ਤੂੰ ਕਿਹੋ ਜਿਹਾ ਹੈਂ । ਹੇ ਨਾਨਕ ! (ਆਖ—) ਹੇ ਬੇ-ਮਿਸਾਲ ਪ੍ਰਭੂ ! ਹੇ ਅਥਾਹ ! ਹੇ ਅਡੋਲ ਮਾਲਕ ! ਤੂੰ ਹੀ ਮੇਰਾ ਖਸਮ ਹੈਂ ।੪।੫।

**ਰਾਮਕਲੀ ਮਹਲਾ ੫ ॥ ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ ॥ ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ॥੧॥ ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥ ਤਉ ਕਿਰਪਾ ਤੇ ਸੁਖੁ ਪਾਇਆ ॥੧॥ ਰਹਾਉ ॥ ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥ ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹ ਸਦਾ ਨਿਹਾਲਾ ॥੨॥ ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ॥ ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ ॥੩॥ ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ॥ ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥੪॥੬॥ {ਪੰਨਾ ੮੮੪}**

**ਪਦ ਅਰਥ** :—ਦਾਨਾ—(ਦਿਲ ਦੀ) ਜਾਣਨ ਵਾਲਾ । ਅਬਿਚਲੁ—ਅਟੱਲ, ਸਦਾ ਕਾਇਮ ਰਹਿਣ ਵਾਲਾ । ਪਾਤੀ—ਪਾਤਿ, ਕੁਲ । ਅਡੋਲੁ—ਜਿਸ ਉਤੇ ਮਾਇਆ ਦੇ ਝਕੋਲਿਆਂ ਦਾ ਅਸਰ ਨਾਹ ਹੋ ਸਕੇ । ਤਾਤੀ—ਤਾਤਿ, ਚਿੰਤਾ ।੧।

ਏਕੈ—ਇੱਕ ਹੀ । ਰਾਇਆ—ਹੇ ਪਾਤਿਸ਼ਾਹ ! ਤਉ—ਤੇਰੀ । ਤੇ—ਤੋਂ, ਨਾਲ ।੧।ਰਹਾਉ।

ਸਾਗਰੁ—ਸਮੁੰਦਰ । ਹਮ—ਅਸੀ ਜੀਵ । ਮਹਿ—ਵਿਚ, ਅੰਦਰ । ਮਾਣਕ—ਮੋਤੀ । ਤਿਲੁ—ਰਤਾ ਭਰ ਭੀ । ਸੰਕ ਝਿਜਕ । ਭੁੰਚਹ—{ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} ਅਸੀ ਭੋਗਦੇ ਹਾਂ । ਨਿਹਾਲਾ—ਪ੍ਰਸੰਨ ।੨।

ਮੁਖਿ—ਮੂੰਹ ਵਿਚ । ਖੀਰਾ—ਦੁੱਧ । ਸਭਿ—ਸਾਰੇ । ਸਦ—ਸਦਾ । ਗੁਣੀ—ਗੁਣਾਂ ਦਾ ਮਾਲਕ । ਗਹੀਰਾ—ਡੂੰਘਾ, ਗੰਭੀਰ ।੩।

ਪੂਰਨ—ਸਰਬ-ਵਿਆਪਕ । ਪੂਰਿ ਰਹੇ—ਹਰ ਥਾਂ ਮੌਜੂਦ ਹੈ । ਸੰਪੂਰਨ—ਮੁਕੰਮਲ ਤੌਰ ਤੇ । ਸੰਗਿ—(ਤੇਰੇ) ਨਾਲ । ਅਘਾਏ—ਰੱਜ ਗਏ । ਮਿਲਤ—ਮਿਲਦਿਆਂ, ਮਿਲਣ ਦਾ ਜਤਨ ਕਰਦਿਆਂ । ਮਿਲਿ ਰਹਿਆ—(ਪੂਰਨ ਤੌਰ ਤੇ) ਮਿਲ ਜਾਂਦਾ ਹੈ ।੪।

**ਅਰਥ** :—ਹੇ ਪ੍ਰਭੂ ਪਾਤਿਸ਼ਾਹ ! (ਅਸਾਂ ਜੀਵਾਂ ਦਾ) ਸਿਰਫ਼ ਇਕ ਤੂੰ ਹੀ (ਖਸਮ) ਹੈਂ, ਤੂੰ ਹੀ ਹੈਂ । ਤੇਰੀ ਮੇਹਰ ਨਾਲ ਹੀ ਅਸੀ ਸੁਖ ਹਾਸਲ ਕਰਦੇ ਹਾਂ ।੧।ਰਹਾਉ।

ਹੇ ਮੇਰੇ ਪ੍ਰਭੂ-ਪਾਤਿਸ਼ਾਹ ! ਤੂੰ ਮੇਰੇ ਦਿਲ ਦੀ ਜਾਣਨ ਵਾਲਾ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਹੀ ਮੇਰੀ ਜਾਤ ਹੈਂ, ਤੂੰ ਹੀ ਮੇਰੀ ਕੁਲ ਹੈਂ (ਉੱਚੀ ਜਾਤਿ ਕੁਲ ਦਾ ਮਾਣ ਹੋਣ ਦੇ ਥਾਂ ਮੈਨੂੰ ਇਹੀ ਭਰੋਸਾ ਹੈ ਕਿ ਤੂੰ ਹੀ ਹਰ ਵੇਲੇ ਮੇਰੇ ਅੰਗ-ਸੰਗ ਹੈਂ) । ਹੇ ਪਾਤਿਸ਼ਾਹ ! ਮਾਇਆ ਦੇ ਝਕੋਲੇ ਤੇਰੇ ਉਤੇ ਅਸਰ ਨਹੀਂ ਕਰ ਸਕਦੇ, ਤੂੰ (ਮਾਇਆ ਦੇ ਟਾਕਰੇ ਤੇ) ਕਦੇ ਡੋਲਦਾ ਨਹੀਂ (ਜੇ ਮੇਰੇ ਉਤੇ ਤੇਰੀ ਕਿਰਪਾ ਰਹੇ ਤਾਂ) ਮੈਨੂੰ ਭੀ ਕੋਈ ਚਿੰਤਾ-ਫ਼ਿਕਰ ਪੋਹ ਨਹੀਂ ਸਕਦਾ ।੧।

ਹੇ ਮੇਰੇ ਪ੍ਰਭੂ-ਪਾਤਿਸ਼ਾਹ ! ਤੂੰ ਸਮੁੰਦਰ ਹੈਂ, ਅਸੀ ਤੇਰੇ ਹੰਸ ਹਾਂ, ਤੇਰੇ (ਚਰਨਾਂ) ਵਿਚ ਰਹਿ ਕੇ (ਤੇਰੀ ਸਿਫ਼ਤਿ-ਸਾਲਾਹ ਦੇ) ਮੋਤੀ ਤੇ ਲਾਲ ਪ੍ਰਾਪਤ ਕਰਦੇ ਹਾਂ । (ਇਹ ਮੋਤੀ ਲਾਲ) ਤੂੰ ਸਾਨੂੰ ਦੇਂਦਾ ਹੈਂ (ਸਾਡੇ ਔਗੁਣਾਂ ਵਲ ਤੱਕ ਕੇ) ਤੂੰ ਦੇਣੋਂ ਰਤਾ ਭਰ ਭੀ ਝਿਜਕ ਨਹੀਂ ਕਰਦਾ । ਅਸੀ ਜੀਵ ਉਹ ਮੋਤੀ ਲਾਲ ਸਦਾ ਵਰਤਦੇ ਹਾਂ ਤੇ ਪ੍ਰਸੰਨ ਰਹਿੰਦੇ ਹਾਂ ।੨।

ਹੇ ਮੇਰੇ ਪ੍ਰਭੂ-ਪਾਤਿਸ਼ਾਹ ! ਅਸੀ ਜੀਵ ਤੇਰੇ ਬੱਚੇ ਹਾਂ, ਤੂੰ ਸਾਡਾ ਪਿਉ ਹੈਂ, ਤੂੰ ਸਾਡੇ ਮੂੰਹ ਵਿਚ ਦੁੱਧ ਪਾਂਦਾ ਹੈਂ । (ਤੇਰੀ ਗੋਦ ਵਿਚ) ਅਸੀ ਖੇਡਦੇ ਹਾਂ, ਸਾਰੇ ਲਾਡ ਕਰਦੇ ਹਾਂ, ਤੂੰ ਗੁਣਾਂ ਦਾ ਮਾਲਕ ਸਦਾ ਗੰਭੀਰ ਰਹਿੰਦਾ ਹੈਂ (ਅਸਾਂ ਬੱਚਿਆਂ ਦੇ ਔਗੁਣਾਂ ਵਲ ਨਹੀਂ ਤੱਕਦਾ) ।੩।

ਹੇ ਮੇਰੇ ਪ੍ਰਭੂ-ਪਾਤਿਸ਼ਾਹ ! ਤੂੰ ਸਰਬ-ਵਿਆਪਕ ਹੈਂ, ਮੁਕੰਮਲ ਤੌਰ ਤੇ ਹਰ ਥਾਂ ਮੌਜੂਦ ਹੈਂ, ਅਸੀ ਜੀਵ ਭੀ ਤੇਰੇ ਚਰਨਾਂ ਵਿਚ ਰਹਿ ਕੇ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜੇ ਰਹਿੰਦੇ ਹਾਂ । ਹੇ ਨਾਨਕ ! (ਆਖ—ਪ੍ਰਭੂ-ਪਾਤਿਸ਼ਾਹ ਦੀ ਮੇਹਰ ਨਾਲ ਜੇਹੜਾ ਜੀਵ ਉਸ ਪ੍ਰਭੂ ਨੂੰ) ਮਿਲਣ ਦਾ ਜਤਨ ਹਰ ਵੇਲੇ ਕਰਦਾ ਰਹਿੰਦਾ ਹੈ, ਉਹ ਹਰ ਵੇਲੇ ਉਸ ਵਿਚ ਮਿਲਿਆ ਰਹਿੰਦਾ ਹੈ, ਤੇ, ਉਸ ਜੀਵ ਦੀ ਉੱਚੀ ਆਤਮਕ ਅਵਸਥਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ ।੪।੬।

**ਰਾਮਕਲੀ ਮਹਲਾ ੫ ॥ ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥ ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥ ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥੧॥ ਰਾਮ ਕੋ ਨਿਰਤਿਕਾਰੀ ॥ ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥ ਰਹਾਉ ॥ ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥ ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ ॥ ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥੨॥ ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥ ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥ ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥ ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥ ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥ ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥੪॥੭॥ {ਪੰਨਾ ੮੮੪}**

**ਪਦ ਅਰਥ** :—ਕਰ—ਹੱਥ {ਬਹੁ-ਵਚਨ । ਕਰੁ—ਇੱਕ ਹੱਥ} । ਕਰਿ—{ਕ੍ਰਿਆ} ਕਰ ਕੇ, ਬਣਾ ਕੇ । ਤਾਲ—ਛੈਣੇ । ਪਖਾਵਜੁ—ਜੋੜੀ, ਤਬਲਾ । ਨੈਨਹੁ—ਅੱਖਾਂ ਨੂੰ । ਮਾਥੈ—(ਹਰੇਕ ਜੀਵ ਦੇ) ਮੱਥੇ ਉੱਤੇ (ਲਿਖੇ ਲੇਖ) । ਵਜਹਿ—ਵੱਜਦੇ ਹਨ । ਕਰਨਹੁ—ਕੰਨਾਂ ਵਿਚ । ਮਧੁ—ਮਧੁਰ, ਮਿੱਠੀ । ਬਾਸੁਰੀ—ਬੰਸਰੀ । ਜਿਹਵਾ—ਜੀਭ । ਧੁਨਿ—{√ਵਿਨਿ} ਆਵਾਜ਼, ਲਗਨ । ਆਗਾਜਾ—ਗੱਜਦੀ ਹੈ । ਨਿਰਤਿ—ਨਾਚ । ਕਰੇ ਕਰਿ—ਕਰਿ ਕਰਿ, ਕਰ ਕਰ ਕੇ । ਨਾਚੈ—ਨੱਚਦਾ ਹੈ । ਨਿਰਤਿ......ਨਾਚੈ—ਮਨ ਹਰ ਵੇਲੇ ਨੱਚਦਾ ਹੈ । ਆਣੇ—ਆਣਿ, ਲਿਆ ਕੇ, ਪਹਿਨ ਕੇ । ਘੂਘਰ—ਘੁੰਘਰੂ ।੧।

ਕੋ—ਦੀ । ਨਿਰਤਿਕਾਰੀ—ਨਾਚ । ਪੇਖੈ—ਵੇਖਦਾ ਹੈ । ਪੇਖਨਹਾਰੁ—ਵੇਖਣ ਦੀ ਸਮਰਥਾ ਵਾਲਾ । ਜੇਤਾ—ਜਿਤਨਾ ਹੀ, ਸਾਰਾ ਹੀ । ਸੀਗਾਰੀ—ਸਿੰਗਾਰ ।੧।ਰਹਾਉ।

ਆਖਾਰ ਮੰਡਲੀ—(ਨਿਰਤਿਕਾਰੀ ਵਾਲਾ) ਅਖਾੜਾ । ਧਰਣਿ—ਧਰਤੀ । ਸਬਾਈ—ਸਾਰੀ । ਗਗਨੁ—ਆਕਾਸ਼ । ਪਵਨੁ—ਹਵਾ, ਸੁਆਸ । ਵਿਚੋਲਾ—(ਜਿੰਦ ਤੇ ਸਰੀਰ ਦਾ) ਮਿਲਾਪ ਕਰਾਈ ਰੱਖਣ ਵਾਲਾ । ਜਲ ਤੇ—ਪਾਣੀ ਤੋਂ, ਪਿਤਾ ਦੀ ਬੂੰਦ ਤੋਂ । ਓਪਤਿ—ਉਤਪੱਤੀ । ਕਰਿ—ਕਰ ਕੇ । ਪੁਤਰਾ—ਸਰੀਰ, ਪੁਤਲਾ । ਕਿਰਤ—(ਪਿਛਲੇ ਜਨਮਾਂ ਦੇ) ਕੀਤੇ ਹੋਏ ਕਰਮਾਂ ਅਨੁਸਾਰ ।੨।

ਦੁਇ—ਦੋਵੇਂ । ਜਰੇ—ਬਲ ਰਹੇ ਹਨ । ਚਰਾਗਾ—ਦੀਵੇ । ਚਹੁ ਕੁੰਟ ਭੀਤਰਿ—ਚਹੁੰਆਂ ਕੂਟਾਂ ਵਿਚ, ਸਾਰੀ ਸ੍ਰਿਸ਼ਟੀ ਵਿਚ । ਪਾਤਉ—ਪਾਤਰ । ਦਸ ਪਾਤਉ—ਦਸ ਪਾਤਰ, ਦਸ ਇੰਦ੍ਰੇ । ਪੰਚ—ਪੰਜ (ਕਾਮਾਇਕ) । ਸੰਗੀਤਾ—ਡੂੰਮ । ਏਕੈ ਭੀਤਰਿ—ਇਕ (ਸਰੀਰ) ਵਿਚ ਹੀ । ਸਾਥੇ—ਇਕੱਠੇ । ਹੁਇ—ਹੋ ਕੇ । ਭਿੰਨ—ਵੱਖਰੇ । ਦਿਖਾਵਹਿ—ਵਿਖਾਂਦੇ ਹਨ । ਸਭਹੁ—ਸਭਨਾਂ ਵਿਚ । ਨਿਰਾਰੀ—ਨਿਰਾਲੀ, ਵੱਖਰੀ । ਭਾਖੇ—ਬੋਲੀ, ਪ੍ਰੇਰਨਾ, ਕਾਮਨਾ ।੩।

ਘਰਿ ਘਰਿ—ਹਰੇਕ ਘਰ ਵਿਚ, ਹਰੇਕ ਇੰਦ੍ਰੇ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਤੂਰਾ—(ਮਾਇਆ ਦਾ) ਵਾਜਾ । ਏਕਿ—('ਏਕ' ਤੋਂ ਬਹੁ-ਵਚਨ} ਮਾਇਆ ਦੇ ਕਈ ਵਾਜੇ । ਨਚਾਵਹਿ—(ਜੀਵਾਂ ਨੂੰ) ਨਚਾਂਦੇ ਹਨ । ਭਵਾਵਹਿ—ਭਟਕਾਂਦੇ ਫਿਰਦੇ ਹਨ । ਇਕਿ—ਬੇਅੰਤ ਜੀਵ । ਹੋਇ ਧੂਰਾ—ਮਿੱਟੀ ਹੋ ਕੇ, ਰੁਲ ਕੇ, ਖ਼ੁਆਰ ਹੋ ਕੇ । ਆਇ—ਆ ਕੇ । ਜਾਇ—ਜਾ ਕੇ, ਮਰ ਕੇ । ਆਇ ਜਾਇ—ਜਨਮ ਮਰਨ ਦੇ ਗੇੜ ਵਿਚ ਪੈ ਕੇ । ਨਾਨਕ—ਹੇ ਨਾਨਕ ! ਬਹੁਰਿ—ਮੁੜ ਮੁੜ । ਜਿਸੁ ਭੇਟੈ—ਜਿਸ ਨੂੰ ਮਿਲ ਪੈਂਦਾ ਹੈ ।੪।

**ਅਰਥ** :—(ਹੇ ਭਾਈ ! ਜਗਤ ਵਿਚ) ਪਰਮਾਤਮਾ (ਦੀ ਰਚੀ ਰਚਨਾ) ਦਾ ਨਾਚ ਹੋ ਰਿਹਾ ਹੈ । (ਇਸ ਨਾਚ ਨੂੰ) ਵੇਖਣ ਦੀ ਸਮਰਥਾ ਵਾਲਾ ਦਇਆਵਾਨ ਪ੍ਰਭੂ (ਨਾਚ ਦੇ) ਇਸ ਸਾਰੇ ਸਾਜ ਸਿੰਗਾਰ ਨੂੰ ਆਪ ਵੇਖ ਰਿਹਾ ਹੈ ।੧।ਰਹਾਉ।

ਹੇ ਭਾਈ ! (ਹਰੇਕ ਜੀਵ ਦੇ) ਮੱਥੇ ਉਤੇ (ਲਿਖੇ ਲੇਖ, ਮਾਨੋ,) ਰਬਾਬ ਵੱਜ ਰਹੇ ਹਨ, (ਹਰੇਕ ਜੀਵ ਦੇ) ਕੰਨਾਂ ਵਿਚ (ਮਾਇਆ ਦੀ ਹੀ ਸ੍ਰੋਤ, ਮਾਨੋ,) ਮਿੱਠੀ (ਸੁਰ ਵਾਲੀ) ਬੰਸਰੀ ਵੱਜ ਰਹੀ ਹੈ, (ਹਰੇਕ ਜੀਵ ਨੂੰ) ਜੀਭ ਦਾ ਚਸਕਾ (ਮਾਨੋ) ਰਾਗ ਹੋ ਰਿਹਾ ਹੈ । (ਹੱਥ ਮਾਇਆ ਕਮਾਣ ਵਿਚ ਲੱਗੇ ਪਏ ਹਨ, ਅੱਖਾਂ ਮਾਇਕ ਪਦਾਰਥਾਂ ਨੂੰ ਹੀ ਵੇਖ ਰਹੀਆਂ ਹਨ) । (ਹਰੇਕ ਮਨੁੱਖ ਦਾ) ਮਨ (ਰਬਾਬ, ਬੰਸਰੀ ਆਦਿਕ ਇਹਨਾਂ ਸਾਜਾਂ ਦੇ ਨਾਲ) (ਮਨੁੱਖ ਦੇ) ਹੱਥਾਂ ਨੂੰ ਛੈਣੇ ਬਣਾ ਕੇ ਅਤੇ ਅੱਖਾਂ ਨੂੰ ਤਬਲਾ ਬਣਾ ਕੇ; (ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਨੂੰ) ਘੁੰਘਰੂ ਆਦਿਕ ਸਾਜ ਬਣਾ ਕੇ ਹਰ ਵੇਲੇ (ਮਾਇਆ ਦੇ ਹੱਥਾਂ ਤੇ) ਨੱਚ ਰਿਹਾ ਹੈ ।੧।

(ਹੇ ਭਾਈ ! ਸਭ ਜੀਵਾਂ ਦੇ ਮਨਾਂ ਦੇ ਨੱਚਣ ਵਾਸਤੇ) ਸਾਰੀ ਧਰਤੀ ਅਖਾੜਾ ਬਣੀ ਹੋਈ ਹੈ, ਇਸ ਦੇ ਉੱਪਰ ਆਕਾਸ਼-ਚੰਦੋਆ ਬਣਿਆ ਤਣਿਆ ਹੋਇਆ ਹੈ । (ਜੇਹੜਾ ਸਰੀਰ) ਪਾਣੀ ਤੋਂ ਪੈਦਾ ਹੁੰਦਾ ਹੈ (ਉਸ ਦਾ ਅਤੇ ਜਿੰਦ ਦਾ) ਮਿਲਾਪ ਕਰਾਈ ਰੱਖਣ ਵਾਲਾ (ਹਰੇਕ ਜੀਵ ਦੇ ਅੰਦਰ ਚੱਲ ਰਿਹਾ ਹਰੇਕ) ਸੁਆਸ ਹੈ । ਪੰਜ ਤੱਤਾਂ ਨੂੰ ਮਿਲਾ ਕੇ (ਪਰਮਾਤਮਾ ਨੇ ਹਰੇਕ ਜੀਵ ਦਾ) ਸਰੀਰ ਬਣਾਇਆ ਹੋਇਆ ਹੈ । (ਜੀਵ ਦੇ ਪਿਛਲੇ ਕੀਤੇ ਹੋਏ) ਕਰਮਾਂ ਅਨੁਸਾਰ ਸਰੀਰ ਦਾ ਮਿਲਾਪ ਪ੍ਰਾਪਤ ਹੋਇਆ ਹੋਇਆ ਹੈ ।੨।

(ਹੇ ਭਾਈ ! ਨਿਰਤ-ਕਾਰੀ ਵਾਲੇ ਇਸ ਧਰਤਿ-ਅਖਾੜੇ ਵਿਚ) ਚੰਦ ਅਤੇ ਸੂਰਜ ਦੋ ਦੀਵੇ ਬਲ ਰਹੇ ਹਨ, ਚੌਹੀਂ ਪਾਸੀਂ (ਚਾਨਣ ਦੇਣ ਲਈ) ਟਿਕਾਏ ਹੋਏ ਹਨ । (ਹਰੇਕ ਜੀਵ ਦੇ) ਦਸ ਇੰਦ੍ਰੇ ਅਤੇ ਪੰਜ (ਕਾਮਾਦਿਕ) ਡੂੰਮ ਇਕੋ ਸਰੀਰ ਵਿਚ ਹੀ ਇਕੱਠੇ ਹਨ । ਇਹ ਸਾਰੇ ਵੱਖ-ਵੱਖ ਹੋ ਕੇ ਆਪੋ ਆਪਣੇ ਭਾਵ (ਕਲੋਲ) ਵਿਖਾ ਰਹੇ ਹਨ, ਸਭਨਾਂ ਵਿਚ ਵੱਖਰੀ ਵੱਖਰੀ ਪ੍ਰੇਰਨਾ (ਕਾਮਨਾ) ਹੈ ।੩।

ਹੇ ਭਾਈ ! ਦਿਨ ਰਾਤ ਹਰੇਕ (ਜੀਵ ਦੇ ਹਰੇਕ) ਇੰਦ੍ਰੇ ਵਿਚ ਇਹ ਨਾਚ ਹੋ ਰਿਹਾ ਹੈ । ਹਰੇਕ ਸਰੀਰ ਵਿਚ ਮਾਇਆ ਦਾ ਵਾਜਾ ਵੱਜ ਰਿਹਾ ਹੈ । ਮਾਇਆ ਦੇ ਕਈ ਵਾਜੇ ਜੀਵਾਂ ਨੂੰ ਨਚਾ ਰਹੇ ਹਨ, ਕਈ ਵਾਜੇ ਜੀਵਾਂ ਨੂੰ ਭਟਕਾਂਦੇ ਫਿਰਦੇ ਹਨ, ਬੇਅੰਤ ਜੀਵ (ਇਹਨਾਂ ਦੇ ਪ੍ਰਭਾਵ ਹੇਠ) ਖ਼ੁਆਰ ਹੋ ਹੋ ਕੇ ਜਨਮ ਮਰਨ ਦੇ ਗੇੜ ਵਿਚ ਪੈ ਰਹੇ ਹਨ । ਹੇ ਨਾਨਕ ! ਆਖ—ਜਿਸ ਜੀਵ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹ (ਮਾਇਆ ਦੇ ਹੱਥਾਂ ਤੇ) ਮੁੜ ਮੁੜ ਨਹੀਂ ਨੱਚਦਾ ।੪।੭।

**ਰਾਮਕਲੀ ਮਹਲਾ ੫ ॥ ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥ ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥ ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥ ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ ਧੰਧ ਸੁਆਉ ॥੧॥ ਰਹਾਉ ॥ ਪੰਚ ਬਜਿਤ੍ਰ ਕਰੇ ਸੰਤੋਖਾ ਸਾਤ**

ਸੁਰਾ ਲੈ ਚਾਲੈ ॥ ਬਾਜਾ ਮਾਣੁ ਤਾਣੁ ਤਜਿ, ਤਾਨਾ ਪਾਉ ਨ ਬੀਗਾ ਘਾਲੈ ॥ ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥੨॥ ਨਾਰਦੀ ਨਰਹਰ ਜਾਣਿ ਹਦੂਰੇ ॥ ਘੂੰਘਰ ਖੜਕੁ ਤਿਆਗਿ ਵਿਸੂਰੇ ॥ ਸਹਜ ਅਨੰਦ ਦਿਖਾਵੈ ਭਾਵੈ ॥ ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥ ਜੇ ਕੋ ਅਪਨੇ ਠਾਕੁਰ ਭਾਵੈ ॥ ਕੋਟਿ ਮਧਿ ਏਹੁ ਕੀਰਤਨੁ ਗਾਵੈ ॥ ਸਾਧ ਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥ {ਪੰਨਾ ੮੮੫}

**ਪਦ ਅਰਥ** :—ਏਕੈ ਓਅੰਕਾਰਿ—(ਕੇਵਲ) ਇਕ ਪਰਮਾਤਮਾ ਵਿਚ । ਏਕ ਧੁਨਿ—ਇਕੋ ਲਗਨ, ਹਰ ਵੇਲੇ ਦੀ ਸੁਰਤਿ । ਏਕੈ ਰਾਗੁ—ਇਕ (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਦਾ ਰਾਗੁ । ਅਲਾਪੈ—ਉਚਾਰਦਾ ਹੈ । ਏਕਾ ਦੇਸੀ—(ਸਿਰਫ਼) ਇਕ ਪ੍ਰਭੂ ਦੇ ਦੇਸ ਦਾ ਵਾਸੀ । ਏਕੁ ਦਿਖਾਵੈ—(ਹੋਰਨਾਂ ਨੂੰ ਭੀ) ਇਕ ਪ੍ਰਭੂ ਦਾ ਹੀ ਦਰਸ਼ਨ ਕਰਾਂਦਾ ਹੈ । ਏਕੋ—ਇਕ ਪਰਮਾਤਮਾ ਹੀ । ਏਕਿ ਸੁਰਤਿ—ਇਕ ਪ੍ਰਭੂ ਦਾ ਹੀ ਧਿਆਨ । ਸੇਵਾ—ਭਗਤੀ । ਗੁਰ ਤੇ—ਗੁਰੂ ਤੋਂ । ਜਾਪੈ—ਜਪਦਾ ਹੈ ।੧।ਰਹਾਉ।

ਰੇ—ਹੇ ਭਾਈ ! ਭਲੋ ਕੀਰਤਨੀਆ—ਚੰਗਾ ਕੀਰਤਨੀ । ਕੀਰਤਨੀਆ—ਕੀਰਤਨ ਕਰਨ ਵਾਲਾ ਰਾਸਧਾਰੀਆ । ਰਮਾ—ਸਰਬ-ਵਿਆਪਕ । ਗਾਉ—ਗਾਂਦਾ ਹੈ । ਸੁਆਉ—ਸੁਆਰਥ, ਖ਼ੁਦ-ਗ਼ਰਜ਼ੀ ।੧।ਰਹਾਉ।

ਬਜਿਤ੍ਰ—ਵਾਜੇ, ਸਾਜ । ਸੰਤੋਖਾ—ਸਤ ਸੰਤੋਖ ਦਇਆ ਆਦਿਕ ਨੂੰ । ਸਾਤ ਸੁਰਾ—ਸੱਤ (ਸਾ, ਰੇ, ਗਾ, ਮਾ, ਪਾ, ਧਾ, ਨੀ,) ਸੁਰਾਂ । ਲੈ—ਲੀਨਤਾ ਵਿਚ, ਪ੍ਰਭੂ-ਚਰਨਾਂ ਵਿਚ ਮਗਨ ਰਹਿ ਕੇ । ਚਾਲੈ—ਤੁਰਦਾ ਹੈ, ਕਿਰਤ-ਕਾਰ ਕਰਦਾ ਹੈ । ਮਾਣੁ ਤਾਣੁ—ਅਹੰਕਾਰ, ਆਪਣੀ ਤਾਕਤ ਦਾ ਭਰੋਸਾ । ਤਜਿ—ਤਜੇ, ਤਿਆਗਦਾ ਹੈ । ਤਾਨਾ—ਤਾਨ-ਪਲਟਾ । ਬੀਗਾ—ਵਿੰਗਾ । ਪਾਉ ਨ ਬੀਗਾ ਘਾਲੈ—ਵਿੰਗਾ ਪੈਰ ਨਹੀਂ ਧਰਦਾ, ਮੰਦੇ ਪਾਸੇ ਨਹੀਂ ਜਾਂਦਾ । ਫੇਰੀ—ਨਿਰਤਕਾਰੀ ਵੇਲੇ ਭੁਆਂਟਣੀ । ਫੇਰੁ—ਜਨਮ ਮਰਨ ਦਾ ਗੇੜ । ਬੰਧਿ—ਬੰਧੇ, ਬੰਨ੍ਹਦਾ ਹੈ । ਪਾਲੈ—ਪੱਲੇ ।੨।

ਨਾਰਦੀ—ਨਾਰਦ ਵਾਲੀ ਨਿਰਤਕਾਰੀ । ਨਰਹਰ—ਪਰਮਾਤਮਾ । ਹਦੂਰੇ—ਹਾਜ਼ਰ ਨਾਜ਼ਰ, ਅੰਗ-ਸੰਗ । ਘੂੰਘਰ ਖੜਕੁ—ਘੁੰਘਰੂਆਂ ਦਾ ਖੜਾਕ । ਵਿਸੂਰ—ਚਿੰਤਾ-ਝੋਰੇ । ਸਹਜ ਅਨੰਦ—ਆਤਮਕ ਅਡੋਲਤਾ ਦਾ ਅਨੰਦ । ਭਾਵੈ—ਹਾਵ-ਭਾਵ, ਕਲੋਲ । ਨਿਰਤਿਕਾਰੀ—ਨਾਚ, ਮੂਰਤੀ ਦੀ ਪੂਜਾ ਵੇਲੇ ਨਾਚ । ਜਨਮਿ—ਜਨਮ ਵਿਚ ।੩।

ਕੋ—ਕੋਈ ਮਨੁੱਖ । ਠਾਕੁਰ ਭਾਵੈ—ਪਰਮਾਤਮਾ ਨੂੰ ਪਿਆਰਾ ਲੱਗਦਾ ਹੈ । ਕੋਟਿ ਮਧਿ—ਕ੍ਰੋੜਾਂ ਵਿਚੋਂ । ਜਾਵਉ—ਜਾਵਉਂ, ਮੈਂ ਜਾਂਦਾ ਹਾਂ । ਟੇਕ—ਸਰਨ । ਤਿਸੁ—ਉਸ (ਸਾਧ ਸੰਗਤਿ) ਦਾ । ਏਕ—ਇਕੋ ਟੇਕ, ਇਕੋ ਆਸਰਾ ।੪।

**ਅਰਥ** :—ਹੇ ਭਾਈ ! ਜੇਹੜਾ ਮਨੁੱਖ ਮਾਇਆ ਦੇ ਧੰਧੇ ਛੱਡ ਕੇ, ਮਾਇਆ ਦੀ ਗ਼ਰਜ਼ ਛੱਡ ਕੇ, ਸਰਬ-ਵਿਆਪਕ ਪਰਮਾਤਮਾ ਦੇ ਗੁਣ ਗਾਂਦਾ ਹੈ, ਉਹੀ ਹੈ ਸਭ ਤੋਂ ਚੰਗਾ ਰਾਸਧਾਰੀਆ ।੧।ਰਹਾਉ।

(ਹੇ ਭਾਈ ! ਪ੍ਰਭੂ ਦੇ ਦਰ ਤੇ ਰਾਸ ਪਾਣ ਵਾਲਾ ਉਹ ਮਨੁੱਖ) ਸਿਰਫ਼ ਇਕ ਪਰਮਾਤਮਾ (ਦੇ ਚਰਨਾਂ) ਵਿਚ ਲਿਵ ਲਾਈ ਰੱਖਦਾ ਹੈ, ਸਿਰਫ਼ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ, ਸਿਰਫ਼ ਪਰਮਾਤਮਾ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਹੋਰਨਾਂ ਨੂੰ ਭੀ ਇਕ ਪਰਮਾਤਮਾ ਦਾ ਹੀ ਉਪਦੇਸ਼ ਕਰਦਾ ਹੈ, (ਉਸ ਰਾਸਧਾਰੀਏ ਨੂੰ) ਇਕ ਪਰਮਾਤਮਾ ਹੀ ਹਰ ਥਾਂ ਵੱਸਦਾ ਦਿੱਸਦਾ ਹੈ । ਉਸ ਦੀ ਸੁਰਤਿ ਸਿਰਫ਼ ਪਰਮਾਤਮਾ ਵਿਚ ਹੀ ਲੱਗੀ ਰਹਿੰਦੀ ਹੈ, ਉਹ ਸਿਰਫ਼ ਪ੍ਰਭੂ ਦੀ ਹੀ ਭਗਤੀ ਕਰਦਾ ਹੈ । ਗੁਰੂ ਪਾਸੋਂ (ਸਿੱਖਿਆ ਲੈ ਕੇ) ਉਹ ਸਿਰਫ਼ ਪਰਮਾਤਮਾ ਦਾ ਹੀ ਨਾਮ ਜਪਦਾ ਰਹਿੰਦਾ ਹੈ ।੧।

(ਹੇ ਭਾਈ ! ਪ੍ਰਭੂ ਦੇ ਦਰ ਦਾ ਰਾਸਧਾਰੀਆ ਸਤ) ਸੰਤੋਖ (ਆਦਿਕ ਗੁਣਾਂ) ਨੂੰ ਪੰਜ (ਕਿਸਮ ਦੇ) ਸਾਜ ਬਣਾਂਦਾ ਹੈ, ਪ੍ਰਭੂ-ਚਰਨਾਂ ਵਿਚ ਲੀਨ ਰਹਿ ਕੇ ਉਹ ਦੁਨੀਆ ਦੀ ਕਿਰਤ-ਕਾਰ ਕਰਦਾ ਹੈ—ਇਹੀ ਉਸ ਵਾਸਤੇ (ਸਾ, ਰੇ ਆਦਿਕ) ਸੱਤ ਸੁਰਾਂ (ਦਾ ਆਲਾਪ ਹੈ) । ਉਹ ਮਨੁੱਖ ਆਪਣੀ ਤਾਕਤ ਦਾ ਭਰੋਸਾ ਤਿਆਗਦਾ ਹੈ—ਇਹੀ ਉਸ ਦਾ ਵਾਜਾ (ਵਜਾਣਾ) ਹੈ । ਉਹ ਮਨੁੱਖ ਮੰਦੇ ਪਾਸੇ ਪੈਰ ਨਹੀਂ ਧਰਦਾ—ਇਹੀ ਉਸ ਵਾਸਤੇ ਤਾਨ-ਪਲਟਾ (ਆਲਾਪ) ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਪੱਲੇ ਬੰਨ੍ਹੀ ਰੱਖਦਾ ਹੈ (ਹਿਰਦੇ ਵਿਚ ਵਸਾਈ ਰੱਖਦਾ ਹੈ । ਇਸ ਸ਼ਬਦ ਦੀ ਬਰਕਤ ਨਾਲ ਉਸ ਨੂੰ) ਕਦੇ ਜਨਮ-ਮਰਨ ਦਾ ਗੇੜ ਨਹੀਂ ਹੁੰਦਾ—ਇਹੀ (ਰਾਸ ਪਾਣ ਵੇਲੇ) ਉਸ ਦੀ ਨਾਚ-ਭੁਆਂਟਣੀ ਹੈ ।੨।

(ਹੇ ਭਾਈ ! ਪ੍ਰਭੂ ਦੇ ਦਰ ਦਾ ਰਾਸਧਾਰੀਆ) ਪਰਮਾਤਮਾ ਨੂੰ (ਸਦਾ ਆਪਣੇ) ਅੰਗ-ਸੰਗ ਜਾਣਦਾ ਹੈ—ਇਹ ਹੈ ਉਸ ਦੇ ਵਾਸਤੇ ਨਾਰਦ-ਭਗਤੀ ਵਾਲਾ ਨਾਚ । (ਇਸ ਤਰ੍ਹਾਂ) ਉਹ (ਦੁਨੀਆ ਦੇ ਸਾਰੇ) ਚਿੰਤਾ-ਝੋਰੇ ਤਿਆਗ ਦੇਂਦਾ ਹੈ—ਇਹ ਹੈ ਉਸ ਲਈ ਘੁੰਘਰੂਆਂ ਦੀ ਛਣਕਾਰ । (ਪ੍ਰਭੂ ਦੇ ਦਰ ਦਾ ਰਾਸਧਾਰੀਆ) ਆਤਮਕ ਅਡੋਲਤਾ ਦਾ ਸੁਖ ਮਾਣਦਾ ਹੈ (ਮਾਨੋ, ਉਹ) ਨਿਰਤਕਾਰੀ ਦੇ ਕਲੋਲ ਵਿਖਾ ਰਿਹਾ ਹੈ । ਹੇ ਭਾਈ ! ਜੇਹੜਾ ਭੀ ਮਨੁੱਖ ਇਹ ਨਿਰਤਕਾਰੀ ਕਰਦਾ ਹੈ, ਉਹ ਜਨਮਾਂ ਦੇ ਗੇੜ ਵਿਚ ਨਹੀਂ ਪੈਂਦਾ ।੩।

ਹੇ ਭਾਈ ! ਜੇ ਕ੍ਰੋੜਾਂ ਵਿਚੋਂ ਕੋਈ ਮਨੁੱਖ ਆਪਣੇ ਪਰਮਾਤਮਾ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਤਾਂ ਉਹ (ਪ੍ਰਭੂ ਦਾ) ਇਹ ਕੀਰਤਨ ਗਾਂਦਾ ਹੈ । ਹੇ ਨਾਨਕ ! ਆਖ—ਮੈਂ ਤਾਂ ਸਾਧ ਸੰਗਤਿ ਦੀ ਸਰਨੀਂ ਪੈਂਦਾ ਹਾਂ, ਕਿਉਂਕਿ ਸਾਧ ਸੰਗਤਿ ਨੂੰ ਕੀਰਤਨ ਹੀ ਜ਼ਿੰਦਗੀ ਦਾ) ਇਕੋ ਇਕ ਸਹਾਰਾ ਹੈ ।੪।੮।

**ਰਾਮਕਲੀ ਮਹਲਾ ੫ ॥ ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥ ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥੧॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥੩॥ ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥ ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥ {ਪੰਨਾ ੮੮੫}**

**ਪਦ ਅਰਥ** :—ਗੁਸਈਆ—ਗੋਸਾਈਂ । ਅਲਾਹਿ—ਅੱਲਾ ।੧।

ਕਾਰਣ ਕਰਣ—ਜਗਤ ਦਾ ਕਾਰਣ, ਜਗਤ ਦਾ ਮੂਲ । ਕਰਣ—ਜਗਤ । ਕਰਮੁ—ਬਖ਼ਸ਼ਸ਼ । ਕਰੀਮ—ਬਖ਼ਸ਼ਸ਼ ਕਰਨ ਵਾਲਾ । ਕਿਰਪਾ ਧਾਰਿ—ਕਿਰਪਾ-ਧਾਰਿ, ਕਿਰਪਾ ਕਰਨ ਵਾਲਾ । ਰਹੀਮ—ਰਹਿਮ ਕਰਨ ਵਾਲਾ ।੧।ਰਹਾਉ।

ਨਾਵੈ—ਨ੍ਹਾਵੈ, ਇਸ਼ਨਾਨ ਕਰਦਾ ਹੈ । ਤੀਰਥਿ—ਤੀਰਥ ਉੱਤੇ । ਹਜ ਜਾਇ—ਕਾਅਬੇ ਦਾ ਦਰਸ਼ਨ ਕਰਨ ਜਾਂਦਾ ਹੈ । ਸਿਰੁ ਨਿਵਾਇ—ਨਮਾਜ਼ ਪੜ੍ਹਦਾ ਹੈ ।੨।

ਕਤੇਬ—ਕੁਰਾਨ, ਅੰਜੀਲ ਆਦਿਕ ਪੱਛਮੀ ਧਰਮਾਂ ਦੇ ਧਾਰਮਿਕ ਗ੍ਰੰਥ । ਓਢੈ—ਪਹਿਨਦਾ ਹੈ । ਨੀਲ—ਨੀਲੇ ਕੱਪੜੇ । ਸੁਪੇਦ—ਚਿੱਟੇ ਕੱਪੜੇ ।੩।

ਤੁਰਕੁ—ਮੁਸਲਮਾਨ । ਬਾਛੈ—ਮੰਗਦਾ ਹੈ, ਚਾਹੁੰਦਾ ਹੈ । ਭਿਸਤੁ—ਬਹਿਸ਼ਤ । ਸੁਰਗਿੰਦੂ—ਸੁਰਗ-ਇੰਦੂ, ਇੰਦਰ ਦੇਵਤੇ ਦਾ ਸੁਰਗ ।੪।

ਜਿਨਿ—ਜਿਸ (ਮਨੁੱਖ) ਨੇ । ਤਿਨਿ—ਉਸ (ਮਨੁੱਖ) ਨੇ ।੫।

**ਅਰਥ** :—ਹੇ ਸਾਰੇ ਜਗਤ ਦੇ ਮੂਲ ! ਹੇ ਬਖ਼ਸ਼ਿੰਦ ! ਹੇ ਕਿਰਪਾਲ ! ਹੇ ਰਹਿਮ ਕਰਨ ਵਾਲੇ ! (ਜੀਵਾਂ ਨੇ ਆਪੋ ਆਪਣੇ ਧਰਮ-ਪੁਸਤਕਾਂ ਦੀ ਬੋਲੀ ਅਨੁਸਾਰ ਤੇਰੇ ਵਖ ਵਖ ਨਾਮ ਰੱਖੇ ਹੋਏ ਹਨ, ਪਰ ਤੂੰ ਸਭ ਦਾ ਸਾਂਝਾ ਹੈਂ) ।੧।ਰਹਾਉ।

ਹੇ ਭਾਈ ! ਕੋਈ ਮਨੁੱਖ (ਪਰਮਾਤਮਾ ਦਾ ਨਾਮ) 'ਰਾਮ ਰਾਮ' ਉਚਾਰਦਾ ਹੈ, ਕੋਈ ਉਸ ਨੂੰ 'ਖ਼ੁਦਾਇ, ਖ਼ੁਦਾਇ' ਆਖਦਾ ਹੈ । ਕੋਈ ਮਨੁੱਖ ਉਸ ਨੂੰ 'ਗੋਸਾਈਂ' ਆਖ ਕੇ ਉਸ ਦੀ ਭਗਤੀ ਕਰਦਾ ਹੈ, ਕੋਈ 'ਅੱਲਾ' ਆਖ ਕੇ ਬੰਦਗੀ ਕਰਦਾ ਹੈ ।੧।

ਹੇ ਭਾਈ ! ਕੋਈ ਮਨੁੱਖ ਕਿਸੇ ਤੀਰਥ ਉਤੇ ਇਸ਼ਨਾਨ ਕਰਦਾ ਹੈ, ਕੋਈ ਮਨੁੱਖ (ਮੱਕੇ) ਹੱਜ ਕਰਨ ਵਾਸਤੇ ਜਾਂਦਾ ਹੈ । ਕੋਈ ਮਨੁੱਖ (ਪ੍ਰਭੂ ਦੀ ਮੂਰਤੀ ਬਣਾ ਕੇ) ਪੂਜਾ ਕਰਦਾ ਹੈ, ਕੋਈ ਨਮਾਜ਼ ਪੜ੍ਹਦਾ ਹੈ ।੨।

ਹੇ ਭਾਈ ! ਕੋਈ (ਹਿੰਦੂ) ਵੇਦ ਆਦਿਕ ਧਰਮ-ਪੁਸਤਕ ਪੜ੍ਹਦਾ ਹੈ, ਕੋਈ (ਮੁਸਲਮਾਨ ਆਦਿਕ) ਕੁਰਾਨ ਅੰਜੀਲ ਆਦਿਕ ਪੜ੍ਹਦਾ ਹੈ । ਕੋਈ (ਮੁਸਲਮਾਨ ਹੋ ਕੇ) ਨੀਲੇ ਕੱਪੜੇ ਪਹਿਨਦਾ ਹੈ, ਕੋਈ (ਹਿੰਦੂ) ਚਿੱਟੇ ਬਸਤ੍ਰ ਪਾਂਦਾ ਹੈ ।੩।

ਹੇ ਭਾਈ ! ਕੋਈ ਮਨੁੱਖ ਆਖਦਾ ਹੈ 'ਮੈਂ ਮੁਸਲਮਾਨ ਹਾਂ', ਕੋਈ ਆਖਦਾ ਹੈ 'ਮੈਂ ਹਿੰਦੂ ਹਾਂ' । ਕੋਈ ਮਨੁੱਖ (ਪਰਮਾਤਮਾ ਪਾਸੋਂ) ਬਹਿਸ਼ਤ ਮੰਗਦਾ ਹੈ, ਕੋਈ ਸੁਰਗ ਮੰਗਦਾ ਹੈ ।੪।

ਹੇ ਨਾਨਕ ! ਆਖ—ਜਿਸ ਮਨੁੱਖ ਨੇ ਪਰਮਾਤਮਾ ਦਾ ਹੁਕਮ ਪਛਾਣਿਆ ਹੈ, ਉਸ ਨੇ ਮਾਲਕ-ਪ੍ਰਭੂ ਦਾ ਭੇਤ ਪਾ ਲਿਆ ਹੈ (ਕਿ ਉਸ ਨੂੰ ਕਿਵੇਂ ਪ੍ਰਸੰਨ ਕਰ ਸਕੀਦਾ ਹੈ) ।੯।

**ਰਾਮਕਲੀ ਮਹਲਾ ੫ ॥ ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥੧॥ ਕਉਨੁ ਮੂਆ ਰੇ ਕਉਨੁ ਮੂਆ ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥੧॥ ਰਹਾਉ ॥ ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥ ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ ਅੰਧ ॥੨॥ ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥ ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ ਅਬਿਨਾਸੀ ਹੋਗੁ ॥੩॥ ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ ਨ ਆਵੈ ਜਾਇਆ ॥੪॥੧੦॥ {ਪੰਨਾ ੮੮੫}**

**ਪਦ ਅਰਥ** :—ਪਵਨੈ ਮਹਿ—ਹਵਾ ਵਿਚ ਹੀ । ਪਵਨੁ—ਹਵਾ, ਸੁਆਸ । ਸਮਾਇਆ—ਮਿਲ ਜਾਂਦਾ ਹੈ । ਕਵਨ ਟੇਕ—ਕੇਹੜਾ ਆਸਰਾ ? ਭੁਲੇਖੇ ਦੇ ਕਾਰਨ ਹੀ ।੧।

ਰੇ—ਹੇ ਭਾਈ ! ਕਉਨੁ ਮੂਆ—(ਅਸਲ ਵਿਚ) ਕੋਈ ਭੀ ਨਹੀਂ ਮਰਦਾ । ਬ੍ਰਹਮ ਗਿਆਨੀ—ਪਰਮਾਤਮਾ ਨਾਲ ਡੂੰਘੀ ਸਾਂਝ ਪਾਣ ਵਾਲਾ ਮਨੁੱਖ, ਗੁਰਮੁਖ, ਗੁਰੂ । ਮਿਲਿ—ਮਿਲ ਕੇ । ਤਉ—ਤਾਂ । ਚਲਤੁ—ਖੇਡ, ਤਮਾਸ਼ਾ ।੧।ਰਹਾਉ।

ਅਗਲੀ—ਅਗਾਂਹ ਵਰਤਣ ਵਾਲੀ । ਊਠਿ—ਉੱਠ ਕੇ । ਸਿਧਾਈ—ਚਲਾ ਜਾਂਦਾ ਹੈ । ਬੰਧ—ਬੰਧਨ । ਭਖਲਾਏ—ਬਰੜਾਉਂਦਾ ਹੈ । ਅੰਧ—(ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਮਨੁੱਖ ।੨।

ਕਰਤਾਰਿ—ਕਰਤਾਰ ਨੇ । ਹੁਕਮਿ—(ਪ੍ਰਭੂ ਦੇ) ਹੁਕਮ ਵਿਚ ਹੀ । ਅਪਾਰਿ ਹੁਕਮਿ—ਕਦੇ ਖ਼ਤਮ ਨਾਹ ਹੋਣ ਵਾਲੇ ਹੁਕਮ ਦੀ ਰਾਹੀਂ {ਲਫ਼ਜ਼ 'ਅਪਾਰਿ' ਅਤੇ 'ਹੁਕਮਿ' ਇਕੋ ਹੀ 'ਕਾਰਕ' (ਛਓਸਣ) ਵਿਚ ਹਨ} ।੩।

ਜੋ—ਜਿਹੋ ਜਿਹਾ । ਜਾਣਹੁ—ਤੁਸੀ ਸਮਝਦੇ ਹੋ । ਇਹੁ—ਇਹ ਜੀਵਾਤਮਾ ਨੂੰ । ਸੋ—ਉਹੋ ਜਿਹਾ । ਕਉ—ਨੂੰ, ਤੋਂ । ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ । ਗੁਰਿ—ਗੁਰੂ ਨੇ । ਭਰਮੁ—ਭੁਲੇਖਾ । ਆਵੈ—ਜੰਮਦਾ ਹੈ । ਜਾਇਆ—ਮਰਦਾ ਹੈ ।੪।

**ਅਰਥ** :—ਹੇ ਭਾਈ ! (ਅਸਲ ਵਿਚ) ਕੋਈ ਭੀ ਜੀਵਾਤਮਾ ਮਰਦਾ ਨਹੀਂ, ਇਹ ਪੱਕੀ ਗੱਲ ਹੈ । ਜੇਹੜਾ ਕੋਈ ਗੁਰਮੁਖਿ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ ਉਸ ਨੂੰ ਮਿਲ ਕੇ (ਬੇ-ਸ਼ੱਕ) ਵਿਚਾਰ ਕਰ ਲਵੋ, (ਜੰਮਣ ਮਰਨ ਵਾਲੀ ਤਾਂ) ਇਹ ਇਕ ਖੇਡ ਬਣੀ ਹੋਈ ਹੈ ।੧।ਰਹਾਉ।

(ਹੇ ਭਾਈ ! ਜਦੋਂ ਅਸੀ ਇਹ ਸਮਝਦੇ ਹਾਂ ਕਿ ਕੋਈ ਪ੍ਰਾਣੀ ਮਰ ਗਿਆ ਹੈ, ਅਸਲ ਵਿਚ ਇਹ ਹੁੰਦਾ ਹੈ ਕਿ ਉਸ ਦੇ ਪੰਜ-ਤੱਤੀ ਸਰੀਰ ਵਿਚੋਂ) ਸੁਆਸ ਹਵਾ ਵਿਚ ਮਿਲ ਜਾਂਦਾ ਹੈ, (ਸਰੀਰ ਦੀ) ਮਿੱਟੀ (ਧਰਤੀ ਦੀ) ਮਿੱਟੀ ਨਾਲ ਮਿਲ ਜਾਂਦੀ ਹੈ, ਜੀਵਾਤਮਾ (ਸਰਬ-ਵਿਆਪਕ) ਜੋਤਿ ਨਾਲ ਜਾ ਰਲਦਾ ਹੈ । (ਮੁਏ ਨੂੰ) ਰੋਣ ਵਾਲਾ ਭੁਲੇਖੇ ਦੇ ਕਾਰਨ ਹੀ ਰੋਂਦਾ ਹੈ ।੧।

(ਹੇ ਭਾਈ ! ਕਿਸੇ ਦੇ ਸਰੀਰਕ ਵਿਛੋੜੇ ਤੇ ਰੋਣ ਵਾਲਾ ਪ੍ਰਾਣੀ ਉਸ ਵੇਲੇ) ਅਗਾਂਹ (ਸਦਾ) ਬੀਤਣ ਵਾਲੀ ਗੱਲ ਨਹੀਂ ਸਮਝਦਾ ਕਿ ਜੇਹੜਾ (ਹੁਣ ਕਿਸੇ ਦੇ ਵਿਛੋੜੇ ਤੇ) ਰੋ ਰਿਹਾ ਹੈ (ਆਖ਼ਰ) ਉਸ ਨੇ ਭੀ ਇਥੋਂ ਕੂਚ ਕਰ ਜਾਣਾ ਹੈ । (ਹੇ ਭਾਈ ! ਜੀਵਾਂ ਨੂੰ) ਭਰਮ ਅਤੇ ਮੋਹ ਦੇ ਬੰਧਨ ਬੱਝੇ ਹੋਏ ਹਨ, (ਜੀਵਾਤਮਾ ਅਤੇ ਸਰੀਰ ਦਾ ਮਿਲਾਪ ਤਾਂ ਸੁਪਨੇ ਵਾਂਗ ਹੈ, ਇਹ ਆਖ਼ਰ) ਸੁਪਨਾ ਹੋ ਕੇ ਬੀਤ ਜਾਂਦਾ ਹੈ, ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ (ਵਿਅਰਥ ਹੀ) ਬਰੜਾਂਦਾ ਹੈ ।੨।

ਹੇ ਭਾਈ ! ਇਹ ਜਗਤ ਤਾਂ ਕਰਤਾਰ ਨੇ ਇਕ ਖੇਡ ਰਚੀ ਹੋਈ ਹੈ । ਉਸ ਕਰਤਾਰ ਦੇ ਕਦੇ ਖ਼ਤਮ ਨਾਹ ਹੋਣ ਵਾਲੇ ਹੁਕਮ ਵਿਚ ਹੀ ਜੀਵ ਇਥੇ ਆਉਂਦੇ ਰਹਿੰਦੇ ਹਨ ਤੇ ਇਥੋਂ ਜਾਂਦੇ ਰਹਿੰਦੇ ਹਨ । ਉਂਞ ਕੋਈ ਭੀ ਜੀਵਾਤਮਾ ਕਦੇ ਮਰਦਾ ਨਹੀਂ ਹੈ, ਕਿਉਂਕਿ ਇਹ ਮਰਨ-ਜੋਗਾ ਹੀ ਨਹੀਂ । ਇਹ ਜੀਵਾਤਮਾ ਕਦੇ ਨਾਸ ਨਹੀਂ ਹੁੰਦਾ, ਇਸ ਦਾ ਅਸਲਾ ਜੁ ਸਦਾ ਕਾਇਮ ਰਹਿਣ ਵਾਲਾ ਹੀ ਹੋਇਆ ।੩।

ਹੇ ਭਾਈ ! ਤੁਸੀ ਇਸ ਜੀਵਾਤਮਾ ਨੂੰ ਜਿਹੋ ਜਿਹਾ ਸਮਝ ਰਹੇ ਹੋ, ਇਹ ਉਹੋ ਜਿਹਾ ਨਹੀਂ ਹੈ । ਮੈਂ ਉਸ ਮਨੁੱਖ ਤੋਂ ਕੁਰਬਾਨ ਹਾਂ, ਜਿਸ ਨੇ ਇਹ ਅਸਲੀਅਤ ਸਮਝ ਲਈ ਹੈ । ਹੇ ਨਾਨਕ ! ਆਖ—ਗੁਰੂ ਨੇ ਜਿਸ ਦਾ ਭੁਲੇਖਾ ਦੂਰ ਕਰ ਦਿੱਤਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਹ ਮੁੜ ਮੁੜ ਜੰਮਦਾ ਮਰਦਾ ਨਹੀਂ ।੪।੧੦।

**ਰਾਮਕਲੀ ਮਹਲਾ ੫ ॥ ਜਪਿ ਗੋਬਿੰਦੁ ਗੋਪਾਲ ਲਾਲੁ ॥ ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ ॥੧॥ ਰਹਾਉ ॥ ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥ ਬਡੈ ਭਾਗਿ ਸਾਧ ਸੰਗੁ ਪਾਇਓ ॥੧॥ ਬਿਨੁ ਗੁਰ ਪੂਰੇ ਨਾਹੀ ਉਧਾਰੁ ॥ ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥੨॥੧੧॥ {ਪੰਨਾ ੮੯੫-੮੯੬}**

**ਪਦ ਅਰਥ** :—ਤੂੰ ਜੀਵਹਿ—ਤੂੰ ਜੀਊਂਦਾ ਰਹੇਂਗਾ, ਤੈਨੂੰ ਆਤਮਕ ਜੀਵਨ ਮਿਲਿਆ ਰਹੇਗਾ । ਮਹਾ ਕਾਲੁ—ਭਿਆਨਕ ਆਤਮਕ ਮੌਤ ।੧।ਰਹਾਉ।

ਕੋਟਿ—ਕ੍ਰੋੜਾਂ । ਭ੍ਰਮਿ ਭ੍ਰਮਿ ਭ੍ਰਮਿ—ਮੁੜ ਮੁੜ ਭਟਕ ਭਟਕ ਕੇ । ਆਇਓ—ਤੂੰ (ਇਸ ਮਨੁੱਖਾ ਜਨਮ ਵਿਚ) ਆਇਆ ਹੈਂ । ਵਡੈ ਭਾਗਿ—ਵੱਡੀ ਕਿਸਮਤ ਨਾਲ । ਪਾਇਓ—ਤੂੰ ਹਾਸਲ ਕੀਤਾ ਹੈ । ਸਾਧ ਸੰਗੁ—ਗੁਰੂ ਦਾ ਸਾਥ ।੧।

ਉਧਾਰੁ—(ਕ੍ਰੋੜਾਂ ਜਨਮਾਂ ਤੋਂ) ਪਾਰ-ਉਤਾਰਾ । ਬਾਬਾ—ਹੇ ਭਾਈ ! ਨਾਨਕੁ ਆਖੈ—ਨਾਨਕ ਦੱਸਦਾ ਹੈ ।੨।

**ਅਰਥ** :—ਹੇ ਭਾਈ ! ਗੋਬਿੰਦ (ਦਾ ਨਾਮ) ਜਪਿਆ ਕਰ, ਸੋਹਣੇ ਗੋਪਾਲ ਦਾ ਨਾਮ ਜਪਿਆ ਕਰ । ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਿਆ ਕਰ, (ਜਿਉਂ ਜਿਉਂ ਨਾਮ ਸਿਮਰੇਂਗਾ) ਤੈਨੂੰ ਉੱਚਾ ਆਤਮਕ ਜੀਵਨ ਮਿਲਿਆ ਰਹੇਗਾ । ਭਿਆਨਕ ਆਤਮਕ ਮੌਤ (ਤੇਰੇ ਆਤਮਕ ਜੀਵਨ ਨੂੰ) ਫਿਰ ਕਦੇ ਮੁਕਾ ਨਹੀਂ ਸਕੇਗੀ ।੧।ਰਹਾਉ।

ਹੇ ਭਾਈ ! (ਅਨੇਕਾਂ ਕਿਸਮਾਂ ਦੇ) ਕ੍ਰੋੜਾਂ ਜਨਮਾਂ ਵਿਚ ਭਟਕ ਕੇ (ਹੁਣ ਤੂੰ ਮਨੁੱਖਾ ਜਨਮ ਵਿਚ) ਆਇਆ ਹੈਂ, (ਤੇ, ਇਥੇ) ਵੱਡੀ ਕਿਸਮਤ ਨਾਲ (ਤੈਨੂੰ) ਗੁਰੂ ਦਾ ਸਾਥ ਮਿਲ ਗਿਆ ਹੈ ।੧।

ਹੇ ਭਾਈ ! ਨਾਨਕ (ਤੈਨੂੰ) ਇਹ ਵਿਚਾਰ ਦੀ ਗੱਲ ਦੱਸਦਾ ਹੈ—ਪੂਰੇ ਗੁਰੂ ਦੀ ਸਰਨ ਪੈਣ ਤੋਂ ਬਿਨਾ (ਅਨੇਕਾਂ ਜੂਨਾਂ ਤੋਂ) ਪਾਰ-ਉਤਾਰਾ ਨਹੀਂ ਹੋ ਸਕਦਾ ।੨।੧੧।

**ਰਾਗੁ ਰਾਮਕਲੀ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥ ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥੧॥ ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥੧॥ ਰਹਾਉ ॥ ਪ੍ਰਥਮੇ ਵਸਿਆ ਸਤ ਕਾ ਖੇੜਾ ॥ ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥ ਦੁਤੀਆ ਅਰਧੋ ਅਰਧਿ ਸਮਾਇਆ ॥ ਏਕੁ ਰਹਿਆ ਤਾ ਏਕੁ ਦਿਖਾਇਆ ॥੨॥ ਏਕੈ ਸੂਤਿ ਪਰੋਏ ਮਣੀਏ ॥ ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥ ਫਿਰਤੀ ਮਾਲਾ ਬਹੁ ਬਿਧਿ ਭਾਇ ॥ ਖਿੰਚਿਆ ਸੂਤੁ ਤ ਆਈ ਥਾਇ ॥੩॥ ਚਹੁ ਮਹਿ ਏਕੈ ਮਟੁ ਹੈ ਕੀਆ ॥ ਤਹ ਬਿਖੜੇ ਥਾਨ ਅਨਿਕ ਖਿੜਕੀਆ ॥ ਖੋਜਤ ਖੋਜਤ ਦੁਆਰੇ ਆਇਆ ॥ ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥੪॥ ਇਉ ਕਿੰਕੁਰੀ ਆਨੂਪ ਵਾਜੈ ॥ ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ ਰਹਾਉ ਦੂਜਾ ॥੧॥੧੨॥ {ਪੰਨਾ ੮੮੬}**

**ਪਦ ਅਰਥ** :—ਚਾਰਿ—ਚਾਰ ਵੇਦ {ਨੋਟ :—ਗਿਣਤੀ ਦੱਸਣ ਵਾਲਾ ਲਫ਼ਜ਼ 'ਚਾਰਿ' ਸਦਾ 'ਿ' ਨਾਲ ਹੋਇਆ ਕਰਦਾ ਹੈ} । ਪੁਕਾਰਹਿ—ਜ਼ੋਰ ਦੇ ਕੇ ਆਖਦੇ ਹਨ । ਖਟੁ—ਛੇ ਸ਼ਾਸਤਰ । ਏਕਾ ਬਾਤ—(ਇਹੀ) ਇਕੋ ਗੱਲ । ਵਖਾਨਹਿ—ਬਿਆਨ ਕਰਦੇ ਹਨ । ਦਸ ਅਸਟੀ—ਅਠਾਰਾਂ ਪੁਰਾਨ {ਅਸਟੀ—ਅੱਠ} । ਮਿਲਿ—ਮਿਲ ਕੇ । ਏਕੋ—ਇਕ ਬਚਨ । ਜੋਗੀ—ਹੇ ਜੋਗੀ ! ਭੇਦੁ—(ਹਰੇਕ ਹਿਰਦੇ ਵਿਚ ਵੱਸ ਰਹੀ ਸੋਹਣੀ ਕਿੰਗੁਰੀ ਦਾ) ਭੇਤ । ਲਹਿਆ—ਲੱਭਾ ।੧।

ਕਿੰਕੁਰੀ—ਕਿੰਗਰੀ, ਸੋਹਣੇ ਕਿੰਗ । ਅਨੂਪ—ਉਪਮਾ-ਰਹਿਤ, ਬੇ-ਮਿਸਾਲ, ਬਹੁਤ ਸੋਹਣੀ । ਵਾਜੈ—(ਅੱਗੇ ਹੀ) ਵੱਜ ਰਹੀ ਹੈ । ਰੇ ਜੋਗੀਆ—ਹੇ ਜੋਗੀ ! ਮਤਵਾਰੋ—ਮਤਵਾਲਾ, (ਆਪਣੀ ਕਿੰਗ ਵਜਾਣ ਵਿਚ) ਮਸਤ ।੧।ਰਹਾਉ।

ਪ੍ਰਥਮੇ—ਪਹਿਲੇ (ਜੁਗ ਵਿਚ) ਸਤਜੁਗ ਵਿਚ । ਖੇੜਾ—ਨਗਰ । ਸਤ—ਦਾਨ । ਤ੍ਰਿਤੀਏ ਮਹਿ—ਤ੍ਰੇਤੇ ਜੁਗ ਵਿਚ । ਦੁਤੇੜਾ—ਦੁਫੇੜਾ, ਕਮੀ, ਘਾਟ । ਅਰਧੋ ਅਰਧਿ—ਅੱਧ ਅੱਧ ਵਿਚ । ਏਕੁ ਰਹਿਆ—(ਧਰਮ ਦਾ ਸਿਰਫ਼) ਇੱਕ (ਪੈਰ) ਰਹਿ ਗਿਆ । ਏਕੁ—ਇੱਕ ਪਰਮਾਤਮਾ । ਦੁਤੀਆ—ਦੁਆਪਰ ਜੁਗ ।

ਏਕੈ ਸੂਤਿ—ਇਕੋ ਧਾਗੇ ਵਿਚ, ਇਕੋ ਪਰਮਾਤਮਾ ਦੀ ਚੇਤਨ-ਸੱਤਾ ਵਿਚ । ਸੂਤਿ—ਸੂਤਰ ਵਿਚ । ਗਾਠੀ—ਗੰਢਾਂ, ਸ਼ਕਲਾਂ, ਸ਼ਖ਼ਸੀਅਤਾਂ । ਭਿਨਿ ਭਿਨਿ—ਵੱਖ ਵੱਖ । ਤਣੀਏ—ਤਾਣੀਆਂ ਹੋਈਆਂ ਹਨ । ਮਾਲਾ—

ਸੰਸਾਰ-ਚੱਕਰ । ਬਹੁ ਬਿਧਿ—ਕਈ ਤਰੀਕਿਆਂ ਨਾਲ । ਬਹੁ ਭਾਇ—ਕਈ ਜੁਗਤੀਆਂ ਨਾਲ । ਸੂਤ—(ਮਾਲਾ ਦਾ) ਧਾਗਾ, (ਜੀਵਾਂ ਵਿਚ ਪਰਮਾਤਮਾ ਦੀ ਚੇਤਨ-ਸੱਤਾ) । ਆਈ ਥਾਇ—(ਸਾਰੀ ਮਾਲਾ) ਇਕੋ ਥਾਂ ਵਿਚ ਆ ਜਾਂਦੀ ਹੈ (ਸਾਰੀ ਸ੍ਰਿਸ਼ਟੀ ਇਕੋ ਪਰਮਾਤਮਾ ਵਿਚ ਹੀ ਲੀਨ ਹੋ ਜਾਂਦੀ ਹੈ) ।੩।

ਚਹੁ ਮਹਿ—ਚਹੁੰਆਂ (ਜੁਗਾਂ) ਵਿਚ । ਏਕੈ ਮਟੁ—ਇਕੋ (ਪਰਮਾਤਮਾ) ਦਾ ਹੀ (ਜਗਤ-) ਮਠ {ਨੋਟ :—ਜੋਗੀਆਂ ਦਾ ਨਿਵਾਸ-ਅਸਥਾਨ 'ਮਠ' ਅਖਵਾਂਦਾ ਹੈ । ਇਹ ਜਗਤ ਸਾਰੇ ਜੀਵ-ਜੋਗੀਆਂ ਦਾ ਨਿਵਾਸ-ਅਸਥਾਨ ਹੈ} । ਤਹ—ਇਸ (ਜਗਤ-ਮਠ) ਵਿਚ । ਬਿਖੜੇ—ਔਖੇ । ਅਨਿਕ ਖਿੜਕੀਆ—ਅਨੇਕਾਂ ਜੂਨਾਂ । ਦੁਆਰੇ—(ਗੁਰੂ ਦੇ) ਦਰ ਤੇ । ਨਾਨਕ—ਹੇ ਨਾਨਕ ! ਜੋਗੀ—ਜੋਗੀ ਨੇ, ਪ੍ਰਭੂ-ਚਰਨਾਂ ਵਿਚ ਜੁੜੇ ਮਨੁੱਖ ਨੇ । ਮਹਲੁ—ਪ੍ਰਭੂ ਦਾ ਮਹਲ । ਘਰੁ—ਪ੍ਰਭੂ ਦਾ ਘਰ । ਮਹਲੁ ਘਰੁ—ਪ੍ਰਭੂ ਦੇ ਚਰਨਾਂ ਵਿਚ ਨਿਵਾਸ ।੪।

ਇਉ—ਇਉਂ, ਇਸ ਤਰ੍ਹਾਂ, (ਭਾਵ, ਖੋਜ ਕਰਦਿਆਂ ਗੁਰੂ ਦੇ ਦਰ ਤੇ ਪਹੁੰਚ ਕੇ) । ਸੁਣਿ—ਸੁਣ ਕੇ । ਕੈ ਮਨਿ—ਦੇ ਮਨ ਵਿਚ । ਜੋਗੀ ਕੈ ਮਨਿ—ਪ੍ਰਭੂ-ਚਰਨਾਂ ਵਿਚ ਜੁੜੇ ਮਨੁੱਖ ਦੇ ਮਨ ਵਿਚ ।੧।ਰਹਾਉ ਦੂਜਾ ।

ਨੋਟ :—ਪਹਿਲੇ 'ਰਹਾਉ' ਦੀਆਂ ਤੁਕਾਂ ਵਿਚ 'ਅਨੂਪ ਕਿੰਕੁਰੀ' ਦਾ ਜ਼ਿਕਰ ਕੀਤਾ ਗਿਆ ਸੀ । ਬੰਦ ਨੰ: ੪ ਵਿਚ ਗੁਰੂ ਦੇ ਦਰ ਤੇ ਪਹੁੰਚਣ ਦੀ ਤਾਕੀਦ ਕੀਤੀ ਗਈ ਹੈ । 'ਦੂਜੇ ਰਹਾਉ' ਵਿਚ ਇਹ ਦੱਸਿਆ ਹੈ ਕਿ ਗੁਰੂ ਦੇ ਦਰ ਤੇ ਪਹੁੰਚਿਆਂ ਆਪਣੇ ਅੰਦਰ ਰੁਮਕ ਰਹੀ ਰੱਬੀ ਰੌ ਦਾ ਆਨੰਦ ਆਉਣ ਲੱਗ ਪੈਂਦਾ ਹੈ ।

**ਅਰਥ** :—(ਆਪਣੀ ਨਿੱਕੀ ਜਿਹੀ ਕਿੰਗ ਵਜਾਣ ਵਿਚ) ਮਸਤ ਹੇ ਜੋਗੀ ! (ਵੇਖ, ਅੱਗੇ ਹੀ) ਸੁੰਦਰ ਕਿੰਗ ਬੜੀ ਸੋਹਣੀ ਵੱਜ ਰਹੀ ਹੈ (ਹਰੇਕ ਜੀਵ ਦੇ ਹਿਰਦੇ ਵਿਚ ਰੱਬੀ ਰੌ ਚੱਲ ਰਹੀ ਹੈ—ਇਹੀ ਹੈ ਸੋਹਣੀ ਕਿੰਗ) ।੧।ਰਹਾਉ।

ਹੇ ਜੋਗੀ ! ਚਾਰ ਵੇਦ ਪੁਕਾਰ ਪੁਕਾਰ ਕੇ ਆਖ ਰਹੇ ਹਨ (ਕਿ ਸਭ ਜੀਵਾਂ ਵਿਚ (ਰੱਬੀ ਜੋਤਿ-ਰੂਪ ਸੁੰਦਰ ਕਿੰਗਰੀ ਹਰ ਥਾਂ ਵੱਜ ਰਹੀ ਹੈ) ਪਰ ਤੂੰ ਯਕੀਨ ਨਹੀਂ ਕਰਦਾ । ਹੇ ਜੋਗੀ ! ਛੇ ਸ਼ਾਸਤਰ ਭੀ ਇਹੀ ਗੱਲ ਬਿਆਨ ਕਰ ਰਹੇ ਹਨ । ਅਠਾਰਾਂ ਪੁਰਾਣਾਂ ਨੇ ਮਿਲ ਕੇ ਭੀ ਇਹੋ ਬਚਨ ਆਖਿਆ ਹੈ । ਪਰ ਹੇ ਜੋਗੀ ! (ਹਰੇਕ ਹਿਰਦੇ ਵਿਚ ਵੱਜ ਰਹੀ ਸੋਹਣੀ ਕਿੰਗ ਦਾ) ਭੇਤ ਤੂੰ ਨਹੀਂ ਸਮਝਿਆ ।੧।

(ਹੇ ਜੋਗੀ ! ਤੂੰ ਇਹੀ ਸਮਝਦਾ ਆ ਰਿਹਾ ਹੈਂ ਕਿ) ਪਹਿਲੇ ਜੁਗ (ਸਤਜੁਗ) ਵਿਚ ਦਾਨ ਦਾ ਨਗਰ ਵੱਸਦਾ ਸੀ (ਭਾਵ, ਦਾਨ ਕਰਨ ਦਾ ਕਰਮ ਪ੍ਰਧਾਨ ਸੀ) ਅਤੇ ਤ੍ਰੇਤੇ ਜੁਗ ਵਿਚ (ਧਰਮ ਦੇ ਅੰਦਰ) ਕੁਝ ਤ੍ਰੇੜ ਆ ਗਈ (ਧਰਮ-ਬਲਦ ਦੀਆਂ ਤਿੰਨ ਲੱਤਾਂ ਰਹਿ ਗਈਆਂ) । (ਹੇ ਜੋਗੀ ! ਤੂੰ ਇਹੀ ਨਿਸਚਾ ਬਣਾਇਆ ਹੋਇਆ ਹੈ ਕਿ) ਦੁਆਪਰ ਜੁਗ ਅੱਧ ਵਿਚ ਟਿਕ ਗਿਆ (ਭਾਵ, ਦੁਆਪਰ ਜੁਗ ਵਿਚ ਧਰਮ-ਬਲਦ ਦੀਆਂ ਦੋ ਲੱਤਾਂ ਰਹਿ ਗਈਆਂ) ਅਤੇ (ਹੁਣ ਜਦੋਂ ਕਲਜੁਗ ਵਿਚ ਧਰਮ-ਬਲਦ ਸਿਰਫ਼) ਇੱਕ (ਲੱਤ ਵਾਲਾ) ਰਹਿ ਗਿਆ ਹੈ, ਤਦੋਂ (ਦਾਨ, ਤਪ, ਜੱਗ ਆਦਿਕ ਦੇ ਥਾਂ ਹਰਿ-ਨਾਮ-ਸਿਮਰਨ ਦਾ) ਇੱਕੋ (ਰਸਤਾ ਮੂਰਤੀ-ਪੂਜਾ ਨੇ ਜੀਵਾਂ ਨੂੰ) ਵਿਖਾਇਆ ਹੈ (ਪਰ ਤੈਨੂੰ ਇਹ ਭੁਲੇਖਾ ਹੈ ਕਿ ਇਕੋ ਪਰਮਾਤਮਾ ਦੇ ਰਚੇ ਜਗਤ ਵਿਚ ਵਖ ਵਖ ਜੁਗਾਂ ਵਿਚ ਵਖ ਵਖ ਧਰਮ-ਆਦਰਸ਼ ਹੋ ਗਏ । ਪਰਮਾਤਮਾ ਦੀ ਬਣਾਈ ਮਰਯਾਦਾ ਸਦਾ ਇਕ-ਸਾਰ ਰਹਿੰਦੀ ਹੈ, ਉਸ ਵਿਚ ਤਬਦੀਲੀ ਨਹੀਂ ਆਉਂਦੀ) ।੨।

(ਵੇਖ, ਹੇ ਜੋਗੀ ! ਜਿਵੇਂ ਮਾਲਾ ਦੇ ਇਕੋ ਧਾਗੇ ਵਿਚ ਕਈ ਮਣਕੇ ਪ੍ਰੋਤੇ ਹੋਏ ਹੁੰਦੇ ਹਨ, ਤੇ, ਉਸ ਮਾਲਾ ਨੂੰ ਮਨੁੱਖ ਫੇਰਦਾ ਰਹਿੰਦਾ ਹੈ, ਤਿਵੇਂ) ਜਗਤ ਦੇ ਸਾਰੇ ਹੀ ਜੀਵ-ਮਣਕੇ ਪਰਮਾਤਮਾ ਦੀ ਸੱਤਾ-ਰੂਪ ਧਾਗੇ ਵਿਚ ਪ੍ਰੋਤੇ ਹੋਏ ਹਨ (ਸੰਸਾਰ-ਚੱਕਰ ਦੀ) ਇਹ ਮਾਲਾ ਕਈ ਤਰੀਕਿਆਂ ਨਾਲ ਕਈ ਜੁਗਤੀਆਂ ਨਾਲ ਫਿਰਦੀ ਰਹਿੰਦੀ ਹੈ

। (ਜਦੋਂ ਪਰਮਾਤਮਾ ਆਪਣੀ) ਸੱਤਾ-ਰੂਪ ਧਾਗਾ (ਇਸ ਜਗਤ-ਮਾਲਾ ਵਿਚੋਂ) ਖਿੱਚ ਲੈਂਦਾ ਹੈ, ਤਾਂ (ਸਾਰੀ ਮਾਲਾ ਇਕੋ) ਥਾਂ ਵਿਚ ਆ ਜਾਂਦੀ ਹੈ (ਸਾਰੀ ਸ੍ਰਿਸ਼ਟੀ ਇਕੋ ਪਰਮਾਤਮਾ ਵਿਚ ਹੀ ਲੀਨ ਹੋ ਜਾਂਦੀ ਹੈ) ।੩।

(ਵੇਖ, ਹੇ ਜੋਗੀ ! ਜੋਗੀਆਂ ਦੇ ਮਠ ਵਾਂਗ ਇਹ ਜਗਤ ਇਕ ਮਠ ਹੈ) ਚਹੁੰਆਂ ਹੀ ਜੁਗਾਂ ਵਿਚ (ਸਦਾ ਤੋਂ ਹੀ) ਇਹ ਜਗਤ-ਮਠ ਇਕ (ਪਰਮਾਤਮਾ) ਦਾ ਹੀ ਬਣਾਇਆ ਹੋਇਆ ਹੈ । ਇਸ ਜਗਤ-ਮਠ ਵਿਚ ਜੀਵ ਨੂੰ ਖ਼ੁਆਰ ਕਰਨ ਲਈ ਅਨੇਕਾਂ (ਵਿਕਾਰ-ਰੂਪ) ਔਖੇ ਥਾਂ ਹਨ (ਅਤੇ ਵਿਕਾਰਾਂ ਵਿਚ ਫਸੇ ਜੀਵਾਂ ਵਾਸਤੇ) ਅਨੇਕਾਂ ਹੀ ਜੂਨਾਂ ਹਨ (ਜਿਨ੍ਹਾਂ ਵਿਚੋਂ ਦੀ ਜੀਵਾਂ ਨੂੰ ਲੰਘਣਾ ਪੈਂਦਾ ਹੈ, ਜਿਵੇਂ ਕਿਸੇ ਘਰ ਦੀ ਖਿੜਕੀ ਵਿਚੋਂ ਦੀ ਲੰਘੀਦਾ ਹੈ) । ਹੇ ਨਾਨਕ ! (ਆਖ—ਹੇ ਜੋਗੀ !) ਜਦੋਂ ਕੋਈ ਮਨੁੱਖ (ਪਰਮਾਤਮਾ ਦੇ ਦੇਸ ਦੀ) ਭਾਲ ਕਰਦਾ ਕਰਦਾ (ਗੁਰੂ ਦੇ) ਦਰ ਤੇ ਆ ਪਹੁੰਚਦਾ ਹੈ, ਤਦੋਂ ਪ੍ਰਭੂ-ਚਰਨਾਂ ਵਿਚ ਜੁੜੇ ਉਸ ਮਨੁੱਖ ਨੂੰ ਪਰਮਾਤਮਾ ਦਾ ਮਹਲ ਪਰਮਾਤਮਾ ਦਾ ਘਰ ਲੱਭ ਪੈਂਦਾ ਹੈ ।੪।

(ਹੇ ਜੋਗੀ !) ਇਸ ਤਰ੍ਹਾਂ ਖੋਜ ਕਰਦਿਆਂ ਕਰਦਿਆਂ ਗੁਰੂ ਦੇ ਦਰ ਤੇ ਪਹੁੰਚ ਕੇ ਮਨੁੱਖ ਨੂੰ ਸਮਝ ਆ ਜਾਂਦੀ ਹੈ ਕਿ ਹਰੇਕ ਹਿਰਦੇ ਵਿਚ ਪਰਮਾਤਮਾ ਦੀ ਚੇਤਨ-ਸੱਤਾ ਦੀ) ਸੁੰਦਰ ਕਿੰਗਰੀ ਵੱਜ ਰਹੀ ਹੈ । (ਇਹ ਸੁੰਦਰ ਕਿੰਗਰੀ ਵੱਜਦੀ) ਸੁਣ ਸੁਣ ਕੇ ਪਰਮਾਤਮਾ ਦੇ ਚਰਨਾਂ ਵਿਚ ਜੁੜੇ ਹੋਏ ਮਨੁੱਖ ਦੇ ਮਨ ਵਿਚ (ਇਹ ਕਿੰਗਰੀ) ਮਿੱਠੀ ਲੱਗਣ ਲੱਗ ਪੈਂਦੀ ਹੈ ।੧।ਰਹਾਉ ਦੂਜਾ ।

**ਜ਼ਰੂਰੀ ਨੋਟ** :—'ਰਹਾਉ' ਦੀ ਤੁਕ ਵਿਚ ਸਾਰੇ ਸ਼ਬਦ ਦਾ ਕੇਂਦਰੀ ਭਾਵ ਹੈ । ਪਹਿਲੇ ਦੋ ਬੰਦਾਂ ਵਿਚ ਕਿਸੇ ਜੋਗੀ ਦਾ ਧਿਆਨ ਉਸ ਦੇ ਆਪਣੇ ਹੀ ਧਾਰਮਿਕ ਭੁਲੇਖਿਆਂ ਵਲ ਦਿਵਾਇਆ ਗਿਆ ਹੈ । ਤੀਜੇ ਅਤੇ ਚੌਥੇ ਬੰਦ ਵਿਚ ਸਤਿਗੁਰੂ ਜੀ ਆਪਣਾ ਮਤ ਬਿਆਨ ਕਰ ਰਹੇ ਹਨ ।

**ਰਾਮਕਲੀ ਮਹਲਾ ੫ ॥ ਤਾਗਾ ਕਰਿ ਕੈ ਲਾਈ ਥਿਗਲੀ ॥ ਲਉ ਨਾੜੀ ਸੂਆ ਹੈ ਅਸਤੀ ॥ ਅੰਭੈ ਕਾ ਕਰਿ ਡੰਡਾ ਧਰਿਆ ॥ ਕਿਆ ਤੂ ਜੋਗੀ ਗਰਬਹਿ ਪਰਿਆ ॥੧॥ ਜਪਿ ਨਾਥੁ ਦਿਨੁ ਰੈਨਾਈ ॥ ਤੇਰੀ ਖਿੰਥਾ ਦੋ ਦਿਹਾਈ ॥੧॥ ਰਹਾਉ ॥ ਗਹਰੀ ਬਿਭੂਤ ਲਾਇ ਬੈਠਾ ਤਾੜੀ ॥ ਮੇਰੀ ਤੇਰੀ ਮੁੰਦ੍ਰਾ ਧਾਰੀ ॥ ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥ ਨਾਥੁ ਛੋਡਿ ਜਾਚਹਿ ਲਾਜ ਨ ਆਵੈ ॥੨॥ ਚਲਚਿਤ ਜੋਗੀ ਆਸਣੁ ਤੇਰਾ ॥ ਸਿੰਙੀ ਵਾਜੈ ਨਿਤ ਉਦਾਸੇਰਾ ॥ ਗੁਰ ਗੋਰਖ ਕੀ ਤੈ ਬੂਝ ਨ ਪਾਈ ॥ ਫਿਰਿ ਫਿਰਿ ਜੋਗੀ ਆਵੈ ਜਾਈ ॥੩॥ ਜਿਸ ਨੋ ਹੋਆ ਨਾਥੁ ਕ੍ਰਿਪਾਲਾ ॥ ਰਹਰਾਸਿ ਹਮਾਰੀ ਗੁਰ ਗੋਪਾਲਾ ॥ ਨਾਮੈ ਖਿੰਥਾ ਨਾਮੈ ਬਸਤਰੁ ॥ ਜਨ ਨਾਨਕ ਜੋਗੀ ਹੋਆ ਅਸਥਿਰੁ ॥੪॥ ਇਉ ਜਪਿਆ ਨਾਥੁ ਦਿਨੁ ਰੈਨਾਈ ॥ ਹੁਣਿ ਪਾਇਆ ਗੁਰੁ ਗੋਸਾਈ ॥੧॥ ਰਹਾਉ ਦੂਜਾ ॥੨॥੧੩॥ {ਪੰਨਾ ੮੮੬}**

**ਪਦ ਅਰਥ** :—ਤਾਗਾ—ਧਾਗਾ (ਨਾੜੀਆਂ) । ਕਰਿ ਕੈ—ਬਣਾ ਕੇ । ਥਿਗਲੀ—ਟਾਕੀ (ਸਰੀਰ ਦੇ ਵਖ ਵਖ ਅੰਗ) । ਲਉ—ਨਗੰਦੇ, ਤਰੋਪੇ । ਸੂਆ—ਸੂਈ । ਅਸਤੀ—ਹੱਡੀ । ਅੰਭੈ ਕਾ—ਪਾਣੀ ਦਾ (ਰਕਤ ਬੂੰਦ ਦਾ) । ਡੰਡਾ—(ਭਾਵ) ਸਰੀਰ । ਗਰਬਹਿ—ਅਹੰਕਾਰ ਵਿਚ ।੧।

ਨਾਥੁ—(ਸਾਰੇ ਸੰਸਾਰ ਦਾ) ਖਸਮ । ਰੈਨਾਈ—ਰਾਤ । ਖਿੰਥਾ—ਗੋਦੜੀ (ਸਰੀਰ) । ਦੋ ਦਿਹਾਈ—ਦੋ ਦਿਨ ਕਾਇਮ ਰਹਿਣ ਵਾਲੀ, ਨਾਸਵੰਤ ।੧।ਰਹਾਉ।

ਗਹਰੀ—ਸੰਘਣੀ । ਬਿਭੂਤ—ਸੁਆਹ । ਲਾਇ—ਲਾ ਕੇ । ਮੇਰੀ ਤੇਰੀ—ਮੇਰ-ਤੇਰ ਵਿਚ । ਮਾਗਹਿ—ਤੂੰ ਮੰਗਦਾ ਹੈਂ । ਟੂਕਾ—ਟੁੱਕਰ, ਰੋਟੀਆਂ । ਤ੍ਰਿਪਤਿ—ਰਜੇਵਾਂ । ਛੋਡਿ—ਛੱਡ ਕੇ । ਜਾਚਹਿ—ਤੂੰ ਮੰਗਦਾ ਹੈਂ । ਲਾਜ—ਸ਼ਰਮ ।੨।

ਚਲਚਿਤ ਜੋਗੀ—ਹੇ ਡੋਲਦੇ ਮਨ ਵਾਲੇ ਜੋਗੀ ! ਵਾਜੈ—ਵੱਜ ਰਹੀ ਹੈ । ਉਦਾਸੇਰਾ—ਉਪਰਾਮ, ਭਟਕਦਾ । ਗੋਰਖ—ਗੋਪਾਲ {ਗੋ—ਧਰਤੀ । ਰਖ—ਰੱਖਿਆ ਕਰਨ ਵਾਲਾ} । ਤੈ—ਤੂੰ, ਤੈਂ । ਬੂਝ—ਸੋਝੀ । ਫਿਰਿ—ਮੁੜ ਮੁੜ ।੩।

ਜਿਸ ਨੋ—{ਲਫ਼ਜ਼ 'ਜਿਸੁ' ਦਾ ੍ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਰਹਰਾਸਿ—ਅਰਦਾਸ, ਅਰਜ਼ੋਈ । ਗੁਰ—ਹੇ ਸਭ ਤੋਂ ਵੱਡੇ ! ਗੋਪਾਲਾ—ਹੇ ਸ੍ਰਿਸ਼ਟੀ ਦੇ ਰੱਖਿਅਕ ! ਨਾਮੈ—(ਤੇਰਾ) ਨਾਮ ਹੀ । ਖਿੰਥਾ—ਗੋਦੜੀ । ਅਸਥਿਰੁ—ਅਡੋਲ ।੪।

ਇਉ—ਇਉਂ, ਇਸ ਤਰ੍ਹਾਂ । ਹੁਣਿ—ਇਸੇ ਜਨਮ ਵਿਚ ।ਰਹਾਉ ਦੂਜਾ ।

**ਨੋਟ** :—ਪਹਿਲੇ 'ਰਹਾਉ' ਦੇ ਲਫ਼ਜ਼ਾਂ 'ਜਪਿ ਨਾਥੁ' ਦੀ ਵਿਆਖਿਆ ਅਗਲੇ ਸਾਰੇ ਬੰਦਾਂ ਵਿਚ ਕਰ ਕੇ 'ਦੂਜੇ ਰਹਾਉ' ਵਿਚ ਆਖਦੇ ਹਨ 'ਇਉ ਜਪਿਆ' ।

**ਅਰਥ** :—ਹੇ ਜੋਗੀ ! ਤੇਰਾ ਇਹ ਸਰੀਰ ਦੋ ਦਿਨਾਂ ਦਾ ਹੀ ਪਰਾਹੁਣਾ ਹੈ । ਦਿਨ ਰਾਤ (ਜਗਤ ਦੇ) ਨਾਥ-ਪ੍ਰਭੂ ਦਾ ਨਾਮ ਜਪਿਆ ਕਰ ।੧।ਰਹਾਉ।

(ਹੇ ਜੋਗੀ ! ਉਸ ਜਗਤ-ਨਾਥ ਨੇ ਨਾੜੀਆਂ ਨੂੰ) ਧਾਗਾ ਬਣਾ ਕੇ (ਸਾਰੇ ਸਰੀਰਕ ਅੰਗਾਂ ਦੀਆਂ) ਟਾਕੀਆਂ ਜੋੜ ਦਿੱਤੀਆਂ ਹਨ । (ਇਸ ਸਰੀਰ-ਗੋਦੜੀ ਦੀਆਂ) ਨਾੜੀਆਂ ਤਰੋਪਿਆਂ ਦਾ ਕੰਮ ਕਰ ਰਹੀਆਂ ਹਨ, (ਅਤੇ ਸਰੀਰ ਦੀ ਹਰੇਕ) ਹੱਡੀ ਸੂਈ ਦਾ ਕੰਮ ਕਰਦੀ ਹੈ । (ਉਸ ਨਾਥ ਨੇ ਮਾਤਾ ਪਿਤਾ ਦੀ) ਰਕਤ-ਬੂੰਦ ਨਾਲ (ਸਰੀਰ-) ਡੰਡਾ ਖੜਾ ਕਰ ਦਿੱਤਾ ਹੈ । ਹੇ ਜੋਗੀ ! ਤੂੰ (ਆਪਣੀ ਗੋਦੜੀ ਦਾ) ਕੀਹ ਪਿਆ ਮਾਣ ਕਰਦਾ ਹੈਂ ? ।੧।

(ਹੇ ਜੋਗੀ ! ਆਪਣੇ ਸਰੀਰ ਉੱਤੇ) ਸੰਘਣੀ ਸੁਆਹ ਮਲ ਕੇ ਤੂੰ ਸਮਾਧੀ ਲਾ ਕੇ ਬੈਠਾ ਹੋਇਆ ਹੈਂ, ਤੂੰ (ਕੰਨਾਂ ਵਿਚ) ਮੁੰਦ੍ਰਾਂ (ਭੀ) ਪਾਈਆਂ ਹੋਈਆਂ ਹਨ (ਪਰ ਤੇਰੇ ਅੰਦਰ) ਮੇਰ-ਤੇਰ ਵੱਸ ਰਹੀ ਹੈ । ਹੇ ਜੋਗੀ ! ਘਰ ਘਰ ਤੋਂ ਤੂੰ ਟੁੱਕਰ ਮੰਗਦਾ ਫਿਰਦਾ ਹੈਂ, ਤੇਰੇ ਅੰਦਰ ਸ਼ਾਂਤੀ ਨਹੀਂ ਹੈ । (ਸਾਰੇ ਜਗਤ ਦੇ) ਨਾਥ ਨੂੰ ਛੱਡ ਕੇ ਤੂੰ (ਲੋਕਾਂ ਦੇ ਦਰ ਤੋਂ) ਮੰਗਦਾ ਹੈਂ । ਹੇ ਜੋਗੀ ! ਤੈਨੂੰ (ਇਸ ਦੀ) ਸ਼ਰਮ ਨਹੀਂ ਆ ਰਹੀ ।੨।

ਹੇ ਡੋਲਦੇ ਮਨ ਵਾਲੇ ਜੋਗੀ ! ਤੇਰਾ ਆਸਣ (ਜਮਾਣਾ ਕਿਸੇ ਅਰਥ ਨਹੀਂ) । (ਲੋਕਾਂ ਨੂੰ ਵਿਖਾਣ ਲਈ ਤੇਰੀ) ਸਿੰਙੀ ਵੱਜ ਰਹੀ ਹੈ, ਪਰ ਤੇਰਾ ਮਨ ਸਦਾ ਭਟਕਦਾ ਫਿਰਦਾ ਹੈ (ਇਹ ਸਿੰਙੀ ਤਾਂ ਇਕਾਗ੍ਰਤਾ ਦੀ ਖ਼ਾਤਰ ਸੀ) । ਹੇ ਜੋਗੀ ! (ਇਸ ਤਰ੍ਹਾਂ) ਉਸ ਸਭ ਤੋਂ ਵੱਡੇ ਗੋਰਖ (ਜਗਤ-ਰੱਖਿਅਕ ਪ੍ਰਭੂ) ਦੀ ਤੈਨੂੰ ਸੋਝੀ ਨਹੀਂ ਪਈ । (ਇਹੋ ਜਿਹਾ) ਜੋਗੀ ਤਾਂ ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੩।

ਹੇ ਜੋਗੀ ! ਜਿਸ ਮਨੁੱਖ ਉੱਤੇ (ਸਾਰੇ ਜਗਤ ਦਾ) ਨਾਥ ਦਇਆਵਾਨ ਹੁੰਦਾ ਹੈ (ਉਹ ਮਨੁੱਖ ਪਰਮਾਤਮਾ ਅੱਗੇ ਹੀ ਬੇਨਤੀ ਕਰਦਾ ਹੈ, ਤੇ ਆਖਦਾ ਹੈ—) ਹੇ ਗੁਰ ਗੋਪਾਲ ! ਸਾਡੀ ਅਰਜ਼ੋਈ ਤੇਰੇ ਦਰ ਤੇ ਹੀ ਹੈ । ਤੇਰਾ ਨਾਮ ਹੀ ਮੇਰੀ ਗੋਦੜੀ ਹੈ, ਤੇਰਾ ਨਾਮ ਹੀ ਮੇਰਾ (ਭਗਵਾ) ਕੱਪੜਾ ਹੈ । ਹੇ ਦਾਸ ਨਾਨਕ ! (ਇਹੋ ਜਿਹਾ ਮਨੁੱਖ ਅਸਲ) ਜੋਗੀ ਹੈ, ਅਤੇ ਉਹ ਕਦੇ ਡੋਲਦਾ ਨਹੀਂ ਹੈ ।੪।

ਹੇ ਜੋਗੀ ! ਜਿਸ ਮਨੁੱਖ ਨੇ ਦਿਨ ਰਾਤ ਇਸ ਤਰ੍ਹਾਂ (ਜਗਤ ਦੇ) ਨਾਥ ਨੂੰ ਸਿਮਰਿਆ ਹੈ, ਉਸ ਨੇ ਇਸੇ ਜਨਮ ਵਿਚ ਉਸ ਸਭ ਤੋਂ ਵੱਡੇ ਜਗਤ-ਨਾਥ ਦਾ ਮਿਲਾਪ ਹਾਸਲ ਕਰ ਲਿਆ ਹੈ ।੧।ਰਹਾਉ ਦੂਜਾ ।੨।੧੩।

**ਰਾਮਕਲੀ ਮਹਲਾ ੫ ॥ ਕਰਨ ਕਰਾਵਨ ਸੋਈ ॥ ਆਨ ਨ ਦੀਸੈ ਕੋਈ ॥ ਠਾਕੁਰੁ ਮੇਰਾ ਸੁਘੜੁ ਸੁਜਾਨਾ ॥ ਗੁਰਮੁਖਿ ਮਿਲਿਆ ਰੰਗੁ ਮਾਨਾ ॥੧॥ ਐਸੋ ਰੇ ਹਰਿ ਰਸੁ ਮੀਠਾ ॥ ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ ਰਹਾਉ ॥ ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥ ਪੀਵਤ ਅਮਰ ਭਏ ਨਿਹਕਾਮ ॥ ਤਨੁ ਮਨੁ ਸੀਤਲੁ ਅਗਨਿ ਨਿਵਾਰੀ ॥ ਅਨਦ ਰੂਪ ਪ੍ਰਗਟੇ ਸੰਸਾਰੀ ॥੨॥ ਕਿਆ ਦੇਵਉ ਜਾ ਸਭੁ ਕਿਛੁ ਤੇਰਾ ॥ ਸਦ ਬਲਿਹਾਰਿ ਜਾਉ ਲਖ ਬੇਰਾ ॥ ਤਨੁ ਮਨੁ ਜੀਉ ਪਿੰਡੁ ਦੇ ਸਾਜਿਆ ॥ ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥੩॥ ਖੋਲਿ ਕਿਵਾਰਾ ਮਹਲਿ ਬੁਲਾਇਆ ॥ ਜੈਸਾ ਸਾ ਤੈਸਾ ਦਿਖਲਾਇਆ ॥ ਕਹੁ ਨਾਨਕ ਸਭੁ ਪੜਦਾ ਤੂਟਾ ॥ ਹਉ ਤੇਰਾ ਤੂ ਮੈ ਮਨਿ ਵੂਠਾ ॥੪॥੩॥੧੪॥ {ਪੰਨਾ ੮੯੬-੮੯੭}**

**ਪਦ ਅਰਥ** :—ਸੋਈ—ਉਹ (ਪਰਮਾਤਮਾ) ਹੀ । ਆਨ—{ਅੰਯ} ਦੂਜਾ ਹੋਰ । ਸੁਘੜੁ—ਗੰਭੀਰ । ਸੁਜਾਨਾ—ਸਿਆਣਾ । ਗੁਰਮੁਖਿ—ਗੁਰੂ ਦੀ ਰਾਹੀਂ । ਰੰਗੁ—ਆਤਮਕ ਆਨੰਦ । ਮਾਨਾ—ਮਾਣਿਆ ।੧।

ਰੇ—ਹੇ ਭਾਈ ! ਐਸੋ—(ਭਾਵ) ਅਸਚਰਜ । ਕਿਨੈ ਵਿਰਲੈ—ਕਿਸੇ ਵਿਰਲੇ ਨੇ ।੧।ਰਹਾਉ।

ਨਿਰਮਲ—ਮਲ-ਰਹਿਤ । ਜੋਤਿ—ਨੂਰ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਅਮਰ—ਅ-ਮਰ, ਜਿਸ ਉਤੇ ਆਤਮਕ ਮੌਤ ਆਪਣਾ ਜ਼ੋਰ ਨ ਪਾ ਸਕੇ । ਨਿਹਕਾਮ—ਵਾਸਨਾ-ਰਹਿਤ । ਅਗਨਿ—(ਤ੍ਰਿਸ਼ਨਾ ਦੀ) ਅੱਗ । ਨਿਵਾਰੀ—ਦੂਰ ਕਰ ਦਿੱਤੀ । ਸੰਸਾਰੀ—ਸੰਸਾਰਿ, ਸੰਸਾਰ ਵਿਚ ।੨।

ਦੇਵਉ—ਦੇਵਉਂ, ਮੈਂ ਦਿਆਂ । ਸਦ—ਸਦਾ । ਬਲਿਹਾਰਿ—ਕੁਰਬਾਨ । ਜਾਉ—ਜਾਉਂ, ਮੈਂ ਜਾਵਾਂ । ਬੇਰਾ—ਵਾਰੀ । ਜੀਉ—ਜਿੰਦ । ਦੇ—ਦੇ ਕੇ । ਸਾਜਿਆ—ਪੈਦਾ ਕੀਤਾ । ਤੇ—ਤੋਂ, ਨਾਲ । ਨੀਚੁ—ਨੀਵਾਂ, ਮੰਦਾ, ਨਕਾਰਾ । ਨਿਵਾਜਿਆ—ਵਡਿਆਈ ਦਿੱਤੀ ।੩।

ਖੋਲਿ—ਖੋਲ੍ਹ ਕੇ । ਕਿਵਾਰਾ—ਕਿਵਾੜ, ਭਿੱਤ । ਮਹਲਿ—ਮਹਲ ਵਿਚ । ਸਾ—ਸੀ । ਸਭੁ—ਸਾਰਾ । ਹਉ—ਹਉਂ, ਮੈਂ । ਮੈ ਮਨਿ—ਮੇਰੇ ਮਨ ਵਿਚ । ਵੂਠਾ—ਆ ਵੱਸਿਆ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਦਾ ਸੁਆਦ ਅਸਚਰਜ ਹੈ ਮਿੱਠਾ ਹੈ । ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਉਸ ਦਾ ਦਰਸਨ ਕੀਤਾ ਹੈ ।੧।ਰਹਾਉ।

ਹੇ ਭਾਈ ! ਉਹ ਪਰਮਾਤਮਾ ਹੀ ਸਭ ਕੁਝ ਕਰਨ-ਜੋਗ ਹੈ ਅਤੇ (ਸਭ ਵਿਚ ਵਿਆਪਕ ਹੋ ਕੇ ਸਭ ਜੀਵਾਂ ਪਾਸੋਂ) ਕਰਾਵਣ ਵਾਲਾ ਹੈ । (ਕਿਤੇ ਭੀ) ਉਸ ਤੋਂ ਬਿਨਾ ਕੋਈ ਦੂਜਾ ਨਹੀਂ ਦਿੱਸਦਾ । ਹੇ ਭਾਈ ! ਮੇਰਾ ਉਹ ਮਾਲਕ-ਪ੍ਰਭੂ ਗੰਭੀਰ ਸੁਭਾਉ ਵਾਲਾ ਹੈ ਤੇ ਸਭ ਦੇ ਦਿਲ ਦੀ ਜਾਣਨ ਵਾਲਾ ਹੈ । ਗੁਰੂ ਦੀ ਰਾਹੀਂ, ਜਿਸ ਨੂੰ ਉਹ ਮਿਲ ਪੈਂਦਾ ਹੈ, ਉਹ ਮਨੁੱਖ ਆਤਮਕ ਆਨੰਦ ਮਾਣਦਾ ਹੈ ।੧।

ਹੇ ਭਾਈ ! ਉਸ ਪਰਮਾਤਮਾ ਦਾ ਨੂਰ ਮੈਲ-ਰਹਿਤ ਹੈ, ਉਸ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਸਮਝੋ । ਉਸ ਨਾਮ-ਅੰਮ੍ਰਿਤ ਨੂੰ ਪੀਂਦਿਆਂ ਹੀ ਮਨੁੱਖ ਅਟੱਲ ਆਤਮਕ ਜੀਵਨ ਵਾਲੇ ਅਤੇ ਵਾਸਨਾ-ਰਹਿਤ ਹੋ ਜਾਂਦੇ ਹਨ । ਉਹਨਾਂ ਦਾ ਤਨ ਉਹਨਾਂ ਦਾ ਮਨ ਸ਼ਾਂਤ ਹੋ ਜਾਂਦਾ ਹੈ । ਪਰਮਾਤਮਾ (ਉਹਨਾਂ ਦੇ ਅੰਦਰੋਂ ਤ੍ਰਿਸ਼ਨਾ ਦੀ) ਅੱਗ ਬੁਝਾ ਦੇਂਦਾ ਹੈ । ਉਹ ਹਰ ਵੇਲੇ ਆਨੰਦ-ਭਰਪੂਰ ਰਹਿੰਦੇ ਹਨ, ਅਤੇ ਜਗਤ ਵਿਚ ਨਾਮਣੇ ਵਾਲੇ ਹੋ ਜਾਂਦੇ ਹਨ ।੨।

(ਹੇ ਪ੍ਰਭੂ ! ਤੇਰਾ ਉਹ ਨਾਮ-ਅੰਮ੍ਰਿਤ ਪ੍ਰਾਪਤ ਕਰਨ ਵਾਸਤੇ) ਮੈਂ ਤੇਰੇ ਅੱਗੇ ਕੀਹ ਲਿਆ ਧਰਾਂ, ਕਿਉਂਕਿ (ਮੇਰੇ ਪਾਸ ਤਾਂ) ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ । ਹੇ ਪ੍ਰਭੂ ! ਮੈਂ ਤੈਥੋਂ ਸਦਾ ਹੀ ਲੱਖਾਂ ਵਾਰੀ ਸਦਕੇ ਜਾਂਦਾ ਹਾਂ

। ਇਹ ਤਨ ਇਹ ਮਨ, ਇਹ ਜਿੰਦ ਇਹ ਸਰੀਰ ਦੇ ਕੇ ਤੂੰ ਮੈਨੂੰ ਪੈਦਾ ਕੀਤਾ ਹੈ, ਅਤੇ ਗੁਰੂ ਦੀ ਮੇਹਰ ਨਾਲ ਤੂੰ ਮੈਨੂੰ ਨਕਾਰੇ ਨੂੰ ਵਡਿਆਈ ਦਿੱਤੀ ਹੈ ।੩।

ਹੇ ਨਾਨਕ ! ਆਖ—(ਹੇ ਪ੍ਰਭੂ ! ਮੇਰੇ ਮਨ ਦੇ) ਕਿਵਾੜ ਖੋਲ੍ਹ ਕੇ ਤੂੰ ਮੈਨੂੰ ਆਪਣੇ ਚਰਨਾਂ ਵਿਚ ਜੋੜ ਲਿਆ ਹੈ, ਤੂੰ ਮੈਨੂੰ ਸਾਖਿਆਤ ਆਪਣਾ ਦੀਦਾਰ ਬਖ਼ਸ਼ਿਆ ਹੈ । (ਤੇਰੇ ਨਾਲੋਂ ਵਿੱਥ ਪਾਣ ਵਾਲਾ ਮੇਰੇ ਅੰਦਰੋਂ) ਸਾਰਾ ਪਰਦਾ ਹੁਣ ਟੁੱਟ ਗਿਆ ਹੈ, ਹੁਣ ਤੂੰ ਮੇਰੇ ਮਨ ਵਿਚ ਆ ਵੱਸਿਆ ਹੈਂ, ਮੈਂ ਤੇਰਾ ਹੋ ਚੁਕਾ ਹਾਂ ।੪।੩।੧੪।

**ਨੋਟ :—**'ਘਰੁ ੨' ਦਾ ਇਹ ਤੀਜਾ ਸ਼ਬਦ ਹੈ । 'ਮਹਲਾ ੫' ਦੇ ਹੁਣ ਤਕ ੧੪ ਸ਼ਬਦ ਆ ਚੁਕੇ ਹਨ ।

**ਰਾਮਕਲੀ ਮਹਲਾ ੫ ॥ ਸੇਵਕੁ ਲਾਇਓ ਅਪੁਨੀ ਸੇਵ ॥ ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥ ਸਗਲੀ ਚਿੰਤਾ ਆਪਿ ਨਿਵਾਰੀ ॥ ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥੧॥ ਕਾਜ ਹਮਾਰੇ ਪੂਰੇ ਸਤਗੁਰ ॥ ਬਾਜੇ ਅਨਹਦ ਤੂਰੇ ਸਤਗੁਰ ॥੧॥ ਰਹਾਉ ॥ ਮਹਿਮਾ ਜਾ ਕੀ ਗਹਿਰ ਗੰਭੀਰ ॥ ਹੋਇ ਨਿਹਾਲੁ ਦੇਇ ਜਿਸੁ ਧੀਰ ॥ ਜਾ ਕੇ ਬੰਧਨ ਕਾਟੇ ਰਾਇ ॥ ਸੋ ਨਰੁ ਬਹੁਰਿ ਨ ਜੋਨੀ ਪਾਇ ॥੨॥ ਜਾ ਕੈ ਅੰਤਰਿ ਪ੍ਰਗਟਿਓ ਆਪ ॥ ਤਾ ਕਉ ਨਾਹੀ ਦੂਖ ਸੰਤਾਪ ॥ ਲਾਲੁ ਰਤਨੁ ਤਿਸੁ ਪਾਲੈ ਪਰਿਆ ॥ ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥੩॥ ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥ ਏਕੋ ਏਕੁ ਨਿਰੰਜਨ ਪੂਜਾ ॥ ਜਤ ਕਤ ਦੇਖਉ ਆਪਿ ਦਇਆਲ ॥ ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥੪॥੧੫॥ {ਪੰਨਾ ੮੯੭}**

ਪਦ ਅਰਥ :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਮੁਖਿ—ਮੂੰਹ ਵਿਚ । ਵੇਦ—ਚਾਨਣ-ਸਰੂਪ ਪ੍ਰਭੂ ਦਾ । ਨਿਵਾਰੀ—ਦੂਰ ਕੀਤੀ ਹੈ । ਕਉ—ਨੂੰ, ਤੋਂ । ਹਉ—ਹਉਂ, ਮੈਂ । ਸਦ—ਸਦਾ । ਬਲਿਹਾਰੀ—ਕੁਰਬਾਨ ।੧।

ਸਤਿਗੁਰ—ਹੇ ਗੁਰੂ ! ਬਾਜੇ—ਵੱਜ ਰਹੇ ਹਨ । ਅਨਹਦ—ਇੱਕ-ਰਸ, ਲਗਾਤਾਰ । ਤੂਰੇ—ਵਾਜੇ ।੧।ਰਹਾਉ।

ਮਹਿਮਾ—ਵਡਿਆਈ । ਗਹਿਰ—ਗਹਿਰੀ, ਡੂੰਘੀ । ਗੰਭੀਰ—ਡੂੰਘੀ । ਹੋਇ ਨਿਹਾਲੁ—ਪੂਰਨ ਤੌਰ ਤੇ ਪ੍ਰਸੰਨ ਹੋ ਜਾਂਦਾ ਹੈ । ਦੇਇ—ਦੇਂਦਾ ਹੈ । ਧੀਰ—ਧੀਰਜ । ਰਾਇ—ਪ੍ਰਭੂ-ਪਾਤਿਸ਼ਾਹ ਨੇ । ਬਹੁਰਿ—ਮੁੜ, ਫਿਰ । ਨ ਪਾਇ—ਨਹੀਂ ਪੈਂਦਾ ।੨।

ਜਾ ਕੈ ਅੰਤਰਿ—ਜਿਸ ਦੇ ਅੰਦਰ । ਤਾ ਕਉ—ਉਸ (ਮਨੁੱਖ) ਨੂੰ । ਸੰਤਾਪ—ਕਲੇਸ਼ । ਤਿਸੁ ਪਾਲੈ—ਉਸ ਦੇ ਪੱਲੇ ਵਿਚ । ਤਿਸੁ ਪਾਲੈ ਪਰਿਆ—ਉਸ ਨੂੰ ਮਿਲ ਜਾਂਦਾ ਹੈ ।੩।

ਭਰਮੁ—ਭਟਕਣਾ । ਦੁਬਿਧਾ—ਦੁਚਿੱਤਾ-ਪਨ । ਦੂਜਾ—ਮੇਰ-ਤੇਰ । ਨਿਰੰਜਨ—{ਨਿਰ-ਅੰਜਨ । ਅੰਜਨ—ਮਾਇਆ ਦੇ ਮੋਹ ਦੀ ਕਾਲਖ} ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ । ਜਤ ਕਤ—ਜਿਧਰ ਕਿਧਰ, ਹਰ ਪਾਸੇ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਰਸਾਲ—{ਰਸ-ਆਲਯ} ਆਨੰਦ ਦਾ ਸੋਮਾ ।੪।

**ਅਰਥ** :—ਹੇ ਸਤਿਗੁਰੂ ! ਤੂੰ ਮੇਰੇ ਸਾਰੇ ਕੰਮ ਸਿਰੇ ਚਾੜ੍ਹ ਦਿੱਤੇ ਹਨ (ਤੇਰੀ ਮੇਹਰ ਨਾਲ ਮੈਂ ਬੇ-ਗ਼ਰਜ਼ ਹੋ ਗਿਆ ਹਾਂ) । ਹੇ ਸਤਿਗੁਰੂ ! (ਹੁਣ ਇਉਂ ਪ੍ਰਤੀਤ ਹੋ ਰਿਹਾ ਹੈ, ਜਿਵੇਂ ਮੇਰੇ ਅੰਦਰ) ਇੱਕ-ਰਸ (ਖ਼ੁਸ਼ੀ ਦੇ) ਵਾਜੇ ਵੱਜ ਰਹੇ ਹਨ ।੧।ਰਹਾਉ।

ਹੇ ਭਾਈ ! ਮੈਂ ਉਸ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ, ਜਿਸ ਨੇ (ਮੇਰੇ ਅੰਦਰੋਂ) ਸਾਰੀ ਚਿੰਤਾ ਆਪ (ਮੇਹਰ ਕਰ ਕੇ) ਦੂਰ ਕਰ ਦਿੱਤੀ ਹੈ, ਜਿਸ ਨੇ ਚਾਨਣ-ਰੂਪ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ (ਜਪਣ ਵਾਸਤੇ ਮੇਰੇ) ਮੂੰਹ ਵਿਚ ਦਿੱਤਾ ਹੈ, ਜਿਸ ਨੇ (ਮੈਨੂੰ ਆਪਣਾ) ਸੇਵਕ (ਬਣਾ ਕੇ) ਆਪਣੀ (ਇਸ) ਸੇਵਾ ਵਿਚ ਲਾਇਆ ਹੈ ।੧।

ਹੇ ਭਾਈ ! ਜਿਸ ਪਰਮਾਤਮਾ ਦੀ ਵਡਿਆਈ ਬੇਅੰਤ ਅਥਾਹ ਹੈ, ਉਹ ਜਿਸ (ਮਨੁੱਖ) ਨੂੰ ਧੀਰਜ ਬਖ਼ਸ਼ਦਾ ਹੈ, ਉਹ ਮਨੁੱਖ ਲੂੰ-ਲੂੰ ਖ਼ੁਸ਼ ਹੋ ਜਾਂਦਾ ਹੈ । ਉਹ ਪ੍ਰਭੂ-ਪਾਤਿਸ਼ਾਹ ਜਿਸ ਮਨੁੱਖ ਦੇ (ਮਾਇਆ ਦੇ) ਬੰਧਨ ਕੱਟ ਦੇਂਦਾ ਹੈ, ਉਹ ਮਨੁੱਖ ਮੁੜ ਜਨਮਾਂ ਦੇ ਗੇੜ ਵਿਚ ਨਹੀਂ ਪੈਂਦਾ ।੨।

ਹੇ ਭਾਈ ! ਪਰਮਾਤਮਾ ਆਪ ਜਿਸ ਮਨੁੱਖ ਦੇ ਹਿਰਦੇ ਵਿਚ ਆਪਣਾ ਪ੍ਰਕਾਸ਼ ਕਰਦਾ ਹੈ, ਉਸ ਨੂੰ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦਾ । ਉਸ ਮਨੁੱਖ ਨੂੰ ਪ੍ਰਭੂ ਦਾ ਨਾਮ-ਲਾਲ ਲੱਭ ਪੈਂਦਾ ਹੈ, ਨਾਮ-ਰਤਨ ਮਿਲ ਜਾਂਦਾ ਹੈ । ਉਹ ਮਨੁੱਖ ਆਪਣੇ ਸਾਰੇ ਪਰਵਾਰ ਨੂੰ (ਭੀ ਆਪਣੇ ਨਾਲ) ਲੈ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੩।

ਹੇ ਭਾਈ ! ਜੇਹੜਾ ਮਨੁੱਖ ਸਿਰਫ਼ ਇੱਕ ਮਾਇਆ ਤੋਂ ਨਿਰਲੇਪ ਪ੍ਰਭੂ ਦੀ ਬੰਦਗੀ ਕਰਦਾ ਹੈ, ਉਸ ਨੂੰ ਕੋਈ ਭਟਕਣਾ ਨਹੀਂ ਰਹਿੰਦੀ, ਉਸ ਦੇ ਅੰਦਰ ਦੁਚਿੱਤਾ-ਪਨ ਨਹੀਂ ਰਹਿ ਜਾਂਦਾ, ਉਸ ਦੇ ਹਿਰਦੇ ਵਿਚ ਮੇਰ-ਤੇਰ ਨਹੀਂ ਹੁੰਦੀ । ਹੇ ਨਾਨਕ ! ਆਖ—(ਗੁਰੂ ਦੀ ਕਿਰਪਾ ਨਾਲ ਮੈਨੂੰ) ਆਨੰਦ ਦਾ ਸੋਮਾ ਪ੍ਰਭੂ ਜੀ ਮਿਲ ਪਏ ਹਨ, ਹੁਣ ਮੈਂ ਜਿਧਰ ਕਿਧਰ ਵੇਖਦਾ ਹਾਂ, ਮੈਨੂੰ ਉਹ ਦਇਆ ਦਾ ਘਰ ਪ੍ਰਭੂ ਹੀ ਦਿੱਸ ਰਿਹਾ ਹੈ ।੪।੪।੧੫।

**ਰਾਮਕਲੀ ਮਹਲਾ ੫ ॥ ਤਨ ਤੇ ਛੁਟਕੀ ਅਪਨੀ ਧਾਰੀ ॥ ਪ੍ਰਭ ਕੀ ਆਗਿਆ ਲਗੀ ਪਿਆਰੀ ॥ ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥ ਤਾ ਇਹੁ ਅਚਰਜੁ ਨੈਨਹੁ ਡੀਠਾ ॥੧॥ ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥ ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ ॥੧॥ ਰਹਾਉ ॥ ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ ਹਰਿ ਕੇ ਚਰਨਾ ॥ ਬੀਸ ਬਿਸੁਏ ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥ ਜੋ ਜੋ ਕੀਨੋ ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥ ਨਾ ਕੋ ਦੂਤੁ ਨਹੀ ਬੈਰਾਈ ॥ ਗਲਿ ਮਿਲਿ ਚਾਲੇ ਏਕੈ ਭਾਈ ॥੩॥ ਜਾ ਕਉ ਗੁਰਿ ਹਰਿ ਦੀਏ ਸੂਖਾ ॥ ਤਾ ਕਉ ਬਹੁਰਿ ਨ ਲਾਗਹਿ ਦੂਖਾ ॥ ਆਪੇ ਆਪਿ ਸਰਬ ਪ੍ਰਤਿਪਾਲ ॥ ਨਾਨਕ ਰਾਤਉ ਰੰਗਿ ਗੋਪਾਲ ॥੪॥੫॥੧੬॥ {ਪੰਨਾ ੮੯੭}**

**ਪਦ ਅਰਥ :—**ਤੇ—ਤੋਂ । ਤਨ ਤੇ—ਸਰੀਰ ਵਿਚੋਂ । ਛੁਟਕੀ—ਮੁੱਕ ਗਈ । ਧਾਰੀ—ਮਿਥੀ ਹੋਈ । ਅਪਨੀ ਧਾਰੀ—ਇਹ ਮਿਥ ਕਿ ਇਹ ਸਰੀਰ ਮੇਰਾ ਬਣਿਆ ਰਹੇਗਾ । ਆਗਿਆ—ਰਜ਼ਾ । ਕਰੈ—ਕਰਦਾ ਹੈ । ਮਨਿ ਮੇਰੈ—ਮੇਰੇ ਮਨ ਵਿਚ । ਤਾਂ—ਤਦੋਂ । ਨੈਨਹੁ—ਅੱਖਾਂ ਨਾਲ, ਪਰਤੱਖ ।੧।

ਮੋਹਿ—ਮੈਂ । ਰੇ—ਹੇ ਭਾਈ ! ਬਲਾਇ—ਚੰਬੜੀ ਹੋਈ ਬਿਪਤਾ । ਤ੍ਰਿਸਨ—ਮਾਇਆ ਦੇ ਲਾਲਚ ਦੀ ਅੱਗ । ਨਿਵਾਰੀ—ਦੂਰ ਕਰ ਦਿੱਤੀ ਹੈ । ਮਮਤਾ—ਅਪਣੱਤ, ਮਾਇਆ ਦਾ ਮੋਹ । ਗੁਰਿ ਪੂਰੈ—ਪੂਰੇ ਗੁਰੂ ਨੇ ।੧।ਰਹਾਉ।

ਕਰਿ—ਕਰ ਕੇ । ਗੁਰਿ—ਗੁਰੂ ਨੇ । ਬੀਸ ਬਿਸੁਏ—ਵੀਹ ਵਿਸਵੇ, ਸੋਲਾਂ ਆਨੇ, ਪੂਰਨ ਤੌਰ ਤੇ ।੨।

ਜੋ ਜੋ—ਜੇਹੜਾ ਜੇਹੜਾ ਪ੍ਰਾਣੀ । ਤਿਸ ਕੇ—{ਲਫ਼ਜ਼ 'ਤਿਸੁ ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ} । ਸਗਲ—ਸਾਰੇ ਜੀਵਾਂ ਵਿਚ । ਦੂਤੁ—ਦੋਖੀ, ਦੁਸ਼ਮਨ । ਬੈਰਾਈ—ਵੈਰੀ । ਗਲਿ—ਗਲ ਨਾਲ । ਮਿਲਿ—ਮਿਲ ਕੇ ।੩।

ਜਾ ਕਉ—ਜਿਸ (ਮਨੁੱਖ) ਨੂੰ । ਬਹੁਰਿ—ਮੁੜ । ਰਾਤਉ—ਰੱਤਾ ਹੋਇਆ {ਅੱਨ ਪੁਰਖ, ਇਕ-ਵਚਨ} । ਰੰਗਿ—ਰੰਗ ਵਿਚ ।੪।

**ਅਰਥ** :—ਹੇ ਭਾਈ ! ਹੁਣ ਮੈਂ (ਆਤਮਕ ਜੀਵਨ ਦੀ ਮਰਯਾਦਾ) ਸਮਝ ਲਈ ਹੈ, ਮੇਰੇ ਅੰਦਰੋਂ (ਚਿਰਾਂ ਦੀ ਚੰਬੜੀ ਹੋਈ ਮਮਤਾ ਦੀ) ਡੈਣ ਨਿਕਲ ਗਈ ਹੈ । ਪੂਰੇ ਗੁਰੂ ਨੇ ਮੈਨੂੰ (ਜੀਵਨ ਦੀ) ਸੂਝ ਬਖ਼ਸ਼ ਦਿੱਤੀ ਹੈ । (ਮੇਰੇ ਅੰਦਰੋਂ) ਮਾਇਆ ਦੇ ਲਾਲਚ ਦੀ ਅੱਗ ਬੁੱਝ ਗਈ ਹੈ, ਗੁਰੂ ਨੇ ਮੇਰਾ ਮਾਇਆ ਦਾ ਮੋਹ ਦੂਰ ਕਰ ਦਿੱਤਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਮੇਰੇ ਸਰੀਰ ਵਿਚੋਂ ਇਹ ਮਿੱਥ ਮੁੱਕ ਗਈ ਹੈ ਕਿ ਇਹ ਸਰੀਰ ਮੇਰਾ ਹੈ, ਇਹ ਸਰੀਰ ਮੇਰਾ ਹੈ । ਹੁਣ ਮੈਨੂੰ ਪਰਮਾਤਮਾ ਦੀ ਰਜ਼ਾ ਮਿੱਠੀ ਲੱਗਣ ਲੱਗ ਪਈ ਹੈ । ਜੋ ਕੁਝ ਪਰਮਾਤਮਾ ਕਰਦਾ ਹੈ, ਉਹ (ਹੁਣ) ਮੇਰੇ ਮਨ ਵਿਚ ਮਿੱਠਾ ਲੱਗ ਰਿਹਾ ਹੈ । (ਇਸ ਆਤਮਕ ਤਬਦੀਲੀ ਦਾ) ਇਹ ਅਚਰਜ ਤਮਾਸ਼ਾ ਮੈਂ ਪਰਤੱਖ ਵੇਖ ਲਿਆ ਹੈ ।੧।

(ਹੇ ਭਾਈ ! ਗੁਰੂ ਨੇ ਮੇਹਰ ਕਰ ਕੇ ਮੈਨੂੰ ਆਪਣੀ ਸਰਨ ਵਿਚ ਰੱਖਿਆ ਹੋਇਆ ਹੈ । ਗੁਰੂ ਨੇ ਪ੍ਰਭੂ ਦੇ ਚਰਨ ਫੜਾ ਦਿੱਤੇ ਹਨ । ਹੁਣ ਜਦੋਂ ਮੇਰਾ ਮਨ ਪੂਰੇ ਤੌਰ ਤੇ ਠਹਿਰ ਗਿਆ ਹੈ, (ਟਿਕ ਗਿਆ ਹੈ), ਮੈਨੂੰ ਗੁਰੂ ਅਤੇ ਪਰਮਾਤਮਾ ਇੱਕ-ਰੂਪ ਦਿੱਸ ਰਹੇ ਹਨ ।੨।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮੈਨੂੰ ਦਿੱਸ ਪਿਆ ਹੈ ਕਿ) ਸਾਰੇ ਹੀ ਜੀਵਾਂ ਵਿਚ ਮੇਰੇ ਪਰਮਾਤਮਾ ਦਾ ਨਿਵਾਸ ਹੈ, (ਇਸ ਵਾਸਤੇ) ਜੇਹੜਾ ਜੇਹੜਾ ਜੀਵ ਪਰਮਾਤਮਾ ਨੇ ਪੈਦਾ ਕੀਤਾ ਹੈ ਮੈਂ ਹਰੇਕ ਦਾ ਸੇਵਕ ਬਣ ਗਿਆ ਹਾਂ । ਮੈਨੂੰ ਕੋਈ ਭੀ ਜੀਵ ਆਪਣਾ ਦੁਸ਼ਮਨ ਵੈਰੀ ਨਹੀਂ ਦਿੱਸਦਾ । ਹੁਣ ਮੈਂ ਸਭਨਾਂ ਦੇ ਗਲ ਨਾਲ ਮਿਲ ਕੇ ਤੁਰਦਾ ਹਾਂ (ਜਿਵੇਂ ਅਸੀ) ਇੱਕੋ ਪਿਤਾ (ਦੇ ਪੁੱਤਰ) ਭਰਾ ਹਾਂ ।੩।

ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਨੇ ਪ੍ਰਭੂ ਨੇ (ਇਹ) ਸੁਖ ਦੇ ਦਿੱਤੇ, ਉਸ ਉੱਤੇ ਦੁੱਖ ਮੁੜ ਆਪਣਾ ਜ਼ੋਰ ਨਹੀਂ ਪਾ ਸਕਦੇ । (ਉਸ ਨੂੰ ਇਹ ਦਿੱਸ ਪੈਂਦਾ ਹੈ ਕਿ) ਪਰਮਾਤਮਾ ਆਪ ਹੀ ਸਭਨਾਂ ਦੀ ਪਾਲਣਾ ਕਰਨ ਵਾਲਾ ਹੈ । ਉਹ ਮਨੁੱਖ ਸ੍ਰਿਸ਼ਟੀ ਦੇ ਰੱਖਿਅਕ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ ।੪।੫।੧੬।

**ਰਾਮਕਲੀ ਮਹਲਾ ੫ ॥ ਮੁਖ ਤੇ ਪੜਤਾ ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥ ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ ਆਪਿ ਨ ਕਮਾਵੈ ॥੧॥ ਪੰਡਿਤ ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ ਰਹਾਉ ॥ ਆਗੈ ਰਾਖਿਓ ਸਾਲਗਿਰਾਮੁ ॥ ਮਨੁ ਕੀਨੋ ਦਹਦਿਸ ਬਿਸ੍ਰਾਮੁ ॥ ਤਿਲਕੁ ਚਰਾਵੈ ਪਾਈ ਪਾਇ ॥ ਲੋਕ ਪਚਾਰਾ ਅੰਧੁ ਕਮਾਇ ॥੨॥ ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥ ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥੩॥ ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥ ਚਤੁਰ ਬੇਦ ਪੂਰਨ ਹਰਿ ਨਾਇ ॥ ਨਾਨਕ ਤਿਸ ਕੀ ਸਰਣੀ ਪਾਇ ॥੪॥੬॥੧੭॥ {ਪੰਨਾ ੮੮੭-੮੮੮}**

**ਪਦ ਅਰਥ** :—ਤੇ—ਤੋਂ । ਮੁਖ ਤੇ—ਮੂੰਹੋਂ । ਟੀਕਾ ਸਹਿਤ—ਅਰਥਾਂ ਸਮੇਤ । ਹਿਰਦੈ—ਹਿਰਦੇ ਵਿਚ । ਰਹਤ—ਰਹਿਣੀ, ਆਚਰਨ । ਕਰਿ—ਕਰ ਕੇ । ਦ੍ਰਿੜਾਵੈ—ਪੱਕਾ ਨਿਸ਼ਚਾ ਦਿਵਾਂਦਾ ਹੈ ।੧।

ਪੰਡਿਤ—ਹੇ ਪੰਡਿਤ ! ਬੀਚਾਰਿ—ਸੋਚ-ਮੰਡਲ ਵਿਚ ਟਿਕਾਈ ਰੱਖ, ਮਨ ਵਿਚ ਵਸਾਈ ਰੱਖ । ਨਿਵਾਰਿ—ਦੂਰ ਕਰ ।੧।ਰਹਾਉ।

ਆਗੈ—ਆਪਣੇ ਸਾਹਮਣੇ । ਰਾਖਿਓ—ਰੱਖਿਆ ਹੋਇਆ ਹੈ । ਸਾਲਗਿਰਾਮੁ—ਠਾਕੁਰ ਦੀ ਮੂਰਤੀ । ਦਹ ਦਿਸ—ਦਸ ਦਿਸ਼ਾਂ ਵਿਚ, ਦਸੀਂ ਪਾਸੀਂ । ਚਰਾਵੈ—ਮੱਥੇ ਉੱਤੇ ਲਾਂਦਾ ਹੈ । ਪਾਈ—ਪਾਈਂ, ਪੈਰੀਂ । ਪਾਇ—ਪੈਂਦਾ ਹੈ । ਪਚਾਰਾ—ਪਰਚਾਉਣ ਦਾ ਕੰਮ । ਅੰਧੁ—ਅੰਨ੍ਹਾ ਮਨੁੱਖ ।੨।

ਖਟੁ ਕਰਮਾ—ਸ਼ਾਸਤ੍ਰਾਂ ਦੇ ਦੱਸੇ ਹੋਏ ਛੇ ਧਾਰਮਿਕ ਕੰਮ {ਦਾਨ ਦੇਣਾ ਤੇ ਲੈਣਾ; ਜੱਗ ਕਰਨਾ ਤੇ ਕਰਾਣਾ; ਵਿੱਦਿਆ ਪੜ੍ਹਨੀ ਤੇ ਪੜ੍ਹਾਣੀ} । ਅਰੁ—ਅਤੇ । ਭਾਗਠਿ—ਭਾਗਾਂ ਵਾਲਾ ਮਨੁੱਖ, ਧਨਾਢ । ਗ੍ਰਿਹਿ—ਘਰ ਵਿਚ । ਬਿਭੂਤ—ਧਨ । ਮੀਤ—ਹੇ ਮਿੱਤਰ ! ।੩।

ਸਬਦੁ ਕਮਾਇ—ਸ਼ਬਦ ਅਨੁਸਾਰ ਜੀਵਨ ਢਾਲਦਾ ਹੈ । ਓਸੁ—ਉਸ ਮਨੁੱਖ ਦੀ । ਉਤਰੀ—ਲਹਿ ਜਾਂਦੀ ਹੈ । ਤ੍ਰੈ ਗੁਣ ਕੀ ਮਾਇ—ਤਿੰਨ ਗੁਣਾਂ ਵਾਲੀ ਮਾਇਆ । ਚਤੁਰ—ਚਾਰ । ਨਾਇ—ਨਾਮ ਵਿਚ । ਤਿਸ ਕੀ—{ਲਫ਼ਜ਼ 'ਤਿਸੁ' ਦਾ ੁ ਸਬੰਧਕ 'ਕੀ' ਦੇ ਕਾਰਨ ਉੱਡ ਗਿਆ ਹੈ} । ਪਾਇ—ਪੈਂਦਾ ਹੈ ।੪।

**ਅਰਥ** :—ਹੇ ਪੰਡਿਤ ! ਵੇਦ (ਆਦਿਕ ਧਰਮ-ਪੁਸਤਕ ਦੇ ਉਪਦੇਸ਼) ਨੂੰ (ਆਪਣੇ) ਮਨ ਵਿਚ ਵਸਾਈ ਰੱਖ, ਅਤੇ ਆਪਣੇ ਮਨ ਦਾ ਗੁੱਸਾ ਦੂਰ ਕਰ ਦੇ ।੧। ਰਹਾਉ।

(ਜੇਹੜਾ ਮਨੁੱਖ ਧਰਮ-ਪੁਸਤਕਾਂ ਨੂੰ) ਮੂੰਹੋਂ ਤਾਂ ਅਰਥਾਂ ਸਮੇਤ ਪੜ੍ਹਦਾ ਹੈ, ਪਰ ਉਸ ਦੇ ਹਿਰਦੇ ਵਿਚ ਪਰਮਾਤਮਾ ਨਹੀਂ ਵੱਸਦਾ, ਨਾਹ ਹੀ ਉਸ ਦੀ ਰਹਿਣੀ ਬੇ-ਦਾਗ਼ ਹੈ, ਹੋਰ ਲੋਕਾਂ ਨੂੰ (ਧਰਮ-ਪੁਸਤਕਾਂ ਦਾ) ਉਪਦੇਸ਼ ਕਰਦਾ ਹੈ (ਅਤੇ ਉਪਦੇਸ਼) ਕਰ ਕੇ ਉਹਨਾਂ ਦੇ ਮਨ ਵਿਚ (ਉਹ ਉਪਦੇਸ਼) ਪੱਕੀ ਤਰ੍ਹਾਂ ਬਿਠਾਂਦਾ ਹੈ, ਪਰ ਆਪਣਾ ਇਹ ਦੱਸਿਆ ਹੋਇਆ ਉਪਦੇਸ਼ ਆਪ ਨਹੀਂ ਕਮਾਂਦਾ (ਉਸ ਨੂੰ ਪੰਡਿਤ ਨਹੀਂ ਆਖਿਆ ਜਾ ਸਕਦਾ) ।੧।

(ਆਤਮਕ ਜੀਵਨ ਵਲੋਂ) ਅੰਨ੍ਹਾ (ਮਨੁੱਖ) ਸਾਲਗਰਾਮ ਦੀ ਮੂਰਤੀ ਆਪਣੇ ਸਾਹਮਣੇ ਰੱਖ ਲੈਂਦਾ ਹੈ, ਪਰ ਉਸ ਦਾ ਮਨ ਦਸੀਂ ਪਾਸੀਂ ਟਿਕਿਆ ਹੋਇਆ ਹੈ । ਅੰਨ੍ਹਾ (ਮਨੁੱਖ ਆਪਣੇ ਮੱਥੇ ਉੱਤੇ) ਤਿਲਕ ਲਾਂਦਾ ਹੈ, (ਮੂਰਤੀ ਦੇ) ਪੈਰਾਂ ਉੱਤੇ (ਭੀ) ਪੈਂਦਾ ਹੈ । ਪਰ ਇਹ ਸਭ ਕੁਝ ਉਹ ਸਿਰਫ਼ ਦੁਨੀਆ ਨੂੰ ਪਤਿਆਉਣ ਦਾ ਕੰਮ ਹੀ ਕਰਦਾ ਹੈ ।੨।

(ਆਤਮਕ ਜੀਵਨ ਵਲੋਂ ਅੰਨ੍ਹਾ ਮਨੁੱਖ ਸ਼ਾਸਤ੍ਰਾਂ ਦੇ ਦੱਸੇ ਹੋਏ) ਛੇ ਧਾਰਮਿਕ ਕੰਮ ਕਰਦਾ ਹੈ, (ਦੇਵ-ਪੂਜਾ ਕਰਨ ਵਾਸਤੇ ਉਸ ਨੇ ਉੱਨ ਆਦਿਕ ਦਾ) ਆਸਣ (ਭੀ ਰੱਖਿਆ ਹੋਇਆ ਹੈ, ਪੂਜਾ ਕਰਨ ਵੇਲੇ) ਧੋਤੀ (ਭੀ ਪਹਿਨਦਾ ਹੈ), ਕਿਸੇ ਧਨਾਢ ਦੇ ਘਰ (ਜਾ ਕੇ) ਸਦਾ (ਆਪਣੀ ਧਾਰਮਿਕ) ਪੁਸਤਕ ਭੀ ਪੜ੍ਹਦਾ ਹੈ, (ਉਸ ਦੇ ਘਰ ਬੈਠ ਕੇ) ਮਾਲਾ ਫੇਰਦਾ ਹੈ, (ਫਿਰ ਉਸ ਧਨਾਢ ਪਾਸੋਂ) ਧਨ-ਪਦਾਰਥ ਮੰਗਦਾ ਹੈ—ਹੇ ਮਿੱਤਰ ! ਇਸ ਤਰੀਕੇ ਨਾਲ ਕੋਈ ਮਨੁੱਖ ਕਦੇ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘਿਆ ।੩।

ਉਹ ਮਨੁੱਖ (ਹੀ) ਪੰਡਿਤ ਹੈ ਜੇਹੜਾ ਗੁਰੂ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਢਾਲਦਾ ਹੈ । ਤਿੰਨਾਂ ਗੁਣਾਂ ਵਾਲੀ ਇਹ ਮਾਇਆ ਉਸ ਮਨੁੱਖ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੀ । ਉਸ ਦੇ ਭਾ ਦੇ ਪਰਮਾਤਮਾ ਦੇ ਨਾਮ ਵਿਚ (ਹੀ) ਚਾਰੇ ਵੇਦ ਮੁਕੰਮਲ ਤੌਰ ਤੇ ਆ ਜਾਂਦੇ ਹਨ । ਹੇ ਨਾਨਕ ! (ਆਖ—ਕੋਈ ਭਾਗਾਂ ਵਾਲਾ ਮਨੁੱਖ) ਉਸ (ਪੰਡਿਤ) ਦੀ ਸਰਨ ਪੈਂਦਾ ਹੈ ।੪।੬।੧੭।

**ਰਾਮਕਲੀ ਮਹਲਾ ੫ ॥ ਕੋਟਿ ਬਿਘਨ ਨਹੀ ਆਵਹਿ ਨੇਰਿ ॥ ਅਨਿਕ ਮਾਇਆ ਹੈ ਤਾ ਕੀ ਚੇਰਿ ॥ ਅਨਿਕ ਪਾਪ ਤਾ ਕੇ ਪਾਨੀਹਾਰ ॥ ਜਾ ਕਉ ਮਇਆ ਭਈ ਕਰਤਾਰ ॥੧॥ ਜਿਸਹਿ ਸਹਾਈ ਹੋਇ ਭਗਵਾਨ ॥ ਅਨਿਕ ਜਤਨ ਉਆ ਕੈ ਸਰੰਜਾਮ ॥੧॥ ਰਹਾਉ ॥ ਕਰਤਾ ਰਾਖੈ ਕੀਤਾ ਕਉਨੁ ॥ ਕੀਰੀ ਜੀਤੋ ਸਗਲਾ ਭਵਨੁ ॥ ਬੇਅੰਤ ਮਹਿਮਾ ਤਾ ਕੀ ਕੇਤਕ ਬਰਨ ॥ ਬਲਿ ਬਲਿ ਜਾਈਐ ਤਾ ਕੇ ਚਰਨ ॥੨॥ ਤਿਨ ਹੀ ਕੀਆ ਜਪੁ ਤਪੁ ਧਿਆਨੁ ॥ ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥ ਭਗਤੁ ਸੋਈ ਕਲਿ ਮਹਿ ਪਰਵਾਨੁ ॥ ਜਾ ਕਉ ਠਾਕੁਰਿ ਦੀਆ ਮਾਨੁ ॥੩॥ ਸਾਧ ਸੰਗਿ ਮਿਲਿ ਭਏ ਪ੍ਰਗਾਸ ॥ ਸਹਜ ਸੂਖ ਆਸ ਨਿਵਾਸ ॥ ਪੂਰੈ ਸਤਿਗੁਰਿ ਦੀਆ ਬਿਸਾਸ ॥ ਨਾਨਕ ਹੋਏ ਦਾਸਨਿ ਦਾਸ ॥੪॥੭॥੧੮॥ {ਪੰਨਾ ੮੮੮}**

**ਪਦ ਅਰਥ** :—ਕੋਟਿ—ਕ੍ਰੋੜਾਂ । ਬਿਘਨ—ਰੁਕਾਵਟਾਂ । ਨੇਰਿ—ਨੇੜੇ । ਤਾ ਕੀ—ਉਸ ਦੀ । ਚੇਰਿ—ਚੇਰੀ, ਦਾਸੀ । ਪਾਨੀਹਾਰ—ਪਾਣੀ ਭਰਨ ਵਾਲੇ । ਮਇਆ ਕਰਤਾਰ—ਕਰਤਾਰ ਦੀ ਦਇਆ ।੧।

ਸਹਾਈ—ਮਦਦਗਾਰ । ਉਆ ਕੈ—ਉਸ ਦੇ ਘਰ ਵਿਚ । ਸਰੰਜਾਮ—ਸਫਲ {ਫ਼:} ।੧।ਰਹਾਉ।

ਕੀਤਾ—ਪੈਦਾ ਕੀਤਾ ਹੋਇਆ ਜੀਵ । ਕਉਨੁ—ਕੀਹ ਵਿਚਾਰਾ ? ਕੀਰੀ—ਕੀੜੀ । ਭਵਨੁ—ਜਗਤ । ਮਹਿਮਾ—ਵਡਿਆਈ । ਕੇਤਕ—ਕਿਤਨੀ ਕੁ ? ਬਰਨ—ਬਿਆਨ ਕੀਤੀ ਜਾਏ । ਬਲਿ ਬਲਿ—ਸਦਕੇ, ਕੁਰਬਾਨ ।੨।

ਤਿਨ ਹੀ—ਤਿਨਿ ਹੀ, ਉਸ ਮਨੁੱਖ ਨੇ ਹੀ {ਲਫ਼ਜ਼ 'ਤਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} । ਤਿਨਿ—ਉਸ ਨੇ । ਕਲਿ ਮਹਿ—(ਭਾਵ) ਜਗਤ ਵਿਚ । ਠਾਕੁਰਿ—ਠਾਕੁਰ ਨੇ । ਮਾਨੁ—ਆਦਰ ।੩।

ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਮਿਲਿ—ਮਿਲ ਕੇ । ਪ੍ਰਗਾਸ—(ਆਤਮਕ ਜੀਵਨ ਦਾ) ਚਾਨਣ । ਸਹਜ ਨਿਵਾਸ—ਆਤਮਕ ਅਡੋਲਤਾ ਦਾ ਟਿਕਾਣਾ । ਸੂਖ ਨਿਵਾਸ—ਸੁਖਾਂ ਦਾ ਸੋਮਾ । ਆਸ ਨਿਵਾਸ—ਆਸਾਂ ਦਾ ਪੂਰਕ । ਸਤਿਗੁਰਿ—ਸਤਿਗੁਰੂ ਨੇ । ਬਿਸਾਸ—{ਵਿਸ਼੍ਵਾਸ} ਭਰੋਸਾ, ਨਿਸ਼ਚਾ । ਦਾਸਨਿ ਦਾਸ—ਦਾਸਾਂ ਦੇ ਦਾਸ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦਾ ਮਦਦਗਾਰ ਪਰਮਾਤਮਾ (ਆਪ) ਬਣਦਾ ਹੈ, ਉਸ ਦੇ ਘਰ ਵਿਚ (ਉਸ ਦੇ) ਅਨੇਕਾਂ ਉੱਦਮ ਸਫਲ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉੱਤੇ ਕਰਤਾਰ ਦੀ ਮੇਹਰ ਹੁੰਦੀ ਹੈ, (ਜਗਤ ਦੇ) ਅਨੇਕਾਂ ਵਿਕਾਰ ਉਸ ਦਾ ਪਾਣੀ ਭਰਨ ਵਾਲੇ ਬਣ ਜਾਂਦੇ ਹਨ (ਉਸ ਉੱਤੇ ਆਪਣਾ ਜ਼ੋਰ ਨਹੀਂ ਪਾ ਸਕਦੇ), ਅਨੇਕਾਂ (ਤਰੀਕਿਆਂ ਨਾਲ ਮੋਹਣ ਵਾਲੀ) ਮਾਇਆ ਉਸ ਦੀ ਦਾਸੀ ਬਣੀ ਰਹਿੰਦੀ ਹੈ, (ਜੀਵਾਂ ਦੀ ਜ਼ਿੰਦਗੀ ਦੇ ਰਾਹ ਵਿਚ ਆਉਣ ਵਾਲੀਆਂ) ਕ੍ਰੋੜਾਂ ਰੁਕਾਵਟਾਂ ਉਸ ਦੇ ਨੇੜੇ ਨਹੀਂ ਆਉਂਦੀਆਂ ।੧।

ਹੇ ਭਾਈ ! ਕਰਤਾਰ ਜਿਸ ਮਨੁੱਖ ਦੀ ਰੱਖਿਆ ਕਰਦਾ ਹੈ, ਉਸ ਦਾ ਪੈਦਾ ਕੀਤਾ ਹੋਇਆ ਜੀਵ ਉਸ ਮਨੁੱਖ ਦਾ ਕੁਝ ਭੀ ਨਹੀਂ ਵਿਗਾੜ ਸਕਦਾ । (ਜੇ ਕਰਤਾਰ ਦੀ ਮੇਹਰ ਹੋਵੇ, ਤਾਂ) ਕੀੜੀ (ਭੀ) ਸਾਰੇ ਜਗਤ ਨੂੰ ਜਿੱਤ ਲੈਂਦੀ ਹੈ । ਹੇ ਭਾਈ ! ਉਸ ਕਰਤਾਰ ਦੀ ਬੇਅੰਤ ਵਡਿਆਈ ਹੈ । ਕਿਤਨੀ ਕੁ ਬਿਆਨ ਕੀਤੀ ਜਾਏ ? ਉਸ ਦੇ ਚਰਨਾਂ ਤੋਂ ਸਦਾ ਸਦਕੇ ਜਾਣਾ ਚਾਹੀਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੂੰ ਮਾਲਕ-ਪ੍ਰਭੂ ਨੇ ਆਦਰ ਬਖ਼ਸ਼ਿਆ, ਉਹੀ ਅਸਲ ਭਗਤ ਹੈ, ਉਹੀ ਜਗਤ ਵਿਚ ਮੰਨਿਆ-ਪ੍ਰਮੰਨਿਆ ਜਾਂਦਾ ਹੈ । ਉਸੇ ਮਨੁੱਖ ਨੇ ਜਪ ਕੀਤਾ ਸਮਝੋ, ਉਸੇ ਮਨੁੱਖ ਨੇ ਤਪ ਸਾਧਿਆ ਜਾਣੋ, ਉਸੇ

ਮਨੁੱਖ ਨੇ ਸਮਾਧੀ ਲਾਈ ਸਮਝੋ, ਉਸੇ ਮਨੁੱਖ ਨੇ ਹੀ ਅਨੇਕਾਂ ਕਿਸਮਾਂ ਦਾ ਦਾਨ ਦਿੱਤਾ ਜਾਣੋ (ਉਹੀ ਅਸਲ ਜਪੀ ਹੈ ਉਹੀ ਅਸਲ ਤਪੀ ਹੈ, ਉਹੀ ਅਸਲ ਜੋਗੀ ਹੈ, ਉਹੀ ਅਸਲ ਦਾਨੀ ਹੈ) ।੩।

ਹੇ ਨਾਨਕ ! ਪੂਰੇ ਗੁਰੂ ਨੇ ਜਿਨ੍ਹਾਂ ਮਨੁੱਖਾਂ ਨੂੰ ਇਹ ਨਿਸ਼ਚਾ ਕਰਾ ਦਿੱਤਾ ਕਿ ਪਰਮਾਤਮਾ ਆਤਮਕ ਅਡੋਲਤਾ ਅਤੇ ਸੁਖਾਂ ਦਾ ਸੋਮਾ ਹੈ, ਪਰਮਾਤਮਾ ਹੀ ਸਭ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ, ਗੁਰੂ ਦੀ ਸੰਗਤਿ ਵਿਚ ਮਿਲ ਕੇ ਉਹਨਾਂ ਮਨੁੱਖਾਂ ਦੇ ਅੰਦਰ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ, ਉਹ ਮਨੁੱਖ ਪ੍ਰਭੂ ਦੇ ਦਾਸਾਂ ਦੇ ਦਾਸ ਬਣੇ ਰਹਿੰਦੇ ਹਨ ।੪।੭।੧੮।

**ਰਾਮਕਲੀ ਮਹਲਾ ੫ ॥ ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥ ਆਪਨ ਕਰਮ ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥੧॥ ਐਸੀ ਜਾਨੀ ਸੰਤ ਜਨੀ ॥ ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ ਰਹਾਉ ॥ ਤਨੁ ਧਨੁ ਕਲਤੁ ਮਿਥਿਆ ਬਿਸਥਾਰ ॥ ਹੈਵਰ ਗੈਵਰ ਚਾਲਨਹਾਰ ॥ ਰਾਜ ਰੰਗ ਰੂਪ ਸਭਿ ਕੂਰ ॥ ਨਾਮ ਬਿਨਾ ਹੋਇ ਜਾਸੀ ਧੂਰ ॥੨॥ ਭਰਮਿ ਭੂਲੇ ਬਾਦਿ ਅਹੰਕਾਰੀ ॥ ਸੰਗਿ ਨਾਹੀ ਰੇ ਸਗਲ ਪਸਾਰੀ ॥ ਸੋਗ ਹਰਖ ਮਹਿ ਦੇਹ ਬਿਰਧਾਨੀ ॥ ਸਾਕਤ ਇਵ ਹੀ ਕਰਤ ਬਿਹਾਨੀ ॥੩॥ ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥ ਨਾਨਕ ਗੁਰੁ ਗੋਵਿਦੁ ਜਿਸੁ ਤੂਠਾ ॥ ਘਟਿ ਘਟਿ ਰਮਈਆ ਤਿਨ ਹੀ ਡੀਠਾ ॥੪॥੮॥੧੯॥ {ਪੰਨਾ ੮੮੮}**

**ਪਦ ਅਰਥ** :—ਕਾਹੂ ਲੋਗ—ਕਿਸੇ ਪ੍ਰਾਣੀ ਨੂੰ । ਭੋਗ—ਫਲ ਮਿਲਦਾ ਹੈ । ਬੰਧ—ਬੰਧਨ । ਆਵਨੁ ਜਾਵਨੁ—ਜਨਮ ਮਰਨ ਦਾ ਗੇੜ । ਧੰਧ—ਧੰਧੇ ।੧।

ਐਸੀ—ਇਹੋ ਜਿਹੀ (ਜੀਵਨ-ਜੁਗਤਿ) । ਜਨੀ—ਜਨਾਂ ਨੇ । ਪਰਗਾਸੁ—(ਆਤਮਕ ਜੀਵਨ ਦਾ) ਚਾਨਣ । ਬਚਨੀ—ਬਚਨਾਂ ਦੀ ਰਾਹੀਂ ।੧।ਰਹਾਉ।

ਕਲਤੁ—{ਕਲ´} ਇਸਤ੍ਰੀ । ਮਿਥਿਆ—ਨਾਸਵੰਤ । ਬਿਸਥਾਰ—(ਮੋਹ ਦਾ) ਖਿਲਾਰਾ । ਹੈਵਰ—{ਹਯਵਰ} ਵਧੀਆ ਘੋੜੇ । ਗੈਵਰ—{ਗਜਵਰ} ਵਧੀਆ ਹਾਥੀ । ਸਭਿ—ਸਾਰੇ । ਕੂਰ—ਕੂੜ, ਨਾਸਵੰਤ । ਹੋਇ ਜਾਸੀ—ਹੋ ਜਾਇਗਾ । ਧੂਰ—ਮਿੱਟੀ ।੨।

ਭਰਮਿ—ਭਟਕਣਾ ਵਿਚ । ਭੂਲੇ—ਕੁਰਾਹੇ ਪਏ ਹੋਏ । ਬਾਦਿ—ਵਿਅਰਥ । ਰੇ—ਹੇ ਭਾਈ ! ਹਰਖ—ਖ਼ੁਸ਼ੀ । ਦੇਹ—ਸਰੀਰ । ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਇਵ ਹੀ—ਇਸੇ ਤਰ੍ਹਾਂ । ਬਿਹਾਨੀ—ਬੀਤ ਜਾਂਦੀ ਹੈ ।੩।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਕਲਿ ਮਾਹਿ—ਜਗਤ ਵਿਚ । ਨਿਧਾਨਾ—ਖ਼ਜ਼ਾਨਾ । ਸਾਧੂ—ਗੁਰੂ । ਪਾਸਿ—ਪਾਸ, ਕੋਲ । ਤੂਠਾ—ਪ੍ਰਸੰਨ ਹੋਇਆ । ਘਟਿ ਘਟਿ—ਹਰੇਕ ਸਰੀਰ ਵਿਚ । ਤਿਨ ਹੀ—ਤਿਨਿ ਹੀ, ਉਸ ਨੇ ਹੀ {ਲਫ਼ਜ਼ 'ਤਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ।੪।

**ਅਰਥ** :—ਹੇ ਭਾਈ ! ਪੂਰੇ ਗੁਰੂ ਦੇ ਬਚਨਾਂ ਉੱਤੇ ਤੁਰ ਕੇ (ਜਿਨ੍ਹਾਂ ਮਨੁੱਖਾਂ ਦੇ ਅੰਦਰ ਆਤਮਕ ਜੀਵਨ ਦਾ) ਚਾਨਣ ਹੋ ਗਿਆ, ਉਹਨਾਂ ਸੰਤ ਜਨਾਂ ਨੇ (ਜੀਵਨ-ਜੁਗਤਿ ਨੂੰ) ਇਉਂ ਸਮਝਿਆ ਹੈ ।੧।ਰਹਾਉ।

(ਹੇ ਭਾਈ ! ਉਹਨਾਂ ਸੰਤ ਜਨਾਂ ਨੇ ਇਉਂ ਸਮਝਿਆ ਹੈ ਕਿ ਆਪਣੀ ਕਿਸੇ ਔਖਿਆਈ ਬਾਰੇ) ਕਿਸੇ ਹੋਰ ਪ੍ਰਾਣੀਆਂ ਨੂੰ ਦੋਸ ਨਹੀਂ ਦੇਣਾ ਚਾਹੀਦਾ । ਮਨੁੱਖ ਜੋ ਕਰਮ ਕਮਾਂਦਾ ਹੈ, ਉਸੇ ਦਾ ਹੀ ਫਲ ਭੋਗਦਾ ਹੈ । ਆਪਣੇ ਕੀਤੇ ਕਰਮਾਂ (ਦੇ ਸੰਸਕਾਰਾਂ) ਅਨੁਸਾਰ ਮਨੁੱਖ ਆਪ ਹੀ (ਮਾਇਆ ਦੇ) ਬੰਧਨਾਂ ਵਿਚ (ਜਕੜਿਆ ਰਹਿੰਦਾ ਹੈ), ਮਾਇਆ ਦੇ ਧੰਧਿਆਂ ਦੇ ਕਾਰਨ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ ।੧।

ਹੇ ਭਾਈ ! ਸਰੀਰ, ਧਨ, ਵਹੁਟੀ—(ਮੋਹ ਦੇ ਇਹ ਸਾਰੇ) ਖਿਲਾਰੇ ਨਾਸਵੰਤ ਹਨ । ਵਧੀਆ ਘੋੜੇ, ਵਧੀਆ ਹਾਥੀ—ਇਹ ਭੀ ਨਾਸਵੰਤ ਹਨ । ਦੁਨੀਆ ਦੀਆਂ ਬਾਦਸ਼ਾਹੀਆਂ, ਰੰਗ-ਤਮਾਸ਼ੇ ਅਤੇ ਸੁੰਦਰ ਨੁਹਾਰਾਂ—ਇਹ ਭੀ ਸਾਰੇ ਕੂੜੇ ਪਸਾਰੇ ਹਨ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਹਰੇਕ ਸ਼ੈ ਮਿੱਟੀ ਹੋ ਜਾਇਗੀ ।੨।

ਹੇ ਭਾਈ ! ਜਿਨ੍ਹਾਂ ਪਦਾਰਥਾਂ ਦੀ ਖ਼ਾਤਰ ਮਨੁੱਖ ਭਟਕਣਾ ਵਿਚ ਪੈ ਕੇ ਜੀਵਨ ਦੇ ਗ਼ਲਤ ਰਸਤੇ ਪੈ ਜਾਂਦੇ ਹਨ ਅਤੇ ਵਿਅਰਥ ਮਾਣ ਕਰਦੇ ਹਨ, ਉਹ ਸਾਰੇ ਖਿਲਾਰੇ ਕਿਸੇ ਦੇ ਨਾਲ ਨਹੀਂ ਜਾ ਸਕਦੇ । ਕਦੇ ਖ਼ੁਸ਼ੀ ਵਿਚ, ਗ਼ਮੀ ਵਿਚ, (ਇਉਂ ਹੀ) ਸਰੀਰ ਬੁੱਢਾ ਹੋ ਜਾਂਦਾ ਹੈ । ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੀ ਉਮਰ ਇਸੇ ਤਰ੍ਹਾਂ ਹੀ ਬੀਤ ਜਾਂਦੀ ਹੈ ।੩।

ਹੇ ਭਾਈ ! ਜਗਤ ਵਿਚ ਪਰਮਾਤਮਾ ਦਾ ਨਾਮ ਹੀ ਆਤਮਕ ਜੀਵਨ ਦੇਣ ਵਾਲਾ (ਪਦਾਰਥ) ਹੈ । ਇਹ ਖ਼ਜ਼ਾਨਾ ਗੁਰੂ ਦੇ ਪਾਸ ਹੈ । ਹੇ ਨਾਨਕ ! ਜਿਸ ਮਨੁੱਖ ਉੱਤੇ ਗੁਰੂ ਪ੍ਰਸੰਨ ਹੁੰਦਾ ਹੈ, ਪਰਮਾਤਮਾ ਪ੍ਰਸੰਨ ਹੁੰਦਾ ਹੈ, ਉਸੇ ਮਨੁੱਖ ਨੇ ਸੋਹਣੇ ਪ੍ਰਭੂ ਨੂੰ ਹਰੇਕ ਸਰੀਰ ਵਿਚ ਵੇਖਿਆ ਹੈ ।੪।੮।੧੯।

**ਰਾਮਕਲੀ ਮਹਲਾ ੫ ॥ ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥ ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥੧॥ ਸੂਖ ਸਹਜ ਆਨੰਦ ਭਵਨ ॥ ਸਾਧ ਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥ ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥ ਭੋਜਨੁ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥੨॥ ਡਿਗਿ ਨ ਡੋਲੈ ਕਤਹੂ ਨ ਧਾਵੈ ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥ ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥ ਤਾ ਕਾ ਅੰਤੁ ਨ ਪਾਰਾਵਾਰੁ ॥ ਆਪੇ ਗੁਪਤੁ ਆਪੇ ਪਾਸਾਰੁ ॥ ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥ ਕਹਨੁ ਨ ਜਾਈ ਨਾਨਕ ਬਿਸਮਾਦੁ ॥੪॥੯॥੨੦॥ {ਪੰਨਾ ੮੯੮-੮੯੯}**

**ਪਦ ਅਰਥ** :—ਪੰਚ ਸਬਦ—(ਤੰਤੀ, ਚੰਮ, ਧਾਤ, ਘੜਾ, ਫੂਕ ਮਾਰ ਕੇ ਵਜਾਣ ਵਾਲੇ—ਇਹ) ਪੰਜ ਕਿਸਮਾਂ ਦੇ ਸਾਜ਼ । ਤਹ—ਉਸ ਆਤਮਕ ਅਵਸਥਾ ਵਿਚ । ਨਾਦ—ਆਵਾਜ਼ । ਪੂਰਨ ਨਾਦ—ਘਨਘੋਰ ਆਵਾਜ਼ । ਅਨਹਦ—{ਅਨਹਤ} ਬਿਨਾ ਵਜਾਏ ਵੱਜ ਰਹੇ । ਬਿਸਮਾਦ—ਹੈਰਾਨੀ ਪੈਦਾ ਕਰਨ ਵਾਲੀ ਅਵਸਥਾ । ਕੇਲ—ਆਤਮਕ ਆਨੰਦ, ਕਲੋਲ । ਕੇਲ ਕਰਹਿ—ਆਤਮਕ ਆਨੰਦ ਮਾਣਦੇ ਹਨ । ਨਿਰਜੋਗ—ਨਿਰਲੇਪ ।੧।

ਸਹਜ—ਆਤਮਕ ਅਡੋਲਤਾ । ਭਵਨ—ਅਸਥਾਨ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਬੈਸਿ—ਬੈਠ ਕੇ । ਤਹ—ਉਸ ਅਵਸਥਾ ਵਿਚ । ਸੋਗ—ਗ਼ਮ ।੧।ਰਹਾਉ।

ਊਹਾ—ਉਥੇ, ਉਸ ਆਤਮਕ ਅਵਸਥਾ ਵਿਚ । ਕੇਵਲ—ਸਿਰਫ਼ । ਓਹੁ ਬਿਸ੍ਰਾਮ—ਉਹ ਆਤਮਕ ਟਿਕਾਣਾ । ਭਾਉ—ਪ੍ਰੇਮ । ਆਧਾਰੁ—ਆਸਰਾ । ਨਿਹਚਲ—ਨਾਹ ਡੋਲਣ ਵਾਲਾ । ਬੇਸੁਮਾਰੁ—ਅੰਦਾਜ਼ੇ ਤੋਂ ਪਰੇ ।੨।

ਡਿਗਿ—ਡਿੱਗ ਕੇ । ਕਤਹੁ—ਕਿਸੇ ਭੀ ਪਾਸੇ । ਧਾਵੈ—ਦੌੜਦਾ, ਭਟਕਦਾ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਮਹਲੁ—ਉੱਚਾ ਆਤਮਕ ਟਿਕਾਣਾ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਸੁੰਨ—ਸੁੰਞ {_ਯ} । ਸਮਾਧਿ—ਜੁੜੀ ਹੋਈ ਸੁਰਤਿ । ਸੁੰਨ ਸਮਾਧਿ—ਉਹ ਜੁੜੀ ਹੋਈ ਸੁਰਤਿ ਜਿਸ ਵਿਚ ਮਾਇਕ ਫੁਰਨਿਆਂ ਵਲੋਂ ਸੁੰਞ ਹੈ ।੩।

ਪਾਰਾਵਾਰੁ—ਪਾਰ-ਅਵਾਰੁ, ਪਾਰਲਾ ਉਰਲਾ ਬੰਨਾ । ਆਪੇ—ਆਪ ਹੀ । ਗੁਪਤੁ—ਸਭ ਵਿਚ ਲੁਕਿਆ ਹੋਇਆ । ਪਾਸਾਰੁ—(ਜਗਤ-ਰੂਪ) ਖਿਲਾਰਾ । ਜਾ ਕੈ ਅੰਤਰਿ—ਜਿਸ ਮਨੁੱਖ ਦੇ ਹਿਰਦੇ ਵਿਚ । ਨਾਨਕ—ਹੇ ਨਾਨਕ ! ਬਿਸਮਾਦੁ—ਅਸਚਰਜ ।੪।

**ਅਰਥ** :—ਹੇ ਭਾਈ ! ਜੇਹੜੇ ਮਨੁੱਖ ਗੁਰੂ ਦੀ ਸੰਗਤਿ ਵਿਚ ਬੈਠ ਕੇ (ਪਰਮਾਤਮਾ ਦੇ) ਗੁਣ ਗਾਂਦੇ ਰਹਿੰਦੇ ਹਨ, ਉਹ ਮਨੁੱਖ ਆਤਮਕ ਅਡੋਲਤਾ, ਆਤਮਕ ਸੁਖ-ਆਨੰਦ ਦੀ ਅਵਸਥਾ ਹਾਸਲ ਕਰ ਲੈਂਦੇ ਹਨ । ਉਸ ਆਤਮਕ ਅਵਸਥਾ ਵਿਚ ਕੋਈ ਰੋਗ ਕੋਈ ਗ਼ਮ ਕੋਈ ਜਨਮ-ਮਰਨ ਦਾ ਗੇੜ ਨਹੀਂ ਵਿਆਪਦਾ ।੧।ਰਹਾਉ।

ਹੇ ਭਾਈ ! ਉਸ ਆਤਮਕ ਅਵਸਥਾ ਵਿਚ (ਇਉਂ ਪ੍ਰਤੀਤ ਹੁੰਦਾ ਹੈ ਜਿਵੇਂ) ਪੰਜ ਕਿਸਮਾਂ ਦੇ ਸਾਜ਼ਾਂ ਦੀ ਘਨਘੋਰ ਆਵਾਜ਼ ਹੋ ਰਹੀ ਹੈ, (ਜਿਵੇਂ ਮਨੁੱਖ ਦੇ ਅੰਦਰ) ਇੱਕ-ਰਸ ਵਾਜੇ ਵੱਜ ਰਹੇ ਹਨ । ਉਹ ਅਵਸਥਾ ਅਚਰਜ ਤੇ ਹੈਰਾਨੀ ਪੈਦਾ ਕਰਨ ਵਾਲੀ ਹੁੰਦੀ ਹੈ । (ਹੇ ਭਾਈ ! ਸਾਧ ਸੰਗਤਿ ਦੀ ਬਰਕਤਿ ਨਾਲ) ਨਿਰਲੇਪ ਤੇ ਸਰਬ-ਵਿਆਪਕ ਪ੍ਰਭੂ ਦੇ ਸੰਤ-ਜਨ (ਉਸ ਅਵਸਥਾ ਵਿਚ ਪਹੁੰਚ ਕੇ) ਆਤਮਕ ਆਨੰਦ ਮਾਣਦੇ ਰਹਿੰਦੇ ਹਨ ।੧।

ਹੇ ਭਾਈ ! ਉਸ ਆਤਮਕ ਅਵਸਥਾ ਵਿਚ (ਪਹੁੰਚੇ ਹੋਏ ਸੰਤ-ਜਨ) ਸਿਰਫ਼ (ਹਰਿ-) ਨਾਮ ਸਿਮਰਦੇ ਰਹਿੰਦੇ ਹਨ । ਪਰ ਉਹ ਉੱਚੀ ਆਤਮਕ ਅਵਸਥਾ ਵਿਰਲੇ ਮਨੁੱਖਾਂ ਨੂੰ ਹਾਸਲ ਹੁੰਦੀ ਹੈ । ਹੇ ਭਾਈ ! ਉਸ ਅਵਸਥਾ ਵਿਚ ਪ੍ਰਭੂ-ਪ੍ਰੇਮ ਹੀ ਮਨੁੱਖ ਦੀ ਆਤਮਕ ਖ਼ੁਰਾਕ ਹੋ ਜਾਂਦੀ ਹੈ, ਆਤਮਕ ਜੀਵਨ ਵਾਸਤੇ ਮਨੁੱਖ ਨੂੰ ਸਿਫ਼ਤਿ-ਸਾਲਾਹ ਦਾ ਹੀ ਸਹਾਰਾ ਹੁੰਦਾ ਹੈ । ਹੇ ਭਾਈ ! ਉਸ ਆਤਮਕ ਅਵਸਥਾ ਦਾ ਆਸਣ (ਮਾਇਆ ਦੇ ਅੱਗੇ) ਕਦੇ ਡੋਲਦਾ ਨਹੀਂ । ਉਹ ਅਵਸਥਾ ਕੈਸੀ ਹੈ—ਇਸਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ।੨।

ਹੇ ਭਾਈ ! ਉਸ ਅਵਸਥਾ ਵਿਚ ਪਹੁੰਚਿਆ ਹੋਇਆ ਮਨੁੱਖ (ਮਾਇਆ ਦੇ ਮੋਹ ਵਿਚ) ਡਿੱਗ ਕੇ ਡੋਲਦਾ ਨਹੀਂ ਹੈ, (ਉਸ ਟਿਕਾਣੇ ਨੂੰ ਛੱਡ ਕੇ) ਕਿਸੇ ਹੋਰ ਪਾਸੇ ਨਹੀਂ ਭਟਕਦਾ । ਪਰ ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ ਉਹ ਟਿਕਾਣਾ ਹਾਸਲ ਕਰਦਾ ਹੈ । ਉਥੇ ਦੁਨੀਆ ਦੀਆਂ ਭਟਕਣਾਂ, ਦੁਨੀਆ ਦੇ ਡਰ, ਮਾਇਆ ਦਾ ਮੋਹ, ਮਾਇਆ ਦੇ ਜਾਲ—ਇਹ ਕੋਈ ਭੀ ਪੋਹ ਨਹੀਂ ਸਕਦੇ । ਕਿਰਪਾ ਦੇ ਸੋਮੇ ਪ੍ਰਭੂ ਵਿਚ ਮਨੁੱਖ ਦੀ ਐਸੀ ਸੁਰਤਿ ਜੁੜਦੀ ਹੈ ਕਿ ਕੋਈ ਭੀ ਮਾਇਕ ਫੁਰਨਾ ਨੇੜੇ ਨਹੀਂ ਢੁਕਦਾ ।੩।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਸੁਆਦ ਟਿਕ ਜਾਂਦਾ ਹੈ, ਉਸ ਨੂੰ ਇਹ ਜਗਤ-ਖਿਲਾਰਾ ਉਸ ਪ੍ਰਭੂ ਦਾ ਆਪਣਾ ਹੀ ਰੂਪ ਦਿੱਸਦਾ ਹੈ, ਇਸ ਜਗਤ-ਖਿਲਾਰੇ ਵਿਚ ਉਹ ਪ੍ਰਭੂ ਆਪ ਹੀ ਲੁਕਿਆ ਦਿੱਸਦਾ ਹੈ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਜਿਸ ਦੇ ਸਰੂਪ ਦਾ ਪਾਰਲਾ ਉਰਲਾ ਬੰਨਾ ਨਹੀਂ ਦਿੱਸ ਸਕਦਾ । ਹੇ ਨਾਨਕ ! ਹਰਿ-ਨਾਮ ਦਾ ਸੁਆਦ ਬਿਆਨ ਨਹੀਂ ਕੀਤਾ ਜਾ ਸਕਦਾ । ਉਹ ਸੁਆਦ ਅਸਚਰਜ ਹੀ ਹੁੰਦਾ ਹੈ ।੪।੯।੨੦।

**ਰਾਮਕਲੀ ਮਹਲਾ ੫ ॥ ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥ ਸੰਤਹ ਚਰਨ ਮਾਥਾ ਮੇਰੋ ਪਉਤ ॥ ਅਨਿਕ ਬਾਰ ਸੰਤਹ ਡੰਡਉਤ ॥੧॥ ਇਹੁ ਮਨੁ ਸੰਤਨ ਕੈ ਬਲਿਹਾਰੀ ॥ ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥੧॥ ਰਹਾਉ ॥ ਸੰਤਹ ਚਰਣ ਧੋਇ ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥ ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥੨॥ ਸੰਤ ਹਮਾਰਾ ਰਾਖਿਆ ਪੜਦਾ ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ ॥ ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥੩॥ ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣ ਤਾਸੁ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਨਾਨਕ ਸੰਤਹ ਦੇਖਿ ਨਿਹਾਲ ॥੪॥੧੦॥੨੧॥ {ਪੰਨਾ ੮੯੯}**

**ਪਦ ਅਰਥ** :—ਭੇਟਤ—ਮਿਲਦਿਆਂ । ਸੰਗਿ—ਨਾਲ । ਚਿਤਿ—ਚਿੱਤ ਵਿਚ । ਕਰਤ—ਕਰਦਿਆਂ । ਮਨਿ—ਮਨ ਵਿਚ । ਪਉਤ—ਪਿਆ ਰਹੇ । ਡੰਡਉਤ—ਨਮਸਕਾਰ ।੧।

ਕੈ—ਤੋਂ । ਬਲਿਹਾਰੀ—ਕੁਰਬਾਨ । ਜਾ ਕੀ—ਜਿਨ੍ਹਾਂ ਦੀ । ਗਹੀ—ਫੜਿਆਂ । ਧਾਰੀ—ਧਾਰਿ, ਧਾਰ ਕੇ ।੧।ਰਹਾਉ।

ਧੋਇ—ਧੋ ਕੇ । ਪੀਵਾ—ਪੀਵਾਂ, ਮੈਂ ਪੀਆਂ । ਪੇਖਿ—ਵੇਖ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ । ਰਾਸਿ—ਪੂੰਜੀ, ਸਰਮਾਇਆ ।੨।

ਪੜਦਾ—ਲਾਜ, ਇੱਜ਼ਤ । ਪ੍ਰਸਾਦਿ—ਕਿਰਪਾ ਨਾਲ । ਮੋਹਿ—ਮੈਨੂੰ । ਕੜਦਾ—ਝੋਰਾ, ਚਿੰਤਾ-ਫ਼ਿਕਰ । ਸੰਗੁ—ਸਾਥ । ਸਹਾਈ—ਮਦਦਗਾਰ ।੩।

ਪਰਗਾਸੁ—ਚਾਨਣ । ਗਹਿਰ—ਡੂੰਘਾ । ਗੰਭੀਰ—ਜਿਗਰੇ ਵਾਲਾ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ । ਨਿਹਾਲ—ਪ੍ਰਸੰਨ, ਖ਼ੁਸ਼ ।੪।

**ਅਰਥ** :—ਹੇ ਭਾਈ ! ਮੇਰਾ ਇਹ ਮਨ ਸੰਤ-ਜਨਾਂ ਤੋਂ ਸਦਕੇ ਜਾਂਦਾ ਹੈ, ਜਿਨ੍ਹਾਂ ਦਾ ਆਸਰਾ ਲੈ ਕੇ ਮੈਂ (ਆਤਮਕ) ਆਨੰਦ ਹਾਸਲ ਕੀਤਾ ਹੈ । ਸੰਤ ਜਨ ਕਿਰਪਾ ਕਰ ਕੇ (ਵਿਕਾਰ ਆਦਿਕਾਂ ਤੋਂ) ਰੱਖਿਆ ਕਰਦੇ ਹਨ ।੧।ਰਹਾਉ।

ਹੇ ਭਾਈ ! ਸੰਤ ਜਨਾਂ ਨਾਲ ਮਿਲਦਿਆਂ ਪਰਮਾਤਮਾ (ਮੇਰੇ) ਚਿਤ ਵਿਚ ਆ ਵੱਸਿਆ ਹੈ, ਸੰਤ ਜਨਾਂ ਦੀ ਸੰਗਤਿ ਕਰਦਿਆਂ ਮੈਂ ਮਨ ਵਿਚ ਸੰਤੋਖ ਪ੍ਰਾਪਤ ਕਰ ਲਿਆ ਹੈ । (ਪ੍ਰਭੂ ਮੇਹਰ ਕਰੇ) ਮੇਰਾ ਮੱਥਾ ਸੰਤ ਜਨਾਂ ਦੇ ਚਰਨਾਂ ਤੇ ਪਿਆ ਰਹੇ, ਮੈਂ ਅਨੇਕਾਂ ਵਾਰੀ ਸੰਤ ਜਨਾਂ ਨੂੰ ਨਮਸਕਾਰ ਕਰਦਾ ਹਾਂ ।੧।

ਹੇ ਭਾਈ ! (ਜੇ ਪ੍ਰਭੂ ਕਿਰਪਾ ਕਰੇ, ਤਾਂ) ਮੈਂ ਸੰਤ ਜਨਾਂ ਦੇ ਚਰਨ ਧੋ ਧੋ ਕੇ ਪੀਂਦਾ ਰਹਾਂ, ਸੰਤ ਜਨਾਂ ਦਾ ਦਰਸਨ ਕਰ ਕਰ ਕੇ ਮੈਨੂੰ ਆਤਮਕ ਜੀਵਨ ਮਿਲਦਾ ਰਹਿੰਦਾ ਹੈ । ਮੇਰੇ ਮਨ ਵਿਚ ਸੰਤ ਜਨਾਂ ਦੀ ਸਹਾਇਤਾ ਦਾ ਧਰਵਾਸ ਬਣਿਆ ਰਹਿੰਦਾ ਹੈ, ਸੰਤ ਜਨਾਂ ਦੀ ਸੰਗਤਿ ਹੀ ਮੇਰੇ ਵਾਸਤੇ ਪਵਿੱਤ੍ਰ ਸਰਮਾਇਆ ਹੈ ।੨।

ਹੇ ਭਾਈ ! ਸੰਤ ਜਨਾਂ ਨੇ (ਵਿਕਾਰ ਆਦਿਕਾਂ ਤੋਂ) ਮੇਰੀ ਇੱਜ਼ਤ ਬਚਾ ਲਈ ਹੈ, ਸੰਤ ਜਨਾਂ ਦੀ ਕਿਰਪਾ ਨਾਲ ਮੈਨੂੰ ਕਦੇ ਭੀ ਕੋਈ ਚਿੰਤਾ-ਫ਼ਿਕਰ ਨਹੀਂ ਵਿਆਪਦਾ । ਕਿਰਪਾ ਦੇ ਸੋਮੇ ਪਰਮਾਤਮਾ ਨੇ ਆਪ ਹੀ ਮੈਨੂੰ ਸੰਤ ਜਨਾਂ ਦਾ ਸਾਥ ਬਖ਼ਸ਼ਿਆ ਹੈ । ਜਦੋਂ ਸੰਤ ਜਨ ਮਦਦਗਾਰ ਬਣਦੇ ਹਨ, ਤਾਂ ਪ੍ਰਭੂ ਦਇਆਵਾਨ ਹੋ ਜਾਂਦਾ ਹੈ ।੩।

(ਹੇ ਭਾਈ ! ਸੰਤ ਜਨਾਂ ਦੀ ਸੰਗਤਿ ਦੀ ਬਰਕਤਿ ਨਾਲ ਮੇਰੀ) ਸੁਰਤਿ ਵਿਚ ਮਤਿ ਵਿਚ ਬੁੱਧਿ ਵਿਚ (ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ । ਹੇ ਨਾਨਕ ! ਅਥਾਹ, ਬੇਅੰਤ, ਗੁਣਾਂ ਦਾ ਖ਼ਜ਼ਾਨਾ, ਅਤੇ ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਪਰਮਾਤਮਾ (ਆਪਣੇ) ਸੰਤ ਜਨਾਂ ਨੂੰ ਵੇਖ ਕੇ ਲੂੰ-ਲੂੰ ਖ਼ੁਸ਼ ਹੋ ਜਾਂਦਾ ਹੈ ।੪।੧੦।੨੧।

**ਰਾਮਕਲੀ ਮਹਲਾ ੫ ॥ ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ ॥ ਤੇਰੈ ਕਾਜਿ ਨ ਬਿਖੈ ਜੰਜਾਲੁ ॥ ਇਸਟ ਮੀਤ ਜਾਣੁ ਸਭ ਛਲੈ ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥੧॥ ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ ॥ ਹਰਿ ਸਿਮਰਤ ਜਮੁ ਕਛੁ ਨ ਕਹੈ ॥੧॥ ਰਹਾਉ ॥ ਬਿਨੁ ਹਰਿ ਸਗਲ ਨਿਰਾਰਥ ਕਾਮ ॥ ਸੁਇਨਾ ਰੁਪਾ ਮਾਟੀ ਦਾਮ ॥ ਗੁਰ ਕਾ ਸਬਦੁ ਜਾਪਿ ਮਨ ਸੁਖਾ ॥ ਈਹਾ ਊਹਾ ਤੇਰੋ ਊਜਲ ਮੁਖਾ ॥੨॥ ਕਰਿ ਕਰਿ ਥਾਕੇ ਵਡੇ ਵਡੇਰੇ ॥ ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥ ਹਰਿ ਹਰਿ ਨਾਮੁ ਜਪੈ ਜਨੁ ਕੋਇ ॥ ਤਾ ਕੀ ਆਸਾ**

**ਪੂਰਨ ਹੋਇ ॥੩॥ ਹਰਿ ਭਗਤਨ ਕੋ ਨਾਮੁ ਅਧਾਰੁ ॥ ਸੰਤੀ ਜੀਤਾ ਜਨਮੁ ਅਪਾਰੁ ॥ ਹਰਿ ਸੰਤੁ ਕਰੇ ਸੋਈ ਪਰਵਾਣੁ ॥ ਨਾਨਕ ਦਾਸੁ ਤਾ ਕੈ ਕੁਰਬਾਣੁ ॥੪॥੧੧॥੨੨॥ {ਪੰਨਾ ੮੯੯}**

**ਪਦ ਅਰਥ** :—ਤੇਰੈ ਕਾਜਿ—ਤੇਰੇ ਕੰਮ ਵਿਚ । ਗ੍ਰਿਹੁ—ਘਰ । ਬਿਖੈ ਜੰਜਾਲੁ—ਮਾਇਕ ਪਦਾਰਥਾਂ ਦਾ ਝੰਬੇਲਾ । ਇਸਟ—ਪਿਆਰੇ । ਜਾਣੁ—ਚੇਤੇ ਰੱਖ, ਸਮਝ ਲੈ । ਛਲੈ—ਛਲ ਹੀ । ਸੰਗਿ ਤੇਰੈ—ਤੇਰੇ ਨਾਲ ।੧।

ਮੀਤਾ—ਹੇ ਮਿੱਤਰ ! ਲਾਜ—ਇੱਜ਼ਤ ।੧।ਰਹਾਉ।

ਸਗਲ—ਸਾਰੇ । ਨਿਰਾਰਥ—ਵਿਅਰਥ । ਰੁਪਾ—ਚਾਂਦੀ । ਦਾਮ—ਰੁਪਏ-ਪੈਸੇ । ਈਹਾ ਊਹਾ—ਇਸ ਲੋਕ ਅਤੇ ਪਰਲੋਕ ਵਿਚ । ਊਜਲ—ਰੌਸ਼ਨ ।੨।

ਕਰਿ—ਕਰ ਕੇ । ਕਿਨ ਹੀ—ਕਿਨਿ ਹੀ, ਕਿਸੇ ਨੇ ਹੀ {ਲਫ਼ਜ਼ 'ਕਿਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ।੩।

ਅਧਾਰੁ—ਆਸਰਾ । ਸੰਤੀ—ਸੰਤੀਂ, ਸੰਤਾਂ ਨੇ । ਅਪਾਰੁ—ਅਮੋਲਕ । ਹਰਿ ਸੰਤੁ—ਹਰੀ ਦਾ ਸੰਤ । ਤਾ ਕੈ—ਉਸ ਤੋਂ ।੪।

**ਅਰਥ** :—ਹੇ ਮਿੱਤਰ ! ਪਰਮਾਤਮਾ ਦੇ ਨਾਮ ਦੇ ਗੁਣ (ਇਸ ਵੇਲੇ) ਗਾ ਲੈ । ਪਰਮਾਤਮਾ ਦਾ ਨਾਮ ਸਿਮਰਿਆਂ ਹੀ (ਲੋਕ ਪਰਲੋਕ ਵਿਚ) ਤੇਰੀ ਇੱਜ਼ਤ ਰਹਿ ਸਕਦੀ ਹੈ । ਪਰਮਾਤਮਾ ਦਾ ਨਾਮ ਸਿਮਰਿਆਂ ਜਮਰਾਜ ਭੀ ਕੁਝ ਨਹੀਂ ਆਖਦਾ ।੧।ਰਹਾਉ।

ਹੇ ਮਿੱਤਰ ! ਇਹ ਘਰ, ਇਹ ਹਕੂਮਤ, ਇਹ ਧਨ (ਇਹਨਾਂ ਵਿਚੋਂ ਕੋਈ ਭੀ) ਤੇਰੇ (ਆਤਮਕ ਜੀਵਨ ਦੇ) ਕੰਮ ਨਹੀਂ ਆ ਸਕਦਾ । ਮਾਇਕ ਪਦਾਰਥਾਂ ਦਾ ਝੰਬੇਲਾ ਭੀ ਤੈਨੂੰ ਆਤਮਕ ਜੀਵਨ ਵਿਚ ਲਾਭ ਨਹੀਂ ਦੇ ਸਕਦਾ । ਚੇਤਾ ਰੱਖ ਕਿ ਇਹ ਸਾਰੇ ਪਿਆਰੇ ਮਿੱਤਰ (ਤੇਰੇ ਵਾਸਤੇ) ਛਲ-ਰੂਪ ਹੀ ਹਨ । ਸਿਰਫ਼ ਪਰਮਾਤਮਾ ਦਾ ਨਾਮ ਹੀ ਤੇਰੇ ਨਾਲ ਸਾਥ ਕਰ ਸਕਦਾ ਹੈ ।੧।

ਹੇ ਮਿੱਤਰ ! ਪਰਮਾਤਮਾ ਦੇ ਨਾਮ ਤੋਂ ਬਿਨਾ ਸਾਰੇ ਹੀ ਕੰਮ ਵਿਅਰਥ (ਹੋ ਜਾਂਦੇ ਹਨ) । (ਜੇ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ, ਤਾਂ) ਸੋਨਾ, ਚਾਂਦੀ, ਰੁਪਇਆ-ਪੈਸੇ (ਤੇਰੇ ਵਾਸਤੇ) ਮਿੱਟੀ (-ਸਮਾਨ) ਹੈ । ਹੇ ਮਿੱਤਰ ! ਗੁਰੂ ਦਾ ਸ਼ਬਦ ਚੇਤੇ ਕਰਦਾ ਰਿਹਾ ਕਰ, ਤੇਰੇ ਮਨ ਨੂੰ ਆਨੰਦ ਮਿਲੇਗਾ; ਇਸ ਲੋਕ ਵਿਚ ਅਤੇ ਪਰਲੋਕ ਵਿਚ ਤੂੰ ਸੁਰਖ਼ਰੂ ਹੋਵੇਂਗਾ ।੨।

ਹੇ ਮਿੱਤਰ ! ਤੈਥੋਂ ਪਹਿਲਾਂ ਹੋ ਚੁਕੇ ਸਭ ਬੰਦੇ ਮਾਇਆ ਦੇ ਧੰਧੇ ਕਰ ਕਰ ਕੇ ਥੱਕਦੇ ਰਹੇ, ਕਿਸੇ ਨੇ ਭੀ ਇਹ ਧੰਧੇ ਸਿਰੇ ਨਾਹ ਚਾੜ੍ਹੇ (ਕਿਸੇ ਦੀ ਭੀ ਤ੍ਰਿਸ਼ਨਾ ਨਾਹ ਮੁੱਕੀ) । ਜੇਹੜਾ ਕੋਈ ਵਿਰਲਾ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ, ਉਸ ਦੀ ਆਸ ਪੂਰੀ ਹੋ ਜਾਂਦੀ ਹੈ (ਉਸ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ) ।੩।

ਹੇ ਮਿੱਤਰ ! ਪਰਮਾਤਮਾ ਦੇ ਭਗਤਾਂ ਵਾਸਤੇ ਪਰਮਾਤਮਾ ਦਾ ਨਾਮ ਹੀ ਜੀਵਨ ਦਾ ਆਸਰਾ ਹੁੰਦਾ ਹੈ, ਤਾਹੀਏਂ ਸੰਤ ਜਨਾਂ ਨੇ ਹੀ ਅਮੋਲਕ ਮਨੁੱਖਾ ਜੀਵਨ ਦੀ ਬਾਜ਼ੀ ਜਿੱਤੀ ਹੈ । ਪਰਮਾਤਮਾ ਦਾ ਸੰਤ ਜੋ ਕੁਝ ਕਰਦਾ ਹੈ, ਉਹ (ਪਰਮਾਤਮਾ ਦੀਆਂ ਨਜ਼ਰਾਂ ਵਿਚ) ਕਬੂਲ ਹੁੰਦਾ ਹੈ । ਹੇ ਨਾਨਕ ! (ਆਖ—ਮੈਂ) ਦਾਸ ਉਸ ਤੋਂ ਸਦਕੇ ਜਾਂਦਾ ਹਾਂ ।੪।੧੧।੨੨।

**ਰਾਮਕਲੀ ਮਹਲਾ ੫ ॥ ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ, ਅਵਰਾ ਜੋਗ ॥ ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ ਤੂ ਆਗੈ ਬੰਧ ॥੧॥ ਛਾਡਿ ਵਿਡਾਣੀ ਤਾਤਿ ਮੂੜੇ ॥ ਈਹਾ ਬਸਨਾ ਰਾਤਿ ਮੂੜੇ**

॥ ਮਾਇਆ ਕੇ ਮਾਤੇ ਤੈ ਉਠਿ ਚਲਨਾ ॥ ਰਾਚਿ ਰਹਿਓ ਤੂ ਸੰਗਿ ਸੁਪਨਾ ॥੧॥ ਰਹਾਉ ॥ ਬਾਲ ਬਿਵਸਥਾ ਬਾਰਿਕੁ ਅੰਧ ॥ ਭਰਿ ਜੋਬਨਿ ਲਾਗਾ ਦੁਰਗੰਧ ॥ ਤ੍ਰਿਤੀਅ ਬਿਵਸਥਾ ਸਿੰਚੇ ਮਾਇ ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥੨॥ ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ ਹੋਈ ਖੇਹ ॥ ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥੩॥ ਸੁਣਿ ਕਰਤਾਰ ਗੋਵਿੰਦ ਗੋਪਾਲ ॥ ਦੀਨ ਦਇਆਲ ਸਦਾ ਕਿਰਪਾਲ ॥ ਤੁਮਹਿ ਛਡਾਵਹੁ ਛੁਟਕਹਿ ਬੰਧ ॥ ਬਖਸਿ ਮਿਲਾਵਹੁ ਨਾਨਕ ਜਗ ਅੰਧ ॥੪॥੧੨॥੨੩॥ {ਪੰਨਾ ੮੮੯-੮੯੦}

**ਪਦ ਅਰਥ** :—ਸਿੰਚਹਿ—ਤੂੰ ਇਕੱਠਾ ਕਰਦਾ ਹੈਂ, ਤੂੰ ਜੋੜਦਾ ਜਾਂਦਾ ਹੈਂ । ਦਰਬੁ {ਦ ॥ਯ} ਧਨ । ਦੇਹਿ—ਤੂੰ ਦੇਂਦਾ ਹੈਂ । ਲੋਗ—ਲੋਕਾਂ ਨੂੰ । ਤੇਰੈ ਕਾਜਿ—ਤੇਰੇ ਕੰਮ ਵਿਚ । ਅਵਰਾ ਜੋਗ—ਹੋਰਨਾਂ ਜੋਗਾ । ਕਰਿ—ਕਰ ਕੇ । ਹੋਇ ਅੰਧ—ਅੰਨ੍ਹਾ ਹੋ ਕੇ । ਵਰਤਹਿ—ਤੂੰ ਵਰਤਦਾ ਹੈਂ, ਤੂੰ ਵਰਤਾਰਾ ਕਰਦਾ ਹੈਂ । ਜੇਵੜੀ—ਰੱਸੀ, ਫਾਹੀ । ਤੂ—ਤੈਨੂੰ । ਆਗੈ—ਪਰਲੋਕ ਵਿਚ । ਬੰਧ—ਬੱਝਾ ਹੋਇਆ ।੧।

ਤਾਤਿ—ਈਰਖਾ, ਸਾੜਾ । ਮੂੜੇ—ਹੇ ਮੂਰਖ ! ਈਹਾ—ਇਸ ਲੋਕ ਵਿਚ । ਮਾਤੇ—ਮਸਤੇ ਹੋਏ । ਉਠਿ—ਉੱਠ ਕੇ । ਸੰਗਿ—ਨਾਲ । ਰਾਚਿ ਰਹਿਓ ਤੂ—ਤੂੰ ਮਸਤ ਹੋ ਰਿਹਾ ਹੈਂ । ਵਿਡਾਣੀ—ਬਿਗਾਨੀ ।੧।ਰਹਾਉ।

ਬਿਵਸਥਾ—ਉਮਰ (ਵਿਚ) । ਅੰਧ—ਅੰਞਾਣ, ਬੇ-ਸਮਝ । ਭਰਿ ਜੋਬਨਿ—ਭਰੇ ਜੋਬਨ ਵਿਚ, ਭਰੀ ਜਵਾਨੀ ਵਿਚ । ਦੁਰਗੰਧ—ਗੰਦੇ ਕੰਮਾਂ ਵਿਚ, ਵਿਕਾਰਾਂ ਵਿਚ । ਤ੍ਰਿਤੀਆ ਬਿਵਸਥਾ—ਤੀਜੀ ਉਮਰੇ, ਜਵਾਨੀ ਲੰਘ ਜਾਣ ਤੇ । ਸਿੰਚੇ—ਇਕੱਠੀ ਕਰਦਾ ਹੈ । ਮਾਇ—ਮਾਇਆ । ਪਛੁਤਾਇ—ਪਛਤਾ ਕੇ ।੨।

ਚਿਰੰਕਾਲ—ਚਿਰਾਂ ਪਿੱਛੋਂ । ਦ੍ਰੁਲਭ—ਮੁਸ਼ਕਿਲ ਨਾਲ ਮਿਲਣ ਵਾਲੀ । ਦੇਹ—ਸਰੀਰ । ਬਿਹੂਣੀ—ਬਿਨਾ, ਖ਼ਾਲੀ, ਸੱਖਣੀ । ਖੇਹ—ਸੁਆਹ । ਤੇ—ਤੋਂ । ਬੁਰੀ—ਭੈੜੀ । ਮੁਗਧ—{ਮੁ ਧ} ਮੂਰਖ । ਤਿਸਹਿ—ਉਸ (ਪ੍ਰਭੂ) ਨੂੰ । ਜਿਨਿ—ਜਿਸ ਪ੍ਰਭੂ ਨੇ । ਸਿਰੀ—ਪੈਦਾ ਕੀਤੀ ।੩।

ਕਰਤਾਰ—ਹੇ ਕਰਤਾਰ ! ਦਇਆਲ—ਹੇ ਦਇਆ ਦੇ ਘਰ ! ਤੁਮਹਿ—ਤੂੰ (ਆਪ) ਹੀ । ਛੁਟਕਹਿ—ਛੁੱਟਦੇ ਹਨ, ਟੁੱਟਦੇ ਹਨ । ਬੰਧ—ਬੰਧਨ । ਬਖਸਿ—ਮਿਹਰ ਕਰ ਕੇ ।੪।

**ਅਰਥ** :—(ਹੇ ਮੂਰਖ !) ਤੂੰ ਧਨ ਇਕੱਠਾ ਕਰੀ ਜਾਂਦਾ ਹੈਂ, (ਅਤੇ ਧਨ ਜੋੜਨ ਦੇ ਉੱਦਮ ਵਿਚ) ਲੋਕਾਂ ਨੂੰ ਦੁੱਖ ਦੇਂਦਾ ਹੈਂ । (ਮੌਤ ਆਉਣ ਤੇ ਇਹ ਧਨ) ਤੇਰੇ ਕੰਮ ਨਹੀਂ ਆਵੇਗਾ, ਹੋਰਨਾਂ (ਦੇ ਵਰਤਣ) ਜੋਗਾ ਰਹਿ ਜਾਇਗਾ । (ਹੇ ਮੂਰਖ ! ਇਸ ਧਨ ਦਾ) ਮਾਣ ਕਰ ਕੇ (ਇਸ ਧਨ ਦੇ ਨਸ਼ੇ ਵਿਚ) ਅੰਨ੍ਹਾ ਹੋ ਕੇ ਤੂੰ (ਲੋਕਾਂ ਨਾਲ) ਵਰਤਾਰਾ ਕਰਦਾ ਹੈਂ । (ਜਦੋਂ) ਮੌਤ ਦੀ ਫਾਹੀ (ਤੇਰੇ ਗਲ ਵਿਚ ਪਈ, ਉਸ ਫਾਹੀ ਵਿਚ) ਬੱਝੇ ਹੋਏ ਨੂੰ ਤੈਨੂੰ ਪਰਲੋਕ ਵਿਚ (ਲੈ ਜਾਣਗੇ, ਤੇ ਧਨ ਇਥੇ ਹੀ ਰਹਿ ਜਾਇਗਾ) ।੧।

ਹੇ ਮੂਰਖ ! ਦੂਜਿਆਂ ਨਾਲ ਈਰਖਾ ਕਰਨੀ ਛੱਡ ਦੇ । ਹੇ ਮੂਰਖ ! ਇਸ ਦੁਨੀਆ ਵਿਚ (ਪੰਛੀਆਂ ਵਾਂਗ) ਰਾਤ-ਮਾਤ੍ਰ ਹੀ ਵੱਸਣਾ ਹੈ । ਮਾਇਆ ਵਿਚ ਮਸਤ ਹੋਏ ਹੇ ਮੂਰਖ ! (ਇਥੋਂ ਆਖ਼ਰ) ਉੱਠ ਕੇ ਤੂੰ ਚਲੇ ਜਾਣਾ ਹੈ, (ਪਰ) ਤੂੰ (ਇਸ ਜਗਤ-) ਸੁਪਨੇ ਨਾਲ ਰੁੱਝਾ ਪਿਆ ਹੈਂ ।੧।ਰਹਾਉ।

ਬਾਲ ਉਮਰੇ ਜੀਵ ਬੇ-ਸਮਝ ਬਾਲਕ ਬਣਿਆ ਰਹਿੰਦਾ ਹੈ, ਭਰ-ਜਵਾਨੀ ਵੇਲੇ ਵਿਕਾਰਾਂ ਵਿਚ ਲੱਗਾ ਰਹਿੰਦਾ ਹੈ, (ਜਵਾਨੀ ਲੰਘ ਜਾਣ ਤੇ) ਤੀਜੀ ਉਮਰੇ ਮਾਇਆ ਜੋੜਨ ਲੱਗ ਪੈਂਦਾ ਹੈ, (ਆਖ਼ਰ ਜਦੋਂ) ਬੁੱਢਾ ਹੋ ਜਾਂਦਾ ਹੈ ਤਾਂ ਅਫ਼ਸੋਸ ਕਰਦਾ (ਜੋੜੀ ਹੋਈ ਮਾਇਆ) ਛੱਡ ਕੇ (ਇਥੋਂ) ਤੁਰ ਪੈਂਦਾ ਹੈ ।੨।

(ਹੇ ਭਾਈ !) ਬੜੇ ਚਿਰਾਂ ਪਿੱਛੋਂ ਜੀਵ ਨੂੰ ਇਹ ਦੁਰਲੱਭ ਮਨੁੱਖਾ ਸਰੀਰ ਮਿਲਦਾ ਹੈ, ਪਰ ਨਾਮ ਤੋਂ ਵਾਂਜੇ ਰਹਿ ਕੇ ਇਹ ਸਰੀਰ ਮਿੱਟੀ ਹੋ ਜਾਂਦਾ ਹੈ । (ਨਾਮ ਤੋਂ ਬਿਨਾ, ਵਿਕਾਰਾਂ ਦੇ ਕਾਰਨ) ਮੂਰਖ ਜੀਵ ਦੀ ਇਹ ਦੇਹੀ ਪਸ਼ੂਆਂ ਤੇ ਪਰੇਤਾਂ ਨਾਲੋਂ ਭੀ ਭੈੜੀ (ਸਮਝੋ) । ਜਿਸ ਪਰਮਾਤਮਾ ਨੇ (ਇਸ ਦੀ) ਇਹ ਮਨੁੱਖਾ ਦੇਹੀ ਬਣਾਈ ਉਸ ਨੂੰ ਕਦੇ ਚੇਤੇ ਨਹੀਂ ਕਰਦਾ ।੩।

ਹੇ ਨਾਨਕ ! (ਆਖ—ਜੀਵ ਵਿਚਾਰੇ ਕੀਹ ਕਰਨ ? ਹੇ ਕਰਤਾਰ ! ਹੇ ਗੋਬਿੰਦ ! ਹੇ ਗੋਪਾਲ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਸਦਾ ਹੀ ਕਿਰਪਾ ਦੇ ਸੋਮੇ ! ਤੂੰ ਆਪ ਹੀ ਜੀਵਾਂ ਦੇ ਮਾਇਆ ਦੇ ਬੰਧਨ ਤੋੜੇਂ ਤਾਂ ਹੀ ਟੁੱਟ ਸਕਦੇ ਹਨ । ਹੇ ਕਰਤਾਰ ! (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਇਸ ਜਗਤ ਨੂੰ ਤੂੰ ਆਪ ਹੀ ਮਿਹਰ ਕਰ ਕੇ (ਆਪਣੇ ਚਰਨਾਂ ਵਿਚ) ਜੋੜੀ ਰੱਖ ।੪।੧੨।੨੩।

**ਰਾਮਕਲੀ ਮਹਲਾ ੫ ॥ ਕਰਿ ਸੰਜੋਗੁ ਬਨਾਈ ਕਾਛਿ ॥ ਤਿਸੁ ਸੰਗਿ ਰਹਿਓ ਇਆਨਾ ਰਾਚਿ ॥ ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥ ਅੰਤ ਕੀ ਬਾਰ ਊਠਿ ਸਿਧਾਰੈ ॥੧॥ ਨਾਮ ਬਿਨਾ ਸਭੁ ਝੂਠੁ ਪਰਾਨੀ ॥ ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ ਤੇ ਸਭਿ ਮਾਇਆ ਮੂਠੁ ਪਰਾਨੀ ॥੧॥ ਰਹਾਉ ॥ ਤੀਰਥ ਨਾਇ ਨ ਉਤਰਸਿ ਮੈਲੁ ॥ ਕਰਮ ਧਰਮ ਸਭਿ ਹਉਮੈ ਫੈਲੁ ॥ ਲੋਕ ਪਚਾਰੈ ਗਤਿ ਨਹੀ ਹੋਇ ॥ ਨਾਮ ਬਿਹੂਣੇ ਚਲਸਹਿ ਰੋਇ ॥੨॥ ਬਿਨੁ ਹਰਿ ਨਾਮ ਨ ਟੂਟਸਿ ਪਟਲ ॥ ਸੋਧੇ ਸਾਸਤ੍ਰ ਸਿਮ੍ਰਿਤਿ ਸਗਲ ॥ ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥ ਸਗਲ ਫਲਾ ਸੇ ਸੂਖਿ ਸਮਾਏ ॥੩॥ ਰਾਖਨਹਾਰੇ ਰਾਖਹੁ ਆਪਿ ॥ ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥ ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥ ਨਾਨਕ ਸਾਹਿਬੁ ਅੰਤਰਜਾਮੀ ॥੪॥੧੩॥੨੪॥ {ਪੰਨਾ ੮੯੦}**

**ਪਦ ਅਰਥ** :—ਕਰਿ—ਕਰ ਕੇ, ਬਣਾ ਕੇ । ਸੰਜੋਗੁ—ਮਿਲਾਪ, (ਜਿੰਦ ਤੇ ਸਰੀਰ ਦੇ) ਮਿਲਾਪ (ਦਾ ਸਮਾ) । ਕਾਛਿ—ਕੱਛ ਕੇ, ਮਾਪ ਕੇ (ਜਿਵੇਂ ਕੋਈ ਦਰਜ਼ੀ ਕੱਪੜਾ ਮਾਪ ਕਤਰ ਕੇ ਕਮੀਜ਼ ਆਦਿ ਬਣਾਂਦਾ ਹੈ) । ਸੰਗਿ—ਨਾਲ । ਇਆਨਾ—ਬੇ-ਸਮਝ ਜੀਵ । ਰਾਚਿ ਰਹਿਓ—ਪਰਚਿਆ ਰਹਿੰਦਾ ਹੈ । ਪ੍ਰਤਿਪਾਰੈ—ਪਾਲਦਾ ਹੈ । ਸਾਰਿ—ਸਾਰ ਲੈ ਕੇ । ਸਮਾਰੈ—ਸੰਭਾਲ ਕਰਦਾ ਹੈ । ਊਠਿ—ਉੱਠ ਕੇ ।੧।

ਸਭੁ—ਸਾਰਾ (ਅਡੰਬਰ) । ਝੂਠੁ—ਨਾਸਵੰਤ । ਪਰਾਨੀ—ਹੇ ਪ੍ਰਾਣੀ ! ਅਵਰ ਸੰਗਿ—ਹੋਰ ਹੋਰ ਨਾਲ । ਰਾਤੇ—ਮਸਤ । ਤੇ ਸਭਿ—ਉਹ ਸਾਰੇ ਜੀਵ । ਮੂਠੁ—ਠੱਗਿਆ ਹੋਇਆ । ਪਰਾਨੀ—ਹੇ ਪ੍ਰਾਣੀ ! ।੧।ਰਹਾਉ।

ਤੀਰਥ ਨਾਇ—ਤੀਰਥਾਂ ਉਤੇ ਇਸ਼ਨਾਨ ਕਰ ਕੇ । ਨਾਇ—ਨ੍ਹਾਇ । ਉਤਰਸਿ—ਉਤਰੇਗੀ । ਕਰਮ ਧਰਮ—ਮਿਥੇ ਹੋਏ ਧਾਰਮਿਕ ਕੰਮ । ਸਭਿ—ਸਾਰੇ । ਫੈਲੁ—ਪਸਾਰਾ, ਖਿਲਾਰਾ । ਪਚਾਰੈ—ਪਰਚਾਵਾ ਕੀਤਿਆਂ । ਗਤਿ—ਉੱਚੀ ਆਤਮਕ ਅਵਸਥਾ । ਰੋਇ—ਰੋ ਕੇ, ਦੁੱਖੀ ਹੋ ਕੇ ।੨।

ਪਟਲ—ਪੜਦਾ, ਮਾਇਆ ਦਾ ਪੜਦਾ । ਸੋਧੇ—ਸੋਧਿਆਂ, ਵਿਚਾਰਿਆਂ । ਸਗਲ—ਸਾਰੇ । ਸੋ—ਉਹ ਬੰਦਾ । ਜਪਾਏ—ਜਪਣ ਦੀ ਪ੍ਰੇਰਨਾ ਕਰਦਾ ਹੈ । ਸੇ—ਉਹ ਬੰਦੇ । ਸੂਖਿ—ਸੁਖ ਵਿਚ ।੩।

ਰਾਖਨਹਾਰੇ—ਹੇ ਰੱਖਿਆ ਕਰਨ ਦੇ ਸਮਰਥ ਪ੍ਰਭੂ ! ਪ੍ਰਭ—ਹੇ ਪ੍ਰਭੂ ! ਹਾਥਿ—ਹੱਥ ਵਿਚ । ਜਿਤੁ—ਜਿਸ (ਕੰਮ) ਵਿਚ । ਲਾਵਹਿ—ਤੂੰ ਲਾਂਦਾ ਹੈਂ, ਤੂੰ ਜੋੜਦਾ ਹੈਂ । ਤਿਤੁ—ਉਸ (ਕੰਮ) ਵਿਚ । ਲਾਗਹ—ਅਸੀ ਜੀਵ ਲੱਗ ਪੈਂਦੇ ਹਾਂ । ਸੁਆਮੀ—ਹੇ ਮਾਲਕ ! ਨਾਨਕ—ਹੇ ਨਾਨਕ ! ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।੪।

**ਅਰਥ** :—(ਜਿਵੇਂ ਕੋਈ ਦਰਜ਼ੀ ਕੱਪੜਾ ਮਾਪ ਕਤਰ ਕੇ ਮਨੁੱਖ ਦੇ ਸਰੀਰ ਵਾਸਤੇ ਕਮੀਜ਼ ਆਦਿਕ ਬਣਾਂਦਾ ਹੈ, ਤਿਵੇਂ ਪਰਮਾਤਮਾ ਨੇ ਜਿੰਦ ਤੇ ਸਰੀਰ ਦੇ) ਮਿਲਾਪ (ਦਾ ਅਵਸਰ) ਬਣਾ ਕੇ (ਜਿੰਦ ਵਾਸਤੇ ਇਹ ਸਰੀਰ-ਚੋਲੀ) ਕੱਛ ਕੇ ਬਣਾ ਦਿੱਤੀ । ਉਸ (ਸਰੀਰ-ਚੋਲੀ) ਨਾਲ ਬੇ-ਸਮਝ ਜੀਵ ਪਰਚਿਆ ਰਹਿੰਦਾ ਹੈ । ਸਦਾ ਇਸ ਸਰੀਰ ਨੂੰ ਪਾਲਦਾ ਪੋਸਦਾ ਰਹਿੰਦਾ ਹੈ, ਤੇ ਸਦਾ ਇਸ ਦੀ ਸਾਂਭ-ਸੰਭਾਲ ਕਰਦਾ ਰਹਿੰਦਾ ਹੈ । ਅੰਤ ਦੇ ਵੇਲੇ ਜੀਵ (ਇਸ ਨੂੰ ਛੱਡ ਕੇ) ਉੱਠ ਤੁਰਦਾ ਹੈ ।੧।

ਹੇ ਜੀਵ ! ਪਰਮਾਤਮਾ ਦੇ ਨਾਮ ਤੋਂ ਬਿਨਾ ਇਹ ਸਾਰਾ ਅਡੰਬਰ ਨਾਸਵੰਤ ਹੈ । ਹੇ ਪ੍ਰਾਣੀ ! ਜੇਹੜੇ ਬੰਦੇ ਪਰਮਾਤਮਾ ਦੇ ਭਜਨ ਤੋਂ ਬਿਨਾ ਹੋਰ ਪਦਾਰਥਾਂ ਨਾਲ ਮਸਤ ਰਹਿੰਦੇ ਹਨ, ਉਹ ਸਾਰੇ ਮਾਇਆ (ਦੇ ਮੋਹ) ਵਿਚ ਠੱਗੇ ਜਾਂਦੇ ਹਨ ।੧।ਰਹਾਉ।

(ਹੇ ਭਾਈ ! ਮਾਇਆ ਦੇ ਮੋਹ ਦੀ ਇਹ) ਮੈਲ ਤੀਰਥਾਂ ਉਤੇ ਇਸ਼ਨਾਨ ਕਰ ਕੇ ਨਹੀਂ ਉਤਰੇਗੀ । (ਤੀਰਥ-ਇਸ਼ਨਾਨ ਆਦਿਕ ਇਹ) ਸਾਰੇ (ਮਿਥੇ ਹੋਏ) ਧਾਰਮਿਕ ਕੰਮ ਹਉਮੈ ਦਾ ਖਿਲਾਰਾ ਹੀ ਹੈ । (ਤੀਰਥ-ਇਸ਼ਨਾਨ ਆਦਿਕ ਕਰਮਾਂ ਦੀ ਰਾਹੀਂ ਆਪਣੇ ਧਾਰਮਿਕ ਹੋਣ ਬਾਰੇ) ਲੋਕਾਂ ਦੀ ਤਸੱਲੀ ਕਰਾਇਆਂ ਉੱਚੀ ਆਤਮਕ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ । ਪਰਮਾਤਮਾ ਦੇ ਨਾਮ ਤੋਂ ਸੱਖਣੇ ਸਭ ਜੀਵ (ਇਥੋਂ) ਰੋ ਰੋ ਕੇ ਹੀ ਜਾਣਗੇ ।੨।

(ਹੇ ਭਾਈ !) ਪਰਮਾਤਮਾ ਦੇ ਨਾਮ ਤੋਂ ਬਿਨਾ (ਮਾਇਆ ਦੇ ਮੋਹ ਦਾ) ਪੜਦਾ ਨਹੀਂ ਟੁੱਟੇਗਾ । ਸਾਰੇ ਹੀ ਸ਼ਾਸਤ੍ਰ ਅਤੇ ਸਿਮ੍ਰਿਤੀਆਂ ਵਿਚਾਰਿਆਂ ਭੀ (ਇਹ ਪੜਦਾ ਦੂਰ ਨਹੀਂ ਹੋਵੇਗਾ) । (ਜਿਹੜੇ ਬੰਦੇ ਨਾਮ ਜਪਦੇ ਹਨ) ਉਹਨਾਂ ਨੂੰ (ਮਨੁੱਖਾ ਜੀਵਨ ਦੇ) ਸਾਰੇ ਫਲ ਪ੍ਰਾਪਤ ਹੁੰਦੇ ਹਨ, ਉਹ ਬੰਦੇ (ਸਦਾ) ਆਨੰਦ ਵਿਚ ਟਿਕੇ ਰਹਿੰਦੇ ਹਨ । ਪਰ ਉਹੀ ਬੰਦਾ ਨਾਮ ਜਪਦਾ ਹੈ ਜਿਸ ਨੂੰ ਪ੍ਰਭੂ ਆਪ ਨਾਮ ਜਪਣ ਲਈ ਪ੍ਰੇਰਦਾ ਹੈ ।੩।

ਹੇ ਸਭ ਦੀ ਰੱਖਿਆ ਕਰਨ ਦੇ ਸਮਰੱਥ ਪ੍ਰਭੂ ! ਤੂੰ ਆਪ ਹੀ (ਮਾਇਆ ਦੇ ਮੋਹ ਤੋਂ ਅਸਾਂ ਜੀਵਾਂ ਦੀ) ਰੱਖਿਆ ਕਰ ਸਕਦਾ ਹੈਂ । ਹੇ ਪ੍ਰਭੂ ! ਸਾਰੇ ਸੁਖ ਤੇਰੇ ਆਪਣੇ ਹੱਥ ਵਿਚ ਹਨ । ਹੇ ਮਾਲਕ-ਪ੍ਰਭੂ ! ਤੂੰ ਜਿਸ ਕੰਮ ਵਿਚ (ਸਾਨੂੰ) ਲਾਂਦਾ ਹੈਂ, ਅਸੀ ਉਸੇ ਕੰਮ ਵਿਚ ਲੱਗ ਪੈਂਦੇ ਹਾਂ । ਹੇ ਨਾਨਕ ! (ਆਖ—) ਮਾਲਕ-ਪ੍ਰਭੂ ਸਭ ਦੇ ਦਿਲਾਂ ਦੀ ਜਾਣਨ ਵਾਲਾ ਹੈ ।੪।੧੩।੨੪।

**ਰਾਮਕਲੀ ਮਹਲਾ ੫ ॥ ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥ ਮਨੁ ਅਸਮਝੁ ਸਾਧ ਸੰਗਿ ਪਤੀਆਨਾ ॥ ਡੋਲਨ ਤੇ ਚੂਕਾ ਠਹਰਾਇਆ ॥ ਸਤਿ ਮਾਹਿ ਲੇ ਸਤਿ ਸਮਾਇਆ ॥੧॥ ਦੂਖੁ ਗਇਆ ਸਭੁ ਰੋਗੁ ਗਇਆ ॥ ਪ੍ਰਭ ਕੀ ਆਗਿਆ ਮਨ ਮਹਿ ਮਾਨੀ ਮਹਾ ਪੁਰਖ ਕਾ ਸੰਗੁ ਭਇਆ ॥੧॥ ਰਹਾਉ ॥ ਸਗਲ ਪਵਿਤ੍ਰ ਸਰਬ ਨਿਰਮਲਾ ॥ ਜੋ ਵਰਤਾਏ ਸੋਈ ਭਲਾ ॥ ਜਹ ਰਾਖੈ ਸੋਈ ਮੁਕਤਿ ਥਾਨੁ ॥ ਜੋ ਜਪਾਏ ਸੋਈ ਨਾਮੁ ॥੨॥ ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥ ਤਹ ਬੈਕੁੰਠੁ ਜਹ ਨਾਮੁ ਉਚਰਹਿ ॥ ਸਰਬ ਅਨੰਦ ਜਬ ਦਰਸਨੁ ਪਾਈਐ ॥ ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥੩॥ ਆਪੇ ਘਟਿ ਘਟਿ ਰਹਿਆ ਬਿਆਪਿ ॥ ਦਇਆਲ ਪੁਰਖ ਪਰਗਟ ਪਰਤਾਪ ॥ ਕਪਟ ਖੁਲਾਨੇ ਭ੍ਰਮ ਨਾਠੇ ਦੂਰੇ ॥ ਨਾਨਕ ਕਉ ਗੁਰ ਭੇਟੇ ਪੂਰੇ ॥੪॥੧੪॥੨੫॥ {ਪੰਨਾ ੮੯੦}**

**ਪਦ ਅਰਥ** :—ਸੋਈ—ਉਸੇ ਨੂੰ ਹੀ । ਜਾਨਾ—ਜਾਣ ਲਿਆ ਹੈ । ਅਸਮਝੁ ਮਨੁ—ਅੰਞਾਣ ਮਨ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਪਤੀਆਨਾ—ਪਤੀਜ ਜਾਂਦਾ ਹੈ, ਗਿੱਝ ਜਾਂਦਾ ਹੈ । ਤੇ—ਤੋਂ । ਚੂਕਾ—ਹਟ ਗਿਆ । ਠਹਰਾਇਆ—ਟਿਕਾ ਲਿਆ । ਸਤਿ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਲੇ—ਲੈ ਕੇ । ਸਮਾਇਆ—ਲੀਨ ਹੋ ਗਿਆ ।੧।

ਸਭੁ ਰੋਗੁ—ਸਾਰਾ ਰੋਗ । ਆਗਿਆ—ਹੁਕਮ, ਰਜ਼ਾ । ਮਾਨੀ—ਮੰਨ ਲਈ । ਮਹਾ ਪੁਰਖ ਕਾ ਸੰਗੁ—ਗੁਰੂ ਦਾ ਮਿਲਾਪ ।੧।ਰਹਾਉ।

ਵਰਤਾਏ—ਵਰਤਾਂਦਾ ਹੈ, ਕਰਾਂਦਾ ਹੈ । ਜਹ—ਜਿੱਥੇ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਮੁਕਤਿ ਥਾਨੁ—ਵਿਕਾਰਾਂ ਤੋਂ ਬਚਾਣ ਵਾਲਾ ਥਾਂ ।੨।

ਅਠਸਠਿ—{ਅੱਠ ਅਤੇ ਸੱਠ} ਅਠਾਹਠ । ਪਗ—ਚਰਨ, ਪੈਰ । ਧਰਹਿ—ਧਰਦੇ ਹਨ । ਸਾਧ—ਭਲੇ ਮਨੁੱਖ । ਤਹ—ਉਥੇ । ਬੈਕੁੰਠੁ—ਸੱਚ ਖੰਡ । ਉਚਰਹਿ—ਉਚਾਰੇ ਹਨ । ਸਰਬ—ਸਾਰੇ । ਪਾਈਐ—ਪਾਈਦਾ ਹੈ । ਗਾਈਐ—ਗਾਈਦਾ ਹੈ ।੩।

ਆਪੇ—ਆਪ ਹੀ । ਘਟਿ—ਹਿਰਦੇ ਵਿਚ । ਘਟਿ ਘਟਿ—ਹਰੇਕ ਘਟ ਵਿਚ । ਰਹਿਆ ਬਿਆਪਿ—ਵੱਸ ਰਿਹਾ ਹੈ, ਭਰਪੂਰ ਹੈ । ਪਰਤਾਪ—ਤੇਜ । ਕਪਟ—ਕਿਵਾੜ, ਦਰਵਾਜ਼ੇ । ਭ੍ਰਮ—ਭਟਕਣ । ਨਾਠੇ—ਨੱਸ ਗਏ । ਕਉ—ਨੂੰ । ਗੁਰ ਪੂਰੇ—ਪੂਰੇ ਗੁਰੂ ਜੀ । ਭੇਟੇ—ਮਿਲ ਪਏ ।੪।

**ਅਰਥ** :—(ਹੇ ਭਾਈ !) ਜਿਸ ਮਨੁੱਖ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਪ੍ਰਭੂ ਦੀ ਰਜ਼ਾ ਉਸ ਨੂੰ ਮਨ ਵਿਚ ਮਿੱਠੀ ਲੱਗਣ ਲੱਗ ਪੈਂਦੀ ਹੈ, ਉਸ ਦਾ ਸਾਰਾ ਦੁੱਖ ਸਾਰਾ ਰੋਗ ਦੂਰ ਹੋ ਜਾਂਦਾ ਹੈ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ ਉਹ) ਸਦਾ-ਥਿਰ ਪ੍ਰਭੂ (ਦਾ ਨਾਮ) ਲੈ ਕੇ ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ (ਗੁਰੂ ਦੀ ਕਿਰਪਾ ਨਾਲ ਪ੍ਰਭੂ-ਚਰਨਾਂ ਵਿਚ) ਟਿਕਾਇਆ ਹੋਇਆ ਉਸ ਦਾ ਮਨ ਡੋਲਣ ਤੋਂ ਹਟ ਜਾਂਦਾ ਹੈ, ਉਸ ਦਾ (ਪਹਿਲਾ) ਅੰਵਾਣ ਮਨ ਗੁਰੂ ਦੀ ਸੰਗਤਿ ਵਿਚ ਗਿੱਝ ਜਾਂਦਾ ਹੈ; ਜੋ ਕੁਝ ਪਰਮਾਤਮਾ ਕਰਦਾ ਹੈ ਉਸੇ ਨੂੰ ਉਹ ਸੁਖ ਸਮਝਦਾ ਹੈ ।੧।

(ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਗੁਰੂ) ਉਸ ਤੋਂ ਪਰਮਾਤਮਾ ਦਾ ਨਾਮ ਹੀ ਸਦਾ ਜਪਾਂਦਾ ਹੈ; (ਗੁਰੂ) ਜਿੱਥੇ ਉਸ ਨੂੰ ਰੱਖਦਾ ਹੈ ਉਹੀ ਉਸ ਦੇ ਵਾਸਤੇ ਵਿਕਾਰਾਂ ਤੋਂ ਖ਼ਲਾਸੀ ਦਾ ਥਾਂ ਹੁੰਦਾ ਹੈ; ਉਸ ਮਨੁੱਖ ਦੇ ਸਾਰੇ ਉੱਦਮ ਪਵਿੱਤਰ ਹੁੰਦੇ ਹਨ ਉਸ ਦੇ ਸਾਰੇ ਕੰਮ ਨਿਰਮਲ ਹੁੰਦੇ ਹਨ, ਜੋ ਕੁਝ ਪਰਮਾਤਮਾ ਕਰਦਾ ਹੈ, ਉਸ ਮਨੁੱਖ ਨੂੰ ਉਹੀ ਉਹੀ ਕੰਮ ਭਲਾ ਜਾਪਦਾ ਹੈ ।੨।

(ਹੇ ਭਾਈ !) ਜਿੱਥੇ ਗੁਰਮੁਖ ਮਨੁੱਖ (ਆਪਣੇ) ਪੈਰ ਧਰਦੇ ਹਨ ਉਹ ਥਾਂ ਅਠਾਹਠ ਤੀਰਥ ਸਮਝੋ, (ਕਿਉਂਕਿ) ਜਿੱਥੇ ਸੰਤ ਜਨ ਪਰਮਾਤਮਾ ਦਾ ਨਾਮ ਉਚਾਰਦੇ ਹਨ ਉਹ ਥਾਂ ਸੱਚਖੰਡ ਬਣ ਜਾਂਦਾ ਹੈ । ਜਦੋਂ ਗੁਰਮੁਖਾਂ ਦਾ ਦਰਸ਼ਨ ਕਰੀਦਾ ਹੈ ਤਦੋਂ ਸਾਰੇ ਆਤਮਕ ਆਨੰਦ ਪ੍ਰਾਪਤ ਹੋ ਜਾਂਦੇ ਹਨ, (ਗੁਰਮੁਖਾਂ ਦੀ ਸੰਗਤਿ ਵਿਚ) ਸਦਾ ਪਰਮਾਤਮਾ ਦੇ ਗੁਣ ਗਾ ਸਕੀਦੇ ਹਨ, ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਗਾਈ ਜਾ ਸਕਦੀ ਹੈ ।੩।

(ਹੇ ਭਾਈ !) ਨਾਨਕ ਨੂੰ ਪੂਰੇ ਗੁਰੂ ਜੀ ਮਿਲ ਪਏ ਹਨ, (ਹੁਣ ਨਾਨਕ ਨੂੰ ਦਿੱਸ ਰਿਹਾ ਹੈ ਕਿ) ਪਰਮਾਤਮਾ ਆਪ ਹੀ ਹਰੇਕ ਸਰੀਰ ਵਿਚ ਮੌਜੂਦ ਹੈ, ਦਇਆ ਦੇ ਸੋਮੇ ਅਕਾਲ ਪੁਰਖ ਦਾ ਤੇਜ-ਪਰਤਾਪ ਪ੍ਰਤੱਖ (ਹਰ ਥਾਂ ਦਿੱਸ ਰਿਹਾ ਹੈ); (ਗੁਰੂ ਦੀ ਕਿਰਪਾ ਨਾਲ ਮਨ ਦੇ) ਕਿਵਾੜ ਖੁਲ੍ਹ ਗਏ ਹਨ, ਤੇ, ਸਾਰੇ ਭਰਮ ਕਿਤੇ ਦੂਰ ਭੱਜ ਗਏ ਹਨ ।੪।੧੪।੨੫।

**ਰਾਮਕਲੀ ਮਹਲਾ ੫ ॥ ਕੋਟਿ ਜਾਪ ਤਾਪ ਬਿਸ੍ਰਾਮ ॥ ਰਿਧਿ ਬੁਧਿ ਸਿਧਿ ਸੁਰ ਗਿਆਨ ॥ ਅਨਿਕ ਰੂਪ ਰੰਗ ਭੋਗ ਰਸੈ ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ ॥੧॥ ਹਰਿ ਕੇ ਨਾਮ ਕੀ ਵਡਿਆਈ ॥ ਕੀਮਤਿ ਕਹਣੁ ਨ ਜਾਈ ॥੧॥ ਰਹਾਉ ॥ ਸੂਰ ਬੀਰ ਧੀਰਜ ਮਤਿ ਪੂਰਾ ॥ ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥ ਸਦਾ ਮੁਕਤੁ ਤਾ ਕੇ**

**ਪੂਰੇ ਕਾਮ ॥ ਜਾ ਕੈ ਰਿਦੈ ਵਸੈ ਹਰਿ ਨਾਮ ॥੨॥ ਸਗਲ ਸੂਖ ਆਨੰਦ ਅਰੋਗ ॥ ਸਮਦਰਸੀ ਪੂਰਨ ਨਿਰਜੋਗ ॥ ਆਇ ਨ ਜਾਇ ਡੋਲੈ ਕਤ ਨਾਹੀ ॥ ਜਾ ਕੈ ਨਾਮੁ ਬਸੈ ਮਨ ਮਾਹੀ ॥੩॥ ਦੀਨ ਦਇਆਲ ਗੁੋਪਾਲ ਗੋਵਿੰਦ ॥ ਗੁਰਮੁਖਿ ਜਪੀਐ ਉਤਰੈ ਚਿੰਦ ॥ ਨਾਨਕ ਕਉ ਗੁਰਿ ਦੀਆ ਨਾਮੁ ॥ ਸੰਤਨ ਕੀ ਟਹਲ ਸੰਤ ਕਾ ਕਾਮੁ ॥੪॥੧੫॥੨੬॥ {ਪੰਨਾ ੮੯੦-੮੯੧}**

**ਪਦ ਅਰਥ** :—ਕੋਟਿ—ਕ੍ਰੋੜਾਂ । ਜਾਪ—ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਖ਼ਾਸ ਮੰਤ੍ਰ ਪੜ੍ਹਨੇ । ਤਾਪ—ਧੂਣੀਆਂ ਆਦਿਕ ਨਾਲ ਸਰੀਰ ਨੂੰ ਕਸ਼ਟ ਦੇਣੇ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਸੁਰ ਗਿਆਨ—ਦੇਵਤਿਆਂ ਵਾਲੀ ਸੂਝ-ਬੂਝ । ਰਸੈ—ਰਸ ਮਾਣਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਿਮਖ—{ਨਿਮੇ—} ਅੱਖ ਫਰਕਣ ਜਿਤਨਾ ਸਮਾ । ਰਿਦੈ—ਹਿਰਦੇ ਵਿਚ ।੧।

ਵਡਿਆਈ—ਮਹੱਤਤਾ ।੧।ਰਹਾਉ।

ਸੂਰ ਬੀਰ—ਸੂਰਮਾ, ਬਹਾਦਰ । ਸਹਜ—ਆਤਮਕ ਅਡੋਲਤਾ । ਧੁਨਿ—ਲਗਨ । ਗਹਿਰ—ਗਹਿਰੀ, ਡੂੰਘੀ । ਮੁਕਤੁ—ਵਿਕਾਰਾਂ ਤੋਂ ਆਜ਼ਾਦ । ਤਾ ਕੇ—ਉਸ (ਮਨੁੱਖ) ਦੇ । ਕਾਮ—ਕੰਮ । ਜਾ ਕੈ ਰਿਦੈ—ਜਿਸ ਦੇ ਹਿਰਦੇ ਵਿਚ ।੨।

ਸਗਲ—ਸਾਰੇ । ਅਰੋਗ—ਰੋਗਾਂ ਤੋਂ ਰਹਿਤ । ਸਮਦਰਸੀ—ਸਭਨਾਂ ਨੂੰ ਇਕੋ ਜਿਹੀ ਨਿਗਾਹ ਨਾਲ ਵੇਖਣ ਵਾਲਾ । ਸਮ—ਬਰਾਬਰ । ਦਰਸੀ—ਵੇਖਣ ਵਾਲਾ । ਨਿਰਜੋਗ—ਨਿਰਲੇਪ । ਕਤ—ਕਿਤੇ ਭੀ ।੩।

ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ} । ਜਪੀਐ—ਜਪਣਾ ਚਾਹੀਦਾ ਹੈ । ਚਿੰਦ—ਚਿੰਤਾ, ਫ਼ਿਕਰ । ਗੁਰਿ—ਗੁਰੂ ਨੇ ।੧੪।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਨਾਮ ਦੀ ਮਹੱਤਤਾ ਦੱਸੀ ਨਹੀਂ ਜਾ ਸਕਦੀ, ਹਰਿ-ਨਾਮ ਦਾ ਮੁੱਲ ਪਾਇਆ ਨਹੀਂ ਜਾ ਸਕਦਾ ।੧।ਰਹਾਉ।

(ਹੇ ਭਾਈ !) ਗੁਰੂ ਦੀ ਰਾਹੀਂ (ਜਿਸ ਮਨੁੱਖ ਦੇ) ਹਿਰਦੇ ਵਿਚ ਅੱਖ ਦੇ ਫੋਰ ਜਿਤਨੇ ਸਮੇ ਵਾਸਤੇ ਭੀ ਹਰਿ-ਨਾਮ ਵੱਸਦਾ ਹੈ, ਉਹ (ਮਾਨੋ) ਅਨੇਕਾਂ ਰੂਪਾਂ ਰੰਗਾਂ ਅਤੇ ਮਾਇਕ ਪਦਾਰਥਾਂ ਦਾ ਰਸ ਮਾਣਦਾ ਹੈ । ਉਸ ਮਨੁੱਖ ਦੀ ਦੇਵਤਿਆਂ ਵਾਲੀ ਸੂਝ-ਬੂਝ ਹੋ ਜਾਂਦੀ ਹੈ, ਉਸ ਦੀ ਬੁੱਧੀ (ਉੱਚੀ ਹੋ ਜਾਂਦੀ ਹੈ) ਉਹ ਰਿੱਧੀਆਂ ਸਿੱਧੀਆਂ (ਦਾ ਮਾਲਕ ਹੋ ਜਾਂਦਾ ਹੈ); ਕ੍ਰੋੜਾਂ ਜਪਾਂ ਤਪਾਂ (ਦਾ ਫਲ ਉਸ ਦੇ ਅੰਦਰ) ਆ ਵੱਸਦਾ ਹੈ ।੧।

(ਹੇ ਭਾਈ !) ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ (ਵਿਕਾਰਾਂ ਦੇ ਟਾਕਰੇ ਤੇ) ਸੂਰਮਾ ਹੈ ਬਹਾਦਰ ਹੈ, ਪੂਰੀ ਅਕਲ ਅਤੇ ਧੀਰਜ ਦਾ ਮਾਲਕ ਹੋ ਜਾਂਦਾ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਪ੍ਰਭੂ ਵਿਚ ਉਸ ਦੀ ਡੂੰਘੀ ਲਗਨ ਬਣੀ ਰਹਿੰਦੀ ਹੈ, ਉਹ ਸਦਾ ਵਿਕਾਰਾਂ ਤੋਂ ਆਜ਼ਾਦ ਰਹਿੰਦਾ ਹੈ, ਉਸ ਦੇ ਸਾਰੇ ਕੰਮ ਸਫਲ ਹੋ ਜਾਂਦੇ ਹਨ ।੨।

(ਹੇ ਭਾਈ !) ਜਿਸ ਮਨੁੱਖ ਦੇ ਮਨ ਵਿਚ ਹਰਿ-ਨਾਮ ਆ ਵੱਸਦਾ ਹੈ, ਉਹ ਕਿਤੇ ਭਟਕਦਾ ਨਹੀਂ, ਕਿਤੇ ਡੋਲਦਾ ਨਹੀਂ, (ਮਾਇਆ ਦੇ ਪ੍ਰਭਾਵ ਤੋਂ ਉਹ) ਪੂਰੇ ਤੌਰ ਤੇ ਨਿਰਲੇਪ ਰਹਿੰਦਾ ਹੈ, ਸਭਨਾਂ ਵਿਚ ਇਕ ਪਰਮਾਤਮਾ ਦੀ ਜੋਤਿ ਵੇਖਦਾ ਹੈ, ਉਸ ਨੂੰ ਸਾਰੇ ਸੁਖ ਆਨੰਦ ਪ੍ਰਾਪਤ ਰਹਿੰਦੇ ਹਨ, ਉਹ (ਮਾਨਸਕ) ਰੋਗਾਂ ਤੋਂ ਬਚਿਆ ਰਹਿੰਦਾ ਹੈ ।੩।

(ਹੇ ਭਾਈ !) ਗੁਰੂ ਦੀ ਸਰਨ ਪੈ ਕੇ ਦੀਨਾਂ ਉਤੇ ਦਇਆ ਕਰਨ ਵਾਲੇ ਗੋਪਾਲ ਗੋਵਿੰਦ ਦਾ ਨਾਮ ਜਪਣਾ ਚਾਹੀਦਾ ਹੈ, (ਜਿਹੜਾ ਮਨੁੱਖ ਜਪਦਾ ਹੈ, ਉਸ ਦਾ) ਚਿੰਤਾ-ਫ਼ਿਕਰ ਦੂਰ ਹੋ ਜਾਂਦਾ ਹੈ । (ਹੇ ਭਾਈ ! ਮੈਨੂੰ) ਨਾਨਕ ਨੂੰ ਗੁਰੂ ਨੇ ਪ੍ਰਭੂ ਦਾ ਨਾਮ ਬਖ਼ਸ਼ਿਆ ਹੈ, ਸੰਤ ਜਨਾਂ ਦੀ ਟਹਿਲ (ਦੀ ਦਾਤਿ) ਦਿੱਤੀ ਹੈ । (ਹਰਿ-ਨਾਮ ਦਾ ਸਿਮਰਨ ਹੀ) ਗੁਰੂ ਦਾ (ਦੱਸਿਆ) ਕੰਮ ਹੈ ।੪।੧੫।੨੬।

**ਰਾਮਕਲੀ ਮਹਲਾ ੫ ॥ ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥ ਆਗੈ ਮਿਲੀ ਨਿਥਾਵੇ ਥਾਉ ॥ ਗੁਰ ਪੂਰੇ ਕੀ ਚਰਣੀ ਲਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥੧॥ ਹਰਿ ਹਰਿ ਜਾਪੁ ਜਪਲਾ ॥ ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ ॥੧॥ ਰਹਾਉ ॥ ਨਾਮੁ ਨਿਧਾਨੁ ਧਿਆਇ ਮਨ ਅਟਲ ॥ ਤਾ ਛੂਟਹਿ ਮਾਇਆ ਕੇ ਪਟਲ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥ ਤਾ ਤੇਰਾ ਹੋਇ ਨਿਰਮਲ ਜੀਉ ॥੨॥ ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥ ਸੋ ਹਰਿ ਭਜਨੁ ਸਾਧ ਕੈ ਸੰਗਿ ॥ ਮਨੁ ਤਨੁ ਰਾਪੈ ਹਰਿ ਕੈ ਰੰਗਿ ॥੩॥ ਛੋਡਿ ਸਿਆਣਪ ਬਹੁ ਚਤੁਰਾਈ ॥ ਮਨ ਬਿਨੁ ਹਰਿ ਨਾਵੈ ਜਾਇ ਨ ਕਾਈ ॥ ਦਇਆ ਧਾਰੀ ਗੋਵਿਦ ਗੁੋਸਾਈ ॥ ਹਰਿ ਹਰਿ ਨਾਨਕ ਟੇਕ ਟਿਕਾਈ ॥੪॥੧੬॥੨੭॥ {ਪੰਨਾ ੮੯੧}**

**ਪਦ ਅਰਥ** :—ਬੀਜ ਮੰਤ੍ਰੁ—ਮੂਲ ਮੰਤ੍ਰ, ਸਭ ਤੋਂ ਸ੍ਰੇਸ਼ਟ ਮੰਤ੍ਰ । ਆਗੈ—ਪਰਲੋਕ ਵਿਚ । ਸੋਇਆ—ਸੁੱਤਾ ਹੋਇਆ ।੧।

ਜਪਲਾ—ਜਪਿਆ । ਤੇ—ਤੋਂ, ਦੀ ਰਾਹੀਂ । ਹਿਰਦੈ—ਹਿਰਦੇ ਵਿਚ । ਪਰਲਾ—ਪਿਆ । ਪਾਰਿ ਤਰਲਾ—ਪਾਰ ਲੰਘ ਗਿਆ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਮਨ—ਹੇ ਮਨ ! ਅਟਲ—ਕਦੇ ਨਾਹ ਟਲਣ ਵਾਲਾ । ਛੂਟਹਿ—ਮੁੱਕ ਜਾਂਦੇ ਹਨ । ਪਟਲ—ਪੜਦੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਨਿਰਮਲ—ਪਵਿੱਤ੍ਰ । ਜੀਉ—ਜਿੰਦ ।੨।

ਸੋਧਤ—ਵਿਚਾਰਦਿਆਂ । ਸੋਧਿ—ਵਿਚਾਰ ਕੇ । ਛੁਟਕਾਰਾ—ਮਾਇਆ ਤੋਂ ਖ਼ਲਾਸੀ । ਸਾਧ ਕੈ ਸੰਗਿ—ਗੁਰੂ ਦੀ ਸੰਗਤਿ ਵਿਚ । ਰਾਪੈ—ਰੰਗਿਆ ਜਾਂਦਾ ਹੈ । ਰੰਗਿ—ਪ੍ਰੇਮ-ਰੰਗ ਵਿਚ ।੩।

ਮਨ—ਹੇ ਮਨ ! ਜਾਇ ਨ—ਦੂਰ ਨਹੀਂ ਹੁੰਦੀ । ਕਾਈ—ਜਾਲਾ । ਗੁੋਸਾਈ—{ਅਸਲ ਲਫ਼ਜ਼ 'ਗੋਸਾਈ' ਹੈ, ਇਥੇ 'ਗੁਸਾਈ' ਪੜ੍ਹਨਾ ਹੈ} । ਟੇਕ—ਆਸਰਾ ।੪।

**ਅਰਥ** :—(ਹੇ ਭਾਈ ! ਜਿਸ ਮਨੁੱਖ ਨੇ) ਪਰਮਾਤਮਾ (ਦੇ ਨਾਮ) ਦਾ ਜਾਪ ਜਪਿਆ, (ਜਿਸ ਮਨੁੱਖ ਦੇ) ਹਿਰਦੇ ਵਿਚ ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦਾ ਨਾਮ) ਆ ਵੱਸਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ।੧।ਰਹਾਉ।

(ਹੇ ਭਾਈ !) ਪਰਮਾਤਮਾ ਦੀ ਸਿਫ਼ਤਿ (ਦਾ ਗੀਤ) ਗਾਇਆ ਕਰੋ (ਪਰਮਾਤਮਾ ਨੂੰ ਵੱਸ ਕਰਨ ਦਾ) ਇਹ ਸਭ ਤੋਂ ਸ੍ਰੇਸ਼ਟ ਮੰਤ੍ਰ ਹੈ । (ਕੀਰਤਨ ਦੀ ਬਰਕਤਿ ਨਾਲ) ਪਰਲੋਕ ਵਿਚ ਨਿਆਸਰੇ ਜੀਵ ਨੂੰ ਭੀ ਆਸਰਾ ਮਿਲ ਜਾਂਦਾ ਹੈ । (ਹੇ ਭਾਈ !) ਪੂਰੇ ਗੁਰੂ ਦੇ ਚਰਨਾਂ ਤੇ ਪਿਆ ਰਹੁ, ਇਸ ਤਰ੍ਹਾਂ ਕਈ ਜਨਮਾਂ ਤੋਂ (ਮਾਇਆ ਦੇ ਮੋਹ ਦੀ) ਨੀਂਦ ਵਿਚ ਸੁੱਤਾ ਹੋਇਆ ਤੂੰ ਜਾਗ ਪਏਂਗਾ ।੧।

ਹੇ ਮਨ ! ਪਰਮਾਤਮਾ ਦਾ ਨਾਮ ਕਦੇ ਨਾਹ ਮੁੱਕਣ ਵਾਲਾ ਖ਼ਜ਼ਾਨਾ ਹੈ, ਇਸ ਨੂੰ ਸਿਮਰਦਾ ਰਹੁ, ਤਦੋਂ ਹੀ ਤੇਰੇ ਮਾਇਆ (ਦੇ ਮੋਹ) ਦੇ ਪੜਦੇ ਪਾਟਣਗੇ । ਹੇ ਮਨ ! ਗੁਰੂ ਦਾ ਸ਼ਬਦ ਆਤਮਕ ਜੀਵਨ ਦੇਣ ਵਾਲਾ ਰਸ ਹੈ, ਇਸ ਨੂੰ ਪੀਂਦਾ ਰਹੁ, ਤਦੋਂ ਹੀ ਤੇਰੀ ਜਿੰਦ ਪਵਿੱਤ੍ਰ ਹੋਵੇਗੀ ।੨।

ਹੇ ਮਨ ! ਅਸਾਂ ਬਹੁਤ ਵਿਚਾਰ ਵਿਚਾਰ ਕੇ ਇਹ ਸਿੱਟਾ ਕੱਢਿਆ ਹੈ ਕਿ ਪਰਮਾਤਮਾ ਦੀ ਭਗਤੀ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਖ਼ਲਾਸੀ ਨਹੀਂ ਹੋ ਸਕਦੀ । ਪ੍ਰਭੂ ਦੀ ਉਹ ਭਗਤੀ ਗੁਰੂ ਦੀ ਸੰਗਤਿ ਵਿਚ (ਪ੍ਰਾਪਤ ਹੁੰਦੀ ਹੈ । ਜਿਸ ਨੂੰ ਪ੍ਰਾਪਤੀ ਹੁੰਦੀ ਹੈ, ਉਸ ਦਾ) ਮਨ ਅਤੇ ਤਨ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ ।੩।

ਹੇ ਮਨ ! (ਆਪਣੀ) ਸਿਆਣਪ ਅਤੇ ਬਹੁਤੀ ਚਤੁਰਾਈ ਛੱਡ ਦੇ । (ਜਿਵੇਂ ਜਾਲੇ ਦੇ ਕਾਰਨ ਭੁਇਂ ਵਿਚ ਪਾਣੀ ਜੀਊਰਦਾ ਨਹੀਂ, ਇਸੇ ਤਰ੍ਹਾਂ ਹਉਮੈ ਦੇ ਕਾਰਨ ਗੁਰੂ ਦੇ ਉਪਦੇਸ਼ ਦਾ ਅਸਰ ਨਹੀਂ ਹੁੰਦਾ), ਪਰਮਾਤਮਾ ਦੇ ਨਾਮ ਤੋਂ ਬਿਨਾ ਇਹ ਜਾਲਾ ਦੂਰ ਨਹੀਂ ਹੁੰਦਾ । ਹੇ ਨਾਨਕ ! (ਆਖ—) ਜਿਸ ਮਨੁੱਖ ਉਤੇ ਧਰਤੀ ਦਾ ਖਸਮ ਪ੍ਰਭੂ ਦਇਆ ਕਰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਨਾਮ ਦਾ ਆਸਰਾ ਲੈਂਦਾ ਹੈ ।੪।੧੬।੧੭।

**ਰਾਮਕਲੀ ਮਹਲਾ ੫ ॥ ਸੰਤ ਕੈ ਸੰਗਿ ਰਾਮ ਰੰਗ ਕੇਲ ॥ ਆਗੈ ਜਮ ਸਿਉ ਹੋਇ ਨ ਮੇਲ ॥ ਅਹੰਬੁਧਿ ਕਾ ਭਇਆ ਬਿਨਾਸ ॥ ਦੁਰਮਤਿ ਹੋਈ ਸਗਲੀ ਨਾਸ ॥੧॥ ਰਾਮ ਨਾਮ ਗੁਣ ਗਾਇ ਪੰਡਿਤ ॥ ਕਰਮ ਕਾਂਡ ਅਹੰਕਾਰੁ ਨ ਕਾਜੈ, ਕੁਸਲ ਸੇਤੀ ਘਰਿ ਜਾਹਿ ਪੰਡਿਤ ॥੧॥ ਰਹਾਉ ॥ ਹਰਿ ਕਾ ਜਸੁ ਨਿਧਿ ਲੀਆ ਲਾਭ ॥ ਪੂਰਨ ਭਏ ਮਨੋਰਥ ਸਾਭ ॥ ਦੁਖੁ ਨਾਠਾ ਸੁਖੁ ਘਰ ਮਹਿ ਆਇਆ ॥ ਸੰਤ ਪ੍ਰਸਾਦਿ ਕਮਲੁ ਬਿਗਸਾਇਆ ॥੨॥ ਨਾਮ ਰਤਨੁ ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ ਸਗਲ ਨਿਧਾਨ ॥ ਸੰਤੋਖੁ ਆਇਆ ਮਨਿ ਪੂਰਾ ਪਾਇ ॥ ਫਿਰਿ ਫਿਰਿ ਮਾਗਨ ਕਾਹੇ ਜਾਇ ॥੩॥ ਹਰਿ ਕੀ ਕਥਾ ਸੁਨਤ ਪਵਿਤ ॥ ਜਿਹਵਾ ਬਕਤ ਪਾਈ ਗਤਿ ਮਤਿ ॥ ਸੋ ਪਰਵਾਣੁ ਜਿਸੁ ਰਿਦੈ ਵਸਾਈ ॥ ਨਾਨਕ ਤੇ ਜਨ ਊਤਮ ਭਾਈ ॥੪॥੧੭॥੨੮॥ {ਪੰਨਾ ੮੯੧}**

**ਪਦ ਅਰਥ** :—ਸੰਤ ਕੈ ਸੰਗਿ—ਗੁਰੂ ਦੀ ਸੰਗਤਿ ਵਿਚ । ਰੰਗ—ਪਿਆਰ । ਕੇਲ—ਖੇਡ । ਆਗੈ—ਪਰਲੋਕ ਵਿਚ । ਸਿਉ—ਨਾਲ । ਅਹੰਬੁਧਿ—ਹਉਮੈ ਵਾਲੀ ਅਕਲ । ਦੁਰਮਤਿ—ਭੈੜੀ ਅਕਲ । ਸਗਲੀ—ਸਾਰੀ ।੧।

ਪੰਡਿਤ—ਹੇ ਪੰਡਿਤ ! ਕਰਮ ਕਾਂਡ—ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ ਕੰਮਾਂ ਦਾ ਸਿਲਸਿਲਾ । ਨ ਕਾਜੈ—ਕੰਮ ਵਿਚ ਨਹੀਂ ਆਉਂਦਾ । ਕੁਸਲ—ਸੁਖ ਆਨੰਦ । ਸੇਤੀ—ਨਾਲ । ਘਰਿ—ਘਰ ਵਿਚ, ਪ੍ਰਭੂ-ਚਰਨਾਂ ਵਿਚ ।੧।ਰਹਾਉ।

ਜਸੁ—ਸਿਫ਼ਤਿ-ਸਾਲਾਹ । ਨਿਧਿ—ਖ਼ਜ਼ਾਨਾ । ਸਾਭ—ਸਭ, ਸਾਰੇ । ਨਾਠਾ—ਨੱਠ ਗਿਆ । ਘਰਿ ਮਹਿ—ਹਿਰਦੇ-ਘਰ ਵਿਚ । ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ । ਕਮਲ—ਹਿਰਦੇ ਦਾ ਕੌਲ-ਫੁੱਲ । ਬਿਗਸਾਇਆ—ਖਿੜ ਪਿਆ ।੨।

ਜਿਨਿ—ਜਿਸ (ਮਨੁੱਖ) ਨੇ । ਹੋਏ—ਪ੍ਰਾਪਤ ਹੋ ਗਏ । ਨਿਧਾਨ—ਖ਼ਜ਼ਾਨੇ । ਮਨਿ—ਮਨ ਵਿਚ । ਪੂਰਾ—ਸਾਰੇ ਗੁਣਾਂ ਨਾਲ ਪੂਰਨ ਪ੍ਰਭੂ । ਪਾਇ—ਪਾ ਕੇ, ਲੱਭ ਕੇ । ਮਾਗਨ—(ਜਜਮਾਨ ਤੋਂ) ਮੰਗਣ ਲਈ । ਕਾਹੇ—ਕਿਉਂ ? ।੩।

ਸੁਨਤ—ਸੁਣਦਿਆਂ । ਪਵਿਤ—ਪਵਿੱਤਰ । ਜਿਹਵਾ—ਜੀਭ (ਨਾਲ) । ਬਕਤ—ਉਚਾਰਦਿਆਂ । ਗਤਿ—ਉੱਚੀ ਆਤਮਕ ਅਵਸਥਾ । ਮਤਿ—ਚੰਗੀ ਅਕਲ । ਜਿਸੁ ਰਿਦੈ—ਜਿਸ ਦੇ ਹਿਰਦੇ ਵਿਚ । ਤੇ ਜਨ—ਉਹ ਬੰਦੇ । ਭਾਈ—ਹੇ ਭਾਈ ! ।੪।

**ਅਰਥ** :—ਹੇ ਪੰਡਿਤ ! ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ ਕੰਮਾਂ ਦੇ ਸਿਲਸਿਲੇ ਦਾ ਅਹੰਕਾਰ ਤੇਰੇ ਕਿਸੇ ਕੰਮ ਨਹੀਂ ਆਵੇਗਾ । ਹੇ ਪੰਡਿਤ ! ਪਰਮਾਤਮਾ ਦਾ ਨਾਮ (ਜਪਿਆ ਕਰ, ਪਰਮਾਤਮਾ ਦੇ) ਗੁਣ ਗਾਇਆ ਕਰ, (ਇਸ ਤਰ੍ਹਾਂ) ਤੂੰ ਆਨੰਦ ਨਾਲ (ਜੀਵਨ ਬਤੀਤ ਕਰਦਾ ਪ੍ਰਭੂ-ਚਰਨਾਂ ਵਾਲੇ ਅਸਲ) ਘਰ ਵਿਚ ਜਾ ਪਹੁੰਚੇਂਗਾ ।੧।ਰਹਾਉ।

ਹੇ ਪੰਡਿਤ ! ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੇ ਪ੍ਰੇਮ ਦੀ ਖੇਡ ਖੇਡਿਆ ਕਰ, ਅਗਾਂਹ ਪਰਲੋਕ ਵਿਚ ਤੈਨੂੰ ਜਮਾਂ ਨਾਲ ਵਾਹ ਨਹੀਂ ਪਏਗਾ । (ਜਿਹੜਾ ਮਨੁੱਖ ਇਹ ਉੱਦਮ ਕਰਦਾ ਹੈ ਉਸ ਦੀ) ਹਉਮੈ ਵਾਲੀ ਅਕਲ ਦਾ ਨਾਸ ਹੋ ਜਾਂਦਾ ਹੈ, ਉਸ ਦੇ ਅੰਦਰੋਂ ਖੋਟੀ ਮਤਿ ਸਾਰੀ ਮੁੱਕ ਜਾਂਦੀ ਹੈ ।੧।

ਹੇ ਪੰਡਿਤ ! ਜਿਸ ਮਨੁੱਖ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦਾ) ਖ਼ਜ਼ਾਨਾ ਲੱਭ ਲਿਆ, ਉਸ ਦੇ ਸਾਰੇ ਮਨੋਰਥ ਪੂਰੇ ਹੋ ਗਏ, ਉਸ ਦਾ (ਸਾਰਾ) ਦੁੱਖ ਦੂਰ ਹੋ ਗਿਆ ਉਸ ਦੇ ਹਿਰਦੇ-ਘਰ ਵਿਚ ਸੁਖ ਆ ਵੱਸਿਆ, ਸੰਤ-ਗੁਰੂ ਦੀ ਕਿਰਪਾ ਨਾਲ ਉਸ ਦੇ ਹਿਰਦੇ ਦਾ ਕੌਲ-ਫੁੱਲ ਖਿੜ ਪਿਆ ।੨।

(ਹੇ ਪੰਡਿਤ ! ਤੂੰ ਜਜਮਾਨਾਂ ਪਾਸੋਂ ਦਾਨ ਮੰਗਦਾ ਫਿਰਦਾ ਹੈਂ, ਪਰ) ਜਿਸ ਮਨੁੱਖ ਨੇ (ਗੁਰੂ ਪਾਸੋਂ) ਪਰਮਾਤਮਾ ਦਾ ਨਾਮ-ਰਤਨ ਦਾਨ ਪ੍ਰਾਪਤ ਕਰ ਲਿਆ, ਉਸ ਨੂੰ (ਮਾਨੋ) ਸਾਰੇ ਹੀ ਖ਼ਜ਼ਾਨੇ ਮਿਲ ਗਏ, ਮਨ ਵਿਚ ਪੂਰਨ ਪ੍ਰਭੂ ਨੂੰ ਪ੍ਰਾਪਤ ਕਰ ਕੇ ਉਸ ਦੇ ਅੰਦਰ ਸੰਤੋਖ ਪੈਦਾ ਹੋ ਗਿਆ, ਫਿਰ ਉਹ ਮੁੜ ਮੁੜ (ਜਜਮਾਨਾਂ ਪਾਸੋਂ) ਕਿਉਂ ਮੰਗਣ ਜਾਇਗਾ ? ।੩।

ਹੇ ਨਾਨਕ ! (ਆਖ—ਹੇ ਪੰਡਿਤ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਦਿਆਂ (ਜੀਵਨ) ਪਵਿੱਤਰ ਹੋ ਜਾਂਦਾ ਹੈ, ਜੀਭ ਨਾਲ ਉਚਾਰਦਿਆਂ ਉੱਚੀ ਆਤਮਕ ਅਵਸਥਾ ਅਤੇ (ਸੁਚੱਜੀ) ਅਕਲ ਪ੍ਰਾਪਤ ਹੋ ਜਾਂਦੀ ਹੈ । ਹੇ ਪੰਡਿਤ ! ਜਿਸ ਮਨੁੱਖ ਦੇ ਹਿਰਦੇ ਵਿਚ (ਗੁਰੂ ਪਰਮਾਤਮਾ ਦੀ ਸਿਫ਼ਤਿ-ਸਾਲਾਹ) ਵਸਾ ਦੇਂਦਾ ਹੈ ਉਹ ਮਨੁੱਖ (ਪਰਮਾਤਮਾ ਦੇ ਦਰ ਤੇ) ਕਬੂਲ ਹੋ ਜਾਂਦਾ ਹੈ । ਹੇ ਭਾਈ ! ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਉਹ ਬੰਦੇ ਉੱਚੇ ਜੀਵਨ ਵਾਲੇ ਬਣ ਜਾਂਦੇ ਹਨ ।੪।੧੭।੨੮।

**ਰਾਮਕਲੀ ਮਹਲਾ ੫ ॥ ਗਹੁ ਕਰਿ ਪਕਰੀ ਨ ਆਈ ਹਾਥਿ ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥ ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥੧॥ ਸੁਣਿ ਸੰਤਹੁ ਨਿਰਮਲ ਬੀਚਾਰ ॥ ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥੧॥ ਰਹਾਉ ॥ ਜਬ ਉਸ ਕਉ ਕੋਈ ਦੇਵੈ ਮਾਨੁ ॥ ਤਬ ਆਪਸ ਊਪਰਿ ਰਖੈ ਗੁਮਾਨੁ ॥ ਜਬ ਉਸ ਕਉ ਕੋਈ ਮਨਿ ਪਰਹਰੈ ॥ ਤਬ ਓਹ ਸੇਵਕਿ ਸੇਵਾ ਕਰੈ ॥੨॥ ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥ ਉਨਿ ਮੋਹੇ ਬਹੁਤੇ ਬ੍ਰਹਮੰਡ ॥ ਰਾਮ ਜਨੀ ਕੀਨੀ ਖੰਡ ਖੰਡ ॥੩॥ ਜੋ ਮਾਗੈ ਸੋ ਭੂਖਾ ਰਹੈ ॥ ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥ ਇਸਹਿ ਤਿਆਗਿ ਸਤਸੰਗਤਿ ਕਰੈ ॥ ਵਡਭਾਗੀ ਨਾਨਕ ਓਹੁ ਤਰੈ ॥੪॥੧੮॥੨੯॥ {ਪੰਨਾ ੯੯੧-੯੯੨}**

**ਪਦ ਅਰਥ** :—ਗਹੁ ਕਰਿ—ਗਹੁ ਕਰ ਕੇ, ਪੂਰੇ ਧਿਆਨ ਨਾਲ । ਪਕਰੀ—ਫੜੀ । ਹਾਥਿ—ਹੱਥ ਵਿਚ । ਕਰੀ—ਕੀਤੀ । ਸਾਥਿ—ਨਾਲ । ਕਹੁ—ਆਖ । ਨਾਨਕ—ਹੇ ਨਾਨਕ ! ਜਉ—ਜਦੋਂ । ਤਿਆਗਿ ਦਈ—ਛੱਡ ਦਿਤੀ । ਓਹ—{ਇਸਤ੍ਰੀ ਲਿੰਗ} ਉਹ (ਮਾਇਆ) ।੧।

ਸੰਤਹੁ—ਹੇ ਸੰਤ ਜਨੋ ! ਨਿਰਮਲ—ਪਵਿੱਤਰ । ਗਤਿ—ਉੱਚੀ ਆਤਮਕ ਅਵਸਥਾ । ਭੇਟਤ—ਮਿਲਦਿਆਂ । ਉਧਾਰ—ਪਾਰ-ਉਤਾਰਾ ।੧।ਰਹਾਉ।

ਕਉ—ਨੂੰ । ਮਾਨੁ—ਆਦਰ । ਆਪਸ ਊਪਰਿ—ਆਪਣੇ ਆਪ ਉੱਤੇ । ਗੁਮਾਨੁ—ਮਾਣ, ਅਹੰਕਾਰ । ਮਨਿ—ਮਨ ਵਿਚੋਂ । ਪਰਹਰੈ—ਤਿਆਗ ਦੇਂਦਾ ਹੈ, ਦੂਰ ਕਰ ਦੇਂਦਾ ਹੈ । ਸੇਵਕਿ—ਦਾਸੀ (ਬਣ ਕੇ) ।੨।

ਮੁਖਿ—ਮੂੰਹ ਨਾਲ । ਬੇਰਾਵੈ—ਪਰਚਾਂਦੀ ਹੈ । ਅੰਤਿ—ਆਖ਼ਰ ਨੂੰ । ਠਗਾਵੈ—ਠੱਗੀ ਕਰਦੀ ਹੈ, ਧੋਖਾ ਦੇਂਦੀ ਹੈ । ਇਕਤੁ—ਇੱਕ ਵਿਚ । ਇਕਤੁ ਠਉਰ—(ਕਿਸੇ) ਇਕ ਥਾਂ ਵਿਚ । ਕਹੀ—ਕਿਤੇ ਭੀ । ਉਨਿ—ਉਸ ਨੇ । ਰਾਮ ਜਨੀ—ਸੰਤ ਜਨਾਂ ਨੇ । ਜਨੀ—ਜਨੀਂ, ਜਨਾਂ ਨੇ । ਖੰਡ ਖੰਡ—ਟੋਟੇ ਟੋਟੇ ।੩।

ਸੋ—ਉਹ ਮਨੁੱਖ । ਇਸੁ ਸੰਗੀ—ਇਸ (ਮਾਇਆ) ਨਾਲ । ਰਚੈ—ਮਸਤ ਰਹਿੰਦਾ ਹੈ । ਇਸਹਿ—ਇਸ (ਮਾਇਆ ਦੇ ਮੋਹ) ਨੂੰ । ਓਹੁ—ਉਹ ਮਨੁੱਖ {ਪੁਲਿੰਗ} ।੪।

**ਅਰਥ** :—ਹੇ ਸੰਤ ਜਨੋ ! ਜੀਵਨ ਨੂੰ ਪਵਿੱਤਰ ਕਰਨ ਵਾਲੀ ਇਹ ਵਿਚਾਰ ਸੁਣੋ—ਪਰਮਾਤਮਾ ਦੇ ਨਾਮ ਤੋਂ ਬਿਨਾ ਉੱਚੀ ਆਤਮਕ ਅਵਸਥਾ ਰਤਾ ਭੀ ਨਹੀਂ ਹੁੰਦੀ, (ਪਰ ਨਾਮ ਗੁਰੂ ਪਾਸੋਂ ਮਿਲਦਾ ਹੈ) ਪੂਰਾ ਗੁਰੂ ਮਿਲਿਆਂ (ਮਾਇਆ ਦੇ ਮੋਹ ਤੋਂ ਖ਼ਲਾਸੀ ਹੋ ਕੇ) ਪਾਰ-ਉਤਾਰਾ ਹੋ ਜਾਂਦਾ ਹੈ ।੧।ਰਹਾਉ।

(ਹੇ ਸੰਤ ਜਨੋ ! ਜਿਸ ਮਨੁੱਖ ਨੇ ਇਸ ਮਾਇਆ ਨੂੰ) ਬੜੇ ਧਿਆਨ ਨਾਲ ਭੀ ਫੜਿਆ, ਉਸ ਦੇ ਭੀ ਹੱਥ ਵਿਚ ਨਾਹ ਆਈ, ਜਿਸ ਨੇ (ਇਸ ਨਾਲ) ਬੜਾ ਪਿਆਰ ਭੀ ਪਾਇਆ, ਉਸ ਦੇ ਨਾਲ ਭੀ ਰਲ ਕੇ ਇਹ ਨਾ ਤੁਰੀ (ਸਾਥ ਨਾਹ ਨਿਬਾਹ ਸਕੀ) । ਹੇ ਨਾਨਕ ! ਆਖ—ਜਦੋਂ ਕਿਸੇ ਮਨੁੱਖ ਨੇ ਇਸ ਨੂੰ (ਮਨੋਂ) ਛੱਡ ਦਿੱਤਾ, ਤਦੋਂ ਇਹ ਆ ਕੇ ਉਸ ਦੀ ਚਰਨੀਂ ਪੈ ਗਈ ।੧।

ਹੇ ਸੰਤ ਜਨੋ ! ਜਦੋਂ ਕੋਈ ਮਨੁੱਖ ਉਸ (ਮਾਇਆ) ਨੂੰ ਆਦਰ ਦੇਂਦਾ ਹੈ (ਸਾਂਭ ਸਾਂਭ ਕੇ ਰੱਖਣ ਦਾ ਜਤਨ ਕਰਦਾ ਹੈ) ਤਦੋਂ ਉਹ ਆਪਣੇ ਉਤੇ ਬੜਾ ਮਾਣ ਕਰਦੀ ਹੈ (ਰੁੱਸ ਰੁੱਸ ਕੇ ਨੱਸ ਜਾਣ ਦਾ ਜਤਨ ਕਰਦੀ ਹੈ) । ਪਰ ਜਦੋਂ ਕੋਈ ਮਨੁੱਖ ਉਸ ਨੂੰ ਆਪਣੇ ਮਨ ਤੋਂ ਲਾਹ ਦੇਂਦਾ ਹੈ, ਤਦੋਂ ਉਹ ਉਸ ਦੀ ਦਾਸੀ ਬਣ ਕੇ ਸੇਵਾ ਕਰਦੀ ਹੈ ।੨।

ਹੇ ਸੰਤ ਜਨੋ ! (ਉਹ ਮਾਇਆ ਹਰੇਕ ਪ੍ਰਾਣੀ ਨੂੰ) ਮੂੰਹ ਨਾਲ ਪਰਚਾਂਦੀ ਹੈ, ਪਰ ਆਖ਼ਰ ਧੋਖਾ ਦੇ ਜਾਂਦੀ ਹੈ; ਕਿਸੇ ਇੱਕ ਥਾਂ ਤੇ ਉਹ ਕਦੇ ਭੀ ਨਹੀਂ ਟਿਕਦੀ । ਉਸ ਮਾਇਆ ਨੇ ਅਨੇਕਾਂ ਬ੍ਰਹਮੰਡਾਂ (ਦੇ ਜੀਵਾਂ) ਨੂੰ ਆਪਣੇ ਮੋਹ ਵਿਚ ਫਸਾਇਆ ਹੋਇਆ ਹੈ । ਪਰ ਸੰਤ ਜਨਾਂ ਨੇ (ਉਸ ਦੇ ਮੋਹ ਨੂੰ) ਟੋਟੇ ਟੋਟੇ ਕਰ ਦਿੱਤਾ ਹੈ ।੩।

ਹੇ ਸੰਤ ਜਨੋ ! ਜਿਹੜਾ ਮਨੁੱਖ (ਹਰ ਵੇਲੇ ਮਾਇਆ ਦੀ ਮੰਗ ਹੀ) ਮੰਗਦਾ ਰਹਿੰਦਾ ਹੈ, ਉਹ ਨਹੀਂ ਰੱਜਦਾ (ਉਸ ਦੀ ਤ੍ਰਿਸ਼ਨਾ ਕਦੇ ਨਹੀਂ ਮੁੱਕਦੀ), ਜਿਹੜਾ ਮਨੁੱਖ ਇਸ ਮਾਇਆ (ਦੇ ਮੋਹ) ਵਿਚ ਹੀ ਮਸਤ ਰਹਿੰਦਾ ਹੈ, ਉਸ ਨੂੰ (ਆਤਮਕ ਜੀਵਨ ਦੇ ਧਨ ਵਿਚੋਂ) ਕੁਝ ਨਹੀਂ ਮਿਲਦਾ । ਪਰ ਹੇ ਨਾਨਕ ! ਇਸ (ਮਾਇਆ ਦੇ ਮੋਹ) ਨੂੰ ਛੱਡ ਕੇ ਜਿਹੜਾ ਮਨੁੱਖ ਭਲਿਆਂ ਦੀ ਸੰਗਤਿ ਕਰਦਾ ਹੈ, ਉਹ ਵੱਡੇ ਭਾਗਾਂ ਵਾਲਾ ਮਨੁੱਖ (ਮਾਇਆ ਦੇ ਮੋਹ ਦੀਆਂ ਠਿਲ੍ਹਾਂ ਤੋਂ) ਪਾਰ ਲੰਘ ਜਾਂਦਾ ਹੈ ।੪।੧੮।੨੯।

**ਰਾਮਕਲੀ ਮਹਲਾ ੫ ॥ ਆਤਮਰਾਮੁ ਸਰਬ ਮਹਿ ਪੇਖੁ ॥ ਪੂਰਨ ਪੂਰਿ ਰਹਿਆ ਪ੍ਰਭ ਏਕੁ ॥ ਰਤਨੁ ਅਮੋਲੁ ਰਿਦੇ ਮਹਿ ਜਾਨੁ ॥ ਅਪਨੀ ਵਸਤੁ ਤੂ ਆਪਿ ਪਛਾਨੁ ॥੧॥ ਪੀ ਅੰਮ੍ਰਿਤੁ ਸੰਤਨ ਪਰਸਾਦਿ ॥ ਵਡੇ ਭਾਗ ਹੋਵਹਿ ਤਉ**

**ਪਾਈਐ ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥੧॥ ਰਹਾਉ ॥ ਅਠ ਦਸ ਬੇਦ ਸੁਨੇ ਕਹ ਡੋਰਾ ॥ ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥ ਪਸੂ ਪਰੀਤਿ ਘਾਸ ਸੰਗਿ ਰਚੈ ॥ ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ ॥੨॥ ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥ ਓਤਿ ਪੋਤਿ ਭਗਤਨ ਸੰਗਾਨਿ ॥ ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥ ਨਾਨਕ ਤਿਨ ਜਮ ਨੇੜਿ ਨ ਆਵਹਿ ॥੩॥੧੯॥੩੦॥ {ਪੰਨਾ ੮੯੨}**

**ਪਦ ਅਰਥ** :—ਆਤਮਰਾਮੁ—ਸਰਬ-ਵਿਆਪਕ ਆਤਮਾ । ਰਾਮੁ—ਸਭ ਵਿਚ ਰਮਿਆ ਹੋਇਆ । ਸਰਬ ਮਹਿ—ਸਭਨਾਂ ਵਿਚ । ਪੇਖੁ—ਵੇਖ । ਪੂਰਨ—ਪੂਰੇ ਤੌਰ ਤੇ । ਪੂਰਿ ਰਹਿਆ—ਵਿਆਪਕ ਹੈ । ਅਮੋਲੁ—ਜਿਸ ਦਾ ਮੁੱਲ ਨਾਹ ਪਾਇਆ ਜਾ ਸਕੇ ।੧।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪਰਸਾਦਿ—ਕਿਰਪਾ ਨਾਲ । ਹੋਵਹਿ—(ਜੇ) ਹੋਣ । ਤਉ—ਤਾਂ, ਤਦੋਂ । ਪਾਈਐ—ਪ੍ਰਾਪਤ ਕਰੀਦਾ ਹੈ । ਬਿਨੁ ਜਿਹਵਾ—ਜੀਭ (ਨਾਮ ਜਪਣ) ਤੋਂ ਬਿਨਾ । ਕਿਆ—ਕੀਹ ? ।੧।ਰਹਾਉ।

ਅਠ ਦਸ—ਅੱਠ ਤੇ ਦਸ, ਅਠਾਰਾਂ (ਪੁਰਾਣ) । ਬੇਦ—ਚਾਰ ਵੇਦ । ਸੁਨੇ ਕਹ—ਕਿੱਥੇ ਸੁਣ ਸਕਦਾ ਹੈ ? ਕੋਟਿ—ਕ੍ਰੋੜਾਂ (ਸੂਰਜ) । ਅੰਧੇਰਾ—(ਜਿਸ ਦੀਆਂ ਅੱਖਾਂ ਅੱਗੇ) ਹਨੇਰਾ ਹੈ, ਅੰਨ੍ਹਾ । ਸੰਗਿ—ਨਾਲ । ਰਚੈ—ਮਸਤ ਰਹਿੰਦਾ ਹੈ । ਬੁਝਾਵੈ—ਸਮਝ ਦੇਂਦਾ । ਕਿਤੁ ਬਿਧਿ—ਕਿਸ ਤਰੀਕੇ ਨਾਲ ? ਬੁਝੈ—ਸਮਝ ਸਕੇ ।੨।

ਜਾਨਣਹਾਰੁ—ਜਾਣ ਸਕਣ ਵਾਲਾ । ਜਾਨਿ ਰਹਿਆ—ਹਰ ਵੇਲੇ ਜਾਣਦਾ ਹੈ । ਓਤ—ਉਣਿਆ ਹੋਇਆ । ਪ੍ਰੋਤ—ਪ੍ਰੋਤਾ ਹੋਇਆ । ਓਤਿ ਪੋਤਿ—ਜਿਵੇਂ ਉਣਿਆ ਹੋਇਆ ਪ੍ਰੋਤਾ ਹੋਇਆ ਹੋਵੇ, ਤਾਣੇ ਪੇਟੇ ਵਾਂਗ । ਸੰਗਾਨਿ—ਸੰਗਿ, ਨਾਲ । ਬਿਗਸਿ—ਖਿੜ ਕੇ, ਖ਼ੁਸ਼ ਹੋ ਕੇ । ਗਾਵਹਿ—ਜੋ ਬੰਦੇ ਗਾਂਦੇ ਹਨ । ਤਿਨ ਨੇੜਿ—ਉਹਨਾਂ ਦੇ ਨੇੜੇ । ਜਮ—ਧਰਮਰਾਜ ਦੇ ਦੂਤ {ਬਹੁ-ਵਚਨ} ।੩।

**ਅਰਥ** :—(ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ ਟਿਕਿਆ ਰਹੁ, ਤੇ) ਸੰਤ-ਜਨਾਂ ਦੀ ਮਿਹਰ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਆ ਕਰ । ਪਰ ਇਹ ਅੰਮ੍ਰਿਤ ਤਦੋਂ ਹੀ ਮਿਲਦਾ ਹੈ ਜੇ (ਮਨੁੱਖ ਦੇ) ਵੱਡੇ ਭਾਗ ਹੋਣ । ਇਸ ਨਾਮ ਨੂੰ ਜੀਭ ਨਾਲ ਜਪਣ ਤੋਂ ਬਿਨਾ ਕੋਈ (ਇਸ ਨਾਮ-ਅੰਮ੍ਰਿਤ ਦਾ) ਕੀਹ ਸੁਆਦ ਜਾਣ ਸਕਦਾ ਹੈ ? ।੧।ਰਹਾਉ।

(ਹੇ ਭਾਈ !) ਸਰਬ-ਵਿਆਪਕ ਪਰਮਾਤਮਾ ਨੂੰ ਸਭ ਜੀਵਾਂ ਵਿਚ (ਵੱਸਦਾ) ਵੇਖ । ਇਕ ਪਰਮਾਤਮਾ ਹੀ ਪੂਰਨ ਤੌਰ ਤੇ ਸਭ ਵਿਚ ਮੌਜੂਦ ਹੈ । ਹੇ ਭਾਈ ! ਹਰਿ-ਨਾਮ ਇਕ ਐਸਾ ਰਤਨ ਹੈ ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ, ਉਹ ਰਤਨ ਤੇਰੇ ਹਿਰਦੇ ਵਿਚ ਵੱਸ ਰਿਹਾ ਹੈ, ਉਸ ਨਾਲ ਸਾਂਝ ਪਾ । (ਦੁਨੀਆ ਦੇ ਸਾਰੇ ਪਦਾਰਥ ਬਿਗਾਨੇ ਹੋ ਜਾਂਦੇ ਹਨ, ਇਹ ਹਰਿ-ਨਾਮ ਹੀ) ਤੇਰੀ ਆਪਣੀ ਚੀਜ਼ ਹੈ, ਤੂੰ ਆਪ ਇਸ ਚੀਜ਼ ਨੂੰ ਪਛਾਣ ।੧।

(ਪਰ ਹੇ ਭਾਈ !) ਬੋਲਾ ਮਨੁੱਖ ਅਠਾਰਾਂ ਪੁਰਾਣ ਤੇ ਚਾਰ ਵੇਦ ਕਿਵੇਂ ਸੁਣ ਸਕਦਾ ਹੈ ? ਅੰਨ੍ਹੇ ਮਨੁੱਖ ਨੂੰ ਕ੍ਰੋੜਾਂ ਸੂਰਜਾਂ ਦਾ ਭੀ ਚਾਨਣ ਨਹੀਂ ਦਿੱਸਦਾ । ਪਸ਼ੂ ਦਾ ਪਿਆਰ ਘਾਹ ਨਾਲ ਹੀ ਹੁੰਦਾ ਹੈ, ਪਸ਼ੂ ਘਾਹ ਨਾਲ ਹੀ ਖ਼ੁਸ਼ ਰਹਿੰਦਾ ਹੈ । (ਜੀਵ ਮਾਇਆ ਦੇ ਮੋਹ ਵਿਚ ਪੈ ਕੇ ਬੋਲਾ ਅੰਨ੍ਹਾ ਹੋਇਆ ਰਹਿੰਦਾ ਹੈ, ਪਸ਼ੂ ਸਮਾਨ ਹੋ ਜਾਂਦਾ ਹੈ, ਇਸ ਨੂੰ ਆਪਣੇ ਆਪ ਹਰਿ-ਨਾਮ ਅੰਮ੍ਰਿਤ ਦੀ ਸੂਝ ਨਹੀਂ ਪੈ ਸਕਦੀ, ਤੇ) ਜਿਸ ਮਨੁੱਖ ਨੂੰ ਪਰਮਾਤਮਾ ਆਪ ਸਮਝ ਨਾਹ ਬਖ਼ਸ਼ੇ, ਉਹ ਕਿਸੇ ਤਰ੍ਹਾਂ ਭੀ ਸਮਝ ਨਹੀਂ ਸਕਦਾ ।੨।

ਹੇ ਭਾਈ ! ਸਭ ਦੇ ਦਿਲ ਦੀ ਜਾਣਨ ਵਾਲਾ ਪਰਮਾਤਮਾ ਸਦਾ ਹਰੇਕ ਦੇ ਦਿਲ ਦੀ ਜਾਣਦਾ ਹੈ । ਉਹ ਆਪਣੇ ਭਗਤਾਂ ਨਾਲ ਇਉਂ ਮਿਲਿਆ ਰਹਿੰਦਾ ਹੈ ਜਿਵੇਂ ਤਾਣਾ ਪੇਟਾ । ਹੇ ਨਾਨਕ ! ਜਿਹੜੇ ਮਨੁੱਖ ਖ਼ੁਸ਼ ਹੋ ਹੋ ਕੇ ਆਪਣੇ ਪ੍ਰਭੂ (ਦੇ ਗੁਣਾਂ) ਨੂੰ ਗਾਂਦੇ ਰਹਿੰਦੇ ਹਨ, ਜਮ-ਦੂਤ ਉਹਨਾਂ ਦੇ ਨੇੜੇ ਨਹੀਂ ਆਉਂਦੇ ।੩।੧੯।੩੦।

**ਰਾਮਕਲੀ ਮਹਲਾ ੫ ॥ ਦੀਨੋ ਨਾਮੁ ਕੀਓ ਪਵਿਤੁ ॥ ਹਰਿ ਧਨੁ ਰਾਸਿ, ਨਿਰਾਸ ਇਹ ਬਿਤੁ ॥ ਕਾਟੀ ਬੰਧਿ ਹਰਿ ਸੇਵਾ ਲਾਏ ॥ ਹਰਿ ਹਰਿ ਭਗਤਿ ਰਾਮ ਗੁਣ ਗਾਏ ॥੧॥ ਬਾਜੇ ਅਨਹਦ ਬਾਜਾ ॥ ਰਸਕਿ ਰਸਕਿ ਗੁਣ ਗਾਵਹਿ ਹਰਿ ਜਨ, ਅਪਨੈ ਗੁਰਦੇਵਿ ਨਿਵਾਜਾ ॥੧॥ ਰਹਾਉ ॥ ਆਇ ਬਨਿਓ ਪੂਰਬਲਾ ਭਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥ ਗਈ ਗਿਲਾਨਿ ਸਾਧ ਕੈ ਸੰਗਿ ॥ ਮਨੁ ਤਨੁ ਰਾਤੋ ਹਰਿ ਕੈ ਰੰਗਿ ॥੨॥ ਰਾਖੇ ਰਾਖਨਹਾਰ ਦਇਆਲ ॥ ਨਾ ਕਿਛੁ ਸੇਵਾ ਨਾ ਕਿਛੁ ਘਾਲ ॥ ਕਰਿ ਕਿਰਪਾ ਪ੍ਰਭਿ ਕੀਨੀ ਦਇਆ ॥ ਬੂਡਤ ਦੁਖ ਮਹਿ, ਕਾਢਿ ਲਇਆ ॥੩॥ ਸੁਣਿ ਸੁਣਿ ਉਪਜਿਓ ਮਨ ਮਹਿ ਚਾਉ ॥ ਆਠ ਪਹਰ ਹਰਿ ਕੇ ਗੁਣ ਗਾਉ ॥ ਗਾਵਤ ਗਾਵਤ ਪਰਮ ਗਤਿ ਪਾਈ ॥ ਗੁਰ ਪ੍ਰਸਾਦਿ ਨਾਨਕ ਲਿਵ ਲਾਈ ॥੪॥੨੦॥੩੧॥ {ਪੰਨਾ ੮੯੨}**

**ਪਦ ਅਰਥ** :—ਦੀਨੋ—ਦਿੱਤਾ । ਰਾਸਿ—ਪੂੰਜੀ, ਸਰਮਾਇਆ । ਨਿਰਾਸ—ਨਿਰ-ਆਸ, ਆਸਾਂ ਤੋਂ ਬਿਨਾ, ਉਪਰਾਮ-ਚਿੱਤ । ਬਿਤੁ—ਧਨ । ਬੰਧਿ—ਰੁਕਾਵਟ । ਗਾਏ—ਗਾਂਦਾ ਹੈ ।੧।

ਬਾਜੇ—ਵੱਜਦੇ ਹਨ, ਵੱਜ ਪਏ । ਅਨਹਦ—{ਅਨਹਤ} ਬਿਨਾ ਵਜਾਏ, ਇੱਕ-ਰਸ । ਰਸਕਿ—ਆਨੰਦ ਨਾਲ । ਗਾਵਹਿ—ਗਾਂਦੇ ਹਨ । ਗੁਰਦੇਵਿ—ਗੁਰਦੇਵ ਨੇ । ਨਿਵਾਜਾ—ਨਿਵਾਜ਼ਸ਼ ਕੀਤੀ, ਮਿਹਰ ਕੀਤੀ ।੧।ਰਹਾਉ।

ਪੂਰਬਲਾ—ਪਹਿਲੇ ਜਨਮਾਂ ਦਾ । ਭਾਗ—ਚੰਗੀ ਕਿਸਮਤ । ਸੋਇਆ—ਸੁੱਤਾ ਹੋਇਆ । ਗਿਲਾਨਿ—ਨਫ਼ਰਤ । ਕੈ ਸੰਗਿ—ਦੀ ਸੰਗਤਿ ਵਿਚ । ਰਾਤੋ—ਰਾਤਾ, ਰੰਗਿਆ ਗਿਆ । ਕੈ ਰੰਗਿ—ਦੇ ਪ੍ਰੇਮ-ਰੰਗ ਵਿਚ ।੨।

ਘਾਲ—ਮਿਹਨਤ । ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਬੂਡਤ—ਡੁੱਬ ਰਿਹਾ ।੩।

ਸੁਣਿ—ਸੁਣ ਕੇ । ਸੁਣਿ ਸੁਣਿ—ਮੁੜ ਮੁੜ ਸੁਣ ਕੇ । ਉਪਜਿਓ—ਪੈਦਾ ਹੋਇਆ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਨਾਨਕ—ਹੇ ਨਾਨਕ ! ।੪।

**ਅਰਥ** :—(ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ) ਆਪਣੇ (ਪਿਆਰੇ) ਗੁਰਦੇਵ ਨੇ ਮਿਹਰ ਕੀਤੀ, ਹਰੀ ਦੇ ਉਹ ਸੇਵਕ ਬੜੇ ਆਨੰਦ ਨਾਲ ਹਰੀ ਦੇ ਗੁਣ ਗਾਂਦੇ ਰਹਿੰਦੇ ਹਨ । ਉਹਨਾਂ ਦੇ ਅੰਦਰ (ਇਉਂ ਖਿੜਾਉ ਬਣਿਆ ਰਹਿੰਦਾ ਹੈ, ਮਾਨੋ, ਉਹਨਾਂ ਦੇ ਅੰਦਰ) ਇੱਕ-ਰਸ ਵਾਜੇ ਵੱਜ ਰਹੇ ਹਨ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨੇ ਪਰਮਾਤਮਾ ਦਾ) ਨਾਮ ਦੇ ਦਿੱਤਾ, (ਉਸ ਦਾ ਜੀਵਨ) ਪਵਿੱਤਰ ਬਣਾ ਦਿੱਤਾ । (ਜਿਸ ਨੂੰ ਗੁਰੂ ਨੇ) ਹਰਿ-ਨਾਮ ਧਨ ਸਰਮਾਇਆ (ਬਖ਼ਸ਼ਿਆ, ਦੁਨੀਆ ਵਾਲਾ) ਇਹ ਧਨ (ਵੇਖ ਕੇ), ਉਹ (ਇਸ ਵਲੋਂ) ਉਪਰਾਮ-ਚਿੱਤ ਹੀ ਰਹਿੰਦਾ ਹੈ । (ਗੁਰੂ ਨੇ ਜਿਸ ਮਨੁੱਖ ਦੇ ਜੀਵਨ-ਰਾਹ ਵਿਚੋਂ ਮਾਇਆ ਦੇ ਮੋਹ ਦੀ) ਰੁਕਾਵਟ ਕੱਟ ਦਿੱਤੀ, ਉਸ ਨੂੰ ਉਸ ਨੇ ਪਰਮਾਤਮਾ ਦੀ ਭਗਤੀ ਵਿਚ ਜੋੜ ਦਿੱਤਾ, ਉਹ ਮਨੁੱਖ (ਸਦਾ) ਪਰਮਾਤਮਾ ਦੀ ਭਗਤੀ ਕਰਦਾ ਹੈ, (ਸਦਾ) ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।

(ਹੇ ਭਾਈ !) ਗੁਰੂ ਦੀ ਸੰਗਤਿ ਵਿਚ (ਰਿਹਾਂ ਮਨੁੱਖ ਦੇ ਅੰਦਰੋਂ ਦੂਜਿਆਂ ਵਾਸਤੇ) ਨਫ਼ਰਤ ਦੂਰ ਹੋ ਜਾਂਦੀ ਹੈ, ਮਨੁੱਖ ਦਾ ਮਨ ਤੇ ਤਨ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ । (ਗੁਰੂ ਦੀ ਸੰਗਤਿ ਦੀ ਬਰਕਤਿ ਨਾਲ ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਕਈ ਜਨਮਾਂ ਦਾ ਸੁੱਤਾ ਹੋਇਆ ਜਾਗ ਪੈਂਦਾ ਹੈ, (ਸੰਗਤਿ ਦਾ ਸਦਕਾ) ਉਸ ਦਾ ਪਹਿਲੇ ਜਨਮਾਂ ਦਾ ਚੰਗਾ ਭਾਗ ਮਿਲਣ ਦਾ ਸਬੱਬ ਆ ਬਣਦਾ ਹੈ ।੨।

(ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਿਹਾਂ ਜਿਸ ਮਨੁੱਖ ਉੱਤੇ) ਪ੍ਰਭੂ ਨੇ ਕਿਰਪਾ ਕੀਤੀ, ਦਇਆ ਕੀਤੀ, ਉਸ ਨੂੰ ਦੁੱਖਾਂ ਵਿਚ ਡੁੱਬਦੇ ਨੂੰ (ਪ੍ਰਭੂ ਨੇ ਬਾਹੋਂ ਫੜ ਕੇ) ਬਚਾ ਲਿਆ, ਪ੍ਰਭੂ ਨੇ ਉਸ ਦੀ ਕੀਤੀ ਕੋਈ ਸੇਵਾ ਨਹੀਂ ਵੇਖੀ ਕੋਈ ਮਿਹਨਤ ਨਹੀਂ ਵੇਖੀ, (ਦੁੱਖਾਂ ਤੋਂ) ਬਚਾਣ ਦੀ ਸਮਰੱਥਾ ਵਾਲੇ ਨੇ ਦਇਆ ਦੇ ਸੋਮੇ ਨੇ ਉਸ ਦੀ ਰੱਖਿਆ ਕਰ ਦਿੱਤੀ ।੩।

ਹੇ ਨਾਨਕ ! (ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ) ਮੁੜ ਮੁੜ ਸੁਣ ਕੇ (ਜਿਸ ਮਨੁੱਖ ਦੇ) ਮਨ ਵਿਚ (ਸਿਫ਼ਤਿ-ਸਾਲਾਹ ਕਰਨ ਦਾ) ਚਾਉ ਪੈਦਾ ਹੋ ਗਿਆ, ਉਹ ਅੱਠੇ ਪਹਿਰ (ਹਰ ਵੇਲੇ) ਪਰਮਾਤਮਾ ਦੇ ਗੁਣ ਗਾਣ ਲੱਗ ਪਿਆ । (ਗੁਣ) ਗਾਂਦਿਆਂ ਗਾਂਦਿਆਂ ਉਸ ਨੇ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ । ਗੁਰੂ ਦੀ ਕਿਰਪਾ ਨਾਲ ਉਸ ਨੇ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜ ਲਈ ।੪।੨੦।੩੧।

**ਰਾਮਕਲੀ ਮਹਲਾ ੫ ॥ ਕਉਡੀ ਬਦਲੈ ਤਿਆਗੈ ਰਤਨੁ ॥ ਛੋਡਿ ਜਾਇ ਤਾਹੂ ਕਾ ਜਤਨੁ ॥ ਸੋ ਸੰਚੈ ਜੋ ਹੋਛੀ ਬਾਤ ॥ ਮਾਇਆ ਮੋਹਿਆ ਟੇਢਉ ਜਾਤ ॥੧॥ ਅਭਾਗੇ ਤੈ ਲਾਜ ਨਾਹੀ ॥ ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ ॥੧॥ ਰਹਾਉ ॥ ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥ ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥ ਮਾਇਆ ਕਾਰਣਿ ਸਦ ਹੀ ਝੂਰੈ ॥ ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥ ਨਿਰਭਉ ਨਿਰੰਕਾਰ ਦਾਤਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥੩॥ ਸਭ ਸਾਹਾ ਸਿਰਿ ਸਾਚਾ ਸਾਹੁ ॥ ਵੇਮੁਹਤਾਜੁ ਪੂਰਾ ਪਾਤਿਸਾਹੁ ॥ ਮੋਹ ਮਗਨ ਲਪਟਿਓ ਭ੍ਰਮ ਗਿਰਹ ॥ ਨਾਨਕ ਤਰੀਐ ਤੇਰੀ ਮਿਹਰ ॥੪॥੨੧॥੩੨॥ {ਪੰਨਾ ੯੯੨-੯੯੩}**

**ਪਦ ਅਰਥ** :—ਕਉਡੀ—ਤੁੱਛ ਜਿਹੀ ਚੀਜ਼ । ਬਦਲੈ—ਦੇ ਵੱਟੇ ਵਿਚ, ਦੀ ਖ਼ਾਤਰ । ਛੋਡਿ ਜਾਇ—ਜੋ ਸਾਥ ਛੱਡ ਜਾਂਦੀ ਹੈ । ਤਾਹੂ ਕਾ—ਉਸੇ (ਮਾਇਆ) ਦਾ ਹੀ । ਸੰਚੈ—ਇੱਕਠੀ ਕਰਦਾ ਹੈ । ਹੋਛੀ—ਥੋੜ੍ਹ-ਵਿਤੀ, ਥੋੜ੍ਹੇ ਵਿਤ ਵਾਲੀ । ਟੇਢਉ—ਵਿੰਗਾ, ਆਕੜ ਆਕੜ ਕੇ ।੧।

ਅਭਾਗੇ—ਹੇ ਭਾਗ-ਹੀਣ ! ਤੈ—ਤੈਨੂੰ । ਲਾਜ—ਸ਼ਰਮ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਮਾਹੀ— ਵਿਚ ।੧।ਰਹਾਉ।

ਕਉਰਾ—ਕੌੜਾ । ਬਿਖਿਆ—ਮਾਇਆ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਾਕਤ—ਰੱਬ ਨਾਲੋਂ ਟੁੱਟਾ ਹੋਇਆ ਮਨੁੱਖ । ਬਿਧਿ—ਹਾਲਤ । ਨੈਨਹੁ—ਅੱਖਾਂ ਨਾਲ । ਕੂੜੀ—ਕੂੜ ਵਿਚ, ਨਾਸਵੰਤ ਪਦਾਰਥ ਵਿਚ । ਕਪਟਿ—ਕਪਟ ਵਿਚ । ਰੀਝਾਨਾ—ਰੀਝਦਾ ਹੈ, ਖ਼ੁਸ਼ ਹੁੰਦਾ ਹੈ । ਜਨੁ—ਜਾਨੋਂ, ਮਾਣੋਂ, ਜਿਵੇਂ ਕਿ । ਬਿਛੂਅ—ਠੂੰਹਾਂ । ਡਸਾਨਾ—ਡੰਗ ਮਾਰ ਗਿਆ ।੨।

ਸਦ ਹੀ—ਸਦਾ ਹੀ । ਕਾਰਣਿ—ਦੀ ਖ਼ਾਤਰ । ਝੂਰੈ—ਚਿੰਤਾ ਕਰਦਾ ਰਹਿੰਦਾ ਹੈ । ਮਨਿ—ਮਨ ਵਿਚ । ਮੁਖਿ—ਮੂੰਹ ਨਾਲ । ਤਿਸੁ ਸਿਉ—ਉਸ ਨਾਲ । ਗਵਾਰੁ—ਮੂਰਖ ।੩।

ਸਿਰਿ—ਸਿਰ ਉਤੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਵੇਮੁਹਤਾਜੁ—ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ, ਕਿਸੇ ਗੋਚਰੀ ਗ਼ਰਜ਼ ਨਹੀਂ । ਮਗਨ—ਮਸਤ, ਡੁੱਬਾ ਹੋਇਆ । ਲਪਟਿਓ—ਚੰਬੜਿਆ ਹੋਇਆ । ਗਿਰਹ—ਗੰਢ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਬਦ-ਨਸੀਬ (ਸਾਕਤ) ! ਤੈਨੂੰ (ਕਦੇ ਇਹ) ਸ਼ਰਮ ਨਹੀਂ ਆਉਂਦੀ ਕਿ ਜਿਹੜਾ ਸਰਬ-ਵਿਆਪਕ ਪਰਮਾਤਮਾ ਸਾਰੇ ਸੁਖਾਂ ਦਾ ਸਮੁੰਦਰ ਹੈ ਉਸ ਨੂੰ ਤੂੰ ਆਪਣੇ ਮਨ ਵਿਚ ਚੇਤੇ ਨਹੀਂ ਕਰਦਾ ।੧।ਰਹਾਉ।

(ਪਰਮਾਤਮਾ ਦਾ ਨਾਮ ਅਮੋਲਕ ਰਤਨ ਹੈ, ਇਸ ਦੇ ਟਾਕਰੇ ਤੇ ਮਾਇਆ ਕੌਡੀ ਦੇ ਤੁੱਲ ਹੈ; ਪਰ ਸਾਕਤ ਮਨੁੱਖ) ਕੌਡੀ ਦੀ ਖ਼ਾਤਰ (ਕੀਮਤੀ) ਰਤਨ ਨੂੰ ਛੱਡ ਦੇਂਦਾ ਹੈ, ਉਸੇ ਦੀ ਹੀ ਪ੍ਰਾਪਤੀ ਦਾ ਜਤਨ ਕਰਦਾ ਹੈ ਜੋ ਸਾਥ ਛੱਡ ਜਾਂਦੀ ਹੈ, ਉਸੇ (ਮਾਇਆ) ਨੂੰ ਹੀ ਇਕੱਠੀ ਕਰਦਾ ਰਹਿੰਦਾ ਹੈ ਜਿਸ ਦੀ ਪੁੱਛ-ਪ੍ਰਤੀਤ ਥੋੜ੍ਹੀ ਕੁ ਹੀ ਹੈ; ਮਾਇਆ ਦੇ ਮੋਹ ਵਿਚ ਫਸਿਆ ਹੋਇਆ (ਸਾਕਤ) ਆਕੜ ਆਕੜ ਕੇ ਤੁਰਦਾ ਹੈ ।੧।

(ਹੇ ਭਾਈ !) ਰੱਬ ਨਾਲੋਂ ਟੁੱਟੇ ਮਨੁੱਖ ਦੀ (ਭੈੜੀ) ਹਾਲਤ (ਅਸਾਂ) ਅੱਖੀਂ ਵੇਖੀ ਹੈ, ਇਸ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਕੌੜਾ ਲੱਗਦਾ ਹੈ ਤੇ ਮਾਇਆ ਮਿੱਠੀ ਲੱਗਦੀ ਹੈ । (ਸਾਕਤ ਸਦਾ) ਨਾਸਵੰਤ ਪਦਾਰਥ ਵਿਚ, ਠੱਗੀ (ਕਰਨ) ਵਿਚ ਅਤੇ ਅਹੰਕਾਰ ਵਿਚ ਖ਼ੁਸ਼ ਰਹਿੰਦਾ ਹੈ । ਪਰਮਾਤਮਾ ਦਾ ਨਾਮ ਸੁਣਦਿਆਂ ਤਾਂ ਇਉਂ ਹੁੰਦਾ ਹੈ ਜਿਵੇਂ ਇਸ ਨੂੰ ਠੂੰਹਾਂ ਡੰਗ ਮਾਰ ਜਾਂਦਾ ਹੈ ।੨।

(ਹੇ ਭਾਈ ! ਸਾਕਤ ਮਨੁੱਖ) ਸਦਾ ਹੀ ਮਾਇਆ ਦੀ ਖ਼ਾਤਰ ਚਿੰਤਾ-ਫ਼ਿਕਰ ਕਰਦਾ ਰਹਿੰਦਾ ਹੈ, ਇਹ ਕਦੇ ਭੀ ਆਪਣੇ ਮਨ ਵਿਚ ਆਪਣੇ ਮੂੰਹ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਕਰਦਾ । ਜਿਹੜਾ ਪਰਮਾਤਮਾ ਸਭ ਦਾਤਾਂ ਦੇਣ ਵਾਲਾ ਹੈ, ਜਿਸ ਨੂੰ ਕਿਸੇ ਦਾ ਡਰ-ਭਉ ਨਹੀਂ ਹੈ, ਜੋ ਸਰੀਰਾਂ ਦੀ ਕੈਦ ਤੋਂ ਪਰੇ ਹੈ, ਉਸ ਨਾਲ ਇਹ ਮੂਰਖ ਸਾਕਤ ਕਦੇ ਪਿਆਰ ਨਹੀਂ ਪਾਂਦਾ ।੩।

ਹੇ ਨਾਨਕ ! (ਆਖ—ਹੇ ਪ੍ਰਭੂ !) ਤੂੰ ਸਭ ਸਭ ਸ਼ਾਹਾਂ ਤੋਂ ਵੱਡਾ ਅਤੇ ਸਦਾ ਕਾਇਮ ਰਹਿਣ ਵਾਲਾ ਸ਼ਾਹ ਹੈਂ, ਤੈਨੂੰ ਕਿਸੇ ਦੀ ਮੁਥਾਜੀ ਨਹੀਂ, ਤੂੰ ਸਭ ਤਾਕਤਾਂ ਦਾ ਮਾਲਕ ਪਾਤਿਸ਼ਾਹ ਹੈਂ । (ਤੇਰਾ ਪੈਦਾ ਕੀਤਾ ਜੀਵ ਸਦਾ ਮਾਇਆ ਦੇ) ਮੋਹ ਵਿਚ ਡੁੱਬਾ ਹੋਇਆ (ਮਾਇਆ ਨਾਲ ਹੀ) ਚੰਬੜਿਆ ਰਹਿੰਦਾ ਹੈ, (ਇਸ ਦੇ ਮਨ ਵਿਚ) ਭਟਕਣਾ ਦੀ ਗੰਢ ਬੱਝੀ ਰਹਿੰਦੀ ਹੈ । (ਹੇ ਪ੍ਰਭੂ ! ਇਸ ਸੰਸਾਰ-ਸਮੁੰਦਰ ਵਿਚੋਂ) ਤੇਰੀ ਮਿਹਰ ਨਾਲ ਹੀ ਤਰ ਸਕੀਦਾ ਹੈ ।੪।੨੧।੩੨।

**ਰਾਮਕਲੀ ਮਹਲਾ ੫ ॥ ਰੈਣਿ ਦਿਨਸੁ ਜਪਉ ਹਰਿ ਨਾਉ ॥ ਆਗੈ ਦਰਗਹ ਪਾਵਉ ਥਾਉ ॥ ਸਦਾ ਅਨੰਦੁ ਨ ਹੋਵੀ ਸੋਗੁ ॥ ਕਬਹੂ ਨ ਬਿਆਪੈ ਹਉਮੈ ਰੋਗੁ ॥੧॥ ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥ ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ ਰਹਾਉ ॥ ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥ ਨਾਮ ਬਿਨਾ ਕੋ ਸਕੈ ਨ ਤਾਰਿ ॥ ਸਗਲ ਉਪਾਵ ਨ ਚਾਲਹਿ ਸੰਗਿ ॥ ਭਵਜਲੁ ਤਰੀਐ ਪ੍ਰਭ ਕੈ ਰੰਗਿ ॥੨॥ ਦੇਹੀ ਧੋਇ ਨ ਉਤਰੈ ਮੈਲੁ ॥ ਹਉਮੈ ਬਿਆਪੈ ਦੁਬਿਧਾ ਫੈਲੁ ॥ ਹਰਿ ਹਰਿ ਅਉਖਧੁ ਜੋ ਜਨੁ ਖਾਇ ॥ ਤਾ ਕਾ ਰੋਗੁ ਸਗਲ ਮਿਟਿ ਜਾਇ ॥੩॥ ਕਰਿ ਕਿਰਪਾ ਪਾਰਬ੍ਰਹਮ ਦਇਆਲ ॥ ਮਨ ਤੇ ਕਬਹੁ ਨ ਬਿਸਰੁ ਗੋੁਪਾਲ ॥ ਤੇਰੇ ਦਾਸ ਕੀ ਹੋਵਾ ਧੂਰਿ ॥ ਨਾਨਕ ਕੀ ਪ੍ਰਭ ਸਰਧਾ ਪੂਰਿ ॥੪॥੨੨॥੩੩॥ {ਪੰਨਾ ੮੯੩}**

**ਪਦ ਅਰਥ** :—ਰੈਣਿ—{ਰਜਨਿ} ਰਾਤ । ਦਿਨਸੁ—ਦਿਨ । ਜਪਉ—ਜਪਉਂ, ਮੈਂ ਜਪਦਾ ਰਹਾਂ । ਆਗੈ—ਪਰਲੋਕ ਵਿਚ । ਪਾਵਉ—ਪਾਵਉਂ, ਮੈਂ ਹਾਸਲ ਕਰ ਲਵਾਂ । ਸੋਗੁ—ਗ਼ਮ, ਚਿੰਤਾ । ਹੋਵੀ—ਹੋਵੇਗਾ । ਨਾ ਬਿਆਪੈ—ਆਪਣਾ ਜ਼ੋਰ ਨਹੀਂ ਪਾ ਸਕਦਾ ।੧।

ਸੰਤਹੁ—ਹੇ ਸੰਤ ਜਨੋ ! ਬ੍ਰਹਮ ਗਿਆਨੀ—ਪਰਮਾਤਮਾ ਨਾਲ ਸਾਂਝ ਰੱਖਣ ਵਾਲਾ । ਬ੍ਰਹਮ ਗਿਆਨੀ ਸੰਤਹੁ—ਪਰਮਾਤਮਾ ਨਾਲ ਸਾਂਝ ਰੱਖਣ ਵਾਲੇ ਹੇ ਸੰਤ ਜਨੋ ! ਖੋਜਹੁ—ਭਾਲ ਕਰੋ । ਬਿਸਮ—ਅਸਚਰਜ । ਬਿਸਮਨ ਬਿਸਮ—ਬਹੁਤ ਹੀ ਹੈਰਾਨ ਕਰਨ ਵਾਲੀ । ਬਿਸਮਾਦਾ—ਹੈਰਾਨੀ ਪੈਦਾ ਕਰਨ ਵਾਲੀ ਅਵਸਥਾ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਪਰਾਨੀ—ਹੇ ਪ੍ਰਾਣੀ ! ।੧।ਰਹਾਉ।

ਗਨਿ—ਗਿਣ ਕੇ । ਮਿਨਿ—ਮਿਣ ਕੇ । ਬੀਚਾਰਿ—ਵਿਚਾਰ ਕੇ । ਕੋ—ਕੋਈ । ਸਕੈ ਨ ਤਾਰਿ—ਤਾਰਿ ਨ ਸਕੈ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} । ਸਗਲ—ਸਾਰੇ । ਸੰਗਿ—ਨਾਲ । ਭਵਜਲੁ—ਸੰਸਾਰ-ਸਮੁੰਦਰ । ਤਰੀਐ—ਤਰਿਆ ਜਾ ਸਕਦਾ ਹੈ । ਕੈ ਰੰਗਿ—ਦੇ ਪ੍ਰੇਮ ਵਿਚ ਰਿਹਾਂ ।੨।

ਦੇਹੀ—ਸਰੀਰ । ਧੋਇ—ਧੋ ਕੇ । ਦੁਬਿਧਾ—ਦੁ-ਚਿੱਤਾ-ਪਨ, ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਣਾ । ਫੈਲੁ—ਖਿਲਾਰਾ, ਪਸਾਰਾ । ਅਉਖਧੁ—ਦਾਰੂ, ਦਵਾਈ । ਤਾ ਕਾ—ਉਸ (ਮਨੁੱਖ) ਦਾ ।੩।

ਤੇ—ਤੋਂ । ਕਬਹੁ ਨ—ਕਦੇ ਭੀ ਨ । ਗੁੋਪਾਲ—ਹੇ ਗੋਪਾਲ ! {ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ) । ਹੋਵਾ—ਹੋਵਾਂ, ਮੈਂ ਹੋ ਜਾਵਾਂ । ਸਰਧਾ—ਤਾਂਘ, ਇੱਛਾ । ਪੂਰਿ—ਪੂਰੀ ਕਰ ।੪।

**ਅਰਥ** :—ਪਰਮਾਤਮਾ ਨਾਲ ਡੂੰਘੀ ਸਾਂਝ ਰੱਖਣ ਵਾਲੇ ਹੇ ਸੰਤ ਜਨੋ ! ਸਦਾ ਪਰਮਾਤਮਾ ਦੀ ਖੋਜ ਕਰਦੇ ਰਹੋ । ਹੇ ਪ੍ਰਾਣੀ ! (ਸਦਾ) ਪਰਮਾਤਮਾ ਦਾ ਸਿਮਰਨ ਕਰਦਾ ਰਹੁ; (ਸਿਮਰਨ ਦੀ ਬਰਕਤਿ ਨਾਲ) ਬੜੀ ਹੀ ਹੈਰਾਨ ਕਰਨ ਵਾਲੀ ਅਸਚਰਜ ਆਤਮਕ ਅਵਸਥਾ ਬਣ ਜਾਇਗੀ, ਤੂੰ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਏਂਗਾ ।੧।ਰਹਾਉ।

(ਹੇ ਪ੍ਰਭੂ ! ਕਿਰਪਾ ਕਰ) ਮੈਂ ਦਿਨ ਰਾਤ ਹਰਿ-ਨਾਮ ਜਪਦਾ ਰਹਾਂ, (ਤੇ ਇਸ ਤਰ੍ਹਾਂ) ਪਰਲੋਕ ਵਿਚ ਤੇਰੀ ਹਜ਼ੂਰੀ ਵਿਚ ਥਾਂ ਪ੍ਰਾਪਤ ਕਰ ਲਵਾਂ । (ਜਿਹੜਾ ਮਨੁੱਖ ਨਾਮ ਜਪਦਾ ਹੈ, ਉਸ ਨੂੰ) ਸਦਾ ਆਨੰਦ ਬਣਿਆ ਰਹਿੰਦਾ ਹੈ, ਕਦੇ ਉਸ ਨੂੰ ਚਿੰਤਾ ਨਹੀਂ ਵਾਪਰਦੀ; ਹਉਮੈ ਦਾ ਰੋਗ ਕਦੇ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ ।੧।

ਹੇ ਸੰਤ ਜਨੋ ! ਸਾਰੇ ਗਹੁ ਨਾਲ ਚੰਗੀ ਤਰ੍ਹਾਂ ਵਿਚਾਰ ਕੇ ਵੇਖ ਲਵੋ, ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਭੀ (ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘਾ ਸਕਦਾ । (ਨਾਮ ਤੋਂ ਬਿਨਾ) ਹੋਰ ਸਾਰੇ ਹੀ ਹੀਲੇ (ਮਨੁੱਖ ਦੇ) ਨਾਲ ਨਹੀਂ ਜਾਂਦੇ (ਸਹਾਇਤਾ ਨਹੀਂ ਕਰਦੇ) । ਪ੍ਰਭੂ ਦੇ ਪ੍ਰੇਮ-ਰੰਗ ਵਿਚ ਰਿਹਾਂ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ ।੨।

(ਹੇ ਸੰਤ ਜਨੋ ! ਤੀਰਥ ਆਦਿਕਾਂ ਤੇ) ਸਰੀਰ ਨੂੰ ਧੋਤਿਆਂ (ਮਨ ਦੀ ਵਿਕਾਰਾਂ ਵਾਲੀ) ਮੈਲ ਦੂਰ ਨਹੀਂ ਹੁੰਦੀ, (ਸਗੋਂ ਇਹ) ਹਉਮੈ ਆਪਣਾ ਦਬਾਉ ਪਾ ਲੈਂਦੀ ਹੈ (ਕਿ ਮੈਂ ਤੀਰਥਾਂ ਦੇ ਇਸ਼ਨਾਨ ਕਰ ਆਇਆ ਹਾਂ । ਮਨੁੱਖ ਦੇ ਅੰਦਰ) ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਣ ਦਾ ਪਸਾਰਾ ਪਸਰ ਜਾਂਦਾ ਹੈ (ਮਨੁੱਖ ਪਖੰਡੀ ਹੋ ਜਾਂਦਾ ਹੈ) । ਹੇ ਸੰਤ ਜਨੋ ! ਜਿਹੜਾ ਮਨੁੱਖ ਪਰਮਾਤਮਾ ਦੇ ਨਾਮ ਦੀ ਦਵਾਈ ਖਾਂਦਾ ਹੈ, ਉਸ ਦਾ ਸਾਰਾ (ਮਾਨਸਕ) ਰੋਗ ਦੂਰ ਹੋ ਜਾਂਦਾ ਹੈ ।੩।

ਹੇ ਪਾਰਬ੍ਰਹਮ ! ਹੇ ਦਇਆ ਦੇ ਘਰ ! (ਮੇਰੇ ਉਤੇ) ਕਿਰਪਾ ਕਰ । ਹੇ ਗੋਪਾਲ ! ਤੂੰ ਮੇਰੇ ਮਨ ਤੋਂ ਕਦੇ ਭੀ ਨਾਹ ਵਿੱਸਰ । ਹੇ ਪ੍ਰਭੂ ! ਮੈਂ ਤੇਰੇ ਦਾਸਾਂ ਦੇ ਚਰਨਾਂ ਦੀ ਧੂੜ ਬਣਿਆ ਰਹਾਂ—ਨਾਨਕ ਦੀ ਇਹ ਤਾਂਘ ਪੂਰੀ ਕਰ ।੪।੨੨।੩੩।

**ਰਾਮਕਲੀ ਮਹਲਾ ੫ ॥ ਤੇਰੀ ਸਰਣਿ ਪੂਰੇ ਗੁਰਦੇਵ ॥ ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਸਮਰਥੁ ਪੂਰਨ ਪਾਰਬ੍ਰਹਮੁ ॥ ਸੋ ਧਿਆਏ ਪੂਰਾ ਜਿਸੁ ਕਰਮੁ ॥੧॥ ਤਰਣ ਤਾਰਣ ਪ੍ਰਭ ਤੇਰੋ ਨਾਉ ॥ ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ ਰਹਾਉ ॥ ਜਪਿ ਜਪਿ ਜੀਵਾ ਤੇਰਾ ਨਾਉ ॥ ਆਗੈ ਦਰਗਹ ਪਾਵਉ ਠਾਉ ॥ ਦੂਖੁ ਅੰਧੇਰਾ ਮਨ ਤੇ ਜਾਇ ॥ ਦੁਰਮਤਿ ਬਿਨਸੈ ਰਾਚੈ ਹਰਿ ਨਾਇ ॥੨॥ ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥ ਭਉ ਭਾਗਾ ਨਿਰਭਉ ਮਨਿ ਬਸੈ ॥ ਅੰਮ੍ਰਿਤ ਨਾਮੁ ਰਸਨਾ ਨਿਤ ਜਪੈ ॥੩॥ ਕੋਟਿ ਜਨਮ ਕੇ ਕਾਟੇ ਫਾਹੇ ॥ ਪਾਇਆ ਲਾਭੁ ਸਚਾ ਧਨੁ ਲਾਹੇ ॥ ਤੋਟਿ ਨ ਆਵੈ ਅਖੁਟ ਭੰਡਾਰ ॥ ਨਾਨਕ ਭਗਤ ਸੋਹਹਿ ਹਰਿ ਦੁਆਰ ॥੪॥੨੩॥੩੪॥ {ਪੰਨਾ ੮੯੩}**

**ਪਦ ਅਰਥ** :—ਗੁਰਦੇਵ—ਹੇ ਗੁਰਦੇਵ ! ਸਮਰਥੁ—ਸਭ ਤਾਕਤਾਂ ਦਾ ਮਾਲਕ । ਸੋ—ਉਹ ਬੰਦਾ । ਜਿਸੁ—ਜਿਸ ਉਤੇ । ਕਰਮੁ—ਬਖ਼ਸ਼ਸ਼ ।੧।

ਤਰਣ—ਬੇੜੀ । ਪ੍ਰਭ—ਹੇ ਪ੍ਰਭੂ ! ਗਹੀ—ਫੜੀ । ਮਨ ਮੇਰੈ—ਮੇਰੇ ਮਨ ਨੇ । ਠਾਉ—ਥਾਂ ।੧।ਰਹਾਉ।

ਜਪਿ—ਜਪ ਕੇ । ਜਪਿ ਜਪਿ—ਮੁੜ ਮੁੜ ਜਪ ਕੇ । ਜੀਵਾ—ਜੀਵਾਂ, ਮੈਂ ਜੀਉਂਦਾ ਹਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਪਾਵਉ—ਪਾਵਉਂ, ਮੈਂ ਪ੍ਰਾਪਤ ਕਰਦਾ ਹਾਂ । ਮਨ ਤੇ—ਮਨ ਤੋਂ । ਜਾਇ—ਚਲਾ ਜਾਂਦਾ ਹੈ । ਦੁਰਮਤਿ—ਭੈੜੀ ਮਤਿ । ਰਾਚੈ—ਰਚਦਾ ਹੈ, ਲੀਨ ਹੁੰਦਾ ਹੈ । ਨਾਇ—ਨਾਮ ਵਿਚ ।੨।

ਸਿਉ—ਨਾਲ । ਚਰਨ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਨਿਰਮਲ—ਪਵਿੱਤਰ । ਰੀਤਿ—ਮਰਯਾਦਾ । ਭਉ—ਡਰ । ਨਿਰਭਉ—ਡਰ-ਰਹਿਤ ਪਰਮਾਤਮਾ । ਮਨਿ—ਮਨ ਵਿਚ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ । ਰਸਨਾ—ਜੀਭ (ਨਾਲ) ।੩।

ਕੋਟਿ—ਕ੍ਰੋੜਾਂ । ਸਚਾ—ਸਦਾ ਕਾਇਮ ਰਹਿਣ ਵਾਲਾ । ਲਾਹੇ—ਖੱਟੀ, ਨਫ਼ਾ । ਤੋਟਿ—ਘਾਟਾ । ਅਖੁਟ—ਕਦੇ ਨਾਹ ਮੁੱਕਣ ਵਾਲੇ । ਭੰਡਾਰ—ਖ਼ਜ਼ਾਨੇ । ਸੋਹਹਿ—ਸੋਭਦੇ ਹਨ । ਦੁਆਰ—ਦੁਆਰਿ, ਦਰਵਾਜ਼ੇ ਤੇ ।੪।

**ਅਰਥ** :—ਹੇ ਪ੍ਰਭੂ ! ਤੇਰਾ ਨਾਮ (ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਲਈ ਜਹਾਜ਼ ਹੈ । ਮੇਰੇ ਮਨ ਨੇ ਇਕ ਤੇਰੀ ਹੀ ਓਟ ਲਈ ਹੈ । ਹੇ ਪ੍ਰਭੂ ! ਤੈਥੋਂ ਬਿਨਾ ਮੈਨੂੰ ਕੋਈ ਹੋਰ (ਆਸਰੇ ਵਾਲੀ) ਥਾਂ ਨਹੀਂ ਸੁੱਝਦੀ ।੧।ਰਹਾਉ।

ਹੇ ਸਰਬ-ਗੁਣ ਭਰਪੂਰ ਤੇ ਸਭ ਤੋਂ ਵੱਡੇ ਦੇਵਤੇ ! ਮੈਂ ਤੇਰੀ ਸਰਨ ਆਇਆ ਹਾਂ । ਤੈਥੋਂ ਬਿਨਾ ਮੈਨੂੰ ਕੋਈ ਹੋਰ (ਸਹਾਈ) ਨਹੀਂ (ਦਿੱਸਦਾ) । ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ ਹਰ ਥਾਂ ਵਿਆਪਕ ਪਰਮੇਸ਼ਰ ਹੈਂ । ਉਹੀ ਮਨੁੱਖ ਤੇਰਾ ਧਿਆਨ ਧਰ ਸਕਦਾ ਹੈ ਜਿਸ ਉਤੇ ਤੇਰੀ ਪੂਰੀ ਬਖ਼ਸ਼ਸ਼ ਹੋਵੇ ।੧।

ਹੇ ਮੇਰੇ ਗੁਰਦੇਵ ! ਤੇਰਾ ਨਾਮ ਜਪ ਜਪ ਕੇ ਮੈਂ (ਇਥੇ) ਆਤਮਕ ਜੀਵਨ ਹਾਸਲ ਕਰ ਰਿਹਾ ਹਾਂ, ਅਗਾਂਹ ਤੇਰੀ ਹਜ਼ੂਰੀ ਵਿਚ ਮੈਂ (ਟਿਕਣ ਜੋਗਾ) ਥਾਂ ਪ੍ਰਾਪਤ ਕਰ ਸਕਾਂਗਾ । ਹੇ ਪ੍ਰਭੂ ! ਜਿਹੜਾ ਮਨੁੱਖ ਤੇਰੇ ਨਾਮ ਵਿਚ ਲੀਨ ਹੁੰਦਾ ਹੈ, (ਉਸ ਦੇ ਅੰਦਰੋਂ) ਭੈੜੀ ਮਤਿ ਦੂਰ ਹੋ ਜਾਂਦੀ ਹੈ, ਉਸ ਦੇ ਮਨ ਤੋਂ ਦੁੱਖ-ਕਲੇਸ਼ ਤੇ (ਮਾਇਆ ਦੇ ਮੋਹ ਦਾ) ਹਨੇਰਾ ਚਲਾ ਜਾਂਦਾ ਹੈ ।੨।

(ਹੇ ਭਾਈ ! ਪਰਮਾਤਮਾ ਦਾ ਨਾਮ ਜਪਣਾ ਹੀ) ਪੂਰੇ ਗੁਰੂ ਦੀ ਪਵਿੱਤਰ ਜੀਵਨ-ਮਰਯਾਦਾ ਹੈ (ਜਿਹੜਾ ਮਨੁੱਖ ਇਹ ਮਰਯਾਦਾ ਧਾਰਨ ਕਰਦਾ ਹੈ, ਉਸ ਦਾ) ਪਿਆਰ (ਪਰਮਾਤਮਾ ਦੇ) ਸੋਹਣੇ ਚਰਨਾਂ ਨਾਲ ਬਣ ਜਾਂਦਾ ਹੈ । ਜਿਹੜਾ ਮਨੁੱਖ ਆਪਣੀ ਜੀਭ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ ਨਿੱਤ ਜਪਦਾ ਹੈ, ਡਰ-ਰਹਿਤ ਪ੍ਰਭੂ ਉਸ ਦੇ ਮਨ ਵਿਚ ਆ ਵੱਸਦਾ ਹੈ (ਇਸ ਵਾਸਤੇ ਉਸ ਦਾ ਹਰੇਕ) ਡਰ ਦੂਰ ਹੋ ਜਾਂਦਾ ਹੈ ।੩।

ਹੇ ਨਾਨਕ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਪਰਮਾਤਮਾ ਦੇ ਦਰ ਤੇ ਸੋਭਾ ਪਾਂਦੇ ਹਨ । (ਭਗਤੀ ਦਾ ਸਦਕਾ ਉਹਨਾਂ ਦੇ ਪਹਿਲੇ ਕ੍ਰੋੜਾਂ ਜਨਮਾਂ ਦੇ (ਮਾਇਆ ਦੇ) ਬੰਧਨ ਕੱਟੇ ਜਾਂਦੇ ਹਨ (ਜੀਵ ਇਥੇ ਜਗਤ ਵਿਚ ਹਰਿ-ਨਾਮ-ਧਨ ਦਾ ਵਣਜ ਕਰਨ ਆਉਂਦੇ ਹਨ । ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦੇ) ਸਦਾ ਕਾਇਮ ਰਹਿਣ ਵਾਲਾ ਨਾਮ-ਧਨ-ਨਫ਼ਾ ਖੱਟ ਲੈਂਦੇ ਹਨ (ਉਹਨਾਂ ਪਾਸ ਇਸ ਨਾਮ-ਧਨ ਦੇ) ਕਦੇ ਨਾਹ ਮੁੱਕਣ ਵਾਲੇ ਖ਼ਜ਼ਾਨੇ (ਭਰ ਜਾਂਦੇ ਹਨ ਜਿਨ੍ਹਾਂ ਵਿਚ) ਕਦੇ ਘਾਟਾ ਨਹੀਂ ਪੈਂਦਾ ।੪।੨੩।੩੪।

**ਰਾਮਕਲੀ ਮਹਲਾ ੫ ॥ ਰਤਨ ਜਵੇਹਰ ਨਾਮ ॥ ਸਤੁ ਸੰਤੋਖੁ ਗਿਆਨ ॥ ਸੂਖ ਸਹਜ ਦਇਆ ਕਾ ਪੋਤਾ ॥ ਹਰਿ ਭਗਤਾ ਹਵਾਲੈ ਹੋਤਾ ॥੧॥ ਮੇਰੇ ਰਾਮ ਕੋ ਭੰਡਾਰੁ ॥ ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥੧॥ ਰਹਾਉ ॥ ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥ ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥੨॥ ਸੁੰਨ ਸਮਾਧਿ ਗੁਫਾ ਤਹ ਆਸਨੁ ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥ ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥ ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥ ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥ ਸਾਧ ਸੰਗਿ ਤਿਨਿ ਹਰਿ ਧਨੁ ਪਾਇਆ ॥ ਦਇਆਲ ਪੁਰਖ ਨਾਨਕ ਅਰਦਾਸਿ ॥ ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥੪॥੨੪॥੩੫॥ {ਪੰਨਾ ੯੯੩-੯੯੪}**

**ਪਦ ਅਰਥ** :—ਸਤੁ—ਦਾਨ, ਸੇਵਾ । ਗਿਆਨ—ਪਰਮਾਤਮਾ ਨਾਲ ਜਾਣ-ਪਛਾਣ, ਉੱਚੇ ਆਤਮਕ ਜੀਵਨ ਦੀ ਸੂਝ । ਸਹਜ—ਆਤਮਕ ਅਡੋਲਤਾ । ਪੋਤਾ—ਪੋਤਹ, ਖ਼ਜ਼ਾਨਾ । ਭਗਤਾ ਹਵਾਲੈ—ਭਗਤਾਂ ਦੇ ਵੱਸ ਵਿਚ ।੧।

ਕੋ—ਦਾ । ਭੰਡਾਰੁ—ਖ਼ਜ਼ਾਨਾ । ਖਾਤ—ਖਾਂਦਿਆਂ । ਖਰਚਿ—ਖ਼ਰਚ ਕੇ, ਵਰਤ ਕੇ । ਤੋਟਿ—ਕਮੀ । ਪਾਰਾਵਾਰੁ—{ਪਾਰ-ਅਵਾਰ} ਪਾਰਲਾ ਤੇ ਉਰਲਾ ਬੰਨਾ ।੧।ਰਹਾਉ।

ਨਿਰਮੋਲਕ—ਜਿਸ ਦਾ ਮੁੱਲ ਨਾਹ ਪਾਇਆ ਜਾ ਸਕੇ । ਗੁਣੀ—ਗੁਣਾਂ ਦਾ ਮਾਲਕ ਪ੍ਰਭੂ । ਗਹੀਰਾ—ਡੂੰਘਾ, ਸਮੁੰਦਰ । ਅਨਹਦ {ਅਨਹਤ} ਬਿਨਾ ਵਜਾਏ ਵੱਜਣ ਵਾਲੀ, ਇੱਕ-ਰਸ ਜਾਰੀ ਰਹਿਣ ਵਾਲੀ । ਬਾਣੀ—ਸਿਫ਼ਤਿ-ਸਾਲਾਹ ਦੀ ਰੌ । ਪੂੰਜੀ—ਸਰਮਾਇਆ, ਰਾਸ । ਸੰਤਨ ਹਥਿ—ਸੰਤਾਂ ਦੇ ਹੱਥ ਵਿਚ । ਕੂੰਜੀ—ਕੁੰਜੀ ।੨।

ਸੁੰਨ—ਸੁੰਞ, ਫੁਰਨਿਆਂ ਦਾ ਅਭਾਵ, ਜਿੱਥੇ ਕੋਈ ਮਾਇਕ ਫੁਰਨਾ ਨਾਹ ਉੱਠੇ । ਤਹ—ਉਥੇ, ਉਸ ਹਿਰਦੇ ਵਿਚ । ਗੁਫਾ ਆਸਨੁ—ਗੁਫ਼ਾ ਵਿਚ ਟਿਕਾਣਾ । ਬਾਸਨੁ—ਵਾਸ । ਸੰਗਿ—ਨਾਲ । ਗੋਸਟਿ—ਮਿਲਾਪ । ਹਰਖ—ਖ਼ੁਸ਼ੀ । ਸੋਗ—ਗ਼ਮ । ਮਰਤ ਮੌਤ ।੩।

ਕਰਿ—ਕਰ ਕੇ । ਜਿਸੁ—ਜਿਸ ਮਨੁੱਖ ਨੂੰ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤਿਨਿ—ਉਸ (ਮਨੁੱਖ) ਨੇ । ਦਇਆਲ—ਹੇ ਦਇਆ ਦੇ ਘਰ ਪ੍ਰਭੂ ! ਨਾਨਕ ਅਰਦਾਸਿ—ਨਾਨਕ ਦੀ ਅਰਜ਼ੋਈ । ਵਰਤਣਿ—ਹਰ ਵੇਲੇ ਵਰਤੀ ਜਾਣ ਵਾਲੀ ਸ਼ੈ । ਰਾਸਿ—ਪੂੰਜੀ, ਸਰਮਾਇਆ ।੪।

**ਅਰਥ** :—(ਹੇ ਭਾਈ !) ਪਿਆਰੇ ਪ੍ਰਭੂ ਦਾ ਖ਼ਜ਼ਾਨਾ (ਐਸਾ ਹੈ ਕਿ ਉਸ ਨੂੰ) ਆਪ ਵਰਤਦਿਆਂ ਤੇ ਹੋਰਨਾਂ ਨੂੰ ਵੰਡਦਿਆਂ (ਉਸ ਵਿਚ) ਕਮੀ ਨਹੀਂ ਆਉਂਦੀ । ਉਸ ਪਰਮਾਤਮਾ ਦੇ ਖ਼ਜ਼ਾਨੇ ਦਾ ਅੰਤ ਨਹੀਂ ਲੱਭਦਾ, ਉਸ ਦੀ ਹਸਤੀ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭਦਾ ।੧।ਰਹਾਉ।

(ਹੇ ਭਾਈ ! ਪਿਆਰੇ ਪ੍ਰਭੂ ਦਾ ਖ਼ਜ਼ਾਨਾ ਐਸਾ ਹੈ ਜਿਸ ਵਿਚ ਉਸ ਦਾ) ਨਾਮ (ਹੀ) ਰਤਨ ਤੇ ਜਵਾਹਰਾਤ ਹਨ, ਉਸ ਵਿਚ ਸਤ ਸੰਤੋਖ ਤੇ ਉੱਚੇ ਆਤਮਕ ਜੀਵਨ ਦੀ ਸੂਝ ਕੀਮਤੀ ਪਦਾਰਥ ਹਨ । ਉਹ ਖ਼ਜ਼ਾਨਾ ਸੁਖ,

ਆਤਮਕ ਅਡੋਲਤਾ ਤੇ ਦਇਆ ਦਾ ਸੋਮਾ ਹੈ । ਪਰ ਉਹ ਖ਼ਜ਼ਾਨਾ ਪਰਮਾਤਮਾ ਦੇ ਭਗਤਾਂ ਦੇ ਸਪੁਰਦ ਹੋਇਆ ਹੋਇਆ ਹੈ ।੧।

(ਹੇ ਭਾਈ ! ਪਿਆਰੇ ਪ੍ਰਭੂ ਦਾ ਖ਼ਜ਼ਾਨਾ ਐਸਾ ਹੈ ਜਿਸ ਵਿਚ ਉਸ ਦਾ) ਕੀਰਤਨ ਇਕ ਅਜਿਹਾ ਹੀਰਾ ਹੈ ਜਿਸ ਦਾ ਮੁੱਲ ਨਹੀਂ ਪੈ ਸਕਦਾ (ਉਸ ਕੀਰਤਨ ਦੀ ਬਰਕਤਿ ਨਾਲ) ਗੁਣਾਂ ਦੇ ਮਾਲਕ ਸਮੁੰਦਰ-ਪ੍ਰਭੂ (ਦੇ ਮਿਲਾਪ) ਦਾ ਆਨੰਦ (ਪ੍ਰਾਪਤ ਹੁੰਦਾ ਹੈ) । (ਕੀਰਤਨ ਦੀ ਬਰਕਤ ਨਾਲ ਪੈਦਾ ਹੋਈ) ਇੱਕ-ਰਸ ਜਾਰੀ ਰਹਿਣ ਵਾਲੀ ਸਿਫ਼ਤਿ-ਸਾਲਾਹ ਦੀ ਰੌਂ (ਉਸ ਖ਼ਜ਼ਾਨੇ ਵਿਚ ਮਨੁੱਖ ਲਈ) ਸਰਮਾਇਆ ਹੈ । (ਪਰ ਪਰਮਾਤਮਾ ਨੇ ਇਸ ਖ਼ਜ਼ਾਨੇ ਦੀ) ਕੁੰਜੀ ਸੰਤਾਂ ਦੇ ਹੱਥ ਵਿਚ ਰੱਖੀ ਹੋਈ ਹੈ ।੨।

(ਹੇ ਭਾਈ ! ਜਿਸ ਹਿਰਦੇ-ਘਰ ਵਿਚ ਉਹ ਖ਼ਜ਼ਾਨਾ ਆ ਵੱਸਦਾ ਹੈ) ਉਥੇ ਐਸੀ ਸਮਾਧੀ ਬਣੀ ਰਹਿੰਦੀ ਹੈ ਜਿਸ ਵਿਚ ਕੋਈ ਮਾਇਕ ਫੁਰਨਾ ਨਹੀਂ ਉੱਠਦਾ, (ਪਹਾੜਾਂ ਦੀਆਂ ਕੰਦ੍ਰਾਂ ਦੇ ਥਾਂ ਉਸ ਹਿਰਦੇ-) ਗੁਫ਼ਾ ਵਿਚ ਮਨੁੱਖ ਦੀ ਸੁਰਤੀ ਟਿਕੀ ਰਹਿੰਦੀ ਹੈ, ਉਸ ਹਿਰਦੇ-ਘਰ ਵਿਚ ਸਿਰਫ਼ ਪੂਰਨ ਪਰਮਾਤਮਾ ਦਾ ਨਿਵਾਸ ਬਣਿਆ ਰਹਿੰਦਾ ਹੈ । (ਜਿਸ ਭਗਤ ਦੇ ਹਿਰਦੇ ਵਿਚ ਉਹ ਖ਼ਜ਼ਾਨਾ ਪਰਗਟ ਹੋ ਪੈਂਦਾ ਹੈ ਉਸ) ਭਗਤ ਨਾਲ ਪ੍ਰਭੂ ਮਿਲਾਪ ਬਣਾ ਲੈਂਦਾ ਹੈ, ਉਸ ਹਿਰਦੇ ਵਿਚ ਖ਼ੁਸ਼ੀ ਗ਼ਮੀ ਜਨਮ-ਮਰਨ (ਦੇ ਗੇੜ ਦੇ ਡਰ) ਦਾ ਕੋਈ ਅਸਰ ਨਹੀਂ ਹੁੰਦਾ ।੩।

(ਪਰ, ਹੇ ਭਾਈ ! ਸਿਰਫ਼) ਉਸ ਮਨੁੱਖ ਨੇ ਗੁਰੂ ਦੀ ਸੰਗਤਿ ਵਿਚ ਰਹਿ ਕੇ ਉਹ ਨਾਮ-ਧਨ ਲੱਭਾ ਹੈ ਜਿਸ ਨੂੰ ਪ੍ਰਭੂ ਨੇ ਆਪ ਕਿਰਪਾ ਕਰ ਕੇ ਇਹ ਧਨ ਦਿਵਾਇਆ ਹੈ । ਹੇ ਦਇਆ ਦੇ ਸੋਮੇ ਅਕਾਲ ਪੁਰਖ ! (ਤੇਰੇ ਸੇਵਕ) ਨਾਨਕ ਦੀ ਭੀ ਇਹੀ ਅਰਜ਼ੋਈ ਹੈ ਕਿ ਤੇਰਾ ਨਾਮ ਮੇਰਾ ਸਰਮਾਇਆ ਬਣਿਆ ਰਹੇ, ਤੇਰਾ ਨਾਮ ਮੇਰੀ ਹਰ ਵੇਲੇ ਦੀ ਵਰਤਣ ਵਾਲੀ ਸ਼ੈ ਬਣੀ ਰਹੇ ।੪।੨੪।੩੫।

**ਰਾਮਕਲੀ ਮਹਲਾ ੫ ॥ ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥ ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥ ਅਪਨੀ ਗਤਿ ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥੧॥ ਰਹਾਉ ॥ ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥ ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥੨॥ ਅਪਨੈ ਰੰਗਿ ਕਰਤਾ ਕੇਲ ॥ ਆਪਿ ਬਿਛੋਰੈ ਆਪੇ ਮੇਲ ॥ ਇਕਿ ਭਰਮੇ ਇਕਿ ਭਗਤੀ ਲਾਏ ॥ ਅਪਣਾ ਕੀਆ ਆਪਿ ਜਣਾਏ ॥੩॥ ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥ ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ ਆਪੇ ਆਪਿ ॥੪॥੨੫॥੩੬॥ {ਪੰਨਾ ੯੯੪}**

**ਪਦ ਅਰਥ** :—ਮਹਿਮਾ—ਵਡਿਆਈ । ਨ ਜਾਨਹਿ—ਨਹੀਂ ਜਾਣਦੇ {ਬਹੁ-ਵਚਨ} । ਬੇਦ—ਚਾਰੇ ਵੇਦ {ਬਹੁ-ਵਚਨ} । ਬ੍ਰਹਮੇ—ਅਨੇਕਾਂ ਬ੍ਰਹਮਾ {ਬਹੁ-ਵਚਨ} । ਭੇਦ—(ਪਰਮਾਤਮਾ ਦੇ) ਦਿਲ ਦੀ ਗੱਲ ।੧।

ਗਤਿ—ਹਾਲਤ । ਜਾਨੈ—ਜਾਣਦਾ ਹੈ । ਸੁਣਿ—ਸੁਣ ਕੇ । ਅਵਰ—ਹੋਰਨਾਂ ਪਾਸੋਂ । ਵਖਾਨੈ—(ਜਗਤ) ਬਿਆਨ ਕਰਦਾ ਹੈ ।੧।ਰਹਾਉ।

ਸੰਕਰ—ਅਨੇਕਾਂ ਸ਼ਿਵ । ਭੇਵ—ਭੇਦ । ਹਾਰੇ—ਥੱਕ ਗਏ । ਜਾਨੈ—ਜਾਣਦੀ । ਮਰਮ—ਭੇਦ । ਅਲਖ—ਅਲੱਖ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ ।੨।

ਅਪਨੈ ਰੰਗਿ—ਆਪਣੀ ਮੌਜ ਵਿਚ । ਕਰਤਾ—ਕਰਦਾ ਰਹਿੰਦਾ ਹੈ । ਕੇਲ—ਖੇਲ, ਕੌਤਕ, ਤਮਾਸ਼ੇ । ਬਿਛੋਰੈ—ਵਿਛੋੜਦਾ ਹੈ । ਆਪੇ—ਆਪ ਹੀ । ਇਕਿ—{ਬਹੁ-ਵਚਨ ਲਫ਼ਜ਼ 'ਇਕ' ਤੋਂ} ਅਨੇਕ ਜੀਵ । ਭਰਮੇ—ਭਰਮ ਵਿਚ ਹੀ । ਕੀਆ—ਪੈਦਾ ਕੀਤਾ ਹੋਇਆ (ਜਗਤ) । ਜਣਾਏ—ਸੂਝ ਦੇਂਦਾ ਹੈ ।੩।

ਸਾਚੀ ਸਾਖੀ—ਸਦਾ ਕਾਇਮ ਰਹਿਣ ਵਾਲੀ ਗੱਲ । ਸੋ—ਉਹ ਕੁਝ । ਬੋਲਹਿ—ਬੋਲਦੇ ਹਨ {ਬਹੁ-ਵਚਨ} । ਪੇਖਹਿ—ਵੇਖਦੇ ਹਨ । ਆਖੀ—(ਆਪਣੀਆਂ) ਅੱਖਾਂ ਨਾਲ । ਲੇਪੁ—ਪ੍ਰਭਾਵ, ਅਸਰ । ਪੁੰਨਿ—ਪੁੰਨ ਨੇ । ਪਾਪਿ—ਪਾਪ ਨੇ । ਆਪੇ ਆਪਿ—ਆਪਣੇ ਵਰਗਾ ਆਪ ਹੀ ਆਪ ।੪।

**ਅਰਥ** :—(ਹੇ ਭਾਈ !) ਪਰਮਾਤਮਾ ਕਿਹੋ ਜਿਹਾ ਹੈ—ਇਹ ਗੱਲ ਉਹ ਆਪ ਹੀ ਜਾਣਦਾ ਹੈ । (ਜੀਵ) ਹੋਰਨਾਂ ਪਾਸੋਂ ਸੁਣ ਸੁਣ ਕੇ ਹੀ (ਪਰਮਾਤਮਾ ਬਾਰੇ) ਜ਼ਿਕਰ ਕਰਦਾ ਰਹਿੰਦਾ ਹੈ ।੧।ਰਹਾਉ।

(ਹੇ ਭਾਈ ! ਪ੍ਰਭੂ ਕੇਡਾ ਵੱਡਾ ਹੈ—ਇਹ ਗੱਲ (ਚਾਰੇ) ਵੇਦ (ਭੀ) ਨਹੀਂ ਜਾਣਦੇ । ਅਨੇਕਾਂ ਬ੍ਰਹਮਾ ਭੀ (ਉਸ ਦੇ) ਦਿਲ ਦੀ ਗੱਲ ਨਹੀਂ ਜਾਣਦੇ । ਸਾਰੇ ਅਵਤਾਰ ਭੀ ਉਸ (ਪਰਮਾਤਮਾ ਦੇ ਗੁਣਾਂ) ਦਾ ਅੰਤ ਨਹੀਂ ਜਾਣਦੇ । ਹੇ ਭਾਈ ! ਪਾਰਬ੍ਰਹਮ ਪਰਮੇਸਰ ਬੇਅੰਤ ਹੈ ।੧।

(ਹੇ ਭਾਈ !) ਅਨੇਕਾਂ ਸ਼ਿਵ ਜੀ ਪਰਮਾਤਮਾ ਦੇ ਦਿਲ ਦੀ ਗੱਲ ਨਹੀਂ ਜਾਣਦੇ, ਅਨੇਕਾਂ ਦੇਵਤੇ ਉਸ ਦੀ ਖੋਜ ਕਰਦੇ ਕਰਦੇ ਥੱਕ ਗਏ । ਦੇਵੀਆਂ ਵਿਚੋਂ ਭੀ ਕੋਈ ਉਸ ਪ੍ਰਭੂ ਦਾ ਭੇਦ ਨਹੀਂ ਜਾਣਦੀ । ਹੇ ਭਾਈ ! ਪਰਮਾਤਮਾ ਸਭਨਾਂ ਤੋਂ ਵੱਡਾ ਹੈ, ਉਸ ਦੇ ਸਹੀ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ ।੨।

(ਹੇ ਭਾਈ !) ਪਰਮਾਤਮਾ ਆਪਣੀ ਮੌਜ ਵਿਚ (ਜਗਤ ਦੇ ਸਾਰੇ) ਕੌਤਕ ਕਰ ਰਿਹਾ ਹੈ, ਪ੍ਰਭੂ ਆਪ ਹੀ (ਜੀਵਾਂ ਨੂੰ ਆਪਣੇ ਚਰਨਾਂ ਤੋਂ) ਵਿਛੋੜਦਾ ਹੈ, ਆਪ ਹੀ ਮਿਲਾਂਦਾ ਹੈ । ਅਨੇਕਾਂ ਜੀਵਾਂ ਨੂੰ ਉਸ ਨੇ ਭਟਕਣਾ ਵਿਚ ਪਾਇਆ ਹੋਇਆ ਹੈ, ਤੇ ਅਨੇਕਾਂ ਜੀਵਾਂ ਨੂੰ ਆਪਣੀ ਭਗਤੀ ਵਿਚ ਜੋੜਿਆ ਹੋਇਆ ਹੈ । (ਇਹ ਜਗਤ ਉਸ ਦਾ) ਆਪਣਾ ਹੀ ਪੈਦਾ ਕੀਤਾ ਹੋਇਆ ਹੈ, (ਇਸ ਨੂੰ ਉਹ) ਆਪ ਹੀ ਸੂਝ ਬਖ਼ਸ਼ਦਾ ਹੈ ।੩।

(ਹੇ ਭਾਈ !) ਸੰਤ-ਜਨਾਂ ਬਾਰੇ ਇਹ ਸੱਚੀ ਗੱਲ ਸੁਣ । ਸੰਤ ਜਨ ਉਹ ਕੁਝ ਆਖਦੇ ਹਨ ਜੋ ਉਹ ਆਪਣੀਆਂ ਅੱਖਾਂ ਨਾਲ ਵੇਖਦੇ ਹਨ । (ਸੰਤ ਜਨ ਆਖਦੇ ਹਨ ਕਿ) ਉਸ ਪਰਮਾਤਮਾ ਉਤੇ ਨਾਹ ਕਿਸੇ ਪੁੰਨ ਨੇ ਨਾਹ ਕਿਸੇ ਪਾਪ ਨੇ (ਕਦੇ ਆਪਣਾ) ਪ੍ਰਭਾਵ ਪਾਇਆ ਹੈ । ਹੇ ਭਾਈ ! ਨਾਨਕ ਦਾ ਪਰਮਾਤਮਾ (ਆਪਣੇ ਵਰਗਾ) ਆਪ ਹੀ ਆਪ ਹੈ ।੪।੨੫।੩੬।

**ਰਾਮਕਲੀ ਮਹਲਾ ੫ ॥ ਕਿਛਹੂ ਕਾਜੁ ਨ ਕੀਓ ਜਾਨਿ ॥ ਸੁਰਤਿ ਮਤਿ ਨਾਹੀ ਕਿਛੁ ਗਿਆਨਿ ॥ ਜਾਪ ਤਾਪ ਸੀਲ ਨਹੀ ਧਰਮ ॥ ਕਿਛੂ ਨ ਜਾਨਉ ਕੈਸਾ ਕਰਮ ॥੧॥ ਠਾਕੁਰ ਪ੍ਰੀਤਮ ਪ੍ਰਭ ਮੇਰੇ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ ॥੧॥ ਰਹਾਉ ॥ ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ ॥ ਬਿਖੈ ਬਿਆਧਿ ਕੇ ਗਾਵ ਮਹਿ ਬਾਸੁ ॥ ਕਰਣਹਾਰ ਮੇਰੇ ਪ੍ਰਭ ਏਕ ॥ ਨਾਮ ਤੇਰੇ ਕੀ ਮਨ ਮਹਿ ਟੇਕ ॥੨॥ ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ ॥ ਪਾਪ ਖੰਡਨ ਪ੍ਰਭ ਤੇਰੋ ਨਾਮੁ ॥ ਤੂ ਅਗਨਤੁ ਜੀਅ ਕਾ ਦਾਤਾ ॥ ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥੩॥ ਜੋ ਉਪਾਇਓ ਤਿਸੁ ਤੇਰੀ ਆਸ ॥ ਸਗਲ ਅਰਾਧਹਿ ਪ੍ਰਭ ਗੁਣਤਾਸ ॥ ਨਾਨਕ ਦਾਸ ਤੇਰੈ ਕੁਰਬਾਣੁ ॥ ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥੪॥੨੬॥੩੭॥ {ਪੰਨਾ ੮੯੪}**

**ਪਦ ਅਰਥ** :—ਕਿਛਹੂ ਕਾਜੁ—ਕੋਈ ਭੀ (ਚੰਗਾ) ਕੰਮ । ਕੀਓ—ਕੀਤਾ । ਜਾਨਿ—ਜਾਣ ਕੇ, ਮਿਥ ਕੇ । ਗਿਆਨਿ—ਗਿਆਨ-ਚਰਚਾ ਵਿਚ । ਸੁਰਤਿ—ਧਿਆਨ, ਲਗਨ । ਸੀਲ—ਚੰਗਾ ਸੁਭਾਉ । ਨ ਜਾਨਉ—ਨ ਜਾਨਉਂ, ਮੈਂ ਨਹੀਂ ਜਾਣਦਾ । ਕਰਮ—ਕਰਮ ਕਾਂਡ ।੧।

ਠਾਕੁਰ—ਹੇ ਠਾਕੁਰ ! ਭੂਲਹ—(ਜੇ) ਅਸੀ ਭੁੱਲਾਂ ਕਰਦੇ ਹਾਂ । ਚੂਕਹ—(ਜੇ) ਅਸੀ ਖੁੰਝਦੇ ਹਾਂ । ਪ੍ਰਭ—ਹੇ ਪ੍ਰਭੂ ! ।੧।ਰਹਾਉ।

ਰਿਧਿ—(ਸ਼ੁਪਏਰਨੳਟੁਰੳਲ ਫੋਾੲਰ) ਕਰਾਮਾਤੀ ਤਾਕਤ ਜਿਸ ਨਾਲ ਮਨ-ਇੱਛਤ ਪਦਾਰਥ ਪ੍ਰਾਪਤ ਕੀਤੇ ਜਾ ਸਕਣ । ਸਿਧਿ—ਕਰਾਮਾਤੀ ਤਾਕਤ । ਬੁਧਿ—ਉੱਚੀ ਸੂਝ-ਬੂਝ । ਬਿਖੈ—ਵਿਸ਼ੇ । ਬਿਆਧਿ—{ੑਯਾਧਿ} ਸਰੀਰਕ ਰੋਗ । ਗਾਵ ਮਹਿ—ਪਿੰਡ ਵਿਚ {ਲਫ਼ਜ਼ 'ਗਾਉ' ਤੋਂ ਸੰਬੰਧਕ ਦੇ ਕਾਰਨ 'ਗਾਵ' ਬਣ ਗਿਆ ਹੈ} । ਟੇਕ—ਆਸਰਾ ।੨।

ਜੀਵਉ—ਜੀਵਉਂ, ਮੈਂ ਜੀਊਂਦਾ ਹਾਂ । ਮਨਿ—ਮਨ ਵਿਚ । ਬਿਸ੍ਰਾਮੁ—ਧਰਵਾਸ । ਪਾਪ ਖੰਡਨ—ਪਾਪਾਂ ਦਾ ਨਾਸ ਕਰਨ ਵਾਲਾ । ਪ੍ਰਭ—ਹੇ ਪ੍ਰਭੂ ! ਅਗਨਤੁ—{ਅ-ਗਨਤੁ} ਲੇਖੇ ਤੋਂ ਪਰੇ । ਜੀਅ ਕਾ—ਜਿੰਦ ਦਾ । ਜਿਸਹਿ—ਜਿਸ ਨੂੰ । ਜਣਾਵਹਿ—ਤੂੰ ਸਮਝ ਬਖ਼ਸ਼ਦਾ ਹੈਂ । ਤਿਨਿ—ਉਸ ਮਨੁੱਖ ਨੇ । ਤੂ—ਤੈਨੂੰ ।੩।

ਉਪਾਇਓ—(ਤੂੰ) ਪੈਦਾ ਕੀਤਾ ਹੈ । ਸਗਲ—ਸਾਰੇ ਜੀਵ । ਅਰਾਧਹਿ—ਅਰਾਧਦੇ ਹਨ, ਯਾਦ ਕਰਦੇ ਹਨ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ । ਤੇਰੈ—ਤੈਥੋਂ । ਸਾਹਿਬੁ—ਮਾਲਕ ।੪।

**ਅਰਥ** :—ਹੇ ਮੇਰੇ ਪ੍ਰੀਤਮ ਪ੍ਰਭੂ ! ਹੇ ਮੇਰੇ ਠਾਕੁਰ ! ਜੇ ਅਸੀ ਭੁੱਲਾਂ ਕਰਦੇ ਹਾਂ, ਜੇ ਅਸੀ (ਜੀਵਨ-ਰਾਹ ਤੋਂ) ਖੁੰਝਦੇ ਹਾਂ, ਤਾਂ ਭੀ ਹੇ ਪ੍ਰਭੂ ! ਅਸੀ ਤੇਰੇ ਹੀ ਹਾਂ, ਤੈਥੋਂ ਬਿਨਾ ਸਾਡਾ ਹੋਰ ਕੋਈ ਨਹੀਂ ਹੈ ।੧।ਰਹਾਉ।

ਹੇ ਪ੍ਰਭੂ ! ਮੈਨੂੰ ਕੋਈ ਸਮਝ ਨਹੀਂ ਕਿ ਕਰਮ-ਕਾਂਡ ਕਿਹੋ ਜਿਹੇ ਹੁੰਦੇ ਹਨ; ਜਪਾਂ ਤਪਾਂ ਸੀਲ-ਧਰਮ ਨੂੰ ਭੀ ਮੈਂ ਨਹੀਂ ਜਾਣਦਾ । ਹੇ ਪ੍ਰਭੂ ! ਗਿਆਨ-ਚਰਚਾ ਵਿਚ ਭੀ ਮੇਰੀ ਸੁਰਤਿ ਮੇਰੀ ਮਤਿ ਨਹੀਂ ਟਿਕਦੀ । ਮੈਂ ਇਹੋ ਜਿਹਾ ਕੋਈ ਭੀ ਕੰਮ ਮਿਥ ਕੇ ਨਹੀਂ ਕਰਦਾ ।੧।

ਹੇ ਮੇਰੇ ਪ੍ਰਭੂ ! ਕਰਾਮਾਤੀ ਤਾਕਤਾਂ ਦੀ ਸੂਝ-ਬੂਝ ਤੇ ਪ੍ਰਕਾਸ਼ ਮੇਰੇ ਅੰਦਰ ਨਹੀਂ ਹੈ । ਵਿਕਾਰਾਂ ਤੇ ਰੋਗਾਂ ਦੇ ਇਸ ਸਰੀਰ-ਪਿੰਡ ਵਿਚ ਮੇਰਾ ਵਸੇਬਾ ਹੈ । ਹੇ ਮੇਰੇ ਸਿਰਜਣਹਾਰ ! ਮੇਰੇ ਮਨ ਵਿਚ ਸਿਰਫ਼ ਤੇਰੇ ਨਾਮ ਦਾ ਸਹਾਰਾ ਹੈ ।੨।

ਹੇ ਮੇਰੇ ਪ੍ਰਭੂ ! ਮੇਰੇ ਮਨ ਵਿਚ (ਸਿਰਫ਼) ਇਹ ਧਰਵਾਸ ਹੈ ਕਿ ਤੇਰਾ ਨਾਮ ਪਾਪਾਂ ਦਾ ਨਾਸ ਕਰਨ ਵਾਲਾ ਹੈ; (ਤੇਰਾ ਨਾਮ) ਸੁਣ ਸੁਣ ਕੇ ਹੀ ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ । ਪ੍ਰਭੂ ! ਤੇਰੀਆਂ ਤਾਕਤਾਂ ਗਿਣੀਆਂ ਨਹੀਂ ਜਾ ਸਕਦੀਆਂ, ਤੂੰ ਹੀ ਜਿੰਦ-ਦੇਣ ਵਾਲਾ ਹੈਂ । ਜਿਸ ਮਨੁੱਖ ਨੂੰ ਤੂੰ ਸੂਝ ਬਖ਼ਸ਼ਦਾ ਹੈਂ, ਉਸ ਨੇ ਹੀ ਤੇਰੇ ਨਾਲ ਜਾਣ ਪਛਾਣ ਪਾਈ ਹੈ ।੩।

ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਸਾਰੇ ਜੀਵ ਤੇਰਾ ਹੀ ਆਰਾਧਨ ਕਰਦੇ ਹਨ, ਜਿਸ ਜਿਸ ਜੀਵ ਨੂੰ ਤੂੰ ਪੈਦਾ ਕੀਤਾ ਹੈ, ਉਸ ਨੂੰ ਤੇਰੀ (ਸਹਾਇਤਾ ਦੀ) ਹੀ ਆਸ ਹੈ । ਤੇਰਾ ਦਾਸ ਨਾਨਕ ਤੈਥੋਂ ਸਦਕੇ ਜਾਂਦਾ ਹੈ (ਤੇ ਆਖਦਾ ਹੈ—) ਤੂੰ ਮੇਰਾ ਮਾਲਕ ਹੈਂ, ਤੂੰ ਬੇਅੰਤ ਹੈਂ, ਤੂੰ ਸਦਾ ਦਇਆ ਕਰਨ ਵਾਲਾ ਹੈਂ ।੪।੨੬।੩੭।

**ਭਾਵ** :—ਪਰਮਾਤਮਾ ਦਾ ਨਾਮ ਹੀ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ । ਕੋਈ ਕਰਮ-ਧਰਮ, ਕੋਈ ਗਿਆਨ-ਚਰਚਾ, ਕੋਈ ਰਿੱਧੀਆਂ ਸਿੱਧੀਆਂ ਇਸ ਦੀ ਬਰਾਬਰੀ ਨਹੀਂ ਕਰ ਸਕਦੀਆਂ ।

**ਰਾਮਕਲੀ ਮਹਲਾ ੫ ॥ ਰਾਖਨਹਾਰ ਦਇਆਲ ॥ ਕੋਟਿ ਭਵ ਖੰਡੇ ਨਿਮਖ ਖਿਆਲ ॥ ਸਗਲ ਅਰਾਧਹਿ ਜੰਤ ॥ ਮਿਲੀਐ ਪ੍ਰਭ ਗੁਰ ਮਿਲਿ ਮੰਤ ॥੧॥ ਜੀਅਨ ਕੋ ਦਾਤਾ ਮੇਰਾ ਪ੍ਰਭੁ ॥ ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥੧॥ ਰਹਾਉ ॥ ਤਾ ਕੀ ਗਹੀ ਮਨ ਓਟ ॥ ਬੰਧਨ ਤੇ ਹੋਈ ਛੋਟ ॥ ਹਿਰਦੈ ਜਪਿ ਪਰਮਾਨੰਦ**

**॥ ਮਨ ਮਾਹਿ ਭਏ ਅਨੰਦ ॥੨॥ ਤਾਰਣ ਤਰਣ ਹਰਿ ਸਰਣ ॥ ਜੀਵਨ ਰੂਪ ਹਰਿ ਚਰਣ ॥ ਸੰਤਨ ਕੇ ਪ੍ਰਾਣ ਅਧਾਰ ॥ ਊਚੇ ਤੇ ਊਚ ਅਪਾਰ ॥੩॥ ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥ ਕਰਿ ਕਿਰਪਾ ਜਿਸੁ ਆਪੇ ਦੀਜੈ ॥ ਸੂਖ ਸਹਜ ਆਨੰਦ ਹਰਿ ਨਾਉ ॥ ਨਾਨਕ ਜਪਿਆ ਗੁਰ ਮਿਲਿ ਨਾਉ ॥੪॥੨੭॥੩੮॥ {ਪੰਨਾ ੮੯੪-੮੯੫}**

**ਪਦ ਅਰਥ** :—ਦਇਆਲ—ਦਇਆ ਦਾ ਘਰ । ਕੋਟਿ—ਕ੍ਰੋੜਾਂ । ਭਵ—ਜਨਮ, ਜਨਮਾਂ ਦੇ ਗੇੜ । ਖੰਡੇ—ਨਾਸ ਹੋ ਜਾਂਦੇ ਹਨ । ਨਿਮਖ—{ਨਿਮੇ—} ਅੱਖ ਦੇ ਫਰਕਣ ਜਿਤਨਾ ਸਮਾ । ਖਿਆਲ—ਧਿਆਨ । ਸਗਲ ਜੰਤ—ਸਾਰੇ ਜੀਵ । ਮਿਲੀਐ ਪ੍ਰਭ—ਪ੍ਰਭੂ ਨੂੰ ਮਿਲ ਪਈਦਾ ਹੈ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਗੁਰ ਮੰਤ—ਗੁਰੂ ਦਾ ਉਪਦੇਸ਼ (ਲੈ ਕੇ) ।੧।

ਕੋ—ਦਾ । ਪੂਰਨ—ਸਰਬ-ਵਿਆਪਕ । ਸੁਆਮੀ—ਮਾਲਕ । ਘਟਿ ਘਟਿ—ਹਰੇਕ ਸਰੀਰ ਵਿਚ । ਰਾਤਾ—ਰਮਿਆ ਹੋਇਆ ।੧।ਰਹਾਉ।

ਤਾ ਕੀ—ਉਸ (ਪ੍ਰਭੂ) ਦੀ । ਗਹੀ—ਫੜੀ । ਮਨ—ਹੇ ਮਨ ! ਓਟ—ਆਸਰਾ । ਤੇ—ਤੋਂ । ਛੋਟ—ਖ਼ਲਾਸੀ । ਹਿਰਦੇ ਵਿਚ । ਜਪਿ—ਜਪ ਕੇ । ਮਾਹਿ—ਵਿਚ ।੨।

ਤਰਣ—ਜਹਾਜ਼ । ਪ੍ਰਾਣ ਅਧਾਰ—ਜਿੰਦ ਦਾ ਆਸਰਾ । ਊਚੇ ਤੇ ਊਚ—ਉੱਚੇ ਤੋਂ ਉੱਚਾ, ਸਭ ਤੋਂ ਉੱਚਾ । ਅਪਾਰ—{ਅ-ਪਾਰ} ਜਿਸ ਦੀ ਹਸਤੀ ਦਾ ਪਾਰਲਾ ਬੰਨਾ ਨਾਹ ਲੱਭ ਸਕੇ, ਬੇਅੰਤ ।੩।

ਸਾਰੁ—ਸਾਂਭ, ਸੰਭਾਲ, ਗ੍ਰਹਿਣ ਕਰ । ਜਿਤੁ—ਜਿਸ (ਮਤਿ) ਦੀ ਰਾਹੀਂ । ਸਿਮਰੀਜੈ—ਸਿਮਰਿਆ ਜਾ ਸਕਦਾ ਹੈ । ਕਰਿ—ਕਰ ਕੇ । ਸਹਜ—ਆਤਮਕ ਅਡੋਲਤਾ । ਨਾਉ—ਨਾਮ ।੪।

**ਅਰਥ** :—ਹੇ ਭਾਈ ! ਮੇਰਾ ਪ੍ਰਭੂ ਸਭ ਜੀਆਂ ਨੂੰ ਦਾਤਾਂ ਦੇਣ ਵਾਲਾ ਹੈ । ਉਹ ਮੇਰਾ ਮਾਲਕ ਪਰਮੇਸਰ ਪ੍ਰਭੂ ਸਭ ਵਿਚ ਵਿਆਪਕ ਹੈ, ਹਰੇਕ ਸਰੀਰ ਵਿਚ ਰਮਿਆ ਹੋਇਆ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਸਭ ਜੀਵਾਂ ਦੀ ਰੱਖਿਆ ਕਰਨ ਦੇ ਸਮਰੱਥ ਹੈ, ਦਇਆ ਦਾ ਸੋਮਾ ਹੈ । ਜੇ ਅੱਖ ਫਰਕਣ ਜਿਤਨੇ ਸਮੇ ਵਾਸਤੇ ਭੀ ਉਸ ਦਾ ਧਿਆਨ ਧਰੀਏ, ਤਾਂ ਕ੍ਰੋੜਾਂ ਜਨਮ ਦੇ ਗੇੜ ਕੱਟੇ ਜਾਂਦੇ ਹਨ । ਸਾਰੇ ਜੀਵ ਉਸੇ ਦਾ ਆਰਾਧਨ ਕਰਦੇ ਹਨ । ਹੇ ਭਾਈ ! ਗੁਰੂ ਨੂੰ ਮਿਲ ਕੇ, ਗੁਰੂ ਦਾ ਉਪਦੇਸ਼ ਲੈ ਕੇ ਉਸ ਪ੍ਰਭੂ ਨੂੰ ਮਿਲ ਸਕੀਦਾ ਹੈ ।੧।

ਹੇ ਮਨ ! ਜਿਸ ਮਨੁੱਖ ਨੇ ਉਸ ਪਰਮਾਤਮਾ ਦਾ ਆਸਰਾ ਲੈ ਲਿਆ, (ਮਾਇਆ ਦੇ ਮੋਹ ਦੇ) ਬੰਧਨਾਂ ਤੋਂ ਉਸ ਦੀ ਖ਼ਲਾਸੀ ਹੋ ਗਈ । ਸਭ ਤੋਂ ਉੱਚੇ ਸੁਖ ਦੇ ਮਾਲਕ ਪ੍ਰਭੂ ਨੂੰ ਹਿਰਦੇ ਵਿਚ ਜਪ ਕੇ ਮਨ ਵਿਚ ਖ਼ੁਸ਼ੀਆਂ ਹੀ ਖ਼ੁਸ਼ੀਆਂ ਬਣ ਜਾਂਦੀਆਂ ਹਨ ।੨।

ਹੇ ਭਾਈ ! ਪਰਮਾਤਮਾ ਦਾ ਆਸਰਾ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਲਈ ਜਹਾਜ਼ ਹੈ । ਪ੍ਰਭੂ ਦੇ ਚਰਨਾਂ ਦੀ ਓਟ ਆਤਮਕ ਜੀਵਨ ਦੇਣ ਵਾਲੀ ਹੈ । ਪਰਮਾਤਮਾ ਸੰਤ ਜਨਾਂ ਦੀ ਜਿੰਦ ਦਾ ਆਸਰਾ ਹੈ, ਉਹ ਸਭਨਾਂ ਤੋਂ ਉੱਚਾ ਤੇ ਬੇਅੰਤ ਹੈ ।੩।

ਹੇ ਭਾਈ ! ਉਹ ਮਤਿ ਗ੍ਰਹਿਣ ਕਰ, ਜਿਸ ਦੀ ਰਾਹੀਂ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕੇ, (ਪਰ ਉਹੀ ਮਨੁੱਖ ਅਜਿਹੀ ਮਤਿ ਗ੍ਰਹਿਣ ਕਰਦਾ ਹੈ) ਜਿਸ ਨੂੰ ਪ੍ਰਭੂ ਕਿਰਪਾ ਕਰ ਕੇ ਆਪ ਹੀ ਦੇਂਦਾ ਹੈ । ਪਰਮਾਤਮਾ ਦਾ

ਨਾਮ ਸੁਖ ਆਤਮਕ ਅਡੋਲਤਾ ਤੇ ਆਨੰਦ (ਦਾ ਸੋਮਾ ਹੈ) । ਹੇ ਨਾਨਕ ! (ਜਿਸ ਨੇ) ਇਹ ਨਾਮ (ਜਪਿਆ ਹੈ) ਗੁਰੂ ਨੂੰ ਮਿਲ ਕੇ ਹੀ ਜਪਿਆ ਹੈ ।੪।੨੭।੩੮।

**ਰਾਮਕਲੀ ਮਹਲਾ ੫ ॥ ਸਗਲ ਸਿਆਨਪ ਛਾਡਿ ॥ ਕਰਿ ਸੇਵਾ ਸੇਵਕ ਸਾਜਿ ॥ ਅਪਨਾ ਆਪੁ ਸਗਲ ਮਿਟਾਇ ॥ ਮਨ ਚਿੰਦੇ ਸੇਈ ਫਲ ਪਾਇ ॥੧॥ ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥ ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ ਰਹਾਉ ॥ ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥ ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥੨॥ ਗੁਰ ਕੀ ਹਰਿ ਟੇਕ ਟਿਕਾਇ ॥ ਅਵਰ ਆਸਾ ਸਭ ਲਾਹਿ ॥ ਹਰਿ ਕਾ ਨਾਮੁ ਮਾਗੁ ਨਿਧਾਨੁ ॥ ਤਾ ਦਰਗਹ ਪਾਵਹਿ ਮਾਨੁ ॥੩॥ ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤਤੁ ॥ ਸਤਿਗੁਰ ਭਏ ਦਇਆਲ ॥ ਨਾਨਕ ਦਾਸ ਨਿਹਾਲ ॥੪॥੨੮॥੩੯॥ {ਪੰਨਾ ੮੯੫}**

**ਪਦ ਅਰਥ** :—ਸਗਲ ਸਿਆਨਪ—ਸਾਰੀਆਂ ਚਤੁਰਾਈਆਂ, ਇਹੋ ਜਿਹੇ ਖ਼ਿਆਲ ਕਿ ਤੂੰ ਬੜਾ ਸਿਆਣਾ ਹੈਂ । ਸੇਵਕ ਸਾਜਿ—ਸੇਵਕ ਦੀ ਮਰਯਾਦਾ ਨਾਲ, ਸੇਵਕ ਬਣ ਕੇ । ਆਪੁ—ਆਪਾ-ਭਾਵ । ਮਨ ਚਿੰਦੇ—ਮਨ ਦੇ ਚਿਤਵੇ ਹੋਏ । ਪਾਇ—ਪਾਂਦਾ ਹੈ ।੧।

ਸਾਵਧਾਨ—ਸ-ਅਵਧਾਨ, ਅਵਧਾਨ ਸਹਿਤ, ਧਿਆਨ ਸਹਿਤ । ਗੁਰ ਸਿਉ—ਗੁਰੂ ਨਾਲ । ਮਨਸਾ—ਮਨ ਦਾ ਫੁਰਨਾ । ਪਾਵਹਿ—ਤੂੰ ਪ੍ਰਾਪਤ ਕਰੇਂਗਾ । ਨਿਧਾਨ—ਖ਼ਜ਼ਾਨੇ ।੧।ਰਹਾਉ।

ਜਾਨੈ—ਜਾਣਦਾ । ਨਿਰੰਜਨੁ—{ਨਿਰ-ਅੰਜਨੁ} ਮਾਇਆ-ਰਹਿਤ ਪ੍ਰਭੂ ਨੂੰ । ਨ ਜਾਨੁ—ਨਾਹ ਸਮਝ । ਮਿਲੀ—ਮਿਲਦਾ ਹੈ । ਮਾਨੁ—ਆਦਰ ।੨।

ਟੇਕ—ਆਸਰਾ । ਟੇਕ ਟਿਕਾਇ—ਆਸਰਾ ਲੈ । ਲਾਹਿ—ਦੂਰ ਕਰ ਦੇ । ਮਾਗੁ—ਮੰਗ । ਨਿਧਾਨੁ—ਖ਼ਜ਼ਾਨਾ ।੩।

ਮੰਤੁ—ਮੰਤਰ, ਉਪਦੇਸ਼ । ਜਪਿ—ਜਪਿਆ ਕਰ । ਸਾਰ—ਸ੍ਰੇਸ਼ਟ । ਤਤੁ—ਅਸਲੀਅਤ । ਨਿਹਾਲ—ਪ੍ਰਸੰਨ, ਚੜ੍ਹਦੀ ਕਲਾ ਵਾਲੇ ।

**ਅਰਥ** :—ਹੇ ਭਾਈ ! ਆਪਣੇ ਗੁਰੂ ਦੇ ਉਪਦੇਸ਼ ਵਲ, ਪੂਰਾ ਧਿਆਨ ਰੱਖਿਆ ਕਰ, ਤੇਰੀ (ਹਰੇਕ) ਆਸ ਪੂਰੀ ਹੋ ਜਾਇਗੀ, ਤੇਰਾ (ਹਰੇਕ) ਮਨ ਦਾ ਫੁਰਨਾ ਪੂਰਾ ਹੋ ਜਾਇਗਾ । ਆਪਣੇ ਗੁਰੂ ਪਾਸੋਂ ਤੂੰ ਸਾਰੇ ਖ਼ਜ਼ਾਨੇ ਹਾਸਲ ਕਰ ਲਏਂਗਾ ।੧।ਰਹਾਉ।

ਹੇ ਭਾਈ ! ਇਹੋ ਜਿਹੇ ਸਾਰੇ ਖ਼ਿਆਲ ਛੱਡ ਦੇਹ ਕਿ (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਤੂੰ ਬੜਾ ਸਿਆਣਾ ਹੈਂ, ਸੇਵਕ ਵਾਲੀ ਭਾਵਨਾ ਨਾਲ (ਗੁਰੂ ਦੇ ਦਰ ਤੇ) ਸੇਵਾ ਕਰਿਆ ਕਰ । (ਜਿਹੜਾ ਮਨੁੱਖ ਗੁਰੂ ਦੇ ਦਰ ਤੇ) ਆਪਣਾ ਸਾਰਾ ਆਪਾ-ਭਾਵ ਮਿਟਾ ਦੇਂਦਾ ਹੈ, ਉਹੀ ਮਨ ਦੇ ਚਿਤਵੇ ਹੋਏ ਫਲ ਪ੍ਰਾਪਤ ਕਰਦਾ ਹੈ ।੧।

ਹੇ ਭਾਈ ! ਗੁਰੂ ਉਸ ਮਾਇਆ-ਰਹਿਤ ਨਿਰਲੇਪ ਪ੍ਰਭੂ ਨੂੰ ਹੀ (ਹਰ ਥਾਂ) ਜਾਣਦਾ ਹੈ, ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ (ਵੱਖਰੀ ਹਸਤੀ) ਨਹੀਂ ਜਾਣਦਾ, (ਇਸ ਵਾਸਤੇ ਗੁਰੂ ਨੂੰ) ਨਿਰਾ ਮਨੁੱਖ ਦਾ ਰੂਪ ਹੀ ਨਾਹ ਸਮਝ ਰੱਖ । (ਗੁਰੂ ਦੇ ਦਰ ਤੋਂ ਉਸੇ ਮਨੁੱਖ ਨੂੰ) ਆਦਰ ਮਿਲਦਾ ਹੈ ਜੋ (ਆਪਣੀ ਸਿਆਣਪ ਦਾ) ਅਹੰਕਾਰ ਛੱਡ ਦੇਂਦਾ ਹੈ ।੨।

ਹੇ ਭਾਈ ! ਪ੍ਰਭੂ ਦੇ ਰੂਪ ਗੁਰੂ ਦਾ ਹੀ ਆਸਰਾ-ਪਰਨਾ ਫੜ, ਹੋਰ (ਆਸਰਿਆਂ ਦੀਆਂ) ਸਭ ਆਸਾਂ (ਮਨ ਵਿਚੋਂ) ਦੂਰ ਕਰ ਦੇਹ । (ਗੁਰੂ ਦੇ ਦਰ ਤੋਂ ਹੀ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਮੰਗਿਆ ਕਰ, ਤਦੋਂ ਤੂੰ ਪ੍ਰਭੂ ਦੀ ਹਜ਼ੂਰੀ ਵਿਚ ਆਦਰ-ਸਤਕਾਰ ਪ੍ਰਾਪਤ ਕਰੇਂਗਾ ।੩।

ਹੇ ਭਾਈ ! ਗੁਰੂ ਦਾ ਬਚਨ ਗੁਰੂ ਦਾ ਸ਼ਬਦ-ਮੰਤ੍ਰ (ਸਦਾ) ਜਪਿਆ ਕਰ, ਇਹੀ ਵਧੀਆ ਭਗਤੀ ਹੈ, ਇਹੀ ਹੈ ਭਗਤੀ ਦੀ ਅਸਲੀਅਤ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਉਤੇ ਸਤਿਗੁਰੂ ਜੀ ਦਇਆਵਾਨ ਹੁੰਦੇ ਹਨ, ਉਹ ਦਾਸ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ ।੪।੨੮।੩੯।

**ਰਾਮਕਲੀ ਮਹਲਾ ੫ ॥ ਹੋਵੈ ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥ ਦਿਨੁ ਰੈਨਿ ਸਦਾ ਗੁਨ ਗਾਉ ॥ ਪੂਰਨ ਏਹੀ ਸੁਆਉ ॥੧॥ ਆਨੰਦ ਕਰਿ ਸੰਤ ਹਰਿ ਜਪਿ ॥ ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥ ਰਹਾਉ ॥ ਏਕ ਕੀ ਕਰਿ ਆਸ ਭੀਤਰਿ ॥ ਨਿਰਮਲ ਜਪਿ ਨਾਮੁ ਹਰਿ ਹਰਿ ॥ ਗੁਰ ਕੇ ਚਰਨ ਨਮਸਕਾਰਿ ॥ ਭਵਜਲੁ ਉਤਰਹਿ ਪਾਰਿ ॥੨॥ ਦੇਵਨਹਾਰ ਦਾਤਾਰ ॥ ਅੰਤੁ ਨ ਪਾਰਾਵਾਰ ॥ ਜਾ ਕੈ ਘਰਿ ਸਰਬ ਨਿਧਾਨ ॥ ਰਾਖਨਹਾਰ ਨਿਦਾਨ ॥੩॥ ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥ ਜੋ ਜਪੈ ਤਿਸ ਕੀ ਗਤਿ ਹੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੪॥੨੯॥੪੦॥ {ਪੰਨਾ ੮੯੫}**

**ਪਦ ਅਰਥ** :—ਹੋਵੈ—ਜੋ ਕੁਝ ਪ੍ਰਭੂ ਦੀ ਰਜ਼ਾ ਅਨੁਸਾਰ ਹੋ ਰਿਹਾ ਹੈ । ਸੋਈ—ਉਸੇ ਨੂੰ । ਭਲ—ਭਲਾ, ਚੰਗਾ । ਮਾਨੁ—ਮੰਨ । ਤਜਿ—ਛੱਡ । ਰੈਨਿ—ਰਾਤ । ਗਾਉ—ਗਾਂਦਾ ਰਹੁ । ਸੁਆਉ—ਜੀਵਨ-ਮਨੋਰਥ । ਪੂਰਨ—ਮੁਕੰਮਲ, ਠੀਕ ।੧।

ਸੰਤ ਹਰਿ ਜਪਿ—ਸੰਤ-ਪ੍ਰਭੂ ਦਾ ਨਾਮ ਜਪਦਾ ਰਹੁ । ਮੰਤੁ—ਮੰਤਰ, ਸ਼ਬਦ । ਨਿਰਮਲ—ਪਵਿੱਤਰ ।੧।ਰਹਾਉ।

ਭੀਤਰਿ—ਆਪਣੇ ਅੰਦਰ । ਨਮਸਕਾਰਿ—ਸਿਰ ਨਿਵਾਇਆ ਕਰ । ਭਵਜਲੁ—ਸੰਸਾਰ-ਸਮੁੰਦਰ ।੨।

ਦੇਵਨਹਾਰ—ਸਭ ਕੁਝ ਦੇਣ ਦੀ ਤਾਕਤ ਵਾਲਾ । ਪਾਰਾਵਾਰ—ਪਾਰ-ਅਵਾਰ, ਪਾਰਲਾ ਉਰਲਾ ਬੰਨਾ । ਜਾ ਕੈ ਘਰਿ—ਜਿਸ (ਪ੍ਰਭੂ) ਦੇ ਘਰ ਵਿਚ । ਸਰਬ—ਸਾਰੇ । ਨਿਦਾਨ—ਆਖ਼ਰ ਨੂੰ, ਜਦੋਂ ਹੋਰ ਸਾਰੀਆਂ ਆਸਾਂ ਮੁੱਕ ਜਾਣ ।੩।

ਜੋ—ਜਿਹੜਾ ਮਨੁੱਖ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਗਤਿ—ਉੱਚੀ ਆਤਮਕ ਅਵਸਥਾ । ਕਰਮਿ—(ਪ੍ਰਭੂ ਦੀ) ਬਖ਼ਸ਼ਸ਼ ਦੀ ਰਾਹੀਂ ।੪।

**ਅਰਥ** :—ਹੇ ਭਾਈ ! ਇਹ ਖ਼ਿਆਲ ਛੱਡ ਦੇਹ ਕਿ ਗੁਰੂ ਦੀ ਅਗਵਾਈ ਤੋਂ ਬਿਨਾ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਤੂੰ ਬੜਾ ਸਿਆਣਾ ਤੇ ਚਤੁਰ ਹੈਂ । ਗੁਰੂ ਦਾ ਪਵਿੱਤਰ ਸ਼ਬਦ-ਮੰਤ੍ਰ ਜਪਿਆ ਕਰ, (ਸ਼ਾਂਤੀ ਦੇ ਸੋਮੇ) ਸੰਤ-ਹਰੀ ਦਾ ਨਾਮ ਜਪਿਆ ਕਰ ਤੇ (ਇਸ ਤਰ੍ਹਾਂ) ਆਤਮਕ ਆਨੰਦ (ਸਦਾ) ਮਾਣ ।੧।ਰਹਾਉ।

ਹੇ ਭਾਈ ! ਜੋ ਕੁਝ ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ ਉਸੇ ਨੂੰ ਭਲਾ ਮੰਨ, ਆਪਣਾ (ਸਿਆਣਪ ਦਾ) ਮਾਣ ਛੱਡ ਦੇਹ । ਦਿਨ ਰਾਤ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦਾ ਰਹੁ; ਬੱਸ ! ਇਹੀ ਹੈ ਠੀਕ ਜੀਵਨ-ਮਨੋਰਥ ।੧।

ਹੇ ਭਾਈ ! ਇਕ ਪਰਮਾਤਮਾ ਦੀ (ਸਹਾਇਤਾ ਦੀ) ਆਸ ਆਪਣੇ ਮਨ ਵਿਚ ਟਿਕਾਈ ਰੱਖ, ਪਰਮਾਤਮਾ ਦਾ ਪਵਿੱਤਰ ਨਾਮ ਸਦਾ ਜਪਦਾ ਰਹੁ; ਗੁਰੂ ਦੇ ਚਰਨਾਂ ਉਤੇ ਆਪਣਾ ਸਿਰ ਨਿਵਾਈ ਰੱਖ, (ਇਸ ਤਰ੍ਹਾਂ) ਤੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਏਂਗਾ ।੨।

(ਹੇ ਭਾਈ ! ਇਹ ਯਾਦ ਰੱਖ ਕਿ) ਦਾਤਾਂ ਦੇਣ ਵਾਲਾ ਪ੍ਰਭੂ (ਸਭ ਕੁਝ) ਦੇਣ ਦੇ ਸਮਰੱਥ ਹੈ, ਉਸ ਦਾ ਅੰਤ ਨਹੀਂ ਪੈ ਸਕਦਾ, ਉਸ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਹੇ ਭਾਈ ! ਜਿਸ ਪ੍ਰਭੂ ਦੇ ਘਰ ਵਿਚ ਸਾਰੇ ਖ਼ਜ਼ਾਨੇ ਮੌਜੂਦ ਹਨ, ਉਹੀ ਆਖ਼ਰ ਰੱਖਿਆ ਕਰਨ ਜੋਗਾ ਹੈ ।੩।

ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦੇ ਪਵਿੱਤਰ ਨਾਮ ਦਾ ਇਹ ਖ਼ਜ਼ਾਨਾ ਲੱਭ ਲਿਆ, ਜੋ ਮਨੁੱਖ ਇਸ ਨਾਮ ਨੂੰ (ਸਦਾ) ਜਪਦਾ ਹੈ ਉਸ ਦੀ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ । ਪਰ, ਹੇ ਨਾਨਕ ! ਇਹ ਨਾਮ-ਖ਼ਜ਼ਾਨਾ ਪਰਮਾਤਮਾ ਦੀ ਮਿਹਰ ਨਾਲ ਹੀ ਮਿਲਦਾ ਹੈ ।੪।੨੯।੪੦।

**ਰਾਮਕਲੀ ਮਹਲਾ ੫ ॥ ਦੁਲਭ ਦੇਹ ਸਵਾਰਿ ॥ ਜਾਹਿ ਨ ਦਰਗਹ ਹਾਰਿ ॥ ਹਲਤਿ ਪਲਤਿ ਤੁਧੁ ਹੋਇ ਵਡਿਆਈ ॥ ਅੰਤ ਕੀ ਬੇਲਾ ਲਏ ਛਡਾਈ ॥੧॥ ਰਾਮ ਕੇ ਗੁਨ ਗਾਉ ॥ ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥ ਊਠਤ ਬੈਠਤ ਹਰਿ ਜਾਪੁ ॥ ਬਿਨਸੈ ਸਗਲ ਸੰਤਾਪੁ ॥ ਬੈਰੀ ਸਭਿ ਹੋਵਹਿ ਮੀਤ ॥ ਨਿਰਮਲੁ ਤੇਰਾ ਹੋਵੈ ਚੀਤ ॥੨॥ ਸਭ ਤੇ ਊਤਮ ਇਹੁ ਕਰਮੁ ॥ ਸਗਲ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥ ਜਨਮ ਜਨਮ ਕਾ ਉਤਰੈ ਭਾਰੁ ॥੩॥ ਪੂਰਨ ਤੇਰੀ ਹੋਵੈ ਆਸ ॥ ਜਮ ਕੀ ਕਟੀਐ ਤੇਰੀ ਫਾਸ ॥ ਗੁਰ ਕਾ ਉਪਦੇਸੁ ਸੁਨੀਜੈ ॥ ਨਾਨਕ ਸੁਖਿ ਸਹਜਿ ਸਮੀਜੈ ॥੪॥੩੦॥੪੧॥ {ਪੰਨਾ ੯੯੫}**

**ਪਦ ਅਰਥ** :—ਦੁਲਭ—ਦੁਰਲੱਭ, ਜੋ ਮੁਸ਼ਕਿਲ ਨਾਲ ਮਿਲੀ ਹੈ । ਦੇਹ—ਦੇਹੀ, ਸਰੀਰ । ਸਵਾਰਿ—ਸਵਾਰ ਲੈ, ਸਫਲ ਕਰ ਲੈ । ਹਾਰਿ—ਹਾਰ ਕੇ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਬੇਲਾ—ਵੇਲੇ ।੧।

ਗਾਉ—ਗਾਂਦਾ ਰਹੁ । ਹਲਤੁ—ਇਹ ਲੋਕ । ਪਲਤੁ—ਪਰਲੋਕ । ਹੋਹਿ—ਹੋ ਜਾਣ । ਸੁਹੇਲੇ—ਸੌਖੇ । ਧਿਆਉ—ਧਿਆਇਆ ਕਰ, ਧਿਆਨ ਧਰਿਆ ਕਰ ।੧।ਰਹਾਉ।

ਜਾਪੁ—ਭਜਨ ਕਰ । ਸਗਲ—ਸਾਰਾ । ਸੰਤਾਪੁ—ਦੁੱਖ-ਕਲੇਸ਼ । ਸਭਿ—ਸਾਰੇ । ਚੀਤ—ਚਿੱਤ ।੨।

ਤੇ—ਤੋਂ । ਸਿਮਰਨਿ—ਸਿਮਰਨ ਦੀ ਰਾਹੀਂ । ਉਧਾਰੁ—ਪਾਰ-ਉਤਾਰਾ ।੩।

ਕਟੀਐ—ਕੱਟੀ ਜਾਂਦੀ ਹੈ, ਕੱਟੀ ਜਾਇਗੀ । ਸੁਨੀਜੈ—ਸੁਣਨਾ ਚਾਹੀਦਾ ਹੈ । ਸੁਖਿ—ਸੁਖ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸਮੀਜੈ—ਟਿਕ ਜਾਈਦਾ ਹੈ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦੇ ਗੁਣ ਗਾਇਆ ਕਰ, ਅਚਰਜ-ਰੂਪ ਅਕਾਲ ਪੁਰਖ ਦਾ ਧਿਆਨ ਧਰਿਆ ਕਰ, (ਇਸ ਤਰ੍ਹਾਂ ਤੇਰਾ) ਇਹ ਲੋਕ (ਅਤੇ ਤੇਰਾ) ਪਰਲੋਕ ਦੋਵੇਂ ਸੁਖੀ ਹੋ ਜਾਣਗੇ ।੧।ਰਹਾਉ।

(ਹੇ ਭਾਈ ! ਪਰਮਾਤਮਾ ਦੇ ਗੁਣ ਗਾ ਕੇ) ਇਸ ਮਨੁੱਖਾ ਸਰੀਰ ਨੂੰ ਸਫਲ ਕਰ ਲੈ ਜੋ ਬੜੀ ਮੁਸ਼ਕਿਲ ਨਾਲ ਮਿਲਦਾ ਹੈ, (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਤੂੰ ਇਥੋਂ ਮਨੁੱਖਾ ਜਨਮ ਦੀ ਬਾਜੀ) ਹਾਰ ਕੇ ਦਰਗਾਹ ਵਿਚ ਨਹੀਂ ਜਾਏਂਗਾ; ਤੈਨੂੰ ਇਸ ਲੋਕ ਵਿਚ ਅਤੇ ਪਰਲੋਕ ਵਿਚ ਸੋਭਾ ਮਿਲੇਗੀ । (ਪਰਮਾਤਮਾ ਦੀ ਸਿਫ਼ਤਿ-ਸਾਲਾਹ) ਤੈਨੂੰ ਅਖ਼ੀਰ ਵੇਲੇ ਭੀ (ਮਾਇਆ ਦੇ ਮੋਹ ਦੇ ਬੰਧਨਾਂ ਤੋਂ) ਛਡਾ ਲਏਗੀ ।੧।

(ਹੇ ਭਾਈ !) ਉਠਦਿਆਂ ਬੈਠਦਿਆਂ (ਹਰ ਵੇਲੇ) ਪਰਮਾਤਮਾ ਦਾ ਨਾਮ ਜਪਿਆ ਕਰ, (ਨਾਮ ਦੀ ਬਰਕਤਿ ਨਾਲ) ਸਾਰਾ ਦੁੱਖ-ਕਲੇਸ਼ ਮਿਟ ਜਾਂਦਾ ਹੈ । (ਨਾਮ ਜਪਿਆਂ ਤੇਰੇ) ਸਾਰੇ ਵੈਰੀ (ਤੇਰੇ) ਮਿੱਤਰ ਬਣ ਜਾਣਗੇ, ਤੇਰਾ ਆਪਣਾ ਮਨ (ਵੈਰ ਆਦਿਕ ਤੋਂ) ਪਵਿੱਤਰ ਹੋ ਜਾਏਗਾ ।੨।

(ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨਾ ਹੀ) ਸਾਰੇ ਕੰਮਾਂ ਤੋਂ ਚੰਗਾ ਕੰਮ ਹੈ, ਸਾਰੇ ਧਰਮਾਂ ਵਿਚੋਂ ਇਹੀ ਵਧੀਆ ਧਰਮ ਹੈ । ਹੇ ਭਾਈ ! ਪਰਮਾਤਮਾ ਦਾ ਸਿਮਰਨ ਕਰਨ ਨਾਲ ਤੇਰਾ ਪਾਰ-ਉਤਾਰਾ ਹੋ ਜਾਏਗਾ । (ਸਿਮਰਨ ਦੀ ਬਰਕਤਿ ਨਾਲ) ਅਨੇਕਾਂ ਜਨਮਾਂ (ਦੇ ਵਿਕਾਰਾਂ ਦੀ ਮੈਲ) ਦਾ ਭਾਰ ਲਹਿ ਜਾਂਦਾ ਹੈ ।੩।

(ਹੇ ਭਾਈ ! ਸਿਮਰਨ ਕਰਦਿਆਂ) ਤੇਰੀ (ਹਰੇਕ) ਆਸ ਪੂਰੀ ਹੋ ਜਾਏਗੀ, ਤੇਰੀ ਜਮਾਂ ਵਾਲੀ ਫਾਹੀ (ਭੀ) ਕੱਟੀ ਜਾਏਗੀ । ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦਾ (ਇਹ ਨਾਮ ਸਿਮਰਨ ਦਾ) ਉਪਦੇਸ਼ (ਸਦਾ) ਸੁਣਨਾ ਚਾਹੀਦਾ ਹੈ, (ਇਸ ਦੀ ਬਰਕਤਿ ਨਾਲ) ਆਤਮਕ ਸੁਖ ਵਿਚ ਆਤਮਕ ਅਡੋਲਤਾ ਵਿਚ ਟਿਕ ਜਾਈਦਾ ਹੈ ।੪।੩੦।੪੧।

**ਰਾਮਕਲੀ ਮਹਲਾ ੫ ॥ ਜਿਸ ਕੀ ਤਿਸ ਕੀ ਕਰਿ ਮਾਨੁ ॥ ਆਪਨ ਲਾਹਿ ਗੁਮਾਨੁ ॥ ਜਿਸ ਕਾ ਤੂ ਤਿਸ ਕਾ ਸਭੁ ਕੋਇ ॥ ਤਿਸਹਿ ਅਰਾਧਿ ਸਦਾ ਸੁਖੁ ਹੋਇ ॥੧॥ ਕਾਹੇ ਭ੍ਰਮਿ ਭ੍ਰਮਹਿ ਬਿਗਾਨੇ ॥ ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ ॥੧॥ ਰਹਾਉ ॥ ਜੋ ਜੋ ਕਰੈ ਸੋਈ ਮਾਨਿ ਲੇਹੁ ॥ ਬਿਨੁ ਮਾਨੇ ਰਲਿ ਹੋਵਹਿ ਖੇਹ ॥ ਤਿਸ ਕਾ ਭਾਣਾ ਲਾਗੈ ਮੀਠਾ ॥ ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ ॥੨॥ ਵੇਪਰਵਾਹੁ ਅਗੋਚਰੁ ਆਪਿ ॥ ਆਠ ਪਹਰ ਮਨ ਤਾ ਕਉ ਜਾਪਿ ॥ ਜਿਸੁ ਚਿਤਿ ਆਏ ਬਿਨਸਹਿ ਦੁਖਾ ॥ ਹਲਤਿ ਪਲਤਿ ਤੇਰਾ ਊਜਲ ਮੁਖਾ ॥੩॥ ਕਉਨ ਕਉਨ ਉਧਰੇ ਗੁਨ ਗਾਇ ॥ ਗਨਣੁ ਨ ਜਾਈ ਕੀਮ ਨ ਪਾਇ ॥ ਬੂਡਤ ਲੋਹ ਸਾਧ ਸੰਗਿ ਤਰੈ ॥ ਨਾਨਕ ਜਿਸਹਿ ਪਰਾਪਤਿ ਕਰੈ ॥੪॥੩੧॥੪੨॥ {ਪੰਨਾ ੯੯੬}**

**ਪਦ ਅਰਥ** :—ਤਿਸ ਕੀ, ਜਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਜਿਸੁ' ਅਤੇ 'ਤਿਸੁ' ਦਾ ੁ ਉੱਡ ਗਿਆ ਹੈ} । ਜਿਸ ਕੀ—ਜਿਸ ਕੀ ਦੇਹੀ, ਜਿਸ ਦਾ ਦਿੱਤਾ ਹੋਇਆ ਸਰੀਰ । ਕਰਿ—ਕਰ ਕੇ, ਸਮਝ ਕੇ । ਮਾਨੁ—ਮੰਨ, ਯਕੀਨ ਬਣਾ । ਗੁਮਾਨੁ—ਅਹੰਕਾਰ । ਲਾਹਿ—ਦੂਰ ਕਰ । ਸਭੁ ਕੋਇ—ਹਰੇਕ ਜੀਵ । ਅਰਾਧਿ—ਯਾਦ ਕਰਦਾ ਰਹੁ ।੧।

ਕਾਹੇ—ਕਿਉਂ ? ਭ੍ਰਮਿ—ਭਰਮ ਵਿਚ, ਭੁਲੇਖੇ ਵਿਚ । ਭ੍ਰਮਹਿ—ਤੂੰ ਭਟਕਦਾ ਹੈਂ । ਬਿਗਾਨੇ—ਹੇ ਓਪਰੇ ਬਣੇ ਹੋਏ ! ਪਰਮਾਤਮਾ ਤੋਂ ਵਿਛੁੜੇ ਹੋਏ ਹੇ ਜੀਵ ! ਕਾਮਿ—ਕੰਮ ਵਿਚ । ਪਛੁਤਾਨੇ—ਪਛੁਤਾਏ ਗਏ ।੧।ਰਹਾਉ।

ਮਾਨਿ ਲੇਹੁ—ਮੰਨ ਲੈ, ਭਲਾ ਕਰਕੇ ਮੰਨ । ਰਲਿ—ਮਿਲ ਕੇ । ਭਾਣਾ—ਰਜ਼ਾ । ਪ੍ਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ । ਵੂਠਾ—ਵੱਸਿਆ ਹੈ ।੨।

ਵੇ ਪਰਵਾਹੁ—ਬੇ-ਮੁਥਾਜ । ਅਗੋਚਰੁ—{ਅ-ਗੋ-ਚਰ । ਗੋ—ਗਿਆਨ-ਇੰਦ੍ਰੇ । ਚਰ—ਪਹੁੰਚ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਤਾ ਕਉ—ਉਸ (ਪ੍ਰਭੂ) ਨੂੰ । ਚਿਤਿ—ਚਿੱਤ ਵਿਚ । ਚਿਤਿ ਆਏ—ਚਿੱਤ ਵਿਚ ਵੱਸਿਆਂ । ਜਿਸੁ ਚਿਤਿ ਆਏ—ਜਿਸ (ਪ੍ਰਭੂ ਦੇ ਸਾਡੇ) ਚਿੱਤ ਵਿਚ ਵੱਸਿਆਂ, ਜੇ ਉਹ ਪ੍ਰਭੂ ਸਾਡੇ ਚਿੱਤ ਵਿਚ ਆ ਵੱਸੇ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਊਜਲ—ਸਾਫ਼, ਬੇ-ਦਾਗ਼ । ਮੁਖਾ—ਮੂੰਹ ।੩।

ਉਧਰੇ—ਪਾਰ ਲੰਘ ਗਏ । ਗਾਇ—ਗਾ ਕੇ । ਗਨਣੁ ਨ ਜਾਈ—ਇਹ ਲੇਖਾ ਗਿਣਿਆ ਨਹੀਂ ਜਾ ਸਕਦਾ । ਕੀਮ—(ਗੁਣ ਗਾਣ ਦੀ) ਕੀਮਤ । ਬੂਡਤ—ਡੁੱਬਦਾ । ਲੋਹ—ਲੋਹਾ, ਕਠੋਰ-ਚਿੱਤ ਬੰਦਾ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤਰੈ—ਗਾਵਣ ਦਾ ਉੱਦਮ ਕਰਦਾ ਹੈ । ਜਿਸਹਿ ਪਰਾਪਤਿ—ਜਿਸ ਨੂੰ (ਇਹ ਦਾਤਿ) ਮਿਲਣੀ ਹੋਵੇ ।੪।

**ਅਰਥ** :—ਹੇ ਪ੍ਰਭੂ ਤੋਂ ਵਿਛੁੜੇ ਹੋਏ ਜੀਵ ! ਕਿਉਂ (ਅਪਣੱਤ ਦੇ) ਭੁਲੇਖੇ ਵਿਚ ਪੈ ਕੇ ਭਟਕ ਰਿਹਾ ਹੈਂ ? ਪਰਮਾਤਮਾ ਦੇ ਨਾਮ ਤੋਂ ਬਿਨਾ (ਹੋਰ ਕੋਈ ਸ਼ੈ ਕਿਸੇ ਦੇ) ਕੰਮ ਨਹੀਂ ਆਉਂਦੀ । (ਇਹ) ਮੇਰਾ (ਸਰੀਰ ਹੈ, ਇਹ) ਮੇਰਾ (ਧਨ ਹੈ)—ਇਉਂ ਆਖ ਆਖ ਕੇ (ਅਨੇਕਾਂ ਹੀ ਜੀਵ) ਬਹੁਤ ਪਛੁਤਾਂਦੇ ਗਏ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਦਾ ਦਿੱਤਾ ਹੋਇਆ (ਇਹ ਸਰੀਰ ਆਦਿਕ) ਹੈ, ਉਸੇ ਦਾ ਹੀ ਮੰਨ । (ਇਹ ਸਰੀਰ ਆਦਿਕ ਮੇਰਾ ਹੈ ਮੇਰਾ ਹੈ) ਆਪਣਾ (ਇਹ ਅਹੰਕਾਰ ਦੂਰ ਕਰ) । ਹਰੇਕ ਜੀਵ ਉਸੇ ਪ੍ਰਭੂ ਦਾ ਬਣਾਇਆ ਹੋਇਆ ਹੈ ਜਿਸ ਦਾ ਤੂੰ ਪੈਦਾ ਕੀਤਾ ਹੋਇਆ ਹੈਂ । ਉਸ ਪ੍ਰਭੂ ਦਾ ਸਿਮਰਨ ਕੀਤਿਆਂ ਸਦਾ ਆਤਮਕ ਸੁਖ ਮਿਲਦਾ ਹੈ ।੧।

ਹੇ ਭਾਈ ! ਪਰਮਾਤਮਾ ਜੋ ਕੁਝ ਕਰਦਾ ਹੈ ਉਸੇ ਨੂੰ ਠੀਕ ਮੰਨਿਆ ਕਰ । (ਰਜ਼ਾ ਨੂੰ) ਮੰਨਣ ਤੋਂ ਬਿਨਾ (ਮਿੱਟੀ ਵਿਚ) ਮਿਲ ਕੇ ਮਿੱਟੀ ਹੋ ਜਾਏਂਗਾ । ਹੇ ਭਾਈ ! ਜਿਸ ਕਿਸੇ ਬੰਦੇ ਨੂੰ ਪਰਮਾਤਮਾ ਦੀ ਰਜ਼ਾ ਮਿੱਠੀ ਲੱਗਦੀ ਹੈ ਗੁਰੂ ਦੀ ਕਿਰਪਾ ਨਾਲ ਉਸ ਦੇ ਮਨ ਵਿਚ ਪਰਮਾਤਮਾ ਆਪ ਆ ਵੱਸਦਾ ਹੈ ।੨।

ਹੇ ਮਨ ! ਜਿਸ ਪਰਮਾਤਮਾ ਨੂੰ ਕਿਸੇ ਦੀ ਮੁਥਾਜੀ ਨਹੀਂ, ਜੀਵ ਦੇ ਗਿਆਨ-ਇੰਦ੍ਰਿਆਂ ਦੀ ਜਿਸ ਤਕ ਪਹੁੰਚ ਨਹੀਂ ਹੋ ਸਕਦੀ, ਹੇ ਮਨ ! ਅੱਠੇ ਪਹਿਰ ਉਸ ਨੂੰ ਜਪਿਆ ਕਰ । ਜੇ ਉਹ ਪਰਮਾਤਮਾ (ਤੇਰੇ) ਚਿੱਤ ਵਿਚ ਆ ਵੱਸੇ, ਤਾਂ ਤੇਰੇ ਸਾਰੇ ਦੁੱਖ ਨਾਸ ਹੋ ਜਾਣਗੇ, ਇਸ ਲੋਕ ਵਿਚ ਅਤੇ ਪਰਲੋਕ ਵਿਚ ਤੇਰਾ ਮੂੰਹ ਉਜਲਾ ਰਹੇਗਾ ।੩।

ਹੇ ਭਾਈ ! ਇਸ ਗੱਲ ਦਾ ਲੇਖਾ ਨਹੀਂ ਕੀਤਾ ਜਾ ਸਕਦਾ ਕਿ ਪਰਮਾਤਮਾ ਦੇ ਗੁਣ ਗਾ ਗਾ ਕੇ ਕੌਣ ਕੌਣ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ । ਪਰਮਾਤਮਾ ਦੇ ਗੁਣ ਗਾਣ ਦਾ ਮੁੱਲ ਨਹੀਂ ਪੈ ਸਕਦਾ । ਲੋਹੇ ਵਰਗਾ ਕਠੋਰ-ਚਿੱਤ ਬੰਦਾ ਭੀ ਗੁਰੂ ਦੀ ਸੰਗਤਿ ਵਿਚ ਰਹਿ ਕੇ ਪਾਰ ਲੰਘ ਜਾਂਦਾ ਹੈ । ਪਰ, ਹੇ ਨਾਨਕ ! (ਗੁਣ ਗਾਣ ਦਾ ਉੱਦਮ ਉਹੀ ਮਨੁੱਖ) ਕਰਦਾ ਹੈ ਜਿਸ ਨੂੰ ਧੁਰੋਂ ਇਹ ਦਾਤਿ ਪ੍ਰਾਪਤ ਹੋਵੇ ।੪।੩੧।੪੨।

**ਰਾਮਕਲੀ ਮਹਲਾ ੫ ॥ ਮਨ ਮਾਹਿ ਜਾਪਿ ਭਗਵੰਤੁ ॥ ਗੁਰਿ ਪੂਰੈ ਇਹੁ ਦੀਨੋ ਮੰਤੁ ॥ ਮਿਟੇ ਸਗਲ ਭੈ ਤ੍ਰਾਸ ॥ ਪੂਰਨ ਹੋਈ ਆਸ ॥੧॥ ਸਫਲ ਸੇਵਾ ਗੁਰਦੇਵਾ ॥ ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ ॥੧॥ ਰਹਾਉ ॥ ਕਰਨ ਕਰਾਵਨ ਆਪਿ ॥ ਤਿਸ ਕਉ ਸਦਾ ਮਨ ਜਾਪਿ ॥ ਤਿਸ ਕੀ ਸੇਵਾ ਕਰਿ ਨੀਤ ॥ ਸਚੁ ਸਹਜੁ ਸੁਖੁ ਪਾਵਹਿ ਮੀਤ ॥੨॥ ਸਾਹਿਬੁ ਮੇਰਾ ਅਤਿ ਭਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਤਿਸੁ ਬਿਨੁ ਅਵਰੁ ਨ ਕੋਈ ॥ ਜਨ ਕਾ ਰਾਖਾ ਸੋਈ ॥੩॥ ਕਰਿ ਕਿਰਪਾ ਅਰਦਾਸਿ ਸੁਣੀਜੈ ॥ ਅਪਣੇ ਸੇਵਕ ਕਉ ਦਰਸਨੁ ਦੀਜੈ ॥ ਨਾਨਕ ਜਾਪੀ ਜਪੁ ਜਾਪੁ ॥ ਸਭ ਤੇ ਊਚ ਜਾ ਕਾ ਪਰਤਾਪੁ ॥੪॥੩੨॥੪੩॥ {ਪੰਨਾ ੮੯੬}**

**ਪਦ ਅਰਥ** :—ਜਾਪਿ—ਜਪਿਆ ਕਰ । ਭਗਵੰਤੁ—ਭਗਵਾਨ (ਦਾ ਨਾਮ) । ਗੁਰਿ ਪੂਰੈ—ਪੂਰੇ ਗੁਰੂ ਨੇ । ਮੰਤੁ—ਉਪਦੇਸ਼ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਤ੍ਰਾਸ—ਡਰ, ਸਹਿਮ ।੧।

ਗੁਰਦੇਵਾ—ਸਭ ਤੋਂ ਵੱਡਾ ਦੇਵਤਾ, ਪ੍ਰਭੂ । ਸਚੁ—ਸਦਾ ਕਾਇਮ ਰਹਿਣ ਵਾਲਾ । ਸਾਚੇ ਕੀਮਤਿ—ਸਦਾ ਕਾਇਮ ਰਹਿਣ ਵਾਲੇ ਦੀ ਕੀਮਤ । ਅਲਖ—ਜਿਸ ਦੇ ਸਰੂਪ ਦਾ ਸਹੀ ਬਿਆਨ ਨਾਹ ਹੋ ਸਕੇ । ਅਭੇਵਾ—ਜਿਸ ਦਾ ਭੇਤ ਨ ਪੈ ਸਕੇ ।੧।ਰਹਾਉ।

ਜਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਤਿਸ' ਦਾ ੁ ਉੱਡ ਗਿਆ ਹੈ} । ਮਨ—ਹੇ ਮਨ ! ਨੀਤ—ਨਿੱਤ । ਸਚੁ ਸੁਖੁ—ਅਟੱਲ ਸੁਖ । ਸਹਜ—ਆਤਮਕ ਅਡੋਲਤਾ । ਮੀਤ—ਹੇ ਮਿੱਤਰ ! ।੨।

ਸਾਹਿਬੁ—ਮਾਲਕ । ਅਤਿ ਭਾਰਾ—ਬਹੁਤ ਗੰਭੀਰ । ਥਾਪਿ—ਪੈਦਾ ਕਰ ਕੇ । ਉਥਾਪਨਹਾਰਾ—ਨਾਸ ਕਰਨ ਵਾਲਾ । ਜਨ—ਦਾਸ, ਸੇਵਕ ।੩।

ਕਰਿ—ਕਰ ਕੇ । ਸੁਣੀਜੈ—ਮਿਹਰ ਕਰ ਕੇ ਸੁਣੋ ਜੀ । ਕਉ—ਨੂੰ । ਦੀਜੈ—ਦਿਹੁ ਜੀ । ਜਾਪੀ—ਜਾਪੀਂ, ਮੈਂ ਜਪਦਾ ਰਹਾਂ । ਜਾ ਕਾ—ਜਿਸ (ਪਰਮਾਤਮਾ) ਦਾ । ਪਰਤਾਪੁ—ਤੇਜ, ਬਲ ।੪।

**ਅਰਥ** :—ਹੇ ਭਾਈ ! ਸਭ ਤੋਂ ਵੱਡੇ ਦੇਵਤੇ ਪ੍ਰਭੂ ਦੀ ਭਗਤੀ-ਸੇਵਾ (ਜ਼ਰੂਰ) ਫਲ ਦੇਣ ਵਾਲੀ ਹੈ । ਉਹ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ । ਉਸ ਸਦਾ-ਥਿਰ ਅਲੱਖ ਤੇ ਅਭੇਵ ਪ੍ਰਭੂ ਦਾ ਰਤਾ ਭਰ ਭੀ ਮੁੱਲ ਦੱਸਿਆ ਨਹੀਂ ਜਾ ਸਕਦਾ ।੧।ਰਹਾਉ।

ਹੇ ਭਾਈ ! ਪੂਰੇ ਗੁਰੂ ਨੇ (ਜਿਸ ਮਨੁੱਖ ਨੂੰ) ਇਹ ਉਪਦੇਸ਼ ਦਿੱਤਾ ਕਿ ਆਪਣੇ ਮਨ ਵਿਚ ਭਗਵਾਨ ਦਾ ਨਾਮ ਜਪਿਆ ਕਰ, ਉਸ ਮਨੁੱਖ ਦੇ ਸਾਰੇ ਡਰ ਸਹਿਮ ਮਿਟ ਜਾਂਦੇ ਹਨ, ਉਸ ਦੀ ਹਰੇਕ ਆਸ ਪੂਰੀ ਹੋ ਜਾਂਦੀ ਹੈ ।੧।

ਹੇ (ਮੇਰੇ) ਮਨ ! ਜਿਹੜਾ ਪ੍ਰਭੂ ਆਪ ਸਭ ਕੁਝ ਕਰਨ-ਜੋਗਾ ਤੇ ਹੋਰਨਾਂ ਪਾਸੋਂ ਕਰਾ ਸਕਦਾ ਹੈ, ਉਸ ਨੂੰ ਸਦਾ ਸਿਮਰਿਆ ਕਰ । ਹੇ ਮਿੱਤਰ ! ਉਸ ਪ੍ਰਭੂ ਦੀ ਸਦਾ ਸੇਵਾ-ਭਗਤੀ ਕਰਿਆ ਕਰ, ਤੂੰ ਅਟੱਲ ਸੁਖ ਮਾਣੇਂਗਾ, ਤੂੰ ਆਤਮਕ ਅਡੋਲਤਾ ਹਾਸਲ ਕਰ ਲਏਂਗਾ ।੨।

ਹੇ ਭਾਈ ! ਮੇਰਾ ਮਾਲਕ-ਪ੍ਰਭੂ ਬਹੁਤ ਗੰਭੀਰ ਹੈ, ਇਕ ਖਿਨ ਵਿਚ ਪੈਦਾ ਕਰ ਕੇ ਨਾਸ ਭੀ ਕਰ ਸਕਦਾ ਹੈ । ਉਹ ਪ੍ਰਭੂ ਆਪਣੇ ਸੇਵਕ ਦਾ ਆਪ ਹੀ ਰਾਖਾ ਹੈ, ਉਸ ਤੋਂ ਬਿਨਾ ਕੋਈ ਹੋਰ ਰੱਖਿਆ ਕਰ ਸਕਣ ਵਾਲਾ ਨਹੀਂ ਹੈ ।੩।

ਜਿਸ ਪਰਮਾਤਮਾ ਦਾ ਤੇਜ-ਬਲ ਸਭਨਾਂ ਤੋਂ ਉੱਚਾ ਹੈ (ਉਸ ਦੇ ਦਰ ਤੇ) ਹੇ ਨਾਨਕ ! (ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਕਿਰਪਾ ਕਰ ਕੇ ਮੇਰੀ ਅਰਜ਼ੋਈ ਸੁਣ, ਆਪਣੇ ਸੇਵਕ ਨੂੰ ਦਰਸ਼ਨ ਦੇਹ, ਮੈਂ (ਤੇਰਾ ਸੇਵਕ) ਸਦਾ ਤੇਰੇ ਨਾਮ ਦਾ ਜਾਪ ਜਪਦਾ ਰਹਾਂ ।੪।੩੨।੪੩।

**ਰਾਮਕਲੀ ਮਹਲਾ ੫ ॥ ਬਿਰਥਾ ਭਰਵਾਸਾ ਲੋਕ ॥ ਠਾਕੁਰ ਪ੍ਰਭ ਤੇਰੀ ਟੇਕ ॥ ਅਵਰ ਛੂਟੀ ਸਭ ਆਸ ॥ ਅਚਿੰਤ ਠਾਕੁਰ ਭੇਟੇ ਗੁਣਤਾਸ ॥੧॥ ਏਕੋ ਨਾਮੁ ਧਿਆਇ ਮਨ ਮੇਰੇ ॥ ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥੧॥ ਰਹਾਉ ॥ ਤੁਮ ਹੀ ਕਾਰਨ ਕਰਨ ॥ ਚਰਨ ਕਮਲ ਹਰਿ ਸਰਨ ॥ ਮਨਿ ਤਨਿ ਹਰਿ ਓਹੀ ਧਿਆਇਆ ॥ ਆਨੰਦ ਹਰਿ ਰੂਪ ਦਿਖਾਇਆ ॥੨॥ ਤਿਸ ਹੀ ਕੀ ਓਟ ਸਦੀਵ ॥ ਜਾ ਕੇ ਕੀਨੇ ਹੈ ਜੀਵ ॥ ਸਿਮਰਤ ਹਰਿ ਕਰਤ ਨਿਧਾਨ ॥ ਰਾਖਨਹਾਰ ਨਿਦਾਨ ॥੩॥ ਸਰਬ ਕੀ ਰੇਣ ਹੋਵੀਜੈ ॥ ਆਪੁ ਮਿਟਾਇ ਮਿਲੀਜੈ ॥ ਅਨਦਿਨੁ ਧਿਆਈਐ ਨਾਮੁ ॥ ਸਫਲ ਨਾਨਕ ਇਹੁ ਕਾਮੁ ॥੪॥੩੩॥੪੪॥ {ਪੰਨਾ ੮੯੬}**

**ਪਦ ਅਰਥ** :—ਬਿਰਥਾ—{ਵ ਥਾ} ਬਿਅਰਥ । ਭਰਵਾਸਾ—ਭਰੋਸਾ, ਸਹਾਇਤਾ ਦੀ ਆਸ । ਠਾਕੁਰ ਪ੍ਰਭ—ਹੇ ਠਾਕੁਰ ! ਹੇ ਪ੍ਰਭੂ ! ਟੇਕ—ਸਹਾਰਾ । ਛੂਟੀ—ਮੁੱਕ ਗਈ । ਅਚਿੰਤ—ਚਿੰਤਾ-ਰਹਿਤ । ਠਾਕੁਰ ਭੇਟੇ—ਠਾਕੁਰ ਨੂੰ ਮਿਲਿਆਂ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ।੧।

ਮਨ—ਹੇ ਮਨ ! ਹੋਵੈ ਪੂਰਾ—ਸਿਰੇ ਚੜ੍ਹ ਜਾਏਗਾ । ਕਾਰਜੁ—(ਸਿਮਰਨ ਕਰਨ ਵਾਲਾ ਇਹ) ਕੰਮ ।੧।ਰਹਾਉ।

ਕਾਰਨ ਕਰਨ—ਕਰਨ ਦਾ ਕਾਰਨ, ਕੀਤੇ ਹੋਏ (ਜਗਤ) ਦਾ ਬਣਾਣ ਵਾਲਾ । ਹਰਿ—ਹੇ ਹਰੀ ! ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਆਨੰਦ ਹਰਿ ਰੂਪ—ਆਨੰਦ-ਰੂਪ ਹਰਿ । ਦਿਖਾਇਆ—(ਗੁਰੂ ਨੇ) ਵਿਖਾ ਦਿੱਤਾ ।੨।

ਸਦੀਵ—ਸਦਾ ਹੀ । ਓਟ—ਆਸਰਾ । ਜਾ ਕੇ ਕੀਨੇ—ਜਿਸ (ਪ੍ਰਭੂ) ਦੇ ਬਣਾਏ ਹੋਏ । ਹਰਿ ਕਰਤ—'ਹਰਿ ਹਰਿ' ਕਰਦਿਆਂ, ਹਰਿ-ਨਾਮ ਸਿਮਰਦਿਆਂ । ਨਿਧਾਨ—ਖ਼ਜ਼ਾਨੇ । ਨਿਦਾਨ—ਓੜਕ ਨੂੰ ।੩।

ਰੇਣ—ਚਰਨ-ਧੂੜ । ਹੋਵੀਜੈ—ਹੋ ਜਾਣਾ ਚਾਹੀਦਾ ਹੈ । ਆਪੁ—ਆਪਾ-ਭਾਵ, ਅਹੰਕਾਰ । ਮਿਟਾਇ—ਮਿਟਾ ਕੇ । ਮਿਲੀਜੈ—ਮਿਲ ਸਕੀਦਾ ਹੈ । ਅਨਦਿਨੁ—{ਅਨੁਦਿਨਜ਼} ਹਰ ਰੋਜ਼, ਹਰ ਵੇਲੇ । ਕਾਮੁ—ਕੰਮ ।੪।

**ਅਰਥ** :—ਹੇ ਮੇਰੇ ਮਨ ! ਸਿਰਫ਼ ਪਰਮਾਤਮਾ ਦਾ ਨਾਮ ਸਿਮਰਿਆ ਕਰ, ਸਦਾ ਪਰਮਾਤਮਾ ਦੇ ਗੁਣ ਗਾਇਆ ਕਰ । ਤੇਰਾ ਇਹ ਕੰਮ ਜ਼ਰੂਰ ਸਿਰੇ ਚੜ੍ਹੇਗਾ (ਭਾਵ, ਜ਼ਰੂਰ ਫਲ ਦੇਵੇਗਾ) ।੧।ਰਹਾਉ।

ਹੇ ਮਨ ! ਦੁਨੀਆ ਦੀ ਮਦਦ ਦੀ ਆਸ ਰੱਖਣੀ ਵਿਅਰਥ ਹੈ । ਹੇ ਮੇਰੇ ਠਾਕੁਰ ! ਹੇ ਮੇਰੇ ਪ੍ਰਭੂ ! (ਮੈਨੂੰ ਤਾਂ) ਤੇਰਾ ਹੀ ਆਸਰਾ ਹੈ । ਹੇ ਭਾਈ ! ਜਿਹੜਾ ਮਨੁੱਖ ਗੁਣਾਂ ਦੇ ਖ਼ਜ਼ਾਨੇ ਚਿੰਤਾ-ਰਹਿਤ ਮਾਲਕ-ਪ੍ਰਭੂ ਨੂੰ ਮਿਲ ਪੈਂਦਾ ਹੈ, (ਦੁਨੀਆ ਤੋਂ ਕਿਸੇ ਮਦਦ ਦੀ) ਹਰੇਕ ਆਸ (ਉਸ ਦੀ) ਮੁੱਕ ਜਾਂਦੀ ਹੈ ।੧।

ਹੇ ਪ੍ਰਭੂ ! ਇਸ ਜਗਤ-ਰਚਨਾ ਦਾ ਬਣਾਣ ਵਾਲਾ ਤੂੰ ਹੀ ਹੈਂ । (ਮੈਂ ਤਾਂ ਸਦਾ) ਤੇਰੇ ਸੋਹਣੇ ਚਰਨਾਂ ਦੀ ਸਰਨ ਵਿਚ ਰਹਿੰਦਾ ਹਾਂ । ਹੇ ਭਾਈ ! ਜਿਸ ਮਨੁੱਖ ਨੇ ਆਪਣੇ ਮਨ ਵਿਚ ਹਿਰਦੇ ਵਿਚ ਸਿਰਫ਼ ਉਸ ਪਰਮਾਤਮਾ ਨੂੰ ਹੀ ਸਿਮਰਿਆ ਹੈ, (ਗੁਰੂ ਨੇ) ਉਸ ਨੂੰ ਆਨੰਦ-ਰੂਪ ਪ੍ਰਭੂ ਦਾ ਦਰਸ਼ਨ ਕਰਾ ਦਿੱਤਾ ਹੈ ।੨।

ਹੇ ਮੇਰੇ ਮਨ ! ਸਦਾ ਹੀ ਉਸੇ ਪ੍ਰਭੂ ਦਾ ਹੀ ਆਸਰਾ ਲਈ ਰੱਖ, ਜਿਸ ਦੇ ਪੈਦਾ ਕੀਤੇ ਹੋਏ ਇਹ ਸਾਰੇ ਜੀਵ ਹਨ । ਹੇ ਮਨ ! ਪਰਮਾਤਮਾ ਦਾ ਨਾਮ ਸਿਮਰਦਿਆਂ (ਸਾਰੇ) ਖ਼ਜ਼ਾਨੇ (ਮਿਲ ਜਾਂਦੇ ਹਨ) । ਹੇ ਮਨ ! (ਜਦੋਂ ਹੋਰ ਸਾਰੇ ਸਹਾਰੇ ਮੁੱਕ ਜਾਣ, ਤਾਂ) ਅੰਤ ਨੂੰ ਪਰਮਾਤਮਾ ਹੀ ਰੱਖਿਆ ਕਰ ਸਕਣ ਵਾਲਾ ਹੈ ।੩।

ਹੇ ਮੇਰੇ ਮਨ ! ਸਭਨਾਂ ਦੇ ਚਰਨਾਂ ਦੀ ਧੂੜ ਬਣੇ ਰਹਿਣਾ ਚਾਹੀਦਾ ਹੈ, (ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਕੇ ਹੀ ਪਰਮਾਤਮਾ ਨੂੰ ਮਿਲ ਸਕੀਦਾ ਹੈ । ਹੇ ਮਨ ! ਪਰਮਾਤਮਾ ਦਾ ਨਾਮ ਹਰ ਵੇਲੇ ਸਿਮਰਨਾ ਚਾਹੀਦਾ ਹੈ । ਹੇ ਨਾਨਕ ! (ਸਿਮਰਨ ਕਰਨ ਦਾ) ਇਹ ਕੰਮ ਜ਼ਰੂਰ ਫਲ ਦੇਂਦਾ ਹੈ ।੪।੩੩।੪੪।

**ਰਾਮਕਲੀ ਮਹਲਾ ੫ ॥ ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ ॥ ਅਲਹ ਅਲਖ ਅਪਾਰ ॥ ਖੁਦਿ ਖੁਦਾਇ ਵਡ ਬੇਸੁਮਾਰ ॥੧॥ ਓੁਂ ਨਮੋ ਭਗਵੰਤ ਗੁਸਾਈ ॥ ਖਾਲਕੁ ਰਵਿ ਰਹਿਆ ਸਰਬ ਠਾਈ ॥੧॥ ਰਹਾਉ ॥ ਜਗੰਨਾਥ ਜਗ ਜੀਵਨ ਮਾਧੋ ॥ ਭਉ ਭੰਜਨ ਰਿਦ ਮਾਹਿ ਅਰਾਧੋ ॥ ਰਿਖੀਕੇਸ ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ ਮੁਕੰਦ ॥੨॥ ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਕਾਂਬਰ ਸੇਖ ॥ ਦਿਲਾ ਕਾ ਮਾਲਕੁ ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥੩॥ ਨਾਰਾਇਣ ਨਰਹਰ ਦਇਆਲ ॥ ਰਮਤ ਰਾਮ ਘਟ ਘਟ ਆਧਾਰ ॥ ਬਾਸੁਦੇਵ ਬਸਤ ਸਭ ਠਾਇ ॥ ਲੀਲਾ ਕਿਛੁ ਲਖੀ ਨ ਜਾਇ ॥੪॥ ਮਿਹਰ ਦਇਆ ਕਰਿ ਕਰਨੈਹਾਰ ॥ ਭਗਤਿ ਬੰਦਗੀ ਦੇਹਿ ਸਿਰਜਣਹਾਰ ॥ ਕਹੁ ਨਾਨਕ ਗੁਰਿ ਖੋਏ ਭਰਮ ॥ ਏਕੋ ਅਲਹੁ ਪਾਰਬ੍ਰਹਮ ॥੫॥੩੪॥੪੫॥ {ਪੰਨਾ ੮੯੬–੮੯੭}**

**ਪਦ ਅਰਥ** :—ਕਾਰਨ—ਸਬੱਬ, ਮੂਲ । ਕਰਨ—ਕੀਤਾ ਹੋਇਆ ਜਗਤ । ਕਾਰਨ ਕਰਨ—ਜਗਤ ਦਾ ਪੈਦਾ ਕਰਨ ਵਾਲਾ । ਕਰਮੁ—ਬਖ਼ਸ਼ਸ਼ । ਕਰੀਮ—ਬਖ਼ਸ਼ਸ਼ ਕਰਨ ਵਾਲਾ । ਪ੍ਰਤਿਪਾਲ—ਪਾਲਣ ਵਾਲਾ । ਰਹੀਮ—ਰਹਿਮ ਕਰਨ ਵਾਲਾ । ਅਲਹ—ਰੱਬ {ਪ੍ਰਭੂ ਦਾ ਮੁਸਲਮਾਨੀ ਨਾਮ} । ਅਲਖ—ਅਲੱਖ, ਜਿਸ ਦਾ ਸਹੀ ਸਰੂਪ ਬਿਆਨ ਨ ਹੋ ਸਕੇ । ਖੁਦਿ—ਖ਼ੁਦਿ, ਆਪ ਹੀ । ਖੁਦਾਇ—ਮਾਲਕ । ਬੇਸੁਮਾਰ—ਗਿਣਤੀ-ਮਿਣਤੀ ਤੋਂ ਬਾਹਰਾ ।੧।

ਓੁਂ ਨਮੋ—{ਅੱਖਰ 'ਓ' ਨੂੰ ਦੋ ਲਗਾਂ ਹਨ—ੋ ਅਤੇ ੍ । ਅਸਲ ਹੈ 'ਓਂ', ਇਥੇ ਪੜ੍ਹਨਾ ਹੈ 'ਉ'}, ਓਂਨਮੋ, ਸਰਬ-ਵਿਆਪਕ ਨੂੰ ਨਮਸਕਾਰ । ਨਮੋ—ਨਮਸਕਾਰ । ਗੁਸਾਈ—ਗੋ-ਸਾਈਂ, ਧਰਤੀ ਦਾ ਮਾਲਕ । ਖਾਲਕੁ—ਖ਼ਲਕਤ ਦਾ ਪੈਦਾ ਕਰਨ ਵਾਲਾ । ਰਵਿ ਰਹਿਆ—ਵਿਆਪਕ ਹੈ, ਮੌਜੂਦ ਹੈ । ਸਰਬ—ਸਾਰੇ । ਠਾਈ—ਠਾਈਂ, ਥਾਵਾਂ ਵਿਚ ।੧।ਰਹਾਉ।

ਮਾਧੋ—{ਮਾ-ਧਵ} ਮਾਇਆ ਦਾ ਪਤੀ । ਅਰਾਧੋ—ਅਰਾਧੁ, ਸਿਮਰਨ-ਜੋਗ । ਰਿਦ—ਹਿਰਦਾ । ਰਿਖੀਕੇਸ—{ —ੀਕ-ਇ਼ਲ_} ਇੰਦ੍ਰਿਆਂ ਦਾ ਮਾਲਕ । ਗੋੁਵਿੰਦ—{ਅੱਖਰ 'ਗ' ਦੇ ਨਾਲ ਲਗਾਂ ਹਨ—ੋ ਅਤੇ ੍ । ਅਸਲ ਲਫ਼ਜ਼ 'ਗੋਵਿੰਦ' ਹੈ, ਇਥੇ 'ਗੁਵਿੰਦ' ਪੜ੍ਹਨਾ ਹੈ} । ਸਰਬਤ੍ਰ—ਸਭ ਥਾਈਂ {ਸਵ਼ਲ} । ਮੁਕੰਦ—ਮੁਕਤੀ-ਦਾਤਾ ।੨।

ਮਉਲਾ—{ਅਰਬੀ ਲਫ਼ਜ਼} ਨਜਾਤ (ਮੁਕਤੀ) ਦੇਣ ਵਾਲਾ । ਪੈਕਾਂਬਰ—ਪੈਗ਼ੰਬਰ {ਪੈਗ਼ਾਮ-ਬਰ} ਰੱਬ ਦਾ ਸੁਨੇਹਾ ਲਿਆਉਣ ਵਾਲਾ । ਸੇਖ—ਸ਼ੇਖ । ਹਾਕੁ—ਹੱਕ, ਨਿਆਂ, ਇਨਸਾਫ਼ । ਕਰੇ ਹਾਕੁ—ਹੱਕੋ-ਹੱਕ ਕਰਦਾ ਹੈ, ਨਿਆਂ ਕਰਦਾ ਹੈ । ਤੇ—ਤੋਂ । ਪਾਕੁ—(ਭਾਵ, ਵੱਖਰਾ) ।੩।

{ਨੋਟ :—ਲਫ਼ਜ਼ 'ਹਾਕੁ' ਪੁਲਿੰਗ ਇਕ-ਵਚਨ ਹੈ । ਲਫ਼ਜ਼ 'ਹਾਕ' ਇਸਤ੍ਰੀ-ਲਿੰਗ, ਜਿਸ ਦਾ ਅਰਥ ਹੈ 'ਆਵਾਜ਼' । ਜਿਵੇਂ 'ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ'} ।

ਨਾਰਾਇਣ—ਜਲ ਵਿਚ ਨਿਵਾਸ ਰੱਖਣ ਵਾਲਾ, ਵਿਸ਼ਨੂ, ਪਰਮਾਤਮਾ । ਨਰਹਰ—ਨਰਸਿੰਘ । ਰਮਤ—ਸਭ ਵਿਚ ਰਮਿਆ ਹੋਇਆ । ਘਟ ਘਟ ਆਧਾਰ—ਹਰੇਕ ਹਿਰਦੇ ਦਾ ਆਸਰਾ । ਬਾਸੁਦੇਵ—{ਸ੍ਰੀ ਕ੍ਰਿਸ਼ਨ} ਪਰਮਾਤਮਾ । ਠਾਇ—ਥਾਂ ਵਿਚ । ਲੀਲਾ—ਇਕ ਚੋਜ, ਕੌਤਕ, ਖੇਡ । ਲਖੀ ਨ ਜਾਇ—ਬਿਆਨ ਨਹੀਂ ਹੋ ਸਕਦੀ ।੪।

ਕਰਨੈਹਾਰ—ਹੇ ਪੈਦਾ ਕਰਨ ਵਾਲੇ ! ਸਿਰਜਣਹਾਰ—ਹੇ ਸਿਰਜਣਹਾਰ ! ਨਾਨਕ—ਹੇ ਨਾਨਕ ! ਗੁਰਿ—ਗੁਰੂ ਨੇ । ਖੋਏ—ਨਾਸ ਕੀਤੇ । ਭਰਮ—ਭੁਲੇਖੇ ।੫।

**ਅਰਥ** :—ਹੇ ਭਗਵਾਨ ! ਹੇ ਧਰਤੀ ਦੇ ਖਸਮ ! ਤੈਨੂੰ ਸਰਬ-ਵਿਆਪਕ ਨੂੰ ਨਮਸਕਾਰ ਹੈ । ਤੂੰ (ਸਾਰੀ) ਖ਼ਲਕਤ ਦਾ ਪੈਦਾ ਕਰਨ ਵਾਲਾ ਸਭਨੀਂ ਥਾਈਂ ਮੌਜੂਦ ਹੈਂ ।੧।ਰਹਾਉ।

ਹੇ ਜਗਤ ਦੇ ਮੂਲ ! ਹੇ ਬਖ਼ਸ਼ਸ਼ ਕਰਨ ਵਾਲੇ ! ਹੇ ਸਭ ਜੀਵਾਂ ਨੂੰ ਪਾਲਣ ਵਾਲੇ ! ਹੇ (ਸਭਨਾਂ ਉਤੇ) ਰਹਿਮ ਕਰਨ ਵਾਲੇ ! ਹੇ ਅੱਲਾਹ ! ਹੇ ਅਲੱਖ ! ਹੇ ਅਪਾਰ ! ਤੂੰ ਆਪ ਹੀ ਸਭਨਾਂ ਦਾ ਖਸਮ ਹੈਂ, ਤੂੰ ਬੜਾ ਬੇਅੰਤ ਹੈਂ ।੧।

ਹੇ ਜਗਤ ਦੇ ਨਾਥ ! ਹੇ ਜਗਤ ਦੇ ਜੀਵਨ ! ਹੇ ਮਾਇਆ ਦੇ ਪਤੀ ! ਹੇ (ਜੀਵਾਂ ਦਾ ਹਰੇਕ) ਡਰ ਨਾਸ ਕਰਨ ਵਾਲੇ ! ਹੇ ਹਿਰਦੇ ਵਿਚ ਆਰਾਧਨ-ਜੋਗ ! ਹੇ ਇੰਦ੍ਰਿਆਂ ਦੇ ਮਾਲਕ ! ਹੇ ਗੋਪਾਲ ! ਹੇ ਗੋਵਿੰਦ ! ਹੇ ਮੁਕਤੀ-ਦਾਤੇ ! ਸਭਨੀਂ ਥਾਈਂ ਵਿਆਪਕ ਹੈਂ ।੨।

ਹੇ ਮਿਹਰਵਾਨ ! ਸਿਰਫ਼ ਤੂੰ ਹੀ ਪੀਰਾਂ ਪੈਗ਼ੰਬਰਾਂ ਸ਼ੇਖ਼ਾਂ (ਸਭ ਨੂੰ) ਨਜਾਤ ਦੇਣ ਵਾਲਾ ਹੈਂ । (ਹੇ ਭਾਈ ! ਉਹੀ ਮੌਲਾ ਸਭਨਾਂ ਦੇ) ਦਿਲਾਂ ਦਾ ਮਾਲਕ ਹੈ, (ਸਭ ਦੇ ਦਿਲ ਦੀ ਜਾਣਨ ਵਾਲਾ ਉਹ ਸਦਾ) ਹੱਕੋ-ਹੱਕ ਕਰਦਾ ਹੈ । ਉਹ ਮੌਲਾ ਕੁਰਾਨ ਅਤੇ ਹੋਰ ਪੱਛਮੀ ਧਾਰਮਿਕ ਪੁਸਤਕਾਂ ਦੇ ਦੱਸੇ ਸਰੂਪ ਤੋਂ ਵੱਖਰਾ ਹੈ ।੩।

ਹੇ ਭਾਈ ! ਉਹ ਦਇਆ ਦਾ ਸੋਮਾ ਪਰਮਾਤਮਾ ਆਪ ਹੀ ਨਾਰਾਇਣ ਹੈ ਆਪ ਹੀ ਨਰਸਿੰਘ ਹੈ । ਉਹ ਰਾਮ ਸਭਨਾਂ ਵਿਚ ਰਮਿਆ ਹੋਇਆ ਹੈ, ਹਰੇਕ ਹਿਰਦੇ ਦਾ ਆਸਰਾ ਹੈ । ਉਹੀ ਬਾਸੁਦੇਵ ਹੈ ਜੋ ਸਭਨੀਂ ਥਾਈਂ ਵੱਸ ਰਿਹਾ ਹੈ । ਉਸ ਦੀ ਖੇਡ ਕੁਝ ਭੀ ਬਿਆਨ ਨਹੀਂ ਕੀਤੀ ਜਾ ਸਕਦੀ ।੪।

ਹੇ ਸਭ ਜੀਵਾਂ ਦੇ ਰਚਨਹਾਰ ! ਹੇ ਸਿਰਜਣਹਾਰ ! ਮਿਹਰ ਕਰ ਕੇ ਦਇਆ ਕਰ ਕੇ ਤੂੰ ਆਪ ਹੀ ਜੀਵਾਂ ਨੂੰ ਆਪਣੀ ਭਗਤੀ ਦੇਂਦਾ ਹੈਂ ਆਪਣੀ ਬੰਦਗੀ ਦੇਂਦਾ ਹੈਂ । ਹੇ ਨਾਨਕ ! ਆਖ—ਗੁਰੂ ਨੇ (ਜਿਸ ਮਨੁੱਖ ਦੇ) ਭੁਲੇਖੇ ਦੂਰ ਕਰ ਦਿੱਤੇ, ਉਸ ਨੂੰ (ਮੁਸਲਮਾਨਾਂ ਦਾ) ਅੱਲਾਹ ਅਤੇ (ਹਿੰਦੂਆਂ ਦਾ) ਪਾਰਬ੍ਰਹਮ ਇੱਕੋ ਹੀ ਦਿੱਸ ਪੈਂਦੇ ਹਨ ।੫।੩੪।੪੫।

**ਰਾਮਕਲੀ ਮਹਲਾ ੫ ॥ ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥ ਗੁਰ ਕੇ ਚਰਨ ਕਮਲ ਮਨਿ ਵਸੇ ॥ ਮਹਾ ਬਿਕਾਰ ਤਨ ਤੇ ਸਭਿ ਨਸੇ ॥੧॥ ਗੋਪਾਲ ਕੋ ਜਸੁ ਗਾਉ ਪ੍ਰਾਣੀ ॥ ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ॥੧॥ ਰਹਾਉ ॥ ਤ੍ਰਿਸਨਾ ਭੂਖ ਸਭ ਨਾਸੀ ॥ ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥ ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥ ਹਰਿ ਮਿਲਣੈ ਕੀ ਏਹ ਨੀਸਾਨੀ ॥੨॥ ਮਿਟੇ ਜੰਜਾਲ ਹੋਏ ਪ੍ਰਭ ਦਇਆਲ ॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਪਰਾ ਪੂਰਬਲਾ ਕਰਮੁ ਬਣਿ ਆਇਆ ॥ ਹਰਿ ਕੇ ਗੁਣ ਨਿਤ ਰਸਨਾ ਗਾਇਆ ॥੩॥ ਹਰਿ ਕੇ ਸੰਤ ਸਦਾ ਪਰਵਾਣੁ ॥ ਸੰਤ ਜਨਾ ਮਸਤਕਿ ਨੀਸਾਣੁ ॥ ਦਾਸ ਕੀ ਰੇਣੁ ਪਾਏ ਜੇ ਕੋਇ ॥ ਨਾਨਕ ਤਿਸ ਕੀ ਪਰਮ ਗਤਿ ਹੋਇ ॥੪॥੩੫॥੪੬॥ {ਪੰਨਾ ੮੯੭}**

ਪਦ ਅਰਥ :—ਕੋਟਿ—ਕ੍ਰੋੜ । ਜਪਤ—ਜਪਦਿਆਂ। ਸੰਤਾਪ—ਦੁੱਖ-ਕਲੇਸ਼ । ਚਰਨ ਕਮਲ—ਕੌਲ-ਫੁੱਲਾਂ ਵਰਗੇ ਸੋਹਣੇ ਚਰਨ । ਮਨਿ—ਮਨ ਵਿਚ । ਮਹਾ ਬਿਕਾਰ—ਵੱਡੇ ਵੱਡੇ ਐਬ । ਤੇ—ਤੋਂ । ਸਭਿ—ਸਾਰੇ ।੧।

ਕੋ—ਦਾ । ਗਾਉ—ਗਾਇਆ ਕਰ । ਪ੍ਰਾਣੀ—ਹੇ ਪ੍ਰਾਣੀ ! ਅਕਥ—ਪੂਰੇ ਤੌਰ ਤੇ ਨਾਹ ਦੱਸੀ ਜਾ ਸਕਣ ਵਾਲੀ, ਕਦੇ ਨਾਹ ਮੁੱਕ ਸਕਣ ਵਾਲੀ । ਸਾਚੀ—ਅਟੱਲ, ਸਦਾ ਟਿਕੀ ਰਹਿਣ ਵਾਲੀ । ਪੂਰਨ—ਸਰਬ-ਵਿਆਪਕ । ਜੋਤਿ—ਰੂਹ, ਜਿੰਦ । ਜੋਤੀ—ਜੋਤਿ-ਰੂਪ ਹਰੀ ਵਿਚ ।੧।ਰਹਾਉ।

ਤ੍ਰਿਸਨਾ—ਤ੍ਰੇਹ, ਲਾਲਚ । ਸਭ—ਸਾਰੀ । ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ । ਰੈਨਿ—{ਰਜਨਿ} ਰਾਤ । ਸੇਵ—ਸੇਵਾ-ਭਗਤੀ । ਨੀਸਾਨੀ—ਲੱਛਣ ।੨।

ਜੰਜਾਲ—ਮਾਇਆ ਦੇ ਮੋਹ ਦੇ ਬੰਧਨ । ਦੇਖਿ—ਵੇਖ ਕੇ । ਨਿਹਾਲ—ਪ੍ਰਸੰਨ, ਚੜ੍ਹਦੀ ਕਲਾ ਵਾਲੇ । ਪਰਾ ਪੂਰਬਲਾ—ਬੜੇ ਹੀ ਪੁਰਾਣੇ, ਪਹਿਲੇ ਜਨਮਾਂ ਦਾ । ਕਰਮੁ—ਕੀਤਾ ਹੋਇਆ ਕੰਮ, ਭਾਗ । ਬਣਿ ਆਇਆ—ਫੱਬ ਪਿਆ । ਰਸਨਾ—ਜੀਭ (ਨਾਲ) ।੩।

ਸੰਤ—ਭਗਤੀ ਕਰਨ ਵਾਲੇ । ਪਰਵਾਣੁ—ਕਬੂਲ । ਮਸਤਕਿ—ਮੱਥੇ ਉਤੇ । ਨੀਸਾਣੁ—ਨਿਸ਼ਾਨ, ਪਰਵਾਨਗੀ ਦਾ ਚਿਹਨ । ਰੇਣੁ—ਚਰਨ-ਧੂੜ {ਨੋਟ :—ਲਫ਼ਜ਼ 'ਰੇਣੁ' ਅਤੇ 'ਰੈਣਿ' ਦਾ ਫ਼ਰਕ ਚੇਤੇ-ਰੱਖਣ-ਜੋਗ ਹੈ} । ਕੋਇ—ਕੋਈ ਮਨੁੱਖ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਪਰਮ—ਸਭ ਤੋਂ ਉੱਚੀ । ਗਤਿ—ਆਤਮਕ ਅਵਸਥਾ ।

**ਅਰਥ** :—ਹੇ ਪ੍ਰਾਣੀ ! ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਕਰ । ਜਿਹੜਾ ਮਨੁੱਖ ਸਰਬ-ਵਿਆਪਕ ਪ੍ਰਭੂ ਦੀ ਅਟੱਲ ਤੇ ਅਮੁੱਕ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ, ਉਸ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦੇ, (ਪਿਛਲੇ) ਕ੍ਰੋੜਾਂ ਜਨਮਾਂ ਦੇ ਕੀਤੇ ਹੋਏ ਪਾਪ ਭੀ ਨਾਸ ਹੋ ਜਾਂਦੇ ਹਨ । ਹੇ ਪ੍ਰਾਣੀ ! ਜਿਸ ਮਨੁੱਖ ਦੇ ਮਨ ਵਿਚ ਗੁਰੂ ਦੇ ਸੋਹਣੇ ਚਰਨ ਆ ਵੱਸਦੇ ਹਨ, ਉਸ ਦੇ ਸਰੀਰ ਤੋਂ ਵੱਡੇ ਵੱਡੇ ਵਿਕਾਰ (ਭੀ) ਸਾਰੇ ਨੱਸ ਜਾਂਦੇ ਹਨ ।੧।

ਹੇ ਪ੍ਰਾਣੀ ! ਗੁਰੂ-ਸੰਤ ਦੀ ਕਿਰਪਾ ਨਾਲ ਜਿਸ ਮਨੁੱਖ ਨੇ ਨਾਸ-ਰਹਿਤ ਪ੍ਰਭੂ ਦਾ ਨਾਮ ਜਪਿਆ, ਉਸ ਦੇ ਅੰਦਰੋਂ (ਮਾਇਆ ਦੀ) ਤ੍ਰਿਸ਼ਨਾ (ਮਾਇਆ ਦੀ) ਭੁੱਖ ਸਭ ਨਾਸ ਹੋ ਜਾਂਦੀ ਹੈ (ਕਿਉਂਕਿ ਉਸ ਨਾਲ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ, ਤੇ,) ਪ੍ਰਭੂ ਦੇ ਮਿਲਾਪ ਦਾ (ਵੱਡਾ) ਲੱਛਣ ਇਹ ਹੈ ਕਿ ਉਹ ਦਿਨ ਰਾਤ (ਹਰ ਵੇਲੇ) ਪ੍ਰਭੂ ਦੀ ਸੇਵਾ-ਭਗਤੀ ਕਰਦਾ ਰਹਿੰਦਾ ਹੈ ।੨।

ਹੇ ਭਾਈ ! ਜਿਨ੍ਹਾਂ ਉਤੇ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਹਨਾਂ ਦੇ ਮਾਇਆ ਦੇ ਮੋਹ ਦੇ ਬੰਧਨ ਟੁੱਟ ਜਾਂਦੇ ਹਨ; ਗੁਰੂ ਦਾ ਦਰਸ਼ਨ ਕਰ ਕੇ ਉਹ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ । ਉਹਨਾਂ ਦਾ ਪੂਰਬਲੇ ਜਨਮਾਂ ਦਾ ਕੀਤਾ ਕੰਮ ਉਹਨਾਂ ਦਾ ਸਹਾਈ ਆ ਬਣਦਾ ਹੈ (ਉਹਨਾਂ ਦੇ ਪੂਰਬਲੇ ਕੀਤੇ ਚੰਗੇ ਕੰਮਾਂ ਦੇ ਸੰਸਕਾਰ ਜਾਗ ਪੈਂਦੇ ਹਨ) । ਆਪਣੀ ਜੀਭ ਨਾਲ ਉਹ ਸਦਾ ਪ੍ਰਭੂ ਦੇ ਗੁਣ ਗਾਂਦੇ ਹਨ ।੩।

ਹੇ ਭਾਈ ! ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦੇ (ਪ੍ਰਭੂ ਦੀ ਹਜ਼ੂਰੀ ਵਿਚ) ਸਦਾ ਆਦਰ-ਸਤਕਾਰ ਪਾਂਦੇ ਹਨ । ਉਹਨਾਂ ਸੰਤ ਜਨਾਂ ਦੇ ਮੱਥੇ ਉਤੇ (ਨੂਰ ਚਮਕਦਾ ਹੈ, ਜੋ, ਮਾਨੋ, ਪ੍ਰਭੂ ਦਰ ਤੇ ਪ੍ਰਵਾਨਗੀ ਦਾ) ਚਿਹਨ ਹੈ । ਹੇ ਨਾਨਕ ! ਇਹੋ ਜਿਹੇ ਪ੍ਰਭੂ-ਸੇਵਕ ਦੇ ਚਰਨਾਂ ਦੀ ਧੂੜ ਜੇ ਕੋਈ ਮਨੁੱਖ ਪ੍ਰਾਪਤ ਕਰ ਲਏ, ਤਾਂ ਉਸ ਦੀ ਬਹੁਤ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ ।੪।੩੪।੪੬।

**ਰਾਮਕਲੀ ਮਹਲਾ ੫ ॥ ਦਰਸਨ ਕਉ ਜਾਈਐ ਕੁਰਬਾਨੁ ॥ ਚਰਨ ਕਮਲ ਹਿਰਦੈ ਧਰਿ ਧਿਆਨੁ ॥ ਧੂਰਿ ਸੰਤਨ ਕੀ ਮਸਤਕਿ ਲਾਇ ॥ ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥੧॥ ਜਿਸੁ ਭੇਟਤ ਮਿਟੈ ਅਭਿਮਾਨੁ ॥ ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥੧॥ ਰਹਾਉ ॥ ਗੁਰ ਕੀ ਕੀਰਤਿ ਜਪੀਐ ਹਰਿ ਨਾਉ ॥ ਗੁਰ ਕੀ ਭਗਤਿ ਸਦਾ ਗੁਣ ਗਾਉ ॥ ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥ ਗੁਰ ਕਾ ਸਬਦੁ ਸਤਿ ਕਰਿ ਮਾਨੁ ॥੨॥ ਗੁਰ ਬਚਨੀ ਸਮਸਰਿ ਸੁਖ ਦੂਖ ॥ ਕਦੇ ਨ ਬਿਆਪੈ ਤ੍ਰਿਸਨਾ ਭੂਖ ॥ ਮਨਿ ਸੰਤੋਖੁ ਸਬਦਿ ਗੁਰ ਰਾਜੇ ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥੩॥ ਗੁਰੁ ਪਰਮੇਸਰੁ ਗੁਰੁ ਗੋਵਿੰਦੁ ॥ ਗੁਰੁ ਦਾਤਾ ਦਇਆਲ ਬਖਸਿੰਦੁ ॥ ਗੁਰ ਚਰਨੀ ਜਾ ਕਾ ਮਨੁ ਲਾਗਾ ॥ ਨਾਨਕ ਦਾਸ ਤਿਸੁ ਪੂਰਨ ਭਾਗਾ ॥੪॥੩੬॥੪੭॥** {ਪੰਨਾ ੮੯੭}

**ਪਦ ਅਰਥ** :—ਜਾਈਐ—ਜਾਣਾ ਚਾਹੀਦਾ ਹੈ । ਹਿਰਦੈ—ਹਿਰਦੇ ਵਿਚ । ਧਰਿ—ਧਰ ਕੇ । ਸੰਤ—ਗੁਰੂ ਦੇ ਦਰ ਦੇ ਸਤਸੰਗੀ । ਮਸਤਕਿ—ਮੱਥੇ ਉਤੇ । ਦੁਰਮਤਿ—ਖੋਟੀ ਮਤਿ । ਜਾਇ—ਦੂਰ ਹੋ ਜਾਂਦੀ ਹੈ ।੧।

ਜਿਸੁ ਭੇਟਤੁ—ਜਿਸ (ਗੁਰੂ) ਨੂੰ ਮਿਲਿਆਂ । ਸਭੁ—ਹਰ ਥਾਂ । ਭਗਵਾਨ—ਹੇ ਭਗਵਾਨ ।੧।ਰਹਾਉ।

ਕੀਰਤਿ—ਸੋਭਾ । ਜਪੀਐ—ਜਪਣਾ ਚਾਹੀਦਾ ਹੈ । ਗਾਉ—ਗਾਂਦੇ ਰਹੋ । ਸੁਰਤਿ—ਧਿਆਨ, ਲਗਨ । ਨਿਕਟਿ—ਨੇੜੇ । ਜਾਨੁ—ਸਮਝ । ਸਤਿ—ਸਦਾ ਕਾਇਮ ਰਹਿਣ ਵਾਲਾ, ਸੱਚਾ । ਮਾਨੁ—ਮੰਨ ।੨।

ਸਮਸਰਿ—ਬਰਾਬਰ, ਇਕੋ ਜਿਹੇ । ਬਚਨੀ—ਬਚਨਾਂ ਦੀ ਰਾਹੀਂ, ਬਚਨਾਂ ਤੇ ਤੁਰਿਆ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਮਨਿ—ਮਨ ਵਿਚ । ਸਬਦਿ—ਸ਼ਬਦ ਦੀ ਰਾਹੀਂ । ਰਾਜੇ—ਰੱਜ ਜਾਂਦਾ ਹੈ । ਸਭਿ—ਸਾਰੇ । ਕਾਜੇ—ਕੱਜੇ ਜਾਂਦੇ ਹਨ ।੩।

ਚਰਨੀ—ਚਰਨਾਂ ਵਿਚ । ਜਾ ਕਾ—ਜਿਸ (ਮਨੁੱਖ) ਦਾ । ਦਾਸ ਤਿਸੁ—ਉਸ ਦਾਸ ਦੇ ।੪।

**ਅਰਥ** :—ਹੇ ਸਭ ਗੁਣਾਂ ਵਾਲੇ ਭਗਵਾਨ ! (ਮੇਰੇ ਉਤੇ) ਕਿਰਪਾ ਕਰ (ਮੈਨੂੰ ਉਹ ਗੁਰੂ ਮਿਲਾ) ਜਿਸ ਗੁਰੂ ਨੂੰ ਮਿਲਿਆਂ (ਮਨ ਵਿਚੋਂ) ਅਹੰਕਾਰ ਦੂਰ ਹੋ ਜਾਂਦਾ ਹੈ, ਅਤੇ ਪਾਰਬ੍ਰਹਮ ਪ੍ਰਭੂ ਹਰ ਥਾਂ ਦਿੱਸ ਪੈਂਦਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੇ) ਸੋਹਣੇ ਚਰਨਾਂ ਦਾ ਧਿਆਨ ਹਿਰਦੇ ਵਿਚ ਧਰ ਕੇ (ਗੁਰੂ ਦੇ) ਦਰਸ਼ਨ ਤੋਂ ਸਦਕੇ ਜਾਣਾ ਚਾਹੀਦਾ ਹੈ (ਦਰਸ਼ਨ ਦੀ ਖ਼ਾਤਰ ਆਪਾ-ਭਾਵ ਕੁਰਬਾਨ ਕਰ ਦੇਣਾ ਚਾਹੀਦਾ ਹੈ) । (ਹੇ ਭਾਈ ! ਗੁਰੂ ਦੇ ਦਰ ਤੇ ਰਹਿਣ ਵਾਲੇ) ਸੰਤ ਜਨਾਂ ਦੀ ਚਰਨ-ਧੂੜ ਮੱਥੇ ਉਤੇ ਲਾਇਆ ਕਰ, (ਇਸ ਤਰ੍ਹਾਂ) ਅਨੇਕਾਂ ਜਨਮਾਂ ਦੀ ਖੋਟੀ ਮਤਿ ਦੀ ਮੈਲ ਲਹਿ ਜਾਂਦੀ ਹੈ ।੧।

ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ—ਇਹੀ ਹੈ ਗੁਰੂ ਦੀ ਸੋਭਾ (ਕਰਨੀ) । ਹੇ ਭਾਈ ! ਸਦਾ ਪ੍ਰਭੂ ਦੇ ਗੁਣ ਗਾਇਆ ਕਰ—ਇਹੀ ਹੈ ਗੁਰੂ ਦੀ ਭਗਤੀ ! ਹੇ ਭਾਈ ! ਪਰਮਾਤਮਾ ਨੂੰ ਸਦਾ ਆਪਣੇ ਨੇੜੇ ਵੱਸਦਾ ਜਾਣ—ਇਹੀ ਹੈ ਗੁਰੂ ਦੇ ਚਰਨਾਂ ਵਿਚ ਧਿਆਨ ਧਰਨਾ । ਹੇ ਭਾਈ ! ਗੁਰੂ ਦੇ ਸ਼ਬਦ ਨੂੰ (ਸਦਾ) ਸੱਚਾ ਕਰਕੇ ਮੰਨ ।੨।

ਹੇ ਭਾਈ ! ਗੁਰੂ ਦੇ ਬਚਨਾਂ ਦੀ ਰਾਹੀਂ (ਸਾਰੇ) ਸੁਖ ਦੁਖ ਇਕੋ ਜਿਹੇ ਜਾਪਣ ਲੱਗ ਪੈਂਦੇ ਹਨ, ਮਾਇਆ ਦੀ ਤ੍ਰਿਸ਼ਨਾ ਮਾਇਆ ਦੀ ਭੁੱਖ ਕਦੇ ਆਪਣਾ ਜ਼ੋਰ ਨਹੀਂ ਪਾ ਸਕਦੀ । ਗੁਰੂ ਦੇ ਸ਼ਬਦ ਦੀ ਰਾਹੀਂ ਮਨ ਵਿਚ ਸੰਤੋਖ ਪੈਦਾ ਹੋ ਜਾਂਦਾ ਹੈ, (ਮਨ) ਰੱਜ ਜਾਂਦਾ ਹੈ । ਪਰਮਾਤਮਾ ਦਾ ਨਾਮ ਜਪ ਕੇ ਸਾਰੇ ਪੜਦੇ ਕੱਜੇ ਜਾਂਦੇ ਹਨ (ਲੋਕ ਪਰਲੋਕ ਵਿਚ ਇੱਜ਼ਤ ਬਣ ਜਾਂਦੀ ਹੈ) ।੩।

ਹੇ ਭਾਈ ! ਗੁਰੂ ਪਰਮਾਤਮਾ (ਦਾ ਰੂਪ) ਹੈ, ਗੁਰੂ ਗੋਬਿੰਦ (ਦਾ ਰੂਪ) ਹੈ । ਗੁਰੂ ਦਾਤਾਰ (ਪ੍ਰਭੂ ਦਾ ਰੂਪ) ਹੈ, ਗੁਰੂ ਦਇਆ ਦੇ ਸੋਮੇ ਬਖ਼ਸ਼ਣਹਾਰ ਪ੍ਰਭੂ (ਦਾ ਰੂਪ) ਹੈ । ਹੇ ਨਾਨਕ ! ਜਿਸ ਮਨੁੱਖ ਦਾ ਮਨ ਗੁਰੂ ਦੇ ਚਰਨਾਂ ਵਿਚ ਟਿਕ ਜਾਂਦਾ ਹੈ, ਉਸ ਦਾਸ ਦੇ ਪੂਰੇ ਭਾਗ ਜਾਗ ਪੈਂਦੇ ਹਨ ।੪।੩੬।੪੭।

**ਰਾਮਕਲੀ ਮਹਲਾ ੫ ॥ ਕਿਸੁ ਭਰਵਾਸੈ ਬਿਚਰਹਿ ਭਵਨ ॥ ਮੂੜ ਮੁਗਧ ਤੇਰਾ ਸੰਗੀ ਕਵਨ ॥ ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ ॥ ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ ॥੧॥ ਸੋ ਘਰੁ ਸੇਵਿ ਜਿਤੁ ਉਧਰਹਿ ਮੀਤ ॥ ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ ਸਾਧ ਸੰਗਿ ਕਰਿ ਮਨ ਕੀ ਪ੍ਰੀਤਿ ॥੧॥ ਰਹਾਉ ॥ ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ ॥ ਤ੍ਰਿਪਤਿ ਨ ਆਵੈ ਬਿਖਿਆ ਸਾਦਿ ॥ ਭਰਮਤ ਭਰਮਤ ਮਹਾ ਦੁਖੁ ਪਾਇਆ ॥ ਤਰੀ ਨ ਜਾਈ ਦੁਤਰ ਮਾਇਆ ॥੨॥ ਕਾਮਿ ਨ ਆਵੈ ਸੁ ਕਾਰ ਕਮਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥ ਰਾਖਨ ਕਉ ਦੂਸਰ**

**ਨਹੀ ਕੋਇ ॥ ਤਉ ਨਿਸਤਰੈ ਜਉ ਕਿਰਪਾ ਹੋਇ ॥੩॥ ਪਤਿਤ ਪੁਨੀਤ ਪ੍ਰਭ ਤੇਰੋ ਨਾਮੁ ॥ ਅਪਨੇ ਦਾਸ ਕਉ ਕੀਜੈ ਦਾਨੁ ॥ ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ ॥ ਸਰਣਿ ਗਹੀ ਨਾਨਕ ਪ੍ਰਭ ਤੇਰੀ ॥੪॥੩੭॥੪੮॥ {ਪੰਨਾ ੮੯੮}**

**ਪਦ ਅਰਥ** :—ਕਿਸੁ ਭਰਵਾਸੈ—(ਪ੍ਰਭੂ ਤੋਂ ਬਿਨਾ ਹੋਰ) ਕਿਸ ਦੇ ਸਹਾਰੇ ? ਬਿਚਰਹਿ—ਤੂੰ ਤੁਰਦਾ ਫਿਰਦਾ ਹੈਂ । ਭਵਨ—ਜਗਤ (ਵਿਚ) । ਮੂੜ—ਹੇ ਮੂਰਖ ! ਮੁਗਧ—ਹੇ ਮੂਰਖ ! ਸੰਗੀ—(ਅਸਲ) ਸਾਥੀ । ਗਤਿ—ਹਾਲਤ, ਅਵਸਥਾ । ਨਹੀ ਜਾਨਹਿ—ਤੂੰ ਨਹੀਂ ਜਾਣਦਾ । ਪੰਚ—ਪੰਜ (ਕਾਮਾਦਿਕ) । ਬਟਵਾਰੇ—ਰਾਹਜ਼ਨ, ਡਾਕੂ । ਸੇ—ਉਹਨਾਂ ਨੂੰ । ਮਾਨਹਿ—ਤੂੰ ਮੰਨਦਾ ਹੈਂ ।੧।

ਸੇਵਿ—ਸੇਵਾ ਕਰ; ਮੱਲੀ ਰੱਖ । ਜਿਸੁ—ਜਿਸ ਦੀ ਰਾਹੀਂ । ਉਧਰਹਿ—(ਸੰਸਾਰ-ਸਮੁੰਦਰ ਤੋਂ) ਤੂੰ ਪਾਰ ਲੰਘ ਸਕੇਂ । ਮਤਿ—ਹੇ ਮਿੱਤਰ ! ਰਵੀਅਹਿ—ਚੇਤੇ ਕਰਨੇ ਚਾਹੀਦੇ ਹਨ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ ।੧।ਰਹਾਉ।

ਜਨਮ ਬਿਹਾਨੋ—ਮਨੁੱਖਾ ਜੀਵਨ ਲੰਘਦਾ ਜਾ ਰਿਹਾ ਹੈ । ਵਾਦਿ—ਵਾਦ ਵਿਚ, ਝਗੜੇ-ਬਖੇੜੇ ਵਿਚ । ਤ੍ਰਿਪਤਿ—ਤਸੱਲੀ, ਰੱਜ । ਬਿਖਿਆ—ਮਾਇਆ । ਸਾਦਿ—ਸੁਆਦ ਵਿਚ । ਭਰਮਤ—ਭਟਕਦਿਆਂ । ਦੁਤਰ—{ਦੁੱਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ ।੨।

ਕਾਮਿ—ਕੰਮ ਵਿਚ । ਬੀਜਿ—ਬੀਜ ਕੇ । ਤਉ—ਤਦੋਂ । ਨਿਸਤਰੈ—ਪਾਰ ਲੰਘਦਾ ਹੈ । ਜਉ—ਜਦੋਂ ।੩।

ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪੁਨੀਤ—ਪਵਿੱਤਰ । ਪ੍ਰਭ—ਹੇ ਪ੍ਰਭੂ ! ਕੀਜੈ—ਦੇਹ । ਗਤਿ—ਉੱਚੀ ਆਤਮਕ ਅਵਸਥਾ । ਗਹੀ—ਫੜੀ ।੪।

**ਅਰਥ** :—ਹੇ ਮਿੱਤਰ ! ਉਹ ਘਰ-ਦਰ ਮੱਲੀ ਰੱਖ, ਜਿਸ ਦੀ ਰਾਹੀਂ ਤੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕੇਂ । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਆਪਣੇ ਮਨ ਦਾ ਪਿਆਰ ਜੋੜ, (ਉਥੇ ਟਿਕ ਕੇ) ਗੋਬਿੰਦ ਦੇ ਗੁਣ (ਸਦਾ) ਦਿਨ ਰਾਤ ਗਾਏ ਜਾਣੇ ਚਾਹੀਦੇ ਹਨ ।੧।ਰਹਾਉ।

ਹੇ ਮੂਰਖ ! (ਪ੍ਰਭੂ ਤੋਂ ਬਿਨਾ ਹੋਰ) ਕਿਸ ਦੇ ਸਹਾਰੇ ਤੂੰ ਜਗਤ ਵਿਚ ਤੁਰਿਆ ਫਿਰਦਾ ਹੈਂ ? ਹੇ ਮੂਰਖ ! (ਪ੍ਰਭੂ ਤੋਂ ਬਿਨਾ ਹੋਰ) ਤੇਰਾ ਕੌਣ ਸਾਥੀ (ਬਣ ਸਕਦਾ ਹੈ) ? ਹੇ ਮੂਰਖ ! ਪਰਮਾਤਮਾ (ਹੀ ਤੇਰਾ ਅਸਲ) ਸਾਥੀ ਹੈ, ਉਸ ਨਾਲ ਤੂੰ ਜਾਣ-ਪਛਾਣ ਨਹੀਂ ਬਣਾਂਦਾ । (ਇਹ ਕਾਮਾਦਿਕ) ਪੰਜ ਡਾਕੂ ਹਨ, ਇਹਨਾਂ ਨੂੰ ਤੂੰ ਆਪਣੇ ਮਿੱਤਰ ਸਮਝ ਰਿਹਾ ਹੈਂ ।੧।

ਜੀਵ ਦੀ ਉਮਰ ਅਹੰਕਾਰ ਅਤੇ ਝਗੜੇ-ਬਖੇੜੇ ਵਿਚ ਗੁਜ਼ਰਦੀ ਜਾਂਦੀ ਹੈ, ਮਾਇਆ ਦੇ ਸੁਆਦ ਵਿਚ (ਇਸ ਦੀ ਕਦੇ) ਤਸੱਲੀ ਨਹੀਂ ਹੁੰਦੀ (ਕਦੇ ਰੱਜਦਾ ਹੀ ਨਹੀਂ) । ਭਟਕਦਿਆਂ ਭਟਕਦਿਆਂ ਇਸ ਨੇ ਬੜਾ ਕਸ਼ਟ ਪਾਇਆ ਹੈ । ਮਾਇਆ (ਮਾਨੋ, ਇਕ ਸਮੁੰਦਰ ਹੈ, ਇਸ) ਤੋਂ ਪਾਰ ਲੰਘਣਾ ਬਹੁਤ ਔਖਾ ਹੈ । (ਪ੍ਰਭੂ ਦੇ ਨਾਮ ਤੋਂ ਬਿਨਾ) ਇਸ ਤੋਂ ਪਾਰ ਨਹੀਂ ਲੰਘਿਆ ਜਾ ਸਕਦਾ ।੨।

ਜੀਵ ਸਦਾ ਉਹੀ ਕਾਰ ਕਰਦਾ ਰਹਿੰਦਾ ਹੈ ਜੋ (ਆਖ਼ਰ ਇਸ ਦੇ) ਕੰਮ ਨਹੀਂ ਆਉਂਦੀ, (ਮੰਦੇ ਕੰਮਾਂ ਦੇ ਬੀਜ) ਆਪ ਬੀਜ ਕੇ (ਫਿਰ) ਆਪ ਹੀ (ਉਹਨਾਂ ਦਾ ਦੁੱਖ-ਫਲ) ਖਾਂਦਾ ਹੈ । (ਇਸ ਬਿਪਤਾ ਵਿਚੋਂ) ਬਚਾਣ-ਜੋਗਾ (ਪਰਮਾਤਮਾ ਤੋਂ ਬਿਨਾ) ਕੋਈ ਹੋਰ ਦੂਜਾ ਨਹੀਂ । ਜਦੋਂ (ਪਰਮਾਤਮਾ ਦੀ) ਮਿਹਰ ਹੁੰਦੀ ਹੈ, ਤਦੋਂ ਹੀ ਇਸ ਵਿਚੋਂ ਪਾਰ ਲੰਘਦਾ ਹੈ ।੩।

ਹੇ ਨਾਨਕ ! (ਆਖ—) ਹੇ ਪ੍ਰਭੂ ! ਤੇਰਾ ਨਾਮ ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ ਹੈ, (ਮੈਨੂੰ) ਆਪਣੇ ਸੇਵਕ ਨੂੰ (ਆਪਣਾ ਨਾਮ-) ਦਾਨ ਦੇਹ । ਹੇ ਪ੍ਰਭੂ ! ਮੈਂ ਤੇਰਾ ਆਸਰਾ ਲਿਆ ਹੈ, ਮਿਹਰ ਕਰ, ਮੇਰੀ ਆਤਮਕ ਅਵਸਥਾ ਉੱਚੀ ਬਣਾ ।੪।੩੭।੪੮।

**ਰਾਮਕਲੀ ਮਹਲਾ ੫ ॥ ਇਹ ਲੋਕੇ ਸੁਖੁ ਪਾਇਆ ॥ ਨਹੀ ਭੇਟਤ ਧਰਮ ਰਾਇਆ ॥ ਹਰਿ ਦਰਗਹ ਸੋਭਾਵੰਤ ॥ ਫੁਨਿ ਗਰਭਿ ਨਾਹੀ ਬਸੰਤ ॥੧॥ ਜਾਨੀ ਸੰਤ ਕੀ ਮਿਤ੍ਰਾਈ ॥ ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥੧॥ ਰਹਾਉ ॥ ਗੁਰ ਕੈ ਚਰਣਿ ਚਿਤੁ ਲਾਗਾ ॥ ਧੰਨਿ ਧੰਨਿ ਸੰਜੋਗੁ ਸਭਾਗਾ ॥ ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥ ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥ ਸਾਧ ਕੀ ਸਚੁ ਟਹਲ ਕਮਾਨੀ ॥ ਤਬ ਹੋਏ ਮਨ ਸੁਧ ਪਰਾਨੀ ॥ ਜਨ ਕਾ ਸਫਲ ਦਰਸੁ ਡੀਠਾ ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥੩॥ ਮਿਟਾਨੇ ਸਭਿ ਕਲਿ ਕਲੇਸ ॥ ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥ ਪ੍ਰਗਟੇ ਆਨੂਪ ਗੋੁਵਿੰਦ ॥ ਪ੍ਰਭ ਪੂਰੇ ਨਾਨਕ ਬਖਸਿੰਦ ॥੪॥੩੮॥੪੯॥ {ਪੰਨਾ ੯੯੮}**

**ਪਦ ਅਰਥ** :—ਇਹ ਲੋਕੇ—ਇਸ ਲੋਕ ਵਿਚ, ਸੰਸਾਰ ਵਿਚ । ਭੇਟਤ—ਮਿਲਾਪ ਹੁੰਦਾ, ਵਾਹ ਪੈਂਦਾ । ਫੁਨਿ—ਮੁੜ । ਗਰਭਿ—ਗਰਭ ਵਿਚ, ਜਨਮਾਂ ਦੇ ਗੇੜ ਵਿਚ । ਨਾਹੀ ਬਸੰਤ—ਨਹੀਂ ਵੱਸਦਾ, ਨਹੀਂ ਪੈਂਦਾ ।੧।

ਸੰਤ ਕੀ—ਗੁਰੂ ਦੀ । ਜਾਨੀ—ਮੈਂ ਇਉਂ ਸਮਝੀ ਹੈ । ਕਰਿ—ਕਰ ਕੇ । ਦੀਨੋ—ਦਿੱਤਾ । ਪੂਰਬਿ ਸੰਜੋਗਿ—ਪੂਰਬਲੇ ਸੰਜੋਗ ਦੀ ਰਾਹੀਂ ।੧।ਰਹਾਉ।

ਕੈ ਚਰਣਿ—ਦੇ ਚਰਨ ਵਿਚ । ਧੰਨਿ—ਮੁਬਾਰਿਕ । ਸੰਜੋਗੁ—ਮਿਲਾਪ ਦਾ ਅਵਸਰ । ਸਭਾਗਾ—ਭਾਗਾਂ ਵਾਲਾ । ਕਿਲਵਿਖ—ਪਾਪ । ਸਗਲੇ—ਸਾਰੇ ।੨।

ਸਚੁ—ਨਿਸ਼ਚਾ ਧਾਰ ਕੇ । ਪਰਾਨੀ—ਹੇ ਪ੍ਰਾਣੀ ! ਸਫਲ—ਫਲ ਦੇਣ ਵਾਲਾ । ਦਰਸੁ—ਦਰਸ਼ਨ । ਘਟਿ—ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਵੂਠਾ—ਵੱਸਿਆ ਹੋਇਆ ।੩।

ਸਭਿ—ਸਾਰੇ । ਕਲਿ—ਝਗੜੇ । ਕਲੇਸ—ਦੁੱਖ । ਜਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ (ਪ੍ਰਭੂ) ਤੋਂ । ਪਰਵੇਸ—ਲੀਨਤਾ । ਆਨੂਪ—ਜਿਸ ਵਰਗਾ ਹੋਰ ਕੋਈ ਨਹੀਂ {ਅਨ-ਊਪ}, ਬੇਅੰਤ ਸੁੰਦਰ । ਬਖਸਿੰਦ—ਬਖ਼ਸ਼ਸ਼ਾਂ ਕਰਨ ਵਾਲਾ ।੪।

**ਅਰਥ** :—ਹੇ ਭਾਈ ! ਪੂਰਬਲੇ ਸੰਜੋਗ ਦੇ ਕਾਰਨ (ਤੈਨੂੰ ਗੁਰੂ ਦੀ ਮਿੱਤ੍ਰਤਾ) ਪ੍ਰਾਪਤ ਹੋਈ ਹੈ । (ਗੁਰੂ ਨੇ) ਕਿਰਪਾ ਕਰ ਕੇ (ਮੈਨੂੰ) ਪਰਮਾਤਮਾ ਦਾ ਨਾਮ ਦੇ ਦਿੱਤਾ ਹੈ । (ਸੋ ਹੁਣ) ਮੈਂ ਗੁਰੂ ਦੀ ਕਦਰ ਸਮਝ ਲਈ ਹੈ ।੧।ਰਹਾਉ।

(ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੀ ਮਿੱਤ੍ਰਤਾ ਪ੍ਰਾਪਤ ਹੁੰਦੀ ਹੈ ਉਸ ਨੇ) ਇਸ ਜਗਤ ਵਿਚ (ਆਤਮਕ) ਸੁਖ ਮਾਣਿਆ, (ਪਰਲੋਕ ਵਿਚ) ਉਸ ਨੂੰ ਧਰਮਰਾਜ ਨਾਲ ਵਾਹ ਨਾਹ ਪਿਆ । ਉਹ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਸੋਭਾ ਵਾਲਾ ਬਣਦਾ ਹੈ, ਮੁੜ ਮੁੜ ਜਨਮਾਂ ਦੇ ਗੇੜ ਵਿਚ (ਭੀ) ਨਹੀਂ ਪੈਂਦਾ ।੧।

ਹੇ ਭਾਈ ! ਉਹ ਸੰਜੋਗ ਮੁਬਾਰਿਕ ਸੀ, ਮੁਬਾਰਿਕ ਸੀ, ਭਾਗਾਂ ਵਾਲਾ ਸੀ, ਜਦੋਂ ਗੁਰੂ ਦੇ ਚਰਨਾਂ ਵਿਚ, ਮੇਰਾ ਚਿੱਤ ਜੁੜਿਆ ਸੀ । ਹੇ ਭਾਈ ! ਗੁਰੂ ਦੀ ਚਰਨ-ਧੂੜ ਮੇਰੇ ਮੱਥੇ ਉੱਤੇ ਲੱਗੀ, ਮੇਰੇ ਸਾਰੇ ਪਾਪ ਤੇ ਦੁੱਖ ਦੂਰ ਹੋ ਗਏ ।੨।

ਹੇ ਪ੍ਰਾਣੀ ! (ਉਂਞ ਤਾਂ) ਪਰਮਾਤਮਾ ਦਾ ਨਾਮ ਹਰੇਕ ਹਿਰਦੇ ਵਿਚ ਵੱਸ ਰਿਹਾ ਹੈ, ਪਰ ਜਿਸ ਨੇ ਗੁਰੂ ਦਾ ਦਰਸ਼ਨ ਕਰ ਲਿਆ, ਉਸ ਨੂੰ ਇਸ ਨਾਮ ਫਲ ਦੀ ਪ੍ਰਾਪਤੀ ਹੋਈ । ਹੇ ਪ੍ਰਾਣੀ ! ਜਦੋਂ ਜੀਵ ਸਰਧਾ ਧਾਰ ਕੇ ਗੁਰੂ ਦੀ ਸੇਵਾ-ਟਹਿਲ ਕਰਦੇ ਹਨ, ਤਦੋਂ ਉਹਨਾਂ ਦੇ ਮਨ ਪਵਿੱਤ੍ਰ ਹੋ ਜਾਂਦੇ ਹਨ ।੩।

ਹੇ ਨਾਨਕ ! (ਗੁਰੂ ਦੇ ਮਿਲਾਪ ਦੀ ਬਰਕਤਿ ਨਾਲ) ਸਾਰੇ (ਮਾਨਸਕ) ਝਗੜੇ ਤੇ ਦੁੱਖ ਮਿਟ ਜਾਂਦੇ ਹਨ । ਜਿਸ ਪ੍ਰਭੂ ਤੋਂ ਜੀਵ ਪੈਦਾ ਹੋਏ ਹਨ ਉਸੇ ਵਿਚ ਉਹਨਾਂ ਦੀ ਲੀਨਤਾ ਹੋ ਜਾਂਦੀ ਹੈ । ਉਹ ਬਖ਼ਸ਼ਣਹਾਰ ਪੂਰਨ ਪ੍ਰਭੂ ਸੋਹਣਾ ਗੋਬਿੰਦ (ਹਿਰਦੇ ਵਿਚ) ਪਰਗਟ ਹੋ ਜਾਂਦਾ ਹੈ ।੪।੩੮।੪੯।

**ਰਾਮਕਲੀ ਮਹਲਾ ੫ ॥ ਗਊ ਕਉ ਚਾਰੇ ਸਾਰਦੂਲੁ ॥ ਕਉਡੀ ਕਾ ਲਖ ਹੂਆ ਮੂਲੁ ॥ ਬਕਰੀ ਕਉ ਹਸਤੀ ਪ੍ਰਤਿਪਾਲੇ ॥ ਅਪਨਾ ਪ੍ਰਭੁ ਨਦਰਿ ਨਿਹਾਲੇ ॥੧॥ ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਬਰਨਿ ਨ ਸਾਕਉ ਬਹੁ ਗੁਨ ਤੇਰੇ ॥੧॥ ਰਹਾਉ ॥ ਦੀਸਤ ਮਾਸੁ ਨ ਖਾਇ ਬਿਲਾਈ ॥ ਮਹਾ ਕਸਾਬਿ ਛੁਰੀ ਸਟਿ ਪਾਈ ॥ ਕਰਣਹਾਰ ਪ੍ਰਭੁ ਹਿਰਦੈ ਵੂਠਾ ॥ ਫਾਥੀ ਮਛੁਲੀ ਕਾ ਜਾਲਾ ਤੂਟਾ ॥੨॥ ਸੂਕੇ ਕਾਸਟ ਹਰੇ ਚਲੂਲ ॥ ਊਚੈ ਥਲਿ ਫੂਲੇ ਕਮਲ ਅਨੂਪ ॥ ਅਗਨਿ ਨਿਵਾਰੀ ਸਤਿਗੁਰ ਦੇਵ ॥ ਸੇਵਕੁ ਅਪਨੀ ਲਾਇਓ ਸੇਵ ॥੩॥ ਅਕਿਰਤਘਣਾ ਕਾ ਕਰੇ ਉਧਾਰੁ ॥ ਪ੍ਰਭੁ ਮੇਰਾ ਹੈ ਸਦਾ ਦਇਆਰੁ ॥ ਸੰਤ ਜਨਾ ਕਾ ਸਦਾ ਸਹਾਈ ॥ ਚਰਨ ਕਮਲ ਨਾਨਕ ਸਰਣਾਈ ॥੪॥੩੯॥੫੦॥ {ਪੰਨਾ ੮੯੮}**

**ਪਦ ਅਰਥ** :—ਗਊ—ਗਿਆਨ-ਇੰਦ੍ਰੇ । ਕਉ—ਨੂੰ । ਚਾਰੇ—ਚਾਰਦਾ ਹੈ, ਵੱਸ ਵਿਚ ਰੱਖਦਾ ਹੈ । ਸਾਰਦੂਲੁ—ਸ਼ੇਰ, ਵਿਕਾਰਾਂ ਦੇ ਭਾਰ ਹੇਠੋਂ ਨਿਕਲ ਕੇ ਬਲਵਾਨ ਹੋ ਚੁਕਾ ਮਨ । ਮੂਲੁ—ਮੁੱਲ, ਕੀਮਤ । ਬਕਰੀ—ਗਰੀਬੀ-ਸੁਭਾਉ । ਹਸਤੀ—ਹਾਥੀ, ਜੋ ਮਨ ਪਹਿਲਾਂ ਅਹੰਕਾਰੀ ਸੀ । ਨਦਰਿ—ਮਿਹਰ ਦੀ ਨਿਗਾਹ । ਨਿਹਾਲੇ—ਤੱਕਦਾ ਹੈ, ਵੇਖਦਾ ਹੈ ।੧।

ਨਿਧਾਨ—ਖ਼ਜ਼ਾਨਾ । ਕ੍ਰਿਪਾ ਨਿਧਾਨ—ਹੇ ਦਇਆ ਦੇ ਖ਼ਜ਼ਾਨੇ ! ਪ੍ਰਭ—ਹੇ ਪ੍ਰਭੂ ! ਬਰਨਿ ਨ ਸਾਕਉ—{ਸਾਕਉਂ} ਮੈਂ ਬਿਆਨ ਨਹੀਂ ਕਰ ਸਕਦਾ ।੧।ਰਹਾਉ।

ਦੀਸਤ—(ਸਾਹਮਣੇ) ਦਿੱਸ ਰਿਹਾ । ਬਿਲਾਈ—ਬਿੱਲੀ, ਮਨ ਦੀ ਤ੍ਰਿਸ਼ਨਾ । ਕਸਾਬਿ—ਕਸਾਬ ਨੇ, ਕਸਾਈ ਨੇ, ਨਿਰਦਈ ਮਨ ਨੇ । ਸਟਿ ਪਾਈ—ਹੱਥੋਂ ਸੁੱਟ ਦਿੱਤੀ ਹੈ । ਕਰਣਹਾਰ ਪ੍ਰਭੁ—ਸਭ ਤਰ੍ਹਾਂ ਦੀ ਸਮਰੱਥਾ ਰੱਖਣ ਵਾਲਾ ਪ੍ਰਭੂ । ਹਿਰਦੈ—ਹਿਰਦੇ ਵਿਚ । ਵੂਠਾ—ਆ ਵੱਸਿਆ । ਫਾਥੀ—ਫਸੀ ਹੋਈ ।੨।

ਕਾਸਟ—ਕਾਠ । ਹਰੇ ਚਲੂਲ—ਚੁਹ-ਚੁਹ ਕਰਦੇ ਹਰੇ । ਊਚੈ ਥਲਿ—ਉੱਚੇ ਥਲ ਵਿਚ, ਅਹੰਕਾਰੇ ਹੋਏ ਮਨ ਵਿਚ । ਅਨੂਪ—ਸੁੰਦਰ, ਬੇ-ਮਿਸਾਲ । ਅਗਨਿ—ਅੱਗ, ਤ੍ਰਿਸ਼ਨਾ ਦੀ ਅੱਗ । ਨਿਵਾਰਿ—ਦੂਰ ਕਰ ਦਿੱਤੀ । ਸੇਵ—ਸੇਵਾ ।੩।

ਅਕਿਰਤਘਣ—{ ਤ⁄ਨਿ} ਕੀਤੇ ਉਪਕਾਰ ਨੂੰ ਭੁਲਾਣ ਵਾਲਾ, ਨਾ-ਸ਼ੁਕਰਾ । ਉਧਾਰੁ—ਪਾਰ-ਉਤਾਰਾ । ਦਇਆਰੁ—ਦਇਆਲ । ਸਹਾਈ—ਮਦਦਗਾਰ । ਨਾਨਕ—ਹੇ ਨਾਨਕ !

**ਅਰਥ** :—ਹੇ ਮੇਰੇ ਪ੍ਰੀਤਮ ਪ੍ਰਭੂ ! ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਤੇਰੇ ਅਨੇਕਾਂ ਗੁਣ ਹਨ, ਮੈਂ (ਸਾਰੇ) ਬਿਆਨ ਨਹੀਂ ਕਰ ਸਕਦਾ ।੧।ਰਹਾਉ।

(ਹੇ ਭਾਈ ! ਦੁਨੀਆ ਦੇ ਧਨ-ਪਦਾਰਥ ਦੇ ਕਾਰਨ ਮਨੁੱਖ ਦਾ ਮਨ ਆਮ ਤੌਰ ਤੇ ਅਹੰਕਾਰ ਨਾਲ ਹਾਥੀ ਬਣਿਆ ਰਹਿੰਦਾ ਹੈ, ਪਰ) ਜਦੋਂ ਪਿਆਰਾ ਪ੍ਰਭੂ ਮਿਹਰ ਦੀ ਨਿਗਾਹ ਨਾਲ ਤੱਕਦਾ ਹੈ ਤਾਂ (ਪਹਿਲਾਂ ਅਹੰਕਾਰੀ) ਹਾਥੀ (ਮਨ) ਬੱਕਰੀ (ਵਾਲੇ ਗਰੀਬੀ ਸੁਭਾਉ) ਨੂੰ (ਆਪਣੇ ਅੰਦਰ) ਸੰਭਾਲਦਾ ਹੈ । (ਪ੍ਰਭੂ ਦੀ ਕਿਰਪਾ ਨਾਲ

ਵਿਕਾਰਾਂ ਦੀ ਮਾਰ ਤੋਂ ਬਚ ਕੇ) ਸ਼ੇਰ (ਹੋਇਆ ਮਨ) ਗਿਆਨ-ਇੰਦ੍ਰਿਆਂ ਨੂੰ ਆਪਣੇ ਵੱਸ ਵਿਚ ਰੱਖਣ ਲੱਗ ਪੈਂਦਾ ਹੈ । (ਵਿਕਾਰਾਂ ਵਿਚ ਫਸਿਆ ਜੀਵ ਪਹਿਲਾਂ) ਕੌਡੀ (ਸਮਾਨ ਤੁੱਛ ਹਸਤੀ ਵਾਲਾ ਹੋ ਗਿਆ ਸੀ, ਹੁਣ ਉਸ) ਦਾ ਮੁੱਲ (ਮਾਨੋ) ਲੱਖਾਂ ਰੁਪਏ ਹੋ ਗਿਆ ।੧।

(ਹੇ ਭਾਈ ! ਜਦੋਂ ਆਪਣਾ ਪ੍ਰਭੂ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ ਤਾਂ) ਬਿੱਲੀ ਦਿੱਸ ਰਿਹਾ ਮਾਸ ਨਹੀਂ ਖਾਂਦੀ (ਮਨ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ, ਮਨ ਮਾਇਕ ਪਦਾਰਥਾਂ ਵਲ ਨਹੀਂ ਤੱਕਦਾ) । ਪ੍ਰਭੂ (ਦੀ ਕਿਰਪਾ ਨਾਲ) ਵੱਡੇ ਕਸਾਈ (ਨਿਰਦਈ ਮਨ) ਨੇ ਆਪਣੇ ਹੱਥੋਂ ਛੁਰੀ ਸੁੱਟ ਦਿੱਤੀ (ਨਿਰਦਇਤਾ ਦਾ ਸੁਭਾਉ ਤਿਆਗ ਦਿੱਤਾ) । ਸਭ ਕੁਝ ਕਰ ਸਕਣ ਵਾਲਾ ਪ੍ਰਭੂ ਜਦੋਂ (ਆਪਣੀ ਕਿਰਪਾ ਨਾਲ ਜੀਵ ਦੇ) ਹਿਰਦੇ ਵਿਚ ਆ ਵੱਸਿਆ, ਤਦੋਂ (ਮਾਇਆ ਦੇ ਮੋਹ ਦੇ ਜਾਲ ਵਿਚ) ਫਸੀ ਹੋਈ (ਜੀਵ-) ਮੱਛੀ ਦਾ (ਮਾਇਆ ਦੇ ਮੋਹ ਦਾ) ਜਾਲ ਟੁੱਟ ਗਿਆ ।੨।

(ਜਦੋਂ ਮਿਹਰ ਹੋਈ ਤਾਂ) ਸੁੱਕੇ ਹੋਏ ਕਾਠ ਚੁਹ-ਚੁਹ ਕਰਦੇ ਹਰੇ ਹੋ ਗਏ (ਮਨ ਦਾ ਰੁੱਖਾਪਨ ਦੂਰ ਹੋ ਕੇ ਜੀਵ ਦੇ ਅੰਦਰ ਦਇਆ ਪੈਦਾ ਹੋ ਗਈ), ਉੱਚੇ ਟਿੱਬੇ ਉੱਤੇ ਸੋਹਣੇ ਕੌਲ-ਫੁੱਲ ਖਿੜ ਪਏ (ਜਿਸ ਆਕੜੇ ਹੋਏ ਮਨ ਉਤੇ ਪਹਿਲਾਂ ਹਰਿ-ਨਾਮ ਦੀ ਵਰਖਾ ਦਾ ਕੋਈ ਅਸਰ ਨਹੀਂ ਸੀ ਹੁੰਦਾ, ਹੁਣ ਉਹ ਖਿੜ ਪਿਆ) । ਪਿਆਰੇ ਸਤਿਗੁਰੂ ਨੇ ਤ੍ਰਿਸ਼ਨਾ ਦੀ ਅੱਗ ਦੂਰ ਕਰ ਦਿੱਤੀ, ਸੇਵਕ ਨੂੰ ਆਪਣੀ ਸੇਵਾ ਵਿਚ ਜੋੜ ਲਿਆ ।੩।

ਹੇ ਭਾਈ ! ਮੇਰਾ ਪ੍ਰਭੂ ਸਦਾ ਦਇਆ ਦਾ ਘਰ ਹੈ, ਉਹ ਨਾ-ਸ਼ੁਕਰਿਆਂ ਦਾ ਪਾਰ-ਉਤਾਰਾ ਕਰਦਾ ਹੈ । ਹੇ ਨਾਨਕ ! (ਆਖ—) ਪ੍ਰਭੂ ਆਪਣੇ ਸੰਤਾਂ ਦਾ ਸਦਾ ਮਦਦਗਾਰ ਹੁੰਦਾ ਹੈ, ਸੰਤ ਜਨ ਸਦਾ ਉਸ ਦੇ ਸੋਹਣੇ ਚਰਨਾਂ ਦੀ ਸਰਨ ਪਏ ਰਹਿੰਦੇ ਹਨ ।੪।੩੯।੫੦।

**ਰਾਮਕਲੀ ਮਹਲਾ ੫ ॥ ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥ ਤੀਨਿ ਆਵਰਤ ਕੀ ਚੂਕੀ ਘੇਰ ॥ ਸਾਧ ਸੰਗਿ ਚੂਕੇ ਭੈ ਫੇਰ ॥੧॥ ਸਿਮਰਿ ਸਿਮਰਿ ਜੀਵਾ ਗੋਵਿੰਦ ॥ ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ ॥੧॥ ਰਹਾਉ ॥ ਦਾਝਿ ਗਏ ਤ੍ਰਿਣ ਪਾਪ ਸੁਮੇਰ ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥ ਅਨਦ ਰੂਪ ਪ੍ਰਗਟਿਓ ਸਭ ਥਾਨਿ ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥੨॥ ਸਾਗਰੁ ਤਰਿਓ ਬਾਛਰ ਖੋਜ ॥ ਖੇਦੁ ਨ ਪਾਇਓ ਨਹ ਫੁਨਿ ਰੋਜ ॥ ਸਿੰਧੁ ਸਮਾਇਓ ਘਟੁਕੇ ਮਾਹਿ ॥ ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥੩॥ ਜਉ ਛੂਟਉ ਤਉ ਜਾਇ ਪਇਆਲ ॥ ਜਉ ਕਾਢਿਓ ਤਉ ਨਦਰਿ ਨਿਹਾਲ ॥ ਪਾਪ ਪੁੰਨ ਹਮਰੈ ਵਸਿ ਨਾਹਿ ॥ ਰਸਕਿ ਰਸਕਿ ਨਾਨਕ ਗੁਣ ਗਾਹਿ ॥੪॥੪੦॥੫੧॥ {ਪੰਨਾ ੮੯੯}**

**ਪਦ ਅਰਥ** :—ਪੰਚ ਸਿੰਘ—ਪੰਜ (ਕਾਮਾਦਿਕ) ਸ਼ੇਰ । ਪ੍ਰਭਿ—ਪ੍ਰਭੂ ਨੇ । ਮਾਰਿ ਰਾਖੇ—ਮਾਰ ਮੁਕਾਏ । ਬਿਘਿਆੜੀ—ਇੰਦ੍ਰੀਆਂ । ਨਿਵਾਰਿ ਲਈ—ਦੂਰ ਕਰ ਦਿੱਤੀ । ਤੀਨਿ—ਮਾਇਆ ਦੇ ਤਿੰਨ ਗੁਣ । ਆਵਰਤ—ਘੁੰਮਣ-ਘੇਰੀ । ਚੂਕੀ—ਮੁੱਕ ਗਈ । ਘੇਰ—ਭਵਾਂਟੀ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਫੇਰ—(ਜਨਮ ਮਰਨ ਦੇ) ਗੇੜ ।੧।

ਜੀਵਾ—ਜੀਵਾਂ, ਮੈਂ ਜੀਊਂਦਾ ਹਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਕਰਿ—ਕਰ ਕੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਬਖਸਿੰਦ—ਬਖ਼ਸ਼ਸ਼ ਕਰਨ ਵਾਲਾ, ਬਖ਼ਸ਼ਿੰਦ ।੧।ਰਹਾਉ।

ਦਾਝਿ ਗਏ—ਸੜ ਗਏ । ਤ੍ਰਿਣ—ਘਾਹ ਦੇ ਤੀਲੇ । ਪਾਪ ਸੁਮੇਰ—ਸੁਮੇਰ ਪਰਬਤ ਜੇਡੇ ਵੱਡੇ ਪਾਪ । ਪ੍ਰਭ ਪੈਰ—ਪ੍ਰਭ ਦੇ ਪੈਰ । ਅਨਦ ਰੂਪ—ਆਨੰਦ-ਸਰੂਪ ਪ੍ਰਭੂ । ਸਭ ਥਾਨਿ—ਹਰੇਕ ਥਾਂ ਵਿਚ (ਵੱਸਦਾ) । ਸੁਖ

ਮਾਨਿ—ਸੁਖ ਮਾਣਿ । ਪ੍ਰੇਮ ਭਗਤਿ ਸੁਖ ਮਾਨਿ—ਸੁਖਾਂ ਦੀ ਮਣੀ ਪ੍ਰੇਮਾ ਭਗਤੀ ਵਿਚ । ਜੋਰਿ—(ਸੁਰਤਿ) ਜੋੜੀ ।੨।

ਸਾਗਰੁ—{ਸੰਸਾਰ-) ਸਮੁੰਦਰ । ਬਾਛਰ—ਵੱਛਾ । ਖੋਜ—ਖੁਰ ਦਾ ਨਿਸ਼ਾਨ । ਖੇਦੁ—ਦੁੱਖ । ਫੁਨਿ—ਮੁੜ । ਰੋਜ—ਰੁਜ਼ਤਾਪ, ਗ਼ਮ । ਸਿੰਧੁ—ਸਮੁੰਦਰ । ਘਟੁਕਾ—ਨਿੱਕਾ ਜਿਹਾ ਘੜਾ । ਘਟੁਕੇ ਮਾਹਿ—ਨਿੱਕੇ ਜਿਹੇ ਘੜੇ ਵਿਚ {ਨੋਟ :—'ਘਟੁ ਕੇ ਮਾਹਿ' ਪਦ-ਛੇਦ ਗ਼ਲਤ ਹੈ । ਜੇ ਇਹ ਹੁੰਦਾ, ਤਾਂ ਸੰਬੰਧਕ 'ਕੇ' ਦੇ ਕਾਰਨ ਲਫ਼ਜ਼ 'ਘਟੁ' ਦਾ ੁ ਉੱਡ ਜਾਂਦਾ} । ਅਚਰਜੁ—ਅਨੋਖੀ ਗੱਲ ।੩।

ਜਉ—ਜਦੋਂ । ਛੂਟਉ—ਪੱਲਾ ਛੁੱਟ ਜਾਂਦਾ ਹੈ । ਤਉ—ਤਦੋਂ । ਜਾਇ—(ਜੀਵ) ਜਾ ਪੈਂਦਾ ਹੈ । ਪਇਆਲ—ਪਾਤਾਲ (ਵਿਚ) । ਕਾਢਿਓ—(ਪਾਤਾਲ ਵਿਚੋਂ) ਕੱਢ ਲਿਆ । ਨਿਹਾਲ—ਪ੍ਰਸੰਨ, ਪੂਰਨ ਤੌਰ ਤੇ ਖ਼ੁਸ਼ । ਹਮਰੈ ਵਸਿ—ਸਾਡੇ ਵੱਸ ਵਿਚ । ਰਸਕਿ—ਰਸ ਨਾਲ, ਰਸ ਲੈ ਲੈ ਕੇ । ਗਾਹਿ—{ਬਹੁ-ਵਚਨ} ਗਾਂਦੇ ਹਨ (ਜੀਵ) ।੪।

**ਅਰਥ** :—ਹੇ ਭਾਈ ! ਮੈਂ ਪਰਮਾਤਮਾ (ਦਾ ਨਾਮ) ਮੁੜ ਮੁੜ ਸਿਮਰ ਕੇ ਆਤਮਕ ਜੀਵਨ ਹਾਸਲ ਕਰਦਾ ਹਾਂ । ਮੈਨੂੰ ਦਾਸ ਨੂੰ ਪਰਮਾਤਮਾ ਨੇ ਕਿਰਪਾ ਕਰ ਕੇ (ਆਪ ਹੀ ਕਾਮਾਦਿਕ ਵਿਕਾਰੋਂ ਤੋਂ) ਬਚਾ ਰੱਖਿਆ ਹੈ । ਸਦਾ ਕਾਇਮ ਰਹਿਣ ਵਾਲਾ ਮਾਲਕ ਸਦਾ ਹੀ ਬਖ਼ਸ਼ਸ਼ਾਂ ਕਰਨ ਵਾਲਾ ਹੈ ।੧।ਰਹਾਉ।

(ਹੇ ਭਾਈ ! ਜਿਉਂ ਜਿਉਂ ਮੈਂ ਪ੍ਰਭੂ ਨੂੰ ਸਿਮਰਿਆ ਹੈ) ਪ੍ਰਭੂ ਨੇ (ਮੇਰੇ ਅੰਦਰੋਂ) ਪੰਜ ਕਾਮਾਦਿਕ ਸ਼ੇਰ ਮਾਰ ਮੁਕਾਏ ਹਨ, ਦਸ ਇੰਦ੍ਰੀਆਂ ਦਾ ਦਬਾਉ ਭੀ ਮੇਰੇ ਉਤੋਂ ਦੂਰ ਕਰ ਦਿੱਤਾ ਹੈ । ਮਾਇਆ ਦੇ ਤਿੰਨ ਗੁਣਾਂ ਦੀ ਘੁੰਮਣ-ਘੇਰੀ ਦਾ ਚੱਕਰ (ਭੀ) ਮੁੱਕ ਗਿਆ ਹੈ । ਗੁਰੂ ਦੀ ਸੰਗਤਿ ਵਿਚ (ਰਹਿਣ ਕਰਕੇ) ਜਨਮ ਮਰਨ ਗੇੜ ਦੇ ਸਾਰੇ ਡਰ ਭੀ ਖ਼ਤਮ ਹੋ ਗਏ ਹਨ ।੧।

ਹੇ ਭਾਈ ! ਜਦੋਂ ਕੋਈ ਜੀਵ ਪਰਮਾਤਮਾ ਦਾ ਨਾਮ ਜਪ ਜਪ ਕੇ ਉਸ ਦੇ ਚਰਨ ਪੂਜਣੇ ਸ਼ੁਰੂ ਕਰਦਾ ਹੈ, ਤਾਂ ਉਸ ਦੇ ਸੁਮੇਰ ਪਰਬਤ ਜੇਡੇ ਹੋ ਚੁਕੇ ਪਾਪ ਘਾਹ ਦੇ ਤੀਲਿਆਂ ਵਾਂਗ ਸੜ ਜਾਂਦੇ ਹਨ । ਜਦੋਂ ਕਿਸੇ ਨੇ ਸੁਖਾਂ ਦੀ ਮਣੀ ਪ੍ਰਭੂ ਦੀ ਪ੍ਰੇਮ ਭਗਤੀ ਵਿਚ ਆਪਣੀ ਸੁਰਤਿ ਜੋੜੀ, ਤਾਂ ਉਸ ਨੂੰ ਆਨੰਦ-ਸਰੂਪ ਪ੍ਰਭੂ ਹਰੇਕ ਥਾਂ ਵਿਚ ਵੱਸਦਾ ਦਿੱਸ ਪਿਆ ।੨।

(ਹੇ ਭਾਈ ! ਜਿਸ ਨੇ ਭੀ ਨਾਮ ਜਪਿਆ ਉਸ ਨੇ) ਸੰਸਾਰ-ਸਮੁੰਦਰ ਇਉਂ ਤਰ ਲਿਆ ਜਿਵੇਂ (ਪਾਣੀ ਨਾਲ ਭਰਿਆ ਹੋਇਆ) ਵੱਛੇ ਦੇ ਖੁਰ ਦਾ ਨਿਸ਼ਾਨ ਹੈ; ਨਾਹ ਉਸ ਨੂੰ ਕੋਈ ਦੁੱਖ ਪੁਂਹਦਾ ਹੈ ਨਾਹ ਕੋਈ ਚਿੰਤਾ-ਫ਼ਿਕਰ । ਪ੍ਰਭੂ ਉਸ ਦੇ ਅੰਦਰ ਇਉਂ ਆ ਟਿਕਦਾ ਹੈ ਜਿਵੇਂ ਸਮੁੰਦਰ (ਮਾਨੋ) ਇਕ ਨਿੱਕੇ ਜਿਹੇ ਘੜੇ ਵਿਚ ਆ ਟਿਕੇ । ਹੇ ਭਾਈ ! ਸਿਰਜਨਹਾਰ ਪ੍ਰਭੂ ਵਾਸਤੇ ਇਹ ਕੋਈ ਅਨੋਖੀ ਗੱਲ ਨਹੀਂ ਹੈ ।੩।

(ਹੇ ਭਾਈ !) ਜਦੋਂ (ਕਿਸੇ ਜੀਵ ਦੇ ਹੱਥੋਂ ਪ੍ਰਭੂ ਦਾ ਪੱਲਾ) ਛੁੱਟ ਜਾਂਦਾ ਹੈ, ਤਦੋਂ ਉਹ (ਮਾਨੋ) ਪਾਤਾਲ ਵਿਚ ਜਾ ਪੈਂਦਾ ਹੈ । ਜਦੋਂ ਪ੍ਰਭੂ ਆਪ ਉਸ ਨੂੰ ਪਾਤਾਲ ਵਿਚੋਂ ਕੱਢ ਲੈਂਦਾ ਹੈ ਤਦੋਂ ਉਸ ਦੀ ਮਿਹਰ ਦੀ ਨਿਗਾਹ ਨਾਲ ਉਹ ਤਨੋਂ ਮਨੋਂ ਖਿੜ ਜਾਂਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਚੰਗੇ ਮਾੜੇ ਕੰਮ ਕਰਨੇ ਅਸਾਂ ਜੀਵਾਂ ਦੇ ਵੱਸ ਵਿਚ ਨਹੀਂ ਹਨ, (ਜਿਨ੍ਹਾਂ ਉਤੇ ਉਹ ਮਿਹਰ ਕਰਦਾ ਹੈ, ਉਹ ਬੰਦੇ) ਬੜੇ ਪ੍ਰੇਮ ਨਾਲ ਉਸ ਦੇ ਗੁਣ ਗਾਂਦੇ ਹਨ ।੪।੪੦।੫੧।

ਰਾਮਕਲੀ ਮਹਲਾ ੫ ॥ ਨਾ ਤਨੁ ਤੇਰਾ ਨਾ ਮਨੁ ਤੋਹਿ ॥ ਮਾਇਆ ਮੋਹਿ ਬਿਆਪਿਆ ਧੋਹਿ ॥ ਕੁਦਮ ਕਰੈ ਗਾਡਰ ਜਿਉ ਛੇਲ ॥ ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ ॥੧॥ ਹਰਿ ਚਰਨ ਕਮਲ ਸਰਨਾਇ ਮਨਾ ॥ ਰਾਮਨਾਮੁ

**ਜਪਿ ਸੰਗਿ ਸਹਾਈ ਗੁਰਮੁਖਿ ਪਾਵਹਿ ਸਾਚੁ ਧਨਾ ॥੧॥ ਰਹਾਉ ॥ ਊਨੇ ਕਾਜ ਨ ਹੋਵਤ ਪੂਰੇ ॥ ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ ॥ ਕਰੈ ਬਿਕਾਰ ਜੀਅਰੇ ਕੈ ਤਾਈ ॥ ਗਾਫਲ ਸੰਗਿ ਨ ਤਸੂਆ ਜਾਈ ॥੨॥ ਧਰਤ ਧੋਹ ਅਨਿਕ ਛਲ ਜਾਨੈ ॥ ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ ॥ ਜਿਨਿ ਦੀਆ ਤਿਸੈ ਨ ਚੇਤੈ ਮੂਲਿ ॥ ਮਿਥਿਆ ਲੋਭੁ ਨ ਉਤਰੈ ਸੂਲੁ ॥੩॥ ਪਾਰਬ੍ਰਹਮ ਜਬ ਭਏ ਦਇਆਲ ॥ ਇਹੁ ਮਨੁ ਹੋਆ ਸਾਧ ਰਵਾਲ ॥ ਹਸਤ ਕਮਲ ਲੜਿ ਲੀਨੋ ਲਾਇ ॥ ਨਾਨਕ ਸਾਚੈ ਸਾਚਿ ਸਮਾਇ ॥੪॥੪੧॥੫੨॥ {ਪੰਨਾ ੮੯੯}**

**ਪਦ ਅਰਥ** :—ਤਨੁ—ਸਰੀਰ । ਤੋਹਿ—ਤੇਰਾ । ਮੋਹਿ—ਮੋਹ ਵਿਚ । ਬਿਆਪਿਆ—ਫਸਿਆ ਹੋਇਆ । ਧੋਹਿ—ਠੱਗੀ ਵਿਚ । ਕੁਦਮ—ਕਲੋਲ । ਗਾਡਰ—ਭੇਡ । ਛੇਲ—ਛੇਲਾ, ਲੇਲਾ । ਅਚਿੰਤੁ—ਅਚਨਚੇਤ । ਕਾਲੁ—ਮੌਤ । ਪੇਲ—ਧੱਕ ਦੇਂਦਾ ਹੈ, ਚਲਾ ਦੇਂਦਾ ਹੈ ।੧।

ਚਰਨ ਕਮਲ—ਕੌਲ-ਫੁੱਲ ਵਰਗੇ ਸੋਹਣੇ ਚਰਨ । ਮਨਾ—ਹੇ ਮਨ ! ਜਪਿ—ਜਪਿਆ ਕਰ । ਸੰਗਿ—(ਤੇਰੇ) ਨਾਲ । ਸਹਾਈ—ਮਦਦਗਾਰ । ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੀ ਸਰਨ ਪੈ ਕੇ । ਪਾਵਹਿ—ਤੂੰ ਲਏਂਗਾ । ਸਾਚੁ—ਸਦਾ-ਥਿਰ ਰਹਿਣ ਵਾਲਾ ।੧।ਰਹਾਉ।

ਊਨੇ—ਅਧੂਰੇ, ਕਦੇ ਸਿਰੇ ਨਾਹ ਚੜ੍ਹਨ ਵਾਲੇ । ਕਾਮਿ—ਕਾਮ ਵਿਚ । ਮਦਿ—ਨਸ਼ੇ ਵਿਚ । ਸਦ ਹੀ—ਸਦਾ ਹੀ । ਕਰੈ—ਕਰਦਾ ਹੈ । ਜੀਅਰਾ—ਜਿੰਦ । ਕੈ ਤਾਈ—ਦੀ ਖ਼ਾਤਰ, ਦੇ ਵਾਸਤੇ । ਗਾਫਲ ਸੰਗਿ—ਗ਼ਾਫ਼ਲ ਦੇ ਨਾਲ । ਤਸੂਆ—ਰਤਾ ਭੀ ।੨।

ਧਰਤ ਧੋਹ—ਠੱਗੀ ਕਰਦਾ ਹੈ । ਛਲ—ਫ਼ਰੇਬ । ਸਿਰਿ—ਸਿਰ ਉਤੇ । ਜਿਨਿ—ਜਿਸ (ਪ੍ਰਭੂ) ਨੇ । ਨ ਮੂਲਿ—ਬਿਲਕੁਲ ਨਹੀਂ । ਮਿਥਿਆ ਲੋਭੁ—ਨਾਸਵੰਤ ਪਦਾਰਥਾਂ ਦਾ ਲੋਭ । ਸੂਲੁ—ਚੋਭ ।੩।

ਸਾਧ ਰਵਾਲ—ਗੁਰੂ ਦੀ ਚਰਨ-ਧੂੜ । ਹਸਤ—ਹੱਥ । ਲੜਿ—ਪੱਲੇ ਨਾਲ । ਸਾਚੈ—ਸਦਾ-ਥਿਰ ਪ੍ਰਭੂ ਵਿਚ ਹੀ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਮਾਇ—ਲੀਨ ਰਹਿੰਦਾ ਹੈ ।੪।

**ਅਰਥ** :—ਹੇ (ਮੇਰੇ) ਮਨ ! ਪ੍ਰਭੂ ਦੇ ਸੋਹਣੇ ਚਰਨਾਂ ਦੀ ਸਰਨ ਪਿਆ ਰਹੁ । ਪਰਮਾਤਮਾ ਦਾ ਨਾਮ ਜਪਦਾ ਰਿਹਾ ਕਰ, ਇਹੀ ਤੇਰੇ ਨਾਲ ਅਸਲ ਮਦਦਗਾਰ ਹੈ । ਪਰ ਇਹ ਸਦਾ ਕਾਇਮ ਰਹਿਣ ਵਾਲਾ ਨਾਮ-ਧਨ ਤੂੰ ਗੁਰੂ ਦੀ ਸਰਨ ਪੈ ਕੇ ਲੱਭ ਸਕੇਂਗਾ ।੧।ਰਹਾਉ।

(ਹੇ ਭਾਈ ! ਇਸ ਸਰੀਰ ਦੀ ਖ਼ਾਤਰ) ਤੂੰ ਮਾਇਆ ਦੇ ਮੋਹ ਵਿਚ ਦੀ ਠੱਗੀ ਵਿਚ ਫਸਿਆ ਰਹਿੰਦਾ ਹੈਂ, ਨਾਹ ਉਹ ਸਰੀਰ ਤੇਰਾ ਹੈ, ਤੇ, ਨਾਹ ਹੀ (ਉਸ ਸਰੀਰ ਵਿਚ ਵੱਸਦਾ) ਮਨ ਤੇਰਾ ਹੈ । (ਵੇਖ !) ਜਿਵੇਂ ਭੇਡ ਦਾ ਬੱਚਾ ਭੇਡ ਨਾਲ ਕਲੋਲ ਕਰਦਾ ਹੈ (ਉਸ ਵਿਚਾਰੇ ਉਤੇ) ਅਚਨਚੇਤ (ਮੌਤ ਦਾ) ਜਾਲ ਆ ਪੈਂਦਾ ਹੈ, (ਉਸ ਉਤੇ) ਮੌਤ ਅਪਣਾ ਚੱਕਰ ਚਲਾ ਦੇਂਦੀ ਹੈ (ਇਹੀ ਹਾਲ ਹਰੇਕ ਜੀਵ ਦਾ ਹੁੰਦਾ ਹੈ) ।੧।

ਜੀਵ ਦੇ ਇਹ ਕਦੇ ਨਾਹ ਮੁੱਕ ਸਕਣ ਵਾਲੇ ਕੰਮ ਕਦੇ ਸਿਰੇ ਨਹੀਂ ਚੜ੍ਹਦੇ; ਕਾਮ-ਵਾਸਨਾ ਵਿਚ, ਕ੍ਰੋਧ ਵਿਚ, ਮਾਇਆ ਦੇ ਨਸ਼ੇ ਵਿਚ ਜੀਵ ਸਦਾ ਹੀ ਗਿਲੇ-ਗੁਜ਼ਾਰੀਆਂ ਕਰਦਾ ਰਹਿੰਦਾ ਹੈ । ਆਪਣੀ ਇਸ ਜਿੰਦ (ਨੂੰ ਸੁਖ ਦੇਣ) ਦੀ ਖ਼ਾਤਰ ਜੀਵ ਵਿਕਾਰ ਕਰਦਾ ਰਹਿੰਦਾ ਹੈ, ਪਰ (ਰੱਬ ਦੀ ਯਾਦ ਵਲੋਂ) ਅਵੇਸਲੇ ਹੋ ਚੁਕੇ ਜੀਵ ਦੇ ਨਾਲ (ਦੁਨੀਆ ਦੇ ਪਦਾਰਥਾਂ ਵਿਚੋਂ) ਰਤਾ ਭੀ ਨਹੀਂ ਜਾਂਦਾ ।੨।

ਮੂਰਖ ਜੀਵ ਅਨੇਕਾਂ ਠੱਗੀਆਂ ਕਰਦਾ ਹੈ, ਅਨੇਕਾਂ ਫ਼ਰੇਬ ਕਰਨੇ ਜਾਣਦਾ ਹੈ । ਕੌਡੀ ਕੌਡੀ ਕਮਾਣ ਦੀ ਖ਼ਾਤਰ ਆਪਣੇ ਸਿਰ ਉਤੇ (ਦਗੇ-ਫ਼ਰੇਬ ਦੇ ਕਾਰਨ ਬਦਨਾਮੀ ਦੀ) ਸੁਆਹ ਪਾਂਦਾ ਫਿਰਦਾ ਹੈ । ਜਿਸ (ਪ੍ਰਭੂ) ਨੇ

(ਇਸ ਨੂੰ ਇਹ ਸਭ ਕੁਝ) ਦਿੱਤਾ ਹੈ ਉਸ ਨੂੰ ਇਹ ਬਿਲਕੁਲ ਯਾਦ ਨਹੀਂ ਕਰਦਾ । (ਇਸ ਦੇ ਅੰਦਰ) ਨਾਸਵੰਤ ਪਦਾਰਥਾਂ ਦਾ ਲੋਭ ਟਿਕਿਆ ਰਹਿੰਦਾ ਹੈ (ਇਹਨਾਂ ਦੀ) ਚੋਭ (ਇਸ ਦੇ ਅੰਦਰੋਂ) ਕਦੇ ਨਹੀਂ ਦੂਰ ਹੁੰਦੀ ।੩।

ਹੇ ਨਾਨਕ ! ਪਰਮਾਤਮਾ ਜਦੋਂ ਕਿਸੇ ਜੀਵ ਉਤੇ ਦਇਆਵਾਨ ਹੁੰਦਾ ਹੈ, ਉਸ ਜੀਵ ਦਾ ਇਹ ਮਨ ਗੁਰੂ ਦੇ ਚਰਨਾਂ ਦੀ ਧੂੜ ਬਣਦਾ ਹੈ । ਗੁਰੂ ਉਸ ਨੂੰ ਆਪਣੇ ਸੋਹਣੇ ਹੱਥਾਂ ਨਾਲ ਆਪਣੇ ਪੱਲੇ ਲਾ ਲੈਂਦਾ ਹੈ, ਤੇ, (ਉਹ ਭਾਗਾਂ ਵਾਲਾ) ਸਦਾ ਹੀ ਸਦਾ-ਥਿਰ ਪ੍ਰਭੂ ਵਿਚ ਲੀਨ ਹੋਇਆ ਰਹਿੰਦਾ ਹੈ ।੪।੪੧।੫੨।

**ਰਾਮਕਲੀ ਮਹਲਾ ੫ ॥ ਰਾਜਾ ਰਾਮ ਕੀ ਸਰਣਾਇ ॥ ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧ ਸੰਗਿ ਦੁਖੁ ਜਾਇ ॥੧॥ ਰਹਾਉ ॥ ਜਾ ਕੈ ਰਾਮੁ ਬਸੈ ਮਨ ਮਾਹੀ ॥ ਸੋ ਜਨੁ ਦੁਤਰੁ ਪੇਖਤ ਨਾਹੀ ॥ ਸਗਲੇ ਕਾਜ ਸਵਾਰੇ ਅਪਨੇ ॥ ਹਰਿ ਹਰਿ ਨਾਮੁ ਰਸਨ ਨਿਤ ਜਪਨੇ ॥੧॥ ਜਿਸ ਕੈ ਮਸਤਕਿ ਹਾਥੁ ਗੁਰੁ ਧਰੈ ॥ ਸੋ ਦਾਸੁ ਅਦੇਸਾ ਕਾਹੇ ਕਰੈ ॥ ਜਨਮ ਮਰਣ ਕੀ ਚੂਕੀ ਕਾਣਿ ॥ ਪੂਰੇ ਗੁਰ ਊਪਰਿ ਕੁਰਬਾਣ ॥੨॥ ਗੁਰੁ ਪਰਮੇਸਰੁ ਭੇਟਿ ਨਿਹਾਲ ॥ ਸੋ ਦਰਸਨੁ ਪਾਏ ਜਿਸੁ ਹੋਇ ਦਇਆਲੁ ॥ ਪਾਰਬ੍ਰਹਮੁ ਜਿਸੁ ਕਿਰਪਾ ਕਰੈ ॥ ਸਾਧ ਸੰਗਿ ਸੋ ਭਵਜਲੁ ਤਰੈ ॥੩॥ ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥ ਮੁਖ ਊਜਲ ਸਾਚੈ ਦਰਬਾਰੇ ॥ ਅਨਦ ਕਰਹੁ ਤਜਿ ਸਗਲ ਬਿਕਾਰ ॥ ਨਾਨਕ ਹਰਿ ਜਪਿ ਉਤਰਹੁ ਪਾਰਿ ॥੪॥੪੨॥੫੩॥ {ਪੰਨਾ ੮੯੯}**

**ਪਦ ਅਰਥ** :—ਰਾਜਾ ਰਾਮ—ਚਾਨਣ-ਰੂਪ ਪ੍ਰਭੂ, ਸਭ ਜੀਵਾਂ ਨੂੰ ਆਪਣੀ ਜੋਤਿ ਦਾ ਚਾਨਣ ਦੇਣ ਵਾਲਾ ਹਰੀ । ਗਾਵਤ—ਗਾਂਦਿਆਂ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ ।੧।ਰਹਾਉ।

ਜਾ ਕੈ ਮਨ ਮਾਹੀ—ਜਿਸ (ਮਨੁੱਖ) ਦੇ ਮਨ ਵਿਚ । ਦੁਤਰੁ—ਬੜੀ ਔਖਿਆਈ ਨਾਲ ਤਰਿਆ ਜਾ ਸਕਣ ਵਾਲਾ ਸੰਸਾਰ-ਸਮੁੰਦਰ । ਸਗਲੇ—ਸਾਰੇ । ਰਸਨ—ਜੀਭ (ਨਾਲ) ।੧।

ਜਿਸ ਕੈ—{ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ । ਵੇਖੋ 'ਗੁਰਬਾਣੀ ਵਿਆਕਰਣ') । ਕੈ ਮਸਤਕਿ—ਦੇ ਮੱਥੇ ਉਤੇ । ਅਦੇਸਾ—ਅੰਦੇਸ਼ਾ, ਚਿੰਤਾ-ਫ਼ਿਕਰ । ਕਾਹੇ—ਕਿਉਂ ? ਕਾਣਿ—ਮੁਥਾਜੀ, ਤੋਖ਼ਲਾ । ਕੁਰਬਾਣ—ਸਦਕੇ, ਵਾਰਨੇ ।੨।

ਭੇਟਿ—ਮਿਲ ਕੇ । ਨਿਹਾਲ—ਚੜ੍ਹਦੀ ਕਲਾ ਵਾਲਾ । ਸੋ—ਉਹ ਬੰਦਾ । ਭਵਜਲੁ—ਸੰਸਾਰ-ਸਮੁੰਦਰ ।੩।

ਸਾਧ—ਹੇ ਸੰਤ ਜਨੋ ! ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਊਜਲ—ਉਜਲੇ, ਬੇ-ਦਾਗ਼ । ਦਰਬਾਰੇ—ਦਰਬਾਰਿ, ਦਰਬਾਰ ਵਿਚ । ਤਜਿ—ਤਿਆਗ ਕੇ । ਬਿਕਾਰ—ਮੰਦੇ ਕੰਮ । ਅਨਦ—ਆਤਮਕ ਅਨੰਦ । ਜਪਿ—ਜਪ ਕੇ ।੪।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਪ੍ਰਕਾਸ਼-ਸਰੂਪ ਪਰਮਾਤਮਾ ਦਾ ਆਸਰਾ ਲੈਂਦੇ ਹਨ, ਪਰਮਾਤਮਾ ਦੇ ਗੁਣ ਗਾਂਦਿਆਂ ਗਾਂਦਿਆਂ ਉਹ ਦੁਨੀਆ ਦੇ ਡਰਾਂ ਤੋਂ ਮੁਕਤ ਹੋ ਜਾਂਦੇ ਹਨ; ਗੁਰੂ ਦੀ ਸੰਗਤਿ ਵਿਚ ਰਹਿ ਕੇ ਉਹਨਾਂ ਦਾ (ਹਰੇਕ) ਦੁੱਖ ਦੂਰ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ (ਦਾ ਨਾਮ) ਆ ਵੱਸਦਾ ਹੈ, ਉਹ ਮਨੁੱਖ ਔਖਿਆਈ ਨਾਲ ਤਰੇ ਜਾਣ ਵਾਲੇ ਇਸ ਸੰਸਾਰ-ਸਮੁੰਦਰ ਨੂੰ ਵੇਖਦਾ ਭੀ ਨਹੀਂ (ਉਸ ਦੇ ਰਸਤੇ ਵਿਚ) ਇਹ ਕੋਈ ਰੁਕਾਵਟ ਨਹੀਂ ਪਾਂਦਾ । ਪਰਮਾਤਮਾ ਦਾ ਨਾਮ (ਆਪਣੀ) ਜੀਭ ਨਾਲ ਨਿੱਤ ਜਪ ਜਪ ਕੇ ਉਹ ਮਨੁੱਖ ਆਪਣੇ ਸਾਰੇ ਕੰਮ ਸਿਰੇ ਚਾੜ੍ਹ ਲੈਂਦਾ ਹੈ ।੧।

ਹੇ ਭਾਈ ! ਇਸ ਮਨੁੱਖ ਦੇ ਮੱਥੇ ਉਤੇ ਗੁਰੂ (ਆਪਣਾ) ਹੱਥ ਰੱਖਦਾ ਹੈ, (ਪ੍ਰਭੂ ਦਾ ਉਹ) ਸੇਵਕ ਕਿਸੇ ਤਰ੍ਹਾਂ ਦਾ ਭੀ ਕੋਈ ਚਿੰਤਾ-ਫ਼ਿਕਰ ਨਹੀਂ ਕਰਦਾ । ਉਹ ਮਨੁੱਖ ਪੂਰੇ ਗੁਰੂ ਉਤੋਂ ਸਦਾ ਸਦਕੇ ਜਾਂਦਾ ਹੈ (ਆਪਣਾ ਆਪਾ ਵਾਰਦਾ ਰਹਿੰਦਾ ਹੈ, ਇਸ ਤਰ੍ਹਾਂ) ਉਸ ਦਾ ਜਨਮ ਮਰਨ ਦੇ ਗੇੜ ਦਾ ਡਰ ਮੁੱਕ ਜਾਂਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਪਰਮੇਸਰ ਮਿਲ ਪੈਂਦਾ ਹੈ, ਉਹ ਸਦਾ ਖਿੜਿਆ ਰਹਿੰਦਾ ਹੈ । (ਪਰ ਗੁਰੂ ਦਾ ਪਰਮੇਸਰ ਦਾ) ਦਰਸਨ ਉਹੀ ਮਨੁੱਖ ਪ੍ਰਾਪਤ ਕਰਦਾ ਹੈ, ਜਿਸ ਉਤੇ ਪ੍ਰਭੂ ਆਪ ਦਇਆਵਾਨ ਹੁੰਦਾ ਹੈ । ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਮਨੁੱਖ ਗੁਰੂ ਦੀ ਸੰਗਤਿ ਵਿਚ (ਰਹਿ ਕੇ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੩।

ਹੇ ਪਿਆਰੇ ਸੰਤ ਜਨੋ ! (ਤੁਸੀ ਭੀ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦੇ ਰਹੋ, ਸਦਾ-ਥਿਰ ਪ੍ਰਭੂ ਦੇ ਦਰਬਾਰ ਵਿਚ ਤੁਹਾਡੇ ਮੂੰਹ ਉਜਲੇ ਹੋਣਗੇ (ਤੁਹਾਨੂੰ ਉਥੇ ਆਦਰ-ਸਤਕਾਰ ਮਿਲੇਗਾ) । ਹੇ ਨਾਨਕ ! (ਆਖ— ਹੇ ਸੰਤ ਜਨੋ !) ਸਾਰੇ ਵਿਚਾਰ ਛੱਡ ਕੇ ਆਤਮਕ ਆਨੰਦ ਮਾਣਦੇ ਰਹੋ, ਪਰਮਾਤਮਾ ਦਾ ਨਾਮ ਜਪ ਕੇ ਤੁਸੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਉਗੇ ।੪।੪੨।੫੩।

**ਰਾਮਕਲੀ ਮਹਲਾ ੫ ॥ ਈਂਧਨ ਤੇ ਬੈਸੰਤਰੁ ਭਾਗੈ ॥ ਮਾਟੀ ਕਉ ਜਲੁ ਦਹਦਿਸ ਤਿਆਗੈ ॥ ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥ ਐਸਾ ਸੰਮ੍ਰਥੁ ਹਰਿ ਜੀਉ ਆਪਿ ॥ ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥੧॥ ਰਹਾਉ ॥ ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੂ ਕੀਨੋ ਸਾਬੁਨੁ ਸੂਧੁ ॥ ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥੨॥ ਦੇਹੀ ਗੁਪਤ ਬਿਦੇਹੀ ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥ ਠਗਣਹਾਰ ਅਣਠਗਦਾ ਠਾਗੈ ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥੩॥ ਸੰਤ ਸਭਾ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥ ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥੪॥੪੩॥੫੪॥ {ਪੰਨਾ ੯੦੦}**

**ਪਦ ਅਰਥ** :—ਈਂਧਨ ਤੇ—ਬਾਲਣ ਤੋਂ, ਲੱਕੜਾਂ ਤੋਂ । ਬੈਸੰਤਰੁ—ਅੱਗ । ਕਉ—ਨੂੰ । ਦਹਦਿਸ—ਦਸੀਂ ਪਾਸੀਂ । ਊਪਰਿ—ਉਤਾਂਹ ਵਲ । ਤਲੈ—ਹੇਠਲੇ ਪਾਸੇ । ਆਕਾਸੁ—ਉਤਲਾ ਪਾਸਾ, ਸਿਰ । ਘਟ ਮਹਿ— ਘੜੇ ਵਿਚ । ਸਿੰਧੁ—ਸਮੁੰਦਰ, ਬੇਅੰਤ ਪ੍ਰਭੂ ।੧।

ਸੰਮ੍ਰਥੁ—ਸਮਰਥਾ ਵਾਲਾ, ਸਭ ਤਾਕਤਾਂ ਦਾ ਮਾਲਕ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਜੀਅ ਭਗਤਨ ਕੈ—ਭਗਤਾਂ ਦੀ ਜਿੰਦ ਵਿਚੋਂ । ਮਨ—ਹੇ ਮਨ ! ਤਾ ਕਉ—ਉਸ (ਪ੍ਰਭੂ) ਨੂੰ । ਜਾਪਿ—ਜਪਦਾ ਰਹੁ ।੧।ਰਹਾਉ।

ਪ੍ਰਥਮੇ—ਪਹਿਲਾਂ । ਪਾਛੈ—ਪਿੱਛੋਂ । ਮੈਲੂ—ਮੈਲ ਨੂੰ, ਮਾਤਾ ਦੇ ਲਹੂ ਨੂੰ । ਸੂਧੁ—ਸੁੱਧ, ਚਿੱਟਾ (ਦੁੱਧ) । ਭੈ ਤੇ—ਡਰਾਂ ਤੋਂ । ਨਿਰਭਉ—ਜੀਵ ਜੋ ਅਸਲ ਵਿਚ ਡਰ-ਰਹਿਤ ਪ੍ਰਭੂ ਦੀ ਅੰਸ ਹੈ । ਹੋਂਦੀ ਕਉ—ਹੁੰਦੀ ਨੂੰ, ਹੋਂਦ ਵਾਲੀ ਜਿੰਦ ਨੂੰ । ਅਣਹੋਂਦੀ—ਜਿਸ ਦੀ (ਵੱਖਰੀ) ਹਸਤੀ ਕੋਈ ਨਹੀਂ । ਹਿਰੈ—ਚੁਰਾ ਲੈਂਦੀ ਹੈ, ਠੱਗ ਲੈਂਦੀ ਹੈ ।੨।

ਦੇਹੀ—ਦੇਹ ਦਾ ਮਾਲਕ, ਸਰੀਰ ਦਾ ਮਾਲਕ ਆਤਮਾ । ਬਿਦੇਹੀ—ਜੋ ਆਤਮਾ ਨਹੀਂ, ਸਰੀਰ । ਸਾਜਿ— ਸਾਜ ਕੇ । ਜਗਦੀਸੈ—ਜਗਦੀਸ ਹੀ, ਜਗਤ ਦਾ ਮਾਲਕ ਹੀ । ਠਗਣਹਾਰ—(ਸਭ ਨੂੰ) ਠੱਗਣ ਵਾਲੀ ਮਾਇਆ । ਅਣਠਗਦਾ—(ਪਰਮਾਤਮਾ ਦੀ ਅੰਸ ਜੀਵ) ਜੋ ਠੱਗਿਆ ਨਹੀਂ ਜਾਣਾ ਚਾਹੀਦਾ । ਵਖਰ—ਸੌਦਾ,

ਨਾਮ-ਪੂੰਜੀ । ਬਿਨੁ ਵਖਰ—ਨਾਮ ਦੀ ਪੂੰਜੀ ਤੋਂ ਸੱਖਣਾ । ਫਿਰਿ ਫਿਰਿ—ਮੁੜ ਮੁੜ । ਉਠਿ—ਉੱਠ ਕੇ । ਲਾਗੈ—ਮਾਇਆ ਵਿਚ ਫਸਦਾ ਹੈ, ਮਾਇਆ ਨੂੰ ਚੰਬੜਦਾ ਹੈ ।੩।

ਬਖਿਆਣ—ਵਿਚਾਰ, ਵਿਆਖਿਆ । ਬੀਚਾਰੇ ਕੋਇ—ਜਿਹੜਾ ਕੋਈ ਵਿਚਾਰਦਾ ਹੈ । ਤਾ ਕੀ—ਉਸ ਮਨੁੱਖ ਦੀ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।੪।

**ਅਰਥ** :—ਹੇ ਮਨ ! ਪਰਮਾਤਮਾ ਆਪ ਬੜੀਆਂ ਤਾਕਤਾਂ ਦਾ ਮਾਲਕ ਹੈ । ਉਹ ਪਰਮਾਤਮਾ ਆਪਣੇ ਭਗਤਾਂ ਦੇ ਮਨ ਤੋਂ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਹੀਂ ਵਿਸਰਦਾ । ਹੇ ਮਨ ! ਤੂੰ ਭੀ ਉਸ ਨੂੰ ਅੱਠੇ ਪਹਿਰ ਜਪਿਆ ਕਰ ।੧।ਰਹਾਉ।

(ਹੇ ਮਨ ! ਵੇਖ ਉਸ ਪ੍ਰਭੂ ਦੀਆਂ ਅਸਚਰਜ ਤਾਕਤਾਂ !) ਲੱਕੜੀ ਤੋਂ ਅੱਗ ਪਰੇ ਭੱਜਦੀ ਹੈ (ਲੱਕੜੀ ਵਿਚ ਅੱਗ ਹਰ ਵੇਲੇ ਮੌਜੂਦ ਹੈ, ਪਰ ਉਸ ਨੂੰ ਸਾੜਦੀ ਨਹੀਂ) । (ਸਮੁੰਦਰ ਦਾ) ਪਾਣੀ ਧਰਤੀ ਨੂੰ ਹਰ ਪਾਸੇ ਵਲੋਂ ਤਿਆਗੀ ਰੱਖਦਾ ਹੈ (ਧਰਤੀ ਸਮੁੰਦਰ ਦੇ ਵਿਚ ਰਹਿੰਦੀ ਹੈ, ਪਰ ਸਮੁੰਦਰ ਇਸ ਨੂੰ ਡੋਬਦਾ ਨਹੀਂ) । (ਰੁੱਖ ਦੇ) ਪੈਰ (ਜੜ੍ਹਾਂ) ਉਪਰ ਵਲ ਹਨ, ਤੇ ਸਿਰ ਹੇਠਲੇ ਪਾਸੇ ਹੈ । ਘੜੇ ਵਿਚ (ਨਿੱਕੇ ਨਿੱਕੇ ਸਰੀਰਾਂ ਵਿਚ) ਸਮੁੰਦਰ-ਪ੍ਰਭੂ ਆਪਣਾ ਆਪ ਪਰਕਾਸ਼ਦਾ ਹੈ ।੧।

(ਹੇ ਭਾਈ ! ਪਹਿਲਾਂ ਦੁੱਧ ਹੁੰਦਾ ਹੈ, ਉਸ ਨੂੰ ਰਿੜਕਿਆਂ ਉਸ ਦੁੱਧ ਦਾ ਤੱਤ-ਮੱਖਣ ਪਿੱਛੋਂ ਨਿਕਲਦਾ ਹੈ । ਪਰ ਵੇਖ ! ਸ੍ਰਿਸ਼ਟੀ ਦਾ ਤੱਤ-) ਮੱਖਣ ਪਰਮਾਤਮਾ ਪਹਿਲਾਂ ਮੌਜੂਦ ਹੈ, ਤੇ (ਉਸ ਦਾ ਪਸਾਰਾ-ਜਗਤ) ਦੁੱਧ ਪਿਛੋਂ (ਬਣਦਾ) ਹੈ (ਜਗਤ-ਪਸਾਰੇ ਰੂਪ ਦੁੱਧ ਵਿਚ ਤੱਤ-ਪ੍ਰਭੂ-ਮੱਖਣ ਸਰਬ-ਵਿਆਪਕ ਹੈ) । (ਜੀਵਾਂ ਦੀ ਪਾਲਣਾ ਵਾਸਤੇ) ਮੈਲ ਨੂੰ (ਮਾਂ ਦੇ ਲਹੂ ਨੂੰ) ਸੁੱਧ ਸਾਬਣ ਵਰਗਾ ਚਿੱਟਾ ਦੁੱਧ ਬਣਾ ਦੇਂਦਾ ਹੈ । ਨਿਰਭਉ-ਪ੍ਰਭੂ ਦੀ ਅੰਸ ਜੀਵ ਦੁਨੀਆ ਦੇ ਅਨੇਕਾਂ ਡਰਾਂ ਤੋਂ ਡਰਦਾ ਫਿਰਦਾ ਹੈ, ਮਾਇਆ ਜੀਵ ਨੂੰ ਭਜਾਈ ਫਿਰਦੀ ਹੈ ।੨।

ਹੇ ਭਾਈ ! ਸਰੀਰ ਦਾ ਮਾਲਕ ਆਤਮਾ (ਸਰੀਰ ਵਿਚ) ਲੁਕਿਆ ਰਹਿੰਦਾ ਹੈ, ਸਿਰਫ਼ ਸਰੀਰ ਦਿੱਸਦਾ ਹੈ । ਸਾਰੇ ਜੀਵਾਂ ਨੂੰ ਪੈਦਾ ਕਰ ਕੇ ਜਗਤ ਦਾ ਮਾਲਕ ਪ੍ਰਭੂ (ਅਨੇਕਾਂ ਕੌਤਕ) ਕਰਦਾ ਰਹਿੰਦਾ ਹੈ । ਠਗਣੀ-ਮਾਇਆ ਜੀਵ ਨੂੰ ਸਦਾ ਠੱਗਦੀ ਰਹਿੰਦੀ ਹੈ । ਨਾਮ ਦੀ ਪੂੰਜੀ ਤੋਂ ਸੱਖਣਾ ਜੀਵ ਮੁੜ ਮੁੜ ਮਾਇਆ ਨੂੰ ਚੰਬੜਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਸੰਤ-ਸਭਾ ਵਿਚ ਮਿਲ ਕੇ ਸਿੰਮ੍ਰਿਤੀਆਂ ਸ਼ਾਸਤ੍ਰਾਂ ਵੇਦਾਂ ਪੁਰਾਣਾਂ ਦੀ ਵਿਆਖਿਆ ਕਰ ਕੇ (ਬੇਸ਼ੱਕ) ਵੇਖ ਲਵੋ (ਇਸ ਠਗਣੀ ਮਾਇਆ ਤੋਂ ਬਚਾਉ ਨਹੀਂ ਹੋ ਸਕਦਾ) । ਜਿਹੜਾ ਕੋਈ ਮਨੁੱਖ ਸਤਸੰਗ ਵਿਚ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਵਿਚਾਰਦਾ ਹੈ ਉਸੇ ਦੀ ਹੀ ਸਭ ਤੋਂ ਉੱਚੀ ਆਤਮਕ ਅਵਸਥਾ ਬਣਦੀ ਹੈ ।੪।੪੩।੫੪।

**ਰਾਮਕਲੀ ਮਹਲਾ ੫ ॥ ਜੋ ਤਿਸੁ ਭਾਵੈ ਸੋ ਥੀਆ ॥ ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ ਆਨ ਬੀਆ ॥੧॥ ਰਹਾਉ ॥ ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ ॥ ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ ॥੧॥ ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ ॥ ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ ॥੨॥ ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ ॥ ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ ॥੩॥ ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ ॥ ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ ॥੪॥੪੪॥੫੫॥ {ਪੰਨਾ ੯੦੦}**

**ਪਦ ਅਰਥ** :—ਤਿਸੁ—ਉਸ (ਪਰਮਾਤਮਾ) ਨੂੰ । ਭਾਵੈ—ਚੰਗਾ ਲੱਗਦਾ ਹੈ, ਪਸੰਦ ਆਉਂਦਾ ਹੈ । ਥੀਆ—ਹੋ ਰਿਹਾ ਹੈ । ਆਨ—{ਅੰਯ} ਕੋਈ ਹੋਰ । ਬੀਆ—ਦੂਜਾ ।੧।ਰਹਾਉ।

ਕਲਤ੍ਰ—ਇਸਤ੍ਰੀ {ਕਲ੍ਹ} । ਦੀਸੈ—(ਜੋ ਕੁਝ) ਦਿੱਸਦਾ ਹੈ । ਕਿਛੂ—ਕੁਝ ਭੀ । ਸੰਗਿ—ਨਾਲ । ਬਿਖੈ ਠਗਉਰੀ—ਵਿਸ਼ਿਆਂ ਦੀ ਠਗ-ਬੂਟੀ (ਧਤੂਰਾ) । ਖਾਇ—ਖਾ ਕੇ । ਭੁਲਾਨਾ—ਸਹੀ ਰਸਤੇ ਤੋਂ ਭੁੱਲਿਆ ਰਹਿੰਦਾ ਹੈ । ਮੰਦਰੁ—ਸੋਹਣਾ ਘਰ ।੧।

ਕਰਿ ਕਰਿ—ਮੁੜ ਮੁੜ ਕਰ ਕੇ । ਵਿਗੁਤਾ—ਖ਼ੁਆਰ ਹੁੰਦਾ ਹੈ । ਕਿਰਤਿ—ਕੀਤੇ ਅਨੁਸਾਰ । ਪਇਆ—ਪੈ ਗਿਆ । ਪੁਰਬ ਕਮਾਣੇ—ਪੂਰਬਲੇ ਜਨਮਾਂ ਦੇ ਕੀਤੇ ਕਰਮ । ਜਮਦੂਤਿ—ਜਮਦੂਤ ਨੇ । ਗ੍ਰਾਸਿਓ—ਕਾਬੂ ਕਰ ਲਿਆ । ਭਇਆ—ਭਇਆਨਕ ।੨।

ਅਵਰਾ—ਹੋਰ ਹੋਰ । ਕਮਾਵੈ—ਕਰਮ ਕਰਦਾ ਹੈ । ਹਇਆ—'ਹੈ ਹੈ', 'ਹਾਇ ਹਾਇ' (ਹਾਇ ਮਾਇਆ, ਹਾਇ ਮਾਇਆ—ਇਹ ਅੱਗ ਲੱਗੀ ਰਹਿੰਦੀ ਹੈ) । ਅਸਾਧ—ਲਾ-ਇਲਾਜ, ਜਿਸ ਦਾ ਇਲਾਜ ਨਾਹ ਹੋ ਸਕੇ । ਦੂਖਨਿ—ਨਿੰਦਾ ਦੇ ਕਾਰਨ । ਦੇਹ—ਸਰੀਰ । ਖਇਆ—ਖਈ ਰੋਗ ।੩।

ਜਿਨਹਿ—ਜਿਸ (ਪ੍ਰਭੂ) ਨੇ । ਨਿਵਾਜੇ—ਆਦਰ-ਸਤਕਾਰ ਦਿੱਤਾ ਹੋਇਆ ਹੈ । ਤਿਨ ਹੀ—{ਤਿਨਿ ਹੀ} ਉਸ (ਪ੍ਰਭੂ) ਨੇ ਹੀ । ਸਾਜੇ—ਪੈਦਾ ਕੀਤੇ ਹੋਏ ਹਨ । ਆਪੇ—ਆਪ ਹੀ । ਜਇਆ—ਜਈ, ਜਿੱਤ ਦੇ ਮਾਲਕ । ਕੰਠਿ—ਗਲ ਨਾਲ । ਲਾਇ—ਲਾ ਕੇ । ਕਰਿ—ਕਰ ਕੇ । ਮਇਆ—ਦਇਆ ।੪।

**ਅਰਥ** :—ਹੇ ਭਾਈ ! ਜੋ ਕੁਝ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਹੀ ਹੋ ਰਿਹਾ ਹੈ । (ਇਸ ਵਾਸਤੇ) ਸਦਾ ਹੀ ਉਸ ਪ੍ਰਭੂ ਦੀ ਸਰਨ ਪਿਆ ਰਹੁ । ਪ੍ਰਭੂ ਤੋਂ ਬਿਨਾ ਕੋਈ ਹੋਰ ਦੂਜਾ (ਕੁਝ ਕਰਨ-ਜੋਗਾ) ਨਹੀਂ ਹੈ ।੧।ਰਹਾਉ।

ਹੇ ਭਾਈ ! ਪੁੱਤਰ, ਇਸਤ੍ਰੀ, ਮਾਇਆ—ਇਹ ਜੋ ਕੁਝ ਦਿੱਸ ਰਿਹਾ ਹੈ, ਇਹਨਾਂ ਵਿਚੋਂ ਕੁਝ ਭੀ (ਅੰਤ ਵੇਲੇ ਜੀਵ) ਆਪਣੇ ਨਾਲ ਨਹੀਂ ਲੈ ਜਾਂਦਾ । ਵਿਸ਼ੇ-ਵਿਕਾਰਾਂ ਦੀ ਠਗਬੂਟੀ ਖਾ ਕੇ ਜੀਵ ਕੁਰਾਹੇ ਪਿਆ ਰਹਿੰਦਾ ਹੈ, ਆਖ਼ਰ ਇਹ ਮਾਇਆ, ਇਹ ਸੋਹਣਾ ਘਰ (ਸਭ ਕੁਝ) ਛੱਡ ਕੇ ਤੁਰ ਜਾਂਦਾ ਹੈ ।੧।

ਹੇ ਭਾਈ ! ਜੀਵ ਦੂਜਿਆਂ ਦੀ ਨਿੰਦਾ ਕਰ ਕਰ ਕੇ ਬਹੁਤ ਖ਼ੁਆਰ ਹੁੰਦਾ ਰਹਿੰਦਾ ਹੈ, ਤੇ ਆਪਣੇ ਇਸ ਕੀਤੇ ਅਨੁਸਾਰ ਜਨਮ ਮਰਨ ਦੇ ਗੇੜ ਵਿਚ ਜਾ ਪੈਂਦਾ ਹੈ । (ਇਹ ਆਮ ਅਸੂਲ ਦੀ ਗੱਲ ਹੈ ਕਿ) ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਜੀਵ ਨੂੰ ਛੱਡਦੇ ਨਹੀਂ ਹਨ, ਤੇ ਵੱਡਾ ਭਿਆਨਕ ਜਮਦੂਤ ਇਸ ਨੂੰ ਕਾਬੂ ਕਰੀ ਰੱਖਦਾ ਹੈ ।

(ਮਾਇਆ ਦੇ ਮੋਹ ਦੀ ਠਗਬੂਟੀ ਖਾ ਕੇ ਮਾਇਆ ਦੀ ਖ਼ਾਤਰ ਜੀਵ) ਝੂਠ ਬੋਲਦਾ ਹੈ (ਮੂੰਹੋਂ ਆਖਦਾ ਹੋਰ ਹੈ, ਤੇ) ਕਮਾਂਦਾ ਕੁਝ ਹੋਰ ਹੈ, ਇਸ ਦੀ ਮਾਇਆ ਦੀ ਤ੍ਰਿਸ਼ਨਾ ਬੁੱਝਦੀ ਨਹੀਂ, ਮਾਇਆ ਦੀ 'ਹਾਇ ਹਾਇ' ਸਦਾ ਇਸ ਨੂੰ ਲੱਗੀ ਰਹਿੰਦੀ ਹੈ । ਸੰਤ ਜਨਾਂ ਦੀ ਨਿੰਦਾ ਕਰਨ ਦੇ ਕਾਰਨ (ਮਾਇਆ ਦੀ ਤ੍ਰਿਸ਼ਨਾ ਦਾ) ਲਾ-ਇਲਾਜ ਰੋਗ (ਜੀਵ ਦੇ ਅੰਦਰ) ਪੈਦਾ ਹੋ ਜਾਂਦਾ ਹੈ, ਇਸ ਵੱਡੇ ਖਈ ਰੋਗ ਦੇ ਵਿਚ ਹੀ ਇਸ ਦਾ ਸਰੀਰ ਨਾਸ ਹੋ ਜਾਂਦਾ ਹੈ ।੩।

(ਪਰ, ਹੇ ਭਾਈ ! ਸੰਤ ਜਨਾਂ ਦੀ ਨਿੰਦਾ ਤੋਂ ਜੀਵ ਨੂੰ ਹਾਸਲ ਕੁਝ ਨਹੀਂ ਹੁੰਦਾ) ਪ੍ਰਭੂ ਨੇ ਆਪ ਹੀ ਸੰਤ ਜਨਾਂ ਨੂੰ ਜਿੱਤ ਦਾ ਮਾਲਕ ਬਣਾਇਆ ਹੁੰਦਾ ਹੈ, ਉਹਨਾਂ ਨੂੰ ਉਸੇ ਪ੍ਰਭੂ ਨੇ ਪੈਦਾ ਕੀਤਾ ਹੋਇਆ ਹੈ ਜਿਸ ਨੇ ਉਹਨਾਂ ਨੂੰ ਆਦਰ-ਸਤਕਾਰ ਦਿੱਤਾ ਹੋਇਆ ਹੈ । ਹੇ ਨਾਨਕ ! ਪਰਮਾਤਮਾ ਮਿਹਰ ਕਰ ਕੇ ਦਇਆ ਕਰ ਕੇ ਆਪਣੇ ਦਾਸਾਂ ਨੂੰ ਆਪ ਹੀ ਆਪਣੇ ਗਲ ਨਾਲ ਲਾਈ ਰੱਖਦਾ ਹੈ ।੪।੪੪।੫੫।

ਰਾਮਕਲੀ ਮਹਲਾ ੫ ॥ ਐਸਾ ਪੂਰਾ ਗੁਰਦੇਉ ਸਹਾਈ ॥ ਜਾ ਕਾ ਸਿਮਰਨੁ ਬਿਰਥਾ ਨ ਜਾਈ ॥੧॥ ਰਹਾਉ ॥ ਦਰਸਨੁ ਪੇਖਤ ਹੋਇ ਨਿਹਾਲੁ ॥ ਜਾ ਕੀ ਧੂਰਿ ਕਾਟੈ ਜਮ ਜਾਲੁ ॥ ਚਰਨ ਕਮਲ ਬਸੇ ਮੇਰੇ ਮਨ ਕੇ ॥ ਕਾਰਜ ਸਵਾਰੇ ਸਗਲੇ ਤਨ ਕੇ ॥੧॥ ਜਾ ਕੈ ਮਸਤਕਿ ਰਾਖੈ ਹਾਥੁ ॥ ਪ੍ਰਭੁ ਮੇਰੋ ਅਨਾਥ ਕੋ ਨਾਥੁ ॥ ਪਤਿਤ ਉਧਾਰਣੁ ਕ੍ਰਿਪਾ ਨਿਧਾਨੁ ॥ ਸਦਾ ਸਦਾ ਜਾਈਐ ਕੁਰਬਾਨੁ ॥੨॥ ਨਿਰਮਲ ਮੰਤੁ ਦੇਇ ਜਿਸੁ ਦਾਨੁ ॥ ਤਜਹਿ ਬਿਕਾਰ ਬਿਨਸੈ ਅਭਿਮਾਨੁ ॥ ਏਕੁ ਧਿਆਈਐ ਸਾਧ ਕੈ ਸੰਗਿ ॥ ਪਾਪ ਬਿਨਾਸੇ ਨਾਮ ਕੈ ਰੰਗਿ ॥੩॥ ਗੁਰ ਪਰਮੇਸੁਰ ਸਗਲ ਨਿਵਾਸ ॥ ਘਟਿ ਘਟਿ ਰਵਿ ਰਹਿਆ ਗੁਣਤਾਸ ॥ ਦਰਸੁ ਦੇਹਿ ਧਾਰਉ ਪ੍ਰਭ ਆਸ ॥ ਨਿਤ ਨਾਨਕੁ ਚਿਤਵੈ ਸਚੁ ਅਰਦਾਸਿ ॥੪॥੪੫॥੫੬॥ {ਪੰਨਾ ੯੦੦}

**ਪਦ ਅਰਥ** :—ਗੁਰਦੇਵ—ਗੁਰੂ । ਸਹਾਈ—ਸਹਾਇਤਾ ਕਰਨ ਵਾਲਾ, ਮਦਦਗਾਰ । ਜਾ ਕਾ ਸਿਮਰਨੁ—ਜਿਸ ਦਾ ਦਿੱਤਾ ਹੋਇਆ ਹਰਿ-ਸਿਮਰਨ ਦਾ ਉਪਦੇਸ਼ । ਬਿਰਥਾ—{ਵ੍ਰਥਾ} ਵਿਅਰਥ ।੧।ਰਹਾਉ।

ਪੇਖਤ—ਵੇਖਦਿਆਂ । ਨਿਹਾਲੁ—ਪ੍ਰਸੰਨ । ਜਮ ਜਾਲੁ—ਜਮ ਦੀ ਫਾਹੀ । ਮੇਰੇ—ਮੇਰੇ (ਗੁਰੂ) ਦੇ । ਚਰਨ ਕਮਲ—ਸੋਹਣੇ ਚਰਨ । ਮਨ ਕੇ ਤਨ ਕੇ ਸਗਲੇ ਕਾਰਜ—(ਉਸ ਮਨੁੱਖ ਦੇ) ਮਨ ਅਤੇ ਸਰੀਰ ਦੇ ਸਾਰੇ ਕੰਮ ।੧।

ਜਾ ਕੈ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉਤੇ । ਅਨਾਥ ਕੋ ਨਾਥੁ—ਅਨਾਥਾਂ ਦਾ ਸਹਾਰਾ (ਮਿਲ ਪੈਂਦਾ ਹੈ) । ਪਤਿਤੁ ਉਧਾਰਣੁ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਬਚਾਣ ਵਾਲਾ । ਨਿਧਾਨੁ—ਖ਼ਜ਼ਾਨਾ । ਕੁਰਬਾਨੁ—ਸਦਕੇ । ਜਾਈਐ—ਜਾਣਾ ਚਾਹੀਦਾ ਹੈ ।੨।

ਨਿਰਮਲ ਮੰਤੁ—ਪਵਿੱਤਰ ਉਪਦੇਸ਼ । ਦੇਇ—ਦੇਂਦਾ ਹੈ । ਤਜਹਿ—ਛੱਡ ਜਾਂਦੇ ਹਨ । ਬਿਨਸੈ—ਨਾਸ ਹੋ ਜਾਂਦਾ ਹੈ । ਸਾਧ ਕੈ ਸੰਧਿ—ਗੁਰੂ ਦੀ ਸੰਗਤਿ ਵਿਚ । ਕੈ ਰੰਗਿ—ਦੇ ਰੰਗ ਵਿਚ, ਦੀ ਮੌਜ ਵਿਚ ।੩।

ਸਗਲ—ਸਭ ਜੀਵਾਂ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ । ਦੇਹਿ—ਤੂੰ ਦੇਹ {ਲਫ਼ਜ਼ 'ਦੇਇ' ਅਤੇ 'ਦੇਹਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਧਾਰਉ—ਧਾਰਉਂ, ਮੈਂ ਧਰਦਾ ਹਾਂ, ਮੈਂ ਰੱਖਦਾ ਹਾਂ । ਪ੍ਰਭ—ਹੇ ਪ੍ਰਭੂ ! ਨਾਨਕੁ ਚਿਤਵੈ—ਨਾਨਕ ਯਾਦ ਕਰਦਾ ਰਹੇ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ ।੪।

**ਅਰਥ** :—ਹੇ ਭਾਈ ! ਪੂਰਾ ਗੁਰੂ ਇਹੋ ਜਿਹਾ ਮਦਦਗਾਰ ਹੈ ਕਿ ਉਸ ਦਾ ਦਿੱਤਾ ਹੋਇਆ ਹਰਿ-ਸਿਮਰਨ ਦਾ ਉਪਦੇਸ਼ ਵਿਅਰਥ ਨਹੀਂ ਜਾਂਦਾ ।੧।ਰਹਾਉ।

(ਹੇ ਭਾਈ ! ਗੁਰੂ ਦਾ) ਦਰਸ਼ਨ ਕਰਦਿਆਂ (ਮਨੁੱਖ ਤਨੋ ਮਨੋ) ਖਿੜ ਜਾਂਦਾ ਹੈ, ਉਸ ਗੁਰੂ ਦੀ ਚਰਨ-ਧੂੜ ਜਮ ਦੀ ਫਾਹੀ ਕੱਟ ਦੇਂਦੀ ਹੈ । ਹੇ ਭਾਈ ! ਪਿਆਰੇ ਗੁਰੂ ਦੇ ਸੋਹਣੇ ਚਰਨ (ਜਿਸ ਮਨੁੱਖ ਦੇ ਹਿਰਦੇ ਵਿਚ) ਆ ਵੱਸਦੇ ਹਨ, (ਉਸ ਦੇ) ਮਨ ਦੇ (ਉਸ ਦੇ) ਸਰੀਰ ਦੇ ਸਾਰੇ ਕੰਮ (ਗੁਰੂ) ਸੰਵਾਰ ਦੇਂਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਦੇ ਮੱਥੇ ਉਤੇ (ਗੁਰੂ ਆਪਣਾ) ਹੱਥ ਰੱਖਦਾ ਹੈ ਉਸ ਨੂੰ ਮੇਰਾ ਉਹ ਪ੍ਰਭੂ (ਮਿਲ ਪੈਂਦਾ ਹੈ) ਜੋ ਨਿਆਸਰਿਆਂ ਦਾ ਆਸਰਾ ਹੈ । ਹੇ ਭਾਈ ! ਗੁਰੂ ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ ਹੈ, ਗੁਰੂ ਕਿਰਪਾ ਦਾ ਖ਼ਜ਼ਾਨਾ ਹੈ । ਹੇ ਭਾਈ ! ਗੁਰੂ ਤੋਂ ਸਦਾ ਹੀ ਸਦਕੇ ਜਾਣਾ ਚਾਹੀਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਆਪਣਾ ਪਵਿੱਤਰ ਉਪਦੇਸ਼ ਬਖ਼ਸ਼ਦਾ ਹੈ, ਸਾਰੇ ਵਿਕਾਰ ਉਸ ਨੂੰ ਛੱਡ ਜਾਂਦੇ ਹਨ ਉਸ ਦਾ ਅਹੰਕਾਰ ਦੂਰ ਹੋ ਜਾਂਦਾ ਹੈ । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਹਿ ਕੇ ਇੱਕ ਪਰਮਾਤਮਾ ਦਾ

ਧਿਆਨ ਧਰਨਾ ਚਾਹੀਦਾ ਹੈ । (ਗੁਰੂ ਦੀ ਰਾਹੀਂ) ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰਿਹਾਂ ਸਾਰੇ ਪਾਪਾਂ ਦਾ ਨਾਸ ਹੋ ਜਾਂਦਾ ਹੈ ।੩।

ਹੇ ਭਾਈ ! ਗੁਰੂ-ਪਰਮਾਤਮਾ ਸਭ ਜੀਵਾਂ ਵਿਚ ਵੱਸਦਾ ਹੈ, ਸਾਰੇ ਗੁਣਾਂ ਦਾ ਖ਼ਜ਼ਾਨਾ ਹਰੇਕ ਹਿਰਦੇ ਵਿਚ ਮੌਜੂਦ ਹੈ । ਹੇ ਪ੍ਰਭੂ ! ਮੈਨੂੰ ਆਪਣਾ ਦਰਸ਼ਨ ਦੇਹ, ਮੈਂ ਤੇਰੇ ਦਰਸ਼ਨ ਦੀ ਆਸ ਰੱਖੀ ਬੈਠਾ ਹਾਂ । ਮੇਰੀ ਇਹੀ ਅਰਦਾਸ ਹੈ ਕਿ (ਤੇਰਾ ਸੇਵਕ) ਨਾਨਕ ਸਦਾ-ਥਿਰ ਪ੍ਰਭੂ ਨੂੰ ਯਾਦ ਕਰਦਾ ਰਹੇ ।੪।੪੫।੫੬।

**ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਗਾਵਹੁ ਰਾਮ ਕੇ ਗੁਣ ਗੀਤ ॥ ਨਾਮੁ ਜਪਤ ਪਰਮ ਸੁਖੁ ਪਾਈਐ ਆਵਾਗਉਣੁ ਮਿਟੈ ਮੇਰੇ ਮੀਤ ॥੧॥ ਰਹਾਉ ॥ ਗੁਣ ਗਾਵਤ ਹੋਵਤ ਪਰਗਾਸੁ ॥ ਚਰਨ ਕਮਲ ਮਹਿ ਹੋਇ ਨਿਵਾਸੁ ॥੧॥ ਸੰਤ ਸੰਗਤਿ ਮਹਿ ਹੋਇ ਉਧਾਰੁ ॥ ਨਾਨਕ ਭਵਜਲੁ ਉਤਰਸਿ ਪਾਰਿ ॥੨॥੧॥੫੭॥ {ਪੰਨਾ ੯੦੧}**

**ਪਦ ਅਰਥ** :—ਜਪਤ—ਜਾਪਦਿਆਂ । ਪਰਮ—ਸਭ ਤੋਂ ਉੱਚਾ । ਪਾਈਐ—ਹਾਸਲ ਕਰੀਦਾ ਹੈ । ਆਵਾਗਉਣੁ—ਜਗਤ ਵਿਚ ਆਉਣ ਤੇ ਜਗਤ ਤੋਂ ਜਾਣ (ਦਾ ਗੇੜ), ਜਨਮ ਮਰਨ ਦਾ ਗੇੜ । ਮੀਤ—ਹੇ ਮਿੱਤਰ ! ।੧।ਰਹਾਉ।

ਗਾਵਤ—ਗਾਂਦਿਆਂ । ਪਰਗਾਸੁ—ਚਾਨਣ । ਮਹਿ—ਵਿਚ । ਨਿਵਾਸੁ—ਟਿਕਾਉ ।੧।

ਸੰਤ ਸੰਗਤਿ—ਗੁਰੂ ਦੀ ਸੰਗਤਿ । ਉਧਾਰੁ—ਪਾਰ-ਉਤਾਰਾ । ਭਵਜਲੁ—ਸੰਸਾਰ-ਸਮੁੰਦਰ । ਉਤਰਸਿ—ਤੂੰ ਲੰਘ ਜਾਹਿੰਗਾ ।੨।

**ਅਰਥ** :—ਹੇ ਮੇਰੇ ਮਿੱਤਰ ! ਪਰਮਾਤਮਾ ਦੇ ਗੁਣਾਂ ਦੇ ਗੀਤ (ਸਦਾ) ਗਾਂਦਾ ਰਹੁ । ਪਰਮਾਤਮਾ ਦਾ ਨਾਮ ਜਪਦਿਆਂ ਸਭ ਤੋਂ ਸ੍ਰੇਸ਼ਟ ਸੁਖ ਹਾਸਲ ਕਰ ਲਈਦਾ ਹੈ ਅਤੇ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।੧।ਰਹਾਉ।

ਹੇ ਮਿੱਤਰ ! ਪਰਮਾਤਮਾ ਦੇ ਗੁਣ ਗਾਂਦਿਆਂ (ਮਨ ਵਿਚ ਸਹੀ ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ, ਅਤੇ ਪਰਮਾਤਮਾ ਦੇ ਸੋਹਣੇ ਚਰਨਾਂ ਵਿਚ ਮਨ ਟਿਕਿਆ ਰਹਿੰਦਾ ਹੈ ।੧।

ਹੇ ਨਾਨਕ ! (ਆਖ—ਹੇ ਮਿੱਤਰ !) ਗੁਰੂ ਦੀ ਸੰਗਤਿ ਵਿਚ ਰਿਹਾਂ ਤੇਰਾ ਪਾਰ-ਉਤਾਰਾ ਹੋ ਜਾਇਗਾ, ਤੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਹਿੰਗਾ ।੨।੧।੫੭।

**ਰਾਮਕਲੀ ਮਹਲਾ ੫ ॥ ਗੁਰੁ ਪੂਰਾ ਮੇਰਾ ਗੁਰੁ ਪੂਰਾ ॥ ਰਾਮਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥੧॥ ਰਹਾਉ ॥ ਏਕੁ ਅਰਾਧਹੁ ਸਾਚਾ ਸੋਇ ॥ ਜਾ ਕੀ ਸਰਨਿ ਸਦਾ ਸੁਖੁ ਹੋਇ ॥੧॥ ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥ ਹਰਿ ਸਿਮਰਤ ਬਿਨਸੇ ਸਭ ਦੂਖ ॥੨॥ ਸਹਜਿ ਅਨੰਦ ਕਰਹੁ ਮੇਰੇ ਭਾਈ ॥ ਗੁਰਿ ਪੂਰੈ ਸਭ ਚਿੰਤ ਮਿਟਾਈ ॥੩॥ ਆਠ ਪਹਰ ਪ੍ਰਭ ਕਾ ਜਪੁ ਜਾਪਿ ॥ ਨਾਨਕ ਰਾਖਾ ਹੋਆ ਆਪਿ ॥੪॥੨॥੫੮॥ {ਪੰਨਾ ੯੦੧}**

**ਪਦ ਅਰਥ** :—ਪੂਰਾ—ਸਾਰੇ ਗੁਣਾਂ ਦਾ ਮਾਲਕ, ਸਭ ਤਾਕਤਾਂ ਦਾ ਮਾਲਕ । ਸੁਹੇਲੇ—ਸੁਖੀ । ਸਗਲ—ਸਾਰੇ । ਰੋਗ ਕੂਰਾ—ਕੂੜ ਦੇ ਰੋਗ, ਮਾਇਆ ਦੇ ਮੋਹ ਤੋਂ ਪੈਦਾ ਹੋਏ ਰੋਗ ।੧।ਰਹਾਉ।

ਸਾਚਾ—ਸਦਾ ਕਾਇਮ ਰਹਿਣ ਵਾਲਾ । ਏਕੁ ਸੋਇ—ਸਿਰਫ਼ ਉਸ ਪਰਮਾਤਮਾ ਨੂੰ । ਜਾ ਕੀ ਸਰਨਿ—ਜਿਸ (ਪ੍ਰਭੂ) ਦਾ ਆਸਰਾ ਲਿਆਂ ।੧।

ਨੀਦ—(ਪ੍ਰਭੂ-ਚਰਨਾਂ ਵਿਚ) ਲੀਨਤਾ । ਸੁਹੇਲੀ—ਸੁਖਦਾਈ । ਸਿਮਰਤ—ਸਿਮਰਦਿਆਂ ।੨।

ਸਹਿਜ—ਆਤਮਕ ਅਡੋਲਤਾ ਵਿਚ (ਟਿਕ ਕੇ) । ਭਾਈ—ਹੇ ਭਾਈ ! ਗੁਰਿ—ਗੁਰੂ ਨੇ । ਸਭ—ਸਾਰੀ ।੩।

ਜਾਪਿ—ਜਪਿਆ ਕਰੋ । ਨਾਨਕ—ਹੇ ਨਾਨਕ ! ਰਾਖਾ—ਰਖਵਾਲਾ ।੪।

**ਅਰਥ** :—ਹੇ ਭਾਈ ! ਮੇਰਾ ਗੁਰੂ ਸਭ ਗੁਣਾਂ ਦਾ ਮਾਲਕ ਹੈ, ਮੇਰਾ ਗੁਰੂ ਪੂਰੀ ਸਮਰਥਾ ਵਾਲਾ ਹੈ । (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਜਪ ਕੇ ਮਨੁੱਖ ਸਦਾ ਸੁਖੀ ਰਹਿੰਦੇ ਹਨ, ਮਾਇਆ ਦੇ ਮੋਹ ਤੋਂ ਪੈਦਾ ਹੋਣ ਵਾਲੇ ਉਹਨਾਂ ਦੇ ਸਾਰੇ ਰੋਗ ਦੂਰ ਹੋ ਜਾਂਦੇ ਹਨ ।੧।ਰਹਾਉ।

(ਹੇ ਭਾਈ ! ਗੁਰੂ ਦੇ ਦਰ ਤੇ ਆ ਕੇ) ਸਦਾ ਕਾਇਮ ਰਹਿਣ ਵਾਲੇ ਉਸ ਇੱਕ ਪਰਮਾਤਮਾ ਦਾ ਆਰਾਧਨ ਕਰਿਆ ਕਰੋ ਜਿਸ ਦੀ ਸਰਨ ਪਿਆਂ ਸਦਾ ਆਤਮਕ ਆਨੰਦ ਮਿਲਦਾ ਹੈ ।੧।

(ਹੇ ਭਾਈ ! ਗੁਰੂ ਦੀ ਸਰਨ ਪਿਆਂ) ਪਰਮਾਤਮਾ ਦੇ ਨਾਮ ਦੀ ਲਗਨ ਪੈਦਾ ਹੋ ਜਾਂਦੀ ਹੈ, ਤੇ, ਨਾਮ ਵਿਚ ਲੀਨਤਾ ਮਨੁੱਖ ਵਾਸਤੇ ਸੁਖਦਾਈ ਹੋ ਜਾਂਦੀ ਹੈ । ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ।੨।

ਹੇ ਮੇਰੇ ਭਾਈ ! (ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ) ਪੂਰਾ ਗੁਰੂ ਉਸ ਦੀ ਸਾਰੀ ਚਿੰਤਾ ਮਿਟਾ ਦੇਂਦਾ ਹੈ, (ਤੁਸੀ ਭੀ ਗੁਰੂ ਦੀ ਰਾਹੀਂ) ਆਤਮਕ ਅਡੋਲਤਾ ਵਿਚ ਟਿਕ ਕੇ ਆਤਮਕ ਖ਼ੁਸ਼ੀਆਂ ਪ੍ਰਾਪਤ ਕਰੋ ।੩।

ਹੇ ਨਾਨਕ ! (ਆਖ—ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਅੱਠੇ ਪਹਿਰ ਪ੍ਰਭੂ ਦੇ ਨਾਮ ਦਾ ਜਾਪ ਕਰਿਆ ਕਰ । (ਜਿਹੜਾ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ ਪ੍ਰਭੂ) ਆਪ ਉਸ ਦਾ ਰਖਵਾਲਾ ਬਣਦਾ ਹੈ ।੪।੨।੫੮।

**ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਨਰਨਰਹ ਨਮਸਕਾਰੰ ॥ ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥੧॥ ਰਹਾਉ ॥ ਹਰਨ ਧਰਨ ਪੁਨ ਪੁਨਹ ਕਰਨ ॥ ਨਹ ਗਿਰਹ ਨਿਰੰਹਾਰੰ ॥੧॥ ਗੰਭੀਰ ਧੀਰ ਨਾਮ ਹੀਰ ਊਚ ਮੂਚ ਅਪਾਰੰ ॥ ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ ॥੨॥੧॥੫੯॥ {ਪੰਨਾ ੯੦੧}**

**ਪਦ ਅਰਥ** :—ਨਰਨਰਹ—ਨਰਾਂ ਵਿਚੋਂ ਸ੍ਰੇਸ਼ਟ ਨਰ, ਪਰਮਾਤਮਾ । ਜਲਨ—ਜਲਾਂ ਵਿਚ । ਥਲਨ—ਥਲਾਂ ਵਿਚ । ਬਸੁਧ—ਧਰਤੀ ਵਿਚ । ਗਗਨ—ਆਕਾਸ਼ ਵਿਚ । ਏਕੰਕਾਰੰ—ਸਰਬ-ਵਿਆਪਕ ਪ੍ਰਭੂ ।੧।ਰਹਾਉ।

ਹਰਨ—ਨਾਸ ਕਰਨ ਵਾਲਾ । ਧਰਨ—ਪਾਲਣ ਵਾਲਾ । ਪੁਨ ਪੁਨਹ—ਮੁੜ ਮੁੜ । ਕਰਨ—ਪੈਦਾ ਕਰਨ ਵਾਲਾ । ਗਿਰਹ—ਗ੍ਰਿਹ, ਘਰ । ਨਿਰੰਹਾਰੰ—ਨਿਰ-ਅਹਾਰੰ, ਖ਼ੁਰਾਕ ਤੋਂ ਬਿਨਾ ।੧।

ਗੰਭੀਰ—ਡੂੰਘਾ । ਧੀਰ—ਵੱਡੇ ਜਿਗਰੇ ਵਾਲਾ । ਹੀਰ—ਬਹੁ-ਮੁੱਲਾ । ਮੂਚ—ਵੱਡਾ । ਕਰਨ ਕੇਲ—ਕੌਤਕ ਕਰਨ ਵਾਲਾ । ਅਮੋਲ—ਜਿਸ ਦਾ ਮੁੱਲ ਨਾਹ ਪਾਇਆ ਜਾ ਸਕੇ । ਬਲਿਹਾਰੰ—ਸਦਕੇ, ਕੁਰਬਾਨ ।੨।

**ਅਰਥ** :—ਹੇ ਭਾਈ ! ਸਦਾ ਪਰਮਾਤਮਾ ਨੂੰ ਨਮਸਕਾਰ ਕਰਦੇ ਰਹੋ । ਉਹ ਇੱਕ ਸਰਬ-ਵਿਆਪਕ ਪਰਮਾਤਮਾ ਜਲਾਂ ਵਿਚ ਮੌਜੂਦ ਹੈ, ਥਲਾਂ ਵਿਚ ਹੈ, ਧਰਤੀ ਵਿਚ ਹੈ, ਤੇ ਆਕਾਸ਼ ਵਿਚ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਸਭ ਦਾ ਨਾਸ ਕਰਨ ਵਾਲਾ ਹੈ, ਉਹੀ ਸਭ ਦਾ ਪਾਲਣ ਵਾਲਾ ਹੈ, ਉਹੀ ਜੀਵਾਂ ਨੂੰ ਮੁੜ ਮੁੜ ਪੈਦਾ ਕਰਨ ਵਾਲਾ ਹੈ । ਉਸ ਦਾ ਕੋਈ ਖ਼ਾਸ ਘਰ ਨਹੀਂ, ਉਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ ।੧।

ਹੇ ਭਾਈ ! ਪਰਮਾਤਮਾ (ਮਾਨੋ) ਡੂੰਘਾ (ਸਮੁੰਦਰ) ਹੈ, ਵੱਡੇ ਜਿਗਰੇ ਵਾਲਾ ਹੈ, ਉਸ ਦਾ ਨਾਮ ਬਹੁ-ਮੁੱਲਾ ਹੈ । ਉਹ ਪਰਮਾਤਮਾ ਸਭ ਤੋਂ ਉੱਚਾ ਹੈ, ਸਭ ਤੋਂ ਵੱਡਾ ਹੈ, ਬੇਅੰਤ ਹੈ । ਉਹ ਸਭ ਕੌਤਕ ਕਰਨ ਵਾਲਾ ਹੈ, ਅਮੁੱਲ ਗੁਣਾਂ ਦਾ ਮਾਲਕ ਹੈ । ਹੇ ਨਾਨਕ ! ਉਸ ਤੋਂ ਕੁਰਬਾਨ ਜਾਣਾ ਚਾਹੀਦਾ ਹੈ ।੨।੧।੫੯।

**ਰਾਮਕਲੀ ਮਹਲਾ ੫ ॥ ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ ॥੧॥ ਰਹਾਉ ॥ ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ॥ ਨਹ ਸੰਗਿ ਗਾਮਨੀ ॥੧॥ ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ ॥ ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ ॥੨॥੨॥੬੦॥ {ਪੰਨਾ ੯੦੧}**

**ਪਦ ਅਰਥ** :—ਤਿਆਗਿ ਚਲੇ—ਛੱਡ ਕੇ ਤੁਰ ਪਏ । ਕਨਿਕ—ਸੋਨਾ । ਕਾਮਿਨੀ—ਇਸਤ੍ਰੀ ।੧।ਰਹਾਉ।

ਭੰਡਾਰ—ਖ਼ਜ਼ਾਨੇ । ਦਰਬ—{ਦ੍ਰਯ} ਧਨ । ਅਰਬ ਖਰਬ—ਅਰਬਾਂ ਖਰਬਾਂ ਦੀ ਗਿਣਤੀ ਵਾਲੇ, ਬੇਅੰਤੁ । ਪੇਖਿ—ਵੇਖ ਕੇ । ਲੀਲਾ—ਖੇਡ । ਮਨੁ ਸਧਾਰੈ—ਮਨ ਢਾਰਸ ਬਣਾਂਦਾ ਹੈ । ਸੰਗਿ—ਨਾਲ । ਗਾਮਨੀ—ਜਾਂਦਾ ।੧।

ਸੁਤ—ਪੁੱਤਰ । ਕਲਤ੍ਰ—ਇਸਤ੍ਰੀ । ਭ੍ਰਾਤ—ਭਰਾ । ਮੀਤ—ਮਿੱਤਰ । ਉਰਝਿ ਪਰਿਓ—ਉਲਝਿਆ ਪਿਆ ਹੈ, ਫਸਿਆ ਪਿਆ ਹੈ । ਭਰਮਿ—ਭਰਮ ਵਿਚ, ਭੁਲੇਖੇ ਵਿਚ । ਬਿਰਖ ਛਾਮਨੀ—ਰੁੱਖ ਦੀ ਛਾਂ । ਸੰਤ ਭਾਵਨੀ—ਸੰਤਾਂ ਨੂੰ ਚੰਗਾ ਲੱਗਦਾ ਹੈ ।੨।

**ਅਰਥ** :—ਹੇ ਭਾਈ ! ਸੋਨਾ, ਇਸਤ੍ਰੀ ਆਦਿਕ ਮਾਇਆ ਦੇ ਠੱਗੇ ਹੋਏ ਜੀਵ (ਆਖ਼ਰ ਦੁਨੀਆ ਦੇ ਸਾਰੇ) ਸੋਹਣੇ ਰੂਪ ਰੰਗ ਸੁਗੰਧੀਆਂ ਤੇ ਭੋਗ-ਪਦਾਰਥ ਛੱਡ ਕੇ (ਇਥੋਂ) ਤੁਰ ਪੈਂਦੇ ਹਨ ।੧।ਰਹਾਉ।

ਹੇ ਭਾਈ ! ਬੇਅੰਤ ਧਨ ਦੇ ਖ਼ਜ਼ਾਨਿਆਂ ਦੀ ਮੌਜ ਵੇਖ ਵੇਖ ਕੇ (ਮਨੁੱਖ ਦਾ) ਮਨ (ਆਪਣੇ ਅੰਦਰ) ਢਾਰਸ ਬਣਾਂਦਾ ਰਹਿੰਦਾ ਹੈ, (ਪਰ ਇਹਨਾਂ ਵਿਚੋਂ ਕੋਈ ਚੀਜ਼ ਇਸ ਦੇ) ਨਾਲ ਨਹੀਂ ਜਾਂਦੀ ।੧।

ਹੇ ਭਾਈ ! ਪੁੱਤਰ, ਇਸਤ੍ਰੀ, ਭਰਾ, ਮਿੱਤਰ (ਆਦਿਕ ਦੇ ਮੋਹ) ਵਿਚ ਜੀਵ ਫਸਿਆ ਰਹਿੰਦਾ ਹੈ, ਭੁਲੇਖੇ ਦੇ ਕਾਰਨ ਮੋਹ ਵਿਚ ਠੱਗਿਆ ਜਾਂਦਾ ਹੈ—ਪਰ ਇਹ ਸਭ ਕੁਝ ਰੁੱਖ ਦੀ ਛਾਂ (ਵਾਂਗ) ਹੈ । (ਇਸ ਵਾਸਤੇ) ਹੇ ਨਾਨਕ ! ਪਰਮਾਤਮਾ ਦੇ ਸੋਹਣੇ ਚਰਨਾਂ ਦੀ ਸਰਨ ਦਾ ਸੁਖ ਹੀ ਸੰਤ ਜਨਾਂ ਨੂੰ ਚੰਗਾ ਲੱਗਦਾ ਹੈ ।੨।੨।੬੦।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਰਾਮਕਲੀ ਮਹਲਾ ੯ ਤਿਪਦੇ ॥ ਰੇ ਮਨ ਓਟ ਲੇਹੁ ਹਰਿ ਨਾਮਾ ॥ ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥੧॥ ਰਹਾਉ ॥ ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥ ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥੧॥ ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥ ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥ ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥ ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ ॥੩॥੧॥ {ਪੰਨਾ ੯੦੧-੯੦੨}**

**ਪਦ ਅਰਥ** :—ਓਟ—ਆਸਰਾ । ਜਾ ਕੈ ਸਿਮਰਨਿ—ਜਿਸ ਹਰਿ-ਨਾਮ ਦੇ ਸਿਮਰਨ ਨਾਲ । ਦੁਰਮਤਿ—ਖੋਟੀ ਮਤਿ । ਨਿਰਬਾਨ ਪਦੁ—ਉਹ ਆਤਮਕ ਦਰਜਾ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ, ਵਾਸਨਾ-ਰਹਿਤ ।੧।ਰਹਾਉ।

ਤਿਹ ਜਨ ਕਉ—ਉਸ ਮਨੁੱਖ ਨੂੰ । ਜਾਨਹੁ—ਸਮਝੋ । ਖੋਇ ਕੈ—ਨਾਸ ਕਰ ਕੇ । ਫੁਨਿ—ਮੁੜ, ਫਿਰ । ਬੈਕੁੰਠਿ—ਬੈਕੁੰਠ ਵਿਚ । ਸਿਧਾਵੈ—ਜਾ ਪਹੁੰਚਦਾ ਹੈ ।੧।

ਕਾਲ—ਸਮਾ । ਮਹਿ—ਵਿਚ । ਨਾਰਾਇਨ ਸੁਧਿ—ਪਰਮਾਤਮਾ ਦੀ ਸੂਝ । {ਪੁਰਾਣਿਕ ਕਹਾਣੀ ਇਹ ਹੈ ਕਿ ਪਾਪੀ ਅਜਾਮਲ ਨੇ ਆਪਣੇ ਛੋਟੇ ਪੁੱਤਰ ਦਾ ਨਾਮ ਨਾਰਾਇਨ ਰੱਖਿਆ ਸੀ । ਅੰਤ ਵੇਲੇ ਆਪਣੇ ਪੁੱਤਰ ਨਾਰਾਇਨ ਨੂੰ ਯਾਦ ਕਰਦਿਆਂ ਉਸ ਨੂੰ ਪ੍ਰਭੂ-ਨਾਰਾਇਨ ਦੀ ਸੂਝ ਆ ਗਈ} । ਗਤਿ—ਉੱਚੀ ਆਤਮਕ ਅਵਸਥਾ । ਕਉ—ਨੂੰ । ਜੋਗੀਸੁਰ—ਵੱਡੇ ਵੱਡੇ ਜੋਗੀ ।੨।

ਨਾਹਿਨ—ਨਹੀਂ । ਗਜਿ—ਗਜ ਨੇ । {ਭਾਗਵਤ ਅਨੁਸਾਰ ਕਥਾ—ਇਕ ਗੰਧਰਵ ਕਿਸੇ ਰਿਸ਼ੀ ਦੇ ਸਰਾਪ ਨਾਲ ਹਾਥੀ ਬਣ ਗਿਆ । ਇਸ ਹਾਥੀ ਨੂੰ ਵਰੁਣ ਦੇ ਤਲਾਬ ਵਿਚ ਇਕ ਤੰਦੂਏ ਨੇ ਆਪਣੀਆਂ ਤੰਦਾਂ ਵਿਚ ਫੜ ਲਿਆ । ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਉਹ ਬਚ ਨਿਕਲਿਆ} । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਅਭੈ—ਨਿਰਭੈਤਾ ਦਾ । ਅਭੈ ਦਾਨੁ—ਨਿਰਭੈਤਾ ਦੀ ਬਖ਼ਸ਼ਸ਼ । ਤਿਹ—ਉਸ ਨੂੰ ।੨।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦੇ ਨਾਮ ਦਾ ਆਸਰਾ ਲਿਆ ਕਰ, ਜਿਸ ਨਾਮ ਦੇ ਸਿਮਰਨ ਨਾਲ ਖੋਟੀ ਮਤਿ ਨਾਸ ਹੋ ਜਾਂਦੀ ਹੈ, (ਨਾਮ ਦੀ ਬਰਕਤਿ ਨਾਲ) ਤੂੰ ਉਹ ਆਤਮਕ ਦਰਜਾ ਹਾਸਲ ਕਰ ਲਏਂਗਾ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।੧।ਰਹਾਉ।

ਹੇ (ਮੇਰੇ) ਮਨ ! ਜਿਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ ਉਸ ਨੂੰ ਵੱਡੇ ਭਾਗਾਂ ਵਾਲਾ ਸਮਝ । ਉਹ ਮਨੁੱਖ ਅਨੇਕਾਂ ਜਨਮਾਂ ਦੇ ਪਾਪ ਦੂਰ ਕਰ ਕੇ ਫਿਰ ਬੈਕੁੰਠ ਵਿਚ ਜਾ ਪਹੁੰਚਦਾ ਹੈ ।੧।

(ਹੇ ਮੇਰੇ ਮਨ ! ਵੇਖ, ਪੁਰਾਣੀ ਪ੍ਰਸਿੱਧ ਕਥਾ ਹੈ ਕਿ) ਅਖ਼ੀਰਲੇ ਵੇਲੇ (ਪਾਪੀ) ਅਜਾਮਲ ਨੂੰ ਪਰਮਾਤਮਾ ਦੇ ਨਾਮ ਦੀ ਸੂਝ ਆ ਗਈ, ਉਸ ਨੇ ਉਹ ਉੱਚੀ ਆਤਮਕ ਅਵਸਥਾ ਇਕ ਪਲਕ ਵਿਚ ਹਾਸਲ ਕਰ ਲਈ, ਜਿਸ ਆਤਮਕ ਅਵਸਥਾ ਨੂੰ ਵੱਡੇ ਵੱਡੇ ਜੋਗੀ ਤਾਂਘਦੇ ਰਹਿੰਦੇ ਹਨ ।੨।

ਹੇ ਨਾਨਕ ! (ਆਖ—ਹੇ ਮੇਰੇ ਮਨ ! ਗਜ ਦੀ ਕਥਾ ਭੀ ਸੁਣ । ਗਜ ਵਿਚ) ਨਾਹ ਕੋਈ ਗੁਣ ਸੀ, ਨਾਹ ਹੀ ਉਸ ਨੂੰ ਕੋਈ ਵਿੱਦਿਆ ਪ੍ਰਾਪਤ ਸੀ । (ਉਸ ਵਿਚਾਰੇ) ਗਜ ਨੇ ਕਿਹੜਾ ਧਾਰਮਿਕ ਕੰਮ ਕਰਨਾ ਸੀ ? ਪਰ ਵੇਖ ਪਰਮਾਤਮਾ ਦਾ ਮੁੱਢ-ਕਦੀਮਾਂ ਦਾ ਸੁਭਾਉ, ਪਰਮਾਤਮਾ ਨੇ ਉਸ ਗਜ ਨੂੰ ਨਿਰਭੈਤਾ ਦੀ ਪਦਵੀ ਬਖ਼ਸ਼ ਦਿੱਤੀ ।੩।੧।

**ਰਾਮਕਲੀ ਮਹਲਾ ੯ ॥ ਸਾਧੋ ਕਉਨ ਜੁਗਤਿ ਅਬ ਕੀਜੈ ॥ ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥੧॥ ਰਹਾਉ ॥ ਮਨੁ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥ ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ ॥੧॥ ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥ ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥੨॥ ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ ॥ ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥੩॥੨॥ {ਪੰਨਾ ੯੦੨}**

**ਪਦ ਅਰਥ** :—ਸਾਧੋ—ਹੇ ਸੰਤ ਜਨੋ ! ਕਉਨ ਜੁਗਤਿ—ਕਿਹੜੀ ਵਿਓਂਤ ? ਕੀਜੈ—ਕਰਨੀ ਚਾਹੀਦੀ ਹੈ । ਜਾ ਤੇ—ਜਿਸ (ਵਿਓਂਤ) ਨਾਲ । ਦੁਰਮਤਿ ਸਗਲ—ਸਾਰੀ ਖੋਟੀ ਮਤਿ । ਭੀਜੈ—ਭਿੱਜ ਜਾਏ ।੧।ਰਹਾਉ।

ਮਹਿ—ਵਿਚ । ਉਰਝਿ ਰਹਿਓ ਹੈ—ਫਸਿਆ ਹੋਇਆ ਹੈ, ਉਲਝਿਆ ਹੋਇਆ ਹੈ । ਗਿਆਨਾ—ਸਿਆਣਪ ਦੀ ਗੱਲ । ਕਉਨੁ ਨਾਮੁ—ਉਹ ਕਿਹੜਾ ਨਾਮ ਹੈ ? ਜਾ ਕੈ ਸਿਮਰੈ—ਜਿਸ ਦਾ ਸਿਮਰਨ ਕਰਨ ਨਾਲ । ਪਦੁ ਨਿਰਬਾਨ—ਵਾਸਨਾ-ਰਹਿਤ ਦਰਜਾ, ਉਹ ਆਤਮਕ ਦਰਜਾ ਜਿਥੇ ਮਾਇਆ ਦੀ ਵਾਸਨਾ ਪੋਹ ਨਹੀਂ ਸਕਦੀ ।੧।

ਦਇਆਲ—ਦਇਆਵਾਨ । ਬਾਤ—ਗੱਲ । ਬਤਾਈ—ਦੱਸੀ । ਮਾਨੋ—ਇਹ ਮਿਥ ਲਵੋ ਕਿ । ਤਿਹ—ਉਸ ਮਨੁੱਖ ਨੇ । ਜਿਹ—ਜਿਸ ਮਨੁੱਖ ਨੇ । ਪ੍ਰਭ ਕੀਰਤਿ—ਪ੍ਰਭੂ ਦੀ ਸਿਫ਼ਤਿ-ਸਾਲਾਹ (ਦਾ ਗੀਤ) ।੨।

ਨਰੁ—(ਜਿਹੜਾ) ਮਨੁੱਖ । ਨਿਸਿ—ਰਾਤ । ਬਾਸਰੁ—ਦਿਨ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਉਰਿ ਧਾਰੈ—ਹਿਰਦੇ ਵਿਚ ਟਿਕਾਂਦਾ ਹੈ । ਉਰਿ—ਹਿਰਦੇ ਵਿਚ । ਕੋ—ਦਾ । ਤ੍ਰਾਸੁ—ਡਰ, ਸਹਿਮ । ਤਿਹ—ਉਸ (ਮਨੁੱਖ) ਦਾ । ਸਵਾਰੈ—ਸਫਲ ਕਰ ਲੈਂਦਾ ਹੈ ।੩।

ਅਰਥ :—ਹੇ ਸੰਤ ਜਨੋ ! ਹੁਣ (ਇਸ ਮਨੁੱਖਾ ਜਨਮ ਵਿਚ ਉਹ) ਕਿਹੜੀ ਵਿਓਂਤ ਕੀਤੀ ਜਾਏ, ਜਿਸ ਦੇ ਕਰਨ ਨਾਲ (ਮਨੁੱਖ ਦੇ ਅੰਦਰੋਂ) ਸਾਰੀ ਖੋਟੀ ਮਤਿ ਨਾਸ ਹੋ ਜਾਏ, ਅਤੇ (ਮਨੁੱਖ ਦਾ) ਮਨ ਪਰਮਾਤਮਾ ਦੀ ਭਗਤੀ ਵਿਚ ਰਚ-ਮਿਚ ਜਾਏ ? ।੧।ਰਹਾਉ।

ਹੇ ਸੰਤ ਜਨੋ ! (ਆਮ ਤੌਰ ਤੇ ਮਨੁੱਖ ਦਾ) ਮਨ ਮਾਇਆ (ਦੇ ਮੋਹ) ਵਿਚ ਉਲਝਿਆ ਰਹਿੰਦਾ ਹੈ, ਮਨੁੱਖ ਰਤਾ ਭਰ ਭੀ ਸਿਆਣਪ ਦੀ ਇਹ ਗੱਲ ਨਹੀਂ ਵਿਚਾਰਦਾ ਕਿ ਉਹ ਕਿਹੜਾ ਨਾਮ ਹੈ ਜਿਸ ਦਾ ਸਿਮਰਨ ਕਰਨ ਨਾਲ ਜਗਤ ਵਾਸਨਾ-ਰਹਿਤ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ।੧।

ਹੇ ਭਾਈ ! ਜਦੋਂ ਸੰਤ ਜਨ (ਕਿਸੇ ਭਾਗਾਂ ਵਾਲੇ ਉਤੇ) ਦਇਆਵਾਨ ਹੁੰਦੇ ਹਨ ਕਿਰਪਾਲ ਹੁੰਦੇ ਹਨ, ਤਦੋਂ ਉਹ (ਉਸ ਮਨੁੱਖ ਨੂੰ) ਇਹ ਗੱਲ ਦੱਸਦੇ ਹਨ ਕਿ—ਜਿਸ ਮਨੁੱਖ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ, ਇਉਂ ਮਿਥ ਲਵੋ ਕਿ ਉਸ ਨੇ ਸਾਰੇ ਹੀ ਧਾਰਮਿਕ ਕੰਮ ਕਰ ਲਏ ।੨।

ਹੇ ਨਾਨਕ ! (ਆਖ—ਹੇ ਭਾਈ ! ਜਿਹੜਾ) ਮਨੁੱਖ ਦਿਨ ਰਾਤ ਵਿਚ ਅੱਖ ਦੇ ਇਕ ਫੋਰ ਲਈ ਭੀ ਪਰਮਾਤਮਾ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਂਦਾ ਹੈ, ਉਹ ਮਨੁੱਖ ਆਪਣਾ (ਮਨੁੱਖਾ) ਜਨਮ ਸਫਲ ਕਰ ਲੈਂਦਾ ਹੈ, ਉਸ ਮਨੁੱਖ ਦੇ ਦਿਲ ਵਿਚੋਂ ਮੌਤ ਦਾ ਸਹਿਮ ਦੂਰ ਹੋ ਜਾਂਦਾ ਹੈ ।੩।੨।

**ਰਾਮਕਲੀ ਮਹਲਾ ੯ ॥ ਪ੍ਰਾਨੀ ਨਾਰਾਇਨ ਸੁਧਿ ਲੇਹਿ ॥ ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥ ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥ ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥੧॥ ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥ ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥੨॥ ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥ ਨਾਨਕੁ ਕਹਤੁ ਚੇਤਿ ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥੩॥੩॥੮੧॥ {ਪੰਨਾ ੯੦੨}**

**ਪਦ ਅਰਥ** :—ਪ੍ਰਾਨੀ—ਹੇ ਪ੍ਰਾਣੀ ! ਹੇ ਜੀਵ ! ਨਾਰਾਇਨ ਸੁਧਿ—ਪਰਮਾਤਮਾ ਦੀ ਯਾਦ । ਲੇਹਿ—(ਹਿਰਦੇ ਵਿਚ) ਟਿਕਾਈ ਰੱਖ । ਛਿਨੁ ਛਿਨੁ—ਇਕ ਇਕ ਛਿਨ ਕਰ ਕੇ । ਅਉਧ—ਉਮਰ । ਨਿਸਿ—ਰਾਤ । ਬਾਸੁਰ—ਦਿਨ । ਬ੍ਰਿਥਾ—ਵਿਅਰਥ । ਦੇਹ—ਸਰੀਰ ।੧।ਰਹਾਉ।

ਤਰਨਾਪੋ—{ਤਰੁਣ—ਜੁਆਨ} ਜਵਾਨੀ । ਬਿਖਿਅਨ ਸਿਉ—ਵਿਸ਼ਿਆਂ ਨਾਲ । ਖੋਇਓ—ਤੂੰ ਗਵਾ ਲਿਆ । ਬਾਲਪਨੁ—ਬਾਲ-ਉਮਰ । ਅਗਿਆਨਾ—ਅੰਵਾਣਪੁਣਾ । ਬਿਰਧਿ—ਬੁੱਢਾ । ਅਜਹੂ—ਅਜੇ ਭੀ । ਕਉਨ ਕੁਮਤਿ—ਕਿਹੜੀ ਖੋਟੀ ਮਤਿ ਵਿਚ ? ਉਰਝਾਨਾ—ਉਲਝਿਆ ਪਿਆ ਹੈਂ ।੧।

ਮਾਨਸ ਜਨਮੁ—ਮਨੁੱਖਾ ਜਨਮ । ਜਿਹ ਠਾਕੁਰਿ—ਜਿਸ ਠਾਕੁਰ ਨੇ । ਤੈ—ਤੂੰ (ਹੇ ਪ੍ਰਾਣੀ !) । ਮੁਕਤੁ—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ । ਨਰ—ਹੇ ਮਨੁੱਖ ! ਜਾ ਕੈ ਸਿਮਰੈ—ਜਿਸ ਦਾ ਸਿਮਰਨ ਕਰਨ ਨਾਲ । ਨਿਮਖ—ਅੱਖ ਝਮਕਣ ਜਿਤਨਾ ਸਮਾ । ਤਾ ਕਉ—ਉਸ (ਪਰਮਾਤਮਾ) ਨੂੰ ।੨।

ਕੋ—ਦਾ । ਮਦੁ—ਨਸ਼ਾ, ਮਾਣ । ਕਹਾ—ਕਿਉਂ ? ਕਾਹੂ ਸੰਗਿ—ਕਿਸੇ ਦੇ ਭੀ ਨਾਲ । ਚੇਤਿ—ਚੇਤੇ ਕਰਦਾ ਰਹੁ, ਸਿਮਰਦਾ ਰਹੁ । ਚਿੰਤਾਮਨਿ—ਪਰਮਾਤਮਾ, (ਉਹ ਮਣੀ ਜੋ ਹਰੇਕ ਚਿਤਵਨੀ ਪੂਰੀ ਕਰ ਦੇਂਦੀ ਹੈ । ਸੁਵਰਗ ਵਿਚ ਮੰਨਿਆ ਗਿਆ ਉੱਤਮ ਪਦਾਰਥ) । ਅੰਤਿ—ਅਖ਼ੀਰਲੇ ਵੇਲੇ । ਹੋਇ ਹੈ—ਹੋਇਗਾ । ਸਹਾਈ—ਮਦਦਗਾਰ ।੩।

**ਅਰਥ** :—ਹੇ ਭਾਈ ! ਪਰਮਾਤਮਾ ਦੀ ਯਾਦ ਹਿਰਦੇ ਵਿਚ ਵਸਾਈ ਰੱਖ । (ਪ੍ਰਭੂ ਦੀ ਯਾਦ ਤੋਂ ਬਿਨਾ ਤੇਰਾ ਮਨੁੱਖਾ) ਸਰੀਰ ਵਿਅਰਥ ਜਾ ਰਿਹਾ ਹੈ । ਦਿਨੇ ਰਾਤ ਇਕ ਇਕ ਛਿਨ ਕਰ ਕੇ ਤੇਰੀ ਉਮਰ ਘਟਦੀ ਜਾ ਰਹੀ ਹੈ ।੧।ਰਹਾਉ।

(ਜੀਵ ਭੀ ਅਜਬ ਮੰਦਭਾਗੀ ਹੈ ਕਿ ਇਸ ਨੇ) ਜਵਾਨੀ (ਦੀ ਉਮਰ) ਵਿਸ਼ੇ-ਵਿਕਾਰਾਂ ਵਿਚ ਗਵਾ ਲਈ, ਬਾਲ-ਉਮਰ ਅੰਵਾਣ-ਪੁਣੇ ਵਿਚ (ਗਵਾ ਲਈ । ਹੁਣ) ਬੁੱਢਾ ਹੋ ਗਿਆ ਹੈ, ਪਰ ਅਜੇ ਭੀ ਨਹੀਂ ਸਮਝਦਾ । (ਪਤਾ ਨਹੀਂ ਇਹ) ਕਿਸ ਖੋਟੀ ਮਤਿ ਵਿਚ ਫਸਿਆ ਪਿਆ ਹੈ ।੧।

ਹੇ ਪ੍ਰਾਣੀ ! ਜਿਸ ਠਾਕੁਰ-ਪ੍ਰਭੂ ਨੇ (ਤੈਨੂੰ) ਮਨੁੱਖਾ ਜਨਮ ਦਿੱਤਾ ਹੋਇਆ ਹੈ, ਤੂੰ ਉਸ ਨੂੰ ਕਿਉਂ ਭੁਲਾ ਰਿਹਾ ਹੈਂ ? ਹੇ ਨਰ ! ਜਿਸ ਪਰਮਾਤਮਾ ਦਾ ਨਾਮ ਸਿਮਰਨ ਨਾਲ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਹੁੰਦੀ ਹੈ ਤੂੰ ਅੱਖ ਦੇ ਇਕ ਫੋਰ ਲਈ ਭੀ ਉਸ (ਦੀ ਸਿਫ਼ਤਿ-ਸਾਲਾਹ) ਨੂੰ ਨਹੀਂ ਗਾਂਦਾ ।੨।

ਹੇ ਪ੍ਰਾਣੀ ! ਕਿਉਂ ਮਾਇਆ ਦਾ (ਇਤਨਾ) ਮਾਣ ਤੂੰ ਕਰ ਰਿਹਾ ਹੈਂ ? (ਇਹ ਤਾਂ) ਕਿਸੇ ਦੇ ਨਾਲ ਭੀ (ਅਖ਼ੀਰ ਵੇਲੇ) ਨਹੀਂ ਜਾਂਦੀ । ਨਾਨਕ ਆਖਦਾ ਹੈ—ਹੇ ਭਾਈ ! ਪਰਮਾਤਮਾ ਦਾ ਸਿਮਰਨ ਕਰਦਾ ਰਹੁ । ਅੰਤ ਵੇਲੇ ਉਹ ਤੇਰਾ ਮਦਦਗਾਰ ਹੋਵੇਗਾ ।੩।੩।੮੧।

**ਨੋਟ** : ਅੰਕ ੮੧ ਦਾ ਵੇਰਵਾ :—

ਗੁਰੂ ਨਾਨਕ ਦੇਵ ਜੀ ਦੇ ਸ਼ਬਦ = ੧੧
ਗੁਰੂ ਅਮਰਦਾਸ ਜੀ ਦਾ ਸ਼ਬਦ = ੧
ਗੁਰੂ ਰਾਮਦਾਸ ਜੀ ਦੇ ਸ਼ਬਦ = ੬
ਗੁਰੂ ਅਰਜਨ ਸਾਹਿਬ ਦੇ ਸ਼ਬਦ = ੬੦
ਗੁਰੂ ਤੇਗ ਬਹਾਦਰ ਜੀ ਦੇ ਸ਼ਬਦ = ੩
. . . . . . . . . . . . . . . . . ——
. . . . . . . . . . ਜੋੜ . . . . ੮੧

## ਰਾਮਕਲੀ ਮਹਲਾ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥ ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥ ਜੀਵਨ ਤਲਬ ਨਿਵਾਰਿ ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ ਰਹਾਉ ॥ ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥ ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥ ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥ ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥ ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥ ਆਖੁ ਗੁਣਾ ਕਲਿ ਆਈਐ ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥ ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥ ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥੫॥ ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥ ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥੬॥ ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥ ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥੭॥ ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥ ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥੮॥੧॥ {ਪੰਨਾ ੯੦੨-੯੦੩}

**ਪਦ ਅਰਥ** :—ਸੋਈ—ਉਹੀ । ਚੜਹਿ—ਚੜ੍ਹਦੇ ਹਨ । ਦਿਨੀਅਰੁ—{ਦਿਨਕਰ} ਸੂਰਜ । ਸਾ—ਉਹੀ {ਨੋਟ :—ਪੜਨਾਂਵ 'ਸਾ' ਇਸਤ੍ਰੀ ਲਿੰਗ ਹੈ ਅਤੇ 'ਸੋ' ਪੁਲਿੰਗ ਹੈ} । ਝੁਲਾਰੇ—ਝੁਲਦੀ ਹੈ । ਜੁਗ ਜੀਅ ਖੇਲੇ—ਜੁਗ (ਦਾ ਪ੍ਰਭਾਵ) ਜੀਵਾਂ (ਦੇ ਮਨ) ਵਿਚ ਖੇਡ ਰਿਹਾ ਹੈ । ਥਾਵ ਕੈਸੇ—ਥਾਵਾਂ ਉਤੇ ਕਿਵੇਂ (ਖੇਡ ਸਕਦਾ ਹੈ) ? ਨੋਟ :—ਲਫ਼ਜ਼ 'ਥਾਵ' ਲਫ਼ਜ਼ 'ਥਾਉ' ਤੋਂ ਬਹੁ-ਵਚਨ ਹੈ} ।੧।

ਜੀਵਨ ਤਲਬ—ਜੀਵਨ ਦੀ ਤਲਬ, ਸੁਆਰਥ । ਤਲਬ—ਲੋੜ, ਇੱਛਾ । ਨਿਵਾਰਿ—ਦੂਰ ਕਰ । ਹੋਵੈ ਪਰਵਾਣਾ—(ਨਿਆਂ) ਮੰਨਿਆ ਜਾਂਦਾ ਹੈ । ਧਿਙਾਣਾ—ਜ਼ੋਰ, ਧੱਕਾ, ਜ਼ੁਲਮ । ਲਖਣ—ਲੱਛਣ, ਨਿਸ਼ਾਨੀਆਂ । ਵੀਚਾਰਿ—ਸਮਝ ।੧।ਰਹਾਉ।

ਕਿਤੈ ਦੇਸਿ—ਕਿਸੇ ਭੀ ਦੇਸ ਵਿਚ । ਤਹ—ਉਥੇ, ਉਸ ਥਾਂ । ਉਸਾਰਿ—ਉਸਾਰ ਕੇ, ਬਣਾ ਕੇ ।੨।

ਸਤੁ—ਉੱਚਾ ਆਚਰਨ । ਛੀਜੈ—ਛਿੱਜਦਾ ਹੈ, (ਲੋਕਾਂ ਦੀਆਂ ਨਜ਼ਰਾਂ ਵਿਚ) ਡਿੱਗਦਾ ਹੈ । ਤਪ ਘਰਿ—ਤਪ ਦੇ ਘਰ ਵਿਚ, ਜਿਸ ਦੇ ਘਰ ਵਿਚ ਤਪ ਹੈ, ਤਪਸ੍ਵੀ । ਨਾਉ—ਪਰਮਾਤਮਾ ਦਾ ਨਾਮ । ਏਈ—ਇਹੀ (ਹਨ) ।੩।

ਸਿਕਦਾਰੀ—ਸਰਦਾਰੀ, ਚੌਧਰ । ਖੁਆਰੀ—ਜ਼ਿੱਲਤ, ਦੁਰਗਤਿ । ਕੇਹੇ—ਕਾਹਦੇ ਵਾਸਤੇ ? ਸਿਕਦਾਰੈ—ਸਿਕਦਾਰ ਨੂੰ ।੪।

ਆਖੁ ਗੁਣਾ—(ਪਰਮਾਤਮਾ ਦੇ) ਗੁਣ ਆਖ । ਕਲਿ ਆਈਐ—(ਜੇ) ਕਲਿਜੁਗ (ਭੀ) ਆਇਆ ਮੰਨ ਲਿਆ ਜਾਏ । ਕੇਰਾ—ਦਾ । ਤਿਹੁ ਜੁਗ ਕੇਰਾ—ਤਿੰਨਾਂ ਹੀ ਜੁਗਾਂ ਦਾ । ਰਹਿਆ—ਰਹਿ ਗਿਆ ਹੈ, ਮੁੱਕ ਗਿਆ ਹੈ । ਤਪਾਵਸੁ—ਨਿਆਂ, ਪ੍ਰਭਾਵ । ਦੇਹਿ—(ਹੇ ਪ੍ਰਭੂ !) ਤੂੰ ਦੇਵੇਂ । ਤ ਪਾਈਐ—ਤਾਂ (ਇਹ ਗੁਣ ਹੀ) ਪ੍ਰਾਪਤ ਕਰਨ ਜੋਗ ਹਨ ।੧।ਰਹਾਉ।

ਕਲਿ—(ਇਹੀ) ਕਲਜੁਗ (ਹੈ) । ਕਲ ਵਾਲੀ—ਕਲਹ ਵਾਲੀ, ਝਗੜੇ ਵਧਾਣ ਵਾਲੀ । ਸਰਾ—ਸ਼ਰਹ, ਧਾਰਮਕ ਕਾਨੂੰਨ । ਨਿਬੇੜੀ—ਨਿਬੇੜਾ ਕਰਨ ਵਾਲੀ, ਫ਼ੈਸਲਾ ਦੇਣ ਵਾਲੀ, ਨਿਆਂ ਕਰਨ ਵਾਲੀ । ਕਾਜੀ—ਝਗੜਿਆਂ ਦੇ ਫ਼ੈਸਲੇ ਕਰਨ ਵਾਲਾ ਹਾਕਮ । ਕ੍ਰਿਸ਼ਨਾ—ਕਾਲਾ, ਕਾਲੇ ਦਿਲ ਵਾਲਾ, ਵੱਢੀ-ਖ਼ੋਰ । ਕਰਣੀ—

ਉੱਚਾ ਆਚਰਨ । ਕੀਰਤਿ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਲਹਿਆ—(ਲੋਕਾਂ ਦੇ ਮਨਾਂ ਤੋਂ) ਲਹਿ ਗਏ ਹਨ ।੫।

ਪੂਜਾ—ਦੇਵ-ਪੂਜਾ, ਦੇਵਤਿਆਂ ਦੀ ਪੂਜਾ । ਪਤਿ—ਪ੍ਰਭੂ-ਪਤੀ । ਸਤ—ਉੱਚਾ ਆਚਰਨ । ਸੰਜਮੁ—ਇੰਦ੍ਰਿਆਂ ਨੂੰ ਰੋਕਣ ਦਾ ਜਤਨ । ਜਤ—ਕਾਮ-ਵਾਸਨਾ ਨੂੰ ਰੋਕਣਾ । ਕਾਹੇ—ਕੀਹ ਲਾਭ ? ਵਿਅਰਥ । ਸੁਚ—ਪਵਿਤ੍ਰਤਾ ।੬।

ਕਲਿ—ਇਹ ਹੈ ਕਲਿਜੁਗ । ਪਰਵਾਣੁ—(ਜੇਹੜੇ "ਧਿਙਾਣਾ ਕਰਹਿ" ਉਹਨਾਂ ਦੇ ਦਬਾਉ ਹੇਠ) ਮੰਨੇ ਜਾ ਰਹੇ ਹਨ । ਰਹੇ—ਰਹਿ ਗਏ ਹਨ ।੭।

ਏਦੂ ਉਪਰਿ—ਇਸ ਤੋਂ ਸ੍ਰੇਸ਼ਟ । ਓਲਾਮਾ—ਗਿਲਾ, ਸ਼ਰਮ-ਸਾਰੀ । ਤਹੀ—ਉਥੇ ।੮।

**ਅਰਥ** :—(ਹੇ ਪੰਡਿਤ ! ਆਪਣੇ ਮਨ ਵਿਚੋਂ) ਖ਼ੁਦ-ਗ਼ਰਜ਼ੀ ਦੂਰ ਕਰ (ਇਹ ਖ਼ੁਦ-ਗ਼ਰਜ਼ੀ ਕਲਿਜੁਗ ਹੈ । ਇਸ ਖ਼ੁਦ-ਗ਼ਰਜ਼ੀ ਦੇ ਅਸਰ ਹੇਠ ਜਰਵਾਣੇ ਲੋਕ ਕਮਜ਼ੋਰਾਂ ਉਤੇ) ਧੱਕਾ ਕਰਦੇ ਹਨ ਤੇ (ਉਹਨਾਂ ਦੀਆਂ ਨਜ਼ਰਾਂ ਵਿਚ) ਇਹ ਧੱਕਾ ਜਾਇਜ਼ ਸਮਝਿਆ ਜਾਂਦਾ ਹੈ । ਖ਼ੁਦ-ਗ਼ਰਜ਼ੀ ਤੇ ਦੂਜਿਆਂ ਉਤੇ ਧੱਕਾ—ਹੇ ਪੰਡਿਤ ! ਇਹਨਾਂ ਨੂੰ) ਕਲਿਜੁਗ ਦੇ ਲੱਛਣ ਸਮਝ ।੧।ਰਹਾਉ।

(ਜਿਸ ਅਸਲ ਕਲਿਜੁਗ ਦਾ ਜ਼ਿਕਰ ਅਸਾਂ ਕੀਤਾ ਹੈ ਉਸ) ਕਲਿਜੁਗ ਦਾ ਪ੍ਰਭਾਵ ਹੀ ਜੀਵਾਂ ਦੇ ਮਨਾਂ ਵਿਚ (ਖੇਡਾਂ) ਖੇਡਦਾ ਹੈ ਕਿਸੇ ਖ਼ਾਸ ਥਾਵਾਂ ਵਿਚ ਨਹੀਂ ਖੇਡ ਸਕਦਾ (ਕਿਉਂਕਿ ਸਤਜੁਗ ਤ੍ਰੇਤਾ ਦੁਆਪੁਰ ਆਦਿਕ ਸਾਰੇ ਹੀ ਸਮਿਆਂ ਵਿਚ) ਉਹੀ ਚੰਦ੍ਰਮਾ ਚੜ੍ਹਦਾ ਆਇਆ ਹੈ, ਉਹੀ ਤਾਰੇ ਚੜ੍ਹਦੇ ਆ ਰਹੇ ਹਨ, ਉਹੀ ਸੂਰਜ ਚਮਕਦਾ ਆ ਰਿਹਾ ਹੈ, ਉਹੀ ਧਰਤੀ ਹੈ ਤੇ ਉਹੀ ਹਵਾ ਝੁਲਦੀ ਆ ਰਹੀ ਹੈ ।੧।

ਕਿਸੇ ਨੇ ਕਦੇ ਨਹੀਂ ਸੁਣਿਆ ਕਿ ਕਲਿਜੁਗ ਕਿਸੇ ਖ਼ਾਸ ਦੇਸ ਵਿਚ ਆਇਆ ਹੋਇਆ ਹੈ, ਕਿਸੇ ਖ਼ਾਸ ਤੀਰਥ ਕੋਲ ਬੈਠਾ ਹੋਇਆ ਹੈ । ਜਿਥੇ ਕੋਈ ਦਾਨੀ ਦਾਨ ਕਰਦਾ ਹੈ ਉਥੇ ਭੀ ਬੈਠਾ ਹੋਇਆ ਕਿਸੇ ਨਹੀਂ ਸੁਣਿਆ, ਕਿਸੇ ਥਾਂ ਕਲਿਜੁਗ ਮਹਲ ਉਸਾਰ ਕੇ ਨਹੀਂ ਬੈਠ ਰਿਹਾ ।੨।

ਜੇ ਕੋਈ ਮਨੁੱਖ ਆਪਣਾ ਆਚਰਨ ਉੱਚਾ ਬਣਾਂਦਾ ਹੈ ਤਾਂ ਉਹ (ਸਗੋਂ ਲੋਕਾਂ ਦੀਆਂ ਨਜ਼ਰਾਂ ਵਿਚ) ਡਿੱਗਦਾ ਹੈ, ਜੇ ਕੋਈ ਤਪੀ ਹੋਣ ਦਾ ਦਾਹਵਾ ਕਰਦਾ ਹੈ ਤਾਂ ਉਸ ਦੇ ਇੰਦ੍ਰੇ ਆਪਣੇ ਵੱਸ ਵਿਚ ਨਹੀਂ ਹਨ, ਜੇ ਜੋਈ ਪਰਮਾਤਮਾ ਦਾ ਨਾਮ ਸਿਮਰਦਾ ਹੈ ਤਾਂ (ਲੋਕਾਂ ਵਿਚ ਸਗੋਂ ਉਸ ਦੀ) ਬਦਨਾਮੀ ਹੁੰਦੀ ਹੈ । (ਹੇ ਪੰਡਿਤ ! ਭੈੜਾ ਆਚਰਨ, ਇੰਦ੍ਰੇ ਵੱਸ ਵਿਚ ਨਾਹ ਹੋਣੇ, ਪ੍ਰਭੂ-ਨਾਮ ਵੱਲੋਂ ਨਫ਼ਰਤ—) ਇਹ ਹਨ ਕਲਿਜੁਗ ਦੇ ਲੱਛਣ ।੩।

(ਪਰ ਇਹ ਖ਼ੁਦ-ਗ਼ਰਜ਼ੀ ਤੇ ਕਮਜ਼ੋਰਾਂ ਉਤੇ ਧੱਕਾ ਸੁਖੀ ਜੀਵਨ ਦਾ ਰਸਤਾ ਨਹੀਂ) ਜਿਸ ਮਨੁੱਖ ਨੂੰ ਦੂਜਿਆਂ ਉਤੇ ਸਰਦਾਰੀ ਮਿਲਦੀ ਹੈ (ਤੇ ਉਹ ਕਮਜ਼ੋਰਾਂ ਉਤੇ ਧੱਕਾ ਕਰਦਾ ਹੈ) ਉਸ ਦੀ ਹੀ (ਇਸ ਧੱਕੇ-ਜ਼ੁਲਮ ਦੇ ਕਾਰਨ ਆਖ਼ਰ) ਦੁਰਗਤਿ ਹੁੰਦੀ ਹੈ । ਨੌਕਰਾਂ ਨੂੰ (ਉਸ ਦੁਰਗਤਿ ਤੋਂ ਕੋਈ) ਖ਼ਤਰਾ ਨਹੀਂ ਹੁੰਦਾ । ਜਦੋਂ ਉਸ ਸਰਦਾਰ ਦੇ ਗਲ ਵਿਚ ਫਾਹਾ ਪੈਂਦਾ ਹੈ, ਤਾਂ ਉਹ ਉਹਨਾਂ ਨੌਕਰਾਂ ਦੇ ਹੱਥੋਂ ਹੀ ਮਰਦਾ ਹੈ ।੪।

(ਹੇ ਪੰਡਿਤ ! ਤੇਰੇ ਕਹਿਣ ਅਨੁਸਾਰ ਜੇ ਹੁਣ) ਕਲਿਜੁਗ ਦਾ ਸਮਾ ਹੀ ਆ ਗਿਆ ਹੈ (ਤਾਂ ਭੀ ਤੀਰਥ ਵਰਤ ਆਦਿਕ ਕਰਮ ਕਾਂਡ ਦਾ ਰਸਤਾ ਛੱਡ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ (ਕਿਉਂਕਿ ਤੇਰੇ ਧਰਮ ਸ਼ਾਸਤ੍ਰਾਂ ਅਨੁਸਾਰ ਕਲਿਜੁਗ ਵਿਚ ਸਿਫ਼ਤਿ-ਸਾਲਾਹ ਹੀ ਪਰਵਾਨ ਹੈ, ਤੇ) ਪਹਿਲੇ ਤਿੰਨ ਜੁਗਾਂ ਦਾ ਪ੍ਰਭਾਵ ਹੁਣ

ਮੁੱਕ ਚੁਕਾ ਹੈ । (ਸੋ, ਹੇ ਪੰਡਿਤ ! ਪਰਮਾਤਮਾ ਅਗੇ ਇਉਂ ਅਰਜ਼ੋਈ ਕਰ—ਹੇ ਪ੍ਰਭੂ ! ਜੇ ਬਖ਼ਸ਼ਸ਼ ਕਰਨੀ ਹੈ ਤਾਂ ਆਪਣੇ) ਗੁਣਾਂ ਦੀ ਬਖ਼ਸ਼ਸ਼ ਕਰ, ਇਹ ਹੀ ਪ੍ਰਾਪਤ ਕਰਨ-ਜੋਗ ਹੈ ।੧।ਰਹਾਉ।

(ਹੇ ਪੰਡਿਤ) ਕਲਿਜੁਗ ਇਹ ਹੈ (ਕਿ ਮੁਸਲਮਾਨੀ ਹਕੂਮਤ ਵਿਚ ਧੱਕੇ-ਜ਼ੋਰ ਨਾਲ) ਝਗੜੇ ਵਧਾਣ ਵਾਲਾ ਇਸਲਾਮੀ ਕਾਨੂੰਨ ਹੀ ਫ਼ੈਸਲੇ ਕਰਨ ਵਾਲਾ ਬਣਿਆ ਹੋਇਆ ਹੈ, ਤੇ ਨਿਆਂ ਕਰਨ ਵਾਲਾ ਕਾਜ਼ੀ-ਹਾਕਮ ਵੱਢੀ-ਖ਼ੋਰ ਹੋ ਚੁਕਾ ਹੈ । ਜਾਦੂ ਟੂਣਿਆਂ ਦਾ ਪਰਚਾਰਕ) ਅਥਰਬਣ ਵੇਦ ਬ੍ਰਹਮਾ ਦੀ ਬਾਣੀ ਪ੍ਰਧਾਨ ਹੈ । ਉੱਚਾ ਆਚਰਨ ਤੇ ਸਿਫ਼ਤਿ-ਸਾਲਾਹ ਲੋਕਾਂ ਦੇ ਮਨਾਂ ਤੋਂ ਲਹਿ ਗਏ ਹਨ—ਇਹੀ ਹੈ ਕਲਿਜੁਗ ।੫।

ਪਤੀ-ਪਰਮਾਤਮਾ ਨੂੰ ਵਿਸਾਰ ਕੇ ਇਹ ਦੇਵ-ਪੂਜਾ ਕਿਸ ਅਰਥ ? ਉੱਚੇ ਆਚਰਨ ਤੋਂ ਖ਼ਾਲੀ ਰਹਿ ਕੇ ਇਸ ਸੰਜਮ ਦਾ ਕੀਹ ਲਾਭ ? ਜੇ ਵਿਚਾਰਾਂ ਵਲੋਂ ਰੋਕ-ਥੰਮ ਨਹੀਂ ਤਾਂ ਜਨੇਊ ਕੀਹ ਸੰਵਾਰਦਾ ਹੈ ? (ਹੇ ਪੰਡਿਤ !) ਤੁਸੀ (ਤੀਰਥਾਂ ਤੇ) ਇਸ਼ਨਾਨ ਕਰਦੇ ਹੋ, (ਸਰੀਰ ਮਲ ਮਲ ਕੇ) ਧੋਂਦੇ ਹੋ, (ਮੱਥੇ ਉਤੇ) ਤਿਲਕ ਲਾਂਦੇ ਹੋ (ਤੇ ਇਸ ਨੂੰ ਪਵਿਤ੍ਰ ਕਰਮ ਸਮਝਦੇ ਹੋ), ਪਰ ਪਵਿਤ੍ਰ ਆਚਰਨ ਤੋਂ ਬਿਨਾ ਇਹ ਬਾਹਰਲੀ ਪਵਿਤ੍ਰਤਾ ਕੋਈ ਮੁੱਲ ਨਹੀਂ ਰੱਖਦੀ । (ਅਸਲ ਵਿਚ ਇਹ ਭੁਲੇਖਾ ਭੀ ਕਲਿਜੁਗ ਹੀ ਹੈ) ।੬।

(ਇਸਲਾਮੀ ਹਕੂਮਤ ਦੇ ਧੱਕੇ ਜ਼ੋਰ ਦੇ ਹੇਠ) ਸ਼ਾਮੀ ਕਿਤਾਬਾਂ ਤੇ ਕੁਰਾਨ ਨੂੰ ਪ੍ਰਵਾਨਗੀ ਦਿੱਤੀ ਜਾ ਰਹੀ ਹੈ, ਪੰਡਿਤਾਂ ਦੀਆਂ ਪੁਰਾਣ ਆਦਿਕ ਪੁਸਤਕਾਂ ਰਹਿ ਗਈਆਂ ਹਨ । ਹੇ ਨਾਨਕ ! (ਇਸ ਜ਼ੋਰ ਧੱਕੇ ਹੇਠ ਹੀ) ਪਰਮਾਤਮਾ ਦਾ ਨਾਮ 'ਰਹਮਾਨ' ਆਖਿਆ ਜਾ ਰਿਹਾ ਹੈ—ਇਹ ਭੀ, ਹੇ ਪੰਡਿਤ ! ਕਲਿਜੁਗ (ਦਾ ਲੱਛਣ) ਹੈ (ਕਿਸੇ ਦੇ ਧਾਰਮਿਕ ਵਿਸ਼ਵਾਸ ਨੂੰ ਧੱਕੇ ਜ਼ੋਰ ਨਾਲ 'ਧਿਙਾਣੇ' ਨਾਲ ਦਬਾਣਾ ਕਲਿਜੁਗ ਦਾ ਪ੍ਰਭਾਵ ਹੈ) । ਹੇ ਪੰਡਿਤ ! ਹਰ ਇਕੋ ਕਰਤਾਰ ਹੈ ਹੀ ਇਹ ਸਭ ਕੁਝ ਕਰਨ ਵਾਲਾ ਜਾਣ ।੭।

ਹੇ ਨਾਨਕ ! ਜੋ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਨੂੰ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ, ਨਾਮ ਜਪਣ ਤੋਂ ਵਧੀਕ ਚੰਗਾ ਹੋਰ ਕੋਈ ਕਰਮ ਨਹੀਂ ਹੈ (ਪੰਡਿਤ ਤੀਰਥ ਵਰਤ ਆਦਿਕ ਕਰਮਾਂ ਨੂੰ ਹੀ ਸਲਾਹੁੰਦਾ ਰਹਿੰਦਾ ਹੈ) । (ਪਰਮਾਤਮਾ ਹਰੇਕ ਦੇ ਹਿਰਦੇ ਵਿਚ ਵੱਸਦਾ ਹੈ, ਉਸ ਦਾ ਨਾਮ ਭੁਲਾਇਆਂ ਇਹ ਸੂਝ ਨਹੀਂ ਰਹਿੰਦੀ ਤੇ ਮਨੁੱਖ ਹੋਰ ਹੋਰ ਆਸਰੇ ਤੱਕਦਾ ਫਿਰਦਾ ਹੈ) ਪਰਮਾਤਮਾ ਦਾਤਾਰ ਹਿਰਦੇ-ਘਰ ਵਿਚ ਹੋਵੇ ਤੇ ਭੁੱਲੜ ਜੀਵ ਬਾਹਰ ਦੇਵੀ ਦੇਵਤਿਆਂ ਆਦਿਕ ਤੋਂ ਮੰਗਦਾ ਫਿਰੇ, ਇਹ ਦੋਸ਼ ਜੀਵ ਦੇ ਸਿਰ ਆਉਂਦਾ ਹੈ ।੮।੧।

ਰਾਮਕਲੀ ਮਹਲਾ ੧ ॥ ਜਗੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥ ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥੧॥ ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ ਰਹਾਉ ॥ ਗਾਵਹਿ ਗੀਤ ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥ ਗੁਰ ਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥੨॥ ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹਿ ਸਹਹਿ ਜਮ ਡੰਡੁ ॥ ਫੂਟੈ ਖਾਪਰੁ ਭੀਖ ਨ ਭਾਇ ॥ ਬੰਧਨਿ ਬਾਧਿਆ ਆਵੈ ਜਾਇ ॥੩॥ ਬਿੰਦੁ ਨ ਰਾਖਹਿ ਜਤੀ ਕਹਾਵਹਿ ॥ ਮਾਈ ਮਾਗਤ ਤ੍ਰੈ ਲੋਭਾਵਹਿ ॥ ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥੪॥ ਭੇਖ ਕਰਹਿ ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥ ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥ ਮੁੰਦ੍ਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ ਬਿਦਿਆ ਬਿਗਿਆਨਿ ॥ ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥੬॥ ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ ਚੂਕਸਿ ਸੋਗਾ ॥ ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥੭॥

**ਤੁਝ ਪਹਿ ਨਉਨਿਧਿ ਤੂ ਕਰਣੈ ਜੋਗੁ ॥ ਥਾਪਿ ਉਥਾਪੇ ਕਰੇ ਸੁ ਹੋਗੁ ॥ ਜਤੁ ਸਤੁ ਸੰਜਮੁ ਸਚੁ ਸੁਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥ {ਪੰਨਾ ੯੦੩}**

**ਪਦ ਅਰਥ** :—ਪਰਬੋਧਹਿ—ਤੂੰ ਜਗਾਂਦਾ ਹੈਂ, ਤੂੰ ਉਪਦੇਸ਼ ਕਰਦਾ ਹੈਂ (ਹੇ ਜੋਗੀ !) । ਮੜੀ—ਸਰੀਰ । ਬਧਾਵਹਿ—(ਪਾਲ ਪਾਲ ਕੇ) ਵਧਾਂਦਾ ਹੈਂ, ਮੋਟਾ ਕਰਦਾ ਹੈਂ । ਆਸਣੁ—ਮਨ ਦਾ ਆਸਣ, ਚਿੱਤ ਦੀ ਅਡੋਲਤਾ । ਕਾਹੇ—ਕਿਵੇਂ ? ਕਾਮਣਿ—ਇਸਤ੍ਰੀ । ਹਿਤ ਕਾਰੀ—ਪ੍ਰੇਮ ਕਰਨ ਵਾਲਾ । ਅਉਧੂਤੀ—ਤਿਆਗੀ । ਸੰਸਾਰੀ—ਗ੍ਰਿਹਸਤੀ ।੧।

ਜੋਗੀ—ਹੇ ਜੋਗੀ ! ਬੈਸਿ ਰਹਹੁ—ਬੈਠਾ ਰਹੁ, ਸ੍ਵੈ ਸਰੂਪ ਵਿਚ ਟਿਕਿਆ ਰਹੁ, ਮਨ ਨੂੰ ਟਿਕਾਉ । ਦੁਬਿਧਾ—ਦੁਚਿੱਤਾਪਨ, ਦੂਜੇ ਆਸਰੇ ਦੀ ਝਾਕ । ਭਾਗੈ—ਦੂਰ ਹੋ ਜਾਏ । ਲਾਜ ਨ ਲਾਗੈ—ਸ਼ਰਮ ਨਾਹ ਉਠਾਣੀ ਪਏ ।੧।ਰਹਾਉ।

ਆਪੁ—ਆਪਣੇ ਆਪ ਨੂੰ । ਨ ਚੀਨਹਿ—ਤੂੰ ਨਹੀਂ ਪਛਾਣਦਾ । ਲਾਗੀ—ਲੱਗੀ ਹੋਈ । ਨਿਵਰੈ—ਦੂਰ ਹੋਵੇ । ਪਰਤਾਪੁ—ਤਪਸ਼, ਤ੍ਰਿਸ਼ਨਾ-ਅੱਗ । ਸਬਦਿ—ਸ਼ਬਦ ਵਿਚ । ਮਨ ਭਾਇ—ਮਨ ਦੇ ਪ੍ਰੇਮ ਨਾਲ । ਸਹਜ ਵੀਚਾਰੀ—ਸਹਿਜ ਦਾ ਵਿਚਾਰਵਾਨ ਹੋ ਕੇ, ਅਡੋਲ ਆਤਮਕ ਅਵਸਥਾ ਦੀ ਸੂਝ ਵਾਲਾ ਹੋ ਕੇ । ਭਿਖਿਆ—(ਪਰਮਾਤਮਾ ਦੇ ਦਰ ਤੋਂ ਨਾਮ ਦੀ) ਭਿੱਛਿਆ । ਖਾਇ—ਖਾਂਦਾ ਹੈ {ਨੋਟ :—ਲਫ਼ਜ਼ 'ਖਾਇ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} ।੨।

ਭਸਮ—ਸੁਆਹ । ਚੜਾਇ—ਚੜ੍ਹਾ ਕੇ, ਮਲ ਕੇ । ਸਹਹਿ—ਤੂੰ ਸਹਾਰਦਾ ਹੈਂ । ਡੰਡੁ—ਸਜ਼ਾ । ਖਾਪਰੁ—ਖੱਪਰ, ਹਿਰਦਾ । ਫੂਟੈ—ਟੁੱਟ ਜਾਂਦਾ ਹੈ, ਅਡੋਲਤਾ ਨਹੀਂ ਰਹਿ ਜਾਂਦੀ । ਭੀਖ—ਨਾਮ ਦੀ ਭਿੱਛਿਆ । ਭਾਇ—(ਪ੍ਰਭੂ ਦੇ) ਪ੍ਰੇਮ ਦੀ ਰਾਹੀਂ । ਬੰਧਨਿ—ਬੰਧਨ ਵਿਚ ।੩।

ਬਿੰਦੁ—ਵੀਰਜ । ਮਾਈ—ਮਾਇਆ । ਤ੍ਰੈ—(ਮਾਇਆ ਦੇ) ਤਿੰਨ ਗੁਣਾਂ ਵਿਚ । ਲੋਭਾਵਹਿ—ਤੂੰ ਗ੍ਰਸਿਆ ਹੋਇਆ ਹੈਂ । ਉਜਾਲਾ—ਚਾਨਣ, ਪ੍ਰਕਾਸ਼ । ਬੂਡਤ ਬੂਡੇ—ਡੁੱਬਦਾ ਡੁੱਬ ਗਿਆ ।੪।

ਖਿੰਥਾ—ਗੋਦੜੀ । ਥਟੂਆ—ਥਾਟ, ਬਨਾਵਟ । ਨਟੂਆ—ਮਦਾਰੀ । ਅਗਨਿ—ਤ੍ਰਿਸ਼ਨਾ ਦੀ ਅੱਗ । ਜਾਰੇ—ਸਾੜਦੀ ਹੈ । ਕਰਮਾ—ਬਖ਼ਸ਼ਸ਼, ਮੇਹਰ । ਉਤਰਸਿ—ਉਤਰੇਗਾ ।੫।

ਫਟਕ—ਕੱਚ । ਕਾਨਿ—ਕੰਨ ਵਿਚ । ਗਿਆਨਿ—ਗਿਆਨ ਵਿਚ । ਬਿਗਿਆਨਿ—ਗਿਆਨ-ਹੀਨਤਾ ਵਿਚ । ਬਿਦਿਆ—ਆਤਮਕ ਵਿੱਦਿਆ । ਬਿਦਿਆ ਬਿਗਿਆਨੀ—ਆਤਮਕ ਵਿੱਦਿਆ ਦੀ ਸੂਝ ਤੋਂ ਬਿਨਾ । ਸਾਦਿ—ਸ੍ਵਾਦ ਵਿਚ, ਚਸਕੇ ਵਿਚ । ਲੋੁਭਾਨਾ—ਫਸਿਆ ਹੋਇਆ {ਨੋਟ :—ਅੱਖਰ 'ਲ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਲੋਭਾਨਾ' ਹੈ, ਇਥੇ 'ਲੁਭਾਨਾ' ਪੜ੍ਹਨਾ ਹੈ} । ਨੀਸਾਨਾ—ਨਿਸ਼ਾਨਾ, ਲੱਛਣ ।੬।

ਤ੍ਰਿਬਿਧਿ—ਮਾਇਆ ਦੀਆਂ ਤਿੰਨ ਕਿਸਮਾਂ ਵਿਚ, ਤਿੰਨ ਗੁਣਾਂ ਵਿਚ । ਲੋਗਾ—ਸਾਧਾਰਨ ਜਗਤ । ਜੋਗਾ—ਜੋਗਧਾਰੀ, ਜੋਗੀ । ਸੋਗਾ—ਚਿੰਤਾ । ਊਜਲੁ ਹੋਇ—ਪਵਿਤ੍ਰ ਹੋ ਜਾਂਦਾ ਹੈ । ਜੁਗਤਿ—ਜੀਵਨ ਦੀ ਜਾਚ ।੭।

ਪਹਿ—ਪਾਸ । ਨਉਨਿਧ—ਨੌ ਖ਼ਜ਼ਾਨੇ, ਨੌ ਖ਼ਜ਼ਾਨਿਆਂ ਦਾ ਮਾਲਕ ਪ੍ਰਭੂ । ਉਥਾਪੇ—ਨਾਸ ਕਰਦਾ ਹੈ । ਸਚੁ—ਸਦਾ-ਥਿਰ ਪ੍ਰਭੂ । ਸੁਚੀਤੁ—ਪਵਿਤ੍ਰ ਹਿਰਦੇ ਵਾਲਾ ।੮।

**ਅਰਥ** :—ਹੇ ਜੋਗੀ ! ਆਪਣੇ ਮਨ ਨੂੰ ਪ੍ਰਭੂ-ਚਰਨਾਂ ਵਿਚ ਜੋੜ (ਇਸ ਤਰ੍ਹਾਂ) ਹੋਰ ਹੋਰ ਆਸਰਾ ਭਾਲਣ ਦੀ ਝਾਕ ਦਾ ਦੁੱਖ ਦੂਰ ਹੋ ਜਾਇਗਾ । ਘਰ ਘਰ (ਮੰਗਣ ਦੀ) ਸ਼ਰਮ ਭੀ ਨਾਹ ਉਠਾਣੀ ਪਏਗੀ ।੧।ਰਹਾਉ।

(ਹੇ ਜੋਗੀ !) ਤੂੰ ਜਗਤ ਨੂੰ ਉਪਦੇਸ਼ ਕਰਦਾ ਹੈਂ (ਇਸ ਉਪਦੇਸ਼ ਦੇ ਵੱਟੇ ਘਰ ਘਰ ਭਿੱਛਿਆ ਮੰਗ ਕੇ ਆਪਣੇ) ਸਰੀਰ ਨੂੰ (ਪਾਲ ਪਾਲ ਕੇ) ਮੋਟਾ ਕਰ ਰਿਹਾ ਹੈਂ । (ਦਰ ਦਰ ਭਟਕਣ ਨਾਲ) ਮਨ ਦੀ ਅਡੋਲਤਾ ਗਵਾ ਕੇ ਤੂੰ ਸਦਾ-ਅਡੋਲ ਪਰਮਾਤਮਾ ਨੂੰ ਕਿਵੇਂ ਮਿਲ ਸਕਦਾ ਹੈਂ ? ਜਿਸ ਮਨੁੱਖ ਨੂੰ ਮਾਇਆ ਦੀ ਮਮਤਾ ਲੱਗੀ ਹੋਵੇ ਮਾਇਆ ਦਾ ਮੋਹ ਚੰਬੜਿਆ ਹੋਵੇ ਜੋ ਇਸਤ੍ਰੀ ਦਾ ਭੀ ਪ੍ਰੇਮੀ ਹੋਵੇ ਉਹ ਨਾਹ ਤਿਆਗੀ ਰਿਹਾ ਨਾਹ ਗ੍ਰਿਹਸਤੀ ਬਣਿਆ ।੧।

(ਹੇ ਜੋਗੀ ! ਤੂੰ ਲੋਕਾਂ ਨੂੰ ਸੁਣਾਣ ਵਾਸਤੇ) ਭਜਨ ਗਾਉਂਦਾ ਹੈਂ ਪਰ ਆਪਣੇ ਆਤਮਕ ਜੀਵਨ ਨੂੰ ਨਹੀਂ ਵੇਖਦਾ । (ਤੇਰੇ ਅੰਦਰ ਮਾਇਆ ਦੀ) ਤਪਸ਼ ਲੱਗੀ ਹੋਈ ਹੈ (ਲੋਕਾਂ ਨੂੰ ਗੀਤ ਸੁਣਾਇਆਂ) ਇਹ ਕਿਵੇਂ ਦੂਰ ਹੋਵੇ ? ਜੇਹੜਾ ਮਨੁੱਖ ਮਨ ਦੇ ਪਿਆਰ ਨਾਲ ਗੁਰੂ ਦੇ ਸ਼ਬਦ ਵਿਚ ਲੀਨ ਹੁੰਦਾ ਹੈ, ਉਹ ਅਡੋਲ ਆਤਮਕ ਅਵਸਥਾ ਦੀ ਸੂਝ ਵਾਲਾ ਹੋ ਕੇ (ਪਰਮਾਤਮਾ ਦੇ ਦਰ ਤੋਂ ਨਾਮ ਦੀ) ਭਿੱਛਿਆ (ਲੈ ਕੇ) ਖਾਂਦਾ ਹੈ ।੨।

(ਹੇ ਜੋਗੀ !) ਤੂੰ (ਆਪਣੇ ਪਿੰਡੇ ਉਤੇ) ਸੁਆਹ ਮਲ ਕੇ (ਤਿਆਗੀ ਹੋਣ ਦਾ, ਪਖੰਡ ਕਰਦਾ ਹੈਂ (ਪਰ ਤੇਰੇ ਅੰਦਰ) ਮਾਇਆ ਦਾ ਮੋਹ (ਪ੍ਰਬਲ) ਹੈ (ਅੰਤਰ ਆਤਮੇ) ਤੂੰ ਜਮ ਦੀ ਸਜ਼ਾ ਭੁਗਤ ਰਿਹਾ ਹੈਂ । ਜਿਸ ਮਨੁੱਖ ਦਾ ਹਿਰਦਾ-ਖੱਪਰ ਟੁੱਟ ਜਾਂਦਾ ਹੈ (ਭਾਵ, ਮਾਇਆ ਦੇ ਮੋਹ ਦੇ ਕਾਰਨ ਜਿਸ ਦਾ ਹਿਰਦਾ ਅਡੋਲ ਨਹੀਂ ਰਹਿ ਜਾਂਦਾ) ਉਸ ਵਿਚ (ਨਾਮ ਦੀ) ਉਹ ਭਿੱਛਿਆ ਨਹੀਂ ਠਹਿਰ ਸਕਦੀ ਜੋ (ਪ੍ਰਭੂ-ਚਰਨਾਂ ਵਿਚ) ਪ੍ਰੇਮ ਦੀ ਰਾਹੀਂ ਮਿਲਦੀ ਹੈ । ਅਜੇਹਾ ਮਨੁੱਖ ਮਾਇਆ ਦੀ ਜੇਵੜੀ ਵਿਚ ਬੱਝਾ ਹੋਇਆ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੩।

ਹੇ ਜੋਗੀ ! ਤੂੰ ਕਾਮ-ਵਾਸਨਾ ਤੋਂ ਆਪਣੇ ਆਪ ਨੂੰ ਨਹੀਂ ਬਚਾਂਦਾ, ਪਰ (ਫਿਰ ਭੀ ਲੋਕਾਂ ਪਾਸੋਂ) ਜਤੀ ਅਖਵਾ ਰਿਹਾ ਹੈਂ । ਮਾਇਆ ਮੰਗਦਾ ਮੰਗਦਾ ਤੂੰ ਤ੍ਰੈਗੁਣੀ ਮਾਇਆ ਵਿਚ ਫਸ ਰਿਹਾ ਹੈਂ । ਜਿਸ ਮਨੁੱਖ ਦੇ ਅੰਦਰ ਕਠੋਰਤਾ ਹੋਵੇ ਉਸ ਦੇ ਹਿਰਦੇ ਵਿਚ ਪਰਮਾਤਮਾ ਦੀ ਜੋਤਿ ਦਾ ਚਾਨਣ ਨਹੀਂ ਹੋ ਸਕਦਾ, (ਸਹਿਜੇ ਸਹਿਜੇ) ਡੁੱਬਦਾ ਡੁੱਬਦਾ ਉਹ (ਮਾਇਆ ਦੇ) ਸਾਰੇ ਜੰਜਾਲਾਂ ਵਿਚ ਡੁੱਬ ਜਾਂਦਾ ਹੈ ।੪।

(ਹੇ ਜੋਗੀ !) ਗੋਦੜੀ ਆਦਿਕ ਦਾ ਬਹੁਤ ਅਡੰਬਰ ਰਚਾ ਕੇ ਤੂੰ (ਵਿਖਾਵੇ ਲਈ) ਧਾਰਮਿਕ ਪਹਿਰਾਵਾ ਕਰ ਰਿਹਾ ਹੈਂ, ਪਰ ਤੇਰਾ ਇਹ ਅਡੰਬਰ ਉਸ ਮਦਾਰੀ ਦੇ ਤਮਾਸ਼ੇ ਵਾਂਗ ਹੈ ਜੋ (ਲੋਕਾਂ ਪਾਸੋਂ ਮਾਇਆ ਕਮਾਣ ਲਈ) ਝੂਠਾ ਖੇਲ ਹੀ ਖੇਲਦਾ ਹੈ (ਭਾਵ, ਜੋ ਕੁਝ ਉਹ ਵਿਖਾਂਦਾ ਹੈ ਉਹ ਅਸਲ ਵਿਚ ਨਜ਼ਰ ਦਾ ਧੋਖਾ ਹੀ ਹੁੰਦਾ ਹੈ) । ਜਿਸ ਮਨੁੱਖ ਨੂੰ ਤ੍ਰਿਸ਼ਨਾ ਤੇ ਚਿੰਤਾ ਦੀ ਅੱਗ ਅੰਦਰੇ ਅੰਦਰ ਸਾੜ ਰਹੀ ਹੋਵੇ, ਉਹ ਪਰਮਾਤਮਾ ਦੀ ਮੇਹਰ ਤੋਂ ਬਿਨਾ (ਅੱਗ ਦੇ ਇਸ ਭਾਂਬੜ ਤੋਂ) ਪਾਰ ਨਹੀਂ ਲੰਘ ਸਕਦਾ ।੫।

(ਹੇ ਜੋਗੀ !) ਤੂੰ ਕੱਚ ਦੀ ਮੁੰਦ੍ਰਾ ਬਣਾਈ ਹੋਈ ਹੈ ਤੇ ਹਰੇਕ ਕੰਨ ਵਿਚ ਪਾਈ ਹੋਈ ਹੈ, ਪਰ ਆਤਮਕ ਵਿੱਦਿਆ ਦੀ ਸੂਝ ਤੋਂ ਬਿਨਾ (ਅੰਦਰ ਵੱਸਦੇ ਮਾਇਆ ਦੇ ਮੋਹ ਤੋਂ ਖ਼ਲਾਸੀ ਨਹੀਂ ਹੋ ਸਕਦੀ । ਜੇਹੜਾ ਮਨੁੱਖ ਜੀਭ ਤੇ ਇੰਦ੍ਰੀ ਦੇ ਚਸਕੇ ਵਿਚ ਫਸਿਆ ਹੋਇਆ ਹੋਵੇ (ਉਹ ਵੇਖਣ ਨੂੰ ਤਾਂ ਮਨੁੱਖ ਹੈ, ਪਰ ਅਸਲ ਵਿਚ) ਪਸ਼ੂ ਹੈ, (ਬਾਹਰਲੇ ਤਿਆਗੀ ਭੇਖ ਨਾਲ) ਉਸ ਦਾ ਇਹ ਪਸ਼ੂ-ਪੁਣੇ ਦਾ (ਅੰਦਰਲਾ) ਲੱਛਣ ਮਿਟ ਨਹੀਂ ਸਕਦਾ ।੬।

(ਹੇ ਜੋਗੀ ! ਖਿੰਥਾ ਮੁੰਦ੍ਰਾ ਆਦਿਕ ਨਾਲ ਤਾਂ ਤਿਆਗੀ ਨਹੀਂ ਬਣ ਜਾਈਦਾ । ਸ਼ਬਦ ਤੋਂ ਬਿਨਾ ਜਿਵੇਂ) ਸਾਧਾਰਨ ਜਗਤ ਤ੍ਰੈਗੁਣੀ ਮਾਇਆ ਵਿਚ ਗ੍ਰਸਿਆ ਹੋਇਆ ਹੈ ਤਿਵੇਂ (ਭੇਖਧਾਰੀ) ਜੋਗੀ ਹੈ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਵਸਾਂਦਾ ਹੈ, (ਮਾਇਆ ਦੇ ਮੋਹ ਤੋਂ ਪੈਦਾ ਹੋਣ ਵਾਲੀ) ਉਸ ਦੀ ਚਿੰਤਾ ਮਿਟ ਜਾਂਦੀ ਹੈ । ਉਹੀ ਮਨੁੱਖ ਪਵਿਤ੍ਰ ਹੋ ਸਕਦਾ ਹੈ ਜਿਸ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਤੇ ਉਸ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਵੱਸਦਾ ਹੈ, ਉਹੀ ਅਸਲ ਜੋਗੀ ਹੈ ਉਹੀ ਜੀਵਨ ਦੀ ਜੁਗਤਿ ਨੂੰ ਸਮਝਦਾ ਹੈ ।੭।

(ਹੇ ਜੋਗੀ !) ਤੂੰ ਸਭ ਕੁਝ ਕਰਣ ਦੇ ਸਮਰੱਥ ਪਰਮਾਤਮਾ ਨੂੰ ਸਿਮਰ, ਸਾਰੀ ਦੁਨੀਆ ਦੀ ਮਾਇਆ ਦਾ ਮਾਲਕ ਉਹ ਪ੍ਰਭੂ ਤੇਰੇ ਅੰਦਰ ਵੱਸਦਾ ਹੈ । ਉਹ ਆਪ ਹੀ ਜਗਤ ਰਚਨਾ ਕਰ ਕੇ ਆਪ ਹੀ ਨਾਸ ਕਰਦਾ ਹੈ, ਜਗਤ ਵਿਚ ਉਹੀ ਕੁਝ ਹੁੰਦਾ ਹੈ ਜੋ ਉਹ ਪ੍ਰਭੂ ਕਰਦਾ ਹੈ ।

ਹੇ ਨਾਨਕ ! ਉਸੇ ਜੋਗੀ ਦੇ ਅੰਦਰ ਜਤ ਹੈ ਸਤ ਹੈ ਸੰਜਮ ਹੈ ਉਸੇ ਦਾ ਹਿਰਦਾ ਪਵਿਤ੍ਰ ਹੈ ਜਿਸ ਦੇ ਅੰਦਰ ਸਦਾ-ਥਿਰ ਪ੍ਰਭੂ ਵੱਸਦਾ ਹੈ, ਉਹ ਜੋਗੀ ਤਿੰਨਾਂ ਭਵਨਾਂ ਦਾ ਮਿੱਤਰ ਹੈ (ਉਸ ਜੋਗੀ ਨੂੰ ਸਾਰਾ ਜਗਤ ਪਿਆਰ ਕਰਦਾ ਹੈ) ।੮।੨।

ਰਾਮਕਲੀ ਮਹਲਾ ੧ ॥ ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥ ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥ ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥ ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥੧॥ ਰਹਾਉ ॥ ਮਾਇਆ ਮੋਹੁ ਬਿਵਰਜਿ ਸਮਾਏ ॥ ਸਤਿਗੁਰੁ ਭੇਟੈ ਮੇਲਿ ਮਿਲਾਏ ॥ ਨਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥ ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ ਜਮ ਕਾ ਭਉ ਭਾਗੈ ॥ ਜਮੁ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥ ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥ ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥ ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥ ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥੫॥ ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥ ਜਗੁ ਸੂਤਾ ਮਰਿ ਆਵੈ ਜਾਇ ॥ ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥ ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥ ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥ ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ ਏਕੋ ਜਾਤਾ ॥ ਗੁਰ ਚੇਲੇ ਅਪਨਾ ਮਨੁ ਮਾਨਿਆ ॥ ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥ {ਪੰਨਾ ੯੦੩-੯੦੪}

**ਪਦ ਅਰਥ** :—ਖਟੁ—ਛੇ (ਚੱਕਰ) {ਨੋਟ :—ਯੋਗ ਮਤ ਅਨੁਸਾਰ, ਸਰੀਰ ਦੇ ਛੇ ਚੱਕਰ ਹਨ ਜਿਨ੍ਹਾਂ ਵਿਚ ਸੁਆਸ ਲੰਘ ਕੇ ਦਸਮ ਦੁਆਰ ਵਿਚ ਪਹੁੰਚਦਾ ਹੈ :—੧. ਮੂਲਾਧਾਰ (ਗੁਦਾ ਮੰਡਲ ਦਾ ਚੱਕਰ); ੨. ਸ੍ਵਾਧਿਸ਼ਠਾਨ (ਲਿੰਗ ਦੀ ਜੜ੍ਹ ਵਿਚ); ੩. ਮਣਿਪੁਰ ਚੱਕਰ (ਧੁੱਨੀ ਦੇ ਕੋਲ); ੪. ਅਨਾਹਤ ਚੱਕਰ (ਦਿਲ ਵਿਚ); ੫. ਵਿਸੁੱਧ ਚੱਕਰ (ਗਲ ਵਿਚ); ੬. ਆਗਿਆ ਚੱਕਰ (ਭਰਵੱਟਿਆਂ ਦੇ ਵਿਚਕਾਰ) ।

ਮਟੁ—(ਜੋਗੀਆਂ ਦਾ) ਮਠ । ਦੇਹੀ—ਸਰੀਰ । ਧੁਨਿ—ਲਗਨ । ਬਾਜੈ—ਵੱਜਦਾ ਹੈ । ਅਨਹਦੁ—ਬਿਨਾ ਵਜਾਇਆਂ, ਇਕ-ਰਸ । ਸਚਿ—ਸਦਾ-ਥਿਰ ਹਰੀ ਵਿਚ ।੧।

ਗੁਰਮੁਖਿ—ਗੁਰੂ ਦੀ ਸਰਨ ਪਿਆਂ । ਨਾਮਿ—ਨਾਮ ਵਿਚ ।੧।ਰਹਾਉ।

ਬਿਵਰਜਿ—ਰੋਕ ਕੇ । ਭੇਟੈ—ਮਿਲਦਾ ਹੈ । ਮੇਲਿ—ਸੰਗਤਿ ਵਿਚ । ਨਿਰਮੋਲਕੁ—ਜਿਸ ਦਾ ਮੁੱਲ ਨ ਪਾਇਆ ਜਾ ਸਕੇ । ਤਿਤੁ—ਉਸ (ਨਾਮ) ਵਿਚ । ਰਾਤਾ—ਰੰਗਿਆ ਹੋਇਆ । ਧੀਰਾ—ਟਿਕ ਗਿਆ ।੨।

ਜਮ—ਮੌਤ । ਜੰਦਾਰੁ—ਅਵੈੜਾ, ਭਿਆਨਕ । ਮੋਹਿ—ਮੈਨੂੰ । ਸੋਹਿ—ਸੋਹੈ, ਸੋਭਦਾ ਹੈ ।੩।

ਬੀਚਾਰਿ—ਵਿਚਾਰ ਕੇ, ਸੋਚ-ਮੰਡਲ ਵਿਚ ਲਿਆ ਕੇ । ਨਿਰੰਕਾਰੀ—ਨਿਰੰਕਾਰ ਵਾਲੇ । ਪਰਹਾਰੀ—ਦੂਰ ਕਰ ਦਿੱਤੀ । ਅਨਦਿਨੁ—ਹਰ ਰੋਜ਼ । ਜਾਗਿ—ਸੁਚੇਤ ਰਹਿ ਕੇ । ਗਤਿ—ਉੱਚੀ ਆਤਮਕ ਅਵਸਥਾ ।੪।

ਅਲਿਪਤ—ਨਿਰਲੇਪ । ਨਿਰਾਰੇ—ਨਿਰਾਲੇ, ਨਿਰਮੋਹ । ਤਸਕਰ—ਚੋਰ । ਪੰਚ—(ਕਾਮਾਦਿਕ) ਪੰਜ । ਸੰਘਾਰੇ—ਮਾਰ ਦਿੱਤੇ । ਰਹਉ—ਮੈਂ ਰਹਿੰਦਾ ਹਾਂ ।੫।

ਅਉਧੂਤਾ—ਤਿਆਗੀ । ਤਤੁ—ਜਗਤ ਦਾ ਮੂਲ ਪ੍ਰਭੂ । ਮਰਿ—ਆਤਮਕ ਮੌਤੇ ਮਰ ਕੇ ।੬।

ਅਨਹਦ—ਇਕ-ਰਸ । ਵਜੈ—ਵੱਜਦਾ ਹੈ, ਪ੍ਰਭਾਵ ਪਾਈ ਰੱਖਦਾ ਹੈ । ਅਵਿਗਤ—{ਅ॥ਯ ˉ} ਅਦ੍ਰਿਸ਼ਟ ਪ੍ਰਭੂ । ਤਉ—ਤਦੋਂ । ਜਾ—ਜਦੋਂ । ਨਿਰਬਾਨੀ—ਵਾਸਨਾ-ਰਹਿਤ ।੭।

ਸੁੰਨ ਸਮਾਧਿ—ਅਫੁਰ ਇਕਾਗ੍ਰਤਾ, ਉਹ ਇਕਾਗ੍ਰ ਅਵਸਥਾ ਜਿਥੇ ਮਾਇਆ ਦਾ ਕੋਈ ਫੁਰਨਾ ਨਾਹ ਫੁਰੇ, ਜਿਥੇ ਮਾਇਕ ਫੁਰਨਿਆਂ ਵਲੋਂ ਸੁੰਞ ਰਹੇ । ਸਹਜਿ—ਅਡੋਲ ਆਤਮਕ ਅਵਸਥਾ ਵਿਚ । ਤਜਿ—ਤਿਆਗ ਕੇ । ਹਉ—ਹਉਮੈ । ਦੂਜਾ—ਪ੍ਰਭੂ ਤੋਂ ਬਿਨਾ ਹੋਰ ਝਾਕ । ਮੇਟਿ—ਮਿਟਾ ਕੇ ।੮।

**ਅਰਥ** :—ਹੇ ਪ੍ਰਾਣੀ ! ਪਰਮਾਤਮਾ ਦੀ ਭਗਤੀ ਕੀਤਿਆਂ ਹੀ ਆਤਮਕ ਆਨੰਦ ਮਿਲਦਾ ਹੈ । ਗੁਰੂ ਦੀ ਸਰਨ ਪਿਆਂ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ, ਤੇ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਈਦਾ ਹੈ ।੧।ਰਹਾਉ।

(ਹੇ ਜੋਗੀ ! ਗੁਰੂ ਦੀ ਸਰਨ ਪੈ ਕੇ) ਮੇਰਾ ਖਟ-ਚੱਕ੍ਰੀ ਸਰੀਰ ਹੀ (ਮੇਰੇ ਵਾਸਤੇ) ਮਠ ਬਣ ਗਿਆ ਹੈ ਤੇ (ਇਸ ਮਠ ਵਿਚ ਟਿਕ ਕੇ) ਮੇਰਾ ਮਨ ਵੈਰਾਗੀ ਹੋ ਗਿਆ ਹੈ । ਗੁਰੂ ਦਾ ਸ਼ਬਦ ਮੇਰੀ ਸੁਰਤਿ ਵਿਚ ਟਿਕ ਗਿਆ ਹੈ, ਪਰਮਾਤਮਾ ਦੇ ਨਾਮ ਦੀ ਲਗਨ ਮੇਰੇ ਅੰਦਰ ਜਾਗ ਪਈ ਹੈ । (ਮੇਰੇ ਅੰਦਰ) ਗੁਰੂ ਦਾ ਸ਼ਬਦ ਇਕ-ਰਸ ਪ੍ਰਬਲ ਪ੍ਰਭਾਵ ਪਾ ਰਿਹਾ ਹੈ, ਤੇ ਉਸ ਵਿਚ ਮੇਰਾ ਮਨ ਮਸਤ ਹੋ ਰਿਹਾ ਹੈ । ਗੁਰੂ ਦੀ ਬਾਣੀ ਦੀ ਬਰਕਤਿ ਨਾਲ (ਮੇਰਾ ਮਨ) ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਗਿੱਝ ਗਿਆ ਹੈ ।੧।

ਜਿਸ ਮਨੁੱਖ ਨੂੰ ਗੁਰੂ ਮਿਲਦਾ ਹੈ ਗੁਰੂ ਉਸ ਨੂੰ ਸੰਗਤਿ ਵਿਚ ਮਿਲਾਂਦਾ ਹੈ ਤੇ ਉਹ ਮਾਇਆ ਦਾ ਮੋਹ ਰੋਕ ਕੇ ਪ੍ਰਭੂ-ਨਾਮ ਵਿਚ ਲੀਨ ਹੋ ਜਾਂਦਾ ਹੈ । ਪਰਮਾਤਮਾ ਦਾ ਨਾਮ (ਮਾਨੋ, ਇਕ) ਰਤਨ ਹੈ (ਇਕ ਐਸਾ) ਹੀਰਾ ਹੈ ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ । (ਗੁਰੂ ਦੀ ਸਰਨ ਪੈ ਕੇ) ਮੇਰਾ ਮਨ ਭੀ ਉਸ ਨਾਮ ਵਿਚ ਰੰਗਿਆ ਗਿਆ ਹੈ ਉਸ ਨਾਮ ਵਿਚ ਟਿਕ ਗਿਆ ਹੈ ।੨।

(ਗੁਰੂ ਦੀ ਰਾਹੀਂ) ਪਰਮਾਤਮਾ ਦੀ ਭਗਤੀ ਕੀਤਿਆਂ ਮੌਤ ਦਾ ਡਰ ਦੂਰ ਹੋ ਜਾਂਦਾ ਹੈ, ਹਉਮੈ-ਰੋਗ ਮਾਇਆ ਦੀ ਮਮਤਾ ਦਾ ਰੋਗ (ਮਨ ਨੂੰ) ਨਹੀਂ ਚੰਬੜਦਾ । (ਗੁਰੂ ਦੀ ਕਿਰਪਾ ਨਾਲ) ਭਿਆਨਕ ਜਮ ਭੀ ਮੈਨੂੰ ਨਹੀਂ ਪੋਂਹਦਾ (ਕਿਉਂਕਿ) ਪਰਮਾਤਮਾ ਦਾ ਪਵਿਤ੍ਰ ਨਾਮ ਮੇਰੇ ਹਿਰਦੇ ਵਿਚ ਸੋਭ ਰਿਹਾ ਹੈ ।੩।

ਗੁਰੂ ਦੇ ਸ਼ਬਦ ਨੂੰ ਸੋਚ-ਮੰਡਲ ਵਿਚ ਟਿਕਾ ਕੇ ਪਰਮਾਤਮਾ ਦੇ ਹੀ (ਸੇਵਕ) ਹੋ ਜਾਈਦਾ ਹੈ, ਮਨ ਵਿਚ ਗੁਰੂ ਦੀ ਸਿੱਖਿਆ ਪ੍ਰਬਲ ਹੋ ਜਾਂਦੀ ਹੈ ਤੇ ਭੈੜੀ ਮਤਿ ਦੂਰ ਹੋ ਜਾਂਦੀ ਹੈ । ਜੇਹੜੇ ਮਨੁੱਖ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜ ਕੇ ਹਰ ਵੇਲੇ (ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦੇ ਹਨ, ਉਹ ਆਪਣੇ ਅੰਦਰ ਉਹ ਉੱਚੀ ਆਤਮਕ

ਅਵਸਥਾ ਪ੍ਰਾਪਤ ਕਰ ਲੈਂਦੇ ਹਨ ਜੋ ਮਾਇਆ ਵਿਚ ਵਰਤਦਿਆਂ ਹੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਕਰ ਦੇਂਦੀ ਹੈ ।੪।

(ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ) ਸਰੀਰ-ਗੁਫਾ ਦੇ ਅੰਦਰ ਹੀ ਮਾਇਆ ਤੋਂ ਨਿਰਲੇਪ ਰਹਿੰਦੇ ਹਨ ਮਾਇਆ ਦੇ ਪ੍ਰਭਾਵ ਤੋਂ ਵੱਖਰੇ ਰਹਿੰਦੇ ਹਨ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਕਾਮਾਦਿਕ ਪੰਜਾਂ ਚੋਰਾਂ ਨੂੰ ਮਾਰ ਲੈਂਦੇ ਹਨ । (ਗੁਰੂ ਦੀ ਸਰਨ ਪੈ ਕੇ ਸਿਮਰਨ ਕਰਨ ਵਾਲਾ ਬੰਦਾ) ਆਪਣੇ ਮਨ ਨੂੰ ਪਰਾਏ ਘਰ ਵਲ ਜਾ ਕੇ ਡੋਲਣ ਨਹੀਂ ਦੇਂਦਾ ।

(ਗੁਰੂ ਦੀ ਕਿਰਪਾ ਨਾਲ ਹੀ ਸਿਮਰਨ ਕਰ ਕੇ) ਮੈਂ ਅਡੋਲ ਆਤਮਕ ਅਵਸਥਾ ਵਿਚ ਇਕ-ਰਸ ਲੀਨ ਰਹਿੰਦਾ ਹਾਂ ।੫।

ਅਸਲ ਤਿਆਗੀ ਉਹੀ ਹੈ ਜੋ ਗੁਰੂ ਦੀ ਸਰਨ ਪੈ ਕੇ (ਸਿਮਰਨ ਦੀ ਰਾਹੀਂ ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ । ਜੇਹੜਾ ਮਨੁੱਖ ਜਗਤ ਦੇ ਮੂਲ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਪ੍ਰੋਈ ਰੱਖਦਾ ਹੈ ਉਹ ਸਦਾ (ਮਾਇਆ ਤੋਂ) ਵੈਰਾਗਵਾਨ ਰਹਿੰਦਾ ਹੈ ।

ਜਗਤ ਮਾਇਆ ਦੇ ਮੋਹ ਦੀ ਨੀਂਦ ਵਿਚ (ਪਰਮਾਤਮਾ ਦੀ ਯਾਦ ਵਲੋਂ) ਸੁੱਤਾ ਰਹਿੰਦਾ ਹੈ, ਤੇ, ਆਤਮਕ ਮੌਤ ਸਹੇੜ ਕੇ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ । (ਮਾਇਆ ਦੀ ਨੀਂਦ ਵਿਚ ਸੁੱਤੇ ਪਏ ਨੂੰ) ਗੁਰੂ ਦੇ ਸ਼ਬਦ ਤੋਂ ਬਿਨਾ ਇਹ ਸਮਝ ਹੀ ਨਹੀਂ ਪੈਂਦੀ ।੬।

ਜੋ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ (ਉਸ ਦੇ ਅੰਦਰ) ਗੁਰੂ ਦਾ ਸ਼ਬਦ ਦਿਨ ਰਾਤ ਇਕ-ਰਸ ਪ੍ਰਬਲ ਪ੍ਰਭਾਵ ਪਾਈ ਰੱਖਦਾ ਹੈ, ਉਸ ਨੂੰ ਇਹ ਪਛਾਣ ਆ ਜਾਂਦੀ ਹੈ ਕਿ ਅਦ੍ਰਿਸ਼ਟ ਤੇ ਵਾਸਨਾ-ਰਹਿਤ ਪ੍ਰਭੂ ਇਹੋ ਜਿਹਾ ਹੈ ਕਿ ਉਹ ਆਪ ਹੀ ਹਰ ਥਾਂ ਵਿਆਪਕ ਹੈ । ਪਰ ਇਹ ਸੂਝ ਮਨੁੱਖ ਨੂੰ ਤਦੋਂ ਹੀ ਆਉਂਦੀ ਹੈ ਜਦੋਂ ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਇਹ ਭੇਤ) ਪਛਾਣਦਾ ਹੈ ।੭।

(ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ ਉਸ ਦਾ) ਮਨ ਉਸ ਇਕਾਗ੍ਰਤਾ ਵਿਚ ਟਿਕਿਆ ਰਹਿੰਦਾ ਹੈ ਜਿਥੇ ਮਾਇਆ ਦੇ ਫੁਰਨਿਆਂ ਵਲੋਂ ਸਦਾ ਸੁੰਞ ਰਹਿੰਦੀ ਹੈ ਤੇ ਅਡੋਲ ਆਤਮਕ ਅਵਸਥਾ (ਦੇ ਰੰਗ) ਵਿਚ ਰੰਗਿਆ ਜਾਂਦਾ ਹੈ । ਹਉਮੈ ਤੇ ਲੋਭ ਨੂੰ ਤਿਆਗ ਕੇ ਉਹ ਮਨੁੱਖ ਇਕ ਪਰਮਾਤਮਾ ਨਾਲ ਹੀ ਡੂੰਘੀ ਸਾਂਝ ਪਾਈ ਰੱਖਦਾ ਹੈ ।

ਹੇ ਨਾਨਕ ! ਗੁਰੂ ਦੀ ਸਰਨ ਪਏ ਹੋਏ ਸਿੱਖ ਦਾ ਆਪਣਾ ਮਨ ਗੁਰੂ ਦੀ ਸਿੱਖਿਆ ਵਿਚ ਪਤੀਜ ਜਾਂਦਾ ਹੈ, ਉਹ ਪਰਮਾਤਮਾ ਤੋਂ ਬਿਨਾ ਹੋਰ ਝਾਕ ਮਿਟਾ ਕੇ ਪਰਮਾਤਮਾ ਵਿਚ ਹੀ ਲੀਨ ਰਹਿੰਦਾ ਹੈ ।੮।੩।

ਰਾਮਕਲੀ ਮਹਲਾ ੧ ॥ ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥ ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥ ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧॥ ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥ ਹਉਮੈ ਜਾਇ ਸਬਦਿ ਘਰੁ ਲਹੀਐ ॥੧॥ ਰਹਾਉ ॥ ਗਣਿ ਗਣਿ ਜੋਤਕੁ ਕਾਂਡੀ ਕੀਨੀ ॥ ਪੜੈ ਸੁਣਾਵੈ ਤਤੁ ਨ ਚੀਨੀ ॥ ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥ ਹੋਰ ਕਥਨੀ ਬਦਉ ਨ, ਸਗਲੀ ਛਾਰੁ ॥੨॥ ਨਾਵਹਿ ਧੋਵਹਿ ਪੂਜਹਿ ਸੈਲਾ ॥ ਬਿਨੁ ਹਰਿ ਰਾਤੇ ਮੈਲੋ ਮੈਲਾ ॥ ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ ॥੩॥ ਵਾਚੈ ਵਾਦੁ ਨ ਬੇਦੁ ਬੀਚਾਰੈ ॥ ਆਪਿ ਡੁਬੈ ਕਿਉ ਪਿਤਰਾ ਤਾਰੈ ॥ ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥ ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥ ਗਣਤ ਗਣੀਐ ਸਹਸਾ ਦੁਖੁ ਜੀਐ ॥ ਗੁਰ ਕੀ ਸਰਣਿ ਪਵੈ ਸੁਖੁ ਥੀਐ ॥ ਕਰਿ ਅਪਰਾਧ ਸਰਣਿ ਹਮ ਆਇਆ ॥ ਗੁਰ ਹਰਿ ਭੇਟੇ ਪੁਰਬਿ ਕਮਾਇਆ ॥੫॥ ਗੁਰ ਸਰਣਿ ਨ ਆਈਐ

**ਬ੍ਰਹਮੁ ਨ ਪਾਈਐ ॥ ਭਰਮਿ ਭੁਲਾਈਐ ਜਨਮਿ ਮਰਿ ਆਈਐ ॥ ਜਮ ਦਰਿ ਬਾਧਉ ਮਰੈ ਬਿਕਾਰੁ ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ ॥੬॥ ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥ ਦੁਬਿਧਾ ਰਾਤੇ ਮਹਲੁ ਨ ਪਾਵਹਿ ॥ ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ॥ ਕੋਟਿ ਮਧੇ ਕੋ ਜਨੁ ਆਪਾਰੁ ॥੭॥ ਏਕੁ ਬੁਰਾ ਭਲਾ ਸਚੁ ਏਕੈ ॥ ਬੂਝੁ ਗਿਆਨੀ ਸਤਗੁਰ ਕੀ ਟੇਕੈ ॥ ਗੁਰਮੁਖਿ ਵਿਰਲੀ ਏਕੋ ਜਾਣਿਆ ॥ ਆਵਣੁ ਜਾਣਾ ਮੇਟਿ ਸਮਾਣਿਆ ॥੮॥ ਜਿਨ ਕੈ ਹਿਰਦੈ ਏਕੰਕਾਰੁ ॥ ਸਰਬ ਗੁਣੀ ਸਾਚਾ ਬੀਚਾਰੁ ॥ ਗੁਰ ਕੈ ਭਾਣੈ ਕਰਮ ਕਮਾਵੈ ॥ ਨਾਨਕ ਸਾਚੇ ਸਾਚਿ ਸਮਾਵੈ ॥੯॥੪॥ {ਪੰਨਾ ੯੦੪-੯੦੫}**

**ਪਦ ਅਰਥ** :—ਸਾਹਾ—{ਸੁ-ਅਹਰੱ} ਸ਼ੁਭ ਦਿਨ, ਚੰਗਾ ਮੁਹੂਰਤ । ਗਣਹਿ—ਗਿਣਦਾ ਹੈਂ (ਹੇ ਪਾਂਡੇ !) ਏਕੰਕਾਰੁ—ਪਰਮਾਤਮਾ । ਸੋਈ—ਉਹੀ ਮਨੁੱਖ । ਬਿਧਿ—ਤਰੀਕਾ, ਢੰਗ । ਤ—ਤਾਂ ।੧।

ਪਾਡੇ—ਹੇ ਪੰਡਿਤ ! ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਘਰੁ—ਆਤਮਕ ਆਨੰਦ ਦਾ ਟਿਕਾਣਾ ।੧।ਰਹਾਉ।

ਗਣਿ—ਗਿਣ ਕੇ । ਜੋਤਕੁ—ਜੋਤਸ਼ । ਕਾਂਡੀ—ਜਨਮ-ਪੱਤ੍ਰੀ । ਸਭਸੈ ਊਪਰਿ—ਸਾਰੀਆਂ ਵਿਚਾਰਾਂ ਤੋਂ ਸ੍ਰੇਸ਼ਟ । ਬਦਉ ਨ—ਮੈਂ ਨਹੀਂ ਮੰਨਦਾ । ਛਾਰੁ—ਸੁਆਹ ।੨।

ਸੈਲਾ—ਪੱਥਰ, ਪੱਥਰ ਦੀਆਂ ਮੂਰਤੀਆਂ । ਗਰਬੁ—ਅਹੰਕਾਰ । ਸਾਰਥਿ—{ਸਾਰ਼ਥਿ} ਰਥਵਾਹੀ, ਜੀਵਨ-ਰਥ ਨੂੰ ਚਲਾਣ ਵਾਲਾ । ਕਿਰਤਾਰਥਿ—ਸਫਲ ਕਰਨ ਵਾਲਾ ।੩।

ਵਾਦੁ—ਝਗੜਾ, ਚਰਚਾ, ਬਹਿਸ । ਕੋਇ—ਕੋਈ ਵਿਰਲਾ ।੪।

ਸਹਸਾ—ਸਹਿਮ । ਜੀਐ—ਜਿੰਦ ਨੂੰ । ਭੇਟੇ—ਮਿਲੇ । ਪੁਰਬਿ—ਪੂਰਬਲੇ ਸਮੇ ਵਿਚ ।੫।

ਮਰਿ—ਆਤਮਕ ਮੌਤ ਮਰ ਕੇ । ਦਰਿ—ਦਰ ਤੇ । ਬਾਧਉ—ਬੱਝਾ ਹੋਇਆ । ਮਰੈ—ਆਤਮਕ ਮੌਤ ਮਰਦਾ ਹੈ । ਬਿਕਾਰੁ—ਵਿਅਰਥ । ਅਚਾਰੁ—ਆਚਰਨ ।੬।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਮਿਸਰ—ਬ੍ਰਾਹਮਣ । ਆਧਾਰੁ—ਆਸਰਾ । ਕੋ ਜਨੁ—ਕੋਈ ਵਿਰਲਾ ਮਨੁੱਖ । ਆਪਾਰੁ—ਅਦੁਤੀ ।੭।

ਸਚੁ—ਸਦਾ-ਥਿਰ ਪ੍ਰਭੂ । ਟੇਕੈ—ਟੇਕ ਰੱਖ ਕੇ, ਆਸਰਾ ਲੈ ਕੇ । ਗਿਆਨੀ—ਹੇ ਗਿਆਨੀ ! ਵਿਰਲੀ—ਵਿਰਲਿਆਂ ਨੇ । ਮੇਟਿ—ਮਿਟਾ ਕੇ ।੮।

ਸਰਬ ਗੁਣੀ—ਸਾਰੇ ਗੁਣਾਂ ਦੇ ਮਾਲਕ । ਸਾਚਾ—ਸਦਾ-ਥਿਰ ਪ੍ਰਭੂ । ਬੀਚਾਰੁ—ਸੋਚ-ਮੰਡਲ ਦਾ ਧੁਰਾ, ਸੁਰਤਿ ਦਾ ਨਿਸ਼ਾਨਾ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੯।

**ਅਰਥ** :—ਹੇ ਪੰਡਿਤ ! (ਆਪਣੀ ਆਜੀਵਕਾ ਦੀ ਖ਼ਾਤਰ ਜਜਮਾਨਾਂ ਨੂੰ ਪਤਿ-ਆਉਣ ਵਾਸਤੇ ਵਿਆਹ ਆਦਿਕ ਸਮਿਆਂ ਦੇ ਸ਼ੁਭ ਮੁਹੂਰਤ ਲੱਭਣ ਦਾ) ਜੂਠ ਨਾਹ ਬੋਲ । ਸੱਚ ਬੋਲਣਾ ਚਾਹੀਦਾ ਹੈ । ਜਦੋਂ ਗੁਰੂ ਦੇ ਸ਼ਬਦ ਵਿਚ ਜੁੜ ਕੇ (ਅੰਦਰ ਦੀ) ਹਉਮੈ ਦੂਰ ਹੋ ਜਾਂਦੀ ਹੈ ਤਦੋਂ ਉਹ ਘਰ ਲੱਭ ਪੈਂਦਾ ਹੈ (ਜਿਥੋਂ ਆਤਮਕ ਤੇ ਸੰਸਾਰਕ ਸਾਰੇ ਪਦਾਰਥ ਮਿਲਦੇ ਹਨ) ।੧।ਰਹਾਉ।

ਹੇ ਪੰਡਿਤ ! ਤੂੰ (ਵਿਆਹ ਆਦਿਕ ਸਮਿਆਂ ਤੇ ਜਜਮਾਨਾਂ ਵਾਸਤੇ) ਸਭ ਲਗਨ ਮੁਹੂਰਤ ਗਿਣਦਾ ਹੈਂ, ਪਰ ਤੂੰ ਇਹ ਵਿਚਾਰ ਨਹੀਂ ਕਰਦਾ ਕਿ ਸ਼ੁਭ ਸਮਾਂ ਬਣਾਣ ਨਾਹ ਬਣਾਣ ਵਾਲਾ ਪਰਮਾਤਮਾ (ਆਪ) ਹੈ । ਜਿਸ ਮਨੁੱਖ ਨੂੰ ਗੁਰੂ ਮਿਲ ਪਏ ਉਹ ਜਾਣਦਾ ਹੈ (ਕਿ ਵਿਆਹ ਆਦਿਕ ਦਾ ਸਮਾ ਕਿਸ) ਢੰਗ (ਨਾਲ ਸ਼ੁਭ ਬਣ ਸਕਦਾ ਹੈ)

। ਜਦੋਂ ਮਨੁੱਖ ਨੂੰ ਗੁਰੂ ਦੀ ਸਿੱਖਿਆ ਪ੍ਰਾਪਤ ਹੋ ਜਾਏ ਤਦੋਂ ਉਹ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ (ਤੇ ਰਜ਼ਾ ਨੂੰ ਸਮਝਣਾ ਹੀ ਸ਼ੁਭ ਮੁਹੂਰਤ ਦਾ ਮੂਲ ਹੈ) ।੧।

(ਪੰਡਿਤ) ਜੋਤਸ਼ (ਦੇ ਲੇਖੇ) ਗਿਣ ਗਿਣ ਕੇ (ਕਿਸੇ ਜਜਮਾਨ ਦੇ ਪੁੱਤਰ ਦੀ) ਜਨਮ ਪੱਤ੍ਰੀ ਬਣਾਂਦਾ ਹੈ, (ਜੋਤਸ਼ ਦਾ ਹਿਸਾਬ ਆਪ) ਪੜ੍ਹਦਾ ਹੈ ਤੇ (ਜਜਮਾਨ ਨੂੰ) ਸੁਣਾਂਦਾ ਹੈ ਪਰ ਅਸਲੀਅਤ ਨੂੰ ਨਹੀਂ ਪਛਾਣਦਾ । (ਸ਼ੁਭ ਮੁਹੂਰਤ ਆਦਿਕ ਦੀਆਂ) ਸਾਰੀਆਂ ਵਿਚਾਰਾਂ ਤੋਂ ਸ੍ਰੇਸ਼ਟ ਵਿਚਾਰ ਇਹ ਹੈ ਕਿ ਮਨੁੱਖ ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਏ । ਮੈਂ (ਗੁਰ-ਸ਼ਬਦ ਦੇ ਟਾਕਰੇ ਤੇ ਸ਼ੁਭ ਮੁਹੂਰਤ ਤੇ ਜਨਮ-ਪੱਤ੍ਰੀ ਆਦਿਕ ਦੀ ਕਿਸੇ) ਹੋਰ ਗੱਲ ਦੀ ਪਰਵਾਹ ਨਹੀਂ ਕਰਦਾ, ਹੋਰ ਸਾਰੀਆਂ ਵਿਚਾਰਾਂ ਵਿਅਰਥ ਹਨ ।੨।

(ਹੇ ਪੰਡਿਤ !) ਤੂੰ (ਤੀਰਥ ਆਦਿਕ ਤੇ) ਇਸ਼ਨਾਨ ਕਰਦਾ ਹੈਂ (ਸਰੀਰ ਮਲ ਮਲ ਕੇ) ਧੋਂਦਾ ਹੈਂ, ਤੇ ਪੱਥਰ (ਦੇ ਦੇਵੀ ਦੇਵਤੇ) ਪੂਜਦਾ ਹੈਂ, ਪਰ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਣ ਤੋਂ ਬਿਨਾ (ਮਨ ਵਿਕਾਰਾਂ ਨਾਲ) ਸਦਾ ਮੈਲਾ ਰਹਿੰਦਾ ਹੈ । (ਹੇ ਪੰਡਿਤ !) ਜਿੰਦ ਨੂੰ ਵਿਕਾਰਾਂ ਤੋਂ ਖ਼ਲਾਸੀ ਦਿਵਾਣ ਵਾਲੇ ਤੇ ਜੀਵਨ ਸਫਲਾ ਕਰਨ ਵਾਲੇ ਪਰਮਾਤਮਾ ਦਾ ਨਾਮ ਜਪ, (ਨਾਮ ਜਪ ਕੇ) ਅਹੰਕਾਰ ਦੂਰ ਕੀਤਿਆਂ (ਜੀਵਨ ਰਥ ਦਾ) ਰਥਵਾਹੀ ਪ੍ਰਭੂ ਮਿਲ ਪੈਂਦਾ ਹੈ ।੩।

(ਪੰਡਿਤ) ਵੇਦ (ਆਦਿਕ ਧਰਮ-ਪੁਸਤਕਾਂ) ਨੂੰ (ਜੀਵਨ ਦੀ ਅਗਵਾਈ ਵਾਸਤੇ) ਨਹੀਂ ਵਿਚਾਰਦਾ, (ਅਰਥ ਤੇ ਕਰਮ ਕਾਂਡ ਆਦਿਕ ਦੀ) ਬਹਿਸ ਨੂੰ ਹੀ ਪੜ੍ਹਦਾ ਹੈ (ਇਸ ਤਰ੍ਹਾਂ ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਵਿਚ ਡੁੱਬਾ ਰਹਿੰਦਾ ਹੈ), ਜੇਹੜਾ ਮਨੁੱਖ ਆਪ ਡੁੱਬਿਆ ਰਹੇ ਉਹ ਆਪਣੇ (ਬੀਤ ਚੁਕੇ) ਬਜ਼ੁਰਗਾਂ ਨੂੰ (ਸੰਸਾਰ-ਸਮੁੰਦਰ ਵਿਚੋਂ) ਕਿਵੇਂ ਪਾਰ ਲੰਘਾ ਸਕਦਾ ਹੈ ? ਕੋਈ ਵਿਰਲਾ ਮਨੁੱਖ ਪਛਾਣਦਾ ਹੈ ਕਿ ਪਰਮਾਤਮਾ ਹਰੇਕ ਸਰੀਰ ਵਿਚ ਮੌਜੂਦ ਹੈ । ਜਿਸ ਮਨੁੱਖ ਨੂੰ ਗੁਰੂ ਮਿਲ ਪਏ, ਉਸ ਨੂੰ ਇਹ ਸਮਝ ਆਉਂਦੀ ਹੈ ।੪।

ਜਿਉਂ ਜਿਉਂ ਸ਼ੁਭ ਅਸ਼ੁਭ ਮੁਹੂਰਤਾਂ ਦੇ ਲੇਖੇ ਗਿਣਦੇ ਰਹੀਏ ਤਿਉਂ ਤਿਉਂ ਜਿੰਦ ਨੂੰ ਸਦਾ ਸਹਿਮ ਦਾ ਰੋਗ ਲੱਗਾ ਰਹਿੰਦਾ ਹੈ । ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਤਦੋਂ ਇਸ ਨੂੰ ਆਤਮਕ ਆਨੰਦ ਮਿਲਦਾ ਹੈ । ਪਾਪ ਅਪਰਾਧ ਕਰ ਕੇ ਭੀ ਜਦੋਂ ਅਸੀ ਪਰਮਾਤਮਾ ਦੀ ਸਰਨ ਆਉਂਦੇ ਹਾਂ, ਤਾਂ ਪਰਮਾਤਮਾ ਸਾਡੇ ਪੂਰਬਲੇ ਕਰਮਾਂ ਅਨੁਸਾਰ ਗੁਰੂ ਨੂੰ ਮਿਲਾ ਦੇਂਦਾ ਹੈ (ਤੇ ਗੁਰੂ ਸਹੀ ਜੀਵਨ-ਰਾਹ ਵਿਖਾਂਦਾ ਹੈ) ।੫।

ਜਦੋਂ ਤਕ ਗੁਰੂ ਦੀ ਸਰਨ ਨਾਹ ਆਵੀਏ ਤਦ ਤਕ ਪਰਮਾਤਮਾ ਨਹੀਂ ਮਿਲਦਾ, ਭਟਕਣਾ ਵਿਚ ਕੁਰਾਹੇ ਪੈ ਕੇ ਆਤਮਕ ਮੌਤ ਸਹੇੜ ਕੇ ਮੁੜ ਮੁੜ ਜਨਮ ਵਿਚ ਆਉਂਦੇ ਰਹੀਦਾ ਹੈ ।

(ਗੁਰੂ ਦੀ ਸਰਨ ਤੋਂ ਬਿਨਾ ਜੀਵ) ਜਮ ਦੇ ਦਰ ਤੇ ਬੱਧਾ ਹੋਇਆ ਵਿਅਰਥ ਹੀ ਆਤਮਕ ਮੌਤੇ ਮਰਦਾ ਹੈ, ਉਸ ਦੇ ਹਿਰਦੇ ਵਿਚ ਨਾਹ ਪ੍ਰਭੂ ਦਾ ਨਾਮ ਵੱਸਦਾ ਹੈ ਨਾਹ ਗੁਰੂ ਦਾ ਸ਼ਬਦ ਵੱਸਦਾ ਹੈ, ਨਾਹ ਹੀ ਉਸ ਦਾ ਚੰਗਾ ਆਚਰਨ ਬਣਦਾ ਹੈ ।੬।

ਅਨੇਕਾਂ (ਕੁਲੀਨ ਤੇ ਵਿਦਵਾਨ ਬ੍ਰਾਹਮਣ) ਆਪਣੇ ਆਪ ਨੂੰ ਪਾਂਧੇ ਪੰਡਿਤ ਮਿਸਰ ਅਖਵਾਂਦੇ ਹਨ, ਪਰ ਪਰਮਾਤਮਾ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਵਿਚ ਗ਼ਲਤਾਨ ਰਹਿੰਦੇ ਹਨ, ਪਰਮਾਤਮਾ ਦਾ ਦਰ-ਘਰ ਨਹੀਂ ਲੱਭ ਸਕਦੇ । ਕ੍ਰੋੜਾਂ ਵਿਚੋਂ ਕੋਈ ਉਹ ਬੰਦਾ ਅਦੁਤੀ ਹੈ ਜਿਸ ਨੂੰ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਜ਼ਿੰਦਗੀ ਦਾ ਆਸਰਾ ਮਿਲ ਗਿਆ ਹੈ ।੭।

ਹੇ ਪੰਡਿਤ ! ਜੇ ਤੂੰ ਗਿਆਨਵਾਨ ਬਣਨਾ ਹੈ ਤਾਂ ਗੁਰੂ ਦਾ ਆਸਰਾ-ਪਰਨਾ ਲੈ ਕੇ ਇਹ ਗੱਲ ਸਮਝ ਲੈ ਕੇ (ਜਗਤ ਵਿਚ) ਚਾਹੇ ਕੋਈ ਭਲਾ ਹੈ ਚਾਹੇ ਬੁਰਾ ਹੈ ਹਰੇਕ ਵਿਚ ਸਦਾ-ਥਿਰ ਪ੍ਰਭੂ ਹੀ ਮੌਜੂਦ ਹੈ । ਉਹਨਾਂ

ਵਿਰਲੇ ਬੰਦਿਆਂ ਨੇ ਹਰ ਥਾਂ ਇਕ ਪਰਮਾਤਮਾ ਨੂੰ ਹੀ ਵਿਆਪਕ ਸਮਝਿਆ ਹੈ ਜੇਹੜੇ ਗੁਰੂ ਦੀ ਸਰਨ ਪਏ ਹਨ । (ਗੁਰ-ਸਰਨ ਦੀ ਬਰਕਤਿ ਨਾਲ) ਉਹ ਆਪਣਾ ਜਨਮ ਮਰਨ ਮਿਟਾ ਕੇ ਪ੍ਰਭੂ-ਚਰਨਾਂ ਵਿਚ ਲੀਨ ਰਹਿੰਦੇ ਹਨ ।੮।

(ਗੁਰੂ ਦੀ ਕਿਰਪਾ ਨਾਲ) ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਇਕ ਪਰਮਾਤਮਾ ਵੱਸਦਾ ਹੈ, ਸਾਰੇ ਜੀਵਾਂ ਦਾ ਮਾਲਕ ਸਦਾ-ਥਿਰ ਪ੍ਰਭੂ ਉਹਨਾਂ ਦੀ ਸੁਰਤਿ ਦਾ ਸਦਾ ਨਿਸ਼ਾਨਾ ਬਣਿਆ ਰਹਿੰਦਾ ਹੈ । ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਰਜ਼ਾ ਵਿਚ ਤੁਰ ਕੇ (ਆਪਣੇ) ਸਾਰੇ ਕੰਮ ਕਰਦਾ ਹੈ (ਤੇ ਸ਼ੁਭ ਅਸ਼ੁਭ ਮੁਹੂਰਤਾਂ ਦੇ ਭਰਮ ਵਿਚ ਨਹੀਂ ਪੈਂਦਾ) ਉਹ ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦਾ ਹੈ (ਤੇ ਉਸ ਨੂੰ ਆਤਮਕ ਤੇ ਸੰਸਾਰਕ ਪਦਾਰਥ ਉਸ ਦਰ ਤੋਂ ਮਿਲਦੇ ਰਹਿੰਦੇ ਹਨ) ।੯।੪।

**ਰਾਮਕਲੀ ਮਹਲਾ ੧ ॥ ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥ ਰਾਮ ਨਾਮ ਸਰਿ ਅਵਰੁ ਨ ਪੂਜੈ ॥੧॥ ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ ॥ ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ॥੧॥ ਰਹਾਉ ॥ ਵਾਦੁ ਪੜੈ ਰਾਗੀ ਜਗੁ ਭੀਜੈ ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥ ਰਾਮ ਨਾਮ ਬਿਨੁ ਦੂਖੁ ਸਹੀਜੈ ॥੨॥ ਚਾੜਸਿ ਪਵਨੁ ਸਿੰਘਾਸਨੁ ਭੀਜੈ ॥ ਨਿਉਲੀ ਕਰਮ ਖਟੁ ਕਰਮ ਕਰੀਜੈ ॥ ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ ॥੩॥ ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ ॥ ਅੰਤਰਿ ਚੋਰੁ ਕਿਉ ਸਾਦੁ ਲਹੀਜੈ ॥ ਗੁਰਮੁਖਿ ਹੋਇ ਕਾਇਆ ਗੜੁ ਲੀਜੈ ॥੪॥ ਅੰਤਰਿ ਮੈਲੁ ਤੀਰਥ ਭਰਮੀਜੈ ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥ ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥੫॥ ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥ ਮਨਮੁਖਿ ਜਨਮੈ ਜਨਮਿ ਮਰੀਜੈ ॥੬॥ ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥ ਮਨੁ ਹਰਿ ਰਾਚੈ ਨਹੀ ਜਨਮਿ ਮਰੀਜੈ ॥ ਰਾਮ ਨਾਮ ਬਿਨੁ ਕਿਆ ਕਰਮੁ ਕੀਜੈ ॥੭॥ ਊਂਦਰ ਦੂੰਦਰ ਪਾਸਿ ਧਰੀਜੈ ॥ ਧੁਰ ਕੀ ਸੇਵਾ ਰਾਮੁ ਰਵੀਜੈ ॥ ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥੮॥੫॥ {ਪੰਨਾ ੯੦੫}**

**ਪਦ ਅਰਥ** :—ਹਠੁ—ਧੱਕਾ, ਜ਼ੋਰ । ਹਠੁ ਜੋਗੁ—ਧੱਕੇ ਨਾਲ ਸਰੀਰ ਨੂੰ ਔਖਿਆਂ ਕਰ ਕੇ ਮਨ ਨੂੰ ਏਕਾਗ੍ਰ ਕਰਨ ਦਾ ਜਤਨ (ਜਿਵੇਂ ਕਿ ਇਕ ਟੰਗ ਦੇ ਭਾਰ ਖਲੋਤੇ ਰਹਿਣਾ, ਬਾਹਾਂ ਸਿੱਧੀਆਂ ਉਤਾਂਹ ਖੜੀਆਂ ਰੱਖਣੀਆਂ) । ਨਿਗ੍ਰਹੁ—ਮਨ ਦੇ ਫੁਰਨਿਆਂ ਨੂੰ ਰੋਕਣ ਦਾ ਜਤਨ । ਛੀਜੈ—ਦੁਖੀ ਹੁੰਦਾ ਹੈ, ਔਖਾ ਹੁੰਦਾ ਹੈ । ਕਰਿ—ਕਰ ਕੇ, ਕਰਨ ਨਾਲ । ਸਰਿ—ਬਰਾਬਰ । ਨ ਪੂਜੈ—ਨਹੀਂ ਅੱਪੜਦਾ ।੧।

ਹਰਿ ਜਨ ਸੰਗੁ—ਸੰਤ ਜਨਾਂ ਦੀ ਸੰਗਤਿ । ਜੰਦਾਰੁ—ਡਰਾਉਣਾ । ਜੋਹਿ ਨਹੀ ਸਾਕੈ—ਪੋਹ ਨਹੀਂ ਸਕਦਾ । ਸਰਪਨਿ—ਮਾਇਆ ਸਪਣੀ ।੧।ਰਹਾਉ।

ਵਾਦੁ—ਧਾਰਮਿਕ ਚਰਚਾ । ਰਾਗੀ—ਰਾਗਾਂ ਵਿਚ, ਰੰਗ ਤਮਾਸ਼ਿਆਂ ਵਿਚ । ਭੀਜੈ—ਖ਼ੁਸ਼ ਰਹਿੰਦਾ ਹੈ । ਬਿਖਿਆ—ਮਾਇਆ ।੨।

ਪਵਨੁ—ਸੁਆਸ । ਭੀਜੈ—(ਮੁੜ੍ਹਕੇ ਨਾਲ) ਭਿੱਜ ਜਾਂਦਾ ਹੈ । ਨਿਉਲੀ ਕਰਮ—ਆਂਦਰਾਂ ਨੂੰ ਚੱਕਰ ਦਿਵਾਣ ਦਾ ਕਰਮ ਜਿਸ ਨਾਲ ਪੇਟ ਸਾਫ਼ ਰਹਿੰਦਾ ਹੈ । ਖਟੁ ਕਰਮ—ਹਠ-ਜੋਗ ਦੇ ੬ ਕਰਮ :—ਧੋਤੀ, ਨੇਤ੍ਰੀ, ਨਿਉਲੀ, ਵਸਤੀ, ਤ੍ਰਾਟਕ, ਕਪਾਲਭਾਤੀ । ਧੋਤੀ—ਕਪੜੇ ਦੀ ਲੀਰ ਨਿਗਲ ਕੇ ਮੇਹਦੇ ਵਿਚ ਲੈ ਜਾ ਕੇ ਫਿਰ ਬਾਹਰ ਕੱਢ ਲੈਣੀ । ਨੇਤ੍ਰੀ—ਸੂਤਰ ਦੀ ਡੋਰੀ ਨੱਕ ਦੀ ਨਾਸ ਰਸਤੇ ਲੰਘਾ ਕੇ ਸੰਘ ਵਿਚੋਂ ਦੀ ਕੱਢਣੀ । ਵਸਤੀ—ਬਾਂਸ ਦੀ

ਪੋਲੀ ਪੋਰੀ ਗੁਦਾ ਵਿਚ ਰੱਖ ਕੇ ਸੁਆਸਾਂ ਦੇ ਜ਼ੋਰ ਨਾਲ ਪੋਰੀ ਵਿਚੋਂ ਦੀ ਪਾਣੀ ਚੜ੍ਹਾ ਕੇ ਆਂਦਰਾਂ ਸਾਫ਼ ਕਰਨੀਆਂ । ਤ੍ਰਾਟਕ—ਅੱਖਾਂ ਦੀ ਨਜੀਰ ਕਿਸੇ ਚੀਜ਼ ਉਤੇ ਟਿਕਾਣੀ । ਕਪਾਲਭਾਤੀ—ਲੋਹਾਰ ਦੀ ਧੌਂਕਣੀ ਵਾਂਗ ਸੁਆਸ ਛੇਤੀ ਛੇਤੀ ਅੰਦਰ ਬਾਹਰ ਖਿੱਚਣਾ । ਬਿਰਥਾ—ਵਿਅਰਥ ।੩।

ਪੰਚ ਅਗਨਿ—ਕਾਮਾਦਿਕ ਪੰਜ ਵਿਕਾਰਾਂ ਦੀ ਤਪਸ਼ । ਧੀਜੈ—ਧਾਰੀ ਜਾਏ । ਸਾਦੁ—ਸੁਆਦ, ਆਨੰਦ, ਸੁਖ । ਕਾਇਆ—ਸਰੀਰ । ਗੜੁ—ਗੜ੍ਹ, ਕਿਲ੍ਹਾ । ਲੀਜੈ—ਕਾਬੂ ਕਰਨਾ ਚਾਹੀਦਾ ਹੈ ।੪।

ਭਰਮੀਜੈ—ਭਟਕਦੇ ਫਿਰੀਏ । ਸੋਚ—ਇਸ਼ਨਾਨ । ਸੂਚਾ—ਸੁੱਚਾ, ਪਵਿਤ੍ਰ । ਕਿਰਤੁ ਪਇਆ—ਕੀਤੇ ਕਰਮਾਂ ਦੇ ਸੰਸਕਾਰ ਮਨ ਵਿਚ ਇਕੱਠੇ ਹੋ ਜਾਣ ਤੇ । ਕਾ ਕਉ—ਕਿਸ ਨੂੰ ? ।੫।

ਦੇਹੀ—ਸਰੀਰ (ਨੂੰ) । ਥੀਜੈ—ਹੁੰਦੀ ।੬।

ਸੰਗਤਿ ਜਨ—ਸੰਤ ਜਨਾਂ ਦੀ ਸੰਗਤਿ । ਰਾਚੈ—ਰਚ ਜਾਂਦਾ ਹੈ, ਲੀਨ ਹੋ ਜਾਂਦਾ ਹੈ ।੭।

ਊਂਦਰ—ਚੂਹਾ । ਦੂੰਦਰ—{ ਜ਼ } ਰੌਲਾ, ਸ਼ੋਰ । ਪਾਸਿ—ਇਕ ਪਾਸੇ, ਵੱਖਰਾ । ਰਵੀਜੈ—ਸਿਮਰਨਾ ਚਾਹੀਦਾ ਹੈ ।੮।

**ਅਰਥ** :—ਹੇ (ਮੇਰੇ) ਮਨ ! ਗੁਰੂ ਦੀ (ਦੱਸੀ) ਸੇਵਾ ਕਰ, ਤੇ ਸੰਤ ਜਨਾਂ ਦੀ ਸੰਗਤਿ ਕਰ, ਪਰਮਾਤਮਾ ਦੇ ਨਾਮ ਦਾ ਰਸ ਪੀ, (ਇਸ ਤਰ੍ਹਾਂ) ਭਿਆਨਕ ਜਮ ਪੋਹ ਨਹੀਂ ਸਕੇਗਾ ਅਤੇ ਮਾਇਆ-ਸਪਣੀ (ਮੋਹ ਦਾ) ਡੰਗ ਮਾਰ ਨਹੀਂ ਸਕੇਗੀ ।੧।ਰਹਾਉ।

ਵਰਤ ਰੱਖਣ ਨਾਲ, ਤਪ ਤਪਣ ਨਾਲ, ਮਨ ਨੂੰ ਇਕਾਗ੍ਰ ਕਰਨ ਵਾਸਤੇ ਧੱਕੇ ਨਾਲ ਸਰੀਰ ਨੂੰ ਔਖਿਆਂ ਕੀਤਿਆਂ, ਮਨ ਦੇ ਫੁਰਨਿਆਂ ਨੂੰ ਬਦੋ ਬਦੀ ਰੋਕਣ ਦੇ ਜਤਨ ਕਰਨ ਨਾਲ, ਸਰੀਰ ਹੀ ਦੁਖੀ ਹੁੰਦਾ ਹੈ (ਇਹਨਾਂ ਕਸ਼ਟਾਂ ਦਾ) ਮਨ ਉਤੇ ਅਸਰ ਨਹੀਂ ਪੈਂਦਾ । (ਹਠ ਨਾਲ ਕੀਤਾ ਹੋਇਆ) ਕੋਈ ਭੀ ਕਰਮ ਪਰਮਾਤਮਾ ਦਾ ਨਾਮ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ ।੧।

ਜਗਤ ਧਾਰਮਿਕ ਚਰਚਾ (ਦੇ ਪੁਸਤਕ) ਪੜ੍ਹਦਾ ਹੈ, ਦੁਨੀਆ ਦੇ ਰੰਗ-ਤਮਾਸ਼ਿਆਂ ਵਿਚ ਹੀ ਖ਼ੁਸ਼ ਰਹਿੰਦਾ ਹੈ ਤੇ ਤ੍ਰੈ-ਗੁਣੀ ਮਾਇਆ ਦੇ ਮੋਹ ਵਿਚ ਫਸ ਕੇ ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ (ਉਂਞ ਇਸ ਚਰਚਾ ਆਦਿਕ ਨੂੰ ਧਾਰਮਿਕ ਕੰਮ ਸਮਝਦਾ ਹੈ) । ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਦੁੱਖ ਹੀ ਸਹਾਰਨਾ ਪੈਂਦਾ ਹੈ ।੨।

ਹਠ-ਜੋਗੀ ਸੁਆਸ (ਦਸਮ ਦੁਆਰ ਵਿਚ) ਚਾੜ੍ਹਦਾ ਹੈ (ਇਤਨੀ ਮੇਹਨਤ ਕਰਦਾ ਹੈ ਕਿ ਪਸੀਨੇ ਨਾਲ ਉਸ ਦਾ) ਸਿੰਘਾਸਨ ਭੀ ਭਿੱਜ ਜਾਂਦਾ ਹੈ, (ਆਂਦਰਾਂ ਸਾਫ਼ ਰੱਖਣ ਲਈ) ਨਿਉਲੀ ਕਰਮ ਤੇ (ਹਠ ਜੋਗ ਦੇ) ਛੇ ਕਰਮ ਕਰਦਾ ਹੈ, ਪਰ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਵਿਅਰਥ ਜੀਵਨ ਜੀਉਂਦਾ ਹੈ ।੩।

ਜਿਤਨਾ ਚਿਰ ਕਾਮਾਦਿਕ ਪੰਜ ਵਿਕਾਰਾਂ ਦੀ ਅੱਗ ਅੰਤਰ ਆਤਮੇ ਭੜਕ ਰਹੀ ਹੋਵੇ, ਉਤਨਾ ਚਿਰ ਮਨ ਧੀਰਜ ਨਹੀਂ ਧਾਰ ਸਕਦਾ । ਜਿਤਨਾ ਚਿਰ ਮੋਹ-ਚੋਰ ਅੰਦਰ ਵੱਸ ਰਿਹਾ ਹੈ ਆਤਮਕ ਆਨੰਦ ਨਹੀਂ ਮਿਲ ਸਕਦਾ । ਗੁਰੂ ਦੀ ਸਰਨ ਪੈ ਕੇ ਇਸ ਸਰੀਰ-ਕਿਲ੍ਹੇ ਨੂੰ ਜਿੱਤੇ (ਇਸ ਵਿਚ ਆਕੀ ਹੋਇਆ ਮਨ ਵੱਸ ਵਿਚ ਆ ਜਾਇਗਾ ਤੇ ਆਤਮਕ ਆਨੰਦ ਮਿਲੇਗਾ) ।੪।

ਜੇ ਮਨ ਵਿਚ (ਮਾਇਆ ਦੇ ਮੋਹ ਦੀ) ਮੈਲ ਟਿਕੀ ਰਹੇ, ਤੀਰਥਾਂ ਤੇ (ਇਸ਼ਨਾਨ ਲਈ) ਭੌਂਦੇ ਫਿਰੀਏ, ਇਸ ਤਰ੍ਹਾਂ ਮਨ ਸੁੱਚਾ ਨਹੀਂ ਹੋ ਸਕਦਾ (ਤੀਰਥ-) ਇਸ਼ਨਾਨ ਦਾ ਕੋਈ ਲਾਭ ਨਹੀਂ ਹੁੰਦਾ । (ਪਰ) ਪਿਛਲੇ ਕੀਤੇ

ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਗਲਤ ਰਸਤੇ ਵਲ ਹੀ ਪ੍ਰੇਰਨਾ ਕਰੀ ਜਾਂਦਾ ਹੈ, ਇਸ ਵਾਸਤੇ) ਕਿਸੇ ਨੂੰ ਦੋਸ਼ੀ ਭੀ ਨਹੀਂ ਠਹਿਰਾਇਆ ਜਾ ਸਕਦਾ ।੫।

ਜੇਹੜੇ ਬੰਦੇ ਅੰਨ ਨਹੀਂ ਖਾਂਦੇ (ਇਸ ਤਰ੍ਹਾਂ ਉਹ ਕੋਈ ਆਤਮਕ ਲਾਭ ਤਾਂ ਨਹੀਂ ਖੱਟਦੇ) ਸਰੀਰ ਨੂੰ ਹੀ ਕਸ਼ਟ ਮਿਲਦਾ ਹੈ, ਗੁਰੂ ਤੋਂ ਮਿਲੇ ਗਿਆਨ ਤੋਂ ਬਿਨਾ (ਮਾਇਆ ਵਲੋਂ ਵਿਕਾਰਾਂ) ਤ੍ਰਿਪਤੀ ਨਹੀਂ ਹੋ ਸਕਦੀ । ਸੋ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਜੰਮਦਾ ਹੈ ਮਰਦਾ ਹੈ, ਜੰਮਦਾ ਹੈ ਮਰਦਾ ਹੈ (ਉਸ ਦਾ ਇਹ ਗੇੜ ਤੁਰਿਆ ਰਹਿੰਦਾ ਹੈ) ।੬।

ਹੇ ਭਾਈ ! ਗੁਰੂ ਦਾ ਉਪਦੇਸ਼ ਲੈ ਕੇ ਸੰਤ ਜਨਾਂ ਦੀ ਸੰਗਤਿ ਕਰਨੀ ਚਾਹੀਦੀ ਹੈ । (ਸੰਗਤਿ ਵਿਚ ਰਿਹਾਂ) ਮਨ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ, ਤੇ ਇਸ ਤਰ੍ਹਾਂ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ । ਪਰਮਾਤਮਾ ਦਾ ਨਾਮ ਨਾਹ ਸਿਮਰਿਆ, ਤਾਂ ਕਿਸੇ ਹੋਰ ਹਠ-ਕਰਮ ਦਾ ਕੋਈ ਲਾਭ ਨਹੀਂ ਹੁੰਦਾ ।੭।

ਚੂਹੇ ਵਾਂਗ ਅੰਦਰੋ ਅੰਦਰ ਸ਼ੋਰ ਮਚਾਣ ਵਾਲੇ ਮਨ ਦੇ ਸੰਕਲਪ ਵਿਕਲਪ ਅੰਦਰੋਂ ਕੱਢ ਦੇਣੇ ਚਾਹੀਦੇ ਹਨ, ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ, ਇਹੀ ਹੈ ਧੁਰੋਂ ਮਿਲੀ ਸੇਵਾ (ਜੋ ਮਨੁੱਖ ਨੇ ਕਰਨੀ ਹੈ) ।

ਹੇ ਨਾਨਕ ! (ਪ੍ਰਭੂ ਅਗੇ ਅਰਦਾਸ ਕਰ—) ਹੇ ਪ੍ਰਭੂ ! ਮੇਹਰ ਕਰ, ਮੈਨੂੰ ਤੇਰੇ ਨਾਮ ਦੀ ਦਾਤਿ ਮਿਲੇ ।੮।੫।

**ਰਾਮਕਲੀ ਮਹਲਾ ੧ ॥ ਅੰਤਰਿ ਉਤਭੁਜੁ ਅਵਰੁ ਨ ਕੋਈ ॥ ਜੋ ਕਹੀਐ ਸੋ ਪ੍ਰਭ ਤੇ ਹੋਈ ॥ ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ ॥ ਉਤਪਤਿ ਪਰਲਉ ਅਵਰੁ ਨ ਕੋਈ ॥੧॥ ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥ ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥ ਰਹਾਉ ॥ ਨਾਮੁ ਰਤਨੁ ਹੀਰਾ ਨਿਰਮੋਲੁ ॥ ਸਾਚਾ ਸਾਹਿਬੁ ਅਮਰੁ ਅਤੋਲੁ ॥ ਜਿਹਵਾ ਸੂਚੀ ਸਾਚਾ ਬੋਲੁ ॥ ਘਰਿ ਦਰਿ ਸਾਚਾ ਨਾਹੀ ਰੋਲੁ ॥੨॥ ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ ॥ ਨਾਮੁ ਬਿਸਾਰਿ ਪਚਹਿ ਅਭਿਮਾਨੁ ॥ ਨਾਮ ਬਿਨਾ ਕਿਆ ਗਿਆਨ ਧਿਆਨੁ ॥ ਗੁਰਮੁਖਿ ਪਾਵਹਿ ਦਰਗਹਿ ਮਾਨੁ ॥੩॥ ਹਠੁ ਅਹੰਕਾਰੁ ਕਰੈ ਨਹੀ ਪਾਵੈ ॥ ਪਾਠ ਪੜੈ ਲੇ ਲੋਕ ਸੁਣਾਵੈ ॥ ਤੀਰਥਿ ਭਰਮਸਿ ਬਿਆਧਿ ਨ ਜਾਵੈ ॥ ਨਾਮ ਬਿਨਾ ਕੈਸੇ ਸੁਖੁ ਪਾਵੈ ॥੪॥ ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥ ਮਨੂਆ ਡੋਲੈ ਨਰਕੇ ਪਾਈ ॥ ਜਮ ਪੁਰਿ ਬਾਧੋ ਲਹੈ ਸਜਾਈ ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥੫॥ ਸਿਧ ਸਾਧਿਕ ਕੇਤੇ ਮੁਨਿ ਦੇਵਾ ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥ ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥੬॥ ਕਰਮਿ ਮਿਲੈ ਪਾਵੈ ਸਚੁ ਨਾਉ ॥ ਤੁਮ ਸਰਣਾਗਤਿ ਰਹਉ ਸੁ ਭਾਉ ॥ ਤੁਮ ਤੇ ਉਪਜਿਓ ਭਗਤੀ ਭਾਉ ॥ ਜਪੁ ਜਾਪਉ ਗੁਰਮੁਖਿ ਹਰਿ ਨਾਉ ॥੭॥ ਹਉਮੈ ਗਰਬੁ ਜਾਇ ਮਨ ਭੀਨੈ ॥ ਝੂਠਿ ਨ ਪਾਵਸਿ ਪਾਖੰਡਿ ਕੀਨੈ ॥ ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥ ਨਾਨਕ ਗੁਰਮੁਖਿ ਤਤੁ ਬੀਚਾਰੁ ॥੮॥੬॥ {ਪੰਨਾ ੯੦੫-੯੦੬}**

**ਪਦ ਅਰਥ** :—ਅੰਤਰਿ—ਪਰਮਾਤਮਾ ਦੇ ਹੀ ਅੰਦਰ । ਉਤਭੁਜ—(ਸ੍ਰਿਸ਼ਟੀ ਦੀ) ਉਤਪੱਤੀ । ਜੋ ਕਹੀਐ—ਜਿਸ ਭੀ ਚੀਜ਼ ਦਾ ਨਾਮ ਲਿਆ ਜਾਏ । ਤੇ—ਤੋਂ । ਜੁਗਹ ਜੁਗੰਤਰਿ—ਜੁਗਾਂ ਜੁਗਾਂ ਦੇ ਅੰਦਰ । ਸਚੁ—ਸਦਾ-ਥਿਰ । ਪਰਲਉ—ਨਾਸ ।੧।

ਗਹਿਰ—ਡੂੰਘਾ, ਜਿਸ ਦਾ ਭੇਦ ਨ ਪਾਇਆ ਜਾ ਸਕੇ । ਗੰਭੀਰੁ—ਵੱਡੇ ਜਿਗਰੇ ਵਾਲਾ । ਜਿਨਿ—ਜਿਸ (ਭੀ ਮਨੁੱਖ) ਨੇ । ਨਾਮਿ—ਨਾਮ ਦੀ ਰਾਹੀਂ । ਜਮ ਤੀਰੁ—ਜਮ ਦਾ ਤੀਰ ।੧।ਰਹਾਉ।

ਨਿਰਮੋਲੁ—ਜਿਸ ਦਾ ਮੁੱਲ ਨ ਪਾਇਆ ਜਾ ਸਕੇ । ਅਮਰੁ—ਅਟੱਲ । ਜਿਹਵਾ—ਜੀਭ । ਘਰਿ ਦਰਿ—ਹਿਰਦੇ ਵਿਚ । ਰੋਲੁ—ਭੁਲੇਖਾ ।੨।

ਇਕਿ—ਕਈ ਬੰਦੇ । ਡੂਗਰਿ—ਪਹਾੜ ਵਿਚ । ਅਸਥਾਨੁ—ਗੁਫ਼ਾ ਆਦਿਕ ਥਾਂ (ਬਣਾ ਕੇ) । ਪਚਹਿ—ਖ਼ੁਆਰ ਹੁੰਦੇ ਹਨ । ਕਿਆ—ਵਿਅਰਥ ।੩।

ਹਠੁ—(ਮਨ ਦੀ ਇਕਾਗ੍ਰਤਾ ਵਾਸਤੇ ਸਰੀਰ ਉਤੇ) ਧੱਕਾ-ਜ਼ੋਰ । ਲੇ—ਲੈ ਕੇ । ਭਰਮਸਿ—(ਜੇ) ਭਵੇਂਗਾ । ਬਿਆਧਿ—ਰੋਗ, ਕਾਮਾਦਿ ਰੋਗ ।੪।

ਬਿੰਦੁ—ਵੀਰਜ । ਕਿਵੈ—ਕਿਸੇ ਤਰ੍ਹਾਂ ਭੀ । ਬਿੰਦੁ ਨ ਰਹਾਵੈ—ਕਾਮ-ਵਾਸਨਾ ਤੋਂ ਨਹੀਂ ਬਚਦਾ । ਨਰਕੇ—ਨਰਕ ਵਿਚ । ਲਹੈ—ਲੈਂਦਾ ਹੈ, ਸਹਾਰਦਾ ਹੈ । ਜੀਉ—ਜਿੰਦ ।੫।

ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਹਠਿ—ਹਠ ਦੀ ਰਾਹੀਂ । ਨਿਗ੍ਰਹਿ—ਨਿਗ੍ਰਹ ਦੀ ਰਾਹੀਂ, ਇੰਦ੍ਰਿਆਂ ਨੂੰ ਰੋਕਣ ਦੇ ਜਤਨ ਨਾਲ । ਨ ਤ੍ਰਿਪਤਾਵਹਿ—ਨਹੀਂ ਮਿਟਾ ਸਕਦੇ । ਭੇਵਾ—ਅੰਦਰਲੀ ਵਿਖੇਪਤਾ । ਗਹਹਿ—ਪਕੜਦੇ ਹਨ, ਕਰਦੇ ਹਨ । ਅਭਿਮਾਨ ਅਭੇਵਾ—ਅਭਿਮਾਨ ਦਾ ਅਭਾਵ ।੬।

ਕਰਮਿ—ਬਖ਼ਸ਼ਸ਼ ਦੁਆਰਾ, ਮੇਹਰ ਨਾਲ । ਸਚੁ—ਸਦਾ-ਥਿਰ । ਰਹਉ—ਮੈਂ ਰਹਿੰਦਾ ਹਾਂ । ਸੁ ਭਾਉ—(ਤੇਰੇ ਚਰਨਾਂ ਦਾ) ਸ੍ਰੇਸ਼ਟ ਪ੍ਰੇਮ । ਤੇ—ਤੋਂ । ਭਾਉ—ਪ੍ਰੇਮ । ਜਾਪਉ—ਮੈਂ ਜਪਦਾ ਹਾਂ (ਗੁਰੂ ਦੀ ਸਰਨ ਪੈ ਕੇ) ।੭।

ਗਰਬੁ—ਅਹੰਕਾਰ । ਜਾਇ—ਦੂਰ ਹੁੰਦਾ ਹੈ । ਮਨ ਭੀਨੈ—ਜੇ ਮਨ ਭਿੱਜ ਜਾਏ । ਨ ਪਾਵਸਿ—ਨਹੀਂ ਪ੍ਰਾਪਤ ਕਰੇਗਾ । ਪਾਖੰਡਿ ਕੀਨੈ—ਜੇ ਪਾਖੰਡ ਕੀਤਾ ਜਾਏ, ਪਾਖੰਡ ਕੀਤਿਆਂ । ਘਰੁ ਬਾਰੁ—ਪੱਕਾ ਟਿਕਾਣਾ, ਪਰਮਾਤਮਾ ਦਾ ਮਹਲ । ਤਤੁ—ਜਗਤ ਦਾ ਮੂਲ ਪਰਮਾਤਮਾ । ਬੀਚਾਰੁ—ਪ੍ਰਭੂ ਦੇ ਗੁਣਾਂ ਦੀ ਵਿਚਾਰ ।੮।

**ਅਰਥ** :—ਸਾਡਾ ਪਾਲਣਹਾਰ ਪ੍ਰਭੂ ਬੜਾ ਅਥਾਹ ਹੈ ਤੇ ਵੱਡੇ ਜਿਗਰੇ ਵਾਲਾ ਹੈ । ਜਿਸ ਭੀ ਮਨੁੱਖ ਨੇ (ਉਸ ਦਾ ਨਾਮ) ਜਪਿਆ ਹੈ ਉਸੇ ਨੇ ਹੀ ਆਤਮਕ ਆਨੰਦ ਪ੍ਰਾਪਤ ਕਰ ਲਿਆ ਹੈ । ਪਰਮਾਤਮਾ ਦੇ ਨਾਮ ਵਿਚ ਜੁੜਿਆਂ ਮੌਤ ਦਾ ਡਰ ਨਹੀਂ ਪੋਂਹਦਾ ।੧।ਰਹਾਉ।

(ਉਹ ਪਰਮਾਤਮਾ ਐਸਾ ਹੈ ਕਿ) ਸ੍ਰਿਸ਼ਟੀ ਦੀ ਉਤਪੱਤੀ (ਦੀ ਤਾਕਤ) ਉਸ ਦੇ ਆਪਣੇ ਅੰਦਰ ਹੀ ਹੈ (ਉਤਪੱਤੀ ਕਰਨ ਵਾਲਾ) ਹੋਰ ਕੋਈ ਭੀ ਨਹੀਂ ਹੈ । ਜਿਸ ਭੀ ਚੀਜ਼ ਦਾ ਨਾਮ ਲਿਆ ਜਾਏ ਉਹ ਪਰਮਾਤਮਾ ਤੋਂ ਹੀ ਪੈਦਾ ਹੋਈ ਹੈ । ਉਹੀ ਮਾਲਕ ਜੁਗਾਂ ਜੁਗਾਂ ਵਿਚ ਸਦਾ-ਥਿਰ ਚਲਿਆ ਆ ਰਿਹਾ ਹੈ । ਜਗਤ ਦੀ ਉਤਪੱਤੀ ਤੇ ਜਗਤ ਦਾ ਨਾਸ ਕਰਨ ਵਾਲਾ (ਉਸ ਤੋਂ ਬਿਨਾ) ਕੋਈ ਹੋਰ ਨਹੀਂ ਹੈ ।੧।

ਪਰਮਾਤਮਾ ਦਾ ਨਾਮ (ਇਕ ਐਸਾ) ਰਤਨ ਹੈ ਹੀਰਾ ਹੈ ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ (ਜੋ ਕਿਸੇ ਕੀਮਤ ਤੋਂ ਨਹੀਂ ਮਿਲ ਸਕਦਾ); ਉਹ ਸਦਾ-ਥਿਰ ਰਹਿਣ ਵਾਲਾ ਮਾਲਕ ਹੈ ਉਹ ਕਦੇ ਮਰਨ ਵਾਲਾ ਨਹੀਂ ਹੈ, ਉਸ ਦੇ ਵਡੱਪਣ ਨੂੰ ਤੋਲਿਆ ਨਹੀਂ ਜਾ ਸਕਦਾ । ਜੇਹੜੀ ਜੀਭ (ਉਸ ਅਮਰ ਅਡੋਲ ਪ੍ਰਭੂ ਦੀ ਸਿਫ਼ਤਿ ਸਾਲਾਹ ਦਾ) ਬੋਲ ਬੋਲਦੀ ਹੈ ਉਹ ਸੁੱਚੀ ਹੈ । ਸਿਫ਼ਤਿ-ਸਾਲਾਹ ਕਰਨ ਵਾਲੇ ਬੰਦੇ ਨੂੰ ਅੰਦਰ ਬਾਹਰ ਹਰ ਥਾਂ ਉਹ ਸਦਾ-ਥਿਰ ਪ੍ਰਭੂ ਹੀ ਦਿੱਸਦਾ ਹੈ, ਇਸ ਬਾਰੇ ਉਸ ਨੂੰ ਕੋਈ ਭੁਲੇਖਾ ਨਹੀਂ ਲੱਗਦਾ ।੨।

ਅਨੇਕਾਂ ਬੰਦੇ (ਗ੍ਰਿਹਸਤ ਤਿਆਗ ਕੇ) ਜੰਗਲਾਂ ਵਿਚ ਜਾ ਬੈਠਦੇ ਹਨ, ਪਹਾੜ ਵਿਚ (ਗੁਫ਼ਾ ਆਦਿਕ) ਥਾਂ (ਬਣਾ ਕੇ) ਬੈਠਦੇ ਹਨ (ਆਪਣੇ ਇਸ ਉੱਦਮ ਦਾ) ਮਾਣ (ਭੀ) ਕਰਦੇ ਹਨ, ਪਰ ਪਰਮਾਤਮਾ ਦਾ ਨਾਮ ਵਿਸਾਰ ਕੇ

ਉਹ ਖ਼ੁਆਰ (ਹੀ) ਹੁੰਦੇ ਹਨ । ਪਰਮਾਤਮਾ ਦੇ ਨਾਮ ਤੋਂ ਵਾਂਜੇ ਰਹਿ ਕੇ ਕੋਈ ਗਿਆਨ-ਚਰਚਾ ਤੇ ਕੋਈ ਸਮਾਧੀ ਕਿਸੇ ਅਰਥ ਨਹੀਂ । ਜੇਹੜੇ ਮਨੁੱਖ ਗੁਰੂ ਦੇ ਰਸਤੇ ਤੁਰਦੇ ਹਨ (ਤੇ ਨਾਮ ਜਪਦੇ ਹਨ) ਉਹ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਪਾਂਦੇ ਹਨ ।੩।

(ਜੇਹੜਾ ਮਨੁੱਖ ਇਕਾਗ੍ਰਤਾ ਆਦਿਕ ਵਾਸਤੇ ਸਰੀਰ ਉਤੇ ਕੋਈ) ਧੱਕਾ-ਜ਼ੋਰ ਕਰਦਾ ਹੈ (ਤੇ ਇਸ ਉੱਦਮ ਦਾ) ਮਾਣ (ਭੀ) ਕਰਦਾ ਹੈ, ਉਹ ਪਰਮਾਤਮਾ ਨੂੰ ਨਹੀਂ ਮਿਲ ਸਕਦਾ । ਜੇਹੜਾ ਮਨੁੱਖ (ਲੋਕ-ਵਿਖਾਵੇ ਦੀ ਖ਼ਾਤਰ) ਧਾਰਮਿਕ ਪੁਸਤਕਾਂ ਪੜ੍ਹਦਾ ਹੈ, ਪੁਸਤਕਾਂ ਲੈ ਕੇ ਲੋਕਾਂ ਨੂੰ (ਹੀ) ਸੁਣਾਂਦਾ ਹੈ, ਕਿਸੇ ਤੀਰਥ ਉਤੇ (ਭੀ ਇਸ਼ਨਾਨ ਵਾਸਤੇ) ਜਾਂਦਾ ਹੈ (ਇਸ ਤਰ੍ਹਾਂ) ਉਸ ਦਾ ਕਾਮਾਦਿਕ ਰੋਗ ਦੂਰ ਨਹੀਂ ਹੋ ਸਕਦਾ । ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਮਨੁੱਖ ਆਤਮਕ ਆਨੰਦ ਨਹੀਂ ਮਾਣ ਸਕਦਾ ।੪।

(ਬਨ-ਵਾਸ, ਡੂਗਰ-ਵਾਸ, ਹਠ, ਨਿਗ੍ਰਹ, ਤੀਰਥ-ਇਸ਼ਨਾਨ ਆਦਿਕ) ਜਤਨ ਮਨੁੱਖ ਕਰਦਾ ਹੈ, ਅਜੇਹੇ ਕਿਸੇ ਭੀ ਤਰੀਕੇ ਨਾਲ ਕਾਮ-ਵਾਸਨਾ ਰੋਕੀ ਨਹੀਂ ਜਾ ਸਕਦੀ, ਮਨ ਡੋਲਦਾ ਹੀ ਰਹਿੰਦਾ ਹੈ ਤੇ ਜੀਵ ਨਰਕ ਵਿਚ ਹੀ ਪਿਆ ਰਹਿੰਦਾ ਹੈ, ਕਾਮ-ਵਾਸ਼ਨਾ ਆਦਿਕ ਵਿਕਾਰਾਂ ਵਿਚ ਬੱਝਾ ਹੋਇਆ ਜਮਰਾਜ ਦੀ ਪੁਰੀ ਵਿਚ (ਆਤਮਕ ਕਲੇਸ਼ਾਂ ਦੀ) ਸਜ਼ਾ ਭੁਗਤਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਜਿੰਦ ਵਿਕਾਰਾਂ ਵਿਚ ਸੜਦੀ ਭੁੱਜਦੀ ਰਹਿੰਦੀ ਹੈ ।੫।

ਅਨੇਕਾਂ ਸਿੱਧ ਸਾਧਿਕ ਰਿਸ਼ੀ ਮੁਨੀ (ਹਠ ਨਿਗ੍ਰਹ ਆਦਿਕ ਕਰਦੇ ਹਨ ਪਰ) ਹਠ ਨਿਗ੍ਰਹ ਨਾਲ ਅੰਦਰਲੀ ਵਿਖੇਪਤਾ ਨੂੰ ਮਿਟਾ ਨਹੀਂ ਸਕਦੇ । ਜੇਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਵਿਚਾਰ-ਮੰਡਲ ਵਿਚ ਟਿਕਾ ਕੇ ਗੁਰੂ ਦੀ (ਦੱਸੀ) ਸੇਵਾ (ਦਾ ਉੱਦਮ) ਗ੍ਰਹਿਣ ਕਰਦੇ ਹਨ ਉਹਨਾਂ ਦੇ ਮਨ ਵਿਚ ਉਹਨਾਂ ਦੇ ਸਰੀਰ ਵਿਚ (ਭਾਵ, ਇੰਦ੍ਰਿਆਂ ਵਿਚ) ਪਵਿਤ੍ਰਤਾ ਆ ਜਾਂਦੀ ਹੈ, ਉਹਨਾਂ ਦੇ ਅੰਦਰ ਅਹੰਕਾਰ ਦਾ ਅਭਾਵ ਹੋ ਜਾਂਦਾ ਹੈ ।੬।

ਜਿਸ ਮਨੁੱਖ ਨੂੰ ਆਪਣੀ ਮੇਹਰ ਨਾਲ ਪਰਮਾਤਮਾ ਮਿਲਦਾ ਹੈ ਉਹ ਸਦਾ-ਥਿਰ ਪ੍ਰਭੂ-ਨਾਮ (ਦੀ ਦਾਤਿ) ਪ੍ਰਾਪਤ ਕਰਦਾ ਹੈ ।

(ਹੇ ਪ੍ਰਭੂ !) ਮੈਂ ਭੀ ਤੇਰੀ ਸਰਨ ਆ ਟਿਕਿਆ ਹਾਂ (ਤਾ ਕਿ ਤੇਰੇ ਚਰਨਾਂ ਦਾ) ਸ੍ਰੇਸ਼ਟ ਪ੍ਰੇਮ (ਮੈਂ ਹਾਸਲ ਕਰ ਸਕਾਂ) । (ਜੀਵ ਦੇ ਅੰਦਰ) ਤੇਰੀ ਭਗਤੀ ਤੇਰਾ ਪ੍ਰੇਮ ਤੇਰੀ ਮੇਹਰ ਨਾਲ ਹੀ ਪੈਦਾ ਹੁੰਦੇ ਹਨ । ਹੇ ਹਰੀ ! (ਜੇ ਤੇਰੀ ਮੇਹਰ ਹੋਵੇ ਤਾਂ) ਮੈਂ ਗੁਰੂ ਦੀ ਸਰਨ ਪੈ ਕੇ ਤੇਰੇ ਨਾਮ ਦਾ ਜਾਪ ਜਪਦਾ ਰਹਾਂ ।੭।

ਜੇ ਜੀਵ ਦਾ ਮਨ ਪਰਮਾਤਮਾ ਦੇ ਨਾਮ-ਰਸ ਵਿਚ ਭਿੱਜ ਜਾਏ ਤਾਂ ਅੰਦਰੋਂ ਹਉਮੈ ਅਹੰਕਾਰ ਦੂਰ ਹੋ ਜਾਂਦਾ ਹੈ, ਪਰ (ਨਾਮ-ਰਸ ਵਿਚ ਭਿੱਜਣ ਦੀ ਇਹ ਦਾਤਿ) ਝੂਠ ਦੀ ਰਾਹੀਂ ਜਾਂ ਪਖੰਡ ਕੀਤਿਆਂ ਕੋਈ ਭੀ ਨਹੀਂ ਪ੍ਰਾਪਤ ਕਰ ਸਕਦਾ । ਗੁਰੂ ਦੇ ਸ਼ਬਦ ਤੋਂ ਬਿਨਾ ਪਰਮਾਤਮਾ ਦਾ ਦਰਬਾਰ ਨਹੀਂ ਲੱਭ ਸਕਦਾ ।

ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ ਜਗਤ ਦੇ ਮੂਲ ਪ੍ਰਭੂ ਨੂੰ ਮਿਲ ਪੈਂਦਾ ਹੈ, ਉਹ ਪ੍ਰਭੂ ਦੇ ਗੁਣਾਂ ਦੀ ਵਿਚਾਰ (ਦਾ ਸੁਭਾਉ) ਪ੍ਰਾਪਤ ਕਰ ਲੈਂਦਾ ਹੈ ।੮।੬।

**ਰਾਮਕਲੀ ਮਹਲਾ ੧ ॥ ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥ ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ ॥੧॥ ਤਨੁ ਧਨੁ ਦੇਖਤ ਗਰਬਿ ਗਇਆ ॥ ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ ॥੧॥ ਰਹਾਉ ॥ ਜਤੁ ਸਤੁ ਸੰਜਮੁ**

ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ ॥ ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧ ਸੰਗਤਿ ਬਿਨੁ ਬਾਦਿ ਜਇਆ ॥੨॥ ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ ॥ ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ ॥੩॥ ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ॥ ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ ॥੪॥ ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ ॥ ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ ॥੫॥ ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ॥ ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥੬॥ ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ ॥ ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ॥੭॥ ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ ॥ ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ ॥੮॥ ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ ॥ ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ ॥੯॥ ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥੧੦॥ ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ ॥ ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ ॥੧੧॥ ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ॥ ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ ॥੧੨॥੭॥ {ਪੰਨਾ ੯੦੬-੯੦੭}

**ਪਦ ਅਰਥ** :—ਬਉਰੇ—ਹੇ ਕਮਲੇ ਜੀਵ ! ਮਰਣੁ—ਮੌਤ । ਰਸ ਭੋਗ—ਰਸਾਂ ਦੇ ਭੋਗ । ਤੇਤਾ—ਉਤਨਾ ਹੀ । ਵਿਸਾਰਿ—ਭੁਲਾ ਕੇ । ਭਵਜਲਿ—ਭਵਜਲ ਵਿਚ, ਜਨਮ ਮਰਨ ਦੇ ਚੱਕਰ ਵਿਚ ।੧।

ਗਰਬਿ—ਅਹੰਕਾਰ ਵਿਚ । ਗਇਆ—ਫਸ ਗਿਆ । ਕਨਿਕ—ਸੋਨਾ । ਕਾਮਨੀ—ਇਸਤ੍ਰੀ । ਸਿਉ—ਨਾਲ । ਹੇਤੁ—ਮੋਹ । ਕੀ—ਕਿਉਂ ? ਭਰਮਿ—ਭਟਕਣਾ ਵਿਚ ।੧।ਰਹਾਉ।

ਸੰਜਮੁ—ਇੰਦ੍ਰਿਆਂ ਨੂੰ ਰੋਕਣ ਦਾ ਉੱਦਮ । ਸਤੁ—ਉੱਚਾ ਆਚਰਨ । ਜਤੁ—ਕਾਮ-ਵਾਸਨਾ ਵਲੋਂ ਬਚਾਉ । ਪ੍ਰੇਤ ਪਿੰਜਰ ਮਹਿ—(ਵਿਕਾਰਾਂ ਦੇ ਕਾਰਨ) ਅਪਵਿਤ੍ਰ ਹੋਏ ਸਰੀਰ-ਪਿੰਜਰ ਵਿਚ । ਕਾਸਟੁ—ਲੱਕੜ, ਲੱਕੜ ਵਾਂਗ ਸੁੱਕਾ ਹੋਇਆ, ਕੁਰਖ਼ਤ, ਕੋਮਲ ਭਾਵਾਂ ਤੋਂ ਸੱਖਣਾ । ਬਾਦਿ—ਵਿਅਰਥ । ਜਾਇਆ—ਜਨਮਿਆ ।੨।

ਲਾਲਚਿ—ਲਾਲਚ ਵਿਚ । ਆਵਤ ਜਾਵਤ—ਮਾਇਆ ਦੀ ਖ਼ਾਤਰ ਦੌੜਦਿਆਂ ਭੱਜਦਿਆਂ । ਗਇਆ—(ਵਿਅਰਥ) ਗਿਆ । ਜਾ—ਜਦੋਂ । ਧਾਇ—ਦੌੜ ਕੇ, ਦੌੜਿਆ ਆ ਕੇ । ਗਹਿ—ਫੜ ਕੇ । ਮੁਖਿ ਕਾਲ—ਕਾਲ ਦੇ ਮੂੰਹ ਵਿਚ ।੩।

ਅਹਿ—ਦਿਨ । ਨਿਸਿ—ਰਾਤ । ਤਾਤਿ—ਈਰਖਾ, ਸਾੜਾ । ਸਰਬ—ਸਾਰੇ ਜੀਵਾਂ ਉਤੇ । ਗਤਿ—ਉੱਚੀ ਆਤਮਕ ਅਵਸਥਾ । ਪਤਿ—ਇੱਜ਼ਤ ।੪।

ਨਟੂਆ—ਸ੍ਵਾਂਗੀ, ਮਦਾਰੀ । ਜਿਉ—ਵਾਂਗ । ਗਲਤੁ—ਗ਼ਲਤਾਨ । ਇਤ ਉਤ—ਇਧਰ ਉਧਰ, ਹਰ ਪਾਸੇ ।੫।

ਵਿਥਾਰ—ਖਿਲਾਰੇ । ਘਨੇਰੇ—ਬਹੁਤ । ਭਰਮਿ—ਭਟਕਣਾ ਵਿਚ । ਗੁਰ ਮਤਿ—ਗੁਰੂ ਦੀ ਸਿੱਖਿਆ ।੬।

ਸੰਪਤਿ—ਧਨ । ਸਾਕਤ ਮਨਿ—ਸਾਕਤ ਦੇ ਮਨ ਵਿਚ, ਮਾਇਆ-ਵੇੜ੍ਹੇ ਜੀਵ ਦੇ ਮਨ ਵਿਚ । ਫਿਰਿ—ਮੁੜ । ਸਹਸਾ—ਸਹਿਮ ।੭।

ਅੰਤਿ ਕਾਲਿ—ਅਖ਼ੀਰਲੇ ਵੇਲੇ, ਉਸ ਸਮੇ ਜਦੋਂ ਉਮਰ ਦਾ ਅਖ਼ੀਰ ਹੋ ਜਾਂਦਾ ਹੈ । ਤਿਸਹਿ—ਉਸ ਪਰਮਾਤਮਾ ਦੀ ਹੀ । ਮਇਆ—ਦਇਆ । ਲੈ—ਲੈ ਕੇ ।੮।

ਕਿਸਹਿ—ਕਿਸ ਨੂੰ ? ਅਸਰਾਲ—ਡਰਾਉਣਾ (ਅਜ਼ਦਹਾ ਵਰਗਾ) । ਸਾਗਰ ਅਸਰਾਲਿ—ਡਰਾਉਣੇ ਸਾਗਰ ਵਿਚ । ਦੇਖਿ—ਵੇਖ ਕੇ । ਜੰਜਾਲਿ—ਜੰਜਾਲ ਵਿਚ । ਪਰਾਲਿ—ਪਰਾਲੀ (ਵਰਗਾ) ਨਿਕੰਮਾ ।੯।

ਤਿਨਹਿ—ਉਸ (ਪਰਮਾਤਮਾ) ਨੇ ਹੀ । ਪਠਾਹੇ—ਭੇਜੇ । ਤਿਨੈ—ਉਸੇ (ਹਰੀ) ਨੇ ਹੀ ।੧੦।

ਜਿਨਿ—ਜਿਸ (ਜਿਸ ਜੀਵ) ਨੇ । ਰਸਾਇਣੁ—ਰਸ-ਅਯਨੁ, ਰਸਾਂ ਦਾ ਘਰ, ਸਾਰੇ ਆਨੰਦ ਦੇਣ ਵਾਲਾ । ਖੋਜੁ—ਭੇਤ ਦੀ ਸਮਝ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਤੇ—ਤੋਂ । ਮੁਕਤਿ ਪਦਾਰਥ—(ਨਾਮ ਦਾ) ਸਰਮਾਇਆ ਜੋ ਵਿਕਾਰਾਂ ਤੋਂ ਮਾਇਆ-ਮੋਹ ਤੋਂ ਖ਼ਲਾਸੀ ਦਿਵਾਂਦਾ ਹੈ ।੧੧।

ਸਮ—ਬਰਾਬਰ; ਇਕੋ ਜਿਹਾ । ਸੋਗ—ਚਿੰਤਾ, ਅਫ਼ਸੋਸ । ਬਿਰਕਤੁ—ਉਪਰਾਮ, ਨਿਰਲੇਪ । ਆਪੁ—ਆਪਾ-ਭਾਵ ਨੂੰ । ਮਾਰਿ—ਮਾਰ ਕੇ । ਸਹਜਿ—ਅਡੋਲ ਆਤਮਕ ਅਵਸਥਾ ਵਿਚ ।੧੨।

**ਅਰਥ** :—(ਹੇ ਜੀਵ !) ਆਪਣਾ ਸਰੀਰ ਤੇ ਧਨ ਵੇਖ ਵੇਖ ਕੇ ਤੂੰ ਅਹੰਕਾਰ ਵਿਚ ਆਇਆ ਰਹਿੰਦਾ ਹੈਂ । ਸੋਨੇ ਤੇ ਇਸਤ੍ਰੀ ਨਾਲ ਤੂੰ ਮੋਹ ਵਧਾਈ ਜਾ ਰਿਹਾ ਹੈਂ । ਤੂੰ ਕਿਉਂ ਪਰਮਾਤਮਾ ਦਾ ਨਾਮ ਵਿਸਾਰ ਰਿਹਾ ਹੈਂ, ਤੇ, ਕਿਉਂ ਭਟਕਣਾ ਵਿਚ ਪੈ ਗਿਆ ਹੈਂ ? ।੧।ਰਹਾਉ।

ਹੇ ਝੱਲੇ ਜੀਵ ! ਜਿਵੇਂ ਤੂੰ (ਜਗਤ ਵਿਚ) ਆਇਆ ਹੈਂ ਤਿਵੇਂ (ਇਥੋਂ) ਚਲਾ ਭੀ ਜਾਵੇਂਗਾ, ਜਿਵੇਂ ਤੈਨੂੰ ਜਨਮ ਮਿਲਿਆ ਹੈ ਤਿਵੇਂ ਮੌਤ ਭੀ ਹੋ ਜਾਇਗੀ (ਇਥੇ ਕਿਸੇ ਹਾਲਤ ਵਿਚ ਸਦਾ ਬੈਠ ਨਹੀਂ ਰਹਿਣਾ) । ਜਿਉਂ ਜਿਉਂ ਤੂੰ ਦੁਨੀਆ ਦੇ ਰਸਾਂ ਦੇ ਭੋਗ ਮਾਣਦਾ ਹੈਂ, ਤਿਉਂ ਤਿਉਂ ਉਤਨਾ ਹੀ (ਤੇਰੇ ਸਰੀਰ ਨੂੰ ਤੇ ਆਤਮਾ ਨੂੰ) ਦੁੱਖ-ਰੋਗ ਚੰਬੜ ਰਿਹਾ ਹੈ । (ਇਹਨਾਂ ਭੋਗਾਂ ਵਿਚ ਮਸਤ ਹੋ ਕੇ) ਪਰਮਾਤਮਾ ਦਾ ਨਾਮ ਵਿਸਾਰ ਕੇ ਤੂੰ ਜਨਮ ਮਰਨ ਦੇ ਚੱਕਰ ਵਿਚ ਪਿਆ ਸਮਝ ।੧।

(ਹੇ ਜੀਵ ! ਤੂੰ ਆਪਣੇ ਆਪ ਨੂੰ) ਕਾਮ-ਵਾਸਨਾ ਵਲੋਂ ਨਹੀਂ ਬਚਾਇਆ, ਤੂੰ ਉੱਚਾ ਆਚਰਨ ਨਹੀਂ ਬਣਾਇਆ, ਤੂੰ ਇੰਦ੍ਰਿਆਂ ਨੂੰ ਮੰਦੇ ਪਾਸੇ ਵਲੋਂ ਰੋਕਣ ਦਾ ਉੱਦਮ ਨਹੀਂ ਕੀਤਾ, ਤੂੰ ਮਿੱਠਾ ਸੁਭਾਉ ਨਹੀਂ ਬਣਾਇਆ । (ਵਿਕਾਰਾਂ ਦੇ ਕਾਰਨ) ਅਪਵਿਤ੍ਰ ਹੋਏ ਸਰੀਰ-ਪਿੰਜਰ ਵਿਚ ਤੂੰ ਲੱਕੜ (ਵਰਗਾ ਕੁਰਖ਼ਤ-ਦਿਲ) ਹੋ ਚੁਕਾ ਹੈਂ । ਤੇਰੇ ਅੰਦਰ ਨਾਹ ਦੂਜਿਆਂ ਦੀ ਭਲਾਈ ਦਾ ਖ਼ਿਆਲ ਹੈ, ਨਾਹ ਦੂਜਿਆਂ ਦੀ ਸੇਵਾ ਦੀ ਤਾਂਘ ਹੈ, ਨਾਹ ਆਚਰਨਿਕ ਪਵਿਤ੍ਰਤਾ ਹੈ, ਨਾਹ ਕੋਈ ਬੰਧੇਜ ਹੈ । ਸਾਧ ਸੰਗਤਿ ਤੋਂ ਵਾਂਜਿਆਂ ਰਹਿ ਕੇ ਤੇਰਾ ਮਨੁੱਖਾ ਜਨਮ ਵਿਅਰਥ ਜਾ ਰਿਹਾ ਹੈ ।੨।

(ਹੇ ਜੀਵ !) ਤੂੰ ਮਾਇਆ ਦੇ ਲਾਲਚ ਵਿਚ ਲੱਗਾ ਪਿਆ ਹੈਂ, ਪਰਮਾਤਮਾ ਦਾ ਨਾਮ ਤੂੰ ਭੁਲਾ ਦਿੱਤਾ ਹੈ । ਮਾਇਆ ਦੀ ਖ਼ਾਤਰ ਦੌੜਦਿਆਂ ਭੱਜਦਿਆਂ ਤੇਰਾ ਜੀਵਨ (ਅਜਾਈਂ) ਜਾਂਦਾ ਹੈ । ਜਦੋਂ ਜਮ ਅਚਨਚੇਤ ਆ ਕੇ ਤੈਨੂੰ ਕੇਸਾਂ ਤੋਂ ਫੜ ਕੇ ਪਟਕਾ ਕੇ ਮਾਰੇਗਾ, ਕਾਲ ਦੇ ਮੂੰਹ ਵਿਚ ਪਹੁੰਚੇ ਹੋਏ ਨੂੰ ਤੈਨੂੰ (ਸਿਮਰਨ ਦੀ) ਸੁਰਤਿ ਨਹੀਂ ਆ ਸਕੇਗੀ ।੩।

ਦਿਨ ਰਾਤ ਤੂੰ ਪਰਾਈ ਨਿੰਦਾ ਕਰਦਾ ਹੈਂ ਦੂਜਿਆਂ ਨਾਲ ਈਰਖਾ ਕਰਦਾ ਹੈਂ । ਤੇਰੇ ਹਿਰਦੇ ਵਿਚ ਨਾਹ ਪਰਮਾਤਮਾ ਦਾ ਨਾਮ ਹੈ ਤੇ ਨਾਹ ਸਭ ਜੀਵਾਂ ਵਾਸਤੇ ਦਇਆ-ਪਿਆਰ । ਗੁਰੂ ਦੇ ਸ਼ਬਦ ਤੋਂ ਬਿਨਾ ਨਾਹ ਤੂੰ

ਉੱਚੀ ਆਤਮਕ ਅਵਸਥਾ ਹਾਸਲ ਕਰ ਸਕੇਂਗਾ ਨਾਹ ਹੀ (ਲੋਕ ਪਰਲੋਕ ਦੀ) ਇੱਜ਼ਤ । ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਤੂੰ ਨਰਕ ਵਿਚ ਪਿਆ ਹੋਇਆ ਹੈਂ ।੪।

(ਹੇ ਜੀਵ ! ਮਾਇਆ ਦੀ ਖ਼ਾਤਰ) ਤੂੰ ਖਿਨ-ਪਲ ਵਿਚ ਸ੍ਵਾਂਗੀ ਵਾਂਗ ਕਈ ਰੂਪ ਧਾਰਦਾ ਹੈਂ । ਤੂੰ ਮੋਹ ਵਿਚ ਪਾਪਾਂ ਵਿਚ ਗ਼ਲਤਾਨ ਹੋਇਆ ਪਿਆ ਹੈਂ । ਹਰ ਪਾਸੇ ਮਾਇਆ ਦਾ ਖਿਲਾਰਾ ਵੇਖ ਕੇ ਤੂੰ ਮਾਇਆ ਦੇ ਮੋਹ ਵਿਚ ਮਸਤ ਹੋ ਰਿਹਾ ਹੈਂ ।੫।

(ਹੇ ਝੱਲੇ ਜੀਵ !) ਤੂੰ ਵਿਕਾਰਾਂ ਦੀ ਖ਼ਾਤਰ ਅਨੇਕਾਂ ਖਿਲਾਰੇ ਖਿਲਾਰਦਾ ਹੈਂ ਗੁਰੂ ਦੇ ਸ਼ਬਦ ਦੀ ਲਗਨ ਤੋਂ ਬਿਨਾ ਤੂੰ (ਵਿਕਾਰਾਂ ਦੀ) ਭਟਕਣਾ ਵਿਚ ਭਟਕਦਾ ਹੈਂ । ਤੈਨੂੰ ਹਉਮੈ ਦਾ ਵੱਡਾ ਰੋਗ ਵੱਡਾ ਦੁੱਖ ਚੰਬੜਿਆ ਹੋਇਆ ਹੈ । ਜੇ ਤੂੰ ਚਾਹੁੰਦਾ ਹੈਂ ਇਹ ਰੋਗ ਦੂਰ ਹੋ ਜਾਏ ਤਾਂ ਗੁਰੂ ਦੀ ਸਿੱਖਿਆ ਲੈ ।੬।

ਮਾਇਆ-ਵੇੜ੍ਹਿਆ ਜੀਵ ਜਦੋਂ ਸੁਖਾਂ ਨੂੰ ਤੇ ਧਨ ਨੂੰ ਆਉਂਦਾ ਵੇਖਦਾ ਹੈ ਤਾਂ ਇਸ ਦੇ ਮਨ ਵਿਚ ਅਹੰਕਾਰ ਪੈਦਾ ਹੁੰਦਾ ਹੈ । ਪਰ ਜਿਸ ਪਰਮਾਤਮਾ ਦਾ ਦਿੱਤਾ ਹੋਇਆ ਇਹ ਸਰੀਰ ਤੇ ਧਨ ਹੈ ਉਹ ਮੁੜ ਮੋੜ ਲੈਂਦਾ ਹੈ । ਮਾਇਆ-ਵੇੜ੍ਹੇ ਜੀਵ ਨੂੰ ਸਦਾ ਇਹੀ ਸਹਿਮ ਦਾ ਰੋਗ ਖਾਈ ਜਾਂਦਾ ਹੈ ।੭।

(ਹੇ ਜੀਵ ! ਇਹ ਸਰੀਰ, ਇਹ ਧਨ, ਇਹ ਸੋਨਾ, ਇਹ ਇਸਤ੍ਰੀ) ਜੋ ਕੁਝ ਦਿੱਸ ਰਿਹਾ ਹੈ, ਇਹ ਸਭ ਕੁਝ ਉਸ ਪਰਮਾਤਮਾ ਦੀ ਮੇਹਰ ਸਦਕਾ ਮਿਲਿਆ ਹੋਇਆ ਹੈ, ਪਰ ਅੰਤ ਵੇਲੇ ਇਹਨਾਂ ਵਿਚੋਂ ਭੀ (ਕਿਸੇ ਦੇ) ਨਾਲ ਨਹੀਂ ਜਾ ਸਕਦਾ । (ਦੁਨੀਆ ਦੇ ਇਹ ਪਦਾਰਥ ਦੇਣ ਵਾਲਾ) ਉਹ ਪਰਮਾਤਮਾ ਸਾਰੇ ਜਗਤ ਦਾ ਮੂਲ ਹੈ, ਸਭ ਵਿਚ ਵਿਆਪਕ ਹੈ, ਬੇਅੰਤ ਹੈ । ਜੇਹੜਾ ਮਨੁੱਖ ਉਸ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਂਦਾ ਹੈ, ਉਹ (ਸੰਸਾਰ-ਸਮੁੰਦਰ ਦੀਆਂ ਮੋਹ ਦੀਆਂ ਲਹਿਰਾਂ ਵਿਚੋਂ) ਪਾਰ ਲੰਘ ਜਾਂਦਾ ਹੈ ।੮।

(ਹੇ ਸਾਕਤ ਜੀਵ ! ਮਰਨਾ ਤਾਂ ਸਭਨਾਂ ਨੇ ਹੈ, ਫਿਰ ਤੂੰ ਆਪਣੇ ਕਿਸੇ) ਮਰੇ ਸੰਬੰਧੀ ਨੂੰ ਰੋਂਦਾ ਹੈਂ ਤੇ (ਰੋ ਰੋ ਕੇ) ਕਿਸ ਨੂੰ ਸੁਣਾਂਦਾ ਹੈ ? (ਪਰਮਾਤਮਾ ਦੀ ਯਾਦ ਤੋਂ ਖੁੰਝ ਕੇ) ਤੂੰ ਬੜੇ ਡਰਾਉਣੇ ਸੰਸਾਰ-ਸਮੁੰਦਰ ਵਿਚ ਗੋਤੇ ਖਾ ਰਿਹਾ ਹੈਂ ।

ਮਾਇਆ-ਵੇੜ੍ਹਿਆ ਜੀਵ ਆਪਣੇ ਪਰਵਾਰ ਨੂੰ, ਧਨ ਨੂੰ, ਸੋਹਣੇ ਘਰਾਂ ਨੂੰ ਵੇਖ ਵੇਖ ਕੇ ਨਿਕੰਮੇ ਜੰਜਾਲ ਵਿਚ ਫਸਿਆ ਪਿਆ ਹੈ ।੯।

ਅਸੀ ਜੀਵ ਜਦੋਂ ਸੰਸਾਰ ਵਿਚ ਆਉਂਦੇ ਹਾਂ ਤਾਂ ਉਸ ਪਰਮਾਤਮਾ ਨੇ ਹੀ ਸਾਨੂੰ ਭੇਜਿਆ ਹੁੰਦਾ ਹੈ, ਇਥੋਂ ਜਾਂਦੇ ਹਾਂ ਤਦੋਂ ਭੀ ਉਸੇ ਨੇ ਬੁਲਾ ਭੇਜਿਆ ਹੁੰਦਾ ਹੈ । ਜੋ ਕੁਝ ਉਹ ਪ੍ਰਭੂ ਕਰਨਾ ਚਾਹੁੰਦਾ ਹੈ ਉਹ ਕਰ ਰਿਹਾ ਹੈ । (ਅਸੀ ਜੀਵ ਉਸ ਦੀ ਰਜ਼ਾ ਨੂੰ ਭੁੱਲ ਜਾਂਦੇ ਹਾਂ, ਪਰ) ਉਹ ਬਖ਼ਸ਼ਣਹਾਰ ਹੈ ਉਹ ਬਖ਼ਸ਼ ਲੈਂਦਾ ਹੈ ।੧੦।

(ਜੇ ਜੀਵ !) ਪਰਮਾਤਮਾ ਦਾ ਨਾਮ ਸਾਰੇ ਆਨੰਦ ਰਸ ਦੇਣ ਵਾਲਾ ਹੈ, ਜਿਸ ਜਿਸ ਬੰਦੇ ਨੇ ਇਹ ਨਾਮ-ਰਸ ਚੱਖ ਲਿਆ ਹੈ ਉਹਨਾਂ ਦੀ ਸੰਗਤਿ ਵਿਚ ਰਿਹਾਂ ਇਸ ਭੇਤ ਦੀ ਸਮਝ ਆਉਂਦੀ ਹੈ । ਗੁਰੂ ਦੀ ਸਰਨ ਪੈ ਕੇ ਗੁਰੂ ਤੋਂ ਹੀ ਪਰਮਾਤਮਾ ਦਾ ਨਾਮ-ਪਦਾਰਥ ਮਿਲਦਾ ਹੈ, ਇਸ ਨਾਮ ਵਿਚ ਸਭ ਕਰਾਮਾਤੀ ਤਾਕਤਾਂ ਹਨ, ਉੱਚੀ ਅਕਲ ਹੈ, ਸਹੀ ਜੀਵਨ-ਰਾਹ ਦੀ ਸੂਝ ਹੈ, ਤੇ ਇਸ ਨਾਮ ਨਾਲ ਹੀ ਮਾਇਆ ਦੇ ਮੋਹ ਤੋਂ ਖ਼ਲਾਸੀ ਮਿਲਦੀ ਹੈ ।੧੧।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ (ਵਾਪਰਦੇ) ਦੁੱਖ ਸੁਖ ਨੂੰ ਇਕੋ ਜਿਹਾ ਜਾਣਦਾ ਹੈ, ਉਹ ਖ਼ੁਸ਼ੀ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ । ਹੇ ਨਾਨਕ ! ਗੁਰੂ ਦੀ ਸਰਨ ਪਿਆ ਮਨੁੱਖ ਆਪਾ-ਭਾਵ ਮਾਰ ਕੇ ਪਰਮਾਤਮਾ ਨੂੰ ਮਿਲ ਪੈਂਦਾ ਹੈ ਤੇ ਅਡੋਲ ਆਤਮਕ ਅਵਸਥਾ ਵਿਚ ਰਹਿੰਦਾ ਹੈ ।੧੨।੭।

**ਰਾਮਕਲੀ ਦਖਣੀ ਮਹਲਾ ੧ ॥ ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ ॥੧॥ ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥ ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥੧॥ ਰਹਾਉ ॥ ਰਹੈ ਗਗਨਪੁਰਿ ਦ੍ਰਿਸਟਿ ਸਮੈ ਸਰਿ ਅਨਹਤ ਸਬਦਿ ਰੰਗੀਣਾ ॥੨॥ ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥੩॥ ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥੪॥ ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥ ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥੬॥ ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥ ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥ ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥੯॥ ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥੧੦॥੮॥ {ਪੰਨਾ ੯੦੭}**

**ਨੋਟ :**—ਇਹ ਅਸ਼ਟਪਦੀ ਦੱਖਣ ਵਿਚ ਗਾਈ ਜਾਣ ਵਾਲੀ ਰਾਮਕਲੀ ਵਿਚ ਹੈ ।

**ਪਦ ਅਰਥ** :—ਸਾਚੁ—ਸਦਾ-ਥਿਰ ਪ੍ਰਭੂ । ਸਬਦਿ—ਸ਼ਬਦ ਦੀ ਰਾਹੀਂ, ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸਾਚ ਰਸਿ—ਸਦਾ-ਥਿਰ ਪ੍ਰਭੂ ਦੇ ਨਾਮ-ਰਸ ਵਿਚ । ਲੀਣਾ—ਮਸਤ ।੧।

ਦਇਆਲੁ—ਦਇਆ ਦਾ ਸੋਮਾ । ਰੰਗਿ—ਰੰਗ ਵਿਚ, ਪ੍ਰੇਮ ਵਿਚ । ਅਹਿ—ਦਿਨ । ਨਿਸਿ—ਰਾਤ । ਦੇਖਿ—ਵੇਖ ਕੇ ।੧।ਰਹਾਉ।

ਗਗਨ—ਆਕਾਸ਼, ਚਿਤ-ਆਕਾਸ਼, ਦਸਮ ਦੁਆਰ, ਉੱਚੀ ਆਤਮਕ ਅਵਸਥਾ । ਗਗਨਪੁਰਿ—ਆਕਾਸ਼-ਮੰਡਲ ਵਿਚ, ਉੱਚੀ ਆਤਮਕ ਅਵਸਥਾ ਵਿਚ । ਸਮੈ—ਸਮ, ਇਕੋ ਜਿਹੀ । ਸਰਿ—ਬਰਾਬਰ । ਸਮੈ ਸਰਿ—ਇਕੋ ਜਿਹੀ । ਅਨਹਤ ਸਬਦਿ—ਉਸ ਸ਼ਬਦ (ਦੀ ਧੁਨ) ਵਿਚ ਜੋ ਇਕ-ਰਸ ਹੋ ਰਿਹਾ ਹੈ । ਅਨਹਤ—ਬਿਨਾ ਵਜਾਏ ਵੱਜਣ ਵਾਲਾ, ਇਕ-ਰਸ ।੨।

ਸਤੁ—ਉਚਾ ਆਚਰਨ । ਬੰਧਿ—ਬੰਨ੍ਹ ਕੇ । ਕੁਪੀਨ—ਲੰਗੋਟੀ । ਭਰਿਪੁਰਿ—ਸਰਬ-ਵਿਆਪਕ ਪ੍ਰਭੂ ਵਿਚ । ਰਸੀਣਾ—ਰਸੀ ਹੋਈ ਹੈ ।੩।

ਮਿਲੈ ਗੁਰ ਸਾਚੇ—ਸੱਚੇ ਗੁਰੂ ਨੂੰ ਮਿਲਿਆ ਹੋਇਆ ਹੈ । ਜਿਨਿ—ਜਿਸ (ਪਰਮਾਤਮਾ) ਨੇ । ਰਚੁ ਰਾਚੇ—ਜਗਤ-ਰਚਨਾ ਰਚੀ ਹੈ । ਕਿਰਤੁ ਵੀਚਾਰਿ—ਹਰੀ ਦੀ ਕਿਰਤ ਨੂੰ ਵਿਚਾਰ ਕੇ ।੪।

ਸਤਿਗੁਰਿ—ਸਤਿਗੁਰੂ ਨੇ । ਦੇਖਿ—(ਆਪ) ਵੇਖ ਕੇ ।੫।

ਜਿਨਿ—ਜਿਸ (ਪ੍ਰਭੂ) ਨੇ । ਲਖਨੁ ਨ ਜਾਈ—ਬਿਆਨ ਨਹੀਂ ਕੀਤਾ ਜਾ ਸਕਦਾ ।੬।

ਦੀਪਕ ਤੇ—ਦੀਵੇ ਤੋਂ । ਤ੍ਰਿਭਵਣ—ਤਿੰਨਾਂ ਭਵਨਾਂ ਵਿਚ ।੭।

ਤਖਤਿ—ਤਖ਼ਤ ਉਤੇ । ਨਿਰਭਉ ਤਾੜੀ—ਨਿਡਰਤਾ ਦੀ ਤਾੜੀ ।੮।

ਮੋਹਿ ਗਇਆ—(ਸਾਨੂੰ) ਮੋਹ ਲਿਆ ਹੈ । ਕਿੰਗੁਰੀ ਵਾਈ—ਕਿੰਗੁਰੀ ਵਜਾ ਦਿੱਤੀ ਹੈ, ਜ਼ਿੰਦਗੀ ਦੀ ਰੌ ਚਲਾ ਦਿੱਤੀ ਹੈ ।੯।

ਸਖਾਈ—ਸਾਖੀ, ਮਿੱਤਰ । ਸਤਿਗੁਰ ਸਖਾਈ—ਗੁਰੂ ਦਾ ਮਿੱਤਰ ।੧੦।

**ਅਰਥ** :—ਮੇਰਾ ਗੁਰੂ ਦਇਆ ਦਾ ਘਰ ਹੈ, ਉਹ ਸਦਾ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ । (ਮੇਰੇ ਗੁਰੂ ਦੀ) ਸੁਰਤਿ ਦਿਨ ਰਾਤ ਇਕ ਪਰਮਾਤਮਾ (ਦੇ ਚਰਨਾਂ) ਵਿਚ ਲੱਗੀ ਰਹਿੰਦੀ ਹੈ, (ਮੇਰਾ ਗੁਰੂ) ਸਦਾ-ਥਿਰ ਪਰਮਾਤਮਾ ਦਾ (ਹਰ ਥਾਂ) ਦੀਦਾਰ ਕਰ ਕੇ (ਉਸ ਦੀਦਾਰ ਵਿਚ) ਮਸਤ ਰਹਿੰਦਾ ਹੈ ।੧।ਰਹਾਉ।

(ਮੇਰਾ ਗੁਰੂ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ-ਰਸ ਵਿਚ ਲੀਨ ਰਹਿੰਦਾ ਹੈ ਮੇਰੇ ਗੁਰੂ ਨੇ ਮੈਨੂੰ ਇਹ ਯਕੀਨ ਕਰਾ ਦਿੱਤਾ ਹੈ ਕਿ ਕਾਮ-ਵਾਸ਼ਨਾ ਤੋਂ ਬਚੇ ਰਹਿਣਾ, ਉੱਚਾ ਆਚਰਨ, ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣਾ, ਤੇ ਸਦਾ-ਥਿਰ ਪ੍ਰਭੂ ਦਾ ਸਿਮਰਨ—ਇਹੀ ਹੈ ਸਹੀ ਜੀਵਨ ।੧।

(ਮੇਰੇ ਗੁਰੂ) ਸਦਾ ਉੱਚੀ ਅਡੋਲ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ, (ਮੇਰੇ ਗੁਰੂ ਦੀ) (ਪਿਆਰ-ਭਰੀ) ਨਿਗਾਹ (ਸਭ ਵਲ) ਇਕੋ ਜਿਹੀ ਹੈ । (ਮੇਰਾ ਗੁਰੂ) ਉਸ ਸ਼ਬਦ ਵਿਚ ਰੰਗਿਆ ਹੋਇਆ ਹੈ ਜਿਸ ਦੀ ਧੁਨਿ ਉਸ ਦੇ ਅੰਦਰ ਇਕ-ਰਸ ਹੋ ਰਹੀ ਹੈ ।੨।

ਉੱਚਾ ਆਚਰਨ (-ਰੂਪ) ਲੰਗੋਟ ਬੰਨ੍ਹ ਕੇ (ਮੇਰਾ ਗੁਰੂ) ਸਰਬ-ਵਿਆਪਕ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ, ਉਸ ਦੀ ਜੀਭ (ਪ੍ਰਭੂ ਦੇ) ਪ੍ਰੇਮ ਵਿਚ ਰਸੀ ਰਹਿੰਦੀ ਹੈ ।੩।

ਕਦੇ ਉਕਾਈ ਨਾਹ ਖਾਣ ਵਾਲੇ (ਮੇਰੇ) ਗੁਰੂ ਨੂੰ ਉਹ ਪਰਮਾਤਮਾ ਸਦਾ ਮਿਲਿਆ ਰਹਿੰਦਾ ਹੈ ਜਿਸ ਨੇ ਜਗਤ-ਰਚਨਾ ਰਚੀ ਹੈ, ਉਸ ਦੀ ਜਗਤ-ਕਿਰਤ ਨੂੰ ਵੇਖ ਵੇਖ ਕੇ (ਮੇਰਾ ਗੁਰੂ ਉਸ ਦੀ ਸਰਬ-ਸਮਰੱਥਾ ਵਿਚ) ਨਿਸ਼ਚਾ ਰੱਖਦਾ ਹੈ ।੪।

ਸ੍ਰਿਸ਼ਟੀ ਦੇ ਸਾਰੇ ਹੀ ਜੀਵ ਇਕ ਪਰਮਾਤਮਾ ਵਿਚ ਹਨ (ਭਾਵ, ਇਕ ਪ੍ਰਭੂ ਹੀ ਸਭ ਦੀ ਜ਼ਿੰਦਗੀ ਦਾ ਆਧਾਰ ਹੈ), ਸਾਰੇ ਜੀਵਾਂ ਵਿਚ ਇਕ ਪਰਮਾਤਮਾ ਵਿਆਪਕ ਹੈ—ਇਹ ਕੌਤਕ (ਮੇਰੇ) ਗੁਰੂ ਨੇ (ਆਪ) ਵੇਖ ਕੇ (ਮੈਨੂੰ) ਵਿਖਾ ਦਿੱਤਾ ਹੈ ।੫।

(ਮੇਰੇ ਗੁਰੂ ਨੇ ਹੀ ਮੈਨੂੰ ਦੱਸਿਆ ਹੈ ਕਿ) ਜਿਸ ਪ੍ਰਭੂ ਨੇ ਸਾਰੇ ਖੰਡ ਮੰਡਲ ਬ੍ਰਹਿਮੰਡ ਬਣਾਏ ਹਨ ਉਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।੬।

(ਗੁਰੂ ਨੇ ਆਪਣੀ ਰੌਸ਼ਨ ਜੋਤਿ ਦੇ) ਦੀਵੇ ਤੋਂ (ਮੇਰੇ ਅੰਦਰ) ਦੀਵਾ ਜਗਾ ਦਿੱਤਾ ਹੈ ਤੇ ਮੈਨੂੰ ਉਹ (ਰੱਬੀ) ਜੋਤਿ ਵਿਖਾ ਦਿੱਤੀ ਹੈ, ਜੋ ਤਿੰਨਾਂ ਭਵਨਾਂ ਵਿਚ ਮੌਜੂਦ ਹੈ ।੭।

(ਮੇਰਾ ਗੁਰੂ ਇਕ ਐਸਾ ਨਾਥਾਂ ਦਾ ਭੀ ਨਾਥ ਹੈ ਜੋ) ਸਦਾ ਅਟੱਲ ਰਹਿਣ ਵਾਲੇ ਅਡੋਲਤਾ ਦੇ ਤਖ਼ਤ ਉਤੇ ਬੈਠਾ ਹੋਇਆ ਹੈ ਜੋ ਸਦਾ-ਥਿਰ ਰਹਿਣ ਵਾਲੇ ਮਹਿਲ ਵਿਚ ਬੈਠਾ ਹੋਇਆ ਹੈ, (ਉਥੇ ਆਸਣ ਜਮਾਈ) ਬੈਠੇ (ਮੇਰੇ ਗੁਰੂ-ਜੋਗੀ) ਨੇ ਨਿਡਰਤਾ ਦੀ ਸਮਾਧੀ ਲਾਈ ਹੋਈ ਹੈ ।੮।

ਮਾਇਆ ਤੋਂ ਨਿਰਲੇਪ ਮੇਰੇ ਜੋਗੀ ਗੁਰੂ ਨੇ (ਸਾਰੇ ਸੰਸਾਰ ਨੂੰ) ਮੋਹ ਲਿਆ ਹੈ, ਉਸ ਨੇ ਹਰੇਕ ਦੇ ਅੰਦਰ (ਆਤਮਕ ਜੀਵਨ ਦੀ ਰੌ) ਕਿੰਗੁਰੀ ਵਜਾ ਦਿੱਤੀ ਹੈ ।੯।

ਹੇ ਨਾਨਕ ! ਸਦਾ-ਥਿਰ ਰਹਿਣ ਵਾਲਾ ਪਰਮਾਤਮਾ (ਮੇਰੇ) ਗੁਰੂ ਦਾ ਮਿੱਤਰ ਹੈ, ਗੁਰੂ ਦੀ ਰਾਹੀਂ ਪ੍ਰਭੂ ਦੀ ਸਰਨ ਪੈ ਕੇ ਜੀਵ (ਮਾਇਆ ਦੇ ਮੋਹ ਤੋਂ) ਬਚ ਜਾਂਦੇ ਹਨ ।੧੦।੮।

ਰਾਮਕਲੀ ਮਹਲਾ ੧ ॥ ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥੧॥ ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥੧॥ ਰਹਾਉ ॥ ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ ॥੨॥ ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥੩॥ ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥੪॥ ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ ॥੫॥ ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥੬॥ ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥੭॥ ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥੮॥ ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥੯॥ ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥੧੦॥ ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥੧੧॥ ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥ ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥੧੩॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥ ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥੧੫॥ ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥੧੬॥ ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥੧੭॥ ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥੧੮॥ ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ॥੧੯॥ ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ ॥੨੦॥ ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥੨੧॥ ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥੨੨॥ ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥੨੩॥ ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥੨੪॥ ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥੨੫॥੯॥ {ਪੰਨਾ ੯੦੭-੯੦੮}

**ਪਦ ਅਰਥ** :—ਅਉਹਠਿ—ਹਿਰਦੇ ਵਿਚ । ਅਉਹਠ—{ਅਵਧ੍ਰ} ਹਿਰਦਾ । ਹਸਤ—{ਥ} ਟਿਕਿਆ ਹੋਇਆ । ਅਉਹਠਿ-ਹਸਤ—{ਅਵਘੁਥ} ਹਿਰਦੇ ਵਿਚ ਟਿਕਿਆ ਹੋਇਆ । ਮੜੀ—ਸਰੀਰ । ਛਾਇਆ—ਬਣਾਇਆ । ਧਰਣਿ—ਧਰਤੀ । ਕਲ—ਸੱਤਿਆ । ਧਾਰੀ—ਧਾਰਨ ਵਾਲਾ, ਆਸਰਾ ਦੇਣ ਵਾਲਾ ।੧।

ਕੇਤੀ—ਬੇਅੰਤ ਲੁਕਾਈ । ਉਧਾਰੀ—(ਪਰਮਾਤਮਾ ਨੇ ਹਉਮੈ ਮਮਤਾ ਆਦਿਕ ਤੋਂ) ਬਚਾਈ ।੧।ਰਹਾਉ।

ਸੋਖੈ—ਸੁਕਾ ਦੇਂਦਾ ਹੈ । ਤ੍ਰਿਭਵਣਿ—ਤਿੰਨਾਂ ਭਵਨਾਂ ਵਾਲੇ ਸੰਸਾਰ ਵਿਚ ।੨।

ਮਨਸਾ—ਮਨ ਦਾ (ਮਾਇਕ) ਫੁਰਨਾ । ਮਾਰਿ—ਮਾਰ ਕੇ । ਮਨੈ ਮਹਿ—ਮਨ ਹੀ ਮਹਿ, ਮਨ ਵਿਚ ਹੀ । ਸਬਦਿ—ਸ਼ਬਦ ਦੀ ਰਾਹੀਂ । ਵੀਚਾਰੀ—ਵਿਚਰਾਵਾਨ ।੩।

ਸਿੰਙੀ—ਸਿੰਙੀ ਦੀ ਸ਼ਕਲ ਦੀ ਛੋਟੀ ਜਿਹੀ ਤੂਤੀ ਜੋ ਜੋਗੀ ਲੋਕ ਸਦਾ ਆਪਣੇ ਪਾਸ ਰੱਖਦੇ ਹਨ । ਅਨਾਹਦਿ—{ਅਨ ਆਹਤ} ਨਾਸ-ਰਹਿਤ ਪਰਮਾਤਮਾ ਵਿਚ । ਘਟਿ ਘਟਿ—ਹਰੇਕ ਘਟ ਵਿਚ ।੪।

ਪਰਪੰਚ—ਜਗਤ-ਰਚਨਾ । ਬੇਣੁ—ਬੀਣਾ । ਪਰਪੰਚ ਬੇਣੁ—ਉਹ ਪਰਮਾਤਮਾ ਜਿਸ ਵਿਚ ਜਗਤ-ਰਚਨਾ ਦੀ ਬਾਣੀ ਸਦਾ ਵੱਜ ਰਹੀ ਹੈ । ਤਹ—{ਨੋਟ :—ਲਫ਼ਜ਼ 'ਤਹ' ਦੱਸਦਾ ਹੈ ਕਿ ਲਫ਼ਜ਼ 'ਪਰਪੰਚਬੇਣੁ' ਦੇ ਨਾਲ ਲਫ਼ਜ਼ 'ਜਹ' ਵਰਤਣਾ ਹੈ} ਉਥੇ, ਉਸ ਪਰਮਾਤਮਾ ਵਿਚ । ਬ੍ਰਹਮ ਅਗਨਿ—ਰੱਬੀ ਤੇਜ, ਪਰਮਾਤਮਾ ਦੀ ਪ੍ਰਕਾਸ਼-ਰੂਪ ਅੱਗ । ਪਰਜਾਰੀ—ਚੰਗੀ ਤਰ੍ਹਾਂ ਬਾਲੀ ਹੋਈ ।੫।

ਪੰਚ ਤਤੁ—ਪੰਜ ਤੱਤਾਂ ਤੋਂ ਬਣਿਆ ਹੋਇਆ ਸਰੀਰ । ਪੰਚ ਤਤੁ ਮਿਲਿ—ਪੰਜ-ਤੱਤੀ ਸਰੀਰ ਪ੍ਰਾਪਤ ਕਰ ਕੇ । ਅਹਿ—ਦਿਨ । ਨਿਸਿ—ਰਾਤ । ਦੀਪਕੁ—ਦੀਵਾ ।੬।

ਰਵਿ—ਸੂਰਜ, ਇੜਾ ਨਾੜੀ । ਸਸਿ—ਚੰਦ੍ਰਮਾ, ਪਿੰਗਲਾ ਨਾੜੀ, ਖੱਬੀ ਸੁਰ । ਲਉਕਾ—ਤੂੰਬਾ (ਕਿੰਗੁਰੀ ਦਾ) । ਨਿਰਾਰੀ—ਨਿਰਾਲਾ, ਅਨੋਖਾ, ਅਸਚਰਜ ।੭।

ਸਿਵ ਨਗਰੀ—ਸ਼ਿਵ ਦੀ ਨਗਰੀ ਵਿਚ, ਕੱਲਿਆਣ-ਸਰੂਪ ਪਰਮਾਤਮਾ ਦੇ ਦੇਸ ਵਿਚ । ਅਉਧੂ—ਹੇ ਜੋਗੀ ! ਅਗੰਮੁ—ਅਪਹੁੰਚ ਪ੍ਰਭੂ ।੮।

ਰਾਜਾ—ਕਾਮਾਦਿਕਾਂ ਨੂੰ ਵੱਸ ਕਰ ਦੇਣ ਦੇ ਸਮਰੱਥ । ਪੰਚ—ਪੰਜ ਗਿਆਨ-ਇੰਦ੍ਰੇ । ਵੀਚਾਰੀ—ਵਿਚਾਰਵਾਨ (ਹੋ ਕੇ) ।੯।

ਰਵੈ—ਸਿਮਰਦਾ ਹੈ । ਆਸਣਿ—(ਅਡੋਲਤਾ ਦੇ) ਆਸਣ ਉਤੇ । ਘਰਿ—ਘਰ ਵਿਚ, ਹਿਰਦੇ ਵਿਚ, ਅੰਤਰ ਆਤਮੇ (ਟਿਕ ਕੇ) । ਗੁਣਕਾਰੀ—(ਦੂਜਿਆਂ ਨੂੰ) ਗੁਣ ਦੇਣ ਵਾਲਾ, ਪਰਉਪਕਾਰੀ । ਅਦਲੁ—ਨਿਆਂ ।੧੦।

ਬਿਕਾਲੁ—ਜਨਮ । ਕਾਲੁ ਬਿਕਾਲੁ—ਜਨਮ ਮਰਨ । ਕਹਿ—ਕੀਹ ? ਮਾਰੀ—ਮਾਰਿ, ਮਾਰ ਕੇ । ਬਪੁਰੇ—ਵਿਚਾਰੇ ।੧੧।

ਮਹੇਸ—ਸ਼ਿਵ । ਇਕ ਮੂਰਤਿ—ਇਕ ਪਰਮਾਤਮਾ ਦਾ ਹੀ ਰੂਪ ।੧੨।

ਸੋਧਿ—ਸੋਧ ਕੇ, ਸੁੱਧ ਕਰ ਕੇ । ਆਤਮ ਤਤੁ—ਆਤਮ ਦਾ ਮੂਲ ਪਰਮਾਤਮਾ ।੧੩।

ਅੰਤਰਿ—ਅੰਦਰ, ਹਿਰਦੇ ਵਿਚ । ਰਵਿਆ—ਚੇਤੇ ਰੱਖਿਆ, ਮੁੜ ਮੁੜ ਵਸਾਇਆ । ਗੁਣਕਾਰੀ—ਆਤਮਕ ਗੁਣ ਦੇਣ ਵਾਲਾ ।੧੪।

ਮਾਰੀ—ਮਾਰਿ, ਮਾਰ ਕੇ ।੧੫।

ਚਉਥੈ—ਚੌਥੇ ਦਰਜੇ ਵਿਚ, ਉਸ ਆਤਮਕ ਅਵਸਥਾ ਵਿਚ ਜਿਥੇ ਮਾਇਆ ਦੇ ਤਿੰਨ ਗੁਣ ਪੋਹ ਨਹੀਂ ਸਕਦੇ ।੧੬।

ਜੋਗ ਸਬਦਿ—ਸ਼ਬਦ-ਰੂਪ ਜੋਗ ਦੀ ਰਾਹੀਂ । ਚੀਨੈ—ਪਛਾਣਦਾ ਹੈ ।੧੭।

ਸਬਦੇ—ਸਬਦਿ ਹੀ, ਸ਼ਬਦ ਵਿਚ ਹੀ । ਸਾਰੀ—ਸ੍ਰੇਸ਼ਟ । ਕਰਣੀ—{ਕਰਣੀਯ} ਕਰਨ-ਜੋਗ ਕਾਰ ।੧੮।

ਬਾਦੁ—ਝਗੜਾ, ਚਰਚਾ । ਸਬਦਿ—ਸ਼ਬਦ ਦੀ ਰਾਹੀਂ । ਬੀਚਾਰੀ—ਵਿਚਾਰਵਾਨ ।੧੯।

ਗੁਰਮੁਖਿ—ਉਹ ਮਨੁੱਖ ਜੋ ਗੁਰੂ ਦੇ ਸਨਮੁਖ ਹੈ ।੨੦।

ਮਰੈ—ਵਿਕਾਰਾਂ ਵਲੋਂ ਮਰਦਾ ਹੈ, ਅਜੇਹੀ ਆਤਮਕ ਅਵਸਥਾ ਵਿਚ ਪਹੁੰਚਦਾ ਹੈ ਜਿਥੇ ਵਿਕਾਰ ਪੋਹ ਨਹੀਂ ਸਕਦੇ । ਵੀਚਾਰੀ—ਵਿਚਾਰ ਲਈ ਹੈ, ਸਮਝ ਲਈ ਹੈ ।੨੧।

ਭਵਜਲੁ—ਸੰਸਾਰ-ਸਮੁੰਦਰ, ਘੁੰਮਣ-ਘੇਰੀ ।੨੨।

ਸੂਰ—ਸੂਰਮੇ । ਬਾਣੀ—ਬਚਨ । ਭਗਤਿ ਵੀਚਾਰੀ—ਭਗਤੀ ਦੀ ਵਿਚਾਰ ਵਾਲੇ ।੨੩।

ਨਿਕਸੈ—ਨਿਕਲਦਾ ਹੈ । ਵੀਚਾਰੀ—ਵਿਚਾਰਵਾਨ ਹੋ ਕੇ ।੨੪।

ਮੇਲਿ—ਮੇਲ ਵਿਚ, ਸੰਗਤਿ ਵਿਚ ।੨੫।

**ਅਰਥ** :—ਹੇ ਸੰਤ ਜਨੋ ! ਗੁਰੂ ਦੇ ਸਨਮੁਖ ਕਰ ਕੇ ਗੁਰੂ ਦੇ ਸ਼ਬਦ ਵਿਚ ਜੋੜ ਕੇ ਪਰਮਾਤਮਾ ਬੇਅੰਤ ਲੁਕਾਈ ਨੂੰ (ਹਉਮੈ ਮਮਤਾ ਕਾਮਾਦਿਕ ਤੋਂ) ਬਚਾਂਦਾ (ਚਲਿਆ ਆ ਰਿਹਾ) ਹੈ ।੧।ਰਹਾਉ।

ਧਰਤੀ ਅਕਾਸ਼ ਨੂੰ ਆਪਣੀ ਸੱਤਿਆ ਨਾਲ ਟਿਕਾ ਰੱਖਣ ਵਾਲਾ ਪਰਮਾਤਮਾ (ਜਿਸ ਜੀਵ ਨੂੰ ਮਾਇਆ-ਮੋਹ ਆਦਿਕ ਤੋਂ ਬਚਾਂਦਾ ਹੈ ਉਸ ਦੇ) ਹਿਰਦੇ ਵਿਚ ਟਿਕ ਕੇ ਉਸ ਦੇ ਸਰੀਰ ਨੂੰ ਆਪਣੇ ਰਹਿਣ ਲਈ ਘਰ ਬਣਾ ਲੈਂਦਾ ਹੈ (ਭਾਵ, ਉਸ ਦੇ ਅੰਦਰ ਆਪਣਾ ਆਪ ਪਰਗਟ ਕਰਦਾ ਹੈ) ।੧।

ਹੇ ਪ੍ਰਭੂ ! (ਗੁਰੂ ਦੀ ਰਾਹੀਂ ਜਿਸ ਮਨੁੱਖ ਦਾ ਤੂੰ ਉੱਧਾਰ ਕਰਦਾ ਹੈਂ) ਉਹ ਅਪਣੱਤ ਨੂੰ (ਆਪਣੇ ਅੰਦਰੋਂ) ਮਾਰ ਕੇ ਹਉਮੈ ਨੂੰ ਭੀ ਮੁਕਾ ਲੈਂਦਾ ਹੈ, ਤੇ ਉਸ ਨੂੰ ਇਸ ਤ੍ਰਿ-ਭਵਨੀ ਜਗਤ ਵਿਚ ਤੇਰੀ ਹੀ ਜੋਤਿ ਨਜ਼ਰੀਂ ਆਉਂਦੀ ਹੈ ।੨।

(ਹੇ ਪ੍ਰਭੂ ! ਜਿਸ ਜੀਵ ਨੂੰ ਤੂੰ ਤਾਰਦਾ ਹੈਂ) ਉਹ ਗੁਰੂ ਦੇ ਸ਼ਬਦ ਦੀ ਰਾਹੀਂ ਉੱਚੀ ਵਿਚਾਰ ਦਾ ਮਾਲਕ ਹੋ ਕੇ ਆਪਣੇ ਮਨ ਦੇ ਮਾਇਕ ਫੁਰਨਿਆਂ ਨੂੰ ਮੁਕਾ ਕੇ (ਤੇਰੀ ਯਾਦ ਨੂੰ) ਆਪਣੇ ਮਨ ਵਿਚ ਟਿਕਾਂਦਾ ਹੈ ।੩।

(ਹੇ ਪ੍ਰਭੂ ! ਜਿਸ ਉਤੇ ਤੇਰੀ ਮੇਹਰ ਹੁੰਦੀ ਹੈ ਉਹ ਹੈ ਅਸਲ ਜੋਗੀ, ਉਸ ਦੀ) ਸੁਰਤਿ ਤੇਰੇ ਨਾਸ-ਰਹਿਤ ਸਰੂਪ ਵਿਚ ਟਿਕਦੀ ਹੈ (ਇਹ, ਮਾਨੋ, ਉਸ ਦੇ ਅੰਦਰ ਜੋਗੀ ਵਾਲੀ) ਸਿੰਙੀ ਵੱਜਦੀ ਹੈ, ਉਸ ਨੂੰ ਹਰੇਕ ਸਰੀਰ ਵਿਚ ਤੇਰੀ ਹੀ ਜੋਤਿ ਦਿੱਸਦੀ ਹੈ (ਉਹ ਕਿਸੇ ਨੂੰ ਤਿਆਗ ਕੇ ਜੰਗਲੀਂ ਪਹਾੜੀਂ ਨਹੀਂ ਭਟਕਦਾ) ।੪।

(ਗੁਰੂ ਦੇ ਸ਼ਬਦ ਵਿਚ ਟਿਕਿਆ ਹੋਇਆ ਮਨੁੱਖ ਅਸਲ ਜੋਗੀ ਹੈ,) ਉਹ ਆਪਣੇ ਮਨ ਨੂੰ ਉਸ ਪਰਮਾਤਮਾ ਵਿਚ ਜੋੜੀ ਰੱਖਦਾ ਹੈ ਜਿਸ ਵਿਚ ਜਗਤ-ਰਚਨਾ ਦੀ ਬੀਣਾ ਸਦਾ ਵੱਜ ਰਹੀ ਹੈ, ਉਹ ਆਪਣੇ ਅੰਦਰ ਰੱਬੀ ਜੋਤਿ ਚੰਗੀ ਤਰ੍ਹਾਂ ਜਗਾ ਲੈਂਦਾ ਹੈ ।੫।

(ਹੇ ਅਉਧੂ ! ਜਿਸ ਮਨੁੱਖ ਨੂੰ ਪਰਮਾਤਮਾ ਗੁਰੂ ਦੀ ਸਰਨ ਪਾ ਕੇ ਆਤਮ-ਉੱਧਾਰ ਦੇ ਰਸਤੇ ਪਾਂਦਾ ਹੈ) ਉਹ ਮਨੁੱਖ ਇਸ ਪੰਜ-ਤੱਤੀ ਮਨੁੱਖਾ ਸਰੀਰ ਨੂੰ ਹਾਸਲ ਕਰ ਕੇ (ਜੰਗਲੀਂ ਪਹਾੜੀਂ ਜਾ ਕੇ ਇਸ ਨੂੰ ਸੁਆਹ ਵਿਚ ਨਹੀਂ ਰੋਲਦਾ, ਉਹ ਤਾਂ) ਬੇਅੰਤ ਪਰਮਾਤਮਾ ਦੀ ਪਵਿੱਤਰ ਜੋਤਿ ਦਾ ਦੀਵਾ ਦਿਨ ਰਾਤ (ਆਪਣੇ ਅੰਦਰ ਜਗਾਈ ਰੱਖਦਾ ਹੈ) ।੬।

(ਹੇ ਅਉਧੂ ! ਪ੍ਰਭੂ ਦੀ ਕਿਰਪਾ ਦਾ ਪਾਤਰ ਬਣਿਆ ਹੋਇਆ ਮਨੁੱਖ ਆਪਣੇ ਇਸ ਸਰੀਰ ਨੂੰ ਕਿੰਗੁਰੀ ਬਣਾਂਦਾ ਹੈ, ਸੁਆਸ ਸੁਆਸ ਨਾਮ ਜਪਣ ਨੂੰ ਇਸ ਸਰੀਰ-ਕਿੰਗੁਰੀ ਦੇ ਤੂੰਬੇ ਬਣਾਂਦਾ ਹੈ, ਉਸ ਦੇ ਅੰਦਰ ਗੁਰੂ ਦਾ ਸ਼ਬਦ ਅਨੋਖੀ ਖਿੱਚ ਨਾਲ ਵੱਜਦਾ ਹੈ (ਭਾਵ, ਗੁਰੂ ਦਾ ਸ਼ਬਦ ਉਸ ਦੇ ਅੰਦਰ ਸੁਆਦਲਾ ਪ੍ਰੇਮ-ਰਾਗ ਪੈਦਾ ਕਰਦਾ ਹੈ) ।੭।

ਹੇ ਅਉਧੂ ! (ਜਿਸ ਮਨੁੱਖ ਨੂੰ ਪਰਮਾਤਮਾ ਗੁਰੂ ਦੇ ਸ਼ਬਦ ਦੀ ਰਾਹੀਂ ਉੱਧਾਰਦਾ ਹੈ, ਉਹ) ਉਸ ਆਤਮਕ ਅਵਸਥਾ-ਰੂਪ ਨਗਰੀ ਵਿਚ ਅਡੋਲ-ਚਿੱਤ ਹੋ ਕੇ ਜੁੜਦਾ ਹੈ ਜਿਥੇ ਕੱਲਿਆਣ-ਸਰੂਪ ਪ੍ਰਭੂ ਦਾ ਹੀ ਪ੍ਰਭਾਵ ਹੈ, ਜਿੱਥੇ ਉਸ ਦੇ ਅੰਦਰ ਅਲੱਖ ਅਪਹੁੰਚ ਤੇ ਬੇਅੰਤ ਪਰਮਾਤਮਾ ਪਰਗਟ ਹੋ ਪੈਂਦਾ ਹੈ (ਉਹ ਉੱਚੀ ਆਤਮਕ ਅਵਸਥਾ ਹੀ ਗੁਰਸਿੱਖ ਜੋਗੀ ਦੀ ਸ਼ਿਵ-ਨਗਰੀ ਹੈ) ।੮।

(ਹੇ ਅਉਧੂ ! ਪ੍ਰਭੂ ਤੋਂ ਵਰੋਸਾਏ ਹੋਏ ਮਨੁੱਖ ਦਾ ਇਹ) ਸਰੀਰ (ਮਾਨੋ, ਵੱਸਦਾ) ਸ਼ਹਿਰ ਬਣ ਜਾਂਦਾ ਹੈ ਜਿਸ ਵਿਚ ਪੰਜੇ ਗਿਆਨ-ਇੰਦ੍ਰੇ ਵਿਚਾਰਵਾਨ ਹੋ ਕੇ (ਉੱਚੀ ਆਤਮਕ ਸੂਝ-ਬੂਝ ਵਾਲੇ ਹੋ ਕੇ) ਵੱਸਦੇ ਹਨ (ਭਾਵ,

ਵਿਕਾਰਾਂ ਦੇ ਪਿੱਛੇ ਭਟਕਦੇ ਨਹੀਂ ਫਿਰਦੇ, ਵਰੋਸਾਏ ਮਨੁੱਖ ਦਾ) ਇਹ ਮਨ (ਸਰੀਰ-ਨਗਰੀ ਵਿਚ) ਰਾਜਾ ਬਣ ਜਾਂਦਾ ਹੈ (ਕਾਮਾਦਿਕਾਂ ਨੂੰ ਵੱਸ ਵਿਚ ਰੱਖੀ ਬੈਠਦਾ ਹੈ) ।੯।

(ਹੇ ਅਉਧੂ ! ਜਿਸ ਮਨੁੱਖ ਦਾ, ਪਰਮਾਤਮਾ ਗੁਰੂ ਦੇ ਸ਼ਬਦ ਦੀ ਰਾਹੀਂ, ਉੱਧਾਰ ਕਰਦਾ ਹੈ ਉਸ ਦਾ ਮਨ ਕਾਮਾਦਿਕਾਂ ਉਤੇ) ਬਲੀ ਹੋ ਕੇ (ਆਤਮਕ ਅਡੋਲਤਾ ਦੇ) ਆਸਣ ਉਤੇ ਬੈਠਦਾ ਹੈ ਆਪਣੇ ਅੰਦਰ ਹੀ ਟਿਕਿਆ ਰਹਿੰਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦਾ ਸਿਮਰਨ ਕਰਦਾ ਰਹਿੰਦਾ ਹੈ, ਨਿਆਂ ਕਰਦਾ ਹੈ (ਭਾਵ, ਸਾਰੇ ਇੰਦ੍ਰਿਆਂ ਨੂੰ ਆਪੋ ਆਪਣੀ ਹੱਦ ਵਿਚ ਰੱਖਦਾ ਹੈ), ਤੇ ਪਰਉਪਕਾਰੀ ਹੋ ਜਾਂਦਾ ਹੈ ।੧੦।

(ਹੇ ਅਉਧੂ ! ਜਿਸ ਮਨੁੱਖ ਉਤੇ ਪ੍ਰਭੂ ਦੀ ਮੇਹਰ ਹੁੰਦੀ ਹੈ ਉਹ ਧੂਣੀਆਂ ਤਪਾ ਤਪਾ ਕੇ ਨਹੀਂ ਸੜਦਾ, ਉਹ ਤਾਂ ਇਹ ਸੰਸਾਰਕ ਜੀਵਨ) ਜੀਊਂਦਾ ਹੀ (ਹਉਮੈ ਮਮਤਾ ਕਾਮਾਦਿਕਾਂ ਵਲੋਂ) ਮਰ ਜਾਂਦਾ ਹੈ, ਉਹ ਆਪਣੇ ਮਨ ਨੂੰ (ਇਹਨਾਂ ਵਲੋਂ) ਮਾਰ ਦੇਂਦਾ ਹੈ, (ਇਸ ਅਵਸਥਾ ਵਿਚ ਪਹੁੰਚੇ ਹੋਏ ਦਾ) ਵਿਚਾਰੇ ਜਨਮ ਮਰਨ ਕੁਝ ਵਿਗਾੜ ਨਹੀਂ ਸਕਦੇ ।੧੧।

(ਹੇ ਅਉਧੂ ! ਉਸ ਮਨੁੱਖ ਨੂੰ ਇਹ ਸਮਝ ਆ ਜਾਂਦੀ ਹੈ ਕਿ) ਕਰਤਾਰ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ, ਬ੍ਰਹਮਾ ਵਿਸ਼ਨੂੰ ਤੇ ਸ਼ਿਵ ਉਸ ਇਕ ਪਰਮਾਤਮਾ (ਦੀ ਇਕ ਇਕ ਤਾਕਤ) ਦਾ ਸਰੂਪ (ਮਿਥੇ ਗਏ) ਹਨ ।੧੨।

(ਹੇ ਅਉਧੂ ! ਉਹ ਮਨੁੱਖ) ਹਰੇਕ ਆਤਮਾ ਦੇ ਮਾਲਕ ਪਰਮਾਤਮਾ (ਦੀ ਯਾਦ) ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ ਤੇ (ਜੰਗਲਾਂ ਪਹਾੜਾਂ ਵਿਚ ਭਟਕਣ ਦੇ ਥਾਂ) ਆਪਣੇ ਸਰੀਰ ਨੂੰ (ਵਿਕਾਰਾਂ ਵਲੋਂ) ਪਵਿਤ੍ਰ ਰੱਖ ਕੇ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧੩।

(ਹੇ ਅਉਧੂ ! ਉਸ ਮਨੁੱਖ ਨੇ) ਗੁਰੂ ਦੀ ਦੱਸੀ ਸੇਵਾ ਤੋਂ ਹੀ ਸਦਾ ਲਈ ਆਤਮਕ ਆਨੰਦ ਲੱਭ ਲਿਆ ਹੈ, ਉਸ ਦੇ ਅੰਦਰ (ਸੁੱਚੇ) ਆਤਮਕ ਗੁਣ ਪੈਦਾ ਕਰਨ ਵਾਲਾ ਗੁਰੂ ਦਾ ਸ਼ਬਦ ਸਦਾ ਟਿਕਿਆ ਰਹਿੰਦਾ ਹੈ ।੧੪।

(ਹੇ ਅਉਧੂ ! ਜਿਸ ਉਤੇ ਮੇਹਰ ਕਰਦਾ ਹੈ ਉਸ ਨੂੰ) ਆਤਮਕ ਗੁਣ ਪੈਦਾ ਕਰਨ ਵਾਲਾ ਪਰਮਾਤਮਾ ਆਪ ਹੀ (ਗੁਰਮੁਖਾਂ ਦੀ) ਸੰਗਤਿ ਵਿਚ ਮਿਲਾਂਦਾ ਹੈ, ਉਸ ਦੇ ਅੰਦਰੋਂ ਹਉਮੈ ਤੇ ਮਾਇਆ ਦੀ ਤ੍ਰਿਸ਼ਨਾ ਮੁਕਾ ਦੇਂਦਾ ਹੈ ।੧੫।

(ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ) ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਮਿਟਾ ਲੈਂਦਾ ਹੈ, ਉਸ ਉੱਚੀ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ ਜਿਥੇ ਇਹਨਾਂ ਤਿੰਨਾਂ ਦਾ ਜ਼ੋਰ ਨਹੀਂ ਚੜ੍ਹਦਾ, (ਜੰਗਲਾਂ ਪਹਾੜਾਂ ਵਿਚ ਭਟਕਣ ਨਾਲੋਂ ਉਸ ਨੂੰ) ਇਹ ਭਗਤੀ ਹੀ ਅਨੋਖੀ ਖਿੱਚ ਪਾਂਦੀ ਹੈ ।੧੬।

(ਹੇ ਅਉਧੂ !) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਨ ਦੇ ਜੋਗ (-ਸਾਧਨ) ਦੀ ਰਾਹੀਂ ਆਪਣੇ ਆਤਮਕ ਜੀਵਨ ਨੂੰ ਪਰਖਦਾ ਰਹਿੰਦਾ ਹੈ ਤੇ ਆਪਣੇ ਹਿਰਦੇ ਵਿਚ ਇਕ ਪਰਮਾਤਮਾ (ਦੀ ਯਾਦ ਤੇ ਪ੍ਰੀਤ) ਨੂੰ ਵਸਾਈ ਰੱਖਦਾ ਹੈ ।੧੭।

(ਹੇ ਅਉਧੂ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਮਨ ਸਦਾ) ਗੁਰੂ ਦੇ ਸ਼ਬਦ ਵਿਚ ਰੰਗਿਆ ਰਹਿੰਦਾ ਹੈ । (ਇਸ ਵਾਸਤੇ ਉਸ ਦਾ) ਮਨ (ਵਿਕਾਰਾਂ ਵਲ ਡੋਲਣ ਦੇ ਥਾਂ ਪ੍ਰਭੂ-ਪ੍ਰੀਤਿ ਵਿਚ) ਟਿਕਿਆ ਰਹਿੰਦਾ ਹੈ । (ਮਨੁੱਖਾ ਜੀਵਨ ਵਿਚ) ਇਹ ਹੀ ਕਰਨ-ਜੋਗ ਕਾਰ ਉਸ ਨੂੰ ਸ੍ਰੇਸ਼ਟ ਜਾਪਦੀ ਹੈ ।੧੮।

ਹੇ ਅਉਧੂ ! ਵੇਦ (ਆਦਿਕ ਧਰਮ-ਪੁਸਤਕਾਂ) ਨੂੰ (ਪੜ੍ਹ ਕੇ ਉਹਨਾਂ ਦੀ) ਚਰਚਾ ਨੂੰ (ਉਹ ਮਨੁੱਖ) ਨਹੀਂ ਕਬੂਲਦਾ (ਪਸੰਦ ਨਹੀਂ ਕਰਦਾ, ਆਤਮਕ ਜੀਵਨ ਦੇ ਰਾਹ ਵਿਚ ਇਸ ਨੂੰ ਉਹ) ਪਖੰਡ (ਸਮਝਦਾ ਹੈ) । ਉਹ ਤਾਂ ਗੁਰੂ ਦੀ ਸਰਨ ਪੈ ਕੇ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉੱਚੀ ਆਤਮਕ ਵਿਚਾਰ ਦਾ ਮਾਲਕ ਬਣਦਾ ਹੈ ।੧੯।

ਹੇ ਅਉਧੂ ! (ਜਿਸ ਮਨੁੱਖ ਨੂੰ ਪਰਮਾਤਮਾ ਉੱਧਾਰਦਾ ਹੈ ਉਹ) ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ, ਇਹੀ ਜੋਗ (ਉਹ) ਕਮਾਂਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਉੱਚੀ ਆਤਮਕ ਵਿਚਾਰ ਦਾ ਮਾਲਕ ਬਣਦਾ ਹੈ, ਇਹੀ ਹੈ ਉਸ ਦਾ ਜਤ ਤੇ ਸਤ (ਕਾਇਮ ਰੱਖਣ ਦਾ ਤਰੀਕਾ) ।੨੦।

ਹੇ ਅਉਧੂ ! ਉਸ ਮਨੁੱਖ ਨੇ ਜੋਗ ਦੀ (ਪਰਮਾਤਮਾ ਨਾਲ ਜੁੜਨ ਦੀ) ਇਹ ਜੁਗਤਿ ਸਮਝੀ ਹੈ ਕਿ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਹਉਮੈ ਮਮਤਾ ਆਦਿਕ ਵਲੋਂ) ਮੁਰਦਾ ਹੋ ਜਾਂਦਾ ਹੈ ਆਪਣੇ ਮਨ ਨੂੰ (ਵਿਕਾਰਾਂ ਵਲੋਂ) ਕਾਬੂ ਵਿਚ ਰੱਖਦਾ ਹੈ ।੨੧।

ਹੇ ਅਉਧੂ ! ਮਾਇਆ ਦਾ ਮੋਹ ਘੁੰਮਣ ਘੇਰੀ ਹੈ (ਜਿਸ ਮਨੁੱਖ ਦਾ ਪਰਮਾਤਮਾ ਉੱਧਾਰ ਕਰਦਾ ਹੈ ਉਹ) ਗੁਰੂ ਦੇ ਸ਼ਬਦ ਵਿਚ ਜੁੜ ਕੇ (ਇਸ ਵਿਚੋਂ) ਪਾਰ ਲੰਘ ਜਾਂਦਾ ਹੈ ਤੇ ਆਪਣੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੨੨।

ਹੇ ਅਉਧੂ ! ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦੇ ਹਨ ਉਹ ਚੌਹਾਂ ਜੁਗਾਂ ਵਿਚ ਹੀ ਸੂਰਮੇ ਹਨ (ਭਾਵ, ਕਿਸੇ ਭੀ ਸਮੇ ਵਿਚ ਕਾਮਾਦਿਕ ਵਿਕਾਰ ਉਹਨਾਂ ਉਤੇ ਜ਼ੋਰ ਨਹੀਂ ਪਾ ਸਕਦੇ) । ਗੁਰੂ ਦੀ ਬਾਣੀ ਦੀ ਬਰਕਤਿ ਨਾਲ ਉਹ ਪਰਮਾਤਮਾ ਦੀ ਭਗਤੀ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਈ ਰੱਖਦੇ ਹਨ ।੨੩।

ਹੇ ਅਉਧੂ ! ਮਨੁੱਖ ਦਾ ਇਹ ਮਨ ਮਾਇਆ ਦੇ ਮੋਹ ਵਿਚ ਫਸ ਜਾਂਦਾ ਹੈ (ਪਰ ਇਸ ਵਿਚੋਂ ਨਿਕਲਣ ਦਾ ਇਹ ਤਰੀਕਾ ਨਹੀਂ ਕਿ ਮਨੁੱਖ ਜੰਗਲਾਂ ਵਿਚ ਜਾਂ ਪਹਾੜਾਂ ਦੀਆਂ ਗੁਫ਼ਾਂ ਵਿਚ ਜਾ ਕੇ ਟਿਕੇ, ਇਸ ਵਿਚੋਂ) ਉਹ ਮਨੁੱਖ ਨਿਕਲਦਾ ਹੈ ਜੋ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ ।੨੪।

ਸੋ, ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ—ਹੇ ਪ੍ਰਭੂ !) ਮੈਂ ਤੇਰੀ ਸਰਨ ਆਇਆ ਹਾਂ (ਮੈਨੂੰ ਮਾਇਆ ਦੇ ਮੋਹ ਵਿਚ ਫਸਣ ਤੋਂ ਬਚਾ ਲੈ) ।

(ਮਾਇਆ ਦੇ ਮੋਹ ਤੋਂ ਬਚਣਾ ਜੀਵਾਂ ਦੇ ਆਪਣੇ ਵੱਸ ਦੀ ਗੱਲ ਨਹੀਂ, ਅਰਦਾਸ ਸੁਣ ਕੇ) ਪਰਮਾਤਮਾ ਆਪ ਹੀ ਬਖ਼ਸ਼ਸ਼ ਕਰਦਾ ਹੈ ਤੇ ਆਪਣੀ ਸੰਗਤਿ ਵਿਚ ਮਿਲਾਂਦਾ ਹੈ ।੨੫।੯।

## ਰਾਮਕਲੀ ਮਹਲਾ ੩ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥ ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥੧॥ ਐਸੀ ਕਿੰਗੁਰੀ ਵਜਾਇ ਜੋਗੀ ॥ ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ ॥੧॥ ਰਹਾਉ ॥ ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥ ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥੨॥ ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥ ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥੩॥ ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥ ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ

**ਨ ਵਿਚਹੁ ਜਾਇ ॥੪॥ ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥ ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥੫॥ ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥ ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥੬॥ {ਪੰਨਾ ੯੦੮}**

**ਪਦ ਅਰਥ** :—ਸਰਮ—ਮਿਹਨਤ (ਉੱਚਾ ਆਤਮਕ ਜੀਵਨ ਬਣਾਣ ਲਈ ਮਿਹਨਤ) । ਜੋਗੀ—ਹੇ ਜੋਗੀ ! ਖਿੰਥਾ—ਕਫ਼ਨੀ, ਗੋਦੜੀ । ਕਰਿ—ਬਣਾ । ਆਵਣੁ ਜਾਣੁ—ਜਨਮ ਮਰਨ ਦਾ ਗੇੜ (ਜਨਮ ਮਰਨ ਦੇ ਗੇੜ ਦਾ ਡਰ) । ਬਿਭੂਤਿ—ਸੁਆਹ । ਤੀਨਿ ਭਵਣ—ਤਿੰਨ ਭਵਣ, (ਆਕਾਸ਼, ਪਾਤਾਲ, ਮਾਤ ਲੋਕ,) ਸਾਰਾ ਜਗਤ, ਜਗਤ ਦਾ ਮੋਹ । ਜਿਣਿ ਲਇਆ—ਜਿੱਤ ਲਿਆ ।੧।

ਕਿੰਗੁਰੀ—ਵੀਣਾ । ਜਿਤੁ ਕਿੰਗੁਰੀ—ਜਿਸ ਕਿੰਗੁਰੀ ਦੀ ਰਾਹੀਂ, ਜਿਸ ਵੀਣਾ ਦੇ ਵਜਾਣ ਨਾਲ । ਅਨਹਦੁ—ਬਿਨਾ ਵਜਾਏ ਵੱਜਦਾ ਰਾਗ, ਇਕ-ਰਸ ਹੋ ਰਿਹਾ ਰਾਗ, ਉੱਚੇ ਆਤਮਕ ਜੀਵਨ ਦਾ ਇਕ-ਰਸ ਆਨੰਦ । ਵਾਜੈ—ਵੱਜਣ ਲੱਗ ਪੈਂਦਾ ਹੈ । ਲਿਵ—ਲਗਨ ।੧।ਰਹਾਉ।

ਸਤੁ—ਦਾਨ, ਸੇਵਾ । ਪਤੁ—ਪਾਤਰ, ਖੱਪਰ । ਕਰਿ—ਬਣਾ । ਹੇ ਜੋਗੀ—ਹੇ ਜੋਗੀ ! ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ । ਭੁਗਤਿ—ਚੂਰਮਾ, ਭੋਜਨ । ਸਿੰਙੀ—ਛੋਟਾ ਜਿਹਾ ਸਿੰਙ ਜੋ ਭੰਡਾਰਾ ਵਰਤਣ ਵੇਲੇ ਜੋਗੀ ਵਜਾਂਦਾ ਹੈ ।੨।

ਦ੍ਰਿੜੁ—ਪੱਕਾ । ਆਸਣਿ—ਆਸਣ ਉਤੇ । ਬੈਸੁ—ਬੈਠ । ਕਲਪਣਾ—ਮਨ ਦੀ ਖਿੱਝ । ਕਾਇਆ—ਸਰੀਰ । ਮੰਗਣਿ ਚੜਹਿ—ਮੰਗਣ ਵਾਸਤੇ ਚੱਲ ਪਏਂ । ਪਲੈ ਪਾਈ—ਪੱਲੇ ਪੈਂਦਾ ਹੈ, ਮਿਲਦਾ ਹੈ ।੩।

ਇਤੁ—ਇਸ ਦੀ ਰਾਹੀਂ । ਇਤੁ ਕਿੰਗੁਰੀ—ਇਸ ਕਿੰਗੁਰੀ ਦੀ ਰਾਹੀਂ (ਜਿਹੜੀ ਤੂੰ ਵਜਾ ਰਿਹਾ ਹੈਂ) । ਵਿਚਹੁ—ਮਨ ਵਿਚੋਂ ।੪।

ਭਉ—ਡਰ । ਭਾਉ—ਪਿਆਰ । ਦੁਇ—ਦੋਵੇਂ । ਪਤ—{ਵੇਖੋ ਬੰਦ ਨੰ: ੨ । 'ਪਤੁ' ਇਕ-ਵਚਨ ਹੈ} ਤੂੰਬੇ (ਜੋ ਕਿੰਗੁਰੀ ਦੀ ਲੰਮੀ ਡੰਡੀ ਉਤੇ ਲੱਗੇ ਹੁੰਦੇ ਹਨ) । ਡੰਡੀ—ਕਿੰਗਰੀ ਦੀ ਡੰਡੀ । ਗੁਰਮੁਖ—ਗੁਰੂ ਦੇ ਸਨਮੁਖਿ । ਤੰਤੀ—ਤਾਰ, ਵੀਣਾ ਦੀ ਤਾਰ । ਇਨ ਬਿਧਿ—ਇਸ ਤਰੀਕੇ ਨਾਲ । ਖੰਡੀ—ਨਾਸ ਹੋ ਜਾਂਦੀ ਹੈ ।੫।

ਬੁਝੈ—ਸਮਝ ਲਏ, ਦੇ ਅਨੁਸਾਰ ਚੱਲ ਪਏ । ਏਕਸ ਸਿਉ—ਇਕ ਪਰਮਾਤਮਾ ਨਾਲ ਹੀ । ਸਹਸਾ—ਸਹਿਮ । ਨਿਰਮਲੁ—ਪਵਿੱਤਰ । ਜੋਗ ਜੁਗਤੀ—ਜੋਗ ਦੀ ਜੁਗਤੀ, ਪ੍ਰਭੂ-ਮਿਲਾਪ ਦਾ ਢੰਗ । ਇਵ—ਇਸ ਤਰ੍ਹਾਂ ।੬।

**ਅਰਥ** :—ਹੇ ਜੋਗੀ ! ਤੂੰ ਅਜਿਹੀ ਵੀਣਾ ਵਜਾਇਆ ਕਰ, ਜਿਸ ਵੀਣਾ ਦੇ ਵਜਾਣ ਨਾਲ (ਮਨੁੱਖ ਦੇ ਅੰਦਰ) ਉੱਚੇ ਆਤਮਕ ਜੀਵਨ ਦਾ ਇੱਕ-ਰਸ ਆਨੰਦ ਪੈਦਾ ਹੋ ਜਾਂਦਾ ਹੈ, ਅਤੇ ਮਨੁੱਖ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦਾ ਹੈ ।੧।ਰਹਾਉ।

ਹੇ ਜੋਗੀ ! (ਇਹਨਾਂ ਕੱਚ ਦੀਆਂ ਮੁੰਦ੍ਰਾਂ ਦੇ ਥਾਂ) ਤੂੰ ਆਪਣੇ ਕੰਨਾਂ ਵਿਚ (ਉੱਚਾ ਆਤਮਕ ਜੀਵਨ ਬਣਾਣ ਲਈ) ਮਿਹਨਤ ਦੀਆਂ ਮੁੰਦ੍ਰਾਂ ਪਾ ਲੈ, ਅਤੇ ਦਇਆ ਨੂੰ ਤੂੰ ਆਪਣੀ ਕਫ਼ਨੀ ਬਣਾ । ਹੇ ਜੋਗੀ ! ਜਨਮ ਮਰਨ ਦੇ ਗੇੜ ਦਾ ਡਰ ਚੇਤੇ ਰੱਖ—ਇਹ ਸੁਆਹ ਤੂੰ ਆਪਣੇ ਪਿੰਡੇ ਉਤੇ ਮਲ । (ਜੇ ਤੂੰ ਇਹ ਉੱਦਮ ਕਰੇਂਗਾ, ਤਾਂ ਸਮਝ ਲਈਂ ਕਿ) ਤੂੰ ਜਗਤ ਦਾ ਮੋਹ ਜਿੱਤ ਲਿਆ ।੧।

ਹੇ ਜੋਗੀ ! (ਦੂਜਿਆਂ ਦੀ) ਸੇਵਾ (ਕਰਿਆ ਕਰ, ਅਤੇ ਆਪਣੇ ਅੰਦਰ) ਸੰਤੋਖ (ਧਾਰਨ ਕਰ, ਇਹਨਾਂ ਦੋਹਾਂ) ਨੂੰ ਖੱਪਰ ਅਤੇ ਝੋਲੀ ਬਣਾ । ਆਤਮਕ ਜੀਵਨ ਦੇਣ ਵਾਲਾ ਨਾਮ (ਆਪਣੇ ਹਿਰਦੇ ਵਿਚ ਵਸਾਈ ਰੱਖੋ) ਇਹ ਚੂਰਮਾ ਪਾ (ਤੂੰ ਆਪਣੇ ਖੱਪਰ ਵਿਚ) । ਹੇ ਜੋਗੀ ! ਪ੍ਰਭੂ-ਚਰਨਾਂ ਵਿਚ ਚਿੱਤ ਜੋੜੀ ਰੱਖਣ ਨੂੰ ਤੂੰ (ਆਪਣੇ ਹੱਥ ਦਾ) ਡੰਡਾ ਬਣਾ; ਪ੍ਰਭੂ ਵਿਚ ਸੁਰਤਿ ਟਿਕਾਈ ਰੱਖ—ਇਹ ਸਿੰਙੀ ਵਜਾਇਆ ਕਰ ।੨।

ਹੇ ਜੋਗੀ ! (ਪ੍ਰਭੂ ਦੀ ਯਾਦ ਵਿਚ) ਆਪਣੇ ਮਨ ਨੂੰ ਪੱਕਾ ਕਰ—(ਇਸ) ਆਸਣ ਉਤੇ ਬੈਠਿਆ ਕਰ, (ਇਸ ਅੱਭਿਆਸ ਨਾਲ) ਤੇਰੇ ਮਨ ਦੀ ਖਿੱਝ ਦੂਰ ਹੋ ਜਾਇਗੀ । (ਤੂੰ ਆਟਾ ਮੰਗਣ ਲਈ ਨਗਰ ਵਲ ਤੁਰ ਪੈਂਦਾ ਹੈਂ, ਇਸ ਦੇ ਥਾਂ) ਜੇ ਤੂੰ ਆਪਣੇ ਸਰੀਰ-ਨਗਰ ਦੇ ਅੰਦਰ ਹੀ (ਟਿਕ ਕੇ ਪਰਮਾਤਮਾ ਦੇ ਦਰ ਤੋਂ ਉਸ ਦੇ ਨਾਮ ਦਾ ਦਾਨ) ਮੰਗਣਾ ਸ਼ੁਰੂ ਕਰ ਦੇਵੇਂ, ਤਾਂ, ਹੇ ਜੋਗੀ ! ਤੈਨੂੰ (ਪਰਮਾਤਮਾ ਦਾ) ਨਾਮ ਪ੍ਰਾਪਤ ਹੋ ਜਾਇਗਾ ।੩।

ਹੇ ਜੋਗੀ ! (ਜਿਹੜੀ ਕਿੰਗੁਰੀ ਤੂੰ ਵਜਾ ਰਿਹਾ ਹੈਂ) ਇਸ ਕਿੰਗੁਰੀ ਦੀ ਰਾਹੀਂ ਪ੍ਰਭੂ ਚਰਨਾਂ ਵਿਚ ਧਿਆਨ ਨਹੀਂ ਜੁੜ ਸਕਦਾ, ਨਾਹ ਹੀ ਇਸ ਤਰ੍ਹਾਂ ਸਦਾ-ਥਿਰ ਪ੍ਰਭੂ ਦਾ ਮਿਲਾਪ ਹੋ ਸਕਦਾ ਹੈ । ਹੇ ਜੋਗੀ ! (ਤੇਰੀ) ਇਸ ਕਿੰਗੁਰੀ ਦੀ ਰਾਹੀਂ ਮਨ ਵਿਚ ਸ਼ਾਂਤੀ ਪੈਦਾ ਨਹੀਂ ਹੋ ਸਕਦੀ, ਨਾਹ ਹੀ ਮਨ ਵਿਚੋਂ ਅਹੰਕਾਰ ਦੂਰ ਹੋ ਸਕਦਾ ਹੈ ।੪।

ਹੇ ਜੋਗੀ ! ਤੂੰ ਆਪਣੇ ਇਸ ਸਰੀਰ ਨੂੰ (ਕਿੰਗੁਰੀ ਦੀ) ਡੰਡੀ ਬਣਾ ਅਤੇ (ਇਸ ਸਰੀਰ-ਡੰਡੀ ਨੂੰ) ਡਰ ਅਤੇ ਪਿਆਰ ਦੇ ਦੋ ਤੂੰਬੇ ਜੋੜ (ਭਾਵ, ਆਪਣੇ ਅੰਦਰ ਪ੍ਰਭੂ ਦਾ ਡਰ ਅਤੇ ਪਿਆਰ ਪੈਦਾ ਕਰ) । ਹੇ ਜੋਗੀ ! ਜੇ ਤੂੰ ਹਰ ਵੇਲੇ ਗੁਰੂ ਦੇ ਸਨਮੁਖ ਹੋਇਆ ਰਹੇਂ ਤਾਂ (ਹਿਰਦੇ ਦੀ ਪ੍ਰੇਮ-) ਤਾਰ ਵੱਜ ਪਏਗੀ, ਇਸ ਤਰ੍ਹਾਂ (ਤੇਰੇ ਅੰਦਰੋਂ) ਤ੍ਰਿਸ਼ਨਾ ਮੁੱਕ ਜਾਇਗੀ ।੫।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੀ ਰਜ਼ਾ ਦੇ ਅਨੁਸਾਰ ਤੁਰਦਾ ਹੈ ਅਤੇ ਇਕ ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜੀ ਰੱਖਦਾ ਹੈ ਉਹ ਮਨੁੱਖ (ਅਸਲ) ਜੋਗੀ ਅਖਵਾਂਦਾ ਹੈ, (ਉਸ ਦੇ ਅੰਦਰੋਂ) ਸਹਿਮ ਦੂਰ ਹੋ ਜਾਂਦਾ ਹੈ, ਉਸ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ ਤੇ, ਇਸ ਤਰ੍ਹਾਂ ਉਹ ਮਨੁੱਖ ਪਰਮਾਤਮਾ ਨਾਲ ਮਿਲਾਪ ਦਾ ਢੰਗ ਲੱਭ ਲੈਂਦਾ ਹੈ ।੬।

**ਨਦਰੀ ਆਵਦਾ ਸਭੁ ਕਿਛੁ ਬਿਨਸੈ ਹਰਿ ਸੇਤੀ ਚਿਤੁ ਲਾਇ ॥ ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ ਤਾ ਇਹ ਸੋਝੀ ਪਾਇ ॥੭॥ ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥ ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ ਗੁਰ ਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ ॥੮॥ ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥ ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ ॥੯॥ ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ ॥ ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ ॥੧੦॥ ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ ॥ ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ ॥੧੧॥ ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥ ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥੧੨॥੧॥੧੦॥ {ਪੰਨਾ ੯੦੮-੯੦੯}**

**ਪਦ ਅਰਥ** :—ਸਭੁ ਕਿਛੁ—ਹਰੇਕ ਚੀਜ਼, ਸਭ ਕੁਝ । ਬਿਨਸੈ—ਨਾਸਵੰਤ ਹੈ । ਸੇਤੀ—ਨਾਲ । ਲਾਇ—ਜੋੜੀ ਰੱਖ । ਭਾਵਨੀ—ਸਰਧਾ, ਪਿਆਰ ।੭।

ਜੋਗੀ—ਹੇ ਜੋਗੀ ! ਜਿ—ਜਿਹੜਾ, ਕਿ । ਛੋਡਿ—ਛੱਡ ਕੇ । ਪਰਭਵਣੁ—ਦੇਸ-ਰਟਨ, ਥਾਂ ਥਾਂ ਭੌਂਦੇ ਫਿਰਨਾ । ਕਰਹਿ—ਤੂੰ ਕਰਦਾ ਹੈਂ । ਗ੍ਰਿਹ ਸਰੀਰ ਮਹਿ—ਸਰੀਰ-ਘਰ ਵਿਚ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਲਹਹਿ—ਤੂੰ ਲੱਭ ਲਏਂਗਾ ।੮।

ਇਸੁ ਮਹਿ—ਇਸ (ਮਿੱਟੀ ਦੇ ਪੁਤਲੇ) ਵਿਚ । ਕਰੈ—ਕਰਦਾ ਹੈ ।੯।

ਅਉਖਧੁ—ਦਵਾਈ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੍ ਉੱਡ ਗਿਆ ਹੈ} । ਮੰਨਿ—ਮਨਿ, ਮਨ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਸੋਈ—ਉਹੀ ਮਨੁੱਖ । ਜੋਗ ਜੁਗਤਿ—ਜੋਗ ਦੀ ਜੁਗਤੀ,
ਪ੍ਰਭੂ-ਮਿਲਾਪ ਦਾ ਢੰਗ ।੧੦।

ਮਾਰਗੁ—ਰਸਤਾ । ਬਿਖਮੁ—ਔਖਾ । ਨਦਰਿ—ਕਿਰਪਾ ਦੀ ਦ੍ਰਿਸ਼ਟੀ, ਮਿਹਰ ਦੀ ਨਿਗਾਹ । ਅੰਤਰਿ—ਆਪਣੇ ਅੰਦਰ । ਬਾਹਰਿ—ਸਾਰੇ ਸੰਸਾਰ ਵਿਚ । ਵਿਚਹੁ—ਆਪਣੇ ਮਨ ਵਿਚੋਂ । ਭਰਮੁ—ਵਿਤਕਰਾ, ਮੇਰ-ਤੇਰ । ਚੁਕਾਏ—ਦੂਰ ਕਰਦਾ ਹੈ ।੧੧।

ਵਾਜੈ—ਵੱਜਦੀ ਹੈ । ਸਾ ਕਿੰਗੁਰੀ—ਉਹ ਵੀਣਾ । ਕਹੈ—ਆਖਦਾ ਹੈ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ (ਵਾਲਾ) । ਹੋਵਹਿ—ਤੂੰ ਹੋ ਜਾਇੰਗਾ । ਸਾਚੇ—ਸਾਚਿ, ਸਦਾ-ਥਿਰ ਪ੍ਰਭੂ ਵਿਚ । ਰਹਹਿ ਸਮਾਇ—ਤੂੰ ਲੀਨ ਰਹੇਂਗਾ ।੧੨।

**ਅਰਥ** :—(ਹੇ ਜੋਗੀ ! ਜਗਤ ਵਿਚ ਜੋ ਕੁਝ) ਅੱਖੀਂ ਦਿੱਸ ਰਿਹਾ ਹੈ (ਇਹ) ਸਭ ਕੁਝ ਨਾਸਵੰਤ ਹੈ (ਇਸ ਦਾ ਮੋਹ ਛੱਡ ਕੇ) ਤੂੰ ਪਰਮਾਤਮਾ ਨਾਲ ਆਪਣਾ ਚਿੱਤ ਜੋੜੀ ਰੱਖ । (ਪਰ, ਹੇ ਜੋਗੀ !) ਇਹ ਸਮਝ ਤਦੋਂ ਹੀ ਪਏਗੀ ਜਦੋਂ ਗੁਰੂ ਨਾਲ ਤੇਰੀ ਸਰਧਾ ਬਣੇਗੀ ।੭।

ਹੇ ਜੋਗੀ ! ਤੂੰ ਇਹ ਜਿਹੜਾ ਆਪਣਾ ਪਰਵਾਰ ਛੱਡ ਕੇ ਦੇਸ-ਰਟਨ ਕਰਦਾ ਫਿਰਦਾ ਹੈਂ, ਇਸ ਨੂੰ ਜੋਗ ਨਹੀਂ ਆਖੀਦਾ । ਇਸ ਸਰੀਰ-ਘਰ ਵਿਚ ਹੀ ਪਰਮਾਤਮਾ ਦਾ ਨਾਮ (ਵੱਸ ਰਿਹਾ ਹੈ । ਹੇ ਜੋਗੀ ! ਆਪਣੇ ਅੰਦਰੋਂ ਹੀ) ਗੁਰੂ ਦੀ ਕਿਰਪਾ ਨਾਲ ਤੂੰ ਆਪਣੇ ਪਰਮਾਤਮਾ ਨੂੰ ਲੱਭ ਸਕੇਂਗਾ ।੮।

ਹੇ ਜੋਗੀ ! ਇਹ ਸੰਸਾਰ (ਮਾਨੋ) ਮਿੱਟੀ ਦਾ ਬੁੱਤ ਹੈ, ਇਸ ਵਿਚ ਮਾਇਆ ਦੀ ਤ੍ਰਿਸ਼ਨਾ ਦਾ ਵੱਡਾ ਰੋਗ ਲੱਗਾ ਹੋਇਆ ਹੈ । ਹੇ ਜੋਗੀ ! ਜੇ ਕੋਈ ਮਨੁੱਖ (ਤਿਆਗੀਆਂ ਵਾਲੇ) ਭੇਖ ਆਦਿਕਾਂ ਦੇ ਅਨੇਕਾਂ ਜਤਨ ਕਰਦਾ ਰਹੇ, ਤਾਂ ਭੀ ਇਹ ਰੋਗ ਦੂਰ ਨਹੀਂ ਕੀਤਾ ਜਾ ਸਕਦਾ ।੯।

ਹੇ ਜੋਗੀ ! (ਇਸ ਰੋਗ ਨੂੰ ਦੂਰ ਕਰਨ ਲਈ) ਪਰਮਾਤਮਾ ਦਾ ਨਾਮ (ਹੀ) ਦਵਾਈ ਹੈ (ਪਰ ਇਹ ਦਵਾਈ ਉਹੀ ਮਨੁੱਖ ਵਰਤਦਾ ਹੈ) ਜਿਸ ਉਤੇ (ਮਿਹਰ ਕਰ ਕੇ ਉਸ ਦੇ) ਮਨ ਵਿਚ (ਇਹ ਦਵਾਈ) ਵਸਾਂਦਾ ਹੈ । (ਇਸ ਭੇਤ ਨੂੰ) ਉਹੀ ਮਨੁੱਖ ਸਮਝਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹੀ ਮਨੁੱਖ ਪ੍ਰਭੂ-ਮਿਲਾਪ ਦਾ ਢੰਗ ਸਿੱਖਦਾ ਹੈ ।੧੦।

ਹੇ ਜੋਗੀ ! (ਜਿਸ ਜੋਗ ਦਾ ਅਸੀ ਜ਼ਿਕਰ ਕਰ ਰਹੇ ਹਾਂ ਉਸ) ਜੋਗ ਦਾ ਰਸਤਾ ਔਖਾ ਹੈ, ਇਹ ਰਸਤਾ ਉਸ ਮਨੁੱਖ ਨੂੰ ਲੱਭਦਾ ਹੈ ਜਿਸ ਉਤੇ (ਪ੍ਰਭੂ) ਮਿਹਰ ਦੀ ਨਿਗਾਹ ਕਰਦਾ ਹੈ । ਉਹ ਮਨੁੱਖ ਆਪਣੇ ਅੰਦਰੋਂ ਮੇਰ-ਤੇਰ ਦੂਰ ਕਰ ਲੈਂਦਾ ਹੈ, ਆਪਣੇ ਅੰਦਰ ਅਤੇ ਸਾਰੇ ਸੰਸਾਰ ਵਿਚ ਸਿਰਫ਼ ਇਕ ਪਰਮਾਤਮਾ ਨੂੰ ਹੀ ਵੇਖਦਾ ਹੈ ।੧੧।

ਹੇ ਜੋਗੀ ! ਤੂੰ (ਅੰਮ੍ਰਿਤ ਨਾਮ ਦੀ) ਉਹ ਵੀਣਾ ਵਜਾਇਆ ਕਰ ਜੋ (ਅੰਤਰ ਆਤਮੇ) ਬਿਨਾ ਵਜਾਇਆਂ ਵੱਜਦੀ ਹੈ । ਨਾਨਕ ਆਖਦਾ ਹੈ—ਹੇ ਜੋਗੀ ! (ਜੇ ਤੂੰ ਹਰਿ-ਨਾਮ ਸਿਮਰਨ ਦੀ ਵੀਣਾ ਵਜਾਏਂਗਾ, ਤਾਂ) ਤੂੰ ਵਿਕਾਰਾਂ ਤੋਂ ਖ਼ਲਾਸੀ (ਦਾ ਮਾਲਕ) ਹੋ ਜਾਹਿੰਗਾ, ਅਤੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਟਿਕਿਆ ਰਹੇਂਗਾ ।੧੨।੧।

**ਰਾਮਕਲੀ ਮਹਲਾ ੩ ॥ ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ ॥੧॥ ਸੰਤਹੁ ਗੁਰਮੁਖਿ ਦੇਇ ਵਡਿਆਈ ॥੧॥ ਰਹਾਉ ॥ ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ ॥੨॥ ਆਪੁ ਛੋਡਿ ਨਾਮ ਲਿਵ ਲਾਗੀ ਮਮਤਾ ਸਬਦਿ ਜਲਾਈ ॥੩॥ ਜਿਸ ਤੇ ਉਪਜੈ ਤਿਸ ਤੇ ਬਿਨਸੈ ਅੰਤੇ ਨਾਮੁ ਸਖਾਈ ॥੪॥ ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ ॥੫॥ ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ ॥੬॥ ਸਤ ਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ ॥੭॥ {ਪੰਨਾ ੯੦੯}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੇ । ਜਾਤਾ—ਪਛਾਣਿਆ, ਕਦਰ ਪਾਈ । ਸਤਿਗੁਰਿ—ਸਤਿਗੁਰੂ ਨੇ । ਬੂਝਿ—(ਆਪ) ਸਮਝ ਕੇ । ਬੁਝਾਈ—ਸਮਝ ਦਿੱਤੀ (ਸਿੱਖ ਨੂੰ) ।੧।

ਦੇਇ—ਦੇਂਦਾ ਹੈ । ਵਡਿਆਈ—ਇੱਜ਼ਤ-ਮਾਣ ।੧।ਰਹਾਉ।

ਸਚਿ—ਸਦਾ-ਥਿਰ ਪ੍ਰਭੂ ਵਿਚ । ਸਹਜੁ ਸੁਖੁ—ਆਤਮਕ ਅਡੋਲਤਾ ਵਾਲਾ ਸੁਖ । ਵਿਚਹੁ—ਮਨ ਦੇ ਅੰਦਰੋਂ ।੨।

ਆਪੁ—ਆਪਾ-ਭਾਵ । ਨਾਮ ਲਿਵ—ਨਾਮ ਦੀ ਲਗਨ । ਮਮਤਾ—ਮੈਂ ਮੇਰੀ ਦਾ ਸੁਭਾਉ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੩।

ਜਿਸ ਤੇ, ਤਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' 'ਤਿਸੁ' ਦਾ ੁ ਉੱਡ ਗਿਆ ਹੈ} ਜਿਸ ਪਰਮਾਤਮਾ ਤੋਂ, ਉਸ ਪ੍ਰਭੂ ਦੇ ਹੁਕਮ ਨਾਲ । ਉਪਜੈ—ਪੈਦਾ ਹੁੰਦਾ ਹੈ । ਸਖਾਈ—ਸਾਥੀ ।੪।

ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਜਿਨਿ—ਜਿਸ (ਪਰਮਾਤਮਾ) ਨੇ ।੫।

ਸਚਾ—ਸਦਾ-ਥਿਰ । ਸਚਾ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ । ਰਵੈ—ਮੌਜੂਦ ਰਹਿੰਦਾ ਹੈ । ਘਟਿ ਅੰਤਰਿ—ਹਿਰਦੇ ਵਿਚ । ਸਿਉ—ਨਾਲ । ਲਿਵ—ਲਗਨ ।੬।

ਨਿਰਮੋਲਕੁ—ਜਿਸ ਦੇ ਬਰਾਬਰ ਦਾ ਕੋਈ ਦੁਨੀਆਵੀ ਪਦਾਰਥ ਨਹੀਂ ਹੈ । ਵਡੈ ਭਾਗਿ—ਵੱਡੀ ਕਿਸਮਤ ਨਾਲ ।੭।

**ਅਰਥ** :—ਹੇ ਸੰਤ ਜਨੋ ! (ਪਰਮਾਤਮਾ ਲੋਕ ਪਰਲੋਕ ਵਿਚ) ਉਸ ਮਨੁੱਖ ਨੂੰ ਇੱਜ਼ਤ ਦੇਂਦਾ ਹੈ ਜੋ ਸਦਾ ਗੁਰੂ ਦੇ ਸਨਮੁਖ ਰਹਿੰਦਾ ਹੈ ।੧।ਰਹਾਉ।

ਹੇ ਸੰਤ ਜਨੋ ! ਗੁਰੂ ਦੇ ਸਨਮੁਖ ਰਹਿਣ ਵਾਲੇ ਨੇ ਹੀ ਪਰਮਾਤਮਾ ਦੀ ਭਗਤੀ ਦੇ ਖ਼ਜ਼ਾਨੇ ਦੀ ਕਦਰ ਸਮਝੀ ਹੈ । ਗੁਰੂ ਨੇ (ਆਪ ਇਹ ਕਦਰ) ਸਮਝ (ਸਿੱਖ ਨੂੰ) ਬਖ਼ਸ਼ੀ ਹੈ ।੧।

(ਹੇ ਸੰਤ ਜਨੋ ! ਗੁਰੂ ਦੇ ਸਨਮੁਖ ਰਹਿ ਕੇ ਹੀ) ਤੁਸੀ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿ ਸਕਦੇ ਹੋ, (ਤੁਹਾਡੇ ਅੰਦਰ) ਆਤਮਕ ਅਡੋਲਤਾ ਵਾਲਾ ਸੁਖ ਪੈਦਾ ਹੋ ਸਕਦਾ ਹੈ ਅਤੇ (ਤੁਹਾਡੇ) ਅੰਦਰੋਂ ਕਾਮ ਕ੍ਰੋਧ ਦੂਰ ਹੋ ਸਕਦਾ ਹੈ ।੨।

(ਹੇ ਸੰਤ ਜਨੋ ! ਗੁਰੂ ਦੇ ਸਨਮੁਖ ਮਨੁੱਖ ਨੇ ਹੀ) ਆਪਾ-ਭਾਵ ਛੱਡ ਕੇ (ਆਪਣੇ ਅੰਦਰ ਪਰਮਾਤਮਾ ਦੇ) ਨਾਮ ਦੀ ਲਗਨ ਬਣਾਈ ਹੈ ਅਤੇ (ਆਪਣੇ ਅੰਦਰੋਂ) ਮੈਂ-ਮੇਰੀ ਦੀ ਆਦਤ ਗੁਰੂ ਦੇ ਸ਼ਬਦ ਦੀ ਰਾਹੀਂ ਸਾੜੀ ਹੈ ।੩।

(ਹੇ ਸੰਤ ਜਨੋ ! ਗੁਰਮੁਖਿ ਨੂੰ ਹੀ ਇਹ ਸਮਝ ਆਉਂਦੀ ਹੈ ਕਿ) ਜੀਵ ਜਿਸ ਪਰਮਾਤਮਾ ਤੋਂ ਪੈਦਾ ਹੁੰਦਾ ਹੈ ਉਸੇ ਦੇ ਹੁਕਮ ਅਨੁਸਾਰ ਹੀ ਨਾਸ ਹੋ ਜਾਂਦਾ ਹੈ, ਅਤੇ ਅਖ਼ੀਰ ਸਮੇ ਸਿਰਫ਼ ਪ੍ਰਭੂ-ਨਾਮ ਹੀ ਸਾਥੀ ਬਣਦਾ ਹੈ ।੪।

(ਹੇ ਸੰਤ ਜਨੋ !) ਜਿਸ ਪਰਮਾਤਮਾ ਨੇ ਇਹ ਜਗਤ ਦੀ ਖੇਡ ਬਣਾਈ ਹੈ ਉਸ ਨੂੰ ਇਸ ਵਿਚ ਹਰ ਥਾਂ ਹਾਜ਼ਰ-ਨਾਜ਼ਰ ਵੇਖੋ, ਇਸ ਵਿਚੋਂ ਲਾਂਭੇ ਦੂਰ ਨਾਹ ਸਮਝੋ ।੫।

(ਹੇ ਸੰਤ ਜਨੋ ! ਗੁਰੂ ਦੇ ਸਨਮੁਖ ਹੋਇਆਂ ਹੀ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਮਨੁੱਖ ਦੇ ਹਿਰਦੇ ਵਿਚ ਵੱਸ ਸਕਦਾ ਹੈ ਅਤੇ ਸਦਾ-ਥਿਰ ਪ੍ਰਭੂ ਨਾਲ ਲਗਨ ਲੱਗ ਸਕਦੀ ਹੈ ।੬।

(ਹੇ ਸੰਤ ਜਨੋ ! ਜਿਹੜਾ) ਹਰਿ-ਨਾਮ ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ ਉਹ ਗੁਰੂ ਦੀ ਸਾਧ ਸੰਗਤਿ ਵਿਚ ਵੱਡੀ ਕਿਸਮਤ ਨਾਲ ਮਿਲ ਜਾਂਦਾ ਹੈ ।੭।

**ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ ॥੮॥ ਬਿਨੁ ਨਾਵੈ ਸਭ ਭੂਲੀ ਫਿਰਦੀ ਬਿਰਥਾ ਜਨਮੁ ਗਵਾਈ ॥੯॥ ਜੋਗੀ ਜੁਗਤਿ ਗਵਾਈ ਹੰਢੈ ਪਾਖੰਡਿ ਜੋਗੁ ਨ ਪਾਈ ॥੧੦॥ ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ ॥੧੧॥ ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥੧੨॥ ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ ॥੧੩॥ ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ ਮੈਲੁ ਗਵਾਈ ॥੧੪॥ {ਪੰਨਾ ੯੦੯}**

**ਪਦ ਅਰਥ** :—ਭਰਮਿ—ਭਟਕਣਾ ਵਿਚ (ਪੈ ਕੇ), ਭੁਲੇਖੇ ਵਿਚ । ਇਕ ਠਾਈ—ਇੱਕੋ ਥਾਂ (ਪ੍ਰਭੂ-ਚਰਨਾਂ ਵਿਚ) ।੮।

ਭੂਲੀ ਫਿਰਦੀ—ਗ਼ਲਤ ਜੀਵਨ-ਰਾਹ ਤੇ ਪਈ ਹੋਈ ਹੈ । ਬਿਰਥਾ—ਵਿਅਰਥ ।੯।

ਹੰਢੈ—ਭਟਕਦਾ ਫਿਰਦਾ ਹੈ । ਪਾਖੰਡਿ—ਪਖੰਡ (ਕਰਨ) ਨਾਲ, (ਬਾਹਰਲੇ ਭੇਖ ਦੇ) ਪਖੰਡ ਨਾਲ । ਜੋਗੁ—ਪ੍ਰਭੂ-ਮਿਲਾਪ ।੧੦।

ਸਿਵ ਨਗਰੀ ਮਹਿ—ਪਰਮਾਤਮਾ ਦੇ ਸ਼ਹਰ ਵਿਚ, ਸਾਧ ਸੰਗਤਿ ਵਿਚ । ਆਸਣਿ—ਆਸਣ ਉੱਤੇ । ਬੈਸੈ—ਬੈਠਦਾ ਹੈ । ਸਬਦੀ—ਸ਼ਬਦ ਦੀ ਰਾਹੀਂ । ਜੋਗੁ—ਪਰਮਾਤਮਾ ਨਾਲ ਮਿਲਾਪ ।੧੧।

ਧਾਤੁਰ ਬਾਜੀ—(ਮਾਇਆ ਦੀ ਖ਼ਾਤਰ) ਦੌੜਨ-ਭੱਜਣ ਵਾਲੀ ਖੇਡ, ਭਟਕਦੇ ਫਿਰਨ ਦੀ ਖੇਡ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਮਨਿ—ਮਨ ਵਿਚ ।੧੨।

ਸਰਵਰੁ—ਸੋਹਣਾ ਸਰ, ਸੋਹਣਾ ਤਲਾਬ । ਲਿਵ—ਲਗਨ, ਪ੍ਰੇਮ ਦੀ ਲਗਨ । ਲਾਈ—ਲਾਇ, ਲਾ ਕੇ ।੧੩।

ਨਾਮਿ—ਨਾਮ ਵਿਚ । ਕਰਹਿ—ਜੋ ਬੰਦੇ ਕਰਦੇ ਹਨ । ਸਬਦੇ—ਸ਼ਬਦ ਦੀ ਰਾਹੀਂ ਹੀ ।੧੪।

**ਅਰਥ** :—(ਹੇ ਸੰਤ ਜਨੋ !) ਭਟਕਣਾ ਵਿਚ ਪੈ ਕੇ ਕੁਰਾਹੇ ਨਾਹ ਪਏ ਰਹੋ, ਗੁਰੂ ਦਾ ਦਰ ਮੱਲੀ ਰੱਖੋ, (ਆਪਣੇ ਮਨ ਨੂੰ ਪ੍ਰਭੂ-ਚਰਨਾਂ ਵਿਚ ਹੀ) ਇੱਕੋ ਥਾਂ ਟਿਕਾਈ ਰੱਖੋ ।੮।

(ਹੇ ਸੰਤ ਜਨੋ ! ਪਰਮਾਤਮਾ ਦੇ) ਨਾਮ ਤੋਂ ਬਿਨਾਂ ਸਾਰੀ ਲੁਕਾਈ ਕੁਰਾਹੇ ਪਈ ਹੋਈ ਹੈ, ਅਤੇ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਰਹੀ ਹੈ ।੯।

(ਹੇ ਸੰਤ ਜਨੋ ! ਧਾਰਮਿਕ ਭੇਖ ਦੇ) ਪਖੰਡ ਨਾਲ ਪ੍ਰਭੂ ਦਾ ਮਿਲਾਪ ਹਾਸਲ ਨਹੀਂ ਹੁੰਦਾ; (ਜਿਹੜਾ ਜੋਗੀ ਨਿਰਾ ਇਸ ਪਖੰਡ ਵਿਚ ਪਿਆ ਹੋਇਆ ਹੈ, ਉਸ) ਜੋਗੀ ਨੇ ਪ੍ਰਭੂ-ਮਿਲਾਪ ਦੀ ਜੁਗਤੀ (ਹੱਥੋਂ) ਗਵਾ ਲਈ ਹੈ, ਉਹ (ਵਿਅਰਥ) ਭਟਕਦਾ ਫਿਰਦਾ ਹੈ ।੧੦।

(ਹੇ ਸੰਤ ਜਨੋ ! ਜਿਹੜਾ ਜੋਗੀ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਸ ਨੇ) ਗੁਰ-ਸ਼ਬਦ ਦੀ ਬਰਕਤ ਨਾਲ ਪ੍ਰਭੂ-ਮਿਲਾਪ ਹਾਸਲ ਕਰ ਲਿਆ ਹੈ, ਉਹ ਜੋਗੀ ਸਾਧ ਸੰਗਤਿ ਵਿਚ ਟਿਕਿਆ ਹੋਇਆ (ਮਾਨੋ) ਆਸਣ ਉਤੇ ਬੈਠਾ ਹੋਇਆ ਹੈ ।੧੧।

(ਹੇ ਸੰਤ ਜਨੋ ! ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਮਨ ਦੀ, ਮਾਇਆ ਪਿੱਛੇ ਭਟਕਣ ਦੀ ਖੇਡ ਮੁਕਾ ਲੈਂਦਾ ਹੈ ।੧੨।

(ਹੇ ਸੰਤ ਜਨੋ !) ਇਹ ਮਨੁੱਖ ਸਰੀਰ ਸੋਹਣਾ ਤਲਾਬ ਹੈ, ਜਿਹੜਾ ਮਨੁੱਖ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ, (ਉਹ, ਮਾਨੋ, ਇਸ ਤਲਾਬ ਵਿਚ) ਇਸ਼ਨਾਨ ਕਰ ਰਿਹਾ ਹੈ ।੧੩।

(ਹੇ ਸੰਤ ਜਨੋ !) ਜਿਹੜੇ ਮਨੁੱਖ ਪ੍ਰਭੂ ਦੇ ਨਾਮ ਵਿਚ ਇਸ਼ਨਾਨ ਕਰਦੇ ਹਨ ਉਹ ਪਵਿੱਤਰ ਜੀਵਨ ਵਾਲੇ ਹਨ, ਉਹਨਾਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਮਨ ਦੀ ਵਿਕਾਰਾਂ ਵਾਲੀ) ਮੈਲ ਦੂਰ ਕਰ ਲਈ ਹੈ ।੧੪।

**ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ, ਬਿਨੁ ਨਾਵੈ ਬਿਨਸਿ ਜਾਈ ॥੧੫॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥੧੬॥ ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ ॥੧੭॥ ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ ॥੧੮॥ ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ ॥੧੯॥ ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ ॥੨੦॥ {ਪੰਨਾ ੯੦੯}**

**ਪਦ ਅਰਥ** :—ਤ੍ਰੈ ਗੁਣ—(ਮਾਇਆ ਦੇ ਰਜੋ ਤਮੋ ਸਤੋ) ਤਿੰਨ ਗੁਣਾਂ (ਦੇ ਪ੍ਰਭਾਵ) ਦੇ ਕਾਰਨ । ਅਚੇਤ—ਗ਼ਾਫ਼ਿਲ, ਪ੍ਰਭੂ ਦੀ ਯਾਦ ਵਲੋਂ ਬੇ-ਪਰਵਾਹ । ਬਿਨਸਿ ਜਾਈ—ਜੀਵ ਆਤਮਕ ਮੌਤੇ ਮਰ ਜਾਂਦਾ ਹੈ ।੧੫।

ਮਹੇਸੁ—ਸ਼ਿਵ । ਤ੍ਰੈ ਮੂਰਤਿ—ਤਿੰਨਾਂ ਗੁਣਾਂ ਨਾਲ ਇਕ-ਮਿਕ, ਤਿੰਨ ਗੁਣਾਂ ਦੇ ਪੂਰਨ ਪ੍ਰਭਾਵ ਹੇਠ । ਭਰਮਿ—ਭਰਮ ਵਿਚ, ਭਟਕਣਾ ਵਿਚ । ਭੁਲਾਈ—ਕੁਰਾਹੇ ਪੈ ਜਾਂਦਾ ਹੈ ।੧੬।

ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਤ੍ਰਿਕੁਟੀ—{ਤ੍ਰਿ-ਕੁਟੀ—ਤਿੰਨ ਵਿੰਗੀਆਂ ਲਕੀਰਾਂ ਜੋ ਮਨ ਦੀ ਖਿੱਝ ਵੇਲੇ ਮਨੁੱਖ ਦੇ ਮੱਥੇ ਉਤੇ ਪੈ ਜਾਂਦੀਆਂ ਹਨ} ਤ੍ਰਿਊੜੀ । ਪਦਿ—ਦਰਜੇ ਵਿਚ । ਚਉਥੈ ਪਦਿ—ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਉਤਾਂਹ ਚੌਥੀ ਆਤਮਕ ਅਵਸਥਾ ਵਿਚ । ਲਿਵ—ਸੁਰਤਿ ।੧੭।

ਪੜਹਿ—ਪੜ੍ਹਦੇ ਹਨ {ਬਹੁ-ਵਚਨ} । ਪੜਿ—(ਵੇਦ ਆਦਿਕ ਧਰਮ-ਪੁਸਤਕਾਂ) ਪੜ੍ਹ ਕੇ । ਵਾਦੁ—ਝਗੜਾ, (ਦੇਵਤਿਆਂ ਆਦਿਕ ਦਾ ਪਰਸਪਰ) ਲੜਾਈ-ਝਗੜਾ । ਵਖਾਣਹਿ—ਬਿਆਨ ਕਰਦੇ ਹਨ, ਸ੍ਰੋਤਿਆਂ ਨੂੰ ਸੁਣਾਂਦੇ ਹਨ । ਬੂਝ—(ਆਤਮਕ ਜੀਵਨ ਦੀ) ਸੂਝ । ਤਿੰਨਾ—ਉਹਨਾਂ (ਪੰਡਿਤਾਂ) ਨੇ ।੧੮।

ਬਿਖਿਆ—ਮਾਇਆ । ਮਾਤੇ—ਮਸਤ । ਕਿਸੁ—ਹੋਰ ਕਿਸ ਨੂੰ ? ਭਾਈ—ਹੇ ਭਾਈ ! ।੧੯।

ਜੁਗਿ—ਜੁਗ ਵਿਚ । ਜੁਗਿ ਜੁਗਿ—ਹਰੇਕ ਜੁਗ ਵਿਚ, ਹਰੇਕ ਸਮੇ ਵਿਚ । ਰਹੀ ਸਮਾਈ—(ਸਭਨਾਂ ਦੇ ਦਿਲਾਂ ਵਿਚ) ਰਹਿੰਦੀ ਹੈ, (ਸਭਨਾਂ ਉਤੇ) ਪ੍ਰਭਾਵ ਪਾਂਦੀ ਹੈ । ਭਗਤ ਜਨਾ ਕੀ ਬਾਣੀ—ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦਿਆਂ ਦੇ ਬੋਲੇ ਹੋਏ ਬਚਨ ।੨੦।

**ਅਰਥ** :—(ਹੇ ਸੰਤ ਜਨੋ ! ਪ੍ਰਭੂ ਦੀ ਮਾਇਆ ਬੜੀ ਪ੍ਰਬਲ ਹੈ) ਮਾਇਆ ਦੇ ਤਿੰਨ ਗੁਣਾਂ ਦੇ ਕਾਰਨ (ਜੀਵ ਪ੍ਰਭੂ ਦੀ ਯਾਦ ਵੱਲੋਂ) ਬੇ-ਪਰਵਾਹ ਰਹਿੰਦੇ ਹਨ, (ਪ੍ਰਭੂ ਦਾ) ਨਾਮ ਯਾਦ ਨਹੀਂ ਕਰਦੇ । (ਹੇ ਸੰਤ ਜਨੋ ! ਪਰਮਾਤਮਾ ਦੇ) ਨਾਮ ਤੋਂ ਬਿਨਾ ਹਰੇਕ ਜੀਵ ਆਤਮਕ ਮੌਤ ਸਹੇੜ ਲੈਂਦਾ ਹੈ ।੧੫।

(ਹੇ ਸੰਤ ਜਨੋ ! ਕੋਈ ਵੱਡੇ ਤੋਂ ਵੱਡਾ ਭੀ ਹੋਵੇ) ਬ੍ਰਹਮਾ (ਹੋਵੇ) ਵਿਸ਼ਨੂੰ (ਹੋਵੇ) ਸ਼ਿਵ (ਹੋਵੇ) (ਪਰਮਾਤਮਾ ਦੇ ਨਾਮ ਤੋਂ ਬਿਨਾ ਹਰੇਕ ਜੀਵ ਮਾਇਆ ਦੇ) ਤਿੰਨ ਗੁਣਾਂ ਦੇ ਪੂਰਨ ਪ੍ਰਭਾਵ ਹੇਠ ਰਹਿੰਦਾ ਹੈ । ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਕਾਰਨ (ਪ੍ਰਭੂ-ਚਰਨਾਂ ਤੋਂ ਖੁੰਝਿਆ ਹੋਇਆ ਹਰੇਕ ਜੀਵ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਜਾਂਦਾ ਹੈ ।੧੬।

(ਹੇ ਸੰਤ ਜਨੋ !) ਗੁਰੂ ਦੀ ਕਿਰਪਾ ਨਾਲ (ਪ੍ਰਭੂ-ਨਾਮ ਦੀ ਰਾਹੀਂ ਜਿਸ ਮਨੁੱਖ ਦੀ) ਤ੍ਰਿਊੜੀ (ਭਾਵ, ਮਨ ਦੀ ਖਿੱਝ) ਦੂਰ ਹੁੰਦੀ ਹੈ, (ਉਹ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਉਤਾਂਹ ਰਹਿ ਕੇ) ਚੌਥੀ ਆਤਮਕ ਅਵਸਥਾ ਵਿਚ ਟਿਕ ਕੇ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਦਾ ਹੈ ।੧੭।

(ਹੇ ਸੰਤ ਜਨੋ !) ਪੰਡਿਤ ਲੋਕ (ਪੁਰਾਣ ਆਦਿਕ ਪੁਸਤਕਾਂ) ਪੜ੍ਹਦੇ ਹਨ, ਇਹਨਾਂ ਨੂੰ ਪੜ੍ਹ ਕੇ (ਸ੍ਰੋਤਿਆਂ ਨੂੰ ਦੇਵਤਿਆਂ ਆਦਿਕ ਦਾ ਪਰਸਪਰ) ਲੜਾਈ-ਝਗੜਾ ਸੁਣਾਂਦੇ ਹਨ, (ਪਰ ਇਸ ਤਰ੍ਹਾਂ) ਉਹਨਾਂ ਨੂੰ (ਆਪ ਨੂੰ ਉੱਚੇ ਆਤਮਕ ਜੀਵਨ ਦੀ ਸੂਝ ਨਹੀਂ ਪੈਂਦੀ ।੧੮।

ਮਾਇਆ ਦੇ ਮੋਹ ਵਿਚ ਫਸੇ ਹੋਏ (ਉਹ ਪੰਡਿਤ ਲੋਕ) ਭਟਕਣਾ ਦੇ ਕਾਰਨ (ਆਪ) ਕੁਰਾਹੇ ਪਏ ਰਹਿੰਦੇ ਹਨ । ਫਿਰ ਹੇ ਭਾਈ ! ਉਹ ਹੋਰ ਕਿਸ ਨੂੰ ਸਿੱਖਿਆ ਦੇਂਦੇ ਹਨ ? (ਉਹਨਾਂ ਦੀ ਸਿੱਖਿਆ ਦਾ ਕਿਸੇ ਹੋਰ ਨੂੰ ਕੋਈ ਲਾਭ ਨਹੀਂ ਹੋ ਸਕਦਾ) ।੧੯।

ਹੇ ਸੰਤ ਜਨੋ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦਿਆਂ ਦਾ ਬੋਲ ਸ੍ਰੇਸ਼ਟ ਹੋਇਆ ਕਰਦਾ ਹੈ । ਉਹ ਬੋਲ ਹਰੇਕ ਜੁਗ ਵਿਚ ਹੀ (ਹਰੇਕ ਸਮੇ ਹੀ ਸਭਨਾਂ ਉਤੇ) ਆਪਣਾ ਪ੍ਰਭਾਵ ਪਾਂਦਾ ਹੈ ।੨੦।

**ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥੨੧॥ ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰਨਿਧਿ ਪਾਈ ॥੨੨॥ ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥੨੩॥ ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ ॥੨੪॥ ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ ॥੨੫॥ ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ ਬੂਝ ਬੁਝਾਈ ॥੨੬॥ ਨਾਨਕੁ ਏਕ ਕਹੈ ਬੇਨੰਤੀ ਨਾਵਹੁ ਗਤਿ ਪਤਿ ਪਾਈ ॥੨੭॥੨॥੧੧॥ {ਪੰਨਾ ੯੧੦}**

**ਪਦ ਅਰਥ** :—ਲਾਗੈ—ਲੱਗਦਾ ਹੈ, ਸੁਰਤਿ ਜੋੜਦਾ ਹੈ । ਗਤਿ—ਉੱਚੀ ਆਤਮਕ ਅਵਸਥਾ । ਸਬਦੇ—ਸ਼ਬਦ ਦੀ ਰਾਹੀਂ । ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ।੨੧।

ਕਾਇਆ—ਸਰੀਰ । ਨਵੰਨਿਧਿ—ਨੌ ਖ਼ਜ਼ਾਨੇ (ਕੁਬੇਰ ਦੇਵਤੇ) ।੨੨।

ਮਨਸਾ—ਮਨ ਦਾ ਮਾਇਕ ਫੁਰਨਾ । ਮਾਰਿ—ਮਾਰ ਕੇ । ਸਹਿਜ—ਆਤਮਕ ਅਡੋਲਤਾ ਵਿਚ । ਰਸਨਾ—ਜੀਭ ।੨੩।

ਲੋਇਣ—ਅੱਖਾਂ । ਬਿਸਮਾਦੀ—ਹੈਰਾਨ (ਹੋ ਕੇ), ਵਿਸਮਾਦ-ਅਵਸਥਾ ਵਿਚ ਪਹੁੰਚ ਕੇ । ਅਦਿਸਟਿ—ਅਦ੍ਰਿਸ਼ਟ ਪ੍ਰਭੂ ਵਿਚ ।੨੪।

ਨਿਰਾਲਮੁ—ਨਿਰਲੇਪ ।੨੫।

ਹਉ—ਮੈਂ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਜਿਨਿ—ਜਿਸ (ਗੁਰੂ) ਨੇ । ਸਾਚੀ ਬੂਝ—ਸਦਾ-ਥਿਰ ਪ੍ਰਭੂ ਦੀ ਸੂਝ ।੨੬।

ਨਾਵਹੁ—ਪ੍ਰਭੂ ਦੇ ਨਾਮ ਤੋਂ ਹੀ । ਗਤਿ—ਉੱਚੀ ਆਤਮਕ ਅਵਸਥਾ ।੨੭।

**ਅਰਥ** :—(ਹੇ ਸੰਤ ਜਨੋ ! ਜਿਹੜਾ ਮਨੁੱਖ ਗੁਰੂ ਦੀ) ਬਾਣੀ ਵਿਚ ਸੁਰਤਿ ਜੋੜਦਾ ਹੈ, ਉਹ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ; ਗੁਰੂ ਦੇ ਸ਼ਬਦ ਦੀ ਰਾਹੀਂ ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।੨੧।

(ਹੇ ਸੰਤ ਜਨੋ ! ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੀ ਰਾਹੀਂ ਆਪਣੇ ਸਰੀਰ-ਨਗਰ ਨੂੰ ਖੋਜਦਾ ਹੈ (ਆਪਣੇ ਜੀਵਨ ਦੀ ਪੜਤਾਲ ਕਰਦਾ ਰਹਿੰਦਾ ਹੈ, ਉਹ ਮਨੁੱਖ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਲੱਭ ਲੈਂਦਾ ਹੈ ।੨੨।

ਉਹ ਮਨੁੱਖ ਮਨ ਦੇ ਮਾਇਕ ਫੁਰਨੇ ਨੂੰ ਮਾਰ ਕੇ ਆਪਣੇ ਮਨ ਨੂੰ ਆਤਮਕ ਅਡੋਲਤਾ ਵਿਚ ਟਿਕਾ ਲੈਂਦਾ ਹੈ; ਉਹ ਮਨੁੱਖ ਜੀਭ ਨੂੰ ਪਦਾਰਥਾਂ ਦੇ ਰਸਾਂ ਵਲੋਂ ਹਟਾ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੋੜਦਾ ਹੈ ।੨੩।

ਉਸ ਮਨੁੱਖ ਦੀਆਂ ਅੱਖਾਂ (ਦੁਨੀਆ ਦੇ ਪਦਾਰਥਾਂ ਵਲੋਂ ਹਟ ਕੇ) ਅਸਚਰਜ-ਰੂਪ ਪਰਮਾਤਮਾ ਨੂੰ (ਹਰ ਥਾਂ) ਵੇਖਦੀਆਂ ਹਨ, ਉਸ ਦਾ ਚਿੱਤ ਅਦ੍ਰਿਸ਼ਟ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ।੨੪।

(ਹੇ ਸੰਤ ਜਨੋ ! ਉਸ ਮਨੁੱਖ ਦੀ) ਜੋਤਿ ਉਸ ਨੂਰੋ-ਨੂਰ-ਪ੍ਰਭੂ ਵਿਚ ਮਿਲੀ ਰਹਿੰਦੀ ਹੈ ਜੋ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ, ਤੇ, ਜੋ ਸਦਾ ਨਿਰਲੇਪ ਰਹਿੰਦਾ ਹੈ ।੨੫।

ਹੇ ਸੰਤ ਜਨੋ ! ਮੈਂ ਭੀ ਆਪਣੇ ਉਸ ਗੁਰੂ ਨੂੰ ਹੀ ਸਦਾ ਵਡਿਆਉਂਦਾ ਰਹਿੰਦਾ ਹਾਂ ਜਿਸ ਨੇ (ਮੈਨੂੰ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸੂਝ ਬਖ਼ਸ਼ੀ ਹੈ ।੨੯।

ਹੇ ਸੰਤ ਜਨੋ ! ਨਾਨਕ ਇਕ ਇਹ ਬੇਨਤੀ ਕਰਦਾ ਹੈ (ਕਿ ਪਰਮਾਤਮਾ ਦਾ ਨਾਮ ਜਪਿਆ ਕਰੋ) ਨਾਮ ਤੋਂ ਹੀ ਉੱਚੀ ਆਤਮਕ ਅਵਸਥਾ ਪ੍ਰਾਪਤ ਹੁੰਦੀ ਹੈ, ਨਾਮ ਤੋਂ ਹੀ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ ।੨੭।੨।

**ਰਾਮਕਲੀ ਮਹਲਾ ੩ ॥ ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ॥੧॥ ਸੰਤਹੁ ਗੁਰਮੁਖਿ ਪੂਰਾ ਪਾਈ ॥ ਨਾਮੋ ਪੂਜ ਕਰਾਈ ॥੧॥ ਰਹਾਉ ॥ ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥੨॥ ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥੩॥ ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥੪॥ ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥੫॥ ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥੬॥ ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥੭॥ {ਪੰਨਾ ੯੧੦}**

**ਪਦ ਅਰਥ** :—ਦੁਲੰਭ—ਦੁਰਲੱਭ, ਜੋ ਬੜੀ ਮੁਸ਼ਕਿਲ ਨਾਲ ਮਿਲੇ । ਸੰਤਹੁ—ਹੇ ਸੰਤ ਜਨੋ ! ਕਛੂ ਨ—ਕੁਝ ਭੀ ਨਹੀਂ । ਕਹਣਾ ਜਾਈ—ਕਿਹਾ ਜਾ ਸਕਦਾ ।੧।

ਗੁਰਮੁਖਿ—ਉਹ ਮਨੁੱਖ ਜੋ ਗੁਰੂ ਦੀ ਸਰਨ ਪੈਂਦਾ ਹੈ । ਪੂਰਾ—ਸਾਰੇ ਗੁਣਾਂ ਨਾਲ ਭਰਪੂਰ ਪ੍ਰਭੂ । ਨਾਮੋ—ਨਾਮ ਹੀ, ਨਾਮ ਜਪਣਾ ਹੀ । ਪੂਜ—ਪੂਜਾ । ਕਰਾਈ—(ਗੁਰੂ) ਕਰਾਂਦਾ ਹੈ ।੧।ਰਹਾਉ।

ਕਿਆ ਪੂਜ—ਪੂਜ ਕਰਨ ਵਾਸਤੇ ਕਿਹੜੀ ਚੀਜ਼ ? ਹਉ ਚੜਾਈ—ਹਉਂ ਚੜ੍ਹਾਈਂ, ਮੈਂ ਭੇਟਾ ਕਰਾਂ ।੨।

ਸਾਚਾ—ਸਦਾ-ਥਿਰ ਰਹਿਣ ਵਾਲਾ । ਸਾਚੇ ਭਾਵੈ—ਸਾਚੇ (ਭਾਣਾ) ਭਾਵੈ, ਜੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਰਜ਼ਾ ਚੰਗੀ ਲੱਗਣ ਲੱਗ ਪਏ । ਸਾ—ਉਹੀ, ਰਜ਼ਾ ਮਿੱਠੀ ਲੱਗਣੀ ਹੀ । ਮਨਿ—ਮਨ ਵਿਚ । ਵਸਾਈ—ਵਸਾਂਦਾ ਹੈ ।੩।

ਸਭੁ ਲੋਕੁ—ਸਾਰਾ ਜਗਤ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਥਾਇ—ਥਾਂ ਵਿਚ, ਥਾਂ ਸਿਰ । ਥਾਇ ਨ ਪਾਈ—ਕਬੂਲ ਨਹੀਂ ਹੁੰਦੀ ।੪।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਮਰੈ—(ਵਿਕਾਰਾਂ ਦੀ ਪ੍ਰੇਰਨਾ ਵਲੋਂ) ਮਰਦਾ ਹੈ, ਵਿਕਾਰਾਂ ਦਾ ਪ੍ਰਭਾਵ ਆਪਣੇ ਉੱਤੇ ਪੈਣ ਨਹੀਂ ਦੇਂਦਾ । ਨਿਰਮਲੁ—ਪਵਿੱਤਰ ।੫।

ਪਵਿਤ—ਪਵਿੱਤਰ । ਪਾਵਨ—ਪਵਿੱਤਰ । ਸੇ—ਉਹ {ਬਹੁ-ਵਚਨ} । ਸਾਚੇ—ਸਦਾ-ਥਿਰ ਪ੍ਰਭੂ ਨਾਲ ਇਕ-ਮਿਕ । ਲਿਵ ਲਾਈ—ਸੁਰਤਿ ਜੋੜੀ ।੬।

ਨ ਹੋਵੀ—ਨਹੀਂ ਹੋ ਸਕਦੀ । ਭਰਮਿ—ਭੁਲੇਖੇ ਵਿਚ (ਪੈ ਕੇ) । ਭੁਲੀ—ਕੁਰਾਹੇ ਪਈ ਹੋਈ ਹੈ । ਲੋਕਾਈ—ਦੁਨੀਆ ।੭।

**ਅਰਥ** :—ਹੇ ਸੰਤ ਜਨੋ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਸਾਰੇ ਗੁਣਾਂ ਨਾਲ ਭਰਪੂਰ ਪ੍ਰਭੂ ਨੂੰ ਲੱਭ ਲੈਂਦਾ ਹੈ । ਨਾਮ ਜਪੋ, ਨਾਮ ਹੀ ਜਪੋ—ਗੁਰੂ ਇਹ ਪੂਜਾ ਕਰਾਂਦਾ ਹੈ ।੧।ਰਹਾਉ।

ਹੇ ਸੰਤ ਜਨੋ ! ਪਰਮਾਤਮਾ ਦੀ ਪੂਜਾ-ਭਗਤੀ ਬੜੀ ਔਖਿਆਈ ਨਾਲ ਮਿਲਦੀ ਹੈ । ਪ੍ਰਭੂ ਦੀ ਪੂਜਾ ਕਿਤਨੀ ਦੁਰਲੱਭ ਹੈ—ਇਸ ਬਾਬਤ ਕੁਝ ਭੀ ਦੱਸਿਆ ਨਹੀਂ ਜਾ ਸਕਦਾ ।੧।

(ਹੇ ਸੰਤ ਜਨੋ ! ਦੁਨੀਆ ਦੇ ਲੋਕ ਫੁੱਲ ਪੱਤਰਾਂ ਆਦਿਕ ਨਾਲ ਦੇਵਤਿਆਂ ਦੀ ਪੂਜਾ ਕਰਦੇ ਹਨ, ਪਰ) ਹੇ ਸੰਤ ਜਨੋ ! ਮੈਂ (ਪਰਮਾਤਮਾ ਦੀ ਪੂਜਾ ਕਰਨ ਵਾਸਤੇ) ਕਿਹੜੀ ਚੀਜ਼ ਉਸ ਅੱਗੇ ਭੇਟਾ ਕਰਾਂ ? ਉਸ ਪ੍ਰਭੂ ਦੇ ਨਾਮ ਤੋਂ ਬਿਨਾ (ਨਾਮ ਦੇ ਟਾਕਰੇ ਤੇ) ਹੋਰ ਹਰੇਕ ਚੀਜ਼ ਮੈਲੀ ਹੈ ।੨।

ਹੇ ਸੰਤ ਜਨੋ ! ਜੇ ਕਿਸੇ ਮਨੁੱਖ ਨੂੰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਰਜ਼ਾ ਚੰਗੀ ਲੱਗਣ ਲੱਗ ਪਏ ਤਾਂ ਉਸ ਵੱਲੋਂ ਇਹੀ ਪਰਮਾਤਮਾ ਦੀ ਪੂਜਾ ਹੈ । (ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੀ) ਰਜ਼ਾ ਨੂੰ ਹੀ ਆਪਣੇ ਮਨ ਵਿਚ ਵਸਾਂਦਾ ਹੈ (ਰਜ਼ਾ ਨੂੰ ਹੀ ਚੰਗੀ ਜਾਣਦਾ ਹੈ) ।੩।

ਹੇ ਸੰਤ ਜਨੋ ! ਸਾਰਾ ਜਗਤ (ਆਪਣੇ ਵਲੋਂ) ਪੂਜਾ ਕਰਦਾ ਹੈ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੀ ਕੀਤੀ ਹੋਈ ਕੋਈ ਭੀ ਪੂਜਾ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਨਹੀਂ ਹੁੰਦੀ ।੪।

ਹੇ ਸੰਤ ਜਨੋ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਵਿਕਾਰਾਂ ਦਾ ਪ੍ਰਭਾਵ ਆਪਣੇ ਉੱਤੇ ਨਹੀਂ ਪੈਣ ਦੇਂਦਾ ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ । ਉਸ ਦੀ ਇਹ ਪੂਜਾ ਪ੍ਰਭੂ-ਦਰ ਤੇ ਪਰਵਾਨ ਹੋ ਜਾਂਦੀ ਹੈ ।੫।

ਹੇ ਸੰਤ ਜਨੋ ! ਅਜਿਹੇ ਬੰਦੇ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਨਾਲ ਇਕ-ਮਿਕ ਹੋ ਜਾਂਦੇ ਹਨ; ਗੁਰੂ ਦੇ ਸ਼ਬਦ ਦੀ ਰਾਹੀਂ ਉਹ ਬੰਦੇ ਇਕ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦੇ ਹਨ ।੬।

ਹੇ ਸੰਤ ਜਨੋ ! ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਪਰਮਾਤਮਾ ਦੀ ਕਿਸੇ ਹੋਰ ਕਿਸਮ ਦੀ ਪੂਜਾ ਨਹੀਂ ਹੋ ਸਕਦੀ । (ਨਾਮ ਤੋਂ ਖੁੰਝ ਕੇ) ਭੁਲੇਖੇ ਵਿਚ ਪੈ ਕੇ ਦੁਨੀਆ ਕੁਰਾਹੇ ਪਈ ਰਹਿੰਦੀ ਹੈ ।੭।

**ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ ॥੮॥ ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥੯॥ ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥੧੦॥ ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥੧੧॥ ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ ॥੧੨॥ ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ ॥੧੩॥ ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ ॥੧੪॥ {ਪੰਨਾ ੯੧੦}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਆਪੁ—ਆਪਣੇ ਆਪ ਨੂੰ; ਆਪਣੇ ਜੀਵਨ ਨੂੰ । ਪਛਾਣੈ—ਪਰਖਦਾ ਰਹਿੰਦਾ ਹੈ, ਪੜਤਾਲਦਾ ਰਹਿੰਦਾ ਹੈ । ਨਾਮਿ—ਨਾਮ ਵਿਚ ।੮।

ਆਪੇ—(ਪ੍ਰਭੂ) ਆਪ ਹੀ । ਨਿਰਮਲੁ—ਪਵਿੱਤਰ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਥਾਇ ਪਾਈ— ਕਬੂਲ ਕਰਦਾ ਹੈ ।੯।

ਕਰਹਿ—ਕਰਦੇ ਹਨ । ਪਰੁ—ਪਰੰਤੂ । ਬਿਧਿ—ਸਹੀ ਤਰੀਕਾ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਪਿਆਰ ਵਿਚ । ਭਾਇ—{ਲਫ਼ਜ਼ 'ਭਾਉ' ਤੋਂ ਅਧਿਕਰਣ ਕਾਰਕ, ਇਕ-ਵਚਨ} । ਮਲੁ—ਵਿਕਾਰਾਂ ਦੀ ਮੈਲ ।੧੦।

ਸੁ—ਉਹ ਮਨੁੱਖ । ਮਨਿ—ਮਨ ਵਿਚ । ਭਾਣਾ—ਪ੍ਰਭੂ ਦੀ ਰਜ਼ਾ । ਵਸਾਈ—ਵਸਾਂਦਾ ਹੈ ।੧੧।

ਤੇ—ਤੋਂ । ਭਾਣੇ ਤੇ—ਭਾਣਾ ਮੰਨਣ ਤੋਂ । ਸਭਿ—ਸਾਰੇ । ਅੰਤੇ—ਅਖ਼ੀਰ ਵੇਲੇ । ਸਖਾਈ—ਸਾਥੀ ।੧੨।

ਕੂੜਿ—ਕੂੜ ਵਿਚ, ਮਾਇਆ ਦੇ ਮੋਹ ਵਿਚ (ਫਸੇ ਹੋਏ) । ਕਰਹਿ—ਕਰਦੇ ਹਨ ।੧੩।

ਪਾਖੰਡਿ—ਪਖੰਡ ਦੇ ਕਾਰਨ । ਪਾਖੰਡਿ ਕੀਨੈ—ਪਖੰਡ ਕਰਨ ਦੇ ਕਾਰਨ । ਲੈ ਜਾਈ—ਲੈ ਜਾਇਗਾ । ਪਤਿ—ਇੱਜ਼ਤ । ਗਵਾਈ—ਗਵਾਇ, ਗਵਾ ਕੇ ।੧੪।

**ਅਰਥ** :—ਹੇ ਸੰਤ ਜਨੋ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਪਣੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਤੇ, ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ ।੮।

ਹੇ ਸੰਤ ਜਨੋ ! ਪਵਿੱਤਰ ਪ੍ਰਭੂ ਆਪ ਹੀ (ਜੀਵ ਨੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ ਉਸ ਪਾਸੋਂ ਆਪਣੀ) ਪੂਜਾ-ਭਗਤੀ ਕਰਾਂਦਾ ਹੈ, ਤੇ, ਗੁਰੂ ਦੇ ਸ਼ਬਦ ਵਿਚ ਉਸ ਦੀ ਲੀਨਤਾ ਦੇ ਕਾਰਨ ਉਸ ਦੀ ਕੀਤੀ ਪੂਜਾ ਪਰਵਾਨ ਕਰਦਾ ਹੈ ।੯।

(ਹੇ ਸੰਤ ਜਨੋ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਪ੍ਰਭੂ ਦੀ) ਪੂਜਾ ਤਾਂ ਕਰਦੇ ਹਨ, ਪਰੰਤੂ (ਪੂਜਾ ਦਾ) ਸਹੀ ਤਰੀਕਾ ਨਹੀਂ ਜਾਣਦੇ । ਮਾਇਆ ਦੇ ਪਿਆਰ ਵਿਚ ਫਸ ਕੇ (ਮਨਮੁਖ ਮਨੁੱਖ ਆਪਣੇ ਮਨ ਨੂੰ ਵਿਕਾਰਾਂ ਦੀ) ਮੈਲ ਚੰਬੋੜੀ ਰੱਖਦਾ ਹੈ ।੧੦।

(ਹੇ ਸੰਤ ਜਨੋ !) ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ ਪਰਮਾਤਮਾ ਦੀ ਭਗਤੀ ਕਰਨੀ ਜਾਣਦਾ ਹੈ (ਉਹ ਜਾਣਦਾ ਹੈ ਕਿ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਪ੍ਰਭੂ ਦੀ ਭਗਤੀ ਹੈ, ਇਸ ਵਾਸਤੇ ਉਹ ਪ੍ਰਭੂ ਦੀ) ਰਜ਼ਾ ਨੂੰ ਆਪਣੇ ਮਨ ਵਿਚ ਵਸਾਂਦਾ ਹੈ ।੧੧।

ਹੇ ਸੰਤ ਜਨੋ ! ਗੁਰਮੁਖ ਮਨੁੱਖ ਭਾਣਾ ਮੰਨਣ ਤੋਂ (ਹੀ ਇਸ ਲੋਕ ਵਿਚ) ਸਾਰੇ ਸੁਖ ਪ੍ਰਾਪਤ ਕਰ ਲੈਂਦਾ ਹੈ; ਅਖ਼ੀਰ ਵੇਲੇ ਭੀ ਪ੍ਰਭੂ ਦਾ ਨਾਮ ਉਸ ਦਾ ਸਾਥੀ ਬਣਦਾ ਹੈ ।੧੨।

ਹੇ ਸੰਤ ਜਨੋ ! (ਜਿਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ) ਆਪਣੇ ਜੀਵਨ ਨੂੰ ਨਹੀਂ ਪੜਤਾਲਦੇ, ਮਾਇਆ ਦੇ ਮੋਹ ਵਿਚ ਫਸੇ ਹੋਏ ਉਹ ਮਨੁੱਖ ਆਪਣੇ ਆਪ ਦੀ ਹੀ ਸੋਭਾ ਕਰਦੇ ਰਹਿੰਦੇ ਹਨ ।੧੩।

ਹੇ ਸੰਤ ਜਨੋ ! (ਧਰਮ ਦਾ) ਪਖੰਡ ਕੀਤਿਆਂ ਮੌਤ (ਦਾ ਸਹਿਮ) ਖ਼ਲਾਸੀ ਨਹੀਂ ਕਰਦਾ । ਜਮ (ਨਾਮ-ਹੀਣ ਬੰਦਿਆਂ ਨੂੰ) ਇਥੋਂ ਉਹਨਾਂ ਦੀ ਇੱਜ਼ਤ ਗੰਵਾ ਕੇ (ਪਰਲੋਕ ਵਿਚ) ਲੈ ਜਾਇਗਾ ।੧੪।

**ਜਿਨ ਅੰਤਰਿ ਸਬਦੁ, ਆਪੁ ਪਛਾਣਹਿ, ਗਤਿ ਮਿਤਿ ਤਿਨ ਹੀ ਪਾਈ ॥੧੫॥ ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ ॥੧੬॥ ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ ਸਤਸੰਗਤਿ ਮੇਲਾਈ ॥੧੭॥ ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ ॥੧੮॥ ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮਿ ਲਿਵ ਲਾਈ ॥੧੯॥ ਭੈਭੰਜਨੁ ਅਤਿ ਪਾਪ ਨਿਖੰਜਨੁ ਮੇਰਾ ਪ੍ਰਭੁ ਅੰਤਿ ਸਖਾਈ ॥੨੦॥ ਸਭੁ ਕਿਛੁ ਆਪੇ ਆਪਿ ਵਰਤੈ ਨਾਨਕ ਨਾਮਿ ਵਡਿਆਈ ॥੨੧॥੩॥੧੨॥ {ਪੰਨਾ ੯੧੦}**

**ਪਦ ਅਰਥ** :—ਜਿਨ—{'ਜਿਨ' ਬਹੁ-ਵਚਨ; 'ਜਿਨਿ' ਇਕ-ਵਚਨ} । ਅੰਤਰਿ—ਅੰਦਰ । ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ । ਗਤਿ—ਹਾਲਤ । ਮਿਤਿ—ਮਾਪ । ਗਤਿ ਮਿਤਿ—ਪਰਮਾਤਮਾ ਕਿਹੋ ਜਿਹਾ ਹੈ ਤੇ ਕੇਡਾ ਵੱਡਾ (ਬੇਅੰਤ) ਹੈ—ਇਹ ਸੂਝ ।੧੫।

ਸੁੰਨ—ਸੁੰਞ, ਉਹ ਹਾਲਤ ਜਦੋਂ ਮਾਇਆ ਦੇ ਫੁਰਨੇ ਨਾਹ ਉੱਠਣ । ਸੁੰਨ ਸਮਾਧਿ—ਉਹ ਇਕਾਗ੍ਰਤਾ ਜਿੱਥੇ ਮਨ ਵਿਚ ਮਾਇਆ ਵਾਲੇ ਫੁਰਨੇ ਨਹੀਂ ਉੱਠਦੇ । ਜੋਤਿ—ਜਿੰਦ । ਜੋਤੀ—ਪ੍ਰਭੂ ਦੀ ਜੋਤਿ ਵਿਚ ।੧੬।

ਸੁਣਿ—ਸੁਣ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ।੧੭।

ਆਪੁ—ਆਪਾ-ਭਾਵ । ਗਵਾਵੈ—ਦੂਰ ਕਰਦਾ ਹੈ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ ।੧੮।

ਸਾਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸਚੁ—ਸਦਾ-ਥਿਰ ਪ੍ਰਭੂ (ਦਾ ਨਾਮ) । ਸਚਿ ਨਾਮਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਲਿਵ—ਲਗਨ, ਸੁਰਤਿ ।੧੯।

ਭੈਭੰਜਨੁ—ਸਾਰੇ ਡਰਾਂ ਦਾ ਨਾਸ ਕਰਨ ਵਾਲਾ ਪ੍ਰਭੂ । ਅਤਿ ਪਾਪ ਨਿਖੰਜਨੁ—ਵੱਡੇ ਵੱਡੇ ਪਾਪਾਂ ਦਾ ਨਾਸ ਕਰਨ ਵਾਲਾ ਪ੍ਰਭੂ । ਸਖਾਈ—ਸਾਥੀ । ਅੰਤਿ—ਆਖ਼ਰ ਨੂੰ ।੨੦।

ਸਭੁ ਕਿਛੁ—ਹਰੇਕ ਚੀਜ਼ । ਆਪੇ—ਆਪ ਹੀ । ਵਰਤੈ—ਮੌਜੂਦ ਹੈ । ਨਾਮਿ—ਨਾਮ ਵਿਚ (ਜੁੜਿਆਂ) ।੨੧।

**ਅਰਥ** :—ਹੇ ਸੰਤ ਜਨੋ ! ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸ ਪੈਂਦਾ ਹੈ, ਉਹ ਆਪਣੇ ਜੀਵਨ ਨੂੰ ਪੜਤਾਲਦੇ ਰਹਿੰਦੇ ਹਨ, ਉਹਨਾਂ ਨੇ ਹੀ ਇਹ ਗੱਲ ਸਮਝੀ ਹੈ ਕਿ ਪਰਮਾਤਮਾ ਕਿਹੋ ਜਿਹਾ ਹੈ ਤੇ ਕੇਡਾ ਵੱਡਾ (ਬੇਅੰਤ) ਹੈ ।੧੫।

(ਹੇ ਸੰਤ ਜਨੋ ! ਜਿਨ੍ਹਾਂ ਦੇ ਅੰਦਰ ਗੁਰ-ਸ਼ਬਦ ਵੱਸਦਾ ਹੈ ਉਹਨਾਂ ਦਾ) ਇਹ ਮਨ ਅਜਿਹੀ ਇਕਾਗ੍ਰਤਾ ਬਣਾਂਦਾ ਹੈ ਜਿਥੇ ਮਾਇਆ ਦੇ ਫੁਰਨੇ ਨਹੀਂ ਉੱਠਦੇ, ਉਹਨਾਂ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਹੈ ।੧੬।

(ਹੇ ਸੰਤ ਜਨੋ !) ਗੁਰੂ ਦੇ ਸਨਮੁਖ ਰਹਿਣ ਵਾਲੇ ਉਹ ਬੰਦੇ ਸਾਧ ਸੰਗਤਿ ਵਿਚ ਮਿਲ ਬੈਠਦੇ ਹਨ, (ਸਤ-ਸੰਗੀਆਂ ਪਾਸੋਂ) ਪ੍ਰਭੂ ਦਾ ਨਾਮ ਸੁਣ ਸੁਣ ਕੇ ਉਹ ਭੀ ਨਾਮ ਉਚਾਰਦੇ ਰਹਿੰਦੇ ਹਨ ।੧੭।

(ਹੇ ਸੰਤ ਜਨੋ !) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਆਪਣੇ ਅੰਦਰੋਂ ਹਉਮੈ ਅਹੰਕਾਰ ਦੂਰ ਕਰਦਾ ਹੈ, ਤੇ, ਸਦਾ-ਥਿਰ ਪ੍ਰਭੂ ਦੇ ਦਰ ਤੇ ਸੋਭਾ ਪਾਂਦਾ ਹੈ ।੧੮।

(ਹੇ ਸੰਤ ਜਨੋ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ) ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹੈ, ਸਦਾ-ਥਿਰ ਪ੍ਰਭੂ ਦਾ ਨਾਮ ਉਚਾਰਦਾ ਹੈ, ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ ।੧੯।

(ਹੇ ਸੰਤ ਜਨੋ !) ਜੀਵਾਂ ਦੇ ਸਾਰੇ ਡਰ ਨਾਸ ਕਰਨ ਵਾਲਾ ਤੇ ਘੋਰ ਪਾਪ ਦੂਰ ਕਰਨ ਵਾਲਾ ਪਰਮਾਤਮਾ ਆਖ਼ਰ (ਉਹਨਾਂ ਦਾ) ਸਾਥੀ ਬਣਦਾ ਹੈ (ਜੋ ਉਸ ਦੀ ਸਿਫ਼ਤਿ-ਸਾਲਾਹ ਵਿਚ ਜੁੜੇ ਰਹਿੰਦੇ ਹਨ) ।੨੦।

ਹੇ ਸੰਤ ਜਨੋ ! ਇਹ ਸਭ ਕੁਝ (ਜੋ ਦਿੱਸ ਰਿਹਾ ਹੈ, ਇਸ ਵਿਚ) ਪ੍ਰਭੂ ਆਪ ਹੀ ਆਪ ਹਰ ਥਾਂ ਮੌਜੂਦ ਹੈ । ਹੇ ਨਾਨਕ ! ਉਸ ਦੇ ਨਾਮ ਵਿਚ ਜੁੜਿਆਂ ਲੋਕ ਪਰਲੋਕ ਵਿਚ ਆਦਰ ਮਿਲਦਾ ਹੈ ।੨੧।੩।੧੨।

**ਰਾਮਕਲੀ ਮਹਲਾ ੩ ॥ ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥੧॥ ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥ ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥੧॥ ਰਹਾਉ ॥ ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ ॥੨॥ ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ ॥੩॥ ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮਨਾਮੁ ਉਰਿ ਧਾਰੀ ॥੪॥ ਅਨਦਿਨੁ ਰਾਤੇ ਸਹਜੇ ਮਾਤੇ ਸਹਜੇ ਹਉਮੈ ਮਾਰੀ ॥੫॥ ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ ॥੬॥ ਮਾਇਆ ਮੋਹੁ ਸਬਦਿ ਜਲਾਇਆ ਗਿਆਨਿ ਤਤਿ ਬੀਚਾਰੀ ॥੭॥ ਆਪੇ ਆਪਿ ਕਰਾਏ ਕਰਤਾ ਆਪੇ ਬਖਸਿ ਭੰਡਾਰੀ ॥੮॥ ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ ਹਉ ਗਾਵਾ ਸਬਦਿ ਵੀਚਾਰੀ ॥੯॥ ਹਰਿ ਜੀਉ ਜਪੀ ਹਰਿ ਜੀਉ ਸਾਲਾਹੀ ਵਿਚਹੁ ਆਪੁ ਨਿਵਾਰੀ ॥੧੦॥ {ਪੰਨਾ ੯੧੦-੯੧੧}**

**ਪਦ ਅਰਥ** :—ਹਮ—ਅਸੀ ਸੰਸਾਰੀ ਜੀਵ । ਕੁਚਲ—ਕੁਚੱਲਣੇ, ਕੋਝੀ ਜੀਵਨ-ਚਾਲ ਵਾਲੇ । ਕੁਚੀਲ—ਗੰਦੇ । ਮਿਲਿ—ਮਿਲ ਕੇ । ਸਬਦੇ—ਗੁਰੂ ਦੇ ਸ਼ਬਦ ਵਿਚ ਹੀ ।੧।

ਸੰਤਹੁ—ਹੇ ਸੰਤ ਜਨੋ ! ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ । ਨਾਮਿ—ਪਰਮਾਤਮਾ ਦੇ ਨਾਮ ਦੀ ਰਾਹੀਂ । ਨਿਸਤਾਰੀ—ਪਾਰ-ਉਤਾਰਾ ਹੋ ਜਾਂਦਾ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ । ਘਟ ਅੰਤਰਿ—ਹਿਰਦੇ ਵਿਚ । ਕਰਤੈ—ਕਰਤਾਰ ਨੇ । ਸਵਾਰੀ—ਪੈਜ ਰੱਖ ਲਈ ।੧।ਰਹਾਉ।

ਪਾਰਸ—ਲੋਹੇ ਨੂੰ ਸੋਨਾ ਕਰ ਦੇਣ ਵਾਲੀ ਪੱਥਰੀ, ਵਿਕਾਰੀ ਮਨਾਂ ਨੂੰ ਪਵਿੱਤਰ ਕਰਨ ਵਾਲਾ ਗੁਰੂ ਪਾਰਸ । ਪਰਸੇ—ਪਰਸਿ, ਛੁਹ ਕੇ ।੨।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਤਿਨ—ਉਹਨਾਂ ਨੇ । ਜੂਐ—ਜੂਏ ਵਿਚ ।੩।

ਅਨਦਿਨੁ—ਹਰ ਰੋਜ਼ । ਉਰਿ—ਹਿਰਦੇ ਵਿਚ ।੪।

ਰਾਤੇ—ਰੰਗੇ ਹੋਏ । ਸਹਜੇ—ਸਹਿਜ, ਆਤਮਕ ਅਡੋਲਤਾ ਵਿਚ । ਮਾਤੇ—ਮਸਤ ।੫।

ਭੈ ਬਿਨੁ—ਪ੍ਰਭੂ ਦਾ ਡਰ ਰੱਖਣ ਤੋਂ ਬਿਨਾ । ਕਬ ਹੀ—ਕਦੇ ਭੀ । ਭੈ—ਡਰ ਵਿਚ । ਭਾਇ—ਪ੍ਰੇਮ ਵਿਚ ।੬।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਗਿਆਨਿ—ਆਤਮਕ ਜੀਵਨ ਦੀ ਸੂਝ ਨਾਲ । ਤਤਿ—ਜਗਤ ਦੇ ਮੂਲ ਪ੍ਰਭੂ ਵਿਚ ਜੁੜ ਕੇ । ਬੀਚਾਰੀ—ਵਿਚਾਰਵਾਨ ।੭।

ਆਪੇ—ਆਪ ਹੀ । ਕਰਤਾ—ਕਰਤਾਰ । ਬਖਸਿ—ਬਖਸੇ, ਬਖ਼ਸ਼ਦਾ ਹੈ । ਭੰਡਾਰੀ—ਖ਼ਜ਼ਾਨੇ ।੮।

ਤਿਸ ਕਿਆ ਗੁਣਾ ਕਾ—ਉਸ ਪ੍ਰਭੂ ਦੇ ਗੁਣਾਂ ਦਾ {ਸੰਬੰਧਕ 'ਕਿਆ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਹਉ—ਮੈਂ । ਗਾਵਾ—ਗਾਵਾਂ, ਮੈਂ ਗਾਂਦਾ ਹਾਂ ।੯।

ਜਪੀ—ਜਪੀਂ, ਮੈਂ ਜਪਦਾ ਹਾਂ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਆਪੁ—ਆਪਾ-ਭਾਵ ।੧੦।

**ਅਰਥ** :—ਹੇ ਸੰਤ ਜਨੋ ! ਗੁਰੂ ਦੇ ਸਨਮੁਖ ਰਿਹਾਂ ਪਰਮਾਤਮਾ ਦੇ ਨਾਮ ਦੀ ਰਾਹੀਂ (ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਦਾ ਨਾਮ ਵੱਸ ਪੈਂਦਾ ਹੈ, (ਸਮਝੋ) ਕਰਤਾਰ ਨੇ ਆਪ ਹੀ ਉਸ ਦੀ ਇੱਜ਼ਤ ਰੱਖ ਲਈ ।੧।ਰਹਾਉ।

ਹੇ ਸੰਤ ਜਨੋ ! ਅਸੀ ਸੰਸਾਰੀ-ਜੀਵ (ਆਮ ਤੌਰ ਤੇ) ਕੁਚੱਲਣੇ ਗੰਦੇ ਆਚਰਨ ਵਾਲੇ ਅਹੰਕਾਰੀ ਹੋਏ ਰਹਿੰਦੇ ਹਾਂ । (ਕਿਸੇ ਵਡਭਾਗੀ ਨੇ) ਗੁਰੂ ਦੇ ਸ਼ਬਦ ਵਿਚ ਜੁੜ ਕੇ ਵਿਕਾਰਾਂ ਦੀ ਮੈਲ ਆਪਣੇ ਮਨ ਤੋਂ ਉਤਾਰੀ ਹੁੰਦੀ ਹੈ ।੧।

ਜਿਸ ਮਨੁੱਖ ਉਤੇ ਪ੍ਰਭੂ ਜੀ ਆਪਣੀ ਕਿਰਪਾ ਕਰਦੇ ਹਨ, ਉਹ ਮਨੁੱਖ ਗੁਰੂ-ਪਾਰਸ ਨੂੰ ਛੂਹ ਕੇ ਆਪ ਭੀ ਪਾਰਸ ਬਣ ਜਾਂਦਾ ਹੈ ।੨।

ਹੇ ਸੰਤ ਜਨੋ ! ਜਿਹੜੇ ਅਨੇਕਾਂ ਜੀਵ ਧਾਰਮਿਕ ਬਾਣਾ ਪਾਈ ਫਿਰਦੇ ਹਨ ਤੇ ਉਸ ਭੇਖ ਦੇ ਕਾਰਨ ਅਹੰਕਾਰੀ ਹੋਏ ਫਿਰਦੇ ਹਨ, ਉਹਨਾਂ ਨੇ ਮਨੁੱਖਾ ਜਨਮ ਦੀ ਖੇਡ ਜੂਏ ਵਿਚ ਹਾਰ ਲਈ (ਜਾਣੋ) ।੩।

ਪਰ, ਹੇ ਸੰਤ ਜਨੋ ! ਕਈ ਬੰਦੇ ਐਸੇ ਹਨ ਜੋ ਦਿਨ ਰਾਤ ਹਰ ਵੇਲੇ ਪਰਮਾਤਮਾ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਪਰਮਾਤਮਾ ਦੀ ਭਗਤੀ ਕਰਦੇ ਰਹਿੰਦੇ ਹਨ ।੪।

ਜਿਹੜੇ ਮਨੁੱਖ ਹਰ ਵੇਲੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ, ਆਤਮਕ ਅਡੋਲਤਾ ਵਿਚ ਟਿਕ ਕੇ ਉਹ ਆਪਣੇ ਅੰਦਰੋਂ ਹਉਮੈ ਦੂਰ ਕਰ ਲੈਂਦੇ ਹਨ ।੫।

ਹੇ ਸੰਤ ਜਨੋ ! ਪ੍ਰਭੂ ਦਾ ਡਰ-ਅਦਬ ਹਿਰਦੇ ਵਿਚ ਰੱਖਣ ਤੋਂ ਬਿਨਾ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ । ਡਰ-ਅਦਬ, ਪ੍ਰੇਮ ਅਤੇ ਭਗਤੀ ਵਿਚ ਟਿਕਣ ਵਾਲਿਆਂ ਨੇ ਆਪਣੀ ਜ਼ਿੰਦਗੀ ਸੋਹਣੀ ਬਣਾ ਲਈ ।੬।

ਪ੍ਰਭੂ ਵਿਚ ਜੁੜ ਕੇ ਆਤਮਕ ਜੀਵਨ ਦੀ ਸੂਝ ਦੀ ਰਾਹੀਂ ਜਿਹੜੇ ਬੰਦੇ ਵਿਚਾਰਵਾਨ ਹੋ ਗਏ, ਉਹਨਾਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਅੰਦਰੋਂ ਮਾਇਆ ਦਾ ਮੋਹ ਸਾੜ ਲਿਆ ।੭।

ਪਰ ਹੇ ਸੰਤ ਜਨੋ ! ਪ੍ਰਭੂ ਆਪ ਹੀ (ਜੀਵਾਂ ਪਾਸੋਂ) ਆਪਣੀ ਭਗਤੀ ਕਰਾਂਦਾ ਹੈ, ਆਪ ਹੀ ਭਗਤੀ ਦੇ ਖ਼ਜ਼ਾਨੇ ਬਖ਼ਸ਼ਦਾ ਹੈ ।੮।

ਹੇ ਸੰਤ ਜਨੋ ! ਮੈਂ ਉਸ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ । (ਉਸ ਦੀ ਮਿਹਰ ਨਾਲ ਹੀ) ਮੈਂ ਉਸ ਦੇ ਗੁਣ ਗਾਂਦਾ ਹਾਂ, ਗੁਰੂ ਦੇ ਸ਼ਬਦ ਦੀ ਰਾਹੀਂ (ਉਸ ਦੇ ਗੁਣਾਂ ਦੀ) ਵਿਚਾਰ ਕਰਦਾ ਹਾਂ ।੯।

ਹੇ ਸੰਤ ਜਨੋ ! (ਉਸ ਦੀ ਕਿਰਪਾ ਨਾਲ ਹੀ) ਮੈਂ ਉਸ ਦਾ ਨਾਮ ਜਪਦਾ ਹਾਂ, ਉਸ ਦੀ ਸਿਫ਼ਤਿ-ਸਾਲਾਹ ਕਰਦਾ ਹਾਂ, ਅਤੇ ਆਪਣੇ ਅੰਦਰੋਂ ਹਉਮੈ ਦੂਰ ਕਰਦਾ ਹਾਂ ।੧੦।

ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ ॥੧੧॥ ਅਪਣਿਆ ਭਗਤਾ ਨੋ ਆਪੇ ਤੁਠਾ ਅਪਣੀ ਕਿਰਪਾ ਕਰਿ ਕਲ ਧਾਰੀ ॥੧੨॥ ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ ਗਾਵਨਿ ਸਬਦਿ ਵੀਚਾਰੀ ॥੧੩॥ ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ ਆਖਣੁ ਬਿਖਮੁ ਬੀਚਾਰੀ ॥੧੪॥ ਸਬਦਿ ਲਗੇ ਸੇਈ ਜਨ ਨਿਸਤਰੇ ਭਉਜਲੁ ਪਾਰਿ ਉਤਾਰੀ ॥੧੫॥ ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ ਬੂਝੈ ਕੋ ਵੀਚਾਰੀ ॥੧੬॥ ਜੋ ਧੁਰਿ ਲਿਖਿਆ ਸੋਈ ਪਾਇਆ ਮਿਲਿ ਹਰਿ ਸਬਦਿ ਸਵਾਰੀ ॥੧੭॥ ਕਾਇਆ ਕੰਚਨੁ ਸਬਦੇ ਰਾਤੀ ਸਾਚੈ ਨਾਇ ਪਿਆਰੀ ॥੧੮॥ ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ ॥੧੯॥ ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ ਅਹੰਕਾਰੀ ॥੨੦॥ {ਪੰਨਾ ੯੧੧}

**ਪਦ ਅਰਥ** :—ਪਦਾਰਥੁ—ਕੀਮਤੀ ਵਸਤ । ਤੇ—ਤੋਂ, ਪਾਸੋਂ । ਅਖੁਟ—ਕਦੇ ਨਾਹ ਮੁੱਕਣ ਵਾਲੇ । ਸਚੇ—ਸਦਾ-ਥਿਰ ਪ੍ਰਭੂ ਦੇ ।੧੧।

ਨੋ—ਨੂੰ । ਤੁਠਾ—ਦਇਆਵਾਨ ਹੁੰਦਾ ਹੈ । ਕਰਿ—ਕਰ ਕਰ ਕੇ । ਕਲ—ਸੱਤਾ । ਧਾਰੀ—ਟਿਕਾਂਦਾ ਹੈ ।੧੨।

ਗਾਵਨਿ—ਗਾਂਦੇ ਹਨ । ਸਬਦਿ—ਸ਼ਬਦ ਦੀ ਰਾਹੀਂ । ਵੀਚਾਰੀ—ਵਿਚਾਰਵਾਨ ਹੋ ਕੇ ।੧੩।

ਜੀਉ—ਜਿੰਦ । ਪਿੰਡੁ—ਸਰੀਰ । ਤਿਸ ਕਾ—ਉਸ (ਪ੍ਰਭੂ) ਦਾ {ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਬਿਖਮੁ—ਔਖਾ, ਕਠਨ । ਆਖਣੁ—ਬਿਆਨ ਕਰਨਾ ।੧੪।

ਸਬਦਿ—ਸ਼ਬਦ ਵਿਚ । ਸੇਈ—ਉਹ (ਬੰਦੇ) । ਨਿਸਤਰੇ—ਪਾਰ ਲੰਘ ਗਏ । ਭਉਜਲੁ—ਸੰਸਾਰ-ਸਮੁੰਦਰ ।੧੫।

ਬਿਨੁ ਸਾਚੇ—ਸਦਾ-ਥਿਰ ਪ੍ਰਭੂ (ਦੀ ਮਿਹਰ) ਤੋਂ ਬਿਨਾ । ਕੋ—ਕੋਈ ਵਿਰਲਾ । ਵੀਚਾਰੀ—ਵਿਚਾਰਵਾਨ ।੧੬।

ਧੁਰਿ—ਧੁਰ ਦਰਗਾਹ ਤੋਂ । ਮਿਲਿ—ਮਿਲ ਕੇ । ਸਬਦਿ—ਸ਼ਬਦ ਦੀ ਰਾਹੀਂ । ਸਵਾਰੀ—ਸੰਵਾਰ ਲਈ ।੧੭।

ਕਾਇਆ—ਸਰੀਰ । ਕੰਚਨੁ—ਸੋਨਾ । ਸਾਚੈ ਨਾਇ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ ।੧੮।

ਅੰਮ੍ਰਿਤਿ—ਆਤਮਕ ਜੀਵਨ ਦੇਣ ਵਾਲੇ ਨਾਮ ਜਲ ਨਾਲ ।੧੯।

ਖੋਜਹਿ—ਲੱਭਦੇ ਹਨ । ਹੋਰਿ—ਹੋਰ ਬੰਦੇ । ਫੂਟਿ ਮੂਏ—ਆਫਰ ਕੇ ਆਤਮਕ ਮੌਤੇ ਮਰ ਗਏ ਹਨ ।੨੦।

**ਅਰਥ** :—ਹੇ ਸੰਤ ਜਨੋ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ-ਖ਼ਜ਼ਾਨੇ ਕਦੇ ਮੁੱਕਣ ਵਾਲੇ ਨਹੀਂ ਹਨ, ਪਰ ਇਹ ਨਾਮ-ਪਦਾਰਥ ਗੁਰੂ ਪਾਸੋਂ ਮਿਲਦਾ ਹੈ ।੧੧।

ਹੇ ਸੰਤ ਜਨੋ ! ਆਪਣੇ ਭਗਤਾਂ ਉਤੇ ਪ੍ਰਭੂ ਆਪ ਹੀ ਦਇਆਵਾਨ ਹੁੰਦਾ ਹੈ ਅਤੇ ਉਹਨਾਂ ਦੇ ਅੰਦਰ ਆਪ ਹੀ ਕਿਰਪਾ ਕਰ ਕੇ (ਨਾਮ ਜਪਣ ਦੀ) ਸੱਤਿਆ ਟਿਕਾਈ ਰੱਖਦਾ ਹੈ ।੧੨।

(ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ) ਉਹਨਾਂ (ਭਗਤ ਜਨਾਂ) ਨੂੰ ਸਦਾ-ਥਿਰ ਪ੍ਰਭੂ ਦੇ ਨਾਮ ਦੀ ਸਦਾ ਭੁੱਖ ਲੱਗੀ ਰਹਿੰਦੀ ਹੈ, ਉਹ ਉੱਚੀ ਵਿਚਾਰ ਦੇ ਮਾਲਕ ਬੰਦੇ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ ।੧੩।

ਹੇ ਸੰਤ ਜਨੋ ! ਇਹ ਜਿੰਦ ਤੇ ਇਹ ਸਰੀਰ (ਜੀਵਾਂ ਨੂੰ) ਸਭ ਕੁਝ ਉਸ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ, (ਉਸ ਦੀਆਂ ਬਖ਼ਸ਼ਸ਼ਾਂ ਦਾ) ਵਿਚਾਰ ਕਰਨਾ ਤੇ ਬਿਆਨ ਕਰਨਾ (ਬਹੁਤ) ਔਖਾ ਹੈ ।੧੪।

ਹੇ ਸੰਤ ਜਨੋ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਦੇ ਹਨ, ਉਹੀ ਸੰਸਾਰ-ਸਮੁੰਦਰ ਤੋਂ ਤਰ ਜਾਂਦੇ ਹਨ, ਪਾਰ ਲੰਘ ਜਾਂਦੇ ਹਨ ।੧੫।

ਹੇ ਸੰਤ ਜਨੋ ! ਕੋਈ ਵਿਰਲਾ ਵਿਚਾਰਵਾਨ ਇਹ ਗੱਲ ਸਮਝਦਾ ਹੈ ਕਿ ਸਦਾ-ਥਿਰ ਪ੍ਰਭੂ ਦੇ ਨਾਮ ਤੋਂ ਬਿਨਾ ਕੋਈ ਹੋਰ (ਇਸ ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘਾ ਸਕਦਾ ।੧੬।

(ਪਰ ਹੇ ਸੰਤ ਜਨੋ ! ਇਹ ਨਾਮ ਦੀ ਦਾਤਿ ਜੀਵਾਂ ਦੇ ਵੱਸ ਦੀ ਖੇਡ ਨਹੀਂ ਹੈ, ਪ੍ਰਭੂ ਨੇ) ਧੁਰ-ਦਰਗਾਹ ਤੋਂ (ਜੀਵਾਂ ਦੇ ਮੱਥੇ ਤੇ ਜੋ ਲੇਖ ਲਿਖ ਦਿੱਤਾ ਉਹੀ ਪ੍ਰਾਪਤ ਹੁੰਦਾ ਹੈ, ਤੇ ਜੀਵ ਪ੍ਰਭੂ-ਚਰਨਾਂ ਵਿਚ ਜੁੜ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਆਪਣਾ ਜੀਵਨ ਸੰਵਾਰਦਾ ਹੈ ।੧੭।

ਹੇ ਸੰਤ ਜਨੋ ! ਜਿਹੜਾ ਸਰੀਰ ਗੁਰੂ ਦੇ ਸ਼ਬਦ-ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਪਿਆਰ ਕਰਦਾ ਹੈ ਉਹ ਸਰੀਰ ਸੋਨਾ ਬਣ ਜਾਂਦਾ ਹੈ (ਸੁੱਧ ਸੋਨੇ ਵਰਗਾ ਵਿਕਾਰ-ਰਹਿਤ ਪਵਿੱਤਰ ਹੋ ਜਾਂਦਾ ਹੈ) ।੧੮।

(ਹੇ ਸੰਤ ਜਨੋ ! ਉਹ ਸਰੀਰ ਪਵਿੱਤਰ ਹੈ) ਜਿਹੜਾ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਨਕਾ-ਨਕ ਭਰਿਆ ਰਹਿੰਦਾ ਹੈ, ਪਰ ਇਹ ਨਾਮ-ਅੰਮ੍ਰਿਤ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ ।੧੯।

(ਹੇ ਸੰਤ ਜਨੋ !) ਜਿਹੜੇ ਮਨੁੱਖ (ਆਪਣੇ ਇਸ ਸਰੀਰ ਵਿਚ ਹੀ) ਪ੍ਰਭੂ ਨੂੰ ਲੱਭਦੇ ਹਨ ਉਹੀ ਉਸ ਦਾ ਮਿਲਾਪ ਪ੍ਰਾਪਤ ਕਰ ਲੈਂਦੇ ਹਨ । (ਸਰੀਰ ਤੋਂ ਬਾਹਰ ਭਾਲਣ ਵਾਲੇ) ਹੋਰ ਬੰਦੇ (ਭੇਖ ਆਦਿਕ ਦੇ) ਮਾਣ ਵਿਚ ਆਫਰ ਆਫਰ ਕੇ ਆਤਮਕ ਮੌਤ ਸਹੇੜ ਲੈਂਦੇ ਹਨ ।੨੦।

**ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ ॥੨੧॥ ਸੋ ਜੋਗੀ ਤਤੁ ਗਿਆਨੁ ਬੀਚਾਰੇ ਹਉਮੈ ਤ੍ਰਿਸਨਾ ਮਾਰੀ ॥੨੨॥ ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ ॥੨੩॥ ਸਤਿਗੁਰੁ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ ॥੨੪॥ ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ ॥੨੫॥ ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥੨੬॥ ਤਨੁ ਮਨੁ ਵਾਰੀ ਵਾਰਿ ਘੁਮਾਈ ਅਪਨੇ ਗੁਰ ਵਿਟਹੁ ਬਲਿਹਾਰੀ ॥੨੭॥ ਮਾਇਆ ਮੋਹੁ ਬਿਨਸਿ ਜਾਇਗਾ ਉਬਰੇ ਸਬਦਿ ਵੀਚਾਰੀ ॥੨੮॥ ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ ॥੨੯॥ ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ ॥੩੦॥੪॥੧੩॥ {ਪੰਨਾ ੯੧੧}**

**ਪਦ ਅਰਥ** :—ਬਾਦੀ—{ਵਾਦੁ—ਝਗੜਾ, ਬਹਿਸ, ਚਰਚਾ} ਨਿਰੀ ਚਰਚਾ ਕਰਨ ਵਾਲੇ । ਬਿਨਸਹਿ—ਆਤਮਕ ਮੌਤ ਸਹੇੜ ਲੈਂਦੇ ਹਨ । ਸੇਵਹਿ—ਸੇਵਾ ਕਰਦੇ ਹਨ, ਪ੍ਰਭੂ ਦੀ ਸੇਵਾ-ਭਗਤੀ ਕਰਦੇ ਹਨ । ਗੁਰ ਕੈ ਹੇਤਿ—ਗੁਰੂ ਦੇ (ਦਿੱਤੇ) ਪ੍ਰੇਮ ਦੀ ਰਾਹੀਂ । ਪਿਆਰੀ—ਪਿਆਰਿ, ਪਿਆਰ ਦੀ ਰਾਹੀਂ ।੨੧।

ਤਤੁ—ਜਗਤ ਦਾ ਮੂਲ-ਪ੍ਰਭੂ । ਗਿਆਨੁ—ਆਤਮਕ ਜੀਵਨ ਦੀ ਸੂਝ । ਮਾਰੀ—ਮਾਰਿ, ਮਾਰ ਕੇ ।੨੨।

ਦਾਤਾ—(ਨਾਮ ਦੀ ਦਾਤਿ) ਦੇਣ ਵਾਲਾ । ਤਿਨੈ—ਤਿਨਿ ਹੀ, ਉਸੇ (ਮਨੁੱਖ) ਨੇ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ ਉਤੇ ।੨੩।

ਨ ਸੇਵਹਿ—ਸੇਵਾ ਨਹੀਂ ਕਰਦੇ ਹਨ, ਸਰਨ ਨਹੀਂ ਪੈਂਦੇ । ਡੂਬਿ—(ਮਾਇਆ ਦੇ ਮੋਹ ਵਿਚ) ਡੁੱਬ ਕੇ । ਮੂਏ—ਆਤਮਕ ਮੌਤ ਸਹੇੜ ਬੈਠੇ ।੨੪।

ਜਿਚਰੁ—ਜਿਤਨਾ ਚਿਰ । ਕੀਚੈ—ਕਰਨੀ ਚਾਹੀਦੀ ਹੈ । ਮੁਰਾਰੀ—{ਮੁਰ-ਅਰਿ । 'ਮੁਰ' ਦੈਂਤ ਦਾ ਵੈਰੀ । ਸ੍ਰੀ ਕ੍ਰਿਸ਼ਨ} ਪਰਮਾਤਮਾ ।੨੫।

ਅਨਦਿਨੁ—{ਅਨੁਦਿਨਜ਼} ਹਰ ਰੋਜ਼ । ਪ੍ਰਿਅ—ਪਿਆਰੇ ਦੀ । ਪਿਆਰੀ—ਪਿਆਰਿ, ਪਿਆਰ ਵਿਚ ।੨੬।

ਵਾਰੀ—ਵਾਰੀਂ, ਮੈਂ ਵਾਰ ਦਿਆਂ । ਵਾਰਿ ਘੁਮਾਈ—ਵਾਰਿ ਘੁਮਾਈਂ, ਵਾਰ ਕੇ ਸਦਕੇ ਕਰ ਦਿਆਂ । ਵਿਟਹੁ—ਤੋਂ ।੨੭।

ਉਬਰੇ—ਬਚ ਗਏ । ਸਬਦਿ—ਸ਼ਬਦ ਦੀ ਰਾਹੀਂ । ਵੀਚਾਰੀ—ਵੀਚਾਰਿ, (ਪ੍ਰਭੂ ਦੇ ਗੁਣਾਂ ਦੀ) ਵਿਚਾਰ ਕਰ ਕੇ ।੨੮।

ਸੋਈ—ਉਹੀ ਬੰਦੇ । ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਵੀਚਾਰੀ—ਵਿਚਾਰਵਾਨ ।੨੯।

ਜਿ—ਜੇਹੜੇ ਮਨੁੱਖ । ਜੀਵੇ—ਆਤਮਕ ਜੀਵਨ ਵਾਲੇ ਹੋ ਗਏ ਹਨ ।੩੦।

**ਅਰਥ** :—ਹੇ ਸੰਤ ਜਨੋ ! ਨਿਰੀਆਂ ਫੋਕੀਆਂ ਗੱਲਾਂ ਕਰਨ ਵਾਲੇ ਮਨੁੱਖ ਆਤਮਕ ਤੌਰ ਤੇ ਮਰ ਜਾਂਦੇ ਹਨ, ਪਰ ਭਗਤ ਜਨ ਗੁਰੂ ਦੀ ਰਾਹੀਂ ਮਿਲੇ ਪ੍ਰੇਮ-ਪਿਆਰ ਨਾਲ ਪਰਮਾਤਮਾ ਦੀ ਸੇਵਾ-ਭਗਤੀ ਕਰਦੇ ਹਨ ।੨੧।

ਹੇ ਸੰਤ ਜਨੋ ! ਉਹੀ ਮਨੁੱਖ ਜੋਗੀ ਹੈ (ਪ੍ਰਭੂ-ਚਰਨਾਂ ਵਿਚ ਜੁੜਿਆ ਹੋਇਆ ਹੈ) ਜੋ ਆਪਣੇ ਅੰਦਰੋਂ ਹਉਮੈ ਮਾਰ ਕੇ ਮਾਇਆ ਦੀ ਤ੍ਰਿਸ਼ਨਾ ਦੂਰ ਕਰ ਕੇ ਉੱਚੇ ਆਤਮਕ ਜੀਵਨ ਨਾਲ ਸਾਂਝ ਪਾਂਦਾ ਹੈ ਜਗਤ ਦੇ ਮੂਲ-ਪ੍ਰਭੂ ਦੇ ਗੁਣਾਂ ਨੂੰ ਵਿਚਾਰਦਾ ਰਹਿੰਦਾ ਹੈ ।੨੨।

(ਹੇ ਪ੍ਰਭੂ ! ਜੀਵਾਂ ਦੇ ਵੱਸ ਦੀ ਗੱਲ ਨਹੀਂ) ਜਿਸ ਮਨੁੱਖ ਉਤੇ ਤੇਰੀ ਦਇਆ ਹੁੰਦੀ ਹੈ, ਉਸ ਨੇ ਇਹ ਗੱਲ ਸਮਝੀ ਹੁੰਦੀ ਹੈ ਕਿ ਗੁਰੂ (ਹੀ ਤੇਰੇ ਨਾਮ ਦੀ ਦਾਤਿ) ਦੇਣ ਵਾਲਾ ਹੈ ।੨੩।

ਹੇ ਸੰਤ ਜਨੋ ! ਜਿਹੜੇ ਮਨੁੱਖ ਗੁਰੂ ਦਾ ਦਰ ਨਹੀਂ ਮੱਲਦੇ, ਉਹ ਮਨੁੱਖ ਮਾਇਆ (ਦੇ ਮੋਹ) ਵਿਚ ਫਸੇ ਰਹਿੰਦੇ ਹਨ, (ਮਾਇਆ ਦੇ ਕਾਰਨ) ਅਹੰਕਾਰੀ ਹੋਏ ਹੋਏ ਉਹ ਮਨੁੱਖ (ਮਾਇਆ ਦੇ ਮੋਹ ਵਿਚ) ਡੁੱਬ ਕੇ ਆਤਮਕ ਮੌਤੇ ਮਰੇ ਰਹਿੰਦੇ ਹਨ ।੨੪।

ਹੇ ਸੰਤ ਜਨੋ ! ਜਿਤਨਾ ਚਿਰ ਸਰੀਰ ਵਿਚ ਸਾਹ ਆ ਰਿਹਾ ਹੈ ਉਤਨਾ ਚਿਰ ਪ੍ਰਭੂ ਦੀ ਸੇਵਾ-ਭਗਤੀ ਕਰਦੇ ਰਹਿਣਾ ਚਾਹੀਦਾ ਹੈ । (ਪ੍ਰਭੂ ਦੀ ਭਗਤੀ ਦੀ ਬਰਕਤਿ ਨਾਲ ਹੀ) ਪ੍ਰਭੂ ਨੂੰ ਜਾ ਮਿਲੀਦਾ ਹੈ ।੨੫।

ਹੇ ਸੰਤ ਜਨੋ ! ਆਪਣੇ ਪਿਆਰੇ ਪ੍ਰਭੂ ਨਾਲ ਪ੍ਰੀਤ-ਪਿਆਰ ਦੀ ਰਾਹੀਂ ਮਨੁੱਖ ਦਿਨ ਰਾਤ ਵੇਲੇ (ਮਾਇਆ ਦੇ ਮੋਹ ਦੇ ਹੱਲਿਆਂ ਵਲੋਂ) ਸੁਚੇਤ ਰਹਿ ਸਕਦਾ ਹੈ ।੨੬।

(ਹੇ ਸੰਤ ਜਨੋ ! ਤਾਹੀਏਂ) ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਗੁਰੂ ਤੋਂ ਆਪਣਾ ਤਨ ਮਨ ਕੁਰਬਾਨ ਕਰਦਾ ਹਾਂ, ਘੋਲਿ ਘੁਮਾਂਦਾ ਹਾਂ ।੨੭।

ਹੇ ਸੰਤ ਜਨੋ ! ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਨ ਵਾਲੇ ਬੰਦੇ (ਸੰਸਾਰ-ਸਮੁੰਦਰ ਤੋਂ) ਬਚ ਨਿਕਲਦੇ ਹਨ । (ਜਿਹੜਾ ਭੀ ਮਨੁੱਖ ਇਹ ਉੱਦਮ ਕਰਦਾ ਰਹਿੰਦਾ ਹੈ, ਉਸ ਦੇ ਅੰਦਰੋਂ) ਮਾਇਆ ਦਾ ਮੋਹ ਨਾਸ ਹੋ ਜਾਇਗਾ ।੨੮।

(ਹੇ ਸੰਤ ਜਨੋ ! ਇਹ ਕੋਈ ਸੌਖੀ ਖੇਡ ਨਹੀਂ ਹੈ । ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਉਹੀ ਮਨੁੱਖ ਜਾਗਦੇ ਹਨ, ਜਿਨ੍ਹਾਂ ਨੂੰ ਪ੍ਰਭੂ ਆਪ ਜਗਾਂਦਾ ਹੈ, ਅਜਿਹੇ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਵਿਚਾਰਵਾਨ ਹੋ ਜਾਂਦੇ ਹਨ ।੨੯।

ਹੇ ਨਾਨਕ ! (ਆਖ—ਹੇ ਸੰਤ ਜਨੋ !) ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ, ਉਹੀ ਮਨੁੱਖ ਆਤਮਕ ਤੌਰ ਤੇ ਮਰੇ ਰਹਿੰਦੇ ਹਨ । ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਦਾ ਸਦਕਾ ਆਤਮਕ ਜੀਵਨ ਵਾਲੇ ਹੋ ਗਏ ਹਨ ।੩੦।੪।੧੩।

**ਰਾਮਕਲੀ ਮਹਲਾ ੩ ॥ ਨਾਮੁ ਖਜਾਨਾ ਗੁਰ ਤੇ ਪਾਇਆ ਤ੍ਰਿਪਤਿ ਰਹੇ ਆਘਾਈ ॥੧॥ ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ ॥ ਏਕੁ ਨਾਮੁ ਵਸਿਆ ਘਟ ਅੰਤਰਿ ਪੂਰੇ ਕੀ ਵਡਿਆਈ ॥੧॥ ਰਹਾਉ ॥ ਆਪੇ ਕਰਤਾ ਆਪੇ ਭੁਗਤਾ ਦੇਦਾ ਰਿਜਕੁ ਸਬਾਈ ॥੨॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥੩॥ ਆਪੇ ਸਾਜੇ ਸ੍ਰਿਸਟਿ ਉਪਾਏ ਸਿਰਿ ਸਿਰਿ ਧੰਧੈ ਲਾਈ ॥੪॥ ਤਿਸਹਿ ਸਰੇਵਹੁ ਤਾ ਸੁਖੁ ਪਾਵਹੁ ਸਤਿਗੁਰਿ ਮੇਲਿ ਮਿਲਾਈ ॥੫॥ ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ ॥੬॥ ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ ॥੭॥ {ਪੰਨਾ ੯੧੧-੯੧੨}**

**ਪਦ ਅਰਥ** :—ਗੁਰ ਤੇ—ਗੁਰੂ ਪਾਸੋਂ । ਤ੍ਰਿਪਤਿ ਰਹੇ—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਏ । ਆਘਾਈ ਰਹੇ—ਆਘਾਇ ਰਹੇ, ਪੂਰਨ ਤੌਰ ਤੇ ਰੱਜ ਗਏ ।੧।

ਸੰਤਹੁ—ਹੇ ਸੰਤ ਜਨੋ ! ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਗਤਿ—ਉੱਚੀ ਆਤਮਕ ਅਵਸਥਾ । ਘਟ ਅੰਤਰਿ—ਹਿਰਦੇ ਵਿਚ । ਪੂਰੇ ਕੀ—ਸਾਰੇ ਗੁਣਾਂ ਦੇ ਮਾਲਕ-ਪ੍ਰਭੂ ਦੀ । ਵਡਿਆਈ—ਮਿਹਰ, ਬਜ਼ੁਰਗੀ ।੧।ਰਹਾਉ।

ਆਪੇ—(ਪ੍ਰਭੂ) ਆਪ ਹੀ । ਕਰਤਾ—(ਜੀਵਾਂ ਨੂੰ) ਪੈਦਾ ਕਰਨ ਵਾਲਾ । ਭੁਗਤਾ—(ਜੀਵਾਂ ਵਿਚ ਬੈਠ ਕੇ) ਭੋਗਣ ਵਾਲਾ । ਸਬਾਈ—ਸਾਰੀ ਲੋਕਾਈ ਨੂੰ ।੨।

ਨ ਕਰਣਾ ਜਾਈ—ਨਹੀਂ ਕੀਤਾ ਜਾ ਸਕਦਾ । ਅਵਰੁ—ਕੁਝ ਹੋਰ ।੩।

ਸਾਜੇ—ਸਾਜਦਾ ਹੈ, ਬਣਾਂਦਾ ਹੈ, ਪੈਦਾ ਕਰਦਾ ਹੈ । ਸਿਰਿ—ਸਿਰ ਉਤੇ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ । ਧੰਧੈ—(ਮਾਇਆ ਦੇ) ਜੰਜਾਲ ਦੀ (ਪੋਟਲੀ) । ਲਾਈ—ਚੰਬੜੀ ਹੋਈ ਹੈ ।੪।

ਤਿਸਹਿ—{ਤਿਸੁ ਹੀ} ਉਸ ਪ੍ਰਭੂ ਨੂੰ ਹੀ । ਸਰੇਵਹੁ—ਸੇਵਾ-ਭਗਤੀ ਕਰੋ । ਸਤਿਗੁਰਿ—ਗੁਰ ਨੇ । ਮੇਲਿ—ਪ੍ਰਭੂ ਦੇ ਮਿਲਾਪ ਵਿਚ ।੫।

ਆਪੁ—ਆਪੇ ਨੂੰ । ਉਪਾਏ—ਪਰਗਟ ਕਰਦਾ ਹੈ । ਅਲਖੁ—ਜਿਸ ਦਾ ਸਹੀ ਸਰੂਪ ਦਸਿਆ ਨਾਹ ਜਾ ਸਕੇ ।੬।

ਮਾਰਿ—ਮਾਰ ਕੇ, ਆਤਮਕ ਮੌਤ ਦੇ ਕੇ । ਜੀਵਾਲੇ—ਆਤਮਕ ਜੀਵਨ ਦੇਂਦਾ ਹੈ । ਤਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉਡ ਗਿਆ ਹੈ} । ਤਿਲੁ—ਰਤਾ ਭਰ ਭੀ । ਤਮਾਈ—ਤਮ੍ਹਾ, ਲਾਲਚ ।੭।

**ਅਰਥ** :—ਹੇ ਸੰਤ ਜਨੋ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰ ਲੈਂਦਾ ਹੈ, ਉਹ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਹੀ ਵਸਿਆ ਰਹਿੰਦਾ ਹੈ, (ਪਰ ਗੁਰੂ ਭੀ ਤਦੋਂ ਹੀ ਮਿਲਦਾ ਹੈ ਜੇ) ਸਾਰੇ ਗੁਣਾਂ ਦੇ ਮਾਲਕ-ਪ੍ਰਭੂ ਦੀ ਮਿਹਰ ਹੋਵੇ ।੧।ਰਹਾਉ।

ਹੇ ਸੰਤ ਜਨੋ ! ਪਰਮਾਤਮਾ ਦਾ ਨਾਮ-ਖ਼ਜ਼ਾਨਾ ਗੁਰੂ ਪਾਸੋਂ ਮਿਲਦਾ ਹੈ, (ਜਿਨ੍ਹਾਂ ਨੂੰ ਇਹ ਖ਼ਜ਼ਾਨਾ ਮਿਲ ਜਾਂਦਾ ਹੈ, ਉਹ ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰਨ ਤੌਰ ਤੇ ਰੱਜ ਜਾਂਦੇ ਹਨ ।੧।

(ਹੇ ਸੰਤ ਜਨੋ !) ਪਰਮਾਤਮਾ ਆਪ ਹੀ ਸਭ ਜੀਵਾਂ ਦਾ ਪੈਦਾ ਕਰਨ ਵਾਲਾ ਹੈ, (ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ (ਸਾਰੇ ਭੋਗ) ਭੋਗਣ ਵਾਲਾ ਹੈ, ਸਾਰੀ ਲੋਕਾਈ ਨੂੰ (ਆਪ ਹੀ) ਰਿਜ਼ਕ ਦੇਣ ਵਾਲਾ ਹੈ ।੨।

ਹੇ ਸੰਤ ਜਨੋ ! ਉਹ ਪ੍ਰਭੂ ਆਪ ਹੀ ਜੋ ਕੁਝ ਕਰਨਾ ਚਾਹੁੰਦਾ ਹੈ ਕਰ ਰਿਹਾ ਹੈ, ਕਿਸੇ ਜੀਵ ਪਾਸੋਂ ਉਸ ਦੇ ਉਲਟ ਕੁਝ ਹੋਰ ਨਹੀਂ ਕੀਤਾ ਜਾ ਸਕਦਾ ।੩।

ਹੇ ਸੰਤ ਜਨੋ ! ਪ੍ਰਭੂ ਆਪ ਹੀ (ਸਭ ਜੀਵਾਂ ਦੀ) ਘਾੜਤ ਘੜਦਾ ਹੈ, ਆਪ ਹੀ ਇਹ ਜਗਤ ਪੈਦਾ ਕਰਦਾ ਹੈ, ਹਰੇਕ ਜੀਵ ਦੇ ਸਿਰ ਉਤੇ ਉਸ ਨੇ ਆਪ ਹੀ (ਮਾਇਆ ਦੇ) ਜੰਜਾਲ ਦੀ (ਪੋਟਲੀ) ਚੰਬੋੜੀ ਹੋਈ ਹੈ ।੪।

ਹੇ ਸੰਤ ਜਨੋ ! ਉਸ ਪਰਮਾਤਮਾ ਨੂੰ ਹੀ ਸਿਮਰਦੇ ਰਹੋ, ਤਦੋਂ ਹੀ ਆਤਮਕ ਆਨੰਦ ਕਰ ਸਕੋਗੇ । (ਪਰ ਸਿਮਰਦਾ ਉਹੀ ਹੈ ਜਿਸ ਨੂੰ) ਗੁਰੂ ਨੇ ਪਰਮਾਤਮਾ ਦੇ ਚਰਨਾਂ ਵਿਚ ਜੋੜਿਆ ਹੈ ।੫।

ਹੇ ਸੰਤ ਜਨੋ ! ਪ੍ਰਭੂ ਆਪ ਹੀ ਆਪਣਾ ਆਪ (ਕਿਸੇ ਜੀਵ ਦੇ ਹਿਰਦੇ ਵਿਚ) ਪਰਗਟ ਕਰਦਾ ਹੈ, ਉਹ ਅਲੱਖ ਹੈ, ਉਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।੬।

(ਹੇ ਸੰਤ ਜਨੋ ! ਜੀਵਾਂ ਨੂੰ) ਆਤਮਕ ਮੌਤ ਦੇ ਕੇ (ਫਿਰ) ਆਪ ਹੀ ਪ੍ਰਭੂ ਆਤਮਕ ਜੀਵਨ ਦੇਂਦਾ ਹੈ । ਉਸ ਨੂੰ ਕਿਸੇ ਤਰ੍ਹਾਂ ਦਾ ਕੋਈ ਰਤਾ ਭਰ ਭੀ ਲਾਲਚ ਨਹੀਂ ਹੈ ।੭।

**ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ ॥੮॥ ਸੇ ਵਡਭਾਗੀ ਜਿਨੀ ਏਕੋ ਜਾਤਾ ਸਚੇ ਰਹੇ ਸਮਾਈ ॥੯॥ ਆਪਿ ਸਰੂਪੁ ਸਿਆਣਾ ਆਪੇ ਕੀਮਤਿ ਕਹਣੁ ਨ ਜਾਈ ॥੧੦॥ ਆਪੇ ਦੁਖੁ ਸੁਖੁ ਪਾਏ ਅੰਤਰਿ ਆਪੇ ਭਰਮਿ ਭੁਲਾਈ ॥੧੧॥ ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ ॥੧੨॥ ਜਿਨੀ ਚਾਖਿਆ ਤਿਨਾ ਸਾਦੁ ਆਇਆ ਸਤਿਗੁਰਿ ਬੂਝ ਬੁਝਾਈ ॥੧੩॥ ਇਕਨਾ ਨਾਵਹੁ ਆਪਿ ਭੁਲਾਏ ਇਕਨਾ ਗੁਰਮੁਖਿ ਦੇਇ ਬੁਝਾਈ ॥੧੪॥ {ਪੰਨਾ ੯੧੨}**

ਪਦ ਅਰਥ :—ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ (ਜੀਵ) । ਦਾਤੇ—ਲੋੜਵੰਦਿਆਂ ਦੀ ਮਦਦ ਕਰ ਸਕਣ ਵਾਲੇ ।੮।

ਸੇ—{ਬਹੁ-ਵਚਨ} ਉਹ (ਬੰਦੇ) । ਜਾਤਾ—ਪਛਾਣਿਆ, ਸਾਂਝ ਪਾਈ । ਸਚੇ—ਸਦਾ-ਥਿਰ ਪ੍ਰਭੂ ਵਿਚ । ਰਹੇ ਸਮਾਈ—ਰਹੇ ਸਮਾਇ, ਸਦਾ ਟਿਕੇ ਰਹੇ ।੯।

ਸਰੂਪੁ—ਰੂਪ ਵਾਲਾ, ਸੋਹਣਾ । ਆਪੇ—ਆਪ ਹੀ ।੧੦।

ਅੰਤਰਿ—(ਹਰੇਕ ਜੀਵ ਦੇ) ਅੰਦਰ । ਭਰਮਿ—ਭਟਕਣਾ ਵਿਚ । ਭੁਲਾਈ—ਕੁਰਾਹੇ ਪਾ ਦੇਂਦਾ ਹੈ ।੧੧।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੇ । ਅੰਧ—ਅੰਨ੍ਹੀ ।੧੨।

ਸਾਦੁ—ਸੁਆਦ, ਆਨੰਦ । ਸਤਿਗੁਰਿ—ਗੁਰੂ ਨੇ । ਬੂਝ—ਸੂਝ । ਬੁਝਾਈ—ਸਮਝਾਈ ।੧੩।

ਇਕਨਾ—ਕਈ ਜੀਵਾਂ ਨੂੰ । ਨਾਵਹੁ—(ਆਪਣੇ) ਨਾਮ ਤੋਂ । ਦੇਇ ਬੁਝਾਈ—ਸਮਝ ਦੇਂਦਾ ਹੈ ।੧੪।

ਅਰਥ :—ਹੇ ਸੰਤ ਜਨੋ ! ਜਗਤ ਵਿਚ ਪਰਮਾਤਮਾ ਨੇ ਕਈ ਜੀਵਾਂ ਨੂੰ ਦੂਜਿਆਂ ਦੀ ਮਦਦ ਕਰਨ ਦੇ ਸਮਰੱਥ ਬਣਾ ਦਿਤਾ ਹੈ, ਕਈ ਜੀਵ ਉਸ ਨੇ ਕੰਗਾਲ-ਮੰਗਤੇ ਬਣਾ ਦਿਤੇ ਹਨ । (ਜਿਨ੍ਹਾਂ ਉਤੇ ਮਿਹਰ ਕਰਦਾ ਹੈ ਉਹਨਾਂ ਪਾਸੋਂ) ਆਪਣੀ ਭਗਤੀ ਪਰਮਾਤਮਾ ਆਪ ਹੀ ਕਰਾਂਦਾ ਹੈ ।੮।

ਹੇ ਸੰਤ ਜਨੋ ! ਜਿਨ੍ਹਾਂ ਬੰਦਿਆਂ ਨੇ ਇਕ ਪਰਮਾਤਮਾ ਨਾਲ ਜਾਣ-ਪਛਾਣ ਬਣਾ ਲਈ ਹੈ ਉਹ ਵੱਡੇ ਭਾਗਾਂ ਵਾਲੇ ਹਨ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ (ਦੀ ਯਾਦ) ਵਿਚ ਲੀਨ ਰਹਿੰਦੇ ਹਨ ।੯।

ਹੇ ਸੰਤ ਜਨੋ ! ਪਰਮਾਤਮਾ ਆਪ (ਸਭ ਤੋਂ) ਸੁੰਦਰ ਹੈ (ਸਭ ਤੋਂ) ਸਿਆਣਾ (ਭੀ) ਆਪ ਹੀ ਹੈ । (ਉਸ ਦੀ ਸੁੰਦਰਤਾ ਤੇ ਸਿਆਣਪ ਦਾ) ਮੁਲ ਦਸਿਆ ਨਹੀਂ ਜਾ ਸਕਦਾ ।੧੦।

ਹੇ ਸੰਤ ਜਨੋ ! ਹਰੇਕ ਜੀਵ ਦੇ ਅੰਦਰ ਪਰਮਾਤਮਾ ਆਪ ਹੀ ਦੁਖ ਪੈਦਾ ਕਰਦਾ ਹੈ । ਆਪ ਹੀ ਸੁਖ (ਭੀ) ਦੇਂਦਾ ਹੈ । ਉਹ ਆਪ ਹੀ ਜੀਵ ਨੂੰ ਭਟਕਣਾ ਵਿਚ ਪਾ ਕੇ ਉਸ ਨੂੰ ਕੁਰਾਹੇ ਪਾ ਦੇਂਦਾ ਹੈ ।੧੧।

ਹੇ ਸੰਤ ਜਨੋ ! ਜਿਸ ਮਨੁਖ ਨੇ ਗੁਰੂ ਦੀ ਸਰਨ ਲਈ, ਉਸ ਨੇ ਉਸ ਵੱਡੇ ਦਾਤਾਰ ਪ੍ਰਭੂ ਨਾਲ ਸਾਂਝ ਪਾ ਲਈ; ਪਰ ਮਾਇਆ ਦੇ ਮੋਹ ਵਿਚ ਅੰਨ੍ਹੀ ਹੋਈ ਲੋਕਾਈ ਭਟਕਦੀ ਫਿਰਦੀ ਹੈ ।੧੨।

ਹੇ ਸੰਤ ਜਨੋ ! ਜਿਨ੍ਹਾਂ ਨੂੰ ਗੁਰੂ ਨੇ (ਨਾਮ ਅੰਮ੍ਰਿਤ ਦੀ) ਕਦਰ ਬਖ਼ਸ਼ੀ, ਜਿਨ੍ਹਾਂ ਨੇ (ਇਸ ਤਰ੍ਹਾਂ ਨਾਮ-ਅੰਮ੍ਰਿਤ) ਚਖ ਲਿਆ, ਉਹਨਾਂ ਨੂੰ ਉਸ ਦਾ ਆਨੰਦ ਆ ਗਿਆ (ਤੇ ਉਹ ਸਦਾ ਨਾਮ ਵਿਚ ਜੁੜੇ ਰਹੇ) ।੧੩।

(ਹੇ ਸੰਤ ਜਨੋ ! ਜੀਵਾਂ ਦੇ ਵੱਸ ਦੀ ਗੱਲ ਨਹੀਂ) ਕਈ ਜੀਵਾਂ ਨੂੰ ਪਰਮਾਤਮਾ ਆਪ (ਹੀ) ਆਪਣੇ ਨਾਮ ਤੋਂ ਖੁੰਝਾ ਦੇਂਦਾ ਹੈ, ਤੇ ਕਈ ਜੀਵਾਂ ਨੂੰ ਗੁਰੂ ਦੀ ਸਰਨ ਪਾ ਕੇ (ਆਪਣੇ ਨਾਮ ਦੀ) ਸੂਝ ਬਖ਼ਸ਼ ਦੇਂਦਾ ਹੈ ।੧੪।

**ਸਦਾ ਸਦਾ ਸਾਲਾਹਿਹੁ ਸੰਤਹੁ ਤਿਸ ਦੀ ਵਡੀ ਵਡਿਆਈ ॥੧੫॥ ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ ॥੧੬॥ ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ ॥੧੭॥ ਤਿਸ ਨੋ ਪ੍ਰਾਣੀ ਸਦਾ ਧਿਆਵਹੁ ਜਿਨਿ ਗੁਰਮੁਖਿ ਬਣਤ ਬਣਾਈ ॥੧੮॥ ਸਤਿਗੁਰ ਭੇਟੈ ਸੋ ਜਨੁ ਸੀਝੈ ਜਿਸੁ ਹਿਰਦੈ ਨਾਮੁ ਵਸਾਈ ॥੧੯॥ ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ ॥੨੦॥ ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥੨੧॥੫॥੧੪॥ {ਪੰਨਾ ੯੧੨}**

ਪਦ ਅਰਥ :—ਸਾਲਾਹਿਹੁ—ਸਿਫ਼ਤਿ-ਸਾਲਾਹ ਕਰਦੇ ਰਿਹਾ ਕਰੋ । ਤਿਸ ਦੀ—{ਸੰਬੰਧਕ 'ਦੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉਡ ਗਿਆ ਹੈ} ਉਸ (ਪਰਮਾਤਮਾ) ਦੀ । ਵਡਿਆਈ—ਸੋਭਾ, ਨਾਮਣਾ ।੧੫।

ਰਾਜਾ—ਹਾਕਮ, ਪਾਤਿਸ਼ਾਹ । ਕਰਿ—ਕਰ ਕੇ । ਤਪਾਵਸੁ—ਨਿਆਂਉ । ਬਣਤ—ਮਰਯਾਦਾ, ਸਿਫ਼ਤਿ-ਸਾਲਾਹ ਕਰਨ ਦੀ ਮਰਯਾਦਾ ।੧੬।

ਨਿਆਉ—ਇਨਸਾਫ਼ । ਸਦ—ਸਦਾ । ਸਾਚਾ—ਅਟੱਲ, ਸਦਾ ਕਾਇਮ ਰਹਿਣ ਵਾਲਾ । ਮਨਾਈ—ਮਨਾਂਦਾ ਹੈ, ਮੰਨਣ ਲਈ ਪ੍ਰੇਰਨਾ ਕਰਦਾ ਹੈ ।੧੭।

ਤਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਪ੍ਰਾਣੀ—ਹੇ ਪ੍ਰਾਣੀ ! ਜਿਨਿ—ਜਿਸ (ਪਰਮਾਤਮਾ) ਨੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣਾ । ਗੁਰਮੁਖਿ ਬਣਤ—ਗੁਰੂ ਦੇ ਸਨਮੁਖ ਦੀ ਰੀਤ ।੧੮।

ਭੇਟੈ—ਮਿਲਦਾ ਹੈ । ਸਤਿਗੁਰ ਭੇਟੈ—(ਜੋ ਮਨੁੱਖ) ਗੁਰੂ ਨੂੰ ਮਿਲਦਾ ਹੈ {ਨੋਟ :—"ਸਤਿਗੁਰ ਭੇਟੈ"—(ਜਿਸ ਮਨੁੱਖ ਨੂੰ ਗੁਰੂ ਮਿਲਦਾ ਹੈ} । ਸੀਝੈ—ਕਾਮਯਾਬ ਹੋ ਜਾਂਦਾ ਹੈ । ਜਿਸੁ ਹਿਰਦੇ—ਜਿਸ ਦੇ ਹਿਰਦੇ ਵਿਚ ।੧੯।

ਸਚਾ—ਸਦਾ ਕਾਇਮ ਰਹਿਣ ਵਾਲਾ । ਬਾਣੀ—ਬਾਣੀ ਦੀ ਰਾਹੀਂ । ਸਬਦਿ—ਸ਼ਬਦ ਦੀ ਰਾਹੀਂ । ਸੁਣਾਈ—(ਗੁਰੂ) ਸੁਣਾਂਦਾ ਹੈ ।੨੦।

ਸੁਣਿ ਵੇਖਿ ਰਹਿਆ—ਸੁਣਿ ਰਹਿਆ ਵੇਖਿ ਰਹਿਆ, (ਹਰੇਕ ਜੀਵ ਦੀ ਗੱਲ) ਸੁਣ ਰਿਹਾ ਹੈ (ਹਰੇਕ ਜੀਵ ਦਾ ਕੰਮ) ਵੇਖ ਰਿਹਾ ਹੈ । ਵਿਸਮਾਦੁ—ਅਸਚਰਜ-ਰੂਪ ਪਰਮਾਤਮਾ । ਰਵਿਆ—ਵਿਆਪਕ ਹੈ । ਸ੍ਰਬ—ਸਰਬ, ਸਾਰੇ । ਥਾਈ—ਥਾਈਂ, ਥਾਵਾਂ ਵਿਚ ।੨੧।

ਅਰਥ :—ਹੇ ਸੰਤ ਜਨੋ ! ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸਦਾ ਕਰਦੇ ਰਿਹਾ ਕਰੋ ਸਦਾ ਕਰਦੇ ਰਿਹਾ ਕਰੋ । ਉਸ (ਪ੍ਰਭੂ) ਦਾ ਨਾਮਣਾ ਬਹੁਤ ਵੱਡਾ ਹੈ ।੧੫।

ਹੇ ਸੰਤ ਜਨੋ ! ਪ੍ਰਭੂ ਤੋਂ ਬਿਨਾ (ਉਸ ਦੇ ਬਰਾਬਰ ਦਾ) ਹੋਰ ਕੋਈ ਪਾਤਿਸ਼ਾਹ ਨਹੀਂ ਹੈ । ਉਸ ਨੇ ਪੂਰਾ ਇਨਸਾਫ਼ ਕਰ ਕੇ ਸਿਫ਼ਤਿ-ਸਾਲਾਹ ਕਰਨ ਦੀ ਇਹ ਰੀਤ ਚਲਾਈ ਹੈ ।੧੬।

ਹੇ ਸੰਤ ਜਨੋ ! ਉਸ ਪਰਮਾਤਮਾ ਦਾ ਹੀ ਇਨਸਾਫ਼ (ਕਰਨ ਵਾਲਾ ਹੁਕਮ) ਸਦਾ ਅਟੱਲ ਹੈ, ਕਿਸੇ ਵਿਰਲੇ (ਭਾਗਾਂ ਵਾਲੇ) ਨੂੰ ਉਹ ਪ੍ਰਭੂ (ਇਹ) ਹੁਕਮ ਮੰਨਣ ਲਈ ਪ੍ਰੇਰਨਾ ਕਰਦਾ ਹੈ ।੧੭।

ਹੇ ਪ੍ਰਾਣੀਓ ! ਜਿਸ ਪਰਮਾਤਮਾ ਨੇ (ਬੰਦਿਆਂ ਵਾਸਤੇ) ਗੁਰੂ ਦੇ ਸਨਮੁਖ ਰਹਿਣ ਦੀ ਮਰਯਾਦਾ ਚਲਾਈ ਹੋਈ ਹੈ, ਸਦਾ ਉਸ ਦਾ ਧਿਆਨ ਧਰਦੇ ਰਿਹਾ ਕਰੋ ।੧੮।

ਹੇ ਸੰਤ ਜਨੋ ! (ਜਿਹੜਾ ਮਨੁੱਖ) ਗੁਰੂ ਨੂੰ ਮਿਲਦਾ ਹੈ (ਭਾਵ, ਗੁਰੂ ਦੀ ਸਰਨ ਪੈਂਦਾ ਹੈ), ਜਿਸ ਮਨੁੱਖ ਦੇ ਹਿਰਦੇ ਵਿਚ (ਗੁਰੂ, ਪਰਮਾਤਮਾ ਦਾ) ਨਾਮ ਵਸਾਂਦਾ ਹੈ ਉਹ ਮਨੁੱਖ (ਜ਼ਿੰਦਗੀ ਦੀ ਖੇਡ ਵਿਚ) ਕਾਮਯਾਬ ਹੋ ਜਾਂਦਾ ਹੈ ।੧੯।

ਹੇ ਸੰਤ ਜਨੋ ! (ਗੁਰੂ ਆਪਣੀ) ਬਾਣੀ ਦੀ ਰਾਹੀਂ (ਆਪਣੇ) ਸ਼ਬਦ ਦੀ ਰਾਹੀਂ (ਸਰਨ ਆਏ ਸਿੱਖਾਂ ਨੂੰ ਇਹ ਉਪਦੇਸ਼) ਸੁਣਾਂਦਾ ਰਹਿੰਦਾ ਹੈ ਕਿ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ ।੨੦।

ਹੇ ਨਾਨਕ ! (ਆਖ—ਹੇ ਸੰਤ ਜਨੋ !) ਪਰਮਾਤਮਾ ਅਸਚਰਜ-ਰੂਪ ਹੈ, ਮੇਰਾ ਪਰਮਾਤਮਾ ਸਭਨੀਂ ਥਾਈਂ ਮੌਜੂਦ ਹੈ (ਹਰੇਕ ਜੀਵ ਵਿਆਪਕ ਹੋ ਕੇ) ਉਹ (ਹਰੇਕ ਦੇ ਦਿਲ ਦੀ) ਸੁਣ ਰਿਹਾ ਹੈ, (ਹਰੇਕ ਦਾ ਕੰਮ) ਵੇਖ ਰਿਹਾ ਹੈ ।੨।੧।੫।

**ਰਾਮਕਲੀ ਮਹਲਾ ੫ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥ ਕਿਨ ਹੀ ਕੀਆ ਪਰਵਿਰਤਿ ਪਸਾਰਾ ॥ ਕਿਨ ਹੀ ਕੀਆ ਪੂਜਾ ਬਿਸਥਾਰਾ ॥ ਕਿਨ ਹੀ ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ ॥੧॥ ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥੧॥ ਰਹਾਉ ॥ ਕਿਨ ਹੀ ਗ੍ਰਿਹੁ ਤਜਿ ਵਣਖੰਡਿ ਪਾਇਆ ॥ ਕਿਨ ਹੀ ਮੋਨਿ ਅਉਧੂਤੁ ਸਦਾਇਆ ॥ ਕੋਈ ਕਹਤਉ ਅਨੰਨਿ ਭਗਉਤੀ ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥ ਕਿਨ ਹੀ ਕਹਿਆ ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥ ਕਿਨ ਹੀ ਭਵਨੁ ਸਭ ਧਰਤੀ ਕਰਿਆ ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥ {ਪੰਨਾ ੯੧੨}**

**ਪਦ ਅਰਥ** :—ਕਿਨ ਹੀ—{ਕਿਨਿ ਹੀ । ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਨਿ' ਦੀ 'ਿ' ਉੱਡ ਗਈ ਹੈ । ਕਿਨਿ—ਕਿਸ ਨੇ ?} ਕਿਸੇ ਨੇ । ਪਰਵਿਰਤਿ—{ਪ੍ਰਵ ਿ—ਅਚਟਵਿਇ ਲਡਿਇ, ਠਓਕਨਿਗ ਓਨ ਓਚਟਵਿਇ ਪਓਰਟ ਨਿ ੍ਹਰਲਦਲੇ ਓਡਡਓਰਿਸ} ਦੁਨੀਆਦਾਰੀ, ਗ੍ਰਿਹਸਤ ਜੀਵਨ । ਪਸਾਰਾ—ਖਿਲਾਰਾ । ਬਿਸਥਾਰਾ—ਖਿਲਾਰਾ । ਨਿਵਲ—ਨਿਉਲੀ ਕਰਮ, ਪੇਟ ਸਾਫ਼ ਰੱਖਣ ਵਾਸਤੇ ਆਂਦਰਾਂ ਨੂੰ ਭੁਆਣ ਦੀ ਯੋਗਿਕ ਕਿਰਿਆ । ਭੁਇਅੰਗਮ—ਸੱਪ, ਸੱਪ ਦੀ ਸ਼ਕਲ ਦੀ ਕੁੰਡਲਨੀ ਨਾੜੀ, ਇਸ ਨਾੜੀ ਵਿਚੋਂ ਸੁਆਸ ਲੰਘਾ ਕੇ ਦਸਮ ਦੁਆਰ ਵਿਚ ਅਪੜਾਣ ਦੀ ਕਿਰਿਆ । ਸਾਧੇ—ਸਾਧਨ ਕੀਤੇ । ਮੋਹਿ—ਮੈਂ । ਮੋਹਿ ਦੀਨ—ਮੈਂ ਗ਼ਰੀਬ ਨੇ । ਆਰਾਧੇ—ਸਿਮਰਿਆ ਹੈ ।੧।

ਭਰੋਸਾ—ਆਸਰਾ । ਆਨ—ਕੋਈ ਹੋਰ {ਅੰਯ} । ਜਾਨਾ—ਜਾਨਾਂ, ਮੈਂ ਜਾਣਦਾ । ਵੇਸ—ਭੇਖ ।੧।ਰਹਾਉ।

ਗ੍ਰਿਹੁ—ਘਰ, ਗ੍ਰਿਹਸਤ । ਤਜਿ—ਛੱਡ ਕੇ । ਵਣ ਖੰਡਿ—ਜੰਗਲ ਦੇ ਟੋਟੇ ਵਿਚ, ਜੰਗਲ ਦੀ ਨੁੱਕਰ ਵਿਚ । ਮੋਨਿ—ਸਦਾ ਚੁੱਪ ਰਹਿਣ ਵਾਲਾ । ਅਉਧੂਤੁ—ਤਿਆਗੀ । ਕਹਤਉ—ਕਹਤਾ, ਆਖਦਾ ਹੈ । ਅਨੰਨਿ—{ਅਨੰਯ । ਨ ਅੰਯ} ਕੋਈ ਹੋਰ ਆਸਰਾ ਨਾਹ ਤੱਕਣ ਵਾਲਾ । ਭਗਉਤੀ—ਭਗਵਾਨ ਦੀ ਭਗਤੀ ਕਰਨ ਵਾਲਾ ।੨।

ਹਉ—ਹਉਂ, ਮੈਂ । ਵਾਸੀ—ਵੱਸਣ ਵਾਲਾ । ਉਦਾਸੀ—ਉਪਰਾਮ । ਭਵਨੁ—ਰਟਨ । ਹਰਿ ਦਰਿ—ਹਰੀ ਦੇ ਦਰ ਤੇ ।੩।

ਅਰਥ :—ਹੇ ਮੇਰੇ ਪਿਆਰੇ ਪ੍ਰਭੂ ! ਮੈਨੂੰ ਸਿਰਫ਼ ਤੇਰਾ ਆਸਰਾ ਹੈ । ਮੈਂ ਕੋਈ ਹੋਰ ਭੇਖ ਕਰਨਾ ਨਹੀਂ ਜਾਣਦਾ ।੧।ਰਹਾਉ ।

(ਹੇ ਭਾਈ !) ਕਿਸੇ ਨੇ (ਨਿਰਾ) ਦੁਨੀਆਦਾਰੀ ਦਾ ਖਿਲਾਰਾ ਖਿਲਾਰਿਆ ਹੋਇਆ ਹੈ, ਕਿਸੇ ਨੇ (ਦੇਵਤਿਆਂ ਆਦਿਕ ਦੀ) ਪੂਜਾ ਦਾ ਅਡੰਬਰ ਰਚਾਇਆ ਹੋਇਆ ਹੈ । ਕਿਸੇ ਨੇ ਨਿਉਲੀ ਕਰਮ ਅਤੇ ਕੁੰਡਲਨੀ ਨਾੜੀ ਦੇ ਸਾਧਨਾਂ ਵਿਚ ਰੁਚੀ ਰੱਖੀ ਹੋਈ ਹੈ । ਪਰ ਮੈਂ ਗ਼ਰੀਬ ਪਰਮਾਤਮਾ ਦਾ ਸਿਮਰਨ ਹੀ ਕਰਦਾ ਹਾਂ ।੧।

(ਹੇ ਭਾਈ !) ਕਿਸੇ ਨੇ ਘਰ ਛੱਡ ਕੇ ਜੰਗਲ ਦੀ ਨੁੱਕਰ ਵਿਚ ਜਾ ਡੇਰਾ ਲਾਇਆ ਹੈ, ਕਿਸੇ ਨੇ ਆਪਣੇ ਆਪ ਨੂੰ ਮੋਨ-ਧਾਰੀ ਤਿਆਗੀ ਸਾਧੂ ਅਖਵਾਇਆ ਹੈ । ਕੋਈ ਇਹ ਆਖਦਾ ਹੈ ਕਿ ਮੈਂ ਅਨੰਨ ਭਗਉਤੀ ਹਾਂ (ਹੋਰ

ਆਸਰੇ ਛੱਡ ਕੇ ਸਿਰਫ਼ ਭਗਵਾਨ ਦਾ ਭਗਤ ਹਾਂ) । ਪਰ ਮੈਂ ਗਰੀਬ ਨੇ ਸਿਰਫ਼ ਪਰਮਾਤਮਾ ਦਾ ਆਸਰਾ ਲਿਆ ਹੈ ।੨।

(ਹੇ ਭਾਈ !) ਕਿਸੇ ਨੇ ਆਖਿਆ ਹੈ ਕਿ ਮੈਂ ਤੀਰਥਾਂ ਉੱਤੇ ਹੀ ਨਿਵਾਸ ਰੱਖਦਾ ਹਾਂ । ਕੋਈ ਮਨੁੱਖ ਅੰਨ ਛੱਡ ਕੇ (ਦੁਨੀਆ ਵਲੋਂ) ਉਪਰਾਮ ਹੋਇਆ ਬੈਠਾ ਹੈ । ਕਿਸੇ ਨੇ ਸਾਰੀ ਧਰਤੀ ਉਤੇ ਰਟਨ ਕਰਨ ਦਾ ਆਹਰ ਫੜਿਆ ਹੋਇਆ ਹੈ । ਪਰ ਮੈਂ ਗ਼ਰੀਬ ਸਿਰਫ਼ ਪਰਮਾਤਮਾ ਦੇ ਦਰ ਤੇ ਆ ਪਿਆ ਹਾਂ ।੩।

**ਕਿਨ ਹੀ ਕਹਿਆ ਮੈ ਕੁਲਹਿ ਵਡਿਆਈ ॥ ਕਿਨ ਹੀ ਕਹਿਆ ਬਾਹ ਬਹੁ ਭਾਈ ॥ ਕੋਈ ਕਹੈ ਮੈ ਧਨਹਿ ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ ॥੪॥ ਕਿਨ ਹੀ ਘੂਘਰ ਨਿਰਤਿ ਕਰਾਈ ॥ ਕਿਨ ਹੂ ਵਰਤ ਨੇਮ ਮਾਲਾ ਪਾਈ ॥ ਕਿਨ ਹੀ ਤਿਲਕੁ ਗੋਪੀ ਚੰਦਨ ਲਾਇਆ ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥੫॥ ਕਿਨ ਹੀ ਸਿਧ ਬਹੁ ਚੇਟਕ ਲਾਏ ॥ ਕਿਨ ਹੀ ਭੇਖ ਬਹੁ ਥਾਟ ਬਨਾਏ ॥ ਕਿਨ ਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥ {ਪੰਨਾ ੯੧੩}**

**ਪਦ ਅਰਥ** :—ਕੁਲਹਿ—ਕੁਲ ਦੀ, ਚੰਗੇ ਖ਼ਾਨਦਾਨ ਦੀ । ਬਾਹ ਬਹੁ ਭਾਈ—ਬਹੁਤ ਭਰਾ ਹਨ, ਬਹੁਤ ਬਾਹਾਂ ਹਨ । ਧਨਹਿ—ਧਨ ਦਾ । ਪਸਾਰਾ—ਖਿਲਾਰਾ, ਆਧਾਰਾ, ਆਸਰਾ ।੪।

ਘੂਘਰ ਨਿਰਤਿ—ਘੁੰਘਰੂ ਪਾ ਕੇ ਨਾਚ । ਗੋਪੀ ਚੰਦਨ—ਦੁਆਰਕਾ ਦੇ ਤਲਾਬ ਦੀ ਪੀਲੀ ਮਿੱਟੀ ਦਾ ।੫।

ਸਿਧ—ਯੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਚੇਟਕ—ਰਿੱਧੀਆਂ ਸਿੱਧੀਆਂ ਦੇ ਤਮਾਸ਼ੇ । ਥਾਟ—ਬਨਾਵਟ । ਖੇਵਾ—ਚਲਾਏ ਹਨ (ਜਿਵੇਂ ਮਲਾਹ ਬੇੜੀ ਚਲਾਂਦਾ ਹੈ) । ਸੇਵਾ—ਭਗਤੀ ।੬।

**ਅਰਥ** :—(ਹੇ ਭਾਈ !) ਕਿਸੇ ਨੇ ਆਖਿਆ ਕਿ ਮੈਂ ਉੱਚੇ ਖ਼ਾਨਦਾਨ ਦੀ ਇੱਜ਼ਤ ਵਾਲਾ ਹਾਂ, ਕਿਸੇ ਨੇ ਆਖਿਆ ਹੈ ਕਿ ਮੇਰੇ ਬੜੇ ਭਰਾ ਹਨ, ਮੇਰੇ ਬੜੇ ਸਾਥੀ ਹਨ । ਕੋਈ ਆਖਦਾ ਹੈ ਮੈਂ ਬਹੁਤ ਧਨ ਕਮਾਇਆ ਹੋਇਆ ਹੈ । ਪਰ ਮੈਨੂੰ ਗ਼ਰੀਬ ਨੂੰ ਸਿਰਫ਼ ਪਰਮਾਤਮਾ ਦਾ ਆਸਰਾ ਹੈ ।੪।

(ਹੇ ਭਾਈ !) ਕਿਸੇ ਨੇ ਘੁੰਘਰੂ ਬੰਨ੍ਹ ਕੇ (ਦੇਵਤਿਆਂ ਅੱਗੇ) ਨਾਚ ਸ਼ੁਰੂ ਕੀਤੇ ਹੋਏ ਹਨ, ਕਿਸੇ ਨੇ (ਗਲ ਵਿਚ) ਮਾਲਾ ਪਾਈ ਹੋਈ ਹੈ ਅਤੇ ਵਰਤ ਰੱਖਣ ਦੇ ਨੇਮ ਧਾਰੇ ਹੋਏ ਹਨ । ਕਿਸੇ ਮਨੁੱਖ ਨੇ (ਮੱਥੇ ਉਤੇ) ਗੋਪੀ ਚੰਦਨ ਦਾ ਟਿੱਕਾ ਲਾਇਆ ਹੋਇਆ ਹੈ । ਪਰ ਮੈਂ ਗ਼ਰੀਬ ਤਾਂ ਸਿਰਫ਼ ਪਰਮਾਤਮਾ ਦਾ ਨਾਮ ਹੀ ਸਿਮਰਦਾ ਹਾਂ ।੫।

(ਹੇ ਭਾਈ !) ਕਿਸੇ ਮਨੁੱਖ ਨੇ ਸਿੱਧਾਂ ਵਾਲੇ ਨਾਟਕ-ਚੇਟਕ ਵਿਖਾਲਣੇ ਸ਼ੁਰੂ ਕੀਤੇ ਹੋਏ ਹਨ, ਕਿਸੇ ਮਨੁੱਖ ਨੇ ਸਾਧੂਆਂ ਵਾਲੇ ਕਈ ਭੇਖ ਬਣਾਏ ਹੋਏ ਹਨ, ਕਿਸੇ ਮਨੁੱਖ ਨੇ ਅਨੇਕਾਂ ਤੰਤ੍ਰਾਂ ਮੰਤ੍ਰਾਂ ਦੀ ਦੁਕਾਨ ਚਲਾਈ ਹੋਈ ਹੈ । ਪਰ ਮੈਂ ਗ਼ਰੀਬ ਸਿਰਫ਼ ਪਰਮਾਤਮਾ ਦੀ ਭਗਤੀ ਹੀ ਕਰਦਾ ਹਾਂ ।੬।

**ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥ ਕੋਈ ਕਰੈ ਆਚਾਰ ਸੁ ਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥ ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥ ਕਹੁ ਨਾਨਕ ਜਉ ਸਾਧ ਸੰਗੁ ਪਾਇਆ ॥ ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥ {ਪੰਨਾ ੯੧੩}**

ਪਦ ਅਰਥ :—ਚਤੁਰੁ—ਸਿਆਣਾ । ਖਟੁ—ਛੇ । ਖਟੁ ਕਰਮ—ਸ਼ਾਸਤ੍ਰਾਂ ਦੇ ਦੱਸੇ ਹੋਏ ਛੇ ਕਰਮ (ਦਾਨ ਦੇਣਾ ਤੇ ਲੈਣਾ, ਜੱਗ ਕਰਨੇ ਤੇ ਕਰਾਣੇ, ਵਿੱਦਿਆ ਪੜ੍ਹਨੀ ਤੇ ਪੜ੍ਹਾਣੀ) । ਸਹਿਤ—ਨਾਲ । ਸਿਉ—ਨਾਲ, ਸਮੇਤ

। ਮੰਡਿਤ—ਸਜਿਆ ਹੋਇਆ । ਆਚਾਰ—ਸ਼ਾਸਤ੍ਰਾਂ ਦੇ ਦੱਸੇ ਹੋਏ ਕਰਮ ਧਰਮ । ਸੁ ਕਰਣੀ—ਸ੍ਰੇਸ਼ਟ ਕਰਣੀ ।੭।

ਸਗਲੇ—ਸਾਰੇ । ਸੋਧੇ—ਪਰਖੇ ਹਨ । ਪ੍ਰਬੋਧੇ—ਜਾਗਦਾ । ਜਉ—ਜਦੋਂ । ਸਾਧ ਸੰਗੁ—ਗੁਰਮੁਖਾਂ ਦਾ ਮੇਲ । ਬੂਝੀ—ਬੁੱਝ ਗਈ । ਸੀਤਲਾਇਆ—ਸ਼ਾਂਤ, ਠੰਢਾ ।੮।

ਅਰਥ :—(ਹੇ ਭਾਈ !) ਕੋਈ ਮਨੁੱਖ (ਆਪਣੇ ਆਪ ਨੂੰ) ਸਿਆਣਾ ਪੰਡਿਤ ਅਖਵਾਂਦਾ ਹੈ, ਕੋਈ ਮਨੁੱਖ (ਆਪਣੇ ਆਪ ਨੂੰ) ਸ਼ਾਸਤ੍ਰਾਂ ਦੇ ਦੱਸੇ ਹੋਏ ਛੇ ਕਰਮਾਂ ਨਾਲ ਸਜਾਈ ਰੱਖਦਾ ਹੈ, ਕੋਈ ਮਨੁੱਖ ਸ਼ਾਸਤ੍ਰਾਂ ਦੇ ਕਰਮ-ਕਾਂਡ ਨੂੰ ਸ੍ਰੇਸ਼ਟ ਕਰਣੀ ਸਮਝ ਕੇ ਕਰਦਾ ਰਹਿੰਦਾ ਹੈ । ਪਰ ਮੈਂ ਗ਼ਰੀਬ ਸਿਰਫ਼ ਪਰਮਾਤਮਾ ਦੀ ਸਰਨ ਪਿਆ ਰਹਿੰਦਾ ਹਾਂ ।੬।

(ਹੇ ਭਾਈ ! ਅਸਾਂ) ਸਾਰੇ ਜੁਗਾਂ ਦੇ ਸਾਰੇ ਕਰਮ ਧਰਮ ਪਰਖ ਵੇਖੇ ਹਨ, ਪਰਮਾਤਮਾ ਦੇ ਨਾਮ ਤੋਂ ਬਿਨਾ (ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤਾ ਹੋਇਆ) ਇਹ ਮਨ ਜਾਗਦਾ ਨਹੀਂ । ਹੇ ਨਾਨਕ ! ਆਖ—(ਹੇ ਭਾਈ !) ਜਦੋਂ (ਕਿਸੇ ਮਨੁੱਖ ਨੇ) ਸਾਧ ਸੰਗਤਿ ਪ੍ਰਾਪਤ ਕਰ ਲਈ, (ਉਸ ਦੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਬੁੱਝ ਗਈ, ਉਸ ਦਾ ਮਨ ਠੰਢਾ-ਠਾਰ ਹੋ ਗਿਆ ।੮।੧।

**ਰਾਮਕਲੀ ਮਹਲਾ ੫ ॥ ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥ ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥ ਰਾਖਨਹਾਰੁ ਸਮ੍ਹਾਰਿ ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥੧॥ ਰਹਾਉ ॥ ਜਿਨਿ ਦੀਏ ਤੁਧੁ ਬਾਪ ਮਹਤਾਰੀ ॥ ਜਿਨਿ ਦੀਏ ਭ੍ਰਾਤ ਪੁਤ ਹਾਰੀ ॥ ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥ ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥ ਜਿਨਿ ਦੀਆ ਤੁਧੁ ਪਾਵਕੁ ਬਲਨਾ ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥ ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥ ਬਸੁਧਾ ਦੀਓ ਬਰਤਨਿ ਬਲਨਾ ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥ {ਪੰਨਾ ੯੧੩}**

**ਪਦ ਅਰਥ** :—ਪਾਨੀ ਤੇ—ਪਿਤਾ ਦੀ ਬੂੰਦ ਤੋਂ । ਜਿਨਿ—ਜਿਸ (ਪ੍ਰਭੂ) ਨੇ । ਤੂ—ਤੈਨੂੰ । ਘਰਿਆ—ਘੜਿਆ, ਬਣਾਇਆ । ਲੇ—ਲੈ ਕੇ । ਦੇਹੁਰਾ—ਦੇਹ, ਸਰੀਰ । ਉਕਤਿ—ਯੁਕਤੀ, ਬੁੱਧੀ । ਲੈ—ਲੈ ਕੇ । ਸੁਰਤਿ ਪਰੀਖਿਆ—ਪਛਾਨਣ ਦੀ ਤਾਕਤ । ਗਰਭ—ਪੇਟ । ਤੂ—ਤੈਨੂੰ ।੧।

ਸਮ੍ਹਾਰਿ—ਸੰਭਾਲ, ਯਾਦ ਰੱਖ । ਜਨਾ—ਹੇ ਜਨ ! ਸਗਲੇ—ਸਾਰੇ । ਮਨਾ—ਹੇ ਮਨ ! ।੧।ਰਹਾਉ।

ਜਿਨਿ—ਜਿਸ (ਪ੍ਰਭੂ) ਨੇ । ਮਹਤਾਰੀ—ਮਾਂ । ਭ੍ਰਾਤ—ਭਰਾ । ਹਾਰੀ—ਹਾਲੀ, ਕਾਮੇ, ਨੌਕਰ । ਤੁਧੁ—ਤੈਨੂੰ । ਬਨਿਤਾ—ਇਸਤ੍ਰੀ । ਅਰੁ—ਅਤੇ । ਚੀਤਾ—ਚਿੱਤ ਵਿਚ ।੨।

ਪਵਨੁ—ਹਵਾ । ਅਮੋਲਾ—ਨਿਰਮੋਲਕ, ਕੀਮਤੀ । ਨੀਰੁ—ਪਾਣੀ । ਪਾਵਕੁ—ਅੱਗ । ਬਲਨਾ—ਬਾਲਣ । ਮਨ—ਹੇ ਮਨ ! ।੩।

ਛਤੀਹ ਅੰਮ੍ਰਿਤ—ਛੱਤੀ ਕਿਸਮਾਂ ਦੇ ਸੋਹਣੇ ਖਾਣੇ {ਖਟ ਰਸ, ਮਿਠ ਰਸ, ਮੇਲਿ ਕੈ, ਛਤੀਹ ਭੋਜਨ ਹੋਨਿ ਰਸੋਈ—ਭਾ: ਗੁਰਦਾਸ} । ਅੰਤਰਿ—ਪੇਟ ਦੇ ਅੰਦਰ । ਕਉ—ਵਾਸਤੇ । ਬਸੁਧਾ—ਧਰਤੀ । ਬਲਨਾ—ਸਾਮਾਨ, ਵਲੇਵਾ, ਵਰਤਣ-ਵਲੇਵਾ । ਚਿਤਿ—ਚਿੱਤ ਵਿਚ ।੪।

**ਅਰਥ** :—ਹੇ ਭਾਈ ! ਸਦਾ ਰੱਖਿਆ ਕਰ ਸਕਣ ਵਾਲੇ ਪਰਮਾਤਮਾ ਨੂੰ ਯਾਦ ਕਰਿਆ ਕਰ । ਹੇ ਮੇਰੇ ਮਨ ! (ਪ੍ਰਭੂ ਦੀ ਯਾਦ ਤੋਂ ਬਿਨਾ) ਹੋਰ ਸਾਰੇ ਵਿਚਾਰ (ਜਿਹੜੇ ਵਿਚਾਰ ਪ੍ਰਭੂ ਦੀ ਯਾਦ ਭੁਲਾਂਦੇ ਹਨ, ਉਹ) ਛੱਡ ਦੇਹ ।੧।ਰਹਾਉ।

ਹੇ ਭਾਈ ! ਜਿਸ ਪ੍ਰਭੂ ਨੇ ਪਿਤਾ ਦੀ ਬੂੰਦ ਤੋਂ ਤੈਨੂੰ ਬਣਾਇਆ, ਤੇਰਾ ਇਹ ਮਿੱਟੀ ਦਾ ਪੁਤਲਾ ਘੜ ਦਿੱਤਾ; ਜਿਸ ਪ੍ਰਭੂ ਨੇ ਬੁੱਧੀ, ਜਿੰਦ ਅਤੇ ਪਰਖਣ ਦੀ ਤਾਕਤ ਤੇਰੇ ਅੰਦਰ ਪਾ ਕੇ ਤੈਨੂੰ ਮਾਂ ਦੇ ਪੇਟ ਵਿਚ (ਸਹੀ ਸਲਾਮਤ) ਰੱਖਿਆ (ਉਸ ਨੂੰ ਸਦਾ ਯਾਦ ਰੱਖ) ।੧।

ਹੇ ਭਾਈ ! ਜਿਸ ਪ੍ਰਭੂ ਨੇ ਤੈਨੂੰ ਮਾਪੇ ਦਿੱਤੇ, ਜਿਸ ਪ੍ਰਭੂ ਨੇ ਤੈਨੂੰ ਭਰਾ ਪੁੱਤਰ ਤੇ ਨੌਕਰ ਦਿੱਤੇ, ਜਿਸ ਪ੍ਰਭੂ ਨੇ ਤੈਨੂੰ ਇਸਤ੍ਰੀ ਅਤੇ ਸੱਜਣ-ਮਿੱਤਰ ਦਿੱਤੇ, ਉਸ ਮਾਲਕ-ਪ੍ਰਭੂ ਨੂੰ ਸਦਾ ਆਪਣੇ ਚਿੱਤ ਵਿਚ ਟਿਕਾਈ ਰੱਖ ।੨।

ਹੇ ਭਾਈ ! ਜਿਸ ਪ੍ਰਭੂ ਨੇ ਤੈਨੂੰ ਕਿਸੇ ਭੀ ਮੁੱਲ ਤੋਂ ਨਾਹ ਮਿਲ ਸਕਣ ਵਾਲੀ ਹਵਾ ਦਿੱਤੀ, ਜਿਸ ਪ੍ਰਭੂ ਨੇ ਤੈਨੂੰ ਨਿਰਮੋਲਕ ਪਾਣੀ ਦਿੱਤਾ, ਜਿਸ ਪ੍ਰਭੂ ਨੇ ਤੈਨੂੰ ਅੱਗ ਦਿੱਤੀ, ਬਾਲਣ ਦਿੱਤਾ, ਹੇ ਮਨ ! ਤੂੰ ਉਸ ਮਾਲਕ-ਪ੍ਰਭੂ ਦੀ ਸਰਨ ਪਿਆ ਰਹੁ ।੩।

ਹੇ ਭਾਈ ! ਜਿਸ ਪਰਮਾਤਮਾ ਨੇ ਤੈਨੂੰ ਅਨੇਕਾਂ ਕਿਸਮਾਂ ਦੇ ਸੁਆਦਲੇ ਖਾਣੇ ਦਿੱਤੇ, ਇਹਨਾਂ ਖਾਣਿਆਂ ਨੂੰ ਹਜ਼ਮ ਕਰਨ ਲਈ ਤੇਰੇ ਅੰਦਰ ਮਿਹਦਾ ਆਦਿਕ ਅੰਗ ਬਣਾਏ, ਤੈਨੂੰ ਧਰਤੀ ਦਿੱਤੀ, ਤੈਨੂੰ ਹੋਰ ਵਰਤਣ-ਵਲੇਵਾ ਦਿੱਤਾ, ਉਸ ਮਾਲਕ-ਪ੍ਰਭੂ ਦੇ ਚਰਨ ਆਪਣੇ ਚਿੱਤ ਵਿੱਚ ਪ੍ਰੋ ਰੱਖ ।੪।

**ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥ ਹਸਤ ਕਮਾਵਨ ਬਾਸਨ ਰਸਨਾ ॥ ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥ ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ ॥ ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥ ਅਬ ਤੂ ਸੀਝੁ ਭਾਵੈ ਨਹੀ ਸੀਝੈ ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥ ਈਹਾ ਊਹਾ ਏਕੈ ਓਹੀ ॥ ਜਤ ਕਤ ਦੇਖੀਐ ਤਤ ਤਤ ਤੋਹੀ ॥ ਤਿਸੁ ਸੇਵਤ ਮਨਿ ਆਲਸੁ ਕਰੈ ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥੭॥ ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ ਨਾ ਕਰਮਾਰੇ ॥ ਗੁਰੁ ਬੋਹਿਥੁ ਵਡਭਾਗੀ ਮਿਲਿਆ ॥ ਨਾਨਕ ਦਾਸ ਸੰਗਿ ਪਾਥਰ ਤਰਿਆ ॥੮॥੨॥ {ਪੰਨਾ ੯੧੩}**

**ਪਦ ਅਰਥ** :—ਪੇਖਨ ਕਉ—ਵੇਖਣ ਵਾਸਤੇ । ਨੇਤ੍ਰ—ਅੱਖਾਂ । ਕਰਨਾ—ਕੰਨ । ਹਸਤ—ਹੱਥ । ਬਾਸਨ—ਨੱਕ । ਮੇਰਾ—ਮੇਰੂ, ਸ਼ਿਰੋਮਣੀ । ਮਨ—ਹੇ ਮਨ ! ।੫।

ਅਪਵਿਤ੍ਰ—ਗੰਦੇ ਥਾਂ ਤੋਂ । ਤੂ—ਤੈਨੂੰ । ਸਗਲ—ਸਾਰੀਆਂ । ਸਿਰਿ—ਸਿਰ ਉਤੇ । ਸਿਰਿ ਧਰਿਆ—ਸ਼ਿਰੋਮਣੀ ਬਣਾਇਆ । ਸੀਝੁ—ਕਾਮਯਾਬ ਹੋ । ਭਾਵੈ—ਚਾਹੇ । ਕਾਰਜੁ—ਮਨੁੱਖਾ ਜਨਮ ਦਾ ਮਨੋਰਥ । ਸਵਰੈ—ਸੰਵਰਦਾ ਹੈ । ਮਨ—ਹੇ ਮਨ ! ਧਿਆਈਜੈ—ਧਿਆਉਣਾ ਚਾਹੀਦਾ ਹੈ ।੬।

ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਓਹੀ—ਉਹ ਪਰਮਾਤਮਾ ਹੀ । ਜਤ ਕਤ—ਜਿੱਥੇ ਕਿੱਥੇ । ਤੋਹੀ—ਤੇਰੇ ਨਾਲ । ਮਨਿ—ਮਨ ਵਿਚ । ਕਰੈ—(ਜੀਵ) ਕਰਦਾ ਹੈ । ਜਿਸੁ ਵਿਸਰਿਐ—ਜਿਸ ਨੂੰ (ਵਿਸਾਰਿਆਂ) । ਨਿਮਖ—ਅੱਖ ਝਮਕਣ ਜਿਤਨਾ ਸਮਾ । ਨ ਸਰੈ—ਨਹੀਂ ਨਿਭ ਆਉਂਦੀ ।੭।

ਹਮ—ਅਸੀ (ਸੰਸਾਰੀ ਜੀਵ) । ਕਰਮਾਰੇ—ਚੰਗੇ ਕਰਮ । ਬੋਹਿਥੁ—ਜਹਾਜ਼ । ਵਡਭਾਗੀ—ਵੱਡੇ ਭਾਗਾਂ ਨਾਲ । ਸੰਗਿ—ਨਾਲ, ਉਸ ਬੋਹਿਥ ਦੇ ਨਾਲ । ਪਥਰ—ਪੱਥਰ-ਦਿਲ ਬੰਦੇ ।੮।

**ਅਰਥ** :—ਹੇ ਮੇਰੇ ਮਨ ! ਉਸ ਮਾਲਕ-ਪ੍ਰਭੂ ਦੇ ਪੈਰ ਸਦਾ ਪੂਜਦਾ ਰਹੁ (ਨਿਮ੍ਰਤਾ ਧਾਰਨ ਕਰ ਕੇ ਉਸ ਪ੍ਰਭੂ ਦਾ ਸਿਮਰਨ ਕਰਦਾ ਰਹੁ, ਜਿਸ ਨੇ) ਤੈਨੂੰ (ਦੁਨੀਆ ਦੇ ਰੰਗ-ਤਮਾਸ਼ੇ) ਵੇਖਣ ਵਾਸਤੇ ਅੱਖਾਂ ਦਿੱਤੀਆਂ ਹਨ ਅਤੇ ਸੁਣਨ ਵਾਸਤੇ ਕੰਨ ਦਿੱਤੇ ਹਨ, ਜਿਸ ਨੇ ਕਾਰ ਕਰਨ ਲਈ ਤੈਨੂੰ ਹੱਥ ਦਿੱਤੇ ਹਨ, ਅਤੇ ਨੱਕ ਤੇ ਜੀਭ ਦਿੱਤੀ ਹੈ, ਜਿਸ ਨੇ ਤੁਰਨ ਲਈ ਤੈਨੂੰ ਪੈਰ ਦਿੱਤੇ ਹਨ ਅਤੇ ਸਿਰ (ਸਾਰੇ ਅੰਗਾਂ ਵਿਚੋਂ) ਸ਼ਿਰੋਮਣੀ ਬਣਾਇਆ ਹੈ ।

(ਹੇ ਭਾਈ ! ਉਸ ਪਰਮਾਤਮਾ ਨੂੰ ਸਿਮਰਿਆ ਕਰ) ਜਿਸ ਨੇ ਗੰਦ ਤੋਂ ਤੈਨੂੰ ਪਵਿੱਤਰ ਬਣਾ ਦਿੱਤਾ, ਜਿਸ ਨੇ ਤੈਨੂੰ ਸਾਰੀਆਂ ਜੂਨੀਆਂ ਉਤੇ ਸਰਦਾਰ ਬਣਾ ਦਿੱਤਾ । ਤੇਰੀ ਮਰਜ਼ੀ ਹੈ ਹੁਣ ਤੂੰ (ਉਸ ਦਾ ਸਿਮਰਨ ਕਰ ਕੇ ਜ਼ਿੰਦਗੀ ਵਿਚ) ਕਾਮਯਾਬ ਹੋ ਚਾਹੇ ਨਾਹ ਹੋ । ਪਰ ਹੇ ਮਨ ! ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ, (ਸਿਮਰਨ ਕੀਤੀਆਂ ਹੀ ਮਨੁੱਖਾ ਜੀਵਨ ਦਾ) ਮਨੋਰਥ ਸਫਲ ਹੁੰਦਾ ਹੈ ।੬।

ਹੇ ਭਾਈ ! ਇਸ ਲੋਕ ਵਿਚ ਤੇ ਪਰਲੋਕ ਵਿਚ ਇਕ ਉਹ ਪਰਮਾਤਮਾ ਹੀ (ਸਹਾਈ) ਹੈ, ਜਿੱਥੇ ਕਿੱਥੇ ਝਾਤੀ ਮਾਰੀ ਜਾਏ ਉਥੇ ਉਥੇ (ਪਰਮਾਤਮਾ ਹੀ) ਤੇਰੇ ਨਾਲ ਹੈ । (ਪਰ ਵੇਖੋ ਮਨੁੱਖ ਦੀ ਮੰਦ-ਭਾਗਤਾ !) ਉਸ ਪਰਮਾਤਮਾ ਨੂੰ ਸਿਮਰਦਿਆਂ (ਮਨੁੱਖ) ਮਨ ਵਿਚ ਆਲਸ ਕਰਦਾ ਹੈ, ਜਿਸ ਨੂੰ ਵਿਸਾਰਿਆਂ ਇਕ ਪਲ-ਭਰ ਸਮਾ ਭੀ ਸੌਖਾ ਨਹੀਂ ਲੰਘ ਸਕਦਾ ।੭।

(ਹੇ ਭਾਈ ! ਮਾਇਆ ਦੇ ਮੋਹ ਵਿਚ ਫਸ ਕੇ) ਅਸੀ ਸੰਸਾਰੀ ਜੀਵ ਪਾਪੀ ਬਣ ਜਾਂਦੇ ਹਾਂ, ਗੁਣ-ਹੀਣ ਹੋ ਜਾਂਦੇ ਹਾਂ, ਅਸੀ ਨਾਹ ਕੋਈ ਸੇਵਾ-ਭਗਤੀ ਕਰਦੇ ਹਾਂ, ਨਾਹ ਹੀ ਸਾਡੇ ਕੰਮ ਚੰਗੇ ਹੁੰਦੇ ਹਨ । ਹੇ ਦਾਸ ਨਾਨਕ ! (ਆਖ—ਜਿਨ੍ਹਾਂ ਮਨੁੱਖਾਂ ਨੂੰ ਵੱਡੇ ਭਾਗਾਂ ਨਾਲ ਗੁਰੂ-ਜਹਾਜ਼ ਮਿਲ ਪਿਆ, ਉਸ ਜਹਾਜ਼ ਦੀ ਸੰਗਤਿ ਵਿਚ ਉਹ ਪੱਥਰ-ਦਿਲ ਮਨੁੱਖ ਭੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ।੮।੨।

**ਰਾਮਕਲੀ ਮਹਲਾ ੫ ॥ ਕਾਹੂ ਬਿਹਾਵੈ ਰੰਗ ਰਸ ਰੂਪ ॥ ਕਾਹੂ ਬਿਹਾਵੈ ਮਾਇ ਬਾਪ ਪੂਤ ॥ ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥ ਸੰਤ ਬਿਹਾਵੈ ਹਰਿਨਾਮ ਅਧਾਰਾ ॥੧॥ ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥੧॥ ਰਹਾਉ ॥ ਕਾਹੂ ਬਿਹਾਵੈ ਬੇਦ ਅਰੁ ਬਾਦਿ ॥ ਕਾਹੂ ਬਿਹਾਵੈ ਰਸਨਾ ਸਾਦਿ ॥ ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥ ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥ ਕਾਹੂ ਬਿਹਾਵੈ ਖੇਲਤ ਜੂਆ ॥ ਕਾਹੂ ਬਿਹਾਵੈ ਅਮਲੀ ਹੂਆ ॥ ਕਾਹੂ ਬਿਹਾਵੈ ਪਰ ਦਰਬ ਚੋੁਰਾਏ ॥ ਹਰਿ ਜਨ ਬਿਹਾਵੈ ਨਾਮ ਧਿਆਏ ॥੩॥ ਕਾਹੂ ਬਿਹਾਵੈ ਜੋਗ ਤਪ ਪੂਜਾ ॥ ਕਾਹੂ ਰੋਗ ਸੋਗ ਭਰਮੀਜਾ ॥ ਕਾਹੂ ਪਵਨ ਧਾਰ ਜਾਤ ਬਿਹਾਏ ॥ ਸੰਤ ਬਿਹਾਵੈ ਕੀਰਤਨੁ ਗਾਏ ॥੪॥ {ਪੰਨਾ ੯੧੪}**

**ਪਦ ਅਰਥ** :—ਕਾਹੂ—ਕਿਸੇ (ਮਨੁੱਖ) ਦੀ । ਬਿਹਾਵੈ—(ਉਮਰ) ਬੀਤਦੀ ਹੈ । ਮਾਈ—ਮਾਂ । ਮਿਲਖ—ਭੁਇਂ ਦੀ ਮਾਲਕੀ । ਸੰਤ ਬਿਹਾਵੈ—ਸੰਤ ਦੀ (ਉਮਰ) ਲੰਘਦੀ ਹੈ । ਅਧਾਰਾ—ਆਸਰਾ ।੧।

ਸਾਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਰਚਨਾ—ਸ੍ਰਿਸ਼ਟੀ । ਬਨੀ—ਪੈਦਾ ਕੀਤੀ ਹੋਈ । ਧਨੀ—ਮਾਲਕ । ਸਭ ਕਾ—ਹਰੇਕ ਜੀਵ ਦਾ ।੧।ਰਹਾਉ।

ਅਰੁ—ਅਤੇ । ਬਾਦਿ—ਚਰਚਾ ਵਿਚ, ਬਹਿਸ ਵਿਚ {ਇਕ-ਵਚਨ} । ਰਸਨਾ ਸਾਦਿ—ਜੀਭ ਦੇ ਸੁਆਦ ਵਿਚ । ਲਪਟਿ ਕੇ, ਚੰਬੜ ਕੇ । ਸੰਗਿ—ਨਾਲ । ਨਾਰੀ—ਇਸਤ੍ਰੀ । ਰਚੇ—ਮਸਤ ਰਹਿੰਦੇ ਹਨ । ਕੇਵਲ—ਸਿਰਫ਼ । ਮੁਰਾਰੀ—{ਮੁਰ-ਅਰਿ} ਪਰਮਾਤਮਾ ।੨।

ਖੇਲਤ—ਖੇਡਦਿਆਂ । ਅਮਲੀ—ਅਫੀਮ ਆਦਿਕ ਨਸ਼ੇ ਦਾ ਆਦੀ । ਪਰ ਦਰਬ—ਪਰਾਇਆ ਧਨ । ਚੋੁਰਾਏ—{ਅੱਖਰ 'ਚ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਲਫ਼ਜ਼ 'ਚੋਰ' ਤੋਂ ਚੋਰਾਏ', ਪਰ ਪੜ੍ਹਨਾ ਹੈ 'ਚੁਰਾਏ'} ।੩।

ਜੋਗ—ਜੋਗ ਦੇ ਸਾਧਨ । ਭਰਮੀਜਾ—ਭਟਕਣਾ ਵਿਚ । ਸੋਗ—ਗ਼ਮ, ਫ਼ਿਕਰ । ਪਵਨ ਧਾਰ—ਪ੍ਰਾਣਾਂ ਨੂੰ ਧਾਰਨ ਵਿਚ, ਸੁਆਸਾਂ ਦੇ ਅਭਿਆਸ ਵਿਚ, ਪ੍ਰਾਣਾਯਾਮ ਕਰਦਿਆਂ । ਜਾਤ ਬਿਹਾਏ—ਬਿਹਾਇ ਜਾਤ, ਬੀਤ ਜਾਂਦੀ ਹੈ ।੪।

**ਅਰਥ** :—ਹੇ ਭਾਈ ! ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ । ਇਹ ਸਾਰੀ ਸ੍ਰਿਸ਼ਟੀ ਉਸੇ ਦੀ ਪੈਦਾ ਕੀਤੀ ਹੋਈ ਹੈ । ਇਕ ਉਹੀ ਹਰੇਕ ਜੀਵ ਦਾ ਮਾਲਕ ਹੈ ।੧।ਰਹਾਉ।

(ਭਾਵੇਂ ਪਰਮਾਤਮਾ ਹੀ ਹਰੇਕ ਜੀਵ ਦਾ ਮਾਲਕ ਹੈ ਫਿਰ ਭੀ) ਕਿਸੇ ਮਨੁੱਖ ਦੀ ਉਮਰ ਦੁਨੀਆ ਦੇ ਰੰਗ-ਤਮਾਸ਼ਿਆਂ, ਦੁਨੀਆ ਦੇ ਸੋਹਣੇ ਰੂਪਾਂ ਅਤੇ ਪਦਾਰਥਾਂ ਦੇ ਰਸਾਂ-ਸੁਆਦਾਂ ਵਿਚ ਬੀਤ ਰਹੀ ਹੈ; ਕਿਸੇ ਦੀ ਉਮਰ ਮਾਂ ਪਿਉ ਪੁੱਤਰ ਆਦਿਕ ਪਰਵਾਰ ਦੇ ਮੋਹ ਵਿਚ ਗੁਜ਼ਰ ਰਹੀ ਹੈ; ਕਿਸੇ ਮਨੁੱਖ ਦੀ ਉਮਰ ਰਾਜ ਮਾਣਨ, ਭੁਇੰ ਦੀ ਮਾਲਕੀ, ਵਪਾਰ ਆਦਿਕ ਕਰਨ ਵਿਚ ਲੰਘ ਰਹੀ ਹੈ । (ਹੇ ਭਾਈ ! ਸਿਰਫ਼) ਸੰਤ ਦੀ ਉਮਰ ਪਰਮਾਤਮਾ ਦੇ ਨਾਮ ਦੇ ਆਸਰੇ ਬੀਤਦੀ ਗੁਜ਼ਰਦੀ ਹੈ ।੧।

ਹੇ ਭਾਈ ! ਕਿਸੇ ਮਨੁੱਖ ਦੀ ਉਮਰ ਵੇਦ ਆਦਿਕ ਧਰਮ-ਪੁਸਤਕ ਪੜ੍ਹਨ ਅਤੇ (ਧਾਰਮਿਕ) ਚਰਚਾ ਵਿਚ ਗੁਜ਼ਰ ਰਹੀ ਹੈ; ਕਿਸੇ ਮਨੁੱਖ ਦੀ ਜ਼ਿੰਦਗੀ ਜੀਭ ਦੇ ਸੁਆਦ ਵਿਚ ਬੀਤ ਰਹੀ ਹੈ; ਕਿਸੇ ਦੀ ਉਮਰ ਇਸਤ੍ਰੀ ਨਾਲ ਕਾਮ-ਪੂਰਤੀ ਵਿਚ ਲੰਘਦੀ ਜਾਂਦੀ ਹੈ । ਹੇ ਭਾਈ ! ਸੰਤ ਹੀ ਸਿਰਫ਼ ਪਰਮਾਤਮਾ ਦੇ ਨਾਮ ਵਿਚ ਮਸਤ ਰਹਿੰਦੇ ਹਨ ।੨।

ਹੇ ਭਾਈ ! ਕਿਸੇ ਮਨੁੱਖ ਦੀ ਉਮਰ ਜੂਆ ਖੇਡਦਿਆਂ ਲੰਘ ਜਾਂਦੀ ਹੈ; ਕੋਈ ਮਨੁੱਖ ਅਫ਼ੀਮ ਆਦਿਕ ਨਸ਼ੇ ਦਾ ਆਦੀ ਹੋ ਜਾਂਦਾ ਹੈ ਉਸ ਦੀ ਉਮਰ ਨਸ਼ਿਆਂ ਵਿਚ ਹੀ ਗੁਜ਼ਰਦੀ ਹੈ; ਕਿਸੇ ਦੀ ਉਮਰ ਪਰਾਇਆ ਧਨ ਚੁਰਾਂਦਿਆਂ ਬੀਤਦੀ ਹੈ; ਪਰ ਪ੍ਰਭੂ ਦੇ ਭਗਤਾਂ ਦੀ ਉਮਰ ਪ੍ਰਭੂ ਦਾ ਨਾਮ ਸਿਮਰਦਿਆਂ ਗੁਜ਼ਰਦੀ ਹੈ ।੩।

ਹੇ ਭਾਈ ! ਕਿਸੇ ਮਨੁੱਖ ਦੀ ਉਮਰ ਜੋਗ-ਸਾਧਨ ਕਰਦਿਆਂ, ਕਿਸੇ ਦੀ ਧੂਣੀਆਂ ਤਪਾਂਦਿਆਂ, ਕਿਸੇ ਦੀ ਦੇਵ-ਪੂਜਾ ਕਰਦਿਆਂ ਗੁਜ਼ਰਦੀ ਹੈ; ਕਿਸੇ ਬੰਦੇ ਦੀ ਉਮਰ ਰੋਗਾਂ ਵਿਚ, ਗ਼ਮਾਂ ਵਿਚ, ਅਨੇਕਾਂ ਭਟਕਣਾਂ ਵਿਚ ਬੀਤਦੀ ਹੈ; ਕਿਸੇ ਮਨੁੱਖ ਦੀ ਸਾਰੀ ਉਮਰ ਪ੍ਰਾਣਾਯਾਮ ਕਰਦਿਆਂ ਲੰਘ ਜਾਂਦੀ ਹੈ; ਪਰ ਸੰਤ ਦੀ ਉਮਰ ਗੁਜ਼ਰਦੀ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਿਆਂ ।੪।

ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ ਸੋ ਪਿੜੁ ਮਾਲਤ ॥ ਕਾਹੂ ਬਿਹਾਵੈ ਬਾਲ ਪੜਾਵਤ ॥ ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥ ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥ ਕਾਹੂ ਬਿਹਾਵੈ ਜੀਆ ਇਹ ਹਿਰਤੇ ॥ ਕਾਹੂ ਬਿਹਾਵੈ ਰਾਜ ਮਹਿ ਡਰਤੇ ॥ ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥ ਕਾਹੂ ਬਿਹਾਵੈ ਮਤਾ ਮਸੂਰਤਿ ॥ ਕਾਹੂ ਬਿਹਾਵੈ ਸੇਵਾ ਜਰੂਰਤਿ ॥ ਕਾਹੂ ਬਿਹਾਵੈ ਸੋਧਤ ਜੀਵਤ ॥ ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥ ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥ ਨਾ ਕੋ ਮੂੜੁ ਨਹੀ ਕੋ ਸਿਆਨਾ ॥ ਕਰਿ ਕਿਰਪਾ ਜਿਸੁ ਦੇਵੈ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥੮॥੩॥ {ਪੰਨਾ ੯੧੪}

**ਪਦ ਅਰਥ** :—ਰੈਨਿ—ਰਾਤ । ਚਲਤ—ਤੁਰਦਿਆਂ । ਸੋ ਪਿੜੁ—ਉਹ ਇੱਕੋ ਟਿਕਾਣਾ । ਮਾਲਤ—ਮੱਲੀ ਰੱਖਿਆ । ਸੋ ਪਿੜੁ ਮਾਲਤ—ਇੱਕੋ ਟਿਕਾਣੇ ਤੇ ਬੈਠਿਆਂ । ਬਾਲ ਪੜਾਵਤ—ਮੁੰਡੇ ਪੜ੍ਹਾਂਦਿਆਂ । ਜਸੁ—ਸਿਫ਼ਤਿ-ਸਾਲਾਹ ।੫।

ਨਿਰਤੇ—ਨਾਚ । ਜੀਆ ਹਿਰਤੇ—ਜੀਵਾਂ ਨੂੰ ਚੁਰਾਂਦਿਆਂ, ਲੋਕਾਂ ਦਾ ਮਾਲ ਖੋਂਹਦਿਆਂ, ਡਾਕੇ ਮਾਰਦਿਆਂ । ਰਾਜ ਮਹਿ—ਰਾਜ ਆਦਿਕ ਦੇ ਕੰਮਾਂ ਵਿਚ । ਡਰਤੇ—ਡਰਦਿਆਂ, ਥਰ-ਥਰ ਕੰਬਦਿਆਂ ।੬।

ਮਤਾ—ਸਲਾਹ । ਮਸੂਰਤਿ—ਮਸ਼ਵਰਾ । ਜ਼ਰੂਰਤਿ—ਲੋੜ । ਸੇਵਾ—ਨੌਕਰੀ । ਸੋਧਤ—ਸੋਧਦਿਆਂ, ਖੋਜ-ਭਾਲ ਕਰਦਿਆਂ । ਜੀਵਤ—ਜਿਤਨਾ ਚਿਰ ਜੀਊਂਦੇ ਹਨ, ਸਾਰੀ ਉਮਰ । ਪੀਵਤ—ਪੀਂਦਿਆਂ ।੭।

ਜਿਤੁ—ਜਿਸ (ਕੰਮ) ਵਿਚ । ਕੋ—ਕੋਈ ਜੀਵ । ਤਿਤੁ ਹੀ {ਲਫ਼ਜ਼ 'ਤਿਤੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ਉਸ (ਕੰਮ) ਵਿਚ ਹੀ । ਕੋ—ਕੋਈ ਮਨੁੱਖ । ਮੂੜੁ—ਮੂਰਖ । ਕਰਿ—ਕਰ ਕੇ । ਜਿਸੁ—ਜਿਸ (ਜੀਵ) ਨੂੰ । ਤਾ ਕੈ—ਉਸ ਉੱਤੋਂ । ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ ।੮।

ਅਰਥ :—ਹੇ ਭਾਈ ! ਕਿਸੇ ਦੀ ਉਮਰ ਬੀਤਦੀ ਹੈ ਦਿਨੇ ਰਾਤ ਤੁਰਦਿਆਂ; ਪਰ ਕਿਸੇ ਦੀ ਲੰਘਦੀ ਹੈ ਇਕੋ ਥਾਂ ਮੱਲ ਕੇ ਬੈਠੇ ਰਿਹਾਂ; ਕਿਸੇ ਮਨੁੱਖ ਦੀ ਉਮਰ ਮੁੰਡੇ ਪੜ੍ਹਾਉਂਦਿਆਂ ਲੰਘ ਜਾਂਦੀ ਹੈ; ਸੰਤ ਦੀ ਉਮਰ ਬੀਤਦੀ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਿਆਂ ।੫।

ਕਿਸੇ ਮਨੁੱਖ ਦੀ ਜ਼ਿੰਦਗੀ ਨਟਾਂ ਵਾਲੇ ਨਾਟਕ ਅਤੇ ਨਾਚ ਕਰਦਿਆਂ ਗੁਜ਼ਰਦੀ ਹੈ; ਕਿਸੇ ਮਨੁੱਖ ਦੀ ਇਹ ਉਮਰ ਡਾਕੇ ਮਾਰਦਿਆਂ ਲੰਘ ਜਾਂਦੀ ਹੈ; ਕਿਸੇ ਮਨੁੱਖ ਦੀ ਜ਼ਿੰਦਗੀ ਰਾਜ-ਦਰਬਾਰ ਵਿਚ (ਰਹਿ ਕੇ) ਥਰ-ਥਰ ਕੰਬਦਿਆਂ ਹੀ ਗੁਜ਼ਰਦੀ ਹੈ; ਸੰਤ ਦੀ ਉਮਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ ਲੰਘਦੀ ਹੈ ।੬।

(ਦੁਨੀਆ ਦੀਆਂ ਔਖਿਆਈਆਂ ਦੇ ਕਾਰਨ) ਕਿਸੇ ਦੀ ਉਮਰ ਗਿਣਤੀਆਂ ਗਿਣਦਿਆਂ ਲੰਘ ਜਾਂਦੀ ਹੈ; (ਜ਼ਿੰਦਗੀ ਦੀਆਂ) ਲੋੜਾਂ ਪੂਰੀਆਂ ਕਰਨ ਲਈ ਕਿਸੇ ਦੀ ਜ਼ਿੰਦਗੀ ਨੌਕਰੀ ਕਰਦਿਆਂ ਗੁਜ਼ਰ ਜਾਂਦੀ ਹੈ; ਕਿਸੇ ਮਨੁੱਖ ਦੀ ਸਾਰੀ ਉਮਰ ਖੋਜ-ਭਾਲ ਕਰਦਿਆਂ ਬੀਤਦੀ ਹੈ; ਸੰਤ ਦੀ ਉਮਰ ਬੀਤਦੀ ਹੈ ਪਰਮਾਤਮਾ ਦਾ ਨਾਮ-ਅੰਮ੍ਰਿਤ ਪੀਂਦਿਆਂ ।੭।

ਪਰ, ਹੇ ਭਾਈ ! ਨਾਹ ਕੋਈ ਜੀਵ ਮੂਰਖ ਹੈ, ਨਾਹ ਕੋਈ ਸਿਆਣਾ ਹੈ; ਜਿਸ ਕੰਮ ਵਿਚ ਪਰਮਾਤਮਾ ਨੇ ਕਿਸੇ ਨੂੰ ਲਾਇਆ ਹੈ ਉਸੇ ਵਿਚ ਹੀ ਉਹ ਲੱਗਾ ਹੋਇਆ ਹੈ । ਹੇ ਨਾਨਕ (ਆਖ—) ਪ੍ਰਭੂ ਮਿਹਰ ਕਰ ਕੇ ਜਿਸ ਮਨੁੱਖ ਨੂੰ ਆਪਣਾ ਨਾਮ ਬਖ਼ਸ਼ਦਾ ਹੈ, ਮੈਂ ਉਸ ਤੋਂ ਸਦਕੇ ਜਾਂਦਾ ਹਾਂ ਕੁਰਬਾਨ ਜਾਂਦਾ ਹਾਂ ।੮।੩।

**ਰਾਮਕਲੀ ਮਹਲਾ ੫ ॥ ਦਾਵਾ ਅਗਨਿ ਰਹੇ ਹਰਿ ਬੂਟ ॥ ਮਾਤ ਗਰਭ ਸੰਕਟ ਤੇ ਛੂਟ ॥ ਜਾ ਕਾ ਨਾਮੁ ਸਿਮਰਤ ਭਉ ਜਾਇ ॥ ਤੈਸੇ ਸੰਤ ਜਨਾ ਰਾਖੈ ਹਰਿ ਰਾਇ ॥੧॥ ਐਸੇ ਰਾਖਨਹਾਰ ਦਇਆਲ ॥ ਜਤ ਕਤ ਦੇਖਉ ਤੁਮ ਪ੍ਰਤਿਪਾਲ ॥੧॥ ਰਹਾਉ ॥ ਜਲੁ ਪੀਵਤ ਜਿਉ ਤਿਖਾ ਮਿਟੰਤ ॥ ਧਨ ਬਿਗਸੈ ਗ੍ਰਿਹਿ ਆਵਤ ਕੰਤ ॥ ਲੋਭੀ ਕਾ ਧਨੁ ਪ੍ਰਾਣ ਅਧਾਰੁ ॥ ਤਿਉ ਹਰਿਜਨ ਹਰਿ ਹਰਿ ਨਾਮ ਪਿਆਰੁ ॥੨॥ ਕਿਰਸਾਨੀ ਜਿਉ ਰਾਖੈ ਰਖਵਾਲਾ ॥ ਮਾਤ ਪਿਤਾ ਦਇਆ ਜਿਉ ਬਾਲਾ ॥ ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿ ਜਨ ਰਾਖੈ ਕੰਠਿ ਲਾਇ ॥੩॥ ਜਿਉ ਅੰਧੁਲੇ ਪੇਖਤ ਹੋਇ ਅਨੰਦ ॥ ਗੂੰਗਾ ਬਕਤ ਗਾਵੈ ਬਹੁ ਛੰਦ ॥ ਪਿੰਗੁਲ ਪਰਬਤ ਪਰਤੇ ਪਾਰਿ ॥ ਹਰਿ ਕੈ ਨਾਮਿ ਸਗਲ ਉਧਾਰਿ ॥੪॥ {ਪੰਨਾ ੯੧੪}**

**ਪਦ ਅਰਥ** :—ਦਾਵਾ ਅਗਨਿ—ਜੰਗਲ ਦੀ ਅੱਗ । ਰਹੇ—ਟਿਕੀ ਰਹਿੰਦੀ ਹੈ । ਹਰਿ ਬੂਟ—ਹਰੀ ਬੂਟੀ ਵਿਚ । ਸੰਕਟ—ਦੁੱਖ । ਤੇ—ਤੋਂ । ਛੂਟ—ਬਚਾਉ, ਖ਼ਲਾਸੀ । ਜਾ ਕਾ—ਜਿਸ (ਪਰਮਾਤਮਾ) ਦਾ । ਭਉ—(ਹਰੇਕ ਕਿਸਮ ਦਾ) ਡਰ । ਹਰਿ ਰਾਇ—ਪ੍ਰਭੂ ਪਾਤਿਸ਼ਾਹ । ਰਾਖੈ—ਰੱਖਿਆ ਕਰਦਾ ਹੈ ।੧।

ਰਾਖਨਹਾਰ—ਹੇ ਰੱਖਿਆ ਕਰ ਸਕਣ ਵਾਲੇ ! ਐਸੇ ਦਇਆਲ—ਤੂੰ ਅਜਿਹਾ ਦਇਆ ਦਾ ਘਰ ਹੈਂ । ਜਤ ਕਤ—ਜਿਥੇ ਕਿੱਥੇ । ਦੇਖਉ—ਦੇਖਉਂ, ਮੈਂ ਵੇਖਦਾ ਹਾਂ ।੧।ਰਹਾਉ।

ਜਿਉ—ਜਿਵੇਂ । ਤਿਖਾ—ਪਿਆਸ । ਧਨ—ਇਸਤ੍ਰੀ । ਬਿਗਸੈ—ਖ਼ੁਸ਼ ਹੁੰਦੀ ਹੈ । ਗ੍ਰਿਹਿ—ਘਰ ਵਿਚ । ਕੰਤ—ਖਸਮ, ਪਤੀ । ਪ੍ਰਾਣ ਅਧਾਰੁ—ਜ਼ਿੰਦਗੀ ਦਾ ਸਹਾਰਾ ।੨।

ਕਿਰਸਾਨੀ—ਖੇਤੀ । ਦਇਆ—ਪਿਆਰ । ਬਾਲਾ—ਬੱਚਾ । ਪ੍ਰੀਤਮੁ—ਮਿੱਤਰ । ਦੇਖਿ—ਵੇਖ ਕੇ । ਮਿਲਿ—ਮਿਲ ਕੇ । ਕੰਠਿ—ਗੱਲ ਨਾਲ ।੩।

ਅੰਧੁਲੇ—ਅੰਨ੍ਹੇ ਨੂੰ । ਪੇਖਤ—ਵੇਖਦਿਆਂ, ਵੇਖ ਸਕਣ ਦੀ ਸੱਤਿਆ ਮਿਲਿਆਂ । ਬਕਤ—ਬੋਲ ਸਕਣ । ਪਰਤੇ—ਲੰਘਦਿਆਂ । ਨਾਮਿ—ਨਾਮ ਵਿਚ । ਸਗਲ—ਸਾਰੀ ਲੋਕਾਈ । ਉਧਾਰਿ—ਉਧਾਰੀ ਜਾਂਦੀ ਹੈ, ਪਾਰ ਲੰਘਾਈ ਜਾਂਦੀ ਹੈ ।੪।

**ਅਰਥ** :—ਹੇ ਸਭ ਦੀ ਰੱਖਿਆ ਕਰਨ ਦੇ ਸਮਰੱਥ ਪ੍ਰਭੂ ! ਤੂੰ ਬੜਾ ਹੀ ਦਇਆ ਦਾ ਘਰ ਹੈਂ । ਮੈਂ ਜਿੱਧਰ ਵੇਖਦਾ ਹਾਂ, ਤੂੰ ਹੀ ਸਭ ਦੀ ਪਾਲਣਾ ਕਰਦਾ ਹੈਂ ।੧।ਰਹਾਉ।

ਹੇ ਭਾਈ ! ਜੰਗਲ ਦੀ ਅੱਗ ਹਰੇ ਬੂਟੇ ਵਿਚ ਟਿਕੀ ਰਹਿੰਦੀ ਹੈ (ਉਸ ਨੂੰ ਨਹੀਂ ਸਾੜਦੀ । ਬਾਕੀ ਜੰਗਲ ਨੂੰ ਸਾੜਦੀ ਹੈ); ਬੱਚਾ ਮਾਂ ਦੇ ਪੇਟ ਦੇ ਦੁੱਖਾਂ ਤੋਂ ਬਚਿਆ ਰਹਿੰਦਾ ਹੈ; ਇਸੇ ਤਰ੍ਹਾਂ ਉਹ ਪ੍ਰਭੂ ਪਾਤਿਸ਼ਾਹ ਜਿਸ ਦਾ ਨਾਮ ਸਿਮਰਿਆਂ ਹਰੇਕ ਕਿਸਮ ਦਾ ਡਰ ਦੂਰ ਹੋ ਜਾਂਦਾ ਹੈ, ਆਪਣੇ ਸੰਤ ਜਨਾਂ ਦੀ ਰੱਖਿਆ ਕਰਦਾ ਹੈ ।੧।

ਹੇ ਭਾਈ ! ਜਿਵੇਂ ਪਾਣੀ ਪੀਤਿਆਂ ਤ੍ਰੇਹ ਮਿਟ ਜਾਂਦੀ ਹੈ, ਜਿਵੇਂ ਪਤੀ ਘਰ ਆਇਆਂ ਇਸਤ੍ਰੀ ਖ਼ੁਸ਼ ਹੋ ਜਾਂਦੀ ਹੈ, ਜਿਵੇਂ ਧਨ-ਪਦਾਰਥ ਲੋਭੀ ਮਨੁੱਖ ਦੀ ਜ਼ਿੰਦਗੀ ਦਾ ਸਹਾਰਾ ਬਣਿਆ ਰਹਿੰਦਾ ਹੈ, ਤਿਵੇਂ ਪ੍ਰਭੂ ਦੇ ਭਗਤਾਂ ਦਾ ਪ੍ਰਭੂ ਦੇ ਨਾਮ ਨਾਲ ਪਿਆਰ ਹੁੰਦਾ ਹੈ ।੨।

ਹੇ ਭਾਈ ! ਜਿਵੇਂ ਰਾਖਾ ਖੇਤੀ ਦੀ ਰਾਖੀ ਕਰਦਾ ਹੈ, ਜਿਵੇਂ ਮਾਪੇ ਆਪਣੇ ਬੱਚੇ ਨਾਲ ਪਿਆਰ ਕਰਦੇ ਹਨ, ਜਿਵੇਂ ਕੋਈ ਮਿੱਤਰ ਆਪਣੇ ਮਿੱਤਰ ਨੂੰ ਵੇਖ ਕੇ (ਉਸ ਨੂੰ) ਮਿਲ ਕੇ ਜਾਂਦਾ ਹੈ, ਤਿਵੇਂ ਪਰਮਾਤਮਾ ਆਪਣੇ ਭਗਤਾਂ ਨੂੰ ਆਪਣੇ ਗਲ ਨਾਲ ਲਾ ਰੱਖਦਾ ਹੈ ।੩।

ਹੇ ਭਾਈ ! ਜਿਵੇਂ ਜੇ ਕਿਸੇ ਅੰਨ੍ਹੇ ਨੂੰ ਵੇਖ ਸਕਣ ਦੀ ਸ਼ਕਤੀ ਮਿਲ ਜਾਏ ਤਾਂ ਉਹ ਖ਼ੁਸ਼ ਹੁੰਦਾ ਹੈ, ਜੇ ਗੁੰਗਾ ਬੋਲਣ ਲੱਗ ਪਏ (ਤਾਂ ਉਹ ਖ਼ੁਸ਼ ਹੁੰਦਾ ਹੈ, ਤੇ) ਕਈ ਗੀਤ ਗਾਣ ਲੱਗ ਪੈਂਦਾ ਹੈ, ਕੋਈ ਲੂਲ੍ਹਾ ਪਹਾੜਾਂ ਤੋਂ ਪਾਰ ਲੰਘ ਸਕਣ ਨਾਲ ਖ਼ੁਸ਼ ਹੁੰਦਾ ਹੈ, ਇਸੇ ਤਰ੍ਹਾਂ ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ (ਜਿਹੜੀ) ਲੋਕਾਈ ਦਾ ਨਿਸਤਾਰਾ ਹੁੰਦਾ ਹੈ (ਉਹ ਬਹੁਤ ਪ੍ਰਸੰਨ ਹੁੰਦੀ ਹੈ) ।੪।

**ਜਿਉ ਪਾਵਕ ਸੰਗਿ ਸੀਤ ਕੋ ਨਾਸ ॥ ਐਸੇ ਪ੍ਰਾਛਤ ਸੰਤ ਸੰਗਿ ਬਿਨਾਸ ॥ ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥ ਜਿਉ ਚਕਵੀ ਸੂਰਜ ਕੀ ਆਸ ॥ ਜਿਉ ਚਾਤ੍ਰਿਕ ਬੂੰਦ ਕੀ ਪਿਆਸ ॥ ਜਿਉ ਕੁਰੰਕ ਨਾਦ ਕਰਨ ਸਮਾਨੇ ॥ ਤਿਉ ਹਰਿਨਾਮ ਹਰਿ ਜਨ ਮਨਹਿ ਸੁਖਾਨੇ ॥੬॥ ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥ ਦਇਆਲ ਭਏ ਤਾ ਆਏ ਚੀਤਿ ॥ ਦਇਆ ਧਾਰੀ ਤਿਨਿ ਧਾਰਣਹਾਰ ॥ ਬੰਧਨ ਤੇ ਹੋਈ ਛੁਟਕਾਰ**

**॥੭॥ ਸਭਿ ਥਾਨ ਦੇਖੇ ਨੈਣ ਅਲੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥ ਭ੍ਰਮ ਭੈ ਛੂਟੇ ਗੁਰ ਪਰਸਾਦ ॥ ਨਾਨਕ ਪੇਖਿਓ ਸਭੁ ਬਿਸਮਾਦ ॥੮॥੪॥ {ਪੰਨਾ ੯੧੪-੯੧੫}**

**ਪਦ ਅਰਥ** :—ਪਾਵਕ—ਅੱਗ । ਪਾਵਕ ਸੰਗਿ—ਅੱਗ ਨਾਲ । ਕੋ—ਦਾ । ਪ੍ਰਾਛਤ—ਪਾਪ । ਸੰਤ ਸੰਗਿ—ਸੰਤਾਂ ਦੀ ਸੰਗਤਿ ਵਿਚ । ਸਾਬੁਨ—ਸਾਬਣ ਨਾਲ । ਕਾਪਰ—ਕੱਪੜੇ । ਊਜਲ—ਸਾਫ਼-ਸੁਥਰੇ । ਜਪਤ—ਜਪਦਿਆਂ । ਸਭੁ—ਸਾਰਾ । ਭ੍ਰਮੁ—ਭਰਮ, ਭਟਕਣ । ਖੋਤ—ਖੋਇਆ ਜਾਂਦਾ ਹੈ ।੫।

ਆਸ—ਉਡੀਕ । ਚਾਤ੍ਰਿਕ—ਪਪੀਹਾ । ਕੁਰੰਕ—ਹਰਨ । ਕਰਨ—ਕੰਨ । ਕੁਰੰਕ ਕਰਨ—ਹਰਨ ਦੇ ਕੰਨ । ਨਾਦ—ਆਵਾਜ਼, ਘੰਡੇਹੇੜੇ (ਖੱਲ ਨਾਲ ਮੜ੍ਹੇ ਹੋਏ ਘੜੇ) ਦੀ ਆਵਾਜ਼ ਵਿਚ । ਸਮਾਨੇ—ਲੀਨ । ਮਨਹਿ—ਮਨ ਵਿਚ । ਸੁਖਾਨੇ—ਮਿੱਠਾ ਲੱਗਦਾ ਹੈ ।੬।

ਤੇ—ਤੋਂ, ਨਾਲ, ਦੀ ਰਾਹੀਂ । ਦਇਆਲ—ਦਇਆਵਾਨ । ਚੀਤਿ—ਚਿੱਤ ਵਿਚ । ਤਿਨਿ—ਉਸ (ਪ੍ਰਭੂ) ਨੇ । ਧਾਰਣਹਾਰ—ਦਇਆ ਧਾਰਣਹਾਰ, ਦਇਆ ਕਰ ਸਕਣ ਦੀ ਸਮਰਥਾ ਵਾਲੇ ਪ੍ਰਭੂ ਨੇ । ਤੇ—ਤੋਂ । ਛੁਟਕਾਰ—ਸਦਾ ਲਈ ਖ਼ਲਾਸੀ ।੭।

ਸਭਿ—ਸਾਰੇ । ਨੈਣ—ਅੱਖਾਂ (ਨਾਲ) । ਅਲੋਇ—ਵੇਖ ਕੇ, ਨੀਝ ਲਾ ਕੇ, ਗਹੁ ਨਾਲ ਵੇਖ ਕੇ । ਅਵਰੁ—ਕੋਈ ਹੋਰ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} ਸਾਰੇ ਡਰ । ਭ੍ਰਮ—{ਬਹੁ-ਵਚਨ} ਸਾਰੇ ਵਹਿਮ । ਪਰਸਾਦ—ਕਿਰਪਾ । ਸਭੁ—ਹਰ ਥਾਂ । ਬਿਸਮਾਦ—ਅਸਚਰਜ-ਰੂਪ ਪਰਮਾਤਮਾ ।੮।

**ਅਰਥ** :—ਹੇ ਭਾਈ ! ਜਿਵੇਂ ਅੱਗ ਨਾਲ ਠੰਢ ਦਾ ਨਾਸ ਹੋ ਜਾਂਦਾ ਹੈ, ਤਿਵੇਂ ਸੰਤਾਂ ਦੀ ਸੰਗਤ ਕੀਤਿਆਂ ਪਾਪਾਂ ਦਾ ਨਾਸ ਹੋ ਜਾਂਦਾ ਹੈ । ਹੇ ਭਾਈ ! ਜਿਵੇਂ ਸਾਬਣ ਨਾਲ ਕੱਪੜੇ ਸਾਫ਼-ਸੁਥਰੇ ਹੋ ਜਾਂਦੇ ਹਨ, ਤਿਵੇਂ ਪਰਮਾਤਮਾ ਦਾ ਨਾਮ ਜਪਦਿਆਂ ਹਰੇਕ ਵਹਿਮ ਹਰੇਕ ਡਰ ਦੂਰ ਹੋ ਜਾਂਦਾ ਹੈ ।੫।

ਹੇ ਭਾਈ ! ਜਿਵੇਂ ਚਕਵੀ (ਚਕਵੇ ਨੂੰ ਮਿਲਣ ਵਾਸਤੇ) ਸੂਰਜ (ਦੇ ਚੜ੍ਹਨ) ਦੀ ਉਡੀਕ ਕਰਦੀ ਰਹਿੰਦੀ ਹੈ, ਜਿਵੇਂ (ਪਿਆਸ ਬੁਝਾਣ ਲਈ) ਪਪੀਹੇ ਨੂੰ ਵਰਖਾ ਦੀਆਂ ਬੂੰਦਾਂ ਦੀ ਲਾਲਸਾ ਹੁੰਦੀ ਹੈ, ਜਿਵੇਂ ਹਰਨ ਦੇ ਕੰਨ ਘੰਡੇਹੇੜੇ ਦੀ ਆਵਾਜ਼ ਵਿਚ ਮਸਤ ਰਹਿੰਦੇ ਹਨ, ਤਿਵੇਂ ਸੰਤ ਜਨਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਪਿਆਰਾ ਲੱਗਦਾ ਹੈ ।੬।

ਹੇ ਪ੍ਰਭੂ ! ਤੇਰੀ ਮਿਹਰ ਨਾਲ ਹੀ (ਤੇਰੇ ਚਰਨਾਂ ਵਿਚ ਕਿਸੇ ਭਾਗਾਂ ਵਾਲੇ ਦੀ) ਪ੍ਰੀਤ ਬਣਦੀ ਹੈ । (ਹੇ ਭਾਈ ! ਜਿਸ ਮਨੁੱਖ ਉੱਤੇ ਜਦੋਂ ਪ੍ਰਭੂ ਜੀ) ਦਇਆਵਨ ਹੁੰਦੇ ਹਨ ਤਦੋਂ ਉਸਦੇ ਹਿਰਦੇ ਵਿਚ ਆ ਵੱਸਦੇ ਹਨ । ਹੇ ਭਾਈ ! ਦਇਆ ਕਰਨ ਜੋਗੇ ਉਸ (ਪ੍ਰਭੂ) ਨੇ (ਜਿਸ ਬੰਦੇ ਉਤੇ) ਦਇਆ ਕੀਤੀ, (ਉਸ ਬੰਦੇ ਨੂੰ ਮਾਇਆ ਦੇ ਮੋਹ ਦੇ) ਬੰਧਨਾਂ ਤੋਂ ਸਦਾ ਲਈ ਖ਼ਲਾਸੀ ਮਿਲ ਗਈ ।੭।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਦੇ) ਸਾਰੇ ਵਹਿਮ ਸਾਰੇ ਡਰ ਮੁੱਕ ਜਾਂਦੇ ਹਨ, ਉਹ ਹਰ ਥਾਂ ਉਸ ਅਸਚਰਜ-ਰੂਪ ਪਰਮਾਤਮਾ ਨੂੰ ਹੀ ਵੇਖਦਾ ਹੈ । ਉਹ ਮਨੁੱਖ ਅੱਖਾਂ ਖੋਹਲ ਕੇ ਸਾਰੇ ਥਾਂ ਵੇਖਦਾ ਹੈ, ਉਸ ਨੂੰ (ਕਿਤੇ ਭੀ) ਉਸ ਪਰਮਾਤਮਾ ਤੋਂ ਬਿਨਾ ਕੋਈ ਹੋਰ ਦੂਜਾ ਨਹੀਂ ਦਿੱਸਦਾ ।੮।੪।

**ਰਾਮਕਲੀ ਮਹਲਾ ੫ ॥ ਜੀਅ ਜੰਤ ਸਭਿ ਪੇਖੀਅਹਿ ਪ੍ਰਭ ਸਗਲ ਤੁਮਾਰੀ ਧਾਰਨਾ ॥੧॥ ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥੧॥ ਰਹਾਉ ॥ ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ ਕਾਰਨਾ ॥੨॥ ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਦਾਰਨਾ ॥੩॥ ਨਾਮੁ ਜਪਤ ਮਨੁ ਨਿਰਮਲ ਹੋਵੈ ਸੂਖੇ ਸੂਖਿ ਗੁਦਾਰਨਾ ॥੪॥ ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ ॥੫॥ ਸੂਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ ਸਾਰਨਾ ॥੬॥ ਤੂ ਦਾਤਾ ਸਭਨਾ ਜੀਆ ਕਾ ਆਪਨ ਕੀਆ ਪਾਲਨਾ ॥੭॥ ਅਨਿਕ ਬਾਰ ਕੋਟਿ, ਜਨ ਊਪਰਿ ਨਾਨਕੁ ਵੰਞੈ ਵਾਰਨਾ ॥੮॥੫॥ {ਪੰਨਾ ੯੧੫}**

**ਪਦ ਅਰਥ** :—ਸਭਿ—ਸਾਰੇ । ਪੇਖੀਅਹਿ—ਵੇਖੇ ਜਾ ਰਹੇ ਹਨ {ਕਰਮ ਵਾਚ, ਵਰਤਮਾਨ ਕਾਲ, ਬਹੁ-ਵਚਨ, ਅੰਨ ਪੁਰਖ} । ਪ੍ਰਭ—ਹੇ ਪ੍ਰਭੂ ! ਧਾਰਨਾ—ਆਸਰਾ ।੧।

ਹਰਿ ਕੈ ਨਾਮ—ਪਰਮਾਤਮਾ ਦੇ ਨਾਮ ਦੀ ਰਾਹੀਂ । ਉਧਾਰਨਾ—ਪਾਰ-ਉਤਾਰਾ, ਨਿਸਤਾਰਾ ।੧।ਰਹਾਉ।

ਥਾਪਿ—ਬਣਾ ਕੇ । ਉਥਾਪੇ—ਨਾਸ ਕਰਦਾ ਹੈ । ਕੁਦਰਤਿ—ਰਚਨਾ । ਕਰਤੇ ਕੇ—ਕਰਤਾਰ ਦੇ । ਕਾਰਨਾ—ਢੰਗ ।੨।

ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਬਿਦਾਰਨਾ—ਨਾਸ ਕੀਤੇ ਜਾ ਸਕਦੇ ਹਨ ।੩।

ਜਪਤ—ਜਪਦਿਆਂ । ਸੂਖੇ ਸੂਖਿ—ਸੁਖ ਵਿਚ ਹੀ ਸੁਖ ਵਿਚ ਹੀ । ਗੁਦਾਰਨਾ—ਗੁਜ਼ਾਰਨਾ, ਗੁਜ਼ਾਰੀ ਜਾ ਸਕਦੀ ਹੈ {'ਜ਼' ਦੇ ਥਾਂ 'ਦ' ਦੀ ਵਰਤੋਂ ਹੋਰ ਭੀ ਕਈ ਥਾਈਂ ਹੈ—ਕਾਜ਼ੀ, ਕਾਦੀ; ਕਾਗ਼ਜ਼, ਕਾਗ਼ਦ । ਅਰਬੀ ਵਿਚ ਭੀ ਇਹ ਵਰਤੋਂ ਮਿਲਦੀ ਹੈ—'ਜ਼ੁਆਦ' ਨੂੰ 'ਦੁਆਦ' ਪੜ੍ਹਨਾ ।੪।

ਈਹਾ—ਇਸ ਲੋਕ ਵਿਚ । ਊਹਾ—ਪਰਲੋਕ ਵਿਚ ।੫।

ਬਿਰਥਾ—{॥ਯਥਾ}, ਦੁੱਖ, ਫ਼ਰਿਆਦ । ਸਾਰਨਾ—ਗੁਜ਼ਾਰੀ ਜਾ ਸਕਦੀ ਹੈ ।੬।

ਕੀਆ—ਕੀਤਾ ਹੋਇਆ, ਪੈਦਾ ਕੀਤਾ ਹੋਇਆ ਜਗਤ ।੭।

ਅਨਿਕ ਬਾਰ ਕੋਟਿ—ਅਨੇਕਾਂ ਵਾਰੀ, ਕ੍ਰੋੜਾਂ ਵਾਰੀ । ਵੰਞੈ ਵਾਰਨਾ—ਸਦਕੇ ਜਾਂਦਾ ਹੈ । ਨਾਨਕੁ—{ਕਰਤਾ ਕਾਰਕ, ਇਕ-ਵਚਨ} । ਨਾਨਕੁ ਵੰਞੈ—ਨਾਨਕ ਜਾਂਦਾ ਹੈ ।੮।

**ਅਰਥ** :—(ਹੇ ਭਾਈ ! ਕਾਮ ਕ੍ਰੋਧ ਲੋਭ ਝੂਠ ਨਿੰਦਾ ਆਦਿਕ ਤੋਂ) ਇਸ ਮਨ ਨੂੰ ਪਰਮਾਤਮਾ ਦੇ ਨਾਮ ਦੀ ਰਾਹੀਂ ਹੀ ਬਚਾਇਆ ਜਾ ਸਕਦਾ ਹੈ ।੧।ਰਹਾਉ।

ਹੇ ਭਾਈ ! ਇਹ ਸਾਰੇ ਜੀਵ ਜੰਤ ਜੋ ਦਿੱਸ ਰਹੇ ਹਨ, ਇਹ ਸਾਰੇ ਤੇਰੇ ਹੀ ਆਸਰੇ ਹਨ ।੧।

ਹੇ ਭਾਈ ! ਪਰਮਾਤਮਾ ਇਸ ਰਚਨਾ ਨੂੰ ਇਕ ਖਿਨ ਵਿਚ ਪੈਦਾ ਕਰ ਕੇ ਫਿਰ ਨਾਸ ਭੀ ਕਰ ਸਕਦਾ ਹੈ । ਇਹ ਸਾਰੇ ਕਰਤਾਰ ਦੇ ਹੀ ਖੇਲ ਹਨ ।੨।

ਹੇ ਭਾਈ ! ਕਾਮ ਕ੍ਰੋਧ ਲੋਭ ਝੂਠ ਨਿੰਦਾ ਆਦਿਕ ਵਿਕਾਰ ਨੂੰ ਗੁਰੂ ਦੀ ਸੰਗਤਿ ਵਿਚ ਰਹਿ ਕੇ (ਆਪਣੇ ਮਨ ਵਿਚੋਂ ਚੀਰ ਫਾੜ ਕੇ) ਦੂਰ ਕਰ ਸਕੀਦਾ ਹੈ ।੩।

ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ (ਮਨੁੱਖ ਦਾ) ਮਨ ਪਵਿੱਤਰ ਹੋ ਜਾਂਦਾ ਹੈ । (ਮਨੁੱਖ ਦੀ ਉਮਰ) ਨਿਰੋਲ ਆਤਮਕ ਆਨੰਦ ਵਿਚ ਹੀ ਬੀਤਦੀ ਹੈ ।੪।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੀ ਬੰਦਗੀ ਕਰਨ ਵਾਲੇ ਬੰਦਿਆਂ ਦੀ ਸਰਨ ਆਉਂਦਾ ਹੈ, ਉਹ ਮਨੁੱਖ ਇਸ ਲੋਕ ਵਿਚ ਤੇ ਪਰਲੋਕ ਵਿਚ ਭੀ (ਵਿਕਾਰਾਂ ਦੇ ਹੱਥੋਂ ਆਪਣੀ ਮਨੁੱਖਾ ਜੀਵਨ ਦੀ ਬਾਜ਼ੀ) ਹਾਰਦਾ ਨਹੀਂ ।੫।

ਹੇ ਭਾਈ ! ਇਸ ਮਨ ਦੀ ਸੁਖਾਂ ਦੀ ਮੰਗ ਅਤੇ ਦੁੱਖਾਂ ਵਲੋਂ ਪੁਕਾਰ ਤੇਰੇ ਅੱਗੇ ਹੀ ਕੀਤੀ ਜਾ ਸਕਦੀ ਹੈ ।੬।

ਹੇ ਪ੍ਰਭੂ ! ਤੂੰ ਸਾਰੇ ਜੀਵਾਂ ਨੂੰ ਹੀ ਦਾਤਾਂ ਦੇਣ ਵਾਲਾ ਹੈਂ, ਆਪਣੇ ਪੈਦਾ ਕੀਤੇ ਜੀਵਾਂ ਨੂੰ ਤੂੰ ਆਪ ਹੀ ਪਾਲਣ ਵਾਲਾ ਹੈਂ ।੭।

ਹੇ ਪ੍ਰਭੂ ! (ਤੇਰਾ ਦਾਸ) ਨਾਨਕ ਤੇਰੇ ਭਗਤਾਂ (ਦੇ ਚਰਨਾਂ) ਤੋਂ ਅਨੇਕਾਂ ਵਾਰੀ ਕ੍ਰੋੜਾਂ ਵਾਰੀ ਸਦਕੇ ਜਾਂਦਾ ਹੈ ।੮।੫।

**ਰਾਮਕਲੀ ਮਹਲਾ ੫ ਅਸਟਪਦੀ**

**ੴ ਸਤਿਗੁਰ ਪ੍ਰਸਾਦਿ ॥ ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥੧॥ ਮੇਰਾ ਗੁਰੁ ਪਰਮੇਸਰੁ ਸੁਖਦਾਈ ॥ ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ ॥੧॥ ਰਹਾਉ ॥ ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ ॥੨॥ ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ ॥੩॥ ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥੪॥ {ਪੰਨਾ ੯੧੫}**

**ਪਦ ਅਰਥ** :—ਭੇਟਤ—ਮਿਲਦਿਆਂ, ਪ੍ਰਾਪਤ ਹੁੰਦਿਆਂ । ਸਭਿ—ਸਾਰੇ {ਬਹੁ-ਵਚਨ} । ਨਾਸਹਿ—{ਬਹੁ-ਵਚਨ} ਨਾਸ ਹੋ ਜਾਂਦੇ ਹਨ । ਸਿਉ—ਨਾਲ । ਦੇਇ—ਦੇਂਦਾ ਹੈ । ਦੇਇ ਮਿਲਾਈ—ਮਿਲਾਇ ਦੇਇ, ਜੋੜ ਦੇਂਦਾ ਹੈ ।੧।

ਸੁਖਦਾਈ—ਸੁਖਾਂ ਦਾ ਦਾਤਾ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । ਅੰਤੇ—ਅਖ਼ੀਰ ਵੇਲੇ ਭੀ । ਸਖਾਈ—ਸਾਥੀ, ਮਿੱਤਰ ।੧।ਰਹਾਉ।

ਸਗਲ—ਸਾਰੇ । ਭੰਨਾ—ਢਹਿ ਗਿਆ । ਸੰਤ ਧੂਰਿ—ਗੁਰੂ ਦੇ ਚਰਨਾਂ ਦੀ ਧੂੜਿ । ਮੁਖਿ—ਮੂੰਹ ਉਤੇ ।੨।

ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ ਬੰਦੇ । ਪੁਨੀਤ—ਪਵਿੱਤਰ । ਖਿਨ ਭੀਤਰਿ—ਖਿਨ ਵਿਚ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਅੰਧੇਰੁ—ਹਨੇਰਾ । ਵੰਞਾਈ—ਦੂਰ ਕਰਦਾ ਹੈ ।੩।

ਕਰਣ ਕਾਰਣ—ਜਗਤ ਦਾ ਮੂਲ । ਸਮਰਥੁ—ਸਭ ਤਾਕਤਾਂ ਦਾ ਮਾਲਕ ।੪।

**ਅਰਥ** :—ਹੇ ਭਾਈ ! ਮੇਰਾ ਗੁਰੂ ਪਰਮੇਸ਼ਰ (ਦਾ ਰੂਪ) ਹੈ, ਸਾਰੇ ਸੁਖ ਦੇਣ ਵਾਲਾ ਹੈ । ਹੇ ਭਾਈ ! ਗੁਰੂ ਪਰਮਾਤਮਾ ਦਾ ਨਾਮ (ਮਨੁੱਖ ਦੇ ਹਿਰਦੇ ਵਿਚ) ਪੱਕਾ ਕਰ ਦੇਂਦਾ ਹੈ (ਤੇ ਇਸ ਤਰ੍ਹਾਂ) ਅਖ਼ੀਰ ਵੇਲੇ ਭੀ (ਮਨੁੱਖ ਦਾ) ਮਿੱਤਰ ਬਣਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦਾ ਦਰਸ਼ਨ ਪ੍ਰਾਪਤ ਹੁੰਦਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ, (ਗੁਰੂ ਮਨੁੱਖ ਨੂੰ) ਪਰਮਾਤਮਾ ਨਾਲ ਜੋੜ ਦੇਂਦਾ ਹੈ ।੧।

ਹੇ ਭਾਈ ! (ਜਿਹੜਾ ਮਨੁੱਖ) ਗੁਰੂ ਦੇ ਚਰਨਾਂ ਦੀ ਧੂੜ (ਆਪਣੇ) ਮੱਥੇ ਉਤੇ ਲਾਂਦਾ ਹੈ (ਉਸ ਦੇ ਅੰਦਰੋਂ) ਸਾਰੇ ਦੁੱਖਾਂ ਦਾ ਅੱਡਾ ਹੀ ਮੁੱਕ ਜਾਂਦਾ ਹੈ ।੨।

ਹੇ ਭਾਈ ! (ਗੁਰੂ ਨੇ) ਅਨੇਕਾਂ ਵਿਕਾਰੀਆਂ ਨੂੰ ਇਕ ਖਿਨ ਵਿਚ ਪਵਿੱਤਰ ਕਰ ਦਿੱਤਾ, (ਗੁਰੂ ਮਨੁੱਖ ਦੇ ਅੰਦਰੋਂ) ਆਤਮਕ ਜੀਵਨ ਵਲੋਂ ਬੇ-ਸਮਝੀ (ਦਾ) ਹਨੇਰਾ ਦੂਰ ਕਰ ਦੇਂਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਮਾਲਕ-ਪ੍ਰਭੂ ਸਾਰੇ ਜਗਤ ਦਾ ਮੂਲ ਹੈ ਤੇ ਸਭ ਤਾਕਤਾਂ ਦਾ ਮਾਲਕ ਹੈ (ਗੁਰੂ ਦੀ ਰਾਹੀਂ ਹੀ) ਉਸ ਦੀ ਸਰਨ ਪਿਆ ਜਾ ਸਕਦਾ ਹੈ ।੪।

**ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥੫॥ ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ ॥੬॥ ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ ॥੭॥ ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ ॥੮॥ ਸੰਤ ਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ ॥੯॥ ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ ॥੧੦॥ ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥੧੧॥ {ਪੰਨਾ ੯੧੫}**

**ਪਦ ਅਰਥ** :—ਤੋੜਿ—ਤੋੜ ਕੇ । ਚਰਨ ਕਮਲ—ਪਰਮਾਤਮਾ ਦੇ ਸੋਹਣੇ ਚਰਨ । ਦ੍ਰਿੜਾਏ—(ਹਿਰਦੇ ਵਿਚ) ਪੱਕੇ ਟਿਕਾ ਦੇਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਲਿਵ—ਲਗਨ ।੫।

ਕੂਪ—ਖੂਹ । ਬਿਖਿਆ—ਮਾਇਆ । ਤੇ—ਤੋਂ, ਵਿਚੋਂ । ਸਾਚ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ । ਬਣਿ ਆਈ—ਮਨ ਗਿੱਝ ਜਾਂਦਾ ਹੈ ।੬।

ਸਹਸਾ—ਸਹਿਮ । ਚੂਕਾ—ਮੁੱਕ ਜਾਂਦਾ ਹੈ । ਬਾਹੁੜਿ—ਮੁੜ, ਫਿਰ । ਕਤਹੁ—ਕਿਸੇ ਹੋਰ ਪਾਸੇ । ਧਾਈ—ਦੌੜਦਾ, ਭਟਕਦਾ ।੭।

ਰਸਾਇਣਿ—ਰਸਾਇਣ ਵਿਚ {ਰਸ-ਅਯਨ—ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ} ਸਭ ਤੋਂ ਸ੍ਰੇਸ਼ਟ ਰਸ ਵਿਚ । ਰਾਤਾ—ਰੰਗਿਆ ਜਾਂਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀ—ਪੀ ਕੇ । ਤ੍ਰਿਪਤਾਈ—ਰੱਜ ਜਾਂਦਾ ਹੈ ।੮।

ਸੰਤ ਸੰਗਿ—ਗੁਰੂ-ਸੰਤ ਦੀ ਸੰਗਤਿ ਵਿਚ । ਮਿਲਿ—ਮਿਲ ਕੇ । ਨਿਹਚਲ ਜਾਈ—ਅਟੱਲ ਰਹਿਣ ਵਾਲੀ ਥਾਂ ਵਿਚ ।੯।

ਗੁਰਿ—ਗੁਰੂ ਨੇ । ਆਨ—{ਅਂਯ} ਕੋਈ ਹੋਰ । ਭਾਈ—ਭਾਉਂਦਾ, ਚੰਗਾ ਲੱਗਦਾ ।੧੦।

ਨਿਧਾਨੁ—ਖ਼ਜ਼ਾਨਾ । ਵਡਭਾਗੀ—ਵੱਡੇ ਭਾਗਾਂ ਨਾਲ । ਨਰਕਿ—ਨਰਕ ਵਿਚ । ਨ ਜਾਈ—ਨਹੀਂ ਜਾਂਦਾ ।੧੧।

**ਅਰਥ** :—(ਹੇ ਭਾਈ ! ਗੁਰੂ ਮਨੁੱਖ ਦੇ ਮਾਇਆ ਦੇ) ਬੰਧਨ ਤੋੜ ਕੇ (ਉਸ ਦੇ ਅੰਦਰ) ਪ੍ਰਭੂ ਦੇ ਸੋਹਣੇ ਚਰਨ ਪੱਕੇ ਟਿਕਾ ਦੇਂਦਾ ਹੈ, (ਗੁਰੂ ਦੀ ਕਿਰਪਾ ਨਾਲ ਉਹ ਮਨੁੱਖ) ਗੁਰ-ਸ਼ਬਦ ਦੀ ਰਾਹੀਂ ਇਕ ਪ੍ਰਭੂ ਵਿਚ ਹੀ ਸੁਰਤਿ ਜੋੜੀ ਰੱਖਦਾ ਹੈ ।੫।

(ਹੇ ਭਾਈ ! ਗੁਰੂ ਜਿਸ ਮਨੁੱਖ ਨੂੰ) ਮਾਇਆ (ਦੇ ਮੋਹ) ਦੇ ਅੰਨ੍ਹੇ ਖੂਹ ਵਿਚੋਂ ਕੱਢ ਲੈਂਦਾ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਉਸ ਦੀ ਪ੍ਰੀਤ ਬਣ ਜਾਂਦੀ ਹੈ ।੬।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ ਉਸ ਮਨੁੱਖ ਦਾ) ਜਨਮ ਮਰਨ ਦੇ ਗੇੜ ਦਾ ਸਹਿਮ ਮੁੱਕ ਜਾਂਦਾ ਹੈ, ਉਹ ਫਿਰ ਹੋਰ ਕਿਤੇ (ਕਿਸੇ ਜੂਨ ਵਿਚ) ਨਹੀਂ ਭਟਕਦਾ ਫਿਰਦਾ ।੭।

(ਹੇ ਭਾਈ ! ਗੁਰੂ ਦੀ ਮਿਹਰ ਨਾਲ ਜਿਸ ਮਨੁੱਖ ਦਾ) ਇਹ ਮਨ ਸਭ ਰਸਾਂ ਤੋਂ ਸ੍ਰੇਸ਼ਟ ਨਾਮ-ਰਸ ਵਿਚ ਰੰਗਿਆ ਜਾਂਦਾ ਹੈ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀ ਕੇ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ ।੮।

(ਹੇ ਭਾਈ !) ਗੁਰੂ-ਸੰਤ ਦੀ ਸੰਗਤਿ ਵਿਚ ਮਿਲ ਕੇ ਜਿਸ ਮਨੁੱਖ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ, ਉਹ ਕਦੇ ਨਾਹ ਡੋਲਣ ਵਾਲੇ ਆਤਮਕ ਟਿਕਾਣੇ ਵਿਚ ਟਿਕ ਜਾਂਦਾ ਹੈ ।੯।

(ਹੇ ਭਾਈ ! ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ (ਆਤਮਕ ਜੀਵਨ ਬਾਰੇ) ਪੂਰੀ ਸਮਝ ਬਖ਼ਸ਼ ਦਿੱਤੀ, ਉਸ ਨੂੰ ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਹੋਰ (ਦੁਨੀਆਵੀ ਚੀਜ਼) ਪਿਆਰੀ ਨਹੀਂ ਲੱਗਦੀ ।੧੦।

ਹੇ ਨਾਨਕ ! ਜਿਸ ਭਾਗਾਂ ਵਾਲੇ ਨੇ (ਗੁਰੂ ਦੀ ਸਰਨ ਪੈ ਕੇ) ਨਾਮ-ਖ਼ਜ਼ਾਨਾ ਲੱਭ ਲਿਆ, ਉਹ (ਦੁਨੀਆ ਦੇ ਦੁੱਖਾਂ ਦੇ) ਨਰਕ ਵਿਚ ਨਹੀਂ ਪੈਂਦਾ ।੧੧।

**ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥੧੨॥ ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ ॥੧੩॥ ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ ॥੧੪॥ ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ ॥੧੫॥ ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ ॥੧੬॥ ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ ॥੧੭॥ {ਪੰਨਾ ੯੧੫-੯੧੬}**

**ਪਦ ਅਰਥ** :—ਘਾਲ—ਤਪ ਆਦਿਕਾਂ ਦੀ ਮਿਹਨਤ । ਉਕਤਿ—ਦਲੀਲ, ਯੁਕਤੀ, ਸ਼ਾਸਤ੍ਰਾਰਥ । ਪੂਰੈ ਗੁਰੂ—ਪੂਰੇ ਗੁਰੂ ਦੀ । ਕਮਾਈ—ਬਖ਼ਸ਼ਸ਼, ਖ਼ਜ਼ਾਨਾ ।੧੨।

ਸੰਜਮ—ਇੰਦ੍ਰਿਆਂ ਨੂੰ ਕਾਬੂ ਵਿਚ ਰੱਖਣ ਦੇ ਜਤਨ । ਸੁਚਿ—(ਸਰੀਰਕ ਆਦਿਕ ਬਾਹਰਲੀ) ਪਵਿੱਤ੍ਰਤਾ । ਸੋਈ—ਉਹ ਗੁਰੂ ਹੀ, ਗੁਰੂ ਦੀ ਸਰਨ ਰਹਿਣਾ ਹੀ । ਆਪੇ—(ਗੁਰੂ) ਆਪ ਹੀ । ਕਰਾਈ—ਕਰਦਾ ਹੈ ।੧੩।

ਕਲਤ੍ਰ—ਇਸਤ੍ਰੀ । ਬਿਖਿਆ—ਮਾਇਆ । ਗੁਰਿ—ਗੁਰੂ ਨੇ । ਸਾਚੈ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੇ ਨਾਮ) ਵਿਚ । ਲਾਇ—ਲਾ ਕੇ । ਤਰਾਈ—ਪਾਰ ਲੰਘਾਇਆ ਹੈ ।੧੪।

ਜੀਅ—(ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਤੈ—(ਹੇ ਪ੍ਰਭੂ !) ਤੂੰ । ਸਮ੍ਹਾਲੇ—ਸਾਂਭ ਕੀਤੀ ਹੋਈ ਹੈ । ਲੜਿ—ਪੱਲੇ ਨਾਲ ।੧੫।

ਸਾਚ ਧਰਮ—ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ-ਰੂਪ ਧਰਮ । ਬਾਂਧਿਆ—ਤਿਆਰ ਕੀਤਾ । ਭਵਜਲੁ—ਸੰਸਾਰ-ਸਮੁੰਦਰ ।੧੬।

ਬੇਸੁਮਾਰ—ਜਿਸ ਦੇ ਗੁਣਾਂ ਦੀ ਗਿਣਤੀ ਨ ਹੋ ਸਕੇ {ਸ਼ੁਮਾਰ—ਗਿਣਤੀ} । ਜਾਈ—ਜਾਈਂ, ਮੈਂ ਜਾਂਦਾ ਹਾਂ । ਬਲਿ ਜਾਈ—ਮੈਂ ਸਦਕੇ ਜਾਂਦਾ ਹਾਂ ।੧੭।

**ਅਰਥ** :—ਹੇ ਭਾਈ ! ਤਪ ਆਦਿਕਾਂ ਦੀ ਕਿਸੇ ਮਿਹਨਤ, ਵਿੱਦਿਆ ਆਦਿਕ ਦੀ ਕਿਸੇ ਚਤੁਰਾਈ, ਕਿਸੇ ਸ਼ਾਸਤ੍ਰਾਰਥ ਦੀ ਮੈਨੂੰ ਟੇਕ-ਓਟ ਨਹੀਂ ਹੈ । ਇਹ ਤਾਂ ਪੂਰੇ ਗੁਰੂ ਦੀ ਬਖ਼ਸ਼ਸ਼ ਹੈ (ਕਿ ਉਸ ਨੇ ਮੈਨੂੰ ਪਰਮਾਤਮਾ ਦੇ ਨਾਮ ਦੀ ਦਾਤਿ ਬਖ਼ਸ਼ੀ ਹੈ) ।੧੨।

ਹੇ ਭਾਈ ! ਪੂਰੇ ਗੁਰੂ ਦੀ ਸਰਨ ਪੈਣਾ ਹੀ ਮੇਰੇ ਵਾਸਤੇ ਜਪ ਤਪ ਸੰਜਮ ਅਤੇ ਸਰੀਰਕ ਪਵਿੱਤ੍ਰਤਾ ਦਾ ਸਾਧਨ ਹੈ । (ਪੂਰਾ ਗੁਰੂ) ਆਪ ਹੀ (ਮੇਰੇ ਉਤੇ ਮਿਹਰ) ਕਰਦਾ ਹੈ (ਤੇ ਮੈਥੋਂ ਪ੍ਰਭੂ ਦੀ ਸੇਵਾ ਭਗਤੀ) ਕਰਾਂਦਾ ਹੈ ।੧੩।

(ਹੇ ਭਾਈ ! ਜਿਹੜਾ ਭੀ ਮਨੁੱਖ ਗੁਰੂ ਦੀ ਸਰਨ ਪਿਆ) ਉਸ ਨੂੰ ਪੁੱਤਰ ਇਸਤ੍ਰੀ ਤੇ ਬਲ ਵਾਲੀ ਮਾਇਆ ਦੇ ਮੋਹ ਵਿਚੋਂ ਗੁਰੂ ਨੇ ਸਦਾ-ਥਿਰ ਪ੍ਰਭੂ (ਦੇ ਨਾਮ) ਵਿਚ ਜੋੜ ਕੇ ਪਾਰ ਲੰਘਾ ਲਿਆ ।੧੪।

ਹੇ ਪ੍ਰਭੂ ! (ਅਸੀ ਤੇਰੇ ਪੈਦਾ ਕੀਤੇ ਹੋਏ ਜੀਵ ਹਾਂ) ਆਪਣੇ ਪੈਦਾ ਕੀਤੇ ਜੀਵਾਂ ਦੀ ਤੂੰ ਆਪ ਹੀ ਸਦਾ ਸੰਭਾਲ ਕੀਤੀ ਹੈ, ਤੂੰ ਆਪ ਹੀ ਇਹਨਾਂ ਨੂੰ ਆਪਣੇ ਪੱਲੇ ਲਾਂਦਾ ਹੈਂ ।੧੫।

(ਹੇ ਪ੍ਰਭੂ ! ਤੇਰੀ ਮਿਹਰ ਨਾਲ ਹੀ ਜਿਨ੍ਹਾਂ ਨੇ) ਤੇਰੇ ਸਦਾ-ਥਿਰ ਨਾਮ ਦੇ ਸਿਮਰਨ ਦਾ ਜਹਾਜ਼ ਤਿਆਰ ਕਰ ਲਿਆ, ਤੂੰ ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ।੧੬।

ਹੇ ਨਾਨਕ ! (ਆਖ—ਹੇ ਭਾਈ !) ਉਹ ਮਾਲਕ-ਪ੍ਰਭੂ ਬੇਅੰਤ-ਗੁਣਾਂ ਦਾ ਮਾਲਕ ਹੈ ਬੇਅੰਤ ਹੈ । ਮੈਂ ਉਸ ਤੋਂ ਸਦਕੇ ਜਾਂਦਾ ਹਾਂ, ਸਦਾ ਸਦਕੇ ਜਾਂਦਾ ਹਾਂ ।੧੭।

**ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥੧੮॥ ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥੧੯॥ ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥੨੦॥ ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕੁ ਜਾਚੈ ਮਾਈ ॥੨੧॥੧॥੬॥ {ਪੰਨਾ ੯੧੬}**

**ਪਦ ਅਰਥ** :—ਅਕਾਲ—{ਅ-ਕਾਲ । ਇਸਤ੍ਰੀ ਲਿੰਗ} ਮੌਤ ਤੋਂ ਰਹਿਤ । ਮੂਰਤਿ—ਸਰੂਪ, ਹਸਤੀ । ਅਕਾਲ ਮੂਰਤਿ—ਉਹ ਪ੍ਰਭੂ ਜਿਸ ਦੀ ਹਸਤੀ ਮੌਤ-ਰਹਿਤ ਹੈ । ਸੰਭਉ—{ਵਯਜ਼ਭੁ} ਆਪਣੇ ਆਪ ਤੋਂ ਪਰਗਟ ਹੋਣ ਵਾਲਾ । ਕਲਿ—ਕਲਿਜੁਗ, ਦੁਨੀਆ, ਜਗਤ । ਅੰਧਕਾਰ—ਹਨੇਰਾ । ਦੀਪਾਈ—{ਦੀਪ—ਦੀਵਾ} ਚਾਨਣ ਕਰਦਾ ਹੈ ।੧੮।

ਅੰਤਰਜਾਮੀ—ਹਰੇਕ ਦੇ ਅੰਦਰ ਦੀ ਜਾਣਨ ਵਾਲਾ । ਦੇਖਤ—ਦਰਸਨ ਕਰਦਿਆਂ । ਤ੍ਰਿਪਤਿ ਅਘਾਈ—ਪੂਰਨ ਤੌਰ ਤੇ ਰੱਜ ਜਾਂਦਾ ਹੈ ।੧੯।

ਏਕੰਕਾਰੁ—ਸਰਬ-ਵਿਆਪਕ ਪ੍ਰਭੂ । ਜਲਿ—ਜਲ ਵਿਚ । ਥਲਿ—ਧਰਤੀ ਵਿਚ ।੨੦।

ਕਉ—ਨੂੰ । ਨਾਨਕੁ ਜਾਚੈ—ਨਾਨਕ ਮੰਗਦਾ ਹੈ । ਮਾਈ—ਹੇ ਮਾਂ ! ।੨੧।

**ਅਰਥ** :—(ਹੇ ਭਾਈ ! ਜਿਹੜਾ) ਪਰਮਾਤਮਾ ਮੌਤ-ਰਹਿਤ ਹਸਤੀ ਵਾਲਾ ਹੈ, ਜੋ ਜੂਨਾਂ ਵਿਚ ਨਹੀਂ ਆਉਂਦਾ, ਜੋ ਆਪਣੇ ਆਪ ਤੋਂ ਪਰਗਟ ਹੁੰਦਾ ਹੈ, ਉਹ ਪ੍ਰਭੂ (ਗੁਰੂ ਦੀ) ਰਾਹੀਂ ਜਗਤ ਦੇ (ਮਾਇਆ ਦੇ ਮੋਹ ਦੇ) ਹਨੇਰੇ ਨੂੰ (ਦੂਰ ਕਰ ਕੇ ਆਤਮਕ ਜੀਵਨ ਦਾ ਚਾਨਣ ਕਰਦਾ ਹੈ ।੧੮।

ਹੇ ਭਾਈ ! ਪਰਮਾਤਮਾ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, (ਗੁਰੂ ਦੀ ਸਰਨ ਪੈ ਕੇ ਉਸ ਦਾ) ਦਰਸਨ ਕੀਤਿਆਂ (ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰਨ ਤੌਰ ਤੇ ਰੱਜ ਜਾਈਦਾ ਹੈ ।੧੯।

(ਹੇ ਭਾਈ ! ਗੁਰੂ ਦੀ ਰਾਹੀਂ ਇਹ ਸਮਝ ਪੈਂਦੀ ਹੈ ਕਿ) ਸਰਬ-ਵਿਆਪਕ ਪਰਮਾਤਮਾ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ ਪਰਮਾਤਮਾ, ਕਿਸੇ ਤੋਂ ਭੀ ਨਾਹ ਡਰਨ ਵਾਲਾ ਪਰਮਾਤਮਾ ਜਲ ਵਿਚ ਥਲ ਵਿੱਚ ਹਰ ਥਾਂ ਮੌਜੂਦ ਹੈ ।੨੦।

ਹੇ ਮਾਂ ! (ਗੁਰੂ ਦੀ ਰਾਹੀਂ ਹੀ ਪਰਮਾਤਮਾ ਨੇ ਆਪਣੀ) ਭਗਤੀ ਦਾ ਦਾਨ (ਆਪਣੇ) ਭਗਤਾਂ ਨੂੰ (ਸਦਾ) ਦਿੱਤਾ ਹੈ । (ਦਾਸ) ਨਾਨਕ ਭੀ (ਗੁਰੂ ਦੀ ਰਾਹੀਂ ਹੀ) ਉਸ ਪਰਮਾਤਮਾ ਪਾਸੋਂ (ਇਹ ਖ਼ੈਰ) ਮੰਗਦਾ ਹੈ ।੨੧।੧।੬।

ਰਾਮਕਲੀ ਮਹਲਾ ੫ ॥ ਸਲੋਕੁ ॥ ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥ ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥੧॥ ਮਨੁ ਤਨੁ ਰਾਤਾ ਰਾਮ ਪਿਆਰੇ ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥੧॥ ਸਤਿਗੁਰਿ ਖੇਪ ਨਿਬਾਹੀ ਸੰਤਹੁ ॥ ਹਰਿਨਾਮੁ ਲਾਹਾ ਦਾਸ ਕਉ ਦੀਆ ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ ਰਹਾਉ ॥ ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥ ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥੩॥ ਗੁਣ ਗਾਵਤ ਗਾਵਤ ਭਏ ਨਿਹਾਲਾ ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥ ਆਤਮਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ॥੫॥ ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥੬॥ ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ ॥੭॥ ਮੀਤ ਸਾਜਨ ਮਾਲੁ ਜੋਬਨੁ ਸੁਤ ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥੮॥੨॥੭॥ {ਪੰਨਾ ੯੧੬}

**ਪਦ ਅਰਥ** :—ਸਬਦੁ—ਗੁਰੂ ਦਾ ਸ਼ਬਦ, ਗੁਰੂ ਦੀ ਉਚਾਰੀ ਹੋਈ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ, ਪਰਮਾਤਮਾ ਦੀ ਸਿਫ਼ਤਿ-ਸਾਲਾਹ । ਸਿਖਹੁ—ਆਦਤ ਪਕਾਓ, ਸੁਭਾਉ ਬਣਾਓ । ਪਿਆਰਿਹੋ—ਹੇ ਪਿਆਰੇ ਸਜਣੋ । ਟੇਕ—ਆਸਰਾ । ਊਜਲੁ—ਉਜਲਾ, ਬੇ-ਦਾਗ਼ ।੧।

ਰਾਤਾ—ਰੰਗਿਆ ਗਿਆ । ਬਣਿ ਆਈ—ਪਰਮਾਤਮਾ ਨਾਲ ਡੂੰਘੀ ਸਾਂਝ ਬਣ ਗਈ ।੧।

ਸਤਿਗੁਰਿ—ਗੁਰੂ ਨੇ । ਖੇਪ—{ਪ} ਵਪਾਰ ਦਾ ਮਾਲ, ਸੇਪ, ਆਪੋ ਵਿਚ ਕੀਤਾ ਹੋਇਆ ਇਕਰਾਰ, ਸਾਂਝ । ਨਿਬਾਹੀ—ਨਿਬਾਹ ਦਿੱਤੀ, ਤੋੜ ਸਿਰੇ ਚਾੜ੍ਹ ਦਿੱਤੀ । ਸੰਤਹੁ—ਸੰਤ ਜਨੋ ! ਲਾਹਾ—ਲਾਭ, ਖੱਟੀ । ਕਉ—ਨੂੰ । ਸਗਲੀ—ਸਾਰੀ । ਉਲਾਹੀ—ਲਾਹ ਦਿੱਤੀ, ਦੂਰ ਕਰ ਦਿੱਤੀ ।੧।ਰਹਾਉ।

ਖੋਜਤ ਖੋਜਤ—ਖੋਜ ਕਰਦਿਆਂ ਕਰਦਿਆਂ । ਲਾਲੁ—ਬੜਾ ਹੀ ਕੀਮਤੀ ਪਦਾਰਥ ।੨।

ਸਿਉ—ਨਾਲ । ਚਰਨ ਕਮਲ ਸਿਉ—ਸੋਹਣੇ ਚਰਨਾਂ ਨਾਲ । ਸਾਚੈ ਦਰਸਿ—ਸਦਾ-ਥਿਰ ਪ੍ਰਭੂ ਦੇ ਦਰਸਨ ਵਿਚ । ਸਮਾਈ—ਲੀਨ ਹੋ ਗਈ ।੩।

ਨਿਹਾਲਾ—ਪ੍ਰਸੰਨ-ਚਿੱਤ । ਤ੍ਰਿਪਤਿ ਅਘਾਈ—ਪੂਰਨ ਤੌਰ ਤੇ ਰੱਜ ਗਏ ।੪।

ਆਤਮ ਰਾਮੁ—ਸਰਬ-ਵਿਆਪਕ ਪਰਮਾਤਮਾ । ਕਤ—ਕਿੱਥੇ ? ।੫।

ਆਦਿ—ਸ਼ੁਰੂ ਤੋਂ ਹੀ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਹੋਸੀ—ਸਦਾ ਲਈ ਕਾਇਮ ਰਹੇਗਾ ।੬।

ਨਹੀ ਪਾਈਐ—ਨਹੀਂ ਪਾਇਆ ਜਾ ਸਕਦਾ । ਪੂਰਿ ਰਹਿਆ—ਵਿਆਪਕ ਹੈ, ਮੌਜੂਦ ਹੈ ।੭।

ਮੀਤ—ਮਿੱਤਰ । ਮਾਲੁ—ਧਨ-ਪਦਾਰਥ । ਜੋਬਨੁ—ਜਵਾਨੀ । ਸੁਤ—ਪੁੱਤਰ । ਮਾਈ—ਮਾਂ ।੮।

**ਅਰਥ** :—ਹੇ ਪਿਆਰੇ ਮਿੱਤਰੋ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦੀ ਆਦਤ ਬਣਾਓ, ਇਹ ਸਿਫ਼ਤਿ-ਸਾਲਾਹ ਹੀ (ਮਨੁੱਖ ਵਾਸਤੇ) ਸਾਰੀ ਉਮਰ ਦਾ ਸਹਾਰਾ ਹੈ । ਹੇ ਨਾਨਕ ! (ਆਖ—ਹੇ ਮਿੱਤਰੋ !) ਇਕ ਪਰਮਾਤਮਾ ਦਾ ਨਾਮ ਸਿਮਰਦਿਆਂ (ਲੋਕ ਪਰਲੋਕ ਵਿਚ) ਮੁਖ ਉਜਲਾ ਰਹਿੰਦਾ ਹੈ ਅਤੇ ਸਦਾ ਹੀ ਸੁਖੀ ਰਹਿੰਦਾ ਹੈ ।੧।

ਹੇ ਸੰਤ ਜਨੋ ! ਜਿਸ ਮਨੁੱਖ ਦਾ ਮਨ ਤੇ ਤਨ ਪਿਆਰੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਪ੍ਰਭੂ ਦੀ ਪ੍ਰੇਮਾ-ਭਗਤੀ ਦੇ ਕਾਰਨ ਪ੍ਰਭੂ ਨਾਲ ਉਸ ਦੀ ਡੂੰਘੀ ਸਾਂਝ ਬਣ ਜਾਂਦੀ ਹੈ ।੧।

ਹੇ ਸੰਤ ਜਨੋ ! ਜਿਸ ਮਨੁੱਖ ਦੀ ਪ੍ਰਭੂ ਨਾਲ ਸਾਂਝ ਗੁਰੂ ਨੇ ਸਿਰੇ ਚਾੜ੍ਹ ਦਿੱਤੀ, ਉਸ ਸੇਵਕ ਨੂੰ ਗੁਰੂ ਨੇ ਪਰਮਾਤਮਾ ਦੇ ਨਾਮ ਦਾ ਲਾਭ ਬਖ਼ਸ਼ ਦਿੱਤਾ, ਤੇ, ਇਸ ਤਰ੍ਹਾਂ ਉਸ ਦੀ ਸਾਰੀ ਮਾਇਕ ਤ੍ਰਿਸ਼ਨਾ ਮੁਕਾ ਦਿੱਤੀ ।੧।ਰਹਾਉ।

ਹੇ ਸੰਤ ਜਨੋ ! (ਗੁਰੂ ਦੀ ਸਰਨ ਪੈ ਕੇ ਖੋਜਣ ਵਾਲੇ ਨੇ) ਖੋਜ ਕਰਦਿਆਂ ਕਰਦਿਆਂ ਪਰਮਾਤਮਾ ਦਾ ਨਾਮ-ਹੀਰਾ ਲੱਭ ਲਿਆ । ਉਸ ਲਾਲ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।੨।

ਹੇ ਸੰਤ ਜਨੋ ! (ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ) ਸੁਰਤਿ ਪ੍ਰਭੂ ਦੇ ਸੋਹਣੇ ਚਰਨਾਂ ਵਿਚ ਜੁੜ ਗਈ, ਸਦਾ-ਥਿਰ ਪ੍ਰਭੂ ਦੇ ਦਰਸ਼ਨ ਵਿਚ ਉਸ ਦੀ ਸਦਾ ਲਈ ਲੀਨਤਾ ਹੋ ਗਈ ।੩।

ਹੇ ਸੰਤ ਜਨੋ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਿਆਂ ਗਾਂਦਿਆਂ ਤਨੋ ਮਨੋ ਖਿੜ ਜਾਈਦਾ ਹੈ, ਪਰਮਾਤਮਾ ਦਾ ਸਿਮਰਨ ਕਰਦਿਆਂ (ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰੇ ਤੌਰ ਤੇ ਰੱਜ ਜਾਈਦਾ ਹੈ ।੪।

ਹੇ ਸੰਤ ਜਨੋ ! (ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਨੂੰ) ਸਰਬ-ਵਿਆਪਕ ਪਰਮਾਤਮਾ ਸਭ ਜੀਵਾਂ ਦੇ ਅੰਦਰ ਵੱਸਦਾ ਦਿੱਸ ਪੈਂਦਾ ਹੈ, ਉਸਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।੫।

ਹੇ ਸੰਤ ਜਨੋ ! (ਗੁਰੂ ਨੇ ਜਿਸ ਮਨੁੱਖ ਦੀ ਖੇਪ ਤੋੜ ਸਿਰੇ ਚਾੜ੍ਹ ਦਿੱਤੀ, ਉਸ ਨੂੰ ਇਹ ਦਿੱਸ ਪੈਂਦਾ ਹੈ ਕਿ) ਪਰਮਾਤਮਾ ਸਭ ਦਾ ਮੁੱਢ ਹੈ, ਪਰਮਾਤਮਾ ਜੁਗਾਂ ਦੇ ਸ਼ੁਰੂ ਤੋਂ ਹੈ, ਪਰਮਾਤਮਾ ਇਸ ਵੇਲੇ ਵੀ ਮੌਜੂਦ ਹੈ, ਪਰਮਾਤਮਾ ਸਦਾ ਲਈ ਕਾਇਮ ਰਹੇਗਾ । ਉਹ ਪਰਮਾਤਮਾ ਸਭ ਜੀਵਾਂ ਨੂੰ ਸੁਖ ਦੇਣ ਵਾਲਾ ਹੈ ।੬।

ਹੇ ਸੰਤ ਜਨੋ ! ਪਰਮਾਤਮਾ ਬੇਅੰਤ ਹੈ, ਉਸ ਦੇ ਗੁਣਾਂ ਦਾ ਅਖ਼ੀਰਲਾ ਬੰਨਾ ਲੱਭਿਆ ਨਹੀਂ ਜਾ ਸਕਦਾ । ਉਹ ਪ੍ਰਭੂ ਸਭਨੀਂ ਥਾਈਂ ਵਿਆਪਕ ਹੈ ।੭।

ਹੇ ਨਾਨਕ ! (ਆਖ—) ਹੇ ਸੰਤ ਜਨੋ ! ਉਹ ਪਰਮਾਤਮਾ ਹੀ ਮੇਰਾ ਮਿੱਤਰ ਹੈ, ਮੇਰਾ ਸੱਜਣ ਹੈ, ਮੇਰਾ ਧਨ-ਮਾਲ ਹੈ, ਮੇਰਾ ਜੋਬਨ ਹੈ, ਮੇਰਾ ਪੁੱਤਰ ਹੈ, ਮੇਰਾ ਪਿਉ ਹੈ, ਮੇਰੀ ਮਾਂ ਹੈ (ਇਹਨੀਂ ਸਭਨੀਂ ਥਾਈਂ ਮੈਨੂੰ ਪਰਮਾਤਮਾ ਦਾ ਹੀ ਸਹਾਰਾ ਹੈ) ।੮।੨।੭।

**ਰਾਮਕਲੀ ਮਹਲਾ ੫ ॥ ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ ॥ ਘੂਮਨਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ ॥੧॥ ਰਹਾਉ ॥ ਅੰਤਰਿ ਸੂਖਾ ਬਾਹਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ ॥੧॥ ਜਿਸ ਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥੨॥ ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ ॥੩॥ ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ ॥੪॥ ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਾਰੀ ॥੫॥ ਤੁਮ੍ ਸਮਰਥ ਅਕਥ ਅਗੋਚਰ ਰਵਿਆ ਏਕੁ ਮੁਰਾਰੀ**

॥੬॥ ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭ ਅੰਤੁ ਨ ਪਾਰਾਵਾਰੀ ॥੭॥ ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ ॥੮॥੩॥੮॥੨੨॥ {ਪੰਨਾ ੯੧੬}

**ਪਦ ਅਰਥ** :—ਮਨ ਬਚ ਕ੍ਰਮਿ—ਮਨ ਦੀ ਰਾਹੀਂ, ਬੋਲ ਦੀ ਰਾਹੀਂ ਅਤੇ ਕੰਮ ਦੀ ਰਾਹੀਂ । ਚਿਤਾਰੀ—ਚਿਤਾਰਿ, ਚੇਤੇ ਕਰਦਾ ਰਹੁ । ਘੂਮਨਘੇਰਿ—(ਵਿਕਾਰਾਂ ਦੀਆਂ ਲਹਿਰਾਂ ਦਾ) ਚੱਕਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਾਰਿ ਉਤਾਰੀ—ਪਾਰਿ ਉਤਾਰਿ, (ਆਪਣੀ ਜੀਵਨ-ਬੇੜੀ ਨੂੰ) ਪਾਰ ਲੰਘਾ ।੧।ਰਹਾਉ।

ਅੰਤਰਿ—ਹਿਰਦੇ ਵਿਚ । ਸੂਖਾ—ਸੁਖ । ਬਾਹਰਿ—ਦੁਨੀਆ ਦਾ ਕਾਰ-ਵਿਹਾਰ ਕਰਦਿਆਂ । ਜਪਿ—ਜਪ ਕੇ । ਮਲਨ ਮਏ—ਮਲੇ ਜਾਂਦੇ ਹਨ {ਲਫ਼ਜ਼ 'ਮਲਨ' ਅਤੇ 'ਮਲਿਨ' ਦਾ ਫ਼ਰਕ ਚੇਤੇ ਰੱਖੋ । ਮਲਿਨ—ਮਲੀਨ} । ਦੁਸਟਾਰੀ—{ਦੁਸਟ-ਅਰੀ} ਭੈੜੇ (ਕਾਮਾਦਿਕ) ਵੈਰੀ ।੧।

ਜਿਸ ਤੇ—ਜਿਸ (ਪਰਮਾਤਮਾ) ਤੋਂ {ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਲਾਗੇ—ਚੰਬੜੇ । ਤਿਨਹਿ—{ਤਿਨਿ ਹੀ} ਉਸ (ਪ੍ਰਭੂ) ਨੇ ਹੀ । ਧਾਰੀ—ਧਾਰਿ, ਧਾਰ ਕੇ, ਕਰ ਕੇ ।੨।

ਉਧਰੇ—(ਘੁੰਮਣ-ਘੇਰੀ ਵਿਚੋਂ) ਬਚ ਗਏ । ਪਰੇ—ਪੜੇ, ਪਏ । ਪਚਿ—ਸੜ ਕੇ ।੩।

ਸਾਧੂ—ਗੁਰੂ । ਅਧਾਰੀ—ਆਸਰਾ ।੪।

ਸੂਰੁ—ਸੂਰਮਾ । ਹੀਣਾ—ਕਮਜ਼ੋਰ, ਲਿੱਸਾ । ਸਭ—ਹਰ ਥਾਂ ।੫।

ਸਮਰਥ—ਸਭ ਤਾਕਤਾਂ ਦਾ ਮਾਲਕ । ਅਕਥ—ਜਿਸ ਦੇ ਗੁਣ ਬਿਆਨ ਨਾਹ ਕੀਤੇ ਜਾ ਸਕਣ । ਅਗੋਚਰ—{ਅ-ਗੋ-ਚਰ, ਗੋ—ਗਿਆਨ-ਇੰਦ੍ਰੇ । ਚਰ—ਪਹੁੰਚ} । ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਰਵਿਆ—ਵਿਆਪਕ । ਮੁਰਾਰੀ—{ਮੁਰ-ਅਰਿ} ਪਰਮਾਤਮਾ ।੬।

ਕਰਤੇ—ਹੇ ਕਰਤਾਰ ! ਪਾਰਾਵਾਰੀ—ਪਾਰ-ਅਵਾਰ, ਪਾਰਲਾ ਉਰਲਾ ਬੰਨਾ ।੭।

ਰੇਣਾਰੀ—ਚਰਨ-ਧੂੜ ।੮।

**ਅਰਥ** :—ਹੇ ਭਾਈ ! ਆਪਣੇ ਮਨ ਦੀ ਰਾਹੀਂ, ਆਪਣੇ ਹਰੇਕ ਬੋਲ ਦੀ ਰਾਹੀਂ, ਆਪਣੇ ਹਰੇਕ ਕੰਮ ਦੀ ਰਾਹੀਂ ਪਰਮਾਤਮਾ ਦਾ ਨਾਮ ਚੇਤੇ ਰੱਖਿਆ ਕਰ । ਹੇ ਨਾਨਕ ! (ਆਖ—ਹੇ ਭਾਈ ! ਜਗਤ ਵਿਚ ਵਿਕਾਰਾਂ ਦੀਆਂ ਲਹਿਰਾਂ ਦੀ) ਬੜੀ ਭਿਆਨਕ ਘੁੰਮਣ-ਘੇਰੀ ਹੈ । ਗੁਰੂ ਦੀ ਸਰਨ ਪੈ ਕੇ (ਇਸ ਵਿਚੋਂ ਆਪਣੀ ਜ਼ਿੰਦਗੀ ਦੀ ਬੇੜੀ ਨੂੰ) ਪਾਰ ਲੰਘਾ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਜਪ ਜਪ ਕੇ (ਕਾਮਾਦਿਕ) ਚੰਦਰੇ ਵੈਰੀ ਮਲੇ-ਦਲੇ ਜਾਂਦੇ ਹਨ, (ਤਦੋਂ) ਹਿਰਦੇ ਵਿਚ ਸਦਾ ਸੁਖ ਬਣਿਆ ਰਹਿੰਦਾ ਹੈ, ਦੁਨੀਆ ਨਾਲ ਵਰਤਦਿਆਂ ਭੀ ਸੁਖ ਹੀ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! ਜਿਸ ਪ੍ਰਭੂ ਦੀ ਰਜ਼ਾ ਅਨੁਸਾਰ (ਇਹ ਚੰਦਰੇ ਵੈਰੀ) ਚੰਬੜਦੇ ਹਨ, ਉਹੀ ਪ੍ਰਭੂ ਜੀ ਆਪਣੀ ਕਿਰਪਾ ਕਰ ਕੇ ਇਹਨਾਂ ਨੂੰ ਦੂਰ ਕਰਦਾ ਹੈ ।੨।

ਹੇ ਭਾਈ ! ਸੰਤ ਜਨ ਤਾਂ ਪਰਮਾਤਮਾ ਦੀ ਸਰਨ ਪੈ ਜਾਂਦੇ ਹਨ ਉਹ ਤਾਂ (ਇਹਨਾਂ ਵੈਰੀਆਂ ਦੀ ਮਾਰ ਤੋਂ) ਬਚ ਜਾਂਦੇ ਹਨ, ਪਰ ਵੱਡੇ ਅਹੰਕਾਰੀ ਮਨੁੱਖ (ਇਹਨਾਂ ਵਿਚ) ਸੜ ਕੇ ਆਤਮਕ ਮੌਤੇ ਮਰ ਜਾਂਦੇ ਹਨ ।੩।

ਹੇ ਭਾਈ ! (ਸੰਤ ਜਨਾਂ ਨੇ) ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦਾ ਨਾਮ-ਫਲ ਲੱਭ ਲਿਆ, ਸਿਰਫ਼ ਹਰਿ-ਨਾਮ ਨੂੰ ਉਹਨਾਂ ਆਪਣੀ ਜ਼ਿੰਦਗੀ ਦਾ ਆਸਰਾ ਬਣਾਇਆ ।੪।

ਪਰ, ਹੇ ਪ੍ਰਭੂ ! (ਆਪਣੇ ਆਪ ਵਿਚ) ਨਾਹ ਕੋਈ ਜੀਵ ਸੂਰਮਾ ਹੈ ਨਾਹ ਕੋਈ ਲਿੱਸਾ ਹੈ । ਹਰ ਇਕ ਜੀਵ ਵਿਚ ਤੇਰੀ ਹੀ ਜੋਤਿ ਪਰਗਟ ਹੋ ਰਹੀ ਹੈ ।੫।

ਹੇ ਪ੍ਰਭੂ ! ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੇਰੀਆਂ ਤਾਕਤਾਂ ਬਿਆਨ ਤੋਂ ਪਰੇ ਹਨ, ਗਿਆਨ-ਇੰਦ੍ਰਿਆਂ ਦੀ ਰਾਹੀਂ ਤੇਰੇ ਤਕ ਪਹੁੰਚ ਨਹੀਂ ਹੋ ਸਕਦੀ । ਹੇ ਪ੍ਰਭੂ ! ਤੂੰ ਆਪ ਸਭ ਜੀਵਾਂ ਵਿਚ ਵਿਆਪਕ ਹੈਂ ।੬।

ਹੇ ਕਰਤਾਰ ! ਹੇ ਪ੍ਰਭੂ ! ਕੋਈ ਜੀਵ ਤੇਰੀ ਕੀਮਤ ਨਹੀਂ ਪਾ ਸਕਦਾ । ਤੇਰਾ ਅੰਤ ਤੇਰਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੭।

ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਸੰਤ ਜਨਾਂ ਦੀ ਚਰਨ-ਧੂੜ ਲਿਆਂ ਤੇਰੇ ਨਾਮ ਦੀ ਦਾਤਿ ਮਿਲਦੀ ਹੈ, (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ ।੮।੩।੮।੨੨।

ਅਸਟਪਦੀਆਂ ਮਹਲਾ ੧ — ੯
. . . . . . . . . . ੩ — ੫
. . . . . . . . . . ੫ — ੮
. . . . . . . . . . ——
. . . . ਜੋੜ . . . . . . ੨੨

## ਰਾਮਕਲੀ ਮਹਲਾ ੩ ਅਨੰਦੁ ੴ ਸਤਿਗੁਰ ਪ੍ਰਸਾਦਿ ॥ {ਪੰਨਾ ੯੧੭}

### ਪਉੜੀ-ਵਾਰ ਭਾਵ—

੧. ਗੁਰੂ ਪਾਸੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ ਹੈ, ਤੇ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦੇ ਮਨ ਵਿਚ ਆਤਮਕ ਆਨੰਦ (ਪੂਰਨ ਖਿੜਾਉ) ਪੈਦਾ ਹੋ ਜਾਂਦਾ ਹੈ ।

੨. ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਪਰਮਾਤਮਾ ਉਸ ਦੇ ਸਾਰੇ ਦੁੱਖ ਦੂਰ ਕਰ ਦੇਂਦਾ ਹੈ, ਉਸ ਦੇ ਸਾਰੇ ਕੰਮ ਸੰਵਾਰਦਾ ਹੈ । ਉਹ ਮਨੁੱਖ ਸਾਰੇ ਕੰਮ ਕਰਨ-ਜੋਗਾ ਹੈ ।

੩. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਉਹ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਂਦਾ ਹੈ । ਨਾਮ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਹੋਇਆ ਰਹਿੰਦਾ ਹੈ ।

੪. ਗੁਰੂ ਦੀ ਮਿਹਰ ਨਾਲ ਪਰਮਾਤਮਾ ਦਾ ਨਾਮ ਮਿਲਦਾ ਹੈ । ਪਰਮਾਤਮਾ ਦਾ ਨਾਮ ਜਿਸ ਮਨੁੱਖ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ, ਉਸ ਦੇ ਅੰਦਰੋਂ ਮਾਇਆ ਦੇ ਸਾਰੇ ਲਾਲਚ ਦੂਰ ਹੋ ਜਾਂਦੇ ਹਨ, ਅਤੇ ਉਸ ਦੇ ਅੰਦਰ ਸ਼ਾਂਤੀ ਪੈਦਾ ਹੋ ਜਾਂਦੀ ਹੈ, ਆਤਮਕ ਆਨੰਦ ਪੈਦਾ ਹੋ ਜਾਂਦਾ ਹੈ ।

੫. ਪਰਮਾਤਮਾ ਧੁਰ ਦਰਗਾਹ ਤੋਂ ਜਿਨ੍ਹਾਂ ਮਨੁੱਖਾਂ ਦੇ ਭਾਗਾਂ ਵਿਚ ਨਾਮ ਸਿਮਰਨ ਦਾ ਲੇਖ ਲਿਖ ਦੇਂਦਾ ਹੈ, ਉਹ ਮਨੁੱਖ ਨਾਮ ਵਿਚ ਜੁੜਦੇ ਹਨ । ਨਾਮ ਦੀ ਬਰਕਤਿ ਨਾਲ ਕਾਮਾਦਿਕ ਪੰਜੇ ਵੈਰੀ ਉਹਨਾਂ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ । ਇਸ ਤਰ੍ਹਾਂ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ ।

੬. ਜੇ ਮਨੁੱਖ ਦੇ ਮਨ ਵਿਚ ਪਰਮਾਤਮਾ ਦੇ ਚਰਨਾਂ ਦਾ ਪਿਆਰ ਨਾਹ ਬਣੇ, ਤਾਂ ਇਹ ਸਦਾ ਮਾਇਆ ਦੇ ਪ੍ਰਭਾਵ ਵਿਚ ਦੁਖੀ ਜਿਹਾ ਹੀ ਰਹਿੰਦਾ ਹੈ । ਮਨੁੱਖ ਦੇ ਸਾਰੇ ਗਿਆਨ-ਇੰਦ੍ਰੇ ਮਾਇਆ ਦੀ ਦੌੜ-ਭੱਜ ਵਿਚ ਲੱਗੇ ਰਹਿੰਦੇ ਹਨ । ਪਰਮਾਤਮਾ ਆਪ ਕਿਰਪਾ ਕਰੇ, ਤਾਂ ਗੁਰੂ ਦੇ ਸ਼ਬਦ ਵਿਚ ਲੱਗ ਕੇ ਇਹ ਸੁਧਰ ਜਾਂਦਾ ਹੈ ।

੭. ਜਿਸ ਮਨੁੱਖ ਨੂੰ ਅਸਲ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਉਸ ਦਾ ਜੀਵਨ ਇਤਨਾ ਪਿਆਰ ਵਾਲਾ ਬਣ ਜਾਂਦਾ ਹੈ ਕਿ ਉਹ ਸਦਾ ਮਿੱਠ-ਬੋਲਾ ਰਹਿੰਦਾ ਹੈ । ਇਹ ਆਤਮਕ ਆਨੰਦ ਗੁਰੂ ਤੋਂ ਹੀ ਮਿਲਦਾ ਹੈ । ਗੁਰੂ ਉਸ ਮਨੁੱਖ ਦੇ ਅੰਦਰੋਂ ਸਾਰੇ ਵਿਕਾਰ ਦੂਰ ਕਰ ਦੇਂਦਾ ਹੈ, ਤੇ, ਉਸ ਨੂੰ ਆਤਮਕ ਆਨੰਦ ਦੀ ਸਮਝ ਬਖ਼ਸ਼ਦਾ ਹੈ ।

੮. ਆਪਣੇ ਉੱਦਮ ਨਾਲ ਕੋਈ ਪ੍ਰਾਣੀ ਆਤਮਕ ਆਨੰਦ ਨਹੀਂ ਮਾਣ ਸਕਦਾ, ਕਿਉਂਕਿ ਮਾਇਆ ਦੇ ਟਾਕਰੇ ਤੇ ਕਿਸੇ ਦੀ ਪੇਸ਼ ਨਹੀਂ ਜਾ ਸਕਦੀ । ਜਿਨ੍ਹਾਂ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹਨਾਂ ਨੂੰ ਗੁਰੂ ਮਿਲਾਂਦਾ ਹੈ । ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਉਹ ਵਿਕਾਰਾਂ ਵਲੋਂ ਬਚਦੇ ਹਨ, ਤੇ, ਹਰਿ-ਨਾਮ ਵਿਚ ਜੁੜਦੇ ਹਨ । ਉਹਨਾਂ ਦੇ ਅੰਦਰ ਸਦਾ ਸ਼ਾਂਤੀ ਤੇ ਠੰਢ ਹੀ ਬਣੀ ਰਹਿੰਦੀ ਹੈ ।

੯. ਆਤਮਕ ਆਨੰਦ ਦੇ ਦਾਤੇ ਪਰਮਾਤਮਾ ਦੇ ਮਿਲਾਪ ਦਾ ਇਕੋ ਇਕ ਰਸਤਾ ਹੈ, ਉਹ ਇਹ ਹੈ ਕਿ ਮਨੁੱਖ ਆਪਣਾ-ਆਪ ਗੁਰੂ ਦੇ ਹਵਾਲੇ ਕਰ ਦੇਵੇ । ਬੱਸ ! ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰੇ, ਅਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹੇ । ਅੰਦਰ ਆਨੰਦ ਹੀ ਆਨੰਦ ਬਣਿਆ ਰਹੇਗਾ ।

੧੦. ਜੇ ਮਨੁੱਖ ਅੰਦਰੋਂ ਮਾਇਆ ਦੇ ਮੋਹ ਵਿਚ ਫਸਿਆ ਰਹੇ, ਤੇ, ਬਾਹਰੋਂ ਨਿਰੀਆਂ ਚਤੁਰਾਈ ਦੀਆਂ ਗੱਲਾਂ ਨਾਲ ਆਤਮਕ ਆਨੰਦ ਦੀ ਪ੍ਰਾਪਤੀ ਚਾਹੇ, ਇਹ ਨਹੀਂ ਹੋ ਸਕਦਾ ।

੧੧. ਸਦਾ ਦੇ ਆਨੰਦ ਦੀ ਪ੍ਰਾਪਤੀ ਦਾ ਇਕੋ ਇਕ ਤਰੀਕਾ ਹੈ ਕਿ ਮਨੁੱਖ ਦੁਨੀਆ ਵਾਲੇ ਮੋਹ ਵਿਚ ਫਸੇ ਰਹਿਣ ਦੇ ਥਾਂ ਆਪਣੇ ਮਨ ਵਿਚ ਪਰਮਾਤਮਾ ਦੀ ਯਾਦ ਵਸਾਈ ਰੱਖੇ । ਬੱਸ ! ਇਹੀ ਹੈ ਗੁਰੂ ਦੀ ਸਿੱਖਿਆ ਜੋ ਕਦੇ ਨਹੀਂ ਭੁਲਾਣੀ ਨਹੀਂ ਚਾਹੀਦੀ ।

੧੨. ਆਤਮਕ ਆਨੰਦ ਦੀ ਪ੍ਰਾਪਤੀ ਵਾਸਤੇ ਸਦਾ ਪ੍ਰਭੂ ਦੇ ਦਰ ਤੇ ਇਉਂ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ—ਹੇ ਪ੍ਰਭੂ ! ਤੂੰ ਬੇਅੰਤ ਹੈਂ, ਹਰੇਕ ਜੀਵ ਦੇ ਅੰਦਰ ਤੂੰ ਹੀ ਬੋਲ ਰਿਹਾ ਹੈਂ, ਹਰੇਕ ਜੀਵ ਦੀ ਤੂੰ ਹੀ ਸੰਭਾਲ ਕਰ ਰਿਹਾ ਹੈਂ ।

੧੩. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਪਾਸੋਂ ਉਸ ਨੂੰ ਆਤਮਕ ਆਨੰਦ ਦੇਣ ਵਾਲਾ ਨਾਮ-ਜਲ ਮਿਲਦਾ ਹੈ । ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ । ਉਸ ਦੇ ਅੰਦਰੋਂ ਲੱਬ ਲੋਭ ਅਹੰਕਾਰ ਆਦਿਕ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ ।

੧੪. ਆਤਮਕ ਆਨੰਦ ਮਾਣਨ ਵਾਲਿਆਂ ਦੀ ਜੀਵਨ-ਜੁਗਤੀ ਦੁਨੀਆ ਦੇ ਲੋਕਾਂ ਨਾਲੋਂ ਵੱਖਰੀ ਹੁੰਦੀ ਹੈ । ਉਹ ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਉਹ ਆਪਣੀ ਸੋਭਾ ਨਹੀਂ ਲੋੜਦੇ । ਪਰ ਇਸ ਰਸਤੇ ਤੁਰਨਾ ਬਹੁਤ ਹੀ ਔਖਾ ਹੈ । ਗੁਰੂ ਦੀ ਹੀ ਮਿਹਰ ਹੋਵੇ ਤਾਂ ਆਪਾ-ਭਾਵ ਮੁਕਾਇਆ ਜਾ ਸਕਦਾ ਹੈ ।

੧੫. ਆਤਮਕ ਆਨੰਦ ਦੀ ਦਾਤਿ ਨਿਰੋਲ ਪਰਮਾਤਮਾ ਦੇ ਆਪਣੇ ਹੱਥ ਵਿਚ ਹੈ । ਜਿਸ ਮਨੁੱਖ ਨੂੰ ਮਿਹਰ ਕਰ ਕੇ ਪਰਮਾਤਮਾ ਆਪਣਾ ਨਾਮ ਸਿਮਰਨ ਵਲ ਪ੍ਰੇਰਦਾ ਹੈ, ਉਹ ਮਨੁੱਖ ਗੁਰੂ ਦੇ ਦਰ ਤੇ ਪਹੁੰਚ ਕੇ ਸਿਮਰਨ ਦੀ ਬਰਕਤਿ ਨਾਲ ਆਤਮਕ ਆਨੰਦ ਮਾਣਦਾ ਹੈ ।

੧੬. ਸਤਿਗੁਰੂ ਦੀ ਬਾਣੀ ਹੀ ਆਤਮਕ ਆਨੰਦ ਪ੍ਰਾਪਤ ਕਰਨ ਦਾ ਵਸੀਲਾ ਹੈ । ਪਰ ਗੁਰਬਾਣੀ ਉਹਨਾਂ ਦੇ ਹੀ ਹਿਰਦੇ ਵਿਚ ਵੱਸਦੀ ਹੈ ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਇਹ ਲੇਖ ਲਿਖਿਆ ਹੁੰਦਾ ਹੈ ।

੧੭. ਗੁਰੂ ਦੀ ਸਰਨ ਪੈ ਕੇ ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ ਜਿਸ ਦੀ ਬਰਕਤਿ ਨਾਲ ਮਾਇਆ ਵਾਲੇ ਹੋਛੇ ਰਸ ਉਹਨਾਂ ਨੂੰ ਖਿੱਚ ਨਹੀਂ ਪਾ ਸਕਦੇ । ਉਹਨਾਂ ਦਾ ਜੀਵਨ ਉੱਚਾ ਹੋ ਜਾਂਦਾ ਹੈ, ਤੇ, ਉਹਨਾਂ ਦੀ ਲਾਗ ਨਾਲ ਹੋਰਨਾਂ ਦਾ ਆਚਰਨ ਭੀ ਪਵਿੱਤਰ ਹੋ ਜਾਂਦਾ ਹੈ ।

੧੮. ਮਾਇਆ ਦੇ ਮੋਹ ਵਿਚ ਫਸੇ ਰਿਹਾਂ ਮਨ ਵਿਚ ਤੌਖ਼ਲਾ-ਸਹਿਮ ਬਣਿਆ ਰਹਿੰਦਾ ਹੈ । ਇਸ ਤੌਖ਼ਲੇ-ਸਹਿਮ ਦਾ ਇਲਾਜ ਹੈ ਆਤਮਕ ਆਨੰਦ ਤੇ, ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ਗੁਰੂ ਦੀ ਕਿਰਪਾ ਨਾਲ । ਸੋ, ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜੀ ਰੱਖੋ ਤੇ, ਪਰਮਾਤਮਾ ਦੀ ਯਾਦ ਵਿਚ ਸਦਾ ਜੁੜੇ ਰਹੋ ।

੧੯. ਨਿਰੇ ਬਾਹਰੋਂ ਧਾਰਮਿਕ ਦਿੱਸਦੇ ਕਰਮ ਕਰਨ ਨਾਲ ਮਨ ਦੀ ਵਿਕਾਰਾਂ ਦੀ ਮੈਲ ਟਿਕੀ ਰਹਿੰਦੀ ਹੈ, ਮਨ ਨੂੰ ਮਾਇਆ ਦੇ ਮੋਹ ਦਾ ਰੋਗ ਚੰਬੜਿਆ ਰਹਿੰਦਾ ਹੈ । ਜਿਥੇ ਰੋਗ ਹੈ ਉਥੇ ਆਨੰਦ ਕਿੱਥੇ ? ਸੋ, ਸਦਾ ਹਰਿ-ਨਾਮ ਸਿਮਰਦੇ ਰਹੋ । ਇਹੀ ਹੈ ਮਨ ਦੀ ਅਰੋਗਤਾ ਦਾ ਵਸੀਲਾ, ਤੇ, ਆਤਮਕ ਆਨੰਦ ਦੇਣ ਵਾਲਾ ।

੨੦. ਮਨੁੱਖ ਜਗਤ ਵਿਚ ਆਤਮਕ ਆਨੰਦ ਦਾ ਵੱਖਰ ਵਿਹਾਝਣ ਆਉਂਦਾ ਹੈ । ਜਿਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ, ਮਾਇਆ ਦਾ ਮੋਹ ਉਸ ਦੇ ਨੇੜੇ ਨਹੀਂ ਢੁੱਕਦਾ । ਉਸ ਦਾ ਮਨ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ । ਬਾਹਰ ਦੁਨੀਆ ਨਾਲ ਭੀ ਉਸ ਦਾ ਵਰਤਾਰਾ ਸੁਚੱਜਾ ਹੁੰਦਾ ਹੈ । ਉਸ ਦੀ ਜ਼ਿੰਦਗੀ ਕਾਮਯਾਬ ਸਮਝੋ ।

੨੧. ਉਹ ਮਨੁੱਖ ਖਿੜੇ-ਮੱਥੇ ਰਹਿ ਸਕਦਾ ਹੈ, ਉਹੀ ਮਨੁੱਖ ਸਦਾ ਆਤਮਕ ਆਨੰਦ ਮਾਣ ਸਕਦਾ ਹੈ, ਜਿਹੜਾ ਮਨੁੱਖ ਸੱਚੇ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਜਿਹੜਾ ਆਪਾ-ਭਾਵ ਛੱਡ ਕੇ ਗੁਰੂ ਨੂੰ ਹੀ ਆਪਣਾ ਆਸਰਾ ਬਣਾਈ ਰੱਖਦਾ ਹੈ ।

੨੨. ਮਾਇਆ ਦਾ ਮੋਹ ਅਤੇ ਆਤਮਕ ਆਨੰਦ—ਇਹ ਦੋਵੇਂ ਇਕੋ ਹਿਰਦੇ ਵਿਚ ਇਕੱਠੇ ਨਹੀਂ ਟਿਕ ਸਕਦੇ । ਤੇ ਮਾਇਆ ਮੋਹ ਤੋਂ ਖ਼ਲਾਸੀ ਤਦੋਂ ਹੀ ਮਿਲਦੀ ਹੈ ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ । ਗੁਰੂ ਮਨੁੱਖ ਨੂੰ ਜੀਵਨ ਦਾ ਸਹੀ ਰਸਤਾ ਦੱਸਦਾ ਹੈ ।

੨੩. ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦੀ ਮਿਹਰ ਦੀ ਨਿਗਾਹ ਹੁੰਦੀ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਗੁਰਬਾਣੀ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ । ਗੁਰਬਾਣੀ ਦੀ ਰਾਹੀਂ ਉਹ ਆਤਮਕ ਆਨੰਦ ਦੇਣ ਵਾਲਾ ਨਾਮ-ਜਲ ਸਦਾ ਪੀਂਦੇ ਰਹਿੰਦੇ ਹਨ ।

੨੪. ਮਾਇਕ ਰਸਾਂ ਵਾਲੀ ਕਵਿਤਾ, ਗੁਰ-ਆਸ਼ੇ ਤੋਂ ਉਲਟ ਜਾਣ ਵਾਲੀ ਬਾਣੀ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ ਸੁੰਞੀ ਬਾਣੀ, ਮਨ ਨੂੰ ਮਾਇਕ ਸੁਆਦਾਂ ਵਾਲੀ ਖਿਚ ਪਾਣ ਵਾਲੀ ਬਾਣੀ ਮਨ ਨੂੰ ਕਮਜ਼ੋਰ ਕਰਦੀ ਹੈ, ਮਾਇਆ ਦੀ ਝਲਕ ਦੇ ਸਾਹਮਣੇ ਥਿੜਕਾ ਦੇਂਦੀ ਹੈ । ਅਜੇਹੀ ਬਾਣੀ ਨਿੱਤ ਪੜ੍ਹਨ ਸੁਣਨ ਵਾਲਿਆਂ ਦੇ ਮਨ ਮਾਇਆ ਦੇ ਟਾਕਰੇ ਤੇ ਕਮਜ਼ੋਰ ਹੋ ਜਾਂਦੇ ਹਨ । ਅਜੇਹੇ ਕਮਜ਼ੋਰ ਹੋ ਚੁਕੇ ਮਨ ਵਿਚ ਆਤਮਕ ਆਨੰਦ ਦਾ ਸੁਆਦ ਨਹੀਂ ਬਣ ਸਕਦਾ । ਉਹ ਮਨ ਤਾਂ ਮਾਇਆ ਦੇ ਮੋਹ ਵਿਚ ਫਸਿਆ ਹੁੰਦਾ ਹੈ ।

੨੫. ਸਤਿਗੁਰੂ ਦੀ ਬਾਣੀ ਪਰਮਾਤਮਾ ਵਲੋਂ ਇਕ ਅਮੋਲਕ ਦਾਤਿ ਹੈ, ਇਸ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਭਰੀ ਪਈ ਹੈ । ਜਿਹੜਾ ਮਨੁੱਖ ਇਸ ਬਾਣੀ ਨਾਲ ਆਪਣਾ ਮਨ ਜੋੜਦਾ ਹੈ, ਉਸ ਦੇ ਅੰਦਰ ਪਰਮਾਤਮਾ ਦਾ ਪਿਆਰ ਬਣ ਜਾਂਦਾ ਹੈ, ਤੇ, ਜਿਥੇ ਪ੍ਰਭੂ-ਪ੍ਰੇਮ ਹੈ ਉਥੇ ਹੀ ਆਤਮਕ ਆਨੰਦ ਹੈ ।

੨੬. ਪਰਮਾਤਮਾ ਦੀ ਰਜ਼ਾ ਅਨੁਸਾਰ ਜੀਵ ਮਾਇਆ ਦੇ ਹੱਥਾਂ ਉਤੇ ਨੱਚ ਰਹੇ ਹਨ । ਜਿਸ ਕਿਸੇ ਨੂੰ ਗੁਰੂ ਦੇ ਦੱਸੇ ਰਾਹ ਉਤੇ ਤੁਰਨ-ਜੋਗਾ ਬਣਾਂਦਾ ਹੈ, ਉਹ ਮਨੁੱਖ ਮਾਇਆ ਦੇ ਬੰਧਨਾਂ ਤੋਂ ਸੁਤੰਤਰ ਹੋ ਜਾਂਦਾ ਹੈ, ਉਸ ਦੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ, ਉਸ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ ।

੨੭. ਕਰਮ-ਕਾਂਡ ਅਨੁਸਾਰ ਕਿਹੜਾ ਪੁੰਨ-ਕਰਮ ਹੈ ਤੇ ਕਿਹੜਾ ਪਾਪ-ਕਰਮ ਹੈ—ਸਿਰਫ਼ ਇਹ ਵਿਚਾਰ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਨਹੀਂ ਕਰ ਸਕਦੀ । ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁੱਖ ਸਦਾ ਹਰਿ-ਨਾਮ ਸਿਮਰਦਾ ਹੈ, ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹੈ, ਉਹ ਵਿਕਾਰਾਂ ਵਲੋਂ ਸੁਚੇਤ ਰਹਿੰਦਾ ਹੈ ਤੇ, ਆਤਮਕ ਆਨੰਦ ਮਾਣਦਾ ਹੈ ।

੨੮. ਪਰਮਾਤਮਾ ਜਿਸ ਮਨੁੱਖ ਨੂੰ ਆਪਣੇ ਚਰਨਾਂ ਦਾ ਪਿਆਰ ਬਖ਼ਸ਼ਦਾ ਹੈ, ਉਸ ਮਨੁੱਖ ਉਤੇ ਕੋਈ ਭੀ ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦਾ । ਗੁਰੂ ਦੀ ਸਰਨ ਪੈ ਕੇ, ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਸਦਾ ਪਰਮਾਤਮਾ ਦੀ ਯਾਦ ਆਪਣੇ ਹਿਰਦੇ ਵਿਚ ਟਿਕਾਈ ਰੱਖਣੀ ਚਾਹੀਦੀ ਹੈ । ਆਤਮਕ ਅਨੰਦ ਦੀ ਪ੍ਰਾਪਤੀ ਦਾ ਇਹੀ ਹੈ ਵਸੀਲਾ ।

੨੯. ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਦੀ ਸੁਰਤਿ ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਵੀ ਪ੍ਰਭੂ-ਚਰਨਾਂ ਵਿਚ ਜੁੜੀ ਰਹਿੰਦੀ ਹੈ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ । ਜਗਤ ਦਾ ਹਾਲ ਤਾਂ ਇਹ ਹੈ ਕਿ ਜੀਵ ਨੂੰ ਜੰਮਦੇ ਨੂੰ ਹੀ ਮਾਂ ਪਿਉ ਆਦਿਕ ਦੇ ਪਿਆਰ ਦੀ ਰਾਹੀਂ ਮਾਇਆ ਪ੍ਰਭੂ-ਚਰਨਾਂ ਨਾਲੋਂ ਵਿਛੋੜ ਲੈਂਦੀ ਹੈ ।

੩੦. ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਪਰਮਾਤਮਾ ਦਾ ਮਿਲਾਪ ਨਹੀਂ ਹੋ ਸਕਦਾ । ਤੇ, ਜਿਸ ਹਿਰਦੇ ਵਿਚ ਪ੍ਰਭੂ ਨਾਲ ਪਿਆਰ ਨਹੀਂ, ਉਥੇ ਆਤਮਕ ਆਨੰਦ ਕਿੱਥੇ ? ਹਾਂ, ਜਿਸ ਮਨੁੱਖ ਨੂੰ ਪਰਮਾਤਮਾ ਗੁਰੂ ਦੇ ਲੜ ਲਾ ਦੇਂਦਾ ਹੈ, ਉਸ ਦੇ ਭਾਗ ਜਾਗ ਪੈਂਦੇ ਹਨ ।

੩੧. ਗੁਰੂ ਪਾਸੋਂ ਇਹ ਸਮਝ ਆਉਂਦੀ ਹੈ ਕਿ ਆਤਮਕ ਆਨੰਦ ਦੀ ਖੱਟੀ ਖੱਟਣ ਵਾਸਤੇ ਪਰਮਾਤਮਾ ਦਾ ਨਾਮ ਹੀ ਮਨੁੱਖ ਦਾ ਸਰਮਾਇਆ ਬਣਨਾ ਚਾਹੀਦਾ ਹੈ । ਇਹ ਸਰਮਾਇਆ ਉਹਨਾਂ ਨੂੰ ਮਿਲਦਾ ਹੈ ਜਿਨ੍ਹਾਂ ਉਤੇ ਪ੍ਰਭੂ ਆਪ ਮਿਹਰ ਕਰੇ ।

੩੨. ਕਈ ਤਰ੍ਹਾਂ ਦੇ ਖਾਣੇ ਖਾਣ ਨਾਲ ਭੀ ਮਨੁੱਖ ਦਾ ਜੀਭ ਦਾ ਚਸਕਾ ਮੁੱਕਦਾ ਨਹੀਂ । ਬੜਾ ਖ਼ੁਆਰ ਹੁੰਦਾ ਹੈ ਮਨੁੱਖ ਇਸ ਚਸਕੇ ਵਿਚ । ਪਰ ਜਦੋਂ ਇਸ ਨੂੰ ਹਰਿ-ਨਾਮ ਸਿਮਰਨ ਦਾ ਅਨੰਦ ਆਉਣ ਲੱਗ ਪੈਂਦਾ ਹੈ, ਜੀਭ

ਦਾ ਚਸਕਾ ਖ਼ਤਮ ਹੋ ਜਾਂਦਾ ਹੈ । ਪਰਮਾਤਮਾ ਦੀ ਮਿਹਰ ਨਾਲ ਜਿਸ ਨੂੰ ਗੁਰੂ ਮਿਲ ਪਏ, ਉਸ ਨੂੰ ਹਰਿ-ਨਾਮ ਦਾ ਆਨੰਦ ਪ੍ਰਾਪਤ ਹੁੰਦਾ ਹੈ ।

੩੩. ਸੁਖ-ਆਨੰਦ ਦਾ ਦਾਤਾ ਹੈ ਭੀ ਪਰਮਾਤਮਾ ਆਪ; ਪਰ ਮਨੁੱਖ ਜਗਤ ਵਿਚ ਮਾਇਕ ਪਦਾਰਥਾਂ ਵਿਚੋਂ ਆਨੰਦ ਭਾਲਦਾ ਰਹਿੰਦਾ ਹੈ । ਗੁਰੂ ਦੀ ਮਿਹਰ ਨਾਲ ਇਹ ਸਮਝ ਪੈਂਦੀ ਹੈ ਕਿ ਇਹ ਜਗਤ ਤਾਂ ਮਦਾਰੀ ਦਾ ਤਮਾਸ਼ਾ ਹੀ ਹੈ, ਇਸ ਵਿਚੋਂ ਸਦਾ ਟਿਕੇ ਰਹਿਣ ਵਾਲਾ ਆਤਮਕ ਆਨੰਦ ਨਹੀਂ ਮਿਲ ਸਕਦਾ ।

੩੪. ਮਨੁੱਖ ਦੇ ਅੰਦਰ ਆਤਮਕ ਆਨੰਦ ਤਦੋਂ ਹੀ ਬਣਦਾ ਹੈ, ਜਦੋਂ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਪਰਕਾਸ਼ ਹੁੰਦਾ ਹੈ । ਤਦੋਂ ਮਨੁੱਖ ਦਾ ਹਿਰਦਾ ਵਿਕਾਰਾਂ ਤੋਂ ਪਵਿੱਤਰ ਹੋ ਜਾਂਦਾ ਹੈ, ਕੋਈ ਚਿੰਤਾ ਕੋਈ ਦੁੱਖ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ । ਪਰ ਇਹ ਪਰਕਾਸ਼ ਗੁਰੂ ਦੀ ਰਾਹੀਂ ਹੀ ਹੁੰਦਾ ਹੈ ।

੩੫. ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਪ੍ਰੇਰਿਆ ਹੋਇਆ ਮਨੁੱਖ ਮੁੜ ਮੁੜ ਉਹੋ ਜਿਹੇ ਕਰਮ ਹੀ ਕਰਦਾ ਰਹਿੰਦਾ ਹੈ । ਪਰਮਾਤਮਾ ਦਾ ਨਾਮ ਸਿਮਰਨ ਵਾਲੇ ਪਾਸੇ ਆਪਣੇ ਆਪ ਪਰਤ ਨਹੀਂ ਸਕਦਾ । ਫਿਰ ਆਤਮਕ ਆਨੰਦ ਕਿਥੋਂ ਮਿਲੇ ? ਚੰਗੇ ਭਾਗਾਂ ਨਾਲ ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਤਦੋਂ ਇਸ ਦੀ ਜ਼ਿੰਦਗੀ ਕਾਮਯਾਬ ਹੁੰਦੀ ਹੈ ।

੩੬. ਜਿਤਨਾ ਚਿਰ ਮਨੁੱਖ ਜਗਤ ਵਿਚ ਕਿਸੇ ਨੂੰ ਵੈਰ ਭਾਵ ਨਾਲ ਵੇਖਦਾ ਹੈ ਕਿਸੇ ਨੂੰ ਮਿਤ੍ਰਤਾ ਦੇ ਭਾਵ ਨਾਲ, ਉਤਨਾ ਚਿਰ ਇਸ ਦੇ ਅੰਦਰ ਮੇਰ-ਤੇਰ ਹੈ । ਜਿਥੇ ਮੇਰ-ਤੇਰ ਹੈ, ਉਥੇ ਆਤਮਕ ਆਨੰਦ ਨਹੀਂ ਹੋ ਸਕਦਾ । ਗੁਰੂ ਨੂੰ ਮਿਲ ਕੇ ਮਨੁੱਖ ਦੀਆਂ ਅੱਖਾਂ ਖੁਲ੍ਹਦੀਆਂ ਹਨ, ਫਿਰ ਇਸ ਨੂੰ ਹਰ ਥਾਂ ਪਰਮਾਤਮਾ ਹੀ ਪਰਮਾਤਮਾ ਦਿੱਸਦਾ ਹੈ । ਇਹੀ ਦੀਦਾਰ ਹੈ ਆਨੰਦ ਦਾ ਮੂਲ ।

੩੭. ਜਿਸ ਮਨੁੱਖ ਦੇ ਕੰਨਾਂ ਨੂੰ ਅਜੇ ਨਿੰਦਾ-ਚੁਗ਼ਲੀ ਸੁਣਨ ਦਾ ਚਸਕਾ ਹੈ, ਉਸ ਦੇ ਹਿਰਦੇ ਵਿਚ ਆਤਮਕ ਆਨੰਦ ਪੈਦਾ ਨਹੀਂ ਹੋਇਆ । ਆਤਮਕ ਆਨੰਦ ਦੀ ਪ੍ਰਾਪਤੀ ਉਸੇ ਮਨੁੱਖ ਨੂੰ ਹੈ, ਜਿਸ ਦੇ ਕੰਨ ਜਿਸਦੀ ਜੀਭ ਜਿਸ ਦੇ ਸਾਰੇ ਗਿਆਨ-ਇੰਦ੍ਰੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਮਗਨ ਰਹਿੰਦੇ ਹਨ । ਉਹੀ ਗਿਆਨ-ਇੰਦ੍ਰੇ ਪਵਿੱਤਰ ਹਨ ।

੩੮. ਮਾਇਆ ਦੇ ਪ੍ਰਭਾਵ ਦੇ ਕਾਰਨ ਗਿਆਨ-ਇੰਦ੍ਰੇ ਮਨੁੱਖ ਨੂੰ ਮਾਇਕ ਪਦਾਰਥਾਂ ਵਲ ਹੀ ਭਜਾਈ ਫਿਰਦੇ ਹਨ । ਇਹ ਰਸਤਾ ਚੰਗਾ ਹੈ ਜਾਂ ਮੰਦਾ—ਇਹ ਵਿਚਾਰ ਕਰਨ ਵਾਲੀ ਸੱਤਿਆ ਨੱਪੀ ਹੀ ਰਹਿੰਦੀ ਹੈ । ਜਿਸ ਮਨੁੱਖ ਨੂੰ ਪਰਮਾਤਮਾ ਗੁਰੂ ਦੇ ਦਰ ਤੇ ਅਪੜਾਂਦਾ ਹੈ, ਉਸ ਦੀ ਵਿਚਾਰ-ਸੱਤਿਆ ਜਾਗ ਪੈਂਦੀ ਹੈ । ਉਹ ਮਨੁੱਖ ਪ੍ਰਭੂ ਦੇ ਨਾਮ ਵਿਚ ਜੁੜਦਾ ਹੈ ਤੇ ਆਤਮਕ ਆਨੰਦ ਮਾਣਦਾ ਹੈ ।

੩੯. ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਹ ਗੁਰੂ ਦੇ ਦੱਸੇ ਰਸਤੇ ਤੁਰ ਕੇ ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਂਦੇ ਹਨ, ਤੇ, ਆਤਮਕ ਆਨੰਦ ਮਾਣਦੇ ਹਨ ।

੪੦. ਆਤਮਕ ਆਨੰਦ ਦੇ ਲੱਛਣ :—ਜਿਸ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ, ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ, ਉਸ ਦੇ ਸਾਰੇ ਚਿੰਤਾ-ਝੋਰੇ ਮਿਟ ਜਾਂਦੇ ਹਨ, ਕੋਈ ਦੁੱਖ ਕੋਈ ਵਿਕਾਰ ਕੋਈ ਕਲੇਸ਼ ਉਸ ਉਤੇ ਜ਼ੋਰ ਨਹੀਂ ਪਾ ਸਕਦਾ ।

ਆਨੰਦ ਦੀ ਇਹ ਅਵਸਥਾ ਸਤਿਗੁਰੂ ਦੀ ਬਾਣੀ ਤੋਂ ਪ੍ਰਾਪਤ ਹੁੰਦੀ ਹੈ । ਇਸ ਬਾਣੀ ਨੂੰ ਗਾਣ ਵਾਲਿਆਂ ਸੁਣਨ ਵਾਲਿਆਂ ਦੇ ਜੀਵਨ ਉੱਚੇ ਹੋ ਜਾਂਦੇ ਹਨ । ਇਸ ਬਾਣੀ ਵਿਚ ਉਹਨਾਂ ਨੂੰ ਸਤਿਗੁਰੂ ਹੀ ਪ੍ਰਤੱਖ ਦਿੱਸਦਾ ਹੈ ।

ਸਮੁੱਚਾ ਭਾਵ :—(੧ ਤੋਂ ੬) ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ, ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ, ਉਸ ਅੰਦਰੋਂ ਮਾਇਆ ਦੇ ਸਾਰੇ ਲਾਲਚ ਦੂਰ ਹੋ ਜਾਂਦੇ ਹਨ, ਕਾਮਾਦਿਕ ਪੰਜੇ ਵੈਰੀ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ । ਪਰ ਪ੍ਰਭੂ-ਚਰਨਾਂ ਤੋਂ ਵਿੱਛੁੜਿਆ ਹੋਇਆ ਮਨੁੱਖ ਦੁਖੀ ਹੀ ਰਹਿੰਦਾ ਹੈ, ਉਸ ਦੇ ਸਾਰੇ ਗਿਆਨ-ਇੰਦ੍ਰੇ ਮਾਇਆ ਦੀ ਦੌੜ-ਭੱਜ ਵਿਚ ਹੀ ਲੱਗੇ ਰਹਿੰਦੇ ਹਨ ।

(੭ ਤੋਂ ੧੫) ਆਤਮਕ ਆਨੰਦ ਗੁਰੂ ਤੋਂ ਹੀ ਮਿਲਦਾ ਹੈ । ਆਪਣੇ ਉੱਦਮ ਨਾਲ ਆਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕਿਉਂਕਿ ਮਾਇਆ ਦੇ ਟਾਕਰੇ ਤੇ ਕਿਸੇ ਦੀ ਪੇਸ਼ ਨਹੀਂ ਜਾਂਦੀ । ਇਕੋ ਹੀ ਰਸਤਾ ਹੈ ਕਿ ਮਨੁੱਖ ਆਪਣਾ ਆਪ ਗੁਰੂ ਦੇ ਹਵਾਲੇ ਕਰ ਦੇਵੇ । ਨਿਰੀਆਂ ਚਤੁਰਾਈ ਦੀਆਂ ਗੱਲਾਂ ਮਦਦ ਨਹੀਂ ਕਰਦੀਆਂ । ਗੁਰੂ ਦੀ ਇਹ ਸਿੱਖਿਆ ਸਦਾ ਚੇਤੇ ਰੱਖੋ ਕਿ ਮਨ ਵਿਚ ਪਰਮਾਤਮਾ ਦੀ ਯਾਦ ਟਿਕੀ ਰਹੇ । ਪ੍ਰਭੂ-ਦਰ ਤੇ ਸਦਾ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ।

ਗੁਰੂ ਮਿਲਦਾ ਹੈ ਪਰਮਾਤਮਾ ਦੀ ਮਿਹਰ ਨਾਲ । ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਸ ਦਾ ਜੀਵਨ ਸੁੱਚਾ ਹੋ ਜਾਂਦਾ ਹੈ, ਉਹ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ।

(੧੬ ਤੋਂ ੨੫) ਬਾਣੀ ਹੀ ਗੁਰੂ ਹੈ । ਜੀਵਨ-ਸਫ਼ਰ ਵਿਚ ਬਾਣੀ ਦੇ ਦੱਸੇ ਹੋਏ ਰਸਤੇ ਉਤੇ ਤੁਰੋ—ਇਹੀ ਹੈ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਨਾ । ਇਸ ਤਰ੍ਹਾਂ ਮਾਇਆ ਵਾਲੇ ਹੋਛੇ ਰਸ ਖਿੱਚ ਨਹੀਂ ਪਾ ਸਕਣਗੇ । ਬਾਹਰੋਂ ਧਾਰਮਿਕ ਦਿੱਸਦੇ ਕਰਮ ਕੀਤਿਆਂ ਮਨ ਵਿਕਾਰਾਂ ਦੇ ਟਾਕਰੇ ਤੇ ਅਡੋਲ ਨਹੀਂ ਹੋ ਸਕਦਾ । ਇਸ ਰਾਹੇ ਪਿਆਂ ਜੀਵਨ ਬਾਜ਼ੀ ਹਾਰ ਜਾਈਦੀ ਹੈ । ਆਪਣੀ ਸਿਆਣਪ ਛੱਡ ਕੇ ਬਾਣੀ ਦੀ ਅਗਵਾਈ ਵਿਚ ਜੀਵਨ-ਤੋਰ ਤੁਰਦੇ ਰਹੋ । ਮਾਇਆ ਦਾ ਮੋਹ ਅਤੇ ਆਤਮਕ ਆਨੰਦ—ਇਹ ਦੋਵੇਂ ਇਕੋ ਥਾਂ ਇਕੱਠੇ ਨਹੀਂ ਰਹਿ ਸਕਦੇ । ਸਾਧ ਸੰਗਤਿ ਵਿਚ ਜਾ ਕੇ ਗੁਰਬਾਣੀ ਗਾਵਿਆ ਕਰੋ ।

ਮਨੁੱਖ ਦੁਨੀਆ ਦੇ ਰੰਗ-ਤਮਾਸ਼ਿਆਂ ਵਾਲੀ ਕਵਿਤਾ ਵਿਚੋਂ ਖ਼ੁਸ਼ੀ ਭਾਲਦਾ ਰਹਿੰਦਾ ਹੈ, ਪਰ ਇਹ ਕਵਿਤਾ ਮਨ ਨੂੰ ਵਿਕਾਰਾਂ ਦੇ ਟਾਕਰੇ ਤੇ ਕਮਜ਼ੋਰ ਕਰਦੀ ਜਾਂਦੀ ਹੈ । ਜੇ ਆਤਮਕ ਆਨੰਦ ਮਾਣਨਾ ਹੈ ਤਾਂ ਗੁਰੂ ਦਾ ਸ਼ਬਦ ਹੀ ਗੁਰੂ ਦੀ ਬਾਣੀ ਹੀ ਇਕ ਅਮੋਲਕ ਦਾਤਿ ਹੈ ।

(੨੬ ਤੋਂ ੩੯) ਜੀਵ ਅਤੇ ਮਾਇਆ ਇਹ ਪਰਮਾਤਮਾ ਦੇ ਹੀ ਪੈਦਾ ਕੀਤੇ ਹੋਏ ਹਨ । ਪਰ ਉਸ ਦੀ ਰਜ਼ਾ ਇਉਂ ਹੈ ਕਿ ਜੀਵ ਮਾਇਆ ਦੇ ਹੱਥਾਂ ਉਤੇ ਨੱਚ ਰਹੇ ਹਨ, ਤੇ, ਦੁਖੀ ਹੋ ਰਹੇ ਹਨ । ਕਰਮ-ਕਾਂਡ ਅਨੁਸਾਰ ਪੁੰਨ-ਕਰਮ ਕਿਹੜਾ ਤੇ ਪਾਪ-ਕਰਮ ਕਿਹੜਾ—ਇਹ ਵਿਚਾਰ ਭੀ ਮਨੁੱਖ ਦੇ ਅੰਦਰ ਆਤਮਕ ਆਨੰਦ ਨਹੀਂ ਪੈਦਾ ਕਰ ਸਕਦੀ । ਅਜਬ ਖੇਡ ਹੈ, ਜੀਵ ਨੂੰ ਜੰਮਦੇ ਨੂੰ ਹੀ ਮਾਂ ਪਿਉ ਆਦਿਕ ਦੇ ਪਿਆਰ ਦੀ ਰਾਹੀਂ ਮਾਇਆ ਪ੍ਰਭੂ-ਚਰਨਾਂ ਨਾਲੋਂ ਵਿਛੋੜ ਲੈਂਦੀ ਹੈ । ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਵਿਚ ਵਿਛੋੜਾ ਦੂਰ ਨਹੀਂ ਹੋ ਸਕਦਾ । ਆਤਮਕ ਆਨੰਦ ਦੀ ਖੱਟੀ ਖੱਟਣ ਵਾਸਤੇ ਪਰਮਾਤਮਾ ਦਾ ਨਾਮ ਹੀ ਮਨੁੱਖ ਦਾ ਸਰਮਾਇਆ ਬਣਨਾ ਚਾਹੀਦਾ ਹੈ । ਇਹ ਨਾਮ ਮਿਲਦਾ ਹੈ ਗੁਰੂ ਪਾਸੋਂ ।

ਜੀਭ ਦੇ ਚਸਕੇ ਵਿਚ ਫਸਿਆ ਹੋਇਆ ਮਨੁੱਖ ਮਾਇਕ ਪਦਾਰਥਾਂ ਵਿਚੋਂ ਸੁਖ ਭਾਲਦਾ ਫਿਰਦਾ ਹੈ । ਮਨੁੱਖ ਦੇ ਵੱਸ ਭੀ ਕੀਹ ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਪ੍ਰੇਰਿਆ ਹੋਇਆ ਮੁੜ-ਮੁੜ ਉਹੋ ਜਹੇ ਕਰਮ ਹੀ ਕਰੀ ਜਾ ਰਿਹਾ ਹੈ । ਅੱਖਾਂ ਮਿਲੀਆਂ ਹਨ ਹਰ ਥਾਂ ਪਰਮਾਤਮਾ ਨੂੰ ਵੇਖਣ ਲਈ, ਪਰ ਇਹ ਅੱਖਾਂ ਅੰਨ੍ਹੀਆਂ ਹੋਈਆਂ ਰਹਿੰਦੀਆਂ ਹਨ ਮਾਇਆ ਦੇ ਮੋਹ ਵਿਚ । ਕੰਨ ਮਿਲੇ ਹਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਨ

ਲਈ । ਪਰ ਇਹ ਕੰਨ ਨਿੰਦਾ-ਚੁਗ਼ਲੀ ਵਿਚ ਮਸਤ ਰਹਿੰਦੇ ਹਨ । ਇਸੇ ਤਰ੍ਹਾਂ ਸਾਰੇ ਹੀ ਗਿਆਨ-ਇੰਦ੍ਰੇ ਮਨੁੱਖ ਨੂੰ ਮਾਇਕ ਪਦਾਰਥਾਂ ਵਲ ਹੀ ਭਜਾਈ ਫਿਰਦੇ ਹਨ ।

ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਹ ਗੁਰੂ ਦੀ ਸਰਨ ਪੈ ਕੇ ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਂਦੇ ਸੁਣਦੇ ਹਨ, ਤੇ, ਆਤਮਕ ਆਨੰਦ ਮਾਣਦੇ ਹਨ ।

(੪੦) ਆਤਮਕ ਆਨੰਦ ਦਾ ਸਰੂਪ—ਇਸ ਆਤਮਕ ਅਵਸਥਾ ਵਿਚ ਅੱਪੜੇ ਹੋਏ ਮਨੁੱਖ ਦੀ ਮਾਇਕ ਭਟਕਣਾ ਦੂਰ ਹੋ ਜਾਂਦੀ ਹੈ, ਕੋਈ ਦੁੱਖ ਵਿਕਾਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ ।

ਇਹ ਆਤਮਕ ਅਵਸਥਾ ਪ੍ਰਾਪਤ ਹੁੰਦੀ ਹੈ ਸਤਿਗੁਰੂ ਦੀ ਬਾਣੀ ਵਿਚ ਮਨ ਜੋੜਿਆਂ । ਬਾਣੀ ਪੜ੍ਹਨ ਸੁਣਨ ਨਾਲ ਮਨੁੱਖ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ।

ਮੁੱਖ ਭਾਵ—ਜੀਵ ਨੂੰ ਜੰਮਦੇ ਨੂੰ ਹੀ ਮਾਂ ਪਿਉ ਆਦਿਕ ਦੇ ਪਿਆਰ ਦੀ ਰਾਹੀਂ ਮਾਇਆ ਆ ਘੇਰਦੀ ਹੈ । ਸਾਰੀ ਉਮਰ ਮਾਇਆ ਦੇ ਹੱਥਾਂ ਉਤੇ ਹੀ ਨੱਚਦਾ ਰਹਿੰਦਾ ਹੈ ਤੇ ਦੁਖੀ ਰਹਿੰਦਾ ਹੈ । ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਦੀ ਬਾਣੀ ਦੀ ਬਰਕਤਿ ਨਾਲ ਮਨੁੱਖ ਦੀ ਮਾਇਕ ਭਟਕਣਾ ਦੂਰ ਹੋ ਜਾਂਦੀ ਹੈ, ਕੋਈ ਦੁੱਖ ਵਿਕਾਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ । ਹਰ ਵੇਲੇ ਉਸ ਦਾ ਮਨ ਖਿੜਿਆ ਰਹਿੰਦਾ ਹੈ । ਹਰ ਵੇਲੇ ਉਸ ਦੇ ਅੰਦਰ ਆਨੰਦ ਬਣਿਆ ਰਹਿੰਦਾ ਹੈ ।

**ਰਾਮਕਲੀ ਮਹਲਾ ੩ ਅਨੰਦੁ**

**ੴ ਸਤਿਗੁਰ ਪ੍ਰਸਾਦਿ ॥ ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥ ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥ {ਪੰਨਾ ੯੧੭}**

**ਪਦ ਅਰਥ** :—ਅਨੰਦੁ—ਪੂਰਨ ਖਿੜਾਉ । ਪਾਇਆ—ਪ੍ਰਾਪਤ ਕਰ ਲਿਆ ਹੈ । ਸਹਜ—ਅਡੋਲ ਅਵਸਥਾ । ਸਹਜ ਸੇਤੀ—ਅਡੋਲ ਅਵਸਥਾ ਦੇ ਨਾਲ । ਮਨਿ—ਮਨ ਵਿਚ । ਵਾਧਾਈ—ਚੜ੍ਹਦੀ ਕਲਾ, ਉਤਸ਼ਾਹ ਪੈਦਾ ਕਰਨ ਵਾਲਾ ਗੀਤ । ਪਰੀਆ—ਰਾਗਾਂ ਦੀਆਂ ਪਰੀਆਂ, ਰਾਗਣੀਆਂ । ਰਾਗ ਰਤਨ—ਸੋਹਣੇ ਰਾਗ । ਕੇਰਾ—ਦਾ ।

**ਅਰਥ** :—ਹੇ ਭਾਈ ਮਾਂ ! (ਮੇਰੇ ਅੰਦਰ) ਪੂਰਨ ਖਿੜਾਉ ਪੈਦਾ ਹੋ ਗਿਆ ਹੈ (ਕਿਉਂਕਿ) ਮੈਨੂੰ ਗੁਰੂ ਮਿਲ ਪਿਆ ਹੈ । ਮੈਨੂੰ ਗੁਰੂ ਮਿਲਿਆ ਹੈ, ਤੇ ਨਾਲ ਹੀ ਅਡੋਲ ਅਵਸਥਾ ਭੀ ਪ੍ਰਾਪਤ ਹੋ ਗਈ ਹੈ (ਭਾਵ, ਗੁਰੂ ਦੇ ਮਿਲਣ ਨਾਲ ਮੇਰਾ ਮਨ ਡੋਲਣੋਂ ਹਟ ਗਿਆ ਹੈ); ਮੇਰੇ ਮਨ ਵਿਚ (ਮਾਨੋ) ਖ਼ੁਸ਼ੀ ਦੇ ਵਾਜੇ ਵੱਜ ਪਏ ਹਨ, ਸੋਹਣੇ ਰਾਗ ਆਪਣੇ ਪਰਵਾਰ ਤੇ ਰਾਣੀਆਂ ਸਮੇਤ (ਮੇਰੇ ਮਨ ਵਿਚ, ਮਾਨੋ,) ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਵਣ ਆ ਗਏ ਹਨ ।

(ਹੇ ਭਾਈ ! ਤੁਸੀ ਭੀ) ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਵੋ । ਜਿਨ੍ਹਾਂ ਜਿਨ੍ਹਾਂ ਨੇ ਸਿਫ਼ਤਿ-ਸਾਲਾਹ ਦਾ ਸ਼ਬਦ ਮਨ ਵਿਚ ਵਸਾਇਆ ਹੈ (ਉਹਨਾਂ ਦੇ ਅੰਦਰ ਪੂਰਨ ਖਿੜਾਉ ਪੈਦਾ ਹੋ ਜਾਂਦਾ ਹੈ) ।

ਨਾਨਕ ਆਖਦਾ ਹੈ (ਮੇਰੇ ਅੰਦਰ ਭੀ) ਆਨੰਦ ਬਣ ਗਿਆ ਹੈ (ਕਿਉਂਕਿ) ਮੈਨੂੰ ਸਤਿਗੁਰੂ ਮਿਲ ਪਿਆ ਹੈ ।੧।

**ਭਾਵ** :—ਗੁਰੂ ਪਾਸੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ ਹੈ, ਤੇ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦੇ ਮਨ ਵਿਚ ਪੂਰਨ ਖਿੜਾਉ ਪੈਦਾ ਹੋ ਜਾਂਦਾ ਹੈ ।

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥ ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥ {ਪੰਨਾ ੯੧੭}**

**ਪਦ ਅਰਥ** :—ਮੰਨ ਮੇਰੇ—ਹੇ ਮੇਰੇ ਮਨ ! ਸਭਿ—ਸਾਰੇ । ਵਿਸਾਰਣਾ—ਦੂਰ ਕਰਨ ਵਾਲਾ । ਅੰਗੀਕਾਰੁ—ਪੱਖ, ਸਹਾਇਤਾ । ਸਮਰਥੁ—ਕਰਨ-ਜੋਗ । ਮਨਹੁ—ਮਨ ਤੋਂ । ਵਿਸਰੇ—ਵਿਸਰਦਾ ਹੈਂ ।

**ਅਰਥ** :—ਹੇ ਮੇਰੇ ਮਨ ! ਤੂੰ ਸਦਾ ਪ੍ਰਭੂ ਦੇ ਨਾਲ (ਜੁੜਿਆ) ਰਹੁ । ਹੇ ਮੇਰੇ ਮਨ ! ਤੂੰ ਸਦਾ ਪ੍ਰਭੂ ਨੂੰ ਯਾਦ ਰੱਖ । ਉਹ ਪ੍ਰਭੂ ਸਾਰੇ ਦੁੱਖ ਦੂਰ ਕਰਨ ਵਾਲਾ ਹੈ । ਉਹ ਸਦਾ ਤੇਰੀ ਸਹਾਇਤਾ ਕਰਨ ਵਾਲਾ ਹੈ ਤੇਰੇ ਸਾਰੇ ਕੰਮ ਸਿਰੇ ਚਾੜ੍ਹਨ ਦੇ ਸਮਰੱਥ ਹੈ ।

(ਹੇ ਭਾਈ !) ਉਸ ਮਾਲਕ ਨੂੰ ਕਿਉਂ (ਆਪਣੇ) ਮਨ ਤੋਂ ਭੁਲਾਂਦਾ ਹੈਂ ਜੋ ਸਾਰੇ ਕੰਮ ਕਰਨ-ਜੋਗਾ ਹੈ ?

ਨਾਨਕ ਆਖਦਾ ਹੈ—ਹੇ ਮੇਰੇ ਮਨ ! ਤੂੰ ਸਦਾ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹੁ ।੨।

**ਭਾਵ** :—ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਪਰਮਾਤਮਾ ਉਸ ਦੇ ਸਾਰੇ ਦੁੱਖ ਦੂਰ ਕਰ ਦੇਂਦਾ ਹੈ, ਉਸ ਦੇ ਸਾਰੇ ਕੰਮ ਸਵਾਰਦਾ ਹੈ । ਉਹ ਮਾਲਕ ਸਾਰੇ ਕੰਮ ਕਰਨ-ਜੋਗਾ ਹੈ ।

**ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥ ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥ {ਪੰਨਾ ੯੧੭}**

**ਪਦ ਅਰਥ** :—ਘਰਿ ਤੇਰੈ—ਤੇਰੇ ਘਰ ਵਿਚ । ਤ—ਤਾਂ । ਸਭੁ ਕਿਛੁ—ਹਰੇਕ ਚੀਜ਼ । ਦੇਹਿ—ਤੂੰ ਦੇਂਦਾ ਹੈਂ । ਸੁ—ਉਹ ਮਨੁੱਖ । ਪਾਵਏ—ਪਾਵੈ, ਪਾ ਲੈਂਦਾ ਹੈ, ਹਾਸਲ ਕਰਦਾ ਹੈ । ਸਿਫਤਿ ਸਲਾਹ—ਵਡਿਆਈ । ਮਨਿ—ਮਨ ਵਿਚ । ਵਸਾਵਏ—ਵਸਾਵੈ, ਵਸਾਂਦਾ ਹੈ । ਜਿਨ ਕੈ ਮਨਿ—ਜਿਨ੍ਹਾਂ ਦੇ ਮਨ ਵਿਚ । ਵਾਜੇ—ਵੱਜਦੇ ਹਨ । ਸਬਦ—ਸਾਜਾਂ ਦੇ ਆਵਾਜ਼, ਰਾਗਾਂ ਦੀਆਂ ਸੁਰਾਂ । ਘਨੇਰੇ—ਬੇਅੰਤ । ਸਚੇ—ਹੇ ਸਦਾ ਕਾਇਮ ਰਹਿਣ ਵਾਲੇ !

**ਅਰਥ** :—ਹੇ ਸਦਾ ਕਾਇਮ ਰਹਿਣ ਵਾਲੇ ਮਾਲਕ (-ਪ੍ਰਭੂ) ! (ਮੈਂ ਤੇਰੇ ਦਰ ਤੋਂ ਮਨ ਦਾ ਆਨੰਦ ਮੰਗਦਾ ਹਾਂ, ਪਰ) ਤੇਰੇ ਘਰ ਵਿਚ ਕੇਹੜੀ ਚੀਜ਼ ਨਹੀਂ ਹੈ ? ਤੇਰੇ ਘਰ ਵਿਚ ਤਾਂ ਹਰੇਕ ਚੀਜ਼ ਮੌਜੂਦ ਹੈ, ਉਹੀ ਮਨੁੱਖ ਪ੍ਰਾਪਤ ਕਰਦਾ ਹੈ ਜਿਸ ਨੂੰ ਤੂੰ ਆਪ ਦੇਂਦਾ ਹੈਂ (ਫਿਰ, ਉਹ ਮਨੁੱਖ) ਤੇਰਾ ਨਾਮ ਤੇ ਤੇਰੀ ਸਿਫ਼ਤਿ-ਸਾਲਾਹ (ਆਪਣੇ) ਮਨ ਵਿਚ ਵਸਾਂਦਾ ਹੈ (ਜਿਸ ਦੀ ਬਰਕਤਿ ਨਾਲ ਉਸ ਦੇ ਅੰਦਰ ਆਨੰਦ ਪੈਦਾ ਹੋ ਜਾਂਦਾ ਹੈ) । ਜਿਨ੍ਹਾਂ ਬੰਦਿਆਂ ਦੇ ਮਨ ਵਿਚ (ਤੇਰਾ) ਨਾਮ ਵੱਸਦਾ ਹੈ (ਉਹਨਾਂ ਦੇ ਅੰਦਰ, ਮਾਨੋ,) ਬੇਅੰਤ ਸਾਜ਼ਾਂ ਦੀਆਂ (ਮਿਲਵੀਆਂ) ਸੁਰਾਂ ਵੱਜਣ ਲੱਗ ਪੈਂਦੀਆਂ ਹਨ (ਭਾਵ, ਉਹਨਾਂ ਦੇ ਮਨ ਵਿਚ ਉਹ ਖ਼ੁਸ਼ੀ ਤੇ ਚਾਉ ਪੈਦਾ ਹੁੰਦਾ ਹੈ ਜੋ ਕਈ ਸਾਜ਼ਾਂ ਦਾ ਮਿਲਵਾਂ ਰਾਗ ਸੁਣ ਕੇ ਪੈਦਾ ਹੁੰਦਾ ਹੈ) ।

ਨਾਨਕ ਆਖਦਾ ਹੈ—ਹੇ ਸਦਾ ਕਾਇਮ ਰਹਿਣ ਵਾਲੇ ਮਾਲਕ ! ਤੇਰੇ ਘਰ ਵਿਚ ਕਿਸੇ ਸ਼ੈ ਦਾ ਘਾਟਾ ਨਹੀਂ ਹੈ (ਤੇ, ਮੈਂ ਤੇਰੇ ਦਰ ਤੋਂ ਆਨੰਦ ਦਾ ਦਾਨ ਮੰਗਦਾ ਹਾਂ) ।੩।

**ਭਾਵ** :—ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਉਹ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਂਦਾ ਹੈ । ਨਾਮ ਦੀ ਬਰਕਤਿ ਨਾਮ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਹੋਇਆ ਰਹਿੰਦਾ ਹੈ ।

**ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖ, ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥ ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪॥ {ਪੰਨਾ ੯੧੭}**

**ਪਦ ਅਰਥ** :—ਆਧਾਰੋ—ਆਸਰਾ । ਜਿਨਿ—ਜਿਸ (ਨਾਮ) ਨੇ । ਭੁਖ—ਲਾਲਚ । ਕਰਿ—(ਪੈਦਾ) ਕਰ ਕੇ । ਮਨਿ—ਮਨ ਵਿਚ । ਇਛਾ—ਮਨ ਦੀਆਂ ਕਾਮਨਾਂ । ਸਭਿ—ਸਾਰੀਆਂ । ਕੁਰਬਾਣੁ—ਸਦਕੇ । ਵਿਟਹੁ—ਤੋਂ ।

**ਅਰਥ** :—(ਪ੍ਰਭੂ ਦੀ ਮੇਹਰ ਨਾਲ ਉਸ ਦਾ) ਸਦਾ-ਥਿਰ ਰਹਿਣ ਵਾਲਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ (ਬਣ ਗਿਆ) ਹੈ ।

ਜਿਸ (ਹਰਿ-ਨਾਮ) ਨੇ ਮੇਰੇ ਸਾਰੇ ਲਾਲਚ ਦੂਰ ਕਰ ਦਿੱਤੇ ਹਨ, ਜਿਸ (ਹਰਿ-ਨਾਮ) ਨੇ ਮੇਰੇ ਮਨ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਕਰ ਦਿੱਤੀਆਂ ਹਨ, ਜੋ ਹਰਿ-ਨਾਮ (ਮੇਰੇ ਅੰਦਰ) ਸ਼ਾਂਤੀ ਤੇ ਸੁਖ ਪੈਦਾ ਕਰਕੇ ਮੇਰੇ ਮਨ ਵਿਚ ਆ ਟਿਕਿਆ ਹੈ, ਉਹ ਸਦਾ ਕਾਇਮ ਰਹਿਣ ਵਾਲਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ ਬਣ ਗਿਆ) ਹੈ ।

ਮੈਂ (ਆਪਣੇ ਆਪ ਨੂੰ) ਆਪਣੇ ਗੁਰੂ ਤੋਂ ਸਦਕੇ ਕਰਦਾ ਹਾਂ, ਕਿਉਂਕਿ ਇਹ ਸਾਰੀਆਂ ਬਰਕਤਾਂ ਗੁਰੂ ਦੀਆਂ ਹੀ ਹਨ ।

ਨਾਨਕ ਆਖਦਾ ਹੈ—ਹੇ ਸੰਤ ਜਨੋ ! (ਗੁਰੂ ਦਾ ਸ਼ਬਦ) ਸੁਣੋ, ਗੁਰੂ ਦੇ ਸ਼ਬਦ ਵਿਚ ਪਿਆਰ ਬਣਾਓ । (ਸਤਿਗੁਰੂ ਦੀ ਮੇਹਰ ਨਾਲ ਹੀ ਪ੍ਰਭੂ ਦਾ) ਸਦਾ ਕਾਇਮ ਰਹਿਣ ਵਾਲਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ (ਬਣ ਗਿਆ) ਹੈ ।੪।

**ਭਾਵ** :—ਗੁਰੂ ਦੀ ਮਿਹਰ ਨਾਲ ਪਰਮਾਤਮਾ ਦਾ ਨਾਮ ਮਿਲਦਾ ਹੈ । ਜਿਸ ਮਨੁੱਖ ਨੂੰ ਨਾਮ ਪ੍ਰਾਪਤ ਹੋ ਜਾਂਦਾ ਹੈ, ਉਸ ਦੇ ਅੰਦਰੋਂ ਮਾਇਆ ਦੇ ਸਾਰੇ ਲਾਲਚ ਦੂਰ ਹੋ ਜਾਂਦੇ ਹਨ, ਅਤੇ ਉਸ ਦੇ ਅੰਦਰ ਸ਼ਾਂਤੀ ਪੈਦਾ ਹੋ ਜਾਂਦੀ ਹੈ ਆਤਮਕ ਆਨੰਦ ਪੈਦਾ ਹੋ ਜਾਂਦਾ ਹੈ ।

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥ ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥ {ਪੰਨਾ ੯੧੭}**

**ਪਦ ਅਰਥ** :—ਵਾਜੇ—ਵੱਜਦੇ ਹਨ, ਵੱਜੇ ਹਨ । ਪੰਚ ਸਬਦ—ਪੰਜ ਕਿਸਮਾਂ ਦੇ ਸਾਜ਼ਾਂ ਦੀਆਂ ਮਿਲਵੀਆਂ ਸੁਰਾਂ । ਤਿਤੁ—ਉਸ ਵਿਚ । ਤਿਤੁ ਘਰਿ—ਉਸ ਹਿਰਦੇ-ਘਰਿ ਵਿਚ । ਸਭਾਗੈ—ਭਾਗਾਂ ਵਾਲੇ ਵਿਚ । ਤਿਤੁ ਸਭਾਗੈ ਘਰਿ—ਉਸ ਭਾਗਾਂ ਵਾਲੇ (ਹਿਰਦੇ-) ਘਰ ਵਿਚ । ਕਲਾ—ਸੱਤਿਆ । ਜਿਤੁ ਘਰਿ—ਜਿਸ ਘਰ ਵਿਚ । ਧਾਰੀਆ—ਤੂੰ ਪਾਈ ਹੈ । ਪੰਚ ਦੂਤ—ਕਾਮਾਦਿਕ ਪੰਜ ਵੈਰੀ । ਕੰਟਕੁ—ਕੰਡਾ । ਕੰਟਕੁ ਕਾਲੁ—ਡਰਾਉਣਾ

ਕਾਲ, ਮੌਤ ਦਾ ਡਰ । ਧੁਰਿ—ਧੁਰ ਤੋਂ । ਕਰਮਿ—ਮੇਹਰ ਨਾਲ । ਸਿ—ਸੇ, ਉਹ ਬੰਦੇ । ਨਾਮਿ—ਨਾਮ ਵਿਚ । ਅਨਹਦ—ਅਨ-ਹਦ, ਬਿਨਾ ਵਜਾਏ ਵੱਜਣ ਵਾਲੇ, ਇਕ-ਰਸ, ਲਗਾਤਾਰ ।

**ਅਰਥ** :—ਜਿਸ (ਹਿਰਦੇ-) ਘਰ ਵਿਚ (ਹੇ ਪ੍ਰਭੂ ! ਤੂੰ) ਸੱਤਿਆ ਪਾਈ ਹੈ, ਉਸ ਭਾਗਾਂ ਵਾਲੇ (ਹਿਰਦੇ-) ਘਰ ਵਿਚ (ਮਾਨੋ) ਪੰਜ ਕਿਸਮਾਂ ਦੇ ਸਾਜ਼ਾਂ ਦੀਆਂ ਮਿਲਵੀਆਂ ਸੁਰਾਂ ਵੱਜ ਪੈਂਦੀਆਂ ਹਨ (ਭਾਵ, ਉਸ ਹਿਰਦੇ ਵਿਚ ਪੂਰਨ ਆਨੰਦ ਬਣ ਜਾਂਦਾ ਹੈ), (ਹੇ ਪ੍ਰਭੂ !) ਉਸ ਦੇ ਪੰਜੇ ਕਾਮਾਦਿਕ ਵੈਰੀ ਤੂੰ ਕਾਬੂ ਵਿਚ ਕਰ ਦੇਂਦਾ ਹੈਂ, ਤੇ ਡਰਾਣ ਵਾਲਾ ਕਾਲ (ਭਾਵ, ਮੌਤ ਦਾ ਡਰ) ਦੂਰ ਕਰ ਦੇਂਦਾ ਹੈਂ । ਪਰ ਸਿਰਫ਼ ਉਹੀ ਮਨੁੱਖ ਹਰਿ-ਨਾਮ ਵਿਚ ਜੁੜਦੇ ਹਨ ਜਿਨ੍ਹਾਂ ਦੇ ਭਾਗਾਂ ਵਿਚ ਤੂੰ ਧੁਰ ਤੋਂ ਹੀ ਆਪਣੀ ਮੇਹਰ ਨਾਲ (ਸਿਮਰਨ ਦਾ ਲੇਖ ਲਿਖ ਕੇ) ਰੱਖ ਦਿੱਤਾ ਹੈ ।

ਨਾਨਕ ਆਖਦਾ ਹੈ—ਉਸ ਹਿਰਦੇ-ਘਰ ਵਿਚ ਸੁਖ ਪੈਦਾ ਹੁੰਦਾ ਹੈ, ਉਸ ਹਿਰਦੇ ਵਿਚ (ਮਾਨੋ) ਇਕ-ਰਸ (ਵਾਜੇ) ਵੱਜਦੇ ਹਨ ।੫।

**ਭਾਵ** :—ਪਰਮਾਤਮਾ ਧੁਰ ਦਰਗਾਹ ਤੋਂ ਜਿਨ੍ਹਾਂ ਮਨੁੱਖਾਂ ਦੇ ਭਾਗਾਂ ਵਿਚ ਨਾਮ ਸਿਮਰਨ ਦਾ ਲੇਖ ਲਿਖ ਦੇਂਦਾ ਹੈ, ਉਹ ਮਨੁੱਖ ਨਾਮ ਵਿਚ ਜੁੜਦੇ ਹਨ । ਨਾਮ ਦੀ ਬਰਕਤਿ ਨਾਲ ਕਾਮਾਦਿਕ ਪੰਜੇ ਵੈਰੀ ਉਹਨਾਂ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ । ਇਸ ਤਰ੍ਹਾਂ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ ।

**ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥ ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥ ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥ ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥ {ਪੰਨਾ ੯੧੭}**

**ਪਦ ਅਰਥ** :—ਸਾਚੀ ਲਿਵ—ਸੱਚੀ ਲਗਨ, ਸਦਾ ਕਾਇਮ ਰਹਿਣ ਵਾਲੀ ਲਗਨ, ਸਦਾ-ਥਿਰ ਪ੍ਰਭੂ ਨਾਲ ਪ੍ਰੀਤ । ਦੇਹ—ਸਰੀਰ । ਨਿਮਾਣੀ—ਨਿਆਸਰੀ ਜੇਹੀ, ਹੌਲੇ ਮੇਲ ਦੀ । ਕਿਆ ਕਰੇ—ਕੀਹ ਕਰਦੀ ਹੈ ? ਜੋ ਕੁਝ ਕਰਦੀ ਹੈ ਨਕਾਰੇ ਕੰਮ ਹੀ ਕਰਦੀ ਹੈ । ਬਨਵਾਰੀ—ਹੇ ਜਗਤ-ਵਾੜੀ ਦੇ ਮਾਲਕ ! ਸਵਾਰੀਆ—ਸੁਚੱਜੇ ਪਾਸੇ ਲਾਈ ਜਾ ਸਕਦੀ ਹੈ । ਵੇਚਾਰੀਆ—ਪਰ-ਅਧੀਨ, ਨਿਮਾਣੀ ਜਿਹੀ, ਮਾਇਆ ਦੇ ਪ੍ਰਭਾਵ ਹੇਠ ।

**ਅਰਥ** :—ਸਦਾ-ਥਿਰ ਪ੍ਰਭੂ ਦੇ ਚਰਨਾਂ ਦੀ ਲਗਨ (ਦੇ ਆਨੰਦ) ਤੋਂ ਬਿਨਾ ਇਹ (ਮਨੁੱਖਾ) ਸਰੀਰ ਨਿਆਸਰਾ ਜੇਹਾ ਹੀ ਰਹਿੰਦਾ ਹੈ । ਪ੍ਰਭੂ-ਚਰਨਾਂ ਦੀ ਪ੍ਰੀਤ ਤੋਂ ਬਿਨਾ ਨਿਆਸਰਾ ਹੋਇਆ ਹੋਇਆ ਇਹ ਸਰੀਰ ਜੋ ਕੁਝ ਭੀ ਕਰਦਾ ਹੈ ਨਕਾਰੇ ਕੰਮ ਹੀ ਕਰਦਾ ਹੈ ।

ਹੇ ਜਗਤ ਦੇ ਮਾਲਕ ! ਤੈਥੋਂ ਬਿਨਾ ਕੋਈ ਹੋਰ ਥਾਂ ਨਹੀਂ ਜਿਥੇ ਇਹ ਸਰੀਰ ਸੁਚੱਜੇ ਪਾਸੇ ਲੱਗ ਸਕੇ, ਕੋਈ ਹੋਰ ਇਸ ਨੂੰ ਸੁਚੱਜੇ ਪਾਸੇ ਲਾਣ ਜੋਗਾ ਹੀ ਨਹੀਂ । ਤੂੰ ਹੀ ਕਿਰਪਾ ਕਰ, ਤਾ ਕਿ ਇਹ ਗੁਰੂ ਦੇ ਸ਼ਬਦ ਵਿਚ ਲੱਗ ਕੇ ਸੁਧਰ ਜਾਏ ।

ਨਾਨਕ ਆਖਦਾ ਹੈ—ਪ੍ਰਭੂ-ਚਰਨਾਂ ਦੀ ਪ੍ਰੀਤ ਤੋਂ ਬਿਨਾ ਇਹ ਸਰੀਰ ਪਰ-ਅਧੀਨ (ਭਾਵ, ਮਾਇਆ ਦੇ ਪ੍ਰਭਾਵ ਹੇਠ) ਹੈ ਤੇ ਜੋ ਕੁਝ ਕਰਦਾ ਹੈ ਨਿਕੰਮਾ ਕੰਮ ਹੀ ਕਰਦਾ ਹੈ ।੬।

**ਭਾਵ** :—ਜੇ ਮਨੁੱਖ ਦੇ ਮਨ ਵਿਚ ਪਰਮਾਤਮਾ ਦੇ ਚਰਨਾਂ ਦਾ ਪਿਆਰ ਨਾਹ ਬਣੇ, ਤਾਂ ਇਹ ਸਦਾ ਮਾਇਆ ਦੇ ਪ੍ਰਭਾਵ ਵਿਚ ਦੁਖੀ ਜਿਹਾ ਹੀ ਰਹਿੰਦਾ ਹੈ । ਮਨੁੱਖ ਦੇ ਸਾਰੇ ਗਿਆਨ-ਇੰਦ੍ਰੇ ਮਾਇਆ ਦੀ ਦੌੜ-ਭੱਜ ਵਿਚ ਲੱਗੇ ਰਹਿੰਦੇ ਹਨ । ਪਰਮਾਤਮਾ ਆਪ ਕਿਰਪਾ ਕਰੇ, ਤਾਂ ਗੁਰੂ ਦੇ ਸ਼ਬਦ ਵਿਚ ਲੱਗ ਕੇ ਇਹ ਸੁਧਰ ਜਾਂਦਾ ਹੈ ।

**ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ ॥ ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ ॥ ਕਰਿ ਕਿਰਪਾ ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ ॥ ਅੰਦਰਹੁ ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ ਸਚੈ ਸਵਾਰਿਆ ॥ ਕਹੈ ਨਾਨਕੁ ਏਹੁ ਅਨੰਦੁ ਹੈ, ਆਨੰਦੁ ਗੁਰ ਤੇ ਜਾਣਿਆ ॥੭॥ {ਪੰਨਾ ੯੧੭}**

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਪਿਆਰਿਆ—ਹੇ ਪਿਆਰੇ ਭਾਈ ! ਕ੍ਰਿਪਾ ਕਰੇ—ਜਦੋਂ ਗੁਰੂ ਕਿਰਪਾ ਕਰਦਾ ਹੈ । ਕਿਲਵਿਖ—ਪਾਪ । ਅੰਜਨੁ—ਸੁਰਮਾ । ਸਾਰਿਆ—(ਅੱਖਾਂ ਵਿਚ) ਪਾਂਦਾ ਹੈ । ਅੰਦਰਹੁ—ਮਨ ਵਿਚੋਂ । ਸਚੈ—ਸਦਾ-ਥਿਰ (ਪਰਮਾਤਮਾ) ਨੇ । ਸਬਦੁ—ਬੋਲ । ਸਬਦੁ ਸਵਾਰਿਆ—ਬੋਲ ਸਵਾਰ ਦਿੱਤਾ (ਭਾਵ, ਖਰ੍ਹਵੇ ਬੋਲ ਨਿੰਦਾ ਆਦਿਕ ਦੇ ਬੋਲ ਨਹੀਂ ਬੋਲਦਾ) । ਏਹੁ ਅਨੰਦੁ ਹੈ—ਅਸਲ ਆਤਮਕ ਆਨੰਦ ਇਹ ਹੈ (ਕਿ ਮਨੁੱਖ ਦਾ ਖਰ੍ਹਵਾ ਤੇ ਨਿੰਦਾ ਆਦਿਕ ਵਾਲਾ ਸੁਭਾਉ ਹੀ ਨਹੀਂ ਰਹਿੰਦਾ) ।

**ਅਰਥ** :—ਆਖਣ ਨੂੰ ਤਾਂ ਹਰ ਕੋਈ ਆਖ ਦੇਂਦਾ ਹੈ ਕਿ ਮੈਨੂੰ ਆਨੰਦ ਪ੍ਰਾਪਤ ਹੋ ਗਿਆ ਹੈ, ਪਰ (ਅਸਲ) ਆਨੰਦ ਦੀ ਸੂਝ ਗੁਰੂ ਤੋਂ ਹੀ ਮਿਲਦੀ ਹੈ ।

ਹੇ ਪਿਆਰੇ ਭਾਈ ! (ਅਸਲ) ਆਨੰਦ ਦੀ ਸੂਝ ਸਦਾ ਗੁਰੂ ਤੋਂ ਹੀ ਮਿਲਦੀ ਹੈ । (ਉਹ ਮਨੁੱਖ ਅਸਲ ਆਨੰਦ ਨਾਲ ਸਾਂਝ ਪਾਂਦਾ ਹੈ, ਜਿਸ ਉਤੇ ਗੁਰੂ) ਕਿਰਪਾ ਕਰਦਾ ਹੈ । ਗੁਰੂ ਮੇਹਰ ਕਰ ਕੇ (ਉਸ ਦੇ) (ਅੰਦਰੋਂ) ਪਾਪ ਕੱਟ ਦੇਂਦਾ ਹੈ, ਤੇ (ਉਸ ਦੀਆਂ ਵਿਚਾਰ-ਅੱਖਾਂ ਵਿਚ) ਆਤਮਕ ਜੀਵਨ ਦੀ ਸੂਝ ਦਾ ਸੁਰਮਾ ਪਾਂਦਾ ਹੈ ।

ਜਿਨ੍ਹਾਂ ਮਨੁੱਖਾਂ ਦੇ ਮਨ ਵਿਚੋਂ ਮਾਇਆ ਦਾ ਮੋਹ ਮੁੱਕ ਜਾਂਦਾ ਹੈ, ਅਕਾਲ ਪੁਰਖ ਉਹਨਾਂ ਦਾ ਬੋਲ ਹੀ ਸੁਚੱਜਾ ਮਿੱਠਾ ਕਰ ਦੇਂਦਾ ਹੈ ।

ਨਾਨਕ ਆਖਦਾ ਹੈ—ਅਸਲ ਆਨੰਦ ਇਹੀ ਹੈ, ਤੇ ਇਹ ਆਨੰਦ ਗੁਰੂ ਤੋਂ ਹੀ ਸਮਝਿਆ ਜਾ ਸਕਦਾ ਹੈ ।੭।

**ਭਾਵ** :—ਜਿਸ ਮਨੁੱਖ ਨੂੰ ਅਸਲ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਉਸ ਦਾ ਜੀਵਨ ਇਤਨਾ ਪਿਆਰ ਵਾਲਾ ਬਣ ਜਾਂਦਾ ਹੈ ਕਿ ਉਹ ਸਦਾ ਮਿੱਠ-ਬੋਲਾ ਰਹਿੰਦਾ ਹੈ । ਇਹ ਆਤਮਕ ਆਨੰਦ ਗੁਰੂ ਤੋਂ ਮਿਲਦਾ ਹੈ । ਗੁਰੂ ਉਸ ਮਨੁੱਖ ਦੇ ਅੰਦਰੋਂ ਸਾਰੇ ਵਿਕਾਰ ਦੂਰ ਕਰ ਦੇਂਦਾ ਹੈ, ਤੇ ਉਸ ਨੂੰ ਆਤਮਕ ਜੀਵਨ ਦੀ ਸਮਝ ਬਖ਼ਸ਼ਦਾ ਹੈ ।

**ਬਾਬਾ, ਜਿਸੁ ਤੂ ਦੇਹਿ, ਸੋਈ ਜਨੁ ਪਾਵੈ ॥ ਪਾਵੈ ਤ ਸੋ ਜਨੁ, ਦੇਹਿ ਜਿਸ ਨੋ, ਹੋਰਿ ਕਿਆ ਕਰਹਿ ਵੇਚਾਰਿਆ ॥ ਇਕਿ ਭਰਮਿ ਭੂਲੇ ਫਿਰਹਿ ਦਹਦਿਸਿ, ਇਕਿ ਨਾਮਿ ਲਾਗਿ ਸਵਾਰਿਆ ॥ ਗੁਰ ਪਰਸਾਦੀ ਮਨੁ ਭਇਆ ਨਿਰਮਲੁ, ਜਿਨਾ ਭਾਣਾ ਭਾਵਏ ॥ ਕਹੈ ਨਾਨਕੁ, ਜਿਸੁ ਦੇਹਿ ਪਿਆਰੇ, ਸੋਈ ਜਨੁ ਪਾਵਏ ॥੮॥ {ਪੰਨਾ ੯੧੮}**

**ਪਦ ਅਰਥ** :—ਬਾਬਾ—ਹੇ ਹਰੀ ! ਦੇਹਿ—(ਆਨੰਦ ਦੀ ਦਾਤਿ) ਦੇਂਦਾ ਹੈਂ । ਹੋਰਿ ਵੇਚਾਰਿਆ—ਹੋਰ ਵਿਚਾਰੇ ਜੀਵ । ਕਿਆ ਕਰਹਿ—ਕੀਹ ਕਰ ਸਕਦੇ ਹਨ ? ਮਾਇਆ ਅੱਗੇ ਉਹਨਾਂ ਦੀ ਪੇਸ਼ ਨਹੀਂ ਜਾਂਦੀ । ਇਕਿ—ਕਈ ਜੀਵ । ਭਰਮਿ—(ਮਾਇਆ ਦੀ) ਭਟਕਣਾ ਵਿਚ । ਦਹਦਿਸਿ—ਦਸੀਂ ਪਾਸੀਂ । ਭਾਣਾ—ਰਜ਼ਾ ।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ (ਆਤਮਕ ਆਨੰਦ ਦੀ ਦਾਤਿ) ਦੇਂਦਾ ਹੈਂ ਉਹ ਪ੍ਰਾਪਤ ਕਰਦਾ ਹੈ, ਉਹੀ ਮਨੁੱਖ (ਇਸ ਦਾਤਿ ਨੂੰ) ਮਾਣਦਾ ਹੈ ਜਿਸ ਨੂੰ ਤੂੰ ਦਿੰਦਾ ਹੈਂ, ਹੋਰਨਾਂ ਵਿਚਾਰਿਆਂ ਦੀ (ਮਾਇਆ ਦੇ ਹੜ੍ਹ ਅੱਗੇ) ਕੋਈ ਪੇਸ਼ ਨਹੀਂ ਜਾਂਦੀ । ਕਈ ਬੰਦੇ (ਮਾਇਆ ਦੀ) ਭਟਕਣਾ ਵਿਚ (ਅਸਲ ਰਸਤੇ ਤੋਂ) ਭੁੱਲੇ ਹੋਏ

ਦਸੀਂ ਪਾਸੀਂ ਦੌੜਦੇ ਫਿਰਦੇ ਹਨ, ਕਈ (ਭਾਗਾਂ ਵਾਲਿਆਂ ਨੂੰ) ਤੂੰ ਆਪਣੇ ਨਾਮ ਵਿਚ ਜੋੜ ਕੇ (ਉਹਨਾਂ ਦਾ ਜਨਮ) ਸਵਾਰ ਦੇਂਦਾ ਹੈਂ । (ਇਸ ਤਰ੍ਹਾਂ ਤੇਰੀ ਮੇਹਰ ਨਾਲ) ਜਿਨ੍ਹਾਂ ਨੂੰ ਤੇਰੀ ਰਜ਼ਾ ਪਿਆਰੀ ਲੱਗਣ ਲੱਗ ਪੈਂਦੀ ਹੈ, ਗੁਰੂ ਦੀ ਕਿਰਪਾ ਨਾਲ ਉਹਨਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ (ਤੇ ਉਹ ਆਤਮਕ ਆਨੰਦ ਮਾਣਦੇ ਹਨ, ਪਰ) ਨਾਨਕ ਆਖਦਾ ਹੈ—(ਹੇ ਪ੍ਰਭੂ !) ਜਿਸ ਨੂੰ ਤੂੰ (ਆਤਮਕ ਆਨੰਦ ਦੀ ਦਾਤਿ) ਬਖ਼ਸ਼ਦਾ ਹੈਂ ਉਹੀ ਇਸ ਨੂੰ ਮਾਣ ਸਕਦਾ ਹੈ ।੮।

**ਭਾਵ** :—ਆਪਣੇ ਉੱਦਮ ਨਾਲ ਕੋਈ ਪ੍ਰਾਣੀ ਆਤਮਕ ਆਨੰਦ ਨਹੀਂ ਮਾਣ ਸਕਦਾ ਕਿਉਂਕਿ ਮਾਇਆ ਦੇ ਟਾਕਰੇ ਤੇ ਕਿਸੇ ਦੀ ਪੇਸ਼ ਨਹੀਂ ਜਾਂਦੀ । ਜਿਨ੍ਹਾਂ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹਨਾਂ ਨੂੰ ਗੁਰੂ ਮਿਲਾਂਦਾ ਹੈ । ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਉਹ ਵਿਕਾਰਾਂ ਵਲੋਂ ਬਚਦੇ ਹਨ, ਤੇ, ਹਰਿ-ਨਾਮ ਵਿਚ ਜੁੜਦੇ ਹਨ । ਉਹਨਾਂ ਅੰਦਰ ਸਦਾ ਸ਼ਾਂਤੀ ਤੇ ਠੰਢ ਹੀ ਬਣੀ ਰਹਿੰਦੀ ਹੈ ।

**ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ ਕਹਾਣੀ ॥ ਕਰਹ ਕਹਾਣੀ ਅਕਥ ਕੇਰੀ, ਕਿਤੁ ਦੁਆਰੈ ਪਾਈਐ ॥ ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ ॥ ਹੁਕਮੁ ਮੰਨਿਹੁ ਗੁਰੂ ਕੇਰਾ, ਗਾਵਹੁ ਸਚੀ ਬਾਣੀ ॥ ਕਹੈ ਨਾਨਕੁ ਸੁਣਹੁ ਸੰਤਹੁ, ਕਥਿਹੁ ਅਕਥ ਕਹਾਣੀ ॥੯॥ {ਪੰਨਾ ੯੧੮}**

**ਪਦ ਅਰਥ** :—ਅਕਥ—ਜਿਸ ਦੇ ਸਾਰੇ ਗੁਣ ਬਿਆਨ ਨ ਕੀਤੇ ਜਾ ਸਕਣ । ਕਰਹ—ਅਸੀ ਕਰੀਏ । ਕਿਤੁ ਦੁਆਰੈ—ਕਿਸ ਵਸੀਲੇ ਨਾਲ ? ਸਉਪਿ—ਹਵਾਲੇ ਕਰ ਦਿਹੁ । ਹੁਕਮਿ ਮੰਨਿਐ—ਜੇ (ਪ੍ਰਭੂ ਦਾ) ਹੁਕਮ (ਸਿਰ ਮੱਥੇ ਤੇ) ਮੰਨ ਲਿਆ ਜਾਏ । ਕੇਰਾ—ਦਾ । ਕੇਰੀ—ਦੀ ।

**ਅਰਥ** :—ਹੇ ਪਿਆਰੇ ਸੰਤ ਜਨੋ ! ਆਓ, ਅਸੀ (ਰਲ ਕੇ) ਬੇਅੰਤ ਗੁਣਾਂ ਵਾਲੇ ਪਰਮਾਤਮਾ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰੀਏ, ਉਸ ਪ੍ਰਭੂ ਦੀਆਂ ਕਹਾਣੀਆਂ ਸੁਣੀਏ ਸੁਣਾਈਏ ਜਿਸ ਦੇ ਗੁਣ ਬਿਆਨ ਤੋਂ ਪਰੇ ਹਨ । (ਪਰ ਜੇ ਤੁਸੀ ਪੁੱਛੋ ਕਿ) ਉਹ ਪ੍ਰਭੂ ਕਿਸ ਤਰੀਕੇ ਨਾਲ ਮਿਲਦਾ ਹੈ (ਤਾਂ ਉੱਤਰ ਇਹ ਹੈ ਕਿ ਆਪਣਾ ਆਪ ਮਾਇਆ ਦੇ ਹਵਾਲੇ ਕਰਨ ਦੇ ਥਾਂ) ਆਪਣਾ ਤਨ ਮਨ ਧਨ ਸਭ ਕੁਝ ਗੁਰੂ ਦੇ ਹਵਾਲੇ ਕਰੋ (ਇਸ ਤਰ੍ਹਾਂ) ਜੇ ਗੁਰੂ ਦਾ ਹੁਕਮ ਮਿੱਠਾ ਲੱਗਣ ਲੱਗ ਪਏ ਤਾਂ ਪਰਮਾਤਮਾ ਮਿਲ ਪੈਂਦਾ ਹੈ ।

(ਸੋ, ਸੰਤ ਜਨੋ !) ਗੁਰੂ ਦੇ ਹੁਕਮ ਉੱਤੇ ਤੁਰੋ ਤੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਇਆ ਕਰੋ । ਨਾਨਕ ਆਖਦਾ ਹੈ—ਹੇ ਸੰਤ ਜਨੋ ਸੁਣੋ, (ਉਸ ਨੂੰ ਮਿਲਣ ਦਾ ਅਤੇ ਆਤਮਕ ਆਨੰਦ ਮਾਣਨ ਦਾ ਸਹੀ ਰਸਤਾ ਇਹੀ ਹੈ ਕਿ) ਉਸ ਅਕੱਥ ਪ੍ਰਭੂ ਦੀਆਂ ਕਹਾਣੀਆਂ ਕਰਿਆ ਕਰੋ ।੯।

**ਭਾਵ** :—ਆਤਮਕ ਆਨੰਦ ਦੇ ਦਾਤੇ ਪਰਮਾਤਮਾ ਦੇ ਮਿਲਾਪ ਦਾ ਇਕੋ ਇਕ ਰਸਤਾ ਹੈ, ਉਹ ਇਹ ਹੈ ਕਿ ਮਨੁੱਖ ਆਪਣਾ ਆਪ ਗੁਰੂ ਦੇ ਹਵਾਲੇ ਕਰ ਦੇਵੇ । ਬੱਸ ! ਗੁਰੂ ਦੇ ਦੱਸੇ ਰਸਤੇ ਉਤੇ ਤੁਰੇ ਅਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹੇ । ਅੰਦਰ ਆਨੰਦ ਹੀ ਅਨੰਦ ਬਣਿਆ ਰਹੇਗਾ ।

**ਏ ਮਨ ਚੰਚਲਾ, ਚਤੁਰਾਈ ਕਿਨੈ ਨ ਪਾਇਆ ॥ ਚਤੁਰਾਈ ਨ ਪਾਇਆ ਕਿਨੈ, ਤੂ ਸੁਣਿ ਮੰਨ ਮੇਰਿਆ ॥ ਏਹ ਮਾਇਆ ਮੋਹਣੀ, ਜਿਨਿ ਏਤੁ ਭਰਮਿ ਭੁਲਾਇਆ ॥ ਮਾਇਆ ਤ ਮੋਹਣੀ ਤਿਨੈ ਕੀਤੀ, ਜਿਨਿ ਠਗਉਲੀ ਪਾਈਆ ॥ ਕੁਰਬਾਣੁ ਕੀਤਾ ਤਿਸੈ ਵਿਟਹੁ, ਜਿਨਿ ਮੋਹੁ ਮੀਠਾ ਲਾਇਆ ॥ ਕਹੈ ਨਾਨਕੁ ਮਨ ਚੰਚਲ, ਚਤੁਰਾਈ ਕਿਨੈ ਨ ਪਾਇਆ ॥੧੦॥ {ਪੰਨਾ ੯੧੮}**

**ਪਦ ਅਰਥ** :—ਕਿਨੈ—ਕਿਸੇ ਮਨੁੱਖ ਨੇ ਭੀ । ਮੰਨ ਮੇਰਿਆ—ਹੇ ਮੇਰੇ ਮਨ ! {ਲਫ਼ਜ਼ 'ਮੰਨ' ਦੀ ( ੰ ) ਇਕ ਮਾਤ੍ਰਾ ਵਧਾਣ ਵਾਸਤੇ ਹੀ ਹੈ, ਅਸਲ ਲਫ਼ਜ਼ 'ਮਨ' ਹੀ ਹੈ} । ਜਿਨਿ—ਜਿਸ (ਮਾਇਆ) ਨੇ । ਏਤੁ

ਭਰਮਿ—ਇਸ ਭੁਲੇਖੇ ਵਿਚ ਕਿ ਮੋਹ ਇਕ ਮਿੱਠੀ ਚੀਜ਼ ਹੈ । ਭੁਲਾਇਆ—ਕੁਰਾਹੇ ਪਾ ਦਿੱਤਾ । ਤਿਨੈ—ਉਸੇ (ਪ੍ਰਭੂ) ਨੇ । ਜਿਨਿ—ਜਿਸ (ਪ੍ਰਭੂ) ਨੇ । ਠਗਉਲੀ—ਠਗ-ਬੂਟੀ । ਕੁਰਬਾਣੁ—ਸਦਕੇ, ਵਾਰਨੇ । ਵਿਟਹੁ—ਤੋਂ ।

**ਅਰਥ** :—ਹੇ ਚੰਚਲ ਮਨ ! ਚਲਾਕੀਆਂ ਨਾਲ ਕਿਸੇ ਨੇ ਭੀ (ਆਤਮਕ ਆਨੰਦ) ਹਾਸਲ ਨਹੀਂ ਕੀਤਾ । ਹੇ ਮੇਰੇ ਮਨ ! ਤੂੰ (ਧਿਆਨ ਨਾਲ) ਸੁਣ ਲੈ ਕਿ ਕਿਸੇ ਜੀਵ ਨੇ ਭੀ ਚਤੁਰਾਈ ਨਾਲ (ਪਰਮਾਤਮਾ ਦੇ ਮਿਲਾਪ ਦਾ ਆਨੰਦ) ਪ੍ਰਾਪਤ ਨਹੀਂ ਕੀਤਾ, (ਅੰਦਰੋਂ ਸੋਹਣੀ ਮਾਇਆ ਵਿਚ ਭੀ ਫਸਿਆ ਰਹੇ, ਤੇ, ਬਾਹਰੋਂ ਨਿਰੀਆਂ ਗੱਲਾਂ ਨਾਲ ਆਤਮਕ ਆਨੰਦ ਚਾਹੇ, ਇਹ ਨਹੀਂ ਹੋ ਸਕਦਾ) ।

ਇਹ ਮਾਇਆ ਜੀਵਾਂ ਨੂੰ ਆਪਣੇ ਮੋਹ ਵਿਚ ਫਸਾਣ ਲਈ ਬੜੀ ਡਾਢੀ ਹੈ, ਇਸ ਨੇ ਇਸ ਭੁਲੇਖੇ ਵਿਚ ਪਾਇਆ ਹੋਇਆ ਹੈ ਕਿ ਮੋਹ ਮਿੱਠੀ ਚੀਜ਼ ਹੈ, ਇਸ ਤਰ੍ਹਾਂ ਕੁਰਾਹੇ ਪਾਈ ਰੱਖਦੀ ਹੈ ।

(ਪਰ ਜੀਵ ਦੇ ਭੀ ਕੀਹ ਵੱਸ ?) ਜਿਸ ਪ੍ਰਭੂ ਨੇ ਮਾਇਆ ਦੇ ਮੋਹ ਦੀ ਠਗਬੂਟੀ (ਜੀਵਾਂ ਨੂੰ) ਚੰਬੋੜੀ ਹੈ ਉਸੇ ਨੇ ਇਹ ਮੋਹਣੀ ਮਾਇਆ ਪੈਦਾ ਕੀਤੀ ਹੈ ।

(ਸੋ, ਹੇ ਮੇਰੇ ਮਨ ! ਆਪਣੇ ਆਪ ਨੂੰ ਮਾਇਆ ਤੋਂ ਸਦਕੇ ਕਰਨ ਦੇ ਥਾਂ) ਉਸ ਪ੍ਰਭੂ ਤੋਂ ਹੀ ਸਦਕੇ ਕਰੋ ਜਿਸ ਨੇ ਮਿੱਠਾ ਮੋਹ ਲਾਇਆ ਹੈ (ਤਦੋਂ ਹੀ ਇਹ ਮਿੱਠਾ ਮੋਹ ਮੁੱਕਦਾ ਹੈ) ।

ਨਾਨਕ ਆਖਦਾ ਹੈ—ਹੇ (ਮੇਰੇ) ਚੰਚਲ ਮਨ ! ਚਤੁਰਾਈਆਂ ਨਾਲ ਕਿਸੇ ਨੇ (ਪਰਮਾਤਮਾ ਦੇ ਮਿਲਾਪ ਦਾ ਆਤਮਕ ਆਨੰਦ) ਨਹੀਂ ਲੱਭਾ ।੧੦।

**ਭਾਵ** :—ਜੇ ਮਨੁੱਖ ਅੰਦਰੋਂ ਮਾਇਆ ਦੇ ਮੋਹ ਵਿਚ ਫਸਿਆ ਰਹੇ, ਤੇ, ਬਾਹਰੋਂ ਨਿਰੀਆਂ ਚਤੁਰਾਈ ਦੀਆਂ ਗੱਲਾਂ ਨਾਲ ਆਤਮਕ ਆਨੰਦ ਦੀ ਪ੍ਰਾਪਤੀ ਚਾਹੇ, ਇਹ ਨਹੀਂ ਹੋ ਸਕਦਾ ।

**ਏ ਮਨ ਪਿਆਰਿਆ, ਤੂ ਸਦਾ ਸਚੁ ਸਮਾਲੇ ॥ ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ ॥ ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥ ਕਹੈ ਨਾਨਕੁ ਮਨ ਪਿਆਰੇ, ਤੂ ਸਦਾ ਸਚੁ ਸਮਾਲੇ ॥੧੧॥ {ਪੰਨਾ ੯੧੮}**

**ਪਦ ਅਰਥ** :—ਸਮਾਲੇ—ਸਮਾਲਿ, ਚੇਤੇ ਰੱਖ । ਜਿ—ਜੇਹੜਾ । ਮੂਲੇ ਨ—ਬਿਲਕੁਲ ਨਹੀਂ । ਕੀਚੈ—ਕਰਨਾ ਚਾਹੀਦਾ । ਜਿਤੁ—ਜਿਸ ਕਰਕੇ । ਅੰਤਿ—ਅੰਤ ਵੇਲੇ, ਆਖ਼ਰ ਨੂੰ ।

**ਅਰਥ** :—ਹੇ ਪਿਆਰੇ ਮਨ ! (ਜੇ ਤੂੰ ਸਦਾ ਦਾ ਆਤਮਕ ਆਨੰਦ ਲੋੜਦਾ ਹੈਂ ਤਾਂ) ਸਦਾ ਸੱਚੇ ਪ੍ਰਭੂ ਨੂੰ (ਆਪਣੇ ਅੰਦਰ) ਸੰਭਾਲ ਰੱਖ ! ਇਹ ਜੇਹੜਾ ਪਰਵਾਰ ਤੂੰ ਵੇਖਦਾ ਹੈਂ, ਇਸ ਨੇ ਤੇਰੇ ਨਾਲ ਨਹੀਂ ਨਿਭਣਾ ।

(ਹੇ ਭਾਈ !) ਇਸ ਪਰਵਾਰ ਦੇ ਮੋਹ ਵਿਚ ਕਿਉਂ ਫਸਦਾ ਹੈਂ ? ਇਸ ਨੇ ਤੇਰੇ ਨਾਲ ਤੋੜ ਸਦਾ ਦਾ ਸਾਥ ਨਹੀਂ ਨਿਬਾਹ ਸਕਣਾ । ਜਿਸ ਕੰਮ ਦੇ ਕੀਤਿਆਂ ਆਖ਼ਰ ਹੱਥ ਮਲਣੇ ਪੈਣ, ਉਹ ਕੰਮ ਕਦੇ ਭੀ ਕਰਨਾ ਨਹੀਂ ਚਾਹੀਦਾ ।

(ਹੇ ਭਾਈ !) ਸਤਿਗੁਰੂ ਦੀ ਸਿੱਖਿਆ (ਗਹੁ ਨਾਲ) ਸੁਣ, ਇਹ ਗੁਰ-ਉਪਦੇਸ਼ ਸਦਾ ਚੇਤੇ ਰੱਖਣਾ ਚਾਹੀਦਾ ਹੈ ।

ਨਾਨਕ ਆਖਦਾ ਹੈ—ਹੇ ਪਿਆਰੇ ਮਨ ! (ਜੇ ਤੂੰ ਆਨੰਦ ਲੋੜਦਾ ਹੈਂ ਤਾਂ) ਸਦਾ-ਥਿਰ ਪਰਮਾਤਮਾ ਨੂੰ ਹਰ ਵੇਲੇ (ਆਪਣੇ ਅੰਦਰ) ਸਾਂਭ ਕੇ ਰੱਖ ।੧੧।

**ਨੋਟ** :—ਅਗਲੀ ਪਉੜੀ ਨੰ: ੧੨ ਨੂੰ ਇਸ ਪਉੜੀ ਦੇ ਨਾਲ ਰਲਾ ਕੇ ਪੜ੍ਹਨਾ ਹੈ, ਤੇ ਇਉਂ ਅਰਥ ਕਰਨਾ ਹੈ :—ਤੂੰ ਸਦਾ ਪ੍ਰਭੂ ਨੂੰ ਆਪਣੇ ਅੰਦਰ ਸੰਭਾਲ ਕੇ ਰੱਖ ਤੇ ਆਖ—ਹੇ ਅਗਮ ਅਗੋਚਰ !

**ਭਾਵ** :—ਸਦਾ ਦੇ ਆਤਮਕ ਆਨੰਦ ਦੀ ਪ੍ਰਾਪਤੀ ਦਾ ਇਕੋ ਇਕ ਤਰੀਕਾ ਹੈ ਕਿ ਮਨੁੱਖ ਦੁਨੀਆ ਵਾਲੇ ਮੋਹ ਵਿਚ ਫਸੇ ਰਹਿਣ ਦੀ ਥਾਂ ਆਪਣੇ ਮਨ ਵਿਚ ਪਰਮਾਤਮਾ ਦੀ ਯਾਦ ਵਸਾਈ ਰੱਖੇ । ਬੱਸ ! ਇਹੀ ਹੈ ਗੁਰੂ ਦੀ ਸਿੱਖਿਆ ਜੋ ਕਦੇ ਭੁਲਾਣੀ ਨਹੀਂ ਚਾਹੀਦੀ ।

**ਅਗਮ ਅਗੋਚਰਾ, ਤੇਰਾ ਅੰਤੁ ਨ ਪਾਇਆ ॥ ਅੰਤੋ ਨ ਪਾਇਆ ਕਿਨੈ ਤੇਰਾ, ਆਪਣਾ ਆਪੁ ਤੂ ਜਾਣਹੇ ॥ ਜੀਅ ਜੰਤ ਸਭਿ ਖੇਲੁ ਤੇਰਾ, ਕਿਆ ਕੋ ਆਖਿ ਵਖਾਣਏ ॥ ਆਖਹਿ ਤ ਵੇਖਹਿ ਸਭੁ ਤੂ ਹੈ, ਜਿਨਿ ਜਗਤੁ ਉਪਾਇਆ ॥ ਕਹੈ ਨਾਨਕੁ ਤੂ ਸਦਾ ਅਗੰਮੁ ਹੈ, ਤੇਰਾ ਅੰਤੁ ਨ ਪਾਇਆ ॥੧੨॥ {ਪੰਨਾ ੯੧੮}**

**ਪਦ ਅਰਥ** :—ਅਗਮ—ਹੇ ਅਪਹੁੰਚ ਪ੍ਰਭੂ ! ਅਗੋਚਰਾ—ਹੇ ਅਗੋਚਰ ਹਰੀ ! ਅਗੋਚਰ—ਅ-ਗੋ-ਚਰ, ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਕਿਨੈ—ਕਿਸੇ ਨੇ ਭੀ । ਆਪੁ—ਆਪਣੇ ਸਰੂਪ ਨੂੰ । ਜਾਣਹੇ—ਜਾਣਹਿ, ਤੂੰ ਜਾਣਦਾ ਹੈਂ । ਸਭਿ—ਸਾਰੇ । ਆਖਿ—ਆਖ ਕੇ । ਵਖਾਣਏ—ਵਖਾਣੈ, ਬਿਆਨ ਕਰੇ । ਕੋ—ਕੋਈ ਜੀਵ ! ਆਖਹਿ—ਤੂੰ ਆਖਦਾ ਹੈਂ, ਤੂੰ ਬੋਲਦਾ ਹੈਂ । ਵੇਖਹਿ—ਤੂੰ ਸੰਭਾਲ ਕਰਦਾ ਹੈਂ । ਜਿਨਿ—ਜਿਸ ਤੈਂ ਨੇ ।

**ਅਰਥ** :—(ਹੇ ਪਿਆਰੇ ਮਨ ! ਸਦਾ ਪ੍ਰਭੂ ਨੂੰ ਆਪਣੇ ਅੰਦਰ ਸੰਭਾਲ ਰੱਖ, ਤੇ ਉਸ ਦੇ ਅੱਗੇ ਇਉਂ ਅਰਜ਼ੋਈ ਕਰ—) ਹੇ ਅਪਹੁੰਚ ਹਰੀ ! ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਪ੍ਰਭੂ ! (ਤੇਰੇ ਗੁਣਾਂ ਦਾ) ਕਿਸੇ ਨੇ ਅੰਤ ਨਹੀਂ ਲੱਭਾ । ਆਪਣੇ (ਅਸਲ) ਸਰੂਪ ਨੂੰ ਤੂੰ ਆਪ ਹੀ ਜਾਣਦਾ ਹੈਂ, ਹੋਰ ਕੋਈ ਜੀਵ ਤੇਰੇ ਗੁਣਾਂ ਦਾ ਅਖ਼ੀਰ ਨਹੀਂ ਲੱਭ ਸਕਦਾ ।

ਕੋਈ ਹੋਰ ਜੀਵ (ਤੇਰੇ ਗੁਣਾਂ ਨੂੰ) ਆਖ ਕੇ ਬਿਆਨ ਕਰੇ ਭੀ ਕਿਸ ਤਰ੍ਹਾਂ ? ਇਹ ਸਾਰੇ ਜੀਵ (ਤਾਂ) ਤੇਰਾ ਹੀ ਰਚਿਆ ਹੋਇਆ ਇਕ ਖੇਲ ਹੈ । ਹਰੇਕ ਜੀਵ ਵਿਚ ਤੂੰ ਆਪ ਹੀ ਬੋਲਦਾ ਹੈਂ, ਹਰੇਕ ਜੀਵ ਦੀ ਤੂੰ ਆਪ ਹੀ ਸੰਭਾਲ ਕਰਦਾ ਹੈਂ (ਤੂੰ ਹੀ ਕਰਦਾ ਹੈਂ) ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ ।

ਨਾਨਕ ਆਖਦਾ ਹੈ—(ਹੇ ਮੇਰੇ ਪਿਆਰੇ ਮਨ ! ਪ੍ਰਭੂ ਅੱਗੇ ਇਉਂ ਅਰਜ਼ੋਈ ਕਰ—) ਤੂੰ ਸਦਾ ਅਪਹੁੰਚ ਹੈਂ, (ਕਿਸੇ ਜੀਵ ਨੇ ਤੇਰੇ ਗੁਣਾਂ ਦਾ ਕਦੇ) ਅੰਤ ਨਹੀਂ ਲੱਭਾ ।੧੨।

**ਭਾਵ** :—ਆਤਮਕ ਆਨੰਦ ਦੀ ਪ੍ਰਾਪਤੀ ਵਾਸਤੇ ਸਦਾ ਪ੍ਰਭੂ ਦੇ ਦਰ ਤੇ ਇਉਂ ਅਰਜ਼ੋਈ ਕਰਦੇ ਰਹਿਣਾ ਚਾਹੀਦਾ ਹੈ—ਹੇ ਪ੍ਰਭੂ ! ਤੂੰ ਬੇਅੰਤ ਹੈਂ, ਹਰੇਕ ਜੀਵ ਦੇ ਅੰਦਰ ਤੂੰ ਹੀ ਬੋਲ ਰਿਹਾ ਹੈਂ, ਹਰੇਕ ਜੀਵ ਦੀ ਤੂੰ ਹੀ ਸੰਭਾਲ ਕਰ ਰਿਹਾ ਹੈਂ ।

**ਸੁਰਿ ਨਰ ਮੁਨਿਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ ॥ ਪਾਇਆ ਅੰਮ੍ਰਿਤੁ, ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥ ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥ ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੁ ਭਲਾ ਭਾਇਆ ॥ ਕਹੈ ਨਾਨਕੁ, ਜਿਸ ਨੋ ਆਪਿ ਤੁਠਾ, ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥ {ਪੰਨਾ ੯੧੮}**

**ਪਦ ਅਰਥ** :—ਸੁਰਿ—ਦੇਵਤੇ । ਮੁਨਿ ਜਨ—ਮੁਨੀ ਲੋਕ, ਰਿਸ਼ੀ । ਅੰਮ੍ਰਿਤੁ—ਆਤਮਕ ਆਨੰਦ ਦੇਣ ਵਾਲਾ ਨਾਮ-ਜਲ । ਗੁਰਿ—ਗੁਰੂ ਨੇ । ਮਨਿ—ਮਨ ਵਿਚ । ਸਭਿ—ਸਾਰੇ । ਇਕਿ—ਕਈ ਜੀਵ । ਵੇਖਿ—(ਗੁਰੂ ਨੂੰ) ਵੇਖ ਕੇ । ਪਰਸਣਿ—(ਗੁਰੂ ਦੇ ਚਰਨ) ਪਰਸਣ ਲਈ । ਭਲਾ ਭਾਇਆ—ਮਿੱਠਾ ਲੱਗਦਾ ਹੈ, ਪਿਆਰਾ ਲੱਗਦਾ ਹੈ । ਤੇ—ਤੋਂ ।

**ਅਰਥ** :—(ਆਤਮਕ ਆਨੰਦ ਇਕ ਐਸਾ) ਅੰਮ੍ਰਿਤ (ਹੈ ਜਿਸ) ਨੂੰ ਦੇਵਤੇ ਮਨੁੱਖ ਮੁਨੀ ਲੋਕ ਲੱਭਦੇ ਫਿਰਦੇ ਹਨ, (ਪਰ) ਇਹ ਅੰਮ੍ਰਿਤ ਗੁਰੂ ਤੋਂ ਹੀ ਮਿਲਦਾ ਹੈ । ਜਿਸ ਮਨੁੱਖ ਉੱਤੇ ਗੁਰੂ ਨੇ ਮੇਹਰ ਕੀਤੀ ਉਸ ਨੇ (ਇਹ) ਅੰਮ੍ਰਿਤ ਪ੍ਰਾਪਤ ਕਰ ਲਿਆ (ਕਿਉਂਕਿ) ਉਸ ਨੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪਣੇ ਮਨ ਵਿਚ ਟਿਕਾ ਲਿਆ ।

ਹੇ ਪ੍ਰਭੂ ! ਸਾਰੇ ਜੀਅ ਜੰਤ ਤੂੰ ਹੀ ਪੈਦਾ ਕੀਤੇ ਹਨ (ਤੂੰ ਹੀ ਇਹਨਾਂ ਨੂੰ ਪ੍ਰੇਰਦਾ ਹੈਂ, ਤੇਰੀ ਪ੍ਰੇਰਨਾ ਨਾਲ ਹੀ) ਕਈ ਜੀਵ (ਗੁਰੂ ਦਾ) ਦੀਦਾਰ ਕਰ ਕੇ (ਉਸ ਦੇ) ਚਰਨ ਛੁਹਣ ਆਉਂਦੇ ਹਨ, ਸਤਿਗੁਰੂ ਉਹਨਾਂ ਨੂੰ ਪਿਆਰਾ ਲੱਗਦਾ ਹੈ (ਸਤਿਗੁਰੂ ਦੀ ਕਿਰਪਾ ਨਾਲ ਉਹਨਾਂ ਦਾ) ਲੱਬ ਲੋਭ ਤੇ ਅਹੰਕਾਰ ਦੂਰ ਹੋ ਜਾਂਦਾ ਹੈ ।

ਨਾਨਕ ਆਖਦਾ ਹੈ—ਪ੍ਰਭੂ ਜਿਸ ਮਨੁੱਖ ਉਤੇ ਪ੍ਰਸੰਨ ਹੁੰਦਾ ਹੈ, ਉਸ ਮਨੁੱਖ ਨੇ (ਆਤਮਕ ਆਨੰਦ-ਰੂਪ) ਅੰਮ੍ਰਿਤ ਗੁਰੂ ਤੋਂ ਪ੍ਰਾਪਤ ਕਰ ਲਿਆ ਹੈ ।੧੩।

**ਭਾਵ** :—ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਪਾਸੋਂ ਉਸ ਨੂੰ ਆਤਮਕ ਆਨੰਦ ਦੇਣ ਵਾਲਾ ਨਾਮ-ਜਲ ਮਿਲਦਾ ਹੈ । ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ । ਉਸ ਦੇ ਅੰਦਰੋਂ ਲੱਬ ਲੋਭ ਅਹੰਕਾਰ ਆਦਿਕ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ ।

**ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥ ਗੁਰ ਪਰਸਾਦੀ ਜਿਨੀ ਆਪੁ ਤਜਿਆ, ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ, ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥ {ਪੰਨਾ ੯੧੮-੯੧੯}**

**ਪਦ ਅਰਥ** :—ਭਗਤ—ਆਤਮਕ ਆਨੰਦ ਮਾਣਨ ਵਾਲੇ ਬੰਦੇ । ਚਾਲ—ਜੀਵਨ ਜੁਗਤੀ । ਨਿਰਾਲੀ—ਵੱਖਰੀ । ਕੇਰੀ—ਦੀ । ਬਿਖਮ—ਔਖਾ । ਮਾਰਗਿ—ਰਾਹ ਉਤੇ । ਤਜਿ—ਤਿਆਗ ਕੇ । ਖੰਨਿਅਹੁ—ਖੰਡੇ ਨਾਲੋਂ, ਤਲਵਾਰ ਨਾਲੋਂ । ਵਾਲਹੁ—ਵਾਲ ਨਾਲੋਂ । ਨਿਕੀ—ਬਾਰੀਕ । ਏਤੁ ਮਾਰਗਿ—ਇਸ ਰਸਤੇ ਉਤੇ । ਆਪੁ—ਆਪਾ-ਭਾਵ । ਜੁਗਹੁ ਜੁਗੁ—ਹਰੇਕ ਜੁਗ ਵਿਚ, ਸਦਾ ਹੀ, ਹਰ ਸਮੇ ।

**ਅਰਥ** :—(ਜੇਹੜੇ ਸੁਭਾਗ ਬੰਦੇ ਆਤਮਕ ਆਨੰਦ ਮਾਣਦੇ ਹਨ ਉਹੀ ਭਗਤ ਹਨ ਤੇ ਉਹਨਾਂ) ਭਗਤਾਂ ਦੀ ਜੀਵਨ-ਜੁਗਤੀ (ਦੁਨੀਆ ਦੇ ਲੋਕਾਂ ਨਾਲੋਂ ਸਦਾ) ਵੱਖਰੀ ਹੁੰਦੀ ਹੈ, (ਇਹ ਪੱਕੀ ਗੱਲ ਹੈ ਕਿ ਉਹਨਾਂ) ਭਗਤਾਂ ਦੀ ਜੀਵਨ-ਜੁਗਤੀ (ਹੋਰਨਾਂ ਨਾਲੋਂ) ਵੱਖਰੀ ਹੁੰਦੀ ਹੈ । ਉਹ (ਬੜੇ) ਔਖੇ ਰਸਤੇ ਉਤੇ ਤੁਰਦੇ ਹਨ, ਉਹ ਲੱਬ ਲੋਭ ਅਹੰਕਾਰ ਤੇ ਮਾਇਆ ਦੀ ਤ੍ਰਿਸ਼ਨਾ ਤਿਆਗਦੇ ਹਨ ਤੇ ਬਹੁਤਾ ਨਹੀਂ ਬੋਲਦੇ (ਭਾਵ, ਆਪਣੀ ਸੋਭਾ ਨਹੀਂ ਕਰਦੇ ਫਿਰਦੇ) ।

ਇਸ ਰਸਤੇ ਉਤੇ ਤੁਰਨਾ (ਬੜੀ ਔਖੀ ਖੇਡ ਹੈ ਕਿਉਂਕਿ ਇਹ ਰਸਤਾ) ਖੰਡੇ ਦੀ ਧਾਰ ਨਾਲੋਂ ਤ੍ਰਿੱਖਾ ਹੈ ਤੇ ਵਾਲ ਨਾਲੋਂ ਪਤਲਾ ਹੈ (ਇਸ ਉਤੋਂ ਡਿੱਗਣ ਦੀ ਭੀ ਸੰਭਾਵਨਾ ਹਰ ਵੇਲੇ ਬਣੀ ਰਹਿੰਦੀ ਹੈ ਕਿਉਂਕਿ ਦੁਨੀਆ ਵਾਲੀ

ਵਾਸਨਾ ਮਨ ਦੀ ਅਡੋਲਤਾ ਨੂੰ ਧੱਕਾ ਦੇ ਦੇਂਦੀ ਹੈ) । ਪਰ ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਆਪਾ-ਭਾਵ ਛੱਡ ਦਿੱਤਾ ਹੈ, ਉਹਨਾਂ ਦੀ (ਮਾਇਕ) ਵਾਸਨਾ ਹਰੀ-ਪ੍ਰਭੂ ਦੀ ਯਾਦ ਵਿਚ ਮੁੱਕ ਜਾਂਦੀ ਹੈ ।

ਨਾਨਕ ਆਖਦਾ ਹੈ—(ਆਤਮਕ ਆਨੰਦ ਮਾਣਨ ਵਾਲੇ) ਭਗਤ ਜਨਾਂ ਦੀ ਜੀਵਨ-ਜੁਗਤੀ ਸਦਾ ਤੋਂ ਹੀ (ਦੁਨੀਆ ਨਾਲੋਂ) ਵੱਖਰੀ ਚਲੀ ਆ ਰਹੀ ਹੈ ।੧੪।

**ਭਾਵ** :—ਆਤਮਕ ਆਨੰਦ ਮਾਣਨ ਵਾਲਿਆਂ ਦੀ ਜੀਵਨ-ਜੁਗਤੀ ਦੁਨੀਆ ਦੇ ਲੋਕਾਂ ਨਾਲੋਂ ਵੱਖਰੀ ਹੁੰਦੀ ਹੈ । ਉਹ ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਉਹ ਆਪਣੀ ਸੋਭਾ ਨਹੀਂ ਲੋੜਦੇ ਪਰ ਇਸ ਰਸਤੇ ਉਤੇ ਤੁਰਨਾ ਬਹੁਤ ਹੀ ਔਖਾ ਹੈ । ਗੁਰੂ ਦੀ ਹੀ ਮਿਹਰ ਹੋਵੇ ਤਾਂ ਆਪਾ-ਭਾਵ ਮੁਕਾਇਆ ਜਾ ਸਕਦਾ ਹੈ ।

**ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ, ਹੋਰੁ ਕਿਆ ਜਾਣਾ ਗੁਣ ਤੇਰੇ ॥ ਜਿਵ ਤੂ ਚਲਾਇਹਿ ਤਿਵੈ ਚਲਹ, ਜਿਨਾ ਮਾਰਗਿ ਪਾਵਹੇ ॥ ਕਰਿ ਕਿਰਪਾ ਜਿਨ ਨਾਮਿ ਲਾਇਹਿ, ਸਿ ਹਰਿ ਹਰਿ ਸਦਾ ਧਿਆਵਹੇ ॥ ਜਿਸ ਨੋ ਕਥਾ ਸੁਣਾਇਹਿ ਆਪਣੀ, ਸਿ ਗੁਰ ਦੁਆਰੈ ਸੁਖੁ ਪਾਵਹੇ ॥ ਕਹੈ ਨਾਨਕੁ ਸਚੇ ਸਾਹਿਬ, ਜਿਉ ਭਾਵੈ ਤਿਵੈ ਚਲਾਵਹੇ ॥੧੫॥ {ਪੰਨਾ ੯੧੯}**

**ਪਦ ਅਰਥ** :—ਚਲਹ—ਅਸੀ ਜੀਵ ਤੁਰਦੇ ਹਾਂ । ਹੋਰੁ—ਹੋਰ ਭੇਤ । ਕਿਆ ਜਾਣਾ—ਮੈਂ ਨਹੀਂ ਜਾਣਦਾ । ਮਾਰਗਿ—(ਆਨੰਦ ਦੇ) ਰਸਤੇ ਉਤੇ । ਪਾਵਹੇ—ਪਾਵਹਿ, ਤੂੰ ਪਾਂਦਾ ਹੈਂ । ਲਾਇਹਿ—ਤੂੰ ਲਾਂਦਾ ਹੈਂ । ਸਿ—ਉਹ ਬੰਦੇ । ਧਿਆਵੇ—ਧਿਆਵਹਿ, ਧਿਆਉਂਦੇ ਹਨ । ਸੁਖੁ—ਆਤਮਕ ਆਨੰਦ । ਤਿਵੈ—ਉਸੇ ਤਰ੍ਹਾਂ, ਤਿਉਂ ਹੀ ।

**ਅਰਥ** :—ਹੇ ਮਾਲਕ-ਪ੍ਰਭੂ ! ਜਿਵੇਂ ਤੂੰ (ਸਾਨੂੰ ਜੀਵਾਂ ਨੂੰ ਜੀਵਨ-ਸੜਕ ਉਤੇ) ਤੋਰਦਾ ਹੈਂ, ਤਿਵੇਂ ਅਸੀ ਤੁਰਦੇ ਹਾਂ (ਬੱਸ ! ਮੈਨੂੰ ਇਤਨੀ ਹੀ ਸੂਝ ਪਈ ਹੈ), ਤੇਰੇ ਗੁਣਾਂ ਦਾ ਹੋਰ ਭੇਤ ਮੈਂ ਨਹੀਂ ਜਾਣਦਾ । (ਮੈਂ ਇਹੀ ਸਮਝਿਆ ਹਾਂ ਕਿ) ਜਿਸ ਰਾਹੇ ਤੂੰ ਸਾਨੂੰ ਤੋਰਦਾ ਹੈਂ, ਉਸੇ ਰਾਹੇ ਅਸੀ ਤੁਰਦੇ ਹਾਂ ।

ਜਿਨ੍ਹਾਂ ਬੰਦਿਆਂ ਨੂੰ (ਆਤਮਕ ਆਨੰਦ ਮਾਣਨ ਦੇ) ਰਸਤੇ ਉਤੇ ਤੋਰਦਾ ਹੈਂ, ਜਿਨ੍ਹਾਂ ਨੂੰ ਮੇਹਰ ਕਰ ਕੇ ਆਪਣੇ ਨਾਮ ਵਿਚ ਜੋੜਦਾ ਹੈਂ, ਉਹ ਬੰਦੇ ਸਦਾ ਹਰੀ-ਨਾਮ ਸਿਮਰਦੇ ਹਨ । ਜਿਸ ਜਿਸ ਮਨੁੱਖ ਨੂੰ ਤੂੰ ਆਪਣੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਾਉਂਦਾ ਹੈਂ (ਸੁਣਨ ਵਲ ਪ੍ਰੇਰਦਾ ਹੈਂ), ਉਹ ਬੰਦੇ ਗੁਰੂ ਦੇ ਦਰ ਤੇ (ਪਹੁੰਚ ਕੇ) ਆਤਮਕ ਆਨੰਦ ਮਾਣਦੇ ਹਨ ।

ਨਾਨਕ ਆਖਦਾ ਹੈ—ਹੇ ਸਦਾ-ਥਿਰ ਰਹਿਣ ਵਾਲੇ ਮਾਲਕ ! ਜਿਵੇਂ ਤੈਨੂੰ ਚੰਗਾ ਲੱਗਦਾ ਹੈ, ਉਸੇ ਤਰ੍ਹਾਂ ਤੂੰ (ਸਾਨੂੰ ਜੀਵਾਂ ਨੂੰ) ਜੀਵਨ-ਰਾਹ ਉਤੇ ਤੋਰਦਾ ਹੈਂ ।੧੫।

**ਭਾਵ** :—ਆਤਮਕ ਆਨੰਦ ਦੀ ਦਾਤਿ ਨਿਰੋਲ ਪਰਮਾਤਮਾ ਦੇ ਆਪਣੇ ਹੱਥ ਵਿਚ ਹੈ । ਜਿਸ ਮਨੁੱਖ ਨੂੰ ਮਿਹਰ ਕਰ ਕੇ ਪਰਮਾਤਮਾ ਆਪਣਾ ਨਾਮ ਸਿਮਰਨ ਵਲ ਪ੍ਰੇਰਦਾ ਹੈ, ਉਹ ਮਨੁੱਖ ਗੁਰੂ ਦੇ ਦਰ ਤੇ ਪਹੁੰਚ ਕੇ ਸਿਮਰਨ ਦੀ ਬਰਕਤਿ ਨਾਲ ਆਤਮਕ ਆਨੰਦ ਮਾਣਦਾ ਹੈ ।

**ਏਹੁ ਸੋਹਿਲਾ ਸਬਦੁ ਸੁਹਾਵਾ ॥ ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥ ਏਹੁ ਤਿਨ ਕੈ ਮੰਨਿ ਵਸਿਆ, ਜਿਨ ਧੁਰਹੁ ਲਿਖਿਆ ਆਇਆ ॥ ਇਕਿ ਫਿਰਹਿ ਘਨੇਰੇ ਕਰਹਿ ਗਲਾ, ਗਲੀ ਕਿਨੈ ਨ ਪਾਇਆ ॥ ਕਹੈ ਨਾਨਕੁ, ਸਬਦੁ ਸੋਹਿਲਾ, ਸਤਿਗੁਰੂ ਸੁਣਾਇਆ ॥੧੬॥ {ਪੰਨਾ ੯੧੯}**

**ਪਦ ਅਰਥ** :—ਸੋਹਿਲਾ—ਖ਼ੁਸ਼ੀ ਦਾ ਗੀਤ, ਆਨੰਦ ਦੇਣ ਵਾਲਾ ਗੀਤ । ਸੁਹਾਵਾ—ਸੋਹਣਾ । ਏਹੁ—ਇਹ ਸੋਹਿਲਾ । ਮੰਨਿ—ਮਨ ਵਿਚ {ਅੱਖਰ 'ਮ' ਦੀ ( ੰ ) ਸਿਰਫ਼ ਇਕ ਮਾਤ੍ਰਾ ਵਧਾਣ ਵਾਸਤੇ ਹੈ, ਅਸਲ ਲਫ਼ਜ਼ 'ਮਨ' ਹੀ ਹੈ} । ਇਕਿ—ਕਈ ਜੀਵ । ਗਲੀ—ਨਿਰੀਆਂ ਗੱਲਾਂ ਕਰਨ ਨਾਲ ।

**ਅਰਥ** :—(ਸਤਿਗੁਰੂ ਦਾ) ਇਹ ਸੋਹਣਾ ਸ਼ਬਦ (ਆਤਮਕ) ਆਨੰਦ ਦੇਣ ਵਾਲਾ ਗੀਤ ਹੈ, (ਯਕੀਨ ਜਾਣੋ ਕਿ) ਸਤਿਗੁਰੂ ਨੇ ਜੇਹੜਾ ਸੋਹਣਾ ਸ਼ਬਦ ਸੁਣਾਇਆ ਹੈ ਉਹ ਸਦਾ ਆਤਮਕ ਆਨੰਦ ਦੇਣ ਵਾਲਾ ਹੈ । ਪਰ ਇਹ ਗੁਰ-ਸ਼ਬਦ ਉਹਨਾਂ ਦੇ ਮਨ ਵਿਚ ਵੱਸਦਾ ਹੈ ਜਿਨ੍ਹਾਂ ਦੇ ਮੱਥੇ ਤੇ ਧੁਰੋਂ ਲਿਖਿਆ ਲੇਖ ਉੱਘੜਦਾ ਹੈ ।

ਬਥੇਰੇ ਅਨੇਕਾਂ ਐਸੇ ਬੰਦੇ ਫਿਰਦੇ ਹਨ (ਜਿਨ੍ਹਾਂ ਦੇ ਮਨ ਵਿਚ ਗੁਰ-ਸ਼ਬਦ ਤਾਂ ਨਹੀਂ ਵੱਸਿਆ, ਪਰ ਗਿਆਨ ਦੀਆਂ) ਗੱਲਾਂ ਕਰਦੇ ਹਨ । ਨਿਰੀਆਂ ਗੱਲਾਂ ਨਾਲ ਆਤਮਕ ਆਨੰਦ ਕਿਸੇ ਨੂੰ ਨਹੀਂ ਮਿਲਿਆ ।

ਨਾਨਕ ਆਖਦਾ ਹੈ—ਸਤਿਗੁਰੂ ਦਾ ਸੁਣਾਇਆ ਹੋਇਆ ਸ਼ਬਦ ਹੀ ਆਤਮਕ ਆਨੰਦ-ਦਾਤਾ ਹੈ ।੧੬।

**ਭਾਵ** :—ਸਤਿਗੁਰੂ ਦੀ ਬਾਣੀ ਹੀ ਆਤਮਕ ਆਨੰਦ ਪ੍ਰਾਪਤ ਕਰਨ ਦਾ ਵਸੀਲਾ ਹੈ । ਪਰ ਗੁਰਬਾਣੀ ਉਹਨਾਂ ਦੇ ਹੀ ਹਿਰਦੇ ਵਿਚ ਵੱਸਦੀ ਹੈ ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਇਹ ਲੇਖ ਲਿਖਿਆ ਹੁੰਦਾ ਹੈ ।

**ਪਵਿਤੁ ਹੋਏ ਸੇ ਜਨਾ, ਜਿਨੀ ਹਰਿ ਧਿਆਇਆ ॥ ਹਰਿ ਧਿਆਇਆ ਪਵਿਤੁ ਹੋਏ, ਗੁਰਮੁਖਿ ਜਿਨੀ ਧਿਆਇਆ ॥ ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ, ਪਵਿਤੁ ਸੰਗਤਿ ਸਬਾਈਆ ॥ ਕਹਦੇ ਪਵਿਤੁ, ਸੁਣਦੇ ਪਵਿਤੁ, ਸੇ ਪਵਿਤੁ ਜਿਨੀ ਮੰਨਿ ਵਸਾਇਆ ॥ ਕਹੈ ਨਾਨਕੁ ਸੇ ਪਵਿਤੁ, ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥ {ਪੰਨਾ ੯੧੯}**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਹਿਤ ਸਿਉ—ਸਮੇਤ । ਕੁਟੰਬ—ਪਰਵਾਰ । ਸਬਾਈਆ—ਸਾਰੀ ਹੀ । ਮੰਨਿ—ਮਨ ਵਿਚ ।

**ਅਰਥ** :—(ਗੁਰ ਸ਼ਬਦ ਦਾ ਸਦਕਾ) ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਸਿਮਰਿਆ (ਉਹਨਾਂ ਦੇ ਅੰਦਰ ਐਸਾ ਆਨੰਦ ਪੈਦਾ ਹੋਇਆ ਕਿ ਮਾਇਆ ਵਾਲੇ ਰਸਾਂ ਦੀ ਉਹਨਾਂ ਨੂੰ ਖਿੱਚ ਹੀ ਨਾਹ ਰਹੀ, ਤੇ) ਉਹ ਬੰਦੇ ਪਵਿਤ੍ਰ ਜੀਵਨ ਵਾਲੇ ਬਣ ਗਏ । ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਜਿਨ੍ਹਾਂ ਨੇ ਹਰੀ ਦਾ ਨਾਮ ਸਿਮਰਿਆ ਉਹ ਸੁੱਧ ਆਚਰਨ ਵਾਲੇ ਹੋ ਗਏ ! (ਉਹਨਾਂ ਦੀ ਲਾਗ ਨਾਲ) ਉਹਨਾਂ ਦੇ ਮਾਤਾ ਪਿਤਾ ਪਰਵਾਰ ਦੇ ਜੀਵ ਪਵਿਤ੍ਰ ਜੀਵਨ ਵਾਲੇ ਬਣੇ, ਜਿਨ੍ਹਾਂ ਜਿਨ੍ਹਾਂ ਨੇ ਉਹਨਾਂ ਦੀ ਸੰਗਤਿ ਕੀਤੀ ਉਹ ਸਾਰੇ ਪਵਿਤ੍ਰ ਹੋ ਗਏ ।

ਹਰੀ-ਨਾਮ (ਇਕ ਐਸਾ ਆਨੰਦ ਦਾ ਸੋਮਾ ਹੈ ਕਿ ਇਸ ਨੂੰ) ਜਪਣ ਵਾਲੇ ਭੀ ਪਵਿਤ੍ਰ ਤੇ ਸੁਣਨ ਵਾਲੇ ਭੀ ਪਵਿਤ੍ਰ ਹੋ ਜਾਂਦੇ ਹਨ, ਜੇਹੜੇ ਇਸ ਨੂੰ ਮਨ ਵਿਚ ਵਸਾਂਦੇ ਹਨ ਉਹ ਭੀ ਪਵਿਤ੍ਰ ਹੋ ਜਾਂਦੇ ਹਨ ।

ਨਾਨਕ ਆਖਦਾ ਹੈ—ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸਰਨ ਪੈ ਕੇ ਹਰੀ-ਨਾਮ ਸਿਮਰਿਆ ਹੈ ਉਹ ਸੁੱਧ ਆਚਰਨ ਵਾਲੇ ਹੋ ਗਏ ਹਨ ।੧੭।

ਭਾਵ :—ਗੁਰੂ ਦੀ ਸਰਨ ਪੈ ਕੇ ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ, ਇਸ ਦੀ ਬਰਕਤਿ ਨਾਲ ਮਾਇਆ ਵਾਲੇ ਹੋਛੇ ਰਸ ਉਹਨਾਂ ਨੂੰ ਖਿੱਚ ਨਹੀਂ ਪਾ ਸਕਦੇ । ਉਹਨਾਂ ਦਾ ਜੀਵਨ ਉੱਚਾ ਹੋ ਜਾਂਦਾ ਹੈ, ਤੇ, ਉਹਨਾਂ ਦੀ ਲਾਗ ਨਾਲ ਹੋਰਨਾਂ ਦਾ ਆਚਰਨ ਭੀ ਪਵਿੱਤਰ ਹੋ ਜਾਂਦਾ ਹੈ ।

**ਕਰਮੀ ਸਹਜੁ ਨ ਊਪਜੈ, ਵਿਣੁ ਸਹਜੈ ਸਹਸਾ ਨ ਜਾਇ ॥ ਨਹ ਜਾਇ ਸਹਸਾ ਕਿਤੈ ਸੰਜਮਿ, ਰਹੇ ਕਰਮ ਕਮਾਏ ॥ ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥ ਮੰਨੁ ਧੋਵਹੁ ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ ॥ ਕਹੈ ਨਾਨਕੁ, ਗੁਰ ਪਰਸਾਦੀ ਸਹਜੁ ਉਪਜੈ, ਇਹੁ ਸਹਸਾ ਇਵ ਜਾਇ ॥੧੮॥ {ਪੰਨਾ ੯੧੯}**

**ਪਦ ਅਰਥ** :—ਕਰਮੀ—(ਬਾਹਰੋਂ ਧਾਰਮਿਕ ਜਾਪਦੇ) ਕੰਮਾਂ ਨਾਲ, ਕਰਮ-ਕਾਂਡ ਦੀ ਰਾਹੀਂ । ਸਹਜੁ—ਅਡੋਲਤਾ, ਆਤਮਕ ਆਨੰਦ । ਸਹਸਾ—(ਮਾਇਆ ਦੇ ਮੋਹ ਤੋਂ ਪੈਦਾ ਹੋਏ) ਚਿੰਤਾ-ਸਹਿਮ । ਕਿਤੈ ਸੰਜਮਿ—ਕਿਸੇ ਜੁਗਤੀ ਨਾਲ । ਰਹੇ—ਥੱਕ ਗਏ । ਮਲੀਣੁ—ਮੈਲਾ । ਕਿਤੁ—ਕਿਸ ਦੀ ਰਾਹੀਂ ? ਕਿਤੁ ਸੰਜਮਿ—ਕਿਸ ਤਰੀਕੇ ਨਾਲ ? ਮੰਨੁ—ਮਨ । ਇਵ—ਇਸ ਤਰ੍ਹਾਂ ।

**ਅਰਥ** :—ਮਾਇਆ ਦੇ ਮੋਹ ਵਿਚ ਫਸੇ ਰਿਹਾਂ ਮਨ ਵਿਚ ਸਦਾ ਤੌਖ਼ਲਾ-ਸਹਿਮ ਬਣਿਆ ਰਹਿੰਦਾ ਹੈ, (ਇਹ) ਤੌਖ਼ਲਾ-ਸਹਿਮ ਆਤਮਕ ਆਨੰਦ ਤੋਂ ਬਿਨਾ ਦੂਰ ਨਹੀਂ ਹੁੰਦਾ, (ਤੇ,) ਆਤਮਕ ਆਨੰਦ ਬਾਹਰੋਂ ਧਾਰਮਿਕ ਜਾਪਦੇ ਕਰਮ ਕੀਤਿਆਂ ਪੈਦਾ ਨਹੀਂ ਹੋ ਸਕਦਾ । ਅਨੇਕਾਂ ਬੰਦੇ (ਅਜੇਹੇ) ਕਰਮ ਕਰ ਕਰ ਕੇ ਹਾਰ ਗਏ ਹਨ, ਪਰ ਮਨ ਦਾ ਤੌਖ਼ਲਾ-ਸਹਿਮ ਅਜੇਹੇ ਕਿਸੇ ਤਰੀਕੇ ਨਾਲ ਨਹੀਂ ਜਾਂਦਾ । (ਜਿਤਨਾ ਚਿਰ) ਮਨ ਸਹਿਮ ਵਿਚ (ਹੈ ਉਤਨਾ ਚਿਰ) ਮੈਲਾ ਰਹਿੰਦਾ ਹੈ, ਮਨ ਦੀ ਇਹ ਮੈਲ ਕਿਸੇ (ਬਾਹਰਲੀ) ਜੁਗਤੀ ਨਾਲ ਨਹੀਂ ਧੁਪਦੀ ।

(ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜੋ, ਪਰਮਾਤਮਾ ਦੇ ਚਰਨਾਂ ਵਿਚ ਸਦਾ ਚਿੱਤ ਜੋੜੀ ਰੱਖੋ, (ਜੇ) ਮਨ (ਧੋਣਾ ਹੈ ਤਾਂ ਇਸ ਤਰ੍ਹਾਂ) ਧੋਵੋ ।

ਨਾਨਕ ਆਖਦਾ ਹੈ—ਗੁਰੂ ਦੀ ਕਿਰਪਾ ਨਾਲ ਹੀ (ਮਨੁੱਖ ਦੇ ਅੰਦਰ) ਆਤਮਕ ਆਨੰਦ ਪੈਦਾ ਹੁੰਦਾ ਹੈ, ਤੇ ਇਸ ਤਰ੍ਹਾਂ ਮਨ ਦਾ ਤੌਖ਼ਲਾ-ਸਹਿਮ ਦੂਰ ਹੋ ਜਾਂਦਾ ਹੈ ।੧੮।

**ਭਾਵ** :—ਮਾਇਆ ਦੇ ਮੋਹ ਵਿਚ ਫਸੇ ਰਿਹਾਂ ਮਨ ਵਿਚ ਤੌਖ਼ਲਾ-ਸਹਿਮ ਬਣਿਆ ਰਹਿੰਦਾ ਹੈ । ਇਸ ਤੌਖ਼ਲੇ-ਸਹਿਮ ਦਾ ਇਲਾਜ ਹੈ ਆਤਮਕ ਆਨੰਦ, ਤੇ, ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ਗੁਰੂ ਦੀ ਕਿਰਪਾ ਨਾਲ । ਸੋ, ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜੀ ਰੱਖੋ, ਤੇ, ਪਰਮਾਤਮਾ ਦੀ ਯਾਦ ਵਿਚ ਸਦਾ ਜੁੜੇ ਰਹੋ ।

**ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ ॥ ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥ ਵੇਦਾ ਮਹਿ ਨਾਮੁ ਉਤਮੁ, ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥ ਕਹੈ ਨਾਨਕੁ, ਜਿਨ ਸਚੁ ਤਜਿਆ, ਕੂੜੇ ਲਾਗੇ, ਤਿਨੀ ਜਨਮੁ ਜੂਐ ਹਾਰਿਆ ॥੧੯॥ {ਪੰਨਾ ੯੧੯}**

**ਪਦ ਅਰਥ** :—ਜੀਅਹੁ—ਜਿੰਦ ਤੋਂ, ਮਨ ਵਿਚੋਂ । ਤਿਨੀ—ਉਹਨਾਂ ਬੰਦਿਆਂ ਨੇ । ਮਰਣੁ—ਮੌਤ । ਬੇਤਾਲੇ—ਭੂਤਨੇ, ਤਾਲ ਤੋਂ, ਖੁੰਝੇ ਹੋਏ । ਜਿਨ—ਜਿਨ੍ਹਾਂ ਨੇ ।

**ਅਰਥ** :—(ਨਿਰੇ ਬਾਹਰੋਂ ਧਾਰਮਿਕ ਦਿੱਸਦੇ ਕਰਮ ਕਰਨ ਵਾਲੇ ਬੰਦੇ) ਮਨ ਵਿਚ (ਵਿਕਾਰਾਂ ਨਾਲ) ਮੈਲੇ ਰਹਿੰਦੇ ਹਨ ਤੇ ਸਿਰਫ਼ ਵੇਖਣ ਨੂੰ ਹੀ ਪਵਿਤ੍ਰ ਜਾਪਦੇ ਹਨ । ਤੇ, ਜੇਹੜੇ ਬੰਦੇ ਬਾਹਰੋਂ ਪਵਿਤ੍ਰ ਦਿੱਸਣ, ਉਂਞ ਮਨੋਂ ਵਿਕਾਰੀ ਹੋਣ, ਉਹਨਾਂ ਨੇ ਆਪਣਾ ਜੀਵਨ ਇਉਂ ਵਿਅਰਥ ਗਵਾ ਲਿਆ ਸਮਝੋ ਜਿਵੇਂ ਕੋਈ ਜੁਆਰੀਆ ਜੂਏ ਵਿਚ ਧਨ ਹਾਰ ਆਉਂਦਾ ਹੈ । (ਉਹਨਾਂ ਨੂੰ ਅੰਦਰੋ-ਅੰਦਰ) ਮਾਇਆ ਦੀ ਤ੍ਰਿਸ਼ਨਾ ਦਾ ਭਾਰਾ ਰੋਗ ਖਾਈ ਜਾਂਦਾ ਹੈ, (ਮਾਇਆ ਦੇ ਲਾਲਚ ਵਿਚ) ਮੌਤ ਨੂੰ ਉਹਨਾਂ ਭੁਲਾਇਆ ਹੁੰਦਾ ਹੈ । (ਲੋਕਾਂ ਦੀਆਂ ਨਜ਼ਰਾਂ ਵਿਚ ਧਾਰਮਿਕ ਦਿੱਸਣ ਵਾਸਤੇ ਉਹ ਆਪਣੇ ਬਾਹਰੋਂ ਧਾਰਮਿਕ ਦਿੱਸਦੇ ਕਰਮਾਂ ਦੀ ਵਡਿਆਈ ਦੱਸਣ ਲਈ ਵੇਦ ਆਦਿਕ ਧਰਮ-ਪੁਸਤਕਾਂ ਵਿਚੋਂ ਹਵਾਲੇ ਦੇਂਦੇ ਹਨ, ਪਰ) ਵੇਦ ਆਦਿਕ ਧਰਮ-ਪੁਸਤਕਾਂ ਵਿਚ ਜੋ ਪ੍ਰਭੂ ਦਾ

ਨਾਮ ਜਪਣ ਦਾ ਉੱਤਮ ਉਪਦੇਸ਼ ਹੈ ਉਸ ਵਲ ਉਹ ਧਿਆਨ ਨਹੀਂ ਕਰਦੇ, ਤੇ ਭੂਤਾਂ ਵਾਂਗ ਹੀ ਜਗਤ ਵਿਚ ਵਿਚਰਦੇ ਹਨ (ਜੀਵਨ-ਤਾਲ ਤੋਂ ਖੁੰਝੇ ਰਹਿੰਦੇ ਹਨ) ।

ਨਾਨਕ ਆਖਦਾ ਹੈ—ਜਿਨ੍ਹਾਂ ਨੇ ਪਰਮਾਤਮਾ ਦਾ ਨਾਮ (-ਸਿਮਰਨ) ਛੱਡਿਆ ਹੋਇਆ ਹੈ, ਤੇ ਜੋ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ, ਉਹਨਾਂ ਆਪਣੀ ਜੀਵਨ-ਖੇਡ ਜੂਏ ਵਿਚ ਹਾਰ ਲਈ ਸਮਝੋ ।

**ਭਾਵ** :—ਨਿਰੇ ਬਾਹਰੋਂ ਧਾਰਮਿਕ ਦਿੱਸਦੇ ਕਰਮ ਕਰਨ ਨਾਲ ਮਨ ਦੀ ਵਿਕਾਰਾਂ ਦੀ ਮੈਲ ਟਿਕੀ ਰਹਿੰਦੀ ਹੈ, ਮਨ ਨੂੰ ਮਾਇਆ ਦੇ ਮੋਹ ਦਾ ਰੋਗ ਚੰਬੜਿਆ ਰਹਿੰਦਾ ਹੈ । ਜਿੱਥੇ ਰੋਗ ਹੈ ਉਥੇ ਆਨੰਦ ਕਿੱਥੇ ? ਸੋ, ਸਦਾ ਹਰਿ-ਨਾਮ ਸਿਮਰਦੇ ਰਹੋ । ਇਹੀ ਹੈ ਮਨ ਦੀ ਅਰੋਗਤਾ ਦਾ ਵਸੀਲਾ, ਤੇ ਆਤਮਕ ਆਨੰਦ ਦੇਣ ਵਾਲਾ ।

**ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥ ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥ ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥ {ਪੰਨਾ ੯੧੯}**

**ਪਦ ਅਰਥ** :—ਸਤਿਗੁਰ ਤੇ—ਗੁਰੂ ਤੋਂ (ਮਿਲੀ ਹੋਈ), ਜਿਸ ਦਾ ਉਪਦੇਸ਼ ਗੁਰੂ ਤੋਂ ਮਿਲਿਆ ਹੈ । ਕਰਣੀ—ਆਚਰਨ, ਕਰਨ-ਜੋਗ ਕੰਮ । ਕਮਾਣੀ—ਕਮਾਈ ਹੈ । ਕੂੜ—ਮਾਇਆ ਦਾ ਮੋਹ । ਸੋਇ—ਖ਼ਬਰ । ਮਨਸਾ—ਮਨ ਦਾ ਫੁਰਨਾ, ਮਨ ਵਿਚ ਮਾਇਆ ਦੇ ਮੋਹ ਦਾ ਫੁਰਨਾ । ਸਚਿ—ਪ੍ਰਭੂ ਦੇ ਸਿਮਰਨ ਵਿਚ । ਵਣਜਾਰੇ—(ਜਗਤ ਵਿਚ ਭਗਤੀ ਦਾ) ਵਣਜ ਕਰਨ ਆਏ ਬੰਦੇ । ਮੰਨੁ—ਮਨ ।

**ਅਰਥ** :—ਜੋ ਬੰਦੇ (ਆਚਰਨ-ਉਸਾਰੀ ਦੀ) ਉਹ ਕਮਾਈ ਕਰਦੇ ਹਨ ਜਿਸ ਦੀ ਹਿਦਾਇਤ ਗੁਰੂ ਤੋਂ ਮਿਲਦੀ ਹੈ, ਉਹ ਮਨੋਂ ਭੀ ਪਵਿਤ੍ਰ ਹੁੰਦੇ ਹਨ, ਤੇ ਬਾਹਰੋਂ ਭੀ ਪਵਿਤ੍ਰ ਹੁੰਦੇ ਹਨ (ਭਾਵ, ਉਹਨਾਂ ਦਾ ਜਗਤ ਨਾਲ ਵਰਤਾਰਾ ਭੀ ਸੁਚੱਜਾ ਹੁੰਦਾ ਹੈ), ਉਹ ਬਾਹਰੋਂ ਭੀ ਪਵਿਤ੍ਰ ਤੇ ਅੰਦਰੋਂ ਭੀ ਸੁੱਚੇ ਰਹਿੰਦੇ ਹਨ । ਉਹਨਾਂ ਦੇ ਮਨ ਦਾ ਮਾਇਕ ਫੁਰਨਾ ਸਿਮਰਨ ਵਿਚ ਹੀ ਮੁੱਕ ਜਾਂਦਾ ਹੈ, (ਉਹਨਾਂ ਦੇ ਅੰਦਰ ਇਤਨਾ ਆਤਮਕ ਆਨੰਦ ਬਣਦਾ ਹੈ ਕਿ) ਮਾਇਆ ਦੇ ਮੋਹ ਦੀ ਖ਼ਬਰ ਤਕ ਉਹਨਾਂ ਦੇ ਮਨ ਤਕ ਨਹੀਂ ਪਹੁੰਚਦੀ ।

(ਜੀਵ ਜਗਤ ਵਿਚ ਆਤਮਕ ਆਨੰਦ ਦਾ ਵੱਖਰ ਵਿਹਾਝਣ ਆਏ ਹਨ) ਉਹੀ ਜੀਵ-ਵਪਾਰੀ ਚੰਗੇ ਕਹੇ ਜਾਂਦੇ ਹਨ ਜਿਨ੍ਹਾਂ ਨੇ (ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਨਾਮ-ਕਮਾਈ ਕਰ ਕੇ) ਸ੍ਰੇਸ਼ਟ ਮਨੁੱਖਾ ਜਨਮ ਸਫਲਾ ਕਰ ਲਿਆ ।

ਨਾਨਕ ਆਖਦਾ ਹੈ—ਜਿਨ੍ਹਾਂ ਬੰਦਿਆਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ (ਜਿਨ੍ਹਾਂ ਦੇ ਅੰਦਰ ਆਤਮਕ ਆਨੰਦ ਬਣ ਜਾਂਦਾ ਹੈ) ਉਹ (ਅੰਤਰ ਆਤਮੇ) ਸਦਾ ਗੁਰੂ ਦੇ ਚਰਨਾਂ ਵਿਚ ਰਹਿੰਦੇ ਹਨ ।੨੦।

**ਭਾਵ** :—ਮਨੁੱਖ ਜਗਤ ਵਿਚ ਆਤਮਕ ਆਨੰਦ ਦਾ ਵੱਖਰ ਵਿਹਾਝਣ ਆਉਂਦਾ ਹੈ । ਜਿਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ, ਮਾਇਆ ਦਾ ਮੋਹ ਉਸ ਦੇ ਨੇੜੇ ਨਹੀਂ ਢੁਕਦਾ । ਉਸ ਦਾ ਮਨ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਬਾਹਰ ਦੁਨੀਆ ਨਾਲ ਭੀ ਉਸ ਦਾ ਵਰਤਾਰਾ ਸੁਚੱਜਾ ਹੁੰਦਾ ਹੈ । ਉਸ ਦੀ ਜ਼ਿੰਦਗੀ ਕਾਮਯਾਬ ਸਮਝੋ ।

**ਜੇ ਕੋ ਸਿਖੁ, ਗੁਰੂ ਸੇਤੀ ਸਨਮੁਖੁ ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ॥ ਗੁਰ ਕੇ ਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ॥ ਆਪੁ ਛਡਿ ਸਦਾ ਰਹੈ ਪਰਣੈ, ਗੁਰ ਬਿਨੁ ਅਵਰੁ ਨ ਜਾਣੈ ਕੋਏ ॥ ਕਹੈ ਨਾਨਕੁ ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ ॥੨੧॥ {ਪੰਨਾ ੯੧੯-੯੨੦}**

**ਪਦ ਅਰਥ** :—ਸੇਤੀ—ਨਾਲ । ਸਨਮੁਖੁ—ਸਾਹਮਣੇ ਮੂੰਹ ਰੱਖ ਸਕਣ ਵਾਲਾ, ਸੁਰਖ਼ਰੂ । ਹੋਵੈ—ਹੋਣਾ ਚਾਹੇ । ਜੀਅਹੁ—ਦਿਲੋਂ । ਗੁਰ ਨਾਲੇ—ਗੁਰੂ ਦੇ ਚਰਨਾਂ ਵਿਚ । ਸਮਾਲੇ—ਯਾਦ ਰੱਖੇ, ਟਿਕਾਈ ਰੱਖੇ । ਆਪੁ—ਆਪਾ-ਭਾਵ । ਪਰਣੈ—ਆਸਰੇ ।

**ਅਰਥ** :—ਜੇ ਕੋਈ ਸਿੱਖ ਗੁਰੂ ਦੇ ਸਾਹਮਣੇ ਸੁਰਖ਼ਰੂ ਹੋਣਾ ਚਾਹੁੰਦਾ ਹੈ, ਜੋ ਸਿੱਖ ਇਹ ਚਾਹੁੰਦਾ ਹੈ ਕਿ ਕਿਸੇ ਲੁਕਵੇਂ ਖੋਟ ਦੇ ਕਾਰਨ ਉਸ ਨੂੰ ਗੁਰੂ ਦੇ ਸਾਹਮਣੇ ਅੱਖਾਂ ਨੀਵੀਆਂ ਨ ਕਰਨੀਆਂ ਪੈਣ, (ਤਾਂ ਰਸਤਾ ਇਕੋ ਹੀ ਹੈ ਕਿ) ਉਹ ਸੱਚੇ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕੇ । ਸਿੱਖ ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਥਾਂ ਦੇਵੇ, ਆਪਣੇ ਆਤਮਾ ਦੇ ਅੰਦਰ ਸੰਭਾਲ ਰੱਖੇ, ਆਪਾ-ਭਾਵ ਛੱਡ ਕੇ ਸਦਾ ਗੁਰੂ ਦੇ ਆਸਰੇ, ਗੁਰੂ ਤੋਂ ਬਿਨਾ ਕਿਸੇ ਹੋਰ ਨੂੰ (ਆਪਣੇ ਆਤਮਕ ਜੀਵਨ ਦਾ, ਆਤਮਕ ਆਨੰਦ ਦਾ ਵਸੀਲਾ) ਨਾ ਸਮਝੇ ।

ਨਾਨਕ ਆਖਦਾ ਹੈ—ਹੇ ਸੰਤ ਜਨੋ ! ਸੁਣੋ ਉਹ ਸਿੱਖ (ਹੀ) ਖਿੜੇ-ਮੱਥੇ ਰਹਿ ਸਕਦਾ ਹੈ (ਉਸ ਦੇ ਹੀ ਅੰਦਰ ਆਤਮਕ ਖੇੜਾ ਹੋ ਸਕਦਾ ਹੈ, ਉਹੀ ਆਤਮਕ ਆਨੰਦ ਮਾਣ ਸਕਦਾ ਹੈ) ।੨੧।

**ਭਾਵ** :—ਉਹ ਮਨੁੱਖ ਖਿੜੇ-ਮੱਥੇ ਰਹਿ ਸਕਦਾ ਹੈ, ਉਹੀ ਮਨੁੱਖ ਸਦਾ ਆਤਮਕ ਆਨੰਦ ਮਾਣ ਸਕਦਾ ਹੈ, ਜਿਹੜਾ ਸੱਚੇ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ ਜਿਹੜਾ ਆਪਾ-ਭਾਵ ਛੱਡ ਕੇ ਗੁਰੂ ਨੂੰ ਹੀ ਆਪਣਾ ਆਸਰਾ ਬਣਾਈ ਰੱਖਦਾ ਹੈ ।

**ਜੇ ਕੋ, ਗੁਰ ਤੇ ਵੇਮੁਖੁ ਹੋਵੈ, ਬਿਨੁ ਸਤਿਗੁਰ ਮੁਕਤਿ ਨ ਪਾਵੈ ॥ ਪਾਵੈ, ਮੁਕਤਿ ਨ ਹੋਰ ਥੈ ਕੋਈ, ਪੁਛਹੁ ਬਿਬੇਕੀਆ ਜਾਏ ॥ ਅਨੇਕ ਜੂਨੀ ਭਰਮਿ ਆਵੈ, ਵਿਣੁ ਸਤਿਗੁਰ ਮੁਕਤਿ ਨ ਪਾਏ ॥ ਫਿਰਿ ਮੁਕਤਿ ਪਾਏ ਲਾਗਿ ਚਰਣੀ, ਸਤਿਗੁਰੂ ਸਬਦੁ ਸੁਣਾਏ ॥ ਕਹੈ ਨਾਨਕੁ ਵੀਚਾਰਿ ਦੇਖਹੁ, ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥ {ਪੰਨਾ ੯੨੦}**

**ਪਦ ਅਰਥ** :—ਵੇਮੁਖੁ—ਜਿਸ ਨੇ ਮੂੰਹ ਦੂਜੇ ਪਾਸੇ ਕੀਤਾ ਹੋਇਆ ਹੈ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ, ਮਾਇਆ ਦੇ ਪ੍ਰਭਾਵ ਤੋਂ ਖ਼ਲਾਸੀ । ਹੋਰਥੈ—ਕਿਸੇ ਹੋਰ ਥਾਂ ਤੋਂ । ਬਿਬੇਕੀ—ਪਰਖ ਵਾਲਾ ਬੰਦਾ, ਵਿਚਾਰਵਾਨ । ਜਾਏ—ਜਾਇ, ਜਾ ਕੇ । ਭਰਮਿ ਆਵੈ—ਭਟਕ ਕੇ ਆਉਂਦਾ ਹੈ ।

**ਅਰਥ** :—(ਜਿਥੇ ਮਾਇਆ ਦੇ ਮੋਹ ਦੇ ਕਾਰਨ ਸਹਿਮ ਹੈ ਉਥੇ ਆਤਮਕ ਆਨੰਦ ਨਹੀਂ ਪਲ੍ਰ ਸਕਦਾ, ਪਰ) ਜੇ ਕੋਈ ਮਨੁੱਖ ਗੁਰੂ ਵਲੋਂ ਮੂੰਹ ਮੋੜ ਲਏ (ਉਸ ਨੂੰ ਆਤਮਕ ਆਨੰਦ ਨਸੀਬ ਨਹੀਂ ਹੋ ਸਕਦਾ ਕਿਉਂਕਿ) ਗੁਰੂ ਤੋਂ ਬਿਨਾ ਮਾਇਆ ਦੇ ਪ੍ਰਭਾਵ ਤੋਂ ਖ਼ਲਾਸੀ ਨਹੀਂ ਮਿਲਦੀ । ਬੇਸ਼ੱਕ ਕਿਸੇ ਵਿਚਾਰਵਾਨਾਂ ਤੋਂ ਜਾ ਕੇ ਪੁੱਛ ਲਵੋ (ਤੇ ਤਸੱਲੀ ਕਰ ਲਵੋ, ਇਹ ਪੱਕੀ ਗੱਲ ਹੈ ਕਿ ਗੁਰੂ ਤੋਂ ਬਿਨਾ) ਕਿਸੇ ਭੀ ਹੋਰ ਥਾਂ ਤੋਂ ਮਾਇਕ ਬੰਧਨਾਂ ਤੋਂ ਖ਼ਲਾਸੀ ਨਹੀਂ ਮਿਲਦੀ । (ਮਾਇਆ ਦੇ ਮੋਹ ਵਿਚ ਫਸਿਆ ਮਨੁੱਖ) ਅਨੇਕਾਂ ਜੂਨੀਆਂ ਵਿਚ ਭਟਕਦਾ ਆਉਂਦਾ ਹੈ, ਗੁਰੂ ਦੀ ਸਰਨ ਤੋਂ ਬਿਨਾ ਇਸ ਮੋਹ ਤੋਂ ਖ਼ਲਾਸੀ ਨਹੀਂ ਮਿਲਦੀ । ਆਖ਼ਰ ਗੁਰੂ ਦੀ ਚਰਨੀਂ ਲੱਗ ਕੇ ਹੀ ਮਾਇਆ ਦੇ ਮੋਹ ਤੋਂ ਛੁਟਕਾਰਾ ਮਿਲਦਾ ਹੈ ਕਿਉਂਕਿ ਗੁਰੂ (ਸਹੀ ਜੀਵਨ-ਮਾਰਗ ਦਾ) ਉਪਦੇਸ਼ ਸੁਣਾਂਦਾ ਹੈ ।

ਨਾਨਕ ਆਖਦਾ ਹੈ—ਵਿਚਾਰ ਕੇ ਵੇਖ ਲਵੋ, ਗੁਰੂ ਤੋਂ ਬਿਨਾ ਮਾਇਆ ਦੇ ਬੰਧਨ ਤੋਂ ਆਜ਼ਾਦੀ ਨਹੀਂ ਮਿਲਦੀ, (ਤੇ ਇਸ ਮੁਕਤੀ ਤੋਂ ਬਿਨਾ ਆਤਮਕ ਆਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ) ।੨੨।

**ਭਾਵ** :—ਮਾਇਆ ਦਾ ਮੋਹ ਅਤੇ ਆਤਮਕ ਆਨੰਦ—ਇਹ ਦੋਵੇਂ ਇਕੋ ਹਿਰਦੇ ਵਿਚ ਇਕੱਠੇ ਨਹੀਂ ਟਿਕ ਸਕਦੇ । ਤੇ ਮਾਇਆ ਦੇ ਮੋਹ ਤੋਂ ਖ਼ਲਾਸੀ ਤਦੋਂ ਹੀ ਮਿਲਦੀ ਹੈ ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ । ਗੁਰੂ ਮਨੁੱਖ ਨੂੰ ਜੀਵਨ ਦਾ ਸਹੀ ਰਸਤਾ ਦੱਸਦਾ ਹੈ ।

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥ ਜਿਨ ਕਉ ਨਦਰਿ ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ ॥ ਪੀਵਹੁ ਅੰਮ੍ਰਿਤੁ, ਸਦਾ ਰਹਹੁ ਹਰਿ ਰੰਗਿ, ਜਪਿਹੁ ਸਾਰਿਗਪਾਣੀ ॥ ਕਹੈ ਨਾਨਕੁ ਸਦਾ ਗਾਵਹੁ, ਏਹ ਸਚੀ ਬਾਣੀ ॥੨੩॥ {ਪੰਨਾ ੯੨੦}**

**ਪਦ ਅਰਥ** :—ਸਚੀ ਬਾਣੀ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਜੋੜਨ ਵਾਲੀ ਬਾਣੀ । ਸਿਰ—ਸਿਰ ਉਤੇ, ਸਭ ਤੋਂ ਸ੍ਰੇਸ਼ਟ । ਨਦਰਿ—ਮੇਹਰ ਦੀ ਨਜ਼ਰ । ਕਰਮੁ—ਬਖ਼ਸ਼ਸ਼ । ਹਰਿ ਰੰਗਿ—ਹਰੀ ਦੇ ਪਿਆਰ ਵਿਚ । ਸਾਰਿਗ ਪਾਣੀ—ਧਨੁਖਧਾਰੀ ਪ੍ਰਭੂ । ਕੇਰੀ—ਦੀ । ਅੰਮ੍ਰਿਤ—ਆਤਮਕ ਆਨੰਦ ਦੇਣ ਵਾਲਾ ਨਾਮ-ਜਲ ।

**ਅਰਥ** :—ਹੇ ਸਤਿਗੁਰੂ ਦੇ ਪਿਆਰੇ ਸਿੱਖੋ ! ਆਵੋ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਜੋੜਨ ਵਾਲੀ ਬਾਣੀ (ਰਲ ਕੇ) ਗਾਵੋ । ਆਪਣੇ ਗੁਰੂ ਦੀ ਬਾਣੀ ਗਾਵੋ, ਇਹ ਬਾਣੀ ਹੋਰ ਸਭ ਬਾਣੀਆਂ ਨਾਲੋਂ ਸ਼ਿਰੋਮਣੀ ਹੈ । ਇਹ ਬਾਣੀ ਉਹਨਾਂ ਬੰਦਿਆਂ ਦੇ ਹਿਰਦੇ ਵਿਚ ਹੀ ਟਿਕਦੀ ਹੈ ਜਿਨ੍ਹਾਂ ਉਤੇ ਪਰਮਾਤਮਾ ਦੀ ਮੇਹਰ ਦੀ ਨਜ਼ਰ ਹੋਵੇ, ਬਖ਼ਸ਼ਸ਼ ਹੋਵੇ ।

(ਹੇ ਪਿਆਰੇ ਗੁਰਸਿੱਖੋ !) ਪਰਮਾਤਮਾ ਦਾ ਨਾਮ ਸਿਮਰੋ, ਪਰਮਾਤਮਾ ਦੇ ਪਿਆਰ ਵਿਚ ਸਦਾ ਜੁੜੇ ਰਹੋ, ਇਹ (ਆਨੰਦ ਦੇਣ ਵਾਲਾ, ਆਤਮਕ ਹੁਲਾਰਾ ਪੈਦਾ ਕਰਨ ਵਾਲਾ) ਨਾਮ-ਜਲ ਪੀਓ ।

ਨਾਨਕ ਆਖਦਾ ਹੈ—(ਹੇ ਗੁਰਸਿੱਖੋ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਇਹ ਬਾਣੀ ਸਦਾ ਗਾਵੋ (ਇਸੇ ਵਿਚ ਆਤਮਕ ਆਨੰਦ ਹੈ) ।੨੩।

**ਭਾਵ** :—ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦੀ ਮਿਹਰ ਦੀ ਨਿਗਾਹ ਹੁੰਦੀ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਗੁਰਬਾਣੀ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ । ਗੁਰਬਾਣੀ ਦੀ ਰਾਹੀਂ ਉਹ ਆਤਮਕ ਆਨੰਦ ਦੇਣ ਵਾਲਾ ਨਾਮ-ਜਲ ਸਦਾ ਪੀਂਦੇ ਰਹਿੰਦੇ ਹਨ ।

**ਸਤਿਗੁਰੂ ਬਿਨਾ, ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥ ਕਹਦੇ ਕਚੇ, ਸੁਣਦੇ ਕਚੇ, ਕਚੀਂ ਆਖਿ ਵਖਾਣੀ ॥ ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨ ਜਾਣੀ ॥ ਚਿਤੁ ਜਿਨ ਕਾ ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ ॥ ਕਹੈ ਨਾਨਕੁ, ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥੨੪॥ {ਪੰਨਾ ੯੨੦}**

**ਪਦ ਅਰਥ** :—ਸਤਿਗੁਰੂ ਬਿਨਾ—ਗੁਰ-ਆਸ਼ੇ ਤੋਂ ਉਲਟ । ਕਚੀ—ਹੌਲੇ ਮੇਲ ਦੀ, ਮਨ ਨੂੰ ਨੀਵਾਂ ਕਰਨ ਵਾਲੀ, ਉੱਚੇ ਆਤਮਕ ਆਨੰਦ ਤੋਂ ਹੇਠਾਂ ਲਿਆਉਣ ਵਾਲੀ । ਕਚੇ—ਉਹ ਬੰਦੇ ਜਿਨ੍ਹਾਂ ਦਾ ਮਨ ਕਮਜ਼ੋਰ ਹੈ, ਜੋ ਮਾਇਆ ਦੇ ਪ੍ਰਭਾਵ ਦੇ ਸਾਹਮਣੇ ਥਿੜਕ ਸਕਦੇ ਹਨ । ਸੁਣਦੇ ਕਚੇ—ਸੁਣਨ ਵਾਲਿਆਂ ਦੇ ਮਨ ਭੀ ਥਿੜਕ ਜਾਂਦੇ ਹਨ । ਕਹਿਆ—ਜੋ ਕੁਝ ਮੂੰਹੋਂ ਆਖਦੇ ਹਨ । ਹਿਰਿ ਲਇਆ—ਚੁਰਾ ਲਿਆ । ਰਵਾਣੀ—ਜ਼ਬਾਨੀ ਜ਼ਬਾਨੀ, ਉਤੋਂ ਉਤੋਂ । ਕਚੀਂ—ਕੱਚਿਆਂ ਨੇ, ਕਮਜ਼ੋਰ ਮਨ ਵਾਲਿਆਂ ਨੇ ।

**ਅਰਥ** :—ਗੁਰ-ਆਸ਼ੇ ਤੋਂ ਉਲਟ ਬਾਣੀ (ਮਾਇਆ) ਦੀ ਝਲਕ ਦੇ ਸਾਹਮਣੇ ਥਿੜਕਾ ਦੇਣ ਵਾਲੀ ਹੁੰਦੀ ਹੈ । ਇਹ ਪੱਕੀ ਗੱਲ ਹੈ ਕਿ ਗੁਰ-ਆਸ਼ੇ ਦੇ ਉਲਟ ਜਾਣ ਵਾਲੀ ਬਾਣੀ ਨੂੰ ਸੁਣਨ ਵਾਲਿਆਂ ਦੇ ਮਨ ਕਮਜ਼ੋਰ ਹੋ ਜਾਂਦੇ ਹਨ, ਸੁਣਨ ਵਾਲਿਆਂ ਦੇ ਮਨ ਭੀ ਥਿੜਕ ਜਾਂਦੇ ਹਨ, ਤੇ ਜੋ ਅਜੇਹੀ ਬਾਣੀ ਦੀ ਪੜ੍ਹ ਪੜ੍ਹ ਕੇ ਵਿਆਖਿਆ ਕਰਦੇ ਹਨ, ਉਹ ਭੀ ਕਮਜ਼ੋਰ ਮਨ ਦੇ ਹੋ ਜਾਂਦੇ ਹਨ ।

ਜੇ ਉਹ ਬੰਦੇ ਜੀਭ-ਨਾਲ ਹਰੀ-ਨਾਮ ਭੀ ਬੋਲਣ ਤਾਂ ਭੀ ਜੋ ਕੁਝ ਉਹ ਬੋਲਦੇ ਹਨ ਉਸ ਨਾਲ ਉਹਨਾਂ ਦੀ ਡੂੰਘੀ ਸਾਂਝ ਨਹੀਂ ਪੈਂਦੀ ਕਿਉਂਕਿ ਉਹਨਾਂ ਦੇ ਮਨ ਨੂੰ ਮਾਇਆ ਨੇ ਮੋਹ ਰੱਖਿਆ ਹੈ, ਉਹ ਜੋ ਕੁਝ ਬੋਲਦੇ ਹਨ ਜ਼ਬਾਨੀ ਜ਼ਬਾਨੀ ਹੀ ਬੋਲਦੇ ਹਨ ।

ਨਾਨਕ ਆਖਦਾ ਹੈ—ਗੁਰ-ਆਸ਼ੇ ਤੋਂ ਉਲਟ ਬਾਣੀ ਮਨੁੱਖ ਦੇ ਮਨ ਨੂੰ ਆਤਮਕ ਆਨੰਦ ਦੇ ਟਿਕਾਣੇ ਤੋਂ ਹੇਠਾਂ ਡੇਗਦੀ ਹੈ ।੨੪।

**ਭਾਵ** :—ਗੁਰ-ਆਸ਼ੇ ਤੋਂ ਉਲਟ ਜਾਣ ਵਾਲੀ ਬਾਣੀ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ ਸੁੰਞੀ ਬਾਣੀ ਮਨ ਨੂੰ ਕਮਜ਼ੋਰ ਕਰਦੀ ਹੈ, ਮਾਇਆ ਦੀ ਝਲਕ ਦੇ ਸਾਹਮਣੇ ਥਿੜਕਾ ਦੇਂਦੀ ਹੈ । ਅਜੇਹੀ ਬਾਣੀ ਨਿੱਤ ਪੜ੍ਹਨ ਸੁਣਨ ਵਾਲਿਆਂ ਦੇ ਮਨ ਮਾਇਆ ਦੇ ਟਾਕਰੇ ਤੇ ਕਮਜ਼ੋਰ ਹੋ ਜਾਂਦੇ ਹਨ । ਅਜੇਹੇ ਕਮਜ਼ੋਰ ਹੋ ਚੁਕੇ ਮਨ ਵਿਚ ਆਤਮਕ ਆਨੰਦ ਦਾ ਸੁਆਦ ਨਹੀਂ ਬਣ ਸਕਦਾ । ਉਹ ਮਨ ਤਾਂ ਮਾਇਆ ਦੇ ਮੋਹ ਵਿਚ ਫਸਿਆ ਹੁੰਦਾ ਹੈ ।

**ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ ॥ ਸਬਦੁ ਰਤਨੁ, ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ ॥ ਸਬਦ ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ ॥ ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ ॥ ਕਹੈ ਨਾਨਕੁ, ਸਬਦੁ ਰਤਨੁ ਹੈ, ਹੀਰਾ ਜਿਤੁ ਜੜਾਉ ॥੨੫॥ {ਪੰਨਾ ੯੨੦}**

**ਪਦ ਅਰਥ** :—ਰਤੰਨੁ—ਰਤਨ, ਅਮੋਲਕ ਦਾਤਿ । ਜਿਤੁ—ਜਿਸ (ਸ਼ਬਦ) ਵਿਚ । ਹੀਰੇ—ਪਰਮਾਤਮਾ ਦੇ ਗੁਣ । ਜੜਾਉ—ਜੜੇ ਹੋਏ । ਮੰਨੁ—ਮਨ । ਏਹੁ ਸਮਾਉ—ਐਸੀ ਲੀਨਤਾ । ਸਚੈ—ਸਦਾ-ਥਿਰ ਪ੍ਰਭੂ ਵਿਚ । ਭਾਉ—ਪਿਆਰ । ਬੁਝਾਇ ਦੇਇ—ਸੂਝ ਦੇਂਦਾ ਹੈ । ਹੀਰਾ—ਪਰਮਾਤਮਾ ਦਾ ਨਾਮ । ਆਪੇ—ਆਪ ਹੀ ।

**ਅਰਥ** :—ਸਤਿਗੁਰੂ ਦਾ ਸ਼ਬਦ ਇਕ ਐਸੀ ਅਮੋਲਕ ਦਾਤਿ ਹੈ ਜਿਸ ਵਿਚ ਪਰਮਾਤਮਾ ਦੀਆਂ ਵਡਿਆਈਆਂ ਭਰੀਆਂ ਪਈਆਂ ਹਨ । ਸ਼ਬਦ, ਮਾਨੋ, (ਐਸਾ) ਰਤਨ ਹੈ, ਕਿ ਉਸ ਦੀ ਰਾਹੀਂ (ਮਨੁੱਖ ਦਾ) ਮਨ (ਪਰਮਾਤਮਾ ਦੀ ਯਾਦ ਵਿਚ) ਟਿਕ ਜਾਂਦਾ ਹੈ (ਪਰਮਾਤਮਾ ਵਿਚ) ਇਕ ਅਸਚਰਜ ਲੀਨਤਾ ਬਣੀ ਰਹਿੰਦੀ ਹੈ ।

ਜੇ ਸ਼ਬਦ ਵਿਚ (ਮਨੁੱਖ ਦਾ) ਮਨ ਜੁੜ ਜਾਏ, ਤਾਂ (ਇਸ ਦੀ ਬਰਕਤਿ ਨਾਲ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ (ਉਸ ਦਾ) ਪ੍ਰੇਮ ਬਣ ਜਾਂਦਾ ਹੈ । (ਉਸ ਦੇ ਅੰਦਰ ਪਰਮਾਤਮਾ ਦਾ) ਹੀਰਾ-ਨਾਮ ਹੀ ਟਿਕਿਆ ਰਹਿੰਦਾ ਹੈ, (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ) ਰਤਨ-ਸ਼ਬਦ ਹੀ ਟਿਕਿਆ ਰਹਿੰਦਾ ਹੈ । (ਪਰ ਇਹ ਦਾਤਿ ਉਸ ਨੂੰ ਹੀ ਮਿਲਦੀ ਹੈ) ਜਿਸ ਨੂੰ (ਪ੍ਰਭੂ ਆਪ ਇਹ) ਸੂਝ ਬਖ਼ਸ਼ਦਾ ਹੈ ।

ਨਾਨਕ ਆਖਦਾ ਹੈ—ਗੁਰੂ ਦਾ ਸ਼ਬਦ, ਮਾਨੋ, ਇਕ ਰਤਨ ਹੈ ਜਿਸ ਵਿਚ ਪ੍ਰਭੂ ਦਾ ਨਾਮ-ਰੂਪ ਹੀਰਾ ਜੜਿਆ ਹੋਇਆ ਹੈ ।੨੫।

**ਭਾਵ** :—ਸਤਿਗੁਰੂ ਦੀ ਬਾਣੀ ਪਰਮਾਤਮਾ ਵਲੋਂ ਇਕ ਅਮੋਲਕ ਦਾਤਿ ਹੈ, ਇਸ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਭਰੀ ਪਈ ਹੈ । ਜਿਹੜਾ ਮਨੁੱਖ ਇਸ ਬਾਣੀ ਨਾਲ ਆਪਣਾ ਮਨ ਜੋੜਦਾ ਹੈ ਉਸ ਦੇ ਅੰਦਰ ਪਰਮਾਤਮਾ ਦਾ ਪਿਆਰ ਬਣ ਜਾਂਦਾ ਹੈ, ਤੇ, ਜਿਥੇ ਪ੍ਰਭੂ-ਪ੍ਰੇਮ ਹੈ ਉਥੇ ਹੀ ਆਤਮਕ ਆਨੰਦ ਹੈ ।

**ਸਿਵ ਸਕਤਿ ਆਪਿ ਉਪਾਇ ਕੈ, ਕਰਤਾ ਆਪੇ ਹੁਕਮੁ ਵਰਤਾਏ ॥ ਹੁਕਮੁ ਵਰਤਾਏ ਆਪਿ ਵੇਖੈ, ਗੁਰਮੁਖਿ ਕਿਸੈ ਬੁਝਾਏ ॥ ਤੋੜੇ ਬੰਧਨ ਹੋਵੈ ਮੁਕਤੁ, ਸਬਦੁ ਮੰਨਿ ਵਸਾਏ ॥ ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ, ਏਕਸ ਸਿਉ ਲਿਵ ਲਾਏ ॥ ਕਹੈ ਨਾਨਕੁ, ਆਪਿ ਕਰਤਾ ਆਪੇ ਹੁਕਮੁ ਬੁਝਾਏ ॥੨੬॥ {ਪੰਨਾ ੯੨੦}**

**ਪਦ ਅਰਥ** :—ਸਿਵ—ਚੇਤਨ ਸੱਤਾ, ਜੀਵਾਤਮਾ । ਸਕਤਿ—ਮਾਇਆ । ਆਪੇ—ਆਪ ਹੀ । ਹੁਕਮੁ—(ਇਹ) ਹੁਕਮ (ਕਿ ਜੀਵਾਂ ਉਤੇ) ਮਾਇਆ ਦਾ ਪ੍ਰਭਾਵ ਪਿਆ ਰਹੇ । ਗੁਰਮੁਖਿ—ਗੁਰੂ ਦੀ ਰਾਹੀਂ । ਕਿਸੈ—ਕਿਸੇ (ਵਿਰਲੇ) ਨੂੰ । ਬੁਝਾਏ—ਸੂਝ ਦੇਂਦਾ ਹੈ । ਮੁਕਤੁ—ਮਾਇਆ ਦੇ ਪ੍ਰਭਾਵ ਤੋਂ ਆਜ਼ਾਦ ਸੁਤੰਤਰ । ਮੰਨਿ—ਮਨ ਵਿਚ । ਗੁਰਮੁਖਿ—ਗੁਰੂ ਦੇ ਰਾਹ ਉਤੇ ਤੁਰਨ ਵਾਲਾ ।

**ਅਰਥ** :—ਜੀਵਾਤਮਾ ਅਤੇ ਮਾਇਆ ਪੈਦਾ ਕਰ ਕੇ ਪਰਮਾਤਮਾ ਆਪ ਹੀ (ਇਹ) ਹੁਕਮ ਵਰਤਾਂਦਾ ਹੈ ਕਿ (ਮਾਇਆ ਦਾ ਜ਼ੋਰ ਜੀਵਾਂ ਉਤੇ ਪਿਆ ਰਹੇ) ਪ੍ਰਭੂ ਆਪ ਹੀ ਇਹ ਹੁਕਮ ਵਰਤਾਂਦਾ ਹੈ, ਆਪ ਹੀ ਇਹ ਖੇਡ ਵੇਖਦਾ ਹੈ (ਕਿ ਕਿਸ ਤਰ੍ਹਾਂ ਜੀਵ ਮਾਇਆ ਦੇ ਹੱਥਾਂ ਉਤੇ ਨੱਚ ਰਹੇ ਹਨ), ਕਿਸੇ ਕਿਸੇ ਵਿਰਲੇ ਨੂੰ ਗੁਰੂ ਦੀ ਰਾਹੀਂ (ਇਸ ਖੇਡ ਦੀ) ਸੂਝ ਦੇ ਦੇਂਦਾ ਹੈ । (ਜਿਸ ਨੂੰ ਸੂਝ ਬਖ਼ਸ਼ਦਾ ਹੈ ਉਸ ਦੇ) ਮਾਇਆ (ਦੇ ਮੋਹ) ਦੇ ਬੰਧਨ ਤੋੜ ਦੇਂਦਾ ਹੈ, ਉਹ ਬੰਦਾ ਮਾਇਆ ਦੇ ਬੰਧਨਾਂ ਤੋਂ ਸੁਤੰਤਰ ਹੋ ਜਾਂਦਾ ਹੈ (ਕਿਉਂਕਿ) ਉਹ ਗੁਰੂ ਦਾ ਸ਼ਬਦ ਆਪਣੇ ਮਨ ਵਿਚ ਵਸਾ ਲੈਂਦਾ ਹੈ । ਗੁਰੂ ਦੇ ਦੱਸੇ ਰਾਹ ਉਤੇ ਤੁਰਨ ਜੋਗਾ ਉਹੀ ਮਨੁੱਖ ਹੁੰਦਾ ਹੈ ਜਿਸ ਨੂੰ ਪ੍ਰਭੂ ਇਹ ਸਮਰੱਥਾ ਦੇਂਦਾ ਹੈ, ਉਹ ਮਨੁੱਖ ਇਕ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜਦਾ ਹੈ (ਉਸ ਦੇ ਅੰਦਰ ਆਤਮਕ ਆਨੰਦ ਬਣਦਾ ਹੈ, ਤੇ ਉਹ ਮਾਇਆ ਦੇ ਮੋਹ ਵਿਚੋਂ ਨਿਕਲਦਾ ਹੈ) ।

ਨਾਨਕ ਆਖਦਾ ਹੈ—ਪਰਮਾਤਮਾ ਆਪ ਹੀ (ਜੀਵਾਤਮਾ ਤੇ ਮਾਇਆ ਦੀ) ਰਚਨਾ ਕਰਦਾ ਹੈ ਤੇ ਆਪ ਹੀ (ਕਿਸੇ ਵਿਰਲੇ ਨੂੰ ਇਹ) ਸੂਝ ਬਖ਼ਸ਼ਦਾ ਹੈ (ਕਿ ਮਾਇਆ ਦਾ ਪ੍ਰਭਾਵ ਭੀ ਉਸ ਦਾ ਆਪਣਾ ਹੀ) ਹੁਕਮ (ਜਗਤ ਵਿਚ ਵਰਤ ਰਿਹਾ) ਹੈ ।

**ਭਾਵ** :—ਪਰਮਾਤਮਾ ਦੀ ਰਜ਼ਾ ਅਨੁਸਾਰ ਜੀਵ ਮਾਇਆ ਦੇ ਹੱਥਾਂ ਉਤੇ ਨੱਚ ਰਹੇ ਹਨ । ਜਿਸ ਕਿਸੇ ਨੂੰ ਗੁਰੂ ਦੇ ਦੱਸੇ ਰਾਹ ਉਤੇ ਤੁਰਨ-ਜੋਗਾ ਬਣਾਂਦਾ ਹੈ, ਉਹ ਮਨੁੱਖ ਮਾਇਆ ਦੇ ਬੰਧਨਾਂ ਤੋਂ ਸੁਤੰਤਰ ਹੋ ਜਾਂਦਾ ਹੈ, ਉਸ ਦੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ, ਉਸ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ ।

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥ ਤਤੈ ਸਾਰ ਨ ਜਾਣੀ ਗੁਰੂ ਬਾਝਹੁ, ਤਤੈ ਸਾਰ ਨ ਜਾਣੀ ॥ ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ ॥ ਗੁਰ ਕਿਰਪਾ ਤੇ ਸੇ ਜਨ ਜਾਗੇ, ਜਿਨਾ ਹਰਿ ਮਨਿ ਵਸਿਆ, ਬੋਲਹਿ ਅੰਮ੍ਰਿਤ ਬਾਣੀ ॥ ਕਹੈ ਨਾਨਕੁ, ਸੋ ਤਤੁ ਪਾਏ, ਜਿਸ ਨੋ ਅਨਦਿਨੁ ਹਰਿ ਲਿਵ ਲਾਗੈ, ਜਾਗਤ ਰੈਣਿ ਵਿਹਾਣੀ ॥੨੭॥ {ਪੰਨਾ ੯੨੦}**

**ਪਦ ਅਰਥ** :—ਤਤੈ ਸਾਰ—ਤੱਤ ਦੀ ਸੂਝ, ਅਸਲੀਅਤ ਦੀ ਸਮਝ, ਜੋ ਅਸਲ ਗ੍ਰਹਿਣ-ਜੋਗ ਵਸਤ ਹੈ ਉਸ ਦੀ ਸਮਝ, ਆਤਮਕ ਆਨੰਦ ਦੀ ਸਮਝ । ਤਿਹੀ ਗੁਣੀ—ਮਾਇਆ ਦੇ ਤਿੰਨ ਸੁਭਾਵਾਂ ਵਿਚ । ਭ੍ਰਮਿ—ਭਟਕ

ਭਟਕ ਕੇ । ਰੈਣਿ—ਉਮਰ, ਰਾਤ । ਸੇ—ਉਹ ਬੰਦੇ । ਮਨਿ—ਮਨ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਅੰਮ੍ਰਿਤ ਬਾਣੀ— ਆਤਮਕ ਜੀਵਨ ਦੇਣ ਵਾਲੀ ਬਾਣੀ । ਜਾਗਤ—ਵਿਕਾਰਾਂ ਵਲੋਂ ਸੁਚੇਤ ਰਹਿੰਦਿਆਂ ।

**ਅਰਥ** :—ਸਿੰਮ੍ਰਿਤੀਆਂ ਸ਼ਾਸਤ੍ਰ ਆਦਿਕ ਪੜ੍ਹਨ ਵਾਲੇ ਪੰਡਿਤ ਸਿਰਫ਼ ਇਹੀ ਵਿਚਾਰਾਂ ਕਰਦੇ ਹਨ ਕਿ (ਇਹਨਾਂ ਪੁਸਤਕਾਂ ਅਨੁਸਾਰ) ਪਾਪ ਕੀਹ ਹੈ ਤੇ ਪੁੰਨ ਕੀਹ ਹੈ, ਉਹਨਾਂ ਨੂੰ ਆਤਮਕ ਆਨੰਦ ਦਾ ਰਸ ਨਹੀਂ ਆ ਸਕਦਾ । (ਇਹ ਗੱਲ ਯਕੀਨੀ ਜਾਣੋ ਕਿ) ਸਤਿਗੁਰੂ ਦੀ ਸਰਨ ਆਉਣ ਤੋਂ ਬਿਨਾ ਆਤਮਕ ਆਨੰਦ ਦਾ ਰਸ ਨਹੀਂ ਆ ਸਕਦਾ, ਜਗਤ ਤਿੰਨਾਂ ਗੁਣਾਂ ਵਿਚ ਹੀ ਭਟਕ ਭਟਕ ਕੇ ਗ਼ਾਫ਼ਿਲ ਹੋਇਆ ਪਿਆ ਹੈ, ਮਾਇਆ ਦੇ ਮੋਹ ਵਿਚ ਸੁੱਤਿਆਂ ਦੀ ਹੀ ਸਾਰੀ ਉਮਰ ਗੁਜ਼ਰ ਜਾਂਦੀ ਹੈ (ਸਿੰਮ੍ਰਿਤੀਆਂ ਸ਼ਾਸਤ੍ਰਾਂ ਦੀਆਂ ਵਿਚਾਰਾਂ ਇਸ ਨੀਂਦ ਵਿਚੋਂ ਜਗਾ ਨਹੀਂ ਸਕਦੀਆਂ) ।

(ਮੋਹ ਦੀ ਨੀਂਦ ਵਿਚੋਂ) ਗੁਰੂ ਦੀ ਕਿਰਪਾ ਨਾਲ (ਸਿਰਫ਼) ਉਹ ਮਨੁੱਖ ਜਾਗਦੇ ਹਨ ਜਿਨ੍ਹਾਂ ਦੇ ਅੰਦਰ ਪਰਮਾਤਮਾ ਦਾ ਨਾਮ ਵੱਸਦਾ ਹੈ ਜੋ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਹਨ ।

ਨਾਨਕ ਆਖਦਾ ਹੈ—ਉਹੀ ਮਨੁੱਖ ਆਤਮਕ ਆਨੰਦ ਮਾਣਦਾ ਹੈ ਜੋ ਹਰ ਵੇਲੇ ਪ੍ਰਭੂ ਦੀ ਯਾਦ ਦੀ ਲਗਨ ਵਿਚ ਟਿਕਿਆ ਰਹਿੰਦਾ ਹੈ, ਤੇ ਜਿਸ ਦੀ ਉਮਰ (ਇਸ ਤਰ੍ਹਾਂ ਮੋਹ ਦੀ ਨੀਂਦ ਵਿਚੋਂ) ਜਾਗਦਿਆਂ ਬੀਤਦੀ ਹੈ ।੨੭।

**ਭਾਵ** :—ਕਰਮ-ਕਾਂਡ ਅਨੁਸਾਰ ਕਿਹੜਾ ਪੁੰਨ-ਕਰਮ ਹੈ ਤੇ ਕਿਹੜਾ ਪਾਪ-ਕਰਮ ਹੈ—ਸਿਰਫ਼ ਇਹ ਵਿਚਾਰ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਨਹੀਂ ਕਰ ਸਕਦੀ । ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁੱਖ ਸਦਾ ਹਰਿ-ਨਾਮ ਸਿਮਰਦਾ ਹੈ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹੈ, ਉਹ ਵਿਕਾਰਾਂ ਵਲੋਂ ਸੁਚੇਤ ਰਹਿੰਦਾ ਹੈ, ਤੇ, ਆਤਮਕ ਆਨੰਦ ਮਾਣਦਾ ਹੈ ।

**ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ, ਸੋ ਕਿਉ ਮਨਹੁ ਵਿਸਾਰੀਐ ॥ ਮਨਹੁ ਕਿਉ ਵਿਸਾਰੀਐ ਏਵਡੁ ਦਾਤਾ, ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥ ਓਸ ਨੋ ਕਿਹੁ ਪੋਹਿ ਨ ਸਕੀ, ਜਿਸ ਨਉ ਆਪਣੀ ਲਿਵ ਲਾਵਏ ॥ ਆਪਣੀ ਲਿਵ ਆਪੇ ਲਾਏ, ਗੁਰਮੁਖਿ ਸਦਾ ਸਮਾਲੀਐ ॥ ਕਹੈ ਨਾਨਕੁ, ਏਵਡੁ ਦਾਤਾ, ਸੋ ਕਿਉ ਮਨਹੁ ਵਿਸਾਰੀਐ ॥੨੮॥ {ਪੰਨਾ ੯੨੦-੯੨੧}**

**ਪਦ ਅਰਥ** :—ਉਦਰ—ਪੇਟ । ਮਨਹੁ—ਮਨ ਤੋਂ । ਕਿਉ ਵਿਸਾਰੀਐ—ਵਿਸਾਰਨਾ ਨਹੀਂ ਚਾਹੀਦਾ । ਏਵਡੁ—ਇਤਨਾ ਵੱਡਾ । ਅਗਨਿ—ਅੱਗ । ਆਹਾਰੁ—ਖ਼ੁਰਾਕ । ਓਸ ਨੋ—ਉਸ ਬੰਦੇ ਨੂੰ । ਕਿਹੁ—ਕੁਝ । ਲਿਵ—ਪ੍ਰੀਤ । ਗੁਰਮੁਖਿ—ਗੁਰੂ ਦੀ ਰਾਹੀਂ । ਸਮਾਲੀਐ—ਸਿਮਰਨਾ ਚਾਹੀਦਾ ਹੈ, ਹਿਰਦੇ ਵਿਚ ਵਸਾਣਾ ਚਾਹੀਦਾ ਹੈ ।

**ਅਰਥ** :—(ਜੇ ਆਤਮਕ ਆਨੰਦ ਪ੍ਰਾਪਤ ਕਰਨਾ ਹੈ ਤਾਂ) ਉਸ ਪਰਮਾਤਮਾ ਨੂੰ ਕਦੇ ਭੁਲਾਣਾ ਨਹੀਂ ਚਾਹੀਦਾ, ਜੋ ਮਾਂ ਦੇ ਪੇਟ ਵਿਚ (ਭੀ) ਪਾਲਣਾ ਕਰਦਾ ਹੈ, ਇਤਨੇ ਵੱਡੇ ਦਾਤੇ ਨੂੰ ਮਨੋਂ ਭੁਲਾਣਾ ਨਹੀਂ ਚਾਹੀਦਾ ਜੋ (ਮਾਂ ਦੇ ਪੇਟ ਦੀ) ਅੱਗ ਵਿਚ (ਭੀ) ਖ਼ੁਰਾਕ ਅਪੜਾਂਦਾ ਹੈ ।

(ਇਹ ਮੋਹ ਹੀ ਹੈ ਜੋ ਆਨੰਦ ਤੋਂ ਵਾਂਜਿਆਂ ਰੱਖਦਾ ਹੈ, ਪਰ) ਉਸ ਬੰਦੇ ਨੂੰ (ਮੋਹ ਆਦਿਕ) ਕੁਝ ਭੀ ਪੋਹ ਨਹੀਂ ਸਕਦਾ ਜਿਸ ਨੂੰ ਪ੍ਰਭੂ ਆਪਣੇ ਚਰਨਾਂ ਦੀ ਪ੍ਰੀਤ ਬਖ਼ਸ਼ਦਾ ਹੈ । (ਪਰ ਜੀਵ ਦੇ ਕੀਹ ਵੱਸ ?) ਪ੍ਰਭੂ ਆਪ ਹੀ ਆਪਣੀ ਪ੍ਰੀਤ ਦੀ ਦਾਤਿ ਦੇਂਦਾ ਹੈ । (ਹੇ ਭਾਈ !) ਗੁਰੂ ਦੀ ਸਰਨ ਪੈ ਕੇ ਉਸ ਨੂੰ ਸਿਮਰਦੇ ਰਹਿਣਾ ਚਾਹੀਦਾ ਹੈ ।

ਨਾਨਕ ਆਖਦਾ ਹੈ—(ਜੇ ਆਤਮਕ ਆਨੰਦ ਦੀ ਲੋੜ ਹੈ ਤਾਂ) ਇਤਨੇ ਵੱਡੇ ਦਾਤਾਰ ਪ੍ਰਭੂ ਨੂੰ ਕਦੇ ਭੀ ਭੁਲਾਣਾ ਨਹੀਂ ਚਾਹੀਦਾ ।੨੮।

**ਭਾਵ** :—ਪਰਮਾਤਮਾ ਜਿਸ ਮਨੁੱਖ ਨੂੰ ਆਪਣੇ ਚਰਨਾਂ ਦਾ ਪਿਆਰ ਬਖ਼ਸ਼ਦਾ ਹੈ, ਉਸ ਮਨੁੱਖ ਉਤੇ ਕੋਈ ਭੀ ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦਾ । ਗੁਰੂ ਦੀ ਸਰਨ ਪੈ ਕੇ, ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਸਦਾ ਪਰਮਾਤਮਾ ਦੀ ਯਾਦ ਆਪਣੇ ਹਿਰਦੇ ਵਿਚ ਟਿਕਾਈ ਰੱਖਣੀ ਚਾਹੀਦੀ ਹੈ । ਆਤਮਕ ਆਨੰਦ ਦੀ ਪ੍ਰਾਪਤੀ ਦਾ ਇਹੀ ਹੈ ਵਸੀਲਾ ।

**ਜੈਸੀ ਅਗਨਿ ਉਦਰ ਮਹਿ, ਤੈਸੀ ਬਾਹਰਿ ਮਾਇਆ ॥ ਮਾਇਆ ਅਗਨਿ ਸਭ ਇਕੋ ਜੇਹੀ, ਕਰਤੈ ਖੇਲੁ ਰਚਾਇਆ ॥ ਜਾ ਤਿਸੁ ਭਾਣਾ ਤਾ ਜੰਮਿਆ, ਪਰਵਾਰਿ ਭਲਾ ਭਾਇਆ ॥ ਲਿਵ ਛੁੜਕੀ ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ ॥ ਏਹ ਮਾਇਆ, ਜਿਤੁ ਹਰਿ ਵਿਸਰੈ, ਮੋਹੁ ਉਪਜੈ, ਭਾਉ ਦੂਜਾ ਲਾਇਆ ॥ ਕਹੈ ਨਾਨਕੁ, ਗੁਰ ਪਰਸਾਦੀ ਜਿਨਾ ਲਿਵ ਲਾਗੀ, ਤਿਨੀ ਵਿਚੇ ਮਾਇਆ ਪਾਇਆ ॥੨੯॥ {ਪੰਨਾ ੯੨੧}**

**ਪਦ ਅਰਥ** :—ਉਦਰ—ਮਾਂ ਦਾ ਪੇਟ । ਬਾਹਰਿ—ਸੰਸਾਰ ਵਿਚ । ਕਰਤੈ—ਕਰਤਾਰ ਨੇ । ਜਾ ਤਿਸੁ ਭਾਣਾ—ਜਦੋਂ ਉਸ ਪ੍ਰਭੂ ਨੂੰ ਚੰਗਾ ਲੱਗਾ । ਪਰਵਾਰਿ—ਪਰਵਾਰ ਵਿਚ । ਭਲਾ ਭਾਇਆ—ਪਿਆਰਾ ਲੱਗਣ ਲੱਗ ਪਿਆ । ਛੁੜਕੀ—ਮੁੱਕ ਗਈ, ਟੁੱਟ ਗਈ । ਅਮਰੁ—ਹੁਕਮ । ਅਮਰੁ ਵਰਤਾਇਆ—ਹੁਕਮ ਚਲਾ ਦਿੱਤਾ, ਜ਼ੋਰ ਪਾ ਲਿਆ । ਜਿਤੁ—ਜਿਸ ਦੀ ਰਾਹੀਂ । ਭਾਉ ਦੂਜਾ—ਪ੍ਰਭੂ ਤੋਂ ਬਿਨਾ ਹੋਰ ਦਾ ਪਿਆਰ ।

**ਅਰਥ** :—ਜਿਵੇਂ ਮਾਂ ਦੇ ਪੇਟ ਵਿਚ ਅੱਗ ਹੈ ਤਿਵੇਂ ਬਾਹਰ ਜਗਤ ਵਿਚ ਮਾਇਆ (ਦੁਖਦਾਈ) ਹੈ । ਮਾਇਆ ਤੇ ਅੱਗ ਇਕੋ ਜਿਹੀਆਂ ਹੀ ਹਨ, ਕਰਤਾਰ ਨੇ ਐਸੀ ਹੀ ਖੇਡ ਰਚ ਦਿੱਤੀ ਹੈ ।

ਜਦੋਂ ਪਰਮਾਤਮਾ ਦੀ ਰਜ਼ਾ ਹੁੰਦੀ ਹੈ ਜੀਵ ਪੈਦਾ ਹੁੰਦਾ ਹੈ ਪਰਵਾਰ ਵਿਚ ਪਿਆਰਾ ਲੱਗਦਾ ਹੈ (ਪਰਵਾਰ ਦੇ ਜੀਵ ਉਸ ਨਵੇਂ ਜੰਮੇ ਬਾਲ ਨੂੰ ਪਿਆਰ ਕਰਦੇ ਹਨ, ਇਸ ਪਿਆਰ ਵਿਚ ਫਸ ਕੇ ਉਸ ਦੀ ਪ੍ਰਭੂ-ਚਰਨਾਂ ਨਾਲੋਂ) ਪ੍ਰੀਤ ਦੀ ਤਾਰ ਟੁੱਟ ਜਾਂਦੀ ਹੈ, ਮਾਇਆ ਦੀ ਤ੍ਰਿਸ਼ਨਾ ਆ ਚੰਬੜਦੀ ਹੈ, ਮਾਇਆ (ਉਸ ਉਤੇ) ਆਪਣਾ ਜ਼ੋਰ ਪਾ ਲੈਂਦੀ ਹੈ ।

ਮਾਇਆ ਹੈ ਹੀ ਐਸੀ ਕਿ ਇਸ ਦੀ ਰਾਹੀਂ ਰੱਬ ਭੁੱਲ ਜਾਂਦਾ ਹੈ, (ਦੁਨੀਆ ਦਾ) ਮੋਹ ਪੈਦਾ ਹੋ ਜਾਂਦਾ ਹੈ, (ਰੱਬ ਤੋਂ ਬਿਨਾ) ਹੋਰ ਹੋਰ ਪਿਆਰ ਉਪਜ ਪੈਂਦਾ ਹੈ (ਫਿਰ ਅਜੇਹੀ ਹਾਲਤ ਵਿਚ ਆਤਮਕ ਆਨੰਦ ਕਿਥੋਂ ਮਿਲੇ ?)

ਨਾਨਕ ਆਖਦਾ ਹੈ—ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਬੰਦਿਆਂ ਦੀ ਪ੍ਰੀਤ ਦੀ ਡੋਰ ਪ੍ਰਭੂ-ਚਰਨਾਂ ਵਿਚ ਜੁੜੀ ਰਹਿੰਦੀ ਹੈ, ਉਹਨਾਂ ਨੂੰ ਮਾਇਆ ਵਿਚ ਵਰਤਦਿਆਂ ਹੀ (ਆਤਮਕ ਆਨੰਦ) ਮਿਲ ਪੈਂਦਾ ਹੈ ।

**ਭਾਵ** :—ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਦੀ ਸੁਰਤਿ ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਹੀ ਪ੍ਰਭੂ-ਚਰਨਾਂ ਵਿਚ ਜੁੜੀ ਰਹਿੰਦੀ ਹੈ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ । ਜਗਤ ਦਾ ਹਾਲ ਤਾਂ ਇਹ ਹੈ ਕਿ ਜੀਵ ਨੂੰ ਜੰਮਦੇ ਨੂੰ ਹੀ ਮਾਂ ਪਿਉ ਆਦਿਕ ਦੇ ਪਿਆਰ ਦੀ ਰਾਹੀਂ ਮਾਇਆ ਪ੍ਰਭੂ-ਚਰਨਾਂ ਨਾਲੋਂ ਵਿਛੋੜ ਲੈਂਦੀ ਹੈ ।

**ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ ॥ ਮੁਲਿ ਨ ਪਾਇਆ ਜਾਇ ਕਿਸੈ ਵਿਟਹੁ, ਰਹੇ ਲੋਕ ਵਿਲਲਾਇ ॥ ਐਸਾ ਸਤਿਗੁਰੁ ਜੇ ਮਿਲੈ, ਤਿਸ ਨੋ ਸਿਰੁ ਸਉਪੀਐ, ਵਿਚਹੁ ਆਪੁ ਜਾਇ ॥ ਜਿਸ ਦਾ ਜੀਉ,**

**ਤਿਸੁ ਮਿਲਿ ਰਹੈ, ਹਰਿ ਵਸੈ ਮਨਿ ਆਇ ॥ ਹਰਿ ਆਪਿ ਅਮੁਲਕੁ ਹੈ, ਭਾਗ ਤਿਨਾ ਕੇ ਨਾਨਕਾ, ਜਿਨ ਹਰਿ ਪਲੈ ਪਾਇ ॥੩੦॥ {ਪੰਨਾ ੯੨੧}**

**ਪਦ ਅਰਥ** :—ਅਮੁਲਕੁ—ਜੋ ਕਿਸੇ ਕੀਮਤ ਤੋਂ ਮਿਲ ਨ ਸਕੇ । ਮੁਲਿ—ਕੀਮਤ ਨਾਲ, ਕੀਮਤ ਦੇ ਕੇ । ਕਿਸੈ ਵਿਟਹੁ—ਕਿਸੇ ਭੀ ਬੰਦੇ ਤੋਂ । ਵਿਲਲਾਇ—ਖਪ ਖਪ ਕੇ । ਰਹੇ—ਰਹਿ ਗਏ, ਥੱਕ ਗਏ, ਹਾਰ ਗਏ । ਆਪੁ—ਆਪਾ-ਭਾਵ । ਜਿਸ ਦਾ—ਜਿਸ ਪਰਮਾਤਮਾ ਦਾ ਪੈਦਾ ਕੀਤਾ ਹੋਇਆ । ਜੀਉ—ਜੀਵ । ਮਨਿ—ਮਨ ਵਿਚ । ਪਲੈ ਪਾਇ—(ਗੁਰੂ ਦੇ) ਲੜ ਲਾ ਦੇਂਦਾ ਹੈ ।

**ਅਰਥ** :—(ਜਦ ਤਕ ਪਰਮਾਤਮਾ ਦਾ ਮਿਲਾਪ ਨਾ ਹੋਵੇ ਤਦ ਤਕ ਆਨੰਦ ਨਹੀਂ ਮਾਣਿਆ ਜਾ ਸਕਦਾ, ਪਰ) ਪ੍ਰਭੂ ਦਾ ਮੁੱਲ ਨਹੀਂ ਪੈ ਸਕਦਾ, ਪਰਮਾਤਮਾ (ਧਨ ਆਦਿਕ) ਕਿਸੇ ਕੀਮਤ ਤੋਂ ਨਹੀਂ ਮਿਲ ਸਕਦਾ । ਜੀਵ ਖਪ ਖਪ ਕੇ ਹਾਰ ਗਏ, ਕਿਸੇ ਨੂੰ (ਧਨ ਆਦਿਕ) ਕੀਮਤ ਦੇ ਕੇ ਪਰਮਾਤਮਾ ਨਹੀਂ ਮਿਲਿਆ ।

(ਹਾਂ,) ਜੇ ਅਜੇਹਾ ਗੁਰੂ ਮਿਲ ਪਏ (ਜਿਸ ਦੇ ਮਿਲਿਆਂ ਮਨੁੱਖ ਦੇ) ਅੰਦਰੋਂ ਆਪਾ-ਭਾਵ ਨਿਕਲ ਜਾਏ (ਤੇ ਜਿਸ ਗੁਰੂ ਦੇ ਮਿਲਿਆਂ) ਜੀਵ ਉਸ ਹਰੀ ਦੇ ਚਰਨਾਂ ਵਿਚ ਜੁੜਿਆ ਰਹੇ ਉਹ ਹਰੀ ਉਸ ਦੇ ਮਨ ਵਿਚ ਵੱਸ ਪਏ ਜਿਸ ਦਾ ਇਹ ਪੈਦਾ ਕੀਤਾ ਹੋਇਆ ਹੈ, ਤਾਂ ਉਸ ਗੁਰੂ ਦੇ ਅੱਗੇ ਆਪਣਾ ਸਿਰ ਭੇਟ ਕਰ ਦੇਣਾ ਚਾਹੀਦਾ ਹੈ (ਆਪਣਾ ਆਪ ਅਰਪਣ ਕਰ ਦੇਣਾ ਚਾਹੀਦਾ ਹੈ)

ਹੇ ਨਾਨਕ ! ਪਰਮਾਤਮਾ ਦਾ ਮੁੱਲ ਨਹੀਂ ਪੈ ਸਕਦਾ (ਕਿਸੇ ਕੀਮਤ ਤੋਂ ਨਹੀਂ ਮਿਲਦਾ, ਪਰ) ਪਰਮਾਤਮਾ ਜਿਨ੍ਹਾਂ ਨੂੰ (ਗੁਰੂ ਦੇ) ਲੜ ਲਾ ਦੇਂਦਾ ਹੈ ਉਹਨਾਂ ਦੇ ਭਾਗ ਜਾਗ ਪੈਂਦੇ ਹਨ (ਉਹ ਆਤਮਕ ਆਨੰਦ ਮਾਣਦੇ ਹਨ) ।੩੦।

**ਭਾਵ** :—ਕਿਸੇ ਦੁਨੀਆਵੀ ਪਦਾਰਥ ਵੱਟੇ ਪਰਮਾਤਮਾ ਦਾ ਮਿਲਾਪ ਨਹੀਂ ਹੋ ਸਕਦਾ । ਤੇ, ਜਿਸ ਹਿਰਦੇ ਵਿਚ ਪ੍ਰਭੂ ਨਾਲ ਪਿਆਰ ਨਹੀਂ, ਉਥੇ ਆਤਮਕ ਆਨੰਦ ਕਿੱਥੇ ? ਹਾਂ, ਜਿਸ ਮਨੁੱਖ ਨੂੰ ਪਰਮਾਤਮਾ ਗੁਰੂ ਦੇ ਲੜ ਲਾ ਦੇਂਦਾ ਹੈ, ਉਸ ਦੇ ਭਾਗ ਜਾਗ ਪੈਂਦੇ ਹਨ ।

**ਹਰਿ ਰਾਸਿ ਮੇਰੀ ਮਨੁ ਵਣਜਾਰਾ ॥ ਹਰਿ ਰਾਸਿ ਮੇਰੀ ਮਨੁ ਵਣਜਾਰਾ, ਸਤਿਗੁਰ ਤੇ ਰਾਸਿ ਜਾਣੀ ॥ ਹਰਿ ਹਰਿ ਨਿਤ ਜਪਿਹੁ ਜੀਅਹੁ, ਲਾਹਾ ਖਟਿਹੁ ਦਿਹਾੜੀ ॥ ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ॥ ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥੩੧॥ {ਪੰਨਾ ੯੨੧}**

**ਪਦ ਅਰਥ** :—ਰਾਸਿ—ਵਣਜ-ਵਪਾਰ ਕਰਨ ਵਾਸਤੇ ਧਨ ਦੀ ਪੂੰਜੀ । ਵਣਜਾਰਾ—ਵਣਜ ਕਰਨ ਵਾਲਾ । ਸਤਿਗੁਰ ਤੇ ਜਾਣੀ—ਗੁਰੂ ਤੋਂ ਪਛਾਣ ਪ੍ਰਾਪਤ ਕੀਤੀ । ਜੀਅਹੁ—ਦਿਲੋਂ, ਪੂਰੇ ਪ੍ਰੇਮ ਨਾਲ । ਦਿਹਾੜੀ—ਹਰ ਰੋਜ਼ । ਭਾਣਾ—ਚੰਗਾ ਲੱਗਾ ।

**ਅਰਥ** :—ਆਪਣੇ ਗੁਰੂ ਤੋਂ ਮੈਨੂੰ ਸਮਝ ਆਈ ਹੈ ਕਿ (ਆਤਮਕ ਆਨੰਦ ਦੀ ਖੱਟੀ ਖੱਟਣ ਲਈ) ਪਰਮਾਤਮਾ ਦਾ ਨਾਮ ਹੀ ਮੇਰੀ ਰਾਸਿ-ਪੂੰਜੀ (ਹੋ ਸਕਦੀ ਹੈ), ਮੇਰਾ ਮਨ (ਇਸ ਵਣਜ ਦਾ) ਵਪਾਰੀ ਬਣ ਗਿਆ ਹੈ । ਪਰਮਾਤਮਾ ਦਾ ਨਾਮ ਮੇਰੀ ਰਾਸਿ-ਪੂੰਜੀ ਹੈ ਤੇ ਮੇਰਾ ਮਨ ਵਪਾਰੀ ਹੋ ਗਿਆ ਹੈ ।

(ਹੇ ਭਾਈ !) ਤੁਸੀ ਭੀ ਪ੍ਰੇਮ ਨਾਲ ਸਦਾ ਹਰੀ ਦਾ ਨਾਮ ਜਪਿਆ ਕਰੋ, ਤੇ ਹਰ ਰੋਜ਼ (ਆਤਮਕ ਆਨੰਦ ਦਾ) ਲਾਭ ਖੱਟੋ । (ਹਰੀ-ਨਾਮ ਦਾ, ਆਤਮਕ ਆਨੰਦ ਦਾ) ਇਹ ਧਨ ਉਹਨਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਨੂੰ ਦੇਣਾ

ਪ੍ਰਭੂ ਨੂੰ ਆਪ ਹੀ ਚੰਗਾ ਲੱਗਦਾ ਹੈ । ਨਾਨਕ ਆਖਦਾ ਹੈ—ਪਰਮਾਤਮਾ ਦਾ ਨਾਮ ਮੇਰੀ ਪੂੰਜੀ ਬਣ ਗਈ ਹੈ (ਹੁਣ ਗੁਰੂ ਦੀ ਕਿਰਪਾ ਨਾਲ ਮੈਂ ਆਤਮਕ ਆਨੰਦ ਦੀ ਖੱਟੀ ਖੱਟਦਾ ਹਾਂ) ।੩੧।

**ਭਾਵ** :—ਗੁਰੂ ਪਾਸੋਂ ਇਹ ਸਮਝ ਆਉਂਦੀ ਹੈ ਕਿ ਆਤਮਕ ਆਨੰਦ ਦੀ ਖੱਟੀ ਖੱਟਣ ਵਾਸਤੇ ਪਰਮਾਤਮਾ ਦਾ ਨਾਮ ਹੀ ਮਨੁੱਖ ਦਾ ਸਰਮਾਇਆ ਬਣਨਾ ਚਾਹੀਦਾ ਹੈ । ਇਹ ਸਰਮਾਇਆ ਉਹਨਾਂ ਨੂੰ ਹੀ ਮਿਲਦਾ ਹੈ ਜਿਨ੍ਹਾਂ ਉਤੇ ਪ੍ਰਭੂ ਆਪ ਮਿਹਰ ਕਰੇ ।

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥ ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥ ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥ ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥੩੨॥ {ਪੰਨਾ ੯੨੧}**

**ਪਦ ਅਰਥ** :—ਏ ਰਸਨਾ—ਹੇ (ਮੇਰੀ) ਜੀਭ ! ਅਨ ਰਸਿ—ਹੋਰ ਹੋਰ ਰਸ ਵਿਚ । ਰਾਚਿ ਰਹੀ—ਮਸਤ ਹੋ ਰਹੀ ਹੈਂ । ਪਿਆਸ—ਸੁਆਦਾਂ ਦਾ ਚਸਕਾ । ਹੋਰਤੁ ਕਿਤੈ—ਕਿਸੇ ਹੋਰ ਥਾਂ ਤੋਂ । ਪਲੈ ਨ ਪਾਇ—ਨਹੀਂ ਮਿਲਦਾ । ਪੀਐ—ਪੀਂਦਾ ਹੈ । ਬਹੁੜਿ—ਮੁੜ, ਫਿਰ । ਕਰਮੀ—ਪ੍ਰਭੂ ਦੀ ਮੇਹਰ ਨਾਲ । ਹੋਰਿ ਅਨ ਰਸ—ਹੋਰ ਦੂਜੇ ਸਾਰੇ ਸੁਆਦ । ਸਭਿ—ਸਾਰੇ । ਮਨ—ਮਨ ਵਿਚ ।

**ਅਰਥ** :—ਹੇ (ਮੇਰੀ) ਜੀਭ ! ਤੂੰ ਹੋਰ ਹੋਰ ਸੁਆਦ ਵਿਚ ਮਸਤ ਹੋ ਰਹੀ ਹੈਂ, (ਇਸ ਤਰ੍ਹਾਂ) ਤੇਰਾ ਸੁਆਦਾਂ ਦਾ ਚਸਕਾ ਦੂਰ ਨਹੀਂ ਹੋ ਸਕਦਾ ।

ਜਿਤਨਾ ਚਿਰ ਪਰਮਾਤਮਾ ਦੇ ਸਿਮਰਨ ਦਾ ਆਨੰਦ ਪ੍ਰਾਪਤ ਨਾ ਹੋਵੇ, (ਉਤਨਾ ਚਿਰ) ਕਿਸੇ ਹੋਰ ਥਾਂ ਤੋਂ ਸੁਆਦਾਂ ਦਾ ਚਸਕਾ ਮਿਟ ਨਹੀਂ ਸਕਦਾ ।

ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦਾ ਆਨੰਦ ਮਿਲ ਜਾਏ, ਜੋ ਮਨੁੱਖ ਹਰੀ-ਸਿਮਰਨ ਦਾ ਸੁਆਦ ਮਾਣਨ ਲੱਗ ਪਏ, ਉਸ ਨੂੰ ਮਾਇਆ ਦੀ ਤ੍ਰਿਸ਼ਨਾ ਨਹੀਂ ਪੋਹ ਸਕਦੀ । ਪਰ ਇਹ ਹਰੀ-ਨਾਮ ਦਾ ਆਨੰਦ ਪ੍ਰਭੂ ਦੀ ਮੇਹਰ ਨਾਲ ਮਿਲਦਾ ਹੈ (ਉਸ ਨੂੰ ਮਿਲਦਾ ਹੈ) ਜਿਸ ਨੂੰ ਗੁਰੂ ਮਿਲੇ ।

ਨਾਨਕ ਆਖਦਾ ਹੈ—ਜਦੋਂ ਹਰੀ-ਸਿਮਰਨ ਦਾ ਆਨੰਦ ਮਨ ਵਿਚ ਵੱਸ ਪਏ, ਤਦੋਂ ਹੋਰ ਹੋਰ ਸਾਰੇ ਚਸਕੇ ਭੁੱਲ ਜਾਂਦੇ ਹਨ ।੩੨।

**ਭਾਵ** :—ਕਈ ਤਰ੍ਹਾਂ ਦੇ ਖਾਣੇ ਖਾਣ ਨਾਲ ਭੀ ਮਨੁੱਖ ਦਾ ਜੀਭ ਦਾ ਚਸਕਾ ਮੁੱਕਦਾ ਨਹੀਂ । ਬੜਾ ਖ਼ੁਆਰ ਹੁੰਦਾ ਹੈ ਮਨੁੱਖ ਇਸ ਚਸਕੇ ਵਿਚ । ਪਰ ਜਦੋਂ ਮਨੁੱਖ ਨੂੰ ਹਰਿ-ਨਾਮ ਸਿਮਰਨ ਦਾ ਆਨੰਦ ਆਉਣ ਲੱਗ ਪੈਂਦਾ ਹੈ, ਜੀਭ ਦਾ ਚਸਕਾ ਖ਼ਤਮ ਹੋ ਜਾਂਦਾ ਹੈ । ਪਰਮਾਤਮਾ ਦੀ ਮਿਹਰ ਨਾਲ ਜਿਸ ਨੂੰ ਗੁਰੂ ਮਿਲ ਪਏ, ਉਸ ਨੂੰ ਹਰਿ-ਨਾਮ ਦਾ ਆਨੰਦ ਪ੍ਰਾਪਤ ਹੁੰਦਾ ਹੈ ।

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥ ਹਰਿ ਜੋਤਿ ਰਖੀ ਤੁਧੁ ਵਿਚਿ, ਤਾ ਤੂ ਜਗ ਮਹਿ ਆਇਆ ॥ ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥ ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥ ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥ {ਪੰਨਾ ੯੨੧}**

**ਪਦ ਅਰਥ** :—ਜੀਉ—ਜੀਵ । ਉਪਾਇ—ਪੈਦਾ ਕਰ ਕੇ । ਜਗਤੁ ਦਿਖਾਇਆ—ਜੀਵ ਨੂੰ ਜਗਤ ਵਿਚ ਭੇਜਦਾ ਹੈ । ਚਲਤੁ—ਖੇਡ, ਤਮਾਸ਼ਾ । ਮੂਲੁ ਰਚਿਆ—ਮੁੱਢ ਬੱਧਾ । ਜਿਨਿ—ਜਿਸ (ਪਰਮਾਤਮਾ) ਨੇ ।

**ਅਰਥ** :—ਮੇਰੇ ਸਰੀਰ ! (ਤੂੰ ਦੁਨੀਆ ਦੇ ਪਦਾਰਥਾਂ ਵਿਚੋਂ ਅਨੰਦ ਢੂੰਢਦਾ ਹੈਂ, ਪਰ ਆਨੰਦ ਦਾ ਸੋਮਾ ਤਾਂ ਪਰਮਾਤਮਾ ਹੈ ਜੋ ਤੇਰੇ ਅੰਦਰ ਵੱਸਦਾ ਹੈ) ਤੂੰ ਜਗਤ ਵਿਚ ਆਇਆ ਹੀ ਤਦੋਂ, ਜਦੋਂ ਹਰੀ ਨੇ ਆਪਣੀ ਜੋਤਿ ਤੇਰੇ ਅੰਦਰ ਰੱਖ ਦਿੱਤੀ । (ਇਹ ਯਕੀਨ ਜਾਣ ਕਿ) ਜਦੋਂ ਪਰਮਾਤਮਾ ਨੇ ਤੇਰੇ ਅੰਦਰ ਆਪਣੀ ਜੋਤਿ ਰੱਖੀ, ਤਦੋਂ ਤੂੰ ਜਗਤ ਵਿਚ ਜੰਮਿਆ ।

ਜੇਹੜਾ ਪਰਮਾਤਮਾ ਜੀਵ ਪੈਦਾ ਕਰਕੇ ਉਸ ਨੂੰ ਜਗਤ ਵਿਚ ਭੇਜਦਾ ਹੈ ਉਹ ਆਪ ਹੀ ਇਸ ਦੀ ਮਾਂ ਹੈ ਆਪ ਹੀ ਇਸ ਦਾ ਪਿਤਾ ਹੈ (ਪ੍ਰਭੂ ਆਪ ਹੀ ਮਾਪਿਆਂ ਵਾਂਗ ਜੀਵ ਨੂੰ ਹਰ ਤਰ੍ਹਾਂ ਦਾ ਸੁਖ ਦੇਂਦਾ ਹੈ, ਸੁਖ ਆਨੰਦ ਦਾ ਦਾਤਾ ਹੈ ਹੀ ਪ੍ਰਭੂ ਆਪ । ਪਰ ਜੀਵ ਜਗਤ ਵਿਚੋਂ ਮਾਇਕ ਪਦਾਰਥਾਂ ਵਿਚੋਂ ਆਨੰਦ ਭਾਲਦਾ ਹੈ) । ਜਦੋਂ ਗੁਰੂ ਦੀ ਮੇਹਰ ਨਾਲ ਜੀਵ ਨੂੰ ਗਿਆਨ ਹੁੰਦਾ ਹੈ ਤਾਂ ਇਸ ਨੂੰ ਸਮਝ ਆਉਂਦੀ ਹੈ ਕਿ ਇਹ ਜਗਤ ਤਾਂ ਇਕ ਖੇਡ ਹੀ ਹੈ, ਫਿਰ ਜੀਵ ਨੂੰ ਇਹ ਜਗਤ (ਮਦਾਰੀ ਦਾ) ਇਕ ਤਮਾਸ਼ਾ ਹੀ ਦਿੱਸ ਪੈਂਦਾ ਹੈ (ਸਦਾ-ਥਿਰ ਰਹਿਣ ਵਾਲਾ ਆਤਮਕ ਆਨੰਦ ਇਸ ਵਿਚ ਨਹੀਂ ਹੋ ਸਕਦਾ) ।

ਨਾਨਕ ਆਖਦਾ ਹੈ—ਹੇ ਮੇਰੇ ਸਰੀਰ ! ਜਦੋਂ ਪ੍ਰਭੂ ਨੇ ਜਗਤ-ਰਚਨਾ ਦਾ ਮੁੱਢ ਬੱਧਾ, ਤੇਰੇ ਅੰਦਰ ਆਪਣੀ ਜੋਤਿ ਪਾਈ, ਤਦੋਂ ਤੂੰ ਜਗਤ ਵਿਚ ਜਨਮਿਆ ।੩੩।

**ਭਾਵ** :—ਸੁਖ-ਆਨੰਦ ਦਾ ਦਾਤਾ ਹੈ ਹੀ ਪਰਮਾਤਮਾ ਆਪ; ਪਰ ਮਨੁੱਖ ਜਗਤ ਵਿਚ ਮਾਇਕ ਪਦਾਰਥਾਂ ਵਿਚੋਂ ਆਨੰਦ ਭਾਲਦਾ ਰਹਿੰਦਾ ਹੈ । ਗੁਰੂ ਦੀ ਮਿਹਰ ਨਾਲ ਇਹ ਸਮਝ ਪੈਂਦੀ ਹੈ ਕਿ ਇਹ ਜਗਤ ਤਾਂ ਮਦਾਰੀ ਦਾ ਤਮਾਸ਼ਾ ਹੀ ਹੈ, ਇਸ ਵਿਚੋਂ ਸਦਾ ਟਿਕੇ ਰਹਿਣ ਵਾਲਾ ਆਤਮਕ ਆਨੰਦ ਨਹੀਂ ਮਿਲ ਸਕਦਾ ।

**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥ ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥ ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥ ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥ ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥ {ਪੰਨਾ ੯੨੧}**

**ਪਦ ਅਰਥ** :—ਚਾਉ—ਆਨੰਦ । ਪ੍ਰਭ ਆਗਮੁ—ਪ੍ਰਭੂ ਦਾ ਆਉਣਾ । ਸਖੀ—ਹੇ ਸਖੀ ! ਹੇ ਜਿੰਦੇ ! ਮੰਗਲੁ—ਖ਼ੁਸ਼ੀ ਦਾ ਗੀਤ, ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ । ਗ੍ਰਿਹੁ—ਹਿਰਦਾ-ਘਰ । ਮੰਦਰੁ—ਪ੍ਰਭੂ ਦਾ ਨਿਵਾਸ-ਅਸਥਾਨ । ਨ ਵਿਆਪਏ—ਨਹੀਂ ਵਿਆਪਦਾ, ਆਪਣਾ ਦਬਾਉ ਨਹੀਂ ਪਾਂਦਾ । ਸਭਾਗੇ—ਭਾਗਾਂ ਵਾਲੇ । ਜਾਪਏ—ਦਿੱਸ ਪਿਆ ਹੈ । ਅਨਹਤ—ਇਕ-ਰਸ । ਅਨਹਤ ਬਾਣੀ—ਇਕ-ਰਸ ਸਿਫ਼ਤਿ-ਸਾਲਾਹ ਦੀ ਰੌ । ਸਬਦਿ—ਸ਼ਬਦ ਦੀ ਰਾਹੀਂ । ਜੋਗੋ—ਸਮਰੱਥ ।

**ਅਰਥ** :—ਆਪਣੀ ਹਿਰਦੇ-ਸੇਜ ਉਤੇ ਪ੍ਰਭੂ-ਪਤੀ ਦਾ ਆਉਣਾ ਮੈਂ ਸੁਣ ਲਿਆ ਹੈ (ਮੈਂ ਅਨੁਭਵ ਕਰ ਲਿਆ ਹੈ ਕਿ ਪ੍ਰਭੂ ਮੇਰੇ ਹਿਰਦੇ ਵਿਚ ਆ ਵੱਸਿਆ ਹੈ ਹੁਣ) ਮੇਰੇ ਮਨ ਵਿਚ ਆਨੰਦ ਬਣ ਗਿਆ ਹੈ । ਹੇ ਮੇਰੀ ਜਿੰਦੇ ! ਮੇਰਾ ਇਹ ਹਿਰਦਾ-ਘਰ ਪ੍ਰਭੂ-ਪਤੀ ਦਾ ਨਿਵਾਸ-ਅਸਥਾਨ ਬਣ ਗਿਆ ਹੈ, ਹੁਣ ਤੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾ । ਹੇ ਜਿੰਦੇ ! ਸਦਾ ਪ੍ਰਭੂ ਦੀ ਵਡਿਆਈ ਦਾ ਗੀਤ ਗਾਂਦੀ ਰਹੁ, (ਇਹ ਤਰ੍ਹਾਂ) ਕੋਈ ਫ਼ਿਕਰ ਕੋਈ ਦੁੱਖ (ਆਪਣਾ) ਜ਼ੋਰ ਨਹੀਂ ਪਾ ਸਕਦਾ ।

ਉਹ ਦਿਨ ਭਾਗਾਂ ਵਾਲੇ ਹੁੰਦੇ ਹਨ ਜਦੋਂ (ਮੱਥਾ) ਗੁਰੂ ਦੇ ਚਰਨਾਂ ਉਤੇ ਟਿਕੇ, ਪਿਆਰਾ ਪਤੀ-ਪ੍ਰਭੂ (ਹਿਰਦੇ ਵਿਚ) ਦਿੱਸ ਪੈਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਇਕ-ਰਸ ਸਿਫ਼ਤਿ-ਸਾਲਾਹ ਦੀ ਰੌ ਨਾਲ ਸਾਂਝ ਬਣ ਜਾਂਦੀ ਹੈ, ਪ੍ਰਭੂ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ, ਪ੍ਰਭੂ-ਮਿਲਾਪ ਦਾ ਆਨੰਦ ਮਾਣੀਦਾ ਹੈ ।

ਨਾਨਕ ਆਖਦਾ ਹੈ—(ਹੇ ਜਿੰਦੇ ! ਖ਼ੁਸ਼ੀ ਦਾ ਗੀਤ ਗਾ) ਸਭ ਕੁਝ ਕਰਨ ਦੇ ਸਮਰੱਥ ਪ੍ਰਭੂ ਆਪ ਆ ਕੇ ਮੈਨੂੰ ਮਿਲ ਪਿਆ ਹੈ ।੩੪।

ਭਾਵ :—ਮਨੁੱਖ ਦੇ ਅੰਦਰ ਆਤਮਕ ਆਨੰਦ ਤਦੋਂ ਹੀ ਬਣਦਾ ਹੈ ਜਦੋਂ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਪਰਕਾਸ਼ ਹੁੰਦਾ ਹੈ । ਤਦੋਂ ਮਨੁੱਖ ਦਾ ਹਿਰਦਾ ਵਿਕਾਰਾਂ ਤੋਂ ਪਵਿੱਤਰ ਹੋ ਜਾਂਦਾ ਹੈ, ਕੋਈ ਚਿੰਤਾ ਕੋਈ ਦੁੱਖ ਉਸ ਉੱਤੇ ਆਪਣਾ ਜ਼ੋਰ ਨਹੀਂ ਪਾ ਸਕਦਾ । ਪਰ ਇਹ ਪਰਕਾਸ਼ ਗੁਰੂ ਦੀ ਰਾਹੀਂ ਹੀ ਹੁੰਦਾ ਹੈ ।

**ਏ ਸਰੀਰਾ ਮੇਰਿਆ, ਇਸੁ ਜਗ ਮਹਿ ਆਇ ਕੈ, ਕਿਆ ਤੁਧੁ ਕਰਮ ਕਮਾਇਆ ॥ ਕਿ ਕਰਮ ਕਮਾਇਆ ਤੁਧੁ ਸਰੀਰਾ, ਜਾ ਤੂ ਜਗ ਮਹਿ ਆਇਆ ॥ ਜਿਨਿ ਹਰਿ ਤੇਰਾ ਰਚਨੁ ਰਚਿਆ, ਸੋ ਹਰਿ ਮਨਿ ਨ ਵਸਾਇਆ ॥ ਗੁਰ ਪਰਸਾਦੀ ਹਰਿ ਮੰਨਿ ਵਸਿਆ, ਪੂਰਬਿ ਲਿਖਿਆ ਪਾਇਆ ॥ ਕਹੈ ਨਾਨਕੁ, ਏਹੁ ਸਰੀਰੁ ਪਰਵਾਣੁ ਹੋਆ, ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥ {ਪੰਨਾ ੯੨੨}**

**ਪਦ ਅਰਥ** :—ਕਿਆ ਕਰਮ—ਕੇਹੜੇ ਕੰਮ ? ਹੋਰ ਹੋਰ ਕੰਮ ਹੀ । ਜਿਨਿ ਹਰਿ—ਜਿਸ ਹਰੀ ਨੇ । ਤੇਰਾ ਰਚਨੁ ਰਚਿਆ—ਤੈਨੂੰ ਪੈਦਾ ਕੀਤਾ । ਮਨਿ—ਮਨ ਵਿਚ । ਮੰਨਿ—ਮਨ ਵਿਚ । ਜਿਨਿ—ਜਿਸ ਮਨੁੱਖ ਨੇ । ਪਰਵਾਣੁ—ਕਬੂਲ, ਸਫਲ ।

ਅਰਥ :—ਹੇ ਮੇਰੇ ਸਰੀਰ ! ਇਸ ਜਗਤ ਵਿਚ ਜਨਮ ਲੈ ਕੇ ਤੂੰ ਹੋਰ ਹੋਰ ਕੰਮ ਹੀ ਕਰਦਾ ਰਿਹਾ । ਜਦੋਂ ਦਾ ਤੂੰ ਸੰਸਾਰ ਵਿਚ ਆਇਆ ਹੈਂ, ਤੂੰ (ਪ੍ਰਭੂ-ਸਿਮਰਨ ਤੋਂ ਬਿਨਾ) ਹੋਰ ਹੋਰ ਕੰਮ ਹੀ ਕਰਦਾ ਰਿਹਾ । ਜਿਸ ਹਰੀ ਨੇ ਤੈਨੂੰ ਪੈਦਾ ਕੀਤਾ ਹੈ, ਉਸ ਨੂੰ ਤੂੰ ਆਪਣੇ ਮਨ ਵਿਚ ਨਹੀਂ ਵਸਾਇਆ (ਉਸ ਦੀ ਯਾਦ ਵਿਚ ਕਦੇ ਨਹੀਂ ਜੁੜਿਆ) ।

(ਪਰ, ਹੇ ਸਰੀਰ ! ਤੇਰੇ ਭੀ ਕੀਹ ਵੱਸ ?) ਜਿਸ ਮਨੁੱਖ ਦੇ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਉੱਘੜਦੇ ਹਨ, ਗੁਰੂ ਦੀ ਕਿਰਪਾ ਨਾਲ ਉਸ ਦੇ ਮਨ ਵਿਚ ਪਰਮਾਤਮਾ ਵੱਸਦਾ ਹੈ (ਉਹੀ ਹਰੀ-ਸਿਮਰਨ ਵਿਚ ਜੁੜਦਾ ਹੈ) ।

ਨਾਨਕ ਆਖਦਾ ਹੈ—ਜਿਸ ਮਨੁੱਖ ਨੇ ਗੁਰੂ-ਚਰਨਾਂ ਵਿਚ ਚਿੱਤ ਜੋੜ ਲਿਆ, (ਉਸ ਦਾ) ਇਹ ਸਰੀਰ ਸਫਲ ਹੋ ਜਾਂਦਾ ਹੈ (ਉਹ ਮਨੁੱਖ ਉਹ ਮਨੋਰਥ ਪੂਰਾ ਕਰ ਲੈਂਦਾ ਹੈ ਜਿਸ ਵਾਸਤੇ ਇਹ ਬਣਾਇਆ ਗਿਆ) ।੩੫।

**ਭਾਵ** :—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਪ੍ਰੇਰਿਆ ਹੋਇਆ ਮਨੁੱਖ ਮੁੜ ਮੁੜ ਉਹੋ ਜਿਸੇ ਕਰਮ ਹੀ ਕਰਦਾ ਰਹਿੰਦਾ ਹੈ । ਪਰਮਾਤਮਾ ਦਾ ਨਾਮ ਸਿਮਰਨ ਵਾਲੇ ਪਾਸੇ ਆਪਣੇ ਆਪ ਪਰਤ ਨਹੀਂ ਸਕਦਾ । ਫਿਰ ਆਤਮਕ ਆਨੰਦ ਕਿਥੋਂ ਮਿਲੇ ? ਚੰਗੇ ਭਾਗਾਂ ਨਾਲ ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਤਦੋਂ ਇਸ ਦੀ ਜ਼ਿੰਦਗੀ ਕਾਮਯਾਬ ਹੁੰਦੀ ਹੈ ।

**ਏ ਨੇਤ੍ਰਹੁ ਮੇਰਿਹੋ, ਹਰਿ ਤੁਮ ਮਹਿ ਜੋਤਿ ਧਰੀ, ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ ॥ ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ**

**ਨਦਰੀ ਆਇਆ ॥ ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ, ਹਰਿ ਬਿਨੁ ਅਵਰੁ ਨ ਕੋਈ ॥ ਕਹੈ ਨਾਨਕੁ, ਏਹਿ ਨੇਤ੍ਰ ਅੰਧ ਸੇ, ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥ {ਪੰਨਾ ੯੨੨}**

**ਪਦ ਅਰਥ** :—ਨੇਤ੍ਰ—ਅੱਖਾਂ । ਜੋਤਿ—ਰੋਸ਼ਨੀ । ਨਿਹਾਲਿਆ—ਨਿਹਾਲੋ, ਵੇਖੋ । ਨਦਰੀ—ਨਜ਼ਰ ਨਾਲ, ਅੱਖਾਂ ਨਾਲ । ਵਿਸੁ—ਵਿਸ਼੍ਵ, ਸਾਰਾ । ਨਦਰੀ ਆਇਆ—ਦਿੱਸਦਾ ਹੈ । ਅੰਧ—ਅੰਨ੍ਹੇ । ਸੇ—ਸਨ । ਦਿਬ—(ਦਿਵਜ) ਚਮਕੀਲੀ, ਰੋਸ਼ਨ । ਦ੍ਰਿਸਟਿ—ਨਜ਼ਰ ।

**ਅਰਥ** :—ਹੇ ਮੇਰੀਓ ਅੱਖੀਓ ! ਪਰਮਾਤਮਾ ਨੇ ਤੁਹਾਡੇ ਅੰਦਰ (ਆਪਣੀ) ਜੋਤਿ ਟਿਕਾਈ ਹੈ (ਤਾਹੀਏਂ ਤੁਸੀ ਵੇਖਣ-ਜੋਗੀਆਂ ਹੋ) ਜਿੱਧਰ ਤੱਕੋ, ਪਰਮਾਤਮਾ ਦਾ ਹੀ ਦੀਦਾਰ ਕਰੋ, ਪਰਮਾਤਮਾ ਤੋਂ ਬਿਨਾ ਹੋਰ ਕੋਈ ਗ਼ੈਰ ਨਾ ਦਿੱਸੇ, ਨਿਗਾਹ ਨਾਲ ਹਰੀ ਨੂੰ ਵੇਖੋ ।

(ਹੇ ਅੱਖੀਓ !) ਇਹ ਸਾਰਾ ਸੰਸਾਰ ਜੋ ਤੁਸੀ ਵੇਖ ਰਹੀਆਂ ਹੋ, ਇਹ ਪ੍ਰਭੂ ਦਾ ਹੀ ਰੂਪ ਹੈ, ਪ੍ਰਭੂ ਦਾ ਹੀ ਰੂਪ ਦਿੱਸ ਰਿਹਾ ਹੈ ।

ਗੁਰੂ ਦੀ ਕਿਰਪਾ ਨਾਲ ਮੈਨੂੰ ਸਮਝ ਪਈ ਹੈ, ਹੁਣ ਮੈਂ ਜਦੋਂ (ਚੁਫੇਰੇ) ਵੇਖਦਾ ਹਾਂ, ਹਰ ਥਾਂ ਇਕ ਪਰਮਾਤਮਾ ਹੀ ਦਿੱਸਦਾ ਹੈ, ਉਸ ਤੋਂ ਬਿਨਾ ਹੋਰ ਕੁਝ ਨਹੀਂ ।

ਨਾਨਕ ਆਖਦਾ ਹੈ—(ਗੁਰੂ ਨੂੰ ਮਿਲਣ ਤੋਂ ਪਹਿਲਾਂ) ਇਹ ਅੱਖੀਆਂ (ਅਸਲ ਵਿਚ) ਅੰਨ੍ਹੀਆਂ ਸਨ, ਜਦੋਂ ਗੁਰੂ ਮਿਲਿਆ, ਇਹਨਾਂ ਵਿਚ ਰੌਸ਼ਨੀ ਆਈ (ਇਹਨਾਂ ਨੂੰ ਹਰ ਥਾਂ ਪਰਮਾਤਮਾ ਦਿੱਸਣ ਲੱਗਾ । ਇਹੀ ਦੀਦਾਰ ਆਨੰਦ-ਮੂਲ ਹੈ) ।੨੬।

**ਭਾਵ** :—ਜਿਤਨਾ ਚਿਰ ਮਨੁੱਖ ਜਗਤ ਵਿਚ ਕਿਸੇ ਨੂੰ ਵੈਰ-ਭਾਵ ਨਾਲ ਵੇਖਦਾ ਹੈ ਕਿਸੇ ਨੂੰ ਮਿੱਤ੍ਰਤਾ ਦੇ ਭਾਵ ਨਾਲ, ਉਤਨਾ ਚਿਰ ਇਸ ਦੇ ਅੰਦਰ ਮੇਰ-ਤੇਰ ਹੈ । ਜਿਥੇ ਮੇਰ-ਤੇਰ ਹੈ, ਉਥੇ ਆਤਮਕ ਆਨੰਦ ਨਹੀਂ ਹੋ ਸਕਦਾ । ਗੁਰੂ ਨੂੰ ਮਿਲ ਕੇ ਮਨੁੱਖ ਦੀਆਂ ਅੱਖਾਂ ਖੁਲ੍ਹਦੀਆਂ ਹਨ, ਫਿਰ ਇਸ ਨੂੰ ਹਰ ਥਾਂ ਪਰਮਾਤਮਾ ਹੀ ਪਰਮਾਤਮਾ ਦਿੱਸਦਾ ਹੈ । ਇਹੀ ਦੀਦਾਰ ਹੈ ਆਨੰਦ ਦਾ ਮੂਲ ।

**ਏ ਸ੍ਰਵਣਹੁ ਮੇਰਿਹੋ, ਸਾਚੈ ਸੁਨਣੈ ਨੋ ਪਠਾਏ ॥ ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ, ਸੁਣਹੁ ਸਤਿ ਬਾਣੀ ॥ ਜਿਤੁ ਸੁਣੀ ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ ॥ ਸਚੁ ਅਲਖ ਵਿਡਾਣੀ, ਤਾ ਕੀ ਗਤਿ ਕਹੀ ਨ ਜਾਏ ॥ ਕਹੈ ਨਾਨਕੁ, ਅੰਮ੍ਰਿਤ ਨਾਮੁ ਸੁਣਹੁ, ਪਵਿਤ੍ਰ ਹੋਵਹੁ, ਸਾਚੈ ਸੁਨਣੈ ਨੋ ਪਠਾਏ ॥੩੭॥ {ਪੰਨਾ ੯੨੨}**

**ਪਦ ਅਰਥ** :—ਸ੍ਰਵਣ—ਕੰਨ । ਪਠਾਏ—ਭੇਜੇ । ਸਾਚੈ—ਸਦਾ-ਥਿਰ ਪ੍ਰਭੂ ਨੇ । ਸਰੀਰਿ—ਸਰੀਰ ਵਿਚ । ਸਤਿ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ । ਜਿਤੁ—ਜਿਸ ਦੀ ਰਾਹੀਂ । ਜਿਤੁ ਸੁਣੀ—ਜਿਸ ਦੇ ਸੁਣਨ ਨਾਲ । ਰਸਿ—ਆਨੰਦ ਵਿਚ । ਹਰਿਆ—ਖਿੜਿਆ, ਆਨੰਦ-ਭਰਪੂਰ । ਰਸਨਾ—ਜੀਭ । ਵਿਡਾਣੀ—ਅਸਚਰਜ । ਗਤਿ—ਹਾਲਤ । ਅੰਮ੍ਰਿਤ—ਆਤਮਕ ਆਨੰਦ ਦੇਣ ਵਾਲਾ ।

**ਅਰਥ** :—ਹੇ ਮੇਰੇ ਕੰਨੋ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਿਆ ਕਰੋ, ਸਦਾ-ਥਿਰ ਕਰਤਾਰ ਨੇ ਤੁਹਾਨੂੰ ਇਹੀ ਸੁਣਨ ਵਾਸਤੇ ਬਣਾਇਆ ਹੈ, ਇਸ ਸਰੀਰ ਵਿਚ ਥਾਪਿਆ ਹੈ । ਇਸ ਸਿਫ਼ਤਿ-ਸਾਲਾਹ ਦੀ ਬਾਣੀ ਦੇ ਸੁਣਨ ਨਾਲ ਤਨ ਮਨ ਆਨੰਦ-ਭਰਪੂਰ ਹੋ ਜਾਂਦਾ ਹੈ, ਜੀਭ ਆਨੰਦ ਵਿਚ ਮਸਤ ਹੋ ਜਾਂਦੀ ਹੈ । ਸਦਾ-ਥਿਰ ਪਰਮਾਤਮਾ ਤਾਂ ਅਸਚਰਜ-ਰੂਪ ਹੈ, ਉਸ ਦਾ ਕੋਈ ਚਿਹਨ-ਚੱਕ੍ਰ ਦੱਸਿਆ ਨਹੀਂ ਜਾ ਸਕਦਾ, ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਹੋ ਜਿਹਾ ਹੈ (ਉਸ ਦੇ ਗੁਣ ਕਹਿਣ ਸੁਣਨ ਨਾਲ ਸਿਰਫ਼ ਇਹੀ ਲਾਭ ਹੁੰਦਾ

ਹੈ ਕਿ ਮਨੁੱਖ ਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਤਾਹੀਏਂ) ਨਾਨਕ ਆਖਦਾ ਹੈ—ਆਤਮਕ ਆਨੰਦ ਦੇਣ ਵਾਲਾ ਨਾਮ ਸੁਣਿਆ ਕਰੋ, ਤੁਸੀ ਪਵਿਤ੍ਰ ਹੋ ਜਾਵੋਗੇ, ਪਰਮਾਤਮਾ ਨੇ ਤੁਹਾਨੂੰ ਇਹੀ ਸੁਣਨ ਵਾਸਤੇ ਭੇਜਿਆ (ਬਣਾਇਆ) ਹੈ ।੩੭।

**ਭਾਵ** :—ਜਿਸ ਮਨੁੱਖ ਦੇ ਕੰਨਾਂ ਨੂੰ ਅਜੇ ਨਿੰਦਾ-ਚੁਗ਼ਲੀ ਸੁਣਨ ਦਾ ਚਸਕਾ ਹੈ, ਉਸ ਦੇ ਹਿਰਦੇ ਵਿਚ ਆਤਮਕ ਆਨੰਦ ਪੈਦਾ ਨਹੀਂ ਹੋਇਆ । ਆਤਮਕ ਆਨੰਦ ਦੀ ਪ੍ਰਾਪਤੀ ਉਸੇ ਮਨੁੱਖ ਨੂੰ ਹੈ ਜਿਸ ਦੇ ਕੰਨ ਜਿਸ ਦੀ ਜੀਭ ਦੇ ਸਾਰੇ ਗਿਆਨ-ਇੰਦ੍ਰੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਮਗਨ ਰਹਿੰਦੇ ਹਨ । ਉਹੀ ਗਿਆਨ-ਇੰਦ੍ਰੇ ਪਵਿੱਤਰ ਹਨ ।

**ਹਰਿ, ਜੀਉ ਗੁਫਾ ਅੰਦਰਿ ਰਖਿ ਕੈ, ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ, ਦਸਵਾ ਗੁਪਤੁ ਰਖਾਇਆ ॥ ਗੁਰਦੁਆਰੈ ਲਾਇ ਭਾਵਨੀ, ਇਕਨਾ ਦਸਵਾ ਦੁਆਰੁ ਦਿਖਾਇਆ ॥ ਤਹ ਅਨੇਕ ਰੂਪ ਨਾਉ ਨਵ ਨਿਧਿ, ਤਿਸ ਦਾ ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ, ਹਰਿ ਪਿਆਰੈ, ਜੀਉ ਗੁਫਾ ਅੰਦਰਿ ਰਖਿ ਕੈ, ਵਾਜਾ ਪਵਣੁ ਵਜਾਇਆ ॥੩੮॥ {ਪੰਨਾ ੯੨੨}**

**ਪਦ ਅਰਥ** :—ਜੀਉ—ਜਿੰਦ । ਗੁਫਾ—ਸਰੀਰ । ਪਵਣੁ ਵਾਜਾ ਵਜਾਇਆ—ਸੁਆਸ-ਰੂਪ ਵਾਜਾ ਵਜਾਇਆ, ਬੋਲਣ ਦੀ ਸ਼ਕਤੀ ਦਿੱਤੀ । ਨਉ ਦੁਆਰੇ—ਨੌ ਗੋਲਕਾਂ, ੧ ਮੂੰਹ, ੨ ਕੰਨ, ੨ ਅੱਖਾਂ, ੨ ਨਾਸਾਂ, ਗੁਦਾ, ਲਿੰਗ । ਦਸਵਾ ਦੁਆਰ—(ਭਾਵ,) ਦਿਮਾਗ਼ (ਜਿਸ ਦੀ ਰਾਹੀਂ ਮਨੁੱਖ ਵਿਚਾਰ ਕਰ ਸਕਦਾ ਹੈ) । ਭਾਵਨੀ—ਸਰਧਾ, ਪ੍ਰੇਮ । ਤਹ—ਉਸ ਅਵਸਥਾ ਵਿਚ । ਅਨੇਕ ਰੂਪ ਨਾਉ—ਅਨੇਕਾਂ ਰੂਪਾਂ ਵਾਲੇ ਪ੍ਰਭੂ ਦਾ ਨਾਮ । ਨਿਧਿ—ਖ਼ਜ਼ਾਨਾ ।

**ਅਰਥ** :—ਪਰਮਾਤਮਾ ਨੇ ਜਿੰਦ ਨੂੰ ਸਰੀਰ-ਗੁਫ਼ਾ ਵਿਚ ਟਿਕਾ ਕੇ ਜੀਵ ਨੂੰ ਬੋਲਣ ਦੀ ਸ਼ਕਤੀ ਦਿੱਤੀ । ਸਰੀਰ ਨੂੰ ਬੋਲਣ ਦੀ ਸ਼ਕਤੀ ਦਿੱਤੀ, ਨੱਕ ਕੰਨ ਆਦਿਕ ਨੌ ਕਰਮ-ਇੰਦ੍ਰੀਆਂ ਪਰਤੱਖ ਤੌਰ ਤੇ ਬਣਾਈਆਂ, ਦਸਵੇਂ ਦਰ (ਦਿਮਾਗ਼) ਨੂੰ ਲੁਕਵਾਂ ਰੱਖਿਆ ।

ਪ੍ਰਭੂ ਨੇ ਜਿਨ੍ਹਾਂ ਨੂੰ ਗੁਰੂ ਦੇ ਦਰ ਤੇ ਅਪੜਾ ਕੇ ਆਪਣੇ ਨਾਮ ਦੀ ਸਰਧਾ ਬਖ਼ਸ਼ੀ, ਉਹਨਾਂ ਨੂੰ ਦਸਵਾਂ ਦਰ ਭੀ ਵਿਖਾ ਦਿੱਤਾ (ਉਹਨਾਂ ਨੂੰ ਸਿਮਰਨ ਦੀ ਵਿਚਾਰ-ਸੱਤਿਆ ਭੀ ਦੇ ਦਿੱਤੀ ਜੋ ਆਤਮਕ ਆਨੰਦ ਦਾ ਮੂਲ ਹੈ) । ਉਸ ਅਵਸਥਾ ਵਿਚ ਮਨੁੱਖ ਨੂੰ ਅਨੇਕਾਂ ਰੰਗਾਂ ਰੂਪਾਂ ਵਿਚ ਵਿਆਪਕ ਪ੍ਰਭੂ ਦਾ ਉਹ ਨਾਮ-ਰੂਪਾਂ ਨੌ ਖ਼ਜ਼ਾਨਿਆਂ ਦਾ ਭੰਡਾਰ ਭੀ ਪ੍ਰਾਪਤ ਹੋ ਜਾਂਦਾ ਹੈ ਜਿਸ ਦਾ ਅੰਤ ਨਹੀਂ ਪੈ ਸਕਦਾ (ਜੋ ਕਦੇ ਮੁੱਕਦਾ ਨਹੀਂ) ।

ਨਾਨਕ ਆਖਦਾ ਹੈ—ਪਿਆਰੇ ਪ੍ਰਭੂ ਨੇ ਜਿੰਦ ਨੂੰ ਸਰੀਰ-ਗੁਫ਼ਾ ਵਿਚ ਟਿਕਾ ਕੇ ਜੀਵ ਨੂੰ ਬੋਲਣ ਦੀ ਸ਼ਕਤੀ ਭੀ ਦਿੱਤੀ ।੩੮।

**ਭਾਵ** :—ਮਾਇਆ ਦੇ ਪ੍ਰਭਾਵ ਦੇ ਕਾਰਨ ਗਿਆਨ-ਇੰਦ੍ਰੇ ਮਨੁੱਖ ਨੂੰ ਮਾਇਕ ਪਦਾਰਥਾਂ ਵਲ ਹੀ ਭਜਾਈ ਫਿਰਦੇ ਹਨ । ਇਹ ਰਸਤਾ ਚੰਗਾ ਹੈ ਜਾਂ ਮੰਦਾ—ਇਹ ਵਿਚਾਰ ਕਰਨ ਵਾਲੀ ਸੱਤਿਆ ਦੱਬੀ ਹੀ ਰਹਿੰਦੀ ਹੈ । ਜਿਸ ਮਨੁੱਖ ਨੂੰ ਪਰਮਾਤਮਾ ਗੁਰੂ ਦੇ ਦਰ ਤੇ ਅਪੜਾਂਦਾ ਹੈ, ਉਸ ਦੀ ਵਿਚਾਰ-ਸੱਤਿਆ ਜਾਗ ਪੈਂਦੀ ਹੈ । ਉਹ ਮਨੁੱਖ ਪ੍ਰਭੂ ਦੇ ਨਾਮ ਵਿਚ ਜੁੜਦਾ ਹੈ ਤੇ ਆਤਮਕ ਆਨੰਦ ਮਾਣਦਾ ਹੈ ।

**ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ ॥ ਗਾਵਹੁ ਤ ਸੋਹਿਲਾ ਘਰਿ ਸਾਚੈ, ਜਿਥੈ ਸਦਾ ਸਚੁ ਧਿਆਵਹੇ ॥ ਸਚੋ ਧਿਆਵਹਿ, ਜਾ ਤੁਧੁ ਭਾਵਹਿ, ਗੁਰਮੁਖਿ ਜਿਨਾ ਬੁਝਾਵਹੇ ॥ ਇਹੁ ਸਚੁ ਸਭਨਾ ਕਾ ਖਸਮੁ ਹੈ, ਜਿਸੁ ਬਖਸੇ ਸੋ ਜਨੁ ਪਾਵਹੇ ॥ ਕਹੈ ਨਾਨਕੁ, ਸਚੁ ਸੋਹਿਲਾ ਸਚੈ ਘਰਿ ਗਾਵਹੇ ॥੩੯॥ {ਪੰਨਾ ੯੨੨}**

**ਪਦ ਅਰਥ** :—ਸੋਹਿਲਾ—ਖ਼ੁਸ਼ੀ ਦਾ ਗੀਤ, ਆਤਮਕ ਆਨੰਦ ਪੈਦਾ ਕਰਨ ਵਾਲਾ ਗੀਤ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸਾਚੈ ਘਰਿ—ਸਦਾ-ਥਿਰ ਰਹਿਣ ਵਾਲੇ ਘਰ ਵਿਚ, ਸਾਧ ਸੰਗਤਿ ਵਿਚ । ਸਚੁ—ਸਦਾ-ਥਿਰ ਪ੍ਰਭੂ । ਗਾਵਹੁ—ਗਾਵਹਿ, (ਸਤ ਸੰਗੀ) ਗਾਂਦੇ ਹਨ । ਭਾਵਹਿ—ਜੇ ਤੈਨੂੰ ਚੰਗੇ ਲੱਗਣ, ਹੇ ਪ੍ਰਭੂ ! ਬੁਝਾਵਹੇ—ਤੂੰ ਸੂਝ ਬਖ਼ਸ਼ੇਂ । ਗੁਰਮੁਖਿ—ਗੁਰੂ ਦੀ ਰਾਹੀਂ । ਪਾਵਹੇ—ਪ੍ਰਾਪਤ ਕਰਦੇ ਹਨ, ਪਾਵਹਿ । ਗਾਵਹੇ—ਗਾਵਹਿ, ਗਾਂਦੇ ਹਨ ।

**ਅਰਥ** :—(ਹੇ ਭਾਈ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਇਹ ਬਾਣੀ ਸਾਧ ਸੰਗਤਿ ਵਿਚ (ਬੈਠ ਕੇ) ਗਾਵਿਆ ਕਰੋ । ਉਸ ਸਤ ਸੰਗ ਵਿਚ ਆਮਤਕ ਅਨੰਦ ਦੇਣ ਵਾਲੀ ਬਾਣੀ ਗਾਵਿਆ ਕਰੋ, ਜਿਥੇ (ਗੁਰਮੁਖਿ ਜਨ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਸਦਾ ਗਾਂਦੇ ਹਨ ।

ਹੇ ਪ੍ਰਭੂ ! ਤੈਨੂੰ ਸਦਾ-ਥਿਰ ਨੂੰ ਤਦੋਂ ਹੀ ਜੀਵ ਸਿਮਰਦੇ ਹਨ ਜਦੋਂ ਤੈਨੂੰ ਚੰਗੇ ਲੱਗਣ, ਜਿਨ੍ਹਾਂ ਨੂੰ ਤੂੰ ਗੁਰੂ ਦੀ ਰਾਹੀਂ ਇਹ ਸੂਝ ਬਖ਼ਸ਼ੇਂ ।

(ਹੇ ਭਾਈ !) ਸਦਾ-ਥਿਰ ਪ੍ਰਭੂ ਸਭ ਜੀਵਾਂ ਦਾ ਮਾਲਕ ਹੈ, ਜਿਸ ਜਿਸ ਉਤੇ ਉਹ ਮੇਹਰ ਕਰਦਾ ਹੈ ਉਹ ਉਹ ਜੀਵ ਤੈਨੂੰ ਪ੍ਰਾਪਤ ਕਰ ਲੈਂਦੇ ਹਨ । ਤੇ, ਨਾਨਕ ਆਖਦਾ ਹੈ, ਉਹ ਸਤ ਸੰਗਤਿ ਵਿਚ (ਬੈਠ ਕੇ) ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਗਾਂਦੇ ਹਨ ।੩੯।

**ਭਾਵ** :—ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਹ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਂਦੇ ਹਨ ਤੇ ਆਤਮਕ ਆਨੰਦ ਮਾਣਦੇ ਹਨ ।

**ਅਨਦੁ, ਸੁਣਹੁ ਵਡਭਾਗੀਹੋ, ਸਗਲ ਮਨੋਰਥ ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥ ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥ ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥ ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥ {ਪੰਨਾ ੯੨੨}**

**ਪਦ ਅਰਥ** :—ਵਿਸੂਰੇ—ਚਿੰਤਾ-ਝੋਰੇ । ਸੰਤਾਪ—ਕਲੇਸ਼ । ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸਰਸੇ—ਸ-ਰਸ, ਰਹੇ, ਆਨੰਦ-ਭਰਪੂਰ । ਗੁਰ ਤੇ—ਗੁਰੂ ਤੋਂ । ਸਤਿਗੁਰੁ ਰਹਿਆ ਭਰਪੂਰੇ—ਗੁਰੂ (ਆਪਣੀ ਬਾਣੀ ਵਿਚ) ਭਰਪੂਰ ਹੈ, ਬਾਣੀ ਗੁਰੂ-ਰੂਪ ਹੈ । ਅਨਹਦ—ਇਕ-ਰਸ । ਤੂਰੇ—ਵਾਜੇ । ਮਨੋਰਥ—ਮਨ ਦੀਆਂ ਦੌੜਾਂ ।

**ਅਰਥ** :—ਹੇ ਵੱਡੇ ਭਾਗਾਂ ਵਾਲਿਓ ! ਸੁਣੋ, ਆਨੰਦ ਇਹ ਹੈ ਕਿ (ਉਸ ਅਵਸਥਾ ਵਿਚ) ਮਨ ਦੀਆਂ ਸਾਰੀਆਂ ਦੌੜਾਂ ਮੁੱਕ ਜਾਂਦੀਆਂ ਹਨ (ਸਾਰੇ ਸੰਕਲਪ ਸਿਰੇ ਚੜ੍ਹ ਜਾਂਦੇ ਹਨ), ਪਰਮ ਆਤਮਾ ਪ੍ਰਭੂ ਮਿਲ ਪੈਂਦਾ ਹੈ, ਸਾਰੇ ਚਿੰਤਾ-ਝੋਰੇ ਮਨ ਤੋਂ ਲਹਿ ਜਾਂਦੇ ਹਨ । ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਿਆਂ ਸਾਰੇ ਦੁੱਖ ਰੋਗ ਕਲੇਸ਼ ਮਿਟ ਜਾਂਦੇ ਹਨ । ਜੇਹੜੇ ਸੰਤ ਗੁਰਮੁਖਿ ਪੂਰੇ ਗੁਰੂ ਤੋਂ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਸਾਂਝੀ ਪਾਣੀ ਸਿੱਖ ਲੈਂਦੇ ਹਨ ਉਹਨਾਂ ਦੇ ਹਿਰਦੇ ਖਿੜ ਆਉਂਦੇ ਹਨ । ਇਸ ਬਾਣੀ ਨੂੰ ਸੁਣਨ ਵਾਲੇ ਉਚਾਰਨ ਵਾਲੇ ਸਭ ਪਵਿਤ੍ਰ-ਆਤਮਕ ਹੋ ਜਾਂਦੇ ਹਨ, ਇਸ ਬਾਣੀ ਵਿਚ ਉਹਨਾਂ ਨੂੰ ਸਤਿਗੁਰੂ ਹੀ ਦਿੱਸਦਾ ਹੈ ।

ਨਾਨਕ ਬੇਨਤੀ ਕਰਦਾ ਹੈ—ਜੇਹੜੇ ਬੰਦੇ ਗੁਰੂ ਦੀ ਚਰਨੀਂ ਲੱਗਦੇ ਹਨ, ਉਹਨਾਂ ਦੇ ਅੰਦਰ ਇਕ-ਰਸ (ਖ਼ੁਸ਼ੀ ਦੇ) ਵਾਜੇ ਵੱਜ ਪੈਂਦੇ ਹਨ (ਉਹਨਾਂ ਦੇ ਅੰਦਰ ਆਤਮਕ ਆਨੰਦ ਪੈਦਾ ਹੋ ਜਾਂਦਾ ਹੈ) ।੪੦।

**ਭਾਵ** :—ਆਤਮਕ ਆਨੰਦ ਦੇ ਲੱਛਣ :—ਜਿਸ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ, ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ, ਉਸ ਦੇ ਸਾਰੇ ਚਿੰਤਾ-ਝੋਰੇ ਮਿਟ ਜਾਂਦੇ ਹਨ, ਕੋਈ ਦੁੱਖ ਰੋਗ ਕੋਈ ਕਲੇਸ਼ ਉਸ ਉਤੇ ਜ਼ੋਰ ਨਹੀਂ ਪਾ ਸਕਦਾ ।

ਆਨੰਦ ਦੀ ਇਹ ਅਵਸਥਾ ਸਤਿਗੁਰੂ ਦੀ ਬਾਣੀ ਤੋਂ ਪ੍ਰਾਪਤ ਹੁੰਦੀ ਹੈ । ਇਸ ਬਾਣੀ ਨੂੰ ਗਾਣ ਵਾਲਿਆਂ ਸੁਣਨ ਵਾਲਿਆਂ ਦੇ ਜੀਵਨ ਉੱਚੇ ਹੋ ਜਾਂਦੇ ਹਨ । ਇਸ ਬਾਣੀ ਵਿਚ ਉਹਨਾਂ ਨੂੰ ਸਤਿਗੁਰੂ ਹੀ ਪਰਤੱਖ ਦਿੱਸਦਾ ਹੈ ।

## ਰਾਮਕਲੀ ਸਦੁ ॥ ੴ ਸਤਿਗੁਰ ਪ੍ਰਸਾਦਿ ॥ {ਪੰਨਾ ੯੨੩}

### ਇਸ ਬਾਣੀ ਦਾ ਪਹਿਲਾ ਟੀਕਾ—

ਸੰਨ ੧੯੩੫ ਵਿਚ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦਾ ਸਮਾਗਮ ਗੁਜਰਾਂਵਾਲੇ ਹੋਇਆ । ਉਥੇ ਕਾਨਫ੍ਰੰਸ ਦੇ ਪੰਡਾਲ ਵਿਚ ਮੈਨੂੰ ਗੁਰਬਾਣੀ-ਵਿਆਕਰਣ ਬਾਰੇ ਆਪਣੇ ਖ਼ਿਆਲ ਪਰਗਟ ਕਰਨ ਦਾ ਮੌਕਾ ਮਿਲਿਆ । ਅਖ਼ਬਾਰਾਂ ਦੇ ਪ੍ਰਤੀਨਿਧ ਭੀ ਮੌਜੂਦ ਸਨ । ਮੈਂ ਵਿਆਕਰਣ ਦੀ ਵਿਆਖਿਆ ਸਮੇ 'ਸੱਦ' ਦੀ ਪੰਜਵੀਂ ਪਉੜੀ ਦਾ ਹਵਾਲਾ ਭੀ ਦਿੱਤਾ । ਮਾਸਕ-ਪੱਤ੍ਰ 'ਅੰਮ੍ਰਿਤ' ਦੇ ਐਡੀਟਰ ਸ: ਗੰਗਾ ਸਿੰਘ ਜੀ ਨੇ ਮੈਨੂੰ ਸਮਾਗਮ ਤੋਂ ਪਿੱਛੋਂ ਕਿਹਾ ਕਿ ਮੈਂ ਉਸ ਸਾਰੀ ਬਾਣੀ ਦੀ ਵਿਆਖਿਆ ਵਿਆਕਰਣ ਅਨੁਸਾਰ ਲਿਖ ਕੇ ਕਿਤਾਬ ਦੀ ਸ਼ਕਲ ਵਿਚ ਪੇਸ਼ ਕਰਾਂ । 'ਅੰਮ੍ਰਿਤ' ਦਾ ਆਪਣਾ ਪ੍ਰੈੱਸ ਸੀ । ਉਹਨਾਂ ਮੇਰਾ ਉਹ ਟ੍ਰੈਕਟ 'ਰੱਬੀ ਸੱਦਾ' ਛਾਪ ਦਿੱਤਾ ।

ਉਹ ਟ੍ਰੈਕਟ 'ਰੱਬੀ ਸੱਦਾ' ਕਈ ਸਾਲਾਂ ਤੋਂ ਖ਼ਤਮ ਹੋ ਚੁਕਾ ਸੀ । ਪਰ ਹੋਰ ਹੋਰ ਟੀਕਿਆਂ, ਲੇਖਾਂ ਅਤੇ ਪੁਸਤਕਾਂ ਦੇ ਰੁਝੇਵੇਂ ਆਦਿ ਦੇ ਕਾਰਨ ਮੈਂ ਉਸ ਨੂੰ ਦੂਜੀ ਵਾਰੀ ਛੇਤੀ ਛਪਵਾ ਨਾਹ ਸਕਿਆ ।

ਦੂਜੀ ਵਾਰੀ ਇਹ ਟੀਕਾ 'ਸੱਦ ਸਟੀਕ' ਨਾਮ ਹੇਠ ਦਸੰਬਰ ੧੯੫੩ ਵਿਚ ਛਾਪਿਆ । ਇਸ ਦੀ ਅੰਦਰੀ ਸ਼ਕਲ ਬਹੁਤ ਕੁਝ ਬਦਲਾ ਕੇ ਇਸ ਨੂੰ ਮੌਜੂਦਾ ਰੂਪ ਦੇ ਦਿੱਤਾ ਗਿਆ । ਹਾਂ, ਮੂਲ ਦੇ ਟੀਕੇ ਵਿਚ ਕੋਈ ਭੀ ਫ਼ਰਕ ਪਾਣ ਦੀ ਲੋੜ ਨਹੀਂ ਸੀ ਪਈ । ਤਦੋਂ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਰੀਟਾਇਰ ਹੋ ਚੁਕਾ ਹੋਇਆ ਸਾਂ, ਤੇ, ਮੈਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਰਿਹਾਇਸ਼ ਜੋਗੀ ਥਾਂ ਮਿਲੀ ਹੋਈ ਸੀ ।

—ਸਾਹਿਬ ਸਿੰਘ

## ਰਾਮਕਲੀ ਸਦੁ ॥ ੴ ਸਤਿਗੁਰ ਪ੍ਰਸਾਦਿ ॥

### ਹਿੰਦੂ-ਮਤ ਅਨੁਸਾਰ ਅੰਤਮ ਸੰਸਕਾਰ

ਜਦੋਂ ਕਿਸੇ ਹਿੰਦੂ-ਘਰ ਵਿਚ ਕੋਈ ਪ੍ਰਾਣੀ ਮਰਨ ਲੱਗਦਾ ਹੈ, ਤਾਂ ਉਸ ਦੇ ਪੁੱਤਰ ਇਸਤ੍ਰੀ ਆਦਿਕ ਵਾਰਸ ਸ਼ਾਸਤ੍ਰਾਂ ਦੀ ਦੱਸੀ ਮਰਯਾਦਾ ਅਨੁਸਾਰ ਉਸ ਨੂੰ ਮੰਜੇ ਤੋਂ ਹੇਠਾਂ ਲਾਹ ਲੈਂਦੇ ਹਨ । ਭੁੰਞੇ ਦੱਭ ਵਿਛਾ ਕੇ ਉਸ ਉਤੇ ਕੱਪੜਾ ਵਿਛਾ ਦੇਣ ਦੀ ਮਰਯਾਦਾ ਹੈ । ਉਸ ਦੇ ਹੱਥ ਦੀ ਤਲੀ ਉੱਤੇ ਆਟੇ ਦਾ ਦੀਵਾ ਰੱਖ ਕੇ ਜਗਾ ਦੇਂਦੇ ਹਨ, ਤੇ ਦੀਵੇ ਵਿਚ ਬ੍ਰਾਹਮਣ ਦੀ ਭੇਟਾ ਲਈ ਸਮਰਥਾ ਅਨੁਸਾਰ ਅਠਿਆਨੀ ਰੁਪਇਆ ਆਦਿਕ ਚਾਂਦੀ ਸੋਨੇ ਦਾ ਸਿੱਕਾ ਪਾ ਦੇਂਦੇ ਹਨ । ਇਸ ਮਰਯਾਦਾ ਦਾ ਭਾਵ ਉਹ ਇਹ ਸਮਝਦੇ ਹਨ ਕਿ ਮਰਨ ਵਾਲੇ ਪ੍ਰਾਣੀ ਦੀ ਆਤਮਾ ਨੇ ਅਗਾਂਹ ਬੜੇ ਹਨੇਰੇ ਪੈਂਡਿਆਂ ਵਿਚੋਂ ਦੀ ਲੰਘਣਾ ਹੈ, ਜਿਥੇ ਰਾਹ-ਖਹਿੜਾ ਵੇਖਣ ਲਈ ਉਸ ਨੂੰ ਚਾਨਣ ਦੀ

ਲੋੜ ਪੈਂਦੀ ਹੈ । ਮਰਨ ਵੇਲੇ ਉਸ ਦੀ ਤਲੀ ਉੱਤੇ ਰੱਖਿਆ ਹੋਇਆ ਦੀਵਾ ਉਸ ਨੂੰ ਪਰਲੋਕ ਦੇ ਪੈਂਡਿਆਂ ਵਿਚ ਚਾਨਣ ਦੇਂਦਾ ਹੈ ।

ਜਦੋਂ ਆਦਮੀ ਮਰ ਜਾਂਦਾ ਹੈ, ਤਾਂ ਉਸ ਦੇ ਸਰੀਰ ਦਾ ਸਸਕਾਰ ਕਰਨ ਤੋਂ ਪਹਿਲਾਂ ਜਵਾਂ ਦੇ ਆਟੇ ਦੇ ਪੇੜੇ ਪੱਤਲਾਂ ਉਤੇ ਰੱਖ ਕੇ ਮਣਸੇ ਜਾਂਦੇ ਹਨ । ਬ੍ਰਾਹਮਣ ਪੁਰਾਣ ਆਦਿਕ ਦੇ ਮੰਤ੍ਰ ਪੜ੍ਹਦਾ ਹੈ । ਸੂਰਜ ਵਲ ਮੂੰਹ ਕਰ ਕੇ ਪਾਣੀ ਦੀਆਂ ਚੁਲੀਆਂ ਭੀ ਭੇਟਾ ਕੀਤੀਆਂ ਜਾਂਦੀਆਂ ਹਨ । ਇਹ ਉਸ ਵਿਛੜੀ ਰੂਹ ਲਈ ਖ਼ੁਰਾਕ ਭੇਜੀ ਜਾਂਦੀ ਹੈ ।

ਘਰੋਂ ਤੁਰ ਕੇ ਮਸਾਣਾਂ ਤੋਂ ਉਰੇ ਅੱਧਵਾਟੇ (ਅੱਧਮਾਰਗੇ) ਮਿਰਤਕ ਦਾ ਫੱਟਾ ਭੁੰਞੇ ਰੱਖ ਦਿੱਤਾ ਜਾਂਦਾ ਹੈ । ਘਰੋਂ ਤੁਰਨ ਲੱਗਿਆਂ ਮਿੱਟੀ ਦਾ ਇਕ ਕੋਰਾ ਭਾਂਡਾ ਨਾਲ ਲੈ ਲੈਂਦੇ ਹਨ । ਉਸ ਅੱਧਮਾਰਗ ਤੇ ਉਹ ਭਾਂਡਾ ਭੰਨ ਦੇਂਦੇ ਹਨ, ਅਤੇ ਮਰੇ ਪ੍ਰਾਣੀ ਦਾ ਪੁੱਤਰ ਆਦਿਕ ਬਹੁਤ ਉੱਚੀ ਡਰਾਉਣੀ ਆਵਾਜ਼ ਵਿਚ ਢਾਹ ਮਾਰਦਾ ਹੈ । ਇਸ ਰਸਮ ਦੇ ਹੇਠ ਖ਼ਿਆਲ ਇਹ ਹੈ ਕਿ ਮਿਰਤਕ ਦੀ ਆਤਮਾ ਸਰੀਰਕ ਮੋਹ ਕਰਕੇ ਅਜੇ ਉਸ ਮੁਰਦੇ ਦੇ ਦੁਆਲੇ ਹੀ ਭੌਂਦੀ ਫਿਰਦੀ ਹੈ । ਇਸ ਭਿਆਨਕ ਢਾਹ ਨਾਲ ਉਸ ਨੂੰ ਡਰਾਂਦੇ ਹਨ ਕਿ ਚਲੀ ਜਾਏ ।

ਸਸਕਾਰ ਕਰਨ ਵੇਲੇ ਬ੍ਰਾਹਮਣ ਫਿਰ ਕੁਝ ਮੰਤ੍ਰ ਪੜ੍ਹਦਾ ਹੈ । ਸਸਕਾਰ ਤੋਂ ਪਿੱਛੋਂ ਬਚ ਰਹੀਆਂ ਹੱਡੀਆਂ (ਅਸਥੀਆਂ) ਹਰਿਦੁਆਰ ਗੰਗਾ ਨਦੀ ਵਿਚ ਪਾਈਆਂ ਜਾਂਦੀਆਂ ਹਨ । ਹਿੰਦੂ-ਖ਼ਿਆਲ ਅਨੁਸਾਰ ਜਿਸ ਦੀਆਂ ਅਸਥੀਆਂ ਗੰਗਾ ਵਿਚ ਨਾਹ ਪੈਣ ਉਸ ਦੀ ਗਤੀ ਨਹੀਂ ਹੁੰਦੀ ।

ਮਰਨ ਪਿਛੋਂ ੧੩ ਦਿਨਾਂ ਤਕ ਹਰੇਕ ਪ੍ਰਾਣੀ ਦੀ ਆਤਮਾ ਪ੍ਰੇਤ ਬਣੀ ਰਹਿੰਦੀ ਹੈ, ਅਤੇ ਆਪਣੇ ਛੱਡੇ ਘਰਾਂ ਦੇ ਦੁਆਲੇ ਹੀ ਭੌਂਦੀ ਫਿਰਦੀ ਹੈ । ਜਿਨ੍ਹਾਂ ਦਾ ਕੋਈ ਮਰਦਾ ਹੈ, ਉਹਨਾਂ ਦੇ ਘਰ ਸ਼ਰੀਕੇ ਬਿਰਾਦਰੀ ਦੇ ਘਰਾਂ ਵਿਚੋਂ ਜ਼ਨਾਨੀਆਂ ਮਰਦ ਰਾਤ ਨੂੰ ਆ ਕੇ ਸੌਂਦੇ ਹਨ । ਸਵੇਰੇ ਪਹਿਰ ਰਾਤ ਰਹਿੰਦੀ ਹੀ ਮਰੇ ਪ੍ਰਾਣੀ ਦਾ ਪੁੱਤਰ ਆਦਿਕ ਉੱਠ ਕੇ ਢਾਹ ਮਾਰਦਾ ਹੈ । ੧੩ ਦਿਨ ਹਰ ਸਵੇਰੇ ਇਹੀ ਕੁਝ ਹੁੰਦਾ ਹੈ । ਇਹ ਭੀ ਮਿਰਤਕ ਦੀ ਆਤਮਾ ਨੂੰ ਡਰਾਣ ਵਾਸਤੇ ਕੀਤਾ ਜਾਂਦਾ ਹੈ । {ਨੋਟ :—ਜਿਉਂ ਜਿਉਂ ਲੋਕ ਵਿੱਦਿਆ ਦੇ ਚਾਨਣ ਵਿਚ ਸਿਆਣੇ ਹੁੰਦੇ ਜਾ ਰਹੇ ਹਨ, ਇਹ ਢਾਹਾਂ ਮਾਰਨ ਵਾਲੀ ਰਸਮ ਹਟਦੀ ਜਾ ਰਹੀ ਹੈ} ।

ਤੇਰ੍ਹਵੇਂ ਦਿਨ ਮਿਰਤਕ ਦੀ ਕਿਰਿਆ ਕੀਤੀ ਜਾਂਦੀ ਹੈ । ਅਚਾਰਜ ਆ ਕੇ ਇਹ ਰਸਮ ਕਰਾਂਦਾ ਹੈ । ਇਹ ਮਰਯਾਦਾ ਵਿਛੁੜੀ ਆਤਮਾ ਨੂੰ ਪ੍ਰੇਤ ਜੂਨ ਵਿਚੋਂ ਕੱਢ ਕੇ ਪਿਤਰ ਲੋਕ ਤਕ ਅਪੜਾਣ ਵਾਸਤੇ ਕੀਤੀ ਜਾਂਦੀ ਹੈ । ਸ਼ਾਸਤ੍ਰ ਅਨੁਸਾਰ ਖ਼ਿਆਲ ਇਹ ਬਣਿਆ ਹੋਇਆ ਹੈ ਕਿ ਪਿਤਰ ਲੋਕ ਅੱਪੜਨ ਲਈ ੩੬੦ ਦਿਨ ਲੱਗਦੇ ਹਨ । ਪੈਂਡਾ ਹੈ ਅਣਡਿੱਠਾ ਤੇ ਹਨੇਰਾ । ਇਸ ਵਾਸਤੇ ਕਿਰਿਆ ਕਰਨ ਵੇਲੇ ੩੬੦ ਦੀਵੇ ਵੱਟੀਆਂ ਤੇ ਲੋੜੀਂਦਾ ਤੇਲ ਲਿਆ ਕੇ ਰੱਖ ਦੇਂਦੇ ਹਨ । ਜਦੋਂ ਵੇਦ-ਮੰਤ੍ਰ ਆਦਿਕ ਪੜ੍ਹਨ ਦੀ ਸਾਰੀ ਰਸਮ ਹੋ ਚੁਕਦੀ ਹੈ, ਤਾਂ ਉਹ ਵੱਟੀਆਂ ਇਕੱਠੀਆਂ ਹੀ ਤੇਲ ਵਿਚ ਭਿਉਂ ਕੇ ਬਾਲ ਦਿੱਤੀਆਂ ਜਾਂਦੀਆਂ ਹਨ, ਅਤੇ ਇਸ ਤਰ੍ਹਾਂ ਮਰੇ ਪ੍ਰਾਣੀ ਨੂੰ ਪਿਤਰ ਲੋਕ ਦੇ ਲੰਮੇ ਪੈਂਡੇ ਵਿਚ ੩੬੦ ਦਿਨ ਚਾਨਣ ਮਿਲਦਾ ਰਹਿੰਦਾ ਹੈ । ਇਹਨਾਂ ਇਕੱਠੇ ਬਾਲੇ ਦੀਵਿਆਂ ਤੋਂ ਇਲਾਵਾ ਭੀ ਛਨਿੱਛਰ ਦੇਵਤੇ ਦੇ ਮੰਦਰ ਵਿਚ ਸਾਲ ਭਰ ਹਰ ਰੋਜ਼ ਦੀਵਾ ਜਗਾਣ ਲਈ ਤੇਲ ਭੇਜਿਆ ਜਾਂਦਾ ਹੈ । ਕਿਰਿਆ ਵਾਲੇ ਦਿਨ ਭੀ ਵਿਛੁੜੀ ਰੂਹ ਦੀ ਖ਼ੁਰਾਕ ਵਾਸਤੇ ਪਿੰਡ ਭਰਾਏ ਜਾਂਦੇ ਹਨ । ਕਿਰਿਆ ਵਾਲੇ ਦਿਨ ਤੋਂ ਲੈ ਕੇ ਇੱਕ ਸਾਲ ਹਰ ਰੋਜ਼ ਬ੍ਰਾਹਮਣ ਨੂੰ ਭੋਜਨ ਖੁਆਇਆ ਜਾਂਦਾ ਹੈ ।

ਨੋਟ :—ਸਸਕਾਰ ਕਰਨ ਤੋਂ ਪਿਛੋਂ ਕਿਰਿਆ ਵਾਲੇ ਦਿਨ ਤਕ ਗਰੁੜ ਪੁਰਾਣ ਦੀ ਕਥਾ ਭੀ ਕਰਾਈ ਜਾਂਦੀ ਹੈ । ਆਮ ਤੌਰ ਤੇ ਤਾਂ ਬ੍ਰਾਹਮਣ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਆਪਣੇ ਘਰ ਬੈਠੇ ਹੀ ਗਰੁੜ ਦਾ ਪਾਠ ਕਰੀ ਜਾਣ ।

ਵਰ੍ਹੇ ਪਿੱਛੋਂ ਮਰਨ ਦੀ ਥਿੱਤ ਉਤੇ ਹੀ ਵਰ੍ਹੀਣਾ ਕੀਤਾ ਜਾਂਦਾ ਹੈ । ਖ਼ੁਰਾਕ ਦੇ ਇਲਾਵਾ ਵਿਛੁੜੇ ਪ੍ਰਾਣੀ ਵਾਸਤੇ ਭਾਂਡੇ ਬਸਤ੍ਰ ਆਦਿਕ ਭੇਜੇ ਜਾਂਦੇ ਹਨ । ਸਾਰਾ ਸਾਮਾਨ ਅਚਾਰਜ ਨੂੰ ਦਾਨ ਕੀਤਾ ਜਾਂਦਾ ਹੈ । ਇਸ ਤੋਂ ਪਿਛੋਂ ਹਰ ਸਾਲ ਸਰਾਧਾਂ ਦੇ ਦਿਨਾਂ ਵਿਚ ਉਸ ਥਿੱਤ ਤੇ ਬ੍ਰਾਹਮਣਾਂ ਨੂੰ ਭੋਜਨ ਖੁਆਇਆ ਜਾਂਦਾ ਹੈ । ਇਹ ਭੀ ਵਿਛੁੜੇ ਸੰਬੰਧੀ ਨੂੰ ਅਪੜਾਣ ਲਈ ਹੀ ਹੁੰਦਾ ਹੈ ।

ਜੇ ਕੋਈ ਪ੍ਰਾਣੀ ਬਹੁਤ ਉਮਰ ਦਾ ਹੋ ਕੇ ਮਰੇ, ਪੋਤਰਿਆਂ ਪੜੋਤਰਿਆਂ ਵਾਲਾ ਹੋ ਜਾਏ ਤਾਂ ਉਸ ਦਾ ਸਸਕਾਰ ਕਰਨ ਵੇਲੇ ਉਸ ਨੂੰ 'ਵੱਡਾ ਕਰਦੇ' ਹਨ । ਜਿਸ ਫੱਟੇ ਉਤੇ ਮੁਰਦਾ ਚੁੱਕ ਕੇ ਲੈ ਜਾਈਦਾ ਹੈ, ਉਸ ਫੱਟੇ ਨੂੰ ਸੋਹਣੇ ਕੱਪੜਿਆਂ ਤੇ ਫੁੱਲਾਂ ਨਾਲ ਸਜਾਂਦੇ ਹਨ । ਮੁਰਦਾ ਲੈ ਜਾਣ ਵੇਲੇ ਉਸ ਦੇ ਉਤੋਂ ਦੀ ਉਸ ਦੇ ਪੋਤਰੇ ਪੜੋਤਰੇ ਆਦਿਕ ਛੁਹਾਰੇ ਮਖਾਣੇ ਪੈਸੇ ਆਦਿਕ ਸੁੱਟਦੇ ਹਨ । ਇਸ ਰਸਮ ਨੂੰ 'ਬਬਾਣ' ਕੱਢਣਾ ਆਖੀਦਾ ਹੈ ।

### ਪੁਰਾਣ

ਪੁਰਾਣ—ਵਿਆਸ ਰਿਸ਼ੀ ਜਾਂ ਉਸ ਦੇ ਨਾਮ ਹੇਠ ਵਿਦਵਾਨਾਂ ਦੇ ਲਿਖੇ ਹੋਏ ਇਤਿਹਾਸ ਨਾਲ ਮਿਲੇ ਧਰਮ-ਗ੍ਰੰਥ । ਇਹਨਾਂ ਦੀ ਗਿਣਤੀ ੧੮ ਹੈ । ਅਤੇ ਸ਼ਲੋਕ ਚਾਰ ਲੱਖ । ਵਿਸ਼ਨੂ ਪੁਰਾਣ ਅਨੁਸਾਰ ਪੁਰਾਣ ਦੇ ਲੱਛਣ ਇਹ ਹਨ—ਜਗਤ ਦੀ ਉਤਪੱਤੀ ਤੇ ਪ੍ਰਲੈ, ਦੇਵਤਾ ਅਤੇ ਪਿਤਰਾਂ ਦੀ ਬੰਸਾਵਲੀ, ਮਨੂ ਦੇ ਰਾਜ ਦਾ ਸਮਾ ਅਤੇ ਉਸ ਦਾ ਹਾਲ, ਸੂਰਜ ਅਤੇ ਚੰਦ੍ਰਵੰਸ ਦੀ ਕਥਾ,—ਜਿਸ ਵਿਚ ਇਹ ਪੰਜ ਪ੍ਰਸੰਗ ਹੋਣ ਉਹ ਪੁਰਾਣ ਹੈ ।

੧੮ ਪਰਾਣ ਇਹ ਹਨ—ਵਿਸ਼ਨੂ ਪੁਰਾਣ, ਪਦਮ, ਬ੍ਰਹਮ, ਸ਼ਿਵ, ਭਾਗਵਤ, ਨਾਰਦ, ਮਾਰਕੰਡੇਯ, ਅਗਨਿ, ਬ੍ਰਹਮਵੈਵਰਤ, ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ, ਮਤਸਯ, ਗਰੁੜ, ਬ੍ਰਹਮਾਂਡ, ਭਵਿਖਯ ।

### ਗਰੁੜ-ਪੁਰਾਣ

ਹਿੰਦੂ ਮੰਨਦੇ ਹਨ ਕਿ ਹਰੇਕ ਦੇਵਤੇ ਦਾ ਕੋਈ ਉਚੇਚਾ ਅਵਾਹਨ (ਸਵਾਰੀ) ਹੈ । ਜਿਵੇਂ ਗਣੇਸ਼ ਦੀ ਸਵਾਰੀ ਚੂਹਾ, ਬ੍ਰਹਮਾ ਦੀ ਸਵਾਰੀ ਹੰਸ, ਸ਼ਿਵ ਦੀ ਸਵਾਰੀ ਬੈਲ । ਇਸੇ ਤਰ੍ਹਾਂ ਗਰੁੜ ਵਿਸ਼ਨੂੰ ਦੀ ਸਵਾਰੀ ਮੰਨਿਆ ਜਾਂਦਾ ਹੈ ।

ਗਰੁੜ ਪੁਰਾਣ ਵਿਚ ਵਿਸ਼ਨੂੰ ਆਪਣੇ ਅਵਾਹਨ ਗਰੁੜ ਨੂੰ ਜਮ-ਮਾਰਗ ਦਾ ਹਾਲ ਸੁਣਾਂਦਾ ਹੈ, ਤੇ ਆਖਦਾ ਹੈ—

ਮਰਨ ਪਿਛੋਂ ਜੀਵ ਪ੍ਰੇਤ ਜੂਨ ਪ੍ਰਾਪਤ ਕਰਦਾ ਹੈ, ਅਤੇ ਇਸ ਦਾ ਸਰੀਰ ਅੰਗੂਠੇ ਜਿਤਨਾ ਹੋ ਜਾਂਦਾ ਹੈ । ਮਰੇ ਪ੍ਰਾਣੀ ਵਾਸਤੇ ਪਿੰਡ ਭਰਾਣੇ ਜ਼ਰੂਰੀ ਹਨ । ਇਹਨਾਂ ਦੀ ਸਹੈਤਾ ਨਾਲ ਪ੍ਰੇਤ ਦਾ ਸਰੀਰ ਦਸ ਦਿਨਾਂ ਵਿਚ ਹੱਥ ਭਰ ਬਣ ਜਾਂਦਾ ਹੈ । ਜਦੋਂ ਪ੍ਰਾਣੀ ਮਰਨ ਲੱਗੇ ਤਾਂ ਉਸ ਨੂੰ ਇਸ਼ਨਾਨ ਅਤੇ ਸਾਲਗਰਾਮ ਦੀ ਪੂਜਾ ਕਰਨੀ ਚਾਹੀਦੀ ਹੈ । ਸਾਲਗਰਾਮ ਸਾਰੇ ਪਾਪਾਂ ਦਾ ਨਾਸ ਕਰਦਾ ਹੈ । ਜੇ ਮਰਨ ਵੇਲੇ ਪ੍ਰਾਣੀ ਦੇ ਮੂੰਹ ਵਿਚ ਸਾਲਗਰਾਮ ਦਾ ਚਰਨਾਮ੍ਰਿਤ ਪਏ, ਤਾਂ ਉਸ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ ।

ਜਿਵੇਂ ਰੂੰ ਦੇ ਢੇਰ ਅੱਗ ਦੀ ਇਕ ਚਿਣਗ ਨਾਲ ਸੜ ਕੇ ਸੁਆਹ ਹੋ ਜਾਂਦੇ ਹਨ, ਤਿਵੇਂ ਮਰਨ ਵੇਲੇ ਪ੍ਰਾਣੀ ਲਫ਼ਜ਼ ਗੰਗਾ ਆਖਣ ਨਾਲ ਹੀ ਮੁਕਤ ਹੋ ਜਾਂਦਾ ਹੈ ।

ਪ੍ਰੇਤ-ਕਰਮ ਕਰਵਾਣ ਲਈ ਮਰੇ ਪ੍ਰਾਣੀ ਦੇ ਸਸਕਾਰ ਤੋਂ ਪਹਿਲਾਂ ਉਸ ਦਾ ਪੁੱਤਰ ਤੇ ਹੋਰ ਨਜ਼ਦੀਕੀ ਸੰਬੰਧੀ ਮੁੰਡਨ ਕਰਨ । ਇਹ ਅੱਤ ਜ਼ਰੂਰੀ ਹੈ । ਪ੍ਰੇਤ ਦੀ ਖ਼ਾਤਰ ਮੰਤ੍ਰ ਕੇ ਤਿਲ ਅਤੇ ਘਿਉ ਦੀ ਅਹੂਤੀ ਦੇਣੀ ਚਾਹੀਦੀ ਹੈ, ਅਤੇ ਬਹੁਤ ਰੋਣਾ ਚਾਹੀਦਾ ਹੈ । ਅਜੇਹਾ ਕਰਨ ਨਾਲ ਮਰੇ ਪ੍ਰਾਣੀ ਨੂੰ ਸੁਖ ਹੁੰਦਾ ਹੈ ।

ਯਾਰਾਂ ਦਿਨ ਰਾਤ-ਦਿਨ ਹਰ ਵੇਲੇ ਦੀਵਾ ਜਗਦਾ ਰਹਿਣਾ ਚਾਹੀਦਾ ਹੈ । ਇਸ ਦੀਵੇ ਨਾਲ ਜਮ-ਮਾਰਗ ਵਿਚ ਚਾਨਣ ਹੁੰਦਾ ਹੈ ।

ਪ੍ਰੇਤ-ਕਰਮ ਕਰਨ ਨਾਲ ਪ੍ਰਾਣੀ ਦਸ ਦਿਨਾਂ ਵਿਚ ਹੀ ਸਾਰੇ ਪਾਪਾਂ ਤੋਂ ਛੁਟਕਾਰਾ ਪਾ ਲੈਂਦਾ ਹੈ । ਗਰੁੜ ਪੁਰਾਣ ਨੂੰ ਸੁਣਨ ਤੇ ਸੁਣਾਨ ਵਾਲੇ ਪਾਪਾਂ ਤੋਂ ਮੁਕਤ ਹੋ ਜਾਂਦੇ ਹਨ । ਇਸ ਪੁਰਾਣ ਦੇ ਵਾਚਣ ਵਾਲੇ ਪੰਡਿਤ ਨੂੰ ਕੱਪੜੇ ਗਹਿਣੇ, ਗਊ, ਅੰਨ, ਸੋਨਾ, ਜ਼ਮੀਨ ਆਦਿਕ ਸਭ ਕੁਝ ਦਾਨ ਕਰਨਾ ਚਾਹੀਦਾ ਹੈ, ਨਹੀਂ ਤਾਂ ਫਲ ਦੀ ਪ੍ਰਾਪਤੀ ਨਹੀਂ ਹੁੰਦੀ । ਕਥਾ ਸੁਣਾਨ ਵਾਲਾ ਜੇ ਪ੍ਰਸੰਨ ਹੋ ਜਾਵੇ, ਤਾਂ ਹੇ ਗਰੁੜ ! ਦਾਨ ਕਰਨ ਵਾਲੇ ਉਤੇ ਮੈਂ ਭੀ ਪ੍ਰਸੰਨ ਹੋ ਜਾਂਦਾ ਹਾਂ ।

### ਗੁਰੂ ਅਮਰਦਾਸ ਜੀ ਬਾਰੇ ਕਿਰਿਆ ਦਾ ਭੁਲੇਖਾ

'ਸੱਦ' ਦੀ ਪੰਜਵੀਂ ਪਉੜੀ ਨੂੰ ਪੜ੍ਹ ਕੇ ਸਿੱਖ ਜਨਤਾ ਆਮ ਤੌਰ ਤੇ ਟਪਲਾ ਖਾ ਜਾਂਦੀ ਹੈ, ਤੇ ਅਨੇਕਾਂ ਸੱਜਣ ਇਹ ਸਮਝਣ ਲੱਗ ਪੈਂਦੇ ਹਨ ਕਿ ਇਸ ਪਉੜੀ ਵਿਚ ਗੁਰੂ ਅਮਰਦਾਸ ਜੀ ਵਲੋਂ ਕਿਰਿਆ ਕਰਨ ਦੀ ਹਿਦਾਇਤ ਦਾ ਜ਼ਿਕਰ ਹੈ । ਮੇਰਾ 'ਗੁਰਬਾਣੀ ਵਿਆਕਰਣ' ਸੰਨ ੧੯੩੯ ਵਿਚ ਛਪਿਆ ਸੀ । ਹੁਣ ਤਾਂ ਪੜ੍ਹੇ-ਲਿਖੇ ਸੱਜਣਾਂ ਨੂੰ ਕੋਈ ਸ਼ੱਕ ਨਹੀਂ ਰਿਹਾ ਹੋਵੇਗਾ ਕਿ ਗੁਰੂ ਸਾਹਿਬ ਦੇ ਵੇਲੇ ਦੀ ਪੰਜਾਬੀ ਅਤੇ ਹੁਣ ਦੀ ਪੰਜਾਬੀ ਦੇ ਵਿਆਕਰਣ ਵਿਚ ਬਹੁਤ ਸਾਰਾ ਫ਼ਰਕ ਹੈ । ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਹੀ ਸਮਝਣ ਲਈ ਇਹ ਅੱਤ ਜ਼ਰੂਰੀ ਹੈ ਕਿ ਉਸ ਵਕਤ ਦੀ ਪੰਜਾਬੀ ਦੇ ਵਿਆਕਰਣਿਕ ਨਿਯਮਾਂ ਦੀ ਥੋਹੜੀ ਬਹੁਤ ਸਮਝ ਹੋਵੇ । ਪਾਠਕਾਂ ਦੀ ਸਹੂਲਤ ਵਾਸਤੇ ਪੰਜਵੀਂ ਪਉੜੀ ਦੇ ਅਰਥਾਂ ਵਿਚ ਲਫ਼ਜ਼ ਪੰਡਿਤ, ਪੜਹਿ ਅਤੇ ਪਾਵਏ ਦੀ ਵਿਆਕਰਣਿਕ ਵਾਕਫ਼ੀਅਤ ਦੇਣ ਦੀ ਖ਼ਾਤਰ ਬਹੁਤ ਵਿਸਥਾਰ ਤੋਂ ਕੰਮ ਲਿਆ ਗਿਆ ਹੈ, ਤਾ ਕਿ ਕਿਸੇ ਸ਼ੱਕ ਦੀ ਗੁੰਜੈਸ਼ ਨਾਹ ਰਹਿ ਸਕੇ ।

ਭੂਮਿਕਾ ਵਿਚ ਸਰਸਰੀ ਜਿਹੀ ਜਾਣ-ਪਛਾਣ ਕਰਾਣ ਲਈ ਸਿਰਫ਼ ਇਹੀ ਦੱਸਣਾ ਕਾਫ਼ੀ ਹੈ ਕਿ ਲਫ਼ਜ਼ 'ਪੰਡਿਤ' ਬਹੁ-ਵਚਨ ਹੈ, ਲਫ਼ਜ਼ 'ਪੜਹਿ' ਭੀ ਬਹੁ-ਵਚਨ ਹੈ । ਹਿੰਦੂ ਸੱਜਣ ਮਰੇ ਪ੍ਰਾਣੀ ਪਿਛੋਂ ਕਿਰਿਆ ਕਰਾਂਦੇ ਹਨ । ਕਿਰਿਆ ਕਰਨ ਵਾਲੇ ਬ੍ਰਾਹਮਣ ਨੂੰ ਅਚਾਰਜ ਆਖੀਦਾ ਹੈ । ਇਹ ਅਚਾਰਜ ਖ਼ਾਨਦਾਨੀ ਹੀ ਤੁਰੇ ਆਉਂਦੇ ਹਨ । ਹਰੇਕ ਘਰ ਦਾ ਇਕੋ ਹੀ ਅਚਾਰਜ ਹੁੰਦਾ ਹੈ । ਜੇ ਗੁਰੂ ਅਮਰਦਾਸ ਜੀ ਵਲੋਂ ਕਿਰਿਆ ਦੀ ਹਿਦੈਤ ਹੁੰਦੀ, ਤਾਂ ਲਫ਼ਜ਼ 'ਪੰਡਿਤ' ਏਥੇ ਇਕ-ਵਚਨ ਹੁੰਦਾ, ਇਸ ਦੀ ਸ਼ਕਲ 'ਪੰਡਿਤੁ' ਹੁੰਦੀ, ਅੱਖਰ 'ਤ' ਦੇ ਅੰਤ ਵਿਚ ( ੁ ) ਹੁੰਦਾ । ਲਫ਼ਜ਼ 'ਗੋਪਾਲ' ਸੰਬੰਧ ਕਾਰਕ ਵਿਚ ਹੈ । 'ਕੇਸੋ ਗੋਪਾਲ ਪੰਡਿਤ' ਦਾ ਅਰਥ ਹੈ 'ਕੇਸੋ-ਗੋਪਾਲ ਦੇ ਪੰਡਿਤ ।' ਕੇਸੋ ਅਤੇ ਗੋਪਾਲ ਪਰਮਾਤਮਾ ਦੇ ਨਾਮ ਹਨ; ਜਿਵੇਂ :—

**'ਕਬੀਰ ਕੇਸੋ ਕੇਸੋ ਕੂਕੀਐ'**, ਅਤੇ **'ਗੋਪਾਲ ਤੇਰਾ ਆਰਤਾ'** ।

ਸਤਿਗੁਰੂ ਜੀ ਵਲੋਂ ਹਿਦਾਇਤ ਇਹ ਹੈ ਕਿ ਸਾਡੇ ਪਿਛੋਂ ਪਰਮਾਤਮਾ ਦੇ ਪੰਡਿਤਾਂ ਨੂੰ ਸੱਦਣਾ, ਭਾਵ, ਸਤਸੰਗੀਆਂ ਨੂੰ ਬੁਲਾਣਾ ਜੋ ਆ ਕੇ ਗਰੁੜ ਪੁਰਾਣ ਦੇ ਥਾਂ 'ਹਰਿ ਹਰਿ ਕਥਾ' ਪੜ੍ਹਨ । ਇਸੇ ਹਿਦਾਇਤ ਦੀ ਤਾਕੀਦ ਅਗਲੀਆਂ ਦੋ ਤੁਕਾਂ ਵਿਚ ਕੀਤੀ ਹੈ ।

**"ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ ॥"**

ਲਫ਼ਜ਼ 'ਪਾਵਏ' ਵਰਤਮਾਨ ਕਾਲ ਹੈ, ਅੱਨ ਪੁਰਖ, ਇਕ-ਵਚਨ । ਇਸ ਦਾ ਅਰਥ ਹੈ—'ਪਾਂਦਾ ਹੈ' । ਕਿਸੇ ਭੀ ਹਾਲਤ ਵਿਚ ਇਹ ਲਫ਼ਜ਼ ਹੁਕਮੀ ਭਵਿੱਖਤ ਕਾਲ (ਇਮਪਏਰਓਟਵਿਏ ਮੋਦ) ਵਿਚ ਨਹੀਂ ਹੈ । ਤੀਜੀ ਤੁਕ ਵਿਚ ਜ਼ਿਕਰ ਹੈ ਕਿ 'ਬੇਬਾਣੁ ਹਰਿ ਰੰਗੁ ਗੁਰ ਭਾਵਏ' (ਗੁਰੂ ਨੂੰ ਹਰੀ ਦਾ ਪਿਆਰ-ਰੂਪ ਬੇਬਾਣ ਚੰਗਾ ਲੱਗਦਾ ਹੈ) । ਚੌਥੀ ਤੁਕ ਦੇ ਲਫ਼ਜ਼ 'ਪਾਵਏ' ਦਾ ਕਰਤਾ ਲਫ਼ਜ਼ 'ਗੁਰੁ' ਹੈ (ਗੁਰੂ ਪਿੰਡ ਪਤਲਿ ਕਿਰਿਆ ਦੀਵਾ ਫੁੱਲ—ਇਹ ਸਭ ਕੁਝ 'ਹਰਿਸਰ' ਵਿਚ ਪਾਂਦਾ ਹੈ, ਭਾਵ, ਇਸ ਸਾਰੀ ਰਸਮ ਨੂੰ ਗੁਰੂ ਸਤਸੰਗ ਤੋਂ ਸਦਕੇ ਕਰਦਾ ਹੈ) ।

**ਕਿਰਿਆ ਆਦਿਕ ਬਾਰੇ ਗੁਰੂ ਨਾਨਕ ਦੇਵ ਜੀ ਦੀ ਹਿਦਾਇਤ ॥**

ਇਹ ਗੱਲ ਨਿਸ-ਸੰਦੇਹ ਸਾਬਤ ਹੋ ਚੁਕੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਆਪਣੀ ਸਾਰੀ ਬਾਣੀ ਆਪ ਹੀ ਲਿਖ ਕੇ ਆਪਣੇ ਪਾਸ ਰੱਖਦੇ ਰਹੇ ਸਨ । ਅਪਣੀ ਹੱਥੀਂ ਉਹਨਾਂ ਇਹ ਸਾਰੀ ਹੀ ਗੁਰੂ ਅੰਗਦ ਦੇਵ ਜੀ ਦੇ ਹਵਾਲੇ ਕਰ ਦਿੱਤੀ ਸੀ । ਗੁਰੂ ਅੰਗਦ ਦੇਵ ਜੀ ਨੇ ਆਪਣੀ ਬਾਣੀ ਸਮੇਤ ਇਹ ਸਾਰਾ ਸੰਗ੍ਰਹਿ ਗੁਰੂ ਅਮਰਦਾਸ ਜੀ ਨੂੰ ਦੇ ਦਿੱਤਾ ਸੀ । ਇਸੇ ਤਰ੍ਹਾਂ ਸਿਲਸਿਲੇ-ਵਾਰ ਪਹਿਲੇ ਚਾਰ ਗੁਰ-ਵਿਅਕਤੀਆਂ ਦੀ ਸਾਰੀ ਬਾਣੀ ਗੁਰੂ ਰਾਮਦਾਸ ਜੀ ਰਾਹੀਂ ਗੁਰੂ ਅਰਜਨ ਸਾਹਿਬ ਨੂੰ ਮਿਲ ਗਈ ਸੀ । {ਪੜ੍ਹੋ ਮੇਰੇ ਲੇਖ ਤੀਜੀ ਪੋਥੀ ਵਿਚ}

ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਟਾਕਰਾ ਕਰ ਕੇ ਇਹ ਭੀ ਪੂਰੇ ਤੌਰ ਤੇ ਸਾਬਤ ਕੀਤਾ ਜਾ ਚੁਕਿਆ ਹੈ ਕਿ ਗੁਰੂ ਅਮਰਦਾਸ ਜੀ ਗੁਰੂ ਨਾਨਕ ਜੀ ਦੀ ਸਾਰੀ ਬਾਣੀ ਨੂੰ ਬੜੇ ਗਹੁ ਨਾਲ ਪੜ੍ਹਦੇ ਰਹਿੰਦੇ ਸਨ । ਇਸ ਬਾਣੀ ਬਾਰੇ ਉਹਨਾਂ ਦਾ ਅੱਭਿਆਸ ਕਮਾਲ ਦਰਜੇ ਦਾ ਸੀ ।

ਹਿੰਦੂ ਪ੍ਰਾਣੀ ਦੇ ਅੰਤਮ ਸੰਸਕਾਰ ਦੀਵਾ, ਪਿੰਡ, ਪਤਲਿ, ਕਿਰਿਆ ਆਦਿਕ—ਬਾਰੇ ਗੁਰੂ ਨਾਨਕ ਦੇਵ ਜੀ ਨੇ ਪਹਿਲੀ 'ਉਦਾਸੀ' ਸਮੇਂ ਗਇਆ ਤੀਰਥ ਤੇ ਪਹੁੰਚ ਕੇ ਜੋ ਆਪਣੇ ਖ਼ਿਆਲ ਪਰਗਟ ਕੀਤੇ ਸਨ, ਤੇ ਜੋ ਸਾਰੀ ਬਾਣੀ ਦੇ ਸੰਗ੍ਰਹਿ ਵਿਚ ਆ ਕੇ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ, ਉਹ ਇਉਂ ਹਨ :—

ਆਸਾ ਮਹਲਾ ੧ ॥ ਦੀਵਾ ਮੇਰਾ ਏਕੁ ਨਾਮੁ, ਦੁਖੁ, ਵਿਚਿ ਪਾਇਆ ਤੇਲੁ ॥ ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ ॥੧॥ ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ ॥੧॥ਰਹਾਉ॥ ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾਂ ਥੀਐ, ਜਾਂ ਅਹਿਨਿਸਿ ਲਾਗੈ ਭਾਉ ॥੩॥ ਇਕ ਲੋਕੀ ਹੋਰੁ ਛਮਿਛਰੀ, ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ, ਕਬਹੂੰ ਨਿਖੂਟਸਿ ਨਾਹਿ ॥੪॥

ਦੀਵਾ-ਵੱਟੀ, ਪਿੰਡ ਭਰਾਣੇ, ਕਿਰਿਆ ਕਰਾਣੀ, ਫੁੱਲ ਹਰਿਦੁਆਰ ਲੈ ਜਾਣੇ—ਇਸ ਸਾਰੀ ਹੀ ਮਰਯਾਦਾ ਬਾਰੇ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਨਾਮ-ਲੇਵਾ ਸਿੱਖਾਂ ਲਈ ਇਹ ਹਿਦਾਇਤ ਸੰਨ ੧੫੦੯ ਦੀ ਵਿਸਾਖੀ ਸਮੇਂ ਸਪਸ਼ਟ ਕਰ ਦਿੱਤੀ । ਆਪਣੀ ਸੰਸਾਰਕ ਜ਼ਿੰਦਗੀ ਦੇ ਬਾਕੀ ਸਾਢੇ ਤੀਹ ਸਾਲ ਇਸ ਹਿਦਾਇਤ ਦਾ ਪਰਚਾਰ ਕਰਦੇ ਰਹੇ, ਅਤੇ ਆਪਣੇ ਸਿੱਖਾਂ ਨੂੰ ਇਸ ਉਤੇ ਤੋਰਦੇ ਰਹੇ । ਇਹ ਕੋਈ ਨਿੱਕੀ ਜੇਹੀ ਗੱਲ ਨਹੀਂ ਸੀ । ਸਾਰੀ ਹਿੰਦੂ ਜਨਤਾ ਕਿਰਿਆ ਆਦਿਕ ਮਰਯਾਦਾ ਸੰਬੰਧੀ ਸਦੀਆਂ ਤੋਂ ਬ੍ਰਾਹਮਣ ਦੀ ਮੁਥਾਜ ਚਲੀ ਆ ਰਹੀ ਹੈ । ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਇਹਨਾਂ ਬੰਧਨਾਂ ਤੋਂ ਸੁਤੰਤਰ ਕਰ ਦਿੱਤਾ । ਜਿਥੋਂ ਤਕ ਰੋਜ਼ ਦਾ ਸੰਬੰਧ ਸੀ, ਬ੍ਰਾਹਮਣਾਂ ਨੂੰ ਗੁਰੂ ਨਾਨਕ ਦੇਵ ਜੀ ਤੇ ਉਹਨਾਂ ਦੇ ਜਾ-ਨਸ਼ੀਨ ਗੁਰ-

ਵਿਅਕਤੀਆਂ ਤੋਂ ਭਾਰੀ ਖ਼ਤਰਾ ਦਿੱਸ ਪਿਆ । ਗੁਰ-ਇਤਿਹਾਸ ਨੂੰ ਗਹੁ ਨਾਲ ਪੜ੍ਹਨ ਵਾਲੇ ਸੱਜਣ ਜਾਣਦੇ ਹਨ ਕਿ ਬ੍ਰਾਹਮਣ ਨੇ ਗੁਰੂ ਨਾਨਕ ਦੇਵ ਜੀ ਦੇ ਸਮੇ ਤੋਂ ਹੀ ਸਿੱਖ ਧਰਮ ਦੀ ਵਿਰੋਧਤਾ ਸ਼ੁਰੂ ਕਰ ਦਿੱਤੀ ਸੀ ।

ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਤੀਜੇ ਗੁਰੂ, ਗੁਰੂ ਅਮਰਦਾਸ ਜੀ ਬ੍ਰਾਹਮਣ ਵਾਲੀ ਉਸੇ ਮੁਥਾਜੀ ਵਿਚ ਮੁੜ ਆਪ ਪੈ ਕੇ ਆਪਣੇ ਸਿੱਖਾਂ ਲਈ ਭੀ ਉਹੀ ਮੁਥਾਜੀ ਨਵੇਂ ਸਿਰੇ ਕਾਇਮ ਕਰ ਜਾਂਦੇ । ਹਿੰਦੂ ਸੱਜਣ ਦੀ ਕਿਰਿਆ ਹੁੰਦੀ ਹੈ ਕਿ ਉਸ ਨੂੰ ਪ੍ਰੇਤ ਜੂਨ ਵਿਚੋਂ ਕੱਢ ਕੇ ਪਿਤਰ ਲੋਕ ਵਿਚ ਅਪੜਾਇਆ ਜਾਏ । ਗੁਰੂ ਅਮਰਦਾਸ ਜੀ ਬਾਰੇ ਅਜੇਹਾ ਕੋਈ ਰੰਚਕ ਮਾਤ੍ਰ ਖ਼ਿਆਲ ਭੀ ਲਿਆਉਣਾ ਇਕ ਸਿੱਖ ਵਾਸਤੇ ਅੱਤ ਦਰਜੇ ਦੀ ਮਾਨਸਕ ਗਿਰਾਵਟ ਹੈ ।

### ਗੁਰੂ ਅਮਰਦਾਸ ਜੀ ਅਤੇ ਤੀਰਥ-ਯਾਤ੍ਰਾ

ਜਿਨ੍ਹਾਂ ਲੋਕਾਂ ਦੀ ਦੀਵੇ-ਵੱਟੀ ਪਿੰਡ-ਪੱਤਲਿ ਕਿਰਿਆ ਆਦਿਕ ਵਿਚ ਸਰਧਾ ਹੈ, ਉਹਨਾਂ ਵਾਸਤੇ ਇਹ ਭੀ ਜ਼ਰੂਰੀ ਹੈ ਕਿ ਆਪਣੇ ਮਰੇ ਪ੍ਰਾਣੀ ਦੀਆਂ ਅਸਥੀਆਂ (ਫੁੱਲ) ਹਰਿਦੁਆਰ ਲੈ ਜਾ ਕੇ ਗੰਗਾ ਵਿਚ ਜਲ-ਪ੍ਰਵਾਹ ਕਰਨ । ਦੂਜੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ ਕਿਰਿਆ ਆਦਿਕ ਦੇ ਸਰਧਾਲੂ ਲਈ ਹਰਿਦੁਆਰ ਤੀਰਥ ਤੇ ਗੰਗਾ ਦਾ ਇਸ਼ਨਾਨ ਅੱਤ ਜ਼ਰੂਰੀ ਹੈ । ਪਰ ਇਸ ਬਾਰੇ ਭੀ ਗੁਰੂ ਨਾਨਕ ਦੇਵ ਜੀ ਨੇ ਉਸੇ ਸ਼ਬਦ ਵਿਚ ਸਾਫ਼ ਲਿਖ ਦਿੱਤਾ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਸਾਡੇ ਵਾਸਤੇ ਗੰਗਾ ਦਾ ਇਸ਼ਨਾਨ ਹੈ।

ਸਿੱਖ-ਇਤਿਹਾਸ ਲਿਖਦਾ ਹੈ ਕਿ ਗੁਰੂ ਅੰਗਦ ਸਾਹਿਬ ਦੇ ਪਾਸ ਸੰਨ ੧੫੪੧ ਵਿਚ ਆਉਣ ਤੋਂ ਪਹਿਲਾਂ ਗੁਰੂ ਅਮਰਦਾਸ ਜੀ ੧੯ ਸਾਲ ਹਰਿਦੁਆਰ ਜਾਂਦੇ ਰਹੇ । ਇਹ ਉਹਨਾਂ ਦਾ ਹਰ ਸਾਲ ਦਾ ਨਿਯਮ ਸੀ । ਪਰ ਸਤਿਗੁਰੂ ਜੀ ਦੀ ਸਰਨ ਆ ਕੇ ਉਹਨਾਂ ਹਿੰਦੂ ਮਤ ਵਾਲਾ ਤੀਰਥ-ਇਸ਼ਨਾਨ ਦਾ ਨਿਯਮ ਬੇ-ਲੋੜਵਾਂ ਸਮਝ ਲਿਆ । ਸੰਨ ੧੫੪੧ ਤੋਂ ਪਿਛੋਂ ਆਪਣੇ ੩੪ ਸਾਲਾਂ ਦੇ ਸਰੀਰਕ ਜੀਵਨ ਵਿਚ ਉਹ ਸਿਰਫ਼ ਇੱਕ ਵਾਰੀ ਹਰਿਦੁਆਰ ਗਏ ਸੰਨ ੧੫੫੮ ਵਿਚ, ਜਦੋਂ ਉਹਨਾਂ ਨੂੰ ਗੁਰ-ਗੱਦੀ ਤੇ ਬੈਠਿਆਂ ੬ ਸਾਲ ਹੋ ਚੁਕੇ ਸਨ । ਉਹ ਭੀ ਇੱਕ ਵਾਰੀ ਕਿਉਂ ਗਏ ਸਨ ? ਜਿਵੇਂ ਗੁਰੂ ਨਾਨਕ ਦੇਵ ਜੀ "ਚੜ੍ਹਿਆ ਸੋਧਣ ਧਰਤਿ ਲੁਕਾਈ ।" ਗੁਰੂ ਅਮਰਦਾਸ ਜੀ ਦੇ ਹਰਿਦੁਆਰ ਜਾਣ ਬਾਰੇ ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਵਿਚ ਲਿਖਿਆ ਹੈ :—

**"ਤੀਰਥ ਉਦਮੁ ਸਤਿਗੁਰੂ ਕੀਆ, ਸਭ ਲੋਕ ਉਧਰਣ ਅਰਥਾ ॥"**

ਗੁਰੂ ਦੀ ਸਰਨ ਆਉਣਾ, ਗੁਰੂ ਦੇ ਸ਼ਬਦ ਵਿਚ ਜੁੜਨਾ—ਸਿਰਫ਼ ਇਹੀ ਸੀ ਸੱਚਾ ਤੀਰਥ ਗੁਰੂ ਅਮਰਦਾਸ ਜੀ ਦੀਆਂ ਨਜ਼ਰਾਂ ਵਿਚ । ਸੂਹੀ ਰਾਗ ਦੀਆਂ ਅਸਟਪਦੀਆਂ ਵਿਚ ਆਪ ਨੇ ਲਿਖਿਆ ਹੈ :—

"ਸਚਾ ਤੀਰਥੁ ਜਿਤੁ ਸਤਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥
. ਅਠਸਠਿ ਤੀਰਥੁ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥"

ਸੋ, ਜਿਥੇ ਪ੍ਰਾਣੀ ਦੇ ਅੰਤਮ ਸੰਸਕਾਰ ਬਾਰੇ ਸਿੱਖ-ਧਰਮ ਦਾ ਦ੍ਰਿਸ਼ਟੀ-ਕੋਣ ਹਿੰਦੂ ਧਰਮ ਨਾਲੋਂ ਬਦਲ ਚੁਕਿਆ ਸੀ, ਉਥੇ ਤੀਰਥ-ਇਸ਼ਨਾਨ ਬਾਰੇ ਭੀ ਵੱਖਰਾ ਹੋ ਗਿਆ ਸੀ ।

### 'ਸੱਦ' ਦਾ ਇੰਦਰਾਜ 'ਬੀੜ' ਵਿਚ

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਉਸ ਵੇਲੇ ਦੇ ਵਿਆਕਰਣ ਅਨੁਸਾਰ ਸਮਝਣ ਵਲੋਂ ਸਿੱਖ ਪੰਥ ਦੀ ਲਾ-ਪਰਵਾਹੀ ਨੇ ਕਈ ਸ਼ਬਦਾਂ ਬਾਰੇ ਕਈ ਭੁਲੇਖੇ ਖੜੇ ਕਰ ਦਿੱਤੇ । ਜਿਵੇਂ 'ਸੱਦ' ਦੀ ਪੰਜਵੀਂ ਪਉੜੀ ਤੋਂ ਇਹ ਭੁਲੇਖਾ ਬਣਿਆ, ਇਸੇ ਤਰ੍ਹਾਂ ਭਗਤਾਂ ਦੇ ਕਈ ਸ਼ਬਦ ਭੀ ਗੁਰਮਤਿ ਦੇ ਉਲਟ ਸਮਝੇ ਜਾਣ ਲੱਗ ਪਏ । ਸ਼ਬਦਾਂ ਦੀ ਸਹੀ ਸਮਝ ਨਾਹ ਪੈ ਸਕਣ ਤੇ ਕਈ ਹਾਸੋ-ਹੀਣੀਆਂ ਸਾਖੀਆਂ ਭੀ ਚੱਲ ਪਈਆਂ ।

ਇਸ ਦਾ ਨਤੀਜਾ ਇਹ ਨਿਕਲਿਆ ਕਿ ਕਈ ਸੱਜਣਾਂ ਨੇ ਇਹ ਮਨੌਤ ਬਣਾ ਲਈ ਕਿ ਭਗਤ-ਬਾਣੀ, ਸੱਤੇ ਬਲਵੰਡ ਦੀ ਵਾਰ ਆਦਿਕ ਕੁਝ ਬਾਣੀਆਂ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਬਾਬਾ ਪ੍ਰਿਥੀ ਚੰਦ ਜੀ ਨੇ ਜਹਾਂਗੀਰ ਨਾਲ ਸਾਜ਼ਸ਼ ਕਰ ਕੇ 'ਬੀੜ' ਵਿਚ ਦਰਜ ਕਰਾ ਦਿੱਤੀਆਂ ਸਨ ।

ਇਸ ਪ੍ਰਸਤਾਵ ਦਾ ਉੱਤਰ ਪੜ੍ਹੋ ਤੀਜੀ ਪੋਥੀ ਵਿਚ ਉਸ ਨੂੰ ਇੱਥੇ ਦੁਹਰਾਣ ਦੀ ਲੋੜ ਨਹੀਂ ਹੈ । ਇਥੇ ਸਿਰਫ਼ ਗੁਰੂ ਗ੍ਰੰਥ ਵਿਚ ਵਰਤੇ 'ਅੰਕਾਂ' ਦਾ ਹਵਾਲਾ ਦੇ ਕੇ ਦੱਸਿਆ ਜਾਇਗਾ ਕਿ ਬਾਣੀ 'ਸਦੁ' ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕਰਾਈ ਸੀ ।

੧੪੩੦ ਸਫ਼ਿਆਂ ਵਾਲੀ 'ਬੀੜ' ਅਨੁਸਾਰ ਰਾਮਕਲੀ ਰਾਗ ਵਿਚ ਵਰਤੇ ਅੰਕਾਂ ਉਤੇ ਵਿਚਾਰ ਕੀਤੀ ਜਾਇਗੀ ।

ਇਹ ਰਾਗ ਸਫ਼ਾ ੮੭੬ ਤੋਂ ਸ਼ੁਰੂ ਹੁੰਦਾ ਹੈ । ਮਰਯਾਦਾ ਅਨੁਸਾਰ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਹਨ । ਸਫ਼ਾ ੮੭੯ ਤੇ ਕੁੱਲ ਜੋੜ ੧੧ ਦਿੱਤਾ ਗਿਆ ਹੈ ।

ਸਫ਼ਾ ੮੮੦—ਸ਼ਬਦ ਗੁਰੂ ਅਮਰਦਾਸ ਜੀ । ਸਿਰਫ਼ ਇਕੋ ਸ਼ਬਦ ਹੈ । ਇਸੇ ਹੀ ਸਫ਼ੇ ਤੇ ਗੁਰੂ ਰਾਮਦਾਸ ਜੀ ਦੇ ਸ਼ਬਦ ਸ਼ੁਰੂ ਹੁੰਦੇ ਹਨ । ਸਫ਼ਾ ੮੮੨ ਤੇ ਇਹਨਾਂ ਦੇ ਸ਼ਬਦਾਂ ਦਾ ਜੋੜ ੬ ਦਿੱਤਾ ਹੋਇਆ ਹੈ । ਇਥੇ ਹੀ ਤਿੰਨਾਂ ਗੁਰ-ਵਿਅਕਤੀਆਂ ਦੇ ਸ਼ਬਦਾਂ ਦਾ ਜੋੜ ੧੮ ਭੀ ਲਿਖਿਆ ਮਿਲਦਾ ਹੈ—੧੧+੧+੬=੧੮ ।

ਸਫ਼ਾ ੮੮੨ ਤੋਂ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਸ਼ੁਰੂ ਹੋਏ ਹਨ । ਸਫ਼ਾ ੮੮੬ ਤੇ 'ਘਰੁ ੧' ਦੇ ੧੧ ਸ਼ਬਦ ਮੁੱਕਦੇ ਹਨ । ਅਗਾਂਹ 'ਘਰੁ ੨' ਦੇ ਸ਼ਬਦ ਹਨ । ਅੰਕ ਦੋਹਰਾ ਕਰ ਦਿੱਤਾ ਗਿਆ ਹੈ । ਸਫ਼ਾ ੯੦੧ ਤੇ ਇਹ ਲੜੀ ਖ਼ਤਮ ਹੁੰਦੀ ਹੈ । ਦੋਹਰਾ ਜੋੜ ਹੈ ।੪੫।੫੬। ਭਾਵ, ੪੫ ਸ਼ਬਦ 'ਘਰੁ ੨' ਦੇ ਹਨ, ਅਤੇ ੧੧ 'ਘਰੁ ੧' ਦੇ । ਪਰ ਇਹ ਤਕਰੀਬਨ ਸਾਰੇ ਸ਼ਬਦ ਚਉਪਦੇ ਹਨ । ਸਫ਼ਾ ੯੦੧ ਉਤੇ 'ਘਰੁ ੨' ਦੇ ਹੀ ਦੋ ਸ਼ਬਦ ਦੁਪਦੇ ਵੱਖਰੇ ਦੇ ਕੇ ਸਾਰਾ ਜੋੜ ੫੮ ਦਿੱਤਾ ਗਿਆ ਹੈ । ਅਗਾਂਹ 'ਪੜਤਾਲ ਘਰੁ ੩' ਦੇ ਦੋ ਸ਼ਬਦ ਹਨ । ਤੇ, ਅਖ਼ੀਰ ਤੇ ਗੁਰੂ ਅਰਜਨ ਸਾਹਿਬ ਦੇ ਸਾਰੇ ਸ਼ਬਦਾਂ ਦਾ ਜੋੜ ੬੦ ਦਿੱਤਾ ਗਿਆ ਹੈ ।

**ਅਸਟਪਦੀਆ—**

ਸਫ਼ਾ ੯੦੨ ਤੇ ਗੁਰੂ ਨਾਨਕ ਦੇਵ ਜੀ ਦੀਆਂ । ਸਫ਼ਾ ੯੦੮ ਤੇ ਖ਼ਤਮ । ਜੋੜ ੯ ।

ਸਫ਼ਾ ੯੦੮ ਤੋਂ ਗੁਰੂ ਅਮਰਦਾਸ ਜੀ ਦੀਆਂ । ਸਫ਼ਾ ੯੧੨ ਤੇ ਖ਼ਤਮ । ਜੋੜ ੫ । ਦੋਹਾਂ ਦਾ ਜੋੜ ੧੪ ਭੀ ਮੌਜੂਦ ਹੈ ।

ਸਫ਼ਾ ੯੧੨ ਤੋਂ ਗੁਰੂ ਅਰਜਨ ਸਾਹਿਬ ਦੀਆਂ । ਸਫ਼ਾ ੯੧੬ ਤੇ ਖ਼ਤਮ । ਜੋੜ ੮ । ਤਿੰਨਾਂ ਗੁਰ-ਵਿਅਕਤੀਆਂ ਦੀਆਂ ਅਸਟਪਦੀਆਂ ਦਾ ਜੋੜ ੨੨ ।

ਸਫ਼ਾ ੯੧੭ ਤੇ ਮਹਲਾ ੩ ਦੀ ਬਾਣੀ ਅਨੰਦੁ । ੪੦ ਪਉੜੀਆਂ ਦੀ ਸਾਬਤ ਬਾਣੀ ਸਫ਼ਾ ੯੨੨ ਤੇ ਮੁੱਕਦੀ ਹੈ ਅਖ਼ੀਰਲਾ ਅੰਕ ੧, ਭਾਵ, ਇਹ ਇੱਕ ਬਾਣੀ ਸਮਝੀ ਜਾਏ ।

ਸਫ਼ਾ ੯੨੩ ਤੇ 'ਸਦੁ' । ੬ ਪਉੜੀਆਂ ਦੀ ਇਕ ਬਾਣੀ । ੯੨੪ ਤੇ ਅਖ਼ੀਰਲਾ ਅੰਕ ।੬।੧।

ਸਫ਼ਾ ੯੨੪ ਤੋਂ ਛੰਤ ਮਹਲਾ ੫ ਦੇ । ਸਫ਼ਾ ੯੨੭ ਤੇ ੪ ਛੰਤ ਖ਼ਤਮ ਹੁੰਦੇ ਹਨ, ਪਰ ਪੰਜਵੇਂ ਛੰਤ ਦੀਆਂ ਸਿਰਫ਼ ੨ ਤੁਕਾਂ ਹਨ । ਇਸ ਤੋਂ ਅਗਾਂਹ ਮਹਲਾ ੫ ਦਾ 'ਰੁਤੀ ਸਲੋਕ' ਹੈ । ਇਹ ਇਕ ਲੰਮਾ ਛੰਤ ਹੈ

ਸ਼ਲੋਕਾਂ ਸਮੇਤ । ਇਸ ਦੇ ੮ ਬੰਦ ਹਨ, ਹਰੇਕ ਦੇ ਨਾਲ ਇਕ ਇਕ ਸ਼ਲੋਕ ਹੈ । ਸਾਰੇ ਛੰਤ ਨੂੰ ਇੱਕ (੧) ਸਮਝਣਾ ਹੈ । ਇਸ ਵਾਸਤੇ ਸਫ਼ਾ ੯੨੯ ਉਤੇ ਇਸ ਦੇ ਅਖ਼ੀਰ ਤੇ ਅੰਕ ਹੈ ।੮।੧।

ਪਰ ਇਸ ਅੰਕ ਦੇ ਨਾਲ ਹੀ ਅੰਕ ਹਨ ।੬।੮। ਇਹਨਾਂ ਨੂੰ ਰਤਾ ਸਮਝਣ ਦੀ ਲੋੜ ਹੈ ।

ਅਸਟਪਦੀਆ ਮੁੱਕਣ ਤੇ
ਅਨੰਦੁ ——— ੧ ਬਾਣੀ
ਸਦੁ ———— ੧ ਬਾਣੀ
ਛੰਤੁ ———— ੫
ਰੁਤੀ ਸਲੋਕ —— ੧
. . . . . . . . ——
. ਕੁੱਲ ਜੋੜ . . . ੮

ਅਸਟਪਦੀਆਂ ਤੋਂ ਪਿਛੋਂ ਪਹਿਲਾਂ ਮ: ੩ ਦੀ ਬਾਣੀ 'ਅਨੰਦੁ' ਹੈ, ਅਖ਼ੀਰ ਤੇ ਮ: ੫ ਦਾ ਰੁਤੀ ਸਲੋਕ ਹੈ । ਤੇ, 'ਸਦੁ' ਸਮੇਤ ਜੋੜ ੮ ਦਿੱਤਾ ਹੋਇਆ ਹੈ ।

ਜੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ 'ਸਦੁ' ਦੀ ਬਾਣੀ ਦਰਜ ਹੋਈ ਹੁੰਦੀ, ਤਾਂ ਪਹਿਲਾਂ ਅੰਕ ੭ ਹੁੰਦਾ, ਜਿਸ ਨੂੰ ਤੋੜ ਕੇ ਅੰਕ ੮ ਬਣਾਇਆ ਜਾਂਦਾ ।

ਬਾਬਾ ਸੁੰਦਰ ਜੀ

ਬਾਣੀ 'ਸਦੁ' ਦੇ ਕਰਤਾ ਬਾਬਾ ਸੁੰਦਰ ਜੀ ਗੁਰੂ ਅਮਰਦਾਸ ਜੀ ਦੇ ਪੜੋਤੜੇ ਸਨ ।

ਗੁਰੂ ਅਮਰਦਾਸ ਜੀ।
ਬਾਬਾ ਮੋਹਰੀ ਜੀ।
ਬਾਬਾ ਅਨੰਦ ਜੀ।
ਬਾਬਾ ਸੁੰਦਰ ਜੀ

**ਰਾਮਕਲੀ ਸਦੁ ॥ {੯੨੩}**
ਸਦੁ—ਲਫ਼ਜ਼ 'ਸਦੁ' ਪੰਜਾਬੀ ਬੋਲੀ ਵਿੱਚ ਆਮ ਵਰਤਿਆ ਜਾਂਦਾ ਹੈ, ਇਸ ਦਾ ਅਰਥ ਹੈ 'ਵਾਜ' ।

ਇਹ ਲਫ਼ਜ਼ ਸੰਸਕ੍ਰਿਤ ਦੇ ਲਫ਼ਜ਼ 'ਸਬਦ' (_ ਦ) ਦਾ ਪ੍ਰਾਕ੍ਰਿਤ ਰੂਪ ਹੈ 'ਸੱਦ' (ਸ ), ਜੋ ਪੰਜਾਬੀ ਵਿੱਚ ਭੀ 'ਸੱਦੁ' ਹੈ । ਸੰਸਕ੍ਰਿਤ ਦੇ ਤਾਲਵੀ 'ਸ਼' (_) ਦੇ ਥਾਂ ਪ੍ਰਾਕ੍ਰਿਤ ਵਿਚ ਦੰਤਵੀ 'ਸ' ਰਹਿ ਗਿਆ ਅਤੇ ਦੋ ਅੱਖਰਾਂ (ਦ) ਦੇ ਥਾਂ ਇੱਕ ਅੱਖਰ 'ਦ' ਦੀ ਹੀ ਦੋਹਰੀ ਆਵਾਜ਼ ਰਹਿ ਗਈ ।

ਰਾਮਕਲੀ ਰਾਗ ਵਿੱਚ ਲਿਖੀ ਹੋਈ ਇਸ ਬਾਣੀ ਦਾ ਨਾਮ 'ਸਦੁ' ਹੈ, ਇਥੇ ਇਸ ਦਾ ਭਾਵ ਹੈ 'ਰੱਬ ਵੱਲੋਂ ਗੁਰੂ ਅਮਰਦਾਸ ਜੀ ਨੂੰ ਆਇਆ ਹੋਇਆ ਸੱਦਾ' ।

**ੴ ਸਤਿਗੁਰ ਪ੍ਰਸਾਦਿ ॥ ਜਗਿ ਦਾਤਾ ਸੋਇ, ਭਗਤਿ ਵਛਲੁ ਤਿਹੁ ਲੋਇ ਜੀਉ ॥ ਗੁਰ ਸਬਦਿ ਸਮਾਵਏ, ਅਵਰੁ ਨ ਜਾਣੈ ਕੋਇ ਜੀਉ ॥ ਅਵਰੋ ਨ ਜਾਣਹਿ ਸਬਦਿ ਗੁਰ ਕੈ, ਏਕੁ ਨਾਮੁ ਧਿਆਵਹੇ ॥ ਪਰਸਾਦਿ ਨਾਨਕ ਗੁਰੂ ਅੰਗਦ, ਪਰਮ ਪਦਵੀ ਪਾਵਹੇ ॥ ਆਇਆ ਹਕਾਰਾ ਚਲਣਵਾਰਾ, ਹਰਿ ਰਾਮਨਾਮਿ ਸਮਾਇਆ ॥ ਜਗਿ ਅਮਰੁ ਅਟਲੁ ਅਤੋਲੁ ਠਾਕੁਰੁ, ਭਗਤਿ ਤੇ ਹਰਿ ਪਾਇਆ ॥੧॥ {ਪੰਨਾ ੯੨੩}**

**ਪਦ ਅਰਥ** :—ਜਗਿ—ਜੱਗ ਵਿਚ । ਭਗਤਿ ਵਛਲੁ ਦਾਤਾ—ਭਗਤੀ ਨੂੰ ਪਿਆਰ ਕਰਨ ਵਾਲਾ ਦਾਤਾ । ਤਿਹੁ ਲੋਇ—ਤਿੰਨਾਂ ਲੋਕਾਂ ਵਿਚ । ਗੁਰ ਸਬਦਿ—ਗੁਰੂ ਦੇ ਸ਼ਬਦ ਦੁਆਰਾ । ਸਮਾਵਏ—(ਉਸ ਅਕਾਲ ਪੁਰਖ ਵਿਚ) (ਗੁਰੂ ਅਮਰਦਾਸ) ਸਮਾਉਂਦਾ ਹੈ, ਲੀਨ ਹੁੰਦਾ ਹੈ । ਨ ਜਾਣਹਿ—ਨਹੀਂ ਜਾਣਦੇ ਹਨ, (ਗੁਰੂ ਅਮਰਦਾਸ ਜੀ) ਨਹੀਂ ਜਾਣਦੇ ਹਨ ।

ਨੋਟ :—ਦੂਜੀ ਤੁਕ ਵਿਚ ਲਫ਼ਜ਼ "ਜਾਣੈ" ਆਇਆ ਹੈ, ਅਤੇ ਤੀਜੀ ਵਿਚ "ਜਾਣਹਿ" ਹੈ । ਵਿਆਕਰਣ ਅਨੁਸਾਰ ਲਫ਼ਜ਼ "ਜਾਣੈ" ਵਰਤਮਾਨ ਕਾਲ (ਫਰੲਸੲਨਟ ਠੲਨਸੲ) ਅੱਨ ਪੁਰਖ (ਠਹਰਿਦ ਪੲਰਸੋਨ) ਇਕ-ਵਚਨ (ਸ਼ਨਿਗੁਲੳਰ ੍ਮਬੲਰ) ਹੈ । ਇਸ ਸਾਰੀ ਪਉੜੀ ਵਿਚ 'ਗੁਰੂ ਅਮਰਦਾਸ' ਵੱਲ ਇਸ਼ਾਰਾ ਹੈ । ਸੋ ਲਫ਼ਜ਼ 'ਗੁਰੂ ਅਮਰਦਾਸ' ਇਸ ਕ੍ਰਿਆ ਦਾ 'ਕਰਤਾ' (ਸ਼ੁਬਜੲਚਟ) ਹੈ । ਇਸ ਦਾ ਅਰਥ ਹੈ—(ਗੁਰੂ ਅਮਰਦਾਸ) ਜਾਣਦਾ ਹੈ ।

ਤੀਜੀ ਤੁਕ ਵਿਚ ਲਫ਼ਜ਼ 'ਜਾਣਹਿ' ਹੈ, ਇਹ 'ਜਾਣੈ' ਦਾ ਬਹੁ-ਵਚਨ (ਫਲੁਰੳਲ ੍ਮਬੲਰ) ਹੈ, ਜਿਵੇਂ 'ਗਾਵੈ' ਤੋਂ 'ਗਾਵਹਿ' ਹੈ । ਇਸ ਦਾ ਅਰਥ ਹੈ 'ਜਾਣਦੇ ਹਨ' । ਜਿਵੇਂ 'ਸਤਕਾਰ' ਪਰਗਟ ਕਰਨ ਵਾਸਤੇ ਸੁਖਮਨੀ ਸਾਹਿਬ ਵਿਚ ਲਫ਼ਜ਼ 'ਪ੍ਰਭ' ਦੇ ਨਾਲ 'ਜੀ' ਵਰਤ ਕੇ ਇਸ ਦੇ ਨਾਲ 'ਕ੍ਰਿਆ' ਬਹੁ-ਵਚਨ (ਫਲੁਰੳਲ ੍ਮਬੲਰ) ਵਿਚ ਵਰਤੀ ਗਈ ਹੈ :

"ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥"
ਤਿਵੇਂ ਇਥੇ ਭੀ 'ਸਤਕਾਰ' ਦੇ ਵਾਸਤੇ ਕ੍ਰਿਆ 'ਜਾਣਹਿ' ਬਹੁ-ਵਚਨ ਵਿਚ ਹੈ; ਇਸ ਦਾ ਅਰਥ ਹੈ—'(ਗੁਰੂ ਅਮਰਦਾਸ ਜੀ) ਜਾਣਦੇ ਹਨ' ।

ਸਬਦਿ ਗੁਰ ਕੈ—ਗੁਰੂ ਦੇ ਸ਼ਬਦ ਦੀ ਰਾਹੀਂ ।

ਧਿਆਵਹੇ—ਕਵਿਤਾ ਵਿਚ ਛੰਦ ਦਾ ਖ਼ਿਆਲ ਰੱਖ ਕੇ ਇਹ ਲਫ਼ਜ਼ 'ਧਿਆਵਹਿ' ਦੀ ਅੰਤਲੀ ( ਿ) ਨੂੰ ( ੇ ) ਕੀਤਾ ਗਿਆ ਹੈ; ਇਸੇ ਤਰ੍ਹਾਂ 'ਪਾਵਹੇ' ਲਫ਼ਜ਼ 'ਪਾਵਹਿ' ਤੋਂ ਹੈ । ਜਿਵੇਂ 'ਸਤਕਾਰ' ਵਾਸਤੇ ਉਪਰ ਲਫ਼ਜ਼ 'ਜਾਣਹਿ' ਆਇਆ ਹੈ, ਤਿਵੇਂ ਇਹ ਲਫ਼ਜ਼ 'ਧਿਆਵਹੇ' ਅਤੇ 'ਪਾਵਹੇ' ਹਨ; ਇਹਨਾਂ ਦਾ ਅਰਥ ਹੈ—(ਗੁਰੂ ਅਮਰਦਾਸ ਜੀ) ਧਿਆਉਂਦੇ ਹਨ, (ਗੁਰੂ ਅਮਰਦਾਸ ਜੀ) ਪ੍ਰਾਪਤ ਕਰਦੇ ਹਨ ।

ਪਰਸਾਦਿ—ਕਿਰਪਾ ਨਾਲ । ਪਰਸਾਦਿ ਨਾਨਕ—(ਗੁਰੂ) ਨਾਨਕ ਦੀ ਕ੍ਰਿਪਾ ਨਾਲ । ਪਰਸਾਦਿ ਨਾਨਕ ਗੁਰੂ ਅੰਗਦ—ਗੁਰੂ ਨਾਨਕ ਅਤੇ ਗੁਰੂ ਅੰਗਦ ਸਾਹਿਬ ਦੀ ਕਿਰਪਾ ਨਾਲ ।

ਹਕਾਰਾ—ਹਾਕ, ਸੱਦਾ । ਚਲਣਵਾਰਾ ਹਕਾਰਾ—ਚੱਲਣ ਦਾ ਸੱਦਾ ।

**ਅਰਥ** :—ਜੋ ਅਕਾਲ ਪੁਰਖ ਜਗਤ ਵਿਚ (ਜੀਵਾਂ ਨੂੰ) ਦਾਤਾਂ ਬਖ਼ਸ਼ਣ ਵਾਲਾ ਹੈ, ਜੋ ਤਿੰਨਾਂ ਲੋਕਾਂ ਵਿਚ ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਦਾ ਹੈ, (ਉਸ ਅਕਾਲ ਪੁਰਖ ਵਿਚ ਗੁਰੂ ਅਮਰਦਾਸ) ਸਤਿਗੁਰੂ ਦੇ ਸ਼ਬਦ ਦੀ ਰਾਹੀਂ ਲੀਨ (ਰਿਹਾ) ਹੈ, (ਅਤੇ ਉਸ ਤੋਂ ਬਿਨਾ) ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਜਾਣਦਾ ।

(ਗੁਰੂ ਅਮਰਦਾਸ ਜੀ) ਸਤਿਗੁਰੂ ਦੇ ਸ਼ਬਦਿ ਦੀ ਬਰਕਤਿ ਨਾਲ (ਅਕਾਲ ਪੁਰਖ ਤੋਂ ਬਿਨਾ) ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਜਾਣਦੇ (ਰਹੇ) ਹਨ, ਕੇਵਲ ਇੱਕ 'ਨਾਮ' ਨੂੰ ਧਿਆਉਂਦੇ (ਰਹੇ) ਹਨ; ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਉਹ ਉੱਚੇ ਦਰਜੇ ਨੂੰ ਪ੍ਰਾਪਤ ਕਰ ਚੁਕੇ ਹਨ ।

(ਜਿਹੜਾ ਗੁਰੂ ਅਮਰਦਾਸ) ਅਕਾਲ ਪੁਰਖ ਦੇ ਨਾਮ ਵਿਚ ਲੀਨ ਸੀ, (ਧੁਰੋਂ) ਉਸ ਦੇ ਚੱਲਣ ਦਾ ਸੱਦਾ ਆ ਗਿਆ; (ਗੁਰੂ ਅਮਰਦਾਸ ਜੀ ਨੇ) ਜਗਤ ਵਿਚ (ਰਹਿੰਦਿਆਂ) ਅਮਰ, ਅਟੱਲ, ਅਤੋਲ ਠਾਕੁਰ ਨੂੰ ਭਗਤੀ ਦੀ ਰਾਹੀਂ ਪ੍ਰਾਪਤ ਕਰ ਲਿਆ ਹੋਇਆ ਸੀ ।੧।

**ਹਰਿ ਭਾਣਾ ਗੁਰ ਭਾਇਆ, ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥ ਸਤਿਗੁਰੁ ਕਰੇ ਹਰਿ ਪਹਿ ਬੇਨਤੀ, ਮੇਰੀ ਪੈਜ ਰਖਹੁ ਅਰਦਾਸਿ ਜੀਉ ॥ ਪੈਜ ਰਾਖਹੁ ਹਰਿ ਜਨਹ ਕੇਰੀ, ਹਰਿ ਦੇਹੁ ਨਾਮੁ ਨਿਰੰਜਨੋ ॥ ਅੰਤਿ ਚਲਦਿਆ ਹੋਇ ਬੇਲੀ, ਜਮਦੂਤ ਕਾਲੁ ਨਿਖੰਜਨੋ ॥ ਸਤਿਗੁਰੂ ਕੀ ਬੇਨਤੀ ਪਾਈ, ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥ ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ, ਧਨੁ ਧਨੁ ਕਹੈ ਸਾਬਾਸਿ ਜੀਉ ॥੨॥ {ਪੰਨਾ ੯੨੩}**

**ਪਦ ਅਰਥ** :—ਹਰਿ ਭਾਣਾ—ਹਰੀ ਦਾ ਭਾਣਾ, ਅਕਾਲ ਪੁਰਖ ਦੀ ਰਜ਼ਾ । ਗੁਰ ਭਾਇਆ—ਗੁਰੂ (ਅਮਰਦਾਸ) ਨੂੰ ਮਿੱਠਾ ਲੱਗਾ । ਗੁਰੁ ਜਾਵੈ—ਗੁਰੂ (ਅਮਰਦਾਸ) ਜਾਂਦਾ ਹੈ, ਭਾਵ, ਜਾਣ ਨੂੰ ਤਿਆਰ ਹੋ ਪਿਆ । ਸਤਿਗੁਰੁ—ਗੁਰੂ ਅਮਰਦਾਸ । ਹਰਿ ਪਹਿ—ਹਰੀ ਦੇ ਪਾਸ । ਹਰਿ ਜਨਹ ਕੇਰੀ—ਹਰੀ ਦੇ ਦਾਸਾਂ ਦੀ । ਹਰਿ—ਹੇ ਹਰੀ ! ਅੰਤਿ—ਅੰਤ ਵੇਲੇ, ਅਖ਼ੀਰ ਦੇ ਸਮੇ । ਨਿਖੰਜਨੋ—ਨਾਸ ਕਰਨ ਵਾਲਾ । ਪਾਈ—ਕੀਤੀ ਹੋਈ । ਸਤਿਗੁਰ ਕੀ ਬੇਨਤੀ ਪਾਈ—ਗੁਰੂ ਅਮਰਦਾਸ ਜੀ ਦੀ ਕੀਤੀ ਹੋਈ ਬੇਨਤੀ । ਹਰਿ ਪ੍ਰਭਿ—ਹਰੀ ਪ੍ਰਭੂ ਨੇ । ਧਾਰਿ ਕਿਰਪਾ—ਕਿਰਪਾ ਕਰ ਕੇ । ਸਤਿਗੁਰੁ ਮਿਲਾਇਆ—ਗੁਰੂ (ਅਮਰਦਾਸ ਜੀ) ਨੂੰ (ਆਪਣੇ ਵਿਚ) ਮਿਲਾ ਲਿਆ । ਕਹੈ—(ਅਕਾਲ ਪੁਰਖ) ਕਹਿੰਦਾ ਹੈ ।

**ਨੋਟ** :—ਇਥੇ 'ਵਰਤਮਾਨ ਕਾਲ' ਭੂਤ ਕਾਲ ਦੇ ਭਾਵ ਵਿਚ ਵਰਤਿਆ ਹੋਇਆ ਹੈ ।

**ਅਰਥ** :—ਅਕਾਲ ਪੁਰਖ ਦੀ ਰਜ਼ਾ ਗੁਰੂ (ਅਮਰਦਾਸ ਜੀ) ਨੂੰ ਪਿਆਰੀ ਲੱਗੀ, ਅਤੇ ਸਤਿਗੁਰੂ (ਜੀ) ਅਕਾਲ ਪੁਰਖ ਦੇ ਕੋਲ ਜਾਣ ਨੂੰ ਤਿਆਰ ਹੋ ਪਏ । ਗੁਰੂ ਅਮਰਦਾਸ ਜੀ ਨੇ ਅਕਾਲ ਪੁਰਖ ਅੱਗੇ ਇਹ ਬੇਨਤੀ ਕੀਤੀ :—'(ਹੇ ਹਰੀ !) ਮੇਰੀ ਅਰਦਾਸਿ ਹੈ ਕਿ ਮੇਰੀ ਲਾਜ ਰੱਖ । ਹੇ ਹਰੀ ! ਆਪਣੇ ਸੇਵਕਾਂ ਦੀ ਲਾਜ ਰੱਖ, ਅਤੇ ਮਾਇਆ ਤੋਂ ਨਿਰਮੋਹ ਕਰਨ ਵਾਲਾ ਆਪਣਾ ਨਾਮ ਬਖ਼ਸ਼, ਜਮਦੂਤਾਂ ਅਤੇ ਕਾਲ ਨੂੰ ਨਾਸ ਕਰਨ ਵਾਲਾ ਨਾਮ ਦੇਹਿ, ਜੋ ਅਖ਼ੀਰ ਚੱਲਣ ਵੇਲੇ ਸਾਥੀ ਬਣੇ ।'

ਸਤਿਗੁਰੂ ਦੀ ਕੀਤੀ ਹੋਈ ਇਹ ਬੇਨਤੀ, ਇਹ ਅਰਦਾਸਿ, ਅਕਾਲ ਪੁਰਖ ਪ੍ਰਭੂ ਨੇ ਸੁਣ ਲਈ, ਅਤੇ ਮਿਹਰ ਕਰ ਕੇ ਉਸ ਨੇ ਗੁਰੂ ਅਮਰਦਾਸ ਜੀ ਨੂੰ (ਆਪਣੇ ਚਰਨਾਂ ਵਿਚ) ਜੋੜ ਲਿਆ ਅਤੇ ਕਹਿਣ ਲੱਗਾ—ਸ਼ਾਬਾਸ਼ੇ ! ਤੂੰ ਧੰਨ ਹੈਂ, ਤੂੰ ਧੰਨ ਹੈਂ ।੨।

**ਮੇਰੇ ਸਿਖ ਸੁਣਹੁ ਪੁਤ ਭਾਈਹੋ, ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥ ਹਰਿ ਭਾਣਾ ਗੁਰ ਭਾਇਆ, ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ ਸਤਿਗੁਰੁ ਪੁਰਖੁ ਸੋਈ, ਜਿਸੁ ਹਰਿ ਪ੍ਰਭ ਭਾਣਾ ਭਾਵਏ ॥ ਆਨੰਦ ਅਨਹਦ ਵਜਹਿ ਵਾਜੇ, ਹਰਿ ਆਪਿ ਗਲਿ ਮੇਲਾਵਏ ॥ ਤੁਸੀ ਪੁਤ ਭਾਈ ਪਰਵਾਰੁ ਮੇਰਾ, ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥ ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ, ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥ {ਪੰਨਾ ੯੨੩}**

**ਪਦ ਅਰਥ** :—ਮੇਰੇ ਸਿਖ ਪੁਤ ਭਾਈਹੋ—ਹੇ ਮੇਰੇ ਸਿੱਖੋ ! ਹੇ ਮੇਰੇ ਪੁੱਤ੍ਰੋ ! ਹੇ ਮੇਰੇ ਭਰਾਵੋ ! ਭਾਣਾ—ਭਾਇਆ ਹੈ, ਚੰਗਾ ਲੱਗਾ ਹੈ । ਮੇਰੈ ਹਰਿ ਭਾਣਾ—ਮੇਰੇ ਅਕਾਲ ਪੁਰਖ ਨੂੰ ਚੰਗਾ ਲੱਗਾ ਹੈ । ਮੈ ਪਾਸਿ—ਮੇਰੇ ਕੋਲ । ਹਰਿ ਭਾਣਾ—ਹਰੀ ਦਾ ਭਾਣਾ, ਅਕਾਲ ਪੁਰਖ ਦੀ ਰਜ਼ਾ । ਗੁਰ ਭਾਇਆ—ਗੁਰੂ ਨੂੰ ਮਿੱਠਾ ਲੱਗਾ ਹੈ । ਕਰੇ ਸਾਬਾਸਿ—ਸ਼ਾਬਾਸ਼ੇ ਆਖ ਰਿਹਾ ਹੈ । ਜਿਸੁ ਭਾਵਏ—ਜਿਸ ਨੂੰ ਮਿੱਠਾ ਲੱਗਦਾ ਹੈ । ਪ੍ਰਭ ਭਾਣਾ—ਪ੍ਰਭੂ ਦਾ

ਭਾਣਾ । ਆਨੰਦ ਵਾਜੇ—ਆਨੰਦ ਦੇ ਵਾਜੇ । ਅਨਹਦ-ਇੱਕ-ਰਸ, ਲਗਾਤਾਰ । ਗਲਿ—ਗਲ ਵਿਚ । ਮਨਿ—ਮਨ ਵਿਚ । ਕਰਿ ਨਿਰਜਾਸਿ—ਨਿਰਣਾ ਕਰ ਕੇ । ਧੁਰਿ—ਧੁਰੋਂ, ਰੱਬ ਵੱਲੋਂ । ਪਰਵਾਣਾ—ਹੁਕਮ । ਫਿਰੈ ਨਾਹੀ—ਮੋੜਿਆ ਨਹੀਂ ਜਾ ਸਕਦਾ ।

**ਅਰਥ** :—ਹੇ ਮੇਰੇ ਸਿੱਖੋ ! ਹੇ ਮੇਰੇ ਪੁੱਤ੍ਰੋ ! ਹੇ ਮੇਰੇ ਭਰਾਵੋ ! ਸੁਣੋ—"ਮੇਰੇ ਅਕਾਲ ਪੁਰਖ ਨੂੰ (ਇਹ) ਚੰਗਾ ਲੱਗਾ ਹੈ (ਅਤੇ ਮੈਨੂੰ ਉਸ ਨੇ ਹੁਕਮ ਕੀਤਾ ਹੈ :—) 'ਮੇਰੇ ਕੋਲ ਆਉ' ।

"ਅਕਾਲ ਪੁਰਖ ਦੀ ਰਜ਼ਾ ਗੁਰੂ ਨੂੰ ਮਿੱਠੀ ਲੱਗੀ ਹੈ, ਮੇਰਾ ਪ੍ਰਭੂ (ਮੈਨੂੰ) ਸ਼ਾਬਾਸ਼ ਦੇ ਰਿਹਾ ਹੈ । ਉਹੀ (ਮਨੁੱਖ) ਭਗਤ ਹੈ ਤੇ ਪੂਰਾ ਗੁਰੂ ਹੈ ਜਿਸ ਨੂੰ ਰੱਬ ਦਾ ਭਾਣਾ ਮਿੱਠਾ ਲੱਗਦਾ ਹੈ; (ਉਸ ਦੇ ਅੰਦਰ) ਆਨੰਦ ਦੇ ਵਾਜੇ ਇੱਕ-ਰਸ ਵੱਜਦੇ ਹਨ, ਅਕਾਲ ਪੁਰਖ ਉਸ ਨੂੰ ਆਪ ਆਪਣੇ ਗਲ ਲਾਉਂਦਾ ਹੈ ।

"ਤੁਸੀਂ ਮੇਰੇ ਪੁੱਤਰ ਹੋ, ਮੇਰੇ ਭਰਾ ਹੋ ਮੇਰਾ ਪਰਵਾਰ ਹੋ; ਮਨ ਵਿਚ ਕਿਆਸ ਕਰ ਕੇ ਵੇਖਹੁ, ਕਿ ਧੁਰੋਂ ਲਿਖਿਆ ਹੋਇਆ ਹੁਕਮ (ਕਦੇ) ਟਲ ਨਹੀਂ ਸਕਦਾ; (ਸੋ, ਇਸ ਵਾਸਤੇ, ਹੁਣ) ਗੁਰੂ, ਅਕਾਲ ਪੁਰਖ ਦੇ ਕੋਲ ਜਾ ਰਿਹਾ ਹੈ" ।੩।

**ਸਤਿਗੁਰਿ, ਭਾਣੈ ਆਪਣੈ, ਬਹਿ ਪਰਵਾਰੁ ਸਦਾਇਆ ॥ ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ ॥ ਮਿਤੁ ਪੈਝੈ, ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ ॥ ਤੁਸੀ ਵੀਚਾਰਿ ਦੇਖਹੁ ਪੁਤ ਭਾਈ, ਹਰਿ ਸਤਿਗੁਰੂ ਪੈਨਾਵਏ ॥ ਸਤਿਗੁਰੂ ਪਰਤਖਿ ਹੋਦੈ, ਬਹਿ ਰਾਜੁ ਆਪਿ ਟਿਕਾਇਆ ॥ ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀ ਪਾਇਆ ॥੪॥ {ਪੰਨਾ ੯੨੩}**

**ਪਦ ਅਰਥ** :—ਸਤਿਗੁਰਿ—ਸਤਿਗੁਰੂ ਨੇ । ਭਾਣੈ ਆਪਣੈ—ਆਪਣੇ ਭਾਣੇ ਵਿਚ, ਆਪਣੀ ਮਰਜ਼ੀ ਨਾਲ । ਬਹਿ—ਬੈਠ ਕੇ । ਮੈ ਪਿਛੈ—ਮੇਰੇ ਪਿਛੋਂ । ਪੈਝੈ—ਮਾਣ ਪਾਂਦਾ ਹੈ । ਬਿਗਸੈ—ਖਿੜਦਾ ਹੈ, ਖ਼ੁਸ਼ ਹੁੰਦਾ ਹੈ । ਜਿਸੁ—ਜਿਸ (ਮਨੁੱਖ) ਨੂੰ । ਪੈਜ—ਲਾਜ, ਇੱਜ਼ਤ, ਵਡਿਆਈ । ਭਾਵਏ—ਭਾਉਂਦੀ ਹੈ, ਚੰਗੀ ਲੱਗਦੀ ਹੈ । ਵੀਚਾਰਿ—ਵਿਚਾਰ ਕੇ । ਪੁਤ ਭਾਈ—ਹੇ ਮੇਰੇ ਪੁਤਰੋ ਤੇ ਭਰਾਵੋ ! ਸਤਿਗੁਰੂ—ਗੁਰੂ ਨੂੰ । ਪੈਨਾਵਏ—ਸਿਰੋਪਾ ਦੇ ਰਿਹਾ ਹੈ, ਆਦਰ ਦੇ ਰਿਹਾ ਹੈ । ਪਰਤਖਿ ਹੋਦੇ—ਪਰਤੱਖ ਹੁੰਦਿਆਂ, ਇਸ ਸਰੀਰ ਵਿਚ ਹੁੰਦਿਆਂ, ਜਿਉਂਦਿਆਂ ਹੀ । ਰਾਜੁ—ਗੁਰਿਆਈ ਦਾ ਰਾਜ, ਗੁਰਿਆਈ ਦੀ ਗੱਦੀ । ਟਿਕਾਇਆ—ਥਾਪ ਦਿੱਤਾ । ਬੰਧਪ—ਸਾਕ-ਅੰਗ । ਰਾਮਦਾਸ ਪੈਰੀ—ਗੁਰੂ ਰਾਮਦਾਸ ਜੀ ਦੇ ਪੈਰਾਂ ਉਤੇ ।

**ਅਰਥ** :—ਗੁਰੂ (ਅਮਰਦਾਸ ਜੀ) ਨੇ ਬੈਠ ਕੇ ਆਪਣੀ ਮਰਜ਼ੀ ਨਾਲ (ਸਾਰੇ) ਪਰਵਾਰ ਨੂੰ ਸੱਦ ਘੱਲਿਆ; (ਤੇ ਆਖਿਆ—) 'ਮਤਾਂ ਮੇਰੇ ਪਿਛੋਂ ਕੋਈ ਰੋਵੇ, ਮੈਨੂੰ ਉਹ (ਰੋਣ ਵਾਲਾ) ਉੱਕਾ ਹੀ ਚੰਗਾ ਨਹੀਂ ਲੱਗਣਾ । ਜਿਸ ਮਨੁੱਖ ਨੂੰ ਆਪਣੇ ਮਿਤ੍ਰ ਦੀ ਵਡਿਆਈ (ਹੁੰਦੀ) ਚੰਗੀ ਲੱਗਦੀ ਹੈ, ਉਹ ਖ਼ੁਸ਼ ਹੁੰਦਾ ਹੈ (ਜਦੋਂ) ਉਸ ਦੇ ਮਿਤ੍ਰ ਨੂੰ ਆਦਰ ਮਿਲਦਾ ਹੈ । ਤੁਸੀ ਭੀ, ਹੇ ਮੇਰੇ ਪੁਤਰੋ ਤੇ ਭਰਾਵੋ ! (ਹੁਣ) ਵਿਚਾਰ ਕੇ ਵੇਖ ਲਵੋ ਕਿ ਅਕਾਲ ਪੁਰਖ ਗੁਰੂ ਨੂੰ ਆਦਰ ਦੇ ਰਿਹਾ ਹੈ (ਇਸ ਵਾਸਤੇ ਤੁਸੀ ਭੀ ਖ਼ੁਸ਼ ਹੋਵੋ) ।'

(ਇਹ ਉਪਦੇਸ਼ ਦੇ ਕੇ, ਫਿਰ) ਗੁਰੂ (ਅਮਰਦਾਸ ਜੀ) ਨੇ ਸਰੀਰਕ ਜਾਮੇ ਵਿਚ ਹੁੰਦਿਆਂ ਹੀ ਬੈਠ ਕੇ ਆਪ ਗੁਰਿਆਈ ਦੀ ਗੱਦੀ (ਭੀ) ਥਾਪ ਦਿੱਤੀ, (ਅਤੇ) ਸਾਰੇ ਸਿੱਖਾਂ ਨੂੰ, ਸਾਕਾਂ-ਅੰਗਾਂ ਨੂੰ, ਪੁਤ੍ਰਾਂ ਨੂੰ, ਅਤੇ ਭਰਾਵਾਂ ਨੂੰ (ਗੁਰੂ) ਰਾਮਦਾਸ ਜੀ ਦੀ ਚਰਨੀਂ ਲਾ ਦਿੱਤਾ ।੪।

**ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥ ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ, ਬੇਬਾਣੁ, ਹਰਿ ਰੰਗੁ ਗੁਰ ਭਾਵਏ**

**॥ ਪਿੰਡੁ ਪਤਲਿ ਕਿਰਿਆ ਦੀਵਾ ਫੁਲ, ਹਰਿ ਸਰਿ ਪਾਵਏ ॥ ਹਰਿ ਭਾਇਆ ਸਤਿਗੁਰੁ ਬੋਲਿਆ, ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥ ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥ {ਪੰਨਾ ੯੨੩}**

**ਪਦ ਅਰਥ** :—ਅੰਤੇ—ਅਖ਼ੀਰ ਦੇ ਵੇਲੇ, ਜੋਤੀ ਜੋਤਿ ਸਮਾਣ ਵੇਲੇ । ਨਿਰਬਾਣੁ ਕੀਰਤਨੁ—ਨਿਰਾ ਕੀਰਤਨ, ਨਿਰੋਲ ਕੀਰਤਨ । ਕਰਿਅਹੁ—ਤੁਸੀ ਕਰਿਓ । ਹਰਿ ਰੰਗੁ—ਅਕਾਲ ਪੁਰਖ ਦਾ ਪਿਆਰ । ਗੁਰ ਭਾਵਏ—ਗੁਰੂ ਨੂੰ ਚੰਗਾ ਲੱਗਦਾ ਹੈ । ਹਰਿ ਸਰਿ—ਹਰੀ ਦੇ ਸਰ ਵਿਚ, ਅਕਾਲ ਪੁਰਖ ਦੇ ਸਰੋਵਰ ਵਿਚ । ਪਾਵਏ—(ਗੁਰੁ) ਪਾਵਏ, ਗੁਰੂ ਪਾਂਦਾ ਹੈ ।

ਨੋਟ :—ਇਸ ਪਉੜੀ ਦੇ ਅਰਥ ਸੰਬੰਧੀ ਕਈ ਕਿਸਮ ਦੇ ਖ਼ਿਆਲ ਪਰਗਟ ਕੀਤੇ ਜਾ ਰਹੇ ਹਨ, ਪਰ ਅਸੀ ਜਿਵੇਂ ਪਿਛਲੀਆਂ ਚਾਰ ਪਉੜੀਆਂ ਨੂੰ ਲਫ਼ਜ਼ਾਂ ਦੀ ਬਨਾਵਟ ਅਤੇ ਉਹਨਾਂ ਦੇ ਪਰਸਪਰ ਵਿਆਕਰਣਿਕ ਸੰਬੰਧ ਅਨੁਸਾਰ ਵਿਚਾਰ ਆਏ ਹਾਂ, ਉਸੇ ਤਰ੍ਹਾਂ ਇਥੇ ਭੀ ਕੇਵਲ ਇਹਨਾਂ ਹੀ ਦੋ ਧੁਰਿਆਂ ਨੂੰ ਸਾਹਮਣੇ ਰੱਖ ਕੇ ਵਿਚਾਰ ਕਰਾਂਗੇ । ਇਸ ਗੱਲ ਦਾ ਖ਼ਿਆਲ ਨਹੀਂ ਕੀਤਾ ਜਾਇਗਾ ਕਿ ਇਹ ਅਰਥ ਕਿਸੇ ਸੱਜਣ ਜਾਂ ਸੱਜਣਾਂ ਦੀ **ਮਿਥੀ ਹੋਈ 'ਗੁਰਮਤਿ'** ਦੇ ਅਨੁਸਾਰ ਹੈ ਜਾਂ ਉਸ ਦੇ ਵਿਰੁੱਧ ।

ਇਸ ਪਉੜੀ ਵਿਚ ਖ਼ਾਸ ਵਿਚਾਰ-ਜੋਗ ਹੇਠ-ਲਿਖੇ ਚਾਰ ਲਫ਼ਜ਼ ਹਨ :—

(੧) ਪੰਡਿਤ, (੨) ਪੜਹਿ, (੩) ਹਰਿਸਰਿ, (੪) ਪਾਵਏ । ਸੋ, ਆਓ, ਵਾਰੋ ਵਾਰੀ ਇਹਨਾਂ ਤੇ ਵਿਚਾਰ ਕਰੀਏ ।

(੨) ਪੰਡਿਤ :—ਜੋ ਵਿਆਕਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤਿਆ ਪ੍ਰਤੱਖ ਮਿਲਦਾ ਹੈ, ਉਸ ਦੇ ਆਧਾਰ ਤੇ

ਲਫ਼ਜ਼ 'ਪੰਡਿਤ' (੧) ਕਰਤਾ ਕਾਰਕ **ਬਹੁ-ਵਚਨ ਹੈ,**
**. . . . . . . . (੨) ਕਿਤੇ 'ਸੰਬੋਧਨ' ਭੀ ਹੋ ਜਾਂਦਾ ਹੈ ।**

ਅਤੇ
ਲਫ਼ਜ਼ 'ਪੰਡਿਤੁ' (੧) ਕਰਤਾ ਕਾਰਕ, **ਇਕ-ਵਚਨ** ਹੈ ।
. . . . . . . . (੨) ਕਰਮ ਕਾਰਕ, **ਇਕ-ਵਚਨ** ਭੀ ।

ਇਸ ਨਿਯਮ ਨੂੰ ਪਰਖਣ ਵਾਸਤੇ ਗੁਰਬਾਣੀ ਵਿਚ ਵਰਤੇ ਹੋਏ ਲਫ਼ਜ਼ 'ਪੰਡਿਤ' ਪੜਤਾਲੀਏ :—

(ੳ) ਕਰਤਾ ਕਾਰਕ, ਇਕ-ਵਚਨ :—

(੧) ਪੜਿ ਪੜਿ 'ਪੰਡਿਤੁ' ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥੩॥੪॥ {ਗਉੜੀ ਮ: ੧, ਪੰਨਾ ੧੫੨
(੨) 'ਪੰਡਿਤੁ' ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥੧॥੧॥੩੯॥ {ਗਉੜੀ ਗੁਆਰੇਰੀ ਮ: ੪, ਪੰਨਾ ੧੬੩
(੩) ਹਉ 'ਪੰਡਿਤੁ' ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੂਝੈ ਬਿਗਾਨਾ ॥੩॥੯॥੭੮॥ {ਗਉੜੀ ਗੁਆਰੇਰੀ ਮ: ੫, ਪੰਨਾ ੧੭੮
(੪) ਨਹ 'ਪੰਡਿਤੁ' ਨਹ ਚਤੁਰੁ ਸਿਆਨਾ ॥ ਨਹ ਭੂਲੋ ਨਹ ਭਰਮਿ ਭੁਲਾਨਾ ॥੮॥੧॥ {ਗਉੜੀ ਮ: ੧ ਅਸਟਪਦੀਆ, ਪੰਨਾ ੨੨੧

(੫) ਮਾਇਆ ਕਾ ਮੁਹਤਾਜੁ 'ਪੰਡਿਤੁ' ਕਹਾਵੈ ॥੪॥੪॥ {ਗਉੜੀ ਮ: ੩, ਅਸਟਪਦੀਆ

(੬) ਸੋ 'ਪੰਡਿਤੁ' ਜੋ ਮਨੁ ਪਰਬੋਧੈ ॥...... ਸੋ 'ਪੰਡਿਤੁ' ਫਿਰਿ ਜੋਨਿ ਨ ਆਵੈ ॥੪॥੯॥ {ਸੁਖਮਨੀ ਮ: ੫

(੭) ਨਾ ਕੋ ਪੜਿਆ 'ਪੰਡਿਤੁ' ਬੀਨਾ ਨਾ ਕੋ ਮੂਰਖੁ ਮੰਦਾ ॥੪॥੨॥੩੬॥ {ਆਸਾ ਮ: ੧, ਪੰਨਾ ੩੫੯

(੮) ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ 'ਪੰਡਿਤੁ' ਸੋਈ ॥੪॥ {ਆਸਾ ਮ: ੧, ਪਟੀ ਲਿਖੀ, ਪੰਨਾ ੪੩੨

(੯) ਸੋ ਪੜਿਆ ਸੋ 'ਪੰਡਿਤੁ' ਬੀਨਾ ਗੁਰ ਸਬਦਿ ਕਰੇ ਵੀਚਾਰੁ ॥
. . ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥੨॥੨੧॥ {ਸੋਰਠਿ ਕੀ ਵਾਰ, ਪੰਨਾ ੬੫੦

(੧੦) 'ਪੰਡਿਤੁ' ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥ {ਟੋਡੀ ਨਾਮਦੇਉ ਜੀ, ਪੰਨਾ ੭੧੮
(੧੧) ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥
. . . ਨਾਨਕ ਸੋ ਪੜਿਆ ਸੋ 'ਪੰਡਿਤ' ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥ {ਓਅੰਕਾਰੁ ਮ: ੧, ਪੰਨਾ ੯੩੮
(੧੨) ਸੋ 'ਪੰਡਿਤੁ' ਗੁਰ ਸਬਦੁ ਕਮਾਇ ॥ ਤ੍ਰੈਗੁਣ ਕੀ ਓਸੁ ਉਤਰੀ ਮਾਇ ॥੪॥੬॥੧੭॥ {ਰਾਮਕਲੀ ਮ: ੫, ਪੰਨਾ ੮੮੮
(੧੩) 'ਪੰਡਿਤੁ' ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥
. . . . ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥੨॥੭॥ {ਰਾਮਕਲੀ ਕੀ ਵਾਰ ਮ: ੫, ਪੰਨਾ ੯੬੦
(੧੪) 'ਪੰਡਿਤੁ' ਪੜਿ ਨ ਪਹੁਚਈ ਬਹੁ ਆਲ ਜੰਜਾਲਾ ॥ ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ।੪॥੬॥ {ਮਾਰੂ ਮ: ੧ ਅਸਟਪਦੀਆ, ਪੰਨਾ ੧੦੧੨
(੧੫) ਪੜਿ 'ਪੰਡਿਤੁ' ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥
. . . ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥੫॥੩॥ {ਮਾਰੂ ਮ: ੩ ਸੋਲਹੇ

(੧੬) ਹੋਵਾ 'ਪੰਡਿਤੁ' ਜੋਤਕੀ ਵੇਦ ਪੜਾ ਮੁਖਿ ਚਾਰਿ ॥
. . . ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ ॥੧॥੧੧॥ {ਮਾਰੂ ਕੀ ਵਾਰ ਮ: ੩
(੧੭) ਜੇ ਤੂੰ ਪੜਿਆ 'ਪੰਡਿਤੁ' ਬੀਨਾ ਦੁਇ ਅਖਰ ਦੁਇ ਨਾਵਾ ॥
. . . ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ ॥੩॥੨॥੧੦॥ {ਬਸੰਤ ਹਿੰਡੋਲ ਮ: ੧

(੧੮) ਪਵਣੈ ਪਾਣੀ ਜਾਣੈ ਜਾਤਿ ॥ ਕਾਇਆਂ ਅਗਨਿ ਕਰੇ ਨਿਭਰਾਂਤਿ ॥
. . . ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ 'ਪੰਡਿਤੁ' ਤਾ ਕਾ ਨਾਉ ॥੧॥੧॥੬॥ {ਮਲਾਰ ਮਹਲਾ ੧ ਘਰੁ ੨

(੧੯) ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
. . . ਖਲ ਮੂਰਖ ਤੇ 'ਪੰਡਿਤੁ' ਕਰਿਬੋ ਪੰਡਿਤ ਤੇ ਮੁਗਧਾਰੀ ॥੩॥੨॥ {ਸਾਰੰਗ ਕਬੀਰ ਜੀ

(੨੦) ਸੋਈ ਚਤੁਰੁ ਸਿਆਣਾ 'ਪੰਡਿਤੁ' ਸੋ ਸੂਰਾ ਸੋ ਦਾਨਾ ॥
. . . ਸਾਧ ਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ ॥੨॥੬੭॥੯੦॥ {ਸਾਰੰਗ ਮ: ੫

(੨੧) ਹੋਵਾ 'ਪੰਡਿਤੁ' ਜੋਤਕੀ ਵੇਦ ਪੜਾ ਮੁਖਿ ਚਾਰਿ ॥
. . . ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥੩॥ {ਸਲੋਕ ਮ: ੩, ਵਾਰਾਂ ਤੇ ਵਧੀਕ

(੨੨) ਨਾਉ ਫਕੀਰੈ ਪਾਤਿਸਾਹੁ ਮੂਰਖ 'ਪੰਡਿਤੁ' ਨਾਉ ॥ ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥੧॥੨੨॥ {ਮ: ੧ ਮਲਾਰ ਕੀ ਵਾਰ
(੨੩) ਸੋ ਪੜਿਆ ਸੋ 'ਪੰਡਿਤੁ' ਬੀਨਾ ਜਿਨ੍ਹੀ ਕਮਾਣਾ ਨਾਉ ॥੨॥੨੨॥ {ਮ: ੧ ਮਲਾਰ ਕੀ ਵਾਰ

(੨੪) ਸੋ 'ਪੰਡਿਤੁ' ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥ ਅਨਦਿਨੁ ਏਕੋ ਨਾਮੁ ਵਖਾਣੈ ॥
. . . ਸਦਾ ਅਲਗੁ ਰਹੈ ਨਿਰਬਾਣੁ ॥ ਸੋ 'ਪੰਡਿਤੁ' ਦਰਗਹ ਪਰਵਾਣੁ ॥੩॥੧॥੧੦॥ {ਮਲਾਰ ਮ: ੩, ਘਰ ੨

(ਅ) ਕਰਤਾ ਕਾਰਕ, ਬਹੁ-ਵਚਨ

(੧) ਗਾਵਨਿ 'ਪੰਡਿਤ' ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥੨੭॥ {ਜਪੁ, ਮ: ੧

(੨) ਗਾਵਨਿ ਤੁਧਨੋ 'ਪੰਡਿਤ' ਪੜਨਿ ਰਖੀਸੁਰ ਜੁਗ ਜੁਗ ਵੇਦਾ ਨਾਲੇ ॥ {ਸੋ ਦਰੁ ਆਸਾ ਮ: ੧

(੩) ਪੜਿ ਪੜਿ 'ਪੰਡਿਤ' ਜੋਤਕੀ ਵਾਦ ਕਰਹਿ ਬੀਚਾਰੁ ॥੩॥੩॥੩੬॥ {ਸਿਰੀ ਰਾਗੁ ਮ: ੩

(੪) 'ਪੰਡਿਤ' ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥੬॥

(੫) ਕੇਤੇ 'ਪੰਡਿਤ' ਜੋਤਕੀ ਬੇਦਾ ਕਰਹਿ ਬੀਚਾਰੁ ॥੭॥੫॥ {ਸਿਰੀ ਰਾਗੁ ਮ: ੧ ਅਸਟਪਦੀਆ

(੬) ਪੜਿ ਪੜਿ 'ਪੰਡਿਤ' ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥੭॥੧੭॥੮॥੨੫॥ {ਸਿਰੀ ਰਾਗੁ ਮ: ੫ ਅਸਟਪਦੀਆ
(੭) 'ਪੰਡਿਤ' ਪੜਹਿ ਸਾਦੁ ਨ ਪਾਵਹਿ ॥੨॥੧੨॥੧੩॥ {ਮਾਝ ਮ: ੩

(੮) ਪੜਿ ਪੜਿ 'ਪੰਡਿਤ' ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥੫॥੧੨॥੧੩॥ {ਮਾਝ ਮ: ੩

(੯) ਮਨਮੁਖ ਪੜਹਿ 'ਪੰਡਿਤ' ਕਹਾਵਹਿ ॥੧॥੩੦॥੩੧॥ {ਮਾਝ ਮਹਲਾ ੩

(੧੦) 'ਪੰਡਿਤ' ਪੜਹਿ ਵਖਾਣਹਿ ਵੇਦੁ ॥੪॥੨੧॥ {ਆਸਾ ਮਹਲਾ ੧

(੧੧) 'ਪੰਡਿਤ' ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥੪॥੧੪॥ {ਆਸਾ ਮਹਲਾ ੧, ਅਸਟਪਦੀਆ

(੧੨) 'ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥੨॥੫॥੨੭॥ {ਆਸਾ ਮਹਲਾ ੩, ਅਸਟਪਦੀਆ

(੧੩) ਪੜਿ ਪੜਿ 'ਪੰਡਿਤ' ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥੩॥੧॥੬॥ {ਆਸਾ ਮਹਲਾ ੩, ਛੰਤ, ਘਰੁ ੧

(੧੪) ਮੂਰਖ 'ਪੰਡਿਤ' ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥੨॥੧੧॥ {ਆਸਾ ਦੀ ਵਾਰ

(੧੫) 'ਪੰਡਿਤ' ਭੁਲਿ ਭੁਲਿ ਮਾਇਆ ਵੇਖਹਿ, ਦਿਖਾ ਕਿਨੈ ਕਿਹੁ ਆਣਿ ਚੜਾਇਆ ॥੨॥੧੨॥ {ਗੂਜਰੀ ਕੀ ਵਾਰ ਮਹਲਾ ੩

(੧੬) ਪੜਿ ਪੜਿ 'ਪੰਡਿਤ' ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ ॥੨॥੪॥ {ਵਡਹੰਸੁ ਮਹਲਾ ੩ ਛੰਤ

(੧੭) 'ਪੰਡਿਤ' ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ ॥੩॥੫॥ {ਵਡਹੰਸੁ ਮਹਲਾ ੩ ਛੰਤ

(੧੮) ਘਰਿ ਘਰਿ ਪੜਿ ਪੜਿ 'ਪੰਡਿਤ' ਥਕੇ ਸਿਧ ਸਮਾਧਿ ਲਗਾਇ ॥੨॥੬॥ {ਸੋਰਠਿ ਕੀ ਵਾਰ

(੧੯) 'ਪੰਡਿਤ ਮੈਲੁ' ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥ (ਪੰਡਿਤ ਮੈਲੁ—ਪੰਡਿਤ ਦੀ ਮੈਲ)
. . . 'ਪੰਡਿਤ' ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥੧॥੧੩॥ {ਸੋਰਠਿ ਕੀ ਵਾਰ

(੨੦) ਬੇਦ ਪੜੇ ਪੜਿ 'ਪੰਡਿਤ' ਮੂਏ ਰੂਪੁ ਦੇਖਿ ਦੇਖਿ ਨਾਰੀ ॥੩॥੧॥ {ਸੋਰਠਿ ਕਬੀਰ ਜੀ

(੨੧) ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ 'ਪੰਡਿਤ' ਪੈ ਚਲੇ ਨਿਰਾਸਾ ॥੧॥੩॥ {ਸੋਰਠਿ ਕਬੀਰ ਜੀ

(੨੨) 'ਪੰਡਿਤ' ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿਰਾਮ ਜੀਉ ॥੪॥੧॥ {ਸੂਹੀ ਮ: ੪ ਛੰਤ ਘਰੁ ੧

(੨੩) ਪੜ੍ਹਿ ਪੜ੍ਹਿ 'ਪੰਡਿਤ' ਕਰਹਿ ਬੀਚਾਰ ॥੧॥੧੭॥ {ਮ: ੧, ਸੂਹੀ ਕੀ ਵਾਰ

(੨੪) 'ਪੰਡਿਤ' ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ ॥੧॥੮॥ {ਮ: ੩, ਬਿਲਾਵਲ ਕੀ ਵਾਰ ਮ: ੪

(੨੫) 'ਪੰਡਿਤ' ਰੋਵਹਿ ਗਿਆਨੁ ਗਵਾਇ ॥੧॥੧੪॥ {ਮ: ੧, ਰਾਮਕਲੀ ਕੀ ਵਾਰ ਮ: ੩

(੨੬) 'ਪੰਡਿਤ' ਪੜਦੇ ਜੋਤਕੀ ਨਾ ਬੂਝਹਿ ਬੀਚਾਰਾ ॥੪॥ {ਰਾਮਕਲੀ ਕੀ ਵਾਰ ਮ: ੩

(੨੭) 'ਪੰਡਿਤ' ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ ॥੧੮॥ {ਰਾਮਕਲੀ ਮ: ੩, ਅਸਟਪਦੀਆ

(੨੮) ਇਕਿ ਪਾਧੇ 'ਪੰਡਿਤ' ਮਿਸਰ ਕਹਾਵਹਿ ॥੭॥੪॥ {ਰਾਮਕਲੀ ਮਹਲਾ ੧ ਅਸਟਪਦੀਆਂ

(੨੯) ਪੋਥੀ 'ਪੰਡਿਤ' ਰਹੇ ਪੁਰਾਣ ॥੭॥੧॥ {ਰਾਮਕਲੀ ਮਹਲਾ ੧ ਅਸਟਪਦੀਆਂ

(੩੦) ਹਮ ਬਡ ਕਬਿ ਕੁਲੀਨ ਹਮ 'ਪੰਡਿਤ' ਹਮ ਜੋਗੀ ਸੰਨਿਆਸੀ ॥੨॥੧॥ {ਰਾਮਕਲੀ ਰਵਿਦਾਸ ਜੀ

(੩੧) ਬਾਹਰਹੁ 'ਪੰਡਿਤ' ਸਦਾਇਦੇ ਮਨਹੁ ਮੂਰਖ ਗਾਵਾਰ ॥੧॥੧੬॥ {ਮਾਰੂ ਕੀ ਵਾਰ ਮਹਲਾ ੩

(੩੨) ਜੋਗੀ ਗ੍ਰਿਹੀ 'ਪੰਡਿਤ' ਭੇਖਧਾਰੀ ॥੧॥੨॥ {ਭੈਰਉ ਮ: ੩

(੩੩) 'ਪੰਡਿਤ' ਜਨ ਮਾਤੇ ਪੜ੍ਹਿ ਪੁਰਾਨ ॥੧॥੨॥ {ਬਸੰਤੁ ਕਬੀਰ ਜੀ

(੩੪) 'ਪੰਡਿਤ' ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥੨॥੩੩॥ {ਮਹਲਾ ੩ ਸਾਰੰਗ ਕੀ ਵਾਰ

(੩੫) ਪੜਿ ਪੜਿ 'ਪੰਡਿਤ' ਵਾਦੁ ਵਖਾਣਦੇ ਮਾਇਆ ਮੋਹ ਸੁਆਇ ॥੧॥੩੧॥ {ਮ: ੩ ਸਾਰੰਗ ਕੀ ਵਾਰ

(੩੬) 'ਪੰਡਿਤ' ਪੜ੍ਹਿ ਪੜ੍ਹਿ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ ॥੪॥੨॥ {ਸਾਰੰਗ ਮ: ੩ ਅਸਟਪਦੀਆ

(੩੭) ਸੰਨਿਆਸੀ ਤਪਸੀਅਹ ਮੁਖਹੁ ਏ 'ਪੰਡਿਤ' ਮਿਠੇ ॥੨॥੨੦॥ {ਸਵਈਏ ਮਹਲੇ ਤੀਜੇ ਕੇ 'ਭਿਖਾ'

ਆਓ, ਹੁਣ ਵੇਖੀਏ, ਇਹ ਨਿਯਮ ਮਨ-ਘੜਤ ਹੀ ਹੈ, ਜਾਂ ਬੋਲੀ ਦੇ ਇਤਿਹਾਸ ਨਾਲ ਇਸ ਦਾ ਕੋਈ ਡੂੰਘਾ ਸੰਬੰਧ ਹੈ ।

ਸੰਸਕ੍ਰਿਤ ਧਾਤੂ 'ਯਾ' ('ਯ') ਦਾ ਅਰਥ ਹੈ 'ਜਾਣਾ' । ਵਾਕ "ਰਾਮ ਜਾਂਦਾ ਹੈ" ਨੂੰ ਸੰਸਕ੍ਰਿਤ ਵਿਚ ਅਸੀ ਇਉਂ ਲਿਖਾਂਗੇ : ਰਾਮੋ ਯਾਤਿ (ਰਾਮੋ ਯਾਤਿ) ।

ਸੰਸਕ੍ਰਿਤ ਵਿਚ ਕਰਤਾ ਕਾਰਕ ਇਕ-ਵਚਨ ਦਾ ਚਿਹਨ 'ਸੱ' (:) ਹੈ, ਜੋ ਕਈ ਥਾਈਂ 'ਓ' ( ੁ ) ਬਣ ਜਾਂਦਾ ਹੈ ।

ਜਿਸ ਅੱਖਰ ਨੂੰ ਪੰਜਾਬੀ ਵਿਚ ਅਸੀ ਮੁਕਤਾ-ਅੰਤ ਆਖਦੇ ਹਾਂ, ਸੰਸਕ੍ਰਿਤ ਵਿਚ ਉਸ ਦੇ ਅੰਤ ਵਿਚ 'ਅ' ('ਅ') ਸਮਝਿਆ ਜਾਂਦਾ ਹੈ; 'ਰਾਮ' (ਰਾਮੋ) ਸ਼ਬਦ ਦੇ ਅੰਤਲੇ 'ਮ' (ਮ) ਵਿਚ 'ਅ' (ਅ) ਭੀ ਸ਼ਾਮਲ ਹੈ ।

'ਰਾਮੋ ਯਾਤਿ' (ਰਾਮ ਯਾਤਿ)
ਅਸਲ ਵਿਚ ਪਹਿਲਾਂ ਇਉਂ ਹੈ
'ਰਾਮ : ਯਾਤਿ' (ਰਾਮ : ਯਾਤਿ)
'ਰਾਮ:' (ਰਾਮ :) ਦਾ ਅੰਤਲਾ ਚਿਹਨ ( : ) 'ਓ' ( ੁ ) ਬਣ ਕੇ, ਲਫ਼ਜ਼ 'ਰਾਮ' (ਰਾਮ) ਦੇ ਅੰਤਲੇ 'ਅ' (ਅ) ਦੇ ਨਾਲ ਮਿਲ ਕੇ (ਓ) ਬਣ ਜਾਂਦਾ ਹੈ, ਤੇ ਸਾਰਾ ਵਾਕ

'ਰਾਮੋ ਯਾਤਿ' (ਰਾਮੋ ਯਾਤਿ) ਹੋ ਗਿਆ ਹੈ ।
ਪਰ 'ਪ੍ਰਾਕ੍ਰਿਤ' ਵਿਚ ਅੱਖਰਾਂ ਦੇ ਅੰਤਲੇ 'ਅ' ਦੀ ਵੱਖਰੀ ਹਸਤੀ ਨਹੀਂ ਮੰਨੀ ਗਈ । ਸੋ (:) ਦੇ 'ਤ' ( ੁ ) ਬਣਨ ਤੇ, ਇਹ ( ੁ ) ਪਹਿਲੇ ਲਫ਼ਜ਼ ਦੇ ਨਾਲ ਸਿੱਧਾ ਹੀ ਵਰਤਿਆ ਗਿਆ । ਸੰਸਕ੍ਰਿਤ ਦਾ ਸ਼ਬਦ 'ਰਾਮੋ' (ਰਾਮੋ) ਪ੍ਰਾਕ੍ਰਿਤ ਵਿਚ 'ਰਾਮੁ' (ਰਾਮੁ) ਹੋ ਗਿਆ ।

ਸੰਸਕ੍ਰਿਤ ਦੇ ਕਈ ਸ਼ਬਦਾਂ ਦਾ ਮੁੱਢਲਾ 'ਯ' (ਯ) ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਜ' (ਜ) ਬਣ ਗਿਆ ਕਿਉਂਕਿ 'ਜ' ਅਤੇ 'ਯ' ਦਾ ਉਚਾਰਣ-ਅਸਥਾਨ ਇੱਕੋ ਹੀ ਹੈ (ਜੀਭ ਨੂੰ ਤਾਲੂ ਦੇ ਨਾਲ ਲਗਾਉਣਾ); ਜਿਵੇਂ :

ਯਵ (ਯਵ),—ਜਉਂ । ਯਮੁਨਾ (ਯਮੁਨਾ),—ਜਮੁਨਾ ।
ਯ੧ੳ (ਯਗਯ),—ਜੱਗ । ਯਤਿ (ਯਤਿ),—ਜਤੀ ।

ਇਸ ਤਰ੍ਹਾਂ ਵਾਕ 'ਰਾਮੋ ਯਾਤਿ' (ਰਾਮੋ ਯਾਤਿ) ਦੇ 'ਯਾਤਿ' ਦਾ 'ਯ' 'ਜ' ਬਣ ਕੇ, ਸਾਰਾ ਵਾਕ ਪ੍ਰਾਕ੍ਰਿਤ ਵਿਚ ਇਉਂ ਹੋ ਗਿਆ :

ਰਾਮੁ ਜਾਦਿ (ਰਾਮੁ ਜਾਦਿ);
ਇਹ ਵਾਕ ਪੁਰਾਤਨ ਪੰਜਾਬੀ ਵਿਚ "ਰਾਮੁ ਜਾਂਦਾ" ਬਣ ਗਿਆ ।

ਇਸ ਸਾਰੀ ਵਿਚਾਰ ਤੋਂ ਅਸਾਂ ਇਹ ਵੇਖ ਲਿਆ ਹੈ ਕਿ ਇਹ ( ੁ ) ਬੋਲੀ ਦੇ ਇਤਿਹਾਸ ਵਿਚ ਖ਼ਾਸ ਮੁੱਲ ਰੱਖਦਾ ਹੈ; ਅਤੇ ਇਸੇ ਤਰ੍ਹਾਂ ਗੁਰਬਾਣੀ ਦੇ ਹੋਰ ਵਿਆਕਰਣਿਕ ਨਿਯਮ ਲੱਭਣੇ ਮਨ-ਘੜਤ ਗੱਲਾਂ ਨਹੀਂ ਹਨ ।

(ੲ) ਸੰਬੋਧਨ

(੧) 'ਪੰਡਿਤ', ਹਰਿ ਪੜੁ ਤਜਹੁ ਵਿਕਾਰਾ ॥੧॥ਰਹਾਉ॥੨॥ {ਗਉੜੀ ਮ: ੩, ਅਸਟਪਦੀਆ
ਪੰਡਿਤ—ਹੇ ਪੰਡਿਤ !

(੨) ਕਹੁ ਰੇ 'ਪੰਡਿਤ', ਬਾਮਨ ਕਬ ਕੇ ਹੋਏ ॥੧॥ਰਹਾਉ ॥੭॥ {ਗਉੜੀ ਕਬੀਰ ਜੀ

(੩) ਕਹੁ ਰੇ 'ਪੰਡਿਤ', ਅੰਬਰੁ ਕਾ ਸਿਉ ਲਾਗਾ ॥੧॥ਰਹਾਉ ॥੨੯॥ {ਗਉੜੀ ਕਬੀਰ ਜੀ

(੪) ਤੁਧੁ ਸਿਰਿ ਲਿਖਿਆ ਸੋ ਪੜੁ 'ਪੰਡਿਤ', ਅਵਰਾ ਨੋ ਨ ਸਿਖਾਲਿ ਬਿਖਿਆ ॥੫॥ {ਆਸਾ ਮ: ੩, ਪਟੀ
(੫) ਏਕੋ ਨਾਮੁ ਨਿਧਾਨੁ 'ਪੰਡਿਤ', ਸੁਣਿ ਸਿਖੁ ਸਚੁ ਸੋਈ ॥੧॥੭॥੯॥ {ਗੂਜਰੀ ਮਹਲਾ ੩ ਤੀਜਾ
(੬) ਸੁਣਿ 'ਪੰਡਿਤ', ਕਰਮਾਕਾਰੀ ॥੨॥ {ਸੋਰਠਿ ਮ: ੧, ਅਸਟਪਦੀਆ

(੭) 'ਪੰਡਿਤ', ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥੫॥ {ਸੋਰਠਿ ਮ: ੧, ਅਸਟਪਦੀਆ

(੮) 'ਪੰਡਿਤ', ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥
. . 'ਪੰਡਿਤ', ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ ॥੨॥੧੨॥ {ਸੋਰਠਿ ਕੀ ਵਾਰ

(੯) ਰਾਮ ਨਾਮ ਗੁਣ ਗਾਇ, 'ਪੰਡਿਤ' ॥
. . ਕਰਮ ਕਾਂਡ ਅਹੰਕਾਰੁ ਨ ਕੀਜੈ ਕੁਸਲ ਸੇਤੀ ਘਰਿ ਜਾਹਿ, 'ਪੰਡਿਤ' ॥੧॥ਰਹਾਉ॥੧੭॥੨੮॥
{ਰਾਮਕਲੀ ਮਹਲਾ ੫
(੧੦) 'ਪੰਡਿਤ', ਬੇਦੁ ਬੀਚਾਰਿ, 'ਪੰਡਿਤ' ॥ ਮਨ ਕਾ ਕ੍ਰੋਧੁ ਨਿਵਾਰਿ, 'ਪੰਡਿਤ' ॥੧॥ਰਹਾਉ॥੬॥੧੭॥
{ਰਾਮਕਲੀ ਮਹਲਾ ੫
(੧੧) ਕਹੁ 'ਪੰਡਿਤ', ਸੂਚਾ ਕਵਨੁ ਠਾਉ ॥੧॥ਰਹਾਉ॥੧॥੭॥ {ਬਸੰਤ ਹਿੰਡੋਲ ਕਬੀਰ ਜੀ

(੧੨) ਦੁਇ ਮਾਈ ਦੁਇ ਬਾਪਾ ਪੜੀਅਹਿ, 'ਪੰਡਿਤ', ਕਰਹੁ ਬੀਚਾਰੋ ॥੧॥੩॥੧੧॥ {ਬਸੰਤ ਹਿੰਡੋਲ ਮਹਲਾ ੧
(੧੩) 'ਪੰਡਿਤ', ਇਸੁ ਮਨ ਕਾ ਕਰਹੁ ਬੀਚਾਰੁ ॥੧॥ਰਹਾਉ॥੧॥੧੦॥ {ਮਲਾਰ ਮਹਲਾ ੩ ਘਰੁ ੨

(੨) ਪੜਹਿ :—

ਇਹ ਕ੍ਰਿਆ 'ਬਹੁ-ਵਚਨ' ਹੈ, ਇਸ ਦਾ ਇਕ-ਵਚਨ 'ਪੜ੍ਹੈ' ਹੈ; ਜਿਵੇਂ :

ਗਾਵੈ—ਇਕ-ਵਚਨ । ਗਾਵਹਿ—ਬਹੁ-ਵਚਨ ।

ਕਰੈ—ਇਕ-ਵਚਨ । ਕਰਹਿ—ਬਹੁ-ਵਚਨ ।

ਪ੍ਰਮਾਣ :

(੧) ਪੰਡਿਤ 'ਪੜਹਿ' ਸਾਦੁ ਨ ਪਾਵਹਿ ॥੨॥੧੨॥੧੩॥ {ਮਾਝ ਮਹਲਾ ੩

(੨) ਮਨਮੁਖ 'ਪੜਹਿ' ਪੰਡਿਤ ਕਹਾਵਹਿ ॥੧॥੩੦॥੩੧॥ {ਮਾਝ ਮਹਲਾ ੩

(੩) ਪੰਡਿਤ 'ਪੜਹਿ' ਵਖਾਣਹਿ ਵੇਦ ॥੪॥੨੧॥ {ਆਸਾ ਮਹਲਾ ੧
. . ਇਥੇ ਲਫ਼ਜ਼ 'ਪੜਹਿ' 'ਬਹੁ-ਬਚਨ' ਹੈ ।

(੪) ਦੂਜੈ ਭਾਇ 'ਪੜਹਿ' ਨਿਤ ਬਿਖਿਆ ਨਾਵਹੁ ਦਯਿ ਖੁਆਇਆ ॥੨॥੧੨॥ {ਗੂਜਰੀ ਕੀ ਵਾਰ ਮ: ੩

(੫) ਵੇਦ 'ਪੜਹਿ' ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥੭॥੧॥ {ਸੋਰਠਿ ਮ: ੩ ਅਸਟਪਦੀਆ

(੬) ਧੋਤੀ ਊਜਲ ਤਿਲਕੁ ਗਲਿ ਮਾਲਾ ॥ ਅੰਤਰਿ ਕ੍ਰੋਧੁ 'ਪੜਹਿ' ਨਟਸਾਲਾ ॥੪॥੨॥ {ਬਿਲਾਵਲੁ ਮ: ੧ ਅਸਟਪਦੀਆ ਘਰੁ ੧੦

(੭) ਬੇਦ 'ਪੜਹਿ' ਹਰਿ ਨਾਮੁ ਨ ਬੂਝਹਿ ਮਾਇਆ ਕਾਰਣਿ ਪੜਿ ਪੜਿ ਲੂਝਹਿ ॥੧੪॥੬॥ {ਮਾਰੂ ਮ: ੩ ਸੋਲਹੇ

(੮) ਮੂਰਖ 'ਪੜਹਿ' ਸਬਦੁ ਨ ਬੂਝਹਿ ਗੁਰਮੁਖਿ ਵਿਰਲੇ ਜਾਤਾ ਹੇ ॥੧੫॥੯॥ {ਮਾਰੂ ਮ: ੩ ਸੋਲਹੇ

(੯) ਬੇਦੁ 'ਪੜਹਿ' ਪੜਿ ਬਾਦੁ ਵਖਾਣਹਿ ॥੧੧॥੫॥੧੪॥ {ਮਾਰੂ ਮ: ੩ ਸੋਲਹੇ

(੧੦) ਬੇਦੁ 'ਪੜਹਿ' ਸੰਪੂਰਨਾ ਤਤੁ ਸਾਰ ਨ ਪੇਖੰ ॥੧੩॥ {ਮਾਰੂ ਵਾਰ ਮ: ੫ ਡਖਣੇ

(੧੧) ਸਿੰਮ੍ਰਿਤਿ ਸਾਸਤ੍ਰ 'ਪੜਹਿ' ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥੨॥੧॥੧੧॥ {ਭੈਰਉ ਮ: ੩ ਘਰੁ ੨

(੧੨) ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ 'ਪੜਹਿ' ਗਾਵਾਰੀ ॥੧॥੨੪॥ {ਮਹਲਾ ੩ ਸਾਰੰਗ ਕੀ ਵਾਰ

ਲਫ਼ਜ਼ 'ਪੰਡਿਤ', 'ਪੰਡਿਤੁ' ਅਤੇ 'ਪੜਹਿ' ਸੰਬੰਧੀ ਗੁਰਬਾਣੀ ਵਿੱਚੋਂ ਕਈ ਪ੍ਰਮਾਣ ਪੜ੍ਹ ਕੇ ਅਸੀ ਸਮਝ ਚੁਕੇ ਹਾਂ ਕਿ ਇਸ ਪਉੜੀ ਦੀ ਤੁਕ ਵਿਚ ਵਰਤਿਆ ਹੋਇਆ ਲਫ਼ਜ਼ 'ਪੰਡਿਤ' ਬਹੁ-ਵਚਨ ਹੈ; ਭਾਵ, ਇਥੇ ਕਿਸੇ ਇੱਕ ਪੰਡਿਤ ਵਲ ਇਸ਼ਾਰਾ ਨਹੀਂ ਹੈ, 'ਕਈ ਪੰਡਿਤਾਂ ਨੂੰ' ਸੱਦਣ ਦਾ ਹੁਕਮ ਹੈ, ਜੋ ਆ ਕੇ 'ਹਰਿ ਕਥਾ' ਅਤੇ 'ਹਰਿ ਨਾਮੁ' -ਰੂਪ ਪੁਰਾਣ ਪੜ੍ਹਨ । ਜੇ 'ਕਿਰਿਆ ਕਰਮ' ਕਰਾਣ ਦਾ ਹਜ਼ੂਰ ਹੁਕਮ ਦੇਂਦੇ, ਤਾਂ 'ਕੇਵਲ ਇੱਕ ਅਚਾਰਜ' ਨੂੰ ਸੱਦਣ ਦਾ ਸੁਨੇਹਾ ਹੁੰਦਾ, ਕਦੇ ਕਿਸੇ ਘਰ 'ਕਿਰਿਆ' ਵਾਸਤੇ ਬਹੁਤੇ ਅਚਾਰਜਾਂ ਦੀ ਲੋੜ ਨਹੀਂ ਪੈਂਦੀ । ਹਿੰਦੂ ਸੱਜਣਾਂ ਵਿਚ ਹਰੇਕ ਘਰ ਦਾ 'ਇੱਕ ਹੀ' ਅਚਾਰਜ ਹੁੰਦਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਹਿੰਦੂ ਬਿਰਾਦਰੀ ਵਿਚ ਘਰ ਦਾ ਇੱਕ ਪੁਰੋਹਿਤ ਭੀ ਹੁੰਦਾ ਹੈ, ਪਰ ਪੁਰੋਹਿਤ ਕਿਰਿਆ ਦਾ ਧਾਨ ਨਹੀਂ ਖਾਂਦੇ, ਇਸ ਨੂੰ ਕੇਵਲ ਅਚਾਰਜ ਹੀ ਵਰਤਦੇ ਤੇ ਲੈਂਦੇ ਹਨ ।

ਸੋ, ਇਸ ਤੁਕ ਵਿਚ ਨਾਹ ਕਿਸੇ ਅਚਾਰਜ ਵਲ ਅਤੇ ਨਾਹ ਹੀ ਕਿਸੇ ਪੁਰੋਹਿਤ ਵਲ ਇਸ਼ਾਰਾ ਹੈ ।

(੩) ਹਰਿਸਰਿ :—

ਇਸ ਦਾ ਅਰਥ ਹੈ : ਹਰਿਸਰ ਵਿਚ ।

(ੳ) ਹਿੰਦੂ-ਧਰਮ ਦੇ ਗੰਗਾ ਦੇ ਕੰਢੇ ਵਾਲੇ ਤੀਰਥ ਦਾ ਆਮ ਪ੍ਰਸਿੱਧ ਨਾਮ 'ਹਰਿਦੁਆਰ' ਹੈ, ਕਦੇ ਕਿਸੇ ਹਿੰਦੂ ਸੱਜਣ ਦੇ ਮੂੰਹੋਂ ਭੀ ਇਸ ਦਾ ਨਾਮ 'ਹਰਿਸਰ' ਸੁਣਨ ਵਿਚ ਨਹੀਂ ਆਇਆ । ਕੋਸ਼ ਵਿਚ ਭੀ ਨਾਮ 'ਹਰਿਦੁਆਰ' ਹੈ, 'ਹਰਿਸਰ' ਨਹੀਂ ।

(ਅ) ਲਫ਼ਜ਼ 'ਹਰਿਦੁਆਰ' ਗੁਰਬਾਣੀ ਵਿੱਚ ਕਈ ਥਾਈਂ ਆਇਆ ਹੈ, ਪਰ ਉਸ ਦਾ ਇਸ਼ਾਰਾ ਇਸ ਹਿੰਦੂ-ਤੀਰਥ ਵਲ ਕਿਤੇ ਨਹੀਂ ਹੈ, ਉਸ ਦਾ ਅਰਥ ਹੈ 'ਅਕਾਲ-ਪੁਰਖ ਦਾ ਦਰ'; ਜਿਵੇਂ :—

(੧) ਸਤਿਬਚਨ ਵਰਤਹਿ 'ਹਰਿਦੁਆਰੇ' ॥੭॥੧॥੨੯॥ {ਗੋਂਡ ਅਸਟਪਦੀਆ ਮ: ੫

(੨) ਨਾਨਕ ਭਗਤ ਸੋਹਹਿ 'ਹਰਿਦੁਆਰ' ॥੪॥੧॥੩੪॥ {ਰਾਮਕਲੀ ਮ: ੫

(੩) ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ 'ਹਰਿਦੁਆਰਿ' ॥੪॥੧॥੩੧॥ {ਬਿਲਾਵਲੁ ਮ: ੫

(੪) ਸਰਨਿ ਪਰਿਓ ਨਾਨਕ 'ਹਰਿਦੁਆਰੇ' ॥੪॥੪॥ {ਵਡਹੰਸ ਮ: ੫

(੫) ਨਾਨਕ ਨਾਮਿ ਮਿਲੈ ਵਡਿਆਈ 'ਹਰਿ ਦਰਿ' ਸੋਹਨਿ ਆਗੈ ॥੨॥੧੧॥ {ਵਡਹੰਸੁ ਕੀ ਵਾਰ ਮ: ੪

(੬) 'ਹਰਿ ਦਰਿ' ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ ॥ਰਹਾਉ॥੫॥੧੧॥ {ਧਨਾਸਰੀ ਮ: ੪
(੭) ਜਿਨ ਜਪਿਆ ਹਰਿ, ਤੇ ਮੁਕਤ ਪ੍ਰਾਣੀ ਤਿਨ ਕੈ ਊਜਲ ਮੁਖ 'ਹਰਿਦੁਆਰਿ' ॥੨॥੩॥{ਤੁਮਰੀ ਮ: ੪ ਛੰਤ

(ੲ) ਹੁਣ ਆਓ, ਵੇਖੀਏ, ਸ਼ਬਦ 'ਹਰਿਸਰ' ਗੁਰਬਾਣੀ ਵਿਚ ਕਿਸ ਅਰਥ ਵਿਚ ਮਿਲਦਾ ਹੈ :—

(੧) ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤ 'ਹਰਿਸਰਿ' ਨਾਤੇ ਰਾਮ ॥੪॥੩॥ {ਬਿਹਾਗੜਾ ਮ: ੪
(੨) 'ਹਰਿ ਚਰਣ ਸਰੋਵਰ' ਤਹ ਕਰਹੁ ਨਿਵਾਸੁ ਮਨਾ ॥
. . ਕਰਿ ਮਜਨੁ 'ਹਰਿਸਰੇ' ਸਭਿ ਕਿਲਬਿਖ ਨਾਸੁ ਮਨਾ ॥੧॥੨॥੫॥ {ਬਿਹਾਗੜਾ ਮ: ੫

(੩) ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ 'ਹਰਿਸਰਿ' ਰਹੀ ਭਰਪੂਰੇ ॥੨॥੫॥ {ਵਡਹੰਸੁ ਮ: ੩ ਛੰਤੁ
(੪) ਤੁਮ 'ਹਰਿਸਰਵਰ' ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥੨॥੫॥ {ਧਨਾਸਰੀ ਮ: ੪

(੫) ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ 'ਸਰਵਰ' ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥੧॥ {ਧਨਾਸਰੀ ਮ: ੩, ਅਸਟਪਦੀਆ
(੬) ਗੁਰੁ 'ਸਰਵਰੁ' ਮਾਨਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ ॥੨॥੪॥੯॥ {ਸੂਹੀ ਮ: ੩, ਅਸਟਪਦੀਆ

(੭) 'ਹਰਿਸਰਿ' ਨਿਰਮਲਿ ਨਾਏ ॥੨॥੧॥੩॥ {ਸੂਹੀ ਛੰਤ ਮ: ੪

(੮) 'ਹਰਿ ਜਨ ਅੰਮ੍ਰਿਤ ਕੁੰਟ ਸਰ' ਨੀਕੇ ਵਡਭਾਗੀ ਤਿਤੁ ਨਾਵਾਈਐ ॥੧॥੪॥ {ਰਾਮਕਲੀ ਮ: ੪

(੯) ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ 'ਹਰਿਸਰਿ' ਨਾਤਾ ॥੧॥੨॥ {ਮਾਲੀ ਗਉੜਾ ਮ: ੪

(੧੦) 'ਹਰਿਸਰੁ' ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ ॥੫॥੧॥ {ਸਾਰਗ ਮ: ੩, ਅਸਟਪਦੀਆ

(੧੧) 'ਹਰਿਸਰਿ ਤੀਰਥਿ' ਜਾਣਿ ਮਨੂਆ ਨਾਇਆ ॥੧੮॥ {ਮਲਾਰ ਕੀ ਵਾਰ ਮ: ੧

ਇਹਨਾਂ ਤੁਕਾਂ ਵਿਚ ਹਰੀ ਦੇ ਚਰਨਾਂ ਨੂੰ, ਹਰੀ ਨੂੰ ਗੁਰੂ ਨੂੰ ਅਤੇ ਸਤਸੰਗ ਨੂੰ 'ਹਰਿਸਰ' ਆਖਿਆ ਗਿਆ ਹੈ ।

(ਸ) 'ਹਰਿਸਰ' ਲਫ਼ਜ਼ ਤੋਂ ਛੁੱਟ 'ਅੰਮ੍ਰਿਤਸਰ', 'ਸਤਸਰ' ਆਦਿਕ ਲਫ਼ਜ਼ ਭੀ ਇਸੇ ਹੀ ਭਾਵ ਵਿਚ ਵਰਤੇ ਗਏ ਹਨ; ਜਿਵੇਂ :—

(੧) ਸਚਾ ਤੀਰਥੁ ਜਿਤੁ 'ਸਤਸਰਿ' ਨਾਵਣੁ ਗੁਰਮੁਖਿ ਆਪਿ ਬੁਝਾਏ ॥੫॥੧॥ {ਸੂਹੀ ਮ: ੩, ਅਸਟਪਦੀਆ

(੨) ਗੁਰਿ 'ਅੰਮ੍ਰਿਤਸਰਿ' ਨਵਲਾਇਆ ਸਭਿ ਲਾਥੇ ਕਿਲਬਿਖ ਪੰਙੁ ॥੩॥੩॥ {ਸੂਹੀ ਮ: ੪

(੩) ਤਿਨ ਮਿਲਿਆ ਮਲੁ ਸਭ ਜਾਏ 'ਸਚੈ ਸਰਿ' ਨ੍ਹਾਏ ਸਚੈ ਸਹਜਿ ਸੁਭਾਏ ॥੪॥੪॥ {ਵਡਹੰਸ ਮ: ੩, ਛੰਤ

(੪) ਮੈਲ ਗਈ ਮਨੁ ਨਿਰਮਲੁ ਹੋਆ 'ਅੰਮ੍ਰਿਤਸਰਿ' ਤੀਰਥਿ ਨਾਇ ॥੨॥੪॥ {ਵਡਹੰਸ ਕੀ ਵਾਰ

(੫) ਮਨੁ ਸੰਪਟੁ ਜਿਤੁ 'ਸਤਸਰਿ' ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥੩॥੧॥ {ਸੂਹੀ ਮਹਲਾ ੧

(੬) ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨਾਏ 'ਸੰਤੋਖ ਗੁਰ ਸਰਾ' ॥੪॥੩॥ {ਬਿਲਾਵਲੁ ਮ: ੪, ਘਰੁ ੩

(੭) ਗੁਰੁ ਸਾਗਰੁ 'ਅੰਮ੍ਰਿਤਸਰੁ' ਜੋ ਇਛੇ ਸੋ ਫਲੁ ਪਾਏ ॥੭॥੫॥ {ਮਾਰੂ ਮ: ੧

(੮) ਤਿਤੁ 'ਸਤ ਸਰਿ' ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥੫॥੧੭॥ {ਮਾਰੂ ਮ: ੧, ਸੋਲਹੇ

(੯) ਬਿਖਿਆ ਮਲੁ ਜਾਇ 'ਅੰਮ੍ਰਿਤਸਰਿ' ਨਾਵਹੁ ਗੁਰ ਸਰ ਸੰਤੋਖੁ ਪਾਇਆ ॥੮॥੫॥੨੨॥ {ਮਾਰੂ ਮ: ੩, ਸੋਲਹੇ

(੧੦) ਕਾਇਆ ਅੰਦਰਿ 'ਅੰਮ੍ਰਿਤਸਰੁ' ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥੪॥੩॥ {ਮਾਰੂ ਮ: ੩ ਸੋਲਹੇ

(੧੧) ਗੁਰਮੁਖਿ ਮਨੁ ਨਿਰਮਲੁ 'ਸਤਸਰਿ' ਨਾਵੈ ॥ ਮੈਲੁ ਨ ਲਾਗੈ ਸਚਿ ਸਮਾਵੈ ॥੪॥੧॥੧੫॥ {ਮਾਰੂ ਮ: ੩ ਸੋਲਹੇ

(ਹ) ਗੁਰਮੁਖਾਂ ਦੇ ਚਰਨਾਂ ਨੂੰ 'ਗੰਗਾ' ਆਦਿਕ ਕ੍ਰੋੜਾਂ ਤੀਰਥਾਂ ਦੇ ਤੁੱਲ ਸਮਝਦੇ ਹਨ :—

. . ਜਨ ਪਾਰਬ੍ਰਹਮ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥
. . ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥੨॥੪॥੧੨੦॥ {ਬਿਲਾਵਲ ਮ: ੫

(੪) ਪਾਵਏ :—

'ਰਾਮਕਲੀ ਸਦੁ' ਵਿਚ ਇਸੇ ਲਫ਼ਜ਼ ਵਰਗੇ ਹੇਠ-ਲਿਖੇ ਹੋਰ ਲਫ਼ਜ਼ ਆਏ ਹਨ :

ਸਮਾਵਏ—ਪਉੜੀ ੧ । ਭਾਵਏ—ਪਉੜੀ ੩ ।

ਮੇਲਾਵਏ—ਪਉੜੀ ੩ । ਭਾਵਏ—ਪਉੜੀ ੪ ।

ਪੈਨਾਵਏ—ਪਉੜੀ ੪ । ਭਾਵਏ—ਪਉੜੀ ੫ ।

ਇਹ ਉਪਰਲੇ ਸਾਰੇ ਸ਼ਬਦ 'ਵਰਤਮਾਨ ਕਾਲ' 'ਅੱਨ-ਪੁਰਖ, ਇਕ-ਵਚਨ' ਵਿਚ ਹਨ । 'ਪਾਵਹੇ', 'ਧਿਆਵਹੇ' ਬਹੁ-ਵਚਨ ਹਨ ।

ਆਓ, ਹੁਣ ਇਹਨਾਂ ਦੇ ਅਰਥ ਨੂੰ ਮੁੜ ਵਿਚਾਰੀਏ :—

(੧) ਗੁਰਸਬਦਿ ਸਮਾਵਏ—'ਗੁਰੂ ਦੇ ਸ਼ਬਦ ਦੀ ਰਾਹੀਂ ਸਮਾਂਦਾ ਹੈ' ।

(ਪ੍ਰ:) ਕੌਣ ? (ਉ:) ਗੁਰੂ ਅਮਰਦਾਸ ।

(੨) ਜਿਸੁ ਹਰਿ ਪ੍ਰਭ ਭਾਣਾ ਭਾਵਏ—ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਭਾਉਂਦਾ ਹੈ ।

(੩) ਹਰਿ ਆਪਿ ਗਲਿ ਮੇਲਾਵਏ—ਅਕਾਲ ਪੁਰਖ ਆਪ ਗਲ ਵਿਚ ਮਿਲਾ ਲੈਂਦਾ ਹੈ ।

(੪) ਜਿਸੁ ਮਿਤ ਕੀ ਪੈਜ ਭਾਵਏ—ਜਿਸ ਮਨੁੱਖ ਨੂੰ ਆਪਣੇ ਮਿਤ੍ਰ ਦੀ ਵਡਿਆਈ (ਹੁੰਦੀ) ਭਾਉਂਦੀ ਹੈ ।

(੫) ਹਰਿ, ਸਤਿਗੁਰੂ ਪੈਨਾਵਏ—ਅਕਾਲ ਪੁਰਖ ਗੁਰੂ ਨੂੰ ਮਾਣ ਦੇ ਰਿਹਾ ਹੈ ।

(੬) ਹਰਿ ਰੰਗੁ ਗੁਰ ਭਾਵਏ—ਅਕਾਲ ਪੁਰਖ ਦਾ ਪਿਆਰ ਗੁਰੂ ਨੂੰ ਭਾਉਂਦਾ ਹੈ ।

ਕ੍ਰਿਆ ਦੇ ਰੂਪ ਵਾਸਤੇ ਹੋਰ ਪ੍ਰਮਾਣ :

(ੳ) ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ 'ਪਾਵਏ' ॥
. . ਸਦਾ ਸਿਫਤਿ ਸਾਲਾਹ ਤੇਰੀ ਨਾਮੁ ਮਨਿ 'ਵਸਾਵਏ' ॥੩॥ {ਰਾਮਕਲੀ ਮ: ੩ ਅਨੰਦ
. . ਪਾਵਏ—ਪਾਉਂਦਾ ਹੈ । ਵਸਾਵਏ—ਵਸਾਉਂਦਾ ਹੈ ।

(ਅ) ਗੁਰ ਪਰਸਾਈ ਮਨੁ ਭਇਆ ਨਿਰਮਲੁ, ਜਿਨਾ ਭਾਣਾ 'ਭਾਵਏ' ॥
. . ਕਹੈ ਨਾਨਕੁ ਜਿਸ ਦੇਹਿ ਪਿਆਰੇ, ਸੋਈ ਜਨੁ 'ਪਾਵਏ' ॥੮॥ {ਰਾਮਕਲੀ ਮ: ੩ ਅਨੰਦੁ
. . ਭਾਵਏ—ਭਾਉਂਦਾ ਹੈ । ਪਾਵਏ—ਪਾਉਂਦਾ ਹੈ ।

(ੲ) ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਅਹਾਰੁ 'ਪਹੁਚਾਵਏ' ॥
. . ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ 'ਲਾਵਏ' ॥੨੮॥ {ਰਾਮਕਲੀ ਮ: ੩ ਅਨੰਦੁ
. . ਪਹੁਚਾਵਏ—ਪੁਚਾਉਂਦਾ ਹੈ । ਲਾਵਏ—ਲਾਉਂਦਾ ਹੈ ।

(ਸ) ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ 'ਵਿਆਪਏ' ॥
. . ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ 'ਜਾਪਏ' ॥੩੪॥ {ਰਾਮਕਲੀ ਮ: ੩ ਅਨੰਦ
. . ਵਿਆਪਏ—ਵਿਆਪਦਾ ਹੈ । ਜਾਪਏ—ਜਾਪਦਾ ਹੈ, ਦਿੱਸ ਪੈਂਦਾ ਹੈ ।

(ਹ) ਭਗਤਿ ਕਰਹੁ ਤੁਮ ਸਹੈ ਕੇਰੀ, ਜੋ ਸਹ ਪਿਆਰੇ 'ਭਾਵਏ' ॥
. . ਆਪਣਾ ਭਾਣਾ ਤੁਮ ਕਰਹੁ, ਤਾ ਫਿਰਿ ਸਹ ਖੁਸੀ ਨ 'ਆਵਏ' ॥
. . ਭਗਤਿ ਭਾਵ ਇਹੁ ਮਾਰਗੁ ਬਿਖੜਾ, ਗੁਰ ਦੁਆਰੈ ਕੋ 'ਪਾਵਏ' ॥
. . ਕਹੈ ਨਾਨਕੁ ਜਿਸੁ ਕਰੇ ਕਿਰਪਾ, ਸੋ ਹਰਿ ਭਗਤੀ ਚਿਤੁ 'ਲਾਵਏ' ॥੧॥.....

. . ਕਰਿ ਬੈਰਾਗੁ ਤੂੰ ਛੋਡਿ ਪਾਖੰਡੁ, ਸੋ ਸਹੁ ਸਭੁ ਕਿਛੁ 'ਜਾਣਏ' ॥
. . ਜਲਿ ਥਲਿ ਮਹੀਅਲਿ ਏਕੋ ਸੋਈ, ਗੁਰਮੁਖਿ ਹੁਕਮੁ 'ਪਛਾਣਏ' ॥
. . ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ 'ਪਾਵਏ' ॥

. . ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ 'ਲਾਵਏ' ॥੨॥੨॥੭॥੫॥੨॥੭॥ {ਆਸਾ ਮ: ੩ ਛੰਤ ਘਰੁ ੩

. . ਭਾਵਏ—ਭਾਉਂਦਾ ਹੈ । ਆਵਏ—ਆਉਂਦਾ ਹੈ ।

. . ਪਾਵਏ—ਪਾਉਂਦਾ ਹੈ । ਲਾਵਏ—ਲਾਉਂਦਾ ਹੈ ।

. . ਜਾਣਏ—ਜਾਣਦਾ ਹੈ । ਪਛਾਣਏ—ਪਛਾਣਦਾ ਹੈ ।

ਇਸੇ ਤਰ੍ਹਾਂ :

(੭) ਹਰਿ ਸਰਿ 'ਪਾਵਏ',—(ਗੁਰੂ ਅਮਰਦਾਸ) ਹਰੀ ਦੇ ਸਰੋਵਰ ਵਿਚ, ਭਾਵ, ਸਤਸੰਗਤ ਵਿੱਚ 'ਪਾਉਂਦਾ' ਹੈ ।

(ਪ੍ਰ:) ਕੀਹ ?

(ਉ:) ਪਿੰਡੁ ਪਤਲਿ ਕਿਰਿਆ ਦੀਵਾ ਫੁਲ—ਇਹ ਸਭ ਕੁਝ ।

**ਨੋਟ** :—ਇਥੇ ਪਾਠਕ ਸੱਜਣ ਦੇ ਚੇਤੇ ਵਾਸਤੇ ਇਹ ਸੂਚਨਾ ਜ਼ਰੂਰੀ ਹੈ ਕਿ 'ਹਰਿਦੁਆਰ' ਵਿੱਚ ਫੁੱਲ ਪਾਣ ਵਾਲੇ ਸੱਜਣ ਪਿੰਡੁ ਪਤਲਿ ਦੀਵਾ ਹਰਿਦੁਆਰ ਨਹੀਂ ਲੈ ਜਾਂਦੇ, 'ਕੇਵਲ ਫੁੱਲ' ਖੜਦੇ ਹਨ ।

ਇਕ ਹੋਰ ਗੱਲ ਵਲ ਭੀ ਧਿਆਨ ਦੇਣ ਦੀ ਲੋੜ ਹੈ । 'ਕਿਰਿਆ' ਕਿਸੇ ਚੀਜ਼ ਦਾ ਨਾਮ ਨਹੀਂ, ਜੋ 'ਹਰਿਦੁਆਰ' ਵਿਚ ਪਾਈ ਜਾ ਸਕੇ । ਪਰ ਸਤਿਗੁਰੂ ਅਮਰਦਾਸ ਇਹਨਾਂ ਸਭਨਾਂ ਨੂੰ 'ਸਤਸੰਗਤਿ' ਵਿਚ ਪਾਉਂਦਾ ਹੈ, ਭਾਵ, ਇਹਨਾਂ ਸਭਨਾਂ ਨੂੰ ਸਤਸੰਗ ਤੋਂ ਸਦਕੇ ਕਰਦਾ ਹੈ, ਸਭ ਨਾਲੋਂ ਸਤਸੰਗ ਕਰਨ ਨੂੰ ਸ੍ਰੇਸ਼ਟ ਸਮਝਦਾ ਹੈ ।

**ਅਰਥ** :—ਜੋਤੀ ਜੋਤਿ ਸਮਾਣ ਵੇਲੇ ਗੁਰੂ ਅਮਰਦਾਸ ਜੀ ਨੇ ਆਖਿਆ—(ਹੇ ਭਾਈ !) 'ਮੇਰੇ ਪਿੱਛੋਂ ਨਿਰੋਲ ਕੀਰਤਨ ਕਰਿਓ, ਕੇਸੋ ਗੋਪਾਲ (ਅਕਾਲ ਪੁਰਖ) ਦੇ ਪੰਡਿਤਾਂ ਨੂੰ ਸੱਦ ਘੱਲਿਓ, ਜੋ (ਆ ਕੇ) ਅਕਾਲ ਪੁਰਖ ਦੀ ਕਥਾ ਵਾਰਤਾ-ਰੂਪ ਪੁਰਾਣ ਪੜ੍ਹਨ । (ਚੇਤਾ ਰੱਖਿਓ, ਮੇਰੇ ਪਿੱਛੋਂ) ਅਕਾਲ ਪੁਰਖ ਦੀ ਕਥਾ (ਹੀ) ਪੜ੍ਹਨੀ ਚਾਹੀਦੀ ਹੈ, ਅਕਾਲ ਪੁਰਖ ਦਾ ਨਾਮ ਹੀ ਸੁਣਨਾ ਚਾਹੀਦਾ ਹੈ, ਬੇਬਾਣ ਭੀ ਗੁਰੂ ਨੂੰ (ਕੇਵਲ) ਅਕਾਲ ਪੁਰਖ ਦਾ ਪਿਆਰ ਹੀ ਚੰਗਾ ਲੱਗਦਾ ਹੈ । ਗੁਰੂ (ਤਾਂ) ਪਿੰਡ ਪਤਲਿ, ਕਿਰਿਆ, ਦੀਵਾ ਅਤੇ ਫੁੱਲ—ਇਹਨਾਂ ਸਭਨਾਂ ਨੂੰ ਸਤਸੰਗ ਤੋਂ ਸਦਕੇ ਕਰਦਾ ਹੈ ।' ਅਕਾਲ ਪੁਰਖ ਨੂੰ ਪਿਆਰੇ ਲੱਗੇ ਹੋਏ ਗੁਰੂ ਨੇ (ਉਸ ਵੇਲੇ) ਇਉਂ ਆਖਿਆ ।

ਸਤਿਗੁਰੂ ਨੂੰ ਸੁਜਾਣ ਅਕਾਲ ਪੁਰਖ ਮਿਲ ਪਿਆ । ਗੁਰੂ ਅਮਰਦਾਸ ਜੀ ਨੇ ਸੋਢੀ (ਗੁਰੂ) ਰਾਮਦਾਸ ਜੀ ਨੂੰ (ਗੁਰਿਆਈ ਦਾ) ਤਿਲਕ (ਅਤੇ) ਗੁਰੂ ਦਾ ਸ਼ਬਦ-ਰੂਪ ਸੱਚੀ ਰਾਹਦਾਰੀ ਬਖ਼ਸ਼ੀ ।੫।

**ਨੋਟ** :—ਸ਼ਬਦ 'ਪੰਡਿਤ' ਸੰਬੰਧੀ ਇੱਕ ਗੱਲ ਹੋਰ ਭੀ ਚੇਤੇ ਰੱਖਣ ਵਾਲੀ ਹੈ । ਹਿੰਦੂ-ਮਤ ਅਨੁਸਾਰ ਹਰੇਕ ਹਿੰਦੂ ਨੂੰ 'ਪੰਡਿਤ' ਦੀ ਲੋੜ ਸਾਰੀ ਜ਼ਿੰਦਗੀ ਵਿਚ ਦੋ ਵਾਰੀ ਪੈਂਦੀ ਹੈ—ਵਿਆਹ ਵੇਲੇ, ਅਤੇ ਮਰਨ ਪਿੱਛੋਂ 'ਕਿਰਿਆ' ਆਦਿਕ ਵੇਲੇ । ਕਈ ਅਮੀਰ ਲੋਕ ਬਾਲਕ ਜੰਮਣ ਤੇ ਭੀ 'ਪੰਡਿਤ' ਪਾਸੋਂ ਜਨਮ-ਪੱਤ੍ਰੀ ਆਦਿਕ ਬਣਵਾਂਦੇ ਹਨ, ਪਰ ਇਸ ਤੋਂ ਬਿਨਾ ਭੀ ਕੰਮ ਸਰ ਸਕਦਾ ਹੈ, ਵਿਆਹ ਅਤੇ ਮਰਨਾ 'ਪੰਡਿਤ' ਤੋਂ ਬਿਨਾ ਨਹੀਂ ਹੋ ਸਕਦਾ ।

ਹਿੰਦੂ-ਮਤ ਨੂੰ ਲੈ ਕੇ ਸਤਿਗੁਰੂ ਜੀ ਨੇ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਆਪਣੇ ਅਕਾਲ ਪੁਰਖ ਦੇ ਪੰਡਿਤਾਂ' (ਭਾਵ, 'ਗੁਰਮੁਖ' ਸਤਸੰਗੀਆਂ) ਦਾ ਵਿਚੋਲਾਪਨ ਦੱਸਿਆ ਹੈ । ਮਰਨ ਵੇਲੇ ਦਾ ਜ਼ਿਕਰ ਤਾਂ ਇਸ ਸੱਦ ਵਿਚ ਆ ਗਿਆ ਹੈ । 'ਆਤਮਕ ਵਿਆਹ' ਦਾ ਜ਼ਿਕਰ ਭੀ ਇਸੇ ਤਰ੍ਹਾਂ ਇਉਂ ਮਿਲਦਾ ਹੈ :—

ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿਰਾਮ ਜੀਉ ॥ 'ਪੰਡਿਤ ਪਾਧੇ' ਆਣਿ ਪਤੀ ਬਹਿ ਵਾਚਾਈਆ ਬਲਿਰਾਮ ਜੀਉ ॥ ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥ ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ ॥ ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥ ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ ॥੪॥੧॥

{ਸੂਹੀ ਮ: ੪ ਛੰਤ ਘਰੁ ੧

ਇਥੇ ਪ੍ਰਤੱਖ ਤੌਰ ਤੇ 'ਪੰਡਿਤ' ਤੋਂ ਭਾਵ 'ਗੁਰਮੁਖਿ-ਜਨ' ਹੈ । ਬੱਸ ! ਸਾਰੀ ਬਾਣੀ ਵਿਚ ਕੇਵਲ ਇਹਨੀਂ ਦੋਹੀਂ ਥਾਈਂ 'ਰੱਬੀ ਪੰਡਿਤਾਂ' ਦਾ ਜ਼ਿਕਰ ਆਇਆ ਹੈ ।

**ਸਤਿਗੁਰੁ ਪੁਰਖੁ ਜਿ ਬੋਲਿਆ, ਗੁਰਸਿਖਾ ਮੰਨਿ ਲਈ ਰਜਾਇ ਜੀਉ ॥ ਮੋਹਰੀ ਪੁਤੁ ਸਨਮੁਖੁ ਹੋਇਆ, ਰਾਮਦਾਸੈ ਪੈਰੀ ਪਾਇ ਜੀਉ ॥ ਸਭ ਪਵੈ ਪੈਰੀ ਸਤਿਗੁਰੂ ਕੇਰੀ, ਜਿਥੈ ਗੁਰੂ ਆਪੁ ਰਖਿਆ ॥ ਕੋਈ ਕਰਿ ਬਖੀਲੀ ਨਿਵੈ ਨਾਹੀ, ਫਿਰਿ ਸਤਿਗੁਰੂ ਆਣਿ ਨਿਵਾਇਆ ॥ ਹਰਿ ਗੁਰਹਿ ਭਾਣਾ ਦੀਈ ਵਡਿਆਈ, ਧੁਰਿ ਲਿਖਿਆ ਲੇਖੁ ਰਜਾਇ ਜੀਉ ॥ ਕਹੈ ਸੁੰਦਰੁ ਸੁਣਹੁ ਸੰਤਹੁ, ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥ {ਪੰਨਾ ੯੨੪}**

**ਪਦ ਅਰਥ** :—ਸਤਿਗੁਰੁ ਪੁਰਖੁ—ਪੂਰਾ ਗੁਰੂ, ਗੁਰੂ ਅਮਰਦਾਸ । ਰਜਾਇ—(ਗੁਰੂ ਦਾ) ਹੁਕਮ । ਰਾਮਦਾਸੈ ਪੈਰੀ—ਗੁਰੂ ਰਾਮਦਾਸ ਜੀ ਦੇ ਚਰਨਾਂ ਤੇ । ਪਾਇ—ਪੈ ਕੇ । ਸਨਮੁਖੁ ਹੋਇਆ—(ਗੁਰੂ ਅਮਰਦਾਸ ਜੀ ਦੇ) ਸਾਮ੍ਹਣੇ ਸੁਰਖ਼ਰੂ ਹੋ ਕੇ ਖਲੋਤਾ । ਸਭ—ਸਾਰੀ ਲੋਕਾਈ । ਕੇਰੀ—ਦੀ । ਸਤਿਗੁਰੂ ਕੇਰੀ—ਗੁਰੂ ਰਾਮਦਾਸ ਜੀ ਦੀ । ਜਿਥੈ—ਕਿਉਂਕਿ ਓਥੇ, ਕਿਉਂਕਿ ਗੁਰੂ ਰਾਮਦਾਸ ਜੀ ਵਿਚ । ਆਪੁ—(ਗੁਰੂ ਅਮਰਦਾਸ ਜੀ ਨੇ) ਆਪਣੇ ਆਪ ਨੂੰ, ਆਪਣਾ ਆਤਮਾ । ਬਖੀਲੀ—ਨਿੰਦਾ । ਆਣਿ—ਲਿਆ ਕੇ । ਗੁਰਹਿ ਭਾਣਾ—ਗੁਰੂ (ਅਮਰਦਾਸ ਜੀ ਨੂੰ) ਚੰਗਾ ਲੱਗਾ । ਦੀਈ—ਦਿੱਤੀ (ਗੁਰੂ ਰਾਮਦਾਸ ਜੀ ਨੂੰ) । ਲੇਖੁ ਰਜਾਇ—ਅਕਾਲ ਪੁਰਖ ਦਾ ਹੁਕਮ । ਪੈਰੀ ਪਾਇ—(ਗੁਰੂ ਰਾਮਦਾਸ ਜੀ ਦੇ) ਪੈਰਾਂ ਉੱਤੇ ਪਿਆ ।੬।੧।

ਅਰਥ :—ਜਦੋਂ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ (ਕਿ ਸਾਰੇ ਗੁਰੂ ਰਾਮਦਾਸ ਜੀ ਦੇ ਚਰਨੀਂ ਲੱਗਣ, ਤਾਂ) ਗੁਰਸਿੱਖਾਂ ਨੇ (ਗੁਰੂ ਅਮਰਦਾਸ ਜੀ ਦਾ) ਹੁਕਮ ਮੰਨ ਲਿਆ । (ਸਭ ਤੋਂ ਪਹਿਲਾਂ) (ਗੁਰੂ ਅਮਰਦਾਸ ਜੀ ਦੇ) ਪੁੱਤ੍ਰ (ਬਾਬਾ) ਮੋਹਰੀ ਜੀ ਗੁਰੂ ਰਾਮਦਾਸ ਜੀ ਦੇ ਪੈਰਾਂ ਤੇ ਪੈ ਕੇ (ਪਿਤਾ ਦੇ) ਸਾਮ੍ਹਣੇ ਸੁਰਖ਼ਰੂ ਹੋ ਕੇ ਆ ਖਲੋਤੇ । ਗੁਰੂ ਰਾਮਦਾਸ ਜੀ ਵਿਚ ਗੁਰੂ (ਅਮਰਦਾਸ ਜੀ) ਨੇ ਆਪਣੀ ਆਤਮਾ ਟਿਕਾ ਦਿੱਤੀ, (ਇਸ ਵਾਸਤੇ) ਸਾਰੀ ਲੋਕਾਈ ਗੁਰੂ (ਰਾਮਦਾਸ ਜੀ) ਦੀ ਪੈਰੀਂ ਆ ਪਈ । ਜੇ ਕੋਈ ਨਿੰਦਾ ਕਰ ਕੇ (ਪਹਿਲਾਂ) ਨਹੀਂ ਸੀ ਭੀ ਨਿੰਵਿਆ, ਉਸ ਨੂੰ ਭੀ ਗੁਰੂ ਅਮਰਦਾਸ ਜੀ ਨੇ ਲਿਆ ਕੇ ਆ ਪੈਰੀਂ ਪਾਇਆ ।

ਸੁੰਦਰ ਆਖਦਾ ਹੈ—ਹੇ ਸੰਤਹੁ ! ਸੁਣੋ, ਅਕਾਲ ਪੁਰਖ ਅਤੇ ਗੁਰੂ ਅਮਰਦਾਸ ਜੀ ਨੂੰ (ਇਹੀ) ਚੰਗਾ ਲੱਗਾ, (ਉਹਨਾਂ ਗੁਰੂ ਰਾਮਦਾਸ ਜੀ ਨੂੰ) ਵਡਿਆਈ ਬਖ਼ਸ਼ੀ; ਧੁਰੋਂ ਅਕਾਲ ਪੁਰਖ ਦਾ ਇਹੀ ਹੁਕਮ ਲਿਖਿਆ ਆਇਆ ਸੀ; (ਇਸ ਵਾਸਤੇ) ਸਾਰਾ ਜਗਤ (ਗੁਰੂ ਰਾਮਦਾਸ ਜੀ ਦੀ) ਪੈਰੀਂ ਪਿਆ ।੬।੧।

## ਰਾਮਕਲੀ ਮਹਲਾ ੫ ਛੰਤ

**ੴ ਸਤਿਗੁਰ ਪ੍ਰਸਾਦਿ ॥ ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥ ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥ ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥ ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥ ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥ ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥ {ਪੰਨਾ ੯੨੪}**

**ਪਦ ਅਰਥ** :—ਸਾਜਨੜਾ—ਪਿਆਰਾ ਸੱਜਣ । ਨਿਕਟਿ—ਨੇੜੇ, ਕੋਲ, ਅੰਗ-ਸੰਗ । ਖਲੋਇਅੜਾ—ਖਲੋਤਾ ਹੋਇਆ ਹੈ । ਜਾਨੀ—ਜਿੰਦ ਦਾ ਮਾਲਕ, ਜਿੰਦ ਤੋਂ ਭੀ ਪਿਆਰਾ । ਜਾਨੀਅੜਾ—ਜਿੰਦ ਤੋਂ ਭੀ ਬਹੁਤ ਪਿਆਰਾ । ਨੈਣ—ਅੱਖਾਂ ਨਾਲ । ਅਲੋਇਅੜਾ—ਵੇਖ ਲਿਆ ਹੈ । ਘਟਿ—ਹਿਰਦੇ ਵਿਚ, ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਸੋਇਆ—ਸੁੱਤਾ ਹੋਇਆ, ਗੁਪਤ ਵੱਸ ਰਿਹਾ ਹੈ । ਅਤਿ—ਬਹੁਤ । ਅੰਮ੍ਰਿਤ—ਅਮਰ ਜੀਵਨ ਵਾਲਾ, ਆਤਮਕ ਜੀਵਨ ਦੇਣ ਵਾਲਾ । ਪ੍ਰਿਅ—ਪਿਆਰਾ । ਗੂੜਾ—ਬਹੁਤ । ਪ੍ਰਿਅ ਗੂੜਾ—ਬਹੁਤ ਪਿਆਰਾ, ਗੂੜ੍ਹਾ ਮਿੱਤਰ । ਹੋਵੰਦਾ—ਹੁੰਦਾ, ਵੱਸਦਾ । ਲਹਿ—ਲੱਭਿ । ਸੁਆਉ—ਸੁਆਦ, ਆਨੰਦ । ਮੂੜ—ਮੂੜ੍ਹ, ਮੂਰਖ । ਮਦਿ—ਮਦ ਵਿਚ, ਨਸ਼ੇ ਵਿਚ । ਮਾਤਾ—ਮਸਤ । ਹੋਛੀ ਬਾਤਾ—ਥੋੜ-ਵਿਤੀਆਂ ਗੱਲਾਂ । ਧੜਾ—ਪੱਖ, ਪ੍ਰਭਾਵ । ਭਰਮ—ਭਟਕਣਾ । ਭਰਮ ਧੜਾ—ਭਰਮ ਦਾ ਪ੍ਰਭਾਵ (ਹੋਣ ਦੇ ਕਾਰਨ) । ਨਾਨਕ—ਹੇ ਨਾਨਕ ! ਸੂਝੈ—ਸੁੱਝਦਾ, ਦਿੱਸਦਾ । ਸਭ ਕੈ ਨਿਕਟਿ—ਸਭ ਜੀਵਾਂ ਦੇ ਨੇੜੇ । ਖੜਾ—ਖਲੋਤਾ ਹੈ ।੧।

**ਅਰਥ** :—ਹੇ ਭਾਈ ! ਪਰਮਾਤਮਾ ਮੇਰਾ ਪਿਆਰਾ ਸੱਜਣ ਹੈ, ਮੇਰਾ ਪਿਆਰਾ ਮਿੱਤਰ ਹੈ; ਉਹ ਮੇਰਾ ਪਿਆਰਾ ਸੱਜਣ (ਹਰ ਵੇਲੇ) ਮੇਰੇ ਪਾਸ ਖਲੋਤਾ ਹੋਇਆ ਹੈ । ਹੇ ਭਾਈ ! ਪਰਮਾਤਮਾ ਮੈਨੂੰ ਜਿੰਦ ਤੋਂ ਭੀ ਪਿਆਰਾ ਹੈ, ਮੈਨੂੰ ਜਾਨ ਤੋਂ ਭੀ ਪਿਆਰਾ ਹੈ, ਉਸ ਪਿਆਰੇ ਜਾਨੀ ਪ੍ਰਭੂ ਨੂੰ ਮੈਂ (ਆਪਣੀਆਂ) ਅੱਖਾਂ ਨਾਲ ਵੇਖ ਲਿਆ ਹੈ ।

ਹੇ ਭਾਈ ! ਮੈਂ ਅੱਖੀਂ ਵੇਖ ਲਿਆ ਹੈ ਕਿ ਉਹ ਅੱਤ ਮਿੱਠਾ ਤੇ ਪਿਆਰਾ ਮਿੱਤਰ ਪ੍ਰਭੂ ਹਰੇਕ ਸਰੀਰ ਵਿਚ ਗੁਪਤ ਵੱਸ ਰਿਹਾ ਹੈ । ਪਰ, ਹੇ ਭਾਈ ! ਮੂਰਖ ਜੀਵ (ਉਸ ਦੇ ਮਿਲਾਪ ਦਾ) ਸੁਆਦ ਨਹੀਂ ਜਾਣਦਾ, (ਕਿਉਂਕਿ) ਉਸ ਹਰ-ਵੇਲੇ-ਨਾਲ-ਵੱਸਦੇ ਮਿੱਤਰ ਨੂੰ (ਮੂਰਖ ਮਨੁੱਖ) ਲੱਭ ਨਹੀਂ ਸਕਦਾ ।

ਹੇ ਭਾਈ ! ਮੂਰਖ ਜੀਵ ਮਾਇਆ ਦੇ ਨਸ਼ੇ ਵਿਚ ਮਸਤ ਰਹਿੰਦਾ ਹੈ ਤੇ ਥੋੜ-ਵਿਤੀਆਂ ਗੱਲਾਂ ਹੀ ਕਰਦਾ ਰਹਿੰਦਾ ਹੈ । ਹੇ ਭਾਈ ! ਭਟਕਣਾ ਦਾ ਪ੍ਰਭਾਵ ਹੋਣ ਕਰਕੇ (ਉਸ ਪਿਆਰੇ ਮਿੱਤਰ ਨੂੰ) ਮਿਲਿਆ ਨਹੀਂ ਜਾ ਸਕਦਾ । ਹੇ ਨਾਨਕ ! ਆਖ—ਸੱਜਣ ਪਰਮਾਤਮਾ (ਭਾਵੇਂ) ਸਭ ਜੀਵਾਂ ਦੇ ਨੇੜੇ ਖਲੋਤਾ ਹੋਇਆ ਹੈ, ਪਰ ਗੁਰੂ ਤੋਂ ਬਿਨਾ ਉਹ ਦਿੱਸਦਾ ਨਹੀਂ ।੧।

**ਗੋਬਿੰਦਾ ਮੇਰੇ ਗੋਬਿੰਦਾ ਪ੍ਰਾਣ ਅਧਾਰਾ ਮੇਰੇ ਗੋਬਿੰਦਾ ॥ ਕਿਰਪਾਲਾ ਮੇਰੇ ਕਿਰਪਾਲਾ ਦਾਨ ਦਾਤਾਰਾ ਮੇਰੇ ਕਿਰਪਾਲਾ ॥ ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ ॥ ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥ ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ ॥ ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ ॥੨॥ {ਪੰਨਾ ੯੨੪}**

**ਪਦ ਅਰਥ** :—ਗੋਬਿੰਦਾ—ਹੇ ਗੋਬਿੰਦ ! ਪ੍ਰਾਣ ਅਧਾਰਾ—ਹੇ ਮੇਰੀ ਜ਼ਿੰਦਗੀ ਦੇ ਆਸਰੇ ! ਕਿਰਪਾਲਾ—ਹੇ ਦਇਆ ਦੇ ਘਰ ! ਅਪਰ ਅਪਾਰਾ—ਹੇ ਬੇਅੰਤ ! ਘਟ ਘਟ ਅੰਤਰਿ—ਹਰੇਕ ਘਟ ਵਿਚ । ਦਾਸੀ—ਸੇਵਕਾ, ਮਾਇਆ । ਧਾਰੀ—ਬਣਾਈ । ਸਬਲ—ਬਲ ਵਾਲੀ । ਪਸਾਰੀ—ਖਿਲਾਰਾ ਖਿਲਾਰਿਆ । ਲੈ—ਲੈ ਕੇ, ਵੱਸ

ਵਿਚ ਕਰ ਕੇ । ਮੋਹਨਿਆ—ਮੋਹ ਲਏ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਚੁ—ਸਦਾ-ਥਿਰ ਹਰਿ-ਨਾਮ । ਕਉ—ਨੂੰ । ਭਾਣਾ—ਚੰਗਾ ਲੱਗਾ । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ।੨।

**ਅਰਥ** :—ਹੇ ਗੋਬਿੰਦ ! ਹੇ ਮੇਰੇ ਗੋਬਿੰਦ ! ਹੇ ਮੇਰੀ ਜ਼ਿੰਦਗੀ ਦੇ ਆਸਰੇ ਗੋਬਿੰਦ ! ਹੇ ਦਇਆ ਦੇ ਘਰ ! ਹੇ ਮੇਰੇ ਕਿਰਪਾਲ ! ਹੇ ਸਭ ਦਾਤਾਂ ਦੇਣ ਵਾਲੇ ਮੇਰੇ ਕਿਰਪਾਲ ! ਹੇ ਸਭ ਦਾਤਾਂ ਦੇਣ ਵਾਲੇ ! ਹੇ ਬੇਅੰਤ ! ਹੇ ਹਰੇਕ ਸਰੀਰ ਵਿਚ ਵੱਸ ਰਹੇ ਪ੍ਰਭੂ ! ਤੂੰ ਮਾਇਆ-ਦਾਸੀ ਪੈਦਾ ਕੀਤੀ, ਉਸ ਨੇ ਬੜਾ ਬਲ ਵਾਲਾ ਖਿਲਾਰਾ ਖਿਲਾਰਿਆ ਹੈ ਤੇ ਸਭ ਜੀਵਾਂ ਨੂੰ ਆਪਣੇ ਵੱਸ ਵਿਚ ਕਰ ਕੇ ਮੋਹ ਰੱਖਿਆ ਹੈ ।

ਹੇ ਨਾਨਕ ! ਆਖ—(ਹੇ ਭਾਈ !) ਜਿਸ ਮਨੁੱਖ ਨੂੰ ਪਰਮਾਤਮਾ (ਇਸ ਦਾਸੀ-ਮਾਇਆ ਤੋਂ) ਬਚਾ ਰੱਖਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਨੂੰ ਸਿਮਰਦਾ ਰਹਿੰਦਾ ਹੈ, ਗੁਰੂ ਦੇ ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾਈ ਰੱਖਦਾ ਹੈ । ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਨੂੰ ਚੰਗਾ ਲਗਦਾ ਹੈ ਉਸੇ ਨੂੰ ਹੀ ਪਰਮਾਤਮਾ ਪਿਆਰਾ ਲੱਗਦਾ ਹੈ ।੨।

**ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥ ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥ ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥ ਚਾਖਿ ਅਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ ॥ ਤਿਨ ਹੀ ਪਾਇਆ ਤਿਨਹਿ ਧਿਆਇਆ ਸਗਲ ਤਿਸੈ ਕਾ ਮਾਣੋ ॥ ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ ॥੩॥ {ਪੰਨਾ ੯੨੪}**

**ਪਦ ਅਰਥ** :—ਮਾਣੋ—ਮਾਣੁ, ਫ਼ਖ਼ਰ । ਜਾਣੋ—ਜਾਣੂ, ਸੁਜਾਨ । ਸੁਘੜੁ—ਸੁ-ਘੜੁ, ਸੋਹਣੀ ਘਾੜਤ ਵਾਲਾ, ਸਿਆਣਾ ।

ਸਦ—ਸਦਾ । ਪਰਧਾਨਾ—ਮੰਨਿਆ ਪਰਮੰਨਿਆ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਚਾਖਿ—ਚੱਖ ਕੇ । ਅਘਾਣੇ—ਰੱਜ ਜਾਂਦੇ ਹਨ । ਸਾਰਿਗਪਾਣੇ—{ਸਾਰਿਗ—ਧਨੁਖ । ਪਾਨਿ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ, ਧਨੁਖ-ਧਾਰੀ} ਪਰਮਾਤਮਾ । ਜਿਨ ਕੈ ਮਥਾਨਾ—ਜਿਨ੍ਹਾਂ ਦੇ ਮੱਥੇ ਉਤੇ । ਸਗਲ—ਸਭ ਜੀਵਾਂ ਨੂੰ । ਥਿਰੁ—ਸਦਾ ਕਾਇਮ ਰਹਿਣ ਵਾਲਾ । ਤਖਤਿ—ਤਖ਼ਤ ਉਤੇ । ਤਿਸੈ—ਉਸ ਦਾ ਹੀ । ਦੀਬਾਣੋ—ਦੀਬਾਣੁ ਦਰਬਾਰ, ਕਚਹਿਰੀ ।੩।

**ਅਰਥ** :—(ਹੇ ਭਾਈ ! ਸਭ ਜੀਵਾਂ ਨੂੰ) ਪ੍ਰਭੂ (ਦੇ ਆਸਰੇ) ਦਾ ਹੀ ਮਾਣ-ਫ਼ਖ਼ਰ ਹੋ ਸਕਦਾ ਹੈ, ਪ੍ਰਭੂ ਹੀ (ਸਭ ਦੇ ਦਿਲਾਂ ਦੀ) ਜਾਣਨ ਵਾਲਾ ਮਾਲਕ ਹੈ ਸਿਆਣਾ ਹੈ ਸੁਜਾਨ ਹੈ ।

ਹੇ ਭਾਈ ! ਪਰਮਾਤਮਾ ਸਿਆਣਾ ਹੈ ਸੁਜਾਣ ਹੈ ਸਦਾ ਮੰਨਿਆ-ਪਰਮੰਨਿਆ ਹੈ; ਉਸ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ । ਜਿਨ੍ਹਾਂ (ਬੰਦਿਆਂ) ਦੇ ਮੱਥੇ ਦੇ ਭਾਗ ਜਾਗਦੇ ਹਨ ਉਹ ਉਸ ਧਨੁਖ-ਧਾਰੀ ਪਰਮਾਤਮਾ ਦਾ ਨਾਮ-ਅੰਮ੍ਰਿਤ ਚੱਖ ਕੇ (ਮਾਇਆ ਦੀ ਭੁੱਖ ਵਲੋਂ) ਰੱਜ ਜਾਂਦੇ ਹਨ । ਉਹਨਾਂ ਬੰਦਿਆਂ ਨੇ ਹੀ ਉਸ ਪ੍ਰਭੂ ਨੂੰ ਲੱਭ ਲਿਆ ਹੈ, ਉਹਨਾਂ ਨੇ ਹੀ ਉਸ ਦਾ ਨਾਮ ਸਿਮਰਿਆ ਹੈ ।

ਹੇ ਭਾਈ ! ਸਭ ਜੀਵਾਂ ਨੂੰ ਪ੍ਰਭੂ ਦੇ ਆਸਰੇ ਦਾ ਹੀ ਮਾਣ-ਫ਼ਖ਼ਰ ਹੈ । ਹੇ ਨਾਨਕ ! ਆਖ—ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, (ਸਦਾ ਆਪਣੇ) ਤਖ਼ਤ ਉਤੇ ਟਿਕਿਆ ਰਹਿਣ ਵਾਲਾ ਹੈ । (ਸਿਰਫ਼) ਉਸ ਦਾ ਹੀ ਦਰਬਾਰ ਸਦਾ ਕਾਇਮ ਰਹਿਣ ਵਾਲਾ ਹੈ ।੩।

**ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥ ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥ ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ ॥ ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥ ਚੂਕੀ ਪਿਆਸਾ ਪੂਰਨ ਆਸਾ ਗੁਰਮੁਖਿ ਮਿਲੁ ਨਿਰਗੁਨੀਐ ॥ ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ ॥੪॥੧॥ {ਪੰਨਾ ੯੨੪}**

**ਪਦ ਅਰਥ** :—ਮੰਗਲਾ—ਮੰਗਲ, ਖ਼ੁਸ਼ੀ । ਮੇਰੇ ਪ੍ਰਭ ਕੈ—ਮੇਰੇ ਪ੍ਰਭੂ ਦੇ ਘਰ ਵਿਚ । ਸੁਣੀਐ—ਸੁਣਿਆ ਜਾਂਦਾ ਹੈ, ਸੰਤ ਜਨ ਆਖਦੇ ਹਨ ਕਿ । ਸੋਹਿਲੜਾ—ਮਿੱਠਾ ਸੋਹਿਲਾ, ਸਿਫਤਿ-ਸਾਲਾਹ ਦਾ ਮਿੱਠਾ ਗੀਤ, ਖ਼ੁਸ਼ੀ ਦਾ ਮਿੱਠਾ ਗੀਤ । ਅਨਹਦ {ਅਨਹਤ} ਬਿਨਾ ਵਜਾਏ ਵੱਜਣ ਵਾਲਾ, ਇਕ-ਰਸ । ਧੁਨੀਐ—ਧੁਨਿ ਵਾਲਾ, ਸੁਰ ਵਾਲਾ । ਅਨਹਦ ਵਾਜੇ ਸਬਦ—ਸਬਦ ਦੇ ਅਨਹਦ ਵਾਜੇ, ਸਿਫ਼ਤਿ-ਸਾਲਾਹ ਦੇ ਇਕ-ਰਸ ਵਾਜੇ । ਅਗਾਜੇ—ਗੱਜ ਰਹੇ ਹਨ, ਜ਼ੋਰ ਨਾਲ ਵੱਜ ਰਹੇ ਹਨ । ਜਿਸਹਿ—ਜਿਸ ਪਰਮਾਤਮਾ ਦੀ । ਵਧਾਈ—ਚੜ੍ਹਦੀ ਕਲਾ । ਨ ਆਵੈ ਜਾਈ—ਨ ਆਵੈ ਨ ਜਾਈ, ਨਾਹ ਜੰਮਦਾ ਹੈ ਨਾਹ ਮਰਦਾ ਹੈ । ਸਭੁ ਕਿਛੁ—ਹਰੇਕ ਚੀਜ਼ ।

ਚੂਕੀ—ਮੁੱਕ ਗਈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਮਿਲੁ—ਮੇਲ ਕਰ । ਨਿਰਗੁਨੀਐ—ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲੇ ਨੂੰ ।੪।

**ਅਰਥ** :—ਹੇ ਭਾਈ ! ਸੰਤ ਜਨ ਆਖਦੇ ਹਨ ਕਿ ਮੇਰੇ ਪ੍ਰਭੂ ਦੇ ਘਰ ਵਿਚ ਖ਼ੁਸ਼ੀ ਸਦਾ ਖ਼ੁਸ਼ੀ ਹੀ ਰਹਿੰਦੀ ਹੈ । ਉਸ ਪ੍ਰਭੂ ਦੇ ਘਰ ਵਿਚ ਇਕ-ਰਸ ਸੁਰ ਵਾਲਾ ਸਿਫ਼ਤਿ-ਸਾਲਾਹ ਦਾ ਮਿੱਠਾ ਗੀਤ ਸਦਾ ਹੁੰਦਾ ਰਹਿੰਦਾ ਹੈ ।

ਹੇ ਭਾਈ ! ਜਿਸ ਪ੍ਰਭੂ ਦੀ ਸਦਾ ਹੀ ਚੜ੍ਹਦੀ ਕਲਾ ਰਹਿੰਦੀ ਹੈ, ਉਸ ਦੇ ਘਰ ਵਿਚ ਉਸ ਦੀ ਸਿਫ਼ਤਿ-ਸਾਲਾਹ ਦੇ ਇਕ-ਰਸ ਵਾਜੇ ਵੱਜਦੇ ਰਹਿੰਦੇ ਹਨ । ਹੇ ਭਾਈ ! ਉਹ ਪਰਮਾਤਮਾ (ਕਦੇ) ਮਰਦਾ ਨਹੀਂ, ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ । ਉਸ ਪ੍ਰਭੂ ਨੂੰ ਸਦਾ ਸਿਮਰਨਾ ਚਾਹੀਦਾ ਹੈ (ਜੇ ਉਸ ਦਾ ਸਿਮਰਨ ਕਰਦੇ ਰਹੀਏ, ਤਾਂ ਉਸ ਦੇ ਦਰ ਤੋਂ) ਹਰੇਕ (ਮੂੰਹ-ਮੰਗੀ) ਚੀਜ਼ ਹਾਸਲ ਕਰ ਲਈਦੀ ਹੈ ।

(ਹੇ ਭਾਈ ! ਜਿਹੜਾ ਮਨੁੱਖ ਉਸ ਦਾ ਸਿਮਰਨ ਕਰਦਾ ਹੈ ਉਸ ਦੀ ਮਾਇਆ ਦੀ) ਤ੍ਰਿਸ਼ਨਾ ਮੁੱਕ ਜਾਂਦੀ ਹੈ, ਉਸ ਦੀ (ਹਰੇਕ) ਆਸ ਪੂਰੀ ਹੋ ਜਾਂਦੀ ਹੈ । (ਹੇ ਭਾਈ ! ਤੂੰ ਭੀ) ਗੁਰੂ ਦੀ ਸਰਨ ਪੈ ਕੇ ਉਸ ਮਾਇਆ-ਰਹਿਤ (ਨਿਰਲੇਪ) ਪਰਮਾਤਮਾ ਦਾ ਮਿਲਾਪ ਹਾਸਲ ਕਰ । ਹੇ ਨਾਨਕ ! ਆਖ—(ਇਹ ਗੱਲ ਗੁਰਮੁਖਾਂ ਦੇ ਮੂੰਹੋਂ) ਸੁਣੀ ਜਾ ਰਹੀ ਹੈ ਕਿ ਮੇਰੇ ਪ੍ਰਭੂ ਦੇ ਘਰ ਵਿਚ ਸਦਾ ਹੀ ਖ਼ੁਸ਼ੀ ਰਹਿੰਦੀ ਹੈ ।੪।੧।

**ਰਾਮਕਲੀ ਮਹਲਾ ੫ ॥ ਹਰਿ ਹਰਿ ਧਿਆਇ ਮਨਾ ਖਿਨੁ ਨ ਵਿਸਾਰੀਐ ॥ ਰਾਮ ਰਾਮਾ ਰਾਮ ਰਮਾ ਕੰਠਿ ਉਰ ਧਾਰੀਐ ॥ ਉਰਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ ॥ ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੁਖ ਭਵ ਖੰਡਨੋ ॥ ਜਗਦੀਸ ਈਸ ਗੋੁਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ ॥ ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣਿ ਚਿਤਾਰੀਐ ॥੧॥ {ਪੰਨਾ ੯੨੫}**

**ਪਦ ਅਰਥ** :—ਮਨਾ—ਹੇ ਮਨ ! ਨ ਵਿਸਾਰੀਐ—ਭੁਲਾਣਾ ਨਹੀਂ ਚਾਹੀਦਾ । ਰਮਾ—ਸੁੰਦਰ, ਸੋਹਣਾ । ਕੰਠਿ—ਗਲ ਵਿਚ । ਉਰ—ਹਿਰਦਾ । ਪੁਰਖੁ—ਸਰਬ-ਵਿਆਪਕ । ਪੂਰਨੁ—ਸਭ ਗੁਣਾਂ ਦਾ ਮਾਲਕ । ਨਿਰੰਜਨੋ—ਨਿਰ-ਅੰਜਨ, (ਮਾਇਆ ਦੇ ਮੋਹ ਦੀ) ਕਾਲਖ ਤੋਂ ਰਹਿਤ, ਨਿਰਲੇਪ । ਭੈ—ਸਾਰੇ ਡਰ । {'ਭਉ' ਤੋਂ ਬਹੁ-ਵਚਨ} ਕਰਤਾ—ਕਰਨ ਵਾਲਾ । ਹਰਤਾ—ਨਾਸ ਕਰਨ ਵਾਲਾ । ਦੁਸਹ—ਦੁੱਸਹ, ਮੁਸ਼ਕਿਲ ਨਾਲ ਸਹਾਰੇ ਜਾ ਸਕਣ ਵਾਲੇ । ਭਵ ਖੰਡਨੋ—ਜਨਮਾਂ ਦੇ ਗੇੜ ਦਾ ਨਾਸ ਕਰਨ ਵਾਲਾ । ਜਗਦੀਸ—ਜਗਤ ਦੇ

ਮਾਲਕ ਦੇ । ਈਸ—ਮਾਲਕ ਦੇ । ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ} । ਮਾਧੋ—{ਮਾ-ਧਵ} ਮਾਇਆ ਦਾ ਪਤੀ । ਵੀਚਾਰੀਐ—ਵਿਚਾਰ ਕਰਨਾ ਚਾਹੀਦਾ ਹੈ, ਚਿੱਤ ਵਿਚ ਵਸਾਣਾ ਚਾਹੀਦਾ ਹੈ । ਬਿਨਵੰਤਿ—ਬੇਨਤੀ ਕਰਦਾ ਹੈ । ਮਿਲਿ—ਮਿਲ ਕੇ (ਲਫ਼ਜ਼ 'ਮਿਲਿ' ਅਤੇ 'ਮਿਲੁ' ਦਾ ਫ਼ਰਕ ਚੇਤੇ ਰੱਖੋ} । ਸੰਗਿ ਸਾਧੂ—ਗੁਰੂ ਦੀ ਸੰਗਤਿ ਵਿਚ । ਰੈਣਿ—ਰਾਤ ।੧।

**ਅਰਥ** :—ਹੇ (ਮੇਰੇ) ਮਨ ! ਸਦਾ ਹੀ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ, ਰਤਾ ਜਿਤਨੇ ਸਮੇ ਲਈ ਭੀ ਉਸ ਨੂੰ ਭੁਲਾਣਾ ਨਹੀਂ ਚਾਹੀਦਾ । ਹੇ ਭਾਈ ! ਉਸ ਸੋਹਣੇ ਰਾਮ ਨੂੰ ਸਦਾ ਹੀ ਗਲ ਵਿਚ ਹਿਰਦੇ ਵਿਚ ਪ੍ਰੋ ਰੱਖਣਾ ਚਾਹੀਦਾ ਹੈ । ਹੇ ਭਾਈ ! ਸਭ ਗੁਣਾਂ ਦੇ ਮਾਲਕ ਪਾਰਬ੍ਰਹਮ ਨਿਰਲੇਪ ਹਰੀ ਸਰਬ-ਵਿਆਪਕ ਹਰੀ ਨੂੰ ਸਦਾ ਆਪਣੇ ਹਿਰਦੇ ਵਿਚ ਪ੍ਰੋਈ ਰੱਖ । ਉਹ ਹਰੀ ਸਾਰੇ ਡਰਾਂ ਦਾ ਦੂਰ ਕਰਨ ਵਾਲਾ ਹੈ, ਸਾਰੇ ਪਾਪ ਨਾਸ ਕਰਨ ਵਾਲਾ ਹੈ, ਜਨਮ ਮਰਨ ਦੇ ਗੇੜ ਨੂੰ ਮੁਕਾਣ ਵਾਲਾ ਹੈ, ਉਹਨਾਂ ਦੁੱਖਾਂ ਦਾ ਨਾਸ ਕਰਨ ਵਾਲਾ ਹੈ ਜੋ ਬੜੀ ਔਖਿਆਈ ਨਾਲ ਸਹਾਰੇ ਜਾ ਸਕਦੇ ਹਨ ।

ਨਾਨਕ ਬੇਨਤੀ ਕਰਦਾ ਹੈ—(ਹੇ ਭਾਈ !) ਜਗਤ ਦੇ ਮਾਲਕ, ਸਭ ਦੇ ਮਾਲਕ, ਸ੍ਰਿਸ਼ਟੀ ਦੇ ਪਾਲਣਹਾਰ, ਮਾਇਆ ਦੇ ਪਤੀ ਪ੍ਰਭੂ ਦੇ ਗੁਣਾਂ ਨੂੰ ਸਦਾ ਚਿੱਤ ਵਿਚ ਵਸਾਈ ਰੱਖਣਾ ਚਾਹੀਦਾ ਹੈ; ਗੁਰੂ ਦੀ ਸੰਗਤਿ ਵਿਚ ਮਿਲ ਕੇ ਦਿਨ ਰਾਤ ਉਸ ਨੂੰ ਯਾਦ ਕਰਦੇ ਰਹਿਣਾ ਚਾਹੀਦਾ ਹੈ ।੧।

**ਚਰਨ ਕਮਲ ਆਧਾਰੁ ਜਨ ਕਾ ਆਸਰਾ ॥ ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ ॥ ਨਾਮੁ ਨਰਹਰ ਨਿਧਾਨੁ ਜਿਨ ਕੈ ਰਸ ਭੋਗ ਏਕ ਨਰਾਇਣਾ ॥ ਰਸ ਰੂਪ ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ ॥ ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ ॥ ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ ॥੨॥ {ਪੰਨਾ ੯੨੫}**

**ਪਦ ਅਰਥ** :—ਚਰਨ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਆਧਾਰੁ—ਆਸਰਾ, ਸਹਾਰਾ । ਜਨ ਕਾ—ਭਗਤ ਜਨਾਂ ਵਾਸਤੇ । ਮਿਲਖ—ਭੁਇੰ ਦੀ ਮਾਲਕੀ । ਭੰਡਾਰ—ਖ਼ਜ਼ਾਨੇ । ਨਾਮੁ ਅਨੰਤ—ਬੇਅੰਤ ਪ੍ਰਭੂ ਦਾ ਨਾਮ । ਧਰਾ—ਹਿਰਦੇ ਵਿਚ ਟਿਕਾਵਾਂ ।

ਨਰਹਰ ਨਾਮੁ—ਪਰਮਾਤਮਾ ਦਾ ਨਾਮ । ਨਿਧਾਨੁ—ਖ਼ਜ਼ਾਨਾ । ਜਿਨ ਕੈ—ਜਿਨ੍ਹਾਂ ਦੇ ਹਿਰਦੇ ਵਿਚ । ਅਨੰਤ ਬੀਠਲ—ਬੇਅੰਤ ਅਤੇ ਨਿਰਲੇਪ (ਪ੍ਰਭੂ) ਦਾ (ਨਾਮ) । ਬੀਠਲ—{ਵਿ-ਥਲ—ਮਾਇਆ ਦੇ ਪ੍ਰਭਾਵ ਤੋਂ ਪਰੇ ਟਿਕਿਆ ਰਹਿਣ ਵਾਲਾ । ਇਹ ਲਫ਼ਜ਼ ਗੁਰੂ ਅਰਜਨ ਦੇਵ ਜੀ ਨੇ ਵਰਤਿਆ ਹੈ । ਭਗਤ ਨਾਮਦੇਵ ਕਿਸੇ ਬੀਠਲ ਮੂਰਤੀ ਦਾ ਪੁਜਾਰੀ ਨਹੀਂ ਸੀ} । ਸਾਸਿ ਸਾਸਿ—ਹਰੇਕ ਸਾਹ ਦੇ ਨਾਲ ।

ਕਿਲਵਿਖ—ਪਾਪ । ਹਰਣਾ—ਦੂਰ ਕਰਨ ਵਾਲਾ । ਪੁਨਹ ਚਰਣਾ—ਕਿਸੇ ਕਾਰਜ ਦੀ ਸਿੱਧੀ ਵਾਸਤੇ ਦੁੱਖਾਂ ਕਲੇਸ਼ਾਂ ਰੋਗਾਂ ਨੂੰ ਦੂਰ ਕਰਨ ਲਈ ਕਿਸੇ ਦੇਵਤੇ ਦੇ ਸਨਮੁਖ ਹੋ ਕੇ ਕਿਸੇ ਮੰਤ੍ਰ ਦਾ ਜਾਪ ਕਰਨਾ, ਪ੍ਰਾਸਚਿਤ ਕਰਮ । ਤ੍ਰਾਸ—ਡਰ । ਹਰਾ—ਦੂਰ ਕਰਨ ਵਾਲਾ । ਰਾਸਿ—ਪੂੰਜੀ, ਸਰਮਾਇਆ । ਜਨ ਕੀ—ਭਗਤ ਜਨ ਵਾਸਤੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨ ਹੀ ਭਗਤ ਜਨਾਂ ਵਾਸਤੇ ਜੀਵਨ ਦਾ ਸਹਾਰਾ ਹਨ ਆਸਰਾ ਹਨ । ਬੇਅੰਤ ਪ੍ਰਭੂ ਦਾ ਨਾਮ ਹਿਰਦੇ ਵਿਚ ਟਿਕਾਣਾ ਹੀ ਭਗਤ ਜਨਾਂ ਵਾਸਤੇ ਧਨ-ਪਦਾਰਥ ਹੈ ਭੁਇੰ ਦੀ ਮਾਲਕੀ ਹੈ ਖ਼ਜ਼ਾਨਾ ਹੈ ।

ਹੇ ਭਾਈ ! ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਖ਼ਜ਼ਾਨਾ ਵੱਸ ਰਿਹਾ ਹੈ, ਉਹਨਾਂ ਵਾਸਤੇ ਨਾਰਾਇਣ ਦਾ ਨਾਮ ਜਪਣਾ ਹੀ ਦੁਨੀਆ ਦੇ ਰਸਾਂ ਭੋਗਾਂ ਦਾ ਮਾਣਨਾ ਹੈ । ਹੇ ਭਾਈ ! ਬੇਅੰਤ ਅਤੇ ਨਿਰਲੇਪ ਪ੍ਰਭੂ ਦਾ ਨਾਮ ਹਰੇਕ ਸਾਹ ਦੇ ਨਾਲ ਜਪਦੇ ਰਹਿਣਾ ਹੀ ਉਹਨਾਂ ਵਾਸਤੇ ਦੁਨੀਆ ਦੇ ਰੂਪ ਰਸ ਅਤੇ ਰੰਗ-ਤਮਾਸ਼ੇ ਹੈ ।

ਹੇ ਭਾਈ ! ਪਰਮਾਤਮਾ ਦਾ ਨਾਮ ਸਾਰੇ ਪਾਪ ਦੂਰ ਕਰਨ ਵਾਲਾ ਹੈ, ਪ੍ਰਭੂ ਦਾ ਨਾਮ ਹੀ ਭਗਤ ਜਨਾਂ ਲਈ ਪ੍ਰਾਸਚਿਤ ਕਰਮ ਹੈ, ਨਾਮ ਹੀ ਮੌਤ ਦਾ ਡਰ ਦੂਰ ਕਰਨ ਵਾਲਾ ਹੈ । ਨਾਨਕ ਬੇਨਤੀ ਕਰਦਾ ਹੈ—(ਹੇ ਭਾਈ !) ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਸਰਾ ਹੀ ਭਗਤ ਜਨਾਂ ਵਾਸਤੇ (ਜ਼ਿੰਦਗੀ ਦਾ) ਸਰਮਾਇਆ ਹੈ ।੨।

**ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ ॥ ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ ॥ ਜੀਅ ਜੰਤ ਸਭਿ ਤੁਝੁ ਧਿਆਵਹਿ ਪੁਰਖਪਤਿ ਪਰਮੇਸਰਾ ॥ ਸਰਬ ਜਾਚਿਕ ਏਕੁ ਦਾਤਾ ਕਰੁਣਾਮੈ ਜਗਦੀਸਰਾ ॥ ਸਾਧੂ ਸੰਤੁ ਸੁਜਾਣੁ ਸੋਈ ਜਿਸਹਿ ਪ੍ਰਭ ਜੀ ਮਾਨਈ ॥ ਬਿਨਵੰਤਿ ਨਾਨਕ ਕਰਹੁ ਕਿਰਪਾ ਸੋਇ ਤੁਝਹਿ ਪਛਾਨਈ ॥੩॥ {ਪੰਨਾ ੯੨੫}**

**ਪਦ ਅਰਥ** :—ਸੁਆਮੀ—ਹੇ ਮਾਲਕ-ਪ੍ਰਭੂ ! ਜਾਨਈ—{ਜਾਨਾਤਿ} ਜਾਨੈ, ਜਾਣਦਾ । ਦੇਖਿ—ਵੇਖ ਕੇ । ਚਲਤ—ਚੋਜ-ਤਮਾਸ਼ੇ । ਸੁਣਿ—ਸੁਣ ਕੇ । ਸੁਣਿ ਭਗਤ—ਭਗਤਾਂ ਦੀ ਰਾਹੀਂ ਸੁਣ ਕੇ, ਭਗਤਾਂ ਪਾਸੋਂ ਸੁਣ ਕੇ । ਵਖਾਨਈ—ਵਖਾਨੈ, ਬਿਆਨ ਕਰਦਾ ਹੈ {ਇਕ-ਵਚਨ} ।

ਸਭਿ—ਸਾਰੇ । ਤੁਝੈ—ਤੈਨੂੰ । ਧਿਆਵਹਿ—{ਬਹੁ-ਵਚਨ} ਧਿਆਉਂਦੇ ਹਨ । ਪੁਰਖਪਤਿ—ਹੇ ਪੁਰਖਾਂ ਦੇ ਪਤੀ ! ਹੇ ਜੀਵਾਂ ਦੇ ਮਾਲਕ ! ਸਰਬ—ਸਾਰੇ । ਜਾਚਿਕ—ਮੰਗਤੇ {ਬਹੁ-ਵਚਨ} । ਏਕੁ—{ਇਕ-ਵਚਨ} ਤੂੰ ਇੱਕ । ਕਰੁਣਾਮੈ—{ਕ}ਣਾ-ਮਯ} ਹੇ ਤਰਸ-ਸਰੂਪ ! ਜਗਦੀਸਰਾ—ਹੇ ਜਗਤ ਦੇ ਮਾਲਕ !

ਸੁਜਾਣੁ—ਸਿਆਣਾ । ਸੋਈ—ਉਹੀ । ਜਿਸਹਿ—ਜਿਸ ਨੂੰ {ਕ੍ਰਿਆ ਵਿਸ਼ੇਸ਼ਣ 'ਹੀ' (ਹਿ) ਦੇ ਕਾਰਨ ਲਫ਼ਜ਼ 'ਜਿਸੁ' ਦਾ _ ਉੱਡ ਗਿਆ ਹੈ} । ਮਾਨਈ—ਮਾਨੈ, ਮਾਣ-ਆਦਰ ਦੇਂਦਾ ਹੈ । ਕਰਹੁ—ਤੁਸੀ ਕਰਦੇ ਹੋ । ਪਛਾਨਈ—ਪਛਾਣਦਾ ਹੈ ।੩।

**ਅਰਥ** :—ਹੇ ਮੇਰੇ ਸੁਆਮੀ ! ਤੇਰੇ ਗੁਣ ਬੇਅੰਤ ਹਨ, ਕੋਈ ਭੀ ਜੀਵ (ਤੇਰੇ ਗੁਣਾਂ ਦਾ ਅੰਤ) ਨਹੀਂ ਜਾਣਦਾ । (ਜਿਹੜਾ ਭੀ ਕੋਈ ਮਨੁੱਖ ਤੇਰੇ ਕੁਝ ਗੁਣਾਂ ਦਾ ਬਿਆਨ ਕਰਦਾ ਹੈ, ਉਹ) ਤੈਂ ਦਇਆਲ ਦੇ ਕੌਤਕ ਵੇਖ ਕੇ (ਜਾਂ) ਭਗਤ ਜਨਾਂ ਪਾਸੋਂ ਸੁਣ ਕੇ (ਹੀ) ਬਿਆਨ ਕਰਦਾ ਹੈ ।

ਹੇ ਜੀਵਾਂ ਦੇ ਮਾਲਕ ! ਹੇ ਪਰਮੇਸਰ ! ਸਾਰੇ ਜੀਵ ਜੰਤ ਤੈਨੂੰ ਧਿਆਉਂਦੇ ਹਨ । ਹੇ ਤਰਸ-ਰੂਪ ਪ੍ਰਭੂ ! ਹੇ ਜਗਤ ਦੇ ਈਸ਼੍ਵਰ ! ਤੂੰ ਇਕੱਲਾ ਦਾਤਾ ਹੈਂ, ਸਾਰੇ ਜੀਵ (ਤੇਰੇ ਦਰ ਦੇ) ਮੰਗਤੇ ਹਨ ।

ਹੇ ਭਾਈ ! ਜਿਸ ਮਨੁੱਖ ਨੂੰ ਪ੍ਰਭੂ ਆਪ ਆਦਰ ਬਖ਼ਸ਼ਦਾ ਹੈ ਉਹੀ ਸਾਧੂ ਹੈ ਉਹੀ ਸੁਜਾਨ ਸੰਤ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਜਿਸ ਜੀਵ ਉਤੇ ਤੂੰ ਕਿਰਪਾ ਕਰਦਾ ਹੈਂ, ਉਹੀ ਤੈਨੂੰ ਪਛਾਣਦਾ ਹੈ (ਤੇਰੇ ਨਾਲ ਡੂੰਘੀ ਸਾਂਝ ਪਾਂਦਾ ਹੈ) ।੩।

**ਮੋਹਿ ਨਿਰਗੁਣ ਅਨਾਥੁ ਸਰਣੀ ਆਇਆ ॥ ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ ॥ ਗੁਰਿ ਨਾਮੁ ਦੀਆ ਕੁਸਲੁ ਥੀਆ ਸਰਬ ਇਛਾ ਪੁੰਨੀਆ ॥ ਜਲਨੇ ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ ॥ ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥ ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ ॥੪॥੨॥ {ਪੰਨਾ ੯੨੫}**

**ਪਦ ਅਰਥ** :—ਮੋਹਿ—ਮੈਂ । ਨਿਰਗੁਣ—ਗੁਣ-ਹੀਨ । ਅਨਾਥੁ—ਨਿਆਸਰਾ । ਬਲਿ—ਬਲਿਹਾਰ, ਸਦਕੇ, ਕੁਰਬਾਨ । ਜਿਨਿ—ਜਿਸ (ਗੁਰਦੇਵ) ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ ਹੈ । ਗੁਰਿ—ਗੁਰੂ ਨੇ । ਕੁਸਲੁ—ਆਨੰਦ । ਸਰਬ—ਸਾਰੀਆਂ । ਇਛਾ—ਮੁਰਾਦਾਂ । ਜਲਨੇ—ਜਲਨਿ, ਸੜਨ, ਈਰਖਾ, ਸਾੜਾ । ਚਿਰੀ—ਚਿਰ ਤੋਂ । ਵਿਛੁੰਨਿਆ—ਵਿਛੁੜੇ ਹੋਏ । ਹਰਖ—ਖ਼ੁਸ਼ੀ । ਤੇ—ਤੋਂ ।੪।

**ਅਰਥ** :—ਹੇ ਭਾਈ ! ਮੈਂ ਗੁਣ-ਹੀਨ ਸਾਂ, ਮੈਂ ਨਿਆਸਰਾ ਸਾਂ (ਗੁਰੂ ਦੀ ਕਿਰਪਾ ਨਾਲ ਮੈਂ ਪ੍ਰਭੂ ਦੀ) ਸਰਨ ਆ ਪਿਆ ਹਾਂ । (ਉਸ) ਗੁਰੂ ਤੋਂ ਸਦਕੇ ਜਾਂਦਾ ਹਾਂ ਬਲਿਹਾਰ ਜਾਂਦਾ ਹਾਂ ਕੁਰਬਾਨ ਜਾਂਦਾ ਹਾਂ, ਜਿਸ ਨੇ (ਮੇਰੇ ਹਿਰਦੇ ਵਿਚ ਪ੍ਰਭੂ ਦਾ) ਨਾਮ ਪੱਕਾ ਕਰ ਦਿੱਤਾ ਹੈ ।

ਗੁਰੂ ਨੇ (ਜਿਸ ਕਿਸੇ ਨੂੰ ਭੀ ਪਰਮਾਤਮਾ ਦਾ) ਨਾਮ ਦਿੱਤਾ (ਉਸ ਦੇ ਅੰਦਰ) ਆਤਮਕ ਆਨੰਦ ਬਣ ਗਿਆ, (ਉਸ ਦੀਆਂ) ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ; (ਗੁਰੂ ਨੇ ਉਸ ਦੇ ਅੰਦਰੋਂ) ਸਾੜਾ ਮਿਟਾ ਦਿੱਤਾ, (ਉਸ ਦੇ ਅੰਦਰ) ਠੰਢ ਪੈ ਗਈ, ਉਹ (ਪ੍ਰਭੂ ਤੋਂ) ਚਿਰਾਂ ਦਾ ਵਿਛੁੜਿਆ ਹੋਇਆ (ਮੁੜ) ਮਿਲ ਪਿਆ ।

(ਹੇ ਭਾਈ ! ਜਿਸ ਨੇ ਭੀ ਗੁਰੂ ਦੀ ਸਰਨ ਪੈ ਕੇ) ਬੜਾ ਆਨੰਦ ਪੈਦਾ ਕਰਨ ਵਾਲੇ ਹਰਿ-ਗੁਣ ਗਾਣੇ ਸ਼ੁਰੂ ਕੀਤੇ, ਉਸ ਦੇ ਅੰਦਰ ਅਟੱਲ ਆਤਮਕ ਅਡੋਲਤਾ ਦੀਆਂ ਖ਼ੁਸ਼ੀਆਂ ਤੇ ਆਨੰਦ ਬਣ ਗਏ । ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਪਰਮਾਤਮਾ ਦਾ (ਅਜਿਹਾ) ਨਾਮ ਪੂਰੇ ਗੁਰੂ ਪਾਸੋਂ (ਹੀ) ਮਿਲਦਾ ਹੈ ।੪।੨।

**ਰਾਮਕਲੀ ਮਹਲਾ ੫ ॥ ਰੁਣਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ ॥ ਕਿਲਵਿਖ ਸਭਿ ਦੋਖ ਬਿਨਾਸਨੁ ਹਰਿਨਾਮੁ ਜਪੀਐ ਗੁਰ ਮੰਤਨ ਕੈ ॥ ਹਰਿਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥ ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥ ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥ ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ ॥੧॥ {ਪੰਨਾ ੯੨੫}**

**ਪਦ ਅਰਥ** :—ਰੁਣਝੁਣੋ—ਰੁਣ ਝੁਣੁ {ਰੁਣ—ਬਰੀਕ ਗਾਵਣ ਦੀ ਆਵਾਜ਼ । ਝੁਣੁ—ਝਾਂਜਰਾਂ ਦੇ ਛਣਕਣ ਦੀ ਆਵਾਜ਼} ਮਿਠੀ ਮਿਠੀ ਸੁਰ । ਰੁਣਝੁਣੋ ਸਬਦੁ—ਮਿਠੀ ਮਿਠੀ ਸੁਰ ਵਾਲਾ ਸ਼ਬਦ । ਅਨਾਹਦੁ—ਬਿਨਾ ਵਜਾਏ ਵੱਜਣ ਵਾਲਾ, ਇਕ-ਰਸ, ਲਗਾਤਾਰ । ਉਠਿ—ਉੱਠ ਕੇ, ਆਹਰ ਨਾਲ । ਗਾਈਐ—ਗਾਇਆ ਜਾਣਾ ਚਾਹੀਦਾ ਹੈ । ਸੰਤਨ ਕੈ—ਸੰਤਨ ਕੈ ਘਰਿ, ਸਾਧ ਸੰਗਤਿ ਵਿਚ । ਕਿਲਵਿਖ—ਪਾਪ । ਸਭਿ—ਸਾਰੇ । ਜਪੀਐ—ਜਪਣਾ ਚਾਹੀਦਾ ਹੈ । ਗੁਰ ਮੰਤਨ ਕੈ—ਗੁਰੂ ਦੀ ਬਾਣੀ ਦੀ ਰਾਹੀਂ ।

ਲੀਜੈ—ਲਿਆ ਜਾਣਾ ਚਾਹੀਦਾ ਹੈ । ਅਮਿਉ—ਅੰਮ੍ਰਿਤੁ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀਜੈ—ਪੀਣਾ ਚਾਹੀਦਾ ਹੈ । ਰੈਣਿ—ਰਾਤ । ਜੋਗ—ਜੋਗ ਦੇ ਸਾਧਨ । ਦਾਨ—ਦਾਨ-ਪੁੰਨ । ਲਗਿ—ਲੱਗ ਕੇ । ਸਾਧੀਐ—ਸਾਧਨ ਕੀਤਾ ਜਾਂਦਾ ਹੈ ।

ਭਾਉ—ਪ੍ਰੇਮ । ਪਰਹਰੈ—ਦੂਰ ਕਰ ਦੇਂਦਾ ਹੈ । ਤਰੈ—ਪਾਰ ਲੰਘ ਜਾਂਦਾ ਹੈ । ਸਾਗਰੁ—(ਸੰਸਾਰ-) ਸਮੁੰਦਰ । ਨਰਹਰੈ—ਪਰਮਾਤਮਾ ਨੂੰ ।੧।

**ਅਰਥ** :—ਹੇ ਭਾਈ ! ਨਿੱਤ ਆਹਰ ਨਾਲ ਸਾਧ ਸੰਗਤਿ ਵਿਚ ਜਾ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਮਿਠੀ ਮਿਠੀ ਸੁਰ ਵਾਲੀ ਬਾਣੀ ਇਕ-ਰਸ ਗਾਵਣੀ ਚਾਹੀਦੀ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਸਾਰੇ ਪਾਪਾਂ ਤੇ ਐਬਾਂ ਦਾ ਨਾਸ ਕਰਨ ਵਾਲਾ ਹੈ, ਇਹ ਹਰਿ-ਨਾਮ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਜਪਣਾ ਚਾਹੀਦਾ ਹੈ ।

ਹੇ ਭਾਈ ! ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ, ਆਤਮਕ ਜੀਵਨ ਦੇਣ ਵਾਲਾ ਹਰਿ ਨਾਮ-ਜਲ ਪੀਣਾ ਚਾਹੀਦਾ ਹੈ, ਦਿਨ ਰਾਤ ਪਰਮਾਤਮਾ ਦਾ ਆਰਾਧਨ ਕਰਨਾ ਚਾਹੀਦਾ ਹੈ । ਪ੍ਰਭੂ ਦੇ ਸੋਹਣੇ ਚਰਨਾਂ ਵਿਚ ਜੁੜ ਕੇ (ਮਾਨੋ) ਅਨੇਕਾਂ ਜੋਗ-ਸਾਧਨਾਂ ਦਾ ਅਨੇਕਾਂ ਦਾਨ-ਪੁੰਨਾਂ ਦਾ ਅਨੇਕਾਂ ਅਜਿਹੀਆਂ ਹੋਰ ਕਿਰਿਆਵਾਂ ਦਾ ਸਾਧਨ ਹੋ ਜਾਂਦਾ ਹੈ ।

ਹੇ ਭਾਈ ! ਦਇਆ ਦੇ ਸੋਮੇ ਮੋਹਨ-ਪ੍ਰਭੂ ਦਾ ਪਿਆਰ ਪ੍ਰਭੂ ਦੀ ਭਗਤੀ ਸਾਰੇ ਦੁੱਖ ਦੂਰ ਕਰ ਦੇਂਦੀ ਹੈ । ਨਾਨਕ ਆਖਦਾ ਹੈ—ਹੇ ਭਾਈ ! ਮਾਲਕ-ਪ੍ਰਭੂ ਨੂੰ ਸਿਮਰ ਕੇ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧।

**ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥ ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ ॥ ਸੁਖ ਨਿਧਾਨੁ ਮਿਲਿਆ ਦੂਖ ਹਰਿਆ ਕ੍ਰਿਪਾ ਕਰਿ ਪ੍ਰਭਿ ਰਾਖਿਆ ॥ ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿਨਾਮੁ ਰਸਨਾ ਭਾਖਿਆ ॥ ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ ਆਇਆ ॥ ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥੨॥ {ਪੰਨਾ ੯੨੫}**

**ਪਦ ਅਰਥ** :—ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਗਾਵਹਿ—ਗਾਂਦੇ ਹਨ {ਬਹੁ-ਵਚਨ} । ਅਨਦ ਮੰਗਲ—ਅਨੇਕਾਂ ਸੁਖ ਤੇ ਖ਼ੁਸ਼ੀਆਂ । ਲਾਗੇ—ਲਾਗਿ, ਲੱਗ ਕੇ । ਘਨੇਰੇ—ਅਨੇਕਾਂ, ਬਹੁਤ । ਸੁਖ ਨਿਧਾਨੁ—ਸੁਖਾਂ ਦਾ ਖ਼ਜ਼ਾਨਾ । ਹਰਿਆ—ਦੂਰ ਹੋ ਜਾਂਦਾ ਹੈ । ਪ੍ਰਭਿ—ਪ੍ਰਭੂ ਨੇ । ਭ੍ਰਮੁ—ਵਹਿਮ, ਭਟਕਣ । ਰਸਨਾ—ਜੀਭ (ਨਾਲ) । ਭਾਖਿਆ—ਉਚਾਰਿਆ, ਜਪਿਆ । ਚਿਤਵੈ—ਚੇਤੇ ਕਰਦਾ ਹੈ । ਦ੍ਰਿਸਟੀ—ਨਜ਼ਰੀਂ ।੨।

**ਅਰਥ** :—ਹੇ ਸੁਖਾਂ ਦੇ ਸਮੁੰਦਰ ਗੋਬਿੰਦ ! (ਤੇਰੇ) ਭਗਤ (ਤੇਰਾ) ਸਿਮਰਨ (ਕਰਦੇ ਹਨ), ਤੇਰੇ ਗੁਣ ਗਾਂਦੇ ਹਨ; ਗੁਰੂ ਦੀ ਚਰਨੀਂ ਲੱਗ ਕੇ ਉਹਨਾਂ ਨੂੰ ਅਨੇਕਾਂ ਆਨੰਦ ਖ਼ੁਸ਼ੀਆਂ ਤੇ ਸੁਖ ਪ੍ਰਾਪਤ ਹੋ ਜਾਂਦੇ ਹਨ ।

(ਹੇ ਭਾਈ ! ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਸ ਨੂੰ) ਸੁਖਾਂ ਦਾ ਖ਼ਜ਼ਾਨਾ ਹਰਿ-ਨਾਮ ਮਿਲ ਜਾਂਦਾ ਹੈ । ਪ੍ਰਭੂ ਨੇ ਕਿਰਪਾ ਕਰ ਕੇ ਜਿਸ ਮਨੁੱਖ ਦੀ (ਦੁੱਖ ਆਦਿਕਾਂ ਤੋਂ) ਰੱਖਿਆ ਕੀਤੀ, ਉਸ ਦੇ ਸਾਰੇ ਦੁੱਖ ਨਿਵਿਰਤ ਹੋ ਗਏ । ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਜੁੜ ਗਿਆ, ਜਿਸ ਨੇ ਪਰਮਾਤਮਾ ਦਾ ਨਾਮ ਆਪਣੀ ਜੀਭ ਨਾਲ ਉਚਾਰਨਾ ਸ਼ੁਰੂ ਕਰ ਦਿੱਤਾ, ਉਸ ਦਾ ਹਰੇਕ ਕਿਸਮ ਦਾ ਭਰਮ-ਵਹਿਮ ਤੇ ਡਰ ਦੂਰ ਹੋ ਗਿਆ ।

ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਜਿਸ ਮਨੁੱਖ ਉਤੇ ਪ੍ਰਭੂ ਨੇ ਕਿਰਪਾ ਕੀਤੀ, ਉਸ ਨੂੰ ਪੂਰਾ ਗੁਰੂ ਮਿਲ ਪਿਆ, ਉਹ ਮਨੁੱਖ (ਫਿਰ) ਇਕ ਪਰਮਾਤਮਾ ਨੂੰ ਹੀ ਚੇਤੇ ਕਰਦਾ ਰਹਿੰਦਾ ਹੈ ਇਕ ਪਰਮਾਤਮਾ (ਦੇ ਗੁਣਾਂ) ਨੂੰ ਹੀ ਗਾਂਦਾ ਰਹਿੰਦਾ ਹੈ, ਇਕ ਪਰਮਾਤਮਾ ਹੀ ਉਸ ਨੂੰ ਹਰ ਥਾਂ ਵੱਸਦਾ ਨਜ਼ਰ ਆਉਂਦਾ ਹੈ ।

**ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥ ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ ॥ ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ ॥ ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ ॥ ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ ॥ ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ ॥੩॥ {ਪੰਨਾ ੯੨੬}**

**ਪਦ ਅਰਥ** :—ਮਿਲਿ ਰਹੀਐ—ਮਿਲੇ ਰਹਿਣਾ ਚਾਹੀਦਾ ਹੈ । ਮਿਲਿ—ਮਿਲ ਕੇ । ਸੁਨੀਐ—ਸੁਣਨਾ ਚਾਹੀਦਾ ਹੈ । ਦਾਮੋਦਰ—{ਦਾਮ—ਰੱਸੀ । ਉਦਰ—ਪੇਟ । ਤੜਾਗੀ ।} ਪਰਮਾਤਮਾ । ਮਾਧੋ—{ਮਾ-ਧਵ । ਮਾਇਆ ਦਾ ਪਤੀ} ਪਰਮਾਤਮਾ । ਗੁਨੀਐ—ਗੁਣਾਂ ਦਾ ।

ਦਇਆਲ—ਦਇਆ ਦਾ ਘਰ । ਦੁਖ ਹਰ—ਦੁੱਖਾਂ ਦਾ ਨਾਸ ਕਰਨ ਵਾਲਾ । ਸਗਲ—ਸਾਰੇ । ਦੋਖ—ਪਾਪ । ਨਿਵਾਰਣੋ—ਦੂਰ ਕਰਨ ਵਾਲਾ । ਸੋਗ—ਗ਼ਮ । ਬਿਖੜੇ—ਔਖੇ । ਉਧਾਰਣੋ—ਬਚਾਣ ਵਾਲਾ ।

ਸਭਿ—ਸਾਰੇ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਰੇਣ—ਚਰਨ-ਧੂੜ । ਥੀਵਾ—ਥੀਵਾਂ, ਮੈਂ ਹੋ ਜਾਵਾਂ । ਪ੍ਰਭ—ਹੇ ਪ੍ਰਭੂ ! ਮਇਆ—ਦਇਆ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਾਂ ।੩।

**ਅਰਥ** :—ਹੇ ਭਾਈ ! ਪ੍ਰਭੂ ਦੇ ਭਗਤਾਂ ਦੀ ਸੰਗਤਿ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ, ਭਗਤ-ਜਨਾਂ ਨੂੰ ਮਿਲ ਕੇ ਪਰਮਾਤਮਾ ਦਾ ਕੀਰਤਨ ਸੁਣਨਾ ਚਾਹੀਦਾ ਹੈ । ਹੇ ਭਾਈ ! ਦਇਆ ਦੇ ਸੋਮੇ ਦਾਮੋਦਰ ਮਾਇਆ ਦੇ ਪਤੀ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ।

ਹੇ ਭਾਈ ! ਪ੍ਰਭੂ ਦਇਆ ਦਾ ਸੋਮਾ ਹੈ, ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਸਰਨ-ਜੋਗ ਹੈ, ਸਭ ਨੂੰ ਦਾਤਾਂ ਦੇਣ ਵਾਲਾ ਹੈ, ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ । ਹੇ ਭਾਈ ! ਨਾਮ ਜਪਣ ਵਾਲਿਆਂ ਨੂੰ ਉਹ ਪ੍ਰਭੂ ਮੋਹ ਸੋਗ ਅਤੇ ਔਖੇ ਵਿਕਾਰਾਂ ਤੋਂ ਬਚਾਣ ਵਾਲਾ ਹੈ ।

ਹੇ ਮੇਰੇ ਪ੍ਰਭੂ ! ਸਾਰੇ ਜੀਵ ਤੇਰੇ (ਪੈਦਾ ਕੀਤੇ ਹੋਏ ਹਨ), ਮਿਹਰ ਕਰ, ਮੈਂ ਸਭਨਾਂ ਦੇ ਚਰਨਾਂ ਦੀ ਧੂੜ ਬਣਿਆ ਰਹਾਂ । ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਦਇਆ ਕਰ, ਮੈਂ ਤੇਰਾ ਨਾਮ ਜਪ ਜਪ ਕੇ ਆਤਮਕ ਜੀਵਨ ਹਾਸਲ ਕਰਦਾ ਰਹਾਂ ।੩।

**ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥ ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ ॥ ਧਿਆਇ ਸੋ ਪ੍ਰਭੁ ਤਰੇ ਭਵਜਲ ਰਹੇ ਆਵਣ ਜਾਣਾ ॥ ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥ ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥੪॥੩॥ {ਪੰਨਾ ੯੨੬}**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਲਾਏ—ਲਾਇ, ਲਾ ਕੇ । ਸਿਮਰਹ—ਆਓ, ਅਸੀ ਸਿਮਰੀਏ {ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} । ਧਿਆਏ—ਧਿਆਇ, ਧਿਆਇ ਕੇ, ਧਿਆਨ ਧਰ ਕੇ ।

ਤਰੇ—ਪਾਰ ਲੰਘ ਗਏ । ਭਵਜਲ—ਸੰਸਾਰ-ਸਮੁੰਦਰ । ਰਹੇ—ਮੁੱਕ ਗਏ । ਆਵਣ ਜਾਣਾ—ਜੰਮਣਾ ਮਰਨਾ । ਕਲਿਆਣ—ਸੁਖ-ਆਨੰਦ । ਪ੍ਰਭ ਭਾਣਾ—ਪ੍ਰਭੂ ਦਾ ਭਾਣਾ, ਪ੍ਰਭੂ ਦੀ ਰਜ਼ਾ ।

ਸਭ ਇਛ—ਹਰੇਕ ਮੁਰਾਦ । ਪੁੰਨੀ—ਪੂਰੀ ਹੋ ਗਈ । ਮਿਲੇ ਸਤਿਗੁਰ—ਜਿਹੜੇ ਮਨੁੱਖ ਗੁਰੂ ਨੂੰ ਮਿਲ ਪਏ । ਪ੍ਰਭ—ਪ੍ਰਭੂ ਨੇ । ਵਿਸੂਰਿਆ—ਵਿਸੂਰੇ, ਝੋਰੇ ।੪।

**ਅਰਥ** :—(ਹੇ ਭਾਈ ! ਸਦਾ ਤੋਂ ਹੀ) ਪ੍ਰਭੂ ਨੇ ਆਪਣੇ ਚਰਨਾਂ ਵਿਚ ਜੋੜ ਕੇ ਆਪਣੇ ਭਗਤਾਂ ਦੀ ਰੱਖਿਆ ਕੀਤੀ ਹੈ । ਸੋ, ਹੇ ਭਾਈ ! ਇਕ ਹਰਿ-ਨਾਮ ਦਾ ਧਿਆਨ ਧਰ ਕੇ, ਆਓ, ਅਸੀ ਭੀ ਅੱਠੇ ਪਹਰ ਆਪਣੇ ਪ੍ਰਭੂ ਨੂੰ ਸਿਮਰਦੇ ਰਹੀਏ ।

(ਹੇ ਭਾਈ ! ਅਨੇਕਾਂ ਜੀਵ) ਉਸ ਪ੍ਰਭੂ ਦਾ ਧਿਆਨ ਧਰ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ, (ਉਹਨਾਂ ਦੇ) ਜਨਮ ਮਰਨ (ਦੇ ਗੇੜ) ਮੁੱਕ ਗਏ । ਹੇ ਭਾਈ ! ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਿਆਂ ਉਹਨਾਂ ਦੇ ਅੰਦਰ ਸਦਾ ਸੁਖ-ਆਨੰਦ ਬਣਿਆ ਰਿਹਾ, ਉਹਨਾਂ ਨੂੰ ਪ੍ਰਭੂ ਦੀ ਰਜ਼ਾ ਮਿੱਠੀ ਲੱਗਣ ਲੱਗ ਪਈ ।

ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਜਿਹੜੇ ਮਨੁੱਖ ਪੂਰੇ ਗੁਰੂ ਨੂੰ ਮਿਲ ਪਏ, ਉਹਨਾਂ ਦੀ ਹਰੇਕ ਮੁਰਾਦ ਪੂਰੀ ਹੋ ਗਈ, ਉਹਨਾਂ ਦੀ ਹਰੇਕ ਆਸ ਪੂਰੀ ਹੋ ਗਈ; ਜਿਨ੍ਹਾਂ ਨੂੰ ਪ੍ਰਭੂ ਨੇ ਆਪ (ਆਪਣੇ ਚਰਨਾਂ ਵਿਚ) ਮਿਲਾ ਲਿਆ, ਉਹਨਾਂ ਨੂੰ ਕੋਈ ਦੁੱਖ ਕੋਈ ਝੋਰੇ ਮੁੜ ਨਹੀਂ ਵਿਆਪਦੇ ।੪।੩।

**ਰਾਮਕਲੀ ਮਹਲਾ ੫ ਛੰਤ ॥ ਸਲੋਕੁ ॥ ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ ॥ ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ ॥੧॥ ਛੰਤੁ ॥ ਪ੍ਰਭ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ ॥ ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ ॥ ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ ਮਨਹੁ ਨ ਵੀਸਰੈ ॥ ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ ॥ ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥ ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥੧॥ {ਪੰਨਾ ੯੨੬}**

**ਪਦ ਅਰਥ** :—ਸਲੋਕੁ । ਚਰਨ ਕਮਲ—(ਗੁਰੂ ਦੇ) ਸੋਹਣੇ ਚਰਨ । ਸਰਣਾਗਤੀ—ਸਰਣ-ਆਗਤੀ, ਸਰਨ ਆ ਕੇ । ਮੰਗਲ—ਖ਼ੁਸ਼ੀ । ਗੁਣ ਗਾਮ—ਗੁਣ ਗਾਉਣੇ । ਆਰਾਧੀਐ—ਆਰਾਧਨਾ ਚਾਹੀਦਾ ਹੈ । ਬਿਪਤਿ—ਬਿਪਤਾ । ਨਿਵਾਰਣ—ਦੂਰ ਕਰਨ ਵਾਲਾ ।੧।

ਛੰਤੁ । ਸਿਮਰੀਐ—ਸਿਮਰਨਾ ਚਾਹੀਦਾ ਹੈ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਆਕਾਸ਼ ਵਿਚ, ਪੁਲਾੜ ਵਿਚ । ਪੂਰਿ ਰਹਿਆ—ਵਿਆਪਕ ਹੈ । ਨਿਮਖ—ਅੱਖ ਝਮਕਣ ਜਿਤਨਾ ਸਮਾ । ਮਨਹੁ—ਮਨ ਤੋਂ । ਸਭਾਗੇ—ਭਾਗਾਂ ਵਾਲੇ । ਜਗਦੀਸਰੈ—ਜਗਤ ਦੇ, ਈਸ਼ਰ ਦੇ, ਜਗਤ ਦੇ ਮਾਲਕ ਦੇ । ਸਰਬ ਗੁਣ—ਸਾਰੇ ਗੁਣ, ਸਾਰੀ ਵਡਿਆਈ, ਸਾਰੀ ਮਿਹਰ । ਸੇਵ ਸੇਵਕ—ਸੇਵਕਾਂ ਵਾਲੀ ਸੇਵਾ । ਰੈਣੀ—ਰਾਤ । ਤਿਸੁ—ਉਸ (ਪ੍ਰਭੂ) ਨੂੰ । ਭਾਵੈ—ਚੰਗਾ ਲੱਗਦਾ ਹੈ । ਬਲਿ ਜਾਇ—ਸਦਕੇ ਜਾਂਦਾ ਹੈ । ਸੁਖਹ ਦਾਤੇ—ਸੁਖ ਦੇਣ ਵਾਲੇ ਤੋਂ । ਪਰਗਾਸੁ—(ਸਹੀ ਆਤਮਕ ਜੀਵਨ ਦਾ) ਚਾਨਣ । ਮਨਿ—ਮਨ ਵਿਚ । ਤਨਿ—ਤਨ ਵਿਚ ।੧।

**ਅਰਥ** :—ਸਲੋਕੁ । (ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ) ਸੋਹਣੇ ਚਰਨਾਂ ਦੀ ਸਰਨ ਆ ਕੇ (ਪਰਮਾਤਮਾ ਦੇ) ਗੁਣ ਗਾਂਦੇ ਹਨ, (ਉਹਨਾਂ ਦੇ ਹਿਰਦੇ ਵਿਚ ਸਦਾ) ਆਨੰਦ ਸੁਖ ਬਣੇ ਰਹਿੰਦੇ ਹਨ । ਹੇ ਨਾਨਕ ! (ਆਖ—ਹੇ ਭਾਈ ! ਪਰਮਾਤਮਾ ਦਾ ਆਰਾਧਨ ਕਰਨਾ ਚਾਹੀਦਾ ਹੈ, ਪਰਮਾਤਮਾ (ਹਰੇਕ) ਬਿਪਤਾ ਦੂਰ ਕਰਨ ਵਾਲਾ ਹੈ ।੧।

ਛੰਤ । (ਹੇ ਭਾਈ !) ਪਰਮਾਤਮਾ ਹੀ (ਜੀਵਾਂ ਦੀ ਹਰੇਕ) ਬਿਪਤਾ ਦੂਰ ਕਰਨ ਵਾਲਾ ਹੈ, ਉਸ ਤੋਂ ਬਿਨਾ ਹੋਰ ਕੋਈ (ਇਹੋ ਜਿਹੀ ਸਮਰਥਾ ਵਾਲਾ) ਨਹੀਂ ਹੈ । (ਹੇ ਭਾਈ !) ਸਦਾ ਹੀ ਸਦਾ ਹੀ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ; ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ (ਹਰ ਥਾਂ) ਉਹ ਪਰਮਾਤਮਾ ਹੀ ਮੌਜੂਦ ਹੈ ।

ਹੇ ਭਾਈ ! ਉਹ ਪਰਮਾਤਮਾ ਜਲ ਵਿਚ ਧਰਤੀ ਵਿਚ ਪੁਲਾੜ ਵਿਚ (ਹਰ ਥਾਂ) ਵਿਆਪਕ ਹੈ ਅੱਖ ਦੇ ਝਮਕਣ ਜਿਤਨੇ ਸਮੇਂ ਵਾਸਤੇ ਭੀ ਉਹ ਪ੍ਰਭੂ ਸਾਡੇ ਮਨ ਤੋਂ ਭੁੱਲਣਾ ਨਹੀਂ ਚਾਹੀਦਾ । ਉਹ ਦਿਨ ਭਾਗਾਂ ਵਾਲੇ (ਸਮਝੋ,

ਜਦੋਂ ਸਾਡਾ ਮਨ) ਗੁਰੂ ਦੇ ਚਰਨਾਂ ਵਿਚ ਜੁੜਿਆ ਰਹੇ, (ਪਰ ਇਹ ਸਾਡੇ ਆਪਣੇ ਵੱਸ ਦੀ ਗੱਲ ਨਹੀਂ, ਇਹ ਤਦੋਂ ਹੀ ਹੁੰਦਾ ਹੈ ਜਦੋਂ) ਉਸ ਜਗਤ ਦੇ ਮਾਲਕ ਪ੍ਰਭੂ ਦੀ ਮਿਹਰ (ਹੋਵੇ) ।

ਹੇ ਭਾਈ ! ਦਿਨ ਰਾਤ ਸੇਵਕਾਂ ਵਾਂਗ ਉਸ ਪ੍ਰਭੂ ਦੀ ਸੇਵਾ-ਭਗਤੀ ਕਰਿਆ ਕਰ; ਜੋ ਕੁਝ ਉਸ ਨੂੰ ਭਾਉਂਦਾ ਹੈ ਉਹੀ (ਜਗਤ ਵਿਚ) ਹੋ ਰਿਹਾ ਹੈ । ਨਾਨਕ ਤਾਂ ਉਸ ਸੁਖ-ਦਾਤੇ ਪ੍ਰਭੂ ਤੋਂ ਸਦਕੇ ਜਾਂਦਾ ਹੈ, (ਉਸ ਦੀ ਮਿਹਰ ਨਾਲ ਹੀ ਸਾਡੇ) ਮਨ ਵਿਚ ਤਨ ਵਿਚ (ਸਹੀ ਆਤਮਕ ਜੀਵਨ ਦਾ) ਚਾਨਣ ਹੋ ਸਕਦਾ ਹੈ ।੧।

**ਸਲੋਕੁ ॥ ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥ ਨਾਨਕ ਟੇਕ ਗੁੋਪਾਲ ਕੀ ਗੋਵਿੰਦ ਸੰਕਟ ਮੋਚ ॥੧॥ ਛੰਤੁ ॥ ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥ ਹਰਿ ਗੁਣ ਆਨੰਦ ਗਾਏ ਪ੍ਰਭ ਦੀਨਾਨਾਥ ਪ੍ਰਤਿਪਾਲ ਜੀਉ ॥ ਪ੍ਰਤਿਪਾਲ ਅਚੁਤ ਪੁਰਖੁ ਏਕੋ ਤਿਸਹਿ ਸਿਉ ਰੰਗੁ ਲਾਗਾ ॥ ਕਰ ਚਰਨ ਮਸਤਕੁ ਮੇਲਿ ਲੀਨੇ ਸਦਾ ਅਨਦਿਨੁ ਜਾਗਾ ॥ ਜੀਉ ਪਿੰਡੁ ਗ੍ਰਿਹੁ ਥਾਨੁ ਤਿਸ ਕਾ ਤਨੁ ਜੋਬਨੁ ਧਨੁ ਮਾਲੁ ਜੀਉ ॥ ਸਦ ਸਦਾ ਬਲਿ ਜਾਇ ਨਾਨਕੁ ਸਰਬ ਜੀਆ ਪ੍ਰਤਿਪਾਲ ਜੀਉ ॥੨॥ {ਪੰਨਾ ੯੨੬}**

**ਪਦ ਅਰਥ** :—ਸਿਮਰਤ—ਸਿਮਰਦਿਆਂ । ਬਿਨਸੀ—ਮੁੱਕ ਗਈ । ਦੁਤੀਆ—ਦੂਜੀ, ਹੋਰ ਹੋਰ । ਸੋਚ—ਚਿੰਤਾ-ਫ਼ਿਕਰ । ਟੇਕ—ਆਸਰਾ । ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ} । ਸੰਕਟ—ਦੁੱਖ ਕਲੇਸ਼ । ਮੋਚ—ਨਾਸ ਕਰਨ ਵਾਲਾ ।੧।

ਛੰਤੁ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਦੀਨਾਨਾਥ—ਕਮਜ਼ੋਰਾਂ ਦਾ ਰਾਖਾ । ਪ੍ਰਤਿਪਾਲ—ਪਾਲਣਹਾਰ । ਅਚੁਤ—{ਅਚੁੱਤ । ਯੁ-ਠੋ ਡਓਲਲ, ਡਿੱਗ ਪੈਣਾ} ਕਦੇ ਨਾਹ ਡਿੱਗਣ ਵਾਲਾ, ਅਬਿਨਾਸ਼ੀ । ਤਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਸਿਉ—ਨਾਲ । ਰੰਗੁ—ਪ੍ਰੇਮ । ਕਰ—ਹੱਥ {ਬਹੁ-ਵਚਨ} । ਮਸਤਕ—ਮੱਥਾ । ਅਨਦਿਨੁ—ਹਰ ਰੋਜ਼, ਹਰ ਵੇਲੇ । ਜੀਉ—ਜਿੰਦ । ਪਿੰਡੁ—ਸਰੀਰ । ਗ੍ਰਿਹੁ—ਘਰ । ਬਲਿ ਜਾਇ—ਸਦਕੇ ਜਾਂਦਾ ਹੈ ।੨।

**ਅਰਥ** :—ਹੇ ਨਾਨਕ ! ਜਿਸ ਮਨੁੱਖ ਨੇ ਸਾਰੇ ਸੰਕਟ ਦੂਰ ਕਰਨ ਵਾਲੇ ਗੋਬਿੰਦ ਗੋਪਾਲ ਦਾ ਆਸਰਾ ਲਿਆ, ਪਰਮਾਤਮਾ ਦਾ ਨਾਮ ਸਿਮਰਦਿਆਂ ਉਸ ਦਾ ਮਨ ਸੁਖੀ ਹੋ ਗਿਆ ਉਸ ਦਾ ਤਨ ਸੁਖੀ ਹੋ ਗਿਆ (ਕਿਉਂਕਿ ਪ੍ਰਭੂ ਦੀ ਯਾਦ ਤੋਂ ਬਿਨਾ ਉਸ ਦਾ) ਹੋਰ ਹੋਰ ਸਭ ਚਿੰਤਾ-ਫ਼ਿਕਰ ਦੂਰ ਹੋ ਗਿਆ ।੧।

ਛੰਤੁ । ਹੇ ਭਾਈ ! ਜਿਸ ਮਨੁੱਖ ਨੇ ਦੀਨਾਂ ਦੇ ਨਾਥ ਪਾਲਣਹਾਰ ਹਰੀ ਪ੍ਰਭੂ ਦੇ ਗੁਣ ਗਾਣੇ ਸ਼ੁਰੂ ਕੀਤੇ, ਦਇਆ ਦੇ ਸੋਮੇ ਨਾਰਾਇਣ ਨੇ ਉਸ ਦਾ ਸਾਰੇ ਡਰ ਤੇ ਦੁੱਖ-ਕਲੇਸ਼ ਕੱਟ ਦਿੱਤੇ ।

ਹੇ ਭਾਈ ! ਸਭ ਨੂੰ ਪਾਲਣ ਵਾਲਾ ਅਬਿਨਾਸ਼ੀ ਸਿਰਫ਼ ਅਕਾਲ ਪੁਰਖ ਹੀ ਹੈ, ਜਿਸ ਮਨੁੱਖ ਦਾ ਪਿਆਰ ਉਸ ਨਾਲ ਬਣ ਗਿਆ, ਜਿਸ ਨੇ ਆਪਣੇ ਹੱਥ ਆਪਣਾ ਮੱਥਾ ਉਸ ਦੇ ਚਰਨਾਂ ਉੱਤੇ ਰੱਖ ਦਿੱਤਾ, ਪ੍ਰਭੂ ਨੇ ਉਸ ਨੂੰ ਆਪਣੇ ਨਾਲ ਜੋੜ ਲਿਆ, (ਮਾਇਆ ਦੇ ਹੱਲਿਆਂ ਵਲੋਂ ਉਹ) ਸਦਾ ਹਰ ਵੇਲੇ ਸੁਚੇਤ ਰਹਿਣ ਲੱਗ ਪਿਆ ।

ਹੇ ਭਾਈ ! (ਸਾਡੀ ਇਹ) ਜਿੰਦ (ਸਾਡਾ ਇਹ) ਸਰੀਰ, ਘਰ, ਥਾਂ, ਤਨ, ਜੋਬਨ ਅਤੇ ਧਨ-ਮਾਲ ਸਭ ਕੁਝ ਉਸ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ । ਉਹ ਪ੍ਰਭੂ ਸਾਰੇ ਜੀਵਾਂ ਦਾ ਪਾਲਣ ਵਾਲਾ ਹੈ । ਨਾਨਕ ਉਸ ਤੋਂ ਸਦਾ ਹੀ ਸਦਕੇ ਜਾਂਦਾ ਹੈ ।੨।

**ਸਲੋਕੁ ॥ ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥ ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ ॥੧॥ ਛੰਤੁ ॥ ਸੋ ਸੁਆਮੀ ਪ੍ਰਭੁ ਰਖਕੋ ਅੰਚਲਿ ਤਾ ਕੈ ਲਾਗੁ ਜੀਉ ॥ ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ ॥ ਇਕ ਓਟ ਕੀਜੈ ਜੀਉ ਦੀਜੈ ਆਸ ਇਕ ਧਰਣੀ ਧਰੈ ॥ ਸਾਧ ਸੰਗੇ ਹਰਿਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ ॥ ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ ॥ ਬਲਿ ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ ਜੀਉ ॥੩॥ {ਪੰਨਾ ੯੨੬-੯੨੭}**

**ਪਦ ਅਰਥ** :—ਰਸਨਾ—ਜੀਭ (ਨਾਲ) । ਉਚਰੈ—ਉਚਾਰਦਾ ਹੈ । ਟੇਕ—ਆਸਰਾ । ਰਖੈ—ਰੱਖਿਆ ਕਰਦਾ ਹੈ । ਨਿਦਾਨ—ਅੰਤ ਨੂੰ ।

ਛੰਤੁ । ਸੁਆਮੀ—ਮਾਲਕ । ਰਖਕੋ—ਰੱਖਿਅਕ, ਰਾਖਾ । ਤਾ ਕੈ ਅੰਚਲਿ—ਉਸ ਦੇ ਪੱਲੇ ਨਾਲ । ਜੀਉ—ਹੇ ਜੀ ! ਹੇ ਭਾਈ ! ਭਜੁ—ਭਜਨ ਕਰ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਮਤਿ—ਸਿਆਣਪ । ਜੀਉ—ਜਿੰਦ, ਆਪਣਾ ਆਪਾ । ਧਰਣੀ ਧਰੈ—ਧਰਣੀ-ਧਰ ਦੀ, ਧਰਤੀ ਦੇ ਆਸਰੇ ਪ੍ਰਭੂ ਦੀ । ਸੰਗੇ—ਸੰਗਿ । ਰੰਗੇ—ਰੰਗਿ । ਸਭੁ—ਸਾਰਾ । ਤਰੈ—ਪਾਰ ਲੰਘ ਜਾਂਦਾ ਹੈ । ਛੂਟੇ—ਮੁੱਕ ਗਏ । ਥਿਰੁ—ਸਦਾ ਲਈ ਕਾਇਮ । ਸੋਹਾਗੁ—ਪਤੀ ਵਾਲਾ ਸਹਾਰਾ ।੩।

**ਅਰਥ** :—ਹੇ ਨਾਨਕ ! ਜਿਹੜਾ ਮਨੁੱਖ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਉਚਾਰਦਾ ਰਹਿੰਦਾ ਹੈ, ਗੋਬਿੰਦ ਦੇ ਗੁਣ ਬਿਆਨ ਕਰਦਾ ਰਹਿੰਦਾ ਹੈ, ਸਦਾ ਇਕ ਪਰਮੇਸਰ ਦਾ ਆਸਰਾ ਲਈ ਰੱਖਦਾ ਹੈ, ਪਰਮਾਤਮਾ ਆਖ਼ਰ ਉਸ ਦੀ ਰੱਖਿਆ ਕਰਦਾ ਹੈ ।੧।

ਛੰਤੁ । ਹੇ ਭਾਈ ! ਉਹੀ ਮਾਲਕ-ਪ੍ਰਭੂ ਹੀ (ਅਸਾਂ ਜੀਵਾਂ ਦਾ) ਰਾਖਾ ਹੈ, ਸਦਾ ਉਸ ਦੇ ਲੜ ਲੱਗਾ ਰਹੁ । ਆਪਣੇ ਮਨ ਦੀ ਸਿਆਣਪ ਛੱਡ ਦੇਹ, ਗੁਰੂ ਦੀ ਸੰਗਤਿ ਵਿਚ ਟਿਕ ਕੇ ਉਸ ਦਇਆ-ਦੇ-ਘਰ ਪ੍ਰਭੂ ਦਾ ਭਜਨ ਕਰਿਆ ਕਰ ।

ਹੇ ਭਾਈ ! ਸਿਰਫ਼ ਇਕ ਪਰਮਾਤਮਾ ਦਾ ਆਸਰਾ ਲੈਣਾ ਚਾਹੀਦਾ ਹੈ, ਆਪਣਾ ਆਪ ਉਸਦੇ ਹਵਾਲੇ ਕਰ ਦੇਣਾ ਚਾਹੀਦਾ ਹੈ, ਸਾਰੀ ਸ੍ਰਿਸ਼ਟੀ ਦੇ ਆਸਰੇ ਉਸ ਪ੍ਰਭੂ ਦੀ ਹੀ ਆਸ ਰੱਖਣੀ ਚਾਹੀਦੀ ਹੈ । ਜਿਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੇ ਨਾਮ ਦੇ ਪਿਆਰ ਵਿਚ ਟਿਕਿਆ ਰਹਿੰਦਾ ਹੈ, ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ । ਉਸ ਮਨੁੱਖ ਦੇ ਜਨਮ ਮਰਨ ਦੇ ਗੇੜ ਉਸ ਦੇ ਪਿਛਲੇ ਕੀਤੇ ਸਾਰੇ ਕੁਕਰਮ ਮੁੱਕ ਜਾਂਦੇ ਹਨ, ਮੁੜ ਕਦੇ ਉਸ ਨੂੰ ਵਿਕਾਰਾਂ ਦਾ ਦਾਗ਼ ਨਹੀਂ ਲੱਗਦਾ ।

ਹੇ ਭਾਈ ! ਜਿਸ ਪਰਮਾਤਮਾ ਦਾ ਪਤੀ ਵਾਲਾ ਸਹਾਰਾ ਸਦਾ (ਜੀਵਾਂ ਦੇ ਸਿਰ ਉਤੇ) ਕਾਇਮ ਰਹਿੰਦਾ ਹੈ, ਨਾਨਕ ਉਸ ਸਰਬ-ਗੁਣ-ਭਰਪੂਰ ਸਰਬ-ਵਿਆਪਕ ਪ੍ਰਭੂ ਤੋਂ ਸਦਕੇ ਜਾਂਦਾ ਹੈ ।੩।

**ਸਲੋਕੁ ॥ ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥ ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥੧॥ ਛੰਤੁ ॥ ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ ॥ ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥ ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ ॥ ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ ॥ ਆਪੇ ਮਿਲਾਏ ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ ਜੀਉ ॥ ਬਲਿ ਜਾਇ ਨਾਨਕੁ ਸਦਾ ਕਰਤੇ ਸਭ ਮਹਿ ਰਹਿਆ ਸਮਾਇ ਜੀਉ ॥੪॥੪॥ {ਪੰਨਾ ੯੨੭}**

**ਪਦ ਅਰਥ** :—ਅਰੁ—ਅਤੇ । ਸਗਲ—ਸਾਰੇ । ਮਨੋਰਥ—ਮਨ ਦੀਆਂ ਮੁਰਾਦਾਂ । ਮਾਥ—ਮੱਥੇ ਉਤੇ ।੧।

ਛੰਤੁ । ਇਛ—ਮੁਰਾਦਾਂ । ਪੁੰਨੀਆ—ਪੂਰੀਆਂ ਹੋ ਗਈਆਂ । ਨਿਰੰਜਨ—ਨਿਰ-ਅੰਜਨ, ਨਿਰਲੇਪ । ਰਾਇ—ਪਾਤਿਸ਼ਾਹ । ਗ੍ਰਿਹਿ—(ਜਿਸ ਦੇ) ਹਿਰਦੇ-ਘਰ ਵਿਚ । ਆਇ—ਆ ਕੇ । ਪੁਰਬਿ ਕਮਾਏ—ਪੂਰਬਲੇ ਜਨਮ ਵਿਚ ਜਿਸ ਨੇ ਚੰਗੇ ਕਰਮ ਕੀਤੇ । ਤਾ ਕੀ—ਉਸ (ਪਰਮਾਤਮਾ) ਦੀ । ਉਪਮਾ—ਵਡਿਆਈ । ਗਣਾ—ਗਣਾਂ, ਮੈਂ ਦੱਸਾਂ । ਸਹਜ—ਆਤਮਕ ਅਡੋਲਤਾ । ਰਸਨਾ—ਜੀਭ ਨਾਲ । ਕਵਨ ਗੁਣ—ਕਿਹੜੇ ਕਿਹੜੇ ਗੁਣ ? ਭਣਾ—ਭਣਾਂ, ਮੈਂ ਉਚਾਰਾਂ ।

ਆਪੇ—ਆਪ ਹੀ । ਗਹਿ—ਫੜ ਕੇ । ਕੰਠਿ—ਗਲ ਨਾਲ । ਜਾਇ—ਥਾਂ, ਆਸਰਾ । ਕਰਤੇ—ਕਰਤਾਰ ਤੋਂ ।੪।

**ਅਰਥ** :—ਹੇ ਨਾਨਕ ! (ਦੁਨੀਆ ਦੇ ਪ੍ਰਸਿੱਧ ਚਾਰ ਪਦਾਰਥ) ਧਰਮ ਅਰਥ ਕਾਮ ਅਤੇ ਮੋਖ ਦਾ ਮਾਲਕ ਪ੍ਰਭੂ ਆਪ ਹੈ । ਜਿਸ ਮਨੁੱਖ ਦੇ ਮੱਥੇ ਉੱਤੇ ਲੇਖ ਲਿਖਿਆ ਹੋਇਆ ਹੋਵੇ (ਉਸ ਨੂੰ ਉਹ ਪ੍ਰਭੂ ਆ ਮਿਲਦਾ ਹੈ ਅਤੇ) ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ।੧।

ਛੰਤੁ । ਹੇ ਭਾਈ ! ਨਿਰਲੇਪ ਪ੍ਰਭੂ-ਪਾਤਿਸ਼ਾਹ (ਜਦੋਂ ਦਾ) ਮੈਨੂੰ ਮਿਲਿਆ ਹੈ, ਮੇਰੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ ਹਨ ।

ਹੇ ਵੱਡੇ ਭਾਗਾਂ ਵਾਲੇ ਸੱਜਣੋ ! ਜਿਸ ਮਨੁੱਖ ਦੇ ਹਿਰਦੇ-ਘਰ ਵਿਚ ਪ੍ਰਭੂ ਜੀ ਆ ਵੱਸਦੇ ਹਨ, ਉਸਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ । ਪਰ, ਹੇ ਭਾਈ ! ਉਸ ਦੇ ਹਿਰਦੇ-ਘਰ ਵਿਚ ਸੋਹਣਾ ਪਾਤਿਸ਼ਾਹ ਆ ਕੇ ਵੱਸਦਾ ਹੈ ਜਿਸ ਨੇ ਪੂਰਬਲੇ ਜਨਮ ਵਿਚ ਨੇਕ ਕਰਮ ਕਮਾਏ ਹੁੰਦੇ ਹਨ । ਮੈਂ ਉਸ ਪ੍ਰਭੂ ਦੀ ਕੋਈ ਵਡਿਆਈ ਕਰਨ-ਜੋਗ ਨਹੀਂ ਹਾਂ । ਉਹ ਬੇਅੰਤ ਹੈ, ਸਾਰੇ ਗੁਣਾਂ ਨਾਲ ਭਰਪੂਰ ਹੈ, ਆਤਮਕ ਅਡੋਲਤਾ ਦੇ ਆਨੰਦ ਬਖ਼ਸ਼ਣ ਵਾਲਾ ਹੈ । ਮੈਂ ਆਪਣੀ ਜੀਭ ਨਾਲ ਉਸ ਦੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ ?

ਹੇ ਭਾਈ ! ਉਹ ਆਪ ਹੀ (ਕਿਸੇ ਵਡਭਾਗੀ ਨੂੰ ਆਪਣੇ ਚਰਨਾਂ ਵਿਚ) ਜੋੜਦਾ ਹੈ, ਉਸ ਨੂੰ ਫੜ ਕੇ ਆਪਣੇ ਗਲ ਨਾਲ ਲਾਂਦਾ ਹੈ । ਹੇ ਭਾਈ ! ਉਸ ਪ੍ਰਭੂ ਤੋਂ ਬਿਨਾ ਹੋਰ ਕੋਈ (ਮੇਰਾ) ਸਹਾਰਾ ਨਹੀਂ । ਨਾਨਕ ਸਦਾ ਉਸ ਕਰਤਾਰ ਤੋਂ ਸਦਕੇ ਜਾਂਦਾ ਹੈ, ਉਹ ਸਭਨਾਂ ਜੀਵਾਂ ਵਿਚ ਵਿਆਪਕ ਹੈ ।੪।੪।

**ਰਾਗੁ ਰਾਮਕਲੀ ਮਹਲਾ ੫ ॥ ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥ ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ ॥ {ਪੰਨਾ ੯੨੭}**

ਨੋਟ :—ਕਰਤਾਰਪੁਰ ਸਾਹਿਬ ਵਾਲੀ 'ਬੀੜ' ਵਿਚ ਅਤੇ ਛਾਪੇ ਦੀਆਂ ਬੀੜਾਂ ਵਿਚ ਇਸ 'ਛੰਤ' ਦੀਆਂ ਸਿਰਫ਼ ਇਹੀ ਦੋ ਤੁਕਾਂ ਹਨ ।

**ਪਦ ਅਰਥ** :—ਰਣ—ਜੁੱਧ । ਝੁੰਝਨਾ—ਜਿੱਤਣਾ । ਰਣ ਝੁੰਝਨੜਾ—ਉਹ ਸੋਹਣਾ ਗੀਤ ਜਿਸ ਨਾਲ ਇਸ ਜਗਤ ਦੀ ਰਣ-ਭੂਮੀ ਵਿਚ ਬਿਬੇਕ ਦੀ ਸੈਨਾ ਮੋਹ ਦੀ ਸੈਨਾ ਨੂੰ ਜਿੱਤ ਲਏ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ । ਸਖੀ—ਹੇ ਸਹੇਲੀਹੋ ! ਸਤਿਗੁਰੁ ਸੇਵਿ—ਗੁਰੂ ਦੀ ਸਰਨ ਪਵੋ । ਮਨਿ—ਮਨ ਵਿਚ । ਚਿੰਦਿਅੜਾ—ਚਿਤਵਿਆ ਹੋਇਆ ।

**ਅਰਥ** :—ਹੇ ਸਹੇਲੀਹੋ ! ਹੇ ਸਤਸੰਗੀਓ ! ਇਕ ਪਰਮਾਤਮਾ ਦਾ ਧਿਆਨ ਧਰੋ; ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ (ਉਹ) ਸੋਹਣਾ ਗੀਤ ਗਾਵੋ (ਜਿਸ ਦੀ ਬਰਕਤ ਨਾਲ ਵਿਕਾਰਾਂ ਦਾ ਟਾਕਰਾ ਕਰ ਸਕੋ) । ਹੇ ਸਹੇਲੀਹੋ !

ਗੁਰੂ ਦੀ ਸਰਨ ਪਵੋ, (ਇਸ ਤਰ੍ਹਾਂ ਵਿਕਾਰਾਂ ਦੇ ਟਾਕਰੇ ਤੇ ਜਿੱਤ ਪ੍ਰਾਪਤ ਕਰਨ ਦਾ ਇਹ) ਮਨ-ਇੱਛਤ ਫਲ ਪ੍ਰਾਪਤ ਕਰ ਲਵੋਗੀਆਂ ।

**ਰਾਮਕਲੀ ਮਹਲਾ ੫ ਰੁਤੀ ਸਲੋਕੁ**

**ੴ ਸਤਿਗੁਰ ਪ੍ਰਸਾਦਿ ॥ ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਉ ਸਾਧਹ ਧੂਰਿ ॥ ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ ॥੧॥ ਕਿਲਵਿਖ ਕਾਟਣ ਭੈ ਹਰਣ ਸੁਖ ਸਾਗਰ ਹਰਿ ਰਾਇ ॥ ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥੨॥ ਛੰਤੁ ॥ ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ ॥ ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ ॥ ਗੁਣ ਰੰਗਿ ਰਾਤੇ ਧੰਨਿ ਤੇ ਜਨ ਜਿਨੀ ਇਕ ਮਨਿ ਧਿਆਇਆ ॥ ਸਫਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ ॥ ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ ॥ ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ ॥੧॥ {ਪੰਨਾ ੯੨੭}**

**ਪਦ ਅਰਥ** :—ਬੰਦਨ—ਨਮਸਕਾਰ । ਬਾਛਉ—ਬਾਛਉਂ, ਮੈਂ ਮੰਗਦਾ ਹਾਂ । ਸਾਧਹ ਧੂਰਿ—ਸੰਤ ਜਨਾਂ ਦੀ ਚਰਨ ਧੂੜ । ਆਪੁ—ਆਪਾ-ਭਾਵ । ਨਿਵਾਰਿ—ਦੂਰ ਕਰ ਕੇ । ਭਜਉ—ਭਜਉਂ, ਮੈਂ ਜਪਦਾ ਹਾਂ । ਭਰਪੂਰਿ—ਸਰਬ-ਵਿਆਪਕ ।੧।

ਕਿਲਵਿਖ—ਪਾਪ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਦੁਖ ਭੰਜਨੋ—ਦੁੱਖਾਂ ਦਾ ਨਾਸ ਕਰਨ ਵਾਲਾ । ਨੀਤ—ਨਿੱਤ, ਸਦਾ ।੨।

ਛੰਤੁ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਵਡਭਾਗੀਹੋ—ਹੇ ਵੱਡੇ ਭਾਗਾਂ ਵਾਲਿਓ ! ਭਗਵੰਤ—ਭਗਵਾਨ । ਰੁਤੀ—ਰੁਤਾਂ । ਮਾਹ—ਮਹੀਨੇ । ਮੂਰਤ—ਮੁਹੂਰਤ {ਲਫ਼ਜ਼ 'ਮੂਰਤ' ਅਤੇ 'ਮੂਰਤਿ' ਦਾ ਫ਼ਰਕ ਚੇਤੇ ਰੱਖੋ} ਦੋ ਘੜੀਆਂ ਜਿਤਨਾ ਸਮਾ {ਇਥੇ ਲਫ਼ਜ਼ 'ਮੂਰਤ' ਬਹੁ-ਵਚਨ ਹੈ} । ਉਚਰਤ—ਉਚਾਰਦਿਆਂ । ਸੋਭਾਵੰਤ—ਸੋਭਾ ਵਾਲੇ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੰਗੇ ਹੋਏ । ਧੰਨਿ—ਭਾਗਾਂ ਵਾਲੇ । ਤੇ—ਉਹ {ਬਹੁ-ਵਚਨ} । ਇਕ ਮਨਿ—ਇਕ ਮਨ ਦੀ ਰਾਹੀਂ, ਇਕਾਗ੍ਰ-ਮਨ ਹੋ ਕੇ । ਸਫ਼ਲ—ਕਾਮਯਾਬ । ਤੁਲਿ—ਬਰਾਬਰ । ਕਿਰਿਆ—(ਮਿਥੇ ਹੋਏ ਧਾਰਮਿਕ) ਕੰਮ । ਪਾਪਾ ਹੰਤ—ਪਾਪਾਂ ਦਾ ਨਾਸ ਕਰਨ ਵਾਲਾ । ਸਿਮਰਿ—ਸਿਮਰ ਕੇ । ਜੀਵਾ—ਜੀਵਾਂ, ਮੈਂ ਜੀਉਂਦਾ ਹਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਰਹੰਤ—ਰਹਿ ਜਾਂਦਾ ਹੈ ।੧।

**ਅਰਥ** :—ਹੇ ਨਾਨਕ ! (ਆਖ—ਹੇ ਭਾਈ !) ਪਾਰਬ੍ਰਹਮ ਪ੍ਰਭੂ ਨੂੰ ਨਮਸਕਾਰ ਕਰ ਕੇ ਮੈਂ (ਉਸ ਦੇ ਦਰ ਤੋਂ) ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ, ਅਤੇ ਆਪਾ-ਭਾਵ ਦੂਰ ਕਰ ਕੇ ਮੈਂ ਉਸ ਸਰਬ-ਵਿਆਪਕ ਪ੍ਰਭੂ ਦਾ ਨਾਮ ਜਪਦਾ ਹਾਂ ।੧।

ਪ੍ਰਭੂ ਪਾਤਿਸ਼ਾਹ ਸਾਰੇ ਪਾਪ ਕੱਟਣ ਵਾਲਾ ਹੈ, ਸਾਰੇ ਡਰ ਦੂਰ ਕਰਨ ਵਾਲਾ ਹੈ, ਸੁਖਾਂ ਦਾ ਸਮੁੰਦਰ ਹੈ, ਗਰੀਬਾਂ ਉਤੇ ਦਇਆ ਕਰਨ ਵਾਲਾ ਹੈ, (ਗਰੀਬਾਂ ਦੇ) ਦੁੱਖ ਨਾਸ ਕਰਨ ਵਾਲਾ ਹੈ । ਹੇ ਨਾਨਕ ! ਉਸ ਨੂੰ ਸਦਾ ਸਿਮਰਦਾ ਰਹੁ ।੨।

ਛੰਤੁ । ਹੇ ਵੱਡੇ ਭਾਗਾਂ ਵਾਲਿਓ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਿਹਾ ਕਰੋ । ਹੇ ਭਗਵਾਨ ! (ਮੇਰੇ ਉਤੇ) ਮਿਹਰ ਕਰ (ਮੈਂ ਭੀ ਤੇਰਾ ਜਸ ਗਾਂਦਾ ਰਹਾਂ । ਹੇ ਭਾਈ ! ਜਿਹੜੀਆਂ ਰੁੱਤਾਂ, ਜਿਹੜੇ ਮੁਹੂਰਤ, ਜਿਹੜੀਆਂ ਘੜੀਆਂ ਪਰਮਾਤਮਾ ਦੇ ਗੁਣ ਉਚਾਰਦਿਆਂ ਬੀਤਣ, ਉਹ ਸਮੇ ਸੋਭਾ ਵਾਲੇ ਹੁੰਦੇ ਹਨ ।

ਹੇ ਭਾਈ ! ਜਿਹੜੇ ਬੰਦੇ ਪਰਮਾਤਮਾ ਦੇ ਗੁਣਾਂ ਦੇ ਪਿਆਰ-ਰੰਗ ਵਿਚ ਰੰਗੇ ਰਹਿੰਦੇ ਹਨ, ਜਿਨ੍ਹਾਂ ਬੰਦਿਆਂ ਨੇ ਇਕ-ਮਨ ਹੋ ਕੇ ਪਰਮਾਤਮਾ ਦਾ ਸਿਮਰਨ ਕੀਤਾ ਹੈ, ਉਹ ਬੰਦੇ ਭਾਗਾਂ ਵਾਲੇ ਹਨ । ਹੇ ਭਾਈ ! (ਸਿਮਰਨ

ਦੀ ਬਰਕਤਿ ਨਾਲ) ਜਿਨ੍ਹਾਂ ਨੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ ਹੈ ਉਹਨਾਂ ਦਾ ਮਨੁੱਖਾ ਜੀਵਨ ਕਾਮਯਾਬ ਹੋ ਗਿਆ ਹੈ ।

ਹੇ ਭਾਈ ! ਪਰਮਾਤਮਾ (ਦਾ ਨਾਮ) ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ, ਕੋਈ ਪੁੰਨ-ਦਾਨ ਕੋਈ ਧਾਰਮਿਕ ਕਰਮ ਹਰਿ-ਨਾਮ ਸਿਮਰਨ ਦੇ ਬਰਾਬਰ ਨਹੀਂ ਹਨ । ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰ ਕੇ ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ । (ਸਿਮਰਨ ਦੀ ਬਰਕਤ ਨਾਲ) ਜਨਮ ਮਰਨ (ਦੇ ਗੇੜ) ਮੁੱਕ ਜਾਂਦੇ ਹਨ ।੧।

**ਸਲੋਕ ॥ ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ ॥ ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ ॥੧॥ ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ ॥ ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ ॥੨॥ ਛੰਤੁ ॥ ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥ ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥ ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ ॥ ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ ॥ ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ ॥ ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ ॥੨॥ {ਪੰਨਾ ੯੨੭-੯੨੮}**

**ਪਦ ਅਰਥ** :—ਉਦਮੁ—(ਓਲਲ-ਇਨਇਰਗੇ, ਜਿਸ ਵਿਚ ਕਿਤੇ ਰਤਾ ਭੀ ਆਲਸ ਨਾਹ ਹੋਵੇ) । ਅਗਮੁ—ਅਪਹੁੰਚ । ਅਗੋਚਰੋ—ਅਗੋਚਰੁ {ਅ-ਗੋ-ਚਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਰਾਹੀਂ ਪਹੁੰਚ ਨਾਹ ਹੋ ਸਕੇ । ਕਥਨੀ ਸਾ—ਕਥਨੀ ਸਾ (ਕਥਾਂ), ਮੈਂ ਉਹ ਬੋਲ ਬੋਲਾਂ । ਤੁਧੁ—ਤੈਨੂੰ । ਅਧਾਰ—ਆਸਰਾ ।੧।

ਸਾਜਨ—ਹੇ ਸੱਜਣੋ ! ਪਰਹੁ—ਪਏ ਰਹੋ । ਸਿਮਰਿ—ਸਿਮਰ ਕੇ । ਤੇ—ਤੋਂ । ਜਪਿ—ਜਪ ਕੇ ।੨।

ਛੰਤੁ । ਸਰਸ—ਰਸ ਵਾਲੀ, ਰਸੀਲੀ, ਸੁਆਦਲੀ । ਮਾਸੁ—ਮਹੀਨਾ । ਨਾਹੁ—ਨਾਥ, ਖਸਮ । ਮਉਲਿਆ—ਖਿੜ ਪਿਆ । ਸਾਸੁ—ਸਾਹ । ਘਰਿ—ਹਿਰਦੇ-ਘਰ ਵਿਚ । ਨਿਹਚਲੁ—ਸਦਾ ਕਾਇਮ ਰਹਿਣ ਵਾਲਾ । ਸਖੀਏ—ਹੇ ਸਹੇਲੀਏ ! ਸੁਘੜੁ—ਸੋਹਣੀ ਘਾੜਤ ਵਾਲਾ । ਬੇਤਾ—(ਸਭ ਕੁਝ) ਜਾਣਨ ਵਾਲਾ । ਵਡਭਾਗਿ—ਵੱਡੀ ਕਿਸਮਤ ਨਾਲ । ਤ੍ਰਾਸ—ਡਰ ।

**ਅਰਥ** :—ਹੇ ਪ੍ਰਭੂ ! ਤੂੰ ਉੱਦਮ-ਸਰੂਪ ਹੈਂ (ਤੇਰੇ ਵਿਚ ਰਤਾ ਭੀ ਆਲਸ ਨਹੀਂ ਹੈ), ਤੂੰ ਅਪਹੁੰਚ ਹੈਂ, ਗਿਆਨ-ਇੰਦ੍ਰਿਆਂ ਦੀ ਤੇਰੇ ਤਕ ਪਹੁੰਚ ਨਹੀਂ; ਮੈਂ ਤੇਰੇ ਸੋਹਣੇ ਚਰਨਾਂ ਤੇ ਨਮਸਕਾਰ ਕਰਦਾ ਹਾਂ । ਹੇ ਪ੍ਰਭੂ ! (ਮਿਹਰ ਕਰ) ਮੈਂ (ਸਦਾ) ਉਹ ਬੋਲ ਬੋਲਾਂ ਜੋ ਤੈਨੂੰ ਚੰਗਾ ਲੱਗੇ । ਤੇਰਾ ਨਾਮ ਹੀ ਨਾਨਕ ਦਾ ਆਸਰਾ ਬਣਿਆ ਰਹੇ ।੧।

ਹੇ ਨਾਨਕ ! (ਆਖ—) ਹੇ ਸੱਜਣੋ ! ਗੁਰੂ-ਸੰਤ ਦੀ ਸਰਨ ਪਏ ਰਹੋ । (ਗੁਰੂ ਦੀ ਰਾਹੀਂ) ਬੇਅੰਤ ਮਾਲਕ-ਪ੍ਰਭੂ ਨੂੰ ਸਿਮਰ ਕੇ, ਭਗਵਾਨ ਦਾ ਨਾਮ ਜਪ ਕੇ (ਮਨੁੱਖ) ਸੁੱਕੇ ਤੋਂ ਹਰਾ ਹੋ ਜਾਂਦਾ ਹੈ ।੨।

ਛੰਤੁ । (ਹੇ ਸੱਜਣੋ ! ਜਿਸ ਮਨੁੱਖ ਨੂੰ) ਪ੍ਰਭੂ-ਖਸਮ ਮਿਲ ਪੈਂਦਾ ਹੈ, ਉਸ ਦਾ ਮਨ ਉਸ ਦਾ ਤਨ ਉਸ ਦਾ (ਹਰੇਕ) ਸਾਹ ਖ਼ੁਸ਼ੀ ਨਾਲ ਮਹਿਕ ਉਠਦਾ ਹੈ, ਉਸ ਨੂੰ ਬਸੰਤ ਦੀ ਰੁਤਿ ਆਨੰਦ-ਦਾਇਕ ਪ੍ਰਤੀਤ ਹੁੰਦੀ ਹੈ, ਉਸ ਵਾਸਤੇ ਮਹੀਨਾ ਚੇਤ ਉਸ ਵਾਸਤੇ ਵੈਸਾਖ ਦਾ ਮਹੀਨਾ ਸੁਖਾਂ ਨਾਲ ਭਰਪੂਰ ਹੋ ਜਾਂਦਾ ਹੈ ।

ਹੇ ਸਹੇਲੀਏ ! ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ-ਪਤੀ ਦੇ ਸੋਹਣੇ ਚਰਨ ਆ ਵੱਸਣ, ਉਸ ਦਾ ਹਿਰਦਾ ਖਿੜ ਪੈਂਦਾ ਹੈ; ਜਿਸ ਹਿਰਦੇ-ਘਰ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਭੂ-ਪਤੀ ਆ ਵੱਸੇ, ਉਥੇ ਸਦਾ ਆਨੰਦ

ਬਣਿਆ ਰਹਿੰਦਾ ਹੈ । ਹੇ ਸਹੇਲੀਏ ! ਉਹ ਪ੍ਰਭੂ ਸੁੰਦਰ ਹੈ, ਸੋਹਣਾ ਹੈ, ਸੁਜਾਨ ਹੈ, (ਸਭ ਦੇ ਦਿਲ ਦੀ) ਜਾਣਨ ਵਾਲਾ ਹੈ । ਉਸ ਗੋਬਿੰਦ ਦੇ ਗੁਣ ਕਿਸੇ ਮੁੱਲ ਤੋਂ ਨਹੀਂ ਮਿਲ ਸਕਦੇ ।

ਹੇ ਸਹੇਲੀਏ ! ਜਿਸ ਜੀਵ-ਇਸਤ੍ਰੀ ਨੇ ਚੰਗੀ ਕਿਸਮਤ ਨਾਲ ਉਸ ਦਾ ਮਿਲਾਪ ਪ੍ਰਾਪਤ ਕਰ ਲਿਆ, ਉਸ ਨੇ ਆਪਣਾ ਸਾਰਾ ਦੁੱਖ ਦੂਰ ਕਰ ਲਿਆ, ਉਸ ਦੀ ਹਰੇਕ ਆਸ ਪੂਰੀ ਹੋ ਗਈ । ਨਾਨਕ (ਭੀ ਉਸ ਦੇ ਦਰ ਤੇ) ਬੇਨਤੀ ਕਰਦਾ ਹੈ (ਤੇ ਆਖਦਾ ਹੈ—ਹੇ ਪ੍ਰਭੂ ! ਜਿਹੜਾ ਭੀ ਜੀਵ) ਤੇਰੀ ਸਰਨ ਆ ਗਿਆ, (ਉਸ ਦੇ ਦਿਲੋਂ) ਮੌਤ ਦਾ ਸਹਿਮ ਦੂਰ ਹੋ ਗਿਆ ।੨।

**ਸਲੋਕ ॥ ਸਾਧ ਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ ॥ ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ ॥੧॥ ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ ॥੨॥ ਛੰਤੁ ॥ ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥ ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ ॥ ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ ॥ ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ ॥ ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ ॥ ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ ॥੩॥ {ਪੰਨਾ ੯੨੮}**

**ਪਦ ਅਰਥ** :—ਭ੍ਰਮਿ—ਭਟਕ ਭਟਕ ਕੇ । ਮੁਈ—ਆਤਮਕ ਮੌਤੇ ਮਰ ਗਈ । ਕੋਮਲ ਬੰਧਨ—ਮੋਹ ਦੀਆਂ ਨਾਜ਼ਕ ਫਾਹੀਆਂ । ਕਰਮਹਿ ਲੇਖ—ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ।੧।

ਭਾਣੇ—ਭਾ ਗਏ, ਚੰਗੇ ਲੱਗੇ । ਸੇ ਉਹ—{ਬਹੁ-ਵਚਨ} । ਸਰਣਾਗਤੀ—ਸਰਣ ਪਏ ਰਹੋ । ਜਾ ਕਾ—ਜਿਸ (ਪ੍ਰਭੂ) ਦਾ ।੨।

ਛੰਤੁ । ਗ੍ਰੀਖਮ—ਗਰਮੀ । ਗਾਖੜੀ—ਔਖੀ । ਅਖਾੜੈ—ਹਾੜ ਵਿਚ । ਘਾਮ—ਗਰਮੀ, ਹੁੰਮ । ਬਿਛੋਹੁ—ਵਿਛੋੜਾ । ਪ੍ਰੇਮ ਬਿਛੋਹੁ—ਪ੍ਰੇਮ ਦੀ ਅਣਹੋਂਦ । ਦੁਹਾਗਣੀ—ਮੰਦ-ਭਾਗਣ ਜੀਵ-ਇਸਤ੍ਰੀ ਨੂੰ । ਨ ਕਰੀ—ਨਹੀਂ ਕਰਦਾ । ਦ੍ਰਿਸਟਿ—ਨਿਗਾਹ ।

ਹਾਵੈ—ਹਾਹੁਕੇ ਵਿਚ । ਗਾਰਬਿ—ਅਹੰਕਾਰ ਵਿਚ । ਮੁਠੀਆ—ਲੁੱਟੀ ਜਾਂਦੀ ਹੈ । ਸੰਗਿ—ਨਾਲ । ਰੁਠੀਆ—ਪ੍ਰਭੂ-ਪਤੀ ਵਲੋਂ ਰੁੱਸੀ ਰਹਿੰਦੀ ਹੈ । ਕਰਿ—ਕਰ ਕੇ । ਜੋਨੀ—ਜੂਨਾਂ ਵਿਚ । ਭੈ ਭੀਤ ਹੋਈ—ਡਰੀ ਹੋਈ, ਘਬਰਾਈ ਹੋਈ । ਦੇਇ—ਦੇਂਦਾ ਹੈ {ਇਕ-ਵਚਨ} । ਜਾਮ—ਜਮ । ਪੂਰਨ ਕਾਮ—ਹੇ ਕਾਮਨਾ ਪੂਰੀ ਕਰਨ ਵਾਲੇ ! ।੩।

**ਅਰਥ** :—ਹੇ ਨਾਨਕ ! ਗੁਰੂ ਦੀ ਸੰਗਤਿ ਤੋਂ ਵਾਂਜੀ ਰਹਿ ਕੇ ਹੋਰ ਹੋਰ ਅਨੇਕਾਂ ਕਰਮ ਕਰਦੀ ਹੋਈ ਜੀਵ-ਇਸਤ੍ਰੀ (ਮਾਇਆ ਦੇ ਮੋਹ ਵਿਚ) ਭਟਕ ਭਟਕ ਕੇ ਆਤਮਕ ਮੌਤ ਸਹੇੜ ਲੈਂਦੀ ਹੈ । ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਉਹ ਜੀਵ-ਇਸਤ੍ਰੀ ਮਾਇਆ ਦੇ ਮੋਹ ਦੀਆਂ ਕੋਮਲ ਫਾਹੀਆਂ ਵਿਚ ਬੱਝੀ ਰਹਿੰਦੀ ਹੈ ।੧।

ਹੇ ਨਾਨਕ ! ਜਿਹੜੇ ਜੀਵ ਪ੍ਰਭੂ ਨੂੰ ਚੰਗੇ ਲੱਗਣ ਲੱਗ ਪੈਂਦੇ ਹਨ, ਉਹਨਾਂ ਨੂੰ ਉਹ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ, (ਆਪਣੇ ਚਰਨਾਂ ਤੋਂ) ਵਿਛੋੜਦਾ ਭੀ ਆਪ ਹੀ ਹੈ । (ਇਸ ਵਾਸਤੇ, ਹੇ ਭਾਈ !) ਉਸ ਪ੍ਰਭੂ ਦੀ ਸਰਨ ਪਏ ਰਹਿਣਾ ਚਾਹੀਦਾ ਹੈ ਜਿਸ ਦਾ ਬਹੁਤ ਵੱਡਾ ਤੇਜ-ਪਰਤਾਪ ਹੈ ।੨।

ਛੰਤੁ । (ਹੇ ਸਹੇਲੀਏ ! ਜਿਵੇਂ) ਗਰਮੀ ਦੀ ਰੁੱਤ ਬੜੀ ਕਰੜੀ ਹੁੰਦੀ ਹੈ, ਜੇਠ ਹਾੜ ਵਿਚ ਬੜੀ ਧੁੱਪ ਪੈਂਦੀ ਹੈ (ਇਸ ਰੁੱਤੇ ਜੀਅ ਜੰਤ ਬਹੁਤ ਔਖੇ ਹੁੰਦੇ ਹਨ, ਤਿਵੇਂ ਜਿਸ) ਮੰਦੇ ਭਾਗਾਂ ਵਾਲੀ ਜੀਵ-ਇਸਤ੍ਰੀ ਵਲ ਪ੍ਰਭੂ-ਪਤੀ ਨਿਗਾਹ ਨਹੀਂ ਕਰਦਾ ਉਸ ਨੂੰ ਪ੍ਰੇਮ ਦੀ ਅਣਹੋਂਦ ਸਾੜਦੀ ਹੈ ।

ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨਹੀਂ ਦਿੱਸਦਾ, ਉਹ ਹਾਹੁਕੇ ਲੈ ਲੈ ਮਰਦੀ ਰਹਿੰਦੀ ਹੈ, (ਮਾਇਆ ਦੇ) ਅਹੰਕਾਰ ਵਿਚ ਉਹ ਆਪਣਾ ਆਤਮਕ ਜੀਵਨ ਲੁਟਾ ਬੈਠਦੀ ਹੈ । ਮਾਇਆ ਦੇ ਮੋਹ ਵਿਚ ਫਸੀ ਹੋਈ ਉਹ ਪ੍ਰਭੂ-ਪਤੀ ਵਲੋਂ ਰੁੱਸੀ ਰਹਿੰਦੀ ਹੈ (ਤੇ ਸਦਾ ਇਉਂ ਤੜਫਦੀ ਰਹਿੰਦੀ ਹੈ, ਜਿਵੇਂ) ਪਾਣੀ ਤੋਂ ਬਿਨਾ ਮੱਛੀ ਤੜਫਦੀ ਹੈ ।

(ਹੇ ਸਹੇਲੀਏ ! ਜਿਹੜੀ ਜੀਵ-ਇਸਤ੍ਰੀ) ਪਾਪ ਕਰ ਕਰ ਕੇ ਘਾਬਰੀ ਰਹਿੰਦੀ ਹੈ, ਉਸ ਨੂੰ ਜਮਰਾਜ ਸਦਾ ਸਜ਼ਾ ਦੇਂਦਾ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਸਭ ਦੀਆਂ ਕਾਮਨਾ ਪੂਰੀਆਂ ਕਰਨ ਵਾਲੇ ! ਮੈਂ ਤੇਰੀ ਸਰਨ ਆਇਆ ਹਾਂ (ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖ) ।੩।

**ਸਲੋਕ ॥ ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥ ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ ॥੧॥ ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ ॥ ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ ॥੨॥ ਛੰਤੁ ॥ ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ ॥ ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ ॥ ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵ ਨਿਧਿ ਗ੍ਰਿਹ ਭਰੇ ॥ ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ ॥ ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ ॥ ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ ॥੪॥ {ਪੰਨਾ ੯੨੮}**

**ਪਦ ਅਰਥ** :—ਸਰਧਾ—ਪਿਆਰ, ਪ੍ਰੇਮ । ਸੰਗਿ—ਨਾਲ । ਇਕੁ ਤਿਲੁ—ਰਤਾ ਜਿਤਨਾ ਸਮਾ ਭੀ । ਅੰਤਰਿ—ਅੰਦਰ । ਰਵਿ ਰਹੇ—ਵੱਸਿਆ ਰਹਿੰਦਾ ਹੈ । ਸਹਜਿ ਸੁਭਾਇ—ਸੁਤੇ ਹੀ, ਬਿਨਾ ਕਿਸੇ ਉਚੇਚ ਦੇ, ਕਿਰਤ ਕਾਰ ਕਰਦੇ ਫਿਰਦਿਆਂ ਭੀ ।੧।

ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਲੀਨੀ—ਆਪਣੀ ਬਣਾ ਲਈ । ਸਾਜਨਹਿ—ਸੱਜਣ-ਪ੍ਰਭੂ ਨੇ । ਚਰਨਹ—ਚਰਨਾਂ ਦੀ । ਹਿਤ—ਪਿਆਰ । ਚੀਤ—ਚਿੱਤ, ਧਿਆਨ ।੨।

ਛੰਤੁ । ਰੁਤਿ—ਮੌਸਮ । ਬਰਸੁ—ਵਰਖਾ (ਦਾ ਮੌਸਮ) । ਸੁਹੇਲੀਆ—ਸੁਖਦਾਈ । ਘਣ—ਬੱਦਲ । ਉਨਵਿ—ਨੀਵੇਂ ਹੋ ਕੇ, ਝੁਕ ਕੇ । ਵੁਠੇ—ਵਰ੍ਹਨ ਲੱਗ ਪਏ । ਮਕਰੰਦ—ਸੁਗੰਧੀ ਭਰਿਆ ਜਲ । ਪੂਰਿਆ—ਭਰ ਗਿਆ । ਸਰਬ ਠਾਈ—ਸਭਨੀਂ ਥਾਈਂ । ਨਵ ਨਿਧਿ—ਨੌ ਖ਼ਜ਼ਾਨੇ । ਗ੍ਰਿਹ—ਘਰ । ਸਿਮਰਿ—ਸਿਮਰ ਕੇ । ਸਮੂਹਾ—ਢੇਰ । ਸਭਿ—ਸਾਰੇ ।

ਪ੍ਰਿਅ ਰੰਗਿ—ਪਿਆਰੇ ਦੇ ਪ੍ਰੇਮ-ਰੰਗ ਵਿਚ । ਜਾਗੇ—ਸੁਚੇਤ ਹੋ ਗਏ । ਛਿਦ੍ਰ—ਐਬ, ਦਾਗ਼ । ਸਦ—ਸਦਾ । ਬਖਸਿੰਦੁ—ਦਇਆਵਾਨ । ਕੰਤੁ—ਕਸਮ । ਮਨਿ—ਮਨ ਵਿਚ । ਭਾਵੰਦੁ—ਪਿਆਰਾ ਲੱਗਣ ਵਾਲਾ ।੪।

**ਅਰਥ** :—ਹੇ ਨਾਨਕ ! (ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਆਪਣੇ) ਪ੍ਰੀਤਮ-ਪ੍ਰਭੂ ਨਾਲ ਪਿਆਰ ਬਣਦਾ ਹੈ, ਉਹ ਉਸ (ਪ੍ਰੀਤਮ ਤੋਂ ਬਿਨਾ) ਰਤਾ ਜਿਤਨੇ ਸਮੇ ਲਈ ਭੀ ਨਹੀਂ ਰਹਿ ਸਕਦੀ । ਬਿਨਾ ਕਿਸੇ ਉਚੇਚੇ ਜਤਨ ਦੇ ਹੀ ਉਸ ਦੇ ਮਨ ਵਿਚ ਉਸ ਦੇ ਹਿਰਦੇ ਵਿਚ ਉਹ ਪ੍ਰੀਤਮ ਹਰ ਵੇਲੇ ਟਿਕਿਆ ਰਹਿੰਦਾ ਹੈ ।੧।

ਹੇ ਨਾਨਕ ! ਅਨੇਕਾਂ ਜਨਮਾਂ ਤੋਂ ਚਲੇ ਆ ਰਹੇ ਮਿੱਤਰ ਸੱਜਣ-ਪ੍ਰਭੂ ਨੇ (ਜਿਸ ਜੀਵ-ਇਸਤ੍ਰੀ ਦਾ) ਹੱਥ ਫੜ ਕੇ (ਉਸ ਨੂੰ ਆਪਣਾ) ਬਣਾ ਲਿਆ, ਉਸ ਨੂੰ ਆਪਣਾ ਹਾਰਦਿਕ ਪਿਆਰ ਦੇ ਕੇ ਉਸ ਨੇ ਆਪਣੇ ਚਰਨਾਂ ਦੀ ਦਾਸੀ ਬਣਾ ਲਿਆ ।੨।

ਛੰਤੁ । (ਹੇ ਸਹੇਲੀਏ ! ਜਿਵੇਂ) ਵਰਖਾ-ਰੁੱਤ ਬੜੀ ਸੁਖਦਾਈ ਹੁੰਦੀ ਹੈ, ਸਾਵਣ ਭਾਦਰੋਂ ਦੇ ਮਹੀਨਿਆਂ ਵਿਚ (ਵਰਖਾ ਦੇ ਕਾਰਨ) ਬੜੀਆਂ ਮੌਜਾਂ ਬਣੀਆਂ ਰਹਿੰਦੀਆਂ ਹਨ, ਬੱਦਲ ਝੁਕ ਝੁਕ ਕੇ ਵਰ੍ਹਦੇ ਹਨ, ਤਲਾਬਾਂ-ਛੱਪੜਾਂ ਵਿਚ, ਧਰਤੀ ਦੇ ਟੋਇਆਂ ਵਿਚ ਹਰ ਥਾਂ ਸੁਗੰਧੀ-ਭਰਿਆ ਪਾਣੀ ਹੀ ਪਾਣੀ ਭਰ ਜਾਂਦਾ ਹੈ, (ਤਿਵੇਂ ਜਿਨ੍ਹਾਂ ਦੇ ਹਿਰਦੇ-) ਘਰ ਪਰਮਾਤਮਾ ਦੇ ਨਾਮ ਦੇ ਨੌ ਖ਼ਜ਼ਾਨਿਆਂ ਨਾਲ ਨਕਾ-ਨਕਾ ਭਰ ਜਾਂਦੇ ਹਨ, ਉਹਨਾਂ ਨੂੰ ਪਰਮਾਤਮਾ ਸਭਨੀਂ ਥਾਈਂ ਦਿੱਸਣ ਲੱਗ ਪੈਂਦਾ ਹੈ । ਸਭਨਾਂ ਦੇ ਦਿਲ ਦੀ ਜਾਣਨ ਵਾਲੇ ਮਾਲਕ-ਪ੍ਰਭੂ ਦਾ ਨਾਮ ਸਿਮਰ ਕੇ ਉਹਨਾਂ ਦੀਆਂ ਸਾਰੀਆਂ ਹੀ ਕੁਲਾਂ ਤਰ ਜਾਂਦੀਆਂ ਹਨ ।

ਹੇ ਸਹੇਲੀਏ ! ਜਿਹੜੇ ਵਡਭਾਗੀ ਪਿਆਰੇ ਪ੍ਰਭੂ ਦੇ ਪ੍ਰੇਮ-ਰੰਗ ਵਿਚ (ਟਿਕ ਕੇ ਮਾਇਆ ਦੇ ਮੋਹ ਦੇ ਹੱਲਿਆਂ ਵੱਲੋਂ) ਸੁਚੇਤ ਹੋ ਜਾਂਦੇ ਹਨ, ਉਹਨਾਂ ਨੂੰ ਵਿਕਾਰਾਂ ਦੇ ਕੋਈ ਦਾਗ਼ ਨਹੀਂ ਲੱਗਦੇ, ਦਇਆ ਦਾ ਘਰ ਪ੍ਰਭੂ ਸਦਾ ਉਹਨਾਂ ਉਤੇ ਤ੍ਰੁੱਠਿਆ ਰਹਿੰਦਾ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਸਹੇਲੀਏ ! ਉਹਨਾਂ ਨੂੰ ਮਨ ਵਿਚ ਸਦਾ ਪਿਆਰਾ ਲੱਗਣ ਵਾਲਾ ਖਸਮ-ਪ੍ਰਭੂ ਮਿਲ ਪੈਂਦਾ ਹੈ ।੪।

**ਸਲੋਕ ॥ ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥ ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥੧॥ ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥ ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ ॥੨॥ ਛੰਤੁ ॥ ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥ ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ ॥ ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ ॥ ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ ॥ ਈਤ ਉਤ ਦਹਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ ॥੫॥ {ਪੰਨਾ ੯੨੮}**

**ਪਦ ਅਰਥ** :—ਫਿਰਉ—ਫਿਰਉਂ, ਮੈਂ ਫਿਰਦੀ ਹਾਂ । ਪੇਖਉ—ਪੇਖਉਂ, ਮੈਂ ਵੇਖਾਂ । ਮੇਲਣਹਾਰ—ਮਿਲਾਪ ਕਰਾਣ ਜੋਗਾ ।੧।

ਬਿਨੁ ਮਿਲਬੇ—ਮਿਲਣ ਤੋਂ ਬਿਨਾ । ਸਾਧਹ ਸਰਣਾਗਤੀ—ਸੰਤ ਜਨਾਂ ਦੀ ਸਰਨ ਪਿਆਂ । ਪੁਜਾਇ—ਪੂਰੀ ਕਰ ਦੇਂਦਾ ਹੈ ।੨।

ਛੰਤੁ ! ਅਡੰਬਰੋ—ਅਡੰਬਰੁ, ਆਰੰਭ । ਕਤਕੇ—ਕੱਤਕ ਵਿਚ । ਗੁਣ ਤਾਸ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।

ਸੂਖ ਸਾਰੇ—ਸੁਖਾਂ ਦੀ ਸਾਰ । ਧ੍ਰਿਗੁ—ਫਿਟਕਾਰ-ਜੋਗ, ਵਿਅਰਥ । ਸੁੰਦਰਿ—ਸੁੰਦਰੀ, ਸੋਹਣੀ । ਸੁਜਾਣਿ—ਸਿਆਣੀ । ਚਤੁਰਿ—{ਲਫ਼ਜ਼ 'ਚਤੁਰੁ' ਤੋਂ ਇਸਤ੍ਰੀ ਲਿੰਗ} । ਬੇਤੀ—{ਲਫ਼ਜ਼ 'ਬੇਤਾ' ਤੋਂ ਇਸਤ੍ਰੀ ਲਿੰਗ} ਵਿੱਦਿਆਵਤੀ । ਤਨਾ—ਸਰੀਰ ।

ਈਤ ਉਤ—ਇਧਰ ਉਧਰ, ਆਸੇ ਪਾਸੇ । ਦਹ ਦਿਸ—ਦਸੀਂ ਪਾਸੀਂ । ਅਲੋਕਨ—ਵੇਖ-ਭਾਲ । ਮਨਿ—ਮਨ ਵਿਚ । ਧਾਰਿ ਕਿਰਪਾ—ਕਿਰਪਾ ਕਰ ਕੇ । ਗੁਣਤਾਸ ਪ੍ਰਭ—ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ।੫।

**ਅਰਥ** :—ਹੇ ਨਾਨਕ ! (ਆਖ—ਪ੍ਰਭੂ ਦੇ ਦਰਸ਼ਨ ਦੀ) ਆਸ (ਰੱਖ ਕੇ) ਦਰਸ਼ਨ ਦੀ ਤਾਂਘ ਨਾਲ ਮੈਂ (ਭਾਲ ਕਰਦੀ) ਫਿਰਦੀ ਹਾਂ ਕਿ ਕਦੋਂ ਮੈਂ ਗੋਪਾਲ-ਪ੍ਰਭੂ ਦਾ ਦਰਸ਼ਨ ਕਰ ਸਕਾਂ । (ਮੈਂ ਭਾਲਦੀ ਹਾਂ ਕਿ) ਕੋਈ ਸੱਜਣ ਸੰਤ ਜਨ ਮੈਨੂੰ ਲੱਭ ਪਏ ਜੋ ਮੈਨੂੰ ਪ੍ਰਭੂ ਨਾਲ ਮਿਲਾਣ ਦੀ ਸਮਰੱਥਾ ਰੱਖਦਾ ਹੋਵੇ ।੧।

ਹੇ ਨਾਨਕ ! (ਆਖ—ਪਰਮਾਤਮਾ ਨੂੰ) ਮਿਲਣ ਤੋਂ ਬਿਨਾ (ਹਿਰਦੇ ਵਿਚ) ਠੰਢ ਨਹੀਂ ਪੈਂਦੀ, ਰਤਾ ਜਿਤਨੇ ਸਮੇ ਲਈ ਭੀ (ਸ਼ਾਂਤੀ ਨਾਲ) ਰਿਹਾ ਨਹੀਂ ਜਾ ਸਕਦਾ । ਪ੍ਰਭੂ ਦੇ ਸੰਤ ਜਨਾਂ ਦੀ ਸਰਨੀ ਪਿਆਂ (ਕੋਈ ਨ ਕੋਈ ਗੁਰਮੁਖ ਦਰਸ਼ਨ ਦੀ) ਆਸ ਪੂਰੀ ਕਰ (ਹੀ) ਦੇਂਦਾ ਹੈ ।੨।

ਛੰਤੁ ! (ਹੇ ਸਹੇਲੀਏ ! ਜਦੋਂ) ਅੱਸੂ ਕੱਤਕ ਵਿਚ ਮਿੱਠੀ ਮਿੱਠੀ ਰੁੱਤ ਦਾ ਆਰੰਭ ਹੁੰਦਾ ਹੈ, (ਤਦੋਂ ਹਿਰਦੇ ਵਿਚ) ਪ੍ਰਭੂ (ਦੇ ਮਿਲਾਪ) ਦੀ ਤਾਂਘ ਉਪਜਦੀ ਹੈ । (ਜਿਸ ਜੀਵ-ਇਸਤ੍ਰੀ ਦੇ ਅੰਦਰ ਇਹ ਬਿਰਹੋਂ ਅਵਸਥਾ ਪੈਦਾ ਹੁੰਦੀ ਹੈ, ਉਹ) ਦੀਦਾਰ ਕਰਨ ਵਾਸਤੇ ਭਾਲ ਕਰਦੀ ਫਿਰਦੀ ਹੈ ਕਿ ਗੁਣਾਂ ਦੇ ਖ਼ਜ਼ਾਨੇ-ਪ੍ਰਭੂ ਨਾਲ ਕਦੋਂ ਮੇਲ ਹੋਵੇ ।

ਨਾਨਕ ਬੇਨਤੀ ਕਰਦਾ ਹੈ—(ਹੇ ਸਹੇਲੀਏ !) ਪਿਆਰੇ ਖਸਮ (ਦੇ ਮਿਲਾਪ) ਤੋਂ ਬਿਨਾ (ਉਸ ਦੇ ਮਿਲਾਪ ਦੇ) ਸੁਖ ਦੀ ਸਾਰ ਨਹੀਂ ਪੈ ਸਕਦੀ, ਹਾਰ ਕੰਙਣ (ਆਦਿਕ ਸਿੰਗਾਰ ਸਗੋਂ) ਦੁਖਦਾਈ ਲੱਗਦੇ ਹਨ । ਇਸਤ੍ਰੀ ਸੋਹਣੀ ਹੋਵੇ, ਸਿਆਣੀ ਹੋਵੇ, ਚਤੁਰ ਹੋਵੇ, ਵਿੱਦਿਆ-ਵਤੀ ਹੋਵੇ (ਪਤੀ ਦੇ ਮਿਲਾਪ ਤੋਂ ਬਿਨਾ ਇਉਂ ਹੀ ਹੈ, ਜਿਵੇਂ) ਸਾਹ ਆਉਣ ਤੋਂ ਬਿਨਾ ਸਰੀਰ । (ਇਹੀ ਹਾਲ ਹੁੰਦਾ ਹੈ ਜੀਵ-ਇਸਤ੍ਰੀ ਦਾ, ਜੇ ਪ੍ਰਭੂ-ਮਿਲਾਪ ਤੋਂ ਵਾਂਜੀ ਰਹੇ) ਆਸੇ ਪਾਸੇ ਦਸੀਂ ਪਾਸੀਂ ਵੇਖ-ਭਾਲ ਕਰਦੀ ਹੈ, ਉਸ ਦੇ ਮਨ ਵਿਚ ਪ੍ਰਭੂ ਨੂੰ ਮਿਲਣ ਦੀ ਤਾਂਘ ਬਣੀ ਰਹਿੰਦੀ ਹੈ । (ਉਹ ਸੰਤ ਜਨਾਂ ਅੱਗੇ ਬੇਨਤੀ ਕਰਦੀ ਰਹਿੰਦੀ ਹੈ—ਹੇ ਸੰਤ ਜਨੋਂ !) ਕਿਰਪਾ ਕਰ ਕੇ ਮੈਨੂੰ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨਾਲ ਮਿਲਾ ਦਿਉ ।੫।

**ਸਲੋਕ ॥ ਜਲਣਿ ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ ॥ ਨਾਨਕ ਪ੍ਰਭ ਪੂਰਨ ਮਿਲੇ ਦੁਤੀਆ ਬਿਨਸੀ ਭ੍ਰਾਂਤਿ ॥੧॥ ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥ ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥੨॥ ਛੰਤੁ ॥ ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥ ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥ ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ ॥ ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ ॥ ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ ॥ ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ ॥੬॥ {ਪੰਨਾ ੯੨੮-੯੨੯}**

**ਪਦ ਅਰਥ** :—ਜਲਣਿ—ਸੜਨ, ਤ੍ਰਿਸ਼ਨਾ ਦੀ ਅੱਗ । ਮਨਿ—ਮਨ ਵਿਚ । ਤਨਿ—ਤਨ ਵਿਚ । ਸਾਂਤਿ—ਠੰਢ । ਦੁਤੀਆ ਭ੍ਰਾਂਤਿ—(ਪ੍ਰਭੂ ਨੂੰ ਭੁਲਾ ਕੇ) ਹੋਰ ਪਾਸੇ ਦੀ ਭਟਕਣਾ, ਮਾਇਆ ਦੀ ਖ਼ਾਤਰ ਭਟਕਣਾ ।੧।

ਸਾਧ—ਗੁਰੂ, ਸੰਤ ਜਨ । ਪਠਾਏ—ਘੱਲੇ । ਤੇ—ਤੋਂ । ਹਮ ਤੁਮ ਤੇ—ਅਸਾਂ ਜੀਵਾਂ ਤੋਂ । ਭ੍ਰਮ—ਭਰਮ, ਭਟਕਣ । ਭੈ—{ਲਫ਼ਜ਼ 'ਭਉ' ਤੋਂ ਬਹੁ-ਵਚਨ} । ਰਮਣ—ਸਿਮਰਨ । ਭਰਪੂਰਿ—ਸਰਬ-ਵਿਆਪਕ ।੨।

ਛੰਤੁ । ਸਿਸੀਅਰ—ਸਿਆਲ । ਸੀਤਲ—ਠੰਢੀ । ਪੋਹਿ—ਪੋਹ (ਦੇ ਮਹੀਨੇ) ਵਿਚ । ਜਲਨਿ—ਤਪਸ਼, ਤ੍ਰਿਸ਼ਨਾ ਦੀ ਅੱਗ । ਧ੍ਰੋਹ—ਠੱਗੀਆਂ । ਸਭਿ—ਸਾਰੇ । ਮਿਲਿ—ਮਿਲ ਕੇ । ਸੇਵਕਿ—ਸੇਵਕ ਨੇ । ਡੋਰ—ਧਾਗਾ । ਅਭੇਵਿਆ—ਅਭੇਵ ਦੇ । ਅਭੇਵ—ਜਿਸ ਦਾ ਭੇਤ ਨ ਪਾਇਆ ਜਾ ਸਕੇ ।

ਭਾਉ—ਪਿਆਰ । ਬਾਂਛਤ—ਮੰਗਦਿਆਂ । ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਪ੍ਰਭਿ—ਪ੍ਰਭੂ ਨੇ । ਤਹ—ਉਥੇ, ਉਸ ਦੇ ਹਿਰਦੇ ਵਿਚ । ਪ੍ਰੇਮ ਬਿਛੋਹ—ਪ੍ਰਭੂ-ਪ੍ਰੇਮ ਤੋਂ ਵਿਛੋੜਾ, ਪ੍ਰੇਮ ਦੀ ਅਣਹੋਂਦ ।੬।

**ਅਰਥ** :—ਹੇ ਨਾਨਕ ! (ਜਿਨ੍ਹਾਂ ਮਨੁੱਖਾਂ ਨੂੰ) ਪੂਰਨ ਪ੍ਰਭੂ ਜੀ ਮਿਲ ਪਏ (ਉਹਨਾਂ ਦੇ ਅੰਦਰੋਂ) ਹੋਰ ਹੋਰ ਪਾਸੇ ਦੀ ਭਟਕਣਾ ਦੂਰ ਹੋ ਗਈ; (ਉਹਨਾਂ ਦੇ ਅੰਦਰੋਂ) ਤ੍ਰਿਸ਼ਨਾ ਦੀ ਅੱਗ ਬੁੱਝ ਗਈ, (ਉਹਨਾਂ ਦੇ ਹਿਰਦੇ) ਠੰਢੇ-ਠਾਰ ਹੋ ਗਏ, (ਉਹਨਾਂ ਦੇ) ਮਨ ਵਿਚ (ਉਹਨਾਂ ਦੇ) ਤਨ ਵਿਚ ਸ਼ਾਂਤੀ ਪੈਦਾ ਹੋ ਗਈ ।੧।

ਹੇ ਨਾਨਕ ! ਪ੍ਰਭੂ ਨੇ ਆਪ (ਹੀ) ਗੁਰੂ ਨੂੰ (ਜਗਤ ਵਿਚ) ਭੇਜਿਆ । (ਗੁਰੂ ਨੇ ਆ ਕੇ ਦੱਸਿਆ ਕਿ) ਪਰਮਾਤਮਾ ਅਸਾਂ ਜੀਵਾਂ ਤੋਂ ਦੂਰ ਨਹੀਂ ਹੈ, (ਗੁਰੂ ਨੇ ਦੱਸਿਆ ਕਿ) ਸਰਬ-ਵਿਆਪਕ ਪਰਮਾਤਮਾ ਦਾ ਸਿਮਰਨ ਕਰਨ ਨਾਲ ਮਨ ਦੀਆਂ ਭਟਕਣਾਂ ਅਤੇ ਸਾਰੇ ਡਰ ਦੂਰ ਹੋ ਜਾਂਦੇ ਹਨ ।੨।

ਛੰਤੁ । ਹੇ ਭਾਈ ! ਮੰਘਰ ਮੋਹ ਦੇ ਮਹੀਨੇ ਵਿਚ ਸਿਆਲ ਦੀ ਰੁੱਤ (ਆ ਕੇ) ਠੰਢ ਵਰਤਾਂਦੀ ਹੈ, (ਇਸੇ ਤਰ੍ਹਾਂ ਜਿਸ ਜੀਵ ਦੇ ਹਿਰਦੇ ਵਿਚ) ਪਰਮਾਤਮਾ ਦਾ ਪਰਕਾਸ਼ ਆ ਹੁੰਦਾ ਹੈ, ਜਿਹੜਾ ਮਨੁੱਖ ਪਰਮਾਤਮਾ ਦਾ ਦਰਸ਼ਨ ਕਰ ਲੈਂਦਾ ਹੈ, ਉਸ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ, ਉਸ ਦੇ ਅੰਦਰੋਂ ਮਾਇਆ ਦੇ ਵਲ-ਛਲ ਮੁੱਕ ਜਾਂਦੇ ਹਨ ।

ਹੇ ਭਾਈ ! ਪ੍ਰਭੂ ਦੀ ਹਜ਼ੂਰੀ ਵਿਚ ਟਿਕ ਕੇ ਪ੍ਰਭੂ ਦੇ ਜਿਸ ਚਰਨ-ਸੇਵਕ ਨੇ ਪ੍ਰਭੂ ਦੀ ਸੇਵਾ-ਭਗਤੀ ਕੀਤੀ, ਉਸ ਦੀਆਂ ਮਨੋ-ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ । (ਜਿਵੇਂ ਪਤੀ-ਮਿਲਾਪ ਨਾਲ ਇਸਤ੍ਰੀ ਦੇ) ਹਾਰ ਡੋਰ ਆਦਿਕ ਸਾਰੇ ਸ਼ਿੰਗਾਰ (ਸਫਲ ਹੋ ਜਾਂਦੇ ਹਨ, ਇਸੇ ਤਰ੍ਹਾਂ ਪ੍ਰਭੂ-ਪਤੀ ਦੇ ਮਿਲਾਪ ਵਿਚ ਹੀ ਜੀਵ-ਇਸਤ੍ਰੀ ਲਈ) ਸਾਰੇ ਆਨੰਦ ਹਨ (ਤਾਂ ਤੇ, ਹੇ ਭਾਈ !) ਅਲੱਖ ਅਭੇਵ ਪ੍ਰਭੂ ਦੇ ਗੁਣ ਗਾਂਦੇ ਰਿਹਾ ਕਰੋ ।

ਹੇ ਭਾਈ ! ਗੋਬਿੰਦ ਦਾ ਪ੍ਰੇਮ ਮੰਗਦਿਆਂ ਗੋਬਿੰਦ ਦੀ ਭਗਤੀ (ਦੀ ਦਾਤਿ) ਮੰਗਦਿਆਂ ਮੌਤ ਦਾ ਸਹਿਮ ਕਦੇ ਪੋਹ ਨਹੀਂ ਸਕਦਾ । ਨਾਨਕ ਬੇਨਤੀ ਕਰਦਾ ਹੈ—ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਨੇ ਆਪ ਆਪਣੇ ਚਰਨਾਂ ਵਿਚ ਜੋੜ ਲਿਆ, ਉਸ ਦੇ ਹਿਰਦੇ ਵਿਚ ਪ੍ਰਭੂ-ਪਿਆਰ ਦੀ ਅਣਹੋਂਦ ਨਹੀਂ ਹੁੰਦੀ ।੬।

**ਸਲੋਕ ॥ ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ ॥ ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥੧॥ ਨਾਦ ਬਿਨੋਦ ਅਨੰਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ ॥ ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ ॥੨॥ ਛੰਤੁ ॥ ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥ ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ ॥ ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ ॥ ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ ॥ ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ॥ ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭॥ {ਪੰਨਾ ੯੨੯}**

**ਪਦ ਅਰਥ** :—ਸੋਹਾਗਣੀ—{ਸੌਭਾਗਿਨੀ} ਭਾਗਾਂ ਵਾਲੀ ਜੀਵ-ਇਸਤ੍ਰੀ ਨੇ । ਸੰਤ ਸੰਜੋਗੀ—ਸੰਤਾਂ ਦੇ ਸੰਜੋਗ ਨਾਲ, ਸੰਤਾਂ ਦੀ ਸੰਗਤਿ ਦੀ ਬਰਕਤ ਨਾਲ । ਗ੍ਰਿਹਿ—ਹਿਰਦੇ-ਘਰ ਵਿਚ ।੧।

ਨਾਦ—ਰਾਗਾਂ ਦੇ ਗਾਣੇ । ਬਿਨੋਦ—ਤਮਾਸ਼ੇ । ਕੋਡ—ਕੌਤਕ । ਸੰਗਿ—ਨਾਲ, ਸੰਗਤਿ ਵਿਚ । ਭਨੇ—ਭਨਿ, ਉਚਾਰ ਕੇ । ਮਨ ਬਾਂਛਤ—ਮਨ-ਮੰਗੇ ।੨।

ਛੰਤੁ । ਹਿਮ—ਬਰਫ਼ । ਹਿਮਕਰ—ਬਰਫ਼ਾਨੀ, ਬਰਫ਼ ਪੈਦਾ ਕਰਨ ਵਾਲੀ । ਮਨਿ—ਮਨ ਵਿਚ । ਗੁਣਵੰਤ—ਗੁਣਾਂ ਵਾਲੇ, ਖ਼ੂਬੀਆਂ ਵਾਲੇ । ਸਖੀ ਸਹੇਲੀ—ਹੇ ਸਖੀ ਸਹੇਲੀ ! ਮੰਗਲੋ—ਮੰਗਲੁ, ਖ਼ੁਸ਼ੀ ਦਾ ਗੀਤ, ਸਿਫਤਿ-ਸਾਲਾਹ ਦਾ ਗੀਤ । ਸੇਜ—ਹਿਰਦਾ-ਸੇਜ । ਸੁੰਦਰਿ—{ਲਫ਼ਜ਼ 'ਸੁੰਦਰ' ਤੋਂ ਇਸਤ੍ਰੀ ਲਿੰਗ} । ਸੋਹੀਆ—ਸੋਭਨੀਕ, ਸੋਹਣੀ ਬਣੀ ਹੋਈ । ਵਣੁ—ਜੰਗਲ । ਤ੍ਰਿਣੁ—ਘਾਹ-ਪੱਠਾ । ਦੇਖਿ—ਵੇਖ ਕੇ । ਮੋਹੀਆ—ਮਸਤ

ਹੋ ਗਈ । ਪੁੰਨੀ—ਪੂਰੀ ਹੋਈ । ਨਿਰਮਲ—ਪਵਿੱਤਰ । ਮੰਤ—ਨਾਮ-ਮੰਤ੍ਰ । ਰਲੀਆ—ਖ਼ੁਸ਼ੀਆਂ । ਸ੍ਰੀ ਧਰ—ਲੱਛਮੀ ਦਾ ਆਸਰਾ, ਲੱਛਮੀ ਦਾ ਪਤੀ, ਪਰਮਾਤਮਾ ।੭।

**ਅਰਥ** :—ਹੇ ਨਾਨਕ ! ਸੰਤਾਂ ਦੀ ਸੰਗਤਿ ਦੀ ਬਰਕਤਿ ਨਾਲ ਜਿਸ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਮਿੱਤਰ ਪ੍ਰਭੂ ਜੀ ਪਰਗਟ ਹੋ ਪਏ, ਜਿਸ ਭਾਗਾਂ ਵਾਲੀ ਜੀਵ-ਇਸਤ੍ਰੀ ਨੇ ਪ੍ਰਭੂ ਦਾ ਨਾਮ-ਧਨ ਹਾਸਲ ਕਰ ਲਿਆ, ਉਸ ਦਾ ਚਿੱਤ (ਕਦੇ ਮਾਇਆ ਵਾਲੇ ਪਾਸੇ) ਡੋਲਦਾ ਨਹੀਂ ।੧।

ਹੇ ਨਾਨਕ ! ਪਰਮਾਤਮਾ ਦਾ ਨਾਮ ਉਚਾਰਿਆਂ ਮਨ-ਮੰਗੀਆਂ ਮੁਰਾਦਾਂ ਮਿਲ ਜਾਂਦੀਆਂ ਹਨ, ਪਿਆਰੇ ਪ੍ਰੀਤਮ-ਪ੍ਰਭੂ ਦੇ ਚਰਨਾਂ ਵਿਚ ਜੁੜਿਆਂ (ਮਾਨੋ, ਅਨੇਕਾਂ) ਰਾਗਾਂ ਤਮਾਸ਼ਿਆਂ ਤੇ ਕੌਤਕਾਂ ਦੇ ਆਨੰਦ (ਮਾਣ ਲਈਦੇ ਹਨ) ।੨।

ਛੰਤੁ । (ਹੇ ਸਹੇਲੀਓ !) ਮਾਘ (ਦਾ ਮਹੀਨਾ) ਫੱਗਣ (ਦਾ ਮਹੀਨਾ, ਇਹ ਦੋਵੇਂ ਭੀ ਬੜੀਆਂ) ਖ਼ੂਬੀਆਂ ਵਾਲੇ ਹਨ, (ਇਹਨਾਂ ਮਹੀਨਿਆਂ ਦੀ) ਬਰਫ਼ਾਨੀ ਰੁੱਤ ਮਨਾਂ ਵਿਚ ਪਿਆਰੀ ਲੱਗਦੀ ਹੈ, (ਇਸੇ ਤਰ੍ਹਾਂ ਜਿਸ ਹਿਰਦੇ ਵਿਚ ਠੰਢ ਦਾ ਪੁੰਜ ਪ੍ਰਭੂ ਆ ਵੱਸਦਾ ਹੈ, ਉਥੇ ਭੀ ਵਿਕਾਰਾਂ ਦੀ ਤਪਸ਼ ਮੁੱਕ ਜਾਂਦੀ ਹੈ) । ਹੇ ਸਹੇਲੀਓ ! ਤੁਸੀ (ਸ਼ਾਂਤੀ ਦੇ ਸੋਮੇ ਪਰਮਾਤਮਾ ਦੀ) ਸਿਫ਼ਤਿ-ਸਾਲਾਹ ਦਾ ਗੀਤ ਗਾਇਆ ਕਰੋ । (ਜਿਹੜੀ-ਜੀਵ-ਇਸਤ੍ਰੀ ਇਹ ਉੱਦਮ ਕਰਦੀ ਹੈ, ਉਸ ਦੇ) ਹਿਰਦੇ-ਘਰ ਵਿਚ ਪ੍ਰਭੂ-ਪਤੀ ਆ ਪਰਗਟਦਾ ਹੈ ।

ਹੇ ਸਹੇਲੀਓ ! (ਜਿਸ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ) ਪ੍ਰੀਤਮ ਪ੍ਰਭੂ ਜੀ ਆ ਵੱਸਦੇ ਹਨ, (ਜਿਹੜੀ ਜੀਵ-ਇਸਤ੍ਰੀ ਆਪਣੇ) ਮਨ ਵਿਚ ਪ੍ਰਭੂ-ਪਤੀ ਦਾ ਧਿਆਨ ਧਰਦੀ ਹੈ, (ਉਸ ਦੇ ਹਿਰਦੇ ਦੀ) ਸੇਜ ਸੋਹਣੀ ਸੁੰਦਰ ਹੋ ਜਾਂਦੀ ਹੈ । ਉਹ ਜੀਵ-ਇਸਤ੍ਰੀ (ਉਸ ਸਰਬ-ਵਿਆਪਕ ਦਾ) ਦਰਸ਼ਨ ਕਰ ਕੇ ਮਸਤ ਰਹਿੰਦੀ ਹੈ, ਉਸ ਨੂੰ ਜੰਗਲ, ਘਾਹ-ਬੂਟ, ਤਿੰਨ ਭਵਨ ਹਰੇ-ਭਰੇ ਦਿੱਸਦੇ ਹਨ ।

ਹੇ ਸਹੇਲੀਓ ! ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਮਿਲ ਪੈਂਦਾ ਹੈ, ਜਿਹੜੀ ਜੀਵ-ਇਸਤ੍ਰੀ ਆਪਣੇ ਮਨ ਵਿਚ ਉਸ ਦਾ ਪਵਿੱਤਰ ਨਾਮ-ਮੰਤ੍ਰ ਜਪਦੀ ਹੈ, ਉਸ ਦੀ ਹਰੇਕ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ । ਨਾਨਕ ਬੇਨਤੀ ਕਰਦਾ ਹੈ—ਹੇ ਸਹੇਲੀਓ ! ਤੁਸੀ ਭੀ ਮਾਇਆ ਦੇ ਆਸਰੇ ਪ੍ਰਭੂ-ਪਤੀ ਨੂੰ ਮਿਲ ਕੇ ਸਦਾ ਆਤਮਕ ਆਨੰਦ ਮਾਣਿਆ ਕਰੋ ।੭।

**ਸਲੋਕ ॥ ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥ ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥੧॥ ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥ ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥੨॥ ਛੰਤੁ ॥ ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ ॥ ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ ॥ ਹਰਿ ਰੰਗਿ ਰਾਤੇ ਸਹਜਿ ਮਾਤੇ ਤਿਲੁ ਨ ਮਨ ਤੇ ਬੀਸਰੈ ॥ ਤਜਿ ਆਪੁ ਸਰਣੀ ਪਰੇ ਚਰਨੀ ਸਰਬ ਗੁਣ ਜਗਦੀਸਰੈ ॥ ਗੋਵਿੰਦ ਗੁਣਨਿਧਿ ਸ੍ਰੀਰੰਗ ਸੁਆਮੀ ਆਦਿ ਕਉ ਆਦੇਸੁ ਜੀਉ ॥ ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ ॥੮॥੧॥੬॥੮॥ {ਪੰਨਾ ੯੨੯}**

**ਪਦ ਅਰਥ** :—ਜੀਅ ਕੇ—ਜਿੰਦ ਦੇ । ਸਹਾਈ—ਮਦਦਗਾਰ । ਭਵਜਲ—ਸੰਸਾਰ-ਸਮੁੰਦਰ । ਤਾਰਣਹਾਰ—ਪਾਰ ਲੰਘਾਣ ਦੀ ਸਮਰੱਥਾ ਵਾਲੇ । ਤੇ—ਤੋਂ । ਜਾਣੀਅਹਿ—ਪਛਾਣੇ ਜਾਂਦੇ ਹਨ {ਵਰਤਮਾਨ ਕਾਲ, ਕਰਮ ਵਾਚ, ਅੰਨ ਪੁਰਖ, ਬਹੁ-ਵਚਨ} ।੨।

ਜਾਨਿਆ—ਸਾਂਝ ਪਾਈ, ਜਾਣ-ਪਛਾਣ ਬਣਾਈ । ਸੇਈ—ਉਹੀ ਬੰਦੇ । ਤਰੇ—ਪਾਰ ਲੰਘ ਗਏ । ਸੂਰੇ—ਸੂਰਮੇ । ਬੀਰ—ਬਹਾਦਰ । ਜਪਿ—ਜਪ ਕੇ । ਤੀਰ—(ਪਾਰਲੇ) ਕੰਢੇ ।੨।

ਛੰਤੁ । ਬਿਰਾਜਿਤ—ਵੱਸ ਰਹੇ ਹਨ । ਸਭ ਊਪਰੇ—ਹੋਰ ਸਭ ਖ਼ਿਆਲਾਂ ਦੇ ਉੱਤੇ । ਕਲੇਸੁ—ਦੁੱਖ । ਹਰੇ—ਦੂਰ ਹੋ ਗਏ । ਰੰਗਿ—ਪਿਆਰ-ਰੰਗ ਵਿਚ । ਰਾਤੇ—ਰੰਗੇ ਹੋਏ । ਸਹਜਿ—ਆਤਮਕ ਅਡੋਲਤਾ ਵਿਚ । ਮਾਤੇ—ਮਸਤ । ਤੇ—ਤੋਂ । ਤਿਲੁ—ਰਤਾ ਭਰ ਸਮਾ ਭੀ । ਤਜਿ—ਛੱਡ ਕੇ । ਆਪੁ—ਆਪਾ-ਭਾਵ, ਅਹੰਕਾਰ । ਸਰਬ ਗੁਣ—ਸਾਰੇ ਗੁਣਾਂ ਦਾ ਮਾਲਕ । ਜਗਦੀਸਰ—ਜਗਤ ਦਾ ਈਸਰ । ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ । ਸ੍ਰੀ ਰੰਗ—ਮਾਇਆ ਦਾ ਪਤੀ । ਆਦੇਸੁ—ਨਮਸਕਾਰ । ਮਇਆ—ਦਇਆ । ਜੁਗੁ ਜੁਗੋ—ਜੁਗੁ ਜੁਗੁ, ਹਰੇਕ ਜੁਗ ਵਿਚ । ਇਕ ਵੇਸੁ—ਇਕੋ ਤਰ੍ਹਾਂ ਦਾ ।੮।

**ਅਰਥ** :— ਹੇ ਭਾਈ ! ਸੰਤ ਜਨ (ਜੀਵਾਂ ਦੀ) ਜਿੰਦ ਦੇ ਮਦਦਗਾਰ (ਬਣਦੇ ਹਨ), (ਜੀਵਾਂ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੀ ਸਮਰੱਥਾ ਰੱਖਦੇ ਹਨ । ਹੇ ਨਾਨਕ ! ਪਰਮਾਤਮਾ ਦੇ ਨਾਮ ਨਾਲ ਪਿਆਰ ਕਰਨ ਵਾਲੇ (ਗੁਰਮੁਖ ਜਗਤ ਵਿਚ ਹੋਰ) ਸਭ ਪ੍ਰਾਣੀਆਂ ਤੋਂ ਸ੍ਰੇਸ਼ਟ ਮੰਨੇ ਜਾਂਦੇ ਹਨ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ, ਉਹੀ (ਅਸਲ) ਸੂਰਮੇ ਹਨ, ਉਹੀ (ਅਸਲ) ਬਹਾਦਰ ਹਨ । ਹੇ ਨਾਨਕ ! (ਆਖ—) ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਜਪ ਕੇ (ਸੰਸਾਰ-ਸਮੁੰਦਰ ਦੇ) ਪਾਰਲੇ ਕੰਢੇ ਪਹੁੰਚ ਗਏ, ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ ।੨।

ਛੰਤੁ । (ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਸਦਾ ਪ੍ਰਭੂ ਦੇ) ਚਰਨ ਟਿਕੇ ਰਹਿੰਦੇ ਹਨ, ਤੇ ਹੋਰ ਮਾਇਕ ਸੰਕਲਪ ਪ੍ਰਭੂ ਦੀ ਯਾਦ ਤੋਂ ਹੇਠਾਂ ਰਹਿੰਦੇ ਹਨ, (ਉਹਨਾਂ ਦੇ ਅੰਦਰੋਂ ਹਰੇਕ ਕਿਸਮ ਦਾ) ਸਾਰਾ ਦੁੱਖ ਮਿਟ ਜਾਂਦਾ ਹੈ । ਜਿਨ੍ਹਾਂ ਦੇ ਅੰਦਰ ਪਰਮਾਤਮਾ ਦੀ ਭਗਤੀ ਆ ਵੱਸਦੀ ਹੈ, ਉਹਨਾਂ ਦੇ ਜਨਮ ਮਰਨ ਦੇ ਦੁੱਖ-ਕਲੇਸ਼ ਖ਼ਤਮ ਹੋ ਜਾਂਦੇ ਹਨ । ਉਹ ਮਨੁੱਖ ਪ੍ਰਭੂ ਦੇ ਪ੍ਰੇਮ-ਰੰਗ ਵਿਚ (ਸਦਾ) ਰੰਗੇ ਰਹਿੰਦੇ ਹਨ, ਉਹ ਆਤਮਕ ਅਡੋਲਤਾ ਵਿਚ (ਸਦਾ) ਮਸਤ ਰਹਿੰਦੇ ਹਨ, ਪਰਮਾਤਮਾ ਦਾ ਨਾਮ ਉਹਨਾਂ ਦੇ ਮਨ ਤੋਂ ਰਤਾ ਭਰ ਸਮੇ ਲਈ ਭੀ ਨਹੀਂ ਭੁੱਲਦਾ । ਉਹ ਮਨੁੱਖ ਆਪਾ-ਭਾਵ ਤਿਆਗ ਕੇ ਸਭ ਗੁਣਾਂ ਦੇ ਮਾਲਕ ਪਰਮਾਤਮਾ ਦੇ ਚਰਨਾਂ ਦੀ ਸਰਨ ਪਏ ਰਹਿੰਦੇ ਹਨ ।

ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਗੁਣਾਂ ਦੇ ਖ਼ਜ਼ਾਨੇ, ਮਾਇਆ ਦੇ ਪਤੀ, ਸਾਰੀ ਸ੍ਰਿਸ਼ਟੀ ਦੇ ਮੁੱਢ ਸੁਆਮੀ ਗੋਬਿੰਦ ਨੂੰ ਸਦਾ ਨਮਸਕਾਰ ਕਰਿਆ ਕਰ, (ਤੇ ਅਰਦਾਸ ਕਰਿਆ ਕਰ—ਹੇ ਪ੍ਰਭੂ ! ਮੇਰੇ ਉਤੇ) ਮਿਹਰ ਕਰ (ਮੈਂ ਭੀ ਤੇਰਾ ਨਾਮ ਜਪਦਾ ਰਹਾਂ), ਤੂੰ ਹਰੇਕ ਜੁਗ ਵਿਚ ਇਕੋ ਅਟੱਲ ਸਰੂਪ ਵਾਲਾ ਰਹਿੰਦਾ ਹੈਂ ।੮।੧।੬।੮।

**ਨੋਟ** :—ਅੰਕ ੮ ਇਸ ਛੰਤ ਦੇ 'ਬੰਦਾਂ' ਦਾ ਨੰਬਰ ਹੈ ।

ਅੰਕ ੧ ਦੱਸਦਾ ਹੈ ਕਿ ਇਹ ਅੱਠ 'ਬੰਦਾਂ' ਵਾਲਾ ਇਕੋ ਹੀ ਸਾਬਤ ਛੰਤ ਹੈ ।

ਅੰਕ ੬ ਦਾ ਭਾਵ ਇਹ ਹੈ ਕਿ ਮ: ੫ ਦੇ ਸਾਰੇ ਛੰਤ ਗਿਣਤੀ ਵਿਚ ੬ ਹਨ । 'ਰਣ ਝੁੰਝਨੜਾ' ਵਾਲੀਆਂ ਦੋ ਤੁਕਾਂ ਨੂੰ ਭੀ ਇਕ ਸਾਬਤ ਛੰਤ ਗਿਣਿਆ ਗਿਆ ਹੈ ।

ਅੰਕ ੮— ਅਨੰਦ — ੧<br>
ਸਦੁ —— ੧<br>
ਛੰਤ —— ੬

. . . . ——
ਕੁੱਲ ਜੋੜ . . ੮

**ਨੋਟ :**—ਅਖ਼ੀਰਲੇ ਅੰਕ ੬ ਅਤੇ ੮ ਸ੍ਰੀ ਕਰਤਾਰਪੁਰ ਵਾਲੀ 'ਆਦਿ ਬੀੜ' ਵਿਚ ਨਹੀਂ ਹਨ । ਛਾਪੇ ਵਾਲੀਆਂ ਬੀੜਾਂ ਵਿਚ ਹੀ ਮਿਲਦੇ ਹਨ ।

**ਰਾਮਕਲੀ ਮਹਲਾ ੧ ਦਖਣੀ ਓਅੰਕਾਰ ੴ ਸਤਿਗੁਰ ਪ੍ਰਸਾਦਿ ॥ {ਪੰਨਾ ੯੨੯-੯੩੦}**

**ਬਾਣੀ 'ਓਅੰਕਾਰ' ਦਾ ਭਾਵ**

**ਪਉੜੀ-ਵਾਰ :**

(੧) ਓਅੰਕਾਰ ਉਹ ਸਰਬ-ਵਿਆਪਕ ਪਰਮਾਤਮਾ ਹੈ ਜਿਸ ਤੋਂ ਇਹ ਸਾਰੀ ਸ੍ਰਿਸ਼ਟੀ ਤੇ ਸਮੇ ਦੀ ਵੰਡ ਬਣੀ , ਜਿਸ ਤੋਂ ਬ੍ਰਹਮਾ ਆਦਿਕ ਦੇਵਤੇ ਤੇ ਵੇਦ ਆਦਿਕ ਧਰਮ-ਪੁਸਤਕ ਬਣੇ । ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ 'ਓਅੰ' ਨੂੰ ਸਿਰ ਨਿਵਾਂਦੇ ਹਨ ਉਹ ਸੰਸਾਰ ਦੇ ਵਿਕਾਰਾਂ ਤੋਂ ਬਚ ਨਿਕਲਦੇ ਹਨ ।

(੨) ਸਤਿਗੁਰੂ ਦੀ ਬਾਣੀ ਮੁੜ ਮੁੜ ਪੜ੍ਹ ਕੇ ਇਹ ਭੇਤ ਖੁਲ੍ਹਦਾ ਹੈ ਕਿ ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ ਤੇ ਸਿਰਫ਼ ਉਹੀ ਸਦਾ-ਥਿਰ ਰਹਿਣ ਵਾਲਾ ਹੈ, ਜਗਤ ਨਾਸਵੰਤ ਹੈ ।

(੩) ਸਤਿਗੁਰੂ ਹੀ ਕਰਤਾਰ ਦੀ ਵਡਿਆਈ ਦੀ ਕਦਰ ਜਾਣਦਾ ਹੈ । ਜੋ ਮਨੁੱਖ ਸਤਿਗੁਰੂ ਦੀ ਸਰਨ ਪੈਂਦਾ ਹੈ, ਉਹ ਸਤਸੰਗ ਵਿਚ ਪਰਮਾਤਮਾ ਦਾ ਨਾਮ ਸਿਮਰ ਕੇ ਨਕਾਰੇ ਸੜੇ ਹੋਏ ਲੋਹੇ ਤੋਂ ਸੋਨਾ ਬਣ ਜਾਂਦਾ ਹੈ ।

(੪) ਪਰਮਾਤਮਾ ਦੀ ਮੇਹਰ ਸਦਕਾ ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਨੂੰ ਪਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ । ਪਰ ਗੁਰੂ ਤੋਂ ਖੁੰਝਿਆ ਮਨੁੱਖ ਆਤਮਕ ਮੌਤ ਸਹੇੜਦਾ ਹੈ ।

(੫) ਹਰੇਕ ਮਨੁੱਖ ਆਖਣ-ਮਾਤ੍ਰ ਇਹ ਆਖ ਦੇਂਦਾ ਹੈ ਕਿ ਪਰਮਾਤਮਾ ਹਰ ਥਾਂ ਮੌਜੂਦ ਹੈ । ਪਰ ਇਸ ਸੱਚਾਈ ਦੀ ਅਸਲ ਸੂਝ ਤਦੋਂ ਹੀ ਪੈਂਦੀ ਹੈ ਜਦੋਂ ਮਨੁੱਖ ਆਪਣੇ ਅੰਦਰੋਂ ਹਉਮੈ-ਅਹੰਕਾਰ ਦੂਰ ਕਰਦਾ ਹੈ ।

(੬) ਭਾਵੇਂ ਪਰਮਾਤਮਾ ਹਰੇਕ ਮਨੁੱਖ ਦੇ ਹਿਰਦੇ ਵਿਚ ਵੱਸਦਾ ਹੈ, ਜਦ ਤਕ ਅੰਦਰ ਹਉਮੈ-ਅਹੰਕਾਰ ਹੈ, ਇਹ ਸੂਝ ਨਹੀਂ ਆ ਸਕਦੀ । ਹਉਮੈ ਦੂਰ ਕਰਕੇ ਉਸ ਨੂੰ ਯਾਦ ਕੀਤਿਆਂ ਹੀ ਉਸ ਨਾਲ ਜਾਣ-ਪਛਾਣ ਤੇ ਉਸ ਦੀ ਵਡਿਆਈ ਦੀ ਕਦਰ ਪੈਂਦੀ ਹੈ ।

(੭) ਸਾਰੀ ਸ੍ਰਿਸ਼ਟੀ ਪਰਮਾਤਮਾ ਦਾ ਦਿੱਸਦਾ-ਸਰੂਪ ਹੈ, ਪਰ ਇਹ ਸੋਝੀ ਉਸ ਮਨੁੱਖ ਨੂੰ ਪੈਂਦੀ ਹੈ, ਜੋ ਸਤਿਗੁਰੂ ਦੀ ਰਾਹੀਂ ਹਉਮੈ-ਅਹੰਕਾਰ ਦੂਰ ਕਰ ਕੇ ਪਰਮਾਤਮਾ ਵਿਚ ਸੁਰਤਿ ਜੋੜਦਾ ਹੈ ।

(੮) ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਜਿਸ ਮਨੁੱਖ ਦੇ ਹਿਰਦੇ ਵਿਚ ਆਪਣੀ ਸਿਫ਼ਤਿ-ਸਾਲਾਹ ਵਸਾਂਦਾ ਹੈ, ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਆਪ ਹੀ ਇਸ ਜਗਤ ਦਾ ਬਨਾਣ ਵਾਲਾ ਹੈ ਤੇ ਆਪ ਹੀ ਇਸ ਨੂੰ ਜੀਵਨ-ਰਾਹ ਸਿਖਾਣ ਵਾਲਾ ਹੈ ।

(੯) ਗੁਰ-ਸ਼ਬਦ ਦੀ ਰਾਹੀਂ ਨਾਮ ਵਿਚ ਰੰਗਿਆ ਹੋਇਆ ਬੰਦਾ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ, ਉਸ ਨੂੰ ਹਰੇਕ ਜੀਵ ਵਿਚ ਬੋਲਦਾ ਸੁਣਦਾ ਕਿਰਤ ਕਰਦਾ ਪਰਮਾਤਮਾ ਹੀ ਦਿੱਸਦਾ ਹੈ ।

(੧੦) ਗੁਰ-ਸ਼ਬਦ ਦਾ ਆਸਰਾ ਲੈ ਕੇ ਆਨੰਦ-ਸਰੂਪ ਸਰਬ-ਵਿਆਪਕ ਸਦਾ-ਥਿਰ ਪਰਮਾਤਮਾ ਨਾਲ ਸਿਮਰਨ ਦੀ ਰਾਹੀਂ ਪੱਕੀ ਜਾਣ-ਪਛਾਣ ਪਾਂਇਆਂ ਮਨੁੱਖ ਦੇ ਅੰਦਰ ਕਾਮਾਦਿਕ ਵਿਕਾਰਾਂ ਦਾ ਟਾਕਰਾ ਕਰਨ ਦੀ ਹਿੰਮਤ ਪੈਦਾ ਹੋ ਜਾਂਦੀ ਹੈ ।

(੧੧) ਮਨੁੱਖ ਦੁਨੀਆ ਦੇ ਧਨ-ਮਾਲ ਦੀ ਖ਼ਾਤਰ ਪਰਮਾਤਮਾ ਨੂੰ ਵਿਸਾਰ ਬੈਠਦਾ ਹੈ ਤੇ ਹੋਰ ਹੋਰ ਜੀਊਣ ਲਈ ਤਰਲੇ ਲੈਂਦਾ ਹੈ । ਪਰ ਸਤਿਗੁਰੂ ਸਿਮਰਨ ਦੀ ਰਾਹੀਂ ਰੱਬੀ ਲਗਨ ਸਿਖਾਂਦਾ ਹੈ ਤੇ ਦੁਨੀਆ ਦੀ ਪ੍ਰਭੁਤਾ ਦੇ ਕੁਵੱਲੇ ਰਾਹ ਤੋਂ ਹਟਾਂਦਾ ਹੈ ।

(੧੨) ਸਤਿਗੁਰੂ ਦੇ ਦੱਸੇ ਜੀਵਨ-ਰਾਹ ਤੇ ਤੁਰ ਕੇ ਪ੍ਰਭੂ ਦਾ ਨਾਮ ਸਿਮਰਿਆਂ ਮਨ ਬੇ-ਫ਼ਿਕਰ ਤੇ ਖਿੜਿਆ ਰਹਿੰਦਾ ਹੈ, ਤੇ ਲੋਕ-ਵਿਖਾਵੇ ਦਾ ਦਬਾਉ ਹਟ ਜਾਂਦਾ ਹੈ ।

(੧੩) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਲੱਬ ਲੋਭ ਅਹੰਕਾਰ ਆਦਿਕ ਦਾ ਗੋੱਲਾ ਬਣ ਕੇ ਜੀਵਨ-ਖੇਡ ਹਾਰ ਕੇ ਜਾਂਦਾ ਹੈ, ਕਿਉਂਕਿ ਉਹ ਪਰਮਾਤਮਾ ਦੇ ਨਾਮ ਦੀ ਅਸਲ ਪੂੰਜੀ ਗਵਾ ਬੈਠਦਾ ਹੈ ।

(੧੪) ਪਰਮਾਤਮਾ ਦੇ ਸਿਮਰਨ ਤੋਂ ਖੁੰਝ ਕੇ ਮਨੁੱਖ ਮਾਇਆ ਪਿੱਛੇ ਝੱਲਾ ਹੋ ਜਾਂਦਾ ਹੈ, ਮਾਇਆ ਦੀ ਤ੍ਰਿਸ਼ਨਾ ਵਿਚ ਫਸ ਕੇ ਆਤਮਕ ਮੌਤ ਦਾ ਰਾਹ ਫੜ ਲੈਂਦਾ ਹੈ, ਕਿਉਂਕਿ ਚੰਦਰੇ ਮਨੁੱਖਾਂ ਦੀ ਭੀ ਸਿਰਫ਼ ਇਸ ਵਾਸਤੇ ਖ਼ੁਸ਼ਾਮਦ ਕਰਨ ਲੱਗ ਪੈਂਦਾ ਹੈ ਕਿ ਉਹ ਮਾਇਆ-ਧਾਰੀ ਹੁੰਦੇ ਹਨ ।

(੧੫) ਭਾਵੇਂ ਇਹ ਜਗਤ ਨਿਰਵੈਰ ਅਜੋਨੀ ਨਿਰਲੇਪ ਪਰਮਾਤਮਾ ਦਾ ਆਪਣਾ ਬਣਾਇਆ ਹੋਇਆ ਤੇ ਆਪਣਾ ਸਰੂਪ ਹੈ, ਪਰ ਮਨੁੱਖ ਉਸ ਦੀ ਯਾਦ ਭੁਲਾ ਕੇ ਮਾਇਆ ਦੀ ਭਟਕਣਾ ਵਿਚ ਪੈ ਜਾਂਦਾ ਹੈ । ਇਸ ਭਟਕਣਾ ਤੋਂ ਖ਼ਲਾਸੀ ਤਦੋਂ ਹੀ ਹੋ ਸਕਦੀ ਹੈ, ਸੁਖ ਤਦੋਂ ਹੀ ਹੋ ਸਕਦਾ ਹੈ ਜਦੋਂ ਪ੍ਰਭੂ ਦੇ ਸਿਮਰਨ ਵਿਚ ਜੁੜੇ ।

(੧੬) ਪਰਮਾਤਮਾ ਦੀ ਯਾਦ ਭੁਲਾਣ ਕਰਕੇ ਮਨੁੱਖ ਦੇ ਅੱਖ ਕੰਨ ਜੀਭ ਆਦਿਕ ਇੰਦਰੇ ਪਰ ਤਨ ਪਰਾਈ ਨਿੰਦਾ ਆਦਿਕ ਵਲ ਪੈ ਕੇ ਆਤਮਕ ਜੀਵਨ ਨੂੰ ਡੇਗਦੇ ਹਨ । ਮਨੁੱਖ ਇਥੇ ਕੋਈ ਆਤਮਕ ਖੱਟੀ ਨਹੀਂ ਖੱਟਦਾ । ਜੋ ਭੀ ਕਿਰਤ-ਕਾਰ ਇਹ ਕਰਦਾ ਹੈ, ਉਹ ਖੋਟੀ ਹੋਣ ਕਰਕੇ ਇਸ ਨੂੰ ਉੱਚੇ ਜੀਵਨ ਵਲੋਂ ਹੋਰ ਪਰੇ ਹੋਰ ਪਰੇ ਲੈ ਜਾਂਦੀ ਹੈ ।

(੧੭) ਜੋ ਮਨੁੱਖ ਗੁਰੂ ਦੀ ਦੱਸੀ ਮਤਿ ਉੱਤੇ ਤੁਰ ਕੇ ਪਰਮਾਤਮਾ ਦੇ ਗੁਣਾਂ ਵਿਚ ਚਿੱਤ ਜੋੜਦਾ ਹੈ, ਪਰਮਾਤਮਾ ਨਾਲ ਉਸ ਦੀ ਡੂੰਘੀ ਜਾਣ-ਪਛਾਣ ਬਣ ਜਾਂਦੀ ਹੈ, ਤੇ ਪ੍ਰਭੂ ਦੀਆਂ ਬਖ਼ਸ਼ਸ਼ਾਂ ਦੀ ਉਸ ਨੂੰ ਕਦਰ ਪੈ ਜਾਂਦੀ ਹੈ ।

(੧੮) ਪਰਮਾਤਮਾ ਦੀ ਰਚੀ ਮਰਯਾਦਾ ਅਨੁਸਾਰ ਹਉਮੈ ਮਨੁੱਖ ਦੇ ਆਤਮਕ ਜੀਵਨ ਦਾ ਨਾਸ ਕਰ ਦੇਂਦੀ ਹੈ ਤੇ ਮਨੁੱਖ ਕਾਮ ਕ੍ਰੋਧ ਆਦਿਕ ਦਾ ਸ਼ਿਕਾਰ ਹੋ ਜਾਂਦਾ ਹੈ । ਪਰ ਕਾਮ ਕ੍ਰੋਧ ਵਿਚ ਆਤਮਕ ਮੌਤੇ ਮਰਿਆ ਮਨੁੱਖ ਭੀ ਪ੍ਰਭੂ ਦੀ ਮੇਹਰ ਨਾਲ ਜਦੋਂ ਗੁਰੂ ਦੇ ਦੱਸੇ ਰਾਹ ਦੀ ਘਾਲ-ਕਮਾਈ ਕਰਦਾ ਹੈ ਤੇ ਸਿੱਖਿਆ ਉਤੇ ਪੂਰਾ ਉਤਰਦਾ ਹੈ, ਤਾਂ ਉਹ ਸੋਹਣੇ ਆਚਾਰ ਵਾਲਾ ਬਣ ਕੇ ਪਰਮਾਤਮਾ ਦੀ ਨਜ਼ਰ ਵਿਚ ਕਬੂਲ ਹੁੰਦਾ ਹੈ ।

(੧੯) ਨਿਰੇ ਦੁਨੀਆ ਦੇ ਭੋਗ ਆਤਮਕ ਮੌਤ ਲਿਆਉਂਦੇ ਹਨ । ਸਤਿਗੁਰੂ ਦਾ ਸ਼ਬਦ ਕਾਮ ਕ੍ਰੋਧ ਆਦਿਕ ਵਲੋਂ ਅਡੋਲ ਕਰ ਦੇਂਦਾ ਹੈ, ਸੁਆਰਥ ਖ਼ੁਦਗਰਜ਼ੀ ਹਟਾਣ ਵਲ ਪ੍ਰੇਰਦਾ ਹੈ, ਤੇ ਪਰਮਾਤਮਾ ਦੇ ਨਾਮ ਨਾਲ ਡੂੰਘੀ ਸਾਂਝ ਪੈਦਾ ਕਰਦਾ ਹੈ । ਜਿਸ ਨੇ ਗੁਰ-ਸ਼ਬਦ ਵਿਚ ਮਨ ਜੋੜਿਆ ਹੈ ਉਹ ਸੁੱਚਾ ਸ੍ਰੇਸ਼ਟ ਬਣ ਜਾਂਦਾ ਹੈ ।

(੨੦) ਸਤਿਗੁਰੂ ਦੀ ਮਤਿ ਹੀ ਮਨੁੱਖਾ ਜੀਵਨ ਲਈ ਸ੍ਰੇਸ਼ਟ ਰਸਤਾ ਹੈ । ਸਤਿਗੁਰੂ ਦੇ ਰਾਹ ਤੇ ਤੁਰ ਕੇ ਜੇ ਮਨੁੱਖ ਪਰਮਾਤਮਾ ਦੀ ਯਾਦ ਵਿਚ ਆਪਣੀ ਸੁਰਤਿ ਜੋੜੇ ਤਾਂ ਇਸ ਦਾ ਮਨ ਮਾਇਆ ਵਿਚ ਡੋਲਣੋਂ ਬਚ ਜਾਂਦਾ ਹੈ ।

(੨੧) ਗੁਰੂ ਦੀ ਮਤਿ ਵਾਲਾ ਰਾਹ ਫੜਨ ਤੋਂ ਬਿਨਾ ਭਟਕਣਾ ਦੇ ਕਾਰਨ ਜੀਵ ਜਨਮ-ਮਰਨ ਦੇ ਗੇੜ ਵਿਚ ਪੈਂਦਾ ਹੈ । ਗੁਰੂ ਦੇ ਰਾਹ ਤੇ ਤੁਰਿਆਂ ਪਰਮਾਤਮਾ ਹੀ ਜਿੰਦ ਦਾ ਆਸਰਾ-ਸਹਾਰਾ ਦਿੱਸਦਾ ਹੈ ਤੇ ਅੰਦਰ ਹਿਰਦੇ ਵਿਚ ਲੱਭ ਪੈਂਦਾ ਹੈ ।

(੨੨) ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ, ਉਹ ਆਪਣੇ ਮਨ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੋੜਦਾ ਹੈ, ਤੇ ਜਗਤ ਵਿਚੋਂ ਮੰਦ ਕਰਮਾਂ ਦੇ ਬੰਧਨ ਨਹੀਂ ਸਹੇੜਦਾ, ਸੁੱਚਾ ਆਚਰਨ ਹੀ ਉਸ ਲਈ ਤੀਰਥ-ਇਸ਼ਨਾਨ ਹੈ । ਗੁਰ-ਸ਼ਬਦ ਦਾ ਆਸਰਾ ਲੈ ਕੇ ਉਹ ਵਿਕਾਰਾਂ ਦੀਆਂ ਲਹਿਰਾਂ ਤੋਂ ਬਚ ਨਿਕਲਦਾ ਹੈ ।

(੨੩) ਪ੍ਰਭੂ ਦੀ ਯਾਦ ਤੋਂ ਖੁੰਝ ਕੇ ਚੰਚਲ ਮਨ ਮੁੜ ਮੁੜ ਮਾਇਕ ਭੋਗਾਂ ਵਲ ਦੌੜਦਾ ਹੈ ਤੇ ਦੁੱਖ ਸਹੇੜਦਾ ਹੈ । ਨਾਮ ਦੀ ਬਰਕਤਿ ਨਾਲ ਮਾਇਕ ਭੋਗਾਂ ਵਲੋਂ ਖ਼ਲਾਸੀ ਹੁੰਦੀ ਹੈ ਤੇ ਮਨ ਵਿਚ ਸੁਖ-ਆਨੰਦ ਪੈਦਾ ਹੁੰਦਾ ਹੈ ।

(੨੪) ਨਿੱਤ ਮੌਤ ਦੇ ਸੱਦੇ ਆਉਂਦੇ ਵੇਖ ਕੇ ਭੀ ਜਗਤ ਹੋਛੀ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਜੁਆਨੀ ਲੰਘ ਜਾਂਦੀ ਹੈ, ਬੁਢੇਪਾ ਆ ਜਾਂਦਾ ਹੈ, ਮੌਤ ਸਿਰ ਤੇ ਆ ਖਲੋਤੀ ਜਾਪਦੀ ਹੈ, ਫਿਰ ਭੀ ਮਾਇਆ ਦਾ ਮੋਹ ਨਹੀਂ ਮੁੱਕਦਾ ।

(੨੫) ਸਤਿਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰ ਕੇ ਜੇ ਪਰਮਾਤਮਾ ਪਾਸੋਂ ਉਸ ਦੀ ਸਿਫ਼ਤਿ-ਸਾਲਾਹ ਦੀ ਦਾਤਿ ਮੰਗਦੇ ਰਹੀਏ, ਤਾਂ ਇਸ ਤਰ੍ਹਾਂ ਮਾਇਆ ਦੇ ਹੱਲੇ ਤੋਂ ਸੁਚੇਤ ਰਹਿ ਸਕੀਦਾ ਹੈ ।

(੨੬) ਮਾਇਆ ਦੀ ਖ਼ਾਤਰ ਜਗਤ ਨਾਲ ਝਗੜੇ ਸਹੇੜਿਆਂ ਸੁੱਚੇ ਆਤਮਕ ਜੀਵਨ ਦੀ ਆਸ ਨਹੀਂ ਹੋ ਸਕਦੀ । ਪਰ ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਧਰਤੀ ਦੀ ਸਾਰੀ ਦੌਲਤ ਦੀ ਪਰਵਾਹ ਨਹੀਂ ਰਹਿੰਦੀ ।

(੨੭) ਗੁਰੂ ਦੀ ਦੱਸੀ ਹੋਈ ਕਾਰ ਤੋਂ ਪਰੇ ਨਾਹ ਜਾਣਾ, ਗੁਰੂ ਦੇ ਦੱਸੇ ਉਪਦੇਸ਼ ਨੂੰ ਹਿਰਦੇ ਵਿਚ ਵਸਾਣਾ—ਇਹੀ ਤਰੀਕਾ ਹੈ ਸੁੱਚਾ ਪਵਿਤ੍ਰ ਜੀਵਨ ਬਣਾਣ ਦਾ ਇਹੀ ਤਰੀਕਾ ਹੈ ਪਰਮਾਤਮਾ ਵਿਚ ਜੁੜਨ ਦਾ । ਗੁਰੂ ਪਰਮਾਤਮਾ ਦੇ ਗੁਣਾਂ ਦਾ ਅਥਾਹ ਸਮੁੰਦਰ ਹੈ ।

(੨੮) ਅਹੰਕਾਰ, ਡੋਲਦੀ ਸਰਧਾ, ਗਿਲੇ-ਗੁਜ਼ਾਰੀ ਤੇ ਦੁਰਮਤਿ ਦੇ ਕਾਰਨ ਪਰਮਾਤਮਾ ਵਲੋਂ ਵਿਛੋੜੇ ਦੀ ਗੰਢ ਬੱਝਦੀ ਜਾਂਦੀ ਹੈ । ਇਹ ਗੰਢ ਤਦੋਂ ਖੁਲ੍ਹਦੀ ਹੈ ਜੇ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਸਹੈਤਾ ਨਾਲ ਮਨ ਦੇ ਵਿਕਾਰਾਂ ਨੂੰ ਸੁੱਧ ਕਰ ਲਏ ।

(੨੯) ਮਾਇਆ ਦੀ ਖ਼ਾਤਰ ਜੀਵ ਭਿੜ-ਭਿੜ ਮਰਦੇ ਤੇ ਦੁਖੀ ਹੁੰਦੇ ਹਨ । ਮਾਇਆ ਪਿੱਛੇ ਦੌੜਦੇ ਚੰਚਲ ਮਨ ਨੂੰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ ਰੋਕਿਆ ਜਾ ਸਕਦਾ ਹੈ ।

(੩੦) ਮਾਇਆ ਦੀ ਤ੍ਰਿਸ਼ਨਾ ਦੁੱਖਾਂ ਦਾ ਮੂਲ ਹੈ । ਜੋ ਮਨੁੱਖ ਪਰਮਾਤਮਾ ਦੀ ਮੇਹਰ ਨਾਲ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਂਦਾ ਹੈ, ਉਸ ਦੀ ਇਹ ਤ੍ਰੇਹ ਮਿਟ ਜਾਂਦੀ ਹੈ ।

(੩੧) ਤ੍ਰਿਸ਼ਨਾ ਦੇ ਭਾਰ ਨਾਲ ਲੱਦੇ ਹੋਏ ਜੀਵ ਕਈ ਵਿਕਾਰਾਂ ਵਿਚ ਡਿੱਗਦੇ ਹਨ । ਜੋ ਮਨੁੱਖ ਆਪਣਾ ਮਨ ਗੁਰੂ ਦੇ ਹਵਾਲੇ ਕਰਦਾ ਹੈ ਉਹ ਸਤਸੰਗ ਵਿਚ ਨਾਮ ਸਿਮਰ ਕੇ ਵਿਕਾਰਾਂ ਦੀਆਂ ਲਹਿਰਾਂ ਵਿਚ ਡੁੱਬਣੋਂ ਬਚ ਜਾਂਦਾ ਹੈ ।

(੩੨) ਮਾਇਆ ਨੂੰ ਜੀਵਨ-ਸਾਥੀ ਸਮਝਿਆਂ ਤੇ ਬਣਾਇਆਂ ਖ਼ੁਆਰ ਹੋਈਦਾ ਹੈ । ਅਸਲ ਸਾਥੀ ਪਰਮਾਤਮਾ ਹੈ । ਜੋ ਜੀਵ ਪ੍ਰਭੂ ਤੋਂ ਵਿਛੜਿਆ ਹੋਇਆ ਹੈ ਉਸ ਦੇ ਅੰਦਰ ਜੀਵਨ-ਰਾਗ ਨਹੀਂ ਹੋ ਸਕਦਾ । ਸੋ, ਪ੍ਰਭੂ ਦੇ ਗੁਣ ਗਾਓ । ਪਰ ਇਸ ਦਾ ਇਹ ਭਾਵ ਨਹੀਂ ਕਿ ਕੋਈ ਜੀਵ ਪ੍ਰਭੂ ਦੇ ਗੁਣਾਂ ਦਾ ਅੰਤ ਪਾ ਸਕਦਾ ਹੈ । ਅਸਾਂ ਉਸ ਦੇ ਗੁਣ ਗਾਣੇ ਹਨ ਆਪਣੀ ਵਿਛੁੜੀ ਰੂਹ ਨੂੰ ਉਸ ਨਾਲ ਮਿਲਾਣ ਵਾਸਤੇ ।

(੩੩) ਜੋ ਜੀਵ ਬਹੁਤੀ ਬਹੁਤੀ ਮਾਇਆ ਪਿੱਛੇ ਦੌੜਦਾ ਭੱਜਦਾ ਹੈ ਉਹ ਮਾਇਆ ਦੇ ਜਾਲ ਵਿਚ ਫਸ ਜਾਂਦਾ ਹੈ, ਪ੍ਰਭੂ ਦੀ ਯਾਦ ਵਲ ਉਸ ਦੀ ਸੁਰਤਿ ਉੱਚੀ ਨਹੀਂ ਹੋ ਸਕਦੀ । ਜਿਸ ਮਨੁੱਖ ਉਤੇ ਪਰਮਾਤਮਾ ਕਿਰਪਾ ਕਰੇ, ਉਹ ਗੁਰੂ ਦੀ ਸਰਨ ਪੈ ਕੇ ਪ੍ਰਭੂ ਦੇ ਗੁਣ ਗਾਂਵਦਾ ਹੈ, ਤੇ ਇਸ ਤਰ੍ਹਾਂ ਮਾਇਆ ਦੀ ਤ੍ਰਿਸ਼ਨਾ ਦੇ ਜਾਲ ਵਿਚੋਂ ਬਚ ਜਾਂਦਾ ਹੈ ।

(੩੪) ਪਰਮਾਤਮਾ ਦਾ ਆਸਰਾ ਛੱਡਿਆਂ ਜਿੰਦ ਸਹਿਮੀ ਰਹਿੰਦੀ ਹੈ । ਜੋ ਮਨੁੱਖ ਗੁਰੂ ਦੀ ਬਾਣੀ ਵਿਚ ਜੁੜ ਕੇ ਸੋਚਦਾ ਹੈ ਉਸ ਨੂੰ ਇਹ ਯਕੀਨ ਬਣਦਾ ਹੈ ਕਿ ਪਰਮਾਤਮਾ ਐਸਾ ਦਾਤਾ ਹੈ ਜੋ ਨਾਹ ਮੰਗਿਆਂ ਭੀ ਹਰੇਕ ਜੀਵ ਨੂੰ ਰਿਜ਼ਕ ਦੇਂਦਾ ਹੈ । ਪ੍ਰਭੂ ਦੀ ਬੰਦਗੀ ਹੀ ਜੀਵਨ ਦਾ ਅਸਲ ਕਾਜ ਹੈ ।

(੩੫) ਹਰੇਕ ਦੇ ਦਿਲ ਦੀ ਜਾਣਨ ਵਾਲਾ ਪ੍ਰਭੂ ਜਿਸ ਮਨੁੱਖ ਉਤੇ ਮੇਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਂਦਾ ਹੈ । ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਮਨੁੱਖ ਸਿਮਰਨ ਦੀ ਬਰਕਤਿ ਨਾਲ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਦਾ ਹੈ ਤੇ ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਪਾਂਦਾ ਹੈ ।

(੩੬) ਜੇ ਪਰਮਾਤਮਾ ਦੇ ਨਾਮ-ਧਨ ਦੀ ਖ਼ਾਤਰ ਦੁਨੀਆਵੀ ਧਨ ਆਪਣਾ ਮਨ ਤੇ ਆਪਣੀ ਜਿੰਦ ਭੀ ਦੇਣੇ ਪੈ ਜਾਣ, ਤਾਂ ਭੀ ਇਹ ਸੌਦਾ ਸਸਤਾ ਹੈ, ਕਿਉਂਕਿ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾਇਆਂ ਮਾਇਆ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ । ਪਰਮਾਤਮਾ ਦਾ ਨਾਮ ਮਿਲਦਾ ਆਪਣੇ ਅੰਦਰੋਂ ਹੀ ਹੈ, ਪਰ ਮਿਲਦਾ ਹੈ ਗੁਰੂ ਦੇ ਦੱਸੇ ਰਾਹ ਤੇ ਤੁਰਿਆਂ ।

(੩੭) ਪਰਮਾਤਮਾ ਨੇ ਅਹੰਕਾਰ ਦੀ ਵਿੱਥ ਪਾ ਕੇ ਆਪ ਹੀ ਜੀਵਾਂ ਨੂੰ ਆਪਣੇ ਨਾਲੋਂ ਵਿਛੋੜਿਆ ਹੋਇਆ ਹੈ । ਕੋਈ ਕਰਮ-ਧਰਮ ਜੀਵ ਦੀ ਇਸ ਵਿੱਥ ਨੂੰ ਮਿਟਾ ਨਹੀਂ ਸਕਦਾ । ਪ੍ਰਭੂ ਆਪ ਕਿਰਪਾ ਕਰ ਕੇ ਗੁਰੂ ਮਿਲਾਂਦਾ ਹੈ, ਤੇ ਗੁਰੂ ਦੇ ਸਨਮੁਖ ਹੋ ਕੇ ਨਾਮ ਸਿਮਰਿਆਂ ਇਹ ਵਿੱਥ ਮਿਟ ਜਾਂਦੀ ਹੈ ।

(੩੮) ਵਿਕਾਰਾਂ ਵਿਚ ਗ੍ਰਸੇ ਜੀਵ ਦੇ ਆਤਮਕ ਜੀਵਨ ਨੂੰ ਵਿਕਾਰ ਤਬਾਹ ਕਰੀ ਜਾਂਦੇ ਹਨ, ਇਸ ਵਾਸਤੇ ਵਿਕਾਰ ਹੀ ਉਸ ਨੂੰ ਮਿੱਠੇ ਲੱਗਦੇ ਹਨ, ਵਿਕਾਰਾਂ ਦੇ ਜੰਜਾਲ ਵਿਚ ਹੀ ਉਹ ਘਿਰਿਆ ਤੇ ਸਦਾ ਦੁਖੀ ਰਹਿੰਦਾ ਹੈ । ਇਸ ਜੰਜਾਲ ਵਿਚੋਂ ਸਿਰਫ਼ ਪਰਮਾਤਮਾ ਦਾ ਨਾਮ ਹੀ ਕੱਢ ਸਕਦਾ ਹੈ ।

(੩੯) ਵਿਕਾਰਾਂ ਵਿਚ ਫਸਿਆ ਜੀਵ ਦੁਖੀ ਭੀ ਹੁੰਦਾ ਹੈ, ਪਛੁਤਾਂਦਾ ਭੀ ਹੈ, ਪਰ ਬੇ-ਵਸਾ ਹੋਇਆ ਮੁੜ ਮੁੜ ਵਿਕਾਰਾਂ ਦੀ ਚੋਗ ਚੁਗਦਾ ਰਹਿੰਦਾ ਹੈ । ਆਤਮਕ ਮੌਤ ਲਿਆਉਣ ਵਾਲੇ ਇਸ ਜਾਲ ਵਿਚੋਂ ਇਸ ਨੂੰ ਸਤਿਗੁਰੂ ਹੀ ਪਰਮਾਤਮਾ ਦੇ ਨਾਮ ਦਾ ਪਿਆਰ ਦੇ ਕੇ ਕੱਢਦਾ ਹੈ ।

(੪੦) ਇਹ ਜਾਣਦਿਆਂ ਭੀ ਕਿ ਸਰੀਰ ਤੇ ਜਿੰਦ ਦਾ ਮੇਲ ਸਿਰਫ਼ ਚਾਰ ਦਿਨਾਂ ਦਾ ਹੈ, ਜੀਵ ਦੁਨੀਆ ਦੇ ਪਦਾਰਥਾਂ ਵਿਚ ਹੀ ਮਸਤ ਰਹਿੰਦਾ ਹੈ । ਕਿਸੇ ਵਿਰਲੇ ਭਾਗਾਂ ਵਾਲੇ ਨੂੰ ਗੁਰੂ ਦੇ ਦਰ ਤੇ ਪੈ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਸੂਝ ਪੈਂਦੀ ਹੈ । ਉਹ ਸੁਭਾਗ ਜੀਵ ਗੁਰੂ ਦੀ ਬਾਣੀ ਦੀ ਰਾਹੀਂ ਸਰੀਰਕ ਮੋਹ ਤੇ ਵਿਕਾਰਾਂ ਵਲੋਂ ਪਰਤ ਕੇ ਸਦਾ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ।

(੪੧) ਸੰਸਾਰ ਇਕ ਸਮੁੰਦਰ ਦੀ ਨਿਆਈਂ ਹੈ ਜਿਸ ਵਿਚ ਆਸਾ ਤ੍ਰਿਸ਼ਨਾ ਦੀਆਂ ਲਹਿਰਾਂ ਉੱਠ ਰਹੀਆਂ ਹਨ । ਮਾਇਆ ਪਿੱਛੇ ਭਟਕਦੇ ਜੀਵਾਂ ਲਈ ਇਸ ਵਿਚੋਂ ਪਾਰ ਲੰਘਣਾ ਬੜੀ ਹੀ ਔਖੀ ਖੇਡ ਹੈ । ਜਿਨ੍ਹਾਂ ਉਤੇ ਮੇਹਰ ਹੋਵੇ, ਉਹ ਸਤਿਗੁਰੂ ਦੀ ਮਤਿ ਲੈ ਕੇ ਸਿਫ਼ਤਿ-ਸਾਲਾਹ ਵਿਚ ਜੁੜਦੇ ਹਨ, ਤੇ ਜਗਤ ਦੀ ਕਿਰਤ-ਕਾਰ ਕਰਦੇ ਹੋਏ ਹੀ ਵਿਕਾਰਾਂ ਵਲੋਂ ਬਚੇ ਰਹਿੰਦੇ ਹਨ ।

(੪੨) ਸਾਰੀ ਉਮਰ ਨਿਰੀ ਮਾਇਆ ਪਿੱਛੇ ਭਟਕਦਿਆਂ ਜੀਵਨ ਵਿਅਰਥ ਜਾਂਦਾ ਹੈ । ਮੌਤ ਆਇਆਂ ਮਾਇਆ ਨਾਲੋਂ ਤਾਂ ਸਾਥ ਮੁੱਕ ਜਾਂਦਾ ਹੈ, ਪਰ ਇਸ ਦੀ ਖ਼ਾਤਰ ਕੀਤੇ ਹੋਏ ਔਗੁਣ ਜੀਵ ਦੇ ਨਾਲ ਤੁਰ ਪੈਂਦੇ ਹਨ, ਤੇ, ਮਾਇਆ ਛੱਡਣ ਵੇਲੇ ਮਨ ਤਰਲੋ-ਮੱਛੀ ਭੀ ਬੜਾ ਹੁੰਦਾ ਹੈ । ਜੇ ਸਿਫ਼ਤਿ-ਸਾਲਾਹ ਦੀ ਰਾਸ-ਪੂੰਜੀ ਪੱਲੇ ਹੋਵੇ, ਤਾਂ ਇਹ ਔਖਿਆਈ ਨਹੀਂ ਹੁੰਦੀ, ਮਨ ਸੁਆਰਥ ਵਲ ਪਰਤਣੋਂ ਬਚਿਆ ਰਹਿੰਦਾ ਹੈ ।

(੪੩) ਮਮਤਾ-ਬੱਧੇ ਜੀਵ ਜੰਮਣ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ਤੇ ਦੁਖੀ ਹੁੰਦੇ ਹਨ । ਫਿਰ ਭੀ ਮਾਇਆ ਦੇ ਉਸ ਚੱਕਰ ਵਿਚੋਂ ਨਿਕਲਣ ਨੂੰ ਚਿੱਤ ਨਹੀਂ ਕਰਦਾ । ਜਿਸ ਮਨੁੱਖ ਦੇ ਮਨ ਨੂੰ ਗੁਰ-ਸ਼ਬਦ ਦੀ ਠੋਕਰ ਵੱਜਦੀ ਹੈ, ਉਸ ਦੇ ਅੰਦਰੋਂ ਸੁਆਰਥ ਮਿਟਦਾ ਹੈ । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਉਹ ਮਾਇਆ ਦੇ ਥਾਂ ਪ੍ਰਭੂ ਨਾਲ ਪਿਆਰ ਪਾਂਦਾ ਹੈ ।

(੪੪) ਕੋਈ ਅਮੀਰ ਹੋਵੇ ਚਾਹੇ ਗਰੀਬ, ਇਕ ਤਾਂ ਕਿਸੇ ਨੇ ਭੀ ਇਥੇ ਸਦਾ ਨਹੀਂ ਟਿਕ ਸਕਣਾ, ਦੂਜੇ ਹਰੇਕ ਨੂੰ ਜੀਵਨ-ਸਫ਼ਰ ਦੀਆਂ ਉਹਨਾਂ ਔਖਿਆਈਆਂ ਵਿਚੋਂ ਲੰਘਣਾ ਪੈਂਦਾ ਹੈ ਜਿਥੇ ਅਨੇਕਾਂ ਔਗੁਣ ਮਨੁੱਖ ਨੂੰ ਆ ਘੇਰਦੇ ਹਨ, ਤੇ ਉਸ ਦੇ ਗੁਣ ਔਗੁਣਾਂ ਹੇਠ ਨੱਪੇ ਜਾਂਦੇ ਹਨ । ਗੁਣਾਂ ਦੀ ਸੂਝ ਤਦੋਂ ਹੀ ਪੈਂਦੀ ਹੈ ਜਦੋਂ ਗੁਰ ਸ਼ਬਦ ਦੀ ਵਿਚਾਰ ਵਿਚ ਮਨ ਜੁੜਦਾ ਹੈ ।

(੪੫) ਜਗਤ ਇਕ ਰਣ-ਭੂਮੀ ਹੈ ਜਿਥੇ ਵਿਕਾਰਾਂ ਨਾਲ ਟਾਕਰਾ ਕਰਨਾ ਪੈਂਦਾ ਹੈ । ਮਾਲਕ-ਪ੍ਰਭੂ ਦੀ ਰਜ਼ਾ ਵਿਚ ਤੁਰਿਆਂ ਇਹਨਾਂ ਵਿਕਾਰਾਂ ਤੋਂ ਮਾਰ ਨਹੀਂ ਖਾਈਦੀ । ਪਰ ਇਹ ਖੇਡ ਸੌਖੀ ਨਹੀਂ, ਜੀਵਨ-ਸੰਗ੍ਰਾਮ ਵਿਚ ਮਨੁੱਖ ਕਈ ਵਾਰੀ ਸਹੀ ਪੈਂਤੜੇ ਤੋਂ ਖੁੰਝ ਕੇ ਰਜ਼ਾ ਤੋਂ ਸਿਰ ਫੇਰ ਦੇਂਦਾ ਹੈ । ਜਿਸ ਸੁਭਾਗੇ ਉਤੇ ਦਾਤੇ ਦੀ ਮੇਹਰ ਹੁੰਦੀ ਹੈ, ਉਹ ਹੀ ਰਜ਼ਾ ਵਿਚ ਰਹਿ ਕੇ ਸਿਫ਼ਤਿ-ਸਾਲਾਹ ਵਿਚ ਜੁੜਦਾ ਹੈ ।

(੪੬) ਜੰਗਲ-ਬੇਲੇ ਢੂੰਢਿਆਂ ਪਰਮਾਤਮਾ ਨਹੀਂ ਮਿਲਦਾ । ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਖ਼ਜ਼ਾਨਾ ਸਤਿਗੁਰੂ ਦੇ ਹੱਥ ਵਿਚ ਹੈ । ਜੋ ਮਨੁੱਖ ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰਦਾ ਹੈ, ਉਸ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ, ਉਹ ਪਰਮਾਤਮਾ ਦੇ ਪਿਆਰ ਵਿਚ ਜੁੜ ਕੇ ਜੀਵਨ ਦੀ ਖੱਟੀ ਖੱਟ ਲੈਂਦਾ ਹੈ ।

(੪੭) ਮਨੁੱਖ ਦਾ ਮਨ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ ਵਿਕਾਰਾਂ ਵਲੋਂ ਰੁਕ ਸਕਦਾ ਹੈ, ਤੇ ਜਦੋਂ ਮਨ ਵੱਸ ਵਿਚ ਆ ਜਾਏ ਤਦੋਂ ਹੀ ਇਸ ਵਿਚ ਪਰਮਾਤਮਾ ਦਾ ਪਰਕਾਸ਼ ਹੁੰਦਾ ਹੈ । ਇਹ ਗੱਲ ਪੱਕੀ ਜਾਣੋ ਕਿ ਸਤਿਗੁਰੂ ਦੇ ਪਾਸ ਹੀ ਪ੍ਰਭੂ ਦੇ ਨਾਮ ਦੀ ਰਾਸਿ-ਪੂੰਜੀ ਹੈ, ਇਹ ਪੂੰਜੀ ਤਦੋਂ ਹੀ ਮਿਲਦੀ ਹੈ, ਜਦੋਂ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਆਪਾ-ਭਾਵ ਦੂਰ ਹੋ ਜਾਏ ਤੇ ਹਉਮੈ ਦਾ ਰੋਗ ਕੱਟਿਆ ਜਾਏ ।

(੪੮) ਜੀਵ ਜਗਤ ਵਿਚ ਪ੍ਰਭੂ ਦਾ ਨਾਮ-ਧਨ ਵਿਹਾਝਣ ਲਈ ਵਣਜਾਰਾ ਬਣ ਕੇ ਆਇਆ ਹੈ, ਪਰ ਕੁਰਾਹੇ ਪੈ ਕੇ ਦੁਨੀਆ ਦੀਆਂ ਮੱਲਾਂ ਹੀ ਮੱਲਦਾ ਰਹਿੰਦਾ ਹੈ ਤੇ ਮੇਰ-ਤੇਰ ਵਿਚ ਫਸ ਕੇ ਦੁਖੀ ਰਹਿੰਦਾ ਹੈ । ਸਿਆਣਾ ਵਪਾਰੀ ਉਹ ਹੈ ਜੋ ਨਾਮ-ਧਨ ਜੋੜਦਾ ਹੈ, ਉਸੇ ਨੂੰ ਹੀ ਪ੍ਰਭੂ ਦਾ ਪਿਆਰ ਤੇ ਆਦਰ ਨਸੀਬ ਹੁੰਦਾ ਹੈ । ਮਾਇਆ ਨੂੰ ਜ਼ਿੰਦਗੀ ਦਾ ਮਨੋਰਥ ਬਨਾਣ ਦੇ ਥਾਂ ਮਾਇਆ ਦੇ ਪੈਦਾ ਕਰਨ ਵਾਲੇ ਪ੍ਰਭੂ ਨੂੰ ਹਿਰਦੇ ਵਿਚ ਵਸਾਓ ।

(੪੯) ਜਿਉਂ ਜਿਉਂ ਮਨੁੱਖ ਮਾਇਆ ਦੀਆਂ ਮੱਲਾਂ ਮੱਲਦਾ ਹੈ, ਤਿਉਂ ਤਿਉਂ ਇਹ ਥੋੜ੍ਹ-ਵਿਤਾ ਤੇ ਤੰਗ-ਦਿਲ ਹੁੰਦਾ ਜਾਂਦਾ ਹੈ । ਇਸ ਦੇ ਅੰਦਰ, ਸਾਥੀ ਬੰਦਿਆਂ ਲਈ ਦਇਆ-ਪਿਆਰ ਨਹੀਂ ਰਹਿ ਜਾਂਦਾ । ਵਿਤਕਰੇ ਦਾ ਇਕ ਭਾਂਬੜ ਮੱਚ ਪੈਂਦਾ ਹੈ ਜਿਸ ਵਿਚ ਮੱਲਾਂ ਮੱਲਣ ਵਾਲਾ ਭੀ ਸੜਦਾ ਹੈ ਤੇ ਹੋਰ ਜੀਵ ਭੀ ਦੁਖੀ ਹੁੰਦੇ ਹਨ । ਪਰ ਜੋ ਮਨੁੱਖ ਪ੍ਰਭੂ ਨੂੰ ਯਾਦ ਰੱਖਦਾ ਹੈ ਉਹ ਧੀਰਜ ਤੇ ਜਿਗਰੇ ਵਾਲਾ ਹੁੰਦਾ ਹੈ, ਤੰਗ-ਦਿਲੀ ਉਸ ਦੇ ਨੇੜੇ ਨਹੀਂ ਢੁਕਦੀ ।

(੫੦) ਧਨ-ਪਦਾਰਥ ਦੀ ਖ਼ਾਤਰ ਮਨੁੱਖ ਕਈ ਹੀਲੇ ਕਰਦਾ ਰਹਿੰਦਾ ਹੈ, ਪਰਮਾਤਮਾ ਅਗੇ ਤਰਲੇ ਲੈਂਦਾ ਹੈ, ਦੂਜਿਆਂ ਦੀ ਚਾਕਰੀ ਕਰਦਾ ਹੈ, ਠੱਗੀ-ਠੋਰੀ ਭੀ ਕਰ ਲੈਂਦਾ ਹੈ ਪਰ ਮੌਤ ਆਇਆਂ ਇਹ ਧਨ ਇਥੇ ਦਾ ਇਥੇ ਹੀ ਰਹਿ ਜਾਂਦਾ ਹੈ, ਤੇ ਮਨੁੱਖ ਆਪਣੇ ਮਾਲਕ ਪ੍ਰਭੂ ਦੀਆਂ ਨਜ਼ਰਾਂ ਵਿਚ ਭੀ ਹੌਲਾ ਪੈ ਜਾਂਦਾ ਹੈ । ਪਰਮਾਤਮਾ ਦੀ ਬੰਦਗੀ ਹੀ ਮਨੁੱਖ ਨੂੰ ਧਨ ਦੇ ਮੋਹ ਤੋਂ ਬਚਾ ਸਕਦੀ ਹੈ ।

(੫੧) ਧਨ-ਸੰਪੈ ਇਕੱਠੀ ਕੀਤਿਆਂ ਨਿਰੀ ਹਉਮੈ ਹੀ ਵਧਦੀ ਹੈ ਜੋ ਮਨੁੱਖ ਨੂੰ ਥੋੜ੍ਹ-ਵਿਤਾ ਤੇ ਤੰਗ-ਦਿਲ ਬਣਾ ਕੇ ਦੁੱਖ ਹੀ ਪੈਦਾ ਕਰਦੀ ਹੈ । ਹਰੇਕ ਮਨੁੱਖ ਆਪਣੀ ਜ਼ਿੰਦਗੀ ਦੇ ਤਜਰਬੇ ਤੋਂ ਇਹ ਗੱਲ ਜਾਣਦਾ ਹੈ । ਜੇ ਸੁਖ ਲੱਭਣਾ ਹੈ ਤਾਂ ਸਤਿਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਨਾਲ ਸਾਂਝ ਬਣਾਓ, ਪਰਮਾਤਮਾ ਨਾਲ ਪ੍ਰੀਤ ਜੋੜੋ । ਸਿਮਰਨ ਤੋਂ ਬਿਨਾ ਹੋਰ ਕੋਈ ਕਰਮ-ਕਾਂਡ ਨਾਹ ਹਉਮੈ ਮਿਟਾ ਸਕਦਾ ਹੈ ਤੇ ਨਾਹ ਹੀ ਸੁਖ ਦੇ ਸਕਦਾ ਹੈ ।

(੫੨) ਜਦ ਤਕ ਜੀਵ ਪਰਮਾਤਮਾ ਤੋਂ ਵਿਛੁੜਿਆ ਹੋਇਆ ਹੈ, ਤਦ ਤਕ ਆਪਣੀ ਵੱਖਰੀ 'ਹਉ' ਵਿਚ ਫਸਿਆ ਰਹਿੰਦਾ ਹੈ, ਕੋਈ ਸਿਆਣਪ-ਚਤੁਰਾਈ ਇਸ ਨੂੰ 'ਹਉ' ਦੀ ਤੰਗ-ਦਿਲੀ ਤੇ ਦੁੱਖ ਵਿਚੋਂ ਕੱਢ ਨਹੀਂ ਸਕਦੀ । ਪ੍ਰਭੂ ਦੀ ਮੇਹਰ ਹੋਵੇ, ਸਤਿਗੁਰੂ ਦੇ ਸ਼ਬਦ ਦੀ ਰਾਹੀਂ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਬਖ਼ਸ਼ੇ, ਤਾਂ ਪ੍ਰਭੂ ਤੋਂ ਵਿਛੋੜਾ ਦੂਰ ਹੋ ਕੇ 'ਹਉ' ਮੁੱਕ ਜਾਂਦੀ ਹੈ ਤੇ ਜੀਵਨ ਸੁਖੀ ਹੋ ਜਾਂਦਾ ਹੈ ।

(੫੩) ਉਸੇ ਪਾਂਧੇ ਨੂੰ ਵਿਦਵਾਨ ਜਾਣੋ ਜੋ ਵਿੱਦਿਆ ਦੀ ਸਹੈਤਾ ਨਾਲ ਠੰਢੇ ਸੁਭਾਵ ਵਾਲਾ ਬਣਦਾ ਹੈ, ਤੇ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜ ਕੇ ਜੀਵਨ ਦਾ ਲਾਹਾ ਖੱਟਦਾ ਹੈ । ਪਰ ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਨ ਦੇ ਥਾਂ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਸ ਨੂੰ ਅਨ-ਪੜ੍ਹ ਹੀ ਸਮਝੋ, ਉਹ ਨਿਰਾ ਆਜੀਵਕਾ ਦੀ ਖ਼ਾਤਰ ਹੀ ਵਿੱਦਿਆ ਵੇਚ ਰਿਹਾ ਹੈ, ਉਸ ਵਿਚੋਂ ਆਤਮਕ ਗੁਣ ਕੋਈ ਨਹੀਂ ਗ੍ਰਹਿਣ ਕਰਦਾ ।

(੫੪) ਉਹੀ ਪਾਂਧਾ ਵਿਦਵਾਨ ਹੈ ਪੰਡਿਤ ਹੈ ਸਿਆਣਾ ਹੈ ਜੋ ਸਤਿਗੁਰੂ ਦੇ ਦੱਸੇ ਹੋਏ ਰਾਹ ਤੇ ਤੁਰ ਕੇ ਆਪ ਭੀ ਪਰਮਾਤਮਾ ਦਾ ਨਾਮ ਸਿਮਰਦਾ ਹੈ, ਤੇ ਆਪਣੇ ਚਾਟੜਿਆਂ ਨੂੰ ਭੀ ਪ੍ਰਭੂ ਦਾ ਨਾਮ ਜਪਣ ਦੀ ਪ੍ਰੇਰਨਾ ਕਰਦਾ ਹੈ । ਉਹੀ ਪਾਂਧਾ ਇਸ ਜੀਵਨ ਤੋਂ ਕੋਈ ਖੱਟੀ ਖੱਟਦਾ ਹੈ ।

**ਲੜੀ-ਵਾਰ ਭਾਵ :—**

(੧) (ਪਉੜੀ ਨੰ: ੧ ਤੋਂ ੧੨ ਤਕ)

ਇਸ ਬੇਅੰਤ ਸ੍ਰਿਸ਼ਟੀ ਦਾ ਬਨਾਣ ਵਾਲਾ ਪਰਮਾਤਮਾ ਹਰ ਥਾਂ ਵਿਆਪਕ ਹੈ ਤੇ ਸਦਾ ਕਾਇਮ ਰਹਿਣ ਵਾਲਾ ਹੈ । ਉਸ ਨੂੰ ਕਿਸੇ ਮੂਰਤੀ ਦੀ ਰਾਹੀਂ ਕਿਸੇ ਮੰਦਰ ਵਿਚ ਅਸਥਾਪਨ ਨਹੀਂ ਕੀਤਾ ਜਾ ਸਕਦਾ ।

ਜਦ ਤਕ ਮਨੁੱਖ ਆਪਣੀ ਨਿੱਕੀ ਜਿਹੀ 'ਹਉ' ਨਾਲ ਘਿਰਿਆ ਹੋਇਆ ਹੈ, ਤਦ ਤਕ ਨਿਰਾ ਜ਼ਬਾਨੀ ਜ਼ਬਾਨੀ ਪਰਮਾਤਮਾ ਨੂੰ ਸਰਬ-ਵਿਆਪਕ ਆਖ ਦੇਣ ਨਾਲ ਮਨੁੱਖ ਨੂੰ ਉਸ ਦੀ ਸਰਬ-ਵਿਆਪਕਤਾ ਦੀ ਸੂਝ ਨਹੀਂ ਪੈਂਦੀ । ਪਰਮਾਤਮਾ ਦੀ ਵਡਿਆਈ ਦੀ ਅਸਲ ਕਦਰ ਸਤਿਗੁਰੂ ਜਾਣਦਾ ਹੈ । ਮਨੁੱਖ ਨੇ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ, ਗੁਰੂ ਦੇ ਸ਼ਬਦ ਵਿਚ ਜੁੜ ਕੇ, ਆਪਣੇ ਥੋੜ੍ਹ-ਵਿਤੇ ਸੁਆਰਥੀ ਜੀਵਨ ਦੀ ਹੱਦ-ਬੰਦੀ ਵਿਚੋਂ ਨਿਕਲਣਾ ਹੈ । ਬੱਸ ! ਫਿਰ ਇਸ ਨੂੰ ਹਰੇਕ ਜੀਵ ਵਿਚ ਬੋਲਦਾ ਸੁਣਦਾ ਕਿਰਤ ਕਰਦਾ ਪਰਮਾਤਮਾ ਹੀ ਦਿੱਸੇਗਾ ।

ਪਰ ਜਦ ਤਕ ਗੁਰੂ ਤੋਂ ਖੁੰਝਿਆ ਹੋਇਆ ਹੈ, ਤਦ ਤਕ ਥੋੜ੍ਹ-ਵਿਤਾ ਹੈ, ਸੁਆਰਥੀ ਹੈ, ਇਸ ਨੂੰ ਹਰ ਵੇਲੇ ਆਪਣੀ ਹੀ ਗਉਂ ਦਿੱਸਦੀ ਤੇ ਸੁੱਝਦੀ ਹੈ, ਤਦ ਤਕ ਇਹ ਆਤਮਕ ਮੌਤੇ ਮੋਇਆ ਹੋਇਆ ਹੈ ।

ਸਤਿਗੁਰੂ ਪਰਮਾਤਮਾ ਦੇ ਸਿਮਰਨ ਦੀ ਰਾਹੀਂ ਮਨੁੱਖ ਦੀ ਪਰਮਾਤਮਾ ਨਾਲ ਪੱਕੀ ਜਾਣ-ਪਛਾਣ ਪਾ ਦੇਂਦਾ ਹੈ, ਫਿਰ ਇਹ ਆਤਮ-ਬਲੀ ਬਣ ਕੇ ਵਿਕਾਰਾਂ ਦਾ ਟਾਕਰਾ ਕਰਨ-ਜੋਗਾ ਹੋ ਜਾਂਦਾ ਹੈ, ਹੋਰ ਹੋਰ ਜੀਊਣ ਲਈ ਤਰਲੇ ਲੈਣੇ ਛੱਡ ਦੇਂਦਾ ਹੈ, ਤੇ ਲੋਕ ਦਿਖਾਵੇ ਦਾ ਦਬੇਲ ਨਹੀਂ ਰਹਿੰਦਾ ।

(੨) (ਪਉੜੀ ਨੰ: ੧੩ ਤੋਂ ੧੬)

ਗੁਰੂ ਦਾ ਰਸਤਾ ਛੱਡ ਕੇ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਲੱਬ ਲੋਭ ਅਹੰਕਾਰ ਆਦਿਕ ਦਾ ਗੋੱਲਾ ਬਣ ਜਾਂਦਾ ਹੈ, ਮਾਇਆ ਪਿੱਛੇ ਝੱਲਾ ਹੋ ਜਾਂਦਾ ਹੈ ਭੈੜੇ ਚੰਦਰੇ ਬੰਦਿਆਂ ਦੀ ਭੀ ਖ਼ੁਸ਼ਾਮਦ ਕਰਦਾ ਫਿਰਦਾ ਹੈ । ਉਸ ਦੇ ਅੱਖ ਕੰਨ ਜੀਭ ਆਦਿਕ ਸਾਰੇ ਗਿਆਨ-ਇੰਦ੍ਰੇ ਉਸ ਨੂੰ ਪਰਾਏ ਰੂਪ ਪਰਾਈ ਨਿੰਦਿਆ ਆਦਿਕ ਵਲ ਪਾ ਕੇ ਆਤਮਕ ਜੀਵਨ ਤੋਂ ਡੇਗ ਦੇਂਦੇ ਹਨ । ਫਿਰ ਇਸ ਦੇ ਜੀਵਨ ਨੂੰ ਜੀਵਨ ਨਹੀਂ ਆਖ ਸਕੀਦਾ, ਇਹ ਅਸਲ ਵਿਚ ਆਤਮਕ ਮੌਤ ਹੈ ।

(੩) (ਪਉੜੀ ਨੰ: ੧੭ ਤੋਂ ੨੨)

ਕਾਮ ਕ੍ਰੋਧ ਆਦਿਕ ਵਿਚ ਆਤਮਕ ਮੌਤੇ ਮਰਿਆ ਮਨੁੱਖ ਭੀ ਜਦੋਂ ਪ੍ਰਭੂ ਦੀ ਮੇਹਰ ਨਾਲ ਗੁਰੂ ਦੇ ਦੱਸੇ ਰਾਹ ਦੀ ਘਾਲ-ਕਮਾਈ ਕਰਦਾ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੁੜਦਾ ਹੈ, ਤਾਂ ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਹੋ ਜਾਣ ਕਰ ਕੇ ਪ੍ਰਭੂ ਦੀਆਂ ਬਖ਼ਸ਼ਸ਼ਾਂ ਦੀ ਉਸ ਨੂੰ ਕਦਰ ਪੈਂਦੀ ਹੈ, ਸੁਆਰਥ ਖ਼ੁਦਗ਼ਰਜ਼ੀ ਵਲੋਂ ਉਹ ਸੰਕੋਚ ਕਰਦਾ ਹੈ ਤੇ ਮਾਇਆ ਦੇ ਥਾਂ ਪਰਮਾਤਮਾ ਹੀ ਉਸ ਨੂੰ ਆਪਣੀ ਜਿੰਦ ਦਾ ਆਸਰਾ-ਸਹਾਰਾ ਦਿੱਸਣ ਲੱਗ ਪੈਂਦਾ ਹੈ ।

(੪) (ਪਉੜੀ ਨੰ: ੨੩ ਤੋਂ ੨੬)

ਪ੍ਰਭੂ ਦੀ ਯਾਦ ਤੋਂ ਖੁੰਝ ਕੇ ਮਨੁੱਖ ਦਾ ਚੰਚਲ ਮਨ ਮੁੜ ਮੁੜ ਮਾਇਕ ਭੋਗਾਂ ਵਲ ਦੌੜਦਾ ਹੈ, ਨਿੱਤ ਮੌਤ ਦੇ ਸੱਦੇ ਆਉਂਦੇ ਵੇਖ ਕੇ ਭੀ ਮਨੁੱਖ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਤੇ ਮਾਇਆ ਦੀ ਖ਼ਾਤਰ ਜਗਤ ਨਾਲ ਝਗੜੇ ਸਹੇੜਦਾ ਰਹਿੰਦਾ ਹੈ, ਜੁਆਨੀ ਲੰਘ ਜਾਂਦੀ ਹੈ, ਬੁਢੇਪਾ ਆ ਜਾਂਦਾ ਹੈ, ਮੌਤ ਸਿਰ ਤੇ ਆ ਖਲੋਤੀ ਜਾਪਦੀ ਹੈ ਫਿਰ ਭੀ ਮਾਇਆ ਦਾ ਮੋਹ ਨਹੀਂ ਮੁੱਕਦਾ । ਪਰ ਜਦੋਂ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਨਾਮ ਸਿਮਰਦਾ ਹੈ ਤਾਂ ਧਰਤੀ ਦੀ ਸਾਰੀ ਦੌਲਤ ਦੀ ਭੀ ਪਰਵਾਹ ਨਹੀਂ ਰਹਿ ਜਾਂਦੀ ।

(੫) (ਪਉੜੀ ਨੰ: ੨੭ ਤੋਂ ੩੧)

ਮਾਇਆ ਦੀ ਖ਼ਾਤਰ ਜੀਵ ਭਿੜ-ਭਿੜ ਮਰਦੇ ਤੇ ਦੁਖੀ ਹੁੰਦੇ ਹਨ, ਤ੍ਰਿਸ਼ਨਾ ਦੇ ਭਾਰ ਨਾਲ ਲੱਦੇ ਹੋਏ ਕਈ ਵਿਕਾਰਾਂ ਵਿਚ ਡਿੱਗਦੇ ਹਨ; ਅਹੰਕਾਰ, ਰਜ਼ਾ ਤੋਂ ਇਨਕਾਰ ਗਿਲੇ-ਗੁਜ਼ਾਰੀ ਆਦਿਕ ਦੇ ਕਾਰਨ ਪ੍ਰਭੂ ਨਾਲੋਂ ਵਿਛੋੜੇ ਦੀ ਗੰਢ ਬੱਝਦੀ ਜਾਂਦੀ ਹੈ ਤੇ ਜੀਵਨ ਗੰਦਾ ਹੁੰਦਾ ਹੈ । ਇਸ ਦਾ ਇਕੋ-ਇਕ ਇਲਾਜ ਹੈ—ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਸਤਸੰਗ ਵਿਚ ਨਾਮ ਸਿਮਰਨਾ ।

(੬) (ਪਉੜੀ ਨੰ: ੩੨ ਤੋਂ ੩੪)

ਮਾਇਆ ਨੂੰ ਜੀਵਨ-ਸਾਥੀ ਸਮਝਿਆਂ ਤੇ ਬਣਾਇਆਂ ਖ਼ੁਆਰ ਹੋਈਦਾ ਹੈ, ਬਹੁਤੀ ਬਹੁਤੀ ਮਾਇਆ ਜੋੜਨ ਦਾ ਲਾਲਚ ਕਰ ਕੇ ਇਸ ਦੇ ਜਾਲ ਵਿਚ ਫਸ ਜਾਈਦਾ ਹੈ । ਗੁਰੂ ਦੀ ਬਾਣੀ ਦਾ ਅਭਿਆਸ ਪਕਾਓ, ਇਸ ਤਰ੍ਹਾਂ ਇਹ ਯਕੀਨ ਬਣ ਜਾਇਗਾ ਕਿ ਪ੍ਰਭੂ ਐਸਾ ਦਾਤਾ ਹੈ ਜੋ ਨਾ ਮੰਗਿਆਂ ਭੀ ਹਰੇਕ ਜੀਵ ਨੂੰ ਰਿਜ਼ਕ ਦੇਂਦਾ ਹੈ ।

(੭) (ਪਉੜੀ ਨੰ: ੩੫ ਤੋਂ ੩੭)

ਕੋਈ ਭੀ ਕਰਮ-ਧਰਮ ਮਨੁੱਖ ਨੂੰ ਤ੍ਰਿਸ਼ਨਾ ਦੇ ਇਸ ਜਾਲ ਵਿਚੋਂ ਕੱਢ ਨਹੀਂ ਸਕਦਾ; ਪ੍ਰਭੂ ਦੀ ਯਾਦ ਦਾ ਧਨ ਹੀ ਤ੍ਰਿਸ਼ਨਾ ਨੂੰ ਮਿਟਾਂਦਾ ਹੈ । ਇਸ ਨਾਮ-ਧਨ ਦੀ ਖ਼ਾਤਰ ਹਰੇਕ ਕੁਰਬਾਨੀ ਕਰ ਦੇਣੀ ਚਾਹੀਦੀ ਹੈ । ਇਹ ਧਨ ਮਿਲਦਾ ਹੈ ਉਸ ਪ੍ਰਭੂ ਦੀ ਮੇਹਰ ਨਾਲ ਤੇ ਮਿਲਦਾ ਹੈ ਗੁਰੂ ਪਾਸੋਂ ।

(੮) (ਪਉੜੀ ਨੰ: ੩੮ ਤੋਂ ੪੭)

ਸੰਸਾਰ-ਸਮੁੰਦਰ ਦੀਆਂ ਆਸਾ-ਤ੍ਰਿਸ਼ਨਾ ਦੀਆਂ ਲਹਿਰਾਂ ਵਿਚ ਫਸ ਕੇ ਜੀਵ ਬੇ-ਵਸਾ ਹੋ ਕੇ ਵਿਕਾਰਾਂ ਨਾਲ ਪਿਆਰ ਪਾ ਲੈਂਦਾ ਹੈ, ਦੁੱਖ ਸਹੇੜ ਕੇ ਭੀ ਵਿਕਾਰਾਂ ਦੀ ਚੋਗ ਚੁਗੀ ਜਾਂਦਾ ਹੈ, ਚਾਰ ਦਿਨਾਂ ਦੇ ਜੀਵਨ ਪਿਛੋਂ ਮਾਇਆ ਛੱਡਣ ਵੇਲੇ ਬੜਾ ਤਰਲੋ-ਮੱਛੀ ਹੁੰਦਾ ਹੈ, ਇਸ ਦੀ ਖ਼ਾਤਰ ਕੀਤੇ ਔਗੁਣਾਂ ਦਾ ਭਾਰ ਚੁੱਕਣਾ ਪੈ ਜਾਂਦਾ ਹੈ । ਕੋਈ ਅਮੀਰ ਹੋਏ ਚਾਹੇ ਗਰੀਬ, ਇਸ ਜਗਤ-ਰਣਭੂਮੀ ਵਿਚ ਹਰੇਕ ਜੀਵ ਨੂੰ ਵਿਕਾਰਾਂ ਨਾਲ ਵਾਹ ਪੈਂਦਾ ਹੈ, ਸਹੀ ਪੈਂਤੜੇ ਤੋਂ ਖੁੰਝ ਕੇ ਜੀਵ ਆਤਮਕ ਮੌਤ ਖ਼ਰੀਦ ਲੈਂਦਾ ਹੈ । ਦਾਤੇ ਪ੍ਰਭੂ ਦੀ ਮੇਹਰ ਹੋਵੇ, ਗੁਰੂ-ਸ਼ਬਦ ਵਿਚ ਮਨ ਜੁੜੇ, ਤਾਂ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਗੁਣਾਂ ਦੀ ਸੂਝ ਪੈਂਦੀ ਹੈ ਤੇ ਮਾਇਆ ਦੇ ਜੰਜਾਲ ਵਿਚੋਂ ਖ਼ਲਾਸੀ ਹੋ ਜਾਂਦੀ ਹੈ । ਕਿਰਤ-ਕਾਰ ਛੱਡਣ ਦੀ ਲੋੜ ਨਹੀਂ ਪੈਂਦੀ, ਜੰਗਲ-ਬੇਲੇ ਢੂੰਢਿਆਂ ਪ੍ਰਭੂ ਨਹੀਂ ਮਿਲਦਾ । ਇਹ ਗੱਲ ਪੱਕੀ ਜਾਣੋ ਕਿ ਪ੍ਰਭੂ ਦੇ ਨਾਮ ਦੀ ਰਾਸ-ਪੂੰਜੀ ਸਤਿਗੁਰੂ ਦੇ ਪਾਸ ਹੀ ਹੈ ।

(੯) (ਪਉੜੀ ਨੰ: ੪੮ ਤੋਂ ੫੨)

ਪਰਮਾਤਮਾ ਦੀ ਯਾਦ ਭੁਲਾ ਕੇ ਜੀਵ-ਵਣਜਾਰਾ ਆਪਣੀ ਵੱਖਰੀ 'ਹਉ' ਵਿਚ ਫਸ ਜਾਂਦਾ ਹੈ; ਦੁਨੀਆ ਦੀਆਂ ਮੱਲਾਂ ਮੱਲਣ ਦੇ ਆਹਰੇ ਲੱਗ ਕੇ ਥੋੜ੍ਹ-ਵਿਤਾ ਤੇ ਤੰਗ-ਦਿਲ ਹੁੰਦਾ ਜਾਂਦਾ ਹੈ, ਸਾਥੀ ਬੰਦਿਆਂ ਨਾਲ ਕਈ ਠੱਗੀਆਂ-ਠੋਰੀਆਂ ਕਰਦਾ ਰਹਿੰਦਾ ਹੈ, ਵਿਤਕਰੇ ਦੀ ਅੱਗ ਵਿਚ ਆਪ ਭੀ ਸੜਦਾ ਹੈ ਤੇ ਹੋਰਨਾਂ ਨੂੰ ਭੀ ਦੁਖੀ ਕਰਦਾ ਹੈ । ਹਰੇਕ ਮਨੁੱਖ ਆਪਣੀ ਜ਼ਿੰਦਗੀ ਦੇ ਤਜਰਬੇ ਤੋਂ ਇਹ ਗੱਲ ਜਾਣਦਾ ਹੈ । ਕੋਈ ਕਰਮ-ਕਾਂਡ ਕੋਈ ਚਤੁਰਾਈ-ਸਿਆਣਪ ਇਸ 'ਹਉ' ਵਿਚੋਂ ਕੱਢਣ ਦੇ ਸਮਰੱਥ ਨਹੀਂ ਹੈ । ਪ੍ਰਭੂ ਦੀ ਮੇਹਰ ਹੋਵੇ, ਗੁਰੂ ਦੇ ਸ਼ਬਦ ਦੀ ਰਾਹੀਂ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਬਖ਼ਸ਼ੇ, ਤਾਂ ਹੀ ਇਹ 'ਹਉ' ਮੁੱਕਦੀ ਹੈ ਤੇ ਜੀਵਨ ਸੁਖੀ ਹੁੰਦਾ ਹੈ ।

(੧੦) (ਪਉੜੀ ਨੰ: ੫੩, ੫੪)

ਕਿਤਨਾ ਹੀ ਪੜ੍ਹਿਆ-ਪੰਡਿਤ ਹੋਵੇ, ਪਰ ਜੇ ਉਹ ਜੀਵਨ-ਸਫ਼ਰ ਵਿਚ ਆਪਣੇ ਮਨ ਦੇ ਪਿੱਛੇ ਤੁਰ ਰਿਹਾ ਹੈ ਤਾਂ ਉਸ ਨੂੰ ਅਨ-ਪੜ੍ਹ ਹੀ ਜਾਣੋ, ਉਹ ਆਪਣੀ ਵਿੱਦਿਆ ਨਿਰੀ ਆਜੀਵਿਕਾ ਵਾਸਤੇ ਹੀ ਵਰਤਦਾ ਹੈ, ਆਤਮਕ ਗੁਣ ਉਸ ਨੇ ਕੋਈ ਨਾ ਖੱਟਿਆ, ਪੜ੍ਹਿਆ-ਪੰਡਿਤ ਉਸੇ ਨੂੰ ਸਮਝੋ ਜੋ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਆਪ ਭੀ ਪ੍ਰਭੂ ਦਾ ਨਾਮ ਸਿਮਰਦਾ ਹੈ ਤੇ ਆਪਣੇ ਚਾਟੜਿਆਂ ਨੂੰ ਭੀ ਪ੍ਰੇਰਦਾ ਹੈ ।

**ਸਮੁੱਚਾ ਭਾਵ—**

(੧) (ਪਉੜੀ ਨੰ: ੧ ਤੋਂ ੧੬)

ਜੋ ਮਨੁੱਖ ਜ਼ਬਾਨੀ ਜ਼ਬਾਨੀ ਤਾਂ ਇਹ ਆਖਦਾ ਰਹੇ ਕਿ ਪਰਮਾਤਮਾ ਹਰੇਕ ਜੀਵ ਵਿਚ ਵਿਆਪਕ ਹੈ, ਪਰ ਉਸ ਦੀ ਰੋਜ਼ ਦੀ ਕਰਤੂਤ ਇਹ ਹੋਵੇ ਕਿ ਹਰ ਵੇਲੇ ਆਪਣੀ ਹੀ ਗਉਂ ਸਾਹਮਣੇ ਰੱਖ ਕੇ ਥੋੜ੍ਹ-ਵਿਤਾ, ਸੁਆਰਥੀ, ਤੇ ਲਾਲਚ ਅਹੰਕਾਰ ਆਦਿਕ ਦਾ ਗੋੱਲਾ ਬਣਿਆ ਰਹੇ, ਮਾਇਆ ਦੀ ਖ਼ਾਤਰ ਭੈੜੇ ਚੰਦਰੇ ਬੰਦਿਆਂ ਦੀ ਖ਼ੁਸ਼ਾਮਦ ਕਰਨੋਂ ਭੀ ਨਾਹ ਸੰਗੇ, ਉਸ ਨੂੰ ਜਿਊਂਦਾ ਨਾਹ ਸਮਝੋ, ਉਹ ਆਤਮਕ ਮੌਤੇ ਮਰਿਆ ਹੋਇਆ ਹੈ ।

(੨) (ਪਉੜੀ ਨੰ: ੧੭ ਤੋਂ ੩੭)

ਪਰ ਇਹ ਆਤਮਕ ਮੌਤ ਲਾ-ਇਲਾਜ ਨਹੀਂ ਹੈ । ਪਰਮਾਤਮਾ ਦੀ ਯਾਦ ਤੋਂ ਖੁੰਝ ਕੇ ਹੀ ਮਨੁੱਖ ਮਾਇਆ ਦਾ ਗੋੱਲਾ ਬਣਦਾ ਹੈ ਤੇ ਵਧਦੇ ਲਾਲਚ ਦੇ ਕਾਰਨ ਦੂਜਿਆਂ ਤੋਂ ਖੋਹਾ-ਮੋਹੀ ਕਰਨ ਦੇ ਤਰੀਕੇ ਲੱਭਦਾ ਰਹਿੰਦਾ ਹੈ । ਜਿਸ ਮਨੁੱਖ ਉਤੇ ਪ੍ਰਭੂ ਦੀ ਮੇਹਰ ਹੋਵੇ, ਉਹ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ । ਜਿਉਂ ਜਿਉਂ ਪ੍ਰਭੂ ਨਾਲ ਜਾਣ-ਪਛਾਣ ਵਧਦੀ ਹੈ, ਸੁਆਰਥ ਖ਼ੁਦ-ਗ਼ਰਜ਼ੀ ਤੋਂ ਸੰਕੋਚ ਹੁੰਦਾ ਜਾਂਦਾ ਹੈ । ਬੱਸ ! ਇਹੀ ਇਕੋ ਇਕ ਇਲਾਜ ਹੈ । ਹੋਰ ਕੋਈ ਕਰਮ-ਧਰਮ ਮਨੁੱਖ ਨੂੰ ਤ੍ਰਿਸ਼ਨਾ ਦੇ ਜਾਲ ਵਿਚੋਂ ਨਹੀਂ ਕੱਢ ਸਕਦਾ ।

(੩) (ਪਉੜੀ ਨੰ: ੩੮ ਤੋਂ ੫੪)

ਜੇ ਮਨੁੱਖ ਇਕ ਵਾਰੀ ਧਨ-ਸੰਪੈ ਜੋੜਨ ਦਾ ਰਾਹ ਫੜ ਲਏ, ਤਾਂ ਇਹ ਚਸਕਾ ਇਤਨਾ ਬਲਵਾਨ ਹੈ ਕਿ ਮਨੁੱਖ ਆਪਣੇ ਆਪ ਇਸ ਵਿਚੋਂ ਨਿਕਲ ਨਹੀਂ ਸਕਦਾ । ਥੋੜ੍ਹ-ਵਿਤਾ-ਪਨ, ਵਿਤਕਰਾ ਵਧਦੇ ਹੀ ਜਾਂਦੇ ਹਨ । ਹਰੇਕ ਮਨੁੱਖ ਆਪਣੀ ਜ਼ਿੰਦਗੀ ਦੇ ਤਜਰਬੇ ਤੋਂ ਇਹ ਗੱਲ ਜਾਣਦਾ ਹੈ । ਆਪ ਭੀ ਦੁਖੀ ਹੁੰਦਾ ਹੈ ਹੋਰਨਾਂ ਨੂੰ ਭੀ ਦੁਖੀ ਕਰਦਾ ਹੈ । ਕੋਈ ਕਰਮ-ਕਾਂਡ ਕੋਈ ਚਤੁਰਾਈ ਇਸ ਤ੍ਰਿਸ਼ਨਾ-ਅੱਗ ਵਿਚੋਂ ਕੱਢਣ ਜੋਗੇ ਨਹੀਂ । ਗੁਰ-ਸ਼ਬਦ ਦੀ ਰਾਹੀਂ ਸਿਫ਼ਤਿ-ਸਾਲਾਹ ਹੀ ਇਸ ਵਿਚੋਂ ਕੱਢਦੀ ਹੈ । ਕਿਰਤ-ਕਾਰ ਛੱਡ ਕੇ ਜੰਗਲ-ਬੇਲੇ ਢੂੰਢਣ ਦੀ ਲੋੜ ਨਹੀਂ ਪੈਂਦੀ । ਪੜ੍ਹਿਆ-ਪੰਡਿਤ ਉਸੇ ਨੂੰ ਜਾਣੋ ਜੋ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਆਪ ਭਗਤੀ ਕਰਦਾ ਹੈ ਤੇ ਹੋਰਨਾਂ ਨੂੰ ਪ੍ਰੇਰਦਾ ਹੈ ।

**ਮੁੱਖ ਭਾਵ** :—ਨਿਰੀ ਮਾਇਆ ਦੀ ਖ਼ਾਤਰ ਪੜ੍ਹੀ ਤੇ ਵਰਤੀ ਵਿੱਦਿਆ ਮਨੁੱਖ ਨੂੰ ਸਗੋਂ ਮਾਇਆ ਜੰਜਾਲ ਵਿਚ ਫਸਾ ਕੇ ਥੋੜ੍ਹ-ਵਿਤਾ ਸੁਆਰਥੀ ਬਣਾ ਦੇਂਦੀ ਹੈ । ਕਿਰਤ-ਕਾਰ ਕਰਦੇ ਹੋਏ ਹੀ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪ੍ਰਭੂ ਦੀ ਯਾਦ ਵਿਚ ਭੀ ਜੁੜੋ ।

**ੴ ਸਤਿਗੁਰ ਪ੍ਰਸਾਦਿ ॥**

**ਰਾਮਕਲੀ ਮਹਲਾ ੧ ਦਖਣੀ ਓਅੰਕਾਰ**

**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥ ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥ ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧॥ {ਪੰਨਾ ੯੨੯-੯੩੦}**

**ਨੋਟ :—**ਇਸ ਬਾਣੀ ਦਾ ਨਾਮ 'ਓਅੰਕਾਰੁ' ਹੈ, 'ਦੱਖਣੀ ਓਅੰਕਾਰੁ' ਨਹੀਂ ਹੈ । ਲਫ਼ਜ਼ 'ਦਖਣੀ' ਦਾ ਸੰਬੰਧ ਲਫ਼ਜ਼ 'ਰਾਮਕਲੀ' ਨਾਲ ਹੈ । 'ਰਾਮਕਲੀ ਦਖਣੀ' ਰਾਗਣੀ 'ਰਾਮਕਲੀ' ਦੀ ਇਕ ਕਿਸਮ ਹੈ । ਇਸ ਖ਼ਿਆਲ ਦੀ ਪ੍ਰੋੜ੍ਹਤਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਹੋਰ ਪ੍ਰਮਾਣ ਮਿਲਦੇ ਹਨ; ਜਿਵੇਂ :

੧. (ਪੰਨਾ ੧੦੩੩) ਮਾਰੂ ਮਹਲਾ ੧ ਦਖਣੀ, ਭਾਵ, ਮਾਰੂ ਦਖਣੀ ਮ: ੧ ।

੨. (ਪੰਨਾ ੮੪੩) ਬਿਲਾਵਲੁ ਮਹਲਾ ੧ ਛੰਤ ਦਖਣੀ; ਭਾਵ ਬਿਲਾਵਲੁ ਦਖਣੀ ਮ: ੧ ਛੰਤ ।

੩. (ਪੰਨਾ ੧੫੨) ਗਉੜੀ ਮਹਲਾ ੧ ਦਖਣੀ, ਭਾਵ, ਗਉੜੀ ਦਖਣੀ ਮ: ੧ ।

੪. (ਪੰਨਾ ੫੮੦) ਵਡਹੰਸੁ ਮਹਲਾ ੧ ਦਖਣੀ; ਭਾਵ, ਵਡਹੰਸ ਦਖਣੀ ਮ: ੧ ।

੫. (ਪੰਨਾ ੧੩੪੩) ਪ੍ਰਭਾਤੀ ਮ: ੧ ਦਖਣੀ; ਭਾਵ, ਪ੍ਰਭਾਤੀ ਦਖਣੀ ਮ: ੧ ।

**ਪਦ ਅਰਥ** :—ਓਅੰਕਾਰਿ—ਓਅੰਕਾਰ ਤੋਂ ।

ਓਅੰਕਾਰੁ—{ਨੋਟ :—'ਕਾਰ' ਸੰਸਕ੍ਰਿਤ ਦਾ ਇਕ 'ਪਿਛੇਤਰ' ਹੈ, ਇਸ ਦਾ ਅਰਥ ਹੈ 'ਇਕ-ਰਸ, ਲਗਾਤਾਰ, ਵਿਆਪਕ' ਜਿਵੇਂ ਲਫ਼ਜ਼ 'ਧੁਨਿ' ਦਾ ਅਰਥ ਹੈ "ਆਵਾਜ਼" ਤੇ, ਲਫ਼ਜ਼ 'ਧੁਨਿਕਾਰ' ਦਾ ਅਰਥ ਹੈ 'ਇਕ-ਰਸ ਆਵਾਜ਼'} ਓਅੰ+ਕਾਰ, ਇਕ-ਰਸ ਓਅੰ, ਸਰਬ-ਵਿਆਪਕ ਓਅੰ, ਸਰਬ ਵਿਆਪਕ ਪਰਮਾਤਮਾ । ਉਤਪਤਿ—ਉਤਪੱਤੀ, ਪੈਦਾਇਸ਼, ਜਨਮ । ਬ੍ਰਹਮਾ ਉਤਪਤਿ—ਬ੍ਰਹਮਾ ਦੀ ਉਤਪੱਤੀ । ਜਿਨਿ—ਜਿਸ ਨੇ, ਜਿਸ ਬ੍ਰਹਮਾ ਨੇ । ਚਿਤਿ—ਚਿੱਤ ਵਿਚ । ਓਅੰਕਾਰੁ...ਚਿਤਿ—ਜਿਨਿ ਓਅੰਕਾਰੁ ਚਿਤਿ ਕੀਆ, ਜਿਸ ਬ੍ਰਹਮਾ ਨੇ ਸਰਬ-ਵਿਆਪਕ ਪਰਮਾਤਮਾ ਨੂੰ (ਆਪਣੇ) ਚਿਤ ਵਿਚ (ਵਸਾਇਆ) । ਸੈਲ—(ਬੇਅੰਤ) ਪਹਾੜ, (ਭਾਵ,) ਸ੍ਰਿਸ਼ਟੀ । ਜੁਗ—ਸਮੇ ਦੀਆਂ ਵੰਡਾਂ । ਬੇਦ—ਵੇਦ ਆਦਿਕ ਧਰਮ-ਪੁਸਤਕ । ਨਿਰਮਏ—ਬਣੇ, ਪਰਗਟ ਹੋਏ । ਓਅੰਕਾਰਿ—ਓਅੰਕਾਰ ਦੀ ਰਾਹੀਂ, ਸਰਬ-ਵਿਆਪਕ ਪਰਮਾਤਮਾ ਦੀ ਰਾਹੀਂ । ਸਬਦਿ—ਸ਼ਬਦ ਦੀ ਰਾਹੀਂ, ਸ਼ਬਦ ਵਿਚ ਜੁੜ ਕੇ । ਉਧਰੇ—(ਜੀਵ ਡੁੱਬਣ ਤੋਂ) ਬਚ ਗਏ । ਗੁਰਮੁਖਿ—ਗੁਰੂ ਦੇ ਸਨਮੁਖ ਮਨੁੱਖ, ਉਹ ਮਨੁੱਖ ਜਿਨ੍ਹਾਂ ਦਾ ਮੂੰਹ ਗੁਰੂ ਵਲ ਰਹਿੰਦਾ ਹੈ । ਓਨਮ ਅਖਰ ਬੀਚਾਰੁ—ਓਨਮ ਅੱਖਰ ਦਾ ਵਿਚਾਰ {ਨੋਟ :—ਇਸ ਤੁਕ ਦੇ ਲਫ਼ਜ਼ 'ਅਖਰ' ਤੇ ਅਗਲੀ ਤੁਕ ਦੇ ਲਫ਼ਜ਼ 'ਅਖਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । 'ਅਖਰ ਬੀਚਾਰੁ' ਵਿਚ ਲਫ਼ਜ਼ 'ਅਖਰ' ਸੰਬੰਧ ਕਾਰਕ ਵਿਚ ਹੈ, ਭਾਵ 'ਅੱਖਰ ਦਾ ਬੀਚਾਰ' । ਅਗਲੀ ਤੁਕ ਵਿਚ ਲਫ਼ਜ਼ 'ਅਖਰੁ' ਕਰਤਾ ਕਾਰਕ ਇਕ-ਵਚਨ ਹੈ, ਭਾਵ, "ਓਨਮ-ਅਖਰੁ ਤ੍ਰਿਭਵਣ-ਸਾਰੁ ਹੈ"} । ਓਨਮ—{ਪਾਠਸ਼ਾਲਾਂ ਵਿਚ ਪਾਂਧੇ ਲੋਕ ਮੁੰਡਿਆਂ ਨੂੰ ਪੜ੍ਹਾਣ ਵੇਲੇ ਉਹਨਾਂ ਦੀ ਪੱਟੀ ਤੇ ਲਫ਼ਜ਼ (ਔ ਨਮ:) 'ਓਅੰ ਨਮਹ' ਲਿਖ ਦੇਂਦੇ ਹਨ, ਜਿਸ ਦਾ ਅਰਥ ਹੈ 'ਓਅੰ ਨੂੰ ਨਮਸਕਾਰ ਹੈ, ਪਰਮਾਤਮਾ ਨੂੰ ਨਮਸਕਾਰ ਹੈ' । ਪਹਿਲੀ ਉਦਾਸੀ ਵਿਚ ਗੁਰੂ ਨਾਨਕ ਦੇਵ ਜੀ ਜਦੋਂ ਸੰਗਲਾਦੀਪ ਤੋਂ ਮੁੜ ਕੇ ਸੋਮਨਾਥ ਦੁਆਰਕਾ ਹੁੰਦੇ ਹੋਏ ਦਰਿਆ ਨਰਬਦਾ ਦੇ ਕੰਢੇ ਕੰਢੇ ਉਸ ਥਾਂ ਅੱਪੜੇ ਜਿਥੇ ਓਅੰਕਾਰ ਦਾ ਮੰਦਰ ਹੈ, ਉਹਨਾਂ ਵੇਖਿਆ ਕਿ ਲੋਕ ਮੰਦਰ ਵਿਚ ਥਾਪੀ ਹੋਈ ਸ਼ਿਵ-ਮੂਰਤੀ ਨੂੰ 'ਓਅੰਕਾਰ' ਮਿਥ ਕੇ ਪੂਜਾ ਕਰਦੇ ਹਨ । ਮੰਦਰ ਦੀ ਪਾਠ-ਸ਼ਾਲਾ ਦੇ ਚਾਟੜੇ ਪੱਟੀਆਂ ਉਤੇ 'ਓਅੰ ਨਮਹ' ਲਿਖਦੇ ਲਿਖਾਂਦੇ ਹਨ, ਪਰ ਉਹ ਭੀ ਉਸ ਸ਼ਿਵ-ਮੂਰਤੀ ਨੂੰ ਹੀ 'ਓਅੰ' ਸਮਝ ਰਹੇ ਹਨ । ਇਸ ਪਹਿਲੀ ਪਉੜੀ ਵਿਚ ਇਹ ਦੋਵੇਂ ਭੁਲੇਖੇ ਸਮਝਾਏ ਗਏ ਹਨ} ਓਅੰ ਨਮਹ, ਓਅੰ ਨੂੰ

ਨਮਸਕਾਰ । ਓਨਮ ਅਖਰ—ਉਹ ਹਸਤੀ ਜਿਸ ਦੇ ਵਾਸਤੇ ਲਫ਼ਜ਼ 'ਓਨਮ' ਵਰਤਿਆ ਗਿਆ ਹੈ । ਓਨਮ ਅਖਰ ਬੀਚਾਰੁ—ਉਸ ਹਸਤੀ ਦਾ ਵਿਚਾਰ ਜਿਸ ਦੇ ਵਾਸਤੇ ਲਫ਼ਜ਼ 'ਓਨਮ' ਵਰਤ ਰਹੇ ਹੋ । ਤ੍ਰਿਭਵਣ ਸਾਰੁ—ਤਿੰਨ ਭਵਣਾਂ ਦਾ ਤੱਤ, ਤਿੰਨ ਭਵਣਾਂ ਦਾ ਮੂਲ, ਸਾਰੀ ਸ੍ਰਿਸ਼ਟੀ ਦਾ ਕਰਤਾ ।

**ਨੋਟ :—**'ਰਹਾਉ' ਦੀ ਤੁਕ ਵਿਚ ਸਤਿਗੁਰੂ ਜੀ ਕਿਸੇ 'ਪਾਂਡੇ' ਨੂੰ ਸੰਬੋਧਨ ਕਰਦੇ ਹਨ । ਇਸ ਪਹਿਲੀ ਪਉੜੀ ਵਿਚ ਭੀ ਉਸ 'ਪਾਂਡੇ' ਨੂੰ ਹੀ ਆਖਦੇ ਹਨ 'ਹੇ ਪਾਂਡੇ ! ਓਨਮ ਅਖਰ ਬੀਚਾਰੁ ਸੁਣਹੁ' ।

**ਅਰਥ** :—(ਹੇ ਪਾਂਡੇ ! ਤੁਸੀ ਮੰਦਰ ਵਿਚ ਅਸਥਾਪਨ ਕੀਤੀ ਹੋਈ ਇਸ ਮੂਰਤੀ ਨੂੰ 'ਓਅੰਕਾਰ' ਮਿਥ ਰਹੇ ਹੋ, ਤੇ ਆਖਦੇ ਹੋ ਕਿ ਸ੍ਰਿਸ਼ਟੀ ਨੂੰ ਬ੍ਰਹਮਾ ਨੇ ਪੈਦਾ ਕੀਤਾ ਸੀ । ਪਰ 'ਓਅੰਕਾਰ' ਉਹ ਸਰਬ-ਵਿਆਪਕ ਪਰਮਾਤਮਾ ਹੈ ਜਿਸ) ਸਰਬ-ਵਿਆਪਕ ਪਰਮਾਤਮਾ ਤੋਂ ਬ੍ਰਹਮਾ ਦਾ (ਭੀ) ਜਨਮ ਹੋਇਆ, ਉਸ ਬ੍ਰਹਮਾ ਨੇ ਭੀ ਉਸ ਸਰਬ-ਵਿਆਪਕ ਪ੍ਰਭੂ ਨੂੰ ਆਪਣੇ ਮਨ ਵਿਚ ਵਸਾਇਆ । ਇਹ ਸਾਰੀ ਸ੍ਰਿਸ਼ਟੀ ਤੇ ਸਮੇ ਦੀ ਵੰਡ ਉਸ ਸਰਬ-ਵਿਆਪਕ ਪਰਮਾਤਮਾ ਤੋਂ ਹੀ ਹੋਏ, ਵੇਦ ਭੀ ਓਅੰਕਾਰ ਤੋਂ ਹੀ ਬਣੇ । ਜੀਵ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਸਰਬ-ਵਿਆਪਕ ਪਰਮਾਤਮਾ ਦੀ ਸਹੈਤਾ ਨਾਲ ਹੀ ਸੰਸਾਰ ਦੇ ਵਿਕਾਰਾਂ ਤੋਂ ਬਚਦੇ ਹਨ, ਤੇ ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਦੇ ਹਨ ।

(ਹੇ ਪਾਂਡੇ ! ਤੁਸੀ ਆਪਣੇ ਚਾਟੜਿਆਂ ਦੀਆਂ ਪੱਟੀਆਂ ਉੱਤੇ ਲਫ਼ਜ਼ 'ਓਅੰ ਨਮਹ' ਲਿਖਦੇ ਹੋ, ਪਰ ਇਸ ਮੂਰਤੀ ਨੂੰ ਹੀ 'ਓਅੰ' ਸਮਝ ਰਹੇ ਹੋ) ਉਸ ਮਹਾਨ ਹਸਤੀ ਦੀ ਬਾਬਤ ਭੀ ਗੱਲ ਸੁਣੋ ਜਿਸ ਦੇ ਵਾਸਤੇ ਤੁਸੀ ਲਫ਼ਜ਼ 'ਓਅੰ ਨਮਹ' ਲਿਖਦੇ ਹੋ । ਇਹ ਲਫ਼ਜ਼ 'ਓਅੰ ਨਮਹ' ਉਸ (ਮਹਾਨ ਅਕਾਲ ਪੁਰਖ) ਵਾਸਤੇ ਹਨ ਜੋ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ ।੧।

**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥ {ਪੰਨਾ ੯੩੦}**

**ਨੋਟ :**—ਇਸ ਬਾਣੀ 'ਓਅੰਕਾਰ' ਦੀਆਂ ੫੪ ਪਉੜੀਆਂ ਹਨ । ਇਸ ਲੰਮੀ ਬਾਣੀ ਦਾ ਕੇਂਦਰੀ ਭਾਵ ਇਸ 'ਰਹਾਉ' ਵਾਲੀ ਤੁਕ ਵਿਚ ਹੈ । ਲਫ਼ਜ਼ 'ਰਹਾਉ' ਦਾ ਅਰਥ ਹੈ 'ਠਹਿਰ ਜਾਓ', ਜੇ ਸਾਰੀ ਬਾਣੀ ਦਾ ਸਾਰ-ਤੱਤ ਦੁ-ਹਰਫ਼ਾ ਸੁਣਨਾ ਹੈ ਤਾਂ ਇਹਨਾਂ ਦੋ ਤੁਕਾਂ ਤੇ ਖਲੋ ਜਾਓ ।

**ਪਦ ਅਰਥ** :—ਕਿਆ ਲਿਖਹੁ—ਲਿਖਣ ਦਾ ਤੈਨੂੰ ਕੀਹ ਲਾਭ ? ਲਿਖਣ ਦਾ ਕੋਈ ਲਾਭ ਨਹੀਂ ਹੈ । ਜੰਜਾਲ—ਨਿਰੇ ਦੁਨੀਆ ਦੇ ਝੰਬੇਲੇ ।

**ਨੋਟ :**—'ਰਹਾਉ' ਦੀ ਇਸ ਤੁਕ ਨਾਲ 'ਓਅੰਕਾਰ' ਦੀ ਅਖ਼ੀਰਲੀ ਪਉੜੀ ਨੂੰ ਰਲਾ ਕੇ ਪੜ੍ਹੋ :—

**ਪਾਧਾ ਗੁਰਮੁਖਿ ਆਖੀਐ, ਚਾਟੜਿਆ ਮਤਿ ਦੇਇ ॥ ਨਾਮੁ ਸਮਾਲਹੁ ਨਾਮੁ ਸੰਗਰਹੁ, ਲਾਹਾ ਜਗ ਮਹਿ ਲੇਇ ॥ ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥ ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ, ਜਿਸ ਰਾਮਨਾਮੁ ਗਲਿਹਾਰੁ ॥੫੪॥**

ਨੋਟ :—ਮੰਦਰਾਂ ਦੇ ਨਾਲ ਖੁਲ੍ਹੇ ਹੋਏ ਪਾਠਸ਼ਾਲਾ ਵਿਚ ਪੜ੍ਹਾਈ ਜਾ ਰਹੀ ਸੰਸਾਰਕ ਵਿੱਦਿਆ ਨੂੰ ਪੜ੍ਹਨ ਤੇ ਪੜ੍ਹਾਣ ਵਾਲੇ ਲੋਕ ਧਾਰਮਿਕ ਕੰਮ ਸਮਝ ਰਹੇ ਸਨ । ਸਤਿਗੁਰੂ ਜੀ ਭੁਲੇਖੇ ਨੂੰ ਦੂਰ ਕਰ ਰਹੇ ਹਨ । ਉਂਵ ਹਜ਼ੂਰ ਵਿੱਦਿਆ ਪੜ੍ਹਨ ਪੜ੍ਹਾਣ ਦੇ ਵਿਰੁੱਧ ਨਹੀਂ ਹਨ ।

**ਅਰਥ** :—ਹੇ ਪਾਂਡੇ ! ਸੁਣ, ਨਿਰੀ (ਵਾਦ-ਵਿਵਾਦ ਤੇ ਸੰਸਾਰਕ) ਝੰਬੇਲਿਆਂ ਵਾਲੀ ਲਿਖਾਈ ਲਿਖਣ ਤੋਂ (ਕੋਈ ਆਤਮਕ) ਲਾਭ ਨਹੀਂ ਹੋ ਸਕਦਾ । (ਜੇ ਤੂੰ ਆਪਣਾ ਜੀਵਨ ਸਫਲਾ ਕਰਨਾ ਹੈ ਤਾਂ) ਗੁਰੂ ਦੇ ਸਨਮੁਖ ਹੋ ਕੇ ਸ੍ਰਿਸ਼ਟੀ ਦੇ ਮਾਲਕ ਪਰਮਾਤਮਾ ਦਾ ਨਾਮ (ਭੀ ਆਪਣੇ ਮਨ ਵਿਚ) ਲਿਖ ।੧।ਰਹਾਉ।

**ਸਸੈ ਸਭੁ ਜਗੁ ਸਹਜਿ ਉਪਾਇਆ, ਤੀਨਿ ਭਵਨ ਇਕ ਜੋਤੀ ॥ ਗੁਰਮੁਖਿ ਵਸਤੁ ਪਰਾਪਤਿ ਹੋਵੈ, ਚੁਣਿ ਲੈ ਮਾਣਕ ਮੋਤੀ ॥ ਸਮਝੈ ਸੂਝੈ ਪੜਿ ਪੜਿ ਬੂਝੈ, ਅੰਤਿ ਨਿਰੰਤਰਿ ਸਾਚਾ ॥ ਗੁਰਮੁਖਿ ਦੇਖੈ ਸਾਚੁ ਸਮਾਲੇ, ਬਿਨੁ ਸਾਚੇ ਜਗੁ ਕਾਚਾ ॥੨॥ {ਪੰਨਾ ੯੩੦}**

**ਨੋਟ** :—ਪਾਂਧੇ ਚਾਟੜੇ ਦੀ ਪੱਟੀ ਉਤੇ 'ਓਅੰ ਨਮਹ' ਲਿਖ ਕੇ ਅੱਗੇ ਅਸੀਸ ਵਜੋਂ "ਸਿਧੰ ਆਇਐ" ਲਿਖਦੇ ਹਨ, ਜਿਸ ਦਾ ਭਾਵ ਇਹ ਹੈ ਕਿ 'ਤੈਨੂੰ ਇਸ ਵਿਚ ਸਿੱਧੀ ਪ੍ਰਾਪਤ ਹੋਵੇ' । ਪੜ੍ਹਨ ਲੱਗਿਆਂ ਅੱਖਰ 'ਧ' ਦੀ ( ੰ) ਅਗਲੇ 'ਅ' ਨਾਲ ਮਿਲ ਕੇ 'ਙ' ਵਾਂਗ ਉਚਾਰੀ ਜਾਇਗੀ । ਇਸ ਵਾਸਤੇ ਸਤਿਗੁਰੂ ਜੀ ਨੇ ਪਹਿਲਾਂ ਅੱਖਰ 'ਸ, ਧ, ਙ, ਅਤੇ ਏ' ਲੈ ਕੇ ਪਉੜੀਆਂ ਉਚਾਰੀਆਂ ਹਨ ।

**ਪਦ ਅਰਥ** :—ਸਸੈ—'ਸੱਸਾ' ਅੱਖਰ ਦੀ ਰਾਹੀਂ । ਸਹਜਿ—ਸਹਜੇ ਹੀ, ਬਿਨਾ ਕਿਸੇ ਉਚੇਚੇ ਉੱਦਮ ਦੇ । ਤੀਨਿ ਭਵਨ—ਤਿੰਨਾਂ ਭਵਨਾਂ ਵਿਚ, ਆਕਾਸ਼ ਪਾਤਾਲ ਮਾਤ ਲੋਕ ਵਿਚ, ਸਾਰੇ ਸੰਸਾਰ ਵਿਚ । ਇਕ ਜੋਤਿ—ਇੱਕ ਪਰਮਾਤਮਾ ਦੀ ਜੋਤਿ । ਗੁਰਮੁਖਿ—ਗੁਰੂ ਵਲ ਮੂੰਹ ਹੈ ਜਿਸ ਦਾ, ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ ਮਨੁੱਖ । ਵਸਤੁ—ਗੋਪਾਲ ਦਾ ਰਾਮ ਨਾਮ (**ਨੋਟ** :—'ਰਹਾਉ' ਦੀ ਕੇਂਦਰੀ ਤੁਕ ਵਿਚ ਇਸ 'ਵਸਤੁ' ਨੂੰ ਸਾਫ਼ ਲਫ਼ਜ਼ਾਂ 'ਰਾਮ ਨਾਮ' ਵਿਚ ਦੱਸ ਦਿੱਤਾ ਹੈ) । ਚੁਣਿ ਲੈ—(ਗੁਰਮੁਖਿ ਮਨੁੱਖ) ਚੁਣ ਲੈਂਦਾ ਹੈ । ਮਾਣਕ ਮੋਤੀ—ਪਰਮਾਤਮਾ ਦਾ ਨਾਮ-ਰੂਪ ਕੀਮਤੀ ਧਨ । ਅੰਤਿ—ਆਖ਼ਰ ਨੂੰ, ਓੜਕ ਨੂੰ (ਭਾਵ, ਹੋਰ ਸਾਰੇ ਪਦਾਰਥਾਂ ਦੇ ਟਾਕਰੇ ਤੇ) । ਨਿਰੰਤਰਿ—{ਨਿਰ+ਅੰਤਰ} ਇਕ-ਰਸ, ਹਰ ਥਾਂ ਮੌਜੂਦ । ਸਾਚਾ—ਸਚਾ-ਥਿਰ ਰਹਿਣ ਵਾਲਾ । ਸਾਚੁ ਸਮਾਲੇ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਯਾਦ ਕਰਦਾ ਹੈ । ਕਾਚਾ—ਨਾਸਵੰਤ ।

**ਅਰਥ** :—ਜਿਸ ਪਰਮਾਤਮਾ ਨੇ ਕਿਸੇ ਉਚੇਰੇ ਉੱਦਮ ਤੋਂ ਬਿਨਾ ਹੀ ਇਹ ਸਾਰਾ ਜਗਤ ਪੈਦਾ ਕੀਤਾ ਹੈ ਉਸ ਦੀ ਜੋਤਿ ਸਾਰੇ ਜਗਤ ਵਿਚ ਪਸਰ ਰਹੀ ਹੈ । ਜੋ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ ਉਸ ਨੂੰ ਉਸ ਪਰਮਾਤਮਾ ਦਾ ਨਾਮ-ਪਦਾਰਥ ਮਿਲ ਜਾਂਦਾ ਹੈ, ਗੁਰਮੁਖਿ ਮਨੁੱਖ ਪਰਮਾਤਮਾ ਦਾ ਨਾਮ ਰੂਪ ਕੀਮਤੀ ਧਨ ਇਕੱਠਾ ਕਰ ਲੈਂਦਾ ਹੈ ।

ਉਹ ਮਨੁੱਖ ਸਤਿਗੁਰੂ (ਦੀ ਬਾਣੀ) ਦੀ ਰਾਹੀਂ ਸਮਝਦਾ ਸੋਚਦਾ ਹੈ, ਸਤਿਗੁਰੂ ਦੀ ਬਾਣੀ ਮੁੜ ਮੁੜ ਪੜ੍ਹ ਕੇ ਉਸ ਨੂੰ ਇਹ ਭੇਤ ਖੁਲ੍ਹਦਾ ਹੈ ਕਿ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਪਰਮਾਤਮਾ ਹੀ ਓੜਕ ਨੂੰ ਸਦਾ-ਥਿਰ ਰਹਿਣ ਵਾਲਾ ਹੈ । ਗੁਰੂ ਦੇ ਰਾਹ ਤੇ ਤੁਰਨ ਵਾਲਾ ਮਨੁੱਖ ਉਸ ਸਦਾ-ਥਿਰ ਪਰਮਾਤਮਾ ਨੂੰ ਹੀ (ਹਰ ਥਾਂ) ਵੇਖਦਾ ਹੈ ਤੇ ਆਪਣੇ ਹਿਰਦੇ ਵਿਚ ਵਸਾਂਦਾ ਹੈ, ਪਰਮਾਤਮਾ ਤੋਂ ਛੁਟ ਬਾਕੀ ਸਾਰਾ ਜਗਤ ਉਸ ਨੂੰ ਨਾਸਵੰਤ ਦਿੱਸਦਾ ਹੈ ।੨।

**ਨੋਟ** :—ਸੰਸਕ੍ਰਿਤ ਅਤੇ ਹਿੰਦੀ ਦੇ ਅੱਖਰ 'ਸਾ, ਧਾ' ਆਦਿਕ ਆਖ ਕੇ ਉਚਾਰੀਦੇ ਹਨ । ਪਰ ਗੁਰਮੁਖੀ ਅੱਖਰਾਂ ਨੂੰ 'ਸੱਸਾ, ਧੱਧਾ' ਆਖ ਕੇ ਉਚਾਰਦੇ ਹਾਂ । ਗੁਰੂ ਨਾਨਕ ਦੇਵ ਜੀ ਭੀ ਸੱਸਾ, 'ਧੱਧਾ' ਆਖ ਕੇ ਲਿਖਦੇ ਹਨ । ਇਥੋਂ ਇਹੀ ਨਤੀਜਾ ਨਿਕਲਦਾ ਹੈ ਕਿ ਹਜ਼ੂਰ ਗੁਰਮੁਖੀ ਲਿਪੀ ਵਿਚ ਲਿਖ ਰਹੇ ਸਨ, ਦੇਵ-ਨਾਗਰੀ ਵਿਚ ਨਹੀਂ ।

**ਧਧੈ ਧਰਮੁ ਧਰੇ ਧਰਮਾਪੁਰਿ, ਗੁਣਕਾਰੀ ਮਨੁ ਧੀਰਾ ॥ ਧਧੈ ਧੂਲਿ ਪੜੈ ਮੁਖਿ ਮਸਤਕਿ, ਕੰਚਨ ਭਏ ਮਨੂਰਾ ॥ ਧਨੁ ਧਰਣੀਧਰੁ ਆਪਿ ਅਜੋਨੀ, ਤੋਲਿ ਬੋਲਿ ਸਚੁ ਪੂਰਾ ॥ ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ ॥੩॥ {ਪੰਨਾ ੯੩੦}**

**ਪਦ ਅਰਥ** :—ਧਰਮਾਪੁਰਿ—ਧਰਮ ਦੀ ਪੁਰੀ ਵਿਚ, ਸਤਸੰਗ ਵਿਚ । ਧਰਮੁ ਧਰੇ—(ਸਤਿਗੁਰੂ) ਧਰਮ ਉਪਦੇਸ਼ਦਾ ਹੈ । ਗੁਣਕਾਰੀ—ਗੁਣਾਂ ਦਾ ਪੈਦਾ ਕਰਨ ਵਾਲਾ । ਧੀਰਾ—ਟਿਕਿਆ ਹੋਇਆ । ਧੂਲਿ—ਧੂੜ, ਚਰਨ-ਧੂੜ । ਮੁਖਿ ਮਸਤਕਿ—(ਜਿਸ ਦੇ) ਮੂੰਹ ਉਤੇ, ਮੱਥੇ ਉਤੇ । ਮਨੂਰ—ਸੜਿਆ ਹੋਇਆ ਲੋਹਾ । ਧਰਣੀਧਰੁ—ਧਰਤੀ ਦਾ ਆਸਰਾ ਪਰਮਾਤਮਾ । ਅਜੋਨੀ—ਜਨਮ-ਰਹਿਤ ਪ੍ਰਭੂ । ਤੋਲਿ—ਤੋਲ ਵਿਚ । ਬੋਲਿ—ਬੋਲ ਵਿਚ । ਮਿਤਿ—ਮਾਪ, ਵਿਤ, ਬਜ਼ੁਰਗੀ, ਵਡਿਆਈ । ਕੈ—ਜਾਂ । ਆਪਿ—ਆਪ ਹੀ ਆਪ, ਜਿਸ ਦਾ ਕੋਈ ਸ਼ਰੀਕ ਨਹੀਂ । ਤੋਲਿ ਬੋਲਿ ਸਚੁ ਪੂਰਾ—(ਭਾਵ, ਗੁਰੂ ਦੀ ਰਹਿਣੀ ਚਾਲੀ-ਸੇਰੀ ਸੁੱਧ ਹੈ, ਤੇ ਗੁਰੂ ਦੀ ਕਹਿਣੀ ਭੀ ਸੋਲਾ-ਆਨੇ ਖਰੀ ਹੁੰਦੀ ਹੈ) ।

**ਅਰਥ** :—(ਹੇ ਪਾਂਡੇ ! ਗੁਰੂ ਦੀ ਸਰਨ ਪੈ ਕੇ ਕਰਤਾਰ ਦਾ ਨਾਮ ਆਪਣੇ ਮਨ ਦੀ ਪੱਟੀ ਉਤੇ ਲਿਖ, ਉਹ ਬੜਾ ਬੇਅੰਤ ਹੈ) ਕਰਤਾਰ ਦੀ ਵਡਿਆਈ ਕਰਤਾਰ ਆਪ ਹੀ ਜਾਣਦਾ ਹੈ, ਜਾਂ, ਸੂਰਮਾ ਸਤਿਗੁਰੂ ਜਾਣਦਾ ਹੈ (ਭਾਵ, ਸਤਿਗੁਰੂ ਹੀ ਪਰਮਾਤਮਾ ਦੀ ਵਡਿਆਈ ਦੀ ਕਦਰ ਪਾਂਦਾ ਹੈ) ਸਤਿਗੁਰੂ ਸਤਸੰਗ ਵਿਚ (ਉਸ ਕਰਤਾਰ ਦੇ ਸਿਮਰਨ ਰੂਪ) ਧਰਮ ਦਾ ਉਪਦੇਸ਼ ਕਰਦਾ ਹੈ, (ਸਿਮਰਨ ਦੀ ਬਰਕਤਿ ਨਾਲ) ਸਤਿਗੁਰੂ ਦਾ ਆਪਣਾ ਮਨ ਟਿਕਿਆ ਰਹਿੰਦਾ ਹੈ, ਤੇ ਉਹ ਹੋਰਨਾਂ ਵਿਚ ਭੀ (ਇਹ) ਗੁਣ ਪੈਦਾ ਕਰਦਾ ਹੈ । ਜਿਸ ਮਨੁੱਖ ਦੇ ਮੂੰਹ-ਮੱਥੇ ਤੇ ਗੁਰੂ ਦੇ ਚਰਨਾਂ ਦੀ ਧੂੜ ਪਏ, ਉਹ ਨਕਾਰੇ ਸੜੇ ਹੋਏ ਲੋਹੇ ਤੋਂ ਸੋਨਾ ਬਣ ਜਾਂਦਾ ਹੈ । ਸਤਿਗੁਰੂ ਤੋਲ ਵਿਚ ਬੋਲ ਵਿਚ ਸੱਚਾ ਤੇ ਪੂਰਨ ਹੁੰਦਾ ਹੈ । ਅਤੇ ਜੋ ਪਰਮਾਤਮਾ ਸ੍ਰਿਸ਼ਟੀ ਦਾ ਆਸਰਾ ਹੈ ਜਿਸ ਦਾ ਕੋਈ ਸ਼ਰੀਕ ਨਹੀਂ ਤੇ ਜੋ ਜਨਮ-ਰਹਿਤ ਹੈ ਉਹੀ ਸਤਿਗੁਰੂ ਦਾ ਧਨ ਹੈ ।੩।

**ਙਿਆਨੁ ਗਵਾਇਆ ਦੂਜਾ ਭਾਇਆ, ਗਰਬਿ ਗਲੇ ਬਿਖੁ ਖਾਇਆ ॥ ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ, ਗਹਿਰ ਗੰਭੀਰੁ ਗਵਾਇਆ ॥ ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ, ਮਨਿ ਤਨਿ ਸਾਚੁ ਸੁਖਾਇਆ ॥ ਆਪੇ ਗੁਰਮੁਖਿ ਆਪੇ ਦੇਵੈ, ਆਪੇ ਅੰਮ੍ਰਿਤੁ ਪੀਆਇਆ ॥੪॥ {ਪੰਨਾ ੯੩੦}**

**ਪਦ ਅਰਥ** :—ਙਿਆਨੁ—ਗੁਰੂ ਦਾ ਦਿੱਤਾ ਹੋਇਆ ਉਪਦੇਸ਼ । ਦੂਜਾ—ਗੁਰ-ਉਪਦੇਸ਼ ਤੋਂ ਬਿਨਾ ਕੁਝ ਹੋਰ । ਭਾਇਆ—(ਜਿਸ ਮਨੁੱਖ ਨੂੰ) ਚੰਗਾ ਲੱਗਾ । ਗਰਬਿ—ਅਹੰਕਾਰ ਵਿਚ । ਗਲੇ—ਗਲ ਗਏ, ਨਿੱਘਰ ਗਏ । ਬਿਖੁ—ਜ਼ਹਿਰ (ਜਿਸ ਨੇ ਆਤਮਕ ਮੌਤ ਲੈ ਆਂਦੀ) । ਗੁਰ ਰਸੁ ਗੀਤ—ਗੁਰੂ ਦੀ ਬਾਣੀ ਦਾ ਆਨੰਦ । ਬਾਦ—ਕਥਨ, ਗੁਰੂ ਦਾ ਕਥਨ । ਨਹੀ ਭਾਵੈ ਸੁਣੀਐ—ਸੁਣਿਆ ਚੰਗਾ ਨਹੀਂ ਲੱਗਦਾ, ਸੁਣਨ ਨੂੰ ਜੀ ਨਹੀਂ ਕਰਦਾ । ਗਹਿਰ ਗੰਭੀਰੁ—ਅਥਾਹ ਪਰਮਾਤਮਾ, ਬੇਅੰਤ ਗੁਣਾਂ ਦਾ ਮਾਲਕ ਪ੍ਰਭੂ । ਗੁਰਿ—ਸਤਿਗੁਰੂ ਦੀ ਰਾਹੀਂ । ਸਚੁ ਕਹਿਆ—(ਜਿਸ ਨੇ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਸਿਮਰਿਆ । ਲਹਿਆ—(ਉਸ ਨੇ) ਲੱਭ ਲਿਆ । ਮਨਿ—ਮਨ ਵਿਚ । ਤਨਿ—ਸਰੀਰ ਵਿਚ । ਸਾਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਸੁਖਾਇਆ—ਪਿਆਰਾ ਲੱਗਾ । ਗੁਰਮੁਖਿ—ਗੁਰੂ ਦੇ ਸਨਮੁਖ ਕਰ ਕੇ, ਗੁਰੂ ਦੀ ਰਾਹੀਂ । ਆਪੇ—ਪ੍ਰਭੂ ਆਪ ਹੀ ।

**ਨੋਟ** :—ਇਸ ਪਉੜੀ ਵਿਚ ਲਫ਼ਜ਼ 'ਸਵਾਇਆ, ਭਾਇਆ, ਖਾਇਆ', ਆਦਿਕ ਸਾਰੇ ਭੂਤ-ਕਾਲ ਵਿਚ ਹਨ । ਇਹਨਾਂ ਦਾ ਭਾਵ ਵਰਤਮਾਨ ਕਾਲ ਵਿਚ ਲੈਣਾ ਹੈ । ਸੋ, ਟੀਕਾ ਵਰਤਮਾਨ ਵਿਚ ਕੀਤਾ ਜਾਇਗਾ ।

**ਅਰਥ** :—ਜੋ ਮਨੁੱਖ ਸਤਿਗੁਰੂ ਦਾ ਉਪਦੇਸ਼ ਵਿਸਾਰ ਦੇਂਦਾ ਹੈ ਤੇ ਕਿਸੇ ਹੋਰ ਜੀਵਨ-ਰਾਹ ਨੂੰ ਪਸੰਦ ਕਰਦਾ ਹੈ, ਉਹ ਅਹੰਕਾਰ ਵਿਚ ਨਿੱਘਰ ਜਾਂਦਾ ਹੈ, ਤੇ ਉਹ (ਆਤਮਕ ਮੌਤ ਦਾ ਮੂਲ ਅਹੰਕਾਰ-ਰੂਪ) ਜ਼ਹਿਰ ਖਾਂਦਾ ਹੈ । ਉਸ ਮਨੁੱਖ ਨੂੰ (ਦੂਜੇ ਭਾਵ ਦੇ ਕਾਰਨ) ਸਤਿਗੁਰੂ ਦੀ ਬਾਣੀ ਦਾ ਆਨੰਦ ਤੇ ਗੁਰੂ ਦੇ ਬਚਨ ਸੁਣੇ ਨਹੀਂ ਭਾਉਂਦੇ । ਉਹ ਮਨੁੱਖ ਅਥਾਹ ਗੁਣਾਂ ਦੇ ਮਾਲਕ ਪਰਮਾਤਮਾ ਤੋਂ ਵਿਛੁੜ ਜਾਂਦਾ ਹੈ ।

ਜਿਸ ਮਨੁੱਖ ਨੇ ਸਤਿਗੁਰੂ ਦੀ ਰਾਹੀਂ ਸਦਾ-ਥਿਰ ਪ੍ਰਭੂ ਨੂੰ ਸਿਮਰਿਆ ਹੈ, ਉਸ ਨੇ ਨਾਮ-ਅੰਮ੍ਰਿਤ ਹਾਸਲ ਕਰ ਲਿਆ ਹੈ, ਫਿਰ ਉਸ ਨੂੰ ਉਹ ਪਰਮਾਤਮਾ ਮਨ ਤਨ ਵਿਚ ਪਿਆਰਾ ਲੱਗਦਾ ਹੈ । (ਪਰ ਇਹ ਉਸ ਦੀ ਬਖ਼ਸ਼ਸ਼ ਹੀ ਹੈ) ਉਹ ਆਪ ਹੀ ਗੁਰੂ ਦੀ ਸਰਨ ਪਾ ਕੇ (ਸਿਮਰਨ ਦੀ ਦਾਤਿ) ਦੇਂਦਾ ਹੈ ਤੇ ਆਪ ਹੀ ਨਾਮ-ਅੰਮ੍ਰਿਤ ਪਿਲਾਂਦਾ ਹੈ ।੪।

**ਏਕੋ ਏਕੁ ਕਹੈ ਸਭੁ ਕੋਈ, ਹਉਮੈ ਗਰਬੁ ਵਿਆਪੈ ॥ ਅੰਤਰਿ ਬਾਹਰਿ ਏਕੁ ਪਛਾਣੈ, ਇਉ ਘਰੁ ਮਹਲੁ ਸਿਞਾਪੈ ॥ ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ, ਏਕੋ ਸ੍ਰਿਸਟਿ ਸਬਾਈ ॥ ਏਕੰਕਾਰੁ ਅਵਰੁ ਨਹੀ ਦੂਜਾ, ਨਾਨਕ ਏਕੁ ਸਮਾਈ ॥੫॥ {ਪੰਨਾ ੯੩੦}**

**ਪਦ ਅਰਥ** :—ਏਕੋ ਏਕੁ—ਸਿਰਫ਼ ਇਕ (ਪਰਮਾਤਮਾ) ਹੀ । ਸਭੁ ਕੋਈ—ਹਰੇਕ ਜੀਵ । ਗਰਬੁ—ਅਹੰਕਾਰ । ਵਿਆਪੈ—ਜ਼ੋਰ ਪਾਈ ਰੱਖਦਾ ਹੈ, ਛਾਇਆ ਰਹਿੰਦਾ ਹੈ । ਇਉ—(ਭਾਵ,) ਹਉਮੈ ਗਰਬ ਦਾ ਸਾਇਆ ਦੂਰ ਕਰ ਕੇ । ਘਰੁ ਮਹਲੁ—ਪਰਮਾਤਮਾ ਦਾ ਅਸਥਾਨ । ਸਿਞਾਪੈ—ਸਿਆਣਿਆ ਜਾਂਦਾ ਹੈ । ਦੂਰਿ ਨ ਜਾਣਹੁ—(ਹੇ ਪਾਂਡੇ !) ਪ੍ਰਭੂ ਨੂੰ ਕਿਤੇ ਦੂਰ ਨ ਸਮਝ । ਏਕੋ—ਇਕ ਪ੍ਰਭੂ ਹੀ । ਸਬਾਈ—ਸਾਰੀ । ਏਕੰਕਾਰੁ—ਸਰਬ-ਵਿਆਪਕ ਪਰਮਾਤਮਾ । ਸਮਾਈ—ਹਰ ਥਾਂ ਮੌਜੂਦ ਹੈ ।

**ਅਰਥ** :—(ਉਂਞ ਤਾਂ) ਹਰ ਕੋਈ ਆਖਦਾ ਹੈ ਕਿ ਇਕ ਪਰਮਾਤਮਾ ਹੀ ਪਰਮਾਤਮਾ ਹੈ, ਪਰ (ਜਿਸ ਮਨ ਉਤੇ ਪਰਮਾਤਮਾ ਦਾ ਨਾਮ ਲਿਖਣਾ ਹੈ, ਉਸ ਉਤੇ) ਹਉਮੈ ਅਹੰਕਾਰ ਜ਼ੋਰ ਪਾਈ ਰੱਖਦਾ ਹੈ । ਜੇ ਮਨੁੱਖ (ਹਉਮੈ ਅਹੰਕਾਰ ਦਾ ਸਾਇਆ ਦੂਰ ਕਰ ਕੇ) ਆਪਣੇ ਹਿਰਦੇ ਵਿਚ ਅਤੇ ਸਾਰੀ ਸ੍ਰਿਸ਼ਟੀ ਵਿਚ ਇਕ ਪਰਮਾਤਮਾ ਨੂੰ ਪਛਾਣ ਲਏ, ਤਾਂ ਇਸ ਤਰ੍ਹਾਂ ਉਸ ਨੂੰ ਪਰਮਾਤਮਾ ਦੇ ਅਸਥਾਨ ਦੀ ਸਿੰਞਾਣ ਆ ਜਾਂਦੀ ਹੈ ।

(ਹੇ ਪਾਂਡੇ !) ਪਰਮਾਤਮਾ (ਤੇਰੇ) ਨੇੜੇ (ਭਾਵ, ਹਿਰਦੇ ਵਿਚ ਵੱਸ ਰਿਹਾ) ਹੈ, ਉਸ ਨੂੰ (ਆਪਣੇ ਤੋਂ ਦੂਰ ਨਾਹ ਸਮਝ, ਇਕ ਪਰਮਾਤਮਾ ਹੀ ਸਾਰੀ ਸ੍ਰਿਸ਼ਟੀ ਵਿਚ ਮੌਜੂਦ ਹੈ । ਹੇ ਨਾਨਕ ! ਇਕ ਸਰਬ-ਵਿਆਪਕ ਪਰਮਾਤਮਾ ਹੀ (ਹਰ ਥਾਂ) ਸਮਾਇਆ ਹੋਇਆ ਹੈ, ਉਸ ਤੋਂ ਬਿਨਾ ਕੋਈ ਹੋਰ ਦੂਜਾ ਨਹੀਂ ਹੈ ।੫।

**ਇਸੁ ਕਰਤੇ ਕਉ ਕਿਉ ਗਹਿ ਰਾਖਉ, ਅਫਰਿਓ ਤੁਲਿਓ ਨ ਜਾਈ ॥ ਮਾਇਆ ਕੇ ਦੇਵਾਨੇ ਪ੍ਰਾਣੀ, ਝੂਠਿ ਠਗਉਰੀ ਪਾਈ ॥ ਲਬਿ ਲੋਭਿ ਮੁਹਤਾਜਿ ਵਿਗੂਤੇ, ਇਬ ਤਬ ਫਿਰਿ ਪਛੁਤਾਈ ॥ ਏਕੁ ਸਰੇਵੈ ਤਾ ਗਤਿ ਮਿਤਿ ਪਾਵੈ, ਆਵਣੁ ਜਾਣੁ ਰਹਾਈ ॥੬॥ {ਪੰਨਾ ੯੩੦}**

**ਪਦ ਅਰਥ** :—ਇਸੁ ਕਰਤੇ ਕਉ—ਇਸ ਨੇੜੇ-ਵੱਸਦੇ ਕਰਤਾਰ ਨੂੰ (ਭਾਵ, ਭਾਵੇਂ ਕਰਤਾਰ ਮੇਰੇ ਆਪਣੇ ਅੰਦਰ ਵੱਸਦਾ ਹੈ) । ਗਹਿ ਰਾਖਉ—ਫੜ ਰੱਖਾਂ, ਹਿਰਦੇ ਵਿਚ ਟਿਕਾਈ ਰੱਖਾਂ । ਅਫਰਿਓ—ਫੜਿਆ ਨਹੀਂ ਜਾ ਸਕਦਾ, ਹਿਰਦੇ ਵਿਚ ਵਸਾਇਆ ਨਹੀਂ ਜਾ ਸਕਦਾ । ਤੁਲਿਓ ਨ ਜਾਈ—ਤੋਲਿਆ ਨਹੀਂ ਜਾ ਸਕਦਾ, ਉਸ ਦੀ ਵਡਿਆਈ ਦੀ ਕਦਰ ਨਹੀਂ ਪੈ ਸਕਦੀ । ਕਿਉ—ਕਿਵੇਂ ? (ਭਾਵ, ਜਦ ਤਕ ਅੰਦਰ 'ਹਉਮੈ ਗਰਬ' ਹੈ ਤਦ ਤਕ ਨਹੀਂ) । ਦੀਵਾਨੇ—ਮਤਵਾਲੇ ਨੂੰ । ਝੂਠਿ—ਝੂਠ ਨੇ । ਠਗਉਲੀ—ਠਗ-ਮੂਰੀ, ਠਗ-ਬੂਟੀ, ਖਿੱਚ, ਜਾਦੂ । ਲਬਿ—ਚਸਕੇ ਵਿਚ । ਲੋਭਿ—ਲਾਲਚ ਵਿਚ । ਮੁਹਤਾਜਿ—ਮੁਥਾਜੀ ਵਿਚ । ਇਬ ਤਬ ਫਿਰਿ—ਹੁਣ

ਤਦੋਂ ਮੁੜ-ਮੁੜ, ਸਦਾ ਹੀ । ਸਰੇਵੈ—ਸਿਮਰੇ । ਗਤਿ—ਪਰਮਾਤਮਾ ਦੀ ਗਤਿ, ਪ੍ਰਭੂ ਨਾਲ ਜਾਣ-ਪਛਾਣ । ਮਿਤਿ—ਪਰਮਾਤਮਾ ਦੀ ਮਿਤਿ, ਪ੍ਰਭੂ ਦੀ ਵਡਿਆਈ ਦੀ ਕਦਰ । ਰਹਾਈ—ਮੁੱਕਦਾ ਹੈ ।

**ਅਰਥ** :—(ਹੇ ਪਾਂਡੇ !) ਭਾਵੇਂ ਕਰਤਾਰ ਮੇਰੇ ਅੰਦਰ ਹੀ ਵੱਸ ਰਿਹਾ ਹੈ (ਜਦ ਤਕ ਮੇਰੇ ਅੰਦਰ ਹਉਮੈ ਅਹੰਕਾਰ ਹੈ) ਮੈਂ ਉਸ ਨੂੰ ਆਪਣੇ ਮਨ ਵਿਚ ਵਸਾ ਨਹੀਂ ਸਕਦਾ, (ਜਦ ਤਕ ਮਨ ਵਿਚ ਹਉਮੈ ਹੈ ਤਦ ਤਕ ਉਹ ਕਰਤਾਰ) ਮਨ ਵਿਚ ਵਸਾਇਆ ਨਹੀਂ ਜਾ ਸਕਦਾ, ਉਸ ਦੀ ਵਡਿਆਈ ਦੀ ਕਦਰ ਪਾਈ ਨਹੀਂ ਜਾ ਸਕਦੀ ।

ਮਾਇਆ ਦੇ ਮਤਵਾਲੇ ਜੀਵ ਨੂੰ (ਜਦ ਤਕ) ਝੂਠ ਨੇ ਠਗ-ਬੂਟੀ ਚਮੋੜੀ ਹੋਈ ਹੈ, (ਜਦ ਤਕ ਜੀਵ) ਚਸਕੇ ਵਿਚ ਲਾਲਚ ਵਿਚ ਤੇ ਪਰਾਈ ਮੁਥਾਜੀ ਵਿਚ ਖ਼ੁਆਰ ਹੋ ਰਿਹਾ ਹੈ, ਤਦ ਤਕ ਹਰ ਵੇਲੇ ਇਸ ਨੂੰ ਹਾਹੁਕਾ ਹੀ ਹਾਹੁਕਾ ਹੈ ।

ਜਦੋਂ ਮਨੁੱਖ (ਹਉਮੈ ਦੂਰ ਕਰ ਕੇ) ਇਕ ਪਰਮਾਤਮਾ ਨੂੰ ਸਿਮਰਦਾ ਹੈ ਤਦੋਂ ਪਰਮਾਤਮਾ ਨਾਲ ਇਸ ਦੀ ਜਾਣ ਪਛਾਣ ਹੋ ਜਾਂਦੀ ਹੈ, ਪਰਮਾਤਮਾ ਦੀ ਵਡਿਆਈ ਦੀ ਇਸ ਨੂੰ ਕਦਰ ਪੈਂਦੀ ਹੈ, ਤੇ ਇਸ ਦਾ ਜਨਮ-ਮਰਨ ਮੁੱਕ ਜਾਂਦਾ ਹੈ ।੬।

**ਏਕੁ ਅਚਾਰੁ ਰੰਗੁ ਇਕੁ ਰੂਪੁ ॥ ਪਉਣ ਪਾਣੀ ਅਗਨੀ ਅਸਰੂਪੁ ॥ ਏਕੋ ਭਵਰੁ ਭਵੈ ਤਿਹੁ ਲੋਇ ॥ ਏਕੋ ਬੂਝੈ ਸੂਝੈ ਪਤਿ ਹੋਇ ॥ ਗਿਆਨੁ ਧਿਆਨੁ ਲੇ ਸਮਸਰਿ ਰਹੈ ॥ ਗੁਰਮੁਖਿ ਏਕੁ ਵਿਰਲਾ ਕੋ ਲਹੈ ॥ ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥ ਗੁਰੂ ਦੁਆਰੈ ਆਖਿ ਸੁਣਾਏ ॥੭॥ {ਪੰਨਾ ੯੩੦}**

**ਪਦ ਅਰਥ** :—ਏਕੁ, ਇਕੁ—ਇਕ ਪਰਮਾਤਮਾ ਹੀ । ਅਚਾਰੁ—ਕਾਰ-ਵਿਹਾਰ । ਅਸਰੂਪੁ—{ਸ੍ਵਰੂਪ} ਸਰੂਪ । ਏਕੋ ਭਵਰੁ—ਇਕੋ ਹੀ ਆਤਮਾ, ਇਕ ਪਰਮਾਤਮਾ ਦੀ ਹੀ ਜੋਤਿ । ਭਵੈ—ਪਸਰ ਰਹੀ ਹੈ, ਵਿਆਪਕ ਹੈ । ਤਿਹ ਲੋਇ—ਤਿੰਨਾਂ ਲੋਕਾਂ ਵਿਚ, ਸਾਰੇ ਜਗਤ ਵਿਚ । ਪਤਿ—ਆਦਰ, ਸਤਕਾਰ । ਗਿਆਨੁ—ਪਰਮਾਤਮਾ ਨਾਲ ਜਾਣ-ਪਛਾਣ । ਧਿਆਨੁ—ਪਰਮਾਤਮਾ ਵਿਚ ਟਿਕੀ ਹੋਈ ਸੁਰਤਿ । ਲੇ—ਪ੍ਰਾਪਤ ਕਰ ਕੇ । ਸਮਸਰਿ—ਬਰਾਬਰ, ਪੱਧਰਾ, ਪੱਧਰੇ ਜੀਵਨ ਵਾਲਾ, ਧੀਰਾ, ਹਉਮੈ-ਅਹੰਕਾਰ-ਰਹਿਤ । ਗੁਰਮੁਖਿ—ਗੁਰੂ ਦੇ ਸਨਮੁਖ ਮਨੁੱਖ । ਇਕੁ—ਇਕ ਪਰਮਾਤਮਾ ਨੂੰ । ਕਿਰਪਾ ਤੇ—(ਪ੍ਰਭੂ ਆਪਣਾ) ਕਿਰਪਾ ਨਾਲ । ਦੇਇ—ਦੇਂਦਾ ਹੈ । ਗੁਰੂ ਦੁਆਰੈ—ਸਤਿਗੁਰੂ ਦੀ ਰਾਹੀਂ । ਆਖਿ—ਆਖਿ ਕੇ, ਮੱਤ ਦੇ ਕੇ ।

**ਅਰਥ** :—(ਹੇ ਪਾਂਡੇ ! ਉਸ ਗੁਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਉਤੇ ਲਿਖ ਜੋ) ਇਕ ਆਪ ਹੀ (ਹਰ ਥਾਂ ਵਿਆਪਕ ਹੋ ਕੇ ਜਗਤ ਦੀ ਇਹ ਸਾਰੀ) ਕਿਰਤ-ਕਾਰ (ਕਰ ਰਿਹਾ) ਹੈ, (ਜੋ) ਇਕ ਆਪ ਹੀ (ਸੰਸਾਰ ਦਾ ਇਹ ਸਾਰਾ) ਰੂਪ ਰੰਗ (ਆਪਣੇ ਆਪ ਤੋਂ ਪਰਗਟ ਕਰ ਰਿਹਾ) ਹੈ, ਤੇ (ਜਗਤ ਦੇ ਇਹ ਤੱਤ) ਹਵਾ ਪਾਣੀ ਅੱਗ (ਜਿਸ ਦਾ ਆਪਣਾ ਹੀ) ਸਰੂਪ ਹਨ, ਜਿਸ ਗੁਪਾਲ ਦੀ ਜੋਤਿ ਹੀ ਸਾਰੇ ਜਗਤ ਵਿਚ ਪਸਰ ਰਹੀ ਹੈ ।

ਜੋ ਮਨੁੱਖ ਉਸ ਇੱਕ ਪਰਮਾਤਮਾ ਨੂੰ (ਹਰ ਥਾਂ ਵਿਆਪਕ) ਸਮਝਦਾ ਹੈ, ਜਿਸ ਨੂੰ ਹਰ ਥਾਂ ਪਰਮਾਤਮਾ ਹੀ ਦਿੱਸਦਾ ਹੈ, ਉਹ ਆਦਰ-ਸਤਕਾਰ ਹਾਸਲ ਕਰਦਾ ਹੈ । ਕੋਈ ਵਿਰਲਾ ਮਨੁੱਖ ਸਤਿਗੁਰੂ ਦੀ ਰਾਹੀਂ ਪਰਮਾਤਮਾ ਨਾਲ ਜਾਣ-ਪਛਾਣ ਪਾ ਕੇ, ਤੇ, ਉਸ ਵਿਚ ਸੁਰਤਿ ਟਿਕਾ ਕੇ ਧੀਰੇ ਜੀਵਨ ਵਾਲਾ ਬਣਦਾ ਹੈ, ਅਜੇਹਾ ਮਨੁੱਖ ਉਸ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ । ਜਿਸ ਮਨੁੱਖ ਨੂੰ ਪ੍ਰਭੂ ਆਪਣੀ ਮੇਹਰ ਨਾਲ ਇਹ ਦਾਤਿ ਦੇਂਦਾ ਹੈ, ਜਿਸ ਨੂੰ ਗੁਰੂ ਦੀ ਰਾਹੀਂ (ਆਪਣੀ ਸਰਬ-ਵਿਆਪਕਤਾ ਦਾ ਉਪਦੇਸ਼) ਸੁਣਾਂਦਾ ਹੈ ਉਹ ਮਨੁੱਖ ਸੁਖ ਮਾਣਦਾ ਹੈ ।੭।

**ਨੋਟ** :—ਅੱਖਰ 'ੲ' ਦੀਆਂ ਤਿੰਨਾਂ ਪਉੜੀਆਂ ਨੰ: ੫, ੬, ੭ ਵਿਚ ਇਕੋ ਹੀ ਮਿਲਵਾਂ ਭਾਵ ਹੈ ਕਿ ਗੁਰੂ ਦੀ ਰਾਹੀਂ ਹਉਮੈ ਅਹੰਕਾਰ ਦੂਰ ਕੀਤਿਆਂ ਉਹ ਪਰਮਾਤਮਾ ਹਰ ਥਾਂ ਵਿਆਪਕ ਦਿੱਸਦਾ ਹੈ ।

**ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥ ਊਗਵਿਆ ਅਸਰੂਪੁ ਦਿਖਾਵੈ ॥ ਕਰਿ ਕਿਰਪਾ ਅਪੁਨੈ ਘਰਿ ਆਵੈ ॥ ਊਨਵਿ ਬਰਸੈ ਨੀਝਰ ਧਾਰਾ ॥ ਊਤਮ ਸਬਦਿ ਸਵਾਰਣਹਾਰਾ ॥ ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥੮॥ {ਪੰਨਾ ੯੩੦}**

**ਪਦ ਅਰਥ** :—ਊਰਮ—{ਸੰ: ਉਰਵੀ} ਧਰਤੀ । ਧੂਰਮ—{ਸੰ: ਧੂਮ੍ਰ} ਧੂਆਂ, ਆਕਾਸ਼ । ਉਜਾਲਾ—ਚਾਨਣ, ਪ੍ਰਕਾਸ਼ । ਗੁਰ—ਸਭ ਤੋਂ ਵੱਡਾ । ਗੋਪਾਲ—ਪ੍ਰਿਥਵੀ ਦਾ ਪਾਲਣਹਾਰ । ਊਗਵਿਆ—ਪਰਗਟ ਹੋ ਕੇ । ਅਸਰੂਪੁ—ਆਪਣਾ-ਸਰੂਪ । ਘਰਿ ਆਵੈ—(ਉਹ ਮਨੁੱਖ) ਭਟਕਣਾ ਤੋਂ ਬਚ ਜਾਂਦਾ ਹੈ, ਟਿਕ ਜਾਂਦਾ ਹੈ, । ਘਰਿ—ਘਰ ਵਿਚ । ਊਨਵਿ—ਨਿਊਂ ਕੇ, ਝੁਕ ਕੇ ਨੇੜੇ ਆ ਕੇ । ਨੀਝਰ ਧਾਰਾ—ਝੜੀ ਲਾ ਕੇ, ਇਕ-ਤਾਰ । ਊਤਮ ਸਬਦਿ—ਗੁਰੂ ਦੇ ਸ੍ਰੇਸ਼ਟ ਸ਼ਬਦ ਦੀ ਰਾਹੀਂ । ਸਵਾਰਣਹਾਰਾ—ਜਗਤ ਨੂੰ ਸੋਹਣਾ ਬਨਾਣ ਵਾਲਾ ਪਰਮਾਤਮਾ । ਇਸੁ ਏਕੇ ਕਾ—ਜਗਤ ਨੂੰ ਸਵਾਰਣ ਵਾਲੇ ਇੱਕ ਪ੍ਰਭੂ ਦਾ । ਭੇਉ—(ਇਹ) ਭੇਤ (ਕਿ) । ਆਪੇ—ਆਪ ਹੀ । ਦੇਉ—ਚਾਨਣ ਦੇਣ ਵਾਲਾ ।

**ਅਰਥ** :—(ਹੇ ਪਾਂਡੇ ! ਉਸ ਗੋਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਉਤੇ ਲਿਖ, ਜੋ) ਸਭ ਤੋਂ ਵੱਡਾ ਗੋਪਾਲ ਤਿੰਨ ਭਵਨਾਂ ਵਿਚ ਵਿਆਪਕ ਹੈ, ਧਰਤੀ ਅਤੇ ਅਕਾਸ਼ ਵਿਚ ਜਿਸ ਦੀ ਜੋਤਿ ਦਾ ਪਰਕਾਸ਼ ਹੈ । ਉਹ ਗੋਪਾਲ ਆਪਣੀ ਕਿਰਪਾ ਕਰ ਕੇ (ਗੁਰੂ ਦੀ ਰਾਹੀਂ) ਪਰਗਟ ਹੋ ਕੇ ਜਿਸ ਨੂੰ ਆਪਣਾ (ਸਰਬ-ਵਿਆਪਕ) ਸਰੂਪ ਵਿਖਾਂਦਾ ਹੈ, ਉਹ ਮਨੁੱਖ (ਭਟਕਣਾ ਤੋਂ ਬਚ ਕੇ) ਆਪਣੇ ਆਪ ਵਿਚ ਟਿਕ ਜਾਂਦਾ ਹੈ । ਜਗਤ ਨੂੰ ਸੋਹਣਾ ਬਨਾਣ ਵਾਲਾ ਪ੍ਰਭੂ ਸਤਿਗੁਰੂ ਦੇ ਸ੍ਰੇਸ਼ਟ ਸ਼ਬਦ ਦੀ ਰਾਹੀਂ (ਜਿਸ ਮਨੁੱਖ ਦੇ ਹਿਰਦੇ ਵਿਚ) ਨੇੜੇ ਹੋ ਕੇ (ਆਪਣੀ ਸਿਫ਼ਤਿ-ਸਾਲਾਹ ਦੀ) ਝੜੀ ਲਾ ਕੇ ਵਰ੍ਹਦਾ ਹੈ, ਉਹ ਮਨੁੱਖ (ਜਗਤ ਨੂੰ ਸਵਾਰਣਹਾਰ) ਇਸ ਪ੍ਰਭੂ ਦਾ ਇਹ ਭੇਤ ਜਾਣ ਲੈਂਦਾ ਹੈ ਕਿ ਪ੍ਰਭੂ ਆਪ ਹੀ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਹੈ ਤੇ ਆਪ ਹੀ (ਆਪ ਜੋਤਿ ਨਾਲ ਇਸ ਨੂੰ) ਚਾਨਣ ਦੇਣ ਵਾਲਾ ਹੈ (ਭਾਵ, ਪ੍ਰਭੂ ਆਪ ਹੀ ਇਸ ਜਗਤ ਨੂੰ ਜੀਵਨ-ਰਾਹ ਸਿਖਾਣ ਵਾਲਾ) ਹੈ ।੮।

**ਉਗਵੈ ਸੂਰੁ ਅਸੁਰ, ਸੰਘਾਰੈ ॥ ਊਚਉ ਦੇਖਿ ਸਬਦਿ, ਬੀਚਾਰੈ ॥ ਊਪਰਿ ਆਦਿ ਅੰਤਿ ਤਿਹੁ ਲੋਇ ॥ ਆਪੇ ਕਰੈ ਕਥੈ ਸੁਣੈ ਸੋਇ ॥ ਓਹੁ ਬਿਧਾਤਾ ਮਨੁ ਤਨੁ ਦੇਇ ॥ ਓਹੁ ਬਿਧਾਤਾ ਮਨਿ ਮੁਖਿ ਸੋਇ ॥ ਪ੍ਰਭੁ ਜਗਜੀਵਨੁ ਅਵਰੁ ਨ ਕੋਇ ॥ ਨਾਨਕ ਨਾਮਿ ਰਤੇ ਪਤਿ ਹੋਇ ॥੯॥ {ਪੰਨਾ ੯੩੦-੯੩੧}**

**ਪਦ ਅਰਥ** :—ਸੂਰੁ—ਸੂਰਜ, ਚਾਨਣ, ਪ੍ਰਕਾਸ਼, ਗੁਰੂ ਦੇ ਗਿਆਨ ਦੀ ਰੌਸ਼ਨੀ । ਅਸੁਰ—ਦੈਂਤ, ਕਾਮਾਦਿਕ ਵਿਕਾਰ । ਸੰਘਾਰੈ—ਮਾਰ ਮੁਕਾਂਦਾ ਹੈ । ਊਚਉ—ਸਭ ਤੋਂ ਉੱਚੇ ਹਰੀ ਨੂੰ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਆਦਿ ਅੰਤਿ—ਸ਼ੁਰੂ ਤੋਂ ਅੰਤ ਤਕ, ਜਦ ਤਕ ਦੁਨੀਆ ਕਾਇਮ ਹੈ । ਤਿਹੁ ਲੋਇ—ਤਿੰਨਾਂ ਲੋਕਾਂ ਵਿਚ, ਸਾਰੇ ਸੰਸਾਰ ਵਿਚ । ਆਪੇ—ਆਪ ਹੀ । ਸੋਇ—ਉਹ ਪਰਮਾਤਮਾ ਹੀ । ਬਿਧਾਤਾ—ਪੈਦਾ ਕਰਨ ਵਾਲਾ ਪ੍ਰਭੂ । ਦੇਇ—ਦੇਂਦਾ ਹੈ । ਮਨਿ—ਮਨ ਵਿਚ {**ਨੋਟ** :—'ਮਨੁ' ਅਤੇ 'ਮਨਿ' ਦਾ ਫ਼ਰਕ ਚੇਤੇ ਰੱਖਣਾ । 'ਮਨੁ ਦੇਇ'—ਇਥੇ ਲਫ਼ਜ਼ 'ਮਨੁ' ਕਰਮ ਕਾਰਕ ਹੈ ਤੇ ਕ੍ਰਿਆ 'ਦੇਇ' ਦਾ ਕਰਮ ਹੈ} । ਮੁਖਿ—ਮੂੰਹ ਵਿਚ । ਮਨਿ ਮੁਖਿ ਸੋਇ—ਉਹ ਪ੍ਰਭੂ ਹੀ ਜੀਵਾਂ ਦੇ ਮਨ ਵਿਚ ਵੱਸਦਾ ਹੈ ਤੇ ਮੂੰਹ ਵਿਚ ਵੱਸਦਾ ਹੈ, ਹਰੇਕ ਦੇ

ਅੰਦਰ ਬੈਠ ਕੇ ਉਹ ਆਪ ਹੀ ਬੋਲਦਾ ਹੈ । ਜਗ ਜੀਵਨ—ਜਗਤ ਦਾ ਜੀਵਨ, ਜਗਤ ਦਾ ਆਸਰਾ । ਨਾਮਿ—ਨਾਮ ਵਿਚ ।

**ਅਰਥ** :—(ਜਿਸ ਮਨੁੱਖ ਦੇ ਅੰਦਰ ਸਤਿਗੁਰੂ ਦੇ ਬਖ਼ਸ਼ੇ ਹੋਏ ਗਿਆਨ ਦੀ) ਰੌਸ਼ਨੀ ਪੈਦਾ ਹੁੰਦੀ ਹੈ ਉਹ (ਆਪਣੇ ਅੰਦਰੋਂ) ਕਾਮਾਦਿਕ ਵਿਕਾਰਾਂ ਨੂੰ ਮਾਰ ਮੁਕਾਂਦਾ ਹੈ । ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪਰਮ ਪੁਰਖ ਦਾ ਦੀਦਾਰ ਕਰ ਕੇ (ਉਹ ਮਨੁੱਖ ਫਿਰ ਇਉਂ) ਸੋਚਦਾ ਹੈ (ਕਿ) ਜਦ ਤਕ ਸ੍ਰਿਸ਼ਟੀ ਕਾਇਮ ਹੈ ਉਹ ਪਰਮਾਤਮਾ ਸਾਰੇ ਜਗਤ ਵਿਚ (ਹਰੇਕ ਦੇ ਸਿਰ) ਉਤੇ ਆਪ (ਰਾਖਾ) ਹੈ, ਉਹ ਆਪ ਹੀ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਕਿਰਤ-ਕੰਮ ਕਰਦਾ ਹੈ ਬੋਲਦਾ ਹੈ ਤੇ ਸੁਣਦਾ ਹੈ, ਉਹ ਸਿਰਜਣਹਾਰ (ਸਭ ਜੀਆਂ) ਨੂੰ ਜਿੰਦ ਤੇ ਸਰੀਰ ਦੇਂਦਾ ਹੈ, ਸਭ ਜੀਆਂ ਦੇ ਅੰਦਰ ਬੈਠ ਕੇ ਉਹ ਆਪ ਹੀ ਬੋਲਦਾ ਹੈ, ਤੇ, ਪਰਮਾਤਮਾ (ਹੀ) ਜਗਤ ਦਾ ਆਸਰਾ ਹੈ, (ਉਸ ਤੋਂ ਬਿਨਾ) ਕੋਈ ਹੋਰ (ਆਸਰਾ) ਨਹੀਂ ਹੈ ।

ਹੇ ਨਾਨਕ ! (ਉਸ) ਪਰਮਾਤਮਾ ਦੇ ਨਾਮ ਵਿਚ ਰੰਗੀਜ ਕੇ (ਹੀ) ਆਦਰ-ਸਤਕਾਰ ਮਿਲਦਾ ਹੈ ।੯।

**ਰਾਜਨ ਰਾਮ ਰਵੈ ਹਿਤ ਕਾਰਿ ॥ ਰਣ ਮਹਿ ਲੂਝੈ ਮਨੂਆ ਮਾਰਿ ॥ ਰਾਤਿ ਦਿਨੰਤਿ ਰਹੈ ਰੰਗਿ ਰਾਤਾ ॥ ਤੀਨਿ ਭਵਨ ਜੁਗ ਚਾਰੇ ਜਾਤਾ ॥ ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥ ਰਹਸੀ ਰਾਮੁ ਰਿਦੈ ਇਕ ਭਾਇ ॥ ਅੰਤਰਿ ਸਬਦੁ ਸਾਚਿ ਲਿਵ ਲਾਇ ॥੧੦॥ {ਪੰਨਾ ੯੩੧}**

**ਪਦ ਅਰਥ** :—ਹਿਤ ਕਾਰਿ—ਹਿਤ ਕਰਿ, ਪ੍ਰੇਮ ਕਰ ਕੇ, ਪਿਆਰ ਨਾਲ । ਰਾਜਨ—ਪ੍ਰਕਾਸ਼-ਸਰੂਪ । ਰਵੈ—ਸਿਮਰਦਾ ਹੈ । ਰਣ—ਜਗਤ-ਅਖਾੜਾ । ਮਨੂਆ—ਕੋਝਾ ਮਨ । ਲੂਝੈ—ਲੜਦਾ ਹੈ । ਰੰਗਿ—(ਪਰਮਾਤਮਾ ਦੇ) ਰੰਗ ਵਿਚ, ਪ੍ਰੇਮ ਵਿਚ । ਰਾਤਾ—ਰੰਗਿਆ ਹੋਇਆ । ਜੁਗ ਚਾਰੇ—ਚਹੁੰਆਂ ਜੁਗਾਂ ਵਿਚ ਮੌਜੂਦ, ਸਦਾ-ਥਿਰ ਰਹਿਣ ਵਾਲੇ ਨੂੰ । ਜਾਤਾ—ਪਛਾਣ ਲੈਂਦਾ ਹੈ, ਸਾਂਝ ਪਾ ਲੈਂਦਾ ਹੈ । ਜਿਨਿ—ਜਿਸ ਮਨੁੱਖ ਨੇ । ਨਿਰਮਾਇਲੁ—ਨਿਰਮਲ, ਪਵਿੱਤਰ । ਦੇਹਾ—ਸਰੀਰ । ਸੀਝਸਿ—ਸਫਲ ਹੋ ਜਾਂਦਾ ਹੈ । ਰਹਸੀ—ਰਹਸ ਵਾਲਾ, ਆਨੰਦ-ਸਰੂਪ-{ਰਹਸ-ਅਨੰਦ} । ਇਕ ਭਾਇ—ਇਕ-ਰਸ, ਲਗਾਤਾਰ, ਸਦਾ । ਸਾਚਿ—ਸਾਚ, ਸਦਾ-ਥਿਰ-ਪ੍ਰਭੂ ਵਿਚ । ਲਿਵ ਲਾਇ—ਸੁਰਤਿ ਜੋੜ ਕੇ ।

**ਅਰਥ** :—(ਜੋ ਮਨੁੱਖ) ਪ੍ਰਕਾਸ਼-ਸਰੂਪ ਪਰਮਾਤਮਾ ਨੂੰ ਪ੍ਰੇਮ ਨਾਲ ਸਿਮਰਦਾ ਹੈ, ਉਹ ਆਪਣੇ ਕੋਝੇ ਮਨ ਨੂੰ ਵੱਸ ਵਿਚ ਲਿਆ ਕੇ ਇਸ ਜਗਤ-ਅਖਾੜੇ ਵਿਚ (ਕਾਮਾਦਿਕ ਵੈਰੀਆਂ ਨਾਲ) ਲੜਦਾ ਹੈ, ਉਹ ਮਨੁੱਖ ਦਿਨੇ ਰਾਤ ਪਰਮਾਤਮਾ ਦੇ ਪਿਆਰ ਵਿਚ ਰੰਗਿਆ ਰਹਿੰਦਾ ਹੈ, ਤਿੰਨ ਭਵਨਾਂ ਵਿਚ ਵਿਆਪਕ ਤੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਉਹ ਮਨੁੱਖ (ਪੱਕੀ) ਜਾਣ-ਪਛਾਣ ਪਾ ਲੈਂਦਾ ਹੈ ।

ਜਿਸ ਮਨੁੱਖ ਨੇ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ, ਉਹ ਉਸ ਵਰਗਾ ਹੀ ਹੋ ਗਿਆ (ਭਾਵ, ਉਹ ਮਾਇਆ ਦੀ ਮਾਰ ਤੋਂ ਉਤਾਂਹ ਹੋ ਗਿਆ), ਉਸ ਦਾ ਆਤਮਾ ਬੜਾ ਹੀ ਪਵਿਤ੍ਰ ਹੋ ਜਾਂਦਾ ਹੈ, ਤੇ ਉਸ ਦਾ ਸਰੀਰ ਭੀ ਸਫਲ ਹੋ ਜਾਂਦਾ ਹੈ, ਆਨੰਦ-ਸਰੂਪ ਪਰਮਾਤਮਾ ਸਦਾ ਉਸ ਦੇ ਹਿਰਦੇ ਵਿਚ ਟਿਕਿਆ ਰਹਿੰਦਾ ਹੈ, ਉਸ ਦੇ ਮਨ ਵਿਚ ਸਤਿਗੁਰੂ ਦਾ ਸ਼ਬਦ ਵੱਸਦਾ ਹੈ ਤੇ ਉਹ ਮਨੁੱਖ ਸਦਾ-ਥਿਰ ਪ੍ਰਭੂ ਵਿਚ ਸੁਰਤਿ ਜੋੜੀ ਰੱਖਦਾ ਹੈ ।੧੦।

**ਰੋਸੁ ਨ ਕੀਜੈ, ਅੰਮ੍ਰਿਤੁ ਪੀਜੈ, ਰਹਣੁ ਨਹੀ ਸੰਸਾਰੇ ॥ ਰਾਜੇ ਰਾਇ ਰੰਕ ਨਹੀ ਰਹਣਾ, ਆਇ ਜਾਇ ਜੁਗ ਚਾਰੇ ॥ ਰਹਣ ਕਹਣ ਤੇ ਰਹੈ ਨ ਕੋਈ, ਕਿਸੁ ਪਹਿ ਕਰਉ ਬਿਨੰਤੀ ॥ ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥੧੧॥ {ਪੰਨਾ ੯੩੧}**

**ਪਦ ਅਰਥ** :—ਰੋਸੁ—ਰੁਸੇਵਾਂ, ਰੋਸਾ, ਅਜੋੜ । ਕੀਜੈ—ਕਰਨਾ ਚਾਹੀਦਾ । ਰਹਣੁ—ਰਿਹੈਸ਼, ਵਸੇਬਾ । ਸੰਸਾਰੇ—ਸੰਸਾਰ ਵਿਚ । ਰਾਇ—ਅਮੀਰ । ਰੰਕ—ਕੰਗਾਲ । ਆਇ ਜਾਇ—ਜੋ ਆਇਆ ਹੈ ਉਸ ਨੇ ਚਲੇ ਜਾਣਾ ਹੈ, ਜੋ ਜੰਮਿਆ ਹੈ ਉਸ ਨੇ ਮਰਨਾ ਹੈ । ਜੁਗ ਚਾਰੇ—(ਇਹ ਕੁਦਰਤੀ ਨਿਯਮ) ਚਹੁੰ ਜੁਗਾਂ ਵਿਚ ਹੀ (ਚਲਿਆ ਆ ਰਿਹਾ ਹੈ) । ਕਹਣ ਤੇ—ਕਹਿਣ ਨਾਲ, ਆਖਣ ਨਾਲ । ਰਹਣ ਕਹਣ ਤੇ—ਇਹ ਆਖਣ ਨਾਲ ਕਿ ਮੈਂ ਜਗਤ ਵਿਚ ਹੀ ਰਹਿਣਾ ਹੈ, ਮਰਨ ਤੋਂ ਬਚਣ ਲਈ ਤਰਲੇ ਲੈਣ ਨਾਲ । ਕਿਸੁ ਪਹਿ—ਕਿਸ ਦੇ ਪਾਸ ? ਬਿਨੰਤੀ—ਤਰਲਾ । ਕਿਸ ਪਹਿ ਕਰਉ ਬਿਨੰਤੀ—ਕਿਸੇ ਦੇ ਪਾਸ ਮੈਂ ਤਰਲਾਂ ਕਰਾਂ ? (ਇਥੇ ਜਗਤ ਵਿਚ ਸਦਾ ਟਿਕੇ ਰਹਿਣ ਲਈ) ਕਿਸੇ ਅੱਗੇ ਤਰਲੇ ਲੈਣੇ ਵਿਅਰਥ ਹਨ । ਨਿਰੋਧਰੁ—{ਸੰ: ਨਿਰੁਧ—ਵਿਕਾਰਾਂ ਤੋਂ ਬਚਾ ਰੱਖਣਾ} ਵਿਕਾਰਾਂ ਤੋਂ ਬਚਾ ਰੱਖਣ ਵਾਲਾ । ਪਤਿ ਮਤੀ—ਪਤੀ-ਪਰਮਾਤਮਾ ਨਾਲ ਮਿਲਾਣ ਵਾਲੀ ਮਤਿ ।

**ਅਰਥ** :—(ਹੇ ਪਾਂਡੇ ! ਗੁਰੂ ਦੇ ਸਨਮੁਖ ਹੋ ਕੇ ਗੋਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਉਤੇ ਲਿਖ, ਉਸ ਗੋਪਾਲ ਨਾਲ) ਰੁਸੇਵਾਂ ਹੀ ਨਾਹ ਕਰੀ ਰੱਖੋ, ਉਸ ਦਾ ਨਾਮ-ਅੰਮ੍ਰਿਤ ਪੀਉ । ਇਸ ਸੰਸਾਰ ਵਿਚ ਸਦਾ ਦਾ ਵਸੇਬਾ ਨਹੀਂ ਹੈ । ਰਾਜੇ ਹੋਣ, ਅਮੀਰ ਹੋਣ, ਚਾਹੇ ਕੰਗਾਲ ਹੋਣ, ਕੋਈ ਭੀ ਇਥੇ ਸਦਾ ਨਹੀਂ ਰਹਿ ਸਕਦਾ । ਜੋ ਜੰਮਿਆ ਹੈ ਉਸ ਨੇ ਮਰਨਾ ਹੈ, (ਇਹ ਨਿਯਮ) ਸਦਾ ਲਈ (ਅਟੱਲ) ਹੈ । ਇਥੇ ਸਦਾ ਟਿਕੇ ਰਹਿਣ ਲਈ ਤਰਲੇ ਕਰਨ ਨਾਲ ਭੀ ਕੋਈ ਸਦਾ ਟਿਕਿਆ ਰਹਿ ਨਹੀਂ ਸਕਦਾ, ਇਸ ਗੱਲ ਵਾਸਤੇ ਕਿਸੇ ਅੱਗੇ ਤਰਲੇ ਲੈਣੇ ਵਿਅਰਥ ਹਨ ।

(ਹਾਂ, ਹੇ ਪਾਂਡੇ ! ਗੁਰੂ ਦੀ ਸਰਨ ਆਓ) ਸਤਿਗੁਰੂ ਪਰਮਾਤਮਾ ਦੇ ਨਾਮ ਦੀ ਵਡਿਆਈ ਦਾ ਸ਼ਬਦ ਬਖ਼ਸ਼ਦਾ ਹੈ ਜੋ ਵਿਕਾਰਾਂ ਤੋਂ ਬਚਾ ਲੈਂਦਾ ਹੈ, ਤੇ, ਸਤਿਗੁਰੂ ਪ੍ਰਭੂ-ਪਤੀ ਨਾਲ ਮਿਲਣ ਦੀ ਅਕਲ ਦੇਂਦਾ ਹੈ ।੧੧।

**ਨੋਟ** :—ਪਉੜੀ ਨੰ: ੧੦ ਅਤੇ ੧੧ ਦੋਵੇਂ 'ਰ' ਅੱਖਰ ਨਾਲ ਸ਼ੁਰੂ ਹੁੰਦੀਆਂ ਹਨ । ਇਥੇ ਸੰਸਕ੍ਰਿਤ ਦੇ ਸ੍ਵਰ-ਅੱਖਰ 'ਰਿ' ਅਤੇ 'ਰੀ' ਲਏ ਗਏ ਹਨ ।

**ਨੋਟ** :—ਰਾਜੇ ਤੇ ਕੰਗਾਲ ਨੂੰ ਮੌਤ ਦੇ ਸਾਹਮਣੇ ਇਕੋ ਜਿਹਾ ਬੇ-ਵੱਸ ਦੱਸ ਕੇ ਸਤਿਗੁਰੂ ਜੀ ਗ਼ਰੀਬ ਦੇ ਮਨ ਉਤੋਂ ਧਨੀ ਦਾ ਦਾਬਾ ਉਤਾਰਦੇ ਹਨ ।

**ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥ ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥ ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥ ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥੧੨॥ {ਪੰਨਾ ੯੩੧}**

**ਪਦ ਅਰਥ** :—ਲਾਜ—ਨੱਕ-ਨਮੂਜ । ਲਾਜ ਮਰੰਤੀ—ਲੋਕ-ਲਾਜ ਵਿਚ ਮਰਨ ਵਾਲੀ, ਹਰ ਵੇਲੇ ਦੁਨੀਆ ਵਿਚ ਨੱਕ-ਨਮੂਜ ਦਾ ਖ਼ਿਆਲ ਰੱਖਣ ਵਾਲੀ (ਅਕਲ) । ਮਰਿ ਗਈ—ਮੁੱਕ ਜਾਂਦੀ ਹੈ । ਘੂਘਟੁ ਖੋਲਿ—ਘੁੰਡ ਲਾਹ ਕੇ, ਨੱਕ ਨਮੂਜ ਵਾਲਾ ਘੁੰਡ ਲਾਹ ਕੇ । ਚਲੀ—ਤੁਰਦੀ ਹੈ । ਸਾਸੁ—ਸੱਸ, ਮਾਇਆ । ਬਾਵਰੀ—ਕਮਲੀ । ਸਿਰ ਤੇ—ਸਿਰ ਤੋਂ । ਸੰਕ—ਸ਼ੰਕਾ, ਸਹਿਮ । ਟਲੀ—ਟਲ ਜਾਂਦਾ ਹੈ, ਹਟ ਜਾਂਦਾ ਹੈ । ਪ੍ਰੇਮਿ—ਪਿਆਰ ਨਾਲ । ਰਲੀ ਸਿਉ—ਚਾਉ ਨਾਲ । ਬੁਲਾਈ—ਸੱਦੀ ਜਾਂਦੀ ਹੈ, ਪਤੀ-ਪ੍ਰਭੂ ਸੱਦਦਾ ਹੈ । ਲਾਲਿ—ਲਾਲ ਵਿਚ, ਪ੍ਰੀਤਮ-ਪਤੀ ਵਿਚ । ਰਤੀ—ਰੰਗੀ ਹੋਈ । ਲਾਲੀ ਭਈ—(ਮੂੰਹ ਉਤੇ) ਲਾਲੀ ਚੜ੍ਹ ਆਉਂਦੀ ਹੈ । ਗੁਰਮੁਖਿ—ਉਹ ਜੀਵ-ਇਸਤ੍ਰੀ ਜੋ ਗੁਰੂ ਦੀ ਸਰਨ ਆਉਂਦੀ ਹੈ । ਨਿਚਿੰਦੁ—ਚਿੰਤਾ-ਰਹਿਤ ।

**ਅਰਥ** :—(ਹੇ ਪਾਂਡੇ !) ਜੋ ਜੀਵ-ਇਸਤ੍ਰੀ ਗੁਰੂ ਦੀ ਸਰਨ ਆਉਂਦੀ ਹੈ ਉਸ ਨੂੰ ਦੁਨੀਆ ਵਾਲੀ ਕੋਈ ਚਿੰਤਾ ਪੋਹ ਨਹੀਂ ਸਕਦੀ, ਪ੍ਰੀਤਮ-ਪਤੀ (ਦੇ ਪ੍ਰੇਮ) ਵਿਚ ਰੰਗੀ ਹੋਈ ਦੇ ਮੂੰਹ ਉਤੇ ਲਾਲੀ ਭਖ ਆਉਂਦੀ ਹੈ । ਉਸ ਨੂੰ ਪ੍ਰਭੂ-ਪਤੀ ਪਿਆਰ ਤੇ ਚਾਉ ਨਾਲ ਸੱਦਦਾ ਹੈ (ਭਾਵ, ਆਪਣੀ ਯਾਦ ਦੀ ਖਿੱਚ ਬਖ਼ਸ਼ਦਾ ਹੈ), ਉਸ ਦੇ ਮਨ ਵਿਚ (ਸਤਿਗੁਰੂ ਦਾ) ਸ਼ਬਦ (ਆ ਵੱਸਦਾ ਹੈ, ਉਸ ਦੇ ਮਨ ਵਿਚ) ਆਨੰਦ (ਟਿਕਿਆ ਰਹਿੰਦਾ) ਹੈ । (ਗੁਰੂ ਦੀ ਸਰਨ ਪੈ ਕੇ) ਦੁਨੀਆ ਦੇ ਨੱਕ-ਨਮੂਜ ਦਾ ਸਦਾ ਧਿਆਨ ਰੱਖਣ ਵਾਲੀ (ਉਸ ਦੀ ਪਹਿਲੀ ਅਕਲ) ਮੁੱਕ ਜਾਂਦੀ ਹੈ, ਹੁਣ ਉਹ ਲੋਕ-ਲਾਜ ਦਾ ਘੁੰਡ ਲਾਹ ਕੇ ਤੁਰਦੀ ਹੈ; (ਜਿਸ ਮਾਇਆ ਨੇ ਉਸ ਨੂੰ ਪਤੀ-ਪ੍ਰਭੂ ਵਿਚ ਜੁੜਨ ਤੋਂ ਰੋਕਿਆ ਹੋਇਆ ਸੀ, ਉਸ) ਝੱਲੀ ਕਮਲੀ ਮਾਇਆ ਦਾ ਸਹਿਮ ਉਸ ਦੇ ਸਿਰ ਤੋਂ ਹਟ ਜਾਂਦਾ ਹੈ ।੧੨।

**ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥ ਲਾੜੀ ਚਾੜੀ ਲਾਇਤਬਾਰੁ ॥ ਮਨਮੁਖੁ ਅੰਧਾ ਮੁਗਧੁ ਗਵਾਰੁ ॥ ਲਾਹੇ ਕਾਰਣਿ ਆਇਆ ਜਗਿ ॥ ਹੋਇ ਮਜੂਰੁ, ਗਇਆ ਠਗਾਇ ਠਗਿ ॥ ਲਾਹਾ ਨਾਮੁ ਪੂੰਜੀ ਵੇਸਾਹੁ ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥੧੩॥ {ਪੰਨਾ ੯੩੧}**

**ਪਦ ਅਰਥ** :—ਜਪਿ—(ਹੇ ਪਾਂਡੇ !) ਯਾਦ ਕਰ । ਲਾਹਾ—ਲਾਭ, ਖੱਟੀ । ਨਾਮੁ ਰਤਨੁ—ਪਰਮਾਤਮਾ ਦਾ ਨਾਮ ਜੋ ਦੁਨੀਆ ਦੇ ਸਾਰੇ ਪਦਾਰਥਾਂ ਨਾਲੋਂ ਕੀਮਤੀ ਹੈ । ਸਾਰੁ—ਸਾਰ ਨਾਮ, ਸ੍ਰੇਸ਼ਟ ਨਾਮ । ਬੁਰਾ—ਭੈੜਾ, ਚੰਦਰਾ । ਲਾੜੀ ਚਾੜੀ—ਲਹਾ ਦੀ ਗੱਲ ਤੇ ਚੜ੍ਹਾਅ ਦੀ ਗੱਲ, ਨਿੰਦਿਆ ਤੇ ਖ਼ੁਸ਼ਾਮਦ । ਲਾਇਤਬਾਰ—ਲਾ-ਇਤਬਾਰੁ, ਉਹ ਢੰਗ ਜਿਸ ਨਾਲ ਕਿਸੇ ਦਾ ਇਤਬਾਰ ਗਵਾਇਆ ਜਾ ਸਕੇ, ਚੁਗ਼ਲੀ । ਮਨ ਮੁਖੁ—ਉਹ ਬੰਦਾ ਜਿਸ ਦਾ ਰੁਖ਼ ਆਪਣੇ ਮਨ ਵਲ ਹੈ, ਆਪ-ਹੁਦਰਾ ਬੰਦਾ । ਮੁਗਧੁ—ਮੂਰਖ । ਕਾਰਣਿ—ਵਾਸਤੇ । ਜਗਿ—ਜਗ ਵਿਚ । ਹੋਇ—ਬਣ ਕੇ । ਗਇਆ ਠਗਾਇ—ਠਗਾ ਕੇ ਗਿਆ, ਬਾਜੀ ਹਾਰ ਕੇ ਗਿਆ । ਠਗਿ—ਠੱਗ ਦੀ ਰਾਹੀਂ, ਮੋਹ ਦੀ ਰਾਹੀਂ । ਵੇਸਾਹੁ—ਸਰਧਾ । ਸਚੀ—ਸਦਾ ਟਿਕੀ ਰਹਿਣ ਵਾਲੀ । ਪਤਿ—ਇੱਜ਼ਤ ।

**ਅਰਥ** :—(ਹੇ ਪਾਂਡੇ ! ਪਰਮਾਤਮਾ ਦਾ) ਸ੍ਰੇਸ਼ਟ ਨਾਮ ਜਪ, ਸ੍ਰੇਸ਼ਟ ਨਾਮ ਹੀ ਅਸਲ ਖੱਟੀ-ਕਮਾਈ ਹੈ । ਜੀਭ ਦਾ ਚਸਕਾ, ਮਾਇਆ ਦਾ ਲਾਲਚ, ਅਹੰਕਾਰ, ਨਿੰਦਿਆ, ਖ਼ੁਸ਼ਾਮਦ, ਚੁਗ਼ਲੀ—ਇਹ ਹਰੇਕ ਕੰਮ ਮਾੜਾ ਹੈ । ਜੋ ਮਨੁੱਖ (ਪਰਮਾਤਮਾ ਦਾ ਸਿਮਰਨ ਛੱਡ ਕੇ) ਆਪਣੇ ਮਨ ਦੇ ਪਿੱਛੇ ਤੁਰਦਾ ਹੈ (ਤੇ ਲਬ ਲੋਭ ਆਦਿਕ ਕਰਦਾ ਹੈ) ਉਹ ਮੂਰਖ, ਮੂੜ੍ਹ, ਤੇ ਅੰਨ੍ਹਾ ਹੈ (ਭਾਵ, ਉਸ ਨੂੰ ਜੀਵਨ ਦਾ ਸਹੀ ਰਾਹ ਨਹੀਂ ਦਿੱਸਦਾ) ।

ਜੀਵ ਜਗਤ ਵਿਚ ਕੁਝ ਖੱਟਣ ਦੀ ਖ਼ਾਤਰ ਆਉਂਦਾ ਹੈ, ਪਰ (ਮਾਇਆ ਦਾ) ਗੋੱਲਾ ਬਣ ਕੇ ਮੋਹ ਦੇ ਹੱਥੋਂ ਜੀਵਨ-ਖੇਡ ਹਾਰ ਕੇ ਜਾਂਦਾ ਹੈ । ਹੇ ਨਾਨਕ ! ਜੋ ਮਨੁੱਖ ਸਰਧਾ ਨੂੰ ਰਾਸ-ਪੂੰਜੀ ਬਣਾਂਦਾ ਹੈ ਤੇ (ਇਸ ਪੂੰਜੀ ਦੀ ਰਾਹੀਂ) ਪਰਮਾਤਮਾ ਦਾ ਨਾਮ ਖੱਟਦਾ-ਕਮਾਂਦਾ ਹੈ, ਉਸ ਨੂੰ ਸਦਾ-ਥਿਰ ਪਾਤਿਸ਼ਾਹ ਸਦਾ ਟਿਕੀ ਰਹਿਣ ਵਾਲੀ ਇੱਜ਼ਤ ਬਖ਼ਸ਼ਦਾ ਹੈ ।੧੩।

**ਨੋਟ** :—ਪਉੜੀ ਨੰ: ੧੨ ਅਤੇ ੧੩ 'ਲ' ਅੱਖਰ ਨਾਲ ਸ਼ੁਰੂ ਹੁੰਦੀਆਂ ਹਨ । ਇਹ ਅੱਖ਼ਰ ਸੰਸਕ੍ਰਿਤ ਦੇ ਅੱਖਰ 'ਲ੍ਰਿ' ਅਤੇ 'ਲ੍ਰੀ' ਹਨ । ਇਹ ਅੱਖਰ 'ਸ੍ਵਰ' ਹੀ ਗਿਣੇ ਜਾਂਦੇ ਹਨ ।

**ਆਇ ਵਿਗੂਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥ ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸੁ ਦੋਇ ॥ ਆਥਿ ਹੋਇ ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ ਜਗੁ ਬਉਰਾਨਾ ॥ ਸਭ ਮਹਿ ਵਰਤੈ ਏਕੋ ਸੋਇ ॥ ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥ {ਪੰਨਾ ੯੩੧}**

**ਪਦ ਅਰਥ** :—ਆਇ—ਆ ਕੇ, ਜਨਮ ਲੈ ਕੇ । ਵਿਗੁਤਾ—ਖ਼ੁਆਰ ਹੁੰਦਾ ਹੈ । ਜਗੁ—ਜਗਤ (ਭਾਵ, ਜੀਵ) । ਜਮ ਪੰਥੁ—ਮੌਤ ਦਾ ਰਾਹ, ਆਤਮਕ ਮੌਤ ਦਾ ਰਸਤਾ । ਆਈ—ਮਾਇਆ, ਮਾਇਆ ਦੀ ਤ੍ਰਿਸ਼ਨਾ । ਆਥਿ—ਮਾਇਆ । ਸੈਲ—ਪਹਾੜ । ਆਥਿ ਸੈਲ—ਮਾਲ-ਧਨ ਦੇ ਪਹਾੜ, ਬਹੁਤ ਧਨ {ਜਿਵੇਂ, "ਗਿਰਹਾ ਸੇਤੀ ਮਾਲੁ ਧਨੁ"} । ਨੀਚ—ਚੰਦਰਾ ਮਨੁੱਖ । ਨੀਚ ਘਰਿ—ਚੰਦਰੇ ਬੰਦੇ ਦੇ ਘਰ ਵਿਚ । ਜਿਸੁ ਆਥਿ ਦੇਖਿ—ਤੇ ਉਸ (ਨੀਚ) ਦੀ ਮਾਇਆ ਨੂੰ ਵੇਖ ਕੇ । ਦੋਇ—ਦੋਵੇ (ਭਾਵ, ਅਮੀਰ ਤੇ ਗਰੀਬ) । ਬਉਰਾਨਾ—ਕਮਲਾ, ਝੱਲਾ । ਏਕੋ ਸੋਇ—ਉਹ (ਗੋਪਾਲ) ਆਪ ਹੀ । ਵਰਤੈ—ਮੌਜੂਦ ਹੈ ।

**ਅਰਥ** :—(ਹੇ ਪਾਂਡੇ ! ਗੋਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਉਤੇ ਲਿਖ) ਉਹ (ਗੋਪਾਲ) ਆਪ ਹੀ ਸਭ ਜੀਵਾਂ ਵਿਚ ਮੌਜੂਦ ਹੈ, ਪਰ ਇਹ ਸੂਝ ਉਸ ਮਨੁੱਖ ਨੂੰ ਆਉਂਦੀ ਹੈ ਜਿਸ ਉਤੇ (ਗੋਪਾਲ ਆਪ) ਕਿਰਪਾ ਕਰਦਾ ਹੈ ।

(ਗੋਪਾਲ ਦੀ) ਭਗਤੀ ਤੋਂ ਬਿਨਾ ਜਗਤ (ਮਾਇਆ ਪਿੱਛੇ) ਝੱਲਾ ਹੋ ਰਿਹਾ ਹੈ । ਜੀਵ (ਸੰਸਾਰ ਵਿਚ) ਜਨਮ ਲੈ ਕੇ (ਗੋਪਾਲ ਦੀ ਭਗਤੀ ਦੇ ਥਾਂ ਮਾਇਆ ਦੀ ਖ਼ਾਤਰ) ਖ਼ੁਆਰ ਹੁੰਦਾ ਹੈ, ਮਾਇਆ ਦੀ ਤ੍ਰਿਸ਼ਨਾ ਨੂੰ ਮਿਟਾਣ-ਜੋਗਾ ਨਹੀਂ ਹੁੰਦਾ ਤੇ ਆਤਮਕ ਮੌਤ ਦਾ ਰਾਹ ਫੜ ਲੈਂਦਾ ਹੈ । (ਜਗਤ ਦਾ ਝੱਲ-ਪੁਣਾ ਵੇਖੋ ਕਿ) ਜੇ ਬਹੁਤੀ ਮਾਇਆ ਕਿਸੇ ਚੰਦਰੇ ਮਨੁੱਖ ਦੇ ਘਰ ਵਿਚ ਹੋਵੇ ਤਾਂ ਉਸ ਦੀ ਮਾਇਆ ਨੂੰ ਵੇਖ ਕੇ (ਗਰੀਬ ਅਮੀਰ) ਦੋਵੇਂ (ਉਸ ਚੰਦਰੇ ਅੱਗੇ ਭੀ) ਲਿਫ਼ਦੇ ਹਨ; ਜੇ ਮਾਇਆ (ਪੱਲੇ) ਹੋਵੇ ਤਾਂ ਮੂਰਖ ਬੰਦਾ ਭੀ ਸਿਆਣਾ (ਮੰਨਿਆ ਜਾਂਦਾ) ਹੈ ।੧੪।

**ਨੋਟ** :—ਗੁਰੂ ਨਾਨਕ ਦੇਵ ਜੀ ਦੇ ਖ਼ਿਆਲ ਅਨੁਸਾਰ ਧਨ-ਦੌਲਤ ਦਾ ਲਾਲਚ ਆਤਮਕ ਮੌਤ ਦਾ ਕਾਰਨ ਬਣਦਾ ਹੈ । ਚੰਦਰੇ ਭੈੜੇ ਮਾਇਆ-ਧਾਰੀ ਦੀ ਖ਼ੁਸ਼ਾਮਦ ਕਰਨਾ ਆਤਮਕ ਮੌਤ ਦੀ ਹੀ ਨਿਸ਼ਾਨੀ ਹੈ ।

**ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥ ਜਨਮਿ ਮਰਣਿ ਨਹੀ ਧੰਧਾ ਧੈਰੁ ॥ ਜੋ ਦੀਸੈ ਸੋ ਆਪੇ ਆਪਿ ॥ ਆਪਿ ਉਪਾਇ ਆਪੇ ਘਟ ਥਾਪਿ ॥ ਆਪਿ ਅਗੋਚਰੁ ਧੰਧੈ ਲੋਈ ॥ ਜੋਗ ਜੁਗਤਿ ਜਗ ਜੀਵਨੁ ਸੋਈ ॥ ਕਰਿ ਆਚਾਰੁ ਸਚੁ, ਸੁਖੁ ਹੋਈ ॥ ਨਾਮ ਵਿਹੂਣਾ ਮੁਕਤਿ ਕਿਵ ਹੋਈ ॥੧੫॥ {ਪੰਨਾ ੯੩੧}**

**ਪਦ ਅਰਥ** :—ਜੁਗਿ—ਜੁਗ ਵਿਚ । ਜੁਗਿ ਜੁਗਿ—ਹਰੇਕ ਜੁਗ ਵਿਚ, ਹਰ ਸਮੇ । ਥਾਪਿ—ਥਾਪ ਕੇ, ਟਿਕਾ ਕੇ, ਪੈਦਾ ਕਰ ਕੇ । ਜਨਮਿ—ਜਨਮ ਵਿਚ । ਮਰਣਿ—ਮਰਨ ਵਿਚ । ਧੈਰੁ—ਭਟਕਣਾ ।

ਜਨਮਿ ਮਰਣਿ ਨਹੀ—(ਉਹ ਗੋਪਾਲ) ਜਨਮ ਵਿਚ ਤੇ ਮਰਨ ਵਿਚ ਨਹੀਂ (ਆਉਂਦਾ) । ਉਪਾਇ—ਪੈਦਾ ਕਰ ਕੇ । ਘਟ—ਸਾਰੇ ਸਰੀਰ । ਅਗੋਚਰੁ—{ਅ+ਗੋ+ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ । ਅ—ਨਹੀਂ} ਜਿਸ ਤਕ ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ, ਅਪਹੁੰਚ । ਲੋਈ—ਸ੍ਰਿਸ਼ਟੀ, ਜਗਤ, ਲੋਕ । ਜੋਗ ਜੁਗਤਿ—(ਆਪਣੇ ਨਾਲ) ਮਿਲਣ ਦੀ ਜਾਚ । ਜਗ ਜੀਵਨੁ—ਜਗਤ ਦਾ ਜੀਵਨ ਪਰਮਾਤਮਾ । ਸੋਈ—ਆਪ ਹੀ (ਦੱਸਦਾ ਹੈ) । ਆਚਾਰੁ—(ਚੰਗਾ) ਕਰਤੱਬ । ਸਚੁ—ਪ੍ਰਭੂ (ਦਾ ਸਿਮਰਨ) । ਮੁਕਤਿ—ਧੰਧਿਆਂ ਤੋਂ ਖ਼ਲਾਸੀ । ਕਿਵ ਹੋਈ—ਕਿਵੇਂ ਹੋ ਸਕਦੀ ਹੈ ? ਨਹੀਂ ਹੋ ਸਕਦੀ ।

**ਅਰਥ** :—(ਹੇ ਪਾਂਡੇ ! ਉਸ ਗੋਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਤੇ ਲਿਖ) ਜੋ ਸਦਾ ਹੀ (ਬਹੁ-ਰੰਗੀ ਦੁਨੀਆ) ਪੈਦਾ ਕਰ ਕੇ ਆਪ ਨਿਰਵੈਰ ਰਹਿੰਦਾ ਹੈ, ਜੋ ਜਨਮ ਮਰਨ ਵਿਚ ਨਹੀਂ ਹੈ ਤੇ (ਜਿਸ ਦੇ ਅੰਦਰ ਜਗਤ ਦਾ ਕੋਈ) ਧੰਧਾ ਭਟਕਣਾ ਪੈਦਾ ਨਹੀਂ ਕਰਦਾ । ਉਹ ਗੋਪਾਲ ਆਪ ਹੀ (ਸ੍ਰਿਸ਼ਟੀ) ਪੈਦਾ ਕਰ ਕੇ ਆਪ ਹੀ

ਸਾਰੇ ਜੀਵ ਬਣਾਂਦਾ ਹੈ, ਜੋ ਕੁਝ (ਜਗਤ ਵਿਚ) ਦਿੱਸ ਰਿਹਾ ਹੈ ਉਹ ਗੋਪਾਲ ਆਪ ਹੀ ਆਪ ਹੈ (ਭਾਵ, ਉਸ ਗੋਪਾਲ ਦਾ ਹੀ ਸਰੂਪ ਹੈ) ।

(ਹੇ ਪਾਂਡੇ !) ਜਗਤ ਭਟਕਣਾ ਵਿਚ (ਫਸਿਆ ਪਿਆ) ਹੈ, ਜਗਤ ਦਾ ਸਹਾਰਾ ਉਹ ਅਪਹੁੰਚ ਗੋਪਾਲ ਆਪ ਹੀ (ਜੀਵ ਨੂੰ ਇਸ ਭਟਕਣਾ ਵਿਚੋਂ ਕੱਢ ਕੇ) ਆਪਣੇ ਨਾਲ ਮਿਲਣ ਦੀ ਜਾਚ ਸਿਖਾਂਦਾ ਹੈ ।

(ਹੇ ਪਾਂਡੇ !) ਉਸ ਸਦਾ-ਥਿਰ (ਗੋਪਾਲ ਦੀ ਯਾਦ) ਨੂੰ ਆਪਣਾ ਕਰਤੱਬ ਬਣਾ, ਤਦੋਂ ਹੀ ਸੁਖ ਮਿਲਦਾ ਹੈ । ਉਸ ਦੇ ਨਾਮ ਤੋਂ ਵਾਂਜੇ ਰਹਿ ਕੇ ਧੰਧਿਆਂ ਤੋਂ ਖ਼ਲਾਸੀ ਨਹੀਂ ਹੋ ਸਕਦੀ ।੧੫।

**ਵਿਣੁ ਨਾਵੈ ਵੇਰੋਧੁ ਸਰੀਰ ॥ ਕਿਉ ਨ ਮਿਲਹਿ ਕਾਟਹਿ ਮਨ ਪੀਰ ॥ ਵਾਟ ਵਟਾਊ ਆਵੈ ਜਾਇ ॥ ਕਿਆ ਲੇ ਆਇਆ ਕਿਆ ਪਲੈ ਪਾਇ ॥ ਵਿਣੁ ਨਾਵੈ ਤੋਟਾ ਸਭ ਥਾਇ ॥ ਲਾਹਾ ਮਿਲੈ ਜਾ ਦੇਇ ਬੁਝਾਇ ॥ ਵਣਜੁ ਵਾਪਾਰੁ ਵਣਜੈ ਵਾਪਾਰੀ ॥ ਵਿਣੁ ਨਾਵੈ ਕੈਸੀ ਪਤਿ ਸਾਰੀ ॥੧੬॥ {ਪੰਨਾ ੯੩੧}**

**ਪਦ ਅਰਥ** :—ਵੇਰੋਧੁ ਸਰੀਰ—ਸਰੀਰ ਦਾ ਵਿਰੋਧ, ਗਿਆਨ-ਇੰਦ੍ਰਿਆਂ ਦਾ ਆਤਮਕ ਜੀਵਨ ਨਾਲ ਵਿਰੋਧ (ਭਾਵ, ਅੱਖਾਂ ਕੰਨ ਜੀਭ ਆਦਿਕ ਇੰਦ੍ਰੇ ਪਰ ਤਨ ਪਰਾਈ ਨਿੰਦਾ ਆਦਿਕ ਵਲ ਪੈ ਕੇ ਆਤਮਕ ਜੀਵਨ ਨੂੰ ਡੇਗਦੇ ਹਨ) । ਕਿਉ ਨ ਮਿਲਹਿ—(ਹੇ ਪਾਂਡੇ !) ਤੂੰ ਕਿਉਂ (ਗੋਪਾਲ ਨੂੰ) ਨਹੀਂ ਮਿਲਦਾ ? ਕਿਉ ਨ ਕਾਟਹਿ—(ਹੇ ਪਾਂਡੇ !) ਤੂੰ ਕਿਉਂ ਦੂਰ ਨਹੀਂ ਕਰਦਾ ? ਵਟਾਊ—ਰਾਹੀ, ਮੁਸਾਫ਼ਿਰ । ਆਵੈ—ਜਗਤ ਵਿਚ ਆਉਂਦਾ ਹੈ, ਜੰਮਦਾ ਹੈ । ਜਾਇ—ਮਰ ਜਾਂਦਾ ਹੈ । ਕਿਆ ਲੇ ਆਇਆ—ਕੁਝ ਭੀ ਲੈ ਕੇ ਨਹੀਂ ਆਉਂਦਾ । ਕਿਆ ਪਲੈ ਪਾਇ—ਕੁਝ ਭੀ ਨਹੀਂ ਖੱਟਦਾ । ਤੋਟਾ—ਘਾਟਾ । ਜਾ—ਜੇ । ਦੇਇ ਬੁਝਾਈ—ਪਰਮਾਤਮਾ ਸਮਝ ਬਖ਼ਸ਼ੇ । ਕੈਸੀ ਪਤਿ ਸਾਰੀ—ਕੋਈ ਚੰਗੀ ਇੱਜ਼ਤ ਨਹੀਂ (ਮਿਲਦੀ) । ਪੀਰ—ਪੀੜ, ਰੋਗ ।

**ਅਰਥ** :—(ਹੇ ਪਾਂਡੇ ! ਤੂੰ ਕਿਉਂ ਗੋਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਉਤੇ ਨਹੀਂ ਲਿਖਦਾ ?) ਤੂੰ ਕਿਉਂ (ਗੋਪਾਲ ਦੀ ਯਾਦ ਵਿਚ) ਨਹੀਂ ਜੁੜਦਾ ? ਤੇ, ਕਿਉਂ ਆਪਣੇ ਮਨ ਦਾ ਰੋਗ ਦੂਰ ਨਹੀਂ ਕਰਦਾ ? (ਗੋਪਾਲ ਦਾ) ਨਾਮ ਸਿਮਰਨ ਤੋਂ ਬਿਨਾ ਗਿਆਨ ਇੰਦ੍ਰਿਆਂ ਦਾ ਆਤਮਕ ਜੀਵਨ ਨਾਲ ਵਿਰੋਧ ਪੈ ਜਾਂਦਾ ਹੈ । (ਗੋਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਤੇ ਲਿਖਣ ਤੋਂ ਬਿਨਾ) ਜੀਵ-ਮੁਸਾਫ਼ਿਰ ਜਗਤ ਵਿਚ (ਜਿਹਾ) ਆਉਂਦਾ ਹੈ ਤੇ (ਤਿਹਾ ਹੀ ਇਥੋਂ) ਤੁਰ ਜਾਂਦਾ ਹੈ, (ਨਾਮ ਦੀ ਕਮਾਈ ਤੋਂ) ਸੱਖਣਾ ਹੀ ਇਥੇ ਆਉਂਦਾ ਹੈ ਤੇ (ਇਥੇ ਰਹਿ ਕੇ ਭੀ) ਕੋਈ ਆਤਮਕ ਖੱਟੀ ਨਹੀਂ ਖੱਟਦਾ ।

ਨਾਮ ਤੋਂ ਵਾਂਜੇ ਰਿਹਾਂ ਹਰ ਥਾਂ ਘਾਟਾ ਹੀ ਘਾਟਾ ਹੁੰਦਾ ਹੈ (ਭਾਵ, ਮਨੁੱਖ ਪ੍ਰਭੂ ਨੂੰ ਵਿਸਾਰ ਕੇ ਜੋ ਭੀ ਕਿਰਤ-ਕਾਰ ਕਰਦਾ ਹੈ ਉਹ ਖੋਟੀ ਹੋਣ ਕਰ ਕੇ ਉੱਚੇ ਜੀਵਨ ਵਲੋਂ ਹੋਰ ਹੋਰ ਪਰੇ ਲੈ ਜਾਂਦੀ ਹੈ) । ਪਰ ਮਨੁੱਖ ਨੂੰ ਪ੍ਰਭੂ ਦੇ ਨਾਮ ਦੀ ਖੱਟੀ ਤਦੋਂ ਹੀ ਪ੍ਰਾਪਤ ਹੁੰਦੀ ਹੈ ਜਦੋਂ ਗੋਪਾਲ ਆਪ ਇਹ ਸੂਝ ਬਖ਼ਸ਼ਦਾ ਹੈ ।

ਨਾਮ ਤੋਂ ਸੱਖਣਾ ਰਹਿ ਕੇ ਜੀਵ-ਵਣਜਾਰਾ ਹੋਰ ਹੋਰ ਵਣਜ-ਵਪਾਰ ਹੀ ਕਰਦਾ ਹੈ, ਤੇ (ਪਰਮਾਤਮਾ ਦੀ ਹਜ਼ੂਰੀ ਵਿਚ) ਇਸ ਦੀ ਚੰਗੀ ਸਾਖ ਨਹੀਂ ਬਣਦੀ ।੧੬।

**ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥ ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥ ਅਗਮ ਅਗੋਚਰੁ ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ ਮਿਲਾਇ ॥ ਗੁਣਵੰਤੀ ਗੁਣ ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥੧੭॥ {ਪੰਨਾ ੯੩੧-੯੩੨}**

**ਪਦ ਅਰਥ** :—ਗੁਣ ਵੀਚਾਰੇ—ਜੋ ਮਨੁੱਖ ਗੋਪਾਲ ਦੇ ਗੁਣਾਂ ਨੂੰ ਵਿਚਾਰਦਾ ਹੈ, ਆਪਣੇ ਮਨ ਵਿਚ ਥਾਂ ਦੇਂਦਾ ਹੈ । ਗਿਆਨੁ—(ਪਰਮਾਤਮਾ ਨਾਲ) ਜਾਣ-ਪਛਾਣ । ਗਿਆਨੀ—ਪ੍ਰਭੂ ਨਾਲ ਜਾਣ-ਪਛਾਣ ਰੱਖਣ ਵਾਲਾ । ਸੋਇ—ਉਹੀ ਮਨੁੱਖ । ਗੁਣ ਮਹਿ—(ਗੋਪਾਲ ਦੇ) ਗੁਣਾਂ ਵਿਚ (ਚਿੱਤ ਟਿਕਾਇਆਂ) । ਗੁਣ ਦਾਤਾ—(ਗੋਪਾਲ ਦੇ) ਗੁਣਾਂ ਨਾਲ ਸਾਂਝ ਪੈਦਾ ਕਰਨ ਵਾਲਾ । ਸੰਸਾਰਿ—ਸੰਸਾਰ ਵਿਚ । ਗੁਰ ਵੀਚਾਰਿ—ਗੁਰੂ ਦੀ ਦਿੱਤੀ ਹੋਈ ਵਿਚਾਰ ਦੁਆਰਾ । ਕਰਣੀ—ਕਰਤੱਬ । ਸਾਚੀ ਕਰਣੀ—ਸਦਾ-ਥਿਰ ਪ੍ਰਭੂ ਦੇ ਗੁਣ ਚੇਤੇ ਕਰਨ ਵਾਲਾ ਕਰਤੱਬ । ਅਗੋਚਰੁ—ਅਪਹੁੰਚ । ਕੀਮਤਿ ਨਹੀ ਪਾਇ—(ਗੁਰੂ ਤੋਂ ਬਿਨਾ ਗੋਪਾਲ ਦੇ ਗੁਣਾਂ ਦੀ) ਕਦਰ ਨਹੀਂ ਪੈ ਸਕਦੀ । ਗੁਣਵੰਤੀ—ਉਹ ਜੀਵ-ਇਸਤ੍ਰੀ ਜਿਸ ਦੇ ਅੰਦਰ ਚੰਗੇ ਗੁਣ ਹਨ । ਸਾਰੇ—ਸੰਭਾਲਦੀ ਹੈ, ਯਾਦ ਕਰਦੀ ਹੈ । ਗੁਰਮਤਿ—ਸਤਿਗੁਰੂ ਦੀ ਮੱਤ ਲੈ ਕੇ । ਮਿਲੀਐ ਮੀਤ—ਮਿਤ੍ਰ ਪ੍ਰਭੂ ਨੂੰ ਮਿਲ ਸਕੀਦਾ ਹੈ ।

**ਅਰਥ** :—(ਹੇ ਪਾਂਡੇ !) ਉਹੀ ਮਨੁੱਖ ਗੋਪਾਲ-ਪ੍ਰਭੂ ਨਾਲ ਸਾਂਝ ਵਾਲਾ ਹੁੰਦਾ ਹੈ ਜੋ ਉਸ ਦੇ ਗੁਣਾਂ ਨੂੰ ਆਪਣੇ ਮਨ ਵਿਚ ਥਾਂ ਦੇਂਦਾ ਹੈ; ਗੋਪਾਲ ਦੇ ਗੁਣਾਂ ਵਿਚ (ਚਿੱਤ ਜੋੜਿਆਂ ਹੀ) ਗੋਪਾਲ ਨਾਲ ਸਾਂਝ ਬਣਦੀ ਹੈ । ਪਰ ਜਗਤ ਵਿਚ ਕੋਈ ਵਿਰਲਾ (ਮਹਾ ਪੁਰਖ ਜੀਵ ਦੀ) ਗੋਪਾਲ ਦੇ ਗੁਣਾਂ ਨਾਲ ਜਾਣ-ਪਛਾਣ ਕਰਾਂਦਾ ਹੈ; ਗੋਪਾਲ ਦੇ ਗੁਣ ਯਾਦ ਕਰਨ ਦਾ ਸੱਚਾ ਕਰਤੱਬ ਸਤਿਗੁਰੂ ਦੇ ਉਪਦੇਸ਼ ਦੀ ਰਾਹੀਂ ਹੀ ਹੋ ਸਕਦਾ ਹੈ ।

(ਹੇ ਪਾਂਡੇ !) ਉਹ ਗੋਪਾਲ ਅਪਹੁੰਚ ਹੈ, ਜੀਵ ਦੇ ਗਿਆਨ-ਇੰਦ੍ਰੇ ਉਸ ਤਕ ਨਹੀਂ ਅੱਪੜ ਸਕਦੇ, (ਸਤਿਗੁਰੂ ਦੀ ਦਿੱਤੀ ਸੂਝ ਤੋਂ ਬਿਨਾ) ਉਸ ਦੇ ਗੁਣਾਂ ਦੀ ਕਦਰ ਨਹੀਂ ਪੈ ਸਕਦੀ । ਉਸ ਪ੍ਰਭੂ ਨੂੰ ਤਦੋਂ ਹੀ ਮਿਲ ਸਕੀਦਾ ਹੈ ਜੇ ਉਹ (ਸਤਿਗੁਰੂ ਦੀ ਰਾਹੀਂ) ਆਪ ਮਿਲਾ ਲਏ ।

ਹੇ ਨਾਨਕ ! ਕੋਈ ਭਾਗਾਂ ਵਾਲੀ ਜੀਵ-ਇਸਤ੍ਰੀ ਗੋਪਾਲ ਦੇ ਗੁਣ ਸਦਾ ਚੇਤੇ ਰੱਖਦੀ ਹੈ, ਸਤਿਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ ਹੀ ਮਿਤ੍ਰ-ਪ੍ਰਭੂ ਨੂੰ ਮਿਲ ਸਕੀਦਾ ਹੈ ।੧੭।

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥ ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀ ਸਚੜਾਉ ॥ ਜਗਤੁ ਪਸੂ, ਅਹੰ ਕਾਲੁ ਕਸਾਈ ॥ ਕਰਿ ਕਰਤੈ ਕਰਣੀ ਕਰਿ ਪਾਈ ॥ ਜਿਨਿ ਕੀਤੀ ਤਿਨਿ ਕੀਮਤਿ ਪਾਈ ॥ ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥ {ਪੰਨਾ ੯੩੨}**

**ਨੋਟ** :—ਇਥੋਂ ਪੱਟੀ ਦੇ ਵਿਅੰਜਨ ਅੱਖਰ ਸ਼ੁਰੂ ਹੁੰਦੇ ਹਨ ।

**ਪਦ ਅਰਥ** :—ਗਾਲੈ—ਨਿਰਬਲ ਕਰ ਦੇਂਦਾ ਹੈ । ਕਉ—ਨੂੰ । ਕੰਚਨ ਢਾਲੈ—ਸੋਨੇ ਨੂੰ ਨਰਮ ਕਰਦਾ ਹੈ । ਕਸਿ ਕਸਵਟੀ—ਕਸਵੱਟੀ ਦੀ ਘੱਸ । ਸੁ—ਉਹ ਸੋਨਾ । ਤਾਉ—ਸੇਕ । ਵੰਨ—ਰੰਗ । ਵੰਨੀਸ—ਸੋਹਣੇ ਰੰਗ ਵਾਲਾ । ਸਰਾਫ—ਸੋਨੇ ਚਾਂਦੀ ਦਾ ਵਪਾਰੀ । ਅਹੰ—ਹਉਮੈ । ਕਸਾਈ—ਮਾਰਨ ਵਾਲਾ । ਕਾਲੁ—ਮੌਤ । ਕਰਿ—ਪੈਦਾ ਕਰ ਕੇ । ਕਰਤੈ—ਕਰਤਾਰ ਨੇ । ਕਰਿ—ਕਰ ਵਿਚ, ਹੱਥ ਵਿਚ, (ਭਾਵ, ਜੀਆਂ ਦੇ ਪੱਲੇ) । ਕਰਣੀ—ਕਰਤੂਤ । ਕਰਤੈ...ਪਾਈ—ਕਰਤਾਰ ਨੇ ਜੀਆਂ ਦੇ ਪੱਲੇ ਆਪੋ ਆਪਣੀ ਕਰਤੂਤ ਪਾਈ ਹੈ (ਭਾਵ, ਜਿਹੋ ਜਿਹੀ ਕਰਤੂਤ ਕੋਈ ਜੀਵ ਕਰਦਾ ਹੈ, ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ) । ਜਿਨਿ—ਜਿਸ (ਕਰਤਾਰ) ਨੇ । ਕੀਤੀ—ਇਹ (ਕਰਣੀ ਵਾਲੀ ਮਰਯਾਦਾ) ਬਣਾਈ ਹੈ । ਤਿਨਿ—ਉਸ (ਕਰਤਾਰ) ਨੇ । ਕੀਮਤਿ ਪਾਈ—(ਇਹ ਮਰਯਾਦਾ ਦੀ) ਕਦਰ ਜਾਣੀ ਹੈ । ਹੋਰ ਕਿਆ ਕਹੀਐ—ਇਸ ਮਰਯਾਦਾ ਬਾਰੇ ਹੋਰ ਕੁਝ ਆਖਿਆ ਨਹੀਂ ਜਾ ਸਕਦਾ, (ਭਾਵ, ਇਸ ਮਰਯਾਦਾ ਵਿਚ ਕੋਈ ਉਕਾਈ ਲੱਭੀ ਨਹੀਂ ਜਾ ਸਕਦੀ) ।

**ਨੋਟ :**—ਪਹਿਲੀ ਤੁਕ ਵਿਚ 'ਕਾਇਆ' ਅਤੇ 'ਕੰਚਨ' ਦਾ ਟਾਕਰਾ ਕੀਤਾ ਹੈ । ਸੋ, ਦੂਜੀ ਤੁਕ ਦੇ ਲਫ਼ਜ਼ 'ਕਸਿ ਕਸਵਟੀ', 'ਤਾਉ' ਅਤੇ 'ਸਰਾਫ' ਨੂੰ 'ਕਾਇਆ' ਵਾਸਤੇ ਵਰਤਣ ਲੱਗਿਆਂ 'ਕਸਿ ਕਸਵਟੀ' ਦਾ ਅਰਥ ਹੈ 'ਗੁਰਮਤਿ', ਇਹ ਖ਼ਿਆਲ ਪਿਛਲੀ ਪਉੜੀ ਦੀ ਅਖ਼ੀਰਲੀ ਤੁਕ ਵਿਚੋਂ ਲੈਣਾ ਹੈ । ਤਾਉ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਦੀ ਘਾਲ-ਕਮਾਈ । ਸਰਾਫ—ਪਰਮਾਤਮਾ ।

**ਅਰਥ** :—ਜਿਵੇਂ ਸੋਹਾਗਾ (ਕੁਠਾਲੀ ਵਿਚ ਪਾਏ) ਸੋਨੇ ਨੂੰ ਨਰਮ ਕਰ ਦੇਂਦਾ ਹੈ, (ਤਿਵੇਂ) ਕਾਮ ਅਤੇ ਕ੍ਰੋਧ (ਮਨੁੱਖ ਦੇ) ਸਰੀਰ ਨੂੰ ਨਿਰਬਲ ਕਰ ਦੇਂਦਾ ਹੈ । ਉਹ (ਢਲਿਆ ਹੋਇਆ) ਸੋਨਾ (ਕੁਠਾਲੀ ਵਿਚ) ਸੇਕ ਸਹਿੰਦਾ ਹੈ, ਫਿਰ ਕਸਵੱਟੀ ਦੀ ਕੱਸ ਸਹਾਰਦਾ ਹੈ (ਭਾਵ, ਕਸਵੱਟੀ ਤੇ ਘਸਾ ਕੇ ਪਰਖਿਆ ਜਾਂਦਾ ਹੈ), ਤੇ, ਸੋਹਣੇ ਰੰਗ ਵਾਲਾ ਉਹ ਸੋਨਾ ਸਰਾਫ਼ ਦੀ ਨਜ਼ਰ ਵਿਚ ਕਬੂਲ ਪੈਂਦਾ ਹੈ । (ਕਾਮ ਕ੍ਰੋਧ ਨਾਲ ਨਿਰਬਲ ਹੋਇਆ ਜੀਵ ਭੀ ਪ੍ਰਭੂ ਦੀ ਮਿਹਰ ਨਾਲ ਜਦੋਂ ਗੁਰੂ ਦੇ ਦੱਸੇ ਰਾਹ ਦੀ ਘਾਲ-ਕਮਾਈ ਕਰਦਾ ਹੈ, ਤੇ ਗੁਰੂ ਦੀ ਦੱਸੀ ਸਿੱਖਿਆ ਉਤੇ ਪੂਰਾ ਉਤਰਦਾ ਹੈ ਤਾਂ ਉਹ ਸੋਹਣੇ ਆਤਮਾ ਵਾਲਾ ਪ੍ਰਾਣੀ ਅਕਾਲ ਪੁਰਖ ਦੀ ਨਜ਼ਰ ਵਿਚ ਕਬੂਲ ਹੁੰਦਾ ਹੈ) ।

ਜਗਤ (ਸੁਆਰਥ ਵਿਚ) ਪਸ਼ੂ ਬਨਿਆ ਪਿਆ ਹੈ, ਹਉਮੈ-ਮੌਤ ਇਸ ਦੇ ਆਤਮਕ ਜੀਵਨ ਦਾ ਸੱਤਿਆਨਾਸ ਕਰਦੀ ਹੈ । ਕਰਤਾਰ ਨੇ ਸ੍ਰਿਸ਼ਟੀ ਰਚ ਕੇ ਇਹ ਮਰਯਾਦਾ ਹੀ ਬਣਾ ਦਿੱਤੀ ਹੈ ਕਿ ਜਿਹੋ ਜਿਹੀ ਕਰਤੂਤ ਕੋਈ ਜੀਵ ਕਰਦਾ ਹੈ ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ । ਪਰ ਜਿਸ ਕਰਤਾਰ ਨੇ ਇਹ ਮਰਯਾਦਾ ਬਣਾਈ ਹੈ ਇਸ ਦੀ ਕਦਰ ਉਹ ਆਪ ਹੀ ਜਾਣਦਾ ਹੈ । ਇਸ ਮਰਯਾਦਾ ਵਿਚ ਕੋਈ ਉਕਾਈ ਨਹੀਂ ਦੱਸੀ ਜਾ ਸਕਦੀ ।੧੮।

**ਖੋਜਤ ਖੋਜਤ ਅੰਮ੍ਰਿਤੁ ਪੀਆ ॥ ਖਿਮਾ ਗਹੀ ਮਨੁ ਸਤਗੁਰਿ ਦੀਆ ॥ ਖਰਾ ਖਰਾ ਆਖੈ ਸਭੁ ਕੋਇ ॥ ਖਰਾ ਰਤਨੁ ਜੁਗ ਚਾਰੇ ਹੋਇ ॥ ਖਾਤ ਪੀਅੰਤ ਮੂਏ, ਨਹੀ ਜਾਨਿਆ ॥ ਖਿਨ ਮਹਿ ਮੂਏ, ਜਾ ਸਬਦੁ ਪਛਾਨਿਆ ॥ ਅਸਥਿਰੁ ਚੀਤੁ, ਮਰਨਿ ਮਨੁ ਮਾਨਿਆ ॥ ਗੁਰ ਕਿਰਪਾ ਤੇ ਨਾਮੁ ਪਛਾਨਿਆ ॥੧੯॥ {ਪੰਨਾ ੯੩੨}**

**ਪਦ ਅਰਥ** :—ਖੋਜਤ ਖੋਜਤ—(ਗੁਰੂ ਦੀ ਮਤਿ ਦੀ ਸਹੈਤਾ ਨਾਲ) ਮੁੜ ਮੁੜ ਖੋਜ ਕੇ । ਪੀਆ—(ਜਿਸ ਮਨੁੱਖ ਨੇ) ਪੀਤਾ । ਖਿਮਾ—ਕਿਸੇ ਦੀ ਵਧੀਕੀ ਸਹਾਰਨ ਦਾ ਸੁਭਾਉ । ਗਹੀ—ਗ੍ਰਹਿਣ ਕੀਤੀ, ਪਕਾ ਲਈ । ਸਤਿਗੁਰਿ ਦੀਆ—ਸਤਿਗੁਰੂ ਵਿਚ ਲੀਨ ਕਰ ਦਿੱਤਾ । ਸਭੁ ਕੋਇ—ਹਰੇਕ ਜੀਵ । ਜੁਗ ਚਾਰੇ—ਸਦਾ ਲਈ । ਖਾਤ ਪੀਅੰਤ—ਦੁਨੀਆ ਦੇ ਪਦਾਰਥ ਖਾਂਦੇ ਪੀਂਦੇ, ਦੁਨੀਆ ਦੇ ਭੋਗ ਭੋਗਦੇ । ਮੂਏ—ਜੋ ਆਤਮਕ ਜੀਵਨ ਵਲੋਂ ਮਰ ਗਏ । ਨਹੀ ਜਾਨਿਆ—(ਅੰਮ੍ਰਿਤ ਦੀ) ਸੂਝ ਨਹੀਂ ਪਾਈ । ਖਿਨ ਮਹਿ ਮੂਏ—ਪਲ ਵਿਚ ਹੀ ਆਪਾ-ਭਾਵ ਵਲੋਂ ਮਰ ਗਏ । ਜਾ—ਜਦੋਂ । ਸਬਦੁ ਪਛਾਨਿਆ—ਸ਼ਬਦ ਨੂੰ ਪਛਾਣ ਲਿਆ, ਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਪਾ ਲਈ । ਅਸਥਿਰੁ—ਅਡੋਲ । ਮਰਨਿ—ਮਰਨ ਵਿਚ, ਆਪਾ-ਭਾਵ ਮੁਕਾਣ ਵਿਚ, ਹਉਮੈ (ਅਹੰ) ਦੂਰ ਕਰਨ ਵਿਚ । ਮਾਨਿਆ—ਪਤੀਜ ਜਾਂਦਾ ਹੈ, ਸ਼ੌਕ ਪਰਗਟ ਕਰਦਾ ਹੈ ।

**ਅਰਥ** :—**ਨੋਟ :**—ਲਫ਼ਜ਼ 'ਪੀਆ, ਦੀਆ, ਜਾਨਿਆ' । ਆਦਿਕ ਭੂਤਕਾਲ ਵਿਚ ਹਨ । ਅਰਥ ਵਰਤਮਾਨ ਕਾਲ ਵਿਚ ਕਰਨਾ ਹੈ ।

(ਸਤਿਗੁਰੂ ਦੀ ਮਤਿ ਦੀ ਸਹੈਤਾ ਨਾਲ) ਜੋ ਮਨੁੱਖ ਮੁੜ ਮੁੜ (ਆਪਣਾ ਆਪ) ਖੋਜ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਹੈ, ਉਹ ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਉ ਪਕਾ ਲੈਂਦਾ ਹੈ, ਤੇ, ਆਪਣਾ

ਮਨ ਆਪਣੇ ਸਤਿਗੁਰੂ ਵਿਚ ਲੀਨ ਕਰ ਦੇਂਦਾ ਹੈ । ਹਰੇਕ ਜੀਵ ਉਸ ਦੇ ਖਰੇ (ਸੁੱਚੇ) ਜੀਵਨ ਦੀ ਸਲਾਘਾ ਕਰਦਾ ਹੈ, ਉਹ ਸਦਾ ਲਈ ਸੁੱਚਾ ਸ੍ਰੇਸ਼ਟ ਬਣ ਜਾਂਦਾ ਹੈ ।

ਪਰ ਜੋ ਜੀਵ ਦੁਨੀਆ ਦੇ ਭੋਗ ਭੋਗਦੇ ਰਹਿੰਦੇ ਹਨ ਉਹ ਆਤਮਕ ਜੀਵਨ ਵਲੋਂ ਮਰ ਜਾਂਦੇ ਹਨ, ਉਹਨਾਂ ਨੂੰ (ਨਾਮ-ਅੰਮ੍ਰਿਤ ਦੀ) ਸੂਝ ਨਹੀਂ ਪੈਂਦੀ । (ਉਹੀ ਬੰਦੇ) ਜਦ ਸਤਿਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਪਾਂਦੇ ਹਨ, ਤਾਂ ਉਹ ਇਕ ਪਲਕ ਵਿਚ ਹਉਮੈ ਨੂੰ ਮਾਰ ਮੁਕਾਂਦੇ ਹਨ । ਉਹਨਾਂ ਦਾ ਮਨ (ਕਾਮ ਕ੍ਰੋਧ ਆਦਿਕ ਵਲੋਂ) ਅਡੋਲ ਹੋ ਜਾਂਦਾ ਹੈ, ਤੇ ਆਪਾ-ਭਾਵ ਵਲੋਂ ਮਰਨ ਵਿਚ ਖ਼ੁਸ਼ ਹੁੰਦਾ ਹੈ । ਸਤਿਗੁਰੂ ਦੀ ਮੇਹਰ ਨਾਲ ਪਰਮਾਤਮਾ ਦੇ ਨਾਮ ਨਾਲ ਉਹਨਾਂ ਦੀ ਡੂੰਘੀ ਸਾਂਝ ਪੈ ਜਾਂਦੀ ਹੈ ।੧੯।

**ਗਗਨ ਗੰਭੀਰੁ ਗਗਨੰਤਰਿ ਵਾਸੁ ॥ ਗੁਣ ਗਾਵੈ ਸੁਖ ਸਹਜਿ ਨਿਵਾਸੁ ॥ ਗਇਆ ਨ ਆਵੈ ਆਇ ਨ ਜਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥ ਗਗਨੁ ਅਗੰਮੁ ਅਨਾਥੁ ਅਜੋਨੀ ॥ ਅਸਥਿਰੁ ਚੀਤੁ ਸਮਾਧਿ ਸਗੋਨੀ ॥ ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥ ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥ {ਪੰਨਾ ੯੩੨}**

**ਪਦ ਅਰਥ** :—ਗਗਨ—ਆਕਾਸ਼ ਵਾਂਗ ਸਰਬ-ਵਿਆਪਕ ਪਰਮਾਤਮਾ । ਗੰਭੀਰੁ—ਧੀਰਾ, ਜਿਗਰੇ ਵਾਲਾ, ਜੀਵਾਂ ਦੇ ਔਗੁਣ ਵੇਖ ਕੇ ਗੁੱਸੇ ਵਿਚ ਨਾਹ ਆਉਣ ਵਾਲਾ । ਗਗਨੰਤਰਿ—ਗਗਨ-ਅੰਤਰਿ, ਸਰਬ-ਵਿਆਪਕ ਗੋਪਾਲ ਵਿਚ । ਸਹਜਿ—ਸਹਿਜ ਵਿਚ, ਅਡੋਲਤਾ ਵਿਚ । ਗਇਆ ਨ ਆਵੈ—ਨ ਗਇਆ ਨ ਆਵੈ, ਜੰਮਣ ਮਰਨ ਵਿਚ ਨਹੀਂ ਆਉਂਦਾ । ਅਗੰਮੁ—ਅਪਹੁੰਚ । ਅਨਾਥੁ—ਜਿਸ ਦੇ ਉਪਰ ਕੋਈ ਨਾਥ ਨਹੀਂ, ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ । ਅਸਥਿਰੁ—ਟਿਕਵਾਂ, ਟਿਕਿਆ ਹੋਇਆ, ਅਡੋਲ । ਚੀਤੁ—ਚਿੱਤ । ਸਮਾਧਿ—ਪਰਮਾਤਮਾ ਵਿਚ ਲੀਨਤਾ । ਸਗੋਨੀ—ਸ-ਗੁਣੀ—ਗੁਣ ਪੈਦਾ ਕਰਨ ਵਾਲੀ । ਚੇਤਿ—(ਹੇ ਪਾਂਡੇ !) ਸਿਮਰ, ਯਾਦ ਕਰ । ਪਵਹਿ ਨ—(ਹੇ ਪਾਂਡੇ !) ਤੂੰ ਨਹੀਂ ਪਏਂਗਾ । ਸਾਰੁ—ਤੱਤ, ਸ੍ਰੇਸ਼ਟ । ਹੋਰ—ਹੋਰ ਮਤਿ । ਨਾਮ ਬਿਹੂਨੀ—ਨਾਮ ਤੋਂ ਵਾਂਜਿਆ ਰੱਖਣ ਵਾਲੀ । ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ ।

**ਅਰਥ** :—(ਹੇ ਪਾਂਡੇ ! ਗੋਪਾਲ ਦਾ ਨਾਮ ਆਪਣੇ ਮਨ ਦੀ ਪੱਟੀ ਤੇ ਲਿਖ, ਉਹ ਗੋਪਾਲ) ਸਰਬ-ਵਿਆਪਕ ਹੈ ਤੇ ਜੀਵਾਂ ਦੇ ਔਗੁਣ ਵੇਖ ਕੇ ਛਿੱਥਾ ਨਹੀਂ ਪੈਂਦਾ । ਜਿਸ ਮਨੁੱਖ ਦਾ ਮਨ ਉਸ ਸਰਬ ਵਿਆਪਕ ਗੋਪਾਲ ਵਿਚ ਟਿਕਦਾ ਹੈ, ਜੋ ਮਨੁੱਖ ਉਸ ਦੇ ਗੁਣ ਗਾਂਦਾ ਹੈ, ਉਹ ਸ਼ਾਂਤੀ ਅਤੇ ਅਡੋਲਤਾ ਵਿਚ ਟਿਕ ਜਾਂਦਾ ਹੈ; ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਸਤਿਗੁਰੂ ਦੀ ਕਿਰਪਾ ਨਾਲ ਉਹ (ਸਰਬ-ਵਿਆਪਕ ਗੋਪਾਲ ਵਿਚ) ਸੁਰਤਿ ਜੋੜੀ ਰੱਖਦਾ ਹੈ ।

ਉਹ ਸਰਬ-ਵਿਆਪਕ ਗੋਪਾਲ ਅਪਹੁੰਚ ਹੈ (ਭਾਵ, ਉਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ), ਉਸ ਦੇ ਸਿਰ ਉਤੇ ਕਿਸੇ ਦਾ ਕੁੰਡਾ ਨਹੀਂ ਹੈ, ਉਹ ਜੰਮਣ-ਮਰਨ ਤੋਂ ਰਹਿਤ ਹੈ । ਉਸ ਵਿਚ ਜੋੜੀ ਹੋਈ ਸੁਰਤਿ ਮਨੁੱਖ ਦੇ ਅੰਦਰ ਗੁਣ ਪੈਦਾ ਕਰਦੀ ਹੈ, ਤੇ ਮਨ ਨੂੰ ਮਾਇਆ ਵਿਚ ਡੋਲਣ ਤੋਂ ਬਚਾ ਲੈਂਦੀ ਹੈ ।

(ਹੇ ਪਾਂਡੇ !) ਤੂੰ (ਭੀ) ਉਸ ਹਰਿ-ਗੋਪਾਲ ਦਾ ਨਾਮ ਸਿਮਰ, (ਸਿਮਰਨ ਦੀ ਬਰਕਤਿ ਨਾਲ) ਫਿਰ ਜਨਮ-ਮਰਨ ਵਿਚ ਨਹੀਂ ਪਏਂਗਾ । (ਹੇ ਪਾਂਡੇ !) ਸਤਿਗੁਰੂ ਦੀ ਮਤਿ ਹੀ (ਜੀਵਨ ਲਈ) ਸ੍ਰੇਸ਼ਟ ਰਸਤਾ ਹੈ, ਹੋਰ ਮਤਿ ਉਸ ਦੇ ਨਾਮ ਤੋਂ ਵਾਂਜਿਆ ਰੱਖਦੀ ਹੈ ।੨੦।

**ਘਰ ਦਰ ਫਿਰਿ ਥਾਕੀ ਬਹੁਤੇਰੇ ॥ ਜਾਤਿ ਅਸੰਖ ਅੰਤ ਨਹੀ ਮੇਰੇ ॥ ਕੇਤੇ ਮਾਤ ਪਿਤਾ ਸੁਤ ਧੀਆ ॥ ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥ ਕੇਤੀ ਨਾਰਿ, ਵਰੁ ਏਕੁ ਸਮਾਲਿ ॥ ਗੁਰਮੁਖਿ ਮਰਣੁ**

**ਜੀਵਣੁ ਪ੍ਰਭ ਨਾਲਿ ॥ ਦਹਦਿਸ ਢੂਢਿ ਘਰੈ ਮਹਿ ਪਾਇਆ ॥ ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥ {ਪੰਨਾ ੯੩੨}**

**ਪਦ ਅਰਥ** :—ਘਰ ਦਰ ਬਹੁਤੇਰੇ—ਬਥੇਰੇ ਘਰਾਂ ਦੇ ਦਰਵਾਜ਼ੇ, ਕਈ ਜੂਨਾਂ । ਫਿਰਿ ਥਾਕੀ—(ਜੀਵ-ਇਸਤ੍ਰੀ (ਭੌਂ ਭੌਂ ਕੇ ਖਪ ਲੱਥੀ । ਅਸੰਖ—ਅ-ਸੰਖ, ਜਿਨ੍ਹਾਂ ਦੀ ਸੰਖਿਆ ਨਾਹ ਹੋ ਸਕੇ, ਅਣ-ਗਿਣਤ । ਅੰਤ ਨਹੀ ਮੇਰੇ—ਮੇਰੇ ਪਾਸੋਂ ਅੰਤ ਨਹੀਂ ਪਾਇਆ ਜਾ ਸਕਦਾ, ਮੈਂ ਗਿਣ ਨਹੀਂ ਸਕਦਾ । ਮੇਰੇ—ਮੇਰੇ ਪਾਸੋਂ । ਕੇਤੇ—ਕਈ । ਸੁਤ—ਪੁੱਤਰ । ਫੁਨਿ—ਫਿਰ, ਭੀ । ਮੁਕਤਿ—ਜੂਨਾਂ ਤੋਂ ਖ਼ਲਾਸੀ । ਕਾਚੇ ਗੁਰ ਤੇ—ਕੱਚੇ ਗੁਰੂ ਤੋਂ, ਉਸ ਗੁਰੂ ਤੋਂ ਜਿਸ ਦਾ ਆਪਣਾ ਮਨ ਕੱਚਾ ਹੈ, ਜਿਸ ਦਾ ਮਨ ਮਾਇਆ ਦੇ ਸੱਚੇ ਵਿਚ ਢਲ ਜਾਣ ਵਾਲਾ ਹੈ (ਜਿਵੇਂ ਕੱਚੀ ਮਿੱਟੀ ਚੱਕ ਤੇ ਰੱਖਿਆਂ ਕਈ ਸ਼ਕਲਾਂ ਵਾਲੇ ਭਾਂਡੇ ਬਣਾਏ ਜਾ ਸਕਦੇ ਹਨ) । ਏਕੁ ਵਰੁ—ਇੱਕ ਖਸਮ-ਪ੍ਰਭੂ । ਸਮਾਲਿ—ਸਮਾਲੇ, ਸੰਭਾਲ ਕਰਦਾ ਹੈ । ਕੇਤੀ ਨਾਰਿ—ਕਈ ਜੀਵ-ਇਸਤ੍ਰੀਆਂ । ਗੁਰਮੁਖਿ ਮਰਣੁ ਜੀਵਣੁ—ਗੁਰਮੁਖਿ ਦਾ ਮਰਨ-ਜੀਊਣ । ਮਰਣੁ ਜੀਵਣੁ—ਆਸਰਾ-ਪਰਨਾ, ਜਿਸ ਦੇ ਹੁੰਦਿਆਂ ਜੀਵਿਆ ਜਾ ਸਕੇ ਤੇ ਜਿਸ ਤੋਂ ਵਿਛੁੜ ਕੇ ਮੌਤ ਆਉਂਦੀ ਜਾਪੇ । ਦਹਦਿਸ—ਦਸੀਂ ਪਾਸੀਂ, ਹਰ ਪਾਸੇ । ਘਰੈ ਮਹਿ—ਘਰਿ ਹੀ, ਹਿਰਦੇ-ਘਰ ਵਿਚ ਹੀ ।

**ਅਰਥ** :—(ਹੇ ਪਾਂਡੇ ! ਗੁਰੂ ਦੀ ਮਤਿ ਵਾਲਾ ਰਸਤਾ ਫੜਨ ਤੋਂ ਬਿਨਾ) ਜਿੰਦ ਕਈ ਜੂਨਾਂ ਵਿਚ ਭੌਂ ਭੌਂ ਕੇ ਖਪ ਲੱਥਦੀ ਹੈ, ਇਤਨੀਆਂ ਅਣ-ਗਿਣਤ ਜਾਤੀਆਂ ਵਿਚੋਂ ਲੰਘਦੀ ਹੈ ਜਿਨ੍ਹਾਂ ਦਾ ਅੰਤ ਨਹੀਂ ਪੈ ਸਕਦਾ । (ਇਹਨਾਂ ਬੇਅੰਤ ਜੂਨਾਂ ਵਿਚ ਭਟਕਦੀ ਜਿੰਦ ਦੇ) ਕਈ ਮਾਂ ਪਿਉ ਪੁੱਤਰ ਧੀਆਂ ਬਣਦੇ ਹਨ, ਕਈ ਗੁਰੂ ਬਣਦੇ ਹਨ, ਤੇ ਕਈ ਚੇਲੇ ਭੀ ਬਣਦੇ ਹਨ । ਇਹਨਾਂ ਜੂਨਾਂ ਤੋਂ ਤਦ ਤਕ ਖ਼ਲਾਸੀ ਨਹੀਂ ਹੁੰਦੀ ਜਦ ਤਕ ਕਿਸੇ ਕੱਚੇ ਗੁਰੂ ਦੀ ਸਰਨ ਲਈ ਹੋਈ ਹੈ ।

(ਹੇ ਪਾਂਡੇ ! ਸਤਿਗੁਰੂ ਤੋਂ ਖੁੰਝੀਆਂ ਹੋਈਆਂ ਅਜੇਹੀਆਂ) ਕਈ ਜੀਵ-ਇਸਤ੍ਰੀਆਂ ਹਨ, ਖਸਮ-ਪ੍ਰਭੂ ਸਭ ਦੀ ਸੰਭਾਲ ਕਰਦਾ ਹੈ । ਜੋ ਜਿੰਦ ਗੁਰੂ ਦੇ ਸਨਮੁਖ ਰਹਿੰਦੀ ਹੈ, ਉਸ ਦਾ ਆਸਰਾ-ਪਰਨਾ ਗੋਪਾਲ-ਪ੍ਰਭੂ ਹੋ ਜਾਂਦਾ ਹੈ । (ਹੇ ਪਾਂਡੇ ! ਸਿਰਫ਼ ਉਸ ਜਿੰਦ ਦਾ ਪ੍ਰਭੂ ਨਾਲ) ਮਿਲਾਪ ਹੁੰਦਾ ਹੈ ਜਿਸ ਨੂੰ ਸਤਿਗੁਰੂ ਮਿਲਾਂਦਾ ਹੈ, ਹੋਰ ਹਰ ਪਾਸੇ ਢੂੰਢ ਢੂੰਡ ਕੇ (ਗੁਰੂ ਦੀ ਕਿਰਪਾ ਨਾਲ) ਹਿਰਦੇ-ਘਰ ਵਿਚ ਹੀ ਗੋਪਾਲ-ਪ੍ਰਭੂ ਲੱਭ ਪੈਂਦਾ ਹੈ ।੨੧।

**ਨੋਟ** :—ਅੱਖਰ 'ਘ' ਦੇ ਪਿਛੋਂ 'ਙ' ਆਉਂਦਾ ਹੈ । ਇਸ ਦੇ ਥਾਂ ਅਗਲੀ ਪਉੜੀ ਵਿਚ ਅੱਖਰ 'ਗ' ਵਰਤਿਆ ਹੈ ।

**ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥ ਗੁਰਮੁਖਿ ਆਵੈ ਜਾਇ ਨਿਸੰਗੁ ॥ ਪਰਹਰਿ ਮੈਲੁ ਜਲਾਇ ਕਲੰਕੁ ॥ ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ ਚਜੁ ਅਚਾਰੁ ॥ ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥ {ਪੰਨਾ ੯੩੨}**

**ਪਦ ਅਰਥ** :—ਤੁੋਲਾਵੈ—ਤੋਲਣ ਲਈ ਹੋਰਨਾਂ ਨੂੰ ਪ੍ਰੇਰਦਾ ਹੈ {**ਨੋਟ** :—ਅੱਖਰ 'ਤ' ਦੇ ਨਾਲ ਦੋ 'ਲਗਾਂ' ਹਨ ( ੋ ) ਅਤੇ ( ੁ ) । ਇਥੇ ਅਸਾਂ ( ੁ ) ਪੜ੍ਹਨਾ ਹੈ, ਭਾਵ, ਇਸ ਲਫ਼ਜ਼ ਨੂੰ "ਤੁਲਾਵੈ" ਪੜ੍ਹਨਾ ਹੈ । ਅਸਲ ਲਫ਼ਜ਼ "ਤੋਲਾਵੈ" ਹੈ} । ਨਿਸੰਗੁ—ਬੰਧਨ-ਰਹਿਤ । ਪਰਹਰਿ—ਦੂਰ ਕਰ ਕੇ । ਕਲੰਕੁ—ਐਬ, ਵਿਕਾਰ । ਬੀਚਾਰੁ—ਪਰਮਾਤਮਾ ਦੀ ਵਿਚਾਰ । ਮਜਨੁ—ਚੁੱਭੀ, ਇਸ਼ਨਾਨ । ਚਜੁ ਅਚਾਰੁ—ਉੱਚਾ ਆਚਰਣ । ਗੁਰਮੁਖਿ—ਗੁਰੂ ਦੇ ਸਨਮੁਖ ਮਨੁੱਖ । ਸਾਰੁ—ਸ੍ਰੇਸ਼ਟ ।

ਅਰਥ :—(ਹੇ ਪਾਂਡੇ ! ਗੋਪਾਲ ਦਾ ਨਾਮ ਗੁਰੂ ਦੇ ਸਨਮੁਖ ਹੋਇਆਂ ਹੀ ਮਨ ਦੀ ਪੱਟੀ ਉਤੇ ਲਿਖਿਆ ਜਾ ਸਕਦਾ ਹੈ) ਗੁਰਮੁਖ ਹੀ (ਪ੍ਰਭੂ ਦੇ ਗੁਣ) ਗਾਉਂਦਾ ਹੈ, ਤੇ (ਪ੍ਰਭੂ ਦੀ ਸਿਫ਼ਤਿ) ਉਚਾਰਦਾ ਹੈ । ਗੁਰਮੁਖ ਹੀ (ਪ੍ਰਭੂ ਦੇ ਨਾਮ ਨੂੰ ਆਪਣੇ ਮਨ ਵਿਚ) ਤੋਲਦਾ ਹੈ (ਤੇ ਹੋਰਨਾਂ ਨੂੰ) ਤੋਲਣ ਲਈ ਪ੍ਰੇਰਦਾ ਹੈ ।

ਗੁਰਮੁਖ ਹੀ (ਜਗਤ ਵਿਚ) ਬੰਧਨ-ਰਹਿਤ ਆਉਂਦਾ ਹੈ ਤੇ ਬੰਧਨ-ਰਹਿਤ ਹੀ ਇਥੋਂ ਜਾਂਦਾ ਹੈ (ਭਾਵ, ਨਾਹ ਹੀ ਕਿਸੇ ਕਰਮਾਂ ਦੇ ਫਲ ਭੋਗਣ ਆਉਂਦਾ ਹੈ ਤੇ ਨਾਹ ਹੀ ਇਥੋਂ ਕੋਈ ਮੰਦ ਕਰਮਾਂ ਦੇ ਬੰਧਨ ਸਹੇੜ ਕੇ ਲੈ ਜਾਂਦਾ ਹੈ), (ਕਿਉਂਕਿ ਗੁਰਮੁਖਿ ਮਨੁੱਖ ਮਨ ਦੀ) ਮੈਲ ਨੂੰ ਦੂਰ ਕਰ ਕੇ ਵਿਕਾਰ ਨੂੰ (ਆਪਣੇ ਅੰਦਰੋਂ) ਮੁਕਾ ਚੁਕਾ ਹੁੰਦਾ ਹੈ ।

(ਪ੍ਰਭੂ ਦੇ ਗੁਣਾਂ ਦੀ) ਵਿਚਾਰ ਗੁਰਮੁਖ ਵਾਸਤੇ ਰਾਗ ਤੇ ਵੇਦ ਹੈ, ਉੱਚਾ ਆਚਰਣ (ਬਨਾਣਾ) ਗੁਰਮੁਖ ਦਾ (ਤੀਰਥ-) ਇਸ਼ਨਾਨ ਹੈ ।

(ਸਤਿਗੁਰੂ ਦਾ) ਸ਼ਬਦ ਗੁਰਮੁਖ ਲਈ ਸ੍ਰੇਸ਼ਟ ਅੰਮ੍ਰਿਤ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਸੰਸਾਰ-ਸਮੁੰਦਰ ਦਾ) ਪਾਰਲਾ ਬੰਨਾ ਲੱਭ ਲੈਂਦਾ ਹੈ (ਭਾਵ, ਵਿਕਾਰਾਂ ਦੀਆਂ ਲਹਿਰਾਂ ਵਿਚੋਂ ਬਚ ਨਿਕਲਦਾ ਹੈ) ।੨੨।

**ਚੰਚਲੁ ਚੀਤੁ ਨ ਰਹਈ ਠਾਇ ॥ ਚੋਰੀ ਮਿਰਗੁ ਅੰਗੂਰੀ ਖਾਇ ॥ ਚਰਨ ਕਮਲ ਉਰਧਾਰੇ ਚੀਤ ॥ ਚਿਰੁ ਜੀਵਨੁ ਚੇਤਨੁ ਨਿਤ ਨੀਤ ॥ ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥ ਚਿਤਿ ਵਸੈ ਰਾਚੈ ਹਰਿ ਨਾਇ ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥ {ਪੰਨਾ ੯੩੨}**

ਪਦ ਅਰਥ :—ਠਾਇ—ਥਾਂ ਸਿਰ, ਟਿਕਾਣੇ ਤੇ । ਚੋਰੀ—ਲੁਕ ਲੁਕ ਕੇ । ਮਿਰਗੁ—ਮਨ-ਰੂਪ ਹਰਨ । ਅੰਗੂਰੀ—ਨਰਮ ਪੱਤੀਆਂ, ਨਵੇਂ ਨਵੇਂ ਭੋਗ । ਉਰਧਾਰੇ—(ਜੋ) ਟਿਕਾ ਰੱਖਦਾ ਹੈ । ਚਿਰੁ ਜੀਵਨੁ—ਚਿਰਜੀਵੀ, ਅਮਰ, ਜਨਮ ਮਰਨ ਤੋਂ ਬਚਿਆ ਹੋਇਆ । ਚੇਤਨੁ—ਸੁਚੇਤ । ਚਿੰਤਤ—ਚਿੰਤਾਤੁਰ । ਸਭੁ ਕੋਇ—ਹਰੇਕ ਜੀਵ । ਚੇਤਹਿ—ਜੋ ਸਿਮਰਦੇ ਹਨ । ਤਹੀ—ਉਥੇ, ਉਹਨਾਂ ਦੇ ਹਿਰਦੇ ਵਿਚ । ਚਿਤਿ—ਚਿੱਤ ਵਿਚ । ਰਾਚੈ—(ਜੋ) ਮਸਤ ਹੁੰਦਾ ਹੈ । ਨਾਇ—ਨਾਮ ਵਿਚ । ਪਤਿ ਸਿਉ—ਇੱਜ਼ਤ ਨਾਲ । ਘਰਿ—ਘਰ ਵਿਚ ।

**ਅਰਥ** :—(ਹੇ ਪਾਂਡੇ ! ਗੋਪਾਲ ਦਾ ਨਾਮ ਮਨ ਦੀ ਪੱਟੀ ਉਤੇ ਲਿਖਣ ਤੋਂ ਬਿਨਾ ਮਨੁੱਖ ਦਾ) ਚੰਚਲ ਮਨ ਟਿਕ ਕੇ ਨਹੀਂ ਬੈਠਦਾ, ਇਹ (ਮਨ-) ਹਰਣ ਲੁਕ ਲੁਕ ਕੇ ਨਵੇਂ ਨਵੇਂ ਭੋਗ ਭੋਗਦਾ ਹੈ । (ਪਰ) ਜੋ ਮਨੁੱਖ (ਪ੍ਰਭੂ ਦੇ) ਕਉਲ ਫੁੱਲਾਂ (ਵਰਗੇ ਸੋਹਣੇ) ਚਰਨ (ਆਪਣੇ) ਚਿੱਤ ਵਿਚ ਵਸਾਂਦਾ ਹੈ, ਉਹ ਸਦਾ ਲਈ ਅਮਰ ਤੇ ਸੁਚੇਤ ਹੋ ਜਾਂਦਾ ਹੈ (ਭਾਵ, ਨਾਹ ਵਿਕਾਰਾਂ ਦੀ ਫਾਹੀ ਵਿਚ ਫਸਦਾ ਹੈ ਤੇ ਨਾਹ ਹੀ ਜਨਮਾਂ ਦੇ ਗੇੜ ਵਿਚ ਪੈਂਦਾ ਹੈ) ।

(ਜਿਧਰ ਤੱਕੋ ਚੰਚਲਤਾ ਦੇ ਕਾਰਨ) ਹਰੇਕ ਜੀਵ ਚਿੰਤਾਤੁਰ ਦਿੱਸਦਾ ਹੈ (ਪਰ ਜੋ ਮਨੁੱਖ) ਇੱਕ (ਪਰਮਾਤਮਾ) ਨੂੰ ਸਿਮਰਦੇ ਹਨ, ਉਹਨਾਂ ਦੇ ਹਿਰਦੇ ਵਿਚ ਸੁਖ ਹੁੰਦਾ ਹੈ ।

(ਜਿਸ ਜੀਵ ਦੇ) ਚਿੱਤ ਵਿਚ ਪ੍ਰਭੂ ਆ ਵੱਸਦਾ ਹੈ ਜੋ ਮਨੁੱਖ ਪ੍ਰਭੂ ਦੇ ਨਾਮ ਵਿਚ ਲੀਨ ਹੁੰਦਾ ਹੈ ਉਹ (ਮਾਇਕ ਭੋਗਾਂ ਤੋਂ) ਖ਼ਲਾਸੀ ਪਾ ਲੈਂਦਾ ਹੈ (ਤੇ ਇਥੋਂ) ਇੱਜ਼ਤ ਨਾਲ (ਆਪਣੇ ਅਸਲੀ) ਘਰ ਵਿਚ ਜਾਂਦਾ ਹੈ ।੨੩।

**ਛੀਜੈ ਦੇਹ, ਖੁਲੈ ਇਕ ਗੰਢਿ ॥ ਛੇਆ ਨਿਤ, ਦੇਖਹੁ ਜਗਿ ਹੰਢਿ ॥ ਧੂਪ ਛਾਵ ਜੇ ਸਮ ਕਰਿ ਜਾਣੈ ॥ ਬੰਧਨ ਕਾਟਿ ਮੁਕਤਿ ਘਰਿ ਆਣੈ ॥ ਛਾਇਆ ਛੂਛੀ ਜਗਤੁ ਭੁਲਾਨਾ ॥ ਲਿਖਿਆ ਕਿਰਤੁ ਧੁਰੇ ਪਰਵਾਨਾ ॥ ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥ ਕਾਇਆ ਛੀਜੈ ਭਈ ਸਿਬਾਲੁ ॥੨੪॥ {ਪੰਨਾ ੯੩੨}**

**ਪਦ ਅਰਥ** :—ਛੀਜੈ—ਨਾਸ ਹੋ ਜਾਂਦਾ ਹੈ । ਗੰਢਿ—(ਪ੍ਰਾਣਾਂ ਦੀ) ਗੰਢ । ਛੇਆ—{ਯ} ਨਾਸ, ਖੈ । ਜਗਿ—ਜਗਤ ਵਿਚ । ਹੰਢਿ—ਫਿਰ ਕੇ, ਭੌਂ ਕੇ । ਧੂਪ ਛਾਵ—ਦੁਖ ਸੁਖ । ਸਮ—ਬਰਾਬਰ । ਮੁਕਤਿ—ਮਾਇਆ ਦੇ ਪ੍ਰਭਾਵ ਤੋਂ ਖ਼ਲਾਸੀ । ਘਰਿ—ਘਰ ਵਿਚ, ਮਨ ਵਿਚ । ਆਣੈ—ਲਿਆਉਂਦਾ ਹੈ । ਛੂਛੀ—ਥੋਥੀ, ਅੰਦਰੋਂ ਕੋਰੀ । ਛਾਇਆ—ਮਾਇਆ । ਧੁਰੇ—ਧੁਰ ਤੋਂ, ਸ਼ੁਰੂ ਤੋਂ । ਕਿਰਤੁ—ਕੀਤੇ ਹੋਏ ਕਰਮਾਂ ਦਾ ਸਮੂਹ । ਜਰੂਆ—ਬੁਢੇਪਾ । ਸਿਰਿ—ਸਿਰ ਉਤੇ । ਸਿਬਾਲੁ—ਪਾਣੀ ਦਾ ਜਾਲਾ ।

ਅਰਥ :—(ਹੇ ਪਾਂਡੇ !) ਸਾਰੇ ਜਗਤ ਵਿਚ ਫਿਰ ਕੇ ਵੇਖ ਲਵੋ, ਜਦੋਂ ਪ੍ਰਾਣੀ (ਦੇ ਪ੍ਰਾਣਾਂ ਦੀ ਗੰਢ ਖੁਲ੍ਹ ਜਾਂਦੀ ਹੈ ਤਾਂ ਸਰੀਰ ਨਾਸ ਹੋ ਜਾਂਦਾ ਹੈ । ਮੌਤ (ਦਾ ਇਹ ਕੌਤਕ) ਨਿੱਤ ਵਰਤ ਰਿਹਾ ਹੈ । (ਹੇ ਪਾਂਡੇ !) ਜੇ ਮਨੁੱਖ (ਇਸ ਜੀਵਨ ਵਿਚ ਵਾਪਰਦੇ) ਦੁੱਖਾਂ ਸੁਖਾਂ ਨੂੰ ਇਕੋ ਜਿਹਾ ਕਰ ਕੇ ਸਮਝ ਲਏ ਤਾਂ (ਮਾਇਆ ਦੇ) ਬੰਧਨਾਂ ਨੂੰ ਕੱਟ ਕੇ (ਮਾਇਕ ਭੋਗਾਂ ਤੋਂ) ਆਜ਼ਾਦੀ ਨੂੰ ਆਪਣੇ ਅੰਦਰ ਲੈ ਆਉਂਦਾ ਹੈ । (ਹੇ ਪਾਂਡੇ ! ਗੁਪਾਲ ਨੂੰ ਵਿਸਾਰ ਕੇ) ਜਗਤ ਇਸ ਥੋਥੀ (ਭਾਵ, ਜੋ ਸਾਥ ਤੋੜ ਨਹੀਂ ਨਿਬਾਹੁੰਦੀ) ਮਾਇਆ (ਦੇ ਪਿਆਰ) ਵਿਚ ਕੁਰਾਹੇ ਪੈ ਰਿਹਾ ਹੈ, (ਜੀਵਾਂ ਦੇ ਮੱਥੇ ਉਤੇ ਇਹੀ) ਕਿਰਤ-ਰੂਪ ਲੇਖ ਸ਼ੁਰੂ ਤੋਂ ਹੀ ਲਿਖਿਆ ਪਿਆ ਹੈ (ਭਾਵ, ਸ਼ੁਰੂ ਤੋਂ ਜੀਵਾਂ ਦੇ ਅੰਦਰ ਮਾਇਆ ਦੇ ਮੋਹ ਦੇ ਸੰਸਕਾਰ-ਰੂਪ ਲੇਖ ਹੋਣ ਦੇ ਕਾਰਨ ਹੁਣ ਭੀ ਇਹ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ) । (ਹੇ ਪਾਂਡੇ !) ਜਵਾਨੀ ਖ਼ਤਮ ਹੋ ਜਾਂਦੀ ਹੈ, ਬੁਢੇਪਾ ਆ ਜਾਂਦਾ ਹੈ, ਮੌਤ ਸਿਰ ਉਤੇ (ਖੜੀ ਜਾਪਦੀ ਹੈ), ਸਰੀਰ ਕਮਜ਼ੋਰ ਹੋ ਜਾਂਦਾ ਹੈ (ਤੇ ਮਨੁੱਖ ਦੀ ਚਮੜੀ ਪਾਣੀ ਦੇ) ਜਾਲੇ ਵਾਂਗ ਢਿੱਲੀ ਹੋ ਜਾਂਦੀ ਹੈ (ਫਿਰ ਭੀ ਇਸ ਦਾ ਮਾਇਆ ਦਾ ਪਿਆਰ ਮੁੱਕਦਾ ਨਹੀਂ) ।੨੪।

**ਜਾਪੈ ਆਪਿ ਪ੍ਰਭੂ ਤਿਹੁ ਲੋਇ ॥ ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥ ਜਿਉ ਭਾਵੈ ਤਿਉ ਰਾਖਹਿ ਰਾਖੁ ॥ ਜਸੁ ਜਾਚਉ ਦੇਵੈ ਪਤਿ ਸਾਖੁ ॥ ਜਾਗਤੁ ਜਾਗਿ ਰਹਾ ਤੁਧੁ ਭਾਵਾ ॥ ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥ ਜੈ ਜੈਕਾਰੁ ਜਪਉ ਜਗਦੀਸ ॥ ਗੁਰਮਤਿ ਮਿਲੀਐ ਬੀਸ ਇਕੀਸ ॥੨੫॥ {ਪੰਨਾ ੯੩੩}**

**ਪਦ ਅਰਥ** :—ਜਾਪੈ—ਜਾਪਦਾ ਹੈ, ਪਰਗਟ ਹੈ । ਤਿਹੁ ਲੋਇ—ਤਿੰਨਾਂ ਲੋਕਾਂ ਵਿਚ, ਸਾਰੇ ਜਗਤ ਵਿਚ । ਜੁਗਿ ਜੁਗਿ—ਹਰੇਕ ਜੁਗ ਵਿਚ । ਜਾਚਉ—ਜਾਚਉਂ, ਮੈਂ ਮੰਗਦਾ ਹਾਂ । ਦੇਵੇ—(ਤੇਰਾ 'ਜਸੁ' ਮੈਨੂੰ) ਦੇਂਦਾ ਹੈ । ਪਤਿ ਸਾਖੁ—ਇੱਜ਼ਤ ਤੇ ਨਾਮਣਾ । ਤੁਧੁ—ਤੈਨੂੰ । ਜਗਦੀਸ ਜੈ ਜੈਕਾਰੁ—ਜਗਤ ਦੇ ਮਾਲਕ ਦੀ ਜੈ ਜੈਕਾਰ । ਜੈ—ਜਿੱਤ । ਜੈਕਾਰੁ—ਸਦਾ ਦੀ ਜਿੱਤ । ਬੀਸ—ਵੀਹ ਵਿਸਵੇ, ਜ਼ਰੂਰ । ਇਕੀਸ—ਇਕ ਈਸ਼ ਨੂੰ, ਇਕ ਮਾਲਕ ਨੂੰ ।

**ਅਰਥ** :—(ਹੇ ਪਾਂਡੇ ! ਉਸ ਗੋਪਾਲ ਦਾ ਨਾਮ ਮਨ ਦੀ ਪੱਟੀ ਉਤੇ ਲਿਖ, ਜੋ) ਆਪ ਸਾਰੇ ਜਗਤ ਵਿਚ ਪਰਗਟ ਹੈ, ਜੋ ਸਦਾ (ਜੀਵਾਂ ਦਾ) ਦਾਤਾ ਹੈ (ਜਿਸ ਤੋਂ ਬਿਨਾ) ਹੋਰ ਕੋਈ (ਦਾਤਾ) ਨਹੀਂ । (ਹੇ ਪਾਂਡੇ ! ਗੋਪਾਲ ਓਅੰਕਾਰ ਅੱਗੇ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਜਿਵੇਂ ਤੂੰ (ਮੈਨੂੰ) ਰੱਖਣਾ ਚਾਹੁੰਦਾ ਹੈਂ ਤਿਵੇਂ ਰੱਖ; (ਪਰ) ਮੈਂ ਤੇਰੀ ਸਿਫ਼ਤਿ-ਸਾਲਾਹ (ਦੀ ਦਾਤਿ) ਮੰਗਦਾ, ਹਾਂ, ਤੇਰੀ ਸਿਫ਼ਤਿ ਹੀ ਮੈਨੂੰ ਇੱਜ਼ਤ ਤੇ ਨਾਮਣਾ ਦੇਂਦੀ ਹੈ । (ਹੇ ਪ੍ਰਭੂ !) ਜੇ ਮੈਂ ਤੈਨੂੰ ਚੰਗਾ ਲੱਗਾਂ ਤਾਂ ਮੈਂ ਸਦਾ ਜਾਗਦਾ ਰਹਾਂ (ਮਾਇਆ ਦੇ ਹੱਲਿਆਂ ਤੋਂ ਸੁਚੇਤ ਰਹਾਂ), ਜੇ ਤੂੰ (ਆਪ) ਮੈਨੂੰ (ਆਪਣੇ ਵਿਚ) ਜੋੜੀ ਰੱਖੇਂ, ਤਾਂ ਮੈਂ ਤੇਰੇ (ਚਰਨਾਂ) ਵਿਚ ਲੀਨ ਰਹਾਂ । ਮੈਂ ਜਗਤ ਦੇ ਮਾਲਕ (ਪ੍ਰਭੂ) ਦੀ ਸਦਾ ਜੈ ਜੈਕਾਰ ਆਖਦਾ ਹਾਂ । (ਹੇ ਪਾਂਡੇ ! ਇਸ ਤਰ੍ਹਾਂ) ਸਤਿਗੁਰੂ ਦੀ ਮਤਿ ਲੈ ਕੇ ਵੀਹ-ਵਿਸਵੇ ਇੱਕ ਪਰਮਾਤਮਾ ਨੂੰ ਮਿਲ ਸਕੀਦਾ ਹੈ ।੨੫।

**ਝਖਿ ਬੋਲਣੁ, ਕਿਆ ਜਗ ਸਿਉ ਵਾਦੁ ॥ ਝੂਰਿ ਮਰੈ ਦੇਖੈ ਪਰਮਾਦੁ ॥ ਜਨਮਿ ਮੂਏ, ਨਹੀ ਜੀਵਣ ਆਸਾ ॥ ਆਇ ਚਲੇ ਭਏ ਆਸ ਨਿਰਾਸਾ ॥ ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ॥ ਕਾਲੁ ਨ ਚਾਂਪੈ ਹਰਿ ਗੁਣ ਗਾਇ ॥ ਪਾਈ ਨਵਨਿਧਿ ਹਰਿ ਕੈ ਨਾਇ ॥ ਆਪੇ ਦੇਵੈ ਸਹਜਿ ਸੁਭਾਇ ॥੨੯॥ {ਪੰਨਾ ੯੩੩}**

**ਪਦ ਅਰਥ** :—ਝਖਿ ਬੋਲਣੁ—ਝਖਾਂ ਮਾਰਨਾ, ਖੇਹ-ਖ਼ੁਆਰੀ, ਮੰਦਾ ਰਸਤਾ । ਕਿਆ—ਕੀਹ ? (ਭਾਵ, ਵਿਅਰਥ) । ਸਿਉ—ਨਾਲ । ਵਾਦੁ—ਚਰਚਾ, ਬਹਿਸ । ਝੂਰਿ ਮਰੈ—ਝੁਰ ਝੁਰ ਮਰਦਾ ਹੈ, ਦੁਖੀ ਰਹਿੰਦਾ ਹੈ । ਪਰਮਾਦੁ—ਅਹੰਕਾਰ । ਦੇਖੈ ਪਰਮਾਦੁ—ਅਹੰਕਾਰ ਵੇਖਦਾ ਹੈ, (ਉਸ ਮਨੁੱਖ ਦੀਆਂ) ਅੱਖਾਂ ਸਾਹਮਣੇ ਅਹੰਕਾਰ ਟਿਕਿਆ ਰਹਿੰਦਾ ਹੈ । ਜੀਵਨ ਆਸਾ—ਸੁੱਚੇ ਆਤਮਕ ਜੀਵਨ ਦੀ ਆਸ । ਆਸ ਨਿਰਾਸਾ—ਆਸਾਂ ਤੋਂ ਨਿਰਾਸ ਹੋ ਕੇ, ਕੋਈ ਖੱਟੀ ਖੱਟਣ ਤੋਂ ਬਿਨਾ ਹੀ । ਮਾਟੀ ਰਲਿ ਜਾਇ—ਮਿੱਟੀ ਵਿਚ ਮਿਲ ਜਾਂਦਾ ਹੈ, ਜੀਵਨ ਵਿਅਰਥ ਗੁਆ ਜਾਂਦਾ ਹੈ । ਚਾਂਪੈ—ਦਬਾਉ ਪਾਂਦਾ ਹੈ । ਨਵ ਨਿਧਿ—(ਧਰਤੀ ਦੇ) ਨੌ ਖ਼ਜ਼ਾਨੇ, ਧਰਤੀ ਦਾ ਸਾਰਾ ਧਨ । ਨਾਇ—ਨਾਮ (ਸਿਮਰਨ) ਦੀ ਰਾਹੀਂ । ਸਹਜਿ ਸੁਭਾਇ—ਆਪਣੀ ਮਰਜ਼ੀ ਅਨੁਸਾਰ ।

**ਅਰਥ** :—(ਹੇ ਪਾਂਡੇ ! ਗੋਪਾਲ ਦਾ ਨਾਮ ਮਨ ਦੀ ਪੱਟੀ ਉਤੇ ਲਿਖਣ ਦੇ ਥਾਂ ਮਾਇਆ ਦੀ ਖ਼ਾਤਰ) ਜਗਤ ਨਾਲ ਝਗੜਾ ਸਹੇੜਨਾ ਵਿਅਰਥ ਹੈ, ਇਹ ਤਾਂ ਝਖਾਂ ਮਾਰਨ ਵਾਰੀ ਗੱਲ ਹੈ; (ਜੋ ਮਨੁੱਖ ਗੋਪਾਲ ਦਾ ਸਿਮਰਨ ਛੱਡ ਕੇ ਝਗੜੇ ਵਾਲੇ ਰਾਹੇ ਪੈਂਦਾ ਹੈ) ਉਹ ਝੁਰ ਝੁਰ ਮਰਦਾ ਹੈ (ਭਾਵ, ਅੰਦਰੋਂ ਅਸ਼ਾਂਤ ਹੀ ਰਹਿੰਦਾ ਹੈ, ਕਿਉਂਕਿ) ਉਸ ਦੀਆਂ ਅੱਖਾਂ ਸਾਹਮਣੇ (ਮਾਇਆ ਦਾ) ਅਹੰਕਾਰ ਫਿਰਿਆ ਰਹਿੰਦਾ ਹੈ । ਅਜੇਹੇ ਬੰਦੇ ਜਨਮ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਸੁੱਚੇ ਆਤਮਕ ਜੀਵਨ ਦੀ (ਉਹਨਾਂ ਤੋਂ) ਆਸ ਨਹੀਂ ਹੋ ਸਕਦੀ, ਉਹ ਦੁਨੀਆ ਤੋਂ ਕੋਈ ਖੱਟੀ ਖੱਟਣ ਤੋਂ ਬਿਨਾ ਹੀ ਤੁਰ ਜਾਂਦੇ ਹਨ । (ਨਾਮ ਵਿਸਾਰ ਕੇ ਦੁਨੀਆ ਦੇ ਝੰਬੇਲਿਆਂ ਵਿਚ ਪਰਚਣ ਵਾਲਾ ਮਨੁੱਖ ਇਸੇ) ਖਪਾਣੇ ਵਿਚ ਖਪ ਖਪ ਕੇ ਜੀਵਨ ਵਿਅਰਥ ਗੰਵਾ ਜਾਂਦਾ ਹੈ ।

ਪਰ ਜੋ ਮਨੁੱਖ ਪਰਮਾਤਮਾ ਦੇ ਗੁਣ ਗਾਉਂਦਾ ਹੈ ਉਸ ਨੂੰ ਮੌਤ ਦਾ ਭੀ ਡਰ ਪੋਹ ਨਹੀਂ ਸਕਦਾ । ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਉਹ, ਮਾਨੋ, ਸਾਰੀ ਧਰਤੀ ਦਾ ਧਨ ਪ੍ਰਾਪਤ ਕਰ ਲੈਂਦਾ ਹੈ । ਇਹ ਦਾਤਿ ਪ੍ਰਭੂ ਆਪ ਹੀ ਆਪਣੀ ਰਜ਼ਾ ਅਨੁਸਾਰ ਦੇਂਦਾ ਹੈ ।੨੯।

**ਵਿਆਨੋ ਬੋਲੈ ਆਪੇ ਬੂਝੈ ॥ ਆਪੇ ਸਮਝੈ ਆਪੇ ਸੂਝੈ ॥ ਗੁਰ ਕਾ ਕਹਿਆ ਅੰਕਿ ਸਮਾਵੈ ॥ ਨਿਰਮਲ ਸੂਚੇ ਸਾਚੋ ਭਾਵੈ ॥ ਗੁਰੁ ਸਾਗਰੁ ਰਤਨੀ ਨਹੀ ਤੋਟ ॥ ਲਾਲ ਪਦਾਰਥ ਸਾਚੁ ਅਖੋਟ ॥ ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥ ਨਾਨਕ ਗੁਰਮਤਿ ਸਾਚਿ ਸਮਾਵਹੁ ॥੩੦॥ {ਪੰਨਾ ੯੩੩}**

**ਪਦ ਅਰਥ** :—ਵਿਆਨੋ—ਵਿਆਨੁ, ਗਿਆਨ । ਆਪੇ—(ਗੁਰੂ ਵਿਚ ਪ੍ਰਭੂ) ਆਪ ਹੀ । ਸੂਝੈ—ਵੇਖਦਾ ਹੈ । ਅੰਕਿ—(ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਵਿਚ । ਭਾਵੈ—ਪਿਆਰਾ ਲੱਗਦਾ ਹੈ । ਰਤਨੀ—ਰਤਨਾਂ ਦੀ । ਤੋਟ—ਕਮੀ, ਘਾਟਾ । ਅਖੋਟ—ਅਖੁੱਟ, ਅਮੁੱਕ, ਨਾਹ ਮੁੱਕਣ ਵਾਲੇ । ਗੁਰਿ—ਗੁਰੂ ਨੇ । ਕਾਹੇ ਧਾਵਹੁ—ਕਿਉਂ ਦੌੜਦੇ ਹਉ ? ਸਾਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ।

**ਅਰਥ** :—(ਸਤਿਗੁਰੂ-ਰੂਪ ਹੋ ਕੇ) ਪ੍ਰਭੂ ਆਪ ਹੀ ਗਿਆਨ ਉਚਾਰਦਾ ਹੈ, ਆਪ ਹੀ ਇਸ ਗਿਆਨ ਨੂੰ ਸੁਣਦਾ ਸਮਝਦਾ ਹੈ ਤੇ ਵਿਚਾਰਦਾ ਹੈ । (ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਵਿਚ ਸਤਿਗੁਰੂ ਦਾ ਦੱਸਿਆ ਹੋਇਆ (ਗਿਆਨ) ਆ ਵੱਸਦਾ ਹੈ, ਉਹ ਮਨੁੱਖ ਪਵਿਤ੍ਰ ਸੁੱਚੇ ਹੋ ਜਾਂਦੇ ਹਨ, ਉਹਨਾਂ ਨੂੰ ਸੱਚਾ ਪ੍ਰਭੂ ਪਿਆਰਾ ਲੱਗਦਾ ਹੈ ।

ਸਤਿਗੁਰੂ ਸਮੁੰਦਰ ਹੈ, ਉਸ ਵਿਚ (ਗੋਪਾਲ ਦੇ ਗੁਣਾਂ ਦੇ) ਰਤਨਾਂ ਦੀ ਕਮੀ ਨਹੀਂ, ਉਹ ਸੱਚੇ ਪ੍ਰਭੂ ਦਾ ਰੂਪ ਹੈ, ਲਾਲਾਂ ਦਾ ਅਮੁੱਕ (ਖ਼ਜ਼ਾਨਾ) ਹੈ (ਭਾਵ, ਸਤਿਗੁਰੂ ਵਿਚ ਬੇਅੰਤ ਰੱਬੀ ਗੁਣ ਹਨ) ।

(ਹੇ ਪਾਂਡੇ !) ਉਹ ਕਾਰ ਕਰੋ ਜੋ ਸਤਿਗੁਰੂ ਨੇ ਦੱਸੀ ਹੈ, ਸਤਿਗੁਰੂ ਦੀ ਦੱਸੀ ਕਰਣੀ ਤੋਂ ਪਰੇ ਨਾਹ ਦੌੜੋ । ਹੇ ਨਾਨਕ ! ਸਤਿਗੁਰੂ ਦੀ ਸਿੱਖਿਆ ਲੈ ਕੇ ਸੱਚੇ ਪ੍ਰਭੂ ਵਿਚ ਲੀਨ ਹੋ ਜਾਉਗੇ ।੨੭।

**ਟੂਟੈ ਨੇਹੁ ਕਿ ਬੋਲਹਿ ਸਹੀ ॥ ਟੂਟੈ ਬਾਹ ਦੁਹੂ ਦਿਸ ਗਹੀ ॥ ਟੂਟਿ ਪਰੀਤਿ ਗਈ ਬੁਰ ਬੋਲਿ ॥ ਦੁਰਮਤਿ ਪਰਹਰਿ ਛਾਡੀ ਢੋਲਿ ॥ ਟੂਟੈ ਗੰਠਿ ਪੜੈ ਵੀਚਾਰਿ ॥ ਗੁਰ ਸਬਦੀ ਘਰਿ ਕਾਰਜੁ ਸਾਰਿ ॥ ਲਾਹਾ ਸਾਚੁ ਨ ਆਵੈ ਤੋਟਾ ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੮॥ {ਪੰਨਾ ੯੩੩}**

**ਪਦ ਅਰਥ** :—ਨੇਹੁ—ਪਿਆਰ । ਕਿ—ਜੇ । ਸਹੀ—ਸਾਹਮਣੇ । ਕਿ ਬੋਲਹਿ—ਜੇ ਅਸੀ ਮੂੰਹ ਤੇ ਸੱਚੀ ਗੱਲ ਲਾ ਕੇ ਆਖੀਏ । ਦਿਸ—ਪਾਸਾ, ਤਰਫ਼ । ਗਹੀ—ਪਕੜੀ ਹੋਈ । ਬੁਰ ਬੋਲਿ—ਬੁਰੇ ਬੋਲ ਨਾਲ । ਪਰਹਰਿ ਛਾਡੀ—ਤਿਆਗ ਦਿੱਤੀ । ਢੋਲਿ—ਢੋਲੇ ਨੇ, ਖਸਮ ਨੇ । ਟੂਟੇ ਗੰਠਿ—ਗੰਢ ਖੁਲ੍ਹ ਜਾਂਦੀ ਹੈ, ਮੁਸ਼ਕਲ ਹੱਲ ਹੋ ਜਾਂਦੀ ਹੈ । ਪੜੈ ਵੀਚਾਰਿ—ਜੇ ਮਨ ਵਿਚ ਚੰਗੀ ਸੋਚ ਪੈ ਜਾਏ, ਜੇ ਚੰਗੀ ਵਿਚਾਰ ਫੁਰ ਪਏ । ਘਰਿ—ਘਰ ਵਿਚ, ਮਨ ਵਿਚ । ਸਾਰਿ—ਸੰਭਾਲ । ਮੋਟਾ—ਵੱਡਾ ।

ਅਰਥ :—ਕਿਸੇ ਨੂੰ ਸਾਹਮਣੇ (ਲਾ ਕੇ) ਗੱਲ ਆਖਿਆਂ ਪਿਆਰ ਟੁੱਟ ਜਾਂਦਾ ਹੈ; ਦੋਹਾਂ ਪਾਸਿਆਂ ਤੋਂ ਫੜਿਆਂ ਬਾਂਹ ਟੁੱਟ ਜਾਂਦੀ ਹੈ; ਮੰਦਾ ਬੋਲ ਬੋਲਿਆਂ ਪ੍ਰੀਤ ਟੁੱਟ ਜਾਂਦੀ ਹੈ, ਭੈੜੀ ਇਸਤ੍ਰੀ ਨੂੰ ਖਸਮ ਛੱਡ ਦੇਂਦਾ ਹੈ (**ਨੋਟ :**— ਇਸ ਤੁਕ ਵਿਚ "ਟੂਟਿ ਗਈ" ਅਤੇ "ਪਰਹਰਿ ਛਾਡਿ" ਭੂਤ ਕਾਲ ਫਾਸਟ ਠਏਨਸਏ ਵਿਚ ਹਨ, ਪਰ ਅਰਥ ਪਹਿਲੀ ਤੁਕ ਦੇ ਨਾਲ ਮਿਲਾਣ ਵਾਸਤੇ 'ਵਰਤਮਾਨ ਕਾਲ' ਫਰਏਸਏਨਟ ਠਏਨਸਏ ਵਿਚ ਕੀਤਾ ਗਿਆ ਹੈ ਕਿਉਂਕਿ ਭਾਵ ਇਉਂ ਹੀ ਹੈ) ।

ਜੇ ਚੰਗੀ ਵਿਚਾਰ ਫੁਰ ਪਏ ਤਾਂ ਕੋਈ (ਵਾਪਰੀ ਹੋਈ) ਮੁਸ਼ਕਲ ਹੱਲ ਹੋ ਜਾਂਦੀ ਹੈ ।

(ਹੇ ਪਾਂਡੇ !) ਤੂੰ ਭੀ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਮਨ ਵਿਚ (ਗੋਪਾਲ ਦਾ ਨਾਮ ਸਿਮਰਨ ਦਾ) ਕੰਮ ਸੰਭਾਲ (ਇਸ ਤਰ੍ਹਾਂ ਗੋਪਾਲ ਵਲੋਂ ਪਈ ਹੋਈ ਗੰਢ ਖੁਲ੍ਹ ਜਾਂਦੀ ਹੈ; ਫਿਰ ਇਸ ਪਾਸੇ ਵਲੋਂ ਕਦੇ) ਘਾਟਾ ਨਹੀਂ ਪੈਂਦਾ (ਗੋਪਾਲ-ਪ੍ਰਭੂ ਦੇ ਨਾਮ ਦਾ) ਸਦਾ ਟਿਕਿਆ ਰਹਿਣ ਵਾਲਾ ਨਫ਼ਾ ਨਿੱਤ ਬਣਿਆ ਰਹਿੰਦਾ ਹੈ, ਤੇ ਸਾਰੇ ਜਗਤ ਦਾ ਵੱਡਾ ਮਾਲਕ ਪ੍ਰੀਤਮ ਪ੍ਰਭੂ (ਸਿਰ ਉਤੇ ਸਹਾਈ) ਦਿੱਸਦਾ ਹੈ ।੨੯।

**ਠਾਕਹੁ ਮਨੂਆ, ਰਾਖਹੁ ਠਾਇ ॥ ਠਹਕਿ ਮੁਈ ਅਵਗੁਣਿ ਪਛੁਤਾਇ ॥ ਠਾਕੁਰੁ ਏਕੁ, ਸਬਾਈ ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ ॥ ਪਰ ਘਰਿ ਜਾਤੀ ਠਾਕਿ ਰਹਾਈ ॥ ਮਹਲਿ ਬੁਲਾਈ, ਠਾਕ ਨ ਪਾਈ ॥ ਸਬਦਿ ਸਵਾਰੀ, ਸਾਚਿ ਪਿਆਰੀ ॥ ਸਾਈ ਸੋੁਹਾਗਣਿ, ਠਾਕੁਰਿ ਧਾਰੀ ॥੨੯॥ {ਪੰਨਾ ੯੩੩}**

**ਪਦ ਅਰਥ** :—ਮਨੂਆ—{'ਮਨ' ਤੋਂ 'ਮਨੂਆ' ਅਲਪਾਰਥਕ ਨਾਂਵ} ਚੰਚਲ ਜਿਹਾ ਮਨ ਜੋ ਮਾਇਆ ਪਿੱਛੇ ਭਟਕ ਰਿਹਾ ਹੈ । ਠਾਇ—ਥਾਂ ਸਿਰ । ਠਹਕਿ ਮੁਈ—ਭਿੜ ਮੁਈ ਹੈ (ਸ੍ਰਿਸ਼ਟੀ) । ਅਵਗੁਣਿ—ਅਉਗਣ ਦੇ ਕਾਰਨ, ਮਾਇਆ ਪਿੱਛੇ ਭਟਕਣ ਦੀ ਭੁੱਲ ਦੇ ਕਾਰਨ । ਸਬਾਈ—ਸਾਰੀਆਂ । ਕੂੜਿਆਰਿ—ਕੂੜ ਵਿਚ ਫਸੀ ਹੋਈ, ਮਾਇਆ-ਗ੍ਰਸੀ । ਘਰਿ—ਘਰ ਵਿਚ । ਮਹਲਿ—ਪ੍ਰਭੂ ਦੇ ਮਹਿਲ ਵਿਚ । ਠਾਕਿ—ਰੋਕ । ਠਾਕੁਰਿ—ਠਾਕੁਰ ਨੇ । ਪਛੁਤਾਇ—ਹੱਥ ਮਲਦੀ ਹੈ, ਦੁਖੀ ਹੁੰਦੀ ਹੈ, । ਠਾਕਿ ਰਹਾਈ—ਰੋਕ ਕੇ ਰੱਖੀ {ਲਫ਼ਜ਼ 'ਠਾਕਿ' ਅਤੇ 'ਠਾਕ' ਦਾ ਫ਼ਰਕ ਚੇਤੇ ਰੱਖਣਾ} । ਸੋੁਹਾਗਣਿ—{ਅੱਖਰ 'ਸ' ਦੇ ਨਾਲ ਦੋ ਲਗਾਂ ਹਨ । ਇਥੇ ੁ ਪੜ੍ਹਨਾ ਹੈ} ।

**ਅਰਥ** :—(ਹੇ ਪਾਂਡੇ ! ਗੋਪਾਲ ਦਾ ਨਾਮ ਮਨ ਦੀ ਪੱਟੀ ਉਤੇ ਲਿਖ ਕੇ, ਮਾਇਆ ਵਲ ਦੌੜਦੇ) ਇਸ ਚੰਚਲ ਮਨ ਨੂੰ ਰੋਕ ਰੱਖ, ਤੇ ਥਾਂ ਸਿਰ (ਭਾਵ, ਅੰਤਰਿ ਆਤਮੇ) ਟਿਕਾ ਰੱਖ । (ਸ੍ਰਿਸ਼ਟੀ ਮਾਇਆ ਦੀ ਤ੍ਰਿਸ਼ਨਾ ਦੇ) ਅਉਗਣ ਵਿਚ (ਫਸ ਕੇ ਆਪੋ ਵਿਚ) ਭਿੜ ਭਿੜ ਕੇ ਆਤਮਕ ਮੌਤ ਸਹੇੜ ਰਹੀ ਹੈ ਤੇ ਦੁਖੀ ਹੋ ਰਹੀ ਹੈ ।

(ਹੇ ਪਾਂਡੇ !) ਪ੍ਰਭੂ—ਪਾਲਣਹਾਰ ਇੱਕ ਹੈ, ਤੇ ਸਾਰੇ ਜੀਵ ਉਸ ਦੀਆਂ ਨਾਰੀਆਂ ਹਨ, (ਪਰ) ਮਾਇਆ-ਗ੍ਰਸੀ (ਜੀਵ-ਇਸਤ੍ਰੀ ਖਸਮ ਨੂੰ ਨਹੀਂ ਪਛਾਣਦੀ, ਤੇ ਬਾਹਰ) ਕਈ ਵੇਸ ਕਰਦੀ ਹੈ (ਹੋਰ ਹੋਰ ਆਸਰੇ ਤੱਕਦੀ ਹੈ) । (ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਨੇ) ਪਰਾਏ ਘਰ ਵਿਚ ਜਾਂਦੀ ਨੂੰ (ਹੋਰ ਆਸਰੇ ਤੱਕਦੀ ਨੂੰ) ਰੋਕ ਲਿਆ ਹੈ, ਉਸ ਨੂੰ (ਉਸ ਨੇ ਆਪਣੇ ਮਹਿਲ ਵਿਚ ਬੁਲਾ ਲਿਆ ਹੈ, ਉਸ ਦੇ ਜੀਵਨ-ਰਾਹ ਵਿਚ ਤ੍ਰਿਸ਼ਨਾ ਦੀ) ਕੋਈ ਰੋਕ ਨਹੀਂ ਪੈਂਦੀ । (ਗੁਰੂ ਦੇ) ਸ਼ਬਦ ਦੀ ਰਾਹੀਂ (ਉਸ ਨੂੰ ਪ੍ਰਭੂ ਨੇ) ਸੰਵਾਰ ਲਿਆ ਹੈ, (ਉਹ ਜੀਵ-ਇਸਤ੍ਰੀ) ਸਦਾ-ਥਿਰ ਪ੍ਰਭੂ ਵਿਚ ਪਿਆਰ ਪਾਂਦੀ ਹੈ, ਉਹੀ ਸੁਹਾਗ-ਭਾਗ ਵਾਲੀ ਹੋ ਜਾਂਦੀ ਹੈ (ਕਿਉਂਕਿ) ਪ੍ਰਭੂ ਨੇ ਉਸ ਨੂੰ ਆਪਣੀ ਬਣ ਲਿਆ ਹੈ ।੨੯।

**ਡੋਲਤ ਡੋਲਤ ਹੇ ਸਖੀ, ਫਾਟੇ ਚੀਰ ਸੀਗਾਰ ॥ ਡਾਹਪਣਿ ਤਨਿ ਸੁਖੁ ਨਹੀ, ਬਿਨੁ ਡਰ ਬਿਣਠੀ ਡਾਰ ॥ ਡਰਪਿ ਮੁਈ ਘਰਿ ਆਪਣੈ, ਡੀਠੀ ਕੰਤਿ ਸੁਜਾਣਿ ॥ ਡਰੁ ਰਾਖਿਆ ਗੁਰਿ ਆਪਣੈ, ਨਿਰਭਉ ਨਾਮੁ ਵਖਾਣਿ ॥ ਡੂਗਰਿ ਵਾਸੁ, ਤਿਖਾ ਘਣੀ, ਜਬ ਦੇਖਾ, ਨਹੀ ਦੂਰਿ ॥ ਤਿਖਾ ਨਿਵਾਰੀ ਸਬਦੁ ਮੰਨਿ, ਅੰਮ੍ਰਿਤੁ ਪੀਆ ਭਰਪੂਰਿ ॥ ਦੇਹਿ ਦੇਹਿ ਆਖੈ ਸਭੁ ਕੋਈ, ਜੈ ਭਾਵੈ ਤੈ ਦੇਇ ॥ ਗੁਰੁ ਦੁਆਰੈ ਦੇਵਸੀ, ਤਿਖਾ ਨਿਵਾਰੈ ਸੋਇ ॥੩੦॥ {ਪੰਨਾ ੯੩੩}**

**ਪਦ ਅਰਥ** :—ਡੋਲਤ ਡੋਲਤ—ਡੋਲਦਿਆਂ, ਹੋਰ ਹੋਰ ਆਸਰੇ ਤੱਕਿਆਂ । ਚੀਰ—ਕੱਪੜੇ । ਚੀਰ ਸੀਗਾਰ—(ਭਾਵ,) ਸਾਰੇ ਧਾਰਮਿਕ ਉੱਦਮ ਤੇ ਭੇਖ । ਡਾਹ—ਦਾਹ, ਸਾੜਾ । ਡਾਹਪਣਿ—ਡਾਹਪਣ ਵਿਚ, ਸਾੜੇ ਵਿਚ, ਤ੍ਰਿਸ਼ਨਾ ਦੀ ਅੱਗ ਵਿਚ ਸੜਦਿਆਂ । ਤਨਿ—ਸਰੀਰ ਵਿਚ, (ਭਾਵ,) ਹਿਰਦੇ ਵਿਚ । ਬਿਣਠੀ—ਨਾਸ ਹੋ ਗਈ । ਡਾਰ—ਡਾਰਾਂ ਦੀਆਂ ਡਾਰਾਂ, ਬੇਅੰਤ ਜੀਵ । ਮੁਈ—ਆਪਾ-ਭਾਵ ਤੋਂ ਮੁਈ, ਤ੍ਰਿਸ਼ਨਾ ਵਲੋਂ ਮੁਈ । ਕੰਤਿ—ਕੰਤ ਨੇ । ਕੰਤਿ ਸੁਜਾਣਿ—ਸੁਜਾਣ ਕੰਤ ਨੇ । ਗੁਰਿ—ਗੁਰੂ ਨੇ, ਗੁਰੂ ਦੀ ਰਾਹੀਂ । ਡਰੁ—ਭਉ, ਅਦਬ । ਵਖਾਣਿ—ਸਿਮਰ ਕੇ । ਡੂਗਰਿ—ਪਰਬਤ ਉਤੇ । ਘਣੀ—ਬਹੁਤ । ਭਰਪੂਰਿ—ਨਕਾ-ਨਕ, ਰੱਜ ਕੇ । ਸਭੁ ਕੋਈ—ਹਰੇਕ ਜੀਵ । ਜੈ ਭਾਵੈ—ਜੋ ਉਸ ਨੂੰ ਭਾਉਂਦਾ ਹੈ । ਤੈ—ਉਸ ਜੀਵ ਨੂੰ । ਸੋਇ—ਉਹੀ ਜੀਵ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।

**ਅਰਥ** :—ਹੇ ਸਖੀ ! ਭਟਕ ਭਟਕ ਕੇ ਸਾਰੇ ਕੱਪੜੇ ਤੇ ਸਿੰਗਾਰ ਪਾਟ ਗਏ ਹਨ (ਭਾਵ, ਤ੍ਰਿਸ਼ਨਾ ਦੀ ਅੱਗ ਦੇ ਕਾਰਨ ਹੋਰ ਹੋਰ ਆਸਰੇ ਤੱਕਿਆਂ ਸਾਰੇ ਧਾਰਮਿਕ ਉੱਦਮ ਵਿਅਰਥ ਜਾਂਦੇ ਹਨ); ਤ੍ਰਿਸ਼ਨਾ ਦੀ ਅੱਗ ਵਿਚ ਸੜਦਿਆਂ ਹਿਰਦੇ ਵਿਚ ਸੁਖ ਨਹੀਂ ਹੋ ਸਕਦਾ; (ਤ੍ਰਿਸ਼ਨਾ ਦੇ ਕਾਰਨ ਪ੍ਰਭੂ) ਡਰ (ਹਿਰਦੇ ਵਿਚੋਂ) ਗਵਾਇਆਂ ਬੇਅੰਤ ਜੀਵ ਖਪ ਰਹੇ ਹਨ ।

(ਜੋ ਜੀਵ-ਇਸਤ੍ਰੀ ਪ੍ਰਭੂ ਦੇ) ਡਰ ਦੀ ਰਾਹੀਂ ਆਪਣੇ ਹਿਰਦੇ ਵਿਚ (ਤ੍ਰਿਸ਼ਨਾ ਵਲੋਂ) ਮਰ ਗਈ ਹੈ (ਭਾਵ, ਜਿਸ ਨੇ ਤ੍ਰਿਸ਼ਨਾ ਦੀ ਅੱਗ ਬੁਝਾ ਲਈ ਹੈ) ਉਸ ਨੂੰ ਸੁਜਾਨ ਕੰਤ (ਪ੍ਰਭੂ) ਨੇ (ਪਿਆਰ ਨਾਲ) ਤੱਕਿਆ ਹੈ; ਆਪਣੇ ਗੁਰੂ ਦੀ ਰਾਹੀਂ ਉਸ ਨੇ ਨਿਰਭਉ ਪ੍ਰਭੂ ਦਾ ਨਾਮ ਸਿਮਰ ਕੇ (ਪ੍ਰਭੂ ਦਾ) ਡਰ (ਹਿਰਦੇ ਵਿਚ) ਟਿਕਾਇਆ ਹੈ ।

(ਹੇ ਸਖੀ ! ਜਦ ਤਕ ਮੇਰਾ) ਵਾਸ ਪਰਬਤ ਉਤੇ ਰਿਹਾ, (ਭਾਵ, ਹਉਮੈ ਕਰ ਕੇ ਸਿਰ ਉੱਚਾ ਰਿਹਾ) ਮਾਇਆ ਦੀ ਤ੍ਰੇਹ ਬਹੁਤ ਸੀ; ਜਦੋਂ ਮੈਂ ਪ੍ਰਭੂ ਦਾ ਦੀਦਾਰ ਕਰ ਲਿਆ ਤਾਂ ਇਸ ਤ੍ਰੇਹ ਨੂੰ ਮਿਟਾਣ ਵਾਲਾ ਅੰਮ੍ਰਿਤ ਨੇੜੇ ਹੀ

ਦਿੱਸ ਪਿਆ । ਮੈਂ ਗੁਰੂ ਦੇ ਸ਼ਬਦ ਨੂੰ ਮੰਨ ਕੇ (ਮਾਇਆ ਦੀ) ਤ੍ਰੇਹ ਦੂਰ ਕਰ ਲਈ ਤੇ (ਨਾਮ-) ਅੰਮ੍ਰਿਤ ਰੱਜ ਕੇ ਪੀ ਲਿਆ ।

ਹਰੇਕ ਜੀਵ ਆਖਦਾ ਹੈ—(ਹੇ ਪ੍ਰਭੂ ! ਮੈਨੂੰ ਇਹ ਅੰਮ੍ਰਿਤ) ਦੇਹ; (ਮੈਨੂੰ ਇਹ ਅੰਮ੍ਰਿਤ) ਦੇਹ; ਪਰ ਪ੍ਰਭੂ ਉਸ ਜੀਵ ਨੂੰ ਦੇਂਦਾ ਹੈ ਜੋ ਉਸ ਨੂੰ ਭਾਉਂਦਾ ਹੈ । ਪ੍ਰਭੂ ਜਿਸ ਨੂੰ ਸਤਿਗੁਰੂ ਦੀ ਰਾਹੀਂ (ਇਹ ਅੰਮ੍ਰਿਤ) ਦੇਵੇਗਾ, ਉਹੀ ਜੀਵ (ਮਾਇਆ ਵਾਲੀ) ਤ੍ਰੇਹ ਮਿਟਾ ਸਕੇਗਾ ।੩੦।

**ਢੰਢੋਲਤ ਢੂਢਤ ਹਉ ਫਿਰੀ, ਢਹਿ ਢਹਿ ਪਵਨਿ ਕਰਾਰਿ ॥ ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥ ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥ ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ ॥ ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ ॥ ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥ ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥ ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ ॥੩੧॥ {ਪੰਨਾ ੯੩੩-੯੩੪}**

**ਪਦ ਅਰਥ** :—ਹਉ—ਮੈਂ । ਕਰਾਰਿ—ਉਰਲੇ ਕੰਢੇ ਤੇ ਹੀ । ਢਹਿ ਪਵਨਿ—ਡਿੱਗ ਰਹੇ ਹਨ । ਢਹਿ ਢਹਿ ਪਵਨਿ—ਅਨੇਕਾਂ ਡਿੱਗ ਰਹੇ ਹਨ । ਅਮਰ—ਅਵਿਨਾਸ਼ੀ । ਅਜਾਚੀ—ਅਤੋਲ, ਵੱਡਾ, ਜੋ ਜਾਚਿਆ ਨਾਹ ਜਾ ਸਕੇ । ਤਿਨ ਕੈ—ਉਹਨਾਂ ਬੰਦਿਆਂ ਤੋਂ । ਅਘੁਲੀਐ—ਛੁੱਟੀਦਾ ਹੈ, ਤਰੀਦਾ ਹੈ । ਗੁਰਿ—ਗੁਰੂ ਦੀ ਰਾਹੀਂ । ਜਿਨਿ—ਜਿਸ ਗੁਰੂ ਨੇ । ਤਨਿ—ਸਰੀਰ ਵਿਚ, ਤਨ ਵਿਚ ।

**ਅਰਥ** :—ਮੈਂ ਬਹੁਤ ਢੂੰਢ ਫਿਰੀ ਹਾਂ (ਹਰ ਥਾਂ ਇਹੀ ਵੇਖਿਆ ਹੈ ਕਿ ਤ੍ਰਿਸ਼ਨਾ ਦੇ ਭਾਵ ਨਾਲ) ਭਾਰੇ ਹੋਏ ਅਨੇਕਾਂ ਬੰਦੇ (ਸੰਸਾਰ-ਸਮੁੰਦਰ ਦੇ) ਉਰਲੇ ਕੰਢੇ ਤੇ ਹੀ ਡਿੱਗਦੇ ਜਾ ਰਹੇ ਹਨ; (ਪਰ ਜਿਨ੍ਹਾਂ ਦੇ ਸਿਰ ਉਤੇ ਮਾਇਆ ਦੀ ਪੋਟਲੀ ਦਾ ਭਾਰ ਨਹੀਂ, ਉਹ) ਹੌਲੇ (ਹੋਣ ਕਰਕੇ) ਪਾਰ ਲੰਘ ਜਾਂਦੇ ਹਨ । ਮੈਂ (ਪਾਰ ਲੰਘਣ ਵਾਲੇ) ਉਹਨਾਂ ਬੰਦਿਆਂ ਤੋਂ ਸਦਕੇ ਹਾਂ, ਉਹਨਾਂ ਨੂੰ ਅਵਿਨਾਸ਼ੀ ਤੇ ਵੱਡਾ ਪ੍ਰਭੂ ਮਿਲ ਪਿਆ ਹੈ, ਉਹਨਾਂ ਦੀ ਚਰਨ-ਧੂੜ ਲਿਆਂ (ਮਾਇਆ ਦੀ ਤ੍ਰਿਸ਼ਨਾ ਤੋਂ) ਛੁੱਟ ਜਾਈਦਾ ਹੈ, (ਪ੍ਰਭੂ ਮੇਹਰ ਕਰੇ) ਮੈਂ ਵੀ ਉਹਨਾਂ ਦੀ ਸੰਗਤਿ ਵਿਚ ਉਹਨਾਂ ਦੇ ਇਕੱਠ ਵਿਚ ਰਹਾਂ ।

ਜਿਸ ਮਨੁੱਖ ਨੇ ਆਪਣੇ ਸਤਿਗੁਰੂ ਦੀ ਰਾਹੀਂ (ਆਪਣਾ) ਮਨ (ਪ੍ਰਭੂ ਨੂੰ) ਦਿੱਤਾ ਹੈ, ਉਸ ਨੂੰ (ਪ੍ਰਭੂ ਦਾ) ਪਵਿਤ੍ਰ ਨਾਮ ਮਿਲ ਗਿਆ ਹੈ । ਮੈਂ ਉਸ (ਗੁਰੂ) ਤੋਂ ਸਦਕੇ ਹਾਂ, ਮੈਂ ਉਸ ਦੀ ਸੇਵਾ ਕਰਾਂਗੀ ਜਿਸ ਨੇ (ਮੈਨੂੰ) 'ਨਾਮ' ਬਖ਼ਸ਼ਿਆ ਹੈ ।

ਜੋ (ਪ੍ਰਭੂ ਜਗਤ ਨੂੰ) ਰਚਨ ਵਾਲਾ ਹੈ ਉਹੀ ਨਾਸ ਕਰਨ ਵਾਲਾ ਹੈ, ਉਸ ਤੋਂ ਬਿਨਾ (ਐਸੀ ਸਮਰਥਾ ਵਾਲਾ) ਹੋਰ ਕੋਈ ਨਹੀਂ ਹੈ; ਜੇ ਮੈਂ ਸਤਿਗੁਰੂ ਦੀ ਮੇਹਰ ਨਾਲ ਉਸ ਨੂੰ ਸਿਮਰਦੀ ਰਹਾਂ, ਤਾਂ ਸਰੀਰ ਵਿਚ ਕੋਈ ਦੁੱਖ ਨਹੀਂ ਪੈਦਾ ਹੁੰਦਾ (ਭਾਵ, ਕੋਈ ਵਿਕਾਰ ਨਹੀਂ ਉੱਠਦਾ) ।੩੧।

**ਨਾ ਕੋ ਮੇਰਾ, ਕਿਸੁ ਗਹੀ, ਨਾ ਕੋ ਹੋਆ ਨ ਹੋਗੁ ॥ ਆਵਣਿ ਜਾਣਿ ਵਿਗੁਚੀਐ, ਦੁਬਿਧਾ ਵਿਆਪੈ ਰੋਗੁ ॥ ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥ ਵਿਣੁ ਨਾਵੈ ਕਿਉ ਛੂਟੀਐ, ਜਾਇ ਰਸਾਤਲਿ ਅੰਤਿ ॥ ਗਣਤ ਗਣਾਵੈ ਅਖਰੀ, ਅਗਣਤੁ ਸਾਚਾ ਸੋਇ ॥ ਅਗਿਆਨੀ ਮਤਿ ਹੀਣੁ ਹੈ, ਗੁਰ ਬਿਨੁ ਗਿਆਨੁ ਨ ਹੋਇ ॥ ਤੂਟੀ ਤੰਤੁ ਰਬਾਬ ਕੀ, ਵਾਜੈ ਨਹੀ ਵਿਜੋਗਿ ॥ ਵਿਛੁੜਿਆ ਮੇਲੈ ਪ੍ਰਭੂ, ਨਾਨਕ ਕਰਿ ਸੰਜੋਗ ॥੩੨॥ {ਪੰਨਾ ੯੩੪}**

**ਪਦ ਅਰਥ** :—ਣਾ—ਨਾ । ਗਹੀ—ਮੈਂ ਪਕੜਾਂ । ਕਿਸ ਗਹੀ—ਮੈਂ ਕਿਸ ਨੂੰ ਫੜਾਂ ? ਕਿਸ ਦਾ ਆਸਰਾ ਲਵਾਂ ? ਹੋਗੁ—ਹੋਵੇਗਾ । ਆਵਣਿ—ਆਉਣ ਵਿਚ । ਜਾਣਿ—ਜਾਣ ਵਿਚ । ਦੁਬਿਧਾ—ਦੋ+ਵਿਧਾ, ਦੋ ਕਿਸਮ ਦਾ, ਦੋਚਿੱਤਾ-ਪਨ । ਣਾਮ—ਨਾਮ । ਰਸਾਤਲਿ—ਰਸਾਤਲ ਵਿਚ, ਪਤਾਲ ਵਿਚ, ਨਰਕ ਵਿਚ । ਅਖਰੀ—ਅੱਖਰਾਂ ਦੀ ਰਾਹੀਂ । ਤੰਤੁ—ਤਾਰ । ਵਿਜੋਗਿ—ਵਿਜੋਗ ਦੇ ਕਾਰਨ । ਕਰਿ—ਕਰ ਕੇ । ਸੰਜੋਗ—ਮੇਲ ।

**ਅਰਥ** :—(ਗੋਪਾਲ ਤੋਂ ਬਿਨਾ ਮੈਂ) ਹੋਰ ਕਿਸ ਦਾ ਆਸਰਾ ਲਵਾਂ ? (ਜਗਤ ਵਿਚ) ਨਾ ਕੋਈ ਐਸ ਵੇਲੇ ਮੇਰਾ (ਅਸਲ ਸਾਥੀ) ਹੈ, ਨਾਹ ਕੋਈ ਪਿਛਲੇ ਸਮੇ (ਸਾਥੀ ਬਣਿਆ) ਅਤੇ ਨਾਹ ਹੀ ਕੋਈ ਕਦੇ ਬਣੇਗਾ । (ਇਸ ਕੂੜੀ ਮਮਤਾ ਦੇ ਕਾਰਨ, ਮਾਇਆ ਨੂੰ ਸਾਥੀ ਬਨਾਣ ਦੇ ਕਾਰਨ) ਜਨਮ ਮਰਨ (ਦੇ ਗੇੜ) ਵਿਚ ਹੀ ਖ਼ੁਆਰ ਹੋਈਦਾ ਹੈ, ਅਤੇ ਦੁਚਿੱਤਾਪਨ ਦਾ ਰੋਗ (ਅਸਾਡੇ ਉਤੇ) ਦਬਾ ਪਾਈ ਰੱਖਦਾ ਹੈ ।

'ਨਾਮ' ਤੋਂ ਸੱਖਣੇ ਬੰਦੇ ਇਉਂ ਡਿੱਗਦੇ ਹਨ (ਭਾਵ, ਸੁਆਸ ਵਿਅਰਥ ਗੁਜ਼ਾਰੀ ਜਾਂਦੇ ਹਨ) ਜਿਵੇਂ ਕੱਲਰ ਦੀ ਕੰਧ (ਕਿਰਦੀ ਰਹਿੰਦੀ ਹੈ) । 'ਨਾਮ' ਤੋਂ ਬਿਨਾ (ਮਮਤਾ ਤੋਂ) ਬਚ ਭੀ ਨਹੀਂ ਸਕੀਦਾ, (ਮਨੁੱਖ) ਆਖ਼ਰ ਨਰਕ ਵਿਚ ਹੀ ਡਿੱਗਦਾ ਹੈ । (ਇਸ ਦਾ ਇਹ ਭਾਵ ਨਹੀਂ ਕਿ ਪ੍ਰਭੂ ਦੇ ਗੁਣ ਚੇਤੇ ਕੀਤਿਆਂ ਪ੍ਰਭੂ ਦੇ ਗੁਣਾਂ ਦਾ ਅੰਤ ਪੈ ਸਕਦਾ ਹੈ) ਸਦਾ ਕਾਇਮ ਰਹਿਣ ਵਾਲਾ ਪ੍ਰਭੂ ਲੇਖੇ ਤੋਂ ਪਰੇ ਹੈ (ਬਿਆਨ ਨਹੀਂ ਕੀਤਾ ਜਾ ਸਕਦਾ, ਪਰ ਜੋ) ਮਨੁੱਖ ਉਸ (ਦੇ ਸਾਰੇ ਗੁਣਾਂ) ਨੂੰ ਅੱਖਰਾਂ ਦੀ ਰਾਹੀਂ ਵਰਣਨ ਕਰਦਾ ਹੈ, (ਉਹ) ਅਗਿਆਨੀ ਹੈ ਮਤਿ ਤੋਂ ਸੱਖਣਾ ਹੈ । ਗੁਰੂ (ਦੀ ਸਰਨ) ਤੋਂ ਬਿਨਾ (ਇਹ) ਸਮਝ ਭੀ ਨਹੀਂ ਆਉਂਦੀ (ਕਿ ਪ੍ਰਭੂ ਅਗਣਤ ਹੈ) ।

ਰਬਾਬ ਦੀ ਤਾਰ ਟੁੱਟ ਜਾਏ ਤਾਂ ਵਿਜੋਗ ਦੇ ਕਾਰਨ (ਭਾਵ, ਟੁੱਟ ਜਾਣ ਦੇ ਕਾਰਨ) ਉਹ ਵੱਜ ਨਹੀਂ ਸਕਦੀ (ਰਾਗ ਪੈਦਾ ਨਹੀਂ ਕਰ ਸਕਦੀ; ਇਸੇ ਤਰ੍ਹਾਂ ਜੋ ਜੀਵਾਤਮਾ ਪ੍ਰਭੂ ਤੋਂ ਵਿਛੁੜਿਆ ਹੈ ਉਸ ਦੇ ਅੰਦਰ ਜੀਵਨ-ਰਾਗ ਪੈਦਾ ਨਹੀਂ ਹੋ ਸਕਦਾ, ਪਰ) ਹੇ ਨਾਨਕ ! ਪਰਮਾਤਮਾ (ਆਪਣੇ ਨਾਲ) ਮਿਲਾਣ ਦੀ ਬਣਤ ਬਣਾ ਕੇ ਵਿੱਛੁੜਿਆਂ ਨੂੰ ਭੀ ਮਿਲਾ ਲੈਂਦਾ ਹੈ ।੩੨।

**ਤਰਵਰੁ ਕਾਇਆ, ਪੰਖਿ ਮਨੁ, ਤਰਵਰਿ ਪੰਖੀ ਪੰਚ ॥ ਤਤੁ ਚੁਗਹਿ ਮਿਲਿ ਏਕਸੇ, ਤਿਨ ਕਉ ਫਾਸ ਨ ਰੰਚ ॥ ਉਡਹਿ ਤ ਬੇਗੁਲ ਬੇਗੁਲੇ, ਤਾਕਹਿ ਚੋਗ ਘਣੀ ॥ ਪੰਖ ਤੁਟੇ, ਫਾਹੀ ਪੜੀ, ਅਵਗੁਣਿ ਭੀੜ ਬਣੀ ॥ ਬਿਨੁ ਸਾਚੇ ਕਿਉ ਛੂਟੀਐ, ਹਰਿ ਗੁਣ ਕਰਮਿ ਮਣੀ ॥ ਆਪਿ ਛਡਾਏ ਛੂਟੀਐ, ਵਡਾ ਆਪਿ ਧਣੀ ॥ ਗੁਰਪਰਸਾਦੀ ਛੂਟੀਐ, ਕਿਰਪਾ ਆਪਿ ਕਰੇਇ ॥ ਅਪਣੈ ਹਾਥਿ ਵਡਾਈਆ, ਜੈ ਭਾਵੈ ਤੈ ਦੇਇ ॥੩੩॥ {ਪੰਨਾ ੯੩੪}**

**ਪਦ ਅਰਥ** :—ਤਰਵਰੁ—ਰੁੱਖ । ਪੰਖਿ—ਪੰਛੀ । ਤਰਵਰਿ—ਤਰਵਰ ਉਤੇ । ਤਤੁ—ਅਸਲੀਅਤ-ਰੂਪ ਫਲ, ਨਾਮ । ਮਿਲਿ ਏਕਸੇ—ਇਕ ਪ੍ਰਭੂ ਨਾਲ ਮਿਲ ਕੇ । ਰੰਚ—ਰਤਾ ਭੀ । ਬੇਗੁਲ ਬੇਗੁਲੇ—ਕਾਹਲੀ ਕਾਹਲੀ । ਚੋਗ ਘਣੀ—ਬਹੁਤੇ ਚੋਗੇ, ਕਈ ਪਦਾਰਥ । ਅਵਗੁਣਿ—ਅਉਗਣ ਦੇ ਕਾਰਨ, ਘਣੀ ਚੋਗ ਤੱਕਣ ਦੇ ਕਾਰਨ । ਕਰਮਿ—ਬਖ਼ਸ਼ਸ਼ ਦੀ ਰਾਹੀਂ । ਮਣੀ—ਮੱਥੇ ਤੇ ਲੇਖ । ਧਣੀ—ਮਾਲਕ ।

**ਅਰਥ** :—(ਮਨੁੱਖਾ) ਸਰੀਰ (ਇਕ) ਰੁੱਖ (ਸਮਾਨ) ਹੈ, (ਇਸ) ਰੁੱਖ ਉਤੇ ਮਨ ਪੰਛੀ ਦੇ ਪੰਜ (ਗਿਆਨ ਇੰਦ੍ਰੇ) ਪੰਛੀ (ਬੈਠੇ) ਹੋਏ ਹਨ । (ਜਿਨ੍ਹਾਂ ਮਨੁੱਖਾਂ ਦੇ ਇਹ ਪੰਛੀ) ਇਕ ਪ੍ਰਭੂ ਨਾਲ ਮਿਲ ਕੇ 'ਨਾਮ'-ਰੂਪ ਫਲ ਖਾਂਦੇ ਹਨ, ਉਹਨਾਂ ਨੂੰ ਰਤਾ ਭੀ (ਮਾਇਆ ਦੀ) ਫਾਹੀ ਨਹੀਂ ਪੈਂਦੀ । (ਪਰ ਜੋ) ਕਾਹਲੀ ਕਾਹਲੀ ਉੱਡਦੇ ਹਨ ਤੇ ਬਹੁਤੇ ਚੋਗੇ (ਭਾਵ, ਬਹੁਤੇ ਪਦਾਰਥ) ਤੱਕਦੇ ਫਿਰਦੇ ਹਨ, (ਉਹਨਾਂ ਦੇ) ਖੰਭ ਟੁੱਟ ਜਾਂਦੇ ਹਨ, (ਉਹਨਾਂ ਨੂੰ ਮਾਇਆ ਦੀ) ਫਾਹੀ ਆ ਪੈਂਦੀ ਹੈ ਤੇ (ਘਣੀ ਚੋਗ ਵਲ ਤੱਕਣ ਦੇ) ਔਗੁਣ ਬਦਲੇ ਉਹਨਾਂ ਉਤੇ ਇਹ ਬਿਪਤਾ ਆ ਬਣਦੀ ਹੈ ।

(ਇਸ ਭੀੜਾ ਤੋਂ) ਪ੍ਰਭੂ (ਦੇ ਗੁਣ ਗਾਵਣ) ਤੋਂ ਬਿਨਾ ਬਚ ਨਹੀਂ ਸਕੀਦਾ, ਤੇ, ਪ੍ਰਭੂ ਦੇ ਗੁਣਾਂ ਦਾ ਮੱਥੇ ਉਤੇ ਲੇਖ (ਪ੍ਰਭੂ ਦੀ) ਬਖ਼ਸ਼ਸ਼ ਨਾਲ ਹੀ (ਲਿਖਿਆ ਜਾ ਸਕਦਾ) ਹੈ । ਉਹ ਆਪ (ਸਭ ਤੋਂ) ਵੱਡਾ ਮਾਲਕ ਹੈ; ਆਪ ਹੀ (ਮਾਇਆ ਦੀ ਫਾਹੀ ਤੋਂ) ਬਚਾਏ ਤਾਂ ਬਚ ਸਕੀਦਾ ਹੈ । ਜੇ (ਗੋਪਾਲ) ਆਪ ਮੇਹਰ ਕਰੇ ਤਾਂ ਸਤਿਗੁਰੂ ਦੀ ਕਿਰਪਾ ਨਾਲ (ਇਸ ਫਾਹੀ ਤੋਂ) ਨਿਕਲ ਸਕੀਦਾ ਹੈ । (ਗੁਣ ਗਾਵਣ ਦੀਆਂ) ਇਹ ਬਖ਼ਸ਼ਸ਼ਾਂ ਉਸ ਦੇ ਆਪਣੇ ਹੱਥ ਵਿਚ ਹਨ, ਉਸੇ ਨੂੰ ਹੀ ਦੇਂਦਾ ਹੈ ਜੋ ਉਸ ਨੂੰ ਭਾਉਂਦਾ ਹੈ ।੩੩।

**ਥਰਥਰ ਕੰਪੈ ਜੀਅੜਾ, ਥਾਨ ਵਿਹੂਣਾ ਹੋਇ ॥ ਥਾਨਿ ਮਾਨਿ ਸਚੁ ਏਕੁ ਹੈ, ਕਾਜੁ ਨ ਫੀਟੈ ਕੋਇ ॥ ਥਿਰੁ ਨਾਰਾਇਣੁ, ਥਿਰੁ ਗੁਰੂ, ਥਿਰੁ ਸਾਚਾ ਬੀਚਾਰੁ ॥ ਸੁਰਿ ਨਰ ਨਾਥਹ ਨਾਥੁ ਤੂ, ਨਿਧਾਰਾ ਆਧਾਰੁ ॥ ਸਰਬੇ ਥਾਨ ਥਨੰਤਰੀ, ਤੂ ਦਾਤਾ ਦਾਤਾਰੁ ॥ ਜਹ ਦੇਖਾ ਤਹ ਏਕੁ ਤੂ, ਅੰਤੁ ਨ ਪਾਰਾਵਾਰੁ ॥ ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥ ਅਣਮੰਗਿਆ ਦਾਨੁ ਦੇਵਸੀ, ਵਡਾ ਅਗਮ ਅਪਾਰੁ ॥੩੪॥ {ਪੰਨਾ ੯੩੪}**

**ਪਦ ਅਰਥ** :—ਜੀਅੜਾ—ਨਿਮਾਣਾ ਜੀਵ, ਨਿਮਾਣੀ ਜਿੰਦ (**ਨੋਟ** :—'ਜੀਵ' ਲਫ਼ਜ਼ ਤੋਂ 'ਜੀਅੜਾ' ਅਲਪਾਰਥਕ ਨਾਂਵ ਹੈ) । ਥਾਨੁ—ਆਸਰਾ । ਥਾਨਿ—ਆਸਰਾ ਦੇਣ ਵਾਲਾ । ਮਨਿ—ਮਾਣ ਦੇਣ ਵਾਲਾ । ਫੀਟੈ—ਵਿਗੜਦਾ । ਥਿਰੁ—ਅਟੱਲ, ਸਦਾ ਕਾਇਮ ਰਹਿਣ ਵਾਲਾ । ਸੁਰਿ—ਦੇਵਤੇ । ਨਾਥਹ ਨਾਥੁ—ਨਾਥਾਂ ਦਾ ਭੀ ਖਸਮ । ਥਾਨ ਥਨੰਤਰੀ—ਥਾਨ ਥਾਨ ਅੰਤਰੀ, ਹਰ ਥਾਂ ਵਿਚ । ਰਵਿ ਰਹਿਆ—ਵਿਆਪਕ ਹੈ । ਵੀਚਾਰਿ—ਵਿਚਾਰ ਦੀ ਰਾਹੀਂ ।

**ਅਰਥ** :—(ਜਦੋਂ ਇਹ) ਨਿਮਾਣੀ ਜਿੰਦ (ਗੋਪਾਲ ਦਾ) ਸਹਾਰਾ ਗੰਵਾ ਬੈਠਦੀ ਹੈ ਤਾਂ ਥਰਥਰ ਕੰਬਦੀ ਹੈ; (ਹਰ ਵੇਲੇ ਸਹਿਮੀ ਰਹਿੰਦੀ ਹੈ) (ਪਰ ਜਿਸ ਨੂੰ, ਹੇ ਗੋਪਾਲ) ਸਹਾਰਾ ਦੇਣ ਵਾਲਾ ਤੇ ਆਦਰ ਦੇਣ ਵਾਲਾ ਤੂੰ ਸੱਚਾ ਆਪ ਹੈਂ ਉਸ ਦਾ ਕਾਜ (ਜ਼ਿੰਦਗੀ ਦਾ ਮਨੋਰਥ) ਨਹੀਂ ਵਿਗੜਦਾ, (ਉਸ ਦੇ ਸਿਰ ਉਤੇ ਤੂੰ) ਪ੍ਰਭੂ ਕਾਇਮ ਹੈਂ, ਗੁਰੂ ਰਾਖਾ ਹੈ, ਤੇਰੇ ਗੁਣਾਂ ਦੀ ਵੀਚਾਰ ਉਸ ਦੇ ਹਿਰਦੇ ਵਿਚ ਟਿਕੀ ਹੋਈ ਹੈ; ਉਸ ਦੇ ਵਾਸਤੇ ਦੇਵਤਿਆਂ ਮਨੁੱਖਾਂ ਤੇ ਨਾਥਾਂ ਦਾ ਭੀ ਤੂੰ ਹੀ ਨਾਥ ਹੈਂ; ਤੂੰ ਹੀ ਨਿਆਸਰਿਆਂ ਦਾ ਆਸਰਾ ਹੈਂ ।

(ਹੇ ਗੋਪਾਲ !) ਤੂੰ ਹਰ ਥਾਂ ਮੌਜੂਦ ਹੈਂ, ਤੂੰ ਦਾਤਿਆਂ ਦਾ ਦਾਤਾ ਹੈਂ; ਮੈਂ ਜਿਧਰ ਤੱਕਦਾ ਹਾਂ ਤੂੰ ਹੀ ਤੂੰ ਹੈਂ, ਤੇਰਾ ਅੰਤ ਤੇਰਾ ਉਰਲਾ ਪਾਰਲਾ ਬੰਨਾ ਲੱਭਿਆ ਨਹੀਂ ਜਾ ਸਕਦਾ । (ਹੇ ਪਾਂਡੇ !) ਸਤਿਗੁਰੂ ਦੇ ਸ਼ਬਦ ਦੀ ਵਿਚਾਰ ਵਿਚ (ਜੁੜਿਆਂ) ਹਰ ਥਾਂ ਉਹ ਗੋਪਾਲ ਹੀ ਮੌਜੂਦ (ਦਿੱਸਦਾ ਹੈ); ਨਾਹ ਮੰਗਿਆਂ ਭੀ ਉਹ (ਹਰੇਕ ਜੀਵ ਨੂੰ) ਦਾਨ ਦੇਂਦਾ ਹੈ, ਉਹ ਸਭ ਤੋਂ ਵੱਡਾ ਹੈ, ਅਗੰਮ ਹੈ ਤੇ ਬੇਅੰਤ ਹੈ ।੩੪।

**ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ॥ ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥ ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥ ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥੩੫॥ {ਪੰਨਾ ੯੩੪}**

**ਪਦ ਅਰਥ** :—ਦਾਨਾ—ਜਾਣਨ ਵਾਲਾ । ਬੀਨਾ—ਪਛਾਣਨ ਵਾਲਾ । ਸਿਰਿ—ਸਿਰ ਉਤੇ । ਦਾਨੁ—ਦਾਨਾ, ਜਾਣਨ ਵਾਲਾ । ਦਾਲਦ—ਦਲਿਦ੍ਰ, ਗਰੀਬੀ । ਦਲਣ—ਨਾਸ ਕਰਨ ਵਾਲਾ । ਗੁਰਮੁਖਿ—ਗੁਰੂ ਦੀ ਰਾਹੀਂ । ਗਿਆਨੁ—ਡੂੰਘੀ ਸਾਂਝ, ਜਾਣ-ਪਛਾਣ । ਧਿਆਨੁ—ਟਿਕਵੀਂ ਸੁਰਤਿ ।

**ਅਰਥ** :—(ਹੇ ਗੋਪਾਲ !) ਤੂੰ ਦਇਆਲ ਹੈਂ, ਤੂੰ (ਜੀਵਾਂ ਉਤੇ) ਦਇਆ ਕਰ ਕੇ ਬਖ਼ਸ਼ਸ਼ ਕਰ ਕੇ ਵੇਖ ਰਿਹਾ ਹੈਂ (ਭਾਵ, ਖ਼ੁਸ਼ ਹੁੰਦਾ ਹੈਂ) । ਹੇ ਗੋਪਾਲ-ਪ੍ਰਭੂ ! (ਜਿਸ ਉਤੇ ਤੂੰ) ਮੇਹਰ ਕਰਦਾ ਹੈਂ ਉਸ ਨੂੰ ਆਪਣੇ (ਚਰਨਾਂ) ਵਿਚ ਜੋੜ ਲੈਂਦਾ ਹੈਂ, ਤੂੰ ਇਕ ਪਲ ਵਿਚ ਢਾਹ ਕੇ ਉਸਾਰਨ ਦੇ ਸਮਰਥ ਹੈਂ ।

(ਹੇ ਗੋਪਾਲ !) ਤੂੰ (ਜੀਵਾਂ ਦੇ ਦਿਲ ਦੀ) ਜਾਣਨ ਵਾਲਾ ਹੈਂ ਤੇ ਪਰਖਣ ਵਾਲਾ ਹੈਂ, ਤੂੰ ਦਾਨਿਆਂ ਦਾ ਦਾਨਾ ਹੈਂ, ਦਲਿਦ੍ਰ ਤੇ ਦੁੱਖ ਨਾਸ ਕਰਨ ਵਾਲਾ ਹੈਂ; ਤੂੰ ਆਪਣੇ ਨਾਲ ਡੂੰਘੀ ਸਾਂਝ (ਤੇ ਆਪਣੇ ਚਰਨਾਂ ਦੀ) ਸੁਰਤਿ ਸਤਿਗੁਰੂ ਦੀ ਰਾਹੀਂ ਦੇਂਦਾ ਹੈਂ ।੩੫।

**ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥ ਧਨੁ ਵਿਰਲੀ ਸਚੁ ਸੰਚਿਆ, ਨਿਰਮਲੁ ਨਾਮੁ ਪਿਆਰਿ ॥ ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥ ਮਨੁ ਦੀਜੈ, ਸਿਰੁ ਸਉਪੀਐ, ਭੀ ਕਰਤੇ ਕੀ ਟੇਕ ॥ ਧੰਧਾ ਧਾਵਤ ਰਹਿ ਗਏ, ਮਨ ਮਹਿ ਸਬਦੁ ਅਨੰਦੁ ॥ ਦੁਰਜਨ ਤੇ ਸਾਜਨ ਭਏ, ਭੇਟੇ ਗੁਰ ਗੋਵਿੰਦ ॥ ਬਨੁ ਬਨੁ ਫਿਰਤੀ ਢੂਢਤੀ, ਬਸਤੁ ਰਹੀ ਘਰਿ ਬਾਰਿ ॥ ਸਤਿਗੁਰਿ ਮੇਲੀ ਮਿਲਿ ਰਹੀ, ਜਨਮ ਮਰਣ ਦੁਖੁ ਨਿਵਾਰਿ ॥੩੬॥ {ਪੰਨਾ ੯੩੪}**

**ਪਦ ਅਰਥ** :—ਧਨਿ ਗਇਐ—ਜੇ ਧਨ ਚਲਾ ਜਾਏ । ਚੀਤੁ ਗਵਾਰ—ਗਵਾਰ ਦਾ ਚਿੱਤ । ਵਿਰਲੀ—ਵਿਰਲਿਆਂ ਨੇ । ਸੰਚਿਆ—ਇਕੱਠਾ ਕੀਤਾ । ਪਿਆਰਿ—ਪਿਆਰ ਦੀ ਰਾਹੀਂ । ਰਾਚਹਿ—ਤੂੰ ਰਚਿਆ ਰਹੇਂ । ਰੰਗਿ ਏਕ—ਇਕ ਗੋਪਾਲ ਦੇ ਰੰਗ ਵਿਚ । ਟੇਕ—ਆਸਰਾ । ਭੇਟੇ—ਮਿਲੇ । ਬਸਤੁ—'ਨਾਮ'-ਰੂਪੀ (ਅਸਲ) ਚੀਜ਼ । ਘਰਿ—ਘਰ ਵਿਚ । ਬਾਰਿ—ਦਰਵਾਜ਼ੇ ਦੇ ਅੰਦਰ । ਸਤਿਗੁਰਿ—ਗੁਰੂ ਨੇ ।

**ਅਰਥ** :—ਮੂਰਖ ਮਨੁੱਖ ਦਾ ਮਨ (ਸਦਾ) ਧਨ ਵਿਚ (ਰਹਿੰਦਾ) ਹੈ, (ਇਸ ਲਈ) ਜੇ ਧਨ ਚਲਾ ਜਾਏ ਤਾਂ ਬੈਠਾ ਝੁਰਦਾ ਹੈ; ਵਿਰਲੇ ਬੰਦਿਆਂ ਨੇ ਪਿਆਰ ਨਾਲ (ਗੋਪਾਲ ਦਾ) ਪਵਿਤ੍ਰ ਨਾਮ-ਰੂਪ ਸੱਚਾ ਧਨ ਇਕੱਠਾ ਕੀਤਾ ਹੈ ।

(ਹੇ ਪਾਂਡੇ ! ਗੋਪਾਲ ਨਾਲ ਚਿੱਤ ਜੋੜਿਆਂ) ਜੇ ਧਨ ਗੁਆਚਦਾ ਹੈ ਤਾਂ ਗੁਆਚਣ ਦੇਹ (ਪਰ ਹਾਂ) ਜੇ ਤੂੰ ਇਕ ਪ੍ਰਭੂ ਦੇ ਪਿਆਰ ਵਿਚ ਜੁੜ ਸਕੇਂ (ਤਾਂ ਇਸ ਦੀ ਖ਼ਾਤਰ) ਮਨ ਭੀ ਦੇ ਦੇਣਾ ਚਾਹੀਦਾ ਹੈ, ਸਿਰ ਭੀ ਅਰਪਣ ਕਰ ਦੇਣਾ ਚਾਹੀਦਾ ਹੈ; (ਇਹ ਸਭ ਕੁਝ ਦੇ ਕੇ) ਫਿਰ ਭੀ ਕਰਤਾਰ ਦੀ (ਮੇਹਰ ਦੀ) ਆਸ ਰੱਖਣੀ ਚਾਹੀਦੀ ਹੈ ।

ਜਿਨ੍ਹਾਂ ਮਨੁੱਖਾਂ ਦੇ ਮਨ ਵਿਚ (ਸਤਿਗੁਰੂ ਦਾ) ਸ਼ਬਦ (ਵੱਸ ਪੈਂਦਾ) ਹੈ (ਰਾਮ-ਨਾਮ ਦਾ) ਆਨੰਦ (ਆ ਜਾਂਦਾ) ਹੈ, ਉਹ (ਮਾਇਆ ਦੇ) ਧੰਧਿਆਂ ਵਿਚ ਭਟਕਣ ਤੋਂ ਰਹਿ ਜਾਂਦੇ ਹਨ, (ਕਿਉਂਕਿ) ਗੁਰੂ ਪਰਮਾਤਮਾ ਨੂੰ ਮਿਲਿਆਂ ਉਹ ਮੰਦੇ ਤੋਂ ਚੰਗੇ ਬਣ ਜਾਂਦੇ ਹਨ ।

(ਜੋ ਜੀਵ-ਇਸਤ੍ਰੀ ਉਸ ਪ੍ਰਭੂ-ਨਾਮ ਦੀ ਖ਼ਾਤਰ) ਜੰਗਲ ਜੰਗਲ ਢੂੰਢਦੀ ਫਿਰੀ (ਉਸ ਨੂੰ ਨਾਹ ਮਿਲਿਆ, ਕਿਉਂਕਿ) ਉਹ (ਨਾਮ-) ਵਸਤ ਤਾਂ ਹਿਰਦੇ ਵਿਚ ਸੀ, ਘਰ ਦੇ ਅੰਦਰ ਹੀ ਸੀ । ਜਦੋਂ ਸਤਿਗੁਰੂ ਨੇ (ਪ੍ਰਭੂ) ਮਿਲਾਇਆ ਤਾਂ (ਉਹ ਉਸ ਦੇ ਨਾਮ ਵਿਚ) ਜੁੜ ਬੈਠੀ, ਤੇ ਉਸ ਦਾ ਜਨਮ ਮਰਨ ਦਾ ਦੁੱਖ ਮੁੱਕ ਗਿਆ ।੩੬।

**ਨਾਨਾ ਕਰਤ ਨ ਛੂਟੀਐ, ਵਿਣੁ ਗੁਣ ਜਮ ਪੁਰਿ ਜਾਹਿ ॥ ਨਾ ਤਿਸੁ ਏਹੁ ਨ ਓਹੁ ਹੈ, ਅਵਗੁਣਿ ਫਿਰਿ ਪਛੁਤਾਹਿ ॥ ਨਾ ਤਿਸੁ ਗਿਆਨੁ ਨ ਧਿਆਨੁ ਹੈ, ਨਾ ਤਿਸੁ ਧਰਮੁ ਧਿਆਨੁ ॥ ਵਿਣੁ ਨਾਵੈ ਨਿਰਭਉ ਕਹਾ, ਕਿਆ ਜਾਣਾ ਅਭਿਮਾਨੁ ॥ ਥਾਕਿ ਰਹੀ ਕਿਵ ਅਪੜਾ, ਹਾਥ ਨਹੀ ਨਾ ਪਾਰੁ ॥ ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥ ਨਾਨਕ ਪ੍ਰਿਉ ਪ੍ਰਿਉ ਜੇ ਕਰੀ, ਮੇਲੇ ਮੇਲਣਹਾਰੁ ॥ ਜਿਨਿ ਵਿਛੋੜੀ ਸੋ ਮੇਲਸੀ, ਗੁਰ ਕੈ ਹੇਤਿ ਅਪਾਰਿ ॥੩੭॥ {ਪੰਨਾ ੯੩੪-੯੩੫}**

**ਪਦ ਅਰਥ** :—ਨਾਨਾ—ਅਨੇਕਾਂ ਕਰਮ । ਜਮ ਪੁਰਿ—ਜਮ ਦੀ ਪੁਰੀ ਵਿਚ । ਜਾਹਿ—ਜਾਂਦੇ ਹਨ । ਤਿਸੁ—ਉਸ ਮਨੁੱਖ ਨੂੰ । ਏਹੁ—ਇਹ ਲੋਕ । ਓਹੁ—ਪਰਲੋਕ । ਧਿਆਨੁ—ਉੱਚੀ ਸੁਰਤਿ । ਕਹਾ—ਕਿਥੇ ? (ਭਾਵ,) ਨਹੀਂ ਮਿਲਦਾ । ਕਿਆ ਜਾਣਾ—ਸਮਝਿਆ ਨਹੀਂ ਜਾ ਸਕਦਾ । ਹਾਥ—(ਅਭਿਮਾਨ ਦੀ) ਹਾਥ, ਥਾਹ । ਰੰਗੁਲੇ—ਰੰਗੇ ਹੋਏ, ਪ੍ਰਭੂ ਦੇ ਪਿਆਰ ਵਿਚ ਰੰਗੇ ਹੋਏ ।

ਪ੍ਰਿਉ—ਪਿਆਰਾ । ਕਰੀ—ਮੈਂ ਕਰਾਂ । ਮੇਲਣਹਾਰੁ—ਜੋ ਮੇਲਣ ਨੂੰ ਸਮਰੱਥ ਹੈ । ਜਿਨਿ—ਜਿਸ (ਪ੍ਰਭੂ) ਨੇ । ਹੇਤਿ—ਹਿਤ ਦੀ ਰਾਹੀਂ । ਅਪਾਰਿ ਹੇਤਿ—ਬੇਅੰਤ ਪਿਆਰ ਦੀ ਰਾਹੀਂ ।

**ਅਰਥ** :—ਅਨੇਕਾਂ (ਧਾਰਮਿਕ) ਕਰਮ ਕੀਤਿਆਂ (ਅਹੰਕਾਰ ਤੋਂ) ਖ਼ਲਾਸੀ ਨਹੀਂ ਹੋ ਸਕਦੀ, ਗੋਪਾਲ ਦੇ ਗੁਣ ਗਾਉਣ ਤੋਂ ਬਿਨਾ (ਇਸ ਅਹੰਕਾਰ ਦੇ ਕਾਰਨ) ਨਰਕ ਵਿਚ ਹੀ ਪਈਦਾ ਹੈ । (ਜੋ ਮਨੁੱਖ ਨਿਰੇ 'ਕਰਮਾਂ' ਦਾ ਹੀ ਆਸਰਾ ਲੈਂਦਾ ਹੈ) ਉਸ ਨੂੰ ਨਾਹ ਇਹ ਲੋਕ ਮਿਲਿਆ ਨਾਹ ਪਰਲੋਕ (ਭਾਵ, ਉਸ ਨੇ ਨਾਹ 'ਦੁਨੀਆ' ਸਵਾਰੀ ਨਾਹ 'ਦੀਨ', ਅਜੇਹੇ ਬੰਦੇ, ਕਰਮ ਕਾਂਡ ਦੇ) ਔਗੁਣ ਵਿਚ ਫਸੇ ਰਹਿਣ ਕਰਕੇ ਅੰਤ ਪਛੁਤਾਉਂਦੇ ਹੀ ਹਨ । ਐਸੇ ਮਨੁੱਖ ਨੂੰ ਨਾਹ ਗੋਪਾਲ ਨਾਲ ਡੂੰਘੀ ਸਾਂਝ ਹਾਸਲ ਹੁੰਦੀ ਹੈ, ਨਾਹ ਉੱਚੀ ਸੁਰਤਿ, ਤੇ ਨਾਹ ਹੀ ਧਰਮ ।

(ਇਹ ਅਹੰਕਾਰ ਦੇ ਕਾਰਨ) 'ਨਾਮ' ਤੋਂ ਬਿਨਾ ਨਿਰਭਉ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ, 'ਅਹੰਕਾਰ' ਨੂੰ ਸਮਝਿਆ ਨਹੀਂ ਜਾ ਸਕਦਾ (ਭਾਵ, ਅਹੰਕਾਰ ਵਿਚ ਟਿਕੇ ਰਿਹਾਂ ਇਹ ਸਮਝ ਭੀ ਨਹੀਂ ਆਉਂਦੀ ਕਿ ਸਾਡੇ ਉਤੇ ਅਹੰਕਾਰ ਦੀ ਕਾਠੀ ਪਈ ਹੋਈ ਹੈ) । (ਇਹ ਇਕ ਐਸਾ ਸਮੁੰਦਰ ਹੈ ਕਿ) ਇਸ ਦੀ ਡੂੰਘਾਈ ਤੇ ਪਾਰਲਾ ਬੰਨਾ ਨਹੀਂ ਲੱਭ ਸਕਦਾ, ਮੈਂ ਜਤਨ ਕਰ ਕੇ ਥੱਕ ਗਈ ਹਾਂ, ਪਰ ਅੰਤ ਨਹੀਂ ਪਾ ਸਕੀ; ਗੋਪਾਲ ਦੇ ਨਾਮ ਵਿਚ ਰੰਗੇ ਹੋਏ ਗੁਰਮੁਖਾਂ ਤੋਂ ਬਿਨਾ ਹੋਰ ਕਿਸੇ ਅੱਗੇ ਇਹ ਦੁੱਖ ਦੱਸਿਆ ਭੀ ਨਹੀਂ ਜਾ ਸਕਦਾ ।

ਹੇ ਨਾਨਕ ! ਜੇ ਮੈਂ ਉਸ ਪਿਆਰੇ ਪ੍ਰਭੂ ਨੂੰ ਮੁੜ ਮੁੜ ਯਾਦ ਕਰਾਂ ਤੇ ਉਹ ਮੇਲਣ ਦੇ ਸਮਰੱਥ ਪਿਆਰਾ ਆਪ ਹੀ ਮਿਲਾ ਲੈਂਦਾ ਹੈ । ਜਿਸ ਪ੍ਰਭੂ ਨੇ ('ਅਭਿਮਾਨ' ਦੀ ਵਿੱਥ ਪਾ ਕੇ) ਵਿਛੋੜਿਆ ਹੋਇਆ ਹੈ ਉਹ ਗੁਰੂ ਦੇ ਅਥਾਹ ਪਿਆਰ ਦੀ ਰਾਹੀਂ ਮਿਲਾਏਗਾ ।੩੭।

**ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ ॥ ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥ ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥ ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ ॥ ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥ ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥੩੮॥ {ਪੰਨਾ ੯੩੫}**

**ਪਦ ਅਰਥ** :—ਪਾਪਿ—ਪਾਪ ਨਾਲ । ਪਾਪੇ—ਪਾਪ ਦਾ ਹੀ । ਪਾਪੇ ਪਸਾਰਾ—ਪਾਪ ਦਾ ਪਸਾਰਾ ਹੀ । ਪਰਹਰਿ—ਤਿਆਗ ਕੇ । ਆਪੁ—ਆਪਣੇ ਆਪ ਨੂੰ । ਵਿਜੋਗੁ—ਵਿਛੋੜਾ । ਨਰਕਿ—ਨਰਕ ਵਿਚ । ਬੰਚੈ—ਠੱਗੇ, ਟਾਲੇ । ਬੁਰਾ—ਭੈੜਾ । ਝੂਠੁ ਬੁਰਾ—ਚੰਦਰਾ ਝੂਠ । ਝੂਠੁ ਬੁਰਾ ਕਾਲੁ—ਪਾਪ-ਰੂਪ ਭੈੜੀ ਮੌਤ । ਖੈ—(ਆਤਮਕ ਜੀਵਨ ਦਾ) ਨਾਸ ਕਰਦਾ ਹੈ । ਵੇੜਿਆ—ਫਸਿਆ ਹੋਇਆ, ਵਲ੍ਹੇਟਿਆ ਹੋਇਆ, ਘਿਰਿਆ ਹੋਇਆ । ਪਚਹਿ—ਸੜਦੇ ਹਨ । ਪਚਹਿ ਪਚਾਹਿ—ਮੁੜ ਮੁੜ ਸੜਦੇ ਹਨ ।

**ਅਰਥ** :—(ਹੇ ਪਾਂਡੇ !) ਪਾਪ ਮਾੜਾ (ਕੰਮ) ਹੈ, ਪਰ ਪਾਪੀ ਨੂੰ ਪਿਆਰਾ ਲੱਗਦਾ ਹੈ, ਉਹ (ਪਾਪੀ) ਪਾਪ ਨਾਲ ਲੱਦਿਆ ਹੋਇਆ ਪਾਪ ਦਾ ਹੀ ਖਿਲਾਰਾ ਖਿਲਾਰਦਾ ਹੈ । ਜੇ ਮਨੁੱਖ ਪਾਪ ਛੱਡ ਕੇ ਆਪਣੇ ਅਸਲੇ ਨੂੰ ਪਛਾਣੇ ਤਾਂ ਉਸ ਨੂੰ ਚਿੰਤਾ, ਵਿਛੋੜਾ ਤੇ ਦੁੱਖ ਨਹੀਂ ਵਿਆਪਦੇ ।

(ਜਦ ਤਕ) ਝੂਠ ਪਾਪ-ਰੂਪ ਮੌਤ (ਜੀਵ ਦੇ ਆਤਮਕ ਜੀਵਨ ਨੂੰ) ਤਬਾਹ ਕਰ ਰਹੀ ਹੈ, ਤਦ ਤਕ ਇਸ ਦਾ ਜੰਮਣਾ ਮਰਣਾ ਕਿਵੇਂ ਮੁੱਕੇ ? ਨਰਕ ਵਿਚ ਪੈਣੋਂ ਕਿਵੇਂ ਬਚੇ ? ਤੇ ਜਮਕਾਲ (ਭਾਵ, ਮੌਤ ਦੇ ਡਰ) ਨੂੰ ਇਹ ਕਿਵੇਂ ਟਾਲ ਸਕੇ ?

(ਜਿਤਨਾ ਚਿਰ) ਮਨ (ਪਾਪਾਂ ਦੇ) ਜੰਜਾਲਾਂ ਨਾਲ ਘਿਰਿਆ ਹੋਇਆ ਹੈ, ਇਹ (ਇਹਨਾਂ ਪਾਪਾਂ ਦੇ) ਹੋਰ ਹੋਰ ਜੰਜਾਲਾਂ ਵਿਚ ਪੈਂਦਾ ਹੈ, ਗੋਪਾਲ ਦੇ ਨਾਮ ਤੋਂ ਬਿਨਾ (ਇਹਨਾਂ ਜੰਜਾਲਾਂ ਤੋਂ) ਬਚ ਨਹੀਂ ਸਕੀਦਾ, (ਸਗੋਂ ਜੀਵ) ਪਾਪਾਂ ਵਿਚ ਹੀ ਮੁੜ ਮੁੜ ਦੁਖੀ ਹੁੰਦੇ ਹਨ ।੩੮।

**ਫਿਰਿ ਫਿਰਿ ਫਾਹੀ ਫਾਸੈ ਕਊਆ ॥ ਫਿਰਿ ਪਛੁਤਾਨਾ ਅਬ ਕਿਆ ਹੂਆ ॥ ਫਾਥਾ ਚੋਗ ਚੁਗੈ ਨਹੀ ਬੂਝੈ ॥ ਸਤਗੁਰੁ ਮਿਲੈ ਤ ਆਖੀ ਸੂਝੈ ॥ ਜਿਉ ਮਛੁਲੀ ਫਾਥੀ ਜਮ ਜਾਲਿ ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥ ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥ ਇਕ ਰੰਗਿ ਰਚੈ ਰਹੈ ਲਿਵ ਲਾਇ ॥ ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥ {ਪੰਨਾ ੯੩੫}**

**ਪਦ ਅਰਥ** :—ਕਊਆ—ਮੂਰਖ, ਕਾਲੀਆਂ ਕਰਤੂਤਾਂ ਵਾਲਾ ਮਨੁੱਖ । ਆਖੀ—ਅੱਖਾਂ ਨਾਲ । ਜਮ ਕਾਲਿ—ਮੌਤ ਦੇ ਜਾਲ ਵਿਚ, ਮੌਤ ਲਿਆਉਣ ਵਾਲੇ ਜਾਲ ਵਿਚ । ਇਕ ਰੰਗਿ—ਇਕ ਗੋਪਾਲ ਦੇ ਪਿਆਰ ਵਿਚ । ਇਵ—ਇਸ ਤਰ੍ਹਾਂ ।

**ਅਰਥ** :—ਕਾਲੀਆਂ ਕਰਤੂਤਾਂ ਵਾਲਾ ਮਨੁੱਖ ਮੁੜ ਮੁੜ ਫਾਹੀ ਵਿਚ ਫਸਦਾ ਹੈ, (ਫਸ ਕੇ) ਫਿਰ ਪਛੁਤਾਂਦਾ ਹੈ ਕਿ ਇਹ ਕੀਹ ਹੋ ਗਿਆ; ਫਸਿਆ ਹੋਇਆ ਭੀ (ਫਾਹੀ ਵਿਚ ਫਸਾਣ ਵਾਲਾ) ਚੋਗਾ ਹੀ ਚੁਗੀ ਜਾਂਦਾ ਹੈ ਤੇ ਹੋਸ਼ ਨਹੀਂ ਕਰਦਾ । ਜੇ ਸਤਿਗੁਰੂ (ਇਸ ਨੂੰ) ਮਿਲ ਪਏ, ਤਾਂ ਅੱਖੀਂ (ਅਸਲ ਗੱਲ) ਦਿੱਸ ਪੈਂਦੀ ਹੈ । ਜਿਵੇਂ ਮੱਛੀ ਮੌਤ ਲਿਆਉਣ ਵਾਲੇ ਜਾਲ ਵਿਚ ਵਸ ਜਾਂਦੀ ਹੈ (ਤਿਵੇਂ ਜੀਵ ਆਤਮਕ ਮੌਤ ਲਿਆਉਣ ਵਾਲੇ ਪਾਪਾਂ ਵਿਚ ਫਸਦਾ ਹੈ) । (ਹੇ ਪਾਂਡੇ ! ਗੋਪਾਲ ਦੇ ਨਾਮ ਦੀ) ਦਾਤਿ ਦੇਣ ਵਾਲੇ ਗੁਰੂ ਤੋਂ ਬਿਨਾ (ਇਸ ਫਾਹੀ ਵਿਚੋਂ) ਛੁਟਕਾਰਾ (ਭੀ) ਨਾਹ ਲੱਭ (ਭਾਵ, ਨਹੀਂ ਲੱਭਦਾ) । (ਇਸ ਫਾਹੀ ਵਿਚ ਫਸਿਆ ਜੀਵ) ਮੁੜ ਮੁੜ ਜੰਮਦਾ ਤੇ ਮਰਦਾ ਹੈ । ਜੋ ਜੀਵ ਇਕ ਗੋਪਾਲ ਦੇ ਪਿਆਰ ਵਿਚ ਜੁੜਦਾ ਹੈ ਤੇ ਸੁਰਤਿ ਲਾਈ ਰੱਖਦਾ ਹੈ; ਉਹ ਇਸ ਤਰ੍ਹਾਂ ਵਿਕਾਰਾਂ ਦੀ ਫਾਹੀ ਵਿਚੋਂ ਨਿਕਲ ਜਾਂਦਾ ਹੈ, ਤੇ ਫਿਰ ਉਸ ਨੂੰ ਫਾਹੀ ਨਹੀਂ ਪੈਂਦੀ ।੩੯।

**ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥ ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ ॥ ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥ ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥ ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥ ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥ ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥ ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥ {ਪੰਨਾ ੯੩੫}**

**ਪਦ ਅਰਥ** :—ਬੀਰਾ—ਹੇ ਵੀਰ ! ਬੈਰਾਇ—ਬਿਗਾਨੇ, ਓਪਰੇ । ਬਹਿਣ—ਭੈਣ, ਇਹ ਕਾਂਇਆਂ । ਬਿਰਹਿ—ਵਿਛੋੜੇ ਵਿਚ । ਬਾਬੁਲ—ਪਿਉ । ਕੈ ਘਰਿ—ਦੇ ਘਰ ਵਿਚ । ਬਾਬੁਲ ਕੈ ਘਰਿ—ਪੇਕੇ ਘਰ ਵਿਚ, ਇਸ ਜਗਤ ਵਿਚ । ਬੇਟੜੀ—ਅੰਞਾਣ ਧੀ । ਬਾਲੀ ਬਾਲੈ ਨੇਹਿ—ਗੁੱਡੀ ਗੁੱਡਿਆਂ ਦੇ ਪਿਆਰ ਵਿਚ । ਨੇਹਿ—ਪਿਆਰ ਵਿਚ । ਹਿਤੇਹਿ—ਹਿਤ ਨਾਲ । ਕਾਮਣੀ—ਹੇ (ਜੀਵ-) ਇਸਤ੍ਰੀ ! ਬੂਝਣਉ—ਸਮਝ ਵਾਲਾ । ਸਾਚਿ—ਸੱਚੇ ਪ੍ਰਭੂ ਦੀ ਰਾਹੀਂ, ਗੋਪਾਲ ਦੀ ਕਿਰਪਾ ਨਾਲ । ਮਹਾ ਪੁਰਖ—ਸਤਿਗੁਰੂ । ਨਿਜ ਘਰਿ—ਆਪਣੇ ਘਰ ਵਿਚ । ਗਿਆਨੀ—ਗਿਆਨਵਾਨ, ਜਿਸ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ਹੈ । ਵਡਾਈਆ—ਗੁਣ ਗਾਉਣੇ ।

**ਅਰਥ** :—(ਹੇ ਪਾਂਡੇ !) ਇਹ ਕਾਇਆਂ (ਜੀਵਾਤਮਾ ਨੂੰ) 'ਵੀਰ ਵੀਰ' ਆਖਦੀ ਰਹਿ ਜਾਂਦੀ ਹੈ (ਪਰ ਮੌਤ ਆਇਆਂ) ਵੀਰ ਹੋਰੀਂ ਬਿਗਾਨੇ ਹੋ ਜਾਂਦੇ ਹਨ, ਵੀਰ ਹੋਰੀਂ (ਪਰਲੋਕ ਵਿਚ ਆਪਣੇ ਘਰ ਵਿਚ ਚਲੇ ਜਾਂਦੇ ਹਨ ਤੇ ਭੈਣ (ਕਾਇਆਂ) ਵਿਛੋੜੇ ਵਿਚ (ਭਾਵ, ਮੌਤ ਆਉਣ ਤੇ) ਸੜ ਜਾਂਦੀ ਹੈ । (ਫਿਰ ਭੀ ਇਹ) ਅੰਞਾਣ (ਕਾਇਆਂ) ਬੱਚੀ ਪਿਉ ਦੇ ਘਰ ਵਿਚ ਰਹਿੰਦੀ ਹੋਈ ਗੁੱਡੀਆਂ ਗੁੱਡਿਆਂ ਦੇ ਪਿਆਰ ਵਿਚ ਹੀ ਲੱਗੀ ਰਹਿੰਦੀ ਹੈ (ਭਾਵ, ਸਰੀਰ ਤੇ ਜਿੰਦ ਦਾ ਮੇਲ ਚਾਰ ਦਿਨ ਦਾ ਜਾਣਦਿਆਂ ਭੀ ਜੀਵ ਦੁਨੀਆ ਦੇ ਪਦਾਰਥਾਂ ਵਿਚ ਹੀ ਮਸਤ ਰਹਿੰਦਾ ਹੈ) । (ਜਿੰਦ ਨੂੰ ਇਹ ਸਿੱਖਿਆ ਦੇਣੀ ਚਾਹੀਦੀ ਹੈ ਕਿ) ਹੇ (ਜੀਵ-) ਇਸਤ੍ਰੀ ! ਜੇ ਪਤੀ (-ਪ੍ਰਭੂ) ਨੂੰ ਮਿਲਣਾ ਚਾਹੁੰਦੀ ਹੈਂ ਤਾਂ ਪਿਆਰ ਨਾਲ ਸਤਿਗੁਰੂ ਦੇ ਦੱਸੇ ਰਾਹ ਤੇ ਤੁਰ ।

ਜਿਸ ਜੀਵ ਨੂੰ ਗੋਪਾਲ ਦੀ ਕਿਰਪਾ ਨਾਲ ਸਤਿਗੁਰੂ ਮਿਲਦਾ ਹੈ ਉਹ (ਇਸ ਗੱਲ ਨੂੰ) ਸਮਝਦਾ ਹੈ । ਪਰ ਕੋਈ ਵਿਰਲਾ ਮਨੁੱਖ ਹੀ ਇਹ ਸੂਝ ਹਾਸਲ ਕਰਦਾ ਹੈ ।

ਗੋਪਾਲ-ਪ੍ਰਭੂ ਦੇ ਗੁਣ ਗਾਉਣੇ ਗੋਪਾਲ ਦੇ ਆਪਣੇ ਹੱਥ ਵਿਚ ਹਨ, (ਇਹ ਦਾਤਿ ਉਹ) ਉਸ ਨੂੰ ਦੇਂਦਾ ਹੈ ਜੋ ਉਸ ਨੂੰ ਭਾਉਂਦਾ ਹੈ । ਕੋਈ ਵਿਰਲਾ ਗੁਰਮੁਖ ਸਤਿਗੁਰੂ ਦੀ ਬਾਣੀ ਨੂੰ ਵਿਚਾਰਦਾ ਹੈ; ਉਹ ਬਾਣੀ ਸਤਿਗੁਰੂ ਦੀ (ਐਸੀ) ਹੈ ਕਿ (ਇਸ ਦੀ ਵਿਚਾਰ ਨਾਲ) ਮਨੁੱਖ ਸ੍ਵੈ-ਸਰੂਪ ਵਿਚ ਟਿਕ ਜਾਂਦਾ ਹੈ ।੪੦।

**ਭਨਿ ਭਨਿ ਘੜੀਐ, ਘੜਿ ਘੜਿ ਭਜੈ ਢਾਹਿ ਉਸਾਰੈ, ਉਸਰੇ ਢਾਹੈ ॥ ਸਰ ਭਰਿ ਸੋਖੈ, ਭੀ ਭਰਿ ਪੋਖੈ, ਸਮਰਥ ਵੇਪਰਵਾਹੈ ॥ ਭਰਮਿ ਭੁਲਾਨੇ ਭਏ ਦਿਵਾਨੇ, ਵਿਣੁ ਭਾਗਾ ਕਿਆ ਪਾਈਐ ॥ ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ, ਜਿਨ ਖਿੰਚੈ ਤਿਨ ਜਾਈਐ ॥ ਹਰਿ ਗੁਣ ਗਾਇ ਸਦਾ ਰੰਗਿ ਰਾਤੇ, ਬਹੁੜਿ ਨ ਪਛੋਤਾਈਐ ॥ ਭਭੈ ਭਾਲਹਿ ਗੁਰਮੁਖਿ ਬੂਝਹਿ, ਤਾ ਨਿਜ ਘਰਿ ਵਾਸਾ ਪਾਈਐ ॥ ਭਭੈ ਭਉਜਲੁ ਮਾਰਗੁ ਵਿਖੜਾ, ਆਸ ਨਿਰਾਸਾ ਤਰੀਐ ॥ ਗੁਰ ਪਰਸਾਦੀ ਆਪੋ ਚੀਨੑੈ, ਜੀਵਤਿਆ ਇਵ ਮਰੀਐ ॥੪੧॥ {ਪੰਨਾ ੯੩੫}**

**ਪਦ ਅਰਥ** :—ਭਨਿ ਭਨਿ—ਮੁੜ ਮੁੜ ਭੰਨ ਕੇ । ਘੜਿ ਘੜਿ—ਫਿਰ ਫਿਰ ਘੜ ਕੇ । ਉਸਰੇ—ਬਣੇ ਹੋਏ । ਸੋਖੈ—ਸੁਕਾਂਦਾ ਹੈ । ਪੋਖੈ—ਨਕਾ-ਨਕ ਭਰਦਾ ਹੈ । ਭਰਮਿ—ਭਰਮ ਵਿਚ । ਕਿਆ ਪਾਈਐ—ਕੁਝ ਨਹੀਂ ਲੱਭਦਾ । ਪ੍ਰਭਿ—ਪ੍ਰਭੂ ਨੇ । ਜਿਨ—ਜਿਨ੍ਹਾਂ ਨੂੰ । ਜਾਈਐ—(ਲੈ) ਜਾਂਦਾ ਹੈ । ਆਸ ਨਿਰਾਸਾ—ਆਸਾਂ ਵਲੋਂ ਨਿਰਾਸ ਹੋ ਕੇ । ਆਪੋ—ਆਪਣੇ ਆਪ ਨੂੰ । ਇਵ—ਇਸ ਤਰ੍ਹਾਂ ।

**ਨੋਟ** :—ਹਿੰਦੀ ਅੱਖਰਾਂ ਨੂੰ 'ਪਾ, ਫਾ, ਬਾ, ਭਾ' ਆਦਿਕ ਆਖ ਕੇ ਉਚਾਰੀਦਾ ਹੈ, ਤੇ ਗੁਰਮੁਖੀ ਅੱਖਰਾਂ ਨੂੰ 'ਪੱਪਾ, ਫੱਫਾ, ਬੱਬਾ, ਭੱਭਾ' ਆਖ ਕੇ । ਗੁਰੂ ਨਾਨਕ ਸਾਹਿਬ 'ਭੱਭਾ' ਵਰਤ ਰਹੇ ਹਨ, ਜਿਸ ਤੋਂ ਜ਼ਾਹਰ ਹੈ ਕਿ ਉਹ ਆਪਣੀ ਬਾਣੀ ਹਿੰਦੀ ਜਾਂ ਉਰਦੂ ਅੱਖਰਾਂ ਵਿਚ ਨਹੀਂ ਲਿਖ ਰਹੇ ਸਨ ।

**ਅਰਥ** :—(ਇਹ ਜਗਤ ਦੀ ਬਣਤਰ) ਮੁੜ ਮੁੜ ਭੱਜਦੀ ਹੈ ਤੇ ਘੜੀਦੀ ਹੈ, ਮੁੜ ਮੁੜ ਘੜੀਦੀ ਹੈ ਤੇ ਭੱਜਦੀ ਹੈ । (ਉਹ ਗੋਪਾਲ ਇਸ ਸੰਸਾਰ-) ਸਰੋਵਰ ਨੂੰ ਭਰ ਕੇ ਸੁਕਾ ਦੇਂਦਾ ਹੈ, ਫਿਰ ਹੋਰ ਨਕਾ-ਨਕ ਭਰਦਾ ਹੈ । ਉਹ ਗੋਪਾਲ ਪ੍ਰਭੂ ਸਭ ਕੁਝ ਕਰਨ-ਜੋਗਾ ਹੈ, ਵੇਪਰਵਾਹ ਹੈ ।

(ਹੇ ਪਾਂਡੇ ! ਉਸ ਗੋਪਾਲ-ਪ੍ਰਭੂ ਨੂੰ ਭੁਲਾ ਕੇ) ਜੋ ਜੀਵ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਹੋਏ ਹਨ ਉਹ (ਮਾਇਆ ਪਿਛੇ ਹੀ) ਕਮਲੇ ਹੋਏ ਪਏ ਹਨ, (ਉਹਨਾਂ ਨੂੰ) ਭਾਗਾਂ ਤੋਂ ਬਿਨਾ (ਉਸ ਵੇਪਰਵਾਹ ਦੀ ਸਿਫ਼ਤਿ-ਸਾਲਾਹ ਵਜੋਂ) ਕੁਝ ਨਹੀਂ ਮਿਲਦਾ । ਸਤਿਗੁਰੂ ਦੀ ਗਿਆਨ-ਰੂਪ ਡੋਰੀ ਪ੍ਰਭੂ ਨੇ (ਆਪਣੇ) ਹੱਥ ਵਿਚ ਫੜੀ ਹੋਈ; ਜਿਨ੍ਹਾਂ ਨੂੰ (ਇਸ ਡੋਰੀ ਨਾਲ ਆਪਣੇ ਵਲ) ਖਿੱਚਦਾ ਹੈ ਉਹ (ਉਸ ਵਲ) ਤੁਰ ਪੈਂਦੇ ਹਨ (ਭਾਵ, ਜਿਨ੍ਹਾਂ ਉਤੇ ਗੋਪਾਲ-ਪ੍ਰਭੂ ਮਿਹਰ ਕਰਦਾ ਹੈ ਉਹ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਉਸ ਦੇ ਚਰਨਾਂ ਵਿਚ ਜੁੜਦੇ ਹਨ) ਉਹ

ਪ੍ਰਭੂ ਦੇ ਗੁਣ ਗਾ ਕੇ ਉਸ ਦੇ ਪਿਆਰ ਵਿਚ ਮਸਤ ਰਹਿੰਦੇ ਹਨ, ਮੁੜ ਉਹਨਾਂ ਨੂੰ ਪਛੁਤਾਣਾ ਨਹੀਂ ਪੈਂਦਾ, ਉਹ (ਪ੍ਰਭੂ ਦੀ ਹੀ) ਭਾਲ ਕਰਦੇ ਹਨ । (ਜਦੋਂ) ਸਤਿਗੁਰੂ ਦੀ ਰਾਹੀਂ (ਰਸਤਾ) ਸਮਝ ਲੈਂਦੇ ਹਨ ਤਾਂ ਆਪਣੇ (ਅਸਲ) ਘਰ ਵਿਚ ਟਿਕ ਜਾਂਦੇ ਹਨ (ਭਟਕਣੋਂ ਹਟ ਜਾਂਦੇ ਹਨ) ।

ਇਹ ਸੰਸਾਰ-ਸਮੁੰਦਰ (ਜੀਵਾਂ ਵਾਸਤੇ) ਔਖਾ ਰਸਤਾ ਹੈ, ਇਸ ਵਿਚੋਂ ਤਦੋਂ ਹੀ ਤਰ ਸਕੀਦਾ ਹੈ ਜੇ (ਦੁਨੀਆ ਵਾਲੀਆਂ) ਆਸਾਂ ਬਨਾਣੀਆਂ ਛੱਡ ਦੇਈਏ, ਸਤਿਗੁਰੂ ਦੀ ਮੇਹਰ ਨਾਲ ਆਪਣੇ ਆਪ ਨੂੰ (ਆਪਣੇ ਅਸਲੇ ਨੂੰ) ਪਛਾਣੀਏ; ਇਸ ਤਰ੍ਹਾਂ ਜਿਊਂਦਿਆਂ ਮਰ ਜਾਈਦਾ ਹੈ (ਭਾਵ, ਇਸੇ ਜੀਵਨ ਵਿਚ ਹੀ ਮਨ ਵਿਕਾਰਾਂ ਵਲੋਂ ਹਟ ਜਾਂਦਾ ਹੈ) ।੪੧।

**ਮਾਇਆ ਮਾਇਆ ਕਰਿ ਮੁਏ, ਮਾਇਆ ਕਿਸੈ ਨ ਸਾਥਿ ॥ ਹੰਸੁ ਚਲੈ ਉਠਿ ਡੁਮਣੋ, ਮਾਇਆ ਭੂਲੀ ਆਥਿ ॥ ਮਨੁ ਝੂਠਾ ਜਮਿ ਜੋਹਿਆ, ਅਵਗੁਣ ਚਲਹਿ ਨਾਲਿ ॥ ਮਨ ਮਹਿ ਮਨੁ ਉਲਟੋ ਮਰੈ, ਜੇ ਗੁਣ ਹੋਵਹਿ ਨਾਲਿ ॥ ਮੇਰੀ ਮੇਰੀ ਕਰਿ ਮੁਏ, ਵਿਣੁ ਨਾਵੈ ਦੁਖੁ ਭਾਲਿ ॥ ਗੜ ਮੰਦਰ ਮਹਲਾ ਕਹਾ, ਜਿਉ ਬਾਜੀ ਦੀਬਾਣੁ ॥ ਨਾਨਕ ਸਚੇ ਨਾਮ ਵਿਣੁ, ਝੂਠਾ ਆਵਣ ਜਾਣੁ ॥ ਆਪੇ ਚਤੁਰੁ ਸਰੂਪੁ ਹੈ, ਆਪੇ ਜਾਣੁ ਸੁਜਾਣੁ ॥੪੨॥ {ਪੰਨਾ ੯੩੫-੯੩੬}**

ਪਦ ਅਰਥ :—ਡੁਮਣੋ—ਦੁਚਿੱਤਾ (ਭਾਵ, ਇਕ ਪਾਸੇ ਇਧਰ ਮਾਇਆ ਵਿਚ ਫਸਿਆ ਪਿਆ ਹੈ, ਦੂਜੇ ਪਾਸੇ ਮੌਤ ਬਦੋ-ਬਦੀ ਲੈ ਜਾ ਰਹੀ ਹੈ) । ਨੋਟ :—ਫਰੀਦ ਜੀ ਸੂਹੀ ਰਾਗ ਵਿਚ ਲਿਖਦੇ ਹਨ "ਹੰਸੁ ਚਲਸੀ ਡੁਮਣਾ" । ਗੁਰੂ ਨਾਨਕ ਦੇਵ ਜੀ ਦੀ ਤੁਕ "ਹੰਸ ਚਲੈ ਉਠਿ ਡੁਮਣੋ" ਨੂੰ ਫਰੀਦ ਜੀ ਦੀ ਤੁਕ ਨਾਲ ਰਲਾਓ । ਇਹ ਲਫ਼ਜ਼ਾਂ ਦੀ ਸਾਂਝ ਸਬਬ ਨਾਲ ਨਹੀਂ ਹੋ ਗਈ । ਗੁਰੂ ਨਾਨਕ ਸਾਹਿਬ ਪਾਸ ਫ਼ਰੀਦ ਜੀ ਦੀ ਬਾਣੀ ਮੌਜੂਦ ਸੀ । ਆਥਿ—ਹੈ । ਭੂਲੀ ਆਥਿ—ਭੁੱਲ ਜਾਂਦੀ ਹੈ, ਸਾਥ ਛੁੱਟ ਜਾਂਦਾ ਹੈ । ਝੂਠਾ—ਝੂਠੇ ਪਦਾਰਥਾਂ ਵਿਚ ਫਸਿਆ ਹੋਇਆ, ਨਾਹ ਨਾਲ ਨਿਭਣ ਵਾਲੀ ਮਾਇਆ ਵਿਚ ਫਸਿਆ ਹੋਇਆ । ਜਮਿ—ਜਮ ਨੇ । ਜੋਹਿਆ—ਤੱਕਿਆ, ਤਾੜਨਾ ਕੀਤੀ, ਡਰਾਇਆ । ਉਲਟੋ—ਮਾਇਆ ਵਲੋਂ ਉਲਟ ਕੇ, ਪਰਤ ਕੇ । ਮਰੈ—'ਆਪਾ-ਭਾਵ' ਵਲੋਂ ਮਰਦਾ ਹੈ । ਭਾਲਿ—ਢੂੰਢ ਕੇ, ਵਿਹਾਝ ਕੇ । ਕਹਾ—ਕਿਥੇ ਗਏ ? ਸਾਥ ਛੱਡ ਗਏ । ਬਾਜੀ—ਮਦਾਰੀ ਦੀ ਖੇਡ । ਦੀਬਾਣੁ—ਕਚਹਿਰੀ, ਹਕੂਮਤ । ਝੂਠਾ—ਵਿਅਰਥ । ਗੜ੍ਹ—ਕਿਲ੍ਹੇ । ਆਵਣ ਜਾਣੁ—ਆਉਣਾ ਤੇ ਜਾਣਾ, (ਭਾਵ,) ਸਾਰਾ ਜੀਵਨ । ਨੋਟ :—ਤੁਕ "ਗੜ ਮੰਦਰ ਮਹਲਾ ਕਹਾ" ਪਾਠਕ ਦੇ ਸਾਹਮਣੇ ਐਮਨਾਬਾਦ ਦਾ ਉਹ ਨਜ਼ਾਰਾ ਲੈ ਆਉਂਦੀ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਰਾਗ ਆਸਾ ਦੀ ਅਸਟਪਦੀ ਵਿਚ ਇਉਂ ਬਿਆਨ ਕੀਤਾ ਹੈ "ਕਹਾ ਸੁ ਘਰੁ ਦਰੁ ਮੰਡਪ ਮਹਲਾ, ਕਹਾ ਸੁ ਬੰਕ ਸਰਾਈ" । ਕੀ ਇਹ ਬਾਣੀ ਬਾਬਰਵਾਣੀ ਤੋਂ ਪਿਛੋਂ ਕਰਤਾਰਪੁਰ ਬੈਠ ਕੇ ਲਿਖੀ ਗਈ ਸੀ ?

ਅਰਥ :—(ਬੇਅੰਤ ਜੀਵ) ਮਾਇਆ ਲਈ ਤਰਲੇ ਲੈਂਦੇ ਮਰ ਗਏ, ਪਰ ਮਾਇਆ ਕਿਸੇ ਦੇ ਨਾਲ ਨਾਹ ਨਿਭੀ, ਜਦੋਂ (ਜੀਵ-) ਹੰਸ ਦੁਚਿੱਤਾ ਹੋ ਕੇ (ਮੌਤ ਆਇਆਂ) ਉਠ ਤੁਰਦਾ ਹੈ ਤਾਂ ਮਾਇਆ ਦਾ ਸਾਥ ਛੁੱਟ ਜਾਂਦਾ ਹੈ । ਜੋ ਮਨ ਮਾਇਆ ਵਿਚ ਫਸਿਆ ਹੁੰਦਾ ਹੈ ਉਸ ਨੂੰ ਜਮ ਵਲੋਂ ਤਾੜਨਾ ਹੁੰਦੀ ਹੈ (ਭਾਵ, ਉਹ ਮੌਤ ਦਾ ਨਾਮ ਸੁਣ ਸੁਣ ਕੇ ਡਰਦਾ ਹੈ), (ਮਾਇਆ ਤਾਂ ਇਥੇ ਰਹਿ ਗਈ, ਤੇ ਮਾਇਆ ਦੀ ਖ਼ਾਤਰ ਕੀਤੇ ਹੋਏ) ਅਉਗਣ ਨਾਲ ਤੁਰ ਪੈਂਦੇ ਹਨ ।

ਪਰ ਜੇ ਮਨੁੱਖ ਦੇ ਪੱਲੇ ਗੁਣ ਹੋਣ ਤਾਂ ਮਨ ਮਾਇਆ ਵਲੋਂ ਪਰਤ ਕੇ ਆਪਣੇ ਅੰਦਰ ਹੀ ਆਪਾ-ਭਾਵ ਤੋਂ ਮਰ ਜਾਂਦਾ ਹੈ (ਭਾਵ, ਇਸ ਵਿਚ ਮੋਹ ਆਦਿਕ ਵਿਕਾਰ ਨਹੀਂ ਰਹਿ ਜਾਂਦੇ) ।

ਪਰਮਾਤਮਾ ਦਾ 'ਨਾਮ' ਭੁਲਾ ਕੇ (ਨਿਰੀ) ਮਾਇਆ ਨੂੰ ਹੀ ਆਪਣੀ ਸਮਝ ਕੇ (ਇਸ ਤਰ੍ਹਾਂ ਸਗੋਂ) ਦੁੱਖ ਵਿਹਾਝ ਕੇ ਹੀ (ਬੇਅੰਤ ਜੀਵ) ਚਲੇ ਗਏ; ਕਿਲੇ, ਪੱਕੇ ਘਰ, ਮਹਲ ਮਾੜੀਆਂ ਤੇ ਹਕੂਮਤ (ਸਭ) ਸਾਥ ਛੱਡ ਗਏ, ਇਹ ਤਾਂ (ਮਦਾਰੀ ਦੀ) ਖੇਡ ਹੀ ਸਨ ।

ਹੇ ਨਾਨਕ ! ਪ੍ਰਭੂ ਦੇ ਨਾਮ ਤੋਂ ਬਿਨਾ ਸਾਰਾ ਜੀਵਨ ਵਿਅਰਥ ਜਾਂਦਾ ਹੈ; (ਪਰ ਜੀਵ ਵਿਚਾਰੇ ਦੇ ਕੀਹ ਵਸਿ ? ਇਹ ਬੇ-ਸਮਝ ਹੈ) ਪ੍ਰਭੂ ਆਪ ਹੀ ਸਿਆਣਾ ਹੈ, ਆਪ ਹੀ ਸਭ ਕੁਝ ਜਾਣਦਾ ਹੈ (ਉਹੀ ਸਮਝਾਵੇ ਤਾਂ ਜੀਵ ਸਮਝੇ) ।੪੨।

**ਜੋ ਆਵਹਿ ਸੇ ਜਾਹਿ ਫੁਨਿ, ਆਇ ਗਏ ਪਛੁਤਾਹਿ ॥ ਲਖ ਚਉਰਾਸੀਹ ਮੇਦਨੀ, ਘਟੈ ਨ ਵਧੈ ਉਤਾਹਿ ॥ ਸੇ ਜਨ ਉਬਰੇ, ਜਿਨ ਹਰਿ ਭਾਇਆ ॥ ਧੰਧਾ ਮੁਆ, ਵਿਗੂਤੀ ਮਾਇਆ ॥ ਜੋ ਦੀਸੈ ਸੋ ਚਾਲਸੀ, ਕਿਸ ਕਉ ਮੀਤੁ ਕਰੇਉ ॥ ਜੀਉ ਸਮਪਉ ਆਪਣਾ, ਤਨੁ ਮਨੁ ਆਗੈ ਦੇਉ ॥ ਅਸਥਿਰੁ ਕਰਤਾ ਤੂ ਧਣੀ, ਤਿਸ ਹੀ ਕੀ ਮੈ ਓਟ ॥ ਗੁਣ ਕੀ ਮਾਰੀ ਹਉ ਮੁਈ, ਸਬਦਿ ਰਤੀ ਮਨਿ ਚੋਟ ॥੪੩॥ {ਪੰਨਾ ੯੩੬}**

**ਪਦ ਅਰਥ** :—ਫੁਨਿ—ਫਿਰ, ਉਸੇ ਹਾਲਤ ਵਿਚ, ਮਮਤਾ ਵਿਚ ਬੱਧੇ ਹੋਏ ਹੀ । ਮੇਦਨੀ—ਸ੍ਰਿਸ਼ਟੀ । ਉਤਾਹਿ—ਉਪਰ ਨੂੰ । ਉਬਰੇ—ਬਚੇ ਹਨ । ਵਿਗੂਤੀ—ਖ਼ੁਆਰ ਹੋਈ । ਵਿਗੂਤੀ ਮਾਇਆ—ਮਾਇਆ ਖ਼ੁਆਰ ਹੁੰਦੀ ਹੈ, ਮਾਇਆ ਉਹਨਾਂ ਦੇ ਮੋਹਣ ਵਿਚ ਕਾਮਯਾਬ ਨਹੀਂ ਹੁੰਦੀ । ਸਮਪਉ—ਅਰਪਣ ਕਰਦਿਆਂ । ਆਗੈ ਦੇਉ—ਭੇਟਾ ਰੱਖਾਂ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਧਣੀ—ਮਾਲਕ । ਹਉ—ਹਉਮੈ । ਸਬਦਿ—ਸ਼ਬਦ ਵਿਚ । ਮਨਿ—ਮਨ ਵਿਚ ।

**ਅਰਥ** :—ਜੋ ਜੀਵ (ਮਾਇਆ ਦੀ ਮਮਤਾ ਦੇ ਬੱਧੇ ਹੋਏ ਜਗਤ ਵਿਚ) ਆਉਂਦੇ ਹਨ ਉਹ (ਇਸ ਮਮਤਾ ਵਿਚ ਫਸੇ ਹੋਏ ਇਥੋਂ) ਜਾਂਦੇ ਹਨ, ਮੁੜ ਜੰਮਦੇ ਮਰਦੇ ਹਨ ਤੇ ਦੁਖੀ ਹੁੰਦੇ ਹਨ; (ਉਹਨਾਂ ਵਾਸਤੇ) ਇਹ ਚੌਰਾਸੀ ਲੱਖ ਜੂਨਾਂ ਵਾਲੀ ਸ੍ਰਿਸ਼ਟੀ ਰਤਾ ਭੀ ਘਟਦੀ ਵਧਦੀ ਨਹੀਂ (ਭਾਵ, ਉਹਨਾਂ ਨੂੰ ਮਮਤਾ ਦੇ ਕਾਰਨ ਚੌਰਾਸੀ ਲੱਖ ਜੂਨਾਂ ਵਿਚੋਂ ਲੰਘਣਾ ਪੈਂਦਾ ਹੈ) । (ਉਹਨਾਂ ਵਿਚੋਂ) ਬਚਦੇ ਸਿਰਫ਼ ਉਹ ਹਨ ਜਿਨ੍ਹਾਂ ਨੂੰ ਪ੍ਰਭੂ ਪਿਆਰਾ ਲੱਗਦਾ ਹੈ (ਕਿਉਂਕਿ ਉਹਨਾਂ ਦੀ ਮਾਇਆ ਪਿੱਛੇ) ਭਟਕਣਾ ਮੁੱਕ ਜਾਂਦੀ ਹੈ, ਮਾਇਆ (ਉਹਨਾਂ ਵਲ ਆਇਆਂ) ਖ਼ੁਆਰ ਹੁੰਦੀ ਹੈ (ਉਹਨਾਂ ਨੂੰ ਮੋਹ ਨਹੀਂ ਸਕਦੀ) ।

(ਜਗਤ ਵਿਚ ਤਾਂ) ਜੋ ਭੀ ਦਿੱਸਦਾ ਹੈ ਨਾਸਵੰਤ ਹੈ, ਮੈਂ ਕਿਸ ਨੂੰ ਮਿੱਤਰ ਬਣਾਵਾਂ ? (ਸਾਥ ਨਿਬਾਹੁਣ ਵਾਲਾ ਮਿੱਤਰ ਤਾਂ ਸਿਰਫ਼ ਪਰਮਾਤਮਾ ਹੀ ਹੈ, ਉਸ ਦੇ ਅੱਗੇ ਹੀ) ਮੈਂ ਆਪਣੀ ਜਿੰਦ ਅਰਪਣ ਕਰਾਂ ਤੇ ਤਨ ਮਨ ਭੇਟ ਰੱਖਾਂ ।

ਹੇ ਕਰਤਾਰ ! ਤੂੰ ਹੀ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ । (ਹੇ ਪਾਂਡੇ !) ਮੈਨੂੰ ਕਰਤਾਰ ਦਾ ਹੀ ਆਸਰਾ ਹੈ । ਪ੍ਰਭੂ ਦੇ ਗੁਣ ਗਾਂਵਿਆਂ ਹੀ ਹਉਮੈ ਮਰਦੀ ਹੈ । (ਕਿਉਂਕਿ) ਸਤਿਗੁਰੂ ਦੇ ਸ਼ਬਦ ਵਿਚ ਰੰਗੀਜ ਕੇ ਹੀ ਮਨ ਵਿਚ ਠੋਕਰ (ਲੱਗਦੀ ਹੈ) ।੪੩।

**ਰਾਣਾ ਰਾਉ ਨ ਕੋ ਰਹੈ, ਰੰਗੁ ਨ ਤੁੰਗੁ ਫਕੀਰੁ ॥ ਵਾਰੀ ਆਪੋ ਆਪਣੀ, ਕੋਇ ਨ ਬੰਧੈ ਧੀਰ ॥ ਰਾਹੁ ਬੁਰਾ ਭੀਹਾਵਲਾ, ਸਰ ਡੂਗਰ ਅਸਗਾਹ ॥ ਮੈ ਤਨਿ ਅਵਗਣ ਝੁਰਿ ਮੁਈ, ਵਿਣੁ ਗੁਣ ਕਿਉ ਘਰਿ ਜਾਹ ॥ ਗੁਣੀਆ ਗੁਣ ਲੇ ਪ੍ਰਭ ਮਿਲੇ, ਕਿਉ ਤਿਨ ਮਿਲਉ ਪਿਆਰਿ ॥ ਤਿਨ ਹੀ ਜੈਸੀ ਥੀ ਰਹਾਂ, ਜਪਿ ਜਪਿ ਰਿਦੈ ਮੁਰਾਰਿ ॥**

**ਅਵਗੁਣੀ ਭਰਪੂਰ ਹੈ, ਗੁਣ ਭੀ ਵਸਹਿ ਨਾਲਿ ॥ ਵਿਣੁ ਸਤਗੁਰ ਗੁਣ ਨ ਜਾਪਨੀ, ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥ {ਪੰਨਾ ੯੩੬}**

**ਪਦ ਅਰਥ** :—ਰੰਗੁ—ਰੰਕ, ਕੰਗਾਲ । ਤੁੰਗੁ—ਉੱਚਾ, ਅਮੀਰ । ਕੋਇ ਨ ਬੰਧੈ ਧੀਰ—ਕੋਈ ਕਿਸੇ ਨੂੰ ਧੀਰਜ ਦੇਣ ਜੋਗਾ ਨਹੀਂ । ਭੀਹਾਵਲਾ—ਡਰਾਉਣਾ । ਸਰ—ਸਮੁੰਦਰ । ਅਸਗਾਹ—ਨਾਹ ਗਾਹਿਆ ਜਾਣ ਵਾਲਾ । ਡੂਗਰ—ਪਹਾੜ । ਮੈ ਤਨਿ—ਮੇਰੇ ਸਰੀਰ ਵਿਚ । ਘਰਿ—ਘਰ ਵਿਚ, ਮੰਜ਼ਲ ਤੇ । ਪਿਆਰਿ—ਪਿਆਰਿਆਂ ਨੂੰ । ਅਵਗਣੀ—ਔਗੁਣਾਂ ਨਾਲ । ਭਰਪੂਰ—ਨਕਾ-ਨਕ ਭਰਿਆ ਹੋਇਆ । ਲੈ—ਲੈ ਕੇ, ਪੱਲੇ ਬੰਨ੍ਹ ਕੇ । ਮੁਰਾਰਿ—ਪ੍ਰਭੂ ।

**ਅਰਥ** :—(ਜਗਤ ਵਿਚ) ਨਾਹ ਕੋਈ ਰਾਣਾ ਨਾਹ ਕੋਈ ਕੰਗਾਲ ਸਦਾ ਜਿਊਂਦਾ ਰਹਿ ਸਕਦਾ ਹੈ; ਨਾਹ ਕੋਈ ਅਮੀਰ ਤੇ ਨਾਹ ਕੋਈ ਫਕੀਰ; ਹਰੇਕ ਆਪੋ ਆਪਣੀ ਵਾਰੀ (ਇਥੋਂ ਤੁਰ ਪੈਂਦਾ ਹੈ) ਕੋਈ ਕਿਸੇ ਨੂੰ ਇਹ ਤਸੱਲੀ ਦੇਣ ਜੋਗਾ ਨਹੀਂ (ਕਿ ਤੂੰ ਸਦਾ ਇਥੇ ਟਿਕਿਆ ਰਹੇਂਗਾ) ।

(ਜਗਤ ਦਾ) ਪੈਂਡਾ ਬੜਾ ਔਖਾ ਤੇ ਡਰਾਉਣਾ ਹੈ, (ਇਹ ਇਕ) ਬੇਅੰਤ ਡੂੰਘੇ ਸਮੁੰਦਰ (ਦਾ ਸਫ਼ਰ ਹੈ) ਪਹਾੜੀ ਰਸਤਾ ਹੈ । ਮੇਰੇ ਅੰਦਰ ਤਾਂ ਕਈ ਔਗੁਣ ਹਨ ਜਿਨ੍ਹਾਂ ਕਰਕੇ ਦੁਖੀ ਹੋ ਰਹੀ ਹਾਂ, (ਮੇਰੇ ਪੱਲੇ ਗੁਣ ਨਹੀਂ ਹਨ) ਗੁਣਾਂ ਤੋਂ ਬਿਨਾਂ ਕਿਵੇਂ ਮੰਜ਼ਲ ਤੇ ਅੱਪੜਾਂ ? (ਭਾਵ, ਪ੍ਰਭੂ-ਚਰਨਾਂ ਵਿਚ ਜੁੜ ਨਹੀਂ ਸਕਦੀ) ।

ਗੁਣਾਂ ਵਾਲੇ ਗੁਣ ਪੱਲੇ ਬੰਨ੍ਹ ਕੇ ਪ੍ਰਭੂ ਨੂੰ ਮਿਲ ਪਏ ਹਨ (ਮੇਰਾ ਭੀ ਚਿੱਤ ਕਰਦਾ ਹੈ ਕਿ) ਉਹਨਾਂ ਪਿਆਰਿਆਂ ਨੂੰ ਮਿਲਾਂ (ਪਰ) ਕਿਵੇਂ (ਮਿਲਾਂ) ? ਜੇ ਪ੍ਰਭੂ ਨੂੰ ਹਿਰਦੇ ਵਿਚ ਸਦਾ ਜਪਾਂ ਤਦੋਂ ਉਹਨਾਂ ਗੁਣੀ ਗੁਰਮੁਖਾਂ ਵਰਗੀ ਹੋ ਸਕਦੀ ਹਾਂ ।

(ਮਾਇਆ-ਵੇੜ੍ਹਿਆ ਜੀਵ) ਅਉਗਣਾਂ ਨਾਲ ਨਕਾ-ਨਕ ਭਰਿਆ ਰਹਿੰਦਾ ਹੈ (ਉਂਞ) ਗੁਣ ਭੀ ਉਸ ਦੇ ਅੰਦਰ ਹੀ ਵੱਸਦੇ ਹਨ (ਕਿਉਂਕਿ ਗੁਣੀ ਪ੍ਰਭੂ ਅੰਦਰ ਵੱਸ ਰਿਹਾ ਹੈ), ਪਰ ਸਤਿਗੁਰੂ ਤੋਂ ਬਿਨਾ ਗੁਣਾਂ ਦੀ ਸੂਝ ਨਹੀਂ ਪੈਂਦੀ । (ਤਦ ਤਕ ਨਹੀਂ ਪੈਂਦੀ) ਜਦ ਤਕ ਗੁਰੂ ਦੇ ਸ਼ਬਦ ਵਿਚ ਵੀਚਾਰ ਨਾਹ ਕੀਤੀ ਜਾਏ ।੪੪।

**ਲਸਕਰੀਆ ਘਰ ਸੰਮਲੇ, ਆਏ ਵਜਹੁ ਲਿਖਾਇ ॥ ਕਾਰ ਕਮਾਵਹਿ ਸਿਰਿ ਧਣੀ, ਲਾਹਾ ਪਲੈ ਪਾਇ ॥ ਲਬੁ ਲੋਭੁ ਬੁਰਿਆਈਆ, ਛੋਡੇ ਮਨਹੁ ਵਿਸਾਰਿ ॥ ਗੜਿ ਦੋਹੀ ਪਾਤਿਸਾਹ ਕੀ, ਕਦੇ ਨ ਆਵੈ ਹਾਰਿ ॥ ਚਾਕਰੁ ਕਹੀਐ ਖਸਮ ਕਾ, ਸਉਹੇ ਉਤਰ ਦੇਇ ॥ ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥ ਪ੍ਰੀਤਮ ਹਥਿ ਵਡਿਆਈਆ, ਜੈ ਭਾਵੈ ਤੈ ਦੇਇ ॥ ਆਪਿ ਕਰੇ ਕਿਸੁ ਆਖੀਐ, ਅਵਰੁ ਨ ਕੋਇ ਕਰੇਇ ॥੪੫॥ {ਪੰਨਾ ੯੩੬}**

**ਪਦ ਅਰਥ** :—ਲਸਕਰੀਆ—ਸਿਪਾਹੀਆਂ ਨੇ । {ਨੋਟ :—ਜਗਤ ਇਕ ਰਣ-ਭੂਮੀ ਹੈ, ਜਿਥੇ ਵਿਕਾਰਾਂ ਨਾਲ ਟਾਕਰਾ ਕਰਨਾ ਪੈਂਦਾ ਹੈ} । ਘਰ—ਡੇਰੇ । ਵਜਹੁ—ਤਨਖ਼ਾਹ, (ਭਾਵ) ਰਿਜ਼ਕ । ਸਿਰਿ—ਸਿਰ ਉਤੇ । ਧਣੀ—ਮਾਲਕ ਦੀ । ਪਲੈ ਪਾਇ—ਹਾਸਲ ਕਰ ਕੇ, ਖੱਟ ਕੇ । ਗੜਿ—ਸਰੀਰ-ਰੂਪ ਕਿਲ੍ਹੇ ਵਿਚ । ਲਬੁ—ਚਸਕਾ । ਦੋਹੀ—ਦੁਹਾਈ, ਰਾਜ, ਹਕੂਮਤ । ਸਉਹੇ—ਸਾਹਮਣੇ । ਤਖਤਿ—ਤਖ਼ਤ ਉਤੇ । ਸੇਇ—ਉਹ ਸਿਪਾਹੀ । ਕਿਸੁ ਆਖੀਐ—ਕਿਸੇ ਹੋਰ ਅੱਗੇ ਪੁਕਾਰ ਨਹੀਂ ਕੀਤੀ ਜਾ ਸਕਦੀ ।

**ਅਰਥ** :—(ਇਸ ਜਗਤ ਰਣ-ਭੂਮੀ ਵਿਚ, ਜੀਵ) ਸਿਪਾਹੀਆਂ ਨੇ (ਸਰੀਰ-ਰੂਪ) ਡੇਰੇ ਮੱਲੇ ਹੋਏ ਹਨ, (ਪ੍ਰਭੂ-ਖਸਮ ਪਾਸੋਂ) ਰਿਜ਼ਕ ਲਿਖਾ ਕੇ (ਇਥੇ) ਆਏ ਹਨ । ਜੋ ਸਿਪਾਹੀ ਹਰਿ-ਨਾਮ ਦੀ ਖੱਟੀ ਖੱਟ ਕੇ ਮਾਲਕ ਦੀ (ਰਜ਼ਾ-ਰੂਪ) ਕਾਰ ਸਿਰ ਤੇ ਕਮਾਂਦੇ ਹਨ ਉਹਨਾਂ ਨੇ ਚਸਕਾ ਲਾਲਚ ਤੇ ਹੋਰ ਵਿਕਾਰ ਮਨ ਵਿਚੋਂ ਕੱਢ ਦਿੱਤੇ ਹਨ

। ਜਿਸ (ਜੀਵ-) ਸਿਪਾਹੀ ਨੇ (ਸਰੀਰ-) ਕਿਲ੍ਹੇ ਵਿਚ (ਪ੍ਰਭੂ-) ਪਾਤਸ਼ਾਹ ਦੀ ਦੁਹਾਈ ਪਾਈ ਹੈ (ਭਾਵ, ਸਿਮਰਨ ਨੂੰ ਹਰ ਵੇਲੇ ਵਸਾਇਆ ਹੈ) ਉਹ (ਕਾਮਾਦਿਕ ਪੰਜਾਂ ਦੇ ਮੁਕਾਬਲੇ ਤੇ) ਕਦੇ ਹਾਰ ਕੇ ਨਹੀਂ ਆਉਂਦਾ ।

(ਪਰ ਜੋ ਮਨੁੱਖ) ਪ੍ਰਭੂ ਮਾਲਕ ਦਾ ਨੌਕਰ (ਭੀ) ਅਖਵਾਏ ਤੇ ਸਾਹਮਣੇ ਜਵਾਬ ਭੀ ਦੇਵੇ (ਭਾਵ, ਉਸ ਦੇ ਹੁਕਮ ਵਿਚ ਨਾਹ ਤੁਰੇ) ਉਹ ਆਪਣੀ ਤਨਖ਼ਾਹ ਗਵਾ ਲੈਂਦਾ ਹੈ (ਭਾਵ, ਉਹ ਮੇਹਰ ਤੋਂ ਵਾਂਜਿਆ ਰਹਿੰਦਾ ਹੈ), ਅਜੇਹੇ ਜੀਵ (ਰੱਬੀ) ਤਖ਼ਤ ਉਤੇ ਨਹੀਂ ਬੈਠ ਸਕਦੇ (ਭਾਵ, ਉਸ ਨਾਲ ਇਕ-ਰੂਪ ਨਹੀਂ ਹੋ ਸਕਦੇ) ।

ਪਰ ਪ੍ਰਭੂ ਦੇ ਗੁਣ ਗਾਉਣੇ ਪ੍ਰੀਤਮ-ਪ੍ਰਭੂ ਦੇ ਆਪਣੇ ਹੱਥ ਵਿਚ ਹਨ, ਜੋ ਉਸ ਨੂੰ ਭਾਉਂਦਾ ਹੈ ਉਸ ਨੂੰ ਦੇਂਦਾ ਹੈ, ਕਿਸੇ ਹੋਰ ਦੇ ਅੱਗੇ ਪੁਕਾਰ ਨਹੀਂ ਕੀਤੀ ਜਾ ਸਕਦੀ, ਕਿਉਂਕਿ ਪ੍ਰਭੂ ਆਪ ਹੀ ਸਭ ਕੁਝ ਕਰਦਾ ਹੈ, ਕੋਈ ਹੋਰ ਕੁਝ ਨਹੀਂ ਕਰ ਸਕਦਾ ।੪੫।

**ਬੀਜਉ ਸੂਝੈ ਕੋ ਨਹੀ, ਬਹੈ ਦੁਲੀਚਾ ਪਾਇ ॥ ਨਰਕ ਨਿਵਾਰਣੁ ਨਰਹ ਨਰੁ, ਸਾਚਉ ਸਾਚੈ ਨਾਇ ॥ ਵਣੁ ਤ੍ਰਿਣੁ ਢੂਢਤ ਫਿਰਿ ਰਹੀ, ਮਨ ਮਹਿ ਕਰਉ ਬੀਚਾਰੁ ॥ ਲਾਲ ਰਤਨ ਬਹੁ ਮਾਣਕੀ, ਸਤਿਗੁਰ ਹਾਥਿ ਭੰਡਾਰੁ ॥ ਊਤਮੁ ਹੋਵਾ ਪ੍ਰਭੁ ਮਿਲੈ, ਇਕ ਮਨਿ ਏਕੈ ਭਾਇ ॥ ਨਾਨਕ ਪ੍ਰੀਤਮ ਰਸਿ ਮਿਲੇ, ਲਾਹਾ ਲੈ ਪਰਥਾਇ ॥ ਰਚਨਾ ਰਾਚਿ ਜਿਨਿ ਰਚੀ, ਜਿਨਿ ਸਿਰਿਆ ਆਕਾਰੁ ॥ ਗੁਰਮੁਖਿ ਬੇਅੰਤੁ ਧਿਆਈਐ, ਅੰਤੁ ਨ ਪਾਰਾਵਾਰੁ ॥੪੬॥ {ਪੰਨਾ ੯੩੬}**

**ਪਦ ਅਰਥ** :—ਬੀਜਉ—ਦੂਜਾ । ਦੁਲੀਚਾ ਪਾਇ—ਆਸਣ ਵਿਛਾ ਕੇ, ਗੱਦੀ ਲਾ ਕੇ । ਨਰਹਨਰੁ—ਪੁਰਖਪਤੀ । ਸਾਚੈ ਨਾਇ—ਸੱਚੇ ਨਾਮ ਦੀ ਰਾਹੀਂ (ਮਿਲਦੀ ਹੈ) । ਵਣੁ—ਜੰਗਲ । ਤ੍ਰਿਣੁ—ਘਾਹ । ਵਣੁ ਤ੍ਰਿਣੁ—ਸਾਰਾ ਜੰਗਲ ਬੇਲਾ । ਫਿਰਿ—ਫਿਰ ਕੇ । ਰਹੀ—ਰਹਿ ਗਈ, ਥੱਕ ਗਈ । ਕਰਉ—ਮੈਂ ਕਰਦੀ ਹਾਂ । ਹਾਥਿ—ਹੱਥ ਵਿਚ । ਏਕੈ ਭਾਇ—ਏਕਾਗ੍ਰ ਹੋ ਕੇ । ਰਸਿ—ਰਸ ਵਿਚ, ਆਨੰਦ ਵਿਚ । ਪਰਥਾਇ—ਪਰ ਥਾਂ ਦਾ । ਪਰਥਾਇ ਲਾਹਾ—ਪਰਲੋਕ ਦੀ ਖੱਟੀ । ਸਿਰਿਆ—ਸਿਰਜਿਆ । ਆਕਾਰੁ—ਜਗਤ ਦਾ ਸਰੂਪ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।

**ਅਰਥ** :—ਮੈਨੂੰ ਕੋਈ ਹੋਰ ਦੂਜਾ ਐਸਾ ਨਹੀਂ ਸੁੱਝਦਾ ਜੋ (ਸਦਾ ਲਈ) ਆਸਣ ਵਿਛਾ ਕੇ ਬੈਠ ਸਕੇ (ਭਾਵ, ਜੋ ਸਾਰੇ ਜਗਤ ਦਾ ਅਟੱਲ ਮਾਲਕ ਅਖਵਾ ਸਕੇ); ਜੀਵਾਂ ਦੇ ਨਰਕ ਦੂਰ ਕਰਨ ਵਾਲਾ ਤੇ ਜੀਵਾਂ ਦਾ ਮਾਲਕ ਸਦਾ ਕਾਇਮ ਰਹਿਣ ਵਾਲਾ ਇਕ ਪ੍ਰਭੂ ਹੀ ਹੈ ਜੋ ਨਾਮ (ਸਿਮਰਨ) ਦੀ ਰਾਹੀਂ (ਮਿਲਦਾ) ਹੈ ।

(ਉਸ ਪ੍ਰਭੂ ਦੀ ਖ਼ਾਤਰ) ਮੈਂ ਜੰਗਲ-ਬੇਲਾ ਢੂੰਢ ਢੂੰਢ ਕੇ ਥੱਕ ਗਈ ਹਾਂ, (ਹੁਣ ਜਦੋਂ) ਮੈਂ ਮਨ ਵਿਚ ਸੋਚਦੀ ਹਾਂ (ਤਾਂ ਸਮਝ ਆਈ ਹੈ ਕਿ) ਲਾਲਾਂ ਰਤਨਾਂ ਤੇ ਮੋਤੀਆਂ (ਭਾਵ, ਰੱਬੀ ਗੁਣਾਂ) ਦਾ ਖ਼ਜ਼ਾਨਾ ਸਤਿਗੁਰੂ ਦੇ ਹੱਥ ਵਿਚ ਹੈ; ਜੇ ਮੈਂ ਇਕ-ਮਨ ਹੋ ਕੇ (ਸਿਮਰਨ ਕਰ ਕੇ) ਸੁੱਧ-ਆਤਮਾ ਹੋ ਜਾਵਾਂ ਤਾਂ ਮੈਨੂੰ ਪ੍ਰਭੂ ਮਿਲ ਪਏ । ਹੇ ਨਾਨਕ ! ਜੋ ਜੀਵ ਪ੍ਰੀਤਮ-ਪ੍ਰਭੂ ਦੇ ਪਿਆਰ ਵਿਚ ਜੁੜੇ ਹੋਏ ਹਨ ਉਹ ਪਰਲੋਕ ਦੀ ਖੱਟੀ ਖੱਟ ਲੈਂਦੇ ਹਨ ।

(ਹੇ ਪਾਂਡੇ !) ਜਿਸ (ਪ੍ਰਭੂ) ਨੇ ਰਚਨਾ ਰਚੀ ਹੈ ਜਿਸ ਨੇ ਜਗਤ ਦਾ ਢਾਂਚਾ ਬਣਾਇਆ ਹੈ, ਜੋ ਆਪ ਬੇਅੰਤ ਹੈ, ਜਿਸ ਦਾ ਅੰਤ ਤੇ ਹੱਦ-ਬੰਨਾ ਨਹੀਂ ਪਾਇਆ ਜਾ ਸਕਦਾ, ਉਸ ਨੂੰ ਗੁਰੂ ਦੇ ਦੱਸੇ ਹੋਏ ਰਾਹ ਤੇ ਤੁਰਿਆਂ ਹੀ ਸਿਮਰਿਆ ਜਾ ਸਕਦਾ ਹੈ ।੪੬।

**ੜਾੜੈ, ਰੂੜਾ ਹਰਿ ਜੀਉ ਸੋਈ ॥ ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥ ੜਾੜੈ ਗਾਰੁੜੁ ਤੁਮ ਸੁਣਹੁ, ਹਰਿ ਵਸੈ ਮਨ ਮਾਹਿ ॥ ਗੁਰ ਪਰਸਾਦੀ ਹਰਿ ਪਾਈਐ, ਮਤੁ ਕੋ ਭਰਮਿ ਭੁਲਾਹਿ ॥ ਸੋ ਸਾਹੁ ਸਾਚਾ, ਜਿਸੁ ਹਰਿ ਧਨੁ ਰਾਸਿ**

**॥ ਗੁਰਮੁਖਿ ਪੂਰਾ, ਤਿਸੁ ਸਾਬਾਸਿ ॥ ਰੂੜੀ ਬਾਣੀ ਹਰਿ ਪਾਇਆ, ਗੁਰ ਸਬਦੀ ਬੀਚਾਰਿ ॥ ਆਪੁ ਗਇਆ ਦੁਖੁ ਕਟਿਆ, ਹਰਿ ਵਰੁ ਪਾਇਆ ਨਾਰਿ ॥੪੭॥ {ਪੰਨਾ ੯੩੬}**

**ਪਦ ਅਰਥ** :—ਰੂੜਾ—ਸੁੰਦਰ । ਗਾਰੁੜੁ—(ਮਨ ਰੂਪ) ਸੱਪ ਨੂੰ ਕੀਲਣ ਵਾਲਾ ਮੰਤ੍ਰ । ਮਤੁ—ਮਤਾਂ । ਰਾਸਿ—ਪੂੰਜੀ । ਗੁਰਮੁਖਿ—ਗੁਰੂ ਦੀ ਰਾਹੀਂ । ਸਾਬਾਸਿ—ਵਡਿਆਈ । ਰੂੜੀ—ਸੁੰਦਰ । ਆਪੁ—ਆਪਾ-ਭਾਵ । ਵਰੁ—ਖਸਮ । ਨਾਰਿ—(ਜੀਵ-) ਇਸਤ੍ਰੀ ਨੇ । {ਨੋਟ :—ਸੰਸਕ੍ਰਿਤ ਵਿਚ ਅੱਖਰ 'ੜਾ' ਨਹੀਂ ਹੈ; ਉਹ ਦਾ ਉਚਾਰਨ ਭੀ 'ੜਾ' ਹੁੰਦਾ । ਗੁਰਮੁਖੀ ਅੱਖਰ ਨੂੰ ਅਸੀ 'ੜਾੜਾ' ਆਖ ਕੇ ਉਚਾਰਦੇ ਹਾਂ । ਗੁਰੂ ਨਾਨਕ ਦੇਵ ਜੀ ਗੁਰਮੁਖੀ ਅੱਖਰ ਵਰਤ ਰਹੇ ਸਨ ।

**ਅਰਥ** :—ਉਹ ਪ੍ਰਭੂ ਹੀ (ਸਭ ਤੋਂ ਵਧੀਕ) ਸੁੰਦਰ ਹੈ, ਉਸ ਤੋਂ ਬਿਨਾ ਹੋਰ ਕੋਈ (ਭਾਵ, ਉਸ ਦੇ ਬਰਾਬਰ ਦਾ) ਹਾਕਮ ਨਹੀਂ ਹੈ ।

(ਹੇ ਪਾਂਡੇ !) ਤੂੰ ਮਨ ਨੂੰ ਵੱਸ ਕਰਨ ਲਈ ('ਗੁਰ-ਸ਼ਬਦ'-ਰੂਪ) ਮੰਤ੍ਰ ਸੁਣ (ਇਸ ਨਾਲ) ਇਹ ਪ੍ਰਭੂ ਮਨ ਵਿਚ ਆ ਵੱਸੇਗਾ । (ਪਰ) ਮਤਾਂ ਕੋਈ ਕਿਸੇ ਭੁਲੇਖੇ ਵਿਚ ਪਏ, (ਕਿ ਪ੍ਰਭੂ ਗੁਰੂ ਤੋਂ ਬਿਨਾ ਪ੍ਰਾਪਤ ਹੋ ਸਕਦਾ ਹੈ) ਪ੍ਰਭੂ (ਤਾਂ) ਗੁਰੂ ਦੀ ਮੇਹਰ ਨਾਲ ਹੀ ਮਿਲਦਾ ਹੈ । ਗੁਰੂ ਹੀ ਸੱਚਾ ਸ਼ਾਹ ਹੈ ਜਿਸ ਦੇ ਪਾਸ ਪ੍ਰਭੂ ਦਾ ਨਾਮ-ਰੂਪ ਪੂੰਜੀ ਹੈ, ਗੁਰੂ ਹੀ ਪੂਰਨ ਪੁਰਖ ਹੈ, ਗੁਰੂ ਨੂੰ ਹੀ ਧੰਨ ਧੰਨ (ਆਖੋ) ।

(ਜਿਸ ਕਿਸੇ ਨੂੰ ਮਿਲਿਆ ਹੈ) ਸਤਿਗੁਰੂ ਦੀ ਸੁੰਦਰ ਬਾਣੀ ਦੀ ਰਾਹੀਂ ਹੀ, ਗੁਰੂ ਦੇ ਸ਼ਬਦ ਦੀ ਵਿਚਾਰ ਦੀ ਰਾਹੀਂ ਹੀ ਪ੍ਰਭੂ ਮਿਲਿਆ ਹੈ; (ਗੁਰ-ਸ਼ਬਦ ਦੀ ਰਾਹੀਂ ਜਿਸ ਦਾ) ਆਪਾ-ਭਾਵ ਦੂਰ ਹੋਇਆ ਹੈ (ਹਉਮੈ ਦਾ) ਦੁੱਖ ਕੱਟਿਆ ਗਿਆ ਹੈ ਉਸ ਜੀਵ-ਇਸਤ੍ਰੀ ਨੇ ਪ੍ਰਭੂ-ਖਸਮ ਲੱਭ ਲਿਆ ਹੈ ।੪੭।

**ਸੁਇਨਾ ਰੁਪਾ ਸੰਚੀਐ, ਧਨੁ ਕਾਚਾ ਬਿਖੁ ਛਾਰੁ ॥ ਸਾਹੁ ਸਦਾਏ ਸੰਚਿ ਧਨੁ, ਦੁਬਿਧਾ ਹੋਇ ਖੁਆਰੁ ॥ ਸਚਿਆਰੀ ਸਚੁ ਸੰਚਿਆ, ਸਾਚਉ ਨਾਮੁ ਅਮੋਲੁ ॥ ਹਰਿ ਨਿਰਮਾਇਲੁ ਊਜਲੋ, ਪਤਿ ਸਾਚੀ ਸਚੁ ਬੋਲੁ ॥ ਸਾਜਨੁ ਮੀਤੁ ਸੁਜਾਣੁ ਤੂ, ਤੂ ਸਰਵਰੁ ਤੂ ਹੰਸੁ ॥ ਸਾਚਉ ਠਾਕੁਰੁ ਮਨਿ ਵਸੈ, ਹਉ ਬਲਿਹਾਰੀ ਤਿਸੁ ॥ ਮਾਇਆ ਮਮਤਾ ਮੋਹਣੀ, ਜਿਨਿ ਕੀਤੀ ਸੋ ਜਾਣੁ ॥ ਬਿਖਿਆ ਅੰਮ੍ਰਿਤੁ ਏਕੁ ਹੈ, ਬੂਝੈ ਪੁਰਖੁ ਸੁਜਾਣੁ ॥੪੮॥ {ਪੰਨਾ ੯੩੭}**

ਪਦ ਅਰਥ :—ਰੁਪਾ—ਚਾਂਦੀ । ਸੰਚੀਐ—ਇਕੱਠਾ ਕਰੀਦਾ ਹੈ । ਬਿਖੁ—ਵਿਹੁ, ਜ਼ਹਿਰ । ਛਾਰੁ—ਸੁਆਹ, ਵਿਅਰਥ । ਸੰਚਿ—ਇਕੱਠਾ ਕਰ ਕੇ, ਜੋੜ ਕੇ । ਦੁਬਿਧਾ—ਦੁਚਿੱਤਾ-ਪਨ, ਵਿਤਕਰਾ । ਸਚਿਆਰੀ—ਸੱਚ ਦੇ ਵਣਜਾਰਿਆਂ ਨੇ । ਸਚੁ—ਸਦਾ-ਥਿਰ ਰਹਿਣ ਵਾਲਾ ਨਾਮ-ਧਨ । ਨਿਰਮਾਇਲੁ—ਪਵਿੱਤ੍ਰ । ਪਤਿ—ਇੱਜ਼ਤ । ਮਨਿ—(ਜਿਸ ਦੇ) ਮਨ ਵਿਚ । ਤਿਸੁ—ਉਸ (ਜੀਵ-ਹੰਸ) ਤੋਂ । ਜਿਨਿ—ਜਿਸ ਗੋਪਾਲ ਨੇ । ਬਿਖਿਆ—ਮਾਇਆ । ਏਕੁ—ਸਿਰਫ਼ ।

**ਅਰਥ** :—(ਆਮ ਤੌਰ ਤੇ ਜਗਤ ਵਿਚ) ਸੋਨਾ ਚਾਂਦੀ ਹੀ ਇਕੱਠਾ ਕਰੀਦਾ ਹੈ, ਪਰ ਇਹ ਧਨ ਹੋਛਾ ਹੈ, ਵਿਹੁ (-ਰੂਪ, ਭਾਵ, ਦੁਖਦਾਈ) ਹੈ, ਤੁੱਛ ਹੈ । ਜੋ ਮਨੁੱਖ (ਇਹ) ਧਨ ਜੋੜ ਕੇ (ਆਪਣੇ ਆਪ ਨੂੰ) ਸ਼ਾਹ ਸਦਾਂਦਾ ਹੈ ਉਹ ਮੇਰ-ਤੇਰ ਵਿਚ ਦੁਖੀ ਹੁੰਦਾ ਹੈ ।

ਸੱਚੇ ਵਪਾਰੀਆਂ ਨੇ ਸਦਾ-ਥਿਰ ਰਹਿਣ ਵਾਲਾ ਨਾਮ-ਧਨ ਇਕੱਠਾ ਕੀਤਾ ਹੈ, ਸੱਚਾ ਅਮੋਲਕ ਨਾਮ ਵਿਹਾਝਿਆ ਹੈ, ਉੱਜਲ ਤੇ ਪਵਿਤ੍ਰ ਪ੍ਰਭੂ (ਦਾ ਨਾਮ ਖੱਟਿਆ ਹੈ), ਉਹਨਾਂ ਨੂੰ ਸੱਚੀ ਇੱਜ਼ਤ ਮਿਲਦੀ ਹੈ (ਪ੍ਰਭੂ ਦਾ) ਸੱਚਾ

(ਮਿੱਠਾ ਆਦਰ ਵਾਲਾ) ਬੋਲ (ਮਿਲਦਾ ਹੈ) । (ਹੇ ਪਾਂਡੇ ! ਤੂੰ ਭੀ ਮਨ ਦੀ ਪੱਟੀ ਉਤੇ ਗੋਪਾਲ ਦਾ ਨਾਮ ਲਿਖ ਤੇ ਉਸ ਅੱਗੇ ਇਉਂ ਅਰਦਾਸ ਕਰ—ਹੇ ਪ੍ਰਭੂ !) ਤੂੰ ਹੀ (ਸੱਚਾ) ਸਿਆਣਾ ਸੱਜਣ ਮਿੱਤਰ ਹੈਂ, ਤੂੰ ਹੀ (ਜਗਤ-ਰੂਪ) ਸਰੋਵਰ ਹੈਂ ਤੇ ਤੂੰ ਹੀ (ਇਸ ਸਰੋਵਰ ਦਾ ਜੀਵ-ਰੂਪ ਹੰਸ ਹੈਂ; ਮੈਂ ਸਦਕੇ ਹਾਂ ਉਸ (ਹੰਸ) ਤੋਂ ਜਿਸ ਦੇ ਮਨ ਵਿਚ ਤੂੰ ਸੱਚਾ ਠਾਕੁਰ ਵੱਸਦਾ ਹੈਂ ।

(ਹੇ ਪਾਂਡੇ !) ਉਸ ਗੋਪਾਲ ਨੂੰ ਚੇਤੇ ਰੱਖ ਜਿਸ ਨੇ ਮੋਹਣੀ ਮਾਇਆ ਦੀ ਮਮਤਾ (ਜੀਵਾਂ ਨੂੰ) ਲਾ ਦਿੱਤੀ ਹੈ, ਜਿਸ ਕਿਸੇ ਨੇ ਉਸ ਸੁਜਾਨ ਪੁਰਖ ਪ੍ਰਭੂ ਨੂੰ ਸਮਝ ਲਿਆ ਹੈ, ਉਸ ਲਈ ਸਿਰਫ਼ (ਨਾਮ-) ਅੰਮ੍ਰਿਤ ਹੀ 'ਮਾਇਆ' ਹੈ ।੪੮।

**ਖਿਮਾ ਵਿਹੂਣੇ ਖਪਿ ਗਏ, ਖੂਹਣਿ ਲਖ ਅਸੰਖ ॥ ਗਣਤ ਨ ਆਵੈ, ਕਿਉ ਗਣੀ, ਖਪਿ ਖਪਿ ਮੁਏ ਬਿਸੰਖ ॥ ਖਸਮੁ ਪਛਾਣੈ ਆਪਣਾ, ਖੂਲੈ, ਬੰਧੁ ਨ ਪਾਇ ॥ ਸਬਦਿ ਮਹਲੀ, ਖਰਾ ਤੂ, ਖਿਮਾ ਸਚੁ ਸੁਖ ਭਾਇ ॥ ਖਰਚੁ, ਖਰਾ ਧਨੁ, ਧਿਆਨੁ ਤੂ, ਆਪੇ ਵਸਹਿ ਸਰੀਰਿ ॥ ਮਨਿ ਤਨਿ ਮੁਖਿ ਜਾਪੈ ਸਦਾ, ਗੁਣ ਅੰਤਰਿ, ਮਨਿ ਧੀਰ ॥ ਹਉਮੈ ਖਪੈ ਖਪਾਇਸੀ, ਬੀਜਉ ਵਥੁ ਵਿਕਾਰੁ ॥ ਜੰਤ ਉਪਾਇ ਵਿਚਿ ਪਾਇਅਨੁ, ਕਰਤਾ ਅਲਗੁ ਅਪਾਰੁ ॥੪੯॥ {ਪੰਨਾ ੯੩੭}**

**ਪਦ ਅਰਥ** :—ਖੂਹਣਿ—{ਸੰ: ਔਹਿਣੀ ਅਖਯੋਹਿਣੀ—ਇਕ ਬੜੀ ਭਾਰੀ ਸੈਨਾ ਜਿਸ ਵਿਚ ੨੧੮੭੦ ਰਥ, ੨੧੮੭੦ ਹਾਥੀ, ੬੫੬੧੦ ਘੋੜ-ਸੁਆਰ ਅਤੇ ੧੦੯੩੫੦ ਪੈਦਲ ਸਿਪਾਹੀ ਹੋਣ} ਬੇਅੰਤ ਜੀਵ । ਅਸੰਖ—ਅਣਗਿਣਤ । ਕਿਉ ਗਣੀ—ਗਿਣਨ ਦਾ ਕੀਹ ਲਾਭ ? ਗਿਣੇ ਨਹੀਂ ਜਾ ਸਕਦੇ । ਬਿਸੰਖ—ਅਣਗਿਣਤ । ਖੂਲੈ—ਖੁਲ੍ਹ ਜਾਂਦਾ ਹੈ, ਖੁਲ੍ਹੇ ਦਿਲ ਵਾਲਾ ਹੋ ਜਾਂਦਾ ਹੈ । ਬੰਧੁ—ਰੋਕ, ਤੰਗ-ਦਿਲੀ । ਮਹਲੀ—ਮਹਿਲ ਵਾਲਾ, ਟਿਕਾਣੇ ਵਾਲਾ, ਟਿਕਿਆ ਹੋਇਆ । ਤੂ—ਹੇ ਪ੍ਰਭੂ ! ਤੂੰ । ਖਰਾ—ਪਰਗਟ, ਪ੍ਰਤੱਖ, ਅਸਲ ਸਰੂਪ ਵਿਚ । ਸੁਖ ਭਾਇ—ਸੁਖੈਨ ਹੀ । ਖਰਚੁ—ਜ਼ਿੰਦਗੀ ਦੇ ਸਫ਼ਰ ਦੀ ਪੂੰਜੀ । ਵਸਹਿ—ਤੂੰ ਵੱਸਦਾ ਹੈਂ । ਸਰੀਰਿ—(ਉਸ ਦੇ) ਸਰੀਰ ਵਿਚ । ਜਾਪੈ—ਜਪਦਾ ਹੈ । ਅੰਤਰਿ—(ਉਸ ਦੇ) ਅੰਦਰ । ਬੀਜਉ ਵਥੁ—ਦੂਜੀ ਵਸਤ, ਦੂਜੀ ਰਾਸ-ਪੂੰਜੀ । ਵਿਚਿ—(ਹਉਮੈ) ਵਿਚ । ਪਾਇਅਨੁ—ਪਾਏ ਹਨ ਉਸ (ਪ੍ਰਭੂ) ਨੇ । {ਨੋਟ :—ਇਸ ਲਫ਼ਜ਼ ਦੀ ਵਿਆਕਰਣ ਅਨੁਸਾਰ ਬਣਤਰ ਸਮਝਣ ਲਈ ਵੇਖੋ ਮੇਰਾ 'ਗੁਰਬਾਣੀ ਵਿਆਕਰਣ' । ਉਪਾਇਅਨੁ—ਉਸ ਨੇ ਉਪਾਏ ਹਨ । ਲਾਇਅਨੁ—ਉਸ ਨੇ ਲਾਏ ਹਨ । ਖੁਆਇਅਨੁ—ਉਸ ਨੇ ਖੁੰਝਾਏ ਹਨ । ਰਖਿਅਨੁ—ਉਸ ਨੇ ਰੱਖੇ ਹਨ । ਬਖਸਿਅਨੁ—ਉਸ ਨੇ ਬਖ਼ਸ਼ੇ । ਲਫ਼ਜ਼ 'ਪਾਇਅਨੁ' ਅਤੇ 'ਪਾਈਅਨੁ' ਵਿਚ ਫ਼ਰਕ ਚੇਤੇ ਰੱਖਣ-ਜੋਗ ਹੈ । ਪਾਇਅਨੁ—ਉਸ ਨੇ ਪਾਏ । ਪਾਈਅਨੁ—ਉਸ ਨੇ ਪਾਈ । ਉਪਾਈਅਨੁ—ਉਸ ਨੇ ਉਪਾਈ ।} ਅਲਗੁ—ਵੱਖਰਾ, ਨਿਰਲੇਪ ।

**ਅਰਥ** :—(ਮੋਹਣੀ ਮਾਇਆ ਦੀ ਮਮਤਾ ਤੋਂ ਪੈਦਾ ਹੋਏ ਵਿਤਕਰੇ ਦੇ ਕਾਰਨ) ਖਿਮਾ-ਹੀਣ ਹੋ ਕੇ ਬੇਅੰਤ, ਲੱਖਾਂ ਅਣਗਿਣਤ ਜੀਵ ਖਪ ਮੋਏ ਹਨ, ਗਿਣੇ ਨਹੀਂ ਜਾ ਸਕਦੇ, ਗਿਣਤੀ ਦਾ ਕੀਹ ਲਾਭ ? ਅਣਗਿਣਤ ਹੀ ਜੀਵ (ਖਿਮਾ-ਵਿਹੂਣੇ ਹੋ ਕੇ) ਖ਼ੁਆਰ ਹੋਏ ਹਨ ।

ਜੋ ਮਨੁੱਖ ਆਪਣੇ ਮਾਲਕ-ਪ੍ਰਭੂ ਨੂੰ ਪਛਾਣਦਾ ਹੈ, ਉਹ ਖੁਲ੍ਹੇ ਦਿਲ ਵਾਲਾ ਹੋ ਜਾਂਦਾ ਹੈ, ਤੰਗ-ਦਿਲੀ (ਉਸ ਵਿਚ) ਨਹੀਂ ਰਹਿੰਦੀ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਟਿਕ ਜਾਂਦਾ ਹੈ (ਭਾਵ, ਜਿਗਰੇ ਵਾਲਾ ਹੋ ਜਾਂਦਾ ਹੈ); (ਹੇ ਪ੍ਰਭੂ !) ਤੂੰ ਉਸ ਨੂੰ ਪ੍ਰਤੱਖ ਦਿੱਸ ਪੈਂਦਾ ਹੈਂ, ਖਿਮਾ ਤੇ ਸੱਚ ਉਸ ਨੂੰ ਸੁਖੈਨ ਹੀ ਮਿਲ ਜਾਂਦੇ ਹਨ । (ਹੇ ਪ੍ਰਭੂ !) ਤੂੰ ਹੀ ਉਸ ਦਾ (ਜ਼ਿੰਦਗੀ ਦੇ ਸਫ਼ਰ ਦਾ) ਖ਼ਰਚ ਬਣ ਜਾਂਦਾ ਹੈਂ, ਤੂੰ ਹੀ ਉਸ ਦਾ ਖਰਾ (ਸੱਚਾ) ਧਨ ਹੋ ਜਾਂਦਾ ਹੈਂ, ਤੂੰ ਆਪ ਹੀ ਉਸ ਦਾ ਧਿਆਨ (ਭਾਵ, ਸੁਰਤਿ ਦਾ ਨਿਸ਼ਾਨਾ) ਬਣ ਜਾਂਦਾ ਹੈਂ, ਤੂੰ ਆਪ ਹੀ ਉਸ ਦੇ ਸਰੀਰ

ਵਿਚ (ਪ੍ਰਤੱਖ) ਵੱਸਣ ਲੱਗ ਪੈਂਦਾ ਹੈਂ, ਉਹ ਮਨੋਂ ਤਨੋਂ ਮੂੰਹੋਂ ਸਦਾ (ਤੈਨੂੰ ਹੀ) ਜਪਦਾ ਹੈ, ਉਸ ਦੇ ਅੰਦਰ (ਤੇਰੇ) ਗੁਣ ਪੈਦਾ ਹੋ ਜਾਂਦੇ ਹਨ, ਉਸ ਦੇ ਮਨ ਵਿਚ ਧੀਰਜ ਆ ਜਾਂਦੀ ਹੈ ।

(ਗੋਪਾਲ ਦੇ ਨਾਮ ਤੋਂ ਬਿਨਾ) ਦੂਜਾ ਪਦਾਰਥ ਵਿਕਾਰ (-ਰੂਪ) ਹੈ, (ਇਸ ਦੇ ਕਾਰਨ) ਜੀਵ ਹਉਮੈ ਵਿਚ ਖਪਦਾ ਖਪਾਂਦਾ ਹੈ । (ਅਚਰਜ ਹੀ ਖੇਡ ਹੈ !) ਕਰਤਾਰ ਨੇ ਜੰਤ ਪੈਦਾ ਕਰ ਕੇ (ਹਉਮੈ) ਵਿਚ ਪਾ ਦਿੱਤੇ ਹਨ, (ਪਰ) ਉਹ ਆਪ ਬੇਅੰਤ ਕਰਤਾਰ ਵੱਖਰਾ ਹੀ ਰਹਿੰਦਾ ਹੈ ।੪੯।

**ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ, ਸੁ ਨਿਹਚਉ ਹੋਇ ॥ ਸੰਪੈ ਕਉ, ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥ ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥ ਬਿਨੁ ਸਾਚੇ, ਨਹੀ ਦਰਗਹ ਮਾਨੁ ॥ ਹਰਿ ਰਸੁ ਪੀਵੈ, ਛੁਟੈ ਨਿਦਾਨਿ ॥੫੦॥ {ਪੰਨਾ ੯੩੭}**

**ਪਦ ਅਰਥ** :—ਸ੍ਰਿਸਟਾ—ਸਿਰਜਣਹਾਰ, ਕਰਤਾਰ । ਭੇਉ—ਭੇਤ । ਨਿਹਚਉ—ਜ਼ਰੂਰ । ਸੰਪੈ—ਧਨ । ਈਸਰੁ—ਪਰਮਾਤਮਾ । ਪੁਰਬਿ—(ਹੁਣ ਤੋਂ) ਪਹਿਲੇ ਸਮੇ ਵਿਚ, ਪੂਰਬਲੇ ਸਮੇ ਵਿਚ, ਹੁਣ ਤਕ ਦੇ ਸਮੇ ਵਿਚ । ਹੋਰ—ਹੋਰ (ਦੀ ਬਣ ਜਾਂਦੀ ਹੈ) । ਨਿਦਾਨਿ—ਅੰਤ ਨੂੰ । ਛੁਟੈ—(ਮਾਇਆ ਦੇ ਮੋਹ ਤੋਂ) ਬਚਦਾ ਹੈ ।

**ਅਰਥ** :—ਕੋਈ ਜੀਵ ਸਿਰਜਣਹਾਰ-ਪ੍ਰਭੂ ਦਾ ਭੇਤ ਨਹੀਂ ਪਾ ਸਕਦਾ (ਤੇ, ਕੋਈ ਉਸ ਦੀ ਰਜ਼ਾ ਵਿਚ ਦਖ਼ਲ ਨਹੀਂ ਦੇ ਸਕਦਾ, ਕਿਉਂਕਿ ਜਗਤ ਵਿਚ) ਜ਼ਰੂਰ ਉਹੀ ਹੁੰਦਾ ਹੈ ਜੋ ਸਿਰਜਣਹਾਰ-ਕਰਤਾਰ ਕਰਦਾ ਹੈ । (ਸਿਰਜਣਹਾਰ ਦੀ ਇਹ ਇਕ ਅਜਬ ਖੇਡ ਹੈ ਕਿ ਆਮ ਤੌਰ ਤੇ ਮਨੁੱਖ) ਧਨ ਦੀ ਖ਼ਾਤਰ ਹੀ ਪਰਮਾਤਮਾ ਨੂੰ ਧਿਆਉਂਦਾ ਹੈ, ਤੇ ਹੁਣ ਤਕ ਦੀ ਕੀਤੀ ਮਿਹਨਤ ਦੇ ਲਿਖੇ ਅਨੁਸਾਰ ਧਨ ਮਿਲ (ਭੀ) ਜਾਂਦਾ ਹੈ । ਧਨ ਦੀ ਖ਼ਾਤਰ ਮਨੁੱਖ ਦੂਜਿਆਂ ਦੇ ਨੌਕਰ (ਭੀ) ਬਣਦੇ ਹਨ, ਚੋਰ (ਭੀ) ਬਣਦੇ ਹਨ (ਭਾਵ, ਚੋਰੀ ਭੀ ਕਰਦੇ ਹਨ) । ਪਰ ਧਨ ਕਿਸੇ ਦੇ ਨਾਲ ਨਹੀਂ ਨਿਭਦਾ, (ਮਰਨ ਤੇ) ਹੋਰਨਾਂ ਦਾ ਬਣ ਜਾਂਦਾ ਹੈ ।

ਸਦਾ-ਥਿਰ ਰਹਿਣ ਵਾਲਾ ਗੋਪਾਲ (ਦੇ ਨਾਮ) ਤੋਂ ਬਿਨਾ ਉਸ ਦੀ ਹਜ਼ੂਰੀ ਵਿਚ ਆਦਰ ਨਹੀਂ ਮਿਲਦਾ । ਜੋ ਮਨੁੱਖ ਪਰਮਾਤਮਾ ਦੇ ਨਾਮ ਦਾ ਰਸ ਪੀਂਦਾ ਹੈ ਉਹ (ਸੰਪੈ-ਧਨ ਦੇ ਮੋਹ ਤੋਂ) ਅੰਤ ਨੂੰ ਬਚ ਜਾਂਦਾ ਹੈ ।੫੦।

**ਹੇਰਤ ਹੇਰਤ ਹੇ ਸਖੀ, ਹੋਇ ਰਹੀ ਹੈਰਾਨੁ ॥ ਹਉ ਹਉ ਕਰਤੀ ਮੈ ਮੁਈ, ਸਬਦਿ ਰਵੈ, ਮਨਿ ਗਿਆਨੁ ॥ ਹਾਰ ਡੋਰ ਕੰਕਨ ਘਣੇ, ਕਰਿ ਥਾਕੀ ਸੀਗਾਰੁ ॥ ਮਿਲਿ ਪ੍ਰੀਤਮ ਸੁਖੁ ਪਾਇਆ, ਸਗਲ ਗੁਣਾ ਗਲਿ ਹਾਰੁ ॥ ਨਾਨਕ ਗੁਰਮੁਖਿ ਪਾਈਐ, ਹਰਿ ਸਿਉ ਪ੍ਰੀਤਿ ਪਿਆਰੁ ॥ ਹਰਿ ਬਿਨੁ ਕਿਨਿ ਸੁਖੁ ਪਾਇਆ, ਦੇਖਹੁ ਮਨਿ ਬੀਚਾਰਿ ॥ ਹਰਿ ਪੜਣਾ, ਹਰਿ ਬੁਝਣਾ, ਹਰਿ ਸਿਉ ਰਖਹੁ ਪਿਆਰੁ ॥ ਹਰਿ ਜਪੀਐ, ਹਰਿ ਧਿਆਈਐ, ਹਰਿ ਕਾ ਨਾਮੁ ਅਧਾਰੁ ॥੫੧॥ {ਪੰਨਾ ੯੩੭}**

**ਪਦ ਅਰਥ** :—ਹੇਰਤ ਹੇਰਤ—ਵੇਖ ਵੇਖ ਕੇ । ਕਰਤੀ—ਕਰਨ ਵਾਲੀ । ਸਬਦਿ—ਸ਼ਬਦ ਵਿਚ । ਮਨਿ—ਮਨ ਵਿਚ । ਗਿਆਨੁ—ਪ੍ਰਭੂ ਨਾਲ ਜਾਣ ਪਛਾਣ । ਕੰਕਨ—ਕੰਙਣ । ਘਣੇ—ਬਥੇਰੇ । ਗਲਿ—ਗਲ ਵਿਚ । ਕਿਨਿ—ਕਿਸ ਨੇ ? (ਭਾਵ,) ਕਿਸੇ ਨੇ ਨਹੀਂ । ਬੀਚਾਰਿ—ਵਿਚਾਰ ਕੇ । ਅਧਾਰੁ—ਆਸਰਾ ।

**ਅਰਥ** :—ਹੇ ਸਖੀ ! (ਇਹ ਗੱਲ) ਵੇਖ ਵੇਖ ਕੇ ਮੈਂ ਹੈਰਾਨ ਹੋ ਰਹੀ ਹਾਂ ਕਿ (ਮੇਰੇ ਅੰਦਰੋਂ) 'ਹਉਂ ਹਉਂ' ਕਰਨ ਵਾਲੀ 'ਮੈਂ' ਮਰ ਗਈ ਹੈ (ਭਾਵ, 'ਹਉਮੈ' ਕਰਨ ਵਾਲੀ ਆਦਤ ਮੁੱਕ ਗਈ ਹੈ) । (ਹੁਣ ਮੇਰੀ ਸੁਰਤਿ) ਗੁਰ-ਸ਼ਬਦ ਵਿਚ ਜੁੜ ਰਹੀ ਹੈ, ਤੇ (ਮੇਰੇ) ਮਨ ਵਿਚ ਪ੍ਰਭੂ ਨਾਲ ਜਾਣ-ਪਛਾਣ ਬਣ ਗਈ ਹੈ ।

ਮੈਂ ਬਥੇਰੇ ਹਾਰ ਹਮੇਲਾਂ ਕੰਙਣ (ਪਾ ਪਾ ਕੇ) ਸ਼ਿੰਗਾਰ ਕਰ ਕੇ ਥੱਕ ਚੁਕੀ ਸਾਂ (ਪਰ ਪ੍ਰੀਤਮ ਪ੍ਰਭੂ ਦੇ ਮਿਲਾਪ ਦਾ ਸੁਖ ਨਾਹ ਮਿਲਿਆ, ਭਾਵ, ਬਾਹਰਲੇ ਧਾਰਮਿਕ ਉੱਦਮਾਂ ਤੋਂ ਆਨੰਦ ਨਾਹ ਲੱਭਾ, ਹੁਣ ਜਦੋਂ 'ਹਉਮੈ' ਮੁਈ)

ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਸੁਖ ਲੱਭਾ ਹੈ (ਉਸ ਦੇ ਗੁਣ ਮੇਰੇ ਹਿਰਦੇ ਵਿਚ ਆ ਵੱਸੇ ਹਨ, ਇਹੀ ਉਸ ਦੇ) ਸਾਰੇ ਗੁਣਾਂ ਦਾ ਮੇਰੇ ਗਲ ਵਿਚ ਹਾਰ ਹੈ (ਕਿਸੇ ਹੋਰ ਹਾਰ ਸਿੰਗਾਰ ਦੀ ਲੋੜ ਨਹੀਂ ਰਹੀ) ।

ਹੇ ਨਾਨਕ ! ਪ੍ਰਭੂ ਨਾਲ ਪ੍ਰੀਤ, ਪ੍ਰਭੂ ਨਾਲ ਪਿਆਰ, ਸਤਿਗੁਰੂ ਦੀ ਰਾਹੀਂ ਹੀ ਪੈ ਸਕਦਾ ਹੈ; ਤੇ, (ਬੇਸ਼ਕ) ਮਨ ਵਿਚ ਵਿਚਾਰ ਕੇ ਵੇਖ ਲਵੋ, (ਭਾਵ, ਤੁਹਾਨੂੰ ਆਪਣੀ ਹੱਡ-ਬੀਤੀ ਹੀ ਦੱਸ ਦੇਵੇਗੀ ਕਿ) ਪ੍ਰਭੂ ਦੇ ਮੇਲ ਤੋਂ ਬਿਨਾ ਕਦੇ ਕਿਸੇ ਨੇ ਸੁਖ ਨਹੀਂ ਲੱਭਾ ।

(ਸੋ, ਹੇ ਪਾਂਡੇ ! ਜੇ ਸੁਖ ਲੱਭਦਾ ਹੈ ਤਾਂ) ਪ੍ਰਭੂ ਦਾ ਨਾਮ ਪੜ੍ਹ, ਪ੍ਰਭੂ ਦਾ ਨਾਮ ਹੀ ਵਿਚਾਰ, ਪ੍ਰਭੂ ਨਾਲ ਹੀ ਪਿਆਰ ਪਾ, (ਜੀਭ ਨਾਲ) ਪ੍ਰਭੂ ਦਾ ਨਾਮ ਜਪੀਏ, (ਮਨ ਵਿਚ) ਪ੍ਰਭੂ ਨੂੰ ਹੀ ਸਿਮਰੀਏ, ਤੇ ਪ੍ਰਭੂ ਦਾ ਨਾਮ ਹੀ (ਜ਼ਿੰਦਗੀ ਦਾ) ਆਸਰਾ (ਬਣਾਈਏ) ।੫੧।

**ਲੇਖੁ ਨ ਮਿਟਈ ਹੇ ਸਖੀ, ਜੋ ਲਿਖਿਆ ਕਰਤਾਰਿ ॥ ਆਪੇ ਕਾਰਣੁ ਜਿਨਿ ਕੀਆ, ਕਰਿ ਕਿਰਪਾ ਪਗੁ ਧਾਰਿ ॥ ਕਰਤੇ ਹਥਿ ਵਡਿਆਈਆ, ਬੂਝਹੁ ਗੁਰ ਬੀਚਾਰਿ ॥ ਲਿਖਿਆ ਫੇਰਿ ਨ ਸਕੀਐ, ਜਿਉ ਭਾਵੀ ਤਿਉ ਸਾਰਿ ॥ ਨਦਰਿ ਤੇਰੀ ਸੁਖੁ ਪਾਇਆ, ਨਾਨਕ ਸਬਦੁ ਵੀਚਾਰਿ ॥ ਮਨਮੁਖ ਭੂਲੇ ਪਚਿ ਮੁਏ, ਉਬਰੇ ਗੁਰ ਬੀਚਾਰਿ ॥ ਜਿ ਪੁਰਖੁ ਨਦਰਿ ਨ ਆਵਈ, ਤਿਸ ਕਾ ਕਿਆ ਕਰਿ ਕਹਿਆ ਜਾਇ ॥ ਬਲਿਹਾਰੀ ਗੁਰ ਆਪਣੇ, ਜਿਨਿ ਹਿਰਦੈ ਦਿਤਾ ਦਿਖਾਇ ॥੫੨॥ {ਪੰਨਾ ੯੩੭}**

**ਪਦ ਅਰਥ** :—ਲੇਖੁ—(ਹਉਮੈ ਦਾ) ਲੇਖ, ਕੀਤੇ ਕਰਮਾਂ ਅਨੁਸਾਰ ਮਨ ਵਿਚ ਹਉਮੈ ਦੇ ਬਣੇ ਹੋਏ ਸੰਸਕਾਰ । ਕਰਤਾਰਿ—ਕਰਤਾਰ ਨੇ (ਭਾਵ, ਕਰਤਾਰ ਦੀ ਬਣਾਈ ਹੋਈ ਮਰਯਾਦਾ ਵਿਚ) । ਜਿਨਿ—ਜਿਸ (ਕਰਤਾਰ) ਨੇ । ਪਗੁ ਧਾਰਿ—ਪਗੁ ਧਾਰੈ, (ਹਿਰਦੇ ਵਿਚ) ਚਰਨ ਪਾਂਦਾ ਹੈ, ਮਿਲਦਾ ਹੈ । ਵਡਿਆਈਆ—ਪ੍ਰਭੂ ਦੇ ਗੁਣ ਗਾਉਣੇ, ਪ੍ਰਭੂ ਦੀ ਸਿਫ਼ਤਿ-ਸਾਲਾਹ । ਲਿਖਿਆ—ਹਉਮੈ ਦੇ ਸੰਸਕਾਰ ਜੋ ਸਾਡੇ ਮਨ ਵਿਚ ਉਕਰੇ ਜਾਂਦੇ ਹਨ । ਫੇਰਿ ਨ ਸਕੀਐ—ਪਰਤਾ ਨਹੀਂ ਸਕੀਦੇ । ਸਾਰਿ—ਸੰਭਾਲ । ਜਿ ਪੁਰਖੁ—ਜਿਹੜਾ ਵਿਆਪਕ ਪ੍ਰਭੂ । ਹਿਰਦੈ—ਹਿਰਦੇ ਵਿਚ । ਕਾਰਣੁ—('ਹਉਮੈ' ਲੇਖ ਦਾ) ਸਬੱਬ, (ਭਾਵ, ਪ੍ਰਭੂ-ਚਰਨਾਂ ਤੋਂ ਵਿਛੋੜਾ ਜਿਸ ਕਰਕੇ ਮਨੁੱਖ ਹਉਮੈ ਵਿਚ ਫਸਦਾ ਹੈ) ।

**ਅਰਥ** :—ਹੇ ਸਖੀ ! (ਸਾਡੇ ਕੀਤੇ ਕਰਮਾਂ ਅਨੁਸਾਰ, ਹਉਮੈ ਦਾ) ਜੋ ਲੇਖ ਕਰਤਾਰ ਨੇ (ਸਾਡੇ ਮੱਥੇ ਉੱਤੇ) ਲਿਖ ਦਿੱਤਾ ਹੈ ਉਹ (ਸਾਡੀ ਆਪਣੀ ਚਤੁਰਾਈ ਜਾਂ ਹਿੰਮਤ ਨਾਲ) ਮਿਟ ਨਹੀਂ ਸਕਦਾ । (ਇਹ ਲੇਖ ਤਦੋਂ ਮਿਟਦਾ ਹੈ, ਜਦੋਂ) ਜਿਸ ਪ੍ਰਭੂ ਨੇ ਆਪ ਹੀ (ਇਸ ਹਉਮੈ ਦੇ ਲੇਖ ਦਾ) ਸਬੱਬ (ਭਾਵ, ਵਿਛੋੜਾ) ਬਣਾਇਆ ਹੈ ਉਹ ਮਿਹਰ ਕਰ ਕੇ (ਸਾਡੇ ਅੰਦਰ) ਆ ਵੱਸੇ ।

ਕਰਤਾਰ ਦੇ ਗੁਣ ਗਾਵਣ ਦੀ ਦਾਤਿ ਕਰਤਾਰ ਦੇ ਆਪਣੇ ਹੱਥ ਵਿਚ ਹੈ; ਗੁਰੂ ਦੇ ਸ਼ਬਦ ਦੀ ਵਿਚਾਰ ਦੀ ਰਾਹੀਂ ਸਮਝਣ ਦਾ ਜਤਨ ਕਰੋ (ਤਾਂ ਸਮਝ ਆ ਜਾਇਗੀ) ।

(ਹੇ ਪ੍ਰਭੂ ! ਹਉਮੈ ਦੇ) ਜੋ ਸੰਸਕਾਰ (ਸਾਡੇ ਮਨ ਵਿਚ ਸਾਡੇ ਕਰਮਾਂ ਅਨੁਸਾਰ) ਉਕਰੇ ਜਾਂਦੇ ਹਨ ਉਹ (ਸਾਡੀ ਆਪਣੀ ਚਤੁਰਾਈ ਨਾਲ) ਬਦਲੇ ਨਹੀਂ ਜਾ ਸਕਦੇ; ਜਿਵੇਂ ਤੈਨੂੰ ਚੰਗਾ ਲੱਗੇ ਤੂੰ ਆਪ (ਸਾਡੀ) ਸੰਭਾਲ ਕਰ । ਹੇ ਨਾਨਕ ! (ਆਖ—) ਗੁਰੂ ਦੇ ਸ਼ਬਦ ਨੂੰ ਵਿਚਾਰ ਕੇ (ਵੇਖ ਲਿਆ ਹੈ ਕਿ ਹੇ ਪ੍ਰਭੂ !) ਤੇਰੀ ਮਿਹਰ ਦੀ ਨਜ਼ਰ ਨਾਲ ਹੀ ਸੁਖ ਮਿਲਦਾ ਹੈ ।

ਜਿਹੜੇ ਮਨੁੱਖ ਆਪਣੇ ਮਨ ਦੇ ਪਿੱਛੇ ਤੁਰੇ ਉਹ (ਇਸ ਹਉਮੈ ਦੇ ਗੇੜ ਵਿਚ ਫਸ ਕੇ) ਦੁਖੀ ਹੋਏ । ਬਚੇ ਉਹ ਜੋ ਗੁਰ-ਸ਼ਬਦ ਦੀ ਵਿਚਾਰ ਵਿਚ (ਜੁੜੇ) । (ਮਨੁੱਖ ਦੀ ਆਪਣੀ ਚਤੁਰਾਈ ਕਰੇ ਭੀ ਕੀਹ ? ਕਿਉਂਕਿ) ਜੋ ਪ੍ਰਭੂ

(ਇਹਨਾਂ ਅੱਖਾਂ ਨਾਲ) ਦਿੱਸਦਾ ਹੀ ਨਹੀਂ, ਉਸ ਦੇ ਗੁਣ ਗਾਏ ਨਹੀਂ ਜਾ ਸਕਦੇ । (ਤਾਹੀਏਂ) ਮੈਂ ਆਪਣੇ ਗੁਰੂ ਤੋਂ ਸਦਕੇ ਹਾਂ ਜਿਸ ਨੇ (ਮੈਨੂੰ ਮੇਰੇ) ਹਿਰਦੇ ਵਿਚ ਹੀ (ਪ੍ਰਭੂ) ਵਿਖਾ ਦਿੱਤਾ ਹੈ ।੫੨।

**ਪਾਧਾ ਪੜਿਆ ਆਖੀਐ, ਬਿਦਿਆ ਬਿਚਰੈ ਸਹਜਿ ਸੁਭਾਇ ॥ ਬਿਦਿਆ ਸੋਧੈ, ਤਤੁ ਲਹੈ, ਰਾਮ ਨਾਮ ਲਿਵ ਲਾਇ ॥ ਮਨਮੁਖੁ ਬਿਦਿਆ ਬਿਕ੍ਰਦਾ, ਬਿਖੁ ਖਟੇ ਬਿਖੁ ਖਾਇ ॥ ਮੂਰਖੁ ਸਬਦੁ ਨ ਚੀਨਈ, ਸੂਝ ਬੂਝ ਨਹ ਕਾਇ ॥੫੩॥ {ਪੰਨਾ ੯੩੭-੯੩੮}**

**ਪਦ ਅਰਥ** :—ਆਖੀਐ—ਕਿਹਾ ਜਾਂਦਾ ਹੈ । ਪੜਿਆ—ਵਿਦਵਾਨ । ਬਿਦਿਆ—ਵਿੱਦਿਆ ਦੀ ਰਾਹੀਂ । ਬਿਚਰੈ—ਵਿਚਰਦਾ ਹੈ, ਜੀਵਨ ਬਤੀਤ ਕਰਦਾ ਹੈ । ਸਹਜਿ—ਸਹਿਜ ਵਿਚ, ਅਡੋਲਤਾ ਵਿਚ, ਸ਼ਾਂਤੀ ਵਿਚ । ਸੋਧੈ—(ਆਪਣੇ ਆਪ ਨੂੰ) ਸੋਧਦਾ ਹੈ, (ਆਪਣੇ ਆਪ ਦੀ) ਵਿਚਾਰ ਕਰਦਾ ਹੈ । ਤਤੁ—ਅਸਲੀਅਤ, ਜੀਵਨ ਦਾ ਅਸਲ ਮਨੋਰਥ । ਬਿਕ੍ਰਦਾ—ਵੇਚਦਾ । ਬਿਖੁ—ਵਿਹੁ, ਜ਼ਹਿਰ । ਚੀਨਈ—ਚੀਨੈ, ਸਮਝਦਾ । ਕਾਇ—ਕੋਈ ਭੀ ।

**ਅਰਥ** :—ਉਸ ਪਾਂਧੇ ਨੂੰ ਵਿਦਵਾਨ ਆਖਣਾ ਚਾਹੀਦਾ ਹੈ, ਜਿਹੜਾ ਵਿੱਦਿਆ ਦੀ ਰਾਹੀਂ ਸ਼ਾਂਤੀ ਵਾਲੇ ਸੁਭਾਵ ਵਿਚ ਜੀਵਨ ਬਤੀਤ ਕਰਦਾ ਹੈ, ਜਿਹੜਾ ਵਿੱਦਿਆ ਦੀ ਰਾਹੀਂ ਆਪਣੇ ਅਸਲੇ ਦੀ ਵਿਚਾਰ ਕਰਦਾ ਹੈ, ਅਤੇ ਪਰਮਾਤਮਾ ਦੇ ਨਾਮ ਨਾਲ ਸੁਰਤਿ ਜੋੜ ਕੇ ਜੀਵਨ ਦਾ ਅਸਲ ਮਨੋਰਥ ਹਾਸਲ ਕਰ ਲੈਂਦਾ ਹੈ ।

(ਪਰ) ਜਿਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਹ ਵਿੱਦਿਆ ਨੂੰ (ਸਿਰਫ਼) ਵੇਚਦਾ ਹੀ ਹੈ (ਭਾਵ, ਸਿਰਫ਼ ਆਜੀਵਕਾ ਲਈ ਵਰਤਦਾ ਹੈ । ਵਿਦਿਆ ਦੇ ਵੱਟੇ ਆਤਮਕ ਮੌਤ ਲਿਆਉਣ ਵਾਲੀ) ਮਾਇਆ-ਜ਼ਹਿਰ ਹੀ ਖੱਟਦਾ ਕਮਾਂਦਾ ਹੈ । ਉਹ ਮੂਰਖ ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦਾ, ਸ਼ਬਦ ਦੀ ਸੁਧ-ਬੁਧ ਉਸ ਨੂੰ ਰਤਾ ਭੀ ਨਹੀਂ ਹੁੰਦੀ ।੫੩।

**ਪਾਧਾ ਗੁਰਮੁਖਿ ਆਖੀਐ, ਚਾਟੜਿਆ ਮਤਿ ਦੇਇ ॥ ਨਾਮੁ ਸਮਾਲਹੁ, ਨਾਮੁ ਸੰਗਰਹੁ, ਲਾਹਾ ਜਗ ਮਹਿ ਲੇਇ ॥ ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥ ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ, ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥ {ਪੰਨਾ ੯੩੮}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ । ਚਾਟੜਿਆ—ਸ਼ਾਗਿਰਦਾਂ ਨੂੰ । ਸਮਾਲਹੁ—ਚੇਤੇ ਕਰੋ । ਸੰਗਰਹੁ—ਇਕੱਠਾ ਕਰੋ । ਲਾਹਾ—ਲਾਭ, ਨਫ਼ਾ । ਮਨਿ—ਮਨ ਵਿਚ । ਸਾਰੁ—ਸ੍ਰੇਸ਼ਟ । ਬੀਨਾ—ਵੇਖਣ ਵਾਲਾ, ਸਿਆਣਾ । ਜਿਸੁ ਗਲਿ—ਜਿਸ ਦੇ ਗਲ ਵਿਚ ।

**ਅਰਥ** :—ਉਹ ਪਾਂਧਾ ਗੁਰਮੁਖਿ ਆਖਣਾ ਚਾਹੀਦਾ ਹੈ, (ਉਹ ਪਾਂਧਾ) ਦੁਨੀਆ ਵਿਚ (ਅਸਲ) ਨਫ਼ਾ ਖੱਟਦਾ ਹੈ ਜੋ ਆਪਣੇ ਸ਼ਾਗਿਰਦਾਂ ਨੂੰ ਇਹ ਸਿੱਖਿਆ ਦੇਂਦਾ ਹੈ ਕਿ (ਹੇ ਵਿੱਦਿਆਰਥੀਓ !) ਪ੍ਰਭੂ ਦਾ ਨਾਮ ਜਪੋ ਅਤੇ ਨਾਮ-ਧਨ ਇਕੱਠਾ ਕਰੋ ।

ਸੱਚਾ ਪ੍ਰਭੂ ਮਨ ਵਿਚ ਵੱਸ ਪੈਣਾ—ਇਹੀ ਸੱਚੀ ਪੱਟੀ ਹੈ (ਜੋ ਪਾਂਧਾ ਆਪਣੇ ਚਾਟੜਿਆਂ ਨੂੰ ਪੜ੍ਹਾਏ) । (ਪ੍ਰਭੂ ਨੂੰ ਹਿਰਦੇ ਵਿਚ ਵਸਾਣ ਲਈ) ਸਤਿਗੁਰੂ ਦਾ ਸ੍ਰੇਸ਼ਟ ਸ਼ਬਦ ਪੜ੍ਹਨਾ ਚਾਹੀਦਾ ਹੈ । ਹੇ ਨਾਨਕ ! ਉਹੀ ਮਨੁੱਖ ਵਿਦਵਾਨ ਹੈ ਉਹੀ ਪੰਡਿਤ ਹੈ ਤੇ ਸਿਆਣਾ ਹੈ ਜਿਸ ਦੇ ਗਲ ਵਿਚ ਪ੍ਰਭੂ ਦਾ ਨਾਮ-ਰੂਪ ਹਾਰ ਹੈ (ਭਾਵ, ਜੋ ਹਰ ਵੇਲੇ ਪ੍ਰਭੂ ਨੂੰ ਚੇਤੇ ਰੱਖਦਾ ਹੈ ਤੇ ਹਰ ਥਾਂ ਵੇਖਦਾ ਹੈ) ।੫੪।੧।

## ਸਿਧ ਗੋਸਟਿ ਦਾ ਭਾਵ

### ਪਉੜੀ ਵਾਰ :—

(੧) ਪਹਿਲੀ ਪਉੜੀ 'ਮੰਗਲਾਚਰਨ' ਦੀ ਹੈ । ਇਸ ਵਿਚ 'ਸੰਤ ਸਭਾ' ਦੀ ਵਡਿਆਈ ਕੀਤੀ ਹੈ ਕਿ 'ਸਤਿਸੰਗ' ਦੀ ਬਰਕਤਿ ਨਾਲ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ।

(ਰਹਾਉ) ਦੇਸ ਦੇਸਾਂਤਰਾਂ ਅਤੇ ਤੀਰਥਾਂ ਤੇ ਭੌਣ ਨਾਲ ਕੋਈ ਲਾਭ ਨਹੀਂ ਹੁੰਦਾ । ਸਤਿਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਵਿਚ ਜੁੜਿਆਂ ਹੀ ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ ਬਚਾਉ ਹੋ ਸਕਦਾ ਹੈ ਤੇ ਆਤਮਕ ਪਵਿਤ੍ਰਤਾ ਹਾਸਲ ਹੁੰਦੀ ਹੈ ।

(੨, ੩) ਚਰਪਟ ਜੋਗੀ ਵਲੋਂ ਪ੍ਰਸ਼ਨ—ਤੁਹਾਡਾ ਕੀਹ ਮਤ ਹੈ ਤੇ ਉਸ ਦਾ ਕੀਹ ਮਨੋਰਥ ਹੈ ? ਗੁਰੂ ਨਾਨਕ ਦੇਵ ਜੀ ਦਾ ਉੱਤਰ—ਮੇਰਾ ਮਤ ਹੈ "ਸਤਸੰਗ ਦਾ ਆਸਰਾ ਲੈ ਕੇ ਪ੍ਰਭੂ ਦਾ ਸਿਮਰਨ ਕਰਨਾ" । ਮਨੁੱਖ ਦੀ ਸਭ ਤੋਂ ਵੱਡੀ ਸਿਆਣਪ ਇਹੀ ਹੈ ਕਿ ਗੁਰੂ ਦੇ ਦੱਸੇ ਹੋਏ ਰਾਹ ਤੇ ਤੁਰ ਕੇ ਆਪਣੇ ਆਪ ਨੂੰ ਪਛਾਣੇ ਤੇ ਪ੍ਰਭੂ-ਚਰਨਾਂ ਵਿਚ ਜੁੜਿਆ ਰਹੇ ।

(੪, ੫) ਚਰਪਟ ਦਾ ਪ੍ਰਸ਼ਨ—ਸੰਸਾਰ ਇਕ ਐਸੇ ਸਮੁੰਦਰ ਵਰਗਾ ਹੈ ਜਿਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ । ਤੁਹਾਡੇ ਮਤ-ਅਨੁਸਾਰ ਇਸ ਤੋਂ ਪਾਰ ਲੰਘਣ ਦਾ ਕੀਹ ਤਰੀਕਾ ਹੈ ?

ਗੁਰੂ ਨਾਨਕ ਸਾਹਿਬ ਦਾ ਉੱਤਰ—ਜੋ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਇਕ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ ਉਹ ਦੁਨੀਆਵੀ ਆਸਾਂ ਦੇ ਜਾਲ ਤੋਂ ਲਾਂਭੇ ਰਹਿੰਦਾ ਹੈ, ਤੇ ਇਸ ਤਰ੍ਹਾਂ ਜਗਤ ਵਿਚ ਕਿਰਤ-ਕਾਰ ਕਰਦਾ ਹੋਇਆ ਭੀ ਇਉਂ ਅਛੋਹ ਰਹਿੰਦਾ ਹੈ ਜਿਵੇਂ ਪਾਣੀ ਵਿਚ ਕੌਲ ਫੁਲ ਨਹੀਂ ਭਿੱਜਦਾ, ਜਾਂ, ਜਿਵੇਂ ਮੁਰਗਾਈ ਦੇ ਖੰਭ ਨਹੀਂ ਭਿੱਜਦੇ ।

(੬) ਚਰਪਟ ਦਾ ਪ੍ਰਸ਼ਨ—ਪਰ, ਇਹ ਕਿਵੇਂ ਪਤਾ ਲੱਗੇ ਕਿ ਗੁਰੂ ਦਾ ਦਰ ਲੱਭ ਪਿਆ ਹੈ ?

ਉੱਤਰ—ਗੁਰੂ ਦੇ ਮਿਲਣ ਦੀ ਨਿਸ਼ਾਨੀ ਹੀ ਇਹ ਹੈ ਕਿ ਚੰਚਲ ਮਨ ਚੰਚਲਤਾ ਛੱਡ ਕੇ ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਪ੍ਰਭੂ ਦਾ ਨਾਮ ਮਨੁੱਖ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ । ਉਂਞ ਇਹ ਪ੍ਰਾਪਤੀ ਅਕਾਲ ਪੁਰਖ ਦੀ ਮੇਹਰ ਨਾਲ ਹੀ ਹੁੰਦੀ ਹੈ ।

(੭, ੮) ਸੰਸਾਰ-ਸਮੁੰਦਰ ਤੋਂ ਅਛੋਹ ਰਹਿਣ ਲਈ ਲੋਹਾਰੀਪਾ ਜੋਗੀ ਨੇ ਜੋਗ-ਮਤ ਦੀ ਵਿਧੀ ਇਉਂ ਦੱਸੀ—ਦੁਨੀਆ ਦੇ ਧੰਧਿਆਂ ਤੋਂ ਵੱਖਰੇ ਰਹਿਣਾ, ਘਰ-ਬਾਰ ਛੱਡ ਕੇ ਰੁੱਖਾਂ ਹੇਠ ਟਿਕਣਾ ਤੇ ਕੰਦ-ਮੂਲ ਖਾ ਕੇ ਗੁਜ਼ਾਰਾ ਕਰਨਾ, ਅਤੇ ਤੀਰਥਾਂ ਦਾ ਇਸ਼ਨਾਨ—ਇਸ ਤਰ੍ਹਾਂ ਮਨ ਨੂੰ ਵਿਕਾਰਾਂ ਦੀ ਮੈਲ ਨਹੀਂ ਲੱਗਦੀ ਤੇ ਮਨ ਸੁਖੀ ਰਹਿੰਦਾ ਹੈ ।

ਗੁਰੂ ਨਾਨਕ ਦੇਵ ਜੀ ਦਾ ਉੱਤਰ—ਜੋ ਮਨੁੱਖ ਸਤਿਗੁਰੂ ਦੀ ਮੱਤ ਲੈ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ, ਉਹ ਘਰ-ਬਾਰੀ ਹੁੰਦਾ ਹੋਇਆ ਭੀ ਧੰਧਿਆਂ ਵਿਚ ਖਚਿਤ ਨਹੀਂ ਹੁੰਦਾ, ਉਸ ਦਾ ਮਨ ਸਦਾ ਅਡੋਲ ਰਹਿੰਦਾ ਹੈ, ਕੋਈ ਸੰਸਾਰਕ ਚਸਕੇ ਉਸ ਨੂੰ ਪੋਹ ਨਹੀਂ ਸਕਦੇ ।

(੯, ੧੦, ੧੧) ਲੋਹਾਰੀਪਾ ਜੋਗੀ ਆਪਣੇ ਮਤ ਦੀ ਵਡਿਆਈ ਕਰਦਾ ਹੈ—ਜੇ ਜੋਗੀਆਂ ਦੇ 'ਆਈ ਪੰਥ' ਦਾ ਭੇਖ ਧਾਰਿਆ ਜਾਏ, ਮੁੰਦ੍ਰਾ ਝੋਲੀ ਤੇ ਗੋਦੜੀ ਪਹਿਨੀ ਜਾਏ, ਤਾਂ ਮਨ ਮਾਇਆ ਦੀ ਚੋਟ ਤੋਂ ਬਚ ਜਾਂਦਾ ਹੈ ।

ਗੁਰੂ ਨਾਨਕ ਦੇਵ ਜੀ ਦਾ ਉੱਤਰ—ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਣਾ ਕੰਨਾਂ ਦੀਆਂ ਮੁੰਦ੍ਰਾਂ ਹਨ, ਹਰ ਥਾਂ ਪ੍ਰਭੂ ਨੂੰ ਵਿਆਪਕ ਜਾਣਨਾ ਗੋਦੜੀ ਤੇ ਝੋਲੀ ਹੈ, ਨਾਮ ਦੀ ਬਰਕਤਿ ਨਾਲ ਸੰਸਾਰਕ ਖ਼ਾਹਸ਼ਾਂ ਵਲੋਂ ਮੁੜੀ ਹੋਈ ਸੁਰਤਿ ਖੱਪਰ ਹੈ, ਸਰੀਰ ਨੂੰ ਵਿਕਾਰਾਂ ਤੋਂ ਪਵਿਤ੍ਰ ਰੱਖਣਾ ਦੱਭ ਦਾ ਆਸਣ ਹੈ; ਵੱਸ ਵਿਚ ਆਇਆ ਹੋਇਆ ਮਨ ਲੰਗੋਟੀ ਹੈ । ਸੋ, ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਹੀ ਸਿਮਰੋ ।

ਨੋਟ :—ਚਰਪਟ ਜੋਗੀ ਨੇ ਦੋ ਪ੍ਰਸ਼ਨ ਕੀਤੇ ਜੋ ਪਉੜੀ ਨੰ: ੪ ਅਤੇ ੬ ਵਿਚ ਦਰਜ ਹਨ । ਲੋਹਾਰੀਪਾ ਜੋਗੀ ਨੇ ਆਪਣੇ ਮਤ ਦੀ ਵਡਿਆਈ ਕਰ ਕੇ ਗੁਰੂ ਨਾਨਕ ਦੇਵ ਜੀ ਨੂੰ ਜੋਗ-ਮਤ ਧਾਰਨ ਕਰਨ ਦੀ ਪ੍ਰੇਰਨਾ ਕੀਤੀ । ਇਹ ਜ਼ਿਕਰ ਤੇ ਇਸ ਦਾ ਉੱਤਰ ਨੰ: ੯, ੧੦, ੧੧ ਵਿਚ ਹੈ । ਇਸ ਤੋਂ ਅਗਾਂਹ ਜੋਗੀਆਂ ਵਲੋਂ ਪ੍ਰਸ਼ਨ ਤੇ ਸਤਿਗੁਰੂ ਜੀ ਵਲੋਂ ਉੱਤਰ ਹਨ; ਪਰ ਕਿਸੇ ਖ਼ਾਸ ਜੋਗੀ ਦਾ ਨਾਮ ਨਹੀਂ ਹੈ ।

(੧੨, ੧੩) ਲੋਹਾਰੀਪੇ ਨੇ ਤਾਂ ਜੋਗ ਦੇ ਚਿਹਨ ਧਾਰਨ ਕਰਨ ਲਈ ਪ੍ਰੇਰਿਆ ਸੀ, ਪਰ ਸਤਿਗੁਰੂ ਜੀ ਨੇ ਜਵਾਬ ਦਿੱਤਾ ਸੀ ਕਿ ਹਰ ਥਾਂ ਵਿਆਪਕ ਪ੍ਰਭੂ ਨੂੰ ਜਾਣੋ, ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਉ, ਤੇ ਸੁਰਤਿ ਨੂੰ ਸੰਸਾਰਕ ਖ਼ਾਹਸ਼ਾਂ ਵਲੋਂ ਮੋੜੋ । ਇਸੇ ਹੀ ਖ਼ਿਆਲ-ਲੜੀ ਨੂੰ ਜਾਰੀ ਰੱਖ ਕੇ ਹੋਰ ਜੋਗੀਆਂ ਨੇ ਪੁਛਿਆ ਕਿ ਉਹ ਕੌਣ ਹੈ ਜਿਸ ਨੂੰ ਤੁਸੀ 'ਭਰਪੁਰਿ ਰਹਿਆ' ਆਖਦੇ ਹੋ, ਤੇ ਉਸ ਵਿਚ ਮਨੋਂ ਤਨੋਂ ਕਿਵੇਂ ਲੀਨ ਹੋ ਕੇ ਮੁਕਤ ਹੋ ਸਕੀਦਾ ਹੈ ।੧੨।

ਸਤਿਗੁਰੂ ਜੀ ਦਾ ਉੱਤਰ :—ਪਰਮਾਤਮਾ ਹਰੇਕ ਸਰੀਰ ਵਿਚ ਵਿਆਪਕ ਹੈ; ਗੁਰੂ ਦੇ ਸ਼ਬਦ ਦੀ ਰਾਹੀਂ ਤਨੋਂ ਮਨੋਂ ਉਸ ਵਿਚ ਜੁੜ ਕੇ "ਦੁਨੀਆ ਸਾਗਰ ਦੁਤਰੁ" ਤੋਂ ਮੁਕਤ ਹੋ ਜਾਈਦਾ ਹੈ । ਪਰ ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਹ ਚਾਹੇ ਮੁੰਦ੍ਰਾ ਖਿੰਥਾ ਆਦਿਕ ਭੀ ਧਾਰੇ, ਫਿਰ ਭੀ ਉਹ ਜਨਮ-ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੧੩।

(੧੪, ੧੫, ੧੬) ਪ੍ਰਸ਼ਨ—ਇਹ ਜੀਵ ਕਿਵੇਂ ਐਸਾ ਬੱਝਾ ਪਿਆ ਹੈ ਕਿ ਸਪਣੀ ਮਾਇਆ ਇਸ ਨੂੰ ਖਾਈ ਜਾ ਰਹੀ ਹੈ, ਤੇ ਇਹ ਅੱਗੋਂ ਆਪਣੇ ਬਚਾਉ ਲਈ ਭੱਜ ਭੀ ਨਹੀਂ ਸਕਦਾ ? ।੧੪।

ਉੱਤਰ—ਮਨੁੱਖ ਖੋਟੀ ਮੱਤ ਦਾ ਸ਼ਿਕਾਰ ਹੋਇਆ ਰਹਿੰਦਾ ਹੈ, ਸਪਣੀ ਮਾਇਆ ਇਸ ਨੂੰ ਅੰਦਰੋਂ-ਅੰਦਰ ਖਾਈ ਜਾਂਦੀ ਹੈ, ਪਰ ਚਸਕਿਆਂ ਵਿਚੋਂ ਇਸ ਦਾ ਨਿਕਲਣ ਨੂੰ ਜੀ ਨਹੀਂ ਕਰਦਾ, ਚਸਕਿਆਂ ਦਾ ਇਹ ਹਨੇਰਾ ਇਸ ਨੂੰ ਚੰਗਾ ਲੱਗਦਾ ਹੈ । ਜੋ ਮਨੁੱਖ ਗੁਰੂ ਦੇ ਦੱਸੇ ਰਸਤੇ ਤੇ ਤੁਰਦਾ ਹੈ ਉਸ ਦਾ ਮਨ ਚਸਕਿਆਂ ਤੋਂ ਉੱਚਾ ਹੋ ਕੇ ਇਕ ਐਸੀ ਅਵਸਥਾ ਉਤੇ ਅੱਪੜਦਾ ਹੈ ਜਿਥੇ ਮਾਇਆ ਵਾਲੀ ਭਟਕਣ ਪੋਹ ਨਹੀਂ ਸਕਦੀ, ਜਿਥੇ ਮਾਇਆ ਦੇ ਫੁਰਨਿਆਂ ਵਲੋਂ, ਮਾਨੋ, ਸੁੰਞ ਹੋ ਜਾਂਦੀ ਹੈ । ਘਰ ਤਿਆਗ ਕੇ ਕਿਸੇ ਗੁਫ਼ਾ ਵਿਚ ਸਮਾਧੀ ਲਾਣ ਦੇ ਥਾਂ ਅਸੀ ਗ੍ਰਿਹਸਤ ਵਿਚ ਰਹਿੰਦੇ ਹੀ ਉਸ ਸਹਜ-ਗੁਫ਼ਾ ਵਿਚ ਬੈਠ ਕੇ ਸੁਨ-ਸਮਾਧੀ ਲਾਂਦੇ ਹਾਂ ।੧੫, ੧੬।

(੧੭, ੧੮) ਪ੍ਰਸ਼ਨ—ਜਦੋਂ ਸੁਮੇਰ ਪਰਬਤ ਤੇ ਤੁਸੀ ਸਾਨੂੰ ਮਿਲੇ ਸੀ, ਤਦੋਂ ਤਾਂ ਤੁਸਾਂ ਭੀ ਉਦਾਸੀ ਭੇਖ ਧਾਰਿਆ ਹੋਇਆ ਸੀ । ਜੇ 'ਹਾਟੀ ਬਾਟੀ' ਨੂੰ ਤਿਆਗਣਾ ਨਹੀਂ ਹੈ, ਤਾਂ ਤੁਸਾਂ ਘਰ ਕਿਉਂ ਛੱਡਿਆ ਸੀ ? ਇਸ ਸੰਸਾਰ-ਸਾਗਰ ਤੋਂ ਪਾਰ ਲੰਘਣ ਲਈ ਆਪਣੇ ਸਿੱਖਾਂ ਨੂੰ ਤੁਸੀ ਕੇਹੜਾ ਰਸਤਾ ਦੱਸਦੇ ਹੋ ? ।੧੭।

ਉੱਤਰ—ਅਸੀ ਤਾਂ ਤਦੋਂ ਗੁਰਮੁਖਾਂ ਨੂੰ ਲੱਭਣ ਵਾਸਤੇ ਘਰੋਂ ਨਿਕਲੇ ਸਾਂ । "ਦੁਤਰ ਸਾਗਰ" ਤੋਂ ਪਾਰ ਲੰਘਣ ਲਈ ਗ੍ਰਿਹਸਤ ਤਿਆਗਣ ਦੀ ਲੋੜ ਨਹੀਂ, ਮਨੁੱਖ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦਾ ਨਾਮ ਸਿਮਰਿਆਂ ਵਿਕਾਰਾਂ ਤੋਂ ਬਚ ਸਕਦਾ ਹੈ ।੧੮।

(੧੯, ੨੦) ਪ੍ਰਸ਼ਨ—ਦੁਨੀਆ ਵਿਚ ਰਹਿ ਕੇ ਮਾਇਆ ਦੇ ਪ੍ਰਭਾਵ ਤੋਂ ਬਚਣਾ ਇਉਂ ਹੀ ਬੜਾ ਔਖਾ ਹੈ ਜਿਵੇਂ ਕੋਈ ਮਨੁੱਖ ਦੰਦਾਂ ਤੋਂ ਬਿਨਾ ਲੋਹਾ ਚੱਬਣ ਦੀ ਕੋਸ਼ਿਸ਼ ਕਰੇ । ਹੇ ਨਾਨਕ ! ਤੂੰ ਆਪਣੀ ਜ਼ਿੰਦਗੀ ਕਿਵੇਂ ਪਲਟ ਲਈ ? ਮਨ ਦੀਆਂ ਆਸਾਂ ਤੇ ਮਨ ਦੇ ਫੁਰਨੇ ਤੂੰ ਕਿਵੇਂ ਮੁਕਾ ਲਏ ? ਰੱਬੀ ਪ੍ਰਕਾਸ਼ ਤੈਨੂੰ ਕਿਵੇਂ ਮਿਲ ਪਿਆ ? ।੧੯।

ਉੱਤਰ—ਮਾਇਆ ਦੀ ਚੋਟ ਤੋਂ ਬਚਣਾ ਹੈ ਤਾਂ ਲੋਹਾ ਚੱਬਣ ਸਮਾਨ ਬੜਾ ਔਖਾ । ਪਰ ਮੈਂ ਜਿਉਂ ਜਿਉਂ ਗੁਰੂ ਦੀ ਸਿੱਖਿਆ ਤੇ ਤੁਰਿਆ, ਮੇਰੇ ਮਨ ਦੀ ਭਟਕਣਾ ਮੁਕਦੀ ਗਈ । ਜਿਉਂ ਜਿਉਂ ਮੈਨੂੰ ਪ੍ਰਭੂ ਵਿਚ ਜੁੜਨ ਦਾ ਅਨੰਦ ਆਇਆ, ਮੇਰਾ ਮਨ ਪਰਚਦਾ ਗਿਆ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੇਰੇ ਮਨ ਦੇ ਫੁਰਨੇ ਤੇ ਦੁਨੀਆ ਵਾਲੀਆਂ ਆਸਾਂ ਮੁਕਦੀਆਂ ਗਈਆਂ । ਮੈਨੂੰ ਰੱਬੀ ਪ੍ਰਕਾਸ਼ ਲੱਭ ਪਿਆ, ਤੇ ਮਾਇਆ ਮੇਰੇ ਨੇੜੇ ਨਾਹ ਢੁਕ ਸਕੀ । ਇਹ ਸਭ ਪ੍ਰਭੂ ਦੀ ਆਪਣੀ ਮੇਹਰ ਸੀ ।੨੦।

ਨੋਟ :—ਧਰਮ ਨਾਲ ਸੰਬੰਧ ਰੱਖਣ ਵਾਲੇ ਲੋਕਾਂ ਦਾ ਇਹ ਸੁਭਾਉ ਹੀ ਬਣ ਗਿਆ ਹੈ ਕਿ ਉਹ ਸ੍ਰਿਸ਼ਟੀ ਦੀ ਉਤਪੱਤੀ ਬਾਰੇ ਪ੍ਰਸ਼ਨ ਭੀ ਧਰਮ ਵਿਚੋਂ ਹੀ ਹੱਲ ਕਰਨਾ ਚਾਹੁੰਦੇ ਹਨ । ਜੋਗੀਆਂ ਨੇ ਭੀ ਹੁਣ ਗੁਰੂ ਸਾਹਿਬ ਪਾਸੋਂ ਅਜੇਹੇ ਸਵਾਲ ਪੁੱਛਣੇ ਸ਼ੁਰੂ ਕਰ ਦਿੱਤੇ ।

(੨੧, ੨੨, ੨੩) ਪ੍ਰਸ਼ਨ—ਸ੍ਰਿਸ਼ਟੀ ਦੀ ਉਤਪੱਤੀ ਬਾਰੇ ਤੁਹਾਡਾ ਕੀਹ ਵੀਚਾਰ ਹੈ ? ਜਦੋਂ ਜਗਤ ਨਹੀਂ ਹੁੰਦਾ, ਤਦੋਂ ਨਿਰਗੁਣ-ਰੂਪ ਪ੍ਰਭੂ ਕਿਥੇ ਟਿਕਿਆ ਰਹਿੰਦਾ ਹੈ ? ਇਹ ਜੀਵ ਕਿਥੋਂ ਆਉਂਦਾ ਹੈ ? ਕਿਥੇ ਚਲਾ ਜਾਂਦਾ ਹੈ ?

ਨੋਟ :—ਇਹਨਾਂ ਪ੍ਰਸ਼ਨਾਂ ਦੇ ਨਾਲ ਹੋਰ ਸਾਧਾਰਨ ਪ੍ਰਸ਼ਨ ਭੀ ਜੋਗੀਆਂ ਨੇ ਪੁੱਛੇ :—ਗਿਆਨ ਪ੍ਰਾਪਤ ਕਰਨ ਦਾ ਕੀਹ ਸਾਧਨ ਹੈ ? ਮੌਤ ਦਾ ਡਰ ਕਿਵੇਂ ਦੂਰ ਹੋ ਸਕਦਾ ਹੈ ? ਕਾਮਾਦਿਕ ਵੈਰੀਆਂ ਨੂੰ ਕਿਵੇਂ ਜਿੱਤੀਦਾ ਹੈ ?

ਨੋਟ :—ਪਉੜੀ ਨੰ: ੨੧ ਅਤੇ ੨੨ ਵਿਚ ਛੇ ਛੇ ਤੁਕਾਂ ਹਨ । ਦੋਹਾਂ ਪਉੜੀਆਂ ਦੀਆਂ ਪਹਿਲੀਆਂ ਚਾਰ ਚਾਰ ਤੁਕਾਂ ਵਿਚ ਜੋਗੀਆਂ ਵਲੋਂ ਪ੍ਰਸ਼ਨ ਹਨ, ਤੇ ਅਖ਼ੀਰਲੀਆਂ ਦੋ ਦੋ ਤੁਕਾਂ ਵਿਚ ਸਤਿਗੁਰੂ ਜੀ ਵਲੋਂ ਸਾਧਾਰਨ ਜਿਹਾ ਉੱਤਰ ਹੈ, ਫਿਰ ਪਉੜੀ ਨੰ: ੨੩ ਵਿਚ ਵਿਸਥਾਰ ਨਾਲ ਉੱਤਰ ਦਿੱਤਾ ਗਿਆ ਹੈ ।

ਉੱਤਰ—ਸ੍ਰਿਸ਼ਟੀ ਦੀ ਉਤਪੱਤੀ ਦੀ ਵੀਚਾਰ ਤਾਂ ਹੈਰਾਨੀ ਹੀ ਹੈਰਾਨੀ ਪੈਦਾ ਕਰਦੀ ਹੈ, ਕੋਈ ਭੀ ਇਸ ਬਾਰੇ ਕੁਝ ਦੱਸ ਨਹੀਂ ਸਕਦਾ । ਜਦੋਂ ਜਗਤ ਨਹੀਂ ਸੀ ਤਦੋਂ ਪਰਮਾਤਮਾ ਆਪਣੇ ਆਪ ਵਿਚ ਟਿਕਿਆ ਹੋਇਆ ਸੀ । ਜਗਤ-ਰਚਨਾ ਹੋ ਜਾਣ ਤੇ ਇਹ ਜੀਵ ਪ੍ਰਭੂ ਦੇ ਹੁਕਮ ਵਿਚ ਹੀ ਇਥੇ ਆਉਂਦਾ ਹੈ ਤੇ ਹੁਕਮ ਅਨੁਸਾਰ ਹੀ ਇਥੋਂ ਤੁਰ ਪੈਂਦਾ ਹੈ ।

ਹੋਰ ਪ੍ਰਸ਼ਨਾਂ ਦੇ ਉੱਤਰ—ਗਿਆਨ ਪ੍ਰਾਪਤ ਕਰਨ ਦਾ ਅਸਲ ਸਾਧਨ ਇਹ ਹੈ ਕਿ ਮਨੁੱਖ ਸਤਿਗੁਰੂ ਦੀ ਸਰਨ ਪਏ । ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ ਅਦ੍ਰਿਸ਼ਟ ਪ੍ਰਭੂ ਵਿਚ ਲੀਨ ਹੋ ਸਕੀਦਾ ਹੈ, ਕਾਮਾਦਿਕ ਵੈਰੀਆਂ ਨੂੰ ਜਿੱਤ ਲਈਦਾ ਹੈ, ਤੇ ਮੌਤ ਦਾ ਡਰ ਪੋਹ ਨਹੀਂ ਸਕਦਾ ।

ਨੋਟ :—ਇਸ ਤੋਂ ਅਗਾਂਹ ਪਉੜੀ ਨੰ: ੪੨ ਤਕ ਪ੍ਰਸ਼ਨ-ਉੱਤਰ ਨਹੀਂ ਹਨ । ਸਤਿਗੁਰੂ ਜੀ ਆਪ ਹੀ ਆਪਣੇ ਮਤ ਦੀ ਵਿਆਖਿਆ ਕਰਦੇ ਹਨ ।

(੨੪) ਗੁਰ-ਸ਼ਬਦ ਦੀ ਬਰਕਤਿ ਨਾਲ ਮਨੁੱਖ ਨੂੰ ਯਕੀਨ ਬੱਝਦਾ ਹੈ ਕਿ ਇਹ ਸਾਰਾ ਜਗਤ-ਪਸਾਰਾ ਪ੍ਰਭੂ ਨੇ ਆਪਣੇ ਆਪ ਤੋਂ ਬਣਾਇਆ ਹੈ । ਇਸ ਉੱਚੀ ਆਤਮਕ ਅਵਸਥਾ ਤੇ ਅੱਪੜ ਕੇ ਉਹ ਮਨੁੱਖ ਸਭ ਜੀਵਾਂ ਵਿਚ

ਉਸੇ ਜੋਤਿ ਨੂੰ ਵੇਖਦਾ ਹੈ ਜੋ ਉਸ ਦੇ ਆਪਣੇ ਅੰਦਰ ਹੈ, ਸਭ ਜੀਵਾਂ ਨਾਲ ਦਇਆ-ਪ੍ਰੇਮ ਦਾ ਵਰਤਾਵ ਵਰਤਦਾ ਹੈ, ਤੇ ਉਸ ਦਾ ਆਪਣਾ ਹਿਰਦਾ-ਕੰਵਲ ਖਿੜਿਆ ਰਹਿੰਦਾ ਹੈ । ਬੱਸ ! ਇਹੀ ਹੈ ਅਸਲ ਜੋਗੀ ।

(੨੫) ਗੁਰ-ਸ਼ਬਦ ਵਿਚ ਟਿਕਿਆ ਰਹਿਣ ਵਾਲਾ ਮਨੁੱਖ ਸਦਾ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਸਦਾ ਭਟਕਣਾ ਵਿਚ ਪਿਆ ਰਹਿੰਦਾ ਹੈ, ਨਾਮ ਵਿਸਾਰਨ ਕਰਕੇ ਉਸ ਨੂੰ ਸਦਾ ਹਉਮੈ ਦੀ ਪੀੜ ਸਤਾਂਦੀ ਹੈ । ਇਸ ਤੋਂ ਖ਼ਲਾਸੀ ਹਾਸਲ ਕਰਨ ਦਾ ਇਕੋ ਇਕ ਗੁਰ-ਸ਼ਬਦ ਹੀ ਵਸੀਲਾ ਹੈ ।

(੨੬) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ ਕਈ ਕਿਸਮ ਦੇ ਵਿਕਾਰਾਂ ਵਾਲੇ ਭੈੜੇ ਰਸਤੇ ਪਿਆ ਰਹਿੰਦਾ ਹੈ, ਮੂੰਹੋਂ ਭੀ ਜਦੋਂ ਬੋਲਦਾ ਹੈ ਦੁਰਬਚਨ ਹੀ ਬੋਲਦਾ ਹੈ; ਇਸ ਤਰ੍ਹਾਂ ਉਹ ਸਦਾ ਘਾਟੇ ਵਾਲੇ ਰਾਹੇ ਹੀ ਤੁਰਦਾ ਹੈ ।

(੨੭) ਗੁਰੂ ਦੇ ਦੱਸੇ ਹੋਏ ਰਾਹ ਤੇ ਤੁਰਨ ਵਾਲਾ ਮਨੁੱਖ ਗੁਰ-ਸ਼ਬਦ ਦੀ ਸਹੈਤਾ ਨਾਲ ਆਪਣੇ ਇਸ ਅਮੋਘ ਮਨ ਨੂੰ ਸੁਧਾਰਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੁਆਰਾ ਉੱਚਾ ਆਤਮਕ ਜੀਵਨ ਬਣਾ ਕੇ ਪ੍ਰਭੂ ਵਿਚ ਹੀ ਇਕ-ਰੂਪ ਹੋ ਜਾਂਦਾ ਹੈ ।

(੨੮) ਗੁਰੂ ਦੇ ਸਨਮੁਖ ਹੋ ਕੇ ਮਨੁੱਖ ਜਿਉਂ ਜਿਉਂ ਗੁਰ-ਸ਼ਬਦ ਵਿਚ ਜੁੜਦਾ ਹੈ, ਇਸ ਦੀ ਸਮਝ ਉੱਚੀ ਹੁੰਦੀ ਜਾਂਦੀ ਹੈ, ਆਪਣੇ ਆਤਮਾ ਦੀ ਇਸ ਨੂੰ ਸੂਝ ਪੈ ਜਾਂਦੀ ਹੈ ਤੇ ਸੰਸਾਰ ਦੇ ਵਿਕਾਰਾਂ ਤੋਂ ਬਚ ਕੇ ਜੀਊਣ ਦੀ ਜਾਚ ਆ ਜਾਂਦੀ ਹੈ ।

(੨੯) ਗੁਰਮੁਖ ਮਨੁੱਖ ਘਰ-ਬਾਰੀ ਹੁੰਦਾ ਹੋਇਆ ਹੀ ਜ਼ਿੰਦਗੀ ਦੀ ਬਾਜ਼ੀ ਵਿਚ ਪੁਗ ਜਾਂਦਾ ਹੈ, ਕਿਉਂਕਿ ਸ਼ਬਦ ਦੀ ਸਹੈਤਾ ਨਾਲ ਉਹ ਪ੍ਰਭੂ ਦੀ ਪ੍ਰੇਮਾ-ਭਗਤੀ ਕਰਦਾ ਹੈ ਤੇ ਸੁਧ ਆਚਰਨ ਵਾਲਾ ਬਣਦਾ ਹੈ, ਉਸ ਦੇ ਅੰਦਰ ਹਉਮੈ (ਖ਼ੁਦਗ਼ਰਜ਼ੀ) ਨਹੀਂ ਰਹਿੰਦੀ ।

(੩੦) ਪਰਮਾਤਮਾ ਨੇ ਇਹ ਜਗਤ ਬਣਾਇਆ ਹੀ ਇਸ ਵਾਸਤੇ ਹੈ ਕਿ ਇਸ ਵਿਚ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਨਾਲ ਪਿਆਰ ਜੋੜ ਕੇ ਗੁਰਮੁਖ ਬਣਨ ਤੇ ਇਥੋਂ ਇੱਜ਼ਤ ਖੱਟ ਕੇ ਜਾਣ ।

(੩੧) ਗੁਰੂ ਦੇ ਸਨਮੁਖ ਹੋ ਕੇ ਮਨੁੱਖ ਨੂੰ ਇਹ ਸਮਝ ਆ ਜਾਂਦੀ ਹੈ ਕਿ ਇਥੇ ਗੁਣ ਗ੍ਰਹਿਣ ਕਰਨੇ ਹਨ ਅਤੇ ਵਿਕਾਰ ਤਿਆਗਣੇ ਹਨ; ਗੁਰਮੁਖ ਨੂੰ ਕਿਸੇ ਰਿੱਧੀ ਸਿੱਧੀ ਦੀ ਚਾਹ ਨਹੀਂ ਰਹਿ ਜਾਂਦੀ ।

(੩੨, ੩੩, ੩੪) ਜਿਉਂ ਜਿਉਂ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਇਸ ਦੀ ਹਉਮੈ (ਖ਼ੁਦਗ਼ਰਜ਼ੀ) ਦੂਰ ਹੁੰਦੀ ਹੈ, ਤੇ ਸਾਰੀ ਸ੍ਰਿਸ਼ਟੀ ਹੀ ਇਸ ਨੂੰ ਆਪਣੀ ਜਾਪਦੀ ਹੈ । ਪਰਮਾਤਮਾ ਨਾਲ ਮਿਲਾਪ ਦਾ ਵਸੀਲਾ ਹੀ ਇਹ ਹੈ ਕਿ ਉਸ ਦੀ ਯਾਦ ਵਿਚ ਜੁੜੀਏ, ਕਿਉਂਕਿ ਨਾਮ-ਸਿਮਰਨ ਵਿਚ ਜੁੜਿਆਂ ਹੀ ਪ੍ਰਭੂ ਦੇ ਗੁਣਾਂ ਨਾਲ ਜਾਣ-ਪਛਾਣ ਤੇ ਸਾਂਝ ਬਣਦੀ ਹੈ । ਪਰ ਨਾਮ ਦੀ ਇਹ ਦਾਤਿ ਸਿਰਫ਼ ਗੁਰੂ ਪਾਸੋਂ ਮਿਲਦੀ ਹੈ । ਕੋਈ ਆਪਣੇ ਆਪ ਨੂੰ ਜੋਗੀ ਅਖਵਾਏ ਚਾਹੇ ਸੰਨਿਆਸੀ, ਜੋ ਗੁਰੂ ਦੇ ਸ਼ਬਦ ਵਿਚ ਨਹੀਂ ਜੁੜਿਆ ਉਹ ਮਾਇਆ-ਜਾਲ ਵਿਚ ਹੀ ਫਸਿਆ ਰਿਹਾ ।

(੩੫) ਗੁਰੂ ਦੇ ਸਨਮੁਖ ਰਹਿ ਕੇ ਮਨੁੱਖ ਜਿਉਂ ਜਿਉਂ ਪ੍ਰਭੂ ਦੀ ਸੁਰਤਿ ਜੋੜਦਾ ਹੈ ਉਸ ਦਾ ਮਨ ਪ੍ਰਭੂ ਦੀ ਯਾਦ ਵਿਚ ਗਿੱਝ ਜਾਂਦਾ ਹੈ, ਤੇ ਵਿਕਾਰਾਂ ਦੀ ਸੱਟ ਨਹੀਂ ਖਾਂਦਾ ।

(੩੬) ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕੀਤਿਆਂ ਹੀ ਮਨੁੱਖ ਦਾ ਮਨ ਨਾਮ ਵਿਚ ਅਡੋਲ ਰਹਿ ਸਕਦਾ ਹੈ । ਆਪਾ ਗੁਰੂ ਦੇ ਅਰਪਨ ਕਰਨਾ ਹੀ ਅਸਲ ਦਾਨ ਹੈ, ਗੁਰ-ਤੀਰਥ ਵਿਚ ਚੁੱਭੀ ਲਾਉਣੀ ਹੀ ਅਸਲ ਤੀਰਥ-ਇਸ਼ਨਾਨ ਹੈ । ਅਜਿਹਾ ਮਨੁੱਖ ਹੋਰਨਾਂ ਨੂੰ ਭੀ ਪ੍ਰਭੂ-ਚਰਨਾਂ ਵਿਚ ਜੋੜਦਾ ਹੈ ।

(੩੭) ਗੁਰੂ ਦੇ ਹੁਕਮ ਵਿਚ ਤੁਰਨਾ ਹੀ ਸਭ ਧਰਮ-ਪੁਸਤਕਾਂ ਦਾ ਗਿਆਨ ਹੈ । ਗੁਰੂ ਦੇ ਹੁਕਮ ਵਿਚ ਤੁਰ ਕੇ ਮਨੁੱਖ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਭੇਦ ਸਮਝ ਲੈਂਦਾ ਹੈ, ਇਸ ਵਾਸਤੇ ਉਹ ਦੂਜਿਆਂ ਨਾਲ ਵੈਰ-ਵਿਰੋਧ ਰੱਖਣਾ ਉੱਕਾ ਹੀ ਭੁਲਾ ਦੇਂਦਾ ਹੈ । ਬੱਸ ! ਰੱਬ ਨੂੰ ਪਛਾਣਿਆ ਹੀ ਉਸੇ ਨੇ ਹੈ (ਰੱਬ ਨਾਲ ਸਾਂਝ ਪਾਈ ਹੀ ਉਸੇ ਨੇ ਹੈ) ਜੋ ਗੁਰੂ ਦੇ ਹੁਕਮ ਵਿਚ ਤੁਰਿਆ ਹੈ ।

(੩੮) ਜਿਤਨਾ ਚਿਰ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਨਹੀਂ ਤੁਰਦਾ, ਇਸ ਦਾ ਮਨ ਮਾਇਆ ਦੇ ਮੋਹ (ਲਾਲਚ) ਦੀਆਂ ਸੱਟਾਂ ਖਾਂਦਾ ਰਹਿੰਦਾ ਹੈ, ਕੋਈ ਭੀ ਹੋਰ ਘਾਲ-ਕਮਾਈ ਮਨੁੱਖ ਨੂੰ ਇਸ ਮਾਰ ਤੋਂ ਬਚਾ ਨਹੀਂ ਸਕਦੀ ।

(੩੯) ਜਿਸ ਮਨੁੱਖ ਨੂੰ ਸਤਿਗੁਰੂ ਮਿਲ ਪੈਂਦਾ ਹੈ ਉਹ ਆਪਣੇ ਤਨ ਨੂੰ ਸੋਹਣੀ ਜਿਹੀ ਹੱਟੀ ਤੇ ਮਨ ਨੂੰ ਵਪਾਰੀ ਬਣਾ ਕੇ ਮਾਇਆ ਦੇ ਮੋਹ ਵਲੋਂ ਅਡੋਲ ਰਹਿ ਕੇ ਨਾਮ ਦਾ ਵਣਜ ਵਣਜਦਾ ਹੈ । ਇਸ ਤਰ੍ਹਾਂ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਪਾ ਕੇ ਉਹ ਸੰਸਾਰ-ਰੂਪ "ਦੁਤਰ ਸਾਗਰ" ਤੋਂ ਪਾਰ ਲੰਘ ਜਾਂਦਾ ਹੈ ।

(੪੦) ਰਾਵਣ ਸੀਤਾ ਜੀ ਨੂੰ ਸਮੁੰਦਰੋਂ ਪਾਰ ਲੰਕਾ ਵਿਚ ਲੈ ਗਿਆ ਸੀ, ਸ੍ਰੀ ਰਾਮਚੰਦ੍ਰ ਜੀ ਨੇ ਸਮੁੰਦਰ ਉਤੇ ਪੁਲ ਬੱਧਾ, ਦੈਂਤਾਂ ਨੂੰ ਮਾਰਿਆ, ਲੰਕਾ ਲੁੱਟੀ ਤੇ ਸੀਤਾ ਜੀ ਨੂੰ ਛੁਡਾ ਕੇ ਲਿਆਂਦਾ । ਘਰ ਦੇ ਭੇਤੀ ਭਭੀਖਣ ਦੇ ਦੱਸੇ ਹੋਏ ਭੇਤ ਨੇ ਇਸ ਸਾਰੀ ਮੁਹਿੰਮ ਵਿਚ ਬੜੀ ਸਹੈਤਾ ਦਿੱਤੀ ।

ਇਸੇ ਤਰ੍ਹਾਂ, ਮਾਇਆ-ਵੇੜ੍ਹੇ ਮਨ ਨੇ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਤੋਂ ਵਿਛੋੜ ਦਿੱਤਾ ਹੋਇਆ ਹੈ । ਦੋਹਾਂ ਦੇ ਵਿਚਕਾਰ ਸੰਸਾਰ-ਸਮੁੰਦਰ ਦੀ ਵਿੱਥ ਬਣੀ ਪਈ ਹੈ । ਪਰਮਾਤਮਾ ਨੇ ਜਗਤ ਵਿਚ ਗੁਰੂ ਘਲਿਆ । ਗੁਰੂ, ਮਾਨੋ, ਪੁਲ ਬਣ ਗਿਆ । ਜਿਸ ਜੀਵ-ਇਸਤ੍ਰੀ ਨੂੰ ਗੁਰੂ ਮਿਲਿਆ, ਉਸ ਦੀ ਪ੍ਰਭੂ-ਪਤੀ ਨਾਲੋਂ ਵਿੱਥ ਮਿਟ ਗਈ । ਗੁਰੂ ਨੇ ਘਰ ਦਾ ਭੇਤ ਸਮਝਾਇਆ ਕਿ ਕਿਵੇਂ ਮਨ ਵਿਕਾਰਾਂ ਵਿਚ ਫਸਾਂਦਾ ਹੈ । ਸੋ, ਗੁਰੂ-ਸਰਨ ਆ ਕੇ ਲੱਖਾਂ ਪੱਥਰ-ਦਿਲ ਜੀਵ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਹਨ ।

(੪੧) ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਖੋਟੇ ਤੇ ਖਰੇ ਕੰਮਾਂ ਦਾ ਭੇਤੀ ਹੋ ਜਾਂਦਾ ਹੈ, ਇਸ ਵਾਸਤੇ ਉਹ ਖੋਟੇ ਕੰਮਾਂ ਵਿਚ ਫਸਦਾ ਨਹੀਂ; ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਉਸ ਦੀ ਸੁਰਤਿ ਟਿਕੀ ਰਹਿੰਦੀ ਹੈ, ਜਿਸ ਦੀ ਬਰਕਤਿ ਦਾ ਸਦਕਾ ਕੋਈ ਵਿਕਾਰ ਉਸ ਦੇ ਜੀਵਨ-ਸ਼ਫਰ ਵਿਚ ਰੁਕਾਵਟ ਨਹੀਂ ਪਾ ਸਕਦਾ ।

(੪੨) ਹਉਮੈ ਅਤੇ ਹਰਿ-ਨਾਮ ਇਕੱਠੇ ਨਹੀਂ ਰਹਿ ਸਕਦੇ । ਜੋ ਮਨੁੱਖ ਸਤਿਗੁਰੂ ਦੀ ਸਰਨ ਪੈਂਦਾ ਹੈ, ਉਹ ਗੁਰ-ਸ਼ਬਦ ਵਿਚ ਮਨ ਜੋੜ ਕੇ ਅੰਦਰੋਂ ਹਉਮੈ (ਖ਼ੁਦਗਰਜ਼ੀ) ਦੂਰ ਕਰ ਲੈਂਦਾ ਹੈ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਉਸ ਨੂੰ ਸਾਰੇ ਸੰਸਾਰ ਵਿਚ ਹੀ ਪਰਮਾਤਮਾ ਦੀ ਜੋਤਿ ਦਿੱਸਦੀ ਹੈ ।

ਨੋਟ :—ਇਸ ਤੋਂ ਅਗਾਂਹ ਫਿਰ ਪ੍ਰਸ਼ਨ-ਉੱਤਰ ਚੱਲ ਪੈਂਦੇ ਹਨ ।

(੪੩, ੪੪) ਪ੍ਰਸ਼ਨ—ਮਨੁੱਖ ਕਿਸ ਆਸਰੇ ਜੀਊਂਦਾ ਰਹਿ ਸਕਦਾ ਹੈ ? ਮਨੁੱਖ ਕਿਸ ਦੀ ਸਿੱਖਿਆ ਉਤੇ ਤੁਰੇ ਕਿ 'ਦੁਤਰ ਸਾਗਰ' ਦੁਨੀਆ ਵਿਚ ਰਹਿੰਦਾ ਹੋਇਆ ਭੀ ਮਾਇਆ ਦੇ ਮੋਹ ਤੋਂ ਨਿਰਲੇਪ ਰਹਿ ਸਕੇ ?

ਉੱਤਰ—ਜੀਵਨ ਸੁਆਸਾਂ ਦੇ ਆਸਰੇ ਟਿਕਿਆ ਰਹਿੰਦਾ ਹੈ । ਜੇ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਆਪਣੀ ਸੁਰਤਿ ਜੋੜੀ ਰੱਖੇ, ਪਰਮਾਤਮਾ ਦੇ ਗੁਣ ਚੇਤੇ ਰੱਖਦਾ ਰਹੇ, ਤਾਂ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ, ਕਿਉਂਕਿ ਗੁਰ-ਸ਼ਬਦ ਨਾਲ ਮਨੁੱਖ ਦੀ ਹਉਮੈ-ਅੱਗ ਸੜ ਜਾਂਦੀ ਹੈ ।

(੪੫, ੪੬, ੪੭) ਮਨੁੱਖ ਦੇ ਅੰਦਰ ਰੱਬੀ ਜੋਤਿ ਵੱਸ ਰਹੀ ਹੈ ਜੋ ਪਿਆਰ ਕੋਮਲਤਾ ਤੇ ਸ਼ਾਂਤੀ ਦਾ ਪੁੰਜ ਹੈ; ਪਰ ਮਾਇਆ ਦੀ ਮਮਤਾ ਦੇ ਕਾਰਨ ਇਸ ਜੀਵ ਨੂੰ ਤ੍ਰਿਸ਼ਨਾ ਦੀ ਅੱਗ ਨੇ ਘੇਰਿਆ ਹੋਇਆ ਹੈ, ਇਸ ਅੱਗ ਵਿਚ ਜੀਵ ਸੜਦਾ ਹੈ ਤੇ ਭਟਕਦਾ ਹੈ । ਅਹੰਕਾਰ ਵਿਚ ਫਸ ਕੇ ਜੀਵ ਦੂਜਿਆਂ ਨਾਲ ਖਰ੍ਹਵਾ ਸਲੂਕ ਕਰਦਾ ਹੈ, ਇਸ ਖਰ੍ਹਵਾ-ਪਨ ਦੇ ਕਾਰਨ ਜੀਵਨ ਦੁਖਦਾਈ ਹੋ ਜਾਂਦਾ ਹੈ, ਮਾਨੋ, ਜੀਵ ਨੂੰ ਲੋਹਾ ਚੱਬਣਾ ਪੈ ਰਿਹਾ ਹੈ ।

ਨੋਟ :—ਜੋਗੀ ਗੁਰੂ ਨਾਨਕ ਦੇਵ ਜੀ ਪਾਸੋਂ ਇਸ ਅਵਸਥਾ ਬਾਰੇ ਰਮਜ਼-ਭਰੇ ਸਵਾਲ ਪੁੱਛਦੇ ਹਨ—

ਪ੍ਰਸ਼ਨ—ਮੋਮ ਦੇ ਦੰਦਾਂ ਨਾਲ ਲੋਹਾ ਕਿਵੇਂ ਚੱਬਿਆ ਜਾਏ ?

ਬਰਫ਼ ਦੇ ਘਰ ਦੇ ਦੁਆਲੇ ਜੇ ਅੱਗ ਦਾ ਚੋਲਾ ਪਾਇਆ ਹੋਇਆ ਹੋਵੇ, ਤਾਂ ਕੇਹੜੀ ਗੁਫ਼ਾ ਵਰਤੀਏ, ਜਿਥੇ ਉਹ ਬਰਫ਼ ਪੱਘਰ ਨਾਹ ਜਾਏ ? ।੪੫।

ਉੱਤਰ—ਰੱਬੀ ਕੋਮਲਤਾ ਤੇ ਸ਼ਾਂਤੀ ਬਰਫ਼ ਸਮਾਨ ਹੈ, ਇਸ ਨੂੰ ਤ੍ਰਿਸ਼ਨਾ ਦੀ ਅੱਗ ਤੋਂ ਬਚਾਣ ਲਈ ਇਕੋ ਹੀ ਤਰੀਕਾ ਹੈ ਕਿ ਮਨੁੱਖ ਗੁਰੂ ਦੀ ਰਜ਼ਾ ਵਿਚ ਤੁਰੇ, ਤੇ ਹਰ ਥਾਂ ਇਕ ਪਰਮਾਤਮਾ ਨੂੰ ਹੀ ਵੇਖੇ । ਗੁਰੂ ਦੀ ਰਜ਼ਾ ਦੇ ਅੰਦਰ ਰਹਿਣਾ ਇਕ ਐਸੀ ਗੁਫ਼ਾ ਹੈ ਜਿਥੇ ਤ੍ਰਿਸ਼ਨਾ ਦੀ ਅੱਗ ਅੰਦਰਲੀ ਆਤਮਕ ਸ਼ਾਂਤੀ ਨੂੰ ਮੁਕਾ ਨਹੀਂ ਸਕਦੀ ।

ਜਿਉਂ ਜਿਉਂ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਤਿਉਂ ਤਿਉਂ ਉਸ ਦਾ ਅਹੰਕਾਰ ਵਧਦਾ ਹੈ; ਦੂਜਿਆਂ ਨਾਲ ਰੁੱਖਾ ਸਲੂਕ ਕਰਦਾ ਹੈ, ਤੇ ਚਾਰ ਚੁਫੇਰਿਓਂ ਆਪਣੇ ਵਾਸਤੇ ਰੁੱਖਾ-ਪਨ ਸਹੇੜਦਾ ਹੈ ਜੋ ਇਸ ਨੂੰ ਦੁਖੀ ਕਰਦਾ ਹੈ । ਇਸ ਦਾ ਇਲਾਜ ਇਹੀ ਹੈ ਕਿ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਆਪਣਾ ਮਨ ਜੋੜੇ; ਸ਼ਬਦ ਦੀ ਬਰਕਤਿ ਨਾਲ ਜਿਉਂ ਜਿਉਂ ਹਉਮੈ-ਅਹੰਕਾਰ ਮਿਟੇਗਾ, ਜਗਤ ਵਲੋਂ ਭੀ ਖਰ੍ਹਵਾ ਸਲੂਕ ਨਹੀਂ ਹੋਵੇਗਾ । ਇਸ ਤਰ੍ਹਾਂ ਆਪਣੇ ਅੰਦਰਲਾ ਨਵਾਂ ਪੈਦਾ ਹੋਇਆ ਪਿਆਰ ਬਾਹਰਲੇ ਖਰ੍ਹਵੇ-ਪਨ ਨੂੰ ਮੁਕਾ ਦੇਵੇਗਾ । ਇਹੀ ਹੈ ਮੋਮ ਦੇ ਦੰਦਾਂ ਨਾਲ ਲੋਹੇ ਨੂੰ ਚੱਬਣਾ ।੪੬।

ਸਤਿਗੁਰੂ ਦੇ ਸ਼ਬਦ ਦੀ ਸਹੈਤਾ ਨਾਲ ਪਰਮਾਤਮਾ ਦਾ ਅਦਬ ਹਿਰਦੇ ਵਿਚ ਟਿਕਾਇਆਂ ਮਨੁੱਖ ਦਾ ਤਨ ਮਨ ਠੰਢਾ-ਠਾਰ ਹੋ ਜਾਂਦਾ ਹੈ, ਇਸ ਸੀਤਲਤਾ ਦੀ ਬਰਕਤਿ ਨਾਲ ਉਹ ਕਾਮ ਕ੍ਰੋਧ ਅਹੰਕਾਰ ਤੇ ਤ੍ਰਿਸ਼ਨਾ ਦੀ ਅੱਗ ਮੁਕ ਜਾਂਦੇ ਹਨ ਜੋ ਇਸ ਦੇ ਜੀਵਨ ਨੂੰ ਦੁਖੀ ਬਣਾ ਰਹੇ ਸਨ ।੪੭।

ਨੋਟ :—ਉਸ ਚਰਚਾ ਨੂੰ ਜਾਰੀ ਰੱਖਦੇ ਹੋਏ ਜੋਗੀਆਂ ਨੇ ਫਿਰ ਰਮਜ਼-ਭਰੇ ਤਰੀਕੇ ਨਾਲ ਪੁਛਿਆ ਕਿ (੪੮ ਤੋਂ ੪੯)

(੧) ਉਹ ਕੇਹੜਾ ਵਸੀਲਾ ਹੈ ਜਿਸ ਨਾਲ ਬਰਫ਼ ਦਾ ਘਰ ਚੰਦ੍ਰਮਾ ਆਪਣਾ ਪ੍ਰਭਾਵ ਪਾਈ ਰੱਖੇ ? ਅਤੇ

(੨) ਕਿਸ ਤਰ੍ਹਾਂ ਸੂਰਜ ਤਪਿਆ ਰਹੇ ?

ਭਾਵ— (੧) ਕਿਸ ਤਰ੍ਹਾਂ ਮਨੁੱਖ ਦੇ ਮਨ ਵਿਚ ਸਦਾ ਠੰਢ-ਸ਼ਾਂਤੀ ਬਣੀ ਰਹਿ ਸਕਦੀ ਹੈ ?

(੨) ਕਿਵੇਂ ਮਨ ਵਿਚ ਗਿਆਨ ਦਾ ਪ੍ਰਕਾਸ਼ ਸਦਾ ਬਣਿਆ ਰਹਿ ਸਕਦਾ ਹੈ ?

(੩) ਕਿਸ ਤਰੀਕੇ ਨਾਲ ਮੌਤ ਦਾ ਸਹਿਮ ਮਨੁੱਖ ਦੇ ਦਿਲ ਤੋਂ ਦੂਰ ਹੋਵੇ ? ।੪੮।

ਉੱਤਰ :—ਜਿਉਂ ਜਿਉਂ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਟਿਕਾਂਦਾ ਹੈ, ਇਸ ਦੇ ਅੰਦਰ ਸ਼ਾਂਤੀ ਪੈਦਾ ਹੁੰਦੀ ਹੈ, ਤੇ ਸ਼ਾਂਤ ਹਿਰਦੇ ਵਿਚ ਗਿਆਨ ਦਾ ਸੂਰਜ ਚੜ੍ਹਿਆਂ ਮਨੁੱਖ ਦੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ।

ਗੁਰ-ਸ਼ਬਦ ਦੀ ਬਰਕਤਿ ਨਾਲ ਜਦੋਂ ਮਨੁੱਖ ਪ੍ਰਭੂ ਦੀ ਯਾਦ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਂਦਾ ਹੈ ਤਾਂ ਪ੍ਰਭੂ ਇਸ ਨੂੰ 'ਦੁਤਰ ਸਾਗਰ' ਤੋਂ ਪਾਰ ਲੰਘਾ ਲੈਂਦਾ ਹੈ । ਸਤਿਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਬਣਾਇਆਂ ਮਨ ਹਰ ਵੇਲੇ ਪ੍ਰਭੂ-ਚਰਨਾਂ ਵਿਚ ਲੀਨ ਰਹਿਣ ਕਰ ਕੇ ਮੌਤ ਦਾ ਸਹਿਮ ਵਿਆਪਦਾ ਨਹੀਂ ।੪੯।

ਨੋਟ :—ਅਗਲੀਆਂ ਪੰਜ ਪਉੜੀਆਂ ਵਿਚ ਪ੍ਰਭੂ ਦੀ ਯਾਦ ਦੀ ਮਹੱਤਤਾ ਉਤੇ ਹੀ ਜ਼ੋਰ ਦੇਂਦੇ ਹਨ :—

ਪ੍ਰਭੂ ਦਾ ਨਾਮ ਸਿਮਰਿਆਂ ਮੇਰ-ਤੇਰ ਵਾਲਾ ਸੁਭਾਉ ਦੂਰ ਹੋ ਜਾਂਦਾ ਹੈ, ਮਨੁੱਖ ਦੇ ਅੰਦਰ ਰੱਬੀ ਜੀਵਨ ਦੀ ਇਕ ਐਸੀ ਲਹਿਰ ਚੱਲ ਪੈਂਦੀ ਹੈ ਕਿ ਜੀਵ ਦਾ ਪ੍ਰਭੂ ਨਾਲ ਮਿਲਾਪ ਸਦਾ ਲਈ ਪੱਕਾ ਹੋ ਜਾਂਦਾ ਹੈ ।੫੦।

ਨਾਮ-ਸਿਮਰਨ ਦੀ ਬਰਕਤਿ ਨਾਲ ਮਨੁੱਖ ਨੂੰ ਇਹ ਸਮਝ ਪੈ ਜਾਂਦੀ ਹੈ ਕਿ ਪਰਮਾਤਮਾ ਹਰੇਕ ਘਟ ਵਿਚ ਮੌਜੂਦ ਭੀ ਹੈ ਤੇ ਫਿਰ ਭੀ ਉਸ ਉਤੇ ਮਾਇਆ ਦਾ ਦਬਾਉ ਨਹੀਂ ਪੈਂਦਾ । ਇਸ ਨਿਸਚੇ ਨਾਲ ਜਿਉਂ ਜਿਉਂ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਉਹ ਆਪ ਭੀ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ ।੫੧।

ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਸ ਉਪਰ ਦੱਸੀ ਨਿਰਲੇਪ ਤੇ ਅਫੁਰ ਅਵਸਥਾ ਵਾਲਾ ਜੀਵਨ ਜੀਵਿਆਂ ਹੀ ਇਸ ਅਵਸਥਾ ਦੀ ਸਮਝ ਪੈ ਸਕਦੀ ਹੈ । ਇਸ ਅਵਸਥਾ ਵਿਚ ਟਿਕੇ ਹੋਏ ਬੰਦੇ ਪਰਮਾਤਮਾ ਵਰਗੇ ਹੀ ਹੋ ਜਾਂਦੇ ਹਨ ।੫੨।

ਸਿਮਰਨ ਦੀ ਬਰਕਤਿ ਨਾਲ ਮਨੁੱਖ ਨੂੰ ਪਰਮਾਤਮਾ ਆਪਣੇ ਅੰਗ-ਸੰਗ ਤੇ ਸਭ ਵਿਚ ਵਿਆਪਕ ਦਿੱਸ ਪੈਂਦਾ ਹੈ, ਨਿਰਲੇਪ ਅਵਸਥਾ ਉਸ ਦੇ ਅੰਦਰ ਇਤਨੀ ਬਲ ਵਾਲੀ ਹੋ ਜਾਂਦੀ ਹੈ ਕਿ ਕੋਈ ਭੀ ਹੋਰ ਫੁਰਨਾ ਉਥੇ ਆ ਨਹੀਂ ਸਕਦਾ, ਉਸ ਦੇ ਇੰਦ੍ਰਿਆਂ ਦੀ ਮਾਇਕ ਪਦਾਰਥਾਂ ਵਲ ਦੌੜ ਮਿਟ ਜਾਂਦੀ ਹੈ ।੫੩।

ਸਿਫ਼ਤਿ-ਸਾਲਾਹ ਦੀ ਬਾਣੀ ਮਨੁੱਖ ਨੂੰ ਪਰਮਾਤਮਾ ਵਿਚ ਜੋੜੀ ਰਖਦੀ ਹੈ, ਇਸ ਬਾਣੀ ਦੀ ਸਹੈਤਾ ਨਾਲ ਗੁਰਮੁਖਿ ਆਪ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਤੇ ਹੋਰਨਾਂ ਨੂੰ 'ਦੁਤਰ ਸਾਗਰ' ਤੋਂ ਪਾਰ ਲੰਘਾਂਦਾ ਹੈ ।੫੪।

(੫੫, ੫੬, ੫੭) ਪ੍ਰਸ਼ਨ—ਭੈੜੀ ਮੱਤੇ ਲੱਗ ਕੇ ਮਨੁੱਖ ਲੋਕਾਂ ਵਿਚ ਇੱਜ਼ਤ-ਇਤਬਾਰ ਗਵਾ ਲੈਂਦਾ ਹੈ, ਦੁਨੀਆ ਦੇ ਵਿਕਾਰਾਂ ਵਿਚ ਫਸਿਆ ਹੋਣ ਕਰਕੇ ਮੌਤ ਤੋਂ ਭੀ ਹਰ ਵੇਲੇ ਸਹਿਮਿਆ ਰਹਿੰਦਾ ਹੈ; ਇਹੋ ਜਿਹੀਆਂ ਸੱਟਾਂ ਸਦਾ ਖਾਂਦਾ ਹੈ ਦੁਖੀ ਹੁੰਦਾ ਹੈ, ਫਿਰ ਭੀ ਇਸ ਨੂੰ ਜੀਵਨ ਦੇ ਸਹੀ ਰਸਤੇ ਦੀ ਸਮਝ ਨਹੀਂ ਪੈਂਦੀ । ਇਸ ਨੂੰ ਕਿਵੇਂ ਸਮਝ ਆਵੇ, ਤੇ ਭੈੜੀ ਮਤਿ ਤੋਂ ਇਸ ਦੀ ਕਿਵੇਂ ਖ਼ਲਾਸੀ ਹੋਵੇ ? ।੫੫।

ਉੱਤਰ—ਗੁਰੂ ਦੀ ਸਰਨ ਪੈ ਕੇ, ਗੁਰੂ ਦਾ ਸ਼ਬਦ ਵਿਚਾਰਿਆਂ ਭੈੜੀ ਮਤਿ ਦੂਰ ਹੋ ਜਾਂਦੀ ਹੈ, ਅਜੇਹਾ ਮਨੁੱਖ ਵਿਕਾਰਾਂ ਵਿਚ ਪੈਣ ਦੇ ਥਾਂ ਨਾਮ-ਧਨ ਖੱਟ ਕੇ ਆਪ 'ਦੁਤਰ ਸਾਗਰ' ਤੋਂ ਪਾਰ ਲੰਘਦਾ ਹੈ ਤੇ ਹੋਰਨਾਂ ਨੂੰ ਇਸ ਰਸਤੇ ਦੀ ਸੂਝ ਦੇਂਦਾ ਹੈ; ਉਸ ਨੂੰ ਹਰ ਪਾਸੇ ਹੀ ਪ੍ਰਭੂ ਹੀ ਪ੍ਰਭੂ ਵਿਆਪਕ ਦਿੱਸਦਾ ਹੈ ।੫੬,੫੭।

(੫੮, ੫੯, ੬੦) ਪ੍ਰਸ਼ਨ—ਜਿਸ ਸ਼ਬਦ ਦੀ ਬਾਬਤ ਤੁਸੀ ਆਖਦੇ ਹੋ ਕਿ ਉਸ ਦੀ ਰਾਹੀਂ ਸੰਸਾਰ-ਸਮੁੰਦਰ ਤਰੀਦਾ ਹੈ ਉਸ ਸ਼ਬਦ ਦਾ ਨਿਵਾਸ ਕਿੱਥੇ ਹੈ ?

ਇਹ ਸੁਆਸ, ਜੋ ਬਾਹਰ ਵਲ ਕੱਢਿਆਂ ਹਵਾ ਦਸ ਉਂਗਲ ਦੇ ਫ਼ਾਸਲੇ ਤਕ ਬਾਹਰ ਜਾਂਦੀ ਹੈ, ਇਸ ਦਸ-ਉਂਗਲ-ਪ੍ਰਮਾਣ ਸੁਆਸ ਕਿਸ ਦੇ ਆਸਰੇ ਹਨ ? ।੫੮।

ਉੱਤਰ—ਪ੍ਰਭੂ ਅਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਇੱਕ-ਰੂਪ ਹੀ ਹਨ, ਮੈਂ ਜਿੱਧਰ ਵੇਖਦਾ ਹਾਂ ਸ਼ਬਦ ਹੀ ਸ਼ਬਦ ਹੈ । ਤੇ, ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ ਉਸ ਦੇ ਹਿਰਦੇ ਵਿਚ ਇਹ ਸ਼ਬਦ ਵੱਸਦਾ ਹੈ । ਜੋ ਮਨੁੱਖ ਇਸ ਸ਼ਬਦ ਨੂੰ ਪਛਾਣ ਲੈਂਦਾ ਹੈ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ, ਉਸ ਦੇ ਅੰਦਰੋਂ ਮੇਰ-ਤੇਰ ਮਿਟ ਜਾਂਦੀ ਹੈ ।

ਇਹ ਸਿਫ਼ਤਿ-ਸਾਲਾਹ ਦਾ ਸ਼ਬਦ ਹੀ, ਪ੍ਰਭੂ ਦਾ ਨਾਮ ਹੀ, ਗੁਰਮੁਖਿ ਦੇ ਸੁਆਸਾਂ ਦਾ ਆਸਰਾ ਹੈ, ਗੁਰਮੁਖਿ ਸੁਆਸ ਸੁਆਸ ਪ੍ਰਭੂ ਨੂੰ ਚੇਤੇ ਰੱਖਦਾ ਹੈ । ਗੁਰਮੁਖਿ ਮਨੁੱਖ ਨੂੰ ਆਪਣੇ ਸਰੂਪ ਦੀ ਸਮਝ ਬਖ਼ਸ਼ਦਾ ਹੈ । ਗੁਰਮੁਖਿ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਪ੍ਰਭੂ ਦਾ ਮਿਲਾਪ ਇੜਾ ਪਿੰਗਲਾ ਸੁਖਮਨਾ ਦੇ ਅੱਭਿਆਸ ਤੋਂ ਉਤਾਂਹ ਹੈ, ਪ੍ਰਭੂ ਵਿਚ ਤਾਂ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਲੀਨ ਹੋ ਸਕੀਦਾ ਹੈ ।੫੯, ੬੦।

ਨੋਟ :—ਪਉੜੀ ਨੰ: ੬੧ ਵਿਚ ਦੋ ਵਾਰੀ ਪ੍ਰਸ਼ਨ ਕੀਤੇ ਹਨ, ਤੇ ਇਸੇ ਵਿਚ ਹੀ ਉੱਤਰ ਭੀ ਦੇ ਦਿੱਤੇ ਹਨ । ਪਉੜੀ ਨੰ: ੬੨ ਅਤੇ ੬੩ ਵਿਚ ਉਹਨਾਂ ਉੱਤਰਾਂ ਦਾ ਹੋਰ ਵਿਸਥਾਰ ਹੈ ।

(੬੧, ੬੨, ੬੩) ਪ੍ਰਸ਼ਨ—ਪ੍ਰਾਣਾਂ ਦਾ ਆਸਰਾ ਕੀਹ ਹੈ ? ਅਤੇ, ਗਿਆਨ ਦੀ ਪ੍ਰਾਪਤੀ ਦਾ ਕੇਹੜਾ ਸਾਧਨ ਹੈ ?

ਉੱਤਰ—ਸਤਿਗੁਰੂ ਦਾ ਸ਼ਬਦ ਹੀ ਗੁਰਮੁਖਿ ਦੇ ਪ੍ਰਾਣਾਂ ਦਾ ਆਸਰਾ ਹੈ ।

ਪ੍ਰਸ਼ਨ—ਉਹ ਕੇਹੜੀ ਮੱਤ ਹੈ ਜਿਸ ਦੀ ਰਾਹੀਂ ਮਨ ਸਦਾ ਟਿਕਿਆ ਰਹਿ ਸਕਦਾ ਹੈ ?

ਉੱਤਰ—ਗੁਰੂ ਤੋਂ ਜੋ ਮੱਤ ਮਿਲਦੀ ਹੈ ਉਸ ਨਾਲ ਮਨ ਅਡੋਲ ਹੋ ਜਾਂਦਾ ਹੈ, ਚਾਹੇ ਸੁਖ ਮਿਲੇ ਤੇ ਚਾਹੇ ਦੁੱਖ ਵਾਪਰੇ ।

ਜਿਸ ਮਨੁੱਖ ਨੇ ਸਤਿਗੁਰੂ ਦੇ ਸ਼ਬਦ ਦਾ ਆਸਰਾ ਨਹੀਂ ਲਿਆ, ਉਹ ਜਤੀ ਬਣ ਕੇ ਭੀ ਕੁਝ ਨਹੀਂ ਖੱਟਦਾ, ਤੇ ਪ੍ਰਾਣਾਯਾਮ ਵਿਚੋਂ ਭੀ ਉਸ ਨੂੰ ਕੁਝ ਨਹੀਂ ਲੱਭਦਾ ।

ਗਿਆਨ ਦੀ ਪ੍ਰਾਪਤੀ ਦਾ ਸਾਧਨ ਕੇਵਲ ਗੁਰ-ਸ਼ਬਦ ਹੀ ਹੈ; ਜਿਸ ਨੂੰ ਇਹ ਦਾਤਿ ਮਿਲਦੀ ਹੈ ਉਸ ਦੀ ਤ੍ਰਿਸਨਾ-ਅੱਗ ਬੁਝ ਜਾਂਦੀ ਹੈ, ਉਸ ਨੂੰ ਆਤਮਕ ਸੁਖ ਲੱਭ ਪੈਂਦਾ ਹੈ ।

(੬੪, ੬੫) ਪ੍ਰਸ਼ਨ—ਇਹ ਮਨ ਜੋ ਆਮ ਤੌਰ ਤੇ ਮਾਇਆ ਵਿਚ ਮਸਤਿਆ ਰਹਿੰਦਾ ਹੈ ਕਿਥੇ ਟਿਕਦਾ ਹੈ ? ਇਹ ਪ੍ਰਾਣ ਕਿਥੇ ਟਿਕਦੇ ਹਨ ?

ਜਿਸ ਸ਼ਬਦ ਦੀ ਰਾਹੀਂ ਤੁਹਾਡੇ ਮਤ-ਅਨੁਸਾਰ ਮਨ ਦੀ ਭਟਕਣਾ ਮੁਕਦੀ ਹੈ ਉਹ ਸ਼ਬਦ ਕਿਥੇ ਵੱਸਦਾ ਹੈ ?

ਉੱਤਰ—ਜਦੋਂ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ ਤਾਂ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਤੇ ਇਹ ਮਨ ਅਡੋਲ ਹੋ ਕੇ ਅੰਦਰ ਹੀ ਹਿਰਦੇ ਵਿਚ ਟਿਕ ਜਾਂਦਾ ਹੈ । ਪ੍ਰਾਣਾਂ ਦੀ ਥੰਮ੍ਹੀ ਨਾਭੀ ਹੈ । ਦੁੱਤਰ ਸਾਗਰ ਤੋਂ ਤਾਰਨ ਵਾਲਾ ਸ਼ਬਦ ਸੁੰਨ ਪ੍ਰਭੂ ਵਿਚ ਟਿਕਦਾ ਹੈ, ਭਾਵ, ਸ਼ਬਦ ਅਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਹੈ । ਸ਼ਬਦ ਦੀ ਰਾਹੀਂ ਇਹ ਸਮਝ ਪੈਂਦੀ ਹੈ ਕਿ ਰੱਬੀ ਜੀਵਨ ਦੀ ਰੌ ਹਰ ਥਾਂ ਇੱਕ-ਰਸ ਵਿਆਪਕ ਹੈ ।

(੬੬, ੬੭) ਪ੍ਰਸ਼ਨ—ਜਦੋਂ ਨਾਹ ਇਹ ਹਿਰਦਾ ਸੀ, ਨਾਹ ਇਹ ਸਰੀਰ ਸੀ, ਤਦੋਂ ਮਨ (ਚੇਤਨ ਸੱਤਾ) ਦਾ ਟਿਕਾਣਾ ਕਿੱਥੇ ਸੀ ?

ਜਦੋਂ ਨਾਭੀ ਦਾ ਚੱਕਰ ਹੀ ਨਹੀਂ ਸੀ, ਤਦੋਂ ਸੁਆਸ ਕਿਥੇ ਟਿਕਦੇ ਸਨ ?

ਜਦੋਂ ਕੋਈ ਰੂਪ ਰੇਖ ਨਹੀਂ ਸੀ, ਤਦੋਂ ਸ਼ਬਦ ਦਾ ਟਿਕਾਣਾ ਕਿਥੇ ਸੀ ?

ਜਦੋਂ ਇਹ ਸਰੀਰ ਨਹੀਂ ਸੀ, ਤਦੋਂ ਮਨ ਪ੍ਰਭੂ ਵਿਚ ਕਿਵੇਂ ਜੁੜਦਾ ਸੀ ?

ਉੱਤਰ—ਜਦੋਂ ਹਿਰਦਾ ਤੇ ਸਰੀਰ ਨਹੀਂ ਸਨ, ਤਦੋਂ ਵੈਰਾਗੀ ਮਨ ਨਿਰਗੁਣ ਪ੍ਰਭੂ ਵਿਚ ਲੀਨ ਸੀ ।

ਜਦੋਂ ਨਾਭੀ ਚੱਕਰ ਦੀ ਥੰਮ੍ਹੀ ਨਹੀਂ ਸੀ, ਤਦੋਂ ਪ੍ਰਾਣ ਭੀ ਪ੍ਰਭੂ ਵਿਚ ਹੀ ਟਿਕੇ ਹੋਏ ਸਨ ।

ਜਦੋਂ ਜਗਤ ਦਾ ਕੋਈ ਰੂਪ ਰੇਖ ਨਹੀਂ ਸੀ, ਤਦੋਂ 'ਦੁਤਰ ਸਾਗਰ' ਤੋਂ ਤਾਰਨ ਵਾਲਾ ਸ਼ਬਦ ਭੀ ਪ੍ਰਭੂ ਵਿਚ ਹੀ ਲੀਨ ਸੀ, ਕਿਉਂਕਿ ਜਦੋਂ ਜਗਤ ਦੀ ਹਸਤੀ ਨਹੀਂ ਸੀ, ਤਦੋਂ ਆਕਾਰ-ਰਹਿਤ ਤ੍ਰਿਭਵਣੀ ਜੋਤਿ ਆਪ ਹੀ ਆਪ ਸੀ ।

(੬੮, ੬੯, ੭੦, ੭੧) ਪ੍ਰਸ਼ਨ—ਜਗਤ ਪੈਦਾ ਕਿਉਂ ਹੁੰਦਾ ਹੈ ? ਤੇ, ਦੁਖੀ ਕਿਉਂ ਹੁੰਦਾ ਹੈ ?

ਉੱਤਰ—ਜਗਤ ਹਉਮੈ ਵਿਚ ਪੈਦਾ ਹੁੰਦਾ ਹੈ (ਭਾਵ, ਜਗਤ ਦੀ ਦੌੜ-ਭੱਜ ਸੁਆਰਥ ਦੇ ਆਸਰੇ ਹੈ) । ਜੇ ਇਸ ਨੂੰ ਪ੍ਰਭੂ ਦਾ ਨਾਮ ਵਿੱਸਰ ਜਾਏ ਤਾਂ ਇਹ ਦੁੱਖ ਪਾਂਦਾ ਹੈ । ਜੋ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਹਉਮੈ (ਸੁਆਰਥ) ਨੂੰ ਸਾੜਦਾ ਹੈ ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਟਿਕਿਆ ਰਹਿੰਦਾ ਹੈ ।੬੮।

ਨੋਟ :—ਪਉੜੀ ਨੰ: ੬੯, ੭੦ ਅਤੇ ੭੧ ਵਿਚ ਫਿਰ ਇਸੇ ਖ਼ਿਆਲ ਤੇ ਜ਼ੋਰ ਦੇਂਦੇ ਹਨ ਕਿ ਸਤਿਗੁਰੂ ਦੇ ਦੱਸੇ ਰਸਤੇ ਉਤੇ ਤੁਰਨਾ ਹੀ ਜੀਵਨ ਦਾ ਸਹੀ ਰਸਤਾ ਹੈ, ਸਤਿਗੁਰੂ ਦੀ ਬਾਣੀ ਦੀ ਰਾਹੀਂ ਹੀ ਪਰਮਾਤਮਾ ਮਨੁੱਖ ਦੇ ਹਿਰਦੇ ਵਿਚ ਪਰਗਟ ਹੁੰਦਾ ਹੈ । ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਹੀ ਅਸਲ ਜੋਗੀ ਹੈ । ਗੁਰੂ ਨੂੰ ਮਿਲਣ ਤੋਂ ਬਿਨਾ ਮਨੁੱਖ ਘੋਰ ਹਨੇਰੇ ਵਿਚ ਟਿਕਿਆ ਰਹਿੰਦਾ ਹੈ, ਤੇ ਜ਼ਿੰਦਗੀ ਦੀ ਬਾਜ਼ੀ ਹਾਰ ਕੇ ਜਾਂਦਾ ਹੈ ।

ਨੋਟ—ਪਉੜੀ ਨੰ: ੭੨ ਵਿਚ ਸਾਰੀ ਚਰਚਾ ਦਾ ਤੱਤ ਦੱਸਦੇ ਹਨ ।

(੭੨) ਸਾਰੇ ਉਪਦੇਸ਼ ਦਾ ਤੱਤ ਇਹ ਹੈ ਕਿ ਪ੍ਰਭੂ ਦੀ ਯਾਦ ਤੋਂ ਬਿਨਾ ਜੋਗ (ਪ੍ਰਭੂ ਨਾਲ ਮਿਲਾਪ) ਨਹੀਂ ਹੈ, ਤੇ, ਪ੍ਰਭੂ ਦਾ ਨਾਮ ਸਤਿਗੁਰੂ ਤੋਂ ਹੀ ਮਿਲਦਾ ਹੈ ।

(੭੩) ਨੋਟ—ਜਿਵੇਂ ਇਸ ਲੰਮੀ ਬਾਣੀ ਦੇ ਅਰੰਭ ਵਿਚ ਮੰਗਲਾਚਰਨ ਦੀ ਪਉੜੀ ਸੀ, ਹੁਣ ਪਉੜੀ ਨੰ: ੭੨ ਤਕ 'ਪ੍ਰਭੂ-ਮਿਲਾਪ' ਬਾਰੇ ਸਾਰੀ ਚਰਚਾ ਮੁਕਾ ਕੇ ਅਖ਼ੀਰ ਵਿਚ 'ਪ੍ਰਾਰਥਨਾ' ਹੈ, ਹੇ ਪ੍ਰਭੂ ! ਇਹ ਗੱਲ ਤੂੰ ਆਪ ਹੀ ਜਾਣਦਾ ਹੈਂ ਕਿ ਤੂੰ ਕਿਹੋ ਜਿਹਾ ਤੇ ਕੇਡਾ ਵੱਡਾ ਹੈਂ । ਜਿਨ੍ਹਾਂ ਨੂੰ ਤੂੰ ਬੰਦਗੀ ਦੀ ਦਾਤਿ ਬਖ਼ਸ਼ਦਾ ਹੈਂ ਉਹ ਤੇਰੇ ਦਰਸ਼ਨ ਤੋਂ ਸਦਕੇ ਹੁੰਦੇ ਹਨ । ਤੂੰ ਆਪ ਹੀ ਇਹ ਰਚਨਾ ਦੀ ਖੇਡ ਰਚਣ ਵਾਲਾ ਹੈਂ ।

## ਸਿਧ ਗੋਸਟਿ ਵਿਚ ਦੱਸੇ ਜੋਗੀਆਂ ਦੇ ਪ੍ਰਸ਼ਨ

ਗੁਰੂ ਨਾਨਕ ਦੇਵ ਜੀ ਤੋਂ ਨਿੱਜੀ ਪ੍ਰਸ਼ਨ :—

੧. ਤੁਹਾਡਾ ਮਤ ਕੀਹ ਹੈ ਅਤੇ ਉਸ ਦਾ ਮਨੋਰਥ ਕੀਹ ਹੈ ?

੨. ਤੁਹਾਡੇ ਮਤ ਅਨੁਸਾਰ ਸੰਸਾਰ-ਸਮੁੰਦਰ ਤੋਂ ਪਾਰ ਕਿਵੇਂ ਲੰਘੀਦਾ ਹੈ ?

੩. ਤੁਸੀ ਜੁ ਆਖਦੇ ਹੋ ਕਿ ਗੁਰੂ ਦੀ ਰਾਹੀਂ ਸੰਸਾਰ-ਸਮੁੰਦਰ ਤਰੀਦਾ ਹੈ, ਇਹ ਕਿਵੇਂ ਪਤਾ ਲੱਗੇ ਕਿ ਗੁਰੂ ਮਿਲ ਪਿਆ ਹੈ ?

ਨੋਟ :—ਇਹ ਤਿੰਨੇ ਪ੍ਰਸ਼ਨ ਚਰਪਟ ਜੋਗੀ ਨੇ ਕੀਤੇ ਸਨ । ਗੁਰੂ ਨਾਨਕ ਦੇਵ ਜੀ ਦਾ ਉੱਤਰ ਸੁਣ ਕੇ ਲੋਹਾਰੀਪਾ ਜੋਗੀ ਨੇ ਜਗਤ ਤੋਂ ਅਛੋਹ ਰਹਿਣ ਲਈ ਆਪਣੇ ਮਤ ਦੀ ਵਡਿਆਈ ਕੀਤੀ—ਘਰ ਬਾਰ ਛੱਡ ਕੇ ਰੁੱਖਾਂ ਹੇਠ ਟਿਕਣਾ, ਕੰਦ-ਮੂਲ ਖਾ ਕੇ ਗੁਜ਼ਾਰਾ ਕਰਨਾ, ਤੀਰਥ-ਇਸ਼ਨਾਨ, ਮੁੰਦ੍ਰਾ ਝੋਲੀ ਗੋਦੜੀ ਆਦਿਕ ਧਾਰਨੇ—ਇਸ ਤਰ੍ਹਾਂ ਮਨ ਮਾਇਆ ਦੀ ਚੋਟ ਤੋਂ ਬਚ ਜਾਂਦਾ ਹੈ ।

ਪਰ ਸਤਿਗੁਰੂ ਜੀ ਨੇ ਰਸਤਾ ਗ਼ਲਤ ਦੱਸਿਆ ।

ਇਸ ਤੋਂ ਅਗਾਂਹ ਜੋਗੀਆਂ ਵਲੋਂ ਖੁਲ੍ਹੇ ਸਵਾਲ ਹਨ ।

ਕਿਸੇ ਖ਼ਾਸ ਜੋਗੀ ਵਲੋਂ ਨਹੀਂ ।

੪. ਉਹ ਕੌਣ ਹੈ ਜਿਸ ਨੂੰ ਤੁਸੀ "ਭਰਪੁਰਿ ਰਹਿਆ" ਆਖਦੇ ਹੋ ? ਉਸ ਵਿਚ ਮਨੋਂ ਤਨੋਂ ਕਿਵੇਂ ਲੀਨ ਹੋ ਕੇ ਮੁਕਤ ਹੋ ਸਕੀਦਾ ਹੈ ?

੫. ਇਹ ਜੀਵ ਕਿਵੇਂ ਐਸਾ ਬੱਝਾ ਪਿਆ ਹੈ ਕਿ ਸਪਣੀ ਮਾਇਆ ਇਸ ਨੂੰ ਖਾਈ ਜਾ ਰਹੀ ਹੈ, ਤੇ ਇਹ ਅੱਗੋਂ ਆਪਣੇ ਬਚਾਉ ਲਈ ਭੱਜ ਭੀ ਨਹੀਂ ਸਕਦਾ ?

੬. ਜਦੋਂ ਸੁਮੇਰ ਪਰਬਤ ਤੇ ਤੁਸੀ ਸਾਨੂੰ ਮਿਲੇ ਸੀ, ਤਦੋਂ ਤੁਸਾਂ ਭੀ ਉਦਾਸੀ ਭੇਖ ਧਾਰਿਆ ਹੋਇਆ ਸੀ । ਜੇ "ਹਾਟੀ ਬਾਟੀ" ਨੂੰ ਤਿਆਗਣਾ ਨਹੀਂ, ਤਾਂ ਤੁਸਾਂ ਕਿਉਂ ਘਰ ਛੱਡਿਆ ਸੀ ? ਤੁਸੀ ਆਪਣੇ ਸਿੱਖਾਂ ਨੂੰ ਕੇਹੜਾ ਰਸਤਾ ਦੱਸਦੇ ਹੋ ?

੭. ਦੁਨੀਆ ਵਿਚ ਰਹਿ ਕੇ ਮਾਇਆ ਦੇ ਪ੍ਰਭਾਵ ਤੋਂ ਬਚਣਾ ਇਉਂ ਹੀ ਬੜਾ ਔਖਾ ਹੈ, ਜਿਵੇਂ ਕੋਈ ਮਨੁੱਖ ਦੰਦਾਂ ਤੋਂ ਬਿਨਾ ਲੋਹਾ ਚੱਬਣ ਦੀ ਕੋਸ਼ਿਸ਼ ਕਰੇ । ਹੇ ਨਾਨਕ ! ਤੂੰ ਆਪਣੀ ਜ਼ਿੰਦਗੀ ਕਿਵੇਂ ਪਲਟ ਲਈ ? ਮਨ ਦੀਆਂ ਆਸਾਂ ਤੇ ਮਨ ਦੇ ਫੁਰਨੇ ਤੂੰ ਕਿਵੇਂ ਮੁਕਾ ਲਏ ? ਰੱਬੀ ਪ੍ਰਕਾਸ਼ ਤੈਨੂੰ ਕਿਵੇਂ ਮਿਲ ਪਿਆ ?

੮. ਸ੍ਰਿਸ਼ਟੀ ਦੀ ਉਤਪਤੀ ਬਾਰੇ ਤੁਹਾਡਾ ਕੀ ਖ਼ਿਆਲ ਹੈ ? ਜਦੋਂ ਜਗਤ ਨਹੀਂ ਹੁੰਦਾ, ਤਦੋਂ ਨਿਰਗੁਣ-ਰੂਪ ਪ੍ਰਭੂ ਕਿਥੇ ਟਿਕਿਆ ਰਹਿੰਦਾ ਹੈ ? ਇਹ ਜੀਵ ਕਿਥੋਂ ਆਉਂਦਾ ਹੈ ? ਕਿਥੇ ਚਲਾ ਜਾਂਦਾ ਹੈ ?

੯. ਗਿਆਨ ਪ੍ਰਾਪਤ ਕਰਨ ਦਾ ਕੀਹ ਸਾਧਨ ਹੈ ?

ਮੌਤ ਦਾ ਡਰ ਕਿਵੇਂ ਦੂਰ ਹੋ ਸਕਦਾ ਹੈ ?

ਕਾਮਾਦਿਕ ਵੈਰੀਆਂ ਨੂੰ ਕਿਵੇਂ ਜਿੱਤੀਦਾ ਹੈ ?

੧੦. ਮਨੁੱਖ ਕਿਸ ਆਸਰੇ ਜੀਊਂਦਾ ਰਹਿ ਸਕਦਾ ਹੈ ? ਕਿਸ ਦੀ ਸਿੱਖਿਆ ਉਤੇ ਤੁਰ ਕੇ ਮਨੁੱਖ ਦੁਨੀਆ ਵਿਚ ਰਹਿੰਦਾ ਹੋਇਆ ਭੀ ਮਾਇਆ ਦੇ ਮੋਹ ਤੋਂ ਬਚਿਆ ਰਹਿ ਸਕਦਾ ਹੈ ?

੧੧. ਮੋਮ ਦੇ ਦੰਦਾਂ ਨਾਲ ਲੋਹਾ ਕਿਵੇਂ ਚੱਬਿਆ ਜਾਏ ? ਬਰਫ਼ ਦੇ ਘਰ ਦੇ ਦੁਆਲੇ ਜੇ ਅੱਗ ਦਾ ਗੋਲਾ ਪਾਇਆ ਹੋਵੇ, ਤਾਂ ਕੇਹੜੀ ਗੁਫ਼ਾ ਵਰਤੀਏ ਜਿਥੇ ਉਹ ਬਰਫ਼ ਪੱਘਰ ਨਾਂਹ ਜਾਏ ?

੧੨. ਉਹ ਕੇਹੜਾ ਵਸੀਲਾ ਹੈ ਜਿਸ ਨਾਲ ਬਰਫ਼ ਦਾ ਘਰ-ਚੰਦ੍ਰਮਾ ਆਪਣਾ ਪ੍ਰਭਾਵ ਪਾਈ ਰੱਖੇ ? ਕਿਸ ਤਰ੍ਹਾਂ ਸੂਰਜ ਸਦਾ ਤਪਿਆ ਰਹੇ ? ਮੌਤ ਦਾ ਸਹਿਮ ਕਿਵੇਂ ਦੂਰ ਹੋਵੇ ?

੧੩. ਭੈੜੀ ਮੱਤੇ ਲੱਗ ਕੇ ਮਨੁੱਖ ਇੱਜ਼ਤ-ਇਤਬਾਰ ਗਵਾ ਲੈਂਦਾ ਹੈ, ਹਰ ਵੇਲੇ ਸਹਿਮਿਆ ਭੀ ਰਹਿੰਦਾ ਹੈ । ਇਸ ਭੈੜੀ ਮੱਤ ਤੋਂ ਖ਼ਲਾਸੀ ਕਿਵੇਂ ਮਿਲੇ ?

੧੪. ਜਿਸ ਸ਼ਬਦ ਦੀ ਬਾਬਤ ਤੁਸੀਂ ਆਖਦੇ ਹੋ ਕਿ ਉਸ ਦੀ ਰਾਹੀਂ ਸੰਸਾਰ-ਸਮੁੰਦਰ ਤਰੀਦਾ ਹੈ ਉਸ ਸ਼ਬਦ ਦਾ ਨਿਵਾਸ ਕਿਥੇ ਹੈ ? ਇਹ ਦਸ-ਉਂਗਲ-ਪ੍ਰਮਾਣ ਪ੍ਰਾਣ ਕਿਸ ਦੇ ਆਸਰੇ ਹਨ ?

੧੫. ਪ੍ਰਾਣਾਂ ਦਾ ਆਸਰਾ ਕੀਹ ਹੈ ? ਗਿਆਨ ਦੀ ਪ੍ਰਾਪਤੀ ਦਾ ਕੇਹੜਾ ਸਾਧਨ ਹੈ ? ਮਨ ਕਿਵੇਂ ਸਦਾ ਟਿਕਿਆ ਰਹਿ ਸਕਦਾ ਹੈ ?

੧੬. ਜਿਸ ਸ਼ਬਦ ਦੀ ਰਾਹੀਂ ਤੁਹਾਡੇ ਮਤ-ਅਨੁਸਾਰ ਮਨ ਦੀ ਭਟਕਣਾ ਮੁੱਕਦੀ ਹੈ ਉਹ ਸ਼ਬਦ ਕਿਥੇ ਵੱਸਦਾ ਹੈ ?

੧੭. ਜਦੋਂ ਨਾਹ ਇਹ ਹਿਰਦਾ ਸੀ, ਨਾਹ ਇਹ ਸਰੀਰ ਸੀ ਤਦੋਂ ਚੇਤਨ-ਸੱਤਾ ਦਾ ਟਿਕਾਣਾ ਕਿੱਥੇ ਸੀ ? ਜਦੋਂ ਨਾਭੀ ਦਾ ਚੱਕਰ ਹੀ ਨਹੀਂ ਸੀ, ਤਦੋਂ ਸੁਆਸ ਕਿੱਥੇ ਟਿਕਦੇ ਸਨ ? ਜਦੋਂ ਕੋਈ ਰੂਪ ਰੇਖ ਨਹੀਂ ਸੀ, ਤਦੋਂ ਸ਼ਬਦ ਦਾ ਟਿਕਾਣਾ ਕਿੱਥੇ ਸੀ ? ਜਦੋਂ ਇਹ ਸਰੀਰ ਨਹੀਂ ਸੀ, ਤਦੋਂ ਮਨ ਪ੍ਰਭੂ ਵਿਚ ਕਿਵੇਂ ਜੁੜਦਾ ਸੀ ?

੧੮. ਜਗਤ ਕਿਉਂ ਪੈਦਾ ਹੁੰਦਾ ਹੈ ? ਤੇ, ਜਗਤ ਦੁਖੀ ਕਿਉਂ ਹੁੰਦਾ ਹੈ ?

## ਸਿਧ ਗੋਸਟਿ ਦਾ ਕੇਂਦਰੀ ਭਾਵ

ਹਰੇਕ ਸ਼ਬਦ ਦਾ, ਜਾਂ ਲੰਮੀ ਬਾਣੀ ਦਾ ਕੇਂਦਰੀ ਭਾਵ ਉਹਨਾਂ ਤੁਕਾਂ ਵਿਚ ਹੋਇਆ ਕਰਦਾ ਹੈ ਜਿਨ੍ਹਾਂ ਦੇ ਅਖ਼ੀਰ ਤੇ ਲਫ਼ਜ਼ "ਰਹਾਉ" ਲਿਖਿਆ ਹੁੰਦਾ ਹੈ । ਲਫ਼ਜ਼ 'ਰਹਾਉ' ਦਾ ਅਰਥ ਹੈ "ਠਹਿਰ ਜਾਉ", ਭਾਵ, ਜੇ ਤੁਸਾਂ ਸਾਰੇ ਸ਼ਬਦ ਜਾਂ ਸਾਰੀ ਬਾਣੀ ਦਾ ਕੇਂਦਰੀ ਭਾਵ ਸਮਝਣਾ ਹੈ ਤਾਂ ਇਹਨਾਂ ਤੁਕਾਂ ਨੂੰ ਗਹੁ ਨਾਲ ਵਿਚਾਰੋ ।

'ਸਿਧ ਗੋਸਟਿ' ਦੀਆਂ 'ਰਹਾਉ' ਦੀਆਂ ਤੁਕਾਂ ਇਉਂ ਹਨ :—

ਕਿਆ ਭਵੀਐ ? ਸਚਿ ਸੂਚਾ ਹੋਇ ॥<br>ਸਾਚ ਸਬਦ ਬਿਨੁ ਮੁਕਤਿ ਨ ਕੋਇ ॥

ਸੋ, "ਸਿਧ ਗੋਸਟਿ" ਦਾ ਕੇਂਦਰੀ ਖ਼ਿਆਲ ਹੈ—ਗ੍ਰਿਹਸਤ ਛੱਡਣ ਦਾ ਕੋਈ ਲਾਭ ਨਹੀਂ । ਗ੍ਰਿਹਸਤ ਛੱਡਿਆਂ ਸੁਚਾ ਨਹੀਂ ਹੋ ਸਕੀਦਾ, ਮਾਇਆ ਦੇ ਬੰਧਨਾਂ ਤੋਂ ਆਜ਼ਾਦੀ ਨਹੀਂ ਮਿਲਦੀ । ਪਰਮਾਤਮਾ ਦੀ ਯਾਦ ਵਿਚ ਜੁੜਿਆਂ ਹੀ ਮਨ ਪਵਿਤ੍ਰ ਹੁੰਦਾ ਹੈ । ਜਦ ਤਕ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਮਨ ਨਾਹ ਜੁੜੇ, ਮਇਆ ਦੀ ਖਿੱਚ ਤੋਂ ਖ਼ਲਾਸੀ ਨਹੀਂ ਹੁੰਦੀ ।

ਸਾਰੀ 'ਸਿਧ ਗੋਸਟਿ' ਵਿਚ ਇਸੇ ਕੇਂਦਰੀ ਖ਼ਿਆਲ ਦਾ ਵਿਸਥਾਰ ਹੈ ।

## ਜੋਗੀਆਂ ਅਤੇ ਗੁਰੂ ਨਾਨਕ ਦੇਵ ਜੀ ਦੇ ਮਤ ਵਿਚ ਫ਼ਰਕ

ਮਨੁੱਖ ਆਜੀਵਿਕਾ ਦੀ ਖ਼ਾਤਰ ਪਹਿਲਾਂ ਰੋਜ਼ੀ ਕਮਾਣੀ ਸ਼ੁਰੂ ਕਰਦਾ ਹੈ । ਪਰ ਸਹਿਜੇ ਸਹਿਜੇ ਉਸ ਕਮਾਈ ਨਾਲ ਮਨੁੱਖ ਦਾ ਪਿਆਰ ਵਧਣਾ ਸ਼ੁਰੂ ਹੋ ਜਾਂਦਾ ਹੈ । ਇਥੋਂ ਤਕ, ਕਿ ਆਖ਼ਰ ਇਸ ਨੂੰ ਹਰ ਵੇਲੇ ਆਪਣੇ ਹੀ ਸੁਖ ਦਾ, ਆਪਣੇ ਹੀ ਵਡੱਪਣ ਦਾ ਖ਼ਿਆਲ ਬਣਿਆ ਰਹਿੰਦਾ ਹੈ । ਗੁਰਮਤਿ ਦੀ ਬੋਲੀ ਵਿਚ ਇਸ ਅਵਸਥਾ ਦਾ ਨਾਮ 'ਹਉਮੈ' ਹੈ । ਇਸ ਦਾ ਕੁਦਰਤੀ ਸਿੱਟਾ ਇਹ ਨਿਕਲਦਾ ਹੈ ਕਿ ਇਸ ਦੇ ਅੰਦਰ ਮੇਰ-ਤੇਰ ਵਧਦੀ ਹੈ, ਵਿਤਕਰਾ ਪੱਕਾ ਹੁੰਦਾ ਜਾਂਦਾ ਹੈ, ਆਪਣਾ-ਪਨ ਤੇ ਬਿਗਾਨਾ-ਪਨ ਬਣਦਾ ਜਾਂਦਾ ਹੈ ਸਤਿਗੁਰੂ ਜੀ ਨੇ ਇਸ ਹਾਲਤ ਨੂੰ ਬਿਆਨ ਕਰਨ ਵਾਸਤੇ ਲਫ਼ਜ਼ 'ਦੁਬਿਧਾ' ਵਰਤਿਆ ਹੈ । 'ਦੁਬਿਧਾ' ਦਾ ਅਰਥ ਹੈ "ਦੋ ਕਿਸਮ

ਦਾ", "ਦੋ ਹਿੱਸਿਆਂ ਵਿਚ ਵੰਡਿਆ ਹੋਇਆ" । ਮਨ ਦੀ ਇਹੀ ਅਵਸਥਾ ਵਿਤਕਰਿਆਂ ਦਾ ਮੂਲ ਹੈ । ਇਹ 'ਦੁਬਿਧਾ' ਕਿਥੋਂ ਪੈਦਾ ਹੁੰਦੀ ਹੈ ? ਹਉਮੈ ਤੋਂ ।

'ਹਉਮੈ' ਦੋ ਲਫ਼ਜ਼ਾਂ ਦਾ ਜੋੜ ਹੈ 'ਹਉ' ਅਤੇ 'ਮੈ' । 'ਹਉ' ਸੰਸਕ੍ਰਿਤ ਦੇ ਲਫ਼ਜ਼ 'ਅਹੰ' ਦਾ ਪ੍ਰਾਕ੍ਰਿਤ ਰੂਪ ਹੈ, ਜਿਸ ਦਾ ਅਰਥ ਹੈ 'ਮੈਂ' । ਸੋ, 'ਹਉਮੈ' ਦਾ ਅਰਥ ਹੈ 'ਮੈਂ ਮੈਂ' ਹਰ ਗੱਲੇ, ਹਰ ਥਾਂ, ਹਰ ਵੇਲੇ ਇਹ ਖ਼ਿਆਲ ਟਿਕਿਆ ਰਹਿਣਾ ਕਿ "ਮੈਂ ਵੱਡਾ ਬਣ ਜਾਵਾਂ, ਮੈਂ ਅਮੀਰ ਹੋ ਜਾਵਾਂ, ਇਸ ਕੰਮ ਵਿਚੋਂ ਮੈਂ ਹੀ ਖੱਟ ਲਵਾਂ, ਮੈਂ ਹੀ ਮੈਂ, ਮੈਂ ਹੀ ਮੈਂ ।" ਭਾਵ ਸੁਆਰਥ ਖ਼ੁਦਗ਼ਰਜ਼ੀ । ਜਿਸ ਮਨੁੱਖ ਨੇ ਸੁਆਰਥ ਨੂੰ ਹੀ ਜੀਵਨ ਦਾ ਨਿਸ਼ਾਨਾ ਬਣਾ ਲਿਆ ਹੋਵੇ, ਉਹ ਕੁਦਰਤੀ ਤੌਰ ਤੇ ਵਿਤਕਰਿਆਂ ਵਿਚ ਫਸ ਜਾਂਦਾ ਹੈ, ਦੂਜਿਆਂ ਦਾ ਨੁਕਸਾਨ ਕਰ ਕੇ ਭੀ ਆਪਣਾ ਲਾਭ ਸੋਚਦਾ ਹੈ ।

ਟੱਬਰ, ਕੌਮ, ਦੇਸ, ਦੁਨੀਆ, ਕਿਤੇ ਭੀ ਧਿਆਨ ਮਾਰ ਕੇ ਵੇਖ ਲਵੋ, ਹਰ ਥਾਂ ਸੁਆਰਥ ਹੀ ਵੈਰ-ਵਿਰੋਧ ਦਾ ਮੂਲ ਹੈ । ਇਕੋ ਘਰ ਦੇ ਜੀਵ ਖ਼ੁਦਗ਼ਰਜ਼ੀ ਦੇ ਕਾਰਨ ਵੈਰੀ ਬਣ ਜਾਂਦੇ ਹਨ, ਇਕੋ ਕੌਮ ਦੇ ਬੰਦੇ ਇਕੋ ਦੇਸ ਦੇ ਵਸਨੀਕ ਇਕ ਦੂਜੇ ਦੇ ਲਹੂ ਦੇ ਤ੍ਰਿਹਾਏ ਹੋ ਜਾਂਦੇ ਹਨ, ਦੇਸ ਦੇਸ ਦੀ ਆਪੋ ਵਿਚ ਟੱਕਰ ਲੱਗ ਜਾਂਦੀ ਹੈ । ਇਹ ਸੁਆਰਥ ਦੁਨੀਆ ਨੂੰ ਨਰਕ ਬਣਾ ਦੇਂਦਾ ਹੈ । ਸੁਆਰਥੀ ਬੰਦਾ ਦੂਜਿਆਂ ਨੂੰ ਭੀ ਦੁਖੀ ਕਰਦਾ ਹੈ, ਤੇ ਆਪ ਭੀ ਸੁਖੀ ਨਹੀਂ ਰਹਿ ਸਕਦਾ ।

ਜੋਗੀਆਂ ਨੇ ਇਸ ਦਾ ਇਲਾਜ ਇਹ ਸਮਝਿਆ ਕਿ ਘਰ-ਘਾਟ ਛੱਡ ਕੇ; ਮਲਕੀਅਤ ਮੁਕਾ ਕੇ ਜੰਗਲ-ਵਾਸਾ ਕਰ ਲਿਆ ਜਾਏ । ਪਰ ਮਾਇਆ ਨਿਰਾ ਇਸਤ੍ਰੀ ਬੱਚਿਆਂ ਦਾ ਪਿਆਰ ਹੀ ਨਹੀਂ, ਮਾਇਆ ਨਿਰੇ ਧਨ ਦਾ ਨਾਮ ਨਹੀਂ । ਮਾਇਆ ਦੇ ਕਈ ਸਰੂਪ ਹਨ । ਜੰਗਲ ਵਿਚ ਕੀਤੇ ਤਪਾਂ ਦਾ ਮਾਣ ਭੀ ਮਾਇਆ ਹੈ, ਸਮਾਧੀਆਂ ਦੀ ਇਕਾਗ੍ਰਤਾ ਤੋਂ ਪੈਦਾ ਹੋਈਆਂ ਮਾਨਸਕ ਤਾਕਤਾਂ ਦਾ ਨਸ਼ਾ ਭੀ ਮਾਇਆ ਹੈ, ਇਹਨਾਂ ਮਾਨਸਕ ਤਾਕਤਾਂ ਦੇ ਆਸਰੇ ਲੋਕਾਂ ਨੂੰ ਵਰ-ਸਰਾਪ ਦੇ ਲਾਲਚ-ਡਰਾਵੇ ਦੇਣੇ ਭੀ ਮਾਇਆ ਦੇ ਹੱਥਾਂ ਵਿਚ ਹੀ ਖੇਡਣਾ ਹੈ । ਜੰਗਲਾਂ ਵਿਚ ਜਾ ਕੇ ਭੀ 'ਮੈਂ, ਮੈਂ' ਟਿਕੀ ਹੀ ਰਹੀ, 'ਮੈਂ ਵਰ ਦੇ ਸਕਦਾ ਹਾਂ, ਮੈਂ ਸਰਾਪ ਦੇ ਸਕਦਾ ਹਾਂ' ਅਹੰਕਾਰ ਤੇ ਕ੍ਰੋਧ ਬਣੇ ਹੀ ਰਹੇ ।

ਧਰਤੀ ਦੇ ਸਾਰੇ ਹੀ ਬੰਦਿਆਂ ਵਾਸਤੇ ਇਹ ਰਸਤਾ ਹੈ ਭੀ ਅਸੰਭਵ । ਕਿਰਤ-ਕਾਰ ਛੱਡਿਆਂ ਸਾਰੇ ਜੀਵਾਂ ਲਈ ਰੁੱਖ ਬਿਰਖ ਖ਼ੁਰਾਕ ਪੈਦਾ ਨਹੀਂ ਕਰ ਸਕਦੇ । ਜੇ ਸਾਰੇ ਹੀ ਮਨੁੱਖ ਗ੍ਰਿਹਸਤ ਛੱਡ ਕੇ ਜੰਗਲੀਂ ਚਲੇ ਜਾਣ, ਤਾਂ ਮਨੁੱਖ-ਜਾਤੀ ਹੀ ਖ਼ਤਮ ਹੋ ਜਾਏ । ਪਰ ਜੇ ਜੰਗਲੀਂ ਜਾ ਕੇ ਇਸਤ੍ਰੀ-ਪੁਰਸ਼ ਸੰਬੰਧ ਬਣੇ ਰਹਿਣ, ਤਾਂ ਮੁੜ ਗ੍ਰਿਹਸਤ ਹੀ ਹੋ ਗਿਆ ।

ਗੁਰੂ ਨਾਨਕ ਦੇਵ ਜੀ ਦਾ ਰਸਤਾ ਇਹ ਹੈ ਕਿ ਗ੍ਰਿਹਸਤ ਵਿਚ ਰਹਿ ਕੇ ਹੀ 'ਹਉਮੈ' ਦਾ ਤਿਆਗ ਕੀਤਾ ਜਾਏ । 'ਹਉਮੈ' ਹੀ ਜਗਤ ਦੇ ਦੁੱਖਾਂ ਦਾ ਮੂਲ-ਕਾਰਨ ਹੈ । 'ਹਉਮੈ' ਨੂੰ ਤਿਆਗਣਾ ਹੈ ਦੁੱਖਾਂ ਤੋਂ ਬਚਣ ਲਈ । ਪਰ ਨਿਰੇ ਤਿਆਗ ਨਾਲ ਕੀਹ ਬਣੇ ? ਅਸਲ ਨਿਸ਼ਾਨਾ ਹੈ ਮਨ ਦੀ ਸ਼ਾਂਤੀ, ਮਨ ਦਾ ਸਦੀਵੀ ਸੁਖ । ਸੁਖ ਸ਼ਾਂਤੀ ਦਾ ਸੋਮਾ ਹੈ ਪਰਮਾਤਮਾ । ਸੋ ਨਰਕੀ ਜੀਵਨ ਤੋਂ ਬਚਣ ਲਈ ਪਰਮਾਤਮਾ ਵਿਚ ਮਿਲੇ ਰਹਿਣਾ ਜ਼ਰੂਰੀ ਸ਼ਰਤ ਹੈ । ਪਰ ਪੂਰਨ ਮਿਲਾਪ ਸਿਰਫ਼ ਉਹਨਾਂ ਪਦਾਰਥਾਂ ਦਾ ਹੀ ਹੋ ਸਕਦਾ ਹੈ ਜਿਨ੍ਹਾਂ ਦਾ ਅਸਲਾ ਇਕੋ ਹੋਵੇ । ਪਾਣੀ ਤੇ ਤੇਲ ਨੂੰ ਬੋਤਲ ਵਿਚ ਪਾ ਕੇ ਕਿਤਨਾ ਹੀ ਹਿਲਾਈਏ, ਫਿਰ ਭੀ ਉਹ ਵੱਖ ਵੱਖ ਹੀ ਰਹਿਣਗੇ । ਪਰਮਾਤਮਾ ਹੈ ਸਾਰੇ ਜੀਵਾਂ ਨੂੰ ਪਿਆਰ ਕਰਨ ਵਾਲਾ, ਅਸੀ ਹਾਂ ਸਿਰਫ਼ ਆਪਣੇ ਆਪ ਨੂੰ ਪਿਆਰ ਕਰਨ ਵਾਲੇ । ਉਹ ਹੈ ਸਰਬ-ਪ੍ਰਿਯ, ਅਸੀ ਹਾਂ ਸ੍ਵੈ-ਪ੍ਰਿਯ । ਉਹ ਹੈ ਅਲ-ਗ਼ਰਜ਼, ਅਸੀ ਹਾਂ ਖ਼ੁਦ-ਗ਼ਰਜ਼ । ਖ਼ੁਦ-ਗਰਜ਼ ਤੇ ਅਲ-ਗਰਜ਼ ਇੱਕ ਜਾਨ ਕਿਵੇਂ ਹੋ ਸਕਣ ?

ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ ॥

ਫਿਰ, ਮੇਲ ਦਾ ਕੋਈ ਤਰੀਕਾ ? ਹਾਂ, ਪਾਣੀ ਬਣ ਕੇ ਹੀ ਪਾਣੀ ਵਿਚ ਇੱਕ ਜਾਨ ਹੋਇਆ ਜਾ ਸਕਦਾ ਹੈ । ਸਾਡਾ ਤੇ ਪ੍ਰਭੂ ਦਾ ਸੁਭਾਵ ਰਲਿਆਂ ਹੀ ਅਸੀ ਉਸ ਵਿਚ ਇੱਕ-ਮਿੱਕ ਹੋ ਸਕਦੇ ਹਾਂ । ਆਪਣੇ ਆਪ ਨੂੰ ਪਿਆਰਨਾ ਛੱਡ ਦੇਈਏ, ਪਰਮਾਤਮਾ ਵਾਂਗ ਸਾਰੀ ਸ੍ਰਿਸ਼ਟੀ ਨੂੰ ਪਿਆਰਣ ਲੱਗ ਪਈਏ । ਕੋਈ ਐਸਾ ਪ੍ਰਬੰਧ ਬਣੇ ਕਿ ਸਾਰਾ ਹੀ ਜਗਤ ਪ੍ਰਭੂ-ਪਿਤਾ ਦਾ ਇੱਕੋ ਟੱਬਰ ਦਿੱਸਣ ਲੱਗ ਪਏ । ਸੁਭਾਉ ਰਲਾਣ ਦਾ ਇਕੋ ਇਕ ਤਰੀਕਾ ਹੈ ਉਹ ਹੈ ਪਿਆਰ । ਜਿਸ ਨਾਲ ਡੂੰਘਾ ਪਿਆਰ ਪੈ ਜਾਏ, ਉਸ ਨਾਲ ਸੁਭਾਉ ਭੀ ਮਿਲ ਜਾਂਦਾ ਹੈ । ਪਰ ਇਹ ਡੂੰਘਾ ਪਿਆਰ ਕਿਵੇਂ ਪਏ ? ਜਿਸ ਨਾਲ ਪਿਆਰ ਹੋਵੇ, ਉਸ ਨੂੰ ਯਾਦ ਕਰਨ ਤੋਂ ਬਿਨਾ ਰਹਿ ਨਹੀਂ ਸਕੀਦਾ । ਜਿਉਂ ਜਿਉਂ ਮੁੜ ਮੁੜ ਕਿਸੇ ਨੂੰ ਯਾਦ ਕਰਦੇ ਰਹੀਏ, ਤਿਉਂ ਤਿਉਂ ਉਸ ਨਾਲ ਪਿਆਰ ਵਧਦਾ ਜਾਂਦਾ ਹੈ । ਯਾਦ ਤੇ ਪਿਆਰ, ਪਿਆਰ ਤੇ ਯਾਦ—ਇਹਨਾਂ ਦੀ ਆਪੋ ਵਿਚ ਡੂੰਘੀ ਸਾਂਝ ਹੈ । ਪਰਮਾਤਮਾ ਦੀ ਯਾਦ ਪਰਮਾਤਮਾ ਨਾਲ ਪਿਆਰ ਪਾਏਗੀ । ਪਿਆਰ ਉਸ ਨਾਲ ਸਾਡਾ ਸੁਭਾਉ ਮਿਲਾਏਗਾ । ਅਸੀ ਖ਼ੁਦਗ਼ਰਜ਼ੀ ਵਲੋਂ ਹਟ ਕੇ ਸਾਰੇ ਜਗਤ ਨੂੰ ਇੱਕ ਦਾ ਟੱਬਰ ਸਮਝ ਕੇ ਸਾਰੇ ਜਗਤ ਨਾਲ ਪਿਆਰ ਕਰਨ ਲੱਗ ਪਵਾਂਗੇ । ਬੱਸ ! ਸੁਭਾਉ ਮਿਲ ਗਿਆ ਤਾਂ ਇੱਕ ਹੋ ਗਏ :

"ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥"

ਸੋ, ਗੁਰੂ ਨਾਨਕ ਦੇਵ ਜੀ ਦਾ ਇਹ ਮਾਰਗ ਹੈ ਕਿ ਗ੍ਰਿਹਸਤ ਵਿਚ ਰਹਿੰਦੇ ਹੋਏ ਖ਼ਲਕਤ ਵਾਸਤੇ ਜੀਵੀਏ; ਖ਼ਲਕਤ ਨਾਲ ਪਿਆਰ ਖ਼ਾਲਕ ਨਾਲ ਪਿਆਰ ਪਾਇਆਂ ਹੀ ਬਣ ਸਕਦਾ ਹੈ ।

## ਸਿਧ ਗੋਸਟਿ ਦੇ ਲਿਖੇ ਜਾਣ ਦਾ ਅਵਸਰ

ਸੰਨ ੧੫੨੧ ਵਿਚ ਤੀਜੀ 'ਉਦਾਸੀ' ਤੋਂ ਵਾਪਸ ਆ ਕੇ ਗੁਰੂ ਨਾਨਕ ਦੇਵ ਜੀ ਪੱਕੇ ਤੌਰ ਤੇ ਕਰਤਾਰਪੁਰ ਟਿਕ ਗਏ ਸਨ । ਕਰਤਾਰਪੁਰ ਸੰਨ ੧੫੧੫ ਦੇ ਅਖ਼ੀਰ ਵਿਚ ਵਸਾਇਆ ਗਿਆ ਸੀ, ਜਦੋਂ ਸਤਿਗੁਰੂ ਜੀ ਪਹਿਲੀ 'ਉਦਾਸੀ' ਤੋਂ ਵਾਪਸ ਮੁੜ ਕੇ ਤਲਵੰਡੀ ਮਾਪਿਆਂ ਨੂੰ ਮਿਲਣ ਪਿਛੋਂ ਪੱਖੋਕੇ ਰੰਧਾਵੇ ਆਪਣੀ ਇਸਤ੍ਰੀ ਤੇ ਬੱਚਿਆਂ ਨੂੰ ਮਿਲਣ ਆਏ ਸਨ । ਸਤਿਗੁਰੂ ਜੀ ਨੇ ਸਿਰਫ ਤਿੰਨ 'ਉਦਾਸੀਆਂ' ਕੀਤੀਆਂ ਸਨ ।

ਕਤਰਾਰਪੁਰ ਰਾਵੀ ਦੇ ਉੱਤਰੀ ਕੰਢੇ ਤੇ ਹੈ । ਇਥੋਂ ਬਟਾਲਾ ਨਗਰ ਤਕਰੀਬਨ ੨੧ ਮੀਲਾਂ ਦੀ ਵਿੱਥ ਤੇ ਦੱਖਣ ਪਾਸੇ ਹੈ । ਡੇਹਰਾ ਬਾਬਾ ਨਾਨਕ ਤੋਂ ਬਟਾਲੇ ਨੂੰ ਸਿੱਧੀ ਸੜਕ ਜਾਂਦੀ ਹੈ । ਡੇਰਾ ਬਾਬਾ ਨਾਨਕ ਰਾਵੀ ਦੇ ਦੱਖਣੀ ਕੰਢੇ ਤੇ ਹੈ । ਬਟਾਲੇ ਤੋਂ ਦੱਖਣ ਨੂੰ ਇਕ ਸੜਕ ਜਾਂਦੀ ਹੈ । ਇਸ ਸੜਕ ਉਤੇ ਬਟਾਲੇ ਤੋਂ ਤਿੰਨ ਮੀਲਾਂ ਦੀ ਵਿੱਥ ਤੇ ਇੱਕ ਮੰਦਰ ਹੈ ਜਿਸ ਦਾ ਨਾਮ 'ਅੱਚਲ' ਹੈ । ਇਹੀ ਮੰਦਰ ਜੋਗੀਆਂ ਦਾ ਹੈ । ਹਰ ਸਾਲ ਫੱਗਣ ਦੇ ਮਹੀਨੇ ਇਥੇ ਮੇਲਾ ਲੱਗਦਾ ਸੀ, ਤੇ, ਜੋਗੀ ਲੋਕ ਦੂਰੋਂ ਦੂਰੋਂ ਇਥੇ ਆ ਇਕੱਠੇ ਹੁੰਦੇ ਸਨ । ਚੁਗਿਰਦੇ ਪਿੰਡਾਂ ਦੇ ਲੋਕ ਇਹਨਾਂ ਜੋਗੀਆਂ ਦੀ ਬੜੀ ਮਾਨਤਾ-ਪੂਜਾ ਕਰਦੇ ਸਨ ।

ਸੰਨ ੧੫੩੯ ਦੇ ਮੇਲੇ ਤੇ ਗੁਰੂ ਨਾਨਕ ਦੇਵ ਜੀ ਭੀ ਕਰਤਾਰਪੁਰੋਂ ਚੱਲ ਕੇ ਅੱਚਲ ਗਏ । ਜੋਗੀ ਪਿੰਡਾਂ ਦੇ ਭੋਲੇ ਲੋਕਾਂ ਉਤੇ ਆਪਣੀਆਂ ਰਿੱਧੀਆਂ ਸਿੱਧੀਆਂ ਦਾ ਪ੍ਰਭਾਵ ਪਾ ਰਹੇ ਸਨ । ਇਹੀ ਇਹਨਾਂ ਲੋਕਾਂ ਦੀ ਰਾਸਿ-ਪੂੰਜੀ ਸੀ । ਕਿਸੇ ਨੂੰ ਵਰ ਦਾ ਲਾਲਚ ਦੇਣਾ ਤੇ ਕਿਸੇ ਨੂੰ ਸਰਾਪ ਤੋਂ ਡਰਾਣਾ—ਇਹੀ ਇਹਨਾਂ ਪਾਸ ਹਥਿਆਰ ਸੀ, ਜਿਸ ਦੇ ਅਸਰ ਹੇਠ ਗ੍ਰਿਹਸਤੀ ਲੋਕ ਇਹਨਾਂ ਦੀ ਮਾਨਤਾ ਕਰਦੇ ਸਨ । ਪਰ ਗੁਰੂ ਨਾਨਕ ਦੇਵ ਜੀ ਦੇ

ਪਰਚਾਰ ਦਾ ਅਸਰ ਵਧ ਰਿਹਾ ਸੀ । ਲੋਕਾਂ ਦੇ ਦਿਲਾਂ ਵਿਚੋਂ ਜੋਗੀਆਂ ਦੀ ਕਦਰ ਘਟ ਰਹੀ ਸੀ । ਜੋਗੀਆਂ ਨੂੰ ਭੀ ਇਹ ਕੰਡਾ ਚੁਭ ਰਿਹਾ ਸੀ ।

ਜਦੋਂ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ ਅੱਚਲ ਦੇ ਮੇਲੇ ਤੇ ਆਇਆ ਹੋਇਆ ਵੇਖਿਆ, ਤਾਂ ਉਹਨਾਂ ਆਪੋ ਵਿਚ ਮਤਾ ਪਕਾਇਆ, ਕਿ ਹੁਣ ਮੌਕਾ ਹੈ ਜਾਂਦਾ ਰਸੂਖ਼ ਮੁੜ ਬਣਾਣ ਦਾ, ਲੋਕਾਂ ਨੂੰ ਕਰਾਮਾਤਾਂ ਵਿਖਾ ਕੇ ਆਪਣੀ ਬਜ਼ੁਰਗੀ ਦਾ ਸਿੱਕਾ ਬਿਠਾਈਏ, ਜਦੋਂ ਗੁਰੂ ਨਾਨਕ ਕੋਈ ਕਰਾਮਾਤ ਨਹੀਂ ਵਿਖਾ ਸਕੇਗਾ, ਤਾਂ ਸਾਡੇ ਪੈਰ ਫਿਰ ਜੰਮ ਜਾਣਗੇ ।

ਜੋਗੀਆਂ ਨੇ ਲੋਕਾਂ ਨੂੰ ਕਈ ਚਮਤਕਾਰੇ ਵਿਖਾਏ । ਫਿਰ ਗੁਰੂ ਨਾਨਕ ਦੇਵ ਜੀ ਨੂੰ ਵੰਗਾਰਿਓ ਨੇ । ਪਰ ਸਤਿਗੁਰੂ ਜੀ ਨੇ ਸਿਰਫ਼ ਇਹ ਸਾਦਾ ਜਿਹਾ ਉੱਤਰ ਦਿੱਤਾ ਕਿ ਸਾਡੇ ਪਾਸ ਤਾਂ ਕੇਵਲ ਪ੍ਰਭੂ ਦੀ ਯਾਦ ਹੀ ਯਾਦ ਹੈ ਜਿਸ ਦੀ ਬਰਕਤਿ ਨਾਲ ਸਾਨੂੰ ਉਹ ਸਭ ਜੀਵਾਂ ਵਿਚ ਦਿੱਸਦਾ ਹੈ, ਤੇ ਅਸੀ ਕਿਸੇ ਉਤੇ ਕੋਈ ਡਰ-ਦਬਾਉ ਨਹੀਂ ਪਾਂਦੇ । ਲੋਕਾਂ ਨੂੰ ਡਰਾਣ ਦੇ ਥਾਂ ਉਹਨਾਂ ਨਾਲ ਪਿਆਰ ਕਰਨਾ—ਸਾਨੂੰ ਸਭ ਤੋਂ ਵੱਡੀ ਕਰਾਮਾਤ ਇਹੀ ਦਿੱਸਦੀ ਹੈ, ਤੇ, ਇਹ ਕਰਮਾਤ ਮਿਲਦੀ ਹੈ ਸਾਧ-ਸੰਗਤਿ ਵਿਚੋਂ ।

ਸੁਣਨ ਵੇਖਣ ਵਾਲੇ ਲੋਕਾਂ ਨੂੰ ਜੋਗੀਆਂ ਦੇ ਤਮਾਸ਼ਿਆਂ ਨਾਲੋਂ ਗੁਰੂ ਨਾਨਕ ਦੇਵ ਜੀ ਦਾ ਉੱਤਰ ਵਧੀਕ ਜਚਿਆ । ਉਹਨਾਂ ਦੇ ਰਸੂਖ਼ ਉਤੇ ਸਗੋਂ ਇਕ ਹੋਰ ਚੋਟ ਵੱਜੀ । ਹੁਣ ਉਹਨਾਂ ਨੇ ਨਵਾਂ ਪੈਂਤੜਾ ਬਦਲਿਆ । ਸਾਰੇ ਜੋਗੀ ਸਤਿਗੁਰੂ ਜੀ ਦੇ ਦੁਆਲੇ ਬਹਸ ਕਰਨ ਲਈ ਇਕੱਠੇ ਹੋ ਗਏ ।

ਨੋਟ—ਇਸ ਮਜ਼ਮੂਨ ਬਾਰੇ ਵਧੀਕ ਵਾਕਫ਼ੀਅਤ ਲਈ ਪੜ੍ਹੋ ਮੇਰਾ ਲੇਖ 'ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ' ਪੰਨਾ ੧੧੪ ਪੁਸਤਕ 'ਗੁਰਮਤਿ ਪ੍ਰਕਾਸ਼' {ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਤੋਂ} ।

### ਮੁਖੀ ਸਿੱਧ

ਜੇਹੜੀ ਬਹਿਸ ਜੋਗੀਆਂ ਦੀ ਗੁਰੂ ਨਾਨਕ ਦੇਵ ਜੀ ਨਾਲ ਹੋਈ, ਸਤਿਗੁਰੂ ਜੀ ਨੇ ਉਸ ਨੂੰ ਵੇਹਲੇ ਸਮੇ ਕਵਿਤਾ ਦਾ ਰੂਪ ਦੇ ਕੇ "ਸਿਧ ਗੋਸਟਿ" ਨਾਮ ਦਿੱਤਾ । "ਸਿਧ ਗੋਸਟਿ" ਵਿਚ ਸਤਿਗੁਰੂ ਜੀ ਨੇ ਸਿਰਫ਼ ਦੋ ਸਿੱਧਾਂ ਦਾ ਨਾਮ ਲਿਖਿਆ ਹੈ—ਚਰਪਟ ਅਤੇ ਲੋਹਾਰੀਪਾ । ਚਰਚਾ ਛੇੜਨ ਵਾਲੇ ਇਹੀ ਦੋਵੇਂ ਸਨ । ਇਹੀ ਮੇਲੇ ਤੇ ਇੱਕਠੇ ਹੋਏ ਜੋਗੀਆਂ ਵਿਚੋਂ ਮੁਖੀ ਹੋਣਗੇ । ਪਰ ਹੋਰ ਜੋਗੀ ਭੀ ਕਈ ਪ੍ਰਸ਼ਨ ਪੁਛਦੇ ਰਹੇ । ਗੁਰੂ ਨਾਨਕ ਦੇਵ ਜੀ ਨੇ ਉਹ ਸਾਰੇ ਪ੍ਰਸ਼ਨ ਤੇ ਆਪਣੇ ਵਲੋਂ ਦਿੱਤੇ ਹੋਏ ਉੱਤਰ ਤਾਂ "ਸਿਧ ਗੋਸਟਿ" ਵਿਚ ਦਰਜ ਕਰ ਦਿੱਤੇ ਹਨ, ਪਰ ਪ੍ਰਸ਼ਨ ਕਰਨ ਵਾਲੇ ਜੋਗੀਆਂ ਦੇ ਨਾਮ ਨਹੀਂ ਦਿੱਤੇ । ਹਾਂ, ਭਾਈ ਗੁਰਦਾਸ ਜੀ ਨੇ ਉਹਨਾਂ ਵਿਚੋਂ ਇੱਕ ਦਾ ਨਾਮ ਭੰਗਰਨਾਥ ਦਿੱਤਾ ਹੈ, ਜਿਸ ਨੇ ਇਹ ਪੁਛਿਆ ਸੀ ਕਿ ਜੇ ਜ਼ਿੰਦਗੀ ਦਾ ਸਹੀ ਰਸਤਾ ਗ੍ਰਿਹਸਤ ਵਿਚ ਰਹਿ ਕੇ ਸੁਆਰਥ-ਰਹਿਤ ਹੋਣਾ ਹੈ ਤਾਂ ਤੁਸਾਂ ਗ੍ਰਿਹਸਤ ਕਿਉਂ ਛੱਡਿਆ ਸੀ ।

ਨੋਟ—ਪਹਿਲਾ ਚਰਪਟ ਜੋਗੀ ਦਸਵੀਂ ਸਦੀ ਵਿਚ ਹੋਇਆ, ਗੁਰੂ ਨਾਨਕ ਦੇਵ ਜੀ ਤੋਂ ਪੰਜ ਸਦੀਆਂ ਪਹਿਲਾਂ । ਪਰ ਅਸੀ ਇਹ ਗੱਲ ਆਮ ਵੇਖਦੇ ਹਾਂ ਕਿ ਪ੍ਰਸਿੱਧ ਹਸਤੀਆਂ ਦੇ ਨਾਮ ਉਹਨਾਂ ਦੇ ਸਰਧਾਲੂ ਆਪਣੇ ਪਰਵਾਰਾਂ ਵਿਚ ਵਰਤਦੇ ਰਹਿੰਦੇ ਹਨ । ਸਿੱਖ ਪੰਥ ਵਿਚ ਪੰਜ ਪਿਆਰਿਆਂ ਦੇ ਨਾਮ ਖ਼ਾਸ ਆਦਰ-ਸਤਕਾਰ ਰੱਖਦੇ ਹਨ, ਪਰ ਇਹ ਨਾਮ ਆਮ ਵਰਤੇ ਜਾ ਰਹੇ ਹਨ । ਕਈ ਸੱਜਣ ਤਾਂ ਸਤਿਗੁਰੂ ਜੀ ਦੇ ਨਾਮ ਵਰਤਣੋਂ ਭੀ ਨਹੀਂ ਝਕਦੇ । ਇਸੇ ਤਰ੍ਹਾਂ ਇਹ ਚਰਪਟ ਭੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਦਾ ਹੀ ਕੋਈ ਪ੍ਰਸਿੱਧ ਜੋਗੀ ਹੈ ।

### ਕਦੋਂ ਲਿਖੀ ਗਈ ?

ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ 'ਵਾਰ' ਵਿਚ ਇਸ ਬਹਿਸ ਦਾ ਕਾਫ਼ੀ ਵਿਸਥਾਰ ਨਾਲ ਜ਼ਿਕਰ ਕੀਤਾ ਹੈ । ਉਥੇ ਉਹ ਲਿਖਦੇ ਹਨ ਕਿ ਸ਼ਿਵਰਾਤ ਦਾ ਮੇਲਾ ਸੁਣ ਕੇ ਗੁਰੂ ਨਾਨਕ ਦੇਵ ਜੀ ਕਰਤਾਰਪੁਰੋਂ ਅੱਚਲ ਵਟਾਲੇ ਗਏ । ਮੇਲਾ ਖ਼ਤਮ ਹੋਣ ਤੇ ਆਪ ਮੁਲਤਾਨ ਪਹੁੰਚੇ । ਮੁਲਤਾਨ ਤੋਂ ਵਾਪਸ ਕਰਤਾਰਪੁਰ ਆ ਕੇ ਝਬਦੇ ਹੀ ਸਤਿਗੁਰੂ ਜੀ ਨੇ ਬਾਬਾ ਲਹਿਣਾ ਜੀ ਨੂੰ ਆਪਣੀ ਜ਼ਿੰਮੇਵਾਰੀ ਸੌਂਪ ਦਿੱਤੀ ।

ਸ਼ਿਵਰਾਤ ਫ਼ਰਵਰੀ-ਮਾਰਚ ਵਿਚ ਆਉਂਦੀ ਹੈ । ਗੁਰੂ ਨਾਨਕ ਦੇਵ ਜੀ ਸਤੰਬਰ ੧੫੩੯ ਵਿਚ ਜੋਤੀ ਜੋਤਿ ਸਮਾਏ ਸਨ । ਇਸ ਤੋਂ ਪਰਗਟ ਹੁੰਦਾ ਹੈ ਕਿ ਸਿੱਧਾਂ ਨਾਲ ਸਤਿਗੁਰੂ ਜੀ ਦੀ ਗੋਸਟਿ ਫ਼ਰਵਰੀ-ਮਾਰਚ ਸੰਨ ੧੫੩੯ ਵਿਚ ਹੋਈ ਸੀ, ਤੇ ਮੁਲਤਾਨ ਤੋਂ ਵਾਪਸ ਕਰਤਾਰਪੁਰ ਪਹੁੰਚ ਕੇ ਸਤਿਗੁਰੂ ਜੀ ਨੇ ਬਾਣੀ "ਸਿਧ ਗੋਸਟਿ" ਲਿਖੀ ਸੀ, ਜੋ ਹਰ ਹਾਲਤ ਵਿਚ ਸਤੰਬਰ ਤੋਂ ਪਹਿਲਾਂ ਸੀ ।

ਨੋਟ—ਜੋਗੀਆਂ ਨੂੰ ਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਵੇਲੇ ਭੀ 'ਗੋਰਖ ਮਤੇ' ਆਦਿਕ ਥਾਵਾਂ ਤੇ ਮਿਲੇ ਸਨ । ਦੂਜੀ 'ਉਦਾਸੀ' ਵਿਚ ਤਾਂ ਗਏ ਹੀ ਸਿੱਧੇ ਸੁਮੇਰ ਪਰਬਤ ਤੇ ਜੋਗੀਆਂ ਪਾਸ ਹੀ । ਜੋਗੀ ਸਦਾ ਪ੍ਰਸ਼ਨ ਕਰਦੇ ਰਹੇ, ਤੇ ਸਤਿਗੁਰੂ ਜੀ ਨੂੰ ਆਪਣੇ ਮਤ ਵਿਚ ਲਿਆਉਣ ਲਈ ਪ੍ਰੇਰਦੇ ਰਹੇ । ਬਾਣੀ "ਸਿਧ ਗੋਸਟਿ" ਵਿਚ ਗੁਰੂ ਨਾਨਕ ਦੇਵ ਜੀ ਨੇ ਉਹ ਸਾਰੇ ਹੀ ਪ੍ਰਸ਼ਨ-ਉੱਤਰ ਦਰਜ ਕੀਤੇ ਹਨ । ਪਹਿਲਾਂ ਮਿਲਣ ਬਾਰੇ ਜੋਗੀ ਭੰਗਰਨਾਥ ਦਾ ਪ੍ਰਸ਼ਨ ਦੱਸ ਪਾਂਦਾ ਹੈ ।

## 'ਸਿਧ ਗੋਸਟਿ' ਬਾਰੇ ਭਾਈ ਗੁਰਦਾਸ ਜੀ ਦੀ ਲਿਖਤ

ਤੀਜੀ 'ਉਦਾਸੀ' ਤੋਂ ਵਾਪਸ ਮੁੜ ਕੇ

ਫਿਰਿ ਬਾਬਾ ਆਇਆ ਕਰਤਾਰਪੁਰਿ, ਭੇਖੁ ਉਦਾਸੀ ਸਗਲ ਉਤਾਰਾ ॥ ਪਹਿਰਿ ਸੰਸਾਰੀ ਕਪੜੇ, ਮੰਜੀ ਬੈਠਿ ਕੀਆ ਅਵਤਾਰਾ ॥ ਉਲਟੀ ਗੰਗ ਵਹਾਈਓਨਿ, ਗੁਰ ਅੰਗਦੁ ਸਿਰਿ ਉਪਰਿ ਧਾਰਾ ॥ ਪੁਤਰੀ ਕਉਲੁ ਨ ਪਾਲਿਆ, ਮਨਿ ਖੋਟੇ ਆਕੀ ਨਸਿਆਰਾ ॥ ਬਾਣੀ ਮੁਖਹੁ ਉਚਾਰੀਐ, ਹੁਇ ਰੁਸਨਾਈ ਮਿਟੈ ਅੰਧਾਰਾ ॥ ਗਿਆਨੁ ਗੋਸਟਿ ਚਰਚਾ ਸਦਾ, ਅਨਹਦਿ ਸਬਦਿ ਉਠੇ ਧੁਨਕਾਰਾ ॥ ਸੋਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪੁ ਉਚਾਰਾ ॥ ਗੁਰਮੁਖਿ ਭਾਰਿ ਅਥਰਬਣਿ ਤਾਰਾ ॥੩੮॥੧॥

ਨੋਟ :—ਬਾਬਾ ਲਹਿਣਾ ਜੀ ਸੰਨ ੧੫੩੨ ਵਿਚ ਗੁਰੂ ਨਾਨਕ ਦੇਵ ਜੀ ਦੀ ਸਰਨ ਆਏ ਸਨ ।

ਮੇਲਾ ਸੁਣਿ ਸਿਵਰਾਤਿ ਦਾ, ਬਾਬਾ ਅਚਲ ਵਟਾਲੇ ਆਈ ॥ ਦਰਸਨੁ ਵੇਖਣਿ ਕਾਰਨੇ, ਸਗਲੀ ਉਲਟਿ ਪਈ ਲੋਕਾਈ ॥ ਲਗੀ ਬਰਸਣਿ ਲਛਮੀ, ਰਿਧਿ ਸਿਧਿ ਨਉ ਨਿਧਿ ਸਵਾਈ ॥ ਜੋਗੀ ਦੇਖਿ ਚਲਿਤ੍ਰ ਨੋ, ਮਨ ਵਿਚਿ ਰਿਸਕਿ ਘਨੇਰੀ ਖਾਈ ॥ ਭਗਤੀਆ ਪਾਈ ਭਗਤਿ ਆਣਿ, ਲੋਟਾ ਜੋਗੀ ਲਇਆ ਛਪਾਈ ॥ ਭਗਤੀਆ ਗਈ ਭਗਤਿ ਭੁਲਿ, ਲੋਟੇ ਅੰਦਰਿ ਸੁਰਤਿ ਭੁਲਾਈ ॥ ਬਾਬਾ ਜਾਣੀ ਜਾਣ ਪੁਰਖ, ਕਢਿਆ ਲੋਟਾ ਜਹਾ ਲੁਕਾਈ ॥ ਵੇਖਿ ਚਲਿਤ੍ਰਿ ਜੋਗੀ ਖੁਣਿਸਾਈ ॥੩੯॥

ਖਾਧੀ ਖੁਣਸਿ ਜੋਗੀਸੋਰਾਂ, ਗੋਸਟਿ ਕਰਨਿ ਸਭੇ ਉਠਿ ਆਈ ॥ ਪੁਛੇ ਜੋਗੀ ਭੰਗਰ ਨਾਥੁ, ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ ॥ ਫਿਟਿਆ ਚਾਟਾ ਦੁਧ ਦਾ, ਰਿੜਕਿਆ ਮਖਣੁ ਹਥਿ ਨ ਆਈ ॥ ਭੇਖ ਉਤਾਰਿ ਉਦਾਸਿ ਦਾ ਵਤਿ ਕਿਉ ਸੰਸਾਰੀ ਰੀਤਿ ਚਲਾਈ ॥ ਨਾਨਕ ਆਖੇ, ਭੰਗਰਿ ਨਾਥ ! ਤੇਰੀ ਮਾਉ ਕੁਚਜੀ ਆਹੀ ॥ ਭਾਂਡਾ ਧੋਇ ਨ ਜਾਤਿਓਨਿ, ਭਾਇ ਕੁਚਜੇ ਫੁਲੁ ਸੜਾਈ ॥ ਹੋਇ ਅਤੀਤੁ ਗ੍ਰਿਹਸਤਿ ਤਜਿ, ਫਿਰਿ ਉਨਹੁ ਕੇ ਘਰਿ ਮੰਗਣਿ ਜਾਈ ॥ ਬਿਨੁ ਦਿਤੇ ਕਛੁ ਹਥਿ ਨ ਆਈ ॥੪੦॥

ਭਾਵ—ਹੱਕ ਦੀ ਕਮਾਈ ਵਿਚੋਂ ਵੰਡ ਕੇ ਖਾਣ ਤੋਂ ਬਿਨਾ ਆਤਮਕ ਸੁਖ ਨਹੀਂ ਮਿਲਦਾ ।

ਇਹਿ ਸੁਣਿ ਬਚਨਿ ਜੋਗੀਸਰਾਂ, ਮਾਰਿ ਕਿਲਕ ਬਹੁ ਰੂਇ ਉਠਾਈ ॥ ਖਟਿ ਦਰਸਨ ਕਉ ਖੇਦਿਆ, ਕਲਿਜੁਗਿ ਨਾਨਕ ਬੇਦੀ ਆਈ ॥ ਸਿਧਿ ਬੋਲਨਿ ਸਭਿ ਅਵਖਧੀਆ, ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ ॥ ਰੂਪ ਵਟਾਏ ਜੋਗੀਆਂ, ਸਿੰਘ ਬਾਘਿ ਬਹੁ ਚਲਿਤਿ ਦਿਖਾਈ ॥ ਇਕਿ ਪਰਿ ਕਰਿ ਕੈ ਉਡਰਨਿ, ਪੰਖੀ ਜਿਵੈ ਰਹੇ ਲੀਲਾਈ ॥ ਇਕ ਨਾਗ ਹੋਇ ਪਉਣ ਛੋਡਿਆ, ਇਕਨਾ ਵਰਖਾ ਅਗਨਿ ਵਸਾਈ ॥ ਤਾਰੇ ਤੋੜੇ ਭੰਗਰਿ ਨਾਥ, ਇਕ ਚੜਿ ਮਿਰਗਾਨੀ ਜਲੁ ਤਰਿ ਜਾਈ ॥ ਸਿਧਾ ਅਗਨਿ ਨ ਬੁਝੈ ਬੁਝਾਈ ॥੪੧॥

ਅਗਨਿ—ਈਰਖਾ ਦੀ ਅੱਗ ।

ਕਰਾਮਾਤਾਂ ਵਿਖਾ ਕੇ

ਸਿਧਿ ਬੋਲਨਿ, ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ ॥ ਕੁਝ ਵਿਖਾਲੇਂ ਅਸਾਂ ਨੋ, ਤੁਹਿ ਕਿਉਂ ਢਿਲ ਅਵੇਹੀ ਲਾਈ ॥ ਬਾਬਾ ਬੋਲੇ, ਨਾਥ ਜੀ ! ਅਸਿ ਵੇਖਣਿ ਜੋਗੀ ਵਸਤੁ ਨ ਕਾਈ ॥

(ਭਾਵ, ਸਾਡੇ ਪਾਸ ਜੋਗੀਆਂ ਨੂੰ ਵਿਖਾਲਣ ਲਈ ਕੋਈ ਚੀਜ਼ ਨਹੀਂ)

ਗੁਰੁ ਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀ ਹੈ ਰਾਈ ॥ ਸਿਵ ਰੂਪੀ ਕਰਤਾ ਪੁਰਖੁ, ਚਲੇ ਨਾਹੀ ਧਰਤਿ ਚਲਾਈ ॥ ਸਿਧਿ ਤੰਤ੍ਰ ਮੰਤ੍ਰਿ ਕਰਿ ਝੜਿ ਪਏ, ਸਬਦਿ ਗੁਰੂ ਕੇ ਕਲਾ ਛਪਾਈ ॥ ਦਦੇ ਦਾਤਾ ਗੁਰੂ ਹੈ, ਕਕੇ ਕੀਮਤਿ ਕਿਨੈ ਨ ਪਾਈ ॥ ਸੋ ਦੀਨ, ਨਾਨਕ ਸਤਿਗੁਰੁ ਸਰਣਾਈ ॥੪੨॥

ਬਾਬਾ ਬੋਲੇ, ਨਾਥ ਜੀ ! ਸਬਦੁ ਸੁਨਹੁ ਸਚੁ, ਮੁਖਹੁ ਅਲਾਈ ॥ ਬਾਝੋ ਸਚੇ ਨਾਮ ਦੇ, ਹੋਰੁ ਕਰਾਮਾਤਿ ਅਸਾਂ ਤੇ ਨਾਹੀ ॥ ਬਸਤਰਿ ਪਹਿਰੌ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ ॥ ਕਰੌਂ ਰਸੋਈ ਸਾਰਿ ਦੀ, ਸਗਲੀ ਧਰਤੀ ਨਥਿ ਚਲਾਈਂ ॥ ਏ ਵਡੁ ਕਰੀ ਵਿਥਾਰ ਕਉ, ਸਗਲੀ ਧਰਤੀ ਹਕੀ ਜਾਈ ॥ ਤੋਲੀ ਧਰਤਿ ਅਕਾਸਿ ਦੁਇ, ਪਿਛੇ ਛਾਬੇ ਟੰਕੁ ਚੜਾਈ ॥ ਇਹਿ ਬਲੁ ਰਖਾ ਆਪਿ ਵਿਚਿ, ਜਿਸੁ ਆਖਾ ਤਿਸੁ ਪਾਸਿ ਕਰਾਈ ॥ ਸਤਿਨਾਮੁ ਬਿਨੁ, ਬਾਦਰਿ ਛਾਈ ॥੪੩॥

ਬਾਬੇ ਕੀਤੀ ਸਿਧਿ ਗੋਸਟਿ, ਸ਼ਬਦਿ ਸਾਂਤਿ ਸਿਧਾਂ ਵਿਚਿ ਆਈ ॥ ਜਿਣਿ ਮੇਲਾ ਸਿਵਰਾਤਿ ਦਾ, ਖਟ ਦਰਸਨਿ ਆਦੇਸਿ ਕਰਾਈ ॥ ਸਿਧਿ ਬੋਲਨਿ ਸੁਭਿ ਬਚਨਿ, ਧਨੁ ਨਾਨਕ ਤੇਰੀ ਵਡੀ ਕਮਾਈ ॥ ਵਡਾ ਪੁਰਖੁ ਪਰਗਟਿਆ, ਕਲਿਜੁਗਿ ਅੰਦਰਿ ਜੋਤਿ ਜਗਾਈ ॥ ਮੇਲਿਓ ਬਾਬਾ ਉਠਿਆ, ਮੁਲਤਾਨੇ ਦੀ ਜਾਰਤਿ ਜਾਈ ॥ ਅਗੋਂ ਪੀਰ ਮੁਲਤਾਨ ਦੇ, ਦੁਧਿ ਕਟੋਰਾ ਭਰਿ ਲੈ ਆਈ ॥ ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ ॥ ਜਿਉਂ ਸਾਗਰਿ ਵਿਚਿ ਗੰਗ ਸਮਾਈ ॥੪੪॥

ਜਾਰਤਿ ਕਰਿ ਮੁਲਤਾਨ ਦੀ, ਫਿਰਿ ਕਰਤਾਰਿ ਪੁਰੇ ਨੋ ਆਇਆ ॥ ਚੜ੍ਹੇ ਸਵਾਈ ਦਿਹਿ ਦਿਹੀ, ਕਲਿਜੁਗਿ ਨਾਨਕ ਨਾਮੁ ਧਿਆਇਆ ॥ ਵਿਣੁ ਨਾਵੈ ਹੋਰੁ ਮੰਗਣਾ, ਸਿਰਿ ਦੁਖਾਂ ਦੇ ਦੁਖ ਸਬਾਇਆ ॥ ਮਾਰਿਆ ਸਿਕਾ ਜਗਤਿ ਵਿਚਿ, ਨਾਨਕ ਨਿਰਮਲ ਪੰਥੁ ਚਲਾਇਆ ॥ ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰਿ ਛਤ੍ਰ ਫਿਰਾਇਆ ॥ ਜੋਤੀ ਜੋਤਿ ਮਿਲਾਇ ਕੈ, ਸਤਿਗੁਰਿ ਨਾਨਕਿ ਰੂਪੁ ਵਟਾਇਆ ॥ ਲਖਿ ਨ ਕੋਈ ਸਕਈ, ਆਚਰਜੇ ਆਚਰਜੁ ਦਿਖਾਇਆ ॥ ਕਾਇਆ ਪਲਟਿ ਸਰੂਪੁ ਬਣਾਇਆ ॥੪੫॥

**ਕੁਝ ਕੁ ਯੋਗ-ਮਤ ਬਾਰੇ**

ਜੋਗੀ ਸ਼ਿਵ ਜੀ ਦੇ ਉਪਾਸ਼ਕ ਹਨ, ਜਿਸ ਨੂੰ ਉਹ ਮਹਾ ਯੋਗੀ ਤੇ ਸਭ ਤੋਂ ਪਹਿਲਾ ਯੋਗੀ ਮੰਨਦੇ ਹਨ । ਪੰਜਾਬ ਵਿਚ ਥਾਂ ਥਾਂ ਤੇ, ਖ਼ਾਸ ਕਰਕੇ ਸਿਵਿਆਂ ਮੜ੍ਹੀਆਂ ਵਿਚ, ਭੈਰੋਂ ਦੀਆਂ ਮੂਰਤੀਆਂ ਵੇਖਣ ਵਿਚ ਆਉਂਦੀਆਂ ਹਨ ।

ਹਰ ਕੌਮ ਦੇ ਆਦਮੀ ਜੋਗ-ਮਤ ਧਾਰਨ ਕਰ ਸਕਦੇ ਹਨ । ਜੋ ਮੰਨੇ-ਪ੍ਰਮੰਨੇ ਜੋਗੀ ਫ਼ਕੀਰ ਹਨ, ਉਹਨਾਂ ਦੇ ੧੨ ਪੰਥ ਹਨ :—

ਹੇਤੂ, ਪਾਵ, ਆਈ, ਰਾਮਜ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰਜ, ਚੋਲੀ, ਰਾਵਲ ਅਤੇ ਦਾਸ ।

ਸਭ ਜੋਗੀ ਰੁਦ੍ਰਾਖ ਦੀ ਮਾਲਾ ਪਾਂਦੇ ਹਨ । ਬਾਹਲੇ ਮਾਸ ਖਾਂਦੇ ਹਨ, ਸ਼ਰਾਬ ਤੇ ਚਰਸ ਪੀਂਦੇ ਹਨ, ਇਹਨਾਂ ਨੂੰ ਉਹ ਜ਼ਰੂਰੀ ਸਮਝਦੇ ਹਨ ।

ਗੋਰਖ ਨਾਥ ਦੇ ਪੰਥ ਦੇ ਜੋਗੀਸ਼ਰ ਜਾਂ ਕੰਨ-ਪਾਟੇ, ਕੰਨਾਂ ਵਿਚ ਲੱਕੜੀ, ਸ਼ੀਸ਼ੇ ਜਾਂ ਪੱਥਰ ਦੀਆਂ ਵੱਡੀਆਂ ਵੱਡੀਆਂ ਮੁਦਰਾਂ ਪਾਂਦੇ ਹਨ । ਇਹਨਾਂ ਦੇ ਨਾਮ ਦੇ ਪਿੱਛੇ ਲਫ਼ਜ਼ 'ਨਾਥ' ਆਉਂਦਾ ਹੈ । ਔਘੜ ਜਾਂ ਓਘੜ ਜੋਗੀਆਂ ਦੇ ਨਾਮ ਨਾਲ ਸ਼ਬਦ 'ਦਾਸ' ਹੁੰਦਾ ਹੈ ।

ਜੋਗ ਦਾ ਨਿਸ਼ਾਨਾ ਇਹ ਹੈ ਕਿ ਮਨੁੱਖ ਪੱਥਰ-ਰੂਪ ਹੋ ਜਾਏ । ਇਸ ਅਵਸਥਾ ਦਾ ਨਾਮ ਉਹ "ਕੈਵਲਜ" ਰੱਖਦੇ ਹਨ ।

ਸਾਡੇ ਦੇਸ ਦੇ ਪੁਰਾਣੇ ਸਿਆਣਿਆਂ ਦੇ ਖ਼ਿਆਲਾਂ ਅਨੁਸਾਰ ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਹਨ, ਜੋ ਦਿਲ ਵਿਚੋਂ ਫੁਟਦੀਆਂ ਹਨ । ਜਿਸ ਜਿਸ ਥਾਂ ਇਹ ਨਾੜੀਆਂ ਚਹੁੰ ਪਾਸਿਆਂ ਤੋਂ ਆ ਕੇ ਮਿਲਦੀਆਂ ਹਨ, ਉਥੇ ਪਦਮ ਜਾਂ ਕਮਲ ਬਣ ਜਾਂਦੇ ਹਨ । ਇਹ ਕਮਲ ਹਰ ਕਿਸਮ ਦੇ ਸਰੀਰਕ ਕੰਮਾਂ ਦੇ ਕਰਨ ਲਈ ਤਾਕਤ ਦਾ ਸੋਮਾ ਹੁੰਦੇ ਹਨ । ਕਾਠ-ਉਪਨਿਸ਼ਦ ਵਿਚ ਲਿਖਿਆ ਹੈ ਕਿ ਦਿਲ ਵਿਚ ਇਕੋਤਰ ਸੌ ਨਾੜੀ ਹੈ । ਉਹਨਾਂ ਵਿਚੋਂ ਇਕ (ਸੁਖਮਨਾ ਨਾੜੀ) ਸਿਰ ਨੂੰ ਜਾਂਦੀ ਹੈ । ਮੌਤ ਸਮੇਂ ਇਸ ਦੇ ਰਸਤੇ ਜੀਵ ਉਪਰ ਚੜ੍ਹ ਕੇ ਅਮਰ ਹੁੰਦਾ ਹੈ ।

"ਗਿਆਨ ਸਰੋਦਯ" (ਪ੍ਰਾਣਾਯਾਮ ਦੀ ਇਕ ਸ਼ਾਖ) ਦੇ ਅਨੁਸਾਰ ਇਕ ਨਾੜੀ 'ਇੜਾ' ਸੱਜੀ ਨਾਸ ਨੂੰ ਆਉਂਦੀ ਹੈ, ਅਤੇ 'ਪਿੰਗਲਾ' ਖੱਬੀ ਨਾਸ ਵਲ । 'ਸੁਖਮਨਾ' (ਸੁਸੁਮਨਾ) ਦਸਮ ਦੁਆਰ ਨੂੰ ਜਾਂਦੀ ਹੈ ।

ਯੋਗ ਦੇ ਹੇਠ-ਲਿਖੇ ਅੱਠ ਅੰਗ ਹਨ :—

ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰੱਤਿਆਹਾਰ, ਧਾਰਣਾ, ਧਿਆਨ, ਸਮਾਧੀ ।

(੧) 'ਯਮ'—ਹੋਰ ਲੋਕਾਂ ਨਾਲ ਸੁਥਰਾ ਵਿਹਾਰ ਰੱਖਣ ਵਾਸਤੇ ਆਪਣੇ ਉਤੇ ਲਾਈ ਹੋਈ ਬੰਦਸ਼ ਦਾ ਨਾਮ ਯਮ ਹੈ । ਭਾਈਚਾਰਕ ਜੀਵਨ ਸਾਂਵਾਂ-ਪੱਧਰਾ ਬਣਾਈ ਰੱਖਣ ਲਈ ਯੋਗ ਦੇ ਇਸ ਅੰਗ ਦੀ ਅਤਿਅੰਤ ਲੋੜ ਹੈ ।

'ਯਮ' ਦਸ ਕਿਸਮ ਦਾ ਮਿਥਿਆ ਗਿਆ ਹੈ :—

ਅਹਿੰਸਾ, ਸੱਤਯ, ਅਸਤੇਯ, ਬ੍ਰਹਮਚਰਜ, ਖਿਮਾ, ਧੀਰਜ (ਧ੍ਰਿਤੀ), ਦਇਆ, ਸਾਦਗੀ (ਆਰਜਵ), ਮਿਤਾਹਾਰ, ਸ਼ੌਚ ।

ਅਹਿੰਸਾ—ਆਪਣੇ ਮਨ ਬਚਨਾਂ ਅਤੇ ਕੰਮਾਂ ਦੀ ਰਾਹੀਂ ਕਿਸੇ ਨੂੰ ਭੀ ਦੁੱਖ-ਕਲੇਸ਼ ਨਾਹ ਦੇਣ ਨੂੰ ਅਹਿੰਸਾ ਆਖਦੇ ਹਨ ।

ਸੱਤਯ—ਸੱਚ; ਸੱਚ ਬੋਲਣਾ ।

ਅਸਤੇਯ—ਪਰ-ਧਨ ਦਾ ਤਿਆਗ, ਕੋਈ ਭੀ ਪਰਾਈ ਸ਼ੈ ਅੰਗੀਕਾਰ ਨਾਹ ਕਰਨ ਦਾ ਨਾਮ 'ਅਸਤੇਯ' ਹੈ ।

ਬ੍ਰਹਮਚਰਯ—ਅਸਥਿਰ-ਵੀਰਜ ਰਹਿਣ ਨੂੰ ਬ੍ਰਹਮਚਰਯ ਆਖੀਦਾ ਹੈ । ਕਾਮ-ਵਾਸਨਾ ਦੇ ਅਧੀਨ ਨਾਹ ਹੋਣਾ ।

ਖਿਮਾ—ਬੋਲ ਅਤੇ ਕਬੋਲ ਦੋਹਾਂ ਨੂੰ ਇਕ-ਸਮਾਨ ਸਹਾਰਨ ਨੂੰ ਖਿਮਾ ਕਹਿੰਦੇ ਹਨ ।

ਧੀਰਜ—ਸੌਖ ਅਤੇ ਬਿਪਤਾ ਵੇਲੇ ਅਡੋਲ ਚਿੱਤ ਰਹਿਣਾ ਧੀਰਜ ਹੈ (ਧ੍ਰਿਤੀ) ।

ਦਇਆ—ਵੈਰੀ ਅਤੇ ਪਰਦੇਸੀ ਨਾਲ ਮਿਤ੍ਰ ਵਾਲਾ ਹਿਤ ਕਰਨ ਦਾ ਨਾਮ ਦਇਆ ਹੈ ।

ਆਰਜਵ—ਸਾਦਗੀ, ਸਾਦਾ ਜੀਵਨ ।

ਸ਼ੌਚ—ਅੰਦਰਲੀ ਅਤੇ ਬਾਹਰਲੀ ਪਵਿਤ੍ਰਤਾ ।

ਨੋਟ :—ਇਹਨਾਂ ਤੋਂ ਇਲਾਵਾ ਨਿਰਲੋਭਤਾ ਅਤੇ ਨਿਰਭੈਤਾ ਨੂੰ ਭੀ 'ਯਮ' ਵਿਚ ਹੀ ਕਈ ਵਿਦਵਾਨ ਸ਼ਾਮਲ ਕਰਦੇ ਹਨ ।

(੨) ਨਿਯਮ—ਆਪਣੇ ਅੰਦਰ ਸ਼ਾਂਤੀ ਕਾਇਮ ਰੱਖਣ ਵਾਸਤੇ ਆਪਣੇ ਉਤੇ ਲਾਈ ਹੋਈ ਬੰਦਸ਼ ਦਾ ਨਾਮ ਨਿਯਮ ਹੈ ।

ਨਿਯਮ ਦੀਆਂ ਹੇਠ-ਲਿਖੀਆਂ ਦਸ ਕਿਸਮਾਂ ਹਨ :—

ਤਪ, ਸੰਤੋਖ, ਆਸਤਿਕਤਾ, ਦਾਨ, ਈਸ਼੍ਵਰ-ਭਗਤੀ, ਸਿੱਧਾਂਤ-ਸ੍ਰਵਣ, ਹ੍ਰੀ (ਲੱਜਾ), ਮਤੀ (ਸਰਧਾ), ਜਪ, ਹੁਤੀ ।

ਤਪ—ਸਰਦੀ ਗਰਮੀ ਆਦਿਕ ਦ੍ਵੰਦ ਸਹਿਣ ਦਾ ਨਾਮ ਤਪ ਹੈ ।

ਸੰਤੋਖ—ਸਹਜ-ਸੁਭਾਇ ਆਏ ਸੁਖ ਦੁੱਖ ਨੂੰ ਖਿੜੇ-ਮੱਥੇ ਸਹਾਰਨਾ ।

ਆਸਤਿਕਤਾ—ਪਰਮਾਤਮਾ ਦੀ ਹੋਂਦ ਨੂੰ ਮੰਨਣਾ ।

ਦਾਨ—ਹੱਕ ਦੀ ਕਮਾਈ ਵਿਚੋਂ ਭਲੇ ਮਨੁੱਖਾਂ ਦੀ ਸੇਵਾ ਕਰਨੀ ।

ਈਸ਼੍ਵਰ-ਭਗਤੀ—ਪਰਮਾਤਮਾ ਦੀ ਪੂਜਾ ।

ਸਿੱਧਾਂਤ-ਸ੍ਰਵਣ—ਧਰਮ-ਗ੍ਰੰਥਾਂ ਦਾ ਸੁਣਨਾ ਤੇ ਮੰਨਣਾ ।

ਹ੍ਰੀ (ਲੱਜਾ)—ਕੋਈ ਮੰਦਾ ਕਰਮ ਕਰਨ ਵਲੋਂ ਮਨ ਵਿਚ ਸੰਕੋਚ ਪੈਦਾ ਹੋਣਾ ।

ਮਤੀ (ਸਰਧਾ)—ਧਰਮ ਸ਼ਾਸਤ੍ਰ ਦੇ ਦੱਸੇ ਹੋਏ ਕੰਮ ਨੂੰ ਕਰਨ ਵਿਚ ਦ੍ਰਿੜ੍ਹ ਵਿਸ਼ਵਾਸ ।

ਜਪ—ਮੰਤ੍ਰ ਨੂੰ ਮੁੜ ਮੁੜ ਉਚਾਰਨਾ ।

ਹੁਤੀ—ਹਵਨ ।

ਨੋਟ :—ਕਈ ਸ਼ਾਸਤ੍ਰ-ਕਾਰ ਪੰਜ ਪੰਜ ਨਿਯਮ ਦੱਸਦੇ ਹਨ, ਕਈ ਦਸ ਦਸ ਆਖਦੇ ਹਨ, ਅਤੇ ਕਈ ਦਸਾਂ ਤੋਂ ਭੀ ਵਧੀਕ ਆਖਦੇ ਹਨ । ਪਰ ਇਸ ਗਿਣਤੀ ਦੇ ਘਟ ਵਧ ਹੋਣ ਵਿਚ ਕੋਈ ਵਿਗਾੜ ਨਹੀਂ ਹੈ । ਇਹ ਸਾਰੇ ਗੁਣ ਇਕ ਦੂਜੇ ਦੇ ਆਸਰੇ ਰਹਿਣ ਵਾਲੇ ਹਨ ।

(੩) ਆਸਣ—ਯੋਗ ਦੇ ਤੀਜੇ ਅੰਗ ਦਾ ਨਾਮ 'ਆਸਣ' ਹੈ । ਆਸਣਾਂ ਦੇ ਅੱਭਿਆਸ ਨਾਲ ਸਰੀਰ ਦੇ ਲਹੂ ਦਾ ਗੇੜ ਠੀਕ ਚਾਲ ਤੇ ਰਹਿੰਦਾ ਹੈ, ਸਰੀਰ ਦੇ ਸਾਰੇ ਪੱਠੇ ਨਿਰੋਏ ਤੇ ਸਾਫ਼ ਰਹਿੰਦੇ ਹਨ ਅਤੇ ਸਾਰੀਆਂ ਆਂਦਰਾਂ ਦੀ ਕੁਦਰਤੀ ਚਾਲ ਠੀਕ ਹਾਲਤ ਵਿਚ ਟਿਕੀ ਰਹਿੰਦੀ ਹੈ । ਜਿਨ੍ਹਾਂ ਲੋਕਾਂ ਨੇ ਪਹਿਲਾਂ ਪਹਿਲ ਹੀ ਆਸਣ ਸਿੱਖਣੇ ਸ਼ੁਰੂ ਕਰਨੇ ਹੋਣ, ਉਹਨਾਂ ਨੂੰ ਪਤ-ਝੜ ਜਾਂ ਬਸੰਤ ਰੁੱਤ ਵਿਚ ਸ਼ੁਰੂ ਕਰਨੇ ਚਾਹੀਦੇ ਹਨ । ਆਸਣ ਕਰਨ ਵਾਸਤੇ ਥਾਂ ਭੀ ਕੋਈ ਐਸਾ ਚਾਹੀਦਾ ਹੈ ਜੋ ਨਿਵੇਕਲਾ ਤੇ ਸਾਫ਼-ਸੁਥਰਾ ਹੋਵੇ, ਜਿਥੇ ਕੋਈ ਵਿਕਾਰ ਆਦਿਕ ਉਪੱਦਰ ਮਨ ਨੂੰ ਵਿਗਾੜ ਨਾਹ ਸਕੇ ।

ਹਰੇਕ ਆਸਣ ਦਾ ਸਰੀਰ ਤੇ ਮਨ ਉਤੇ ਆਪਣਾ ਆਪਣਾ ਅਸਰ ਹੁੰਦਾ ਹੈ । ਵਖ ਵਖ ਆਸਣ ਤੇ ਪ੍ਰਾਣਾਯਾਮ ਕਰ ਕੇ ਜੋਗੀ ਹਰ ਕਿਸਮ ਦੀ ਬੀਮਾਰੀ ਤੋਂ ਬਚ ਸਕਦਾ ਹੈ ।

ਵਸ਼ਿਸ਼ਟ, ਯਗਜ ਵਲਕਯ ਅਤੇ ਹੋਰ ਰਿਸ਼ੀਆਂ ਨੇ ਆਸਣਾਂ ਦੀ ਗਿਣਤੀ ੮੪ ਲਿਖੀ ਹੈ । ਇਹਨਾਂ ਆਸਣਾਂ ਦਾ ਮੋਢੀ ਮਹਾਦੇਵ ਨੂੰ ਮੰਨਿਆ ਗਿਆ ਹੈ । ਪਰ ਮੁੱਖ ਆਸਣ ਦਸ ਕੁ ਹਨ । ਯੋਗ ਅੱਭਿਆਸ ਕਰਦਿਆਂ ਜਦ ਤਕ ਆਸਣ ਠੀਕ ਨਾਹ ਹੋ ਜਾਏ, ਤਦ ਤਕ ਅਗਲੇ ਅੱਭਿਆਸ ਸ਼ੁਰੂ ਕਰਨ ਦੀ ਮਨਾਹੀ ਹੈ ।

(੪) ਪ੍ਰਾਣਾਯਾਮ—ਕੁਝ ਨਿਯਮਾਂ ਅਨੁਸਾਰ ਸਾਹ ਅੰਦਰ ਖਿੱਚਣਾ (ਪੂਰਕ), ਬਾਹਰ ਕੱਢਣਾ (ਰੇਚਕ), ਅਤੇ ਅੰਦਰ ਰੋਕ ਕੇ ਰੱਖਣਾ (ਕੁੰਭਕ)—ਇਸ ਅੱਭਿਆਸ ਨੂੰ ਪ੍ਰਾਣਾਯਾਮ ਆਖਦੇ ਹਨ । ਇਸ ਅੱਭਿਆਸ ਦਾ ਮੁਖ ਮੰਤਵ ਇਹ ਹੈ ਕਿ 'ਪ੍ਰਾਣ ਵਾਯੂ' ਨੂੰ 'ਅਪਾਨ ਵਾਯੂ' (ਧੁਰ ਹੇਠਲੀ ਵਾਯੂ) ਨਾਲ ਰਲਾ ਕੇ ਹੌਲੀ ਹੌਲੀ ਉਪਰ ਖਿੱਚਿਆ ਜਾਏ । ਇਸ ਤਰ੍ਹਾਂ ਕੀਤਿਆਂ ਧੁਨੀ ਦੇ ਪਾਸ ਜੋ ਅਨੋਖੀ ਸ਼ਕਤੀ ਕੁੰਡਲਨੀ ਗੁੰਝਲ ਮਾਰੀ ਬੈਠੀ ਹੈ ਉਹ ਜਾਗ ਪੈਂਦੀ ਹੈ, ਤੇ ਰਿੱਧੀਆਂ ਸਿੱਧੀਆਂ ਮਿਲਦੀਆਂ ਹਨ ।

ਪ੍ਰਾਣਾਂ ਦਾ ਵਾਹਨ (ਨਾੜੀਆਂ) ਜਦ ਤਕ ਅਸੁੱਧ ਰਤੂਬਤਾਂ ਨਾਲ ਰੁਕੀਆਂ ਪਈਆਂ ਹਨ, ਤਦ ਤਕ ਪ੍ਰਾਣ ਸੁਖਮਨਾ ਨਾੜੀ ਵਿਚ ਦੀ ਨਹੀਂ ਚੱਲਦਾ, ਅਤੇ 'ਉਨਮਨੀ' ਮੁੱਦ੍ਰਾ ਪ੍ਰਾਪਤ ਨਹੀਂ ਹੋ ਸਕਦੀ । ਸੋ ਇਹਨਾਂ ਰਤੂਬਤਾਂ ਦੇ ਦੂਰ ਕਰਨ ਲਈ ਪਹਿਲਾਂ ਪ੍ਰਾਣਾਯਾਮ ਕਰਨ ਦੀ ਲੋੜ ਹੁੰਦੀ ਹੈ ।

(੫) ਪ੍ਰੱਤਿਆਹਾਰ—ਇੰਦ੍ਰਿਆਂ ਦਾ ਆਪਣੇ ਆਪਣੇ ਕੰਮ ਤੋਂ ਰੁਕਣਾ ।

ਨੋਟ :—ਇਹ ਉਪਰਲੇ ਪੰਜੇ ਬਾਹਰਲੇ ਸਾਧਨ ਹਨ ।

(੬) ਧਾਰਨਾ—ਚਿੱਤ ਨੂੰ ਕਿਸੇ ਥਾਂ ਬੰਨ੍ਹ ਕੇ ਟਿਕਾ ਕੇ ਰੱਖਣਾ ।

(੭) ਧਿਆਨ—ਮਨ ਦਾ ਕਿਸੇ ਚੀਜ਼ ਨਾਲ ਇੱਕ-ਰੂਪ ਹੋ ਜਾਣਾ ।

(੮) ਸਮਾਧੀ—ਮਨ ਆਪਣਾ ਸਰੂਪ ਹੀ ਭੁੱਲ ਕੇ 'ਧਿਆਨ' ਵਾਲੀ ਚੀਜ਼ ਹੀ ਬਣ ਜਾਏ । ਉਸ ਅਵਸਥਾ ਦਾ ਨਾਮ 'ਸਮਾਧੀ' ਹੈ ।

ਨੋਟ :—ਇਹ ਉਪਰਲੇ ਤਿੰਨੇ 'ਸੰਯਮ' ਹਨ । ਇਹਨਾਂ ਦੇ ਅੱਭਿਆਸ ਨਾਲ ਬਿਭੂਤੀਆਂ ਤੇ ਸਿੱਧੀਆਂ ਹਾਸਲ ਹੁੰਦੀਆਂ ਹਨ ।

### ਸਿੱਧੀਆਂ

ਅਣਿਮਾ, ਗਰਿਮਾ, ਲਘਿਮਾ, ਮਹਿਮਾ, ਪ੍ਰਾਕਾਮਜ, ਈਸ਼ੱਤ੍ਵ, ਵਸ਼ਿਤ੍ਵੱ, ਕਾਮ-ਵੱਸ਼ਯਤ੍ਵੱ । (ਵੇਖੋ ਪਉੜੀ ਨੰ: ੩੧)

### ਖਟ ਕਰਮ

ਜੋ ਜੋਗੀ ਉਪਰ-ਲਿਖੇ ੮ ਅੰਗਾਂ ਦੀ ਰਾਹੀਂ ਸਰੀਰ ਨੂੰ ਸੁਧ ਨਾਹ ਕਰ ਸਕਣ, ਉਹਨਾਂ ਨੂੰ ਹੋਰ ਛੇ ਅੱਭਿਆਸ ਕਰਨੇ ਪੈਂਦੇ ਹਨ :—

ਨੇਤੀ—ਕੂਲੇ ਸੂਤਰ ਦਾ ਇਕ ਧਾਗਾ ਯਾਰਾਂ ਇੰਚ ਲੈ ਕੇ ਇਕ ਨਾਸ ਰਾਹੀਂ ਚੜ੍ਹਾ ਕੇ ਮੂੰਹ ਵਿਚੋਂ ਦੀ ਕੱਢ ਕੇ ਨਾਸ ਵਿਚ ਫੇਰਨਾ । ਫਿਰ ਦੂਜੀ ਨਾਸ ਵਿਚੋਂ ਦੀ ।

ਧੋਤੀ—ਤਿੰਨ ਇੰਚ ਚੌੜੀ ਪੰਦਰਾਂ ਹੱਥ ਲੰਮੀ ਨਰਮ ਬਰੀਕ ਕੱਪੜੇ ਦੀ ਟਾਕੀ ਪਾਣੀ ਨਾਲ ਗਿੱਲੀ ਕਰ ਕੇ ਨਿਗਲਣੀ, ਤੇ ਫਿਰ ਬਾਹਰ ਕੱਢਣੀ ।

ਨਿਉਲੀ—ਨੱਕ ਤੇ ਪੇਟ ਸਿੱਧੇ ਰੱਖ ਕੇ, ਲਿਫ਼ ਕੇ, ਗੋਡਿਆਂ ਉਤੇ ਰੱਖ ਕੇ ਆਂਦਰਾਂ ਨੂੰ ਚੱਕਰ ਦਿਵਾਣੇ ।

ਤ੍ਰਾਟਕ—ਨੱਕ ਦੀ ਕੂਮਲੀ ਉਤੇ ਤਾੜੀ ਲਾਣੀ ।

ਗਜ ਕਰਮ—ਮੇਹਦੇ ਨੂੰ ਗਲ ਤਕ ਪਾਣੀ ਨਾਲ ਭਰ ਕੇ ਅਤੇ ਭਰਵੱਟਿਆਂ ਦੇ ਵਿਚਕਾਰ ਨਜ਼ਰ ਟਿਕਾ ਕੇ ਕੈ ਕਰਨੀ ।

### ਉਨਮਨੀ

ਜਦੋਂ ਨਾੜੀਆਂ ਸਾਫ਼ ਹੋ ਜਾਣ ਤੇ ਸੁਖਮਨਾ ਨਾੜੀ ਖੁਲ੍ਹ ਜਾਏ ਤਦੋਂ ਮਨ ਵਿਚ ਉਹ ਸ਼ਾਂਤੀ ਪੈਦਾ ਹੋ ਜਾਂਦੀ ਹੈ ਜੋ ਸਮਾਧੀ ਦਾ ਅਤਿ ਲੋੜੀਂਦਾ ਨਿਸ਼ਾਨਾ ਹੈ । ਉਸ ਸ਼ਾਂਤ ਅਵਸਥਾ ਦਾ ਨਾਮ ਉਨਮਨੀ ਅਵਸਥਾ ਹੈ ।

### ਮੁੱਦ੍ਰਾ ਅਤੇ ਬੰਧ

ਪ੍ਰਾਣਾਯਾਮ ਦੀ ਸਹੈਤਾ ਲਈ ਕੁਝ ਕਿਰਿਆ ਕਰਨੀਆਂ ਪੈਂਦੀਆਂ ਹਨ ਜਿਨ੍ਹਾਂ ਨੂੰ ਮੁੱਦ੍ਰਾ ਤੇ ਬੰਧ ਆਖੀਦਾ ਹੈ ।

ਬੰਧ ਚਾਰ ਹਨ—ਮੂਲ, ਜਾਲੰਧਰ, ਉੱਦਿਆਨ ਅਤੇ ਮਹਾ ਬੰਧ ।

ਮੁੱਦ੍ਰਾ ਦਸ ਹਨ—ਮਹਾ ਮੁੱਦ੍ਰਾ, ਮਹਾ ਵੇਧ, ਖੇਚਰੀ, ਭੂਚਰੀ, ਚਾਚਰੀ, ਵਿਪਰੀਤ ਕਰਣੀ, ਵਜਰੋਲੀ, ਸ਼ਕਤੀ ਚਾਲਨ, ਅਗੋਚਰੀ, ਉਨਮਨੀ ।

ਖੇਚਰੀ ਮੁੱਦ੍ਰਾ ਵਿਚ ਜੋਗੀ ਜੀਭ ਨੂੰ ਸੰਘ ਵਿਚ ਨਿਗਲ ਲੈਂਦਾ ਹੈ, ਜਿਸ ਕਰਕੇ ਖੁਲ੍ਹਾ ਸਾਹ ਆਉਣਾ ਬੰਦ ਹੋ ਜਾਂਦਾ ਹੈ । ਫੇਫੜਿਆਂ ਨੂੰ ਹਵਾ ਨਾਲ ਭਰ ਕੇ ਸਰੀਰ ਦੇ ਸਭ ਛੇਕ ਮੋਮ ਜਾਂ ਰੂੰ ਦੀਆਂ ਵੱਟੀਆਂ ਨਾਲ ਬੰਦ ਕਰ ਦੇਂਦਾ ਹੈ ।

ਭੂਚਰੀ—ਪਦਮ ਆਸਣ ਲਾ ਕੇ ਨੱਕ ਦੀ ਨੋਕ ਉਤੇ ਤਾੜੀ ਲਾਣੀ ।

ਚਾਚਰੀ—ਅੱਖਾਂ ਤੋਂ ਤਿੰਨ ਇੰਚ ਉਤੇ ਨਜ਼ਰ ਜਮਾਣੀ ।

ਮੂਲ ਬੰਧ—ਖੱਬੀ ਅੱਡੀ ਗੁਦਾ ਉਤੇ ਅਤੇ ਸੱਜੀ ਲਿੰਗ ਉਤੇ ਦਬਾ ਕੇ ਪਦਮ ਆਸਣ ਲਾ ਕੇ ਬੈਠਣਾ, ਗੁਦਾ ਦਾ ਰਸਤਾ ਬੰਦ ਕਰ ਦੇਣਾ ਕਿ ਹਵਾ ਨਾਹ ਸਰੇ ।

## ਜੋਗ ਦੀਆਂ ਕਿਸਮਾਂ

ਜੋਗ ਚਾਰ ਤਰ੍ਹਾਂ ਦਾ ਹੈ—ਮੰਤ੍ਰ, ਲਯ, ਰਾਜ, ਹਠ ।

ਮੰਤ੍ਰ ਜੋਗ—ਕਿਸੇ ਦੇਵਤੇ ਦੇ ਨਾਮ ਦਾ, ਜਾਂ, ਕਿਸੇ ਹੋਰ ਸ਼ਬਦ ਦਾ ਇਕ-ਰਸ ਦਿਲ ਲਗਾ ਕੇ ਜਪ ਕਰਨਾ ।

ਲਯ ਜੋਗ—ਕਿਸੇ ਚੀਜ਼ ਜਾਂ ਉਸ ਦੇ ਖ਼ਿਆਲ ਉਤੇ ਅਜੇਹਾ ਮਨ ਜਮਾਣਾ ਕਿ ਉਸ ਨਾਲ ਇੱਕ-ਰੂਪ ਹੋ ਜਾਏ ।

ਰਾਜ ਜੋਗ—ਸਾਹ ਨੂੰ ਇਸ ਤਰ੍ਹਾਂ ਰੋਕਣਾ ਕਿ ਉਸ ਨਾਲ ਮਨ ਦੀ ਦੌੜ ਰੁਕ ਜਾਏ ।

ਹਠ ਜੋਗ—ਕਈ ਤਰ੍ਹਾਂ ਦੇ ਆਸਣ ਕਰ ਕੇ ਮਨ ਦੀ ਅਸਥਿਰਤਾ ਹਾਸਲ ਕਰਨੀ ।

## ਸਿਧ ਗੋਸਟਿ ਦੀ ਬੋਲੀ

ਇਸ ਬਾਣੀ ਦੇ ਤਕਰੀਬਨ ਪੌਣੇ ਸੱਤ ਹਜ਼ਾਰ ਅੱਖਰ ਹਨ । ਪਰ ਅਸਚਰਜ ਗੱਲ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਨੌ ਸਫ਼ਿਆਂ ਦੀ ਬਾਣੀ ਵਿਚ ਸਿਰਫ਼ ਹੇਠ-ਲਿਖੇ ੧੫ ਲਫ਼ਜ਼ ਅਰਬੀ ਫ਼ਾਰਸੀ ਬੋਲੀ ਦੇ ਆਏ ਹਨ :—

ਅਰਬੀ ਦੇ :—ਰਜਾਏ, ਦੁਨੀਆ, ਤਮਾਈ, ਹੁਕਮ, ਸਿਫਤਿ, ਨਦਰਿ, ਹਜੂਰੇ, ਕੀਮਤਿ, ਫੁਰਮਾਣੈ ।

ਫ਼ਾਰਸੀ ਦੇ :—ਬਖਸਿ, ਦਰਗਹ, ਪਿਰਾਹਨੁ, ਦਾਨਾ, ਬੀਨਾ, ਗੁਬਾਰਿ ।

ਇਹਨਾਂ ਲਫ਼ਜ਼ਾਂ ਦੀ ਭੀ ਸ਼ਕਲ ਅਰਬੀ ਫ਼ਾਰਸੀ ਵਾਲੀ ਨਹੀਂ ਰਹਿ ਗਈ । ਪੰਜਾਬੀਆਂ ਦੀ ਜ਼ਬਾਨ ਤੇ ਚੜ੍ਹ ਕੇ ਇਹਨਾਂ ਦਾ ਰੂਪ ਵਟੀਜ ਗਿਆ ਹੈ, ਅਤੇ ਇਹ ਲਫ਼ਜ਼ ਭੀ ਉਹ ਹਨ ਜੋ ਆਮ ਵਰਤੋਂ ਵਿਚ ਆ ਰਹੇ ਹਨ । ਸਿਰਫ਼ ਲਫ਼ਜ਼ 'ਪਿਰਾਹਨੁ' ਰਤਾ ਓਪਰਾ ਲੱਗਦਾ ਹੈ । ਅਰਬੀ ਦੇ ਅੱਖਰ ਜ਼ੇ, ਜ਼ੁਇ, ਜ਼ੁਆਦ ਦਾ ਉੱਚਾਰਨ ਪੰਜਾਬੀ ਵਿਚ ਆਮ ਤੌਰ ਤੇ ਅੱਖਰ 'ਦੱਦੇ' ਨਾਲ ਹੋਣ ਲੱਗ ਪਿਆ । ਅਜੇਹੀਆਂ ਤਬਦੀਲੀਆਂ ਜਾਣ-ਬੁਝ ਕੇ ਨਹੀਂ ਕੀਤੀਆਂ ਜਾਂਦੀਆਂ, ਵਖ ਵਖ ਜਲ-ਵਾਯੂ ਦੇ ਅਸਰ ਹੇਠ ਬੰਦਿਆਂ ਦੀ ਜੀਭ ਖ਼ਾਸ ਖ਼ਾਸ ਆਵਾਜ਼ਾਂ ਹੀ ਉਚਾਰਨ ਗਿੱਝ ਜਾਂਦੀ ਹੈ । ਅਰਬ ਲੋਕ ਆਪ ਭੀ 'ਜ਼ੁਆਦ' ਨੂੰ 'ਜ਼ੁਆਦ' ਅਤੇ 'ਦੁਆਦ' ਦੋ ਤਰ੍ਹਾਂ ਉਚਾਰਦੇ ਹਨ । ਗੁਰਬਾਣੀ ਵਿਚ ਇਹਨਾਂ ਅੱਖਰਾਂ ਵਾਲੇ ਲਫ਼ਜ਼ ਇਉਂ ਮਿਲਦੇ ਹਨ :—

ਕਾਗ਼ਜ਼—ਕਾਗਦ ।

ਹਜ਼ੂਰਿ—ਹਦੂਰਿ (ਕਿਤੇ ਕਿਤੇ 'ਹਜੂਰਿ' ਭੀ)

ਕਾਜ਼ੀ—ਕਾਦੀ ।

ਨਜ਼ਰਿ—ਨਦਰਿ ।

ਜ਼ਿਕਰ ਇਹ ਚੱਲਿਆ ਸੀ ਕਿ ਇਤਨੀ ਲੰਮੀ ਬਾਣੀ ਵਿਚ ਇਸਲਾਮੀ ਲਫ਼ਜ਼ ਸਿਰਫ਼ ੧੫ ਹੀ ਆਏ ਹਨ । ਇਹ ਕਿਉਂ ? ਕੀ ਗੁਰੂ ਨਾਨਕ ਦੇਵ ਜੀ ਇਸਲਾਮੀ ਲਫ਼ਜ਼ ਵਰਤਣੋਂ ਸੰਕੋਚ ਕਰਦੇ ਸਨ ? ਨਹੀਂ; ਵੇਖੋ ਹੇਠ-ਲਿਖਿਆ ਸ਼ਬਦ :—

ਸਿਰੀ ਰਾਗੁ ਮਹਲਾ ੧ ਘਰੁ ੩ ॥ ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ, ਸਚ ਕੀ ਆਬ ਨਿਤ ਦੇਹਿ ਪਾਣੀ ॥ ਹੋਇ ਕਿਰਸਾਣੁ ਈਮਾਨੁ ਜੰਮਾਇਲੈ, ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥ ਮਤੁ ਜਾਣਸਹਿ ਗਲੀ ਪਾਇਆ ॥ ਮਾਲ ਕੈ ਮਾਣੈ ਰੂਪ ਕੀ ਸੋਭਾ, ਇਤੁ ਬਿਧੀ ਜਨਮੁ ਗਵਾਇਆ ॥੧॥ਰਹਾਉ॥ ਐਬ ਤਨਿ ਚਿਕੜੋ, ਇਹੁ ਮਨੁ ਮੀਡਕੋ, ਕਮਲ ਕੀ ਸਾਰ ਨਹੀ ਮੂਲਿ ਪਾਈ ॥ ਭਉਰੁ ਉਸਤਾਦੁ ਨਿਤ ਭਾਖਿਆ ਬੋਲੇ, ਕਿਉ ਬੂਝੈ ਜਾ ਨਹ

ਬੁਝਾਈ ॥੨॥ ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥ ਖਸਮ ਕੀ ਨਦਰਿ ਦਿਲਹਿ ਪਸਿੰਦੇ, ਜਿਨੀ ਕਰਿ ਏਕੁ ਧਿਆਇਆ ॥੩॥ ਤੀਹ ਕਰਿ ਰਖੇ ਪੰਜ ਕਰਿ ਸਾਥੀ, ਨਾਉ ਸੈਤਾਨੁ ਮਤੁ ਕਟਿ ਜਾਈ ॥ ਨਾਨਕੁ ਆਖੈ ਰਾਹਿ ਪੈ ਚਲਣਾ, ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥

ਚਾਰ ਬੰਦਾਂ ਵਾਲੇ ਇਸ ਸ਼ਬਦ ਵਿਚ ਕਿਤਨੇ ਹੀ ਇਸਲਾਮੀ ਲਫ਼ਜ਼ ਆ ਗਏ ਹਨ । ਇਸ ਨੂੰ ਰਤਾ ਗਹੁ ਨਾਲ ਪੜ੍ਹ ਕੇ ਵੇਖੋ, ਸਾਫ਼ ਪਿਆ ਦਿੱਸਦਾ ਹੈ ਕਿ ਕਿਸੇ ਉਸ ਨਿਮਾਜ਼ੀ ਤੇ ਰੋਜ਼ੇ ਰੱਖਣ ਵਾਲੇ ਮੁਸਲਮਾਨ ਨੂੰ ਸਮਝਾ ਰਹੇ ਹਨ ਜੋ ਸ਼ਰਹ ਵਿਚ ਤਾਂ ਪੱਕਾ ਹੈ ਪਰ ਦੁਨੀਆ ਵਾਲੀ 'ਮੈਂ ਮੇਰੀ' ਵਿਚ ਭੀ ਨਕਾ-ਨਕ ਡੁੱਬਾ ਹੋਇਆ ਹੈ ।

'ਸਿਧ ਗੋਸਟਿ' ਤੋਂ ਪਹਿਲਾਂ ਲਿਖੀ ਬਾਣੀ 'ਓਅੰਕਾਰੁ' ਹੈ । ਉਸ ਦਾ ਮਜ਼ਮੂਨ ਸਾਫ਼ ਦੱਸਦਾ ਹੈ ਕਿ ਕਿਸੇ ਪਾਂਡੇ ਨਾਲ ਹੋਈ ਚਰਚਾ ਨੂੰ ਬਾਣੀ ਦਾ ਰੂਪ ਦੇ ਰਹੇ ਹਨ । 'ਓਅੰਕਾਰੁ' ਵਿਚ ਭੀ ਥੋੜੇ ਜਿਹੇ ਤਕਰੀਬਨ ਉਹੀ ਇਸਲਾਮੀ ਲਫ਼ਜ਼ ਹਨ ਜੋ 'ਸਿਧ ਗੋਸਟਿ' ਵਿਚ ਆਏ ਹਨ, ਅਤੇ ਲੋਕਾਂ ਦੀ ਰੋਜ਼ਾਨਾ ਆਮ ਬੋਲੀ ਵਿਚ ਦਾਖ਼ਲ ਹੋ ਚੁਕੇ ਹਨ ।

'ਸਿਧ ਗੋਸਟਿ' ਬਾਰੇ ਭੀ ਇਹੀ ਗੱਲ ਹੈ । ਇਸ ਬਾਣੀ ਵਿਚ ਉਸ ਚਰਚਾ ਦਾ ਜ਼ਿਕਰ ਹੈ ਜੋ ਜੋਗੀਆਂ ਸਿੱਧਾਂ ਨਾਲ ਹੋਈ । ਆਮ ਤੌਰ ਤੇ ਉਹ ਲੋਕ ਹਿੰਦੂ ਕੌਮ ਵਿਚੋਂ ਹੀ ਸਨ । ਉਹਨਾਂ ਦੀ ਬੋਲੀ ਭੀ ਹੇਂਦਕੀ । ਉਹਨਾਂ ਦੇ ਮਤ ਨਾਲ ਸੰਬੰਧ ਰੱਖਣ ਵਾਲੇ ਖ਼ਾਸ ਲਫ਼ਜ਼ ਭੀ ਹੇਂਦਕੇ । ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭੀ ਉਸ ਚਰਚਾ ਨੂੰ ਬਾਣੀ ਦਾ ਪਹਿਰਾਵਾ ਦੇਣ ਲੱਗਿਆਂ ਹੇਂਦਕੇ ਲਫ਼ਜ਼ ਹੀ ਵਰਤੇ ਹਨ ।

## ਦੋ-ਲਗੇਂ ਅੱਖਰ

ਗੁਰਬਾਣੀ ਵਿਚ ਕਈ ਥਾਈਂ ਇਕੋ ਅੱਖਰ ਦੇ ਨਾਲ ( ੁ ) ( ੋ ) ਦੋਵੇਂ ਲਗਾਂ ਵਰਤੀਆਂ ਮਿਲਦੀਆਂ ਹਨ । ( ੁ ) ਇਕ-ਮਾਤ੍ਰਾ ਲੱਗੀ ਹੈ ਅਤੇ ( ੋ ) ਦੁ-ਮਾਤ੍ਰਾ ਹੈ । ਛੰਦ ਦੀ ਚਾਲ ਅਨੁਸਾਰ ਕਈ ਵਾਰੀ ਇਕ-ਮਾਤ੍ਰਕ ਅੱਖਰ ਨੂੰ ਦੁ-ਮਾਤ੍ਰਕ ਪੜ੍ਹਨਾ ਪੈਂਦਾ ਹੈ, ਅਤੇ ਕਦੇ ਕਦੇ ਦੁ-ਮਾਤ੍ਰਕ ਇੱਕ-ਮਾਤ੍ਰਕ । ਅਜੇਹੇ ਥਾਈਂ ( ੁ ) ਜਾਂ ( ੋ ) ਵਾਲੇ ਅੱਖਰ ਦੇ ਨਾਲ ਦੋਵੇਂ ਮਾਤ੍ਰਾਂ ਦਿੱਤੀਆਂ ਗਈਆਂ ਹਨ । ਜਿਵੇਂ :

'ਟੂਟੀ ਗਾਢਨਹਾਰੁ ਗੋੁਪਾਲ'—ਸੁਖਮਨੀ

ਇਥੇ ਅਸਲ ਲਫ਼ਜ਼ 'ਗੋਪਾਲ' ਹੈ । 'ਅੱਖਰ' 'ਗ' ਦੀਆਂ ਦੋ ਮਾਤ੍ਰਾਂ ਹਨ, ਪਰ ਛੰਦ ਦੀ ਚਾਲ ਵਿਚ 'ਗ' ਨੂੰ ਇਕ-ਮਾਤ੍ਰਕ ਪੜ੍ਹਨ ਦੀ ਲੋੜ ਹੈ । ਇਸ ਵਾਸਤੇ ਇਸ ਦੇ ਨਾਲ ( ੁ ) ਭੀ ਲਾ ਦਿੱਤਾ ਗਿਆ ਹੈ । ਇਥੇ ਭਾਵ ਇਹ ਹੈ ਕਿ ਅਸਲ ਲਫ਼ਜ਼ 'ਗੋਪਾਲ' ਹੈ, ਪਰ ਇਸ ਨੂੰ ਪੜ੍ਹਨਾ ਹੈ 'ਗੋਪਾਲੁ' ।

'ਸਿਧ ਗੋਸਟਿ' ਵਿਚ ਭੀ ਦੋ ਥਾਂ ਤੇ ( ੁ ) ਅਤੇ ( ੋ ) ਦੀ ਇਕੱਠੀ ਵਰਤੋਂ ਮਿਲਦੀ ਹੈ :

੧. ਪਉੜੀ ਨੰ: ੫੯

ਨਦਰਿ ਕਰੇ ਸਬਦੁ ਘਟ ਮਹਿ ਵਸੈ, ਵਿਚਹੁ ਭਰਮੁ ਗਵਾਏ ॥<br>
ਤਨੁ ਮਨੁ ਨਿਰਮਲੁ ਨਿਰਮਲ ਬਾਣੀ, ਨਾਮੋੁ ਮੰਨਿ ਵਸਾਏ ॥

ਅਸਲ ਲਫ਼ਜ਼ ਹੈ 'ਨਾਮੁ', ਪੜ੍ਹਨਾ ਹੈ 'ਨਾਮੋ' ।

੨. ਪਉੜੀ ਨੰ: ੭੧

ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ ॥
ਨਾਨਕ ਗੁਰਮੁਖਿ ਸਬਦਿ ਪਛਾਣੈ ॥

ਅਸਲ ਲਫ਼ਜ਼ 'ਸੋ' ਹੈ, ਇਥੇ ਪੜ੍ਹਨਾ ਹੈ 'ਸੁ' ।

## ਜਿਸੁ, ਤਿਸੁ, ਕਿਸੁ, ਇਸੁ, ਉਸੁ

ਉਪਰ-ਲਿਖੇ ਇਹ ਪੜਨਾਂਵ ਸਦਾ ੁ -ਅੰਤ ਹੁੰਦੇ ਹਨ । ਪਰ ਜਦੋਂ ਇਹਨਾਂ ਦੇ ਨਾਲ ਹੇਠ ਲਿਖਿਆ ਕੋਈ ਸੰਬੰਧਕ ਵਰਤਿਆ ਜਾਏ, ਤਾਂ ਇਹ ( ੁ ) ਦੂਰ ਹੋ ਜਾਂਦਾ ਹੈ :

(੧) ਕਾ, ਕੇ, ਕੀ, ਕੈ, ਦਾ, ਦੇ, ਦੀ, ਦੈ
(੨) ਕਉ, ਨੋ
(੩) ਤੇ

ਜਿਵੇਂ :

(੧) ਜਿਸ ਕਾ—ਪਉੜੀ ੪੩
(੨) ਕਿਸ ਕਉ—ਪਉੜੀ ੪੫
(੩) ਜਿਸ ਤੇ—ਪਉੜੀ ੫੨

ਨੋਟ :—ਪਾਠਕ ਚੇਤੇ ਰੱਖਣ ਕਿ ਹੋਰ ਕਿਸੇ ਸੰਬੰਧਕ ਦੇ ਵਰਤਿਆਂ ਇਹ ( ੁ ) ਦੂਰ ਨਹੀਂ ਹੋਵੇਗਾ; ਜਿਵੇਂ :

(੧) ਤਿਸੁ ਆਗੈ—ਪਉੜੀ ੧

ਨੋਟ :—ਜਦੋਂ ਇਹ ਲਫ਼ਜ਼ ਕਿਸੇ ਨਾਂਵ ਦਾ ਵਿਸ਼ੇਸ਼ਣ ਹੋਣ, ਤਦੋਂ ਭੀ ਇਹਨਾਂ ਦਾ ( ੁ ) ਦੂਰ ਨਹੀਂ ਹੋਵੇਗਾ, ਭਾਵੇਂ ਉੱਪਰ ਦਿੱਤੀਆਂ ਤਿੰਨਾਂ ਕਿਸਮਾਂ ਦੇ ਸੰਬੰਧਕ ਭੀ ਵਰਤੇ ਜਾਣ; ਜਿਵੇਂ :

(ਕਿਸੁ ਵਖਰ ਕੇ—ਪਉੜੀ ੧੭)

(੨) ਏਸੁ ਸਬਦ ਕਉ—ਪਉੜੀ ੪੩

## ਰਾਮਕਲੀ ਮਹਲਾ ੧ ਸਿਧ ਗੋਸਟਿ {੯੩੮}

**ਪਦ ਅਰਥ** :—ਸਿਧ—ਜੋਗ-ਸਾਧਨਾਂ ਵਿਚ ਪੁੱਗਾ ਹੋਇਆ ਜੋਗੀ । ਗੋਸਟਿ—ਚਰਚਾ, ਬਹਿਸ, ਗੱਲ-ਬਾਤ ।

ਨੋਟ :—ਲਫ਼ਜ਼ 'ਸਿਧ' ਦਾ ਦੂਜਾ ਅਰਥ ਹੈ "ਪਰਮਾਤਮਾ"; ਜਿਵੇਂ :

ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥੨॥੬॥ {ਰਾਮਕਲੀ ਮਹਲਾ ੧, ਪੰਨਾ ੮੭੮}

ਇਸ ਤੁਕ ਵਿਚ ਪਹਿਲੇ ਲਫ਼ਜ਼ 'ਸਿਧ' ਦਾ ਅਰਥ ਹੈ "ਪੁਗੇ ਹੋਏ ਜੋਗੀ"; ਦੂਜੇ ਲਫ਼ਜ਼ 'ਸਿਧੁ' ਦਾ ਅਰਥ ਹੈ "ਪਰਮਾਤਮਾ" । ਲਫ਼ਜ਼ "ਗੋਸਟਿ" ਦਾ ਭੀ ਦੂਜਾ ਅਰਥ ਹੈ "ਮੇਲ, ਸਨਬੰਧ" । ਸੋ, ਇਸ ਤਰ੍ਹਾਂ "ਸਿਧ ਗੋਸਟਿ" ਦੇ ਦੋ ਅਰਥ ਹਨ :—

(੧) ਸਿੱਧਾਂ ਨਾਲ ਗੱਲ-ਬਾਤ ।

(੨) ਪਰਮਾਤਮਾ ਨਾਲ ਮਿਲਾਪ ।

ਇਸ ਸਾਰੀ ਬਾਣੀ ਵਿਚ ਉਸ 'ਚਰਚਾ' ਦਾ ਜ਼ਿਕਰ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਹੋਈ । ਉਸ 'ਚਰਚਾ' ਦਾ ਮਜ਼ਮੂਨ ਕੀਹ ਸੀ ? ਮਜ਼ਮੂਨ ਸੀ "ਸਿਧ ਗੋਸਟਿ", ਭਾਵ, "ਪਰਮਾਤਮਾ ਨਾਲ ਮਿਲਾਪ" ।

**ਰਾਮਕਲੀ ਮਹਲਾ ੧ ਸਿਧ ਗੋਸਟਿ**

**ੴ ਸਤਿਗੁਰ ਪ੍ਰਸਾਦਿ ॥ ਸਿਧ ਸਭਾ ਕਰਿ ਆਸਣਿ ਬੈਠੇ, ਸੰਤ ਸਭਾ ਜੈਕਾਰੋ ॥ ਤਿਸੁ ਆਗੈ ਰਹਰਾਸਿ ਹਮਾਰੀ, ਸਾਚਾ ਅਪਰ ਅਪਾਰੋ ॥ ਮਸਤਕੁ ਕਾਟਿ ਧਰੀ ਤਿਸੁ ਆਗੈ, ਤਨੁ ਮਨੁ ਆਗੈ ਦੇਉ ॥ ਨਾਨਕ ਸੰਤੁ ਮਿਲੈ ਸਚੁ ਪਾਈਐ, ਸਹਜ ਭਾਇ ਜਸੁ ਲੇਉ ॥੧॥ {ਪੰਨਾ ੯੩੮}**

**ਪਦ ਅਰਥ** :—ਸਿਧ—ਸਿੱਧ ਦੀ, ਪਰਮਾਤਮਾ ਦੀ । ਸਭਾ—ਮਜਲਸ । ਸਿਧ ਸਭਾ—ਰੱਬੀ ਮਜਲਸ, ਉਹ ਇਕੱਠ ਜਿਥੇ ਰੱਬ ਦੀਆਂ ਗੱਲਾਂ ਹੋ ਰਹੀਆਂ ਹੋਣ । ਕਰਿ—ਬਣਾ ਕੇ । ਆਸਣਿ—ਆਸਣ ਉਤੇ, (ਭਾਵ), ਅਡੋਲ । ਜੈਕਾਰੋ—ਨਮਸਕਾਰ । ਤਿਸੁ ਆਗੈ—ਉਸ 'ਸੰਤ ਸਭਾ' ਅੱਗੇ । ਰਹਰਾਸਿ—ਅਰਦਾਸ । ਮਸਤਕੁ—ਮੱਥਾ, ਸਿਰ । ਧਰੀ—ਮੈਂ ਧਰਾਂ । ਸਹਜ ਭਾਇ—ਸੁਖੈਨ ਹੀ । ਜਸੁ ਲੇਉ—ਜਸ ਕਰਾਂ, ਪ੍ਰਭੂ ਦੇ ਗੁਣ ਗਾਵਾਂ ।

ਨੋਟ :—ਲਫ਼ਜ਼ 'ਸਿਧ' ਦਾ ਅਰਥ 'ਪਰਮਾਤਮਾ' ਕੀਤਾ ਗਿਆ ਹੈ । ਇਸੇ ਹੀ ਬਾਣੀ ਦੀ ਪਉੜੀ ਨੰ: ੩੩ ਵਿਚ ਭੀ ਲਫ਼ਜ਼ 'ਸਿਧ' ਆਇਆ ਹੈ ਜਿਸ ਦਾ ਅਰਥ ਹੈ 'ਪਰਮਾਤਮਾ':

"ਨਾਮਿ ਰਤੇ ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥"

'ਸਿਧ ਗੋਸਟਿ'—ਪ੍ਰਭੂ ਨਾਲ ਮਿਲਾਪ ।

'ਸਿਧ ਗੋਸਟਿ' ਦੀ ਲੰਮੀ ਬਾਣੀ ਦੇ ਅਰੰਭ ਵਿਚ ਇਹ ਪਹਿਲੀ ਪਉੜੀ 'ਮੰਗਲਾ-ਚਰਨ' ਵਜੋਂ ਹੈ, ਜੋ ਵਿਚੇ ਹੀ 'ਮਨੋਰਥ' ਭੀ ਪਰਗਟ ਕਰਦਾ ਹੈ । ਮੰਗਲਾ-ਚਰਨ ਹੈ 'ਸੰਤ ਸਭਾ' ਦੀ ਵਡਿਆਈ । 'ਮਨੋਰਥ' ਹੈ 'ਸਚੁ ਪਾਈਐ' ।

**ਅਰਥ** :—(ਸਾਡੀ) ਨਮਸਕਾਰ ਉਹਨਾਂ ਸੰਤਾਂ ਦੀ ਸਭਾ ਨੂੰ ਹੈ ਜੋ 'ਰੱਬੀ ਮਜਲਸ' (ਸਤਸੰਗ) ਬਣਾ ਕੇ ਅਡੋਲ ਬੈਠੇ ਹਨ; ਸਾਡੀ ਅਰਦਾਸ ਉਸ ਸੰਤ-ਸਭਾ ਅੱਗੇ ਹੈ ਜਿਸ ਵਿਚ ਸਦਾ ਕਾਇਮ ਰਹਿਣ ਵਾਲਾ ਅਪਰ ਅਪਾਰ ਪ੍ਰਭੂ (ਪ੍ਰਤੱਖ ਵੱਸਦਾ) ਹੈ । ਮੈਂ ਉਸ ਸੰਤ-ਸਭਾ ਅੱਗੇ ਸਿਰ ਕੱਟ ਕੇ ਧਰ ਦਿਆਂ, ਤਨ ਤੇ ਮਨ ਭੇਟਾ ਰੱਖ ਦਿਆਂ (ਤਾਕਿ) ਸੁਖੈਨ ਹੀ ਪ੍ਰਭੂ ਦੇ ਗੁਣ ਗਾ ਸਕਾਂ; (ਕਿਉਂਕਿ) ਹੇ ਨਾਨਕ ! ਸੰਤ ਮਿਲ ਪਏ ਤਾਂ ਰੱਬ ਮਿਲ ਪੈਂਦਾ ਹੈ ।੧।

**ਕਿਆ ਭਵੀਐ, ਸਚਿ ਸੂਚਾ ਹੋਇ ॥**
**ਸਾਚ ਸਬਦ ਬਿਨੁ, ਮੁਕਤਿ ਨ ਹੋਇ ॥੧॥ਰਹਾਉ॥ {ਪੰਨਾ ੯੩੮}**

**ਪਦ ਅਰਥ** :—ਕਿਆ ਭਵੀਐ—ਭੌਣ ਦਾ ਕੀਹ ਲਾਭ ? ਦੇਸ ਦੇਸਾਂਤਰਾਂ ਅਤੇ ਤੀਰਥਾਂ ਤੇ ਭੌਣ ਦਾ ਕੀਹ ਲਾਭ ?

ਸਚਿ—'ਸੱਚ' ਵਿਚ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ (ਜੁੜਿਆਂ) । ਸੂਚਾ—ਪਵਿਤ੍ਰ ।

ਰਹਾਉ—ਠਹਰ ਜਾਓ, (ਭਾਵ), ਇਸ ਸਾਰੀ ਲੰਮੀ ਬਾਣੀ ਦਾ 'ਮੁੱਖ ਭਾਵ' ਇਹਨਾਂ ਦੋ ਤੁਕਾਂ ਵਿਚ ਹੈ ।

ਨੋਟ :—'ਸੁਖਮਨੀ' ਦੀਆਂ ੨੪ ਅਸ਼ਟਪਦੀਆਂ ਹਨ, ਪਰ ਸਾਰੀ ਲੰਮੀ ਬਾਣੀ ਦਾ 'ਮੁੱਖ—ਭਾਵ' ਕੇਵਲ ਹੇਠ-ਲਿਖੀਆਂ ਦੋ ਤੁਕਾਂ ਵਿਚ ਹੈ ਜਿਨ੍ਹਾਂ ਦੇ ਅੰਤ ਵਿਚ ਲਫ਼ਜ਼ 'ਰਹਾਉ' ਦਰਜ ਹੈ :—

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥
ਭਗਤ ਜਨਾ ਕੈ ਮਨਿ ਬਿਸ੍ਰਾਮ ॥ਰਹਾਉ॥

ਇਸੇ ਤਰ੍ਹਾਂ 'ਓਅੰਕਾਰੁ' ਇਕ ਲੰਮੀ ਬਾਣੀ ਹੈ, ਇਸ ਦਾ 'ਮੁਖ ਭਾਵ' 'ਰਹਾਉ' ਦੀਆਂ ਤੁਕਾਂ ਵਿਚ ਇਉਂ ਹੈ :—

ਸੁਣਿ ਪਾਡੇ, ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮੁ, ਗੁਰਮੁਖਿ ਗੋਪਾਲਾ ॥੧॥ਰਹਾਉ॥

**ਅਰਥ** :—(ਹੇ ਚਰਪਟ ! ਦੇਸ-ਦੇਸਾਂਤਰਾਂ ਅਤੇ ਤੀਰਥਾਂ ਤੇ) ਭੌਣ ਦਾ ਕੀਹ ਲਾਭ ? ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਜੁੜਿਆਂ ਹੀ ਪਵਿਤ੍ਰ ਹੋਈਦਾ ਹੈ; (ਸਤਿਗੁਰੂ ਦੇ) ਸੱਚੇ ਸ਼ਬਦ ਤੋਂ ਬਿਨਾ ("ਦੁਨੀਆ ਸਾਗਰ ਦੁਤਰ ਤੋਂ") ਖ਼ਲਾਸੀ ਨਹੀਂ ਹੁੰਦੀ ।੧।ਰਹਾਉ।

**ਕਵਨ ਤੁਮੇ੍ ਕਿਆ ਨਾਉ ਤੁਮਾਰਾ, ਕਉਨੁ ਮਾਰਗੁ, ਕਉਨੁ ਸੁਆਓ ॥ ਸਾਚੁ ਕਹਉ, ਅਰਦਾਸਿ ਹਮਾਰੀ, ਹਉ ਸੰਤ ਜਨਾ ਬਲਿ ਜਾਓ ॥ ਕਹ ਬੈਸਹੁ, ਕਹ ਰਹੀਐ ਬਾਲੇ, ਕਹ ਆਵਹੁ, ਕਹ ਜਾਹੋ ॥ ਨਾਨਕੁ ਬੋਲੈ, ਸੁਣਿ ਬੈਰਾਗੀ, ਕਿਆ ਤੁਮਾਰਾ ਰਾਹੋ ॥੨॥ {ਪੰਨਾ ੯੩੮}**

**ਪਦ ਅਰਥ** :—ਤੁਮੇ੍—ਅੱਖਰ 'ਮ' ਦੇ ਨਾਲ ਅੱਧਾ 'ਹ' ਹੈ । ਮਾਰਗੁ—ਰਸਤਾ, ਪੰਥ, ਮਤ । ਸੁਆਓ—ਮਨੋਰਥ, ਪ੍ਰਯੋਜਨ । ਕਹਉ—ਮੈਂ ਕਹਿੰਦਾ ਹਾਂ, ਮੈਂ ਜਪਦਾ ਹਾਂ । ਹਉ—ਮੈਂ । ਕਹ—ਕਿਥੇ ? ਕਿਸ ਦੇ ਆਸਰੇ ? ਬੈਸਹੁ—(ਤੁਸੀ) ਬੈਠਦੇ ਹੋ, ਸ਼ਾਂਤ-ਚਿੱਤ ਹੁੰਦੇ ਹੋ । ਬਾਲੇ—ਹੇ ਬਾਲਕ ! ਕਹ—ਕਿਥੇ ? ਨਾਨਕੁ ਬੋਲੈ—ਨਾਨਕ ਆਖਦਾ ਹੈ (ਕਿ ਜੋਗੀ ਨੇ ਪੁਛਿਆ) । ਬੈਰਾਗੀ—ਹੇ ਬੈਰਾਗੀ ! ਹੇ ਵੈਰਾਗਵਾਨ ! ਹੇ ਸੰਤ ਜੀ ! ਸਾਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਰਾਹੋ—ਰਾਹੁ, ਮਤ, ਮਾਰਗ ।

**ਅਰਥ** :—(ਚਰਪਟ ਜੋਗੀ ਨੇ ਪੁੱਛਿਆ—) ਤੁਸੀ ਕੌਣ ਹੋ ? ਤੁਹਾਡਾ ਕੀਹ ਨਾਮ ਹੈ ? ਤੁਹਾਡਾ ਕੀਹ ਮਤ ਹੈ ? (ਉਸ ਮਤ ਦਾ) ਕੀਹ ਮਨੋਰਥ ਹੈ ?

(ਗੁਰੂ ਨਾਨਕ ਦੇਵ ਜੀ ਦਾ ਉੱਤਰ—) ਮੈਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਜਪਦਾ ਹਾਂ, ਸਾਡੀ (ਪ੍ਰਭੂ ਅਗੇ ਹੀ ਸਦਾ) ਅਰਦਾਸਿ ਹੈ ਤੇ ਮੈਂ ਸੰਤ ਜਨਾਂ ਤੋਂ ਸਦਕੇ ਜਾਂਦਾ ਹਾਂ (ਬੱਸ ! ਇਹ ਮੇਰਾ ਮਤ ਹੈ) ।

(ਨਾਨਕ ਆਖਦਾ ਹੈ—ਚਰਪਟ ਨੇ ਪੁੱਛਿਆ—) ਹੇ ਬਾਲਕ ! ਤੁਸੀ ਕਿਸ ਦੇ ਆਸਰੇ ਸ਼ਾਂਤ-ਚਿੱਤ ਹੋ ? ਤੁਹਾਡੀ ਸੁਰਤਿ ਕਿਸ ਵਿਚ ਜੁੜਦੀ ਹੈ ? ਕਿੱਥੋਂ ਆਉਂਦੇ ਹੋ ? ਕਿੱਥੇ ਜਾਂਦੇ ਹੋ ? ਹੇ ਸੰਤ ! ਸੁਣ, ਤੇਰਾ ਕੀਹ ਮਤ ਹੈ ? ।੨।

**ਘਟਿ ਘਟਿ ਬੈਸਿ, ਨਿਰੰਤਰਿ ਰਹੀਐ, ਚਾਲਹਿ ਸਤਿਗੁਰ ਭਾਏ ॥ ਸਹਜੇ ਆਏ, ਹੁਕਮਿ ਸਿਧਾਏ, ਨਾਨਕ ਸਦਾ ਰਜਾਏ ॥ ਆਸਣਿ ਬੈਸਣਿ ਥਿਰੁ ਨਾਰਾਇਣੁ, ਐਸੀ ਗੁਰਮਤਿ ਪਾਏ ॥ ਗੁਰਮੁਖਿ ਬੂਝੈ ਆਪੁ ਪਛਾਣੈ, ਸਚੇ ਸਚਿ ਸਮਾਏ ॥੩॥ {ਪੰਨਾ ੯੩੮}**

**ਪਦ ਅਰਥ** :—ਘਟਿ—ਘਟ ਵਿਚ, ਸਰੀਰ ਵਿਚ । ਘਟਿ ਘਟਿ—ਹਰੇਕ ਘਟ ਵਿਚ, ਹਰੇਕ ਸਰੀਰ ਵਿਚ (ਭਾਵ, ਹਰੇਕ ਘਟ ਵਿਚ ਵਿਆਪਕ ਪ੍ਰਭੂ ਦੀ ਯਾਦ ਅੰਦਰ) । ਬੈਸਿ—ਬੈਠ ਕੇ, ਟਿਕ ਕੇ । ਨਿਰੰਤਰਿ—

ਨਿਰ-ਅੰਤਰਿ, ਇਕ-ਰਸ, ਸਦਾ । ਅੰਤਰ—ਵਿੱਥ, ਵਕਫ਼ਾ । ਰਹੀਐ—ਰਹੀਦਾ ਹੈ, ਸੁਰਤਿ ਜੁੜਦੀ ਹੈ । ਭਾਏ—ਭਾਉ ਵਿਚ, ਮਰਜ਼ੀ ਵਿਚ । ਸਹਜੇ—ਸੁਤੇ ਹੀ । ਹੁਕਮਿ—ਹੁਕਮ ਵਿਚ । ਸਿਧਾਏ—ਫਿਰਦੇ ਹਾਂ । ਰਜਾਏ—ਰਜ਼ਾ ਵਿਚ । ਆਸਨਿ—ਆਸਣ ਵਾਲਾ । ਬੈਸਨਿ—ਬੈਠਣ ਵਾਲਾ । ਥਿਰੁ—ਕਾਇਮ ਰਹਿਣ ਵਾਲਾ । ਬੂਝੈ—ਸਮਝ ਵਾਲਾ ਬਣਦਾ ਹੈ, ਗਿਆਨਵਾਨ ਹੁੰਦਾ ਹੈ । ਆਪੁ—ਆਪਣੇ ਆਪ ਨੂੰ ।

ਨੋਟ :—ਪਉੜੀ ਨੰ: ੨ ਦੀਆਂ ਅੰਤਲੀਆਂ ਦੋ ਤੁਕਾਂ ਦੇ ਪ੍ਰਸ਼ਨ ਦਾ ਉੱਤਰ ਪਉੜੀ ਨੰ: ੩ ਹੈ ।

**ਅਰਥ** :—(ਸਤਿਗੁਰੂ ਜੀ ਦਾ ਉੱਤਰ—) (ਹੇ ਚਰਪਟ !) ਸਰਬ-ਵਿਆਪਕ ਪ੍ਰਭੂ (ਦੀ ਯਾਦ) ਵਿਚ ਜੁੜ ਕੇ ਸਦਾ ਸ਼ਾਂਤ-ਚਿੱਤ ਰਹੀਦਾ ਹੈ । ਅਸੀ ਸਤਿਗੁਰੂ ਦੀ ਮਰਜ਼ੀ ਵਿਚ ਚੱਲਦੇ ਹਾਂ । ਹੇ ਨਾਨਕ ! (ਆਖ—) ਪ੍ਰਭੂ ਦੇ ਹੁਕਮ ਵਿਚ ਸੁਤੇ ਹੀ (ਜਗਤ ਵਿਚ) ਆਏ, ਹੁਕਮ ਵਿਚ ਵਿਚਰ ਰਹੇ ਹਾਂ, ਸਦਾ ਉਸ ਦੀ ਰਜ਼ਾ ਵਿਚ ਹੀ ਰਹਿੰਦੇ ਹਾਂ । (ਪੱਕੇ) ਆਸਣ ਵਾਲਾ, (ਸਦਾ) ਟਿਕੇ ਰਹਿਣ ਵਾਲਾ ਤੇ ਕਾਇਮ ਰਹਿਣ ਵਾਲਾ ਪ੍ਰਭੂ ਆਪ ਹੀ ਹੈ, ਅਸਾਂ ਇਹੀ ਗੁਰ-ਸਿੱਖਿਆ ਲਈ ਹੈ । ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ ਮਨੁੱਖ ਗਿਆਨਵਾਨ ਹੋ ਜਾਂਦਾ ਹੈ, ਆਪਣੇ ਆਪ ਨੂੰ ਪਛਾਣਦਾ ਹੈ, ਤੇ, ਸਦਾ ਸੱਚੇ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ।੩।

**ਦੁਨੀਆ ਸਾਗਰੁ ਦੁਤਰੁ ਕਹੀਐ, ਕਿਉਕਰਿ ਪਾਈਐ ਪਾਰੋ ॥ ਚਰਪਟੁ ਬੋਲੈ ਅਉਧੂ ਨਾਨਕ, ਦੇਹੁ ਸਚਾ ਬੀਚਾਰੋ ॥ ਆਪੇ ਆਖੈ ਆਪੇ ਸਮਝੈ, ਤਿਸੁ ਕਿਆ ਉਤਰੁ ਦੀਜੈ ॥ ਸਾਚੁ ਕਹਹੁ, ਤੁਮ ਪਾਰਗਰਾਮੀ, ਤੁਝੁ ਕਿਆ ਬੈਸਣੁ ਦੀਜੈ ॥੪॥ {ਪੰਨਾ ੯੩੮}**

**ਪਦ ਅਰਥ** :—ਦੁਤਰੁ—ਦੁੱਤਰੁ, ਦੁਸ-ਤੁਰ, ਜਿਸ ਨੂੰ ਤਰਨਾ ਔਖਾ ਹੈ । ਕਿਉਕਰਿ—ਕਿਵੇਂ ? ਕਿਸ ਤਰ੍ਹਾਂ ? ਪਾਰੋ—ਪਾਰਲਾ ਕੰਢਾ । ਨਾਨਕ—ਹੇ ਨਾਨਕ ! ਅਉਧੂ—ਵਿਰਕਤ । ਸਾਚੁ ਕਹਹੁ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਜਪੋ । ਪਾਰਗਰਾਮੀ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਵਾਲਾ । ਬੈਸਣੁ—(ਸੰ: ਵਜਸਨ) ਉਕਾਈ, ਨੁਕਸ । {ਵਜਸਨ-ਪ੍ਰਹਾਰੀ (ਸੰ: ਵਜਸਨ ਪ੍ਰਹਾਰਿਨ)—ਉਹ ਜੋ ਚਰਚਾ ਵਿਚ ਆਪਣੇ ਵਿਰੋਧੀ ਦੀ ਕਿਸੇ ਉਕਾਈ ਤੇ ਚੋਟ ਮਾਰਦਾ ਹੈ ।}

**ਅਰਥ** :—ਚਰਪਟ ਆਖਦਾ ਹੈ (ਭਾਵ, ਚਰਪਟ ਨੇ ਆਖਿਆ)—ਜਗਤ (ਇਕ ਐਸਾ) ਸਮੁੰਦਰ ਕਿਹਾ ਜਾਂਦਾ ਹੈ ਜਿਸ ਨੂੰ ਤਰਨਾ ਔਖਾ ਹੈ, ਹੇ ਵਿਰਕਤ ਨਾਨਕ ! ਠੀਕ ਵਿਚਾਰ ਦੱਸ ਕਿ (ਇਸ ਸਮੁੰਦਰ ਦਾ) ਪਾਰਲਾ ਕੰਢਾ ਕਿਵੇਂ ਲੱਭੇ ।

ਉੱਤਰ :—(ਜੋ ਮਨੁੱਖ ਜੋ ਕੁਝ) ਆਪ ਆਖਦਾ ਹੈ ਤੇ ਆਪ ਹੀ (ਉਸ ਨੂੰ) ਸਮਝਦਾ (ਭੀ) ਹੈ ਉਸ ਨੂੰ (ਉਸ ਦੇ ਪ੍ਰਸ਼ਨ ਦਾ) ਉੱਤਰ ਦੇਣ ਦੀ ਲੋੜ ਨਹੀਂ ਹੁੰਦੀ; (ਇਸ ਵਾਸਤੇ, ਹੇ ਚਰਪਟ !) ਤੇਰੇ (ਪ੍ਰਸ਼ਨ) ਵਿਚ ਕੋਈ ਉਕਾਈ ਲੱਭਣ ਦੀ ਲੋੜ ਨਹੀਂ, (ਉਂਝ ਉੱਤਰ ਇਹ ਹੈ ਕਿ) ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਜਪੋ ਤਾਂ ਤੁਸੀਂ (ਇਸ 'ਦੁਤਰੁ ਸਾਗਰੁ' ਤੋਂ) ਪਾਰ ਲੰਘ ਜਾਉਗੇ ।੪।

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ॥ ਰਹਹਿ ਇਕਾਂਤਿ, ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ ॥ ਅਗਮੁ ਅਗੋਚਰੁ ਦੇਖਿ ਦਿਖਾਏ, ਨਾਨਕੁ ਤਾ ਕਾ ਦਾਸੋ ॥੫॥ {ਪੰਨਾ ੯੩੮}**

**ਪਦ ਅਰਥ** :—ਨਿਰਾਲਮੁ—ਨਿਰਾਲੰਭ, (ਨਿਰ+ਆਲੰਭ) ਨਿਰ-ਆਸਰਾ, ਨਿਰਾਲਾ, (ਨਿਰ+ਆਲਯ) ਵੱਖਰਾ । ਨੈ—ਨਈ, ਨਦੀ ਵਿਚ । ਸਾਣੇ—ਜਿਵੇਂ । ਸਬਦਿ—ਸ਼ਬਦ ਵਿਚ । ਵਖਾਣੇ—ਵਖਾਣਿ, ਵਖਾਣ ਕੇ, ਜਪ ਕੇ

। ਅਗਮੁ—ਅ-ਗਮ, ਜਿਸ ਤਕ ਜਾਇਆ ਨ ਜਾ ਸਕੇ {ਗਮ—ਜਾਣਾ} । ਅਗੋਚਰ—ਅ-ਗੋ-ਚਰ {ਅ-ਨਹੀਂ । ਗੋ—ਗਿਆਨ ਇੰਦ੍ਰੇ । ਚਰ—ਅੱਪੜਨਾ}, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾਹ ਹੋ ਸਕੇ ।

ਨੋਟ :—ਦੂਜੀ ਅਤੇ ਚੌਥੀ ਤੁਕ ਦੇ ਲਫ਼ਜ਼ "ਨਾਨਕ" ਅਤੇ "ਨਾਨਕੁ" ਵਿਚ ਫ਼ਰਕ ਪਾਠਕ-ਜਨ ਚੇਤੇ ਰੱਖਣ ।

ਨੋਟ :—ਸਤਿਗੁਰੂ ਜੀ ਦਾ ਉੱਤਰ ਇਸ ਪਉੜੀ ਦੇ ਅਖ਼ੀਰ ਤਕ ਤੁਰਿਆ ਆਉਂਦਾ ਹੈ ।

**ਅਰਥ** :—ਜਿਵੇਂ ਪਾਣੀ ਵਿਚ (ਉੱਗਿਆ ਹੋਇਆ) ਕੌਲ ਫੁੱਲ (ਪਾਣੀ ਨਾਲੋਂ) ਨਿਰਾਲਾ ਰਹਿੰਦਾ ਹੈ, ਜਿਵੇਂ ਨਦੀ ਵਿਚ (ਤਰਦੀ) ਮੁਰਗਾਈ (ਭਾਵ, ਉਸ ਦੇ ਖੰਭ ਪਾਣੀ ਨਾਲ ਨਹੀਂ ਭਿੱਜਦੇ, ਇਸੇ ਤਰ੍ਹਾਂ) ਹੇ ਨਾਨਕ ! ਗੁਰੂ ਦੇ ਸ਼ਬਦ ਵਿਚ ਸੁਰਤਿ (ਜੋੜ ਕੇ) ਨਾਮ ਜਪਿਆਂ ਸੰਸਾਰ-ਸਮੁੰਦਰ ਤਰ ਸਕੀਦਾ ਹੈ ।

(ਜੋ ਮਨੁੱਖ ਸੰਸਾਰ ਦੀਆਂ) ਆਸਾਂ ਵਲੋਂ ਨਿਰਾਸ ਰਹਿੰਦੇ ਹਨ, ਜਿਨ੍ਹਾਂ ਦੇ ਮਨ ਵਿਚ ਇਕ ਪ੍ਰਭੂ ਹੀ ਵੱਸਦਾ ਹੈ (ਉਹ ਸੰਸਾਰ ਵਿਚ ਰਹਿੰਦੇ ਹੋਏ ਭੀ ਸੰਸਾਰ ਤੋਂ ਲਾਂਭੇ) ਇਕਾਂਤ ਵਿਚ ਵੱਸਦੇ ਹਨ । (ਅਜੇਹੇ ਜੀਵਨ ਵਾਲਾ ਜੋ ਮਨੁੱਖ) ਅਗੰਮ ਤੇ ਅਗੋਚਰ ਪ੍ਰਭੂ ਦਾ ਦਰਸ਼ਨ ਕਰ ਕੇ ਹੋਰਨਾਂ ਨੂੰ ਦਰਸ਼ਨ ਕਰਾਂਦਾ ਹੈ, ਨਾਨਕ ਉਸ ਦਾ ਦਾਸ ਹੈ ।੫।

**ਸੁਣਿ ਸੁਆਮੀ ਅਰਦਾਸਿ ਹਮਾਰੀ, ਪੂਛਉ ਸਾਚੁ ਬੀਚਾਰੋ ॥ ਰੋਸੁ ਨ ਕੀਜੈ, ਉਤਰੁ ਦੀਜੈ, ਕਿਉ ਪਾਈਐ ਗੁਰ ਦੁਆਰੋ ॥ ਇਹੁ ਮਨੁ ਚਲਤਉ ਸਚ ਘਰਿ ਬੈਸੈ, ਨਾਨਕ ਨਾਮੁ ਅਧਾਰੋ ॥ ਆਪੇ ਮੇਲਿ ਮਿਲਾਏ ਕਰਤਾ, ਲਾਗੈ ਸਾਚਿ ਪਿਆਰੋ ॥੬॥ {ਪੰਨਾ ੯੩੮}**

**ਪਦ ਅਰਥ** :—ਸਾਚੁ—ਸਹੀ, ਠੀਕ । ਰੋਸੁ—ਗੁੱਸਾ । ਗੁਰਦੁਆਰੋ—ਗੁਰੂ ਦਾ ਦਰ । ਚਲਤਉ—ਚੰਚਲ । ਸਚ ਘਰਿ—ਸੱਚੇ ਦੇ ਘਰ ਵਿਚ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਯਾਦ ਵਿਚ । ਅਧਾਰੋ—ਆਸਰਾ । ਸਾਚਿ—ਸੱਚੇ ਪ੍ਰਭੂ ਵਿਚ ।

**ਅਰਥ** :—(ਚਰਪਟ ਦਾ ਪ੍ਰਸ਼ਨ :) ਹੇ ਸੁਆਮੀ ! ਮੇਰੀ ਬੇਨਤੀ ਸੁਣ, ਮੈਂ ਸਹੀ ਵਿਚਾਰ ਪੁੱਛਦਾ ਹਾਂ; ਗੁੱਸਾ ਨਾਹ ਕਰਨਾ, ਉੱਤਰ ਦੇਣਾ ਕਿ ਗੁਰੂ ਦਾ ਦਰ ਕਿਵੇਂ ਪ੍ਰਾਪਤ ਹੁੰਦਾ ਹੈ ? (ਭਾਵ, ਕਿਵੇਂ ਪਤਾ ਲੱਗੇ ਕਿ ਗੁਰੂ ਦਾ ਦਰ ਪ੍ਰਾਪਤ ਹੋ ਗਿਆ ਹੈ) ?

(ਉੱਤਰ :) (ਜਦੋਂ ਸੱਚ-ਮੁਚ ਗੁਰੂ ਦਾ ਦਰ ਪ੍ਰਾਪਤ ਹੋ ਜਾਂਦਾ ਹੈ ਤਦੋਂ) ਹੇ ਨਾਨਕ ! ਇਹ ਚੰਚਲ ਮਨ ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, (ਪ੍ਰਭੂ ਦਾ) ਨਾਮ (ਜ਼ਿੰਦਗੀ ਦਾ) ਆਸਰਾ ਹੋ ਜਾਂਦਾ ਹੈ । (ਪਰ ਇਹੋ ਜਿਹਾ) ਪਿਆਰ ਸੱਚੇ ਪ੍ਰਭੂ ਵਿਚ (ਤਦੋਂ ਹੀ) ਲੱਗਦਾ ਹੈ (ਜਦੋਂ) ਕਰਤਾਰ ਆਪ (ਜੀਵ ਨੂੰ) ਆਪਣੀ ਯਾਦ ਵਿਚ ਜੋੜ ਲੈਂਦਾ ਹੈ ।੬।

**ਹਾਟੀ ਬਾਟੀ ਰਹਹਿ ਨਿਰਾਲੇ, ਰੂਖਿ ਬਿਰਖਿ ਉਦਿਆਨੇ ॥ ਕੰਦ ਮੂਲੁ ਅਹਾਰੋ ਖਾਈਐ, ਅਉਧੂ ਬੋਲੈ ਗਿਆਨੇ ॥ ਤੀਰਥਿ ਨਾਈਐ, ਸੁਖੁ ਫਲੁ ਪਾਈਐ, ਮੈਲੁ ਨ ਲਾਗੈ ਕਾਈ ॥ ਗੋਰਖ ਪੂਤੁ ਲੋਹਾਰੀਪਾ ਬੋਲੈ, ਜੋਗ ਜੁਗਤਿ ਬਿਧਿ ਸਾਈ ॥੭॥ {ਪੰਨਾ ੯੩੮-੯੩੯}**

**ਪਦ ਅਰਥ** :—ਹਾਟੀ—ਮੇਲਾ, ਮੰਡੀ, ਦੁਕਾਨ । ਰੂਖਿ—ਰੁੱਖ ਹੇਠ । ਬਿਰਖਿ—ਬਿਰਖ ਹੇਠ । ਉਦਿਆਨੇ—ਜੰਗਲ ਵਿਚ । ਕੰਦ—ਧਰਤੀ ਦੇ ਅੰਦਰ ਉੱਗਣ ਵਾਲੀਆਂ ਗਾਜਰ ਮੂਲੀ ਵਰਗੀਆਂ ਸਬਜ਼ੀਆਂ । ਕੰਦ-ਮੂਲੁ—

ਮੂਲੀ । ਅਹਾਰੋ—ਖ਼ੁਰਾਕ । ਅਉਧੂ—ਵਿਰਕਤ, ਜੋਗੀ । ਬੋਲੈ—(ਭਾਵ,) ਬੋਲਿਆ । ਤੀਰਥਿ—ਤੀਰਥ ਉਤੇ । ਗੋਰਖ ਪੂਤੁ—ਗੋਰਖਨਾਥ ਦਾ ਚੇਲਾ । ਸਾਈ—ਇਹੀ ।

**ਅਰਥ** :—ਜੋਗੀ ਨੇ (ਜੋਗ ਦਾ) ਗਿਆਨ-ਮਾਰਗ ਇਉਂ ਦੱਸਿਆ—ਅਸੀ (ਦੁਨੀਆ ਦੇ) ਮੇਲਿਆਂ-ਮਸਾਧਿਆਂ (ਭਾਵ, ਸੰਸਾਰਕ ਝੰਬੇਲਿਆਂ) ਤੋਂ ਵੱਖਰੇ ਜੰਗਲ ਵਿਚ ਕਿਸੇ ਰੁੱਖ-ਬਿਰਖ ਹੇਠ ਰਹਿੰਦੇ ਹਾਂ ਤੇ ਗਾਜਰ-ਮੂਲੀ ਉਤੇ ਗੁਜ਼ਾਰਾ ਕਰਦੇ ਹਾਂ; ਤੀਰਥ ਤੇ ਇਸ਼ਨਾਨ ਕਰਦੇ ਹਾਂ; ਇਸ ਦਾ ਫਲ ਮਿਲਦਾ ਹੈ 'ਸੁਖ', ਤੇ (ਮਨ ਨੂੰ) ਕੋਈ ਮੈਲ (ਭੀ) ਨਹੀਂ ਲੱਗਦੀ । ਗੋਰਖਨਾਥ ਦਾ ਚੇਲਾ ਲੋਹਾਰੀਪਾ ਬੋਲਿਆ ਕਿ ਇਹੀ ਹੈ ਜੋਗ ਦੀ ਜੁਗਤੀ, ਜੋਗ ਦੀ ਵਿਧੀ ।੭।

**ਹਾਟੀ ਬਾਟੀ ਨੀਦ ਨ ਆਵੈ, ਪਰ ਘਰਿ ਚਿਤੁ ਨ ਡੋੁਲਾਈ ॥ ਬਿਨੁ ਨਾਵੈ ਮਨੁ ਟੇਕ ਨ ਟਿਕਈ, ਨਾਨਕ ਭੂਖ ਨ ਜਾਈ ॥ ਹਾਟੁ ਪਟਣੁ ਘਰੁ ਗੁਰੂ ਦਿਖਾਇਆ, ਸਹਜੇ ਸਚੁ ਵਾਪਾਰੋ ॥ ਖੰਡਿਤ ਨਿਦ੍ਰਾ ਅਲਪ ਅਹਾਰੰ, ਨਾਨਕ ਤਤੁ ਬੀਚਾਰੋ ॥੮॥ {ਪੰਨਾ ੯੩੯}**

**ਪਦ ਅਰਥ** :—ਡੋੁਲਾਈ—ਅੱਖਰ 'ਡ' ਦੇ ਨਾਲ ਦੋ 'ਲਗਾਂ' ਹਨ, ( ੋ ) ਅਤੇ ( ੁ ) । ਲਫ਼ਜ਼ ਦੀ ਅਸਲ 'ਲਗ'
( ੋ ) ਹੈ, ਪਰ ਇਥੇ ਛੰਦ ਦੀ ਚਾਲ ਨੂੰ ਪੂਰਾ ਰੱਖਣ ਲਈ ( ੁ ) ਪੜ੍ਹਨਾ ਹੈ । ਭੂਖ—ਤ੍ਰਿਸ਼ਨਾ, ਲਾਲਚ । ਹਾਟੁ—(ਅਸਲੀ ਵਪਾਰ 'ਨਾਮ' ਵਿਹਾਝਣ ਵਾਸਤੇ) ਦੁਕਾਨ । ਪਟਣੁ—ਸ਼ਹਿਰ । ਸਹਜੇ—ਸਹਿਜ, ਸਹਜ-ਅਵਸਥਾ ਵਿਚ ਟਿਕ ਕੇ, ਅਡੋਲ ਰਹਿ ਕੇ । ਖੰਡਿਤ—ਘੱਟ ਕੀਤੀ ਹੋਈ । ਅਲਪ—ਥੋੜ੍ਹਾ ।

**ਅਰਥ** :—ਹੇ ਨਾਨਕ ! ਅਸਲ (ਗਿਆਨ ਦੀ) ਵਿਚਾਰ ਇਹ ਹੈ ਕਿ ਦੁਨੀਆ ਦੇ ਧੰਧਿਆਂ ਵਿਚ ਰਹਿੰਦਿਆਂ ਮਨੁੱਖ ਨੂੰ ਨੀਂਦ ਨਾਹ ਆਵੇ (ਭਾਵ, ਧੰਧਿਆਂ ਵਿਚ ਹੀ ਨਾਹ ਗ਼ਰਕ ਹੋ ਜਾਏ), ਪਰਾਏ ਘਰ ਵਿਚ ਮਨ ਨੂੰ ਡੋਲਣ ਨਾਹ ਦੇਵੇ; (ਪਰ) ਹੇ ਨਾਨਕ ! ਪ੍ਰਭੂ ਦੇ ਨਾਮ ਤੋਂ ਬਿਨਾ ਮਨ ਟਿਕ ਕੇ ਨਹੀਂ ਰਹਿ ਸਕਦਾ ਤੇ (ਮਾਇਆ ਦੀ) ਤ੍ਰਿਸ਼ਨਾ ਹਟਦੀ ਨਹੀਂ ।

(ਜਿਸ ਮਨੁੱਖ ਨੂੰ) ਸਤਿਗੁਰੂ ਨੇ (ਨਾਮ ਵਿਹਾਝਣ ਦਾ ਅਸਲ) ਟਿਕਾਣਾ, ਸ਼ਹਿਰ ਤੇ ਘਰ ਵਿਖਾ ਦਿੱਤਾ ਹੈ ਉਹ (ਦੁਨੀਆ ਦੇ ਧੰਧਿਆਂ ਵਿਚ ਭੀ) ਅਡੋਲ ਰਹਿ ਕੇ 'ਨਾਮ' ਵਿਹਾਝਦਾ ਹੈ; ਉਸ ਮਨੁੱਖ ਦੀ ਨੀਂਦ ਭੀ ਘੱਟ ਤੇ ਖ਼ੁਰਾਕ ਭੀ ਥੋੜ੍ਹੀ ਹੁੰਦੀ ਹੈ । (ਭਾਵ, ਉਹ ਚਸਕਿਆਂ ਵਿਚ ਨਹੀਂ ਪੈਂਦਾ) ।੮।

**ਦਰਸਨੁ ਭੇਖ ਕਰਹੁ ਜੋਗਿੰਦ੍ਰਾ, ਮੁੰਦ੍ਰਾ ਝੋਲੀ ਖਿੰਥਾ ॥ ਬਾਰਹ ਅੰਤਰਿ ਏਕੁ ਸਰੇਵਹੁ, ਖਟੁ ਦਰਸਨ ਇਕ ਪੰਥਾ ॥ ਇਨ ਬਿਧਿ ਮਨੁ ਸਮਝਾਈਐ ਪੁਰਖਾ, ਬਾਹੁੜਿ ਚੋਟ ਨ ਖਾਈਐ ॥ ਨਾਨਕੁ ਬੋਲੈ ਗੁਰਮੁਖਿ ਬੂਝੈ, ਜੋਗ ਜੁਗਤਿ ਇਵ ਪਾਈਐ ॥੯॥ {ਪੰਨਾ ੯੩੯}**

**ਪਦ ਅਰਥ** :—ਦਰਸਨੁ—ਮਤ । ਜੋਗਿੰਦ੍ਰਾ—ਜੋਗੀ-ਰਾਜ ਦਾ । ਖਿੰਥਾ—ਗੋਦੜੀ । ਬਾਰਹ—ਜੋਗੀਆਂ ਦੇ ੧੨ ਪੰਥ—ਰਾਵਲ, ਹੇਤੁ ਪੰਥ, ਪਾਵ ਪੰਥ, ਆਈ ਪੰਥ, ਗਮਜ ਪੰਥ, ਪਾਗਲ-ਪੰਥ, ਗੋਪਾਲ-ਪੰਥ, ਕੰਥੜੀ-ਪੰਥ, ਬਨ ਪੰਥ, ਧ੍ਵਜ ਪੰਥ, ਚੋਲੀ, ਦਾਸ ਪੰਥ । ਏਕੁ—ਇਕ 'ਆਈ ਪੰਥ', ਸਾਡਾ ਆਈ ਪੰਥ । ਸਰੇਵਹੁ—ਧਾਰਨ ਕਰੋ, ਕਬੂਲੋ । ਖਟੁ ਦਰਸਨ—ਛੇ ਭੇਖ—ਜੰਗਮ, ਜੋਗੀ, ਜੈਨੀ, ਸੰਨਿਆਸੀ, ਬੈਰਾਗੀ, ਬੈਸਨੋ । ਇਕ ਪੰਥਾ—ਸਾਡਾ ਜੋਗੀ-ਪੰਥ ।

ਪੁਰਖਾ—ਹੇ ਪੁਰਖ ਨਾਨਕ ! ਗੁਰਮੁਖਿ—ਗੁਰੂ ਦੇ ਸਨਮੁਖ । {ਨੋਟ :—ਇਹ ਲਫ਼ਜ਼ ਦੱਸਦਾ ਹੈ ਕਿ ਇਥੋਂ ਸਤਿਗੁਰੂ ਜੀ ਨੇ ਉੱਤਰ ਸ਼ੁਰੂ ਕਰ ਦਿੱਤਾ ਹੈ} । ਇਵ—ਇਸ ਤਰ੍ਹਾਂ (ਜਿਵੇਂ ਅਗਾਂਹ ਦੱਸਿਆ ਹੈ ।)

ਨੋਟ :—ਜੋਗੀ ਇਥੇ ਆਪਣੇ ਮਤ ਦੀ ਵਡਿਆਈ ਕਰਦਾ ਹੈ । ਪਹਿਲੀਆਂ ਤਿੰਨ ਤੁਕਾਂ ਵਿਚ ਸਤਿਗੁਰੂ ਜੀ ਜੋਗੀ ਦਾ ਖ਼ਿਆਲ ਦੱਸਦੇ ਹਨ । ਅਖ਼ੀਰਲੀ ਤੁਕ ਵਿਚ ਆਪਣਾ ਉੱਤਰ ਸ਼ੁਰੂ ਕਰਦੇ ਹਨ ਜੋ ਪਉੜੀ ਨੰ: ੧੧ ਤਕ ਜਾਂਦਾ ਹੈ ।

**ਅਰਥ** :—ਨਾਨਕ ਆਖਦਾ ਹੈ (ਕਿ ਜੋਗੀ ਨੇ ਕਿਹਾ—) ਹੇ ਪੁਰਖ (ਨਾਨਕ) ! ਛੇ ਭੇਖਾਂ ਵਿਚ ਇਕ ਜੋਗੀ ਪੰਥ ਹੈ, ਉਸ ਦੇ ਬਾਰਾਂ ਫ਼ਿਰਕੇ ਹਨ, ਉਹਨਾਂ ਵਿਚੋਂ ਸਾਡੇ 'ਆਈ ਪੰਥ' ਨੂੰ ਧਾਰਨ ਕਰੋ, ਜੋਗੀਆਂ ਦੇ ਇਸ ਵੱਡੇ ਭੇਖ ਦਾ ਮਤ ਸ੍ਵੀਕਾਰ ਕਰੋ, ਮੁੰਦ੍ਰਾ, ਝੋਲੀ ਤੇ ਗੋਦੜੀ ਪਹਿਨੋ । ਹੇ ਪੁਰਖਾ ! ਇਸ ਤਰ੍ਹਾਂ ਮਨ ਨੂੰ ਅਕਲ ਦਿੱਤੀ ਜਾ ਸਕਦੀ ਹੈ ਤੇ ਮੁੜ (ਮਾਇਆ ਦੀ) ਚੋਟ ਨਹੀਂ ਖਾਈਦੀ ।

(ਉੱਤਰ :) ਨਾਨਕ ਆਖਦਾ ਹੈ—ਗੁਰੂ ਦੇ ਸਨਮੁਖ ਹੋਇਆਂ ਮਨੁੱਖ (ਮਨ ਨੂੰ ਸਮਝਾਣ ਦਾ ਢੰਗ) ਸਮਝਦਾ ਹੈ, ਜੋਗ ਦੀ ਜੁਗਤਿ ਇਸ ਤਰ੍ਹਾਂ ਲੱਭਦੀ ਹੈ (ਕਿ), ।੯।

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ, ਹਉਮੈ ਮਮਤਾ ਦੂਰਿ ਕਰੀ ॥ ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ, ਗੁਰ ਕੈ ਸਬਦਿ ਸੁ ਸਮਝ ਪਰੀ ॥ ਖਿੰਥਾ ਝੋਲੀ ਭਰਿਪੁਰਿ ਰਹਿਆ, ਨਾਨਕ ਤਾਰੈ ਏਕੁ ਹਰੀ ॥ ਸਾਚਾ ਸਾਹਿਬੁ ਸਾਚੀ ਨਾਈ, ਪਰਖੈ ਗੁਰ ਕੀ ਬਾਤ ਖਰੀ ॥੧੦॥ {ਪੰਨਾ ੯੩੯}**

**ਪਦ ਅਰਥ** :—ਅੰਤਰਿ—(ਮਨ ਦੇ) ਅੰਦਰ । ਨਿਰੰਤਰਿ—ਨਿਰ-ਅੰਤਰਿ, ਇੱਕ-ਰਸ, ਮਤਵਾਤਰ, ਸਦਾ । ਮਮ—ਮੇਰਾ । ਮਮਤਾ—ਮੇਰ-ਪਨ, ਅਪਣੱਤ, ਦੁਨੀਆਵੀ ਪਦਾਰਥਾਂ ਨੂੰ ਆਪਣਾ ਬਨਾਣ ਦਾ ਖ਼ਿਆਲ । ਨਿਵਾਰੈ—ਦੂਰ ਕਰਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਸੁ—ਚੰਗੀ । ਭਰਿ ਪੁਰਿ—ਭਰਪੂਰ, ਨਕਾ-ਨਕ, ਸਭ ਥਾਈਂ ਮੌਜੂਦ । ਸਾਚਾ—ਸਦਾ ਕਾਇਮ ਰਹਿਣ ਵਾਲਾ । ਨਾਈ—ਵਡਿਆਈ । {ਨੋਟ—ਅਰਬੀ ਲਫ਼ਜ਼ 'ਨਾ' ਤੋਂ ਦੋ ਪੰਜਾਬੀ ਰੂਪ ਹਨ, 'ਅਸਨਾਈ' ਅਤੇ 'ਨਾਈ' । ਵੇਖੋ 'ਗੁਰਬਾਣੀ ਵਿਆਕਰਣ'} । ਖਰੀ ਬਾਤ—ਖਰੀ ਗੱਲ ਦੀ ਰਾਹੀਂ, ਸੱਚੇ ਸ਼ਬਦ ਦੀ ਰਾਹੀਂ ।

**ਅਰਥ** :—ਮਨ ਵਿਚ ਸਤਿਗੁਰੂ ਦੇ ਸ਼ਬਦ ਨੂੰ ਇੱਕ-ਰਸ ਵਸਾਣਾ—ਇਹ (ਕੰਨਾਂ ਵਿਚ) ਮੁੰਦ੍ਰਾਂ (ਪਾਉਣੀਆਂ) ਹਨ, (ਜੋ ਮਨੁੱਖ ਗੁਰ-ਸ਼ਬਦ ਨੂੰ ਵਸਾਂਦਾ ਹੈ ਉਹ) ਆਪਣੀ ਹਉਮੈ ਅਤੇ ਮਮਤਾ ਨੂੰ ਦੂਰ ਕਰ ਲੈਂਦਾ ਹੈ; ਕਾਮ, ਕ੍ਰੋਧ ਅਤੇ ਅਹੰਕਾਰ ਨੂੰ ਮਿਟਾ ਲੈਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਨੂੰ ਸੋਹਣੀ ਸੂਝ ਪੈ ਜਾਂਦੀ ਹੈ । ਹੇ ਨਾਨਕ ! ਪ੍ਰਭੂ ਨੂੰ ਸਭ ਥਾਈਂ ਵਿਆਪਕ ਸਮਝਣਾ ਉਸ ਮਨੁੱਖ ਦੀ ਗੋਦੜੀ ਤੇ ਝੋਲੀ ਹੈ । ਸਤਿਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ ਉਹ ਮਨੁੱਖ ਇਹ ਨਿਰਨਾ ਕਰ ਲੈਂਦਾ ਹੈ ਕਿ ਇਕ ਪਰਮਾਤਮਾ ਹੀ (ਮਾਇਆ ਦੀ ਚੋਟ ਤੋਂ) ਬਚਾਂਦਾ ਹੈ ਜੋ ਸਦਾ ਕਾਇਮ ਰਹਿਣ ਵਾਲਾ ਮਾਲਕ ਹੈ ਤੇ ਜਿਸ ਦੀ ਵਡਿਆਈ ਭੀ ਸਦਾ ਟਿਕੀ ਰਹਿਣ ਵਾਲੀ ਹੈ ।੧੦।

**ਊਂਧਉ ਖਪਰੁ, ਪੰਚਭੂ ਟੋਪੀ ॥ ਕਾਂਇਆ ਕੜਾਸਣੁ ਮਨੁ ਜਾਗੋਟੀ ॥ ਸਤੁ ਸੰਤੋਖੁ ਸੰਜਮੁ ਹੈ ਨਾਲਿ ॥ ਨਾਨਕ ਗੁਰਮੁਖਿ ਨਾਮੁ ਸਮਾਲਿ ॥੧੧॥ {ਪੰਨਾ ੯੩੯}**

**ਪਦ ਅਰਥ** :—ਊਂਧਉ—ਉਲਟਿਆ ਹੋਇਆ, ਸੰਸਾਰਕ ਖ਼ਾਹਸ਼ਾਂ ਵਲੋਂ ਮੁੜਿਆ ਹੋਇਆ । ਖਪਰੁ—ਜੋਗੀ ਜਾਂ ਮੰਗਤੇ ਦਾ ਉਹ ਪਿਆਲਾ ਜਿਸ ਵਿਚ ਭਿੱਖਿਆ ਪੁਆਂਦਾ ਹੈ । ਭੂ—ਤੱਤ । ਪੰਚਭੂ—ਪੰਜਾਂ ਤੱਤਾਂ ਦੇ ਉਪਕਾਰੀ ਗੁਣ—(ਅਕਾਸ਼ ਦੀ ਨਿਰਲੇਪਤਾ; ਅਗਨੀ ਦਾ ਸੁਭਾਉ ਮੈਲ ਸਾੜਨਾ; ਵਾਯੂ ਦੀ ਸਮ-ਦਰਸਤਾ; ਜਲ ਦੀ

ਜਿਧਰ ਵੇਖਦਾ ਹਾਂ ਉਹ ਸ਼ਬਦ ਹੀ ਸ਼ਬਦ ਹੈ, ਜਿਵੇਂ ਅਫੁਰ ਪ੍ਰਭੂ ਦਾ ਵਾਸ (ਹਰ ਥਾਂ) ਹੈ ਤਿਵੇਂ 'ਸ਼ਬਦ' ਦਾ ਵਾਸ (ਹਰ ਥਾਂ) ਹੈ । 'ਸ਼ਬਦ' ਉਹੀ ਹੈ ਜੋ ਸੰਪੂਰਣ ਸੱਤਿਆ-ਧਾਰੀ (ਪ੍ਰਭੂ) ਹੈ (ਭਾਵ 'ਪ੍ਰਭੂ' ਤੇ ਪ੍ਰਭੂ ਦੀ ਸਿਫ਼ਤਿ ਦਾ 'ਸ਼ਬਦ' ਇੱਕ ਹੀ ਹਨ) ।

ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਦੇ ਹਿਰਦੇ ਵਿਚ ਇਹ 'ਸ਼ਬਦ' ਵੱਸਦਾ ਹੈ, ਉਹ ਮਨੁੱਖ ਹਿਰਦੇ ਵਿਚੋਂ ਭਟਕਣਾ ਦੂਰ ਕਰ ਲੈਂਦਾ ਹੈ, ਉਸ ਦਾ ਤਨ ਤੇ ਉਸ ਦਾ ਮਨ ਤੇ ਉਸ ਦੀ ਬਾਣੀ ਪਵਿਤ੍ਰ ਹੋ ਜਾਂਦੇ ਹਨ । ਪ੍ਰਭੂ ਦਾ ਨਾਮ ਹੀ ਉਹ ਮਨੁੱਖ ਆਪਣੇ ਮਨ ਵਿਚ ਵਸਾਈ ਰੱਖਦਾ ਹੈ ।

ਸਤਿਗੁਰ ਦੇ 'ਸ਼ਬਦ' ਦੀ ਰਾਹੀਂ ਸੰਸਾਰ-ਸਮੁੰਦਰ ਤਰੀਦਾ ਹੈ । (ਜੋ ਤਰਿਆ ਹੈ ਉਹ) ਇਥੇ ਉਥੇ (ਲੋਕ ਪਰਲੋਕ ਵਿਚ ਹਰ ਥਾਂ) ਇੱਕ ਪ੍ਰਭੂ ਨੂੰ ਵਿਆਪਕ ਜਾਣਦਾ ਹੈ । ਹੇ ਨਾਨਕ ! ਜੋ ਮਨੁੱਖ ਇਸ 'ਸ਼ਬਦ' ਨੂੰ ਪਛਾਣ ਲੈਂਦਾ ਹੈ 'ਸ਼ਬਦ' ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਰਹਿੰਦਾ ਤੇ ਉਸ ਦਾ ਆਪਣਾ ਵੱਖਰਾ ਚਿਹਨ ਤੇ ਵਰਨ ਨਹੀਂ ਰਹਿ ਜਾਂਦਾ (ਭਾਵ, ਉਸ ਦਾ ਵੱਖਰਾ-ਪਨ ਮਿਟ ਜਾਂਦਾ ਹੈ, ਉਸ ਦੇ ਅੰਦਰੋਂ ਮੇਰ-ਤੇਰ ਦੂਰ ਹੋ ਜਾਂਦੀ ਹੈ) ।੫੯।

**ਤ੍ਰੈ ਸਤ ਅੰਗੁਲ ਵਾਈ ਅਉਧੂ, ਸੁੰਨ ਸਚੁ ਆਹਾਰੋ ॥ ਗੁਰਮੁਖਿ ਬੋਲੈ ਤਤੁ ਬਿਰੋਲੈ, ਚੀਨੈ ਅਲਖ ਅਪਾਰੋ ॥ ਤ੍ਰੈ ਗੁਣ ਮੇਟੈ ਸਬਦੁ ਵਸਾਏ, ਤਾ ਮਨਿ ਚੂਕੈ ਅਹੰਕਾਰੋ ॥ ਅੰਤਰਿ ਬਾਹਰਿ ਏਕੋ ਜਾਣੈ, ਤਾ ਹਰਿ ਨਾਮਿ ਲਗੈ ਪਿਆਰੋ ॥ ਸੁਖਮਨਾ ਇੜਾ ਪਿੰਗੁਲਾ ਬੂਝੈ, ਜਾ ਆਪੇ ਅਲਖੁ ਲਖਾਏ ॥ ਨਾਨਕ ਤਿਹੁ ਤੇ ਊਪਰਿ ਸਾਚਾ, ਸਤਿਗੁਰ ਸਬਦਿ ਸਮਾਏ ॥੬੦॥ {ਪੰਨਾ ੯੪੪}**

**ਪਦ ਅਰਥ** :—ਅਉਧੂ—ਹੇ ਜੋਗੀ ! ਆਹਾਰੋ—ਖ਼ੁਰਾਕ, ਆਸਰਾ । ਬੋਲੈ—ਜਪਦਾ ਹੈ । ਤਤੁ—ਅਸਲੀਅਤ । ਵਿਰੋਲੈ—ਰਿੜਕਦਾ ਹੈ । ਇੜਾ—ਖੱਬੀ ਨਾਸ ਦੀ ਨਾੜੀ । ਪਿੰਗੁਲਾ—ਸੱਜੀ ਨਾਸ ਦੀ ਨਾੜੀ । ਸੁਖਮਨਾ—ਵਿਚਕਾਰਲੀ ਨਾੜੀ ਜਿਥੇ ਪ੍ਰਾਣਾਯਾਮ ਵੇਲੇ ਸੁਆਸ ਟਿਕਾਈਦੇ ਹਨ । ਤਿਹੁ ਤੇ—ਤਿਨ੍ਹਾਂ ਤੋਂ, ਇੜਾ ਪਿੰਗੁਲਾ ਸੁਖਮਨਾ ਦੇ ਅੱਭਿਆਸ ਤੋਂ, ਪ੍ਰਾਣਾਯਾਮ ਤੋਂ । ਮਨਿ—ਮਨ ਵਿਚੋਂ । ਚੂਕੈ—ਮੁੱਕ ਜਾਂਦਾ ਹੈ ।

**ਅਰਥ** :—(ਉੱਤਰ :) ਹੇ ਜੋਗੀ ! ਦਸ-ਉਂਗਲ-ਪ੍ਰਮਾਣ ਪ੍ਰਾਣਾਂ ਦੀ ਖ਼ੁਰਾਕ ਅਫੁਰ ਸੱਚਾ ਪ੍ਰਭੂ ਹੈ (ਭਾਵ, ਸੁਆਸ ਸੁਆਸ ਪ੍ਰਭੂ ਦਾ ਨਾਮ ਹੀ ਜਪਣਾ ਹੈ, ਪ੍ਰਭੂ ਦਾ ਨਾਮ ਹੀ ਪ੍ਰਾਣਾਂ ਦਾ ਆਸਰਾ ਹੈ) ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰ ਕੇ (ਸੁਆਸ ਸੁਆਸ ਪ੍ਰਭੂ ਦਾ ਨਾਮ) ਜਪਦਾ ਹੈ, ਉਹ ਅਸਲੀਅਤ (ਭਾਵ, ਜਗਤ ਦਾ ਮੂਲ) ਹਾਸਲ ਕਰ ਲੈਂਦਾ ਹੈ, ਉਹ ਅਲੱਖ ਤੇ ਅਪਾਰ ਪ੍ਰਭੂ ਨੂੰ ਪਛਾਣ ਲੈਂਦਾ ਹੈ (ਪ੍ਰਭੂ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ) ।

ਜਦੋਂ ਮਨੁੱਖ ਗੁਰੂ ਦਾ ਸ਼ਬਦ ਹਿਰਦੇ ਵਿਚ ਵਸਾਂਦਾ ਹੈ (ਸ਼ਬਦ ਦੀ ਬਰਕਤਿ ਨਾਲ ਮਾਇਆ ਦਾ) ਤ੍ਰੈ-ਗੁਣੀ ਪ੍ਰਭਾਵ ਮਿਟਾ ਲੈਂਦਾ ਹੈ, ਤਾਂ ਉਸ ਦੇ ਮਨ ਵਿਚੋਂ ਅਹੰਕਾਰ ਨਾਸ ਹੋ ਜਾਂਦਾ ਹੈ । (ਇਸ ਤਰ੍ਹਾਂ) ਜਦੋਂ ਉਹ ਆਪਣੇ ਅੰਦਰ ਤੇ ਬਾਹਰ (ਜਗਤ ਵਿਚ) ਇੱਕ ਪ੍ਰਭੂ ਨੂੰ ਹੀ ਵੇਖਦਾ ਹੈ, ਤਾਂ ਉਸ ਦਾ ਪਿਆਰ ਪ੍ਰਭੂ ਦੇ ਨਾਮ ਵਿਚ ਬਣ ਜਾਂਦਾ ਹੈ ।

ਹੇ ਨਾਨਕ ! ਜਦੋਂ ਅਲੱਖ ਪ੍ਰਭੂ ਆਪਣਾ ਆਪ ਲਖਾਂਦਾ ਹੈ (ਆਪਣੇ ਸਰੂਪ ਦੀ ਸਮਝ ਬਖ਼ਸ਼ਦਾ ਹੈ), ਤਦੋਂ ਗੁਰਮੁਖ ਇੜਾ ਪਿੰਗੁਲਾ ਸੁਖਮਨਾ ਨੂੰ ਸਮਝ ਲੈਂਦਾ ਹੈ, (ਭਾਵ, ਗੁਰਮੁਖਿ ਨੂੰ ਇਹ ਸਮਝ ਆ ਜਾਂਦੀ ਹੈ ਕਿ) ਸਦਾ ਕਾਇਮ ਰਹਿਣ ਵਾਲਾ ਪ੍ਰਭੂ ਇੜਾ ਪਿੰਗੁਲਾ ਸੁਖਮਨਾ ਦੇ ਅੱਭਿਆਸ ਤੋਂ ਉਤਾਂਹ ਹੈ, ਉਸ ਵਿਚ ਤਾਂ ਸਤਿਗੁਰੂ ਦੇ ਸ਼ਬਦ ਦੀ ਰਾਹੀਂ (ਹੀ) ਸਮਾਈਦਾ ਹੈ ।੬।

**ਮਨ ਕਾ ਜੀਉ ਪਵਨੁ ਕਥੀਅਲੇ, ਪਵਨੁ ਕਹਾ ਰਸੁ ਖਾਈ ॥ ਗਿਆਨ ਕੀ ਮੁਦ੍ਰਾ ਕਵਨ ਅਉਧੂ, ਸਿਧ ਕੀ ਕਵਨ ਕਮਾਈ ॥ ਬਿਨੁ ਸਬਦੈ ਰਸੁ ਨ ਆਵੈ ਅਉਧੂ, ਹਉਮੈ ਪਿਆਸ ਨ ਜਾਈ ॥ ਸਬਦਿ ਰਤੇ ਅੰਮ੍ਰਿਤ ਰਸੁ ਪਾਇਆ, ਸਾਚੇ ਰਹੇ ਅਘਾਈ ॥ ਕਵਨ ਬੁਧਿ ਜਿਤੁ ਅਸਥਿਰੁ ਰਹੀਐ, ਕਿਤੁ ਭੋਜਨਿ ਤ੍ਰਿਪਤਾਸੈ ॥ ਨਾਨਕ ਦੁਖੁ ਸੁਖੁ ਸਮ ਕਰਿ ਜਾਪੈ, ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥ {ਪੰਨਾ ੯੪੪-੯੪੫}**

**ਪਦ ਅਰਥ** :—ਜੀਉ—ਜਿੰਦ, ਆਸਰਾ । ਪਵਨੁ—ਪ੍ਰਾਣ । ਰਸੁ—ਖ਼ੁਰਾਕ । ਕਹਾ—ਕਿਥੋਂ ? ਮੁਦ੍ਰਾ—ਸਾਧਨ । ਅਉਧੂ—ਹੇ ਜੋਗੀ ! ਸਿਧ—ਜੋਗ-ਸਾਧਨਾਂ ਵਿਚ ਪੁੱਗਾ ਹੋਇਆ ਜੋਗੀ । ਕਵਨ ਕਮਾਈ—ਕੀਹ ਮਿਲ ਜਾਂਦਾ ਹੈ ? ਅਘਾਇ ਰਹੇ—ਰੱਜੇ ਰਹਿੰਦੇ ਹਨ । ਕਿਤੁ ਭੋਜਨਿ—ਕਿਸ ਭੋਜਨ ਨਾਲ ? ਤ੍ਰਿਪਤਾਸੈ—ਤ੍ਰਿਪਤ ਰਹੀਦਾ ਹੈ । ਸਮ—ਬਰਾਬਰ, ਇੱਕ-ਸਮਾਨ । ਗ੍ਰਾਸੈ—ਗ੍ਰਸਦਾ, ਵਿਆਪਦਾ ।

**ਅਰਥ** :—(ਪ੍ਰਸ਼ਨ :) ਮਨ ਦਾ ਆਸਰਾ ਪ੍ਰਾਣ ਕਹੀਦੇ ਹਨ, ਪ੍ਰਾਣ ਕਿਥੋਂ ਖ਼ੁਰਾਕ ਲੈਂਦੇ ਹਨ ? (ਭਾਵ, ਪ੍ਰਾਣਾਂ ਦਾ ਆਸਰਾ ਕੌਣ ਹੈ ?) ਹੇ ਜੋਗੀ ! ਗਿਆਨ ਦੀ ਪ੍ਰਾਪਤੀ ਦਾ ਕੇਹੜਾ ਸਾਧਨ ਹੈ ? ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ ਨੂੰ ਕੀਹ ਪ੍ਰਾਪਤ ਹੋ ਜਾਂਦਾ ਹੈ ?

(ਉੱਤਰ :) ਹੇ ਜੋਗੀ ! ਸਤਿਗੁਰੂ ਦੇ ਸ਼ਬਦ ਤੋਂ ਬਿਨਾਂ (ਪ੍ਰਾਣਾਂ ਨੂੰ) ਰਸ ਨਹੀਂ ਆਉਂਦਾ (ਭਾਵ, ਗੁਰੂ ਦਾ ਸ਼ਬਦ ਹੀ ਪ੍ਰਾਣਾਂ ਦਾ ਆਸਰਾ ਹੈ, ਪ੍ਰਾਨਾਂ ਦੀ ਖ਼ੁਰਾਕ ਹੈ) । ਗੁਰੂ-ਸ਼ਬਦ ਤੋਂ ਬਿਨਾ ਹਉਮੈ ਦੀ ਤ੍ਰੇਹ ਨਹੀਂ ਮਿਟਦੀ । ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗੇ ਜਾਂਦੇ ਹਨ, ਉਹਨਾਂ ਨੂੰ ਸਦਾ ਟਿਕੇ ਰਹਿਣ ਵਾਲਾ ਨਾਮ-ਰਸ ਮਿਲ ਜਾਂਦਾ ਹੈ, ਉਹ ਸੱਚੇ ਪ੍ਰਭੂ ਵਿਚ ਰੱਜੇ ਰਹਿੰਦੇ ਹਨ (ਭਾਵ, ਨਾਮ ਵਿਚ ਜੁੜ ਕੇ ਸੰਤੋਖੀ ਹੋ ਜਾਂਦੇ ਹਨ) ।

(ਪ੍ਰਸ਼ਨ :) ਉਹ ਕੇਹੜੀ ਮਤ ਹੈ ਜਿਸ ਦੀ ਰਾਹੀ ਮਨ ਸਦਾ ਟਿਕਿਆ ਰਹਿ ਸਕਦਾ ਹੈ ? ਕੇਹੜੀ ਖ਼ੁਰਾਕ ਨਾਲ ਮਨ ਸਦਾ ਰੱਜਿਆ ਰਹਿ ਸਕੇ ?

(ਉੱਤਰ :) ਹੇ ਨਾਨਕ ! ਸਤਿਗੁਰੂ ਤੋਂ (ਜੋ ਮਤ ਮਿਲਦੀ ਹੈ ਉਸ ਨਾਲ) ਦੁੱਖ ਤੇ ਸੁਖ ਇੱਕ-ਸਮਾਨ ਜਾਪਦਾ ਹੈ, ਸਤਿਗੁਰੂ ਤੋਂ (ਜੋ ਨਾਮ-ਭੋਜਨ ਮਿਲਦਾ ਹੈ, ਉਸ ਕਰਕੇ) ਮੌਤ (ਦਾ ਡਰ) ਪੋਹ ਨਹੀਂ ਸਕਦਾ ।੬੧।

**ਰੰਗਿ ਨ ਰਾਤਾ ਰਸਿ ਨਹੀ ਮਾਤਾ ॥ ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ॥ ਬਿੰਦੁ ਨ ਰਾਖਿਆ, ਸਬਦੁ ਨ ਭਾਖਿਆ ॥ ਪਵਨੁ ਨ ਸਾਧਿਆ, ਸਚੁ ਨ ਅਰਾਧਿਆ ॥ ਅਕਥ ਕਥਾ ਲੇ ਸਮ ਕਰਿ ਰਹੈ ॥ ਤਉ ਨਾਨਕ ਆਤਮ ਰਾਮ ਕਉ ਲਹੈ ॥੬੨॥ {ਪੰਨਾ ੯੪੫}**

**ਪਦ ਅਰਥ** :—ਰੰਗਿ—ਰੰਗ ਵਿਚ, ਪਿਆਰ ਵਿਚ । ਰਸਿ—ਰਸ ਵਿਚ । ਮਾਤਾ—ਮਸਤ, ਖੀਵਾ । ਤਾਤਾ—ਸੜਦਾ, ਖਿੱਝਦਾ । ਬਿੰਦੁ—ਵੀਰਜ । ਬਿੰਦੁ ਨ ਰਾਖਿਆ—ਉਸ ਮਨੁੱਖ ਨੇ ਵੀਰਜ ਨਹੀਂ ਸਾਂਭਿਆ, (ਭਾਵ) ਉਹ ਕਾਹਦਾ ਜਤੀ ? ਪਵਨੁ ਨ ਸਾਧਿਆ—(ਪ੍ਰਾਣਾਯਾਮ ਦੀ ਰਾਹੀਂ) ਪ੍ਰਾਣ ਵੱਸ ਵਿਚ ਨਹੀਂ ਕੀਤੇ ।

**ਅਰਥ** :—ਸਤਿਗੁਰੂ ਦੇ ਸ਼ਬਦ (ਦੀ ਕਮਾਈ ਕਰਨ) ਤੋਂ ਬਿਨਾ ਮਨੁੱਖ (ਮਾਇਕ ਧੰਧਿਆਂ ਵਿਚ) ਸੜ ਬਲ ਕੇ ਖਿੱਝਦਾ ਰਹਿੰਦਾ ਹੈ, (ਇਸ ਵਾਸਤੇ ਉਸ ਦਾ ਮਨ) ਪ੍ਰਭੂ ਦੇ ਪਿਆਰ ਵਿਚ ਰੰਗਿਆ ਨਹੀਂ ਜਾਂਦਾ ਤੇ ਉਹ ਪ੍ਰਭੂ ਦੇ ਆਨੰਦ ਵਿਚ ਖੀਵਾ ਨਹੀਂ ਹੁੰਦਾ ।

ਜਿਸ ਮਨੁੱਖ ਨੇ ਗੁਰ-ਸ਼ਬਦ ਨਹੀਂ ਉਚਾਰਿਆ, ਉਸ ਨੇ ਜਤੀ ਬਣ ਕੇ ਕੁਝ ਨਹੀਂ ਖੱਟਿਆ । ਜਿਸ ਨੇ ਸੱਚੇ ਪ੍ਰਭੂ ਨੂੰ ਸਿਮਰਿਆ ਨਹੀਂ, ਉਸ ਨੇ ਪ੍ਰਾਣਾਯਾਮ ਕਰ ਕੇ ਕੀਹ ਲਿਆ ?

ਹੇ ਨਾਨਕ ! ਜੇ ਮਨੁੱਖ ਅਕੱਥ ਪ੍ਰਭੂ ਦੇ ਗੁਣ ਗਾ ਕੇ (ਦੁਖ ਸੁਖ ਨੂੰ) ਇੱਕ-ਸਮਾਨ ਜਾਣ ਕੇ ਜੀਵਨ ਬਿਤੀਤ ਕਰੇ, ਤਾਂ ਉਹ ਸਾਰੇ-ਸੰਸਾਰ-ਦੀ-ਜਿੰਦ ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ ।੬੨।

**ਗੁਰ ਪਰਸਾਦੀ ਰੰਗੇ ਰਾਤਾ ॥ ਅੰਮ੍ਰਿਤੁ ਪੀਆ ਸਾਚੇ ਮਾਤਾ ॥ ਗੁਰ ਵੀਚਾਰੀ ਅਗਨਿ ਨਿਵਾਰੀ ॥ ਅਪਿਉ ਪੀਓ ਆਤਮ ਸੁਖੁ ਧਾਰੀ ॥ ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ ॥ ਨਾਨਕ ਬੂਝੈ ਕੋ ਵੀਚਾਰੀ ॥੬੩॥ {ਪੰਨਾ ੯੪੫}**

**ਪਦ ਅਰਥ** :—ਰੰਗੇ—(ਪ੍ਰਭੂ ਦੇ) ਪਿਆਰ ਵਿਚ । ਪੀਆ—ਪੀਤਾ । ਅਪਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ ਜਲ । ਪੀਓ—ਪੀਤਾ । ਧਾਰੀ—ਧਾਰਿਆ, ਲੱਭਾ । ਵੀਚਾਰੀ—ਵਿਚਾਰ-ਵਾਨ । ਤਰੁ ਤਾਰੀ—ਤਾਰੀ ਤਰੁ, ਪਾਰ ਲੰਘ । ਕੋ—ਕੋਈ ਵਿਰਲਾ ।

**ਅਰਥ** :—ਸਤਿਗੁਰੂ ਦੀ ਮੇਹਰ ਨਾਲ ਜੋ ਮਨੁੱਖ ਪ੍ਰਭੂ ਦੇ ਪਿਆਰ ਵਿਚ ਰੰਗੀਜਦਾ ਹੈ, ਉਹ ਨਾਮ-ਅੰਮ੍ਰਿਤ ਪੀ ਲੈਂਦਾ ਹੈ, ਤੇ ਸੱਚੇ ਪ੍ਰਭੂ ਵਿਚ ਖੀਵਾ ਰਹਿੰਦਾ ਹੈ ।

ਜੋ ਮਨੁੱਖ ਗੁਰ-(ਸ਼ਬਦ) ਦੀ ਰਾਹੀਂ ਵਿਚਾਰਵਾਨ ਹੋ ਗਿਆ ਹੈ ਉਸ ਨੇ (ਤ੍ਰਿਸ਼ਨਾ) ਅੱਗ ਬੁਝਾ ਲਈ ਹੈ, ਉਸ ਨੇ (ਨਾਮ-) ਅੰਮ੍ਰਿਤ ਪੀ ਲਿਆ ਹੈ, ਉਸ ਨੂੰ ਆਤਮਕ ਸੁਖ ਲੱਭ ਪਿਆ ਹੈ । (ਹੇ ਜੋਗੀ !) ਗੁਰੂ ਦੇ ਰਾਹ ਤੇ ਤੁਰ ਕੇ ਸੱਚੇ ਪ੍ਰਭੂ ਦਾ ਸਿਮਰਨ ਕਰ ਕੇ ('ਦੁਤਰ ਸਾਗਰ' ਤੋਂ) ਪਾਰ ਲੰਘ । (ਪਰ) ਹੇ ਨਾਨਕ ! ਕੋਈ ਵਿਰਲਾ ਵਿਚਾਰਵਾਨ (ਇਸ ਗੱਲ ਨੂੰ) ਸਮਝਦਾ ਹੈ ।੬੩।

**ਇਹੁ ਮਨੁ ਮੈਗਲੁ ਕਹਾ ਬਸੀਅਲੇ, ਕਹਾ ਬਸੈ ਇਹੁ ਪਵਨਾ ॥ ਕਹਾ ਬਸੈ ਸੁ ਸਬਦੁ ਅਉਧੂ, ਤਾ ਕਉ ਚੂਕੈ ਮਨ ਕਾ ਭਵਨਾ ॥ ਨਦਰਿ ਕਰੇ ਤਾ ਸਤਿਗੁਰੁ ਮੇਲੇ, ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥ ਆਪੈ ਆਪੁ ਖਾਇ ਤਾ ਨਿਰਮਲੁ ਹੋਵੈ, ਧਾਵਤੁ ਵਰਜਿ ਰਹਾਏ ॥ ਕਿਉ ਮੂਲੁ ਪਛਾਣੈ ਆਤਮੁ ਜਾਣੈ, ਕਿਉ ਸਸਿ ਘਰਿ ਸੂਰੁ ਸਮਾਵੈ ॥ ਗੁਰਮੁਖਿ ਹਉਮੈ ਵਿਚਹੁ ਖੋਵੈ, ਤਉ ਨਾਨਕ ਸਹਜਿ ਸਮਾਵੈ ॥੬੪॥ {ਪੰਨਾ ੯੪੫}**

**ਪਦ ਅਰਥ** :—ਮੈਗਲੁ—(ਸੰ: ਮਦਕਲ; ਮਦਕਲ) ਮਸਤ ਹਾਥੀ । ਭਵਨਾ—ਭਟਕਣਾ । ਆਪੈ ਆਪੁ—ਆਪਣੇ ਆਪ ਨੂੰ । ਧਾਵਤੁ—(ਵਿਕਾਰਾਂ ਵਲ) ਦੌੜਦਾ । ਵਰਜਿ—ਰੋਕ ਕੇ । ਸਸਿ—ਚੰਦ੍ਰਮਾ । ਹਉਮੈ—ਹਉ ਮੈਂ, ਮੈਂ ਮੈਂ, ਮੈਂ ਦਾ ਹਰ ਵੇਲੇ ਧਿਆਨ, ਹਰ ਵੇਲੇ ਆਪਣੇ ਆਪ ਦਾ ਖ਼ਿਆਲ, ਵੱਖਰਾ-ਪਨ, ਖ਼ੁਦਗ਼ਰਜ਼ੀ । ਸਹਜਿ—ਸਹਿਜ ਵਿਚ, ਅਡੋਲ ਅਵਸਥਾ ਵਿਚ ।

**ਅਰਥ** :—(ਪ੍ਰਸ਼ਨ :) ਮਸਤ ਹਾਥੀ (ਵਰਗਾ) ਇਹ ਮਨ ਕਿਥੇ ਵੱਸਦਾ ਹੈ ? ਇਹ ਪ੍ਰਾਣ ਕਿਥੇ ਵੱਸਦੇ ਹਨ ? ਹੇ ਜੋਗੀ (ਨਾਨਕ !) ਉਹ ਸ਼ਬਦ ਕਿਥੇ ਵੱਸਦਾ ਹੈ (ਜਿਸ ਦੀ ਰਾਹੀਂ ਤੁਹਾਡੇ ਮਤ-ਅਨੁਸਾਰ) ਮਨ ਦੀ ਭਟਕਣਾ ਮੁੱਕਦੀ ਹੈ ?

(ਉੱਤਰ :) ਜੇ ਪ੍ਰਭੂ ਮੇਹਰ ਦੀ ਨਿਗਾਹ ਕਰੇ ਤਾਂ ਉਹ ਸਤਿਗੁਰੂ ਮਿਲਾਂਦਾ ਹੈ ਤੇ (ਗੁਰੂ ਮਿਲਿਆਂ) ਇਹ ਮਨ ਆਪਣੇ ਹੀ ਘਰ ਵਿਚ (ਭਾਵ, ਆਪਣੇ ਆਪ ਵਿਚ) ਟਿਕ ਜਾਂਦਾ ਹੈ । (ਗੁਰੂ ਦੇ ਹੁਕਮ ਵਿਚ ਤੁਰ ਕੇ ਜਦੋਂ) ਮਨ ਆਪਣੇ ਆਪ ਨੂੰ ਖਾ ਜਾਂਦਾ ਹੈ (ਭਾਵ, ਆਪਣੇ ਸੰਕਲਪ ਵਿਕਲਪ ਮੁਕਾ ਦੇਂਦਾ ਹੈ, ਜਦੋਂ ਮਨੁੱਖ ਮਨ ਦੇ ਪਿੱਛੇ ਤੁਰਨ ਦੇ ਥਾਂ ਗੁਰੂ ਦੇ ਹੁਕਮ ਵਿਚ ਤੁਰਦਾ ਹੈ) ਤਾਂ ਮਨ ਪਵਿਤ੍ਰ ਹੋ ਜਾਂਦਾ ਹੈ (ਕਿਉਂਕਿ ਇਸ ਤਰ੍ਹਾਂ ਗੁਰੂ ਦੇ ਉਪਦੇਸ਼ ਨਾਲ ਮਨੁੱਖ) ਮਾਇਆ ਵਲ ਦੌੜਦੇ ਮਨ ਨੂੰ ਰੋਕ ਰੱਖਦਾ ਹੈ ।

(ਪ੍ਰਸ਼ਨ :) ਮਨੁੱਖ (ਜਗਤ ਦੇ) ਮੁੱਢ (ਪ੍ਰਭੂ) ਨੂੰ ਕਿਵੇਂ ਪਛਾਣੇ ? ਆਪਣੇ ਆਤਮਾ ਨੂੰ ਕਿਵੇਂ ਸਮਝੇ ? ਚੰਦ੍ਰਮਾ ਦੇ ਘਰ ਵਿਚ ਸੂਰਜ ਕਿਵੇਂ ਟਿਕੇ ?

(ਉੱਤਰ :) ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਹ ਆਪਣੇ ਅੰਦਰੋਂ 'ਹਉਮੈ' ਦੂਰ ਕਰਦਾ ਹੈ, ਤਦੋਂ ਹੇ ਨਾਨਕ ! ਉਹ ਸਹਿਜ ਅਵਸਥਾ ਵਿਚ ਟਿਕ ਜਾਂਦਾ ਹੈ ।੬੪।

**ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ, ਗੁਰਮੁਖਿ ਮੂਲੁ ਪਛਾਣਿ ਰਹੈ ॥ ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥ ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ, ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥ ਖਾਵੈ ਦੂਖ, ਭੂਖ ਸਾਚੇ ਕੀ, ਸਾਚੇ ਹੀ ਤ੍ਰਿਪਤਾਸਿ ਰਹੈ ॥ ਅਨਹਦ ਬਾਣੀ ਗੁਰਮੁਖਿ ਜਾਣੀ, ਬਿਰਲੋ ਕੋ ਅਰਥਾਵੈ ॥ ਨਾਨਕੁ ਆਖੈ ਸਚੁ ਸੁਭਾਖੈ, ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥ {ਪੰਨਾ ੯੪੫}**

**ਪਦ ਅਰਥ** :—ਨਿਹਚਲੁ—ਅਡੋਲ ਹੋ ਕੇ (ਭਾਵ, ਭਟਕਣੋਂ ਹਟ ਕੇ) । ਹਿਰਦੈ—ਹਿਰਦੇ ਵਿਚ । ਆਸਣਿ—ਆਸਣ ਉੱਤੇ । ਬੈਸੈ—ਬੈਠਦਾ ਹੈ । ਨਿਜ ਘਰਿ—ਆਪਣੇ ਅਸਲ ਘਰ ਵਿਚ । ਆਛੈ—ਹੈ । ਅਰਥਾਵੈ—ਅਰਥ ਸਮਝਦਾ ਹੈ, ਅਸਲੀਅਤ ਸਮਝਦਾ ਹੈ । ਸਚਿ—ਸੱਚ ਵਿਚ । ਰਪੈ—ਰੰਗਿਆ ਜਾਂਦਾ ਹੈ ।

**ਅਰਥ** :—ਜਦੋਂ ਮਨੁੱਖ ਗੁਰੂ ਦੇ ਹੁਕਮ ਤੇ ਤੁਰ ਕੇ (ਜਗਤ ਦੇ) ਮੂਲ-(ਪ੍ਰਭੂ) ਨੂੰ ਪਛਾਣਦਾ ਹੈ (ਪ੍ਰਭੂ ਨਾਲ ਸਾਂਝ ਪਾਂਦਾ ਹੈ), ਤਾਂ ਇਹ ਮਨ ਅਡੋਲ ਹੋ ਕੇ ਹਿਰਦੇ ਵਿਚ ਟਿਕਦਾ ਹੈ । ਪ੍ਰਾਣ (ਭਾਵ, ਸੁਆਸ) ਨਾਭੀ-ਰੂਪ ਘਰ ਵਿਚ ਆਸਣ ਤੇ ਬੈਠਦਾ ਹੈ (ਭਾਵ, ਪ੍ਰਾਣਾਂ ਦਾ ਆਰੰਭ ਨਾਭੀ ਤੋਂ ਹੁੰਦਾ ਹੈ), ਗੁਰੂ ਦੀ ਰਾਹੀਂ ਖੋਜ ਕਰ ਕੇ ਮਨੁੱਖ ਅਸਲੀਅਤ ਲੱਭਦਾ ਹੈ । ਉਹ ਸ਼ਬਦ (ਜੋ 'ਦੁਤਰ ਸਾਗਰ' ਤੋਂ ਤਾਰਦਾ ਹੈ) ਇਕ-ਰਸ ਆਪਣੇ ਅਸਲ ਘਰ ਵਿਚ (ਭਾਵ, ਸੁੰਨ ਪ੍ਰਭੂ ਵਿਚ) ਟਿਕਦਾ ਹੈ, ਮਨੁੱਖ ਉਸ ਸ਼ਬਦ ਦੀ ਰਾਹੀਂ (ਹੀ) ਤ੍ਰਿਲੋਕੀ ਵਿਚ ਵਿਆਪਕ ਪ੍ਰਭੂ ਦੀ ਜੋਤਿ ਨੂੰ ਲੱਭਦਾ ਹੈ, (ਜਿਉਂ ਜਿਉਂ) ਸੱਚੇ ਪ੍ਰਭੂ ਨੂੰ ਮਿਲਣ ਦੀ ਤਾਂਘ ਵਧਦੀ ਹੈ (ਤਿਉਂ ਤਿਉਂ) ਮਨੁੱਖ ਦੁੱਖਾਂ ਨੂੰ ਮੁਕਾ ਲੈਂਦਾ ਹੈ; ਸੱਚੇ ਪ੍ਰਭੂ ਵਿਚ ਹੀ ਤ੍ਰਿਪਤ ਰਹਿੰਦਾ ਹੈ ।

ਇਕ-ਰਸ ਵਿਆਪਕ ਰੱਬੀ ਜੀਵਨ-ਰੌ ਨੂੰ ਕਿਸੇ ਵਿਰਲੇ ਗੁਰਮੁਖ ਨੇ ਜਾਣਿਆ ਹੈ ਕਿਸੇ ਵਿਰਲੇ ਨੇ ਇਹ ਰਾਜ਼ ਸਮਝਿਆ ਹੈ । ਨਾਨਕ ਆਖਦਾ ਹੈ (ਜਿਸ ਨੇ ਸਮਝਿਆ ਹੈ) ਉਹ ਸੱਚੇ ਪ੍ਰਭੂ ਨੂੰ ਸਿਮਰਦਾ ਹੈ, ਸੱਚੇ ਵਿਚ ਰੰਗਿਆ ਰਹਿੰਦਾ ਹੈ, ਉਸ ਦਾ ਇਹ ਰੰਗ ਕਦੇ ਉਤਰਦਾ ਨਹੀਂ ।੬੫।

**ਜਾ ਇਹੁ ਹਿਰਦਾ ਦੇਹ ਨ ਹੋਤੀ, ਤਉ ਮਨੁ ਕੈਠੈ ਰਹਤਾ ॥ ਨਾਭਿ ਕਮਲ ਅਸਥੰਭੁ ਨ ਹੋਤੋ, ਤਾ ਪਵਨੁ ਕਵਨ ਘਰਿ ਸਹਤਾ ॥ ਰੂਪੁ ਨ ਹੋਤੋ ਰੇਖ ਨ ਕਾਈ, ਤਾ ਸਬਦਿ ਕਹਾ ਲਿਵ ਲਾਈ ॥ ਰਕਤੁ ਬਿੰਦੁ ਕੀ ਮੜੀ ਨ ਹੋਤੀ, ਮਿਤਿ ਕੀਮਤਿ ਨਹੀ ਪਾਈ ॥ ਵਰਨੁ ਭੇਖੁ ਅਸਰੂਪੁ ਨ ਜਾਪੀ, ਕਿਉ ਕਰਿ ਜਾਪਸਿ ਸਾਚਾ ॥ ਨਾਨਕ ਨਾਮਿ ਰਤੇ ਬੈਰਾਗੀ, ਇਬ ਤਬ ਸਾਚੋ ਸਾਚਾ ॥੬੬॥ {ਪੰਨਾ ੯੪੫}**

**ਪਦ ਅਰਥ** :—ਦੇਹ—ਸਰੀਰ । ਮਨੁ—ਚੇਤਨ ਸੱਤਾ । ਕੈਠੈ—ਕਿਹ ਠਾਂ ? ਕਿਸ ਥਾਂ ਤੇ ? ਅਸਥੰਭੁ—ਥੰਮ੍ਹੀ, ਸਹਾਰਾ {ਤੰਭ} । ਪਵਨੁ—ਪ੍ਰਾਣ, ਸੁਆਸ । ਸਹਤਾ—ਆਸਰਾ ਲੈਂਦਾ ਸੀ । ਸਬਦਿ—ਸ਼ਬਦ ਨੇ । ਰਕਤੁ—ਰੁੱਤ । ਬਿੰਦੁ—ਬੀਰਜ । ਮੜੀ—ਸਰੀਰ । ਮਿਤਿ—ਅੰਦਾਜ਼ਾ । ਅਸਰੂਪੁ—ਸ੍ਵਰੂਪੁ, ਸਰੂਪ । ਇਬ—ਹੁਣ ਜਦੋਂ ਸਰੀਰ ਮੌਜੂਦ ਹੈ । ਤਬ—ਤਦੋਂ ਜਦੋਂ ਸਰੀਰ ਨਹੀਂ ਸੀ ।

**ਅਰਥ** :—(ਪ੍ਰਸ਼ਨ :) ਜਦੋਂ ਨਾਹ ਇਹ ਹਿਰਦਾ ਸੀ ਨਾਹ ਇਹ ਸਰੀਰ ਸੀ, ਤਦੋਂ ਮਨ (ਚੇਤਨ ਸੱਤਾ) ਕਿੱਥੇ ਰਹਿੰਦਾ ਸੀ ? ਜਦੋਂ ਨਾਭੀ ਦੇ ਚੱਕਰ ਦੀ ਥੰਮ੍ਹੀ ਨਹੀਂ ਸੀ ਤਾਂ ਪ੍ਰਾਣ (ਸੁਆਸ) ਕਿਸ ਘਰ ਵਿਚ ਆਸਰਾ ਲੈਂਦਾ ਸੀ ? ਜਦੋਂ ਕੋਈ ਰੂਪ ਰੇਖ ਨਹੀਂ ਸੀ ਤਦੋਂ ਸ਼ਬਦ ਨੇ ਕਿਥੇ ਲਿਵ ਲਾਈ ਹੋਈ ਸੀ ? ਜਦੋਂ (ਮਾਂ ਦੀ) ਰੱਤ ਤੇ (ਪਿਤਾ ਦੇ) ਬੀਰਜ ਤੋਂ ਬਣਿਆ ਇਹ ਸਰੀਰ ਨਹੀਂ ਸੀ ਤਦੋਂ ਜਿਸ ਪ੍ਰਭੂ ਦਾ ਅੰਦਾਜ਼ਾ ਤੇ ਮੁੱਲ ਨਹੀਂ ਪੈ ਸਕਦਾ

ਉਸ ਵਿਚ ਲਿਵ ਕਿਵੇਂ ਇਹ ਮਨ ਲਾਂਦਾ ਸੀ ? ਜਿਸ ਪ੍ਰਭੂ ਦਾ ਰੰਗ ਭੇਖ ਤੇ ਸਰੂਪ ਨਹੀਂ ਦਿੱਸਦਾ, ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਕਿਵੇਂ ਲਖਿਆ ਜਾਂਦਾ ਹੈ ?

(ਉੱਤਰ :) ਹੇ ਨਾਨਕ ! ਪ੍ਰਭੂ ਦੇ ਨਾਮ ਵਿਚ ਰੱਤੇ ਹੋਏ ਵੈਰਾਗਵਾਨ ਨੂੰ ਹਰ ਵੇਲੇ ਸੱਚਾ ਪ੍ਰਭੂ ਹੀ (ਮੌਜੂਦ) ਪ੍ਰਤੀਤ ਹੁੰਦਾ ਹੈ ।੬੬।

**ਹਿਰਦਾ ਦੇਹ ਨ ਹੋਤੀ ਅਉਧੂ, ਤਉ ਮਨੁ ਸੁੰਨਿ ਰਹੈ ਬੈਰਾਗੀ ॥ ਨਾਭਿ ਕਮਲੁ ਅਸਥੰਭੁ ਨ ਹੋਤੋ, ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥ ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥ ਗਉਨੁ ਗਗਨੁ ਜਬ ਤਬਹਿ ਨ ਹੋਤਉ, ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥ ਵਰਨੁ ਭੇਖੁ ਅਸਰੂਪੁ ਸੁ ਏਕੋ, ਏਕੋ ਸਬਦੁ ਵਿਡਾਣੀ ॥ ਸਾਚ ਬਿਨਾ ਸੂਚਾ ਕੋ ਨਾਹੀ, ਨਾਨਕ ਅਕਥ ਕਹਾਣੀ ॥੬੭॥ {ਪੰਨਾ ੯੪੫}**

**ਪਦ ਅਰਥ** :—ਅਉਧੂ—ਹੇ ਜੋਗੀ ! ਸੁੰਨਿ—ਅਫੁਰ ਪ੍ਰਭੂ ਵਿਚ । ਅਨਰਾਗੀ—ਪ੍ਰੇਮੀ ਹੋ ਕੇ । ਜਾਤਿ—ਹੋਂਦ, ਉਤਪੱਤੀ । ਅਕੁਲੀਣਿ—ਅਕੁਲੀਣ ਵਿਚ, ਕੁਲ-ਰਹਿਤ ਪ੍ਰਭੂ ਵਿਚ । ਗਉਨੁ—ਗਵਨੁ, ਗਮਨ, ਚਾਲ, ਜਗਤ ਦੀ ਚਾਲ, ਜਗਤ ਦੀ ਹੋਂਦ । ਗਗਨੁ—ਅਕਾਸ਼ । ਵਿਡਾਣੀ—ਅਸਚਰਜ ।

**ਅਰਥ** :—(ਉੱਤਰ :) ਹੇ ਜੋਗੀ ! ਜਦੋਂ ਨਾਹ ਹਿਰਦਾ ਸੀ ਨਾਹ ਸਰੀਰ ਸੀ, ਤਦੋਂ ਵੈਰਾਗੀ ਮਨ ਨਿਰਗੁਣ ਪ੍ਰਭੂ ਵਿਚ ਟਿਕਿਆ ਹੋਇਆ ਸੀ । ਜਦੋਂ ਨਾਭੀ-ਚੱਕਰ-ਰੂਪ ਥੰਮੀ ਨਹੀਂ ਸੀ ਤਦੋਂ ਪ੍ਰਾਣ (ਪ੍ਰਭੂ ਦਾ) ਪ੍ਰੇਮੀ ਹੋ ਕੇ ਆਪਣੇ ਅਸਲ ਘਰ (ਪ੍ਰਭੂ) ਵਿਚ ਵੱਸਦਾ ਸੀ । ਜਦੋਂ (ਜਗਤ ਦਾ) ਕੋਈ ਰੂਪ ਰੇਖ ਨਹੀਂ ਸੀ ਤਦੋਂ ਉਹ ਸ੍ਰੇਸ਼ਟ ਸ਼ਬਦ (ਜੋ "ਦੁਤਰ ਸਾਗਰ" ਤੋਂ ਤਾਰਦਾ ਹੈ) ਕੁਲ-ਰਹਿਤ ਪ੍ਰਭੂ ਵਿਚ ਰਹਿੰਦਾ ਸੀ; ਜਦੋਂ ਜਗਤ ਦੀ ਹਸਤੀ ਨਹੀਂ ਸੀ, ਅਕਾਸ਼ ਨਹੀਂ ਸੀ, ਤਦੋਂ ਆਕਾਰ-ਰਹਿਤ ਤ੍ਰਿਭਵਣੀ ਜੋਤਿ (ਭਾਵ, ਹੁਣ ਤ੍ਰਿਲੋਕੀ ਵਿਚ ਵਿਆਪਕ ਹੋਣ ਵਾਲੀ ਜੋਤਿ) ਆਪ ਹੀ ਆਪ ਸੀ । ਇਕੋ ਅਸਚਰਜ ਸ਼ਬਦ-ਰੂਪ ਪ੍ਰਭੂ ਹੀ ਸੀ, ਉਹੀ (ਜਗਤ ਦਾ) ਰੰਗ ਭੇਖ ਤੇ ਰੂਪ ਸੀ ।

ਹੇ ਨਾਨਕ ! (ਐਸੇ ਉਸ) ਸਦਾ ਕਾਇਮ ਰਹਿਣ ਵਾਲੇ ਪ੍ਰਭੂ (ਨੂੰ ਮਿਲਣ) ਤੋਂ ਬਿਨਾ, ਜਿਸ ਦਾ ਕੋਈ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਕੋਈ ਮਨੁੱਖ ਸੁੱਚਾ ਨਹੀਂ ਹੈ ।੬੭।

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ, ਕਿਤੁ ਕਿਤੁ ਦੁਖਿ ਬਿਨਸਿ ਜਾਈ ॥ ਹਉਮੈ ਵਿਚਿ ਜਗੁ ਉਪਜੈ ਪੁਰਖਾ, ਨਾਮਿ ਵਿਸਰਿਐ ਦੁਖੁ ਪਾਈ ॥ ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ, ਹਉਮੈ ਸਬਦਿ ਜਲਾਏ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ, ਸਾਚੈ ਰਹੈ ਸਮਾਏ ॥ ਨਾਮੇ ਨਾਮਿ ਰਹੈ ਬੈਰਾਗੀ, ਸਾਚੁ ਰਖਿਆ ਉਰਿ ਧਾਰੇ ॥ ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ, ਦੇਖਹੁ ਰਿਦੈ ਬੀਚਾਰੇ ॥੬੮॥ {ਪੰਨਾ ੯੪੬}**

**ਪਦ ਅਰਥ** :—ਕਿਤੁ—ਕਿਸ ਨਾਲ ? ਕਿਤੁ ਬਿਧਿ—ਕਿਸ ਵਿਧੀ ਨਾਲ ? ਪੁਰਖਾ—ਹੇ ਪੁਰਖ ! ਦੁਖਿ—ਦੁੱਖ ਨਾਲ । ਹਉਮੈ—ਵੱਖਰਾ-ਪਨ, ਮੇਰ-ਤੇਰ, ਆਪਣੀ ਵੱਖਰੀ ਹੋਂਦ ਦਾ ਖ਼ਿਆਲ । ਨਾਮਿ ਵਿਸਰਿਐ—ਜੇ ਨਾਮ ਵਿੱਸਰ ਜਾਏ । ਸਬਦਿ—ਗੁਰ-ਸ਼ਬਦ ਦੀ ਰਾਹੀਂ । ਸਾਚੈ—ਸੱਚੇ ਪ੍ਰਭੂ ਵਿਚ । ਨਾਮੇ ਨਾਮਿ—ਨਾਮਿ ਹੀ ਨਾਮਿ, ਨਾਮ ਹੀ ਨਾਮ ਵਿਚ, ਨਿਰੋਲ ਪ੍ਰਭੂ-ਨਾਮ ਵਿਚ । ਜੋਗੁ—ਮਿਲਾਪ ।

**ਅਰਥ** :—(ਪ੍ਰਸ਼ਨ :) ਹੇ ਪੁਰਖ ! ਜਗਤ ਕਿਸ ਕਿਸ ਵਿਧੀ ਨਾਲ ਉਪਜਦਾ ਹੈ, ਕਿਸ ਤਰ੍ਹਾਂ ਦੁੱਖ ਵਿਚ (ਪੈਂਦਾ) ਹੈ ਤੇ ਕਿਵੇਂ ਨਾਸ ਹੋ ਜਾਂਦਾ ਹੈ ?

(ਉੱਤਰ :) ਹੇ ਪੁਰਖ ! ਜਗਤ ਹਉਮੈ ਵਿਚ ਪੈਦਾ ਹੁੰਦਾ ਹੈ, ਜੇ (ਇਸ ਨੂੰ) ਪ੍ਰਭੂ ਦਾ ਨਾਮ ਵਿੱਸਰ ਜਾਏ ਤਾਂ ਦੁੱਖ ਪਾਂਦਾ ਹੈ । ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਹ ਤੱਤ-ਗਿਆਨ ਨੂੰ ਵਿਚਾਰਦਾ ਹੈ ਤੇ (ਆਪਣੀ) ਹਉਮੈ ਗੁਰੂ ਦੇ ਸ਼ਬਦ ਦੀ ਰਾਹੀਂ ਸਾੜਦਾ ਹੈ, ਉਸ ਦਾ ਤਨ ਉਸ ਦਾ ਮਨ ਤੇ ਉਸ ਦੀ ਬਾਣੀ ਪਵਿਤ੍ਰ ਹੋ ਜਾਂਦੇ ਹਨ; ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ; ਉਹ ਮਨੁੱਖ (ਪ੍ਰਭੂ-ਚਰਨਾਂ ਦਾ) ਮਤਵਾਲਾ ਹੋ ਕੇ ਨਿਰੋਲ ਪ੍ਰਭੂ-ਨਾਮ ਵਿਚ ਹੀ ਜੁੜਿਆ ਰਹਿੰਦਾ ਹੈ, ਸਦਾ ਪ੍ਰਭੂ ਨੂੰ ਹਿਰਦੇ ਵਿਚ ਟਿਕਾਈ ਰੱਖਦਾ ਹੈ । ਹੇ ਨਾਨਕ ! ਪ੍ਰਭੂ ਦੇ ਨਾਮ ਤੋਂ ਬਿਨਾ ਪ੍ਰਭੂ ਨਾਲ ਮਿਲਾਪ ਕਦੇ ਨਹੀਂ ਹੋ ਸਕਦਾ, ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖ ਲਵੋ (ਭਾਵ, ਤੁਹਾਡਾ ਆਪਣਾ ਜ਼ਾਤੀ ਤਜਰਬਾ ਇਹੀ ਗਵਾਹੀ ਦੇਵੇਗਾ) ।੬੮।

**ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥ ਗੁਰਮੁਖਿ ਮਨੁ ਭੀਜੈ, ਵਿਰਲਾ ਬੂਝੈ ਕੋਇ ॥ ਗੁਰਮੁਖਿ ਨਿਜ ਘਰਿ ਵਾਸਾ ਹੋਇ ॥ ਗੁਰਮੁਖਿ ਜੋਗੀ, ਜੁਗਤਿ ਪਛਾਣੈ ॥ ਗੁਰਮੁਖਿ ਨਾਨਕ ਏਕੋ ਜਾਣੈ ॥੬੯॥ {ਪੰਨਾ ੯੪੬}**

**ਪਦ ਅਰਥ** :—ਬਾਣੀ—ਗੁਰੂ ਦੀ ਬਾਣੀ ਦੀ ਰਾਹੀਂ । ਨਿਜ ਘਰਿ—ਆਪਣੇ ਅਸਲ ਸਰੂਪ ਵਿਚ । ਜੁਗਤਿ—ਜੋਗ ਦੀ ਜੁਗਤਿ ।

**ਅਰਥ** :—ਜੇ ਕੋਈ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਹ ਸੱਚੇ ਸ਼ਬਦ ਨੂੰ ਵਿਚਾਰਦਾ ਹੈ, ਸਤਿਗੁਰੂ ਦੀ ਬਾਣੀ ਦੀ ਰਾਹੀਂ ਸੱਚਾ ਪ੍ਰਭੂ (ਉਸ ਦੇ ਹਿਰਦੇ ਵਿਚ) ਪਰਗਟ ਹੋ ਜਾਂਦਾ ਹੈ ।

ਗੁਰਮੁਖਿ ਮਨੁੱਖ ਦਾ ਮਨ (ਨਾਮ-ਰਸ ਵਿਚ) ਭਿੱਜਦਾ ਹੈ, (ਪਰ ਇਸ ਗੱਲ ਨੂੰ) ਕੋਈ ਵਿਰਲਾ ਸਮਝਦਾ ਹੈ । ਗੁਰੂ ਦੇ ਸਨਮੁਖ ਮਨੁੱਖ ਦਾ ਨਿਵਾਸ ਆਪਣੇ ਅਸਲ ਸਰੂਪ ਵਿਚ ਹੋਇਆ ਰਹਿੰਦਾ ਹੈ ।

ਜੋ ਮਨੁੱਖ ਸਤਿਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਹੀ (ਅਸਲ) ਜੋਗੀ ਹੈ ਉਹ (ਪ੍ਰਭੂ ਨਾਲ ਮਿਲਾਪ ਦੀ) ਜੁਗਤਿ ਪਛਾਣਦਾ ਹੈ । ਹੇ ਨਾਨਕ ! ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਮਨੁੱਖ ਇੱਕ ਪ੍ਰਭੂ ਨੂੰ (ਹਰ ਥਾਂ ਵਿਆਪਕ) ਜਾਣਦਾ ਹੈ ।੬੯।

**ਬਿਨੁ ਸਤਿਗੁਰ ਸੇਵੇ, ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ, ਮੁਕਤਿ ਨ ਕੋਈ ॥ ਬਿਨੁ ਸਤਿਗੁਰ ਭੇਟੇ, ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ, ਮਹਾ ਦੁਖੁ ਪਾਇ ॥ ਬਿਨੁ ਸਤਿਗੁਰ ਭੇਟੇ, ਮਹਾ ਗਰਬਿ ਗੁਬਾਰਿ ॥ ਨਾਨਕ ਬਿਨੁ ਗੁਰ, ਮੁਆ ਜਨਮੁ ਹਾਰਿ ॥੭੦॥ {ਪੰਨਾ ੯੪੬}**

**ਪਦ ਅਰਥ** :—ਗਰਬਿ—ਅਹੰਕਾਰ ਵਿਚ । ਗੁਬਾਰਿ—ਹਨੇਰੇ ਵਿਚ । ਹਾਰਿ—ਹਾਰ ਕੇ । ਜੋਗੁ—(ਪਰਮਾਤਮਾ ਨਾਲ) ਮਿਲਾਪ ।

**ਅਰਥ** :—ਸਤਿਗੁਰੂ ਦੀ ਦੱਸੀ ਕਾਰ ਕਰਨ ਤੋਂ ਬਿਨਾ (ਪ੍ਰਭੂ ਨਾਲ) ਮੇਲ ਨਹੀਂ ਹੁੰਦਾ, ਗੁਰੂ ਨੂੰ ਮਿਲਣ ਤੋਂ ਬਿਨਾ ਮੁਕਤੀ ਨਹੀਂ ਲੱਭਦੀ । ਗੁਰੂ ਨੂੰ ਮਿਲਣ ਬਗ਼ੈਰ ਪ੍ਰਭੂ ਦਾ ਨਾਮ ਮਿਲ ਨਹੀਂ ਸਕਦਾ, ਮਨੁੱਖ ਬੜਾ ਕਸ਼ਟ ਉਠਾਂਦਾ ਹੈ । ਗੁਰੂ ਨੂੰ ਮਿਲਣ ਤੋਂ ਬਿਨਾ ਘੋਰ ਹਨੇਰੇ ਵਿਚ ਅਹੰਕਾਰ ਵਿਚ ਰਹਿੰਦਾ ਹੈ । ਹੇ ਨਾਨਕ ! ਸਤਿਗੁਰੂ ਤੋਂ ਬਿਨਾ ਮਨੁੱਖ ਜ਼ਿੰਦਗੀ (ਦੀ ਬਾਜ਼ੀ) ਹਾਰ ਕੇ ਆਤਮਕ ਮੌਤ ਸਹੇੜਦਾ ਹੈ ।੭੦।

**ਗੁਰਮੁਖਿ ਮਨੁ ਜੀਤਾ, ਹਉਮੈ ਮਾਰਿ ॥ ਗੁਰਮੁਖਿ ਸਾਚੁ ਰਖਿਆ ਉਰ ਧਾਰਿ ॥ ਗੁਰਮੁਖਿ ਜਗੁ ਜੀਤਾ, ਜਮਕਾਲੁ ਮਾਰਿ ਬਿਦਾਰਿ ॥ ਗੁਰਮੁਖਿ ਦਰਗਹ ਨ ਆਵੈ ਹਾਰਿ ॥ ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ ॥ ਨਾਨਕ ਗੁਰਮੁਖਿ ਸਬਦਿ ਪਛਾਣੈ ॥੭੧॥ {ਪੰਨਾ ੯੪੬}**

**ਪਦ ਅਰਥ** :—ਉਰ—ਹਿਰਦਾ । ਬਿਦਾਰਿ—ਪਾੜ ਕੇ । ਮੇਲਿ—ਸੰਜੋਗ ਦੀ ਰਾਹੀਂ, ਸੰਜੋਗ ਬਣਾ ਕੇ । ਸੁੋ—{ਨੋਟ :—ਅੱਖਰ 'ਸ' ਨਾਲ ਦੋ ਲਗਾਂ ਹਨ, ਅਸਲੀ ਲਗ ( ੋ ) ਹੈ, ਪਰ ਇਥੇ ਛੰਦ ਦੀ ਚਾਲ ਨੂੰ ਠੀਕ ਰੱਖਣ ਲਈ ( ੁ ) ਪੜ੍ਹਨਾ ਹੈ । ਵੇਖੋ 'ਗੁਰਬਾਣੀ ਵਿਆਕਰਣ'}

**ਅਰਥ** :—ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਸ ਨੇ (ਆਪਣੀ) ਹਉਮੈ ਨੂੰ ਮਾਰ ਕੇ ਆਪਣਾ ਮਨ ਜਿੱਤ ਲਿਆ ਹੈ, ਉਸ ਨੇ ਸਦਾ ਟਿਕੇ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਪਰੋ ਲਿਆ ਹੈ, ਮੌਤ ਦਾ ਡਰ ਮਾਰ ਮੁਕਾ ਕੇ ਉਸ ਨੇ ਜਗਤ ਜਿੱਤ ਲਿਆ ਹੈ, ਉਹ (ਮਨੁੱਖਾ ਜੀਵਨ ਦੀ ਬਾਜ਼ੀ) ਹਾਰ ਕੇ ਹਜ਼ੂਰੀ ਵਿਚ ਨਹੀਂ ਜਾਂਦਾ (ਭਾਵ, ਜਿੱਤ ਕੇ ਜਾਂਦਾ ਹੈ) ।

ਗੁਰਮੁਖ ਮਨੁੱਖ ਨੂੰ ਪ੍ਰਭੂ ਸੰਜੋਗ ਬਣਾ ਕੇ (ਆਪਣੇ ਵਿਚ) ਮਿਲਾ ਲੈਂਦਾ ਹੈ (ਇਸ ਭੇਤ ਨੂੰ) ਉਹ ਗੁਰਮੁਖ (ਹੀ) ਸਮਝਦਾ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਨਾਲ) ਜਾਣ-ਪਛਾਣ ਬਣਾ ਲੈਂਦਾ ਹੈ ।੭੧।

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ, ਬਿਨੁ ਨਾਵੈ ਜੋਗੁ ਨ ਹੋਈ ॥ ਨਾਮੇ ਰਾਤੇ ਅਨਦਿਨੁ ਮਾਤੇ, ਨਾਮੈ ਤੇ ਸੁਖੁ ਹੋਈ ॥ ਨਾਮੈ ਹੀ ਤੇ ਸਭੁ ਪਰਗਟੁ ਹੋਵੈ, ਨਾਮੇ ਸੋਝੀ ਪਾਈ ॥ ਬਿਨੁ ਨਾਵੈ ਭੇਖ ਕਰਹਿ ਬਹੁਤੇਰੇ, ਸਚੈ ਆਪਿ ਖੁਆਈ ॥ ਸਤਿਗੁਰ ਤੇ ਨਾਮੁ ਪਾਈਐ ਅਉਧੂ, ਜੋਗ ਜੁਗਤਿ ਤਾ ਹੋਈ ॥ ਕਰਿ ਬੀਚਾਰੁ ਮਨਿ ਦੇਖਹੁ ਨਾਨਕ, ਬਿਨੁ ਨਾਵੈ ਮੁਕਤਿ ਨ ਹੋਈ ॥੭੨॥ {ਪੰਨਾ ੯੪੬}**

**ਪਦ ਅਰਥ** :—ਸਬਦੈ ਕਾ—ਸਾਰੇ ਸ਼ਬਦ ਦਾ, ਸਾਰੇ ਉਪਦੇਸ਼ ਦਾ । ਨਿਬੇੜਾ—ਫ਼ੈਸਲਾ, ਸਾਰ । ਅਉਧੂ—ਹੇ ਜੋਗੀ ! ਮਾਤੇ—ਮਤਵਾਲੇ, ਮਸਤ । ਸਚੈ—ਸੱਚੇ ਪ੍ਰਭੂ ਨੇ । ਖੁਆਈ—ਕੁਰਾਹੇ ਪਾਏ ਹਨ । ਅਨਦਿਨੁ—ਹਰ ਰੋਜ਼, ਹਰ ਵੇਲੇ ।

**ਅਰਥ** :—ਹੇ ਜੋਗੀ ! ਸੁਣ, ਸਾਰੇ ਉਪਦੇਸ਼ ਦਾ ਸਾਰ (ਇਹ ਹੈ ਕਿ) ਪ੍ਰਭੂ ਦੇ ਨਾਮ ਤੋਂ ਬਿਨਾ ਜੋਗ (ਪ੍ਰਭੂ ਦਾ ਮਿਲਾਪ) ਨਹੀਂ । ਜੋ 'ਨਾਮ' ਵਿਚ ਰੱਤੇ ਹੋਏ ਹਨ ਉਹੀ ਹਰ ਵੇਲੇ ਮਤਵਾਲੇ ਹਨ । 'ਨਾਮ' ਤੋਂ ਹੀ ਸੁਖ ਮਿਲਦਾ ਹੈ; 'ਨਾਮ' ਤੋਂ ਹੀ ਪੂਰਨ ਗਿਆਨ ਪ੍ਰਾਪਤ ਹੁੰਦਾ ਹੈ, 'ਨਾਮ' ਤੋਂ ਹੀ ਸਾਰੀ ਸੂਝ ਪੈਂਦੀ ਹੈ ।

ਪ੍ਰਭੂ ਦਾ ਨਾਮ ਛੱਡ ਕੇ ਜੋ ਮਨੁੱਖ ਹੋਰ ਬਥੇਰੇ ਭੇਖ ਕਰਦੇ ਹਨ ਉਹਨਾਂ ਨੂੰ ਸੱਚੇ ਪ੍ਰਭੂ ਨੇ ਆਪ ਹੀ ਕੁਰਾਹੇ ਪਾ ਦਿੱਤਾ ਹੈ ।

ਹੇ ਜੋਗੀ ! ਸਤਿਗੁਰੂ ਤੋਂ ਪ੍ਰਭੂ ਦਾ 'ਨਾਮ' ਮਿਲਦਾ ਹੈ ('ਨਾਮ' ਮਿਲਿਆਂ ਹੀ) ਜੋਗ ਦੀ ਸੁਰਤਿ ਸਿਰੇ ਚੜ੍ਹਦੀ ਹੈ । ਹੇ ਨਾਨਕ ! ਮਨ ਵਿਚ ਵਿਚਾਰ ਕਰ ਕੇ ਵੇਖ ਲਵੋ, 'ਨਾਮ' ਤੋਂ ਬਿਨਾ ਮੁਕਤੀ ਨਹੀਂ ਮਿਲਦੀ (ਭਾਵ, ਤੁਹਾਡਾ ਆਪਣਾ ਜ਼ਾਤੀ ਤਜਰਬਾ ਦੱਸ ਦੇਵੇਗਾ ਕਿ ਨਾਮ ਸਿਮਰਨ ਤੋਂ ਬਿਨਾ ਹਉਮੈ ਤੋਂ ਖ਼ਲਾਸੀ ਨਹੀਂ ਹੁੰਦੀ) ।੭੨)

**ਤੇਰੀ ਗਤਿ ਮਿਤਿ ਤੂਹੈ ਜਾਣਹਿ, ਕਿਆ ਕੋ ਆਖਿ ਵਖਾਣੈ ॥ ਤੂ ਆਪੇ ਗੁਪਤਾ ਆਪੇ ਪਰਗਟੁ, ਆਪੇ ਸਭਿ ਰੰਗ ਮਾਣੈ ॥ ਸਾਧਿਕ ਸਿਧ ਗੁਰੂ ਬਹੁ ਚੇਲੇ, ਖੋਜਤ ਫਿਰਹਿ ਫੁਰਮਾਣੈ ॥ ਮਾਗਹਿ ਨਾਮੁ, ਪਾਇ ਇਹ ਭਿਖਿਆ, ਤੇਰੇ ਦਰਸਨ ਕਉ ਕੁਰਬਾਣੈ ॥ ਅਬਿਨਾਸੀ ਪ੍ਰਭਿ ਖੇਲੁ ਰਚਾਇਆ, ਗੁਰਮੁਖਿ ਸੋਝੀ ਹੋਈ ॥ ਨਾਨਕ, ਸਭਿ ਜੁਗ ਆਪੇ ਵਰਤੈ, ਦੂਜਾ ਅਵਰੁ ਨ ਕੋਈ ॥੭੩॥੧॥ {ਪੰਨਾ ੯੪੬}**

ਨੋਟ :—ਇਸ ਲੰਮੀ ਬਾਣੀ ਦੇ ਜਿਵੇਂ ਸ਼ੁਰੂ ਵਿਚ "ਮੰਗਲਾਚਰਣ" ਦੀ ਪਉੜੀ ਸੀ, ਹੁਣ ਪਉੜੀ ਨੰ: ੭੨ ਤਕ "ਪ੍ਰਭੂ ਮਿਲਾਪ" ਬਾਰੇ ਚਰਚਾ ਮੁਕਾ ਕੇ ਅਖ਼ੀਰ ਵਿਚ "ਪ੍ਰਾਰਥਨਾ" ਹੈ ।

**ਪਦ ਅਰਥ** :—ਗਤਿ—ਹਾਲਤ । ਮਿਤਿ—ਮਿਣਤੀ । ਸਾਧਿਕ—ਸਾਧਨ ਕਰਨ ਵਾਲੇ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਫੁਰਮਾਣੈ—ਫੁਰਮਾਨ ਵਿਚ ਹੀ, ਤੇਰੇ ਹੁਕਮ ਵਿਚ ਹੀ । ਪ੍ਰਭਿ—ਪ੍ਰਭੂ ਨੇ ।

**ਅਰਥ** :—ਤੂੰ ਕਿਹੋ ਜਿਹਾ ਹੈਂ ਤੇ ਕੇਡਾ ਵੱਡਾ ਹੈਂ, ਹੇ ਪ੍ਰਭੂ ! ਇਹ ਗੱਲ ਤੂੰ ਆਪ ਹੀ ਜਾਣਦਾ ਹੈ । ਕੋਈ ਹੋਰ ਕੀਹ ਕਹਿ ਕੇ ਦੱਸ ਸਕਦਾ ਹੈ ? ਤੂੰ ਆਪ ਹੀ ਲੁਕਿਆ ਹੋਇਆ ਹੈਂ ਤੂੰ ਆਪ ਹੀ ਪਰਗਟ ਹੈਂ (ਭਾਵ, ਸੂਖਮ ਤੇ ਅਸਥੂਲ ਤੂੰ ਆਪ ਹੀ ਹੈਂ), ਤੂੰ ਆਪ ਹੀ ਸਾਰੇ ਰੰਗ ਮਾਣ ਰਿਹਾ ਹੈਂ ।

ਸਾਧਨ ਕਰਨ ਵਾਲੇ ਤੇ ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਗੁਰੂ ਤੇ ਉਹਨਾਂ ਦੇ ਕਈ ਚੇਲੇ ਤੇਰੇ ਹੁਕਮ ਵਿਚ ਤੈਨੂੰ ਖੋਜਦੇ ਫਿਰਦੇ ਹਨ, ਤੈਥੋਂ ਤੇਰਾ 'ਨਾਮ' ਮੰਗਦੇ ਹਨ, ਤੈਥੋਂ ਇਹ ਭਿੱਖਿਆ ਲੈ ਕੇ ਤੇਰੇ ਦੀਦਾਰ ਤੋਂ ਸਦਕੇ ਹੁੰਦੇ ਹਨ ।

ਹੇ ਨਾਨਕ ! ਅਬਿਨਾਸੀ ਪ੍ਰਭੂ ਨੇ (ਇਹ ਜਗਤ ਦੀ) ਖੇਡ ਰਚੀ ਹੈ ਗੁਰਮੁਖ ਮਨੁੱਖ ਨੂੰ ਇਹ ਸਮਝ ਪੈਂਦੀ ਹੈ । ਸਾਰੇ ਹੀ ਜੁਗਾਂ ਵਿਚ ਉਹ ਆਪ ਹੀ ਮੌਜੂਦ ਹੈ, ਕੋਈ ਹੋਰ ਦੂਜਾ (ਉਸ ਵਰਗਾ) ਨਹੀਂ ।੭੩।੧।

ਨੋਟ :—ਅਖ਼ੀਰਲੇ ਅੰਕ '੧' ਦਾ ਭਾਵ ਇਹ ਹੈ ਕਿ 'ਸਿਧ ਗੋਸਟਿ' ਦੀਆਂ ੭੩ ਪਉੜੀਆਂ ਨੂੰ ਸਮੁੱਚੇ ਤੌਰ ਤੇ ਕੇਵਲ ਇੱਕ ਬਾਣੀ ਸਮਝਣਾ; ਸਾਰੀ ਬਾਣੀ ਦਾ ਇਕ ਸਾਂਝਾ ਭਾਵ ਹੈ ।

**ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਕੀ ਵਾਰ ਮਹਲਾ ੩ ॥ {ਪੰਨਾ ੯੪੭}**

## ਰਾਮਕਲੀ ਕੀ ਵਾਰ ਮ: ੩ ॥

**ਪਉੜੀ ਵਾਰ ਭਾਵ :—**

੧. ਇਹ ਸਾਰੀ ਕੁਦਰਤਿ ਪਰਮਾਤਮਾ ਨੇ ਆਪ ਰਚੀ ਹੈ, ਆਪਣੇ ਬਹਿਣ ਲਈ ਤਖ਼ਤ ਬਣਾਇਆ ਹੈ ।

੨. ਸ੍ਰਿਸ਼ਟੀ ਰੰਗਾ-ਰੰਗ ਦੀ ਹੈ ।

੩. ਇਸ ਵਿਚ ਕਈ ਜੀਵਾਂ ਨੂੰ ਪਰਮਾਤਮਾ ਨੇ ਆਪਣੀ ਸਿਫ਼ਤਿ-ਸਾਲਾਹ ਵਿਚ ਲਾ ਰੱਖਿਆ ਹੈ ।

੪. ਮਾਇਆ ਦਾ ਮੋਹ ਭੀ ਉਸ ਨੇ ਆਪ ਹੀ ਬਣਾਇਆ ਹੈ ।

੫.-੬. ਜਿਹੜੇ ਮਨੁੱਖ ਗੁਰੂ ਦੀ ਸ਼ਰਨ ਆਉਂਦੇ ਹਨ, ਉਹ ਪਰਮਾਤਮਾ ਦਾ ਸਿਮਰਨ ਕਰਦੇ ਹਨ ।

੭. ਸਰਗੁਣ ਰੂਪ ਤੋਂ ਪਹਿਲਾਂ ਕੀਹ ਸੀ—ਇਹ ਨਹੀਂ ਦੱਸਿਆ ਜਾ ਸਕਦਾ । ਜਦੋਂ ਪਰਮਾਤਮਾ ਨੇ ਸ੍ਰਿਸ਼ਟੀ ਰਚ ਦਿੱਤੀ, ਤਦੋਂ ਧਰਮ-ਪੁਸਤਕਾਂ ਦੀ ਰਾਹੀਂ ਭਲੇ ਬੁਰੇ ਦੀ ਸੂਝ ਪੈਣ ਲੱਗ ਪਈ ।

੮. ਗੁਰੂ ਦੇ ਸ਼ਬਦ ਦੀ ਰਾਹੀਂ ਜੋ ਮਨੁੱਖ ਪਰਮਾਤਮਾ ਦਾ ਸਿਮਰਨ ਕਰਦੇ ਹਨ ਉਹ ਸੁਖੀ ਹਨ ।

੯. ਪਰਮਾਤਮਾ ਦਾ ਨਾਮ-ਅੰਮ੍ਰਿਤ ਮਨੁੱਖ ਦੇ ਅੰਦਰ ਹੀ ਹੈ, ਪਰ ਜਿਸ ਨੂੰ ਗੁਰੂ ਮਿਲਦਾ ਹੈ ਉਹੀ ਪੀਂਦਾ ਹੈ ।

੧੦. ਸਭਨਾਂ ਦੀ ਸੰਭਾਲ ਪਰਮਾਤਮਾ ਆਪ ਕਰਦਾ ਹੈ । 'ਕੂੜ' ਵਿਚ ਲਾਣ ਵਾਲਾ ਭੀ ਆਪ ਹੀ ਹੈ, ਤੇ ਸਿਫ਼ਤਿ-ਸਾਲਾਹ ਵਿਚ ਜੋੜਨ ਵਾਲਾ ਭੀ ਆਪ ਹੀ ਹੈ ।

੧੧. ਗੁਰੂ ਦੀ ਰਾਹੀਂ ਸਮਝ ਪੈਂਦੀ ਹੈ ਕਿ ਪਰਮਾਤਮਾ ਇਸ ਸਰੀਰ ਵਿਚ ਰਹਿੰਦਾ ਹੈ, ਇਹ ਸਰੀਰ ਉਸ ਦਾ 'ਮੰਦਰ' ਹੈ ।

੧੨. ਸੋ, ਗੁਰੂ ਦੇ ਹੁਕਮ ਵਿਚ ਤੁਰ ਕੇ ਇਸ 'ਘਰ' ਵਿਚ ਹੀ ਉਸ ਨੂੰ ਲੱਭਣਾ ਚਾਹੀਦਾ ਹੈ ।

੧੩. ਉਂਵ ਤਾਂ ਪ੍ਰਭੂ ਹਰੇਕ ਸਰੀਰ ਵਿਚ ਹੈ, ਪਰ ਲੱਭਦਾ ਗੁਰੂ ਦੀ ਰਾਹੀਂ ਹੀ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਵਿਚ ਆਇਆ, ਉਸ ਦਾ ਅਹੰਕਾਰ ਦੂਰ ਹੋ ਗਿਆ, ਉਸ ਦਾ ਹਿਰਦਾ ਖਿੜਿਆ ਰਹਿੰਦਾ ਹੈ ।

੧੪. ਪਰਮਾਤਮਾ ਸਭ ਦੇ ਅੰਦਰ ਹੈ ਪਰ ਗੁਪਤ ਹੈ । ਗੁਰੂ ਦੀ ਰਾਹੀਂ ਗੁਣ ਗਾਵਿਆਂ ਪਰਗਟਦਾ ਹੈ ।

੧੫. ਪ੍ਰਭੂ ਇਸ ਸਰੀਰ-ਕਿਲ੍ਹੇ ਵਿਚ ਬੈਠਾ ਹੈ । ਪਰ ਮਾਇਆ ਦੇ ਕਰੜੇ ਕਿਵਾੜ ਲੱਗੇ ਪਏ ਹਨ ਜੋ ਗੁਰੂ ਦੇ ਸ਼ਬਦ ਦੀ ਰਾਹੀਂ ਖੁਲ੍ਹਦੇ ਹਨ ।

੧੬. ਅੰਦਰ ਬਾਹਰ ਸਭ ਥਾਂ ਪਰਮਾਤਮਾ ਆਪ ਹੀ ਹੈ । ਗੁਰੂ ਦੇ ਹੁਕਮ ਵਿਚ ਤੁਰਿਆਂ ਇਹ ਸਮਝ ਪੈਂਦੀ ਹੈ ।

੧੭. ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਹਨੇਰੇ ਵਿਚ ਰਹਿੰਦਾ ਹੈ, ਪਰ ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲੇ ਮਨੁੱਖ ਨੂੰ ਆਤਮਕ ਜੀਵਨ ਦੀ ਸੂਝ ਪੈ ਜਾਂਦੀ ਹੈ ਚਾਨਣ ਹੋ ਜਾਂਦਾ ਹੈ ।

੧੮. ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਹੁਕਮ ਵਿਚ ਤੁਰ ਕੇ 'ਨਾਮ' ਦਾ ਵਪਾਰ ਕੀਤਾ, ਉਹਨਾਂ ਦੀ ਤ੍ਰਿਸ਼ਨਾ ਮੁੱਕ ਗਈ ।

੧੯. ਜਿਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਨਾਮ ਸਿਮਰਦੇ ਹਨ ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦੇ ਹਨ ।

੨੦. ਹਰਿ-ਨਾਮ ਹੀ ਸਦਾ ਨਾਲ ਨਿਭਣ ਵਾਲਾ ਧਨ ਹੈ, ਇਸ ਤੋਂ ਬਿਨਾ ਜੀਵਨ ਵਿਅਰਥ ਹੈ ।

੨੧. ਮੰਦਾ ਕਿਸ ਨੂੰ ਆਖੀਏ ? ਹਰੇਕ ਵਿਚ ਆਪ ਹੀ ਹੈ, ਗੁਰੂ ਦੀ ਰਾਹੀਂ ਆਪ ਹੀ ਭਗਤੀ ਵਿਚ ਜੋੜਦਾ ਹੈ ।

**ਲੜੀ-ਵਾਰ ਭਾਵ—**

(੧ ਤੋਂ ੭) ਇਹ ਰੰਗਾ-ਰੰਗ ਦੀ ਸ੍ਰਿਸ਼ਟੀ ਪਰਮਾਤਮਾ ਨੇ ਆਪ ਬਣਾਈ ਹੈ, ਇਸ ਵਿਚ ਹਰ ਥਾਂ ਆਪ ਮੌਜੂਦ ਹੈ । ਮਾਇਆ ਰਚਣ ਵਾਲਾ ਭੀ ਆਪ ਹੀ ਹੈ । ਉਸ ਦੀ ਰਜ਼ਾ ਅਨੁਸਾਰ ਹੀ ਕਈ ਜੀਵ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ, ਕਈ ਗੁਰੂ ਦੀ ਸਰਨ ਪੈ ਕੇ ਉਸ ਦਾ ਨਾਮ ਸਿਮਰਦੇ ਹਨ । ਇਹ ਕੋਈ ਜੀਵ ਨਹੀਂ ਦੱਸ ਸਕਦਾ ਕਿ ਇਸ ਜਗਤ-ਰਚਨਾ ਤੋਂ ਪਹਿਲਾਂ ਕੀਹ ਸੀ ।

(੮ ਤੋਂ ੧੪) ਪਰਮਾਤਮਾ ਹਰੇਕ ਮਨੁੱਖ ਦੇ ਸਰੀਰ ਦੇ ਅੰਦਰ ਹੀ ਵੱਸਦਾ ਹੈ, ਪਰ ਗੁਰੂ ਦੀ ਸਰਨ ਪਿਆਂ ਹੀ ਮਨੁੱਖ ਨੂੰ ਇਹ ਸਮਝ ਆਉਂਦੀ ਹੈ । ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਜੋ ਸਿਮਰਦਾ ਹੈ ਉਸ ਦਾ ਮਨ ਸਦਾ ਖਿੜਿਆ ਰਹਿੰਦਾ ਹੈ ।

(੧੫ ਤੋਂ ੨੧) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਸਹੀ ਆਤਮਕ ਜੀਵਨ ਦੀ ਸੂਝ ਨਹੀਂ ਪੈਂਦੀ । ਭਾਵੇਂ ਪਰਮਾਤਮਾ ਹਰੇਕ ਮਨੁੱਖ ਦੇ ਸਰੀਰ-ਕਿਲ੍ਹੇ ਵਿਚ ਵੱਸਦਾ ਹੈ ਪਰ ਮਨਮੁਖ ਦੀ ਪਰਮਾਤਮਾ ਨਾਲੋਂ ਵਿੱਥ ਬਣੀ ਰਹਿੰਦੀ ਹੈ । ਗੁਰੂ ਦੀ ਸਰਨ ਪਿਆਂ ਇਹ ਸਮਝ ਆਉਂਦੀ ਹੈ ਕਿ ਸਦਾ ਨਾਲ ਨਿੱਭਣ ਵਾਲਾ ਪਰਮਾਤਮਾ ਦਾ ਨਾਮ ਹੀ ਹੈ । ਪਰ ਕਿਸੇ ਨੂੰ ਮੰਦਾ ਨਹੀਂ ਆਖਿਆ ਜਾ ਸਕਦਾ । ਪ੍ਰਭੂ ਆਪ ਹੀ ਗੁਰੂ ਦੀ ਸਰਨ ਪਾ ਕੇ ਮਨੁੱਖ ਨੂੰ ਆਪਣੀ ਭਗਤੀ ਵਿਚ ਜੋੜਦਾ ਹੈ ।

**ਮੁੱਖ ਭਾਵ—**

ਸਰਬ-ਵਿਆਪਕ ਸਿਰਜਣਹਾਰ ਪ੍ਰਭੂ ਆਪ ਹੀ ਮਨੁੱਖ ਨੂੰ ਗੁਰੂ ਦੀ ਸਰਨ ਪਾ ਕੇ ਮਾਇਆ ਦੇ ਮੋਹ ਵਿਚੋਂ ਕੱਢਦਾ ਹੈ ਤੇ ਆਪਣੀ ਭਗਤੀ ਵਿਚ ਜੋੜਦਾ ਹੈ । ਆਪਣੀ ਰਚੀ ਮਾਇਆ ਵਿਚ ਭੀ ਉਹ ਆਪ ਹੀ ਫਸਾਂਦਾ ਹੈ, ਤੇ ਆਪਣੀ ਭਗਤੀ ਵਿਚ ਭੀ ਆਪ ਹੀ ਜੋੜਦਾ ਹੈ ।

**'ਵਾਰ' ਦੀ ਬਣਤਰ**

ਇਸ 'ਵਾਰ' ਦੀਆਂ ੨੧ ਪਉੜੀਆਂ ਹਨ । ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ । ਪਰ ਇਸ 'ਵਾਰ' ਵਿਚ ਅਨੋਖੀ ਗੱਲ ਇਹ ਹੈ ਕਿ ਪਹਿਲੀ ਪਉੜੀ ਦੇ ਨਾਲ 'ਰਹਾਉ' ਦੀ ਭੀ ਇਕ ਤੁਕ ਹੈ—'ਵਾਹੁ ਵਾਹੁ ਸਚੇ ਪਾਤਿਸਾਹ ਤੂ, ਸਚੀ ਨਾਈ' । ਹਰੇਕ ਪਉੜੀ ਦੀ ਅਖ਼ੀਰਲੀ ਤੁਕ ਦਾ ਅਖ਼ੀਰਲਾ ਲਫ਼ਜ਼, ਉਚਾਰਨ ਵਿਚ ਇਸ 'ਰਹਾਉ' ਦੀ ਤੁਕ ਦੇ ਅਖ਼ੀਰਲੇ ਲਫ਼ਜ਼ 'ਨਾਈ' ਵਰਗਾ ਹੀ ਹੈ—ਧਿਆਈ, ਸੁਣਾਈ, ਪਾਈ, ਸਮਾਈ, ਬੁਝਾਈ, ਲਖਾਈ, ਮਿਲਾਈ, ਬੁਝਾਈ, ਪਿਆਈ, ਸਨਾਈ, ਜਾਈ, ਜਾਈ, ਬੁਝਾਈ, ਵਡਿਆਈ, ਰਚਾਈ, ਪਾਈ, ਜਾਈ, ਬੁਝਾਈ, ਵਡਿਆਈ, ਜਾਈ, ਵਡਿਆਈ ।

ਲਫ਼ਜ਼ 'ਨਾਨਕ' ਸਿਰਫ਼ ਅਖ਼ੀਰਲੀ ਪਉੜੀ ਵਿਚ ਹੈ । ਸਾਰੀਆਂ ਪਉੜੀਆਂ ਦੀਆਂ ਸਾਰੀਆਂ ਹੀ ਤੁਕਾਂ ਤਕਰੀਬਨ ਇਕੋ ਆਕਾਰ ਦੀਆਂ ਹਨ । ਕਾਵਿ-ਰਚਨਾ ਦੇ ਦ੍ਰਿਸ਼ਟੀ-ਕੋਣ ਤੋਂ ਸਾਰੀ ਹੀ 'ਵਾਰ' ਇੱਕ-ਸਮਾਨ ਹੈ ।

**ਸਲੋਕਾਂ ਦਾ ਵੇਰਵਾ :—**

ਸਾਰੇ ਸ਼ਲੋਕ ੫੨ ਹਨ । ਪਉੜੀਆਂ ਦੀ ਕਾਵਿ-ਬਣਤਰ ਤਾਂ ਬੱਝਵੀਂ ਇੱਕ-ਸਮਾਨ ਹੈ, ਪਰ ਸ਼ਲੋਕਾਂ ਦੇ ਦਰਜ ਕਰਨ ਵਿਚ ਕੋਈ ਬੱਝਵਾਂ ਨਿਯਮ ਨਹੀਂ ਹੈ । ਪਉੜੀ ਨੰ: ੧, ੪, ੮, ੧੬ ਅਤੇ ੧੯ ਦੇ ਨਾਲ ਤਿੰਨ ਤਿੰਨ ਸ਼ਲੋਕ ਹਨ । ਪਉੜੀ ਨੰ: ੧੨ ਦੇ ਨਾਲ ੭ ਸ਼ਲੋਕ ਹਨ । ਬਾਕੀ ੧੫ ਪਉੜੀਆਂ ਨਾਲ ਦੋ ਦੋ ਸ਼ਲੋਕ ਹਨ ।

ਗੁਰੂ ਅਮਰਦਾਸ ਜੀ ਦੇ — . . ੨੪ ਸ਼ਲੋਕ ਹਨ<br>
ਗੁਰੂ ਨਾਨਕ ਦੇਵ ਜੀ ਦੇ — . .੧੯<br>
ਗੁਰੂ ਅੰਗਦ ਸਾਹਿਬ ਦੇ — . . .੭<br>
ਅਤੇ ਭਗਤ ਕਬੀਰ ਜੀ ਦੇ — . .੨<br>
. . . . . . . . . . . . . . .———<br>
. . . . ਜੋੜ . . . . . . . . . .੫੨

ਪਉੜੀ ਨੰ: ੮ ਦੇ ਨਾਲ ਦਿੱਤਾ ਹੋਇਆ ਪਹਿਲਾ ਸ਼ਲੋਕ ਸ਼ੇਖ਼ ਫਰੀਦ ਜੀ ਦੇ ਸ਼ਲੋਕਾਂ ਵਿਚ ਭੀ ਹੈ ਨੰ: ੫੨ ਤੇ । ਉਥੇ ਇਹ ਸ਼ਲੋਕ ਫਰੀਦ ਜੀ ਦੇ ਸ਼ਲੋਕ ਨੰ: ੫੧ ਦੇ ਪਰਥਾਇ ਲਿਖਿਆ ਹੈ—

ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥੫੧॥

ਮ: ੩ ॥ ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ, ਲੋਭੁ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ, ਜਿ ਰਤੇ ਹਰਿ ਰੰਗੁ ਲਾਇ ॥੫੨॥

**ਕਬੀਰ ਜੀ ਦੇ ਸ਼ਲੋਕ—**

ਪਉੜੀ ਨੰ: ੨ ਦੇ ਨਾਲ ਪਹਿਲਾ ਸ਼ਲੋਕ ਕਬੀਰ ਜੀ ਦਾ ਹੈ, ਜੋ ਕਬੀਰ ਜੀ ਦੇ ਸ਼ਲੋਕਾਂ ਵਿਚ ਨੰ: ੬੫ ਤੇ ਇਉਂ ਹੈ :—

ਕਬੀਰ ਮਹਿਦੀ ਕਰਿ ਘਾਲਿਆ, ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੂਛੀਐ, ਕਬਹੁ ਨ ਲਾਈ ਪਾਇ ॥੬੫॥

ਪਰ ਪਉੜੀ ਨੰ: ੨ ਦੇ ਨਾਲ ਰਤਾ ਕੁ ਫ਼ਰਕ ਨਾਲ ਇਉਂ ਲਿਖਿਆ ਹੋਇਆ ਹੈ :—

ਕਬੀਰ ਮਹਿਦੀ ਕਰਿ ਕੈ ਘਾਲਿਆ, ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੁਛੀਆ, ਕਬਹੂ ਨ ਲਾਈ ਪਾਇ ।੧।

ਫ਼ਰਕ— ਨੰ: ੬੫ ਵਿਚ——ਕਰਿ

'ਵਾਰ' ਵਿਚ——ਕਰਿ ਕੈ
ਨੰ: ੬੫ ਵਿਚ——ਪੂਛੀਐ
'ਵਾਰ' ਵਿਚ——ਪੁਛੀਆ
ਨੰ: ੬੫ ਵਿਚ——ਕਬਹੁ
'ਵਾਰ' ਵਿਚ——ਕਬਹੂ

ਨੋਟ :—ਇਸ ਸ਼ਲੋਕ ਦੇ ਪਰਥਾਇ ਪਉੜੀ ਨੰ: ੨ ਦੇ ਨਾਲ ਦੂਜਾ ਸ਼ਲੋਕ ਮ: ੩ ਦਾ ਹੈ :—

ਨਾਨਕ ਮਹਿਦੀ ਕਰਿ ਕੈ ਰਖਿਆ, ਸੋ ਸਹੁ ਨਦਰਿ ਕਰੇਇ ॥ ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ ॥ ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੨॥

ਸਰਸਰੀ ਨਜ਼ਰੇ ਪੜ੍ਹਿਆਂ ਭੀ ਪਿਆ ਸਾਫ਼ ਦਿੱਸਦਾ ਹੈ ਕਿ ਮ: ੩ ਦਾ ਇਹ ਸ਼ਲੋਕ ਕਬੀਰ ਜੀ ਦੇ ਸ਼ਲੋਕ ਦੇ ਸੰਬੰਧ ਵਿਚ ਹੈ । ਪਰ ਇਹ ਸ਼ਲੋਕ ਕਬੀਰ ਜੀ ਦੇ ਸ਼ਲੋਕਾਂ ਵਿਚ ਸ਼ਲੋਕ ਨੰ: ੬੫ ਦੇ ਨਾਲ ਦਰਜ ਨਹੀਂ ਹੈ । ਸਾਰੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਭੀ ਨਹੀਂ । ਇਸ ਦਾ ਭਾਵ ਇਹ ਹੈ ਕਿ ਪਹਿਲਾਂ ਇਹ ਸ਼ਲੋਕ ਗੁਰੂ ਅਮਰਦਾਸ ਜੀ ਦੇ ਸ਼ਲੋਕਾਂ ਦੇ ਸੰਗ੍ਰਹਿ ਵਿਚ ਸੀ, ਉਥੋਂ ਕੱਢ ਕੇ ਗੁਰੂ ਅਰਜਨ ਸਾਹਿਬ ਨੇ ਕਬੀਰ ਜੀ ਦੇ ਸ਼ਲੋਕ ਨੰ: ੬੫ ਸਮੇਤ ਇਸ ਪਉੜੀ ਨੰ: ੨ ਦੇ ਨਾਲ ਦਰਜ ਕਰ ਦਿੱਤਾ ।

ਪਉੜੀ ਨੰ: ੪ ਦੇ ਨਾਲ ਦਰਜ ਕਬੀਰ ਜੀ ਦਾ ਸ਼ਲੋਕ ਸ਼ਲੋਕਾਂ ਦੇ ਸੰਗ੍ਰਹਿ ਵਿਚ ਨੰ: ੩੩ ਤੇ ਹੈ । ਇਸ ਵਿਚ ਰਤਾ ਕੁ ਫ਼ਰਕ ਹੈ—

ਜੋ ਮਰ ਜੀਵਾ ਹੋਇ ॥ ਪਉੜੀ ਨੰ: ੪ ਦੇ ਨਾਲ
ਜੋ ਮਰਿ ਜੀਵਾ ਹੋਇ ॥ ਸ਼ਲੋਕ ਨੰ: ੩੩

**ਸਾਰੇ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ—**

ਗੁਰੂ ਅਮਰਦਾਸ ਜੀ ਦੀਆਂ ੪ ਵਾਰਾਂ ਹੇਠ-ਲਿਖੇ ਰਾਗਾਂ ਵਿਚ ਹਨ :—

੧. ਗੂਜਰੀ, ੨. ਸੂਹੀ, ੩. ਰਾਮਕਲੀ, ਅਤੇ ੪. ਮਾਰੂ

ਗੂਜਰੀ ਕੀ ਵਾਰ ਮ: ੩ ਵਿਚ ਪਉੜੀ ਨੰ: ੪ ਦੇ ਨਾਲ ਪਹਿਲਾ ਸ਼ਲੋਕ ਕਬੀਰ ਜੀ ਦਾ ਹੈ, ਬਾਕੀ ਸਾਰੇ ਸ਼ਲੋਕ ਗੁਰੂ ਅਮਰਦਾਸ ਜੀ ਦੇ ਹਨ । ਕੁੱਲ ਪਉੜੀਆਂ ੨੨ ਹਨ ।

ਸੂਹੀ ਕੀ ਵਾਰ ਮ: ੩ ਦੀਆਂ ੨੦ ਪਉੜੀਆਂ ਹਨ । ਇਸ ਵਿਚ ੪੬ ਸ਼ਲੋਕ ਹਨ—ਸ਼ਲੋਕ ਮ: ੩=੧੪; ਸ਼ਲੋਕ ਮ: ੨=੧੧; ਸ਼ਲੋਕ ਮ: ੧=੨੧ ।

ਰਾਮਕਲੀ ਕੀ ਵਾਰ ਮ: ੩ ਦੀਆਂ ੨੧ ਪਉੜੀਆਂ ਹਨ । ਇਸ ਦੇ ਨਾਲ ਭੀ ਸ਼ਲੋਕ ਮ: ੩, ਮ: ੨, ਅਤੇ ਮ: ੧ ਦੇ ਹਨ । ਦੋ ਸ਼ਲੋਕ ਕਬੀਰ ਜੀ ਦੇ ਹਨ ।

ਇਹ ਠੀਕ ਹੈ ਕਿ ਗੁਰੂ ਅਮਰਦਾਸ ਜੀ ਦੇ ਕੋਲ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਮੌਜੂਦ ਸੀ, ਗੁਰੂ ਅੰਗਦ ਦੇਵ ਜੀ ਦੀ ਭੀ ਸਾਰੀ ਬਾਣੀ ਮੌਜੂਦ ਸੀ । ਭਗਤਾਂ ਦੀ ਬਾਣੀ ਪਹਿਲੀ 'ਉਦਾਸੀ' ਸਮੇਂ ਗੁਰੂ ਨਾਨਕ ਦੇਵ ਜੀ ਲਿਆਏ ਸਨ; ਇਹ ਭੀ ਗੁਰੂ ਅਮਰਦਾਸ ਜੀ ਦੇ ਕੋਲ ਮੌਜੂਦ ਸੀ ।

ਪਰ ਇਸ ਦਾ ਭਾਵ ਇਹ ਨਹੀਂ ਕਿ ਰਾਗ ਗੂਜਰੀ, ਸੂਹੀ ਅਤੇ ਰਾਮਕਲੀ ਦੀਆਂ 'ਵਾਰਾਂ' ਦੀਆਂ 'ਪਉੜੀਆਂ' ਦੇ ਨਾਲ ਸ਼ਲੋਕ ਗੁਰੂ ਅਮਰਦਾਸ ਜੀ ਨੇ ਆਪ ਹੀ ਦਰਜ ਕੀਤੇ ਸਨ ।

ਇਹ ਘੁੰਡੀ ਖੁਲ੍ਹਦੀ ਹੈ ਮਾਰੂ ਰਾਗ ਦੀ ਵਾਰ ਮ: ੩ ਵਿਚੋਂ । ਇਸ 'ਵਾਰ' ਦੀਆਂ ੨੨ ਪਉੜੀਆਂ ਹਨ । ਇਸ ਦੇ ਨਾਲ ੪੭ ਸ਼ਲੋਕ ਹਨ । ਸ਼ਲੋਕਾਂ ਦਾ ਵੇਰਵਾ—ਮ: ੧=੧੮; ਮ: ੨=੧; ਮ: ੩=੨੨; ਮ: ੪=੩; ਮ: ੫=੨ । ਜੋੜ=੪੭ । ਪਉੜੀ ਨੰ: ੧ ਦੇ ਨਾਲ ਇੱਕ ਸ਼ਲੋਕ ਮ: ੪ ਦਾ ਹੈ ਅਤੇ ਇੱਕ ਸ਼ਲੋਕ ਮ: ੩ ਦਾ । ਪਉੜੀ ਨੰ: ੨ ਦੇ ਨਾਲ ੨ ਸ਼ਲੋਕ ਮ: ੪ ਦੇ ਹਨ, ਅਤੇ ਇੱਕ ਸ਼ਲੋਕ ਮ: ੩ ਦਾ । ਪਉੜੀ ਨੰ: ੨੦ ਦੇ ਨਾਲ ਦੋਵੇਂ ਸ਼ਲੋਕ ਮ: ੫ ਦੇ ਹਨ; ਮ: ੩ ਦਾ ਇੱਕ ਭੀ ਨਹੀਂ ।

ਜੇ ਇਹ ਸਾਰੇ ਸ਼ਲੋਕ ਗੁਰੂ ਅਮਰਦਾਸ ਜੀ ਨੇ ਆਪ ਹੀ ਦਰਜ ਕੀਤੇ ਹੁੰਦੇ, ਤਾਂ ਪਉੜੀ ਨੰ: ੨੦ ਖ਼ਾਲੀ ਨਾਹ ਰਹਿਣ ਦੇਂਦੇ, ਅਤੇ ਪਉੜੀ ਨੰ: ੧ ਅਤੇ ੨ ਦੇ ਨਾਲ ਸਿਰਫ਼ ਇਕ ਇਕ ਹੀ ਆਪਣਾ ਸ਼ਲੋਕ ਦਰਜ ਕਰ ਕੇ ਬੱਸ ਨਾਹ ਕਰ ਦੇਂਦੇ । ਮ: ੪ ਅਤੇ ਮ: ੫ ਦੇ ਸ਼ਲੋਕ ਤਾਂ ਉਹਨਾਂ ਪਾਸ ਹੈ ਹੀ ਨਹੀਂ ਸਨ । ਸੋ, ਇਸ 'ਵਾਰ' ਵਿਚ ਸਾਰੇ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

ਇਹ ਭੀ ਨਹੀਂ ਸੀ ਹੋ ਸਕਦਾ ਕਿ ੪ 'ਵਾਰਾਂ' ਵਿਚੋਂ ਗੁਰੂ ਅਮਰਦਾਸ ਜੀ ਇੱਕ 'ਵਾਰ' ਦੀਆਂ ਪਉੜੀਆਂ ਬਿਲਕੁਲ ਖ਼ਾਲੀ ਰਹਿਣ ਦੇਂਦੇ, ਤੇ, ਬਾਕੀ ਦੀਆਂ ੩ 'ਵਾਰਾਂ' ਦੀਆਂ ਪਉੜੀਆਂ ਨਾਲ ਸ਼ਲੋਕ ਦਰਜ ਕਰ ਦੇਂਦੇ । ਸਾਰਾ ਹੀ ਉੱਦਮ ਕਾਵਿ-ਨਿਯਮਾਂ ਦੇ ਦ੍ਰਿਸ਼ਟੀ-ਕੋਣ ਤੋਂ ਇੱਕ-ਸਮਾਨ ਸੀ ।

ਸਾਰੀਆਂ ਹੀ 'ਵਾਰਾਂ' ਦੀਆਂ ਪਉੜੀਆਂ ਦੇ ਨਾਲ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਹੀ ਦਰਜ ਕੀਤੇ ਸਨ ।

ੴ ਸਤਿਗੁਰ ਪ੍ਰਸਾਦਿ ॥

**ਰਾਮਕਲੀ ਕੀ ਵਾਰ ਮਹਲਾ ੩ ॥ {ਪੰਨਾ ੯੪੭}**

ਜੋਧੈ ਵੀਰੈ ਪੂਰਬਾਣੀ ਕੀ ਧੁਨੀ ॥

ਇਸ ਵਾਰ ਦੀਆਂ ਪਉੜੀਆਂ ਉਸੇ ਸੁਰ (ਧੁਨਿ) ਤੇ ਗਾਣੀਆਂ ਹਨ ਜਿਸ ਸੁਰ ਤੇ ਜੋਧੇ ਤੇ ਵੀਰੇ ਦੀ ਵਾਰ ਦੀਆਂ ਪਉੜੀਆਂ ਗਾਵੀਆਂ ਜਾਂਦੀਆਂ ਸਨ ।

ਜੋਧਾ ਤੇ ਵੀਰਾ ਦੋ ਭਰਾ ਸਨ; ਇਕ ਰਾਜਪੂਤ ਪੂਰਬਾਣ ਦੇ ਪੁੱਤ੍ਰ ਸਨ । ਜੰਗਲ ਵਿਚ ਰਹਿੰਦੇ ਸਨ । ਅਕਬਰ ਬਾਦਸ਼ਾਹ ਤੋਂ ਆਕੀ ਹੋਏ ਹੋਏ ਸਨ । ਅਕਬਰ ਨੇ ਇਹਨਾਂ ਤੇ ਚੜ੍ਹਾਈ ਕੀਤੀ, ਇਹ ਬੜੀ ਬੀਰਤਾ ਨਾਲ ਰਣ ਵਿਚ ਲੜ ਕੇ ਮਰੇ । ਢਾਢੀਆਂ ਨੇ ਇਹਨਾਂ ਦੀ ਸੂਰਮਤਾ ਦੀ ਵਾਰ ਬਣਾਈ, ਇਸ ਵਾਰ ਵਿਚੋਂ ਨਮੂਨੇ ਦੇ ਤੌਰ ਹੇਠ-ਲਿਖੀ ਪਉੜੀ ਹੈ :

ਜੋਧੇ ਵੀਰ ਪੂਰਬਾਣੀਏਂ ਦੋ ਗੱਲਾਂ ਕਰੀਨ ਕਰਾਰੀਆਂ ॥ ਫੌਜਾਂ ਚਾੜ੍ਹੀਆਂ ਬਾਦਸ਼ਾਹ ਅਕਬਰ ਨੇ ਭਾਰੀਆਂ ॥ ਸਨਮੁਖ ਹੋਏ ਰਾਜਪੂਤ ਸੁਤਰੀ ਰਣ ਕਾਰੀਆਂ ॥ ਇੰਦਰ ਸਣੇ ਅਪੱਛਰਾਂ ਮਿਲਿ ਕਰਨਿ ਜੁਹਾਰੀਆਂ ॥ ਏਹੀ ਕੀਤੀ ਜੋਧ ਵੀਰ ਪਤਸ਼ਾਹੀ ਗੱਲਾਂ ਸਾਰੀਆਂ ॥

**ਸਲੋਕੁ ਮਃ ੩ ॥ ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸ ਨੋ ਲਾਏ ਭਾਉ ॥ ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ ॥ ਹਉਮੈ ਏਹੋ ਬੀਜੁ ਹੈ ਸਹਸਾ ਗਇਆ ਵਿਲਾਇ ॥ ਨਾ ਕਿਛੁ ਬੀਜੇ ਨ ਉਗਵੈ ਜੋ ਬਖਸੇ ਸੋ ਖਾਇ ॥ ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥ ਨਾਨਕ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥ ਲੋਕੁ ਕਿ ਵੇਖੈ ਬਪੁੜਾ ਜਿਸ ਨੋ ਸੋਝੀ ਨਾਹਿ ॥ ਜਿਸੁ ਵੇਖਾਲੇ ਸੋ ਵੇਖੈ ਜਿਸੁ ਵਸਿਆ ਮਨ ਮਾਹਿ ॥੧॥** {ਪੰਨਾ ੯੪੭}

**ਪਦ ਅਰਥ** :—ਸਹਜ—ਅਡੋਲਤਾ । ਭਾਉ—ਪਿਆਰ । ਨਾਮੇ—ਨਾਮ ਵਿਚ ਹੀ । ਬੀਜੁ—ਮੂਲ, ਮੁੱਢ । ਗਇਆ ਵਿਲਾਇ—ਦੂਰ ਹੋ ਜਾਂਦਾ ਹੈ । ਅੰਭੁ—ਪਾਣੀ (ਸੰ: ਅਜ਼ਭਸ੍) । ਬਹੁੜਿ—ਮੁੜ ਕੇ । ਨਿਕਸਿਆ ਨ ਜਾਇ—ਕੱਢਿਆ ਨਹੀਂ ਜਾ ਸਕਦਾ, ਵੱਖ ਨਹੀਂ ਕੀਤਾ ਜਾ ਸਕਦਾ । ਚਲਤੁ—ਖੇਡ । ਬਪੁੜਾ—ਵਿਚਾਰਾ ।

**ਅਰਥ** :—ਸਤਿਗੁਰੂ ਅਡੋਲਤਾ ਤੇ ਸ਼ਾਂਤੀ ਦਾ ਖੇਤ ਹੈ, (ਪ੍ਰਭੂ) ਜਿਸ ਨੂੰ (ਇਸ ਅਡੋਲਤਾ ਦੇ ਖੇਤ ਗੁਰੂ ਨਾਲ) ਪਿਆਰ ਬਖ਼ਸ਼ਦਾ ਹੈ (ਉਹ ਭੀ "ਸਹਜੈ ਦਾ ਖੇਤੁ" ਬਣ ਜਾਂਦਾ ਹੈ, ਤੇ ਉਹ ਉਸ ਖੇਤ ਵਿਚ) ਪ੍ਰਭੂ ਦਾ ਨਾਮ ਬੀਜਦਾ ਹੈ (ਓਥੇ) ਨਾਮ ਉੱਗਦਾ ਹੈ, ਉਹ ਮਨੁੱਖ ਨਾਮ ਵਿਚ ਹੀ ਟਿਕਿਆ ਰਹਿੰਦਾ ਹੈ ।

ਇਹ ਜੋ (ਸੰਹਸਿਆਂ ਦਾ) ਮੂਲ ਹਉਮੈ ਹੈ (ਇਹ ਹਉਮੈ ਉਸ ਮਨੁੱਖ ਵਿਚ ਨਹੀਂ ਹੁੰਦੀ, ਸੋ ਇਸ ਤੋਂ ਪੈਦਾ ਹੋਣ ਵਾਲਾ) "ਸਹਸਾ" (ਉਸ ਮਨੁੱਖ ਦਾ) ਦੂਰ ਹੋ ਜਾਂਦਾ ਹੈ, ਨਾਹ ਉਹ ਕੋਈ ਐਸਾ ਬੀਜ ਬੀਜਦਾ ਹੈ ਨਾਹ (ਓਥੇ 'ਸਹਸਾ') ਉੱਗਦਾ ਹੈ । ਉਹ ਮਨੁੱਖ ਪ੍ਰਭੂ ਦੀ ਬਖ਼ਸ਼ਸ਼ ਦਾ ਫਲ ਖਾਂਦਾ ਹੈ । (ਨਾਮ ਸਿਮਰਦਾ ਹੈ, ਨਾਮ ਵਿਚ ਲੀਨ ਰਹਿੰਦਾ ਹੈ) ।

ਜਿਵੇਂ ਪਾਣੀ ਨਾਲ ਪਾਣੀ ਰਲ ਜਾਏ ਤਾਂ ਮੁੜ (ਉਹ ਪਾਣੀ) ਵੱਖ ਨਹੀਂ ਕੀਤਾ ਜਾ ਸਕਦਾ, ਇਸੇ ਤਰ੍ਹਾਂ, ਹੇ ਨਾਨਕ ! ਉਸ ਮਨੁੱਖ ਦੀ ਹਾਲਤ ਹੈ ਜੋ ਗੁਰੂ ਦੇ ਹੁਕਮ ਵਿਚ ਤੁਰਦਾ ਹੈ । ਹੇ ਲੋਕੋ ! (ਬੇਸ਼ੱਕ) ਆ ਕੇ ਵੇਖ ਲਵੋ (ਪਰਖ ਲਵੋ) ।

ਪਰ ਵਿਚਾਰਾ ਜਗਤ ਕੀਹ ਵੇਖੇ ? ਇਸ ਨੂੰ ਤਾਂ (ਇਹ ਪਰਖਣ ਦੀ) ਸਮਝ ਹੀ ਨਹੀਂ ਹੈ; (ਇਹ ਗੱਲ) ਉਹੀ ਮਨੁੱਖ ਵੇਖ ਸਕਦਾ ਹੈ ਜਿਸ ਨੂੰ ਪ੍ਰਭੂ ਆਪ ਵੇਖਣ ਦੀ ਜਾਚ ਸਿਖਾਏ, ਜਿਸ ਦੇ ਮਨ ਵਿਚ ਪ੍ਰਭੂ ਆਪ ਆ ਵੱਸੇ ।੧।

**ਮਃ ੩ ॥ ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ॥ ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ॥ ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ ॥ ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ ॥ ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੨॥** {ਪੰਨਾ ੯੪੭}

**ਪਦ ਅਰਥ** :—ਦੁਖਿ—ਦੁੱਖ ਵਿਚ । ਵਿਹਾਇ—ਬੀਤਦੀ ਹੈ (ਉਮਰ) । ਅੰਧੁ—ਅੰਨ੍ਹਿਆਂ ਵਾਲਾ ਕੰਮ । ਦਿਤੇ ਕਉ—(ਪ੍ਰਭੂ ਦੇ) ਦਿੱਤੇ ਹੋਏ ਪਦਾਰਥਾਂ ਨੂੰ । ਲਪਟਾਇ—ਜੱਫਾ ਮਾਰਦਾ ਹੈ । ਪੂਰਬਿ—ਪਹਿਲੇ ਕੀਤੇ ਅਨੁਸਾਰ । ਲਿਖਿਆ—ਉੱਕਰਿਆ ।

**ਅਰਥ** :—ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਹ (ਸਮਝੋ) ਦੁੱਖਾਂ ਦੀ ਪੈਲੀ ਹੈ (ਜਿਸ ਵਿਚ) ਉਹ ਦੁੱਖ ਬੀਜਦਾ ਹੈ ਤੇ ਦੁੱਖ (ਹੀ ਫਲ ਵੱਢ ਕੇ) ਖਾਂਦਾ ਹੈ । ਮਨਮੁਖ ਦੁੱਖ ਵਿਚ ਜੰਮਦਾ ਹੈ, ਦੁੱਖ ਵਿਚ ਮਰਦਾ ਹੈ,

ਉਸ ਦੀ ਸਾਰੀ ਉਮਰ "ਮੈਂ; ਮੈਂ" ਕਰਦਿਆਂ ਗੁਜ਼ਰਦੀ ਹੈ । ਉਸ ਨੂੰ ਇਹ ਸਮਝ ਹੀ ਨਹੀਂ ਆਉਂਦੀ ਕਿ ਮੈਂ ਜਨਮ ਮਰਨ ਦੇ ਗੇੜ ਵਿਚ ਪਿਆ ਹੋਇਆ ਹਾਂ, ਉਹ ਅੰਨ੍ਹਾ ਜਹਾਲਤ ਦਾ ਹੀ ਕੰਮ ਕਰੀ ਜਾਂਦਾ ਹੈ ।

ਮਨਮੁਖ ਉਸ ਮਾਲਕ ਨੂੰ ਨਹੀਂ ਪਛਾਣਦਾ ਜੋ (ਦਾਤਾਂ) ਦੇਂਦਾ ਹੈ, ਪਰ ਉਸ ਦੇ ਦਿੱਤੇ ਹੋਏ ਪਦਾਰਥਾਂ ਨੂੰ ਜੱਫਾ ਮਾਰਦਾ ਹੈ । ਹੇ ਨਾਨਕ ! (ਮਨਮੁਖ ਕਰੇ ਭੀ ਕੀਹ ?) ਪਿਛਲੇ ਕੀਤੇ ਕਰਮਾਂ ਅਨੁਸਾਰ ਜੋ (ਸੰਸਕਾਰ ਮਨ ਉਤੇ) ਉੱਕਰਿਆ ਪਿਆ ਹੈ (ਉਸੇ ਦੇ ਅਸਰ ਹੇਠ ਮਨੁੱਖ) ਕਰਮ ਕਰੀ ਜਾਂਦਾ ਹੈ (ਉਹਨਾਂ ਸੰਸਕਾਰਾਂ ਤੋਂ ਲਾਂਭੇ) ਹੋਰ ਕੁਝ ਨਹੀਂ ਕੀਤਾ ਜਾ ਸਕਦਾ ।੨।

**ਮਃ ੩ ॥ ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ ॥ ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥ ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥ ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥੩॥ {ਪੰਨਾ ੯੪੭}**

**ਪਦ ਅਰਥ** :—ਸੋਇ—ਉਹ (ਪ੍ਰਭੂ) । ਸੁਖੈ—ਸੁਖ ਦਾ । ਬਿਬੇਕੁ—ਪਰਖ, ਪਛਾਣ । ਅੰਤਰੁ—ਅੰਦਰਲਾ (ਭਾਵ, ਆਤਮਾ) । ਭ੍ਰਮੁ—ਵਹਿਮ, ਭੁਲੇਖਾ । ਏਕੋ—ਇੱਕ (ਪ੍ਰਭੂ) ਹੀ । ਗਿਆਨੁ—ਪ੍ਰਭੂ ਨਾਲ ਜਾਣ-ਪਛਾਣ ।

**ਅਰਥ** :—ਜੇ ਸਤਿਗੁਰੂ ਮਿਲ ਪਏ ਤਾਂ ਸਦਾ ਲਈ ਸੁਖ ਹੋ ਜਾਂਦਾ ਹੈ (ਪਰ ਗੁਰੂ ਮਿਲਦਾ ਉਸ ਨੂੰ ਹੈ) ਜਿਸ ਨੂੰ ਉਹ ਪ੍ਰਭੂ ਆਪ ਮਿਲਾਏ । (ਫਿਰ) ਉਸ ਸੁਖ ਦੀ ਪਛਾਣ ਇਹ ਹੈ ਕਿ (ਮਨੁੱਖ ਦਾ) ਅੰਦਰਲਾ ਪਵਿਤ੍ਰ ਹੋ ਜਾਂਦਾ ਹੈ, ਆਤਮਕ ਜੀਵਨ ਵਲੋਂ ਬੇ-ਸਮਝੀ ਦੀ ਭੁੱਲ ਦੂਰ ਹੋ ਜਾਂਦੀ ਹੈ, ਆਤਮਕ ਜੀਵਨ ਦੀ ਸੂਝ ਹਾਸਲ ਹੋ ਜਾਂਦੀ ਹੈ । ਹੇ ਨਾਨਕ ! (ਹਰ ਥਾਂ) ਉਹ ਪ੍ਰਭੂ ਹੀ ਦਿੱਸਦਾ ਹੈ, ਜਿੱਧਰ ਵੇਖੀਏ ਓਧਰ ਉਹੀ ਪ੍ਰਭੂ (ਦਿੱਸਦਾ ਹੈ) ।੩।

**ਪਉੜੀ ॥ ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ ॥ ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥ ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥ ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥ ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥੧॥ {ਪੰਨਾ ੯੪੭}**

**ਪਦ ਅਰਥ** :—ਸਚੈ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੇ । ਜਾਂਈ—ਥਾਂ । ਸਬਦਿ—ਸ਼ਬਦ ਨੇ । ਸੁਣਾਈ—ਦੱਸੀ ਹੈ । ਸਾਜੀਅਨੁ—ਪੈਦਾ ਕੀਤੀ ਹੈ ਉਸ ਨੇ {ਵੇਖੋ 'ਗੁਰਬਾਣੀ ਵਿਆਕਰਣ'} । ਪੂਰੀ—ਮੁਕੰਮਲ, ਜੋ ਅਧੂਰੀ ਨਹੀਂ ਹੈ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।

**ਅਰਥ** :—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ ਇਹ (ਜਗਤ-ਰੂਪ) ਤਖ਼ਤ ਆਪਣੇ ਬੈਠਣ ਲਈ ਥਾਂ ਬਣਾਇਆ ਹੈ । (ਇਸ ਜਗਤ ਵਿਚ) ਹਰੇਕ ਚੀਜ਼ ਉਸ ਪ੍ਰਭੂ ਦਾ ਆਪਣਾ ਹੀ ਸਰੂਪ ਹੈ—ਇਹ ਗੱਲ ਸਤਿਗੁਰੂ ਦੇ ਸ਼ਬਦ ਨੇ ਦੱਸੀ ਹੈ । ਇਹ ਸਾਰੀ ਕੁਦਰਤਿ ਉਸ ਨੇ ਆਪ ਹੀ ਪੈਦਾ ਕੀਤੀ ਹੈ, (ਕੁਦਰਤਿ ਦੇ ਸਾਰੇ ਰੁੱਖ ਬਿਰਖ ਆਦਿਕ, ਮਾਨੋ, ਰਹਿਣ ਲਈ ਉਸ ਨੇ) ਮਹਲ ਮਾੜੀਆਂ ਬਣਾਏ ਹਨ; ਇਹਨਾਂ ਮਹਲ ਮਾੜੀਆਂ (ਵਿਚ) ਚੰਦ ਤੇ ਸੂਰਜ ਦੋਵੇਂ (ਮਾਨੋ ਉਸ ਦੇ ਜਗਾਏ ਹੋਏ) ਦੀਵੇ ਹਨ । (ਪ੍ਰਭੂ ਨੇ ਕੁਦਰਤਿ ਦੀ ਸਾਰੀ) ਬਣਤਰ ਮੁਕੰਮਲ ਬਣਾਈ ਹੋਈ ਹੈ । (ਇਸ ਵਿਚ ਬੈਠ ਕੇ) ਆਪ ਹੀ ਵੇਖ ਰਿਹਾ ਹੈ, ਆਪ ਹੀ ਸੁਣ ਰਿਹਾ ਹੈ; ਉਸ ਪ੍ਰਭੂ ਨੂੰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਧਿਆਇਆ ਜਾ ਸਕਦਾ ਹੈ ।੧।

**ਵਾਹੁ ਵਾਹੁ ਸਚੇ ਪਾਤਿਸਾਹ ਤੂ, ਸਚੀ ਨਾਈ ॥੧॥ ਰਹਾਉ ॥ {ਪੰਨਾ ੯੪੭}**

ਨੋਟ :—ਲਫ਼ਜ਼ "ਰਹਾਉ" ਦਾ ਅਰਥ ਹੈ "ਠਹਰ ਜਾਓ"; ਭਾਵ, ਇਸ ਸਾਰੀ ਲੰਮੀ ਬਾਣੀ ਦਾ ਮੁੱਖ-ਭਾਵ ਇਸ ਤੁਕ ਵਿਚ ਹੈ ਜਿਸ ਦੇ ਅੰਤ ਵਿਚ ਲਫ਼ਜ਼ "ਰਹਾਉ" ਲਿਖਿਆ ਗਿਆ ਹੈ ।

**ਪਦ ਅਰਥ** :—ਵਾਹੁ—ਅਸਚਰਜ । ਪਾਤਿਸ਼ਾਹ—ਹੇ ਪਾਤਿਸ਼ਾਹ ! ਨਾਈ—ਵਡਿਆਈ ।

**ਅਰਥ** :—ਹੇ ਸਦਾ ਕਾਇਮ ਰਹਿਣ ਵਾਲੇ ਪਾਤਿਸ਼ਾਹ ! ਤੂੰ ਅਸਚਰਜ ਹੈਂ, ਤੂੰ ਅਸਚਰਜ ਹੈਂ । ਤੇਰੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ ।੧।ਰਹਾਉ।

**ਸਲੋਕੁ ॥ ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ ॥੧॥ {ਪੰਨਾ ੯੪੭}**

**ਪਦ ਅਰਥ** :—ਆਪੁ—ਆਪਣੇ ਆਪ ਨੂੰ । ਸਹ—ਹੇ ਖਸਮ ! ਪਾਇ—ਪੈਰ ਵਿਚ । ਤੈ—ਤੂੰ ।

**ਅਰਥ** :—ਹੇ ਕਬੀਰ ! (ਆਖ—) ਮੈਂ ਆਪਣੇ ਆਪ ਨੂੰ ਮਹਿਦੀ ਬਣਾ ਕੇ (ਭਾਵ, ਮਹਿਦੀ ਵਾਂਗ) ਪੀਹ ਪੀਹ ਕੇ ਘਾਲ ਕਮਾਈ, (ਪਰ) ਹੇ ਪਤੀ (ਪ੍ਰਭੂ !) ਤੂੰ ਮੇਰੀ ਵਾਤ ਹੀ ਨਾਹ ਪੁੱਛੀ (ਭਾਵ, ਤੂੰ ਮੇਰੀ ਸਾਰ ਹੀ ਨਾ ਲਈ) ਤੇ ਤੂੰ ਕਦੇ ਮੈਨੂੰ ਆਪਣੀ ਪੈਰੀਂ ਨਾਹ ਲਾਇਆ ।੧।

**ਮਃ ੩ ॥ ਨਾਨਕ ਮਹਿਦੀ ਕਰਿ ਕੈ ਰਖਿਆ, ਸੋ ਸਹੁ ਨਦਰਿ ਕਰੇਇ ॥ ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ ॥ ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੨॥ {ਪੰਨਾ ੯੪੭}**

**ਪਦ ਅਰਥ** :—ਪਿਰਮ ਪਿਆਲਾ—ਪ੍ਰੇਮ ਦਾ ਪਿਆਲਾ । ਜੈ ਭਾਵੈ—ਜੋ ਉਸ ਨੂੰ ਭਾਉਂਦਾ ਹੈ ।

**ਅਰਥ** :—ਹੇ ਨਾਨਕ ! (ਅਸਾਨੂੰ) ਮਹਿਦੀ ਬਣਾਇਆ ਭੀ ਉਸ ਨੇ ਆਪ ਹੀ ਹੈ, ਜਦੋਂ ਉਹ ਖਸਮ (ਪ੍ਰਭੂ) ਮੇਹਰ ਦੀ ਨਜ਼ਰ ਕਰਦਾ ਹੈ, ਉਹ ਆਪ ਹੀ (ਮਹਿਦੀ ਨੂੰ) ਪੀਂਹਦਾ ਹੈ, ਆਪ ਹੀ (ਮਹਿਦੀ ਨੂੰ) ਰਗੜਦਾ ਹੈ, ਆਪ ਹੀ (ਆਪਣੀ ਪੈਰੀਂ) ਲਾ ਲੈਂਦਾ ਹੈ (ਭਾਵ, ਬੰਦਗੀ ਦੀ ਘਾਲ-ਕਮਾਈ ਵਿਚ ਬੰਦੇ ਨੂੰ ਆਪ ਹੀ ਲਾਂਦਾ ਹੈ) । ਇਹ ਪ੍ਰੇਮ ਦਾ ਪਿਆਲਾ ਖਸਮ ਪ੍ਰਭੂ ਦੀ ਆਪਣੀ (ਵਸਤੁ) ਹੈ, ਉਸ ਮਨੁੱਖ ਨੂੰ ਦੇਂਦਾ ਹੈ ਜੋ ਉਸ ਨੂੰ ਪਿਆਰਾ ਲੱਗਦਾ ਹੈ ।੨।

**ਪਉੜੀ ॥ ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ ॥ ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥ ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ ॥ ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ ॥ ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ ॥੨॥ {ਪੰਨਾ ੯੪੭}**

**ਪਦ ਅਰਥ** :—ਵੇਕੀ—ਵਖੋ ਵਖ ਕਿਸਮ ਦੀ । ਉਪਾਈਅਨੁ—ਉਸ ਨੇ ਉਪਾਈ ਹੈ । ਹੁਕਮਿ—ਹੁਕਮ ਵਿਚ, ਹੁਕਮ ਅਨੁਸਾਰ । ਸਮਾਹੀ—ਸਮਾ ਜਾਂਦੇ ਹਨ । ਵਿਗਸਦਾ—ਖ਼ੁਸ਼ ਹੁੰਦਾ ਹੈ । ਬੁਝਾਹੀ—(ਤੂੰ) ਸਮਝ ਦੇਂਦਾ ਹੈਂ । ਚਲਾਹੀ—ਤੂੰ ਚਲਾਂਦਾ ਹੈਂ । ਕਿਸੁ—ਕਿਸ ਦੀ ਬਾਬਤ ? ਸੁਣਾਈ—ਮੈਂ ਸੁਣਾਵਾਂ ।

**ਅਰਥ** :—ਉਸ (ਪ੍ਰਭੂ) ਨੇ ਰੰਗਾ-ਰੰਗ ਦੀ ਸ੍ਰਿਸ਼ਟੀ ਪੈਦਾ ਕੀਤੀ ਹੈ, ਸਾਰੇ ਜੀਵ ਉਸ ਦੇ ਹੁਕਮ ਵਿਚ ਜੰਮਦੇ ਤੇ ਸਮਾ ਜਾਂਦੇ ਹਨ; ਪ੍ਰਭੂ ਹੀ (ਆਪਣੀ ਰਚਨਾ ਨੂੰ) ਵੇਖ ਕੇ ਖ਼ੁਸ਼ ਹੋ ਰਿਹਾ ਹੈ, ਉਸ ਦਾ ਕੋਈ ਸ਼ਰੀਕ ਨਹੀਂ ।

(ਹੇ ਪ੍ਰਭੂ !) ਜਿਵੇਂ ਤੈਨੂੰ ਚੰਗਾ ਲੱਗੇ ਤਿਵੇਂ (ਜੀਵਾਂ ਨੂੰ) ਰੱਖ, ਤੂੰ ਆਪ ਹੀ ਗੁਰੂ ਦੇ ਸ਼ਬਦ ਦੀ ਰਾਹੀਂ (ਜੀਵਾਂ ਨੂੰ) ਮੱਤ ਦੇਂਦਾ ਹੈਂ । ਸਭ ਜੀਵਾਂ ਨੂੰ ਤੇਰਾ ਆਸਰਾ ਹੈ, ਜਿਵੇਂ ਤੈਨੂੰ ਭਾਵੇਂ ਤਿਵੇਂ (ਜੀਵਾਂ ਨੂੰ) ਤੂੰ ਤੋਰਦਾ ਹੈਂ ।

ਮੈਨੂੰ, (ਹੇ ਪ੍ਰਭੂ !) ਤੇਰੇ ਜੇਡਾ ਕੋਈ ਦਿੱਸਦਾ ਨਹੀਂ; ਕਿਸ ਦੀ ਬਾਬਤ ਆਖ ਕੇ ਦੱਸਾਂ (ਕਿ ਉਹ ਤੇਰੇ ਜੇਡਾ ਹੈ) ? ।੨।

**ਸਲੋਕੁ ਮਃ ੩ ॥ ਭਰਮਿ ਭੁਲਾਈ ਸਭੁ ਜਗੁ ਫਿਰੀ, ਫਾਵੀ ਹੋਈ ਭਾਲਿ ॥ ਸੋ ਸਹੁ ਸਾਂਤਿ ਨ ਦੇਵਈ ਕਿਆ ਚਲੈ ਤਿਸੁ ਨਾਲਿ ॥ ਗੁਰ ਪਰਸਾਦੀ ਹਰਿ ਧਿਆਈਐ ਅੰਤਰਿ ਰਖੀਐ ਉਰਧਾਰਿ ॥ ਨਾਨਕ ਘਰਿ ਬੈਠਿਆ ਸਹੁ ਪਾਇਆ, ਜਾ ਕਿਰਪਾ ਕੀਤੀ ਕਰਤਾਰਿ ॥੧॥ {ਪੰਨਾ ੯੪੮}**

**ਪਦ ਅਰਥ** :—ਭਰਮਿ—ਭਰਮ ਵਿਚ । ਭਾਲਿ—ਭਾਲ ਕੇ, ਢੂੰਢ ਕੇ । ਨ ਦੇਵਈ—ਨ ਦੇਵੈ, ਨਹੀਂ ਦੇਂਦਾ । ਤਿਸੁ ਨਾਲਿ—ਉਸ ਪ੍ਰਭੂ ਨਾਲ । ਅੰਤਰਿ—{ਨੋਟ :—ਪਹਿਲੀ ਪਉੜੀ ਦੇ ਸ਼ਲੋਕ ਨੰ: ੩ ਵਿਚ ਦੇ ਲਫ਼ਜ਼ "ਅੰਤਰੁ" ਦਾ ਤੇ ਇਸ ਲਫ਼ਜ਼ ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਕਰਤਾਰਿ—ਕਰਤਾਰ ਨੇ ।

**ਅਰਥ** :—ਭੁਲੇਖੇ ਵਿਚ ਭੁੱਲੀ ਹੋਈ ਮੈਂ (ਪਰਮਾਤਮਾ ਨੂੰ ਲੱਭਣ ਵਾਸਤੇ) ਸਾਰਾ ਜਗਤ ਭਵੀਂ ਤੇ ਢੂੰਢ ਢੂੰਢ ਕੇ ਖਪ ਗਈ, (ਪਰ ਇਸ ਤਰ੍ਹਾਂ) ਉਹ ਖਸਮ (ਪ੍ਰਭੂ) (ਹਿਰਦੇ ਵਿਚ) ਸ਼ਾਂਤੀ ਨਹੀਂ ਦੇਂਦਾ, ਉਹ ਨਾਲ ਕੋਈ ਜ਼ੋਰ ਨਹੀਂ ਚੱਲ ਸਕਦਾ ।

(ਪਰ, ਹਾਂ) ਸਤਿਗੁਰੂ ਦੀ ਮੇਹਰ ਨਾਲ ਪ੍ਰਭੂ ਸਿਮਰਿਆ ਜਾ ਸਕਦਾ ਹੈ ਤੇ ਹਿਰਦੇ ਦੇ ਅੰਦਰ ਰੱਖਿਆ ਜਾ ਸਕਦਾ ਹੈ । ਹੇ ਨਾਨਕ ! (ਗੁਰੂ ਦੀ ਮੇਹਰ ਨਾਲ) ਮੈਂ ਘਰ ਵਿਚ ਬੈਠਿਆਂ ਖਸਮ ਲੱਭ ਲਿਆ ਜਦੋਂ ਕਰਤਾਰ ਨੇ (ਮੇਰੇ ਉਤੇ) ਕਿਰਪਾ ਕੀਤੀ (ਤੇ ਗੁਰੂ ਮਿਲਾਇਆ) ।੧।

**ਮਃ ੩ ॥ ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ ॥ ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ ॥ ਸਿਰੈ ਉਪਰਿ ਜਮ ਡੰਡੁ ਹੈ ਦੂਜੈ ਭਾਇ ਪਤਿ ਖੋਇ ॥ ਹਰਿ ਨਾਮੁ ਕਦੇ ਨ ਚੇਤਿਓ ਫਿਰਿ ਆਵਣ ਜਾਣਾ ਹੋਇ ॥ ਗੁਰ ਪਰਸਾਦੀ ਹਰਿ ਮਨਿ ਵਸੈ ਜਮ ਡੰਡੁ ਨ ਲਾਗੈ ਕੋਇ ॥ ਨਾਨਕ ਸਹਜੇ ਮਿਲਿ ਰਹੈ ਕਰਮਿ ਪਰਾਪਤਿ ਹੋਇ ॥੨॥ {ਪੰਨਾ ੯੪੮}**

**ਪਦ ਅਰਥ** :—ਧਾਵਤ—ਦੌੜਦਿਆਂ, ਭਟਕਦਿਆਂ । ਰੈਣਿ—(ਸੰ: ਰਜਨੀ) ਰਾਤ । ਸੋਇ—ਸੌਂ ਕੇ । ਬਿਖੁ—ਵਿਹੁ । ਮਨਮੁਖਿ—ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ । ਡੰਡੁ—ਡੰਡ, ਡੰਡਾ । ਦੂਜੈ ਭਾਇ—(ਪ੍ਰਭੂ ਨੂੰ ਛੱਡ ਕੇ) ਹੋਰ ਵਿਚ ਪਿਆਰ ਦੇ ਕਾਰਣ । ਮਨਿ—ਮਨ ਵਿਚ । ਸਹਜੇ—ਸਹਜ ਵਿਚ, ਅਡੋਲ ਅਵਸਥਾ ਵਿਚ । ਕਰਮਿ—ਬਖ਼ਸ਼ਸ਼ ਦੀ ਰਾਹੀਂ ।

**ਅਰਥ** :—ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਸ ਦਾ (ਸਾਰਾ) ਦਿਨ (ਦੁਨੀਆ ਦੇ) ਧੰਧਿਆਂ ਵਿਚ ਭਟਕਦਿਆਂ ਬੀਤ ਜਾਂਦਾ ਹੈ, ਤੇ ਰਾਤ ਨੂੰ ਉਹ ਸੌਂ ਕੇ ਗੰਵਾ ਲੈਂਦਾ ਹੈ, (ਇਹਨਾਂ ਧੰਧਿਆਂ ਵਿਚ ਪਿਆ ਹੋਇਆ) ਝੂਠ ਬੋਲ ਕੇ ਜ਼ਹਿਰ ਖਾਂਦਾ ਹੈ (ਭਾਵ, ਦੁਨੀਆ ਦੇ ਪਦਾਰਥ ਮਾਣਦਾ ਹੈ) ਤੇ (ਅੰਤ ਨੂੰ ਏਥੋਂ) ਰੋ ਕੇ ਤੁਰ ਪੈਂਦਾ ਹੈ; ਉਸ ਦੇ ਸਿਰ ਉਤੇ ਮੌਤ ਦਾ ਡੰਡਾ (ਤਿਆਰ ਰਹਿੰਦਾ) ਹੈ, (ਭਾਵ, ਹਰ ਵੇਲੇ ਮੌਤ ਤੋਂ ਡਰਦਾ ਹੈ), (ਪ੍ਰਭੂ ਨੂੰ ਵਿਸਾਰ ਕੇ) ਹੋਰ ਵਿਚ ਪਿਆਰ ਦੇ ਕਾਰਣ (ਆਪਣੀ) ਇੱਜ਼ਤ ਗੰਵਾ ਲੈਂਦਾ ਹੈ; ਉਸ ਨੇ ਪਰਮਾਤਮਾ ਦਾ ਨਾਮ ਤਾਂ ਕਦੇ ਯਾਦ ਨਹੀਂ ਕੀਤਾ ਹੁੰਦਾ (ਇਸ ਲਈ) ਮੁੜ ਮੁੜ ਜਨਮ ਮਰਨ ਦਾ ਗੇੜ (ਉਸ ਨੂੰ ਨਸੀਬ) ਹੁੰਦਾ ਹੈ ।

(ਪਰ ਜਿਸ ਮਨੁੱਖ ਦੇ) ਮਨ ਵਿਚ ਸਤਿਗੁਰੂ ਦੀ ਮੇਹਰ ਨਾਲ ਪਰਮਾਤਮਾ ਵੱਸਦਾ ਹੈ ਉਸ ਨੂੰ ਕੋਈ ਮੌਤ ਦਾ ਡੰਡਾ ਨਹੀਂ ਲੱਗਦਾ (ਭਾਵ, ਉਸ ਨੂੰ ਮੌਤ ਡਰਾ ਨਹੀਂ ਸਕਦੀ) ਹੇ ਨਾਨਕ ! ਉਹ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ (ਇਹ ਅਵਸਥਾ ਉਸ ਨੂੰ) ਪਰਮਾਤਮਾ ਦੀ ਕਿਰਪਾ ਨਾਲ ਮਿਲ ਜਾਂਦੀ ਹੈ ।੨।

**ਪਉੜੀ ॥ ਇਕਿ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ ॥ ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ ਸਤੀ ॥ ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ ॥ ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ ॥ ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ ॥੩॥ {ਪੰਨਾ ੯੪੮}**

**ਪਦ ਅਰਥ** :—ਇਕਿ—ਕਈ ਜੀਵ ("ਇਕਿ" ਲਫ਼ਜ਼ "ਇਕ" ਤੋਂ 'ਬਹੁ-ਵਚਨ' ਹੈ) । ਲਾਇਅਨੁ—ਲਾਏ ਹਨ ਉਸ ਨੇ (ਨੋਟ :—ਪਉੜੀ ਨੰ: ੨ ਵਿਚ ਲਫ਼ਜ਼ "ਉਪਾਈਅਨੁ" ਹੈ, ਦੋਹਾਂ ਦੀ ਬਨਾਵਟ ਵਿਚ ਵਿਆਕਰਣਕ ਭੇਦ ਸਮਝਣ ਲਈ ਵੇਖੋ 'ਗੁਰਬਾਣੀ ਵਿਆਕਰਣ') । ਬਖਸਿਓਨੁ—ਬਖ਼ਸ਼ਿਆ ਉਸ ਨੇ । ਅਸਥਿਰੁ ਨਾਉ—ਸਦਾ ਰਹਿਣ ਵਾਲਾ ਨਾਮ । ਸਤੀ—ਸਦਾ ਕਾਇਮ ਰਹਿਣ ਵਾਲਾ । ਬੈਸੰਤਰੋ—ਅੱਗ । ਕਰਹਿ—ਕਰਦੇ ਹਨ । ਅਗਲਾ—ਬਹੁਤਾ । ਮੰਨਿਐ—ਜੇ ਮੰਨ ਲਈਏ ।

**ਅਰਥ** :—(ਇਸ "ਵੇਕੀ ਸ੍ਰਿਸਟਿ" ਵਿਚ, ਪ੍ਰਭੂ ਨੇ) ਕਈ ਜੀਵਾਂ ਨੂੰ ਸਤਿਗੁਰੂ ਦੀ ਮੱਤ ਦੇ ਕੇ ਆਪਣੀ ਸਿਫ਼ਤਿ-ਸਾਲਾਹ ਵਿਚ ਲਾਇਆ ਹੋਇਆ ਹੈ, ਕਈ ਜੀਵਾਂ ਨੂੰ ਸਦਾ ਕਾਇਮ ਰਹਿਣ ਵਾਲੇ ਹਰੀ ਨੇ ਆਪਣਾ ਸਦਾ-ਥਿਰ ਰਹਿਣ ਵਾਲਾ 'ਨਾਮ' ਬਖ਼ਸ਼ਿਆ ਹੋਇਆ ਹੈ ।

ਹਵਾ, ਪਾਣੀ, ਅੱਗ (ਆਦਿਕ ਤੱਤ ਭੀ) ਉਸ ਦੇ ਹੁਕਮ ਵਿਚ ਤੁਰ ਕੇ ਉਸ ਦੀ ਭਗਤੀ ਕਰ ਰਹੇ ਹਨ, ਇਹਨਾਂ (ਤੱਤਾਂ) ਨੂੰ ਉਸ ਮਾਲਕ ਦਾ ਬੜਾ ਡਰ ਰਹਿੰਦਾ ਹੈ, (ਸੋ, ਜਗਤ ਦੀ ਕਿਆ ਅਸਚਰਜ) ਮੁਕੰਮਲ ਬਣਤਰ ਬਣੀ ਹੋਈ ਹੈ, ਹਰ ਥਾਂ ਪ੍ਰਭੂ ਦਾ ਹੀ ਹੁਕਮ ਚੱਲ ਰਿਹਾ ਹੈ । (ਪ੍ਰਭੂ ਦੇ ਹੁਕਮ ਨੂੰ) ਮੰਨਿਆਂ (ਭਾਵ, ਹੁਕਮ ਵਿਚ ਤੁਰਿਆਂ ਹੀ) ਸੁਖ ਪਾਈਦਾ ਹੈ ।੩।

**ਸਲੋਕੁ ॥ ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥ ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥ {ਪੰਨਾ ੯੪੮}**

**ਪਦ ਅਰਥ** :—ਕਸਉਟੀ—ਕਸ-ਵੱਟੀ, ਉਹ ਨਿੱਕਾ ਜਿਹਾ ਵੱਟਾ ਜਿਸ ਉਤੇ ਸੋਨੇ ਨੂੰ ਕੱਸ ਲਾਈਦੀ ਹੈ, ਪਰਖ । ਮਰਜੀਵਾ—ਜੋ ਮਨੁੱਖ ਦੁਨੀਆ ਦੇ ਚਸਕਿਆਂ ਵਲੋਂ ਮਰ ਕੇ ਰੱਬ ਵਾਲੇ ਪਾਸੇ ਜੀਊ ਪਿਆ ਹੈ ।

**ਅਰਥ** :—ਹੇ ਕਬੀਰ ! ਪਰਮਾਤਮਾ ਦੀ ਕਸਵੱਟੀ (ਐਸਾ ਨਿਖੇੜਾ ਕਰਨ ਵਾਲੀ ਹੈ ਕਿ ਇਸ) ਉੱਤੇ ਝੂਠਾ ਮਨੁੱਖ ਪੂਰਾ ਨਹੀਂ ਉਤਰ ਸਕਦਾ; ਪਰਮਾਤਮਾ ਦੀ ਪਰਖ ਵਿਚ ਉਹੀ ਪੂਰਾ ਉਤਰਦਾ ਹੈ ਜੋ ਦੁਨੀਆ ਵਲੋਂ ਮਰ ਕੇ ਰੱਬ ਵਲ ਜੀਊ ਪਿਆ ਹੈ ।੧।

**ਮਃ ੩ ॥ ਕਿਉ ਕਰਿ ਇਹੁ ਮਨੁ ਮਾਰੀਐ, ਕਿਉ ਕਰਿ ਮਿਰਤਕੁ ਹੋਇ ॥ ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ ॥ ਗੁਰ ਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ ॥ ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ ॥੨॥ {ਪੰਨਾ ੯੪੮}**

**ਪਦ ਅਰਥ** :—ਮਿਰਤਕੁ—ਮੁਰਦਾ, ਦੁਨੀਆ ਦੇ ਚਸਕਿਆਂ ਵਲੋਂ ਹਟਿਆ ਹੋਇਆ । ਨ ਮਾਨਈ—ਨਹੀਂ ਮੰਨਦਾ । ਜੀਵਨ ਮੁਕਤੁ—ਜਗਤ ਵਿਚ ਜਿਊਂਦਾ ਹੋਇਆ ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਬਿਘਨੁ—ਰੁਕਾਵਟ ।

**ਅਰਥ** :—ਕਿਵੇਂ ਇਸ ਮਨ ਨੂੰ ਮਾਰੀਏ ? ਕਿਵੇਂ ਇਹ ਮਨ ਦੁਨੀਆ ਦੇ ਚਸਕਿਆਂ ਵਲੋਂ ਹਟੇ ? ਕੋਈ ਭੀ ਮਨੁੱਖ ਆਖਿਆਂ (ਭਾਵ, ਸਮਝਾਇਆਂ) ਨਾਹ ਗੁਰੂ ਦੇ ਸ਼ਬਦ ਨੂੰ ਮੰਨਦਾ ਹੈ ਤੇ ਨਾਹ ਹਉਮੈ ਛੱਡਦਾ ਹੈ ।

ਸਤਿਗੁਰੂ ਦੀ ਮੇਹਰ ਨਾਲ ਹਉਮੈ ਦੂਰ ਹੁੰਦੀ ਹੈ । (ਜਿਸ ਦੀ ਹਉਮੈ ਨਾਸ ਹੁੰਦੀ ਹੈ) ਉਹ ਮਨੁੱਖ ਜਗਤ ਵਿਚ ਰਹਿੰਦਾ ਹੋਇਆ ਜਗਤ ਦੇ ਚਸਕਿਆਂ ਵਲੋਂ ਹਟਿਆ ਰਹਿੰਦਾ ਹੈ । ਹੇ ਨਾਨਕ ! ਜਿਸ ਮਨੁੱਖ ਤੇ ਪ੍ਰਭੂ ਮੇਹਰ ਕਰਦਾ ਹੈ ਉਸ ਨੂੰ (ਜੀਵਨ ਮੁਕਤਿ ਦਾ ਦਰਜਾ) ਪ੍ਰਾਪਤ ਹੋ ਜਾਂਦਾ ਹੈ ਤੇ (ਉਸ ਦੇ ਜ਼ਿੰਦਗੀ ਦੇ ਸਫ਼ਰ ਵਿਚ ਮਾਇਕ ਰਸਾਂ ਦੀ) ਕੋਈ ਰੁਕਾਵਟ ਨਹੀਂ ਆਉਂਦੀ ।੨।

**ਮਃ ੩ ॥ ਜੀਵਤ ਮਰਣਾ ਸਭੁ ਕੋ ਕਹੈ, ਜੀਵਨ ਮੁਕਤਿ ਕਿਉ ਹੋਇ ॥ ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥ ਅਨਦਿਨੁ ਗੁਣ ਗਾਵੈ ਸੁਖ ਸਹਜੇ, ਬਿਖੁ ਭਵਜਲੁ ਨਾਮਿ ਤਰੇਇ ॥ ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੩॥ {ਪੰਨਾ ੯੪੮}**

**ਪਦ ਅਰਥ** :—ਸਭੁ ਕੋ—ਹਰ ਕੋਈ, ਹਰੇਕ ਮਨੁੱਖ । ਸੰਜਮੁ—ਪਰਹੇਜ਼ । ਦਾਰੂ—ਦਵਾਈ । ਨਾਮਿ—ਨਾਮ ਦੀ ਰਾਹੀਂ ।

**ਅਰਥ** :—(ਜਗਤ ਵਿਚ) ਜਿਊਂਦਿਆਂ (ਜਗਤ ਵਲੋਂ) ਮਰਨ ਦੀਆਂ ਗੱਲਾਂ ਹਰ ਕੋਈ ਕਰਦਾ ਹੈ, ਪਰ ਇਹ 'ਜੀਵਨ-ਮੁਕਤੀ' (ਦੀ ਅਵਸਥਾ) ਪ੍ਰਾਪਤ ਕਿਵੇਂ ਹੋਵੇ ?

ਜੇ ਮਨੁੱਖ (ਦੁਨੀਆ ਦੇ ਚਸਕਿਆਂ ਦੀ ਵਿਹੁ ਨੂੰ ਦੂਰ ਕਰਨ ਲਈ) ਪਰਮਾਤਮਾ ਦਾ ਪਿਆਰ (-ਰੂਪ) ਦਵਾਈ ਵਰਤੇ ਤੇ ਪ੍ਰਭੂ ਦੇ ਡਰ ਦਾ ਪਰਹੇਜ਼ ਬਣਾਏ (ਭਾਵ, ਜਿਉਂ ਜਿਉਂ ਮਨੁੱਖ ਇਹ ਡਰ ਦਿਲ ਵਿਚ ਰੱਖੇਗਾ ਕਿ ਪ੍ਰਭੂ ਤਾਂ ਹਰ ਵੇਲੇ ਅੰਗ-ਸੰਗ ਹੈ ਉਸ ਤੋਂ ਕੋਈ ਲੁਕਾ ਨਹੀਂ ਹੋ ਸਕਦਾ) ਤੇ ਹਰ ਰੋਜ਼ ਨਿੱਤ ਆਨੰਦ ਨਾਲ ਅਡੋਲਤਾ ਵਿਚ ਟਿਕ ਕੇ ਪ੍ਰਭੂ ਦੇ ਗੁਣ ਗਾਏ ਤਾਂ ਪ੍ਰਭੂ ਦੇ ਨਾਮ ਦੀ ਰਾਹੀਂ ਉਹ ਇਸ ਵਿਹੁ-ਰੂਪ ਸੰਸਾਰ-ਸਮੁੰਦਰ ਨੂੰ ਤਰ ਜਾਂਦਾ ਹੈ ।

ਹੇ ਨਾਨਕ ! ਜਿਸ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ ਉਸ ਨੂੰ ਇਹ (ਜੀਵਨ-ਮੁਕਤੀ ਦੀ ਅਵਸਥਾ) ਸਤਿਗੁਰੂ ਦੀ ਰਾਹੀਂ ਮਿਲਦੀ ਹੈ ।੩।

**ਪਉੜੀ ॥ ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ ॥ ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ ॥ ਪੰਡਿਤ ਪੜਦੇ ਜੋਤਕੀ ਨਾ ਬੂਝਹਿ ਬੀਚਾਰਾ ॥ ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ ॥ ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸਬਦਿ ਸਮਾਈ ॥੪॥ {ਪੰਨਾ ੯੪੮}**

**ਪਦ ਅਰਥ** :—ਦੂਜਾ ਭਾਉ—(ਪਰਮਾਤਮਾ ਤੋਂ ਬਿਨਾ) ਹੋਰ ਪਿਆਰ । ਰਚਾਇਓਨੁ—ਰਚਾਇਆ ਉਸ ਨੇ । ਉਪਾਇਅਨੁ—ਉਪਾਏ ਉਸ ਨੇ (ਦੂਜੀ ਪਉੜੀ ਵਿਚ ਵੇਖੋ ਲਫ਼ਜ਼ "ਉਪਾਈਅਨੁ" ਇਹ ਫ਼ਰਕ ਸਮਝਣ ਲਈ ਪੜ੍ਹੋ 'ਗੁਰਬਾਣੀ ਵਿਆਕਰਣ') । ਜੋਤਕੀ—ਜੋਤਸ਼ੀ । ਬਖਸਿ ਲੈਹਿ—ਤੂੰ ਬਖ਼ਸ਼ ਲੈਂਦਾ ਹੈ । ਸਚਿ—ਸੱਚ ਵਿਚ ।

**ਅਰਥ** :—(ਜੀਵਾਂ ਦਾ) ਮਾਇਆ ਨਾਲ ਪਿਆਰ ਤੇ ਮਾਇਆ ਦੇ ਤਿੰਨਾਂ ਗੁਣਾਂ ਦਾ ਵਰਤਾਰਾ (ਭਾਵ, ਪ੍ਰਭਾਵ) ਭੀ ਉਸ ਸਿਰਜਣਹਾਰ ਨੇ (ਆਪ ਹੀ) ਪੈਦਾ ਕੀਤਾ ਹੈ; (ਤਿੰਨਾਂ ਗੁਣਾਂ ਤੋਂ ਤਿੰਨੇ ਦੇਵਤੇ) ਬ੍ਰਹਮਾ ਵਿਸ਼ਨੂ ਤੇ ਸ਼ਿਵ ਉਸ ਨੇ (ਆਪ ਹੀ) ਉਪਾਏ ਹਨ, (ਇਹ ਤ੍ਰੈਵੇ) ਉਸ ਦੇ ਹੁਕਮ ਵਿਚ ਹੀ ਕਾਰ ਕਰ ਰਹੇ ਹਨ । ਜੋਤਸ਼ੀ (ਆਦਿਕ) ਵਿਦਵਾਨ ਲੋਕ (ਵਿਚਾਰ ਵਾਲੀਆਂ ਪੁਸਤਕਾਂ) ਪੜ੍ਹਦੇ ਹਨ ਪਰ (ਪ੍ਰਭੂ ਦੇ ਇਸ ਕੌਤਕ ਦੀ) ਵੀਚਾਰ ਨੂੰ ਸਮਝਦੇ ਨਹੀਂ ਹਨ ।

(ਹੇ ਪ੍ਰਭੂ !) (ਇਹ ਜਗਤ-ਰਚਨਾ) ਸਾਰਾ ਹੀ ਤੇਰਾ (ਇਕ) ਖੇਲ ਹੈ, ਤੂੰ (ਇਸ ਖੇਲ ਨੂੰ) ਬਣਾਣ ਵਾਲਾ ਹੈਂ ਤੇ ਸਦਾ ਕਾਇਮ ਰਹਿਣ ਵਾਲਾ ਹੈਂ । ਜੋ ਤੈਨੂੰ ਭਾਉਂਦਾ ਹੈ ਉਸ ਉਤੇ ਬਖ਼ਸ਼ਸ਼ ਕਰਦਾ ਹੈਂ ਤੇ ਉਹ ਗੁਰੂ ਦੇ ਸ਼ਬਦ ਦੀ ਰਾਹੀਂ ਤੇਰੇ ਸੱਚੇ ਸਰੂਪ ਵਿਚ ਟਿਕਿਆ ਰਹਿੰਦਾ ਹੈ ।੪।

**ਸਲੋਕੁ ਮਃ ੩ ॥ ਮਨ ਕਾ ਝੂਠਾ ਝੂਠੁ ਕਮਾਵੈ ॥ ਮਾਇਆ ਨੋ ਫਿਰੈ ਤਪਾ ਸਦਾਵੈ ॥ ਭਰਮੇ ਭੂਲਾ ਸਭਿ ਤੀਰਥ ਗਹੈ ॥ ਓਹੁ ਤਪਾ ਕੈਸੇ ਪਰਮ ਗਤਿ ਲਹੈ ॥ ਗੁਰ ਪਰਸਾਦੀ ਕੋ ਸਚੁ ਕਮਾਵੈ ॥ ਨਾਨਕ ਸੋ ਤਪਾ ਮੋਖੰਤਰੁ ਪਾਵੈ ॥੧॥ {ਪੰਨਾ ੯੪੮}**

**ਪਦ ਅਰਥ** :—ਮਾਇਆ ਨੋ—ਮਾਇਆ ਦੀ ਖ਼ਾਤਰ । ਗਹੈ—ਫੜਦਾ ਹੈ, ਗਾਂਹਦਾ ਹੈ । ਪਰਮ—ਸਭ ਤੋਂ ਉੱਚੀ । ਗਤਿ—ਆਤਮਕ ਅਵਸਥਾ । ਮੋਖੰਤਰੁ—ਮੋਖ+ਅੰਤਰੁ, ਅੰਦਰਲੀ ਮੁਕਤੀ ।

**ਅਰਥ** :—(ਜੋ ਮਨੁੱਖ ਉਂਞ ਤਾਂ) ਮਾਇਆ ਦੀ ਖ਼ਾਤਰ ਫਿਰਦਾ ਹੈ (ਪਰ ਆਪਣੇ ਆਪ ਨੂੰ) ਤਪਾ ਅਖਵਾਂਦਾ ਹੈ, ਮਨ ਦਾ ਝੂਠਾ ਹੈ (ਭਾਵ, ਮਨ ਵਿਚ ਝੂਠ ਹੈ, ਤਪ ਦੇ ਉਲਟ ਭਾਵ ਹਨ) ਤੇ ਝੂਠ ਕਮਾਂਦਾ ਹੈ (ਭਾਵ, ਬਾਹਰੋਂ ਤਪਾ ਹੈ ਪਰ ਕਮਾਈ ਤਪੇ ਵਾਲੀ ਨਹੀਂ), (ਆਪਣੇ ਆਪ ਨੂੰ ਤਪਾ ਸਮਝਣ ਦੇ) ਭੁਲੇਖੇ ਵਿਚ ਭੁੱਲਾ ਹੋਇਆ ਸਾਰੇ ਤੀਰਥ ਗਾਂਹਦਾ ਹੈ, ਅਜੇਹਾ ਤਪਾ ਉੱਚੀ ਆਤਮਕ ਅਵਸਥਾ ਕਿਵੇਂ ਪ੍ਰਾਪਤ ਕਰੇ ?

ਹੇ ਨਾਨਕ ! ਜੋ ਤਪਾ ਗੁਰੂ ਦੀ ਕਿਰਪਾ ਨਾਲ ਸੱਚ ਕਮਾਂਦਾ ਹੈ (ਭਾਵ, ਪ੍ਰਭੂ ਦੀ ਹੋਂਦ ਨੂੰ ਆਪਣੀ ਜ਼ਿੰਦਗੀ ਦਾ ਹਿੱਸਾ ਬਣਾਂਦਾ ਹੈ) ਉਹ ਅੰਦਰਲੀ ਮੁਕਤੀ ਪ੍ਰਾਪਤ ਕਰਦਾ ਹੈ ।੧।

**ਮਃ ੩ ॥ ਸੋ ਤਪਾ ਜਿ ਇਹੁ ਤਪੁ ਘਾਲੇ ॥ ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥ ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ ॥ ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ ॥੨॥ {ਪੰਨਾ ੯੪੮}**

**ਅਰਥ** :—ਜੋ ਮਨੁੱਖ ਸਤਿਗੁਰੂ ਨੂੰ ਮਿਲਦਾ ਹੈ (ਗੁਰੂ ਦੀ ਸਰਣ ਪੈਂਦਾ ਹੈ) ਤੇ ਗੁਰੂ ਦਾ ਸ਼ਬਦ (ਹਿਰਦੇ ਵਿਚ) ਸਾਂਭ ਕੇ ਰੱਖਦਾ ਹੈ, ਜੋ ਮਨੁੱਖ ਇਹ ਤਪ ਕਮਾਂਦਾ ਹੈ ਉਹ (ਅਸਲ) ਤਪਾ ਹੈ ।

ਸਤਿਗੁਰ ਦੀ (ਦੱਸੀ ਹੋਈ) ਕਾਰ ਕਰਨੀ—ਇਹ ਤਪ (ਪ੍ਰਭੂ ਦੀਆਂ ਨਜ਼ਰਾਂ ਵਿਚ) ਕਬੂਲ ਹੈ; ਹੇ ਨਾਨਕ ! ਇਹ ਤਪ ਕਰਨ ਵਾਲਾ ਤਪਾ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪਾਂਦਾ ਹੈ ।੨।

**ਪਉੜੀ ॥ ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ ॥ ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਣਿ ॥ ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ ॥ ਸਭੁ ਕਿਛੁ ਆਪੇ ਆਪਿ ਹੈ ਗੁਰਮੁਖਿ ਸਦਾ ਹਰਿ ਭਣਿ ॥ ਸਬਦੇ ਹੀ ਸੋਝੀ ਪਈ ਸਚੈ ਆਪਿ ਬੁਝਾਈ ॥੫॥ {ਪੰਨਾ ੯੪੯}**

**ਪਦ ਅਰਥ** :—ਵਰਤਣਿ—ਵਰਤੋਂ ਵਿਹਾਰ ਲਈ । ਘਟਿ—ਹਿਰਦੇ ਵਿਚ । ਬਿਨਾਸਣਿ—ਨਾਸ ਕਰਨ ਲਈ । ਸਭ—ਸਾਰੀ ਸ੍ਰਿਸ਼ਟੀ । ਵਣਿ—ਵਣ ਵਿਚ । ਤ੍ਰਿਣਿ—ਤ੍ਰਿਣ ਵਿਚ । ਸਚੈ—ਸੱਚੇ ਨੇ ।

**ਅਰਥ** :—(ਇਸ 'ਵੇਕੀ ਸ੍ਰਿਸਟਿ' ਵਿਚ) ਸੰਸਾਰ ਦੀ ਵਰਤੋਂ ਵਿਹਾਰ ਵਾਸਤੇ ਉਸ (ਪ੍ਰਭੂ) ਨੇ ਰਾਤ ਤੇ ਦਿਨ ਪੈਦਾ ਕੀਤੇ ਹਨ; (ਜੀਵਾਂ ਦੇ ਦਿਲ ਵਿਚੋਂ) ਹਨੇਰਾ (ਜੋ ਉਸ ਨੇ ਆਪ ਹੀ ਬਣਾਇਆ ਹੈ) ਦੂਰ ਕਰਨ ਲਈ ਸਤਿਗੁਰੂ ਦੀ ਮੱਤ ਦੀ ਰਾਹੀਂ (ਮਨੁੱਖ ਦੇ) ਹਿਰਦੇ ਵਿਚ ਚਾਨਣ (ਭੀ ਉਹ ਆਪ ਹੀ ਪੈਦਾ ਕਰਨ ਵਾਲਾ ਹੈ) ।

ਸਾਰੀ ਸ੍ਰਿਸ਼ਟੀ ਉਸ ਨੇ ਆਪਣੇ ਹੁਕਮ ਵਿਚ ਹੀ ਰਚੀ ਹੈ ਤੇ ਉਹ ਹਰੇਕ ਵਣ ਵਿਚ ਤੀਲੇ ਤੀਲੇ ਵਿਚ ਆਪ ਮੌਜੂਦ ਹੈ, (ਜੋ ਕੁਝ ਬਣਿਆ ਪਿਆ ਹੈ ਉਹ) ਸਭ ਕੁਝ ਪ੍ਰਭੂ ਆਪ ਹੀ ਆਪ ਹੈ, ਗੁਰੂ ਦੇ ਹੁਕਮ ਵਿਚ ਤੁਰ ਕੇ ਸਦਾ ਉਸ ਪ੍ਰਭੂ ਨੂੰ ਸਿਮਰਿਆ ਜਾ ਸਕਦਾ ਹੈ ।

ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਜੀਵ ਨੂੰ) ਸੂਝ ਪੈਂਦੀ ਹੈ, ਪ੍ਰਭੂ ਆਪ ਸੂਝ ਦੇਂਦਾ ਹੈ ।੫।

**ਸਲੋਕ ਮਃ ੩ ॥ ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥ ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ ॥ ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ ॥ ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੧॥ {ਪੰਨਾ ੯੪੯}**

**ਪਦ ਅਰਥ** :—ਅਭਿਆਗਤ—(ਸੰ: ਅ ਯਾਗਤ ੳ ਗੁਏਸਟ, ੳ ਵਸਿਟਿਰ, ਪ੍ਰਾਹੁਣਾ, ਪਰਦੇਸੀ) ਓਪਰਾ ਸੁਆਲੀ, ਫ਼ਕੀਰ, ਮੰਗਤਾ, ਲੋੜਵੰਦਾ ਪਰਦੇਸੀ । ਭਰਮੁ—ਭਟਕਣਾ । ਏਹਿ—ਇਹੋ ਜਿਹੇ ਮਨੁੱਖ । ਆਖੀਅਨਿ—ਆਖੇ ਜਾਂਦੇ ਹਨ (ਵੇਖੋ 'ਗੁਰਬਾਣੀ ਵਿਆਕਰਣ') । ਧਰਮੁ—ਪੁੰਨ । ਅਭੈ—ਭਉ ਤੋਂ ਰਹਿਤ । ਭੂਖਾ—ਲੋੜਵੰਦਾ । ਪਾਏ—ਦੇਂਦਾ ਹੈ ।

**ਅਰਥ** :—ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਭਟਕਣਾ ਹੋਵੇ (ਭਾਵ, ਜੋ ਦਰ ਦਰ ਤੇ ਭਟਕ ਕੇ ਰੋਟੀਆਂ ਆਟਾ ਮੰਗਦੇ ਫਿਰਨ) ਉਹਨਾਂ ਨੂੰ 'ਅਭਿਆਗਤ' ਨਹੀਂ ਆਖੀਦਾ; ਹੇ ਨਾਨਕ ! ਅਜੇਹੇ ਬੰਦੇ ਨੂੰ ਦੇਣ ਨਾਲ ਪੁੰਨ ਭੀ ਇਹੋ ਜਿਹਾ ਹੀ ਹੁੰਦਾ ਹੈ (ਭਾਵ, ਕੋਈ ਪੁੰਨ-ਕਰਮ ਨਹੀਂ) ।

ਸਭ ਤੋਂ ਉੱਚਾ ਦਰਜਾ ਹੈ ਨਿਰਭਉ ਤੇ ਮਾਇਆ-ਰਹਿਤ ਪ੍ਰਭੂ ਨੂੰ ਮਿਲਣਾ । ਜੋ ਮਨੁੱਖ ਇਸ 'ਪਰਮ ਪਦ' ਦਾ ਅਭਿਲਾਖੀ ਹੈ, ਹੇ ਨਾਨਕ ! ਉਸ ਦੀ ਲੋੜੀਂਦੀ ਖ਼ੁਰਾਕ ਕੋਈ ਵਿਰਲਾ ਬੰਦਾ ਦੇਂਦਾ ਹੈ ।੧।

**ਮਃ ੩ ॥ ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥ ਉਦਰੈ ਕਾਰਣਿ ਆਪਣੇ ਬਹਲੇ ਭੇਖਿ ਕਰੇਨਿ ॥ ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥ ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥ {ਪੰਨਾ ੯੪੯}**

**ਪਦ ਅਰਥ** :—ਕਰੇਨਿ—ਕਰਦੇ ਹਨ (ਵੇਖੋ 'ਗੁਰਬਾਣੀ ਵਿਆਕਰਣ') । ਉਦਰ—ਪੇਟ । ਬਹਲੇ—ਕਈ । ਗਉਣੁ—ਸੈਰ । ਲਹਨਿ—ਲੈਂਦੇ ਹਨ । ਰਹਣੁ—ਨਿਵਾਸ ।

**ਅਰਥ** :—ਜੋ ਮਨੁੱਖ ਪਰਾਏ ਘਰ ਵਿਚ ਰੋਟੀ ਖਾਂਦੇ ਹਨ ਤੇ ਆਪਣਾ ਪੇਟ ਭਰਨ ਦੀ ਖ਼ਾਤਰ ਕਈ ਭੇਖ ਕਰਦੇ ਹਨ, ਉਹਨਾਂ ਨੂੰ 'ਅਭਿਆਗਤ' (ਸਾਧੂ) ਨਹੀਂ ਆਖੀਦਾ ।

ਹੇ ਨਾਨਕ ! 'ਅਭਿਆਗਤ' ਉਹੀ ਹਨ ਜੋ ਆਤਮਕ ਮੰਡਲ ਦੀ ਸੈਰ ਕਰਦੇ ਹਨ, ਆਪਣੇ ਅਸਲ ਘਰ (ਪ੍ਰਭੂ) ਵਿਚ ਨਿਵਾਸ ਰੱਖਦੇ ਹਨ ਤੇ ਆਪਣੇ ਖਸਮ-ਪ੍ਰਭੂ ਨੂੰ ਲੱਭ ਲੈਂਦੇ ਹਨ ।੨।

**ਪਉੜੀ ॥ ਅੰਬਰੁ ਧਰਤਿ ਵਿਛੋੜਿਅਨੁ, ਵਿਚਿ ਸਚਾ ਅਸਰਾਉ ॥ ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ॥ ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ ॥ ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ ॥ ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ ॥੬॥ {ਪੰਨਾ ੯੪੯}**

**ਪਦ ਅਰਥ** :—ਅੰਬਰੁ—ਆਕਾਸ਼ । ਵਿਛੋੜਿਅਨੁ—ਵਿਛੋੜੇ ਹਨ ਉਸ (ਪ੍ਰਭੂ) ਨੇ । ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਅਸਰਾਉ—ਅਸਰਾਜੁ, ਸ੍ਵਰਾਜੁ, ਆਪਣਾ ਹੁਕਮ । ਸਚਿ—ਸੱਚੇ ਵਿਚ । ਸਭੁ—ਸਭ ਥਾਂ । ਅਲਖੁ—ਜਿਸ ਦਾ ਕੋਈ ਖ਼ਾਸ ਚਿਹਨ ਲੱਛਣ ਨਹੀਂ ।

**ਅਰਥ** :—(ਇਸ "ਵੇਕੀ ਸ੍ਰਿਸਟਿ" ਵਿਚ) ਆਕਾਸ਼ ਤੇ ਧਰਤੀ ਉਸ ਪ੍ਰਭੂ ਨੇ ਆਪ ਹੀ ਵੱਖ ਵੱਖ ਕੀਤੇ ਹਨ, ਤੇ ਇਹਨਾਂ ਦੇ ਅੰਦਰ ਉਹ ਸਦਾ-ਥਿਰ ਪ੍ਰਭੂ ਆਪਣਾ ਹੁਕਮ ਚਲਾ ਰਿਹਾ ਹੈ; (ਇਸ ਸ੍ਰਿਸ਼ਟੀ ਵਿਚ) ਹਰੇਕ ਘਰ ਹਰੇਕ ਦਰ ਸਦਾ-ਥਿਰ ਪ੍ਰਭੂ (ਦਾ ਟਿਕਾਣਾ) ਹੈ ਕਿਉਂਕਿ ਇਸ ਵਿਚ (ਹਰ ਥਾਂ) ਸੱਚਾ 'ਨਾਮ' ਮੌਜੂਦ ਹੈ । ਹਰ ਥਾਂ (ਪ੍ਰਭੂ ਦਾ) ਸਦਾ ਕਾਇਮ ਰਹਿਣ ਵਾਲਾ ਹੁਕਮ ਚੱਲ ਰਿਹਾ ਹੈ, ਗੁਰੂ ਦੇ ਹੁਕਮ ਵਿਚ ਤੁਰ ਕੇ ਉਸ ਸਦਾ-ਥਿਰ ਪ੍ਰਭੂ ਵਿਚ ਲੀਨਤਾ ਹੁੰਦੀ ਹੈ ।

ਪ੍ਰਭੂ ਆਪ ਸਦਾ ਇਕ-ਰਸ ਰਹਿਣ ਵਾਲਾ ਹੈ, (ਜਗਤ-ਰੂਪ ਉਸ ਦਾ) ਤਖ਼ਤ (ਭੀ) (ਉਸੇ ਦਾ ਸਰੂਪ) ਸੱਚਾ ਹੈ, (ਇਸ ਤਖ਼ਤ ਉਤੇ) ਬੈਠ ਕੇ ਉਹ ਅਟੱਲ ਨਿਆਂ ਕਰ ਰਿਹਾ ਹੈ । ਹਰ ਥਾਂ ਨਿਰੋਲ ਉਹੀ ਸੱਚਾ ਪ੍ਰਭੂ ਮੌਜੂਦ ਹੈ, (ਪਰ) ਉਹ ਅਲੱਖ ਪ੍ਰਭੂ ਲਖਿਆ ਤਾਂ ਹੀ ਜਾ ਸਕਦਾ ਹੈ ਜੇ ਸਤਿਗੁਰੂ ਦੇ ਸਨਮੁਖ ਹੋਵੀਏ (ਘਰ ਘਾਟ ਨੂੰ ਤਿਆਗ ਕੇ ਨਹੀਂ) ।੬।

**ਸਲੋਕੁ ਮਃ ੩ ॥ ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ ॥ ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ ॥ ਰੈਣਾਇਰ ਮਹਿ ਸਭੁ ਕਿਛੁ ਹੈ ਕਰਮੀ ਪਲੈ ਪਾਇ ॥ ਨਾਨਕ ਨਉਨਿਧਿ ਪਾਈਐ ਜੇ ਚਲੈ ਤਿਸੈ ਰਜਾਇ ॥੧॥ {ਪੰਨਾ ੯੪੯}**

**ਪਦ ਅਰਥ** :—ਰੈਣਾਇਰ—{ਸਜ਼: ਰਯ+ਨਾਰ । ਰਯ (ਰਯ)—ਨਦੀ ਦਾ ਵਹਣ । ਨਾਰ (ਨਾਰ)—ਜਲ} ਨਦੀਆਂ ਦਾ ਸਾਰਾ ਜਲ, ਸਮੁੰਦਰ । ਕੂੜੀ—ਕੂੜ (ਨਾਸਵੰਤ ਪਦਾਰਥਾਂ) ਵਿਚ ਲੱਗੀ ਹੋਈ । ਕਰਮੀ—ਮਿਹਰ ਨਾਲ । ਨਉਨਿਧਿ—ਨੌ ਖ਼ਜ਼ਾਨੇ (ਪ੍ਰਭੂ ਦਾ ਨਾਮ ਜੋ, ਮਾਨੋ, ਸ੍ਰਿਸ਼ਟੀ ਦੇ ਨੌ ਖ਼ਜ਼ਾਨੇ ਹੈ) ।

**ਅਰਥ** :—(ਇਸ ਸੰਸਾਰ-) ਸਮੁੰਦਰ ਵਿਚ ਬੇਅੰਤ ਪ੍ਰਭੂ ਆਪ ਵੱਸ ਰਿਹਾ ਹੈ, ਪਰ (ਉਸ 'ਅਨੰਤ' ਨੂੰ ਛੱਡ ਕੇ) ਨਾਸਵੰਤ ਪਦਾਰਥਾਂ ਵਿਚ ਲੱਗੀ ਹੋਈ ਜਿੰਦ ਜੰਮਦੀ ਮਰਦੀ ਰਹਿੰਦੀ ਹੈ ।

ਜੋ ਮਨੁੱਖ ਆਪਣੀ ਮਰਜ਼ੀ ਅਨੁਸਾਰ ਤੁਰਦਾ ਹੈ ਉਸ ਨੂੰ ਬਹੁਤ ਦੁੱਖ ਪ੍ਰਾਪਤ ਹੁੰਦਾ ਹੈ (ਕਿਉਂਕਿ ਉਹ "ਅਨੰਤ" ਨੂੰ ਛੱਡ ਕੇ ਨਾਸਵੰਤ ਪਦਾਰਥਾਂ ਪਿੱਛੇ ਦੌੜਦਾ ਹੈ); ਸਭ ਕੁਝ ਇਸ ਸਾਗਰ ਵਿਚ ਮੌਜੂਦ ਹੈ, ਪਰ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ । ਹੇ ਨਾਨਕ ! ਮਨੁੱਖ ਨੂੰ ਸਾਰੇ ਹੀ ਨੌ ਖ਼ਜ਼ਾਨੇ ਮਿਲ ਜਾਂਦੇ ਹਨ ਜੇ ਮਨੁੱਖ (ਇਸ ਸਾਗਰ ਵਿਚ ਵਿਆਪਕ ਪ੍ਰਭੂ ਦੀ) ਰਜ਼ਾ ਵਿਚ ਤੁਰੇ ।੧।

**ਮਃ ੩ ॥ ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ ॥ ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ ॥ ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ ॥ ਇਕਸੁ ਹਰਿ ਕੇ ਨਾਮ ਵਿਣੁ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥ ਜਾ ਆਪੇ ਨਦਰਿ ਕਰੇ ਪ੍ਰਭੁ ਸਚਾ ਤਾ ਹੋਵੈ ਦਾਸਨਿ ਦਾਸੁ ॥ ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ ਕਬਹਿ ਨ ਛੋਡੈ ਪਾਸੁ ॥ ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ ॥ ਜਨ ਨਾਨਕ ਕਰੇ ਕਰਾਇਆ ਸਭੁ ਕੋ, ਜਿਉ ਭਾਵੈ ਤਿਵ ਹਰਿ ਗੁਣਤਾਸੁ ॥੨॥ {ਪੰਨਾ ੯੪੯}**

**ਪਦ ਅਰਥ** :—ਸਹਜੇ—ਸਹਜ ਅਵਸਥਾ ਵਿਚ, ਅਡੋਲਤਾ ਵਿਚ, ਸਿਦਕ ਸਰਧਾ ਨਾਲ । ਜਨਮਿ—ਜਨਮ ਕੇ, ਜੰਮ ਕੇ । ਰਸਨਾ—ਜੀਭ (ਨਾਲ) । ਪਰਗਾਸੁ—ਖਿੜਾਉ । ਮੋਹਿ—ਮੋਹ ਵਿਚ । ਧ੍ਰਿਗੁ—ਫਿਟਕਾਰ-ਜੋਗ । ਵਾਸੁ—ਵਸੇਬਾ, ਵਾਸਾ । ਦਾਸਨਿ ਦਾਸੁ—ਦਾਸਾਂ ਦਾ ਦਾਸ । ਅਨਦਿਨੁ—ਹਰ ਰੋਜ਼, ਨਿੱਤ । ਪਾਸੁ—ਪਾਸਾ, ਸਾਥ । ਅਲਿਪਤੋ—ਨਿਰਲੇਪ, ਨਿਰਾਲਾ । ਗਿਰਹੁ—ਗ੍ਰਿਹਸਤ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ ।

**ਅਰਥ** :—ਜੋ ਮਨੁੱਖ ਸਿਦਕ ਸਰਧਾ ਨਾਲ ਸਤਿਗੁਰੁ ਦੇ ਹੁਕਮ ਵਿਚ ਨਹੀਂ ਤੁਰਿਆ, ਉਹ ਹਉਮੈ ਵਿਚ (ਰਹਿ ਕੇ) (ਜਗਤ ਵਿਚ) ਜਨਮ ਲੈ ਕੇ (ਜੀਵਨ) ਅਜਾਂਈ ਗਵਾ ਗਿਆ; ਜਿਸ ਨੇ ਜੀਭ ਨਾਲ ਪ੍ਰਭੂ ਦੇ ਨਾਮ ਦਾ ਆਨੰਦ ਨਹੀਂ ਲਿਆ ਉਸ ਦਾ ਹਿਰਦਾ-ਰੂਪ ਕਉਲ ਫੁੱਲ ਨਹੀਂ ਖਿੜਿਆ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਵਿਕਾਰਾਂ ਦੀ) ਵਿਹੁ ਖਾਂਦਾ ਰਿਹਾ, (ਅਸਲ ਜੀਵਨ ਵੱਲੋਂ) ਮੋਇਆ ਹੀ ਰਿਹਾ ਤੇ ਮਾਇਆ ਦੇ ਮੋਹ ਵਿਚ ਉਸ ਦੀ ਜ਼ਿੰਦਗੀ ਤਬਾਹ ਹੋ ਗਈ । ਇਕ ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ (ਜਗਤ ਵਿਚ) ਜੀਊਣਾ ਵੱਸਣਾ ਫਿਟਕਾਰ-ਜੋਗ ਹੈ ।

ਜਦੋਂ ਸੱਚਾ ਪ੍ਰਭੂ ਆਪ ਹੀ ਮੇਹਰ ਦੀ ਨਜ਼ਰ ਕਰਦਾ ਹੈ ਤਾਂ ਮਨੁੱਖ (ਪ੍ਰਭੂ ਦੇ) ਸੇਵਕਾਂ ਦਾ ਸੇਵਕ ਬਣ ਜਾਂਦਾ ਹੈ, ਨਿੱਤ ਸਤਿਗੁਰੂ ਦੇ ਹੁਕਮ ਵਿਚ ਤੁਰਦਾ ਹੈ, ਕਦੇ ਗੁਰੂ ਦਾ ਪੱਲਾ ਨਹੀਂ ਛੱਡਦਾ, (ਫਿਰ) ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਭੀ ਇਉਂ ਉਪਰਾਮ ਜਿਹਾ ਰਹਿੰਦਾ ਹੈ ਜਿਵੇਂ ਪਾਣੀ ਵਿਚ (ਉੱਗਾ ਹੋਇਆ) ਕਉਲ-ਫੁੱਲ (ਪਾਣੀ ਦੇ ਅਸਰ ਤੋਂ) ਬਚਿਆ ਰਹਿੰਦਾ ਹੈ ।

ਹੇ ਦਾਸ ਨਾਨਕ ! ਜਿਵੇਂ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨੂੰ ਭਾਉਂਦਾ ਹੈ ਤਿਵੇਂ ਹਰੇਕ ਜੀਵ ਉਸ ਦਾ ਕਰਾਇਆ ਕਰਦਾ ਹੈ ।੨।

**ਪਉੜੀ ॥ ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ ॥ ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥ ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ ॥ ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ ॥ ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ ॥੭॥ {ਪੰਨਾ ੯੪੯}**

**ਪਦ ਅਰਥ** :—ਛਤੀਹ ਜੁਗ—(ਭਾਵ) ਕਈ ਜੁਗ, ਬੇਅੰਤ ਸਮਾ । ਗੁਬਾਰੁ—ਹਨੇਰਾ (ਭਾਵ, ਉਸ ਸਮੇ ਦੀ ਹਾਲਤ ਦਾ ਕੋਈ ਬਿਆਨ ਨਹੀਂ ਕੀਤਾ ਜਾ ਸਕਦਾ) । ਸਾ—ਸੀ । ਗਣਤ—ਵਿਚਾਰ, ਸ੍ਰਿਸ਼ਟੀ ਰਚਣ ਦਾ ਖ਼ਿਆਲ । (ਨੋਟ :—("ਸਾਜੀਅਨੁ" ਤੇ "ਸਾਜਿਅਨੁ" ਵਿਚ ਫ਼ਰਕ ਸਮਝਣ ਲਈ ਵੇਖੋ 'ਗੁਰਬਾਣੀ ਵਿਆਕਰਣ') । ਗਣਤ—ਲੇਖਾ, ਵਿਚਾਰ, ਨਿਰਨਾ । ਪਤੀਨੀ—ਪਤੀਜੇ । ਸਭੁ—ਹਰ ਥਾਂ, ਹਰੇਕ ਕਾਰਜ ਵਿਚ ।

**ਅਰਥ** :—(ਪਹਿਲਾਂ ਜਦੋਂ ਪ੍ਰਭੂ ਨਿਰਗੁਣ ਰੂਪ ਵਿਚ ਸੀ ਤਦੋਂ) ਬੇਅੰਤ ਸਮਾ ਹਨੇਰਾ ਸੀ (ਭਾਵ, ਤਦੋਂ ਕੀਹ ਸਰੂਪ ਸੀ—ਇਹ ਗੱਲ ਦੱਸੀ ਨਹੀਂ ਜਾ ਸਕਦੀ), (ਫਿਰ ਸਰਗੁਣ ਰੂਪ ਰਚ ਕੇ) ਉਸ ਨੇ ਆਪ ਹੀ (ਜਗਤ-ਰਚਨਾ ਦੀ) ਵਿਚਾਰ ਕੀਤੀ; ਉਸ (ਪ੍ਰਭੂ) ਨੇ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਤੇ ਆਪ ਹੀ (ਜੀਵਾਂ ਨੂੰ) ਅਕਲ ਦਿੱਤੀ; (ਇਸ ਤਰ੍ਹਾਂ ਮਨੁੱਖ ਬੁੱਧਵਾਨਾਂ ਦੀ ਰਾਹੀਂ ਉਸ ਨੇ ਆਪ ਹੀ ਸਿਮ੍ਰਿਤੀਆਂ ਤੇ ਸ਼ਾਸਤ੍ਰ (ਆਦਿਕ ਧਰਮ-ਪੁਸਤਕ) ਬਣਾਏ, (ਉਹਨਾਂ ਵਿਚ) ਪਾਪ ਤੇ ਪੁੰਨ ਦਾ ਨਿਖੇੜਾ ਕੀਤਾ (ਭਾਵ, ਦੱਸਿਆ ਕਿ 'ਪਾਪ' ਕੀਹ ਹੈ ਤੇ 'ਪੁੰਨ' ਕੀਹ ਹੈ) ।

ਜਿਸ ਮਨੁੱਖ ਨੂੰ (ਇਹ ਸਾਰਾ ਰਾਜ਼) ਸਮਝਾਂਦਾ ਹੈ ਉਹੀ ਸਮਝਦਾ ਹੈ, ਉਸ ਮਨੁੱਖ ਦਾ ਮਨ ਗੁਰੂ ਦੇ ਸੱਚੇ ਸ਼ਬਦ ਵਿਚ ਸਰਧਾ ਧਾਰ ਲੈਂਦਾ ਹੈ । ਹਰੇਕ ਕਾਰਜ ਵਿਚ ਪ੍ਰਭੂ ਆਪ ਹੀ ਆਪ ਮੌਜੂਦ ਹੈ, ਆਪ ਹੀ ਮੇਹਰ ਕਰ ਕੇ (ਜੀਵ ਨੂੰ ਆਪਣੇ ਵਿਚ) ਮਿਲਾਂਦਾ ਹੈ ।੭।

**ਸਲੋਕ ਮਃ ੩ ॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ**

**ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥੧॥ {ਪੰਨਾ ੯੪੯-੯੫੦}**

**ਪਦ ਅਰਥ** :—ਰਤੁ—ਲਹੂ । ਰਤੁ ਬਿਨੁ—ਲਹੂ ਤੋਂ ਬਿਨਾ (ਨੋਟ :—'ਸੰਬੰਧਕ' ਦੇ ਨਾਲ ਭੀ ਲਫ਼ਜ਼ 'ਰਤੁ' ਦਾ ( ੁ ) ਕਿਉਂ ਟਿਕਿਆ ਰਿਹਾ ਹੈ, ਇਹ ਸਮਝਣ ਲਈ ਵੇਖੋ 'ਗੁਰਬਾਣੀ ਵਿਆਕਰਣ') । ਤੰਨੁ—ਸਰੀਰ । ਆਪਨੈ ਸਹਿ—ਆਪਣੇ ਖਸਮ ਵਿਚ । ਤਨਿ—ਸਰੀਰ ਵਿਚ । ਭੈ ਪਇਐ—ਜੇ ਭਉ ਵਿਚ ਰਹੀਏ । ਖੀਨੁ—ਲਿੱਸਾ (ਭਾਵ) ਨਰਮ-ਦਿਲ ਹੋ ਜਾਂਦਾ ਹੈ ਤੇ ਪਰਾਇਆ ਹੱਕ ਨਹੀਂ ਛੇੜਦਾ । ਬੈਸੰਤਰਿ—ਅੱਗ ਵਿਚ । ਰੰਗੁ—ਪਿਆਰ ।

ਨੋਟ :—ਇਹ ਸ਼ਲੋਕ ਗੁਰੂ ਅਮਰਦਾਸ ਜੀ ਨੇ ਫਰੀਦ ਜੀ ਦੇ ਇਕ ਸ਼ਲੋਕ ਦੀ ਵਿਆਖਿਆ ਵਾਸਤੇ ਉਚਾਰਿਆ ਸੀ; ਵੇਖੋ ਫਰੀਦ ਜੀ ਦੇ ਸ਼ਲੋਕ ਨੰ: ੫੧, ੫੨ ।

**ਅਰਥ** :—ਇਹ ਸਾਰਾ ਸਰੀਰ ਲਹੂ ਹੈ (ਭਾਵ, ਸਾਰੇ ਸਰੀਰ ਵਿਚ ਲਹੂ ਮੌਜੂਦ ਹੈ), ਲਹੂ ਤੋਂ ਬਿਨਾ ਸਰੀਰ ਰਹਿ ਨਹੀਂ ਸਕਦਾ (ਫਿਰ, ਸਰੀਰ ਨੂੰ ਚੀਰਿਆਂ, ਭਾਵ, ਸਰੀਰ ਦੀ ਪੜਤਾਲ ਕੀਤਿਆਂ, ਕੇਹੜਾ ਲਹੂ ਨਹੀਂ ਨਿਕਲਦਾ ?) ਜੋ ਬੰਦੇ ਆਪਣੇ ਖਸਮ (-ਪ੍ਰਭੂ ਦੇ ਪਿਆਰ) ਵਿਚ ਰੰਗੇ ਹੋਏ ਹਨ ਉਹਨਾਂ ਦੇ ਸਰੀਰ ਵਿਚ ਲਾਲਚ ਦਾ ਲਹੂ ਨਹੀਂ ਹੁੰਦਾ ।

ਜੇ (ਪਰਮਾਤਮਾ ਦੇ) ਡਰ ਵਿਚ ਜੀਵੀਏ ਤਾਂ ਸਰੀਰ (ਇਸ ਤਰ੍ਹਾਂ ਦਾ) ਲਿੱਸਾ ਹੋ ਜਾਂਦਾ ਹੈ (ਕਿ) ਇਸ ਵਿਚੋਂ ਲੋਭ ਦੀ ਰੱਤ ਨਿਕਲ ਜਾਂਦੀ ਹੈ । ਜਿਵੇਂ ਅੱਗ ਵਿਚ (ਪਾਇਆਂ ਸੋਨਾ ਆਦਿਕ) ਧਾਤ ਸਾਫ਼ ਹੋ ਜਾਂਦੀ ਹੈ, ਇਸੇ ਤਰ੍ਹਾਂ ਪਰਮਾਤਮਾ ਦਾ ਡਰ (ਮਨੁੱਖ ਦੀ) ਭੈੜੀ ਮੱਤ ਦੀ ਮੈਲ ਨੂੰ ਕੱਟ ਦੇਂਦਾ ਹੈ । ਹੇ ਨਾਨਕ ! ਉਹ ਬੰਦੇ ਸੋਹਣੇ ਹਨ ਜੋ ਪਰਮਾਤਮਾ ਨਾਲ ਪ੍ਰੇਮ ਜੋੜ ਕੇ (ਉਸ ਦੇ ਪ੍ਰੇਮ ਵਿਚ) ਰੰਗੇ ਹੋਏ ਹਨ ।੧।

**ਮਃ ੩ ॥ ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥ ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ ॥ ਭਰਮੁ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ ॥ ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ ॥ ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥ ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ ॥ ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ ਖੁਆਰੁ ॥ ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥ ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ ॥ ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥ {ਪੰਨਾ ੯੫੦}**

**ਪਦ ਅਰਥ** :—ਮਨਿ—ਮਨ ਵਿਚ । ਬਨਿਆ—ਫਬਿਆ, ਸਫ਼ਲ ਹੋਇਆ । ਭੰਡਾਰੁ—ਖ਼ਜ਼ਾਨਾ । ਅਗਲਾ—ਬਹੁਤਾ । ਰਵੈ—ਮਾਣਦੀ ਹੈ । ਜਾਸਨਿ—ਜਾਵਨਗੇ । ਹਾਰਿ—ਹਾਰ ਕੇ । ਹੋਇ ਖੁਆਰੁ—ਖ਼ੁਆਰ ਹੋ ਕੇ । ਪਾਇਨੀ—ਪਾਂਦੇ ਹਨ । ਅਗੈ—ਪਰਲੋਕ ਵਿਚ । ਜਿ ਕਰੇ—ਜੋ ਕੁਝ (ਪ੍ਰਭੂ) ਕਰਦਾ ਹੈ । ਦੁਹੁ ਵਿਚਿ—ਜਨਮ ਮਰਨ ਵਿਚ । ਚੰਗੈ—ਚੰਗੇ ਕੰਮ ਵਿਚ । ਲਾਇਅਨੁ—ਲਾਏ ਹਨ ਉਸ ਨੇ ।

**ਅਰਥ** :—ਰਾਮਕਲੀ (ਰਾਗਨੀ) ਦੀ ਰਾਹੀਂ ਜੇ ਰਾਮ (ਜੀਵ-ਇਸਤ੍ਰੀ) ਦੇ ਮਨ ਵਿਚ ਵੱਸ ਪਏ ਤਾਂ ਹੀ ਉਸ ਦਾ (ਪ੍ਰਭੂ-ਪਤੀ ਨੂੰ ਮਿਲਣ ਲਈ ਕੀਤਾ ਹੋਇਆ ਉੱਦਮ ਰੂਪ) ਸਿੰਗਾਰ ਸਫਲਾ ਹੈ । ਜੇ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਿਰਦਾ ਕਮਲ ਖਿੜ ਪਏ ਤਾਂ ਹੀ ਭਗਤੀ ਦਾ ਖ਼ਜ਼ਾਨਾ ਮਿਲਦਾ ਹੈ । ਜੇ (ਗੁਰ-ਸ਼ਬਦ ਦੀ ਰਾਹੀਂ) ਮਨ ਦੀ ਭਟਕਣਾ ਦੂਰ ਹੋ ਜਾਏ ਤਾਂ ਹੀ ਮਨ ਜਾਗਿਆ (ਸਮਝੋ, ਕਿਉਂਕਿ) ਅਗਿਆਨ ਦਾ ਹਨੇਰਾ ਮੁੱਕ ਜਾਂਦਾ ਹੈ ।

ਜਿਸ (ਜੀਵ-ਇਸਤ੍ਰੀ ਦਾ ਪ੍ਰਭੂ (-ਪਤੀ) ਨਾਲ ਪਿਆਰ ਬਣ ਜਾਂਦਾ ਹੈ ਉਸ (ਦੀ ਆਤਮਾ) ਨੂੰ ਬਹੁਤ ਸੋਹਣਾ ਰੂਪ ਚੜ੍ਹਦਾ ਹੈ, ਉਹ ਸੋਭਾਵੰਤੀ (ਜੀਵ-) ਇਸਤ੍ਰੀ ਸਦਾ ਆਪਣੇ (ਪ੍ਰਭੂ-) ਪਤੀ ਨੂੰ ਸਿਮਰਦੀ ਹੈ ।

ਮਨ ਦੇ ਪਿੱਛੇ ਤੁਰਨ ਵਾਲੀਆਂ (ਜੀਵ-ਇਸਤ੍ਰੀਆਂ ਪ੍ਰਭੂ ਨੂੰ ਪ੍ਰਸੰਨ ਕਰਨ ਵਾਲਾ) ਸਿੰਗਾਰ ਕਰਨਾ ਨਹੀਂ ਜਾਣਦੀਆਂ; ਉਹ ਸਾਰਾ (ਮਨੁੱਖ-) ਜਨਮ ਹਾਰ ਕੇ ਜਾਣਗੀਆਂ; ਪ੍ਰਭੂ (-ਪਤੀ) ਦੀ ਭਗਤੀ ਤੋਂ ਬਿਨਾ (ਹੋਰ ਕਰਮ ਧਰਮ ਆਦਿਕ) ਸਿੰਗਾਰ ਜੋ (ਜੀਵ-ਇਸਤ੍ਰੀਆਂ) ਕਰਦੀਆਂ ਹਨ ਉਹ ਨਿੱਤ ਖ਼ੁਆਰ ਹੋ ਕੇ ਜੰਮਦੀਆਂ ਹਨ (ਭਾਵ, ਜਨਮ ਮਰਨ ਦੇ ਗੇੜ ਵਿਚ ਪੈਂਦੀਆਂ ਹਨ ਤੇ ਦੁਖੀ ਰਹਿੰਦੀਆਂ ਹਨ); ਨਾਹ ਤਾਂ ਉਹਨਾਂ ਨੂੰ ਇਸ ਲੋਕ ਵਿਚ ਸੋਭਾ ਮਿਲਦੀ ਹੈ ਤੇ ਪਰਲੋਕ ਵਿਚ ਜੋ ਉਹਨਾਂ ਨਾਲ ਵਰਤਦੀ ਹੈ ਉਹ ਪ੍ਰਭੂ ਹੀ ਜਾਣਦਾ ਹੈ ।

ਹੇ ਨਾਨਕ ! (ਜਨਮ ਮਰਨ ਤੋਂ ਰਹਿਤ) ਸਦਾ ਕਾਇਮ ਰਹਿਣ ਵਾਲਾ ਇਕ ਪਰਮਾਤਮਾ ਹੀ ਹੈ, ਸੰਸਾਰ (ਭਾਵ, ਦੁਨੀਆਦਾਰ) ਜਨਮ ਮਰਨ (ਦੇ ਚੱਕਰ) ਵਿਚ ਹੈ । ਚੰਗੇ ਕੰਮ ਵਿਚ ਤੇ ਮੰਦੇ ਕੰਮ ਵਿਚ (ਜੀਵ) ਪ੍ਰਭੂ ਨੇ ਆਪ ਹੀ ਲਾਏ ਹੋਏ ਹਨ, ਜੋ ਕੁਝ ਕਰਤਾਰ (ਉਹਨਾਂ ਪਾਸੋਂ) ਕਰਾਂਦਾ ਹੈ ਉਹੀ ਉਹ ਕਰਦੇ ਹਨ ।੨।

**ਮਃ ੩ ॥ ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ ॥ ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ ॥ ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ ॥ ਤਿਨ ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ॥ ਜਿਨੀ ਸਤਿਗੁਰ ਸਿਉ ਚਿਤੁ ਲਾਇਆ ਸੋ ਖਾਲੀ ਕੋਈ ਨਾਹਿ ॥ ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥ ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੩॥ {ਪੰਨਾ ੯੫੦}**

**ਪਦ ਅਰਥ** :—ਜਾਇ—ਥਾਂ । ਖੁਆਇ—ਖ਼ੁਆਰ ਹੁੰਦਾ ਹੈ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਨਾਲ ਪਿਆਰ ਦੇ ਕਾਰਣ । ਤਲਬ—ਸੱਦਾ । ਓਇ—ਉਹ ਬੰਦੇ ।

**ਅਰਥ** :—ਸਤਿਗੁਰੂ ਦੇ ਹੁਕਮ ਵਿਚ ਤੁਰਨ ਤੋਂ ਬਿਨਾ (ਮਨ ਵਿਚ) ਸ਼ਾਂਤੀ ਨਹੀਂ ਆਉਂਦੀ (ਤੇ ਇਸ ਸ਼ਾਂਤੀ ਵਾਸਤੇ ਗੁਰੂ ਤੋਂ ਬਿਨਾ) ਕੋਈ (ਹੋਰ) ਥਾਂ ਨਹੀਂ; ਭਾਵੇਂ ਕਿਤਨੀ ਤਾਂਘ ਕਰੀਏ, ਭਾਗਾਂ ਤੋਂ ਬਿਨਾ (ਗੁਰੂ) ਮਿਲਦਾ ਭੀ ਨਹੀਂ (ਕਿਉਂਕਿ ਜਿਤਨਾ ਚਿਰ ਮਨੁੱਖ ਦੇ) ਅੰਦਰ ਲੋਭ-ਰੂਪ ਵਿਕਾਰ ਹੈ (ਉਤਨਾ ਚਿਰ ਉਹ ਪ੍ਰਭੂ ਨੂੰ ਛੱਡ ਕੇ) ਹੋਰ ਦੇ ਪਿਆਰ ਵਿਚ ਖੁੰਝਿਆ ਫਿਰਦਾ ਹੈ, ਜਿਨ੍ਹਾਂ ਦਾ ਇਹ ਹਾਲ ਹੈ) ਉਹਨਾਂ ਦਾ ਜਨਮ ਮਰਨ ਦਾ ਗੇੜ ਨਹੀਂ ਮੁੱਕਦਾ, ਉਹਨਾਂ ਨੂੰ ਹਉਮੈ ਵਿਚ (ਗ੍ਰਸਿਆਂ ਨੂੰ) ਦੁੱਖ ਮਿਲਦਾ ਹੈ ।

ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਨਾਲ ਮਨ ਲਾਇਆ ਹੈ ਉਹਨਾਂ ਵਿਚੋਂ ਕੋਈ ਭੀ (ਪਿਆਰ ਤੋਂ) ਸੁੰਞੇ ਹਿਰਦੇ ਵਾਲਾ ਨਹੀਂ ਹੈ; ਉਹਨਾਂ ਨੂੰ ਜਮ ਦਾ ਸੱਦਾ ਨਹੀਂ ਆਉਂਦਾ (ਭਾਵ, ਉਹਨਾਂ ਨੂੰ ਮੌਤ ਤੋਂ ਡਰ ਨਹੀਂ ਲੱਗਦਾ) ਨਾਹ ਹੀ ਉਹ ਕਿਸੇ ਤਰ੍ਹਾਂ ਦੁਖੀ ਹੁੰਦੇ ਹਨ । ਹੇ ਨਾਨਕ ! ਗੁਰੂ ਦੇ ਹੁਕਮ ਵਿਚ ਤੁਰਨ ਵਾਲੇ ਬੰਦੇ ("ਜਮ ਦੀ ਤਲਬ" ਤੋਂ) ਬਚੇ ਹੋਏ ਹਨ (ਕਿਉਂਕਿ) ਉਹ ਗੁਰੂ ਦੇ ਸ਼ਬਦ ਦੀ ਰਾਹੀਂ ਸੱਚੇ ਪ੍ਰਭੂ ਵਿਚ ਲੀਨ ਰਹਿੰਦੇ ਹਨ ।੩।

**ਪਉੜੀ ॥ ਆਪਿ ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ ॥ ਆਪਿ ਨਿਹਚਲੁ ਅਚਲੁ ਹੈ ਹੋਰਿ ਆਵਹਿ ਜਾਵਹਿ ॥ ਸਦਾ ਸਦਾ ਹਰਿ ਧਿਆਈਐ ਗੁਰਮੁਖਿ ਸੁਖੁ ਪਾਵਹਿ ॥ ਨਿਜ ਘਰਿ ਵਾਸਾ ਪਾਈਐ ਸਚਿ ਸਿਫਤਿ ਸਮਾਵਹਿ ॥ ਸਚਾ ਗਹਿਰ ਗੰਭੀਰੁ ਹੈ ਗੁਰ ਸਬਦਿ ਬੁਝਾਈ ॥੮॥ {ਪੰਨਾ ੯੫੦}**

**ਪਦ ਅਰਥ** :—ਅਲਿਪਤੁ—ਨਿਰਲੇਪ, ਨਿਰਾਲਾ । ਹੋਰਿ—ਹੋਰ ਸਾਰੇ ਜੀਵ । ਧੰਧੈ—ਦੁਨੀਆ ਦੇ ਝੰਬੇਲੇ ਵਿਚ । ਧਾਵਹਿ—ਦੌੜਦੇ ਹਨ । ਨਿਹਚਲੁ—ਨਾਹ ਹਿੱਲਣ ਵਾਲਾ, ਅਟੱਲ । ਨਿਜ ਘਰਿ—ਆਪਣੇ ਅਸਲ ਘਰ ਵਿਚ । ਸਚਿ—ਸੱਚੇ ਪ੍ਰਭੂ ਵਿਚ । ਗਹਿਰ ਗੰਭੀਰੁ—ਡੂੰਘਾ, ਅਥਾਹ ।

**ਅਰਥ** :—(ਪਰਮਾਤਮਾ) ਆਪ (ਮਾਇਆ ਦੇ ਪ੍ਰਭਾਵ ਤੋਂ) ਨਿਰਾਲਾ ਰਹਿੰਦਾ ਹੈ, ਹੋਰ ਸਾਰੇ ਜੀਵ (ਮਾਇਆ ਦੇ) ਝੰਬੇਲੇ ਵਿਚ ਭਟਕ ਰਹੇ ਹਨ । ਪ੍ਰਭੂ ਆਪ ਸਦਾ-ਥਿਰ ਤੇ ਅਟੱਲ ਹੈ, ਹੋਰ ਜੀਵ ਜੰਮਦੇ ਮਰਦੇ ਰਹਿੰਦੇ ਹਨ, (ਐਸੇ ਪ੍ਰਭੂ ਨੂੰ) ਸਦਾ ਸਿਮਰਨਾ ਚਾਹੀਦਾ ਹੈ । (ਜੋ) ਗੁਰੂ ਦੇ ਹੁਕਮ ਵਿਚ ਤੁਰ ਕੇ (ਸਿਮਰਦੇ ਹਨ ਉਹ) ਸੁਖ ਪਾਂਦੇ ਹਨ (ਗੁਰੂ ਦੀ ਰਾਹੀਂ ਪ੍ਰਭੂ ਨੂੰ ਸਿਮਰ ਕੇ) ਆਪਣੇ ਅਸਲ ਘਰ ਵਿਚ ਥਾਂ ਮਿਲਦੀ ਹੈ, ਸਿਫ਼ਤਿ-ਸਾਲਾਹ ਦੀ ਰਾਹੀਂ (ਗੁਰਮੁਖਿ) ਸੱਚੇ ਪ੍ਰਭੂ ਵਿਚ ਲੀਨ ਰਹਿੰਦੇ ਹਨ ।

ਪ੍ਰਭੂ ਸਦਾ ਕਾਇਮ ਰਹਿਣ ਵਾਲਾ ਤੇ ਅਥਾਹ ਹੈ (ਇਹ ਗੱਲ ਉਹ ਆਪ ਹੀ) ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸਮਝਾਂਦਾ ਹੈ ।੮।

**ਸਲੋਕ ਮਃ ੩ ॥ ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ ॥ ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ ॥ ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥ ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥੧॥ {ਪੰਨਾ ੯੫੦}**

**ਪਦ ਅਰਥ** :—ਸਭੋ—ਹਰ ਥਾਂ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਸਚੁ ਫਲੁ—ਪ੍ਰਭੂ ਦੀ ਪ੍ਰਾਪਤੀ-ਰੂਪ ਫਲ । ਕਥਨੀ ਬਦਨੀ—ਮੂੰਹ ਦੀਆਂ ਗੱਲਾਂ । ਸਚੁ—ਸਦਾ-ਥਿਰ ਰਹਿਣ ਵਾਲਾ । ਕਚੁ ਨਿਕਚੁ—ਬਿਲਕੁਲ ਕੱਚਾ, ਅੱਲ੍ਹੜ ਮਨ ਵਾਲਾ ।

**ਅਰਥ** :—ਹੇ ਨਾਨਕ ! (ਉਸ ਪ੍ਰਭੂ ਦਾ) ਸਦਾ-ਥਿਰ ਰਹਣ ਵਾਲਾ ਨਾਮ ਸਿਮਰ ਜੋ ਹਰ ਥਾਂ ਮੌਜੂਦ ਹੈ । ਜੋ ਮਨੁੱਖ ਪ੍ਰਭੂ ਦੇ ਹੁਕਮ ਨੂੰ ਸਮਝਦਾ ਹੈ (ਭਾਵ, ਹੁਕਮ ਵਿਚ ਤੁਰਦਾ ਹੈ) ਉਹ ਪ੍ਰਭੂ ਦੀ ਪ੍ਰਾਪਤੀ-ਰੂਪ ਫਲ ਪਾਂਦਾ ਹੈ, (ਪਰ ਜੋ ਮਨੁੱਖ ਨਿਰੀਆਂ) ਮੂੰਹ ਦੀਆਂ ਗੱਲਾਂ ਕਰਦਾ ਹੈ ਉਹ ਅਟੱਲ ਹੁਕਮ ਨੂੰ ਨਹੀਂ ਸਮਝਦਾ । ਹੇ ਨਾਨਕ ! ਜੋ ਮਨੁੱਖ ਪਰਮਾਤਮਾ ਦਾ ਹੁਕਮ ਮੰਨਦਾ ਹੈ ਉਹ (ਅਸਲ) ਭਗਤ ਹੈ । ਹੁਕਮ ਮੰਨਣ ਤੋਂ ਬਿਨਾ ਮਨੁੱਖ ਬਿਲਕੁਲ ਕੱਚਾ ਹੈ (ਭਾਵ, ਅੱਲ੍ਹੜ ਮਨ ਵਾਲਾ ਹੈ ਜੋ ਹਰ ਵੇਲੇ ਡੋਲਦਾ ਹੈ) ।੧।

**ਮਃ ੩ ॥ ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥ ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥ ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ ॥ ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ ॥ ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ ॥ ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ ॥ ਨਾਮੁ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ ॥ ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ ॥ ਜਨ ਨਾਨਕ ਜਿਸ ਦੇ ਏਹਿ ਚਲਤ ਹਹਿ ਸੋ ਜੀਵਉ ਦੇਵਣਹਾਰੁ ॥੨॥ {ਪੰਨਾ ੯੫੦}**

**ਪਦ ਅਰਥ** :—ਥਾਉ ਕੁਥਾਉ—ਚੰਗਾ ਮੰਦਾ ਥਾਂ । ਉਨ ਅੰਤਰਿ—ਉਹਨਾਂ ਦੇ ਅੰਦਰ । ਸੁਆਇ—ਸੁਆਰਥ ਦੀ ਖ਼ਾਤਰ । ਬਹਿ—ਬੈਠ ਕੇ । ਜੰਦਾਰੁ—(ਫਾ: ਜੰਦਾਲ) ਅਵੈੜਾ, ਵਹਿਸ਼ੀ, ਜ਼ਾਲਮ । ਲੇਖੈ ਮੰਗਿਐ—ਲੇਖਾ ਮੰਗਿਆ ਜਾਣ ਤੇ (ਨੋਟ :—ਪਾਠਕ ਜਨ ਲਫ਼ਜ਼ 'ਮੰਗੀਐ' ਅਤੇ 'ਮੰਗਿਐ' ਵਿਚ ਫ਼ਰਕ ਚੇਤੇ ਰੱਖਣ) । ਕੀਚਹਿ—ਕੀਤੇ ਜਾਂਦੇ ਹਨ । ਕੂੜਿਆਰ—ਕੂੜ ਦੇ ਵਪਾਰੀ । ਕੂੜੈ ਕੀ—ਉਸ ਪਦਾਰਥ ਦੀ ਜੋ ਨਾਲ ਨਹੀਂ ਨਿਭਣਾ । ਕਿਉ—ਕਿਵੇਂ ? ਕਢਹੁ—ਦੱਸੋ, ਲੱਭੋ । ਦਿੜਾਏ—ਪੱਕਾ ਕਰਾਂਦਾ ਹੈ । ਕਿਲਵਿਖ—ਪਾਪ । ਸਭਿ—ਸਾਰੇ । ਨਾਮਿ—ਨਾਮ ਦੀ ਰਾਹੀਂ । ਉਤਾਰੀਅਨੁ—ਉਤਾਰੀ ਹੈ ਉਸ ਨੇ । ਸਚਿਆਰੁ—ਸੱਚ ਦਾ ਵਣਜਾਰਾ । ਹਹਿ—ਹਨ । ਜੀਵਉ—(ਰੱਬ ਕਰ ਕੇ) ਜੀਵੇ (ਵੇਖੋ 'ਗੁਰਬਾਣੀ ਵਿਆਕਰਣ') ।

**ਅਰਥ** :—ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦੇ ਹਨ ਚੂੰਕਿ ਉਹਨਾਂ ਦੇ ਮਨ ਵਿਚ ਕਾਮ ਕ੍ਰੋਧ ਅਹੰਕਾਰ ਤੇ ਲੋਭ ਵਿਕਾਰ ਪ੍ਰਬਲ ਹਨ ਉਹ ਨਾਹ ਹੀ ਥਾਂ ਕੁਥਾਂ ਸਮਝਦੇ ਹਨ ਤੇ ਨਾਹ ਹੀ ਸਮੇ-ਸਿਰ ਢੁਕਦੀ ਗੱਲ ਕਰਨੀ ਜਾਣਦੇ ਹਨ; (ਜਿਥੇ ਭੀ) ਉਹ ਆ ਕੇ ਬੈਠਦੇ ਹਨ (ਸਤਸੰਗ ਵਿਚ ਆਉਣ ਤਾਂ ਭੀ) ਆਪਣੇ ਸੁਆਰਥ ਅਨੁਸਾਰ ਹੀ ਗੱਲਾਂ ਕਰਦੇ ਹਨ, (ਸੋ ਹਰ ਵੇਲੇ) ਉਹਨਾਂ ਨੂੰ ਡਰਾਉਣਾ ਜਮ ਮਾਰਦਾ ਰਹਿੰਦਾ ਹੈ (ਭਾਵ, ਹਰ ਵੇਲੇ ਆਤਮਕ ਮੌਤ ਉਹਨਾਂ ਨੂੰ ਦਬਾਈ ਰੱਖਦੀ ਹੈ); ਅਗਾਂਹ ਪ੍ਰਭੂ ਦੀ ਹਜ਼ੂਰੀ ਵਿਚ ਲੇਖਾ ਮੰਗਿਆ ਜਾਣ ਤੇ ਉਹ ਕੂੜ ਦੇ ਵਪਾਰੀ ਮਾਰ ਮਾਰ ਕੇ ਖ਼ੁਆਰ ਕੀਤੇ ਜਾਂਦੇ ਹਨ ।

ਕੋਈ ਮਨੁੱਖ ਇਹ ਵਿਚਾਰ ਦੱਸੇ ਕਿ ਇਹ ਕੂੜ ਦੀ ਮੈਲ (ਭਾਵ, ਉਹਨਾਂ ਪਦਾਰਥਾਂ ਦਾ ਮੋਹ ਜੋ ਨਾਲ ਨਹੀਂ ਨਿਭਣੇ) ਕਿਵੇਂ ਦੂਰ ਹੋਵੇ ।

ਜੇ ਸਤਿਗੁਰੂ ਮਿਲ ਪਏ ਤਾਂ ਉਹ ਪ੍ਰਭੂ ਦਾ ਨਾਮ (ਹਿਰਦੇ ਵਿਚ) ਪੱਕਾ ਬਿਠਾ ਦੇਂਦਾ ਹੈ (ਗੁਰੂ ਇਹ ਗੱਲ ਨਿਸ਼ਚੇ ਕਰਾ ਦੇਂਦਾ ਹੈ ਕਿ) 'ਨਾਮ' ਸਾਰੇ ਪਾਪਾਂ ਨੂੰ ਕੱਟਣ ਦੇ ਸਮਰੱਥ ਹੈ । (ਸੋ, ਗੁਰੂ ਦੇ ਸਨਮੁਖ ਹੋ ਕੇ) ਜੋ ਮਨੁੱਖ ਨਾਮ ਜਪਦਾ ਹੈ ਨਾਮ ਹੀ ਸਿਮਰਦਾ ਹੈ ਉਸ ਮਨੁੱਖ ਨੂੰ ਸਾਰੇ ਸਿਰ ਨਿਵਾਓ, ਕੂੜੇ ਪਦਾਰਥਾਂ (ਦੇ ਮੋਹ) ਦੀ ਮੈਲ ਉਸ ਮਨੁੱਖ ਨੇ ਪ੍ਰਭੂ ਦੇ ਨਾਮ ਦੀ ਰਾਹੀਂ ਉਤਾਰ ਲਈ ਹੈ, ਨਾਮ ਜਪ ਕੇ ਉਹ ਸੱਚ ਦਾ ਵਪਾਰੀ ਬਣ ਗਿਆ ਹੈ ।

ਹੇ ਦਾਸ ਨਾਨਕ ! (ਅਰਦਾਸ ਕਰ ਕਿ) ਜਿਸ ਪ੍ਰਭੂ ਦੇ ਨਾਮ ਵਿਚ ਇਹ ਬਰਕਤਾਂ ਹਨ ਉਹ ਦਾਤਾ ਜੀਊਂਦਾ ਰਹੇ (ਭਾਵ, ਸਦਾ ਅਸਾਡੇ ਸਿਰ ਤੇ ਹੱਥ ਰੱਖੀ ਰੱਖੇ) ।੨।

**ਪਉੜੀ ॥ ਤੁਧੁ ਜੇਵਡੁ ਦਾਤਾ ਨਾਹਿ, ਕਿਸੁ ਆਖਿ ਸੁਣਾਈਐ ॥ ਗੁਰ ਪਰਸਾਦੀ ਪਾਇ ਜਿਥਹੁ ਹਉਮੈ ਜਾਈਐ ॥ ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ ॥ ਜਿਸ ਨੋ ਬਖਸੇ ਤਿਸੁ ਦੇਇ, ਆਪਿ ਲਏ ਮਿਲਾਈਐ ॥ ਘਟ ਅੰਤਰਿ ਅੰਮ੍ਰਿਤੁ ਰਖਿਓਨੁ, ਗੁਰਮੁਖਿ ਕਿਸੈ ਪਿਆਈ ॥੯॥ {ਪੰਨਾ ੯੫੧}**

**ਪਦ ਅਰਥ** :—ਕਿਸੁ—ਕਿਸ ਦੀ ਬਾਬਤ ? ਰਸ—ਰਸ ਛੇ ਕਿਸਮ ਦੇ ਹਨ (ਕਟੁ, ਅਮੱਲ, ਮਧੁਰ, ਲਵਣ, ਤਿ#ਤ, ਕ—ਾਯ) । ਕਸ—ਕਸੈਲਾ ਰਸ । ਦੇਇ—ਦੇਂਦਾ ਹੈ । ਰਖਿਓਨੁ—ਰੱਖਿਆ ਹੈ ਉਸ ਨੇ (ਵੇਖੋ 'ਗੁਰਬਾਣੀ ਵਿਆਕਰਣ') । ਪਿਆਈ—ਪਿਲਾਂਦਾ ਹੈ । ਜਿਥਹੁ—(ਭਾਵ) ਸਤਿਗੁਰੂ ਤੋਂ ।

**ਅਰਥ** :—(ਹੇ ਪ੍ਰਭੂ !) ਤੇਰੇ ਜੇਡਾ ਕੋਈ ਦਾਤਾ ਨਹੀਂ, ਕਿਸ ਦੀ ਬਾਬਤ ਆਖ ਕੇ ਦੱਸੀਏ (ਕਿ ਉਹ ਤੇਰੇ ਜੇਡਾ ਦਾਤਾ ਹੈ) ? (ਭਾਵ, ਸਭ ਦਾਤਾਂ ਤੈਥੋਂ ਮਿਲਦੀਆਂ ਹਨ, ਨਾਮ-ਅੰਮ੍ਰਿਤ ਦਾ ਦਾਤਾ ਭੀ ਤੂੰ ਹੀ ਹੈਂ, । ('ਅੰਮ੍ਰਿਤ') ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ, ਜਿਥੋਂ (ਭਾਵ, ਗੁਰੂ ਤੋਂ ਹੀ) ਹਉਮੈ ਨਾਸ ਹੁੰਦੀ ਹੈ; (ਨਾਮ-ਅੰਮ੍ਰਿਤ ਦਾ ਦਾਤਾ ਪ੍ਰਭੂ) ਸਾਰੇ ਰਸਾਂ ਤੇ ਸੁਆਦਾਂ (ਦੇ ਪ੍ਰਭਾਵ) ਤੋਂ ਉਤਾਂਹ ਹੈ, ਉਸ ਦੀ ਬਜ਼ੁਰਗੀ ਸਦਾ ਕਾਇਮ ਰਹਿਣ ਵਾਲੀ ਹੈ । ਪ੍ਰਭੂ ਜਿਸ ਉੱਤੇ ਮੇਹਰ ਕਰਦਾ ਹੈ ਉਸ ਨੂੰ (ਅੰਮ੍ਰਿਤ) ਬਖ਼ਸ਼ਦਾ ਹੈ ਤੇ ਉਸ ਨੂੰ ਆਪ ਹੀ (ਆਪਣੇ ਵਿਚ) ਜੋੜ ਲੈਂਦਾ ਹੈ, (ਉਂਞ ਤਾਂ ਇਹ) ਅੰਮ੍ਰਿਤ ਉਸ ਨੇ ਹਰੇਕ ਦੇ ਹਿਰਦੇ ਵਿਚ ਰੱਖਿਆ ਹੋਇਆ ਹੈ ਪਰ ਜਿਸ ਕਿਸੇ ਨੂੰ ਮਿਲਾਂਦਾ ਹੈ ਗੁਰੂ ਦੀ ਰਾਹੀਂ ਮਿਲਾਂਦਾ ਹੈ ।੯।

**ਸਲੋਕ ਮਃ ੩ ॥ ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥ ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥ ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ ॥ ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ॥ ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ ॥੧॥ {ਪੰਨਾ ੯੫੧}**

ਪਦ ਅਰਥ :—ਬਾਬਾਣੀ—ਬਾਬੇ ਦੀ । ਬਾਬਾਣੀਆਂ—ਬਾਬਿਆਂ ਦੀਆਂ, ਬਜ਼ੁਰਗਾਂ ਦੀਆਂ, ਸਤਿਗੁਰੂ ਦੀਆਂ । ਸਪੁਤ—ਚੰਗੇ ਪੁਤ੍ਰ । ਕਰੇਨਿ—ਬਣਾ ਦੇਂਦੀਆਂ ਹਨ । ਬਿਆਸ—ਇਹ 'ਪਰਾਸ਼ਰ' ਰਿਸ਼ੀ ਦਾ ਪੁਤ੍ਰ ਸੀ, ਪਹਿਲਾਂ ਇਸ ਦਾ ਨਾਮ 'ਕ੍ਰਿਸ਼ਨਦ੍ਵੈਪਾਯਨ' ਸੀ ਕਿਉਂਕਿ ਇਸ ਦਾ ਰੰਗ ਕਾਲਾ (ਕ੍ਰਿਸ਼ਨ) ਸੀ ਤੇ ਇਹ ਜਜ਼ੀਰੇ (ਦ੍ਵੀਪ) ਵਿਚ ਜੰਮਿਆ ਸੀ; ਪਰ ਫਿਰ ਇਸ ਦਾ ਨਾਮ 'ਵਿਆਸ' ਪੈ ਗਿਆ । ਲਫ਼ਜ਼ 'ਵਿਆਸ' (ਬਿਆਸ) ਦਾ ਅਰਥ ਹੈ "ਤਰਤੀਬ ਦੇਣ ਵਾਲਾ"; ਇਸ ਦੀ ਬਾਬਤ ਖ਼ਿਆਲ ਹੈ ਕਿ ਇਸ ਰਿਸ਼ੀ ਨੇ ਵੇਦਾਂ ਨੂੰ ਮੌਜੂਦਾ ਤਰਤੀਬ ਦਿੱਤੀ ਸੀ (ਵਿ॥ਯਾਸ ਵੇਦਾਨੱ ਯਮਾ ਸ: ਤਮਾ ॥ਯਾਸ ਇਤਿ ਮ ਤ:) । "ਮਹਾਭਾਰਤ" ਦਾ ਕਰਤਾ ਭੀ ਇਸੇ ਰਿਸ਼ੀ ਨੂੰ ਕਿਹਾ ਜਾਂਦਾ ਹੈ, ਅਠਾਰਾਂ ਪੁਰਾਣ, ਬ੍ਰਹਮ-ਸੂਤ੍ਰ ਤੇ ਹੋਰ ਕਈ ਪੁਸਤਕ ਭੀ ਇਸੇ ਦੇ ਲਿਖੇ ਮੰਨੇ ਜਾਂਦੇ ਹਨ । ਸੱਤ ਪ੍ਰਸਿੱਧ "ਚਿਰਚੀਵੀਆਂ" ਵਿਚੋਂ ਇਕ ਇਹ ਭੀ ਸੀ । ਸੁਕ—ਇਕ ਰਿਸ਼ੀ ਦਾ ਨਾਮ ਹੈ । ਨਾਰਦ—(ਨਰਯ ਧਮੋ.ਲ ਨਾਰਜ਼ ਤਤੱ ਦਦਾਤਿ ਸ ਨਾਰਦ:) ਬ੍ਰਹਮਾ ਦੇ ਦਸ ਪੁਤ੍ਰਾਂ ਵਿਚੋਂ ਇਕ ਸੀ, ਉਸ ਦੇ ਪੱਟ ਵਿਚੋਂ ਪੈਦਾ ਹੋਇਆ ਮੰਨਿਆ ਜਾਂਦਾ ਹੈ । ਇਸ ਦੀ ਬਾਬਤ ਇਹ ਮੰਨਿਆ ਜਾਂਦਾ ਹੈ ਕਿ ਇਹ ਦੇਵਤਿਆਂ ਦੇ ਸੁਨੇਹੇ ਮਨੁੱਖਾਂ ਪਾਸ ਤੇ ਮਨੁੱਖਾਂ ਦੀਆਂ ਲੋੜਾਂ ਦੇਵਤਿਆਂ ਪਾਸ ਅਪੜਾਂਦਾ ਸੀ । ਦੇਵਤਿਆਂ ਤੇ ਮਨੁੱਖਾਂ ਵਿਚ ਝਗੜੇ ਪਾਣ ਦਾ ਇਸ ਨੂੰ ਬੜਾ ਸ਼ੌਕ ਸੀ; ਸੋ, ਇਸ ਦਾ ਨਾਮ ਪੈ ਗਿਆ "ਕਲਿਪ੍ਰਿਯ" । "ਵੀਣਾ" ਸਾਜ਼ ਇਸੇ ਦੀ ਕਾਢ ਮੰਨਿਆ ਜਾਂਦਾ ਹੈ । ਇਸ ਨੇ ਇਕ 'ਸਿਮ੍ਰਿਤਿ' ਭੀ ਲਿਖੀ ਸੀ । ਬਚਨ—ਉਪਦੇਸ਼ । ਸਚੈ—ਸਦਾ-ਥਿਰ ਪ੍ਰਭੂ ਨੇ । ਸਚਿ—ਸੱਚੇ ਵਿਚ । ਸਗਲੇ—ਸਾਰੇ ।

**ਅਰਥ** :—ਸਤਿਗੁਰੂ ਦੀਆਂ ਸਾਖੀਆਂ (ਸਿੱਖ-) ਪੁਤ੍ਰਾਂ ਨੂੰ (ਗੁਰਮੁਖ) ਪੁੱਤਰ ਬਣਾ ਦੇਂਦੀਆਂ ਹਨ; (ਗੁਰ-ਸਾਖੀਆਂ ਦੀ ਬਰਕਤਿ ਨਾਲ, ਗੁਰਮੁਖ ਸਿੱਖ-ਪੁਤ੍ਰ) ਉਹਨਾਂ ਗੱਲਾਂ ਵਿਚ ਯਕੀਨ ਲਿਆਉਂਦੇ ਹਨ ਤੇ ਉਹ ਕੰਮ ਕਰਦੇ ਹਨ ਜੋ ਸਤਿਗੁਰੂ ਨੂੰ ਭਾਉਂਦੇ ਹਨ । (ਜੇ ਇਸ ਗੱਲ ਦੀ ਤਸਦੀਕ ਕਰਨੀ ਹੋਵੇ ਤਾਂ ਪੁਰਾਤਨ ਧਰਮ-ਪੁਸਤਕ) ਸਿਮ੍ਰਿਤੀਆਂ ਤੇ ਸ਼ਾਸਤ੍ਰ (ਤੇ ਪੁਰਾਤਨ ਰਿਸ਼ੀ) ਵਿਆਸ ਸੁਕ ਤੇ ਨਾਰਦ (ਆਦਿਕਾਂ) ਨੂੰ ਪੁੱਛ ਵੇਖੋ (ਭਾਵ, ਉਹਨਾਂ ਦੀਆਂ ਲਿਖਤਾਂ ਪੜ੍ਹ ਵੇਖੋ) ਜੋ ਸਾਰੀ ਸ੍ਰਿਸ਼ਟੀ ਨੂੰ (ਸਾਂਝਾ) ਉਪਦੇਸ਼ ਕਰਦੇ ਰਹੇ ਹਨ ।

ਜਿਨ੍ਹਾਂ ਨੂੰ ਸੱਚੇ ਪ੍ਰਭੂ ਨੇ (ਸਤਿਗੁਰੂ ਦੇ ਕੌਤਕਾਂ ਦੀ ਯਾਦ ਵਿਚ) ਲਾਇਆ, ਉਹ ਸੱਚੇ ਪ੍ਰਭੂ ਵਿਚ (ਭੀ) ਜੁੜੇ, ਉਹ ਸਦਾ ਸੱਚੇ ਪ੍ਰਭੂ ਨੂੰ (ਭੀ) ਚੇਤੇ ਰੱਖਦੇ ਹਨ । ਹੇ ਨਾਨਕ ! (ਉਹ ਨਿਰੇ ਆਪ ਨਹੀਂ ਤਰੇ, ਆਪਣੀਆਂ) ਸਾਰੀਆਂ ਕੁਲਾਂ ਭੀ ਤਾਰਦੇ ਹਨ, ਉਹਨਾਂ ਦਾ ਹੀ ਜਗਤ ਵਿਚ ਆਉਣਾ ਕਬੂਲ ਹੈ ।੧।

**ਮਃ ੩ ॥ ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥ ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥ ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥ ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋੁਬੇਨਿ ॥ ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ ॥੨॥ {ਪੰਨਾ ੯੫੧}**

**ਪਦ ਅਰਥ** :—ਡੋੁਬੇਨਿ—ਅੱਖਰ 'ਡ' ਦੇ ਨਾਲ ( ੁ ) ਪੜ੍ਹਨਾ ਹੈ, ਉਂਵ ਅਸਲ ਲਫ਼ਜ਼ "ਡੋਬੇਨਿ" ਹੈ । ਜਿਤੁ—ਜਿਸ ਵਿਚ, ਜਿਸ ਪਾਸੇ । ਤਿਤੁ—ਉਸੇ ਵਿਚ ।

**ਅਰਥ** :—ਜਿਨ੍ਹਾਂ ਮਨੁੱਖਾਂ ਦਾ ਗੁਰੂ (ਆਪ) ਅਗਿਆਨੀ ਅੰਨ੍ਹਾ ਹੈ ਉਹ ਸਿੱਖ ਭੀ ਅੰਨ੍ਹੇ ਕੰਮ (ਭਾਵ, ਮੰਦੇ ਕੰਮ) ਹੀ ਕਰਦੇ ਹਨ; (ਅੰਨ੍ਹੇ ਗੁਰੂ ਦੇ) ਉਹ (ਸਿੱਖ) ਆਪਣੀ ਮਰਜ਼ੀ ਦੇ ਮਗਰ ਲੱਗਦੇ ਹਨ, ਤੇ ਸਦਾ ਝੂਠ ਬੋਲਦੇ ਹਨ; ਝੂਠ ਤੇ ਠੱਗੀ ਕਮਾਂਦੇ ਹਨ, ਸਦਾ ਦੂਜਿਆਂ ਦੀ ਨਿੰਦਿਆ ਕਰਦੇ ਹਨ; ਦੂਜਿਆਂ ਦੀ ਨਿੰਦਾ ਕਰਨ ਵਾਲੇ ਉਹ ਮਨੁੱਖ ਆਪ ਭੀ ਡੁੱਬਦੇ ਹਨ ਤੇ ਆਪਣੀਆਂ ਸਾਰੀਆਂ ਕੁਲਾਂ ਭੀ ਗ਼ਰਕ ਕਰਦੇ ਹਨ ।

(ਪਰ) ਹੇ ਨਾਨਕ ! ਉਹ ਬਿਚਾਰੇ ਕਰਨ ਭੀ ਕੀਹ ? ਜਿਧਰ ਉਹਨਾਂ ਨੂੰ (ਪ੍ਰਭੂ ਨੇ) ਲਾਇਆ ਹੈ ਉਹ ਓਧਰ ਹੀ ਲੱਗੇ ਹੋਏ ਹਨ ।੨।

**ਪਉੜੀ ॥ ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ ॥ ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੂਤੀ ॥ ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ ॥ ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ ॥ ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ ॥੧੦॥ {ਪੰਨਾ ੯੫੧}**

**ਪਦ ਅਰਥ** :—ਇਕਿ—ਕਈ ਜੀਵ । ਕੂੜਿ—ਕੂੜ ਵਿਚ । ਕੁਸਤਿ—ਕੁਸੱਤ ਵਿਚ । ਲਾਇਅਨੁ—ਲਾਏ ਹਨ ਉਸ ਨੇ । ਪੋਤੈ—ਪੱਲੇ ਵਿਚ, ਕੱਪੜੇ ਵਿਚ । ਵਾਤਿ—ਵਾਤ ਵਿਚ, ਮੂੰਹ ਵਿਚ । ਤਿਨ੍—ਅੱਖਰ 'ਨ' ਦੇ ਨਾਲ ਅੱਧਾ 'ਹ' ਹੈ । ਸਿਪੀਤੀ—ਸਿਫ਼ਤਿ । ਸਨਾਈ—{ਅਰਬੀ 'ਨਾ'} ਵਡਿਆਈ ।

**ਅਰਥ** :—(ਪ੍ਰਭੂ ਨੇ) ਜਿਤਨੀ ਸ੍ਰਿਸ਼ਟੀ ਪੈਦਾ ਕੀਤੀ ਹੈ, ਉਸ ਸਾਰੀ ਨੂੰ ਆਪਣੀ ਨਜ਼ਰ ਹੇਠ ਰੱਖਦਾ ਹੈ; ਉਸ ਨੇ ਕਈ ਜੀਵਾਂ ਨੂੰ ਝੂਠ ਤੇ ਠੱਗੀ ਵਿਚ ਲਾ ਰੱਖਿਆ ਹੈ, ਉਹ ਜੀਵ ਆਪਣੇ ਮਨ ਦੇ ਪਿੱਛੇ ਤੁਰ ਕੇ ਖ਼ੁਆਰ ਹੋ ਰਹੇ ਹਨ । ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦੇ ਹਨ ਉਹ ਸਦਾ ਪ੍ਰਭੂ ਨੂੰ ਧਿਆਉਂਦੇ ਹਨ ਕਿਉਂਕਿ ਉਹਨਾਂ ਦੇ ਹਿਰਦੇ ਵਿਚ ਪ੍ਰਭੂ ਦੀ ਪ੍ਰੀਤ ਹੈ । ਜਿਨ੍ਹਾਂ ਦੇ ਪੱਲੇ (ਕੋਈ ਪਿਛਲੀ ਕੀਤੀ) ਭਲਾਈ ਹੈ ਉਹਨਾਂ ਦੇ ਮੂੰਹ ਵਿਚ (ਪ੍ਰਭੂ ਦੀ) ਸਿਫ਼ਤਿ-ਸਾਲਾਹ ਟਿਕੀ ਰਹਿੰਦੀ ਹੈ । ਹੇ ਨਾਨਕ ! ਨਾਮ ਹੀ ਸਿਮਰਨਾ ਚਾਹੀਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਸਦਾ ਕਾਇਮ ਰਹਿਣ ਵਾਲੀ ਚੀਜ਼ ਹੈ ।੧੦।

**ਸਲੋਕੁ ਮਃ ੧ ॥ ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥ ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥ ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥ ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥ ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥ ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥ ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥ ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥ ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥ ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥੧॥ {ਪੰਨਾ ੯੫੧}**

**ਪਦ ਅਰਥ** :— ਸਤੀ—(ਫ਼ਰਿਟੋਸ ਮਏਨ) ਧਰਮੀ ਬੰਦੇ । ਸਤੁ—ਸੁੱਚਾ ਆਚਰਨ, ਧਰਮ । ਗੁਰ ਜਾਹਿ—ਗੁਰੂ ਜਾਂਦੇ ਹਨ । ਘਰਿ—(ਚੇਲਿਆਂ ਦੇ) ਘਰ ਵਿਚ । ਦੀਖਿਆ—ਸਿੱਖਿਆ । ਪੁਰਖੈ ਭਾਉ—ਪਤੀ ਦਾ ਪਿਆਰ, ਪਤੀ ਨਾਲ ਪਿਆਰ । ਆਪੋ ਆਪੈ ਪੂਜਾ—ਆਪੋ ਆਪਣੀ ਗ਼ਰਜ਼ ਦੀ ਪੂਜਾ । ਨਿਆਇ—ਨਿਆਂ ਕਰਨ ਲਈ । ਤੁਰਕ ਮੰਤ੍ਰੁ—ਤੁਰਕ (ਹਾਕਮ) ਦਾ ਮੰਤ੍ਰ । ਕਨਿ—ਕੰਨ ਵਿਚ । ਸਮਾਹਿ—ਟਿਕਾ ਰੱਖਦੇ ਹਨ । ਮੁਹਾਵਹਿ—ਲੁਟਾਂਦੇ ਹਨ । ਚਾੜੀ—ਚੁਗ਼ਲੀ । ਗਿਰਹੀ—ਗ੍ਰਿਹਸਤੀ । ਬਿਭੂਤ—ਸੁਆਹ । ਸਿਰਿ—ਸਿਰ ਉਤੇ । ਛਾਈ—ਸੁਆਹ । ਪਰਵਾਣੁ—ਮਾਪ, ਪ੍ਰਭਾਵ । ਆਖਣੁ—ਆਖਣ ਵਾਲਾ, ਚੌਧਰੀ । ਜਾਣੁ—ਜਾਣਨ ਵਾਲਾ, ਕਦਰ ਕਰਨ ਵਾਲਾ, ਵਡਿਆਈ ਕਰਨ ਵਾਲਾ ।

**ਅਰਥ** :—(ਨੋਟ :—ਇਸ ਸ਼ਲੋਕ ਵਿਚ ਉਹਨਾਂ ਲੋਕਾਂ ਦੀ ਹਾਲਤ ਦੱਸੀ ਹੈ ਜੋ ਆਪਣੇ ਆਪ ਨੂੰ ਧਰਮੀ ਅਖਵਾਉਂਦੇ ਹਨ, ਪਰ ਜੀਵਨ ਅੰਦਰੋਂ ਮਾੜਾ ਹੈ) ।

ਜੋ ਮਨੁੱਖ ਆਪਣੇ ਆਪ ਨੂੰ ਧਰਮੀ (ਭਾਵ, ਸੁੱਚੇ ਆਚਰਨ ਵਾਲੇ) ਅਖਵਾਂਦੇ ਹਨ ਉਹ (ਲੁਕ ਕੇ) ਵਿਕਾਰ ਕਰ ਕੇ ਭੀ (ਬਾਹਰ) ਜ਼ਾਹਰ ਇਹੀ ਕਰਦੇ ਹਨ ਕਿ ਧਰਮ ਕਮਾ ਰਹੇ ਹਨ । (ਆਪਣੇ ਆਪ ਨੂੰ) ਗੁਰੂ (ਕਹਾਣ ਵਾਲੇ) (ਮਾਇਆ ਦੀ ਖ਼ਾਤਰ) ਚੇਲਿਆਂ ਦੇ ਘਰ ਵਿਚ ਸਿੱਖਿਆ ਦੇਣ ਜਾਂਦੇ ਹਨ ।

(ਅਖਵਾਂਦੀ ਪਤਿਬ੍ਰਤਾ ਹੈ ਪਰ) ਇਸਤ੍ਰੀ ਦਾ ਆਪਣੇ ਪਤੀ ਨਾਲ ਪਿਆਰ ਤਾਂ ਹੀ ਹੈ ਜੇ ਉਹ ਖੱਟ ਕੇ ਲਿਆਵੇ (ਨਹੀਂ ਤਾਂ) ਪਤੀ ਚਾਹੇ ਘਰ ਆਵੇ ਚਾਹੇ ਚਲਾ ਜਾਏ (ਇਸਤ੍ਰੀ ਪਰਵਾਹ ਨਹੀਂ ਕਰਦੀ) ।

(ਬ੍ਰਾਹਮਣ ਦਾ ਹਾਲ ਤੱਕੋ) ਕੋਈ ਭੀ ਵੇਦ ਸ਼ਾਸਤ੍ਰ ਨਹੀਂ ਮੰਨ ਰਿਹਾ, ਆਪੋ ਆਪਣੀ ਗ਼ਰਜ਼ ਦੀ ਹੀ ਪੂਜਾ ਹੋ ਰਹੀ ਹੈ ।

ਕਾਜ਼ੀ ਬਣ ਕੇ (ਦੂਜਿਆਂ ਦਾ) ਨਿਆਂ ਕਰਨ ਬੈਠਦਾ ਹੈ, ਤਸਬੀ ਫੇਰਦਾ ਹੈ ਖ਼ੁਦਾ ਖ਼ੁਦਾ ਆਖਦਾ ਹੈ, (ਪਰ ਨਿਆਂ ਕਰਨ ਵੇਲੇ) ਵੱਢੀ ਲੈ ਕੇ (ਦੂਜੇ ਦਾ) ਹੱਕ ਮਾਰਦਾ ਹੈ, ਜੇ ਕੋਈ (ਉਸ ਦੇ ਇਸ ਕੰਮ ਤੇ) ਇਤਰਾਜ਼ ਕਰੇ ਤਾਂ (ਕੋਈ ਨ ਕੋਈ ਸ਼ਰ੍ਹਾ ਦੀ ਗੱਲ) ਪੜ੍ਹ ਕੇ ਸੁਣਾ ਦੇਂਦਾ ਹੈ ।

(ਹਿੰਦੂ ਆਗੂਆਂ ਦਾ ਹਾਲ ਤੱਕੋ, ਆਪਣੇ) ਕੰਨ ਤੇ ਹਿਰਦੇ ਵਿਚ (ਤਾਂ) ਤੁਰਕ (ਹਾਕਮਾਂ) ਦਾ ਹੁਕਮ ਟਿਕਾਈ ਰੱਖਦੇ ਹਨ, ਲੋਕਾਂ ਨੂੰ ਲੁਟਾਂਦੇ ਹਨ ਉਹਨਾਂ ਦੀ ਚੁਗ਼ਲੀ (ਹਾਕਮਾਂ ਪਾਸ) ਕਰਦੇ ਹਨ, ਪਰ ਵੇਖੋ ਐਸੇ ਹਿੰਦੂ ਵਲ, (ਨਿਰਾ) ਚੌਕਾ ਦੇ ਕੇ ਹੀ ਸੁੱਚਾ ਬਣਿਆ ਫਿਰਦਾ ਹੈ ।

ਜੋਗੀ ਨੇ ਜਟਾਂ ਰੱਖੀਆਂ ਹੋਈਆਂ ਹਨ, ਸੁਆਹ ਭੀ ਮਲੀ ਹੋਈ ਹੈ, ਪਰ ਹੈ ਗ੍ਰਿਹਸਤੀ, ਉਸ ਦੇ ਅੱਗੇ ਪਿੱਛੇ ਅੰਞਾਣੇ ਰੋਂਦੇ ਫਿਰਦੇ ਹਨ, ਜੋਗ-ਮਾਰਗ ਭੀ ਨਾਹ ਲੱਭਾ ਤੇ ਜੀਉਣ ਦੀ ਜੁਗਤਿ ਭੀ ਗਵਾ ਬੈਠਾ ਹੈ । ਸਿਰ ਉਤੇ ਸੁਆਹ ਉਸ ਨੇ ਕਾਹਦੇ ਲਈ ਪਾਈ ਹੈ ?

ਹੇ ਨਾਨਕ ! ਇਹ ਹੈ ਕਲਿਜੁਗ ਦਾ ਪ੍ਰਭਾਵ ਕਿ ਕਲਿਜੁਗ ਆਪ ਹੀ (ਭਾਵ, ਕਲਿਜੁਗੀ ਸੁਭਾਵ ਵਾਲਾ ਬੰਦਾ ਆਪ ਹੀ) ਚੌਧਰੀ ਹੈ ਤੇ ਆਪ ਹੀ ਆਪਣੀ ਕਰਤੂਤ ਦੀ ਵਡਿਆਈ ਕਰਨ ਵਾਲਾ ਹੈ ।੧।

**ਮਃ ੧ ॥ ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥ ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥ ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥ ਰਾਹੁ ਦਸਾਇ ਓਥੈ ਕੋ ਜਾਇ ॥ ਕਰਣੀ ਬਾਝਹੁ ਭਿਸਤਿ ਨ ਪਾਇ ॥ ਜੋਗੀ ਕੈ ਘਰਿ ਜੁਗਤਿ ਦਸਾਈ ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ ॥ ਮੁੰਦ੍ਰਾ ਪਾਇ ਫਿਰੈ ਸੰਸਾਰਿ ॥ ਜਿਥੈ ਕਿਥੈ ਸਿਰਜਣਹਾਰੁ ॥ ਜੇਤੇ ਜੀਅ ਤੇਤੇ ਵਾਟਾਊ ॥ ਚੀਰੀ ਆਈ ਢਿਲ ਨ ਕਾਊ ॥ ਏਥੈ ਜਾਣੈ ਸੁ ਜਾਇ ਸਿਞਾਣੈ ॥ ਹੋਰੁ ਫਕੜੁ ਹਿੰਦੂ ਮੁਸਲਮਾਣੈ ॥ ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥ ਸਚੋ ਸਚੁ ਵਖਾਣੈ ਕੋਇ ॥ ਨਾਨਕ ਅਗੈ ਪੁਛ ਨ ਹੋਇ ॥੨॥ {ਪੰਨਾ ੯੫੧-੯੫੨}**

**ਪਦ ਅਰਥ** :—ਹਿੰਦੂ—(ਭਾਵ) ਬ੍ਰਾਹਮਣ । ਪੜਿ—(ਮੰਤ੍ਰ ਆਦਿਕ) ਪੜ੍ਹ ਕੇ । ਥਾਇ ਨ ਪਾਈ—ਕਬੂਲ ਨਹੀਂ ਹੁੰਦਾ । ਦਸਾਇ—ਪੁੱਛਦਾ ਹੈ । ਕੋ—ਕੋਈ ਵਿਰਲਾ । ਕਰਣੀ—ਚੰਗਾ ਆਚਰਣ । ਭਿਸਤਿ—ਬਹਿਸ਼ਤ, ਸੁਰਗ । ਦਸਾਈ—ਪੁੱਛਦਾ ਹੈ । ਤਿਤੁ ਕਾਰਣਿ—ਉਸ ('ਜੁਗਤਿ') ਦੀ ਖ਼ਾਤਰ । ਸੰਸਾਰਿ—ਸੰਸਾਰ ਵਿਚ । ਜਿਥੈ ਕਿਥੈ—ਹਰ ਥਾਂ । ਵਾਟਾਊ—ਮੁਸਾਫ਼ਿਰ । ਚੀਰੀ—ਚਿੱਠੀ, ਸੱਦਾ । ਏਥੈ—ਇਸ ਜੀਵਨ ਵਿਚ । ਫਕੜੁ—ਫੋਕਟ, ਫੋਕਾ ਦਾਹਵਾ । ਦਰਿ—ਪ੍ਰਭੂ ਦੇ ਦਰ ਤੇ । ਸਚੋ ਸਚੁ—ਕੇਵਲ ਸੱਚੇ ਪ੍ਰਭੂ ਨੂੰ । ਕੋਇ—ਜੋ ਕੋਈ ।

**ਅਰਥ** :—(ਕਿਸੇ ਖਤ੍ਰੀ ਆਦਿਕ) ਹਿੰਦੂ ਦੇ ਘਰ ਵਿਚ ਬ੍ਰਾਹਮਣ ਆਉਂਦਾ ਹੈ ਤੇ (ਮੰਤ੍ਰ ਆਦਿਕ) ਪੜ੍ਹ ਕੇ (ਉਸ ਖੱਤ੍ਰੀ ਦੇ) ਗਲ ਵਿਚ ਧਾਗਾ ਜਨੇਊ ਪਾ ਦੇਂਦਾ ਹੈ; (ਇਹ ਮਨੁੱਖ ਜਨੇਊ ਤਾਂ ਪਾ ਲੈਂਦਾ ਹੈ, ਪਰ) ਜਨੇਊ ਪਾ ਕੇ ਭੀ ਮੰਦ-ਕਰਮ ਕਰੀ ਜਾਂਦਾ ਹੈ (ਇਸ ਤਰ੍ਹਾਂ ਨਿੱਤ) ਨ੍ਹਾਉਣ ਧੋਣ ਨਾਲ ਉਹ (ਪ੍ਰਭੂ ਦੇ ਦਰ ਤੇ) ਕਬੂਲ ਨਹੀਂ ਹੋ ਜਾਂਦਾ ।

ਮੁਸਲਮਾਨ ਮਨੁੱਖ (ਦੀਨ ਦੀ) ਵਡਿਆਈ ਕਰਦਾ ਹੈ ਪਰ ਜੇ ਗੁਰੂ ਪੀਰ ਦੇ ਹੁਕਮ ਵਿਚ ਨਹੀਂ ਤੁਰਦਾ ਤਾਂ (ਦਰਗਾਹ ਵਿਚ) ਕਬੂਲ ਨਹੀਂ ਹੋ ਸਕਦਾ; (ਬਹਿਸ਼ਤ ਦਾ) ਰਸਤਾ ਤਾਂ ਹਰ ਕੋਈ ਪੁੱਛਦਾ ਹੈ ਪਰ ਉਸ ਰਸਤੇ ਉਤੇ ਤੁਰਦਾ ਕੋਈ ਵਿਰਲਾ ਹੈ ਤੇ ਨੇਕ ਅਮਲਾਂ ਤੋਂ ਬਿਨਾ ਬਹਿਸ਼ਤ ਮਿਲਦਾ ਨਹੀਂ ਹੈ ।

ਜੋਗੀ ਦੇ ਡੇਰੇ ਤੇ (ਮਨੁੱਖ ਜੋਗ ਦੀ) ਜੁਗਤਿ ਪੁੱਛਣ ਜਾਂਦਾ ਹੈ ਉਸ ('ਜੁਗਤਿ') ਦੀ ਖ਼ਾਤਰ ਕੰਨ ਵਿਚ ਮੁੰਦ੍ਰਾਂ ਪਾ ਲੈਂਦਾ ਹੈ; ਮੁੰਦ੍ਰਾਂ ਪਾ ਕੇ ਸੰਸਾਰ ਵਿਚ ਚੱਕਰ ਲਾਂਦਾ ਹੈ (ਭਾਵ, ਗ੍ਰਿਹਸਤ ਛੱਡ ਕੇ ਬਾਹਰ ਜਗਤ ਵਿਚ ਭਉਂਦਾ ਹੈ), ਪਰ ਸਿਰਜਣਹਾਰ ਤਾਂ ਹਰ ਥਾਂ ਮੌਜੂਦ ਹੈ (ਬਾਹਰ ਜੰਗਲਾਂ ਵਿਚ ਭਾਲਣਾ ਵਿਅਰਥ ਹੈ) ।

(ਜਗਤ ਵਿਚ) ਜਿਤਨੇ ਭੀ ਜੀਵ (ਆਉਂਦੇ) ਹਨ ਸਾਰੇ ਮੁਸਾਫ਼ਿਰ ਹਨ, ਜਿਸ ਜਿਸ ਨੂੰ ਸੱਦਾ ਆਉਂਦਾ ਹੈ ਉਹ ਇਥੇ ਢਿੱਲ ਨਹੀਂ ਲਾ ਸਕਦਾ; ਜਿਸ ਨੇ ਇਸ ਜਨਮ ਵਿਚ ਰੱਬ ਨੂੰ ਪਛਾਣ ਲਿਆ ਹੈ ਉਹ (ਪਰਲੋਕ ਵਿਚ) ਜਾ ਕੇ ਭੀ ਪਛਾਣ ਲੈਂਦਾ ਹੈ (ਜੇ ਇਹ ਉੱਦਮ ਨਹੀਂ ਕੀਤਾ ਤਾਂ) ਹੋਰ ਦਾਹਵਾ ਕਿ ਮੈਂ ਹਿੰਦੂ ਹਾਂ ਜਾਂ ਮੁਸਲਮਾਨ ਹਾਂ ਸਭ ਫੋਕਾ ਹੈ । (ਹਿੰਦੂ ਹੋਵੇ ਚਾਹੇ ਮੁਸਲਮਾਨ) ਹਰੇਕ ਦੇ ਅਮਲਾਂ ਦਾ ਲੇਖਾ ਪ੍ਰਭੂ ਦੀ ਹਜ਼ੂਰੀ ਵਿਚ ਹੁੰਦਾ ਹੈ, ਆਪਣੇ ਨੇਕ ਅਮਲਾਂ ਤੋਂ ਬਿਨਾ ਕਦੇ ਕੋਈ ਪਾਰ ਨਹੀਂ ਲੰਘਿਆ । ਜੋ ਮਨੁੱਖ (ਐਸ ਜਨਮ ਵਿਚ) ਕੇਵਲ ਸੱਚੇ ਰੱਬ ਨੂੰ ਯਾਦ ਕਰਦਾ ਹੈ, ਹੇ ਨਾਨਕ ! ਪਰਲੋਕ ਵਿਚ ਉਸ ਨੂੰ ਲੇਖਾ ਨਹੀਂ ਪੁੱਛਿਆ ਜਾਂਦਾ ।੨।

**ਪਉੜੀ ॥ ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥ ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ॥ ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ ॥ ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ ॥ ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ ॥੧੧॥ {ਪੰਨਾ ੯੫੨}**

**ਪਦ ਅਰਥ** :—ਕੋਟੁ—ਕਿਲ੍ਹਾ । ਗੜੁ—ਕਿਲ੍ਹਾ । ਜਵੇਹਰੀ—ਜਵਾਹਰਾਤ, ਹੀਰੇ । ਖੁਆਇਅਨੁ—ਖੁੰਝਾਏ ਹਨ ਉਸ ਨੇ । ਕੜੁ—ਕਾੜ੍ਹਾ, ਝੋਰਾ, ਚਿੰਤਾ । ਆਖੀਐ—ਆਖਣਾ ਚਾਹੀਦਾ ਹੈ ।

**ਅਰਥ** :—ਇਸ ਸਰੀਰ ਨੂੰ ਪਰਮਾਤਮਾ ਦੇ ਰਹਿਣ ਲਈ ਸੋਹਣਾ ਘਰ ਆਖਣਾ ਚਾਹੀਦਾ ਹੈ, ਕਿਲ੍ਹਾ ਗੜ੍ਹ ਕਹਿਣਾ ਚਾਹੀਦਾ ਹੈ । ਜੇ ਗੁਰੂ ਦੇ ਹੁਕਮ ਵਿਚ ਤੁਰ ਕੇ ਪਰਮਾਤਮਾ ਦਾ ਨਾਮ ਜਪੋਗੇ ਤਾਂ ਇਸ ਸਰੀਰ ਦੇ ਅੰਦਰੋਂ ਹੀ ਚੰਗੇ ਗੁਣ-ਰੂਪ ਲਾਲ ਜਵਾਹਰ ਮਿਲ ਜਾਣਗੇ ।

(ਹੇ ਮਨ !) ਪਰਮਾਤਮਾ ਦਾ ਨਾਮ (ਹਿਰਦੇ ਵਿਚ) ਪੱਕਾ ਕਰ ਕੇ ਰੱਖ, ਤਾਂ ਹੀ ਇਹ ਸਰੀਰ ਇਹ ਪ੍ਰਭੂ-ਦਾ-ਮੰਦਰ ਬੜਾ ਸੋਹਣਾ ਹੋ ਸਕਦਾ ਹੈ । (ਪਰ) ਜੋ ਮਨੁੱਖ ਆਪਣੇ ਮਨ ਦੇ ਮਗਰ ਤੁਰਦੇ ਹਨ ਉਹਨਾਂ ਨੂੰ ਪ੍ਰਭੂ ਨੇ ਆਪ ਖੁੰਝਾ ਦਿੱਤਾ ਹੈ ਉਹਨਾਂ ਨੂੰ ਮਾਇਆ ਦੇ ਮੋਹ ਦਾ ਝੋਰਾ ਨਿੱਤ (ਦੁਖੀ ਕਰਦਾ ਹੈ) ।

ਸਾਰੇ ਜੀਵਾਂ ਦਾ ਮਾਲਕ ਉਹੀ ਇਕ ਪਰਮਾਤਮਾ ਹੈ, ਪਰ ਮਿਲਦਾ ਪੂਰੀ ਕਿਸਮਤਿ ਨਾਲ ਹੈ ।੧੧।

**ਸਲੋਕ ਮਃ ੧ ॥ ਨਾਸਤਿ ਦੁਖੀਆ ਨਾਸਤਿ ਸੁਖੀਆ ਨਾਸਤਿ ਪਾਣੀ ਜੰਤ ਫਿਰਹਿ ॥ ਨਾਸਤਿ ਮੂੰਡ ਮੁਡਾਈ ਕੇਸੀ ਨਾਸਤਿ ਪੜਿਆ ਦੇਸ ਫਿਰਹਿ ॥ ਨਾਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ ॥ ਨਾਸਤਿ ਹਸਤੀ ਬਧੇ ਸੰਗਲ ਨਾਸਤਿ ਗਾਈ ਘਾਹੁ ਚਰਹਿ ॥ ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ ॥ ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ॥ ਸਭਿ ਘਟ ਮੇਰੇ ਹਉ ਸਭਨਾ ਅੰਦਰਿ**

**ਜਿਸਹਿ ਖੁਆਈ ਤਿਸੁ ਕਉਣੁ ਕਹੈ ॥ ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥ ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥੧॥ {ਪੰਨਾ ੯੫੨}**

**ਪਦ ਅਰਥ** :—ਨਾਸਤਿ—(ਸੰ: ਨਾਸ੍ਤਿ=ਨ ਅਸ੍ਤਿ) ਨਹੀਂ ਹੈ, ਭਾਵ, ਸਿੱਧੀ ਤੇ ਵਡਿਆਈ ਨਹੀਂ ਹੈ । ਮੂੰਡ—ਸਿਰ । ਮੂੰਡ ਕੇਸੀ ਮੁਡਾਈ—ਸਿਰ ਦੇ ਕੇਸ ਮੁਨਾਇਆਂ {ਨੋਟ :—ਹਰੇਕ ਕਿਸਮ ਦੇ ਖ਼ਿਆਲ ਦੇ ਨਾਲ ਲਫ਼ਜ਼ "ਨਾਸਤਿ" ਹਰ ਵਾਰੀ ਵਰਤਿਆ ਹੈ; ਸੋ, "ਮੂੰਡ ਮੁਡਾਈ ਕੇਸੀ" ਇਕੱਠਾ ਹੀ ਇਕ ਖ਼ਿਆਲ ਹੈ) । ਆਪੁ—ਆਪਣੇ ਆਪ ਨੂੰ । ਤਛਾਵਹਿ—ਕਟਾਂਦੇ ਹਨ । ਰਵੈ—ਵਿਆਪਕ ਹੈ, ਮੌਜੂਦ ਹੈ । ਖੁਆਈ—ਮੈਂ ਖੁੰਝਾਂਦਾ ਹਾਂ । ਵਾਟੜੀ—ਸੋਹਣੀ ਵਾਟ, ਸੋਹਣਾ ਰਾਹ । ਪੰਧ ਸਿਰਿ—ਪੰਧ ਦੇ ਸਿਰੇ ਤੇ, ਸਫ਼ਰ ਦੇ ਸ਼ੁਰੂ ਵਿਚ ਹੀ ।

**ਅਰਥ** :—(ਤਪ ਆਦਿਕਾਂ ਨਾਲ) ਦੁਖੀ ਹੋਣ ਵਿਚ (ਸਿੱਧੀ ਤੇ ਵਡਿਆਈ ਦੀ ਪ੍ਰਾਪਤੀ) ਨਹੀਂ ਹੈ, ਸੁਖ-ਰਹਿਣਾ ਹੋਣ ਵਿਚ ਭੀ ਨਹੀਂ ਤੇ ਪਾਣੀ ਵਿਚ ਖਲੋਣ ਵਿਚ ਭੀ ਨਹੀਂ ਹੈ (ਨਹੀਂ ਤਾਂ ਬੇਅੰਤ) ਜੀਵ ਪਾਣੀ ਵਿਚ ਹੀ ਫਿਰਦੇ ਹਨ (ਉਹਨਾਂ ਨੂੰ ਸੁਤੇ ਹੀ ਸਿੱਧੀ ਮਿਲ ਜਾਂਦੀ) । ਸਿਰ ਦੇ ਕੇਸ ਮੁਨਾਣ ਵਿਚ (ਭਾਵ, ਰੁੰਡ-ਮੁੰਡ ਹੋ ਜਾਣ ਵਿਚ) ਸਿੱਧੀ ਨਹੀਂ ਹੈ; ਇਸ ਗੱਲ ਵਿਚ ਭੀ (ਜਨਮ-ਮਨੋਰਥ ਦੀ) ਸਿੱਧੀ ਨਹੀਂ ਕਿ ਵਿਦਵਾਨ ਬਣ ਕੇ (ਹੋਰ ਲੋਕਾਂ ਨੂੰ ਚਰਚਾ ਵਿਚ ਜਿੱਤਣ ਲਈ) ਦੇਸਾਂ ਦੇਸਾਂ ਵਿਚ ਫਿਰੀਏ । ਰੁੱਖਾਂ ਬਿਰਖਾਂ ਤੇ ਪੱਥਰਾਂ ਵਿਚ ਭੀ ਸਿੱਧੀ ਨਹੀਂ ਹੈ, ਇਹ ਆਪਣੇ ਆਪ ਨੂੰ ਕਟਾਂਦੇ ਹਨ ਤੇ (ਕਈ ਕਿਸਮ ਦੇ) ਦੁੱਖ ਸਹਾਰਦੇ ਹਨ (ਭਾਵ, ਰੁੱਖਾਂ ਬਿਰਖਾਂ ਪੱਥਰਾਂ ਵਾਂਗ ਜੜ੍ਹ ਹੋ ਕੇ ਆਪਣੇ ਉਤੇ ਕਈ ਕਸ਼ਟ ਸਹਾਰਿਆਂ ਭੀ ਜਨਮ-ਮਨੋਰਥ ਦੀ ਸਿੱਧੀ ਪ੍ਰਾਪਤ ਨਹੀਂ ਹੁੰਦੀ) । (ਸੰਗਲ ਲੱਕ ਨਾਲ ਬੰਨ੍ਹਣ ਵਿਚ ਭੀ) ਸਿੱਧੀ ਨਹੀਂ ਹੈ, ਹਾਥੀ ਸੰਗਲਾਂ ਨਾਲ ਬੱਧੇ ਪਏ ਹੁੰਦੇ ਹਨ; (ਕੰਦ-ਮੂਲ ਖਾਣ ਵਿਚ ਭੀ) ਸਿੱਧੀ ਨਹੀਂ ਹੈ, ਗਾਈਆਂ ਘਾਹ ਚੁਗਦੀਆਂ ਹੀ ਹਨ (ਭਾਵ, ਹਾਥੀਆਂ ਵਾਂਗ ਸੰਗਲ ਬੰਨ੍ਹਿਆਂ ਤੇ ਗਾਈਆਂ ਵਾਂਗ ਕੰਦ-ਮੂਲ ਖਾਧਿਆਂ ਸਿੱਧੀ ਦੀ ਪ੍ਰਾਪਤੀ ਨਹੀਂ ਹੈ) ।

ਜਿਸ ਪ੍ਰਭੂ ਦੇ ਹੱਥ ਵਿਚ ਸਫਲਤਾ ਹੈ ਜੇ ਉਹ ਆਪ ਦੇਵੇ ਤਾਂ ਜਿਸ ਨੂੰ ਦੇਂਦਾ ਹੈ ਉਸ ਨੂੰ ਪ੍ਰਾਪਤ ਹੁੰਦੀ ਹੈ । ਹੇ ਨਾਨਕ ! ਵਡਿਆਈ ਉਸ ਜੀਵ ਨੂੰ ਮਿਲਦੀ ਹੈ ਜਿਸ ਦੇ ਹਿਰਦੇ ਵਿਚ (ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਸ਼ਬਦ ਹਰ ਵੇਲੇ ਮੌਜੂਦ ਹੈ ।

(ਪ੍ਰਭੂ ਤਾਂ ਇਉਂ ਆਖਦਾ ਹੈ ਕਿ ਜੀਵਾਂ ਦੇ) ਸਾਰੇ ਸਰੀਰ ਮੇਰੇ (ਸਰੀਰ) ਹਨ, ਮੈਂ ਸਭਨਾਂ ਵਿਚ ਵੱਸਦਾ ਹਾਂ, ਜਿਸ ਜੀਵ ਨੂੰ ਮੈਂ ਕੁਰਾਹੇ ਪਾ ਦੇਂਦਾ ਹਾਂ ਉਸ ਨੂੰ ਕੌਣ ਸਮਝਾ ਸਕਦਾ ਹੈ ? ਜਿਸ ਨੂੰ ਮੈਂ ਸੋਹਣਾ ਰਸਤਾ ਵਿਖਾ ਦੇਂਦਾ ਹਾਂ ਉਸ ਨੂੰ ਕੌਣ ਭੁਲਾ ਸਕਦਾ ਹੈ ? ਜਿਸ ਨੂੰ ਮੈਂ (ਜ਼ਿੰਦਗੀ ਦੇ) ਸਫ਼ਰ ਦੇ ਸ਼ੁਰੂ ਵਿਚ ਹੀ ਭੁਲਾ ਦਿਆਂ ਉਸ ਨੂੰ ਰਸਤਾ ਕੌਣ ਵਿਖਾ ਸਕਦਾ ਹੈ ? ।੧।

**ਮਃ ੧ ॥ ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥ ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥ ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੨॥ {ਪੰਨਾ ੯੫੨}**

**ਪਦ ਅਰਥ** :—ਗਿਰਹੀ—ਗ੍ਰਿਹਸਤੀ । ਨਿਗ੍ਰਹੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣਾ । ਭੀਖਿਆ ਕਰੈ—(ਪ੍ਰਭੂ ਤੋਂ) ਖ਼ੈਰ ਮੰਗੇ । ਨੀਰੁ—ਜਲ । ਸਤਿ—ਪਰਮ ਜੋਤਿ, ਪਰਮ ਆਤਮਾ । ਤੰਤ—(ਸੰ: ਤਜ਼ਤੁ—ਠਹਣ ਸ਼ੁਪਰਏਮਏ ਭਰਓਹਮ) ਪਰਮ ਜੋਤਿ, ਅਕਾਲ ਪੁਰਖ । ਪੁੰਨ—ਭਲਾਈ । ਦਾਨ—ਸੇਵਾ ।

**ਅਰਥ** :—(ਅਸਲ) ਗ੍ਰਿਹਸਤੀ ਉਹ ਹੈ ਜੋ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਦਾ ਹੈ, ਜੋ (ਪ੍ਰਭੂ ਪਾਸੋਂ) ਜਪ ਤਪ ਤੇ ਸੰਜਮ-ਰੂਪ ਖ਼ੈਰ ਮੰਗਦਾ ਹੈ; ਜੋ ਆਪਣਾ ਸਰੀਰ (ਭੀ) ਪੁੰਨ ਦਾਨ ਵਾਲਾ ਹੀ ਬਣਾ ਲੈਂਦਾ ਹੈ (ਭਾਵ,

ਖ਼ਲਕਤ ਦੀ ਸੇਵਾ ਤੇ ਭਲਾਈ ਕਰਨ ਦਾ ਸੁਭਾਵ ਜਿਸ ਦੇ ਸਰੀਰ ਨਾਲ ਰਚ-ਮਿਚ ਜਾਂਦਾ ਹੈ); ਉਹ ਗ੍ਰਿਹਸਤੀ ਗੰਗਾ ਜਲ (ਵਰਗਾ ਪਵਿਤ੍ਰ) ਹੋ ਜਾਂਦਾ ਹੈ ।

ਜੇ ਈਸ਼ਰ (ਜੋਗੀ ਭੀ ਅਸਲ ਗ੍ਰਿਹਸਤੀ ਵਾਲੀ ਇਹ ਜੁਗਤਿ ਵਰਤ ਕੇ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਜਪੇ ਤਾਂ ਇਹ ਭੀ ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ (ਵੱਖਰਾ) ਰੂਪ ਰੇਖ ਨਾਹ ਰਹਿ ਜਾਏ (ਭਾਵ, ਹੇ ਈਸ਼ਰ ਜੋਗੀ ! ਜੇ ਤੂੰ ਭੀ ਉਪਰ-ਦੱਸੀ ਜੁਗਤਿ ਨਾਲ ਪ੍ਰਭੂ ਨੂੰ ਜਪੇਂ ਤਾਂ ਤੂੰ ਭੀ ਪਰਮ ਬ੍ਰਹਮ ਵਿਚ ਇਕ-ਮਿਕ ਹੋ ਜਾਏਂ; ਗ੍ਰਿਹਸਤ ਤਿਆਗਣ ਦੀ ਲੋੜ ਹੀ ਨਾਹ ਪਏਗੀ) ।੨।

ਨੋਟ :—ਈਸ਼ਰ ਜੋਗੀ ਨੂੰ ਅਸਲ ਗ੍ਰਿਹਸਤੀ ਦੇ ਲੱਛਣ ਦੱਸ ਕੇ, ਉਸ ਜੋਗੀ ਨੂੰ ਸੰਬੋਧਨ ਕਰਨ ਦੇ ਥਾਂ ਅੱਨ-ਪੁਰਖ (ਠਹਰਿਦ ਫਇਰਸੋਨ) ਵਿਚ ਵਰਤਿਆ ਹੈ ।

**ਮਃ ੧ ॥ ਸੋ ਅਉਧੂਤੀ ਜੋ ਧੂਪੈ ਆਪੁ ॥ ਭਿਖਿਆ ਭੋਜਨੁ ਕਰੈ ਸੰਤਾਪੁ ॥ ਅਉਹਠ ਪਟਣ ਮਹਿ ਭੀਖਿਆ ਕਰੈ ॥ ਸੋ ਅਉਧੂਤੀ ਸਿਵ ਪੁਰਿ ਚੜੈ ॥ ਬੋਲੈ ਗੋਰਖੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੩॥ {ਪੰਨਾ ੯੫੨}**

**ਪਦ ਅਰਥ** :—ਅਉਧੂਤੀ—ਅਵਧੂਤ, ਜਿਸ ਨੇ ਮਾਇਆ ਦੇ ਬੰਧਨ ਤੋੜ ਦਿੱਤੇ ਹਨ । ਧੂਪੈ—ਧੁਖਾਂਦਾ ਹੈ, ਸਾੜ ਦੇਂਦਾ ਹੈ । ਆਪੁ—ਆਪਾ-ਭਾਵ । ਭਿਖਿਆ ਭੋਜਨੁ—ਮੰਗ ਮੰਗ ਕੇ ਲਿਆਂਦਾ ਹੋਇਆ ਭੋਜਨ । ਸੰਤਾਪੁ—ਖਿੱਝ । ਸਿਵ—ਕਲਿਆਣ-ਰੂਪ ਪ੍ਰਭੂ । ਪੁਰਿ—ਪੁਰੀ ਵਿਚ । ਅਉਹਠ—ਅਵਘੱਟ, ਹਿਰਦਾ । ਪਟਣ—ਸ਼ਹਿਰ ।

**ਅਰਥ** :—(ਅਸਲ) ਅਵਧੂਤ ਉਹ ਹੈ ਜੋ ਆਪਾ-ਭਾਵ ਨੂੰ ਸਾੜ ਦੇਂਦਾ ਹੈ; ਜੋ ਖਿੱਝ ਨੂੰ ਮੰਗ ਮੰਗ ਕੇ ਲਿਆਂਦਾ ਹੋਇਆ ਭੋਜਨ ਬਣਾਂਦਾ ਹੈ (ਜੋ ਮੰਗ ਮੰਗ ਕੇ ਲਿਆਂਦੇ ਹੋਏ ਟੁਕੜੇ ਖਾਣ ਦੇ ਥਾਂ ਖਿੱਝ ਨੂੰ ਛਕ ਜਾਵੇ, ਮੁਕਾ ਦੇਵੇ); ਜੋ ਹਿਰਦੇ ਰੂਪ ਸ਼ਹਿਰ ਵਿਚ ਟਿਕ ਕੇ (ਪ੍ਰਭੂ ਤੋਂ) ਖ਼ੈਰ ਮੰਗਦਾ ਹੈ, ਉਹ ਅਵਧੂਤ ਕਲਿਆਣ-ਰੂਪ ਪ੍ਰਭੂ ਦੇ ਦੇਸ ਵਿਚ ਅੱਪੜ ਜਾਂਦਾ ਹੈ ।

ਜੇ ਗੋਰਖ (ਜੋਗੀ ਭੀ ਇਸ ਅਵਧੂਤ ਦੀ ਜੁਗਤਿ ਵਰਤ ਕੇ) ਸਤਿ-ਸਰੂਪ ਪ੍ਰਭੂ ਨੂੰ ਜਪੇ ਤਾਂ (ਇਹ ਗੋਰਖ ਭੀ) ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ (ਵੱਖਰਾ) ਰੂਪ ਰੇਖ ਨਾਹ ਰਹਿ ਜਾਏ ।੩।

**ਮਃ ੧ ॥ ਸੋ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥ ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥ ਬੋਲੈ ਗੋਪੀ ਚੰਦੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੪॥ {ਪੰਨਾ ੯੫੨}**

**ਪਦ ਅਰਥ** :—ਉਦਾਸੀ—ਵਿਰਕਤ, ਮਾਇਆ ਤੋਂ ਉਪਰਾਮ । ਉਦਾਸੁ—ਮਾਇਆ ਤੋਂ ਉਪਰਾਮਤਾ । ਪਾਲੇ—ਸਦਾ ਕਾਇਮ ਰੱਖਦਾ ਹੈ । ਅਰਧ—(ਸਜ਼: ਅਧ.ਲ—ਨੇੜੇ; ਜਿਵੇਂ, "ਅਰਧਦੇਵ" ਦੇਵਤਿਆਂ ਦੇ ਨੇੜੇ ਰਹਿਣ ਵਾਲਾ), ਅੱਧ ਵਿਚਕਾਰ; ਨੇੜੇ । ਉਰਧ—(ਸਜ਼: ੵ ਵ਼.ਲ) ਉਤਾਂਹ । ਅਰਧ ਉਰਧ—ਨੇੜੇ ਤੇ ਉਤਾਂਹ, (ਭਾਵ) ਹਰ ਥਾਂ । ਨਿਰੰਜਨ—ਮਾਇਆ ਤੋਂ ਰਹਿਤ । ਚੰਦ—ਸੀਤਲਤਾ, ਸ਼ਾਂਤੀ । ਸੂਰਜ—ਗਿਆਨ ਦਾ ਤੇਜ । ਪੜੈ ਨ—ਨਹੀਂ ਢਹਿੰਦਾ । ਕੰਧੁ—ਸਰੀਰ ।

**ਅਰਥ** :—(ਅਸਲ) ਵਿਰਕਤ ਉਹ ਹੈ ਜੋ ਉਪਰਾਮਤਾ ਨੂੰ ਸਦਾ ਕਾਇਮ ਰੱਖਦਾ ਹੈ, ਹਰ ਥਾਂ ਮਾਇਆ-ਰਹਿਤ ਪ੍ਰਭੂ ਦਾ ਨਿਵਾਸ ਜਾਣਦਾ ਹੈ; (ਆਪਣੇ ਹਿਰਦੇ ਵਿਚ) ਸ਼ਾਂਤੀ ਤੇ ਗਿਆਨ ਦੋਹਾਂ ਨੂੰ ਇਕੱਠਾ ਕਰਦਾ ਹੈ; ਉਸ ਵਿਰਕਤ ਮਨੁੱਖ ਦਾ ਸਰੀਰ (ਵਿਕਾਰਾਂ ਵਿਚ) ਨਹੀਂ ਡਿੱਗਦਾ ।

ਜੇ ਗੋਪੀ ਚੰਦ (ਭੀ ਇਸ ਉਦਾਸੀ ਦੀ ਜੁਗਤਿ ਵਰਤ ਕੇ) ਸਤਿ-ਸਰੂਪ ਪ੍ਰਭੂ ਨੂੰ ਜਪੇ ਤਾਂ (ਇਹ ਗੋਪੀ ਚੰਦ ਭੀ) ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ (ਵੱਖਰਾ) ਰੂਪ ਰੇਖ ਨਾਹ ਰਹਿ ਜਾਏ ।੪।

**ਮਃ ੧ ॥ ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥ ਸੁਪਨੈ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥ ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੫॥ {ਪੰਨਾ ੯੫੨}**

**ਪਦ ਅਰਥ** :—ਪਾਖੰਡੀ—ਨਾਸਤਕ ਵਾਮ-ਮਾਰਗੀਆਂ ਦਾ ਇਕ ਫ਼ਿਰਕਾ । ਸਜ਼: ਪਾਖਜ਼ਡ—ਓ ਹੲਰੲਟਚਿ) । ਪਖਾਲੇ—ਧੋਵੇ, ਪਾਪਾਂ ਤੋਂ ਸਾਫ਼ ਰੱਖੇ । ਅਗਨਿ ਬ੍ਰਹਮੁ—ਬ੍ਰਹਮ-ਅਗਨਿ, ਰੱਬੀ ਜੋਤਿ । ਪਰਜਾਲੇ—(ਸਜ਼: ਪ੍ਰਖ਼ਵਾਲਯ) ਚੰਗੀ ਤਰ੍ਹਾਂ ਚਮਕਾਏ, ਰੌਸ਼ਨ ਕਰੇ । ਬਿੰਦੁ—ਵੀਰਜ । ਜਰਾ—ਬੁਢੇਪਾ ।

**ਅਰਥ** :—(ਅਸਲੀ) ਨਾਸਤਕ ਉਹ ਹੈ ਜੋ (ਪਰਮਾਤਮਾ ਦੀ ਹਸਤੀ ਨਾਹ ਮੰਨਣ ਦੇ ਥਾਂ) ਸਰੀਰ ਨੂੰ ਧੋਵੇ (ਭਾਵ, ਸਰੀਰ ਵਿਚੋਂ ਪਾਪਾਂ ਦੀ ਹਸਤੀ ਮਿਟਾ ਦੇਵੇ), ਜੋ ਆਪਣੇ ਸਰੀਰ ਵਿਚ ਰੱਬੀ ਜੋਤਿ ਜਗਾਂਦਾ ਹੈ, ਸੁਫ਼ਨੇ ਵਿਚ ਭੀ ਵੀਰਜ ਨੂੰ ਡਿੱਗਣ ਨਹੀਂ ਦੇਂਦਾ (ਭਾਵ, ਸੁਫ਼ਨੇ ਵਿਚ ਭੀ ਆਪਣੇ ਆਪ ਨੂੰ ਕਾਮ-ਵੱਸ ਨਹੀਂ ਹੋਣ ਦੇਂਦਾ); ਉਸ ਨਾਸਤਕ ਨੂੰ (ਭਾਵ, ਉਸ ਮਨੁੱਖ ਨੂੰ ਜਿਸ ਨੇ ਆਪਣੇ ਅੰਦਰੋਂ ਪਾਪਾਂ ਦਾ ਨਾਸ ਕਰ ਦਿੱਤਾ ਹੈ) ਬੁਢੇਪਾ ਤੇ ਮੌਤ ਪੋਹ ਨਹੀਂ ਸਕਦੇ (ਭਾਵ, ਇਹਨਾਂ ਦਾ ਡਰ ਉਸ ਨੂੰ ਪੋਂਹਦਾ ਨਹੀਂ) ।

ਜੇ ਚਰਪਟ (ਭੀ ਇਸ ਨਾਸਤਕ ਦੀ ਜੁਗਤਿ ਵਰਤ ਕੇ) ਸਤਿ ਸਰੂਪ ਪ੍ਰਭੂ ਨੂੰ ਜਪੇ ਤਾਂ (ਇਹ ਚਰਪਟ ਭੀ) ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ (ਵੱਖਰਾ) ਰੂਪ ਰੇਖ ਨਾਹ ਰਹਿ ਜਾਏ ।੫।

**ਮਃ ੧ ॥ ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥ ਅਹਿਨਿਸਿ ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ ਸਤ ਸਮਾਨਿ ॥ ਬੋਲੈ ਭਰਥਰਿ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੬॥ {ਪੰਨਾ ੯੫੩}**

**ਪਦ ਅਰਥ** :—ਬੈਰਾਗ—(ਸੰ: ਵੈਰਾ ਯ) ਦੁਨੀਆ ਵਲੋਂ ਉਪਰਾਮਤਾ । ਬੈਰਾਗੀ—ਉਹ ਮਨੁੱਖ ਜਿਸ ਨੇ ਦੁਨੀਆ ਦੀਆਂ ਖ਼ਾਹਸ਼ਾਂ ਵਲੋਂ ਮਨ ਨੂੰ ਪਰਤਾਇਆ ਹੈ । ਉਲਟੇ—ਪਰਤਾਏ, ਫੇਰੇ । ਗਗਨ—ਆਕਾਸ਼, ਦਸਮ ਦੁਆਰ । ਮੰਡਲ—ਚੱਕਰ । ਗਗਨ ਮੰਡਲ—ਦਸਮ ਦੁਆਰ ਦਾ ਚੱਕਰ, ਉਹ ਅਵਸਥਾ ਜਿਥੇ ਮਨੁੱਖ ਦੀ ਸੁਰਤਿ ਪ੍ਰਭੂ ਵਿਚ ਜੁੜਦੀ ਹੈ । ਰੋਪੈ—ਖੜਾ ਕਰਦਾ ਹੈ । ਅਹਿ—ਦਿਨ । ਨਿਸਿ—ਰਾਤ । ਧਿਆਨਿ—ਧਿਆਨ ਵਿਚ । ਸਤ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਸਮਾਨਿ—ਵਰਗਾ ।

**ਅਰਥ** :—(ਅਸਲ) ਵੈਰਾਗੀ ਉਹ ਹੈ ਜੋ ਪ੍ਰਭੂ ਨੂੰ (ਆਪਣੇ ਹਿਰਦੇ ਵਲ) ਪਰਤਾਂਦਾ ਹੈ (ਭਾਵ, ਜੋ ਪ੍ਰਭੂ-ਪਤੀ ਨੂੰ ਆਪਣੀ ਹਿਰਦੇ-ਸੇਜ ਤੇ ਲਿਆ ਵਸਾਂਦਾ ਹੈ), ਜੋ ਪ੍ਰਭੂ ਦਾ ਨਾਮ-ਰੂਪ ਥੰਮ੍ਹ ਦਸਮ ਦੁਆਰਾ (ਰੂਪ ਸ਼ਾਮੀਆਨੇ) ਵਿਚ ਖੜ੍ਹਾ ਕਰਦਾ ਹੈ (ਭਾਵ, ਜੋ ਮਨੁੱਖ ਪ੍ਰਭੂ ਦੇ ਨਾਮ ਨੂੰ ਇਸ ਤਰ੍ਹਾਂ ਆਪਣਾ ਸਹਾਰਾ ਬਣਾਂਦਾ ਹੈ ਕਿ ਉਸ ਦੀ ਸੁਰਤਿ ਸਦਾ ਉਤਾਂਹ ਪ੍ਰਭੂ-ਚਰਨਾਂ ਵਿਚ ਟਿਕੀ ਰਹਿੰਦੀ ਹੈ, ਹੇਠਾਂ ਮਾਇਕ ਪਦਾਰਥਾਂ ਵਿਚ ਨਹੀਂ ਡਿੱਗਦੀ), ਜੋ

ਦਿਨ ਰਾਤ ਆਪਣੇ ਅੰਦਰ ਹੀ (ਭਾਵ, ਹਿਰਦੇ ਵਿਚ ਹੀ) ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ । ਅਜੇਹੇ ਬੈਰਾਗੀ ਪ੍ਰਭੂ ਦਾ ਰੂਪ ਹੋ ਜਾਂਦੇ ਹਨ ।

ਜੇ ਭਰਥਰੀ (ਭੀ ਐਸੇ ਬੈਰਾਗੀ ਦੀ ਜੁਗਤਿ ਵਰਤ ਕੇ) ਸਤਿ-ਸਰੂਪ ਪ੍ਰਭੂ ਨੂੰ ਜਪੇ ਤਾਂ (ਇਹ ਭਰਥਰੀ ਭੀ) ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ (ਵੱਖਰਾ) ਰੂਪ ਰੇਖ ਨਾਹ ਰਹਿ ਜਾਏ ।੬।

**ਮਃ ੧ ॥ ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥ ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥ ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥ ਛਿਅ ਵਰਤਾਰੇ ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ ॥ ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥੭॥ {ਪੰਨਾ ੯੫੩}**

**ਪਦ ਅਰਥ** :—ਮਰੈ—ਦੂਰ ਹੋਵੇ । ਮੰਦਾ—ਬੁਰਾਈ । ਕਿਉ—ਕਿਵੇਂ ? ਜੀਵੈ—ਸਹੀ ਜੀਵਨ ਜੀਵੇ । ਜੁਗਤਿ—ਇਸ ਤਰੀਕੇ ਨਾਲ । ਕਿਆ ਖਾਜੈ—ਖਾਣ ਦਾ ਕੀਹ ਲਾਭ ? ਭੁਗਤਿ—ਜੋਗੀਆਂ ਦਾ ਚੂਰਮਾ । ਆਸਤਿ—ਮੌਜੂਦ ਹੈ । ਨਾਸਤਿ—ਨਹੀਂ ਹੈ । ਹਿਆਉ—ਹਿਰਦਾ । ਧੂਪ ਛਾਵ—ਦੁੱਖ ਤੇ ਸੁਖ । ਸਮ—ਬਰਾਬਰ, ਇੱਕ-ਸਮਾਨ । ਗੁਰੁ ਕਹੈ—ਗੁਰੂ ਗੁਰੂ ਆਖਦਾ ਹੈ, ਗੁਰੂ ਨੂੰ ਚੇਤੇ ਰੱਖਦਾ ਹੈ । ਕੋ—ਕੋਈ ਉਹ ਮਨੁੱਖ । ਛਿਅ ਵਰਤਾਰੇ—ਛੇ ਭੇਖਾਂ ਵਿਚ । ਪੂਤ—ਚੇਲੇ (ਜੋਗੀਆਂ ਦੇ) । ਨਿਰੰਕਾਰਿ—ਨਿਰੰਕਾਰ ਵਿਚ ।

**ਅਰਥ** :—ਕੰਨ ਪੜਵਾ ਕੇ ਚੂਰਮਾ ਖਾਣ ਦਾ ਕੋਈ (ਆਤਮਕ) ਲਾਭ ਨਹੀਂ (ਕਿਉਂਕਿ) ਇਸ ਜੁਗਤਿ ਨਾਲ ਨਾਹ (ਮਨ ਵਿਚੋਂ) ਵਿਕਾਰ ਦੂਰ ਹੁੰਦਾ ਹੈ ਨਾਹ ਹੀ (ਉੱਚਾ) ਜੀਵਨ ਮਿਲਦਾ ਹੈ ।

(ਜੇ ਕੋਈ ਪੁੱਛੇ ਕਿ ਜੇ ਕੰਨ ਪੜਵਾਇਆਂ ਮਨ ਨਹੀਂ ਟਿਕਦਾ ਤਾਂ) ਉਹ ਕੇਹੜਾ ਅੱਖਰ ਹੈ ਜਿਸ ਵਿਚ ਹਿਰਦਾ ਜੁੜਿਆ ਰਹਿ ਸਕਦਾ ਹੈ (ਤੇ ਬੁਰਾਈ ਮਿਟ ਜਾਂਦੀ ਹੈ, ਤਾਂ ਇਸ ਦਾ ਉੱਤਰ ਇਹ ਹੈ ਕਿ ਉਹ) ਕੇਵਲ ਉਹੀ (ਪ੍ਰਭੂ ਦਾ) ਨਾਮ ਹੈ ਜੋ ਸੰਸਾਰ ਦੀ ਹੋਂਦ ਤੇ ਅਣਹੋਂਦ ਦੋਹਾਂ ਵੇਲੇ ਮੌਜੂਦ ਹੈ । ਜੇ ਕੋਈ ਮਨੁੱਖ (ਇਸ 'ਨਾਮ' ਦੀ ਬਰਕਤਿ ਨਾਲ) ਦੁੱਖ ਤੇ ਸੁਖ ਨੂੰ ਇਕ-ਸਮਾਨ ਸਹਾਰਦਾ ਹੈ ਤਾਂ, ਨਾਨਕ ਆਖਦਾ ਹੈ, ਉਹ ਮਨੁੱਖ ਹੀ (ਅਸਲ ਵਿਚ) ਗੁਰੂ ਨੂੰ ਚੇਤੇ ਰੱਖਦਾ ਹੈ (ਭਾਵ, ਗੁਰੂ ਦੇ ਬਚਨ-ਅਨੁਸਾਰ ਤੁਰਦਾ ਹੈ) ।

(ਨਾਥ ਦੇ) ਚੇਲੇ (ਭਾਵ, ਜੋਗੀ ਲੋਕ) (ਜੋ ਨਿਰੇ) ਛੇ ਭੇਖਾਂ ਵਿਚ ਹੀ ਰੁੱਝੇ ਹੋਏ ਹਨ, (ਅਸਲ ਵਿਚ) ਨਾਹ ਉਹ ਗ੍ਰਿਹਸਤੀ ਹਨ ਤੇ ਨਾਹ ਵਿਰਕਤ । ਜੋ ਮਨੁੱਖ ਇਕ ਨਿਰੰਕਾਰ ਵਿਚ ਜੁੜਿਆ ਰਹਿੰਦਾ ਹੈ ਉਹ ਕਿਉਂ ਕਿਤੇ ਖ਼ੈਰ ਮੰਗਣ ਜਾਏ ? (ਭਾਵ, ਉਸ ਨੂੰ ਫ਼ਕੀਰ ਬਣਨ ਦੀ ਲੋੜ ਨਹੀਂ ਪੈਂਦੀ, ਹੱਥੀਂ ਕਿਰਤ-ਕਾਰ ਕਰਦਾ ਹੋਇਆ ਭੀ ਪ੍ਰਭੂ ਦੇ ਚਰਨਾਂ ਵਿਚ ਲੀਨ ਰਹਿੰਦਾ ਹੈ) ।੭।

**ਪਉੜੀ ॥ ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥ ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ ॥ ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ ॥ ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ ॥ ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ ॥੧੨॥ {ਪੰਨਾ ੯੫੩}**

**ਪਦ ਅਰਥ** :—ਮੰਦਰੁ—ਘਰ, ਰਹਿਣ ਦੀ ਥਾਂ । ਮਾਨਸ ਦੇਹ—ਮਨੁੱਖਾ ਸਰੀਰ । ਸਭੁ—ਹਰ ਥਾਂ । ਬਿਧਾਤਾ—ਸਿਰਜਣਹਾਰ । ਹਰਿ ਮੰਦਰ—ਰੱਬ ਦੇ ਘਰ ਦੀ । ਸਾਰ—ਮੁੱਲ, ਕਦਰ ।

**ਅਰਥ** :—(ਉਂਞ ਤਾਂ ਸਾਰੇ ਸਰੀਰ "ਹਰਿ ਮੰਦਰੁ" ਭਾਵ, ਰੱਬ ਦੇ ਰਹਿਣ ਦੇ ਥਾਂ ਹਨ, ਪਰ ਅਸਲ ਵਿਚ) ਉਹੀ ਸਰੀਰ "ਹਰਿ ਮੰਦਰੁ" ਕਿਹਾ ਜਾਣਾ ਚਾਹੀਦਾ ਹੈ ਜਿਸ ਵਿਚ ਰੱਬ ਪਛਾਣਿਆ ਜਾਏ; (ਸੋ, ਮਨੁੱਖਾ

ਸਰੀਰ 'ਹਰਿ ਮੰਦਰੁ' ਹੈ, ਕਿਉਂਕਿ) ਮਨੁੱਖਾ-ਸਰੀਰ ਵਿਚ ਗੁਰੂ ਦੇ ਹੁਕਮ ਤੇ ਤੁਰ ਕੇ ਰੱਬ ਲੱਭਦਾ ਹੈ, ਹਰ ਥਾਂ ਵਿਆਪਕ ਜੋਤਿ ਦਿੱਸਦੀ ਹੈ ।

(ਸਰੀਰ ਤੋਂ) ਬਾਹਰ ਭਾਲਣ ਦੀ ਉੱਕਾ ਲੋੜ ਨਹੀਂ, (ਇਸ ਸਰੀਰ-) ਘਰ ਵਿਚ ਹੀ ਸਿਰਜਣਹਾਰ ਵੱਸ ਰਿਹਾ ਹੈ । ਪਰ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ (ਇਸ ਮਨੁੱਖਾ ਸਰੀਰ) "ਹਰਿ ਮੰਦਰੁ" ਦੀ ਕਦਰ ਨਹੀਂ ਜਾਣਦੇ, ਉਹ ਮਨੁੱਖਾ ਜਨਮ (ਮਨ ਦੇ ਪਿੱਛੇ ਤੁਰ ਕੇ ਹੀ) ਗੰਵਾ ਜਾਂਦੇ ਹਨ ।

(ਉਂਵ ਤਾਂ) ਸਾਰਿਆਂ ਵਿਚ ਇਕ ਪ੍ਰਭੂ ਹੀ ਵਿਆਪਕ ਹੈ, ਪਰ ਲੱਭਦਾ ਹੈ ਗੁਰੂ ਦੇ ਸ਼ਬਦ ਦੀ ਰਾਹੀਂ ।੧੨।

**ਸਲੋਕ ਮਃ ੩ ॥ ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥ ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥ ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥ ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ ॥ ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ ॥ ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ ॥ ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ ॥੧॥ {ਪੰਨਾ ੯੫੩}**

**ਪਦ ਅਰਥ** :—ਲਖਣ—ਲੱਛਣ, ਇਲਾਮਤਾਂ । ਕਰਣਾ—ਕਰਤੱਬ । ਮੁਗਧੁ—ਮੋਹਿਆ ਹੋਇਆ, ਮਾਇਆ ਦਾ ਠੱਗਿਆ ਹੋਇਆ । ਏਤੁ ਕਮਾਣੈ—ਮਾਇਆ ਦੇ ਮੋਹ ਵਿਚ ਤੇ ਅਹੰਕਾਰ ਵਿਚ ਰਹਿਣ ਨਾਲ । ਅਤਿ ਪਿਆਰਾ—ਮਾਇਆ ਨਾਲ ਬਹੁਤ ਪਿਆਰ ਕਰਨ ਵਾਲਾ । ਕਿਹੁ ਸੰਜਮ ਕਰਣਾ—ਬਚਾਉ ਦਾ ਕੇਹੜਾ ਉੱਦਮ ਕੀਤਾ ਜਾ ਸਕਦਾ ਹੈ ? ਖੂਹਿ—ਮਾਇਆ ਦੇ ਖੂਹ ਵਿਚ । ਸੰਜਮੁ—ਬਚਾਉ ਦਾ ਉੱਦਮ । ਕਿਹੁ—ਕਿਛੁ, ਕੋਈ । ਅਲਿਪਤ—ਵੱਖਰਾ, ਨਿਰਾਲਾ ।

**ਅਰਥ** :—ਮੂਰਖ ਦਾ ਕਿਹਾ ਉਹੀ ਸੁਣਦਾ ਹੈ (ਭਾਵ, ਮੂਰਖ ਦੇ ਕਹੇ ਉਹੀ ਲੱਗਦਾ ਹੈ) ਜੋ ਆਪ ਮੂਰਖ ਹੋਵੇ । ਮੂਰਖ ਦੇ ਲੱਛਣ ਕੀਹ ਹਨ ? ਮੂਰਖ ਦੀ ਕਰਤੂਤ ਕੈਸੀ ਹੁੰਦੀ ਹੈ ? ਜੋ ਮਨੁੱਖ ਮਾਇਆ ਦਾ ਠੱਗਿਆ ਹੋਇਆ ਹੋਵੇ ਤੇ ਜੋ ਅਹੰਕਾਰ ਵਿਚ ਆਤਮਕ ਮੌਤੇ ਮਰਿਆ ਹੋਇਆ ਹੋਵੇ, ਉਸ ਨੂੰ ਮੂਰਖ ਕਹੀਦਾ ਹੈ । ਮਾਇਆ ਦੀ ਮਸਤੀ ਤੇ ਅਹੰਕਾਰ ਵਿਚ ਜੋ ਕੁਝ ਕਰੀਏ ਉਸ ਨਾਲ ਸਦਾ ਦੁੱਖ ਪ੍ਰਾਪਤ ਹੁੰਦਾ ਹੈ ਸਦਾ ਦੁਖੀ ਰਹੀਦਾ ਹੈ ।

ਮਾਇਆ ਨਾਲ ਬਹੁਤਾ ਪਿਆਰ ਕਰਨ ਵਾਲਾ ਮਨੁੱਖ (ਮਾਇਆ ਦੇ ਮੋਹ ਦੇ) ਖੂਹ ਵਿਚ ਡਿੱਗਾ ਰਹਿੰਦਾ ਹੈ । ਉਸ ਦੇ ਬਚਾਉ ਦਾ ਕੇਹੜਾ ਉੱਦਮ ਕੀਤਾ ਜਾ ਸਕਦਾ ਹੈ ? ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ ਇਸ ਤੇ ਵਿਚਾਰ ਕਰਦਾ ਹੈ ਤੇ (ਇਸ ਮਾਇਆ ਦੇ ਮੋਹ-ਰੂਪ ਖੂਹ ਤੋਂ) ਵੱਖਰਾ ਰਹਿੰਦਾ ਹੈ; ਉਹ ਪ੍ਰਭੂ ਦਾ ਨਾਮ ਜਪਦਾ ਹੈ, (ਨਾਮ ਦੀ ਬਰਕਤਿ ਨਾਲ) ਉਹ ਆਪ ਬਚਦਾ ਹੈ ਤੇ ਉਸ ਦੇ ਪੂਰਨਿਆਂ ਤੇ ਤੁਰ ਕੇ ਡੁੱਬਦਾ ਸਾਥੀ ਭੀ ਬਚ ਨਿਕਲਦਾ ਹੈ ।

ਹੇ ਨਾਨਕ ! ਜੋ ਕੁਝ ਪ੍ਰਭੂ ਨੂੰ ਭਾਉਂਦਾ ਹੈ ਉਹੀ ਉਹ ਕਰਦਾ ਹੈ (ਮਾਇਆ ਦੇ ਮੋਹ ਵਿਚ ਪੈ ਕੇ ਦੁੱਖ ਜਾਂ ਇਸ ਤੋਂ ਅਲੋਪ ਰਹਿ ਕੇ ਸੁਖ) ਜੋ ਕੁਝ ਪ੍ਰਭੂ ਦੇਂਦਾ ਹੈ ਉਹੀ ਜੀਵ ਸਹਾਰਦਾ ਹੈ ।੧।

**ਮਃ ੧ ॥ ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥ ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥ ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥ {ਪੰਨਾ ੯੫੩}**

ਨੋਟ :—ਕਿਸੇ ਮੁਸਲਮਾਨ ਨਾਲ ਇਹ ਵਿਚਾਰ ਹੈ ।

**ਪਦ ਅਰਥ** :—ਸਹੀ—ਸੱਚੀ । ਸਿਖ—ਸਿੱਖਿਆ । ਵਹੀ—ਅਮਲਾਂ ਦੀ ਕਿਤਾਬ । ਤਲਬਾ—ਸੱਦੇ । ਆਕੀ—ਬਾਗ਼ੀ । ਬਾਕੀ—ਲੇਖੇ ਵਿਚੋਂ ਬਕਾਇਆ । ਅਜਰਾਈਲੁ ਫਰੇਸਤਾ—ਮੌਤ ਦਾ ਫ਼ਰਿਸ਼ਤਾ । ਤਈ—ਤਿਆਰ, ਤਈਨਾਤ, ਮੁਕੱਰਰ । ਫਹੀ—ਫਸੀ ਹੋਈ (ਜਿੰਦ) ਨੂੰ । ਕੂੜ—ਕੂੜ ਕਮਾਣ ਵਾਲੇ । ਨਿਖੁਟੇ—ਹਾਰ ਜਾਂਦੇ ਹਨ । ਸਚਿ—ਸੱਚ ਦੀ ਰਾਹੀਂ, ਸੱਚਾ ਸੌਦਾ ਕੀਤਿਆਂ । ਆਵਣ ਜਾਣੁ—ਕੋਈ ਚਾਰਾ, ਕਿੱਧਰ ਜਾਵਾਂ ਕੀਹ ਕਰਾਂ ?—ਇਹ ਗੱਲ ।

**ਅਰਥ** :—ਨਾਨਕ ਆਖਦਾ ਹੈ—ਹੇ ਮਨ ! ਸੱਚੀ ਸਿੱਖਿਆ ਸੁਣ, (ਤੇਰੇ ਕੀਤੇ ਅਮਲਾਂ ਦੇ ਲੇਖੇ ਵਾਲੀ) ਕਿਤਾਬ ਕੱਢ ਕੇ ਬੈਠਾ ਹੋਇਆ ਰੱਬ (ਤੈਥੋਂ) ਹਿਸਾਬ ਪੁੱਛੇਗਾ ।

ਜਿਨ੍ਹਾਂ ਜਿਨ੍ਹਾਂ ਵਲ ਲੇਖੇ ਦੀ ਬਾਕੀ ਰਹਿ ਜਾਂਦੀ ਹੈ ਉਹਨਾਂ ਉਹਨਾਂ ਮਨਮੁਖਾਂ ਨੂੰ ਸੱਦੇ ਪੈਣਗੇ, ਮੌਤ ਦਾ ਫ਼ਰਿਸ਼ਤਾ (ਕੀਤੇ ਕਰਮਾਂ ਅਨੁਸਾਰ ਦੁੱਖ ਦੇਣ ਲਈ ਸਿਰ ਤੇ) ਆ ਤਿਆਰ ਖੜਾ ਹੋਵੇਗਾ । ਉਸ ਔਕੜ ਵਿਚ ਫਸੀ ਹੋਈ ਜਿੰਦ ਨੂੰ (ਉਸ ਵੇਲੇ) ਕੁਝ ਅਹੁੜਦਾ ਨਹੀਂ ।

ਹੇ ਨਾਨਕ ! ਕੂੜ ਦੇ ਵਪਾਰੀ ਹਾਰ ਕੇ ਜਾਂਦੇ ਹਨ, ਸੱਚ ਦਾ ਸਉਦਾ ਕੀਤਿਆਂ ਹੀ ਅੰਤ ਨੂੰ ਰਹਿ ਆਉਂਦੀ ਹੈ ।੨।

**ਪਉੜੀ ॥ ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ ॥ ਹਰਿ ਕੀ ਕੀਮਤਿ ਨ ਪਵੈ ਕਿਛੁ ਕਹਣੁ ਨ ਜਾਪੈ ॥ ਗੁਰ ਪਰਸਾਦੀ ਸਾਲਾਹੀਐ ਹਰਿ ਭਗਤੀ ਰਾਪੈ ॥ ਸਭੁ ਮਨੁ ਤਨੁ ਹਰਿਆ ਹੋਇਆ ਅਹੰਕਾਰੁ ਗਵਾਪੈ ॥ ਸਭੁ ਕਿਛੁ ਹਰਿ ਕਾ ਖੇਲੁ ਹੈ ਗੁਰਮੁਖਿ ਕਿਸੈ ਬੁਝਾਈ ॥੧੩॥ {ਪੰਨਾ ੯੫੩}**

**ਪਦ ਅਰਥ** :—ਸਚੁ—ਹਰ ਥਾਂ । ਆਪੈ—ਆਪ ਹੀ । ਨ ਜਾਪੈ—ਨਹੀਂ ਸੁੱਝਦਾ । ਰਾਪੈ—ਰੰਗਿਆ ਜਾਈਦਾ ਹੈ । ਗਵਾਪੈ—ਨਾਸ ਹੋ ਜਾਂਦਾ ਹੈ । ਕਿਸੈ—ਕਿਸੇ ਵਿਰਲੇ ਨੂੰ ।

**ਅਰਥ** :—ਇਹ ਸਾਰਾ (ਜਗਤ ਦਾ ਆਕਾਰ) ਪਰਮਾਤਮਾ ਦਾ (ਮਾਨੋ) ਸਰੀਰ ਹੈ, ਹਰ ਥਾਂ ਪ੍ਰਭੂ ਆਪ ਹੀ ਵਿਆਪਕ ਹੈ, ਪਰਮਾਤਮਾ (ਦੀ ਵਡਿਆਈ) ਦਾ ਮੁੱਲ ਨਹੀਂ ਪੈ ਸਕਦਾ, ਕੋਈ ਗੱਲ ਅਹੁੜਦੀ ਨਹੀਂ (ਜਿਸ ਨਾਲ) ਉਸ ਦੀ ਵਡਿਆਈ ਬਿਆਨ ਕਰ ਸਕੀਏ । ਸਤਿਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ (ਜੋ ਕਰਦਾ ਹੈ ਉਹ ਪ੍ਰਭੂ ਦੀ ਭਗਤੀ ਵਿਚ ਰੰਗਿਆ ਜਾਂਦਾ ਹੈ, ਉਸ ਦਾ ਮਨ ਤੇ ਤਨ ਖਿੜ ਆਉਂਦਾ ਹੈ ਤੇ ਅਹੰਕਾਰ ਨਾਸ ਹੋ ਜਾਂਦਾ ਹੈ) ।

ਇਹ ਸਾਰਾ ਜਗਤ ਪ੍ਰਭੂ ਦਾ ਬਣਾਇਆ ਹੋਇਆ ਤਮਾਸ਼ਾ ਹੈ, ਸਤਿਗੁਰੂ ਦੀ ਰਾਹੀਂ ਕਿਸੇ ਵਿਰਲੇ ਨੂੰ ਇਸ ਖੇਡ ਦੀ ਸਮਝ ਦੇਂਦਾ ਹੈ ।੧੩।

**ਸਲੋਕੁ ਮਃ ੧ ॥ ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥ ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥ ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥ ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥ ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥ ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥ ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥ ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥ ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥ ਬਾਲੀ ਰੋਵੈ**

**ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥ ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥ {ਪੰਨਾ ੯੫੩-੯੫੪}**

ਨੋਟ :—ਇਸ ਸਲੋਕ ਵਿਚ ਉਹਨਾਂ ਪੁਰਾਣਿਕ ਸਾਖੀਆਂ ਦੇ ਹਵਾਲੇ ਦਿੱਤੇ ਗਏ ਹਨ ਜੋ ਹਿੰਦੂ ਕੌਮ ਵਿਚ ਆਮ ਪ੍ਰਚਲਤ ਹਨ ।

**ਪਦ ਅਰਥ** :—ਸਹੰਸਰ—ਹਜ਼ਾਰ । ਦਾਨ—ਡੰਨ । ਹਜ਼ਾਰ ਭਗਾਂ ਦਾ ਡੰਨ ਜੋ ਇੰਦਰ ਦੇਵਤੇ ਨੂੰ ਗੋਤਮ ਰਿਸ਼ੀ ਨੇ ਸਰਾਪ ਦੇ ਕੇ ਲਾਇਆ ਸੀ । ਇੰਦਰ ਨੇ ਰਿਸ਼ੀ ਦੀ ਇਸਤ੍ਰੀ ਅਹੱਲਿਆ ਨਾਲ ਧੋਖਾ ਦੇ ਕੇ ਸੰਗ ਕੀਤਾ ਸੀ । ਪਰਸ ਰਾਮੁ—ਬ੍ਰਾਹਮਣ ਸੀ, ਇਸ ਦੇ ਪਿਤਾ ਜਮਦਗਨੀ ਨੂੰ ਸਹੱਸ੍ਰਬਾਹੂ ਨੇ ਮਾਰ ਦਿੱਤਾ ਸੀ; ਬਦਲੇ ਦੀ ਅੱਗ ਵਿਚ ਪਰਸਰਾਮ ਨੇ ਖੱਤ੍ਰੀ-ਕੁਲ ਦਾ ਨਾਸ ਕਰਨਾ ਸ਼ੁਰੂ ਕੀਤਾ, ਪਰ ਜਦੋਂ ਇਸ ਨੇ ਸ੍ਰੀ ਰਾਮ ਚੰਦ੍ਰ ਜੀ ਤੇ ਆਪਣਾ ਕੁਹਾੜਾ ਚੁੱਕਿਆ ਤਾਂ ਉਹਨਾਂ ਇਸ ਦਾ ਬਲ ਖਿੱਚ ਲਿਆ । ਅਜੈ—ਰਾਜਾ ਅਜੈ ਨੇ (ਜੋ ਸ੍ਰੀ ਰਾਮ ਚੰਦ੍ਰ ਜੀ ਦਾ ਦਾਦਾ ਸੀ) ਇਕ ਸਾਧੂ ਨੂੰ ਭਿੱਖਿਆ ਵਿਚ ਲਿੱਦ ਦਿੱਤੀ ਸੀ, ਪਿੱਛੋਂ ਉਸ ਨੂੰ ਆਪ ਖਾਣੀ ਪਈ ।

ਨਿਕਾਲਾ—ਦੇਸ-ਨਿਕਾਲਾ । ਦਹਸਿਰੁ—(ਸਜ਼: ਦ_ਿ_ਰ) ਦਸ ਸਿਰਾਂ ਵਾਲਾ, ਰਾਵਣ । ਡਉਰੂ ਵਾਇ—ਡਉਰੂ ਵਜਾ ਕੇ, ਸਾਧੂ ਦਾ ਭੇਸ ਕਰ ਕੇ । ਸੁਆਮੀ—ਕ੍ਰਿਸ਼ਨ ਜੀ । ਖੁਇ ਗਇਆ—ਖੁੰਝ ਗਿਆ । ਏਕੀ—ਇਕ (ਗ਼ਲਤੀ) । ਜਨਮੇਜੇ ਨੇ (ਇਹ ਹਸਤਨਾਪੁਰ ਦਾ ਇਕ ਰਾਜਾ ਸੀ) ੧੮ ਬ੍ਰਾਹਮਣਾਂ ਨੂੰ ਮਾਰ ਦਿੱਤਾ ਸੀ, ਜਿਸ ਦਾ ਪ੍ਰਾਸ਼ਚਿਤ ਕਰਨ ਲਈ ਇਸ ਨੇ ਰਿਸ਼ੀ 'ਵੈਸ਼ੰਪਾਇਨ' ਪਾਸੋਂ 'ਮਹਾਭਾਰਤ' ਸੁਣਿਆ ਸੀ ।

ਮਸਾਇਕ—ਮਸ਼ਾਇਖ਼, ਲਫ਼ਜ਼ 'ਸ਼ੇਖ' ਦਾ ਬਹੁ-ਵਚਨ । ਭੀੜ—ਮੁਸੀਬਤ । ਰਾਜੇ—ਭਰਥਰੀ ਗੋਪੀਚੰਦ ਆਦਿਕ ਰਾਜੇ । ਕਿਰਪਨ—ਕੰਜੂਸ । ਸੰਚਹਿ—ਇਕੱਠਾ ਕਰਦੇ ਹਨ । ਬਾਲੀ—ਲੜਕੀ । ਜਿਣਿ—ਜਿੱਤ ਕੇ । ਅਉਰੀ—ਹੋਰ ।

**ਅਰਥ** :—(ਗੋਤਮ ਰਿਸ਼ੀ ਨੇ) ਹਜ਼ਾਰ (ਭਗਾਂ) ਦਾ ਡੰਨ ਦੇ ਕੇ ਇੰਦਰ ਨੂੰ ਰੁਆ ਦਿੱਤਾ; (ਸ੍ਰੀ ਰਾਮ ਚੰਦ੍ਰ ਤੋਂ ਆਪਣਾ ਬਲ ਖੁਹਾ ਕੇ) ਪਰਸ ਰਾਮ ਘਰ ਆ ਕੇ ਰੋਇਆ । ਰਾਜਾ ਅਜੈ ਰੋਇਆ ਜਦੋਂ ਉਸ ਨੂੰ (ਲਿੱਦ ਦੀ ਦਿੱਤੀ) ਭਿੱਖਿਆ ਖਾਣੀ ਪਈ, ਪ੍ਰਭੂ ਦੀ ਹਜ਼ੂਰੀ ਵਿਚੋਂ ਅਜੇਹੀ ਹੀ ਸਜ਼ਾ ਮਿਲਦੀ ਹੈ ।

ਜਦੋਂ ਰਾਮ (ਜੀ) ਨੂੰ ਦੇਸ-ਨਿਕਾਲਾ ਮਿਲਿਆ ਸੀਤਾ ਲਛਮਣ ਵਿਛੁੜੇ ਤਾਂ ਰਾਮ ਜੀ ਭੀ ਰੋਏ । ਰਾਵਣ, ਜਿਸ ਨੇ ਸਾਧੂ ਬਣ ਕੇ ਸੀਤਾ (ਚੁਰਾ) ਲਿਆਂਦੀ ਸੀ, ਲੰਕਾ ਗੁਆ ਕੇ ਰੋਇਆ । (ਪੰਜੇ) ਪਾਂਡੋ, ਜਿਨ੍ਹਾਂ ਦੇ ਪਾਸ ਹੀ ਸ੍ਰੀ ਕ੍ਰਿਸ਼ਨ ਜੀ ਰਹਿੰਦੇ ਸਨ (ਭਾਵ, ਜਿਨ੍ਹਾਂ ਦਾ ਪੱਖ ਕਰਦੇ ਸਨ), ਜਦੋਂ (ਵੈਰਾਟ ਰਾਜੇ ਦੇ) ਮਜ਼ੂਰ ਬਣੇ ਤਾਂ ਰੋਏ । ਰਾਜਾ ਜਨਮੇਜਾ ਖੁੰਝ ਗਿਆ, (੧੮ ਬ੍ਰਾਹਮਣਾਂ ਨੂੰ ਜਾਨੋਂ ਮਾਰ ਬੈਠਾ, ਪ੍ਰਾਸ਼ਚਿਤ ਵਾਸਤੇ 'ਮਹਾਭਾਰਤ' ਸੁਣਿਆ, ਪਰ ਸ਼ੰਕਾ ਕੀਤਾ, ਇਸ) ਇਕ ਗ਼ਲਤੀ ਦੇ ਕਾਰਣ ਪਾਪੀ ਹੀ ਬਣਿਆ ਰਿਹਾ (ਭਾਵ, ਕੋੜ੍ਹ ਨਾਹ ਹਟਿਆ) ਤੇ ਰੋਇਆ ।

ਸ਼ੇਖ ਪੀਰ ਆਦਿਕ ਭੀ ਰੋਂਦੇ ਹਨ ਕਿ ਮਤਾਂ ਅੰਤ ਦੇ ਸਮੇਂ ਕੋਈ ਬਿਪਤਾ ਆ ਪਏ । (ਭਰਥਰੀ ਗੋਪੀਚੰਦ ਆਦਿਕ) ਰਾਜੇ ਜੋਗੀ ਬਣ ਕੇ ਦੁਖੀ ਹੁੰਦੇ ਹਨ ਜਦੋਂ ਘਰ ਘਰ ਜਾ ਕੇ ਭਿੱਖਿਆ ਮੰਗਦੇ ਹਨ । ਸ਼ੂਮ ਧਨ ਇਕੱਠਾ ਕਰਦੇ ਹਨ ਪਰ ਰੋਂਦੇ ਹਨ ਜਦੋਂ ਉਹ ਧਨ (ਉਹਨਾਂ ਪਾਸੋਂ) ਚਲਾ ਜਾਂਦਾ ਹੈ, ਗਿਆਨ ਦੀ ਥੁੜ ਦੇ ਕਾਰਨ ਪੰਡਿਤ ਭੀ ਖ਼ੁਆਰ ਹੁੰਦੇ ਹਨ । ਇਸਤ੍ਰੀ ਰੋਂਦੀ ਹੈ ਜਦੋਂ (ਸਿਰ ਤੇ) ਪਤੀ ਨਾਹ ਰਹੇ । ਹੇ ਨਾਨਕ ! ਸਾਰਾ ਜਗਤ ਹੀ ਦੁਖੀ ਹੈ ।

ਜੋ ਮਨੁੱਖ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ (ਭਾਵ, ਜਿਸ ਦਾ ਮਨ ਪ੍ਰਭੂ ਦੇ ਨਾਮ ਵਿਚ ਪਤੀਜਦਾ ਹੈ) ਉਹ (ਜ਼ਿੰਦਗੀ ਦੀ ਬਾਜ਼ੀ) ਜਿੱਤ ਕੇ ਜਾਂਦਾ ਹੈ, ('ਨਾਮ' ਤੋਂ ਬਿਨਾ) ਕੋਈ ਹੋਰ ਕੰਮ (ਜ਼ਿੰਦਗੀ ਦੀ ਬਾਜ਼ੀ ਜਿੱਤਣ ਲਈ) ਸਫਲ ਨਹੀਂ ਹੁੰਦਾ ।੧।

**ਮਃ ੨ ॥ ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥ ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥੨॥ {ਪੰਨਾ ੯੫੪}**

**ਪਦ ਅਰਥ** :—ਸਭੁ ਕਿਛੁ—ਹਰੇਕ (ਉੱਦਮ) । ਮੰਨਿਐ—ਜੇ ਮੰਨ ਲਈਏ, ਜੇ 'ਨਾਮ' ਨੂੰ ਮੰਨ ਲਈਏ, ਜੇ ਮਨ ਪ੍ਰਭੂ ਦੇ ਨਾਮ ਵਿਚ ਪਤੀਜ ਜਾਏ । ਅਵਰਿ ਕਾਰਾ—ਹੋਰ ਸਾਰੇ ਕੰਮ । ਬਾਦਿ—ਵਿਅਰਥ । ਮੰਨਿਆ—ਜੋ ਮੰਨ ਗਿਆ ਹੈ, ਜਿਸ ਨੇ 'ਨਾਮ' ਮੰਨ ਲਿਆ ਹੈ, ਜਿਸ ਦਾ ਮਨ ਨਾਮ ਵਿਚ ਪਤੀਜ ਗਿਆ ਹੈ । ਮੰਨੀਐ—ਮੰਨੀਦਾ ਹੈ, ਆਦਰ ਪਾਂਦਾ ਹੈ {ਨੋਟ :—ਲਫ਼ਜ਼ 'ਮੰਨਿਐ' ਅਤੇ 'ਮੰਨੀਐ' ਦਾ ਫ਼ਰਕ ਚੇਤੇ ਰੱਖਣ ਜੋਗ ਹੈ} । ਪਰਸਾਦਿ—ਕਿਰਪਾ ਨਾਲ ।

**ਅਰਥ** :—ਜੇ ਮਨ ਪ੍ਰਭੂ ਦੇ ਨਾਮ ਵਿਚ ਪਤੀਜ ਜਾਏ ਤਾਂ ਜਪ ਤਪ ਆਦਿਕ ਹਰੇਕ ਉੱਦਮ (ਵਿੱਚੇ ਹੀ ਆ ਜਾਂਦਾ ਹੈ), (ਨਾਮ ਤੋਂ ਬਿਨਾ) ਹੋਰ ਸਾਰੇ ਕੰਮ ਵਿਅਰਥ ਹਨ । ਹੇ ਨਾਨਕ ! 'ਨਾਮ' ਨੂੰ ਮੰਨਣ ਵਾਲਾ ਆਦਰ ਪਾਂਦਾ ਹੈ, ਇਹ ਗੱਲ ਗੁਰੂ ਦੀ ਕਿਰਪਾ ਨਾਲ ਸਮਝ ਸਕੀਦੀ ਹੈ ।੨।

**ਪਉੜੀ ॥ ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ ॥ ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ ॥ ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ ॥ ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ ॥ ਸਭੁ ਕਿਛੁ ਆਪੇ ਆਪਿ ਹੈ ਆਪੇ ਦੇਇ ਵਡਿਆਈ ॥੧੪॥ {ਪੰਨਾ ੯੫੪}**

**ਪਦ ਅਰਥ** :—ਹੰਸ—(ਸੰ: ਹਜ਼ਸ) ਜੀਵ-ਆਤਮਾ । ਧੁਰਿ—ਮੁੱਢ ਤੋਂ । ਕਰਤੈ—ਕਰਤਾਰ ਨੇ । ਲਿਖਿ—ਲਿਖ ਕੇ (ਭਾਵ) ਆਪਣੇ ਹੁਕਮ ਅਨੁਸਾਰ । ਗੁਪਤੁ—ਲੁਕਿਆ ਹੋਇਆ ।

**ਅਰਥ** :—ਸਰੀਰ ਤੇ ਜੀਵਾਤਮਾ ਦਾ ਸੰਜੋਗ ਧੁਰੋਂ ਕਰਤਾਰ ਨੇ ਆਪਣੇ ਹੁਕਮ ਅਨੁਸਾਰ ਬਣਾ ਦਿੱਤਾ ਹੈ । ਪ੍ਰਭੂ ਸਭ ਜੀਵਾਂ ਵਿਚ ਲੁਕਿਆ ਹੋਇਆ ਮੌਜੂਦ ਹੈ, ਗੁਰੂ ਦੀ ਰਾਹੀਂ ਪਰਗਟ ਹੁੰਦਾ ਹੈ, (ਜੋ ਮਨੁੱਖ ਗੁਰੂ ਦੀ ਸਰਣ ਆ ਕੇ ਪ੍ਰਭੂ ਦੇ) ਗੁਣ ਗਾਂਦਾ ਹੈ ਗੁਣ ਉਚਾਰਦਾ ਹੈ ਉਹ ਗੁਣਾਂ ਵਿਚ ਲੀਨ ਹੋ ਜਾਂਦਾ ਹੈ । (ਸਤਿਗੁਰੂ ਦੀ) ਸੱਚੀ ਬਾਣੀ ਦੀ ਰਾਹੀਂ ਉਹ ਮਨੁੱਖ ਸੱਚੇ ਪ੍ਰਭੂ ਦਾ ਰੂਪ ਹੋ ਜਾਂਦਾ ਹੈ, ਗੁਰੂ ਨੇ ਸੱਚਾ ਪ੍ਰਭੂ ਉਸ ਨੂੰ ਸੰਗਤਿ ਵਿਚ (ਰੱਖ ਕੇ) ਮਿਲਾ ਦਿੱਤਾ ।

ਹਰੇਕ ਹਸਤੀ ਵਿਚ ਪ੍ਰਭੂ ਆਪ ਹੀ ਮੌਜੂਦ ਹੈ ਤੇ ਆਪ ਹੀ ਵਡਿਆਈ ਬਖ਼ਸ਼ਦਾ ਹੈ ।੧੪।

**ਸਲੋਕ ਮਃ ੨ ॥ ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥ ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥੧॥ {ਪੰਨਾ ੯੫੪}**

**ਅਰਥ** :—ਹੇ ਨਾਨਕ ! ਜੋ ਮਨੁੱਖ ਆਪ ਅੰਨ੍ਹਾ ਹੋਵੇ ਤੇ ਤੁਰ ਪਏ ਰਤਨ ਪਰਖਣ, ਉਹ ਰਤਨਾਂ ਦੀ ਕਦਰ ਤਾਂ ਜਾਣਦਾ ਨਹੀਂ, ਪਰ ਆਪਣਾ ਆਪ ਨਸ਼ਰ ਕਰਾ ਆਉਂਦਾ ਹੈ (ਭਾਵ, ਆਪਣਾ ਅੰਨ੍ਹਾ-ਪਨ ਜ਼ਾਹਰ ਕਰ ਆਉਂਦਾ ਹੈ) ।੧।

**ਮਃ ੨ ॥ ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥ ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥ ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥ ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥੨॥ {ਪੰਨਾ ੯੫੪}**

**ਪਦ ਅਰਥ** :—ਰਤਨ—ਨਾਮ-ਰਤਨ, ਪ੍ਰਭੂ ਦੇ ਗੁਣ । ਰਤਨੀ—ਰਤਨਾਂ ਦਾ ਪਾਰਖੂ ਸਤਿਗੁਰੂ । ਵਖਰ—(ਭਾਵ) ਵੱਖਰ ਵੇਚਣ ਵਾਲਾ । ਤੈ—ਅਤੇ । ਵਣਜਾਰਾ—ਵਣਜਨਵਾਲਾ ਗੁਰਮੁਖ । ਮਾਣਕ—ਰਤਨ, ਨਾਮ । ਸੇਇ—ਉਹੀ ਬੰਦੇ । ਵਤਹਿ—ਭਟਕਦੇ ਹਨ । ਲੋਇ—ਜਗਤ ਵਿਚ । ਕੇਰੀ—ਦੀ ।

**ਅਰਥ** :—ਪ੍ਰਭੂ ਦੇ ਗੁਣਾਂ-ਰੂਪ ਰਤਨਾਂ ਦੀ ਥੈਲੀ ਸਤਿਗੁਰੂ ਨੇ ਆ ਕੇ ਖੋਲ੍ਹੀ ਹੈ, ਇਹ ਗੁੱਥੀ ਵੇਚਣ ਵਾਲੇ ਸਤਿਗੁਰੂ ਅਤੇ ਵਿਹਾਝਣ ਵਾਲੇ ਗੁਰਮੁਖ ਦੋਹਾਂ ਦੇ ਹਿਰਦੇ ਵਿਚ ਟਿਕ ਰਹੀ ਹੈ (ਭਾਵ, ਦੋਹਾਂ ਨੂੰ ਇਹ ਗੁਣ ਪਿਆਰੇ ਲੱਗ ਰਹੇ ਹਨ) ।

ਹੇ ਨਾਨਕ ! ਜਿਨ੍ਹਾਂ ਦੇ ਪਾਸ (ਭਾਵ, ਹਿਰਦੇ ਵਿਚ) ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੁਣ ਮੌਜੂਦ ਹੈ ਉਹ ਮਨੁੱਖ ਹੀ ਨਾਮ-ਰਤਨ ਵਿਹਾਝਦੇ ਹਨ; ਪਰ ਜੋ ਇਹਨਾਂ ਰਤਨਾਂ ਦੀ ਕਦਰ ਨਹੀਂ ਜਾਣਦੇ ਉਹ ਅੰਨ੍ਹਿਆਂ ਵਾਂਗ ਜਗਤ ਵਿਚ ਫਿਰਦੇ ਹਨ ।੨।

**ਪਉੜੀ ॥ ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥ ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥ ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥ ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥ ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫॥ {ਪੰਨਾ ੯੫੪}**

**ਪਦ ਅਰਥ** :—ਦਰਵਾਜੇ—ਗੋਲਕਾਂ-ਰੂਪ ਦਰਵਾਜ਼ੇ । ਕੋਟੁ—ਕਿਲ੍ਹਾ । ਬਜਰ—ਕਰੜੇ । ਕਪਾਟ—ਕਵਾੜ । ਖੁਲੀਜੈ—ਖੁਲ੍ਹਦੇ ਹਨ । ਅਨਹਦ—ਇਕ-ਰਸ । ਧੁਨਿ—ਸੁਰ । ਤਿਤੁ—ਉਸ ਵਿਚ । ਘਟ—ਸਰੀਰ । ਜਿਨਿ—ਜਿਸ ਪ੍ਰਭੂ ਨੇ ।

**ਅਰਥ** :—ਸਰੀਰ (ਮਾਨੋ, ਇਕ) ਕਿਲ੍ਹਾ ਹੈ, ਇਸ ਦੇ ਨੌ ਗੋਲਕਾਂ-ਰੂਪ ਦਰਵਾਜ਼ੇ (ਪਰਗਟ) ਹਨ, ਤੇ ਦਸਵਾਂ ਦਰਵਾਜ਼ਾ ਗੁਪਤ ਰੱਖਿਆ ਹੋਇਆ ਹੈ; (ਉਸ ਦਸਵੇਂ ਦਰਵਾਜ਼ੇ ਦੇ) ਕਵਾੜ ਬੜੇ ਕਰੜੇ ਹਨ ਖੁਲ੍ਹਦੇ ਨਹੀਂ, ਖੁਲ੍ਹਦੇ (ਕੇਵਲ) ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਨ, (ਜਦੋਂ ਇਹ ਕਰੜੇ ਕਵਾੜ ਖੁਲ੍ਹ ਜਾਂਦੇ ਹਨ ਤਾਂ, ਮਾਨੋ,) ਇਕ-ਰਸ ਵਾਲੇ ਵਾਜੇ ਵੱਜ ਪੈਂਦੇ ਹਨ ਜੋ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸੁਣੀਦੇ ਹਨ । (ਜਿਸ ਹਿਰਦੇ ਵਿਚ ਇਹ ਆਨੰਦ ਪੈਦਾ ਹੁੰਦਾ ਹੈ) ਉਸ ਹਿਰਦੇ ਵਿਚ (ਗਿਆਨ ਦਾ) ਚਾਨਣ ਹੋ ਜਾਂਦਾ ਹੈ, ਪ੍ਰਭੂ ਦੀ ਭਗਤੀ ਕਰ ਕੇ ਉਹ ਮਨੁੱਖ ਪ੍ਰਭੂ ਵਿਚ ਮਿਲ ਜਾਂਦਾ ਹੈ ।

ਜਿਸ ਪ੍ਰਭੂ ਨੇ ਇਹ ਸਾਰੀ ਰਚਨਾ ਰਚੀ ਹੈ ਉਹ ਸਾਰੇ ਜੀਵਾਂ ਵਿਚ ਵਿਆਪਕ ਹੈ (ਪਰ ਉਸ ਨਾਲ ਮੇਲ ਗੁਰੂ ਦੀ ਰਾਹੀਂ ਹੀ ਹੁੰਦਾ ਹੈ) ।੧੫।

**ਸਲੋਕ ਮਃ ੨ ॥ ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥ ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥ ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥ ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥੧॥ {ਪੰਨਾ ੯੫੪}**

**ਪਦ ਅਰਥ** :—ਰਾਹਿ ਦਸਿਐ—ਰਾਹ ਦੱਸਣ ਨਾਲ । ਅੰਧੇ ਕੈ ਰਾਹਿ ਦਸਿਐ—ਅੰਨ੍ਹੇ ਦੇ ਰਾਹ ਦੱਸਣ ਨਾਲ, ਜੇ ਅੰਨ੍ਹਾ ਮਨੁੱਖ ਰਾਹ ਦੱਸੇ । ਸੁ—ਉਹੀ ਮਨੁੱਖ । ਉਝੜਿ—ਕੁਰਾਹੇ । ਏਹਿ—(ਲਫ਼ਜ਼ 'ਇਹ' ਜਾਂ 'ਏਹ' ਤੋਂ 'ਏਹਿ' ਬਹੁ-ਵਚਨ ਹੈ) ਇਹ ਬੰਦੇ । ਆਖੀਅਨਿ—ਆਖੇ ਜਾਂਦੇ ਹਨ (ਨੋਟ :—ਲਫ਼ਜ਼ 'ਆਖੀਅਨੁ' ਅਤੇ 'ਆਖਿਅਨਿ' ਵਿਚ ਫ਼ਰਕ ਵੇਖਣ ਜੋਗ ਹੈ, ਵੇਖੋ 'ਗੁਰਬਾਣੀ ਵਿਆਕਰਣ') । ਮੁਖਿ—ਮੂੰਹ ਉਤੇ । ਲੋਇਣ—ਅੱਖਾਂ ।

**ਅਰਥ** :—ਜੇ ਕੋਈ ਅੰਨ੍ਹਾ ਮਨੁੱਖ (ਕਿਸੇ ਹੋਰ ਨੂੰ) ਰਾਹ ਦੱਸੇ ਤਾਂ (ਉਸ ਰਾਹ ਉਤੇ) ਉਹੀ ਤੁਰਦਾ ਹੈ ਜੋ ਆਪ ਅੰਨ੍ਹਾ ਹੋਵੇ; ਹੇ ਨਾਨਕ ! ਸੁਜਾਖਾ ਮਨੁੱਖ (ਅੰਨ੍ਹੇ ਦੇ ਆਖੇ) ਕੁਰਾਹੇ ਨਹੀਂ ਪੈਂਦਾ । (ਪਰ ਆਤਮਕ ਜੀਵਨ ਵਿਚ) ਇਹੋ ਜਿਹੇ ਬੰਦਿਆਂ ਨੂੰ ਅੰਨ੍ਹੇ ਨਹੀਂ ਕਹੀਦਾ ਜਿਨ੍ਹਾਂ ਦੇ ਮੂੰਹ ਉਤੇ ਅੱਖਾਂ ਨਹੀਂ ਹਨ, ਹੇ ਨਾਨਕ ! ਅੰਨ੍ਹੇ ਉਹੀ ਹਨ ਜੋ ਮਾਲਕ-ਪ੍ਰਭੂ ਤੋਂ ਖੁੰਝੇ ਜਾ ਰਹੇ ਹਨ ।੧।

**ਮਃ ੨ ॥ ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥ ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥ ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥ ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ ॥੨॥ {ਪੰਨਾ ੯੫੪}**

**ਪਦ ਅਰਥ** :—ਸਾਹਿਬਿ—ਸਾਹਿਬ ਨੇ, ਪ੍ਰਭੂ ਨੇ । ਜੇਹਾ ਜਾਣੈ—(ਅੰਨ੍ਹਾ ਮਨੁੱਖ) ਜਿਵੇਂ ਸਮਝਦਾ ਹੈ । ਸਉ—ਸੌ ਵਾਰੀ । ਜੇ—ਭਾਵੇਂ । ਜਿਥੈ—ਜਿਸ ਮਨੁੱਖ ਦੇ ਅੰਦਰ । ਆਪੇ ਵਰਤਉ—ਆਪਾ-ਭਾਵ ਦੀ ਵਰਤਣ, ਆਪਣੀ ਸਮਝ ਦੀ ਵਰਤੋਂ, ਹਉਮੈ ਦਾ ਜ਼ੋਰ । ਜਾਣਿ—ਜਾਣੋ ।

**ਅਰਥ** :—ਜਿਸ ਮਨੁੱਖ ਨੂੰ ਮਾਲਕ-ਪ੍ਰਭੂ ਨੇ ਆਪ ਅੰਨ੍ਹਾ ਕਰ ਦਿੱਤਾ ਹੈ ਉਹ ਤਾਂ ਹੀ ਸੁਜਾਖਾ ਹੋ ਸਕਦਾ ਹੈ ਜੇ ਪ੍ਰਭੂ ਆਪ (ਸੁਜਾਖਾ) ਬਣਾਏ, (ਨਹੀਂ ਤਾਂ, ਅੰਨ੍ਹਾ ਮਨੁੱਖ ਤਾਂ) ਜਿਹੋ ਜਿਹੀ ਸਮਝ ਰੱਖਦਾ ਹੈ ਉਸੇ ਤਰ੍ਹਾਂ ਕਰੀ ਜਾਂਦਾ ਹੈ ਭਾਵੇਂ ਉਸ ਨੂੰ ਕੋਈ ਸੌ ਵਾਰੀ ਸਮਝਾਏ । ਜਿਸ ਮਨੁੱਖ ਦੇ ਅੰਦਰ 'ਨਾਮ'-ਰੂਪ ਪਦਾਰਥ ਦੀ ਸੋਝੀ ਨਹੀਂ ਓਥੇ ਆਪਾ-ਭਾਵ ਦੀ ਵਰਤੋਂ ਹੋ ਰਹੀ ਸਮਝੋ, (ਕਿਉਂਕਿ) ਹੇ ਨਾਨਕ ! ਗਾਹਕ ਜਿਸ ਸਉਦੇ ਨੂੰ ਪਛਾਣ ਹੀ ਨਹੀਂ ਸਕਦਾ ਉਸ ਨੂੰ ਉਹ ਵਿਹਾਵੇ ਕਿਵੇਂ ? ।੨।

**ਮਃ ੨ ॥ ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥ ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥੩॥ {ਪੰਨਾ ੯੫੪}**

**ਪਦ ਅਰਥ** :—ਹੁਕਮਹੁ—ਹੁਕਮ ਨਾਲ, ਰਜ਼ਾ ਵਿਚ । ਅੰਧਾ—ਨੇਤ੍ਰ-ਹੀਣ ।

ਨੋਟ :—ਅੰਕ ੨ ਦਾ ਭਾਵ ਹੈ ਮ: ੨ ।

**ਅਰਥ** :—ਜੋ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਨੇਤ੍ਰ-ਹੀਣ ਹੋ ਗਿਆ ਉਸ ਨੂੰ ਅਸੀਂ ਅੰਨ੍ਹਾ ਨਹੀਂ ਆਖਦੇ, ਹੇ ਨਾਨਕ ! ਉਹ ਮਨੁੱਖ ਅੰਨ੍ਹਾ ਕਿਹਾ ਜਾਂਦਾ ਹੈ ਜੋ ਰਜ਼ਾ ਨੂੰ ਸਮਝਦਾ ਨਹੀਂ ।੩।

**ਪਉੜੀ ॥ ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ ॥ ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ ॥ ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ ॥ ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ ॥ ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ ॥੧੬॥ {ਪੰਨਾ ੯੫੫}**

**ਪਦ ਅਰਥ** :—ਲਾਈਅਨੁ—ਲਾਈ ਹੋਈ ਹੈ ਉਸ ਨੇ । ਸਾਜੀਅਨੁ—ਸਾਜੀ ਹੈ ਉਸ ਨੇ । ਗੁਰ ਸੇਵਾ—ਗੁਰੂ ਦੀ ਦੱਸੀ ਸੇਵਾ ਨਾਲ, ਗੁਰੂ ਦੇ ਹੁਕਮ ਵਿਚ ਤੁਰ ਕੇ । ਗੁਰਿ—ਗੁਰੂ ਦੀ ਰਾਹੀਂ ।

**ਅਰਥ** :—(ਮਨੁੱਖਾ-) ਸਰੀਰ ਦੇ ਅੰਦਰ (ਮਨੁੱਖ ਦਾ ਹਿਰਦਾ-ਰੂਪ) ਜਿਸ ਪ੍ਰਭੂ ਦਾ ਕਿਲ੍ਹਾ ਹੈ ਗੜ੍ਹ ਹੈ ਉਹ ਪ੍ਰਭੂ ਸਾਰੇ ਦੇਸ ਦੇਸਾਂਤਰਾਂ ਵਿਚ ਮੌਜੂਦ ਹੈ, ਸਾਰੇ ਜੀਵਾਂ ਦੇ ਅੰਦਰ ਪਰਵੇਸ਼ ਕਰ ਕੇ ਉਸ ਨੇ ਆਪ ਹੀ (ਜੀਵਾਂ ਦੇ ਅੰਦਰ) ਤਾੜੀ ਲਾਈ ਹੋਈ ਹੈ (ਉਹ ਆਪ ਹੀ ਜੀਵਾਂ ਦੇ ਅੰਦਰ ਟਿਕਿਆ ਹੋਇਆ ਹੈ) । ਪ੍ਰਭੂ ਨੇ ਆਪ ਹੀ

ਸ੍ਰਿਸ਼ਟੀ ਸਾਜੀ ਹੈ ਤੇ ਆਪ ਹੀ (ਉਸ ਸ੍ਰਿਸ਼ਟੀ ਵਿਚ ਉਸ ਨੇ ਆਪਣੇ ਆਪ ਨੂੰ) ਲੁਕਾਇਆ ਹੋਇਆ ਹੈ । ਉਸ ਪ੍ਰਭੂ ਦੀ ਸੂਝ ਸਤਿਗੁਰੂ ਦੇ ਹੁਕਮ ਵਿਚ ਤੁਰਿਆਂ ਆਉਂਦੀ ਹੈ (ਤਾਂ ਹੀ) ਸੱਚਾ ਪ੍ਰਭੂ ਪਰਗਟ ਹੁੰਦਾ ਹੈ ।

ਹੈ ਤਾਂ ਹਰ ਥਾਂ ਸੱਚਾ ਪ੍ਰਭੂ ਆਪ ਹੀ ਆਪ, ਪਰ ਇਹ ਸਮਝ ਸਤਿਗੁਰੂ ਦੀ ਰਾਹੀਂ ਹੀ ਪੈਂਦੀ ਹੈ ।੧੬।

**ਸਲੋਕ ਮਃ ੧ ॥ ਸਾਵਣੁ ਰਾਤਿ, ਅਹਾੜੁ ਦਿਹੁ, ਕਾਮੁ ਕ੍ਰੋਧੁ ਦੁਇ ਖੇਤ ॥ ਲਬੁ ਵਤ੍ਰ, ਦਰੋਗੁ ਬੀਉ, ਹਾਲੀ ਰਾਹਕੁ ਹੇਤ ॥ ਹਲੁ ਬੀਚਾਰੁ, ਵਿਕਾਰ ਮਣ, ਹੁਕਮੀ ਖਟੇ ਖਾਇ ॥ ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ ॥੧॥ {ਪੰਨਾ ੯੫੫}**

**ਪਦ ਅਰਥ** :—ਦਰੋਗੁ—ਝੂਠ । ਬੀਉ—ਬੀਜ । ਹਾਲੀ ਰਾਹਕੁ—ਹਲ ਵਾਹੁਣ ਵਾਲਾ, ਬੀਜਣ ਵਾਲਾ । ਹੇਤ—ਮੋਹ । ਮਣ—ਬੋਹਲ । ਅਉਤੁ—(ਅ+ਉਤੁ+, ਅ+ਪੁਤੁ) ਅਪੁੱਤ੍ਰਾ, ਅਉਤ੍ਰਾ, ਸੰਤਾਨ-ਹੀਣ । ਜਣੇਦਾ—ਜਣਨ ਵਾਲਾ, ਪਿਉ ।

**ਅਰਥ** :—(ਜਿਸ ਜੀਵ ਦੀ) ਰਾਤ ਸਾਉਣੀ ਦੀ ਫ਼ਸਲ ਹੈ ਤੇ 'ਕਾਮ' ਜਿਸ ਦੀ ਪੈਲੀ ਹੈ (ਭਾਵ, ਜੋ ਜੀਵ ਆਪਣੀ ਰਾਤ 'ਕਾਮ' ਦੇ ਅਧੀਨ ਹੋ ਕੇ ਗੁਜ਼ਾਰਦਾ ਹੈ), ਜਿਸ ਦਾ ਦਿਨ ਹਾੜੀ ਦੀ ਫ਼ਸਲ ਹੈ ਤੇ 'ਕ੍ਰੋਧ' ਜਿਸ ਦੀ ਪੈਲੀ ਹੈ (ਭਾਵ, ਜੋ ਦਿਨ ਦਾ ਸਮਾ ਕ੍ਰੋਧ ਦੇ ਅਧੀਨ ਬਿਤਾਂਦਾ ਹੈ), ਜਿਸ ਜੀਵ ਲਈ 'ਲੱਬ' ਵੱਤਰ ਦਾ ਕੰਮ ਦੇਂਦਾ) ਹੈ ਤੇ ਝੂਠ (ਜਿਸ ਦੇ ਫ਼ਸਲ ਲਈ) ਬੀਜ ਹੈ (ਭਾਵ, ਜੋ ਲੱਬ ਦਾ ਪ੍ਰੇਰਿਆ ਹੋਇਆ ਝੂਠ ਬੋਲਦਾ ਹੈ), 'ਮੋਹ' ਜਿਸ ਜੀਵ ਲਈ ਹਲ ਵਾਹੁਣ ਵਾਲਾ ਹੈ ਤੇ ਬੀਜ ਬੀਜਣ ਵਾਲਾ ਹੈ; ਵਿਕਾਰਾਂ ਦੀ ਵਿਚਾਰ ਜਿਸ ਜੀਵ ਦਾ 'ਹਲ' ਹੈ; ਵਿਕਾਰਾਂ ਦਾ ਬੋਹਲ ਜਿਸ ਨੇ ਇਕੱਠਾ ਕੀਤਾ ਹੈ, ਉਹ ਮਨੁੱਖ ਪ੍ਰਭੂ ਦੇ ਹੁਕਮ ਵਿਚ ਆਪਣੀ ਕੀਤੀ ਇਸ ਕਮਾਈ ਦਾ ਖਟਿਆ ਖਾਂਦਾ ਹੈ । ਹੇ ਨਾਨਕ ! ਜਦੋਂ ਜੀਵ ਦੀ ਕਰਤੂਤ ਦਾ ਲੇਖਾ ਮੰਗਿਆ ਜਾਂਦਾ ਹੈ ਤਦੋਂ ਪਤਾ ਲੱਗਦਾ ਹੈ ਕਿ ਅਜੇਹਾ ਜੀਵ-ਰੂਪ) ਪਿਉ (ਜਗਤ ਤੋਂ) ਅਉਤ੍ਰਾ ਹੀ ਜਾਂਦਾ ਹੈ (ਭਾਵ, ਜੀਵਨ ਅਜਾਂਈ ਗੁਆ ਜਾਂਦਾ ਹੈ) ।੧।

**ਮਃ ੧ ॥ ਭਉ ਭੁਇ, ਪਵਿਤੁ ਪਾਣੀ, ਸਤੁ ਸੰਤੋਖੁ ਬਲੇਦ ॥ ਹਲੁ ਹਲੇਮੀ, ਹਾਲੀ ਚਿਤੁ, ਚੇਤਾ ਵਤ੍ਰ, ਵਖਤ ਸੰਜੋਗੁ ॥ ਨਾਉ ਬੀਜੁ, ਬਖਸੀਸ ਬੋਹਲ, ਦੁਨੀਆ ਸਗਲ ਦਰੋਗ ॥ ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥੨॥ {ਪੰਨਾ ੯੫੫}**

**ਪਦ ਅਰਥ** :—ਭੁਇ—ਪੈਲੀ । ਪਵਿਤੁ—ਸੁੱਧ ਆਚਰਨ । ਬਲੇਦ—ਬਲਦ । ਸੰਜੋਗੁ—ਗੁਰੂ ਨਾਲ ਮੇਲ । ਦਰੋਗ—ਨਾਸਵੰਤ । ਕਰਮੁ—ਬਖ਼ਸ਼ਸ਼ । ਹਲੇਮੀ—ਨਿਮ੍ਰਤਾ । ਚੇਤਾ—ਸਿਮਰਨ । ਵਖਤ—ਬੀਜਣ ਦਾ ਸਮਾ ।

**ਅਰਥ** :—ਜੇ ਪ੍ਰਭੂ ਦਾ ਡਰ ਪੈਲੀ ਬਣੇ, ਸੁੱਧ ਆਚਰਨ (ਉਸ ਪੈਲੀ ਲਈ) ਪਾਣੀ ਹੋਵੇ, ਸਤ ਤੇ ਸੰਤੋਖ (ਉਸ ਪੈਲੀ ਨੂੰ ਵਾਹੁਣ ਲਈ) ਬਲਦ ਹੋਣ; ਨਿਮ੍ਰਤਾ ਦਾ ਹਲ ਹੋਵੇ, (ਜੁੜਿਆ ਹੋਇਆ) ਚਿੱਤ ਹਲ ਵਾਹੁਣ ਵਾਲਾ ਹੋਵੇ, ਪ੍ਰਭੂ ਦੇ ਸਿਮਰਨ ਦਾ ਵੱਤਰ ਹੋਵੇ ਤੇ ਗੁਰੂ ਦਾ ਮਿਲਾਪ (ਬੀਜ ਬੀਜਣ ਦਾ) ਸਮਾ ਹੋਵੇ, ਪ੍ਰਭੂ ਦਾ 'ਨਾਮ' ਬੀਜ ਹੋਵੇ ਤਾਂ ਪ੍ਰਭੂ ਦੀ ਬਖ਼ਸ਼ਸ਼ ਦਾ ਬੋਹਲ ਇਕੱਠਾ ਹੁੰਦਾ ਹੈ ਤੇ ਦੁਨੀਆ ਸਾਰੀ ਝੂਠੀ ਦਿੱਸ ਪੈਂਦੀ ਹੈ (ਭਾਵ, ਇਹ ਸਮਝ ਆ ਜਾਂਦੀ ਹੈ ਕਿ ਦੁਨੀਆ ਦਾ ਸਾਥ ਸਦਾ ਨਿਭਣ ਵਾਲਾ ਨਹੀਂ) ।

ਹੇ ਨਾਨਕ ! (ਇਸ ਉੱਦਮ ਨਾਲ ਜਦੋਂ) ਪ੍ਰਭੂ ਦੀ ਮੇਹਰ ਹੁੰਦੀ ਹੈ ਤਾਂ (ਉਸ ਨਾਲ) ਸਾਰੇ ਵਿਛੋੜੇ ਦੂਰ ਹੋ ਜਾਂਦੇ ਹਨ ।੨।

**ਪਉੜੀ ॥ ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ ॥ ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ ॥ ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ ॥ ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ ॥ ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ ॥੧੭॥ {ਪੰਨਾ ੯੫੫}**

**ਪਦ ਅਰਥ** :—ਗੁਬਾਰੁ—ਡੂੰਘਾ ਹਨੇਰਾ । ਭਾਇ—ਭਾਉ ਵਿਚ, ਪਿਆਰ ਵਿਚ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਮੋਹ ਵਿਚ । ਨੀਰੁ—ਪਾਣੀ । ਵਿਰੋਲੈ—ਰਿੜਕਦਾ ਹੈ । ਮਥਿ—ਰਿੜਕ ਕੇ । ਤਤੁ—ਅਸਲੀਅਤ । ਟੋਲੈ—ਟੋਲਿ, ਟੋਲ ਕੇ ।

**ਅਰਥ** :—ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਸ ਦੇ ਅੰਦਰ ਮੋਹ-ਰੂਪ ਘੁੱਪ ਹਨੇਰਾ ਹੈ, (ਉਹ ਜੋ ਬਚਨ ਬੋਲਦਾ ਹੈ) ਮਾਇਆ ਦੇ ਮੋਹ ਵਿਚ ਹੀ ਬੋਲਦਾ ਹੈ, ਉਹ (ਮਾਨੋ) ਸਦਾ ਪਾਣੀ ਰਿੜਕਦਾ ਹੈ ਤੇ ਮਾਇਆ ਦੇ ਮੋਹ ਦੇ ਕਾਰਣ ਉਸ ਨੂੰ ਸਦਾ ਦੁੱਖ (ਹੁੰਦਾ) ਹੈ ।

ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਹ ਪ੍ਰਭੂ ਦਾ ਨਾਮ ਸਿਮਰਦਾ ਹੈ ਉਹ (ਮਾਨੋ, ਦੁੱਧ) ਰਿੜਕ ਕੇ ਪ੍ਰਭੂ ਦਾ ਨਾਮ-ਰੂਪ ਮੱਖਣ ਕੱਢਦਾ ਹੈ । ਉਸ ਦੇ ਹਿਰਦੇ ਵਿਚ (ਪ੍ਰਭੂ ਦਾ) ਪ੍ਰਕਾਸ਼ ਹੋ ਜਾਂਦਾ ਹੈ ਦਿਲ ਵਿਚ (ਗਿਆਨ ਦਾ) ਚਾਨਣ ਹੋ ਜਾਂਦਾ ਹੈ, ਉਸ ਨੇ (ਗੁਰੂ ਦੀ ਰਾਹੀਂ) ਭਾਲ ਕਰ ਕੇ ਪ੍ਰਭੂ ਨੂੰ ਲੱਭ ਲਿਆ ਹੈ ।

(ਜਿਸ ਕਿਸੇ ਨੂੰ ਭੁਲਾਂਦਾ ਹੈ) ਪ੍ਰਭੂ ਆਪ ਹੀ ਭਰਮ ਭੁਲਾਂਦਾ ਹੈ (ਕਿਸੇ ਦੇ ਸਿਰ ਕੀਹ ਦੋਸ਼ ?) ਕੋਈ ਗੱਲ ਕਹੀ ਨਹੀਂ ਜਾ ਸਕਦੀ ।੧੭।

**ਸਲੋਕ ਮਃ ੨ ॥ ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥ ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥ ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥ ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥ ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥ ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥੧॥ {ਪੰਨਾ ੯੫੫}**

**ਪਦ ਅਰਥ** :—ਚਿੰਤਾ—ਫ਼ਿਕਰ । ਤਿਸ ਹੀ—ਉਸ ਪ੍ਰਭੂ ਨੂੰ ਹੀ । ਕੋਇ—ਹੈ । ਉਪਾਇਅਨੁ—ਉਪਾਏ ਉਸ ਨੇ । ਰੋਜੀ—ਰਿਜ਼ਕ । ਓਥੈ—ਪਾਣੀ ਵਿਚ । ਕਿਰਸ—ਖੇਤੀ, ਵਾਹੀ । ਆਹਾਰੁ—ਖ਼ੁਰਾਕ । ਸਾਇਰਾ—ਸਮੁੰਦਰਾਂ । ਸਾਰ—ਸੰਭਾਲ ।

**ਅਰਥ** :—ਹੇ ਨਾਨਕ ! (ਆਪਣੀ ਰੋਜ਼ੀ ਲਈ) ਫ਼ਿਕਰ ਚਿੰਤਾ ਨਾਹ ਕਰੋ, ਇਹ ਫ਼ਿਕਰ ਉਸ ਪ੍ਰਭੂ ਨੂੰ ਆਪ ਹੀ ਹੈ । ਉਸ ਨੇ ਪਾਣੀ ਵਿਚ ਜੀਵ ਪੈਦਾ ਕੀਤੇ ਹਨ ਉਹਨਾਂ ਨੂੰ ਭੀ ਰਿਜ਼ਕ ਦੇਂਦਾ ਹੈ; ਪਾਣੀ ਵਿਚ ਨਾਹ ਕੋਈ ਦੁਕਾਨ ਚੱਲਦੀ ਹੈ ਨਾਹ ਓਥੇ ਕੋਈ ਵਾਹੀ ਕਰਦਾ ਹੈ, ਨਾਹ ਓਥੇ ਕੋਈ ਸਉਦਾ-ਸੂਤ ਹੋ ਰਿਹਾ ਹੈ ਨਾਹ ਕੋਈ ਲੈਣ-ਦੇਣ ਦਾ ਵਪਾਰ ਹੈ; ਪਰ ਓਥੇ ਇਹ ਖ਼ੁਰਾਕ ਬਣਾ ਦਿੱਤੀ ਹੈ ਕਿ ਜੀਵਾਂ ਦਾ ਖਾਣਾ ਜੀਵ ਹੀ ਹਨ । ਸੋ, ਜਿਨ੍ਹਾਂ ਨੂੰ ਸਮੁੰਦਰਾਂ ਵਿਚ ਉਸ ਨੇ ਪੈਦਾ ਕੀਤਾ ਹੈ ਉਹਨਾਂ ਦੀ ਭੀ ਸੰਭਾਲ ਕਰਦਾ ਹੈ । ਹੇ ਨਾਨਕ ! (ਰੋਜ਼ੀ ਲਈ) ਚਿੰਤਾ ਨਾਹ ਕਰੋ, ਉਸ ਪ੍ਰਭੂ ਨੂੰ ਆਪ ਹੀ ਫ਼ਿਕਰ ਹੈ ।੧।

**ਮਃ ੧ ॥ ਨਾਨਕ ਇਹੁ ਜੀਉ ਮਛੁਲੀ, ਝੀਵਰੁ ਤ੍ਰਿਸਨਾ ਕਾਲੁ ॥ ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥ ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥ ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥੨॥ {ਪੰਨਾ ੯੫੫}**

**ਪਦ ਅਰਥ** :—ਮਛੁਲੀ—ਨਿੱਕੀ ਜਿਹੀ ਮੱਛੀ । ਝੀਵਰੁ—ਮਾਛੀ । ਕਾਲੁ—ਮੌਤ, ਆਤਮਕ ਮੌਤ ਲਿਆਉਣ ਵਾਲਾ । ਮਨੂਆ—ਮੂਰਖ ਮਨ । ਅਚਿੰਤਾ—ਅਚਨਚੇਤ, ਬੇ-ਖ਼ਬਰੀ ਵਿਚ । ਅਚੇਤੁ—ਗ਼ਾਫ਼ਲ, ਬੇਪਰਵਾਹ ।

ਅਰਥ :—ਹੇ ਨਾਨਕ ! ਇਹ ਜਿੰਦ ਨਿੱਕੀ ਜਿਹੀ ਮੱਛੀ ਹੈ, ਆਤਮਕ ਮੌਤ ਲਿਆਉਣ ਵਾਲੀ ਤ੍ਰਿਸ਼ਨਾ ਮਾਛੀ ਹੈ; ਮੂਰਖ ਮਨ (ਇਸ ਤ੍ਰਿਸ਼ਨਾ ਵਿਚ) ਅੰਨ੍ਹਾ (ਹੋਇਆ ਹੋਇਆ ਪਰਮਾਤਮਾ ਨੂੰ) ਯਾਦ ਨਹੀਂ ਕਰਦਾ, ਬੇਖ਼ਬਰੀ ਵਿਚ ਹੀ (ਆਤਮਕ ਮੌਤ ਦਾ) ਜਾਲ (ਇਸ ਉਤੇ) ਪੈਂਦਾ ਜਾਂਦਾ ਹੈ । ਹੇ ਨਾਨਕ ! (ਤ੍ਰਿਸ਼ਨਾ ਵਿਚ ਫਸਿਆ) ਮਨ ਗ਼ਾਫ਼ਿਲ ਹੋ ਰਿਹਾ ਹੈ, ਸਦਾ ਚਿੰਤਾ ਵਿਚ ਜਕੜਿਆ ਰਹਿੰਦਾ ਹੈ । ਜੇ ਪ੍ਰਭੂ ਆਪ ਆਪਣੀ ਮੇਹਰ ਦੀ ਨਜ਼ਰ ਕਰੇ ਤਾਂ (ਜਿੰਦ ਨੂੰ ਤ੍ਰਿਸ਼ਨਾ ਵਿਚੋਂ ਕੱਢ ਕੇ) ਆਪਣੇ ਵਿਚ ਮਿਲਾ ਲੈਂਦਾ ਹੈ ।੨।

**ਪਉੜੀ ॥ ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ ॥ ਗੁਰਮੁਖਿ ਸਚਾ ਮਨਿ ਵਸੈ ਸਚੁ ਸਉਦਾ ਕੀਤਾ ॥ ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ ॥ ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ ਗਾਵੀਤਾ ॥ ਆਪੇ ਮੇਲਿ ਮਿਲਾਇਅਨੁ ਆਪੇ ਦੇਇ ਬੁਝਾਈ ॥੧੮॥ {ਪੰਨਾ ੯੫੫}**

**ਪਦ ਅਰਥ** :—ਮਨਿ—ਮਨ ਵਿਚ । ਵਡਭਾਗੀ—ਵੱਡੇ ਭਾਗਾਂ ਵਾਲਿਆਂ ਨੇ । ਗਾਵੀਤਾ—ਗਾਂਵਿਆਂ । ਮਿਲਾਇਅਨੁ—ਮਿਲਾਏ ਹਨ ਉਸ (ਪ੍ਰਭੂ) ਨੇ । ਬੁਝਾਈ—ਮੱਤ, ਸਮਝ ।

**ਅਰਥ** :—ਜਿਨ੍ਹਾਂ ਮਨੁੱਖਾਂ ਨੇ ਪ੍ਰਭੂ ਦਾ ਨਾਮ-ਅੰਮ੍ਰਿਤ ਪੀਤਾ ਹੈ ਉਹ ਮਨੁੱਖ ਨਿੱਤ ਪ੍ਰਭੂ ਨਾਲ ਇਕ-ਰੂਪ ਰਹਿੰਦੇ ਹਨ, ਗੁਰੂ ਦੇ ਹੁਕਮ ਵਿਚ ਤੁਰ ਕੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਉਹਨਾਂ ਦੇ ਮਨ ਵਿਚ ਵੱਸਦਾ ਹੈ, ਉਹਨਾਂ ਪ੍ਰਭੂ ਦਾ ਨਾਮ-ਰੂਪ ਵਣਜ ਕੀਤਾ ਹੈ । ਇਹ ਨਾਮ-ਰੂਪ ਸਉਦਾ ਹੈ ਤਾਂ ਸਾਰਾ ਮਨੁੱਖ ਦੇ ਹਿਰਦੇ ਵਿਚ ਹੀ, ਪਰ ਵਣਜਿਆ ਹੈ ਵੱਡੇ ਭਾਗਾਂ ਵਾਲਿਆਂ ਨੇ ਹੀ; (ਜਿਨ੍ਹਾਂ ਵਣਜਿਆ ਹੈ) ਪ੍ਰਭੂ ਦੇ ਗੁਣ ਗਾ ਕੇ ਉਹਨਾਂ ਦੇ ਅੰਦਰੋਂ ਤ੍ਰਿਸ਼ਨਾ ਮਰ ਗਈ ਹੈ ।

(ਇਹ ਨਾਮ-ਰੂਪ ਸਉਦਾ ਕਰਨ ਦੀ) ਮੱਤ ਪ੍ਰਭੂ ਹੀ ਦੇਂਦਾ ਹੈ, ਤੇ ਉਸ ਨੇ ਆਪ ਹੀ (ਨਾਮ ਦੇ ਵਪਾਰੀ ਆਪਣੇ) ਮੇਲ ਵਿਚ ਮਿਲਾਏ ਹਨ ।੧੮।

**ਸਲੋਕ ਮਃ ੧ ॥ ਵੇਲਿ ਪਿੰਞਾਇਆ ਕਤਿ ਵੁਣਾਇਆ ॥ ਕਟਿ ਕੁਟਿ ਕਰਿ ਖੁੰਬਿ ਚੜਾਇਆ ॥ ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥ ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ ॥ ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥ ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ ॥ ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥ ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥੧॥ {ਪੰਨਾ ੯੫੫}**

**ਪਦ ਅਰਥ** :—ਲੋਹਾ—ਕੈਂਚੀ । ਇਉ—ਇਸੇ ਤਰ੍ਹਾਂ ਹੀ । ਪਤਿ ਪਾਟੀ—ਗੁਆਚੀ ਹੋਈ ਇੱਜ਼ਤ । ਸਿਫਤੀ—ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਨਾਲ । ਜੀਵਤ ਜੀਵੈ—ਅਸਲ ਜੀਵਨ ਗੁਜ਼ਾਰਨ ਲੱਗ ਪੈਂਦਾ ਹੈ । ਮਾਹੁ—ਮਹੀਨਾ । ਪਖੁ—(ਚਾਨਣਾ ਤੇ ਹਨੇਰਾ ਪੱਖ) ਅੱਧਾ ਮਹੀਨਾ । ਕਿਹੁ—ਕਿਛੁ, ਕੁਝ । ਚਲੈ—ਤੱਗਦਾ ਹੈ । ਮੁਹਤੁ—ਮੁਹੂਰਤ, ਦੋ ਘੜੀ । ਤਿਚਰੁ ਜਾਪੀ ਜਾਪੇ—ਤਿਚਰੁ ਜਾਪੀ ਜਿਚਰੁ ਜਾਪੈ—ਉਤਨਾ ਚਿਰ ਦਿੱਸਦਾ ਹੈ ਜਿਤਨਾ ਚਿਰ ਜਪੀਏ ।

**ਅਰਥ** :—(ਰੂੰ ਵੇਲਨੇ ਵਿਚ) ਵੇਲ ਕੇ ਪਿੰਞਾਈਦਾ ਹੈ, ਕੱਤ ਕੇ (ਕੱਪੜਾ) ਉਣਾਈਦਾ ਹੈ, ਇਸ ਦੇ ਟੋਟੇ ਕਰ ਕੇ (ਧੁਆਣ ਲਈ) ਖੁੰਬ ਤੇ ਚੜ੍ਹਾਈਦਾ ਹੈ । (ਇਸ ਕੱਪੜੇ ਨੂੰ) ਕੈਂਚੀ ਕਤਰਦੀ ਹੈ, ਦਰਜ਼ੀ ਇਸ ਨੂੰ ਪਾੜਦਾ ਹੈ, ਤੇ ਸੂਈ ਧਾਗਾ ਸਿਊਂਦਾ ਹੈ । (ਜਿਵੇਂ ਇਹ ਕੱਟਿਆ ਪਾੜਿਆ ਹੋਇਆ ਕੱਪੜਾ ਸੂਈ ਧਾਗੇ ਨਾਲ ਸੀਪ ਜਾਂਦਾ

ਹੈ) ਤਿਵੇਂ ਹੀ, ਹੇ ਨਾਨਕ ! ਮਨੁੱਖ ਦੀ ਗੁਆਚੀ ਹੋਈ ਇੱਜ਼ਤ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਨਾਲ ਫਿਰ ਬਣ ਆਉਂਦੀ ਹੈ ਤੇ ਮਨੁੱਖ ਸੁਚੱਜਾ ਜੀਵਨ ਗੁਜ਼ਾਰਨ ਲੱਗ ਪੈਂਦਾ ਹੈ ।

ਕੱਪੜਾ ਪੁਰਾਣਾ ਹੋ ਕੇ ਪਾਟ ਜਾਂਦਾ ਹੈ, ਸੂਈ ਧਾਗਾ ਇਸ ਨੂੰ ਗੰਢ ਦੇਂਦਾ ਹੈ, (ਪਰ ਇਹ ਗੰਢਿਆ ਹੋਇਆ ਪੁਰਾਣਾ ਕੱਪੜਾ) ਕੋਈ ਮਹੀਨਾ ਅੱਧਾ ਮਹੀਨਾ ਤੱਗਦਾ ਨਹੀਂ, ਸਿਰਫ਼ ਘੜੀ ਦੋ ਘੜੀ (ਥੋੜਾ ਚਿਰ) ਹੀ ਹੰਢਦਾ ਹੈ; (ਪਰ) ਪ੍ਰਭੂ ਦਾ ਨਾਮ (-ਰੂਪ ਪਟੋਲਾ) ਕਦੇ ਪੁਰਾਣਾ ਨਹੀਂ ਹੁੰਦਾ, ਸੀਤਾ ਹੋਇਆ ਕਦੇ ਪਾਟਦਾ ਨਹੀਂ (ਉਸ ਪ੍ਰਭੂ ਨਾਲ ਜੁੜਿਆ ਹੋਇਆ ਮਨ ਉਸ ਤੋਂ ਟੁੱਟਦਾ ਨਹੀਂ) । ਹੇ ਨਾਨਕ ! ਪ੍ਰਭੂ-ਖਸਮ ਸਦਾ ਕਾਇਮ ਰਹਿਣ ਵਾਲਾ ਹੈ, ਪਰ ਇਸ ਗੱਲ ਦੀ ਤਾਂ ਹੀ ਸਮਝ ਪੈਂਦੀ ਹੈ ਜੇ ਉਸ ਨੂੰ ਸਿਮਰੀਏ ।੧।

**ਮਃ ੧ ॥ ਸਚ ਕੀ ਕਾਤੀ ਸਚੁ ਸਭੁ ਸਾਰੁ ॥ ਘਾੜਤ ਤਿਸ ਕੀ ਅਪਰ ਅਪਾਰ ॥ ਸਬਦੇ ਸਾਣ ਰਖਾਈ ਲਾਇ ॥ ਗੁਣ ਕੀ ਥੇਕੈ ਵਿਚਿ ਸਮਾਇ ॥ ਤਿਸ ਦਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਿਕਥਾ ਵੇਖੁ ॥ ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ ॥੨॥ {ਪੰਨਾ ੯੫੬}**

**ਪਦ ਅਰਥ** :—ਕਾਤੀ—(ਸੰ: ਕਤ੍ਰਰੀ) ਕੈਂਚੀ, ਚਾਕੂ, ਛੁਰੀ । ਸਾਰੁ—ਲੋਹਾ । ਥੇਕ—ਮਿਆਨ । ਕੁਠਾ—ਕੋਹਿਆ ਹੋਇਆ । ਨਿਕਥਾ—ਨਿਕਲਿਆ । ਹਕਿ—ਹੱਕ ਵਿਚ, ਸਦਾ ਕਾਇਮ ਰਹਿਣ ਵਾਲੇ ਰੱਬ ਵਿਚ । ਦਰਿ—ਪ੍ਰਭੂ ਦੇ ਦਰ ਉਤੇ । ਦੀਦਾਰਿ—ਦੀਦਾਰ ਵਿਚ ।

**ਅਰਥ** :—ਜੇ ਪ੍ਰਭੂ ਦੇ ਨਾਮ ਦੀ ਛੁਰੀ ਹੋਵੇ, ਪ੍ਰਭੂ ਦਾ ਨਾਮ ਹੀ (ਉਸ ਛੁਰੀ ਦਾ) ਸਾਰਾ ਲੋਹਾ ਹੋਵੇ, ਉਸ ਛੁਰੀ ਦੀ ਘਾੜਤ ਬਹੁਤ ਸੁੰਦਰ ਹੁੰਦੀ ਹੈ; ਇਹ ਛੁਰੀ ਸਤਿਗੁਰੂ ਦੇ ਸ਼ਬਦ ਦੀ ਸਾਣ ਤੇ ਰੱਖ ਕੇ ਤੇਜ਼ ਕੀਤੀ ਜਾਂਦੀ ਹੈ, ਤੇ ਇਹ ਪ੍ਰਭੂ ਦੇ ਗੁਣਾਂ ਦੀ ਮਿਆਨ ਵਿਚ ਟਿਕੀ ਰਹਿੰਦੀ ਹੈ ।

ਜੇ ਸ਼ੇਖ਼ ਇਸ ਛੁਰੀ ਦਾ ਕੁੱਠਾ ਹੋਇਆ ਹੋਵੇ (ਭਾਵ, ਜੇ 'ਸ਼ੇਖ਼' ਦਾ ਜੀਵਨ ਪ੍ਰਭੂ ਦੇ ਨਾਮ, ਸਤਿਗੁਰੂ ਦੇ ਸ਼ਬਦ ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਘੜਿਆ ਹੋਇਆ ਹੋਵੇ) ਤਾਂ ਉਸ ਦੇ ਅੰਦਰੋਂ ਲੱਬ-ਰੂਪ ਲਹੂ ਜ਼ਰੂਰ ਨਿਕਲ ਜਾਂਦਾ ਹੈ, ਇਸ ਤਰ੍ਹਾਂ ਹਲਾਲ ਹੋ ਕੇ (ਕੁੱਠਾ ਜਾ ਕੇ) ਉਹ ਪ੍ਰਭੂ ਵਿਚ ਜੁੜਦਾ ਹੈ, ਤੇ, ਹੇ ਨਾਨਕ ! ਪ੍ਰਭੂ ਦੇ ਦਰ ਤੇ (ਅੱਪੜ ਕੇ) ਉਸ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ ।੨।

**ਮਃ ੧ ॥ ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥ ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥੩॥ {ਪੰਨਾ ੯੫੬}**

**ਪਦ ਅਰਥ** :—ਕਮਰਿ—ਲੱਕ ਤੇ, ਲੱਕ ਦੁਆਲੇ । ਬੰਕੁੜਾ—ਬਾਂਕਾ ਜਿਹਾ, ਸੋਹਣਾ ਜਿਹਾ । ਕਟਾਰਾ—ਖ਼ੰਜਰ । ਬੰਕੇ ਕਾ—ਸੋਹਣੇ ਘੋੜੇ ਦਾ । ਗਰਬੁ—ਅਹੰਕਾਰੁ । ਮਤੁ—ਮਤਾਂ । ਸਿਰਿ—ਸਿਰ ਉੱਤੇ । ਆਵੈ ਭਾਰੁ—(ਸਾਰਾ) ਬੋਝ ਸਿਰ ਉੱਤੇ ਆ ਜਾਏ, ਭਾਵ, ਸਿਰ-ਭਾਰ ਡਿੱਗ ਪਏ ।

**ਅਰਥ** :—ਲੱਕ ਦੁਆਲੇ ਸੋਹਣੀ ਜਿਹੀ ਕਟਾਰ ਹੋਵੇ ਤੇ ਸੋਹਣੇ ਘੋੜੇ ਦਾ ਸੁਆਰ ਹੋਵੇ, (ਫਿਰ ਭੀ) ਹੇ ਨਾਨਕ ! ਮਾਣ ਨਾਹ ਕਰੀਏ, (ਕੀਹ ਪਤਾ ਹੈ) ਮਤਾਂ ਸਿਰ-ਭਾਰ ਡਿੱਗ ਪਏ ।੩।

**ਪਉੜੀ ॥ ਸੋ ਸਤਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥ ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥ ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ ॥ ਰਤਨ ਬੀਚਾਰੁ ਮਨਿ ਵਸਿਆ ਗੁਰ ਕੈ ਸਬਦਿ ਭਲੈ ॥ ਆਪੇ ਮੇਲਿ ਮਿਲਾਇਦਾ ਆਪੇ ਦੇਇ ਵਡਿਆਈ ॥੧੯॥ {ਪੰਨਾ ੯੫੬}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ, ਗੁਰੂ ਦੇ ਹੁਕਮ ਵਿਚ । ਸੋ—ਉਹ ਮਨੁੱਖ । ਸਬਦਿ—ਗੁਰੂ ਦੇ ਸ਼ਬਦ ਵਿਚ । ਧਿਆਇਨਿ—ਧਿਆਉਂਦੇ ਹਨ । ਜਿਨ ਪਲੈ—ਜਿਨ੍ਹਾਂ ਦੇ ਪੱਲੇ ਵਿਚ, ਜਿਨ੍ਹਾਂ ਦੇ ਪਾਸ । ਸੋਹਨਿ—ਸੋਭਦੇ ਹਨ । ਅਚਲੈ—ਅਡੋਲ (ਹੋ ਜਾਂਦੇ ਹਨ) । ਰਤਨ ਬੀਚਾਰੁ—ਪ੍ਰਭੂ ਦੇ ਨਾਮ-ਰਤਨ ਦੀ ਵਿਚਾਰ, ਪ੍ਰਭੂ ਦੇ ਸ੍ਰੇਸ਼ਟ ਨਾਮ ਦੀ ਵਿਚਾਰ । ਸਬਦਿ ਭਲੈ—ਸੋਹਣੇ ਸ਼ਬਦ ਦੀ ਰਾਹੀਂ ।

**ਅਰਥ** :—ਜੋ ਮਨੁੱਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਹ ਸਾਧ ਸੰਗਤਿ ਵਿਚ (ਆ ਕੇ) ਗੁਰੂ ਦੇ ਸ਼ਬਦ ਵਿਚ ਜੁੜਦਾ ਹੈ । ਜਿਨ੍ਹਾਂ ਮਨੁੱਖਾਂ ਦੇ ਪੱਲੇ ਪ੍ਰਭੂ ਦਾ ਨਾਮ-ਰੂਪ ਧਨ ਹੈ (ਜ਼ਿੰਦਗੀ ਦੇ ਸਫ਼ਰ ਲਈ) ਖ਼ਰਚ ਹੈ ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਸਿਮਰਦੇ ਹਨ ਤੇ ਉਸੇ ਦਾ ਰੂਪ ਹੋ ਜਾਂਦੇ ਹਨ । ਬੰਦਗੀ ਕਰਨ ਵਾਲੇ ਬੰਦੇ ਪ੍ਰਭੂ ਦੇ ਗੁਣ ਗਾਂਦੇ ਹਨ ਤੇ ਸੋਹਣੇ ਲੱਗਦੇ ਹਨ, ਸਤਿਗੁਰੂ ਦੀ ਮੱਤ ਲੈ ਕੇ ਉਹ ਅਡੋਲ ਹੋ ਜਾਂਦੇ ਹਨ, ਸਤਿਗੁਰੂ ਦੇ ਸੋਹਣੇ ਸ਼ਬਦ ਦੀ ਰਾਹੀਂ ਉਹਨਾਂ ਦੇ ਮਨ ਵਿਚ ਪ੍ਰਭੂ ਦੇ ਸ੍ਰੇਸ਼ਟ ਨਾਮ ਦੀ ਵਿਚਾਰ ਆ ਵੱਸਦੀ ਹੈ ।

(ਭਗਤ ਜਨਾਂ ਨੂੰ) ਪ੍ਰਭੂ ਆਪ ਹੀ ਆਪਣੇ ਵਿਚ ਮਿਲਾਂਦਾ ਹੈ, ਆਪ ਹੀ ਉਹਨਾਂ ਨੂੰ ਸੋਭਾ ਦੇਂਦਾ ਹੈ ।੧੯।

**ਸਲੋਕ ਮਃ ੩ ॥ ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥ ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥੧॥ {ਪੰਨਾ ੯੫੬}**

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਕੋਇ—ਕੋਈ ਵਿਰਲਾ । ਨਿਰਾਸਾ—ਆਸਾਂ ਤੋਂ ਬਚਿਆ ਹੋਇਆ । ਮਰਿ—ਮਰ ਕੇ, ਆਸਾਂ ਵਲੋਂ ਹਟ ਕੇ । ਸਹਿਲਾ—ਸਫਲਾ ।

**ਅਰਥ** :—ਹਰੇਕ ਜੀਵ ਆਸਾਂ ਵਿਚ (ਫਸਿਆ ਪਿਆ) ਹੈ (ਭਾਵ, ਨਿੱਤ ਨਵੀਆਂ ਆਸਾਂ ਬਣਾਂਦਾ ਰਹਿੰਦਾ ਹੈ), ਕੋਈ ਵਿਰਲਾ ਮਨੁੱਖ ਹੈ ਜੋ ਆਸਾਂ ਤੋਂ ਬਚਿਆ ਰਹਿੰਦਾ ਹੈ । ਹੇ ਨਾਨਕ ! ਜੋ ਮਨੁੱਖ ਆਸਾਂ ਵਲੋਂ ਹਟ ਕੇ (ਪ੍ਰਭੂ ਦੇ ਸਿਮਰਨ ਵਿਚ) ਜੀਵਨ ਗੁਜ਼ਾਰਦਾ ਹੈ ਉਸ ਦਾ ਆਉਣਾ ਸਫਲ ਹੈ ।੧।

**ਮਃ ੩ ॥ ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ ॥ ਕਿਆ ਕਰੇ ਏਹ ਬਪੁੜੀ ਜਾਂ ਭੁੋਲਾਏ ਸੋਇ ॥੨॥ {ਪੰਨਾ ੯੫੬}**

**ਪਦ ਅਰਥ** :—ਆਸਾ ਹਥਿ—ਆਸਾ ਦੇ ਹੱਥ ਵਿਚ, ਆਸਾ ਦੇ ਵੱਸ ਵਿਚ । ਕੇਉ—ਕਿਵੇਂ, ਕਿਸ ਤਰ੍ਹਾਂ ? ਏਹ—ਇਹ ਆਸਾ । ਬਪੁੜੀ—ਵਿਚਾਰੀ । ਸੋਇ—ਉਹ ਪ੍ਰਭੂ ਆਪ । ਭੁੋਲਾਏ—{ਅੱਖਰ 'ਭ' ਦੀ ਲਗ ( ੋ ) ਇਥੇ ਪੜ੍ਹਨੀ ਹੈ, ਭਾਵ, ਇਸ ਲਫ਼ਜ਼ ਨੂੰ 'ਭੋਲਾਏ' ਪੜ੍ਹਨਾ ਹੈ, ਅਸਲ ਲਫ਼ਜ਼ 'ਭੁਲਾਇ' ਹੈ} ।

**ਅਰਥ** :—'ਆਸਾ' ਦੇ ਹੱਥ ਵਿਚ ਕੋਈ ਤਾਕਤ ਨਹੀਂ (ਕਿ ਜੀਵਾਂ ਨੂੰ ਫਸਾ ਸਕੇ; ਸੋ, ਆਪਣੇ ਉੱਦਮ ਨਾਲ ਭੀ) ਮਨੁੱਖ 'ਆਸਾ' ਤੋਂ ਨਹੀਂ ਬਚ ਸਕਦਾ । ਇਹ ਵਿਚਾਰੀ 'ਆਸਾ' ਕੀਹ ਕਰ ਸਕਦੀ ਹੈ ? ਭੁਲਾਉਂਦਾ ਤਾਂ ਉਹ ਪ੍ਰਭੂ ਆਪ ਹੈ ।੨।

**ਪਉੜੀ ॥ ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ ॥ ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ ॥ ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ ॥ ਅੰਤਰਜਾਮੀ ਅਗਮੁ ਰਸਨਾ ਏਕੁ ਭਨੁ ॥ ਰਵਿ ਰਹਿਆ ਸਰਬਤਿ ਨਾਨਕੁ ਬਲਿ ਜਾਈ ॥੨੦॥ {ਪੰਨਾ ੯੫੬}**

**ਪਦ ਅਰਥ** :—ਧ੍ਰਿਗੁ—ਫਿਟਕਾਰ-ਜੋਗ । ਸੰਸਾਰ ਜੀਵਣੁ—ਦੁਨੀਆ ਦਾ ਜੀਊਣਾ । ਨਿਹਚਲੁ—ਨਾਹ ਨਾਸ ਹੋਣ ਵਾਲਾ । ਏਹੁ—ਇਹ ਨਾਮ । ਸਾਸਿ ਸਾਸਿ—ਹਰੇਕ ਸਾਹ ਵਿਚ । ਸੋਇ—ਸੋ ਹੀ, ਉਹੀ ।

ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਅਗਮੁ—ਅ+ਗਮੁ, ਜਿਸ ਤਕ ਪਹੁੰਚ ਨਾਹ ਹੋ ਸਕੇ । ਰਸਨਾ—ਜੀਭ । ਭਨੁ—ਉੱਚਾਰ, ਜਪ । ਰਵਿ ਰਹਿਆ—ਵਿਆਪਕ ਹੈ । ਸਰਬਤਿ—ਸਾਰਿਆਂ ਵਿਚ ।

**ਅਰਥ** :—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਜਗਤ ਦਾ ਜੀਊਣਾ ਫਿਟਕਾਰ-ਜੋਗ ਹੈ । ਪ੍ਰਭੂ ਹੀ (ਸਭ ਦਾ) ਦਾਤਾ ਹੈ ਸਭ ਦਾਤਾਂ ਦੇਣ ਵਾਲਾ ਹੈ; ਸੋ, ਉਸ ਦਾ ਇਹ (ਨਾਮ-) ਧਨ ਹੀ (ਐਸਾ ਹੈ ਜੋ) ਕਦੇ ਨਾਸ ਹੋਣ ਵਾਲਾ ਨਹੀਂ । ਉਹੀ ਮਨੁੱਖ ਪਵਿਤ੍ਰ (ਜੀਵਨ ਵਾਲਾ) ਹੈ ਜੋ (ਪ੍ਰਭੂ ਨੂੰ) ਹਰੇਕ ਸਾਹ ਦੇ ਨਾਲ ਯਾਦ ਕਰਦਾ ਹੈ । (ਹੇ ਭਾਈ !) ਜੀਭ ਨਾਲ ਉਸ ਇਕ ਪ੍ਰਭੂ ਨੂੰ ਯਾਦ ਕਰ ਜੋ ਸਭ ਦੇ ਦਿਲ ਦੀ ਜਾਣਦਾ ਹੈ ਤੇ ਜੋ (ਜੀਵਾਂ ਦੀ) ਪਹੁੰਚ ਤੋਂ ਪਰੇ ਹੈ । ਨਾਨਕ ਉਸ ਪ੍ਰਭੂ ਤੋਂ ਸਦਕੇ ਹੈ ਜੋ ਸਾਰਿਆਂ ਵਿਚ ਵਿਆਪਕ ਹੈ ।੨੦।

**ਸਲੋਕੁ ਮਃ ੧ ॥ ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥ ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥ ਬਗੁਲਾ ਕਾਗੁ ਨ ਰਹਈ ਸਰਵਰਿ, ਜੇ ਹੋਵੈ ਅਤਿ ਸਿਆਣਾ ॥ ਓਨਾ ਰਿਜਕੁ ਨ ਪਇਓ ਓਥੈ ਓਨ੍ਾ ਹੋਰੋ ਖਾਣਾ ॥ ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥ ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ ॥੧॥ {ਪੰਨਾ ੯੫੬}**

**ਪਦ ਅਰਥ** :—ਧੁਰੇ ਹੀ—ਧੁਰ ਤੋਂ ਹੀ, ਮੁੱਢ ਤੋਂ ਹੀ । ਮੇਲਾ—ਜੋੜ । ਖਸਮੈ—ਖਸਮ ਨੂੰ । ਖਾਣਾ—ਖ਼ੁਰਾਕ । ਕਾਗੁ—ਕਾਂ । ਸਰਵਰਿ—ਸਰਵਰ ਵਿਚ । ਜੇ—ਭਾਵੇਂ । ਓਨਾ—ਉਹਨਾਂ ਕਾਂ ਤੇ ਬਗਲਿਆਂ ਦਾ । ਸਚਿ ਕਮਾਣੈ—ਜੇ ਪ੍ਰਭੂ ਦਾ ਸਿਮਰਨ-ਰੂਪ ਕਮਾਈ ਕੀਤੀ ਜਾਏ । ਕੂੜੈ—ਕੂੜ ਦੀ ਖੱਟੀ ਦਾ । ਪਰਵਾਣਾ—ਪਰਵਾਨਾ, ਹੁਕਮ ।

**ਅਰਥ** :—(ਗੁਰੂ-) ਸਰੋਵਰ ਅਤੇ (ਗੁਰਮੁਖ-) ਹੰਸ ਦਾ ਜੋੜ ਮੁੱਢੋਂ ਹੀ ਚਲਿਆ ਆਉਂਦਾ ਹੈ, ਖਸਮ-ਪ੍ਰਭੂ ਨੂੰ ਇਹੀ ਗੱਲ ਚੰਗੀ ਲੱਗਦੀ ਹੈ, ਹੰਸਾਂ (ਗੁਰਮੁਖਾਂ) ਦੀ ਖ਼ੁਰਾਕ (ਪ੍ਰਭੂ ਦੀ ਸਿਫ਼ਤਿ-ਸਾਲਾਹ-ਰੂਪ) ਹੀਰੇ ਮੋਤੀ ਹੈ ਜੋ (ਗੁਰੂ-) ਸਰੋਵਰ ਵਿਚ ਮਿਲਦੇ ਹਨ । ਕਾਂ ਤੇ ਬਗੁਲਾ (ਮਨਮੁਖ) ਭਾਵੇਂ ਕਿਤਨਾ ਹੀ ਸਿਆਣਾ ਹੋਵੇ ਓਥੇ (ਗੁਰੂ ਦੀ ਸੰਗਤਿ ਵਿਚ) ਨਹੀਂ ਰਹਿ ਸਕਦਾ, (ਕਿਉਂਕਿ) ਉਹਨਾਂ (ਕਾਂ ਬਗੁਲੇ ਮਨਮੁਖਾਂ) ਦੀ ਖ਼ੁਰਾਕ ਓਥੇ ਨਹੀਂ ਹੈ, ਉਹਨਾਂ ਦੀ ਖ਼ੁਰਾਕ ਵੱਖਰੀ ਹੀ ਹੁੰਦੀ ਹੈ ।

ਜੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਬੰਦਗੀ-ਰੂਪ ਕਮਾਈ ਕਰੀਏ ਤਾਂ ਸਦਾ-ਥਿਰ ਰਹਿਣ ਵਾਲਾ ਪ੍ਰਭੂ ਮਿਲਦਾ ਹੈ, (ਪਰ) ਕੂੜ ਦੀ ਖੱਟੀ ਦਾ ਮਾਣ ਕੂੜਾ ਹੀ ਹੈ । (ਪਰ ਇਹਨਾਂ ਮਨਮੁਖਾਂ ਦੇ ਕੀਹ ਵੱਸ ?) ਹੇ ਨਾਨਕ ! ਜਿਨ੍ਹਾਂ ਨੂੰ ਧੁਰੋਂ ਪ੍ਰਭੂ ਦੀ ਆਗਿਆ ਮਿਲੀ ਹੈ ਉਹਨਾਂ ਨੂੰ ਹੀ ਸਤਿਗੁਰੂ (-ਸਰੋਵਰ) ਮਿਲਦਾ ਹੈ ।੧।

**ਮਃ ੧ ॥ ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ ॥ ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥ ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ ॥ ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ ॥੨॥ {ਪੰਨਾ ੯੫੬}**

{ਨੋਟ :—ਇਸ ਸ਼ਲੋਕ ਦੇ ਸਿਰੇ ਤੇ ਕਿਸੇ "ਮਹਲੇ" ਦਾ ਜ਼ਿਕਰ ਨਹੀਂ; ਇਥੇ ਭੀ ਪਹਿਲੇ ਸ਼ਲੋਕ ਦਾ "ਮਹਲਾ ੧" ਹੀ ਸਮਝਣਾ ।}

**ਪਦ ਅਰਥ** :—ਉਜਲਾ—ਪਵਿਤ੍ਰ । ਚਿਤਿ ਕਰੇਇ—ਚਿੱਤ ਵਿਚ ਵਸਾਂਦਾ ਹੈ । ਦੇਇ—ਦੇਂਦਾ ਹੈ । ਜਿਤੁ ਸੇਵਿਐ—ਜਿਸ ਦਾ ਸਿਮਰਨ ਕੀਤਿਆਂ {ਨੋਟ :—ਲਫ਼ਜ਼ "ਸੇਵੀਐ" ਅਤੇ "ਸੇਵਿਐ" ਦੇ 'ਉੱਚਾਰਣ' ਅਤੇ

'ਅਰਥ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਵੰਞਨਿ—ਦੂਰ ਹੋ ਜਾਂਦੇ ਹਨ । ਰਵਹਿ—ਆ ਵੱਸਦੇ ਹਨ । ਮਨਿ—ਮਨ ਵਿਚ ।

**ਅਰਥ** :—ਮੇਰਾ ਮਾਲਕ (-ਪ੍ਰਭੂ) ਪਵਿਤ੍ਰ ਹੈ ਜੋ ਕੋਈ ਭੀ ਉਸ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ (ਉਹ ਭੀ ਪਵਿਤ੍ਰ ਹੋ ਜਾਂਦਾ ਹੈ) । ਹੇ ਨਾਨਕ ! ਜੋ ਪ੍ਰਭੂ ਸਦਾ ਹੀ (ਜੀਵਾਂ ਨੂੰ ਦਾਤਾਂ) ਦੇਂਦਾ ਹੈ ਉਸ ਨੂੰ ਸਿਮਰਨਾ ਚਾਹੀਦਾ ਹੈ ।

ਹੇ ਨਾਨਕ ! ਉਸ ਪ੍ਰਭੂ ਨੂੰ ਹੀ ਸਿਮਰਨਾ ਚਾਹੀਦਾ ਹੈ ਜਿਸ ਦਾ ਸਿਮਰਨ ਕੀਤਿਆਂ ਦੁੱਖ ਦੂਰ ਹੋ ਜਾਂਦਾ ਹੈ, ਅਉਗਣ ਦੂਰ ਹੋ ਜਾਂਦੇ ਹਨ, ਗੁਣ (ਹਿਰਦੇ ਵਿਚ) ਵੱਸ ਪੈਂਦੇ ਹਨ ਤੇ ਸੁਖ ਮਨ ਵਿਚ ਆ ਵੱਸਦਾ ਹੈ ।੨।

**ਪਉੜੀ ॥ ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥ ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥ ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥ ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥੨੧॥੧॥ ਸੁਧੁ ॥ {ਪੰਨਾ ੯੫੬}**

**ਪਦ ਅਰਥ** :—ਲਾਇਅਨੁ—ਲਾਈ ਹੈ ਉਸ ਨੇ । ਗੁਰਮੁਖਿ—ਗੁਰੂ ਦੀ ਰਾਹੀਂ । ਪਤੀਆਈਨੁ—(ਸ੍ਰਿਸ਼ਟੀ) ਪਤੀਆਈ ਹੈ ਉਸ ਨੇ । ਇਕਿ—ਕਈ ਜੀਵ । ਉਝੜਿ—ਕੁਰਾਹੇ । ਲਾਇਅਨੁ—ਲਾਏ ਹਨ ਉਸ ਨੇ । ਨਾਇ—ਨਾਮ ਵਿਚ । ਲਾਈਅਨੁ—(ਦ੍ਰਿਸ਼ਟੀ) ਲਾਈ ਹੈ ਉਸ ਨੇ ।

**ਅਰਥ** :—(ਸ੍ਰਿਸ਼ਟੀ ਵਿਚ) ਪ੍ਰਭੂ ਆਪ ਹੀ (ਹਰ ਥਾਂ) ਮੌਜੂਦ ਹੈ ਉਸ ਨੇ ਆਪ ਹੀ ਤਾੜੀ ਲਾਈ ਹੋਈ ਹੈ (ਭਾਵ, ਆਪ ਹੀ ਗੁਪਤ ਵਰਤ ਰਿਹਾ ਹੈ); (ਗੁਰੂ-ਰੂਪ ਹੋ ਕੇ) ਆਪ ਹੀ (ਜੀਵਾਂ ਨੂੰ) ਉਪਦੇਸ਼ ਦੇ ਰਿਹਾ ਹੈ, ਗੁਰੂ ਦੀ ਰਾਹੀਂ ਆਪ ਹੀ ਉਸ ਨੇ ਸ੍ਰਿਸ਼ਟੀ ਨੂੰ ਪਤਿਆਇਆ ਹੈ । ਕਈ ਜੀਵ ਉਸ ਨੇ ਆਪ ਹੀ ਕੁਰਾਹੇ ਪਾਏ ਹੋਏ ਹਨ ਤੇ ਕਈ ਜੀਵ ਉਸ ਨੇ ਬੰਦਗੀ ਵਿਚ ਲਾਏ ਹੋਏ ਹਨ । ਪ੍ਰਭੂ ਆਪ ਜਿਸ ਜੀਵ ਨੂੰ ਸਮਝ ਦੇਂਦਾ ਹੈ ਉਹ ਹੀ (ਸਹੀ ਰਸਤੇ ਨੂੰ) ਸਮਝਦਾ ਹੈ, ਉਸ ਨੇ ਆਪ ਹੀ (ਸ੍ਰਿਸ਼ਟੀ) ਆਪਣੇ ਨਾਮ ਵਿਚ ਲਾਈ ਹੈ ।

ਹੇ ਨਾਨਕ ! ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ, ਇਹ ਹੀ ਸਦਾ ਕਾਇਮ ਰਹਿਣ ਵਾਲੀ ਵਡਿਆਈ ਹੈ ।੨੧।

**ਰਾਮਕਲੀ ਦੀ ਵਾਰ ਮਹਲਾ ੫ ੴ ਸਤਿਗੁਰ ਪ੍ਰਸਾਦਿ ॥ {ਪੰਨਾ ੯੫੭}**

## ਰਾਮਕਲੀ ਕੀ ਵਾਰ ਮਹਲਾ ੫ ॥

**ਪਉੜੀ-ਵਾਰ ਭਾਵ :—**

੧. ਇਹ ਸਾਰੀ ਜਗਤ ਰਚਨਾ ਪਰਮਾਤਮਾ ਨੇ ਆਪ ਰਚੀ ਹੈ, ਅਤੇ ਇਸ ਵਿਚ ਹਰ ਥਾਂ ਉਹ ਆਪ ਹੀ ਵਿਆਪਕ ਹੈ । ਇਤਨੀ ਬੇਅੰਤ ਕੁਦਰਤਿ ਰਚਣ ਵਾਲਾ ਉਹ ਆਪ ਹੀ ਹੈ । ਇਸ ਕੰਮ ਵਿਚ ਕੋਈ ਉਸ ਦਾ ਸਲਾਹਕਾਰ ਨਹੀਂ ਹੈ ।

੨. ਜਗਤ ਵਿਚ ਬੇਅੰਤ ਜੀਅ-ਜੰਤ ਪੈਦਾ ਕਰ ਕੇ ਸਭ ਨੂੰ ਰਿਜ਼ਕ ਭੀ ਉਹ ਪਰਮਾਤਮਾ ਆਪ ਹੀ ਅਪੜਾਂਦਾ ਹੈ । ਸਭਨਾਂ ਦਾ ਆਸਰਾ-ਪਰਨਾ ਉਹ ਆਪ ਹੀ ਹੈ । ਜੀਵਾਂ ਦੀ ਪਾਲਣਾ ਇਉਂ ਕਰਦਾ ਹੈ ਜਿਵੇਂ ਮਾਪੇ ਆਪਣੇ ਬੱਚਿਆਂ ਨੂੰ ਪਾਲਦੇ ਹਨ । ਕਿਸੇ ਨੂੰ ਕਿਸੇ ਗੋਚਰਾ ਨਹੀਂ ਰੱਖਦਾ ।

੩. ਪਰਮਾਤਮਾ ਸਭ ਜੀਵਾਂ ਦੇ ਅੰਗ-ਸੰਗ ਵੱਸਦਾ ਹੈ । ਕੋਈ ਜੀਵ ਕੋਈ ਕੰਮ ਉਸ ਤੋਂ ਲੁਕਾ-ਛੁਪਾ ਕੇ ਨਹੀਂ ਕਰ ਸਕਦਾ । ਜਗਤ ਵਿਚ ਕਾਮਾਦਿਕ ਅਨੇਕਾਂ ਵਿਕਾਰ ਭੀ ਹਨ । ਪਰਮਾਤਮਾ ਜਿਸ ਮਨੁੱਖ ਨੂੰ ਆਤਮਕ ਤਾਕਤ ਬਖ਼ਸ਼ਦਾ ਹੈ ਉਹ ਇਹਨਾਂ ਵਿਕਾਰਾਂ ਵਿਚ ਖ਼ੁਆਰ ਹੋਣੋਂ ਬਚ ਜਾਂਦਾ ਹੈ ।

੪. ਜਿਸ ਮਨੁੱਖ ਨੂੰ ਪਰਮਾਤਮਾ ਗੁਰੂ ਦੀ ਸਰਨ ਵਿਚ ਰੱਖ ਕੇ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦਾ ਹੈ ਉਸ ਦਾ ਮਨ ਪਰਮਾਤਮਾ ਦੇ ਪਿਆਰ-ਰੰਗ ਵਿਚ ਇਤਨਾ ਰੰਗਿਆ ਜਾਂਦਾ ਹੈ ਕਿ ਕਾਮਾਦਿਕ ਵਿਕਾਰ ਉਸ ਉਤੇ ਜ਼ੋਰ ਨਹੀਂ ਪਾ ਸਕਦੇ । ਅਜੇਹੇ ਮਨੁੱਖ ਦੀ ਸੰਗਤਿ ਵਿਚ ਹੋਰ ਭੀ ਅਨੇਕਾਂ ਬੰਦੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾ ਲੈਂਦੇ ਹਨ ।

੫. ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਬੰਦਿਆਂ ਦੀ ਸੰਗਤਿ ਵਿਚ ਰਹਿ ਕੇ ਉਹ ਮਨ ਭੀ ਪਵਿੱਤਰ ਹੋ ਜਾਂਦਾ ਹੈ ਜੋ ਵਿਕਾਰਾਂ ਨਾਲ ਮੈਲਾ ਹੋ ਕੇ ਵਿਕਾਰ-ਰੂਪ ਹੀ ਹੋ ਚੁੱਕਾ ਹੁੰਦਾ ਹੈ । ਅਜੇਹੇ ਗੁਰਮੁਖਾਂ ਦੀ ਸੰਗਤਿ ਪਰਮਾਤਮਾ ਦੀ ਮਿਹਰ ਨਾਲ ਹੀ ਮਿਲਦੀ ਹੈ । ਜਿਸ ਦੇ ਮੱਥੇ ਦੇ ਭਾਗ ਜਾਗ ਪੈਣ, ਉਸੇ ਨੂੰ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਹੁੰਦੀ ਹੈ ।

੬. ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਪਿਆਰਾ ਲੱਗਦਾ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਿਆਰੀ ਲੱਗਦੀ ਹੈ ਉਸ ਦੇ ਅੰਦਰੋਂ ਤੰਗ-ਦਿਲੀ ਦੂਰ ਹੋ ਜਾਂਦੀ ਹੈ ਉਸ ਨੂੰ ਸਾਰਾ ਸੰਸਾਰ ਹੀ ਇਕ ਵੱਡਾ ਪਰਵਾਰ ਦਿੱਸਣ ਲੱਗ ਪੈਂਦਾ ਹੈ । ਕੋਈ ਚਿੰਤਾ ਉਸ ਨੂੰ ਪੋਹ ਨਹੀਂ ਸਕਦੀ ।

੭. ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਹ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ ਉਸ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ ਉਸ ਦਾ ਆਪਾ-ਭਾਵ ਮਿਟ ਜਾਂਦਾ ਹੈ, ਉਹ ਮਾਇਆ ਦੇ ਹੱਲਿਆਂ ਦੇ ਟਾਕਰੇ ਤੇ ਅਡੋਲ ਹੋ ਜਾਂਦਾ ਹੈ ਤ੍ਰਿਸ਼ਨਾ ਦੀ ਅੱਗ ਉਸ ਨੂੰ ਪੋਹ ਨਹੀਂ ਸਕਦੀ । ਇਹ ਸੁਚੱਜਾ ਜੀਵਨ ਉਸ ਨੂੰ ਗੁਰੂ ਪਾਸੋਂ ਹਾਸਲ ਹੁੰਦਾ ਹੈ ।

੮. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਉਹ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ ਕੋਈ ਵਿਕਾਰ ਉਸ ਦੇ ਆਤਮਕ ਜੀਵਨ ਨੂੰ ਵਿਗਾੜ ਨਹੀਂ ਸਕਦਾ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ਤੇ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿ ਜਾਂਦੀ ।

੯. ਪਰਮਾਤਮਾ ਹਰ ਥਾਂ ਹਰੇਕ ਜੀਵ ਦੀ ਸੰਭਾਲ ਕਰਦਾ ਹੈ । ਜਿਸ ਉਤੇ ਉਸ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਤੇ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਆਤਮਕ ਜੀਵਨ ਦੀ ਬੇੜੀ ਨੂੰ ਸਹੀ-ਸਲਾਮਤ ਪਾਰ ਲੰਘਾ ਲੈਂਦਾ ਹੈ ।

੧੦. ਪਰਮਾਤਮਾ ਉਹਨਾਂ ਬੰਦਿਆਂ ਨਾਲ ਪਿਆਰ ਕਰਦਾ ਹੈ ਜਿਹੜੇ ਪਰਮਾਤਮਾ ਦੀ ਭਗਤੀ ਕਰਦੇ ਹਨ ਤੇ ਪਰਮਾਤਮਾ ਨੂੰ ਹੀ ਆਪਣਾ ਆਸਰਾ-ਪਰਨਾ ਬਣਾਈ ਰੱਖਦੇ ਹਨ । ਵਿਖਾਵੇ ਦੇ ਤਰਲੇ, ਧਰਮ-ਪੁਸਤਕਾਂ ਦੇ ਪਠਨ-ਪਾਠਨ, ਤੀਰਥ-ਇਸ਼ਨਾਨ, ਧਰਤੀ ਦਾ ਰਟਨ, ਚਤੁਰਾਈ-ਸਿਆਣਪ—ਅਜੇਹਾ ਕੋਈ ਭੀ ਸਾਧਨ ਪਰਮਾਤਮਾ ਦਾ ਪਿਆਰ ਜਿੱਤਣ ਜੋਗਾ ਨਹੀਂ ਹੈ ।

੧੧. ਜਿਸ ਮਨੁੱਖ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦੀ ਲਗਨ ਲੱਗ ਜਾਂਦੀ ਹੈ, ਉਹ ਵਿਕਾਰਾਂ ਦੇ ਢਹੇ ਚੜ੍ਹ ਕੇ ਮਨੁੱਖਾ ਜਨਮ ਦੀ ਬਾਜ਼ੀ ਹਾਰਦਾ ਨਹੀਂ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਹ ਮਨੁੱਖ ਦੀ ਆਤਮਕ ਖ਼ੁਰਾਕ ਬਣ ਜਾਂਦੀ ਹੈ । ਇਸ ਖ਼ੁਰਾਕ ਤੋਂ ਬਿਨਾ ਉਹ ਰਹਿ ਨਹੀਂ ਸਕਦਾ ।

੧੨. ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਕੇ ਸੁਣ ਕੇ ਮਨੁੱਖ ਦੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ, ਮਨੁੱਖ ਦੇ ਅੰਦਰੋਂ ਪਸ਼ੂ-ਸੁਭਾਉ ਨੀਵਾਂ ਸੁਭਾਉ ਦੂਰ ਹੋ ਜਾਂਦਾ ਹੈ । ਨਾਮ ਦੀ ਬਰਕਤਿ ਨਾਲ ਮਾਇਆ ਦੀ ਭੁੱਖ-ਤ੍ਰਿਹ ਮਿਟ ਜਾਂਦੀ ਹੈ, ਕੋਈ ਦੁੱਖ ਕੋਈ ਵਿਕਾਰ ਮਨੁੱਖ ਦੇ ਮਨ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ । ਪਰ ਇਹ ਨਾਮ-ਹੀਰਾ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਪ੍ਰਾਪਤ ਹੁੰਦਾ ਹੈ ।

੧੩. ਗੁਰੂ ਦੀ ਰਾਹੀਂ ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਜੀਵਨ-ਬਾਜ਼ੀ ਹਾਰ ਕੇ ਨਹੀਂ ਜਾਂਦਾ । ਗੁਰੂ ਉਸ ਨੂੰ ਜ਼ਰੂਰ ਵਿਕਾਰਾਂ ਦੀਆਂ ਲਹਿਰਾਂ ਵਿਚ ਡੁੱਬਣੋਂ ਬਚਾ ਲੈਂਦਾ ਹੈ, ਮਾਇਆ ਵਾਲੀ ਭਟਕਣਾ ਉਸ ਦੇ ਅੰਦਰੋਂ ਮੁੱਕ ਜਾਂਦੀ ਹੈ । ਉਹ ਮਨੁੱਖ ਸਭਨਾਂ ਦੀ ਧੂੜ ਬਣਿਆ ਰਹਿੰਦਾ ਹੈ ।

੧੪. ਪਰਮਾਤਮਾ ਦੀ ਯਾਦ ਤੋਂ ਖੁੰਝਿਆਂ ਮਨੁੱਖ ਨੂੰ ਸਾਰੇ ਦੁੱਖ-ਕਲੇਸ਼ ਆ ਦਬਾਂਦੇ ਹਨ, ਕਿਸੇ ਭੀ ਉਪਾਵ ਨਾਲ ਇਹਨਾਂ ਤੋਂ ਖ਼ਲਾਸੀ ਨਹੀਂ ਹੁੰਦੀ । ਆਤਮਕ ਗੁਣਾਂ ਵਲੋਂ ਉਹ ਮਨੁੱਖ ਕੰਗਾਲ ਹੀ ਰਹਿੰਦਾ ਹੈ, ਅਨੇਕਾਂ ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ, ਸਾਰੀ ਉਮਰ ਉਹ 'ਮੈਂ, ਮੈਂ' ਕਰਨ ਵਿਚ ਹੀ ਗੁਜ਼ਾਰਦਾ ਹੈ, ਤੇ ਖਿੱਝਿਆ ਹੀ ਰਹਿੰਦਾ ਹੈ ।

੧੫. ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦੇ ਸਾਰੇ ਗਿਆਨ-ਇੰਦ੍ਰੇ ਵੱਸ ਵਿਚ ਆਏ ਰਹਿੰਦੇ ਹਨ ਉਸ ਦੇ ਅੰਦਰੋਂ ਮਾਇਆ ਦੀ ਖ਼ਾਤਰ ਭਟਕਣਾ ਦੀ ਝਾਕ ਮੁੱਕ ਜਾਂਦੀ ਹੈ, ਉਸ ਨੂੰ ਹਰੇਕ ਦੇ ਅੰਦਰ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ, ਉਸ ਦੀ ਸੁਰਤਿ ਹਰ ਵੇਲੇ ਪ੍ਰਭੂ-ਚਰਨਾਂ ਵਿਚ ਜੁੜੀ ਰਹਿੰਦੀ ਹੈ ।

੧੬. ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਨੂੰ ਪਰਮਾਤਮਾ ਦੀ ਰਜ਼ਾ ਪਿਆਰੀ ਲੱਗਣ ਲੱਗ ਪੈਂਦੀ ਹੈ । ਪਰਮਾਤਮਾ ਨਾਲ ਸਦਾ ਸਾਂਝ ਪਾਈ ਰੱਖਣ ਵਾਲੇ ਬੰਦਿਆਂ ਉਤੇ ਕੋਈ ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦਾ ।

੧੭. ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ ਜਿਹੜਾ ਮਨੁੱਖ ਉਸ ਦੀ ਸੇਵਾ-ਭਗਤੀ ਵਿਚ ਲੱਗਦਾ ਹੈ ਉਹ ਵਿਕਾਰਾਂ ਦੇ ਹੱਲਿਆਂ ਵਲੋਂ ਸਦਾ ਸੁਚੇਤ ਰਹਿੰਦਾ ਹੈ, ਉਹ ਆਪਣੇ ਮਨ ਨੂੰ ਆਪਣੇ ਕਾਬੂ ਵਿਚ ਰੱਖਦਾ ਹੈ ਉਹ ਵਿਕਾਰਾਂ ਦਾ ਟਾਕਰਾ ਕਰਨ ਜੋਗਾ ਹੋ ਜਾਂਦਾ ਹੈ ।

੧੮. ਸਿਫ਼ਤਿ-ਸਾਲਾਹ ਕਰਨ ਵਾਲੇ ਮਨੁੱਖ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਪਰਮਾਤਮਾ ਸਭ ਜੀਵਾਂ ਵਿਚ ਮੌਜੂਦ ਹੈ, ਤੇ, ਸਭ ਤਾਕਤਾਂ ਦਾ ਮਾਲਕ ਹੈ, ਇਤਨੇ ਜਗਤ-ਖਿਲਾਰੇ ਦਾ ਮਾਲਕ ਹੁੰਦਿਆਂ ਵੀ ਉਸ ਨੂੰ ਕੋਈ ਖਿੱਝ ਨਹੀਂ ਹੁੰਦੀ ।

੧੯. ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਉਸ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦਾ ਹੈ ਜਿਸ ਦੀ ਬਰਕਤਿ ਨਾਲ ਉਸ ਦਾ ਜੀਵਨ ਬਹੁਤ ਉੱਚਾ ਹੋ ਜਾਂਦਾ ਹੈ ।

੨੦. ਪਰਮਾਤਮਾ ਦੀ ਮਿਹਰ ਨਾਲ ਜਿਸ ਮਨੁੱਖ ਨੂੰ ਗੁਰੂ ਦੀ ਰਾਹੀਂ ਹਰਿ-ਨਾਮ ਦੀ ਦਾਤਿ ਮਿਲਦੀ ਹੈ ਉਸ ਨੂੰ ਸਮਝ ਆ ਜਾਂਦੀ ਹੈ ਕਿ ਇਸ ਜਗਤ-ਖਿਲਾਰੇ ਦਾ ਰਚਣਹਾਰ ਪਰਮਾਤਮਾ ਆਪ ਹੀ ਹੈ, ਇਸ ਵਿਚ ਹਰ ਥਾਂ ਵਿਆਪਕ ਹੁੰਦਿਆਂ ਉਹ ਇਸ ਤੋਂ ਨਿਰਲੇਪ ਭੀ ਰਹਿੰਦਾ ਹੈ । ਹਰਿ-ਨਾਮ ਦੀ ਬਰਕਤਿ ਨਾਲ ਉਸ ਮਨੁੱਖ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ।

੨੧. ਪਰਮਾਤਮਾ ਦੀ ਮਿਹਰ ਨਾਲ ਜਿਸ ਮਨੁੱਖ ਨੂੰ ਨਾਮ ਦੀ ਦਾਤਿ ਮਿਲਦੀ ਹੈ, ਉਸ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ । ਇਸ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਪਰਮਾਤਮਾ ਉਸ ਦੀ ਜ਼ਿੰਦਗੀ ਦੀ ਬੇੜੀ ਸਹੀ-ਸਲਾਮਤ ਪਾਰ ਲੰਘਾ ਦੇਂਦਾ ਹੈ, ਉਸ ਨੂੰ ਮਾਇਆ ਦੇ ਮੋਹ ਦੇ ਘੁੱਪ ਹਨੇਰੇ ਖੂਹ ਵਿਚੋਂ ਬਾਹਰ ਕੱਢ ਲੈਂਦਾ ਹੈ ।

੨੨. ਸਿਮਰਨ ਸਿਫ਼ਤਿ-ਸਾਲਾਹ ਕਰਨ ਵਾਲੇ ਮਨੁੱਖ ਨੂੰ ਯਕੀਨ ਬਣ ਜਾਂਦਾ ਹੈ ਕਿ ਪਰਮਾਤਮਾ ਨੇ ਆਪ ਹੀ ਇਹ ਜਗਤ ਰਚਿਆ ਹੈ ਤੇ ਆਪ ਹੀ ਇਸ ਵਿਚ ਹਰ ਥਾਂ ਮੌਜੂਦ ਹੈ, ਸਰਬ-ਵਿਆਪਕ ਹੁੰਦਾ ਹੋਇਆ ਉਹ ਨਿਰਲੇਪ ਭੀ ਹੈ ।

**ਮੁੱਖ-ਭਾਵ :—**

ਇਸ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਤੇ ਇਸ ਵਿਚ ਹਰ ਥਾਂ ਵਿਆਪਕ ਪਰਮਾਤਮਾ ਆਪ ਹੀ ਹੈ । ਜਿਸ ਮਨੁੱਖ ਉਤੇ ਉਹ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਂਦਾ ਹੈ, ਗੁਰੂ ਦੀ ਸਰਨ ਪਾ ਕੇ ਉਸ ਨੂੰ ਆਪਣੀ ਸਿਫ਼ਤਿ-ਸਾਲਾਹ ਬਖ਼ਸ਼ਦਾ ਹੈ ।

ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦਾ ਆਤਮਕ ਜੀਵਨ ਬਹੁਤ ਉੱਚਾ ਹੋ ਜਾਂਦਾ ਹੈ, ਕੋਈ ਵਿਕਾਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ ।

**'ਵਾਰ' ਦੀ ਬਣਤਰ**

ਇਸ 'ਵਾਰ' ਵਿਚ ੨੨ ਪਉੜੀਆਂ ਹਨ, ਹਰੇਕ ਪਉੜੀ ਵਿਚ ਅੱਠ ਅੱਠ ਤੁਕਾਂ ਹਨ । ਕਿਸੇ ਭੀ ਪਉੜੀ ਵਿਚ ਗਿਣਤੀ ਦੀ ਉਲੰਘਣਾ ਨਹੀਂ ਹੈ ।

ਇਸ 'ਵਾਰ' ਦੇ ਨਾਲ ਜੋ ਸ਼ਲੋਕ ਦਰਜ ਹਨ ਉਹ ਭੀ 'ਵਾਰ' ਵਾਂਗ ਸਾਰੇ ਗੁਰੂ ਅਰਜਨ ਸਾਹਿਬ ਦੇ ਹੀ ਹਨ । ਪਰ ਕਈ ਸ਼ਲੋਕ ਬਹੁਤ ਵੱਡੇ ਹਨ ਤੇ ਕਈ ਸ਼ਲੋਕ ਸਿਰਫ਼ ਦੋ ਦੋ ਤੁਕਾਂ ਦੇ ਹਨ । ਪਉੜੀ ਨੰ: ੨੦ ਦੇ ਨਾਲ ਦਰਜ ਸ਼ਲੋਕ ਹਨ ਤਾਂ ਗੁਰੂ ਅਰਜਨ ਸਾਹਿਬ ਦੇ, ਪਰ ਹਨ ਇਹ ਕਬੀਰ ਜੀ ਦੇ ਇਕ ਸ਼ਲੋਕ ਦੇ ਪਰਥਾਇ । ਪਉੜੀ ਨੰ: ੨੧ ਦੇ ਨਾਲ ਦਰਜ ਸ਼ਲੋਕ ਭੀ ਹਨ ਤਾਂ ਗੁਰੂ ਅਰਜਨ ਸਾਹਿਬ ਦੇ, ਪਰ ਇਹ ਹਨ ਬਾਬਾ ਫਰੀਦ ਜੀ ਦੇ ਇਕ ਸ਼ਲੋਕ ਦੇ ਪਰਥਾਇ । ਇਸ ਵਿਚਾਰ ਤੋਂ ਯਕੀਨੀ ਨਤੀਜਾ ਇਹ ਨਿਕਲਦਾ ਹੈ ਕਿ ਪਉੜੀਆਂ ਅਤੇ ਸ਼ਲੋਕ ਇਕੋ ਸਮੇ ਦੇ ਉਚਾਰੇ ਹੋਏ ਨਹੀਂ ਹਨ । ਇਹ 'ਵਾਰ' ਪਹਿਲਾਂ ਸਿਰਫ਼ ਪਉੜੀਆਂ ਦਾ ਹੀ ਸੰਗ੍ਰਹ ਸੀ ।

ਇਸ ਦੇ ਟਾਕਰੇ ਤੇ ਵੇਖੋ ਗੁਰੂ ਅਰਜਨ ਸਾਹਿਬ ਦੀ ਜੈਤਸਰੀ ਰਾਗ ਦੀ 'ਵਾਰ' । ਉਥੇ ਪਉੜੀਆਂ ਦੀ ਇਕ ਸਾਰਤਾ ਵਾਂਗ ਸ਼ਲੋਕ ਭੀ ਇਕ ਸਾਰ ਹੀ ਹਨ । ਸ਼ਲੋਕਾਂ ਤੇ ਪਉੜੀਆਂ ਦੇ ਲਫ਼ਜ਼ ਭੀ ਮਿਲਦੇ-ਜੁਲਦੇ ਹਨ । ਸਾਫ਼ ਪਰੱਤਖ ਹੈ ਕਿ ਉਹ 'ਵਾਰ' ਸ਼ਲੋਕਾਂ ਸਮੇਤ ਇਕੋ ਸਮੇ ਦੀ ਹੀ ਲਿਖੀ ਹੋਈ ਹੈ ।

## ਰਾਮਕਲੀ ਦੀ ਵਾਰ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਸਲੋਕ ਮਃ ੫ ॥ ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥ ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥੧॥ {ਪੰਨਾ ੯੫੭}**

**ਪਦ ਅਰਥ** :—ਬਸੀਠੁ—ਵਿਚੋਲਾ, ਵਕੀਲ । ਮੰਤ੍ਰੁ—ਉਪਦੇਸ਼ । ਧੁਰੇ—ਧੁਰ ਤੋਂ, ਮੁੱਢ ਤੋਂ । ਸੰਜੋਗੁ—ਮੇਲ, ਮਿਲਾਪ ।

**ਅਰਥ** :—ਸਤਿਗੁਰੂ ਜਿਹੋ ਜਿਹਾ ਸੁਣੀਦਾ ਸੀ, ਉਹੋ ਜਿਹਾ ਜਿਹਾ ਹੀ ਮੈਂ (ਅੱਖੀਂ) ਵੇਖ ਲਿਆ ਹੈ, ਗੁਰੂ ਪ੍ਰਭੂ ਦੀ ਹਜ਼ੂਰੀ ਦਾ ਵਿਚੋਲਾ ਹੈ, ਪ੍ਰਭੂ ਤੋਂ ਵਿੱਛੁੜਿਆਂ ਨੂੰ (ਮੁੜ) ਪ੍ਰਭੂ ਨਾਲ ਮਿਲਾ ਦੇਂਦਾ ਹੈ, ਪ੍ਰਭੂ ਦਾ ਨਾਮ ਸਿਮਰਨ ਦਾ ਉਪਦੇਸ਼ (ਜੀਵ ਦੇ ਹਿਰਦੇ ਵਿਚ) ਪੱਕਾ ਕਰ ਦੇਂਦਾ ਹੈ (ਤੇ ਇਸ ਤਰ੍ਹਾਂ ਉਸ ਦਾ) ਹਉਮੈ ਦਾ ਰੋਗ ਦੂਰ ਕਰ ਦੇਂਦਾ ਹੈ ।

ਪਰ, ਹੇ ਨਾਨਕ ! ਪ੍ਰਭੂ ਉਹਨਾਂ ਨੂੰ ਹੀ ਗੁਰੂ ਮਿਲਾਉਂਦਾ ਹੈ ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਇਹ ਮੇਲ ਲਿਖਿਆ ਹੁੰਦਾ ਹੈ ।੧।

**ਮਃ ੫ ॥ ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥ ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ ॥ ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ ॥ ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ ॥੨॥ {ਪੰਨਾ ੯੫੭}**

**ਪਦ ਅਰਥ** :—ਵਾਦਿ—ਝਗੜਾ ਕਰਨ ਵਾਲੇ, ਵੈਰੀ । ਬਾਦਿ—ਵਿਅਰਥ । ਸਾਕਤ—ਰੱਬ ਨਾਲੋਂ ਟੁੱਟੇ ਹੋਏ । ਸਾਦਿ—ਸੁਆਦ ਵਿਚ । ਨਾਨਕਿ—ਨਾਨਕ ਨੇ । ਪਰਸਾਦਿ—ਮੇਹਰ ਨਾਲ । ਬੁਝਿਆ—ਗਿਆਨ ਹਾਸਲ ਕਰ ਲਿਆ ਹੈ, ਸਾਂਝ ਪਾ ਲਈ ਹੈ ।

**ਅਰਥ** :—ਜੇ ਇਕ ਪ੍ਰਭੂ ਮਿਤ੍ਰ ਬਣ ਜਾਏ ਤਾਂ ਸਾਰੇ ਜੀਵ ਮਿੱਤ੍ਰ ਬਣ ਜਾਂਦੇ ਹਨ; ਪਰ ਜੇ ਇਕ ਅਕਾਲ ਪੁਰਖ ਵੈਰੀ ਹੋ ਜਾਏ ਤਾਂ ਸਾਰੇ ਜੀਵ ਵੈਰੀ ਬਣ ਜਾਂਦੇ ਹਨ (ਭਾਵ, ਇਕ ਪ੍ਰਭੂ ਨੂੰ ਮਿੱਤ੍ਰ ਬਣਾਇਆਂ ਸਾਰੇ ਜੀਵ ਪਿਆਰੇ ਲੱਗਦੇ ਹਨ, ਤੇ ਪ੍ਰਭੂ ਤੋਂ ਵਿੱਛੁੜਿਆਂ ਜਗਤ ਦੇ ਸਾਰੇ ਜੀਵਾਂ ਨਾਲੋਂ ਵਿੱਥ ਪੈ ਜਾਂਦੀ ਹੈ) । ਇਹ ਗੱਲ ਪੂਰੇ ਗੁਰੂ ਨੇ ਵਿਖਾ ਦਿੱਤੀ ਹੈ ਕਿ ਨਾਮ ਸਿਮਰਨ ਤੋਂ ਬਿਨਾ (ਪ੍ਰਭੂ ਨੂੰ ਸੱਜਣ ਬਣਾਉਣ ਤੋਂ ਬਿਨਾ) ਹੋਰ ਹਰੇਕ ਕਾਰ ਵਿਅਰਥ ਹੈ, (ਕਿਉਂਕਿ) ਰੱਬ ਤੋਂ ਟੁੱਟੇ ਹੋਏ ਵਿਕਾਰੀ ਬੰਦੇ ਜੋ ਮਾਇਆ ਦੇ ਸੁਆਦ ਵਿਚ ਮਸਤ ਰਹਿੰਦੇ ਹਨ ਉਹ ਭਟਕਦੇ ਫਿਰਦੇ ਹਨ ।

ਦਾਸ ਨਾਨਕ ਨੇ ਸਤਿਗੁਰੂ ਦੀ ਮੇਹਰ ਦਾ ਸਦਕਾ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ਹੈ ।੨।

**ਪਉੜੀ ॥ ਘਟਣਹਾਰੈ ਥਾਟੁ ਆਪੇ ਹੀ ਥਟਿਆ ॥ ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥ ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ ॥ ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ ॥ ਅਗਮ ਅਥਾਹ ਬੇਅੰਤ ਪਰੈ ਪਰਟਿਆ ॥ ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ ॥ ਕੋਇ ਨ ਜਾਣੈ ਕੀਮ ਕੇਵਡੁ ਮਟਿਆ ॥ ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥੧॥ {ਪੰਨਾ ੯੫੭}**

**ਪਦ ਅਰਥ** :—ਘਟਣਹਾਰੈ—ਬਣਾਣ ਵਾਲੇ (ਪ੍ਰਭੂ) ਨੇ । ਥਾਟੁ—ਬਨਾਵਟ । ਆਪੇ—ਆਪ ਹੀ । ਥਟਿਆ—ਬਣਾਇਆ । ਖਟਿਆ—(ਹਰਿ-ਨਾਮ ਵਪਾਰ ਦੀ) ਕਮਾਈ ਕੀਤੀ ਹੈ । ਪਸਾਰੁ—ਜਗ-ਰਚਨਾ ਦਾ ਖਿਲਾਰਾ । ਰਟਿਆ—ਰੱਤਾ ਹੋਇਆ । ਕੀਮ—ਕੀਮਤ । ਅਲਖ—ਜਿਸ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ । ਪਰੈ ਪਰਟਿਆ—ਪਰੇ ਤੋਂ ਪਰੇ । ਵਜੀਰਟਿਆ—ਵਜ਼ੀਰ, ਸਲਾਹ ਦੇਣ ਵਾਲਾ । ਮਟਿਆ—ਮਟ, ਟਿਕਾਣਾ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੇ ਸਨਮੁਖ ਹੋਇਆਂ, ਗੁਰੂ ਦੇ ਦੱਸੇ ਰਾਹ ਉਤੇ ਤੁਰਿਆਂ ।

**ਅਰਥ** :—ਬਣਾਣ ਵਾਲੇ (ਪ੍ਰਭੂ) ਨੇ ਆਪ ਹੀ ਇਹ (ਜਗਤ-) ਬਣਤਰ ਬਣਾਈ ਹੈ । (ਇਹ ਜਗਤ-ਹੱਟ ਵਿਚ) ਉਹ ਆਪ ਹੀ ਪੂਰਾ ਸ਼ਾਹ ਹੈ, ਤੇ ਆਪ ਹੀ (ਆਪਣੇ ਨਾਮ ਦੀ) ਖੱਟੀ ਖੱਟ ਰਿਹਾ ਹੈ । ਪ੍ਰਭੂ ਆਪ ਹੀ (ਜਗਤ-) ਖਿਲਾਰਾ ਖਿਲਾਰ ਕੇ ਆਪ ਹੀ (ਇਸ ਖਿਲਾਰੇ ਦੇ) ਰੰਗਾਂ ਵਿਚ ਮਿਲਿਆ ਹੋਇਆ ਹੈ । ਉਸ ਅਲੱਖ ਪਰਮਾਤਮਾ ਦੀ ਰਚੀ ਕੁਦਰਤਿ ਦਾ ਮੁੱਲ ਨਹੀਂ ਪੈ ਸਕਦਾ । ਪ੍ਰਭੂ ਅਪਹੁੰਚ ਹੈ, (ਉਹ ਇਕ ਐਸਾ ਸਮੁੰਦਰ ਹੈ ਜਿਸ ਦੀ) ਡੂੰਘਾਈ ਲੱਭ ਨਹੀਂ ਸਕਦੀ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਹ ਪਰੇ ਤੋਂ ਪਰੇ ਹੈ ।

ਪ੍ਰਭੂ ਆਪ ਹੀ ਵੱਡਾ ਪਾਤਿਸ਼ਾਹ ਹੈ, ਆਪ ਹੀ ਆਪਣਾ ਸਲਾਹਕਾਰ ਹੈ । ਕੋਈ ਜੀਵ ਪ੍ਰਭੂ ਦੀ ਬਜ਼ੁਰਗੀ ਦਾ ਮੁੱਲ ਨਹੀਂ ਪਾ ਸਕਦਾ, ਕੋਈ ਨਹੀਂ ਜਾਣਦਾ ਕਿ ਉਸ ਦਾ ਕੇਡਾ ਵੱਡਾ (ਉੱਚਾ) ਟਿਕਾਣਾ ਹੈ । ਪ੍ਰਭੂ ਆਪ ਹੀ ਸਦਾ-ਥਿਰ ਰਹਿਣ ਵਾਲਾ ਮਾਲਕ ਹੈ । ਗੁਰੂ ਦੀ ਰਾਹੀਂ ਹੀ ਉਸ ਦੀ ਸੋਝੀ ਪੈਂਦੀ ਹੈ ।੧।

**ਸਲੋਕੁ ਮਃ ੫ ॥ ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ ॥ ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ ॥ ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ ॥ ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦ ਹੀ ਵਰਤੈ ਨਾਲਿ ॥੧॥ {ਪੰਨਾ ੯੫੭}**

**ਪਦ ਅਰਥ** :—ਮੈ—ਮੈਨੂੰ । ਹਉ—ਮੈਂ । ਤਿਸੁ—ਉਸ (ਗੁਰੂ) ਨੂੰ । ਬਾਹਰਾ—ਬਾਝੋਂ । ਸੰਸਾਰਿ—ਜਗਤ ਵਿਚ । ਮਿਲਾਇਅਨੁ—ਮਿਲਾਇਆ ਹੈ ਉਸ (ਪ੍ਰਭੂ) ਨੇ । ਵਰਤੈ—ਰਹਿੰਦਾ ਹੈ । ਧ੍ਰਿਗੁ—ਫਿਟਕਾਰ-ਜੋਗ ।

**ਅਰਥ** :—ਹੇ ਮੇਰੇ ਪਿਆਰੇ ਸੱਜਣ ਪ੍ਰਭੂ ! (ਮੇਰੀ ਬੇਨਤੀ) ਸੁਣ, ਮੈਨੂੰ ਗੁਰੂ ਦਾ ਦੀਦਾਰ ਕਰਾ ਦੇਹ; ਮੈਂ ਗੁਰੂ ਨੂੰ ਆਪਣਾ ਮਨ ਦੇ ਦੇਵਾਂਗਾ ਤੇ ਉਸ ਨੂੰ ਸਦਾ ਆਪਣੇ ਹਿਰਦੇ ਵਿਚ ਸਾਂਭ ਕੇ ਰੱਖਾਂਗਾ, (ਕਿਉਂਕਿ) ਇਕ ਗੁਰੂ ਤੋਂ ਬਿਨਾ ਜਗਤ ਵਿਚ ਜਿਊਣਾ ਫਿਟਕਾਰ-ਜੋਗ ਹੈ (ਗੁਰੂ ਦੇ ਦੱਸੇ ਰਾਹ ਉਤੇ ਤੁਰਨ ਤੋਂ ਬਿਨਾ ਜਗਤ ਵਿਚ ਫਿਟਕਾਰਾਂ ਹੀ ਪੈਂਦੀਆਂ ਹਨ) । ਹੇ ਦਾਸ ਨਾਨਕ ! ਉਸ (ਪ੍ਰਭੂ) ਨੇ ਉਹਨਾਂ (ਭਾਗਾਂ ਵਾਲਿਆਂ) ਨੂੰ ਗੁਰੂ ਮਿਲਾਇਆ ਹੈ, ਜਿਨ੍ਹਾਂ ਦੇ ਨਾਲ ਪ੍ਰਭੂ ਆਪ ਸਦਾ ਵੱਸਦਾ ਹੈ ।੧।

**ਮਃ ੫ ॥ ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥ ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ ॥ ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥ ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥੨॥ {ਪੰਨਾ ੯੫੭}**

**ਪਦ ਅਰਥ** :—ਲੋਚਾ—ਤਾਂਘ । ਪਾਵਾ—ਪਾਵਾਂ, ਮਿਲਾਂ । ਪ੍ਰਭ—ਹੇ ਪ੍ਰਭੂ ! ਤੋਹਿ—ਤੈਨੂੰ । ਲੋੜਿ ਲਹੁ—ਲੱਭ ਦਿਉ । ਮੋਹਿ—ਮੈਨੂੰ । ਗੁਰਿ ਪੂਰੈ—ਪੂਰੇ ਗੁਰੂ ਨੇ । ਜਤ—ਜਿਧਰ । ਤਤ—ਓਧਰ । ਸੇਵਿਆ—ਸਿਮਰਿਆ ਹੈ । ਜੇਵਡੁ—ਜੇਡਾ, ਬਰਾਬਰ ਦਾ ।

**ਅਰਥ** :—ਹੇ ਪ੍ਰਭੂ ! ਮੇਰੇ ਹਿਰਦੇ ਵਿਚ ਤੈਨੂੰ ਮਿਲਣ ਦੀ ਤਾਂਘ ਹੈ, ਕਿਵੇਂ ਤੈਨੂੰ ਮਿਲਾਂ ? (ਹੇ ਭਾਈ !) ਮੈਨੂੰ ਕੋਈ ਅਜੇਹਾ ਮਿੱਤਰ ਲੱਭ ਦਿਉ ਜੋ ਮੈਨੂੰ ਪਿਆਰਾ ਪ੍ਰਭੂ ਮਿਲਾ ਦੇਵੇ । (ਮੇਰੀ ਅਰਜ਼ੋਈ ਸੁਣ ਕੇ) ਪੂਰੇ ਗੁਰੂ ਨੇ ਮੈਨੂੰ ਪ੍ਰਭੂ ਮਿਲਾ ਦਿੱਤਾ ਹੈ, (ਹੁਣ) ਮੈਂ ਜਿਧਰ ਤੱਕਦਾ ਹਾਂ ਓਧਰ ਉਹ ਪ੍ਰਭੂ ਹੀ ਦਿੱਸਦਾ ਹੈ । ਹੇ ਦਾਸ ਨਾਨਕ ! (ਆਖ—) ਮੈਂ ਹੁਣ ਉਸ ਪ੍ਰਭੂ ਨੂੰ ਸਿਮਰਦਾ ਹਾਂ, ਉਸ ਪ੍ਰਭੂ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ।੨।

**ਪਉੜੀ ॥ ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥ ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥ ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ ॥ ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ ॥ ਕਰਦਾ ਅਨਦ ਬਿਨੋਦ ਕਿਛੂ**

**ਨ ਜਾਣੀਐ ॥ ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ ॥ ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ ॥ ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ ॥੨॥ {ਪੰਨਾ ੯੫੭}**

**ਪਦ ਅਰਥ** :—ਕਿਤੁ ਮੁਖਿ—ਕੇਹੜੇ ਮੂੰਹ ਨਾਲ ? ਧਾਰਿ—ਧਾਰ ਕੇ, ਕਰ ਕੇ । ਸਮਾਹੀਐ—ਅਪੜਾਂਦਾ ਹੈ । ਵਸਿ—ਵੱਸ ਵਿਚ, ਆਸਰੇ । ਇਕ ਧਰ—ਇਕ (ਪ੍ਰਭੂ ਹੀ) ਆਸਰਾ । ਕਰ—ਹੱਥ {ਬਹੁ-ਵਚਨ} । ਬਿਨੋਦ—ਖੇਲ-ਤਮਾਸ਼ੇ । ਸਰਬ ਧਾਰ—ਸਭ ਨੂੰ ਆਸਰਾ ਦੇਣ ਵਾਲਾ । ਹਉ—ਮੈਂ । ਜੋ ਪਾਹਿ—ਜੇਹੜੇ (ਬੰਦੇ) ਪੈਂਦੇ ਹਨ । ਤਿਨੀ—ਉਹਨਾਂ ਨੇ ਹੀ । ਰਸੁ—ਆਨੰਦ । ਭੋਗਿਆ—ਮਾਣਿਆ ।

**ਅਰਥ** :—(ਸਭ ਜੀਵਾਂ ਨੂੰ ਰਿਜ਼ਕ) ਦੇਣ ਵਾਲੇ ਦਾਤੇ ਪ੍ਰਭੂ ਨੂੰ ਕਿਸੇ ਮੂੰਹ ਨਾਲ ਭੀ ਸਲਾਹਿਆ ਨਹੀਂ ਜਾ ਸਕਦਾ (ਕੋਈ ਭੀ ਜੀਵ ਉਸ ਦੀ ਸਿਫ਼ਤਿ ਪੂਰੀ ਤਰ੍ਹਾਂ ਨਹੀਂ ਕਰ ਸਕਦਾ) । ਪ੍ਰਭੂ ਮੇਹਰ ਕਰ ਕੇ ਜਿਸ ਜੀਵ ਦੀ ਰਾਖੀ ਕਰਦਾ ਹੈ ਉਸ ਨੂੰ ਰਿਜ਼ਕ ਅਪੜਾਂਦਾ ਹੈ । (ਅਸਲ ਵਿਚ) ਕੋਈ ਜੀਵ ਕਿਸੇ (ਹੋਰ ਜੀਵ) ਦੇ ਆਸਰੇ ਨਹੀਂ ਹੈ, ਸਭਨਾਂ ਜੀਵਾਂ ਦਾ ਆਸਰਾ ਇਕ ਪਰਮਾਤਮਾ ਹੀ ਹੈ । ਉਹ ਆਪ ਹੀ (ਆਪਣੇ) ਹੱਥ ਦੇ ਕੇ ਬਾਲਕ ਵਾਂਗ ਪਾਲਦਾ ਹੈ ।

ਪ੍ਰਭੂ ਆਪ ਹੀ ਚੋਜ-ਤਮਾਸ਼ੇ ਕਰ ਰਿਹਾ ਹੈ, (ਉਸ ਦੇ ਇਹਨਾਂ ਚੋਜ-ਤਮਾਸ਼ਿਆਂ ਦੀ) ਕੋਈ ਸਮਝ ਨਹੀਂ ਪੈ ਸਕਦੀ । ਮੈਂ ਸਦਕੇ ਹਾਂ ਉਸ ਪ੍ਰਭੂ ਤੋਂ ਜੋ ਸਭ ਜੀਵਾਂ ਦਾ ਆਸਰਾ ਹੈ ਤੇ ਸਭ ਕੁਝ ਕਰਨ ਦੀ ਤਾਕਤ ਰੱਖਦਾ ਹੈ ।

ਰਾਤ ਦਿਨੇ ਪ੍ਰਭੂ ਦੀਆਂ ਸਿਫ਼ਤਾਂ ਕਰਨੀਆਂ ਚਾਹੀਦੀਆਂ ਹਨ । ਪਰਮਾਤਮਾ ਹੀ ਇਕ ਐਸੀ ਹਸਤੀ ਹੈ ਜਿਸ ਦੇ ਗੁਣ ਗਾਣੇ ਚਾਹੀਦੇ ਹਨ । (ਪਰ) ਉਹਨਾਂ ਬੰਦਿਆਂ ਨੇ ਪ੍ਰਭੂ (ਦੇ ਗੁਣ ਗਾਵਣ) ਦਾ ਆਨੰਦ ਮਾਣਿਆ ਹੈ ਜੋ ਸਤਿਗੁਰੂ ਦੇ ਚਰਨਾਂ ਤੇ ਪੈਂਦੇ ਹਨ ।੨।

**ਸਲੋਕ ਮਃ ੫ ॥ ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥ ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ ॥ ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ ॥ ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ ॥੧॥ {ਪੰਨਾ ੯੫੭}**

**ਪਦ ਅਰਥ** :—ਭੀੜਹੁ—ਭੀੜ ਤੋਂ, ਮੁਸੀਬਤ ਤੋਂ । ਮੋਕਲਾਈ—ਖ਼ਲਾਸੀ । ਕੀਤੀਅਨੁ—ਕੀਤੀ ਹੈ ਉਸ (ਪ੍ਰਭੂ) ਨੇ । ਕੁਟੰਬੈ ਨਾਲਿ—ਪਰਵਾਰ ਸਮੇਤ । ਸਵਾਰਿਅਨੁ—ਸਵਾਰੇ ਹਨ ਉਸ ਨੇ । ਸਭਾਲਿ—ਚੇਤੇ ਰੱਖ, ਯਾਦ ਕਰ । ਕੰਠਿ—ਗਲ ਨਾਲ । ਲਹੁੜੇ—ਛੋਟੇ, ਅੰਞਾਣੇ । ਪਾਲਿ—ਪਾਲ ਕੇ । ਨਦਰਿ—ਮੇਹਰ ਦੀ ਨਿਗਾਹ ਨਾਲ । ਨਿਹਾਲ—ਤੱਕਦਾ ਹੈ ।

**ਅਰਥ** :—(ਹੇ ਮਨ !) ਉਸ ਪ੍ਰਭੂ ਨੂੰ ਸਦਾ ਯਾਦ ਕਰ ਜੋ ਤੇਰੇ ਸਾਰੇ ਕੰਮ ਆਪ ਸੰਵਾਰਦਾ ਹੈ, ਜੋ ਤੈਨੂੰ ਦੁੱਖਾਂ ਤੋਂ ਖ਼ਲਾਸੀ ਦੇਂਦਾ ਹੈ ਤੇ ਤੇਰੇ ਸਾਰੇ ਪਰਵਾਰ ਸਮੇਤ ਤੇਰੀ ਰੱਖਿਆ ਕਰਦਾ ਹੈ । ਮਾਪਿਆਂ ਵਾਂਗ ਅੰਞਾਣੇ ਬਾਲਾਂ ਨੂੰ ਪਾਲ ਕੇ ਪ੍ਰਭੂ (ਜੀਵਾਂ ਨੂੰ) ਗਲ ਲਾਉਂਦਾ ਹੈ । ਹੇ ਨਾਨਕ ! ਜਿਸ ਮਨੁੱਖ ਵਲ ਪ੍ਰਭੂ ਮੇਹਰ ਦੀ ਨਜ਼ਰ ਨਾਲ ਤੱਕਦਾ ਹੈ, ਉਸ ਉਤੇ ਸਭ ਜੀਵ ਦਿਆਲ ਹੋ ਜਾਂਦੇ ਹਨ ।੧।

**ਮਃ ੫ ॥ ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥ ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥ ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥੨॥ {ਪੰਨਾ ੯੫੮}**

**ਪਦ ਅਰਥ** :—ਜਿ—ਜੋ ਕੁਝ । ਦੁਖਾ ਕੈ ਸਿਰਿ ਦੁਖ—ਦੁੱਖਾਂ ਦੇ ਸਿਰ ਤੇ ਦੁੱਖ, ਭਾਰੇ ਦੁੱਖ । ਸੰਤੋਖੀਆ—ਮੈਨੂੰ ਸੰਤੋਖ ਆ ਜਾਏ । ਭੁਖ—ਤ੍ਰਿਸ਼ਨਾ । ਗੁਰਿ—ਗੁਰੂ ਨੇ । ਵਣੁ—ਬਨ, ਜੰਗਲ । ਤਿਣੁ—ਤੀਲਾ, ਘਾਹ ਦਾ ਤੀਲਾ ।

**ਅਰਥ** :—ਹੇ ਪ੍ਰਭੂ ! ਤੇਰੇ ਨਾਮ ਤੋਂ ਬਿਨਾ (ਤੈਥੋਂ) ਕੁਝ ਹੋਰ ਮੰਗਣਾ ਭਾਰੇ ਦੁੱਖ ਸਹੇੜਨੇ ਹਨ; (ਹੇ ਪ੍ਰਭੂ !) ਮੈਨੂੰ ਆਪਣਾ ਨਾਮ ਦੇਹ ਤਾਂ ਜੁ ਮੈਨੂੰ ਸੰਤੋਖ ਆ ਜਾਏ ਤੇ ਮੇਰੇ ਮਨ ਦੀ ਤ੍ਰਿਸ਼ਨਾ ਮੁੱਕ ਜਾਏ ।

ਹੇ ਨਾਨਕ ! ਜਿਸ ਗੁਰੂ ਨੇ ਜੰਗਲ ਤੇ (ਜੰਗਲ ਦਾ ਸੁੱਕਾ) ਘਾਹ ਹਰਾ ਕਰ ਦਿੱਤਾ, ਮਨੁੱਖਾਂ ਨੂੰ ਹਰਾ ਕਰਨਾ ਉਸ ਦੇ ਵਾਸਤੇ ਕੇਹੜੀ ਵੱਡੀ ਗੱਲ ਹੈ ? ।੨।

**ਪਉੜੀ ॥ ਸੋ ਐਸਾ ਦਾਤਾਰੁ ਮਨਹੁ ਨ ਵੀਸਰੈ ॥ ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨਾ ਸਰੈ ॥ ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ ॥ ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ ॥ ਭਗਤੁ ਗਿਆਨੀ ਤਪਾ ਜਿਸੁ ਕਿਰਪਾ ਕਰੈ ॥ ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ ॥ ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ ॥ ਤਿਸ ਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ ॥੩॥ {ਪੰਨਾ ੯੫੮}**

**ਪਦ ਅਰਥ** :—ਮਨਹੁ—ਮਨ ਤੋਂ । ਮੁਹਤੁ—੪੮ ਮਿੰਟਾਂ ਜਿਤਨਾ ਸਮਾ । ਚਸਾ—ਪਲ ਦਾ ਤੀਹਵਾਂ ਹਿੱਸਾ । ਨਾ ਸਰੈ—ਨਹੀਂ ਨਿਭਦੀ । ਲੁਕਿ—ਲੁਕ ਕੇ । ਭਵਜਲੁ—ਸੰਸਾਰ-ਸਮੁੰਦਰ । ਪਰਧਾਨੁ—ਸ੍ਰੇਸ਼ਟ ਮਨੁੱਖ । ਬਲੁ ਧਰੈ—ਆਤਮਕ ਤਾਕਤ ਦੇਵੇ । ਅਜਰੁ—ਮਾਨਸਕ ਤਾਕਤ ਦੀ ਉਹ ਅਵਸਥਾ ਜਿਸ ਨੂੰ ਜਰਨਾ ਬੜਾ ਔਖਾ ਹੈ । ਜਰੈ—ਜਰਦਾ ਹੈ, ਸਹਾਰਦਾ ਹੈ, ਸੰਭਾਲਦਾ ਹੈ । ਮੰਤ੍ਰੁ ਗੁਰ—ਗੁਰੂ ਦਾ ਉਪਦੇਸ਼ । ਮਨਿ—ਮਨ ਵਿਚ । ਪੂਰਾ—ਸਫਲ ਕਮਾਈ ਵਾਲਾ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਤਿਸ ਹੀ—{ਲਫ਼ਜ਼ 'ਤਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ।

**ਅਰਥ** :—ਅਜੇਹਾ ਦਾਤਾਂ ਦੇਣ ਵਾਲਾ ਪ੍ਰਭੂ ਮਨ ਤੋਂ ਭੁੱਲਣਾ ਨਹੀਂ ਚਾਹੀਦਾ, (ਕਿਉਂਕਿ) ਉਸ ਤੋਂ ਬਿਨਾ (ਉਸ ਨੂੰ ਭੁਲਾ ਕੇ, ਜ਼ਿੰਦਗੀ ਦੀ) ਘੜੀ ਦੋ ਘੜੀਆਂ ਪਲ ਆਦਿਕ (ਥੋੜਾ ਭੀ ਸਮਾ) ਸੌਖਾ ਨਹੀਂ ਗੁਜ਼ਰਦਾ । ਪ੍ਰਭੂ ਜੀਵ ਦੇ (ਸਦਾ) ਅੰਦਰ (ਵੱਸਦਾ ਹੈ,) ਉਸ ਦੇ ਬਾਹਰ (ਚੁਗਿਰਦੇ ਭੀ) ਮੌਜੂਦ ਹੈ, ਕੋਈ ਜੀਵ ਕੋਈ ਕੰਮ ਉਸ ਤੋਂ ਲੁਕਾ-ਛਿਪਾ ਕੇ ਨਹੀਂ ਕਰ ਸਕਦਾ ।

ਉਹੀ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘਦਾ ਹੈ (ਸੰਸਾਰ ਦੇ ਵਿਕਾਰਾਂ ਤੋਂ ਬਚਦਾ ਹੈ) ਜਿਸ ਦੀ ਇੱਜ਼ਤ ਦੀ ਰਾਖੀ ਪ੍ਰਭੂ ਆਪ ਕਰਦਾ ਹੈ । ਉਹੀ ਭਗਤ ਹੈ, ਉਹੀ ਗਿਆਨਵਾਨ ਹੈ, ਉਹੀ ਤਪੀ ਹੈ, ਜਿਸ ਉਤੇ ਪ੍ਰਭੂ ਮੇਹਰ ਕਰਦਾ ਹੈ । ਜਿਸ ਨੂੰ (ਵਿਕਾਰਾਂ ਦਾ ਟਾਕਰਾ ਕਰਨ ਲਈ) ਪ੍ਰਭੂ (ਆਤਮਕ) ਤਾਕਤ ਬਖ਼ਸ਼ਦਾ ਹੈ, ਉਸ ਦੀ ਕਮਾਈ ਸਫਲ ਹੋ ਜਾਂਦੀ ਹੈ, ਉਹ ਆਦਰ ਪਾਂਦਾ ਹੈ । (ਉਂਞ ਮਾਨਸਕ ਤਾਕਤ ਭੀ ਇਕ ਐਸੀ ਅਵਸਥਾ ਹੈ ਜਿਸ ਦੀ ਪ੍ਰਾਪਤੀ ਤੇ ਸੰਭਲਣ ਦੀ ਬੜੀ ਲੋੜ ਹੁੰਦੀ ਹੈ, ਆਮ ਤੌਰ ਤੇ ਮਨੁੱਖ ਰਿੱਧੀਆਂ-ਸਿੱਧੀਆਂ ਵਲ ਪਰਤ ਪੈਂਦਾ ਹੈ) ਇਸ ਡੁਲਾ ਦੇਣ ਵਾਲੀ ਅਵਸਥਾ ਨੂੰ ਉਹੀ ਮਨੁੱਖ ਸੰਭਾਲਦਾ ਹੈ, ਜਿਸ ਨੂੰ ਪ੍ਰਭੂ ਆਪ ਸੰਭਲਣ ਦੀ ਸਹੈਤਾ ਦੇਵੇ ।

ਜੋ ਮਨੁੱਖ ਗੁਰੂ ਦਾ ਉਪਦੇਸ਼ ਹਿਰਦੇ ਵਿਚ ਟਿਕਾਂਦਾ ਹੈ, ਉਸਨੂੰ ਸਦਾ-ਥਿਰ ਪ੍ਰਭੂ ਮਿਲਦਾ ਹੈ ।੩।

**ਸਲੋਕੁ ਮਃ ੫ ॥ ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥ ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥ ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ ॥ ਤਿਨ ਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥ ਜੋ ਰਤੇ ਰੰਗਿ ਗੋਵਿਦ ਕੈ ਹਉ ਤਿਨ ਬਲਿਹਾਰੈ ਜਾਉ ॥ ਆਖਾ ਬਿਰਥਾ ਜੀਅ ਕੀ ਹਰਿ**

**ਸਜਣੁ ਮੇਲਹੁ ਰਾਇ ॥ ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥ ਜਨ ਨਾਨਕ ਪਾਇਆ ਅਗਮ ਰੂਪੁ ਅਨਤ ਨ ਕਾਹੂ ਜਾਇ ॥੧॥ {ਪੰਨਾ ੯੫੮}**

**ਪਦ ਅਰਥ** :—ਸੁਰੰਗੜੇ—ਸੋਹਣੇ । ਆਲਾਪਤ—ਅਲਾਪਦਿਆਂ, ਉਚਾਰਦਿਆਂ । ਤਿਖ—ਤ੍ਰਿਸ਼ਨਾ, ਪਿਆਸ । ਬਾਛਦੇ—ਚਾਹੁੰਦੇ ਹਾਂ । ਕਰਮੀ—(ਪ੍ਰਭ ਦੀ) ਮੇਹਰ ਨਾਲ । ਪਲੈ ਪਾਇ—ਮਿਲਦੀ ਹੈ । ਰੰਗਿ—ਪਿਆਰ ਵਿਚ । ਬਿਰਥਾ—{॥ਯਥਾ} ਪੀੜਾ, ਦੁੱਖ । ਗੁਰਿ—ਗੁਰੂ ਨੇ । ਜਨਮ ਮਰਣ ਦੁਖੁ—ਸਾਰੀ ਉਮਰ ਦਾ ਦੁੱਖ । ਅਗਮ—ਅਪਹੁੰਚ । ਅਗਮ ਰੂਪੁ—ਉਹ ਪ੍ਰਭੂ ਜਿਸ ਦੇ ਸਰੂਪ ਦੀ ਸਹੀ ਸਮਝ ਨਹੀਂ ਪੈ ਸਕਦੀ । ਅਨਤ—ਕਿਸੇ ਹੋਰ ਥਾਂ {ਅੰਯ॑} । ਰਾਇ—ਪਾਤਸ਼ਾਹ ।

**ਅਰਥ** :—ਉਹ ਸੋਹਣੇ ਰਾਗ ਮੁਬਾਰਿਕ ਹਨ ਜਿਨ੍ਹਾਂ ਦੇ ਗਾਂਵਿਆਂ (ਮਨ ਦੀ) ਤ੍ਰਿਸ਼ਨਾ ਨਾਸ ਹੋ ਜਾਏ; ਉਹ ਸੋਹਣੇ ਜੀਵ ਭਾਗਾਂ ਵਾਲੇ ਹਨ ਜੋ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦਾ ਨਾਮ ਜਪਦੇ ਹਨ ।

ਮੈਂ ਉਹਨਾਂ ਬੰਦਿਆਂ ਤੋਂ ਸਦਾ ਸਦਕੇ ਹਾਂ ਜੋ ਇਕ-ਮਨ ਹੋ ਕੇ ਪ੍ਰਭੂ ਨੂੰ ਸਿਮਰਦੇ ਹਨ, ਅਸੀ (ਮੈਂ) ਉਹਨਾਂ ਦੇ ਚਰਨਾਂ ਦੀ ਧੂੜ ਚਾਹੁੰਦੇ (ਚਾਹੁੰਦਾ) ਹਾਂ, ਪਰ ਇਹ ਧੂੜ ਪ੍ਰਭੂ ਦੀ ਮੇਹਰ ਨਾਲ ਮਿਲਦੀ ਹੈ ।

ਜੋ ਮਨੁੱਖ ਪਰਮਾਤਮਾ ਦੇ ਪਿਆਰ ਵਿਚ ਰੰਗੇ ਹੋਏ ਹਨ, ਮੈਂ ਉਹਨਾਂ ਤੋਂ ਕੁਰਬਾਨ ਹਾਂ ਮੈਂ ਉਹਨਾਂ ਅੱਗੇ ਦਿਲ ਦਾ ਦੁੱਖ ਦੱਸਦਾ ਹਾਂ (ਤੇ ਆਖਦਾ ਹਾਂ ਕਿ) ਮੈਨੂੰ ਪਿਆਰਾ ਪ੍ਰਭੂ ਪਾਤਿਸ਼ਾਹ ਮਿਲਾਓ ।

ਜਿਸ ਮਨੁੱਖ ਨੂੰ ਪੂਰੇ ਸਤਿਗੁਰੂ ਨੇ ਪ੍ਰਭੂ ਮਿਲਾ ਦਿੱਤਾ ਉਸ ਦਾ ਸਾਰੀ ਉਮਰ ਦਾ ਦੁੱਖ-ਕਲੇਸ਼ ਮਿਟ ਜਾਂਦਾ ਹੈ, ਤੇ, ਹੇ ਨਾਨਕ ! ਉਸ ਮਨੁੱਖ ਨੂੰ ਅਪਹੁੰਚ ਪ੍ਰਭੂ ਮਿਲ ਪੈਂਦਾ ਹੈ ਤੇ ਉਹ ਕਿਸੇ ਹੋਰ ਪਾਸੇ ਨਹੀਂ ਭਟਕਦਾ ।੧।

**ਮਃ ੫ ॥ ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥ ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥ ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ ॥ ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ ॥ ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ ॥੨॥ {ਪੰਨਾ ੯੫੮}**

**ਪਦ ਅਰਥ** :—ਮੂਰਤੁ—ਮੁਹੂਰਤ । ਸਾਰੁ—ਸ੍ਰੇਸ਼ਟ । ਸੰਜੋਗੜਾ—ਸੋਹਣਾ ਸੰਜੋਗ । ਜਿਤੁ—ਜਿਸ ਵਿਚ । ਅਗਮ—ਅਪਹੁੰਚ । ਅਪਾਰੁ—ਬੇਅੰਤ, ਅ+ਪਾਰ, ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਮੋਹੜਾ—ਚੰਦਰਾ ਮੋਹ । ਆਧਾਰੁ—ਆਸਰਾ । ਸੇਵ ਹਰਿ—ਹਰੀ ਦੀ ਸੇਵਾ ਵਿਚ । ਉਧਰਿਆ—(ਵਿਕਾਰਾਂ ਤੋਂ) ਬਚ ਜਾਂਦਾ ਹੈ । ਸਗਲ—ਸਾਰਾ । ਸਚੁ—ਸਦਾ ਕਾਇਮ ਰਹਿਣ ਵਾਲਾ ।

**ਅਰਥ** :—ਉਹ ਵੇਲਾ ਉਹ ਘੜੀ ਭਾਗਾਂ ਵਾਲੇ ਹਨ, ਉਹ ਮੁਹੂਰਤ ਮੁਬਾਰਿਕ ਹੈ, ਉਹ ਪਲ ਸੋਹਣਾ ਹੈ, ਉਹ ਦਿਨ ਤੇ ਉਹ ਸੋਹਣਾ ਸੰਜੋਗ ਮੁਬਾਰਿਕ ਹਨ ਜਦੋਂ ਸਤਿਗੁਰੂ ਦਾ ਦਰਸ਼ਨ ਹੁੰਦਾ ਹੈ । (ਸਤਿਗੁਰੂ ਦੇ ਦੀਦਾਰ ਦੀ ਬਰਕਤਿ ਨਾਲ) ਮਨ ਦੀਆਂ ਸਾਰੀਆਂ ਤਾਂਘਾਂ ਪੂਰੀਆਂ ਹੋ ਜਾਂਦੀਆਂ ਹਨ (ਭਾਵ, ਮਨ ਵਾਸਨਾ-ਰਹਿਤ ਹੋ ਜਾਂਦਾ ਹੈ) ਤੇ ਅਗੰਮ ਬੇਅੰਤ ਪ੍ਰਭੂ ਮਿਲ ਪੈਂਦਾ ਹੈ, ਹਉਮੈ ਨਾਸ ਹੋ ਜਾਂਦੀ ਹੈ, ਚੰਦਰਾ ਮੋਹ ਮੁੱਕ ਜਾਂਦਾ ਹੈ ਤੇ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਹੀ (ਜੀਵਨ ਦਾ) ਆਸਰਾ ਬਣ ਜਾਂਦਾ ਹੈ ।

ਦਾਸ ਨਾਨਕ ਭੀ (ਗੁਰੂ ਦੇ ਦੀਦਾਰ ਦੀ ਬਰਕਤਿ ਨਾਲ ਹੀ) ਪ੍ਰਭੂ ਦੇ ਸਿਮਰਨ ਵਿਚ ਲੱਗਾ ਹੈ (ਜਿਸ ਸਿਮਰਨ ਦਾ ਸਦਕਾ) ਸਾਰਾ ਜਗਤ (ਵਿਕਾਰ ਆਦਿਕ ਤੋਂ) ਬਚ ਜਾਂਦਾ ਹੈ ।੨।

**ਪਉੜੀ ॥ ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ ॥ ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ ॥ ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ ॥ ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ ॥ ਓਨਾ ਪਿਛੈ ਜਗੁ ਭੁੰਚੈ ਭੋਗਈ ॥ ਓਨਾ ਪਿਆਰਾ ਰਬੁ ਓਨਾਹਾ ਜੋਗਈ ॥ ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥ ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥੪॥ {ਪੰਨਾ ੯੫੮}**

**ਪਦ ਅਰਥ** :—ਦਿਤੀਅਨੁ—ਉਸ (ਪ੍ਰਭੂ) ਨੇ ਦਿੱਤੀ ਹੈ । ਭੰਡਾਰ—ਸਿਫ਼ਤਿ-ਸਾਲਾਹ ਦੇ ਖ਼ਜ਼ਾਨੇ । ਪੁਛ—ਕੀਤੇ ਕਰਮਾਂ ਦਾ ਲੇਖਾ । ਲੀਤੀਅਨੁ—ਉਸ (ਪ੍ਰਭੂ) ਨੇ ਲਈ । ਰੰਗਿ—(ਪਿਆਰ ਦੇ) ਰੰਗ ਵਿਚ । ਅਧਾਰੁ—ਆਸਰਾ । ਭਤਿਆ—ਭੱਤਾ, ਖ਼ੁਰਾਕ (ਆਤਮਕ) । ਭੁੰਚੈ—(ਸਿਫ਼ਤਿ-ਸਾਲਾਹ ਦੀ ਖ਼ੁਰਾਕ) ਖਾਂਦਾ ਹੈ । ਓਨਾਹਾ ਜੋਗਈ—ਉਹਨਾਂ (ਸਿਫ਼ਤਿ-ਸਾਲਾਹ ਕਰਨ ਵਾਲਿਆਂ) ਦੇ ਵੱਸ ਵਿਚ ਹੋ ਜਾਂਦਾ ਹੈ । ਆਇ—ਆ ਕੇ । ਤਿਨਿ—ਉਸ (ਮਨੁੱਖ) ਨੇ । ਖਸਮੈ—ਖਸਮ-ਪ੍ਰਭੂ ਨੂੰ ।

**ਅਰਥ** :—ਸਿਫ਼ਤਿ-ਸਾਲਾਹ ਅਤੇ ਭਗਤੀ (ਦੀ ਦਾਤਿ) ਉਸ (ਪ੍ਰਭੂ) ਨੇ ਕਿਸੇ ਵਿਰਲੇ (ਭਾਗਾਂ ਵਾਲੇ) ਨੂੰ ਦਿੱਤੀ ਹੈ । ਜਿਸ (ਮਨੁੱਖ) ਨੂੰ ਉਸ ਨੇ (ਸਿਫ਼ਤਿ-ਸਾਲਾਹ ਦੇ) ਖ਼ਜ਼ਾਨੇ ਸੌਂਪੇ ਹਨ; ਉਸ ਪਾਸੋਂ ਫਿਰ ਕੀਤੇ ਕਰਮਾਂ ਦਾ ਲੇਖਾ ਨਹੀਂ ਲਿਆ, ਕਿਉਂਕਿ ਜਿਸ ਜਿਸ ਮਨੁੱਖ ਨੂੰ (ਸਿਫ਼ਤਿ-ਸਾਲਾਹ ਦਾ) ਇਸ਼ਕ-ਪਿਆਰ ਲੱਗ ਗਿਆ, ਉਹ ਉਸੇ ਰੰਗ ਵਿਚ (ਸਦਾ ਲਈ) ਰੰਗੇ ਗਏ, ਪ੍ਰਭੂ ਦੀ ਯਾਦ ਹੀ ਉਹਨਾਂ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ ਇਹੀ ਇਕ ਨਾਮ ਉਹਨਾਂ ਦੀ (ਆਤਮਕ) ਖ਼ੁਰਾਕ ਹੋ ਜਾਂਦਾ ਹੈ ।

ਅਜੇਹੇ ਬੰਦਿਆਂ ਦੇ ਪੂਰਨਿਆਂ ਤੇ ਤੁਰ ਕੇ (ਸਾਰਾ) ਜਗਤ (ਸਿਫ਼ਤਿ-ਸਾਲਾਹ ਦੀ) ਖ਼ੁਰਾਕ ਖਾਂਦਾ ਮਾਣਦਾ ਹੈ । ਉਹਨਾਂ ਨੂੰ ਰੱਬ (ਇਤਨਾ) ਪਿਆਰਾ ਲੱਗਦਾ ਹੈ ਕਿ ਰੱਬ ਉਹਨਾਂ ਦੇ ਪਿਆਰ ਦੇ ਵੱਸ ਵਿਚ ਹੋ ਜਾਂਦਾ ਹੈ ।

ਪਰ ਪ੍ਰਭੂ ਨਾਲ (ਸਿਰਫ਼) ਉਸ ਮਨੁੱਖ ਨੇ ਜਾਣ-ਪਛਾਣ ਪਾਈ ਹੈ ਜਿਸ ਨੂੰ ਗੁਰੂ ਆ ਕੇ ਮਿਲ ਪਿਆ ਹੈ ।

ਮੈਂ ਸਦਕੇ ਹਾਂ ਉਹਨਾਂ (ਸੁਭਾਗ) ਬੰਦਿਆਂ ਤੋਂ ਜੋ ਖਸਮ-ਪ੍ਰਭੂ ਨੂੰ ਚੰਗੇ ਲੱਗ ਗਏ ਹਨ ।੪।

**ਸਲੋਕ ਮਃ ੫ ॥ ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ ॥ ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ ॥ ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ ॥ ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥ ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ ॥ ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ ॥ ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ ॥ ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥ ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥ ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ ॥ ਨਾਨਕ ਪਾਇਆ ਸਚੁ ਨਾਮੁ ਸਦ ਹੀ ਭੋਗੇ ਭੋਗ ॥੧॥ {ਪੰਨਾ ੯੫੮}**

**ਪਦ ਅਰਥ** :—ਰੰਗੁ—ਪਿਆਰ । ਸੰਗੁ—ਸਾਥ । ਮੈ—ਮੇਰਾ । ਗੋਸਟਿ—ਬਹਿਣ-ਖਲੋਣ, ਮੇਲ-ਜੋਲ । ਭੰਗੁ—ਵੱਟ । ਬਿਰਥਾ—ਪੀੜਾ । ਮਸਲਤੀ—ਸਲਾਹਕਾਰ । ਸਿਰਿ—ਸਿਰ ਉਤੇ । ਸਤਿਗੁਰਿ—ਗੁਰੂ ਨੇ । ਸੰਤੁ—ਸ਼ਾਂਤੀ ਦਾ ਸੋਮਾ ਪਰਮਾਤਮਾ । ਮਸਤਕਿ—ਮੱਥੇ ਉਤੇ । ਜਿਨਿ—ਜਿਸ (ਹਰੀ) ਨੇ । ਧੁਰਿ—ਧੁਰਿ ਤੋਂ ।

**ਅਰਥ** :—ਮੇਰੀ ਇਕ ਪ੍ਰਭੂ ਨਾਲ ਹੀ ਮਿੜ੍ਤਾ ਹੈ, ਸਿਰਫ਼ ਪ੍ਰਭੂ ਨਾਲ ਹੀ ਮੇਰਾ ਪਿਆਰ ਹੈ, ਕੇਵਲ ਪ੍ਰਭੂ ਹੀ ਮੇਰਾ ਸੱਚਾ ਮਿੜ੍ ਹੈ ਇਕ ਪ੍ਰਭੂ ਨਾਲ ਹੀ ਮੇਰਾ ਸੱਚਾ ਸਾਥ ਹੈ, ਤੇ ਕੇਵਲ ਪ੍ਰਭੂ ਨਾਲ ਹੀ ਮੇਰਾ ਮੇਲ-ਜੋਲ ਹੈ, (ਕਿਉਂਕਿ) ਉਹ ਪ੍ਰਭੂ ਕਦੇ ਮੂੰਹ ਮੋਟਾ ਨਹੀਂ ਕਰਦਾ, ਕਦੇ ਮੱਥੇ ਵੱਟ ਨਹੀਂ ਪਾਂਦਾ, ਮੇਰੇ ਦਿਲ ਦੀ ਵੇਦਨ ਜਾਣਦਾ ਹੈ, ਉਹ ਕਦੇ ਮੇਰੇ ਪਿਆਰ ਨੂੰ ਧੱਕਾ ਨਹੀਂ ਲਾਂਦਾ ।

(ਸਭ ਜੀਵਾਂ ਨੂੰ) ਪੈਦਾ ਕਰਨ ਤੇ ਮਾਰਨ ਦੀ ਤਾਕਤ ਰੱਖਣ ਵਾਲਾ ਇਕ ਪਰਮਾਤਮਾ ਹੀ ਮੇਰਾ ਸਲਾਹਕਾਰ ਹੈ; ਜਗਤ ਦੇ ਸਭ ਦਾਨੀਆਂ ਦੇ ਸਿਰ ਉਤੇ ਜਿਸ ਪ੍ਰਭੂ ਦਾ ਹੱਥ ਹੈ ਕੇਵਲ ਉਹੀ ਮੈਨੂੰ ਦਾਤਾਂ ਦੇਣ ਵਾਲਾ ਹੈ ।

ਜੋ ਪਰਮਾਤਮਾ ਸਭ ਜੀਵਾਂ ਦੇ ਸਿਰ ਉਤੇ ਬਲੀ ਹੈ ਮੈਨੂੰ ਕੇਵਲ ਉਸੇ ਦਾ ਹੀ ਆਸਰਾ ਹੈ, ਉਹ ਸ਼ਾਂਤੀ ਦਾ ਸੋਮਾ ਪਰਮਾਤਮਾ ਸਤਿਗੁਰੂ ਨੇ ਮੇਰੇ ਮੱਥੇ ਉੱਤੇ ਹੱਥ ਰੱਖ ਕੇ ਮੈਨੂੰ ਮਿਲਾਇਆ ਹੈ, ਉਹ ਵੱਡਾ ਮਾਲਕ ਜਿਸ ਨੇ ਸਾਰਾ ਸੰਸਾਰ ਤਾਰਿਆ ਹੈ (ਭਾਵ, ਜੋ ਸਾਰੇ ਸੰਸਾਰ ਨੂੰ ਤਾਰਨ ਦੇ ਸਮਰੱਥ ਹੈ) ਮੈਨੂੰ ਗੁਰੂ ਨੇ ਮਿਲਾਇਆ ਹੈ ।

ਹੇ ਨਾਨਕ ! ਜਿਸ ਨੂੰ ਧੁਰੋਂ ਇਹ ਢੋ ਢੁਕਦਾ ਹੈ ਉਸ ਨੂੰ ਪ੍ਰਭੂ ਦਾ ਸਦਾ-ਥਿਰ ਰਹਿਣ ਵਾਲਾ ਨਾਮ ਮਿਲਦਾ ਹੈ, ਉਸ ਦੇ ਮਨ ਦੀਆਂ ਸਭ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ (ਭਾਵ, ਉਹ ਵਾਸਨਾ-ਰਹਿਤ ਹੋ ਜਾਂਦਾ ਹੈ) ਤੇ ਉਹ ਸਦਾ ਹੀ ਆਨੰਦ ਮਾਣਦਾ ਹੈ (ਸਦਾ ਹੀ ਖਿੜਿਆ ਰਹਿੰਦਾ ਹੈ) ।੧।

**ਮਃ ੫ ॥ ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥ ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥ ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ ॥ ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥ ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥ ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥ ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ ॥ ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ ॥ ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ ॥ ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ ॥੨॥ {ਪੰਨਾ ੯੫੯}**

**ਪਦ ਅਰਥ** :—ਕੇਰੀ—ਦੀ । ਸਨਬੰਧੁ—ਜੋੜ । ਵੇਖਦਿਆ ਹੀ—ਵੇਂਹਦਿਆਂ ਵੇਂਹਦਿਆਂ, ਬੜੀ ਛੇਤੀ । ਭਜਿ ਜਾਨਿ—ਨੱਠ ਜਾਂਦੇ ਹਨ, ਸਾਥ ਛੱਡ ਜਾਂਦੇ ਹਨ । ਪਾਇਨਿ—ਪਾਂਦੇ ਹਨ । ਬੰਧੁ—ਬੰਨ੍ਹ, ਪੱਕੀ ਗੰਢ । ਪੈਨਨਿ—ਪਹਿਨਦੇ ਹਨ, ਪਾਣ ਨੂੰ ਕੱਪੜ ਮਿਲਦਾ ਹੈ । ਖਾਵਨੇ—ਖਾਵਨਿ, ਖਾਂਦੇ ਹਨ, ਖਾਣ ਨੂੰ ਮਿਲਦਾ ਹੈ । ਗੰਢੁ—ਗਾਂਢਾ, ਮੇਲ । ਗੰਧੁ—ਰੁੱਖਾ ਬੋਲ । ਚਿਕੜਿ—ਚਿੱਕੜ ਨਾਲ । ਪਥਰ ਬੰਧੁ—ਪੱਥਰਾਂ ਦਾ ਬੰਨ੍ਹ । ਫਕੜੁ ਧੰਧੁ—ਫ਼ਜ਼ੂਲ ਟੰਟਾ । ਬਿਹੰਧੁ—ਬੀਤਦੀ ਹੈ । ਕਰਮੁ—ਮੇਹਰ । ਸੇ ਜਨ—ਉਹ ਬੰਦੇ ।

**ਅਰਥ** :—ਮਨ ਦੇ ਮੁਰੀਦ ਬੰਦਿਆਂ ਨਾਲ ਮਿਤ੍ਰਤਾ ਨਿਰੀ ਮਾਇਆ ਦੀ ਖ਼ਾਤਰ ਹੀ ਗਾਂਢਾ-ਤੋਪਾ ਹੁੰਦਾ ਹੈ, ਉਹ ਕਦੇ (ਮਿਤ੍ਰਤਾ ਦੀ) ਪੱਕੀ ਗੰਢ ਨਹੀਂ ਪਾਂਦੇ, ਛੇਤੀ ਹੀ ਸਾਥ ਛੱਡ ਜਾਂਦੇ ਹਨ । ਮਨਮੁਖਾਂ ਨੂੰ ਜਿਤਨਾ ਚਿਰ ਪਹਿਨਣ ਤੇ ਖਾਣ ਨੂੰ ਮਿਲਦਾ ਰਹੇ ਉਤਨਾ ਚਿਰ ਜੋੜ ਰੱਖਦੇ ਹਨ, ਜਿਸ ਦਿਨ ਉਹਨਾਂ ਦੇ ਖਾਣ-ਹੰਢਾਣ ਦੀ ਕੋਈ ਗੱਲ ਪੁੱਜ ਨ ਆਵੇ, ਉਸ ਦਿਨ ਉਹ ਫਿੱਕਾ ਬੋਲ ਬੋਲਣ ਲੱਗ ਪੈਂਦੇ ਹਨ; ਅੰਨ੍ਹੇ ਗਿਆਨ-ਹੀਣ ਮਨਮੁਖਾਂ ਨੂੰ (ਨਿਰਾ ਸਰੀਰ ਦਾ ਹੀ ਝੁਲਕਾ ਰਹਿੰਦਾ ਹੈ) ਆਤਮਾ ਦੀ ਕੋਈ ਸੂਝ ਨਹੀਂ ਹੁੰਦੀ ।

ਮਨਮੁਖਾਂ ਦਾ ਕੱਚਾ ਗਾਂਢਾ-ਤੋਪਾ (ਬਹੁਤ ਚਿਰ) ਨਹੀਂ ਤੱਗਦਾ ਜਿਵੇਂ ਚਿੱਕੜ ਨਾਲ ਬੱਝਾ ਹੋਇਆ ਪੱਥਰਾਂ ਦਾ ਬੰਨ੍ਹ (ਛੇਤੀ ਢਹਿ ਪੈਂਦਾ ਹੈ); ਅੰਨ੍ਹੇ ਮਨਮੁਖ ਆਪਣੇ ਅਸਲੇ ਨੂੰ ਨਹੀਂ ਸਮਝਦੇ (ਨਿਰਾ ਬਾਹਰਲਾ) ਵਿਅਰਥ ਪਿੱਟਣਾ ਪਿੱਟਦੇ ਰਹਿੰਦੇ ਹਨ, ਨਿਕੰਮੇ ਮੋਹ ਵਿਚ ਫਸੇ ਹੋਏ ਮਨਮੁਖਾਂ ਦੀ ਉਮਰ 'ਮੈਂ, ਮੈਂ' ਕਰਦਿਆਂ ਹੀ ਗੁਜ਼ਰ ਜਾਂਦੀ ਹੈ ।

ਹੇ ਨਾਨਕ ! ਜਿਸ ਜਿਸ ਮਨੁੱਖ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ, ਧੁਰੋਂ ਹੀ ਪੂਰੀ ਬਖ਼ਸ਼ਸ਼ ਕਰਦਾ ਹੈ ਉਹ ਬੰਦੇ (ਇਸ ਕੂੜੇ ਮੋਹ ਵਿਚੋਂ) ਬਚ ਜਾਂਦੇ ਹਨ, ਉਹ ਸਤਿਗੁਰੂ ਦੀ ਸਰਨ ਪੈਂਦੇ ਹਨ ।੨।

**ਪਉੜੀ ॥ ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥ ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ ॥ ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ ॥ ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ ॥ ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ**

**॥ ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ ॥ ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ ॥ ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ ॥੫॥ {ਪੰਨਾ ੯੫੯}**

**ਪਦ ਅਰਥ** :—ਹਾਕੁ—ਆਖੁ, ਸਮਝ । ਕਿਉ—ਕਿਵੇਂ ? ਕਿਸੇ ਤਰ੍ਹਾਂ । ਖਾਕੁ—ਚਰਨ-ਧੂੜ । ਪਾਕੁ—ਪਵਿਤ੍ਰ । ਮਹਲੁ—ਟਿਕਾਣਾ । ਤਾਕੁ—ਦਰਵਾਜ਼ਾ । ਧਾਕੁ—ਧੱਕਾ । ਨਿਹਾਲ—ਪ੍ਰਸੰਨ । ਬਿੰਦਕ—ਰਤਾ ਭਰ ਭੀ । ਝਾਕੁ—ਝਾਤੀ । ਸਬਦਿ—ਸ਼ਬਦ ਵਿਚ । ਸੰਤ ਖਾਕੁ—ਗੁਰੂ ਦੇ ਚਰਨਾਂ ਦੀ ਧੂੜ । ਮਸਤਕਿ—ਮੱਥੇ ਉਤੇ ।

**ਅਰਥ** :—ਜਿਨ੍ਹਾਂ ਬੰਦਿਆਂ ਨੂੰ ਪ੍ਰਭੂ ਦੇ ਦਰਸ਼ਨ ਦਾ ਰੰਗ ਚੜ੍ਹ ਗਿਆ ਹੈ, ਉਹਨਾਂ ਨੂੰ ਹੀ ਸੱਚੇ ਪ੍ਰਭੂ ਦਾ ਰੂਪ ਸਮਝੋ । ਜਿਨ੍ਹਾਂ ਨੇ ਖਸਮ-ਪ੍ਰਭੂ ਨਾਲ ਸਾਂਝ ਪਾ ਲਈ ਹੈ, ਜਤਨ ਕਰੋ ਕਿ ਕਿਸੇ ਨ ਕਿਸੇ ਤਰ੍ਹਾਂ ਉਹਨਾਂ ਦੀ ਚਰਨ-ਧੂੜ ਮਿਲ ਜਾਏ, ਕਿਉਂਕਿ ਜੇਹੜਾ ਮਨ (ਵਿਕਾਰਾਂ ਨਾਲ) ਮੈਲਾ ਹੋ ਕੇ ਵਿਕਾਰ-ਰੂਪ ਹੀ ਬਣ ਚੁਕਾ ਹੈ ਉਹ ਉਹਨਾਂ ਦੀ ਸੰਗਤਿ ਵਿਚ ਪਵਿਤ੍ਰ ਹੋ ਜਾਂਦਾ ਹੈ, (ਉਨ੍ਹਾਂ ਦੀ ਸੰਗਤਿ ਦੀ ਬਰਕਤ ਨਾਲ) ਪ੍ਰਭੂ ਦਾ ਦਰ ਦਿੱਸ ਪੈਂਦਾ ਹੈ, ਤੇ ਭਰਮ-ਭੁਲੇਖਿਆਂ ਦੇ ਕਾਰਨ (ਬੰਦ ਹੋਇਆ ਹੋਇਆ ਆਤਮਕ) ਦਰਵਾਜ਼ਾ ਖੁਲ੍ਹ ਜਾਂਦਾ ਹੈ ।

(ਪਰ ਇਹ ਪ੍ਰਭੂ ਦੀ ਆਪਣੀ ਮੇਹਰ ਹੀ ਹੈ) ਜਿਸ ਨੂੰ ਆਪਣਾ ਟਿਕਾਣਾ ਵਿਖਾਲ ਦੇਂਦਾ ਹੈ, ਉਸ ਨੂੰ (ਉਸ ਦੇ ਉਸ ਟਿਕਾਣੇ ਤੋਂ ਫਿਰ) ਧੱਕਾ ਨਹੀਂ ਮਿਲਦਾ, ਉਸ ਪ੍ਰਭੂ ਦੀ ਮੇਹਰ ਦੀ ਰਤਾ ਭਰ ਝਾਤੀ ਨਾਲ ਉਸ ਦਾ ਤਨ ਮਨ ਖਿੜ ਪੈਂਦਾ ਹੈ ।

(ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜ, ਪਰਮਾਤਮਾ ਦਾ ਨਾਮ-ਰੂਪ ਨੌ ਖ਼ਜ਼ਾਨੇ (ਮਿਲ ਜਾਣਗੇ) । ਜਿਸ ਦੇ ਮੱਥੇ ਉਤੇ ਭਾਗ ਜਾਗ ਪਏ, ਉਸੇ ਨੂੰ ਗੁਰੂ ਦੇ ਚਰਨਾਂ ਦੀ ਧੂੜ ਮਿਲਦੀ ਹੈ ।੫।

**ਸਲੋਕ ਮਃ ੫ ॥ ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥ ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ ॥ ਦੁਰਜਨ ਸੇਤੀ ਨੇਹੁ ਰਚਾਇਓ ਦਸਿ ਵਿਖਾ ਮੈ ਕਾਰਣੁ ॥ ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ ॥ ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ ॥ ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾਹੀ ਦੋਸਾ ॥ ਜਿਤੁ ਹਉ ਲਾਈ ਤਿਤੁ ਹਉ ਲਗੀ ਤੂ ਸੁਣਿ ਸਚੁ ਸੰਦੇਸਾ ॥ ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥ ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ ॥ ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ ॥ ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥੧॥ {ਪੰਨਾ ੯੫੯}**

**ਪਦ ਅਰਥ** :—ਹਰਣਾਖੀ—ਹਰਨ ਦੀਆਂ ਅੱਖਾਂ ਵਰਗੀਆਂ ਅੱਖਾਂ ਵਾਲੀ, ਸੁੰਦਰ ਜੀਵ-ਇਸਤ੍ਰੀ । ਕੂ—ਨੂੰ । ਤਉ—ਤੇਰਾ । ਛਬੀਲੀ—ਹੇ ਸੁੰਦਰੀ ! ਮਨ ਸਾਧਾਰਣੁ—ਮਨ ਨੂੰ ਆਸਰਾ ਦੇਣ ਵਾਲਾ । ਵਿਖਾ—ਮੈਂ ਵੇਖਾਂ । ਊਣੀ—ਘੱਟ, ਖ਼ਾਲੀ । ਝੂਣੀ—ਉਦਾਸ । ਕਰਮ—ਭਾਗ । ਜੈ—ਜਿਸ ਉਤੇ । ਪਿਰਿ—ਪਿਰ ਨੇ । ਵੈਣੁ—ਵਚਨ, ਗੱਲ । ਜਿਤੁ—ਜਿਸ ਪਾਸੇ । ਧਨ—ਇਸਤ੍ਰੀ । ਕਦਿ—ਕਦੋਂ । ਮੁਰਾਰੀ—ਹੇ ਪ੍ਰਭੂ !

**ਅਰਥ** :—ਹੇ ਸੁੰਦਰ ਜੀਵ-ਇਸਤ੍ਰੀ ! ਮੈਂ ਤੈਨੂੰ ਇਕ ਸੱਚੀ ਗੱਲ ਸੁਣਾਉਂਦੀ ਹਾਂ ਜੋ ਤੇਰਾ ਉੱਧਾਰ ਕਰੇਗੀ; ਹੇ ਸੁੰਦਰੀ ! ਤੂੰ ਉਹ ਸੋਹਣੇ ਬਚਨ ਸੁਣ—ਤੇਰਾ ਪਤੀ-ਪ੍ਰਭੂ ਮਨ ਨੂੰ ਆਸਰਾ ਦੇਣ ਵਾਲਾ ਹੈ (ਉਸ ਨੂੰ ਵਿਸਾਰ ਕੇ) ਤੂੰ ਦੁਰਜਨ ਨਾਲ ਪਿਆਰ ਪਾ ਲਿਆ ਹੈ, ਮੈਨੂੰ ਦੱਸ, ਮੈਂ ਵੇਖਾਂ ਇਸ ਦਾ ਕੀਹ ਕਾਰਨ ਹੈ । ਤੂੰ ਕਿਸੇ ਗੱਲੇ ਘੱਟ ਨਹੀ ਹੈਂ, ਕਿਸੇ ਗੁਣੋਂ ਸੱਖਣੀ ਨਹੀਂ ਹੈਂ, ਪਰ ਤੂੰ ਕਰਮਾਂ ਦੀ ਮਾਰੀ ਨੇ ਭੈੜੀ ਮੱਤੇ ਲੱਗ ਕੇ ਸੋਹਣਾ ਬਾਂਕਾ ਪਤੀ-ਪ੍ਰਭੂ ਭੁਲਾ ਦਿੱਤਾ ਹੈ ।

(ਹੇ ਸਖੀ !) ਤੂੰ ਸੱਚਾ ਉੱਤਰ ਸੁਣ ਲੈ—ਮੈਂ ਭੁੱਲ ਨਹੀਂ ਕੀਤੀ, ਮੈਂ ਉਕਾਈ ਨਹੀਂ ਖਾਧੀ, ਮੇਰੇ ਵਿਚ ਦੋਸ ਨਹੀਂ, ਮੈਨੂੰ ਜਿਸ ਪਾਸੇ ਉਸ ਨੇ ਲਾਇਆ ਹੈ, ਮੈਂ ਓਧਰ ਲੱਗੀ ਹੋਈ ਹਾਂ । ਉਹੀ ਜੀਵ-ਇਸਤ੍ਰੀ ਸੋਹਾਗ-ਭਾਗ ਵਾਲੀ ਹੋ ਸਕਦੀ ਹੈ ਜਿਸ ਉਤੇ ਪਤੀ ਨੇ ਆਪ ਮੇਹਰ ਕੀਤੀ ਹੈ, ਪਤੀ-ਪ੍ਰਭੂ ਨੇ ਉਸ ਇਸਤ੍ਰੀ ਦੇ ਸਾਰੇ ਹੀ ਔਗੁਣ ਦੂਰ ਕਰ ਦਿੱਤੇ ਹਨ ਤੇ ਉਸ ਨੂੰ ਗਲ ਨਾਲ ਲਾ ਕੇ ਸੰਵਾਰ ਦਿੱਤਾ ਹੈ ।

ਮੈਂ ਭਾਗ-ਹੀਣ ਜੀਵ-ਇਸਤ੍ਰੀ ਅਰਜ਼ੋਈ ਕਰਦੀ ਹਾਂ, ਮੈਂ ਨਾਨਕ ਦੀ ਕਦੋਂ ਵਾਰੀ ਆਵੇਗੀ ? ਹੇ ਪ੍ਰਭੂ ! ਸਾਰੀਆਂ ਸੁਹਾਗਣਾਂ ਮੌਜਾਂ ਮਾਣ ਰਹੀਆਂ ਹਨ, ਮੈਨੂੰ ਭੀ (ਮਿਲਣ ਲਈ) ਇਕ ਰਾਤ ਦੇਹ ।੧।

**ਮਃ ੫ ॥ ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ ॥ ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੁਖ ਵਿਸਾਰਣਹਾਰੁ ॥ ਹਰਿ ਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ ॥ ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥ ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥ ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥ ਜਨੁ ਨਾਨਕੁ ਮੰਗੈ ਦਾਨੁ ਇਕੁ, ਦੇਹੁ ਦਰਸੁ ਮਨਿ ਪਿਆਰੁ ॥੨॥ {ਪੰਨਾ ੯੫੯}**

**ਪਦ ਅਰਥ** :—ਮਨਸਾ—ਮਨ ਦੀ ਕਾਮਨਾ । ਪੁਰਖੁ—ਵਿਆਪਕ ਪ੍ਰਭੂ । ਸਭਿ—ਸਾਰੇ । ਮਨ—ਹੇ ਮਨ ! ਕਿਲਵਿਖ—ਪਾਪ । ਜਾਹਿ—ਨਾਸ ਹੋ ਜਾਣਗੇ । ਪੂਰਬਿ—ਮੁੱਢ ਤੋਂ । ਰੰਗੁ—ਪ੍ਰੇਮ । ਸੁਆਵੜਾ—ਕੋਝਾ ਸੁਆਦ, ਭੈੜਾ ਚਸਕਾ । ਸੰਚਿਆ—ਜੋੜਿਆ । ਇਕਤੈ—ਇੱਕ ਵਿਚ ਹੀ । ਮਨਿ—ਮਨ ਵਿਚ ।

**ਅਰਥ** :—ਹੇ ਮਨ ! ਤੂੰ ਕਿਉਂ ਡੋਲਦਾ ਹੈਂ ? ਪਰਮਾਤਮਾ ਤੇਰੀ ਕਾਮਨਾ ਪੂਰੀ ਕਰਨ ਵਾਲਾ ਹੈ, ਗੁਰੂ ਨੂੰ ਅਕਾਲ ਪੁਰਖ ਨੂੰ ਸਿਮਰ, ਉਹ ਸਾਰੇ ਦੁੱਖ ਨਾਸ ਕਰਨ ਵਾਲਾ ਹੈ । ਹੇ ਮਨ ! ਪ੍ਰਭੂ ਦਾ ਨਾਮ ਜਪ, ਤੇਰੇ ਸਾਰੇ ਪਾਪ ਤੇ ਵਿਕਾਰ ਦੂਰ ਹੋ ਜਾਣਗੇ ।

ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲੇਖ ਲਿਖਿਆ ਹੋਵੇ, ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਪੈਦਾ ਹੁੰਦਾ ਹੈ, ਉਹ ਮਾਇਆ ਦਾ ਭੈੜਾ ਚਸਕਾ ਛੱਡ ਦੇਂਦੇ ਹਨ, ਤੇ ਬੇਅੰਤ ਪ੍ਰਭੂ ਦਾ ਨਾਮ-ਧਨ ਇਕੱਠਾ ਕਰਦੇ ਹਨ, ਉਹ ਅੱਠੇ ਪਹਰ ਇਕ ਪ੍ਰਭੂ ਦੀ ਹੀ ਯਾਦ ਵਿਚ ਜੁੜੇ ਰਹਿੰਦੇ ਹਨ, ਪ੍ਰਭੂ ਦਾ ਹੀ ਹੁਕਮ ਮੰਨਦੇ ਹਨ ।

(ਹੇ ਪ੍ਰਭੂ !) ਦਾਸ ਨਾਨਕ ਭੀ (ਤੇਰੇ ਦਰ ਤੋਂ) ਇਕ ਖੈਰ ਮੰਗਦਾ ਹੈ—ਮੈਨੂੰ ਦੀਦਾਰ ਦੇਹ ਤੇ ਮੈਨੂੰ ਮਨ ਵਿਚ ਆਪਣਾ ਪਿਆਰ ਬਖ਼ਸ਼ ।੨।

**ਪਉੜੀ ॥ ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ ॥ ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ ॥ ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ ॥ ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ ॥ ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ ॥ ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ ॥ ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ ॥ ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ ॥੬॥ {ਪੰਨਾ ੯੬੦}**

**ਪਦ ਅਰਥ** :—ਚਿਤਿ—ਚਿੱਤ ਵਿਚ । ਜਮ ਦੁਖ—ਜਮਾਂ ਦੇ ਦੁੱਖ-ਸਹਿਮ । ਕਿ ਕਾੜਿਆ—ਕੇਹੜੀ ਚਿੰਤਾ ? ਸਭਿ—ਸਾਰੇ । ਪਰਵਾਣੁ—ਕਬੂਲ । ਵਡ ਪਰਵਾਰਿਆ—ਵੱਡੇ ਪਰਵਾਰ ਵਾਲਾ, ਜਿਸ ਨੂੰ ਸਾਰਾ ਜਗਤ ਹੀ ਆਪਣਾ ਪਰਵਾਰ ਦਿੱਸਦਾ ਹੈ । ਤਿਨਿ—ਉਹ (ਮਨੁੱਖ) ਨੇ । ਉਧਾਰਿਆ—(ਵਿਕਾਰਾਂ ਤੋਂ) ਬਚਾ ਲਿਆ ।

**ਅਰਥ** :—ਹੇ ਪ੍ਰਭੂ ! ਤੂੰ ਜਿਸ ਮਨੁੱਖ ਦੇ ਹਿਰਦੇ ਵਿਚ ਵੱਸ ਪਏਂ, ਉਸ ਨੂੰ ਸਦਾ ਦੇ ਸੁਖ ਮਿਲ ਜਾਂਦੇ ਹਨ, ਉਸ ਨੂੰ ਮੌਤ ਦੇ ਡਰ-ਸਹਿਮ ਨਹੀਂ ਰਹਿ ਜਾਂਦੇ, ਉਸ ਨੂੰ ਕੋਈ ਚਿੰਤਾ ਪੋਹ ਨਹੀਂ ਸਕਦੀ, ਕਿਉਂਕਿ ਕਰਤਾਰ ਆਪ ਜਿਸ ਦਾ ਮਿੱਤਰ ਬਣ ਜਾਏ, ਉਸ ਦੇ ਸਾਰੇ ਕਾਰਜ ਸੰਵਰ ਜਾਂਦੇ ਹਨ ।

ਹੇ ਪ੍ਰਭੂ ! ਜਿਸ ਮਨੁੱਖ ਦੇ ਅੰਦਰ ਤੇਰੀ ਯਾਦ ਟਿਕ ਜਾਏ, ਉਹ ਮਨੁੱਖ (ਤੇਰੀਆਂ ਨਜ਼ਰਾਂ ਵਿਚ) ਕਬੂਲ ਹੋ ਗਿਆ, ਉਸ ਦੇ ਕੋਲ ਤੇਰਾ ਨਾਮ-ਧਨ ਬੇਅੰਤ ਇਕੱਠਾ ਹੋ ਜਾਂਦਾ ਹੈ, (ਤੇਰੀ ਯਾਦ ਦੀ ਬਰਕਤਿ ਨਾਲ) ਸਾਰਾ ਜਗਤ ਹੀ ਉਸ ਨੂੰ ਆਪਣਾ ਪਰਵਾਰ ਦਿੱਸਦਾ ਹੈ, ਉਸ ਨੇ ਆਪਣੀਆਂ (ਭੀ) ਸਾਰੀਆਂ ਕੁਲਾਂ (ਦੇ ਜੀਵਾਂ) ਨੂੰ (ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ) ਪਾਰ ਲੰਘਾ ਲਿਆ ਹੈ ।੬।

**ਸਲੋਕ ਮਃ ੫ ॥ ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥ ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥ ਅੰਦਰਿ ਮੈਲੁ ਨ ਉਤਰੈ ਹਉਮੈ, ਫਿਰਿ ਫਿਰਿ ਆਵੈ ਜਾਵੈ ॥ ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥ ਬੈਸਨੋ ਨਾਮੁ ਕਰਮ ਹਉ ਜੁਗਤਾ, ਤੁਹ ਕੁਟੇ ਕਿਆ ਫਲੁ ਪਾਵੈ ॥ ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ ॥ ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥ ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥ ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ ॥ ਜਿਤੁ ਕੋ ਲਾਇਆ ਤਿਤ ਹੀ ਲਾਗਾ, ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥ ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥ ਸਿਖ ਹੰਸ ਸਰਵਰਿ ਇਕਠੇ ਹੋਏ, ਸਤਿਗੁਰ ਕੈ ਹੁਕਮਾਵੈ ॥ ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ, ਖਾਇ ਖਰਚਿ ਰਹੇ ਤੋਟਿ ਨ ਆਵੈ ॥ ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥ ਜਨ ਨਾਨਕ, ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ, ਸੋ ਸਿਖੁ ਗੁਰੂ ਪਹਿ ਆਵੈ ॥ ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥੧॥ {ਪੰਨਾ ੯੬੦}**

**ਪਦ ਅਰਥ** :—ਅੰਦਰਹੁ ਬਾਹਰਹੁ—ਮਨੋਂ ਭੀ ਤੇ ਕਰਤੂਤਾਂ ਤੋਂ ਭੀ । ਕੂੜੀ ਕੂੜੀ—ਝੂਠ-ਮੂਠ । ਦੇਹੀ—ਸਰੀਰ । ਧਾਵੈ—ਭਟਕਦਾ ਹੈ । ਕਾਮਿ—ਕਾਮ ਦੀ ਰਾਹੀਂ । ਬੈਸਨੋ—ਵਿਸ਼ਨੂੰ ਦਾ ਭਗਤ । ਹਉ—ਹਉਮੈ । ਜੁਗਤਾ—ਜੁੜਿਆ ਹੋਇਆ । ਤੁਹੁ—ਚਾਉਲਾਂ ਦੇ ਛਿੱਲੜ । ਬਗੁ—ਬਗਲਾ । ਤਾਰ—ਤਾੜੀ, ਸੁਰਤਿ । ਮੰਞੁ—ਮੇਰਾ ਆਪਾ । ਹੋਵੈ ਲਖਾਵੈ—ਲਖਿਆ ਜਾਏ, ਉੱਘੜ ਆਵੇ । ਜਿਤੁ—ਜਿਸ ਪਾਸੇ । ਦਿਚੈ—ਦਿੱਤਾ ਜਾਏ । ਭਾਵੈ—ਚੰਗਾ ਲੱਗਦਾ ਹੈ । ਸਰਵਰੁ—ਸੋਹਣਾ ਤਲਾਬ । ਸਰਵਰਿ—ਸਰੋਵਰ ਵਿਚ । ਹੁਕਮਾਵੈ—ਹੁਕਮ ਅਨੁਸਾਰ । ਤਿਤ ਹੀ—{ਲਫ਼ਜ਼ 'ਤਿਤੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ} ।

**ਅਰਥ** :—ਜੇ ਮਨੁੱਖ ਮਨੋਂ ਮਾਇਆ ਵਿਚ ਫਸਿਆ ਹੋਇਆ ਹੈ ਤੇ ਕਰਤੂਤਾਂ ਭੀ ਕਾਲੀਆਂ ਹਨ, ਪਰ ਝੂਠੀ ਮੂਠੀ (ਬਿਸ਼ਨ-ਪਦੇ) ਗਾਉਂਦਾ ਹੈ, ਸਰੀਰ ਨੂੰ ਇਸ਼ਨਾਨ ਕਰਾਉਂਦਾ ਹੈ (ਪਿੰਡ ਉਤੇ) ਚੱਕਰ ਬਣਾਉਂਦਾ ਹੈ, ਤੇ ਉਂਞ ਮਾਇਆ ਦੀ ਖ਼ਾਤਰ ਭਟਕਦਾ ਫਿਰਦਾ ਹੈ, (ਇਹਨਾਂ ਚੱਕ੍ਰ ਆਦਿਕਾਂ ਨਾਲ) ਮਨ ਵਿਚੋਂ ਹਉਮੈ ਦੀ ਮੈਲ ਨਹੀਂ ਉਤਰਦੀ, ਉਹ ਮੁੜ ਮੁੜ ਜਨਮ ਦੇ ਚੱਕ੍ਰ ਵਿਚ ਪਿਆ ਰਹਿੰਦਾ ਹੈ; ਗ਼ਫ਼ਲਤਿ ਦੀ ਨੀਂਦ ਦਾ ਦੱਬਿਆ ਹੋਇਆ, ਕਾਮ ਦਾ ਮਾਰਿਆ ਹੋਇਆ, ਮੂੰਹ ਨਾਲ ਹੀ 'ਹਰੇ ! ਹਰੇ !' ਆਖਦਾ ਹੈ, ਆਪਣਾ ਨਾਮ ਭੀ ਵੈਸ਼ਨੋ (ਵਿਸ਼ਨੂੰ ਦਾ ਭਗਤ) ਰੱਖਿਆ ਹੋਇਆ ਹੈ, ਪਰ ਕਰਤੂਤਾਂ ਕਰਕੇ ਹਉਮੈ ਵਿਚ ਜਕੜਿਆ ਪਿਆ ਹੈ, (ਸੋ, ਸਰੀਰ ਧੋਣ, ਚੱਕ੍ਰ ਬਨਾਉਣ ਆਦਿਕ ਕਰਮ ਤੋਹ ਕੁੱਟਣ ਸਮਾਨ ਹਨ) ਤੋਹ ਕੁੱਟਿਆਂ (ਉਹਨਾਂ ਵਿਚੋਂ) ਚਉਲ ਨਹੀਂ ਲੱਭ ਪੈਣੇ ।

ਹੰਸਾਂ ਵਿਚ ਬੈਠਾ ਹੋਇਆ ਬਗਲਾ ਹੰਸ ਨਹੀਂ ਬਣ ਜਾਂਦਾ, (ਹੰਸਾਂ ਵਿਚ) ਬੈਠਾ ਹੋਇਆ ਭੀ ਉਹ ਸਦਾ ਮੱਛੀ (ਫੜਨ) ਲਈ ਤਾੜੀ ਲਾਂਦਾ ਹੈ; ਜਦੋਂ ਹੰਸ ਰਲ ਕੇ ਵਿਚਾਰ ਕਰ ਕੇ ਵੇਖਦੇ ਹਨ ਤਾਂ (ਇਹੀ ਸਿੱਟਾ ਨਿਕਲਦਾ ਹੈ ਕਿ) ਬਗਲਿਆਂ ਨਾਲ ਉਹਨਾਂ ਦਾ ਜੋੜ ਫਬਦਾ ਨਹੀਂ, (ਕਿਉਂਕਿ) ਹੰਸਾਂ ਦੀ ਖ਼ੁਰਾਕ ਹੀਰੇ ਮੋਤੀ ਹਨ ਤੇ ਬਗਲਾ ਡੱਡੀਆਂ ਲੱਭਣ ਜਾਂਦਾ ਹੈ; ਵਿਚਾਰਾ ਬਗਲਾ (ਆਖ਼ਰ ਹੰਸਾਂ ਦੀ ਡਾਰ ਵਿਚੋਂ) ਉੱਡ ਹੀ ਜਾਂਦਾ ਹੈ ਕਿ ਮਤਾਂ ਮੇਰਾ ਪਾਜ ਖੁਲ੍ਹ ਨ ਜਾਏ ।

ਪਰ, ਦੋਸ ਕਿਸ ਨੂੰ ਦਿੱਤਾ ਜਾਏ ? ਪਰਮਾਤਮਾ ਨੂੰ ਵੀ ਇਹੀ ਗੱਲ ਚੰਗੀ ਲੱਗਦੀ ਹੈ; ਜਿੱਧਰ ਕੋਈ ਜੀਵ ਲਾਇਆ ਜਾਂਦਾ ਹੈ ਓਧਰ ਹੀ ਉਹ ਲੱਗਦਾ ਹੈ । ਸਤਿਗੁਰੂ (ਮਾਨੋ) ਇਕ ਸਰੋਵਰ ਹੈ ਜੋ ਰਤਨਾਂ ਨਾਲ ਨਕਾ-ਨਕ ਭਰਿਆ ਹੋਇਆ ਹੈ, ਜਿਸ ਦੇ ਭਾਗ ਹੋਣ ਉਸੇ ਨੂੰ ਹੀ ਮਿਲਦਾ ਹੈ । ਸਤਿਗੁਰੂ ਦੇ ਹੁਕਮ ਅਨੁਸਾਰ ਹੀ ਸਿੱਖ-ਹੰਸ (ਗੁਰੂ ਦੀ ਸਰਨ-ਰੂਪ) ਸਰੋਵਰ ਵਿਚ ਆ ਇਕੱਠੇ ਹੁੰਦੇ ਹਨ, ਉਸ ਸਰੋਵਰ ਵਿਚ (ਪ੍ਰਭੂ ਦੇ ਗੁਣ ਰੂਪ) ਹੀਰੇ-ਮੋਤੀ ਨਕਾ-ਨਕ ਭਰੇ ਹੋਏ ਹਨ, ਸਿੱਖ ਇਹਨਾਂ ਨੂੰ ਆਪ ਵਰਤਦੇ ਤੇ ਹੋਰਨਾਂ ਨੂੰ ਵੰਡਦੇ ਹਨ ਇਹ ਹੀਰੇ-ਮੋਤੀ ਮੁੱਕਦੇ ਨਹੀਂ । ਕਰਤਾਰ ਨੂੰ ਇਉਂ ਹੀ ਭਾਉਂਦਾ ਹੈ ਕਿ ਸਿੱਖ-ਹੰਸ ਗੁਰੂ-ਸਰੋਵਰ ਤੋਂ ਦੂਰ ਨਹੀਂ ਜਾਂਦਾ ।

ਹੇ ਨਾਨਕ ! ਧੁਰੋਂ ਜਿਸ ਦੇ ਮੱਥੇ ਉਤੇ ਲਿਖਿਆ ਲੇਖ ਹੋਵੇ ਉਹ ਸਿੱਖ ਸਤਿਗੁਰੂ ਦੀ ਸਰਨੀਂ ਆਉਂਦਾ ਹੈ, (ਗੁਰ-ਸਰਨ ਆ ਕੇ) ਉਹ ਆਪ ਤਰ ਜਾਂਦਾ ਹੈ, ਸਾਰੇ ਸਨਬੰਧੀਆਂ ਨੂੰ ਤਾਰ ਲੈਂਦਾ ਹੈ ਤੇ ਸਾਰੇ ਜਗਤ ਨੂੰ ਬਚਾ ਲੈਂਦਾ ਹੈ ।੧।

**ਮਃ ੫ ॥ ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥ ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥ ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ ॥ ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ ॥ ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ ॥ ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥ ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ ॥ ਬਹੁਤੇਰੀ ਥਾਈ, ਰਲਾਇ ਰਲਾਇ ਦਿਤਾ, ਉਘੜਿਆ ਪੜਦਾ, ਅਗੈ ਆਇ ਖਲੋਹਾ ॥ ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ ॥ ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥ ਨਾਨਕ, ਜਿਸੁ ਧੁਰਿ ਮਸਤਕਿ ਹੋਵੈ ਲਿਖਿਆ, ਤਿਸੁ ਸਤਿਗੁਰ ਨਾਲਿ ਸਨੇਹਾ ॥ ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ, ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥ ਆਵਣ ਜਾਣਾ ਤਿਸ ਕਾ ਕਟੀਐ, ਸਦਾ ਸਦਾ ਸੁਖੁ ਹੋਹਾ ॥੨॥ {ਪੰਨਾ ੯੬੦}**

**ਪਦ ਅਰਥ** :—ਬਹੁਤੀ ਰਾਹੀ—ਬਹੁਤ ਸ਼ਾਸਤ੍ਰ ਆਦਿਕਾਂ ਨੂੰ ਪੜ੍ਹਨ ਕਰ ਕੇ । ਜਿਨੇਹਾ—ਵਰਗਾ । ਤਿਸਟਸਿ—ਟਿਕਦਾ । ਤਿਸਟਸਿ ਨਾਹੀ ਦੇਹਾ—ਸਰੀਰ ਟਿਕਦਾ ਨਹੀਂ, ਭਟਕਣਾ ਖ਼ਤਮ ਨਹੀਂ ਹੁੰਦੀ । ਕੂੜੀ—ਝੂਠ-ਮੂਠ, ਵਿਅਰਥ । ਜੋਹਾ—ਤੱਕ, ਝਾਕ । ਛੋਹ—ਖਿੱਝ । ਰੋਹ—ਗੁੱਸਾ । ਕੁਮੂੜਾ—ਬਹੁਤ ਮੂਰਖ । ਮਨਿ—ਮਨ ਵਿਚ । ਸੇਤੀ—ਨਾਲ । ਨਦਰੀ ਵਿਚਦੋ ਕਢੈ—ਨਜ਼ਰ ਵਿਚੋਂ ਦੀ ਕੱਢਦਾ ਹੈ, ਗਹੁ ਨਾਲ ਪਰਖਦਾ ਹੈ । ਮਨੂਰ—ਸੜਿਆ ਹੋਇਆ ਲੋਹਾ । ਕੰਚਨੁ—ਸੋਨਾ । ਸਤ੍ਰ—ਵੈਰੀ । ਸਮਾਨੇ—ਬਰਾਬਰ, ਇਕੋ ਜਿਹੇ । ਸੁਧੁ—ਪਵਿਤ੍ਰ । ਸਨੇਹਾ—ਪਿਆਰ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਬਾਣੀ ।

**ਅਰਥ** :—ਬਹੁਤੇ ਸ਼ਾਸਤ੍ਰ ਆਦਿਕ ਪੜ੍ਹਨ ਕਰ ਕੇ (ਹੀ ਜੇ ਆਪਣੇ ਆਪ ਨੂੰ ਕੋਈ ਮਨੁੱਖ) ਪੰਡਿਤ ਅਖਵਾਉਂਦਾ ਹੈ (ਪਰ) ਹੈ ਉਹ ਕੋੜਕੂ ਮੋਠ ਵਰਗਾ (ਜੋ ਰਿੰਨ੍ਹਿਆਂ ਗਲਦਾ ਨਹੀਂ), ਉਸ ਦੇ ਮਨ ਵਿਚ ਮੋਹ (ਪ੍ਰਬਲ) ਹੈ, ਉਸ ਪੰਡਿਤ ਦੀ (ਵਿੱਦਿਆ ਵਾਲੀ) ਸਾਰੀ ਦੌੜ-ਭੱਜ ਝੂਠ-ਮੂਠ ਹੈ (ਕਿਉਂਕਿ) ਉਸ ਨੂੰ ਸਦਾ ਮਾਇਆ ਦੀ ਹੀ

ਝਾਕ ਲੱਗੀ ਰਹਿੰਦੀ ਹੈ । ਜੇ ਕੋਈ ਉਸ ਨੂੰ ਇਹ ਅਸਲੀਅਤ ਦੱਸੇ ਤਾਂ ਉਸ ਨੂੰ ਖਿੱਝ ਆਉਂਦੀ ਹੈ (ਕਿਉਂਕਿ ਸ਼ਾਸਤ੍ਰ ਆਦਿਕ ਪੜ੍ਹ ਕੇ ਭੀ) ਉਸ ਦੇ ਮਨ ਵਿਚ ਗੁੱਸਾ ਬਹੁਤ ਹੈ । (ਅਜੇਹਾ ਪੰਡਿਤ ਅਸਲ ਵਿਚ) ਭੈੜੀ ਕੋਝੀ ਮਤਿ ਦਾ ਮਾਰਿਆ ਹੋਇਆ ਮਹਾ ਮੂਰਖ ਹੁੰਦਾ ਹੈ ਕਿਉਂਕਿ ਉਸ ਦੇ ਮਨ ਵਿਚ ਮਾਇਆ ਦਾ ਮੋਹ (ਬਲਵਾਨ) ਹੈ; ਅਜੇਹੇ ਠੱਗ ਨਾਲ ਇਕ ਹੋਰ ਇਹੋ ਜਿਹਾ ਹੀ ਠੱਗ ਰਲ ਪੈਂਦਾ ਹੈ, ਦੋਹਾਂ ਦਾ ਵਾਹ-ਵਾਹ ਮੇਲ ਬਣ ਜਾਂਦਾ ਹੈ ।

ਜਦੋਂ ਸਰਾਫ਼ ਸਤਿਗੁਰੂ ਗਹੁ ਨਾਲ ਪਰਖ ਕਰਦਾ ਹੈ ਤਾਂ (ਇਹ ਬਾਹਰੋਂ ਵਿੱਦਿਆ ਨਾਲ ਚਮਕਦਾ ਸੋਨਾ ਦਿੱਸਣ ਵਾਲਾ, ਪਰ ਅੰਦਰੋਂ) ਲੋਹਾ ਉੱਘੜ ਆਉਂਦਾ ਹੈ । ਕਈ ਥਾਈਂ ਭਾਵੇਂ ਇਸ ਨੂੰ ਰਲਾ ਰਲਾ ਕੇ ਰੱਖੀਏ, ਪਰ ਇਸ ਦਾ ਪਾਜ ਖੁਲ੍ਹ ਕੇ ਅਸਲੀਅਤ ਅੱਗੇ ਆ ਹੀ ਜਾਂਦੀ ਹੈ । (ਅਜੇਹਾ ਬੰਦਾ ਭੀ) ਜੇ ਸਤਿਗੁਰੂ ਦੀ ਸਰਨ ਵਿਚ ਆ ਜਾਏ ਤਾਂ ਸੜੇ ਹੋਏ ਲੋਹੇ ਤੋਂ ਸੋਨਾ ਬਣ ਜਾਂਦਾ ਹੈ ।

ਸਤਿਗੁਰੂ ਨੂੰ ਕਿਸੇ ਨਾਲ ਵੈਰ ਨਹੀਂ, ਉਸ ਨੂੰ ਪੁਤ੍ਰ ਤੇ ਵੈਰੀ ਇਕੋ ਜਿਹੇ ਪਿਆਰੇ ਹਨ (ਜੋ ਕੋਈ ਭੀ ਉਸ ਦੀ ਸਰਨ ਆਵੇ ਉਸ ਦੇ) ਔਗੁਣ ਕੱਟ ਕੇ (ਗੁਰੂ) ਉਸ ਦੇ ਸਰੀਰ ਨੂੰ ਸੁੱਧ ਕਰ ਦੇਂਦਾ ਹੈ ।

ਹੇ ਨਾਨਕ ! ਜਿਸ ਮਨੁੱਖ ਦੇ ਮੱਥੇ ਉਤੇ ਧੁਰੋਂ ਲੇਖ ਲਿਖਿਆ ਹੋਇਆ ਹੋਵੇ, ਉਸ ਦਾ ਗੁਰੂ ਨਾਲ ਪ੍ਰੇਮ ਬਣਦਾ ਹੈ; ਪੂਰੇ ਗੁਰੂ ਦੀ ਆਤਮਕ ਜੀਵਨ ਦੇਣ ਵਾਲੀ ਬਾਣੀ ਉਸ ਮਨੁੱਖ ਦੇ ਹਿਰਦੇ ਵਿਚ ਵੱਸਦੀ ਹੈ ਜਿਸ ਉਤੇ ਗੁਰੂ ਮੇਹਰ ਕਰੇ । ਉਸ ਮਨੁੱਖ ਦਾ ਜਨਮ ਮਰਨ ਦੇ ਗੇੜ ਮੁੱਕ ਜਾਂਦਾ ਹੈ, ਉਸ ਨੂੰ ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ ।੨।

**ਪਉੜੀ ॥ ਜੋ ਤੁਧੁ ਭਾਣਾ ਜੰਤੁ, ਸੋ ਤੁਧੁ ਬੁਝਈ ॥ ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥ ਜਿਸ ਨੋ ਤੇਰੀ ਨਦਰਿ, ਹਉਮੈ ਤਿਸੁ ਗਈ ॥ ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ ॥ ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ ॥ ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ ॥ ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ ॥ ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ ॥੭॥ {ਪੰਨਾ ੯੬੧}**

**ਪਦ ਅਰਥ** :—ਤੁਧੁ—ਤੈਨੂੰ । ਭਾਣਾ—ਪਿਆਰਾ ਲੱਗਾ । ਬੁਝਈ—ਸਮਝਦਾ ਹੈ, ਸਾਂਝ ਪਾ ਲੈਂਦਾ ਹੈ । ਸਿਝਈ—ਕਾਮਯਾਬ ਹੋ ਜਾਂਦਾ ਹੈ । ਤਿਸੁ—ਉਸ ਦੀ । ਹਉਮੈ—ਮੈਂ ਮੈਂ, ਅਹੰਕਾਰ, ਆਪਾ-ਭਾਵ, ਖ਼ੁਦ-ਗ਼ਰਜ਼ੀ । ਸੰਤੁਸਟੁ—ਪ੍ਰਸੰਨ । ਕਲਮਲ—ਪਾਪ । ਖਈ—ਨਾਸ ਹੋ ਗਏ । ਥਿਅਈ—ਹੋ ਜਾਂਦਾ ਹੈ । ਮਇਆ—ਦਇਆ । ਅਗਨਈ—(ਵਿਕਾਰਾਂ ਦੀ) ਅੱਗ । ਜਿਨਿ—ਜਿਸ (ਮਨੁੱਖ) ਨੇ । ਮਤਿ—ਅਕਲ । ਵਲਿ—ਪੱਖ ਤੇ । ਸਚਾ—ਅਡੋਲ-ਚਿੱਤ । ਤਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} । ਤੇ—ਤੋਂ ।

**ਅਰਥ** :—ਹੇ ਪ੍ਰਭੂ ! ਜੇਹੜਾ ਜੀਵ ਤੈਨੂੰ ਪਿਆਰਾ ਲੱਗਦਾ ਹੈ, ਉਹ ਤੇਰੇ ਨਾਲ ਸਾਂਝ ਪਾ ਲੈਂਦਾ ਹੈ, ਉਹ (ਜੀਵਨ-ਸਫ਼ਰ ਵਿਚ) ਕਾਮਯਾਬ (ਹੋ ਕੇ) ਤੇਰੀ ਹਜ਼ੂਰੀ ਵਿਚ ਪਹੁੰਚਦਾ ਹੈ ।

ਜਿਸ ਉਤੇ ਤੇਰੀ ਮੇਹਰ ਦੀ ਨਜ਼ਰ ਹੋਵੇ, ਉਸ ਦਾ ਆਪਾ-ਭਾਵ ਦੂਰ ਹੋ ਜਾਂਦਾ ਹੈ । ਜਿਸ ਉਤੇ ਤੂੰ ਖ਼ੁਸ਼ ਹੋ ਜਾਏਂ ਉਸ ਦੇ ਸਾਰੇ ਪਾਪ ਮੁੱਕ ਜਾਂਦੇ ਹਨ ।

(ਹੇ ਭਾਈ !) ਮਾਲਕ-ਪ੍ਰਭੂ ਜਿਸ ਮਨੁੱਖ ਦੇ ਪੱਖ ਤੇ ਹੋਵੇ, ਉਹ (ਦੁਨੀਆ ਦੇ ਡਰ-ਸਹਿਮਾਂ ਵਲੋਂ) ਨਿਡਰ ਹੋ ਜਾਂਦਾ ਹੈ ।

ਹੇ ਪ੍ਰਭੂ ! ਜਿਸ ਉਤੇ ਤੂੰ ਦਿਆਲ ਹੋਵੇਂ, ਉਹ (ਮਾਇਆ ਦੇ ਹੱਲਿਆਂ ਅੱਗੇ) ਅਡੋਲ ਹੋ ਜਾਂਦਾ ਹੈ, ਜਿਸ ਉਤੇ ਮੇਹਰ ਹੋਵੇ ਉਸ ਨੂੰ (ਮਾਇਆ ਦੀ) ਅੱਗ ਪੋਹ ਹੀ ਨਹੀਂ ਸਕਦੀ ।

ਪਰ, (ਹੇ ਪ੍ਰਭੂ !) ਤੂੰ ਉਸੇ ਉਤੇ ਸਦਾ ਦਿਆਲ ਹੈਂ, ਜਿਸ ਨੇ ਗੁਰੂ ਪਾਸੋਂ (ਮਨੁੱਖਾ ਜੀਵਨ ਜੀਊਣ ਦੀ) ਅਕਲ ਸਿੱਖੀ ।੭।

**ਸਲੋਕ ਮਃ ੫ ॥ ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ ॥ ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ ॥ ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ ॥ ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ ॥ ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ ॥ ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ ॥ ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ ॥ ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ ॥ ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥ ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥੧॥ {ਪੰਨਾ ੯੬੧}**

**ਪਦ ਅਰਥ** :—ਆਪੇ—ਆਪ ਹੀ । ਜਪੀ—ਜਪੀਂ, ਮੈਂ ਜਪਾਂ । ਪਾਇ—ਪੈਰਾਂ ਤੇ । ਨ ਵਿਆਪੈ—ਜ਼ੋਰ ਨ ਪਾ ਲਏ । ਰੈਣਿ—ਰਾਤ । ਕੰਮਿ—ਕੰਮ ਵਿਚ । ਨਿਰੰਤਰਿ—ਇਕ-ਰਸ ਸਭ ਵਿਚ । ਰਵਿ ਰਹਿਆ—ਮੌਜੂਦ ਹੈ । ਲੋਹਿਆ—ਲੱਭ ਲਿਆ ।

**ਅਰਥ** :—ਹੇ ਕਿਰਪਾਲ (ਪ੍ਰਭੂ) ! ਮੇਹਰ ਕਰ, ਤੇ ਤੂੰ ਆਪ ਹੀ ਮੈਨੂੰ ਬਖ਼ਸ਼ ਲੈ, ਸਤਿਗੁਰੂ ਦੇ ਚਰਨਾਂ ਉਤੇ ਢਹਿ ਕੇ ਮੈਂ ਸਦਾ ਹੀ ਤੇਰਾ ਨਾਮ ਜਪਦਾ ਰਹਾਂ ।

(ਹੇ ਕਿਰਪਾਲ !) ਮੇਰੇ ਮਨ ਵਿਚ ਤਨ ਵਿਚ ਆ ਵੱਸ (ਤਾਕਿ) ਮੇਰੇ ਦੁੱਖ ਮੁੱਕ ਜਾਣ; ਤੂੰ ਆਪ ਮੈਨੂੰ ਆਪਣੇ ਹੱਥ ਦੇ ਕੇ ਰੱਖ, ਕੋਈ ਡਰ ਮੇਰੇ ਉਤੇ ਜ਼ੋਰ ਨਾ ਪਾ ਸਕੇ ।

(ਹੇ ਕਿਰਪਾਲ !) ਮੈਨੂੰ ਇਸੇ ਕੰਮ ਲਾਈ ਰੱਖ ਕਿ ਮੈਂ ਦਿਨ ਰਾਤ ਮੇਰੇ ਗੁਣ ਗਾਂਦਾ ਰਹਾਂ, ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ ਮੇਰਾ ਹਉਮੈ ਦਾ ਰੋਗ ਕੱਟਿਆ ਜਾਏ ।

(ਹੇ ਭਾਈ ! ਭਾਵੇਂ) ਖਸਮ-ਪ੍ਰਭੂ ਹੀ ਸਭ ਜੀਵਾਂ ਵਿਚ ਇਕ-ਰਸ ਵਿਆਪਕ ਹੈ, ਪਰ ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਜਿਸ ਨੇ ਲੱਭਾ ਹੈ ਗੁਰੂ ਦੀ ਮੇਹਰ ਨਾਲ ਲੱਭਾ ਹੈ ।

ਹੇ ਦਿਆਲ ਪ੍ਰਭੂ ! ਦਇਆ ਕਰ, ਮੈਨੂੰ ਆਪਣੀ ਸਿਫ਼ਤਿ-ਸਾਲਾਹ ਬਖ਼ਸ਼, (ਮੈਨੂੰ) ਨਾਨਕ ਨੂੰ ਇਹੀ ਤਾਂਘ ਹੈ ਕਿ ਤੇਰਾ ਦਰਸਨ ਕਰ ਕੇ ਖਿੜਿਆ ਰਹਾਂ ।੧।

**ਮਃ ੫ ॥ ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ ॥ ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ ॥ ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ ॥ ਮਨਿ ਤਨਿ ਸਾਸਿ ਗਿਰਾਸਿ ਪ੍ਰਭੁ ਇਕੋ ਇਕੁ ਧਿਆਇ ॥ ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥ ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਦੂਜਾ ਕੋਈ ਨਾਹਿ ॥ ਨਾਮੁ ਧਿਆਈ ਨਾਮੁ ਉਚਰਾ ਨਾਨਕ ਖਸਮ ਰਜਾਇ ॥੨॥ {ਪੰਨਾ ੯੬੧}**

**ਪਦ ਅਰਥ** :—ਮਨੈ ਮਾਹਿ—ਮਨ ਹੀ ਵਿਚ । ਪਿਰਹੜੀ—ਪ੍ਰੇਮ । ਜਾਇ—ਥਾਂ । ਪਲੈ ਪਾਇ—ਮਿਲਦਾ ਹੈ । ਸਭੁ ਕਿਛੁ—ਹਰੇਕ ਚੀਜ਼ । ਗਿਰਾਸਿ—ਗਿਰਾਹੀ ਦੇ ਨਾਲ, ਖਾਂਦਿਆਂ ਪੀਂਦਿਆਂ । ਨਿਧਾਨੁ—ਖ਼ਜ਼ਾਨਾ ।

ਸਚੁ—ਸਦਾ-ਥਿਰ ਰਹਿਣ ਵਾਲਾ । ਗੁਰਮੁਖਿ—ਗੁਰੂ ਦੀ ਰਾਹੀਂ । ਵਡਭਾਗੀ—ਵੱਡੇ ਭਾਗਾਂ ਵਾਲੇ । ਮਨਿ—ਮਨ ਵਿਚ । ਵੁਠਾ—ਵੱਸਿਆ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਧਰਤੀ ਦੇ ਉਪਰ, ਆਕਾਸ਼ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ।

**ਅਰਥ** :—ਇਕ ਪ੍ਰਭੂ ਨੂੰ ਹੀ ਮਨ ਵਿਚ ਧਿਆਉਣਾ ਚਾਹੀਦਾ ਹੈ, ਇਕ ਪ੍ਰਭੂ ਦੀ ਹੀ ਸਰਨ ਲੈਣੀ ਚਾਹੀਦੀ ਹੈ । ਹੇ ਮਨ ! ਇਕ ਪ੍ਰਭੂ ਨਾਲ ਹੀ ਪ੍ਰੇਮ ਪਾ, ਉਸ ਤੋਂ ਬਿਨਾ ਹੋਰ ਕੋਈ ਥਾਂ ਟਿਕਾਣਾ ਨਹੀਂ ਹੈ । ਇਕ ਪ੍ਰਭੂ ਦਾਤੇ ਪਾਸੋਂ ਹੀ ਮੰਗਣਾ ਚਾਹੀਦਾ ਹੈ, ਹਰੇਕ ਚੀਜ਼ ਉਸੇ ਪਾਸੋਂ ਮਿਲਦੀ ਹੈ । ਹੇ ਭਾਈ ! ਮਨ ਦੀ ਰਾਹੀਂ ਸਰੀਰ ਦੀ ਰਾਹੀਂ ਸੁਆਸ ਸੁਆਸ ਖਾਂਦਿਆਂ ਪੀਂਦਿਆਂ ਇਕ ਪ੍ਰਭੂ ਨੂੰ ਹੀ ਸਿਮਰ ।

ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਸਦਾ ਕਾਇਮ ਰਹਿਣ ਵਾਲਾ ਖ਼ਜ਼ਾਨਾ ਗੁਰੂ ਦੀ ਰਾਹੀਂ ਹੀ ਮਿਲਦਾ ਹੈ । ਉਹ ਗੁਰਮੁਖਿ ਬੰਦੇ ਬੜੇ ਭਾਗਾਂ ਵਾਲੇ ਹਨ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਆ ਵੱਸਦਾ ਹੈ ।

ਪ੍ਰਭੂ ਜਲ ਵਿਚ ਧਰਤੀ ਵਿਚ ਆਕਾਸ਼ ਵਿਚ (ਹਰ ਥਾਂ) ਮੌਜੂਦ ਹੈ, ਉਸ ਤੋਂ ਬਿਨਾ (ਕਿਤੇ ਭੀ) ਕੋਈ ਹੋਰ ਨਹੀਂ ਹੈ । ਹੇ ਨਾਨਕ ! (ਅਰਦਾਸ ਕਰ ਕਿ) ਮੈਂ ਵੀ ਉਸ ਪ੍ਰਭੂ ਦਾ ਨਾਮ ਸਿਮਰਾਂ, ਨਾਮ (ਮੂੰਹ ਨਾਲ) ਉਚਾਰਾਂ ਤੇ ਉਸ ਖਸਮ-ਪ੍ਰਭੂ ਦੀ ਰਜ਼ਾ ਵਿਚ ਰਹਾਂ ।੨।

**ਪਉੜੀ ॥ ਜਿਸ ਨੋ ਤੂ ਰਖਵਾਲਾ, ਮਾਰੇ ਤਿਸੁ ਕਉਣੁ ॥ ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥ ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥ ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥ ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥ ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ ॥ ਜਿਸ ਨੋ ਤੂ ਪ੍ਰਭ ਵਲਿ, ਤਿਸੁ ਕਿਆ ਮੁਹਛੰਦਗੀ ॥ ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥੮॥ {ਪੰਨਾ ੯੬੧}**

**ਪਦ ਅਰਥ** :—ਤਿਨੈ—ਉਸੇ ਨੇ । ਭੈਣੁ—ਭਵਨ, ਜਗਤ । ਅੰਗੁ—ਪੱਖ, ਆਸਰਾ । ਤਿਸੁ ਮੁਖੁ—ਉਸ ਦਾ ਮੂੰਹ । ਲੇਖਾ—ਜ਼ਿੰਦਗੀ ਵਿਚ ਕੀਤੇ ਕਰਮਾਂ ਦਾ ਹਿਸਾਬ । ਤਿਨਿ—ਉਸ ਨੇ । ਭੁੰਚੀਐ—ਵਰਤਿਆ ਹੈ, ਮਾਣਿਆ ਹੈ, ਭੋਗਿਆ ਹੈ । ਮੁਹਛੰਦਗੀ—ਮੁਥਾਜੀ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} ।

**ਅਰਥ** :—(ਹੇ ਪ੍ਰਭੂ !) ਜਿਸ ਮਨੁੱਖ ਨੂੰ ਤੂੰ ਰਾਖਾ ਮਿਲਿਆ ਹੈਂ, ਉਸ ਨੂੰ ਕੋਈ (ਵਿਕਾਰ ਆਦਿਕ) ਮਾਰ ਨਹੀਂ ਸਕਦਾ, ਕਿਉਂਕਿ ਉਸ ਨੇ ਤਾਂ (ਸਾਰਾ) ਜਗਤ (ਹੀ) ਜਿੱਤ ਲਿਆ ਹੈ ।

(ਹੇ ਪ੍ਰਭੂ !) ਜਿਸ ਨੂੰ ਤੇਰਾ ਆਸਰਾ ਪ੍ਰਾਪਤ ਹੈ ਉਹ (ਮਨੁੱਖਤਾ ਦੀ ਜ਼ਿੰਮੇਵਾਰੀ ਵਿਚ) ਸੁਰਖ਼ਰੂ ਹੋ ਗਿਆ ਹੈ, ਉਹ ਬੜੇ ਹੀ ਪਵਿਤ੍ਰ ਜੀਵਨ ਵਾਲਾ ਬਣ ਗਿਆ ਹੈ ।

(ਹੇ ਪ੍ਰਭੂ !) ਜਿਸ ਨੂੰ ਤੇਰੀ (ਮੇਹਰ ਦੀ) ਨਜ਼ਰ ਨਸੀਬ ਹੋਈ ਹੈ ਉਸ ਨੂੰ (ਜ਼ਿੰਦਗੀ ਵਿਚ ਕੀਤੇ ਕੰਮਾਂ ਦਾ) ਹਿਸਾਬ ਨਹੀਂ ਪੁੱਛਿਆ ਜਾਂਦਾ, ਕਿਉਂਕਿ ਹੇ ਪ੍ਰਭੂ ! ਜਿਸ ਨੂੰ ਤੇਰੀ ਖ਼ੁਸ਼ੀ ਪ੍ਰਾਪਤ ਹੋਈ ਹੈ ਉਸ ਨੇ ਤੇਰੇ ਨਾਮ-ਰੂਪ ਨੌ ਖ਼ਜ਼ਾਨੇ ਮਾਣ ਲਏ ਹਨ ।

ਹੇ ਪ੍ਰਭੂ ! ਜਿਸ ਬੰਦੇ ਦੇ ਧੜੇ ਤੇ ਤੂੰ ਹੈਂ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ (ਕਿਉਂਕਿ) ਜਿਸ ਉਤੇ ਤੇਰੀ ਮੇਹਰ ਹੈ ਉਹ ਤੇਰੀ ਭਗਤੀ ਕਰਦਾ ਹੈ ।੮।

**ਸਲੋਕ ਮਹਲਾ ੫ ॥ ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥ ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥੧॥ {ਪੰਨਾ ੯੬੧}**

**ਪਦ ਅਰਥ** :—ਵਿਹਾਵੇ—ਬੀਤ ਜਾਏ । ਸਿ—ਉਹ ਬੰਦੇ । ਤਿਨ—ਉਹਨਾਂ ਦੇ । ਹਾਵੇ—ਹਾਹੁਕੇ । ਚੁਕਨਿ—ਮੁੱਕਦੇ ।

**ਅਰਥ** :—ਹੇ ਮੇਰੇ ਸੁਆਮੀ ! ਮੇਰੇ ਉਤੇ ਦਇਆ ਕਰ, ਮੇਰੀ ਉਮਰ ਸੰਤਾਂ ਦੀ ਸੰਗਤਿ ਵਿਚ ਰਹਿ ਕੇ ਬੀਤੇ । ਜੋ ਮਨੁੱਖ ਤੈਥੋਂ ਵਿੱਛੜ ਜਾਂਦੇ ਹਨ ਉਹ ਸਦਾ ਜੰਮਦੇ ਮਰਦੇ ਰਹਿੰਦੇ ਹਨ, ਉਹਨਾਂ ਦੇ ਹਾਹੁਕੇ ਕਦੇ ਮੁੱਕਦੇ ਨਹੀਂ ।੧।

**ਮਃ ੫ ॥ ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ ॥ ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ ॥੨॥ {ਪੰਨਾ ੯੬੧}**

**ਪਦ ਅਰਥ** :—ਘਟਿ—ਹਿਰਦੇ ਵਿਚ । ਅਵਘਟਿ—ਹਿਰਦੇ ਵਿਚ । ਘਟ—ਘਾਟੀ । ਘਾਟ—ਪੱਤਣ । ਘਟ ਘਾਟ—ਘਾਟੀ ਹੋਵੇ ਚਾਹੇ ਪੱਤਣ, (ਭਾਵ,) ਹਰ ਸਮੇ ਹਰ ਥਾਂ । ਕੋਇ—ਕੋਈ (ਵਿਕਾਰ) । ਬੰਧੈ—ਰੋਕ ਸਕਦਾ, ਰੁਕਾਵਟ ਪਾ ਸਕਦਾ । ਵਾਟ—ਰਸਤਾ, ਜ਼ਿੰਦਗੀ ਦਾ ਰਸਤਾ ।

**ਅਰਥ** :—(ਹੇ ਭਾਈ !) ਆਪਣੇ ਗੁਰੂ ਨੂੰ (ਆਪਣੇ) ਹਿਰਦੇ ਵਿਚ ਉੱਠਦਿਆਂ ਬੈਠਦਿਆਂ ਹਰ ਸਮੇ (ਹਰ ਥਾਂ) ਚੇਤੇ ਰੱਖੋ । ਪਰਮਾਤਮਾ ਦਾ ਨਾਮ ਸਿਮਰਿਆਂ ਜ਼ਿੰਦਗੀ ਦੇ ਰਸਤੇ ਵਿਚ ਕੋਈ ਵਿਕਾਰ ਰੋਕ ਨਹੀਂ ਪਾ ਸਕਦਾ ।੨।

**ਪਉੜੀ ॥ ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥ ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥ ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥ ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥ ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥ ਸਭਸੈ ਨੋ ਕਿਰਪਾਲੁ ਸਮ੍ਾਲੇ ਸਾਹਿ ਸਾਹਿ ॥ ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯॥ {ਪੰਨਾ ੯੬੨}**

**ਪਦ ਅਰਥ** :—ਸਮਰਥੁ—ਸਹਾਇਤਾ ਕਰਨ ਜੋਗਾ । ਰਖ—ਰਖਿਆ, ਆਸਰਾ । ਉਦਰ ਅਗਨੀ—(ਮਾਂ ਦੇ) ਪੇਟ ਦੀ ਅੱਗ । ਬਿਖਮੁ—ਔਖਾ । ਅਸਗਾਹੁ—ਬਹੁਤ ਡੂੰਘਾ, ਜਿਸ ਦੀ ਹਾਥ ਨ ਪੈ ਸਕੇ । ਪਾਰਿ ਪਾਹਿ—ਪਾਰ ਲੰਘ ਜਾਂਦੇ ਹਨ । ਸੇਇ—ਉਹੀ ਬੰਦੇ । ਕਲਿ—ਸੰਸਾਰ । ਪੁੰਨ—ਨੇਕ ਕੰਮ । ਗਾਹਿ—ਗਾਂਦੇ ਹਨ । ਸਭਸੈ ਨੋ—ਹਰੇਕ ਜੀਵ ਨੂੰ । ਸਾਹਿ ਸਾਹਿ—ਹਰੇਕ ਸੁਆਸ ਵਿਚ । ਬਿਰਥਾ—ਖ਼ਾਲੀ । ਤੁਧੁ ਆਹਿ—ਤੇਰੀ ਸਰਨ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਖਾਹਿ—ਖਾਂਦੇ ਹਨ, ਛਕਦੇ ਹਨ । ਜਿ—ਜਿਹੜਾ ।

**ਅਰਥ** :—(ਹੇ ਪ੍ਰਭੂ !) ਜਿੱਥੇ ਹੋਰ ਕੋਈ (ਜੀਵ ਸਹਾਇਤਾ ਕਰਨ ਜੋਗਾ) ਨਹੀਂ ਉਥੇ, ਹੇ ਪ੍ਰਭੂ ! ਤੂੰ ਹੀ ਮਦਦ ਕਰਨ ਜੋਗਾ ਹੈਂ, ਮਾਂ ਦੇ ਪੇਟ ਦੀ ਅੱਗ ਵਿਚ ਜੀਵ ਨੂੰ ਤੇਰਾ ਹੀ ਸਹਾਰਾ ਹੁੰਦਾ ਹੈ ।

(ਹੇ ਪ੍ਰਭੂ ! ਤੇਰਾ ਨਾਮ) ਸੁਣ ਕੇ ਜਮਦੂਤ (ਨੇੜੇ ਨਹੀਂ ਢੁਕਦੇ), ਤੇਰੇ ਨਾਮ ਦੀ ਬਰਕਤਿ ਨਾਲ (ਜੀਵ ਨੂੰ) ਛੱਡ ਕੇ ਚਲੇ ਜਾਂਦੇ ਹਨ । ਇਸ ਔਖੇ ਤੇ ਅਥਾਹ ਸੰਸਾਰ-ਸਮੁੰਦਰ ਨੂੰ ਜੀਵ ਗੁਰੂ ਦੇ ਸ਼ਬਦ (ਦੀ ਸਹਾਇਤਾ) ਨਾਲ ਪਾਰ ਕਰ ਲੈਂਦੇ ਹਨ ।

ਪਰ ਉਹੀ ਬੰਦੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਛਕਦੇ ਹਨ ਜਿਨ੍ਹਾਂ ਦੇ ਅੰਦਰ ਇਸ ਦੀ ਭੁੱਖ-ਪਿਆਸ ਪੈਦਾ ਹੋਈ ਹੈ, ਜੇਹੜੇ ਸੰਸਾਰ ਵਿਚ ਨਾਮ-ਸਿਮਰਨ ਨੂੰ ਹੀ ਸਭ ਤੋਂ ਚੰਗਾ ਨੇਕ ਕੰਮ ਜਾਣ ਕੇ ਪ੍ਰਭੂ ਦੇ ਗੁਣ ਗਾਂਦੇ ਹਨ ।

ਕਿਰਪਾਲ ਪ੍ਰਭੂ ਹਰੇਕ ਜੀਵ ਦੀ ਸੁਆਸ ਸੁਆਸ ਸੰਭਾਲ ਕਰਦਾ ਹੈ ।

ਹੇ ਪ੍ਰਭੂ ! ਜਿਹੜਾ ਜੀਵ ਤੇਰੀ ਸਰਨ ਆਉਂਦਾ ਹੈ ਉਹ (ਤੇਰੇ ਦਰ ਤੋਂ) ਖ਼ਾਲੀ ਨਹੀਂ ਜਾਂਦਾ ।੯।

**ਸਲੋਕ ਮਃ ੫ ॥ ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ ਨਾਮੁ ਦੇਹੁ ਆਧਾਰੁ ॥ ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ ॥ ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ ॥ ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ ॥ ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ ॥ ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ ॥ ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥ ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥੧॥ {ਪੰਨਾ ੯੬੨}**

**ਪਦ ਅਰਥ** :—ਤਿਸੁ—ਉਸ ਮਨੁੱਖ ਨੂੰ । ਆਧਾਰੁ—ਆਸਰਾ । ਨਿਹਚਲੁ—ਅਟੱਲ । ਪਾਰਾਵਾਰੁ—ਪਾਰ+ਅਵਾਰ, ਪਾਰਲਾ ਤੇ ਉਰਲਾ ਪਾਸਾ । ਬਿਖਿਆ—ਮਾਇਆ । ਰਸ—ਚਸਕੇ । ਛਾਰੁ—ਸੁਆਹ । ਰੇਣਾਰੁ—ਚਰਨ-ਧੂੜ । ਸਾਰੁ—ਸ੍ਰੇਸ਼ਟ । ਸਹਜ—ਆਤਮਕ ਅਡੋਲਤਾ ।

**ਅਰਥ** :—ਹੇ ਪਾਰਬ੍ਰਹਮ ! ਜਿਸ ਮਨੁੱਖ ਨੂੰ ਤੂੰ ਆਪਣਾ ਨਾਮ ਆਸਰਾ ਦੇਂਦਾ ਹੈਂ, ਉਸ ਨੂੰ ਤੂੰ ਕੋਈ ਹੋਰ ਆਸਰਾ ਨਹੀਂ ਸੁਝਾਉਂਦਾ; ਤੂੰ ਅਪਹੁੰਚ ਹੈਂ; ਇੰਦ੍ਰਿਆਂ ਦੀ ਦੌੜ ਤੋਂ ਪਰੇ ਹੈਂ, ਤੂੰ ਹਰੇਕ ਸੱਤਿਆ ਵਾਲਾ ਮਾਲਕ ਹੈਂ, ਤੂੰ ਸਦਾ-ਥਿਰ ਰਹਿਣ ਵਾਲਾ ਦਾਤਾ ਹੈਂ, ਤੂੰ ਅਟੱਲ ਹੈਂ, ਤੇਰਾ ਕਿਸੇ ਨਾਲ ਵੈਰ ਨਹੀਂ, ਤੇਰਾ ਦਰਬਾਰ ਸਦਾ ਕਾਇਮ ਰਹਿਣ ਵਾਲਾ ਹੈ; ਤੇਰਾ ਅੰਤ ਨਹੀਂ ਪੈ ਸਕਦਾ, ਤੇਰਾ ਹੱਦ-ਬੰਨਾ ਨਹੀਂ ਲੱਭ ਸਕਦਾ, ਤੇਰਾ ਮੁੱਲ ਨਹੀਂ ਪੈ ਸਕਦਾ ।

(ਹੇ ਭਾਈ !) ਪਰਮਾਤਮਾ ਨੂੰ ਵਿਸਾਰ ਕੇ ਹੋਰ ਹੋਰ ਚੀਜ਼ਾਂ ਮੰਗਣੀਆਂ—ਇਹ ਸਭ ਮਾਇਆ ਦੇ ਚਸਕੇ ਹਨ ਤੇ ਸੁਆਹ-ਤੁੱਲ ਹਨ । (ਅਸਲ ਵਿਚ) ਉਹੀ ਬੰਦੇ ਸੁਖੀ ਹਨ, ਉਹੀ ਸਦਾ ਕਾਇਮ ਰਹਿਣ ਵਾਲੇ ਸ਼ਾਹ ਹਨ ਜਿਨ੍ਹਾਂ ਨੇ ਸਦਾ-ਥਿਰ ਰਹਿਣ ਵਾਲਾ ਨਾਮ ਦਾ ਵਪਾਰ ਕੀਤਾ ਹੈ । ਜਿਨ੍ਹਾਂ ਬੰਦਿਆਂ ਦੀ ਪ੍ਰੀਤਿ ਪ੍ਰਭੂ ਦੇ ਨਾਮ ਨਾਲ ਬਣੀ ਹੈ ਉਹਨਾਂ ਨੂੰ ਆਤਮਕ ਅਡੋਲਤਾ ਦਾ ਸ੍ਰੇਸ਼ਟ ਸੁਖ ਨਸੀਬ ਹੈ । ਹੇ ਨਾਨਕ ! ਉਹ ਮਨੁੱਖ ਗੁਰਮੁਖਾਂ ਦੇ ਚਰਨਾਂ ਦੀ ਧੂੜ ਵਿਚ ਰਹਿ ਕੇ ਇਕ ਪ੍ਰਭੂ ਨੂੰ ਅਰਾਧਦੇ ਹਨ ।੧।

**ਮਃ ੫ ॥ ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥ ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥੨॥ {ਪੰਨਾ ੯੬੨}**

**ਪਦ ਅਰਥ** :—ਗਾਇ—ਗਾਂਵਿਆਂ, ਗਾ ਕੇ । ਨਾਇ—ਨਾਮ ਦੀ ਰਾਹੀਂ । ਉਧਰਸਿ—ਤੂੰ ਬਚ ਜਾਹਿੰਗਾ ।

**ਅਰਥ** :—ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਸਦਾ ਅਨੰਦ ਸਦਾ ਸੁਖ ਤੇ ਸਦਾ ਸ਼ਾਂਤੀ ਬਣੀ ਰਹਿੰਦੀ ਹੈ । ਹੇ ਨਾਨਕ ! ਹੋਰ ਚਤੁਰਾਈਆਂ ਛੱਡ ਦੇਹ, ਨਾਮ ਦੀ ਬਰਕਤਿ ਨਾਲ (ਸੰਸਾਰ-ਸਮੁੰਦਰ ਤੋਂ) ਤਰ ਜਾਹਿੰਗਾ ।੨।

**ਪਉੜੀ ॥ ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥ ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥ ਨਾ ਤੂ ਆਵਹਿ ਵਸਿ ਧਰਤੀ ਧਾਈਐ ॥ ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥**

**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥ ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥ ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥ {ਪੰਨਾ ੯੬੨}**

**ਪਦ ਅਰਥ** :—ਘਿਣਾਵਣੇ—ਘਿਘਿਆਉਣ ਨਾਲ, ਵਿਖਾਵੇ ਦੇ ਤਰਲੇ ਲਿਆਂ । ਤੀਰਥਿ—ਤੀਰਥ ਉਤੇ । ਧਰਤੀ ਧਾਈਐ—ਸਾਰੀ ਧਰਤੀ ਉਤੇ ਜੇ ਦੌੜਦੇ ਫਿਰੀਏ । ਅਗਮ—ਹੇ ਅਪਹੁੰਚ ! ਅਗੋਚਰ—ਅ-ਗੋ-ਚਰ । ਗੋ-ਗਿਆਨ ਇੰਦ੍ਰੇ । ਚਰ—ਪਹੁੰਚ । ਅਗੋਚਰ—ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਤਾਣੁ—ਬਲ, ਆਸਰਾ । ਭਗਤ—ਭਜਨ ਕਰਨ ਵਾਲੇ । ਵਸਿ—ਵੱਸ ਵਿਚ । ਨਾਈਐ—ਜੇ ਇਸ਼ਨਾਨ ਕੀਤਾ ਜਾਏ । ਦੇ—ਦੇ ਕੇ । ਸਭੁ ਕੋ—ਹਰੇਕ ਜੀਵ ।

**ਅਰਥ** :—ਹੇ ਪ੍ਰਭੂ ! ਬਹੁਤੇ ਵਿਖਾਵੇ ਦੇ ਤਰਲੇ ਲਿਆਂ, ਵੇਦ ਪੜ੍ਹਨ ਪੜ੍ਹਾਉਣ ਨਾਲ, ਤੀਰਥ ਉਤੇ ਇਸ਼ਨਾਨ ਕਰਨ ਨਾਲ, (ਰਮਤੇ ਸਾਧੂਆਂ ਵਾਂਗ) ਸਾਰੀ ਧਰਤੀ ਗਾਹਣ ਨਾਲ, ਕਿਸੇ ਚਤੁਰਾਈ-ਸਿਆਣਪ ਨਾਲ, ਬਹੁਤਾ ਦਾਨ ਦੇਣ ਨਾਲ, ਤੂੰ ਕਿਸੇ ਜੀਵ ਦੇ ਵੱਸ ਵਿਚ ਨਹੀਂ ਆਉਂਦਾ (ਕਿਸੇ ਉਤੇ ਰੀਝਦਾ ਨਹੀਂ) ।

ਹੇ ਅਪਹੁੰਚ ਤੇ ਅਗੋਚਰ ਪ੍ਰਭੂ ! ਹਰੇਕ ਜੀਵ ਤੇਰੇ ਅਧੀਨ ਹੈ (ਇਹਨਾਂ ਵਿਖਾਵੇ ਦੇ ਉੱਦਮਾਂ ਨਾਲ ਕੋਈ ਜੀਵ ਤੇਰੀ ਪ੍ਰਸੰਨਤਾ ਪ੍ਰਾਪਤ ਨਹੀਂ ਕਰ ਸਕਦਾ) ।

ਤੂੰ ਸਿਰਫ਼ ਉਹਨਾਂ ਉਤੇ ਰੀਝਦਾ ਹੈਂ ਜੋ ਸਦਾ ਤੇਰਾ ਸਿਮਰਨ ਕਰਦੇ ਹਨ, (ਕਿਉਂਕਿ) ਤੇਰਾ ਭਜਨ-ਸਿਮਰਨ ਕਰਨ ਵਾਲਿਆਂ ਨੂੰ (ਸਿਰਫ਼) ਤੇਰਾ ਆਸਰਾ-ਪਰਨਾ ਹੁੰਦਾ ਹੈ ।੧੦।

**ਸਲੋਕ ਮਃ ੫ ॥ ਆਪੇ ਵੈਦੁ ਆਪਿ ਨਾਰਾਇਣੁ ॥ ਏਹਿ ਵੈਦ ਜੀਅ ਕਾ ਦੁਖੁ ਲਾਇਣ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ ॥ ਨਾਨਕ ਜਿਸੁ ਮਨਿ ਵਸੈ ਤਿਸ ਕੇ ਸਭਿ ਦੂਖ ਮਿਟਾਇਣ ॥੧॥ {ਪੰਨਾ ੯੬੨}**

**ਪਦ ਅਰਥ** :—ਏਹਿ ਵੈਦ—ਇਹ (ਦੁਨੀਆ ਵਾਲੇ) ਹਕੀਮ, ਪਖੰਡੀ ਧਰਮ-ਆਗੂ । ਜੀਅ ਕਾ—ਜਿੰਦ ਦਾ, ਆਤਮਾ ਦਾ । ਖਾਇਣ—ਖਾਣ ਲਈ (ਭੋਜਨ) । ਜਿਸੁ ਮਨਿ—ਜਿਸ ਦੇ ਮਨ ਵਿਚ । ਨਾਰਾਇਣੁ—ਪਰਮਾਤਮਾ । ਸਭਿ—ਸਾਰੇ ।

**ਅਰਥ** :—ਪਰਮਾਤਮਾ ਆਪ ਹੀ (ਆਤਮਾ ਦੇ ਰੋਗ ਹਟਾਣ ਵਾਲਾ) ਹਕੀਮ ਹੈ, ਇਹ (ਦੁਨੀਆ ਵਾਲੇ) ਹਕੀਮ (ਪਖੰਡੀ ਧਰਮ-ਆਗੂ) ਆਤਮਾ ਨੂੰ ਸਗੋਂ ਦੁੱਖ ਚੰਬੋੜਦੇ ਹਨ; (ਆਤਮਾ ਦੇ ਰੋਗ ਕੱਟਣ ਲਈ) ਖਾਣ-ਜੋਗੀ ਚੀਜ਼ ਸਤਿਗੁਰੂ ਦਾ ਸ਼ਬਦ ਹੈ (ਜਿਸ ਵਿਚੋਂ) ਅੰਮ੍ਰਿਤ ਦਾ ਸੁਆਦ (ਆਉਂਦਾ ਹੈ), ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ (ਗੁਰੂ ਦਾ ਸ਼ਬਦ) ਵੱਸਦਾ ਹੈ ਉਸ ਦੇ ਸਾਰੇ ਦੁੱਖ ਮਿਟ ਜਾਂਦੇ ਹਨ ।੧।

**ਮਃ ੫ ॥ ਹੁਕਮਿ ਉਛਲੈ ਹੁਕਮੇ ਰਹੈ ॥ ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥ ਹੁਕਮੇ ਨਾਮੁ ਜਪੈ ਦਿਨੁ ਰਾਤਿ ॥ ਨਾਨਕ ਜਿਸ ਨੋ ਹੋਵੈ ਦਾਤਿ ॥ ਹੁਕਮਿ ਮਰੈ ਹੁਕਮੇ ਹੀ ਜੀਵੈ ॥ ਹੁਕਮੇ ਨਾਨ੍ਹਾ ਵਡਾ ਥੀਵੈ ॥ ਹੁਕਮੇ ਸੋਗ ਹਰਖ ਆਨੰਦ ॥ ਹੁਕਮੇ ਜਪੈ ਨਿਰੋਧਰ ਗੁਰਮੰਤ ॥ ਹੁਕਮੇ ਆਵਣੁ ਜਾਣੁ ਰਹਾਏ ॥ ਨਾਨਕ ਜਾ ਕਉ ਭਗਤੀ ਲਾਏ ॥੨॥ {ਪੰਨਾ ੯੬੨}**

**ਪਦ ਅਰਥ** :—ਉਛਲੈ—ਉਛਾਲਦਾ ਹੈ, ਕੁੱਦਦਾ ਹੈ, ਭਟਕਦਾ ਹੈ । ਰਹੈ—ਟਿਕਦਾ ਹੈ । ਸਮ—ਬਰਾਬਰ । ਦਾਤਿ—ਬਖ਼ਸ਼ਸ਼ । ਨਾਨ੍ਹਾ—ਨਿੱਕਾ ਜਿਹਾ । ਹਰਖ—ਖ਼ੁਸ਼ੀ । ਨਿਰੁਧ—{ਸੰ: ਟੋ ੋਰਦੲਰ ਡਡ ੲਵਲਿ} ਦੁੱਖ-ਕਲੇਸ਼ ਵਿਕਾਰ ਆਦਿਕ ਨੂੰ ਦੂਰ ਕਰਨਾ । ਨਿਰੋਧਰ—ਵਿਕਾਰਾਂ ਨੂੰ ਦੂਰ ਕਰਨ ਵਾਲਾ । ਹੁਕਮਿ—ਹੁਕਮ ਅਨੁਸਾਰ ।

**ਅਰਥ** :—ਪ੍ਰਭੂ ਦੇ ਹੁਕਮ ਅਨੁਸਾਰ ਜੀਵ ਭਟਕਦਾ ਹੈ, ਹੁਕਮ ਅਨੁਸਾਰ ਹੀ ਟਿਕਿਆ ਰਹਿੰਦਾ ਹੈ; ਪ੍ਰਭੂ ਦੇ ਹੁਕਮ ਵਿਚ ਹੀ ਜੀਵ ਦੁੱਖ ਸੁਖ ਨੂੰ ਇਕੋ ਜਿਹਾ ਜਾਣ ਕੇ ਸਹਾਰਦਾ ਹੈ । ਹੇ ਨਾਨਕ ! ਜਿਸ ਮਨੁੱਖ ਉੱਤੇ ਪ੍ਰਭੂ ਬਖ਼ਸ਼ਸ਼ ਕਰਦਾ ਹੈ, ਉਹ ਉਸ ਦੇ ਹੁਕਮ ਵਿਚ ਹੀ ਦਿਨ ਰਾਤ ਉਸ ਦਾ ਨਾਮ ਜਪਦਾ ਹੈ ।

ਪ੍ਰਭੂ ਦੇ ਹੁਕਮ ਵਿਚ ਜੀਵ ਮਰਦਾ ਹੈ, ਹੁਕਮ ਵਿਚ ਹੀ ਜਿਊਂਦਾ ਹੈ, ਹੁਕਮ ਵਿਚ ਹੀ (ਪਹਿਲਾਂ) ਨਿੱਕਾ ਜਿਹਾ (ਤੇ ਫਿਰ) ਵੱਡਾ ਹੋ ਜਾਂਦਾ ਹੈ; ਹੁਕਮ ਵਿਚ ਹੀ (ਜੀਵ ਨੂੰ) ਚਿੰਤਾ ਤੇ ਖ਼ੁਸ਼ੀ ਆਨੰਦ ਵਾਪਰਦੇ ਹਨ, ਪ੍ਰਭੂ ਦੇ ਹੁਕਮ ਵਿਚ ਹੀ (ਕੋਈ ਜੀਵ) ਗੁਰੂ ਦਾ ਸ਼ਬਦ ਜਪਦਾ ਹੈ ਜੋ ਵਿਕਾਰਾਂ ਨੂੰ ਦੂਰ ਕਰਨ ਦੇ ਸਮਰਥ ਹੈ ।

ਹੇ ਨਾਨਕ ! ਜਿਸ ਮਨੁੱਖ ਨੂੰ ਪ੍ਰਭੂ ਆਪਣੀ ਭਗਤੀ ਵਿਚ ਜੋੜਦਾ ਹੈ ਉਸ ਦਾ ਜੰਮਣਾ ਮਰਨਾ ਭੀ ਪ੍ਰਭੂ ਆਪਣੇ ਹੁਕਮ ਅਨੁਸਾਰ ਹੀ ਰੋਕਦਾ ਹੈ ।੨।

**ਪਉੜੀ ॥ ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥ ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ ॥ ਸੋ ਢਾਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ ॥ ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥ ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ ॥ ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ ॥ ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ ॥ ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ ॥੧੧॥ {ਪੰਨਾ ੯੬੨}**

**ਪਦ ਅਰਥ** :—ਢਾਢੀ—ਵਾਰਾਂ ਗਾਵਣ ਵਾਲਾ, ਸਿਫ਼ਤਾਂ ਕਰਨ ਵਾਲਾ । ਹਉ—ਮੈਂ । ਅਪਾਰ—ਬੇਅੰਤ ਪ੍ਰਭੂ ਦੇ । ਧਨੁ ਧੰਨੁ—ਭਾਗਾਂ ਵਾਲਾ । ਲੋੜੇ—ਪਿਆਰ ਕਰਦਾ ਹੈ । ਭਾਗਠੁ—ਭਾਗਾਂ ਵਾਲਾ । ਬਾਰੁ—ਦਰਵਾਜ਼ਾ । ਕਲਾਣੇ—ਸਿਫ਼ਤਾਂ ਕਰਦਾ ਹੈ । ਦਿਨੁ ਰੈਣਾਰ—ਦਿਨੇ ਰਾਤ, ਹਰ ਵੇਲੇ । ਹਾਰਿ—ਹਾਰ ਕੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸਚਾ—ਸਦਾ ਕਾਇਮ ਰਹਿਣ ਵਾਲਾ ।

**ਅਰਥ** :—ਹੇ ਪ੍ਰਭੂ ! ਮੈਂ ਉਸ ਢਾਢੀ ਤੋਂ ਸਦਕੇ ਜਾਂਦਾ ਹਾਂ ਜੋ ਤੇਰੀ ਸੇਵਾ-ਭਗਤੀ ਕਰਦਾ ਹੈ, ਮੈਂ ਉਸ ਢਾਢੀ ਤੋਂ ਵਾਰਨੇ ਜਾਂਦਾ ਹਾਂ ਜੋ ਤੇਰੇ ਬੇਅੰਤ ਗੁਣ ਗਾਂਦਾ ਹੈ ।

ਭਾਗਾਂ ਵਾਲਾ ਹੈ ਉਹ ਢਾਢੀ, ਜਿਸ ਨੂੰ ਅਕਾਲ ਪੁਰਖ ਆਪ ਚਾਹੁੰਦਾ ਹੈ, ਮੁਬਾਰਿਕ ਹੈ ਉਹ ਢਾਢੀ, ਜਿਸ ਨੂੰ ਪ੍ਰਭੂ ਦਾ ਸੱਚਾ ਦਰ ਪ੍ਰਾਪਤ ਹੈ ।

ਹੇ ਪ੍ਰਭੂ ! ਅਜੇਹਾ (ਸੁਭਾਗਾ) ਢਾਢੀ ਸਦਾ ਤੈਨੂੰ ਧਿਆਉਂਦਾ ਹੈ, ਦਿਨ ਰਾਤ ਤੇਰੇ ਗੁਣ ਗਾਂਦਾ ਹੈ, ਤੈਥੋਂ ਤੇਰਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਮੰਗਦਾ ਹੈ । ਉਹ ਢਾਢੀ ਮਨੁੱਖਾ ਜਨਮ ਦੀ ਬਾਜ਼ੀ ਹਾਰ ਕੇ ਤੇਰੇ ਪਾਸ ਨਹੀਂ ਆਉਂਦਾ (ਜਿੱਤ ਕੇ ਹੀ ਆਉਂਦਾ ਹੈ) ।

ਹੇ ਪ੍ਰਭੂ ! ਤੇਰਾ ਸਦਾ-ਥਿਰ ਨਾਮ ਹੀ (ਉਸ ਢਾਢੀ ਪਾਸ, ਪੜਦਾ ਕੱਜਣ ਲਈ) ਕੱਪੜਾ ਹੈ, ਤੇ (ਆਤਮਕ) ਖ਼ੁਰਾਕ ਹੈ, ਉਹ ਸਦਾ ਇਕ-ਰਸ ਤੇਰੀ ਯਾਦ ਵਿਚ ਜੁੜਿਆ ਰਹਿੰਦਾ ਹੈ ।

(ਅਸਲ) ਗੁਣਵਾਨ ਉਹੀ ਢਾਢੀ ਹੈ ਜਿਸ ਨੂੰ ਪ੍ਰਭੂ ਦਾ ਪਿਆਰ ਹਾਸਲ ਹੈ ।੧੧।

**ਸਲੋਕ ਮਃ ੫ ॥ ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥ ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ ॥ ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥ ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥ ਸੂਖ ਸਹਜ ਆਨਦੁ ਘਣਾ ਪ੍ਰਭ ਜਪਤਿਆ ਦੁਖੁ ਜਾਇ ॥ ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥੧॥ {ਪੰਨਾ ੯੬੩}**

**ਪਦ ਅਰਥ** :—ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਗੁਰਬਾਣੀ ਦੀ ਰਾਹੀਂ । ਅਮਿਉ ਰਸੁ—ਅੰਮ੍ਰਿਤ ਦਾ ਸੁਆਦ । ਗੁਣ ਗਾਉ—ਸਿਫ਼ਤਿ-ਸਾਲਾਹ ਕਰੋ । ਸੁਆਉ—ਸੁਆਰਥ, ਮਨੋਰਥ । ਪਦਾਰਥੁ—ਕੀਮਤੀ ਚੀਜ਼ । ਜਨਮੁ—ਮਨੁੱਖਾ ਜੀਵਨ । ਭਾਉ—ਪ੍ਰੇਮ, ਪਿਆਰ । ਸਹਜ—ਆਤਮਕ ਅਡੋਲਤਾ ।

**ਅਰਥ** :—ਪ੍ਰਭੂ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ, ਅੰਮ੍ਰਿਤ ਦਾ ਸੁਆਦ ਦੇਣ ਵਾਲਾ ਹੈ; (ਹੇ ਭਾਈ !) ਸਤਿਗੁਰੂ ਦੀ ਅੰਮ੍ਰਿਤ ਵਸਾਣ ਵਾਲੀ ਬਾਣੀ ਦੀ ਰਾਹੀਂ ਇਸ ਪ੍ਰਭੂ-ਨਾਮ ਨੂੰ ਮਨ ਵਿਚ, ਸਰੀਰ ਵਿਚ, ਹਿਰਦੇ ਵਿਚ ਸਿਮਰੋ ਤੇ ਅੱਠੇ ਪਹਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੋ ।

ਹੇ ਗੁਰ-ਸਿੱਖੋ ! (ਸਿਫ਼ਤਿ-ਸਾਲਾਹ ਵਾਲਾ ਇਹ) ਉਪਦੇਸ਼ ਸੁਣੋ, ਜ਼ਿੰਦਗੀ ਦਾ ਅਸਲ ਮਨੋਰਥ ਇਹੀ ਹੈ । ਮਨ ਵਿਚ (ਪ੍ਰਭੂ ਦਾ) ਪਿਆਰ ਟਿਕਾਓ, ਇਹ ਮਨੁੱਖਾ ਜੀਵਨ-ਰੂਪ ਕੀਮਤੀ ਦਾਤਿ ਸਫਲ ਹੋ ਜਾਇਗੀ ।

ਪ੍ਰਭੂ ਦਾ ਸਿਮਰਨ ਕੀਤਿਆਂ ਦੁੱਖ ਦੂਰ ਹੋ ਜਾਂਦਾ ਹੈ, ਸੁਖ, ਆਤਮਕ ਅਡੋਲਤਾ ਤੇ ਬੇਅੰਤ ਖ਼ੁਸ਼ੀ ਪ੍ਰਾਪਤ ਹੁੰਦੀ ਹੈ । ਹੇ ਨਾਨਕ ! ਪ੍ਰਭੂ ਦਾ ਨਾਮ ਜਪਿਆਂ (ਇਸ ਲੋਕ ਵਿਚ) ਸੁਖ ਪੈਦਾ ਹੁੰਦਾ ਹੈ ਤੇ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲਦੀ ਹੈ ।੧।

**ਮਃ ੫ ॥ ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥ ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥ ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ ॥ ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ ॥ ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ ॥ ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ ॥ ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ ॥ ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ ॥੨॥ {ਪੰਨਾ ੯੬੩}**

**ਪਦ ਅਰਥ** :—ਧਿਆਈਐ—ਸਿਮਰਨਾ ਚਾਹੀਦਾ ਹੈ । ਭਾਣੈ—ਆਪਣੀ ਰਜ਼ਾ ਵਿਚ । ਸੰਜਮ—ਇੰਦ੍ਰਿਆਂ ਨੂੰ ਵੱਸ ਵਿਚ ਲਿਆਉਣ ਦੀ ਕ੍ਰਿਆ । ਬਖਸ—ਬਖ਼ਸ਼ਸ਼ । ਕਰਮ—ਮੇਹਰ । ਮਿਟੀ—ਸਰੀਰ । ਜੋਤਿ—ਜਿੰਦ । ਮਨਹਿ ਕਰੇਇ—ਰੋਕ ਦੇਂਦਾ ਹੈ । ਅਉਤਾਰੇ—ਉਤਰਦਾ ਹੈ, ਪਾਂਦਾ ਹੈ । ਧਾਰਣਿ—ਧਰਤੀ । ਧਰਣਿ ਪਰੇਇ—ਧਰਤੀ ਤੇ ਡਿੱਗਦਾ ਹੈ, ਨਾਸ ਹੁੰਦਾ ਹੈ । ਨਰਕਿ—ਨਰਕ ਵਿਚ । ਸੁਰਗਿ—ਸੁਰਗ ਵਿਚ ।

**ਅਰਥ** :—ਹੇ ਨਾਨਕ ! ਪੂਰਾ ਗੁਰੂ (ਤਾਂ ਇਹ) ਮਤਿ ਦੇਂਦਾ ਹੈ ਕਿ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ; (ਪਰ ਉਂਞ) ਜਪ ਤਪ ਸੰਜਮ (ਆਦਿਕ ਕਰਮ-ਕਾਂਡ) ਪ੍ਰਭੂ ਦੀ ਰਜ਼ਾ ਵਿਚ ਹੀ ਹੋ ਰਹੇ ਹਨ, ਰਜ਼ਾ ਅਨੁਸਾਰ ਹੀ ਪ੍ਰਭੂ (ਇਸ ਕਰਮ ਕਾਂਡ ਵਿਚੋਂ ਜੀਵਾਂ ਨੂੰ) ਕੱਢ ਲੈਂਦਾ ਹੈ ।

ਪ੍ਰਭੂ ਦੀ ਰਜ਼ਾ ਅਨੁਸਾਰ ਹੀ ਜੀਵ ਜੂਨਾਂ ਵਿਚ ਭਟਕਦਾ ਹੈ, ਰਜ਼ਾ ਵਿਚ ਹੀ ਪ੍ਰਭੂ (ਜੀਵ ਉਤੇ) ਬਖ਼ਸ਼ਸ਼ ਕਰਦਾ ਹੈ । ਉਸ ਦੀ ਰਜ਼ਾ ਵਿਚ ਹੀ (ਜੀਵ ਨੂੰ) ਦੁੱਖ ਸੁਖ ਭੋਗਣਾ ਪੈਂਦਾ ਹੈ, ਆਪਣੀ ਰਜ਼ਾ ਅਨੁਸਾਰ ਹੀ ਪ੍ਰਭੂ (ਜੀਵਾਂ ਉਤੇ) ਮੇਹਰ ਕਰਦਾ ਹੈ ।

ਪ੍ਰਭੂ ਆਪਣੀ ਰਜ਼ਾ ਵਿਚ ਹੀ ਸਰੀਰ ਬਣਾ ਕੇ (ਉਸ ਵਿਚ) ਜਿੰਦ ਪਾ ਦੇਂਦਾ ਹੈ, ਰਜ਼ਾ ਵਿਚ ਹੀ ਜੀਵਾਂ ਨੂੰ ਭੋਗਾਂ ਵਲ ਪ੍ਰੇਰਦਾ ਹੈ ਤੇ ਰਜ਼ਾ ਅਨੁਸਾਰ ਹੀ ਭੋਗਾਂ ਵਲੋਂ ਰੋਕਦਾ ਹੈ ।

ਆਪਣੀ ਰਜ਼ਾ ਅਨੁਸਾਰ ਹੀ ਪ੍ਰਭੂ (ਕਿਸੇ ਨੂੰ) ਨਰਕ ਵਿਚ ਤੇ (ਕਿਸੇ ਨੂੰ) ਸੁਰਗ ਵਿਚ ਪਾਂਦਾ ਹੈ, ਪ੍ਰਭੂ ਦੀ ਰਜ਼ਾ ਵਿਚ ਹੀ ਜੀਵ ਦਾ ਨਾਸ ਹੋ ਜਾਂਦਾ ਹੈ । ਆਪਣੀ ਰਜ਼ਾ ਅਨੁਸਾਰ ਹੀ ਜਿਸ ਮਨੁੱਖ ਨੂੰ ਬੰਦਗੀ ਵਿਚ ਜੋੜਦਾ ਹੈ (ਉਹ ਮਨੁੱਖ ਬੰਦਗੀ ਕਰਦਾ ਹੈ, ਪਰ) ਹੇ ਨਾਨਕ ! ਬੰਦਗੀ ਕਰਨ ਵਾਲੇ ਬੰਦੇ ਬਹੁਤ ਵਿਰਲੇ ਵਿਰਲੇ ਹਨ ।੨।

**ਪਉੜੀ ॥ ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ ॥ ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ ॥ ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ ॥ ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ ॥ ਰੋਗੁ ਸੋਗੁ ਦੁਖੁ ਵੰਞੈ ਜਿਸੁ ਨਾਉ ਮਨਿ ਵਸੈ ॥ ਤਿਸਹਿ ਪਰਾਪਤਿ ਲਾਲੁ ਜੋ ਗੁਰ ਸਬਦੀ ਰਸੈ ॥ ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥ ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥੧੨॥ {ਪੰਨਾ ੯੬੩}**

**ਪਦ ਅਰਥ** :—ਸੁਣਿ ਸੁਣੇ—ਸੁਣਿ ਸੁਣਿ, ਸੁਣ ਸੁਣ ਕੇ । ਹਉ ਜੀਵਾ—ਮੈਂ ਜੀਊਂਦਾ ਹਾਂ । ਖਣੇ—ਖਿਨ ਵਿਚ । ਰੈਣਿ—ਰਾਤ । ਵਿਕਰਾਲ—ਡਰਾਉਣੀ, ਭਿਆਨਕ । ਨਾਇ ਤੇਰੈ—ਤੇਰੇ ਨਾਮ ਦੀ ਰਾਹੀਂ । ਧ੍ਰਾਪੀਐ—ਰੱਜ ਜਾਂਦੀ ਹੈ । ਵੰਞੈ—ਦੂਰ ਹੋ ਜਾਂਦਾ ਹੈ । ਜਿਸੁ ਮਨਿ—ਜਿਸ ਦੇ ਮਨ ਵਿਚ । ਰਸੈ—ਰਸਦਾ ਹੈ, ਰਸ-ਸਹਿਤ ਹੁੰਦਾ ਹੈ । ਤੁਧੁ—ਤੈਨੂੰ (ਹੀ ਫਬਦੀ ਹੈ) । ਸਚਾ—ਸਦਾ ਕਾਇਮ ਰਹਿਣ ਵਾਲਾ । ਸਦ—ਸਦਾ । ਉਧਾਰਣਹਾਰਿਆ—ਹੇ ਤਾਰਨਹਾਰ !

**ਅਰਥ** :—ਪ੍ਰਭੂ ਦੇ ਸੱਚੇ ਨਾਮ ਦੀਆਂ ਸਿਫ਼ਤਾਂ (ਕਰ ਕੇ ਤੇ) ਸੁਣ ਸੁਣ ਕੇ ਮੇਰੇ ਅੰਦਰ ਜਿੰਦ ਪੈਂਦੀ ਹੈ (ਮੈਨੂੰ ਆਤਮਕ ਜੀਵਨ ਹਾਸਲ ਹੁੰਦਾ ਹੈ), (ਪ੍ਰਭੂ ਦਾ ਨਾਮ) ਪਸ਼ੂ-ਸੁਭਾਵ, ਪ੍ਰੇਤ-ਸੁਭਾਵ ਤੇ ਗਿਆਨ-ਹੀਣਾਂ ਨੂੰ ਇਕ ਖਿਨ ਵਿਚ ਤਾਰ ਲੈਂਦਾ ਹੈ ।

ਹੇ ਪ੍ਰਭੂ ! ਦਿਨ ਰਾਤ ਸਦਾ ਹੀ ਤੇਰਾ ਨਾਮ ਜਪਣਾ ਚਾਹੀਦਾ ਹੈ, ਤੇਰੇ ਨਾਮ ਦੀ ਰਾਹੀਂ (ਮਾਇਆ ਦੀ) ਡਰਾਉਣੀ ਭੁੱਖ ਤ੍ਰੇਹ ਮਿਟ ਜਾਂਦੀ ਹੈ ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦਾ ਨਾਮ ਵੱਸ ਪੈਂਦਾ ਹੈ ਉਸ ਦੇ ਮਨ ਵਿਚੋਂ (ਵਿਕਾਰ-) ਰੋਗ ਸਹਸਾ ਤੇ ਦੁੱਖ ਦੂਰ ਹੋ ਜਾਂਦਾ ਹੈ । ਪਰ ਇਹ ਨਾਮ-ਹੀਰਾ ਉਸ ਮਨੁੱਖ ਨੂੰ ਹੀ ਹਾਸਲ ਹੁੰਦਾ ਹੈ ਜਿਹੜਾ ਗੁਰੂ ਦੇ ਸ਼ਬਦ ਵਿਚ ਰਚ-ਮਿਚ ਜਾਂਦਾ ਹੈ ।

ਹੇ ਖੰਡਾਂ ਬ੍ਰਹਮੰਡਾਂ ਦੇ ਬੇਅੰਤ ਜੀਵਾਂ ਨੂੰ ਤਾਰਨ ਵਾਲੇ ਪ੍ਰਭੂ ! ਹੇ ਸਦਾ-ਥਿਰ ਰਹਿਣ ਵਾਲੇ ਮੇਰੇ ਪਿਆਰੇ ! ਤੇਰੀ ਸੋਭਾ ਤੈਨੂੰ ਹੀ ਫਬਦੀ ਹੈ (ਆਪਣੀ ਵਡਿਆਈ ਤੂੰ ਆਪ ਹੀ ਜਾਣਦਾ ਹੈਂ) ।੧੨।

**ਸਲੋਕ ਮਃ ੫ ॥ ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥ ਤਉ ਸਜਣ ਕੀ ਮੈ ਕੀਮ ਨ ਪਉਦੀ ਹਉ ਤੁਧੁ ਬਿਨੁ ਅਢੁ ਨ ਲਹਦੀ ॥੧॥ {ਪੰਨਾ ੯੬੩}**

**ਪਦ ਅਰਥ** :—ਰੰਗਿ ਕਸੁੰਭੈ—ਕਸੁੰਭੇ ਦੇ ਰੰਗ ਵਿਚ {ਕਸੁੰਭੇ ਫੁੱਲ ਦਾ ਰੰਗ ਚੰਗਾ ਗੂੜ੍ਹਾ ਤੇ ਸ਼ੋਖ ਹੁੰਦਾ ਹੈ, ਪਰ ਦੋ ਚਾਰ ਦਿਨ ਵਿਚ ਹੀ ਖ਼ਰਾਬ ਹੋ ਜਾਂਦਾ ਹੈ; ਇਸੇ ਤਰ੍ਹਾਂ ਮਾਇਆ ਦੇ ਭੋਗ ਭੀ ਬੜੇ ਮਨ-ਮੋਹਣੇ ਹੁੰਦੇ ਹਨ, ਪਰ ਰਹਿੰਦੇ ਚਾਰ ਦਿਨ ਹੀ ਹਨ} । ਅਢੁ—ਅੱਧੀ ਦਮੜੀ । ਨ ਲਹਦੀ—ਮੈਂ ਨਹੀਂ ਲੈਂਦੀ । ਤਉ ਕੀ—ਤੇਰੀ । ਕੀਮ—ਕੀਮਤ, ਕਦਰ ।

**ਅਰਥ** :—ਹੇ ਨਾਨਕ ਜੀ ! ਮੈ ਕਸੁੰਭੇ (ਵਰਗੀ ਮਾਇਆ) ਦੇ ਰੰਗ ਵਿਚ ਉਕਾਈ ਖਾ ਗਈ ਤੇ ਪਿਆਰਾ ਮਿੱਤਰ ਪ੍ਰਭੂ ਵਿਸਾਰ ਕੇ ਗੰਵਾ ਬੈਠੀ ।

ਹੇ ਸੱਜਣ ਪ੍ਰਭੂ ! (ਇਸ ਉਕਾਈ ਵਿਚ) ਮੈਥੋਂ ਤੇਰੀ ਕਦਰ ਨਾਹ ਪੈ ਸਕੀ, ਪਰ ਤੈਥੋਂ ਬਿਨਾ ਭੀ ਮੈਂ ਅੱਧੀ ਦਮੜੀ ਦੀ ਭੀ ਨਹੀਂ ਹਾਂ ।੧।

**ਮਃ ੫ ॥ ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥ ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥੨॥ {ਪੰਨਾ ੯੬੩}**

**ਪਦ ਅਰਥ** :—ਸਸੁ—ਅਵਿੱਦਿਆ । ਵਿਰਾਇਣਿ—ਵੈਰਨ । ਸਸੁਰਾ—ਸਹੁਰਾ, ਦੇਹ-ਅੱਧਿਆਸ, ਸਰੀਰ ਨਾਲ ਪਿਆਰ । ਵਾਦੀ—ਝਗੜਾਲੂ, ਸਰੀਰ ਦੇ ਪਾਲਣ ਲਈ ਮੁੜ ਮੁੜ ਮੰਗਣ ਵਾਲਾ । ਜੇਠ—ਜਮਰਾਜ, ਮੌਤ ਦਾ ਡਰ । ਪਉ ਪਉ—ਮੁੜ ਮੁੜ । {ਆਸਾ ਕਬੀਰ ਜੀ : "ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠਿ ਕੇ ਨਾਮਿ ਡਰਉ ਰੇ" ਭਾਵ, ਮਾਇਆ ਦੇ ਹੱਥੋਂ ਦੁਖੀ ਹਾਂ, ਫਿਰ ਭੀ ਸਰੀਰ ਨਾਲ ਪਿਆਰ ਹੋਣ ਕਰਕੇ ਮਰਨ ਨੂੰ ਚਿੱਤ ਨਹੀਂ ਕਰਦਾ, ਜਮ ਤੋਂ ਡਰ ਆਉਂਦਾ ਹੈ} । ਹਭੇ—ਸਾਰੇ ਹੀ । ਭਸੁ—ਸੁਆਹ । ਪੁਣੇਦੇ ਵਤਨੁ—ਛਾਣਦੇ ਫਿਰਨ, ਬੇਸ਼ਕ ਜ਼ੋਰ ਲਾ ਲੈਣ, ਬੇਸ਼ੱਕ ਟੱਕਰਾਂ ਮਾਰਨ । {ਵਤਨੁ—ਹੁਕਮੀ ਭਵਿਖਤ ਕਾਲ, ਇਮਪਏਰਟਿਵਿ ਮੋਦ, ਅੱਨ ਪੁਰਖ, ਠਹਰਿਦ ਪਏਰਸੋਨ, ਬਹੁ-ਵਚਨ, ਪਲੁਰਓਲ; ਵੇਖੋ 'ਗੁਰਬਾਣੀ ਵਿਆਕਰਣ'} । ਲੂਹੈ—ਸਾੜਦਾ ਹੈ, ਦੁਖੀ ਕਰਦਾ ਹੈ । ਮੈ—ਮੇਰਾ ।

**ਅਰਥ** :—ਹੇ ਨਾਨਕ ਜੀ ! ਅਵਿੱਦਿਆ (ਜੀਵ-ਇਸਤ੍ਰੀ ਦੀ) ਵੈਰਨ ਹੈ, ਸਰੀਰ ਦਾ ਮੋਹ (ਸਰੀਰ ਦੀ ਪਾਲਣਾ ਲਈ ਨਿੱਤ) ਝਗੜਾ ਕਰਦਾ ਹੈ (ਭਾਵ, ਖਾਣ ਨੂੰ ਮੰਗਦਾ ਹੈ), ਮੌਤ ਦਾ ਡਰ ਮੁੜ ਮੁੜ ਦੁਖੀ ਕਰਦਾ ਹੈ । ਪਰ, (ਹੇ ਪ੍ਰਭੂ !) ਜੇ ਤੂੰ ਮੇਰਾ ਮਿੱਤ੍ਰ ਬਣੇਂ, ਤਾਂ ਇਹ ਸਾਰੇ ਬੇਸ਼ਕ ਖੇਹ ਛਾਣਦੇ ਫਿਰਨ (ਭਾਵ, ਮੇਰੇ ਉਤੇ ਇਹ ਸਾਰੇ ਹੀ ਜ਼ੋਰ ਨਹੀਂ ਪਾ ਸਕਦੇ) ।੨।

**ਪਉੜੀ ॥ ਜਿਸੁ ਤੂ ਵੁਠਾ ਚਿਤਿ ਤਿਸੁ ਦਰਦੁ ਨਿਵਾਰਣੋ ॥ ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ ॥ ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥ ਜਿਸ ਨੋ ਲਾਏ ਸਚਿ ਤਿਸੁ ਸਚੁ ਸਮ੍ਹ੍ਹਾਲਣੋ ॥ ਜਿਸੁ ਆਇਆ ਹਥਿ ਨਿਧਾਨੁ ਸੁ ਰਹਿਆ ਭਾਲਣੋ ॥ ਜਿਸ ਨੋ ਇਕੋ ਰੰਗੁ ਭਗਤੁ ਸੋ ਜਾਨਣੋ ॥ ਓਹੁ ਸਭਨਾ ਕੀ ਰੇਣੁ ਬਿਰਹੀ ਚਾਰਣੋ ॥ ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ ॥੧੩॥ {ਪੰਨਾ ੯੬੩}**

**ਪਦ ਅਰਥ** :—ਵੁਠਾ—ਆ ਵੱਸਿਆ । ਚਿਤਿ—ਚਿੱਤ ਵਿਚ । ਜਿਸੁ ਚਿਤਿ—ਜਿਸ (ਮਨੁੱਖ) ਦੇ ਚਿੱਤ ਵਿਚ । ਨਿਵਾਰਣੋ—(ਤੂੰ) ਦੂਰ ਕਰ ਦੇਂਦਾ ਹੈਂ । ਸਰਪਰ—ਜ਼ਰੂਰ । ਸਚਿ—ਸੱਚ ਵਿਚ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਜਿਸੁ ਹਥਿ—ਜਿਸ ਦੇ ਹੱਥ ਵਿਚ । ਨਿਧਾਨੁ—ਨਾਮ-ਖ਼ਜ਼ਾਨਾ । ਰਹਿਆ—ਹਟ ਜਾਂਦਾ ਹੈ । ਰੇਣੁ—ਚਰਨਾਂ ਦੀ ਧੂੜ । ਬਿਰਹੀ—ਪ੍ਰੇਮੀ । ਚਾਰਣੋ—(ਪ੍ਰਭੂ ਦੇ) ਚਰਨਾਂ ਦਾ । ਸਭਿ—ਸਾਰੇ । ਵਿਡਾਣ—ਅਚਰਜ । ਕਾਹਣੋ—ਖੇਡ, ਬਣਤਰ । ਚੋਜ—ਤਮਾਸ਼ੇ ।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਦੇ ਮਨ ਵਿਚ ਤੂੰ ਵੱਸ ਪੈਂਦਾ ਹੈਂ ਉਸ ਦੇ ਮਨ ਦਾ ਦੁੱਖ-ਦਰਦ ਤੂੰ ਦੂਰ ਕਰ ਦੇਂਦਾ ਹੈਂ, ਉਹ ਮਨੁੱਖਾ ਜਨਮ ਦੀ ਬਾਜ਼ੀ ਕਦੇ ਹਾਰਦਾ ਨਹੀਂ ।

(ਹੇ ਭਾਈ !) ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਏ, (ਗੁਰੂ) ਉਸ ਨੂੰ ਜ਼ਰੂਰ (ਸੰਸਾਰ-ਸਮੁੰਦਰ ਤੋਂ) ਬਚਾ ਲੈਂਦਾ ਹੈ (ਕਿਉਂਕਿ ਗੁਰੂ) ਜਿਸ ਮਨੁੱਖ ਨੂੰ ਸੱਚੇ ਹਰੀ ਵਿਚ ਜੋੜਦਾ ਹੈ, ਉਹ ਸਦਾ ਹਰੀ ਨੂੰ (ਆਪਣੇ ਮਨ ਵਿਚ) ਸੰਭਾਲ ਰੱਖਦਾ ਹੈ ।

(ਹੇ ਭਾਈ ! ਜਿਸ ਮਨੁੱਖ ਦੇ ਹੱਥ ਵਿਚ ਨਾਮ-ਖ਼ਜ਼ਾਨਾ ਆ ਜਾਂਦਾ ਹੈ, ਉਹ ਮਾਇਆ ਦੀ ਭਟਕਣਾ ਵਲੋਂ ਹਟ ਜਾਂਦਾ ਹੈ । ਉਸੇ ਮਨੁੱਖ ਨੂੰ ਭਗਤ ਸਮਝੋ ਜਿਸ ਦੇ ਮਨ ਵਿਚ (ਮਾਇਆ ਦੇ ਥਾਂ) ਇਕ ਪ੍ਰਭੂ ਦਾ ਹੀ ਪਿਆਰ ਹੈ, ਪ੍ਰਭੂ ਦੇ ਚਰਨਾਂ ਦਾ ਉਹ ਪ੍ਰੇਮੀ ਸਭਨਾਂ ਦੇ ਚਰਨਾਂ ਦੀ ਧੂੜ (ਬਣਿਆ ਰਹਿੰਦਾ) ਹੈ ।

(ਪਰ) ਹੇ ਪ੍ਰਭੂ ! ਇਹ ਸਾਰੇ ਤੇਰੇ ਹੀ ਅਚਰਜ ਤਮਾਸ਼ੇ ਹਨ, ਇਹ ਸਾਰਾ ਤੇਰਾ ਹੀ ਖੇਲ ਹੈ ।੧੩।

**ਸਲੋਕ ਮਃ ੫ ॥ ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥ ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥੧॥ {ਪੰਨਾ ੯੬੩}**

**ਪਦ ਅਰਥ** :—ਉਸਤਤਿ—ਵਡਿਆਈ । ਹਭੁ—ਸਭ ਕੁਝ । ਵਞਾਈ—ਛੱਡ ਦਿੱਤੀ ਹੈ । ਕੂੜਾਵੇ—ਝੂਠੇ । ਤੈਡੈ ਪਲੈ—ਤੇਰੇ ਲੜ । ਤਉ—ਇਸ ਲਈ ।

**ਅਰਥ** :—ਹੇ ਨਾਨਕ ! (ਆਖ—ਹੇ ਪ੍ਰਭੂ) ਜੀ ! ਕਿਸੇ ਨੂੰ ਚੰਗਾ ਤੇ ਕਿਸੇ ਨੂੰ ਮੰਦਾ ਆਖਣਾ—ਇਹ ਮੈਂ ਸਭ ਕੁਝ ਛੱਡ ਦਿੱਤਾ ਹੈ, ਤਿਆਗ ਦਿੱਤਾ ਹੈ; ਮੈਂ ਵੇਖ ਲਿਆ ਹੈ ਕਿ (ਦੁਨੀਆ ਦੇ) ਸਾਰੇ ਸਾਕ ਝੂਠੇ ਹਨ (ਭਾਵ, ਕੋਈ ਤੋੜ ਨਿਭਣ ਵਾਲਾ ਨਹੀਂ), ਇਸ ਲਈ (ਹੇ ਪ੍ਰਭੂ !) ਮੈਂ ਤੇਰੇ ਲੜ ਆ ਲੱਗੀ ਹਾਂ ।੧।

**ਮਃ ੫ ॥ ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ ਬਹੁਤੁ ਦਿਸਾਵਰ ਪੰਧਾ ॥ ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥ {ਪੰਨਾ ੯੬੩}**

**ਪਦ ਅਰਥ** :—ਹਉ—ਮੈਂ । ਫਾਵੀ—ਡਉਰੀ-ਭਉਰੀ, ਵਿਆਕਲ । ਥੀਈ—ਹੋ ਗਈ । ਦਿਸਾਵਰ—{ਦੇਸ+ਅਵਰ} ਹੋਰ ਹੋਰ ਦੇਸ । ਦਿਸਾਵਰ ਪੰਧਾ—ਹੋਰ ਹੋਰ ਦੇਸਾਂ ਦੇ ਪੈਂਡੇ । ਸੁਖਿ—ਸੁਖ ਨਾਲ । ਤਾ—ਤਦੋਂ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਜਾ—ਜਦੋਂ । ਸੁਖਾਲੀ—ਸੌਖੀ ।

**ਅਰਥ** :—ਹੇ ਨਾਨਕ ਜੀ ! ਮੈਂ ਭਟਕਦੀ ਭਟਕਦੀ ਤੇ ਹੋਰ ਹੋਰ ਦੇਸਾਂ ਦੇ ਪੈਂਡੇ ਝਾਗਦੀ ਝਾਗਦੀ ਪਾਗਲ ਜਿਹੀ ਹੋ ਗਈ ਸਾਂ, ਪਰ ਜਦੋਂ ਸਤਿਗੁਰੂ ਜੀ ਨੂੰ ਮਿਲ ਕੇ ਮੈਨੂੰ ਸੱਜਣ-ਪ੍ਰਭੂ ਲੱਭ ਪਿਆ ਤਾਂ ਮੈਂ ਬੜੇ ਸੁਖ ਨਾਲ ਸੌਂ ਗਈ (ਭਾਵ, ਮੇਰੇ ਅੰਦਰ ਪੂਰਨ ਆਤਮਕ ਆਨੰਦ ਬਣ ਗਿਆ) ।੨।

**ਪਉੜੀ ॥ ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥ ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ ॥ ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥ ਜਿਸ ਨੋ ਵਿਸਰੈ ਨਾਉ ਸੋ ਜੋਨੀ ਹਾਂਢੀਐ ॥ ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ ॥ ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ ॥ ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ ਅਹੰਕਾਰੀਆ ॥ ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ ॥੧੪॥ {ਪੰਨਾ ੯੬੪}**

**ਪਦ ਅਰਥ** :—ਸੰਤਾਪ—ਮਨ ਦੇ ਕਲੇਸ਼ । ਭੁਲੀਐ—ਖੁੰਝ ਜਾਈਏ । ਕੀਚਨਿ—ਕੀਤੇ ਜਾਣ । ਘੁਲੀਐ—ਛੁੱਟੀਦਾ । ਕਹੀ ਨ—ਕਿਸੇ ਭੀ ਉਪਾਵ ਨਾਲ ਨਹੀਂ । ਕਾਂਢੀਐ—ਆਖਿਆ ਜਾਂਦਾ ਹੈ । ਹਾਂਢੀਐ—ਭਟਕਦਾ ਹੈ । ਜਿਸੁ ਚਿਤਿ—ਜਿਸ (ਮਨੁੱਖ) ਦੇ ਚਿੱਤ ਵਿਚ । ਦੇ—ਦੇਂਦਾ ਹੈ । ਡੰਡੁ—ਸਜ਼ਾ । ਗਣੇ—ਗਿਣੇ ਜਾਂਦੇ ਹਨ । ਸੇ—ਉਹ ਬੰਦੇ । ਖਰੋ—ਬਹੁਤ । ਦੁਹੇਲਾ—ਦੁਖੀ । ਜਗਿ—ਜਗਤ ਵਿਚ । ਜਿਨਿ—ਜਿਸ ਨੇ ।

**ਅਰਥ** :—ਜਦੋਂ ਹੇ ਪ੍ਰਭੂ ! ਤੇਰੀ ਯਾਦ ਤੋਂ ਖੁੰਝ ਜਾਈਏ ਤਾਂ (ਮਨ ਨੂੰ) ਸਾਰੇ ਦੁੱਖ-ਕਲੇਸ਼ (ਆ ਵਾਪਰਦੇ ਹਨ) । (ਤੇਰੀ ਯਾਦ ਤੋਂ ਬਿਨਾ ਹੋਰ) ਜੇ ਲੱਖਾਂ ਉਪਰਾਲੇ ਭੀ ਕੀਤੇ ਜਾਣ, ਕਿਸੇ ਭੀ ਉਪਾਵ ਨਾਲ (ਉਹਨਾਂ ਦੁੱਖਾਂ-ਕਲੇਸ਼ਾਂ ਤੋਂ) ਖ਼ਲਾਸੀ ਨਹੀਂ ਹੁੰਦੀ ।

(ਹੇ ਭਾਈ !) ਜਿਸ ਮਨੁੱਖ ਨੂੰ ਪ੍ਰਭੂ ਦਾ ਨਾਮ (ਸਿਮਰਨਾ) ਭੁੱਲ ਜਾਏ ਉਹ ਕੰਗਾਲ ਕਿਹਾ ਜਾਂਦਾ ਹੈ (ਜਿਵੇਂ ਕੋਈ ਕੰਗਾਲ ਮੰਗਤਾ ਦਰ ਦਰ ਤੇ ਰੁਲਦਾ ਹੈ, ਤਿਵੇਂ) ਉਹ ਜੂਨਾਂ ਵਿਚ ਭਟਕਦਾ ਫਿਰਦਾ ਹੈ ।

ਜਿਸ ਮਨੁੱਖ ਦੇ ਚਿੱਤ ਵਿਚ ਖਸਮ-ਪ੍ਰਭੂ ਨਹੀਂ ਆਉਂਦਾ ਉਸ ਨੂੰ ਜਮਰਾਜ ਸਜ਼ਾ ਦੇਂਦਾ ਹੈ (ਕਿਉਂਕਿ) ਅਜੇਹੇ ਬੰਦੇ ਰੋਗੀ ਗਿਣੇ ਜਾਂਦੇ ਹਨ, ਅਜੇਹਾ ਬੰਦਾ ਬੜਾ ਅਹੰਕਾਰੀ ਹੁੰਦਾ ਹੈ (ਹਰ ਵੇਲੇ 'ਮੈਂ ਮੈਂ' ਹੀ ਕਰਦਾ ਹੈ) ।

ਜਿਸ ਮਨੁੱਖ ਨੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਹੈ ਉਹੀ ਜਗਤ ਵਿਚ ਦੁਖੀ ਹੈ ।੧੪।

**ਸਲੋਕ ਮਃ ੫ ॥ ਤੈਡੀ ਬੰਦਸਿ ਮੈ ਕੋਇ ਨ, ਡਿਠਾ ਤੂ ਨਾਨਕ ਮਨਿ ਭਾਣਾ ॥ ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥੧॥ {ਪੰਨਾ ੯੬੪}**

**ਪਦ ਅਰਥ** :—ਤੈਡੀ—ਤੇਰੀ । ਬੰਦਸਿ—ਮਨ ਦੀ ਖੁਲ੍ਹ ਦੇ ਰਾਹ ਵਿਚ ਰੁਕਾਵਟ, ਬੰਨ੍ਹਣ । ਤੂੰ—ਤੈਨੂੰ । ਮਨਿ ਭਾਣਾ—ਮਨ ਵਿਚ ਪਿਆਰਾ ਲੱਗਣ ਵਾਲਾ । ਵਿਚੋਲਾ—ਵਕੀਲ, ਵਿੱਚ ਪੈ ਕੇ ਮਿਲਾਣ ਵਾਲਾ । ਜੈ ਮਿਲਿ—ਜਿਸ ਨੂੰ ਮਿਲ ਕੇ । ਕੰਤੁ—ਖਸਮ ।

**ਅਰਥ** :—ਹੇ (ਗੁਰੂ) ਨਾਨਕ (ਜੀ) ! ਤੇਰੀ ਕੋਈ ਗੱਲ ਮੈਨੂੰ ਬੰਨ੍ਹਣ ਨਹੀਂ ਜਾਪਦੀ, ਮੈਂ ਤਾਂ ਤੈਨੂੰ (ਸਗੋਂ) ਮਨ ਵਿਚ ਪਿਆਰਾ ਲੱਗਣ ਵਾਲਾ ਵੇਖਿਆ ਹੈ ।

ਮੈਂ ਉਸ ਪਿਆਰੇ ਵਿਚੋਲੇ (ਗੁਰੂ) ਤੋਂ ਸਦਕੇ ਹਾਂ ਜਿਸ ਨੂੰ ਮਿਲ ਕੇ ਮੈਂ ਆਪਣਾ ਖਸਮ-ਪ੍ਰਭੂ ਪਛਾਣਿਆ ਹੈ (ਖਸਮ-ਪ੍ਰਭੂ ਨਾਲ ਸਾਂਝ ਪਾਈ ਹੈ) ।੧।

**ਮਃ ੫ ॥ ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥ ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥੨॥ {ਪੰਨਾ ੯੬੪}**

**ਪਦ ਅਰਥ** :—ਪਾਵ—ਪੈਰ । ਸੁਹਾਵੇ—ਸੋਹਣੇ । ਤਉ ਧਿਰਿ—ਤੇਰੇ ਪਾਸੇ । ਜੁਲਦੇ—ਤੁਰਦੇ । ਜੀਉ—ਜਿੰਦ । ਤਉ—ਤੇਰਾ । ਜਸੁ—ਸਿਫ਼ਤਿ-ਸਾਲਾਹ ਦਾ ਗੀਤ ।

{ਨੋਟ :—ਇਸ ਦੂਜੇ ਸਲੋਕ ਨੂੰ ਰਤਾ ਗਹੁ ਨਾਲ ਸਮਝਿਆਂ ਉਪਰਲੇ ਸ਼ਲੋਕ ਦੇ ਲਫ਼ਜ਼ 'ਬੰਦਸਿ' ਦਾ ਭਾਵ ਸਾਫ਼ ਹੋ ਜਾਂਦਾ ਹੈ—ਤੇਰੇ ਪਾਸੇ ਵਲ ਆਉਣਾ, ਤੇਰੇ ਦੱਸੇ ਰਾਹ ਉਤੇ ਤੁਰਨਾ ਮੈਨੂੰ ਕੋਈ ਬੰਨ੍ਹਣ ਨਹੀਂ ਜਾਪਦਾ, ਸਗੋਂ ਉਹ ਪੈਰ ਸੋਹਣੇ ਜੋ ਤੇਰੇ ਪਾਸੇ ਵਲ ਆਉਂਦੇ ਹਨ, ਉਹ ਸਿਰ ਸੋਹਣਾ ਜੋ ਤੇਰੇ ਪੈਰਾਂ ਉਤੇ ਡਿੱਗਦਾ ਹੈ} ।

**ਅਰਥ** :—ਉਹ ਪੈਰ ਸੋਹਣੇ ਲੱਗਦੇ ਹਨ ਜੋ ਤੇਰੇ ਪਾਸੇ ਵਲ ਤੁਰਦੇ ਹਨ, ਉਹ ਸਿਰ ਭਾਗਾਂ ਵਾਲਾ ਹੈ ਜੋ ਤੇਰੇ ਕਦਮਾਂ ਉਤੇ ਡਿੱਗਦਾ ਹੈ; ਮੂੰਹ ਸੋਹਣਾ ਲੱਗਦਾ ਹੈ ਜਦੋਂ ਤੇਰਾ ਜਸ ਗਾਂਦਾ ਹੈ, ਜਿੰਦ ਸੁੰਦਰ ਜਾਪਦੀ ਹੈ ਜਦੋਂ ਤੇਰੀ ਸਰਨ ਪੈਂਦੀ ਹੈ ।੨।

**ਪਉੜੀ ॥ ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ ॥ ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ ॥ ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ ॥ ਸੀਲਵੰਤਿ ਪਰਧਾਨਿ ਰਿਦੈ ਸਚਾਵੀਆ ॥ ਅੰਤਰਿ ਬਾਹਰਿ ਇਕੁ ਇਕ ਰੀਤਾਵੀਆ ॥ ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ ॥ ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ ॥ ਮਿਲੀਆ ਆਇ ਸੰਜੋਗਿ ਜਾਂ ਤਿਸੁ ਭਾਵੀਆ ॥੧੫॥ {ਪੰਨਾ ੯੬੪}**

**ਪਦ ਅਰਥ** :—ਮਿਲਿ ਸਤਸੰਗਿ—ਸਤਸੰਗ ਵਿਚ ਮਿਲ ਕੇ । ਨਾਰੀ—(ਜਿਸ) ਜੀਵ-ਇਸਤ੍ਰੀ ਨੇ । ਮੰਗਲੁ—ਸਿਫ਼ਤਿ-ਸਾਲਾਹ ਦਾ ਗੀਤ । ਘਰ ਕਾ—ਉਸ (ਨਾਰੀ) ਦੇ (ਸਰੀਰ-) ਘਰ ਦਾ । ਬੰਧਾਨੁ—ਠੁਕ, ਮਰਯਾਦਾ । ਬਹੁੜਿ—ਮੁੜ, ਫਿਰ । ਨ ਧਾਵੀਆ—ਭਟਕਦੀ ਨਹੀਂ । ਬਿਨਠੀ—ਨਾਸ ਹੋ ਗਈ । ਦੁਰਤੁ—ਪਾਪ । ਸੋਇ ਕੂੜਾਵੀਆ—ਕੂੜ ਦੀ ਸੋਇ, ਨਾਸਵੰਤ ਪਦਾਰਥਾਂ ਦੀ ਝਾਕ । ਸੀਲਵੰਤਿ—ਚੰਗੇ ਸੁਭਾਵ ਵਾਲੀ । ਪਰਧਾਨਿ—ਮੰਨੀ-ਪ੍ਰਮੰਨੀ ਹੋਈ । ਰਿਦੈ—ਹਿਰਦੇ ਵਿਚ । ਸਚਾਵੀਆ—ਸੱਚ ਵਾਲੀ । ਰੀਤਾਵੀਆ—ਰੀਤ, ਜੀਵਨ-ਜੁਗਤਿ । ਦਾਸਾਵੀਆ—ਦਾਸੀ । ਖਸਮਿ—ਖਸਮ ਨੇ । ਰਾਵੀਆ—ਮਾਣੀ, ਆਪਣੇ ਨਾਲ ਮਿਲਾਈ । ਸੰਜੋਗਿ—(ਪ੍ਰਭੂ ਦੀ) ਸੰਜੋਗ-ਸਤਾ ਨਾਲ । ਤਿਸੁ—ਉਸ (ਪ੍ਰਭੂ) ਨੂੰ ।

**ਅਰਥ** :—ਜਿਸ ਜੀਵ-ਇਸਤ੍ਰੀ ਨੇ ਸਤਸੰਗ ਵਿਚ ਮਿਲ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਵਿਆ, ਉਸ ਦੇ ਸਰੀਰ-ਘਰ ਦਾ ਠੁਕ ਬਣ ਗਿਆ (ਭਾਵ, ਉਸ ਦੇ ਸਾਰੇ ਗਿਆਨ ਇੰਦ੍ਰੇ ਉਸ ਦੇ ਵੱਸ ਵਿਚ ਆ ਗਏ), ਉਹ ਫਿਰ (ਮਾਇਆ ਪਿੱਛੇ) ਭਟਕਦੀ ਨਹੀਂ, (ਉਸ ਦੇ ਅੰਦਰੋਂ) ਭੈੜੀ ਮਤਿ ਪਾਪ ਤੇ ਨਾਸਵੰਤ ਪਦਾਰਥਾਂ ਦੀ ਝਾਕ ਮੁੱਕ ਜਾਂਦੀ ਹੈ ।

ਅਜੇਹੀ ਜੀਵ-ਇਸਤ੍ਰੀ ਚੰਗੇ ਸੁਭਾਵ ਵਾਲੀ ਹੋ ਜਾਂਦੀ ਹੈ, (ਸਹੇਲੀਆਂ ਵਿਚ) ਆਦਰ-ਮਾਣ ਪਾਂਦੀ ਹੈ, ਉਸ ਦੇ ਹਿਰਦੇ ਵਿਚ ਪ੍ਰਭੂ ਦੀ ਲਗਨ ਟਿਕੀ ਰਹਿੰਦੀ ਹੈ, ਉਸ ਨੂੰ ਆਪਣੇ ਅੰਦਰ ਤੇ ਸਾਰੀ ਸ੍ਰਿਸ਼ਟੀ ਵਿਚ ਇਕ ਪ੍ਰਭੂ ਹੀ ਦਿੱਸਦਾ ਹੈ, ਬੱਸ ! ਇਹੀ ਉਸ ਦੀ ਜੀਵਨ-ਜੁਗਤੀ ਬਣ ਜਾਂਦੀ ਹੈ ।

ਉਸ ਜੀਵ-ਇਸਤ੍ਰੀ ਦੇ ਮਨ ਵਿਚ ਪ੍ਰਭੂ ਦੇ ਦੀਦਾਰ ਦੀ ਤਾਂਘ ਬਣੀ ਰਹਿੰਦੀ ਹੈ, ਉਹ ਪ੍ਰਭੂ ਦੇ ਚਰਨਾਂ ਦੀ ਹੀ ਦਾਸੀ ਬਣੀ ਰਹਿੰਦੀ ਹੈ ।

ਜਦੋਂ ਉਸ ਜੀਵ-ਇਸਤ੍ਰੀ ਨੂੰ ਖਸਮ-ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ, ਤਾਂ ਇਹ ਮਿਲਾਪ ਹੀ ਉਸ ਲਈ ਸੋਭਾ ਤੇ ਸਿੰਗਾਰ ਹੁੰਦਾ ਹੈ ! ਜਦੋਂ ਉਸ ਪ੍ਰਭੂ ਨੂੰ ਉਹ ਜਿੰਦ-ਵਹੁਟੀ ਪਿਆਰੀ ਲੱਗ ਪੈਂਦੀ ਹੈ, ਤਾਂ ਪ੍ਰਭੂ ਦੀ ਸੰਜੋਗ-ਸੱਤਾ ਦੀ ਬਰਕਤਿ ਨਾਲ ਉਹ ਪ੍ਰਭੂ ਦੀ ਜੋਤਿ ਵਿਚ ਮਿਲ ਜਾਂਦੀ ਹੈ ।੧੫।

**ਸਲੋਕ ਮਃ ੫ ॥ ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ ॥ ਤਉ ਜੇਵਡੁ ਦਾਤਾਰੁ ਨ ਕੋਈ ਜਾਚਕੁ ਸਦਾ ਜਾਚੋਵੈ ॥੧॥ {ਪੰਨਾ ੯੬੪}**

**ਪਦ ਅਰਥ** :—ਹਭਿ—ਸਾਰੇ । ਜੀਉ—ਹੇ ਪ੍ਰਭੂ ਜੀ ! ਮੈ ਕੂ—ਮੈਨੂੰ । ਥੀਏ—ਮਿਲੇ ਹਨ । ਕਿਆ ਹੋਵੈ—ਕੁਝ ਨਹੀਂ ਹੋ ਸਕਦਾ । ਤਉ ਜੇਵਡੁ—ਤੇਰੇ ਜੇਡਾ । ਜਾਚਕੁ—ਮੰਗਤਾ । ਜਾਚੋਵੈ—ਮੰਗਦਾ ਹੈ ।

**ਅਰਥ** :—ਹੇ ਨਾਨਕ ! (ਆਖ—ਹੇ ਪ੍ਰਭੂ) ਜੀ ! ਸਾਰੇ ਗੁਣ ਤੇਰੇ ਹੀ ਹਨ, ਤੈਥੋਂ ਹੀ ਮੈਨੂੰ ਮਿਲੇ ਹਨ, ਮੈਥੋਂ ਗੁਣ-ਹੀਨ ਤੋਂ ਕੁਝ ਨਹੀਂ ਹੋ ਸਕਦਾ, ਤੇਰੇ ਜੇਡਾ ਕੋਈ ਹੋਰ ਦਾਤਾ ਨਹੀਂ ਹੈ, ਮੈਂ ਮੰਗਤੇ ਨੇ ਸਦਾ ਤੈਥੋਂ ਮੰਗਣਾ ਹੀ ਮੰਗਣਾ ਹੈ ।੧।

**ਮਃ ੫ ॥ ਦੇਹ ਛਿਜੰਦੜੀ ਊਣਮ ਝੂਣਾ ਗੁਰਿ ਸਜਣਿ ਜੀਉ ਧਰਾਇਆ ॥ ਹਭੇ ਸੁਖ, ਸੁਹੇਲੜਾ ਸੁਤਾ, ਜਿਤਾ ਜਗੁ ਸਬਾਇਆ ॥੨॥ {ਪੰਨਾ ੯੬੪}**

**ਪਦ ਅਰਥ** :—ਦੇਹ—ਸਰੀਰ । ਛਿਜੰਦੜੀ—ਛਿੱਜ ਗਈ । ਊਣਮ—ਊਣਾ, ਖਾਲੀ । ਝੂਣਾ—ਉਦਾਸ । ਗੁਰਿ—ਗੁਰੂ ਨੇ । ਸਜਣਿ—ਸੱਜਣ ਨੇ । ਜੀਉ—ਜਿੰਦ । ਧਰਾਇਆ—ਧਰਵਾਸ ਦਿੱਤਾ । ਸੁਹੇਲੜਾ—ਸੌਖਾ । ਜਿਤਾ—ਜਿੱਤ ਲਿਆ । ਸਬਾਇਆ—ਸਾਰਾ ।

**ਅਰਥ** :—ਮੇਰਾ ਸਰੀਰ ਢਹਿੰਦਾ ਜਾ ਰਿਹਾ ਸੀ, ਚਿੱਤ ਵਿਚ ਖੋਹ ਪੈ ਰਹੀ ਸੀ ਤੇ ਚਿੰਤਾਤੁਰ ਹੋ ਰਿਹਾ ਸੀ; ਪਰ ਜਦੋਂ ਪਿਆਰੇ ਸਤਿਗੁਰੂ ਨੇ ਜਿੰਦ ਨੂੰ ਧਰਵਾਸ ਦਿੱਤਾ ਤਾਂ (ਹੁਣ) ਸਾਰੇ ਹੀ ਸੁਖ ਹੋ ਗਏ ਹਨ, ਮੈਂ ਸੌਖਾ ਟਿਕਿਆ ਹੋਇਆ ਹਾਂ, (ਇਉਂ ਜਾਪਦਾ ਹੈ ਜਿਵੇਂ ਮੈਂ) ਸਾਰਾ ਜਹਾਨ ਜਿੱਤ ਲਿਆ ਹੈ ।੨।

**ਪਉੜੀ ॥ ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥ ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥ ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ ॥ ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ ॥ ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ ॥ ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ ॥ ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ ॥ ਕਾਰਣ ਕਰਣ ਕਰੀਮ ਕੁਦਰਤਿ ਤੇਰੀਐ ॥੧੬॥ {ਪੰਨਾ ੯੬੪}**

**ਪਦ ਅਰਥ** :—ਸਚਾ—ਸਦਾ-ਥਿਰ ਰਹਿਣ ਵਾਲਾ । ਸਿਰਿ—ਸਿਰ ਉਤੇ । ਛਤੁ—ਛਤਰ । ਨਿਆਉ—ਇਨਸਾਫ਼ । ਕਰਤਾਰਿ—ਕਰਤਾਰ ਨੇ । ਸਾਈ—ਓਹੀ । ਮਲ—ਮੱਲ, ਪਹਲਵਾਨ । ਦਰਗਾਹ ਮਲ—ਦਰਗਾਹ ਦੇ ਪਹਿਲਵਾਨ, ਹਜ਼ੂਰੀ ਪਹਿਲਵਾਨ । ਕਰੀਮ—ਬਖ਼ਸ਼ਸ਼ ਕਰਨ ਵਾਲਾ । ਕਾਰਣ ਕਰਣ—ਸ੍ਰਿਸ਼ਟੀ ਦਾ ਕਰਤਾ ।

**ਅਰਥ** :—ਹੇ ਪ੍ਰਭੂ ! ਤੇਰਾ ਦਰਬਾਰ ਵੱਡਾ ਹੈ, ਤੇਰਾ ਤਖ਼ਤ ਸਦਾ-ਥਿਰ ਰਹਿਣ ਵਾਲਾ ਹੈ, ਤੇਰਾ ਚਵਰ ਤੇ ਛਤਰ ਅਟੱਲ ਹੈ, ਤੂੰ (ਦੁਨੀਆ ਦੇ ਸਾਰੇ) ਸ਼ਾਹਾਂ ਦੇ ਸਿਰ ਉਤੇ ਪਾਤਿਸ਼ਾਹ ਹੈਂ ।

(ਹੇ ਭਾਈ !) ਉਹੀ ਇਨਸਾਫ਼ ਅਟੱਲ ਹੈ ਜੋ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਜੇ ਉਸ ਨੂੰ ਚੰਗਾ ਲੱਗੇ ਤਾਂ ਨਿਆਸਰਿਆਂ ਨੂੰ ਆਸਰਾ ਮਿਲ ਜਾਂਦਾ ਹੈ ।

(ਜੀਵਾਂ ਵਾਸਤੇ) ਉਹੀ ਗੱਲ ਚੰਗੀ ਹੈ ਜੋ ਕਰਤਾਰ ਨੇ (ਆਪ ਉਹਨਾਂ ਵਾਸਤੇ) ਕੀਤੀ ਹੈ । ਜਿਨ੍ਹਾਂ ਬੰਦਿਆਂ ਨੇ ਖ਼ਸਮ-ਪ੍ਰਭੂ ਨਾਲ ਸਾਂਝ ਪਾ ਲਈ, ਉਹ ਹਜ਼ੂਰੀ ਪਹਿਲਵਾਨ ਬਣ ਜਾਂਦੇ ਹਨ (ਕੋਈ ਵਿਕਾਰ ਉਹਨਾਂ ਨੂੰ ਪੋਹ ਨਹੀਂ ਸਕਦਾ) ।

ਹੇ ਪ੍ਰਭੂ ! ਤੇਰਾ ਹੁਕਮ (ਸਦਾ) ਠੀਕ ਹੁੰਦਾ ਹੈ, ਕਿਸੇ ਜੀਵ ਨੇ (ਕਦੇ) ਉਹ ਮੋੜਿਆ ਨਹੀਂ । ਹੇ ਸ੍ਰਿਸ਼ਟੀ ਦੇ ਰਚਨਹਾਰ ! ਹੇ ਜੀਵਾਂ ਉਤੇ ਬਖ਼ਸ਼ਸ਼ ਕਰਨ ਵਾਲੇ ! (ਇਹ ਸਾਰੀ) ਤੇਰੀ ਹੀ (ਰਚੀ ਹੋਈ) ਕੁਦਰਤਿ ਹੈ ।੧੯।

**ਸਲੋਕ ਮਃ ੫ ॥ ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥ ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥ {ਪੰਨਾ ੯੬੪}**

**ਪਦ ਅਰਥ** :—ਸੋਇ—ਖ਼ਬਰ, ਸੋਭਾ । ਮਉਲਾ—ਹਰਿਆ ਹੋ ਜਾਂਦਾ ਹੈ । ਪੰਧਿ—(ਤੇਰੇ) ਰਾਹ ਤੇ । ਜੁਲੰਦੜੀ—ਤੁਰਦਿਆਂ । ਅੰਦਰੁ—ਹਿਰਦਾ । ਦੇਖਿ—ਦੇਖ ਕੇ । ਨਿਹਾਲੀ—ਖਿੜੀ ਹੋਈ ।

**ਅਰਥ** :—(ਹੇ ਪ੍ਰਭੂ !) ਤੇਰੀਆਂ ਸੋਆਂ ਸੁਣ ਕੇ ਮੇਰਾ ਤਨ ਮਨ ਹਰਿਆ ਹੋ ਆਉਂਦਾ ਹੈ, ਤੇਰਾ ਨਾਮ ਜਪਦਿਆਂ ਮੈਨੂੰ ਖ਼ੁਸ਼ੀ ਦੀ ਲਾਲੀ ਚੜ੍ਹ ਜਾਂਦੀ ਹੈ, ਤੇਰੇ ਰਾਹ ਉਤੇ ਤੁਰਦਿਆਂ ਮੇਰਾ ਹਿਰਦਾ ਠਰ ਜਾਂਦਾ ਹੈ ਤੇ ਸਤਿਗੁਰੂ ਦਾ ਦੀਦਾਰ ਕਰ ਕੇ ਮੇਰਾ ਮਨ ਖਿੜ ਪੈਂਦਾ ਹੈ ।੧।

**ਮਃ ੫ ॥ ਹਠ ਮੰਝਾਹੂ ਮੈ ਮਾਣਕੁ ਲਧਾ ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ ॥ ਢੂੰਢ ਵਞਾਈ ਥੀਆ ਥਿਤਾ ॥ ਜਨਮੁ ਪਦਾਰਥੁ ਨਾਨਕ ਜਿਤਾ ॥੨॥ {ਪੰਨਾ ੯੬੪}**

**ਪਦ ਅਰਥ** :—ਹਠ—ਹਿਰਦਾ । ਮੰਝਾਹੂ—ਵਿਚ । ਮਾਣਕੁ—ਲਾਲ । ਘਿਧਾ—ਲਿਆ । ਮੈਕੂ—ਮੈਨੂੰ । ਸਤਿਗੁਰਿ—ਸਤਿਗੁਰੂ ਨੇ । ਢੂੰਢ—ਭਾਲ, ਭਟਕਣਾ । ਵਞਾਈ—ਮੁਕਾ ਲਈ ਹੈ । ਥੀਆ ਥਿਤਾ—ਟਿਕ ਗਿਆ ਹਾਂ । ਪਦਾਰਥੁ—ਕੀਮਤੀ ਚੀਜ਼ ।

**ਅਰਥ** :—ਮੈਂ ਆਪਣੇ ਹਿਰਦੇ ਵਿਚ ਇਕ ਲਾਲ ਲੱਭਾ ਹੈ, (ਪਰ ਮੈਂ ਕਿਸੇ) ਮੁੱਲ ਤੋਂ ਨਹੀਂ ਲਿਆ, (ਇਹ ਲਾਲ) ਮੈਨੂੰ ਸਤਿਗੁਰੂ ਨੇ ਦਿੱਤਾ ਹੈ, (ਇਸ ਦੀ ਬਰਕਤਿ ਨਾਲ) ਮੇਰੀ ਭਟਕਣਾ ਮੁੱਕ ਗਈ ਹੈ, ਮੈਂ ਟਿਕ ਗਿਆ ਹਾਂ, ਹੇ ਨਾਨਕ ! ਮੈਂ ਮਨੁੱਖਾ ਜੀਵਨ-ਰੂਪ ਕੀਮਤੀ ਚੀਜ਼ (ਦਾ ਲਾਭ) ਹਾਸਲ ਕਰ ਲਿਆ ਹੈ ।੨।

**ਪਉੜੀ ॥ ਜਿਸ ਕੈ ਮਸਤਕਿ ਕਰਮੁ ਹੋਇ, ਸੋ ਸੇਵਾ ਲਾਗਾ ॥ ਜਿਸੁ ਗੁਰ ਮਿਲਿ, ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ ॥ ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ ॥ ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ ॥ ਜਿਸਹਿ ਧਿਆਇਆ ਪਾਰਬ੍ਰਹਮੁ ਸੋ ਕਲਿ ਮਹਿ ਤਾਗਾ ॥ ਸਾਧੂ ਸੰਗਤਿ ਨਿਰਮਲਾ ਅਠਸਠਿ ਮਜਨਾਗਾ ॥ ਜਿਸੁ ਪ੍ਰਭੁ ਮਿਲਿਆ ਆਪਨਾ ਸੋ ਪੁਰਖੁ ਸਭਾਗਾ ॥ ਨਾਨਕ ਤਿਸੁ ਬਲਿਹਾਰਣੈ ਜਿਸੁ ਏਵਡ ਭਾਗਾ ॥੧੭॥ {ਪੰਨਾ ੯੬੪-੯੬੫}**

**ਪਦ ਅਰਥ** :—ਮਸਤਕਿ—ਮੱਥੇ ਉਤੇ । ਕਰਮੁ—ਬਖ਼ਸ਼ਸ਼, ਪ੍ਰਭੂ ਦੀ ਬਖ਼ਸ਼ਸ਼ ਦਾ ਲੇਖਾ । ਜਿਸੁ ਕਮਲੁ—ਜਿਸ ਦਾ ਹਿਰਦਾ-ਕਮਲ । ਅਨਦਿਨੁ—ਹਰ ਰੋਜ਼, ਸਦਾ । ਜਾਗਾ—(ਵਿਕਾਰਾਂ ਦੀ ਘਾਤ ਵਲੋਂ) ਸੁਚੇਤ । ਚਰਣਾਰਬਿੰਦ—ਚਰਣ-ਅਰਬਿੰਦ । ਅਰਬਿੰਦ—ਕਮਲ ਫੁੱਲ । ਆਗੰਜਤ—ਅਵਿਨਾਸੀ ਪ੍ਰਭੂ । ਪਾਗਾ—ਪਾ ਲੈਂਦਾ ਹੈ । ਜਿਸਹਿ—ਜਿਸ ਹੀ ਨੇ । ਤਾਗਾ—ਟਾਕਰਾ ਕਰਨ ਜੋਗਾ । ਮਜਨਾਗਾ—ਇਸ਼ਨਾਨ ।

**ਅਰਥ** :—ਜਿਸ ਮਨੁੱਖ ਦੇ ਮੱਥੇ ਉਤੇ ਪ੍ਰਭੂ ਦੀ ਬਖ਼ਸ਼ਸ਼ (ਦਾ ਲੇਖ) ਹੋਵੇ ਉਹ ਪ੍ਰਭੂ ਦੀ ਸੇਵਾ-ਭਗਤੀ ਵਿਚ ਲੱਗਦਾ ਹੈ । ਗੁਰੂ ਨੂੰ ਮਿਲ ਕੇ ਜਿਸ ਮਨੁੱਖ ਦਾ ਹਿਰਦਾ-ਕੰਵਲ ਖਿੜ ਪੈਂਦਾ ਹੈ, ਉਹ (ਵਿਕਾਰਾਂ ਦੇ ਹੱਲਿਆਂ ਵਲੋਂ) ਸਦਾ ਸੁਚੇਤ ਰਹਿੰਦਾ ਹੈ । ਜਿਸ ਮਨੁੱਖ (ਦੇ ਮਨ) ਵਿਚ ਪ੍ਰਭੂ ਦੇ ਸੋਹਣੇ ਚਰਨਾਂ ਦਾ ਪਿਆਰ ਪੈਦਾ ਹੁੰਦਾ ਹੈ, ਉਸ ਦੀ ਭਟਕਣਾ ਉਸ ਦਾ ਡਰ ਭਉ ਦੂਰ ਹੋ ਜਾਂਦਾ ਹੈ, ਕਿਉਂਕਿ ਗੁਰੂ ਦੀ ਮਤਿ ਲੈ ਕੇ ਉਹ ਆਪਣੇ ਮਨ ਨੂੰ ਜਿੱਤ ਲੈਂਦਾ ਹੈ, ਤੇ ਉਸ ਨੂੰ ਅਬਿਨਾਸੀ ਪ੍ਰਭੂ ਮਿਲ ਪੈਂਦਾ ਹੈ ।

ਜਿਸ ਹੀ ਮਨੁੱਖ ਨੇ ਪਰਮਾਤਮਾ ਨੂੰ ਸਿਮਰਿਆ ਹੈ ਉਹ ਸੰਸਾਰ ਵਿਚ (ਵਿਕਾਰਾਂ ਦਾ) ਟਾਕਰਾ ਕਰਨ ਜੋਗਾ ਹੋ ਜਾਂਦਾ ਹੈ, ਗੁਰਮੁਖਾਂ ਦੀ ਸੰਗਤਿ ਵਿਚ ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ ਮਾਨੋ, ਉਸ ਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ ।

ਭਾਗਾਂ ਵਾਲਾ ਹੈ ਉਹ ਮਨੁੱਖ ਜਿਸ ਨੂੰ ਪਿਆਰਾ ਪ੍ਰਭੂ ਮਿਲ ਪਿਆ । ਹੇ ਨਾਨਕ ! (ਆਖ—) ਮੈਂ ਸਦਕੇ ਹਾਂ ਉਸ ਉਤੋਂ ਜਿਸ ਦੇ ਇਤਨੇ ਵੱਡੇ ਭਾਗ ਹਨ ।੧੭।

**ਸਲੋਕ ਮਃ ੫ ॥ ਜਾਂ ਪਿਰੁ ਅੰਦਰਿ, ਤਾਂ ਧਨ ਬਾਹਰਿ ॥ ਜਾਂ ਪਿਰੁ ਬਾਹਰਿ, ਤਾਂ ਧਨ ਮਾਹਰਿ ॥ ਬਿਨੁ ਨਾਵੈ ਬਹੁ ਫੇਰੁ ਫਿਰਾਹਰਿ ॥ ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥ ਜਨ ਨਾਨਕ ਸਚੇ ਸਚਿ ਸਮਾਹਰਿ ॥੧॥ {ਪੰਨਾ ੯੬੫}**

**ਪਦ ਅਰਥ** :—ਪਿਰੁ—ਪਤੀ-ਪਰਮਾਤਮਾ । ਅੰਦਰਿ—ਹਿਰਦੇ ਵਿਚ (ਪ੍ਰਤੱਖ) । ਧਨ—ਜੀਵ-ਇਸਤ੍ਰੀ । ਬਾਹਰਿ—ਨਿਰਲੇਪ (ਧੰਧਿਆਂ ਤੋਂ) । ਜਾਂ ਪਿਰੁ ਬਾਹਰਿ—ਜਦੋਂ ਪਤੀ-ਪ੍ਰਭੂ ਜੀਵ-ਇਸਤ੍ਰੀ ਦੀ ਯਾਦ ਤੋਂ ਪਰੇ ਹੋ ਜਾਂਦਾ ਹੈ । ਮਾਹਰਿ—ਚੌਧਰਾਣੀ, ਧੰਧਿਆਂ ਵਿਚ ਖਚਿਤ । ਫੇਰ—ਜਨਮਾਂ ਦੇ ਗੇੜ, ਭਟਕਣਾ । ਸਤਿਗੁਰਿ—ਗੁਰੂ ਨੇ । ਸੰਗਿ—ਅੰਦਰ ਨਾਲ ਹੀ । ਸਚੇ ਸਚਿ—ਨਿਰੋਲ ਸਦਾ-ਥਿਰ ਹਰੀ ਵਿਚ । ਸਮਾਹਰਿ—ਸਮਾਇਆ ਰਹਿੰਦਾ ਹੈ, ਟਿਕਿਆ ਰਹਿੰਦਾ ਹੈ । ਜਾਹਰਿ—ਪਰਤੱਖ ।

**ਅਰਥ** :—ਜਦੋਂ ਪਤੀ-ਪ੍ਰਭੂ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਤੱਖ ਮੌਜੂਦ ਹੋਵੇ, ਤਾਂ ਜੀਵ-ਇਸਤ੍ਰੀ ਮਾਇਕ ਧੰਧਿਆਂ ਝੰਬੇਲਿਆਂ ਤੋਂ ਨਿਰਲੇਪ ਰਹਿੰਦੀ ਹੈ । ਜਦੋਂ ਪਤੀ-ਪ੍ਰਭੂ ਯਾਦ ਤੋਂ ਦੂਰ ਹੋ ਜਾਏ, ਤਾਂ ਜੀਵ-ਇਸਤ੍ਰੀ ਮਾਇਕ ਧੰਧਿਆਂ ਵਿਚ ਖਚਿਤ ਹੋਣ ਲੱਗ ਪੈਂਦੀ ਹੈ । ਪ੍ਰਭੂ ਦੀ ਯਾਦ ਤੋਂ ਬਿਨਾ ਜੀਵ ਅਨੇਕਾਂ ਭਟਕਣਾਂ ਵਿਚ ਭਟਕਦਾ ਹੈ ।

ਹੇ ਦਾਸ ਨਾਨਕ ! ਜਿਸ ਮਨੁੱਖ ਨੂੰ ਗੁਰੂ ਨੇ ਹਿਰਦੇ ਵਿਚ ਪ੍ਰਤੱਖ ਪ੍ਰਭੂ ਵਿਖਾ ਦਿੱਤਾ, ਉਹ ਸਦਾ-ਥਿਰ ਪ੍ਰਭੂ ਵਿਚ ਹੀ ਟਿਕਿਆ ਰਹਿੰਦਾ ਹੈ ।੧।

**ਮਃ ੫ ॥ ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ ॥ ਨਾਨਕ ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ॥੨॥ {ਪੰਨਾ ੯੬੫}**

**ਪਦ ਅਰਥ** :—ਸਭਿ—ਸਾਰੇ । ਇਕੁ ਆਹਰੁ—ਇਕ ਪ੍ਰਭੂ ਨੂੰ ਯਾਦ ਕਰਨ ਦਾ ਉੱਦਮ । ਜਿਤੁ ਆਹਰਿ—ਜਿਸ ਆਹਰ ਦੀ ਰਾਹੀਂ । ਉਧਰੈ—(ਵਿਕਾਰਾਂ ਤੋਂ) ਬਚਦਾ ਹੈ । {ਨੋਟ :—ਲਫ਼ਜ਼ 'ਆਹਰੁ', 'ਆਹਰ', 'ਆਹਰਿ' । ਵਿਆਕਰਣ ਅਨੁਸਾਰ ਤਿੰਨ ਵਖ ਵਖ ਰੂਪ} ।

**ਅਰਥ** :—ਹੇ ਨਾਨਕ ! ਮਨੁੱਖ ਹੋਰ ਸਾਰੇ ਉੱਦਮ ਕਰਦਾ ਫਿਰਦਾ ਹੈ, ਪਰ ਇਕ ਪ੍ਰਭੂ ਨੂੰ ਸਿਮਰਨ ਦਾ ਉੱਦਮ ਨਹੀਂ ਕਰਦਾ । ਜਿਸ ਉੱਦਮ ਦੀ ਰਾਹੀਂ ਜਗਤ ਵਿਕਾਰਾਂ ਤੋਂ ਬਚ ਸਕਦਾ ਹੈ (ਉਸ ਉੱਦਮ ਨੂੰ) ਕੋਈ ਵਿਰਲਾ ਮਨੁੱਖ ਸਮਝਦਾ ਹੈ ।

**ਪਉੜੀ ॥ ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥ ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ ॥ ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥ ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ ॥ ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ ॥ ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ ॥ ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥ ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੮॥ {ਪੰਨਾ ੯੬੫}**

**ਪਦ ਅਰਥ** :—ਅਪਾਰੁ—ਅ-ਪਾਰੁ, ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਮਰਤਬਾ—ਰੁਤਬਾ । ਰੰਗ ਪਰੰਗ—ਰੰਗ-ਬਰੰਗੇ । ਨ ਜਾਪਨਿ—ਸਮਝੇ ਨਹੀਂ ਜਾ ਸਕਦੇ । ਜੀਉ—ਜਿੰਦ, ਸਹਾਰਾ । ਜਾਣਲਾ—ਜਾਣਨ ਵਾਲਾ । ਵਸਿ—ਵੱਸ ਵਿਚ । ਭਲਾ—ਸੋਹਣਾ । ਘਰਿ—ਘਰ ਵਿਚ । ਤੁਧੁ ਘਰਿ—ਤੇਰੇ ਘਰ ਵਿਚ । ਵਧਾਈ—ਖ਼ੁਸ਼ੀਆਂ, ਸ਼ਾਦੀਆਨੇ । ਮਹਤਾ—ਮਹੱਤਤਾ, ਵਡਿਆਈ । ਤੇਜੁ—ਪਰਤਾਪ । ਜਰਿ—ਜਰਦਾ ਹੈਂ । ਕਲਾ—ਤਾਕਤ, ਸੱਤਿਆ । ਜਤ ਕਤਾ—ਹਰ ਥਾਂ । ਦਾਸਨਿ ਦਾਸੁ—ਦਾਸਾਂ ਦਾ ਦਾਸ ।

**ਅਰਥ** :—ਹੇ ਪ੍ਰਭੂ ! ਤੇਰਾ ਬੇਅੰਤ ਹੀ ਵੱਡਾ ਰੁਤਬਾ ਹੈ, (ਸੰਸਾਰ ਵਿਚ) ਤੇਰੇ ਅਨੇਕਾਂ ਹੀ ਕਿਸਮਾਂ ਦੇ ਕੌਤਕ ਹੋ ਰਹੇ ਹਨ ਜੋ ਸਮਝੇ ਨਹੀਂ ਜਾ ਸਕਦੇ । ਸਭ ਜੀਵਾਂ ਦੇ ਅੰਦਰ ਤੂੰ ਹੀ ਜਿੰਦ-ਰੂਪ ਹੈਂ, ਤੂੰ (ਜੀਵਾਂ ਦੀ) ਹਰੇਕ ਗੱਲ ਜਾਣਦਾ ਹੈਂ । ਸੋਹਣਾ ਹੈ ਤੇਰਾ ਟਿਕਾਣਾ, ਸਾਰੀ ਸ੍ਰਿਸ਼ਟੀ ਤੇਰੇ ਹੀ ਵੱਸ ਵਿਚ ਹੈ ।

(ਇਤਨੀ ਸ੍ਰਿਸ਼ਟੀ ਦਾ ਮਾਲਕ ਹੁੰਦਿਆਂ ਭੀ) ਤੇਰੇ ਹਿਰਦੇ ਵਿਚ ਸਦਾ ਆਨੰਦ ਤੇ ਖ਼ੁਸ਼ੀਆਂ ਹਨ, ਤੂੰ ਆਪਣੇ ਇਤਨੇ ਵੱਡੇ ਮਾਣ ਵਡਿਆਈ ਤੇ ਪਰਤਾਪ ਨੂੰ ਆਪ ਹੀ ਜਰਦਾ ਹੈਂ ।

(ਹੇ ਭਾਈ !) ਸਾਰੀਆਂ ਤਾਕਤਾਂ ਦਾ ਮਾਲਕ-ਪ੍ਰਭੂ ਹਰ ਥਾਂ ਦਿੱਸ ਰਿਹਾ ਹੈ । ਹੇ ਪ੍ਰਭੂ ! ਨਾਨਕ ਤੇਰੇ ਦਾਸਾਂ ਦਾ ਦਾਸ ਤੇਰੇ ਅੱਗੇ (ਹੀ) ਅਰਦਾਸ-ਬੇਨਤੀ ਕਰਦਾ ਹੈ ।੧੮।

**ਸਲੋਕ ਮਃ ੫ ॥ ਛਤੜੇ ਬਾਜਾਰ, ਸੋਹਨਿ ਵਿਚਿ ਵਪਾਰੀਏ ॥ ਵਖਰੁ ਹਿਕੁ ਅਪਾਰੁ, ਨਾਨਕ ਖਟੇ ਸੋ ਧਣੀ ॥੧॥ {ਪੰਨਾ ੯੬੫}**

**ਪਦ ਅਰਥ** :—ਛਤੜੇ—(ਆਕਾਸ਼-ਛੱਤ ਨਾਲ) ਛੱਤੇ ਹੋਏ । ਬਾਜਾਰ—ਸਾਰੇ ਜਗਤ-ਮੰਡਲ (ਮਾਨੋ, ਬਾਜ਼ਾਰ ਹਨ) । ਵਿਚਿ—ਇਹਨਾਂ ਜਗਤ-ਮੰਡਲਾਂ ਵਿਚ । ਵਪਾਰੀਏ—ਪ੍ਰਭੂ-ਨਾਮ ਦਾ ਵਪਾਰ ਕਰਨ ਵਾਲੇ । ਵਖਰੁ—ਪ੍ਰਭੂ-ਨਾਮ ਦਾ ਸੌਦਾ । ਹਿਕੁ—ਇੱਕ । ਧਣੀ—ਧਨਾਢ, ਧਨਵੰਤ । ਅਪਾਰੁ—ਕਦੇ ਨਾਹ ਮੁੱਕਣ ਵਾਲਾ ।

**ਅਰਥ** :—(ਇਸ ਉਪਰ ਦਿੱਸਦੇ ਆਕਾਸ਼-ਛੱਤ ਦੇ ਹੇਠ) ਛੱਤੇ ਹੋਏ (ਬੇਅੰਤ ਜਗ-ਮੰਡਲ, ਮਾਨੋ) ਬਾਜ਼ਾਰ ਹਨ, ਇਹਨਾਂ ਵਿਚ (ਪ੍ਰਭੂ-ਨਾਮ ਦਾ ਵਪਾਰ ਕਰਨ ਵਾਲੇ ਜੀਵ-) ਵਪਾਰੀ ਹੀ ਸੋਹਣੇ ਲੱਗਦੇ ਹਨ । ਹੇ ਨਾਨਕ ! (ਇਸ ਜਗਤ-ਮੰਡੀ ਵਿਚ) ਉਹ ਮਨੁੱਖ ਧਨਵਾਨ ਹੈ ਜੋ ਇਕ ਅਖੁੱਟ (ਹਰਿ-ਨਾਮ) ਸੌਦਾ ਹੀ ਖੱਟਦਾ ਹੈ ।੧।

**ਮਹਲਾ ੫ ॥ ਕਬੀਰਾ ਹਮਰਾ ਕੋ ਨਹੀ, ਹਮ ਕਿਸ ਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ, ਤਿਸ ਹੀ ਮਾਹਿ ਸਮਾਹਿ ॥੨॥ {ਪੰਨਾ ੯੬੫}**

ਨੋਟ :—ਇਹ ਸ਼ਲੋਕ ਗੁਰੂ ਅਰਜਨ ਦੇਵ ਜੀ ਦਾ ਹੈ । ਵੇਖੋ ਸ਼ਲੋਕ ਨੰ: ੨੧੪ "ਸਲੋਕ ਕਬੀਰ ਜੀ ਕੇ" । ਕਬੀਰ ਜੀ ਦੇ ਹੇਠ-ਲਿਖੇ ਸਲੋਕ ਨੰ: ੨੧੨ ਅਤੇ ੨੧੩ ਦੇ ਪਰਥਾਇ ਹੈ :—

ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤੁ ॥ ਕਾਹੇ ਛੀਪਹੁ ਛਾਇਲੇ ਰਾਮ ਨ ਲਾਵਹੁ ਚੀਤੁ ॥੨੧੨॥

ਨਾਮਾ ਕਹੈ ਤਿਰਲੋਚਨਾ, ਮੁਖ ਤੇ ਰਾਮੁ ਸਮੑਾਲਿ ॥ ਹਾਥ ਪਾਉ ਕਰਿ ਕਾਮੁ ਸਭ, ਚੀਤੁ ਨਿਰੰਜਨ ਨਾਲਿ ॥੨੧੩॥

ਜੋ ਉੱਤਰ ਨਾਮਦੇਵ ਜੀ ਨੇ ਤ੍ਰਿਲੋਚਨ ਜੀ ਨੂੰ ਦਿੱਤਾ ਸੀ, ਉਸ ਦਾ ਹਵਾਲਾ ਦੇ ਕੇ ਕਬੀਰ ਜੀ ਇਹਨਾਂ ਸਲੋਕਾਂ ਵਿਚ ਆਖਦੇ ਹਨ ਕਿ ਦੁਨੀਆ ਦੀ ਕਿਰਤ-ਕਾਰ ਨਹੀਂ ਛੱਡਣੀ, ਇਹ ਕਰਦਿਆਂ ਹੋਇਆਂ ਹੀ ਅਸਾਂ ਆਪਣਾ ਚਿੱਤ ਇਸ ਤੋਂ ਵੱਖਰਾ ਰੱਖਣਾ ਹੈ ।

ਸਲੋਕ ਨੰ: ੨੧੪ ਵਿਚ ਗੁਰੂ ਅਰਜਨ ਸਾਹਿਬ ਨੇ ਇਹ ਦੱਸਿਆ ਹੈ ਕਿ ਸਾਕਾਂ-ਅੰਗਾਂ ਵਿਚ ਰਹਿੰਦਿਆਂ ਤੇ ਮਾਇਆ ਵਿਚ ਵਰਤਦਿਆਂ ਹਰ ਵੇਲੇ ਇਹ ਚੇਤਾ ਰੱਖਣਾ ਹੈ ਕਿ ਇਹ ਸਭ ਕੁਝ ਇਥੇ ਸਿਰਫ਼ ਚਾਰ ਦਿਨ ਦੇ ਸਾਥੀ ਹਨ, ਅਸਲ ਸਾਥੀ ਪਰਮਾਤਮਾ ਦਾ ਨਾਮ ਹੈ ਤੇ ਕਿਰਤ-ਕਾਰ ਕਰਦਿਆਂ ਉਸ ਨੂੰ ਭੀ ਹਰ ਵੇਲੇ ਯਾਦ ਰੱਖਣਾ ਹੈ ।

ਨੋਟ :—ਇਹ ਸਲੋਕ ਸਤਿਗੁਰੂ ਜੀ ਨੇ ਕਬੀਰ ਜੀ ਦੇ ਸ਼ਲੋਕ ਨੰ: ੨੧੨, ੨੧੩ ਦੇ ਪਰਥਾਇ ਲਿਖਿਆ ਹੈ, ਇਸ ਵਾਸਤੇ ਇਸ ਵਿਚ ਨਾਮ 'ਨਾਨਕ' ਦੇ ਥਾਂ 'ਕਬੀਰ' ਵਰਤਿਆ ਹੈ ।

**ਅਰਥ** :—ਹੇ ਕਬੀਰ ! ਜਿਸ ਪਰਮਾਤਮਾ ਨੇ ਇਹ ਰਚਨਾ ਰਚੀ ਹੈ, ਅਸੀ ਤਾਂ ਉਸੇ ਦੀ ਯਾਦ ਵਿਚ ਟਿਕੇ ਰਹਿੰਦੇ ਹਾਂ, ਕਿਉਂਕਿ ਨਾਹ ਕੋਈ ਸਾਡਾ ਹੀ ਸਦਾ ਦਾ ਸਾਥੀ ਹੈ, ਅਤੇ ਨਾਹ ਹੀ ਅਸੀ ਕਿਸੇ ਦੇ ਸਦਾ ਲਈ ਸਾਥੀ ਬਣ ਸਕਦੇ ਹਾਂ (ਬੇੜੀ ਦੇ ਪੂਰ ਦਾ ਮੇਲਾ ਹੈ) ।੨।

ਵੇਖੋ ਮੇਰਾ "ਸਟੀਕ ਸ਼ਲੋਕ ਭਗਤ ਕਬੀਰ ਜੀ" ।

**ਪਉੜੀ ॥ ਸਫਲਿਉ ਬਿਰਖੁ ਸੁਹਾਵੜਾ, ਹਰਿ ਸਫਲ ਅੰਮ੍ਰਿਤਾ ॥ ਮਨੁ ਲੋਚੈ ਉਨ੍ ਮਿਲਣ ਕਉ, ਕਿਉ ਵੰਞੈ ਘਿਤਾ ॥ ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ ॥ ਓਹੁ ਪਿਆਰਾ ਜੀਅ ਕਾ ਜੋ ਖੋਲ੍ਹੈ ਭਿਤਾ ॥ ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ ॥ ਕੁਰਬਾਣੀ ਵੰਞਾ ਵਾਰਣੈ ਬਲੇ ਬਲਿ ਕਿਤਾ ॥ ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ ॥ ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥੧੯॥ {ਪੰਨਾ ੯੬੫}**

**ਪਦ ਅਰਥ** :—ਸਫਲਿਉ—ਫਲ ਵਾਲਾ, ਜੋ ਹਰੇਕ ਦੀ ਮੇਹਨਤ ਨੂੰ ਫਲ ਲਾਵੇ । ਸੁਹਾਵੜਾ—ਸੋਹਣਾ । ਘਿਤਾ ਵੰਞੈ—ਲਿਆ ਜਾ ਸਕੇ । ਵਰਨ—ਰੰਗ । ਚਿਹਨ—ਨਿਸਾਨ । ਅਗਮ—ਅਪਹੁੰਚ । ਜੀਅ ਕਾ—ਜਿੰਦ ਦਾ । ਭਿਤਾ—ਭੇਤ । ਕਰੀ—ਕਰੀਂ, ਮੈਂ ਕਰਾਂ । ਮੈ—ਮੈਨੂੰ । ਮਿਤਾ—ਹੇ ਮਿੱਤਰ ! ਬਲੇ ਬਲਿ—ਬਲਿ ਬਲਿ ।

ਕਿਤਾ—ਕੀਤਾ । ਦਸਨਿ—ਦੱਸਦੇ ਹਨ । ਸਤਿਗੁਰਿ—ਸਤਿਗੁਰੂ ਨੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ ।

**ਅਰਥ** :—ਪਰਮਾਤਮਾ (ਮਾਨੋ) ਇਕ ਸੋਹਣਾ ਫਲਦਾਰ ਰੁੱਖ ਹੈ ਜਿਸ ਨੂੰ ਆਤਮਕ ਜੀਵਨ ਦੇਣ ਵਾਲੇ ਫਲ ਲੱਗੇ ਹੋਏ ਹਨ ।

ਮੇਰਾ ਮਨ ਉਸ ਪ੍ਰਭੂ ਨੂੰ ਮਿਲਣ ਲਈ ਤਾਂਘਦਾ ਹੈ (ਪਰ ਪਤਾ ਨਹੀਂ ਲੱਗਦਾ ਕਿ) ਕਿਵੇਂ ਮਿਲਿਆ ਜਾਏ ਕਿਉਂਕਿ ਨਾਹ ਉਸ ਦਾ ਕੋਈ ਰੰਗ ਹੈ ਨਾਹ ਨਿਸ਼ਾਨ, ਉਸ ਤਕ ਪਹੁੰਚਿਆ ਨਹੀਂ ਜਾ ਸਕਦਾ, ਉਸ ਨੂੰ ਜਿੱਤਿਆ ਨਹੀਂ ਜਾ ਸਕਦਾ ।

ਜੇਹੜਾ ਸੱਜਣ (ਮੈਨੂੰ) ਇਹ ਭੇਤ ਸਮਝਾ ਦੇਵੇ, ਉਹ ਮੇਰੀ ਜਿੰਦ-ਜਾਨ ਨੂੰ ਪਿਆਰਾ ਲੱਗੇਗਾ । ਹੇ ਮਿੱਤਰ ! ਮੈਨੂੰ (ਇਹ ਭੇਤ) ਦੱਸੋ, ਮੈਂ ਤੁਹਾਡੀ ਸੇਵਾ ਕਰਾਂਗਾ, ਮੈਂ ਤੁਹਾਥੋਂ ਸਦਕੇ ਕੁਰਬਾਨ ਵਾਰਨੇ ਜਾਵਾਂਗਾ ।

ਪਿਆਰੇ ਸੰਤ (ਗੁਰਮੁਖਿ ਉਹ ਭੇਤ) ਦੱਸਦੇ ਹਨ (ਤੇ ਆਖਦੇ ਹਨ ਕਿ) ਧਿਆਨ ਨਾਲ ਸੁਣ—ਹੇ ਦਾਸ ਨਾਨਕ ! ਜਿਸ ਦੇ ਮੱਥੇ ਉਤੇ ਲੇਖ ਲਿਖਿਆ (ਉੱਘੜਦਾ) ਹੈ ਉਸ ਨੂੰ ਸਤਿਗੁਰੂ ਨੇ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਬਖ਼ਸ਼ਿਆ ਹੈ ।੧੯।

**ਸਲੋਕ ਮਹਲਾ ੫ ॥ ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥ ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੧॥ ਮਹਲਾ ੫ ॥ ਕਬੀਰ ਚਾਵਲ ਕਾਰਣੇ, ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ, ਤਬ ਪੂਛੇ ਧਰਮ ਰਾਇ ॥੨॥ {ਪੰਨਾ ੯੬੫}**

ਨੋਟ :—ਇਹ ਦੋਵੇਂ ਸ਼ਲੋਕ "ਕਬੀਰ ਜੀ ਦੇ ਸਲੋਕ ਸੰਗ੍ਰਹ" ਵਿਚ ਨੰ: ੨੧੦ ਅਤੇ ੨੧੧ ਵਿਚ ਦਰਜ ਹਨ । ਕਬੀਰ ਜੀ ਦੇ ਸ਼ਲੋਕ ਨੰ: ੨੦੮ ਦੇ ਪਰਥਾਇ ਗੁਰੂ ਅਰਜਨ ਸਾਹਿਬ ਦੇ ੩ ਸ਼ਲੋਕ ਹਨ—੨੦੯, ੨੧੦, ੨੧੧ । ਕਬੀਰ ਜੀ ਦਾ ਸਲੋਕ ਇਉਂ ਹੈ :—

ਕਬੀਰ ਟਾਲੈ ਟੋਲੈ ਦਿਨੁ ਗਇਆ, ਵਿਆਜੁ ਬਢੰਤਉ ਜਾਇ ॥ ਨਾ ਹਰਿ ਭਜਿਓ ਨ ਖਤੁ ਫਟਿਓ, ਕਾਲੁ ਪਹੂੰਚੋ ਆਇ ॥੨੦੮॥

ਇਸ ਸ਼ਲੋਕ ਦੇ ਨਾਲ ਗੁਰੂ ਅਰਜਨ ਸਾਹਿਬ ਦਾ ਸ਼ਲੋਕ ਨੰ: ੨੦੯ ਇਉਂ ਹੈ :—

ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ ॥ ਕਰਮੀ ਸਤਿਗੁਰੁ ਪਾਇਆ, ਜਿਨਿ ਹਉ ਲੀਆ ਛਡਾਇ ॥੨੦੯॥

ਸ਼ਲੋਕ ਨੰ: ੨੦੭ ਵਿਚ ਕਬੀਰ ਜੀ ਨੇ ਆਖਿਆ ਸੀ ਕਿ ਜਿਨ੍ਹਾਂ ਨੂੰ ਗੁਰੂ ਮਿਲ ਪੈਂਦਾ ਹੈ ਉਹਨਾਂ ਨੂੰ ਉਹ ਵਿਕਾਰਾਂ ਤੇ ਆਸਾਂ ਦੇ ਗੇੜ ਵਿਚੋਂ ਕੱਢ ਲੈਂਦਾ ਹੈ । ਨੰ: ੨੦੮ ਵਿਚ ਆਖਦੇ ਹਨ ਕਿ ਜਿਨ੍ਹਾਂ ਨੂੰ ਗੁਰੂ ਨਹੀਂ ਮਿਲਦਾ, ਉਹ ਹਰੀ ਦਾ ਸਿਮਰਨ ਨਹੀਂ ਕਰ ਸਕਦੇ, ਤੇ ਨਾਹ ਹੀ ਵਿਕਾਰਾਂ ਤੇ ਆਸਾਂ ਤੋਂ ਉਹਨਾਂ ਦੀ ਖ਼ਲਾਸੀ ਹੋ ਸਕਦੀ ਹੈ । ਕਬੀਰ ਜੀ ਦੇ ਇਸੇ ਹੀ ਖ਼ਿਆਲ ਨੂੰ ਗੁਰੂ ਅਰਜਨ ਸਾਹਿਬ ਹੋਰ ਖੋਲ੍ਹ ਕੇ ਬਿਆਨ ਕਰਦੇ ਹਨ ਕਿ ਗੁਰੂ ਤੋਂ ਬਿਨਾ ਇਹ ਜੀਵ ਟਾਲ-ਮਟੋਲੇ ਕਰਨ ਤੇ ਮਜਬੂਰ ਹੈ ਕਿਉਂਕਿ ਇਸ ਦਾ ਸੁਭਾਉ ਕੁੱਤੇ ਵਰਗਾ ਹੈ, ਇਸ ਦੀ ਵਾਦੀ ਹੀ ਇਹ ਹੈ ਕਿ ਹਰ ਵੇਲੇ ਮੁਰਦਾਰ ਦੇ ਪਿੱਛੇ ਦੌੜਦਾ ਫਿਰੇ । ਸ਼ਲੋਕ ਨੰ: ੨੦੯ ਵਾਲੇ ਹੀ ਖ਼ਿਆਲ ਨੂੰ ਜਾਰੀ ਰੱਖ ਕੇ ਨੰ: ੨੧੦ ਵਿਚ ਆਖਦੇ ਹਨ ਕਿ ਵਿਕਾਰੀ ਬੰਦਿਆਂ ਦਾ ਜ਼ੋਰ ਗੁਰੂ ਅਤੇ ਗੁਰ-ਸੰਗਤਿ ਉਤੇ ਨਹੀਂ ਪੈ ਸਕਦਾ, ਕਿਉਂਕਿ ਗੁਰੂ ਮਹਾਨ ਉੱਚਾ ਹੈ । ਪਰ ਹਾਂ, ਗੁਰੂ ਅਤੇ ਉਸ ਦੀ ਸੰਗਤਿ ਦੀ

ਬਰਕਤਿ ਨਾਲ ਵਿਕਾਰੀਆਂ ਨੂੰ ਜ਼ਰੂਰ ਲਾਭ ਅੱਪੜਦਾ ਹੈ । 'ਸਾਧ ਕੀ ਧਰਤੀ' ਅਤੇ 'ਤਸਕਰ' ਦੀ ਮਿਸਾਲ ਦੇ ਕੇ ਆਖਦੇ ਹਨ ਕਿ 'ਤਸਕਰਾਂ' ਦਾ ਅਸਰ 'ਧਰਤੀ' ਉਤੇ ਨਹੀਂ ਪੈ ਸਕਦਾ । ਕਿਉਂ ? ਕਿਉਂਕਿ 'ਧਰਤੀ' ਦਾ ਭਾਰ 'ਤਸਕਰਾਂ' ਦੇ ਭਾਰ ਨਾਲੋਂ ਬਹੁਤ ਵਧੀਕ ਹੈ । ਜੇ ਭਲਾਈ ਵਾਲਾ ਪਾਸਾ ਤਕੜਾ ਹੋਵੇ, ਤਾਂ ਉਥੇ ਵਿਕਾਰੀ ਬੰਦੇ ਭੀ ਆ ਕੇ ਭਲਾਈ ਵਲ ਪਰਤ ਪੈਂਦੇ ਹਨ । ਨੰ: ੨੧੧ ਵਿਚ 'ਚਾਵਲ' ਅਤੇ 'ਤੁਖ' ਦੀ ਮਿਸਾਲ ਹੈ । ਵਜ਼ਨ ਵਿਚ 'ਚਾਵਲ' ਭਾਰਾ ਹੈ । 'ਤੁਖ' ਹੌਲਾ ਹੈ । ਕਮਜ਼ੋਰ ਹੋਣ ਕਰਕੇ 'ਤੁਖ' (ਤੋਹ) ਮਾਰ ਖਾਂਦਾ ਹੈ । ਇਸੇ ਤਰ੍ਹਾਂ ਵਿਕਾਰੀਆਂ ਦੇ ਤਕੜੇ ਇਕੱਠ ਵਿਚ ਜੇ ਕੋਈ ਸਾਧਾਰਨ ਜਿਹਾ ਮਨੁੱਖ (ਭਾਵੇਂ ਉਹ ਭਲਾ ਹੀ ਹੋਵੇ, ਪਰ ਉਹਨਾਂ ਦੇ ਟਾਕਰੇ ਤੇ ਕਮਜ਼ੋਰ-ਦਿਲ ਹੋਵੇ) ਬੈਠਣਾ ਸ਼ੁਰੂ ਕਰ ਦੇਵੇ; ਤਾਂ ਉਹ ਭੀ ਉਸੇ ਸੁਭਾਵ ਦਾ ਬਣ ਕੇ ਵਿਕਾਰਾਂ ਤੋਂ ਮਾਰ ਖਾਂਦਾ ਹੈ ।

**ਪਦ ਅਰਥ** :—ਧਰਤੀ ਸਾਧ ਕੀ—ਸਤਿਗੁਰੂ ਦੀ ਧਰਤੀ, ਸਤਿਗੁਰੂ ਦੀ ਸੰਗਤਿ । ਤਸਕਰ—ਚੋਰ, ਵਿਕਾਰੀ ਬੰਦੇ । ਬੈਸਹਿ—ਆ ਬੈਠਦੇ ਹਨ, ਜੇ ਆ ਬੈਠਣ । ਗਾਹਿ—ਗਹਿ, ਮੱਲ ਕੇ, ਸਿਦਕ ਨਾਲ, ਹੋਰ ਖ਼ਿਆਲ ਛੱਡ ਕੇ । ਭਾਰਿ—ਭਾਰ ਨਾਲ, ਭਾਰ ਦੇ ਹੇਠ, ਤਸਕਰਾਂ ਦੇ ਭਾਰ ਹੇਠ । ਨ ਬਿਆਪਈ—ਦਬਦੀ ਨਹੀਂ, ਅਸਰ ਹੇਠ ਨਹੀਂ ਆਉਂਦੀ । ਉਨ ਕਉ—ਉਹਨਾਂ (ਤਸਕਰਾਂ) ਨੂੰ । ਲਾਹੂ—ਲਾਹ ਹੀ, ਲਾਭ ਹੀ (ਮਿਲਦਾ ਹੈ) । ਲਾਹਿ—ਲਹਹਿ, ਉਹ ਤਸਕਰ ਲਾਭ ਹੀ ਲਹਹਿ, ਉਹ ਵਿਕਾਰੀ ਸਗੋਂ ਲਾਭ ਹੀ ਉਠਾਂਦੇ ਹਨ ।੧।

ਤੁਖ—ਤੋਹ, ਚੌਲਾਂ ਦੇ ਸਿੱਕੜ । ਲਾਇ—ਲੱਗਦੀ ਹੈ, ਵੱਸਦੀ ਹੈ ।੨।

**ਅਰਥ** :—ਹੇ ਕਬੀਰ ! ਜੇ ਵਿਕਾਰੀ ਮਨੁੱਖ (ਚੰਗੇ ਭਾਗਾਂ ਨਾਲ) ਹੋਰ ਝਾਕ ਛੱਡ ਕੇ ਸਤਿਗੁਰੂ ਦੀ ਸੰਗਤਿ ਵਿਚ ਆ ਬੈਠਣ, ਤਾਂ ਵਿਕਾਰੀਆਂ ਦਾ ਅਸਰ ਉਸ ਸੰਗਤਿ ਉਤੇ ਨਹੀਂ ਪੈਂਦਾ । ਹਾਂ, ਵਿਕਾਰੀ ਬੰਦਿਆਂ ਨੂੰ ਜ਼ਰੂਰ ਲਾਭ ਅੱਪੜਦਾ ਹੈ, ਉਹ ਵਿਕਾਰੀ ਬੰਦੇ ਜ਼ਰੂਰ ਲਾਭ ਉਠਾਂਦੇ ਹਨ ।੧।

ਹੇ ਕਬੀਰ ! (ਤੋਹਾਂ ਨਾਲੋਂ) ਚੌਲ (ਵੱਖਰੇ ਕਰਨ) ਦੀ ਖ਼ਾਤਰ (ਛੜਨ ਵੇਲੇ) ਤੋਹਾਂ ਨੂੰ ਮੋਹਲੀ (ਦੀ ਸੱਟ) ਵੱਜਦੀ ਹੈ । ਇਸੇ ਤਰ੍ਹਾਂ ਜੋ ਮਨੁੱਖ ਵਿਕਾਰੀਆਂ ਦੀ ਸੁਹਬਤਿ ਵਿਚ ਬੈਠਦਾ ਹੈ (ਉਹ ਭੀ ਵਿਕਾਰਾਂ ਦੀ ਸੱਟ ਖਾਂਦਾ ਹੈ, ਵਿਕਾਰ ਕਰਨ ਲੱਗ ਪੈਂਦਾ ਹੈ) ਉਸ ਤੋਂ ਧਰਮਰਾਜ ਲੇਖਾ ਮੰਗਦਾ ਹੈ ।੨।

**ਪਉੜੀ ॥ ਆਪੇ ਹੀ ਵਡ ਪਰਵਾਰੁ, ਆਪਿ ਇਕਾਤੀਆ ॥ ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ ॥ ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ ॥ ਆਪਣਾ ਕੀਤਾ ਆਪਿ ਆਪਿ ਵਰੰਨਿਆ ॥ ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ ॥ ਧੰਨੁ ਸੁ ਤੇਰੇ ਭਗਤ ਜਿਨ੍ਹੀ ਸਚੁ ਤੂੰ ਡਿਠਾ ॥ ਜਿਸ ਨੋ ਤੇਰੀ ਦਇਆ ਸਲਾਹੇ ਸੋਇ ਤੁਧੁ ॥ ਜਿਸੁ ਗੁਰ ਭੇਟੇ ਨਾਨਕ ਨਿਰਮਲ ਸੋਈ ਸੁਧੁ ॥੨੦॥ {ਪੰਨਾ ੯੬੫}**

**ਪਦ ਅਰਥ** :—ਵਡ ਪਰਵਾਰੁ—(ਜਗਤ-ਰੂਪ) ਵੱਡੇ ਪਰਵਾਰ ਵਾਲਾ । ਇਕਾਤੀਆ—ਇਕਾਂਤ ਵਿਚ ਰਹਿਣ ਵਾਲਾ, ਇਕੱਲਾ ਰਹਿਣ ਵਾਲਾ । ਜਾਤੀਆ—ਜਾਣੀ । ਉਪੰਨਿਆ—ਪੈਦਾ ਹੋਇਆ, ਦਿੱਸਦੇ ਰੂਪ ਵਿਚ ਆਇਆ । ਵਰੰਨਿਆ—ਬਿਆਨ ਕੀਤਾ । ਵੁਠਾ—ਵੱਸਿਆ । ਤੂੰ ਡਿਠਾ—ਤੈਨੂੰ ਵੇਖਿਆ । ਭੇਟੈ—ਮਿਲੇ । ਸੁਧੁ—ਪਵਿਤ੍ਰ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} ।

**ਅਰਥ** :—ਹੇ ਪ੍ਰਭੂ ! ਤੂੰ ਆਪ ਹੀ (ਜਗਤ-ਰੂਪ) ਵੱਡੇ ਪਰਵਾਰ ਵਾਲਾ ਹੈਂ, ਤੇ (ਇਸ ਤੋਂ ਨਿਰਲੇਪ) ਇਕੱਲਾ ਰਹਿਣ ਵਾਲਾ ਭੀ ਹੈਂ । ਆਪਣੀ ਬਜ਼ੁਰਗੀ ਦੀ ਕਦਰ ਬਣਾਣ ਵਾਲਾ ਭੀ ਤੂੰ ਆਪ ਹੀ ਹੈਂ, ਤੇ ਕਦਰ ਜਾਣਨ ਵਾਲਾ ਭੀ ਤੂੰ ਆਪ ਹੀ ਹੈਂ ।

ਇਹ ਸਾਰਾ ਜਗਤ ਤੇਰਾ ਆਪਣਾ ਹੀ (ਸਰਗੁਣ) ਰੂਪ ਹੈ, ਤੇ ਇਹ ਤੈਥੋਂ ਹੀ ਇਸ ਦਿੱਸਦੇ ਰੂਪ ਵਿਚ ਆਇਆ ਹੈ, ਇਸ ਸਾਰੇ ਪੈਦਾ ਕੀਤੇ ਜਗਤ ਨੂੰ ਰੂਪ-ਰੰਗ ਦੇਣ ਵਾਲਾ ਭੀ ਤੂੰ ਆਪ ਹੀ ਹੈਂ ।

ਉਹ ਅਸਥਾਨ ਭਾਗਾਂ ਵਾਲਾ ਹੈ ਜਿਥੇ, ਹੇ ਪ੍ਰਭੂ ! ਤੂੰ ਵੱਸਦਾ ਹੈਂ, ਤੇਰੇ ਉਹ ਭਗਤ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਤੇਰਾ ਦੀਦਾਰ ਕੀਤਾ ਹੈ ।

ਉਹੀ ਬੰਦਾ ਤੇਰੀ ਸਿਫ਼ਤਿ-ਸਾਲਾਹ ਕਰ ਸਕਦਾ ਹੈ ਜਿਸ ਉਤੇ ਤੇਰੀ ਮੇਹਰ ਹੁੰਦੀ ਹੈ । ਹੇ ਨਾਨਕ ! (ਪ੍ਰਭੂ ਦੀ ਮੇਹਰ ਨਾਲ) ਜਿਸ ਨੂੰ ਗੁਰੂ ਮਿਲ ਪਏ, ਉਹ ਸੁੱਧ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ ।੨੦।

**ਸਲੋਕ ਮਃ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥ ਜੋ ਨਰ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ ॥੧॥ ਮਃ ੫ ॥ ਫਰੀਦਾ ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ ॥ ਵਿਰਲੇ ਕੇਈ ਪਾਈਅਨਿ੍, ਜਿਨ੍ਹਾ ਪਿਆਰੇ ਨੇਹ ॥੨॥ {ਪੰਨਾ ੯੬੬}**

ਨੋਟ :—ਇਹ ਦੋਵੇਂ ਸ਼ਲੋਕ ਗੁਰੂ ਅਰਜਨ ਦੇਵ ਜੀ ਦੇ ਹਨ । ਫਰੀਦ ਜੀ ਦੇ ਸ਼ਲੋਕ-ਸੰਗ੍ਰਹ ਵਿਚ ਨੰ: ੮੨ ਅਤੇ ੮੩ ਹਨ । ਇਹ ਦੋਵੇਂ ਸ਼ਲੋਕ ਫਰੀਦ ਜੀ ਦੇ ਸ਼ਲੋਕ ਨੰ: ੮੧ ਦੇ ਪਰਥਾਇ ਹਨ, ਜੋ ਇਉਂ ਹੈ :—

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ॥ ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥੮੧॥

ਫਰੀਦ ਜੀ ਸ਼ਲੋਕ ਨੰ: ੭੪ ਵਿਚ ਮਨ ਦੇ "ਟੋਏ ਟਿਬੇ" ਦੱਸ ਕੇ ਸ਼ਲੋਕ ਨੰ: ੮੧ ਵਿਚ ਉਹਨਾਂ ਟੋਏ-ਟਿੱਬਿਆਂ ਦਾ ਅਸਰ ਬਿਆਨ ਕਰਦੇ ਹਨ ਕਿ ਇਹਨਾਂ ਦੇ ਕਾਰਨ ਸਾਰੇ ਜਗਤ ਵਿਚ ਦੁੱਖ ਹੀ ਦੁੱਖ ਵਾਪਰ ਰਿਹਾ ਹੈ । ਪਰ ਇਸ ਗੱਲ ਦੀ ਸਮਝ ਉਸ ਨੂੰ ਪੈਂਦੀ ਹੈ ਜੋ ਆਪ ਮਨ ਦੇ "ਟੋਏ ਟਿਬੇ" ਤੋਂ ਉਚੇਰਾ ਹੁੰਦਾ ਹੈ ।

ਗੁਰੂ ਅਰਜਨ ਦੇਵ ਜੀ ਆਪਣੇ ਦੋ ਸ਼ਲੋਕਾਂ ਵਿਚ ਲਿਖਦੇ ਹਨ ਕਿ ਉਹੀ ਵਿਰਲੇ ਬੰਦੇ ਦੁਖਾਂ ਦੀ ਮਾਰ ਤੋਂ ਬਚੇ ਹੋਏ ਹਨ ਜੋ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਨੂੰ ਯਾਦ ਕਰਦੇ ਹਨ ।

**ਪਦ ਅਰਥ** :—ਭੂਮਿ—ਧਰਤੀ । ਰੰਗਾਵਲੀ—ਰੰਗ-ਆਵਲੀ । ਆਵਲੀ—ਕਤਾਰ, ਸਿਲਸਿਲਾ । ਰੰਗ—ਆਨੰਦ । ਰੰਗਾਵਲੀ—ਸੁਹਾਵਣੀ । ਮੰਝਿ—(ਇਸ) ਵਿਚ । ਵਿਸੂਲਾ—ਵਿਸ-ਭਰਿਆ, ਵਿਹੁਲਾ ।੧।

ਸੁਹਾਵੜੀ—ਸੁਹਾਵਲੀ, ਸੁਖਾਵਲੀ, ਸੁਖ-ਭਰੀ । ਸੰਗਿ—(ਉਮਰ ਦੇ) ਨਾਲ । ਸੁਵੰਨ—ਸੋਹਣਾ ਰੰਗ । ਸੁਵੰਨੜੀ—ਸੋਹਣੇ ਰੰਗ ਵਾਲੀ । ਦੇਹ—ਸਰੀਰ । ਪਾਈਅਨਿ੍—ਪਾਏ ਜਾਂਦੇ ਹਨ, ਮਿਲਦੇ ਹਨ । ਨੇਹ—ਪਿਆਰ ।

**ਅਰਥ** :—ਹੇ ਫਰੀਦ ! (ਇਹ) ਧਰਤੀ (ਤਾਂ) ਸੁਹਾਵਣੀ ਹੈ (ਪਰ ਮਨੁੱਖੀ ਮਨ ਦੇ ਟੋਏ ਟਿੱਬਿਆਂ ਦੇ ਕਾਰਨ ਇਸ) ਵਿਚ ਵਿਹੁਲਾ ਬਾਗ਼ (ਲੱਗਾ ਹੋਇਆ) ਹੈ (ਜਿਸ ਵਿਚ ਦੁਖਾਂ ਦੀ ਅੱਗ ਬਲ ਰਹੀ ਹੈ) । ਜਿਸ ਜਿਸ ਮਨੁੱਖ ਨੂੰ ਸਤਿਗੁਰੂ ਨੇ ਉੱਚਾ ਕੀਤਾ ਹੈ, ਉਹਨਾਂ ਨੂੰ (ਦੁੱਖ-ਅਗਨੀ ਦਾ) ਸੇਕ ਨਹੀਂ ਲੱਗਦਾ ।੧।

ਹੇ ਫਰੀਦ ! (ਉਹਨਾਂ ਬੰਦਿਆਂ ਦੀ) ਜ਼ਿੰਦਗੀ ਸੌਖੀ ਹੈ ਅਤੇ ਸਰੀਰ ਭੀ ਸੋਹਣੇ ਰੰਗ ਵਾਲਾ (ਭਾਵ, ਰੋਗ-ਰਹਿਤ) ਹੈ ਜਿਨ੍ਹਾਂ ਦਾ ਪਿਆਰ ਪਿਆਰੇ ਪਰਮਾਤਮਾ ਨਾਲ ਹੈ ('ਵਿਸੂਲਾ ਬਾਗ' ਤੇ 'ਦੁਖ-ਅਗਨੀ' ਉਹਨਾਂ ਨੂੰ ਛੂੰਹਦੇ ਨਹੀਂ, ਪਰ ਅਜੇਹੇ ਬੰਦੇ) ਕੋਈ ਵਿਰਲੇ ਹੀ ਮਿਲਦੇ ਹਨ ।੨।

**ਪਉੜੀ ॥ ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥ ਜਿਸੁ ਬੁਝਾਇਹਿ ਅਗਨਿ ਆਪਿ, ਸੋ ਨਾਮੁ ਧਿਆਏ ॥ ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ ॥ ਸਾਧ ਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥ ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ ॥ ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ ॥ ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ ॥ ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ ॥੨੧॥ {ਪੰਨਾ ੯੬੬}**

**ਪਦ ਅਰਥ** :—ਦੇਹਿ—ਤੂੰ ਦੇਵੇਂ । ਬੁਝਾਇਹਿ—ਤੂੰ ਮਿਟਾ ਦੇਵੇਂ । ਜਿਸੁ ਅਗਨਿ—ਜਿਸ (ਮਨੁੱਖ) ਦੀ ਤ੍ਰਿਸ਼ਨਾ-ਅੱਗ । ਰੰਗੁ—ਪਿਆਰ । ਸਿਉ—ਨਾਲ । ਕਟਿ—ਕੱਟ ਕੇ । ਨਾਮਿ—ਨਾਮ ਦੀ ਰਾਹੀਂ । ਕਟਿਓਨੁ—ਉਸ (ਪ੍ਰਭੂ) ਨੇ ਕੱਟ ਦਿੱਤਾ । ਅੰਧ ਕੂਪ—ਅੰਨ੍ਹਾ ਖੂਹ, ਉਹ ਖੂਹ ਜਿਸ ਵਿਚ ਅਗਿਆਨਤਾ ਦਾ ਹਨੇਰਾ ਹੀ ਹਨੇਰਾ ਹੈ । ਕਾਢਿਅਨੁ—ਉਸ (ਪ੍ਰਭੂ) ਨੇ ਕੱਢ ਲਏ । ਲੜੁ—ਪੱਲਾ । ਬਖਸਿ—ਬਖ਼ਸ਼ ਕੇ, ਮੇਹਰ ਕਰ ਕੇ । ਮਿਲਾਇਅਨੁ—ਉਸ ਨੇ ਮਿਲਾ ਲਏ । ਗਲਿ—ਗਲ ਨਾਲ ।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ (ਨਾਮ ਦੀ ਦਾਤਿ) ਦੇਂਦਾ ਹੈਂ ਉਹ (ਮਾਨੋ) ਜਪ ਤਪ ਸੰਜਮ ਦਇਆ ਤੇ ਧਰਮ ਪ੍ਰਾਪਤ ਕਰ ਲੈਂਦਾ ਹੈ (ਪਰ) ਤੇਰਾ ਨਾਮ ਉਹੀ ਸਿਮਰਦਾ ਹੈ ਜਿਸ ਦੀ ਤ੍ਰਿਸ਼ਨਾ-ਅੱਗ ਤੂੰ ਆਪ ਬੁਝਾਂਦਾ ਹੈਂ ।

ਘਟ ਘਟ ਦੀ ਜਾਣਨ ਵਾਲਾ ਅਪਹੁੰਚ ਵਿਆਪਕ ਪ੍ਰਭੂ ਜਿਸ ਮਨੁੱਖ ਵਲ ਮੇਹਰ ਦੀ ਇਕ ਨਿਗਾਹ ਕਰਦਾ ਹੈ, ਉਹ ਸਤਸੰਗ ਦੇ ਆਸਰੇ ਰਹਿ ਕੇ ਪਰਮਾਤਮਾ ਨਾਲ ਪਿਆਰ ਪਾ ਲੈਂਦਾ ਹੈ । ਪਰਮਾਤਮਾ ਉਸ ਦੇ ਸਾਰੇ ਅਉਗਣ ਕੱਟ ਕੇ ਉਸ ਨੂੰ ਸੁਰਖ਼ਰੂ ਕਰਦਾ ਹੈ ਤੇ ਆਪਣੇ ਨਾਮ ਦੀ ਰਾਹੀਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । ਉਸ (ਪਰਮਾਤਮਾ) ਨੇ ਉਸ ਮਨੁੱਖ ਦਾ ਜਨਮ ਮਰਨ ਦਾ ਡਰ ਦੂਰ ਕਰ ਦਿੱਤਾ ਹੈ, ਤੇ ਉਸ ਨੂੰ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਪਾਂਦਾ ।

ਪ੍ਰਭੂ ਨੇ ਜਿਨ੍ਹਾਂ ਨੂੰ ਆਪਣਾ ਪੱਲਾ ਫੜਾਇਆ ਹੈ, ਉਹਨਾਂ ਨੂੰ (ਮਾਇਆ-ਮੋਹ ਦੇ) ਘੁੱਪ ਹਨੇਰੇ ਖੂਹ ਵਿਚੋਂ (ਬਾਹਰ) ਕੱਢ ਲਿਆ ਹੈ । ਹੇ ਨਾਨਕ ! ਪ੍ਰਭੂ ਨੇ ਉਹਨਾਂ ਨੂੰ ਮੇਹਰ ਕਰ ਕੇ ਆਪਣੇ ਨਾਲ ਮਿਲਾ ਲਿਆ ਹੈ, ਆਪਣੇ ਗਲ ਨਾਲ ਲਾ ਲਿਆ ਹੈ ।੨੧।

**ਸਲੋਕ ਮਃ ੫ ॥ ਮੁਹਬਤਿ ਜਿਸੁ ਖੁਦਾਇ, ਦੀ ਰਤਾ ਰੰਗਿ ਚਲੂਲਿ ॥ ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲਿ ॥੧॥ {ਪੰਨਾ ੯੬੬}**

**ਪਦ ਅਰਥ** :—ਮੁਹਬਤਿ—ਪਿਆਰ । ਰੰਗਿ—ਰੰਗ ਵਿਚ । ਚਲੂਲਿ ਰੰਗਿ—ਗੂੜ੍ਹੇ ਲਾਲ ਰੰਗ ਵਿਚ । ਚਲੂਲ—ਗੂੜ੍ਹਾ ਲਾਲਾ {ਚੁੰ ਲਾਲਹ, ਗੁਲੇ ਲਾਲਹ ਵਾਂਗ} । ਪਾਈਅਹਿ—ਮਿਲਦੇ ਹਨ । ਕੀਮ—ਕੀਮਤ । ਨ ਮੂਲਿ—ਬਿਲਕੁਲ ਨਹੀਂ, ਮੂਲੋਂ ਨਹੀਂ ।

**ਅਰਥ** :—ਜਿਸ ਮਨੁੱਖ ਨੂੰ ਰੱਬ ਦਾ ਪਿਆਰ (ਪ੍ਰਾਪਤ ਹੋ ਜਾਂਦਾ ਹੈ), ਤੇ ਉਹ (ਉਸ ਪਿਆਰ ਦੇ) ਗੂੜ੍ਹੇ ਰੰਗ ਵਿਚ ਰੰਗਿਆ ਜਾਂਦਾ ਹੈ, ਉਸ ਮਨੁੱਖ ਦਾ ਮੁੱਲ ਬਿਲਕੁਲ ਨਹੀਂ ਪੈ ਸਕਦਾ । ਪਰ, ਹੇ ਨਾਨਕ ! ਅਜੇਹੇ ਬੰਦੇ ਵਿਰਲੇ ਹੀ ਲੱਭਦੇ ਹਨ ।੧।

**ਮਃ ੫ ॥ ਅੰਦਰੁ ਵਿਧਾ ਸਚਿ ਨਾਇ, ਬਾਹਰਿ ਭੀ ਸਚੁ ਡਿਠੋਮਿ ॥ ਨਾਨਕ ਰਵਿਆ ਹਭ ਥਾਇ, ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥੨॥ {ਪੰਨਾ ੯੬੬}**

**ਪਦ ਅਰਥ** :—ਅੰਦਰੁ—ਅੰਦਰਲਾ, ਹਿਰਦਾ । ਸਚਿ—ਸੱਚ ਵਿਚ । ਨਾਇ—ਨਾਮ ਵਿਚ । ਡਿਠੋਮਿ—ਮੈਂ ਡਿੱਠਾ । ਰਵਿਆ—ਵਿਆਪਕ । ਹਭ ਥਾਇ—ਹਰੇਕ ਥਾਂ ਵਿਚ । ਵਣਿ—ਵਣ ਵਿਚ । ਤ੍ਰਿਣਿ—ਤ੍ਰਿਣ ਵਿਚ । ਤ੍ਰਿਭਵਣਿ—ਤ੍ਰਿਭਵਣ ਵਿਚ । ਰੋਮਿ—ਰੋਮ ਰੋਮ ਵਿਚ ।

**ਅਰਥ** :—ਜਦੋਂ ਮੇਰਾ ਅੰਦਰਲਾ (ਭਾਵ, ਮਨ) ਸੱਚੇ ਨਾਮ ਵਿਚ ਵਿੱਝ ਗਿਆ, ਤਾਂ ਮੈਂ ਬਾਹਰ ਭੀ ਉਸ ਸਦਾ-ਥਿਰ ਪ੍ਰਭੂ ਨੂੰ ਵੇਖ ਲਿਆ । ਹੇ ਨਾਨਕ ! (ਹੁਣ ਮੈਨੂੰ ਇਉਂ ਦਿੱਸਦਾ ਹੈ ਕਿ) ਪਰਮਾਤਮਾ ਹਰੇਕ ਥਾਂ ਵਿਚ ਮੌਜੂਦ ਹੈ, ਹਰੇਕ ਵਣ ਵਿਚ, ਹਰੇਕ ਤੀਲੇ ਵਿਚ, ਸਾਰੇ ਹੀ ਤ੍ਰਿਭਵਣੀ ਸੰਸਾਰ ਵਿਚ, ਰੋਮ ਰੋਮ ਵਿਚ ।੨।

**ਪਉੜੀ ॥ ਆਪੇ ਕੀਤੋ ਰਚਨੁ ਆਪੇ ਹੀ ਰਤਿਆ ॥ ਆਪੇ ਹੋਇਓ ਇਕੁ ਆਪੇ ਬਹੁ ਭਤਿਆ ॥ ਆਪੇ ਸਭਨਾ ਮੰਝਿ ਆਪੇ ਬਾਹਰਾ ॥ ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ ॥ ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥ ਕੀਮਤਿ ਕਿਸੈ ਨ ਪਾਇ ਤੇਰੀ ਥਟੀਐ ॥ ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥ ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥੨੨॥੧॥੨॥ ਸੁਧੁ ॥ {ਪੰਨਾ ੯੬੬}**

**ਪਦ ਅਰਥ** :—ਕੀਤੋ ਰਚਨੁ—ਜਗਤ-ਰਚਨਾ ਰਚੀ । ਰਤਿਆ—(ਰਚਨਾ ਵਿਚ) ਮਿਲਿਆ ਹੋਇਆ ਹੈ । ਇਕੁ—ਨਿਰਾਕਾਰ-ਰੂਪ ਆਪ ਹੀ ਆਪ । ਬਹੁ ਭਤਿਆ—ਸਰਗੁਣ ਰੂਪ ਵਿਚ ਅਨੇਕਾਂ ਰੰਗਾਂ ਰੂਪਾਂ ਵਾਲਾ । ਮੰਝਿ—ਵਿਚ । ਜਾਣਹਿ—ਤੂੰ ਜਾਣਦਾ ਹੈਂ । ਦੂਰਿ—ਰਚੀ ਰਚਨਾ ਤੋਂ ਵੱਖਰਾ । ਤੇਰੀ ਥਟੀਐ—ਤੇਰੀ ਕੁਦਰਤਿ ਦੀ । ਅਗਣਤੁ—ਜਿਸ ਦੇ ਗੁਣ ਗਿਣੇ ਨ ਜਾ ਸਕਣ ।

**ਅਰਥ** :—ਇਹ ਜਗਤ-ਰਚਨਾ ਪ੍ਰਭੂ ਨੇ ਆਪ ਹੀ ਰਚੀ ਹੈ, ਤੇ ਆਪ ਹੀ ਇਸ ਵਿਚ ਮਿਲਿਆ ਹੋਇਆ ਹੈ । (ਕਦੇ ਰਚਨਾ ਨੂੰ ਸਮੇਟ ਕੇ) ਇਕ ਆਪ ਹੀ ਆਪ ਹੋ ਜਾਂਦਾ ਹੈ, ਤੇ ਕਦੇ ਅਨੇਕਾਂ ਰੰਗਾਂ ਰੂਪਾਂ ਵਾਲਾ ਬਣ ਜਾਂਦਾ ਹੈ । ਪ੍ਰਭੂ ਆਪ ਹੀ ਸਾਰੇ ਜੀਵਾਂ ਵਿਚ ਮੌਜੂਦ ਹੈ, ਤੇ ਨਿਰਲੇਪ ਭੀ ਆਪ ਹੀ ਹੈ ।

ਹੇ ਪ੍ਰਭੂ ! ਤੂੰ ਆਪ ਹੀ ਆਪਣੇ ਆਪ ਨੂੰ ਰਚਨਾ ਤੋਂ ਵੱਖਰਾ ਜਾਣਦਾ ਹੈਂ, ਤੇ ਆਪ ਹੀ ਹਰ ਥਾਂ ਹਾਜ਼ਰ-ਨਾਜ਼ਰ ਹੈਂ । ਤੂੰ ਆਪ ਹੀ ਲੁਕਿਆ ਹੈਂ, ਤੇ ਪਰਗਟ ਭੀ ਆਪ ਹੀ ਹੈਂ । ਤੇਰੀ ਇਸ ਰਚਨਾ ਦਾ ਮੁੱਲ ਕਿਸੇ ਨਹੀਂ ਪਾਇਆ । ਤੂੰ ਗੰਭੀਰ ਹੈਂ, ਤੇਰੀ ਹਾਥ ਨਹੀਂ ਪੈ ਸਕਦੀ, ਤੂੰ ਬੇਅੰਤ ਹੈਂ, ਤੇਰੇ ਗੁਣ ਗਿਣੇ ਨਹੀਂ ਜਾ ਸਕਦੇ ।

ਹੇ ਨਾਨਕ ! ਹਰ ਥਾਂ ਇਕ ਪ੍ਰਭੂ ਹੀ ਮੌਜੂਦ ਹੈ । ਹੇ ਪ੍ਰਭੂ ! ਇਕ ਤੂੰ ਹੀ ਤੂੰ ਹੈਂ ।੨੨।

**ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ ੴ ਸਤਿਗੁਰ ਪ੍ਰਸਾਦਿ ॥ {ਪੰਨਾ ੯੬੬}**

## ਸੱਤੇ ਬਲਵੰਡ ਦੀ ਵਾਰ

### 'ਵਾਰ' ਕਿਸ ਨੂੰ ਆਖੀਦਾ ਹੈ ?

ਹੋਰ ਅਨੇਕਾਂ ਪੰਜਾਬੀ ਸ਼ਬਦਾਂ ਵਾਂਗ ਲਫ਼ਜ਼ 'ਵਾਰ' ਭੀ ਸੰਸਕ੍ਰਿਤ ਬੋਲੀ ਵਿਚੋਂ ਆਪਣੇ ਅਸਲੀ ਰੂਪ ਵਿਚ ਹੀ ਪੰਜਾਬੀ ਬੋਲੀ ਵਿਚ ਟਿਕਿਆ ਆ ਰਿਹਾ ਹੈ । ਸੰਸਕ੍ਰਿਤ ਵਿਚ ਇਸ ਲਫ਼ਜ਼ ਦੇ ਕਈ ਅਰਥ ਹਨ, ਪੰਜਾਬੀ ਵਿਚ ਭੀ ਇਹ ਲਫ਼ਜ਼ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ ।

ਪੰਜਾਬੀ ਸਹਿੱਤ ਵਿਚ 'ਵਾਰ' ਉਸ ਕਵਿਤਾ ਨੂੰ ਆਖੀਦਾ ਹੈ ਜਿਸ ਵਿਚ ਕਿਸੇ ਸੂਰਮੇ ਦੇ ਰਣ-ਭੂਮੀ ਆਦਿਕ ਵਿਚ ਵਿਖਾਏ ਸੂਰਮਤਾ ਦੇ ਕਿਸੇ ਕਰਤੱਬ ਦਾ ਜ਼ਿਕਰ ਕੀਤਾ ਹੋਵੇ । 'ਵਾਰ' ਵਿਚ ਕਿਸੇ ਮਨੁੱਖ ਦਾ ਸਾਰਾ ਜੀਵਨ ਨਹੀਂ ਵਿਖਾਈਦਾ, ਜੀਵਨ ਵਿਚੋਂ ਕੋਈ ਇੱਕੋ ਉੱਘੀ ਝਾਕੀ ਵਿਖਾਈਦੀ ਹੈ ।

**ਜੋਧਿਆਂ ਦੀਆਂ 'ਵਾਰਾਂ' ਗਾਵਣ ਦਾ ਰਿਵਾਜ :—**

ਪਿੰਡਾਂ ਵਿਚ 'ਜਾਗਰੇ' ਕਰਨ ਦੀ ਬਹੁਤ ਪੁਰਾਣੀ ਰੀਤ ਚਲੀ ਆਉਂਦੀ ਹੈ । ਇਹ 'ਜਾਗਰਾ' ਆਮ ਤੌਰ ਤੇ ਦੇਵੀ ਦੇ ਵਾਰ ਤੇ ਕੀਤਾ ਜਾਂਦਾ ਹੈ । 'ਵਾਰਾਂ' ਦੇ ਗਵਈਏ ਬਹੁਤੇ ਝੀਊਰ ਬਿਰਾਦਰੀ ਵਿਚ ਹੀ ਮਿਲਦੇ ਹਨ । ਸਾਰੀ ਰਾਤ ਜਾਗਣ ਕਰਕੇ ਇਸ ਦਾ ਨਾਮ 'ਜਾਗਰ' ਹੈ । 'ਜਾਗਰਾ' ਸ਼ੁਰੂ ਕਰਨ ਲੱਗਿਆਂ ਪਹਿਲਾਂ ਦੇਵੀ ਦੀ ਉਪਮਾ ਵਿਚ ਭਜਨ ਗਾਏ ਜਾਂਦੇ ਹਨ, ਫਿਰ ਆਮ ਤੌਰ ਤੇ ਕੈਰਵਾਂ ਪਾਂਡਵਾਂ ਦੇ ਜੁੱਧ ਦੀ ਵਾਰ ਜਾਂ ਸ੍ਰੀ ਰਾਮ ਚੰਦ੍ਰ ਜੀ ਤੇ ਰਾਵਣ ਦੇ ਜੁੱਧ ਦੀ ਵਾਰ ਗਾਉਂਦੇ ਹਨ । ਇਹਨਾਂ 'ਵਾਰਾਂ' ਦੀ ਰਾਹੀਂ ਪਿੰਡਾਂ ਦੇ ਅਨ-ਪੜ੍ਹ ਇਸਤ੍ਰੀ ਮਰਦਾਂ ਵਿਚ ਭੀ ਹਿੰਦੂ ਧਰਮ ਦਾ ਪ੍ਰਭਾਵ ਜਿਊਂਦਾ ਟਿਕਿਆ ਰਹਿੰਦਾ ਹੈ, ਬੱਚਿਆਂ ਨੂੰ ਭੀ ਆਪਣੇ ਉਹਨਾਂ ਬਜ਼ੁਰਗਾਂ ਦੇ ਨਾਮ ਤੇ ਕਾਰਨਾਮੇ ਯਾਦ ਰਹਿੰਦੇ ਹਨ । ਪਿੰਡਾਂ ਦੇ ਵਸਨੀਕ ਜਾਣਦੇ ਹਨ ਕਿ 'ਜਾਗਰੇ' ਵਾਲੀ ਰਾਤ ਕਿਵੇਂ ਬੱਚੇ ਤੋਂ ਲੈ ਕੇ ਬੁੱਢੇ ਤਕ ਹਰੇਕ ਪਿੰਡ-ਵਾਸੀ ਦੇ ਅੰਦਰ ਚਾਅ-ਉਤਸ਼ਾਹ ਹੁੰਦਾ ਹੈ । ਲੱਖਾਂ ਰੁਪਏ ਖ਼ਰਚ ਕੇ ਭੀ ਪਿੰਡ ਵਿਚ ਉਤਨਾ ਧਰਮ-ਪ੍ਰਚਾਰ ਨਹੀਂ ਕੀਤਾ ਜਾ ਸਕਦਾ, ਜਿਤਨਾ ਇਹ ਗਰੀਬ ਜੀਊਰ ਢਾਢੀ ਪੈਂਚ ਥੋੜੇ ਜਿਹੇ ਖ਼ਰਚ ਨਾਲ ਕਰਦੇ ਰਹਿੰਦੇ ਹਨ ।

### ਗੁਰੂ ਨਾਨਕ ਦੇਵ ਜੀ ਦੀਆਂ 'ਵਾਰਾਂ' :—

ਸਤਿਗੁਰੂ ਨਾਨਕ ਦੇਵ ਜੀ ਨੇ ਜੰਗਾਂ ਵਿਚ ਹੁੰਦੀ ਇਨਸਾਨੀ ਕੱਟ-ਵੱਢ ਸੁਣਨ ਦੀ ਲੋਕਾਂ ਦੀ ਇਸ ਰੁਚੀ ਨੂੰ ਪਰਮਾਤਮਾ ਅਤੇ ਖ਼ਲਕਤਿ ਦੇ ਪਿਆਰ ਵਲ ਪਰਤਾਣ ਲਈ ਤਿੰਨ 'ਵਾਰਾਂ' ਲਿਖੀਆਂ, ਜੋ ਹੁਣ ਗੁਰੂ ਗ੍ਰੰਥ ਸਾਹਿਬ ਦੇ ਰਾਗ ਮਲਾਰ, ਮਾਝ ਅਤੇ ਆਸਾ ਵਿਚ ਦਰਜ ਹਨ ।

ਸੰਨ ੧੫੨੧ ਵਿਚ ਬਾਬਰ ਨੇ ਹਿੰਦੁਸਤਾਨ ਤੇ ਹਮਲਾ ਕੀਤਾ, ਐਮਨਾਬਾਦ ਅੱਪੜ ਕੇ ਇਸ ਸ਼ਹਿਰ ਨੂੰ ਅੱਗ ਲਵਾ ਦਿੱਤੀ, ਸ਼ਹਿਰ ਵਿਚ ਹੋਰ ਅੱਤਿਆਚਾਰਾਂ ਤੋਂ ਇਲਾਵਾ ਕਤਲਾਮ ਭੀ ਕਰਾਈ । ਗੁਰੂ ਨਾਨਕ ਦੇਵ ਜੀ ਇਸ ਦੁਰ-ਘਟਨਾ ਵੇਲੇ ਐਮਨਾਬਾਦ ਹੀ ਸਨ । ਹਜ਼ੂਰ ਤੀਜੀ 'ਉਦਾਸੀ' ਦੇ ਸੰਬੰਧ ਵਿਚ ਮੱਕੇ ਮਦੀਨੇ ਬਗਦਾਦ ਤੋਂ ਕਾਬਲ ਦੇ ਰਸਤੇ ਹਸਨ-ਅਬਦਾਲ ਭੇਰੇ ਡਿੰਗੇ ਹੁੰਦੇ ਹੋਏ ਐਮਨਾਬਾਦ ਆਏ ਸਨ । ਐਮਨਾਬਾਦ ਵਿਚ ਸਤਿਗੁਰੂ ਜੀ ਨੇ 'ਵਾਰ' ਦਾ ਨਕਸ਼ਾ ਲੋਕਾਂ ਦੀ ਹੱਡੀਂ ਵਰਤਦਾ ਆਪਣੀ ਅੱਖੀਂ ਵੇਖਿਆ । ਹੋਰ ਕਵੀ ਤਾਂ ਅਜੇਹੇ ਸਮੇ ਆਪਣੇ ਕਿਸੇ ਸਾਥੀ ਸੂਰਮੇ ਮਨੁੱਖ ਦੇ ਕਿਸੇ ਉੱਘੇ ਜੰਗੀ ਕਾਰਨਾਮੇ ਨੂੰ ਕਵਿਤਾ ਵਿਚ ਲਿਖਦੇ ਹਨ; ਪਰ ਗੁਰੂ ਨਾਨਕ ਦੇਵ ਜੀ ਨੂੰ ਇਕ ਐਸਾ ਮਹਾਨ ਜੋਧਾ ਨਜ਼ਰੀਂ ਆ ਰਿਹਾ ਸੀ, ਜਿਸ ਦੇ ਇਸ਼ਾਰੇ ਤੇ ਜਗਤ ਦੇ ਸਾਰੇ ਹੀ ਜੀਵ ਕਾਮਾਦਿਕ ਵੈਰੀਆਂ ਨਾਲ ਇਕ ਮਹਾਨ ਜੰਗ ਵਿਚ ਲੱਗੇ ਪਏ ਹਨ । ਐਮਨਾਬਾਦ ਦਾ ਜੰਗ ਵੇਖ ਕੇ ਗੁਰੂ ਨਾਨਕ ਸਾਹਿਬ ਨੇ ਭੀ ਇਕ ਜੰਗੀ ਕਾਰਨਾਮੇ ਤੇ ਹੀ 'ਵਾਰ' ਲਿਖੀ, ਪਰ ਉਹਨਾਂ ਦਾ ਸ਼ਿਰੋਮਣੀ ਪਾਤ੍ਰ ਅਕਾਲ ਪੁਰਖ ਆਪ ਸੀ । ਐਮਨਾਬਾਦ ਦੇ ਜੰਗ ਤੋਂ ਪ੍ਰੇਰਿਤ ਹੋ ਕੇ ਗੁਰੂ ਨਾਨਕ ਦੇਵ ਜੀ ਨੇ ਜੇਹੜੀ 'ਵਾਰ' ਲਿਖੀ ਸੀ, ਉਹ ਹੁਣ ਗੁਰੂ ਗ੍ਰੰਥ ਸਾਹਿਬ ਦੇ 'ਮਲਾਰ' ਰਾਗ ਵਿਚ ਦਰਜ ਹੈ । ਇਸ ਵਿਚ ਰਣ-ਭੂਮੀ ਦਾ ਤੇ ਲੜਨ ਵਾਲਿਆਂ ਦਾ ਜ਼ਿਕਰ ਹੈ; ਵੇਖੋ ਉਸ 'ਵਾਰ' ਦੀ ਪਉੜੀ ਨੰ: ੪ :

ਆਪੇ ਛਿੰਝ ਪਵਾਇ, ਮਲਾਖਾੜਾ ਰਚਿਆ ॥ ਲਥੇ ਭੜਥੂ ਪਾਇ, ਗੁਰਮੁਖਿ ਮਚਿਆ ॥ ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ ॥ ਆਪਿ ਭਿੜੈ ਮਾਰੇ ਆਪਿ, ਆਪਿ ਕਾਰਜੁ ਰਚਿਆ ॥

ਐਮਨਾਬਾਦ ਦਾ ਜੰਗ ਵੇਖ ਕੇ ਸਤਿਗੁਰੂ ਜੀ ਨੇ ਮਹਾਬਲੀ ਜੋਧੇ ਅਕਾਲ ਪੁਰਖ ਦੇ ਉਸ ਜੰਗ ਦਾ ਹਾਲ ਲਿਖਿਆ ਹੈ ਜੋ ਸਾਰੇ ਜਗਤ-ਰੂਪ ਰਣ-ਭੂਮੀ ਵਿਚ ਹੋ ਰਿਹਾ ਹੈ । ਐਮਨਾਬਾਦ ਦੀ ਕਤਲਾਮ ਦੀ ਦੁਰ-ਘਟਨਾ ਸੰਨ ੧੫੨੧ ਵਿਚ ਹੋਈ ਸੀ । ਸੋ, 'ਮਲਾਰ ਕੀ ਵਾਰ' ਸੰਨ ੧੫੨੧ ਵਿਚ ਕਰਤਾਰਪੁਰੇ ਲਿਖੀ ਗਈ । ਇਸ ਸਾਰੀ 'ਵਾਰ' ਦਾ ਮਜ਼ਮੂਨ ਇਕੋ ਹੀ ਹੈ—ਤ੍ਰਿਸ਼ਨਾ ਦੀ ਅੱਗ ਜੋ ਪਰਮਾਤਮਾ ਦੇ ਹੁਕਮ ਵਿਚ ਜੀਆਂ ਨੂੰ ਸਾੜ ਰਹੀ ਹੈ । ਪਉੜੀ ਨੰ: ੨੬ ਵਿਚ ਹਜ਼ੂਰ ਲਿਖਦੇ ਹਨ :

ਸਿਰੀ ਸਿਰਿ ਹੋਇ ਨਿਬੇੜੁ, ਹੁਕਮਿ ਚਲਾਇਆ ॥ ਤੇਰੈ ਹਥਿ ਨਿਬੇੜੁ, ਤੂ ਹੈ ਮਨਿ ਭਾਇਆ ॥ ਕਾਲੁ ਚਲਾਏ ਬੰਨਿ੍, ਕੋਇ ਨ ਰਖਸੀ ॥ ਜਰੁ ਜਰਵਾਣਾ, ਕੰਨਿ੍ ਚੜਿਆ ਨਚਸੀ ॥ ਸਤਿਗੁਰੁ ਬੋਹਿਥੁ ਬੇੜੁ, ਸਚਾ ਰਖਸੀ ॥ ਅਗਨਿ ਭਖੈ ਭੜਹਾੜੁ, ਅਨਦਿਨੁ ਭਖਸੀ ॥ ਫਾਥਾ ਚੁਗੈ ਚੋਗ, ਹੁਕਮੀ ਛੁਟਸੀ ॥ ਕਰਤਾ ਕਰੇ ਸੁ ਹੋਗ, ਕੂੜੁ ਨਿਖੁਟਸੀ ॥੨੬॥

ਇਸੇ ਹੀ "ਭਖਦੀ ਅਗਨਿ" ਦਾ ਜ਼ਿਕਰ ਹਜ਼ੂਰ ਨੇ ਪਉੜੀ ਨੰ: ੯ ਵਿਚ ਇਉਂ ਕੀਤਾ ਹੈ :

ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ ॥ ਗੁਰਮੁਖਿ ਨਾਮੁ ਧਿਆਇ, ਤੁਝੈ ਸਮਾਇਆ ॥ ਜੁਗ ਛਤੀਹ ਗੁਬਾਰੁ, ਤਿਸ ਹੀ ਬੁਝਾਇਆ ॥ ਜਲਾ ਬਿੰਬੁ ਅਸਰਾਲੁ, ਤਿਨੈ ਵਰਤਾਇਆ ॥ ਨੀਲੁ ਅਨੀਲੁ ਅਗੰਮੁ, ਸਰਜੀਤ ਸਬਾਇਆ ॥ ਅਗਨਿ ਉਪਾਈ ਵਾਦੁ, ਭੁਖ ਤਿਹਾਇਆ ॥ ਦੁਨੀਆ ਕੈ ਸਿਰਿ ਕਾਲੁ, ਦੂਜਾ ਭਾਇਆ ॥ ਰਖੈ ਰਖਣਹਾਰ, ਜਿਨਿ ਸਬਦੁ ਬੁਝਾਇਆ ॥੯॥

ਹਜ਼ੂਰ ਲਿਖਦੇ ਹਨ ਕਿ ਇਸ ਭਖਦੀ ਤ੍ਰਿਸ਼ਨਾ-ਅੱਗ ਤੋਂ ਜੰਗਲਵਾਸ, ਸਰੇਵੜਿਆਂ ਵਾਲੀ ਕੁਚੀਲਤਾ, ਅੰਨ ਦਾ ਤਿਆਗ, ਵਿੱਦਵਤਾ, ਭਗਵਾ ਵੇਸ ਆਦਿਕ ਬਚਾ ਨਹੀਂ ਸਕਦੇ :

ਇਕਿ ਰਣਖੰਡਿ ਬੈਸਹਿ ਜਾਇ, ਸਦ ਨ ਦੇਵਹੀ ॥...

ਇਕਿ ਅਗਨਿ ਜਲਾਵਹਿ ਅੰਗੁ, ਆਪੁ ਵਿਗੋਵਹੀ ॥੧੫॥...

ਇਕਿ ਜੈਨੀ ਉਝੜਿ ਪਾਇ, ਧੁਰਹੁ ਖੁਆਇਆ ॥੧੬॥

ਇਕਿ ਅੰਨੁ ਨ ਖਾਹਿ ਮੂਰਖ, ਤਿਨਾ ਕਿਆ ਕੀਜਈ ॥ ਤ੍ਰਿਸਨਾ ਹੋਈ ਬਹੁਤੁ, ਕਿਵੈ ਨ ਧੀਜਈ ॥੧੭॥

ਪੜਿਆ ਲੇਖੇਦਾਰੁ, ਲੇਖਾ ਮੰਗੀਐ ॥ ਵਿਣੁ ਨਾਵੈ ਕੂੜਿਆਰ, ਅਉਖਾ ਤੰਗੀਐ ॥੨੩॥

ਇਕਿ ਭਗਵਾ ਵੇਸ ਕਰਿ ਭਰਮਦੇ, ਵਿਣੁ ਸਤਿਗੁਰ ਕਿਨੈ ਨ ਪਾਇਆ ॥ ਦੇਸ ਦਿਸੰਤਰ ਭਵਿ ਥਕੇ, ਤੁਧੁ ਅੰਦਰਿ ਆਪੁ ਲੁਕਾਇਆ ॥੨੫॥

ਇਸ 'ਵਾਰ' ਦੀਆਂ ਕੁੱਲ ੨੮ ਪਉੜੀਆਂ ਹਨ, ਪਰ ਪਉੜੀ ਨੰ: ੨੭ ਗੁਰੂ ਅਰਜਨ ਦੇਵ ਜੀ ਦੀ ਹੈ, ਗੁਰੂ ਨਾਨਕ ਸਾਹਿਬ ਦੀਆਂ ਲਿਖੀਆਂ ਹੋਈਆਂ ਸਿਰਫ਼ ੨੭ ਪਉੜੀਆਂ ਹਨ, ਤੇ ਹਰੇਕ ਪਉੜੀ ਵਿਚ ਅੱਠ ਅੱਠ ਤੁਕਾਂ ਹਨ ।

ਹੁਣ ਇਸ 'ਵਾਰ' ਦਾ ਟਾਕਰਾ ਕਰੋ 'ਮਾਝ ਕੀ ਵਾਰ' ਦੇ ਨਾਲ । ਉਸ ਵਿਚ ਭੀ ੨੭ ਪਉੜੀਆਂ ਹਨ ਤੇ ਹਰੇਕ ਪਉੜੀ ਵਿਚ ਅੱਠ ਅੱਠ ਤੁਕਾਂ ਹਨ । ਦੋਹਾਂ ਵਾਰਾਂ ਦਾ ਮਜ਼ਮੂਨ ਭੀ ਇਕੋ ਜਿਹਾ ਹੀ ਹੈ—ਤ੍ਰਿਸ਼ਨਾ ਦੀ ਅੱਗ । 'ਮਾਝ ਕੀ ਵਾਰ' ਦੀ ਪਉੜੀ ਨੰ: ੨ ਵਿਚ ਇਸ 'ਤ੍ਰਿਸ਼ਨਾ ਦੀ ਅੱਗ' ਦਾ ਜ਼ਿਕਰ ਇਉਂ ਹੈ :

ਤੁਧੁ ਆਪੇ ਜਗਤ ਉਪਾਇ ਕੈ, ਤੁਧੁ ਆਪੇ ਧੰਧੈ ਲਾਇਆ ॥ ਮੋਹ ਠਗਉਲੀ ਪਾਇ ਕੈ, ਤੁਧੁ ਆਪਹੁ ਜਗਤੁ ਖੁਆਇਆ ॥ ਤਿਸਨਾ ਅੰਦਰਿ ਅਗਨਿ ਹੈ, ਨਹ ਤਿਪਤੈ ਭੁਖਾ ਤਿਹਾਇਆ ॥ ਸਹਸਾ ਇਹੁ ਸੰਸਾਰੁ ਹੈ, ਮਰਿ ਜੰਮੈ ਆਇਆ ਜਾਇਆ ॥ ਬਿਨੁ ਸਤਿਗੁਰ ਮੋਹੁ ਨ ਤੁਟਈ, ਸਭਿ ਥਕੇ ਕਰਮ ਕਮਾਇਆ ॥ ਗੁਰਮਤੀ ਨਾਮੁ ਧਿਆਈਐ, ਸੁਖ ਰਜਾ ਜਾ ਤੁਧੁ ਭਾਇਆ ॥ ਕੁਲ ਉਧਾਰੇ ਆਪਣਾ, ਧੰਨੁ ਜਣੇਦੀ ਮਾਇਆ ॥ ਸਭਾ ਸੁਰਤਿ ਸੁਹਾਵਣੀ, ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥

'ਮਲਾਰ ਕੀ ਵਾਰ' ਵਾਂਗ ਇਸ 'ਵਾਰ' ਵਿਚ ਭੀ ਸਤਿਗੁਰੂ ਜੀ ਆਖਦੇ ਹਨ ਕਿ ਇਸ ਤ੍ਰਿਸ਼ਨਾ-ਅੱਗ ਤੋਂ ਜੰਗਲ-ਵਾਸ, ਅੰਨ ਦਾ ਤਿਆਗ, ਭਗਵਾ ਵੇਸ, ਵਿੱਦਿਆ ਆਦਿਕ ਬਚਾ ਨਹੀਂ ਸਕਦੇ :

ਇਕਿ ਕੰਦ ਮੂਲੁ ਚੁਣਿ ਖਾਹਿ, ਵਣ ਖੰਡਿ ਵਾਸਾ ॥ ਇਕਿ ਭਗਵਾ ਵੇਸੁ ਕਰਿ ਫਿਰਹਿ, ਜੋਗੀ ਸੰਨਿਆਸਾ ॥ ਅੰਦਰਿ ਤ੍ਰਿਸਨਾ ਬਹੁਤੁ, ਛਾਦਨ ਭੋਜਨ ਕੀ ਆਸਾ ॥ ਪਉੜੀ ਨੰ: ੫ ॥

ਤੂੰ ਗਣਤੈ ਕਿਨੈ ਨ ਪਾਇਓ, ਸਚੇ ਅਲਖ ਅਪਾਰਾ ॥ ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥ ਪਉੜੀ ਨੰ: ੬ ॥

ਇਹਨਾਂ ਦੋਹਾਂ 'ਵਾਰਾਂ' ਦੇ ਇਸ ਟਾਕਰੇ ਤੋਂ ਇਹ ਸਾਫ਼ ਸਿੱਧ ਹੁੰਦਾ ਹੈ ਕਿ 'ਮਲਾਰ ਕੀ ਵਾਰ' ਲਿਖਣ ਤੋਂ ਥੋੜਾ ਹੀ ਚਿਰ ਪਿਛੋਂ ਸਤਿਗੁਰੂ ਨਾਨਕ ਦੇਵ ਜੀ ਨੇ ਇਹ ਦੂਜੀ 'ਮਾਝ ਕੀ ਵਾਰ' ਲਿਖੀ ਸੰਨ ੧੫੨੧ ਵਿਚ ਕਰਤਾਰਪੁਰੇ । ਤ੍ਰੈਵੇ 'ਉਦਾਸੀਆਂ' ਮੁਕਾ ਕੇ ਅਜੇ ਕਰਤਾਰਪੁਰੇ ਟਿਕੇ ਹੀ ਸਨ । 'ਉਦਾਸੀਆਂ' ਸਮੇਂ ਕਈ ਜੋਗੀਆਂ, ਸੰਨਿਆਸੀਆਂ, ਸਰੇਵੜਿਆਂ ਤੇ ਵਿਦਵਾਨ ਪੰਡਿਤ ਆਦਿਕਾਂ ਨੂੰ ਮਿਲੇ ਸਨ, ਉਹ ਖ਼ਿਆਲ ਅਜੇ ਤਾਜ਼ਾ ਸਨ, ਜੋ ਇਹਨਾਂ ਦੋਹਾਂ 'ਵਾਰਾਂ' ਵਿਚ ਪਰਗਟ ਕੀਤੇ ਹਨ, ਜਿਵੇਂ ਕਿ ਉਪਰ ਦੱਸਿਆ ਗਿਆ ਹੈ ।

ਪਰ 'ਆਸਾ ਦੀ ਵਾਰ' ਇਹਨਾਂ ਤੋਂ ਵੱਖਰੀ ਕਿਸਮ ਦੀ ਹੈ । ਇਸ ਵਿਚ ੨੪ ਪਉੜੀਆਂ ਹਨ । ਕਿਤੇ ਭੀ ਇਹਨਾਂ ਜੋਗੀਆਂ, ਸੰਨਿਆਸੀਆਂ, ਸਰੇਵੜਿਆਂ ਤੇ ਵਿਦਵਾਨ ਪੰਡਿਤਾਂ ਵਲ ਇਸ਼ਾਰਾ ਨਹੀਂ, ਜਿਨ੍ਹਾਂ ਨੂੰ 'ਉਦਾਸੀਆਂ' ਵਿਚ ਮਿਲੇ ਸਨ । ਇਸ 'ਵਾਰ' ਵਿਚ ਇਕ ਐਸੇ ਜੀਵਨ ਦੀ ਤਸਵੀਰ ਦਿੱਤੀ ਗਈ ਹੈ, ਜਿਸ ਦੀ ਹਰੇਕ ਮਨੁੱਖ-ਮਾਤ੍ਰ ਨੂੰ ਲੋੜ ਹੈ, ਜਿਸ ਦਾ ਚੇਤਾ ਹਰੇਕ ਇਨਸਾਨ ਲਈ ਹਰ ਰੋਜ਼ ਕਰਨਾ ਜ਼ਰੂਰੀ ਜਿਹਾ ਜਾਪਦਾ ਹੈ । ਸ਼ਾਇਦ ਇਸੇ ਵਾਸਤੇ ਇਸ 'ਵਾਰ' ਦਾ ਕੀਰਤਨ ਨਿੱਤ ਕਰਨਾ ਸਿੱਖ-ਮਰਯਾਦਾ ਵਿਚ ਦੱਸਿਆ ਗਿਆ ਹੈ । 'ਆਸਾ ਦੀ ਵਾਰ' ਕੀਹ ਹੈ ? ਜੀਵਨ-ਮਨੋਰਥ ਦੀ ਵਿਆਖਿਆ, ਇਕ ਉੱਚੇ ਦਰਜੇ ਦੀ ਜੀਵਨ-ਫ਼ਿਲਾਸਫ਼ੀ । ਐਮਨਾਬਾਦ ਦੀ ਕਤਲਾਮ, ਸਰੇਵੜਿਆਂ ਦੀ ਕੁਚੀਲਤਾ, ਪੰਡਿਤਾਂ ਦਾ ਵਿੱਦਿਆ-ਅਹੰਕਾਰ ਇਸ ਤੋਂ ਦੂਰ ਪਿਛਾਂਹ ਰਹਿ ਗਏ ਹਨ । ਸੋ, ਇਹ 'ਵਾਰ' ਗੁਰੂ ਨਾਨਕ ਸਾਹਿਬ ਦੇ ਜੀਵਨ-ਸਫ਼ਰ ਦੇ ਅਖ਼ੀਰਲੇ ਹਿੱਸੇ ਦੀ ਹੈ, ਰਾਵੀ ਦੇ ਕੰਢੇ, ਕਿਸੇ ਨਿਰੋਲ ਰੱਬੀ ਇਕਾਂਤ ਵਿਚ ਬੈਠਿਆਂ ।

### ਗੁਰੂ ਗ੍ਰੰਥ ਸਾਹਿਬ ਦੀਆਂ ਹੋਰ ਵਾਰਾਂ—

ਗੁਰੂ ਨਾਨਕ ਦੇਵ ਜੀ ਦੇ ਪੂਰਨਿਆਂ ਉਤੇ ਤੁਰ ਕੇ ਗੁਰੂ ਅਮਰ ਦਾਸ ਜੀ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਨੇ ਭੀ 'ਵਾਰਾਂ' ਲਿਖੀਆਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ । ਇਹਨਾਂ ਦਾ ਵੇਰਵਾ ਇਉਂ ਹੈ :

ਗੁਰੂ ਅਮਰਦਾਸ ਜੀ—੪ 'ਵਾਰਾਂ', ਜੋ ਹੇਠ-ਲਿਖੇ ਰਾਗਾਂ ਵਿਚ ਦਰਜ ਹਨ :—

ਗੂਜਰੀ, ਸੂਹੀ, ਰਾਮਕਲੀ, ਮਾਰੂ ।

ਗੁਰੂ ਰਾਮਦਾਸ ਜੀ—੮ 'ਵਾਰਾਂ, ਜੋ ਹੇਠ-ਲਿਖੇ ਰਾਗਾਂ ਵਿਚ ਦਰਜ ਹਨ :—

ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ, ਕਾਨੜਾ ।

ਗੁਰੂ ਅਰਜਨ ਸਾਹਿਬ—੬ 'ਵਾਰਾਂ' ਜੋ ਹੇਠ-ਲਿਖੇ ਰਾਗਾਂ ਵਿਚ ਦਰਜ ਹਨ :—

ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤ ।

ਇੱਕ ਵਾਰ ਸੱਤੇ ਬਲਵੰਡ ਦੀ ਹੈ ਜੋ ਰਾਮਕਲੀ ਰਾਗ ਵਿਚ ਦਰਜ ਹੈ । ਸਾਰੀਆਂ 'ਵਾਰਾਂ' ਦਾ ਜੋੜ ੨੨ ਹੈ :

ਗੁਰੂ ਨਾਨਕ ਦੇਵ —— ੩
ਗੁਰੂ ਅਮਰਦਾਸ ਜੀ — ੪
ਗੁਰੂ ਰਾਮਦਾਸ ਜੀ — ੮
ਗੁਰੂ ਅਰਜਨ ਸਾਹਿਬ — ੬
ਸੱਤਾ ਬਲਵੰਡ —— — ੧
. . . . . . . . . . . ——
. . . . ਜੋੜ . . . . . ੨੨

**ਸ਼ੁਰੂ ਵਿਚ 'ਵਾਰਾਂ' ਸਿਰਫ਼ ਪਉੜੀਆਂ ਦਾ ਸੰਗ੍ਰਹਿ ਸੀ :—**

ਗੁਰੂ ਗ੍ਰੰਥ ਸਾਹਿਬ ਦੀਆਂ ੨੨ 'ਵਾਰਾਂ' ਵਿਚੋਂ ਸਿਰਫ਼ ੨ ਐਸੀਆਂ 'ਵਾਰਾਂ' ਹਨ ਜਿਨ੍ਹਾਂ ਦੇ ਨਾਲ ਕੋਈ ਸ਼ਲੋਕ ਨਹੀਂ ਹੈ—ਬਸੰਤ ਕੀ ਵਾਰ ਮਹਲੁ ੫ ਅਤੇ ਸੱਤੇ ਬਲਵੰਡ ਦੀ ਵਾਰ । ਬਾਕੀ ਸਾਰੀਆਂ 'ਵਾਰਾਂ' ਦੇ ਨਾਲ ਸ਼ਲੋਕ ਹਨ, ਹਰੇਕ ਪਉੜੀ ਦੇ ਨਾਲ ਘਟ ਤੋਂ ਘਟ ੨ ਸ਼ਲੋਕ । ਇਹ ਸ਼ਲੋਕ ਸਾਰੇ ਗੁਰ-ਵਿਅਕਤੀਆਂ ਦੇ ਸ਼ਲੋਕਾਂ ਦੇ ਸੰਗ੍ਰਹਿ ਵਿਚੋਂ ਚੁਣ ਚੁਣ ਕੇ ਫਬਵੇਂ ਭਾਵ ਅਨੁਸਾਰ ਹਰੇਕ ਪਉੜੀ ਦੇ ਨਾਲ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ । ਉਹਨਾਂ ਸੰਗ੍ਰਹਿਆਂ ਵਿਚੋਂ ਜਿਹੜੇ ਸ਼ਲੋਕ ਫਿਰ ਭੀ ਵਧ ਰਹੇ, ਉਹ ਸਤਿਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਤੇ ਦਰਜ ਕਰ ਦਿੱਤੇ । ਇਹ ਗੱਲ ਉਹਨਾਂ ਸ਼ਲੋਕਾਂ ਦੇ ਸਿਰ-ਲੇਖ ਤੋਂ ਸਾਫ਼ ਪਰਗਟ ਹੁੰਦੀ ਹੈ । ਸਿਰ-ਲੇਖ ਹੈ "ਸਲੋਕ ਵਾਰਾਂ ਤੇ ਵਧੀਕ" ।

ਜੇ ਅਸੀ ਹਰੇਕ 'ਵਾਰ' ਦੀ ਅੰਦਰਲੀ ਬਣਤਰ ਨੂੰ ਗਹੁ ਨਾਲ ਵੇਖੀਏ, ਤਾਂ ਭੀ ਇਸੇ ਨਤੀਜੇ ਤੇ ਅੱਪੜੀਦਾ ਹੈ ਕਿ ਵਧੀਕ 'ਵਾਰ' ਪਹਿਲਾਂ ਪਹਿਲ ਸਿਰਫ਼ ਪਉੜੀਆਂ ਦਾ ਸੰਗ੍ਰਹਿ ਸੀ । ਪਾਠਕਾਂ ਦੀ ਵਾਕਫ਼ੀ ਅਤੇ ਤਸੱਲੀ ਵਾਸਤੇ ਅਸੀ ਕੁਝ ਕੁ 'ਵਾਰਾਂ' ਦੀ ਬਣਤਰ ਵਿਚਾਰ ਲਈ ਪੇਸ਼ ਕਰਦੇ ਹਾਂ—

੧. ਸਿਰੀ ਰਾਗ ਕੀ ਵਾਰ ਮ: ੪—

ਇਸ 'ਵਾਰ' ਵਿਚ ੨੧ ਪਉੜੀਆਂ ਹਨ । ਹਰੇਕ ਪਉੜੀ ਦੇ ਨਾਲ ਦੋ ਦੋ ਸ਼ਲੋਕ ਹਨ, ਪਰ ਪਉੜੀ ਨੰ: ੧੪ ਦੇ ਨਾਲ ਤਿੰਨ ਸ਼ਲੋਕ ਹਨ । ਸ਼ਲੋਕਾਂ ਦੀ ਕੁੱਲ ਗਿਣਤੀ ੪੩ ਹੈ । ਹਰੇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ । ਸ਼ਲੋਕਾਂ ਦਾ ਵੇਰਵਾ ਇਉਂ ਹੈ :—

ਸਲੋਕ ਮਹਲਾ ੧ —— ੭
ਸਲੋਕ ਮਹਲਾ ੨ —— ੨
ਸਲੋਕ ਮਹਲਾ ੩ — ੩੩
ਸਲੋਕ ਮਹਲਾ ੫ —— ੧
. . . . . . . . . . .——
. . ਜੋੜ . . . . . . ੪੩

'ਵਾਰ' ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ, ਪਰ ਉਹਨਾਂ ਦਾ ਆਪਣਾ ਸਲੋਕ ਇੱਕ ਭੀ ਨਹੀਂ ਹੈ । ਇਥੋਂ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਤੋਂ ਪਹਿਲਾਂ ਇਹ 'ਵਾਰ' ਸਿਰਫ਼ ਪਉੜੀਆਂ ਹੀ ਸੀ । ਇਸ ਦੇ ਨਾਲ ਦਰਜ ਹੋਏ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

ਇਥੇ ਇਕ ਹੋਰ ਕਿਆਸ ਭੀ ਲਾਇਆ ਜਾ ਸਕਦਾ ਹੈ ਕਿ ੪੨ ਸਲੋਕ ਉਹਨਾਂ ਗੁਰ-ਵਿਅਕਤੀਆਂ ਦੇ ਹਨ ਜੋ ਗੁਰੂ ਰਾਮਦਾਸ ਜੀ ਤੋਂ ਪਹਿਲਾਂ ਸਰੀਰਕ ਜਾਮੇ ਵਿਚ ਹੋ ਚੁਕੇ ਸਨ । ਕੀ ਇਹ ਨਹੀਂ ਹੋ ਸਕਦਾ ਕਿ ਗੁਰੂ ਰਾਮਦਾਸ ਜੀ ਨੇ ਆਪ ਹੀ ਗੁਰੂ ਨਾਨਕ ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਦੇ ਸਲੋਕ ਦਰਜ ਕੀਤੇ ਹੋਣ ? ਇਹ ਇਤਰਾਜ਼ ਮੰਨ ਲਿਆਂ ਉਂਞ ਤਾਂ ਇਥੋਂ ਇਕ ਹੋਰ ਸੁਆਦਲਾ ਸਿੱਟਾ ਨਿਕਲ ਸਕਦਾ ਹੈ ਕਿ ਗੁਰੂ ਰਾਮਦਾਸ ਜੀ ਦੇ ਪਾਸ ਪਹਿਲੇ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਮੌਜੂਦ ਸੀ । ਪਰ, ਜਿਥੋਂ ਤਕ ਇਸ 'ਵਾਰ' ਦਾ ਸੰਬੰਧ ਹੈ, ਇਹ ਸਲੋਕ ਗੁਰੂ ਰਾਮਦਾਸ ਜੀ ਨੇ ਆਪ ਦਰਜ ਨਹੀਂ ਕੀਤੇ । ਹਰੇਕ ਪਉੜੀ ਵਿਚ ਇਕੋ ਜਿਤਨੀਆਂ ਤੁਕਾਂ ਵੇਖ ਕੇ ਇਹ ਮੰਨਣਾ ਪਏਗਾ ਕਿ ਕਵਿਤਾ ਦੇ ਦ੍ਰਿਸ਼ਟੀ-ਕੋਣ ਤੋਂ ਗੁਰੂ ਰਾਮਦਾਸ ਜੀ ਜਿਵੇਂ ਪਉੜੀਆਂ ਦੀਆਂ ਤੁਕਾਂ ਦੀ ਗਿਣਤੀ ਇਕੋ ਜਿਹੀ ਰੱਖਣ ਦਾ ਖ਼ਿਆਲ ਰੱਖਦੇ ਰਹੇ, ਪਉੜੀ ਨੰ: ੧੫ ਦੇ ਨਾਲ ਸਿਰਫ਼ ਇਕੋ ਹੀ ਸਲੋਕ ਦਰਜ ਨਾਹ ਕਰਦੇ । ਇਸ ਪਉੜੀ ਦੇ ਨਾਲ ਇਕ ਸਲੋਕ ਗੁਰੂ ਅਰਜਨ ਸਾਹਿਬ ਦਾ ਹੈ । ਸੋ, ਇਹ ਸਾਰੇ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ । ਪਹਿਲਾਂ ਇਹ 'ਵਾਰ' ਸਿਰਫ਼ ਪਉੜੀਆਂ ਦਾ ਸੰਗ੍ਰਹਿ ਸੀ ।

(੨) ਮਾਝ ਕੀ ਵਾਰ ਮਹਲਾ ੧—

ਇਸ 'ਵਾਰ' ਦੀ ਬਣਤਰ ਵਿਚ ਹੇਠ-ਲਿਖੀਆਂ ਗੱਲਾਂ ਧਿਆਨ-ਜੋਗ ਹਨ :

(ੳ) ਕੁੱਲ ੨੭ ਪਉੜੀਆਂ ਹਨ, ਤੇ ਹਰੇਕ ਪਉੜੀ ਦੀਆਂ ਅੱਠ ਅੱਠ ਤੁਕਾਂ ਹਨ ।

(ਅ) ੨੭ ਪਉੜੀਆਂ ਵਿਚੋਂ ਸਿਰਫ਼ ੧੪ ਐਸੀਆਂ ਹਨ ਜਿਨ੍ਹਾਂ ਨਾਲ ਸਲੋਕ ਸਿਰਫ਼ ਗੁਰੂ ਨਾਨਕ ਦੇਵ ਜੀ ਦੇ ਹਨ ਜਿਨ੍ਹਾਂ ਦੀ ਇਹ 'ਵਾਰ' ਹੈ ।

(ੲ) ਪਰ ਇਹਨਾਂ ਸਲੋਕਾਂ ਦੀ ਗਿਣਤੀ ਹਰੇਕ ਪਉੜੀ ਨਾਲ ਇਕੋ ਜਿਹੀ ਨਹੀਂ ਹੈ । ੧੦ ਪਉੜੀਆਂ ਨਾਲ ਦੋ ਦੋ ਸਲੋਕ ਹਨ, ਤੇ ਹੇਠ ਲਿਖੀਆਂ ੪ ਪਉੜੀਆਂ ਦੇ ਸਲੋਕ ਇਉਂ ਹਨ :

ਪਉੜੀ ਨੰ: ੨ ਦੇ ਨਾਲ ੩ ਸਲੋਕ<br>
ਪਉੜੀ ਨੰ: ੭ ਦੇ ਨਾਲ ੩ ਸਲੋਕ<br>
ਪਉੜੀ ਨੰ: ੯ ਦੇ ਨਾਲ ੪ ਸਲੋਕ<br>
ਪਉੜੀ ਨੰ: ੧੩ ਦੇ ਨਾਲ ੭ ਸਲੋਕ

(ਸ) ਪਉੜੀ ੩, ੧੯, ੨੨ ਅਤੇ ੨੫ ਦੇ ਨਾਲ ਕੋਈ ਭੀ ਸਲੋਕ ਗੁਰੂ ਨਾਨਕ ਦੇਵ ਜੀ ਦਾ ਨਹੀਂ ਹੈ ।

(ਹ) ਬਾਕੀ ਰਹਿ ਗਈਆਂ ੯ ਪਉੜੀਆਂ । ਇਹਨਾਂ ਨਾਲ ਇਕ ਇਕ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ ਅਤੇ ਇਕ ਇਕ ਹੋਰ ਗੁਰ-ਵਿਅਕਤੀ ਦਾ ।

ਹਰੇਕ ਪਉੜੀ ਵਿਚ ਤੁਕਾਂ ਦੀ ਗਿਣਤੀ ਇਕੋ ਜਿਹੀ ਹੋਣ ਤੋਂ ਇਹ ਗੱਲ ਸਾਫ਼ ਪਈ ਜਾਪਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਇਹ 'ਵਾਰ' ਲਿਖਣ ਵੇਲੇ 'ਕਵਿਤਾ' ਦੇ ਸੋਹਜ ਵਲ ਭੀ ਧਿਆਨ ਰੱਖਿਆ ਹੈ । ਪਰ ਜਿਸ ਕਵੀ-ਗੁਰੂ ਨੇ ਪਉੜੀਆਂ ਦੀ ਬਣਤਰ ਵਲ ਇਤਨਾ ਧਿਆਨ ਦਿੱਤਾ ਹੈ, ਉਸ ਸੰਬੰਧੀ ਇਹ ਨਹੀਂ ਮੰਨਿਆ ਜਾ ਸਕਦਾ ਕਿ ਸਲੋਕ ਲਿਖਣ ਵੇਲੇ ਉਹ ਕਿਤੇ ਦੋ ਦੋ ਲਿਖਦੇ ਕਿਤੇ ਤਿੰਨ, ਕਿਤੇ ਚਾਰ, ਕਿਤੇ ਸੱਤ ਲਿਖਦੇ ਤੇ ਕਈ ਪਉੜੀਆਂ ਖ਼ਾਲੀ ਹੀ ਰਹਿਣ ਦੇਂਦੇ । ਅਸਲ ਗੱਲ ਇਹੀ ਹੈ ਕਿ ਪਹਿਲਾਂ ਇਹ 'ਵਾਰ' ਸਿਰਫ਼ 'ਪਉੜੀਆਂ' ਦਾ ਸੰਗ੍ਰਹਿ ਸੀ ।

(੩) ਆਸਾ ਕੀ ਵਾਰ ਮਹਲਾ ੧—

ਇਸ 'ਵਾਰ' ਦੀਆਂ ੨੪ ਪਉੜੀਆਂ ਹਨ, ਤੇ ਇਹਨਾਂ ਨਾਲ ੫੯ ਸਲੋਕ ਹਨ । ਵੇਰਵਾ ਇਉਂ ਹੈ :

ਸਲੋਕ ਮਹਲਾ ੧ — ੪੪
ਸਲੋਕ ਮਹਲਾ ੨ — ੧੫

ਪਉੜੀ ਨੰ: ੧, ੨, ੧੧, ੧੨, ੧੫, ੧੯ ਅਤੇ ੨੨—ਇਹਨਾਂ ੭ ਪਉੜੀਆਂ ਨੂੰ ਛੱਡ ਕੇ ਬਾਕੀ ਦੀਆਂ ੧੭ ਪਉੜੀਆਂ ਦੇ ਨਾਲ ਦੋ ਦੋ ਸ਼ਲੋਕ ਹਨ, ਜੋੜ—੩੪ ।

ਪਉੜੀ ਨੰ: ੧, ੨, ੧੧ ਅਤੇ ੧੯ ਦੇ ਨਾਲ ਤਿੰਨ ਤਿੰਨ ਸਲੋਕ ਹਨ; ਜੋੜ—੧੨ ।
ਪਉੜੀ ਨੰ: ੧੨ ਅਤੇ ੧੫ ਦੇ ਨਾਲ ਚਾਰ ਚਾਰ ਸਲੋਕ ਹਨ; ਜੋੜ—੮ ।
ਪਉੜੀ ਨੰ: ੨੨ ਦੇ ਨਾਲ ੫ ਸਲੋਕ ਹਨ ।
. . . ਕੁੱਲ ਜੋੜ—੩੪+੧੨+੮+੫=੫੯ ।

ਪਉੜੀ ਨੰ: ੨੧, ੨੨ ਅਤੇ ੨੩ ਦੇ ਨਾਲ ਗੁਰੂ ਨਾਨਕ ਸਾਹਿਬ ਦਾ ਕੋਈ ਭੀ ਸਲੋਕ ਨਹੀਂ ਹੈ । ਪਉੜੀ ਨੰ: ੭ ਅਤੇ ੨੪ ਨਾਲ ਸਤਿਗੁਰੂ ਨਾਨਕ ਦੇਵ ਜੀ ਦਾ ਇਕ ਇਕ ਸਲੋਕ ਹੈ । ਪਉੜੀ ਨੰ: ੧੧ ਅਤੇ ੧੯ ਨਾਲ ਤਿੰਨ ਤਿੰਨ ਹਨ ਅਤੇ ਪਉੜੀ ਨੰ: ੧੫ ਦੇ ਨਾਲ ਗੁਰੂ ਨਾਨਕ ਸਾਹਿਬ ਦੇ ਚਾਰ ਸਲੋਕ ਹਨ ।

ਕਵਿਤਾ ਦੇ ਦ੍ਰਿਸ਼ਟੀ-ਕੋਣ ਤੋਂ ਪਉੜੀਆਂ ਦੀ ਬਨਾਵਟ ਵਲ ਵੇਖੋ । ਪਉੜੀ ਨੰ: ੧੯, ੨੨ ਅਤੇ ੨੩ ਨੂੰ ਛੱਡ ਕੇ ਬਾਕੀ ਸਭ ਦੀ ਬਨਾਵਟ ਇਕੋ ਜਿਹੀ ਹੈ, ਤੁਕਾਂ ਦੀ ਗਿਣਤੀ ਇਕ-ਸਮਾਨ ਹੈ । ਜੇ ਗੁਰੂ ਨਾਨਕ ਦੇਵ ਜੀ ਨੇ 'ਵਾਰ' ਉਚਾਰਨ ਵੇਲੇ ਸਲੋਕ ਭੀ ਨਾਲੋ ਨਾਲ ਹੀ ਉਚਾਰੇ ਹੁੰਦੇ, ਤੇ ਆਪ ਹੀ ਇਹਨਾਂ ਪਉੜੀਆਂ ਦੇ ਨਾਲ ਦਰਜ ਕੀਤੇ ਹੁੰਦੇ, ਤਾਂ ਇਹ ਨਹੀਂ ਸੀ ਹੋ ਸਕਦਾ ਕਿ ਕੁਝ ਪਉੜੀਆਂ ਸਲੋਕਾਂ ਤੋਂ ਉੱਕਾ ਹੀ ਸੱਖਣੀਆਂ ਰਹਿਣ ਦੇਂਦੇ । ਫਿਰ, ਸਲੋਕਾਂ ਦੇ ਮਜ਼ਮੂਨ ਵਲ ਤੱਕੋ, ਸਾਫ਼ ਦਿੱਸਦਾ ਹੈ ਕਿ ਵਖੋ ਵਖ ਸਮੇ ਦੇ ਹਨ; ਜਨੇਊ, ਸੂਤਕ, ਮੁਰਦੇ ਦੱਬਣੇ ਸਾੜਨੇ, ਚੌਕੇ ਦੀ ਸੁੱਚ, ਰਾਸਾਂ ਆਦਿਕ । ਸੋ, ਇਹ ਵਿਚਾਰਾਂ ਸਾਨੂੰ ਪ੍ਰਗਟ ਕਰਦੀਆਂ ਹਨ ਕਿ ਇਹ 'ਵਾਰ' ਪਹਿਲਾਂ ਸਿਰਫ਼ ਪਉੜੀਆਂ ਹੀ ਸੀ । ਗੁਰੂ ਨਾਨਕ ਦੇਵ ਜੀ ਦੇ ਸਮੇ ਤੋਂ ਲੈ ਕੇ ਗੁਰੂ ਰਾਮਦਾਸ ਜੀ ਦੇ ਸਮੇ ਤਕ ਇਹ ਇਸੇ ਹੀ ਸ਼ਕਲ ਵਿਚ ਰਹੀ । ਸਲੋਕ ਗੁਰੂ ਅਰਜਨ ਦੇਵ ਜੀ ਨੇ ਦਰਜ ਕੀਤੇ ਸਨ ।

ਇਸ ਮਜ਼ਮੂਨ ਨੂੰ ਹੋਰ ਲੰਮਾ ਨਹੀਂ ਕੀਤਾ ਜਾ ਸਕਦਾ । ਵਿਚਾਰ ਦੇ ਇਸ ਉੱਪਰ-ਦਿੱਤੇ ਧੁਰੇ ਤੋਂ ਹੋਰ 'ਵਾਰਾਂ' ਦੀ ਬਣਤਰ ਪਾਠਕ ਸੱਜਣ ਆਪ ਵਿਚਾਰ ਕੇ ਵੇਖ ਲੈਣ । ਇਸੇ ਹੀ ਨਤੀਜੇ ਤੇ ਅੱਪੜਨਗੇ ਕਿ ਸ਼ੁਰੂ ਵਿਚ 'ਵਾਰਾਂ' ਸਿਰਫ਼ ਪਉੜੀਆਂ ਦਾ ਸੰਗ੍ਰਹਿ ਸੀ ।

### 'ਵਾਰਾਂ' ਦਾ ਕੇਂਦਰੀ ਮਜ਼ਮੂਨ—

ਜੋਧਿਆਂ ਦੀਆਂ 'ਵਾਰਾਂ' ਵਿਚ ਕਿਸੇ ਭੀ ਜੋਧੇ ਦਾ ਸਾਰਾ ਜੀਵਨ ਨਹੀਂ ਦਿੱਤਾ ਜਾਂਦਾ । ਉਸ ਦੇ ਜੀਵਨ ਵਿਚੋਂ ਕੋਈ ਇੱਕ ਉੱਘਾ ਕਾਰਨਾਮਾ ਚੁਣ ਲਿਆ ਜਾਂਦਾ ਹੈ, ਤੇ ਦਿਲ-ਖਿੱਚਵੀਂ ਕਵਿਤਾ ਵਿਚ ਸ੍ਰੋਤਿਆਂ ਦੇ ਸਾਹਮਣੇ ਗਾਂਵਿਆ ਜਾਂਦਾ ਹੈ, ਤਾਕਿ ਆਮ ਜਨਤਾ ਵਿਚ ਭੀ ਉਹੀ ਜੀਵਨ-ਤਰੰਗ ਲਹਿਰਾਂ ਮਾਰ ਸਕਣ ।

ਦੁਨੀਆ ਦੇ ਕਵੀਆਂ ਨੇ ਕਿਸੇ ਸੂਰਮੇ ਦੀ ਉਹ ਬਹਾਦਰੀ ਲੋਕਾਂ ਦੇ ਸਾਹਮਣੇ ਪੇਸ਼ ਕੀਤੀ ਜੋ ਉਸ ਨੇ ਰਣ-ਭੂਮੀ ਵਿਚ ਤਲਵਾਰ ਫੜ ਕੇ ਵਿਖਾਈ । ਗੁਰ-ਵਿਅਕਤੀਆਂ ਨੇ ਇਸ ਸਾਰੇ ਜਗਤ ਨੂੰ ਇਕ ਰਣ-ਭੂਮੀ ਵੇਖਿਆ, ਸਭ ਜੀਵ-ਸਿਪਾਹੀ ਕਾਮਾਦਿਕ ਬੇਅੰਤ ਵੈਰੀਆਂ ਨਾਲ ਲੜ ਰਹੇ ਹਨ । ਆਮ ਦੁਨੀਆ ਤਾਂ ਭਾਂਜ ਖਾ ਰਹੀ ਹੈ,

ਪਰ ਵਿਰਲੇ ਵਿਰਲੇ ਗੁਰਮੁਖਿ-ਜੋਧੇ ਇਹਨਾਂ ਵੈਰੀਆਂ ਨੂੰ ਕਰਾਰੇ ਹੱਥ ਵਿਖਾਂਦੇ ਹਨ । ਤਲਵਾਰ ਵਾਲੀ ਰਣ-ਭੂਮੀ ਵਿਚ ਤਲਵਾਰ ਚਲਾਣ ਦੇ ਕਈ ਦਾਅ-ਪੇਚ ਹੁੰਦੇ ਹਨ, ਤੇ ਕਵੀ ਉੱਘੇ ਜੋਧਿਆਂ ਦੇ ਉਹ ਉੱਘੇ ਦਾਅ-ਪੇਚ ਕਵਿਤਾ ਵਿਚ ਬਿਆਨ ਕਰਦੇ ਹਨ । ਆਤਮ-ਸੰਗ੍ਰਾਮ ਵਿਚ ਭੀ ਕਾਮਾਦਿਕ ਵੈਰੀਆਂ ਦਾ ਟਾਕਰਾ ਕਰਨ ਲਈ ਕਈ ਸੁਚੱਜੇ ਦਾਅ-ਪੇਚ ਹਨ ਜੋ ਗੁਰਮੁਖਿ-ਜੋਧੇ ਵਰਤਦੇ ਹਨ । ਸਿਮਰਨ, ਸੇਵਾ, ਕੀਰਤਨ, ਸਤਸੰਗ, ਪ੍ਰੇਮ ਆਦਿਕ ਇਸ ਅਖਾੜੇ ਦੇ ਦਾਅ-ਪੇਚ ਹਨ । ਗੁਰ-ਵਿਅਕਤੀਆਂ ਨੇ ਆਤਮ-ਸੰਗ੍ਰਾਮ ਦੇ ਕਾਰਨਾਮਿਆਂ ਤੇ ਜੋ 'ਵਾਰਾਂ' ਲਿਖੀਆਂ ਹਨ, ਇਹਨਾਂ ਵਿਚ ਭੀ ਕੋਈ ਇਕੋ ਇਕ ਕਾਰਨਾਮਾ ਚੁਣਿਆ ਹੁੰਦਾ ਹੈ, ਕਿਸੇ ਇਕੋ ਇਕ ਆਤਮ ਦਾਅ-ਪੇਚ ਦੀ ਵਿਆਖਿਆ ਕੀਤੀ ਹੁੰਦੀ ਹੈ । ਮਿਸਾਲ ਦੇ ਤੌਰ ਤੇ :

੧. ਸਿਰੀ ਰਾਗ ਕੀ ਵਾਰ ਮ: ੪ ਵਿਚ 'ਮਨੁੱਖਾ ਜੀਵਨ ਦਾ ਮਨੋਰਥ' ।
੨. ਮਾਝ ਕੀ ਵਾਰ ਮ: ੧ ਵਿਚ 'ਬਹੁ ਰੰਗੀ ਜਗਤ ਦੀ ਮਮਤਾ' ।
੩. ਗਉੜੀ ਕੀ ਵਾਰ ਮ: ੪ ਵਿਚ 'ਸਤਿਗੁਰ ਦੀ ਸਰਨ' ।
੪. ਗਉੜੀ ਕੀ ਵਾਰ ਮ: ੫ ਵਿਚ 'ਸਾਧ ਸੰਗਤਿ' ।
੫. ਆਸਾ ਕੀ ਵਾਰ ਮ: ੧ ਵਿਚ 'ਮਨੁੱਖਾ ਜੀਵਨ ਦਾ ਮਨੋਰਥ' ।
੬. ਗੂਜਰੀ ਕੀ ਵਾਰ ਮ: ੩ ਵਿਚ 'ਮਾਇਆ ਦਾ ਪ੍ਰਭਾਵ' ।
੭. ਗੂਜਰੀ ਕੀ ਵਾਰ ਮ: ੫ ਵਿਚ 'ਜਗਤ ਦੇ ਵਿਕਾਰ' ।
੮. ਬਿਹਾਗੜੇ ਕੀ ਵਾਰ ਮ: ੪ ਵਿਚ 'ਪ੍ਰਭੂ ਦੀ ਸਿਫ਼ਤਿ-ਸਾਲਾਹ' ।
੯. ਵਡਹੰਸ ਕੀ ਵਾਰ ਮ: ੪ ਵਿਚ 'ਸਤਿਗੁਰੂ' ।
੧੦. ਸੋਰਠਿ ਕੀ ਵਾਰ ਮ: ੪ ਵਿਚ 'ਜਗਤ ਦੇ ਵਿਕਾਰ' ।

ਹਰੇਕ 'ਵਾਰ' ਦਾ ਕੇਂਦਰੀ ਮਜ਼ਮੂਨ ਇਕੋ ਹੀ ਹੋਇਆ ਕਰਦਾ ਹੈ ।

**ਪੰਜਾਬੀ ਦੀਆਂ ਹੋਰ 'ਵਾਰਾਂ'—**

ਪ੍ਰਾਂਤ ਪੰਜਾਬ ਹਿੰਦੁਸਤਾਨ ਦੇ ਉੱਤਰ-ਪੱਛਮੀ ਸਿਰੇ ਦੀ ਹੱਦ ਉਤੇ ਹੋਣ ਕਰਕੇ ਇਥੇ ਕਾਬੁਲ ਵਾਲੇ ਪਾਸਿਓਂ ਹੱਲੇ ਨਿੱਤ ਹੁੰਦੇ ਹੀ ਰਹਿੰਦੇ ਸਨ ਤੇ ਜੁੱਧਾਂ ਜੰਗਾਂ ਦੀ ਸੰਭਾਵਨਾ ਸਦਾ ਟਿਕੀ ਰਹਿੰਦੀ ਸੀ । ਦੇਸ ਦੀ ਇੱਜ਼ਤ-ਅਣਖ ਬਚਾਣ ਲਈ ਇਸ ਧਰਤੀ ਉਤੇ ਜੋਧਿਆਂ ਸੂਰਮਿਆਂ ਦਾ ਪੈਦਾ ਹੋਣਾ ਭੀ ਕੁਦਰਤੀ ਗੱਲ ਸੀ, ਤੇ ਕਵੀ ਲੋਕ ਇਹਨਾਂ ਜੋਧਿਆਂ ਦਾ ਕੋਈ ਨ ਕੋਈ ਕਾਰਨਾਮਾ ਲਿਖ ਕੇ ਆਮ ਜਨਤਾ ਦੇ ਅੰਦਰ ਦਲੇਰੀ ਪੈਦਾ ਕਰਨ ਦੀ ਕੋਸ਼ਿਸ਼ ਕਰਦੇ ਸਨ । ਸੋ, ਪੰਜਾਬ ਵਿਚ ਕਈ 'ਵਾਰਾਂ' ਲੋਕਾਂ ਨੂੰ ਯਾਦ ਸਨ, ਤੇ 'ਜਾਗਰੇ' ਆਦਿਕਾਂ ਵਿਚ ਗਾਂਵੀਆਂ ਜਾਂਦੀਆਂ ਸਨ ।

ਉਸ ਸਮੇਂ ਦੀਆਂ ਪ੍ਰਸਿੱਧ 'ਵਾਰਾਂ' ਵਿਚੋਂ ਹੇਠ-ਲਿਖੀਆਂ ਨੌਂ 'ਵਾਰਾਂ' ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਦੀਆਂ 'ਵਾਰਾਂ' ਦੇ ਸਿਰ-ਲੇਖਾਂ ਵਿਚ ਮਿਲਦਾ ਹੈ—

੧. ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਦੀ ਵਾਰ ।
੨. ਰਾਇ ਕਮਾਲ ਦੀ ਮੋਜਦੀ ਦੀ ਵਾਰ ।
੩. ਲਲਾ ਬਹਿਲੀਮਾ ਦੀ ਵਾਰ ।
੪. ਟੁੰਡੇ ਅਸ ਰਾਜੇ ਦੀ ਵਾਰ ।
੫. ਸਿਕੰਦਰ ਬਿਰਾਹਿਮ ਦੀ ਵਾਰ ।

੬. ਹਸਨੇ ਮਹਮੇ ਦੀ ਵਾਰ ।
੭. ਮੂਸੇ ਦੀ ਵਾਰ ।
੮. ਜੋਧੇ ਵੀਰੇ ਦੀ ਵਾਰ ।
੯. ਰਾਣਾ ਕੈਲਾਸਦੇਵ ਮਾਲਦੇ ਦੀ ਵਾਰ ।

ਪੰਜਾਬ ਵਿਚ ਬਹੁਤ 'ਵਾਰਾਂ' ਪ੍ਰਚਲਤ ਸਨ । ਲੋਕਾਂ ਦੇ ਘਟਦੇ ਸ਼ੌਕ ਦੇ ਕਾਰਨ ਕਈ ਵਾਰਾਂ ਤਾਂ ਢਾਢੀਆਂ ਦੇ ਨਾਲ ਹੀ ਮੁੱਕ ਗਈਆਂ । ਕੁਝ ਕੁ ਪ੍ਰਸਿੱਧ 'ਵਾਰਾਂ' ਦੇ ਨਾਮ ਹੇਠ ਦਿੱਤੇ ਜਾਂਦੇ ਹਨ :—

੧. ਜੈਮਲ ਫੱਤੇ ਦੀ ਵਾਰ ।
੨. ਦਹੂਦ ਦੀ ਵਾਰ ।
੩. ਬੰਦਾ ਸਾਹਿਬ ਦੀ ਵਾਰ—ਹਾਕਮ ਰਾਇ ।
੪. ਨਾਦਰ ਸ਼ਾਹ ਦੀ ਵਾਰ—ਨਜਾਬਤ ਕਵੀ ।
੫. ਸਿੰਘਾਂ ਦੀ ਵਾਰ—ਭਾਈ ਗੁਰਦਾਸ ਜੀ ਦੂਜੇ ।
੬. ਗਾਜਾ ਸਿੰਘ ਦੀ ਵਾਰ ।
੭. ਸਰਦਾਰ ਮਾਂਹ ਸਿੰਘ ਦੀ ਵਾਰ—ਹਾਸ਼ਮ ਕਵੀ ।
੮. ਚੱਠਿਆਂ ਦੀ ਵਾਰ—ਮੀਆਂ ਪੀਰ ਮੁਹੱਮਦ ਕਵੀ ।
੯. ਹਕੀਕਤ ਰਾਇ ਦੀ ਵਾਰ—ਅਗਰਾ ਕਵੀ ।
੧੦. ਸਰਦਾਰ ਹਰੀ ਸਿੰਘ ਦੀ ਵਾਰ—ਕਾਦਰ ਯਾਰ ਕਵੀ ।
੧੧. ਭਾਈ ਗੁਰਦਾਸ ਜੀ ਦੀਆਂ ਵਾਰਾਂ ।
੧੨. ਸ੍ਰੀ ਭਗਉਤੀ ਜੀ ਦੀ ਵਾਰ ।

### ਸੱਤੇ ਬਲਵੰਡ ਦੀ ਬਾਣੀ 'ਵਾਰ' ਕਿਵੇਂ ਅਖਵਾ ਸਕਦੀ ਹੈ ?

ਅਸੀਂ ਪਿੱਛੇ ਵਿਚਾਰ ਕਰ ਆਏ ਹਾਂ ਕਿ 'ਵਾਰ' ਵਿਚ ਕਿਸੇ ਜੋਧੇ ਦੇ ਕਿਸੇ ਇੱਕੋ ਉੱਘੇ ਕਾਰਨਾਮੇ ਨੂੰ ਦਿਲ-ਖਿੱਚਵੀਂ ਕਵਿਤਾ ਦੀ ਰਾਹੀਂ ਬਿਆਨ ਕੀਤਾ ਜਾਂਦਾ ਹੈ । ਗੁਰ-ਵਿਅਕਤੀਆਂ ਨੇ ਜੋ 'ਵਾਰਾਂ' ਲਿਖੀਆਂ, ਉਹਨਾਂ ਵਿਚ ਭੀ ਸੰਸਾਰ ਤੇ ਆਤਮ-ਸੰਗ੍ਰਾਮ ਦੀ ਕੋਈ ਇੱਕੋ ਝਾਕੀ ਵਿਖਾਈ ਹੋਈ ਹੈ ।

ਕੀ ਸੱਤੇ ਬਲਵੰਡ ਦੀ ਬਾਣੀ ਵਿਚ ਭੀ ਕੋਈ ਇਕੋ ਹੀ ਕੇਂਦਰੀ ਮਜ਼ਮੂਨ ਹੈ, ਜਿਸ ਦੇ ਅਧਾਰ ਤੇ ਇਸ ਨੂੰ 'ਵਾਰ' ਲਿਖਿਆ ਗਿਆ ਹੈ ?

ਇਸ ਬਾਣੀ ਦੀਆਂ ਕੁੱਲ ੮ ਪਉੜੀਆਂ ਹਨ । ਇਸ ਦੀ ਚੌਥੀ ਪਉੜੀ ਪੜ੍ਹ ਕੇ ਵੇਖੋ, ਸਤਿਗੁਰੂ ਨਾਨਕ ਦੇਵ ਜੀ ਦੇ ਚਲਾਏ ਨਵੇਂ ਰਸਤੇ ਨੂੰ ਵਿਚਾਰ ਕੇ ਸੱਤਾ ਬੜਾ ਹੈਰਾਨ ਹੁੰਦਾ ਹੈ ਤੇ ਲਿਖਦਾ ਹੈ ਕਿ ਦੁਨੀਆ ਦੇ ਲੋਕ ਅਚਰਜ ਹੋ ਕੇ ਆਖਦੇ ਹਨ 'ਗੁਰੂ ਨਾਨਕ ਜਗਤ ਦੇ ਨਾਥ ਨੇ ਹੱਦ ਦਾ ਉੱਚਾ ਬਚਨ ਬੋਲਿਆ ਹੈ, ਉਸ ਨੇ ਹੋਰ ਪਾਸੇ ਵਲੋਂ ਹੀ ਗੰਗਾ ਚਲਾ ਦਿੱਤੀ ਹੈ, ਇਹ ਉਸ ਨੇ ਕੀਹ ਕੀਤਾ ਹੈ' ?

ਹੋਰਿੰਓ ਗੰਗ ਵਹਾਈਐ, ਦੁਨੀਆਈ ਆਖੈ ਕਿ ਕਿਓਨੁ ॥
ਨਾਨਕ ਈਸਰਿ ਜਗਨਾਥਿ, ਉਚਹਦੀ ਵੈਣੁ ਵਿਰਿਕਿਓਨੁ ॥

ਉਹ ਹੈਰਾਨੀ ਵਾਲੀ ਗੱਲ ਇਹ ਹੈ ਕਿ ਗੁਰੂ ਨਾਨਕ ਸਾਹਿਬ ਨੇ ਬਾਬਾ ਲਹਿਣਾ ਜੀ ਦੇ ਸਿਰ ਉਤੇ ਗੁਰਿਆਈ ਦਾ ਛਤਰ ਧਰ ਕੇ ਉਹਨਾਂ ਦੀ ਸੋਭਾ ਅਸਮਾਨ ਤਕ ਅਪੜਾ ਦਿੱਤੀ ਹੈ । ਗੁਰੂ ਨਾਨਕ ਦੇਵ ਜੀ ਦੀ ਆਤਮਾ

ਬਾਬਾ ਲਹਿਣਾ ਜੀ ਦੀ ਆਤਮਾ ਵਿਚ ਇਉਂ ਮਿਲ ਗਈ ਹੈ ਕਿ ਗੁਰੂ ਨਾਨਕ ਨੇ ਆਪਣੇ ਆਪ ਨੂੰ ਆਪਣੇ 'ਆਪੇ' ਬਾਬਾ ਲਹਿਣਾ ਜੀ ਦੇ ਨਾਲ ਸਾਂਵਾਂ ਕਰ ਲਿਆ ਹੈ :

ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ ॥
ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ॥

ਦੁਨੀਆ ਨੇ ਸਿੱਖ-ਧਰਮ ਦੀ ਇਹ ਇਕ ਨਵੀਂ ਚਾਲ ਵੇਖੀ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੇਵਕ ਨੂੰ ਆਪਣੇ ਵਰਗਾ ਬਣਾ ਲਿਆ, ਤੇ ਉਸ ਅੱਗੇ ਆਪਣਾ ਸਿਰ ਨਿਵਾਇਆ ।

ਬਲਵੰਡ ਨੇ ਭੀ ਪਹਿਲੀ ਪਉੜੀ ਵਿਚ ਇਸੇ ਨਵੀਂ ਮਰਯਾਦਾ ਨੂੰ ਹੈਰਾਨੀ ਨਾਲ ਵੇਖਿਆ ਤੇ ਲਿਖਿਆ ਕਿ ਗੁਰੂ ਨਾਨਕ ਸਾਹਿਬ ਨੇ ਧਰਮ ਦਾ ਇਕ ਨਵਾਂ ਰਾਜ ਚਲਾਇਆ ਹੈ, ਆਪਣੇ ਸੇਵਕ ਬਾਬਾ ਲਹਿਣਾ ਜੀ ਨੂੰ ਆਪਣੇ ਵਰਗਾ ਬਣਾ ਕੇ ਗੁਰੂ ਹੁੰਦਿਆਂ ਆਪਣੇ ਚੇਲੇ ਅੱਗੇ ਮੱਥਾ ਟੇਕਿਆ ਹੈ ।

ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥...
ਗੁਰਿ ਚੇਲੇ ਰਹਿਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ ॥੧॥

ਦੂਜੀ ਪਉੜੀ ਵਿਚ ਭੀ ਬਲਵੰਡ ਇਸੇ ਅਚਰਜ ਨਵੀਂ ਮਰਯਾਦਾ ਦਾ ਜ਼ਿਕਰ ਕਰਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦਾ ਤਿਲਕ ਬਾਬਾ ਲਹਿਣਾ ਜੀ ਨੂੰ ਦੇ ਦਿੱਤਾ ਤਾਂ ਗੁਰੂ ਨਾਨਕ ਸਾਹਿਬ ਦੀ ਵਡਿਆਈ ਦੀ ਬਰਕਤਿ ਨਾਲ ਬਾਬਾ ਲਹਿਣਾ ਜੀ ਦੀ ਵਡਿਆਈ ਦੀ ਧੁੰਮ ਪੈ ਗਈ, ਕਿਉਂਕਿ ਬਾਬਾ ਲਹਿਣਾ ਜੀ ਦੇ ਅੰਦਰ ਉਹੀ ਗੁਰੂ ਨਾਨਕ ਦੇਵ ਜੀ ਵਾਲੀ ਜੋਤਿ ਸੀ, ਜੀਵਨ ਦਾ ਢੰਗ ਭੀ ਉਹੀ ਗੁਰੂ ਨਾਨਕ ਦੇਵ ਜੀ ਵਾਲਾ ਸੀ, ਗੁਰੂ ਨਾਨਕ ਨੇ ਕੇਵਲ ਸਰੀਰ ਦਾ ਮੁੜ ਵਟਾਇਆ ਸੀ :

ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥
ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥

ਤੀਜੀ ਪਉੜੀ ਵਿਚ ਬਲਵੰਡ ਫਿਰ ਉਹੀ ਗੱਲ ਆਖਦਾ ਹੈ ਕਿ ਸੈਂਕੜੇ ਸੇਵਕਾਂ ਵਾਲਾ ਗੁਰੂ ਨਾਨਕ ਸਰੀਰ ਵਟਾ ਕੇ (ਭਾਵ, ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿਚ) ਗੱਦੀ ਸੰਭਾਲ ਕੇ ਬੈਠਾ ਹੋਇਆ ਹੈ । ਗੁਰੂ ਅੰਗਦ ਦੇਵ ਜੀ ਦੇ ਅੰਦਰ ਗੁਰੂ ਨਾਨਕ ਸਾਹਿਬ ਵਾਲੀ ਹੀ ਜੋਤਿ ਹੈ, ਕੇਵਲ ਸਰੀਰ ਪਲਟਿਆ ਹੈ :

ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ ॥
ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ ਡਾਲੀ ॥

ਇਹ ਪਹਿਲੀਆਂ ੩ ਪਉੜੀਆਂ ਬਲਵੰਡ ਦੀਆਂ ਹਨ । ਚੌਥੀ ਪਉੜੀ ਵਿਚ ਸੱਤਾ ਸ਼ੁਰੂ ਕਰਦਿਆਂ ਹੀ ਆਖਦਾ ਹੈ ਕਿ ਇਸ ਨਵੇਂ ਕੌਤਕ ਨੂੰ ਵੇਖ ਕੇ ਸਾਰੀ ਦੁਨੀਆ ਹੈਰਾਨ ਹੋ ਰਹੀ ਹੈ । ਛੇਵੀਂ ਪਉੜੀ ਵਿਚ ਸੱਤਾ ਗੁਰੂ ਅਮਰਦਾਸ ਜੀ ਦਾ ਜ਼ਿਕਰ ਕਰਦਾ ਹੈ, ਤੇ ਮੁੜ ਉਸੇ ਅਚਰਜ ਮਰਯਾਦਾ ਬਾਰੇ ਆਖਦਾ ਹੈ ਕਿ ਪੋਤਰਾ-ਗੁਰੂ (ਭਾਵ, ਗੁਰੂ ਅਮਰਦਾਸ ਭੀ) ਮੰਨਿਆ-ਪ੍ਰਮੰਨਿਆ ਗੁਰੂ ਹੈ, ਕਿਉਂਕਿ ਉਹ ਭੀ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਵਰਗਾ ਹੀ ਹੈ, ਇਸ ਦੇ ਮੱਥੇ ਤੇ ਭੀ ਉਹੀ ਨੂਰ ਹੈ, ਇਸ ਦਾ ਭੀ ਉਹੀ ਤਖ਼ਤ ਹੈ ਉਹੀ ਦਰਬਾਰ ਹੈ ਜੋ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਦਾ ਸੀ :

ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥

ਅਗਲੀ ਪਉੜੀ ਵਿਚ ਗੁਰੂ ਰਾਮਦਾਸ ਜੀ ਨੂੰ ਸੰਬੋਧਨ ਕਰ ਕੇ ਭੀ ਸੱਤਾ ਉਹੀ ਖ਼ਿਆਲ ਪਰਗਟ ਕਰਦਾ ਹੈ :

ਨਾਨਕੁ ਤੂ, ਲਹਣਾ ਤੂ ਹੈ, ਗੁਰੁ ਅਮਰੁ ਤੂ ਵੀਚਾਰਿਆ ॥

ਤੇ ਅਖ਼ੀਰਲੀ ਪਉੜੀ ਵਿਚ ਭੀ ਸੱਤਾ ਆਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਹੀ :

ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ ॥

ਅਸਾਂ ਵੇਖ ਲਿਆ ਹੈ ਕਿ ਇਸ ਸਾਰੀ ਹੀ ਰਚਨਾ ਵਿਚ ਇਕੋ ਕੇਂਦਰੀ ਖ਼ਿਆਲ ਹੈ— "ਗੁਰੂ ਦੀ ਆਪਣੇ ਚੇਲੇ ਅਗੇ ਰਹਿਰਾਸਿ" ॥ ਇਸ ਵਾਸਤੇ ਇਸ ਬਾਣੀ ਨੂੰ 'ਵਾਰ' ਆਖਿਆ ਗਿਆ ਹੈ ।

## 'ਵਾਰ' ਦੇ ਅਖ਼ੀਰ ਤੇ ਮਿਲਦੇ ਲਫ਼ਜ਼ 'ਸੁਧੁ' ਦਾ ਨਿਰਨਾ

ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੨੨ 'ਵਾਰਾਂ' ਹਨ । ਇਹਨਾਂ ਵਿਚੋਂ ਹੇਠ ਲਿਖੀਆਂ ੧੬ 'ਵਾਰਾਂ' ਦੇ ਖ਼ਤਮ ਹੋਣ ਤੇ ਅਖ਼ੀਰ ਵਿਚ ਲਫ਼ਜ਼ 'ਸੁਧੁ' ਲਿਖਿਆ ਮਿਲਦਾ ਹੈ :

੧. ਸਿਰੀ ਰਾਗ ਕੀ ਵਾਰ ਮ: ੪ । ੨. ਮਾਝ ਕੀ ਵਾਰ ਮਹਲਾ ੧ ।
੩. ਗਉੜੀ ਕੀ ਵਾਰ ਮ: ੪ । ੪. ਆਸਾ ਦੀ ਵਾਰ ਮ: ੧ ।
੫. ਗੂਜਰੀ ਕੀ ਵਾਰ ਮ: ੩ । ੬. ਗੂਜਰੀ ਕੀ ਵਾਰ ਮ: ੫ ।
੭. ਬਿਹਾਗੜੇ ਕੀ ਵਾਰ ਮ: ੪ । ੮. ਵਡਹੰਸ ਕੀ ਵਾਰ ਮ: ੪ ।
੯. ਸੋਰਠਿ ਕੀ ਵਾਰ ਮ: ੪ । ੧੦. ਬਿਲਾਵਲ ਕੀ ਵਾਰ ਮ: ੪ ।
੧੧. ਰਾਮਕਲੀ ਕੀ ਵਾਰ ਮ: ੩ । ੧੨. ਰਾਮਕਲੀ ਕੀ ਵਾਰ ਮ: ੫ ।
੧੩. ਮਾਰੂ ਕੀ ਵਾਰ ਮ: ੩ । ੧੪. ਸਾਰੰਗ ਕੀ ਵਾਰ ਮ: ੪ ।
੧੫. ਮਲਾਰ ਕੀ ਵਾਰ ਮ: ੧ । ੧੬. ਕਾਨੜੇ ਕੀ ਵਾਰ ਮ: ੪ ।
ਹੇਠ-ਲਿਖੀ ਇੱਕ 'ਵਾਰ' ਦੇ ਅਖ਼ੀਰ ਤੇ ਲਫ਼ਜ਼ 'ਸੁਧੁ ਕੀਚੇ' ਹੈ :

੧. ਗਉੜੀ ਕੀ ਵਾਰ ਮ: ੫ ।

ਹੇਠ-ਲਿਖੀਆਂ ੫ 'ਵਾਰਾਂ' ਦੇ ਅਖ਼ੀਰ ਤੇ 'ਸੁਧੁ' ਜਾਂ 'ਸੁਧੁ ਕੀਚੇ' ਕੋਈ ਲਫ਼ਜ਼ ਨਹੀਂ ਹੈ :

੧. ਜੈਤਸਰੀ ਕੀ ਵਾਰ ਮ: ੫ ।
੨. ਸੂਹੀ ਕੀ ਵਾਰ ਮ: ੩ ।
੩. ਸੱਤੇ ਬਲਵੰਡ ਦੀ ਵਾਰ (ਰਾਗ ਰਾਮਕਲੀ) ।
੪. ਮਾਰੂ ਕੀ ਵਾਰ ਮ: ੫ ।
੫. ਬਸੰਤ ਕੀ ਵਾਰ ਮਹਲੁ ੫ ।

ਭਾਈ ਗੁਰਦਾਸ ਜੀ ਦੇ ਹੱਥਾਂ ਦੀ ਲਿਖੀ ਹੋਈ ਜੋ 'ਬੀੜ' ਕਰਤਾਰਪੁਰ ਸਾਹਿਬ ਹੈ, ਉਸ ਵਿਚ 'ਵਾਰਾਂ' ਸੰਬੰਧੀ ਦੋ ਅਨੋਖੀਆਂ ਗੱਲਾਂ ਮਿਲਦੀਆਂ ਹਨ :—

(ੳ) ਜਿਥੇ ਵਾਰ ਖ਼ਤਮ ਹੁੰਦੀ ਹੈ, ਬਾਕੀ ਦਾ ਸਫ਼ਾ ਖ਼ਾਲੀ ਰਹਿਣ ਦਿੱਤਾ ਗਿਆ ਹੈ । (ਨੋਟ :—ਖ਼ਾਲੀ ਸਫ਼ੇ ਹੋਰ ਭੀ ਕਈ ਥਾਈਂ ਹਨ) । ਫਿਰ ਭੀ ਇਹ ਲਫ਼ਜ਼ 'ਸੁਧੁ' ਜਾਂ 'ਸੁਧੁ ਕੀਚੇ' ਸਫ਼ੇ ਦੇ ਹਾਸ਼ੀਏ ਤੋਂ ਬਾਹਰਲੇ ਪਾਸੇ ਲਿਖਿਆ ਹੈ । ਜਿਵੇਂ ਛਾਪੇ ਦੀਆਂ 'ਬੀੜਾਂ' ਵਿਚ 'ਵਾਰ' ਦੇ ਨਾਲ ਹੀ ਅਖ਼ੀਰ ਤੇ ਦਰਜ ਹੈ, ਉਥੇ ਇਉਂ ਨਹੀਂ ।

(ਅ) ਪਉੜੀਆਂ ਦੇ ਨਾਲ ਜੋ ਲਫ਼ਜ਼ 'ਸਲੋਕ ਮ: ੧' ਆਦਿਕ ਵਰਤੇ ਹੋਏ ਹਨ, ਉਹ ਬਾਰੀਕ ਕਲਮ ਦੇ ਲਿਖੇ ਹੋਏ ਹਨ । ਇਉਂ ਜਾਪਦਾ ਹੈ ਜਿਵੇਂ ਸਲੋਕ ਲਿਖਣ ਵੇਲੇ 'ਸਿਰ-ਲੇਖ' ਵਾਸਤੇ ਥਾਂ ਖ਼ਾਲੀ ਰੱਖਿਆ ਤੇ ਮੁੜ ਉਹ ਬਾਰੀਕ ਕਲਮ ਨਾਲ ਪੁਰ ਕੀਤਾ ਗਿਆ ।

ਨੋਟ :—ਲਫ਼ਜ਼ 'ਸੁਧੁ' ਜਾਂ 'ਸੁਧੁ ਕੀਚੇ' ਸਿਰਫ਼ 'ਵਾਰਾਂ' ਦੇ ਅਖ਼ੀਰ ਤੇ ਹੀ ਲਿਖੇ ਹੋਏ ਹਨ (ਹਾਂ, ਟੋਡੀ ਮਹਲਾ ੫ "ਹਰਿ ਹਰਿ ਚਰਨ ਰਿਦੈ ਉਰਧਾਰੈ" ਦੇ ਅਖ਼ੀਰ ਤੇ ਭੀ ਲਫ਼ਜ਼ 'ਸੁਧੁ' ਸਾਹਮਣੇ ਪਾਸੇ ਹਾਸ਼ੀਏ ਵਿਚ ਹੀ ਹੈ) ।

ਨੋਟ :—ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਜਿਸ 'ਵਾਰ' ਦੇ ਅਖ਼ੀਰ ਤੇ ਲਫ਼ਜ਼ 'ਸੁਧੁ ਕੀਚੇ' ਹੈ, ਉਹ 'ਵਾਰ' ਗੁਰੂ ਅਰਜਨ ਸਾਹਿਬ ਦੀ ਆਪਣੀ ਉਚਾਰੀ ਹੋਈ ਹੈ ਤੇ ਉਸ ਵਿਚ ਸਾਰੇ ਹੀ ਸਲੋਕ ਗੁਰੂ ਅਰਜਨ ਸਾਹਿਬ ਦੇ ਹੀ ਹਨ ।

ਗਹੁ ਨਾਲ ਵਿਚਾਰਿਆਂ ਲਫ਼ਜ਼ 'ਸੁਧੁ' ਜਾਂ 'ਸੁਧੁ ਕੀਚੇ' ਬਾਰੇ ਅਸੀਂ ਹੇਠ-ਲਿਖੇ ਨਤੀਜਿਆਂ ਤੇ ਅੱਪੜਦੇ ਹਾਂ :—

(੧) ਹਾਸ਼ੀਏ ਤੋਂ ਬਾਹਰ ਇਹ ਲਫ਼ਜ਼ ਲਿਖੇ ਜਾਣ ਕਰਕੇ ਇਹ ਸਿਰਫ਼ ਭਾਈ ਗੁਰਦਾਸ ਜੀ ਨੂੰ ਹਿਦਾਇਤ ਕੀਤੀ ਗਈ ਸੀ । 'ਬੀੜ' ਵਿਚ ਦੇ ਸਿਰ-ਲੇਖਾਂ ਅਤੇ ਗਿਣਤੀ ਦੇ ਹਿੰਦਸਿਆਂ ਵਾਂਗ ਲਫ਼ਜ਼ 'ਸੁਧੁ' ਜਾਂ 'ਸੁਧੁ ਕੀਚੇ' ਦਾ ਸੰਬੰਧ ਮੂਲ-ਬਾਣੀ ਦੇ ਨਾਲ ਨਹੀਂ ।

(੨) 'ਵਾਰਾਂ ਦੇ ਲਫ਼ਜ਼ਾਂ ਦੇ 'ਜੋੜਾਂ, ਲਗਾਂ-ਮਾਤ੍ਰਾਂ' ਨਾਲ ਭੀ ਲਫ਼ਜ਼ 'ਸੁਧੁ' ਦਾ ਕੋਈ ਸੰਬੰਧ ਨਹੀਂ ਹੈ । ਇਹ 'ਸੁਧਾਈ' ਸਿਰਫ਼ ਇਹ ਵੇਖਣ ਵਾਸਤੇ ਕੀਤੀ ਗਈ ਸੀ ਕਿ ਪਉੜੀਆਂ ਦੇ ਨਾਲ ਜੋ ਸ਼ਲੋਕ ਦਰਜ ਕੀਤੇ ਗਏ ਹਨ, ਉਹਨਾਂ ਦੇ ਕਰਤਾ-ਗੁਰੂ ਦਾ ਅੰਕ (ਮਹਲਾ ੧, ੨, ੩, ੪, ੫) ਲਿਖਣ ਵਿਚ ਕਿਤੇ ਉਕਾਈ ਨਾਹ ਹੋ ਗਈ ਹੋਵੇ ।

(੩) ਜਿਸ 'ਵਾਰ' (ਗਉੜੀ ਕੀ ਵਾਰ ਮ: ੫) ਦੇ ਅਖ਼ੀਰ ਤੇ ਹਿਦਾਇਤ ਹੈ 'ਸੁਧੁ ਕੀਚੇ', ਉਸ 'ਵਾਰ' ਵਿਚ ਗੁਰੂ ਅਰਜਨ ਸਾਹਿਬ ਦੇ ਆਪਣੇ ਹੀ ਸਲੋਕ ਤੇ ਪਉੜੀਆਂ ਹਨ । ਇਥੇ ਬਹੁਤੀ ਇਹਤੀਆਤ ਦੀ ਲੋੜ ਨਹੀਂ ਸੀ ।

(੪) ਖ਼ਾਲੀ 'ਵਾਰਾਂ' (ਜੈਤਸਰੀ, ਮਾਰੂ) ਦੋਵੇਂ ਹੀ ਗੁਰੂ ਅਰਜਨ ਸਾਹਿਬ ਦੀਆਂ ਹਨ, ਸਲੋਕਾਂ ਸਮੇਤ ਹੀ । ਸ਼ਲੋਕਾਂ ਦੇ ਕਰਤਾ-ਗੁਰੂ ਬਾਰੇ ਇਥੇ ਭੀ ਕਿਸੇ ਭੁਲੇਖੇ ਦੀ ਸੰਭਾਵਨਾ ਨਹੀਂ ਸੀ ।

(੫) 'ਵਾਰ' ਬਸੰਤ ਮਹਲੁ ੫ ਅਤੇ ਸੱਤੇ ਬਲਵੰਡ ਦੀ ਵਾਰ ਦੇ ਨਾਲ ਕੋਈ ਭੀ ਸ਼ਲੋਕ ਨਹੀਂ ਹੈ । ਇਸ ਵਾਸਤੇ ਇਥੇ ਤਾਂ ਸ਼ਲੋਕਾਂ ਦੇ ਕਰਤਾ-ਗੁਰੂ ਬਾਰੇ ਕਿਸੇ 'ਸੁਧਾਈ' ਦਾ ਸੁਆਲ ਹੀ ਨਹੀਂ ਉੱਠਦਾ । ਇਹਨਾਂ ਨਾਲ ਭੀ ਲਫ਼ਜ਼ 'ਸੁਧੁ' ਨਹੀਂ ਵਰਤਿਆ ਗਿਆ ।

(੬) ਬਾਕੀ ਰਹਿ ਗਈ 'ਸੂਹੀ ਕੀ ਵਾਰ ਮ: ੩' । 'ਵਾਰਾਂ' ਦੇ ਪਰਸਪਰ ਟਾਕਰੇ ਤੋਂ ਜਿਸ ਨਤੀਜੇ ਤੇ ਅਸੀ ਅੱਪੜੇ ਹਾਂ, ਉਸ ਅਨੁਸਾਰ ਇਸ 'ਵਾਰ' ਦੇ ਅਖ਼ੀਰ ਤੇ ਲਫ਼ਜ਼ 'ਸੁਧੁ' ਦੀ ਵਰਤੋਂ ਫਬ ਸਕਦੀ ਹੈ ਪਰ ਇਥੇ ਇਹ ਲਿਖਿਆ ਨਹੀਂ ਮਿਲਦਾ ।

**ਸੱਤੇ ਬਲਵੰਡ ਦੀ ਵਾਰ ਅਤੇ ਗੁਰਬਾਣੀ ਵਿਚ ਡੂੰਘੀ ਵਿਆਕਰਣਿਕ ਸਾਂਝ**

ਲਫ਼ਜ਼ਾਂ ਦੀ ਬਨਾਵਟ ਵਲ ਥੋੜਾ ਜਿਹਾ ਭੀ ਦਿੱਤਾ ਧਿਆਨ ਪਾਠਕਾਂ ਨੂੰ ਇਹ ਯਕੀਨ ਦਿਵਾ ਦੇਵੇਗਾ ਕਿ ਸ੍ਰੀ ਮੁਖ ਵਾਕ ਬਾਣੀ ਅਤੇ ਇਸ 'ਵਾਰ' ਵਿਚ ਵਰਤੇ ਹੋਏ ਵਿਆਕਰਣ ਦੇ ਨਿਯਮ ਸਾਂਝੇ ਹਨ । ਸਹੂਲਤ ਵਾਸਤੇ ਕੁਝ ਪ੍ਰਮਾਣ ਇਥੇ ਦਿੱਤੇ ਜਾਂਦੇ ਹਨ :

੧. 'ਗੁਰਿ ਚੇਲੇ ਰਹਰਾਸਿ ਕੀਈ'—ਪਉੜੀ ਨੰ: ੧ ਸੱਤੇ ਬਲਵੰਡ ਦੀ ਵਾਰ ।

ਗੁਰਿ—ਗੁਰੂ ਨੇ ।

'ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ' ।੪।੧। ਬਿਲਾਵਲੁ ਮ: ੫ ।

ਗੁਰਿ—ਗੁਰੂ ਨੇ ।

੨. 'ਨਾਨਕਿ ਰਾਜੁ ਚਲਾਇਆ'—ਪਉੜੀ ਨੰ: ੧ ।

ਨਾਨਕਿ—ਨਾਨਕ ਨੇ ।

'ਸਾਧ ਸੰਗਿ ਨਾਨਕਿ ਰੰਗੁ ਮਾਣਿਆ ।

ਘਰਿ ਆਇਆ ਪੂਰੈ ਗੁਰਿ ਆਣਿਆ' ।੪।੨੭।੨੭। ਬਿਲਾਵਲੁ ਮ: ੫ ।

ਨਾਨਕਿ—ਨਾਨਕ ਨੇ ।

ਗੁਰਿ—ਗੁਰੂ ਨੇ ।

੩. 'ਲਹਣੇ ਧਰਿਓਨੁ ਛਤੁ ਸਿਰਿ'—ਪਉੜੀ ਨੰ: ੧ ।

ਸਿਰਿ—ਸਿਰ ਉਤੇ ।

'ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ'—੧੯ । ਜਪੁ ਮ: ੧ ।

ਸਿਰਿ—ਸਿਰ ਉਤੇ ।

੪. 'ਲਹਣੇ ਧਰਿਓਨੁ ਛਤੁ ਸਿਰਿ'—ਪਉੜੀ ਨੰ: ੧ ।

'ਆਪੁ ਆਪੈ ਸੇਤੀ ਮਿਕਿਓਨੁ'—ਪਉੜੀ ਨੰ: ੪।

'ਲਹਣਾ ਟਿਕਿਓਨੁ'—ਪਉੜੀ ਨੰ: ੪ ।

'ਅਸਮਾਨਿ ਕਿਆੜਾ ਛਿਕਿਓਨੁ'—ਪਉੜੀ ਨੰ: ੪ ।

ਧਰਿਓਨੁ—ਧਰਿਆ ਉਸ ਨੇ ।

ਮਿਕਿਓਨੁ—ਮੇਚਿਆ ਉਸ ਨੇ ।

ਟਿਕਿਓਨੁ—ਉਸ ਨੇ ਟਿੱਕਿਆ ।

ਛਿਕਿਓਨੁ—ਉਸ ਨੇ ਖਿੱਚਿਆ ।

'ਜੇਹਾ ਧੁਰਿ ਲਿਖਿ ਪਾਇਓਨੁ' । ਸੂਹੀ ਕੀ ਵਾਰ ਮ: ੪ ।

ਪਾਇਓਨੁ—ਪਾਇਆ ਉਸ ਨੇ ।

'ਸਚਾ ਅਮਰੁ ਚਲਾਇਓਨੁ' ।੧੧। ਸੂਹੀ ਕੀ ਵਾਰ ਮ: ੪ ।

ਚਲਾਇਓਨੁ—ਚਲਾਇਆ ਉਸ ਨੇ ।

'ਇਕਨਾ ਨੋ ਨਾਉ ਬਖਸਿਓਨੁ' ।੩। ਰਾਮਕਲੀ ਕੀ ਵਾਰ ਮ: ੩ ।

ਬਖਸਿਓਨੁ—ਬਖ਼ਸ਼ਿਆ ਉਸ ਨੇ ।

'ਘਟਿ ਅੰਤਰਿ ਅੰਮ੍ਰਿਤੁ ਰਖਿਓਨੁ' ।੯। ਰਾਮਕਲੀ ਕੀ ਵਾਰ ਮ: ੩ ।

ਰਖਿਓਨੁ—ਰੱਖਿਆ ਉਸ ਨੇ ।

੫. 'ਕੁਦਰਤਿ ਅਹਿ ਵੇਖਾਲੀਅਨੁ'—ਪਉੜੀ ਨੰ: ੪ ।

ਵੇਖਾਲੀਅਨੁ—ਵਿਖਾਲੀ ਉਸ ਨੇ ।

'ਹੁਕਮੀ ਸ੍ਰਿਸਟਿ ਸਾਜੀਅਨੁ' ।੨। ਸੂਹੀ ਕੀ ਵਾਰ ਮ: ੪ ।

ਸਾਜੀਅਨੁ—ਸਾਜੀ ਉਸ ਨੇ ।

੬. 'ਚਉਦਹ ਰਤਨ ਨਿਕਾਲਿਅਨੁ'—ਪਉੜੀ ਨੰ: ੫ ।

ਨਿਕਾਲਿਅਨੁ—ਨਿਕਾਲੇ ਉਸ ਨੇ ।

੭. 'ਰਾਤਿ ਦਿਨਸੁ ਉਪਾਇਅਨੁ' ।੫। ਰਾਮਕਲੀ ਕੀ ਵਾਰ ਮ: ੩ ।

ਉਪਾਇਅਨੁ—ਉਪਾਏ ਉਸ ਨੇ ।

ਜੇ ਪਾਠਕ ਸੱਜਣ ਵਿਆਕਰਣ ਦੇ ਧੁਰੇ ਤੋਂ ਇਸ 'ਵਾਰ' ਨੂੰ ਗਹੁ ਨਾਲ ਪੜ੍ਹਨਗੇ, ਤਾਂ ਵੇਖਣਗੇ ਕਿ ਇਕ ਇਕ ਲਫ਼ਜ਼ ਦਾ ਵਿਆਕਰਣਿਕ ਰੂਪ ਸ੍ਰੀ ਮੁਖ ਵਾਕ ਬਾਣੀ ਦੇ ਨਾਲ ਪੂਰੇ ਤੌਰ ਤੇ ਮੇਲ ਖਾਂਦਾ ਹੈ । ਇਥੇ ਵਧੀਕ ਪ੍ਰਮਾਣ ਦਿੱਤਿਆਂ ਲੇਖ ਦਾ ਆਕਾਰ ਬੇ-ਲੋੜਵਾਂ ਵਧਣ ਦਾ ਡਰ ਹੈ ।

**ਵਾਰ ਦਾ ਸਿਰਲੇਖ :—**

ਪਾਠਕਾਂ ਦਾ ਧਿਆਨ ਇਸ 'ਵਾਰ' ਦੇ ਸਿਰਲੇਖ ਵਲ ਦਿਵਾਣਾ ਜ਼ਰੂਰੀ ਜਾਪਦਾ ਹੈ । ਸਿਰ-ਲੇਖ ਹੈ—ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ । ਇਸ ਸਿਰ-ਲੇਖ ਵਿਚ ਲਫ਼ਜ਼ "ਆਖੀ" ਬਹੁਤ ਅਨੋਖਾ ਪ੍ਰਤੀਤ ਹੋ ਰਿਹਾ ਹੈ । ਗੁਰੂ ਗ੍ਰੰਥ ਸਾਹਿਬ ਦੀਆਂ ੨੨ 'ਵਾਰਾਂ' ਵਿਚੋਂ ਕਿਸੇ ਦੇ ਭੀ ਸਿਰ-ਲੇਖ ਵਿਚ ਇਹ ਲਫ਼ਜ਼ ਨਹੀਂ ਆਇਆ । 'ਆਖੀ' ਦਾ ਅਰਥ ਹੈ 'ਸੁਣਾਈ' । ਪਹਿਲਾਂ ਪਹਿਲ ਬਲਵੰਡ ਅਤੇ ਸੱਤੇ ਨੇ ਰਲ ਕੇ ਇਹ 'ਵਾਰ' ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਿਰਫ਼ 'ਸੁਣਾਈ' ਸੀ । ਇਸ ਨੂੰ ਲਿਖਤੀ ਰੂਪ ਉਹਨਾਂ ਨੇ ਨਹੀਂ ਦਿੱਤਾ ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵਿਆਕਰਣ ਅੱਜ ਕੱਲ ਦੇ ਪੰਜਾਬੀ ਨੂੰ ਅਨੋਖਾ ਜਿਹਾ ਭਾਵੇਂ ਜਾਪੇ, ਪਰ ਜਦੋਂ ਇਹ ਬਾਣੀ ਉਚਾਰੀ ਲਿਖੀ ਗਈ ਸੀ, ਤਦੋਂ ਦੇ ਪੰਜਾਬੀਆਂ ਨੂੰ ਇਸ ਦੇ ਸਮਝਣ ਪੜ੍ਹਨ ਲਿਖਣ ਵਿਚ ਕੋਈ ਔਖਿਆਈ ਨਹੀਂ ਸੀ, ਕਿਉਂਕਿ ਉਸ ਵੇਲੇ ਦੀ ਪੰਜਾਬੀ ਬੋਲੀ ਦਾ ਵਿਆਕਰਣ ਹੀ ਇਹੀ ਸੀ । ਸੱਤੇ ਬਲਵੰਡ ਦੀ 'ਵਾਰ' ਦੇ ਵਿਆਕਰਣ ਦੀ ਸ੍ਰੀ ਮੁਖ ਵਾਕ ਬਾਣੀ ਦੇ ਵਿਆਕਰਣ ਨਾਲ ਸਾਂਝ ਹੋਣੀ ਇਕ ਕੁਦਰਤੀ ਗੱਲ

ਸੀ । ਇਹ ਤਾਂ ਹੈ ਸਨ ਭੀ ਗੁਰੂ ਘਰ ਦੇ ਕੀਰਤਨੀਏ, ਹਰ ਰੋਜ਼ ਬਾਣੀ ਗਾਉਣ ਸੁਣਨ ਵਾਲੇ । ਇਹਨਾਂ ਨੂੰ ਸਾਧਾਰਨ ਸਿੱਖਾਂ ਨਾਲੋਂ ਬਾਣੀ ਦੇ ਸਹੀ ਵਿਆਕਰਣਿਕ ਸਰੂਪ ਦੀ ਵਧੀਕ ਵਾਕਫ਼ੀ ਹੋਵੇਗੀ ।

**ਇੱਕੋ ਅੱਖਰ ਨਾਲ ਦੋ ਲਗਾਂ :—**

ਪੁਰਾਣੀ ਪੰਜਾਬੀ ਨੂੰ ਪੜ੍ਹ ਕੇ ਵੇਖੋ । ਲਫ਼ਜ਼ਾਂ ਦੇ ਬਹੁਤ ਸਾਰੇ ਵਿਆਕਰਣਿਕ ਰੂਪ ਸੰਸਕ੍ਰਿਤ ਆਦਿਕ ਬੋਲੀਆਂ ਵਿਚੋਂ ਕੁਝ ਕੁ ਬਦਲੇ ਹੋਏ ਰੂਪ ਵਿਚ ਮਿਲ ਰਹੇ ਹਨ । ਪਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇਕ ਵਿਆਰਕਣਿਕ ਰੀਤ ਐਸੀ ਮਿਲਦੀ ਹੈ ਜੋ ਸੰਸਕ੍ਰਿਤ ਆਦਿਕ ਹੋਰ ਕਿਸੇ ਬੋਲੀ ਵਿਚ ਨਹੀਂ । ਇਹ ਰੀਤ ਗੁਰੂ ਅਰਜਨ ਸਾਹਿਬ ਦੀ ਹੀ ਚਲਾਈ ਹੋਈ ਹੈ । ਕਈ ਅੱਖਰਾਂ ਦੇ ਨਾਲ ਦੋ ਲਗਾਂ ਵਰਤੀਆਂ ਹੋਈਆਂ ਹਨ ।

ਕਵਿਤਾ ਵਿਚ ਕਈ ਵਾਰੀ ਛੰਦ ਦੀ ਚਾਲ ਨੂੰ ਠੀਕ ਰੱਖਣ ਵਾਸਤੇ ਲਫ਼ਜ਼ਾਂ ਦੀਆਂ ਲਗਾਂ ਮਾਤ੍ਰਾਂ ਨੂੰ ਵਧ ਘਟ ਕਰਨਾ ਪੈ ਜਾਂਦਾ ਹੈ । 'ਗੁਰੂ' ਮਾਤ੍ਰਾ ਨੂੰ 'ਲਘੂ' ਕਰ ਦੇਣਾ, ਜਾਂ, ਲਘੂ ਮਾਤ੍ਰਾ ਨੂੰ 'ਗੁਰੂ' ਕਰ ਦੇਣਾ—ਇਹ ਰੀਤ ਪੰਜਾਬੀ ਕਵੀਆਂ ਵਿਚ ਪੁਰਾਣੀ ਚਲੀ ਆ ਰਹੀ ਹੈ । ਗੁਰਬਾਣੀ ਦੇ ਵਰਣਿਕ ਰੂਪ ਨੂੰ ਖੋਜ ਨਾਲ ਪੜ੍ਹਨ ਦੇ ਚਾਹਵਾਨਾਂ ਵਾਸਤੇ ਇਹ ਰੀਤ ਪਰਖਣੀ ਬਹੁਤ ਸੁਆਦਲੀ ਹੋਵੇਗੀ ।

(ੳ) ( ੁ )—ਅੰਤ ਅੱਖਰ ਇੱਕ ਮਾਤ੍ਰਾਂ ਵਾਲਾ ਹੈ । ਜਦੋਂ ਇਸ ਨੂੰ ਦੋ-ਮਾਤ੍ਰਿਕ ਕਰਨ ਦੀ ਲੋੜ ਪਈ ਹੈ, ਤਾਂ ( ੁ ) ਦੇ ਥਾਂ ( ੋ) ਵਰਤਿਆ ਗਿਆ ਹੈ ।

(ਅ) ( ੋ)—ਅੰਤ ਅੱਖਰ ਦੋ ਮਾਤ੍ਰਾਂ ਵਾਲਾ ਹੈ, ਜਦੋਂ ਇਸ ਨੂੰ ਇਕ-ਮਾਤ੍ਰਿਕ ਕੀਤਾ ਗਿਆ ਹੈ, ਤਾਂ ( ੁ ) ਵਰਤਿਆ ਗਿਆ ਹੈ ।

ਪਰ ਕਈ ਥਾਈਂ ਲਫਜ਼ ਦੀ ਅਸਲੀ ਸ਼ਕਲ ਭੀ ਕਾਇਮ ਰੱਖਣ ਦੀ ਲੋੜ ਸੀ, ਉਥੇ ਇਕੋ ਅੱਖਰ ਦੇ ਨਾਲ ਦੋਵੇਂ ਲਗਾਂ ( ੋ, ਅਤੇ  ੁ ) ਵਰਤੀਆਂ ਹਨ । ਇਸ ਗੱਲ ਨੂੰ ਸਮਝਣ ਵਾਸਤੇ ਥੋੜੇ ਜਿਹੇ ਪ੍ਰਮਾਣ ਵੇਖ ਲਈਏ :

(੧) ਗੁਰਮੁਖਿ ਮੇਲਿ ਮਿਲਾਏ 'ਸੁੋਜਾਣੈ' ।

. . ਨਾਨਕ ਗੁਰਮੁਖਿ ਸਬਦਿ ਪਛਾਣੈ ।੧੨। {ਸਿਧ ਗੋਸਟਿ ਮ: ੧

ਇਥੇ ਪਾਠ 'ਸੋਜਾਣੈ' ਹੈ, ਅਸਲੀ ਲਫ਼ਜ਼ 'ਸੁਜਾਣੈ' ਹੈ ।

(੨) ਪ੍ਰਭ ਕਿਰਪਾਲ ਦਇਆਲ 'ਗੁੋਬਿੰਦ' ।

. . ਜੀਅ ਜੰਤ ਸਗਲੇ ਬਖਸਿੰਦ ।੧।੧੩।੧੫। {ਗੋਂਡ ਮ: ੫

ਇਥੇ ਪਾਠ 'ਗੁਬਿੰਦ' ਹੈ, ਅਸਲੀ 'ਲਫ਼ਜ਼' 'ਗੋਬਿੰਦ' ਹੈ ।

(੩) ਗੁਰਮੁਖਿ ਗਾਵੈ ਗੁਰਮੁਖਿ ਬੋਲੈ ।

. . ਗੁਰਮੁਖਿ ਤੋਲਿ 'ਤੁੋਲਾਵੈ ਤੋਲੈ' ।੨੨। {ਓਅੰਕਾਰੁ

ਇਥੇ ਪਾਠ 'ਤੁਲਾਵੈ' ਹੈ, ਅਸਲੀ ਲਫ਼ਜ਼ 'ਤੋਲਾਵੈ' ਹੈ ।

ਇਕੋ ਜਿਹੇ ਹੋਰ ਕਈ ਪ੍ਰਮਾਣ ਪਾਠਕ ਜਨ ਆਪ ਲੱਭ ਸਕਦੇ ਹਨ । ਅਸਾਂ ਇਸ ਅਨੋਖੀ ਬਨਾਵਟ ਸੰਬੰਧੀ ਹੇਠ-ਲਿਖੀਆਂ ਗੱਲਾਂ ਵਲ ਧਿਆਨ ਦਿਵਾਉਣਾ ਹੈ :—

(ੳ) ਉਚਾਰਨ ਵੇਲੇ ਕੇਵਲ ਇਕੋ ਹੀ ਲਗ ਉਚਾਰੀ ਜਾ ਸਕਦੀ ਹੈ, ਭਾਵੇਂ ( ੋ ) ਉਚਾਰੋ, ਭਾਵੇਂ ( ੁ ) ਦੋਵੇਂ ਇਕੱਠੀਆਂ ਉਚਾਰਨੀਆਂ ਅਸੰਭਵ ਹਨ ।

(ਅ) ਲਫ਼ਜ਼ਾਂ ਦੇ ਬਹੁਤ ਸਾਰੇ ਵਿਆਕਰਣਿਕ ਰੂਪ ਤਾਂ ਸੰਸਕ੍ਰਿਤ ਆਦਿਕ ਬੋਲੀਆਂ ਵਿਚੋਂ ਬਦਲੇ ਹੋਏ ਰੂਪ ਵਿਚ ਮਿਲ ਰਹੇ ਹਨ, ਪਰ ਇਹ ਦੋਹਰੀ 'ਲਗ' ਉਹਨਾਂ ਬੋਲੀਆਂ ਵਿਚ ਨਹੀਂ ਮਿਲਦੀ । ਇਹ ਰੀਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਆਪਣੀ ਜਾਰੀ ਕੀਤੀ ਹੋਈ ਹੈ ।

(ੲ) ਸੱਤੇ ਬਲਵੰਡ ਨੇ ਇਹ 'ਵਾਰ' ਕੇਵਲ 'ਆਖੀ' ਸੀ । 'ਆਖਣ' (ਉੱਚਾਰਨ) ਸਮੇਂ ਉਹ ਕਿਸੇ ਲੋੜੀਂਦੇ ਥਾਂ ਤੇ ਇਹ ਦੋਵੇਂ 'ਲਗਾਂ' ਇਕੱਠੀਆਂ ਨਹੀਂ ਵਰਤ ਸਕਦੇ ਸਨ । ਦੋ ਲਗਾਂ ਕੇਵਲ ਲਿਖਣ ਵੇਲੇ ਹੀ ਆ ਸਕਦੀਆਂ ਸਨ ।

(ਸ) ਇਸ ਵਾਰ ਵਿਚੋਂ ਹੇਠ-ਲਿਖੀ ਤੁਕ ਵਿਚ ਇਹ ਦੋਵੇਂ ਲਗਾਂ ਇਕੱਠੀਆਂ ਵਰਤੀਆਂ ਹੋਈਆਂ ਪਰਖ ਕਰਨ ਵਾਲੇ ਸੱਜਣ ਨੂੰ ਪੂਰਨ ਵਿਸ਼ਵਾਸ ਦਿਵਾਂਦੀਆਂ ਹਨ ਕਿ ਇਸ ਵਾਰ ਨੂੰ 'ਬੀੜ' ਵਿਚ ਦਰਜ ਕਰਨ ਵਾਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਹਨ ।

'ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋੁਆ ।੮।੧।

ਇਥੇ ਪਾਠ 'ਮੋੁਆ' ਹੈ, ਅਸਲੀ ਲਫ਼ਜ਼ 'ਮੁਆ' ਹੈ ।

## ਆਦਿ ਬੀੜ
## ਅਤੇ
## ਸੱਤੇ ਬਲਵੰਡ ਦੀ ਵਾਰ

ਭਗਤ ਬਾਣੀ ਦੇ ਵਿਰੋਧੀ ਸੱਜਣਾਂ ਨੇ ਬੜੀ ਮਿਹਨਤ ਨਾਲ ਇਹ ਸਾਬਤ ਕਰਨ ਦੇ ਯਤਨ ਕੀਤੇ ਹਨ ਕਿ ਭਗਤ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਪਿਛੋਂ ਬਾਬਾ ਪ੍ਰਿਥੀ ਚੰਦ ਅਤੇ ਚੰਦੂ ਦੀ ਸਾਜ਼ਸ਼ ਨਾਲ ਸ਼ਾਮਲ ਕੀਤੀ ਗਈ ਸੀ । ਇਸ ਉੱਦਮ ਵਿਚ ਉਹਨਾਂ ਨੇ ਇਕ ਨਵੀਂ ਸਾਖੀ ਭੀ ਲਿਖੀ ਹੈ ਕਿ ਜਹਾਂਗੀਰ ਨੇ ਪੰਚਮ ਪਾਤਿਸ਼ਾਹ ਜੀ ਨੂੰ ਸ਼ਹੀਦ ਕਰ ਕੇ 'ਪੋਥੀ ਸਾਹਿਬ' (ਗੁਰੂ ਗ੍ਰੰਥ ਸਾਹਿਬ) ਨੂੰ ਜ਼ਬਤ (ਕਾਨੂੰਨ ਵਿਰੁੱਧ) ਕਰਾਰ ਦੇ ਦਿੱਤਾ ਸੀ ।

ਇਸ ਬਾਰੇ ਮੈਂ 'ਦਰਪਣ' ਦੀ ਤੀਜੀ ਪੋਥੀ ਵਿਚ ਵਿਸਥਾਰ ਸਹਿਤ ਵਿਚਾਰ ਪੇਸ਼ ਕਰ ਦਿੱਤੀ ਹੈ । ਉਸ ਵਿਚ ਮੈਂ ਇਸ ਕਹਾਣੀ ਦੀਆਂ ਖ਼ਾਮੀਆਂ ਦੱਸ ਕੇ ਤੇ ਉਸ ਸਾਖੀ ਦੇ ਹਰੇਕ ਪਹਿਲੂ ਤੇ ਵਿਚਾਰ ਕਰ ਕੇ ਇਹ ਸਾਬਤ ਕਰ ਦਿੱਤਾ ਹੈ ਕਿ ਭਗਤ-ਬਾਣੀ ਗੁਰੂ ਅਰਜਨ ਸਾਹਿਬ ਨੇ ਆਪ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਾਈ ਸੀ ।

ਉਪ੍ਰੋਕਤ ਲੇਖਕ ਜੀ ਗੁਰੂ ਗ੍ਰੰਥ ਸਹਿਬ ਦੀ ਜ਼ਬਤੀ ਦੀ ਕਹਾਣੀ ਦੇ ਅਖ਼ੀਰ ਤੇ ਭੱਟਾਂ ਦੇ ਸਵਈਆਂ ਅਤੇ ਸੱਤੇ ਬਲਵੰਡ ਦੀ ਵਾਰ ਬਾਰੇ ਭੀ ਇਉਂ ਲਿਖਦੇ ਹਨ :—"ਉਕਤ ਪੈਕਟ ਜਹਾਂਗੀਰ ਅਤੇ ਪ੍ਰਿਥੀਏ ਦੀ ਪਾਰਟੀ ਨਾਲ ਹੋਇਆ । ਇਹ ਸਮਾਂ ਖ਼ਾਲਸੇ ਵਾਸਤੇ ਜ਼ਿੰਦਗੀ ਮੌਤ ਦਾ ਸੀ । ਜਦ ਨਿਰੋਲ ਬਾਣੀ ਅੰਦਰ ਹਿੰਦੂ ਮੁਸਲਮਾਨ ਭਗਤਾਂ, ਭੱਟਾਂ ਅਤੇ ਡੂਮਾਂ ਦੀ ਰਚਨਾ ਮਿਲਾ ਕੇ 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ' ਦੀ ਉਲੰਘਣਾ ਕਰ ਕੇ ਹਮੇਸ਼ਾ ਵਾਸਤੇ ਬਾਣੀ ਨੂੰ ਮਿਲ-ਭੋਗਾ ਬਾਣੀ ਬਣਾ ਦਿੱਤਾ ਹੈ ।"

ਪੁਸਤਕ ਦੀ ਸਿਫ਼ਾਰਸ਼ ਕਰਨ ਵਾਲੇ ਅਪੀਲ ਕਰਦੇ ਹਨ ਕਿ 'ਪੂਰਨ ਨਿਸ਼ਚਾ ਹੈ ਕਿ ਗੁਰਮਤਿ-ਖੋਜੀ ਸੱਜਣ ਸ਼ਾਂਤ-ਚਿੱਤ ਹੋ ਕੇ ਵਿਚਾਰ ਕਰਨਗੇ ।' ਪਰ ਪੁਸਤਕ ਦੇ ਲੇਖਕ ਜੀ ਨੇ ਆਪ ਕੁਝ ਕੁ ਖਰ੍ਹਵਾ-ਪਨ ਵਰਤਿਆ ਹੈ । ਸੱਤੇ ਬਲਵੰਡ ਦਾ ਜ਼ਿਕਰ ਕਰਦਿਆਂ ਪੁਸਤਕ ਦੇ ਪੰਨਾ ੧੪੯ ਉਤੇ ਗੁਰੂ-ਘਰ ਦੇ ਇਨ੍ਹਾਂ ਕੀਰਤਨੀਆਂ ਬਾਰੇ ਇਉਂ ਲਿਖਿਆ ਹੈ—"ਇਹ ਠੀਕ ਹੋ ਸਕਦਾ ਹੈ ਕਿ ਲਾਲਚੀ ਡੂਮ (ਰਬਾਬੀਆਂ) ਨੂੰ ਗੁਰੂ-ਨਿੰਦਿਆ ਦਾ ਫਲ ਕੁਸ਼ਟ ਦਾ ਹੋ ਜਾਣਾ ਭੁਗਤਣਾ ਪਿਆ ਹੋਊ ।...ਸਾਬਤ ਹੁੰਦਾ ਹੈ ਕਿ ਉਕਤ ਦੋਵੇਂ ਮਰਾਸੀਆਂ ਨੇ ਗੁਰੂ ਜੀ ਦੀ ਸ਼ਰਨ ਕੇਵਲ ਲਾਲਚ ਦੇ ਖ਼ਿਆਲ ਨਾਲ ਲਈ ਸੀ ।...'ਟਕਾ ਕਰਮੰ ਟਕਾ ਧਰਮੰ' ਇਨ੍ਹਾਂ ਦਾ ਵਿਹਾਰ ਸੀ ।"

ਇਸ ਮਜ਼ਮੂਨ ਦੇ ਅਖ਼ੀਰ ਤੇ ਲੇਖਕ ਸੱਜਣ 'ਸੱਤੇ ਬਲਵੰਡ ਦੀ ਵਾਰ' ਬਾਰੇ ਆਪਣੀ ਰਾਇ ਇਉਂ ਦੇਂਦੇ ਹਨ :—"ਇਸ ਵਾਰ ਦੀਆਂ ਅੱਠੇ ਪਉੜੀਆਂ ਉਨ੍ਹਾਂ ਵਲੋਂ ਮੁਆਫ਼ੀ-ਨਾਮਾ ਹੈ । ਉਨ੍ਹਾਂ ਨੇ ਇਹ ਮੁਆਫ਼ੀ-ਨਾਮਾ ਦੇ ਕੇ ਆਪਣਾ ਅਪਰਾਧ ਬਖ਼ਸ਼ਾਇਆ ਸੀ । ਸੋ ਇਹ ਰਚਨਾ ਬਾਣੀ ਦੀ ਤੁਲਤਾ ਨਹੀਂ ਰੱਖਦੀ । ਇਹ ਇਕ ਫ਼ੈਸਲਾ ਹੈ ਜੋ ਖ਼ਾਲਸਾ ਦਰਬਾਰ ਦੀਆਂ ਫਾਇਲਾਂ ਵਿਚ ਬਤੌਰ ਰਿਕਾਰਡ ਦੇ ਰਹਿਣਾ ਚਾਹੀਦਾ ਸੀ । ਹਾਂ, ਇਤਿਹਾਸ ਦਾ ਅੰਗ ਜ਼ਰੂਰ ਹੈ । ਪਰ ਇਸ ਨੂੰ ਗੁਰਬਾਣੀ ਦਾ ਦਰਜਾ ਦੇਣਾ ਜਾਂ ਗੁਰਬਾਣੀ ਕਹਿਣਾ ਗੁਰਮਤਿ ਵਿਰੁੱਧ ਹੈ ।"

ਅਸਾਂ ਆਪਣੇ ਇਸ ਲੇਖ ਵਿਚ ਇਹ ਵੇਖਣਾ ਹੈ ਕਿ 'ਸੱਤੇ ਬਲਵੰਡ ਦੀ ਵਾਰ' ਗੁਰੂ ਅਰਜਨ ਸਾਹਿਬ ਦੇ ਵੇਲੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੀ ਜਾਂ ਨਹੀਂ । ਜੇ ਦਰਜ ਸੀ, ਤਾਂ ਇਸ ਦਾ ਆਦਰ-ਸਤਕਾਰ ਕਰਨ ਜਾਂ ਨਾਹ ਕਰਨ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ, ਕਿਉਂਕਿ ਅਸੀ ਗੁਰੂ ਗ੍ਰੰਥ ਸਾਹਿਬ ਨੂੰ ਸਮੁੱਚੇ ਤੌਰ ਤੇ ਹੀ ਗੁਰੂ ਮੰਨ ਕੇ ਇਸ ਦੇ ਅੱਗੇ ਸਿਰ ਨਿਵਾਂਦੇ ਹਾਂ ।

### ਪ੍ਰਾਚੀਨ ਬੀੜਾਂ :—

'ਪ੍ਰਾਚੀਨ ਬੀੜਾਂ' ਦੇ ਲੇਖਕ ਸਰਦਾਰ ਜੀ. ਬੀ. ਸਿੰਘ ਜੀ ਨੇ ਪੁਰਾਣੀਆਂ ਲਿਖਤੀ ਬੀੜਾਂ ਦੀ ਖੋਜ ਕਰਨ ਵਿਚ ਬੜੀ ਮਿਹਨਤ ਤੋਂ ਕੰਮ ਲਿਆ ਹੋਇਆ ਹੈ । ਉਨ੍ਹਾਂ ਦੀ ਲਿਖਤ ਵਿਚੋਂ ਇਹ ਭੀ ਸਾਫ਼ ਦਿੱਸਦਾ ਹੈ ਕਿ ਉਹ ਸਿੱਖ ਧਰਮ ਦੇ ਹਮਦਰਦ ਨਹੀਂ ਸਨ, ਗੁਰੂ ਸਾਹਿਬ ਵਿਚ ਉਨ੍ਹਾਂ ਦੀ ਸ਼ਰਧਾ ਨਹੀਂ ਸੀ, ਕਿਉਂਕਿ ਉਹਨਾਂ ਕਈ ਥਾਈਂ ਸਤਿਗੁਰੂ ਜੀ ਦੀ ਸ਼ਾਨ ਵਿਚ ਕੁਝ ਖਰ੍ਹਵੇ ਬੋਲ ਭੀ ਵਰਤੇ ਹੋਏ ਹਨ । ਭਾਈ ਬੰਨੋ ਵਾਲੀ ਬੀੜ ਨੂੰ ਅਸਲੀ ਪਹਿਲੀ ਪੁਰਾਤਨ ਬੀੜ ਤੇ ਕਰਤਾਰਪੁਰ ਵਾਲੀ 'ਆਦਿ ਬੀੜ' ਨੂੰ ਭਾਈ ਬੰਨੋ ਦੀ ਬੀੜ ਦਾ ਉਤਾਰਾ ਸਾਬਤ ਕਰਨ ਲਈ ਸਰਦਾਰ ਜੀ. ਬੀ. ਸਿੰਘ ਜੀ ਨੇ ਕਾਫ਼ੀ ਜ਼ੋਰ ਲਾਇਆ ਹੈ । ਪਰ ਇਸ ਦਾ ਭਾਵ ਇਹ ਨਹੀਂ ਕਿ ਅਸੀ ਉਹਨਾਂ ਦੀ ਨੀਅਤ ਉਤੇ ਸ਼ੱਕ ਕਰੀਏ । ਪੁਰਾਣੀਆਂ ਬੀੜਾਂ ਦੀ ਖੋਜ ਦਾ ਉਨ੍ਹਾਂ ਨੂੰ ਸ਼ੌਕ ਸੀ । ਜਿਥੇ ਜਿਥੇ ਉਨ੍ਹਾਂ ਨੂੰ ਮੌਕਾ ਮਿਲਿਆ, ਉਨ੍ਹਾਂ ਇਸ ਲਗਨ ਵਿਚ ਸਮਾ ਦਿੱਤਾ । ਹਾਂ, ਸਾਡੀ ਇਹ ਰਾਇ ਜ਼ਰੂਰ ਹੈ ਕਿ ਉਹ ਆਪਣੀ ਇਤਨੀ ਭਾਰੀ ਕੀਤੀ ਮੇਹਨਤ ਦੇ ਸਿੱਟੇ ਕੱਢਣ ਵਿਚ ਕਈ ਥਾਈਂ ਉਕਾਈ ਖਾਂਦੇ ਗਏ ।

ਜੀ. ਬੀ. ਸਿੰਘ ਜੀ ਨੇ ਆਪਣੀ ਪੁਸਤਕ ਵਿਚ ਕਈ ਪੁਰਾਤਨ ਹੱਥ-ਲਿਖੀਆਂ ਬੀੜਾਂ ਦੇ ਹਵਾਲੇ ਦਿੱਤੇ ਹਨ, ਉਨ੍ਹਾਂ ਦੇ ਉਤਾਰਿਆਂ ਦੀਆਂ ਤਾਰੀਖ਼ਾਂ ਭੀ ਦਿੱਤੀਆਂ ਹਨ । ਭਾਈ ਬੰਨੋ ਵਾਲੀ ਬੀੜ ਅਤੇ ਪਿੰਡ ਬੋਹਤ (ਜ਼ਿਲਾ ਗੁਜਰਾਤ) ਵਾਲੀ ਬੀੜ ਇਹ ਦੋਵੇਂ ਗੁਰੂ ਅਰਜਨ ਸਾਹਿਬ ਦੀ ਜ਼ਿੰਦਗੀ ਵਿਚ ਹੀ ਲਿਖੀਆਂ ਗਈਆਂ ਸਨ । ਪਿੰਡ ਬੋਹਤ ਵਾਲੀ ਬੀੜ ਅਖ਼ੀਰਲੇ ੨੯ ਵਰਕਿਆਂ ਤੋਂ ਛੁਟ ਬਾਕੀ ਸਾਰੀ ਦੀ ਸਾਰੀ ਇਕੋ ਹੱਥ ਦੀ ਲਿਖੀ ਹੋਈ ਹੈ । ਜੀ. ਬੀ. ਸਿੰਘ ਜੀ ਨੇ ਅੱਖੀਂ ਵੇਖ ਕੇ ਇਹ ਸਾਖ ਭਰੀ ਹੈ । ਜੇਹੜੀਆਂ ਫ਼ਾਲਤੂ ਬਾਣੀਆਂ ਦਰਜ ਹੋਈਆਂ ਹਨ, ਉਹਨਾਂ ਬਾਰੇ ਜੀ. ਬੀ. ਸਿੰਘ ਜੀ ਨੇ ਵੱਜ-ਵਜਾ ਕੇ ਲਿਖਿਆ ਹੈ, ਕੋਈ ਲੁਕ-ਲੁਕਾ ਨਹੀਂ

ਰੱਖਿਆ । ਜੇ ਭਗਤਾਂ ਦੀ ਸਾਰੀ ਬਾਣੀ, ਭੱਟਾਂ ਦੇ ਸਵਈਏ, ਤੇ ਸੱਤੇ ਬਲਵੰਡ ਦੀ ਵਾਰ, ਬੋਹਤ ਵਾਲੀ ਬੀੜ ਕਿਸੇ ਹੋਰ ਹੱਥ ਦੇ ਲਿਖੇ ਹੁੰਦੇ, ਤਾਂ ਸਰਦਾਰ ਜੀ. ਬੀ. ਸਿੰਘ ਜੀ ਰਤਾ ਲੁਕਾ ਨਾ ਰੱਖਦੇ । ਖੋਜੀ ਕੀਹ ਤੇ ਲੁਕਾ ਕੀਹ ? ਖੋਜੀ ਭੀ ਉਹ ਜੋ ਨਾਲੋ ਨਾਲ ਸਿੱਖ ਧਰਮ ਤੇ ਇਤਿਹਾਸ ਦਾ ਕੁਝ ਮਖ਼ੌਲ ਭੀ ਉਡਾ ਰਿਹਾ ਹੈ ।

### ਮਾਂਗਟ ਦੇ ਰਾਹਾਂ ਵਿਚ ਨਹੀਂ :—

ਸਿੱਖ ਇਤਿਹਾਸਕਾਰਾਂ ਨੇ ਤਾਂ ਇਹ ਲਿਖਿਆ ਸੀ ਕਿ ਭਾਈ ਬੰਨੋ ਵਾਲੀ ਬੀੜ ਮਾਂਗਟ (ਜ਼ਿਲਾ ਗੁਜਰਾਤ) ਦੇ ਰਾਹਾਂ ਵਿਚ ਲਿਖੀ ਗਈ ਸੀ, ਪਰ ਅਸੀ ਸਾਬਤ ਕਰ ਚੁਕੇ ਹਾਂ {ਨੋਟ :—ਇਹ ਲੇਖ ਪੁਸਤਕ 'ਗੁਰੂ ਗ੍ਰੰਥ ਪ੍ਰਕਾਸ਼' ਵਿਚ ਪੇਸ਼ ਕੀਤਾ ਜਾਇਗਾ} ਕਿ ਇਹ ਬੀੜ ਅੰਮ੍ਰਿਤਸਰ ਵਿਚ ਹੀ ਲਿਖੀ ਗਈ, ਤੇ ਭਾਈ ਗੁਰਦਾਸ ਜੀ ਦੇ ਸਾਹਮਣੇ ਲਿਖੀ ਗਈ ਸੀ । ਭਾਈ ਗੁਰਦਾਸ ਜੀ ਦੀ ਨਿਗਰਾਨੀ ਹੁੰਦਿਆਂ ਇਸ ਬੀੜ ਵਿਚ ਕਿਸੇ ਮਿਲਾਵਟ ਦੀ ਗੁੰਜਾਇਸ਼ ਨਹੀਂ ਹੋ ਸਕਦੀ ਸੀ । ਭਾਈ ਬੰਨੋ ਦੀ ਬੀੜ ਤੋਂ ਬੋਹਤ ਪਿੰਡ ਵਾਲੀ ਬੀੜ ਲਿਖੀ ਗਈ, ਇਕ ਸਾਲ ਦੇ ਅੰਦਰ ਅੰਦਰ ਹੀ, ਸੰਮਤ ੧੬੬੨ ਵਿਚ, ਅਜੇ ਗੁਰੂ ਅਰਜਨ ਸਾਹਿਬ ਜੀ ਜ਼ਿੰਦਾ ਸਨ । ਬੋਹਤ ਵਾਲੀ ਬੀੜ ਲਿਖੀ ਹੋਈ ਭੀ ਇੱਕੋ ਹੱਥ ਦੀ ਹੈ । ਸੋ, ਸਿਰਫ਼ ਇਹੀ ਗਵਾਹੀ ਇਹ ਸਾਬਤ ਕਰਨ ਲਈ ਕਾਫ਼ੀ ਹੈ ਕਿ ਬਾਬਾ ਪ੍ਰਿਥੀ ਚੰਦ ਤੇ ਚੰਦੂ ਜਹਾਂਗੀਰ ਨਾਲ ਸਾਜ਼ਸ਼ ਕਰ ਕੇ 'ਆਦਿ ਬੀੜ' ਵਿਚ ਕੋਈ ਮਿਲਾਵਟ ਨਹੀਂ ਕਰ ਸਕੇ । ਸਾਰੀ ਭਗਤ-ਬਾਣੀ, ਭੱਟਾਂ ਦੇ ਸਵਈਏ, ਤੇ ਸੱਤੇ ਬਲਵੰਡ ਦੀ ਵਾਰ—ਇਹ ਸਾਰੀਆਂ ਬਾਣੀਆਂ ਭਾਈ ਗੁਰਦਾਸ ਜੀ ਦੀ ਹੱਥੀਂ ਹੀ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈਆਂ ਸਨ ।

### ਆਦਰ-ਸਤਕਾਰ :—

ਬਾਕੀ ਰਿਹਾ ਸਵਾਲ 'ਸੱਤੇ ਬਲਵੰਡ ਦੀ ਵਾਰ' ਦੇ ਆਦਰ-ਸਤਕਾਰ ਦਾ । ਸਾਨੂੰ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਦੀ ਹੀ ਇਕ ਭਰੋਸੇ-ਜੋਗ ਗਵਾਹੀ ਮਿਲ ਰਹੀ ਹੈ, ਜੋ ਇਹ ਸਾਬਤ ਕਰਦੀ ਹੈ ਕਿ ਇਹ ਬਾਣੀ ਉਸੇ ਤਰ੍ਹਾਂ ਹੀ ਪੜ੍ਹੀ ਸੁਣੀ ਤੇ ਵਰਤੀ ਜਾ ਰਹੀ ਸੀ, ਜਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਲਿਖੀਆਂ ਹੋਰ ਬਾਣੀਆਂ ।

### ਭਾਈ ਗੁਰਦਾਸ ਜੀ ਅਤੇ ਗੁਰਬਾਣੀ :—

ਭਾਈ ਗੁਰਦਾਸ ਜੀ ਦਾ ਨਾਮ ਸਿੱਖ ਪੰਥ ਵਿਚ ਸੂਰਜ ਵਾਂਗੂ ਰੌਸ਼ਨ ਹੈ । ਇਹ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ । ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਹੀ ਇਨ੍ਹਾਂ ਨੂੰ ਯੂ. ਪੀ. ਵਿਚ ਸਿੱਖ ਧਰਮ ਦਾ ਪਰਚਾਰ ਕਰਨ ਲਈ ਭੇਜਿਆ ਜਾਂਦਾ ਰਿਹਾ । ਪਰਚਾਰ ਆਖ਼ਰ ਗੁਰਬਾਣੀ ਦੀ ਰਾਹੀਂ ਹੀ ਹੋ ਸਕਦਾ ਸੀ, ਤੇ ਭਾਈ ਗੁਰਦਾਸ ਜੀ ਬਾਣੀ ਦੇ ਪ੍ਰਸਿੱਧ ਵਿਦਵਾਨ ਤੇ ਰਸੀਏ ਸਨ । ਇਹਨਾਂ ਨੇ ਆਪ ਭੀ ਗੁਰਮਤਿ ਉਤੇ ਦੋ ਪੁਸਤਕ ਲਿਖੇ—'ਵਾਰਾਂ' ਅਤੇ 'ਕਬਿਤ' । 'ਵਾਰਾਂ' ਠੇਠ ਪੰਜਾਬੀ ਵਿਚ, 'ਕਬਿਤ' ਬ੍ਰਿਜ-ਭਾਸ਼ਾ ਵਿਚ । ਭਾਈ ਗੁਰਦਾਸ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਆਖੀ ਜਾਂਦੀ ਹੈ । ਇਸ ਦਾ ਇਹ ਭਾਵ ਲਿਆ ਜਾ ਸਕਦਾ ਹੈ ਕਿ ਇਨ੍ਹਾਂ ਨੇ ਗੁਰਮਤਿ ਦੇ ਸਿੱਧਾਂਤ ਆਪਣੀ ਬਾਣੀ ਵਿਚ ਸਪੱਸ਼ਟ ਤੌਰ ਤੇ ਸਮਝਾਏ ਹਨ, ਤੇ ਇਸ ਕੰਮ ਲਈ ਇਨ੍ਹਾਂ ਨੇ ਆਪਣੀ ਬਾਣੀ ਲਿਖਣ ਵਿਚ ਗੁਰਬਾਣੀ ਦਾ ਬਹੁਤ ਆਸਰਾ ਲਿਆ ਹੈ । ਇਸ ਖ਼ਿਆਲ ਨੂੰ ਖੋਲ੍ਹ ਕੇ ਦੱਸਣ ਲਈ ਅਸੀ ਭਾਈ ਗੁਰਦਾਸ ਜੀ ਦੀ ੨੬ਵੀਂ ਵਾਰ ਪਾਠਕਾਂ ਦੇ ਸਾਹਮਣੇ ਪੇਸ਼ ਕਰਦੇ ਹਾਂ । ਇਸ ਵਿਚ ਵੇਖੋਗੇ ਕਿ ਥਾਂ ਥਾਂ ਭਾਈ ਗੁਰਦਾਸ ਜੀ ਦੀਆਂ ਤੁਕਾਂ ਗੁਰਬਾਣੀ ਨਾਲ ਮਿਲਦੀਆਂ ਹਨ :—

(੧) ਪਉੜੀ ਨੰ: ੨—

ਆਦਿ ਪੁਰਖੁ ਆਦੇਸੁ ਹੈ, ਓਹੁ ਵੇਖੈ ਓਨ੍ਹਾ ਨਦਰਿ ਨ ਆਇਆ ।' ਜਪੁ ਜੀ—

ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ ਪਉੜੀ ਨੰ: ੩੦ ।

(੨) ਪਉੜੀ ਨੰ: ੩

ਅੰਬਰੁ ਧਰਤਿ ਵਿਛੋੜਿਅਨੁ, ਕੁਦਰਤਿ ਕਰਿ ਕਰਤਾਰ ਕਹਾਇਆ ॥ ਧਰਤੀ ਅੰਦਰਿ ਪਾਣੀਐ, ਵਿਣੁ ਥੰਮਾਂ ਆਗਾਸੁ ਰਹਾਇਆ ॥ ਇੰਨਣ ਅੰਦਰਿ ਅਗਿ ਧਰਿ, ਅਹਿਨਿਸਿ ਸੂਰਜੁ ਚੰਦੁ ਉਪਾਇਆ ।

ਮਲਾਰ ਕੀ ਵਾਰ ਮ: ੧ ਪਉੜੀ ੧—

ਆਪੀਨੈ੍ ਆਪੁ ਸਾਜਿ, ਆਪੁ ਪਛਾਣਿਆ ॥ ਅੰਬਰੁ ਧਰਤਿ ਵਿਛੋੜਿ, ਚੰਦੋਆ ਤਾਣਿਆ ॥ ਵਿਣੁ ਥੰਮ੍ਾ ਗਗਨੁ ਰਹਾਇ, ਸਬਦੁ ਨੀਸਾਣਿਆ ॥ ਸੂਰਜੁ ਚੰਦੁ ਉਪਾਇ, ਜੋਤਿ ਸਮਾਣਿਆ ॥ ਕੀਏ ਰਾਤਿ ਦਿਨੰਤੁ, ਚੋਜ ਵਿਡਾਣਿਆ ॥

(੩) ਪਉ ੜੀ ਨੰ: ੫—

ਓਅੰਕਾਰਿ ਆਕਾਰੁ ਕਰਿ, ਲਖ ਦਰੀਆਉ ਨ ਕੀਮਤਿ ਪਾਈ ।.....ਕੇਵਡੁ ਵਡਾ ਆਖੀਐ, ਕਵਣੁ ਥਾਉ ਕਿਸੁ ਪੁਛਾਂ ਜਾਈ । ਅਪੜਿ ਕੋਇ ਨ ਹੰਘਈ, ਸੁਣਿ ਸੁਣਿ ਆਖਣ ਆਖਿ ਸੁਣਾਈ ।

ਸਿਰੀ ਰਾਗੁ ਮ: ੧—

ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੧॥ ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣ ਆਖਣਾ, ਜੇ ਭਾਵੈ ਕਰੇ ਤਮਾਇ ॥ਰਹਾਉ॥

(੪) ਪਉੜੀ ਨੰ: ੭—

ਕਲਿਜੁਗਿ ਬੀਜੈ ਸੋ ਲੁਣੈ, ਵਰਤੈ ਧਰਮ ਨਿਆਉ ਸੁਖਾਲਾ ।

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ {ਬਾਰਹ ਮਾਹਾ ਮਾਂਝ ਮ: ੫

(੫) ਪਉੜੀ ਨੰ: ੮—

ਸਤਿਜੁਗਿ ਸਤਿ ਤ੍ਰੇਤੈ ਜਗੀ, ਦੁਆਪਰਿ ਪੂਜਾ ਬਹਲੀ ਘਾਲਾ ।

ਕਲਿਜੁਗਿ ਗੁਰਮੁਖਿ ਨਾਉ ਲੈ, ਪਾਰਿ ਪਵੈ ਭਵਜਲ ਭਰਨਾਲਾ ।

ਗਉੜੀ ਬੈਰਾਗਣਿ, ਭਗਤ ਰਵਿਦਾਸ ਜੀ—

ਸਤਜੁਗਿ ਸਤੁ, ਤ੍ਰੇਤਾ ਜਗੀ, ਦੁਆਪਰਿ ਪੂਜਾਚਾਰ ॥ ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਆਧਾਰ ॥੧॥

ਨੋਟ :—ਇਥੇ ਇਹ ਭੀ ਵੇਖ ਲਵੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਗੁਰਦਾਸ ਜੀ ਦੇ ਸਾਹਮਣੇ ਭਗਤ ਰਵਿਦਾਸ ਜੀ ਦੀ ਬਾਣੀ ਭੀ ਮੌਜੂਦ ਹੈ ।

(੬) (ੳ) ਪਉੜੀ ਨੰ: ੯—

ਜਿਨ੍ਹਾਂ ਭਾਉ ਤਿਨ ਨਾਹਿ ਭਉ, ਮੁਚੁ ਭਉ ਅਗੈ ਨਿਭਵਿਆਹਾ ॥

ਸਲੋਕ ਮ: ੨—

ਜਿਨਾ ਭਉ ਤਿਨ੍ਹਾ ਨਾਹਿ ਭਉ, ਮੁਚੁ ਭਉ ਨਿਭਵਿਆਹ ॥

(ਅ) ਧਰਿ ਤਾਰਾਜੂ ਤੋਲੀਐ, ਹਉਲਾ ਭਾਰਾ ਤੋਲੁ ਤੁਲਾਹਾ ।

ਮ: ੧, ਆਸਾ ਦੀ ਵਾਰ :—

ਧਰਿ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ ॥

(੭) ਪਉੜੀ ਨੰ: ੧੦—

ਕਾਰਣੁ ਕਰਤੈ ਵਸਿ ਹੈ, ਵਿਰਲੈ ਦਾ ਓਹੁ ਕਰੈ ਕਰਾਇਆ ।

ਮ: ੨ ।—

ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ ॥

(੮) ਪਉੜੀ ਨੰ: ੧੩—

ਗੁਰੁ ਦਰੀਆਉ ਅਮਾਉ ਹੈ, ਲਖ ਦਰੀਆਉ ਸਮਾਉ ਕਰੰਦਾ ।.....

ਸਾਇਰੁ ਸਣੁ ਰਤਨਾਵਲੀ, ਚਾਰਿ ਪਦਾਰਥੁ ਮੀਨ ਤਰੰਦਾ ।

ਪ੍ਰਭਾਤੀ ਮ: ੧—

ਗੁਰ ਉਪਦੇਸਿ ਜਵਾਹਰ ਮਾਣਕ, ਸੇਵੇ ਸਿਖੁ ਸੁੋ ਖੋਜਿ ਲਹੈ ॥.....

ਗੁਰੁ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ ॥

ਅਸਾਂ ਵੰਨਗੀ ਦੇ ਤੌਰ ਤੇ ਇਹ ਵਾਰ ਨੰ: ੨੬ ਪੇਸ਼ ਕੀਤੀ ਹੈ । ਜਿਉਂ ਜਿਉਂ ਤੁਸੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਗਹੁ ਨਾਲ ਪੜ੍ਹੋਗੇ ਤੁਹਾਨੂੰ ਇਹ ਗੱਲ ਸਾਫ਼ ਦਿੱਸਦੀ ਜਾਇਗੀ ਕਿ ਭਾਈ ਗੁਰਦਾਸ ਜੀ ਨੂੰ ਗੁਰਬਾਣੀ ਦੀ ਡੂੰਘੀ ਵਾਕਫ਼ੀ ਸੀ, ਅਤੇ ਉਹ ਆਪਣੀ ਬਾਣੀ ਵਿਚ ਗੁਰਬਾਣੀ ਵਿਚੋਂ ਬਹੁਤ ਪ੍ਰਮਾਣ ਵਰਤਦੇ ਸਨ ।

ਹੁਣ ਵੇਖੋ ਵਾਰ ਨੰ: ੨੪—

ਹੂ-ਬ-ਹੂ ਇਸੇ ਤਰ੍ਹਾਂ ਹੀ ਭਾਈ ਸਾਹਿਬ 'ਸੱਤੇ ਬਲਵੰਡ ਦੀ ਵਾਰ' ਨੂੰ ਵਰਤਦੇ ਹਨ । ਪੜ੍ਹੋ ਉਨ੍ਹਾਂ ਦੀ ਵਾਰ ਨੰ: ੨੪ । ਇਸ ਵਾਰ ਦੀਆਂ ੨੫ ਪਉੜੀਆਂ ਹਨ । ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਇਹ ਲਿਖੀ ਗਈ ਸੀ, ਕਿਉਂਕਿ ਇਸ ਵਿਚ ਗੁਰੂ ਪੰਚਮ ਪਾਤਸ਼ਾਹ ਦੀ ਸ਼ਹੀਦੀ ਦਾ ਜ਼ਿਕਰ ਹੈ, ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੀ ਉਸਤਤਿ ਭੀ ਦਰਜ ਹੈ । ਹਰੇਕ ਗੁਰ ਵਿਅਕਤੀ ਦੀ ਵਡਿਆਈ ਵਿਚ ਹੇਠ-ਲਿਖੇ ਅਨੁਸਾਰ ਪਉੜੀਆਂ ਦਰਜ ਹਨ :

੧ ਤੋਂ ੪ ਤਕ ਗੁਰੂ ਨਾਨਕ ਦੇਵ ਜੀ

੫ ਤੋਂ ੮ ਤਕ ਗੁਰੂ ਅੰਗਦ ਸਾਹਿਬ ਜੀ

੯ ਤੋਂ ੧੩ ਤਕ ਗੁਰੂ ਅਮਰਦਾਸ ਸਾਹਿਬ ਜੀ

੧੪ ਤੋਂ ੧੭ ਤਕ ਗੁਰੂ ਰਾਮਦਾਸ ਸਾਹਿਬ ਜੀ

੧੮ ਤੋਂ ੨੧ ਤਕ ਗੁਰੂ ਅਰਜਨ ਸਾਹਿਬ ਜੀ

੨੧, ੨੨ ਗੁਰੂ ਹਰਿ ਗੋਬਿੰਦ ਸਾਹਿਬ ਜੀ

੨੩ ਗੁਰੂ ਅਰਜਨ ਜੀ ਦੀ ਸ਼ਹੀਦੀ

੨੪ ਗੁਰੂ ਹਰਿ ਗੋਬਿੰਦ ਸਾਹਿਬ ਜੀ

੨੫ 'ਗੁਰ-ਮੂਰਤਿ ਗੁਰੂ-ਸ਼ਬਦੁ ਹੈ'।

ਹੁਣ ਅਸੀ ਪਾਠਕਾਂ ਦੀ ਦਿਲਚਸਪੀ ਵਾਸਤੇ ਇਸ 'ਵਾਰ' ਵਿਚੋਂ ਉਹ ਪ੍ਰਮਾਣ ਪੇਸ਼ ਕਰਦੇ ਹਾਂ ਜੋ 'ਸੱਤੇ ਬਲਵੰਡ ਦੀ ਵਾਰ' ਨਾਲ ਡੂੰਘੀ ਸਾਂਝ ਰੱਖਦੇ ਹਨ :

(੧) ਪਉੜੀ ਨੰ: ੨, ਭਾਈ ਗੁਰਦਾਸ ਜੀ—

ਨਿਹਚਲ ਨੀਉ ਧਰਾਈਓਨੁ, ਸਾਧ ਸੰਗਤਿ ਸਚ ਖੰਡ ਸਮੇਉ ।

ਪਉੜੀ ਨੰ: ੧, ਬਲਵੰਡ—

ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ ॥

(੨) ਪਉੜੀ ਨੰ: ੩, ਭਾਈ ਗੁਰਦਾਸ ਜੀ—

ਇਕੁ-ਛਤਿ ਰਾਜੁ ਕਮਾਂਵਦਾ, ਦੁਸਮਣੁ ਦੂਤੁ ਨ ਸੋਰ ਸ਼ਰਾਬਾ ।

ਨੰ: ੧, ਬਲਵੰਡ—

ਨਾਨਕਿ ਰਾਜੁ ਚਲਾਇਆ..... ॥

(੩) ਪਉੜੀ ਨੰ: ੨; ੩, ਭਾਈ ਗੁਰਦਾਸ ਜੀ—

ਜਗਤੁ ਗੁਰੂ ਗੁਰੁ ਨਾਨਕੁ ਦੇਉ ।—੨

ਜਾਹਰ ਪੀਰੁ ਜਗਤੁ ਗੁਰੁ ਬਾਬਾ ।—੩

ਬਲਵੰਡ ਪਉੜੀ ਨੰ: ੧ ਵਿਚ ਆਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਨਾਮਣਾ ਬਿਆਨ ਨਹੀਂ ਕੀਤਾ ਜਾ ਸਕਦਾ—

ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋਖੀਵਦੈ ॥—੧

(੪) ਪਉੜੀ ਨੰ: ੬—ਭਾਈ ਗੁਰਦਾਸ ਜੀ

ਜੋਤਿ ਸਮਾਣੀ ਜੋਤਿ ਵਿਚਿ, ਗੁਰਮਤਿ ਸੁਖੁ, ਦੁਰਮਤਿ ਦੁਖ ਦਹਣਾ ।

ਪਉੜੀ ਨੰ: ੪ ਸੱਤਾ—

ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ॥

(੫) ਪਉੜੀ ਨੰ: ੭—ਭਾਈ ਗੁਰਦਾਸ ਜੀ

'ਪੁਤੁ ਸਪੁਤੁ ਬਬਾਣੇ ਲਹਿਣਾ ।' ਇਸ ਦੇ ਟਾਕਰੇ ਤੇ

ਬਲਵੰਡ, ਪਉੜੀ ਨੰ: ੨—

ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ ॥

(੬) ਪਉੜੀ ਨੰ: ੧੦, ਭਾਈ ਗੁਰਦਾਸ ਜੀ—

ਪੋਤਾ ਪਰਵਾਣੀਕ ਨਵੇਲਾ ।

ਨੰ: ੬, ਸੱਤਾ—

ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥

(੭) ਗੁਰੂ ਅਮਰਦਾਸ ਜੀ ਦੀ ਬਾਬਤ

ਪਉੜੀ ਨੰ: ੧੨, ਭਾਈ ਗੁਰਦਾਸ ਜੀ—

ਸੋ ਟਿਕਾ ਸੋ ਬੈਹਣਾ, ਸੋਈ ਸਚਾ ਹੁਕਮ ਚਲਾਇਆ ।

ਪਉੜੀ ਨੰ: ੬, ਸੱਤਾ—

ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ ॥

(੮) ਪਉੜੀ ਨੰ: ੧੫, ਭਾਈ ਗੁਰਦਾਸ ਜੀ—

ਪੀਊ ਦਾਦੇ ਜੇਵੇਹਾ, ਪੜਦਾਦੇ ਪਰਵਾਣੁ ਪੜੋਤਾ ।

ਪਉੜਾ ਨੰ: ੬, ਸੱਤਾ—

ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥

(੯) ਪਉੜੀ ਨੰ: ੧੯, ਭਾਈ ਗੁਰਦਾਸ ਜੀ—

ਤਖਤੁ ਬਖਤੁ ਲੈ ਮੱਲਿਆ, ਸਬਦ ਸੁਰਤਿ ਵਾਪਾਰਿ ਸਪੱਤਾ ।

ਪਉੜੀ ਨੰ: ੮, ਸੱਤਾ—

ਤਖਤਿ ਬੈਠਾ ਅਰਜਨ ਗੁਰੂ.....॥

(੧੦) ਪਉੜੀ ਨੰ: ੨੦, ਭਾਈ ਗੁਰਦਾਸ ਜੀ—

ਲੰਗਰੁ ਚਲੈ ਗੁਰ ਸਬਦਿ, ਪੂਰੇ ਪੂਰੀ ਬਣੀ ਬਣੱਤਾ ।

ਪਉੜੀ ਨੰ: ੨, ਬਲਵੰਡ—

ਲੰਗਰੁ ਚਲੈ ਗੁਰ ਸਬਦਿ, ਹਰਿ ਤੋਟਿ ਨ ਆਵੀ ਖਟੀਐ ॥

(੧੧) ਪਉੜੀ ਨੰ: ੨੦, ਭਾਈ ਗੁਰਦਾਸ ਜੀ—

ਗੁਰਮੁਖਿ ਛਤ੍ਰ ਨਿਰੰਜਨੀ, ਪੂਰਨ ਬ੍ਰਹਮ ਪਰਮਪਦ ਪੱਤਾ ।

ਪਉੜੀ ਨੰ: ੨, ਬਲਵੰਡ—

ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ ॥

ਉਪਰੋਕਤ ਪੁਸਤਕ ਵਿਚ ਸੱਤੇ ਬਲਵੰਡ ਦੇ ਵਿਰੁੱਧ ਇਕ ਇਹ ਦੂਸ਼ਣ ਲਾਇਆ ਗਿਆ ਹੈ ਕਿ ਉਨ੍ਹਾਂ ਨੇ ਗੁਰੂ ਅੰਗਦ ਸਾਹਿਬ ਦਾ ਨਾਮ 'ਲਹਿਣਾ' ਲਿਖ ਕੇ ਮਨ ਮਤਿ ਕੀਤੀ ਹੈ । ਵੇਖੋ ਪੰਨਾ ਨੰ: ੧੫੧ । {ਨੋਟ :—ਗੁਰੂ ਅੰਗਦ ਸਾਹਿਬ ਨੂੰ ਲਹਿਣਾ ਸ਼ਬਦ ਵਰਤ ਕੇ ਅਤੀ ਗ਼ਲਤੀ ਕੀਤੀ ਹੈ । ਗੁਰੂ ਨਾਨਕ ਸਾਹਿਬ ਨੇ ਬਾਬੇ ਲਹਿਣੇ ਨੂੰ ਗੁਰਤਾ ਦੇ ਕੇ ਗੁਰੂ ਅੰਗਦ ਵਿਚ ਤਬਦੀਲ ਕਰ ਦਿੱਤਾ ਸੀ, ਕਿਉਂਕਿ ਮਿਰਾਸੀ ਗੁਰਮਤਿ ਫ਼ਿਲਾਸਫ਼ੀ ਤੋਂ ਨਾਵਾਕਫ਼ ਸਨ, ਇਸ ਵਾਸਤੇ ਉਨ੍ਹਾਂ ਨੇ ਕੀਤਾ ਹੋਵੇਗਾ । ਪਰ ਸਿੱਖੀ ਨੁਕਤਾ ਨਿਗਾਹ ਅਨੁਸਾਰ ਅਪਰਾਧ ਹੈ ।}

ਇਸ ਸੰਬੰਧੀ ਅਸੀ ਇਸ ਦੇ ਲੇਖਕ ਜੀ ਦੀ ਵਿਚਾਰ ਵਾਸਤੇ ਭਾਈ ਗੁਰਦਾਸ ਜੀ ਦੀ ਉਸੇ 'ਵਾਰ' ਨੰ: ੨੪ ਵਿਚੋਂ ਪ੍ਰਮਾਣ ਪੇਸ਼ ਕਰਦੇ ਹਾਂ ।

ਭਾਈ ਗੁਰਦਾਸ ਜੀ ਗੁਰੂ ਅੰਗਦ ਸਾਹਿਬ ਦੀ ਵਡਿਆਈ ਕਰਦੇ ਹੋਏ ਇਉਂ ਲਿਖਦੇ ਹਨ :

(ੳ) ਬਾਬਾਣੈ ਘਰਿ ਚਾਨਣੁ ਲਹਣਾ ।—ਪਉੜੀ ਨੰ: ੬

(ਅ) ਪੁਤੁ ਸਪੁਤੁ ਬਬਾਣੈ ਲਹਣਾ ।—ਪਉੜੀ ਨੰ: ੭

ਭਾਈ ਗੁਰਦਾਸ ਜੀ ਦੀ ਇਸ 'ਵਾਰ' ਨੰ: ੨੪ ਅਤੇ ਸੱਤੇ ਬਲਵੰਡ ਦੀ ਵਾਰ ਵਿਚ ਹੋਰ ਭੀ ਕਈ ਸਾਂਝਾਂ ਹਨ । ਅਸਾਂ ਇਥੇ ਪਾਠਕਾਂ ਨੂੰ ਸਿਰਫ਼ ਵੰਨਗੀ ਵਿਖਾਈ ਹੈ । ਪਾਠਕ ਆਪ ਨਿਰਨਾ ਕਰ ਲੈਣਗੇ ਕਿ 'ਸੱਤੇ ਬਲਵੰਡ ਦੀ ਵਾਰ' ਗੁਰੂ ਅਰਜਨ ਸਾਹਿਬ ਦੀ ਹਯਾਤੀ ਵਿਚ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੀ ।

ੴ ਸਤਿਗੁਰ ਪ੍ਰਸਦਿ ॥

## ਸੱਤੇ ਬਲਵੰਡ ਨੇ ਇਹ 'ਵਾਰ' ਕਦੋਂ ਤੇ ਕਿਉਂ ਉਚਾਰੀ ?

ਕਵੀ ਸੰਤੋਖ ਸਿੰਘ ਜੀ ਨੇ *ਗੁਰ ਪ੍ਰਤਾਪ ਸੂਰਜ ਪ੍ਰਕਾਸ਼* ਵਿਚ ਇਹਨਾਂ ਦੀ ਜੋ ਸਾਖੀ ਲਿਖੀ ਹੈ ਉਹ ਬੜੀ ਸੁੰਦਰ ਤੇ ਦਿਲ-ਖਿਚਵੀਂ ਹੈ । ਕਵੀ ਜੀ ਨੇ ਇਹ ਘਟਨਾ ਗੁਰੂ ਅਰਜਨ ਸਾਹਿਬ ਦੇ ਵੇਲੇ ਦੀ ਦੱਸੀ ਹੈ । ਸਾਖੀ ਇਉਂ ਹੈ ਕਿ ਬਲਵੰਡ ਤੇ ਸੱਤਾ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ । ਲੜਕੀ ਦੀ ਸ਼ਾਦੀ ਤੇ ਮਾਇਆ ਮੰਗੀਓ ਨੇ । ਉਹਨਾਂ ਦੀ ਆਪਣੀ ਮਰਜ਼ੀ ਅਨੁਸਾਰ ਤਸੱਲੀ ਨਾਹ ਹੋਈ, ਤਾਂ ਕੀਰਤਨ ਕਰਨੋਂ ਵਿੱਟਰ ਬੈਠੇ, ਗੁਰੂ ਅਰਜਨ ਸਾਹਿਬ ਆਪ ਸੱਦਣ ਗਏ ਤਾਂ ਭੀ ਉਹ ਨਾਹ ਮੰਨੇ; ਸਗੋਂ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ ਕੁਬੋਲ ਵਰਤਿਓ ਨੇ । ਸਤਿਗੁਰੂ ਜੀ ਨੇ ਸੰਗਤਿ ਨੂੰ ਖ਼ੁਦ ਕੀਰਤਨ ਕਰਨ ਲਈ ਹੁਕਮ ਕੀਤਾ ਤੇ ਕਿਹਾ ਕਿ ਬਲਵੰਡ ਸੱਤੇ ਪਾਸੋਂ ਕੋਈ ਸਿੱਖ ਕੀਰਤਨ ਨਾਹ ਸੁਣੇ । ਇਹ ਜਦੋਂ ਭੁੱਖੇ ਮਰਨ ਲੱਗੇ, ਮਾਣ ਟੁੱਟੋ ਨੇ, ਤਾਂ ਲਾਹੌਰ-ਨਿਵਾਸੀ ਭਾਈ ਲੱਧਾ ਜੀ ਨੂੰ ਸਿਫ਼ਾਰਸ਼ ਲਈ ਨਾਲ ਲਿਆਏ । ਮਾਫ਼ੀ ਮਿਲੀ ਤੇ ਗੁਰ-ਉਸਤਤਿ ਵਿਚ ਇਹ 'ਵਾਰ' ਉਚਾਰੀਓ ਨੇ ।

ਕੁਝ ਲਿਖਾਰੀ ਇਸ 'ਵਾਰ' ਦਾ ਸੰਬੰਧ ਗੁਰੂ ਅੰਗਦ ਦੇਵ ਜੀ ਨਾਲ ਜੋੜਦੇ ਹਨ

ਮਿਸਟਰ ਮੈਕਾਲਿਫ਼ ਨੇ ਆਪਣੇ ਸਿੱਖ-ਸਲਾਹਕਾਰਾਂ ਦੀ ਦੱਸੀ ਵਿਚਾਰ-ਅਨੁਸਾਰ ਇਹ ਸਾਖੀ ਗੁਰੂ ਅੰਗਦ ਸਾਹਿਬ ਦੇ ਸਮੇ ਦੀ ਲਿਖੀ ਹੈ । ਇਸ ਦੀ ਪ੍ਰੋੜ੍ਹਤਾ ਵਿਚ ਉਹ ਲਿਖਦੇ ਹਨ ਕਿ ਅਸਾਂ ਗਿਆਨੀ ਸਰਦੂਲ ਸਿੰਘ ਤੇ ਗਿਆਨੀ ਧਿਆਨ ਸਿੰਘ ਤੋਂ ਇਹ ਖ਼ਿਆਲ ਲਿਆ ਹੈ । ਗਿਆਨੀ ਬਿਸ਼ਨ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਵਿਚ ਦੋਹਾਂ ਖ਼ਿਆਲਾਂ ਦਾ ਮਿਲਭੋਗਾ ਕਰ ਦਿੱਤਾ ਹੈ । ਸ਼ੁਰੂ ਵਿਚ ਲਿਖਦੇ ਹਨ ਕਿ ਇਹ ਘਟਨਾ ਗੁਰੂ ਅਰਜਨ ਸਾਹਿਬ ਦੇ ਵੇਲੇ ਹੋਈ, ਪਰ ਅਖ਼ੀਰ ਵਿਚ ਲਿਖਦੇ ਹਨ ਕਿ ਇਹ 'ਵਾਰ' ਗੁਰੂ ਅੰਗਦ ਸਾਹਿਬ ਦੀ ਗੁਰਿਆਈ ਵੇਲੇ ਪੜ੍ਹੀ ਗਈ । 'ਸ਼ਬਦਾਰਥ' ਦੇ ਲਿਖਾਰੀ ਲਿਖਦੇ ਹਨ ਕਿ ਮਰਦਾਨੇ ਦੀ ਔਲਾਦ ਵਿਚ ਸੱਤਾ

ਤੇ ਬਲਵੰਡ ਦੋ ਭਰਾ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ; ਲੜਕੀ ਦੀ ਸ਼ਾਦੀ ਤੇ ਵੈਸਾਖੀ ਦੀ ਚੜ੍ਹਤ ਮਿਲੀਓ ਨੇ : ਥੋੜੀ ਸੀ, ਰੁੱਸ ਗਏ । ਭਾਈ ਲੱਧਾ ਜੀ ਦੀ ਸਿਫਾਰਸ਼ ਤੇ ਫੇਟਾ ਦੂਰ ਹੋਇਆ ਤੇ ਉਹਨਾਂ ਨੇ ਗੁਰੂ ਸਾਹਿਬਾਨ ਦੀ ਉਸਤਤਿ ਵਿਚ ਇਹ 'ਵਾਰ' ਉਚਾਰੀ । 'ਸ਼ਬਦਾਰਥ' ਦੇ ਅਨੁਸਾਰ ਇਹ ਡੂਮ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇ ਤਕ ਜਿਊਂਦੇ ਰਹੇ, ਹਰੇਕ ਗੁਰੂ ਦੀ 'ਗੱਦੀ-ਨਸ਼ੀਨੀ' ਵੇਲੇ ਉਸਤਤਿ ਦੀ ਪਉੜੀ ਰਚਦੇ ਰਹੇ; ਜੋ ਪਉੜੀ ਉਹਨਾਂ ਗੁਰੂ ਹਰਿਗੋਬਿੰਦ ਜੀ ਦੀ 'ਗੱਦੀ-ਨਸ਼ੀਨੀ' ਵੇਲੇ ਉਚਾਰੀ, ਉਹ ਸ਼ਹਿਰ ਰਾਵਲ-ਪਿੰਡੀ ਧਰਮਸਾਲਾ ਭਾਈ ਬੂਟਾ ਸਿੰਘ ਦੀ ਵਿਚ ਇਕ ਪੁਰਾਤਨ ਬੀੜ ਵਿਚ ਦਰਜ ਹੈ । ਮਿਸਟਰ ਮੈਕਾਲਿਫ਼ ਲਿਖਦਾ ਹੈ ਕਿ ਇਹ 'ਵਾਰ' ਬਲਵੰਡ ਨੇ ਗੁਰੂ ਅੰਗਦ ਸਾਹਿਬ ਤੋਂ ਮਾਫ਼ੀ ਮਿਲਣ ਤੇ ਲਿਖੀ ਸੀ, ਝਗੜਾ ਹੈ ਹੀ ਬਲਵੰਡ ਦਾ ਸੀ । ਸੱਤੇ ਨੇ ਅਖ਼ੀਰਲੀਆਂ ੩ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਸਮੇ ਲਿਖੀਆਂ, ਕੇਵਲ ਇਸ ਵਾਸਤੇ ਕਿ ਪੰਜਾਂ ਗੁਰੂਆਂ ਦੀ ਉਸਤਤਿ ਮੁਕੰਮਲ ਹੋ ਜਾਏ ਤੇ 'ਵਾਰ' 'ਬੀੜ' ਵਿਚ ਚੜ੍ਹਾਈ ਜਾ ਸਕੇ । ਇਸ 'ਵਾਰ' ਦੀ ਪੰਜਵੀਂ ਪਉੜੀ ਦਾ ਅਰਥ ਕਰਨ ਲੱਗਿਆਂ ਤੁਕ "ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ" ਤੇ ਮੈਕਾਲਿਫ਼ ਨੋਟ ਲਿਖਦਾ ਹੈ ਕਿ ਇਥੇ "ਬਲਵੰਡ" ਆਪਣੇ ਆਪ ਨੂੰ ਫਿਟਕਾਰ ਪਾਂਦਾ ਹੈ । ਸੋ, ਮੈਕਾਲਿਫ਼ ਦੇ ਖ਼ਿਆਲ ਅਨੁਸਾਰ ਪਹਿਲੀਆਂ ੫ ਪਉੜੀਆਂ ਬਲਵੰਡ ਨੇ ਉਚਾਰੀਆਂ, ਤੇ ਝਗੜਾ ਭੀ ਇਸੇ ਨਾਲ ਹੋਇਆ ਸੀ । 'ਸ਼ਬਦਾਰਥ' ਵਾਲਿਆਂ ਨੇ ਇਹ ਨਿਰਨਾ ਨਹੀਂ ਕੀਤਾ ਕਿ ਕਿਸ ਕਿਸ ਕੇਹੜੀ ਕੇਹੜੀ ਪਉੜੀ ਉਚਾਰੀ । ਆਖ਼ਰ ਦੋਵੇਂ ਇਕੱਠੇ ਤਾਂ ਇਕੋ ਚੀਜ਼ ਦੇ ਕਰਤਾ ਨਹੀਂ ਸਨ ਹੋ ਸਕਦੇ ।

**ਇਹਨਾਂ ਉੱਪਰ-ਦੱਸੇ ਸੱਜਣਾਂ ਦੀ ਸਾਰੀ ਵਿਚਾਰ ਦਾ ਸਿੱਟਾ :—**

(੧) ਬਲਵੰਡ ਤੇ ਸੱਤਾ ਮਰਦਾਨੇ ਦੀ ਔਲਾਦ ਵਿਚੋਂ ਸਨ । —ਸ਼ਬਦਾਰਥ

(੨) ਗੁਰੂ ਅੰਗਦ ਸਾਹਿਬ ਨਾਲ ਇਹ ਨਾਰਾਜ਼ ਹੋਏ ਸਨ । —ਮੈਕਾਲਿਫ਼ ਤੇ ਸ਼ਬਦਾਰਥ

(੩) ਭਾਈ ਲੱਧਾ ਜੀ ਦੀ ਰਾਹੀਂ ਗੁਰੂ ਅੰਗਦ ਸਾਹਿਬ ਤੋਂ ਮਾਫ਼ੀ ਮਿਲੀ ਸੀ ।

(੪) ਪਹਿਲੀਆਂ ਪੰਜ ਪਉੜੀਆਂ ਗੁਰੂ ਅੰਗਦ ਸਾਹਿਬ ਦੇ ਸਾਹਮਣੇ ਦੋਹਾਂ ਨੇ ਉਚਾਰੀਆਂ ।

(੫) ਪਿਛਲੀਆਂ ੩ ਪਉੜੀਆਂ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਸਾਹਿਬ ਦੀ ਗੁਰਿਆਈ ਵੇਲੇ ਇਹਨਾਂ ਦੋਹਾਂ ਨੇ ਉਚਾਰੀਆਂ ।

(੬) ਗੁਰੂ ਹਰਿ ਗੋਬਿੰਦ ਸਾਹਿਬ ਦੀ ਉਸਤਤਿ ਵਾਲੀ ਪਉੜੀ ਦਰਜ ਹੋਣੋਂ ਰਹਿ ਗਈ ਹੈ ।

(੭) ਪਹਿਲੀਆਂ ੫ ਪਉੜੀਆਂ ਬਲਵੰਡ ਨੇ ਉਚਾਰੀਆਂ, ਝਗੜਾ ਇਸੇ ਨਾਲ ਸੀ; ਸੱਤੇ ਨੇ ਤਾਂ ਗੁਰੂ ਅਰਜਨ ਸਾਹਿਬ ਦੇ ਵੇਲੇ ਇਸ 'ਵਾਰ' ਨੂੰ ਮੁਕੰਮਲ ਕਰਨ ਲਈ ੩ ਪਉੜੀਆਂ ਉਚਾਰੀਆਂ । —ਮੈਕਾਲਿਫ਼

(੮) ਇਹ 'ਵਾਰ' ਗੁਰੂ ਅੰਗਦ ਸਾਹਿਬ ਦੀ ਗੁਰਿਆਈ ਵੇਲੇ ਪੜ੍ਹੀ ਗਈ ।

(੯) ਬਲਵੰਡ ਤੇ ਸੱਤੇ ਦੀ ਲੜਕੀ ਦੀ ਸ਼ਾਦੀ ਤੇ ਇਹ ਨਾਰਾਜ਼ਗੀ ਹੋਈ । ਪਰ ਦੋਹਾਂ ਵਿਚੋਂ ਲੜਕੀ ਕਿਸ ਦੀ ਸੀ ? ਇਹ ਕਿਸੇ ਨੇ ਭੀ ਨਹੀਂ ਲਿਖਿਆ । ਹਾਂ, ਮੈਕਾਲਿਫ਼ ਦੇ ਇਹ ਲਿਖਣ ਤੋਂ ਕਿ ਝਗੜਾ ਬਲਵੰਡ ਨਾਲ ਸੀ ਇਹ ਅੰਦਾਜ਼ਾ ਲੱਗ ਸਕਦਾ ਹੈ ਕਿ ਮੈਕਾਲਿਫ਼-ਅਨੁਸਾਰ ਲੜਕੀ 'ਬਲਵੰਡ' ਦੀ ਸੀ ।

ਇਹਨਾਂ ਖ਼ਿਆਲਾਂ ਨੂੰ ਇਕ ਇਕ ਕਰ ਕੇ ਵਿਚਾਰੀਏ—

## ਕੀ ਬਲਵੰਡ ਤੇ ਸੱਤਾ ਗੁਰੂ ਅੰਗਦ ਸਾਹਿਬ ਨਾਲ ਨਾਰਾਜ਼ ਹੋਏ ਸਨ ?

ਸਾਖੀ-ਅਨੁਸਾਰ, ਬਲਵੰਡ ਜਾਂ ਸੱਤੇ ਦੀ ਲੜਕੀ ਦੀ ਸ਼ਾਦੀ ਦੇ ਮੌਕੇ ਤੇ ਨਾਰਾਜ਼ਗੀ ਹੋਈ ਸੀ । ਇਹਨਾਂ ਵਿਚੋਂ ਜਿਸ ਘਿਰ ਦੀ ਭੀ ਲੜਕੀ ਸੀ, ਵਿਆਹੁਣ-ਜੋਗ ਲੜਕੀ ਦੀ ਉਮਰ ਜੇ ੧੬ ਸਾਲ ਮਿਥੀ ਜਾਏ ਤੇ ਜੇ ਇਹ ਜੇਠੀ ਲੜਕੀ ਭੀ ਸੀ ਤਾਂ ਜੇ ਲੜਕੀ ਦੇ ਪਿਤਾ ਦੀ ਉਮਰ ਲੜਕੀ ਦੇ ਜੰਮਣ ਵੇਲੇ ਘਟ ਤੋਂ ਘਟ ੨੦ ਸਾਲ ਮਿਥ ਲਈ ਜਾਵੇ ਤਾਂ ਲੜਕੀ ਦੀ ਸ਼ਾਦੀ ਵੇਲੇ ਉਸ ਦੀ ਉਮਰ ੩੬ ਸਾਲ ਹੋਣੀ ਚਾਹੀਦੀ ਹੈ ।

ਰੁੱਸਣ ਦਾ ਕਾਰਨ ਇਹ ਸੀ ਕਿ ਵਿਆਹ ਵਾਸਤੇ ਜਿਤਨੀ ਕੁ ਮਾਇਆ ਇਹਨਾਂ ਨੂੰ ਚਾਹੀਦੀ ਸੀ, ਉਤਨੀ ਇਹਨਾਂ ਨੂੰ ਗੁਰੂ-ਦਰ ਤੋਂ ਮਿਲ ਨਾਹ ਸਕੀ । ਸਾਖੀ-ਅਨੁਸਾਰ, ਵੈਸਾਖੀ ਦੇ ਪੁਰਬ ਸਮੇ ਦੀ ਸਾਰੀ ਚੜ੍ਹਤ ਭੀ ਇਹਨਾਂ ਲਈ ਕਾਫ਼ੀ ਨਾਹ ਹੋ ਸਕੀ । ਇਹ ਰੁੱਸ ਕੇ ਚਲੇ ਗਏ; ਸਤਿਗੁਰੂ ਜੀ ਮਨਾਣ ਗਏ ਪਰ ਉਹ ਨਾਹ ਆਏ । ਇਹਨਾਂ ਨੂੰ ਮਾਣ ਸੀ ਕਿ ਜਿਥੇ ਭੀ ਜਾ ਕੇ ਕੀਰਤਨ ਕਰਾਂਗੇ, ਰੋਜ਼ੀ ਕਮਾ ਲਵਾਂਗੇ । ਰੁਸੇਵੇਂ ਦਾ ਕਾਰਨ ਵਿਆਹ ਲਈ ਲੋੜੀਂਦੀ ਮਾਇਆ ਦਾ ਨਾਹ ਮਿਲਣਾ ਹੀ ਸੀ, ਜੇ ਉਹਨਾਂ ਨੂੰ ਮਾਇਆ ਮਿਲ ਜਾਂਦੀ ਤਾਂ ਰੁੱਸਣ ਦੀ ਲੋੜ ਨਾਹ ਪੈਂਦੀ । ਸੋ, ਜੇ ਇਸ ਸਾਖੀ ਦੇ ਡੂੰਘ ਵਿਚ ਗਹੁ ਨਾਲ ਜਾਈਏ ਤਾਂ ਹੇਠ-ਲਿਖੇ ਸੰਸੇ ਉਠਦੇ ਹਨ :

(ੳ) ਕੀ ਸਚ ਮੁਚ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਇਤਨੀ ਭੇਟਾ ਭੀ ਨਹੀਂ ਸੀ ਆਉਂਦੀ ਕਿ ਉਹ ਗੁਰੂ-ਦਰ ਦੇ ਕੀਰਤਨੀਆਂ ਦੀ ਇਕ ਮਾਮੂਲੀ ਜਿਹੀ ਲੋੜ ਭੀ ਪੂਰੀ ਨਾਹ ਕਰ ਸਕੇ ?

(ਅ) ਬਲਵੰਡ ਤੇ ਸੱਤੇ ਦਾ ਰੁਜ਼ਗਾਰ ਸਤਿਗੁਰੂ ਜੀ ਦੇ ਦਰ ਤੇ ਕੀਰਤਨ ਕਰਨਾ ਸੀ; ਉਹਨਾਂ ਦੀਆਂ ਮਾਇਕ ਲੋੜਾਂ ਉਸੇ ਦਰ ਤੋਂ ਹੀ ਪੂਰੀਆਂ ਹੋਣੀਆਂ ਸਨ । ਇਹ ਗੱਲ ਅਣ-ਹੋਣੀ ਜਾਪਦੀ ਹੈ ਕਿ ਸਤਿਗੁਰੂ ਜੀ ਨੇ ਕਿਸੇ ਖ਼ਾਸ ਇਕ ਦਿਨ ਦੀ ਹੀ ਭੇਟਾ ਦੇਣ ਦਾ ਇਕਰਾਰ ਕੀਤਾ ਹੋਵੇ, ਭਾਵੇਂ ਉਸ ਵਿਚ ਉਹਨਾਂ ਦੀ ਲੋੜ ਪੂਰੀ ਹੋਵੇ ਭਾਵੇਂ ਨਾਹ ਹੋਵੇ । ਉਹਨਾਂ ਦੀ ਥੁੜ ਪੂਰੀ ਨਾਹ ਕਰ ਕੇ ਕਿਸੇ ਜ਼ਬਾਨੀ ਢਾਰਸ ਦੇ ਆਸਰੇ ਉਹਨਾਂ ਨੂੰ ਮਨਾਣ ਜਾਣਾ ਵਿਅਰਥ ਜਾਪਦਾ ਹੈ ।

(ੲ) ਕਈ ਇਤਿਹਾਸਕਾਰ ਲਿਖਦੇ ਹਨ ਕਿ ਜਦੋਂ ਬਲਵੰਡ ਤੇ ਸੱਤੇ ਨੇ ਲੜਕੀ ਦੇ ਵਿਆਹ ਲਈ ਮਾਇਆ ਮੰਗੀ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਦੋ ਮਹੀਨਿਆਂ ਨੂੰ ਵੈਸਾਖੀ ਦੇ ਮੇਲੇ ਤੇ ਪ੍ਰਬੰਧ ਕਰ ਦਿਆਂਗੇ, ਪਰ ਰਬਾਬੀ ਇਸ ਗੱਲੋਂ ਰੁੱਸ ਗਏ ਕਿ ਹੁਣੇ ਹੀ ਕਿਉਂ ਨਹੀਂ ਪ੍ਰਬੰਧ ਕੀਤਾ ਜਾਂਦਾ । ਇਹ ਖ਼ਿਆਲ ਬਹੁਤ ਹੀ ਕੱਚਾ ਜਿਹਾ ਹੈ । ਹਰੇਕ ਮਨੁੱਖ ਜਿਸ ਨੂੰ ਆਪਣੀ ਹੱਥੀਂ ਨੌਕਰੀ ਜਾਂ ਮਜ਼ਦੂਰੀ ਆਦਿਕ ਨਾਲ ਰੋਜ਼ੀ ਕਮਾਣੀ ਪੈਂਦੀ ਹੈ ਆਪਣੇ ਅੰਦਰ ਧਿਆਨ ਮਾਰ ਕੇ ਵੇਖ ਲਏ ਕਿ ਕੀ ਇਸ ਸਾਧਾਰਨ ਜਿਹੀ ਗੱਲ ਪਿੱਛੇ ਉਹ ਆਪਣੇ ਰੁਜ਼ਗਾਰ ਦੇ ਵਸੀਲੇ ਨਾਲ ਇਸ ਤਰ੍ਹਾਂ ਤੋੜ-ਵਿਛੋੜੇ ਕਰ ਸਕਦਾ ਹੈ । ਹਾਂ, ਸੱਤਾ ਤੇ ਬਲਵੰਡ ਇਹ ਤਦੋਂ ਹੀ ਕਰ ਸਕਦੇ ਸਨ, ਜੇ :

(੧) ਉਹਨਾਂ ਨੂੰ ਦੋ ਮਹੀਨੇ ਵਿਚ ਭੀ ਲੋੜੀਂਦੀ ਮਾਇਆ ਮਿਲਣ ਦੀ ਆਸ ਨਹੀਂ ਸੀ, ਤੇ

(੨) ਕਿਸੇ ਹੋਰ ਪਾਸੇ ਵਲੋਂ ਉਹਨਾਂ ਨੂੰ ਚੁੱਕ ਸੀ ਜਾਂ ਆਸ ਸੀ ਕਿ ਇਸ ਗੁਰੂ ਨੂੰ ਛੱਡ ਕੇ ਇਹਨਾਂ ਵਰਗੇ ਕਿਸੇ ਹੋਰ ਪਾਸ ਚੱਲ ਕੀਰਤਨ ਕਰਨਗੇ ।

(੩) ਇਹ 'ਚੁੱਕ' ਜਾਂ 'ਆਸ' ਭੀ ਤਾਂ ਹੀ ਸੰਭਵ ਹੋ ਸਕਦੀ ਸੀ ਜੇ ਸਤਿਗੁਰੂ ਜੀ ਦਾ ਕੋਈ ਵਿਰੋਧੀ ਹੋਵੇ ਜੋ ਗੁਰਿਆਈ ਦੀ ਗੱਦੀ ਦਾ ਸ਼ਰੀਕ ਹੋਵੇ, ਤੇ

(੪) ਜਿਸ ਗੁਰੂ ਨਾਲ ਇਹ ਰੁੱਸੇ ਸਨ ਉਹ ਅਜੇ ਨਵੇਂ ਨਵੇਂ ਹੀ ਗੱਦੀ ਤੇ ਬੈਠੇ ਹੋਣ, ਤੇ

(੫) ਉਹਨਾਂ ਦਾ ਆਪਣਾ ਜੀਵਨ ਅਜੇ ਇਤਨਾ ਉੱਘਾ ਨਾਹ ਹੋਇਆ ਹੋਵੇ ਜਿਸ ਦਾ ਡੂੰਘਾ ਪ੍ਰਭਾਵ ਸੱਤੇ ਬਲਵੰਡ ਦੇ ਮਨ ਉਤੇ ਇਤਨਾ ਪੈ ਸਕਦਾ ਕਿ ਉਹ ਮਾਇਆ ਦੀ ਥੁੜ ਵਿਚ ਭੀ ਤੋੜ-ਵਿਛੋੜੇ ਨਾਹ ਕਰਦੇ ।

(੬) ਉਮਰ ਦਾ ਭੀ ਬੜਾ ਅਸਰ ਪੈਂਦਾ ਹੈ । ਵਡੇਰੀ ਉਮਰ ਦੇ ਅੱਗੇ ਸਹਜ ਸੁਭਾਇ ਸਿਰ ਨਿਉਂ ਜਾਂਦਾ ਹੈ; ਤੇ ਜਿਨ੍ਹਾਂ ਦਾ ਰੋਜ਼ੀ ਦਾ ਸੁਆਲ ਹੋਵੇ ਉਹ ਤਾਂ ਮਾਮੂਲੀ ਜਿਹੀ ਗੱਲ ਤੋਂ ਆਕੀ ਹੋ ਹੀ ਨਹੀਂ ਸਕਦੇ । ਕੀ ਗੁਰੂ ਅੰਗਦ ਸਾਹਿਬ ਦੀ ਉਮਰ ਇਸ ਘਟਨਾ ਵੇਲੇ ਲੜਕੀ ਦੇ ਪਿਉ-ਰਬਾਬੀ ਦੀ ਉਮਰ ਨਾਲੋਂ ਕਾਫ਼ੀ ਘੱਟ ਸੀ ਕਿ ਉਹ ਇਸ ਬਿਲਕੁਲ ਸਾਦਾ ਜਿਹੀ ਗੱਲ ਤੋਂ ਭੀ ਅੱਗੇ ਬੋਲ ਪਿਆ ?

(੭) ਇਕ ਗੱਲ ਹੈਰਾਨੀ ਵਾਲੀ ਹੋਰ ਹੈ । ਸੱਤਾ ਤੇ ਬਲਵੰਡ ਭਾਈ ਮਰਦਾਨੇ ਦੀ ਔਲਾਦ ਵਿਚੋਂ ਸਨ, ਤਾਂ ਇਤਨੇ ਖਰ੍ਹਵੇ ਹੋ ਕੇ ਸਤਿਗੁਰੂ ਜੀ ਨਾਲੋਂ ਤੋੜਨ ਵੇਲੇ ਉਹਨਾਂ ਨੂੰ ਇਹ ਭੀ ਖ਼ਿਆਲ ਨਾਹ ਆਇਆ ਕਿ ਉਹਨਾਂ ਦੇ ਬਜ਼ੁਰਗਾਂ ਨੇ ਆਪਣੀ ਸਾਰੀ ਉਮਰ ਗੁਰੂ ਨਾਨਕ ਸਾਹਿਬ ਨਾਲ ਗੁਜ਼ਾਰੀ ਸੀ । ਅਜੇ ਕੋਈ ਲੰਮੀ ਵਿੱਥ ਨਹੀਂ ਸੀ ਪਈ, ਗੁਰੂ ਦੀ ਅਜੇ ਇਹ ਦੂਜੀ ਹੀ ਪੀੜ੍ਹੀ ਸੀ । ਤੋੜੀ ਭੀ ਕਿਸ ਗੱਲੋਂ ? ਭਲਾ ਘਰਾਂ ਵਿਚ ਕਈ ਕਾਰਨਾਂ ਕਰਕੇ ਮਿਥੇ ਹੋਏ ਵਿਆਹ ਭੀ ਕਈ ਵਾਰ ਸਾਲ ਸਾਲ ਛੇ ਛੇ ਮਹੀਨੇ ਪਿਛੇਤਰ ਨਹੀਂ ਕਰਨੇ ਪੈਂਦੇ ?

(੮) ਫਿਰ, ਜਿਸ ਦਰ ਉਤੇ ਹਿੰਦੁਸਤਾਨ ਦਾ ਮੁਗ਼ਲ ਪਾਤਸ਼ਾਹ ਭੀ ਆ ਕੇ ਨਿਵੇਂ, ਉਸ ਅੱਗੇ ਗ਼ਰੀਬ ਮਿਰਾਸੀਆਂ ਦਾ ਕੁਬੋਲ ਬੋਲਣ ਦੀ ਹਿੰਮਤ ਕਰ ਲੈਣਾ ਇਕ ਬੜੀ ਅਚਰਜ ਗੱਲ ਹੈ । ਸੋ, ਜੇ ਇਹ ਘਟਨਾ ਸਚ-ਮੁੱਚ ਗੁਰੂ ਅੰਗਦ ਸਾਹਿਬ ਦੇ ਹੀ ਵੇਲੇ ਹੋਈ ਸੀ, ਤਾਂ ਹਮਾਯੂੰ ਬਾਦਸ਼ਾਹ ਦੇ ਆਉਣ ਤੋਂ ਪਹਿਲਾਂ ਹੀ ਹੋ ਗਈ ਹੋਵੇਗੀ । ਹਮਾਯੂੰ ਨੂੰ ਸ਼ੇਰਸ਼ਾਹ ਤੋਂ ਸੰਨ ੧੫੪੦ ਵਿਚ ਹਾਰ ਹੋਈ ਸੀ ਤੇ ਗੁਰੂ ਅੰਗਦ ਸਾਹਿਬ ਪਾਸ ਖਡੂਰ ਸਾਹਿਬ ਆਇਆ ਸੀ ।

ਆਓ, ਹੁਣ ਇਹ ਸਾਰੇ ਸੰਸੇ ਨਿਵਿਰਤ ਕਰਨ ਲਈ ਗੁਰੂ ਅੰਗਦ ਸਾਹਿਬ ਦੇ ਜੀਵਨ ਨੂੰ ਗਹੁ ਨਾਲ ਚੇਤੇ ਕਰੀਏ ।

**ਗੁਰਿਆਈ ਬਾਰੇ ਗੁਰੂ ਅੰਗਦ ਸਾਹਿਬ ਦਾ ਕੋਈ ਸ਼ਰੀਕ ਨਹੀਂ ਸੀ, ਜਿਸ ਤੋਂ ਬਲਵੰਡ ਨੂੰ ਸ਼ਹਿ ਮਿਲਦੀ :—**

ਸਤਿਗੁਰੂ ਨਾਨਕ ਦੇਵ ਜੀ ਨੇ ਬਾਬਾ ਲਹਣਾ ਜੀ ਨੂੰ ਘਟ ਤੋਂ ਘਟ ੭ ਸਾਲ ਚੰਗੀ ਤਰ੍ਹਾਂ ਇਸ ਨਵੇਂ ਜੀਵਨ ਤੇ ਜ਼ਿੰਮੇਵਾਰੀ ਲਈ ਤਿਆਰ ਕੀਤਾ, ਕਈ ਵਾਰੀ ਪਰਖਿਆ; ਜਦੋਂ ਕਸਵੱਟੀ ਤੇ ਹਰ ਵਾਰੀ ਖਰੇ ਸਾਬਤ ਹੁੰਦੇ ਰਹੇ, ਤਾਂ ਸਤੰਬਰ ਸੰਨ ੧੫੩੯ ਵਿਚ ਗੁਰਿਆਈ ਦਿੱਤੀ । ਬਾਬਾ ਲਹਣਾ ਜੀ ਦਾ ਜੀਵਨ ਇਤਨਾ ਉੱਚਾ ਬਣਿਆ ਕਿ ਗੁਰੂ ਨਾਨਕ ਦੇਵ ਜੀ ਆਪ ਇਹਨਾਂ ਅੱਗੇ ਨਿਵੇਂ । ਉਸ ਵੇਲੇ ਬਾਬਾ ਲਹਣਾ ਜੀ ਦੀ ਉਮਰ ੩੫ ਸਾਲ ਤੋਂ ਵਧੀਕ ਸੀ, ਕਿਉਂਕਿ ਇਹਨਾਂ ਦਾ ਜਨਮ ਅਪ੍ਰੈਲ ਸੰਨ ੧੫੦੪ ਵਿਚ ਹੋਇਆ ਸੀ । ਇਹ ਠੀਕ ਹੈ ਕਿ ਗੁਰੂ ਨਾਨਕ ਜੀ ਦੀ ਪਰਖ-ਕਸਵੱਟੀ ਤੇ ਉਹਨਾਂ ਦੇ ਸਾਹਿਬਜ਼ਾਦੇ ਪੂਰੇ ਨਾਹ ਉਤਰ ਸਕੇ, ਪਰ ਇਸ ਦਾ ਇਹ ਭਾਵ ਨਹੀਂ ਕਿ ਬਾਬਾ ਸਿਰੀ ਚੰਦ ਜੀ ਕੋਈ ਸਾਧਾਰਨ ਜਿਹੇ ਬੰਦੇ ਸਨ । ਬਾਬਾ ਜੀ ਨੇ ਆਪਣੀ ਸਾਰੀ ਉਮਰ ਬੰਦਗੀ ਵਿਚ ਗੁਜ਼ਾਰੀ ਤੇ ਗੁਰੂ ਅੰਗਦ ਸਾਹਿਬ ਦੀ ਕਦੇ ਭੀ ਕੋਈ ਵਿਰੋਧਤਾ ਨਾਹ ਕੀਤੀ । ਇਤਿਹਾਸ ਵਿਚ ਕਿਤੇ ਇਹ ਜ਼ਿਕਰ ਨਹੀਂ ਆਉਂਦਾ ਕਿ ਗੁਰੂ ਅੰਗਦ ਸਾਹਿਬ ਦੇ ਲੰਗਰ ਵਿਚ ਕਦੇ ਥੁੜ ਆਈ ਹੋਵੇ; ਸਗੋਂ ਗੁਰਿਆਈ ਤੋਂ ਅਗਲੇ ਹੀ ਸਾਲ ਹਿੰਦੁਸਤਾਨ ਦੇ ਬਾਦਸ਼ਾਹ ਹਮਾਯੂੰ ਦਾ ਉਹਨਾਂ ਪਾਸ ਸੁਆਲੀ ਹੋ ਕੇ ਆਉਣਾ ਦੱਸਦਾ ਹੈ ਕਿ ਗੁਰੂ ਅੰਗਦ ਸਾਹਿਬ ਦਾ ਤੇਜ-ਪ੍ਰਤਾਪ ਭੀ ਗੁਰੂ ਨਾਨਕ ਸਾਹਿਬ ਜੈਸਾ ਹੀ ਸੀ ।

ਸੋ, ਇਸ ਵਿਚਾਰ ਵਿਚ ਅਸੀ ਇਹ ਗੱਲਾਂ ਵੇਖ ਚੁਕੇ ਹਾਂ—

ਗੁਰਿਆਈ ਦੇ ਮਾਮਲੇ ਵਿਚ ਗੁਰੂ ਅੰਗਦ ਸਾਹਿਬ ਦਾ ਕੋਈ ਸ਼ਰੀਰ ਨਹੀਂ ਸੀ, ਜਿਥੇ ਸੱਤਾ ਤੇ ਬਲਵੰਡ ਇਹਨਾਂ ਤੋਂ ਮੂੰਹ ਫੇਰ ਕੇ ਜਾ ਸਕਦੇ ਸਨ । ਗੁਰਿਆਈ ਬਾਰੇ ਕੋਈ ਸ਼ਰੀਕ ਨਾਹ ਹੋਣ ਕਰਕੇ ਸੱਤੇ ਬਲਵੰਡ ਨੂੰ ਕਿਤੋਂ ਚੁੱਕ ਭੀ ਨਹੀਂ ਸੀ । ਗੁਰੂ ਅੰਗਦ ਸਾਹਿਬ ਦੀ ਗੁਰੂ ਨਾਨਕ ਸਾਹਿਬ ਦੇ ਵੇਲੇ ਦੀ ੭ ਸਾਲ ਦੀ ਘਾਲੀ ਹੋਈ ਘਾਲ ਇਹਨਾਂ ਨੂੰ ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਇਤਨਾ ਉੱਚਾ ਕਰ ਗਈ ਸੀ ਕਿ ਕਿਸੇ ਨੂੰ ਭੀ ਇਸ ਬਾਰੇ ਕੋਈ ਸ਼ੱਕ ਨਹੀਂ ਸੀ ਪੈ ਸਕਦਾ । ਸੋ, ਸੱਤੇ ਤੇ ਬਲਵੰਡ ਨੂੰ ਇਹ ਆਸ ਕਦੇ ਭੀ ਨਹੀਂ ਹੋ ਸਕਦੀ ਸੀ ਕਿ ਇਹਨਾਂ ਤੋਂ ਮੂੰਹ ਮੋੜ ਕੇ ਸਿੱਖ ਸੰਗਤਾਂ ਵਿਚ ਕਿਤੇ ਭੀ ਆਦਰ-ਮਾਣ ਪਾ ਸਕਦੇ ਜਾਂ ਰੋਜ਼ੀ ਕਮਾ ਸਕਦੇ ।

### ਵੱਡੀ ਛੋਟੀ ਉਮਰ ਦਾ ਸਵਾਲ

ਇਤਨੇ ਉੱਚੇ ਆਤਮਕ ਜੀਵਨ ਦੇ ਹੁੰਦਿਆਂ, ਛੋਟੀ ਵੱਡੀ ਉਮਰ ਦਾ ਸਵਾਲ ਉੱਠਦਾ ਹੀ ਨਹੀਂ, ਪਰ ਉਮਰੋਂ ਭੀ ਗੁਰੂ ਅੰਗਦ ਸਾਹਿਬ ਛੋਟੇ ਨਹੀਂ ਸਨ, ਹਮਾਯੂੰ ਦੇ ਆਉਣ ਵੇਲੇ ਸਤਿਗੁਰੂ ਜੀ ਦੀ ਉਮਰ ੩੬ ਸਾਲਾਂ ਤੋਂ ਵਧੀਕ ਸੀ ।

ਸੋ, ਕਿਤੇ ਭੀ ਕੋਈ ਐਸੀ ਗੁੰਜਾਇਸ਼ ਨਹੀਂ ਦਿੱਸਦੀ ਜਿਸ ਦਾ ਆਸਰਾ ਲੈ ਕੇ ਇਹ ਮੰਨਿਆ ਜਾ ਸਕੇ ਕਿ ਬਲਵੰਡ ਤੇ ਸੱਤਾ ਗੁਰੂ ਅੰਗਦ ਸਾਹਿਬ ਦੇ ਵੇਲੇ ਰੁੱਸੇ ਸਨ ।

ਪਰ, ਜਦੋਂ ਅਸੀ ਇਹ ਸੁਣਦੇ-ਪੜ੍ਹਦੇ ਹਾਂ ਕਿ ਭਾਈ ਮਰਦਾਨੇ ਜੀ ਦੀ ਔਲਾਦ ਵਿਚੋਂ ਹੋਏ ਸੱਤੇ ਬਲਵੰਡ ਨੇ ਗੁਰੂ ਅੰਗਦ ਸਾਹਿਬ ਤੋਂ ਇਕ ਨਿੱਕੀ ਜਿਹੀ ਗੱਲ ਪਿੱਛੇ ਮੂੰਹ ਮੋੜਿਆ, ਤਾਂ ਇਹ ਗੱਲ ਉੱਕਾ ਹੀ ਨਿਰਮੂਲ ਜਾਪਦੀ ਹੈ । ਇਤਿਹਾਸਕ ਤੌਰ ਤੇ ਇਸ ਨੂੰ ਪਰਖ ਕੇ ਵੇਖ ਲਵੋ । ਅਸੀ ਇਹ ਦੱਸ ਆਏ ਹਾਂ ਕਿ ਇਹ ਆਕੀ-ਪੁਣਾ ਗੁਰਿਆਈ ਦੇ ਪਹਿਲੇ ਹੀ ਸਮੇ ਵਿਚ ਹੋ ਸਕਦਾ ਸੀ, ਜਦੋਂ ਸਤਿਗੁਰੂ ਜੀ ਦਾ ਤੇਜ-ਪ੍ਰਤਾਪ ਅਜੇ ਚਮਕਿਆ ਨਾਹ ਹੋਵੇ । ਭਾਈ ਮਰਦਾਨਾ ਸੰਨ ੧੫੨੧ ਵਿਚ ਅਜੇ ਜਿਊਂਦਾ ਸੀ, ਕਿਉਂਕਿ ਇਸ ਸਮੇ ਇਹ ਗੁਰੂ ਨਾਨਕ ਸਾਹਿਬ ਦੇ ਨਾਲ ਐਮਨਾਬਾਦ ਵਿਚ ਮੌਜੂਦ ਸੀ ਜਦੋਂ ਬਾਬਰ ਨੇ ਹਮਲਾ ਕੀਤਾ । ਇਸ ਤੋਂ ਕੁਝ ਸਾਲ ਪਿਛੋਂ ਇਸ ਨੇ ਚੜ੍ਹਾਈ ਕੀਤੀ । ਗੁਰੂ ਨਾਨਕ ਦੇਵ ਜੀ ੧੫੩੯ ਵਿਚ ਜੋਤੀ ਜੋਤਿ ਸਮਾਏ । ਸੋ, ਉਮਰੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਤਕਰੀਬਨ ਹਾਣੀ ਸਨ । ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤਿ ਸਮਾਣ ਵੇਲੇ ਵੱਡੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਜੀ ਦੀ ਉਮਰ ੪੨ ਸਾਲ ਦੇ ਕਰੀਬ ਸੀ । ਸੋ, ਗੁਰੂ ਅੰਗਦ ਸਾਹਿਬ ਦੇ ਗੱਦੀ ਤੇ ਬੈਠਣ ਤੋਂ ਥੋੜ੍ਹਾ ਹੀ ਸਮਾਂ ਪਿਛੋਂ ਇਹ ਘਟਨਾ ਹੋਣ ਦੀ ਹਾਲਤ ਵਿਚ ਭਾਈ ਮਰਦਾਨੇ ਦੇ ਪੁੱਤਰਾਂ ਦੀ ਉਮਰ ਭੀ ਬਾਬਾ ਸਿਰੀ ਚੰਦ ਜੀ ਦੇ ਬਰਾਬਰ ਹੀ ਕਹੀ ਜਾ ਸਕਦੀ ਹੈ । ਜੇ ਬੜੀ ਖਿੱਚ-ਘਸੀਟ ਭੀ ਕਰੀਏ, ਤਾਂ ਭੀ ਮਸਾਂ ਇਹ ਮੰਨ ਸਕਾਂਗੇ ਕਿ ਸੱਤਾ ਤੇ ਬਲਵੰਡ ਭਾਈ ਮਰਦਾਨੇ ਦੇ (ਜੇ ਉਹ ਇਸੇ ਖ਼ਾਨਦਾਨ ਵਿਚੋਂ ਸਨ ਤਾਂ) ਪੋਤਰੇ ਹੋਏ ਹਨ । ਪਰ ਜੇ ਇਹ ਗੱਲ ਠੀਕ ਹੁੰਦੀ ਤਾਂ ਹਰੇਕ ਇਤਿਹਾਸਕਾਰ ਆਸਾਨੀ ਨਾਲ ਲਿਖ ਜਾਂਦਾ ਕਿ ਸੱਤਾ ਤੇ ਬਲਵੰਡ ਭਾਈ ਮਰਦਾਨੇ ਦੇ ਪੋਤਰੇ ਸਨ । ੧੫੩੯ ਤਕ ਗੁਰੂ ਨਾਨਕ ਦੇਵ ਜੀ ਪਾਸ ਭਾਈ ਮਰਦਾਨੇ ਦੇ ਪਿਛੋਂ ਉਸ ਦਾ ਪੁਤ੍ਰ ਕੀਰਤਨ ਕਰਦਾ ਰਿਹਾ; ਜੇ ਪੋਤਰੇ ਅਗਲੇ ਹੀ ਸਾਲ ਜਾਂ ਅਗਲੇ ੧੨ ਸਾਲਾਂ ਦੇ ਅੰਦਰ (ਗੁਰੂ ਅੰਗਦ ਸਾਹਿਬ ਦੇ ਜੋਤੀ ਜੋਤੀ ਸਮਾਣ ਦੇ ਸਮੇ ਤਕ) ਵਰ-ਜੋਗ ਕੰਨਿਆਂ ਦੇ ਪਿਉ ਹੋ ਸਕਦੇ ਹਨ ਤਾਂ ਇਹ ਭੀ ਮੰਨਣਾ ਪਏਗਾ ਕਿ ਇਹ ਪੋਤਰੇ ਭੀ ਗੁਰੂ ਨਾਨਕ ਸਾਹਿਬ ਪਾਸ ਕੀਰਤਨ ਕਰਦੇ ਰਹੇ । ਸੋ, ਇਤਨੀ ਛੇਤੀ ਇਹ ਪੋਤਰੇ ਗੁਰੂ ਨਾਨਕ ਸਾਹਿਬ ਦੇ ਦਰ ਤੋਂ ਮੂੰਹ ਨਹੀਂ ਸਨ ਮੋੜ ਸਕਦੇ ।

ਅਸਲ ਗੱਲ ਇਹ ਹੈ ਕਿ ਭਾਈ ਬਲਵੰਡ ਤੇ ਸੱਤਾ ਭਾਈ ਮਰਦਾਨੇ ਦੀ ਔਲਾਦ ਵਿਚੋਂ ਨਹੀਂ ਸਨ । ਭਾਈ ਮਰਦਾਨਾ ਚੋਂਹਬੜ ਜ਼ਾਤਿ ਦਾ ਮਿਰਾਸੀ ਸੀ, ਤੇ ਸੱਤਾ ਤੇ ਬਲਬੰਡ ਮੋਖੜ ਜ਼ਾਤਿ ਦੇ ਮਿਰਾਸੀ ।

## ਮਾਫ਼ੀ ਦਿਵਾਣ ਵਾਲੇ ਭਾਈ ਲੱਧਾ ਜੀ ਕਦੋਂ ਹੋਏ ਹਨ ?

ਇਤਿਹਾਸ ਵਿਚ ਇਹ ਗੱਲ ਮੰਨੀ-ਪ੍ਰਮੰਨੀ ਹੈ ਕਿ ਸੱਤੇ ਤੇ ਬਲਵੰਡ ਨੂੰ ਭਾਈ ਲੱਧਾ ਜੀ ਪਰਉਪਕਾਰੀ ਦੀ ਰਾਹੀਂ ਮਾਫ਼ੀ ਮਿਲੀ ਸੀ । ਭਾਈ ਲੱਧਾ ਜੀ ਦੀ ਸਿਫ਼ਾਰਸ਼ ਤਦੋਂ ਹੀ ਕਾਰਗਰ ਹੋ ਸਕਦੀ ਸੀ ਜਦੋਂ ਉਹ ਆਪ ਆਪਣੇ ਜੀਵਨ ਦੀ ਰਾਹੀਂ ਉੱਘਾ ਹੋ ਕੇ ਗੁਰੂ-ਨਜ਼ਰਾਂ ਵਿਚ ਕਬੂਲ ਪੈ ਚੁਕਾ ਹੋਵੇ । ਜੇ ਭਾਈ ਲੱਧਾ ਜੀ ਦਾ ਉੱਚਾ ਜੀਵਨ ਗੁਰੂ ਅੰਗਦ ਸਾਹਿਬ ਦੇ ਸਮੇ ਉੱਘਾ ਹੋ ਚੁਕਾ ਹੁੰਦਾ ਤਾਂ ਭਾਈ ਗੁਰਦਾਸ ਜੀ ਇਹਨਾਂ ਦਾ ਨਾਮ ਗੁਰੂ ਅੰਗਦ ਸਾਹਿਬ ਜੀ ਦੇ ਸਿੱਖਾਂ ਦੀ ਫ਼ਰਿਸਤ ਵਿਚ ਲਿਖਦੇ । ਭਾਈ ਬੂੜਾ ਜੀ (ਬਾਬਾ ਬੁੱਢਾ ਜੀ) ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਪ੍ਰਸਿੱਧ ਹੋ ਗਏ, ਉਹਨਾਂ ਦਾ ਨਾਮ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਸਿੱਖਾਂ ਵਿਚ ਲਿਖਿਆ ਹੈ । ਫਿਰ ਹੋਰ ਕਿਸੇ ਥਾਂ ਜ਼ਿਕਰ ਨਹੀਂ ਆਇਆ । ਪਰ ਬਾਬਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੀ ਤਿਲਕ ਦਿੱਤਾ ਸੀ । ਸੋ, ਭਾਈ ਲੱਧਾ ਜੀ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਪ੍ਰਸਿੱਧ ਹੋਏ । ਗੁਰੂ ਅੰਗਦ ਸਾਹਿਬ ਦੇ ਵੇਲੇ ਦਾ ਇਤਿਹਾਸ ਇਹਨਾਂ ਤੋਂ ਵਾਕਫ਼ ਨਹੀਂ ਹੈ ।

## ਸੱਤੇ ਬਲਵੰਡ ਦੀ ਘਟਨਾ ਗੁਰੂ ਅਰਜਨ ਸਾਹਿਬ ਦੇ ਸਮੇ ਹੋਈ ਸੀ—

ਗੁਰ-ਵਿਅਕਤੀਆਂ ਵਿਚ ਸਭ ਤੋਂ ਪਹਿਲੇ ਗੁਰੂ ਰਾਮਦਾਸ ਜੀ ਹੀ ਸਨ, ਜਿਨ੍ਹਾਂ ਦੀ ਸੰਤਾਨ ਨੂੰ ਜਨਮ ਹੀ ਤੋਂ ਲੈ ਕੇ ਗੁਰ-ਮਤ ਦੇ ਸੰਸਕਾਰਾਂ ਦੇ ਅਸਰ ਹੇਠ ਪਲਣ ਦਾ ਮੌਕਾ ਮਿਲਿਆ । ਇਸ ਦਾ ਸਿੱਟਾ ਇਹ ਨਿਕਲਿਆ ਕਿ ਗੁਰੂ ਰਾਮਦਾਸ ਜੀ ਤੋਂ ਪਿਛੋਂ ਗੁਰਿਆਈ ਦੀ ਜ਼ਿੰਮੇਵਾਰੀ ਵਾਸਤੇ ਕਿਸੇ ਐਸੀ ਤਿਆਰੀ ਤੇ ਘਾਲ ਦੀ ਲੋੜ ਨਾਹ ਪਈ ਜੋ ਬਾਬਾ ਲਹਣਾ ਜੀ, ਗੁਰੂ ਅਮਰਦਾਸ ਜੀ ਅਤੇ ਭਾਈ ਜੇਠਾ ਜੀ ਵਾਸਤੇ ਕਰਨੀ ਪਈ ਸੀ । ਸਤਿਗੁਰੂ ਜੀ ਆਪ ਹੀ ਆਪਣੇ ਬੱਚਿਆਂ ਵਿਚੋਂ ਉਹਨਾਂ ਦੇ ਰੋਜ਼ਾਨਾ ਜੀਵਨ ਤੇ ਸੁਭਾਵ ਆਦਿਕ ਵੇਖ ਕੇ ਫ਼ੈਸਲਾ ਕਰ ਲੈਂਦੇ ਰਹੇ ਕਿ ਕੌਣ ਇਸ ਜ਼ਿੰਮੇਵਾਰੀ ਨੂੰ ਠੀਕ ਨਿਬਾਹੁਣ ਦੇ ਸਮਰਥ ਹੈ । ਪਰ, ਇਸ ਦਾ ਇਕ ਹੋਰ ਭੀ ਸਿੱਟਾ ਨਿਕਲਿਆ । ਗੁਰਿਆਈ ਲਈ ਸ਼ਰੀਕ ਖੜੇ ਹੋਏ ਸ਼ੁਰੂ ਹੋ ਗਏ । ਸਤਿਗੁਰੂ ਤਾਂ ਕਸਵੱਟੀ ਉਹੀ ਵਰਤਦਾ ਸੀ ਜੋ ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੇ ਵਰਤੀ ਸੀ, ਪਰ ਕੁਝ ਆਪਣਾ ਬਿੰਦੀ ਹੱਕ ਸਮਝ ਕੇ ਚੁਣੇ ਗਏ ਵੀਰ-ਗੁਰੂ ਨਾਲ ਈਰਖਾ ਕਰਨ ਲੱਗ ਪੈਂਦੇ ਸਨ । ਸਿੱਖ-ਗੁਰ-ਇਤਿਹਾਸ ਵਿਚ ਸ਼ਰੀਕੇ ਤੇ ਈਰਖਾ ਦੀ ਹੱਡ-ਬੀਤੀ ਸਭ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਦੇ ਹਿੱਸੇ ਆਈ । ਇਹਨਾਂ ਦੇ ਵੱਡੇ ਵੀਰ ਬਾਬਾ ਪ੍ਰਿਥੀ ਚੰਦ ਜੀ ਨੇ ਸਿਰੋਂ ਪਰੇ ਜ਼ੋਰ ਲਾ ਕੇ ਵਿਰੋਧਤਾ ਕੀਤੀ, ਇਹਨਾਂ ਦੀ ਕਾਮਯਾਬੀ ਦੇ ਰਾਹ ਵਿਚ ਕਈ ਅਟਕਾਂ ਪਾਈਆਂ । ਗੁਰ-ਗੱਦੀ ਦੇ ਵੇਲੇ ਪਿਤਾ ਗੁਰੂ ਰਾਮਦਾਸ ਜੀ ਨੂੰ ਕੁਬੋਲ ਬੋਲੇ, ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਣ ਤੇ ਗੋਇੰਦਵਾਲ ਦਸਤਾਰ-ਬੰਦੀ ਦੀ ਰਸਮ ਵੇਲੇ ਰੌਲਾ ਪਾਇਆ, ਅੰਮ੍ਰਿਤਸਰ ਆ ਕੇ ਨਗਰ ਦੇ ਪੈਂਚਾਂ ਨੂੰ ਚੁੱਕਿਆ । ਜਦੋਂ ਦੂਰੋਂ ਸਿੱਖ-ਸੰਗਤਾਂ ਦਰਸ਼ਨ ਨੂੰ ਆਉਣ ਤਾਂ ਬਾਬਾ ਪ੍ਰਿਥੀ ਚੰਦ ਜੀ ਆਪਣੇ ਧੜੇ ਵਲ ਕੀਤੇ ਕੁਝ ਬੰਦਿਆਂ ਦੀ ਰਾਹੀਂ ਆਏ ਸਿੱਖਾਂ ਨੂੰ ਟਪਲਾ ਲੁਆ ਕੇ ਉਹਨਾਂ ਪਾਸੋਂ ਭੇਟਾ ਲੈ ਲਿਆ ਕਰਦੇ ਸਨ, ਤੇ ਆਮ ਤੌਰ ਤੇ ਲੰਗਰ ਦੇ ਵੇਲੇ ਓਹਨਾਂ ਨੂੰ ਗੁਰੂ ਕੇ ਲੰਗਰ ਵਿਚ (ਜੋ ਗੁਰੂ ਅਰਜਨ ਸਾਹਿਬ ਦੀ ਨਿਗਰਾਨੀ ਵਿਚ ਸਭ ਵਾਸਤੇ ਸਾਂਝਾ ਚੱਲਦਾ ਸੀ) ਭੇਜ ਦੇਂਦੇ ਸਨ । ਆਮਦਨ ਬਾਬਾ ਪ੍ਰਿਥੀ ਚੰਦ ਵਲ ਜਾਂਦੀ ਸੀ ਤੇ ਖ਼ਰਚ ਗੁਰੂ ਅਰਜਨ ਸਾਹਿਬ ਨੂੰ ਕਰਨਾ ਪੈਂਦਾ ਸੀ । ਇਤਿਹਾਸਕਾਰ ਲਿਖਦੇ ਹਨ ਕਿ ਨਤੀਜਾ ਇਹ ਨਿਕਲਿਆ ਕਿ ਕਈ ਵਾਰੀ ਲੰਗਰ ਇੱਕੋ ਵੇਲੇ ਪੱਕਦਾ ਸੀ ਤੇ ਛੋਲਿਆਂ ਦੀ ਰੋਟੀ ਭੀ ਮਿਲਣ ਲੱਗ ਪਈ ਸੀ । ਜਦੋਂ ਭਾਈ ਗੁਰਦਾਸ ਜੀ ਆਗਰੇ ਵਲੋਂ ਆਏ, ਇਹ ਹਾਲਤ ਵੇਖੀਓ ਨੇ, ਤਾਂ ਬਾਬਾ ਬੁੱਢਾ ਜੀ ਵਰਗੇ ਸਿਆਣੇ ਸਿੱਖਾਂ ਨਾਲ ਸਲਾਹ ਕਰ ਕੇ ਇਹਨਾਂ ਰਲ ਕੇ ਸਿੱਖ-ਸੰਗਤਾਂ ਨੂੰ ਇਸ ਟਪਲੇ ਤੋਂ ਬਚਾਣਾ ਸ਼ੁਰੂ ਕੀਤਾ । ਗੁਰੂ ਰਾਮਦਾਸ ਜੀ ਅਗਸਤ ਸੰਨ ੧੫੮੧ ਵਿਚ ਜੋਤੀ ਜੋਤਿ ਸਮਾਏ ਸਨ, ਬਾਬਾ ਪ੍ਰਿਥੀ ਚੰਦ ਜੀ ਨੇ ਤਦੋਂ ਇਹ ਵਿਰੋਧਤਾ ਸ਼ੁਰੂ ਕੀਤੀ ਸੀ ।

ਸੱਤੇ ਬਲਵੰਡ ਦੀ ਲੜਕੀ ਦੀ ਸ਼ਾਦੀ ਵੈਸਾਖੀ ਤੋਂ ਦੋ ਮਹੀਨੇ ਪਹਿਲਾਂ ਜਾਂ ਵੈਸਾਖੀ ਦੇ ਨੇੜੇ-ਤੇੜੇ ਸੀ । ਸੋ, ਸੱਤੇ ਬਲਵੰਡ ਦੇ ਆਕੀ ਹੋਣ ਦੀ ਘਟਨਾ ਵੈਸਾਖੀ ਸੰਨ ੧੫੯੨ ਦੀ ਹੀ ਹੋ ਸਕਦੀ ਹੈ, ਕਿਉਂਕਿ ਇਹਨਾਂ ਹੀ ਮਹੀਨਿਆਂ ਵਿਚ ਇਤਿਹਾਸ-ਅਨੁਸਾਰ ਹੇਠ-ਲਿਖੀਆਂ ਘਟਨਾਂ ਵਾਪਰ ਰਹੀਆਂ ਸਨ :—

(ੳ) ਗੁਰਿਆਈ ਦੀ ਖ਼ਾਤਰ ਸ਼ਰੀਕਾ ਤੇ ਵਿਰੋਧਤਾ ।

(ਅ) ਵਿਰੋਧੀ ਸ਼ਰੀਕ ਭਰਾ ਬਾਬਾ ਪ੍ਰਿਥੀ ਚੰਦ ਜੀ ਉਥੇ ਵੱਸਦਾ ਸੀ ਜਿਥੇ ਗੁਰੂ ਅਰਜਨ ਸਾਹਿਬ ਰਹਿੰਦੇ ਹਨ ।

(ੲ) ਚੜ੍ਹਤ ਤੇ ਭੇਟਾ ਬਾਬਾ ਪ੍ਰਿਥੀ ਚੰਦ ਵਲ ਜਾਂਦੀ ਸੀ ਤੇ ਖ਼ਰਚ ਗੁਰੂ ਅਰਜਨ ਸਾਹਿਬ ਦੇ ਲੰਗਰ ਤੇ ਪੈਂਦਾ ਸੀ ।

(ਸ) ਗੁਰੂ ਕੇ ਖ਼ਜ਼ਾਨੇ ਵਲ ਆਮਦਨ ਬਹੁਤ ਘੱਟ ਸੀ ।

### ਕਿਹੜੇ ਹਾਲਾਤ ਵਿਚ ਸੱਤਾ ਬਲਵੰਡ ਰੁੱਸੇ ?

ਬਲਵੰਡ ਤੇ ਸੱਤਾ ਰੋਜ਼ੀ ਦੀ ਖ਼ਾਤਰ ਹੀ ਕੀਰਤਨ ਕਰਦੇ ਸਨ, ਜਿਵੇਂ ਹੁਣ ਤਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਰਬਾਬੀ ਕਰਦੇ ਆਏ ਹਨ । ਕੋਈ ਸਿੱਖ ਭੀ ਹੋਵੇ ਤਾਂ ਭੀ ਜਿਸ ਦਾ ਰੋਜ਼ੀ ਦਾ ਵਸੀਲਾ ਕੀਰਤਨ ਹੀ ਬਣ ਜਾਏ ਤਦ ਤਕ ਹੀ ਇਹ ਕੰਮ ਕਰੇਗਾ ਜਦ ਤਕ ਉਸ ਦੀ ਰੋਜ਼ੀ ਕਾਇਮ ਹੈ । ਬਲਵੰਡ ਤੇ ਸੱਤੇ ਨੇ ਲੜਕੀ ਦੀ ਸ਼ਾਦੀ ਤੇ ਖ਼ਰਚ ਲਈ ਭੀ ਮਾਇਆ ਉਥੋਂ ਹੀ ਲੈਣੀ ਸੀ ਜਿਥੇ ਉਹ ਕੰਮ ਕਰਦੇ ਸਨ । ਪਰ ਬਾਬਾ ਪ੍ਰਿਥੀ ਚੰਦ ਜੀ ਗੁਰੂ ਅਰਜਨ ਸਾਹਿਬ ਦੇ ਰਾਹ ਵਿਚ ਰੋਕਾਂ ਪਾਣ ਲਈ ਤੁਲੇ ਹੋਏ ਸਨ । ਅੰਮ੍ਰਿਤਸਰ ਵਿਚ ਵੱਸਦੇ ਕਈ ਬੰਦਿਆਂ ਨੂੰ ਲਾਲਚ ਦੇ ਕੇ ਚੁੱਕਦੇ ਹੋਣਗੇ; ਸੰਗਤਾਂ ਨੂੰ ਟਪਲਾ ਲਾਣ ਲਈ ਭੀ ਤਾਂ ਆਖ਼ਰ ਕੁਝ ਸਾਥੀ ਨਾਲ ਰਲਾਏ ਹੋਏ ਹੀ ਸਨ । ਇਹ ਹੋ ਸਕਦਾ ਹੈ ਕਿ ਸੱਤੇ ਬਲਵੰਡ ਨੂੰ ਭੀ ਪ੍ਰੇਰਨਾ ਕੀਤੀ ਗਈ ਹੋਵੇ; ਪਰ ਉਹ ਨਾਹ ਮੰਨੇ ਹੋਣ । ਇਹ ਭੀ ਹੋ ਸਕਦਾ ਹੈ ਕਿ ਲੜਕੀ ਦੀ ਸ਼ਾਦੀ ਸਮੇ ਗੁਰੂ ਅਰਜਨ ਸਾਹਿਬ ਪਾਸੋਂ ਵਿਤੋਂ ਵਧੀਕ ਮਾਇਆ ਮੰਗਣ ਦੀ ਪ੍ਰੇਰਨਾ ਬਾਬਾ ਪ੍ਰਿਥੀ ਚੰਦ ਜੀ ਦੇ ਆਦਮੀਆਂ ਵਲੋਂ ਕਰਾਈ ਗਈ ਹੋਵੇ । ਜੇ ਇਹ ਚੁੱਕ ਜਾਂ ਪ੍ਰੇਰਨਾ ਨਾਹ ਭੀ ਹੋਵੇ ਤਾਂ ਭੀ ਇਹ ਹੋ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਦੇ ਦਰ ਤੋਂ ਉਸ ਵੇਲੇ ਆਪਣੀ ਲੋੜ ਪੂਰੀ ਨਾਹ ਹੁੰਦੀ ਵੇਖ ਕੇ ਸੱਤਾ ਤੇ ਬਲਵੰਡ ਇਹ ਆਸ ਬਣਾ ਬੈਠੇ ਹੋਣ ਕਿ ਜੇ ਬਾਬਾ ਪ੍ਰਿਥੀ ਚੰਦ ਜੀ ਦਾ ਵਧੀਕ ਜ਼ੋਰ ਪੈ ਗਿਆ ਤੇ ਗੁਰੂ ਅਰਜਨ ਸਾਹਿਬ ਵਾਲਾ ਪਾਸਾ ਢਿੱਲਾ ਹੋ ਗਿਆ ਤਾਂ ਦੂਜੇ ਪਾਸੇ ਚੱਲ ਕੀਰਤਨ ਕਰਾਂਗੇ । ਸੋ, ਇਹ ਰੁੱਸ ਪਏ । ਗੁਰੂ ਅਰਜਨ ਸਾਹਿਬ ਇਹਨਾਂ ਨੂੰ ਮਨਾਣ ਗਏ । ਮਾਇਆ ਹੁੰਦੀ ਤਾਂ ਇਹ ਰੁੱਸਦੇ ਹੀ ਕਿਉਂ ? ਗੁਰੂ ਅਰਜਨ ਸਾਹਿਬ ਦੀ ਉਮਰ ਭੀ ਅਜੇ ਅਠਾਰਾਂ ਉੱਨੀ ਸਾਲ ਦੀ ਹੀ ਸੀ, ਅਜੇ ਤਕ ਇਹਨਾਂ ਲੋਕਾਂ ਨੇ ਸਤਿਗੁਰੂ ਜੀ ਦੇ ਜੀਵਨ ਵਿਚੋਂ ਕੋਈ ਐਸੇ ਉੱਚੇ ਚਮਕਾਰੇ ਭੀ ਨਹੀਂ ਵੇਖੇ ਸਨ, ਜੋ ਬਾਬਾ ਲਹਣਾ ਜੀ ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਗੁਰੂ ਬਣਨ ਤੋਂ ਪਹਿਲਾਂ ਵਿਖਾ ਚੁਕੇ ਸਨ । ਸੋ, ਗੁਰੂ ਅਰਜਨ ਸਾਹਿਬ ਜੀ ਦਾ ਆਪ ਚੱਲ ਕੇ ਜਾਣਾ ਭੀ ਸੱਤੇ ਬਲਵੰਡ ਨੂੰ ਪ੍ਰੇਰ ਨਾਹ ਸਕਿਆ । ਇਹ ਸਗੋਂ ਹੋਰ ਖੁੰਝ ਗਏ; ਸਮਝ ਬੈਠੇ, ਪ੍ਰਿਥੀ ਚੰਦ ਜੀ ਦੀ ਵਿਰੋਧਤਾ ਦੇ ਕਾਰਨ ਗੁਰੂ ਅਰਜਨ ਸਾਹਿਬ ਦੀ ਗੁਰੂ-ਪਦਵੀ ਭੀ ਸਾਡੇ ਹੀ ਆਸਰੇ ਹੈ । ਹਉਮੈ ਵਿਚ ਆ ਗਏ ਤੇ ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਭੀ ਕੁਬੋਲ ਬੋਲਿਓ ਨੇ । ਬੱਸ ! ਸੰਬੰਧ ਟੁੱਟ ਗਿਆ । ਸਤਿਗੁਰੂ ਜੀ ਨੇ ਆ ਕੇ ਸੰਗਤਾਂ ਨੂੰ ਸੱਤੇ ਬਲਵੰਡ ਤੋਂ ਕੀਰਤਨ ਸੁਣਨ ਤੋਂ ਮਨ੍ਹਾ ਕਰ ਦਿੱਤਾ । ਰਬਾਬੀਆਂ ਨੇ ਸੰਗਤਾਂ ਨੂੰ ਮੋਹਣ ਲਈ ਆਪਣੇ ਹੁਨਰ ਦਾ ਬਥੇਰਾ ਜ਼ੋਰ ਲਾਇਆ ਹੋਵੇਗਾ, ਪਰ ਸਿੱਖ-ਭੌਰੇ ਅਸਲ ਫੁੱਲ ਨੂੰ ਪਛਾਣ ਚੁਕੇ ਸਨ, ਕਿਸੇ ਨੇ ਟਪਲਾ ਨਾਹ ਖਾਧਾ । ਉਧਰੋਂ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਦੇ ਉੱਦਮ ਨਾਲ ਭੇਟਾ ਤੇ ਲੰਗਰ ਬਾਰੇ ਪ੍ਰਿਥੀ ਚੰਦ ਜੀ ਦੀ ਸਿਆਣਪ

ਭੀ ਰਹਿ ਗਈ । ਸੋ, ਸੱਤਾ ਬਲਵੰਡ ਕਿਸੇ ਥਾਂ ਜੋਗੇ ਭੀ ਨਾਹ ਰਹੇ । ਜਦੋਂ ਭੁੱਖ ਨਾਲ ਬਹੁਤ ਦੁਖੀ ਹੋਏ ਤਾਂ ਲਾਹੌਰ ਤੋਂ ਸਤਿਗੁਰੂ ਅਰਜਨ ਸਾਹਿਬ ਦੇ ਉਘੇ ਸਿੱਖ ਭਾਈ ਲੱਧਾ ਜੀ ਨੂੰ ਨਾਲ ਲਿਆ ਕੇ ਮਾਫ਼ੀ ਲਈਓ ਨੇ ।

**ਇਸ 'ਵਾਰ' ਦਾ ਕਿਸੇ ਗੁਰ-ਵਿਅਕਤੀ ਦੀ ਗੱਦੀ-ਨਸ਼ੀਨੀ ਨਾਲ ਕੋਈ ਸੰਬੰਧ ਨਹੀਂ ਪੈਂਦਾ :—**

ਰਾਵਲਪਿੰਡੀ ਦੀ ਕਿਸੇ ਧਰਮਸਾਲਾ ਵਾਲੀ ਇਕ ਪੁਰਾਣੀ 'ਬੀੜ' ਵਲ ਧਿਆਨ ਦਿਵਾਣ ਤੋਂ ਕੋਈ ਨਿੱਗਰ ਲਾਭ ਨਹੀਂ ਹੋ ਸਕਦਾ । ਲਿਖਤੀ ਬੀੜਾਂ ਵਿਚ ਲੋਕਾਂ ਨੇ ਕਈ ਥਾਈਂ ਹੋਰ ਹੋਰ ਵਾਧੂ ਅਖੌਤੀ "ਸ਼ਬਦ" ਦਰਜ ਕੀਤੇ ਹੋਏ ਹਨ, ਸਿੱਖ ਗ਼ਲਤੀ ਕਰ ਕੇ ਇਹਨਾਂ ਦਾ ਕੀਰਤਨ ਭੀ ਕਰਿਆ ਕਰਦੇ ਹਨ । ਕੀ ਇਹਨਾਂ ਬਾਹਰਲੇ "ਸ਼ਬਦਾਂ" ਦਾ ਰਿਵਾਜ ਪਾਣਾ "ਗੁਰੂ ਗ੍ਰੰਥ ਸਾਹਿਬ" ਬਾਰੇ ਸਿੱਖਾਂ ਦੇ ਦਿਲ ਵਿਚ ਸ਼ੱਕ ਨਹੀਂ ਪੈਦਾ ਕਰੇਗਾ ? ਇਸ ਤਰ੍ਹਾਂ ਤਾਂ ਕੌਮ ਨੂੰ ਕਈ ਟਪਲੇ ਲਾਏ ਜਾ ਸਕਦੇ ਹਨ ।

ਇਸ 'ਵਾਰ' ਦੀ ਕਿਸੇ ਭੀ ਪਉੜੀ ਦੇ ਨਾਲ ਇਹ ਜ਼ਿਕਰ ਨਹੀਂ ਕਿ ਅਖ਼ੀਰਲੀਆਂ ੩ ਪਉੜੀਆਂ ਤੀਜੇ, ਚੌਥੇ ਤੇ ਪੰਜਵੇਂ ਗੁਰੂ ਦੀ 'ਗੱਦੀ-ਨਸ਼ੀਨੀ' ਵੇਲੇ ਸੱਤਾ ਤੇ ਬਲਵੰਡ ਉਚਾਰਦੇ ਰਹੇ । ਰੁਸੇਵੇਂ ਤੇ ਗੱਦੀ-ਨਸ਼ੀਨੀ ਦੇ ਦੋ ਵਖੋ ਵਖਰੇ ਮਾਮਲੇ ਇਕ ਲੜੀ ਵਿਚ ਪਰੋਤੇ ਨਹੀਂ ਜਾ ਸਕਦੇ । ਇਸ 'ਵਾਰ' ਦਾ ਅਖ਼ੀਰਲਾ ਅੰਕ '੧' ਭੀ ਪਟਗਟ ਕਰਦਾ ਹੈ ਕਿ ਇਹ ਸਾਰੀ ਬਾਣੀ ਸਮੁੱਚੇ ਤੌਰ ਤੇ ਇੱਕ ਚੀਜ਼ ਹੈ, ਕਿਸੇ ਇੱਕ ਘਟਨਾ ਬਾਰੇ ਹੈ । 'ਵਾਰ' ਵਿਚ ਸਦਾ ਕਿਸੇ ਇੱਕੋ ਹੀ ਜੀਵਨ-ਝਾਕੀ ਦਾ ਜ਼ਿਕਰ ਹੋਇਆ ਕਰਦਾ ਹੈ ।

**ਇਸ 'ਵਾਰ' ਵਿਚ ਸੱਤੇ ਬਲਵੰਡ ਦਾ ਵੱਖਰਾ ਵੱਖਰਾ ਹਿੱਸਾ—**

**ਪਹਿਲੀਆਂ ੩ ਪਉੜੀਆਂ ਬਲਵੰਡ ਦੀਆਂ—**

ਮੈਕਾਲਿਫ਼ ਨੇ ਨੋਟ ਵਿਚ ਲਿਖਿਆ ਹੈ ਕਿ ਜਦੋਂ ਇਸ 'ਵਾਰ' ਦੀ ਬਾਣੀ ਨੂੰ ਗਹੁ ਨਾਲ ਪੜ੍ਹੀਏ ਤਾਂ ਪਤਾ ਲੱਗਦਾ ਹੈ ਕਿ ਪਹਿਲੀਆਂ ਪੰਜ ਪਉੜੀਆਂ ਬਲਵੰਡ ਨੇ ਉਚਾਰੀਆਂ ਸਨ । ਝਗੜਾ ਭੀ ਇਸੇ ਦਾ ਹੀ ਸੀ; ਸੋ, ਮੈਕਾਲਿਫ਼ ਦੇ ਖ਼ਿਆਲ-ਅਨੁਸਾਰ ਲੜਕੀ ਭੀ ਇਸੇ ਦੀ ਹੀ ਹੋਵੇਗੀ ਕਿਉਂਕਿ ਸੱਤੇ ਨੇ ਤਾਂ ਗੁਰੂ ਅਰਜਨ ਸਾਹਿਬ ਦੇ ਵੇਲੇ 'ਵਾਰ' ਨੂੰ ਕੇਵਲ 'ਮੁਕੰਮਲ' ਕਰਨ ਦੀ ਖ਼ਾਤਰ ਬਾਕੀ ੩ ਪਉੜੀਆਂ ਉਚਾਰੀਆਂ ।

ਹੁਣ ਅਸੀ 'ਬਾਣੀ' ਨੂੰ ਗਹੁ ਨਾਲ ਵਿਚਾਰ ਕੇ ਇਹ ਵੇਖਾਂਗੇ ਕਿ ਬਲਵੰਡ ਦੀ "ਆਖੀ" ਹੋਈ ਕਿਤਨੀ ਹੈ, ਸੱਤੇ ਦੀ ਕਿਤਨੀ ਅਤੇ ਇਹਨਾਂ ਵਿਚੋਂ ਲੜਕੀ ਕਿਸ ਦੀ ਸੀ, ਭਾਵ, ਅਸਲ ਝਗੜਾ ਕਿਸ ਨੇ ਚੁੱਕਿਆ ਸੀ ।

**ਪਹਿਲੀ ਪਉੜੀ—**

ਪਹਿਲੀ ਪਉੜੀ ਵਿਚ ਗੁਰੂ ਨਾਨਕ ਸਾਹਿਬ ਦੀ ਵਡਿਆਈ ਕੀਤੀ ਗਈ ਹੈ ਤੇ ਆਖਿਆ ਗਿਆ ਹੈ ਕਿ ਗੁਰੂ ਨਾਨਕ ਜੀ ਦਾ 'ਨਾਮਣਾ' ਕਾਦਰ ਕਰਤਾਰ ਨੇ ਆਪ ਵੱਡਾ ਕੀਤਾ ਤੇ ਇਹ ਧਰਮ ਦਾ ਰਾਜ ਗੁਰੂ ਨਾਨਕ ਨੇ ਚਲਾਇਆ । ਗੁਰੂ ਨਾਨਕ ਦੇਵ ਨੇ ਆਪਣੇ ਸੇਵਕ ਬਾਬਾ ਲਹਣਾ ਜੀ ਅੱਗੇ ਮੱਥਾ ਟੇਕਿਆ ਤੇ ਆਪਣੀ ਹਯਾਤੀ ਵਿਚ ਹੀ ਉਹਨਾਂ ਨੂੰ ਆਪਣੇ ਥਾਂ ਚੁਣ ਲਿਆ । ਇਸ ਪਉੜੀ ਵਿਚ ਪਉੜੀ ਦੇ ਉੱਚਾਰਨ ਵਾਲੇ ਦਾ ਨਾਮ ਨਹੀਂ ਹੈ ।

**ਦੂਜੀ ਪਉੜੀ—**

ਦੂਜੀ ਪਉੜੀ ਵਿਚ ਬਾਬਾ ਲਹਣਾ ਜੀ ਦੀ ਵਡਿਆਈ ਹੈ । ਕਿਹਾ ਹੈ ਕਿ ਗੁਰੂ ਨਾਨਕ ਦੇਵ ਦੀ ਵਡਿਆਈ ਦੀ ਬਰਕਤਿ ਨਾਲ ਲਹਣਾ ਜੀ ਦੀ ਭੀ ਧੁੰਮ ਪੈ ਗਈ; ਇਹਨਾਂ ਨੇ ਹੁਕਮ ਮੰਨਣ ਦੀ ਅਲੂਣੀ ਸਿਲ ਚੱਟੀ ਸੀ, ਪਰ ਗੁਰੂ ਨਾਨਕ ਦੇਵ ਜੀ ਦੇ ਪੁਤ੍ਰ ਇਸ ਗੱਲੋਂ ਰਹਿ ਗਏ ਸਨ ।

ਇਸ ਪਉੜੀ ਵਿਚ ਭੀ ਲੇਖਕ ਦਾ ਨਾਮ ਨਹੀਂ ਹੈ ।

**ਤੀਜੀ ਪਉੜੀ—**

ਤੀਜੀ ਪਉੜੀ ਵਿਚ ਫਿਰ ਗੁਰੂ ਅੰਗਦ ਸਾਹਿਬ ਦਾ ਜ਼ਿਕਰ ਹੈ; ਖ਼ਿਆਲ ਭੀ ਪਿਛਲੀ ਪਉੜੀ ਵਾਲੇ ਦੁਹਰਾਏ ਹੋਏ ਹਨ ।

(੧) ਪਉੜੀ ਨੰ: ੨ ਵਿਚ ਲਿਖਿਆ ਹੈ—

"ਸਹਿ ਕਾਇਆ ਫੇਰਿ ਪਲਟੀਐ" ।

ਇਥੇ ਨੰ: ੩ ਵਿਚ ਕਿਹਾ ਹੈ—

"ਨਾਨਕੁ ਕਾਇਆ ਪਲਟੁ ਕਰਿ" ।

(੨) ਪਉੜੀ ਨੰ: ੨ ਵਿਚ ਕਿਹਾ ਹੈ—

"ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ" ।

ਨੰ: ੩ ਵਿਚ ਆਖਿਆ ਹੈ—

"ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ" ।

(੩) ਪਉੜੀ ਨੰ: ੨ ਵਿਚ ਬਾਬਾ ਲਹਣਾ ਜੀ ਦੇ "ਹੁਕਮ ਮੰਨਣ" ਦਾ ਜ਼ਿਕਰ ਹੈ—

"ਕਰਹਿ ਜਿ ਗੁਰ ਫੁਰਮਾਇਆ" ।

ਨੰ: ੩ ਵਿਚ ਭੀ—

"ਜਿਨਿ ਕੀਤੀ ਸੋ ਮੰਨਣਾ" ।

(੪) ਫਿਰ, ਪਉੜੀ ਨੰ: ੨—

"ਲੰਗਰੁ ਚਲੈ ਗੁਰ ਸਬਦਿ... ਖਰਚੇ ਦਿਤਿ ਖਸੰਮ ਦੀ..." ।

ਪਉੜੀ ਨੰ: ੩—

"ਲੰਗਰਿ ਦਉਲਤਿ ਵੰਡੀਐ..." ।

(੫) ਪਉੜੀ ਨੰ: ੨—

"ਮਲਿ ਤਖਤੁ ਬੈਠਾ ਗੁਰ ਹਟੀਐ" ।

ਪਉੜੀ ਨੰ: ੩

"ਮਲਿ ਤਖਤੁ ਬੈਠਾ ਸੈ ਡਾਲੀ" ।

ਇਸ ਪਉੜੀ ਨੰ: ੩ ਵਿਚ ਉਚਾਰਨ ਵਾਲੇ ਦਾ ਨਾਮ 'ਬਲਵੰਡ' ਦਰਜ ਹੈ । ਸੋ, ਇਹ ਤਿੰਨੇ ਪਉੜੀਆਂ ਬਲਵੰਡ ਦੀਆਂ ਹਨ; ਪਹਿਲੀ ਗੁਰੂ ਨਾਨਕ ਦੇਵ ਦੀ ਉਸਤਤਿ ਵਿਚ, ਤੇ ਦੂਜੀ ਤੀਜੀ ਗੁਰੂ ਅੰਗਦ ਸਾਹਿਬ ਦੀ ਸਿਫ਼ਤਿ ਵਿਚ ।

**ਚਉਥੀ ਪਉੜੀ—**

ਚਉਥੀ ਪਉੜੀ ਵਿਚ ਫਿਰ ਨਵੇਂ ਸਿਰੇ ਗੁਰੂ ਨਾਨਕ ਸਾਹਿਬ ਦੀ ਉਸਤਤਿ ਸ਼ੁਰੂ ਹੋ ਗਈ ਹੈ । ਸਿੱਖਾਂ ਨੂੰ, ਪੁਤ੍ਰਾਂ ਨੂੰ ਪਰਖਣਾ; ਤੇ, ਸੋਧ ਕਰ ਕੇ ਬਾਬਾ ਲਹਣਾ ਜੀ ਨੂੰ ਚੁਣਨਾ । ਜੇ ਇਹ ਪਉੜੀ ਬਲਵੰਡ ਨੇ ਹੀ ਉਚਾਰੀ ਹੁੰਦੀ ਤਾਂ ਬਾਬਾ ਲਹਣਾ ਜੀ ਦੀ ਉਸਤਤਿ ਤੱਕ ਅੱਪੜ ਕੇ ਪਿਛਾਂਹ ਜਾਣ ਦੀ ਲੋੜ ਨਹੀਂ ਸੀ; ਇਸ ਪਉੜੀ ਨੂੰ ਭੀ ਪਉੜੀ ਨੰ: ੧ ਦੇ ਨਾਲ ਰੱਖਿਆ ਹੁੰਦਾ । ਪਰ ਇਹ ਨਹੀਂ ਹੋਇਆ । ਬਲਵੰਡ 'ਵਾਰ' ਦਾ ਹਿੱਸਾ ਮੁਕਾ ਚੁੱਕਾ ਹੈ, ਦੂਜਾ ਸਾਥੀ ਸ਼ੁਰੂ ਕਰਦਾ ਹੈ, ਉਹ ਭੀ ਗੁਰੂ ਨਾਨਕ ਸਾਹਿਬ ਤੋਂ ਹੀ ਆਰੰਭ ਕਰਦਾ ਹੈ ।

ਇਸ ਪਉੜੀ ਵਿਚ ਕਿਸੇ ਦਾ ਨਾਮ ਦਰਜ ਨਹੀਂ ਹੈ ।

**ਪੰਜਵੀਂ ਪਉੜੀ ਬਲਵੰਡ ਦੀ ਨਹੀਂ ਹੈ—**

ਪਉੜੀ ਨੰ: ੫ ਵਿਚ ਗੁਰੂ ਅੰਗਦ ਸਾਹਿਬ ਦੀ ਵਡਿਆਈ ਦਰਜ ਹੈ । ਇਸ ਵਿਚ ਦੋ ਤੁਕਾਂ ਐਸੀਆਂ ਹਨ ਜਿਨ੍ਹਾਂ ਤੋਂ ਜ਼ਾਹਰ ਹੁੰਦਾ ਹੈ ਕਿ ਇਸ ਪਉੜੀ ਦਾ ਉਚਰਨ ਵਾਲਾ ਆਪਣੀ ਕੀਤੀ ਭੁੱਲ ਤੇ ਪਸ਼ੇਮਾਨ ਹੋ ਰਿਹਾ ਹੈ—

"ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ"...<br>
"ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ"

ਬਲਵੰਡ ਗੁਰੂ ਅੰਗਦ ਸਾਹਿਬ ਦੀ ਵਡਿਆਈ ਪਉੜੀ ਨੰ: ੨ ਤੇ ੩ ਵਿਚ ਕਰ ਚੁੱਕਾ ਹੈ; ਨੰ: ੩ ਵਿਚ ਉਸ ਦਾ ਨਾਮ ਭੀ ਆ ਗਿਆ ਹੈ । ਇਹ ਗੱਲ ਮੰਨਣ-ਜੋਗ ਨਹੀਂ ਜਾਪਦੀ ਕਿ ਉਹ ਫਿਰ ਮੁੱਢੋਂ ਲੱਗ ਪਿਆ ਹੋਵੇ । ਇਥੇ ਇਹ ਹੋਰ ਸੁਆਦਲੀ ਗੱਲ ਭੀ ਹੈ । ਤੀਜੀ ਪਉੜੀ ਵਿਚ ਬਲਵੰਡ ਗੁਰੂ ਅੰਗਦ ਸਾਹਿਬ ਦੇ ਲੰਗਰ ਦੀ ਸਿਫ਼ਤਿ ਕਰਦਾ ਰਿਹਾ ਹੈ, ਕਿਹਾ ਸੁ,

"ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ"

ਲੰਗਰ ਦਾ ਜ਼ਿਕਰ ਕਰ ਕੇ ਤੇ ਗੁਰੂ ਕੇ ਮਹਲ ਮਾਤਾ ਖੀਵੀ ਜੀ ਦਾ ਭੀ ਜ਼ਿਕਰ ਕਰ ਕੇ, ਫਿਰ ਨਵੇਂ ਸਿਰਿਓਂ ਗੁਰੂ ਨਾਨਕ ਸਾਹਿਬ ਦੀ ਉਸਤਤਿ ਕਰ ਕੇ ਬਲਵੰਡ ਦਾ ਪੰਜਵੀਂ ਪਉੜੀ ਵਿਚ ਇਹ ਆਖਣਾ ਕਿ ਟਿੱਕਾ ਲੈ ਕੇ 'ਲੈ ਕੇ' 'ਫੇਰੁਆਣਿ' ਸਤਿਗੁਰ ਨੇ ਖਡੂਰ ਨੂੰ ਜਾ ਭਾਗ ਲਾਇਆ, ਬੜੀ ਅਸਚਰਜ ਤੇ ਅਫਬਵੀਂ ਬਣਤਰ ਜਾਪਦੀ ਹੈ । ਜੇ ਬਲਵੰਡ ਹੀ ਇਹ ਗੱਲ ਆਖਦਾ ਤਾਂ ਗੁਰਿਆਈ ਤੋਂ ਪਿਛੋਂ ਉਹਨਾਂ ਦੇ ਖਡੂਰ ਚਲੇ ਜਾਣ ਦਾ ਜ਼ਿਕਰ ਕਰ ਕੇ ਉਹਨਾਂ ਦੇ ਲੰਗਰ ਆਦਿਕ ਦੀ ਵਡਿਆਈ ਕਰਦਾ । ਸੋ, ਇਹ ਪਉੜੀ ਬਲਵੰਡ ਦੀ ਨਹੀਂ ਹੈ ।

**ਚੌਥੀ ਤੇ ਛੇਵੀਂ ਪਉੜੀ ਦਾ ਉੱਚਾਰਨ ਵਾਲਾ ਇੱਕੋ ਹੀ ਹੈ—**

**ਤੇ ਉਹ ਹੈ ਸੱਤਾ—**

ਛੇਵੀਂ ਪਉੜੀ ਵਿਚ ਲਫ਼ਜ਼ 'ਪੋਤਾ' ਦੱਸਦਾ ਹੈ ਕਿ ਇਹ ਪਉੜੀ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਸਾਰੀ ਗਈ ਹੈ । ਕਿਹਾ ਹੈ ਕਿ ਗੁਰੂ ਅਮਰਦਾਸ ਜੀ ਨੇ 'ਬਾਸਕੁ' ਨੂੰ ਨੇਤ੍ਰੇ ਪਾ ਕੇ 'ਮੇਰੁ' ਨੂੰ 'ਮਧਾਣੁ' ਬਣਾ ਕੇ 'ਸਮੁੰਦੁ' ਰਿੜਕਿਆ ਤੇ 'ਚਉਦਹ ਰਤਨ' ਕੱਢੇ ਜਿਨ੍ਹਾਂ ਨਾਲ ਜਗਤ ਵਿਚ ਚਾਨਣ ਕਰ ਦਿੱਤਾ । ਚਉਥੀ ਪਉੜੀ ਵਿਚ ਭੀ ਜਿੱਥੇ ਕਿ ਗੁਰੂ ਨਾਨਕ ਸਾਹਿਬ ਦੀ ਉਸਤਤਿ ਹੈ ਇਹੀ ਖ਼ਿਆਲ ਦਿੱਤਾ ਗਿਆ ਹੈ, ਨਿਰਾ ਖ਼ਿਆਲ ਹੀ ਨਹੀਂ, ਲਫ਼ਜ਼ ਭੀ ਦੋਹਾਂ ਵਿਚ ਸਾਂਝੇ ਹਨ ।

ਚਉਥੀ ਪਉੜੀ ਵਿਚ—

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ ॥

ਛੇਵੀਂ ਪਉੜੀ ਵਿਚ—

ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥

{ਇਸ ਵਿਚ ਕੋਈ ਸ਼ਕ ਨਹੀਂ ਕਿ ਚਉਥੀ ਪਉੜੀ ਦੀ ਤੁਕ "ਲਹਣੇ ਧਰਿਓਨੁ ਛਤੁ ਸਿਰਿ" ਪਹਿਲੀ ਪਉੜੀ ਵਿਚ ਭੀ ਮਿਲਦੀ ਹੈ, ਪਰ ਅਸੀ ਦੱਸ ਆਏ ਹਾਂ ਕਿ ਜੇ ਚੌਥੀ ਪਉੜੀ ਬਲਵੰਡ ਦੀ ਉਚਾਰੀ ਹੋਈ ਹੁੰਦੀ ਤਾਂ ਇਸ ਦਾ ਸਹੀ ਥਾਂ ਪਹਿਲੀ ਪਉੜੀ ਦੇ ਨਾਲ ਸੀ ।}

ਚੌਥੀ ਪਉੜੀ ਵਿਚ ਕਿਹਾ ਹੈ—

"ਆਵਾਗਉਣੁ ਚਿਲਕਿਓਨੁ"

ਛੇਵੀਂ ਵਿਚ—

"ਆਵਾ ਗਉਣੁ ਨਿਵਾਰਿਓ"

ਇਸ ਛੇਵੀਂ ਪਉੜੀ ਦਾ ਉਚਾਰਨ ਵਾਲਾ 'ਸੱਤਾ' ਹੈ । ਹੇਠ-ਲਿਖੀ ਤੁਕ ਵਿਚ ਇਹ ਨਾਮ ਮਿਲਦਾ ਹੈ—

"ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥"

### ਪਉੜੀ ਨੰ: ੪, ੫, ੬ ਸੱਤੇ ਦੀਆਂ ਹਨ—

ਚੌਥੀ ਤੇ ਛੇਵੀਂ ਪਉੜੀ ਦੇ ਖ਼ਿਆਲ ਤੇ ਲਫ਼ਜ਼ ਸਾਂਝੇ ਹੋਣ ਕਰਕੇ ਇਹ ਮੰਨਣ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਚੌਥੀ ਭੀ 'ਸੱਤੇ' ਨੇ ਹੀ 'ਆਖੀ' ਸੀ । ਪੰਜਵੀਂ ਪਉੜੀ ਬਾਰੇ ਅਸੀ ਪਹਿਲਾਂ ਦੱਸ ਆਏ ਹਾਂ ਕਿ ਉਹ ਬਲਵੰਡ ਦੀ ਨਹੀਂ ਹੋ ਸਕਦੀ । ਸੋ, ਇਹ ਨਿਸ-ਸੰਦੇਹ ਪ੍ਰਤੱਖ ਹੋ ਗਈ ਕਿ ਚੌਥੀ, ਪੰਜਵੀਂ ਤੇ ਛੇਵੀਂ ਤਿੰਨੇ ਪਉੜੀਆਂ 'ਸੱਤੇ' ਨੇ ਆਖੀਆਂ ਸਨ ।

### ਲੜਕੀ ਸੱਤੇ ਦੀ ਸੀ—

ਹੁਣ ਰਤਾ ਗਹੁ ਨਾਲ ਇਹ ਵੇਖੋ ਕਿ ਛੇਵੀਂ ਪਉੜੀ ਵਿਚ ਸੱਤਾ ਆਖਦਾ ਕੀਹ ਹੈ—

"ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥"

ਇਹਨਾਂ ਦੋਹਾਂ ਭਰਾਵਾਂ ਨੇ ਲੜਕੀ ਦੇ ਵਿਆਹ ਦਾ ਖ਼ਰਚ ਪੂਰਾ ਕਰਨ ਲਈ 'ਦਾਨੁ' ਮੰਗਿਆ ਸੀ, ਪਰ ਜਿਤਨੀ ਬਖ਼ਸ਼ੀਸ਼ ਗੁਰੂ ਅਰਜਨ ਸਾਹਿਬ ਕੀਤੀ, ਉਸ ਤੇ ਉਹ ਰੁੱਸ ਗਏ ਸਨ । ਹੁਣ 'ਸੱਤਾ' ਪਛੁਤਾਇਆ ਤੇ ਕਹਿਣ ਲੱਗਾ—ਹਜ਼ੂਰ ! ਮੈਨੂੰ 'ਸੱਤੇ' ਨੂੰ ਬਖ਼ਸ਼ੀਸ਼ ਉਹੀ ਚੰਗੀ ਹੈ ਜੋ ਸਤਿਗੁਰੂ ਨੂੰ ਚੰਗੀ ਲੱਗੇ ।

ਤਾਂ ਫਿਰ ਦੋਹਾਂ ਵਿਚੋਂ ਲੜਕੀ ਕਿਸ ਦੀ ਸੀ ? 'ਸੱਤੇ' ਦੀ । ਕੁਬੋਲ ਵਧੀਕ ਕਿਸ ਬੋਲੇ ਸਨ ? ਸੱਤੇ ਨੇ, ਕਿਉਂਕਿ ਚੌਥੀ ਪਉੜੀ ਵਿਚ ਸੱਤਾ ਹੀ ਪਛੁਤਾਉਂਦਾ ਹੈ ਤੇ ਆਖਦਾ ਹੈ—

"ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ
. ... ... ... ... ...
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥"

**ਇਹ 'ਵਾਰ' ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ ਉਚਾਰੀ ਗਈ ਸੀ—**

ਇਕ ਗੱਲ ਹੋਰ ਵੇਖਣ ਵਾਲੀ ਹੈ ਕਿ 'ਸੱਤਾ' ਜਦੋਂ 'ਬਖ਼ਸ਼ੀਸ਼' ਬਾਰੇ ਪਛੁਤਾਂਦਾ ਹੈ ਤਾਂ ਗੁਰੂ ਅਮਰਦਾਸ ਜੀ ਨੂੰ ਸੰਬੋਧਨ ਕਰ ਰਿਹਾ ਹੈ, ਕਹਿੰਦਾ ਹੈ—

"ਕਿਆ ਸਾਲਾਹੀ ਸਚੇ ਪਾਤਿਸਾਹ, ਜਾਂ ਤੂ ਸੁਘੜੁ ਸੁਜਾਣੁ ॥
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥"

ਗੁਰੂ ਅੰਗਦ ਸਾਹਿਬ ਦੀ ਉਸਤਤਿ ਕਰਦਾ ਹੋਇਆ ਭੀ ਸੱਤਾ ਗੁਰੂ ਅੰਗਦ ਸਾਹਿਬ ਨੂੰ ਸੰਬੋਧਨ ਕਰ ਕੇ ਆਖਦਾ ਹੈ—

"ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥
... ... ... ... ... ...
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥"

ਇਹ 'ਵਾਰ' ਨਾਹ ਗੁਰੂ ਅਮਰਦਾਸ ਜੀ ਹਜ਼ੂਰੀ ਵਿਚ ਤੇ ਨਾਹ ਹੀ ਗੁਰੂ ਅੰਗਦ ਸਾਹਿਬ ਜੀ ਦੀ ਹਜ਼ੂਰੀ ਵਿਚ ਉਚਾਰੀ ਗਈ । ਫਿਰ ਇਸ 'ਸੰਬੋਧਨ' ਕਰਨ ਦਾ ਕੀਹ ਭਾਵ ? ਭੱਟਾਂ ਵਾਂਗ ਇਹ ਭੀ ਗੁਰੂ ਨਾਨਕ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਤਕ ਸਾਰੇ "ਗੁਰ ਮਹਿਲਾਂ" ਨੂੰ ਇੱਕੋ ਰੂਪ ਜਾਣ ਕੇ ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ ਕੇਵਲ "ਗੁਰੂ" ਅੱਗੇ ਇਹ ਉਸਤਤਿ ਆਖ ਰਹੇ ਹਨ ।

ਇਸ ਖ਼ਿਆਲ ਨੂੰ ਹੋਰ ਭੀ ਵਧੀਕ ਪ੍ਰੋੜ੍ਹਤਾ ਮਿਲ ਜਾਂਦੀ ਹੈ ਜਦੋਂ ਅਸੀ ਅਗਲੀ ਪਉੜੀ ਵਿਚ ਦੇਖਦੇ ਹਾਂ ਕਿ ਪੰਜਵੀਂ ਤੇ ਛੇਵੀਂ ਪਉੜੀ ਵਿਚ ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੂੰ ਸੰਬੋਧਨ ਕਰਨ ਵਾਲਾ 'ਸੱਤਾ' ਗੁਰੂ ਰਾਮਦਾਸ ਜੀ ਨੂੰ ਭੀ ਸੰਬੋਧਨ ਕਰ ਕੇ ਆਖਦਾ ਹੈ :

"ਨਾਨਕੁ ਤੂ ਲਹਣਾ ਤੂ ਹੈ ਗੁਰੁ ਅਮਰੁ ਤੂ ਵੀਚਾਰਿਆ ॥"

**ਛੇਵੀਂ ਪਉੜੀ ਗੁਰੂ ਅਮਰਦਾਸ ਜੀ ਦੀ ਗੁਰ-ਗੱਦੀ ਵੇਲੇ ਦੀ ਨਹੀਂ ਹੈ—**

ਹੁਣ ਤਕ ਅਸੀ ਇਹ ਵੇਖ ਆਏ ਹਾਂ ਕਿ ਬਲਵੰਡ ਨੇ ਪਹਿਲੀਆਂ ੩ ਤੇ ਸੱਤੇ ਨੇ ਅਗਲੀਆਂ ੩ ਪਉੜੀਆਂ ਉਚਾਰੀਆਂ ਮਾਫ਼ੀ ਮਿਲਣ ਵੇਲੇ । ਲਾਲਚ ਤੇ ਨਿੰਦਿਆ ਵਾਲੇ ਅਪਰਾਧ 'ਸੱਤਾ' ਹੀ ਮੰਨਦਾ ਹੈ, ਗੁਰੂ-ਦਰ ਤੋਂ 'ਦਾਨ' ਮਿਲਣ ਤੇ ਉਸ ਵਿਚ ਸੰਤੋਖ ਨਾਹ ਕਰਨ ਦੀ ਭੁੱਲ ਭੀ 'ਸੱਤਾ' ਹੀ ਮੰਨਦਾ ਹੈ, ਤੇ ਮੰਨਦਾ ਉਸ ਪਉੜੀ ਵਿਚ ਹੈ ਜੋ ਉਸ ਨੇ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰੀ ਸੀ । ਇਥੇ "ਗੱਦੀ ਨਸ਼ੀਨੀ" ਵੇਲੇ ਪਉੜੀਆਂ ਉਚਾਰਨ ਵਾਲਾ ਭੁਲੇਖਾ ਭੀ ਕੱਟਿਆ ਗਿਆ, ਕਿਉਂਕਿ ਅਸਲੀ ਭੁੱਲ ਦਾ ਜ਼ਿਕਰ ਤਾਂ ਹੈ ਹੀ ਇਸ ਛੇਵੀਂ ਪਉੜੀ ਵਿਚ, ਜੋ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਹੈ ।

**ਸਤਵੀਂ ਅਠਵੀਂ ਪਉੜੀ ਦਾ ਭੀ ਕਿਸੇ ਗੁਰ-ਗੱਦੀ ਨਾਲ ਸੰਬੰਧ ਨਹੀਂ—**

ਛੇਵੀਂ ਪਉੜੀ ਸੰਬੰਧੀ ਤਾਂ ਸਾਬਤ ਹੋ ਗਿਆ ਹੈ ਕਿ ਇਹ ਗੱਦੀ-ਨਸ਼ੀਨੀ ਵੇਲੇ ਦੀ ਨਹੀਂ ਹੈ, ਇਹ ਸੱਤੇ ਨੂੰ ਮਾਫ਼ੀ ਮਿਲਣ ਵੇਲੇ ਹੀ ਉਚਾਰੀ ਸੀ । ਜੇ ਇਹ ਮਾਫ਼ੀ ਗੁਰੂ ਅੰਗਦ ਸਾਹਿਬ ਪਾਸੋਂ ਮੰਗੀ ਹੁੰਦੀ ਤਾਂ ਮਾਫ਼ੀ ਮੰਗਣ ਵਾਲਾ ਸੱਤਾ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਖਲੋ ਕੇ ਗੁਰੂ ਅਮਰਦਾਸ ਜੀ ਬਾਰੇ ਇਹ ਪਉੜੀ ਉਚਾਰ ਨਹੀਂ ਸੀ ਸਕਦਾ ਕਿਉਂਕਿ ਅਜੇ ਤਾਂ ਪਹਿਰਾ ਗੁਰੂ ਅੰਗਦ ਸਾਹਿਬ ਦਾ ਸੀ । ਗੁਰੂ ਅਮਰਦਾਸ ਜੀ ਦੇ ਵੇਲੇ ਭੀ ਇਹ ਘਟਨਾ ਨਹੀਂ ਹੋਈ, ਕਿਸੇ ਇਤਿਹਾਸਕਾਰ ਨੇ ਨਹੀਂ ਲਿਖਿਆ । ਨਾਹ ਹੀ ਗੁਰਿਆਈ ਬਾਰੇ ਕੋਈ ਸ਼ਰੀਕਾ ਜਾਂ ਵਿਰੋਧਤਾ ਸੀ, ਜਿਸ ਕਰਕੇ ਸੱਤੇ ਬਲਵੰਡ ਨੂੰ ਕੋਈ ਸ਼ਹਿ ਮਿਲ ਸਕਦੀ । ਬਾਬਾ ਦਾਤੂ ਜੀ ਨੇ ਰਤਾ ਕੁ ਝਗੜਾ ਪਾਇਆ ਸੀ, ਉਹ ਭੀ ਸਿਰਫ਼ ਇਕ ਦਿਨ ਵਿਚ ਮੁੱਕ ਗਿਆ ਸੀ ਕਿ ਅਗਲੇ ਹੀ ਦਿਨ ਬਾਬਾ ਜੀ ਖਡੂਰ ਸਾਹਿਬ ਵਾਪਸ ਮੁੜ ਆਏ ਸਨ । ਇਸੇ ਹੀ ਵਿਚਾਰ-ਅਨੁਸਾਰ ਗੁਰੂ ਰਾਮਦਾਸ ਜੀ ਦੇ ਸਮੇ ਭੀ ਸੱਤੇ ਬਲਵੰਡ ਦੇ ਰੋਸ ਦੀ ਕੋਈ ਸੰਭਾਵਨਾ ਨਹੀਂ ਸੀ ਹੋ ਸਕਦੀ । ਜਦੋਂ ਛੇਵੀਂ ਪਉੜੀ ਦੀ ਬਾਬਤ ਇਹ ਪੱਕਾ ਨਿਰਨਾ ਹੋ ਗਿਆ ਕਿ ਉਹ ਤਾਂ 'ਸੱਤੇ' ਨੇ (ਜਿਸ ਦੀ ਲੜਕੀ ਦੀ ਸ਼ਾਦੀ ਸੀ) ਮਾਫ਼ੀ ਲਿਖਣ ਵੇਲੇ ਹੀ ਉਚਾਰੀ ਸੀ, ਤਾਂ 'ਗੱਦੀ-ਨਸ਼ੀਨੀ' ਵੇਲੇ ਬਾਕੀ ਦੀਆਂ ਦੋ ਪਉੜੀਆਂ ਉਚਾਰਨ ਵਾਲਾ ਖ਼ਿਆਲ ਭੀ ਨਾਲ ਹੀ ਗ਼ਲਤ ਸਾਬਤ ਹੋ ਜਾਂਦਾ ਹੈ ।

### ਸੱਤਾ ਬਲਵੰਡ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਹੋਏ—

ਬਾਕੀ ਰਿਹਾ ਇਹ ਖ਼ਿਆਲ ਕਿ ਸੱਤਾ ਤੇ ਬਲਵੰਡ ਖਡੂਰ ਸਾਹਿਬ ਦੇ ਰਹਿਣ ਵਾਲੇ ਸਨ । ਸ਼ਾਇਦ ਇਸੇ ਖ਼ਿਆਲ ਨੇ ਹੀ ਸਾਖੀ ਨੂੰ ਗ਼ਲਤ ਇਤਿਹਾਸਕ ਥਾਂ ਤੇ ਰੱਖ ਦੇਣ ਵਿਚ ਸਹੈਤਾ ਕੀਤੀ ਹੋਵੇ । ਖਡੂਰ ਸਾਹਿਬ ਦੇ ਵਸਨੀਕ ਹੁੰਦਿਆਂ ਭੀ ਇਹ ਜ਼ਰੂਰੀ ਨਹੀਂ ਕਿ ਉਹ ਗੁਰੂ ਅੰਗਦ ਸਾਹਿਬ ਦੇ ਵੇਲੇ ਹੋਏ ਹੋਣ । ਜਦੋਂ ਅੰਮ੍ਰਿਤਸਰ ਸ਼ਹਿਰ ਵੱਸਿਆ ਤਾਂ ਗੁਰੂ ਅਰਜਨ ਸਾਹਿਬ ਨੇ ਵਖੋ ਵਖ ਕਮਾਮਾਂ ਵਾਲੇ ਲੋਕ ਲਾਂਭਾਂ ਤੋਂ ਇਥੇ ਮੰਗਾ ਕੇ ਵਸਾਏ ਸਨ । ਸੱਤਾ ਤੇ ਬਲਵੰਡ ਭੀ ਖਡੂਰ ਸਾਹਿਬ ਤੋਂ ਇਥੇ ਆ ਵੱਸੇ ਹੋਣਗੇ; ਇਹਨਾਂ ਦਾ ਤਾਂ ਕਮਾਮ ਭੀ 'ਕੀਰਤਨ' ਸੀ ਜਿਸ ਦੀ ਵਧੀਕ ਮੰਗ ਗੁਰੂ ਕੇ ਦਰਬਾਰ ਵਿਚ ਹੀ ਹੋ ਸਕਦੀ ਸੀ ।

ਸ਼ਾਇਦ ਕਈ ਸੱਜਣ ਇਹ ਖ਼ਿਆਲ ਬਣਾ ਲੈਣ ਕਿ ਸੱਤੇ ਤੇ ਬਲਵੰਡ ਨੇ ਭੁੱਲ ਤਾਂ ਗੁਰੂ ਅੰਗਦ ਸਾਹਿਬ ਵੇਲੇ ਕੀਤੀ ਸੀ, ਪਰ ਮਾਫ਼ੀ ਉਹਨਾਂ ਨੂੰ ਗੁਰੂ ਅਰਜਨ ਸਾਹਿਬ ਦੇ ਵੇਲੇ ਮਿਲੀ ਸੀ । ਇਹ ਭੀ ਅਣਹੋਣੀ ਹੈ । ਰੁਸੇਵਾਂ ਮਾਇਆ ਦੇ ਕਾਰਨ ਸੀ । ਜੇ ਸੱਤਾ ਤੇ ਬਲਵੰਡ ਪੈਸੇ ਵਾਲੇ ਹੁੰਦੇ ਤਾਂ ਝਗੜਾ ਉੱਠਦਾ ਹੀ ਕਿਉਂ ? ਤੇ ਜੇ ਉਹ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚੋਂ ਧੱਕੇ ਜਾਣ ਪਿਛੋਂ ੩੦ ਸਾਲ ਤਕ ਨਿਰਬਾਹ ਕਰ ਸਕੇ ਤਾਂ ਉਹਨਾਂ ਮਾਫ਼ੀ ਕਾਹਦੇ ਲਈ ਮੰਗਣੀ ਸੀ ? {ਗੁਰੂ ਅੰਗਦ ਸਾਹਿਬ ਦੇ ਜੋਤੀ ਜੋਤਿ ਸਮਾਣ ਤੋਂ ੩੦ ਸਾਲ ਪਿਛੋਂ ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਮਿਲੀ ਸੀ} ।

ਉੱਪਰ-ਲਿਖੀ ਸਾਰੀ ਵਿਚਾਰ ਦਾ ਸਾਰ—

(੧) ਸੱਤਾ ਤੇ ਬਲਵੰਡ ਭਾਈ ਮਰਦਾਨੇ ਦੀ ਸੰਤਾਨ ਵਿਚੋਂ ਨਹੀਂ ਸਨ, ਭਾਈ ਮਰਦਾਨਾ 'ਚੌਂਹਬੜ' ਸੀ ਤੇ ਇਹ 'ਮੋਖੜ' ਸਨ ।

(੨) ਇਹ ਦੋਵੇਂ ਗੁਰੂ ਅਰਜਨ ਸਾਹਿਬ ਪਾਸ ਕੀਰਤਨ ਕਰਦੇ ਸਨ ।

(੩) ਸੱਤੇ ਦੀ ਲੜਕੇ ਦੀ ਸ਼ਾਦੀ ਸੀ; ਤੇ ਇਹਨਾਂ ਸਤਿਗੁਰੂ ਜੀ ਤੋਂ ਵਿਆਹ ਲਈ ਮਾਇਆ ਮੰਗੀ, ਜੋ ਇਹਨਾਂ ਦੀ ਆਸ-ਅਨੁਸਾਰ ਨਾਹ ਮਿਲ ਸਕੀ ਕਿਉਂਕਿ ਬਾਬਾ ਪ੍ਰਿਥੀ ਚੰਦ ਜੀ ਦੀ ਵਿਰੋਧਤਾ ਕਰਕੇ ਭੇਟਾ ਗੁਰੂ-ਘਰ ਵਲ ਅੱਪੜਦੀ ਹੀ ਬਹੁਤ ਥੋੜ੍ਹੀ ਸੀ ।

(੪) ਇਹ ਘਟਨਾ ਮਾਰਚ-ਅਪ੍ਰੈਲ ਸੰਨ ੧੫੯੨ ਦੀ ਹੈ ।

(੫) ਕੁਝ ਮਹੀਨਿਆਂ ਪਿਛੋਂ ਭਾਈ ਲੱਧਾ ਜੀ ਲਾਹੌਰ ਵਾਲਿਆਂ ਨੇ ਇਹਨਾਂ ਨੂੰ ਮਾਫ਼ੀ ਲੈ ਦਿੱਤੀ । ਮਾਫ਼ੀ ਮਿਲਣ ਤੇ ਗੁਰ-ਉਸਤਤਿ ਵਿਚ ਬਲਵੰਡ ਨੇ ਪਹਿਲੀਆਂ ੩ ਪਉੜੀਆਂ ਤੇ ਸੱਤੇ ਨੇ ਅਖ਼ੀਰਲੀਆਂ ੫ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਸਾਹਮਣੇ ਸੰਗਤਿ ਵਿਚ ਉਚਾਰੀਆਂ ।

(੬) ਜਿਵੇਂ ਭੱਟਾਂ ਦੀ 'ਗੁਰ ਮਹਿਮਾ' ਦੀ ਬਾਣੀ, ਜੋ ਉਹਨਾਂ ਨੇ ਸਤੰਬਰ ੧੫੮੧ ਵਿਚ ਉਚਾਰੀ ਸੀ, ਸਤਿਗੁਰ ਜੀ ਨੇ 'ਬੀੜ' ਵਿਚ ਦਰਜ ਕੀਤੀ, ਤਿਵੇਂ ਇਹ 'ਵਾਰ' ਭੀ 'ਬੀੜ' ਤਿਆਰ ਕਰਨ ਵੇਲੇ ਦਰਜ ਕੀਤੀ ।

(੭) ਇਹ ਦੋਵੇਂ 'ਬਾਣੀਆਂ' ਸਿੱਖ-ਇਤਿਹਾਸ ਸੰਬੰਧੀ ਬੜੀਆਂ ਜ਼ਰੂਰੀ 'ਯਾਦਗਾਰਾਂ' ਹਨ । ਦਸਤਾਰਬੰਦੀ ਦੇ ਵੇਲੇ ਬਾਬਾ ਪ੍ਰਿਥੀ ਚੰਦ ਜੀ ਨੇ ਧੱਕੇ ਨਾਲ 'ਦਸਤਾਰ' ਖੋਹਣੀ ਚਾਹੀ; ਇਸ ਤਰ੍ਹਾਂ ਉਹ ਗੁਰੂ ਨਾਨਕ ਸਾਹਿਬ ਦੇ ਪਵਿਤ੍ਰ ਅੰਮ੍ਰਿਤ ਦੇ ਪ੍ਰਵਾਹ ਨੂੰ ਦੁਨਿਆਵੀ ਧੜੇ ਦੀ ਨਾਲੀ ਵਿਚੋਂ ਲੰਘਾਣਾ ਚਾਹੁੰਦੇ ਸਨ । ਉਸ ਸਮੇ ਦੂਰੋਂ ਆਏ ਨਿਰਪੱਖ ਪਰਦੇਸੀ ਭੱਟਾਂ ਨੇ ਭਰੇ ਦਰਬਾਰ ਵਿਚ ਇਸ ਬਾਣੀ 'ਸਵਈਆਂ' ਦੀ ਰਾਹੀਂ ਸੱਚਾਈ ਦਾ ਹੋਕਾ ਦਿੱਤਾ । ਇਹ ਘਟਨਾ ਗੋਇੰਦਵਾਲ ਹੋਈ ਸੀ । ਇਥੋਂ ਆ ਕੇ ਬਾਬਾ ਜੀ ਨੇ ਅੰਮ੍ਰਿਤਸਰ ਵਿਚ ਆਪਣੇ ਸਾਥੀਆਂ ਦੀ ਸਹੈਤਾ ਨਾਲ ਉਸ ਅੰਮ੍ਰਿਤ ਦੇ ਸੋਮੇ ਨੂੰ ਸੁਕਾਣ ਲਈ ਕਈ ਮਹੀਨੇ ਗੁਰੂ-ਘਰ ਦੀ ਇਕ ਕਿਸਮ ਦੀ ਨਾਕਾ-ਬੰਦੀ ਕੀਤੀ ਰੱਖੀ, ਜਿਸ ਨਾਕਾ-ਬੰਦੀ ਦੇ ਟੁੱਟਣ ਦੀ ਯਾਦਗਾਰ ਇਹ 'ਰੱਬੀ ਕਲਾਣ' ਰੂਪ 'ਵਾਰ' ਹੈ ।

**ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ ੧ੴ ਸਤਿਗੁਰ ਪ੍ਰਸਾਦਿ ॥ {ਪੰਨਾ ੯੬੬}**

**ਪਦ ਅਰਥ** :—ਰਾਇ ਬਲਵੰਡਿ—ਰਾਇ ਬਲਵੰਡ ਨੇ । ਤਥਾ—ਅਤੇ । ਸਤੈ—ਸੱਤੇ ਨੇ । ਡੂਮਿ—ਡੂਮ ਨੇ, ਮਿਰਾਸੀ ਨੇ, ਰਬਾਬੀ ਨੇ । ਸਤੈ ਡੂਮਿ—ਸੱਤੇ ਰਬਾਬੀ ਨੇ । ਆਖੀ—ਉਚਾਰੀ, ਸੁਣਾਈ ।

**ਅਰਥ** :—ਰਾਮਕਲੀ ਰਾਗਣੀ ਦੀ ਇਹ ਉਹ 'ਵਾਰ' ਹੈ ਜੋ ਰਾਇ ਬਲਵੰਡ ਨੇ ਅਤੇ ਸੱਤੇ ਡੂਮ ਨੇ ਸੁਣਾਈ ਸੀ ।

ਨੋਟ :—ਕਿਸੇ ਕਾਵਿ-ਰਚਨਾ ਨੂੰ ਕੋਈ ਇਕੋ ਹੀ ਲਿਖਾਰੀ ਲਿਖ ਸਕਦਾ ਹੈ, ਇਕ ਰਚਨਾ ਦੇ ਇਕ ਤੋਂ ਵਧੀਕ ਲੇਖਕ ਨਹੀਂ ਹੋ ਸਕਦੇ । ਇਸ ਉਪਰਲੇ ਸਿਰ-ਲੇਖ ਵਿਚ ਦੋ ਨਾਮ ਹਨ—ਬਲਵੰਡ ਅਤੇ ਸੱਤਾ । ਇਸ ਦਾ ਭਾਵ ਹੈ ਕਿ ਇਹਨਾਂ ਇਕੱਠਿਆਂ ਰਲ ਕੇ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਇਹ 'ਵਾਰ' 'ਆਖੀ' ਸੀ, ਸੁਣਾਈ ਸੀ । ਇਸ 'ਵਾਰ' ਦੀਆਂ ਅੱਠ ਪਉੜੀਆਂ ਹਨ । ਪਹਿਲੀਆਂ ੩ ਪਉੜੀਆਂ ਦਾ ਕਰਤਾ ਬਲਵੰਡ ਹੈ ਅਤੇ ਅਖ਼ੀਰਲੀਆਂ ੫ ਪਉੜੀਆਂ ਦਾ ਕਰਤਾ ਸੱਤਾ ਹੈ ।

**ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋਖੀਵਦੈ ॥ ਦੇ ਗੁਨਾ ਸਤਿ ਭੈਣ ਭਰਾਵ ਹੈ, ਪਾਰੰਗਤਿ ਦਾਨੁ ਪੜੀਵਦੈ ॥ ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ ॥ {ਪੰਨਾ ੯੬੬}**

**ਪਦ ਅਰਥ** :—ਨਾਉ—ਨਾਮ, ਨਾਮਣਾ, ਇੱਜ਼ਤ, ਵਡਿਆਈ । ਬੋਲੁ—ਬਚਨ, ਗੱਲ । ਜੋਖੀਵਦੈ—ਜੋਖਣ ਵਾਸਤੇ, ਜੋਖੇ ਜਾਣ ਲਈ, (ਉਸ ਨਾਮਣੇ ਦੇ) ਜੋਖਣ ਲਈ, ਤੋਲਣ ਲਈ । ਕਿਉ ਹੋਵੈ—ਕਿਵੇਂ ਹੋ ਸਕਦਾ ਹੈ ? ਨਹੀਂ ਹੋ ਸਕਦਾ । ਦੇ ਗੁਨਾ ਸਤਿ—ਸਤਿ ਆਦਿਕ ਦੈਵੀ ਗੁਣ, ਸੱਚਾਈ ਆਦਿਕ ਰੱਬੀ ਗੁਣ । ਪਾਰੰਗਤਿ—ਪਾਰ ਲੰਘਾ ਸਕਣ ਵਾਲੀ ਆਤਮਕ ਅਵਸਥਾ । ਦਾਨੁ—ਬਖ਼ਸ਼ਿਸ਼ । ਪੜੀਵਦੈ—ਪ੍ਰਾਪਤ ਕਰਨ ਲਈ । ਨਾਨਕਿ—ਨਾਨਕ ਨੇ । ਕੋਟੁ—ਕਿਲ੍ਹਾ । ਸਤਾਣੀ—ਤਾਣ ਵਾਲੀ, ਬਲ ਵਾਲੀ । ਨੀਵ—ਨੀਂਹ । ਦੈ—ਦੇ ਕੇ ।

**ਅਰਥ** :—(ਕਿਸੇ ਪੁਰਖ ਦਾ) ਜੋ ਨਾਮਣਾ ਕਾਦਰ ਕਰਤਾ ਆਪਿ (ਉੱਚਾ) ਕਰੇ, ਉਸ ਨੂੰ ਤੋਲਣ ਲਈ (ਕਿਸੇ ਪਾਸੋਂ) ਕੋਈ ਗੱਲ ਨਹੀਂ ਹੋ ਸਕਦੀ (ਭਾਵ, ਮੈਂ ਬਲਵੰਡ ਵਿਚਾਰਾ ਕੌਣ ਹਾਂ ਜੋ ਗੁਰੂ ਜੀ ਦੇ ਉੱਚੇ ਮਰਤਬੇ ਨੂੰ ਬਿਆਨ ਕਰ ਸਕਾਂ ?) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਸਕਣ ਵਾਲੀ ਆਤਮ ਅਵਸਥਾ ਦੀ ਬਖ਼ਸ਼ਸ਼ ਹਾਸਲ ਕਰਨ ਲਈ ਜੋ ਸਤਿ ਆਦਿਕ ਰੱਬੀ ਗੁਣ (ਲੋਕ ਬੜੇ ਜਤਨਾਂ ਨਾਲ ਆਪਣੇ ਅੰਦਰ ਪੈਦਾ ਕਰਦੇ ਹਨ, ਉਹ ਗੁਣ ਸਤਿਗੁਰੂ ਜੀ ਦੇ ਤਾਂ) ਭੈਣ ਭਰਾਵ ਹਨ (ਭਾਵ) ਉਹਨਾਂ ਦੇ ਅੰਦਰ ਤਾਂ ਸੁਭਾਵਿਕ ਹੀ ਮੌਜੂਦ ਹਨ । (ਇਸ ਉੱਚੇ ਨਾਮਣੇ ਵਾਲੇ ਗੁਰੂ) ਨਾਨਕ ਦੇਵ ਜੀ ਨੇ ਸੱਚ-ਰੂਪ ਕਿਲ੍ਹਾ ਬਣਾ ਕੇ ਅਤੇ ਪੱਕੀ ਨੀਂਹ ਰੱਖ ਕੇ (ਧਰਮ ਦਾ) ਰਾਜ ਚਲਾਇਆ ਹੈ ।

**ਲਹਣੇ ਧਰਿਓਨੁ ਛਤੁ ਸਿਰਿ, ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥ ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥ {ਪੰਨਾ ੯੬੬}**

**ਪਦ ਅਰਥ** :—ਧਰਿਓਨੁ—ਧਰਿਆ ਉਨਿ (ਗੁਰੂ ਨਾਨਕ ਨੇ) । ਲਹਣੇ ਧਰਿਓਨੁ ਛਤੁ ਸਿਰਿ—ਲਹਿਣੇ ਸਿਰਿ ਛਤੁ ਧਰਿਓਨੁ, ਲਹਿਣੇ ਦੇ ਸਿਰ ਉਤੇ ਉਨਿ (ਗੁਰੂ ਨਾਨਕ ਨੇ) ਛਤਰ ਧਰਿਆ । ਕਰਿ ਸਿਫਤੀ—ਸਿਫ਼ਤਾਂ ਕਰ ਕੇ । ਅੰਮ੍ਰਿਤੁ ਪੀਵਦੈ—ਨਾਮ-ਅੰਮ੍ਰਿਤ ਪੀਂਦੇ (ਲਹਿਣੇ ਜੀ ਦੇ ਸਿਰ ਉਤੇ) । ਮਤਿ ਗੁਰ ਆਤਮ ਦੇਵ ਦੀ—ਆਤਮਦੇਵ ਗੁਰੂ ਦੀ ਮਤਿ ਦੀ ਰਾਹੀਂ । ਆਤਮਦੇਵ—ਅਕਾਲ ਪੁਰਖ । ਖੜਗਿ—ਖੜਗ ਦੀ ਰਾਹੀਂ । ਜੋਰਿ—ਜ਼ੋਰ ਨਾਲ । ਪਰਾਕੁਇ—ਪਰਾਕਉ ਦੁਆਰਾ, ਪ੍ਰਾਕ੍ਰਮ ਦੀ ਰਾਹੀਂ, ਤਾਕਤ ਨਾਲ ।

{ਨੋਟ :—ਲਫ਼ਜ਼ 'ਪਰਾਕੁਇ' ਲਫ਼ਜ਼ 'ਪਰਾਕਉ' ਤੋਂ ਕਰਣ ਕਾਰਕ ਇਕ-ਵਚਨ ਹੈ । 'ਪਰਾਕਉ' ਸੰਸਕ੍ਰਿਤ-ਸ਼ਬਦ 'ਪ੍ਰਾਕ੍ਰਮ' ਤੋਂ ਪ੍ਰਾਕ੍ਰਿਤ-ਰੂਪ ਹੈ} । ਜੀਅ—ਜੀਅ-ਦਾਨ, ਆਤਮ-ਦਾਨ, ਆਤਮਕ ਜੀਵਨ । ਦੈ—ਦੇ ਕੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।

**ਅਰਥ** :—ਗੁਰੂ ਅਕਾਲ ਪੁਰਖ ਦੀ (ਬਖ਼ਸ਼ੀ ਹੋਈ) ਮਤਿ-ਰੂਪ ਤਲਵਾਰ ਨਾਲ, ਜ਼ੋਰ ਨਾਲ ਅਤੇ ਬਲ ਨਾਲ (ਅੰਦਰੋਂ ਪਹਿਲਾ ਜੀਵਨ ਕੱਢ ਕੇ) ਆਤਮਕ ਜ਼ਿੰਦਗੀ ਬਖ਼ਸ਼ ਕੇ, (ਬਾਬਾ) ਲਹਿਣਾ ਜੀ ਦੇ ਸਿਰ ਉਤੇ, ਜੋ ਸਿਫ਼ਤਿ-ਸਾਲਾਹ ਕਰ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਰਹੇ ਸਨ, ਗੁਰੂ ਨਾਨਕ ਦੇਵ ਜੀ ਨੇ (ਗੁਰਿਆਈ ਦਾ) ਛਤਰ ਧਰਿਆ ।

**ਗੁਰਿ ਚੇਲੇ ਰਹਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ ॥ ਸਹਿ ਟਿਕਾ ਦਿਤੋਸੁ ਜੀਵਦੈ ॥੧॥ {ਪੰਨਾ ੯੬੬}**

**ਪਦ ਅਰਥ** :—ਗੁਰਿ—ਗੁਰੂ ਨੇ, ਗੁਰੂ ਨਾਨਕ ਦੇਵ ਜੀ ਨੇ । ਚੇਲੇ ਰਹਰਾਸਿ—ਚੇਲੇ (ਬਾਬਾ ਲਹਣਾ ਜੀ) ਦੀ ਰਹਰਾਸਿ । ਰਹਰਾਸਿ—ਅਰਦਾਸ, ਪਰਨਾਮ, ਨਮਸਕਾਰ । ਕੀਈ—ਕੀਤੀ । ਗੁਰਿ ਨਾਨਕਿ—ਗੁਰੂ ਨਾਨਕ ਨੇ । ਸਲਾਮਤਿ ਥੀਵਦੈ—ਸਲਾਮਤ ਹੁੰਦਿਆਂ ਹੀ, ਆਪਣੀ ਸਲਾਮਤੀ ਵਿਚ ਹੀ, ਸਰੀਰਕ ਤੌਰ ਤੇ ਜਿਊਂਦਿਆਂ ਹੀ । ਸਹਿ—ਸਹੁ ਨੇ, ਮਾਲਕ ਨੇ, ਗੁਰੂ ਨੇ । ਦਿਤੋਸੁ—ਦਿੱਤਾ, ਉਸ ਨੂੰ ਦਿੱਤਾ । ਜੀਵਦੈ—ਜਿਊਂਦਿਆਂ ਹੀ ।

**ਅਰਥ** :—(ਹੁਣ) ਆਪਣੀ ਸਲਾਮਤੀ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖ (ਬਾਬਾ ਲਹਣਾ ਜੀ) ਅੱਗੇ ਮੱਥਾ ਟੇਕਿਆ, ਤੇ ਸਤਿਗੁਰੂ ਜੀ ਨੇ ਜਿਊਂਦਿਆਂ ਹੀ (ਗੁਰਿਆਈ ਦਾ) ਤਿਲਕ (ਬਾਬਾ ਲਹਣਾ ਜੀ ਨੂੰ) ਦੇ ਦਿੱਤਾ ।੧।

**ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥ ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥ {ਪੰਨਾ ੯੬੬}**

**ਪਦ ਅਰਥ** :—ਲਹਣੇ ਦੀ—ਲਹਿਣੇ ਦੀ (ਦੋਹੀ), ਬਾਬਾ ਲਹਣਾ ਜੀ ਦੀ ਵਡਿਆਈ ਦੀ ਧੁੰਮ । ਫੇਰਾਈਐ—ਫਿਰ ਗਈ, ਪਸਰ ਗਈ, ਖਿੱਲਰ ਗਈ । ਨਾਨਕਾ ਦੋਹੀ ਖਟੀਐ—(ਗੁਰੂ) ਨਾਨਕ ਦੀ ਦੁਹਾਈ ਦੀ ਬਰਕਤਿ ਨਾਲ । ਦੋਹੀ—ਸੋਭਾ ਦੀ ਧੁੰਮ । ਖਟੀਐ—ਖੱਟੀ ਦੇ ਕਾਰਨ, ਬਰਕਤਿ ਨਾਲ । ਸਾਇ—ਉਹੀ । ਜੁਗਤਿ—ਜੀਵਚ ਦਾ ਢੰਗ । ਸਹਿ—ਸਹੁ (ਗੁਰੂ) ਨੇ । ਕਾਇਆ—ਸਰੀਰ ।

**ਅਰਥ** :—(ਜਦੋਂ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦਾ ਤਿਲਕ ਬਾਬਾ ਲਹਣਾ ਜੀ ਨੂੰ ਦੇ ਦਿੱਤਾ, ਤਾਂ) ਗੁਰੂ ਨਾਨਕ ਸਾਹਿਬ ਦੀ ਵਡਿਆਈ ਦੀ ਧੁੰਮ ਦੀ ਬਰਕਤਿ ਨਾਲ, ਬਾਬਾ ਲਹਣਾ ਜੀ ਦੀ ਵਡਿਆਈ ਦੀ ਧੁੰਮ ਪੈ ਗਈ; ਕਿਉਂਕਿ, (ਬਾਬਾ ਲਹਣਾ ਜੀ ਦੇ ਅੰਦਰ) ਉਹੀ (ਗੁਰੂ ਨਾਨਕ ਸਾਹਿਬ ਵਾਲੀ) ਜੋਤਿ ਸੀ, ਜੀਵਨ ਦਾ ਢੰਗ ਭੀ ਉਹੀ (ਗੁਰੂ ਨਾਨਕ ਸਾਹਿਬ ਵਾਲਾ) ਸੀ, ਗੁਰੂ (ਨਾਨਕ ਦੇਵ ਜੀ) ਨੇ (ਕੇਵਲ ਸਰੀਰ ਹੀ) ਮੁੜ ਵਟਾਇਆ ਸੀ ।

**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ ॥ ਕਰਹਿ ਜਿ ਗੁਰ ਫੁਰਮਾਇਆ, ਸਿਲ ਜੋਗੁ ਅਲੂਣੀ ਚਟੀਐ ॥ {ਪੰਨਾ ੯੬੬}**

**ਪਦ ਅਰਥ** :—ਸੁ ਛਤੁ ਨਿਰੰਜਨੀ—ਸੁੰਦਰ ਰੱਬੀ ਛਤਰ । ਮਲਿ—ਮੱਲ ਕੇ, ਸਾਂਭ ਕੇ । ਗੁਰ ਹਟੀਐ—ਗੁਰੂ (ਨਾਨਕ) ਦੀ ਹੱਟੀ ਵਿਚ, ਗੁਰੂ ਨਾਨਕ ਦੇ ਘਰ ਵਿਚ । ਕਰਹਿ—(ਬਾਬਾ ਲਹਣਾ ਜੀ) ਕਰਦੇ ਹਨ । ਗੁਰ ਫੁਰਮਾਇਆ—ਗੁਰੂ ਦਾ ਫੁਰਮਾਇਆ ਹੋਇਆ ਹੁਕਮ । ਜੋਗੁ—'ਗੁਰ ਫੁਰਮਾਇਆ'-ਰੂਪ ਜੋਗ । ਸਿਲ ਅਲੂਣੀ ਚਟੀਐ—(ਗੁਰੂ ਦਾ ਹੁਕਮ ਕਮਾਇਣ-ਰੂਪ ਜੋਗ, ਜੋ) ਅਲੂਣੀ ਸਿਰ ਚੱਟਣ ਸਮਾਨ (ਬੜਾ ਕਰੜਾ ਕੰਮ) ਹੈ ।

**ਅਰਥ** :—(ਬਾਬਾ ਲਹਣਾ ਦੇ ਸਿਰ ਉਤੇ) ਸੁੰਦਰ ਰੱਬੀ ਛਤਰ ਝੁੱਲ ਰਿਹਾ ਹੈ । ਗੁਰੂ ਨਾਨਕ ਦੇਵ ਜੀ ਦੀ ਹੱਟੀ ਵਿਚ (ਬਾਬਾ ਲਹਣਾ) (ਗੁਰੂ ਨਾਨਕ ਦੇਵ ਜੀ ਪਾਸੋਂ 'ਨਾਮ' ਪਦਾਰਥ ਲੈ ਕੇ ਵੰਡਣ ਲਈ) ਗੱਦੀ ਮੱਲ ਕੇ ਬੈਠਾ ਹੈ । (ਬਾਬਾ ਲਹਣਾ ਜੀ) ਗੁਰੂ ਨਾਨਕ ਸਾਹਿਬ ਦੇ ਫੁਰਮਾਏ ਹੋਏ ਹੁਕਮ ਨੂੰ ਪਾਲ ਰਹੇ ਹਨ—ਇਹ "ਹੁਕਮ ਪਾਲਣ"-ਰੂਪ ਜੋਗ ਦੀ ਕਮਾਈ ਅਲੂਣੀ ਸਿਲ ਚੱਟਣ (ਵਾਂਗ ਬੜੀ ਕਰੜੀ ਕਾਰ) ਹੈ ।

**ਲੰਗਰੁ ਚਲੈ ਗੁਰ ਸਬਦਿ, ਹਰਿ ਤੋਟਿ ਨ ਆਵੀ ਖਟੀਐ ॥ ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ ॥ {ਪੰਨਾ ੯੬੭}**

**ਪਦ ਅਰਥ** :—ਗੁਰ ਸਬਦਿ—ਸਤਿਗੁਰੂ ਦੇ ਸ਼ਬਦ ਦੀ ਰਾਹੀਂ । ਆਵੀ—ਆਉਂਦੀ । ਹਰਿ ਤੋਟਿ...ਖਟੀਐ—ਹਰਿ ਖਟੀਐ ਤੋਟਿ ਨ ਆਵੀ, ਹਰਿ-ਨਾਮ ਦੀ ਖੱਟੀ ਵਿਚ ਘਾਟਾ ਨਹੀਂ ਪੈਂਦਾ; (ਭਾਵ,) ਬਾਬਾ ਲਹਣਾ ਜੀ ਦੇ ਦਰ ਉਤੇ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਨਾਮ ਦਾ ਭੰਡਾਰਾ ਵਰਤ ਰਿਹਾ ਹੈ, (ਇਤਨਾ ਵੰਡਿਆਂ ਭੀ) ਬਾਬਾ ਲਹਣਾ ਜੀ ਦੀ ਨਾਮ-ਕਮਾਈ ਵਿਚ ਕੋਈ ਘਾਟਾ ਨਹੀਂ ਪੈਂਦਾ । ਖਰਚੇ—ਖਰਚ ਰਿਹਾ ਹੈ, ਵੰਡ ਰਿਹਾ ਹੈ । ਦਿਤਿ ਖਸੰਮ ਦੀ—ਖਸਮ (ਅਕਾਲ ਪੁਰਖ) ਦੀ (ਬਖ਼ਸ਼ੀ ਹੋਈ) ਦਾਤਿ । ਆਪ ਖਹਦੀ—(ਨਾਮ ਦੀ ਦਾਤਿ) ਆਪ ਵਰਤੀ । ਖੈਰਿ—ਖੈਰ ਵਿਚ, ਦਾਨ ਵਿਚ । ਦਬਟੀਐ—ਦਬਾ-ਦਬ ਵੰਡੀ ।

ਅਰਥ :—(ਬਾਬਾ ਲਹਣਾ ਜੀ) ਅਕਾਲ ਪੁਰਖ ਦੀ ਦਿੱਤੀ ਹੋਈ ਨਾਮ-ਦਾਤਿ ਵੰਡ ਰਹੇ ਹਨ, ਆਪ (ਭੀ) ਵਰਤਦੇ ਹਨ ਤੇ (ਹੋਰਨਾਂ ਨੂੰ ਭੀ) ਦਬਾ-ਦਬ ਦਾਨ ਕਰ ਰਹੇ ਹਨ, (ਗੁਰੂ ਨਾਨਕ ਦੀ ਹੱਟੀ ਵਿਚ) ਗੁਰੂ ਦੇ

ਸ਼ਬਦ ਦੀ ਰਾਹੀਂ (ਨਾਮ ਦਾ) ਲੰਗਰ ਚੱਲ ਰਿਹਾ ਹੈ, (ਪਰ ਬਾਬਾ ਲਹਣਾ ਜੀ ਦੀ) ਨਾਮ-ਕਮਾਈ ਵਿਚ ਕੋਈ ਘਾਟਾ ਨਹੀਂ ਪੈਂਦਾ ।

**ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ ॥ ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ ॥ {ਪੰਨਾ ੯੬੭}**

**ਪਦ ਅਰਥ** :—ਨੂਰੁ—ਪ੍ਰਕਾਸ਼ । ਅਰਸ—ਅਰਸ਼, ਆਸਮਾਨ, ਅਕਾਸ਼ । ਕੁਰਸ—ਸੂਰਜ ਚੰਦ ਦੀ ਟਿੱਕੀ । ਅਰਸਹੁ ਕੁਰਸਹੁ—ਆਤਮਕ ਮੰਡਲ ਤੋਂ, ਰੂਹਾਨੀ ਦੇਸ ਤੋਂ । ਝਟੀਐ—ਝੱਟਿਆ ਜਾ ਰਿਹਾ ਹੈ, ਦਬਾ-ਦਬ ਸਿੰਜਿਆ ਜਾ ਰਿਹਾ ਹੈ, ਝੜ ਰਿਹਾ ਹੈ । ਸਚੇ ਪਾਤਿਸਾਹ—ਹੇ ਸੱਚੇ ਸਤਿਗੁਰੂ ਅੰਗਦ ਦੇਵ ਜੀ ! ਜਨਮ ਜਨਮ ਦੀ—ਕਈ ਜਨਮਾਂ ਦੀ ।

**ਅਰਥ** :—(ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ) ਮਾਲਕ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਹੋ ਰਹੀ ਹੈ, ਰੂਹਾਨੀ ਦੇਸਾਂ ਤੋਂ (ਉਸ ਦੇ ਦਰ ਤੇ) ਨੂਰ ਝੜ ਰਿਹਾ ਹੈ । ਹੇ ਸੱਚੇ ਸਤਿਗੁਰੂ (ਅੰਗਦ ਦੇਵ ਜੀ) ! ਤੇਰਾ ਦੀਦਾਰ ਕੀਤਿਆਂ ਕਈ ਜਨਮਾਂ ਦੀ (ਵਿਕਾਰਾਂ ਦੀ) ਮੈਲ ਕੱਟੀ ਜਾ ਰਹੀ ਹੈ ।

**ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ ॥ ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ ॥ {ਪੰਨਾ ੯੬੭}**

**ਪਦ ਅਰਥ** :—ਗੁਰਿ—ਗੁਰੂ (ਨਾਨਕ) ਨੇ । ਏਦੂ—ਇਸ ਤੋਂ । ਏਦੂ ਬੋਲਹੁ—ਇਸ ਬੋਲ ਤੋਂ, ਸਤਿਗੁਰੂ ਨਾਨਕ ਦੇ ਫੁਰਮਾਏ ਹੋਏ ਬੋਲ ਤੋਂ । ਕਿਉ ਹਟੀਐ—ਕਿਵੇਂ ਹਟਿਆ ਜਾ ਸਕੇ ? ਭਾਵ, ਹੇ ਗੁਰੂ ਅੰਗਦ ਸਾਹਿਬ ਜੀ ! ਆਪ ਨੇ ਗੁਰੂ ਨਾਨਕ ਦੇ ਫੁਰਮਾਏ ਹੋਏ ਹੁਕਮ ਦੇ ਮੰਨਣ ਤੋਂ ਨਾਹ ਨਹੀਂ ਕੀਤੀ । ਪੁਤ੍ਰੀ—ਪੁਤ੍ਰਾਂ ਨੇ । ਕਉਲੁ—ਬਚਨ, ਹੁਕਮ । ਨ ਪਾਲਿਓ—ਨਹੀਂ ਮੰਨਿਆ । ਕੰਨ੍—ਮੋਢੇ । ਕਰਿ ਕੰਨ੍—ਮੋਢਾ ਕਰ ਕੇ, ਮੂੰਹ ਮੋੜ ਕੇ, ਪਿੱਠ ਕਰ ਕੇ । ਪੀਰਹੁ—ਪੀਰ ਵਲੋਂ, ਸਤਿਗੁਰੂ ਵਲੋਂ । ਮੁਰਟੀਐ—ਮੋੜਦੇ ਰਹੇ ।

**ਅਰਥ** :—(ਹੇ ਗੁਰੂ ਅੰਗਦ ਸਾਹਿਬ ਜੀ !) ਗੁਰੂ (ਨਾਨਕ ਸਾਹਿਬ) ਨੇ ਜੋ ਭੀ ਹੁਕਮ ਕੀਤਾ, ਆਪ ਨੇ ਸੱਚ (ਕਰਕੇ ਮੰਨਿਆ, ਅਤੇ ਆਪ ਨੇ) ਉਸ ਦੇ ਮੰਨਣ ਤੋਂ ਨਾਂਹ ਨਹੀਂ ਕੀਤੀ; (ਸਤਿਗੁਰੂ ਜੀ ਦੇ) ਪੁਤ੍ਰਾਂ ਨੇ ਬਚਨ ਨ ਮੰਨਿਆ, ਉਹ ਗੁਰੂ ਵਲ ਪਿੱਠ ਦੇ ਕੇ ਹੀ (ਹੁਕਮ) ਮੋੜਦੇ ਰਹੇ ।

**ਦਿਲਿ ਖੋਟੈ ਆਕੀ ਫਿਰਨਿ੍, ਬੰਨਿ੍ ਭਾਰੁ ਉਚਾਇਨਿ੍ ਛਟੀਐ ॥ ਜਿਨਿ ਆਖੀ ਸੋਈ ਕਰੇ, ਜਿਨਿ ਕੀਤੀ ਤਿਨੈ ਥਟੀਐ ॥ ਕਉਣੁ ਹਾਰੇ, ਕਿਨਿ ਉਵਟੀਐ ॥੨॥ {ਪੰਨਾ ੯੬੭}**

**ਪਦ ਅਰਥ** :—ਦਿਲਿ ਖੋਟੈ—ਖੋਟਾ ਦਿਲ ਹੋਣ ਦੇ ਕਾਰਨ । ਆਕੀ ਫਿਰਨਿ੍—(ਜੋ) ਆਕੀ ਫਿਰਦੇ ਹਨ । ਬੰਨਿ੍—ਬੰਨ੍ ਕੇ । ਉਚਾਇਨਿ੍—ਚੁੱਕਦੇ ਹਨ, ਸਹਾਰਦੇ ਹਨ । ਭਾਰੁ ਛਟੀਐ—ਛੱਟ ਦਾ ਭਾਰ ।

ਨੋਟ :—ਲਫ਼ਜ਼ 'ਫਿਰਨਿ੍', ਬੰਨਿ੍ ਅਤੇ 'ਉਚਾਇਨਿ੍' ਦੇ ਅੱਖਰ 'ਨ' ਦੇ ਨਾਲ ਅੱਧਾ 'ਹ' ਹੈ ।

ਜਿਨਿ—ਜਿਸ (ਗੁਰੂ ਨਾਨਕ) ਨੇ । ਆਖੀ—(ਹੁਕਮ ਮੰਨਣ ਦੀ ਸਿੱਖਿਆ) ਦੱਸੀ । ਸੋਈ—(ਉਹ ਗੁਰੂ) ਆਪ ਹੀ । ਕਰੇ—(ਹੁਕਮ ਵਿਚ ਤੁਰਨ ਦੀ ਕਾਰ) ਕਰ ਰਿਹਾ ਹੈ । ਜਿਨਿ—ਜਿਸ (ਗੁਰੂ ਨਾਨਕ) ਨੇ । ਕੀਤੀ—(ਇਹ ਰਜ਼ਾ ਵਿਚ ਤੁਰਨ ਵਾਲੀ ਖੇਡ) ਰਚਾਈ । ਤਿਨੈ—ਉਸ ਨੇ ਆਪ ਹੀ । ਥਟੀਐ—ਥੱਟਿਆ, (ਬਾਬਾ ਲਹਣਾ ਜੀ ਨੂੰ) ਥਾਪਿਆ, ਹੁਕਮ ਮੰਨਣ ਦੇ ਸਮਰੱਥ ਬਣਾਇਆ। ਕਉਣੁ ਹਾਰੇ—(ਹੁਕਮ ਵਿਚ ਤੁਰਨ ਦੀ ਬਾਜ਼ੀ) ਕੌਣ ਹਾਰਿਆ ? ਕਿਨਿ—ਕਿਸ ਨੇ ? ਉਵਟੀਐ—ਵੱਟਿਆ, ਖੱਟਿਆ, ਬਾਜ਼ੀ ਜਿੱਤੀ, ਲਾਭ ਖੱਟਿਆ

। ਕਉਣੁ ਹਾਰੇ ਕਿਨਿ ਉਵਟੀਐ—ਕੌਣ (ਇਸ ਹੁਕਮ-ਖੇਡ) ਵਿਚ ਹਾਰਿਆ, ਤੇ ਕਿਸ ਨੇ (ਲਾਭ) ਖੱਟਿਆ ? ਭਾਵ, (ਆਪਣੀ ਸਮਰੱਥਾ ਨਾਲ, ਇਸ ਹੁਕਮ-ਖੇਡ ਵਿਚ) ਨ ਕੋਈ ਹਾਰਨ ਵਾਲਾ ਹੈ ਨ ਕੋਈ ਜਿੱਤਣ ਜੋਗਾ ਹੈ ।

**ਅਰਥ** :—ਜੋ ਲੋਕ ਖੋਟਾ ਦਿਲ ਹੋਣ ਦੇ ਕਾਰਨ (ਗੁਰੂ ਵੱਲੋਂ) ਆਕੀ ਹੋਏ ਫਿਰਦੇ ਹਨ, ਉਹ ਲੋਕ (ਦੁਨੀਆ ਦੇ ਧੰਧਿਆਂ ਦੀ) ਛੱਟ ਦਾ ਭਾਰ ਬੰਨ੍ਹ ਕੇ ਚੁੱਕੀ ਰੱਖਦੇ ਹਨ । (ਪਰ ਜੀਵਾਂ ਦੇ ਕੀਹ ਵੱਸ ਹੈ ? ਆਪਣੀ ਸਮਰੱਥਾ ਦੇ ਆਸਰੇ, ਇਸ ਹੁਕਮ-ਖੇਡ ਵਿਚ) ਨ ਕੋਈ ਹਾਰਨ ਵਾਲਾ ਹੈ ਤੇ ਨ ਕੋਈ ਜਿੱਤਣ-ਜੋਗਾ ਹੈ । ਜਿਸ ਗੁਰੂ ਨਾਨਕ ਨੇ ਇਹ ਰਜ਼ਾ-ਮੰਨਣ ਦਾ ਹੁਕਮ ਫੁਰਮਾਇਆ, ਉਹ ਆਪ ਹੀ ਕਾਰ ਕਰਨ ਵਾਲਾ ਸੀ, ਜਿਸ ਨੇ ਇਹ (ਹੁਕਮ-ਖੇਡ) ਰਚੀ, ਉਸ ਨੇ ਆਪ ਹੀ ਬਾਬਾ ਲਹਣਾ ਜੀ ਨੂੰ ਹੁਕਮ ਮੰਨਣ ਦੇ) ਸਮਰੱਥ ਬਣਾਇਆ ।੨।

**ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ, ਜਿਵਾਹੇ ਸਾਲੀ ॥ ਧਰਮ ਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ ॥** {ਪੰਨਾ ੯੬੭}

**ਪਦ ਅਰਥ** :—ਜਿਨਿ—ਜਿਸ (ਗੁਰੂ ਅੰਗਦ ਦੇਵ ਜੀ) ਨੇ । ਕੀਤੀ—(ਗੁਰੂ ਦਾ ਹੁਕਮ ਮੰਨਣ ਦੀ ਘਾਲ-ਕਮਾਈ) ਕੀਤੀ । ਮੰਨਣਾ—ਮੰਨਣ-ਜੋਗ, ਆਦਰ-ਜੋਗ । ਕੋ—ਕੌਣ, ਹੋਰ ਕੌਣ ? ਸਾਲੁ—ਸਾਰ, ਸ੍ਰੇਸ਼ਟ, ਚੰਗਾ । ਜਿਵਾਹੇ—ਜਿਵਾਹਾਂ । {ਜਿਵਾਂਹ ਬੇਟ ਦੇ ਇਲਾਕੇ ਵਿਚ ਉਥੇ ਉੱਗਦੀ ਹੈ ਜਿਥੇ ਦਰਿਆ ਦੇ ਹੜ੍ਹਾਂ ਨਾਲ ਭਲ ਪੈ ਕੇ ਥਾਂ ਉੱਚੀ ਹੋ ਜਾਂਦੀ ਹੈ । ਵਰਖਾ-ਰੁਤੇ ਸੜ ਜਾਂਦੀ ਹੈ । ਪੋਹਲੀ ਵਾਂਗ ਜਿਵਾਂਹ ਨੂੰ ਕੰਡੇ ਹੁੰਦੇ ਹਨ} । ਸਾਲੀ—ਸ਼ਾਲੀ, ਮੁੰਜੀ ਜੋ ਨੀਵੇਂ ਥਾਂ ਹੀ ਪਲ੍ਰ ਸਕਦੀ ਹੈ) । ਲੈ ਗਲਾ—ਗੱਲਾਂ ਸੁਣ ਕੇ, ਅਰਜ਼ੋਈਆਂ ਸੁਣ ਕੇ । ਦਲਾਲੀ—ਵਿਚੋਲਾ-ਪਨ ।

**ਅਰਥ** :—ਜਿਸ (ਗੁਰੂ ਅੰਗਦ ਦੇਵ ਜੀ) ਨੇ (ਨਿਮ੍ਰਤਾ ਵਿਚ ਰਹਿ ਕੇ ਸਤਿਗੁਰੂ ਦਾ ਹੁਕਮ ਮੰਨਣ ਦੀ ਘਾਲ-ਕਮਾਈ) ਕੀਤੀ, ਉਹ ਮੰਨਣ-ਜੋਗ ਹੋ ਗਿਆ । (ਦੋਹਾਂ ਵਿਚੋਂ) ਕੌਣ ਸ੍ਰੇਸ਼ਟ ਹੈ ? ਜਿਵਾਂਹ ਕਿ ਮੁੰਜੀ ? (ਮੁੰਜੀ ਹੀ ਚੰਗੀ ਹੈ, ਜੋ ਨੀਵੇਂ ਥਾਂ ਪਲਦੀ ਹੈ । ਇਸੇ ਤਰ੍ਹਾਂ ਜੋ ਨੀਵਾਂ ਰਹਿ ਕੇ ਹੁਕਮ ਮੰਨਦਾ ਹੈ ਉਹ ਆਦਰ ਪਾ ਲੈਂਦਾ ਹੈ) । ਗੁਰੂ ਅੰਗਦ ਸਾਹਿਬ ਧਰਮ ਦਾ ਰਾਜਾ ਹੋ ਗਿਆ ਹੈ, ਧਰਮ ਦਾ ਦੇਵਤਾ ਹੋ ਗਿਆ ਹੈ, ਜੀਵਾਂ ਦੀਆਂ ਅਰਜ਼ੋਈਆਂ ਸੁਣ ਕੇ ਪਰਮਾਤਮਾ ਨਾਲ ਜੋੜਨ ਦਾ ਵਿਚੋਲਾ-ਪਨ ਕਰ ਰਿਹਾ ਹੈ ।

**ਸਤਿਗੁਰੁ ਆਖੈ ਸਚਾ ਕਰੇ, ਸਾ ਬਾਤ ਹੋਵੈ ਦਰਹਾਲੀ ॥ ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ ॥** {ਪੰਨਾ ੯੬੭}

**ਪਦ ਅਰਥ** :—ਸਚਾ—ਅਕਾਲ ਪੁਰਖ । ਕਰੇ—ਵਰਤੋਂ ਵਿਚ ਲਿਆਉਂਦਾ ਹੈ । ਸਾ—ਉਹੀ । ਦਰਹਾਲੀ—ਤੁਰਤ, ਉਸੇ ਵੇਲੇ । ਦੋਹੀ ਫਿਰੀ—ਵਡਿਆਈ ਦੀ ਧੁੰਮ ਪੈ ਗਈ । ਕਰਤੈ—ਕਰਤਾਰ ਨੇ । ਬੰਧਿ—ਬੰਨ੍ਹ ਕੇ, ਪੱਕੀ ਕਰ ਕੇ । ਬਹਾਲੀ—ਟਿਕਾ ਦਿੱਤੀ, ਕਾਇਮ ਕਰ ਦਿੱਤੀ ।

**ਅਰਥ** :—(ਹੁਣ) ਸਤਿਗੁਰੂ (ਅੰਗਦ ਦੇਵ) ਜੋ ਬਚਨ ਬੋਲਦਾ ਹੈ ਅਕਾਲ ਪੁਰਖ ਉਹੀ ਕਰਦਾ ਹੈ, ਉਹੀ ਗੱਲ ਤੁਰਤ ਹੋ ਜਾਂਦੀ ਹੈ । ਗੁਰੂ ਅੰਗਦ ਦੇਵ (ਜੀ) ਵਡਿਆਈ ਦੀ ਧੁੰਮ ਪੈ ਗਈ ਹੈ, ਸੱਚੇ ਕਰਤਾਰ ਨੇ ਪੱਕੀ ਕਰ ਕੇ ਕਾਇਮ ਕਰ ਦਿੱਤੀ ਹੈ ।

**ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ ਡਾਲੀ ॥ ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ ॥ ਦਰਿ ਦਰਵੇਸੁ, ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥** {ਪੰਨਾ ੯੬੭}

**ਪਦ ਅਰਥ** :—ਕਾਇਆ—ਸਰੀਰ । ਪਲਟੁ ਕਰਿ—ਵਟਾ ਕੇ । ਮਲਿ ਤਖਤੁ—ਗੱਦੀ ਸੰਭਾਲ ਕੇ । ਸੈ ਡਾਲੀ—ਸੈਂਕੜੇ ਡਾਲੀਆਂ ਵਾਲਾ, ਸੈਂਕੜੇ ਸਿੱਖਾਂ ਵਾਲਾ । ਉਮਤਿ—ਸੰਗਤਿ । ਖੜੀ—ਖਲੋਤੀ ਹੋਈ, ਸਾਵਧਾਨ ਹੋ ਕੇ, ਪ੍ਰੇਮ ਨਾਲ ।

ਦਰੁ ਸੇਵੇ—ਦਰਵਾਜ਼ਾ ਸੇਂਵਦੀ ਹੈ, ਦਰ ਮੱਲੀ ਬੈਠੀ ਹੈ । ਮਸਕਲੈ—ਮਸਕਲੇ ਨਾਲ । ਹੋਇ ਜੰਗਾਲੀ—ਜੰਗਾਲ ਵਾਲੀ ਧਾਤ (ਸਾਫ਼) ਹੋ ਜਾਂਦੀ ਹੈ । ਦਰਿ—(ਗੁਰੂ ਨਾਨਕ ਦੇ) ਦਰ ਤੇ । ਦਰਵੇਸੁ—ਨਾਮ ਦੀ ਦਾਤਿ ਦਾ ਸੁਆਲੀ । ਖਸੰਮ ਦੈ ਨਾਇ ਸਚੈ—ਮਾਲਕ ਦੇ ਸੱਚੇ ਨਾਮ ਦੀ ਰਾਹੀਂ, ਮਾਲਕ ਦਾ ਸੱਚਾ ਨਾਮ ਸਿਮਰਨ ਦੀ ਬਰਕਤਿ ਨਾਲ । ਬਾਣੀ—ਬਣੀ ਹੋਈ ਹੈ ।

**ਅਰਥ** :—ਸੈਂਕੜੇ ਸੇਵਕਾਂ ਵਾਲਾ ਗੁਰੂ ਨਾਨਕ ਸਰੀਰ ਵਟਾ ਕੇ (ਭਾਵ, ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿਚ) ਗੱਦੀ ਸੰਭਾਲ ਕੇ ਬੈਠਾ ਹੋਇਆ ਹੈ (ਗੁਰੂ ਅੰਗਦ ਦੇਵ ਜੀ ਦੇ ਅੰਦਰ ਗੁਰੂ ਨਾਨਕ ਸਾਹਿਬ ਵਾਲੀ ਹੀ ਜੋਤਿ ਹੈ, ਕੇਵਲ ਸਰੀਰ ਪਲਟਿਆ ਹੈ) । ਸੰਗਤਿ (ਗੁਰੂ ਅੰਗਦ ਦੇਵ ਜੀ ਦਾ) ਦਰ (ਮੱਲ ਕੇ) ਪ੍ਰੇਮ ਨਾਲ ਸੇਵਾ ਕਰ ਰਹੀ ਹੈ (ਅਤੇ ਆਪਣੇ ਆਤਮਾ ਨੂੰ ਪਵਿਤ੍ਰ ਕਰ ਰਹੀ ਹੈ, ਜਿਵੇਂ) ਜੰਗਾਲੀ ਹੋਈ ਧਾਤ ਮਸਕਲੇ ਨਾਲ (ਸਾਫ਼) ਹੋ ਜਾਂਦੀ ਹੈ । (ਗੁਰੂ ਨਾਨਕ ਦੇ) ਦਰ ਤੇ (ਗੁਰੂ ਅੰਗਦ) ਨਾਮ ਦੀ ਦਾਤਿ ਦਾ ਸੁਆਲੀ ਹੈ । ਅਕਾਲ ਪੁਰਖ ਦਾ ਸੱਚਾ ਨਾਮ ਸਿਮਰਨ ਦੀ ਬਰਕਤਿ ਨਾਲ (ਗੁਰੂ ਅੰਗਦ ਸਾਹਿਬ ਦੇ ਮੂੰਹ ਉਤੇ) ਲਾਲੀ ਬਣੀ ਹੋਈ ਹੈ ।

**ਬਲਵੰਡ, ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ ॥ ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ ॥ ਗੁਰਸਿਖਾ ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ ॥ {ਪੰਨਾ ੯੬੭}**

**ਪਦ ਅਰਥ** :—ਬਲਵੰਡ—ਹੇ ਬਲਵੰਡ ! ਖੀਵੀ—ਗੁਰੂ ਅੰਗਦ ਜੀ ਦੀ ਪਤਨੀ (ਮਾਤਾ) ਖੀਵੀ । ਜਿਸੁ—ਜਿਸ (ਮਾਤਾ ਖੀਵੀ ਜੀ) ਦੀ । ਪਤ੍ਰਾਲੀ—ਪੱਤ੍ਰਾਂ ਵਾਲੀ, ਸੰਘਣੀ । ਲੰਗਰਿ—ਲੰਗਰ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਘਿਆਲੀ—ਘਿਉ ਵਾਲੀ । ਪਰਾਲੀ—ਮੁੰਜੀ ਦਾ ਬੂਟਾ ਜਿਸ ਨਾਲੋਂ ਦਾਣੇ ਝਾੜ ਲਏ ਹੁੰਦੇ ਹਨ, ਬੂਟੇ ਦਾ ਰੰਗ ਪੀਲਾ ਹੋ ਗਿਆ ਹੁੰਦਾ ਹੈ; ਪੀਲੇ ਮੂੰਹ ਵਾਲੇ, ਸ਼ਰਮਿੰਦੇ ।

ਨੋਟ :—ਇਸ 'ਵਾਰ' ਦੇ ਆਰੰਭ ਵਿਚ ਲਿਖਿਆ ਹੈ ਕਿ ਇਹ ਵਾਰ 'ਰਾਇ ਬਲਵੰਡ' ਅਤੇ 'ਸੱਤੇ ਡੂੰਮ' ਨੇ ਉਚਾਰੀ ਸੀ । ਇਸ ਪਉੜੀ ਨੰ: ੩ ਵਿਚ ਲਫ਼ਜ਼ 'ਬਲਵੰਡ' ਤੋਂ ਇਹ ਸਾਬਤ ਹੁੰਦਾ ਹੈ ਕਿ ਇਹ ਪਹਿਲੀਆਂ ੩ ਪਉੜੀਆਂ 'ਬਲਵੰਡ' ਦੀਆਂ ਉਚਾਰੀਆਂ ਹੋਈਆਂ ਹਨ ।

**ਅਰਥ** :—ਹੇ ਬਲਵੰਡ ! (ਗੁਰੂ ਅੰਗਦ ਦੇਵ ਜੀ ਦੀ ਪਤਨੀ) (ਮਾਤਾ) ਖੀਵੀ ਜੀ (ਭੀ ਆਪਣੇ ਪਤੀ ਵਾਂਗ) ਬੜੇ ਭਲੇ ਹਨ, ਮਾਤਾ ਖੀਵੀ ਜੀ ਦੀ ਛਾਂ ਬਹੁਤ ਪੱਤ੍ਰਾਂ ਵਾਲੀ (ਸੰਘਣੀ) ਹੈ (ਭਾਵ, ਮਾਤਾ ਖੀਵੀ ਜੀ ਦੇ ਪਾਸ ਬੈਠਿਆਂ ਭੀ ਹਿਰਦੇ ਵਿਚ ਸ਼ਾਂਤੀ-ਠੰਢ ਪੈਦਾ ਹੁੰਦੀ ਹੈ) । (ਜਿਵੇਂ ਗੁਰੂ ਅੰਗਦ ਦੇਵ ਜੀ ਦੇ ਸਤਸੰਗ-ਰੂਪ) ਲੰਗਰ ਵਿਚ (ਨਾਮ ਦੀ) ਦੌਲਤ ਵੰਡੀ ਜਾ ਰਹੀ ਹੈ, ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਵੰਡਿਆ ਜਾ ਰਿਹਾ ਹੈ (ਤਿਵੇਂ ਮਾਤਾ ਖੀਵੀ ਜੀ ਦੀ ਸੇਵਾ ਸਦਕਾ ਲੰਗਰ ਵਿਚ ਸਭ ਨੂੰ) ਘਿਉ ਵਾਲੀ ਖੀਰ ਵੰਡੀ ਜਾ ਰਹੀ ਹੈ ।

(ਗੁਰੂ ਅੰਗਦ ਦੇਵ ਜੀ ਦੇ ਦਰ ਤੇ ਆ ਕੇ) ਗੁਰਸਿੱਖਾਂ ਦੇ ਮੱਥੇ ਤਾਂ ਖਿੜੇ ਹੋਏ ਹਨ, ਪਰ ਗੁਰੂ ਵਲੋਂ ਬੇਮੁਖਾਂ ਦੇ ਮੂੰਹ (ਈਰਖਾ ਦੇ ਕਾਰਨ) ਪੀਲੇ ਪੈਂਦੇ ਹਨ ।

**ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ ॥ ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ ॥੩॥ {ਪੰਨਾ ੯੬੭}**

**ਪਦ ਅਰਥ** :—ਪਏ ਕਬੂਲੁ—(ਗੁਰੂ ਅੰਗਦ ਦੇਵ ਜੀ) ਕਬੂਲ ਹੋਏ । ਖਸੰਮ ਨਾਲਿ—ਆਪਣੇ ਸਤਿਗੁਰੂ (ਗੁਰੂ ਨਾਨਕ ਦੇਵ ਜੀ) ਨਾਲ । ਮਰਦੀ ਘਾਲ—ਮਰਦਾਂ ਵਾਲੀ ਘਾਲ । ਸਹੁ—ਖਸਮ । ਸੋਇ—ਉਹ । ਜਿਨਿ—ਜਿਸ ਨੇ । ਗੋਇ—ਧਰਤੀ ।

**ਅਰਥ** :—ਮਾਤਾ ਖੀਵੀ ਜੀ ਦਾ ਉਹ ਪਤੀ (ਗੁਰੂ ਅੰਗਦ ਦੇਵ ਐਸਾ ਸੀ) ਜਿਸ ਨੇ (ਸਾਰੀ) ਧਰਤੀ (ਦਾ ਭਾਰ) ਚੁੱਕ ਲਿਆ ਹੋਇਆ ਸੀ । ਜਦੋਂ (ਗੁਰੂ ਅੰਗਦ ਦੇਵ ਜੀ ਨੇ) ਮਰਦਾਂ ਵਾਲੀ ਘਾਲ ਘਾਲੀ ਤਾਂ ਉਹ ਆਪਣੇ ਸਤਿਗੁਰੂ (ਗੁਰੂ ਨਾਨਕ) ਦੇ ਦਰ ਤੇ ਕਬੂਲ ਹੋਏ ।੩।

**ਹੋਰਿੰਓ ਗੰਗ ਵਹਾਈਐ, ਦੁਨਿਆਈ ਆਖੈ ਕਿ ਕਿਓਨੁ ॥ ਨਾਨਕ ਈਸਰਿ ਜਗਨਾਥਿ, ਉਚਹਦੀ ਵੈਣੁ ਵਿਰਿਕਿਓਨੁ ॥ {ਪੰਨਾ ੯੬੭}**

**ਪਦ ਅਰਥ** :—ਹੋਰਿੰਓ—ਹੋਰ ਪਾਸਿਓਂ, ਹੋਰ ਪਾਸੇ ਵਲੋਂ । ਵਹਾਈਐ—ਵਹਾਈ ਹੈ, ਚਲਾਈ ਹੈ । ਦੁਨਿਆਈ—ਲੁਕਾਈ, ਦੁਨੀਆ ਦੇ ਲੋਕ । ਕਿ—ਕੀਹ ? ਕਿਓਨੁ—ਕੀਆ ਉਨਿ, ਕੀਤਾ ਹੈ ਉਸ ਨੇ । ਈਸਰਿ—ਈਸਰ ਨੇ, ਮਾਲਕ ਨੇ, ਗੁਰੂ ਨੇ । ਜਗਨਾਥਿ—ਜੱਗਨਾਥ ਨੇ, ਜਗਤ ਦੇ ਨਾਥ ਨੇ । ਉਚਹਦੀ—ਹੱਦ ਤੋਂ ਉੱਚਾ । ਵੈਣੁ—ਬਚਨ । ਵਿਰਿਕਿਓਨੁ—ਵਿਰਕਿਆ ਹੈ ਉਸ ਨੇ, ਬਿਰਕਿਆ ਹੈ ਉਸ ਨੇ, ਬੋਲਿਆ ਹੈ ਉਸ ਨੇ ।

**ਅਰਥ** :—ਦੁਨੀਆ ਆਖਦੀ ਹੈ ਜਗਤ ਦੇ ਨਾਥ ਗੁਰੂ ਨਾਨਕ ਨੇ ਹੱਦ ਦਾ ਉੱਚਾ ਬਚਨ ਬੋਲਿਆ ਹੈ ਉਸ ਨੇ ਹੋਰ ਪਾਸੇ ਵਲੋਂ ਹੀ ਗੰਗਾ ਚਲਾ ਦਿੱਤੀ ਹੈ । ਇਹ ਉਸ ਨੇ ਕੀਹ ਕੀਤਾ ਹੈ ?

**ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ ॥ ਚਉਦਹ ਰਤਨ ਨਿਕਾਲਿਅਨੁ, ਕਰਿ ਆਵਾ ਗਉਣੁ ਚਿਲਕਿਓਨੁ ॥ {ਪੰਨਾ ੯੬੭}**

**ਪਦ ਅਰਥ** :—ਪਰਬਤੁ—ਸੁਮੇਰ ਪਰਬਤ (ਭਾਵ, ਉੱਚੀ ਸੁਰਤ । ਪੁਰਾਣਿਕ ਕਥਾ ਅਨੁਸਾਰ ਜਿਵੇਂ ਦੇਵਤਿਆਂ ਨੇ ਖੀਰ ਸਮੁੰਦਰ ਨੂੰ ਰਿੜਕਣ ਵੇਲੇ ਸੁਮੇਰ ਪਰਬਤ ਨੂੰ ਮਧਾਣੀ ਬਣਾਇਆ, ਤਿਵੇਂ ਗੁਰੂ ਨਾਨਕ ਨੇ ਉੱਚੀ ਸੁਰਤਿ ਨੂੰ ਮਧਾਣੀ ਬਣਾਇਆ) । ਬਾਸਕੁ—ਸੰ: (ਬਾਸੁਕਿ) ਸੱਪਾਂ ਦਾ ਰਾਜਾ । ਨੇਤ੍ਰਿ—ਨੇੜ੍ਹੇ ਵਿਚ । ਕਰਿ ਨੇਤ੍ਰਿ ਬਾਸਕੁ—ਬਾਸਕ ਨਾਗ ਨੂੰ ਨੇੜ੍ਹੇ ਵਿਚ ਕਰ ਕੇ (ਭਾਵ, ਮਨ-ਰੂਪ ਸੱਪ ਨੂੰ ਨੇੜ੍ਹਾ ਬਣਾ ਕੇ, ਮਨ ਨੂੰ ਕਾਬੂ ਕਰ ਕੇ) । ਨਿਕਾਲਿਅਨੁ—ਨਿਕਾਲੇ ਉਸ (ਗੁਰੂ ਨਾਨਕ) ਨੇ । ਆਵਾਗਉਣੁ—ਸੰਸਾਰ । ਚਿਲਕਿਓਨੁ—ਚਿਲਕਾਇਆ ਉਸ ਨੇ, ਲਿਸ਼ਕਾ ਦਿੱਤਾ ਉਸ ਨੇ, ਸੁਖ-ਰੂਪ ਬਣਾ ਦਿੱਤਾ ਉਸ (ਗੁਰੂ ਨਾਨਕ) ਨੇ ।

**ਅਰਥ** :—ਉਸ (ਗੁਰੂ ਨਾਨਕ) ਨੇ ਉੱਚੀ ਸੁਰਤਿ ਨੂੰ ਮਧਾਣੀ ਬਣਾ ਕੇ, (ਮਨ-ਰੂਪ) ਬਾਸਕ ਨਾਗ ਨੂੰ ਨੇੜ੍ਹੇ ਵਿਚ ਪਾ ਕੇ (ਭਾਵ, ਮਨ ਨੂੰ ਕਾਬੂ ਕਰ ਕੇ) 'ਸ਼ਬਦ' ਵਿਚ ਰੇੜਕਾ ਪਾਇਆ (ਭਾਵ, 'ਸ਼ਬਦ' ਨੂੰ ਵਿਚਾਰਿਆ; ਇਸ ਤਰ੍ਹਾਂ) ਉਸ (ਗੁਰੂ ਨਾਨਕ) ਨੇ (ਇਸ 'ਸ਼ਬਦ'-ਸਮੁੰਦਰ ਵਿਚੋਂ 'ਰੱਬੀ ਗੁਣ'-ਰੂਪ) ਚੌਦਾਂ ਰਤਨ (ਜਿਵੇਂ ਸਮੁੰਦਰ ਵਿਚੋਂ ਦੇਵਤਿਆਂ ਨੇ ਚੌਦਾਂ ਰਤਨ ਕੱਢੇ ਸਨ) ਕੱਢੇ ਤੇ (ਇਹ ਉੱਦਮ ਕਰ ਕੇ) ਸੰਸਾਰ ਨੂੰ ਸੋਹਣਾ ਬਣਾ ਦਿੱਤਾ ।

**ਕੁਦਰਤਿ ਅਹਿ ਵੇਖਾਲੀਅਨੁ, ਜਿਣਿ ਐਵਡ ਪਿਡ ਠਿਣਕਿਓਨੁ ॥ ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ ॥ {ਪੰਨਾ ੯੬੭}**

**ਪਦ ਅਰਥ** :—ਕੁਦਰਤਿ—ਸਮਰੱਥਾ, ਤਾਕਤ । ਅਹਿ—ਇਹੋ ਜਿਹੀ । ਵੇਖਾਲੀਅਨੁ—ਵਿਖਾਲੀ ਉਸ (ਗੁਰੂ ਨਾਨਕ) ਨੇ । ਜਿਣਿ—ਜਿੱਤ ਕੇ, (ਬਾਬਾ ਲਹਣਾ ਜੀ ਦੇ ਮਨ ਨੂੰ ਜਿੱਤ ਕੇ) । ਐਵਡ—ਇਤਨਾ ਵੱਡਾ । ਪਿਡ—ਸਰੀਰ । ਐਵਡ ਪਿਡ—ਇਤਨੀ ਉੱਚੀ ਆਤਮਾ । ਠਿਣਕਿਓਨੁ—ਠਣਕਾਇਆ ਉਸ ਨੇ, ਟੁਣਕਾਇਆ ਉਸ (ਗੁਰੂ ਨਾਨਕ) ਨੇ, ਜਿਵੇਂ ਨਵਾਂ ਭਾਂਡਾ ਲੈਣ ਲੱਗਿਆਂ ਟੁਣਕਾ ਕੇ ਵੇਖੀਦਾ ਹੈ, ਪਰਖਿਆ ਉਸ ਗੁਰੂ ਨਾਨਕ ਨੇ । ਲਹਣੇ ਸਿਰਿ—ਲਹਣੇ ਦੇ ਸਿਰ ਉਤੇ । ਧਰਿਓਨੁ—ਧਰਿਆ ਉਸ ਨੇ । ਅਸਮਾਨਿ—ਅਸਮਾਨ ਤਕ । ਕਿਆੜਾ—ਗਿੱਚੀ । ਛਿਕਿਓਨੁ—ਖਿੱਚਿਆ ਉਸ ਨੇ ।

**ਅਰਥ** :—ਉਸ (ਗੁਰੂ ਨਾਨਕ) ਨੇ ਐਸੀ ਸਮਰੱਥਾ ਵਿਖਾਈ ਕਿ (ਪਹਿਲਾਂ ਬਾਬਾ ਲਹਣਾ ਜੀ ਦਾ ਮਨ) ਜਿੱਤ ਕੇ ਇਤਨੀ ਉੱਚੀ ਆਤਮਾ ਨੂੰ ਪਰਖਿਆ, (ਫਿਰ) ਬਾਬਾ ਲਹਣਾ ਜੀ ਦੇ ਸਿਰ ਉਤੇ (ਗੁਰਿਆਈ ਦਾ) ਛਤਰ ਧਰਿਆ ਤੇ (ਉਹਨਾਂ ਦੀ) ਸੋਭਾ ਅਸਮਾਨ ਤਕ ਅਪੜਾਈ ।

**ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ॥ ਸਿਖਾਂ ਪੁਤ੍ਰਾਂ ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਿਓਨੁ ॥ ਜਾਂ ਸੁਧੋਸੁ, ਤਾਂ ਲਹਣਾ ਟਿਕਿਓਨੁ ॥੪॥ {ਪੰਨਾ ੯੬੭}**

**ਪਦ ਅਰਥ** :—ਆਪੁ—ਆਪਣੇ ਆਪ ਨੂੰ । ਆਪੈ ਸੇਤੀ—ਆਪਣੇ 'ਆਪੇ' ਦੇ ਨਾਲ । ਮਿਕਿਓਨੁ—ਮਿੱਕਿਆ ਉਸ (ਗੁਰੂ ਨਾਨਕ) ਨੇ, ਬਰਾਬਰ ਕੀਤਾ ਉਸ (ਗੁਰੂ ਨਾਨਕ) ਨੇ । {ਨੋਟ :—ਕਬੱਡੀ ਆਦਿਕ ਖੇਡ ਖੇਡਣ ਵੇਲੇ ਇਕੋ ਜਿਹੀ ਤਾਕਤ ਤੇ ਕੱਦ ਵਾਲੇ ਮੁੰਡੇ ਪਹਿਲਾਂ 'ਮਿੱਕ ਕੇ' ਆਉਂਦੇ ਹਨ, ਦੋ ਬਰਾਬਰ ਦੇ ਮੁੰਡੇ ਆਉਂਦੇ ਹਨ ਜਿਨ੍ਹਾਂ ਨੂੰ ਦੋਹਾਂ ਪਾਸਿਆਂ ਵਲ ਚੁਣਿਆ ਜਾਂਦਾ ਹੈ} । ਘੋਖਿ ਕੈ—ਪਰਖ ਕੇ {ਨੋਟ :—ਪੁਰਾਣੀ ਪੰਜਾਬੀ ਦੇ 'ਕੈ' ਦੇ ਥਾਂ ਅੱਜ ਕੱਲ ਅਸੀ 'ਕੇ' ਵਰਤਦੇ ਹਾਂ} । ਉਮਤਿ—ਸੰਗਤਿ । ਜਿ—ਜੋ ਕੁਝ । ਕਿਓਨੁ—ਕੀਤਾ ਉਸ (ਗੁਰੂ ਨਾਨਕ) ਨੇ । ਸੁਧੋਸੁ—ਸੋਧਿਆ ਉਸ ਨੂੰ; ਸੋਧ ਕੀਤੀ ਉਸ ਦੀ । ਟਿਕਿਓਨੁ—ਟਿੱਕਿਆ ਉਸ ਨੇ; ਚੁਣਿਆ ਉਸ (ਗੁਰੂ ਨਾਨਕ) ਨੇ ।

**ਅਰਥ** :—(ਗੁਰੂ ਨਾਨਕ ਸਾਹਿਬ ਦੀ) ਆਤਮਾ (ਬਾਬਾ ਲਹਣਾ ਜੀ ਦੀ) ਆਤਮਾ ਵਿਚ ਇਉਂ ਮਿਲ ਗਈ ਕਿ ਗੁਰੂ ਨਾਨਕ ਨੇ ਆਪਣੇ ਆਪ ਨੂੰ ਆਪਣੇ 'ਆਪੇ' (ਬਾਬਾ ਲਹਣਾ ਜੀ) ਨਾਲ ਸਾਂਵਾਂ ਕਰ ਲਿਆ । ਹੇ ਸਾਰੀ ਸੰਗਤਿ ! ਵੇਖੋ, ਜੋ ਉਸ (ਗੁਰੂ ਨਾਨਕ) ਨੇ ਕੀਤਾ, ਆਪਣੇ ਸਿੱਖਾਂ ਤੇ ਪੁਤ੍ਰਾਂ ਨੂੰ ਪਰਖ ਕੇ ਜਦੋਂ ਉਸ ਨੇ ਸੁਧਾਈ ਕੀਤੀ ਤਾਂ ਉਸ ਨੇ (ਆਪਣੇ ਥਾਂ ਲਈ ਬਾਬਾ) ਲਹਣਾ (ਜੀ ਨੂੰ) ਚੁਣਿਆ ।੪।

**ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ ਜਪੁ ਤਪੁ ਸੰਜਮੁ ਨਾਲਿ ਤੁਧੁ, ਹੋਰੁ ਮੁਚੁ ਗਰੂਰੁ ॥ {ਪੰਨਾ ੯੬੭}**

**ਪਦ ਅਰਥ** :—ਖਾਡੂਰੁ ਵਸਾਇਆ—ਨਗਰ ਖਡੂਰ ਦੀ ਰੌਣਕ ਵਧਾਈ । ਫੇਰੁਆਣਿ ਸਤਿਗੁਰਿ—(ਬਾਬਾ) ਫੇਰੂ ਦੇ ਪੁਤ੍ਰ ਸਤਿਗੁਰੂ ਨੇ । ਹੋਰੁ—ਹੋਰ ਸੰਸਾਰ । ਮੁਚੁ—ਬਹੁਤ । ਗਰੂਰੁ—ਗ਼ਰੂਰ, ਅਹੰਕਾਰ । ਫੇਰਿ—ਇਸ ਤੋਂ ਪਿਛੋਂ ।

**ਅਰਥ** :—ਫਿਰ (ਜਦੋਂ ਬਾਬਾ ਲਹਣਾ ਜੀ ਨੂੰ ਗੁਰਿਆਈ ਮਿਲੀ ਤਾਂ) ਬਾਬਾ ਫੇਰੂ ਜੀ ਦੇ ਪੁਤ੍ਰ ਸਤਿਗੁਰੂ ਨੇ ਖਡੂਰ ਦੀ ਰੌਣਕ ਵਧਾਈ (ਭਾਵ, ਕਰਤਾਰਪੁਰ ਤੋਂ ਖਡੂਰ ਆ ਟਿਕੇ) । (ਹੇ ਸਤਿਗੁਰੂ !) ਹੋਰ ਜਗਤ ਤਾਂ ਬਹੁਤ ਅਹੰਕਾਰ ਕਰਦਾ ਹੈ, ਪਰ ਤੇਰੇ ਪਾਸ ਜਪ ਤਪ ਸੰਜਮ (ਆਦਿਕ ਦੀ ਬਰਕਤਿ ਹੋਣ ਕਰ ਕੇ ਤੂੰ ਪਹਿਲੇ ਵਾਂਗ ਗਰੀਬੀ ਸੁਭਾਵ ਵਿਚ ਹੀ) ਰਿਹਾ ।

**ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥ ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ ॥ ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ ॥ ਨਉ ਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ ॥ {ਪੰਨਾ ੯੬੭}**

**ਪਦ ਅਰਥ** :—ਵਿਣਾਹੇ—ਨਾਸ ਕਰਦਾ ਹੈ । ਵਰ੍ਹਿਐ—ਵਰ੍ਹਨ ਕਰ ਕੇ, ਵਰਖਾ ਹੋਣ ਕਰ ਕੇ । ਕੁਦਰਤੀ—ਰੱਬੀ । ਜਿਤੁ—ਜਿਸ ਵਿਚ । ਹਾਥ—ਡੂੰਘਾਈ ਦਾ ਅੰਤ । ਠਰੂਰੁ—ਠਰਿਆ ਹੋਇਆ ਜਲ, ਸੀਤਲ ਸਮੁੰਦਰ । ਨਉਨਿਧਿ—ਨੌ ਖ਼ਜ਼ਾਨੇ । ਨਿਧਾਨੁ—ਖ਼ਜ਼ਾਨਾ । ਭਰਪੂਰੁ—ਨਕਾ-ਨਕ ਭਰਿਆ ਹੋਇਆ ।

**ਅਰਥ** :—ਜਿਵੇਂ ਪਾਣੀ ਨੂੰ ਬੂਰ ਖ਼ਰਾਬ ਕਰਦਾ ਹੈ ਤਿਵੇਂ ਮਨੁੱਖਾਂ ਨੂੰ ਲੱਬ ਤਬਾਹ ਕਰਦਾ ਹੈ, (ਪਰ) ਗੁਰੂ (ਨਾਨਕ) ਦੀ ਦਰਗਾਹ ਵਿਚ ('ਨਾਮ' ਦੀ) ਵਰਖਾ ਹੋਣ ਕਰ ਕੇ (ਹੇ ਗੁਰੂ ਅੰਗਦ ! ਤੇਰੇ ਉਤੇ) ਰੱਬੀ ਨੂਰ (ਡਲ੍ਕਾਂ ਮਾਰ ਰਿਹਾ) ਹੈ । ਤੂੰ ਉਹ ਸੀਤਲ ਸਮੁੰਦਰ ਹੈਂ ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ । ਜੋ (ਜਗਤ ਦੇ) ਨੌਂ ਹੀ ਖ਼ਜ਼ਾਨੇ-ਰੂਪ ਪ੍ਰਭੂ ਦਾ ਨਾਮ-ਖ਼ਜ਼ਾਨਾ ਹੈ, (ਹੇ ਗੁਰੂ !) (ਉਹ ਖ਼ਜ਼ਾਨਾ) ਤੇਰੇ ਹਿਰਦੇ ਵਿਚ ਨਕਾ-ਨਕ ਭਰਿਆ ਹੋਇਆ ਹੈ ।

**ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ ॥ ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ ॥ ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥ {ਪੰਨਾ ੯੬੭}**

**ਪਦ ਅਰਥ** :—ਵੰਞੈ ਚੂਰੁ—ਚੂਰ ਹੋ ਜਾਂਦਾ ਹੈ । ਨੇੜੈ—ਨੇੜੇ ਦੇ ਪਦਾਰਥ ।

**ਅਰਥ** :—(ਹੇ ਗੁਰੂ ਅੰਗਦ !) ਜੋ ਮਨੁੱਖ ਤੇਰੀ ਨਿੰਦਿਆ ਕਰੇ ਉਹ (ਆਪੇ ਹੀ) ਤਬਾਹ ਹੋ ਜਾਂਦਾ ਹੈ (ਉਹ ਆਪੇ ਹੀ ਆਪਣੀ ਆਤਮਕ ਮੌਤ ਸਹੇੜ ਲੈਂਦਾ ਹੈ); ਸੰਸਾਰਕ ਜੀਆਂ ਨੂੰ ਤਾਂ ਨੇੜੇ ਦੇ ਹੀ ਪਦਾਰਥ ਦਿੱਸਦੇ ਹਨ (ਉਹ ਦੁਨੀਆ ਦੀ ਖ਼ਾਤਰ ਨਿੰਦਿਆ ਦਾ ਪਾਪ ਕਰ ਬੈਠਦੇ ਹਨ, ਇਸ ਦਾ ਸਿੱਟਾ ਨਹੀਂ ਜਾਣਦੇ, ਪਰ ਹੇ ਗੁਰੂ !) ਤੈਨੂੰ ਅਗਾਂਹ ਵਾਪਰਨ ਵਾਲਾ ਹਾਲ ਭੀ ਸੁੱਝਦਾ ਹੈ । (ਹੇ ਭਾਈ !) ਫਿਰ ਬਾਬਾ ਫੇਰੂ ਜੀ ਦੇ ਪੁਤ੍ਰ ਸਤਿਗੁਰੂ (ਅੰਗਦ ਦੇਵ ਜੀ) ਨੇ ਖਡੂਰ ਨੂੰ ਭਾਗ ਲਾਇਆ ।੫।

**ਸੋ ਟਿਕਾ, ਸੋ ਬੈਹਣਾ, ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ ॥ ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ ਤਾਣੁ ॥ ਜਿਨਿ ਸਮੁੰਦੁ ਵਿਰੋਲਿਆ, ਕਰਿ ਮੇਰੁ ਮਧਾਣੁ ॥ ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥ {ਪੰਨਾ ੯੬੮}**

**ਪਦ ਅਰਥ** :—ਟਿਕਾ—ਮੱਥੇ ਦਾ ਨੂਰ । ਬੈਹਣਾ—ਤਖ਼ਤ । ਦੀਬਾਣੁ—ਦਰਬਾਰ । ਪਿਯੂ ਜੇਵਿਹਾ—ਪਿਉ (ਗੁਰੂ ਅੰਗਦ) ਜੈਸਾ । ਦਾਦੇ ਜੇਵਿਹਾ—ਦਾਦੇ (ਗੁਰੂ ਨਾਨਕ) ਵਰਗਾ । ਪਰਵਾਣੁ—ਕਬੂਲ, ਮੰਨਣ-ਜੋਗ । ਜਿਨਿ—ਜਿਸ (ਪੋਤਰੇ-ਗੁਰੂ) ਨੇ । ਨੇਹੀ—ਨੇਹਣੀ । ਬਾਸਕੁ—ਟੇਢਾ ਮਨ-ਰੂਪ ਨਾਗ । ਤਾਣੁ—ਆਤਮਕ ਬਲ । ਵਿਰੋਲਿਆ—ਰਿੜਕਿਆ । ਮੇਰੁ—ਸੁਮੇਰ ਪਰਬਤ, ਉੱਚੀ ਸੁਰਤਿ । ਕੀਤੋਨੁ—ਕੀਤਾ ਉਸ ਨੇ ।

**ਅਰਥ** :—ਪੋਤਰਾ-ਗੁਰੂ (ਗੁਰੂ ਅਮਰਦਾਸ ਭੀ) ਮੰਨਿਆ-ਪ੍ਰਮੰਨਿਆ (ਗੁਰੂ) ਹੈ (ਕਿਉਂਕਿ ਉਹ ਭੀ) ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਵਰਗਾ ਹੀ ਹੈ; (ਇਸ ਦੇ ਮੱਥੇ ਉਤੇ ਭੀ) ਉਹੀ ਨੂਰ ਹੈ, (ਇਸ ਦਾ ਭੀ) ਉਹੀ ਤਖ਼ਤ ਹੈ, ਉਹੀ ਦਰਬਾਰ ਹੈ (ਜੋ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਦਾ ਸੀ) ।

ਇਸ ਗੁਰੂ ਅਮਰਦਾਸ ਨੇ ਭੀ ਆਤਮਕ ਬਲ ਨੂੰ ਨੇਹਣੀ ਬਣਾ ਕੇ (ਮਨ-ਰੂਪ) ਨਾਗ ਨੂੰ ਨੇਤ੍ਰੇ ਵਿਚ ਪਾਇਆ ਹੈ, (ਉੱਚੀ ਸੁਰਤਿ-ਰੂਪ) ਸੁਮੇਰ ਪਰਬਤ ਨੂੰ ਮਧਾਣੀ ਬਣਾ ਕੇ (ਗੁਰ-ਸ਼ਬਦ ਰੂਪ) ਸਮੁੰਦਰ ਨੂੰ ਰਿੜਕਿਆ ਹੈ,

(ਉਸ 'ਸ਼ਬਦ-ਸਮੁੰਦਰ' ਵਿਚੋਂ ਰੱਬੀ ਗੁਣ-ਰੂਪ) ਚੌਦਾਂ ਰਤਨ ਕੱਢੇ (ਜਿਨ੍ਹਾਂ ਨਾਲ) ਉਸ ਨੇ (ਜਗਤ ਵਿਚ ਆਤਮਕ ਜੀਵਨ ਦੀ ਸੂਝ ਦਾ) ਚਾਨਣ ਪੈਦਾ ਕੀਤਾ ।

**ਘੋੜਾ ਕੀਤੋ ਸਹਜ ਦਾ, ਜਤੁ ਕੀਓ ਪਲਾਣੁ ॥ ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥ ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ ਰੈ ਭਾਣੁ ॥ ਸਤਹੁ ਖੇਤੁ ਜਮਾਇਓ, ਸਤਹੁ ਛਾਵਾਣੁ ॥ {ਪੰਨਾ ੯੬੮}**

**ਪਦ ਅਰਥ** :—ਸਹਜ—ਅਡੋਲ ਅਵਸਥਾ । ਜਤੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੀ ਤਾਕਤ । ਪਲਾਣੁ—ਕਾਠੀ । ਧਣਖੁ—ਕਮਾਨ । ਸਤ—ਸੁੱਚਾ ਆਚਰਣ । ਜਸ ਹੰਦਾ—(ਪਰਮਾਤਮਾ ਦੀ) ਸਿਫ਼ਤਿ-ਸਾਲਾਹ ਦਾ । ਕਲਿ—ਕਲੇਸ਼ਾਂ-ਭਰਿਆ ਸੰਸਾਰ । ਧੂ ਅੰਧਾਰੁ—ਘੁੱਪ ਹਨੇਰਾ । ਰੈ—{ਰਯ} ਕਿਰਨਾਂ । ਭਾਣੁ—{ਭਾਨੁ} ਭਾਨੁ, ਸੂਰਜ । ਸਤਹੁ—'ਸਤ' ਤੋਂ, ਸੁੱਚੇ ਆਚਰਣ ਦੇ ਬਲ ਨਾਲ । ਛਾਵਾਣੁ—ਛਾਂ, ਰਾਖੀ । ਸਾ—ਸੀ । ਬਾਣੁ—ਤੀਰ ।

**ਅਰਥ** :—(ਗੁਰੂ ਅਮਰਦਾਸ ਨੇ) ਸਹਿਜ-ਅਵਸਥਾ ਦਾ ਘੋੜਾ ਬਣਾਇਆ, ਵਿਕਾਰਾਂ ਵਲੋਂ ਇੰਦ੍ਰਿਆਂ ਨੂੰ ਰੋਕ ਰੱਖਣ ਦੀ ਤਾਕਤ ਨੂੰ ਕਾਠੀ ਬਣਾਇਆ; ਸੁੱਚੇ ਆਚਰਨ ਦਾ ਕਮਾਨ ਕੱਸਿਆ ਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਤੀਰ (ਪਕੜਿਆ) ।

ਸੰਸਾਰ ਵਿਚ (ਵਿਕਾਰਾਂ ਦਾ) ਘੁੱਪ ਹਨੇਰਾ ਸੀ । (ਗੁਰੂ ਅਮਰਦਾਸ, ਮਾਨੋ) ਕਿਰਨਾਂ ਵਾਲਾ ਸੂਰਜ ਚੜ੍ਹ ਪਿਆ, ਜਿਸ ਨੇ 'ਸਤ' ਦੇ ਬਲ ਨਾਲ ਹੀ (ਉੱਜੜੀ) ਖੇਤੀ ਜਮਾਈ ਤੇ 'ਸਤ' ਨਾਲ ਹੀ ਉਸ ਦੀ ਰਾਖੀ ਕੀਤੀ ।

**ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ ॥ ਚਾਰੇ ਕੁੰਡਾਂ ਸੁਝੀਓਸੁ, ਮਨ ਮਹਿ ਸਬਦੁ ਪਰਵਾਣੁ ॥ ਆਵਾ ਗਉਣੁ ਨਿਵਾਰਿਓ, ਕਰਿ ਨਦਰਿ ਨੀਸਾਣੁ ॥ {ਪੰਨਾ ੯੬੮}**

**ਪਦ ਅਰਥ** :—ਖਾਣੁ—ਖੰਡ । ਸੁਝੀਓਸੁ—ਉਸ ਨੂੰ ਸੁੱਝੀਆਂ । ਨੀਸਾਣੁ—ਨਿਸ਼ਾਨ, ਪਰਵਾਨਾ, ਰਾਹਦਾਰੀ ।

**ਅਰਥ** :—(ਹੇ ਗੁਰੂ ਅਮਰਦਾਸ !) ਤੇਰੇ ਲੰਗਰ ਵਿਚ (ਭੀ) ਨਿੱਤ ਘਿਉ, ਮੈਦਾ ਤੇ ਖੰਡ (ਆਦਿਕ ਉੱਤਮ ਪਦਾਰਥ ਵਰਤ ਰਹੇ ਹਨ; ਜਿਸ ਮਨੁੱਖ ਨੇ ਆਪਣੇ ਮਨ ਵਿਚ ਤੇਰਾ ਸ਼ਬਦ ਟਿਕਾ ਲਿਆ ਹੈ ਉਸ ਨੂੰ ਚਹੁ ਕੁੰਡਾਂ (ਵਿਚ ਵੱਸਦੇ ਪਰਮਾਤਮਾ) ਦੀ ਸੂਝ ਆ ਗਈ ਹੈ । (ਹੇ ਗੁਰੂ !) ਜਿਸ ਨੂੰ ਤੂੰ ਮੇਹਰ ਦੀ ਨਜ਼ਰ ਕਰ ਕੇ (ਸ਼ਬਦ-ਰੂਪ) ਰਾਹ-ਦਾਰੀ ਬਖ਼ਸ਼ੀ ਹੈ ਉਸ ਦਾ ਜੰਮਣ-ਮਰਨ ਦਾ ਗੇੜ ਤੂੰ ਮੁਕਾ ਦਿੱਤਾ ਹੈ ।

**ਅਉਤਰਿਆ ਅਉਤਾਰੁ ਲੈ, ਸੋ ਪੁਰਖੁ ਸੁਜਾਣੁ ॥ ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ ॥ ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ ॥ {ਪੰਨਾ ੯੬੮}**

**ਪਦ ਅਰਥ** :—ਅਉਤਰਿਆ—ਜੰਮਿਆ ਹੈ । ਪੁਰਖੁ ਸੁਜਾਣੁ—ਸੁਜਾਨ ਅਕਾਲ ਪੁਰਖ । ਝਖੜਿ—ਝੱਖੜ ਵਿਚ । ਮੇਰਾਣੁ—ਸੁਮੇਰ । ਬਿਰਥਾ ਜੀਅ ਕੀ—ਦਿਲ ਦੀ ਪੀੜਾ ।

**ਅਰਥ** :—ਉਹ ਸੁਜਾਨ ਅਕਾਲ ਪੁਰਖ (ਆਪ ਗੁਰੂ ਅਮਰਦਾਸ ਦੇ ਰੂਪ ਵਿਚ) ਅਵਤਾਰ ਲੈ ਕੇ ਜਗਤ ਵਿਚ ਆਇਆ ਹੈ । (ਗੁਰੂ ਅਮਰਦਾਸ ਵਿਕਾਰਾਂ ਦੇ) ਝੱਖੜ ਵਿਚ ਨਹੀਂ ਡੋਲਦਾ, (ਵਿਕਾਰਾਂ ਦੀ) ਹਨੇਰੀ ਭੀ ਝੁੱਲ ਪਏ ਤਾਂ ਨਹੀਂ ਡੋਲਦਾ, ਉਹ ਤਾਂ (ਮਾਨੋ) ਸੁਮੇਰ ਪਰਬਤ ਹੈ; ਜੀਵਾਂ ਦੇ ਦਿਲ ਦੀ ਪੀੜਾ ਜਾਣਦਾ ਹੈ, ਜਾਣੀ-ਜਾਣ ਹੈ ।

**ਕਿਆ ਸਾਲਾਹੀ ਸਚੇ ਪਾਤਿਸਾਹ, ਜਾਂ ਤੂ ਸੁਘੜੁ ਸੁਜਾਣੁ ॥ ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ ॥ {ਪੰਨਾ ੯੬੮}**

**ਪਦ ਅਰਥ** :—ਸੁਖੜੁ—ਸੋਹਣੀ ਘਾੜਤ ਵਾਲਾ । ਸੁਜਾਣੁ—ਸਿਆਣਾ । ਦਾਨੁ—ਬਖ਼ਸ਼ੀਸ਼ । ਸਤਿਗੁਰ ਭਾਵਸੀ—ਗੁਰੂ ਨੂੰ ਚੰਗੀ ਲੱਗੇ । ਸੋ ਸਤੇ ਦਾਣੁ—(ਮੈਨੂੰ) ਸੱਤੇ ਨੂੰ ਤੇਰੀ ਉਹ ਬਖ਼ਸ਼ੀਸ਼ (ਚੰਗੀ) ਹੈ ।

**ਅਰਥ** :—ਹੇ ਸਦਾ-ਥਿਰ ਰਾਜ ਵਾਲੇ ਪਾਤਸ਼ਾਹ ! ਮੈਂ ਤੇਰੀ ਕੀਹ ਸਿਫ਼ਤਿ ਕਰਾਂ ? ਤੂੰ ਸੁੰਦਰ ਆਤਮਾ ਵਾਲਾ ਤੇ ਸਿਆਣਾ ਹੈਂ । ਮੈਨੂੰ ਸੱਤੇ ਨੂੰ ਤੇਰੀ ਉਹੀ ਬਖ਼ਸ਼ੀਸ਼ ਚੰਗੀ ਹੈ ਜੋ (ਤੈਨੂੰ) ਸਤਿਗੁਰੂ ਨੂੰ ਚੰਗੀ ਲੱਗਦੀ ਹੈ ।

**ਨਾਨਕ ਹੰਦਾ ਛਤ੍ਰੁ ਸਿਰਿ, ਉਮਤਿ ਹੈਰਾਣੁ ॥ ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ, ਪੋਤ੍ਰਾ ਪਰਵਾਣੁ ॥੬॥ {ਪੰਨਾ ੯੬੮}**

**ਪਦ ਅਰਥ** :—ਹੰਦਾ—ਸੰਦਾ, ਦਾ । ਸਿਰਿ—ਸਿਰ ਉੱਤੇ । ਉਮਤਿ—ਸੰਗੀਤ ।

**ਅਰਥ** :—(ਗੁਰੂ ਅਮਰਦਾਸ ਜੀ ਦੇ) ਸਿਰ ਉਤੇ ਗੁਰੂ ਨਾਨਕ ਵਾਲਾ ਛਤਰ ਸੰਗਤਿ (ਵੇਖ ਕੇ) ਅਸਚਰਜ ਹੋ ਰਹੀ ਹੈ । ਪੋਤਰਾ-ਗੁਰੂ (ਗੁਰੂ ਅਮਰਦਾਸ ਭੀ) ਮੰਨਿਆ-ਪ੍ਰਮੰਨਿਆ ਗੁਰੂ ਹੈ (ਕਿਉਂਕਿ ਉਹ ਭੀ) ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਵਰਗਾ ਹੀ ਹੈ, (ਇਸ ਦੇ ਮੱਥੇ ਉੱਤੇ ਭੀ) ਉਹੀ ਨੂਰ ਹੈ, (ਇਸ ਦਾ ਭੀ) ਉਹੀ ਤਖ਼ਤ ਹੈ, ਉਹੀ ਦਰਬਾਰ ਹੈ (ਜੋ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਦਾ ਸੀ) ।੬।

**ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ ਤਿਨੈ ਸਵਾਰਿਆ ॥ ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਧਾਰਿਆ ॥ ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥ {ਪੰਨਾ ੯੬੮}**

**ਪਦ ਅਰਥ** :—ਜਿਨਿ—ਜਿਸ (ਪ੍ਰਭੂ) ਨੇ । ਸਿਰਿਆ—ਪੈਦਾ ਕੀਤਾ । ਸਿਖੀ—ਸਿੱਖੀਂ, ਸਿੱਖਾਂ ਨੇ । ਅਤੈ—ਤੇ ।

**ਅਰਥ** :—ਗੁਰੂ ਰਾਮਦਾਸ ਧੰਨ ਹੈ ਧੰਨ ਹੈ ! ਜਿਸ ਅਕਾਲ ਪੁਰਖ ਨੇ (ਗੁਰੂ ਰਾਮਦਾਸ ਨੂੰ) ਪੈਦਾ ਕੀਤਾ ਉਸੇ ਨੇ ਉਸ ਨੂੰ ਸੋਹਣਾ ਭੀ ਬਣਾਇਆ । ਇਹ ਇਕ ਮੁਕੰਮਲ ਕਰਾਮਾਤਿ ਹੋਈ ਹੈ ਕਿ ਸਿਰਜਣਹਾਰ ਨੇ ਖ਼ੁਦ (ਆਪਣੇ ਆਪ ਨੂੰ ਉਸ ਵਿਚ) ਟਿਕਾਇਆ ਹੈ । ਸਭ ਸਿੱਖਾਂ ਨੇ ਤੇ ਸੰਗਤਾਂ ਨੇ ਉਸ ਨੂੰ ਅਕਾਲ ਪੁਰਖ ਦਾ ਰੂਪ ਜਾਣ ਕੇ ਬੰਦਨਾ ਕੀਤੀ ਹੈ ।

**ਅਟਲੁ ਅਥਾਹੁ ਅਤੋਲੁ ਤੂ, ਤੇਰਾ ਅੰਤੁ ਨ ਪਾਰਾਵਾਰਿਆ ॥ ਜਿਨ੍ਹੀ ਤੂੰ ਸੇਵਿਆ ਭਾਉ ਕਰਿ, ਸੇ ਤੁਧੁ ਪਾਰਿ ਉਤਾਰਿਆ ॥ ਲਬੁ ਲੋਭੁ ਕਾਮੁ ਕ੍ਰੋਧੁ ਮੋਹੁ, ਮਾਰਿ ਕਢੇ ਤੁਧੁ ਸਪਰਵਾਰਿਆ ॥ ਧੰਨੁ ਸੁ ਤੇਰਾ ਥਾਨੁ ਹੈ, ਸਚੁ ਤੇਰਾ ਪੈਸਕਾਰਿਆ ॥ {ਪੰਨਾ ੯੬੮}**

**ਪਦ ਅਰਥ** :—ਅਥਾਹੁ—ਜਿਸ ਦੀ ਥਾਹ ਨ ਪਾਈ ਜਾ ਸਕੇ, ਬੜਾ ਗੰਭੀਰ । ਪਾਰਾਵਾਰਿਆ—ਪਾਰ-ਅਵਾਰ, ਪਾਰਲਾ ਤੇ ਉਰਲਾ ਬੰਨਾ । ਤੂ—ਤੈਨੂੰ । ਭਾਉ—ਪ੍ਰੇਮ । ਤੁਧੁ—ਤੂੰ । ਸਪਰਵਾਰਿਆ—(ਬਾਕੀ ਵਿਕਾਰਾਂ-ਰੂਪ) ਪਰਵਾਰ ਸਮੇਤ । ਪੈਸਕਾਰਿਆ—ਪੇਸ਼ਕਾਰਾ ਕਿਸੇ ਵੱਡੇ ਆਦਮੀ ਦੇ ਆਉਣ ਤੇ ਜੋ ਰੌਣਕ ਉਸ ਦੇ ਸੁਆਗਤ ਲਈ ਕੀਤੀ ਜਾਂਦੀ ਹੈ, ਸੰਗਤਿ-ਰੂਪ ਪਸਾਰਾ ।

**ਅਰਥ** :—(ਹੇ ਗੁਰੂ ਰਾਮਦਾਸ !) ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੈਨੂੰ ਤੋਲਿਆ ਨਹੀਂ ਜਾ ਸਕਦਾ (ਭਾਵ, ਤੇਰੇ ਗੁਣ ਗਿਣੇ ਨਹੀਂ ਜਾ ਸਕਦੇ; ਤੂੰ ਇਕ ਐਸਾ ਸਮੁੰਦਰ ਹੈਂ ਜਿਸ ਦੀ) ਹਾਥ ਨਹੀਂ ਪੈ ਸਕਦੀ, ਪਾਰਲੇ ਤੇ ਉਰਲੇ ਬੰਨੇ ਦਾ ਅੰਤ ਨਹੀਂ ਪੈ ਸਕਦਾ । ਜਿਨ੍ਹਾਂ ਬੰਦਿਆਂ ਨੇ ਪਿਆਰ ਨਾਲ ਤੇਰਾ ਹੁਕਮ ਮੰਨਿਆ ਹੈ ਤੂੰ ਉਹਨਾਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ ਹੈ, ਉਹਨਾਂ ਦੇ ਅੰਦਰੋਂ ਤੂੰ ਲੱਬ, ਲੋਭ, ਕਾਮ, ਕ੍ਰੋਧ, ਮੋਹ ਤੇ ਹੋਰ ਸਾਰੇ ਵਿਕਾਰ ਮਾਰ ਕੇ ਕੱਢ ਦਿੱਤੇ ਹਨ ।

(ਹੇ ਗੁਰੂ ਰਾਮਦਾਸ !) ਮੈਂ ਸਦਕੇ ਹਾਂ ਉਸ ਥਾਂ ਤੋਂ ਜਿਥੇ ਤੂੰ ਵੱਸਿਆ । ਤੇਰੀ ਸੰਗਤਿ ਸਦਾ ਅਟੱਲ ਹੈ ।

**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥ ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥ {ਪੰਨਾ ੯੬੮}**

**ਪਦ ਅਰਥ** :—ਵੀਚਾਰਿਆ—ਮੈਂ ਸਮਝਿਆ ਹੈ । ਸਾਧਾਰਿਆ—ਟਿਕਾਣੇ ਆਇਆ । ਤੂ—ਤੈਨੂੰ ।

**ਅਰਥ** :—(ਹੇ ਗੁਰੂ ਰਾਮਦਾਸ ਜੀ !) ਤੂੰ ਹੀ ਗੁਰੂ ਨਾਨਕ ਹੈਂ, ਤੂੰ ਹੀ ਬਾਬਾ ਲਹਣਾ ਹੈਂ, ਮੈਂ ਤੈਨੂੰ ਹੀ ਗੁਰੂ ਅਮਰਦਾਸ ਸਮਝਿਆ ਹੈ ।

(ਜਿਸ ਕਿਸੇ ਨੇ) ਗੁਰੂ (ਰਾਮਦਾਸ) ਦਾ ਦੀਦਾਰ ਕੀਤਾ ਹੈ ਉਸੇ ਦਾ ਮਨ ਤਦੋਂ ਟਿਕਾਣੇ ਆ ਗਿਆ ਹੈ ।੭।

**ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ ॥ ਆਪੀਨੈ੍ ਆਪੁ ਸਾਜਿਓਨੁ, ਆਪੇ ਹੀ ਥੰਮਿ੍ ਖਲੋਆ ॥ ਆਪੇ ਪਟੀ ਕਲਮ ਆਪਿ, ਆਪਿ ਲਿਖਣਹਾਰਾ ਹੋਆ ॥ ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾ ਨਿਰੋਆ ॥ {ਪੰਨਾ ੯੬੮}**

**ਪਦ ਅਰਥ** :—ਚਾਰੇ—ਚਾਰੇ (ਪਹਿਲੇ ਗੁਰੂ) । ਚਹੁ ਜੁਗੀ—ਆਪਣੇ ਚਹੁੰਆਂ ਜਾਮਿਆਂ ਵਿਚ । ਜਾਗੇ—ਪਰਗਟ ਹੋਏ, ਰੌਸ਼ਨ ਹੋਏ ।

ਪੰਚਾਇਣੁ—(ਪੰਚ ਅਯਨ, ਪੰਜਾਂ ਦਾ ਘਰ, ਪੰਜ ਤੱਤਾਂ ਦਾ ਸੋਮਾ) ਅਕਾਲ ਪੁਰਖ; ਜਿਵੇਂ :

ਮਾਣਕੁ ਮਨੁ ਮਹਿ ਮਨੁ ਮਾਰਸੀ, ਸਚਿ ਨ ਲਾਗੈ ਕਤੁ ॥ ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ ॥੧॥ ਮਾਰੂ ਮਹਲਾ ੧ ॥ {ਪੰਨਾ ੯੯੨}

ਭੈ ਪੰਚਾਇਣ—ਪੰਚਾਇਣ ਦੇ ਡਰ ਵਿਚ, ਪਰਮਾਤਮਾ ਦੇ ਡਰ ਵਿਚ ।

ਅਤੇ

ਤਸਕਰ ਮਾਰਿ ਵਸੀ ਪੰਚਾਇਣਿ, ਅਦਲੁ ਕਰੇ ਵੀਚਾਰੇ ॥ ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥੨॥੧॥੩॥ ਸੂਹੀ ਛੰਤੁ ਮ: ੧ ਘਰੁ ੩

ਪੰਚਾਇਣਿ—ਪੰਚਾਇਣ ਵਿਚ, ਪਰਮਾਤਮਾ ਵਿਚ ।

ਆਪੀਨੈ੍—ਆਪ ਹੀ ਨੇ; ਪ੍ਰਭੂ ਨੇ ਆਪ ਹੀ । ਆਪੁ—ਆਪਣੇ ਆਪ ਨੂੰ । ਸਾਜਿਓਨੁ—ਉਸ ਨੇ ਪਰਗਟ ਕੀਤਾ (ਸ੍ਰਿਸ਼ਟੀ ਦੇ ਰੂਪ ਵਿਚ) । ਥੰਮਿ੍—ਥੰਮ੍ਹ ਕੇ, ਸਹਾਰਾ ਦੇ ਕੇ । ਲਿਖਣਹਾਰਾ—ਲਿਖਣ ਵਾਲਾ, ਪੂਰਨੇ ਪਾਣ ਵਾਲਾ । ਉਮਤਿ—ਸ੍ਰਿਸ਼ਟੀ । ਨਿਰੋਆ—ਨਿਰ-ਰੋਗ, ਰੋਗ-ਰਹਿਤ ।

**ਅਰਥ** :—ਚਾਰੇ ਗੁਰੂ ਆਪੋ ਆਪਣੇ ਸਮੇ ਰੌਸ਼ਨ ਹੋਏ ਹਨ, ਅਕਾਲ ਪੁਰਖ ਆਪ ਹੀ (ਉਹਨਾਂ ਵਿਚ) ਪਰਗਟ ਹੋਇਆ । ਅਕਾਲ ਪੁਰਖ ਨੇ ਆਪ ਹੀ ਆਪਣੇ ਆਪ ਨੂੰ (ਸ੍ਰਿਸ਼ਟੀ ਦੇ ਰੂਪ ਵਿਚ) ਜ਼ਾਹਰ ਕੀਤਾ ਤੇ ਆਪ ਹੀ (ਗੁਰੂ-ਰੂਪ ਹੋ ਕੇ) ਸ੍ਰਿਸ਼ਟੀ ਨੂੰ ਸਹਾਰਾ ਦੇ ਰਿਹਾ ਹੈ । (ਜੀਵਾਂ ਦੀ ਅਗਵਾਈ ਲਈ, ਪੂਰਨੇ ਪਾਣ ਲਈ) ਪ੍ਰਭੂ ਆਪ ਹੀ ਪੱਟੀ ਹੈ ਆਪ ਹੀ ਕਲਮ ਹੈ ਤੇ (ਗੁਰੂ-ਰੂਪ ਹੋ ਕੇ) ਆਪ ਹੀ ਪੂਰਨੇ ਲਿਖਣ ਵਾਲਾ ਹੈ । ਸਾਰੀ ਸ੍ਰਿਸ਼ਟੀ ਤਾਂ ਜਨਮ ਮਰਨ ਦੇ ਗੇੜ ਵਿਚ ਹੈ, ਪਰ ਪ੍ਰਭੂ ਆਪ (ਸਦਾ) ਨਵਾਂ ਹੈ ਤੇ ਨਿਰੋਆ ਹੈ (ਭਾਵ, ਹਰ ਨਵੇਂ ਰੰਗ ਵਿਚ ਹੀ ਹੈ ਤੇ ਨਿਰਲੇਪ ਭੀ ਹੈ) ।

**ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ ॥ ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨੁ ਲੋਆ ॥ {ਪੰਨਾ ੯੬੮}**

**ਪਦ ਅਰਥ** :—ਤਖਤਿ—ਤਖ਼ਤ ਉੱਤੇ । ਖਿਵੈ—ਚਮਕਦਾ ਹੈ (ਸੰ: ਕ੍ਸ਼ਿੱ ਚਮਕਦਾ) । ਤੈ—ਅਤੇ । ਉਗਵਣਹੁ—ਸੂਰਜ ਉੱਗਣ ਤੋਂ । ਆਥਵਣਹੁ—ਸੂਰਜ ਡੁੱਬਣ ਤੋਂ । ਚਹੁ ਚਕੀ—ਚਹੁੰ ਕੂਟਾਂ ਵਿਚ । ਕੀਅਨੁ—ਕੀਤਾ ਹੈ ਉਸ ਨੇ । ਲੋਆ—ਲੋਅ, ਚਾਨਣ ।

**ਅਰਥ** :—(ਉਸ ਨਵੇਂ ਨਿਰੋਏ ਪ੍ਰਭੂ ਦੇ ਬਖ਼ਸ਼ੇ) ਤਖ਼ਤ ਉੱਤੇ (ਜਿਸ ਉੱਤੇ ਪਹਿਲੇ ਚਾਰੇ ਗੁਰੂ ਆਪੋ ਆਪਣੇ ਸਮੇ ਰੌਸ਼ਨ ਹੋਏ ਸਨ, ਹੁਣ) ਗੁਰੂ ਅਰਜਨ ਬੈਠਾ ਹੋਇਆ ਹੈ, ਸਤਿਗੁਰੂ ਦਾ ਚੰਦੋਆ ਚਮਕ ਰਿਹਾ ਹੈ, (ਭਾਵ, ਸਤਿਗੁਰੂ ਅਰਜਨ ਸਾਹਿਬ ਦਾ ਤੇਜ-ਪ੍ਰਤਾਪ ਸਾਰੇ ਪਸਰ ਰਿਹਾ ਹੈ) । ਸੂਰਜ ਉੱਗਣ ਤੋਂ (ਡੁੱਬਣ ਤਕ) ਅਤੇ ਡੁੱਬਣ ਤੋਂ (ਚੜ੍ਹਨ ਤਕ) ਚਹੁੰ ਚੱਕਾਂ ਵਿਚ ਇਸ (ਗੁਰੂ ਅਰਜਨ) ਨੇ ਚਾਨਣ ਕਰ ਦਿੱਤਾ ਹੈ ।

**ਜਿਨ੍ਹੀ ਗੁਰੂ ਨ ਸੇਵਿਓ, ਮਨਮੁਖਾ ਪਇਆ ਮੋੁਆ ॥ ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ ॥ ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ ॥੮॥੧॥ {ਪੰਨਾ ੯੬੮}**

**ਪਦ ਅਰਥ** :— ਮੋੁਆ—ਮਰੀ {ਨੋਟ :—ਇਥੇ ਪਾਠ 'ਮੋਆ' ਹੈ, ਪਰ ਅਸਲ ਲਫ਼ਜ਼ 'ਮੁਆ' ਹੈ} । ਕਰਾਮਾਤਿ—ਬਜ਼ੁਰਗੀ, ਵਡਿਆਈ, ਕਰਾਮਾਤ । ਢੋਆ—ਸੁਗ਼ਾਤ, ਤੁਹਫ਼ਾ । ਚਉਣੀ—ਚਾਰ-ਗੁਣੀ ।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਜਿਨ੍ਹਾਂ ਬੰਦਿਆਂ ਨੇ ਗੁਰੂ ਦਾ ਹੁਕਮ ਨਾਹ ਮੰਨਿਆ ਉਹਨਾਂ ਨੂੰ ਮਰੀ ਪੈ ਗਈ, (ਭਾਵ, ਉਹ ਆਤਮਕ ਮੌਤੇ ਮਰ ਗਏ) । ਗੁਰੂ ਅਰਜਨ ਦੀ (ਦਿਨ-) ਦੂਣੀ ਤੇ ਰਾਤ ਚਾਰ-ਗੁਣੀ ਬਜ਼ੁਰਗੀ ਵਧ ਰਹੀ ਹੈ; (ਸ੍ਰਿਸ਼ਟੀ ਨੂੰ) ਗੁਰੂ, ਸੱਚੇ ਪ੍ਰਭੂ ਦੀ ਸੱਚੀ ਸੁਗ਼ਾਤ ਹੈ ।

ਚਾਰੇ ਗੁਰੂ ਆਪੋ ਆਪਣੇ ਸਮੇ ਵਿਚ ਰੌਸ਼ਨ ਹੋਏ, ਅਕਾਲ ਪੁਰਖ (ਉਹਨਾਂ ਵਿਚ) ਪਰਗਟ ਹੋਇਆ ।੮।੧।

**ਰਾਮਕਲੀ ਬਾਣੀ ਭਗਤਾ ਕੀ ॥ ਕਬੀਰ ਜੀਉ**

**ੴ ਸਤਿਗੁਰ ਪ੍ਰਸਾਦਿ ॥ ਕਾਇਆ ਕਲਾਲਨਿ ਲਾਹਨਿ ਮੇਲਉ, ਗੁਰ ਕਾ ਸਬਦੁ ਗੁੜੁ ਕੀਨੁ ਰੇ ॥ ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ, ਕਾਟਿ ਕਾਟਿ ਕਸੁ ਦੀਨੁ ਰੇ ॥੧॥ ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ, ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥ ਏਕ ਬੂੰਦ ਭਰਿ ਤਨੁ ਮਨੁ ਦੇਵਉ, ਜੋ ਮਦੁ ਦੇਇ ਕਲਾਲੀ ਰੇ ॥੧॥ ਰਹਾਉ ॥ ਭਵਨ ਚਤੁਰ ਦਸ ਭਾਠੀ ਕੀਨ੍ਹੀ, ਬ੍ਰਹਮ ਅਗਨਿ ਤਨਿ ਜਾਰੀ ਰੇ ॥ ਮੁਦ੍ਰਾ ਮਦਕ ਸਹਜ ਧੁਨਿ ਲਾਗੀ, ਸੁਖਮਨ ਪੋਚਨਹਾਰੀ ਰੇ ॥੨॥ ਤੀਰਥ ਬਰਤ ਨੇਮ ਸੁਚਿ ਸੰਜਮ, ਰਵਿ ਸਸਿ ਗਹਨੈ ਦੇਉ ਰੇ ॥ ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ, ਏਹੁ ਮਹਾ ਰਸੁ ਪੇਉ ਰੇ ॥੩॥ ਨਿਝਰ ਧਾਰ ਚੁਐ ਅਤਿ ਨਿਰਮਲ, ਇਹ ਰਸ ਮਨੂਆ ਰਾਤੋ ਰੇ ॥ ਕਹਿ ਕਬੀਰ ਸਗਲੇ ਮਦ ਛੂਛੇ, ਇਹੈ ਮਹਾ ਰਸੁ ਸਾਚੋ ਰੇ ॥੪॥੧॥ {ਪੰਨਾ ੯੬੮-੯੬੯}**

**ਪਦ ਅਰਥ** :—ਕਲਾਲਨਿ—ਉਹ ਮੱਟੀ ਜਿਸ ਵਿਚ ਗੁੜ ਸੱਕ ਆਦਿਕ ਚੀਜ਼ਾਂ ਪਾ ਕੇ ਸ਼ਰਾਬ ਕੱਢਣ ਲਈ ਖ਼ਮੀਰ ਤਿਆਰ ਕਰੀਦਾ ਹੈ । ਲਾਹਨਿ—ਖ਼ਮੀਰ ਲਈ ਸਮਗ੍ਰੀ । ਰੇ—ਹੇ ਭਾਈ ! ਕੀਨੁ—ਮੈਂ ਬਣਾਇਆ ਹੈ । ਮਦ—ਹੰਕਾਰ । ਮਤਸਰ—ਈਰਖਾ । ਕਸੁ—ਸੱਕੇ ।

ਰੇ—ਹੇ ਭਾਈ ! ਸਹਜ ਅੰਤਰਿ—ਅਡੋਲ ਅਵਸਥਾ ਵਿਚ ਟਿਕਿਆ ਹੋਇਆ । ਦਲਾਲ—ਉਹ ਮਨੁੱਖ ਜੋ ਦੋ ਧਿਰਾਂ ਵਿਚ ਕਿਸੇ ਚੀਜ਼ ਦਾ ਸੌਦਾ ਕਰਾਉਂਦਾ ਹੈ ਤੇ ਉਸ ਦੇ ਇਵਜ਼ ਵਿਚ ਦੋਹਾਂ ਪਾਸਿਆਂ ਤੋਂ ਜਾਂ ਇੱਕ ਧਿਰ ਤੋਂ ਨੀਯਤ ਰਕਮ ਲੈਂਦਾ ਹੈ, ਉਸ ਰਕਮ ਨੂੰ 'ਦਲਾਲੀ' ਆਖਦੇ ਹਨ । ਭਰਿ—ਦੇ ਬਰਾਬਰ । ਜੋ ਕਲਾਲੀ—ਜੋ ਸਾਕੀ, ਜੋ ਸ਼ਰਾਬ ਪਿਲਾਉਣ ਵਾਲਾ ।੧।ਰਹਾਉ।

ਭਵਨ ਚਤੁਰ ਦਸ—ਚੌਦਾਂ ਭਵਨਾਂ (ਦਾ ਮੋਹ), ਜਗਤ ਦਾ ਮੋਹ । ਤਨਿ—ਸਰੀਰ ਵਿਚ । ਮੁਦ੍ਰਾ—ਢੱਕਣ, ਡੱਟ । ਮਦਕ—ਸ਼ਰਾਬ ਜਾਂ ਅਰਕ ਕੱਢਣ ਵਾਲੀ ਨਾਲ । ਮੁਦ੍ਰਾ ਮਦਕ—ਮਦਕ ਦੀ ਮੁਦ੍ਰਾ, ਨਾਲ ਦਾ ਢੱਕਣ । ਧੁਨਿ—ਲਿਵ । ਸੁਖਮਨ—ਮਨ ਦੀ ਸੁਖ ਵਾਲੀ ਅਵਸਥਾ । ਪੋਚਨਹਾਰੀ—ਨਾਲ ਉੱਤੇ ਪੋਚਾ ਦੇਣ ਵਾਲੀ (ਨਾਲ ਉੱਤੇ ਪੋਚਾ ਦੇਈਦਾ ਹੈ ਤਾਂ ਜੋ ਭਾਪ ਠੰਢੀ ਹੋ ਹੋ ਕੇ ਅਰਕ ਜਾਂ ਸ਼ਰਾਬ ਬਣ ਕੇ ਭਾਂਡੇ ਵਿਚ ਪੈਂਦਾ ਜਾਏ) ।੨।

ਰਵਿ—ਸੂਰਜ, ਸੱਜੀ ਨਾਸ ਦੀ ਨਾੜੀ, ਪਿੰਗਲਾ ਸੁਰ । ਸਸਿ—ਚੰਦ੍ਰਮਾ, ਖੱਬੀ ਨਾਸ ਦੀ ਨਾੜੀ, ਇੜਾ ਸੁਰ । ਗਹਨੈ—ਗਿਰਵੀ । ਪਿਆਲ—ਪਿਆਲਾ । ਸੁਧਾ—ਅੰਮ੍ਰਿਤ । ਮਹਾ ਰਸੁ—ਸਭ ਤੋਂ ਸ੍ਰੇਸ਼ਟ ਅੰਮ੍ਰਿਤ । ਪੇਉ—ਮੈਂ ਪੀਂਦਾ ਹਾਂ ।੩।

ਨਿਝਰ—(ਸ਼ਕਟ. ਨਿਭ਼ਲਰ) ਚਸ਼ਮਾ । ਮਨੂਆ—ਸੁਹਣਾ ਮਨ । ਛੂਛੇ—ਥੋਥੇ, ਫੋਕੇ । ਸਾਚੋ—ਸਦਾ ਟਿਕੇ ਰਹਿਣ ਵਾਲਾ ।੪।

**ਅਰਥ** :—ਹੇ ਭਾਈ ! ਕੀ ਮੈਨੂੰ ਕੋਈ ਐਸਾ ਸੰਤ ਮਿਲ ਪਵੇਗਾ (ਭਾਵ, ਮੇਰਾ ਮਨ ਲੋਚਦਾ ਹੈ ਕਿ ਮੈਨੂੰ ਕੋਈ ਐਸਾ ਸੰਤ ਮਿਲ ਪਏ) ਜੋ ਆਪ ਅਡੋਲ ਅਵਸਥਾ ਵਿਚ ਟਿਕਿਆ ਹੋਇਆ ਹੋਵੇ, ਸੁਖ ਵਿਚ ਟਿਕਿਆ ਹੋਵੇ ? ਜੇ ਕੋਈ ਅਜਿਹਾ ਸਾਕੀ (-ਸੰਤ) ਮੈਨੂੰ (ਨਾਮ-ਅੰਮ੍ਰਿਤ-ਰੂਪ) ਨਸ਼ਾ ਪਿਲਾਏ, ਤਾਂ ਮੈਂ ਉਸ ਅੰਮ੍ਰਿਤ ਦੀ ਇਕ ਬੂੰਦ ਦੇ ਬਦਲੇ ਆਪਣਾ ਤਨ ਮਨ ਉਸ ਦੇ ਹਵਾਲੇ ਕਰ ਦਿਆਂ, ਮੈਂ (ਜੋਗੀਆਂ ਤੇ ਪੰਡਿਤਾਂ ਦੇ ਦੱਸੇ ਹੋਏ) ਜਪ ਤੇ ਤਪ ਉਸ ਸੰਤ ਨੂੰ ਦਲਾਲੀ ਵਜੋਂ ਦੇ ਦਿਆਂ ।੧।ਰਹਾਉ।

ਹੇ ਭਾਈ ! ਮੈਂ ਸਿਆਣੇ ਸਰੀਰ ਨੂੰ ਮੱਟੀ ਬਣਾਇਆ ਹੈ, ਤੇ ਇਸ ਵਿਚ (ਨਾਮ-ਅੰਮ੍ਰਿਤ-ਰੂਪ ਸ਼ਰਾਬ ਤਿਆਰ ਕਰਨ ਲਈ) ਖ਼ਮੀਰ ਦੀ ਸਮਗ੍ਰੀ ਇਕੱਠੀ ਕਰ ਰਿਹਾ ਹਾਂ—ਸਤਿਗੁਰੂ ਦੇ ਸ਼ਬਦ ਨੂੰ ਮੈਂ ਗੁੜ ਬਣਾਇਆ ਹੈ, ਤ੍ਰਿਸ਼ਨਾ, ਕਾਮ, ਕ੍ਰੋਧ, ਹੰਕਾਰ ਤੇ ਈਰਖਾ ਨੂੰ ਕੱਟ ਕੱਟ ਕੇ ਸੱਕ (ਟੁੱਕ ਟੁੱਕ ਕੇ ਉਸ ਗੁੜ ਵਿਚ) ਰਲਾ ਦਿੱਤਾ ਹੈ ।੧।

ਚੌਦਾਂ ਭਵਨਾਂ ਨੂੰ ਮੈਂ ਭੱਠੀ ਬਣਾਇਆ ਹੈ, ਆਪਣੇ ਸਰੀਰ ਵਿਚ ਰੱਬੀ-ਜੋਤਿ ਰੂਪ ਅੱਗ ਬਾਲੀ ਹੈ (ਭਾਵ, ਸਾਰੇ ਜਗਤ ਦੇ ਮੋਹ ਨੂੰ ਮੈਂ ਸਰੀਰ ਵਿਚ ਦੀ ਬ੍ਰਹਮ-ਅਗਨੀ ਨਾਲ ਸਾੜ ਦਿੱਤਾ ਹੈ) । ਹੇ ਭਾਈ ! ਮੇਰੀ ਲਿਵ ਅਡੋਲ ਅਵਸਥਾ ਵਿਚ ਲੱਗ ਗਈ ਹੈ, ਇਹ ਮੈਂ ਉਸ ਨਾਲ ਦਾ ਡੱਟ ਬਣਾਇਆ ਹੈ (ਜਿਸ ਵਿਚੋਂ ਦੀ ਸ਼ਰਾਬ ਨਿਕਲਦੀ ਹੈ) । ਮੇਰੇ ਮਨ ਦੀ ਸੁਖ-ਅਵਸਥਾ ਉਸ ਨਾਲ ਤੇ ਪੋਚਾ ਦੇ ਰਹੀ ਹੈ (ਜਿਉਂ ਜਿਉਂ ਮੇਰਾ ਮਨ ਅਡੋਲ ਹੁੰਦਾ ਹੈ, ਸੁਖ-ਅਵਸਥਾ ਵਿਚ ਅੱਪੜਦਾ ਹੈ, ਤਿਉਂ ਤਿਉਂ ਮੇਰੇ ਅੰਦਰ ਨਾਮ-ਅੰਮ੍ਰਿਤ ਦਾ ਪ੍ਰਵਾਹ ਚੱਲਦਾ ਹੈ) ।੨।

ਹੇ ਭਾਈ ! ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਆਪਣੀ ਸੁਰਤ ਨੂੰ ਮੈਂ ਪਿਆਲਾ ਬਣਾ ਲਿਆ ਹੈ ਤੇ (ਨਾਮ-) ਅੰਮ੍ਰਿਤ ਪੀ ਰਿਹਾ ਹਾਂ । ਇਹ ਨਾਮ-ਅੰਮ੍ਰਿਤ ਸਭ ਰਸਾਂ ਤੋਂ ਸ੍ਰੇਸ਼ਟ ਰਸ ਹੈ । ਇਸ ਨਾਮ-ਅੰਮ੍ਰਿਤ ਦੇ ਬਦਲੇ ਮੈਂ (ਪੰਡਿਤਾਂ ਤੇ ਜੋਗੀਆਂ ਦੇ ਦੱਸੇ ਹੋਏ) ਤੀਰਥ ਇਸ਼ਨਾਨ, ਵਰਤ, ਨੇਮ, ਸੁੱਚ, ਸੰਜਮ, ਪ੍ਰਾਣਾਯਾਮ ਵਿਚ ਸੁਆਸ ਚਾੜ੍ਹਨੇ ਤੇ ਉਤਾਰਨੇ—ਇਹ ਸਭ ਕੁਝ ਗਿਰਵੀ ਰੱਖ ਦਿੱਤੇ ਹਨ ।੩।

(ਹੁਣ ਮੇਰੇ ਅੰਦਰ ਨਾਮ-ਅੰਮ੍ਰਿਤ ਦੇ) ਚਸ਼ਮੇ ਦੀ ਬੜੀ ਸਾਫ਼ ਧਾਰ ਪੈ ਰਹੀ ਹੈ । ਮੇਰਾ ਮਨ, ਹੇ ਭਾਈ ! ਇਸ ਦੇ ਸੁਆਦ ਵਿਚ ਰਤਾ ਹੋਇਆ ਹੈ । ਕਬੀਰ ਆਖਦਾ ਹੈ—ਹੋਰ ਸਾਰੇ ਨਸ਼ੇ ਫੋਕੇ ਹਨ, ਇਕ ਇਹੀ ਸਭ ਤੋਂ ਸ੍ਰੇਸ਼ਟ ਰਸ ਸਦਾ ਕਾਇਮ ਰਹਿਣ ਵਾਲਾ ਹੈ ।੪।੧।

ਨੋਟ :—ਜੋਗੀ ਲੋਕ ਸ਼ਰਾਬ ਪੀਆ ਕਰਦੇ ਸਨ, ਉਹਨਾਂ ਦਾ ਖ਼ਿਆਲ ਸੀ ਕਿ ਸ਼ਰਾਬ ਪੀ ਕੇ ਸਮਾਧੀ ਲਾਇਆਂ ਸੁਰਤਿ ਚੰਗੀ ਜੁੜਦੀ ਹੈ । ਸ਼ਰਾਬ ਤਿਆਰ ਕਰਨ ਲਈ ਗੁੜ ਤੇ ਸੱਕ ਆਦਿਕ ਇਕ ਮੱਟੀ ਵਿਚ ਚੋਖਾ ਚਿਰ ਪਾ ਕੇ ਤ੍ਰਕਾਈਦਾ ਹੈ, ਤੇ ਫਿਰ ਉਸ ਤ੍ਰਕੇ ਹੋਏ ਖ਼ਮੀਰ ਦਾ ਅਰਕ ਕੱਢ ਲੈਂਦੇ ਹਨ । ਇਕ ਭੱਠੀ ਵਿਚ ਅੱਗ ਬਾਲ ਕੇ ਉਸ ਉੱਤੇ ਮੱਟੀ ਰੱਖ ਦੇਂਦੇ ਹਨ, ਮੱਟੀ ਦੇ ਮੂੰਹ ਉੱਤੇ 'ਨਾਲ' ਰੱਖ ਕੇ ਭਾਂਡੇ ਦੇ ਮੂੰਹ ਨੂੰ ਆਟੇ ਆਦਿਕ ਨਾਲ ਚੰਗੀ ਤਰ੍ਹਾਂ ਬੰਦ ਕਰ ਲੈਂਦੇ ਹਨ । ਅੱਗ ਦੇ ਸੇਕ ਨਾਲ ਮੱਟੀ ਦਾ ਪਾਣੀ ਰਿੱਝ ਕੇ ਭਾਫ ਬਣ ਕੇ 'ਨਾਲ' ਵਿਚ ਆਉਣਾ ਸ਼ੁਰੂ ਹੋ ਜਾਂਦਾ ਹੈ । ਉਸ 'ਨਾਲ' ਉੱਤੇ ਠੰਡੇ ਪਾਣੀ ਨਾਲ ਪੋਚਾ ਫੇਰੀ ਜਾਂਦੇ ਹਨ, ਤੇ ਇਸ ਠੰਢਕ ਕਰਕੇ ਉਹ ਭਾਫ ਅਰਕ ਬਣ ਬਣ ਕੇ 'ਨਾਲ' ਦੇ ਦੂਜੇ ਮੂੰਹ ਅੱਗੇ ਰੱਖੇ ਹੋਏ ਬਰਤਨ ਵਿਚ ਪੈਂਦਾ ਜਾਂਦਾ ਹੈ ।

ਸ਼ਬਦ ਦਾ ਭਾਵ—ਸਮਾਧੀਆਂ ਨਾਲੋਂ ਸ੍ਰੇਸ਼ਟ ਚੀਜ਼ ਹੈ ਪਰਮਾਤਮਾ ਦੀ ਯਾਦ ਤੇ ਸਿਮਰਨ, ਜੋ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੋ ਸਕਦਾ ਹੈ । ਸੁਰਤਿ-ਸ਼ਬਦ ਦੀ ਬਰਕਤਿ ਨਾਲ ਤ੍ਰਿਸ਼ਨਾ, ਕਾਮ ਆਦਿਕ ਵਿਕਾਰ ਕੱਟੇ ਜਾਂਦੇ ਹਨ, ਮਨ ਵਿਚ ਸੁਖ-ਅਵਸਥਾ ਬਣਦੀ ਜਾਂਦੀ ਹੈ ਤੇ ਸੁਰਤਿ ਹੋਰ ਹੋਰ 'ਨਾਮ' ਵਿਚ ਜੁੜਦੀ ਹੈ । ਇਸ ਨਾਮ-ਰਸ ਦੇ ਟਾਕਰੇ ਤੇ ਜਪ, ਸਮਾਧੀਆਂ, ਤੀਰਥ ਇਸ਼ਨਾਨ, ਸੁੱਚ ਅਤੇ ਪ੍ਰਾਣਾਯਾਮ ਆਦਿਕ ਦਾ ਕੌਡੀ ਭੀ ਮੁੱਲ ਨਹੀਂ ਹੈ ।

**ਗੁੜੁ ਕਰਿ ਗਿਆਨੁ, ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥ ਸੁਖਮਨ ਨਾਰੀ ਸਹਜ ਸਮਾਨੀ, ਪੀਵੈ ਪੀਵਨਹਾਰਾ ॥੧॥ ਅਉਧੂ, ਮੇਰਾ ਮਨੁ ਮਤਵਾਰਾ ॥ ਉਨਮਦ ਚਢਾ, ਮਦਨ ਰਸੁ ਚਾਖਿਆ, ਤ੍ਰਿਭਵਨ ਭਇਆ ਉਜਿਆਰਾ ॥੧॥ ਰਹਾਉ ॥ ਦੁਇ ਪੁਰ ਜੋਰਿ, ਰਸਾਈ ਭਾਠੀ, ਪੀਉ ਮਹਾ ਰਸੁ ਭਾਰੀ ॥ ਕਾਮੁ ਕ੍ਰੋਧੁ ਦੁਇ ਕੀਏ ਜਲੇਤਾ, ਛੂਟਿ ਗਈ ਸੰਸਾਰੀ ॥੨॥ ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ ॥ ਦਾਸੁ ਕਬੀਰੁ ਤਾਸੁ ਮਦ ਮਾਤਾ, ਉਚਕਿ ਨ ਕਬਹੂ ਜਾਈ ॥੩॥੨॥ {ਪੰਨਾ ੯੬੯}**

**ਪਦ ਅਰਥ** :—ਗਿਆਨੁ—ਉੱਚਾ ਸਮਝ । ਧਿਆਨੁ—ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਸੁਰਤ । ਮਹੂਆ—ਇਕ ਰੁੱਖ ਜਿਸ ਦੇ ਫੁੱਲ ਸ਼ਰਾਬ ਤਿਆਰ ਕਰਨ ਵਾਸਤੇ ਵਰਤੇ ਜਾਂਦੇ ਹਨ । ਭਾਠੀ—ਅੱਗ ਵਾਲੀ ਭੱਠੀ । ਭਉ—ਪ੍ਰਭੂ ਦਾ ਡਰ । ਨਾਰੀ—ਨਾੜੀ । ਸਮਾਨੀ—ਲੀਨਤਾ । ਪੀਵਨਹਾਰ—ਪੀਣ-ਜੋਗਾ ਹੋਇਆ ਮਨ ।੧।

ਨੋਟ :—ਜੋਗੀ ਗੁੜ, ਮਹੂਏ ਦੇ ਫੁੱਲ ਆਦਿਕ ਰਲਾ ਕੇ ਭੱਠੀ ਵਿਚ ਸ਼ਰਾਬ ਕੱਢਦੇ ਹਨ, ਉਹ ਸ਼ਰਾਬ ਪੀ ਕੇ ਪ੍ਰਾਣਾਯਾਮ ਦੀ ਰਾਹੀਂ ਸੁਖਮਨਾ ਨਾੜੀ ਵਿਚ ਪ੍ਰਾਣ ਟਿਕਾਉਂਦੇ ਹਨ । ਨਾਮ ਦਾ ਰਸੀਆ ਇਹਨਾਂ ਦੇ ਥਾਂ ਉੱਚੀ ਮੱਤ, ਪ੍ਰਭੂ-ਚਰਨਾਂ ਵਿਚ ਜੁੜੀ ਸੁਰਤ ਤੇ ਪ੍ਰਭੂ ਦਾ ਡਰ—ਇਹਨਾਂ ਦੀ ਸਹਾਇਤਾ ਨਾਲ ਸਹਿਜ ਅਵਸਥਾ ਵਿਚ ਅੱਪੜਦਾ ਹੈ । ਇਸ ਤਰ੍ਹਾਂ ਨਾਮ-ਅੰਮ੍ਰਿਤ ਪੀਣ ਦਾ ਅਧਿਕਾਰੀ ਹੋ ਜਾਂਦਾ ਹੈ ।੧।

ਅਉਧੂ—ਹੇ ਜੋਗੀ ! ਮਤਵਾਰਾ—ਮਤਵਾਲਾ, ਮਸਤ । ਉਨਮਦ—(ਤੁਰੀਆ-ਅਵਸਥਾ ਦੀ) ਮਸਤੀ । ਮਦਨ—ਮਸਤ ਕਰਨ ਵਾਲਾ । ਤ੍ਰਿਭਵਣ—ਤਿੰਨਾਂ ਭਵਨਾਂ ਵਿਚ ।੧।ਰਹਾਉ।

ਦੁਇ ਪੁਰ ਜੋਰਿ—ਦੋਵੇਂ ਪੁੜ ਜੋੜ ਕੇ, ਧਰਤੀ ਅਕਾਸ਼ ਨੂੰ ਇਕੱਠਾ ਕਰ ਕੇ, ਸਾਰੇ ਜਗਤ ਦਾ ਮੋਹ ਕਾਬੂ ਕਰਕੇ, ਮਾਇਆ ਦੇ ਮੋਹ ਨੂੰ ਵੱਸ ਵਿਚ ਕਰ ਕੇ । ਰਸਾਇ—ਚਮਕਾਈ, ਮਘਾਈ । ਪੀਉ—ਮੈਂ ਪੀਂਦਾ ਹਾਂ । ਜਲੇਤਾ—ਬਾਲਣ । ਸੰਸਾਰੀ—ਸੰਸਾਰ ਵਿਚ ਖਚਿਤ ਹੋਣ ਵਾਲੀ ਬਿਰਤੀ ।੨।

ਗੰਮਿਤ—ਪ੍ਰਭੂ ਤਕ ਪਹੁੰਚ ਰੱਖਣ ਵਾਲਾ । ਸੁਧਿ—ਸੂਝ । ਤਾਸੁ—ਉਸ ਦੇ । ਮਦ—ਨਸ਼ਾ । ਉਚਕਿ ਨ ਜਾਈ—ਟੁੱਟਦਾ ਨਹੀਂ, ਮੁੱਕਦਾ ਨਹੀਂ ।

ਨੋਟ :—ਮੁਸਲਮਾਨ ਅਪਣੀ ਬੋਲੀ ਵਿਚ ਆਪਣੇ ਵਾਸਤੇ ਲਫ਼ਜ਼ 'ਦਾਸ' ਨਹੀਂ ਵਰਤਦੇ । ਲਫ਼ਜ਼ 'ਦਾਸ' ਜ਼ਾਹਰ ਕਰਦਾ ਹੈ ਕਿ ਕਬੀਰ ਜੀ ਹਿੰਦੂ ਸਨ ।

**ਅਰਥ** :—ਹੇ ਜੋਗੀ ! ਮੇਰਾ (ਭੀ) ਮਨ ਮਸਤ ਹੋਇਆ ਹੋਇਆ ਹੈ, ਮੈਨੂੰ (ਉੱਚੀ ਆਤਮਕ ਅਵਸਥਾ ਦੀ) ਮਸਤੀ ਚੜ੍ਹੀ ਹੋਈ ਹੈ । (ਪਰ) ਮੈਂ ਮਸਤ ਕਰਨ ਵਾਲਾ (ਨਾਮ-) ਰਸ ਚੱਖਿਆ ਹੈ, (ਉਸ ਦੀ ਬਰਕਤਿ ਨਾਲ) ਸਾਰੇ ਹੀ ਜਗਤ ਵਿਚ ਮੈਨੂੰ ਉਸੇ ਦੀ ਜੋਤ ਜਗ ਰਹੀ ਦਿੱਸਦੀ ਹੈ ।੧।ਰਹਾਉ।

(ਨਾਮ-ਰਸ ਦੀ ਸ਼ਰਾਬ ਕੱਢਣ ਲਈ) ਮੈਂ ਆਤਮ-ਗਿਆਨ ਨੂੰ ਗੁੜ, ਪ੍ਰਭੂ-ਚਰਨਾਂ ਵਿਚ ਜੁੜੀ ਸੁਰਤ ਨੂੰ ਮਹੂਏ ਦੇ ਫੁੱਲ, ਤੇ ਆਪਣੇ ਮਨ ਵਿਚ ਟਿਕਾਏ ਹੋਏ ਪ੍ਰਭੂ ਦੇ ਭਉ ਨੂੰ ਭੱਠੀ ਬਣਾਇਆ ਹੈ । (ਇਸ ਗਿਆਨ-ਧਿਆਨ ਤੇ ਭਉ ਤੋਂ ਉਪਜਿਆ ਨਾਮ-ਰਸ ਪੀ ਕੇ, ਮੇਰਾ ਮਨ) ਅਡੋਲ ਅਵਸਥਾ ਵਿਚ ਲੀਨ ਹੋ ਗਿਆ ਹੈ (ਜਿਵੇਂ ਜੋਗੀ ਸ਼ਰਾਬ ਪੀ ਕੇ ਆਪਣੇ ਪ੍ਰਾਣ) ਸੁਖਮਨ ਨਾੜੀ ਵਿਚ ਟਿਕਾਉਂਦਾ ਹੈ । ਹੁਣ ਮੇਰਾ ਮਨ ਨਾਮ-ਰਸ ਨੂੰ ਪੀਣ-ਜੋਗਾ ਹੋ ਕੇ ਪੀ ਰਿਹਾ ਹੈ ।

ਮਾਇਆ ਦੇ ਮੋਹ ਨੂੰ ਵੱਸ ਵਿਚ ਕਰ ਕੇ ਮੈਂ (ਜੋਗੀ ਵਾਲੀ) ਭੱਠੀ ਤਪਾਈ ਹੈ, ਹੁਣ ਮੈਂ ਵੱਡਾ ਮਹਾਨ ਨਾਮ-ਰਸ ਪੀ ਰਿਹਾ ਹਾਂ । ਕਾਮ ਤੇ ਕ੍ਰੋਧ ਦੋਹਾਂ ਨੂੰ ਮੈਂ ਬਾਲਣ ਬਣਾ ਦਿੱਤਾ ਹੈ (ਤੇ, ਉਸ ਭੱਠੀ ਵਿਚ ਸਾੜ ਦਿੱਤਾ ਹੈ, ਭਾਵ, ਮੋਹ ਨੂੰ ਵੱਸ ਕੀਤਿਆਂ ਕਾਮ ਕ੍ਰੋਧ ਭੀ ਮੁੱਕ ਗਏ ਹਨ) । ਇਸ ਤਰ੍ਹਾਂ ਸੰਸਾਰ ਵਿਚ ਫਸਣ ਵਾਲੀ ਬਿਰਤੀ ਖ਼ਤਮ ਹੋ ਗਈ ਹੈ ।੨।

(ਪ੍ਰਭੂ ਤਕ) ਪਹੁੰਚ ਵਾਲੇ ਗੁਰੂ ਦੇ ਗਿਆਨ ਦੀ ਬਰਕਤਿ ਨਾਲ ਮੇਰੇ ਅੰਦਰ (ਨਾਮ ਦਾ) ਪਰਕਾਸ਼ ਹੋ ਗਿਆ ਹੈ, ਗੁਰੂ ਤੋਂ ਮੈਨੂੰ (ਉੱਚੀ) ਸਮਝ ਪ੍ਰਾਪਤ ਹੋਈ ਹੈ । ਪ੍ਰਭੂ ਦਾ ਦਾਸ ਕਬੀਰ ਉਸ ਨਸ਼ੇ ਵਿਚ ਮਸਤ ਹੈ, ਉਸ ਦੀ ਮਸਤੀ ਕਦੇ ਮੁੱਕਣ ਵਾਲੀ ਨਹੀਂ ਹੈ ।੩।੨।

**ਤੂੰ ਮੇਰੋ ਮੇਰੁ ਪਰਬਤੁ ਸੁਆਮੀ, ਓਟ ਗਹੀ ਮੈ ਤੇਰੀ ॥ ਨਾ ਤੁਮ ਡੋਲਹੁ, ਨਾ ਹਮ ਗਿਰਤੇ, ਰਖਿ ਲੀਨੀ ਹਰਿ ਮੇਰੀ ॥੧॥ ਅਬ ਤਬ, ਜਬ ਕਬ, ਤੁਹੀ ਤੁਹੀ ॥ ਹਮ ਤੁਅ ਪਰਸਾਦਿ ਸੁਖੀ ਸਦ ਹੀ ॥੧॥ ਰਹਾਉ ॥ ਤੋਰੇ ਭਰੋਸੇ ਮਗਹਰ ਬਸਿਓ, ਮੇਰੇ ਤਨ ਕੀ ਤਪਤਿ ਬੁਝਾਈ ॥ ਪਹਿਲੇ ਦਰਸਨੁ ਮਗਹਰ ਪਾਇਓ, ਫੁਨਿ ਕਾਸੀ ਬਸੇ ਆਈ ॥੨॥ ਜੈਸਾ ਮਗਹਰੁ ਤੈਸੀ ਕਾਸੀ, ਹਮ ਏਕੈ ਕਰਿ ਜਾਨੀ ॥ ਹਮ ਨਿਰਧਨ ਜਿਉ ਇਹੁ ਧਨੁ ਪਾਇਆ, ਮਰਤੇ ਫੂਟਿ ਗੁਮਾਨੀ ॥੩॥ ਕਰੈ ਗੁਮਾਨੁ ਚੁਭਹਿ ਤਿਸੁ ਸੂਲਾ, ਕੋ ਕਾਢਨ ਕਉ ਨਾਹੀ ॥ ਅਜੈ ਸੁ ਚੋਭ ਕਉ ਬਿਲਲ ਬਿਲਾਤੇ, ਨਰਕੇ ਘੋਰ ਪਚਾਹੀ ॥੪॥ ਕਵਨੁ ਨਰਕੁ, ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ ॥ ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪਰਸਾਦੇ ॥੫॥ ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗਪਾਨੀ ॥ ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥੬॥੩॥ {ਪੰਨਾ ੯੬੯}**

**ਪਦ ਅਰਥ** :—ਮੇਰੁ ਪਰਬਤੁ—ਸਭ ਤੋਂ ਉੱਚਾ ਪਰਬਤ, ਸਭ ਤੋਂ ਵੱਡਾ ਆਸਰਾ । ਓਟ—ਆਸਰਾ । ਗਹੀ—ਫੜੀ ਹੈ । ਰਖਿ ਲੀਨੀ—(ਲਾਜ) ਰੱਖ ਲਈ ਹੈ ।੧।

ਅਬ ਤਬ—ਹੁਣ ਤੇ ਤਦੋਂ । ਜਬ ਕਬ—ਜਦ ਕਦੇ । ਤੁਅ ਪਰਸਾਦ—ਤੇਰੀ ਮਿਹਰ ਨਾਲ ।੧।ਰਹਾਉ।

ਮਗਹਰ—ਗੋਰਖ ਪੁਰ ਦੇ ਪਾਸ ਇਕ ਸ਼ਹਿਰ, ਜਿਸ ਬਾਰੇ ਪੁਰਾਣਾ ਖ਼ਿਆਲ ਹੈ ਕਿ ਇਸ ਥਾਂ ਨੂੰ ਸਰਾਪ ਮਿਲਿਆ ਹੋਇਆ ਹੈ, ਜੋ ਮਨੁੱਖ ਇੱਥੇ ਮਰਦਾ ਹੈ ਉਹ ਖੋਤੇ ਦੀ ਜੂਨੇ ਜਾ ਪੈਂਦਾ ਹੈ ।੨।

ਏਕੈ ਕਰਿ—ਇੱਕੋ ਜਿਹੀ । ਮਰਤੇ ਫੂਟਿ—ਫੁੱਟ ਮਰਦੇ ਹਨ, ਹੰਕਾਰ ਵਿਚ ਦੁਖੀ ਹੁੰਦੇ ਹਨ ।੩।

ਸੂਲਾ—ਚੋਭਾਂ, ਕੰਡੇ । ਅਜੈ—ਹੁਣ ਤਕ । ਪਚਾਹੀ—ਦੁਖੀ ਹੁੰਦੇ ਹਨ ।੪।

ਦੋਊ—ਦੋਵੇਂ ਹੀ । ਰਾਦੇ—ਰੱਦ ਕਰ ਦਿੱਤੇ ਹਨ । ਕਾਨਿ—ਮੁਥਾਜੀ ।੫।

ਸਿੰਘਾਸਨਿ—ਤਖ਼ਤ ਉੱਤੇ, ਦਸਮ ਦੁਆਰ ਵਿਚ, ਉੱਚੀ ਆਤਮਕ ਅਵਸਥਾ ਵਿਚ ।੬।

**ਅਰਥ** :—ਹੇ ਪ੍ਰਭੂ ! ਤੂੰ (ਹੀ) ਮੇਰਾ ਸਭ ਤੋਂ ਵੱਡਾ ਆਸਰਾ ਹੈਂ । ਮੈਂ ਤੇਰੀ ਹੀ ਓਟ ਫੜੀ ਹੈ (ਕਿਸੇ ਤੀਰਥ ਉੱਤੇ ਵੱਸਣ ਦਾ ਤਕੀਆ ਮੈਂ ਨਹੀਂ ਤੱਕਿਆ) ਤੂੰ ਸਦਾ ਅਡੋਲ ਰਹਿਣ ਵਾਲਾ ਹੈਂ (ਤੇਰਾ ਲੜ ਫੜ ਕੇ) ਮੈਂ ਭੀ ਨਹੀਂ ਡੋਲਦਾ, ਕਿਉਂਕਿ ਤੂੰ ਆਪ ਮੇਰੀ ਲਾਜ ਰੱਖ ਲਈ ਹੈ ।੧।

ਹੇ ਪ੍ਰਭੂ ! ਸਦਾ ਲਈ ਤੂੰ ਹੀ ਤੂੰ ਹੀ ਮੇਰਾ ਸਹਾਰਾ ਹੈਂ । ਤੇਰੀ ਮਿਹਰ ਨਾਲ ਮੈਂ ਸਦਾ ਹੀ ਸੁਖੀ ਹਾਂ ।੧।ਰਹਾਉ।

(ਲੋਕ ਆਖਦੇ ਹਨ ਮਗਹਰ ਸਰਾਪੀ ਹੋਈ ਧਰਤੀ ਹੈ, ਪਰ) ਮੈਂ ਤੇਰੇ ਉੱਤੇ ਸ਼ਰਧਾ ਧਾਰ ਕੇ ਮਗਹਰ ਜਾ ਵੱਸਿਆ, (ਤੂੰ ਮਿਹਰ ਕੀਤੀ ਤੇ) ਮੇਰੇ ਸਰੀਰ ਦੀ (ਵਿਕਾਰਾਂ ਦੀ) ਤਪਸ਼ (ਮਗਹਰ ਵਿਚ ਹੀ) ਬੁਝਾ ਦਿੱਤੀ । ਮੈਂ, ਹੇ ਪ੍ਰਭੂ ! ਤੇਰਾ ਦੀਦਾਰ ਪਹਿਲਾਂ ਮਗਹਰ ਵਿਚ ਰਹਿੰਦਿਆਂ ਹੀ ਕੀਤਾ ਸੀ, ਤੇ ਫੇਰ ਮੈਂ ਕਾਸ਼ੀ ਵਿਚ ਆ ਵੱਸਿਆ ।੨।

ਨੋਟ :—ਇੱਥੋਂ ਇਹ ਜ਼ਾਹਰ ਹੁੰਦਾ ਹੈ ਕਿ ਕਬੀਰ ਜੀ ਦੋ ਵਾਰੀ ਮਗਹਰ ਜਾ ਕੇ ਰਹੇ ਹਨ । ਦੂਜੀ ਵਾਰੀ ਤਾਂ ਸਰੀਰ ਭੀ ਉੱਥੇ ਹੀ ਤਿਆਗਿਆ ।

ਜਿਵੇਂ ਕਿਸੇ ਕੰਗਾਲ ਨੂੰ ਧਨ ਮਿਲ ਜਾਏ, (ਤਿਵੇਂ) ਮੈਨੂੰ ਕੰਗਾਲ ਨੂੰ ਤੇਰਾ ਨਾਮ ਧਨ ਮਿਲ ਗਿਆ ਹੈ, (ਉਸ ਦੀ ਬਰਕਤਿ ਨਾਲ) ਮੈਂ ਮਗਹਰ ਤੇ ਕਾਸ਼ੀ ਦੋਹਾਂ ਨੂੰ ਇਕੋ ਜਿਹਾ ਹੀ ਸਮਝਿਆ ਹੈ । ਪਰ (ਜਿਨ੍ਹਾਂ ਨੂੰ ਕਾਸ਼ੀ ਤੀਰਥ ਤੇ ਵੱਸਣ ਦਾ ਮਾਣ ਹੈ ਉਹ) ਹੰਕਾਰੀ ਹੰਕਾਰ ਵਿਚ ਦੁੱਖੀ ਹੁੰਦੇ ਹਨ ।੩।

ਜੋ ਮਨੁੱਖ ਮਾਣ ਕਰਦਾ ਹੈ (ਮਾਣ ਚਾਹੇ ਕਿਸੇ ਗੱਲ ਦਾ ਹੋਵੇ) ਉਸ ਨੂੰ (ਇਉਂ ਹੁੰਦਾ ਹੈ ਜਿਵੇਂ) ਸੂਲਾਂ ਚੁੱਭਦੀਆਂ ਹਨ । ਕੋਈ ਉਹਨਾਂ ਦੀਆਂ ਇਹ ਸੂਲਾਂ ਪੁੱਟ ਨਹੀਂ ਸਕਦਾ । ਸਾਰੀ ਉਮਰ (ਉਹ ਹੰਕਾਰੀ) ਉਹਨਾਂ ਚੋਭਾਂ ਦੇ ਮਾਰੇ ਵਿਲਕਦੇ ਹਨ, ਮਾਨੋ, ਘੋਰ ਨਰਕ ਵਿਚ ਸੜ ਰਹੇ ਹਨ ।੪।

(ਇਹ ਲੋਕ ਆਖਦੇ ਹਨ ਕਿ ਕਾਸ਼ੀ ਵਿਚ ਰਹਿਣ ਵਾਲਾ ਸੁਰਗ ਮਾਣਦਾ ਹੈ, ਪਰ) ਨਰਕ ਕੀਹ, ਤੇ, ਵਿਚਾਰਾ ਸੁਰਗ ਕੀਹ ? ਸੰਤਾਂ ਨੇ ਦੋਵੇਂ ਹੀ ਰੱਦ ਕਰ ਦਿੱਤੇ ਹਨ; ਕਿਉਂਕਿ ਸੰਤ ਆਪਣੇ ਗੁਰੂ ਦੀ ਕਿਰਪਾ ਨਾਲ (ਨਾਹ ਸੁਰਗ ਤੇ ਨਾਹ ਨਰਕ) ਕਿਸੇ ਦੇ ਭੀ ਮੁਥਾਜ ਨਹੀਂ ਹਨ ।੫।

(ਆਪਣੇ ਗੁਰੂ ਦੀ ਕਿਰਪਾ ਨਾਲ) ਮੈਂ ਹੁਣ ਉੱਚੇ ਆਤਮਕ ਟਿਕਾਣੇ ਤੇ ਅੱਪੜ ਗਿਆ ਹਾਂ, ਜਿੱਥੇ ਮੈਨੂੰ ਪਰਮਾਤਮਾ ਮਿਲ ਪਿਆ ਹੈ । ਮੈਂ ਕਬੀਰ ਅਤੇ ਮੇਰਾ ਰਾਮ ਇੱਕ-ਰੂਪ ਹੋ ਗਏ ਹਾਂ, ਕੋਈ ਸਾਡੇ ਵਿਚ ਫ਼ਰਕ ਨਹੀ ਦੱਸ ਸਕਦਾ ।੬।੩।

**ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥ ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ ॥੧॥ ਹਮ ਕੂਕਰ, ਤੇਰੇ ਦਰਬਾਰਿ ॥ ਭਉਕਹਿ, ਆਗੈ ਬਦਨੁ ਪਸਾਰਿ ॥੧॥ ਰਹਾਉ ॥ ਪੂਰਬ ਜਨਮ ਹਮ ਤੁਮ੍ਹਰੇ ਸੇਵਕ, ਅਬ ਤਉ ਮਿਟਿਆ ਨ ਜਾਈ ॥ ਤੇਰੇ ਦੁਆਰੈ ਧੁਨਿ ਸਹਜ ਕੀ, ਮਾਥੈ ਮੇਰੇ ਦਗਾਈ ॥੨॥ ਦਾਗੇ ਹੋਹਿ ਸੁ ਰਨ ਮਹਿ ਜੂਝਹਿ, ਬਿਨੁ ਦਾਗੇ ਭਗਿ ਜਾਈ ॥ ਸਾਧੂ ਹੋਇ ਸੁ ਭਗਤਿ ਪਛਾਨੈ, ਹਰਿ ਲਏ ਖਜਾਨੈ ਪਾਈ**

॥੩॥ ਕੋਠਰੇ ਮਹਿ ਕੋਠਰੀ, ਪਰਮ ਕੋਠੀ ਬੀਚਾਰਿ ॥ ਗੁਰਿ ਦੀਨੀ ਬਸਤੁ ਕਬੀਰ ਕਉ, ਲੇਵਹੁ ਬਸਤੁ ਸਮ੍ਹਾਰਿ ॥੪॥ ਕਬੀਰਿ ਦੀਈ ਸੰਸਾਰ ਕਉ, ਲੀਨੀ ਜਿਸੁ ਮਸਤਕਿ ਭਾਗੁ ॥ ਅੰਮ੍ਰਿਤ ਰਸੁ ਜਿਨਿ ਪਾਇਆ, ਥਿਰੁ ਤਾ ਕਾ ਸੋਹਾਗੁ ॥੫॥੪॥ {ਪੰਨਾ ੯੬੯-੯੭੦}

**ਪਦ ਅਰਥ** :—ਮਾਨਉ—ਮਾਨਉਂ, ਮੈਂ ਆਦਰ ਦੇਂਦਾ ਹਾਂ, ਜੀ-ਆਇਆਂ ਆਖਦਾ ਹਾਂ । ਦੂਤ—ਵਿਕਾਰ । ਡਾਨਉ—ਮੈਂ ਡੰਨ ਦੇਂਦਾ ਹਾਂ, ਮਾਰ ਭਜਾਉਂਦਾ ਹਾਂ । ਕੁਟਵਾਰ—ਕੋਤਵਾਲ, ਸ਼ਹਿਰ ਦਾ ਰਾਖਾ, (ਸਰੀਰ-ਰੂਪ) ਸ਼ਹਿਰ ਦਾ ਰਾਖਾ । ਕੁਟਵਾਰੀ—ਸਰੀਰ-ਰੂਪ ਸ਼ਹਿਰ ਦੀ ਰਾਖੀ ਦਾ ਫ਼ਰਜ਼ । ਦਿਵਸ—ਦਿਨ । ਪਲੋਸਉ—ਮੈਂ ਮਲਦਾ ਹਾਂ, ਘੁੱਟਦਾ ਹਾਂ । ਕਰਿ—ਬਣਾ ਕੇ । ਫੇਰੀ—ਫੇਰੀਂ, ਮੈਂ ਫੇਰਦਾ ਹਾਂ ।੧।

ਨੋਟ :—ਜਿਸ ਮਨੁੱਖ ਦੇ ਆਪਣੇ ਸਿਰ ਉੱਤੇ ਕੇਸ ਨਾਹ ਹੋਣ, ਉਹ ਇਹ ਮੁਹਾਵਰਾ ਵਰਤ ਨਹੀਂ ਸਕਦਾ ਸੁਭਾਵਿਕ ਹੀ ਮਨੁੱਖ ਦੀ ਬੋਲੀ ਆਪਣੇ ਰੋਜ਼ਾਨਾ ਜੀਵਨ-ਅਨੁਸਾਰ ਹੋ ਜਾਂਦੀ ਹੈ । ਕਬੀਰ ਜੀ ਕੇਸਾਧਾਰੀ ਸਨ ।

ਦਰਬਾਰਿ—ਦਰ ਤੇ । ਬਚਨੁ—ਮੂੰਹ । ਪਸਾਰਿ—ਖਿਲਾਰ ਕੇ, ਖੋਲ੍ਹ ਕੇ । ਹਮ—ਅਸੀ, ਮੈਂ ।੧।ਰਹਾਉ।

ਮਿਟਿਆ—ਹਟਿਆ । ਧੁਨਿ—ਆਵਾਜ਼, ਲਗਨ, ਰੌ । ਮਾਥੈ ਮੇਰੇ ਦਗਾਈ—ਮੇਰੇ ਮੱਥੇ ਉੱਤੇ ਦਾਗੀ ਗਈ ਹੈ, ਮੇਰੇ ਮੱਥੇ ਉਤੇ ਉੱਕਰੀ ਗਈ ਹੈ, ਮੇਰੇ ਭਾਗਾਂ ਵਿਚ ਆ ਗਈ ਹੈ, ਮੈਨੂੰ ਪ੍ਰਾਪਤ ਹੋ ਗਈ ਹੈ ।੨।

ਦਾਗੇ ਹੋਹਿ—ਜਿਨ੍ਹਾਂ ਉੱਤੇ ਨਿਸ਼ਾਨ ਹੁੰਦਾ ਹੈ । ਰਨ—ਲੜਾਈ ਦਾ ਮੈਦਾਨ । ਜੂਝਹਿ—ਲੜ ਮਰਦੇ ਹਨ । ਲਏ ਖਜਾਨੈ ਪਾਈ—ਕਬੂਲ ਕਰ ਲੈਂਦਾ ਹੈ, ਪ੍ਰਵਾਨ ਕਰ ਲੈਂਦਾ ਹੈ ।੩।

ਪਰਮ—ਸਭ ਤੋਂ ਚੰਗੀ । ਕੋਠਰਾ—ਨਿੱਕਾ ਜਿਹਾ ਕੋਠਾ । ਬੀਚਾਰਿ—ਨਾਮ ਦੀ ਵਿਚਾਰ ਨਾਲ । ਗੁਰਿ—ਗੁਰੂ ਨੇ । ਬਸਤੁ—ਨਾਮ-ਪਦਾਰਥ । ਸਮ੍ਹਾਰਿ—ਸਾਂਭ ਕੇ ।੪।

ਦੀਈ—ਦਿੱਤੀ ਹੈ । ਮਸਤਕਿ—ਮੱਥੇ ਉੱਤੇ । ਜਿਨਿ—ਜਿਸ (ਮਨੁੱਖ) ਨੇ । ਥਿਰੁ—ਸਦਾ ਟਿਕੇ ਰਹਿਣ ਵਾਲਾ । ਸੋਹਾਗੁ—{ਸ਼ਕਟ. ਸੌਭਾਯ —ਗੋਦ ਲੁਚਕ} ਚੰਗੀ ਕਿਸਮਤ ।੫।

**ਅਰਥ** :—ਹੇ ਪ੍ਰਭੂ ! ਮੈਂ ਤੇਰੇ ਦਰ ਤੇ (ਬੈਠਾ ਹੋਇਆ ਇਕ) ਕੁੱਤਾ ਹਾਂ, ਤੇ ਮੂੰਹ ਅਗਾਂਹ ਵਧਾ ਕੇ ਭੌਂਕ ਰਿਹਾ ਹਾਂ (ਭਾਵ, ਤੇਰੇ ਦਰ ਤੇ ਮੈਂ ਜੋ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹਾਂ, ਇਹ ਆਪਣੇ ਸਰੀਰ ਨੂੰ ਵਿਕਾਰ-ਕੁੱਤਿਆਂ ਤੋਂ ਬਚਾਉਣ ਲਈ ਹੈ, ਜਿਵੇਂ ਇਕ ਕੁੱਤਾ ਕਿਸੇ ਪਰਾਈ ਗਲੀ ਦੇ ਕੁੱਤਿਆਂ ਤੋਂ ਆਪਣੇ ਆਪ ਦੀ ਰਾਖੀ ਕਰਨ ਲਈ ਭੌਂਕਦਾ ਹੈ । ਇਹੀ ਗੱਲ ਸਤਿਗੁਰੂ ਨਾਨਕ ਦੇਵ ਜੀ ਨੇ ਆਖੀ ਹੈ :

ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ।੧।ਰਹਾਉ। {ਬਿਲਾਵਲੁ ਮ: ੧

ਆਪਣੇ ਇਸ ਸਰੀਰ-ਰੂਪ ਸ਼ਹਿਰ ਦੀ ਰਾਖੀ ਕਰਨ ਲਈ ਮੇਰਾ ਫ਼ਰਜ਼ ਇਹ ਹੈ ਕਿ ਮੈਂ ਭਲੇ ਗੁਣਾਂ ਨੂੰ ਜੀ-ਆਇਆਂ ਆਖਾਂ ਤੇ ਵਿਕਾਰਾਂ ਨੂੰ ਮਾਰ ਕੱਢਾਂ, ਦਿਨ ਰਾਤ, ਹੇ ਪ੍ਰਭੂ ! ਤੇਰੇ ਚਰਨ ਪਰਸਾਂ ਅਤੇ ਆਪਣੇ ਕੇਸਾਂ ਦਾ ਚੌਰ ਤੇਰੇ ਉੱਤੇ ਝੁਲਾਵਾਂ ।੧।

ਹੇ ਪ੍ਰਭੂ ! ਮੈਂ ਤਾਂ ਪਹਿਲੇ ਜਨਮਾਂ ਵਿਚ ਭੀ ਤੇਰਾ ਹੀ ਸੇਵਕ ਰਿਹਾ ਹਾਂ, ਹੁਣ ਭੀ ਤੇਰੇ ਦਰ ਤੋਂ ਹਟਿਆ ਨਹੀਂ ਜਾ ਸਕਦਾ । ਤੇਰੇ ਦਰ ਤੇ ਰਿਹਾਂ (ਮਨੁੱਖ ਦੇ ਅੰਦਰ) ਅਡੋਲ ਅਵਸਥਾ ਦੀ ਰੌ (ਚਲ ਪੈਂਦੀ ਹੈ, ਉਹ ਰੌ) ਮੈਨੂੰ ਭੀ ਪ੍ਰਾਪਤ ਹੋ ਗਈ ਹੈ ।੨।

ਜਿਨ੍ਹਾਂ ਦੇ ਮੱਥੇ ਉੱਤੇ ਮਾਲਕ ਦਾ (ਇਹ ਭਗਤੀ ਦਾ) ਨਿਸ਼ਾਨ ਹੁੰਦਾ ਹੈ, ਉਹ ਰਣ-ਭੂਮੀ ਵਿਚ ਲੜ ਮਰਦੇ ਹਨ । ਜੋ ਇਸ ਨਿਸ਼ਾਨ ਤੋਂ ਸੱਖਣੇ ਹਨ ਉਹ (ਟਾਕਰਾ ਪੈਣ ਤੇ) ਭਾਂਜ ਖਾ ਜਾਂਦੇ ਹਨ, (ਭਾਵ,) ਜੋ ਮਨੁੱਖ ਪ੍ਰਭੂ ਦਾ ਭਗਤ ਬਣਦਾ ਹੈ, ਉਹ ਭਗਤੀ ਨਾਲ ਸਾਂਝ ਪਾਂਦਾ ਹੈ ਤੇ ਪ੍ਰਭੂ ਉਸ ਨੂੰ ਆਪਣੇ ਦਰ ਤੇ ਪ੍ਰਵਾਨ ਕਰ ਲੈਂਦਾ ਹੈ ।੩।

(ਮਨੁੱਖਾ-ਸਰੀਰ, ਮਾਨੋ, ਇਕ ਨਿੱਕਾ ਜਿਹਾ ਕੋਠਾ ਹੈ, ਇਸ) ਨਿੱਕੇ ਜਿਹੇ ਸੁਹਣੇ ਕੋਠੇ ਵਿਚ (ਦਿਮਾਗ਼ ਇਕ ਹੋਰ) ਨਿੱਕੀ ਜਿਹੀ ਕੋਠੜੀ ਹੈ, ਪਰਮਾਤਮਾ ਦੇ ਨਾਮ ਦੀ ਵਿਚਾਰ ਦੀ ਬਰਕਤਿ ਨਾਲ ਇਹ ਨਿੱਕੀ ਕੋਠੜੀ ਸੁਹਣੀ ਬਣਦੀ ਜਾਂਦੀ ਹੈ । ਮੈਨੂੰ ਕਬੀਰ ਨੂੰ ਮੇਰੇ ਗੁਰੂ ਨੇ ਨਾਮ-ਵਸਤ ਦਿੱਤੀ (ਤੇ, ਆਖਣ ਲੱਗਾ) ਇਹ ਵਸਤ (ਇਕ ਨਿੱਕੀ ਕੋਠੜੀ ਵਿਚ) ਸਾਂਭ ਕੇ ਰੱਖ ਲੈ ।੪।

ਮੈਂ ਕਬੀਰ ਨੇ ਇਹ ਨਾਮ-ਵਸਤ ਜਗਤ ਦੇ ਲੋਕਾਂ ਨੂੰ (ਭੀ ਵੰਡ) ਦਿੱਤੀ, ਪਰ ਕਿਸੇ ਭਾਗਾਂ ਵਾਲੇ ਨੇ ਹਾਸਲ ਕੀਤੀ । ਜਿਸ ਕਿਸੇ ਨੇ ਇਹ ਨਾਮ-ਅੰਮ੍ਰਿਤ ਦਾ ਸੁਆਦ ਚੱਖਿਆ ਹੈ, ਉਹ ਸਦਾ ਵਾਸਤੇ ਭਾਗਾਂ ਵਾਲਾ ਬਣ ਗਿਆ ਹੈ ।੫।੪।

ਸ਼ਬਦ ਦਾ ਭਾਵ : ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਦੁਨੀਆ ਦੇ ਵਿਕਾਰ ਮਨੁੱਖ ਦੇ ਨੇੜੇ ਨਹੀਂ ਢੁੱਕਦੇ । ਪਰ ਇਹ ਦਾਤ ਕਿਸੇ ਭਾਗਾਂ ਵਾਲੇ ਨੂੰ ਗੁਰੂ ਪਾਸੋਂ ਮਿਲਦੀ ਹੈ ।

**ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ, ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥ ਜਾ ਕੈ ਪਾਇ ਜਗਤੁ ਸਭੁ ਲਾਗੈ, ਸੋ ਕਿਉ ਪੰਡਿਤੁ ਹਰਿ ਨ ਕਹੈ ॥੧॥ ਕਾਹੇ ਮੇਰੇ ਬਾਮ੍ਹਨ, ਹਰਿ ਨ ਕਹਹਿ ॥ ਰਾਮੁ ਨ ਬੋਲਹਿ ਪਾਡੇ, ਦੋਜਕੁ ਭਰਹਿ ॥੧॥ ਰਹਾਉ ॥ ਆਪਨ ਊਚ, ਨੀਚ ਘਰਿ ਭੋਜਨੁ, ਹਠੇ ਕਰਮ ਕਰਿ ਉਦਰੁ ਭਰਹਿ ॥ ਚਉਦਸ ਅਮਾਵਸ ਰਚਿ ਰਚਿ ਮਾਂਗਹਿ, ਕਰ ਦੀਪਕੁ ਲੈ ਕੂਪਿ ਪਰਹਿ ॥੨॥ ਤੂੰ ਬ੍ਰਹਮਨੁ, ਮੈ ਕਾਸੀਕ ਜੁਲਹਾ, ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥ ਹਮਰੇ ਰਾਮ ਨਾਮ ਕਹਿ ਉਬਰੇ, ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥੫॥** {ਪੰਨਾ ੯੭੦}

**ਪਦ ਅਰਥ** :—ਜਿਹ ਮੁਖ—ਜਿਸ ਪਰਮਾਤਮਾ ਦੇ ਮੂੰਹ ਵਿਚੋਂ । ਨਿਕਸੈ—ਨਿਕਲਦਾ ਹੈ । ਬਿਸਰੁ ਕਰੈ—ਵਿਸਾਰਦਾ ਹੈ । ਜਾ ਕੈ ਜਾਇ—ਜਿਸ ਦੇ ਪੈਰ ਉੱਤੇ, ਜਿਸ ਦੀ ਪੈਰੀਂ ।੧।

ਬਾਮ੍ਹਨ—ਹੇ ਬ੍ਰਾਹਮਣ ! {ਨੋਟ :—ਪਹਿਲੀ ਤੁਕ ਵਿਚ ਲਫ਼ਜ਼ 'ਬ੍ਰਹਮਨ' ਕਰਤਾ ਕਾਰਕ ਇਕ-ਵਚਨ ਹੈ, 'ਰਹਾਉ' ਵਿਚ ਲਫ਼ਜ਼ 'ਬਾਮ੍ਹਨ' ਸੰਬੋਧਨ ਇਕ-ਵਚਨ ਹੈ) ।ਰਹਾਉ।

ਉਦਰੁ—ਪੇਟ । ਰਚਿ ਰਚਿ—(ਬਨਾਉਟੀ) ਬਣਾ ਬਣਾ ਕੇ । ਕਰ ਦੀਪਕੁ—ਹੱਥਾਂ ਉੱਤੇ ਦੀਵਾ । ਕੂਪਿ—ਖੂਹ ਵਿਚ ।੨।

ਕਾਸੀਕ—ਕਾਸ਼ੀ ਦਾ । ਉਬਰੇ—(ਸੰਸਾਰ-ਸਮੁੰਦਰ ਤੋਂ) ਬਚ ਗਏ ।੩।

**ਅਰਥ** :—ਹੇ ਮੇਰੇ ਬ੍ਰਾਹਮਣ ! ਤੂੰ ਪਰਮਾਤਮਾ ਦਾ ਨਾਮ ਕਿਉਂ ਨਹੀਂ ਸਿਮਰਦਾ ? ਹੇ ਪੰਡਿਤ ! ਤੂੰ ਰਾਮ ਨਹੀਂ ਬੋਲਦਾ, ਤੇ ਦੋਜਕ (ਦਾ ਦੁੱਖ) ਸਹਾਰ ਰਿਹਾ ਹੈਂ ।੧।ਰਹਾਉ।

ਬ੍ਰਾਹਮਣ ਉਸ ਪ੍ਰਭੂ ਨੂੰ ਕਿਉਂ ਵਿਸਾਰਦਾ ਹੈ, ਜਿਸ ਦੇ ਮੂੰਹ ਵਿਚੋਂ ਵੇਦ ਤੇ ਗਾਇਤ੍ਰੀ (ਆਦਿਕ) ਨਿਕਲੇ (ਮੰਨਦਾ) ਹੈ ? ਪੰਡਿਤ ਉਸ ਪਰਮਾਤਮਾ ਨੂੰ ਕਿਉਂ ਨਹੀਂ ਸਿਮਰਦਾ, ਜਿਸ ਦੇ ਚਰਨਾਂ ਤੇ ਸਾਰਾ ਸੰਸਾਰ ਪੈਂਦਾ ਹੈ ? ।੧।

ਹੇ ਬ੍ਰਾਹਮਣ ! ਤੂੰ ਆਪਣੇ ਆਪ ਨੂੰ ਉੱਚੀ ਕੁਲ ਦਾ (ਸਮਝਦਾ ਹੈਂ), ਪਰ ਭੋਜਨ ਪਾਂਦਾ ਹੈਂ (ਆਪਣੇ ਤੋਂ) ਨੀਵੀਂ ਕੁਲ ਵਾਲਿਆਂ ਦੇ ਘਰ ਵਿਚ । ਤੂੰ ਹਠ ਵਾਲੇ ਕਰਮ ਕਰ ਕੇ (ਤੇ ਲੋਕਾਂ ਨੂੰ ਵਿਖਾ ਵਿਖਾ ਕੇ) ਆਪਣਾ ਪੇਟ ਪਾਲਦਾ ਹੈਂ । ਚੌਦੇਂ ਤੇ ਮੱਸਿਆ (ਆਦਿਕ ਥਿੱਤਾਂ ਬਨਾਵਟੀ) ਥਾਪ ਥਾਪ ਕੇ ਤੂੰ (ਜਜਮਾਨਾਂ ਪਾਸੋਂ) ਮੰਗਦਾ ਹੈਂ; ਤੂੰ (ਆਪਣੇ ਆਪ ਨੂੰ ਵਿਦਵਾਨ ਸਮਝਦਾ ਹੈਂ ਪਰ ਇਹ ਵਿੱਦਿਆ-ਰੂਪ) ਦੀਵਾ ਹੱਥਾਂ ਉੱਤੇ ਰੱਖ ਕੇ ਖੂਹ ਵਿਚ ਡਿੱਗ ਰਿਹਾ ਹੈਂ ।੨।

ਤੂੰ (ਆਪਣੇ ਆਪ ਨੂੰ ਉੱਚੀ ਕੁਲ ਦਾ) ਬ੍ਰਹਮਣ (ਸਮਝਦਾ ਹੈਂ), ਮੈਂ (ਤੇਰੀਆਂ ਨਜ਼ਰਾਂ ਵਿਚ) ਕਾਸ਼ੀ ਦਾ (ਗ਼ਰੀਬ) ਜੁਲਾਹ ਹਾਂ । ਸੋ, ਮੇਰੀ ਤੇਰੀ ਬਰਾਬਰੀ ਕਿਵੇਂ ਹੋ ਸਕਦੀ ਹੈ ? (ਭਾਵ, ਤੂੰ ਮੇਰੀ ਗੱਲ ਆਪਣੇ ਮਾਣ ਵਿਚ ਗਹੁ ਨਾਲ ਸੁਣਨ ਨੂੰ ਤਿਆਰ ਨਹੀਂ ਹੋ ਸਕਦਾ) । ਪਰ ਅਸੀ (ਜੁਲਾਹੇ ਤਾਂ) ਪਰਮਾਤਮਾ ਦਾ ਨਾਮ ਸਿਮਰ ਕੇ (ਸੰਸਾਰ-ਸਮੁੰਦਰ ਤੋਂ) ਬਚ ਰਹੇ ਹਾਂ, ਤੇ ਤੁਸੀਂ, ਹੇ ਪਾਂਡੇ ! ਵੇਦਾਂ ਦੇ (ਦੱਸੇ ਕਰਮ-ਕਾਂਡ ਦੇ) ਭਰੋਸੇ ਰਹਿ ਕੇ ਹੀ ਡੁੱਬ ਕੇ ਮਰ ਰਹੇ ਹੋ ।੩।੫।

ਨੋਟ :—ਕਬੀਰ ਜੀ ਦੇ ਖ਼ਿਆਲ ਅਨੁਸਾਰ ਮੱਸਿਆ-ਸੰਗ੍ਰਾਂਦ ਆਦਿਕ ਬਨਾਵਟੀ ਥਿੱਤਾਂ ਬਣਾਣ ਵਾਲਿਆਂ ਨੇ ਆਪਣੀ ਉਦਰ-ਪੂਰਨਾ ਦੀ ਖ਼ਾਤਰ ਹੀ ਬਣਾਈਆਂ ਹੋਈਆਂ ਹਨ । ਤੇ, ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ।

**ਤਰਵਰੁ ਏਕੁ, ਅਨੰਤ ਡਾਰ ਸਾਖਾ, ਪੁਹਪ ਪਤ੍ਰ ਰਸ ਭਰੀਆ ॥ ਇਹ ਅੰਮ੍ਰਿਤ ਕੀ ਬਾੜੀ ਹੈ ਰੇ, ਤਿਨਿ ਹਰਿ ਪੂਰੈ ਕਰੀਆ ॥੧॥ ਜਾਨੀ ਜਾਨੀ ਰੇ, ਰਾਜਾ ਰਾਮ ਕੀ ਕਹਾਨੀ ॥ ਅੰਤਰਿ ਜੋਤਿ ਰਾਮ ਪਰਗਾਸਾ, ਗੁਰਮੁਖਿ ਬਿਰਲੈ ਜਾਨੀ ॥੧॥ ਰਹਾਉ ॥ ਭਵਰੁ ਏਕੁ, ਪੁਹਪ ਰਸ ਬੀਧਾ, ਬਾਰਹ ਲੇ ਉਰ ਧਰਿਆ ॥ ਸੋਰਹ ਮਧੇ ਪਵਨੁ ਝਕੋਰਿਆ, ਆਕਾਸੇ ਫਰੁ ਫਰਿਆ ॥੨॥ ਸਹਜ ਸੁੰਨਿ ਇਕੁ ਬਿਰਵਾ ਉਪਜਿਆ, ਧਰਤੀ ਜਲਹਰੁ ਸੋਖਿਆ ॥ ਕਹਿ ਕਬੀਰ ਹਉ ਤਾ ਕਾ ਸੇਵਕੁ, ਜਿਨਿ ਇਹੁ ਬਿਰਵਾ ਦੇਖਿਆ ॥੩॥੬॥ {ਪੰਨਾ ੯੭੦}**

**ਪਦ ਅਰਥ** :—ਤਰਵਰੁ—ਰੁੱਖ । ਡਾਰ—ਡਾਲੀਆਂ । ਸਾਖਾ—ਸ਼ਾਖਾਂ, ਟਾਹਣੀਆਂ । ਪੁਹਮ—{ਪੁ ਪ} ਫੁੱਲ । ਭਰੀਆ—ਭਰੀਆਂ ਹੋਈਆਂ, ਲੱਦੀਆਂ ਹੋਈਆਂ । ਬਾੜੀ—ਬਗ਼ੀਚੇ । ਰੇ—ਹੇ ਭਾਈ ! ਤਿਨਿ ਹਰਿ—ਉਸ ਪ੍ਰਭੂ ਨੇ । ਕਰੀਆ—ਬਣਾਈ ।੧।

ਹੇ—ਹੇ ਭਾਈ ! ਜਾਨੀ—("ਬਿਰਲੈ ਗੁਰਮਖਿ" ਨੇ) ਜਾਣੀ ਹੈ । ਕਹਾਨੀ—ਕਿਸੇ ਬੀਤ ਚੁਕੀ ਜਾਂ ਵਰਤ ਰਹੀ ਘਟਨਾ ਦਾ ਹਾਲ । ਰਾਜਾ ਰਾਮ ਕੀ ਕਹਾਨੀ—ਉਸ ਘਟਨਾ ਦਾ ਹਾਲ ਜੋ ਪ੍ਰਕਾਸ਼-ਰੂਪ ਪ੍ਰਭੂ ਦਾ ਸਿਮਰਨ ਕੀਤਿਆਂ ਕਿਸੇ ਮਨੁੱਖ ਦੇ ਮਨ ਵਿਚ ਵਾਪਰਦੀ ਹੈ; ਪ੍ਰਭੂ-ਮਿਲਾਪ ਦਾ ਹਾਲ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੋ ਜਾਂਦਾ ਹੈ, ਜੋ ਮਨੁੱਖ ਗੁਰੂ ਦੇ ਦੱਸੇ ਰਾਹ ਉੱਤੇ ਪੂਰਨ ਤੌਰ ਤੇ ਤੁਰ ਪੈਂਦਾ ਹੈ ।੧।ਰਹਾਉ।

ਭਵਰੁ—ਭੌਰਾ । ਪੁਹਪ—ਫੁੱਲ । ਬੀਧਾ—ਵਿੱਝਾ ਹੋਇਆ, ਮਸਤ । ਬਾਰਹ—ਫੁੱਲ ਦੀਆਂ ਬਾਰ੍ਹਾਂ ਖਿੜੀਆ ਹੋਈਆਂ ਪੱਤੀਆਂ, ਖਿੜਿਆ ਹੋਇਆ ਫੁੱਲ, ਪੂਰਨ ਖਿੜਾਉ । ਸੋਰਹ—ਸੋਲਾਂ (ਪੱਤੀਆਂ ਵਾਲਾ ਵਿਸ਼ੱਧੀ ਚੱਕਰ, ਜੋ ਗਲੇ ਵਿਚ ਜੋਗੀ ਮੰਨਦੇ ਹਨ) । ਸੋਰਹ ਮਧੇ—ਜਾਪ ਵਿਚ ਲੱਗ ਕੇ । ਸੋਰਹ...ਝਕੋਰਿਆ—ਸੁਆਸ ਸੁਆਸ ਨਾਮ ਜਪਦਾ ਹੈ । ਆਕਾਸੇ—ਆਕਾਸ਼ ਵਿਚ, ਉੱਚੀ ਅਵਸਥਾ ਵਿਚ, ਦਸਮ-ਦੁਆਰ ਵਿਚ । ਫਰੁ ਫਰਿਆ—ਫੜ-ਫੜਾਇਆ, ਉਡਾਰੀ ਲਾਈ ।੨।

ਸੁੰਨਿ—ਸੁੰਞ ਵਿਚ, ਅਫੁਰ ਅਵਸਥਾ ਵਿਚ । ਬਿਰਵਾ—ਕੋਮਲ ਬੂਟਾ । ਧਰਤੀ—ਸਰੀਰ-ਰੂਪ ਧਰਤੀ ਦਾ । ਜਲਹਰ—ਜਲਧਰ, ਬੱਦਲ (ਤ੍ਰਿਸ਼ਨਾ) । ਸੋਖਿਆ—ਸੁਕਾ ਦਿੱਤਾ, ਚੂਸ ਲਿਆ । ਜਿਨਿ—ਜਿਸ (ਗੁਰਮੁਖਿ) ਨੇ ।੩।

ਨੋਟ :—'ਰਹਾਉ' ਦੀ ਤੁਕ ਸਾਰੇ ਸ਼ਬਦ ਦਾ ਬੀਜ-ਰੂਪ ਹੈ । ਇੱਥੇ ਦੱਸਿਆ ਗਿਆ ਹੈ ਕਿ ਜੋ ਮਨੁੱਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਕੇ ਨਾਮ ਸਿਮਰਦਾ ਹੈ, ਪ੍ਰਭੂ-ਮਿਲਾਪ ਵਾਲੀ ਅਵਸਥਾ ਨਾਲ ਉਸ ਦੀ ਜਾਣ-ਪਛਾਣ ਹੋ ਜਾਂਦੀ ਹੈ । ਸ਼ਬਦ ਦੇ ਤਿੰਨ ਬੰਦਾਂ ਵਿਚ ਉਸ ਮੇਲ-ਅਵਸਥਾ ਦੇ ਲੱਛਣ ਦਿੱਤੇ ਹਨ :—(੧) ਇਹ ਜਗਤ ਉਸ ਨੂੰ ਪ੍ਰਭੂ ਦੀ ਬਣਾਈ ਹੋਈ ਇਕ ਬਗ਼ੀਚੀ ਜਾਪਦੀ ਹੈ, ਜਿਸ ਵਿਚ ਇਹ ਜੀਅ ਜੰਤ, ਸ਼ਾਖ਼ਾਂ, ਫੁੱਲ, ਪੱਤਰ ਆਦਿਕ ਹਨ; (੨) ਜਿਵੇਂ ਭੌਰਾ ਫੁੱਲ ਦੇ ਰਸ ਵਿਚ ਮਸਤ ਹੋਇਆ ਹੋਇਆ ਫੁੱਲ ਦੀਆਂ ਪੱਤੀਆਂ ਵਿਚ ਹੀ ਆਪਣੇ ਆਪ ਨੂੰ ਕੈਦ ਕਰਾ ਲੈਂਦਾ ਹੈ, ਜਿਵੇਂ ਪੰਛੀ ਆਪਣੇ ਖੰਭਾਂ ਨਾਲ ਹਵਾ ਨੂੰ ਝਕੋਲਾ ਦੇ ਕੇ ਆਕਾਸ਼ ਵਿਚ ਉੱਡਦਾ ਹੈ, ਤਿਵੇਂ ਸਿਮਰਨ ਕਰਨ ਵਾਲਾ ਨਾਮ-ਰਸ ਵਿਚ ਮਸਤ ਹੁੰਦਾ ਹੈ ਤੇ ਪ੍ਰਭੂ-ਚਰਨਾਂ ਵਿਚ ਉੱਚੀਆਂ ਉਡਾਰੀਆਂ ਲਾਂਦਾ ਹੈ; ਅਤੇ (੩) ਉਸ ਦੇ ਹਿਰਦੇ ਵਿਚ ਇਕ ਐਸੀ ਕੋਮਲਤਾ ਪੈਦਾ ਹੁੰਦੀ ਹੈ, ਜਿਸ ਦੀ ਬਰਕਤਿ ਨਾਲ ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ ।

**ਅਰਥ** :—ਹੇ ਭਾਈ ! ਜੋ ਕੋਈ ਮਨੁੱਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਦਾ ਹੈ, ਉਹ ਪ੍ਰਕਾਸ਼-ਰੂਪ ਪਰਮਾਤਮਾ ਦੇ ਮੇਲ ਦੀ ਅਵਸਥਾ ਨੂੰ ਸਮਝ ਲੈਂਦਾ ਹੈ, ਉਸ ਦੇ ਅੰਦਰ ਜੋਤ ਜਗ ਪੈਂਦੀ ਹੈ, ਉਸ ਦੇ ਅੰਦਰ ਰਾਮ ਦਾ ਪਰਕਾਸ਼ ਹੋ ਜਾਂਦਾ ਹੈ । ਪਰ ਇਸ ਅਵਸਥਾ ਨਾਲ ਜਾਣ-ਪਛਾਣ ਕਰਨ ਵਾਲਾ ਹੁੰਦਾ ਕੋਈ ਵਿਰਲਾ ਹੈ ।੧।ਰਹਾਉ।

(ਗੁਰੂ ਦੇ ਸਨਮੁਖ ਹੋਏ ਅਜਿਹੇ ਮਨੁੱਖ ਨੂੰ ਇਹ ਸਮਝ ਆ ਜਾਂਦੀ ਹੈ ਕਿ) ਸੰਸਾਰ ਇਕ ਰੁਖ (ਸਮਾਨ) ਹੈ, (ਜਗਤ ਦੇ ਜੀਆ-ਜੰਤ, ਮਾਨੋ, ਉਸ ਰੁੱਖ ਦੀਆਂ) ਬੇਅੰਤ ਡਾਲੀਆਂ ਤੇ ਟਹਿਣੀਆਂ ਹਨ, ਜੋ ਫੁੱਲਾਂ, ਪੱਤਰਾਂ ਤੇ ਰਸ-ਭਰੇ ਫਲਾਂ ਨਾਲ ਲੱਦੀਆਂ ਹੋਈਆਂ ਹਨ । ਇਹ ਸੰਸਾਰ ਅੰਮ੍ਰਿਤ ਦੀ ਇਕ ਬਗ਼ੀਚੀ ਹੈ, ਜੋ ਉਸ ਪੂਰਨ ਪਰਮਾਤਮਾ ਨੇ ਬਣਾਈ ਹੈ ।੧।

(ਜਿਵੇਂ) ਇਕ ਭੌਰਾ ਫੁੱਲ ਦੇ ਰਸ ਵਿਚ ਮਸਤ ਹੋ ਕੇ ਫੁੱਲ ਦੀਆਂ ਖਿੜੀਆਂ ਪੱਤੀਆਂ ਵਿਚ ਆਪਣੇ ਆਪ ਨੂੰ ਜਾ ਬੰਨ੍ਹਾਉਂਦਾ ਹੈ, (ਜਿਵੇਂ ਕੋਈ ਪੰਛੀ ਆਪਣੇ ਖੰਭਾਂ ਨਾਲ) ਹਵਾ ਨੂੰ ਹੁਲਾਰਾ ਦੇ ਕੇ ਆਕਾਸ਼ ਵਿਚ ਉੱਡਦਾ ਹੈ, ਤਿਵੇਂ ਉਹ ਗੁਰਮੁਖ ਨਾਮ-ਰਸ ਵਿਚ ਮਸਤ ਹੋ ਕੇ ਪੂਰਨ ਖਿੜਾਉ ਨੂੰ ਹਿਰਦੇ ਵਿਚ ਟਿਕਾਂਦਾ ਹੈ, ਤੇ ਸੋਚ-ਮੰਡਲ ਵਿਚ ਹੁਲਾਰਾ ਦੇ ਕੇ ਪ੍ਰਭੂ-ਚਰਨਾਂ ਵਿਚ ਉਡਾਰੀਆਂ ਲਾਂਦਾ ਹੈ ।੨।

ਉਸ ਗੁਰਮੁਖ ਦੀ ਉਸ ਅਡੋਲ ਤੇ ਅਫੁਰ ਅਵਸਥਾ ਵਿਚ ਉਸ ਦੇ ਅੰਦਰ (ਕੋਮਲਤਾ-ਰੂਪ) ਮਾਨੋ, ਇਕ ਕੋਮਲ ਬੂਟਾ ਉੱਗਦਾ ਹੈ, ਜੋ ਉਸ ਦੇ ਸਰੀਰ ਦੀ ਤ੍ਰਿਸ਼ਨਾ ਨੂੰ ਸੁਕਾ ਦੇਂਦਾ ਹੈ । ਕਬੀਰ ਆਖਦਾ ਹੈ—ਮੈਂ ਉਸ ਗੁਰਮੁਖ ਦਾ ਦਾਸ ਹਾਂ, ਜਿਸ ਨੇ (ਆਪਣੇ ਅੰਦਰ ਉੱਗਿਆ ਹੋਇਆ) ਇਹ ਕੋਮਲ ਬੂਟਾ ਵੇਖਿਆ ਹੈ ।੩।੬।

**ਮੁੰਦ੍ਰਾ ਮੋਨਿ, ਦਇਆ ਕਰਿ ਝੋਲੀ, ਪਤ੍ਰ੍ਹਕਾ ਕਰਹੁ ਬੀਚਾਰੁ ਰੇ ॥ ਖਿੰਥਾ ਇਹੁ ਤਨੁ ਸੀਅਉ ਅਪਨਾ, ਨਾਮੁ ਕਰਉ ਆਧਾਰੁ ਰੇ ॥੧॥ ਐਸਾ ਜੋਗੁ ਕਮਾਵਹੁ ਜੋਗੀ ॥ ਜਪ ਤਪ ਸੰਜਮੁ ਗੁਰਮੁਖਿ ਭੋਗੀ ॥੧॥ ਰਹਾਉ ॥ ਬੁਧਿ ਬਿਭੂਤਿ ਚਢਾਵਉ ਅਪੁਨੀ, ਸਿੰਗੀ ਸੁਰਤਿ ਮਿਲਾਈ ॥ ਕਰਿ ਬੈਰਾਗੁ ਫਿਰਉ ਤਨਿ ਨਗਰੀ, ਮਨ ਕੀ ਕਿੰਗੁਰੀ ਬਜਾਈ ॥੨॥ ਪੰਚ ਤਤੁ ਲੈ ਹਿਰਦੈ ਰਾਖਹੁ, ਰਹੈ ਨਿਰਾਲਮ ਤਾੜੀ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ, ਧਰਮੁ ਦਇਆ ਕਰਿ ਬਾੜੀ ॥੩॥੭॥ {ਪੰਨਾ ੯੭੦}**

**ਪਦ ਅਰਥ** :—ਮੋਨਿ—ਚੁੱਪ, ਮਨ ਦੀ ਚੁੱਪ, ਮਨ ਦੀ ਸ਼ਾਂਤੀ । ਝੋਲੀ—ਜਿਸ ਵਿਚ ਜੋਗੀ ਆਟਾ ਮੰਗ ਕੇ ਪਾਂਦਾ ਹੈ । ਪਤ੍ਰਕਾ—ਸੁਹਣਾ ਖੱਪਰ {ਪਾਤ੍ਰ—ਖੱਪਰ} । ਰੇ—ਹੇ ਜੋਗੀ ! ਖਿੰਥਾ—ਗੋਦੜੀ । ਇਹੁ ਤਨੁ ਸੀਅਉ—ਇਸ ਸਰੀਰ ਨੂੰ ਸੀਊਂਦਾ ਹਾਂ, ਵਿਕਾਰਾਂ ਵਲੋਂ ਬਚਾਈ ਰੱਖਦਾ ਹਾਂ ।੧।

ਗੁਰਮੁਖਿ—ਗੁਰੂ ਦੇ ਸਨਮੁਖ । ਭੋਗੀ—ਗ੍ਰਿਹਸਤੀ ।੧।ਰਹਾਉ।

ਬਿਭੂਤਿ—ਸੁਆਹ । ਸਿੰਗੀ—ਛੋਟਾ ਜਿਹਾ ਸਿੰਙ ਜੋ ਜੋਗੀ ਵਜਾਂਦੇ ਹਨ । ਕਿੰਗੁਰੀ—ਛੋਟੀ ਕਿੰਗ ।੨।

ਪੰਚ ਤਤੁ—ਪੰਜਾਂ ਦਾ ਤੱਤ, ਪੰਜਾਂ ਦਾ ਮੂਲ, ਪੰਜਾਂ ਤੱਤਾਂ ਦਾ ਮੂਲ ਕਾਰਨ-ਪ੍ਰਭੂ । ਨਿਰਾਲਮ—{ਨਿਰਾਲੰਬ} ਬਿਨਾ ਕਿਸੇ (ਬਾਹਰਲੇ) ਆਸਰੇ ਦੇ, ਇੱਕ-ਟਕ । ਤਾੜੀ—ਸਮਾਧੀ । ਬਾੜੀ—ਬਗ਼ੀਚੀ ।੩।

**ਅਰਥ** :—ਹੇ ਜੋਗੀ ! ਗ੍ਰਿਹਸਤ ਵਿਚ ਰਹਿੰਦੇ ਹੋਏ ਹੀ ਸਤਿਗੁਰੂ ਦੇ ਸਨਮੁਖ ਰਹੋ, ਗੁਰੂ ਦੇ ਦੱਸੇ ਰਾਹ ਉੱਤੇ ਤੁਰਨਾ ਹੀ ਜਪ ਹੈ, ਇਹੀ ਤਪ ਹੈ, ਤੇ ਇਹੀ ਸੰਜਮ ਹੈ । ਬੱਸ ! ਇਹੀ ਜੋਗ-ਅੱਭਿਆਸ ਕਰੋ ।੧।ਰਹਾਉ।

ਹੇ ਜੋਗੀ ! (ਮਨ ਨੂੰ ਵਿਕਾਰਾਂ ਵਲੋਂ) ਸ਼ਾਂਤੀ (ਦੇਣੀ, ਇਹ ਕੰਨਾਂ ਦੀ) ਮੁੰਦ੍ਰਾ ਬਣਾ, ਅਤੇ (ਪ੍ਰਭੂ ਦੇ ਗੁਣਾਂ ਦੀ) ਵਿਚਾਰ ਨੂੰ ਖੱਪਰ ਬਣਾ । (ਮੈਂ ਭੀ ਤੇਰੇ ਵਾਂਗ ਇਕ ਜੋਗੀ ਹਾਂ, ਪਰ) ਮੈਂ ਆਪਣੇ ਸਰੀਰ ਨੂੰ ਵਿਕਾਰਾਂ ਵਲੋਂ ਬਚਾਉਂਦਾ ਹਾਂ, ਇਹ ਮੈਂ ਗੋਦੜੀ ਸੀਤੀ ਹੋਈ ਹੈ, ਜੋਗੀ ! ਮੈਂ ਪ੍ਰਭੂ ਦੇ ਨਾਮ ਨੂੰ (ਆਪਣੀ ਜਿੰਦ ਦਾ) ਆਸਰਾ ਬਣਾਇਆ ਹੋਇਆ ਹੈ (ਇਹ ਮੇਰਾ ਸੁਆਹ ਦਾ ਬਟੂਆ ਹੈ) ।੧।

(ਹੇ ਜੋਗੀ !) ਆਪਣੀ ਅਕਲ ਨੂੰ ਮੈਂ (ਉੱਚੇ ਟਿਕਾਣੇ ਪ੍ਰਭੂ-ਚਰਨਾਂ ਵਿਚ) ਚੜ੍ਹਾਈ ਰੱਖਦਾ ਹਾਂ, ਇਹ ਮੈਂ (ਪਿੰਡੇ ਉੱਤੇ) ਸੁਆਹ ਮਲੀ ਹੋਈ ਹੈ; ਮੈਂ ਆਪਣੇ ਮਨ ਦੀ ਸੁਰਤ ਨੂੰ (ਪ੍ਰਭੂ-ਚਰਨਾਂ ਵਿਚ) ਜੋੜਿਆ ਹੈ, ਇਹ ਮੇਰੀ ਸਿੰਙੀ ਹੈ । ਮਾਇਆ ਵਲੋਂ ਵੈਰਾਗ ਕਰ ਕੇ ਮੈਂ ਭੀ (ਸਾਧੂ ਬਣ ਕੇ) ਫਿਰਦਾ ਹਾਂ, ਪਰ ਮੈਂ ਆਪਣੇ ਹੀ ਸਰੀਰ-ਰੂਪ ਨਗਰ ਵਿਚ ਫਿਰਦਾ ਹਾਂ (ਭਾਵ, ਖੋਜ ਕਰਦਾ ਹਾਂ); ਮੈਂ ਆਪਣੇ ਮਨ ਦੀ ਹੀ ਕਿੰਗ ਵਜਾਉਂਦਾ ਹਾਂ (ਭਾਵ, ਮਨ ਵਿਚ ਪ੍ਰਭੂ ਦੀ ਲਗਨ ਲਾਈ ਰੱਖਦਾ ਹਾਂ) ।੨।

(ਹੇ ਜੋਗੀ !) ਪ੍ਰਭੂ ਨੂੰ ਆਪਣੇ ਹਿਰਦੇ ਵਿਚ ਪ੍ਰੋ ਰੱਖੋ, ਇਸ ਤਰ੍ਹਾਂ ਦੀ ਸਮਾਧੀ ਇੱਕ-ਟਕ ਬਣੀ ਰਹਿੰਦੀ ਹੈ । ਕਬੀਰ ਆਖਦਾ ਹੈ—ਹੇ ਸੰਤ ਜਨੋ । ਸੁਣੋ, (ਪ੍ਰਭੂ-ਚਰਨਾਂ ਵਿਚ ਜੁੜ ਕੇ) ਧਰਮ ਤੇ ਦਇਆ ਦੀ (ਆਪਣੇ) ਮਨ ਵਿਚ ਸੋਹਣੀ ਬਗ਼ੀਚੀ ਬਣਾਓ ।੩।੭।

**ਕਵਨ ਕਾਜ ਸਿਰਜੇ ਜਗ ਭੀਤਰਿ, ਜਨਮਿ ਕਵਨ ਫਲੁ ਪਾਇਆ ॥ ਭਵ ਨਿਧਿ ਤਰਨ ਤਾਰਨ ਚਿੰਤਾਮਨਿ, ਇਕ ਨਿਮਖ ਨ ਇਹੁ ਮਨੁ ਲਾਇਆ ॥੧॥ ਗੋਬਿੰਦ, ਹਮ ਐਸੇ ਅਪਰਾਧੀ ॥ ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ, ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ ਰਹਾਉ ॥ ਪਰ ਧਨ, ਪਰ ਤਨ, ਪਰਤੀ ਨਿੰਦਾ, ਪਰ ਅਪਬਾਦੁ ਨ ਛੂਟੈ ॥ ਆਵਾ ਗਵਨੁ ਹੋਤੁ ਹੈ ਫੁਨਿ ਫੁਨਿ, ਇਹੁ ਪਰਸੰਗੁ ਨ ਤੂਟੈ ॥੨॥ ਜਿਹ ਘਰਿ ਕਥਾ ਹੋਤ ਹਰਿ ਸੰਤਨ, ਇਕ ਨਿਮਖ ਨ ਕੀਨ੍ਹੋ ਮੈ ਫੇਰਾ ॥ ਲੰਪਟ ਚੋਰ ਦੂਤ ਮਤਵਾਰੇ, ਤਿਨ ਸੰਗਿ ਸਦਾ ਬਸੇਰਾ ॥੩॥ ਕਾਮ ਕ੍ਰੋਧ ਮਾਇਆ ਮਦ ਮਤਸਰ, ਏ ਸੰਪੈ ਮੋ ਮਾਹੀ ॥ ਦਇਆ ਧਰਮੁ ਅਰੁ ਗੁਰ ਕੀ ਸੇਵਾ, ਏ ਸੁਪਨੰਤਰਿ ਨਾਹੀ ॥੪॥ ਦੀਨ ਦਇਆਲ ਕ੍ਰਿਪਾਲ ਦਮੋਦਰ, ਭਗਤਿ ਬਛਲ ਭੈ ਹਾਰੀ ॥ ਕਹਤ ਕਬੀਰ, ਭੀਰ ਜਨ ਰਾਖਹੁ, ਹਰਿ ਸੇਵਾ ਕਰਉ ਤੁਮ੍ਾਰੀ ॥੫॥੮॥** {ਪੰਨਾ ੯੭੦-੯੭੧}

**ਪਦ ਅਰਥ** :—ਕਾਜ—ਕੰਮ । ਸਿਰਜੇ—ਪੈਦਾ ਹੋਏ । ਜਨਮਿ—ਜੰਮ ਕੇ । ਭਵਨਿਧਿ—ਸੰਸਾਰ-ਸਮੁੰਦਰ । ਤਰਨ—ਬੇੜੀ, ਜਹਾਜ਼ । ਚਿੰਤਾਮਨਿ—ਮਨ-ਇੱਛਤ ਫਲ ਦੇਣ ਵਾਲੀ ਮਣੀ ।੧।

ਹਮ—ਅਸੀ ਜੀਵ । ਜਿਨਿ ਪ੍ਰਭਿ—ਜਿਸ ਪ੍ਰਭੂ ਨੇ । ਜੀਉ—ਜਿੰਦ । ਪਿੰਡੁ—ਸਰੀਰ ।੧।ਰਹਾਉ।

ਪਰ ਤਨ—ਪਰਾਇਆ ਸਰੀਰ, ਪਰਾਈ ਇਸਤ੍ਰੀ । ਪਰਤੀ—ਪਰਾਈ (ਨੋਟ :—'ਪਰਾਈ ਇਸਤ੍ਰੀ' ਦਾ ਜ਼ਿਕਰ ਤਾਂ ਲਫ਼ਜ਼ 'ਪਰ ਤਨ' ਵਿਚ ਆ ਗਿਆ ਹੈ, ਲਫ਼ਜ਼ 'ਪਰਤੀ' ਨੂੰ 'ਪਰ' ਅਤੇ 'ਤੀ' ਕਰ ਕੇ ਪੜ੍ਹਨਾ ਅਤੇ ਲਫ਼ਜ਼ 'ਤੀ' ਦਾ ਅਰਥ 'ਤ੍ਰਿਆ' ਕਰਨਾ ਗ਼ਲਤ ਹੈ । ਚਾਰ ਚੀਜ਼ਾਂ ਦਾ ਇੱਥੇ ਜ਼ਿਕਰ ਹੈ—ਧਨ, ਤਨ, ਨਿੰਦਾ ਅਤੇ ਅਪਬਾਦ; ਹਰੇਕ ਦੇ ਨਾਲ ਲਫ਼ਜ਼ 'ਪਰ' ਵਰਤਿਆ ਗਿਆ ਹੈ । ਜੇ ਲਫ਼ਜ਼ 'ਤੀ' ਵਖਰਾ ਕੀਤਾ ਜਾਏ, ਤਾਂ ਲਫ਼ਜ਼ 'ਨਿੰਦਾ' ਦੇ ਨਾਲ ਬਾਕੀ ਲਫ਼ਜ਼ ਧਨ, ਤਨ ਤੀ ਅਤੇ ਅਪਬਾਦ ਵਾਂਗ ਲਫ਼ਜ਼ 'ਪਰ' ਨਹੀਂ ਰਹਿ ਜਾਂਦਾ । ਸੋ, 'ਪਰਤੀ' ਇਕੋ ਲਫ਼ਜ਼ ਹੈ । ਬਾਣੀ ਵਿਚ ਹੋਰ ਪ੍ਰਮਾਣ ਭੀ ਐਸੇ ਮਿਲਦੇ ਹਨ, ਜੋ ਸਾਬਤ ਕਰਦੇ ਹਨ ਕਿ ਲਫ਼ਜ਼ 'ਤਨ' ਇਸਤ੍ਰੀ ਵਾਸਤੇ ਹੈ; ਜਿਵੇਂ :

(੧) ਪਰ ਧਨ, ਪਰ ਤਨ, ਪਰ ਕੀ ਨਿੰਦਾ, ਇਨ ਸਿਉ ਪ੍ਰੀਤਿ ਨ ਲਾਗੈ ॥੨॥੧੪॥ {ਧਨਾਸਰੀ ਮ: ੫

ਨੋਟ :—ਕਬੀਰ ਜੀ ਨੇ "ਪਰਤੀ ਨਿੰਦਾ" ਲਿਖਿਆ ਹੈ, ਸਤਿਗੁਰੂ ਅਰਜਨ ਸਾਹਿਬ ਨੇ "ਪਰ ਕੀ ਨਿੰਦਾ" ਆਖਿਆ ਹੈ ।

(੨) ਪਰ ਧਨ, ਪਰ ਤਨ ਪਰਤੀ ਨਿੰਦਾ, ਅਖਾਧਿ ਤਾਹਿ ਹਰਕਾਇਆ ॥੩॥੩॥੧੨੫॥ {ਆਸਾ ਮ: ੫

ਨੋਟ :—ਇੱਥੇ ਤਾਂ ਹੂ-ਬ-ਹੂ ਕਬੀਰ ਜੀ ਵਾਲੇ ਹੀ ਲਫ਼ਜ਼ ਹਨ ।

(੩) ਪਰ ਧਨ, ਪਰ ਅਪਵਾਦ, ਨਾਰਿ, ਨਿੰਦਾ, ਯਹ ਮੀਠੀ ਜੀਅ ਮਾਹਿ ਹਿਤਾਨੀ ॥੧॥

{ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫

ਨੋਟ :—ਇੱਥੇ ਚਾਰ ਵਿਚਾਰਾਂ ਦਾ ਜ਼ਿਕਰ ਹੈ—ਪਰਾਇਆ ਧਨ, ਦੂਜਿਆਂ ਨਾਲ ਵਿਰੋਧ, ਪਰਾਈ ਇਸਤ੍ਰੀ ਅਤੇ ਪਰਾਈ ਨਿੰਦਾ । ਇਹਨਾਂ ਹੀ ਚਹੁੰਆਂ ਦਾ ਜ਼ਿਕਰ ਕਬੀਰ ਜੀ ਨੇ ਕੀਤਾ ਹੋਇਆ ਹੈ ।

ਸੋ, ਲਫ਼ਜ਼ 'ਪਰਤੀ' ਇੱਕੋ ਲਫ਼ਜ਼ ਹੈ, ਇਸ ਦਾ ਅਰਥ ਹੈ ਪਰਾਈ । ਅਪਬਾਦੁ—ਵਿਰੋਧ, ਝਗੜਾ । ਫੁਨਿ ਫੁਨਿ—ਮੁੜ ਮੁੜ । ਪਰਸੰਗੁ—ਝੇੜਾ ।੨।

ਲੰਪਟ—ਵਿਸ਼ਿਆਂ ਵਿਚ ਲਿੱਬੜੇ ਹੋਏ । ਦੂਤ—ਮਾੜੇ ਬੰਦੇ । ਮਤਵਾਰੇ—ਸ਼ਰਾਬੀ ।੩।

ਮਦ—ਅਹੰਕਾਰ । ਮਤਸਰ—ਈਰਖਾ । ਸੰਪੈ—ਧਨ । ਮੋ ਮਾਹੀ—ਮੇਰੇ ਅੰਦਰ । ਸੁਪਨੰਤਰਿ—ਸੁਪਨੇ ਵਿਚ ਭੀ ।੪।

ਭੈ ਹਾਰੀ—ਡਰ ਨਾਸ ਕਰਨ ਵਾਲੇ ਪ੍ਰਭੂ ! ਭੀਰ—ਮੁਸੀਬਤ, ਬਿਪਤਾ । ਕਰਉ—ਕਰਉਂ, ਮੈਂ ਕਰਾਂ ।੫।

**ਅਰਥ** :—ਹੇ ਗੋਬਿੰਦ ! ਅਸੀ ਜੀਵ ਅਜਿਹੇ ਵਿਕਾਰੀ ਹਾਂ ਕਿ ਜਿਸ ਤੈਂ ਪ੍ਰਭੂ ਨੇ ਇਹ ਜਿੰਦ ਤੇ ਸਰੀਰ ਦਿੱਤਾ ਉਸ ਦੀ ਬੰਦਗੀ ਨਹੀਂ ਕੀਤੀ, ਉਸ ਨਾਲ ਪਿਆਰ ਨਹੀਂ ਕੀਤਾ ।੧।ਰਹਾਉ।

ਕਿਹੜੇ ਕੰਮਾਂ ਲਈ ਅਸੀ ਜਗਤ ਵਿਚ ਪੈਦਾ ਹੋਏ ? ਜਨਮ ਲੈ ਕੇ ਅਸਾਂ ਕੀਹ ਖੱਟਿਆ ? ਅਸਾਂ ਇਕ ਪਲ ਭਰ ਭੀ (ਉਸ ਪ੍ਰਭੂ ਦੇ ਚਰਨਾਂ ਵਿਚ) ਚਿੱਤ ਨਾਹ ਜੋੜਿਆ ਜੋ ਸੰਸਾਰ-ਸਮੁੰਦਰ ਤੋਂ ਤਾਰਨ ਲਈ ਜਹਾਜ਼ ਹੈ, ਜੋ, ਮਾਨੋ, ਮਨ-ਇੱਛਤ ਫਲ ਦੇਣ ਵਾਲਾ ਹੀਰਾ ਹੈ ।੧।

(ਹੇ ਗੋਬਿੰਦ !) ਪਰਾਏ ਧਨ (ਦੀ ਲਾਲਸਾ), ਪਰਾਈ ਇਸਤ੍ਰੀ (ਦੀ ਕਾਮਨਾ), ਪਰਾਈ ਚੁਗ਼ਲੀ, ਦੂਜਿਆਂ ਨਾਲ ਵਿਰੋਧ—ਇਹ ਵਿਕਾਰ ਦੂਰ ਨਹੀਂ ਹੁੰਦੇ, ਮੁੜ ਮੁੜ ਜਨਮ ਮਰਨ ਦਾ ਗੇੜ (ਸਾਨੂੰ) ਮਿਲ ਰਿਹਾ ਹੈ—ਫਿਰ ਭੀ ਪਰ ਮਨ, ਪਰ ਤਨ ਆਦਿਕ ਦਾ ਇਹ ਲੰਮਾ ਝੇੜਾ ਮੁੱਕਦਾ ਨਹੀਂ ।੨।

ਜਿਨ੍ਹੀਂ ਥਾਈਂ ਪ੍ਰਭੂ ਦੇ ਭਗਤ ਰਲ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਉੱਥੇ ਮੈਂ ਇਕ ਪਲਕ ਲਈ ਭੀ ਫੇਰਾ ਨਹੀਂ ਮਾਰਦਾ । ਪਰ ਵਿਸ਼ਈ, ਚੋਰ, ਬਦਮਾਸ਼, ਸ਼ਰਾਬੀ—ਇਹਨਾਂ ਨਾਲ ਮੇਰਾ ਸਾਥ ਰਹਿੰਦਾ ਹੈ ।੩।

ਕਾਮ, ਕ੍ਰੋਧ, ਮਾਇਆ ਦਾ ਮੋਹ, ਹੰਕਾਰ, ਈਰਖਾ—ਮੇਰੇ ਪੱਲੇ, ਬੱਸ ! ਇਹੀ ਧਨ ਹੈ । ਦਇਆ, ਧਰਮ, ਸਤਿਗੁਰੂ ਦੀ ਸੇਵਾ—ਮੈਨੂੰ ਇਹਨਾਂ ਦਾ ਖ਼ਿਆਲ ਕਦੇ ਸੁਪਨੇ ਵਿਚ ਭੀ ਨਹੀਂ ਆਇਆ ।੪।

ਕਬੀਰ ਆਖਦਾ ਹੈ—ਹੇ ਦੀਨਾਂ ਤੇ ਦਇਆ ਕਰਨ ਵਾਲੇ ! ਹੇ ਕ੍ਰਿਪਾਲ ! ਹੇ ਦਮੋਦਰ ! ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਹੇ ਭੈ-ਹਰਨ ! ਮੈਨੂੰ ਦਾਸ ਨੂੰ (ਵਿਕਾਰਾਂ ਦੀ) ਬਿਪਤਾ ਵਿਚੋਂ ਬਚਾ ਲੈ, ਮੈਂ (ਨਿੱਤ) ਤੇਰੀ ਹੀ ਬੰਦਗੀ ਕਰਾਂ ।੫।੮।

**ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥ ਜਾਹਿ ਬੈਕੁੰਠਿ ਨਹੀ ਸੰਸਾਰਿ ॥ ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ ਬਜਹਿ ਸਦਾ ਭਰਪੂਰ ॥੧॥ ਐਸਾ ਸਿਮਰਨੁ ਕਰਿ ਮਨ ਮਾਹਿ ॥ ਬਿਨੁ ਸਿਮਰਨ ਮੁਕਤਿ ਕਤ ਨਾਹਿ ॥੧॥ ਰਹਾਉ ॥ ਜਿਹ ਸਿਮਰਨਿ ਨਾਹੀ ਨਨਕਾਰੁ ॥ ਮੁਕਤਿ ਕਰੈ ਉਤਰੈ ਬਹੁ ਭਾਰੁ ॥ ਨਮਸਕਾਰੁ ਕਰਿ ਹਿਰਦੈ ਮਾਹਿ ॥ ਫਿਰਿ ਫਿਰਿ ਤੇਰਾ ਆਵਨੁ ਨਾਹਿ ॥੨॥ ਜਿਹ ਸਿਮਰਨਿ ਕਰਹਿ ਤੂ ਕੇਲ ॥ ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥ ਸੋ ਦੀਪਕੁ ਅਮਰਕੁ ਸੰਸਾਰਿ ॥ ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥੩॥ ਜਿਹ ਸਿਮਰਨਿ ਤੇਰੀ ਗਤਿ ਹੋਇ ॥ ਸੋ ਸਿਮਰਨੁ ਰਖੁ ਕੰਠਿ ਪਰੋਇ ॥ ਸੋ ਸਿਮਰਨੁ ਕਰਿ, ਨਹੀ ਰਾਖੁ ਉਤਾਰਿ ॥ ਗੁਰ ਪਰਸਾਦੀ ਉਤਰਹਿ ਪਾਰਿ ॥੪॥ ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥ ਮੰਦਰਿ ਸੋਵਹਿ ਪਟੰਬਰ ਤਾਨਿ ॥ ਸੇਜ ਸੁਖਾਲੀ ਬਿਗਸੈ ਜੀਉ ॥ ਸੋ ਸਿਮਰਨੁ ਤੂ ਅਨਦਿਨੁ ਪੀਉ ॥੫॥ ਜਿਹ ਸਿਮਰਨਿ ਤੇਰੀ ਜਾਇ ਬਲਾਇ ॥ ਜਿਹ ਸਿਮਰਨਿ ਤੁਝੁ ਪੋਹੈ ਨ ਮਾਇ ॥ ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥ ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥੬॥ ਸਦਾ ਸਦਾ ਸਿਮਰਿ ਦਿਨੁ ਰਾਤਿ ॥ ਊਠਤ ਬੈਠਤ ਸਾਸਿ ਗਿਰਾਸਿ ॥ ਜਾਗੁ ਸੋਇ ਸਿਮਰਨ ਰਸ ਭੋਗ ॥ ਹਰਿ ਸਿਮਰਨੁ ਪਾਈਐ ਸੰਜੋਗ ॥੭॥ ਜਿਹ ਸਿਮਰਨਿ ਨਾਹੀ ਤੁਝੁ ਭਾਰ ॥ ਸੋ ਸਿਮਰਨੁ ਰਾਮ ਨਾਮ ਅਧਾਰੁ ॥ ਕਹਿ ਕਬੀਰ ਜਾ ਕਾ ਨਹੀ ਅੰਤੁ ॥ ਤਿਸ ਕੇ ਆਗੇ ਤੰਤੁ ਨ ਮੰਤੁ ॥੮॥੯॥ {ਪੰਨਾ ੯੭੧}**

**ਪਦ ਅਰਥ** :—ਸਿਮਰਨਿ—ਸਿਮਰਨ ਕਰਨ ਵਾਲਾ । ਦੁਆਰੁ—ਬੂਹਾ, ਦਰਵਾਜ਼ਾ । ਹੋਇ—ਦਿੱਸ ਪੈਂਦਾ ਹੈ । ਜਾਹਿ—ਤੂੰ ਜਾਏਂਗਾ । ਸੰਸਾਰਿ—ਸੰਸਾਰ ਵਿਚ, ਸੰਸਾਰ-ਸਮੁੰਦਰ ਵਿਚ । ਘਰਿ—ਘਰ ਵਿਚ । ਤੂਰ—ਵਾਜੇ । ਅਨਹਦ—ਇੱਕ-ਰਸ । ਵਜਹਿ—(ਤੂਰ) ਵਜਹਿ, ਵਾਜੇ ਵੱਜਦੇ ਹਨ । ਭਰਪੂਰ—ਨਕਾ-ਨਕ, ਕਿਸੇ ਊਣਤਾ ਤੋਂ ਬਿਨਾ ।੧।

ਕਤ—ਕਿਤੇ ਭੀ, ਕਿਸੇ ਭੀ ਹੋਰ ਤਰੀਕੇ ਨਾਲ ।੧।ਰਹਾਉ।

ਨਨਕਾਰੁ—ਇਨਕਾਰ, ਰੋਕ-ਟੋਕ, ਵਿਕਾਰਾਂ ਵਲੋਂ ਰੁਕਾਵਟ । ਭਾਰੁ—ਵਿਕਾਰਾਂ ਦਾ ਬੋਝ ।੨।

ਕੇਲ—ਖ਼ੁਸ਼ੀਆਂ, ਅਨੰਦ । ਬਾਂਧਿ ਧਰਿਓ—(ਜਗਦਾ ਦੀਵਾ) ਟਿਕਾ ਰੱਖਿਆ ਹੈ । ਅਮਰਕੁ—ਅਮਰ ਕਰਨ ਵਾਲਾ । ਸੰਸਾਰਿ—ਸੰਸਾਰ ਵਿਚ । ਬਿਖੁ—ਜ਼ਹਿਰ ।੩।

ਗਤਿ—ਮੁਕਤੀ, ਉੱਚੀ ਆਤਮਕ ਅਵਸਥਾ । ਨਹੀ ਰਾਖੁ ਉਤਾਰਿ—(ਕੰਠ ਤੋਂ) ਲਾਹ ਕੇ ਨਾਹ ਰੱਖ ।੪।

ਕਾਨਿ—ਕਾਣ, ਮੁਥਾਜੀ । ਮੰਦਰਿ—ਘਰ ਵਿਚ, ਹਿਰਦੇ-ਘਰ ਵਿਚ, ਸ੍ਵੈ-ਸਰੂਪ ਵਿਚ । ਪਟੰਬਰ—ਪਟ-ਅੰਬਰ, ਪੱਟ ਕੇ ਕੱਪੜੇ । ਪਟੰਬਰ ਤਾਨਿ—ਪੱਟ ਦੇ ਕੱਪੜੇ ਤਾਣ ਕੇ, ਬੇ-ਫ਼ਿਕਰ ਹੋ ਕੇ । ਸੇਜ—ਹਿਰਦਾ । ਬਿਗਸੈ—ਖਿੜ ਪੈਂਦਾ ਹੈ । ਅਨਦਿਨੁ—ਹਰ ਰੋਜ਼ ।੫।

ਬਲਾਇ—ਰੋਗ । ਮਾਇ—ਮਾਇਆ । ਮਨਿ—ਮਨ ਵਿਚ ।੬।

ਸਾਸਿ—ਸਾਹ ਦੇ ਨਾਲ । ਗਿਰਾਸਿ—ਗਿਰਾਹੀ ਦੇ ਨਾਲ । ਸੋਇ—ਸੌਂ । ਸੰਜੋਗ—ਭਾਗਾਂ ਨਾਲ ।੭।

ਅਧਾਰੁ—ਆਸਰਾ । ਤੰਤੁ—ਟੂਣਾ ।੮।

**ਅਰਥ** :—ਹੇ ਭਾਈ ! ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾ ਕਿਸੇ ਭੀ ਹੋਰ ਤਰੀਕੇ ਨਾਲ (ਮਾਇਆ ਦੇ ਬੰਧਨਾਂ) ਤੋਂ ਖ਼ਲਾਸੀ ਨਹੀਂ ਮਿਲਦੀ ਤੂੰ ਆਪਣੇ ਮਨ ਵਿਚ ਅਜਿਹਾ (ਬਲ ਰੱਖਣ ਵਾਲਾ) ਸਿਮਰਨ ਕਰ ।੧।ਰਹਾਉ।

ਜਿਸ ਸਿਮਰਨ ਦੀ ਬਰਕਤਿ ਨਾਲ ਮੁਕਤੀ ਦਾ ਦਰ ਦਿੱਸ ਪੈਂਦਾ ਹੈ, (ਉਸ ਰਸਤੇ) ਤੂੰ ਪ੍ਰਭੂ ਦੇ ਚਰਨਾਂ ਵਿਚ ਜਾ ਅੱਪੜੇਂਗਾ, ਸੰਸਾਰ (-ਸਮੁੰਦਰ) ਵਿਚ ਨਹੀਂ (ਭਟਕੇਂਗਾ); ਜਿਸ ਅਵਸਥਾ ਵਿਚ ਕੋਈ ਡਰ ਨਹੀਂ ਪੋਹਦਾ, ਉਸ ਵਿਚ ਪਹੁੰਚ ਕੇ ਤੂੰ (ਆਤਮਕ ਅਨੰਦ ਦੇ, ਮਾਨੋ) ਵਾਜੇ ਵਜਾਏਂਗਾ, ਉਹ ਵਾਜੇ (ਤੇਰੇ ਅੰਦਰ) ਸਦਾ ਇੱਕ-ਰਸ ਵੱਜਣਗੇ, (ਉਸ ਅਨੰਦ ਵਿਚ) ਕੋਈ ਊਣਤਾ ਨਹੀਂ ਆਵੇਗੀ ।੧।

ਜਿਸ ਸਿਮਰਨ ਨਾਲ (ਵਿਕਾਰ ਤੇਰੇ ਰਾਹ ਵਿਚ) ਰੁਕਾਵਟ ਨਹੀਂ ਪਾ ਸਕਣਗੇ, ਉਹ ਸਿਮਰਨ (ਮਾਇਆ ਦੇ ਬੰਧਨਾਂ ਤੋਂ) ਅਜ਼ਾਦ ਕਰ ਦੇਂਦਾ ਹੈ, (ਵਿਕਾਰਾਂ ਦਾ) ਬੋਝ (ਮਨ ਤੋਂ) ਉਤਰ ਜਾਂਦਾ ਹੈ । ਪ੍ਰਭੂ ਨੂੰ ਸਦਾ ਸਿਰ ਨਿਵਾ, ਤਾਂ ਜੁ ਮੁੜ ਮੁੜ ਤੈਨੂੰ (ਜਗਤ ਵਿਚ) ਆਉਣਾ ਨਾਹ ਪਏ ।੨।

(ਹੇ ਭਾਈ !) ਜਿਸ ਸਿਮਰਨ ਦੀ ਰਾਹੀਂ ਤੂੰ ਅਨੰਦ ਲੈ ਰਿਹਾ ਹੈਂ (ਭਾਵ, ਚਿੰਤਾ ਆਦਿਕ ਤੋਂ ਬਚਿਆ ਰਹਿੰਦਾ ਹੈਂ), ਤੇਰੇ ਅੰਦਰ ਸਦਾ (ਗਿਆਨ ਦਾ) ਦੀਵਾ ਜਗਦਾ ਰਹਿੰਦਾ ਹੈਂ, (ਵਿਕਾਰਾਂ ਦੇ) ਤੇਲ (ਵਾਲਾ ਦੀਵਾ) ਨਹੀਂ ਰਹਿੰਦਾ, ਉਹ ਦੀਵਾ (ਜਿਸ ਮਨੁੱਖ ਦੇ ਅੰਦਰ ਜਗ ਪਏ ਉਸ ਨੂੰ) ਸੰਸਾਰ ਵਿਚ ਅਮਰ ਕਰ ਦੇਂਦਾ ਹੈ, ਕਾਮ ਕ੍ਰੋਧ ਆਦਿਕ ਦੀ ਜ਼ਹਿਰ ਨੂੰ (ਅੰਦਰੋਂ) ਮਾਰ ਕੇ ਕੱਢ ਦੇਂਦਾ ਹੈ ।੩।

ਜਿਸ ਸਿਮਰਨ ਦੀ ਬਰਕਤਿ ਨਾਲ ਤੇਰੀ ਉੱਚੀ ਆਤਮਕ ਅਵਸਥਾ ਬਣਦੀ ਹੈ, ਤੂੰ ਉਸ ਸਿਮਰਨ (ਰੂਪ ਹਾਰ) ਨੂੰ ਪ੍ਰੋ ਕੇ ਸਦਾ ਗਲ ਵਿਚ ਪਾਈ ਰੱਖ, (ਕਦੇ ਭੀ ਗਲੋਂ) ਲਾਹ ਕੇ ਨਾਹ ਰੱਖੀਂ, ਸਦਾ ਸਿਮਰਨ ਕਰ, ਗੁਰੂ ਦੀ ਮਿਹਰ ਨਾਲ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਏਂਗਾ ।੪।

(ਹੇ ਭਾਈ !) ਜਿਸ ਸਿਮਰਨ ਨਾਲ ਤੈਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ, ਆਪਣੇ ਘਰ ਵਿਚ ਬੇ-ਫ਼ਿਕਰ ਹੋ ਕੇ ਸੌਂਦਾ ਹੈਂ, ਹਿਰਦੇ ਵਿਚ ਸੁਖ ਹੈ, ਜਿੰਦ ਖਿੜੀ ਰਹਿੰਦੀ ਹੈ, ਐਸਾ ਸਿਮਰਨ-ਰੂਪ ਅੰਮ੍ਰਿਤ ਹਰ ਵੇਲੇ ਪੀਂਦਾ ਰਹੁ ।੫।

ਜਿਸ ਸਿਮਰਨ ਕਰਕੇ ਤੇਰਾ ਆਤਮਕ ਰੋਗ ਕੱਟਿਆ ਜਾਂਦਾ ਹੈ, ਤੈਨੂੰ ਮਾਇਆ ਨਹੀਂ ਪੋਂਹਦੀ, ਹੇ ਭਾਈ ! ਸਦਾ ਇਹ ਸਿਮਰਨ ਕਰ, ਆਪਣੇ ਮਨ ਵਿਚ ਹਰੀ ਦੀ ਸਿਫ਼ਤਿ-ਸਾਲਾਹ ਕਰ (ਪਰ, ਗੁਰੂ ਦੀ ਸ਼ਰਨ ਪਉ), ਇਹ ਸਿਮਰਨ ਗੁਰੂ ਤੋਂ ਹੀ ਮਿਲਦਾ ਹੈ ।੬।

ਹੇ ਭਾਈ ! ਸਦਾ ਦਿਨ ਰਾਤ, ਉੱਠਦਿਆਂ ਬੈਠਦਿਆਂ, ਖਾਂਦਿਆਂ, ਸਾਹ ਲੈਂਦਿਆਂ, ਜਾਗਦਿਆਂ, ਸੁੱਤਿਆਂ ਹਰ ਵੇਲੇ ਸਿਮਰਨ ਦਾ ਰਸ ਲੈ । (ਹੇ ਭਾਈ !) ਪ੍ਰਭੂ ਦਾ ਸਿਮਰਨ ਭਾਗਾਂ ਨਾਲ ਮਿਲਦਾ ਹੈ ।੭।

ਜਿਸ ਸਿਮਰਨ ਨਾਲ ਤੇਰੇ ਉੱਤੋਂ (ਵਿਕਾਰਾਂ ਦਾ) ਬੋਝ ਲਹਿ ਜਾਇਗਾ, ਪ੍ਰਭੂ ਦੇ ਨਾਮ ਦੇ ਉਸ ਸਿਮਰਨ ਨੂੰ (ਆਪਣੀ ਜਿੰਦ ਦਾ) ਆਸਰਾ ਬਣਾ । ਕਬੀਰ ਆਖਦਾ ਹੈ—ਉਸ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, (ਉਸ ਦੀ ਯਾਦ ਤੋਂ ਬਿਨਾ) ਕੋਈ ਹੋਰ ਮੰਤਰ, ਕੋਈ ਹੋਰ ਟੂਣਾ ਉਸ ਦੇ ਸਾਹਮਣੇ ਨਹੀਂ ਚੱਲ ਸਕਦਾ (ਹੋਰ ਕਿਸੇ ਤਰੀਕੇ ਨਾਲ ਉਸ ਨੂੰ ਮਿਲ ਨਹੀਂ ਸਕਦਾ) ।੮।੯।

## ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਬੰਧਚਿ ਬੰਧਨੁ ਪਾਇਆ ॥ ਮੁਕਤੈ ਗੁਰਿ ਅਨਲੁ ਬੁਝਾਇਆ ॥ ਜਬ ਨਖ ਸਿਖ ਇਹੁ ਮਨੁ ਚੀਨ੍ਹਾ ॥ ਤਬ ਅੰਤਰਿ ਮਜਨੁ ਕੀਨ੍ਹਾ ॥੧॥ ਪਵਨਪਤਿ ਉਨ੍ਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥੧॥ ਰਹਾਉ ॥ ਉਲਟੀਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥ ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥੨॥ ਚੂਕੀਅਲੇ ਮੋਹ ਮਇਆਸਾ ॥ ਸਸਿ ਕੀਨੋ ਸੂਰ ਗਿਰਾਸਾ ॥ ਜਬ ਕੁੰਭਕੁ ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥੩॥ ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥ ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥ {ਪੰਨਾ ੯੭੧-੯੭੨}**

**ਪਦ ਅਰਥ** :—ਬੰਧਚਿ—ਬੰਧਨ ਪਾਣ ਵਾਲੀ ਮਾਇਆ ਨੂੰ । ਮੁਕਤੈ ਗੁਰਿ—ਮੁਕਤ ਗੁਰੂ ਨੇ । ਅਨਲੁ—ਅੱਗ । ਨਖ ਸਿਖ—(ਪੈਰਾਂ ਦੇ) ਨਹੁੰਆਂ ਤੋਂ ਲੈ ਕੇ ਸਿਰ ਦੀ ਚੋਟੀ ਤਕ, ਸਾਰੇ ਨੂੰ ਚੰਗੀ ਤਰ੍ਹਾਂ । ਅੰਤਰਿ—ਆਪਣੇ ਅੰਦਰ ਹੀ । ਮਜਨੁ—ਚੁੱਭੀ, ਇਸ਼ਨਾਨ ।੧।

ਪਵਨ—ਹਵਾ (ਵਰਗਾ ਚੰਚਲ ਮਨ) । ਪਵਨ ਪਤਿ—ਮਨ ਦਾ ਮਾਲਕ ਜੀਵਾਤਮਾ । ਉਨ੍ਮਨਿ—ਉਨਮਨ ਵਿਚ, ਪੂਰਨ ਖਿੜਾਉ ਦੀ ਅਵਸਥਾ ਵਿਚ । ਖਰਾ—ਸਭ ਤੋਂ ਚੰਗੀ ਦਸ਼ਾ । ਮਿਰਤੁ—ਮੌਤ । ਜਰਾ—ਬੁਢੇਪਾ ।੧।ਰਹਾਉ।

ਉਲਟੀਲੇ—ਉਲਟ ਜਾਂਦਾ ਹੈ । ਸਕਤਿ ਸਹਾਰੰ—ਮਾਇਆ ਦਾ ਸਹਾਰਾ । ਪੈਸੀਲੇ—ਪੈ ਜਾਈਦਾ ਹੈ । ਗਗਨ ਮਝਾਰੰ—ਗਗਨ ਵਿਚ, ਅਕਾਸ਼ ਵਿਚ, ਉੱਚੀ ਉਡਾਰੀ ਵਿਚ, ਦਸਮ ਦੁਆਰ ਵਿਚ । ਬੇਧੀਅਲੇ—ਵਿੱਝ ਜਾਂਦੇ ਹਨ । ਚਕ੍ਰ ਭੁਅੰਗਾ—ਭੁਇਅੰਗਮ ਨਾੜੀ ਦੇ ਚੱਕਰ, ਟੇਢੇ ਚੱਕਰਾਂ ਵਾਲਾ ਮਨ, ਟੇਢੀਆਂ ਚਾਲਾਂ ਵਾਲਾ ਮਨ । ਭੇਟੀਅਲੇ—ਮਿਲ ਪੈਂਦਾ ਹੈ । ਰਾਇ—ਰਾਜਾ ਪ੍ਰਭੂ ।੨।

ਮੋਹ ਮਇ—ਮੋਹ ਦੀ ਭਰੀ ਹੋਈ । ਸਸਿ—ਚੰਦ੍ਰਮਾ, ਸੀਤਲਤਾ, ਠੰਢ, ਆਤਮਕ ਸ਼ਾਂਤੀ । ਸੂਰ—ਸੂਰਜ, ਤਪਸ਼, ਮਨ ਦੀ ਵਿਕਾਰਾਂ ਦੀ ਤਪਸ਼ । ਗਿਰਾਸਾ ਕੀਨੋ—ਹੜੱਪ ਕਰ ਲੈਂਦੀ ਹੈ । ਭਰਿਪੁਰਿ—ਭਰਪੁਰ ਵਿਚ, ਉਸ ਪ੍ਰਭੂ-ਰੂਪ ਸਮੁੰਦਰ ਵਿਚ ਜੋ ਸਭ ਥਾਈਂ ਭਰਪੂਰ ਹੈ । ਕੁੰਭਕੁ—ਪ੍ਰਾਣਾਂ ਦਾ ਰੋਕਣਾ, ਵਾਸ਼ਨਾ ਦੇ ਮੂਲ-ਮਨ ਦੀ ਬ੍ਰਿਤੀ । ਅਨਹਦ—ਇੱਕ-ਰਸ ।੩।

ਬਕਤੈ—ਉਪਦੇਸ਼ ਕਰਨ ਵਾਲੇ (ਗੁਰੂ) ਨੇ । ਬਕਿ—ਬੋਲ ਕੇ । ਸੁਨਤੈ—ਸੁਣਨ ਵਾਲੇ ਨੇ । ਸੁਨਿ—ਸੁਣ ਕੇ । ਮੰਨਿ—ਮਨਿ, ਮਨ ਵਿਚ । ਕਰਿ ਕਰਤਾ—'ਕਰਤਾ ਕਰਤਾ' ਕਰ ਕੇ, 'ਪ੍ਰਭੂ ਪ੍ਰਭੂ' ਆਖ ਕੇ, ਪ੍ਰਭੂ ਦਾ ਸਿਮਰਨ ਕਰ ਕੇ । ਸਾਰੰ—ਸ੍ਰੇਸ਼ਟ ਗੱਲ, ਅਸਲ ਭੇਦ ਦੀ ਗੱਲ ।੪।

ਨੋਟ :—ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੈ, ਇਸ ਕੇਂਦਰੀ ਭਾਵ ਨੂੰ ਸਾਰੇ ਸ਼ਬਦ ਵਿਚ ਵਿਸਥਾਰ ਨਾਲ ਬਿਆਨ ਕੀਤਾ ਹੈ । 'ਰਹਾਉ' ਵਿਚ ਦੱਸਿਆ ਹੈ ਕਿ ਜੀਵਾਤਮਾ ਦੀ ਸਭ ਤੋਂ ਉੱਚੀ ਅਵਸਥਾ ਉਹ ਹੈ ਜਦੋਂ ਇਹ 'ਉਨਮਨ' ਵਿਚ ਅੱਪੜਦਾ ਹੈ; ਇਸ ਅਵਸਥਾ ਨੂੰ ਜਨਮ ਮਰਨ ਤੇ ਬੁਢੇਪਾ ਪੋਹ ਨਹੀਂ ਸਕਦੇ । ਇਸ ਅਵਸਥਾ ਦੀ ਹੋਰ ਸਾਰੀ ਹਾਲਤ ਸਾਰੇ ਸ਼ਬਦ ਵਿਚ ਦੱਸੀ ਗਈ ਹੈ, ਤੇ ਇਹ ਸਾਰੀ ਹਾਲਤ ਉਸ ਕੇਂਦਰੀ ਤਬਦੀਲੀ ਦਾ ਨਤੀਜਾ ਹੈ । ਗਗਨ, ਭੁਅੰਗ, ਸਸਿ, ਸੂਰ, ਕੁੰਭਕ ਆਦਿਕ ਲਫ਼ਜ਼ਾਂ ਦੀ ਰਾਹੀਂ ਜੋ ਹਾਲਤ ਬਿਆਨ ਕੀਤੀ ਗਈ ਹੈ ਇਹ ਸਾਰੀ 'ਉਨਮਨ' ਵਿਚ ਅੱਪੜੇ ਹੋਏ ਦੇ ਨਤੀਜੇ ਵਜੋਂ ਹੈ । ਪਹਿਲਾਂ ਆਤਮਾ 'ਉਨਮਨ' ਵਿਚ ਅੱਪੜਿਆ ਹੈ ਤੇ ਵੇਖਣ ਨੂੰ ਜੋ ਉਸ ਦੇ ਬਾਹਰਲੇ ਚਿਹਨ ਚੱਕ੍ਰ ਬਣੇ ਹਨ, ਉਹਨਾਂ ਦਾ ਬਿਆਨ ਸਾਰੇ ਸ਼ਬਦ ਵਿਚ ਹੈ । ਖੁਲ੍ਹੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ ਇੱਥੇ ਇਹ ਜ਼ਿਕਰ ਨਹੀਂ ਕਿ ਗਗਨ, ਭੁਅੰਗ, ਸਸਿ, ਸੂਰ ਆਦਿਕ ਵਾਲੇ ਸਾਧਨ ਕਰਨ ਦਾ ਸਿੱਟਾ ਨਿਕਲਿਆ "ਉਨਮਨ"; ਸਗੋਂ 'ਉਨਮਨ' ਦੀ ਅਸਲੀ ਵਰਤੋਂ ਦਾ ਹਾਲ ਹੈ । ਤੇ, ਇਹ 'ਉਨਮਨ' ਕਿਵੇਂ ਬਣੀ ? ਸਿਮਰਨ ਦੀ ਬਰਕਤਿ ਨਾਲ । ਕਬੀਰ ਜੀ ਆਖਦੇ ਹਨ ਕਿ ਇਹੀ ਅਸਲ ਭੇਤ ਦੀ ਗੱਲ ਹੈ ।

**ਅਰਥ** :—ਜੀਵਾਤਮਾ ਦਾ ਪੂਰਨ ਖਿੜਾਉ ਵਿਚ ਟਿਕੇ ਰਹਿਣਾ ਹੀ ਆਤਮਾ ਦੀ ਸਭ ਤੋਂ ਸ੍ਰੇਸ਼ਟ ਅਵਸਥਾ ਹੈ, ਇਸ ਅਵਸਥਾ ਨੂੰ ਜਨਮ ਮਰਨ ਤੇ ਬੁਢੇਪਾ ਪੋਹ ਨਹੀਂ ਸਕਦੇ ।੧।ਰਹਾਉ।

(ਮਾਇਆ ਤੋਂ) ਮੁਕਤ ਗੁਰੂ ਨੇ ਮਾਇਆ ਨੂੰ ਰੋਕ ਪਾ ਦਿੱਤੀ ਹੈ, ਮੇਰੀ ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ ਹੈ । ਹੁਣ ਜਦੋਂ ਆਪਣੇ ਇਸ ਮਨ ਨੂੰ ਚੰਗੀ ਤਰ੍ਹਾਂ ਵੇਖਦਾ ਹਾਂ, ਤਾਂ ਆਪਣੇ ਅੰਦਰ ਹੀ ਇਸ਼ਨਾਨ ਕਰਦਾ ਹਾਂ ।੧।

ਮਾਇਆ ਵਾਲਾ ਸਹਾਰਾ ਹੁਣ ਉਲਟ ਗਿਆ ਹੈ, (ਮਾਇਆ ਦੇ ਥਾਂ ਮੇਰਾ ਮਨ ਹੁਣ) ਪ੍ਰਭੂ-ਚਰਨਾਂ ਵਿਚ ਚੁੱਭੀ ਲਾ ਰਿਹਾ ਹੈ । ਟੇਢੀਆਂ ਚਾਲਾਂ ਚੱਲਣ ਵਾਲਾ ਇਹ ਮਨ ਹੁਣ ਵਿੱਝ ਗਿਆ ਹੈ ਕਿਉਂਕਿ ਨਿਸੰਗ ਹੋ ਕੇ ਹੁਣ ਇਹ ਪ੍ਰਭੂ ਨੂੰ ਮਿਲ ਪਿਆ ਹੈ ।੨।

ਮੇਰੀਆਂ ਮੋਹ-ਭਰੀਆਂ ਆਸਾਂ ਹੁਣ ਮੁੱਕ ਗਈਆਂ ਹਨ; (ਮੇਰੇ ਅੰਦਰ ਦੀ) ਸ਼ਾਂਤੀ ਨੇ ਮੇਰੀ ਤਪਸ਼ ਬੁਝਾ ਦਿੱਤੀ ਹੈ । ਹੁਣ ਜਦੋਂ ਕਿ ਮਨ ਦੀ ਬਿਰਤੀ ਸਰਬ-ਵਿਆਪਕ ਪ੍ਰਭੂ ਵਿਚ ਜੁੜ ਗਈ ਹੈ, ਇਸ ਅਵਸਥਾ ਵਿਚ (ਮੇਰੇ ਅੰਦਰ, ਮਾਨੋ) ਇੱਕ-ਰਸ ਵੀਣਾ ਵੱਜ ਰਹੀ ਹੈ ।੩।

ਕਬੀਰ ਆਖਦਾ ਹੈ (ਕਿ ਇਸ ਸਾਰੀ ਤਬਦੀਲੀ ਵਿਚ) ਅਸਲ ਰਾਜ਼ ਦੀ ਗੱਲ (ਇਹ ਹੈ)—ਉਪਦੇਸ਼ ਕਰਨ ਵਾਲੇ ਸਤਿਗੁਰੂ ਨੇ ਜਿਸ ਨੂੰ ਆਪਣਾ ਸ਼ਬਦ ਸੁਣਾਇਆ, ਜੇ ਉਸ ਨੇ ਗਹੁ ਨਾਲ ਸੁਣ ਕੇ ਆਪਣੇ ਮਨ ਵਿਚ ਵਸਾ ਲਿਆ, ਤਦੋਂ ਪ੍ਰਭੂ ਦਾ ਸਿਮਰਨ ਕਰ ਕੇ ਉਹ ਪਾਰ ਲੰਘ ਗਿਆ ।੪।੧।੧੦।

ਨੋਟ :—ਇਹ ਰਾਜ਼ ਦੀ ਗੱਲ ਨੂੰ, ਜੋ ਕਬੀਰ ਜੀ ਨੇ ਅਖ਼ੀਰਲੇ ਬੰਦ ਵਿਚ ਦੱਸੀ ਹੈ, ਕਿਤੇ ਸਿੱਖ ਸਮਝਣ ਵਿਚ ਟਪਲਾ ਨਾਹ ਖਾ ਜਾਣ—ਸ਼ਾਇਦ ਇਸ ਖ਼ਿਆਲ ਨਾਲ ਹੀ ਸਤਿਗੁਰੂ ਨਾਨਕ ਦੇਵ ਜੀ ਨੇ ਇਸ ਅਖ਼ੀਰਲੇ ਬੰਦ ਦੀ ਹੋਰ ਖੁਲ੍ਹੀ ਵਿਆਖਿਆ ਆਪਣੇ ਸ਼ਬਦ ਵਿਚ ਕਰ ਦਿੱਤੀ ਹੈ । ਉਹ ਸ਼ਬਦ ਭੀ ਰਾਗ ਰਾਮਕਲੀ ਵਿਚ ਹੀ ਹੈ ਤੇ ਛੰਦ ਦੀ ਚਾਲ ਭੀ ਇਸੇ ਸ਼ਬਦ ਦੀ ਚਾਲ ਵਰਗੀ ਹੈ ।

ਰਾਮਕਲੀ ਮਹਲਾ ੧ ॥ ਜਾ ਹਰਿ ਪ੍ਰਭਿ ਕਿਰਪਾ ਧਾਰੀ ॥ ਤਾ ਹਉਮੈ ਵਿਚਹੁ ਮਾਰੀ ॥ ਸੋ ਸੇਵਕਿ ਰਾਮ ਪਿਆਰੀ ॥ ਜੋ ਗੁਰ ਸਬਦੀ ਬੀਚਾਰੀ ॥੧॥ ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ, ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ਰਹਾਉ॥ ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥ ਗੁਰ ਪੂਰੈ ਸਚੁ ਸਮਾਇਆ ॥ ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥ ਸਭਿ ਨਾਦ ਬੇਦ ਗੁਰ ਬਾਣੀ ॥ ਮਨੁ ਰਾਤਾ ਸਾਰਿਗ ਪਾਣੀ ॥ ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥੩॥ ਜਹ ਆਪੁ ਗਇਆ ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥ ਗੁਰਿ ਸਤਿਗੁਰਿ ਭਰਮੁ ਚੁਕਾਇਆ ॥ ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥

**ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥ ਕਰੁ, ਰੇ ਗਿਆਨੀ ਬ੍ਰਹਮ ਬੀਚਾਰੁ ॥ ਜੋਤੀ ਅੰਤਰਿ ਧਰਿਆ ਪਸਾਰੁ ॥੧॥ਰਹਾਉ॥ ਹੀਰਾ ਦੇਖਿ ਹੀਰੇ ਕਰਉ ਆਦੇਸੁ ॥ ਕਹੈ ਕਬੀਰੁ ਨਿਰੰਜਨ ਅਲੇਖੁ ॥੨॥੨॥੧੧॥ {ਪੰਨਾ ੯੭੨}**

**ਪਦ ਅਰਥ** :—ਦੁਇ—ਦੋਵੇਂ । ਜੋਤਿ ਸਰੂਪੁ—(ਪ੍ਰਭੂ ਦੇ) ਨੂਰ ਦਾ ਸਰੂਪ । ਜੋਤੀ ਅੰਤਰਿ—ਹਰੇਕ ਚਾਨਣ ਦੇਣ ਵਾਲੀ ਸ਼ੈ ਦੇ ਅੰਦਰ । ਅਨੂਪੁ—{ਅਨ-ਊਪ} ਜਿਸ ਵਰਗਾ ਹੋਰ ਕੋਈ ਨਹੀਂ, ਬੇ-ਮਿਸਾਲ ।੧।

ਰੇ ਗਿਆਨੀ—ਹੇ ਗਿਆਨਵਾਨ ਮਨੁੱਖ ! ਬ੍ਰਹਮ ਬੀਚਾਰੁ—ਪਰਮਾਤਮਾ (ਦੀ ਕੁਦਰਤ) ਦੀ ਵਿਚਾਰ । ਧਰਿਆ—ਬਣਾਇਆ । ਪਸਾਰੁ—ਜਗਤ-ਰਚਨਾ ।੧।ਰਹਾਉ।

ਦੇਖਿ—ਦੇਖ ਕੇ । ਹੀਰਾ—ਚਮਕਦਾ ਕੀਮਤੀ ਪੱਥਰ । ਕਰਉ—ਕਰਉਂ, ਮੈਂ ਕਰਦਾ ਹਾਂ । ਆਦੇਸੁ—ਨਮਸਕਾਰ । ਅਲੇਖੁ—ਜਿਸ ਦੇ ਗੁਣ ਬਿਆਨ ਨਾਹ ਕੀਤੇ ਜਾ ਸਕਣ ।੨।

**ਅਰਥ** :—ਹੇ ਵਿਚਾਰਵਾਨ ਮਨੁੱਖ ! (ਤੂੰ ਤਾਂ ਚੰਦ ਸੂਰਜ ਆਦਿਕ ਨੂਰੀ ਚੀਜ਼ਾਂ ਵੇਖ ਕੇ ਨਿਰਾ ਇਹਨਾਂ ਨੂੰ ਹੀ ਸਲਾਹ ਰਿਹਾ ਹੈਂ, ਇਹਨਾਂ ਨੂੰ ਨੂਰ ਦੇਣ ਵਾਲੇ) ਪਰਮਾਤਮਾ (ਦੀ ਵਡਿਆਈ) ਦੀ ਵਿਚਾਰ ਕਰ, ਉਸ ਨੇ ਇਹ ਸਾਰਾ ਸੰਸਾਰ ਆਪਣੇ ਨੂਰ ਵਿਚੋਂ ਪੈਦਾ ਕੀਤਾ ਹੈ ।੧।ਰਹਾਉ।

ਇਹ ਚੰਦ ਤੇ ਸੂਰਜ ਦੋਵੇਂ ਉਸ ਪਰਮਾਤਮਾ ਦੀ ਜੋਤ ਦਾ (ਬਾਹਰਲਾ ਦਿੱਸਦਾ) ਸਰੂਪ ਹਨ, ਹਰੇਕ ਪ੍ਰਕਾਸ਼ ਵਿਚ ਸੁੰਦਰ ਪ੍ਰਭੂ ਆਪ ਵੱਸ ਰਿਹਾ ਹੈ ।੧।

ਕਬੀਰ ਆਖਦਾ ਹੈ—ਮੈਂ ਹੀਰੇ (ਆਦਿਕ ਸੁਹਣੇ ਕੀਮਤੀ ਚਮਕਦੇ ਪਦਾਰਥ) ਨੂੰ ਵੇਖ ਕੇ (ਉਸ) ਹੀਰੇ ਨੂੰ ਸਿਰ ਨਿਵਾਉਂਦਾ ਹਾਂ (ਜਿਸ ਨੇ ਇਹਨਾਂ ਨੂੰ ਇਹ ਗੁਣ ਬਖ਼ਸ਼ਿਆ ਹੈ, ਤੇ ਜੋ ਇਹਨਾਂ ਵਿਚ ਵੱਸਦਾ ਹੋਇਆ ਭੀ) ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ, ਤੇ ਜਿਸ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ।੨।੨।੧੧।

ਨੋਟ :—ਚੰਦ ਸੂਰਜ ਨੂੰ ਮੱਥੇ ਟੇਕਣ ਦੀ ਨਿਖੇਧੀ ।

**ਦੁਨੀਆ, ਹੁਸੀਆਰ ਬੇਦਾਰ, ਜਾਗਤ ਮੁਸੀਅਤ ਹਉ ਰੇ ਭਾਈ ॥ ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥੧॥ ਰਹਾਉ ॥ ਨੀਂਬੁ ਭਇਓ ਆਂਬੁ, ਆਂਬੁ ਭਇਓ ਨੀਂਬਾ, ਕੇਲਾ ਪਾਕਾ ਝਾਰਿ ॥ ਨਾਲੀਏਰ ਫਲੁ ਸੇਬਰਿ ਪਾਕਾ, ਮੂਰਖ ਮੁਗਧ ਗਵਾਰ ॥੧॥ ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ, ਹਸਤੀਂ ਚੁਨਿਓ ਨ ਜਾਈ ॥ ਕਹਿ ਕਮੀਰ, ਕੁਲ ਜਾਤਿ ਪਾਂਤਿ ਤਜਿ, ਚੀਟੀ ਹੋਇ ਚੁਨਿ ਖਾਈ ॥੨॥੩॥੧੨॥ {ਪੰਨਾ ੯੭੨}**

**ਪਦ ਅਰਥ** :—ਦੁਨੀਆ—ਹੇ ਜਗਤ (ਦੇ ਲੋਕੋ !) । ਹੁਸੀਆਰ—ਸੁਚੇਤ (ਰਹੋ) । ਬੇਦਾਰ—ਜਾਗਦੇ (ਰਹੋ) । ਮੁਸੀਅਤ ਹਉ—ਲੁੱਟੇ ਜਾ ਰਹੇ ਹੋ । ਰੇ ਭਾਈ—ਹੇ ਭਾਈ ! ਨਿਗਮ—ਵੇਦ ਸ਼ਾਸਤ੍ਰ । ਹੁਸੀਆਰ ਪਹਰੂਆ—ਸੁਚੇਤ ਪਹਿਰੇਦਾਰ । ਦੇਖਤ—ਵੇਖਦਿਆਂ । ਲੈ ਜਾਈ—ਲੈ ਜਾ ਰਿਹਾ ਹੈ ।੧।ਰਹਾਉ।

ਨੀਂਬੁ—ਨਿੰਮ ਦਾ ਰੁੱਖ । ਕੇਲਾ ਪਾਕਾ—ਪੱਕਾ ਹੋਇਆ ਕੇਲਾ । ਝਾਰਿ—(ਕੰਡਿਆਂ ਵਾਲੀ) ਝਾੜੀ । ਸੇਬਰਿ—ਸਿੰਬਲ । ਮੁਗਧ—ਮੂਰਖ । ਗਵਾਰ—ਅੰਞਾਣ ।੧।

ਰੇਤੁ ਮਹਿ—{ਨੋਟ :—ਸੰਬੰਧਕ 'ਮੋਹ' ਦੇ ਹੁੰਦਿਆਂ ਲਫ਼ਜ਼ 'ਰੇਤੁ' ਦਾ ( ੁ ) ਕਾਇਮ ਰਿਹਾ ਹੈ, ਅਜਿਹੇ ਕੁਝ ਲਫ਼ਜ਼ ਐਸੇ ਹਨ ਜਿਨ੍ਹਾਂ ਦੇ ਅੰਤ ਵਿਚ ਸਦਾ ( ੁ ) ਟਿਕਿਆ ਰਹਿੰਦਾ ਹੈ} ਰੇਤ ਵਿਚ । ਹਸਤੀਂ—ਹਾਥੀਆਂ ਪਾਸੋਂ । ਪਾਂਤਿ—ਖ਼ਾਨਦਾਨ ।੨।

**ਅਰਥ** :—ਹੇ ਭਾਈ ! ਹੇ ਜਗਤ ਦੇ ਲੋਕੋ ! ਸੁਚੇਤ ਰਹੋ, ਜਾਗਦੇ ਰਹੋ, ਤੁਸੀ ਤਾਂ (ਆਪਣੇ ਵਲੋਂ) ਜਾਗਦੇ ਹੀ ਲੁੱਟੇ ਜਾ ਰਹੇ ਹੋ; ਵੇਦ ਸ਼ਾਸਤ੍ਰ-ਰੂਪ ਸੁਚੇਤ ਪਹਿਰੇਦਾਰਾਂ ਦੇ ਵੇਖਦਿਆਂ ਹੀ ਤੁਹਾਨੂੰ ਜਮ-ਰਾਜ ਲਈ ਜਾ ਰਿਹਾ ਹੈ (ਭਾਵ, ਸ਼ਾਸਤ੍ਰਾਂ ਦੀ ਰਾਖੀ ਪਹਿਰੇਦਾਰੀ ਵਿਚ ਭੀ ਤੁਸੀ ਅਜਿਹੇ ਕੰਮ ਕਰੀ ਜਾ ਰਹੇ ਹੋ, ਜਿਨ੍ਹਾਂ ਕਰਕੇ ਜਨਮ ਮਰਨ ਦਾ ਗੇੜ ਬਣਿਆ ਪਿਆ ਹੈ) ।੧।ਰਹਾਉ।

(ਸ਼ਾਸਤਰਾਂ ਦੇ ਦੱਸੇ ਕਰਮ-ਕਾਂਡ ਵਿਚ ਫਸੇ) ਮੂਰਖ ਮਤ-ਹੀਣ ਅੰਞਾਣ ਲੋਕਾਂ ਨੂੰ ਨਿੰਮ ਦਾ ਰੁੱਖ ਅੰਬ ਦਿੱਸਦਾ ਹੈ, ਅੰਬ ਦਾ ਬੂਟਾ ਨਿੰਮ ਜਾਪਦਾ ਹੈ; ਪੱਕਾ ਹੋਇਆ ਕੇਲਾ ਇਹਨਾਂ ਨੂੰ ਝਾੜੀਆਂ ਮਲੂਮ ਹੁੰਦਾ ਹੈ, ਤੇ ਸਿੰਬਲ ਇਹਨਾਂ ਨੂੰ ਨਲੀਏਰ ਦਾ ਪੱਕਾ ਫਲ ਦਿੱਸਦਾ ਹੈ ।੧।

ਕਬੀਰ ਆਖਦਾ ਹੈ—ਪਰਮਾਤਮਾ ਨੂੰ ਇਉਂ ਸਮਝੋ ਜਿਵੇਂ ਖੰਡ ਰੇਤ ਵਿਚ ਰਲੀ ਹੋਈ ਹੋਵੇ । ਉਹ ਖੰਡ ਹਾਥੀਆਂ ਪਾਸੋਂ ਨਹੀਂ ਚੁਣੀ ਜਾ ਸਕਦੀ । (ਹਾਂ, ਜੇ) ਕੀੜੀ ਹੋਵੇ ਤਾਂ ਉਹ (ਇਸ ਖੰਡ ਨੂੰ) ਚੁਣ ਕੇ ਖਾ ਸਕਦੀ ਹੈ, ਇਸੇ ਤਰ੍ਹਾਂ ਮਨੁੱਖ ਕੁਲ ਜਾਤ ਖ਼ਾਨਦਾਨ (ਦਾ ਮਾਨ) ਛੱਡ ਕੇ ਪ੍ਰਭੂ ਨੂੰ ਮਿਲ ਸਕਦਾ ਹੈ ।੨।੩।੧੨।

ਸ਼ਬਦ ਦਾ ਭਾਵ : ਸਾਡੇ ਆਤਮਕ ਜੀਵਨ ਦੇ ਰਾਖੇ ਵੇਦ-ਸ਼ਾਸਤ੍ਰਾਂ ਨੇ ਉੱਚੀ ਨੀਵੀਂ ਜਾਤ ਦਾ ਵਿਤਕਰਾ ਪੈਦਾ ਕਰਕੇ ਉੱਚੀ ਜਾਤ ਵਾਲਿਆਂ ਨੂੰ ਅਹੰਕਾਰ ਵਿਚ ਪਾ ਦਿੱਤਾ ਹੈ । ਇਹ ਰਸਤਾ ਪਰਮਾਤਮਾ ਵਾਲੇ ਪਾਸੇ ਤੋਂ ਦੂਰ ਲੈ ਜਾਂਦਾ ਹੈ ।

## ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਆਨੀਲੇ ਕਾਗਦੁ ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ ॥ ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ ॥੧॥ ਮਨੁ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥ ਆਨੀਲੇ ਕੁੰਭੁ ਭਰਾਈਲੇ ਊਦਕ, ਰਾਜ ਕੁਆਰਿ ਪੁਰੰਦਰੀਏ ॥ ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥੨॥ ਮੰਦਰੁ ਏਕੁ ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ ॥ ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ ॥੩॥ ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ ॥ ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥ {ਪੰਨਾ ੯੭੨}**

**ਪਦ ਅਰਥ** :—ਆਨੀਲੇ—ਲਿਆਂਦਾ । ਕਾਟੀਲੇ—ਕੱਟ ਕੇ ਬਣਾਈ । ਮਧੇ—ਵਿਚ । ਭਰਮੀਅਲੇ—ਉਡਾਈ । ਬਾਤ ਬਤਊਆ—ਗੱਲ-ਬਾਤ, ਗੱਪਾਂ ।੧।

ਬੇਧੀਅਲੇ—ਵਿੱਝ ਗਿਆ ਹੈ । ਕਨਿਕ—ਸੋਨਾ । ਕਲਾ—ਹੁਨਰ । ਕਨਿਕ ਕਲਾ—ਸੋਨੇ ਦਾ ਕਾਰੀਗਰ, ਸੁਨਿਆਰਾ । ਮਾਂਡੀਅਲੇ—(ਸੋਨੇ ਵਿਚ) ਜੁੜਿਆ ਰਹਿੰਦਾ ਹੈ ।੧।ਰਹਾਉ।

ਕੁੰਭੁ—ਘੜਾ । ਊਦਕ—ਪਾਣੀ । ਕੁਆਰਿ—ਕੁਆਰੀ । ਰਾਜ ਕੁਆਰਿ—ਜੁਆਨ ਕੁਆਰੀਆਂ । ਪੁਰੰਦਰੀਏ—(ਪੁਰ+ਅੰਦਰੋਂ) ਸ਼ਹਿਰ ਵਿਚੋਂ । ਹਸਤ—ਹੱਸਦਿਆਂ । ਬਿਨੋਦ—ਹਾਸੇ ਦੀਆਂ ਗੱਲਾਂ ।੨।

**ਅਰਥ** :—(ਹੇ ਤ੍ਰਿਲੋਚਨ !) ਜਿਵੇਂ ਸੁਨਿਆਰੇ ਦਾ ਮਨ (ਹੋਰਨਾਂ ਨਾਲ ਗੱਲਾਂ-ਬਾਤਾਂ ਕਰਦਿਆਂ ਭੀ, ਕੁਠਾਲੀ ਵਿਚ ਪਾਏ ਹੋਏ ਸੋਨੇ ਵਿਚ) ਜੁੜਿਆ ਰਹਿੰਦਾ ਹੈ, ਤਿਵੇਂ ਮੇਰਾ ਮਨ ਪਰਮਾਤਮਾ ਦੇ ਨਾਮ ਵਿਚ ਵਿੱਝਾ ਹੋਇਆ ਹੈ ।੧।ਰਹਾਉ।

(ਹੇ ਤ੍ਰਿਲੋਚਨ ! ਵੇਖ, ਮੁੰਡਾ) ਕਾਗ਼ਜ਼ ਲਿਆਉਂਦਾ ਹੈ, ਉਸ ਦੀ ਗੁੱਡੀ ਕੱਟਦਾ ਹੈ ਤੇ ਗੁੱਡੀ ਨੂੰ ਅਸਮਾਨ ਵਿਚ ਉਡਾਉਂਦਾ ਹੈ, ਸਾਥੀਆਂ ਨਾਲ ਗੱਪਾਂ ਭੀ ਮਾਰੀ ਜਾਂਦਾ ਹੈ, ਪਰ ਉਸ ਦਾ ਮਨ (ਗੁੱਡੀ ਦੀ) ਡੋਰ ਵਿਚ ਟਿਕਿਆ ਰਹਿੰਦਾ ਹੈ ।੧।

(ਹੇ ਤ੍ਰਿਲੋਚਨ !) ਜੁਆਨ ਕੁੜੀਆਂ ਸ਼ਹਿਰ ਵਿਚੋਂ (ਬਾਹਰ ਜਾਂਦੀਆਂ ਹਨ) ਆਪੋ ਆਪਣਾ ਘੜਾ ਚੁੱਕ ਲੈਂਦੀਆਂ ਹਨ, ਪਾਣੀ ਨਾਲ ਭਰਦੀਆਂ ਹਨ, (ਆਪੋ ਵਿਚ) ਹੱਸਦੀਆਂ ਹਨ, ਹਾਸੇ ਦੀਆਂ ਗੱਲਾਂ ਤੇ ਹੋਰ ਕਈ ਵਿਚਾਰਾਂ ਕਰਦੀਆਂ ਹਨ, ਪਰ ਆਪਣਾ ਚਿੱਤ ਆਪੋ ਆਪਣੇ ਘੜੇ ਵਿਚ ਰੱਖਦੀਆਂ ਹਨ ।੨।

(ਹੇ ਤ੍ਰਿਲੋਚਨ !) ਇੱਕ ਘਰ ਹੈ ਜਿਸ ਦੇ ਦਸ ਬੂਹੇ ਹਨ, ਇਸ ਘਰੋਂ ਮਨੁੱਖ ਗਊਆਂ ਚਾਰਨ ਲਈ ਛੱਡਦਾ ਹੈ; ਇਹ ਗਾਈਆਂ ਪੰਜਾਂ ਕੋਹਾਂ ਤੇ ਜਾ ਚੁਗਦੀਆਂ ਹਨ, ਪਰ ਆਪਣਾ ਚਿੱਤ ਆਪਣੇ ਵੱਛੇ ਵਿਚ ਰੱਖਦੀਆਂ ਹਨ (ਤਿਵੇਂ ਹੀ ਦਸ-ਇੰਦ੍ਰਿਆਂ-ਵਾਲੇ ਇਸ ਸਰੀਰ ਵਿਚੋਂ ਮੇਰੇ ਗਿਆਨ-ਇੰਦ੍ਰੇ ਸਰੀਰ ਦੇ ਨਿਰਬਾਹ ਲਈ ਕੰਮ-ਕਾਰ ਕਰਦੇ ਹਨ, ਪਰ ਮੇਰੀ ਸੁਰਤ ਆਪਣੇ ਪ੍ਰਭੂ-ਚਰਨਾਂ ਵਿਚ ਹੀ ਹੈ) ।੩।

ਹੇ ਤ੍ਰਿਲੋਚਨ ! ਸੁਣ, ਨਾਮਦੇਵ (ਇਕ ਹੋਰ ਦ੍ਰਿਸ਼ਟਾਂਤ) ਆਖਦਾ ਹੈ—ਮਾਂ ਆਪਣੇ ਬਾਲ ਨੂੰ ਪੰਘੂੜੇ ਵਿਚ ਪਾਂਦੀ ਹੈ, ਅੰਦਰ ਬਾਹਰ ਘਰ ਦੇ ਕੰਮਾਂ ਵਿਚ ਰੁੱਝੀ ਰਹਿੰਦੀ ਹੈ, ਪਰ ਆਪਣੀ ਸੁਰਤ ਆਪਣੇ ਬੱਚੇ ਵਿਚ ਰੱਖਦੀ ਹੈ ।੪।੧।

ਭਾਵ : ਪ੍ਰੀਤਿ ਦਾ ਸਰੂਪ—ਕੰਮ-ਕਾਰ ਕਰਦਿਆਂ ਸੁਰਤ ਹਰ ਵੇਲੇ ਪ੍ਰਭੂ ਦੀ ਯਾਦ ਵਿਚ ਰਹੇ ।

**ਬੇਦ ਪੁਰਾਨ ਸਾਸਤ੍ਰ ਆਨੰਤਾ, ਗੀਤ ਕਬਿਤ ਨ ਗਾਵਉਗੋ ॥ ਅਖੰਡ ਮੰਡਲ ਨਿਰੰਕਾਰ ਮਹਿ, ਅਨਹਦ ਬੇਨੁ ਬਜਾਵਉਗੋ ॥੧॥ ਬੈਰਾਗੀ ਰਾਮਹਿ ਗਾਵਉਗੋ ॥ ਸਬਦਿ ਅਤੀਤ ਅਨਾਹਦਿ ਰਾਤਾ, ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥ ਇੜਾ ਪਿੰਗੁਲਾ ਅਉਰੁ ਸੁਖਮਨਾ, ਪਉਨੈ ਬੰਧਿ ਰਹਾਉਗੋ ॥ ਚੰਦੁ ਸੂਰਜੁ ਦੁਇ ਸਮ ਕਰਿ ਰਾਖਉ, ਬ੍ਰਹਮ ਜੋਤਿ ਮਿਲਿ ਜਾਉਗੋ ॥੨॥ ਤੀਰਥ ਦੇਖਿ ਨ ਜਲ ਮਹਿ ਪੈਸਉ, ਜੀਅ ਜੰਤ ਨ ਸਤਾਵਉਗੋ ॥ ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨ੍ਹਾਉਗੋ ॥੩॥ ਪੰਚ ਸਹਾਈ ਜਨ ਕੀ ਸੋਭਾ, ਭਲੋ ਭਲੋ ਨ ਕਹਾਵਉਗੋ ॥ ਨਾਮਾ ਕਹੈ ਚਿਤੁ ਹਰਿ ਸਿਉ ਰਾਤਾ, ਸੁੰਨ ਸਮਾਧਿ ਸਮਾਉਗੋ ॥੪॥੨॥ {ਪੰਨਾ ੯੭੨-੯੭੩}**

ਨੋਟ :—ਲਫ਼ਜ਼ 'ਗਾਵਉਗੋ, ਬਜਾਵਉਗੋ' ਆਦਿਕ ਵਿਚ ਅੱਖਰ 'ਗੋ' ਸਿਰਫ਼ ਪਦ-ਪੂਰਤੀ ਵਾਸਤੇ ਹੈ, ਭਵਿੱਖਤ ਕਾਲ ਵਾਸਤੇ ਨਹੀਂ । ਅਰਥ ਕਰਨ ਲਈ ਇਹਨਾਂ ਨੂੰ 'ਗਾਵਉ, ਬਜਾਵਉ' ਆਦਿਕ ਹੀ ਸਮਝਣਾ ਹੈ ।

ਸ਼ਬਦ ਦਾ ਭਾਵ :—ਜਿਸ ਮਨੁੱਖ ਦਾ ਮਨ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਸਦਾ ਪਰਮਾਤਮਾ ਵਿਚ ਟਿਕਿਆ ਰਹੇ, ਉਸ ਨੂੰ ਸ਼ਾਸਤਰਾਂ ਦੇ ਕਰਮ-ਕਾਂਡ, ਜੋਗੀਆਂ ਦੇ ਪ੍ਰਾਣਾਯਾਮ, ਤੀਰਥਾਂ ਦੇ ਇਸ਼ਨਾਨ ਤੇ ਲੋਕ-ਸੋਭਾ ਦੀ ਪਰਵਾਹ ਨਹੀਂ ਰਹਿੰਦੀ ।

**ਪਦ ਅਰਥ** :—ਆਨੰਤਾ—ਬੇਅੰਤ । ਨ ਗਾਵਉਗੋ—ਨ ਗਾਵਉਂ, ਮੈਂ ਨਹੀਂ ਗਾਉਂਦਾ । ਅਖੰਡ—ਅਵਿਨਾਸ਼ੀ । ਅਖੰਡ ਮੰਡਲ—ਅਵਿਨਾਸ਼ੀ ਟਿਕਾਣੇ ਵਾਲਾ (ਪ੍ਰਭੂ) । ਅਨਹਦ ਬੇਨੁ—ਇਕ-ਰਸ ਵੱਜਦੀ ਰਹਿਣ ਵਾਲੀ ਬੰਸਰੀ । ਬਜਾਵਉਗੋ—ਬਜਾਂਵਉ, ਮੈਂ ਵਜਾ ਰਿਹਾ ਹਾਂ ।੧।

ਬੈਰਾਗੀ—ਵੈਰਾਗਵਾਨ ਹੋ ਕੇ, ਮਾਇਆ ਵਲੋਂ ਉਪਰਾਮ ਹੋ ਕੇ, ਮਾਇਆ ਨਾਲੋਂ ਮੋਹ ਤੋੜ ਕੇ । ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਅਤੀਤ—ਵਿਰਕਤ, ਉਦਾਸ । ਅਨਾਹਦਿ—ਅਨਾਹਦ ਵਿਚ, ਇੱਕ-ਰਸ ਟਿਕੇ ਰਹਿਣ ਵਾਲੇ ਹਰੀ ਵਿਚ, ਅਵਿਨਾਸ਼ੀ ਪ੍ਰਭੂ ਵਿਚ । ਆਕੁਲ ਕੈ ਘਰਿ—ਸਰਬ-ਵਿਆਪਕ ਪ੍ਰਭੂ ਦੇ ਚਰਨਾਂ ਵਿਚ । ਜਾਉਗੋ—ਜਾਉ, ਮੈਂ ਜਾਂਦਾ ਹਾਂ, ਮੈਂ ਟਿਕਿਆ ਰਹਿੰਦਾ ਹਾਂ ।੧।ਰਹਾਉ।

ਪਉਨੈ ਬੰਧਿ—ਪਵਨ ਨੂੰ ਬੰਨ੍ਹ ਕੇ, ਪਵਨ ਵਰਗੇ ਚੰਚਲ ਮਨ ਨੂੰ ਕਾਬੂ ਵਿਚ ਰੱਖ ਕੇ । (ਨੋਟ :—ਸਾਰੇ ਬੰਦ ਗਹੁ ਨਾਲ ਪੜ੍ਹੋ; ਸਿਫ਼ਤਿ-ਸਾਲਾਹ ਦੇ ਟਾਕਰੇ ਤੇ ਕਰਮ ਕਾਂਡ ਤੇ ਤੀਰਥ ਇਸ਼ਨਾਨ ਆਦਿਕ ਦੀ ਨਿਖੇਧੀ ਕਰ ਰਹੇ ਹਨ; ਇਸ ਬੰਦ ਵਿਚ ਭੀ ਪ੍ਰਾਣਾਯਾਮ ਨੂੰ ਬੇ-ਲੋੜਵਾਂ ਕਹਿ ਰਹੇ ਹਨ) । ਸੁਖਮਨਾ {ਸ਼ਕਟ. ਸੁ—ੁੰਣਾ—ਅ ਪਓਰਟਚਿੁਲਓਰ ਓਰਟਏਰੇੋਡ ਟਹਏ ਹੁਮਓਨ ਬੋਦੇ ਸਓਦਿ ਟੋ ਲਇ ਬਏਟਾਏਨ ਝੜਾ ਓਨਦ ਪਿਜ਼ਗਲਾ ਟੋ ੋਡ ਟਹਏ ਵਏਸਸਏਲਸੋਡ ਟਹਏ ਬੋਦੇ} ਨੱਕ ਦੇ ਉੱਪਰਵਾਰ ਮੱਥੇ ਦੇ ਵਿਚ ਉਹ ਨਾੜੀ ਜਿਸ ਵਿਚ ਪ੍ਰਾਣਾਯਾਮ ਵੇਲੇ ਜੋਗੀ ਲੋਕ ਖੱਬੀ ਸੁਰ (ਇੜਾ) ਦੇ ਰਾਹ ਪ੍ਰਾਣ ਚਾੜ੍ਹ ਕੇ ਟਿਕਾਉਂਦੇ ਹਨ ਤੇ ਸੱਜੀ ਨਾਸ ਦੀ ਨਾੜੀ ਪਿੰਗਲਾ ਦੇ ਰਾਹ ਉਤਾਰ ਦੇਂਦੇ ਹਨ । ਚੰਦੁ—ਖੱਬੀ ਸੁਰ ਇੜਾ । ਸੂਰਜੁ—ਸੱਜੀ ਸੁਰ ਪਿੰਗਲਾ । ਸਮ—ਬਰਾਬਰ, ਇੱਕੋ ਜਿਹੀ ।੨।

ਨ ਪੈਸਉ—ਨਹੀਂ ਪੈਂਦਾ । ਭੀਤਰਿ—ਅੰਦਰ ।੩।

ਪੰਚ ਸਹਾਈ—ਸੱਜਣ ਮਿੱਤਰ । ਰਾਤਾ—ਰੰਗਿਆ ਹੋਇਆ । ਸੁੰਨ ਸਮਾਧਿ—ਮਨ ਦੀ ਉਹ ਇਕਾਗ੍ਰਤਾ ਜਿਸ ਵਿਚ ਕੋਈ ਮਾਇਕ ਫੁਰਨਾ ਨਹੀਂ ਉੱਠਦਾ, ਜਿਸ ਵਿਚ ਮਾਇਆ ਦੇ ਫੁਰਨਿਆਂ ਵਲੋਂ ਸੁੰਞ ਹੀ ਸੁੰਞ ਹੈ ।੪।

**ਅਰਥ** :—(ਸਤਿਗੁਰੂ ਦੇ) ਸ਼ਬਦ ਦੀ ਬਰਕਤਿ ਨਾਲ ਮੈਂ ਵੈਰਾਗਵਾਨ ਹੋ ਕੇ, ਵਿਰਕਤ ਹੋ ਕੇ ਪ੍ਰਭੂ ਦੇ ਗੁਣ ਗਾ ਰਿਹਾ ਹਾਂ, ਅਬਿਨਾਸੀ ਪ੍ਰਭੂ (ਦੇ ਪਿਆਰ) ਵਿਚ ਰੰਗਿਆ ਗਿਆ ਹਾਂ, ਤੇ ਸਰਬ-ਕੁਲ-ਵਿਆਪਕ ਪ੍ਰਭੂ ਦੇ ਚਰਨਾਂ ਵਿਚ ਅੱਪੜ ਗਿਆ ਹਾਂ ।੧।ਰਹਾਉ।

ਮੈਨੂੰ ਵੇਦ ਸ਼ਾਸਤਰ, ਪੁਰਾਨ ਆਦਿਕ ਦੇ ਗੀਤ ਕਬਿੱਤ ਗਾਵਣ ਦੀ ਲੋੜ ਨਹੀਂ, ਕਿਉਂਕਿ ਮੈਂ ਅਵਿਨਾਸ਼ੀ ਟਿਕਾਣੇ ਵਾਲੇ ਨਿਰੰਕਾਰ ਵਿਚ ਜੁੜ ਕੇ (ਉਸ ਦੇ ਪਿਆਰੇ ਦੀ) ਇੱਕ-ਰਸ ਬੰਸਰੀ ਵਜਾ ਰਿਹਾ ਹਾਂ ।੧।

(ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਚੰਚਲ ਮਨ ਨੂੰ ਰੋਕ ਕੇ (ਮੈਂ ਪ੍ਰਭੂ-ਚਰਨਾਂ ਵਿਚ) ਟਿਕਿਆ ਹੋਇਆ ਹਾਂ—ਇਹੀ ਮੇਰਾ ਇੜਾ, ਪਿੰਗਲਾ, ਸੁਖਮਨਾ (ਦਾ ਸਾਧਨ) ਹੈ; ਮੇਰੇ ਲਈ ਖੱਬੀ ਸੱਜੀ ਸੁਰ ਇਕੋ ਜਿਹੀ ਹੈ (ਭਾਵ, ਪ੍ਰਾਣ ਚਾੜ੍ਹਨੇ ਉਤਾਰਨੇ ਮੇਰੇ ਵਾਸਤੇ ਇੱਕੋ ਜਿਹੀ ਗੱਲ ਹੈ, ਬੇ-ਲੋੜਵੇਂ ਹਨ), ਕਿਉਂਕਿ ਮੈਂ ਪਰਮਾਤਮਾ ਦੀ ਜੋਤ ਵਿਚ ਟਿਕਿਆ ਬੈਠਾ ਹਾਂ ।੨।

ਨਾ ਮੈਂ ਤੀਰਥਾਂ ਦੇ ਦਰਸ਼ਨ ਕਰਦਾ ਹਾਂ, ਨਾ ਉਹਨਾਂ ਦੇ ਪਾਣੀ ਵਿਚ ਚੁੱਭੀ ਲਾਉਂਦਾ ਹਾਂ, ਤੇ ਨਾ ਹੀ ਮੈਂ ਉਸ ਪਾਣੀ ਵਿਚ ਰਹਿਣ ਵਾਲੇ ਜੀਵਾਂ ਨੂੰ ਡਰਉਂਦਾ ਹਾਂ । ਮੈਨੂੰ ਤਾਂ ਮੇਰੇ ਗੁਰੂ ਨੇ (ਮੇਰੇ ਅੰਦਰ ਹੀ) ਅਠਾਹਠ ਤੀਰਥ ਵਿਖਾ ਦਿੱਤੇ ਹਨ । ਸੋ, ਮੈਂ ਆਪਣੇ ਅੰਦਰ ਹੀ (ਆਤਮ-ਤੀਰਥ ਉੱਤੇ) ਇਸ਼ਨਾਨ ਕਰਦਾ ਹਾਂ ।੩।

ਨਾਮਦੇਵ ਆਖਦਾ ਹੈ—(ਕਰਮ-ਕਾਂਡ, ਤੀਰਥ ਆਦਿਕ ਨਾਲ ਲੋਕ ਜਗਤ ਦੀ ਸੋਭਾ ਲੋੜਦੇ ਹਨ, ਪਰ) ਮੈਨੂੰ (ਇਹਨਾਂ ਕਰਮਾਂ ਦੇ ਆਧਾਰ ਤੇ) ਸੱਜਣਾਂ-ਮਿੱਤਰਾਂ ਤੇ ਲੋਕਾਂ ਦੀ ਸੋਭਾ ਦੀ ਲੋੜ ਨਹੀਂ ਹੈ, ਮੈਨੂੰ ਇਹ ਗ਼ਰਜ਼ ਨਹੀਂ ਕਿ ਕੋਈ ਮੈਨੂੰ ਭਲਾ ਆਖੇ; ਮੇਰਾ ਚਿੱਤ ਪ੍ਰਭੂ (-ਪਿਆਰ) ਵਿਚ ਰੰਗਿਆ ਗਿਆ ਹੈ, ਮੈਂ ਉਸ ਟਿਕਾਉ ਵਿਚ ਟਿਕਿਆ ਹੋਇਆ ਹਾਂ ਜਿੱਥੇ ਮਾਇਆ ਦਾ ਕੋਈ ਫੁਰਨਾ ਨਹੀਂ ਫੁਰਦਾ ।੪।੨।

**ਮਾਇ ਨ ਹੋਤੀ ਬਾਪੁ ਨ ਹੋਤਾ, ਕਰਮੁ ਨ ਹੋਤੀ ਕਾਇਆ ॥ ਹਮ ਨਹੀ ਹੋਤੇ ਤੁਮ ਨਹੀ ਹੋਤੇ, ਕਵਨੁ ਕਹਾਂ ਤੇ ਆਇਆ ॥੧॥ ਰਾਮ, ਕੋਇ ਨ ਕਿਸ ਹੀ ਕੇਰਾ ॥ ਜੈਸੇ ਤਰਵਰਿ ਪੰਖਿ ਬਸੇਰਾ ॥੧॥ ਰਹਾਉ ॥ ਚੰਦੁ ਨ ਹੋਤਾ ਸੂਰੁ ਨ ਹੋਤਾ, ਪਾਨੀ ਪਵਨੁ ਮਿਲਾਇਆ ॥ ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥ ਖੇਚਰ ਭੂਚਰ ਤੁਲਸੀ ਮਾਲਾ, ਗੁਰ ਪਰਸਾਦੀ ਪਾਇਆ ॥ ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥੩॥ {ਪੰਨਾ ੯੭੩}**

ਭਾਵ :—ਆਪਣੇ ਉੱਧਾਰ ਵਾਸਤੇ ਕੋਈ ਤਾਂ ਸ਼ਾਸਤਰਾਂ ਦੇ ਦੱਸੇ ਚੰਗੇ ਕਰਮਾਂ ਦੀ ਆਸ ਰੱਖੀ ਬੈਠਾ ਹੈ, ਕੋਈ ਪ੍ਰਾਣਾਯਾਮ ਦੀ ਟੇਕ ਰੱਖਦਾ ਹੈ, ਕਿਸੇ ਨੇ ਤੁਲਸੀ ਮਾਲਾ ਆਦਿਕ ਧਾਰਮਿਕ ਚਿੰਨ੍ਹਾਂ ਦਾ ਆਸਰਾ ਲਿਆ ਹੈ; ਪਰ ਗੁਰੂ ਦੀ ਸ਼ਰਨ ਪਿਆਂ ਸਮਝ ਆਉਂਦੀ ਹੈ ਕਿ ਅਸਲ ਸਹਾਈ ਪ੍ਰਭੂ ਆਪ ਹੈ ।

**ਪਦ ਅਰਥ** :—ਮਾਇ—ਮਾਂ । ਕਾਇਆ—ਮਨੁੱਖਾ ਸਰੀਰ । ਹਮ ਤੁਮ—ਅਸੀ ਸਾਰੇ ਜੀਵ । ਹੋਤੇ—ਹੁੰਦੇ ਸਾਂ ।੧।

ਰਾਮ—ਹੇ ਪ੍ਰਭੂ ! (ਤੈਥੋਂ ਬਿਨਾ) । ਕੇਰਾ—ਦਾ । ਤਰਵਰ—ਰੁੱਖਾਂ ਉੱਤੇ । ਪੰਖਿ—ਪੰਛੀ ।੧।ਰਹਾਉ।

ਸੂਰੁ—ਸੂਰਜ । ਮਿਲਾਇਆ—ਪ੍ਰਭੂ ਨੇ ਆਪਣੇ ਵਿਚ ਹੀ ਮਿਲਾਏ ਹੋਏ ਸਨ, ਪ੍ਰਭੂ ਨੇ ਅਜੇ ਬਣਾਏ ਨਹੀਂ ਸਨ । ਕਰਮੁ ਕਹਾਂ ਤੇ ਆਇਆ—ਜੀਵ ਦੇ ਕੀਤੇ ਕਰਮਾਂ ਦੀ ਅਜੇ ਹਸਤੀ ਹੀ ਨਹੀਂ ਸੀ ।੨।

ਖੇਚਰ—{ਖੇ—ਅਕਾਸ਼ । ਚਰ—ਚੱਲਣਾ} ਪ੍ਰਾਣ ਉਤਾਂਹ ਚਾੜ੍ਹਨੇ । ਭੂਚਰ—{ਭੂ—ਧਰਤੀ} ਪ੍ਰਾਣ ਹੇਠ ਉਤਾਰਨੇ । ਖੇਚਰ ਭੂਚਰ—ਪ੍ਰਾਣ ਚਾੜ੍ਹਨੇ ਉਤਾਰਨੇ, ਪ੍ਰਾਣਾਯਾਮ । ਤਤੁ—ਮੂਲ । ਪਰਮ ਤਤੁ—ਸਭ ਤੋਂ ਵੱਡਾ ਜੋ ਜਗਤ ਦਾ ਮੂਲ ਹੈ । ਹੋਇ—ਪਰਗਟ ਹੋ ਕੇ, ਮਿਲ ਕੇ ।੩।

**ਅਰਥ** :—ਹੇ ਰਾਮ ! ਤੈਥੋਂ ਬਿਨਾ ਹੋਰ ਕੋਈ ਭੀ ਕਿਸੇ ਦਾ ਸਹਾਈ ਨਹੀਂ ਹੈ (ਨਾ ਕੋਈ 'ਕਰਮ' ਆਦਿਕ ਇਸ ਜੀਵ ਨੂੰ ਜਨਮ ਮਰਨ ਵਿਚ ਲਿਆਉਣ ਵਾਲਾ ਹੈ, ਤੇ ਨਾ ਕੋਈ ਸ਼ਾਸਤਰ-ਵਿਹਿਤ ਕਰਮ ਜਾਂ ਪ੍ਰਾਣਾਯਾਮ ਆਦਿਕ ਇਸ ਨੂੰ ਗੇੜ ਵਿਚੋਂ ਕੱਢਣ ਦੇ ਸਮਰੱਥ ਹੈ), ਜਿਵੇਂ ਰੁੱਖਾਂ ਉੱਤੇ ਪੰਛੀਆਂ ਦਾ ਵਸੇਰਾ ਹੁੰਦਾ ਹੈ (ਤਿਵੇਂ ਤੇਰੇ ਭੇਜੇ ਜੀਵ ਇੱਥੇ ਆਉਂਦੇ ਹਨ ਤੇ ਤੂੰ ਆਪ ਹੀ ਇਹਨਾਂ ਨੂੰ ਆਪਣੇ ਵਿਚ ਜੋੜਦਾ ਹੈਂ) ।੧।ਰਹਾਉ।

(ਨਹੀਂ ਤਾਂ, ਜੇ ਇਹ ਮੰਨੀਏ ਕਿ ਕਰਮਾਂ ਦੀ ਖੇਡ ਹੈ ਤਾਂ) ਜਦੋਂ ਨਾ ਮਾਂ ਸੀ ਨਾ ਪਿਉ; ਨਾ ਕੋਈ ਮਨੁੱਖਾ-ਸਰੀਰ ਸੀ, ਤੇ ਨਾ ਉਸ ਦਾ ਕੀਤਾ ਹੋਇਆ ਕਰਮ; ਜਦੋਂ ਕੋਈ ਜੀਵ ਹੀ ਨਹੀਂ ਸਨ, ਤਦੋਂ (ਹੇ ਪ੍ਰਭੂ ! ਤੈਥੋਂ ਬਿਨਾ) ਹੋਰ ਕਿਸ ਥਾਂ ਤੋਂ ਕੋਈ ਜੀਵ ਜਨਮ ਲੈ ਸਕਦਾ ਸੀ ? ।੧।

ਜਦੋਂ ਨਾ ਚੰਦ ਸੀ ਨਾ ਸੂਰਜ; ਜਦੋਂ ਪਾਣੀ, ਹਵਾ ਆਦਿਕ ਤੱਤ ਭੀ ਅਜੇ ਪੈਦਾ ਨਹੀਂ ਸਨ ਹੋਏ, ਜਦੋਂ ਕੋਈ ਵੇਦ ਸ਼ਾਸਤਰ ਭੀ ਨਹੀਂ ਸਨ; ਤਦੋਂ (ਹੇ ਪ੍ਰਭੂ !) ਕਰਮਾਂ ਦੀ ਕੋਈ ਹਸਤੀ ਹੀ ਨਹੀਂ ਸੀ ।੨।

ਨਾਮਦੇਵ ਆਖਦਾ ਹੈ—ਕੋਈ ਪ੍ਰਾਣਾਯਾਮ ਕਰਦਾ ਹੈ (ਤੇ ਇਸ ਵਿਚ ਆਪਣੀ ਮੁਕਤੀ ਸਮਝਦਾ ਹੈ), ਕੋਈ ਤੁਲਸੀ ਦੀ ਮਾਲਾ ਆਦਿਕ ਧਾਰਨ ਕਰਦਾ ਹੈ; ਪਰ ਮੈਨੂੰ ਆਪਣੇ ਗੁਰੂ ਦੀ ਕਿਰਪਾ ਨਾਲ ਸਮਝ ਆਈ ਹੈ । ਗੁਰੂ ਨੇ ਮਿਲ ਕੇ ਮੈਨੂੰ ਇਹ ਗੱਲ ਸਮਝਾਈ ਹੈ ਕਿ ਅਸਲ ਸਹਾਈ ਸਭ ਤੋਂ ਉੱਚਾ ਉਹ ਪ੍ਰਭੂ ਹੈ, ਜੋ ਜਗਤ ਦਾ ਮੂਲ ਹੈ (ਉਸੇ ਨੇ ਜਗਤ ਬਣਾਇਆ, ਤੇ ਉਹੀ ਸੰਸਾਰ-ਸਮੁੰਦਰ ਵਿਚੋਂ ਪਾਰ ਉਤਾਰਦਾ ਹੈ) ।੩।੩।

**ਰਾਮਕਲੀ ਘਰੁ ੨ ॥ ਬਾਨਾਰਸੀ ਤਪੁ ਕਰੈ ਉਲਟਿ, ਤੀਰਥ ਮਰੈ ਅਗਨਿ ਦਹੈ, ਕਾਇਆ ਕਲਪੁ ਕੀਜੈ ॥ ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ ॥੧॥ ਛੋਡਿ ਛੋਡਿ, ਰੇ ਪਾਖੰਡੀ ਮਨ, ਕਪਟੁ ਨ ਕੀਜੈ ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥ ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ, ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ, ਰਾਮ ਨਾਮ ਸਰਿ ਤਊ ਨ ਪੂਜੈ ॥੨॥ ਅਸੁ ਦਾਨ, ਗਜ ਦਾਨ, ਸਿਹਜਾ ਨਾਰੀ ਭੂਮਿ ਦਾਨ, ਐਸੋ ਦਾਨੁ ਨਿਤ ਨਿਤਹਿ ਕੀਜੈ ॥ ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ ॥੩॥ ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ, ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥ ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮ ਚੰਦੁ, ਪ੍ਰਣਵੈ ਨਾਮਾ, ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥ {ਪੰਨਾ ੯੭੩}**

ਸ਼ਬਦ ਦਾ ਭਾਵ :—ਸਿਮਰਨ ਦੀ ਮਹਾਨਤਾ—ਤਪ, ਤੀਰਥ-ਇਸ਼ਨਾਨ, ਦਾਨ, ਮੂਰਤੀ-ਪੂਜਾ, ਇਹ ਕੋਈ ਭੀ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ ।

**ਪਦ ਅਰਥ** :—ਉਲਟਿ—ਪੁੱਠਾ ਲਟਕ ਕੇ । ਦਹੈ—ਸੜੇ । ਕਾਇਆ—ਸਰੀਰ । ਕਲਪ—{ਸ਼ਕਟ. ਕ ਪ— ਮਏਦਚਿੳਲ ਟਰਏਟਮਏਨਟ ੋਡ ਟਹਏ ਸਚਿਕ} ਇਲਾਜ । ਕਾਇਆ ਕਲਪੁ—ਸਰੀਰ ਦਾ ਇਲਾਜ, ਜੋਗ-ਅਭਿਆਸ ਤੇ ਦਵਾਈਆਂ ਨਾਲ ਸਰੀਰ ਨੂੰ ਨਵਾਂ-ਨਰੋਆ ਕਰ ਕੇ ਬੁਢੇਪੇ ਤੋਂ ਬਚਾ ਲੈਣਾ ਤੇ ਚਿਰੰਜੀਵੀ ਹੋ ਜਾਣਾ । ਅਸਮੇਧ ਜਗੁ—ਉਹ ਜੱਗ ਜਿਸ ਵਿਚ ਘੋੜੇ ਦੀ ਕੁਰਬਾਨੀ ਦਿੱਤੀ ਜਾਂਦੀ ਸੀ । ਗਰਭ ਦਾਨੁ—(ਫਲ ਆਦਿਕਾਂ ਵਿਚ) ਲੁਕਾ ਕੇ ਦਾਨ । ਸਰਿ—ਬਰਾਬਰ ।੧।

ਕੁੰਭਿ—ਕੁੰਭ (ਸਮੇ) ਤੇ । ਕੇਦਾਰ—ਇਕ ਹਿੰਦੂ ਤੀਰਥ ਹੈ, ਜੋ ਰਿਆਸਤ ਗੜ੍ਹਵਾਲ (ਯੂ.ਪੀ.) ਵਿਚ ਰੁਦ੍ਰ ਹਿਮਾਲੇ ਦੀ ਬਰਫ਼ਾਨੀ ਧਾਰਾ ਵਿਚ ਮਹਾ ਪੰਥ ਦੀ ਚੋਟੀ ਹੇਠ ਇਕ ਟਿੱਲੇ ਉੱਤੇ ਹੈ । ਇਸ ਦੀ ਉਚਾਈ ੧੧੭੫੩ ਫ਼ੁਟ ਹੈ । ਇੱਥੇ ਸਦਾ-ਸ਼ਿਵ ਦਾ ਮੰਦਰ ਹੈ, ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਦੇਵ ਹੈ । ਦੱਸਿਆ ਜਾਂਦਾ ਹੈ ਕਿ ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵ ਜੀ ਇਸ ਥਾਂ ਝੋਟਾ ਬਣ ਕੇ ਆਏ । ਅੰਦਰ ਦੇ ਪੁਜਾਰੀ ਜੰਗਮ ਹਨ । ਅਰਜਨ ਤੋਂ ਹਾਰ ਖਾ ਕੇ ਸ਼ਿਵ ਜੀ ਨੇ ਝੋਟੇ ਦੀ ਸ਼ਕਲ ਵਿਚ ਇਥੇ ਪਨਾਹ ਲਈ । ਧੜ ਪਹਾੜ ਵਿਚ ਧਸ ਗਿਆ, ਸਿਰਫ਼ ਪਿੱਠ ਬਾਹਰ ਦਿਖਾਈ ਦੇਂਦੀ ਹੈ, ਜਿਸ ਦੀ ਲੋਕ ਪੂਜਾ ਕਰਦੇ ਹਨ । ਬਾਕੀ ਹਿੱਸਿਆਂ ਦੀ ਪੂਜਾ ਚਾਰ ਹੋਰਨਾਂ ਥਾਵਾਂ ਤੇ ਹੁੰਦੀ ਹੈ—ਬਾਹਾਂ ਦੀ ਪੂਜਾ ਤੁੰਗ ਨਾਥ ਤੇ; ਮੂੰਹ ਦੀ ਰੁਦ੍ਰਨਾਥ ਤੇ; ਨਾਭੀ ਦੀ ਮਧਯਮੇਸ੍ਵਰ ਤੇ; ਸਿਰ ਅਤੇ ਜਟਾਂ ਦੀ ਕਲਪੇਸ਼੍ਵਰ ਤੇ । ਇਹ ਪੰਜੇ ਅਸਥਾਨ ਪੰਜ ਕੇਦਾਰ ਸਦਾਂਦੇ ਹਨ ।

ਗੋਮਤੀ—ਇਕ ਨਦੀ ਜੋ ਯੂ.ਪੀ. ਵਿਚ ਪੀਲੀਭੀਤ ਜ਼ਿਲੇ ਵਿਚੋਂ ਸ਼ਾਹਜਹਾਨਪੁਰ ਦੀ ਝੀਲ ਤੋਂ ਨਿਕਲ ਕੇ ਖੇੜੀ, ਲਖਨਊ, ਜੋਨਪੁਰ ਆਦਿਕ ੫੦੦ ਮੀਲ ਵਹਿੰਦੀ ਹੋਈ ਸੈਦਪੁਰ ਦੇ ਮਕਾਮ (ਜ਼ਿਲਾ ਗ਼ਾਜ਼ੀਪੁਰ ਵਿਚ) ਗੰਗਾ ਨਾਲ ਮਿਲ ਜਾਂਦੀ ਹੈ । ਇਸ ਦਾ ਦੂਜਾ ਨਾਮ ਵਸ਼ਿਸ਼ਟੀ ਭੀ ਹੈ । ਗੋਮਤੀ ਨਾਮ ਦੀ ਇਕ ਨਦੀ ਦੁਆਰਾਵਤੀ ਪਾਸ ਭੀ ਹੈ ।

ਗੋਦਾਵਰਿ—ਗੋ (ਸ੍ਵਰਗ) ਦੇਣ ਵਾਲੀ ਦੱਖਣ ਦੀ ਇਕ ਨਦੀ ਜੋ ਪੂਰਬੀ ਘਾਟਾਂ ਤੋਂ ਤ੍ਰਿਅੰਬਕ ਪਾਸੋਂ ਨਿਕਲ ਕੇ ਨੌ ਸੌ ਮੀਲ ਵਹਿੰਦੀ ਹੋਈ ਬੰਗਾਲ ਦੀ ਖਾੜੀ ਵਿਚ ਡਿਗਦੀ ਹੈ । ਹਜ਼ੂਰ ਸਾਹਿਬ ਇਸੇ ਨਦੀ ਦੇ ਕੰਢੇ ਤੇ ਹੈ । ਸਹਜ—ਹਜ਼ਾਰ । ਕੋਟਿ—ਕ੍ਰੋੜਾਂ । ਹਿਵਾਲੇ—ਹਿਮਾਲੈ ਪਰਬਤ ਉੱਤੇ, ਬਰਫ਼ ਵਿਚ ।੨।

ਅਸੁ—ਘੋੜੇ । ਸਿਹਜਾ—ਸੇਜ । ਭੂਮਿ—ਜ਼ਮੀਨ । ਆਤਮੁ—ਆਪਣਾ ਆਪ । ਨਿਰਮਾਇਲੁ—{ਸ਼ਕਟ. ਨਿਮਾ਼ਲਯ ਨਿਰਮਾਲਯ} ਦੇਵਤਿਆਂ ਦੀ ਭੇਟ । ਕੰਚਨੁ —ਸੋਨਾ ।੩।

ਮਨਹਿ—ਮਨ ਵਿਚ । ਰੋਸੁ—ਗਿਲਾ, ਗੁੱਸਾ । ਜਮਹਿ—ਜਮ ਨੂੰ । ਨਿਰਬਾਣ ਪਦੁ—ਉਹ ਅਵਸਥਾ ਜੋ ਵਾਸ਼ਨਾ-ਰਹਿਤ ਹੈ । ਚੀਨਿ੍ ਲੀਜੈ—ਪਛਾਣ ਲਈਏ । ਜਸਰਥ ਰਾਇ ਨੰਦੁ—ਰਾਜਾ ਜਸਰਥ ਦਾ ਪੁੱਤਰ । ਮੇਰਾ—ਮੇਰੇ ਵਾਸਤੇ, ਮੇਰੇ ਭਾ ਦਾ । ਤਤੁ ਰਸੁ—ਨਾਮ-ਰੂਪ ਰਸ । ਪੀਜੈ—ਪੀਣਾ ਚਾਹੀਦਾ ਹੈ । ਰਾਇ—ਰਾਜਾ । ਨੰਦੁ—ਪੁੱਤਰ ।੪।

ਨੋਟ :—'ਰਹਾਉ' ਦੀ ਤੁਕ ਵਿਚ ਜ਼ਿਕਰ ਹੈ ਕਿ ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਬਾਕੀ ਹੋਰ ਧਾਰਮਿਕ ਆਹਰ ਪਖੰਡ ਹੀ ਹਨ । ਇਹ ਹੈ ਸ਼ਬਦ ਦਾ ਬੀਜ-ਰੂਪ ਭਾਵ; ਇਸ ਦਾ ਵਿਸਥਾਰ ਚਾਰ ਬੰਦਾਂ ਵਿਚ ਹੈ । ਪਹਿਲੇ ਤਿੰਨ ਬੰਦਾਂ ਵਿਚ ਤਾਂ ਸਾਫ਼ ਤੌਰ ਤੇ ਉਹਨਾਂ ਕੰਮਾਂ ਦਾ ਜ਼ਿਕਰ ਹੈ ਜਿਨ੍ਹਾਂ ਨੂੰ ਲੋਕ ਧਾਰਮਿਕ ਸਮਝਦੇ ਹਨ, ਪਰ ਜੋ ਭਗਤ ਜੀ ਦੇ ਖ਼ਿਆਲ ਵਿਚ ਸਿਮਰਨ ਦੇ ਟਾਕਰੇ ਤੇ ਨਿਰਾ ਪਖੰਡ ਹਨ । ਅਖ਼ੀਰ ਤੇ ਆਖਦੇ ਹਨ ਕਿ ਜੇ ਤੁਸੀ ਅਜਿਹੇ ਕੰਮ ਹੀ ਕਰਦੇ ਰਹੇ ਤਾਂ ਜਮਾਂ ਤੋਂ ਖ਼ਲਾਸੀ ਨਹੀਂ ਹੋਣੀ, ਫਿਰ ਇਹ ਗਿਲਾ ਨਾ ਕਰਨਾ ਕਿ ਜਮ ਸਿਰ ਉੱਤੇ ਹੀ ਰਿਹਾ ।

ਪਰ ਚੌਥੇ ਪਦ ਵਿਚ ਅਚਨਚੇਤ ਰਾਜਾ ਜਸਰਥ ਦੇ ਪੁੱਤਰ ਸ੍ਰੀ ਰਾਮ ਚੰਦਰ ਜੀ ਦਾ ਨਾਮ ਆ ਜਾਣਾ ਹੈਰਾਨੀ ਵਿਚ ਪਾ ਦੇਂਦਾ ਹੈ । ਕਈ ਸੱਜਣ ਅਰਥ ਕਰਦੇ ਹਨ—"ਰਾਜਾ ਜਸਰਥ ਦੇ ਪੁੱਤਰ ਦਾ ਰਾਜਾ" । ਇਹ ਅਰਥ ਗ਼ਲਤ ਹੈ ਕਿਉਂਕਿ ਲਫ਼ਜ਼ 'ਨੰਦੁ' ਦਾ ਅਰਥ ਹੈ 'ਪੁੱਤਰ'; "ਪੁੱਤਰ ਦਾ" ਨਹੀਂ ਹੋ ਸਕਦਾ; ਜੇ ਇਸ ਦਾ ਅਰਥ ਹੁੰਦਾ "ਪੁੱਤਰ ਦਾ" ਤਾਂ ਇਸ ਲਫ਼ਜ਼ ਦੇ ਹੇਠ ( ੁ ) ਨਾ ਹੁੰਦਾ । ਕਈ ਸੱਜਣ ਇਹ ਸਮਝਦੇ ਹਨ ਕਿ ਸ੍ਰੀ ਰਾਮ ਚੰਦਰ ਜੀ ਨੇ ਵੱਡੇ ਵੱਡੇ ਕੰਮ ਕੀਤੇ ਹਨ, ਇਸ ਵਾਸਤੇ ਇਹਨਾਂ ਕੰਮਾਂ ਨੂੰ ਪਰਮਾਤਮਾ ਦੇ ਕੰਮ ਦੱਸ ਕੇ ਲਫ਼ਜ਼ "ਰਾਮ ਚੰਦੁ" ਨੂੰ ਪਰਮਾਤਮਾ ਵਾਸਤੇ ਵਰਤਿਆ ਹੈ । ਇਹ ਭੀ ਅਨਹੋਣੀ ਗੱਲ ਹੈ । ਫਿਰ, ਇਸ ਗੱਲ ਦੀ ਕੀਹ ਲੋੜ ਸੀ ਕਿ ਸ੍ਰੀ ਰਾਮ ਚੰਦਰ ਜੀ ਦੇ ਪਿਤਾ ਦਾ ਨਾਮ ਭੀ ਦੱਸਿਆ ਜਾਂਦਾ ? ਲਫ਼ਜ਼ ਕ੍ਰਿਸ਼ਨ, ਦਾਮੋਦਰ, ਮਾਧੋ, ਮੁਰਾਰਿ, ਰਾਮ, ਰਾਮ ਚੰਦ ਆਦਿਕ ਭਗਤਾਂ ਨੇ ਤੇ ਸਤਗੁਰੂ ਜੀ ਨੇ ਭੀ ਸੈਂਕੜੇ ਵਾਰੀ ਪਰਮਾਤਮਾ ਵਾਸਤੇ ਵਰਤੇ ਹਨ; ਪਰ ਜਦੋਂ ਕਿਸੇ ਦੇ ਪਿਤਾ ਦਾ ਨਾਮ ਭੀ ਨਾਲ ਦਿੱਤਾ ਜਾਏ, ਤਾਂ ਉਸ ਵੇਲੇ ਉਸ ਨਾਮ ਨੂੰ ਪਰਮਾਤਮਾ ਵਾਸਤੇ ਨਹੀਂ ਵਰਤਿਆ ਜਾ ਸਕਦਾ । ਫਿਰ ਤਾਂ ਕਿਸੇ ਖ਼ਾਸ ਵਿਅਕਤੀ ਦਾ ਜ਼ਿਕਰ ਹੀ ਹੋ ਸਕਦਾ ਹੈ ।

ਅਸਲ ਗੱਲ ਇਹ ਹੈ ਕਿ ਜਿਵੇਂ ਤਿੰਨ ਬੰਦਾਂ ਵਿਚ ਤਪ, ਜੱਗ, ਤੀਰਥ-ਇਸ਼ਨਾਨ ਤੇ ਦਾਨ ਨੂੰ ਨਾਮ ਦੇ ਟਾਕਰੇ ਤੇ ਇਕ ਹੌਲਾ ਜਿਹਾ ਕੰਮ ਦੱਸਿਆ ਹੈ, ਤਿਵੇਂ ਹੀ ਕਿਸੇ ਅਵਤਾਰ ਦੀ ਮੂਰਤੀ ਨੂੰ ਪੂਜਣਾ ਭੀ ਪਰਮਾਤਮਾ ਦਾ ਨਾਮ ਸਿਮਰਨ ਦੇ ਟਾਕਰੇ ਤੇ ਇਕ ਬੜਾ ਹੀ ਹੌਲਾ ਕੰਮ ਦੱਸਿਆ ਹੈ ।

**ਅਰਥ** :—ਹੇ (ਮੇਰੇ) ਪਖੰਡੀ ਮਨ ! ਕਪਟ ਨਾ ਕਰ, ਛੱਡ ਇਹ ਕਪਟ, ਛੱਡ ਇਹ ਕਪਟ । ਸਦਾ ਪਰਮਾਤਮਾ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ ।੧।ਰਹਾਉ।

(ਹੇ ਮੇਰੇ ਮਨ !) ਜੇ ਕੋਈ ਮਨੁੱਖ ਕਾਸ਼ੀ ਜਾ ਕੇ ਉਲਟਾ ਲਟਕ ਕੇ ਤਪ ਕਰੇ, ਤੀਰਥਾਂ ਤੇ ਸਰੀਰ ਤਿਆਗੇ, (ਧੂਣੀਆਂ ਦੀ) ਅੱਗ ਵਿਚ ਸੜੇ, ਜਾਂ ਜੋਗ-ਅੱਭਿਆਸ ਆਦਿਕ ਨਾਲ ਸਰੀਰ ਨੂੰ ਚਿਰੰਜੀਵੀ ਕਰ ਲਏ; ਜੇ ਕੋਈ ਅਸਮੇਧ ਜੱਗ ਕਰੇ, ਜਾਂ ਸੋਨਾ (ਫਲ ਆਦਿਕਾਂ ਵਿਚ) ਲੁਕਾ ਕੇ ਦਾਨ ਕਰੇ; ਤਾਂ ਭੀ ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ।੧।

(ਹੇ ਮੇਰੇ ਮਨ !) ਕੁੰਭ ਦੇ ਮੇਲੇ ਤੇ ਜੇ ਗੰਗਾ ਜਾਂ ਗੋਦਾਵਰੀ ਤੀਰਥ ਤੇ ਜਾਈਏ, ਕੇਦਾਰ ਤੀਰਥ ਤੇ ਇਸ਼ਨਾਨ ਕਰੀਏ ਜਾਂ ਗੋਮਤੀ ਨਦੀ ਦੇ ਕੰਢੇ ਹਜ਼ਾਰ ਗਊਆਂ ਦਾ ਦਾਨ ਕਰੀਏ; (ਹੇ ਮਨ !) ਜੇ ਕੋਈ ਕ੍ਰੋੜਾਂ ਵਾਰੀ ਤੀਰਥ-ਜਾਤ੍ਰਾ ਕਰੇ, ਜਾਂ ਆਪਣਾ ਸਰੀਰ ਹਿਮਾਲੈ ਪਰਬਤ ਦੀ ਬਰਫ਼ ਵਿਚ ਗਾਲ ਦੇਵੇ, ਤਾਂ ਭੀ ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ।੨।

(ਹੇ ਮੇਰੇ ਮਨ !) ਜੇ ਘੋੜੇ ਦਾਨ ਕਰੀਏ, ਹਾਥੀ ਦਾਨ ਕਰੀਏ, ਸੇਜ ਦਾਨ ਕਰੀਏ, ਵਹੁਟੀ ਦਾਨ ਕਰ ਦੇਈਏ, ਆਪਣੀ ਜ਼ਿਮੀਂ ਦਾਨ ਕਰ ਦੇਈਏ; ਜੇ ਸਦਾ ਹੀ ਅਜਿਹਾ (ਕੋਈ ਨ ਕੋਈ) ਦਾਨ ਕਰਦੇ ਹੀ ਰਹੀਏ; ਜੇ ਆਪਣਾ ਆਪ ਭੀ ਭੇਟ ਕਰ ਦੇਈਏ; ਜੇ ਆਪਣੇ ਬਰਾਬਰ ਤੋਲ ਕੇ ਸੋਨਾ ਦਾਨ ਕਰੀਏ, ਤਾਂ ਭੀ (ਹੇ ਮਨ !) ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ।੩।

(ਹੇ ਜਿੰਦੇ ! ਜੇ ਸਦਾ ਅਜਿਹੇ ਕੰਮ ਹੀ ਕਰਦੇ ਰਹਿਣਾ ਹੈ, ਤੇ ਨਾਮ ਨਹੀਂ ਸਿਮਰਨਾ ਤਾਂ ਫਿਰ) ਮਨ ਵਿਚ ਗਿਲ੍ਹਾ ਨਾ ਕਰਨਾ, ਜਮ ਨੂੰ ਦੋਸ਼ ਨਾ ਦੇਣਾ (ਕਿ ਉਹ ਕਿਉਂ ਆ ਗਿਆ ਹੈ; ਇਹਨੀਂ ਕੰਮੀਂ ਜਮ ਨੇ ਖ਼ਲਾਸੀ ਨਹੀਂ ਕਰਨੀ); (ਹੇ ਜਿੰਦੇ !) ਪਵਿੱਤਰ, ਵਾਸ਼ਨਾ-ਰਹਿਤ ਅਵਸਥਾ ਨਾਲ ਜਾਣ-ਪਛਾਣ ਪਾ; ਨਾਮਦੇਵ ਬੇਨਤੀ ਕਰਦਾ ਹੈ (ਸਭ ਰਸਾਂ ਦਾ) ਮੂਲ-ਰਸ ਨਾਮ-ਅੰਮ੍ਰਿਤ ਹੀ ਪੀਣਾ ਚਾਹੀਦਾ ਹੈ, ਇਹ ਨਾਮ-ਅੰਮ੍ਰਿਤ ਹੀ ਮੇਰਾ (ਨਾਮਦੇਵ ਦਾ) ਰਾਜਾ ਰਾਮ ਚੰਦਰ ਹੈ, ਜੋ ਰਾਜਾ ਜਸਰਥ ਦਾ ਪੁੱਤਰ ਹੈ ।੪।੪।

## ਰਾਮਕਲੀ ਬਾਣੀ ਰਵਿਦਾਸ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਪੜੀਐ ਗੁਨੀਐ ਨਾਮੁ ਸਭੁ ਸੁਨੀਐ, ਅਨਭਉ ਭਾਉ ਨ ਦਰਸੈ ॥ ਲੋਹਾ ਕੰਚਨੁ ਹਿਰਨ ਹੋਇ ਕੈਸੇ, ਜਉ ਪਾਰਸਹਿ ਨ ਪਰਸੈ ॥੧॥ ਦੇਵ, ਸੰਸੈ ਗਾਂਠਿ ਨ ਛੂਟੈ ॥ ਕਾਮ ਕ੍ਰੋਧ ਮਾਇਆ ਮਦ ਮਤਸਰ, ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥ ਹਮ ਬਡ ਕਬਿ, ਕੁਲੀਨ ਹਮ ਪੰਡਿਤ, ਹਮ ਜੋਗੀ ਸੰਨਿਆਸੀ ॥ ਗਿਆਨੀ ਗੁਨੀ ਸੂਰ ਹਮ ਦਾਤੇ, ਇਹ ਬੁਧਿ ਕਬਹਿ ਨ ਨਾਸੀ ॥੨॥ ਕਹੁ ਰਵਿਦਾਸ ਸਭੈ ਨਹੀ ਸਮਝਸਿ, ਭੂਲਿ ਪਰੇ ਜੈਸੇ ਬਉਰੇ ॥ ਮੋਹਿ ਅਧਾਰੁ ਨਾਮੁ ਨਾਰਾਇਨ, ਜੀਵਨ ਪ੍ਰਾਨ ਧਨ ਮੋਰੇ ॥੩॥੧॥ {ਪੰਨਾ ੯੭੩-੯੭੪}**

**ਪਦ ਅਰਥ** :—ਪੜੀਐ—ਪੜ੍ਹੀਦਾ ਹੈ । ਗੁਨੀਐ—ਵਿਚਾਰੀਦਾ ਹੈ । ਸਭੁ—ਹਰ ਥਾਂ । ਸੁਨੀਐ—ਸੁਣੀਦਾ ਹੈ । ਭਾਉ—ਪ੍ਰੇਮ, ਲਗਨ, ਖਿੱਚ । ਅਨਭਉ—{ਸ਼ਕਟ. ਅਨੁਭਵ—ਧਰਿਏਚਟ ਪਏਰਚਏਪਟੌਿਨ} ਪ੍ਰਤੱਖ ਦਰਸ਼ਨ । ਕੰਚਨੁ—ਸੋਨਾ । ਹਿਰਨ—ਸ਼ਕਟ. ਹਿਰਣ੍ਯ} ਸੋਨਾ । ਪਾਰਸਹਿ—ਪਾਰਸ ਨੂੰ । ਪਰਸੈ—ਛੋਹੇ ।੧।

ਸੰਸੈ—ਸੰਸੇ ਦੀ, ਡਰ ਦੀ, ਸਹਿਮ ਦੀ । ਗਾਂਠਿ—ਗੰਢ । ਨ ਛੂਟੈ—ਨਹੀਂ ਖੁਲ੍ਹਦੀ । ਮਦ—ਅਹੰਕਾਰ । ਮਤਸਰ—ਈਰਖਾ । ਇਨ ਪੰਚਹੁ—(ਕਾਮਾਦਿਕ) ਇਹਨਾਂ ਪੰਜਾਂ ਨੇ । ਲੂਟੇ—(ਸਭ ਜੀਵ) ਲੁੱਟ ਲਏ ਹਨ ।੧।ਰਹਾਉ।

ਕਬਿ—ਕਵੀ । ਕੁਲੀਨ—ਚੰਗੀ ਕੁਲ ਵਾਲੇ । ਗੁਨੀ—ਗੁਣਵਾਨ । ਸੂਰ—ਸੂਰਮੇ ।੨।

ਸਭੈ—ਸਾਰੇ ਜੀਵ (ਜਿਨ੍ਹਾਂ ਨੂੰ ਕਾਮਾਦਿਕ ਪੰਜਾਂ ਨੇ ਲੁੱਟ ਲਿਆ ਹੈ) । ਭੂਲਿ ਪਰੇ—ਭੁੱਲ ਗਏ ਹਨ, ਗ਼ਲਤੀ ਖਾ ਗਏ ਹਨ । ਮੋਹਿ—ਮੈਨੂੰ । ਜੀਵਨ—ਜਿੰਦ । ਮੋਰੇ—ਮੇਰੇ ਵਾਸਤੇ ।੩।

**ਅਰਥ** :—ਹੇ ਪ੍ਰਭੂ ! ਕਾਮ, ਕ੍ਰੋਧ, ਮਾਇਆ (ਦਾ ਮੋਹ), ਅਹੰਕਾਰ ਤੇ ਈਰਖਾ-ਸਾੜਾ—ਇਹਨਾਂ ਪੰਜਾਂ ਨੇ ਰਲ ਕੇ (ਸਭ ਜੀਵਾਂ ਦੇ ਆਤਮਕ ਗੁਣਾਂ ਨੂੰ) ਲੁੱਟ ਲਿਆ ਹੈ (ਇਸ ਵਾਸਤੇ ਨਿਤਾਣੇ ਹੋ ਜਾਣ ਦੇ ਕਾਰਨ ਜੀਵਾਂ ਦੇ ਅੰਦਰੋਂ) ਸਹਿਮ ਦੀ ਗੰਢ ਨਹੀਂ ਖੁਲ੍ਹਦੀ ।੧।ਰਹਾਉ।

ਹਰ ਥਾਂ ਪ੍ਰਭੂ ਦਾ ਨਾਮ ਪੜ੍ਹੀਦਾ (ਭੀ) ਹੈ, ਸੁਣੀਦਾ (ਭੀ) ਹੈ ਤੇ ਵਿਚਾਰੀਦਾ (ਭੀ) ਹੈ (ਭਾਵ, ਸਭ ਜੀਵ ਪ੍ਰਭੂ ਦਾ ਨਾਮ ਪੜ੍ਹਦੇ ਹਨ, ਵਿਚਾਰਦੇ ਹਨ, ਸੁਣਦੇ ਹਨ; ਪਰ ਕਾਮਾਦਿਕਾਂ ਦੇ ਕਾਰਨ ਮਨ ਵਿਚ ਸਹਿਮ ਦੀ ਗੰਢ ਬਣੀ ਰਹਿਣ ਕਰਕੇ, ਇਹਨਾਂ ਦੇ ਅੰਦਰ} ਪ੍ਰਭੂ ਦਾ ਪਿਆਰ ਪੈਦਾ ਨਹੀਂ ਹੁੰਦਾ, ਪ੍ਰਭੂ ਦਾ ਦਰਸ਼ਨ ਨਹੀਂ ਹੁੰਦਾ; (ਦਰਸ਼ਨ ਹੋਵੇ ਭੀ ਕਿਸ ਤਰ੍ਹਾਂ ? ਕਾਮਾਦਿਕ ਦੇ ਕਾਰਨ, ਮਨ ਦੇ ਨਾਲ ਪ੍ਰਭੂ ਦੀ ਛੋਹ ਹੀ ਨਹੀਂ ਬਣਦੀ, ਤੇ) ਜਦ ਤਕ ਲੋਹਾ ਪਾਰਸ ਨਾਲ ਛੁਹੇ ਨਾਹ, ਤਦ ਤਕ ਇਹ ਸ਼ੁੱਧ ਸੋਨਾ ਕਿਵੇਂ ਬਣ ਸਕਦਾ ਹੈ ? ।੧।

(ਕਾਮਾਦਿਕ ਦੀ ਲੁੱਟ ਦੇ ਕਾਰਨ, ਜੀਵਾਂ ਦੇ ਅੰਦਰੋਂ) ਕਿਸੇ ਵੇਲੇ ਭੀ ਇਹ (ਬਣੀ ਹੋਈ) ਸਮਝ ਨਹੀਂ ਹਟਦੀ ਕਿ ਅਸੀ ਬੜੇ ਕਵੀ ਹਾਂ, ਚੰਗੀ ਕੁਲ ਵਾਲੇ ਹਾਂ, ਵਿਦਵਾਨ ਹਾਂ, ਜੋਗੀ ਹਾਂ, ਸੰਨਿਆਸੀ ਹਾਂ, ਗਿਆਨਵਾਨ ਹਾਂ, ਗੁਣਵਾਨ ਹਾਂ, ਸੂਰਮੇ ਹਾਂ ਜਾਂ ਦਾਤੇ ਹਾਂ (ਜਿਹੜੇ ਭੀ ਪਾਸੇ ਪਏ ਉਸੇ ਦਾ ਹੀ ਮਾਣ ਹੋ ਗਿਆ) ।੨।

ਹੇ ਰਵਿਦਾਸ ! ਆਖ—(ਜਿਨ੍ਹਾਂ ਨੂੰ ਕਾਮਾਦਿਕਾਂ ਨੇ ਲੁੱਟ ਲਿਆ ਹੈ, ਉਹ) ਸਾਰੇ ਹੀ ਕਮਲਿਆਂ ਵਾਂਗ ਗ਼ਲਤੀ ਖਾ ਰਹੇ ਹਨ ਤੇ (ਇਹ) ਨਹੀਂ ਸਮਝਦੇ (ਕਿ ਜ਼ਿੰਦਗੀ ਦਾ ਅਸਲ ਆਸਰਾ ਪ੍ਰਭੂ ਦਾ ਨਾਮ ਹੈ); ਮੈਨੂੰ ਰਵਿਦਾਸ ਨੂੰ ਪਰਮਾਤਮਾ ਦਾ ਨਾਮ ਹੀ ਆਸਰਾ ਹੈ, ਨਾਮ ਹੀ ਮੇਰੀ ਜਿੰਦ ਹੈ, ਨਾਮ ਹੀ ਮੇਰੇ ਪ੍ਰਾਣ ਹਨ, ਨਾਮ ਹੀ ਮੇਰਾ ਧਨ ਹੈ ।੩।

ਸ਼ਬਦ ਦਾ ਭਾਵ—ਪਰਮਾਤਮਾ ਦਾ ਸਿਮਰਨ ਹੀ ਵਿਕਾਰਾਂ ਦੀ ਮਾਰ ਤੋਂ ਬਚਾ ਸਕਦਾ ਹੈ ।

## ਰਾਮਕਲੀ ਬਾਣੀ ਬੇਣੀ ਜੀਉ ਕੀ

**ੴ ਸਤਿਗੁਰ ਪ੍ਰਸਾਦਿ ॥ ਇੜਾ ਪਿੰਗੁਲਾ ਅਉਰ ਸੁਖਮਨਾ, ਤੀਨਿ ਬਸਹਿ ਇਕ ਠਾਈ ॥ ਬੇਣੀ ਸੰਗਮੁ ਤਹ ਪਿਰਾਗੁ, ਮਨੁ ਮਜਨੁ ਕਰੇ ਤਿਥਾਈ ॥੧॥ ਸੰਤਹੁ ਤਹਾ ਨਿਰੰਜਨ ਰਾਮੁ ਹੈ ॥ ਗੁਰ ਗਮਿ ਚੀਨੈ ਬਿਰਲਾ ਕੋਇ ॥ ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥ ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥ ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥੨॥ ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥ ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥੩॥ ਦਸਮ ਦੁਆਰਾ, ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ ॥ ਊਪਰਿ ਹਾਟੁ ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ ॥੪॥ ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥ ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ ਉਲਟਿ ਸੁੰਨ ਮਹਿ ਗਹੈ ॥੫॥ ਜਾਗਤੁ ਰਹੈ ਨ ਅਲੀਆ ਭਾਖੈ ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥ ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥ ਕਰ ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥ ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥ ਅਜਰੁ ਜਰੈ ਸੁ ਨਿਝਰੁ ਝਰੈ ॥ ਜਗੰਨਾਥ ਸਿਉ ਗੋਸਟਿ ਕਰੈ ॥੭॥ ਚਉਮੁਖ ਦੀਵਾ ਜੋਤਿ ਦੁਆਰ ॥ ਪਲੂ ਅਨਤ ਮੂਲੁ ਬਿਚਕਾਰਿ ॥ ਸਰਬ ਕਲਾ ਲੇ ਆਪੇ ਰਹੈ ॥ ਮਨੁ ਮਾਣਕੁ ਰਤਨਾ ਮਹਿ ਗੁਹੈ ॥੮॥ ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ**

**ਤ੍ਰਿਭਵਣ ਧਣੀ ॥ ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥ ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥੯॥੧॥ {ਪੰਨਾ ੯੭੪}**

**ਪਦ ਅਰਥ** :—ਇੜਾ—ਖੱਬੀ ਨਾਸ ਦੀ ਨਾੜੀ, ਜਿਸ ਰਸਤੇ ਜੋਗੀ ਲੋਕ ਪ੍ਰਾਣਾਯਾਮ ਕਰਨ ਲੱਗੇ ਸੁਆਸ ਉਪਰ ਨੂੰ ਖਿੱਚਦੇ ਹਨ । ਪਿੰਗੁਲਾ—ਸੱਜੀ ਨਾਸ ਦੀ ਨਾੜੀ, ਜਿਸ ਰਸਤੇ ਪ੍ਰਾਣ ਉਤਾਰਦੇ ਹਨ । ਸੁਖਮਨਾ—{ਸ਼ਕਟ. ਸੁ—੍ਣਾ} ਨੱਕ ਦੇ ਉਪਰਵਾਰ ਦੀ ਨਾੜੀ ਜਿਥੇ ਪ੍ਰਾਣਾਯਾਮ ਵੇਲੇ ਪ੍ਰਾਣ ਟਿਕਾਈਦੇ ਹਨ । ਤੀਨਿ—ਇੜਾ ਪਿੰਗੁਲਾ ਸੁਖਮਨਾ ਤਿੰਨੇ ਹੀ ਨਾੜੀਆਂ । ਇਕ ਠਾਈ—ਇੱਕੋ ਥਾਂ (ਜਿਥੇ ਨਿਰੰਜਨ ਪ੍ਰਭੂ ਵੱਸਦਾ ਹੈ) । ਬੇਣੀ—ਤ੍ਰਿਬੇਣੀ । ਬੇਣੀ ਸੰਗਮੁ—ਤ੍ਰਿਬੇਣੀ ਦਾ ਮੇਲ, ਉਹ ਥਾਂ ਜਿਥੇ ਗੰਗਾ ਜਮਨਾ ਤੇ ਸਰਸ੍ਵਤੀ ਤਿੰਨੇ ਨਦੀਆਂ ਮਿਲਦੀਆਂ ਹਨ । ਤਹ—ਉਥੇ ਹੀ (ਜਿਥੇ ਨਿਰੰਜਨ ਰਾਮ ਪਰਗਟਿਆ ਹੈ) । ਪਿਰਾਗੁ—ਪ੍ਰਯਾਗ ਤੀਰਥ । ਮਜਨੁ—ਇਸ਼ਨਾਨ ।੧।

ਤਹਾ—ਉੱਥੇ (ਜਿੱਥੇ ਮਨ ਚੁੱਭੀ ਲਾਂਦਾ ਹੈ) । ਗਮਿ—ਅੱਪੜ ਕੇ । ਗੁਰ ਗਮਿ—ਗੁਰੂ ਤਕ ਅੱਪੜ ਕੇ, ਗੁਰੂ ਦੀ ਸ਼ਰਨ ਪੈ ਕੇ । ਚੀਨੈ—ਪਛਾਣਦਾ ਹੈ, ਸਾਂਝ ਬਣਾਂਦਾ ਹੈ । ਰਮਈਆ—ਸੋਹਣਾ ਰਾਮ ।੧।ਰਹਾਉ।

ਦੇਵ ਸਥਾਨ—ਪ੍ਰਭੂ ਦੇ ਰਹਿਣ ਦਾ ਥਾਂ, ਉਹ ਥਾਂ ਜਿੱਥੇ ਪ੍ਰਭੂ ਪਰਗਟ ਹੋ ਗਿਆ ਹੈ । ਬਾਜੇ—ਵੱਜਦਾ ਹੈ {ਨੋਟ :—ਘਰ ਭਾਵੇਂ ਕਈ ਸੋਹਣੇ ਸੋਹਣੇ ਸਾਜ ਪਏ ਰਹਿਣ, ਜਦ ਤਕ ਉਹ ਵਜਾਏ ਨਾਹ ਜਾਣ, ਉਹਨਾਂ ਦੇ ਵੱਜਣ ਤੋਂ ਜੋ ਹੁਲਾਰਾ ਪੈਦਾ ਹੋਣਾ ਹੈ ਉਹ ਪੈਦਾ ਹੋ ਨਹੀਂ ਸਕਦਾ} ਹੁਲਾਰਾ ਲਿਆਉਂਦਾ ਹੈ । ਸਬਦ ਬਾਜੇ, ਬਾਣੀ ਬਾਜੇ—ਸਤਿਗੁਰੂ ਦਾ ਸ਼ਬਦ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ, ਹੁਲਾਰਾ ਪੈਦਾ ਕਰਦੇ ਹਨ । ਤਹ—ਉਸ ਅਵਸਥਾ ਵਿਚ (ਜਦੋਂ ਨਿਰੰਜਨ ਰਾਮ ਪਰਗਟ ਹੁੰਦਾ ਹੈ) । ਸਾਖੀ—ਸਿੱਖਿਆ ਨਾਲ । ਜਾਗੀ—(ਸੁਰਤਿ) ਜਾਗ ਪੈਂਦੀ ਹੈ । ਜਾਣੀ—ਸੂਝ ਪੈ ਜਾਂਦੀ ਹੈ ।੨।

ਛੀਜੈ—ਨਾਸ ਹੋ ਜਾਂਦੀ ਹੈ । ਅੰਮ੍ਰਿਤ ਰਸਿ—ਨਾਮ-ਅੰਮ੍ਰਿਤ ਦੇ ਰਸ ਨਾਲ । ਗਗਨੰਤਰਿ—ਗਗਨ+ਅੰਤਰਿ, ਗਗਨ ਵਿਚ, ਆਕਾਸ਼ ਵਿਚ, ਉੱਚੀ ਉਡਾਰੀ ਵਿਚ । ਭੀਜੈ—(ਮਨ) ਭਿੱਜ ਜਾਂਦਾ ਹੈ, ਰਸ ਜਾਂਦਾ ਹੈ । ਕਲਾ—ਹੁਨਰ । ਭੇਉ—ਭੇਤ । ਤਾਸੁ—ਉਸ ਨੂੰ । ਪਰਮ—ਸਭ ਤੋਂ ਉੱਚਾ ।੩।

ਦੁਆਰ—ਦਰਵਾਜ਼ਾ, ਬੂਹਾ (ਜਿਸ ਦੀ ਰਾਹੀਂ ਕਿਸੇ ਮਕਾਨ ਤੋਂ ਬਾਹਰਲੇ ਥਾਂ ਦਾ ਸੰਬੰਧ ਮਕਾਨ ਦੇ ਅੰਦਰਲੇ ਹਿੱਸੇ ਨਾਲ ਬਣਦਾ ਹੈ । ਮਨੁੱਖਾ ਸਰੀਰ ਦੇ ਦਸ ਦਰਵਾਜ਼ੇ ਹਨ, ਜਿਨ੍ਹਾਂ ਦੀ ਰਾਹੀਂ ਬਾਹਰਲੇ ਪਦਾਰਥਾਂ ਦਾ ਸੰਬੰਧ ਸਰੀਰ ਦੇ ਅੰਦਰ ਨਾਲ ਤੇ ਅੰਦਰ ਦਾ ਬਾਹਰ ਨਾਲ ਬਣਦਾ ਹੈ । ਨੌ ਦਰਵਾਜ਼ੇ ਤਾਂ ਜਗਤ ਨਾਲ ਸਧਾਰਨ ਸਾਂਝ ਬਣਾਉਣ ਲਈ ਹਨ; ਪਰ ਦਿਮਾਗ਼ ਇਕ ਐਸਾ ਦਰਵਾਜ਼ਾ ਹੈ ਜਿਸ ਦੀ ਬਰਕਤਿ ਨਾਲ ਮਨੁੱਖ ਪ੍ਰਭੂ ਨਾਲ ਸਾਂਝ ਬਣਾ ਸਕਦਾ ਹੈ, ਕਿਉਂਕਿ ਸੋਚ-ਵਿਚਾਰ ਇਸੇ 'ਦੁਆਰ' ਦੀ ਰਾਹੀਂ ਹੋ ਸਕਦੀ ਹੈ) । ਦਸਮ ਦੁਆਰ—ਸਰੀਰ ਦਾ ਦਸਵਾਂ ਬੂਹਾ, ਦਿਮਾਗ਼ । ਘਾਟੀ—ਥਾਂ । ਥਾਤੀ—{ਸ਼ਕਟ. [illegible]ਥਤਿ} ਟਿਕਾਉ ।੪।

ਪਲੋਵੈ—ਦੌੜ ਜਾਂਦੇ ਹਨ, ਪ੍ਰਭਾਵ ਨਹੀਂ ਪਾ ਸਕਦੇ । ਉਲਟਿ—('ਤੀਨਿ ਤਿਲੋਕ' ਵਲੋਂ) ਪਰਤ ਕੇ । ਗਹੈ—(ਟਿਕਾਣਾ) ਪਕੜਦਾ ਹੈ ।੫।

ਅਲੀਆ—{ਸ਼ਕਟ. ਅਲੀਕ} ਝੂਠ । ਸਾਖੀ—ਸਿੱਖਿਆ । ਚੀਤਿ—ਚਿੱਤ ਵਿਚ । ਕ੍ਰਿਸ਼ਨ—ਪ੍ਰਭੂ ।੬।

ਕਰ—ਹੱਥ ਦੀਆਂ (ਉਂਗਲਾਂ) । ਪਲਵ—ਪੱਤਰ । ਸਾਖਾ—ਟਹਿਣੀਆਂ । ਅਸੁਰ ਨਦੀ—ਵਿਕਾਰਾਂ ਦੀ ਨਦੀ । ਮੂਲੁ—ਸੋਮਾ । ਬੰਧੈ—ਰੋਕ ਦੇਂਦਾ ਹੈ, ਬੰਦ ਕਰ ਦੇਂਦਾ ਹੈ । ਫੇਰਿ—ਮੋੜ ਕੇ, ਹਟਾ ਕੇ । ਪਛਮਿ—ਲਹਿੰਦਾ ਪਾਸਾ, ਉਹ ਪਾਸਾ ਜਿੱਧਰ ਸੂਰਜ ਡੁੱਬਦਾ ਹੈ, ਉਹ ਪਾਸਾ ਜਿੱਧਰ ਗਿਆਨ ਦੇ ਸੂਰਜ ਦੇ ਡੁੱਬਣ ਦਾ ਖ਼ਤਰਾ ਹੁੰਦਾ

ਹੈ, ਅਗਿਆਨਤਾ । ਸੂਰੁ—ਗਿਆਨ ਦਾ ਸੂਰਜ । ਨਿਝਰੁ—ਚਸ਼ਮਾ, ਝਰਨਾ । ਗੋਸਟਿ—ਮਿਲਾਪ । ਅਜਰੁ—ਅ+ਜਰਾ, ਜਿਸ ਨੂੰ ਕਦੇ ਬੁਢੇਪਾ ਨਾ ਆਵੇ ।੭।

ਪਲੂ—ਪੱਲਵ, ਪੱਤੀਆਂ, ਪੰਖੜੀਆਂ । ਅਨਤ—ਅਨੰਤ । ਰਹੈ—ਰਹਿੰਦਾ ਹੈ । ਰਤਨ—ਪ੍ਰਭੂ ਦੇ ਗੁਣ । ਗੁਹੈ—ਲੁਕਿਆ ਰਹਿੰਦਾ ਹੈ, ਜੁੜਿਆ ਰਹਿੰਦਾ ਹੈ । ਸਰਬ ਕਲਾ—ਸਾਰੀਆਂ ਤਾਕਤਾਂ ਵਾਲਾ ਪ੍ਰਭੂ ।੮।

ਮਸਤਕਿ—ਮੱਥੇ ਉਤੇ । ਪਦਮੁ—ਕੌਲ ਫੁੱਲ । ਮਣੀ—ਹੀਰੇ । ਮਾਹਿ—ਧੁਰ ਅੰਦਰ । ਧਣੀ—ਮਾਲਕ । ਪੰਚ ਸਬਦ—ਪੰਜਾਂ ਹੀ ਕਿਸਮਾਂ ਦੇ ਸਾਜਾਂ ਦੀ ਆਵਾਜ਼ । ਨਿਰਮਾਇਲ—ਨਿਰਮਲ, ਪਵਿਤਰ, ਸੋਹਣੇ । ਢੁਲਕੇ—ਝੁਲ ਰਿਹਾ ਹੈ । ਘਨ—ਬਹੁਤ । ਦਲਿ—ਦਲੈ, ਦਲ ਦੇਂਦਾ ਹੈ । ਦੈਤਹੁ—ਦੈਂਤਾਂ ਨੂੰ, ਕਾਮਾਦਿਕ ਵਿਕਾਰਾਂ ਨੂੰ । ਜਾਚੈ—ਮੰਗਦਾ ਹੈ ।੯।

**ਅਰਥ** :—ਹੇ ਸੰਤ ਜਨੋ ! ਮਾਇਆ-ਰਹਿਤ ਰਾਮ ਉਸ ਅਵਸਥਾ ਵਿਚ (ਮਨੁੱਖ ਦੇ ਮਨ ਵਿਚ) ਵੱਸਸਾ ਹੈ, ਨਿਰੰਜਨ ਸੋਹਣਾ ਰਾਮ ਪਰਗਟ ਹੁੰਦਾ ਹੈ, ਜਿਸ ਅਵਸਥਾ ਨਾਲ ਸਾਂਝ ਕੋਈ ਵਿਰਲਾ ਮਨੁੱਖ ਸਤਿਗੁਰੂ ਦੀ ਸਰਨ ਪੈ ਕੇ ਬਣਾਂਦਾ ਹੈ ।੧।ਰਹਾਉ।

(ਜੋ ਮਨੁੱਖ ਗੁਰੂ ਦੀ ਕਿਰਪਾ ਨਾਲ ਉਸ ਮੇਲ-ਅਵਸਥਾ ਵਿਚ ਅੱਪੜਿਆ ਹੈ, ਉਸ ਦੇ ਵਾਸਤੇ) ਇੜਾ, ਪਿੰਗੁਲਾ ਤੇ ਸੁਖਮਨਾ ਤਿੰਨੇ ਹੀ ਇੱਕੋ ਥਾਂ ਵੱਸਦੀਆਂ ਹਨ, ਤ੍ਰਿਬੇਣੀ ਸੰਗਮ ਪ੍ਰਯਾਗ ਤੀਰਥ ਭੀ (ਉਸ ਮਨੁੱਖ ਲਈ) ਉੱਥੇ ਵੱਸਦਾ ਹੈ । ਭਾਵ, ਉਸ ਮਨੁੱਖ ਨੂੰ ਇੜਾ ਪਿੰਗਲਾ ਸੁਖਮਨਾ ਦੇ ਅਭਿਆਸ ਦੀ ਲੋੜ ਨਹੀਂ ਰਹਿ ਜਾਂਦੀ; ਉਸ ਨੂੰ ਤ੍ਰਿਬੇਣੀ ਤੇ ਪ੍ਰਯਾਗ ਦੇ ਇਸ਼ਨਾਨ ਦੀ ਲੋੜ ਨਹੀਂ ਰਹਿੰਦੀ । (ਉਸ ਮਨੁੱਖ ਦਾ) ਮਨ ਪ੍ਰਭੂ ਦੇ (ਮਿਲਾਪ-ਰੂਪ ਤ੍ਰਿਬੇਣੀ ਵਿਚ) ਇਸ਼ਨਾਨ ਕਰਦਾ ਹੈ ।੧।

(ਜੇ ਕੋਈ ਪੁੱਛੇ ਕਿ) ਜਿਸ ਅਵਸਥਾ ਵਿਚ ਪ੍ਰਭੂ (ਮਨ ਦੇ ਅੰਦਰ) ਆ ਟਿਕਦਾ ਹੈ, ਉਸ ਦੀਆਂ ਨਿਸ਼ਾਨੀਆਂ ਕੀਹ ਹਨ (ਤਾਂ ਉੱਤਰ ਇਹ ਹੈ ਕਿ) ਉਸ ਅਵਸਥਾ ਵਿਚ ਸਤਿਗੁਰੂ ਦਾ ਸ਼ਬਦ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ (ਮਨੁੱਖ ਦੇ ਹਿਰਦੇ ਵਿਚ) ਹੁਲਾਰਾ ਪੈਦਾ ਕਰਦੇ ਹਨ; (ਜਗਤ ਦੇ ਹਨੇਰੇ ਨੂੰ ਦੂਰ ਕਰਨ ਲਈ) ਚੰਦ ਤੇ ਸੂਰਜ (ਉਤਨੇ ਸਮਰੱਥ) ਨਹੀਂ (ਜਿਤਨਾ ਉਹ ਹੁਲਾਰਾ ਮਨ ਦੇ ਹਨੇਰੇ ਨੂੰ ਦੂਰ ਕਰਨ ਲਈ ਹੁੰਦਾ ਹੈ), ਪਉਣ ਪਾਣੀ (ਆਦਿਕ ਤੱਤ ਜਗਤ ਨੂੰ ਉਤਨਾ ਸੁਖ) ਨਹੀਂ (ਦੇ ਸਕਦੇ, ਜਿਤਨਾ ਸੁਖ ਇਹ ਹੁਲਾਰਾ ਮਨੁੱਖ ਦੇ ਮਨ ਨੂੰ ਦੇਂਦਾ ਹੈ); ਮਨੁੱਖ ਦੀ ਸੁਰਤਿ ਗੁਰੂ ਦੀ ਸਿੱਖਿਆ ਨਾਲ ਜਾਗ ਪੈਂਦੀ ਹੈ, ਗੁਰੂ ਦੀ ਰਾਹੀਂ ਸੂਝ ਪੈ ਜਾਂਦੀ ਹੈ ।੨।

(ਪ੍ਰਭੂ-ਮਿਲਾਪ ਵਾਲੀ ਅਵਸਥਾ ਵਿਚ ਮਨੁੱਖ ਦੀ) ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਹੋ ਜਾਂਦੀ ਹੈ । ਮੰਦੀ ਮੱਤ ਨਾਸ ਹੋ ਜਾਂਦੀ ਹੈ; ਉੱਚੀ ਉਡਾਰੀ ਵਿਚ (ਅੱਪੜਿਆ ਹੋਇਆ ਮਨ) ਨਾਮ-ਅੰਮ੍ਰਿਤ ਦੇ ਰਸ ਨਾਲ ਰਸ ਜਾਂਦਾ ਹੈ; ਜੋ ਮਨੁੱਖ ਇਸ (ਅਵਸਥਾ ਵਿਚ ਅੱਪੜ ਸਕਣ ਵਾਲੇ) ਹੁਨਰ ਦਾ ਭੇਦ ਜਾਣ ਲੈਂਦਾ ਹੈ, ਉਸ ਨੂੰ ਅਕਾਲ ਪੁਰਖ ਮਿਲ ਪੈਂਦਾ ਹੈ ।੩।

ਅਪਹੁੰਚ, ਬੇਅੰਤ ਤੇ ਪਰਮ ਪੁਰਖ ਪ੍ਰਭੂ ਦੇ ਪਰਗਟ ਹੋਣ ਦਾ ਟਿਕਾਣਾ (ਮਨੁੱਖਾ ਸਰੀਰ ਦਾ ਦਿਮਾਗ਼-ਰੂਪ) ਦਸਵਾਂ ਬੂਹਾ ਹੈ; ਸਰੀਰ ਦੇ ਉਤਲੇ ਹਿੱਸੇ ਵਿਚ (ਸਿਰ, ਮਾਨੋ) ਇਕ ਹੱਟ ਹੈ, ਉਸ ਹੱਟ ਵਿਚ (ਦਿਮਾਗ਼, ਮਾਨੋ) ਇਕ ਆਲਾ ਹੈ, ਇਸ ਆਲੇ ਦੀ ਰਾਹੀਂ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ ।੪।

(ਜਿਸ ਦੇ ਅੰਦਰ ਪਰਮਾਤਮਾ ਪਰਗਟ ਹੋ ਪਿਆ) ਉਹ ਸਦਾ ਜਾਗਦਾ ਰਹਿੰਦਾ ਹੈ (ਸੁਚੇਤ ਰਹਿੰਦਾ ਹੈ), (ਮਾਇਆ ਦੀ ਨੀਂਦ ਵਿਚ) ਕਦੇ ਸਉਂਦਾ ਨਹੀਂ; ਉਹ ਇਕ ਐਸੀ ਸਮਾਧੀ ਵਿਚ ਟਿਕਿਆ ਰਹਿੰਦਾ ਹੈ ਜਿਥੋਂ

ਮਾਇਆ ਦੇ ਤਿੰਨੇ ਗੁਣ ਤੇ ਤਿੰਨਾਂ ਲੋਕਾਂ ਦੀ ਮਾਇਆ ਪਰੇ ਹੀ ਰਹਿੰਦੇ ਹਨ; ਉਹ ਮਨੁੱਖ ਪ੍ਰਭੂ ਦਾ ਨਾਮ ਮੰਤ੍ਰ ਆਪਣੇ ਹਿਰਦੇ ਵਿਚ ਟਿਕਾ ਰੱਖਦਾ ਹੈ, (ਜਿਸ ਦੀ ਬਰਕਤਿ ਨਾਲ) ਉਸ ਦਾ ਮਨ ਮਾਇਆ ਵਲੋਂ ਪਰਤ ਕੇ (ਸੁਚੇਤ ਰਹਿੰਦਾ ਹੈ), ਉਸ ਅਵਸਥਾ ਵਿਚ ਟਿਕਾਣਾ ਪਕੜਦਾ ਹੈ ਜਿਥੇ ਕੋਈ ਫੁਰਨਾ ਨਹੀਂ ਉਠਦਾ ।੫।

ਉਹ ਮਨੁੱਖ ਸਦਾ ਜਾਗਦਾ ਹੈ, (ਸੁਚੇਤ ਰਹਿੰਦਾ ਹੈ), ਕਦੇ ਝੂਠ ਨਹੀਂ ਬੋਲਦਾ; ਪੰਜਾਂ ਹੀ ਇੰਦ੍ਰਿਆਂ ਨੂੰ ਆਪਣੇ ਕਾਬੂ ਵਿਚ ਰੱਖਦਾ ਹੈ, ਸਤਿਗੁਰੂ ਦਾ ਉਪਦੇਸ਼ ਆਪਣੇ ਮਨ ਵਿਚ ਸਾਂਭ ਕੇ ਰੱਖਦਾ ਹੈ, ਆਪਣਾ ਮਨ, ਆਪਣਾ ਸਰੀਰ ਪ੍ਰਭੂ ਦੇ ਪਿਆਰ ਤੋਂ ਸਦਕੇ ਕਰਦਾ ਹੈ ।੬।

ਉਹ ਮਨੁੱਖ (ਜਗਤ ਨੂੰ) ਹੱਥ (ਦੀਆਂ ਉੱਗਲਾਂ, ਰੁੱਖ ਦੀਆਂ) ਟਹਿਣੀਆਂ ਤੇ ਪੱਤਰ ਸਮਝਦਾ ਹੈ (ਇਸ ਵਾਸਤੇ ਮੂਲ ਪ੍ਰਭੂ ਨੂੰ ਛੱਡ ਕੇ ਇਸ ਖਿਲਾਰੇ ਵਿਚ ਰੁੱਝ ਕੇ) ਆਪਣੀ ਜ਼ਿੰਦਗੀ ਜੂਏ ਦੀ ਖੇਡ ਵਿਚ ਨਹੀਂ ਗਵਾਉਂਦਾ; ਵਿਕਾਰਾਂ ਦੀ ਨੀਂਦ ਦਾ ਸੋਮਾ ਹੀ ਬੰਦ ਕਰ ਦੇਂਦਾ ਹੈ, ਮਨ ਨੂੰ ਅਗਿਆਨਤਾ ਦੇ ਹਨੇਰੇ ਵਲੋਂ ਪਰਤਾ ਕੇ (ਇਸ ਵਿਚ ਗਿਆਨ ਦਾ) ਸੂਰਜ ਚੜ੍ਹਾਉਂਦਾ ਹੈ; (ਸਦਾ ਲਈ) ਪਰਮਾਤਮਾ ਨਾਲ ਮੇਲ ਕਰ ਲੈਂਦਾ ਹੈ, (ਮਿਲਾਪ ਦਾ ਉਸ ਦੇ ਅੰਦਰ) ਇਕ ਚਸ਼ਮਾ ਫੁੱਟ ਪੈਂਦਾ ਹੈ, (ਉਹ ਇਕ ਐਸੀ ਮੌਜ) ਮਾਣਦਾ ਹੈ, ਜਿਸ ਨੂੰ ਕਦੇ ਬੁਢੇਪਾ ਨਹੀਂ (ਭਾਵ, ਜੋ ਕਦੇ ਮੁੱਕਦੀ ਨਹੀਂ) ।੭।

ਪ੍ਰਭੂ ਦੀ ਜੋਤਿ ਦੁਆਰਾ ਉਸ ਦੇ ਅੰਦਰ (ਮਾਨੋ) ਚਾਰ ਮੂੰਹਾਂ ਵਾਲਾ ਦੀਵਾ ਜਗ ਪੈਂਦਾ ਹੈ (ਜਿਸ ਕਰਕੇ ਹਰ ਪਾਸੇ ਚਾਨਣ ਹੀ ਚਾਨਣ ਰਹਿੰਦਾ ਹੈ); (ਉਸ ਦੇ ਅੰਦਰ, ਮਾਨੋ, ਇਕ ਐਸਾ ਫੁੱਲ ਖਿੜ ਪੈਂਦਾ ਹੈ, ਜਿਸ ਦੇ) ਵਿਚਕਾਰ ਪ੍ਰਭੂ-ਰੂਪ ਮਕਰੰਦ ਹੁੰਦਾ ਹੈ ਤੇ ਉਸ ਦੀਆਂ ਬੇਅੰਤ ਪੱਤੀਆਂ ਹੁੰਦੀਆਂ ਹਨ (ਅਨੰਤ ਰਚਨਾ ਵਾਲਾ ਪ੍ਰਭੂ ਉਸ ਦੇ ਅੰਦਰ ਪਰਗਟ ਹੋ ਪੈਂਦਾ ਹੈ) ਉਹ ਮਨੁੱਖ ਸਾਰੀਆਂ ਤਾਕਤਾਂ ਦੇ ਮਾਲਕ ਪ੍ਰਭੂ ਨੂੰ ਆਪਣੇ ਅੰਦਰ ਵਸਾ ਲੈਂਦਾ ਹੈ, ਉਸ ਦਾ ਮਨ ਮੋਤੀ (ਬਣ ਕੇ ਪ੍ਰਭੂ ਦੇ ਗੁਣ ਰੂਪ) ਰਤਨਾਂ ਵਿਚ ਜੁੜਿਆ ਰਹਿੰਦਾ ਹੈ ।੮।

ਉਸ ਬੰਦੇ ਦੇ ਧੁਰ ਅੰਦਰ ਤ੍ਰਿਲੋਕੀ ਦਾ ਮਾਲਕ ਪ੍ਰਭੂ ਆ ਟਿਕਦਾ ਹੈ । (ਉਸ ਦੀ ਬਰਕਤਿ ਨਾਲ) ਉਸ ਦੇ ਮੱਥੇ ਉੱਤੇ (ਮਾਨੋ) ਕਉਲ ਫੁੱਲ (ਖਿੜ ਪੈਂਦਾ ਹੈ, ਤੇ) ਉਸ ਫੁੱਲ ਦੇ ਚਾਰ ਚੁਫੇਰੇ ਹੀਰੇ (ਪਰੋਤੇ ਜਾਂਦੇ ਹਨ); (ਉਸ ਦੇ ਅੰਦਰ ਮਾਨੋ ਇਕ ਐਸਾ ਸੁੰਦਰ ਰਾਗ ਹੁੰਦਾ ਹੈ ਕਿ (ਪੰਜੇ ਹੀ ਕਿਸਮਾਂ ਦੇ ਸੋਹਣੇ ਸਾਜ ਵੱਜ ਪੈਂਦੇ ਹਨ, ਬੜੇ ਸੰਖ ਵੱਜਣ ਲੱਗ ਪੈਂਦੇ ਹਨ, ਉਸ ਉਤੇ ਚੌਰ ਝੁੱਲ ਪੈਂਦਾ ਹੈ (ਭਾਵ, ਉਸ ਦਾ ਮਨ ਸ਼ਾਹਨਸ਼ਾਹਾਂ ਦਾ ਸ਼ਾਹ ਬਣ ਜਾਂਦਾ ਹੈ) । ਸਤਿਗੁਰੂ ਤੋਂ ਮਿਲਿਆ ਹੋਇਆ ਪ੍ਰਭੂ ਦੇ ਨਾਮ ਦਾ ਇਹ ਚਾਨਣ ਕਾਮਾਦਿਕ ਵਿਕਾਰਾਂ ਨੂੰ ਮਾਰ ਮੁਕਾਂਦਾ ਹੈ ।

ਹੇ ਪ੍ਰਭੂ ! (ਤੇਰਾ ਦਾਸ) ਬੇਣੀ (ਭੀ ਤੇਰੇ ਦਰ ਤੋਂ) (ਇਹ) ਨਾਮ ਹੀ ਮੰਗਦਾ ਹੈ ।੯।੧।

ਨੋਟ :—ਬੇਣੀ ਜੀ ਇਸ ਅਸਟਪਦੀ ਵਿਚ ਕਈ ਅਲੰਕਾਰਾਂ ਦੀ ਰਾਹੀਂ ਉਹ ਸੁਖ ਬਿਆਨ ਕਰਦੇ ਹਨ ਜੋ ਮਨ ਨੂੰ ਪ੍ਰਭੂ-ਚਰਨਾਂ ਵਿਚ ਜੋੜਿਆਂ ਮਿਲਦਾ ਹੈ; ਮਾਇਆ ਦੇ ਤਿੰਨ ਗੁਣਾਂ ਤੇ ਕਾਮਾਦਿਕਾਂ ਦੀ ਮਾਰ ਤੋਂ ਮਨ ਉੱਚਾ ਹੋ ਜਾਂਦਾ ਹੈ । ਜੇ ਨਿਰਾ ਕਵਿਤਾ ਦਾ ਹੀ ਖ਼ਿਆਲ ਕਰੀਏ ਤਾਂ ਭੀ ਬਹੁਤ ਸੁੰਦਰ ਰਚਨਾ ਹੈ, ਪਰ ਅਲੰਕਾਰਾਂ ਦੇ ਕਾਰਨ ਔਖਾ ਜ਼ਰੂਰ ਹੋ ਗਿਆ ਹੈ ।

ਇਉਂ ਜਾਪਦਾ ਹੈ ਜਿਵੇਂ ਗੁਰੂ ਨਾਨਕ ਦੇਵ ਜੀ ਨੇ ਸਾਦਾ ਲਫ਼ਜ਼ਾਂ ਵਿਚ ਆਪਣੀ ਇਕ ਅਸਟਪਦੀ ਦੀ ਰਾਹੀਂ ਇਸ ਸ਼ਬਦ ਦੇ ਭਾਵ ਨੂੰ ਬਿਆਨ ਕਰ ਦਿੱਤਾ ਹੈ; ਕਈ ਲਫ਼ਜ਼ ਸਾਂਝੇ ਮਿਲਦੇ ਸਨ; ਜਿਵੇਂ : ਸੁੰਨ ਸਮਾਧਿ, ਦੁਰਮਤਿ, ਨਾਮੁ ਰਤਨੁ, ਅਨਾਹਦ, ਜਾਗਿ ਰਹੇ, ਪੰਚ ਤਸਕਰ, ਵਾਜੈ, ਆਦਿਕ । ਗੁਰੂ ਨਾਨਕ ਦੇਵ ਜੀ ਵਾਲੀ ਅਸਟਪਦੀ ਭੀ ਇਸੇ ਰਾਗ ਵਿਚ ਹੀ ਹੈ ।

ਰਾਮਕਲੀ ਮਹਲਾ ੧ ॥ ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥ ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥ ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥ ਗੁਰਮੁਖਿ ਹਰਿ ਹਰਿ ਮੀਠਾ ਲਾਗੈ, ਹਰਿ ਹਰਿ ਨਾਮਿ ਸਮਾਈਐ ॥੧॥ ਰਹਾਉ ॥ ਮਾਇਆ ਮੋਹੁ ਬਿਵਰਜਿ ਸਮਾਏ ॥ ਸਤਿਗੁਰੁ ਭੇਟੈ ਮੇਲਿ ਮਿਲਾਏ ॥ ਨਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥ ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ ਜਮ ਕਾ ਭਉ ਭਾਗੈ ॥ ਜਮੁ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥ ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥ ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥ ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥ ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥੫॥ ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥ ਜਗੁ ਸੂਤਾ ਮਰਿ ਆਵੈ ਜਾਇ ॥ ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥ ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥ ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥ ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ ਏਕੋ ਜਾਤਾ ॥ ਗੁਰ ਚੇਲੇ ਅਪਨਾ ਮਨੁ ਮਾਨਿਆ ॥ ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਭਗਤ-ਬਾਣੀ ਨੂੰ ਗੁਰਬਾਣੀ ਗੁਰਮਤਿ ਦੇ ਉਲਟ ਸਮਝ ਕੇ ਭਗਤ ਬੇਣੀ ਜੀ ਬਾਰੇ ਇਉਂ ਲਿਖਦੇ ਹਨ—"ਆਪ ਜਾਤੀ ਦੇ ਬ੍ਰਾਹਮਣ ਸਨ, ਜੋਗ-ਅਭਿਆਸ ਦੇ ਪੱਕੇ ਸ਼ਰਧਾਲੂ ਸਨ, ਕਰਮ-ਕਾਂਡ ਦੀ ਭੀ ਬਹੁਤ ਹਮਾਇਤ ਕਰਦੇ ਸਨ ।"

ਇਸ ਤੋਂ ਅਗਾਂਹ ਬੇਣੀ ਜੀ ਦਾ ਰਾਮਕਲੀ ਰਾਗ ਵਾਲਾ ਇਹ ਉਪਰ-ਲਿਖਿਆ ਸ਼ਬਦ ਦੇ ਕੇ ਫਿਰ ਲਿਖਦੇ ਹਨ—"ਉਕਤ ਸ਼ਬਦ ਅੰਦਰ ਭਗਤ ਜੀ ਨੇ 'ਅਨਹਤ ਸ਼ਬਦ', ਨਿਉਲੀ ਕਰਮ, ਯੋਗ-ਅੱਭਿਆਸ ਦਾ ਉਪਦੇਸ਼ ਦੇ ਕੇ ਜ਼ੋਰਦਾਰ ਸ਼ਬਦਾਂ ਦੁਆਰਾ ਮੰਡਨ ਕੀਤਾ ਹੈ । ਇਸ ਤੋਂ ਸਾਬਤ ਹੈ ਕਿ ਭਗਤ ਜੀ ਜੋਗ-ਅੱਭਿਆਸ ਤੇ ਵੈਸ਼ਨੋ ਮਤ ਦੇ ਪੱਕੇ ਸ਼ਰਧਾਲੂ ਸਨ ।"

ਪਰ, ਪਾਠਕ ਸੱਜਣ ਬੇਣੀ ਜੀ ਦੇ ਸ਼ਬਦ ਵਿਚ ਵੇਖ ਆਏ ਹਨ ਕਿ ਨਿਉਲੀ ਕਰਮ ਦਾ ਕੋਈ ਜ਼ਿਕਰ ਨਹੀਂ ਹੈ, ਸਾਡੇ ਵੀਰ ਨੇ ਸ਼ਬਦ ਵਲੋਂ ਉਪਰਾਮਤਾ ਪੈਦਾ ਕਰਨ ਲਈ ਵਧਾ ਕੇ ਗੱਲ ਲਿਖੀ ਹੈ । ਜੋਗ-ਅੱਭਿਆਸ ਦਾ ਭੀ ਭਗਤ ਜੀ ਨੇ ਉਪੇਦਸ਼ ਨਹੀਂ ਕੀਤਾ, ਸਗੋਂ ਖੰਡਨ ਕੀਤਾ ਹੈ ਤੇ ਆਖਿਆ ਹੈ ਕਿ ਪ੍ਰਭੂ-ਮੇਲ ਦੀ ਅਵਸਥਾ ਦੇ ਵਿਚ ਹੀ ਜੋਗ-ਅੱਭਿਆਸ ਤੇ ਤ੍ਰਿਬੇਣੀ ਦਾ ਇਸ਼ਨਾਨ ਆ ਜਾਂਦੇ ਹਨ । ਹੁਣ ਰਿਹਾ ਭਗਤ ਜੀ ਦਾ 'ਅਨਹਤ ਸ਼ਬਦ' ਦਾ ਉਪਦੇਸ਼ । ਉਪਰ-ਲਿਖੀ ਗੁਰੂ ਨਾਨਕ ਪਾਤਿਸ਼ਾਹ ਦੀ ਅਸਟਪਦੀ ਪੜ੍ਹੋ; ਸਾਹਿਬ ਆਖਦੇ ਹਨ—"ਵਾਜੈ ਅਨਹਦੁ, ਅਲਿਪਤ ਗੁਫਾ ਮਹਿ ਰਹਹਿ ਨਿਰਾਰੇ, ਅਨਹਦ ਸਬਦੁ ਵਜੈ, ਸੁੰਨ ਸਮਾਧਿ ਸਹਜਿ ਮਨੁ ਰਾਤਾ ।" ਕੀ ਸਾਡਾ ਵੀਰ ਗੁਰੂ ਨਾਨਕ ਸਾਹਿਬ ਨੂੰ ਭੀ ਜੋਗ-ਅੱਭਿਆਸ ਤੇ ਵੈਸ਼ਨੋ ਮਤ ਦਾ ਸ਼ਰਧਾਲੂ ਸਮਝ ਲਏਗਾ ? ਕਾਹਲੀ ਛੱਡ ਕੇ, ਧੀਰਜ ਨਾਲ ਇਕ ਇਕ ਲਫ਼ਜ਼ ਦੀ ਬਣਤਰ ਸਮਝ ਕੇ, ਉਸ ਸਮੇ ਦੇ ਵਿਆਕਰਣ ਅਨੁਸਾਰ ਲਫ਼ਜ਼ਾਂ ਦੇ ਪਰਸਪਰ ਸੰਬੰਧ ਨੂੰ ਗਹੁ ਨਾਲ ਸਮਝ ਕੇ, ਪੱਖ-ਪਾਤ ਤੋਂ ਉਤਾਂਹ ਹੋ ਕੇ, ਜੇ ਸ਼ਬਦ ਨੂੰ ਪੜ੍ਹਾਂਗੇ, ਤਾਂ ਇਹ ਸ਼ਬਦ ਨਿਰੋਲ ਗੁਰਮਤਿ ਅਨੁਸਾਰ ਦਿੱਸ ਪਏਗਾ । ਭਗਤ ਜੀ ਤਾਂ ਸ਼ੁਰੂ ਵਿਚ ਹੀ 'ਰਹਾਉ' ਦੀਆਂ ਤੁਕਾਂ ਵਿਚ ਆਖਦੇ ਹਨ ਕਿ ਪਰਮਾਤਮਾ ਉਸ ਆਤਮਕ ਅਵਸਥਾ ਵਿਚ ਪਰਗਟ ਹੁੰਦਾ ਹੈ, ਜਿਸ ਅਵਸਥਾ ਦੀ ਸੂਝ ਗੁਰੂ ਦੀ ਸਰਨ ਪਿਆਂ ਮਿਲਦੀ ਹੈ । ਅਖ਼ੀਰਲੀ ਤੁਕ ਵਿਚ ਫਿਰ ਆਖਦੇ ਹਨ ਕਿ "ਗੁਰਮੁਖਿ ਗਿਆਨੁ" ਗੁਰੂ ਤੋਂ ਮਿਲਿਆ ਹੋਇਆ ਗਿਆਨ (ਵਿਕਾਰ) ਦੈਂਤਾਂ ਨੂੰ ਨਾਸ ਕਰ ਦੇਂਦਾ ਹੈ । ਇਹ ਆਖ ਕੇ ਪ੍ਰਭੂ ਤੋਂ ਉਸ ਦੇ ਨਾਮ ਦੀ ਦਾਤਿ ਮੰਗਦੇ ਹਨ ।

ਅਫ਼ਸੋਸ ! ਕਾਹਲੀ ਤੇ ਬੇ-ਪਰਤੀਤੀ ਵਿਚ ਇਸ ਸ਼ਬਦ ਨੂੰ ਪੜ੍ਹ ਕੇ ਮੇਰਾ ਵੀਰ ਕੁਰਾਹੇ ਪੈ ਰਿਹਾ ਹੈ ।

ਸਾਡਾ ਵੀਰ ਨਿਰਾ ਉਕਾਈ ਨਹੀਂ ਖਾਂਦਾ, ਆਪਣੇ ਆਪ ਨੂੰ ਕੁਝ ਧੋਖਾ ਭੀ ਦੇ ਰਿਹਾ ਹੈ । ਵੇਖੋ, ਭਗਤ ਬੇਣੀ ਜੀ ਦੇ ਬਾਕੀ ਦੋ ਸ਼ਬਦਾਂ ਨੂੰ ਸਾਹਮਣੇ ਪੇਸ਼ ਕਰਨ ਤੋਂ ਬਿਨਾ ਹੀ ਉਹਨਾਂ ਬਾਰੇ ਇਉਂ ਲਿਖਦਾ ਹੈ—"ਭਗਤ ਜੀ ਦੇ ਦੋ ਹੋਰ ਸ਼ਬਦ ਸਿਰੀ ਰਾਗ ਅਤੇ ਪ੍ਰਭਾਤੀ ਰਾਗ ਵਿਚ ਆਏ ਹਨ, ਪਰ ਉਹਨਾਂ ਸ਼ਬਦਾਂ ਤੋਂ ਭੀ ਗੁਰਮਤਿ ਦੇ ਕਿਸੇ ਸਿੱਧਾਂਤ ਉਤੇ ਚਾਨਣਾ ਨਹੀਂ ਪੈਂਦਾ । ਇਸ ਤੋਂ ਸਾਬਤ ਹੋਇਆ ਕਿ ਭਗਤ ਬੇਣੀ ਜੀ ਦੀ ਰਚਨਾ ਗੁਰਮਤਿ ਦਾ ਕੋਈ ਪ੍ਰਚਾਰ ਨਹੀਂ ਕਰਦੀ, ਬਲਕਿ ਗੁਰਮਤਿ ਦੀ ਵਿਰੋਧੀ ਹੈ ।"

ਰਾਮਕਲੀ ਰਾਗ ਦੇ ਸ਼ਬਦ ਨੂੰ ਤਾਂ ਪਾਠਕ ਪੜ੍ਹ ਹੀ ਚੁਕੇ ਹਨ ਤੇ ਵੇਖ ਚੁਕੇ ਹਨ ਕਿ ਇਹ ਹੂ-ਬ-ਹੂ ਗੁਰ-ਆਸ਼ੇ ਨਾਲ ਮਿਲਦਾ ਹੈ । ਬੇਣੀ ਦਾ ਸਿਰੀ ਰਾਗ ਵਾਲਾ ਸ਼ਬਦ ਪਿੱਛੇ ਵਿਚਾਰਿਆ ਜਾ ਚੁਕਾ ਹੈ । ਅਸੀ ਇਥੇ ਸਿਰਫ਼ 'ਰਹਾਉ' ਦਾ ਬੰਦ ਫਿਰ ਦੇ ਦੇਂਦੇ ਹਾਂ ।

'ਫਿਰਿ ਪਛੁਤਾਵਹਿਗਾ ਮੂੜਿਆ, ਤੂੰ ਕਵਨ ਕੁਮਤਿ ਭ੍ਰਮਿ ਲਾਗਾ । ਚੇਤਿ ਰਾਮੁ, ਨਾਹੀ ਜਮਪੁਰਿ ਜਾਹਿਗਾ, ਜਨੁ ਬਿਚਰੈ ਅਨਰਾਧਾ" ।੧।ਰਹਾਉ।

ਕਿਉਂ ਵੀਰ ! ਪ੍ਰਭੂ ਦਾ ਨਾਮ ਸਿਮਰਨ ਲਈ ਪ੍ਰੇਰਨਾ ਕਰਨੀ ਭੀ ਗੁਰਮਤਿ ਦੇ ਉਲਟ ਹੀ ਹੈ ? ਇਹ ਤਾਂ ਵਿਰੋਧਤਾ ਕਰਨ ਦੀ ਸਹੁੰ ਖਾਧੀ ਹੋਈ ਜਾਪਦੀ ਹੈ ।

ਬੇਣੀ ਜੀ ਦਾ ਅਗਲਾ ਸ਼ਬਦ ਪ੍ਰਭਾਤੀ ਰਾਗ ਵਾਲਾ ਭੀ ਪੜ੍ਹ ਵੇਖਣਾ । ਜਾਤਿ ਦੇ ਬ੍ਰਾਹਮਣ ਬੇਣੀ ਜੀ, ਬ੍ਰਾਹਮਣ ਦੇ ਪਾਏ ਕਰਮ-ਕਾਂਡ ਦੇ ਜਾਲ ਦਾ ਪਾਜ ਹੋਰ ਕਿਹੜੇ ਵਧੀਕ ਸਾਫ਼ ਲਫ਼ਜ਼ਾਂ ਵਿਚ ਖੋਲ੍ਹਦੇ ? ਸਾਡੇ ਵੀਰ ਨੇ ਇਹ ਸ਼ਬਦ ਸ਼ਾਇਦ ਪੜ੍ਹਿਆ ਹੀ ਨਹੀਂ । ਹਠ-ਅਧੀਨ ਹੋਇਆਂ ਸਚਾਈ ਤੋਂ ਦੂਰ ਪਰੇ ਜਾ ਪਈਦਾ ਹੈ ।

## ਰਾਗੁ ਨਟ ਨਾਰਾਇਨ ਮਹਲਾ ੪

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਮੇਰੇ ਮਨ ਜਪਿ ਅਹਿ ਨਿਸਿ ਨਾਮੁ ਹਰੇ ॥ ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ ॥੧॥ ਰਹਾਉ ॥ ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ ॥ ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ ॥੧॥ ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ ਨਰ ਨਰਹਰੇ ॥ ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ ॥੨॥ ਵਡਭਾਗੀ ਹਰਿਨਾਮੁ ਧਿਆਵਹਿ ਹਰਿ ਕੇ ਭਗਤ ਹਰੇ ॥ ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ ॥੩॥ ਕ੍ਰਿਪਾ ਕ੍ਰਿਪਾ ਧਾਰਿ ਜਗਜੀਵਨ ਰਖਿ ਲੇਵਹੁ ਸਰਨਿ ਪਰੇ ॥ ਨਾਨਕੁ ਜਨੁ ਤੁਮਰੀ ਸਰਨਾਈ ਹਰਿ ਰਾਖਹੁ ਲਾਜ ਹਰੇ ॥੪॥੧॥ {ਪੰਨਾ ੯੭੫}**

ਪਦ ਅਰਥ :—ਅਹਿ—ਦਿਨ । ਨਿਸਿ—ਰਾਤ । ਕੋਟਿ—ਕ੍ਰੋੜ । ਦੋਖ—ਪਾਪ । ਪਰਹਰਿ—ਦੂਰ ਕਰ ਕੇ । ਪਾਸਿ ਧਰੇ—ਲਾਂਭੇ ਧਰੇ ਰਹਿ ਜਾਂਦੇ ਹਨ ।੧।ਰਹਾਉ।

ਜਪਹਿ—ਜਪਦੇ ਹਨ । ਆਰਾਧਹਿ—ਆਰਾਧਦੇ ਹਨ । ਸੇਵਕ ਭਾਇ—ਸੇਵਕਾਂ ਵਾਲੀ ਭਾਵਨਾ ਨਾਲ । ਖਰੇ—ਚੰਗੇ, ਸੁੱਚੇ ਜੀਵਨ ਵਾਲੇ । ਕਿਲਬਿਖ—ਪਾਪ । ਗਏ ਨੀਕਰਿ—ਨਿਕਲ ਗਏ । ਹਰੇ—ਦੂਰ ਕਰਦਾ ਹੈ ।

ਨਰੁ ਨਾਰਾਇਨੁ—ਪਰਮਾਤਮਾ {ਕ੍ਰਿਸ਼ਨ ਜੀ ਦਾ ਨਾਮ} । ਮੁਖਿ—ਮੂੰਹ ਨਾਲ । ਨਰ ਨਰਹਰੇ—ਪਰਮਾਤਮਾ । ਪੰਚ—ਪੰਜ । ਅਸਾਧ—ਕਾਬੂ ਵਿਚ ਨਾਹ ਆ ਸਕਣ ਵਾਲੇ । ਕਰੇ—ਕਰ ਦੇਂਦਾ ਹੈ । ਨਗਰ—ਸਰੀਰ-ਨਗਰ ।੨।

ਵਡਭਾਗੀ—ਵੱਡੇ ਭਾਗਾਂ ਵਾਲੇ । ਹਰੇ—ਹਰੀ ਦੇ । ਪ੍ਰਭੂ—ਹੇ ਪ੍ਰਭੂ ! ਜਾਚਉ—ਜਾਚਉਂ, ਮੈਂ ਮੰਗਦਾ ਹਾਂ । ਮੁਗਧ—ਮੂਰਖ । ਨਿਸਤਰੇ—ਪਾਰ ਲੰਘ ਜਾਂਦੇ ਹਨ ।੩।

ਜਗ ਜੀਵਨ—ਹੇ ਜਗਤ ਦੇ ਜੀਵਨ ਪ੍ਰਭੂ ! ਜਨੁ—ਦਾਸ । ਲਾਜ—ਇੱਜ਼ਤ । ਹਰੇ—ਹੇ ਹਰੀ ! ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਦਿਨ ਰਾਤ (ਸਦਾ) ਜਪਿਆ ਕਰ । ਜੇ ਅਨੇਕਾਂ ਤੇ ਕ੍ਰੋੜਾਂ ਪਾਪ ਭੀ ਕੀਤੇ ਹੋਏ ਹੋਣ, ਤਾਂ (ਪਰਮਾਤਮਾ ਦਾ ਨਾਮ) ਸਭਨਾਂ ਨੂੰ ਦੂਰ ਕਰ ਕੇ (ਮਨੁੱਖ ਦੇ ਹਿਰਦੇ ਵਿਚੋਂ) ਲਾਂਭੇ ਸੁੱਟ ਦੇਂਦਾ ਹੈ ।੧।ਰਹਾਉ।

ਹੇ ਮੇਰੇ ਮਨ ! ਜਿਹੜੇ ਮਨੁੱਖ ਸੇਵਕ-ਭਾਵਨਾ ਨਾਲ ਪਰਮਾਤਮਾ ਦਾ ਨਾਮ ਜਪਦੇ ਆਰਾਧਦੇ ਹਨ, ਉਹ ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ । (ਜਿਹੜਾ ਪ੍ਰਾਣੀ ਨਾਮ ਜਪਦਾ ਹੈ ਉਸ ਦੇ ਅੰਦਰੋਂ) ਸਾਰੇ ਵਿਕਾਰ ਸਾਰੇ ਪਾਪ (ਇਉਂ) ਨਿਕਲ ਜਾਂਦੇ ਹਨ, ਜਿਵੇਂ ਪਾਣੀ (ਕੱਪੜਿਆਂ ਦੀ) ਮੈਲ ਦੂਰ ਕਰ ਦੇਂਦਾ ਹੈ ।੧।

ਹੇ ਮੇਰੇ ਮਨ ! (ਜਿਹੜੇ ਮਨੁੱਖ) ਹਰ ਖਿਨ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ ਮੂੰਹੋਂ ਪਰਮਾਤਮਾ ਦਾ ਨਾਮ ਉਚਾਰਦੇ ਰਹਿੰਦੇ ਹਨ, (ਕਾਮਾਦਿਕ) ਪੰਜ ਵਿਕਾਰ ਜੋ ਕਾਬੂ ਵਿਚ ਨਹੀਂ ਆ ਸਕਦੇ ਤੇ ਜੋ (ਆਮ ਤੌਰ ਤੇ ਜੀਵਾਂ ਦੇ) ਸਰੀਰ ਵਿਚ (ਟਿਕੇ ਰਹਿੰਦੇ ਹਨ), (ਪਰਮਾਤਮਾ ਦਾ ਨਾਮ ਉਹਨਾਂ ਦੇ ਸਰੀਰ ਵਿਚੋਂ) ਇਕ ਖਿਨ-ਪਲ ਵਿਚ ਹੀ ਦੂਰ ਕਰ ਦੇਂਦਾ ਹੈ ।੨।

ਹੇ ਮੇਰੇ ਮਨ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਵੱਡੇ ਭਾਗਾਂ ਵਾਲੇ ਬੰਦੇ ਪਰਮਾਤਮਾ ਦਾ ਨਾਮ (ਹਰ ਵੇਲੇ) ਸਿਮਰਦੇ ਰਹਿੰਦੇ ਹਨ । ਹੇ ਪ੍ਰਭੂ ! ਇਹੋ ਜਿਹੇ ਭਗਤਾਂ ਦੀ ਸੰਗਤਿ ਮੈਨੂੰ ਬਖ਼ਸ਼ ! ਮੇਰੇ ਵਰਗੇ ਅਨੇਕਾਂ ਮੂਰਖ (ਉਹਨਾਂ ਦੀ ਸੰਗਤਿ ਵਿਚ ਰਹਿ ਕੇ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੩।

ਹੇ ਜਗਤ ਦੇ ਆਸਰੇ ਪ੍ਰਭੂ ! ਮਿਹਰ ਕਰ, ਮਿਹਰ ਕਰ ਮੈਂ ਤੇਰੀ ਸਰਨ ਪਿਆ ਹਾਂ, ਮੈਨੂੰ (ਇਹਨਾਂ ਪੰਜਾਂ ਤੋਂ) ਬਚਾ ਲੈ । ਹੇ ਹਰੀ ! ਤੇਰਾ ਦਾਸ ਨਾਨਕ ਤੇਰੀ ਸਰਨ ਆਇਆ ਹੈ (ਨਾਨਕ ਦੀ) ਇੱਜ਼ਤ ਰੱਖ ਲੈ ।੪।੧।

**ਨਟ ਮਹਲਾ ੪ ॥ ਰਾਮ ਜਪਿ ਜਨ ਰਾਮੈ ਨਾਮਿ ਰਲੇ ॥ ਰਾਮਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ ॥੧॥ ਰਹਾਉ ॥ ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ ਸਲਲੇ ॥ ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ ਹਮ ਜਨ ਕੈ ਬਲਿ ਬਲਲੇ ॥੧॥ ਪੁਰਖੋਤਮੁ ਹਰਿਨਾਮੁ ਜਨਿ ਗਾਇਓ ਸਭਿ ਦਾਲਦ ਦੁਖ ਦਲਲੇ ॥ ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ ਹਰਿ ਕੀਏ ਖਿਨ ਪਰਲੇ ॥੨॥ ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੇ ॥ ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ ॥੩॥ ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹਿ ਦੇਖਿ ਹਰਿ ਮਿਲੇ ॥ ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ ॥੪॥੨॥ {ਪੰਨਾ ੯੭੫}**

**ਪਦ ਅਰਥ** :—ਜਪਿ—ਜਪ ਕੇ । ਨਾਮਿ—ਨਾਮ ਵਿਚ । ਰਲੇ—ਲੀਨ ਹੋ ਜਾਂਦੇ ਹਨ । ਜਨ—ਦਾਸ । ਗੁਰ ਬਚਨੀ—ਗੁਰੂ ਦੇ ਬਚਨਾਂ ਦੀ ਰਾਹੀਂ । ਕ੍ਰਿਪਲੇ—ਕਿਰਪਾ ।੧।ਰਹਾਉ।

ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਮਿਲਿ—ਮਿਲ ਕੇ । ਸਲਲ—ਪਾਣੀ । ਸਲਲੇ—ਪਾਣੀ ਵਿਚ । ਜਨ ਕੈ—ਜਨਾਂ ਤੋਂ । ਬਲਿ ਬਲਲੇ—ਸਦਕੇ, ਕੁਰਬਾਨ ।੧।

ਪੁਰਖੋਤਮੁ—ਉੱਤਮ ਪੁਰਖ, ਸਰਬ-ਵਿਆਪਕ ਪ੍ਰਭੂ । ਜਨਿ—(ਜਿਸ) ਜਨ ਨੇ । ਸਭਿ—ਸਾਰੇ । ਦਾਲਦ—ਦਲਿੱਦਰ । ਦਲਲੇ—ਦਲੇ ਗਏ । ਦੇਹੀ—ਸਰੀਰ । ਪੰਚ ਧਾਤੂ—ਪੰਜ ਕਾਮਾਦਿਕ ਵਿਕਾਰ । ਪਰਲੇ—ਪ੍ਰਲੈ, ਨਾਸ ।੨।

ਮਨਿ—ਮਨ ਵਿਚ । ਸਸਿ—ਚੰਦ੍ਰਮਾ । ਕਮਲੇ—ਕੌਲ ਫੁੱਲ ਨੂੰ । ਉਨਵੈ—ਝੁਕਦਾ ਹੈ । ਘਨੁ—ਬੱਦਲ । ਘਨ—ਬਹੁਤ । ਘਨਿਹਰੁ—ਬੱਦਲ । ਗਰਜੈ—ਗੱਜਦਾ ਹੈ । ਬਿਗਸੈ—ਖ਼ੁਸ਼ ਹੁੰਦਾ ਹੈ । ਮੋਰ ਮੁਰਲੇ—ਪੈਲਾਂ ਪਾਣ ਵਾਲਾ ਮੋਰ ।੩।

ਲੋਚ—ਤਾਂਘ, ਲਗਨ । ਜੀਵਹ—ਅਸੀ ਜੀਊਂਦੇ ਹਾਂ, ਆਤਮਕ ਜੀਵਨ ਹਾਸਲ ਕਰਦੇ ਹਾਂ । ਮਿਲੇ—ਮਿਲਿ, ਮਿਲ ਕੇ । ਅਮਲ—(ਅਫੀਮ ਆਦਿਕ ਵਾਂਗ) ਨਸ਼ਾ । ਭਲੇ—ਸੋਹਣੇ ।੪।

**ਅਰਥ** :—(ਹੇ ਭਾਈ !) ਪਰਮਾਤਮਾ ਦਾ ਨਾਮ ਜਪ ਕੇ ਪਰਮਾਤਮਾ ਦੇ ਸੇਵਕ ਪਰਮਾਤਮਾ ਦੇ ਨਾਮ ਵਿਚ ਹੀ ਲੀਨ ਹੋ ਜਾਂਦੇ ਹਨ । (ਪਰ) ਗੁਰੂ ਦੇ ਬਚਨਾਂ ਉਤੇ ਤੁਰ ਕੇ ਪਰਮਾਤਮਾ ਦਾ ਨਾਮ (ਸਿਰਫ਼ ਉਸ ਮਨੁੱਖ ਨੇ) ਜਪਿਆ ਹੈ (ਜਿਸ ਉਤੇ) ਪਰਮਾਤਮਾ ਨੇ ਆਪ ਮਿਹਰ ਕੀਤੀ ਹੈ ।੧।ਰਹਾਉ।

ਹੇ ਭਾਈ ! ਮਾਲਕ-ਪ੍ਰਭੂ ਅਪਹੁੰਚ ਹੈ, ਇੰਦ੍ਰਿਆਂ ਦੀ ਰਾਹੀਂ ਉਸ ਤਕ ਪਹੁੰਚ ਨਹੀਂ ਹੋ ਸਕਦੀ । ਉਸ ਦੇ ਭਗਤ ਉਸ ਦਾ ਨਾਮ ਜਪ ਕੇ (ਇਉਂ ਹੋ ਜਾਂਦੇ ਹਨ, ਜਿਵੇਂ) ਪਾਣੀ ਵਿਚ ਪਾਣੀ ਮਿਲ ਕੇ (ਇੱਕ-ਰੂਪ ਹੋ ਜਾਂਦਾ ਹੈ) । ਹੇ ਭਾਈ ! ਜਿਨ੍ਹਾਂ ਸੰਤ ਜਨਾਂ ਨੇ (ਸਾਧ ਸੰਗਤਿ ਵਿਚ) ਮਿਲ ਕੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ ਹੈ, ਮੈਂ ਉਹਨਾਂ ਸੰਤ ਜਨਾਂ ਤੋਂ ਸਦਕੇ ਹਾਂ ਕੁਰਬਾਨ ਹਾਂ ।੧।

ਹੇ ਭਾਈ ! ਜਿਸ ਸੇਵਕ ਨੇ ਉੱਤਮ ਪੁਰਖ ਪ੍ਰਭੂ ਦਾ ਨਾਮ ਜਪਿਆ, ਪ੍ਰਭੂ ਨੇ ਉਸ ਦੇ ਸਾਰੇ ਦੁੱਖ ਦਰਿੱਦਰ ਨਾਸ ਕਰ ਦਿੱਤੇ । ਮਨੁੱਖਾ ਸਰੀਰ ਵਿਚ ਕਾਮਾਦਿਕ ਪੰਜ ਬਲੀ ਵਿਕਾਰ ਵੱਸਦੇ ਹਨ, (ਨਾਮ ਜਪਣ ਵਾਲੇ ਦੇ ਅੰਦਰੋਂ) ਪ੍ਰਭੂ ਇਹ ਵਿਕਾਰ ਇਕ ਖਿਨ ਵਿਚ ਨਾਸ ਕਰ ਦੇਂਦਾ ਹੈ ।੨।

ਹੇ ਭਾਈ ! ਸੰਤ ਜਨਾਂ ਦੇ ਮਨ ਵਿਚ ਪਰਮਾਤਮਾ ਨੇ (ਆਪਣੇ ਚਰਨਾਂ ਵਿਚ) ਪ੍ਰੀਤ ਇਉਂ ਲਾਈ ਹੈ, ਜਿਵੇਂ (ਚਕੋਰ) ਚੰਦ੍ਰਮਾ ਨੂੰ (ਪਿਆਰ ਨਾਲ) ਵੇਖਦਾ ਹੈ, ਜਿਵੇਂ (ਭੌਰਾ) ਕੌਲ ਫੁੱਲ ਨੂੰ ਵੇਖਦਾ ਹੈ, ਜਿਵੇਂ ਪੈਲ ਪਾਂਦਾ ਮੋਰ ਆਪਣੇ ਮਨ ਵਿਚ (ਤਦੋਂ) ਖ਼ੁਸ਼ ਹੁੰਦਾ ਹੈ (ਜਦੋਂ) ਬੱਦਲ ਝੁਕਦਾ ਹੈ ਤੇ ਬਹੁਤ ਗੱਜਦਾ ਹੈ ।੩।

ਹੇ ਭਾਈ ! ਮੇਰੇ ਮਾਲਕ-ਪ੍ਰਭੂ ਨੇ ਮੇਰੇ ਅੰਦਰ (ਆਪਣੇ ਨਾਮ ਦੀ) ਲਗਨ ਲਾ ਦਿੱਤੀ ਹੈ, ਮੈਂ ਉਸ ਨੂੰ ਵੇਖ ਵੇਖ ਕੇ ਉਸ ਦੇ ਚਰਨਾਂ ਵਿਚ ਜੁੜ ਕੇ ਆਤਮਕ ਜੀਵਨ ਹਾਸਲ ਕਰਦਾ ਹਾਂ । ਹੇ ਦਾਸ ਨਾਨਕ ! (ਆਖ—) ਹੇ ਹਰੀ ! ਤੂੰ ਆਪ ਹੀ ਮੈਨੂੰ ਆਪਣੇ ਨਾਮ ਦਾ ਨਸ਼ਾ ਲਾਇਆ ਹੈ, ਮੈਨੂੰ (ਆਪਣੇ ਚਰਨਾਂ ਵਿਚ) ਜੋੜੀ ਰੱਖ, ਇਸੇ ਵਿਚ ਹੀ ਮੈਨੂੰ ਸੋਹਣਾ ਆਨੰਦ ਹੈ ।੪।੨।

**ਨਟ ਮਹਲਾ ੪ ॥ ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥ ਗੁਰ ਪਰਸਾਦੀ ਹਰਿਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ ਰਹਾਉ ॥ ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ ॥ ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ ॥੧॥ ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ ॥ ਜਿਉ ਚੰਦਨ**

**ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ ॥੨॥ ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ ॥ ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨ ਖੇ ॥੩॥ ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ ॥ ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥੪॥੩॥ {ਪੰਨਾ ੯੭੬}**

**ਪਦ ਅਰਥ** :—ਮਨ—ਹੇ ਮਨ ! ਸਖੇ—ਸਖਾ, ਮਿੱਤਰ । ਪਰਸਾਦੀ—ਕਿਰਪਾ ਨਾਲ, ਪਰਸਾਦਿ । ਪਖੇ—ਧੋਤੇ ।੧।ਰਹਾਉ।

ਜਗੰਨਾਥ—ਹੇ ਜਗਤ ਦੇ ਨਾਥ ! ਜਗਦੀਸੁਰ—ਹੇ ਜਗਤ ਦੇ ਈਸ਼੍ਵਰ ! ਰਖੇ—ਰੱਖ । ਦੀਨ ਦੁਖ ਭੰਜਨ—ਦੀਨਾਂ ਦੇ ਦੁੱਖਾਂ ਦਾ ਨਾਸ ਕਰਨ ਵਾਲਾ । ਮੁਖੇ—ਮੁਖਿ, ਮੁਖ ਵਿਚ ।੧।

ਸਖੇ ਸੰਗਿ—ਮਿੱਤਰ (ਗੁਰੂ) ਦੇ ਨਾਲ । ਸੰਗਿ—ਨਾਲ । ਬਿਰਖਾ—ਰੁੱਖ । ਬਸਖੇ—ਵੱਸ ਪੈਂਦੇ ਹਨ ।੨।

ਬਿਖਿਆ—ਮਾਇਆ । ਬਿਖੈ—ਵਿਸ਼ਿਆਂ ਦੇ । ਨਿਮਖ—ਅੱਖ ਝਮਕਣ ਜਿਤਨਾ ਸਮਾ । ਖੇ—ਕੇ, ਦੇ । ਸੰਗਿ ਜਨ ਖੇ—ਸੰਤ ਜਨਾਂ ਦੀ ਸੰਗਤਿ ਵਿਚ ।੩।

ਕ੍ਰਿਖੇ—ਖਿੱਚੇ ਜਾਂਦੇ ਹਨ, ਨਾਸ ਹੋ ਜਾਂਦੇ ਹਨ । ਪ੍ਰਭ—ਹੇ ਪ੍ਰਭੂ ! ਦੁਸਟ—ਭੈੜੇ ਬੰਦੇ । ਹਰਣਖੇ—ਹਰਣਾਖਸ਼ ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰ । (ਹਰਿ-ਨਾਮਿ ਹੀ ਅਸਲ) ਮਿੱਤਰ ਹੈ । (ਪਰ ਜਿਸ ਨੇ ਭੀ) ਪਰਮਾਤਮਾ ਦਾ ਨਾਮ (ਜਪਿਆ ਹੈ) ਗੁਰੂ ਦੀ ਕਿਰਪਾ ਨਾਲ ਹੀ ਜਪਿਆ ਹੈ । (ਇਸ ਵਾਸਤੇ) ਮੈਂ ਭੀ ਸਤਿਗੁਰੂ ਦੇ ਚਰਨ ਹੀ ਧੋਂਦਾ ਹਾਂ (ਗੁਰੂ ਦੀ ਸਰਨ ਹੀ ਪਿਆ ਹਾਂ) ।੧।ਰਹਾਉ।

ਹੇ ਸਭ ਤੋਂ ਸ੍ਰੇਸ਼ਟ ! ਹੇ ਜਗਤ ਦੇ ਨਾਥ ! ਹੇ ਜਗਤ ਈਸ਼੍ਵਰ ! ਮੈਂ ਪਾਪੀ ਹਾਂ, ਪਰ ਤੇਰੀ ਸਰਨ ਆ ਪਿਆ ਹਾਂ, ਮੇਰੀ ਰੱਖਿਆ ਕਰ । ਤੂੰ ਵੱਡਾ ਪੁਰਖ ਹੈਂ, ਤੂੰ ਦੀਨਾਂ ਦੇ ਦੁੱਖ ਨਾਸ ਕਰਨ ਵਾਲਾ ਹੈਂ । ਹੇ ਹਰੀ ! (ਜਿਸ ਉਤੇ ਤੂੰ ਮਿਹਰ ਕਰਦਾ ਹੈਂ, ਉਸ ਦੇ) ਮੂੰਹ ਵਿਚ ਤੂੰ ਆਪਣਾ ਨਾਮ ਦੇਂਦਾ ਹੈਂ ।੧।

ਹੇ ਭਾਈ ! ਪਰਮਾਤਮਾ ਦੇ ਗੁਣ ਬਹੁਤ ਉੱਚੇ ਹਨ, ਅਸੀ ਜੀਵ ਨੀਵੇਂ ਹਾਂ । ਪਰ ਗੁਰੂ ਸਤਿਗੁਰ ਮਿੱਤਰ ਦੀ ਸੰਗਤਿ ਵਿਚ ਮੈਂ ਪ੍ਰਭੂ ਦੇ ਗੁਣ ਗਾਂਦਾ ਹਾਂ । ਜਿਵੇਂ (ਜੇ) ਚੰਦਨ ਦੇ ਨਾਲ ਨਿੰਮ (ਦਾ) ਰੁੱਖ ਉਗਿਆ ਹੋਇਆ ਹੋਵੇ, ਤਾਂ ਉਸ ਵਿਚ ਚੰਦਨ ਦੇ ਗੁਣ ਆ ਵੱਸਦੇ ਹਨ (ਤਿਵੇਂ ਮੇਰਾ ਹਾਲ ਹੋਇਆ ਹੈ) ।੨।

ਹੇ ਭਾਈ ! ਅਸੀ ਜੀਵ ਮਾਇਆ ਦੇ ਵਿਸ਼ਿਆਂ ਦੇ ਵਿਕਾਰ ਅਨੇਕਾਂ ਵਾਰੀ ਘੜੀ ਮੁੜੀ ਕਰਦੇ ਰਹਿੰਦੇ ਹਾਂ । ਅਸੀ ਔਗੁਣਾਂ ਨਾਲ ਇਤਨੇ ਭਰ ਜਾਂਦੇ ਹਾਂ ਕਿ (ਮਾਨੋ) ਪੱਥਰ ਬਣ ਜਾਂਦੇ ਹਾਂ । ਪਰ ਪਰਮਾਤਮਾ ਆਪਣੇ ਸੰਤ ਜਨਾਂ ਦੀ ਸੰਗਤਿ ਵਿਚ (ਮਹਾਂ ਪਾਪੀਆਂ ਨੂੰ ਭੀ) ਤਾਰ ਲੈਂਦਾ ਹੈ ।੩।

ਹੇ ਹਰੀ ! ਹੇ ਸੁਆਮੀ ! ਜਿਨ੍ਹਾਂ ਦੀ ਤੂੰ ਰੱਖਿਆ ਕਰਦਾ ਹੈਂ, ਉਹਨਾਂ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ । ਹੇ ਦਇਆ ਦੇ ਸੋਮੇ ਪ੍ਰਭੂ ! ਹੇ ਦਾਸ ਨਾਨਕ ਦੇ ਸੁਆਮੀ ! ਤੂੰ ਹਰਣਾਖਸ਼ ਵਰਗੇ ਦੁਸ਼ਟਾਂ ਨੂੰ ਭੀ ਤਾਰ ਦੇਂਦਾ ਹੈਂ ।੪।੩।

**ਨਟ ਮਹਲਾ ੪ ॥ ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ ॥ ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ ॥੧॥ ਰਹਾਉ ॥ ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥ ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥੧॥ ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ**

**ਕੀਏ ਪਤਿਤ ਪਵਗੇ ॥ ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ ॥੨॥ ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ ॥ ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ ॥੩॥ ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ ॥ ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਹਮ ਸੇਵਹ ਤੁਮ ਜਨ ਪਗੇ ॥੪॥੪॥ {ਪੰਨਾ ੯੭੬}**

**ਪਦ ਅਰਥ** :—ਮਨ—ਹੇ ਮਨ ! ਰੰਗੇ—ਰੰਗਿ, ਪ੍ਰੇਮ ਨਾਲ । ਜਗਦੀਸੁਰਿ—ਜਗਦੀਸੁਰ ਨੇ, ਜਗਤ ਦੇ ਈਸ਼੍ਵਰ ਨੇ । ਜਨ ਪਗਿ—ਸੰਤ ਜਨਾਂ ਦੇ ਚਰਨ ਵਿਚ, ਸੰਤ ਜਨਾਂ ਦੀ ਸਰਨ ਵਿਚ । ਲਗੇ—ਲਗਿ, ਲੱਗ ਕੇ, ਪੈ ਕੇ ।੧।ਰਹਾਉ।

ਭੂਲ ਚੂਕ—ਭੁੱਲਾਂ ਚੁੱਕਾਂ, ਗ਼ਲਤੀਆਂ । ਪ੍ਰਭ—ਹੇ ਪ੍ਰਭੂ ! ਸਰਣਾਗਤਿ ਪ੍ਰਤਿਪਾਲਕ—ਸਰਨ ਪਿਆਂ ਦੀ ਪਾਲਨਾ ਕਰਨ ਵਾਲੇ । ਹਮ ਵਡ ਪਾਪਗੇ—ਸਾਨੂੰ ਵੱਡੇ ਪਾਪੀਆਂ ਨੂੰ ।੧।

ਕੋ ਕੋ ਨ—ਕੌਣ ਕੌਣ ਨਹੀਂ ? ਸਾਰੇ ਹੀ । ਪ੍ਰਭ—ਹੇ ਪ੍ਰਭੂ ! ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਵਗੇ—ਪਵਿੱਤਰ । ਛੀਪਾ—ਜਾਤਿ ਦਾ ਛੀਂਬਾ ਨਾਮਦੇਵ । ਦੁਸਟਾਰਿਓ—ਦੁਸ਼ਟ ਆਖ ਕੇ ਦੁਰਕਾਰਿਆ । ਪ੍ਰਭਿ—ਪ੍ਰਭੂ ਨੇ । ਪੈਜ—ਲਾਜ, ਇੱਜ਼ਤ । ਜਨਗੇ—(ਆਪਣੇ) ਦਾਸ ਦੀ ।੨।

ਗਾਵਹਿ—ਗਾਂਦੇ ਹਨ {ਬਹੁ-ਵਚਨ} । ਹਉ—ਮੈਂ । ਬਲਿ—ਸਦਕੇ । ਤਿਨਗੇ—ਉਹਨਾਂ ਤੋਂ । ਭਵਨ—ਘਰ । ਸਭਿ—ਸਾਰੇ । ਜਹ—ਜਿੱਥੇ । ਧੂਰਿ ਜਨ ਪਗੇ—ਸੰਤ ਜਨਾਂ ਦੇ ਪੈਰਾਂ ਦੀ ਧੂੜ ।੩।

ਕਉ—ਨੂੰ । ਪ੍ਰਭ—ਹੇ ਪ੍ਰਭੂ ! ਸੇਵਹ—ਅਸੀ ਸੇਵਾ ਕਰੀਏ {ਵਰਤਮਾਨ ਕਾਲ ਉੱਤਮ ਪੁਰਖ, ਬਹੁ-ਵਚਨ} । ਤੁਮ ਜਨ ਪਗੇ—ਤੇਰੇ ਜਨਾਂ ਦੇ ਚਰਨ ।੪।

**ਅਰਥ** :—ਹੇ ਮੇਰੇ ਮਨ ! ਪਿਆਰ ਨਾਲ ਪਰਮਾਤਮਾ ਦਾ ਨਾਮ ਜਪਿਆ ਕਰ । ਹੇ ਮਨ ! ਜਿਸ ਮਨੁੱਖ ਉਤੇ ਜਗਤ ਦੇ ਮਾਲਕ ਪ੍ਰਭੂ ਨੇ ਕਿਰਪਾ ਕੀਤੀ, ਉਸ ਨੇ ਸੰਤ ਜਨਾਂ ਦੀ ਚਰਨੀਂ ਲੱਗ ਕੇ ਉਸ ਪ੍ਰਭੂ ਦਾ ਸਿਮਰਨ ਕੀਤਾ ਹੈ ।੧।ਰਹਾਉ।

ਹੇ ਪ੍ਰਭੂ ! ਅਸੀ ਅਨੇਕਾਂ ਜਨਮਾਂ ਤੋਂ ਗ਼ਲਤੀਆਂ ਕਰਦੇ ਆ ਰਹੇ ਹਾਂ, ਹੁਣ ਅਸੀ ਤੇਰੀ ਸਰਨ ਆਏ ਹਾਂ । ਹੇ ਸੁਆਮੀ ! ਤੂੰ ਸਰਨ ਪਿਆਂ ਦੀ ਪਾਲਣਾ ਕਰਨ ਵਾਲਾ ਹੈਂ, ਅਸਾਡੀ ਪਾਪੀਆਂ ਦੀ ਭੀ ਰੱਖਿਆ ਕਰ ।੧।

ਹੇ ਪ੍ਰਭੂ ! ਜਿਹੜਾ ਭੀ ਤੇਰੀ ਸੰਗਤਿ ਵਿਚ ਆਇਆ, ਉਹੀ (ਪਾਪਾਂ ਵਿਕਾਰਾਂ ਤੋਂ) ਬਚ ਨਿਕਲਿਆ, ਤੂੰ ਪਾਪਾਂ ਵਿਚ ਡਿੱਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ ਹੈਂ । (ਹੇ ਭਾਈ !) ਪ੍ਰਭੂ ਦੇ ਗੁਣ ਗਾ ਰਹੇ (ਨਾਮਦੇਵ) ਛੀਂਬੇ ਨੂੰ (ਬ੍ਰਾਹਮਣਾਂ ਨੇ) ਦੁਸ਼ਟ ਦੁਸ਼ਟ ਆਖ ਕੇ ਦੁਰਕਾਰਿਆ, ਪਰ ਪ੍ਰਭੂ ਨੇ ਆਪਣੇ ਸੇਵਕ ਦੀ ਇੱਜ਼ਤ ਰੱਖ ਲਈ ।੨।

ਹੇ ਸੁਆਮੀ ! ਜਿਹੜੇ ਭੀ ਮਨੁੱਖ ਤੇਰੇ ਗੁਣ ਗਾਂਦੇ ਹਨ, ਮੈਂ ਉਹਨਾਂ ਤੋਂ ਸਦਕੇ ਸਦਕੇ ਜਾਂਦਾ ਹਾਂ ਕੁਰਬਾਨ ਜਾਂਦਾ ਹਾਂ । ਹੇ ਪ੍ਰਭੂ ! ਜਿੱਥੇ ਜਿੱਥੇ ਤੇਰੇ ਸੇਵਕਾਂ ਦੇ ਚਰਨਾਂ ਦੀ ਧੂੜ ਲੱਗ ਗਈ, ਤੂੰ ਉਹ ਸਾਰੇ ਥਾਂ ਪਵਿੱਤਰ ਕਰ ਦਿੱਤੇ ।੩।

ਹੇ ਪ੍ਰਭੂ ! ਤੂੰ ਵੱਡਾ ਹੈਂ, ਤੂੰ ਬਹੁਤ ਵੱਡਾ ਅਕਾਲ ਪੁਰਖ ਹੈਂ, ਅਸੀ ਜੀਵ ਤੇਰੇ ਗੁਣ ਬਿਆਨ ਨਹੀਂ ਕਰ ਸਕਦੇ । ਹੇ ਪ੍ਰਭੂ ! ਆਪਣੇ ਸੇਵਕ ਨਾਨਕ ਉਤੇ ਮਿਹਰ ਕਰ, ਤਾਂ ਕਿ ਮੈਂ ਭੀ ਤੇਰੇ ਸੇਵਕਾਂ ਦੇ ਚਰਨਾਂ ਦੀ ਸੇਵਾ ਕਰ ਸਕਾਂ ।੪।੪।

**ਨਟ ਮਹਲਾ ੪ ॥ ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥ ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥੧॥ ਰਹਾਉ ॥ ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ ਉਪਦੇਸਿ ਗੁਰੂ ਗੁਰ ਸੁਨੇ ॥ ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕ੍ਰਿਸਾਨਿ ਲੁਨੇ ॥੧॥ ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ ਹਮ ਕਹਿ ਨ ਸਕਹਿ ਹਰਿ ਗੁਨੇ ॥ ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨੇ ॥੨॥ ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖੁਲਨੇ ॥ ਜਿਉ ਜਲ ਕੁੰਚਰੁ ਤਦੂਐ ਬਾਂਧਿਓ ਹਰਿ ਚੇਤਿਓ ਮੋਖ ਮੁਖਨੇ ॥੩॥ ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ ॥ ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ ॥੪॥੫॥ {ਪੰਨਾ ੯੮੬}**

**ਪਦ ਅਰਥ** :—ਮਨੇ—ਮਨਿ, ਮਨ ਵਿਚ । ਜਗੰਨਾਥਿ—ਜਗਤ ਦੇ ਨਾਥ ਨੇ । ਪ੍ਰਭਿ—ਪ੍ਰਭੂ ਨੇ । ਗੁਰਮਤਿ—ਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ । ਮਤਿ ਨਾਮ ਬਨੇ—ਮਤਿ ਨਾਮ ਬਨੀ, (ਉਸ ਦੀ) ਮਤਿ ਨਾਮ ਜਪਣ ਵਾਲੀ ਬਣ ਗਈ ।੧।ਰਹਾਉ।

ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਉਪਦੇਸਿ—ਉਪਦੇਸ ਦੀ ਰਾਹੀਂ । ਗੁਰ ਸੁਨੇ—(ਗੁਰ ਉਪਦੇਸ਼) ਸੁਨਿ, ਗੁਰੂ ਦਾ ਉਪਦੇਸ ਸੁਣ ਕੇ । ਕਿਲਬਿਖ—ਪਾਪ । ਜਿਵ—ਜਿਵੇਂ । ਕ੍ਰਿਸਾਨਿ—ਕਿਸਾਨ ਨੇ । ਲੁਨੇ—ਕੱਟੇ ।੧।

ਉਪਮਾ—ਵਡਿਆਈ । ਪ੍ਰਭ—ਹੇ ਪ੍ਰਭੂ ! ਗੁਨੇ—ਗੁਣ । ਜਾਨਹੁ—ਤੁਸੀ ਜਾਣਦੇ ਹੋ ।੨।

ਫਾਸ—ਫਾਹੀਆਂ । ਬੰਧ—ਬੰਧਨ । ਬੰਧੇ—ਬੱਝੇ ਹੋਏ । ਖੁਲ ਖੁਲਨੇ—ਪੂਰੇ ਤੌਰ ਤੇ ਖੁਲ੍ਹ ਗਏ । ਕੁੰਚਰੁ—ਹਾਥੀ, ਗਜ {ਉਹ ਗੰਧਰਬ ਜੋ ਸਰਾਪ ਨਾਲ ਹਾਥੀ ਬਣ ਗਿਆ ਸੀ} । ਤਦੂਐ—ਤੰਦੂਏ ਨੇ । ਮੋਖ ਮੁਖਨੇ—ਉਸ ਦੀ ਖ਼ਲਾਸੀ ਹੋ ਗਈ ।੩।

ਤੁਮ ਖੋਜਹੁ—ਤੁਸੀ ਖੋਜੇ ਜਾ ਰਹੇ ਹੋ, ਤੁਹਾਡੀ ਖੋਜ ਕੀਤੀ ਜਾ ਰਹੀ ਹੈ । ਜੁਗ ਜੁਗਨੇ—ਜੁਗਾਂ ਜੁਗਾਂ ਤੋਂ । ਥਾਹ—ਡੂੰਘਾਈ, ਹਾਥ । ਨਹੀ ਪਾਵੈ—ਕੋਈ ਨਹੀਂ ਪਾ ਸਕਦਾ । ਵਡਨੇ—ਵੱਡੇ ।੪।

**ਅਰਥ** :—ਹੇ ਮੇਰੇ ਮਨ ! ਆਪਣੇ ਅੰਦਰ (ਇਕਾਗ੍ਰ ਹੋ ਕੇ) ਪਰਮਾਤਮਾ ਦਾ ਨਾਮ ਜਪਿਆ ਕਰ । ਜਗਤ ਦੇ ਨਾਥ ਪ੍ਰਭੂ ਨੇ ਜਿਸ ਜੀਵ ਉਤੇ ਮਿਹਰ ਕੀਤੀ, ਗੁਰੂ ਦੀ ਸਿੱਖਿਆ ਲੈ ਕੇ ਉਸ ਦੀ ਮਤਿ ਨਾਮ ਜਪਣ ਵਾਲੀ ਬਣ ਗਈ ।੧।ਰਹਾਉ।

ਹੇ ਮੇਰੇ ਮਨ ! ਗੁਰੂ ਦੇ ਉਪਦੇਸ਼ ਦੀ ਰਾਹੀਂ, ਗੁਰੂ (ਦਾ ਉਪਦੇਸ਼) ਸੁਣ ਕੇ, ਜਿਨ੍ਹਾਂ ਜਨਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਸ਼ੁਰੂ ਕੀਤਾ, ਪਰਮਾਤਮਾ ਦੇ ਨਾਮ ਨੇ ਉਹਨਾਂ ਦੇ ਸਾਰੇ ਪਾਪ ਵਿਕਾਰ (ਇਉਂ) ਕੱਟ ਦਿੱਤੇ, ਜਿਵੇਂ ਕਿਸਾਨ ਨੇ ਆਪਣੇ ਖੇਤ ਕੱਟੇ ਹੁੰਦੇ ਹਨ ।੧।

ਹੇ ਪ੍ਰਭੂ ! ਹੇ ਹਰੀ ! ਤੇਰੀ ਵਡਿਆਈ ਤੂੰ ਆਪ ਹੀ ਜਾਣਦਾ ਹੈਂ, ਅਸੀ ਜੀਵ ਤੇਰੇ ਗੁਣ ਬਿਆਨ ਨਹੀਂ ਕਰ ਸਕਦੇ । ਹੇ ਪ੍ਰਭੂ ! ਜਿਹੋ ਜਿਹਾ ਤੂੰ ਹੈਂ ਇਹੋ ਜਿਹਾ ਤੂੰ ਆਪ ਹੀ ਹੈਂ; ਆਪਣੇ ਗੁਣ ਤੂੰ ਆਪ ਹੀ ਜਾਣਦਾ ਹੈਂ ।੨।

ਹੇ ਮੇਰੇ ਮਨ ! ਜੀਵ ਮਾਇਆ ਦੇ ਮੋਹ ਦੀਆਂ ਫਾਹੀਆਂ, ਮਾਇਆ ਦੇ ਮੋਹ ਦੇ ਬੰਧਨਾਂ ਵਿਚ ਬਹੁਤ ਬੱਝੇ ਰਹਿੰਦੇ ਹਨ । ਹੇ ਮਨ ! ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਜਪਿਆ, ਉਹਨਾਂ ਦੇ ਬੰਧਨਾਂ ਖੁਲ੍ਹ ਗਏ; ਜਿਵੇਂ ਤੰਦੂਏ ਨੇ ਹਾਥੀ ਨੂੰ ਪਾਣੀ ਵਿਚ (ਆਪਣੀਆਂ ਤਾਰਾਂ ਨਾਲ) ਬੰਨ੍ਹ ਲਿਆ ਸੀ, (ਹਾਥੀ ਨੇ) ਪਰਮਾਤਮਾ ਨੂੰ ਯਾਦ ਕੀਤਾ, (ਤੰਦੂਏ ਤੋਂ) ਉਸ ਦੀ ਖ਼ਲਾਸੀ ਹੋ ਗਈ ।੩।

ਹੇ ਮੇਰੇ ਸੁਆਮੀ ! ਹੇ ਪਾਰਬ੍ਰਹਮ ! ਤੂੰ ਸਭ ਤੋਂ ਵੱਡਾ ਮਾਲਕ ਹੈਂ । ਜੁਗਾਂ ਜੁਗਾਂ ਤੋਂ ਤੇਰੀ ਭਾਲ ਹੁੰਦੀ ਆ ਰਹੀ ਹੈ । ਪਰ, ਹੇ ਦਾਸ ਦੇ ਵੱਡੇ ਪ੍ਰਭੂ ! ਕਿਸੇ ਨੇ ਭੀ ਤੇਰੇ ਗੁਣਾਂ ਦੀ ਹਾਥ ਨਹੀਂ ਲੱਭੀ, ਕਈ ਨਹੀਂ ਲੱਭ ਸਕਦਾ ।੪।੫।

**ਨਟ ਮਹਲਾ ੪ ॥ ਮੇਰੇ ਮਨ ਕਲਿ ਕੀਰਤਿ ਹਰਿ ਪ੍ਰਵਣੇ ॥ ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥੧॥ ਰਹਾਉ ॥ ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥ ਜਿਨ ਕਉ ਤੁਮ੍ਹ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥੧॥ ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗ ਜੀਵਨੁ ਜੁਗਣੇ ॥ ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥੨॥ ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ ॥ ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥੩॥ ਤੁਮ ਜਲ ਨਿਧਿ ਹਰਿ ਮਾਨਸਰੋਵਰ ਜੋ ਸੇਵੈ ਸਭ ਫਲਣੇ ॥ ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ ਹਰਿ ਦੇਵਹੁ ਕਰਿ ਕ੍ਰਿਪਣੇ ॥੪॥੬॥ {ਪੰਨਾ ੯੭੬-੯੭੭}**

**ਪਦ ਅਰਥ** :—ਮਨ—ਹੇ ਮਨ ! ਕਲਿ—ਕਲਿਜੁਗ ਵਿਚ, ਜਗਤ ਵਿਚ । ਕੀਰਤਿ—ਸਿਫ਼ਤਿ-ਸਾਲਾਹ । ਪ੍ਰਵਣੇ—ਪਰਵਾਨ, ਕਬੂਲ । ਦਇਆਲਿ ਪ੍ਰਭ—ਪ੍ਰਭੂ ਦਇਆਲ ਨੇ । ਲਗਿ ਸਤਿਗੁਰ—ਗੁਰੂ (ਦੀ ਚਰਨੀਂ) ਲੱਗ ਕੇ ।੧।ਰਹਾਉ।

ਅਗਮ—ਅਪਹੁੰਚ । ਅਗੋਚਰ—{ਅ-ਗੋ-ਚਰ} ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਸਭਿ—ਸਾਰੇ (ਜੀਵ) । ਰੁੜਣੇ—ਰੂੜ, ਸੁੰਦਰ । ਜਿਨ ਕਉ—ਜਿਨ੍ਹਾਂ ਜੀਵਾਂ ਉਤੇ । ਕਟਾਖ—ਨਿਗਾਹ, ਨਜ਼ਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।

ਪਰਪੰਚੁ—ਜਗਤ-ਰਚਨਾ । ਸਭੁ—(ਇਸ ਵਿਚ) ਹਰ ਥਾਂ । ਜਗ ਜੀਵਨੁ—ਜਗਤ ਦਾ ਜੀਵਨ ਪ੍ਰਭੂ । ਜੁਗਣੇ—ਜੁੜਿਆ ਹੋਇਆ ਹੈ, ਮਿਲਿਆ ਹੋਇਆ ਹੈ । ਸਲਲੈ—ਪਾਣੀ ਵਿਚ । ਸਲਲ ਲਹਰੀ—ਪਾਣੀ ਦੀਆਂ ਲਹਿਰਾਂ । ਉਠਹਿ—ਉਠਦੀਆਂ ਹਨ {ਬਹੁ-ਵਚਨ} । ਮਿਲਿ—ਮਿਲ ਕੇ । ਸਲਲ ਸਮਣੇ—ਪਾਣੀ ਵਿਚ ਸਮਾ ਜਾਂਦੀਆਂ ਹਨ ।੨।

ਪ੍ਰਭ—ਹੇ ਪ੍ਰਭੂ ! ਗਹਣੇ—ਡੂੰਘੀ ਅਵਸਥਾ, ਡੂੰਘਾਈ । ਬਾਰਿਕ—ਬੱਚੇ । ਰਿਦ—ਹਿਰਦੇ ਵਿਚ । ਉਸਤਤਿ—ਸਿਫ਼ਤਿ-ਸਾਲਾਹ । ਧਾਰਹੁ—ਟਿਕਾਓ । ਕਰਹ—ਅਸੀ ਕਰੀਏ ।੩।

ਜਲਨਿਧਿ—ਸਮੁੰਦਰ, ਪਾਣੀ ਦਾ ਖ਼ਜ਼ਾਨਾ । ਮਾਨਸਰੋਵਰ—ਉਹ ਝੀਲ ਜਿਸ ਉਤੇ ਹੰਸ ਰਹਿੰਦੇ ਮੰਨੇ ਜਾਂਦੇ ਹਨ ਤੇ ਜਿਸ ਵਿਚੋਂ ਮੋਤੀ ਨਿਕਲਦੇ ਮੰਨੇ ਗਏ ਹਨ । ਸਭ ਫਲਣੇ—ਸਾਰੇ ਫਲ । ਬਾਂਛੈ—ਮੰਗਦਾ ਹੈ । ਕ੍ਰਿਪਣੇ—ਕਿਰਪਾ (ਕਰ ਕੇ) ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ (ਕਰਿਆ ਕਰ), ਮਨੁੱਖਾ ਜ਼ਿੰਦਗੀ ਦਾ (ਇਹੀ ਉੱਦਮ ਪਰਮਾਤਮਾ ਦੀ ਹਜ਼ੂਰੀ ਵਿਚ) ਪਰਵਾਨ ਹੁੰਦਾ ਹੈ । (ਪਰ, ਹੇ ਮਨ ! ਜਿਸ ਮਨੁੱਖ ਉੱਤੇ) ਦਇਆਲ ਪ੍ਰਭੂ ਨੇ ਮਿਹਰ ਕੀਤੀ, ਉਸ ਨੇ ਹੀ ਗੁਰੂ ਦੀ ਚਰਨੀਂ ਲੱਗ ਕੇ ਹਰਿ-ਨਾਮ ਜਪਿਆ ਹੈ ।੧।ਰਹਾਉ।

ਹੇ ਹਰੀ ! ਤੂੰ ਬਹੁਤ ਅਪਹੁੰਚ ਹੈਂ, ਮਨੁੱਖ ਦੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ । ਹੇ ਸੁਆਮੀ ! ਸਾਰੇ ਜੀਵ ਤੈਨੂੰ ਸੁੰਦਰ-ਸਰੂਪ ਨੂੰ ਸਿਮਰਦੇ ਹਨ । ਹੇ ਹਰੀ ! ਜਿਨ੍ਹਾਂ ਉਤੇ ਤੇਰੀ ਬਹੁਤ ਮਿਹਰ ਦੀ ਨਿਗਾਹ ਹੈ, ਉਹ ਬੰਦੇ ਗੁਰੂ ਦੀ ਸਰਨ ਪੈ ਕੇ ਤੈਨੂੰ ਸਿਮਰਦੇ ਹਨ ।੧।

ਇਹ ਜਗਤ-ਰਚਨਾ-ਸੁਆਮੀ ਪ੍ਰਭੂ ਨੇ ਆਪ ਹੀ ਕੀਤੀ ਹੈ, (ਇਸ ਵਿਚ) ਹਰ ਥਾਂ ਜਗਤ ਦਾ ਜੀਵਨ-ਪ੍ਰਭੂ ਆਪ ਹੀ ਵਿਆਪਕ ਹੈ । ਜਿਵੇਂ ਪਾਣੀ ਵਿਚ ਪਾਣੀ ਦੀਆਂ ਬਹੁਤ ਲਹਿਰਾਂ ਉਠਦੀਆਂ ਹਨ, ਤੇ ਉਹ ਪਾਣੀ ਵਿਚ ਮਿਲ ਕੇ ਪਾਣੀ ਹੋ ਜਾਂਦੀਆਂ ਹਨ ।੨।

ਹੇ ਪ੍ਰਭੂ ! ਜਿਹੜਾ (ਇਹ ਪਰਪੰਚ) ਤੂੰ ਬਣਾਇਆ ਹੈ ਇਸ ਨੂੰ ਤੂੰ ਆਪ ਹੀ ਜਾਣਦਾ ਹੈਂ, ਅਸੀ ਜੀਵ ਤੇਰੀ ਡੂੰਘਾਈ ਨਹੀਂ ਸਮਝ ਸਕਦੇ । ਹੇ ਪ੍ਰਭੂ ! ਅਸੀ ਤੇਰੇ ਬੱਚੇ ਹਾਂ, ਅਸਾਡੇ ਹਿਰਦੇ ਵਿਚ ਆਪਣੀ ਸਿਫ਼ਤਿ-ਸਾਲਾਹ ਟਿਕਾ ਰੱਖ, ਤਾ ਕਿ ਅਸੀ ਤੇਰਾ ਸਿਮਰਨ ਕਰਦੇ ਰਹੀਏ ।੩।

ਹੇ ਪ੍ਰਭੂ ! ਤੂੰ (ਸਭ ਖ਼ਜ਼ਾਨਿਆਂ ਦਾ) ਸਮੁੰਦਰ ਹੈਂ, ਤੂੰ (ਸਭ ਅਮੋਲਕ ਪਦਾਰਥਾਂ ਨਾਲ ਭਰਿਆ) ਮਾਨਸਰੋਵਰ ਹੈਂ । ਜਿਹੜਾ ਮਨੁੱਖ ਤੇਰੀ ਸੇਵਾ-ਭਗਤੀ ਕਰਦਾ ਹੈ ਉਸ ਨੂੰ ਸਾਰੇ ਫਲ ਮਿਲ ਜਾਂਦੇ ਹਨ । ਹੇ ਹਰੀ ! ਤੇਰਾ ਦਾਸ ਨਾਨਕ ਤੇਰੇ ਦਰ ਤੋਂ ਤੇਰਾ ਨਾਮ ਮੰਗਦਾ ਹੈ, ਦਇਆ ਕਰ ਕੇ ਇਹ ਦਾਤਿ ਦੇਹ ।੪।੬।

**ਨਟ ਨਾਰਾਇਨ ਮਹਲਾ ੪ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮਨ ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ ਰੇਨ ਰਵਾਲ ॥ ਸਭਿ ਦਾਲਿਦ ਭੰਜਿ ਦੁਖ ਦਾਲ ॥ ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ ਰਹਾਉ ॥ ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥ ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥ ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥ ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥੧॥੭॥ {ਪੰਨਾ ੯੭੭}**

ਪੜਤਾਲ—{ਪਟਹਤਾਲ । ਪਟਹ—ਢੋਲ ।}

**ਪਦ ਅਰਥ** :—ਮਨ—ਹੇ ਮਨ ! ਸੇਵ ਹਰਿ—ਹਰੀ ਦੀ ਸੇਵਾ-ਭਗਤੀ (ਕਰ) । ਘਾਲ—ਮਿਹਨਤ । ਸਫਲ—ਫਲ ਦੇਣ ਵਾਲੀ ਹੈ । ਲੇ—ਲੈ, (ਆਪਣੇ ਮੱਥੇ ਉਤੇ ਲਾ) ਲੈ । ਗੁਰ ਪਗ ਰੇਨ—ਗੁਰੂ ਦੇ ਚਰਨਾਂ ਦੀ ਧੂੜ । ਗੁਰ ਪਗ ਰਵਾਲ—ਗੁਰੂ ਦੇ ਕਦਮਾਂ ਦੀ ਖ਼ਾਕ । ਸਭਿ—ਸਾਰੇ । ਦਾਲਿਦ—ਦਰਿੱਦਰ । ਭੰਜਿ—ਨਾਸ ਕਰ ਲੈ । ਦਾਲ—ਦਲ ਦੇਣ ਵਾਲੀ । ਹੋ ਹੋ ਹੋ—ਹੇ ਮਨ ! ਹੇ ਮਨ ! ਹੇ ਮਨ ! ਨਦਰਿ—ਮਿਹਰ ਦੀ ਨਿਗਾਹ । ਨਿਹਾਲ—ਪ੍ਰਸੰਨ ।੧।ਰਹਾਉ।

ਗ੍ਰਿਹੁ—(ਸਰੀਰ-) ਘਰ । ਸਵਾਰਿਓ—ਸਜਾਇਆ । ਰੰਗ ਮਹਲ—ਖ਼ੁਸ਼ੀਆਂ ਮਾਣਨ ਦਾ ਟਿਕਾਣਾ । ਲਾਲ—ਪਿਆਰਾ । ਕਰੀ—ਕੀਤੀ । ਗ੍ਰਿਹਿ—ਘਰ ਵਿਚ । ਬਸੀਠੀ—ਵਿਚੋਲਾ-ਪਨ । ਦੇਖਿ—ਵੇਖ ਕੇ ।੧।

ਗੁਰਿ—ਗੁਰੂ ਦੀ ਰਾਹੀਂ । ਪਾਈ—ਪ੍ਰਾਪਤ ਕੀਤੀ । ਮਨਿ—ਮਨ ਵਿਚ । ਤਨਿ—ਤਨ ਵਿਚ । ਆਨਦੋ ਆਨੰਦ—ਖ਼ੁਸ਼ੀਆਂ ਹੀ ਖ਼ੁਸ਼ੀਆਂ । ਜਨੁ—ਦਾਸ । ਮਿਲੇ—ਮਿਲਿ, ਮਿਲ ਕੇ । ਗਲਤਾਨ ਹਾਲ—ਮਸਤ ਹਾਲਤ ਵਾਲਾ, ਹਰ ਵੇਲੇ ਮਸਤ ।੨।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੀ ਸੇਵਾ-ਭਗਤੀ (ਕਰ, ਇਹ) ਮਿਹਨਤ ਫਲ ਦੇਣ ਵਾਲੀ ਹੈ । ਗੁਰੂ ਦੇ ਚਰਨਾਂ ਦੀ ਧੂੜ ਲੈ ਕੇ (ਆਪਣੇ ਮੱਥੇ ਉੱਤੇ ਲਾ, ਇਸ ਤਰ੍ਹਾਂ ਆਪਣੇ) ਸਾਰੇ ਦਰਿੱਦਰ ਨਾਸ ਕਰ ਲੈ, (ਗੁਰੂ ਦੇ ਚਰਨਾਂ ਦੀ ਧੂੜ) ਸਾਰੇ ਦੁੱਖਾਂ ਦੇ ਦਲਣ ਵਾਲੀ ਹੈ । ਹੇ ਮਨ ! ਹੇ ਮਨ ! ਹੇ ਮਨ ! ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ ਨਿਹਾਲ ਹੋ ਜਾਈਦਾ ਹੈ ।੧।ਰਹਾਉ।

ਹੇ ਭਾਈ ! (ਇਹ ਮਨੁੱਖਾ ਸਰੀਰ) ਪਰਮਾਤਮਾ ਦਾ ਘਰ ਹੈ, ਪਰਮਾਤਮਾ ਨੇ ਆਪ ਇਸ ਨੂੰ ਸਜਾਇਆ ਹੈ, ਉਸ ਬੇਅੰਤ ਅਤੇ ਅੱਤ ਸੋਹਣੇ ਪ੍ਰਭੂ ਦਾ (ਇਹ ਮਨੁੱਖਾ ਸਰੀਰ) ਰੰਗ-ਮਹਲ ਹੈ । ਹੇ ਭਾਈ ! ਜਿਸ ਉੱਤੇ ਪਰਮਾਤਮਾ ਨੇ ਆਪਣੀ ਕਿਰਪਾ ਕੀਤੀ, (ਉਸ ਦੇ ਹਿਰਦੇ-) ਘਰ ਵਿਚ ਉਹ ਆਪ ਆ ਵੱਸਦਾ ਹੈ ।

ਹੇ ਭਾਈ ! ਮੈਂ ਉਸ ਪਰਮਾਤਮਾ ਦੇ ਮਿਲਾਪ ਲਈ ਗੁਰੂ ਦਾ ਵਿਚੋਲਾ-ਪਨ ਕੀਤਾ ਹੈ (ਗੁਰੂ ਨੂੰ ਵਿਚੋਲਾ ਬਣਾਇਆ ਹੈ, ਗੁਰੂ ਦੀ ਸਰਨ ਲਈ ਹੈ । ਗੁਰੂ ਦੀ ਕਿਰਪਾ ਨਾਲ) ਉਸ ਹਰੀ ਨੂੰ ਵੇਖ ਕੇ ਨਿਹਾਲ ਹੋ ਗਈ ਹਾਂ, ਬਹੁਤ ਹੀ ਨਿਹਾਲ ਹੋ ਗਈ ਹਾਂ ।੧।

ਹੇ ਭਾਈ ! ਗੁਰੂ ਦੀ ਰਾਹੀਂ ਹੀ (ਜਦੋਂ) ਮੈਂ (ਆਪਣੇ ਹਿਰਦੇ ਵਿਚ) ਪਰਮਾਤਮਾ ਦੇ ਆ ਵੱਸਣ ਦੀ ਖ਼ਬਰ ਸੁਣੀ, (ਜਦੋਂ) ਮੈਂ ਸੋਹਣੇ ਲਾਲ-ਪ੍ਰਭੂ ਦਾ ਆਉਣਾ ਸੁਣਿਆ, ਮੇਰੇ ਮਨ ਵਿਚ ਮੇਰੇ ਤਨ ਵਿਚ ਖ਼ੁਸ਼ੀਆਂ ਹੀ ਖ਼ੁਸ਼ੀਆਂ ਹੋ ਗਈਆਂ ।

(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਦਾਸ ਨਾਨਕ ਉਸ ਪਰਮਾਤਮਾ ਨੂੰ ਮਿਲ ਕੇ ਸਮਤ-ਹਾਲ ਹੋ ਗਿਆ, ਨਿਹਾਲ ਹੋ ਗਿਆ, ਨਿਹਾਲ ਹੋ ਗਿਆ ।੨।੧।੭।

**ਨਟ ਮਹਲਾ ੪ ॥ ਮਨ ਮਿਲੁ ਸੰਤ ਸੰਗਤਿ ਸੁਭਵੰਤੀ ॥ ਸੁਨਿ ਅਕਥ ਕਥਾ ਸੁਖਵੰਤੀ ॥ ਸਭ ਕਿਲਬਿਖ ਪਾਪ ਲਹੰਤੀ ॥ ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥੧॥ ਰਹਾਉ ॥ ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥ ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨੰਤੀ ॥੧॥ ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੁਖ ਲਹੰਤੀ ॥ ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ ॥੨॥੨॥੮॥ {ਪੰਨਾ ੯੭੭}**

**ਪਦ ਅਰਥ** :—ਮਨ—ਹੇ ਮਨ ! ਸੁਭਵੰਤੀ—(ਸੰਗਤਿ) ਭਲੇ ਗੁਣ ਦੇਣ ਵਾਲੀ ਹੈ । ਅਕਥ—ਉਹ ਪ੍ਰਭੂ ਜਿਸ ਦੇ ਗੁਣ ਬਿਆਨ ਨਾਹ ਕੀਤੇ ਜਾ ਸਕਣ । ਅਕਥ ਕਥਾ—ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ । ਸੁਖਵੰਤੀ—ਸੁਖਦਾਈ । ਕਿਲਬਿਖ—ਪਾਪ । ਲਹੰਤੀ—ਦੂਰ ਕਰ ਸਕਣ ਵਾਲੀ । ਹੋ—ਹੇ ਮਨ ! ਲਿਖਤੁ—ਲੇਖ । ਲਿਖੰਤੀ—ਲਿਖਣ ਵਾਲੀ ।੧।ਰਹਾਉ।

ਕੀਰਤਿ—ਸਿਫ਼ਤਿ-ਸਾਲਾਹ । ਕਲਜੁਗ ਵਿਚਿ—ਕਲਹ-ਭਰਪੂਰ ਸਮੇ ਵਿਚ, ਜਗਤ ਵਿਚ । ਕਥਾ—ਸਿਫ਼ਤਿ-ਸਾਲਾਹ । ਭਜੰਤੀ—ਉਚਾਰਨੀ (ਉਤਮ ਕਰਮ ਹੈ) । ਜਿਨਿ—ਜਿਸ ਨੇ । ਜਿਨਿ ਜਨਿ—ਜਿਸ ਜਨ ਨੇ । ਮਨੀ ਹੈ—ਮੰਨੀ ਹੈ, ਮਨ ਵਿਚ ਵਸਾਈ ਹੈ । ਹਉ—ਮੈਂ ।੧।

ਰਸੁ—ਸੁਆਦ । ਲਹੰਤੀ—ਦੂਰ ਕਰ ਦੇਂਦੀ ਹੈ । ਤ੍ਰਿਪਤੇ—ਰੱਜ ਗਏ । ਜਪਿ—ਜਪ ਕੇ । ਹੋਵੰਤ—ਹੋ ਜਾਂਦੇ ਹਨ ।੨।

**ਅਰਥ** :—ਹੇ (ਮੇਰੇ) ਮਨ ! ਗੁਰੂ ਦੀ ਸੰਗਤਿ ਵਿਚ ਜੁੜਿਆ ਰਹੁ, (ਇਹ ਸੰਗਤਿ) ਭਲੇ ਗੁਣ ਪੈਦਾ ਕਰਨ ਵਾਲੀ ਹੈ । (ਹੇ ਮੇਰੇ ਮਨ !) ਅਕੱਥ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਗੁਰੂ ਦੀ ਸੰਗਤਿ ਵਿਚ) ਸੁਣਿਆ ਕਰ, (ਇਹ ਸਿਫ਼ਤਿ-ਸਾਲਾਹ) ਆਤਮਕ ਆਨੰਦ ਦੇਣ ਵਾਲੀ ਹੈ; ਹੇ ਮਨ ! ਇਹ ਸਾਰੇ ਪਾਪ ਵਿਕਾਰ ਦੂਰ ਕਰ ਦੇਂਦੀ ਹੈ; ਹੇ ਮਨ ! (ਇਹ ਕਥਾ ਤੇਰੇ ਅੰਦਰ) ਹਰਿ-ਨਾਮ ਦਾ ਲੇਖ ਲਿਖਣ-ਜੋਗੀ ਹੈ ।੧।ਰਹਾਉ।

ਹੇ ਮਨ ! ਇਸ ਸੰਸਾਰ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ, ਗੁਰੂ ਦੀ ਸਿੱਖਿਆ ਉਤੇ ਤੁਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸ੍ਰੇਸ਼ਟ ਕਰਮ ਹੈ । ਹੇ ਮਨ ! ਜਿਸ ਮਨੁੱਖ ਨੇ ਇਹ ਸਿਫ਼ਤਿ-ਸਾਲਾਹ ਸੁਣੀ ਹੈ ਜਿਸ ਮਨੁੱਖ ਨੇ ਇਹ ਸਿਫ਼ਤਿ-ਸਾਲਾਹ ਮਨ ਵਿਚ ਵਸਾਈ ਹੈ, ਮੈਂ ਉਸ ਮਨੁੱਖ ਤੋਂ ਸਦਕੇ ਜਾਂਦਾ ਹਾਂ ।੧।

ਹੇ ਮਨ ! ਅਕੱਥ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸੁਆਦ ਜਿਸ ਮਨੁੱਖ ਨੇ ਚੱਖਿਆ ਹੈ, ਇਹ ਉਸ ਮਨੁੱਖ ਦੀ (ਮਾਇਆ ਦੀ) ਸਾਰੀ ਭੁੱਖ ਦੂਰ ਕਰ ਦੇਂਦੀ ਹੈ । ਹੇ ਨਾਨਕ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ ਕੇ ਉਸ ਦੇ ਸੇਵਕ (ਮਾਇਆ ਵਲੋਂ) ਰੱਜ ਜਾਂਦੇ ਹਨ, ਪਰਮਾਤਮਾ ਦਾ ਨਾਮ ਜਪ ਕੇ ਉਹ ਪਰਮਾਤਮਾ ਦਾ ਰੂਪ ਹੋ ਜਾਂਦੇ ਹਨ ।੨।੨।੮।

**ਨਟ ਮਹਲਾ ੪ ॥ ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥ ਤਿਸ ਕਉ ਹਉ ਬਲਿ ਬਲਿ ਬਾਲ ॥ ਸੋ ਹਰਿ ਜਨੁ ਹੈ ਭਲ ਭਾਲ ॥ ਹਰਿ ਹੋ ਹੋ ਹੋ ਮੇਲਿ ਨਿਹਾਲ ॥੧॥ ਰਹਾਉ ॥ ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ ॥ ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ ॥੧॥ ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥ ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥ {ਪੰਨਾ ੯੭੭-੯੭੮}**

**ਪਦ ਅਰਥ** :—ਆਨਿ—ਲਿਆ ਕੇ, ਸੁਨੇਹਾ ਲਿਆ ਕੇ । ਗਾਲ—ਗੱਲ । ਕਉ—ਨੂੰ, ਤੋਂ । ਹਉ—ਮੈਂ । ਬਾਲ—ਬਲਿਹਾਰ । ਭਲ ਭਲਾ—ਭਲੇ ਭਾਲ ਵਾਲਾ, ਭਲੇ ਮਸਤਕ ਵਾਲਾ । ਮੇਲਿ—(ਸੰਗਤ ਵਿਚ) ਮਿਲਾ ਕੇ ।੧।ਰਹਾਉ।

ਮਾਰਗੁ—ਰਸਤਾ । ਗੁਰ ਸੰਤਿ—ਗੁਰੂ-ਸੰਤ ਨੇ । ਗੁਰਿ—ਗੁਰੂ ਨੇ । ਚਾਲ—ਤੁਰਨ ਦੀ ਜਾਚ । ਅੰਤਰਿ—ਮਨ ਵਿਚੋਂ । ਕਪਟੁ—ਵਲ-ਛਲ । ਚੁਕਾਵਹੁ—ਦੂਰ ਕਰੋ । ਨਿਹਕਪਟ—ਵਲ ਛਲ ਛੱਡ ਕੇ । ਘਾਲ—ਮਿਹਨਤ ।੧।

ਤੇ—ਉਹ (ਬਹੁ-ਵਚਨ) । ਹਰਿ ਪ੍ਰਭ ਭਾਏ—ਹਰੀ-ਪ੍ਰਭੂ ਨੂੰ ਪਿਆਰੇ ਲੱਗੇ । ਪ੍ਰਭਿ—ਪ੍ਰਭੂ ਨੇ । ਦੇਖਿ—ਵੇਖ ਕੇ । ਨਿਕਟਿ—ਨੇੜੇ । ਹਦੂਰਿ—ਹਾਜ਼ਰ ਨਾਜ਼ਰ ।੨।

**ਅਰਥ** :—ਹੇ ਭਾਈ ! ਜੇ ਕੋਈ ਮਨੁੱਖ (ਗੁਰੂ ਪਾਸੋਂ ਸੁਨੇਹਾ) ਲਿਆ ਕੇ ਮੈਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਗੱਲ ਸੁਣਾਏ; ਤਾਂ ਮੈਂ ਉਸ ਤੋਂ ਸਦਕੇ ਜਾਵਾਂ, ਕੁਰਬਾਨ ਜਾਵਾਂ । ਉਹ ਮਨੁੱਖ (ਮੇਰੇ ਭਾ ਦਾ) ਭਲਾ ਹੈ ਭਾਗਾਂ ਵਾਲਾ ਹੈ । (ਇਹੋ ਜਿਹੇ ਮਨੁੱਖ ਦੀ ਸੰਗਤਿ ਵਿਚ) ਮਿਲਾ ਕੇ ਪਰਮਾਤਮਾ (ਅਨੇਕਾਂ ਨੂੰ) ਨਿਹਾਲ ਕਰਦਾ ਹੈ ।੧।ਰਹਾਉ।

ਹੇ ਭਾਈ ! ਸੰਤ-ਗੁਰੂ ਨੇ ਪਰਮਾਤਮਾ ਨੂੰ ਮਿਲਣ ਦਾ ਰਸਤਾ ਦੱਸਿਆ ਹੈ, ਗੁਰੂ ਨੇ ਪਰਮਾਤਮਾ ਦੇ ਰਾਹ ਉਤੇ ਤੁਰਨ ਦੀ ਜਾਚ ਸਿਖਾਈ ਹੈ (ਤੇ ਆਖਿਆ ਹੈ—) ਹੇ ਗੁਰਸਿੱਖੋ ! ਆਪਣੇ ਅੰਦਰੋਂ ਵਲ-ਛਲ ਦੂਰ ਕਰੋ, ਨਿਰ-ਛਲ ਹੋ ਕੇ ਪਰਮਾਤਮਾ ਦੇ ਸਿਮਰਨ ਦੀ ਮਿਹਨਤ ਕਰੋ, (ਇਸ ਤਰ੍ਹਾਂ) ਨਿਹਾਲ ਨਿਹਾਲ ਹੋ ਜਾਈਦਾ ਹੈ ।੧।

ਹੇ ਭਾਈ ! ਮੇਰੇ ਗੁਰੂ ਦੇ ਉਹ ਸਿੱਖ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ, ਜਿਨ੍ਹਾਂ ਨੇ ਇਹ ਜਾਣ ਲਿਆ ਹੈ ਕਿ ਪਰਮਾਤਮਾ ਸਾਡੇ ਨੇੜੇ ਵੱਸ ਰਿਹਾ ਹੈ । ਹੇ ਨਾਨਕ ! ਜਿਨ੍ਹਾਂ ਸੇਵਕਾਂ ਨੂੰ ਪਰਮਾਤਮਾ ਨੇ ਇਹ ਸੂਝ ਬਖ਼ਸ਼

ਦਿੱਤੀ, ਉਹ ਸੇਵਕ ਪਰਮਾਤਮਾ ਨੂੰ ਆਪਣੇ ਨੇੜੇ-ਵੱਸਦਾ ਵੇਖ ਕੇ ਆਪਣੇ ਅੰਗ-ਸੰਗ ਵੱਸਦਾ ਵੇਖ ਕੇ ਹਰ ਵੇਲੇ ਪ੍ਰਸੰਨ-ਚਿੱਤ ਰਹਿੰਦੇ ਹਨ ।੨।੩।੯।

**ਰਾਗੁ ਨਟ ਨਾਰਾਇਨ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਰਾਮ ਹਉ ਕਿਆ ਜਾਨਾ ਕਿਆ ਭਾਵੈ ॥ ਮਨਿ ਪਿਆਸ ਬਹੁਤੁ ਦਰਸਾਵੈ ॥੧॥ ਰਹਾਉ ॥ ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ ॥ ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ ॥੧॥ ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥ ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥੨॥ ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥ ਸੰਤ ਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ ॥੩॥ ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ ॥ ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ ॥੪॥੧॥ {ਪੰਨਾ ੯੭੮}**

**ਪਦ ਅਰਥ** :—ਹਉ—ਹਉਂ, ਮੈਂ । ਜਾਨਾ—ਜਾਨਾਂ, (ਮੈਂ) ਜਾਣਦਾ । ਕਿਆ ਭਾਵੈ—(ਤੈਨੂੰ) ਕੀਹ ਚੰਗਾ ਲੱਗਦਾ ਹੈ । ਮਨਿ—ਮਨ ਵਿਚ । ਪਿਆਸ—ਤਾਂਘ । ਦਰਸਾਵੈ—(ਤੇਰੇ) ਦਰਸਨ ਦੀ ।੧।ਰਹਾਉ।

ਸੋਈ—ਉਹੀ ਮਨੁੱਖ । ਗਿਆਨੀ—ਗਿਆਨਵਾਨ, ਆਤਮਕ ਜੀਵਨ ਦੀ ਸੂਝ ਵਾਲਾ । ਰੁਚ—(ਤੇਰੀ) ਖ਼ੁਸ਼ੀ । ਕਰਹੁ—ਤੁਸੀ ਕਰਦੇ ਹੋ । ਪੁਰਖ—ਹੇ ਸਰਬ-ਵਿਆਪਕ ! ਬਿਧਾਤੇ—ਹੇ ਸਿਰਜਣਹਾਰ ! ।੧।

ਜੋਗ—ਜੋਗ-ਸਾਧਨ । ਗਿਆਨ—ਗਿਆਨ ਦੀਆਂ ਗੱਲਾਂ । ਧਿਆਨਾ—ਸਮਾਧੀਆਂ । ਗੁਨੀ—ਗੁਣਾਂ ਨਾਲ । ਰੀਝਾਵੈ—(ਪ੍ਰਭੂ ਨੂੰ ਜੀਵ) ਖ਼ੁਸ਼ ਕਰ ਸਕਦਾ ਹੈ । ਕਵਨ—ਕਿਹੜੇ ? ਨਿਜ—ਆਪਣਾ, ਪਿਆਰਾ । ਰੰਗੁ—ਪਿਆਰ ਦਾ ਰੰਗ । ਲਾਵੈ—ਲਾਂਦਾ ਹੈ, ਚਾੜ੍ਹਦਾ ਹੈ ।੨।

ਸਾਈ—ਉਹੀ {ਲਫ਼ਜ਼ 'ਸੋਈ' ਪੁਲਿੰਗ ਲਫ਼ਜ਼ 'ਸਾਈ' ਇਸਤ੍ਰੀ ਲਿੰਗ} । ਜਿਤੁ—ਜਿਸ ਦੀ ਰਾਹੀਂ । ਨਿਮਖ—ਅੱਖ ਝਮਕਣ ਜਿਤਨਾ ਸਮਾ । ਬਿਸਰਾਵੈ—ਭੁਲਾਂਦਾ । ਸੰਤ ਸੰਗਿ—ਗੁਰੂ (ਦੇ ਚਰਨਾਂ) ਨਾਲ । ਲਗਿ—ਲੱਗ ਕੇ । ਸਦ—ਸਦਾ ।੩।

ਮੰਗਲਾ ਰੂਪ—ਆਨੰਦ-ਸਰੂਪ ਪ੍ਰਭੂ । ਆਨ—{ਅੰਯ} ਹੋਰ । ਦਿਸਟਾਵੈ—ਨਜ਼ਰੀਂ ਆਉਂਦਾ, ਦਿੱਸਦਾ । ਮੋਰਚਾ—ਜੰਗਾਲ, ਮਨ ਉਤੇ ਚੜ੍ਹਿਆ ਹੋਇਆ ਵਿਕਾਰਾਂ ਦਾ ਜੰਗਾਲ । ਗੁਰਿ—ਗੁਰੂ ਨੇ । ਤਹ—ਉਹ । ਕਹ—ਕਿੱਥੇ ? ।੪।

**ਅਰਥ** :—ਹੇ ਪਰਮਾਤਮਾ ! ਮੈਂ ਇਹ ਤਾਂ ਨਹੀਂ ਜਾਣਦਾ ਕਿ ਤੈਨੂੰ ਕੀਹ ਚੰਗਾ ਲੱਗਦਾ ਹੈ (ਭਾਵ, ਮੇਰੀ ਤਾਂਘ ਪਸੰਦ ਹੈ ਜਾਂ ਨਹੀਂ, ਪਰ) ਮੇਰੇ ਮਨ ਵਿਚ ਤੇਰੇ ਦਰਸ਼ਨ ਦੀ ਤਾਂਘ ਬਹੁਤ ਹੈ ।੧।ਰਹਾਉ।

ਹੇ ਸਰਬ-ਵਿਆਪਕ ! ਹੇ ਸਿਰਜਣਹਾਰ ! ਉਹੀ ਮਨੁੱਖ ਉੱਚੇ ਆਤਮਕ ਜੀਵਨ ਦੀ ਸੂਝ ਵਾਲਾ ਹੈ, ਉਹੀ ਮਨੁੱਖ ਤੇਰਾ ਸੇਵਕ ਹੈ, ਜਿਸ ਉੱਤੇ ਤੇਰੀ ਖ਼ੁਸ਼ੀ ਹੁੰਦੀ ਹੈ । ਹੇ ਪ੍ਰਭੂ ! ਜਿਸ ਉੱਤੇ ਤੂੰ ਮਿਹਰ ਕਰਦਾ ਹੈਂ, ਉਹ ਤੈਨੂੰ ਸਦਾ ਹੀ ਸਿਮਰਦਾ ਰਹਿੰਦਾ ਹੈ ।੧।

ਹੇ ਭਾਈ ! ਉਹ ਕਿਹੜੇ ਜੋਗ-ਸਾਧਨ ਹਨ ? ਕਿਹੜੀਆਂ ਗਿਆਨ ਦੀਆਂ ਗੱਲਾਂ ਹਨ ? ਕਿਹੜੀਆਂ ਸਮਾਧੀਆਂ ਹਨ ? ਕਿਹੜੇ ਗੁਣ ਹਨ ਜਿਨ੍ਹਾਂ ਨਾਲ ਕੋਈ ਮਨੁੱਖ ਪਰਮਾਤਮਾ ਨੂੰ ਪ੍ਰਸੰਨ ਕਰ ਸਕਦਾ ਹੈ ? (ਮਨੁੱਖ ਦੇ ਆਪਣੇ ਇਹੋ ਜਿਹੇ ਕੋਈ ਜਤਨ ਕਾਮਯਾਬ ਨਹੀਂ ਹੁੰਦੇ) । ਉਹੀ ਮਨੁੱਖ ਪ੍ਰਭੂ ਦਾ ਸੇਵਕ ਹੈ, ਉਹੀ ਮਨੁੱਖ ਪ੍ਰਭੂ ਦਾ ਪਿਆਰਾ ਭਗਤ ਹੈ, ਜਿਸ ਉਤੇ ਉਹ ਆਪ ਆਪਣੇ ਪਿਆਰ ਦਾ ਰੰਗ ਚਾੜ੍ਹਦਾ ਹੈ ।੨।

ਹੇ ਭਾਈ ! ਉਹੀ ਸਮਝ (ਚੰਗੀ ਹੈ), ਉਹੀ ਬੁੱਧੀ ਤੇ ਸਿਆਣਪ (ਚੰਗੀ ਹੈ), ਜਿਸ ਦੀ ਰਾਹੀਂ ਮਨੁੱਖ ਪਰਮਾਤਮਾ ਨੂੰ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਹੀਂ ਭੁਲਾਂਦਾ । (ਹੇ ਭਾਈ ! ਜਿਸ ਮਨੁੱਖ ਨੇ) ਗੁਰੂ ਦੇ ਚਰਨਾਂ ਵਿਚ ਬੈਠ ਕੇ ਇਹ (ਹਰਿ-ਨਾਮ-ਸਿਮਰਨ) ਸੁਖ ਹਾਸਲ ਕਰ ਲਿਆ, ਉਹ ਸਦਾ ਹੀ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਨੇ ਅਚਰਜ-ਰੂਪ ਮਹਾਂ ਆਨੰਦ-ਰੂਪ ਪਰਮਾਤਮਾ ਦਾ ਦਰਸਨ ਕਰ ਲਿਆ, ਉਸ ਨੂੰ (ਉਸ ਵਰਗੀ) ਕੋਈ ਹੋਰ ਚੀਜ਼ ਨਹੀਂ ਦਿੱਸਦੀ । ਹੇ ਨਾਨਕ ! ਆਖ—ਗੁਰੂ ਨੇ (ਜਿਸ ਮਨੁੱਖ ਦੇ ਮਨ ਤੋਂ ਵਿਕਾਰਾਂ ਦਾ) ਜੰਗਾਲ ਲਾਹ ਦਿੱਤਾ ਉਥੇ ਜਨਮ ਮਰਨ ਦਾ ਗੇੜ ਕਦੇ ਨੇੜੇ ਭੀ ਨਹੀਂ ਢੁਕ ਸਕਦਾ ।੪।੧।

**ਨਟ ਨਾਰਾਇਨ ਮਹਲਾ ੫ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥੧॥ਰਹਾਉ॥ ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥ ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥ ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥ ਸਾਧ ਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥੨॥੧॥੨॥ {ਪੰਨਾ ੯੭੮}**

**ਪਦ ਅਰਥ** :—ਉਲਾਹਨੋ—ਉਲਾਹਮਾ, ਗਿਲਾ । ਕਾਹੂ—ਕਿਸੇ ਨੂੰ ਭੀ । ਤੁਹਾਰੋ ਕੀਓ—ਤੇਰਾ ਕੀਤਾ (ਹਰੇਕ ਕੰਮ) । ਮਨ ਮੀਠ—ਮਨ ਨੂੰ ਮਿੱਠਾ (ਲੱਗਾ) ।੧।ਰਹਾਉ।

ਮਾਨਿ—ਮੰਨ ਕੇ । ਆਗਿਆ—(ਤੇਰੀ) ਰਜ਼ਾ । ਜਾਨਿ—ਸਮਝ ਕੇ । ਸੁਨਿ—ਸੁਣ ਕੇ । ਜੀਓ—ਮੈਂ ਆਤਮਕ ਜੀਵਨ ਲੱਭ ਲਿਆ ਹੈ । ਈਹਾਂ—ਇਸ ਲੋਕ ਵਿਚ । ਊਹਾ—ਪਰਲੋਕ ਵਿਚ । ਤੇ—ਤੋਂ, ਪਾਸੋਂ । ਮੰਤ੍ਰੁ—ਉਪਦੇਸ਼ । ਦ੍ਰਿੜੀਓ—(ਹਿਰਦੇ ਵਿਚ) ਪੱਕਾ ਕਰ ਲਿਆ ਹੈ ।

ਜਬ ਤੇ—ਜਦ ਤੋਂ । ਜਾਨਿ ਪਾਈ—ਸਮਝ ਲਈ ਹੈ । ਕੁਸਲ—ਸੁਖ । ਖੇਮ—ਆਨੰਦ । ਸਭ—ਹਰੇਕ ਕਿਸਮ ਦਾ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਪਰਗਾਸਿਓ—(ਉੱਚੇ ਆਤਮਕ ਜੀਵਨ ਦਾ) ਇਹ ਚਾਨਣ ਕੀਤਾ ਹੈ । ਆਨ—{ਅੰਯ} ਹੋਰ । ਰੇ—ਹੇ ਭਾਈ ! ਬੀਓ—ਕੋਈ ਦੂਜਾ ।੨।

**ਅਰਥ** :—(ਹੇ ਪ੍ਰਭੂ ! ਗੁਰੂ ਦੀ ਕਿਰਪਾ ਨਾਲ ਤਦੋਂ ਤੋਂ) ਤੇਰਾ ਕੀਤਾ (ਹਰੇਕ ਕੰਮ) ਮੇਰੇ ਮਨ ਨੂੰ ਮਿੱਠਾ ਲੱਗਣ ਲੱਗ ਪਿਆ ਹੈ, (ਜਦੋਂ ਤੋਂ ਕਿਸੇ ਵਲੋਂ ਕਿਸੇ ਵਧੀਕੀ ਦਾ) ਉਲਾਹਮਾ ਮੈਂ ਕਿਸੇ ਨੂੰ ਕਦੇ ਨਹੀਂ ਦਿੱਤਾ ।੧।ਰਹਾਉ।

ਹੇ ਪ੍ਰਭੂ ! ਤੇਰੀ ਰਜ਼ਾ ਨੂੰ (ਮਿੱਠੀ) ਮੰਨ ਕੇ, ਤੇਰੀ ਰਜ਼ਾ ਨੂੰ ਸਮਝ ਕੇ ਮੈਂ ਸੁਖ ਹਾਸਲ ਕਰ ਲਿਆ ਹੈ, ਤੇਰਾ ਨਾਮ ਸੁਣ ਸੁਣ ਕੇ ਮੈਂ ਉੱਚਾ ਆਤਮਕ ਜੀਵਨ ਹਾਸਲ ਕਰ ਲਿਆ ਹੈ । ਮੈਂ ਗੁਰੂ ਪਾਸੋਂ ਇਹ ਉਪਦੇਸ਼ (ਲੈ ਕੇ ਆਪਣੇ ਮਨ ਵਿਚ) ਪੱਕਾ ਕਰ ਲਿਆ ਹੈ ਕਿ ਇਸ ਲੋਕ ਵਿਚ ਅਤੇ ਪਰਲੋਕ ਵਿਚ ਤੂੰ ਹੀ ਸਿਰਫ਼ ਤੂੰ ਹੀ (ਮੇਰਾ ਸਹਾਈ ਹੈਂ) ।੧।

ਹੇ ਭਾਈ ! ਜਦੋਂ ਤੋਂ (ਗੁਰੂ ਪਾਸੋਂ) ਮੈਂ ਇਹ ਗੱਲ ਸਮਝੀ ਹੈ, ਤਦੋਂ ਤੋਂ (ਮੇਰੇ ਅੰਦਰ) ਹਰੇਕ ਕਿਸਮ ਦਾ ਸੁਖ-ਆਨੰਦ ਬਣਿਆ ਰਹਿੰਦਾ ਹੈ । ਹੇ ਨਾਨਕ ! (ਆਖ—ਹੇ ਭਾਈ ! ਸਾਧ ਸੰਗਤਿ ਵਿਚ (ਗੁਰੂ ਨੇ ਮੇਰੇ ਅੰਦਰ ਆਤਮਕ ਜੀਵਨ ਦਾ ਇਹ) ਚਾਨਣ ਕਰ ਦਿੱਤਾ ਹੈ ਕਿ (ਪਰਮਾਤਮਾ ਤੋਂ ਬਿਨਾ) ਕੋਈ ਹੋਰ ਦੂਜਾ (ਕੁਝ ਭੀ ਕਰਨ-ਜੋਗਾ) ਨਹੀਂ ਹੈ ।੨।੧।੨।

**ਨਟ ਮਹਲਾ ੫ ॥ ਜਾ ਕਉ ਭਈ ਤੁਮਾਰੀ ਧੀਰ ॥ ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ ॥੧॥ ਰਹਾਉ ॥ ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ ॥ ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ ॥੧॥ ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ ॥ ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ ॥੨॥੨॥੩॥ {ਪੰਨਾ ੯੭੮-੯੭੯}**

**ਪਦ ਅਰਥ** :—ਜਾ ਕਉ—ਜਿਸ (ਮਨੁੱਖ) ਨੂੰ । ਧੀਰ—ਧੀਰਜ, ਹੌਸਲਾ । ਤ੍ਰਾਸ—ਸਹਿਮ, ਡਰ । ਨਿਕਸੀ—ਨਿਕਲ ਗਈ । ਪੀਰ—ਪੀੜ, ਚੋਭ ।੧।ਰਹਾਉ।

ਤਪਤਿ—(ਤ੍ਰਿਸ਼ਨਾ ਦੀ) ਤਪਸ਼ । ਅੰਮ੍ਰਿਤ ਬਾਨੀ—ਆਤਮਕ ਜੀਵਨ ਦੇਣ ਵਾਲੀ ਗੁਰਬਾਣੀ ਨੇ । ਤ੍ਰਿਪਤੇ—ਰੱਜ ਗਏ । ਬਾਰਿਕ—ਬਾਲਕ । ਖੀਰ—ਦੁੱਧ {ੀਰ} । ਸਹਾਈ—ਮਦਦਗਾਰ । ਬੀਰ—ਵੀਰ, ਭਰਾ ।੧।

ਭ੍ਰਮ—ਭਰਮ, ਭਟਕਣ । ਭੀਤਿ—ਭਿੱਤ, ਕਿਵਾੜ, ਪੜਦੇ । ਬੇਧੇ—ਵਿੰਨ੍ਹ ਲਿਆ । ਬਿਸਮ—ਆਨੰਦ-ਭਰਪੂਰ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਗੁਨੀ ਗਹੀਰ—ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ।੨।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰੀ ਦਿੱਤੀ ਧੀਰਜ ਮਿਲ ਗਈ, ਉਸ ਦੇ ਅੰਦਰੋਂ ਮੌਤ ਦਾ ਹਰ ਵੇਲੇ ਦਾ ਸਹਿਮ ਮਿਟ ਗਿਆ, ਉਸ ਨੇ ਆਤਮਕ ਆਨੰਦ ਹਾਸਲ ਕਰ ਲਿਆ, ਉਸ ਦੇ ਮਨ ਵਿਚੋਂ ਹਉਮੈ ਦੀ ਚੋਭ ਭੀ ਨਿਕਲ ਗਈ ।੧।ਰਹਾਉ।

(ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਅੰਦਰੋਂ) ਸਤਿਗੁਰੂ ਦੀ ਆਤਮਕ ਜੀਵਨ ਦੇਣ ਵਾਲੀ ਬਾਣੀ ਨੇ ਮਾਇਆ ਦੀ ਤ੍ਰਿਸ਼ਨਾ ਦੀ ਤਪਸ਼ ਬੁਝਾ ਦਿੱਤੀ, ਉਹ (ਮਾਇਆ ਵਲੋਂ) ਇਉਂ ਰੱਜ ਗਏ, ਜਿਵੇਂ ਬਾਲਕ ਦੁੱਧ ਨਾਲ ਰੱਜਦੇ ਹਨ । ਹੇ ਭਾਈ ! ਮੇਰੇ ਵਾਸਤੇ ਭੀ ਸੰਤ ਜਨ ਹੀ ਮਾਪੇ ਹਨ, ਸੰਤ ਜਨ ਹੀ ਸੱਜਣ ਭਰਾ ਮਦਦਗਾਰ ਹਨ ।੧।

ਹੇ ਨਾਨਕ ! ਗੁਣਾਂ ਦੇ ਖ਼ਜ਼ਾਨੇ ਮਾਲਕ-ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ (ਗੁਣ ਗਾਣ ਵਾਲੇ ਮਨੁੱਖ) ਆਨੰਦ-ਮਗਨ ਹੀ ਹੋ ਜਾਂਦੇ ਹਨ, (ਉਹਨਾਂ ਦੇ ਅੰਦਰੋਂ ਮਾਇਆ ਦੇ ਪਿੱਛੇ) ਭਟਕਦੇ ਫਿਰਨ ਦੇ ਭਿੱਤ ਖੁਲ੍ਹ ਜਾਂਦੇ ਹਨ, ਉਹਨਾਂ ਨੂੰ ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ ਮਿਲ ਪੈਂਦਾ ਹੈ, (ਪ੍ਰਭੂ ਉਹਨਾਂ ਦੀ ਜਿੰਦ ਨੂੰ ਆਪਣੇ ਚਰਨਾਂ ਵਿਚ ਇਉਂ ਜੋੜ ਲੈਂਦਾ ਹੈ ਜਿਵੇਂ) ਹੀਰੇ ਨੂੰ ਹੀਰਾ ਵਿੰਨ੍ਹ ਲੈਂਦਾ ਹੈ ।੨।੨।੩।

**ਨਟ ਮਹਲਾ ੫ ॥ ਅਪਨਾ ਜਨੁ ਆਪਹਿ ਆਪਿ ਉਧਾਰਿਓ ॥ ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ ॥੧॥ ਰਹਾਉ ॥ ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ ॥ ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ ॥੧॥ ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ ॥ ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ ॥੨॥੩॥੪॥ {ਪੰਨਾ ੯੭੯}**

**ਪਦ ਅਰਥ** :—ਜਨੁ—ਸੇਵਕ, ਭਗਤ, ਦਾਸ । ਆਪਹਿ ਆਪਿ—ਆਪ ਹੀ ਆਪ । ਉਧਾਰਿਓ—(ਵਿਕਾਰਾਂ ਤੋਂ) ਬਚਾਇਆ ਹੈ । ਕੈ ਸੰਗਿ—ਦੇ ਨਾਲ । ਤੇ—ਤੋਂ । ਬਿਸਾਰਿਓ—ਭੁਲਾਇਆ ।੧।ਰਹਾਉ।

ਬਰਨੁ—ਰੰਗ । ਚਿਹਨੁ—ਨਿਸ਼ਾਨ, ਰੂਪ । ਪੇਖਿਓ—ਵੇਖਿਆ । ਕਰਿ—ਕਰ ਕੇ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਸਵਾਰਿਓ—ਜੀਵਨ ਸੋਹਣਾ ਬਣਾਇਆ ।੧।

ਬਿਖਮੁ—ਔਖਾ । ਅਗਨਿ—(ਤ੍ਰਿਸ਼ਨਾ ਦੀ) ਅੱਗ । ਸਾਗਰੁ—ਸਮੁੰਦਰ । ਤਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਪੇਖਿ—ਵੇਖ ਕੇ । ਬਿਗਸਾਨੋ—ਖ਼ੁਸ਼ ਹੁੰਦਾ ਹੈ । ਪੁਨਹ ਪੁਨਹ—ਮੁੜ ਮੁੜ ।੨।

**ਅਰਥ** :—ਹੇ ਭਾਈ ! ਪਰਮਾਤਮਾ ਨੇ ਸਦਾ ਆਪ ਹੀ ਆਪਣੇ ਸੇਵਕ ਨੂੰ ਵਿਕਾਰਾਂ ਤੋਂ ਬਚਾਇਆ ਹੈ । ਪ੍ਰਭੂ ਆਪਣੇ ਸੇਵਕ ਦੇ ਨਾਲ ਅੱਠੇ ਪਹਿਰ ਵੱਸਦਾ ਹੈ, (ਪ੍ਰਭੂ ਨੇ ਆਪਣੇ ਸੇਵਕ ਨੂੰ ਆਪਣੇ) ਮਨ ਤੋਂ ਕਦੇ ਭੀ ਨਹੀਂ ਭੁਲਾਇਆ ।੧।ਰਹਾਉ।

(ਹੇ ਭਾਈ ! ਪ੍ਰਭੂ ਨੇ ਆਪਣੇ ਸੇਵਕ ਦਾ ਬਾਹਰਲਾ) ਰੰਗ ਰੂਪ ਕੁਝ ਭੀ ਕਦੇ ਨਹੀਂ ਵੇਖਿਆ, ਸੇਵਕ ਦੇ (ਉੱਚੇ ਨੀਵੇਂ) ਕੁਲ ਨੂੰ ਭੀ ਨਹੀਂ ਵਿਚਾਰਿਆ । (ਸੇਵਕ ਨੂੰ ਸਦਾ ਹੀ) ਹਰੀ ਨੇ ਮਿਹਰ ਕਰ ਕੇ ਆਪਣਾ ਨਾਮ ਬਖ਼ਸ਼ਿਆ ਹੈ, (ਨਾਮ ਦੀ ਬਰਕਤਿ ਨਾਲ ਉਸ ਨੂੰ) ਆਤਮਕ ਅਡੋਲਤਾ ਅਤੇ ਪ੍ਰੇਮ ਵਿਚ ਟਿਕਾ ਕੇ ਉਸ ਦਾ ਜੀਵਨ ਸੋਹਣਾ ਬਣਾ ਦਿੱਤਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ ! ਇਹ ਜਗਤ ਤ੍ਰਿਸ਼ਨਾ ਦੀ) ਅੱਗ ਦਾ ਸਮੁੰਦਰ ਹੈ (ਇਸ ਵਿਚੋਂ ਪਾਰ ਲੰਘਣਾ) ਬਹੁਤ ਔਖਾ ਹੈ, (ਪਰਮਾਤਮਾ ਨੇ ਸਦਾ ਆਪਣੇ ਸੇਵਕ ਨੂੰ) ਇਸ ਵਿਚੋਂ (ਆਪ) ਪਾਰ ਲੰਘਾਇਆ ਹੈ । ਸੇਵਕ ਆਪਣੇ ਪਰਮਾਤਮਾ ਦਾ ਦਰਸ਼ਨ ਕਰ ਕਰ ਕੇ ਖ਼ੁਸ਼ ਹੁੰਦਾ ਹੈ ਤੇ ਉਸ ਤੋਂ ਮੁੜ ਮੁੜ ਸਦਕੇ ਜਾਂਦਾ ਹੈ ।੨।੩।੪।

**ਨਟ ਮਹਲਾ ੫ ॥ ਹਰਿ ਹਰਿ ਮਨ ਮਹਿ ਨਾਮੁ ਕਹਿਓ ॥ ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ ਤਾ ਕਾ ਦੁਖੁ ਨ ਰਹਿਓ ॥੧॥ ਰਹਾਉ ॥ ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ ॥ ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ ॥੧॥ ਕਹਤ ਮੁਕਤ ਸੁਨਤੇ ਨਿਸਤਾਰੇ ਜੋ ਜੋ ਸਰਨਿ ਪਇਓ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਕਹੁ ਨਾਨਕ ਅਨਦੁ ਭਇਓ ॥੨॥੪॥੫॥ {ਪੰਨਾ ੯੭੯}**

**ਪਦ ਅਰਥ** :—ਕਹਿਓ—ਆਖਿਆ, ਉਚਾਰਿਆ । ਕੋਟਿ—ਕ੍ਰੋੜਾਂ । ਅਪ੍ਰਾਧ—ਭੁੱਲਾਂ, ਪਾਪ । ਮਿਟਹਿ—ਮਿਟ ਜਾਂਦੇ ਹਨ । ਤਾ ਕਾ—ਉਸ (ਮਨੁੱਖ) ਦਾ । ਨ ਰਹਿਓ—ਨਹੀਂ ਰਹਿ ਜਾਂਦਾ ।੧।ਰਹਾਉ।

ਖੋਜਤ—ਭਾਲ ਕਰਦਿਆਂ । ਬੈਰਾਗੀ—ਵੈਰਾਗਵਾਨ, ਮਤਵਾਲਾ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਲਹਿਓ—ਲੱਭ ਲਿਆ । ਸਗਲ—ਸਾਰੇ (ਖ਼ਿਆਲ) । ਲਿਵ—ਲਗਨ । ਗਹਿਓ—ਫੜ ਲਏ ।੧।

ਮੁਕਤ—ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਨਿਸਤਾਰੇ—ਪਾਰ ਲੰਘਾ ਦਿੱਤੇ । ਜੋ ਜੋ—ਜਿਹੜਾ ਜਿਹੜਾ ਮਨੁੱਖ । ਸਿਮਰਿ—ਸਿਮਰ ਕੇ । ਕਹੁ—ਆਖ । ਨਾਨਕ—ਹੇ ਨਾਨਕ ! ਅਨਦੁ—ਆਨੰਦ, ਸੁਖ ।੨।

**ਅਰਥ** :—ਹੇ ਭਾਈ ! (ਜਿਸ ਭੀ ਮਨੁੱਖ ਨੇ) ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਸਿਮਰਿਆ ਹੈ, ਇਕ ਖਿਨ ਵਿਚ ਹੀ ਉਸ ਦੇ ਕ੍ਰੋੜਾਂ ਪਾਪ ਮਿਟ ਜਾਂਦੇ ਹਨ, ਉਸ ਦਾ ਕੋਈ ਭੀ ਦੁੱਖ ਰਹਿ ਨਹੀਂ ਜਾਂਦਾ ।੧।ਰਹਾਉ।

ਹੇ ਭਾਈ ! (ਹੋਰ) ਸਾਰੇ (ਖ਼ਿਆਲ) ਛੱਡ ਕੇ ਜਿਸ ਮਨੁੱਖ ਦੀ ਲਗਨ ਇਕ ਪਰਮਾਤਮਾ ਵਿਚ ਲੱਗ ਗਈ, ਜਿਸ ਨੇ ਪਰਮਾਤਮਾ ਦੇ ਚਰਨ (ਆਪਣੇ ਮਨ ਵਿਚ ਘੁੱਟ ਕੇ) ਫੜ ਲਏ, ਜਿਹੜਾ ਮਨੁੱਖ ਪ੍ਰਭੂ ਦੀ ਭਾਲ ਕਰਦਿਆਂ ਕਰਦਿਆਂ (ਉਸੇ ਦਾ ਹੀ) ਮਤਵਾਲਾ ਬਣ ਗਿਆ, ਉਸ ਨੇ ਪ੍ਰਭੂ ਨੂੰ ਗੁਰੂ ਦੀ ਸੰਗਤਿ ਵਿਚ ਲੱਭ ਲਿਆ ।੧।

ਹੇ ਨਾਨਕ ! ਆਖ—(ਹੇ ਭਾਈ !) ਪਰਮਾਤਮਾ ਦਾ ਨਾਮ ਉਚਾਰਨ ਵਾਲੇ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ, ਨਾਮ ਸੁਣਨ ਵਾਲਿਆਂ ਨੂੰ ਪ੍ਰਭੂ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ; ਜਿਹੜਾ ਜਿਹੜਾ ਭੀ

ਮਨੁੱਖ ਪ੍ਰਭੂ ਦੀ ਸਰਨ ਪੈਂਦਾ ਹੈ (ਪ੍ਰਭੂ ਉਸ ਨੂੰ ਪਾਰ ਲੰਘਾ ਦੇਂਦਾ ਹੈ) । ਹੇ ਭਾਈ ! ਆਪਣੇ ਮਾਲਕ-ਪ੍ਰਭੂ ਨੂੰ ਮੁੜ ਮੁੜ ਸਿਮਰ ਕੇ ਆਤਮਕ ਆਨੰਦ ਬਣਿਆ ਰਹਿੰਦਾ ਹੈ ।੨।੪।੫।

**ਨਟ ਮਹਲਾ ੫ ॥ ਚਰਨ ਕਮਲ ਸੰਗਿ ਲਾਗੀ ਡੋਰੀ ॥ ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥੧॥ ਰਹਾਉ ॥ ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥ ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥੧॥ ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ ॥ ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥ {ਪੰਨਾ ੯੭੯}**

**ਪਦ ਅਰਥ** :—ਸੰਗਿ—ਨਾਲ । ਡੋਰੀ—ਪ੍ਰੇਮ ਦੀ ਤਾਰ; ਸੁਰਤਿ ਦੀ ਡੋਰ । ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਮੋਰੀ—ਮੇਰੀ ।੧।ਰਹਾਉ।

ਅੰਚਲਾ—ਪੱਲਾ । ਗਹਾਇਓ—ਫੜਾਇਆ ਹੈ । ਕਉ—ਨੂੰ । ਬੀਧੋ—ਵਿੱਝ ਗਿਆ ਹੈ । ਖੋਰੀ—ਖ਼ੁਮਾਰੀ ਵਿਚ । ਰਸੁ—ਸੁਆਦ । ਜਾਲੀ—ਫਾਹੀ । ਤੋਰੀ—ਤੋੜ ਦਿੱਤੀ ਹੈ ।੧।

ਪੂਰਨ—ਹੇ ਸਰਬ-ਵਿਆਪਕ ! ਪੂਰਿ ਰਹੇ—ਵਿਆਪ ਰਿਹਾ ਹੈਂ । ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਹੋਰੀ—(ਤੈਥੋਂ ਬਿਨਾ) ਕਿਸੇ ਹੋਰ ਨੂੰ । ਨ ਥੋਰੀ—ਥੋੜੀ ਨਹੀਂ ਹੁੰਦੀ ।੨।

**ਅਰਥ** :—ਹੇ ਸੁਖਾਂ ਦੇ ਸਮੁੰਦਰ ਹਰੀ ! ਮੇਰੀ ਆਤਮਕ ਅਵਸਥਾ ਉੱਚੀ ਬਣਾ ਦੇਹ, ਤੇਰੇ ਸੋਹਣੇ ਚਰਨਾਂ ਨਾਲ ਮੇਰੀ ਪ੍ਰੇਮ ਦੀ ਤਾਰ ਲੱਗ ਗਈ ਹੈ ।੧।ਰਹਾਉ।

ਹੇ ਸੁਖ-ਸਾਗਰ ! ਤੂੰ ਆਪਣੇ ਸੇਵਕ ਨੂੰ ਆਪਣਾ ਪੱਲਾ ਆਪ ਫੜਾਇਆ ਹੈ, (ਤੇਰੇ ਸੇਵਕ ਦਾ) ਮਨ (ਤੇਰੇ) ਪਿਆਰ ਦੀ ਖ਼ੁਮਾਰੀ ਵਿਚ ਵਿੱਝ ਗਿਆ ਹੈ । ਤੇਰਾ ਜਸ ਗਾਂਦਿਆਂ (ਤੇਰੇ ਸੇਵਕ ਦੇ ਹਿਰਦੇ ਵਿਚ ਤੇਰੀ) ਭਗਤੀ ਦਾ (ਅਜਿਹਾ) ਸੁਆਦ ਪੈਦਾ ਹੋਇਆ ਹੈ (ਜਿਸ ਨੇ) ਮਾਇਆ ਦੀ ਫਾਹੀ ਤੋੜ ਦਿੱਤੀ ਹੈ ।੧।

ਹੇ ਨਾਨਕ ! (ਆਖ—) ਹੇ ਸਰਬ-ਵਿਆਪਕ ਪ੍ਰਭੂ ! ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਤੂੰ ਹਰ ਥਾਂ ਭਰਪੂਰ ਹੈਂ । ਮੈਂ (ਕਿਤੇ ਭੀ ਤੈਥੋਂ ਬਿਨਾ) ਕਿਸੇ ਹੋਰ ਨੂੰ ਨਹੀਂ ਵੇਖਦਾ । ਆਪਣੇ ਸੇਵਕ ਨੂੰ (ਆਪਣੇ ਚਰਨਾਂ ਵਿਚ) ਤੂੰ ਆਪ ਜੋੜ ਲਿਆ ਹੈ, (ਜਿਸ ਕਰ ਕੇ ਤੇਰੇ ਚਰਨਾਂ ਦੀ) ਪ੍ਰੀਤ (ਤੇਰੇ ਸੇਵਕ ਦੇ ਹਿਰਦੇ ਵਿਚ) ਕਦੇ ਘਟਦੀ ਨਹੀਂ ।੨।੫।੬।

**ਨਟ ਮਹਲਾ ੫ ॥ ਮੇਰੇ ਮਨ ਜਪੁ ਜਪਿ ਹਰਿ ਨਾਰਾਇਣ ॥ ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ ॥੧॥ ਰਹਾਉ ॥ ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ ॥ ਪੂਰਨ ਪੂਰਿ ਰਹੇ ਕਿਰਪਾ ਨਿਧਿ ਘਟਿ ਘਟਿ ਦਿਸਟਿ ਸਮਾਇਣੁ ॥੧॥ ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥ ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ ਤੇਰੇ ਦਾਸਨਿ ਦਾਸ ਦਸਾਇਣੁ ॥੨॥੬॥੭॥ {ਪੰਨਾ ੯੭੯}**

**ਪਦ ਅਰਥ** :—ਮਨ—ਹੇ ਮਨ ! ਜਪੁ—ਨਾਮ ਦਾ ਜਾਪ । ਜਪਿ—ਜਪਿਆ ਕਰ । ਨ ਬਿਸਰਹੁ—(ਹੇ ਪ੍ਰਭੂ !) ਤੂੰ ਨਾਹ ਵਿੱਸਰ । ਤੇ—ਤੋਂ ।੧।ਰਹਾਉ।

ਸਾਧੂ ਧੂਰਿ—ਗੁਰੂ ਦੇ ਚਰਨਾਂ ਦੀ ਧੂੜ (ਵਿਚ) । ਕਰਉ—ਕਰਉਂ, ਮੈਂ ਕਰਦਾ ਰਹਾਂ । ਮਜਨੁ—ਮੱਜਨੁ, ਇਸ਼ਨਾਨ । ਕਿਲਬਿਖ—ਪਾਪ । ਗਵਾਇਣ—ਦੂਰ ਕਰਨ ਦੇ ਸਮਰੱਥ । ਪੂਰਨ—ਹੇ ਸਰਬ-ਵਿਆਪਕ !

ਕਿਰਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਘਟਿ ਘਟਿ—ਹਰੇਕ ਸਰੀਰ ਵਿਚ । ਦਿਸਟਿ ਸਮਾਇਣੁ—ਦਿੱਸਦਾ ਰਹੇਂ ਸਮਾਇਆ ਹੋਇਆ ।੧।

ਜਾਪ—(ਦੇਵਤਿਆਂ ਨੂੰ ਵੱਸ ਕਰਨ ਦੇ ਮੰਤ੍ਰਾਂ ਦੇ) ਜਾਪ । ਤਾਪ—(ਧੂਣੀਆਂ ਆਦਿਕ) ਤਪਾਂ ਦੇ ਸਾਧਨ । ਕੋਟਿ—ਕ੍ਰੋੜਾਂ । ਤੁਲਿ—ਬਰਾਬਰ । ਦੁਇ—ਦੋਵੇਂ । ਕਰ—ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਦਾਨੁ—ਖ਼ੈਰ । ਮਾਂਗੈ—ਮੰਗਦਾ ਹੈ {ਇਕ-ਵਚਨ} । ਦਾਸਨਿ ਦਾਸ ਦਸਾਇਣੁ—ਦਾਸਾਂ ਦੇ ਦਾਸਾਂ ਦਾ ਦਾਸ ।੨।

**ਅਰਥ** :—ਹੇ ਮੇਰੇ ਮਨ ! ਹਰੀ ਨਾਰਾਇਣ ਦੇ ਨਾਮ ਦਾ ਜਾਪ ਜਪਿਆ ਕਰ । ਹੇ ਪ੍ਰਭੂ ! ਤੂੰ ਮੇਰੇ ਮਨ ਤੋਂ ਕਦੇ ਭੀ ਨਾਹ ਭੁੱਲ, (ਮੇਰਾ ਮਨ) ਅੱਠੇ ਪਹਰ ਤੇਰੇ ਗੁਣ ਗਾਂਦਾ ਰਹੇ ।੧।ਰਹਾਉ।

(ਹੇ ਪ੍ਰਭੂ ! ਮਿਹਰ ਕਰ) ਮੈਂ ਗੁਰੂ ਦੇ ਚਰਨਾਂ ਦੀ ਧੂੜ ਵਿਚ ਸਦਾ ਇਸ਼ਨਾਨ ਕਰਦਾ ਰਹਾਂ, (ਗੁਰੂ ਦੇ ਚਰਨਾਂ ਦੀ ਧੂੜ) ਸਾਰੇ ਪਾਪ ਦੂਰ ਕਰਨ ਦੇ ਸਮਰੱਥ ਹੈ । ਹੇ ਸਭ ਵਿਚ ਵੱਸ ਰਹੇ ਪ੍ਰਭੂ ! ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਤੂੰ ਮੈਨੂੰ ਹਰੇਕ ਸਰੀਰ ਵਿਚ ਸਮਾਇਆ ਹੋਇਆ ਦਿੱਸਦਾ ਰਹੇਂ ।੧।

ਹੇ ਪ੍ਰਭੂ ! ਹੇ ਹਰੀ ! ਕ੍ਰੋੜਾਂ ਜਪ ਤਪ ਤੇ ਲੱਖਾਂ ਪੂਜਾ ਤੇਰੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ । (ਤੇਰਾ ਦਾਸ) ਨਾਨਕ ਦੋਵੇਂ ਹੱਥ ਜੋੜ ਕੇ (ਤੈਥੋਂ) ਖੈਰ ਮੰਗਦਾ ਹੈ (ਕਿ ਮੈਂ ਤੇਰੇ) ਦਾਸਾਂ ਦੇ ਦਾਸਾਂ ਦਾ ਦਾਸ (ਬਣਿਆ ਰਹਾਂ) ।੨।੬।੭।

**ਨਟ ਮਹਲਾ ੫ ॥ ਮੇਰੈ ਸਰਬਸੁ ਨਾਮੁ ਨਿਧਾਨੁ ॥ ਕਰਿ ਕਿਰਪਾ ਸਾਧੂ ਸੰਗਿ ਮਿਲਿਓ ਸਤਿਗੁਰਿ ਦੀਨੋ ਦਾਨੁ ॥੧॥ ਰਹਾਉ ॥ ਸੁਖ ਦਾਤਾ ਦੁਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ ॥ ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨ੍ਹੇ ਬਿਨਸਿਓ ਮੂੜ ਅਭਿਮਾਨੁ ॥੧॥ ਕਿਆ ਗੁਣ ਤੇਰੇ ਆਖਿ ਵਖਾਣਾ ਪ੍ਰਭ ਅੰਤਰਜਾਮੀ ਜਾਨੁ ॥ ਚਰਨ ਕਮਲ ਸਰਨਿ ਸੁਖ ਸਾਗਰ ਨਾਨਕੁ ਸਦ ਕੁਰਬਾਨੁ ॥੨॥੭॥੮॥ {ਪੰਨਾ ੯੭੯}**

**ਪਦ ਅਰਥ** :—ਮੇਰੈ—ਮੇਰੇ ਹਿਰਦੇ ਵਿਚ । ਸਰਬਸੁ—{ਸਵ.ਲ ਵ । ਸਰਬ—ਸਾਰਾ । ਸੁ—ਹੂ, ਧਨ-ਪਦਾਰਥ} ਸਾਰਾ ਹੀ ਧਨ-ਪਦਾਰਥ, ਸਭ ਕੁਝ । ਨਿਧਾਨੁ—ਖ਼ਜ਼ਾਨਾ । ਕਰਿ—ਕਰ ਕੇ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ, ਗੁਰੂ ਨਾਲ । ਮਿਲਿਓ—ਮੇਲਿਓ, ਮਿਲਾਇਆ । ਸਤਿਗੁਰਿ—ਗੁਰੂ ਨੇ ।੧।ਰਹਾਉ।

ਦੁਖ ਭੰਜਨਹਾਰਾ—ਦੁੱਖਾਂ ਦਾ ਨਾਸ ਕਰਨ ਵਾਲਾ । ਗਾਉ—ਗਾਉਂ, ਮੈਂ ਗਾਂਦਾ ਹਾਂ । ਪੂਰਨ—ਮੁਕੰਮਲ । ਗਿਆਨੁ—ਆਤਮਕ ਜੀਵਨ ਦੀ ਸੂਝ । ਖੰਡ ਖੰਡ—ਟੋਟੇ ਟੋਟੇ । ਕੀਨ੍ਹੇ—ਕਰ ਦਿੱਤੇ । ਮੂੜ੍—ਮੂਰਖ । ਅਭਿਮਾਨੁ—ਅਹੰਕਾਰ ।੧।

ਆਖਿ—ਆਖ ਕੇ । ਵਖਾਣਾ—ਵਖਾਣਾਂ, ਮੈਂ ਬਿਆਨ ਕਰਾਂ । ਪ੍ਰਭ—ਹੇ ਪ੍ਰਭੂ ! ਅੰਤਰਜਾਮੀ—ਹਰੇਕ ਦੇ ਅੰਦਰ ਦੀ ਜਾਣਨ ਵਾਲਾ । ਜਾਨੁ—ਸੁਜਾਨ, ਸਿਆਣਾ । ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਸਦ—ਸਦਾ ।੧।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ-ਖ਼ਜ਼ਾਨਾ ਮੇਰੇ ਵਾਸਤੇ ਦੁਨੀਆ ਦਾ ਸਾਰਾ ਧਨ-ਪਦਾਰਥ ਹੈ । (ਪਰਮਾਤਮਾ) ਨੇ ਕਿਰਪਾ ਕਰ ਕੇ (ਮੈਨੂੰ) ਗੁਰੂ ਦੀ ਸੰਗਤਿ ਵਿਚ ਮਿਲਾ ਦਿੱਤਾ, (ਤੇ) ਗੁਰੂ ਨੇ (ਮੈਨੂੰ ਪਰਮਾਤਮਾ ਦੇ ਨਾਮ ਦਾ) ਦਾਨ ਦਿੱਤਾ ।੧।ਰਹਾਉ।

ਹੇ ਭਾਈ ! ਪਰਮਾਤਮਾ ਸਾਰੇ ਸੁਖ ਦੇਣ ਵਾਲਾ ਹੈ, ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ । (ਜਿਉਂ ਜਿਉਂ) ਮੈਂ ਉਸ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਹਾਂ, (ਮੈਨੂੰ) ਆਤਮਕ ਜੀਵਨ ਦੀ ਮੁਕੰਮਲ ਸੂਝ (ਪ੍ਰਾਪਤ ਹੁੰਦੀ

ਜਾਂਦੀ ਹੈ) । ਮੈਂ ਕਾਮ ਕ੍ਰੋਧ ਲੋਭ (ਆਦਿਕ ਵਿਕਾਰਾਂ) ਨੂੰ ਟੋਟੇ ਟੋਟੇ ਕਰ ਦਿੱਤਾ, (ਜੀਵਾਂ ਨੂੰ) ਮੂਰਖ (ਬਣਾ ਦੇਣ ਵਾਲਾ) ਅਹੰਕਾਰ (ਮੇਰੇ ਅੰਦਰੋਂ) ਨਾਸ ਹੋਇਆ ।੧।

ਹੇ ਪ੍ਰਭੂ ! ਤੂੰ ਸੁਜਾਨ ਹੈਂ, ਤੂੰ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈਂ, ਮੈਂ ਤੇਰੇ ਕਿਹੜੇ ਕਿਹੜੇ ਗੁਣ ਦੱਸ ਕੇ ਗਿਣਾਂ ? ਹੇ ਸੁਖਾਂ ਦੇ ਸਮੁੰਦਰ ਪ੍ਰਭੂ ! (ਤੇਰਾ ਦਾਸ) ਨਾਨਕ ਤੇਰੇ ਸੋਹਣੇ ਚਰਨਾਂ ਦੀ ਸਰਨ ਆਇਆ ਹੈ, ਅਤੇ ਤੈਥੋਂ ਸਦਾ ਸਦਕੇ ਹੁੰਦਾ ਹੈ ।੨।੭।੮।

**ਨਟ ਮਹਲਾ ੫ ॥ ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥੧॥ ਰਹਾਉ ॥ ਮੋਹਿ ਨਿਰਗੁਨ ਤੁਮ ਪੂਰਨ ਦਾਤੇ ਦੀਨਾ ਨਾਥ ਦਇਆਲ ॥੧॥ ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ ॥੨॥ ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥੩॥੮॥੯॥ {ਪੰਨਾ ੯੮੦}**

**ਪਦ ਅਰਥ** :—ਹਉ—ਹਉਂ, ਮੈਂ । ਵਾਰਿ ਵਾਰਿ ਜਾਉ—ਵਾਰਿ ਵਾਰਿ ਜਾਉਂ, ਮੈਂ ਸਦਕੇ ਜਾਂਦਾ ਹਾਂ, ਮੈਂ ਕੁਰਬਾਨ ਜਾਂਦਾ ਹਾਂ । ਗੁਰ—ਹੇ ਗੁਰੂ ! ਹੇ ਸਭ ਤੋਂ ਵੱਡੇ ! ਗੋਪਾਲ—ਹੇ ਸ੍ਰਿਸ਼ਟੀ ਦੇ ਪਾਲਣਹਾਰ ।੧।ਰਹਾਉ।

ਮੋਹਿ—ਮੈਂ । ਨਿਰਗੁਨ—ਗੁਣ-ਹੀਨ । ਦੀਨਾਨਾਥ—ਹੇ ਦੀਨਾਂ ਦੇ ਨਾਥ ! ਦਇਆਲ—ਹੇ ਦਇਆ ਦੇ ਘਰ ! ।੧।

ਜੀਅ—ਜਿੰਦ ਦਾ । ਪ੍ਰਾਨ—ਪ੍ਰਾਣਾਂ ਦਾ ।੨।

ਮਨਿ ਮੇਰੈ—ਮੇਰੇ ਮਨ ਵਿਚ ।੩।

**ਅਰਥ** :—ਹੇ ਸਭ ਤੋਂ ਵੱਡੇ ਸ੍ਰਿਸ਼ਟੀ ਦੇ ਪਾਲਣਹਾਰ ! ਮੈਂ (ਤੈਥੋਂ) ਸਦਕੇ ਜਾਂਦਾ ਹਾਂ ਕੁਰਬਾਨ ਜਾਂਦਾ ਹਾਂ ।੧।ਰਹਾਉ।

ਹੇ ਦੀਨਾਂ ਦੇ ਨਾਥ ! ਹੇ ਦਇਆ ਦੇ ਘਰ ਪ੍ਰਭੂ ! ਮੈਂ ਗੁਣ-ਹੀਨ ਹਾਂ, ਤੂੰ ਸਭ ਦਾਤਾਂ ਦੇਣ ਵਾਲਾ ਹੈਂ ।੧।

ਹੇ ਪ੍ਰਭੂ ! ਉਠਦਿਆਂ ਬੈਠਦਿਆਂ ਸੁੱਤਿਆਂ ਜਾਗਦਿਆਂ ਤੂੰ ਹੀ ਮੇਰੀ ਜਿੰਦ ਦਾ ਮੇਰੇ ਪ੍ਰਾਣਾਂ ਦਾ ਸਹਾਰਾ ਹੈਂ ।੨।

ਹੇ ਪ੍ਰਭੂ ! ਮੇਰੇ ਮਨ ਵਿਚ ਤੇਰੇ ਦਰਸਨ ਦੀ ਬਹੁਤ ਤਾਂਘ ਹੈ । (ਮੈਨੂੰ) ਨਾਨਕ ਨੂੰ ਦਰਸਨ ਦੇ ਕੇ ਨਿਹਾਲ ਕਰ ।੩।੮।੯।

## ਨਟ ਪੜਤਾਲ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿਨਾਮੁ ਸੁਨਾਵੈ ਨੀਤ ॥ ਬਿਨਸੈ ਦੁਖੁ ਬਿਪਰੀਤਿ ॥ ਸਭੁ ਅਰਪਉ ਮਨੁ ਤਨੁ ਚੀਤੁ ॥੧॥ ਰਹਾਉ ॥ ਕੋਈ ਵਿਰਲਾ ਆਪਨ ਕੀਤ ॥ ਸੰਗਿ ਚਰਨ ਕਮਲ ਮਨੁ ਸੀਤ ॥ ਕਰਿ ਕਿਰਪਾ ਹਰਿ ਜਸੁ ਦੀਤ ॥੧॥ ਹਰਿ ਭਜਿ ਜਨਮੁ ਪਦਾਰਥੁ ਜੀਤ ॥ ਕੋਟਿ ਪਤਿਤ ਹੋਹਿ ਪੁਨੀਤ ॥ ਨਾਨਕ ਦਾਸ ਬਲਿ ਬਲਿ ਕੀਤ ॥੨॥੧॥੧੦॥੧੯॥ {ਪੰਨਾ ੯੮੦}**

**ਪਦ ਅਰਥ** :—ਕੋਊ—ਕੋਈ ਵਿਰਲਾ । ਨੀਤ—ਸਦਾ । ਬਿਨਸੈ—ਨਾਸ ਹੋ ਜਾਂਦਾ ਹੈ । ਬਿਪਰੀਤਿ—ਉਲਟੀ ਪ੍ਰੀਤ, ਮਾੜੇ ਪਾਸੇ ਦੀ ਪ੍ਰੀਤ । ਅਰਪਉ—ਅਰਪਉਂ, ਮੈਂ ਭੇਟਾ ਕਰ ਦਿਆਂ । ਚੀਤੁ—ਚਿੱਤ ।੧।ਰਹਾਉ।

ਕੀਤ—ਕੀਤਾ ਹੈ, ਬਣਾਇਆ ਹੈ । ਆਪਨ—ਆਪਣਾ । ਸੰਗਿ—ਨਾਲ । ਸੀਤ—ਸੀਤਾ ਹੋਇਆ ਹੈ, ਜੋੜਿਆ ਹੈ । ਕਰਿ—ਕਰ ਕੇ । ਦੀਤ—ਦਿੱਤਾ ਹੈ ।੧।

ਭਜਿ—ਭਜ ਕੇ, ਸਿਮਰ ਕੇ । ਜਨਮੁ ਪਦਾਰਥੁ—ਕੀਮਤੀ ਮਨੁੱਖਾ ਜੀਵਨ । ਜੀਤ—ਜਿੱਤਿਆ, ਕਾਮਯਾਬ ਬਣਾਇਆ । ਕੋਟਿ—ਕ੍ਰੋੜਾਂ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ, ਵਿਕਾਰੀ । ਹੋਹਿ—ਹੋ ਜਾਂਦੇ ਹਨ । ਪੁਨੀਤ—ਪਵਿੱਤਰ । ਬਲਿ ਕੀਤ—ਸਦਕੇ ਕੀਤਾ ।੨।

**ਅਰਥ** :—ਹੇ ਭਾਈ ! ਕੋਈ ਵਿਰਲਾ ਹੀ (ਲੱਭਦਾ) ਹੈ ਇਹੋ ਜਿਹਾ ਸੱਜਣ ਮਿੱਤਰ, ਜਿਹੜਾ ਸਦਾ ਪਰਮਾਤਮਾ ਦਾ ਨਾਮ ਸੁਣਾਂਦਾ ਰਹੇ । (ਨਾਮ ਦੀ ਬਰਕਤਿ ਨਾਲ) ਭੈੜੇ ਪਾਸੇ ਦੀ ਪ੍ਰੀਤ ਦਾ ਦੁੱਖ ਦੂਰ ਹੋ ਜਾਂਦਾ ਹੈ । (ਹੇ ਭਾਈ ! ਜੇ ਕੋਈ ਹਰਿ-ਨਾਮ ਸੁਣਾਣ ਵਾਲਾ ਸੱਜਣ ਮਿਲ ਪਏ, ਤਾਂ ਉਸ ਤੋਂ) ਮੈਂ ਆਪਣਾ ਮਨ ਆਪਣਾ ਤਨ ਆਪਣਾ ਚਿੱਤ ਸਭ ਕੁਝ ਸਦਕੇ ਕਰ ਦਿਆਂ ।੧।ਰਹਾਉ।

ਹੇ ਭਾਈ ! ਕੋਈ ਵਿਰਲਾ ਹੀ (ਲੱਭਦਾ) ਹੈ (ਇਹੋ ਜਿਹਾ ਜਿਸ ਨੂੰ ਪ੍ਰਭੂ ਨੇ) ਆਪਣਾ ਬਣਾ ਲਿਆ ਹੁੰਦਾ ਹੈ, ਜਿਸ ਨੇ ਪ੍ਰਭੂ ਦੇ ਸੋਹਣੇ ਚਰਨਾਂ ਨਾਲ ਆਪਣਾ ਮਨ ਜੋੜ ਰੱਖਿਆ ਹੁੰਦਾ ਹੈ, ਜਿਸ ਨੂੰ ਪ੍ਰਭੂ ਨੇ ਕਿਰਪਾ ਕਰ ਕੇ ਆਪਣੀ ਸਿਫ਼ਤਿ-ਸਾਲਾਹ (ਦੀ ਦਾਤਿ) ਦਿੱਤੀ ਹੁੰਦੀ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਜਪ ਕੇ ਕੀਮਤੀ ਮਨੁੱਖਾ ਜਨਮ ਕਾਮਯਾਬ ਬਣਾ ਲਈਦਾ ਹੈ । (ਨਾਮ ਜਪ ਕੇ) ਕ੍ਰੋੜਾਂ ਵਿਕਾਰੀ ਪਵਿੱਤਰ ਹੋ ਜਾਂਦੇ ਹਨ । ਹੇ ਨਾਨਕ ! (ਆਖ—ਨਾਮ ਜਪਣ ਵਾਲੇ ਅਜਿਹੇ) ਦਾਸ ਤੋਂ ਮੈਂ ਆਪਣੇ ਆਪ ਨੂੰ ਸਦਕੇ ਕਰਦਾ ਹਾਂ ਕੁਰਬਾਨ ਕਰਦਾ ਹਾਂ ।੨।੧।੧੦।੧੯।

ਸ਼ਬਦ ਮਹਲਾ ੪ — ੯
ਸ਼ਬਦ ਮਹਲਾ ੫ — ੧੦
. . . . . . . . . . ——
. . . . ਜੋੜ . . . ੧੯

## ਨਟ ਅਸਟਪਦੀਆ ਮਹਲਾ ੪

ੴ ਸਤਿਗੁਰ ਪ੍ਰਸਾਦਿ ॥ ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ ॥ ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ ਮੈ ਗੁਰਮਤਿ ਨਾਮੁ ਸਮ੍ਾਰੇ ॥੧॥ ਰਹਾਉ ॥ ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ ਮੈ ਹਰਿ ਹਰਿ ਨਾਮੁ ਪਿਆਰੇ ॥ ਦੀਨ ਦਇਆਲ ਭਏ ਪ੍ਰਭ ਠਾਕੁਰ ਗੁਰ ਕੈ ਸਬਦਿ ਸਵਾਰੇ ॥੧॥ ਮਧਸੂਦਨ ਜਗ ਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ ॥ ਇਕ ਬਿਨਉ ਬੇਨਤੀ ਕਰਉ ਗੁਰ ਆਗੈ ਮੈ ਸਾਧੂ ਚਰਨ ਪਖਾਰੇ ॥੨॥ ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭ ਏਕੋ ਪੁਰਖੁ ਨਿਰਾਰੇ ॥ ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ ॥੩॥ ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿ ਧਾਰੇ ॥ ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ ਸਮ੍ਾਰੇ ॥੪॥ {ਪੰਨਾ ੯੮੦}

**ਪਦ ਅਰਥ** :—ਰਾਮ—ਹੇ ਰਾਮ ! ਮਨਿ—ਮਨ ਵਿਚ । ਤਨਿ—ਤਨ ਵਿਚ । ਅਧਾਰੇ—ਆਸਰਾ । ਸਕਉ—ਸਕਉਂ । ਰਹਿ ਨ ਸਕਉ—ਮੈਂ ਰਹਿ ਨਹੀਂ ਸਕਦਾ । ਸੇਵਾ—ਭਗਤੀ । ਗੁਰਮਤਿ—ਗੁਰੂ ਦੀ ਮਤਿ ਲੈ ਕੇ । ਸਮ੍ਾਰੇ—ਮੈਂ ਸੰਭਾਲਿਆ ਹੈ ।੧।ਰਹਾਉ।

ਮੈ—ਮੈਨੂੰ । ਪਿਆਰੇ—ਪਿਆਰਾ ਲੱਗਦਾ ਹੈ । ਦਇਆਲ—ਦਇਆਵਾਨ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਵਾਰੇ—ਸੰਵਾਰ ਦੇਂਦਾ ਹੈ ।੧।

ਮਧ ਸੂਦਨ—ਹੇ ਮਧ ਸੂਦਨ ! {'ਮਧ' ਰਾਖਸ਼ ਨੂੰ ਮਾਰਨ ਵਾਲਾ} ਹੇ ਪਰਮਾਤਮਾ ! ਜਗ ਜੀਵਨ—ਹੇ ਜਗਤ ਦੇ ਆਸਰੇ ! ਮਾਧੋ—{ਮਾ-ਧਵ । ਮਾਇਆ ਦਾ ਪਤੀ} ਹੇ ਮਾਇਆ ਦੇ ਪਤੀ ! ਅਗਮ—ਹੇ ਅਪਹੁੰਚ ! ਅਪਾਰੇ—ਹੇ ਬੇਅੰਤ ! ਬਿਨਉ—{ਵਿਨਯ} ਬੇਨਤੀ । ਕਰਉ—ਕਰਉਂ, ਮੈਂ ਕਰਦਾ ਹਾਂ । ਆਗੈ—ਸਾਹਮਣੇ, ਪਾਸ । ਸਾਧੂ—ਗੁਰੂ । ਪਖਾਰੇ—ਧੋਵਾਂ ।੨।

ਸਹਸ—ਹਜ਼ਾਰਾਂ । ਨੇਤ੍ਰ—ਅੱਖਾਂ । ਨਿਰਾਰੇ—ਨਿਰਾਲਾ, ਨਿਰਲੇਪ । ਮੂਰਤਿ—ਸਰੂਪ, ਸਰੀਰ । ਗੁਰਮਤਿ—ਗੁਰੂ ਦੀ ਮਤਿ (ਦੇ ਕੇ) । ਤਾਰੇ—ਪਾਰ ਲੰਘਾਂਦਾ ਹੈ ।੩।

ਦਮੋਦਰੁ—ਦਾਮ-ਉਦਰ—{ਜਿਸ ਦੇ ਪੇਟ ਦੁਆਲੇ ਤੜਾਗੀ ਹੈ, ਕ੍ਰਿਸ਼ਨ} ਪਰਮਾਤਮਾ । ਉਰਿ—ਹਿਰਦੇ ਵਿਚ । ਅਤਿ—ਬਹੁਤ । ਗਟਕ—ਗਟ ਗਟ ਕਰ ਕੇ, ਬੜੇ ਸੁਆਦ ਨਾਲ (ਖਾਂਦਾ ਹੈ) । ਸਮ੍ਹਾਰੇ—ਸੰਭਾਲਦਾ ਹੈ ।੪।

**ਅਰਥ** :—ਹੇ ਰਾਮ ! ਮੇਰੇ ਮਨ ਵਿਚ ਮੇਰੇ ਤਨ ਵਿਚ ਤੇਰਾ ਨਾਮ ਹੀ ਆਸਰਾ ਹੈ । ਤੇਰੀ ਸੇਵਾ-ਭਗਤੀ ਕਰਨ ਤੋਂ ਬਿਨਾ ਮੈਂ ਇਕ ਖਿਨ ਇਕ ਪਲ ਭਰ ਭੀ ਰਹਿ ਨਹੀਂ ਸਕਦਾ । ਗੁਰੂ ਦੀ ਸਰਨ ਪੈ ਕੇ ਮੈਂ ਤੇਰਾ ਨਾਮ ਆਪਣੇ ਹਿਰਦੇ ਵਿਚ ਵਸਾਂਦਾ ਹਾਂ ।੧।ਰਹਾਉ।

ਹੇ ਭਾਈ ! ਤੁਸੀ ਭੀ ਸਦਾ ਪਰਮਾਤਮਾ ਦਾ ਧਿਆਨ ਧਰਿਆ ਕਰੋ । ਮੈਨੂੰ ਤਾਂ ਹਰਿ-ਨਾਮ ਹੀ ਪਿਆਰਾ ਲੱਗਦਾ ਹੈ । ਠਾਕੁਰ-ਪ੍ਰਭੂ ਜਿਨ੍ਹਾਂ ਕੰਗਾਲਾਂ ਉਤੇ ਭੀ ਦਇਆਵਾਨ ਹੁੰਦੇ ਹਨ, ਉਹਨਾਂ ਦਾ ਜੀਵਨ ਗੁਰੂ ਦੇ ਸ਼ਬਦ ਦੀ ਰਾਹੀਂ ਸੋਹਣਾ ਬਣਾ ਦੇਂਦੇ ਹਨ ।੧।

ਹੇ ਮਧ ਸੂਦਨ ! ਹੇ ਜਗ ਜੀਵਨ ! ਹੇ ਮਾਧੋ ! ਹੇ ਮੇਰੇ ਠਾਕੁਰ ! ਹੇ ਅਪਹੁੰਚ ! ਹੇ ਬੇਅੰਤ ! (ਜੇ ਤੂੰ ਮਿਹਰ ਕਰੇਂ, ਤਾਂ ਤੇਰੇ ਨਾਮ ਦੀ ਪ੍ਰਾਪਤੀ ਵਾਸਤੇ) ਮੈਂ ਗੁਰੂ ਪਾਸ ਸਦਾ ਬੇਨਤੀ ਕਰਦਾ ਰਹਾਂ, ਮੈਂ ਗੁਰੂ ਦੇ ਚਰਨ ਹੀ ਧੋਂਦਾ ਰਹਾਂ ।੨।

(ਹੇ ਭਾਈ ! ਸਰਬ-ਵਿਆਪਕ) ਪ੍ਰਭੂ ਦੀਆਂ ਹਜ਼ਾਰਾਂ ਹੀ ਅੱਖਾਂ ਹਨ, (ਫਿਰ ਭੀ) ਉਹ ਸਰਬ-ਵਿਆਪਕ ਪ੍ਰਭੂ ਸਦਾ ਨਿਰਲੇਪ ਹੈ । ਹੇ ਭਾਈ ! ਉਹ ਮਾਲਕ-ਪ੍ਰਭੂ ਹਜ਼ਾਰਾਂ ਸਰੀਰਾਂ ਵਾਲਾ ਹੈ, ਫਿਰ ਭੀ ਉਹ ਆਪਣੇ ਵਰਗਾ ਆਪ ਹੀ ਇੱਕ ਹੈ । ਉਹ ਆਪ ਹੀ ਗੁਰੂ ਦੀ ਮਤਿ ਦੀ ਰਾਹੀਂ ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਮਤਿ ਦੀ ਰਾਹੀਂ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ, ਉਹ ਉਸ ਨਾਮ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਸ ਨੂੰ ਬਹੁਤ ਮਿੱਠੀ ਲੱਗਦੀ ਹੈ, ਉਸ ਨੂੰ ਉਹ ਹਰ ਵੇਲੇ ਹਿਰਦੇ ਵਿਚ ਸੰਭਾਲੀ ਰੱਖਦਾ ਹੈ (ਪਰ ਕਿਸੇ ਨੂੰ ਦੱਸਦਾ ਨਹੀਂ,) ਜਿਵੇਂ ਕੋਈ ਗੂੰਗਾ (ਕੋਈ ਸ਼ਰਬਤ ਆਦਿਕ) ਬੜੇ ਸੁਆਦ ਨਾਲ ਪੀਂਦਾ ਹੈ (ਤੇ, ਸੁਆਦ ਦੱਸ ਨਹੀਂ ਸਕਦਾ) ।੪।

**ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ ॥ ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨ ਰਸ ਸਾਦ ਬਿਸਾਰੇ ॥੫॥ ਗੁਰਮਤਿ ਰਾਮ ਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ ॥ ਧਰਮ ਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ ॥੬॥ ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਹਾਰੇ ॥ ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ ॥੭॥ ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ ਮੋ ਕਉ ਹਰਿ ਜਨ ਮੇਲਿ ਪਿਆਰੇ ॥ ਨਾਨਕ ਦਾਸਨਿ ਦਾਸੁ ਕਹਤੁ ਹੈ ਹਮ ਦਾਸਨ ਕੇ ਪਨਿਹਾਰੇ ॥੮॥੧॥ {ਪੰਨਾ ੯੮੦}**

**ਪਦ ਅਰਥ** :—ਰਸਨ—ਜੀਭ । ਸਾਦ—ਸੁਆਦ {ਬਹੁ-ਵਚਨ} । ਭਾਇ—ਪਿਆਰ ਵਿਚ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ (ਫਸ ਕੇ) । ਫੀਕੇ—ਬੇ-ਸੁਆਦੇ । ਚਖਹਿ—ਚੱਖਦੇ ਹਨ {ਬਹੁ-ਵਚਨ} । ਅਨ ਰਸ—ਹੋਰ ਹੋਰ ਅਨੇਕਾਂ ਰਸ ।੫।

ਸੁਣਿ—ਸੁਣ ਕੇ । ਨਿਵਾਰੇ—ਦੂਰ ਕਰ ਲਏ ।੬।

ਸਾਸ—{ਬਹੁ-ਵਚਨ । 'ਸਾਸੁ' ਇਕ-ਵਚਨ} । ਜੇਤੇ—ਜਿਤਨੇ ਭੀ । ਬਿਕਾਰੇ—ਬੇ-ਕਾਰ, ਫ਼ਜ਼ੂਲ ।੭।

ਪ੍ਰਭ—ਹੇ ਪ੍ਰਭੂ ! ਦਾਸਨਿ ਦਾਸੁ—ਦਾਸਾਂ ਦਾ ਦਾਸ । ਪਨਿਹਾਰੇ—ਪਾਣੀ ਭਰਨ ਵਾਲੇ ।੮।

**ਅਰਥ** :—ਹੇ ਭਾਈ ! ਜਿਸ ਮਨੁੱਖ ਦੀ ਜੀਭ ਮਾਇਆ ਦੇ ਮੋਹ ਦੇ ਕਾਰਨ (ਹੋਰ ਹੋਰ ਪਦਾਰਥਾਂ ਦੇ) ਸੁਆਦ ਚੱਖਦੀ ਰਹਿੰਦੀ ਹੈ, ਉਹ ਮਨੁੱਖ ਲੋਭ ਆਦਿਕ ਅੱਤ ਫਿੱਕੇ ਵਿਕਾਰਾਂ ਵਿਚ ਹੀ ਫਸਿਆ ਰਹਿੰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਜਿਹੜੇ ਬੰਦੇ ਪਰਮਾਤਮਾ ਦੇ ਨਾਮ ਦਾ ਆਨੰਦ ਮਾਣਦੇ ਹਨ, ਉਹ ਹੋਰ ਹੋਰ ਰਸਾਂ ਦੇ ਸੁਆਦ ਭੁਲਾ ਦੇਂਦੇ ਹਨ ।੫।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਨਾਮ-ਧਨ ਲੱਭ ਲਿਆ ਹੈ, ਉਹ ਸਦਾ ਨਾਮ ਸੁਣ ਕੇ ਤੇ ਉਚਾਰ ਕੇ ਪਾਪ ਦੂਰ ਕਰ ਲੈਂਦੇ ਹਨ । ਅਜਿਹੇ ਮਨੁੱਖ ਮਾਲਕ-ਪ੍ਰਭੂ ਦੇ ਪਿਆਰੇ ਹੁੰਦੇ ਹਨ, ਧਰਮਰਾਜ ਜਾਂ (ਉਸ ਦਾ ਕੋਈ) ਜਮ ਉਹਨਾਂ ਦੇ ਨੇੜੇ ਨਹੀਂ ਢੁਕਦਾ ।੬।

ਹੇ ਭਾਈ ! ਜ਼ਿੰਦਗੀ ਦੇ ਜਿਤਨੇ ਭੀ ਸਾਹ ਹਨ (ਉਹਨਾਂ ਵਿਚ) ਮੈਂ ਤਾਂ ਗੁਰੂ ਦੀ ਮਤਿ ਦੇ ਆਸਰੇ ਪਰਮਾਤਮਾ ਦਾ ਨਾਮ ਹੀ ਸਿਮਰਦਾ ਹਾਂ । ਜਿਹੜਾ ਇੱਕ ਭੀ ਸਾਹ ਪ੍ਰਭੂ ਦੇ ਨਾਮ ਤੋਂ ਬਿਨਾ ਜਾਂਦਾ ਹੈ, ਉਹ ਸਾਹ ਵਿਅਰਥ ਜਾਂਦਾ ਹੈ, ਬੇ-ਕਾਰ ਜਾਂਦਾ ਹੈ ।੭।

ਹੇ ਨਾਨਕ ! (ਆਖ—) ਹੇ ਪ੍ਰਭੂ ! ਮੈਂ ਦੀਨ ਤੇਰੀ ਸਰਨ ਆਇਆ ਹਾਂ, ਮੇਰੇ ਉਤੇ ਮਿਹਰ ਕਰ ਮਿਹਰ ਕਰ । ਮੈਨੂੰ ਆਪਣੇ ਪਿਆਰੇ ਭਗਤ ਮਿਲਾ । ਮੈਂ ਤੇਰੇ ਦਾਸਾਂ ਦਾ ਦਾਸ ਆਖਦਾ ਹਾਂ, ਮੈਨੂੰ ਆਪਣੇ ਦਾਸਾਂ ਦਾ ਪਾਣੀ ਢੋਣ ਵਾਲਾ ਬਣਾਈ ਰੱਖ ।੮।੧।

**ਨਟ ਮਹਲਾ ੪ ॥ ਰਾਮ ਹਮ ਪਾਥਰ ਨਿਰਗੁਨੀਆਰੇ ॥ ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ ਸਬਦਿ ਗੁਰ ਤਾਰੇ ॥੧॥ ਰਹਾਉ ॥ ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ ॥ ਨਾਮੈ ਸੁਰਤਿ ਵਜੀ ਹੈ, ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥ ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥ ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥੨॥ ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥ ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ ॥੩॥ {ਪੰਨਾ ੯੮੧}**

**ਪਦ ਅਰਥ** :—ਰਾਮ—ਹੇ ਰਾਮ ! ਪਾਥਰ—ਨਿਰਦਈ, ਪੱਥਰ-ਚਿੱਤ । ਨਿਰਗੁਨੀਆਰੇ—ਗੁਣ-ਹੀਨ । ਮਿਲਾਏ—ਮਿਲਾਇ । ਹਮ ਪਾਹਨ—ਸਾਨੂੰ ਪੱਥਰਾਂ ਨੂੰ । ਸਬਦਿ—ਸਬਦ ਦੀ ਰਾਹੀਂ । ਤਾਰੈ—ਤਾਰਿ, ਪਾਰ ਲੰਘਾ ।੧।ਰਹਾਉ।

ਸਤਿਗੁਰ—ਹੇ ਗੁਰੂ ! ਦ੍ਰਿੜਾਏ—ਦ੍ਰਿੜਾਇ, ਹਿਰਦੇ ਵਿਚ ਪੱਕਾ ਕਰ । ਮੈਲਾਗਰੁ—ਚੰਦਨ । ਮੈਲਾਗਰੁ ਮਲਗਾਰੇ—ਚੰਦਨ ਦਾ ਚੰਦਨ, ਚੰਦਨ ਤੋਂ ਭੀ ਸ੍ਰੇਸ਼ਟ । ਨਾਮੈ—ਨਾਮ ਦੀ ਰਾਹੀਂ ਹੀ । ਸੁਰਤਿ ਵਜੀ ਹੈ—ਇਹ

ਸੁਰਤਿ ਪ੍ਰਬਲ ਹੁੰਦੀ ਹੈ ਕਿ । ਦਹ ਦਿਸਿ—ਦਸੀਂ ਪਾਸੀਂ । ਮੁਸਕ—ਕਸਤੂਰੀ ਦੀ ਸੁਗੰਧੀ । ਗੰਧਾਰੇ—ਸੁਗੰਧੀ ।੧।

ਨਿਰਗੁਣ—ਤ੍ਰਿਗੁਣ-ਅਤੀਤ, ਜਿਸ ਉਤੇ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਨਹੀਂ ਪੈਂਦਾ । ਗੁਰਿ—ਗੁਰੂ ਦੀ ਰਾਹੀਂ । ਨੀਕੇ—ਚੰਗੇ । ਸਮਾਰੇ—ਹਿਰਦੇ ਵਿਚ ਵਸਾਏ ਜਾ ਸਕਦੇ ਹਨ । ਗਾਵਤ ਗਾਵਤ ਗਾਏ—ਹਰ ਵੇਲੇ ਗਾਵਣੇ ਸ਼ੁਰੂ ਕੀਤੇ । ਗੁਰਿ—ਗੁਰੂ ਨੇ । ਨਿਸਤਾਰੇ—ਪਾਰ ਲੰਘਾ ਦਿੱਤੇ ।੨।

ਬਿਬੇਕੁ—ਚੰਗੇ ਮੰਦੇ ਦੀ ਪਰਖ (ਕਰਨ ਵਿਚ ਨਿਪੁੰਨ) । ਸਮ ਦਰਸੀ—{ਸਮ—ਬਰਾਬਰ, ਇਕੋ ਜਿਹਾ} ਸਭਨਾਂ ਨੂੰ ਇਕੋ ਜਿਹਾ (ਪਿਆਰ ਨਾਲ) ਵੇਖਣ ਵਾਲਾ । ਤਿਸੁ—ਉਸ ਗੁਰੂ ਨੂੰ । ਮਿਲੀਐ—ਮਿਲਣਾ ਚਾਹੀਦਾ ਹੈ । ਉਤਾਰੇ—ਉਤਾਰਿ, ਉਤਾਰ ਕੇ । ਮਿਲਿਐ—{ਲਫ਼ਜ਼ 'ਮਿਲੀਐ' ਅਤੇ 'ਮਿਲਿਐ' ਦਾ ਫ਼ਰਕ ਚੇਤੇ ਰੱਖੋ} ਜੇ ਮਿਲ ਪਏ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਹਉ—ਮੈਂ । ਕੈ—ਤੋਂ ।੩।

**ਅਰਥ** :—ਹੇ ਮੇਰੇ ਰਾਮ ! ਅਸੀ ਜੀਵ ਨਿਰਦਈ ਹਾਂ, ਗੁਣਾਂ ਤੋਂ ਸੱਖਣੇ ਹਾਂ । ਮਿਹਰ ਕਰ ਮਿਹਰ ਕਰ, ਸਾਨੂੰ ਗੁਰੂ ਮਿਲਾ । ਸਾਨੂੰ ਪੱਥਰਾਂ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ।੧।ਰਹਾਉ।

ਹੇ ਗੁਰੂ ! ਪਰਮਾਤਮਾ ਦਾ ਨਾਮ (ਮੇਰੇ ਹਿਰਦੇ ਵਿਚ) ਪੱਕਾ ਕਰ, ਇਹ ਨਾਮ ਬਹੁਤ ਮਿੱਠਾ ਹੈ ਤੇ (ਠੰਢਕ ਅਪੜਾਣ ਵਿਚ) ਚੰਦਨ ਤੋਂ ਭੀ ਸ੍ਰੇਸ਼ਟ ਹੈ । ਨਾਮ ਦੀ ਬਰਕਤਿ ਨਾਲ ਹੀ ਇਹ ਸੁਰਤਿ ਪ੍ਰਬਲ ਹੁੰਦੀ ਹੈ ਕਿ ਜਗਤ ਵਿਚ ਹਰ ਪਾਸੇ ਪਰਮਾਤਮਾ ਦੀ ਹਸਤੀ ਦੀ ਸੁਗੰਧੀ ਪਸਰ ਰਹੀ ਹੈ ।੧।

ਹੇ ਪ੍ਰਭੂ ! ਤੇਰੀ ਸਿਫ਼ਤਿ-ਸਾਲਾਹ ਮਿੱਠੀ ਹੈ, ਇਸ ਉਤੇ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਨਹੀਂ ਪੈ ਸਕਦਾ । ਗੁਰੂ ਦੀ ਰਾਹੀਂ (ਤੇਰੀ ਸਿਫ਼ਤਿ-ਸਾਲਾਹ ਦੇ) ਸੋਹਣੇ ਬਚਨ ਹਿਰਦੇ ਵਿਚ ਵਸਾਏ ਜਾ ਸਕਦੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਹਰ ਵੇਲੇ ਪਰਮਾਤਮਾ ਦੇ ਗੁਣ ਗਾਵਣੇ ਸ਼ੁਰੂ ਕੀਤੇ, ਗੁਣ ਗਾਂਦਿਆਂ ਉਹਨਾਂ ਨੂੰ ਗੁਰੂ ਨੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ ।੨।

ਹੇ ਭਾਈ ! ਗੁਰੂ ਚੰਗੇ ਮੰਦੇ ਕੰਮਾਂ ਦੀ ਪਰਖ ਕਰਨ ਵਿਚ ਨਿਪੁੰਨ ਹੈ, ਗੁਰੂ ਸਭ ਜੀਵਾਂ ਨੂੰ ਇਕੋ ਜਿਹਾ ਪਿਆਰ ਨਾਲ ਵੇਖਣ ਵਾਲਾ ਹੈ । (ਆਪਣੇ ਮਨ ਦੇ ਸਾਰੇ) ਸ਼ੰਕੇ ਦੂਰ ਕਰ ਕੇ ਉਸ (ਗੁਰੂ) ਨੂੰ ਮਿਲਣਾ ਚਾਹੀਦਾ ਹੈ । ਜੇ ਗੁਰੂ ਮਿਲ ਪਏ, ਤਾਂ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ । ਮੈਂ ਗੁਰੂ ਤੋਂ ਸਦਕੇ ਹਾਂ ।੩।

**ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ ॥ ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ ਸਿਰਿ ਮਾਰੇ ॥੪॥ ਉਗਵੈ ਦਿਨਸੁ ਆਲੁ ਜਾਲੁ ਸਮ੍ਹਾਲੈ ਬਿਖੁ ਮਾਇਆ ਕੇ ਬਿਸਥਾਰੇ ॥ ਆਈ ਰੈਨਿ ਭਇਆ ਸੁਪਨੰਤਰੁ ਬਿਖੁ ਸੁਪਨੈ ਭੀ ਦੁਖ ਸਾਰੇ ॥੫॥ ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ ॥ ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ ਜਮ ਜੰਦਾਰੇ ॥੬॥ ਮਨਮੁਖ ਕਰਜੁ ਚੜਿਆ ਬਿਖੁ ਭਾਰੀ ਉਤਰੈ ਸਬਦੁ ਵੀਚਾਰੇ ॥ ਜਿਤਨੇ ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ ॥੭॥ ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥਹਾਰੇ ॥ ਨਾਨਕ ਪ੍ਰਭੁ ਖਿੰਚੈ ਤਿਵ ਚਲੀਐ ਜਿਉ ਭਾਵੈ ਰਾਮ ਪਿਆਰੇ ॥੮॥੨॥ {ਪੰਨਾ ੯੮੧}**

**ਪਦ ਅਰਥ** :—ਪਾਖੰਡ—(ਮਾਇਆ ਆਦਿਕ ਬਟੋਰਨ ਲਈ ਧਾਰਮਿਕ) ਵਿਖਾਵੇ । ਕਰਿ—ਕਰ ਕੇ । ਕਰਿ ਕਰਿ—ਮੁੜ ਮੁੜ ਕਰ ਕੇ । ਭਰਮੇ—ਭਟਕਦੇ ਫਿਰਦੇ ਹਨ । ਜਗਿ—ਜਗਤ ਵਿਚ । ਬੁਰਿਆਰੇ—ਬੜੇ ਭੈੜੇ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਹੋਵਹਿ—ਹੁੰਦੇ ਹਨ {ਬਹੁ-ਵਚਨ} । ਸਿਰਿ—ਸਿਰ ਉਤੇ । ਮਾਰੇ—ਮਾਰਦਾ ਹੈ, ਆਤਮਕ ਮੌਤੇ ਮਾਰੀ ਜਾਂਦਾ ਹੈ ।੪।

ਉਗਵੈ—ਉੱਗਦਾ ਹੈ, ਚੜ੍ਹਦਾ ਹੈ । ਆਲੁ—{ਆਲਯ} ਘਰ । ਆਲੁ ਜਾਲੁ—ਜਾਲ-ਰੂਪ ਘਰ ਦੇ ਧੰਧੇ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ । ਬਿਸਥਾਰੇ—ਖਿਲਾਰੇ । ਰੈਨਿ—ਰਾਤ । ਸੁਪਨੰਤਰੁ—ਸੁਪਨਿਆਂ ਵਿਚ ਗ਼ਲਤਾਨ । ਸੁਪਨੈ ਭੀ—ਸੁਪਨੇ ਵਿਚ ਭੀ । ਬਿਖੁ ਸਾਰੇ—ਜ਼ਹਰ ਨੂੰ ਸੰਭਾਲਦਾ ਹੈ ।੫।

ਕਲਰੁ ਖੇਤੁ—ਉਹ ਖੇਤ ਜਿਸ ਵਿਚ ਕੱਲਰ ਦੇ ਕਾਰਨ ਫ਼ਸਲ ਨਹੀਂ ਉੱਗਦੀ, ਉਹ ਹਿਰਦਾ-ਖੇਤ ਜਿਸ ਵਿਚ ਨਾਮ-ਬੀਜ ਨਹੀਂ ਉੱਗਦਾ । ਕੂੜੁ—ਨਾਸਵੰਤ ਪਦਾਰਥਾਂ ਦਾ ਮੋਹ । ਜਮਾਇਆ—ਬੀਤਿਆ । ਖਲਵਾਰੇ—ਖਲਵਾੜ । ਸਾਕਤ ਨਰ—ਪ੍ਰਭੂ ਨਾਲੋਂ ਟੁੱਟੇ ਹੋਏ ਮਨੁੱਖ । ਸਭਿ—ਸਾਰੇ । ਭੂਖ ਭੁਖਾਨੇ—ਭੁੱਖੇ ਹੀ ਭੁੱਖੇ, ਹਰ ਵੇਲੇ ਭੁੱਖੇ, ਹਰ ਵੇਲੇ ਤ੍ਰਿਸ਼ਨਾ ਦੇ ਮਾਰੇ ਹੋਏ । ਜਮ ਦਰਿ—ਜਮ ਦੇ ਦਰ ਤੇ । ਜੰਦਾਰ—ਬਲੀ । ਠਾਢੇ—ਖਲੋਤੇ ਹੋਏ ।੬।

ਮਨਮੁਖ—ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਬਿਖੁ ਕਰਜੁ—ਆਤਮਕ ਮੌਤ ਲਿਆਉਣ ਵਾਲਾ ਕਰਜ਼ਾ । ਵੀਚਾਰੇ—ਵੀਚਾਰੇ, ਵਿਚਾਰ ਕੇ । ਕਰਜ ਕੇ ਮੰਗੀਏ—ਕਰਜ਼ਾ ਲੈਣ ਵਾਲੇ, ਜਿਨ੍ਹਾਂ ਦੇ ਕਰਜ਼ੇ ਹੇਠ ਫਸ ਗਏ, ਕਰਜ਼-ਖ਼ਾਹ, ਜਮ-ਦੂਤ । ਕਰਿ ਸੇਵਕ—ਸੇਵਕ ਬਣਾ ਕੇ । ਪਗਿ ਲਗਿ—ਪੈਰ ਵਿਚ ਲੱਗ ਕੇ, ਚਰਨੀਂ ਲੱਗ ਕੇ । ਵਾਰੇ—ਰੋਕੇ ਗਏ ।੭।

ਜਗੰਨਾਥ—ਜਗਤ ਦਾ ਨਾਥ । ਸਭਿ ਜੰਤ੍ਰ—ਸਾਰੇ ਜੀਵ । ਉਪਾਏ—ਪੈਦਾ ਕੀਤੇ ਹੋਏ । ਨਕਿ ਖੀਨੀ—ਨੱਕੋਂ ਵਿੰਨ੍ਹੇ ਹੋਏ । ਨਥਹਾਰੇ—ਨੱਥ ਵਾਲੇ, ਵੱਸ ਵਿਚ । ਨਾਨਕ—ਹੇ ਨਾਨਕ ! ਖਿੰਚੈ—ਖਿੱਚਦਾ ਹੈ । ਭਾਵੈ—ਚੰਗਾ ਲੱਗਦਾ ਹੈ ।੮।

**ਅਰਥ** :—(ਹੇ ਭਾਈ ! ਮਾਇਆ ਆਦਿਕ ਬਟੋਰਨ ਲਈ ਅਨੇਕਾਂ ਧਾਰਮਿਕ) ਦਿਖਾਵੇ ਸਦਾ ਕਰ ਕਰ ਕੇ (ਜੀਵ) ਭਟਕਦੇ ਫਿਰਦੇ ਹਨ । ਇਹ ਲੋਭ ਤੇ ਇਹ (ਧਾਰਮਿਕ) ਵਿਖਾਵਾ ਜਗਤ ਵਿਚ ਇਹ ਬੜੇ ਭੈੜੇ (ਵੈਰੀ) ਹਨ । ਇਸ ਲੋਕ ਵਿਚ ਅਤੇ ਪਰਲੋਕ ਵਿਚ (ਇਹ ਸਦਾ) ਦੁਖਦਾਈ ਹੁੰਦੇ ਹਨ, (ਇਹਨਾਂ ਦੇ ਕਾਰਨ) ਜਮਕਾਲ (ਜੀਵਾਂ ਦੇ) ਸਿਰ ਉਤੇ ਖਲੋਤਾ ਹੋਇਆ (ਸਭਨਾਂ ਨੂੰ) ਆਤਮਕ ਮੌਤੇ ਮਾਰੀ ਜਾਂਦਾ ਹੈ ।੪।

(ਹੇ ਭਾਈ ! ਜਦੋਂ) ਦਿਨ ਚੜ੍ਹਦਾ ਹੈ (ਉਸੇ ਵੇਲੇ ਲੋਭ-ਵਸ ਜੀਵ) ਘਰ ਦੇ ਧੰਧੇ, ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਖਿਲਾਰੇ ਸ਼ੁਰੂ ਕਰਦਾ ਹੈ; (ਜਦੋਂ) ਰਾਤ ਆ ਗਈ (ਤਦੋਂ ਜੀਵ ਦਿਨ ਵਾਲੇ ਕੀਤੇ ਧੰਧਿਆਂ ਅਨੁਸਾਰ) ਸੁਪਨਿਆਂ ਵਿਚ ਗ਼ਲਤਾਨ ਹੋ ਗਿਆ, ਸੁਪਨੇ ਵਿਚ ਭੀ ਆਤਮਕ ਮੌਤ ਲਿਆਉਣ ਵਾਲੇ ਦੁੱਖਾਂ ਨੂੰ ਹੀ ਸੰਭਾਲਦਾ ਹੈ ।੫।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਦਾ ਇਹ ਹਿਰਦਾ-ਖੇਤ ਕੱਲਰ ਹੈ (ਜਿਸ ਵਿਚ ਨਾਮ-ਬੀਜ ਨਹੀਂ ਉੱਗ ਸਕਦਾ । ਸਾਕਤ) ਉਸ ਵਿਚ ਨਾਸਵੰਤ ਪਦਾਰਥਾਂ ਦਾ ਮੋਹ ਹੀ ਬੀਜਦੇ ਰਹਿੰਦੇ ਹਨ, ਅਤੇ ਮੋਹ ਮਾਇਆ ਦੇ ਖਲਵਾੜੇ ਹੀ ਇਕੱਠੇ ਕਰਦੇ ਹਨ । (ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ) ਸਾਕਤ ਮਨੁੱਖ ਹਰ ਵੇਲੇ ਤ੍ਰਿਸ਼ਨਾ ਦੇ ਮਾਰੇ ਹੋਏ ਰਹਿੰਦੇ ਹਨ, ਤੇ, ਬਲੀ ਜਮਰਾਜ ਦੇ ਦਰ ਤੇ ਖਲੋਤੇ ਰਹਿੰਦੇ ਹਨ (ਜਮਾਂ ਦੇ ਵੱਸ ਪਏ ਰਹਿੰਦੇ ਹਨ) ।੬।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਦੇ ਸਿਰ ਉਤੇ ਆਤਮਕ ਮੌਤ ਲਿਆਉਣ ਵਾਲਾ (ਵਿਕਾਰਾਂ ਦਾ) ਕਰਜ਼ਾ ਚੜ੍ਹਿਆ ਰਹਿੰਦਾ ਹੈ, ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਇਆਂ ਹੀ ਇਹ ਕਰਜ਼ਾ ਉਤਰਦਾ ਹੈ । (ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਤਦੋਂ) ਕਰਜ਼ਾ ਮੰਗਣ ਵਾਲੇ ਇਹਨਾਂ ਸਾਰੇ ਹੀ ਜਮਦੂਤਾਂ

ਨੂੰ (ਗੁਰ-ਸ਼ਬਦ ਦਾ ਆਸਰਾ ਲੈਣ ਵਾਲਿਆਂ ਦਾ) ਸੇਵਕ ਬਣਾ ਕੇ ਉਹਨਾਂ ਦੀ ਚਰਨੀਂ ਲਾ ਕੇ ਰੋਕ ਦਿੱਤਾ ਜਾਂਦਾ ਹੈ ।੭।

ਹੇ ਨਾਨਕ ! (ਆਖ—ਹੇ ਭਾਈ ਜੀਵਾਂ ਦੇ ਭੀ ਕੀਹ ਵੱਸ ?) ਇਹ ਸਾਰੇ ਜੀਵ ਜਗਤ ਦੇ ਨਾਥ-ਪ੍ਰਭੂ ਦੇ ਪੈਦਾ ਕੀਤੇ ਹੋਏ ਹਨ, ਨੱਕੋ-ਵਿੰਨ੍ਹੇ ਹੋਏ (ਪਸ਼ੂਆਂ ਵਾਂਗ) ਸਭ ਉਸੇ ਦੇ ਵੱਸ ਵਿਚ ਹਨ । ਜਿਵੇਂ ਪ੍ਰਭੂ (ਜੀਵਾਂ ਦੀ ਨੱਥ) ਖਿੱਚਦਾ ਹੈ, ਜਿਵੇਂ ਪਿਆਰੇ ਰਾਮ ਦੀ ਰਜ਼ਾ ਹੁੰਦੀ ਹੈ ਤਿਵੇਂ ਹੀ (ਜੀਵਾਂ ਨੂੰ) ਤੁਰਨਾ ਪੈਂਦਾ ਹੈ ।੮।੨।

**ਨਟ ਮਹਲਾ ੪ ॥ ਰਾਮ ਹਰਿ ਅੰਮ੍ਰਿਤਸਰਿ ਨਾਵਾਰੇ ॥ ਸਤਿਗੁਰਿ ਗਿਆਨੁ ਮਜਨੁ ਹੈ ਨੀਕੋ ਮਿਲਿ ਕਲਮਲ ਪਾਪ ਉਤਾਰੇ ॥੧॥ ਰਹਾਉ ॥ ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥ ਪਰਸਨ ਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ ॥੧॥ ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥ ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ ॥੨॥ ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ ॥ ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥੩॥ {ਪੰਨਾ ੯੮੧}**

**ਪਦ ਅਰਥ** :—ਰਾਮ—ਹੇ ਰਾਮ ! ਹਰਿ—ਹੇ ਹਰੀ ! ਅੰਮ੍ਰਿਤਸਰਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸਰੋਵਰ ਵਿਚ । ਨਾਵਾਰੇ—ਇਸ਼ਨਾਨ ਕਰਾਂਦਾ ਹੈ । ਸਤਿਗੁਰਿ—ਗੁਰੂ ਵਿਚ । ਗਿਆਨੁ—ਆਤਮਕ ਜੀਵਨ ਦੀ ਸੂਝ । ਮਜਨੁ—ਇਸ਼ਨਾਨ । ਨੀਕੋ—ਸੋਹਣਾ, ਚੰਗਾ । ਮਿਲਿ—(ਗੁਰੂ ਨੂੰ) ਮਿਲ ਕੇ । ਕਲਮਲ—ਪਾਪ । ਉਤਾਰੇ—ਲਾਹ ਲੈਂਦਾ ਹੈ ।੧।ਰਹਾਉ।

ਗੁਨੁ—ਪ੍ਰਭਾਵ, ਅਸਰ, ਲਾਭ । ਅਧਿਕਾਈ—ਵਧੀਕ । ਪੜਿ—ਪੜ੍ਹ ਕੇ । ਸੂਆ—{_ਕ} ਤੋਤਾ । ਉਧਾਰੇ—ਪਾਰ ਲੰਘਾ ਲੈਂਦਾ ਹੈ । ਪਰਸਨ ਪਰਸ—{ਪ_ਲ—ਛੁਹ} ਬਹੁਤ ਵਧੀਆ ਛੁਹ (ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਦੀ) । ਕਉ—ਨੂੰ । ਬੈਕੁੰਠਿ—ਬੈਕੁੰਠ ਵਿਚ । ਸਿਧਾਰੈ—ਪਹੁੰਚਦੇ ਹਨ ।੧।

ਪੁਤ੍ਰ ਪ੍ਰਤਿ—ਪੁੱਤਰ ਵਾਸਤੇ । ਕੀਨੀ—ਕੀਤੀ ਹੋਈ । ਕਹਿ—ਆਖ ਆਖ ਕੇ । ਬੋਲਾਰੇ—ਬੁਲਾਂਦਾ ਹੈ । ਕੈ ਮਨਿ—ਦੇ ਮਨ ਵਿਚ । ਭਾਇ—ਭਾ ਗਈ, ਪਸੰਦ ਆ ਗਈ, ਚੰਗੀ ਲੱਗੀ । ਭਾਵਨੀ—ਸਰਧਾ । ਕੰਕਰ—{ਕਿਜ਼ਕਰ} ਨੌਕਰ । ਜਮ ਕੰਕਰ—ਜਮਰਾਜ ਦੇ ਨੌਕਰ, ਜਮਦੂਤ । ਮਾਰਿ—ਮਾਰ ਕੇ । ਬਿਦਾਰੇ—ਨਾਸ ਕਰ ਦਿੱਤੇ ।੨।

ਕਥੈ—(ਨਿਰਾ) ਜ਼ਬਾਨੀ ਆਖਦਾ ਹੈ । ਕਥਿ—ਜ਼ਬਾਨੀ ਆਖ ਕੇ । ਦਿੜਤਾ—ਪਕਿਆਈ, ਯਕੀਨ । ਨਾਮਿ—ਨਾਮ ਦੀ ਰਾਹੀਂ । ਨਿਸਤਾਰੇ—(ਗੁਰੂ) ਪਾਰ ਲੰਘਾ ਦੇਂਦਾ ਹੈ ।੩।

**ਅਰਥ** :—ਹੇ ਰਾਮ ! ਹੇ ਹਰੀ ! (ਜਿਹੜਾ ਮਨੁੱਖ ਤੇਰੀ ਮਿਹਰ ਨਾਲ) ਆਤਮਕ ਜੀਵਨ ਦੇਣ ਵਾਲੇ ਤੇਰੇ ਨਾਮ-ਜਲ ਦੇ ਸਰ ਵਿਚ (ਆਪਣੇ ਮਨ ਨੂੰ) ਇਸ਼ਨਾਨ ਕਰਾਂਦਾ ਹੈ, (ਉਹ ਮਨੁੱਖ ਗੁਰੂ ਨੂੰ) ਮਿਲ ਕੇ (ਆਪਣੇ ਸਾਰੇ) ਪਾਪ ਵਿਕਾਰ ਲਾਹ ਲੈਂਦਾ ਹੈ । (ਗੁਰੂ ਦੀ ਰਾਹੀਂ) ਆਤਮਕ ਜੀਵਨ ਦੀ ਸੂਝ ਹੀ ਗੁਰੂ (-ਸਰੋਵਰ) ਵਿਚ ਸੋਹਣਾ ਇਸ਼ਨਾਨ ਹੈ ।੧।ਰਹਾਉ।

ਹੇ ਭਾਈ ! ਸੰਗਤਿ ਦਾ ਅਸਰ ਬਹੁਤ ਅਧਿਕ ਹੋਇਆ ਕਰਦਾ ਹੈ, (ਵੇਖੋ,) ਤੋਤਾ (ਗਨਿਕਾ ਪਾਸੋਂ 'ਰਾਮ ਨਾਮ') ਪੜ੍ਹ ਕੇ ਗਨਿਕਾ ਨੂੰ (ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਗਿਆ । ਕੁਬਿਜਾ ਨੂੰ (ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਦੀ) ਸ੍ਰੇਸ਼ਟ ਛੋਹ ਪ੍ਰਾਪਤ ਹੋਈ, (ਉਹ ਛੋਹ) ਉਸ ਨੂੰ ਬੈਕੁੰਠ ਵਿਚ ਭੀ ਲੈ ਪਹੁੰਚੀ ।੧।

ਹੇ ਭਾਈ ! ਅਜਾਮਲ ਦੀ ਆਪਣੇ ਪੁੱਤਰ (ਨਾਰਾਇਣ) ਨਾਲ ਕੀਤੀ ਹੋਈ ਪ੍ਰੀਤ (ਜਗਤ-ਪ੍ਰਸਿਧ ਹੈ । ਅਜਾਮਲ ਆਪਣੇ ਪੁੱਤਰ ਨੂੰ) ਨਾਰਾਇਣ ਨਾਮ ਨਾਲ ਬੁਲਾਂਦਾ ਸੀ (ਨਾਰਾਇਣ ਆਖਦਿਆਂ ਉਸ ਦੀ ਪ੍ਰੀਤ ਨਾਰਾਇਣ-ਪ੍ਰਭੂ ਨਾਲ ਭੀ ਬਣ ਗਈ) । ਪਿਆਰੇ ਮਾਲਕ ਪ੍ਰਭੂ ਨਾਰਾਇਣ ਦੇ ਮਨ ਵਿਚ (ਅਜਾਮਲ ਦੀ ਉਹ) ਪ੍ਰੀਤ ਪਸੰਦ ਆ ਗਈ, ਉਸ ਨੇ ਜਮਦੂਤਾਂ ਨੂੰ ਮਾਰ ਕੇ (ਅਜਾਮਲ ਤੋਂ ਪਰੇ) ਭਜਾ ਦਿੱਤਾ ।੨।

ਪਰ, ਹੇ ਭਾਈ ! ਜੇ ਮਨੁੱਖ ਨਿਰਾ ਜ਼ਬਾਨੀ ਗੱਲਾਂ ਹੀ ਕਰਦਾ ਹੈ ਤੇ ਗੱਲਾਂ ਕਰ ਕੇ ਨਿਰਾ ਲੋਕਾਂ ਨੂੰ ਹੀ ਸੁਣਾਂਦਾ ਹੈ (ਉਸ ਨੂੰ ਆਪ ਨੂੰ ਇਸ ਦਾ ਕੋਈ ਲਾਭ ਨਹੀਂ ਹੁੰਦਾ); ਜੋ ਕੁਝ ਉਹ ਬੋਲਦਾ ਹੈ ਉਸ ਨੂੰ ਆਪਣੇ ਮਨ ਵਿਚ ਨਹੀਂ ਵਸਾਂਦਾ । ਜਦੋਂ ਮਨੁੱਖ (ਗੁਰੂ ਦੀ) ਸਾਧ ਸੰਗਤਿ ਵਿਚ ਮਿਲ ਬੈਠਦਾ ਹੈ ਜਦੋਂ ਉਸ ਦੇ ਅੰਦਰ ਸਰਧਾ ਬੱਝਦੀ ਹੈ, (ਗੁਰੂ ਉਸ ਨੂੰ) ਪਰਮਾਤਮਾ ਦੇ ਨਾਮ (ਵਿਚ ਜੋੜ ਕੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ ।੩।

**ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ ॥ ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ ॥੪॥ ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ ॥ ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ ॥੫॥ {ਪੰਨਾ ੯੮੧}**

**ਪਦ ਅਰਥ** :—ਜਬ ਲਗੁ—ਜਦੋਂ ਤਕ । ਜੀਉ—ਜਿੰਦ । ਪਿੰਡੁ—ਸਰੀਰ । ਸਾਬਤੁ—ਕਾਇਮ । ਤਬ ਲਗਿ—ਤਦੋਂ ਤਕ {ਲਫ਼ਜ਼ 'ਲਗੁ' ਅਤੇ 'ਲਗਿ' ਦਾ ਇਕੋ ਹੀ ਅਰਥ ਹੈ} । ਨ ਸਮਾਰੇ—ਨਹੀਂ ਸੰਭਾਲਦਾ, ਆਤਮਕ ਜੀਵਨ ਦੀ ਸਾਂਭ-ਸੰਭਾਲ ਨਹੀਂ ਕਰਦਾ । ਮੰਦਰਿ—ਘਰ ਵਿਚ । ਆਗਿ—ਅੱਗ । ਕੂਪੁ—ਖੂਹ । ਪਨਿਹਾਰੇ—ਪਨਿਹਾਰਾ, ਪਾਣੀ ਕੱਢਣ ਵਾਲਾ ।੪।

ਸਾਕਤ ਸਿਉ—ਪ੍ਰਭੂ ਨਾਲੋਂ ਟੁੱਟੇ ਹੋਏ ਮਨੁੱਖ ਨਾਲ । ਮਨ—ਹੇ ਮਨ ! ਮੇਲੁ—ਸੰਬੰਧ, ਸਾਂਝ, ਬਹਣ-ਖਲੋਣ । ਜਿਨਿ—ਜਿਸ (ਸਾਕਤ) ਨੇ । ਬਿਸਾਰੇ—ਭੁਲਾ ਦਿੱਤਾ ਹੈ । ਡਸੀਐ—ਡਸਿਆ ਜਾਂਦਾ ਹੈ । ਤਜਿ—ਤਿਆਗ ਕੇ । ਪਰਾਰੇ—ਹੋਰ ਪਰੇ ।੫।

**ਅਰਥ** :—ਹੇ ਭਾਈ ! ਜਦੋਂ ਤਕ ਜਿੰਦ ਤੇ ਸਰੀਰ (ਦਾ ਮੇਲ) ਕਾਇਮ ਰਹਿੰਦਾ ਹੈ, ਤਦੋਂ ਤਕ (ਪ੍ਰਭੂ ਨਾਲੋਂ ਟੁੱਟਾ ਹੋਇਆ ਮਨੁੱਖ ਪ੍ਰਭੂ ਦੀ ਯਾਦ ਨੂੰ) ਹਿਰਦੇ ਵਿਚ ਨਹੀਂ ਵਸਾਂਦਾ, (ਇਸ ਦਾ ਹਾਲ ਉਸੇ ਮਨੁੱਖ ਵਾਂਗ ਸਮਝੋ, ਜਿਸ ਦੇ) ਘਰ-ਮਹਲ ਵਿਚ ਜਦੋਂ ਅੱਗ ਲੱਗਦੀ ਹੈ ਤਦੋਂ ਖੂਹ ਪੁੱਟ ਕੇ ਪਾਣੀ ਕੱਢਦਾ ਹੈ (ਅੱਗ ਬੁਝਾਣ ਲਈ) ।੪।

ਹੇ ਮੇਰੇ ਮਨ ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਉੱਕਾ ਹੀ ਭੁਲਾ ਦਿੱਤਾ ਹੈ (ਉਹ ਸਾਕਤ ਹੈ, ਉਸ) ਸਾਕਤ ਨਾਲ ਕਦੇ ਸਾਂਝ ਨਾਹ ਪਾਣੀ, ਕਿਉਂਕਿ ਸਾਕਤ ਦੇ ਬਚਨਾਂ ਨਾਲ ਮਨੁੱਖ ਇਉਂ ਡੰਗਿਆ ਜਾਂਦਾ ਹੈ ਜਿਵੇਂ ਸੱਪ-ਠੂਹੇਂ ਦੇ ਡੰਗ ਨਾਲ । ਸਾਕਤ (ਦਾ ਸੰਗ) ਛੱਡ ਕੇ ਉਸ ਤੋਂ ਪਰੇ ਹੀ ਹੋਰ ਪਰੇ ਰਹਿਣਾ ਚਾਹੀਦਾ ਹੈ ।੫।

**ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ ॥ ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥੬॥ ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ ॥ ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ ॥੭॥ ਹਰਿ ਹਰਿ ਰੂਪ ਰੰਗਿ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ ॥ ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ ॥੮॥੩॥ {ਪੰਨਾ ੯੮੨}**

**ਪਦ ਅਰਥ** :—ਲਗਿ—(ਗੁਰੂ ਦੀ ਚਰਨੀਂ) ਲੱਗ ਕੇ । ਲਗਿ ਲਗਿ—ਮੁੜ ਮੁੜ ਲੱਗ ਕੇ । ਪ੍ਰੀਤਿ ਲਗਾਈ—(ਆਪਣੇ ਹਿਰਦੇ ਵਿਚ) ਪ੍ਰੀਤਿ ਪੈਦਾ ਕੀਤੀ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਸਵਾਰੇ—ਆਪਣੇ ਜੀਵਨ ਚੰਗੇ ਬਣਾ ਲਏ । ਸਤਿ ਕਰਿ—ਸੱਚੇ ਜਾਣ ਕੇ । ਮਾਨੇ—ਮੰਨ ਲਏ ।੬।

ਪੂਰਬਿ ਜਨਮਿ—ਪਹਿਲੇ ਜਨਮ ਵਿਚ । ਪਰਚੂਨ—ਥੋਹੜੇ ਥੋਹੜੇ (ਸ਼ੁਭ ਕਰਮ) । ਨਾਮਿ—ਨਾਮ ਵਿਚ । ਪਿਆਰੇ—ਪਿਆਰ ਕਰਦਾ ਹੈ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੭।

ਹਰਿ—ਹੇ ਹਰੀ ! ਸਭਿ—ਸਾਰੇ । ਲਾਲਨ—ਹੇ ਲਾਲ ! ਲਾਲ ਗੁਲਾਰੇ—ਹੇ ਸੋਹਣੇ ਲਾਲ ! ਦੇਹਿ—ਤੂੰ ਦੇਂਦਾ ਹੈਂ । ਸੋ—ਉਹੀ ਰੰਗ । ਕਿਆ—ਕੀਹ ਪਾਂਇਆਂ ਹੈ ? ।੮।

**ਅਰਥ** :—(ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ) ਮੁੜ ਮੁੜ (ਗੁਰੂ ਦੀ ਚਰਨੀਂ) ਲੱਗ ਕੇ (ਆਪਣੇ ਹਿਰਦੇ ਵਿਚ ਪ੍ਰਭੂ-ਚਰਨਾਂ ਦੀ) ਬਹੁਤ ਪ੍ਰੀਤਿ ਪੈਦਾ ਕਰ ਲਈ, ਗੁਰੂ ਦੀ ਸੰਗਤਿ ਵਿਚ ਰਹਿ ਕੇ ਆਪਣੇ ਜੀਵਨ ਚੰਗੇ ਬਣਾ ਲਏ, ਗੁਰੂ ਦੇ ਬਚਨਾਂ ਉਤੇ ਪੂਰੀ ਸਰਧਾ ਬਣਾ ਲਈ, ਉਹ ਮਨੁੱਖ ਪਰਮਾਤਮਾ ਨੂੰ ਬਹੁਤ ਪਿਆਰੇ ਲੱਗਦੇ ਹਨ ।੬।

ਹੇ ਭਾਈ ! ਪੂਰਬਲੇ ਜਨਮ ਵਿਚ ਜਿਸ ਮਨੁੱਖ ਨੇ ਥੋੜੇ ਥੋੜੇ ਸ਼ੁਭ ਕਰਮ ਕਮਾਏ, (ਉਹਨਾਂ ਦੀ ਬਰਕਤਿ ਨਾਲ ਹੁਣ ਭੀ) ਪ੍ਰਭੂ ਦੇ ਨਾਮ ਵਿਚ ਪਿਆਰ ਬਣਾਇਆ, ਗੁਰੂ ਦੀ ਕਿਰਪਾ ਨਾਲ ਉਸ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਲੱਭ ਲਿਆ । ਉਹ ਮਨੁੱਖ (ਸਦਾ) ਨਾਮ-ਰਸ ਨੂੰ ਸਲਾਹੁੰਦਾ ਹੈ, ਨਾਮ-ਰਸ ਨੂੰ ਹੀ ਹਿਰਦੇ ਵਿਚ ਵਸਾਂਦਾ ਹੈ ।੭।

ਹੇ ਨਾਨਕ ! (ਆਖ—) ਹੇ ਹਰੀ ! ਹੇ ਲਾਲ ! ਹੇ ਸੋਹਣੇ ਲਾਲ ! (ਸਭ ਜੀਅ ਜੰਤ) ਸਾਰੇ ਤੇਰੇ ਹੀ ਰੂਪ ਹਨ ਤੇਰੇ ਹੀ ਰੰਗ ਹਨ । ਜਿਹੋ ਜਿਹਾ ਰੰਗ ਤੂੰ (ਕਿਸੇ ਜੀਵ ਨੂੰ) ਦੇਂਦਾ ਹੈਂ (ਉਸ ਉਤੇ) ਉਹੋ ਜਿਹਾ ਰੰਗ ਹੀ ਚੜ੍ਹਦਾ ਹੈ । ਇਹਨਾਂ ਵਿਚਾਰੇ ਜੀਵਾਂ ਦੀ ਆਪਣੀ ਕੋਈ ਪਾਂਇਆਂ ਨਹੀਂ ਹੈ ।੮।੩।

**ਨਟ ਮਹਲਾ ੪ ॥ ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥ ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥੧॥ ਰਹਾਉ ॥ ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥ ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥੧॥ ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ ॥ ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ ॥੨॥ ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ ॥ ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ ਕੀਰੇ ਕਾਰੇ ॥੩॥ ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥ ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥੪॥ {ਪੰਨਾ ੯੮੨}**

**ਪਦ ਅਰਥ** :—ਰਾਮ—ਹੇ ਰਾਮ ! ਪ੍ਰਭੂ—ਹੇ ਪ੍ਰਭੂ ! ਰਖਵਾਰੇ—ਤੂੰ ਰਾਖਾ ਬਣਦਾ ਹੈਂ । ਕੁੰਚਰੁ—ਗਜ, ਹਾਥੀ (ਸਰਾਪ ਨਾਲ ਗੰਧਰਬ ਤੋਂ ਬਣਿਆ ਹੋਇਆ ਹਾਥੀ) । ਤਦੂਐ—ਤੰਦੂਏ ਨੇ । ਪਕਰਿ—ਫੜ ਕੇ । ਊਪਰੁ—ਉੱਚਾ {ਵਿਸ਼ੇਸ਼ਣ} । ਕਢਿ—ਕੱਢ ਕੇ । ਨਿਸਤਾਰੇ—ਬਚਾ ਲਿਆ ।੧।ਰਹਾਉ।

ਅਤਿ ਨੀਕੇ—ਬਹੁਤ ਸੋਹਣੇ । ਮਨਿ—ਮਨ ਵਿਚ । ਕਰਿ—ਪੈਦਾ ਕਰ ਕੇ । ਧਾਰੇ—ਸਹਾਰਾ ਦੇਂਦਾ ਹੈ । ਪ੍ਰਭਿ—ਪ੍ਰਭੂ ਨੇ । ਮਨਿ—ਮਨ ਵਿਚ । ਭਾਵੈ—ਭਾਉਂਦਾ ਹੈ । ਪੈਜ—ਇੱਜ਼ਤ ।੧।

ਸਭੁ—ਹਰ ਥਾਂ । ਪਸਾਰੇ—ਪਸਾਰਾ, ਖਿਲਾਰਾ । ਪੁਰਖੁ—ਸਰਬ-ਵਿਆਪਕ ਪ੍ਰਭੂ । ਨਿਹਾਰੇ—ਵੇਖਦਾ ਹੈ ।੨।

ਰਵਿਆ—ਵਿਆਪਕ ਹੈ । ਠਾਈ—ਥਾਵਾਂ ਵਿਚ । ਸਭੁ ਜਗਤੁ—ਸਾਰਾ ਸੰਸਾਰ । ਚੇਰੀ—ਦਾਸੀ (ਵਾਂਗ) । ਸਮਾਰੇ—ਸੰਭਾਲਦਾ ਹੈ । ਦਾਨੁ ਦੇਵੈ—ਦਾਨ ਦੇਂਦਾ ਹੈ । ਕੀਰੇ ਕਾਰੇ—ਕੀਰੇ ਕਰੇ, ਕੀੜੇ ਪੈਦਾ ਕੀਤੇ ।੩।

ਵਾਸੁ—ਸੁਗੰਧੀ । ਮੁਸਕਾਈ—ਕਸਤੂਰੀ ਦੀ । ਭ੍ਰਮਿ—ਭੁਲੇਖੇ ਵਿਚ । ਭੂਲਾ—ਕੁਰਾਹੇ ਪਿਆ ਹੋਇਆ । ਮਿਰਗੁ—ਹਰਨ । ਸਿੰਙ੍ਹਾਰੇ—ਸਿੰਙ ਮਾਰਦਾ ਫਿਰਦਾ ਹੈ, ਸੁੰਘਦਾ ਫਿਰਦਾ ਹੈ । ਬਨੁ ਬਨੁ—ਹਰੇਕ ਜੰਗਲ । ਫਿਰਿ—ਫਿਰ ਕੇ, ਭਟਕ ਕੇ । ਗੁਰਿ ਪੂਰੈ—ਪੂਰੇ ਗੁਰੂ ਨੇ । ਘਰਿ—ਘਰ ਵਿਚ ।੪।

**ਅਰਥ** :—ਹੇ ਮੇਰੇ ਰਾਮ ! ਹੇ ਮੇਰੇ ਪ੍ਰਭੂ ! (ਜਿਸ ਉੱਤੇ ਭੀ ਮਿਹਰ ਕਰਦਾ ਹੈਂ ਉਸ ਨੂੰ) ਗੁਰੂ ਦੀ ਸਰਨੀ ਪਾ ਕੇ (ਵਿਕਾਰਾਂ ਵਲੋਂ ਉਸ ਦਾ) ਰਾਖਾ ਬਣਦਾ ਹੈਂ, ਜਿਵੇਂ ਜਦੋਂ ਤੰਦੂਏ ਨੇ ਗਜ ਨੂੰ ਫੜ ਕੇ ਖਿਚ ਲਿਆ ਸੀ, ਤਾਂ ਤੂੰ ਉਸ ਨੂੰ ਉੱਚਾ ਕਰ ਕੇ ਕੱਢ ਕੇ (ਤੰਦੂਏ ਦੀ ਫਾਹੀ ਤੋਂ) ਬਚਾ ਲਿਆ ਸੀ ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਭਗਤ ਬਹੁਤ ਸੋਹਣੇ ਜੀਵਨ ਵਾਲੇ ਹੁੰਦੇ ਹਨ, ਪ੍ਰਭੂ (ਉਹਨਾਂ ਦੇ ਮਨ ਵਿਚ) ਸਰਧਾ ਪੈਦਾ ਕਰ ਕੇ ਉਹਨਾਂ ਨੂੰ (ਆਪਣੇ ਨਾਮ ਦਾ) ਸਹਾਰਾ ਦੇਂਦਾ ਹੈ । ਹੇ ਭਾਈ ! ਪ੍ਰਭੂ ਨੇ ਆਪ ਹੀ (ਆਪਣੇ ਸੇਵਕ ਦੇ ਅੰਦਰ) ਸਰਧਾ-ਭਗਤੀ ਪੈਦਾ ਕੀਤੀ ਹੁੰਦੀ ਹੈ, ਸੇਵਕ ਉਸ ਨੂੰ ਮਨ ਵਿਚ ਪਿਆਰਾ ਲੱਗਦਾ ਹੈ, ਪ੍ਰਭੂ ਆਪ ਹੀ ਸੇਵਕ ਦੀ ਇੱਜ਼ਤ ਬਚਾਂਦਾ ਹੈ ।੧।

ਹੇ ਭਾਈ ! ਪ੍ਰਭੂ ਦਾ ਜਿਹੜਾ ਸੇਵਕ ਪ੍ਰਭੂ ਦੀ ਸੇਵਾ-ਭਗਤੀ ਵਿਚ ਲੱਗਦਾ ਹੈ, ਉਹ ਹਰ ਥਾਂ ਪ੍ਰਭੂ ਦਾ ਹੀ ਪਸਾਰਾ ਵੇਖਦਾ ਹੈ, ਉਸ ਨੂੰ ਉਹੀ ਸਰਬ-ਵਿਆਪਕ ਹਰ ਥਾਂ ਦਿੱਸਦਾ ਹੈ (ਉਸ ਨੂੰ ਦਿੱਸਦਾ ਹੈ ਕਿ) ਪ੍ਰਭੂ ਆਪ ਹੀ ਸਭ ਜੀਵਾਂ ਉਤੇ ਮਿਹਰ ਦੀ ਨਿਗਾਹ ਨਾਲ ਤੱਕ ਰਿਹਾ ਹੈ ।੨।

ਹੇ ਭਾਈ ! ਮਾਲਕ ਹਰੀ ਪ੍ਰਭੂ ਸਭ ਥਾਵਾਂ ਵਿਚ ਭਰਪੂਰ ਹੈ, ਦਾਸੀ ਵਾਂਗ ਸਾਰੇ ਜਗਤ ਨੂੰ ਸੰਭਾਲਦਾ ਹੈ । ਦਇਆ ਦਾ ਸੋਮਾ ਪ੍ਰਭੂ ਆਪ ਹੀ ਸਭ ਜੀਵਾਂ ਉਤੇ ਦਇਆ ਕਰਦਾ ਹੈ, ਸਭਨਾਂ ਨੂੰ ਦਾਨ ਦੇਂਦਾ ਹੈ, ਪੱਥਰਾਂ ਵਿਚ ਭੀ ਉਹ ਆਪ ਹੀ ਕੀੜੇ ਪੈਦਾ ਕਰਦਾ ਹੈ (ਤੇ ਉਹਨਾਂ ਨੂੰ ਰਿਜ਼ਕ ਅਪੜਾਂਦਾ ਹੈ) ।੩।

ਹੇ ਭਾਈ ! (ਹਰਨ ਦੇ ਅੰਦਰ ਹੀ) ਕਸਤੂਰੀ ਦੀ ਬਹੁਤ ਸੁਗੰਧੀ ਮੌਜੂਦ ਹੁੰਦੀ ਹੈ, ਪਰ ਭੁਲੇਖੇ ਵਿਚ ਭੁੱਲ ਕੇ ਹਰਨ (ਉਸ ਸੁਗੰਧੀ ਦੀ ਖ਼ਾਤਰ ਝਾੜੀਆਂ ਵਿਚ) ਭਾਲ ਕਰਦਾ ਫਿਰਦਾ ਹੈ (ਇਹੀ ਹਾਲ ਜੀਵ-ਇਸਤ੍ਰੀ ਦਾ ਹੁੰਦਾ ਹੈ । ਪ੍ਰਭੂ ਤਾਂ ਇਸ ਦੇ ਅੰਦਰ ਹੀ ਵੱਸਦਾ ਹੈ, ਪਰ ਇਹ ਵਿਚਾਰੀ) ਜੰਗਲ ਜੰਗਲ ਢੂੰਢ ਢੂੰਢ ਕੇ ਭਟਕ ਭਟਕ ਕੇ ਥੱਕ ਜਾਂਦੀ ਹੈ । (ਆਖ਼ਰ) ਪੂਰੇ ਗੁਰੂ ਨੇ ਇਸ ਨੂੰ ਘਰ ਵਿਚ (ਹੀ ਵੱਸਦਾ ਪ੍ਰਭੂ ਵਿਖਾਇਆ ਤੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਇਆ ।੪।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥ ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ॥ ਜਿਉ ਜਨ ਚੰਦ੍ਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥੬॥ ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ ਪ੍ਰਭ ਜਨ ਕੇ ਸਾਸ ਨਿਹਾਰੇ ॥ ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ ਜਨ ਪੀਛੈ ਜਗੁ ਨਿਸਤਾਰੇ ॥੭॥ ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥ ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ ॥੮॥੪॥ {ਪੰਨਾ ੯੮੨}**

**ਪਦ ਅਰਥ** :—ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਾਰੇ—ਸੰਭਾਲਦਾ ਹੈ, ਲੱਭਦਾ ਹੈ । ਗੁਰੁ ਕਹੈ—ਗੁਰੂ ਉਚਾਰਦਾ ਹੈ । ਮਾਨੈ—ਮੰਨਦਾ ਹੈ, ਸਰਧਾ ਬਣਾਂਦਾ ਹੈ । ਪਰਤਖਿ—ਪਰਗਟ ਤੌਰ ਤੇ, ਯਕੀਨੀ ਤੌਰ ਤੇ ।੫।

ਸਭੁ—ਹਰ ਥਾਂ । ਪਸਰਿਆ—ਵਿਆਪਕ । ਮਨਿ—ਮਨ ਵਿਚ । ਖਾਵਾਰੇ—ਖਾਂਦਾ ਹੈ । ਦੁਖਿਆ—ਦੁਖਾਇਆ । ਚੰਦ੍ਰਹਾਂਸੁ—ਇਕ ਰਾਜੇ ਦਾ ਲੜਕਾ ਜਿਸ ਨੂੰ ਧ੍ਰਿਸਟਬੁਧੀ ਨੇ ਮਰਵਾਣ ਦਾ ਜਤਨ ਕੀਤਾ, ਪਰ ਭੁਲੇਖੇ ਵਿਚ ਆਪਣੇ ਹੀ ਪੁੱਤਰ ਨੂੰ ਕਤਲ ਕਰ ਬੈਠਾ । ਲੂਕੀ—ਚੁਆਤੀ ਨਾਲ, ਅੱਗ ਨਾਲ । ਜਾਰੇ—ਸਾੜਦਾ ਹੈ ।੬।

ਕਉ—ਨੂੰ । ਅੰਤਰਿ ਰਿਦ—ਹਿਰਦੇ ਵਿਚ । ਲੋਚੈ—ਤਾਂਘਦਾ ਹੈ । ਸਾਸ—ਸਾਹ {ਬਹੁ-ਵਚਨ} । ਨਿਹਾਰੇ—ਤੱਕਦਾ ਹੈ । ਦ੍ਰਿੜਾਏ—ਪੱਕੇ ਤੌਰ ਤੇ ਟਿਕਾਂਦਾ ਹੈ । ਜਨ ਪੀਛੈ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨੂੰ । ਨਿਸਤਾਰੇ—ਪਾਰ ਲੰਘਾਂਦਾ ਹੈ ।੭।

ਠਾਕੁਰੁ—ਮਾਲਕ । ਆਪੇ—ਆਪ ਹੀ । ਸ੍ਰਿਸਟਿ—ਜਗਤ, ਦੁਨੀਆ । ਸਭੁ—ਹਰ ਥਾਂ । ਵਰਤੈ—ਮੌਜੂਦ ਹੈ ।੮।

**ਅਰਥ** :—(ਹੇ ਭਾਈ ! ਗੁਰੂ ਦੀ) ਬਾਣੀ (ਸਿੱਖ ਦਾ) ਗੁਰੂ ਹੈ, ਗੁਰੂ ਬਾਣੀ ਵਿਚ ਮੌਜੂਦ ਹੈ । (ਗੁਰੂ ਦੀ) ਬਾਣੀ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਹੈ, ਜਿਸ ਨੂੰ ਸਿੱਖ ਹਰ ਵੇਲੇ ਆਪਣੇ ਹਿਰਦੇ ਵਿਚ) ਸਾਂਭ ਰੱਖਦਾ ਹੈ । ਗੁਰੂ ਬਾਣੀ ਉਚਾਰਦਾ ਹੈ, (ਗੁਰੂ ਦਾ) ਸੇਵਕ ਉਸ ਬਾਣੀ ਉਤੇ ਸਰਧਾ ਧਾਰਦਾ ਹੈ । ਗੁਰੂ ਉਸ ਸਿੱਖ ਨੂੰ ਯਕੀਨੀ ਤੌਰ ਤੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।੫।

ਹੇ ਭਾਈ ! ਹਰ ਥਾਂ ਪਰਮਾਤਮਾ ਭਰਪੂਰ ਹੈ ਮੌਜੂਦ ਹੈ (ਪਰ ਜੀਵ ਨੂੰ ਇਹ ਸਮਝ ਨਹੀਂ ਆਉਂਦੀ, ਜੀਵ ਆਪਣੇ) ਮਨ ਵਿਚ ਬੀਜੇ ਕਰਮਾਂ ਦਾ ਫਲ ਖਾਂਦਾ ਹੈ (ਤੇ ਦੁੱਖੀ ਹੁੰਦਾ ਹੈ), ਜਿਵੇਂ ਧ੍ਰਿਸਟਬੁਧੀ ਭਲੇ ਚੰਦ੍ਰਹਾਂਸ ਦਾ ਬੁਰਾ ਲੋਚਦਾ ਲੋਚਦਾ ਆਪਣੇ ਹੀ ਘਰ ਨੂੰ ਚੁਆਤੀ ਨਾਲ ਸਾੜ ਬੈਠਾ ।੬।

ਹੇ ਭਾਈ ! ਪ੍ਰਭੂ ਦਾ ਭਗਤ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵੇਖਣ ਲਈ ਤਾਂਘਦਾ ਰਹਿੰਦਾ ਹੈ, ਪ੍ਰਭੂ (ਭੀ ਆਪਣੇ) ਸੇਵਕ-ਭਗਤ ਦੀ ਹਰ ਵੇਲੇ ਰੱਖਿਆ ਕਰਦਾ ਰਹਿੰਦਾ ਹੈ । ਹਰ ਵੇਲੇ ਮਿਹਰ ਕਰ ਕੇ ਪ੍ਰਭੂ ਆਪਣੇ ਭਗਤ ਦੇ ਹਿਰਦੇ ਵਿਚ ਆਪਣੀ ਭਗਤੀ ਦਾ ਭਾਵ ਪੱਕਾ ਕਰਦਾ ਰਹਿੰਦਾ ਹੈ, ਆਪਣੇ ਭਗਤ ਦੇ ਪੂਰਨਿਆਂ ਉਤੇ ਤੁਰਨ ਵਾਲੇ ਜਗਤ ਨੂੰ ਭੀ ਪਾਰ ਲੰਘਾਂਦਾ ਹੈ ।੭।

ਹੇ ਭਾਈ ! ਮਾਲਕ-ਪ੍ਰਭੂ ਆਪਣੇ ਆਪ ਨੂੰ ਆਪ ਹੀ ਜਗਤ-ਰੂਪ ਵਿਚ ਪਰਗਟ ਕਰਦਾ ਹੈ, ਆਪ ਹੀ ਆਪਣੀ ਰਚੀ ਸ੍ਰਿਸ਼ਟੀ ਨੂੰ ਸੋਹਣੀ ਬਣਾਂਦਾ ਹੈ । ਹੇ ਦਾਸ ਨਾਨਕ ! (ਆਖ—) ਪ੍ਰਭੂ ਆਪ ਹੀ ਹਰ ਥਾਂ ਮੌਜੂਦ ਹੈ, ਕਿਰਪਾ ਕਰ ਕੇ ਆਪ ਹੀ (ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਕਰਦਾ ਹੈ ।੮।੪।

**ਨਟ ਮਹਲਾ ੪ ॥ ਰਾਮ ਕਰਿ ਕਿਰਪਾ ਲੇਹੁ ਉਬਾਰੇ ॥ ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥ ਰਹਾਉ ॥ ਕਰਿ ਕਿਰਪਾ ਜਾਚਿਕ ਜਨ ਤੇਰੇ ਇਕੁ ਮਾਗਉ ਦਾਨੁ ਪਿਆਰੇ ॥ ਸਤਿਗੁਰ ਕੀ ਨਿਤ ਸਰਧਾ ਲਾਗੀ ਮੋ ਕਉ ਹਰਿ ਗੁਰੁ ਮੇਲਿ ਸਵਾਰੇ ॥੧॥ ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ ॥ ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ ॥੨॥ {ਪੰਨਾ ੯੮੨}**

**ਪਦ ਅਰਥ** :—ਰਾਮ—ਹੇ ਮੇਰੇ ਰਾਮ ! ਲੇਹੁ ਉਬਾਰੇ—ਉਬਾਰਿ ਲੇਹੁ, ਮੈਨੂੰ ਬਚਾ ਲੈ । ਪਕਰਿ—ਫੜ ਕੇ । ਆਨੀ—ਲਿਆਂਦੀ । ਲਾਜ—ਸ਼ਰਮ । ਲਾਜ ਨਿਵਾਰੇ—ਨਗਨ ਹੋਣ ਦੀ ਸ਼ਰਮ ਤੋਂ ਬਚਾਇਆ ।੧।ਰਹਾਉ।

ਜਾਚਕ—ਮੰਗਤੇ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਪਿਆਰੇ—ਹੇ ਪਿਆਰੇ ! ਨਿਤ—ਸਦਾ । ਸਰਧਾ—ਤਾਂਘ । ਸਤਿਗੁਰੂ ਕੀ ਸਰਧਾ—ਗੁਰੂ ਨੂੰ ਮਿਲਣ ਦੀ ਤਾਂਘ । ਮੋ ਕਉ—ਮੈਨੂੰ । ਹਰਿ—ਹੇ ਹਰੀ ! ਗੁਰੁ ਮੇਲਿ—ਗੁਰੂ ਮਿਲਾ । ਸਵਾਰੇ—(ਮੇਰਾ ਜੀਵਨ) ਸਵਾਰ ।੧।

ਸਾਕਤ ਕਰਮ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੇ ਕੰਮ । ਮਥੀਐ—ਰਿੜਕੀਦਾ ਹੈ । ਝੋਲ ਝੁਲਾਰੇ—ਮੁੜ ਮੁੜ ਰਿੜਕਦਾ ਹੈ । ਮਿਲਿ—ਮਿਲ ਕੇ । ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ । ਕਢਿ—(ਦੁੱਧ ਵਿਚੋਂ) ਕੱਢ ਕੇ । ਗਟਕਾਰੇ—ਗਟਕਾਰੇ ਮਾਰਦਾ ਹੈ; ਸੁਆਦ ਲਾ ਲਾ ਕੇ ਖਾਂਦਾ ਹੈ ।੨।

**ਅਰਥ** :—ਹੇ ਮੇਰੇ ਰਾਮ ! ਮਿਹਰ ਕਰ, (ਮੈਨੂੰ ਵਿਕਾਰਾਂ ਦੇ ਹੱਲਿਆਂ ਤੋਂ) ਬਚਾ ਲੈ (ਉਸੇ ਤਰ੍ਹਾਂ ਬਚਾ ਲੈ) ਜਿਵੇਂ (ਜਦੋਂ) ਦੁਸ਼ਟਾਂ ਨੇ ਦ੍ਰੋਪਤੀ ਨੂੰ ਫੜ ਕੇ ਲਿਆਂਦਾ ਸੀ (ਤਦੋਂ) ਹੇ ਹਰੀ ! ਤੂੰ ਉਸ ਨੂੰ ਨਗਨ ਹੋਣ ਦੀ ਸ਼ਰਮ ਤੋਂ ਬਚਾਇਆ ਸੀ ।੧।ਰਹਾਉ।

ਹੇ ਪਿਆਰੇ ਹਰੀ ! ਮਿਹਰ ਕਰ, ਅਸੀ (ਤੇਰੇ ਦਰ ਦੇ) ਮੰਗਤੇ ਹਾਂ, ਮੈਂ (ਤੇਰੇ ਦਰ ਤੋਂ) ਇਕ ਦਾਨ ਮੰਗਦਾ ਹਾਂ । (ਮੇਰੇ ਮਨ ਵਿਚ) ਸਦਾ ਗੁਰੂ ਨੂੰ ਮਿਲਣ ਦੀ ਤਾਂਘ ਲੱਗੀ ਰਹਿੰਦੀ ਹੈ, ਹੇ ਹਰੀ ! ਮੈਨੂੰ ਗੁਰੂ ਮਿਲਾ (ਤੇ ਮੇਰਾ ਜੀਵਨ) ਸਵਾਰ ।੧।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੇ ਕੰਮ (ਇਉਂ ਵਿਅਰਥ) ਹਨ ਜਿਵੇਂ ਪਾਣੀ ਰਿੜਕੀਦਾ ਹੈ । ਸਾਕਤ ਮਨੁੱਖ (ਮਾਨੋ) ਸਦਾ ਪਾਣੀ ਹੀ ਰਿੜਕਦਾ ਰਹਿੰਦਾ ਹੈ । ਪਰ ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਮਿਲ ਕੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕੀਤਾ, ਉਹ (ਮਾਨੋ, ਦੁੱਧ ਵਿਚੋਂ) ਮੱਖਣ ਕੱਢ ਕੇ ਮੱਖਣ ਦੇ ਸੁਆਦ ਲਾਂਦਾ ਹੈ ।੨।

**ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ ॥ ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ ॥੩॥ ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਨ ਸਾਰੇ ॥ ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ ਮੈ ਸਤਿਗੁਰ ਅਲਖੁ ਲਖਾਰੇ ॥੪॥ {ਪੰਨਾ ੯੮੨-੯੮੩}**

**ਪਦ ਅਰਥ** :—ਨਿਤ—ਸਦਾ । ਕਾਇਆ—ਸਰੀਰ । ਮਜਨੁ—ਇਸ਼ਨਾਨ । ਮਲਿ—ਮਲ ਕੇ । ਦੇਹ—ਸਰੀਰ । ਸਵਾਰੇ—ਸਵਾਰਦਾ ਹੈ, ਸਾਫ਼-ਸੁਥਰਾ ਬਣਾਂਦਾ ਹੈ । ਮਨਿ—ਮਨ ਵਿਚ । ਭਾਏ—ਚੰਗੇ ਲੱਗੇ । ਚਾਰ—ਸੁੰਦਰ । ਫੋਕਟ—ਫੋਕੇ, ਵਿਅਰਥ ।੩।

ਮਟਕਿ—ਮਟਕ ਕੇ, ਮੌਜ ਨਾਲ, ਆਤਮਕ ਅਡੋਲਤਾ ਵਿਚ । ਚਲੁ—ਤੁਰ, ਜੀਵਨ-ਸਫ਼ਰ ਵਿਚ ਤੁਰ । ਸਖੀ—ਹੇ ਸਖੀ ! ਸਾਰੇ—ਸਾਰਿ, ਸੰਭਾਲ, ਹਿਰਦੇ ਵਿਚ ਵਸਾਈ ਰੱਖ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੇਵਾ—ਭਗਤੀ । ਪ੍ਰਭ ਭਾਈ—ਪ੍ਰਭੂ ਨੂੰ ਚੰਗੀ ਲੱਗਦੀ ਹੈ । ਮੈ—ਮੈਨੂੰ (ਭੀ) । ਸਤਿਗੁਰ—ਹੇ ਗੁਰੂ ! ਲਖਾਰੇ—ਲਖਾਰਿ, ਵਿਖਾ ਦੇ, ਸੂਝ ਬਖ਼ਸ਼ । ਅਲਖੁ—ਉਹ ਪ੍ਰਭੂ ਜਿਸ ਦਾ ਸਹੀ ਸਰੂਪ ਬਿਆਨ ਨਾਹ ਹੋ ਸਕੇ ।੪।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਸਦਾ ਸਰੀਰ ਦਾ ਇਸ਼ਨਾਨ ਕਰਦਾ ਰਿਹਾ, ਜੋ ਮਨੁੱਖ ਸਦਾ ਸਰੀਰ ਨੂੰ ਹੀ ਮਲ ਮਲ ਕੇ ਸਾਫ਼-ਸੁਥਰਾ ਬਣਾਂਦਾ ਰਹਿੰਦਾ ਹੈ, ਪਰ ਉਸ ਨੂੰ ਆਪਣੇ ਮਨ ਵਿਚ ਗੁਰੂ ਦੇ ਬਚਨ ਪਿਆਰੇ ਨਹੀਂ ਲੱਗਦੇ, ਉਸ ਦੇ ਇਹ ਸਾਰੇ (ਸਰੀਰਕ) ਸੋਹਣੇ ਸ਼ਿੰਗਾਰ ਫੋਕੇ ਹੀ ਰਹਿ ਜਾਂਦੇ ਹਨ ।੩।

ਹੇ ਸਖੀ ! ਹੇ ਸਹੇਲੀ ! ਮਾਲਕ-ਪ੍ਰਭੂ ਦੇ ਗੁਣ ਹਿਰਦੇ ਵਿਚ ਵਸਾਈ ਰੱਖ, (ਤੇ ਇਸ ਤਰ੍ਹਾਂ) ਆਤਮਕ ਅਡੋਲਤਾ ਨਾਲ ਜੀਵਨ-ਸਫ਼ਰ ਵਿਚ ਤੁਰ । ਹੇ ਸਹੇਲੀਏ ! ਗੁਰੂ ਦੀ ਸਰਨ ਪੈ ਕੇ ਕੀਤੀ ਹੋਈ ਸੇਵਾ-ਭਗਤੀ ਪ੍ਰਭੂ ਨੂੰ ਪਿਆਰੀ ਲੱਗਦੀ ਹੈ । ਹੇ ਸਤਿਗੁਰ ! ਮੈਨੂੰ (ਭੀ) ਅਲੱਖ ਪ੍ਰਭੂ ਦੀ ਸੂਝ ਬਖ਼ਸ਼ ।੪।

**ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ ॥ ਸੰਤ ਜਨਾ ਕੀ ਰੇਨੁ ਮਨਿ ਭਾਈ ਮਿਲਿ ਹਰਿ ਜਨ ਹਰਿ ਨਿਸਤਾਰੇ ॥੫॥ ਗ੍ਰਾਮ ਗ੍ਰਾਮ ਨਗਰ ਸਭ ਫਿਰਿਆ ਰਿਦ ਅੰਤਰਿ ਹਰਿ ਜਨ ਭਾਰੇ ॥ ਸਰਧਾ ਸਰਧਾ ਉਪਾਇ ਮਿਲਾਏ ਮੋ ਕਉ ਹਰਿ ਗੁਰ ਗੁਰਿ ਨਿਸਤਾਰੇ ॥੬॥ {ਪੰਨਾ ੯੮੩}**

**ਪਦ ਅਰਥ** —ਨਾਰੀ—ਇਸਤ੍ਰੀ । ਪੁਰਖੁ—ਮਰਦ । ਸਭ—ਸਭਨਾਂ ਵਿਚ । ਸਭੁ—ਹਰ ਥਾਂ । ਪੁਰਖੁ ਮੁਰਾਰੇ—ਸਰਬ-ਵਿਆਪਕ ਹਰੀ {ਮੁਰ-ਅਰਿ} । ਰੇਨੁ—ਚਰਨ-ਧੂੜ । ਮਨਿ—ਮਨ ਵਿਚ । ਭਾਈ—ਚੰਗੀ ਲੱਗੀ । ਮਿਲਿ—ਮਿਲ ਕੇ । ਮਿਲਿ ਹਰਿ ਜਨ—ਸੰਤ ਜਨਾਂ ਨੂੰ ਮਿਲ ਕੇ, ਸੰਤ ਜਨਾਂ ਨੂੰ ਮਿਲਿਆਂ ਹੀ । ਨਿਸਤਾਰੇ—ਪਾਰ ਲੰਘਾਂਦਾ ਹੈ ।੫।

ਗ੍ਰਾਮ—ਪਿੰਡ । ਨਗਰ—ਸ਼ਹਿਰ । ਸਭ—ਸਭਨੀਂ ਥਾਈਂ । ਰਿਦ ਅੰਤਰਿ—ਹਿਰਦੇ ਦੇ ਅੰਦਰ ਹੀ । ਭਾਰੇ—ਭਾਲੇ, ਭਾਲਿਆ, ਲੱਭ ਲਿਆ । ਉਪਾਇ—ਪੈਦਾ ਕਰ ਕੇ । ਮੋ ਕਉ—ਮੈਨੂੰ । ਮਿਲਾਏ—ਮਿਲਾਇ, ਜੋੜ । ਗੁਰਿ—ਗੁਰੂ ਦੀ ਰਾਹੀਂ । ਨਿਸਤਾਰੇ—ਨਿਸਤਾਰਿ, ਪਾਰ ਲੰਘਾ ਲੈ ।੬।

**ਅਰਥ** :—ਹੇ ਸਖੀ ! (ਉਂਞ ਤਾਂ ਚਾਹੇ) ਇਸਤ੍ਰੀ ਹੈ (ਚਾਹੇ) ਮਰਦ ਹੈ, (ਚਾਹੇ) ਮਰਦ ਹੈ (ਚਾਹੇ) ਇਸਤ੍ਰੀ ਹੈ, ਸਭਨਾਂ ਵਿਚ ਹਰ ਥਾਂ ਇਕੋ ਸਰਬ-ਵਿਆਪਕ ਪਰਮਾਤਮਾ ਹੀ ਵੱਸ ਰਿਹਾ ਹੈ; ਪਰ ਜਿਸ ਮਨੁੱਖ ਨੂੰ ਸੰਤ ਜਨਾਂ (ਦੇ ਚਰਨਾਂ) ਦੀ ਧੂੜ (ਆਪਣੇ) ਮਨ ਵਿਚ ਪਿਆਰੀ ਲੱਗਦੀ ਹੈ, ਉਸ ਨੂੰ ਹੀ ਪ੍ਰਭੂ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ । ਹੇ ਸਖੀ ! ਸੰਤ ਜਨਾਂ ਨੂੰ ਮਿਲਿਆਂ ਹੀ ਪ੍ਰਭੂ ਪਾਰ ਲੰਘਾਂਦਾ ਹੈ ।੫।

ਹੇ ਸਖੀ ! ਪਿੰਡ ਪਿੰਡ ਸ਼ਹਿਰ ਸ਼ਹਿਰ ਸਭਨੀਂ ਥਾਈਂ ਫਿਰ ਕੇ ਵੇਖ ਲਿਆ ਹੈ (ਪਰਮਾਤਮਾ ਇਉਂ ਬਾਹਰ ਭਾਲਿਆਂ ਨਹੀਂ ਲੱਭਦਾ), ਸੰਤ ਜਨਾਂ ਨੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਲਭਿਆ ਹੈ ।

ਹੇ ਹਰੀ ! (ਮੇਰੇ ਅੰਦਰ ਭੀ) ਸਰਧਾ ਪੈਦਾ ਕਰ ਕੇ ਮੈਨੂੰ ਭੀ (ਗੁਰੂ ਦੀ ਰਾਹੀਂ) ਆਪਣੇ ਚਰਨਾਂ ਵਿਚ ਜੋੜ, ਮੈਨੂੰ ਭੀ ਗੁਰੂ ਦੀ ਰਾਹੀਂ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ ।੬।

**ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ ॥ ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ ॥੭॥ ਤਉ ਗੁਨ ਈਸ ਬਰਨਿ ਨਹੀ ਸਾਕਉ ਤੁਮ ਮੰਦਰ ਹਮ ਨਿਕ ਕੀਰੇ ॥ ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ ਮੈ ਰਾਮੁ ਜਪਤ ਮਨੁ ਧੀਰੇ ॥੮॥੫॥ {ਪੰਨਾ ੯੮੩}**

**ਪਦ ਅਰਥ** :—ਪਵਨ—ਸੁਆਸ । ਪਵਨ ਸੂਤੁ—ਸੁਆਸਾਂ ਦਾ ਧਾਗਾ, ਸੁਆਸਾਂ ਦੀ ਡੋਰ, ਸਾਰੇ ਸੁਆਸ । ਨੀਕਾ—ਸੋਹਣਾ, ਚੰਗਾ । ਸਤਿਗੁਰਿ—ਗੁਰੂ ਵਿਚ (ਜੁੜ ਕੇ) । ਵੀਚਾਰੇ—ਵੀਚਾਰਿ, ਵੀਚਾਰ ਕੇ, ਸੁਰਤਿ ਵਿਚ ਟਿਕਾ ਕੇ । ਨਿਜ ਘਰਿ—ਆਪਣੇ ਘਰ ਵਿਚ, ਅੰਤਰ-ਆਤਮੇ । ਜਾਇ—ਜਾ ਕੇ, ਟਿਕ ਕੇ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਬਿਨੁ ਨੈਨਾ—ਅੱਖਾਂ ਤੋਂ ਬਿਨਾ, ਮਾਇਕ ਅੱਖਾਂ ਤੋਂ ਬਿਨਾ, ਮਾਇਆ ਦਾ ਮੋਹ ਦੂਰ ਕਰ ਕੇ । ਨਿਹਾਰੇ—ਨਿਹਾਰਿ, ਵੇਖ ਕੇ ।੭।

ਤਉ—ਤੇਰੇ । ਈਸ—ਹੇ ਈਸ਼ ! ਹੇ ਈਸ਼੍ਵਰ ! ਸਾਕਉ—ਸਾਕਉਂ । ਹਮ—ਅਸੀ ਸੰਸਾਰੀ ਜੀਵ । ਨਿਕ—ਨਿੱਕੇ ਨਿੱਕੇ । ਕੀਰੇ—ਕੀੜੇ । ਗੁਰ ਮੇਲਹੁ—ਗੁਰੂ (ਨਾਲ) ਮਿਲਾਪ ਕਰੋ । ਮੈ ਮਨੁ—ਮੇਰਾ ਮਨ । ਧੀਰੇ—ਟਿਕ ਜਾਏ ।੮।

**ਅਰਥ** :—ਹੇ ਸਖੀ ! ਜਿਸ ਮਨੁੱਖ ਨੇ ਗੁਰੂ (ਦੇ ਚਰਨਾਂ) ਵਿਚ (ਜੁੜ ਕੇ) ਗੁਰੂ ਦੇ ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾ ਕੇ (ਨਾਮ ਸਿਮਰਨ ਦੀ ਬਰਕਤਿ ਨਾਲ) ਆਪਣੇ ਸੁਆਸਾਂ ਦੀ ਲੜੀ ਨੂੰ ਸੋਹਣਾ ਬਣਾ ਲਿਆ, ਉਸ ਨੇ ਮਾਇਆ ਦਾ ਮੋਹ ਦੂਰ ਕਰ ਕੇ ਜਗਤ (ਦੀ ਅਸਲੀਅਤ) ਨੂੰ ਵੇਖ ਕੇ, ਅੰਤਰ ਆਤਮੇ ਟਿਕ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਲਿਆ ।

ਹੇ ਪ੍ਰਭੂ ! ਮੈਂ ਤੇਰੇ ਗੁਣ ਬਿਆਨ ਨਹੀਂ ਕਰ ਸਕਦਾ । ਤੂੰ ਇਕ ਸੋਹਣਾ ਮੰਦਰ ਹੈਂ ਅਸੀ ਜੀਵ ਉਸ ਵਿਚ ਰਹਿਣ ਵਾਲੇ ਨਿੱਕੇ ਨਿੱਕੇ ਕੀੜੇ ਹਾਂ । ਹੇ ਨਾਨਕ ! (ਆਖ—ਹੇ ਪ੍ਰਭੂ ! ਮੇਰੇ ਉੱਤੇ) ਮਿਹਰ ਕਰ, ਮੈਨੂੰ ਗੁਰੂ ਨਾਲ ਮਿਲਾ ਦੇਹ, ਤਾਕਿ ਮੇਰਾ ਮਨ ਨਾਮ ਜਪ ਜਪ ਕੇ (ਤੇਰੇ ਚਰਨਾਂ ਵਿਚ) ਸਦਾ ਟਿਕਿਆ ਰਹੇ ।੮।੫।

**ਨਟ ਮਹਲਾ ੪ ॥ ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ ॥ ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰਿ ਨਿਸਤਾਰੇ ॥੧॥ ਰਹਾਉ ॥ ਸਾਧੂ ਪੁਰਖੁ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥ ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥੧॥ ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥ ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥ ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥ ਰਾਮਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ ॥੩॥ ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥ ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥੪॥ {ਪੰਨਾ ੯੮੩}**

**ਪਦ ਅਰਥ** :—ਮੇਰੇ ਮਨ—ਹੇ ਮੇਰੇ ਮਨ ! ਭਜੁ—ਸਿਮਰ, ਯਾਦ ਕਰ । ਠਾਕੁਰ—ਮਾਲਕ-ਪ੍ਰਭੂ । ਅਗਮ—ਅਪਹੁੰਚ । ਅਪਾਰ—ਬੇਅੰਤ । ਹਮ—ਅਸੀ ਜੀਵ । ਨਿਰਗੁਣੀਆਰੇ—ਗੁਣਾਂ ਤੋਂ ਸੱਖਣੇ । ਗੁਰਿ—ਗੁਰੂ ਦੀ ਰਾਹੀਂ । ਨਿਸਤਾਰੇ—ਨਿਸਤਾਰਿ, ਪਾਰ ਲੰਘਾ ਲੈ ।੧।ਰਹਾਉ।

ਸਾਧੂ ਪੁਰਖੁ—ਭਲਾ ਮਨੁੱਖ, ਸੰਤ । ਸਾਧ ਜਨ ਪਾਏ—(ਜਿਹੜਾ) ਸੰਤ ਜਨਾਂ ਦੀ ਸੰਗਤਿ ਪ੍ਰਾਪਤ ਕਰਦਾ ਹੈ । ਬਿਨਉ—{ਵਿਨਯ} ਬੇਨਤੀ । ਕਰਉ—ਕਰਉਂ, ਮੈਂ ਕਰਦਾ ਹਾਂ । ਗੁਰ—ਹੇ ਗੁਰੂ ! ਪੂਜੀ—ਪੂੰਜੀ, ਸਰਮਾਇਆ, ਰਾਸਿ । ਨਿਵਾਰੇ—ਦੂਰ ਕਰ ਦੇਵੇ ।੧।

ਪਚੈ—ਸੜਦਾ ਹੈ । ਪਤੰਗੁ—ਭੰਭਟ । ਮ੍ਰਿਗ—ਹਰਨ । ਭ੍ਰਿੰਗ—ਭੌਰਾ । ਕੁੰਚਰ—ਹਾਥੀ । ਮੀਨ—ਮੱਛੀ । ਇੰਦ੍ਰੀ—(ਭਾਵ) ਵਿਕਾਰ-ਵਾਸਨਾ । ਪਕਰਿ—ਫੜ ਕੇ । ਸਘਾਰੇ—ਸੰਘਾਰੇ, ਨਾਸ ਕਰ ਦਿੱਤੇ, ਜਾਨੋਂ ਮਾਰ ਦਿੱਤੇ । ਪੰਚ ਭੂਤ—ਕਾਮਾਦਿਕ ਪੰਜ ਦੈਂਤ । ਸਬਲ—ਸ-ਬਲ, ਬਲ ਵਾਲੇ, ਬਲੀ । ਹੈ—ਹੈਂ । ਦੇਹੀ—ਸਰੀਰ ਵਿਚ ।੨।

ਸੋਧਿ—ਸੋਧ ਕੇ, ਪਰਖ ਕੇ, ਵਿਚਾਰ ਕੇ । ਪੁਕਾਰੇ—ਉੱਚੀ ਉੱਚੀ ਦੱਸਦੇ ਹਨ । ਗਤਿ—ਉੱਚੀ ਆਤਮਕ ਅਵਸਥਾ । ਗੁਰਿ—ਗੁਰੂ ਨੇ (ਹੀ) । ਨਿਸਤਾਰੇ—ਪਾਰ ਉਤਾਰਨਾ ਹੈ ।੩।

ਕੇਰੀ—ਦੀ । ਨਿਹਾਰੇ—ਵੇਖਦਾ ਹੈ । ਮੇਰ—ਪਹਾੜ । ਨਾਚੈ—ਨੱਚਦਾ ਹੈ । ਉਨਵੈ—(ਵਰ੍ਹਨ ਵਾਸਤੇ) ਝੁਕਦਾ ਹੈ । ਘਨ—ਬਹੁਤ । ਘਨਹਾਰੇ—ਬੱਦਲ ।੪।

**ਅਰਥ** :—ਹੇ ਮੇਰੇ ਮਨ ! ਅਪਹੁੰਚ ਤੇ ਬੇਅੰਤ ਮਾਲਕ-ਪ੍ਰਭੂ ਦੇ ਗੁਣ ਯਾਦ ਕਰਿਆ ਕਰ (ਤੇ ਆਖਿਆ ਕਰ—ਹੇ ਪ੍ਰਭੂ !) ਅਸੀ ਜੀਵ ਪਾਪੀ ਹਾਂ, ਗੁਣਾਂ ਤੋਂ ਬਹੁਤ ਸੱਖਣੇ ਹਾਂ । ਕਿਰਪਾ ਕਰ ਕੇ ਸਾਨੂੰ ਗੁਰੂ ਦੀ ਰਾਹੀਂ (ਗੁਰੂ ਦੀ ਸਰਨ ਪਾ ਕੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ ।੧।ਰਹਾਉ।

ਹੇ ਪਿਆਰੇ ਗੁਰੂ ! ਜਿਹੜਾ ਮਨੁੱਖ ਸੰਤ ਜਨਾਂ ਦੀ ਸੰਗਤਿ ਪ੍ਰਾਪਤ ਕਰਦਾ ਹੈ ਉਹ ਭੀ ਗੁਰਮੁਖ ਬਣ ਜਾਂਦਾ ਹੈ, ਮੈਂ ਭੀ (ਤੇਰੇ ਦਰ ਤੇ) ਬੇਨਤੀ ਕਰਦਾ ਹਾਂ (ਮੈਨੂੰ ਭੀ ਸੰਤ ਜਨਾਂ ਦੀ ਸੰਗਤਿ ਬਖ਼ਸ਼, ਅਤੇ) ਮੈਨੂੰ ਪਰਮਾਤਮਾ ਦਾ ਨਾਮ-ਧਨ ਸਰਮਾਇਆ ਦੇਹ ਜੋ ਮੇਰੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਮਾਇਆ ਦੀ ਭੁੱਖ ਸਭ ਦੂਰ ਕਰ ਦੇਵੇ ।੧।

ਹੇ ਭਾਈ ! ਪਤੰਗਾ (ਦੀਵੇ ਦੀ ਲਾਟ ਉੱਤੇ) ਸੜ ਜਾਂਦਾ ਹੈ; ਹਰਨ, ਭੌਰਾ, ਹਾਥੀ, ਮੱਛੀ ਇਹਨਾਂ ਨੂੰ ਭੀ ਇਕ ਇਕ ਵਿਕਾਰ-ਵਾਸਨਾ ਆਪਣੇ ਵੱਸ ਵਿਚ ਕਰ ਕੇ ਮਾਰ ਦੇਂਦੇ ਹਨ । ਪਰ ਮਨੁੱਖਾ ਸਰੀਰ ਵਿਚ ਤਾਂ ਇਹ ਕਾਮਾਦਿਕ ਪੰਜੇ ਹੀ ਦੈਂਤ ਬਲਵਾਨ ਹਨ, (ਮਨੁੱਖ ਇਹਨਾਂ ਦਾ ਟਾਕਰਾ ਕਿਵੇਂ ਕਰੇ ?) । ਗੁਰੂ ਹੀ ਸਤਿਗੁਰੂ ਹੀ ਇਹਨਾਂ ਵਿਕਾਰਾਂ ਨੂੰ ਦੂਰ ਕਰਦਾ ਹੈ ।੨।

ਹੇ ਭਾਈ ! ਵੇਦ ਸ਼ਾਸਤਰ ਕਈ ਵਾਰੀ ਸੋਧ ਕੇ ਵੇਖ ਲਏ ਹਨ, ਨਾਰਦ ਆਦਿਕ ਰਿਸ਼ੀ ਮੁਨੀ ਭੀ (ਜੀਵਨ ਜੁਗਤਿ ਬਾਰੇ) ਜੋ ਬਚਨ ਜ਼ੋਰ ਦੇ ਕੇ ਕਹਿ ਗਏ ਹਨ (ਉਹ ਭੀ ਸੋਧ ਵੇਖੇ ਹਨ; ਪਰ ਅਸਲ ਗੱਲ ਇਹ ਹੈ ਕਿ ਹੇ ਭਾਈ !) ਪਰਮਾਤਮਾ ਦਾ ਨਾਮ ਸਿਮਰਨਾ ਸਿੱਖੋਗੇ ਤਦੋਂ ਹੀ ਉੱਚੀ ਆਤਮਕ ਅਵਸਥਾ ਪ੍ਰਾਪਤ ਕਰੋਗੇ, ਗੁਰੂ ਨੇ ਸਾਧ ਸੰਗਤਿ ਵਿਚ ਹੀ (ਅਨੇਕਾਂ ਜੀਵ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਏ ਹਨ ।੩।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰੀਤਮ ਪ੍ਰਭੂ ਦਾ ਪਿਆਰ ਬਣਿਆ ਹੈ (ਉਹ ਉਸ ਦੇ ਮਿਲਾਪ ਲਈ ਇਉਂ ਤਾਂਘਦਾ ਰਹਿੰਦਾ ਹੈ) ਜਿਵੇਂ ਕੌਲ ਫੁੱਲ ਸੂਰਜ ਨੂੰ ਤੱਕਦਾ ਹੈ (ਤੇ ਖਿੜਦਾ ਹੈ, ਜਿਵੇਂ) ਜਦੋਂ ਬੱਦਲ (ਵਰ੍ਹਨ ਲਈ) ਬਹੁਤ ਝੁਕਦਾ ਹੈ ਤਦੋਂ ਉੱਚੇ ਪਹਾੜਾਂ (ਵਲੋਂ ਘਟਾਂ ਆਉਂਦੀਆਂ ਵੇਖ ਕੇ) ਮੋਰ ਬਹੁਤ ਨੱਚਦਾ ਹੈ ।੪।

**ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ ॥ ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥ ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ ॥ ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ ॥੬॥ ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥ ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥ ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ ॥ ਨਾਨਕ ਮੈ ਧਰ ਅਵਰ ਨ ਕਾਈ ਮੈ ਸਤਿਗੁਰੁ ਗੁਰੁ ਨਿਸਤਾਰੇ ॥੮॥੬॥ ਛਕਾ ੧ ॥ {ਪੰਨਾ ੯੮੩}**

**ਪਦ ਅਰਥ** :—ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਬਿਸੁ—ਵਿਹੁ, ਜ਼ਹਰ । ਬਿਸਕਾਰੇ—ਵਿਹੁਲੇ, ਜ਼ਹਰੀਲੇ । ਨਿਵਹਿ—ਨੀਉਂਦੇ ਹਨ, ਨਿਮ੍ਰਤਾ ਵਾਲਾ ਸਲੂਕ ਕਰਦੇ ਹਨ । ਸੇਤੀ—ਨਾਲ । ਛੇੜਿ—ਛੇੜ ਕੇ । ਕਢੈ—ਕੱਢਦਾ ਹੈ {ਇਕ-ਵਚਨ} । ਬਿਖੁ—ਜ਼ਹਰ । ਖਾਰੇ—ਖਾਰਾ, ਕੌੜਾ ।੫।

ਮਿਲਿ—ਮਿਲ ਕੇ । ਮਿਲਿ ਰਹੀਐ—ਮਿਲੇ ਰਹਿਣਾ ਚਾਹੀਦਾ ਹੈ । ਬੋਲਹਿ—ਬੋਲਦੇ ਹਨ {ਬਹੁ-ਵਚਨ} । ਪਰ ਉਪਕਾਰੇ—ਦੂਜਿਆਂ ਦੀ ਭਲਾਈ ਦੇ ਬਚਨ । ਸੰਤੈ—ਸੰਤ ਨੂੰ । ਮਿਲੈ—ਮਿਲਦਾ ਹੈ {ਇਕ-ਵਚਨ} । ਬਿਗਸੈ—ਖਿੜ ਪੈਂਦਾ ਹੈ । ਜਲ ਮਿਲਿ—ਪਾਣੀ ਨੂੰ ਮਿਲ ਕੇ ।੬।

ਲੋਭ ਲਹਰਿ—ਲੋਭ ਦੀ ਲਹਿਰ । ਸਭੁ—ਸਾਰਾ, ਨਿਰੋਲ । ਸੁਆਨੁ—ਕੁੱਤਾ । ਹਲਕੁ ਸੁਆਨ—ਹਲਕਾਇਆ ਕੁੱਤਾ । ਸਭਹਿ—ਸਭਨਾਂ ਨੂੰ । ਕੈ ਦੀਬਾਨਿ—ਦੇ ਦੀਵਾਨ ਵਿਚ, ਦੀ ਕਚਹਿਰੀ ਵਿਚ । ਖਬਰਿ—{ਇਹ

ਲਫ਼ਜ਼ ਸਦਾ 'ਿ' ਅੰਤ ਹੈ} । ਹੁਇ‍ੀ—{ਅੱਖਰ 'ਹ' ਦੇ ਨਾਲ ਦੋ ਲਗਾਂ— ੋ ਅਤੇ ੁ ਹਨ । ਅਸਲੀ ਲਫ਼ਜ਼ ਹੈ 'ਹੋਈ', ਇਥੇ ਪੜ੍ਹਨਾ ਹੈ 'ਹੁਈ'} । ਗੁਰਿ—ਗੁਰੂ ਦੀ ਰਾਹੀਂ । ਖੜਗੁ—ਤਲਵਾਰ । ਗਿਆਨੁ—ਆਤਮਕ ਜੀਵਨ ਦੀ ਸੂਝ ।੭।

ਪ੍ਰਭ—ਹੇ ਪ੍ਰਭੂ ! ਮੈ—ਮੈਨੂੰ । ਰਾਖੁ—ਬਚਾ ਲੈ । ਰਾਖਹੁ—ਬਚਾ ਲਵੋ । ਧਾਰੇ—ਧਾਰਿ, ਧਾਰ ਕੇ, ਕਰਕੇ । ਧਰ—ਆਸਰਾ । ਕਾਈ—{ਇਸਤ੍ਰੀ ਲਿੰਗ । ਪੁਲਿੰਗ 'ਕੋਈ'} । ਮੈ ਸਤਿਗੁਰੁ—ਮੇਰਾ (ਆਸਰਾ) ਗੁਰੂ ਹੀ ।੮।

**ਅਰਥ** :—ਹੇ ਭਾਈ ! ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ (ਮਾਨੋ, ਇਕ ਵਿਹੁਲਾ ਰੁੱਖ ਹੈ) ਉਸ ਨੂੰ ਭਾਵੇਂ ਕਿਤਨਾ ਹੀ ਅੰਮ੍ਰਿਤ ਸਿੰਜੀ ਜਾਓ, ਉਸ ਦੀਆਂ ਟਾਹਣੀਆਂ ਉਸ ਦੇ ਫੁੱਲ ਸਭ ਵਿਹੁਲੇ ਹੀ ਰਹਿਣਗੇ । ਸਾਕਤ ਮਨੁੱਖ ਨਾਲ ਜਿਉਂ ਜਿਉਂ ਲੋਕ ਨਿਮ੍ਰਤਾ ਦੀ ਵਰਤੋਂ ਕਰਦੇ ਹਨ, ਤਿਉਂ ਤਿਉਂ ਉਹ ਛੇੜ-ਖਾਨੀਆਂ ਕਰ ਕੇ (ਆਪਣੇ ਅੰਦਰੋਂ) ਕੌੜਾ ਜ਼ਹਰ ਹੀ ਕੱਢਦਾ ਹੈ ।੫।

(ਇਸ ਵਾਸਤੇ, ਹੇ ਭਾਈ ! ਸਾਕਤ ਨਾਲ ਸਾਂਝ ਪਾਣ ਦੇ ਥਾਂ) ਸੰਤ ਜਨਾਂ ਨਾਲ ਗੁਰਮੁਖਾਂ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ । ਸੰਤ ਜਨ ਦੂਜਿਆਂ ਦੀ ਭਲਾਈ ਵਾਲੇ ਭਲੇ ਬਚਨ ਹੀ ਬੋਲਦੇ ਹਨ । ਜਿਵੇਂ ਪਾਣੀ ਨੂੰ ਮਿਲ ਕੇ ਕੌਲ ਫੁੱਲ ਖਿੜਦੇ ਹਨ, ਤਿਵੇਂ ਜਦੋਂ ਕੋਈ ਸੰਤ ਕਿਸੇ ਸੰਤ ਨੂੰ ਮਿਲਦਾ ਹੈ ਤਾਂ ਉਸ ਦਾ ਮਨ ਖਿੜ ਪੈਂਦਾ ਹੈ ।੬।

ਹੇ ਭਾਈ ! ਲੋਭ ਦੀ ਲਹਿਰ ਨਿਰੋਲ ਹਲਕਾਇਆ ਕੁੱਤਾ ਹੀ ਹੈ (ਜਿਵੇਂ) ਹਲਕਾਇਆ ਕੁੱਤਾ ਸਭਨਾਂ ਨੂੰ (ਵੱਢ ਵੱਢ ਕੇ) ਵਿਗਾੜਦਾ ਜਾਂਦਾ ਹੈ (ਤਿਵੇਂ ਲੋਭੀ ਮਨੁੱਖ ਹੋਰਨਾਂ ਨੂੰ ਭੀ ਆਪਣੀ ਸੰਗਤਿ ਵਿਚ ਲੋਭੀ ਬਣਾਈ ਜਾਂਦਾ ਹੈ) । (ਇਸ ਲੋਭ ਤੋਂ ਬਚਣ ਲਈ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪ੍ਰਭੂ-ਦਰ ਤੇ ਪੁਕਾਰ ਕਰਦਾ ਹੈ, ਤਦੋਂ) ਪਰਮਾਤਮਾ ਦੀ ਹਜ਼ੂਰੀ ਵਿਚ ਉਸ ਦੀ ਅਰਜ਼ੋਈ ਦੀ ਖ਼ਬਰ ਪਹੁੰਚਦੀ ਹੈ, ਪਰਮਾਤਮਾ ਗੁਰੂ ਦੀ ਰਾਹੀਂ ਆਤਮਕ ਜੀਵਨ ਦੀ ਸੂਝ ਦੀ ਤਲਵਾਰ ਲੈ ਕੇ ਉਸ ਦੇ ਅੰਦਰੋਂ ਲੋਭ ਦਾ ਹਲਕਾਇਆ ਕੁੱਤਾ ਮਾਰ ਦੇਂਦਾ ਹੈ ।੭।

ਹੇ ਮੇਰੇ ਪ੍ਰਭੂ ! (ਇਸ ਲੋਭ-ਕੁੱਤੇ ਤੋਂ) ਮੈਨੂੰ ਭੀ ਬਚਾ ਲੈ, ਬਚਾ ਲੈ, ਬਚਾ ਲੈ, ਕਿਰਪਾ ਕਰ ਕੇ ਮੈਨੂੰ ਭੀ ਬਚਾ ਲੈ । ਹੇ ਨਾਨਕ ! (ਆਖ—ਹੇ ਪ੍ਰਭੂ !) ਮੇਰਾ ਹੋਰ ਕੋਈ ਆਸਰਾ ਨਹੀਂ । ਗੁਰੂ ਹੀ ਮੇਰਾ ਆਸਰਾ ਹੈ, ਗੁਰੂ ਹੀ ਪਾਰ ਲੰਘਾਂਦਾ ਹੈ (ਮੈਨੂੰ ਗੁਰੂ ਦੀ ਸਰਨ ਰੱਖ) ।੮।੬। ਛਕਾ ੧ ।

ਛਕਾ=ਛੱਕਾ, ਜੋੜ ੬ ।

## ਰਾਗੁ ਮਾਲੀ ਗਉੜਾ ਮਹਲਾ ੪

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥ ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥੧॥ ਰਹਾਉ ॥ ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ ॥ ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ ॥੧॥ ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥ ਪ੍ਰਹਿਲਾਦੁ ਜਨੁ**

**ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥੨॥ ਹਰਿ ਚੇਤਿ ਰੇ ਮਨ ਮਹਲੁ ਪਾਵਣ ਸਭ ਦੂਖ ਭੰਜਨੁ ਰਾਇਆ ॥ ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥੩॥ ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥ ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥੪॥੧॥ {ਪੰਨਾ ੯੮੪}**

**ਪਦ ਅਰਥ** :—ਕਰਿ ਰਹੇ—ਕਰਕੇ ਥੱਕ ਗਏ । ਅਗਮ—ਅਪਹੁੰਚ । ਅਗਾਧਿ ਬੋਧਿ—ਉਹ ਜਿਸ ਦੀ ਹਸਤੀ ਬਾਰੇ ਬੋਧ ਅਥਾਹ ਹੈ । ਆਦੇਸੁ—ਨਮਸਕਾਰ । ਪ੍ਰਭ ਰਾਇਆ—ਹੇ ਪ੍ਰਭੂ ਪਾਤਿਸ਼ਾਹ ! ।੧।ਰਹਾਉ।

ਝਗਰਤੇ—(ਜੀਵ) ਝਗੜਦੇ ਰਹਿੰਦੇ ਹਨ । ਝਗਰਾਇਆ—ਕਾਮਾਦਿਕ ਵਿਕਾਰਾਂ ਦੇ ਝਗੜਾਏ ਹੋਏ, ਝਗੜਿਆਂ ਵਿਚ ਪਾਏ ਹੋਏ । ਹਮ—ਅਸਾਂ ਜੀਵਾਂ ਨੂੰ । ਦੀਨ—ਮੰਗਤੇ ।੧।

ਸਰਣਾਗਤੀ—ਸਰਣ ਆਏ ਹੋਇਆਂ ਨੂੰ । ਪ੍ਰਭ—ਹੇ ਪ੍ਰਭੂ ! ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਨਾਇਆ—(ਤੇਰਾ) ਨਾਮ । ਜਨੁ—(ਤੇਰਾ) ਸੇਵਕ । ਹਰਨਾਖਿ—ਹਰਨਾਖਸ਼ ਨੇ । ਹਰਿ—ਹੇ ਹਰੀ ! ।੨।

ਚੇਤਿ—ਸਿਮਰ । ਮਹਲੁ—(ਪ੍ਰਭੂ ਦੇ ਚਰਨਾਂ ਵਿਚ) ਟਿਕਾਣਾ । ਪਾਵਣ—ਪ੍ਰਾਪਤ ਕਰਨ ਲਈ । ਨਿਵਾਰਿ—ਦੂਰ ਕਰ । ਠਾਕੁਰ—ਹੇ ਠਾਕੁਰ ! ਗੁਰਮਤੀ—ਗੁਰੂ ਦੀ ਮਤਿ ਤੇ ਤੁਰਿਆਂ ।੩।

ਪਵਿਤ ਪਾਵਨ—ਵਿਕਾਰਾਂ ਵਿਚ ਡਿੱਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ । ਭਉ ਭੰਜਨੁ—ਹਰੇਕ ਡਰ ਨਾਸ ਕਰਨ ਵਾਲਾ । ਉਰਿ—ਹਿਰਦੇ ਵਿਚ । ਧਾਰਿਓ—ਵਸਾਇਆ । ਨਾਮਿ—ਨਾਮ ਵਿਚ ।੪।

**ਅਰਥ** :—ਹੇ ਪ੍ਰਭੂ ਪਾਤਿਸ਼ਾਹ ! (ਤੇਰੇ ਗੁਣਾਂ ਦਾ ਅੰਤ ਲੱਭਣ ਵਾਸਤੇ ਬੇਅੰਤ ਜੀਵ) ਅਨੇਕਾਂ ਜਤਨ ਕਰ ਕਰ ਕੇ ਥੱਕ ਗਏ ਹਨ, ਕਿਸੇ ਨੇ ਤੇਰਾ ਅੰਤ ਨਹੀਂ ਲੱਭਾ । ਹੇ ਹਰੀ ! ਤੂੰ ਅਪਹੁੰਚ ਹੈਂ, ਤੂੰ ਅਪਹੁੰਚ ਹੈਂ, ਤੂੰ ਅਥਾਹ ਹੈਂ, ਤੈਨੂੰ ਕੋਈ ਨਹੀਂ ਸਮਝ ਸਕਦਾ, ਮੇਰੀ ਤੈਨੂੰ ਹੀ ਨਮਸਕਾਰ ਹੈ ।੧।ਰਹਾਉ।

ਹੇ ਪ੍ਰਭੂ ! ਕਾਮ ਕ੍ਰੋਧ ਲੋਭ ਮੋਹ (ਆਦਿਕ ਵਿਕਾਰ ਇਤਨੇ ਬਲੀ ਹਨ ਕਿ ਜੀਵ ਇਹਨਾਂ ਦੇ) ਉਕਸਾਏ ਹੋਏ ਸਦਾ ਦੁਨੀਆ ਦੇ ਝਗੜਿਆਂ ਵਿਚ ਹੀ ਪਏ ਰਹਿੰਦੇ ਹਨ । ਹੇ ਪ੍ਰਭੂ ! ਅਸੀ ਜੀਵ ਤੇਰੇ ਦਰ ਦੇ ਮੰਗਤੇ ਹਾਂ, ਸਾਨੂੰ ਇਹਨਾਂ ਤੋਂ ਬਚਾ ਲੈ, ਬਚਾ ਲੈ, ਅਸੀ ਤੇਰੀ ਸਰਨ ਆਏ ਹਾਂ ।੧।

ਹੇ ਪ੍ਰਭੂ ! ਤੂੰ ਸਰਨ ਪਿਆਂ ਦੀ ਰੱਖਿਆ ਕਰਨ ਵਾਲਾ ਹੈਂ, ਹੇ ਹਰੀ ! 'ਭਗਤੀ ਨਾਲ ਪਿਆਰ ਕਰਨ ਵਾਲਾ'—ਇਹ ਤੇਰਾ (ਪ੍ਰਸਿੱਧ) ਨਾਮ ਹੈ । ਤੇਰੇ ਸੇਵਕ ਪ੍ਰਹਿਲਾਦ ਨੂੰ ਹਰਨਾਖਸ਼ ਨੇ ਫੜ ਲਿਆ, ਹੇ ਹਰੀ ! ਤੂੰ ਉਸ ਦੀ ਰੱਖਿਆ ਕੀਤੀ, ਤੂੰ ਉਸ ਨੂੰ ਸੰਕਟ ਤੋਂ ਬਚਾਇਆ ।੨।

ਹੇ ਮਨ ! ਉਸ ਪ੍ਰਭੂ ਦੇ ਚਰਨਾਂ ਵਿਚ ਟਿਕਾਣਾ ਪ੍ਰਾਪਤ ਕਰਨ ਲਈ ਸਦਾ ਉਸ ਨੂੰ ਯਾਦ ਕਰਿਆ ਕਰ, ਉਹ ਪਾਤਿਸ਼ਾਹ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ । ਹੇ ਠਾਕੁਰ ! ਹੇ ਹਰੀ ! (ਅਸਾਂ ਜੀਵਾਂ ਦਾ) ਜਨਮ ਮਰਨ ਦੇ ਗੇੜ ਦਾ ਡਰ ਦੂਰ ਕਰ । ਹੇ ਭਾਈ ! ਗੁਰੂ ਦੀ ਮਤਿ ਤੇ ਤੁਰਿਆਂ ਉਹ ਪ੍ਰਭੂ ਮਿਲਦਾ ਹੈ ।੩।

ਹੇ ਭਾਈ ! ਹੇ ਸੁਆਮੀ ! ਤੇਰਾ ਨਾਮ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਹੈ, ਤੂੰ (ਆਪਣੇ ਭਗਤਾਂ ਦਾ) ਹਰੇਕ ਡਰ ਦੂਰ ਕਰਨ ਵਾਲਾ ਹੈਂ । ਹੇ ਦਾਸ ਨਾਨਕ ! (ਆਖ—) ਜਿਨ੍ਹਾਂ ਭਗਤਾਂ ਨੇ ਉਸ ਦੀ ਸਿਫ਼ਤਿ-ਸਾਲਾਹ ਕੀਤੀ ਹੈ, ਜਿਨ੍ਹਾਂ ਨੇ ਉਸ ਦੇ ਨਾਮ ਦਾ ਹਾਰ ਆਪਣੇ ਹਿਰਦੇ ਵਿਚ ਸਾਂਭਿਆ ਹੈ, ਉਹ ਉਸ ਦੇ ਨਾਮ ਵਿਚ ਹੀ ਸਦਾ ਲੀਨ ਰਹਿੰਦੇ ਹਨ ।੪।੧।

**ਮਾਲੀ ਗਉੜਾ ਮਹਲਾ ੪ ॥ ਜਪਿ ਮਨ ਰਾਮ ਨਾਮੁ ਸੁਖਦਾਤਾ ॥ ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥੧॥ ਰਹਾਉ ॥ ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥ ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥੧॥ ਧਨੁ ਧਨੁ ਸਾਧੁ ਜਿਨ੍ਹੀ ਹਰਿ ਪ੍ਰਭੁ ਪਾਇਆ ਤਿਨ੍ਹ ਪੂਛਉ ਹਰਿ ਕੀ ਬਾਤਾ ॥ ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ ॥੨॥ ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ ॥ ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ ॥੩॥ ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ ॥ ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ ॥੪॥੨॥ {ਪੰਨਾ ੯੮੪}**

**ਪਦ ਅਰਥ** :—ਮਨ—ਹੇ ਮਨ ! ਮਿਲਿ—ਮਿਲ ਕੇ । ਸਾਦੁ—ਸੁਆਦ, ਅਨੰਦ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਬ੍ਰਹਮੁ ਪਛਾਤਾ—ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ।੧।ਰਹਾਉ।

ਵਡਭਾਗੀ—ਵੱਡੇ ਭਾਗਾਂ ਵਾਲੇ ਮਨੁੱਖ ਨੇ । ਗੁਰਿ—ਮਿਲਿਐ—ਜੇ ਗੁਰੂ ਮਿਲ ਪਏ । ਪ੍ਰਭੁ ਜਾਤਾ—ਪ੍ਰਭੂ ਨਾਲ ਡੂੰਘੀ ਸਾਂਝ ਬਣ ਜਾਂਦੀ ਹੈ । ਦੁਰਮਤਿ—ਖੋਟੀ ਮਤਿ । ਗਈ ਨੀਕਰਿ—ਨਿਕਲ ਗਈ । ਅੰਮ੍ਰਿਤਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਵਿਚ । ਹਰਿ ਸਰਿ—ਹਰੀ ਦੇ ਸਰ ਵਿਚ, ਸਾਧ ਸੰਗਤਿ ਵਿਚ ।੧।

ਸਾਧ—{ਬਹੁ-ਵਚਨ} ਗੁਰਮੁਖ ਸੰਤ ਜਨ । ਜਿਨ੍ਹੀ—ਜਿਨ੍ਹਾਂ ਨੇ । ਪਾਇਆ—ਲੱਭ ਲਿਆ । ਪੂਛਉ—ਪੂਛਉਂ, ਮੈਂ ਪੁੱਛਉਂ, ਪੁੱਛਦਾ ਹਾਂ । ਪਾਇ ਲਗਉ—ਪਾਇ ਲਗਉਂ, ਮੈਂ ਚਰਨੀਂ ਲੱਗਦਾ ਹਾਂ । ਕਰਉ—ਕਰਉਂ, ਮੈਂ ਕਰਦਾ ਹਾਂ । ਜੁਦਰੀਆ—ਜੋਦੜੀ, ਅਰਜ਼ੋਈ । ਕਰਮਿ—ਮਿਹਰ ਨਾਲ, ਕਿਰਪਾ ਕਰ ਕੇ । ਬਿਧਾਤਾ—ਸਿਰਜਣਹਾਰ ।੨।

ਲਿਲਾਟ—ਮੱਥਾ । ਲਿਲਾਟ ਲਿਖੇ—ਮੱਥੇ ਦੇ ਲਿਖੇ ਲੇਖਾਂ ਅਨੁਸਾਰ । ਗੁਰ ਬਚਨੀ—ਗੁਰੂ ਦੇ ਬਚਨਾਂ ਵਿਚ । ਰਾਤਾ—ਰੰਗਿਆ ਗਿਆ । ਕਿਲਵਿਖ—ਪਾਪ । ਗਵਾਤਾ—ਦੂਰ ਹੋ ਗਏ ।੩।

ਰਸਾਇਣੁ—{ਰਸ-ਅਯਨ} ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ । ਊਤਮ ਬਾਤਾ—ਸ੍ਰੇਸ਼ਟ ਸੋਭਾ । ਪੰਕ—ਚਰਨ-ਧੂੜ । ਚਰਨਿ—ਚਰਨਾਂ ਵਿਚ (ਚਰਨੀਂ) । ਪਰਾਤਾ—ਪੈਂਦਾ ਹੈ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪਿਆ ਕਰ, ਪਰਮਾਤਮਾ ਸਾਰੇ ਸੁਖ ਦੇਣ ਵਾਲਾ ਹੈ । ਸਾਧ ਸੰਗਤਿ ਵਿਚ ਮਿਲ ਕੇ ਜਿਸ ਮਨੁੱਖ ਨੇ ਪ੍ਰਭੂ ਦੇ ਨਾਮ ਦਾ ਆਨੰਦ ਹਾਸਲ ਕੀਤਾ, ਉਸ ਨੇ ਗੁਰੂ ਦੀ ਰਾਹੀਂ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ।੧।ਰਹਾਉ।

ਹੇ ਮਨ ! ਕਿਸੇ ਵਡਭਾਗੀ ਨੇ ਹੀ ਗੁਰੂ ਦਰਸਨ ਪ੍ਰਾਪਤ ਕੀਤਾ ਹੈ, (ਕਿਉਂਕਿ) ਜੇ ਗੁਰੂ ਮਿਲ ਪਏ ਤਾਂ ਪਰਮਾਤਮਾ ਨਾਲ ਸਾਂਝ ਬਣ ਜਾਂਦੀ ਹੈ । ਜਿਹੜਾ ਮਨੁੱਖ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਸਰੋਵਰ ਵਿਚ (ਸਾਧ ਸੰਗਤਿ ਵਿਚ ਆਤਮਕ) ਇਸ਼ਨਾਨ ਕਰਦਾ ਹੈ, ਉਸ ਦੇ ਅੰਦਰੋਂ ਭੈੜੀ ਮਤਿ ਦੀ ਸਾਰੀ ਮੈਲ ਨਿਕਲ ਜਾਂਦੀ ਹੈ ।੧।

ਹੇ ਮੇਰੇ ਮਨ ! ਭਾਗਾਂ ਵਾਲੇ ਹਨ ਉਹ ਸੰਤ ਜਨ, ਜਿਨ੍ਹਾਂ ਨੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ ਹੈ । ਮੈਂ ਭੀ (ਜੇ ਪ੍ਰਭੂ ਦੀ ਮਿਹਰ ਹੋਵੇ ਤਾਂ) ਉਹਨਾਂ ਪਾਸੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਪੁੱਛਾਂ । ਮੈਂ ਉਹਨਾਂ ਦੀ ਚਰਨੀਂ ਲੱਗਾਂ, ਮੈਂ ਨਿੱਤ ਉਹਨਾਂ ਅੱਗੇ ਅਰਜ਼ੋਈ ਕਰਾਂ ਕਿ ਮਿਹਰ ਕਰ ਕੇ ਮੈਨੂੰ ਸਿਰਜਣਹਾਰ ਪ੍ਰਭੂ ਦਾ ਮਿਲਾਪ ਕਰਾ ਦਿਉ ।੨।

ਹੇ ਮੇਰੇ ਮਨ ! ਜਿਸ ਮਨੁੱਖ ਨੇ ਮੱਥੇ ਦੇ ਲਿਖੇ ਲੇਖਾਂ ਅਨੁਸਾਰ ਗੁਰੂ ਮਹਾਂ ਪੁਰਖ ਲੱਭ ਲਿਆ ਉਸ ਦਾ ਮਨ ਉਸ ਦਾ ਤਨ ਗੁਰੂ ਦੇ ਬਚਨਾਂ ਵਿਚ ਰੰਗਿਆ ਜਾਂਦਾ ਹੈ । (ਗੁਰੂ ਦੀ ਰਾਹੀਂ ਜਿਸ ਨੂੰ) ਪਰਮਾਤਮਾ ਮਿਲ ਪੈਂਦਾ ਹੈ, ਉਸ ਨੂੰ ਆਤਮਕ ਆਨੰਦ ਮਿਲ ਜਾਂਦਾ ਹੈ, ਉਸ ਦੇ ਸਾਰੇ ਪਾਪ ਵਿਕਾਰ ਦੂਰ ਹੋ ਜਾਂਦੇ ਹਨ ।੩।

ਹੇ ਮਨ ! ਗੁਰੂ ਦੀ ਮਤਿ ਲੈ ਕੇ ਜਿਨ੍ਹਾਂ ਮਨੁੱਖਾਂ ਨੇ ਸਭ ਤੋਂ ਸ੍ਰੇਸ਼ਟ ਨਾਮ-ਰਸ ਪ੍ਰਾਪਤ ਕਰ ਲਿਆ, ਉਹਨਾਂ ਦੀ (ਲੋਕ ਪਰਲੋਕ ਵਿਚ) ਬਹੁਤ ਸੋਭਾ ਹੁੰਦੀ ਹੈ; ਉਹਨਾਂ ਦੇ ਚਰਨਾਂ ਦੀ ਧੂੜ ਵੱਡੇ ਭਾਗਾਂ ਨਾਲ ਮਿਲਦੀ ਹੈ । ਦਾਸ ਨਾਨਕ (ਭੀ ਉਹਨਾਂ ਦੀ) ਚਰਨੀਂ ਪੈਂਦਾ ਹੈ ।੪।੨।

**ਮਾਲੀ ਗਉੜਾ ਮਹਲਾ ੪ ॥ ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥ ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥੧॥ ਰਹਾਉ ॥ ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥ ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥੧॥ ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥ ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥੨॥ ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ ॥ ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥੩॥ ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ ॥ ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥੪॥੩॥ {ਪੰਨਾ ੯੮੫}**

**ਪਦ ਅਰਥ** :—ਸਭਿ—ਸਾਰੇ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਮਨਿ—ਮਨ ਵਿਚ । ਭਾਵਨੀ—ਸਰਧਾ, ਪਿਆਰ । ਅਪਰੰਪਰੋ—ਬੇਅੰਤ ਪ੍ਰਭੂ । ਅਲਖੁ—ਅਦ੍ਰਿਸ਼ਟ । ਗੁਰੂ—ਗੁਰੂ ਨੇ । ਲਖਾਇਆ—ਵਿਖਾ ਦਿੱਤਾ ।੧।ਰਹਾਉ।

ਹਮ—ਅਸੀ ਜੀਵ । ਮਧਿਮ—ਹੌਲੇ ਮੇਲ ਦੇ । ਕਰਮ—ਕੰਮ । ਹਰਿ ਰਾਇਓ—ਪ੍ਰਭੂ ਪਾਤਿਸ਼ਾਹ । ਆਨਿ—ਲਿਆ ਕੇ । ਬੰਧ ਮੁਕਤਿ—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ।੧।

ਪ੍ਰਭਿ—ਪ੍ਰਭੂ ਨੇ । ਮਸਤਕੇ—(ਜਿਸ ਦੇ) ਮੱਥੇ ਉੱਤੇ । ਧੁਰਿ—ਧੁਰ-ਦਰਗਾਹ ਤੋਂ । ਗੁਰਮਤੀ—ਗੁਰੂ ਦੀ ਮਤਿ ਲੈ ਕੇ । ਲਿਵ—ਲਗਨ । ਦਰਗਹ—ਜਿਸ ਪ੍ਰਭੂ ਦੀ ਹਜ਼ੂਰੀ ਵਿਚ । ਪੰਚ ਸਬਦਿ ਬਾਜਿਆ—ਪੰਜ ਕਿਸਮਾਂ ਦੇ ਸਾਜ਼ਾਂ ਦੇ ਰਾਗ ਹੁੰਦੇ ਰਹਿੰਦੇ ਹਨ (ਤਾਰ, ਚੰਮ, ਧਾਤ, ਘੜੇ, ਫੂਕ ਵਾਲੇ ਸਾਜ) । ਮੰਗਲੁ—ਖ਼ੁਸ਼ੀ ਦਾ ਗੀਤ, ਸਿਫ਼ਤਿ-ਸਾਲਾਹ ਦਾ ਗੀਤ ।੨।

ਪਤਿਤ ਪਾਵਨੁ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਨਰਹਰਿ—ਪਰਮਾਤਮਾ । ਭਾਇਓ—ਚੰਗਾ ਲੱਗਾ । ਤੇ—ਉਹ {ਬਹੁ-ਵਚਨ} । ਗਾਲੀਅਹਿ—ਗਾਲੇ ਜਾਂਦੇ ਹਨ । ਲੋਨੁ—ਲੂਣ । ਜਲਹਿ—ਪਾਣੀ ਵਿਚ ।੩।

ਹਰਿ ਪ੍ਰਭ—ਹੇ ਹਰੀ ! ਹੇ ਪ੍ਰਭੂ ! ਦੇਹਿ—ਤੂੰ ਦੇਹ {ਹੁਕਮੀ ਭਵਿੱਖਤ, ਮੱਧਮ ਪੁਰਖ, ਇਕ-ਵਚਨ} । ਅਗਮ—ਹੇ ਅਗਮ ! ਗੁਰ ਚਰਨ—ਗੁਰੂ ਦੇ ਚਰਨਾਂ ਵਿਚ । ਨਾਮੈ—ਨਾਮ ਵਿਚ ਹੀ । ਰਹਉ—ਰਹਉਂ, ਮੈਂ ਰਹਾਂ । ਨਾਮਿ ਸਮਾਇਓ—(ਮੈਂ) ਨਾਮ ਵਿਚ ਲੀਨ ਰਹਾਂ ।੪।

**ਅਰਥ** :—ਹੇ ਭਾਈ ! ਜਿਨ੍ਹਾਂ ਸਾਰੇ ਸਿੱਧਾਂ ਨੇ, ਸਾਧਿਕਾਂ ਨੇ, ਮੁਨੀਆਂ ਨੇ ਆਪਣੇ ਮਨ ਵਿਚ (ਗੁਰੂ-ਚਰਨਾਂ ਵਿਚ) ਸਰਧਾ ਬਣਾ ਕੇ ਪਰਮਾਤਮਾ ਦਾ ਧਿਆਨ ਧਾਰਿਆ, ਗੁਰੂ ਨੇ ਉਹਨਾਂ ਨੂੰ ਉਹ ਅਲੱਖ ਹਰੀ ਉਸ ਅਪਰੰਪਰ ਪਾਰਬ੍ਰਹਮ ਸੁਆਮੀ (ਅੰਦਰ-ਵੱਸਦਾ) ਵਿਖਾ ਦਿੱਤਾ ।੧।ਰਹਾਉ।

ਹੇ ਭਾਈ ! ਅਸੀ ਜੀਵ ਨੀਵੇਂ ਤੇ ਹੌਲੇ ਮੇਲ ਦੇ ਕੰਮ ਹੀ ਕਰਦੇ ਰਹਿੰਦੇ ਹਾਂ, ਕਦੇ ਪ੍ਰਭੂ-ਪਾਤਿਸ਼ਾਹ ਦਾ ਸਿਮਰਨ ਨਹੀਂ ਕਰਦੇ । ਪਰਮਾਤਮਾ ਨੇ ਜਿਸ ਨੂੰ ਗੁਰੂ ਲਿਆ ਕੇ ਮਿਲਾ ਦਿੱਤਾ, ਗੁਰੂ ਨੇ ਉਸ ਨੂੰ ਇਕ ਖਿਨ ਵਿਚ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਦਿਵਾ ਦਿੱਤੀ ।੨।

ਹੇ ਭਾਈ ! ਪ੍ਰਭੂ ਨੇ ਜਿਸ ਮਨੁੱਖ ਦੇ ਮੱਥੇ ਉਤੇ (ਗੁਰੂ-ਮਿਲਾਪ ਦਾ) ਲੇਖ ਲਿਖ ਦਿੱਤਾ, ਉਸ ਨੇ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਵਿਚ ਸੁਰਤਿ ਜੋੜ ਲਈ; ਜਿਸ ਪਰਮਾਤਮਾ ਦੀ ਹਜ਼ੂਰੀ ਵਿਚ ਹਰ ਵੇਲੇ (ਮਾਨੋ) ਪੰਜਾਂ ਕਿਸਮਾਂ ਦੇ ਸਾਜ਼ਾਂ ਦਾ ਰਾਗ ਹੋ ਰਿਹਾ ਹੈ (ਗੁਰੂ ਦੀ ਕਿਰਪਾ ਨਾਲ ਉਸ ਮਨੁੱਖ ਨੂੰ ਉਹ ਪਰਮਾਤਮਾ ਮਿਲ ਪਿਆ, ਉਹ ਮਨੁੱਖ ਸਦਾ ਸਿਫ਼ਤਿ-ਸਾਲਾਹ ਦਾ ਗੀਤ ਹੀ ਗਾਂਦਾ ਰਹਿੰਦਾ ਹੈ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਵਿਕਾਰੀਆਂ ਨੂੰ ਭੀ ਪਵਿੱਤਰ ਕਰਨ ਵਾਲਾ ਹੈ, ਪਰ ਬਦ-ਕਿਸਮਤ ਬੰਦਿਆਂ ਨੂੰ ਹਰਿ-ਨਾਮ ਪਿਆਰਾ ਨਹੀਂ ਲੱਗਦਾ । ਜਿਵੇਂ ਲੂਣ ਪਾਣੀ ਵਿਚ ਪਿਆ ਹੋਇਆ ਗਲ ਜਾਂਦਾ ਹੈ, ਤਿਵੇਂ ਉਹ (ਮੰਦ-ਭਾਗੀ) ਬੰਦੇ (ਨਾਮ-ਹੀਣ ਰਹਿ ਕੇ) ਅਨੇਕਾਂ ਜੂਨਾਂ ਵਿਚ ਗਾਲੇ ਜਾਂਦੇ ਹਨ ।੩।

ਹੇ ਦਾਸ ਨਾਨਕ ! (ਆਖ—) ਹੇ ਹਰੀ ! ਹੇ ਅਪਹੁੰਚ ਪ੍ਰਭੂ ! ਹੇ ਠਾਕੁਰ ! ਮੈਨੂੰ ਅਜਿਹੀ ਮਤਿ ਦੇਹ ਕਿ ਮੈਂ ਗੁਰੂ ਦੇ ਚਰਨਾਂ ਵਿਚ ਆਪਣਾ ਮਨ ਜੋੜੀ ਰੱਖਾਂ, (ਗੁਰੂ ਦੀ ਕਿਰਪਾ ਨਾਲ) ਮੈਂ ਹਰਿ-ਨਾਮ ਵਿਚ ਹੀ ਜੁੜਿਆ ਰਹਾਂ, ਮੈਂ ਹਰਿ-ਨਾਮ ਵਿਚ ਹੀ ਲੀਨ ਰਹਾਂ ।੪।੩।

**ਮਾਲੀ ਗਉੜਾ ਮਹਲਾ ੪ ॥ ਮੇਰਾ ਮਨੁ ਰਾਮਨਾਮਿ ਰਸਿ ਲਾਗਾ ॥ ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ ਰਹਾਉ ॥ ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥ ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰਧਾਰਿਓ ਵਡਭਾਗਾ ॥੧॥ ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥ ਖਿਨ ਮਹਿ ਬਿਨਸਿ ਜਾਇ, ਪਰਤਾਪੈ, ਡੰਡੁ ਧਰਮ ਰਾਇ ਕਾ ਲਾਗਾ ॥੨॥ ਸਤ ਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥ ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥ ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ ॥ ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ ॥੪॥੪॥ {ਪੰਨਾ ੯੮੫}**

**ਪਦ ਅਰਥ** :—ਰਾਮ ਨਾਮਿ—ਰਾਮ ਦੇ ਨਾਮ ਵਿਚ । ਕਮਲ ਪ੍ਰਗਾਸੁ—(ਹਿਰਦੇ ਦੇ) ਕੌਲ ਫੁੱਲ ਦਾ ਖੇੜਾ । ਭ੍ਰਮੁ—ਭਟਕਣਾ । ਭਉ—ਡਰ ।੧।ਰਹਾਉ।

ਭੈ—ਭਉ ਵਿਚ, ਡਰ ਵਿਚ, ਅਦਬ ਵਿਚ । ਭਾਇ—ਪਿਆਰ ਵਿਚ । ਹੀਅਰਾ—ਹਿਰਦਾ । ਮਨੁ ਸੋਇਓ—ਸੁੱਤਾ ਹੋਇਆ ਮਨ । ਕਿਲਬਿਖ—ਪਾਪ । ਖੀਨ ਭਏ—ਨਾਸ ਹੋ ਗਏ । ਉਰ ਧਾਰਿਓ—ਹਿਰਦੇ ਵਿਚ ਵਸਾ ਲਿਆ ।੧।

ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਕਸੁੰਭੁ—ਕਸੁੰਭੇ ਦਾ ਫੁੱਲ । ਕਚੂਆ—ਕੱਚਾ । ਕੁਸਮ—ਫੁੱਲ । ਚਾਗਾ—ਚੰਗਾ । ਪਰਤਾਪੈ—ਦੁਖੀ ਹੁੰਦਾ ਹੈ । ਡੰਡੁ—ਡੰਨ, ਸਜ਼ਾ ।੨।

ਕਾਇਆ ਕਾਪਰੁ—ਸਰੀਰ-ਰੂਪ ਕੱਪੜਾ । ਚੀਰ—ਕੱਪੜੇ । ਸਭਾਗਾ—ਭਾਗਾਂ ਵਾਲਾ ।੩।

ਰੰਗਿ ਚਲੂਲੈ—ਗੂੜ੍ਹੇ ਰੰਗ ਵਿਚ । ਪਖਾਰੈ—ਧੋਂਦਾ ਹੈ । ਜਨੁ—ਸੇਵਕ ।੪।

**ਅਰਥ** :—ਹੇ ਭਾਈ ! ਜਦੋਂ (ਮੈਨੂੰ ਗੁਰੂ ਮਿਲਿਆ ਹੈ ਮੇਰੇ (ਹਿਰਦੇ-) ਕੌਲ ਫੁੱਲ ਦਾ ਖਿੜਾਉ ਹੋ ਗਿਆ ਹੈ, ਮੇਰਾ ਮਨ ਪ੍ਰਭੂ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ ਹਰਿ-ਨਾਮ ਦੇ ਸੁਆਦ ਵਿਚ ਮਗਨ ਰਹਿੰਦਾ ਹੈ; ਮੈਂ

ਪਰਮਾਤਮਾ ਦਾ ਨਾਮ ਜਪ ਰਿਹਾ ਹਾਂ, ਤੇ (ਮੇਰੇ ਅੰਦਰੋਂ) ਹਰੇਕ ਕਿਸਮ ਦੀ ਭਟਕਣ ਹਰੇਕ ਕਿਸਮ ਦਾ ਡਰ ਦੂਰ ਹੋ ਗਿਆ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਮਤਿ ਦੀ ਬਰਕਤਿ ਨਾਲ ਮੇਰਾ ਸੁੱਤਾ ਹੋਇਆ ਮਨ ਜਾਗ ਪਿਆ ਹੈ, ਮੇਰਾ ਹਿਰਦਾ ਅਦਬ ਅਤੇ ਪ੍ਰੇਮ ਨਾਲ ਪ੍ਰਭੂ ਦੀ ਭਗਤੀ ਵਿਚ ਲੱਗਾ ਰਹਿੰਦਾ ਹੈ । ਵੱਡੇ ਭਾਗਾਂ ਨਾਲ ਮੈਂ ਪਰਮਾਤਮਾ ਨੂੰ ਆਪਣੇ ਵਿਚ ਵਸਾ ਲਿਆ ਹੈ, ਹੁਣ ਮੇਰੇ ਸਾਰੇ ਪਾਪ ਨਾਸ ਹੋ ਗਏ ਹਨ ਤੇ ਮੇਰੇ ਅੰਦਰ ਠੰਢ ਵਰਤ ਰਹੀ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਹ ਕੱਚੇ ਰੰਗ ਵਾਲਾ ਕਸੁੰਭਾ ਹੀ ਹੈ, ਕਸੁੰਭੇ ਦੇ ਫੁੱਲ ਦਾ ਰੰਗ ਚਾਰ ਦਿਨ ਹੀ ਚੰਗਾ ਰਹਿੰਦਾ ਹੈ । (ਉਸ ਦੇ ਅੰਦਰੋਂ ਸੁਖ ਇਕ ਖਿਨ ਵਿਚ ਹੀ ਨਾਸ ਹੋ ਜਾਂਦਾ ਹੈ, ਉਹ (ਸਦਾ) ਦੁਖੀ ਰਹਿੰਦਾ ਹੈ, ਸਿਰ ਉੱਤੇ ਧਰਮਰਾਜ ਦਾ ਡੰਡਾ ਕਾਇਮ ਰਹਿੰਦਾ ਹੈ ।੨।

ਹੇ ਭਾਈ ! ਸਾਧ ਸੰਗਤਿ ਵਿਚ ਰਹਿ ਕੇ ਗੁਰੂ (ਦੇ ਚਰਨਾਂ) ਨਾਲ ਬਹੁਤ ਗੂੜ੍ਹਾ ਪਿਆਰ ਬਣਦਾ ਹੈ (ਉਹ ਪਿਆਰ ਇਉਂ ਹੀ ਪੱਕਾ ਹੁੰਦਾ ਹੈ) ਜਿਵੇਂ ਮਜੀਠ ਦਾ ਰੰਗ ਬਹੁਤ ਪੱਕਾ ਹੁੰਦਾ ਹੈ, (ਮਜੀਠ ਨਾਲ ਰੰਗੇ ਹੋਏ) ਕੱਪੜੇ ਪਾਟ ਭਾਵੇਂ ਜਾਣ (ਪਰ ਰੰਗ ਨਹੀਂ ਉਤਰਦਾ) । ਸਰੀਰ-ਕੱਪੜਾ ਨਾਸ ਭਾਵੇਂ ਹੋ ਜਾਏ, ਪਰ ਇਸ ਦਾ ਹਰਿ-ਨਾਮ ਦਾ ਭਾਗਾਂ ਵਾਲਾ ਰੰਗ ਨਹੀਂ ਉਤਰਦਾ ।੩।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਗੁਰੂ ਉਸ ਨੂੰ ਪਰਮਾਤਮਾ ਦਾ ਨਾਮ-ਰੰਗ ਚਾੜ੍ਹ ਦੇਂਦਾ ਹੈ, ਉਹ ਮਨੁੱਖ ਹਰਿ-ਨਾਮ ਦੇ ਗੂੜ੍ਹੇ ਰੰਗ ਵਿਚ ਰੰਗਿਆ ਰਹਿੰਦਾ ਹੈ (ਲੋਕ ਪਰਲੋਕ ਵਿਚ ਉਹ) ਸੋਭਾ (ਖੱਟਦਾ ਹੈ) । ਜਿਹੜਾ ਜਿਹੜਾ ਸੇਵਕ-ਭਗਤ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਦਾਸ ਨਾਨਕ ਉਹਨਾਂ ਦੇ ਚਰਨ ਧੋਂਦਾ ਹੈ ।੪।੪।

**ਮਾਲੀ ਗਉੜਾ ਮਹਲਾ ੪ ॥ ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥ ਮੇਰਾ ਮਨੁ ਤਨੁ ਲੀਨੁ ਭਇਆ ਰਾਮਨਾਮੈ ਮਤਿ ਗੁਰਮਤਿ ਰਾਮ ਰਸਾਲਾ ॥੧॥ ਰਹਾਉ ॥ ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥ ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥੧॥ ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥ ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥੨॥ ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥ ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥੩॥ ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ ॥ ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥੪॥੫॥ {ਪੰਨਾ ੯੮੫}**

**ਪਦ ਅਰਥ** :—ਮਨ—ਹੇ ਮਨ ! ਭਜੁ—ਜਪਿਆ ਕਰ । ਗੁਪਾਲਾ—ਸ੍ਰਿਸ਼ਟੀ ਦੇ ਪਾਲਕ ਦਾ । ਨਾਮੈ—ਨਾਮ ਵਿਚ । ਰਸਾਲਾ—{ਰਸ-ਆਲਯ} ਰਸਾਂ ਦਾ ਘਰ, ਸਾਰੇ ਰਸਾਂ ਦਾ ਖ਼ਜ਼ਾਨਾ ।੧।ਰਹਾਉ।

ਧਿਆਈਐ—ਸਿਮਰਨਾ ਚਾਹੀਦਾ ਹੈ । ਮਨਿ—ਮਨ ਵਿਚ । ਜਪੀਐ—ਜਪਣਾ ਚਾਹੀਦਾ ਹੈ । ਜਪਮਾਲਾ—ਜਾਪ । ਕੈ ਮਸਤਕਿ—ਦੇ ਮੱਥੇ ਉੱਤੇ । ਬਨਮਾਲਾ ਹਰਿ—ਬਨਵਾਲੀ ਹਰੀ ।੧।

ਚੂਕੇ—ਮੁੱਕ ਗਏ । ਸਰਬ—ਸਾਰੇ । ਨੇੜਿ—ਨੇੜੇ । ਜਮੁ—ਮੌਤ (ਦਾ ਸਹਿਮ), ਆਤਮਕ ਮੌਤ । ਗੁਰਿ—ਗੁਰੂ ਨੇ ।੨।

ਨ ਜਾਣਹੂ—(ਅਸੀ) ਨਹੀਂ ਜਾਣਦੇ । ਕਰੁ—ਹੱਥ । ਅਗਨਿ—ਅੱਗ । ਗੁਰਿ—ਗੁਰੂ ਨੇ ।੩।

ਕਿਲਬਿਖ—ਪਾਪ । ਜਸਿ—ਜਸ ਨੇ । ਜਾਲਾ—ਸਾੜ ਦਿੱਤੇ ਹਨ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਿਹਾਲ—ਪ੍ਰਸੰਨ ।੪।

**ਅਰਥ** :—ਹੇ ਮੇਰੇ ਮਨ ! ਜਗਤ ਦੇ ਪਾਲਣਹਾਰ ਪ੍ਰਭੂ ਦਾ ਨਾਮ ਸਦਾ ਜਪਿਆ ਕਰ । (ਹੇ ਭਾਈ ! ਨਾਮ ਜਪਣ ਦੀ ਬਰਕਤਿ ਨਾਲ ਹੀ) ਮੇਰਾ ਮਨ ਮੇਰਾ ਤਨ (ਭਾਵ, ਸਾਰੇ ਗਿਆਨ ਇੰਦ੍ਰੇ) ਪਰਮਾਤਮਾ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ, ਮੇਰੀ ਮਤਿ ਗੁਰੂ ਦੀ ਮਤਿ ਵਿਚ ਲੀਨ ਹੋ ਗਈ ਹੈ, ਪਰਮਾਤਮਾ ਮੈਨੂੰ ਸਾਰੇ ਰਸਾਂ ਦਾ ਖ਼ਜ਼ਾਨਾ ਦਿੱਸ ਰਿਹਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ, ਮਨ ਵਿਚ ਹਰੀ ਦਾ ਜਾਪ ਜਪਣਾ ਚਾਹੀਦਾ ਹੈ । ਜਗਤ ਦਾ ਮਾਲਕ ਪ੍ਰਭੂ ਉਹਨਾਂ ਬੰਦਿਆਂ ਨੂੰ (ਹੀ) ਮਿਲਦਾ ਹੈ ਜਿਨ੍ਹਾਂ ਦੇ ਮੱਥੇ ਉਤੇ ਇਹ ਲੇਖ ਲਿਖਿਆ ਹੁੰਦਾ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਜਪਿਆ, ਉਹਨਾਂ ਦੇ ਸਾਰੇ ਮਾਇਕ ਬੰਧਨ ਮੁੱਕ ਗਏ । (ਆਤਮਕ) ਮੌਤ ਉਹਨਾਂ ਦੇ ਨੇੜੇ ਨਹੀਂ ਢੁਕਦੀ, ਗੁਰੂ ਨੇ ਉਹਨਾਂ ਨੂੰ ਬਚਾ ਲਿਆ, ਪਰਮਾਤਮਾ (ਆਪ ਉਹਨਾਂ ਦਾ) ਰਾਖਾ ਬਣਿਆ ।੨।

ਹੇ ਭਾਈ ! ਅਸੀ ਜੀਵ ਤਾਂ ਬੱਚੇ ਹਾਂ (ਅਸੀ ਆਪਣਾ ਹਾਣ ਲਾਭ) ਕੁਝ ਨਹੀਂ ਸਮਝਦੇ; ਪਰ ਪਰਮਾਤਮਾ ਮਾਪਿਆਂ ਵਾਂਗ ਸਾਡੀ ਪਾਲਣਾ ਕਰਨ ਵਾਲਾ ਹੈ । (ਬੱਚੇ ਸਦਾ ਅੱਗ ਵਿਚ ਹੱਥ ਪਾਂਦੇ ਹਨ, ਮਾਪੇ ਬਚਾਂਦੇ ਹਨ) ਅਸੀ ਮਾਇਆ ਦੀ ਅੱਗ ਵਿਚ ਹੱਥ ਪਾਂਦੇ ਰਹਿੰਦੇ ਹਾਂ (ਮਨ ਫਸਾਂਦੇ ਰਹਿੰਦੇ ਹਾਂ), ਪਰ ਦੀਨਾਂ ਉਤੇ ਦਇਆ ਕਰਨ ਵਾਲੇ ਗੁਰੂ ਨੇ ਸਦਾ ਸਾਡੀ ਰੱਖਿਆ ਕੀਤੀ ਹੈ ।੩।

(ਹੇ ਭਾਈ ! ਪਰਮਾਤਮਾ ਦੇ ਨਾਮ ਨਾਲ) ਬੜੇ ਬੜੇ ਵਿਕਾਰੀ ਪਵਿੱਤਰ ਹੋ ਗਏ ਹਨ; ਹਰੀ-ਜਸ ਨੇ (ਉਹਨਾਂ ਦੇ) ਸਾਰੇ ਪਾਪ ਸਾੜ ਦਿੱਤੇ ਹਨ । ਹੇ ਦਾਸ ਨਾਨਕ ! ਜਿਸ ਮਨੁੱਖ ਨੂੰ ਗੁਰੂ ਮਿਲ ਪਿਆ, ਉਸ ਦੇ ਮਨ ਵਿਚ ਆਨੰਦ ਪੈਦਾ ਹੋ ਗਿਆ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਨਿਹਾਲ ਹੋ ਗਿਆ ।੪।੫।

**ਮਾਲੀ ਗਉੜਾ ਮਹਲਾ ੪ ॥ ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ ॥ ਹਰਿ ਹਰਿ ਉਰ ਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥੧॥ ਰਹਾਉ ॥ ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥ ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥ ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ ॥ ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ ॥੨॥ ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ ॥ ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ ॥੩॥ ਕਲਜੁਗਿ ਗੁਰੁ ਪੂਰਾ ਤਿਨ੍ ਪਾਇਆ ਜਿਨ੍ ਧੁਰਿ ਮਸਤਕਿ ਲਿਖੇ ਲਿਲਾਟ ॥ ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ ॥੪॥੬॥ ਛਕਾ ੧ ॥ {ਪੰਨਾ ੯੮੬}**

ਪਦ ਅਰਥ :—ਮਨ—ਹੇ ਮਨ ! ਭਜੁ—ਭਜਨ ਕਰ । ਕਿਲਬਿਖ—ਪਾਪ । ਉਰ—ਹਿਰਦਾ । ਗੁਰਿ ਪੂਰੇ—ਪੂਰੇ ਗੁਰੂ ਨੇ । ਸੀਸੁ—ਸਿਰ । ਕੀਜੈ—ਕਰਨਾ ਚਾਹੀਦਾ ਹੈ (ਭੇਟਾ) । ਵਾਟ—ਰਸਤਾ ।੧।ਰਹਾਉ।

ਮੈ—ਮੈਨੂੰ । ਬਾਰ—ਸਿਫ਼ਤਿ-ਸਾਲਾਹ ਦੀ ਗੱਲ । ਤਿਸੁ—ਉਸ (ਮਨੁੱਖ) ਨੂੰ । ਦੇਵਉ—ਦੇਵਉਂ, ਮੈਂ ਦਿਆਂ । ਕਟਿ—ਕੱਟ ਕੇ । ਮੇਲਿਓ—ਮਿਲਾਇਆ । ਗੁਰਿ ਪੂਰੈ—ਪੂਰੇ ਗੁਰੂ ਨੇ । ਗੁਰ ਬਚਨਿ—ਗੁਰ ਦੇ ਬਚਨ ਦੀ ਰਾਹੀਂ । ਹਟਿ—ਹੱਟ ਤੇ । ਹਟਿ ਹਾਟ—ਹੱਟੀ ਹੱਟੀ ਤੇ ।੧।

ਮਕਰ—ਮਕਰ ਰਾਸਿ ਵੇਲੇ, ਜਦੋਂ ਸੂਰਜ ਮਕਰ ਰਾਸਿ ਵਿਚ ਦਾਖ਼ਲ ਹੁੰਦਾ ਹੈ, ਮਾਘ ਦੀ ਸੰਗ੍ਰਾਂਦ ਨੂੰ । ਪ੍ਰਾਗਿ—ਪ੍ਰਯਾਗ ਤੀਰਥ ਤੇ । ਕਾਟਿ—ਕੱਟ ਕੇ (ਕਰਵੱਤ੍ਰ ਨਾਲ ਕਾਂਸ਼ੀ ਜਾ ਕੇ) । ਕੋ—ਕੋਈ ਭੀ ਮਨੁੱਖ । ਕੰਚਨੁ—ਸੋਨਾ । ਦੀਜੈ—ਜੇ ਦਿੱਤਾ ਜਾਏ ।੨।

ਕੀਰਤਿ—ਸਿਫ਼ਤਿ-ਸਾਲਾਹ । ਗੁਰਮਤਿ—ਗੁਰੂ ਦੀ ਮਤਿ ਲੈ ਕੇ । ਜਸੁ—ਸਿਫ਼ਤਿ-ਸਾਲਾਹ । ਮਨਿ—ਮਨ ਵਿਚ । ਕਪਟ ਕਪਾਟ—ਕਿਵਾੜ । ਤ੍ਰਿਕੁਟੀ—{ਤ੍ਰਿ-ਤਿੰਨ । ਕੁਟੀ—ਵਿੰਗੀ ਲਕੀਰ} ਮੱਥੇ ਉਤੇ ਪਈਆਂ ਤਿੰਨ ਵਿੰਗੀਆਂ ਲਕੀਰਾਂ, ਤ੍ਰਿਊੜੀ, ਮਨ ਦੀ ਖਿੱਝ । ਫੋਰਿ—ਤੋੜ ਕੇ, ਦੂਰ ਕਰ ਕੇ । ਭਰਮੁ—ਭਟਕਣਾ । ਭਉ—ਡਰ {ਇਕ-ਵਚਨ} । ਲਜ—ਲੋਕ-ਰਾਜ (ਦੀ) । ਮਟੁਕੀ—ਨਿੱਕਾ ਜਿਹਾ ਮੱਟ ।੩।

ਕਲਜੁਗਿ—ਕਲਜੁਗ ਵਿਚ, ਕਲੇਸ਼ਾਂ-ਭਰੇ ਜਗਤ ਵਿਚ । ਤਿਨ੍—{ਬਹੁ-ਵਚਨ} ਉਹਨਾਂ ਨੇ । ਜਿਨ੍ ਮਸਤਕਿ—ਜਿਨ੍ਹਾਂ ਦੇ ਮੱਥੇ ਉਤੇ । ਲਿਲਾਟ—ਮੱਥਾ । ਧੁਰਿ—ਧੁਰੋਂ, ਪ੍ਰਭੂ ਦੇ ਹੁਕਮ ਅਨੁਸਾਰ । ਰਸੁ ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਸਭ—ਸਾਰੀ । ਤਿਖਾਟ—ਤਿਖ, ਤ੍ਰੇਹ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪਿਆ ਕਰ, ਹਰਿ-ਨਾਮ ਸਾਰੇ ਪਾਪ ਦੂਰ ਕਰਨ ਵਾਲਾ ਹੈ । ਪਰ ਇਹ ਹਰਿ-ਨਾਮ ਸਦਾ ਪੂਰੇ ਗੁਰੂ ਨੇ ਹੀ (ਪ੍ਰਾਣੀ ਦੇ) ਹਿਰਦੇ ਵਿਚ ਵਸਾਇਆ ਹੈ, (ਮੇਰੇ ਚੰਗੇ ਭਾਗ ਹੋਣ, ਜੇ) ਮੇਰਾ ਸਿਰ (ਅਜਿਹੇ) ਗੁਰੂ ਦੇ ਰਸਤੇ ਵਿਚ (ਭੇਟਾ) ਕੀਤਾ ਜਾਏ ।੧।ਰਹਾਉ।

ਹੇ ਭਾਈ ! ਜਿਹੜਾ ਕੋਈ ਮੈਨੂੰ ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਗੱਲ ਸੁਣਾਵੇ, ਮੈਂ ਉਸ ਨੂੰ ਆਪਣਾ ਮਨ ਟੋਟੇ ਟੋਟੇ ਕਰ ਕੇ ਦੇ ਦਿਆਂ । ਹੇ ਭਾਈ ! ਪੂਰੇ ਗੁਰੂ ਨੇ ਹੀ ਸੱਜਣ-ਪ੍ਰਭੂ ਮਿਲਾਇਆ ਹੈ । ਗੁਰੂ ਦੇ ਬਚਨ ਦੀ ਬਰਕਤ ਨਾਲ ਮੈਂ ਉਸ ਦਾ ਹੱਟੀ ਹੱਟੀ ਵਿਕਿਆ (ਗੁਲਾਮ) ਬਣ ਚੁਕਾ ਹਾਂ ।੧।

ਹੇ ਭਾਈ ! ਕਿਸੇ ਨੇ ਤਾਂ ਮਾਘ ਦੀ ਸੰਗ੍ਰਾਂਦ ਤੇ ਪ੍ਰਯਾਗ-ਤੀਰਥ ਉਤੇ (ਜਾ ਕੇ) ਬਹੁਤ ਦਾਨ ਕੀਤਾ, ਕਿਸੇ ਨੇ ਕਾਸ਼ੀ ਜਾ ਕੇ ਕਰਵੱਤ੍ਰ ਨਾਲ ਆਪਣਾ ਸਰੀਰ ਦੁ-ਫਾੜ ਕਰਾ ਦਿੱਤਾ (ਪਰ ਇਹ ਸਭ ਕੁਝ ਵਿਅਰਥ ਹੀ ਗਿਆ, ਕਿਉਂਕਿ) ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾ ਕੋਈ ਭੀ ਮਨੁੱਖ ਮੁਕਤੀ (ਵਿਕਾਰਾਂ ਤੋਂ ਖ਼ਲਾਸੀ) ਹਾਸਲ ਨਹੀਂ ਕਰ ਸਕਦਾ, ਭਾਵੇਂ ਤੀਰਥਾਂ ਤੇ ਜਾ ਕੇ ਬਹੁਤ ਸਾਰਾ ਸੋਨਾ ਭੀ ਥੋੜਾ ਥੋੜਾ ਕਰ ਕੇ ਅਨੇਕਾਂ ਨੂੰ ਦਾਨ ਦਿੱਤਾ ਜਾਏ ।੨।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ, ਪ੍ਰਭੂ ਦਾ ਜਸ ਗਾਵਿਆ, ਉਸ ਦੇ ਮਨ ਵਿਚਲੇ ਕਿਵਾੜ ਖੁੱਲ੍ਹ ਗਏ (ਮਨ ਵਿਚ ਆਤਮਕ ਜੀਵਨ ਦੀ ਸੂਝ ਪੈਦਾ ਹੋ ਗਈ) । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨ ਦੀ ਖਿੱਝ ਦੂਰ ਕੀਤਿਆਂ ਜਿਸ ਮਨੁੱਖ ਦੇ ਅੰਦਰੋਂ ਹਰੇਕ ਕਿਸਮ ਦਾ ਵਹਿਮ ਤੇ ਡਰ ਦੂਰ ਹੋ ਗਿਆ, ਉਸ ਦੀ ਲੋਕ-ਲਾਜ ਦੀ ਮਟੁਕੀ ਭੀ ਟੁੱਟ ਗਈ (ਜਿਹੜੀ ਉਹ ਸਦਾ ਆਪਣੇ ਸਿਰ ਉੱਤੇ ਚੁੱਕੀ ਫਿਰਦਾ ਸੀ) ।੩।

ਹੇ ਦਾਸ ਨਾਨਕ ! (ਆਖ—) ਇਸ ਜਗਤ ਵਿਚ ਪੂਰਾ ਗੁਰੂ ਉਹਨਾਂ ਪ੍ਰਾਣੀਆਂ ਨੇ ਹੀ ਲੱਭਾ ਹੈ, ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਹੀ ਅਜਿਹੇ ਲੇਖ ਲਿਖੇ ਹੁੰਦੇ ਹਨ । (ਅਜਿਹੇ ਬੰਦਿਆਂ ਨੇ ਜਦੋਂ ਗੁਰੂ ਦੀ ਕਿਰਪਾ ਨਾਲ) ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਤਾ, ਉਹਨਾਂ ਦੀ ਮਾਇਆ ਵਾਲੀ ਸਾਰੀ ਭੁੱਖ ਤ੍ਰੇਹ ਲਹਿ ਗਈ ।੪।੬।

ਛਕਾ—ਛੱਕਾ, ਛੇ ਸ਼ਬਦਾਂ ਦਾ ਜੋੜ ।

## ਮਾਲੀ ਗਉੜਾ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਰੇ ਮਨ ਟਹਲ ਹਰਿ ਸੁਖ ਸਾਰ ॥ ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ ॥੧॥ ਰਹਾਉ ॥ ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ ॥ ਸੰਸਾਰੁ ਭਉਜਲੁ ਤਾਰਿਆ ਹਰਿ ਸੰਤ ਪੁਰਖ ਅਪਾਰ ॥੧॥ ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ ॥ ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ ॥੨॥ ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ ॥ ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥੩॥ ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ ॥ ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ ॥੪॥੧॥ {ਪੰਨਾ ੯੮੬}**

**ਪਦ ਅਰਥ** :—ਟਹਲ ਹਰਿ—ਪਰਮਾਤਮਾ ਦੀ ਸੇਵਾ-ਭਗਤੀ । ਸਾਰ—ਸ੍ਰੇਸ਼ਟ । ਕਰੈ—ਕਰਦਾ ਹੈ । ਜਮੁ—ਮੌਤ, ਆਤਮਕ ਮੌਤ । ਸਿਰਿ—ਸਿਰ ਉਤੇ । ਮਾਰ—ਚੋਟ ।੧।ਰਹਾਉ।

ਮਸਤਕਿ—ਮੱਥੇ ਉਤੇ । ਤੇ—ਉਹ ਬੰਦੇ {ਬਹੁ-ਵਚਨ} । ਸੰਗਾਰ—ਸਤਸੰਗ ਵਿਚ । ਭਉਜਲੁ—ਸਮੁੰਦਰ । ਅਪਾਰ—ਬੇਅੰਤ ।੧।

ਸਾਧ ਕੇ—ਗੁਰੂ ਦੇ । ਤਜਿ—ਛੱਡ ਕੇ । ਆਸੜੀ—ਕੋਈ ਆਸ ।੨।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ ਬੰਦੇ । ਭਰਮਿ—ਭੁਲੇਖੇ ਵਿਚ । ਭੂਲੇ—ਕੁਰਾਹੇ ਪਏ ਹੋਏ । ਸਾਕਤ—ਪ੍ਰਭੂ ਨਾਲੋਂ ਟੁੱਟੇ ਹੋਏ । ਅੰਧ ਅੰਧਾਰ—ਬਿਲਕੁਲ ਅੰਨ੍ਹੇ, ਆਤਮਕ ਜੀਵਨ ਵਲੋਂ ਨਿਰੋਲ ਅੰਨ੍ਹੇ । ਧੁਰਿ—ਪ੍ਰਭੂ ਦੀ ਰਜ਼ਾ ਅਨੁਸਾਰ । ਕੋ—ਕੋਈ ਭੀ ਜੀਵ । ਮੇਟਣਹਾਰ—ਮਿਟਾ ਸਕਣ ਜੋਗਾ ।੩।

ਅਗਮ—ਅਪਹੁੰਚ । ਧਨੁ ਧੰਨੁ—ਭਾਗਾਂ ਵਾਲੇ । ਤੇ ਜਨ—ਉਹ ਬੰਦੇ । ਉਰਿ—ਹਿਰਦੇ ਵਿਚ ।੪।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦੀ ਸੇਵਾ-ਭਗਤੀ ਅਸਲ ਸੁਖ ਦੇਣ ਵਾਲੀ ਹੈ । ਹੋਰ ਹੋਰ (ਲੋਕਾਂ ਦੀਆਂ) ਟਹਲਾਂ ਵਿਅਰਥ ਹਨ, (ਹੋਰ ਟਹਲਾਂ-ਖ਼ੁਸ਼ਾਮਦਾਂ ਦੇ ਕਾਰਨ) ਆਤਮਕ ਮੌਤ (ਮਨੁੱਖ ਦੇ) ਸਿਰ ਉਤੇ ਸਦਾ ਸਵਾਰ ਰਹਿੰਦੀ ਹੈ ।੧।ਰਹਾਉ।

ਹੇ ਮਨ ! ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ (ਚੰਗਾ ਭਾਗ) ਲਿਖਿਆ ਹੁੰਦਾ ਹੈ ਉਹ ਸਤਸੰਗ ਵਿਚ ਮਿਲਦੇ ਹਨ, (ਸਤਸੰਗ ਵਿਚ) ਬੇਅੰਤ ਅਤੇ ਸਰਬ-ਵਿਆਪਕ ਹਰੀ ਦੇ ਸੰਤ ਜਨ (ਉਹਨਾਂ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦੇ ਹਨ ।੧।

ਹੇ ਮਨ ! ਲੋਭ ਮੋਹ ਆਦਿਕ ਵਿਕਾਰ ਛੱਡ ਕੇ ਸਦਾ ਗੁਰੂ ਦੇ ਚਰਨਾਂ ਉਤੇ ਪਿਆ ਰਹੁ । ਹੇ ਮਨ ! ਪ੍ਰਭੂ ਤੋਂ ਬਿਨਾ ਕਿਸੇ ਹੋਰ ਦੀ ਕੋਝੀ ਆਸ ਛੱਡ ਦੇਹ । ਇਕ ਪਰਮਾਤਮਾ ਦੀ ਹੀ ਆਸ ਰੱਖ ।੨।

ਹੇ ਮਨ ! ਕਈ ਐਸੇ ਬੰਦੇ (ਜਗਤ ਵਿਚ) ਹਨ ਜੋ ਪਰਮਾਤਮਾ ਨਾਲੋਂ ਟੁੱਟੇ ਰਹਿੰਦੇ ਹਨ, ਤੇ (ਮਾਇਆ ਦੀ) ਭਟਕਣਾ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ, ਗੁਰੂ ਤੋਂ ਬਿਨਾ ਉਹ ਆਤਮਕ ਜੀਵਨ ਵਲੋਂ ਉੱਕਾ ਹੀ ਅੰਨ੍ਹੇ ਹੁੰਦੇ ਹਨ । (ਪਰ ਉਹਨਾਂ ਦੇ ਭੀ ਕੀਹ ਵੱਸ ?) ਪ੍ਰਭੂ ਦੀ ਰਜ਼ਾ ਅਨੁਸਾਰ ਜੋ ਹੋਣਾ ਹੁੰਦਾ ਹੈ ਉਹੀ ਹੋ ਕੇ ਰਹਿੰਦਾ ਹੈ । ਉਸ ਹੋਣੀ ਨੂੰ ਕੋਈ ਭੀ ਜੀਵ ਮਿਟਾ ਨਹੀਂ ਸਕਦਾ ।੩।

ਹੇ ਮਨ ! ਪਰਮਾਤਮਾ ਦੀ ਹਸਤੀ ਅਪਹੁੰਚ ਹੈ, ਬੇਅੰਤ ਪ੍ਰਭੂ ਦੇ ਅਨੇਕਾਂ ਹੀ ਨਾਮ ਹਨ (ਉਸ ਦੇ ਅਨੇਕਾਂ ਗੁਣਾਂ ਦੇ ਕਾਰਨ) । ਹੇ ਨਾਨਕ ! ਉਹ ਮਨੁੱਖ ਭਾਗਾਂ ਵਾਲੇ ਹਨ ਜਿਨ੍ਹਾਂ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਇਆ ਹੋਇਆ ਹੈ ।੪।੧।

**ਮਾਲੀ ਗਉੜਾ ਮਹਲਾ ੫ ॥ ਰਾਮ ਨਾਮ ਕਉ ਨਮਸਕਾਰ ॥ ਜਾਸੁ ਜਪਤ ਹੋਵਤ ਉਧਾਰ ॥੧॥ ਰਹਾਉ ॥ ਜਾ ਕੈ ਸਿਮਰਨਿ ਮਿਟਹਿ ਧੰਧ ॥ ਜਾ ਕੈ ਸਿਮਰਨਿ ਛੂਟਹਿ ਬੰਧ ॥ ਜਾ ਕੈ ਸਿਮਰਨਿ ਮੂਰਖ ਚਤੁਰ ॥ ਜਾ ਕੈ ਸਿਮਰਨਿ ਕੁਲਹ ਉਧਰ ॥੧॥ ਜਾ ਕੈ ਸਿਮਰਨਿ ਭਉ ਦੁਖ ਹਰੈ ॥ ਜਾ ਕੈ ਸਿਮਰਨਿ ਅਪਦਾ ਟਰੈ ॥ ਜਾ ਕੈ ਸਿਮਰਨਿ ਮੁਚਤ ਪਾਪ ॥ ਜਾ ਕੈ ਸਿਮਰਨਿ ਨਹੀ ਸੰਤਾਪ ॥੨॥ ਜਾ ਕੈ ਸਿਮਰਨਿ ਰਿਦ ਬਿਗਾਸ ॥ ਜਾ ਕੈ ਸਿਮਰਨਿ ਕਵਲਾ ਦਾਸਿ ॥ ਜਾ ਕੈ ਸਿਮਰਨਿ ਨਿਧਿ ਨਿਧਾਨ ॥ ਜਾ ਕੈ ਸਿਮਰਨਿ ਤਰੇ ਨਿਦਾਨ ॥੩॥ ਪਤਿਤ ਪਾਵਨੁ ਨਾਮੁ ਹਰੀ ॥ ਕੋਟਿ ਭਗਤ ਉਧਾਰੁ ਕਰੀ ॥ ਹਰਿ ਦਾਸ ਦਾਸਾ ਦੀਨੁ ਸਰਨ ॥ ਨਾਨਕ ਮਾਥਾ ਸੰਤ ਚਰਨ ॥੪॥੨॥ {ਪੰਨਾ ੯੮੬}**

**ਪਦ ਅਰਥ** :—ਕਉ—ਨੂੰ । ਨਮਸਕਾਰ—ਸਿਰ ਨਿਵਾਓ, ਸਤਕਾਰ ਨਾਲ ਹਿਰਦੇ ਵਿਚ ਵਸਾਓ । ਜਾਸੁ ਜਪਤ—ਜਿਸ ਦਾ ਜਾਪ ਕੀਤਿਆਂ । ਉਧਾਰ—(ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ।੧।ਰਹਾਉ।

ਜਾ ਕੈ ਸਿਮਰਨਿ—ਜਿਸ (ਪ੍ਰਭੂ) ਦੇ ਸਿਮਰਨ ਦੀ ਰਾਹੀਂ । ਮਿਟਹਿ—ਮਿਟ ਜਾਂਦੇ ਹਨ {ਬਹੁ-ਵਚਨ} । ਧੰਧ—ਧੰਧੇ, ਜੰਜਾਲ । ਬੰਧ—ਬੰਧਨ, ਫਾਹੀਆਂ । ਕੁਲਹ ਉਧਰ—ਸਾਰੀ ਕੁਲ ਦਾ ਪਾਰ ਉਤਾਰਾ ।੧।

ਹਰੈ—(ਮਨੁੱਖ) ਦੂਰ ਕਰ ਲੈਂਦਾ ਹੈ । ਅਪਦਾ—ਬਿਪਤਾ । ਟਰੈ—ਟਲ ਜਾਂਦੀ ਹੈ । ਮੁਚਤ—ਮੁੱਕ ਜਾਂਦੇ ਹਨ । ਸੰਤਾਪ—ਕਲੇਸ਼ ।੨।

ਰਿਦ ਬਿਗਾਸ—ਹਿਰਦੇ ਦਾ ਖਿੜਾਉ । ਕਵਲਾ—ਮਾਇਆ । ਦਾਸਿ—ਦਾਸੀ । ਨਿਧਿ—ਨੌ ਨਿਧੀਆਂ । ਨਿਧਾਨ—ਖ਼ਜ਼ਾਨੇ । ਤਰੇ—ਪਾਰ ਲੰਘ ਜਾਂਦਾ ਹੈ । ਨਿਦਾਨ—ਅੰਤ ਨੂੰ, ਆਖ਼ਿਰ ।੩।

ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਾਵਨੁ—ਪਵਿੱਤਰ ਕਰਨ ਵਾਲਾ । ਕੋਟਿ—ਕ੍ਰੋੜਾਂ । ਕਰੀ—ਕਰਦਾ ਹੈ । ਦੀਨੁ—ਨਿਮਾਣਾ । ਸੰਤ ਚਰਨ—ਸੰਤਾਂ ਦੇ ਚਰਨਾਂ ਉਤੇ । ਨਾਨਕ ਮਾਥਾ—ਨਾਨਕ ਦਾ ਮੱਥਾ ।੪।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਦਾ ਨਾਮ ਜਪਦਿਆਂ (ਸੰਸਾਰ-ਸਮੁੰਦਰ ਤੋਂ) ਪਾਰ ਉਤਾਰਾ ਹੋ ਜਾਂਦਾ ਹੈ, ਉਸ ਦੇ ਨਾਮ ਨੂੰ ਆਦਰ-ਸਤਕਾਰ ਨਾਲ ਆਪਣੇ ਹਿਰਦੇ ਵਿਚ ਵਸਾਈ ਰੱਖ ।੧।ਰਹਾਉ।

ਜਿਸ ਦੇ ਸਿਮਰਨ ਨਾਲ ਮਾਇਆ ਦੇ ਜੰਜਾਲ ਮਿਟ ਜਾਂਦੇ ਹਨ (ਮਨ ਉਤੇ ਪ੍ਰਭਾਵ ਨਹੀਂ ਪਾ ਸਕਦੇ), ਮੋਹ ਦੀਆਂ ਫਾਹੀਆਂ ਟੁੱਟ ਜਾਂਦੀਆਂ ਹਨ, ਮੂਰਖ ਬੰਦੇ ਭੀ ਸਿਆਣੇ ਹੋ ਜਾਂਦੇ ਹਨ, ਸਾਰੀ ਕੁਲ ਦਾ ਹੀ ਪਾਰ-ਉਤਾਰਾ ਹੋ ਜਾਂਦਾ ਹੈ (ਉਸ ਨੂੰ ਸਦਾ ਨਮਸਕਾਰ ਕਰਦਾ ਰਹੁ) ।੧।

ਜਿਸ ਦੇ ਸਿਮਰਨ ਦੀ ਬਰਕਤਿ ਨਾਲ ਮਨੁੱਖ ਹਰੇਕ ਡਰ ਅਤੇ ਸਾਰੇ ਦੁੱਖ ਦੂਰ ਕਰ ਲੈਂਦਾ ਹੈ, (ਹਰੇਕ) ਬਿਪਤਾ (ਮਨੁੱਖ ਦੇ ਸਿਰ ਤੋਂ) ਟਲ ਜਾਂਦੀ ਹੈ, ਸਾਰੇ ਪਾਪਾਂ ਤੋਂ ਖ਼ਲਾਸੀ ਹੋ ਜਾਂਦੀ ਹੈ, ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦੇ (ਉਸ ਨੂੰ ਸਦਾ ਸਿਰ ਨਿਵਾਂਦਾ ਰਹੁ) ।੨।

ਜਿਸ ਦਾ ਸਿਮਰਨ ਕਰਨ ਨਾਲ ਹਿਰਦਾ ਖਿੜਿਆ ਰਹਿੰਦਾ ਹੈ, ਮਾਇਆ (ਭੀ) ਦਾਸੀ ਬਣ ਜਾਂਦੀ ਹੈ, (ਇਸ ਲੋਕ ਵਿਚ, ਮਾਨੋ) ਸਾਰੀਆਂ ਨਿਧੀਆਂ ਤੇ ਸਾਰੇ ਖ਼ਜ਼ਾਨੇ (ਮਿਲ ਜਾਂਦੇ ਹਨ), ਤੇ ਅੰਤ ਵੇਲੇ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ (ਉਸ ਨੂੰ ਸਦਾ ਸਿਮਰਦਾ ਰਹੁ) ।੩।

ਹੇ ਭਾਈ ! ਪਰਮਾਤਮਾ ਦਾ ਨਾਮ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਹੈ, ਹਰਿ-ਨਾਮ ਕ੍ਰੋੜਾਂ ਭਗਤਾਂ ਦਾ ਉਦਾਰ ਕਰਦਾ ਹੈ । ਨਾਨਕ ਦਾ ਮੱਥਾ ਭੀ ਸੰਤਾਂ ਦੇ ਚਰਨਾਂ ਉਤੇ ਪਿਆ ਹੈ, ਇਹ ਨਿਮਾਣਾ ਭੀ ਪ੍ਰਭੂ ਦੇ ਦਾਸਾਂ ਦੇ ਦਾਸਾਂ ਦੀ ਸਰਨ ਆਇਆ ਹੈ (ਤਾ ਕਿ ਨਾਨਕ ਨੂੰ ਭੀ ਪਰਮਾਤਮਾ ਦਾ ਨਾਮ ਮਿਲ ਜਾਏ) ।੪।੨।

**ਮਾਲੀ ਗਉੜਾ ਮਹਲਾ ੫ ॥ ਐਸੋ ਸਹਾਈ ਹਰਿ ਕੋ ਨਾਮ ॥ ਸਾਧਸੰਗਤਿ ਭਜੁ ਪੂਰਨ ਕਾਮ ॥੧॥ ਰਹਾਉ ॥ ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥ ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥੧॥ ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥ ਜੈਸੇ ਕਿਰਖਹਿ ਬਰਸ ਮੇਘ ॥ ਜੈਸੇ ਪਾਲਨ ਸਰਨਿ ਸੇਂਘ ॥੨॥ ਗਰੁੜ ਮੁਖਿ ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥ ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਹਿ ॥੩॥ ਬਹੁਤੁ ਓਪਮਾ ਥੋਰ ਕਹੀ ॥ ਹਰਿ ਅਗਮ ਅਗਮ ਅਗਾਧਿ ਤੁਹੀ ॥ ਊਚ ਮੂਚੌ ਬਹੁ ਅਪਾਰ ॥ ਸਿਮਰਤ ਨਾਨਕ ਤਰੇ ਸਾਰ ॥੪॥੩॥ {ਪੰਨਾ ੯੮੬-੯੮੭}**

**ਪਦ ਅਰਥ** :—ਐਸੋ—ਇਹੋ ਜਿਹਾ (ਜਿਵੇ ਅਗਾਂਹ ਦੱਸਿਆ ਜਾ ਰਿਹਾ ਹੈ) । ਸਹਾਈ—ਮਦਦਗਾਰ । ਕੋ—ਦਾ । ਭਜੁ—ਜਪਿਆ ਕਰ । ਕਾਮ—ਕੰਮ, ਮਨੋਰਥ ।੧।ਰਹਾਉ।

ਬੂਡਤ—ਡੁੱਬਦੇ । ਕਉ—ਨੂੰ । ਬੂਝਤ—ਬੁੱਝ ਰਹੇ । ਦੀਪਕ—ਦੀਵਾ । ਤਿਲਤ—ਤੇਲ । ਅਗਨੀ—ਅੱਗ (ਵਿਚ) । ਜਲਤ—ਸੜ ਰਹੇ ਨੂੰ । ਨੀਰ—ਪਾਣੀ । ਮੁਖਹਿ—ਮੂੰਹ ਵਿਚ । ਖੀਰ—ਦੁੱਧ ।੧।

ਰਣ—ਲੜਾਈ, ਜੁੱਧ । ਸਖਾ—ਸਹਾਈ । ਭ੍ਰਾਤ—ਭਰਾ । ਭੋਜਨ ਮਾਤ—ਭੋਜਨ ਮਾਤ੍ਰ, ਸਿਰਫ਼ ਭੋਜਨ ਹੀ । ਕਿਰਖਹਿ—ਖੇਤੀ ਨੂੰ । ਬਰਸ ਮੇਘ—ਬੱਦਲ ਦਾ ਵਰ੍ਹਨਾ । ਪਾਲਨ—ਰੱਖਿਆ । ਸੇਂਘ—ਸਿੰਘ, ਸ਼ੇਰ, ਬਹਾਦਰ ।੨।

ਗਰੁੜ—ਗਾਰੁੜ ਮੰਤਰ । ਮੁਖਿ—ਮੂੰਹ ਵਿਚ । ਸਰਪ—ਸੱਪ । ਤ੍ਰਾਸ—ਡਰ । ਸੂਆ—ਤੋਤਾ । ਪਿੰਜਰਿ—ਪਿੰਜਰੇ ਵਿਚ । ਬਿਲਾਸੁ—ਬਿੱਲਾ । ਆਂਡੋ—(ਕੂੰਜ ਦਾ) ਅੰਡਾ । ਹਿਰਦੇ ਮਾਹਿ—ਚੇਤੇ ਵਿਚ । ਦਾਨੋ—ਦਾਣੇ । ਚਕੀ ਦਰਾਹਿ—ਚੱਕੀ ਦੇ ਦਰ ਤੇ, ਚੱਕੀ ਦੀ ਕਿੱਲੀ ਨਾਲ ।੩।

ਓਪਮਾ—ਉਪਮਾ, ਦ੍ਰਿਸ਼ਟਾਂਤ । ਥੋਰ—ਥੋੜੀ ਹੀ । ਕਹੀ—ਆਖੀ ਹੈ । ਅਗਮ—ਅਪਹੁੰਚ । ਅਗਾਧਿ—ਅਥਾਹ । ਤੁਹੀ—ਤੂੰ ਹੀ (ਸਹਾਈ) । ਮੂਚੌ—ਵੱਡਾ । ਸਾਰ—ਲੋਹਾ, ਵਿਕਾਰਾਂ ਨਾਲ ਭਰੇ ਹੋਏ ਹੋਏ, ਲੋਹੇ ਵਾਂਗ ਭਾਰੇ ।੪।

**ਅਰਥ** :—ਹੇ ਭਾਈ ! ਸਾਧ ਸੰਗਤਿ ਵਿਚ (ਟਿਕ ਕੇ) ਪਰਮਾਤਮਾ ਦਾ ਨਾਮ ਜਪਿਆ ਕਰ । ਤੇਰੇ ਸਾਰੇ ਮਨੋਰਥ ਪੂਰੇ ਹੁੰਦੇ ਰਹਿਣਗੇ । ਹੇ ਭਾਈ ! ਪਰਮਾਤਮਾ ਦਾ ਨਾਮ ਇਉਂ ਮਦਦਗਾਰ ਹੁੰਦਾ ਹੈ ।੧।ਰਹਾਉ।

ਜਿਵੇਂ ਡੁੱਬ ਰਹੇ ਨੂੰ ਬੇੜੀ ਮਿਲ ਜਾਏ, ਜਿਵੇਂ ਬੁੱਝ ਰਹੇ ਦੀਵੇ ਨੂੰ ਤੇਲ ਮਿਲ ਜਾਏ, ਜਿਵੇਂ ਅੱਗ ਵਿਚ ਸੜ ਰਹੇ ਨੂੰ ਪਾਣੀ ਮਿਲ ਜਾਏ, ਜਿਵੇਂ (ਭੁੱਖ ਨਾਲ ਵਿਲਕ ਰਹੇ) ਬੱਚੇ ਦੇ ਮੂੰਹ ਵਿਚ ਦੁੱਧ ਪੈ ਜਾਏ ।੧।

(ਹੇ ਭਾਈ ! ਪਰਮਾਤਮਾ ਦਾ ਨਾਮ ਇਉਂ ਸਹਾਈ ਹੁੰਦਾ ਹੈ) ਜਿਵੇਂ ਜੁੱਧ ਵਿਚ ਭਰਾ ਸਹਾਈ ਹੁੰਦਾ ਹੈ, ਜਿਵੇਂ ਕਿਸੇ ਭੁੱਖੇ ਨੂੰ ਭੋਜਨ ਹੀ ਸਹਾਈ ਹੁੰਦਾ ਹੈ, ਜਿਵੇਂ ਖੇਤੀ ਨੂੰ ਬੱਦਲ ਦਾ ਵਰ੍ਹਨਾ, ਜਿਵੇਂ (ਕਿਸੇ ਅਨਾਥ ਨੂੰ) ਸ਼ੇਰ (ਬਹਾਦਰ) ਦੀ ਸਰਨ ਵਿਚ ਰੱਖਿਆ ਮਿਲਦੀ ਹੈ ।੨।

(ਹੇ ਭਾਈ ! ਪ੍ਰਭੂ ਦਾ ਨਾਮ ਇਉਂ ਸਹਾਈ ਹੁੰਦਾ ਹੈ) ਜਿਵੇਂ ਜਿਸ ਦੇ ਮੂੰਹ ਵਿਚ ਗਾਰੁੜ ਮੰਤਰ ਹੋਵੇ ਉਸ ਨੂੰ ਸੱਪ ਦਾ ਡਰ ਨਹੀਂ ਹੁੰਦਾ, ਜਿਵੇਂ ਪਿੰਜਰੇ ਵਿਚ ਬੈਠੇ ਤੋਤੇ ਨੂੰ ਬਿੱਲਾ ਨਹੀਂ ਖਾ ਸਕਦਾ, ਜਿਵੇਂ ਕੂੰਜ ਦੇ ਚੇਤੇ ਵਿਚ ਟਿਕੇ ਹੋਏ ਉਸ ਦੇ ਆਂਡੇ (ਖ਼ਰਾਬ ਨਹੀਂ ਹੁੰਦੇ), ਜਿਵੇਂ ਦਾਣੇ ਚੱਕੀ ਦੀ ਕਿੱਲੀ ਨਾਲ (ਟਿਕੇ ਹੋਏ ਪੀਸਣੋਂ ਬਚੇ ਰਹਿੰਦੇ ਹਨ) ।੩।

ਹੇ ਭਾਈ ! ਮੈਂ ਤਾਂ ਇਹ ਥੋੜ੍ਹੇ ਜਿਹੇ ਦ੍ਰਿਸ਼ਟਾਂਤ ਹੀ ਦੱਸੇ ਹਨ, ਬਥੇਰੇ ਦੱਸੇ ਜਾ ਸਕਦੇ ਹਨ (ਕਿ ਪਰਮਾਤਮਾ ਦਾ ਨਾਮ ਸਹਾਇਤਾ ਕਰਦਾ ਹੈ) । ਹੇ ਅਪਹੁੰਚ ਹਰੀ ! ਹੇ ਅਥਾਹ ਹਰੀ ! ਤੂੰ ਹੀ (ਜੀਵਾਂ ਦਾ ਰੱਖਿਅਕ ਹੈਂ) । ਹੇ ਹਰੀ ! ਤੂੰ ਉੱਚਾ ਹੈਂ, ਤੂੰ ਵੱਡਾ ਹੈਂ, ਤੂੰ ਬੇਅੰਤ ਹੈਂ । ਹੇ ਨਾਨਕ ! (ਆਖ—) ਨਾਮ ਸਿਮਰਦਿਆਂ ਪਾਪਾਂ ਨਾਲ ਲੋਹੇ ਵਾਂਗ ਭਾਰੇ ਹੋਏ ਜੀਵ ਭੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੪।੩।

**ਮਾਲੀ ਗਉੜਾ ਮਹਲਾ ੫ ॥ ਇਹੀ ਹਮਾਰੈ ਸਫਲ ਕਾਜ ॥ ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ ਰਹਾਉ ॥ ਚਰਨ ਸੰਤਹ ਮਾਥ ਮੋਰ ॥ ਨੈਨਿ ਦਰਸੁ ਪੇਖਉ ਨਿਸਿ ਭੋਰ ॥ ਹਸਤ ਹਮਰੇ ਸੰਤ ਟਹਲ ॥ ਪ੍ਰਾਨ ਮਨੁ ਧਨੁ ਸੰਤ ਬਹਲ ॥੧॥ ਸੰਤਸੰਗਿ ਮੇਰੇ ਮਨ ਕੀ ਪ੍ਰੀਤਿ ॥ ਸੰਤ ਗੁਨ ਬਸਹਿ ਮੇਰੈ ਚੀਤਿ ॥ ਸੰਤ ਆਗਿਆ ਮਨਹਿ ਮੀਠ ॥ ਮੇਰਾ ਕਮਲੁ ਬਿਗਸੈ ਸੰਤ ਡੀਠ ॥੨॥ ਸੰਤਸੰਗਿ ਮੇਰਾ ਹੋਇ ਨਿਵਾਸੁ ॥ ਸੰਤਨ ਕੀ ਮੋਹਿ ਬਹੁਤੁ ਪਿਆਸ ॥ ਸੰਤ ਬਚਨ ਮੇਰੇ ਮਨਹਿ ਮੰਤ ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ ॥੩॥ ਮੁਕਤਿ ਜੁਗਤਿ ਏਹਾ ਨਿਧਾਨ ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥ ਨਾਨਕ ਕਉ ਪ੍ਰਭ ਦਇਆ ਧਾਰਿ ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ ॥੪॥੪॥ {ਪੰਨਾ ੯੮੭}**

**ਪਦ ਅਰਥ** :—ਇਹੀ—ਇਹ ਹੀ, ਇਹ (ਸੰਤ-ਸਰਨ) ਹੀ । ਹਮਾਰੈ—ਮੇਰੇ ਵਾਸਤੇ, ਮੇਰੇ ਹਿਰਦੇ ਵਿਚ । ਸਫਲ—ਕਾਮਯਾਬ । ਕਾਜ—ਕੰਮ, ਮਨੋਰਥ । ਕਉ—ਨੂੰ । ਲੇਹੁ ਨਿਵਾਜਿ—ਨਿਵਾਜਿ ਲੇਹੁ, ਨਿਵਾਜ਼ਸ਼ ਕਰ, ਮਿਹਰ ਕਰ ।੧।ਰਹਾਉ।

ਸੰਤਹ—ਸੰਤਾਂ ਦੇ । ਮਾਥ ਮੋਰ—ਮੇਰਾ ਮੱਥਾ । ਨੈਨੀ—ਨੈਨੀਂ, ਅੱਖਾਂ ਨਾਲ । ਪੇਖਉ—ਪੇਖਉਂ, ਮੈਂ ਵੇਖਦਾ ਰਹਾਂ । ਨਿਸਿ—ਰਾਤ । ਭੋਰ—ਦਿਨ । ਹਸਤ—ਹੱਥ {ਬਹੁ-ਵਚਨ} । ਸੰਤ ਬਹਲ—ਸੰਤਾਂ ਦੀ ਟਹਿਲ, ਸੰਤਾਂ ਦੇ ਅਰਪਨ ।੧।

ਸੰਗਿ—ਨਾਲ । ਬਸਹਿ—ਵੱਸਦੇ ਰਹਿਣ । ਮੇਰੈ ਚੀਤਿ—ਮੇਰੇ ਚਿੱਤ ਵਿਚ । ਮਨਹਿ—ਮਨ ਵਿਚ । ਕਮਲੁ—ਹਿਰਦੇ ਦਾ ਕੌਲ ਫੁੱਲ । ਬਿਗਸੈ—ਖਿੜ ਪਏ ।੨।

ਨਿਵਾਸੁ—ਵਸੇਬਾ । ਮੋਹਿ—ਮੈਨੂੰ । ਪਿਆਸ—ਤਾਂਘ । ਮਨਹਿ—ਮਨ ਵਿਚ । ਮੰਤ—ਮੰਤਰ । ਪ੍ਰਸਾਦਿ—ਕਿਰਪਾ ਨਾਲ । ਬਿਖੈ—ਵਿਸ਼ੇ-ਵਿਕਾਰ । ਹੰਤ—ਨਾਸ ਹੋ ਜਾਣ ।੩।

ਮੁਕਤਿ ਜੁਗਤਿ—ਵਿਕਾਰਾਂ ਤੋਂ ਖ਼ਲਾਸੀ ਪਾਣ ਦਾ ਤਰੀਕਾ । ਨਿਧਾਨ—ਖ਼ਜ਼ਾਨੇ । ਪ੍ਰਭ—ਹੇ ਪ੍ਰਭੂ ! ਮੋਹਿ—ਮੈਨੂੰ । ਰਿਦੇ ਮਝਾਰਿ—ਹਿਰਦੇ ਵਿਚ (ਵੱਸਦੇ ਰਹਿਣ) ।੪।

**ਅਰਥ** :—ਹੇ ਪ੍ਰਭੂ ! ਆਪਣੇ ਦਾਸ (ਨਾਨਕ) ਉਤੇ ਮਿਹਰ ਕਰ (ਤੇ ਸੰਤ ਜਨਾਂ ਦੀ ਸਰਨ ਬਖ਼ਸ਼), ਇਹ (ਸੰਤ-ਸਰਨ) ਹੀ ਮੇਰੇ ਵਾਸਤੇ ਮੇਰੇ ਮਨੋਰਥਾਂ ਨੂੰ ਸਫਲ ਕਰਨ ਵਾਲੀ ਹੈ ।੧।ਰਹਾਉ।

(ਹੇ ਪ੍ਰਭੂ ! ਮਿਹਰ ਕਰ) ਮੇਰਾ ਮੱਥਾ ਸੰਤਾਂ ਦੇ ਚਰਨਾਂ ਉਤੇ (ਪਿਆ ਰਹੇ), ਅੱਖਾਂ ਨਾਲ ਮੈਂ ਦਿਨ ਰਾਤ ਸੰਤਾਂ ਦਾ ਦਰਸ਼ਨ ਕਰਦਾ ਰਹਾਂ, ਮੇਰੇ ਹੱਥ ਸੰਤਾਂ ਦੀ ਟਹਿਲ ਕਰਦੇ ਰਹਿਣ, ਮੇਰੀ ਜਿੰਦ ਮੇਰਾ ਮਨ ਮੇਰਾ ਧਨ ਸੰਤਾਂ ਦੇ ਅਰਪਨ ਰਹੇ ।੧।

(ਹੇ ਪ੍ਰਭੂ !) ਮਿਹਰ ਕਰ) ਸੰਤਾਂ ਨਾਲ ਮੇਰੇ ਮਨ ਦਾ ਪਿਆਰ ਬਣਿਆ ਰਹੇ, ਸੰਤਾਂ ਦੇ ਗੁਣ ਮੇਰੇ ਚਿੱਤ ਵਿਚ ਵੱਸੇ ਰਹਿਣ, ਸੰਤਾਂ ਦਾ ਹੁਕਮ ਮੈਨੂੰ ਮਿੱਠਾ ਲੱਗੇ, ਸੰਤਾਂ ਨੂੰ ਵੇਖ ਕੇ ਮੇਰਾ ਹਿਰਦਾ-ਕੰਵਲ ਖਿੜਿਆ ਰਹੇ ।੨।

(ਹੇ ਪ੍ਰਭੂ ! ਮਿਹਰ ਕਰ) ਸੰਤਾਂ ਨਾਲ ਮੇਰਾ ਬਹਿਣ-ਖਲੋਣ ਬਣਿਆ ਰਹੇ, ਸੰਤਾਂ ਦੇ ਦਰਸ਼ਨ ਦੀ ਤਾਂਘ ਮੇਰੇ ਅੰਦਰ ਟਿਕੀ ਰਹੇ, ਸੰਤਾਂ ਦੇ ਬਚਨ-ਮੰਤ੍ਰ ਮੇਰੇ ਮਨ ਵਿਚ ਟਿਕੇ ਰਹਿਣ, ਸੰਤਾਂ ਦੀ ਕਿਰਪਾ ਨਾਲ ਮੇਰੇ ਸਾਰੇ ਵਿਕਾਰ ਨਾਸ ਹੋ ਜਾਣ ।੩।

ਹੇ ਦਇਆ ਦੇ ਘਰ ਪ੍ਰਭੂ ! ਮੈਨੂੰ (ਸੰਤ ਜਨਾਂ ਦੀ ਸੰਗਤਿ ਦਾ) ਦਾਨ ਦੇਹ, ਸੰਤਾਂ ਦੀ ਸੰਗਤਿ ਹੀ ਮੇਰੇ ਵਾਸਤੇ ਸਾਰੇ ਖ਼ਜ਼ਾਨੇ ਹਨ, ਸੰਤਾਂ ਦਾ ਸੰਗ ਕਰਨਾ ਹੀ ਵਿਕਾਰਾਂ ਤੋਂ ਮੁਕਤੀ ਪ੍ਰਾਪਤ ਕਰਨ ਦਾ ਤਰੀਕਾ ਹੈ । ਹੇ ਪ੍ਰਭੂ ! ਨਾਨਕ ਉੱਤੇ ਦਇਆ ਕਰ ਕਿ ਸੰਤਾਂ ਦੇ ਚਰਨ ਮੈਂ ਨਾਨਕ ਦੇ ਹਿਰਦੇ ਵਿਚ ਵੱਸੇ ਰਹਿਣ ।੪।੪।

**ਮਾਲੀ ਗਉੜਾ ਮਹਲਾ ੫ ॥ ਸਭ ਕੈ ਸੰਗੀ ਨਾਹੀ ਦੂਰਿ ॥ ਕਰਨ ਕਰਾਵਨ ਹਾਜਰਾ ਹਜੂਰਿ ॥੧॥ ਰਹਾਉ ॥ ਸੁਨਤ ਜੀਓ ਜਾਸੁ ਨਾਮੁ ॥ ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ ॥ ਸਗਲ ਨਿਧਿ ਹਰਿ ਹਰਿ ਹਰੇ ॥ ਮੁਨਿ ਜਨ ਤਾ ਕੀ ਸੇਵ ਕਰੇ ॥੧॥ ਜਾ ਕੈ ਘਰਿ ਸਗਲੇ ਸਮਾਹਿ ॥ ਜਿਸ ਤੇ ਬਿਰਥਾ ਕੋਇ ਨਾਹਿ ॥ ਜੀਅ ਜੰਤ੍ਰ ਕਰੇ ਪ੍ਰਤਿਪਾਲ ॥ ਸਦਾ ਸਦਾ ਸੇਵਹੁ ਕਿਰਪਾਲ ॥੨॥ ਸਦਾ ਧਰਮੁ ਜਾ ਕੈ ਦੀਬਾਣਿ ॥ ਬੇਮੁਹਤਾਜ ਨਹੀ ਕਿਛੁ ਕਾਣਿ ॥ ਸਭ ਕਿਛੁ ਕਰਨਾ ਆਪਨ ਆਪਿ ॥ ਰੇ ਮਨ ਮੇਰੇ ਤੂ ਤਾ ਕਉ ਜਾਪਿ ॥੩॥ ਸਾਧਸੰਗਤਿ ਕਉ ਹਉ ਬਲਿਹਾਰ ॥ ਜਾਸੁ ਮਿਲਿ ਹੋਵੈ ਉਧਾਰੁ ॥ ਨਾਮ ਸੰਗਿ ਮਨ ਤਨਹਿ ਰਾਤ ॥ ਨਾਨਕ ਕਉ ਪ੍ਰਭਿ ਕਰੀ ਦਾਤਿ ॥੪॥੫॥ {ਪੰਨਾ ੯੮੭}**

**ਪਦ ਅਰਥ** :—ਸੰਗੀ—ਸੰਗੀ, ਨਾਲ । ਸਭ ਕੈ ਸੰਗੀ—ਸਭ ਕੈ ਸੰਗਿ, ਸਭ ਜੀਵਾਂ ਦੇ ਨਾਲ । ਕਰਨ ਕਰਾਵਨ—ਆਪ ਕਰਨ ਅਤੇ ਜੀਵਾਂ ਪਾਸੋਂ ਕਰਾ ਸਕਣ ਵਾਲਾ । ਹਾਜਰਾ ਹਜੂਰਿ—ਸਭ ਥਾਂ ਮੌਜੂਦ ।੧।ਰਹਾਉ।

ਜੀਓ—ਆਤਮਕ ਜੀਵਨ ਮਿਲਦਾ ਹੈ । ਜਾਸੁ—{ਯਯ} ਜਿਸ ਦਾ । ਬਿਸ੍ਰਾਮ—ਨਿਵਾਸ । ਸਗਲ—ਸਾਰੇ । ਨਿਧਿ—ਖ਼ਜ਼ਾਨੇ, ਨਿਧੀਆਂ । ਤਾ ਕੀ—ਉਸ ਪਰਮਾਤਮਾ ਦੀ ।੧।

ਕੈ ਘਰਿ—ਦੇ ਘਰ ਵਿਚ । ਸਗਲ—ਸਾਰੇ ਜੀਵ । ਜਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਬਿਰਥਾ—ਖ਼ਾਲੀ, ਸੱਖਣਾ । ਜੀਅ—{ਲਫ਼ਜ਼ 'ਜੀਊ' ਤੋਂ ਬਹੁ-ਵਚਨ} ।੨।

ਧਰਮੁ—ਇਨਸਾਫ਼ । ਜਾ ਕੈ ਦੀਬਾਣਿ—ਜਿਸ ਦੀ ਕਚਹਿਰੀ ਵਿਚ । ਕਾਣਿ—ਮੁਥਾਜੀ । ਤਾ ਕਉ—ਉਸ ਨੂੰ ।੩।

ਕਉ—ਨੂੰ, ਤੋਂ । ਹਉ—ਹਉਂ ਮੈਂ । ਬਲਿਹਾਰ—ਸਦਕੇ । ਜਾਸੁ ਮਿਲਿ—ਜਿਸ ਨੂੰ ਮਿਲ ਕੇ । ਉਧਾਰੁ—ਪਾਰ-ਉਤਾਰਾ । ਸੰਗਿ—ਨਾਲ । ਮਨ ਤਨਹਿ—ਮਨ ਵਿਚ ਤਨ ਵਿਚ । ਰਾਤ—ਰੱਤਾ, ਰੰਗਿਆ । ਪ੍ਰਭਿ—ਪ੍ਰਭੂ ਨੇ । ਕਰੀ—ਕੀਤੀ ।੪।

**ਅਰਥ** :—ਹੇ ਭਾਈ ! ਪਰਮਾਤਮਾ ਆਪ ਸਭ ਕੁਝ ਕਰ ਸਕਦਾ ਹੈ ਜੀਵਾਂ ਪਾਸੋਂ ਕਰਾ ਸਕਦਾ ਹੈ, ਉਹ ਹਰ ਥਾਂ ਮੌਜੂਦ ਹੈ, ਸਭਨਾਂ ਜੀਵਾਂ ਦੇ ਨਾਲ ਵੱਸਦਾ ਹੈ, ਕਿਸੇ ਤੋਂ ਭੀ ਦੂਰ ਨਹੀਂ ਹੈ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦਾ ਨਾਮ ਸੁਣਦਿਆਂ ਆਤਮਕ ਜੀਵਨ ਮਿਲਦਾ ਹੈ, ਸਾਰੇ ਦੁੱਖ ਦੂਰ ਹੋ ਜਾਂਦੇ ਹਨ ਅਤੇ (ਹਿਰਦੇ ਵਿਚ) ਸੁਖ ਟਿਕਾਣਾ ਆ ਬਣਾਂਦੇ ਹਨ, ਸਭ ਰਿਸ਼ੀ ਮੁਨੀ ਉਸ ਦੀ ਭਗਤੀ ਕਰਦੇ ਹਨ, (ਸੰਸਾਰ ਦੇ) ਸਾਰੇ ਹੀ ਖ਼ਜ਼ਾਨੇ ਉਸ ਪਰਮਾਤਮਾ ਦੇ ਪਾਸ ਹਨ ।੧।

ਹੇ ਭਾਈ ! ਉਸ ਕਿਰਪਾਲ ਪ੍ਰਭੂ ਦੀ ਭਗਤੀ ਸਦਾ ਹੀ ਕਰਦੇ ਰਹੋ, ਜਿਸ ਦੇ ਘਰ ਵਿਚ ਸਾਰੇ ਹੀ (ਖ਼ਜ਼ਾਨੇ) ਟਿਕੇ ਹੋਏ ਹਨ, ਜਿਸ (ਦੇ ਦਰ) ਤੋਂ ਕੋਈ ਜੀਵ ਖ਼ਾਲੀ ਨਹੀਂ ਜਾਂਦਾ, ਜੋ ਸਭ ਜੀਵਾਂ ਦੀ ਪਾਲਣਾ ਕਰਦਾ ਹੈ ।੨।

ਹੇ ਮੇਰੇ ਮਨ ! ਤੂੰ ਉਸ ਪ੍ਰਭੂ ਦਾ ਨਾਮ ਜਪਿਆ ਕਰ ਜੋ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ, ਜੋ ਬੇ-ਮੁਥਾਜ ਹੈ ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ, ਅਤੇ ਜਿਸ ਦੀ ਕਚਹਿਰੀ ਵਿਚ ਸਦਾ ਨਿਆਂ ਹੁੰਦਾ ਹੈ ।੩।

ਹੇ ਨਾਨਕ ! (ਆਖ—) ਮੈਂ ਗੁਰੂ ਦੀ ਸੰਗਤਿ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੂੰ ਮਿਲ ਕੇ (ਪਰਮਾਤਮਾ ਦਾ ਨਾਮ ਮਿਲਦਾ ਹੈ, ਅਤੇ ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ । ਪ੍ਰਭੂ ਨੇ (ਗੁਰੂ ਦੀ ਰਾਹੀਂ) ਜਿਸ ਮਨੁੱਖ ਨੂੰ (ਨਾਮ ਦੀ) ਦਾਤਿ ਬਖ਼ਸ਼ੀ, ਉਹ ਨਾਮ ਨਾਲ ਰੰਗਿਆ ਰਹਿੰਦਾ ਹੈ, ਉਸ ਦੇ ਮਨ ਵਿਚ ਤਨ ਵਿਚ ਨਾਮ (ਵੱਸਿਆ ਰਹਿੰਦਾ ਹੈ) ।੪।੫।

**ਮਾਲੀ ਗਉੜਾ ਮਹਲਾ ੫ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਹਰਿ ਸਮਰਥ ਕੀ ਸਰਨਾ ॥ ਜੀਉ ਪਿੰਡੁ ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ ॥੧॥ ਰਹਾਉ ॥ ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥ ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥੧॥ ਆਲ ਜਾਲ ਬਿਕਾਰ ਤਜਿ ਸਭਿ, ਹਰਿ ਗੁਨਾ ਨਿਤਿ ਗਾਉ ॥ ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ ॥੨॥੧॥੬॥ {ਪੰਨਾ ੯੮੭}**

**ਪਦ ਅਰਥ** :—ਸਮਰਥ—ਸਭ ਤਾਕਤਾਂ ਦਾ ਮਾਲਕ । ਜੀਉ—ਜਿੰਦ । ਪਿੰਡੁ—ਸਰੀਰ । ਰਾਸਿ—ਸਰਮਾਇਆ, ਪੂੰਜੀ । ਕਾਰਨ ਕਰਨਾ—{ਕਰਨਾ—ਸ੍ਰਿਸ਼ਟੀ । ਕਾਰਨ—ਮੂਲ} ਸ੍ਰਿਸ਼ਟੀ ਦਾ ਮੂਲ ।੧।ਰਹਾਉ।

ਸਿਮਰਿ—ਸਿਮਰ ਕੇ । ਪਾਈਐ—ਪ੍ਰਾਪਤ ਕਰਦਾ ਹੈ । ਮੂਲੁ—ਸਹਾਰਾ, ਮੁੱਢ । ਸਰਬਤ ਠਾਈ—ਸਭਨੀਂ ਥਾਈਂ । ਸੂਖਮ—ਬਹੁਤ ਹੀ ਬਾਰੀਕ, ਅਦ੍ਰਿਸ਼ਟ ਚੀਜ਼ਾਂ । ਅਸਥੂਲ—ਬਹੁਤ ਮੋਟੇ ਪਦਾਰਥ ।੧।

ਆਲ—{ਆਲਯ} ਘਰ । ਆਲ ਜਾਲ—ਘਰ ਦੇ ਜੰਜਾਲ । ਤਜਿ—ਛੱਡ ਕੇ । ਨਿਤ—ਸਦਾ । ਗਾਉ—ਗਾਇਆ ਕਰੋ । ਕਰ—(ਦੋਵੇਂ) ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਮਾਂਗੈ—ਮੰਗਦਾ ਹੈ ।੨।

**ਅਰਥ** :—ਹੇ ਭਾਈ ! ਮੈਂ ਤਾਂ ਉਸ ਪਰਮਾਤਮਾ ਦੀ ਸਰਨ ਪਿਆ ਹਾਂ ਜੋ ਸਭ ਤਾਕਤਾਂ ਦਾ ਮਾਲਕ ਹੈ । ਮੇਰੀ ਜਿੰਦ, ਮੇਰਾ ਸਰੀਰ, ਮੇਰਾ ਧਨ, ਮੇਰਾ ਸਰਮਾਇਆ—ਸਭ ਕੁਝ ਉਹ ਪਰਮਾਤਮਾ ਹੀ ਹੈ ਜੋ ਸਾਰੇ ਜਗਤ ਦਾ ਮੂਲ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਸਦਾ ਆਤਮਕ ਆਨੰਦ ਹਾਸਲ ਕਰਦਾ ਹੈ, ਹਰਿ-ਨਾਮ ਹੀ ਜ਼ਿੰਦਗੀ ਦਾ ਸਹਾਰਾ ਹੈ । ਇਹਨਾਂ ਦਿੱਸਦੇ ਅਣਦਿੱਸਦੇ ਪਦਾਰਥਾਂ ਵਿਚ ਸਭਨੀਂ ਥਾਈਂ ਪਰਮਾਤਮਾ ਹੀ ਮੌਜੂਦ ਹੈ ।੧।

ਹੇ ਭਾਈ ! ਮਾਇਆ ਦੇ ਮੋਹ ਦੇ ਜੰਜਾਲ ਛੱਡ ਕੇ ਵਿਕਾਰ ਤਿਆਗ ਕੇ ਸਦਾ ਪਰਮਾਤਮਾ ਦੇ ਗੁਣ ਗਾਇਆ ਕਰ । ਦਾਸ ਨਾਨਕ (ਤਾਂ ਆਪਣੇ ਦੋਵੇਂ) ਹੱਥ ਜੋੜ ਕੇ (ਇਹੀ) ਦਾਨ ਮੰਗਦਾ ਹੈ (ਕਿ ਹੇ ਪ੍ਰਭੂ ! ਮੈਨੂੰ) ਆਪਣਾ ਨਾਮ ਦੇਹ ।੨।੧।੬।

**ਮਾਲੀ ਗਉੜਾ ਮਹਲਾ ੫ ॥ ਪ੍ਰਭ ਸਮਰਥ ਦੇਵ ਅਪਾਰ ॥ ਕਉਨੁ ਜਾਨੈ ਚਲਿਤ ਤੇਰੇ ਕਿਛੁ ਅੰਤੁ ਨਾਹੀ ਪਾਰ ॥੧॥ ਰਹਾਉ ॥ ਇਕ ਖਿਨਹਿ ਥਾਪਿ ਉਥਾਪਦਾ ਘੜਿ ਭੰਨਿ ਕਰਨੈਹਾਰੁ ॥ ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਾਤਾਰ ॥੧॥ ਹਰਿ ਸਰਨਿ ਆਇਓ ਦਾਸੁ ਤੇਰਾ ਪ੍ਰਭ ਊਚ ਅਗਮ ਮੁਰਾਰ ॥ ਕਢਿ ਲੇਹੁ ਭਉਜਲ ਬਿਖਮ ਤੇ ਜਨੁ ਨਾਨਕੁ ਸਦ ਬਲਿਹਾਰ ॥੨॥੨॥੭॥ {ਪੰਨਾ ੯੮੮}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਸਮਰਥ—ਹੇ ਸਭ ਤਾਕਤਾਂ ਦੇ ਮਾਲਕ ! ਦੇਵ—ਹੇ ਪ੍ਰਕਾਸ਼-ਰੂਪ ! ਅਪਾਰ—ਹੇ ਬੇਅੰਤ ! ਜਾਨੈ—ਜਾਣਦਾ ਹੈ । ਚਲਿਤ—ਤਮਾਸ਼ੇ, ਕੌਤਕ । ਪਾਰ—ਪਾਰਲਾ ਬੰਨਾ ।੧।ਰਹਾਉ।

ਖਿਨਹਿ—ਖਿਨ ਵਿਚ । ਥਾਪਿ—ਪੈਦਾ ਕਰ ਕੇ । ਉਥਾਪਦਾ—ਨਾਸ ਕਰਦਾ ਹੈ । ਘੜਿ—ਘੜ ਕੇ । ਭੰਨਿ—ਭੰਨ ਕੇ । ਕਰਨੈਹਾਰੁ—ਸਭ ਕੁਝ ਕਰ ਸਕਣ ਵਾਲਾ । ਜੇਤ ਉਪਾਰਜਨਾ—ਜਿਤਨੀ ਭੀ ਸ੍ਰਿਸ਼ਟੀ । ਕੀਨ—ਪੈਦਾ ਕੀਤੀ ਹੈ । ਦੇਇ—ਦੇਂਦਾ ਹੈ । ਦਾਤਾਰ—ਦਾਤਾਂ ਦੇਣ ਵਾਲਾ ।੧।

ਹਰਿ—ਹੇ ਹਰੀ ! ਪ੍ਰਭ—ਹੇ ਪ੍ਰਭੂ ! ਊਚ—ਹੇ ਸਭ ਤੋਂ ਉੱਚੇ ! ਅਗਮ—ਹੇ ਅਪਹੁੰਚ ! ਮੁਰਾਰ—ਹੇ ਮੁਰਾਰਿ ! ਭਉਜਲ ਬਿਖਮ ਤੇ—ਔਖੇ ਸੰਸਾਰ-ਸਮੁੰਦਰ ਤੋਂ । ਤੇ—ਤੋਂ, ਵਿਚੋਂ । ਸਦ—ਸਦਾ ।੨।

**ਅਰਥ** :—ਹੇ ਪ੍ਰਭੂ ! ਹੇ ਸਭ ਤਾਕਤਾਂ ਦੇ ਮਾਲਕ ! ਹੇ ਪ੍ਰਕਾਸ਼-ਰੂਪ ! ਹੇ ਬੇਅੰਤ ! ਤੇਰੇ ਚੋਜਾਂ ਨੂੰ ਕੋਈ ਭੀ ਨਹੀਂ ਜਾਣ ਸਕਦਾ । ਤੇਰੇ ਚੋਜਾਂ ਦਾ ਅੰਤ ਨਹੀਂ ਪੈ ਸਕਦਾ, ਪਾਰਲਾ ਬੰਨਾ ਨਹੀਂ ਲੱਭ ਸਕਦਾ ।੧।ਰਹਾਉ।

ਹੇ ਭਾਈ ! ਸਭ ਕੁਝ ਕਰ ਸਕਣ ਵਾਲਾ ਪਰਮਾਤਮਾ ਘੜ ਕੇ ਪੈਦਾ ਕਰ ਕੇ (ਉਸ ਨੂੰ) ਇਕ ਖਿਨ ਵਿਚ ਭੰਨ ਕੇ ਨਾਸ ਕਰ ਦੇਂਦਾ ਹੈ । ਹੇ ਭਾਈ ! ਜਿਤਨੀ ਭੀ ਸ੍ਰਿਸ਼ਟੀ ਉਸ ਨੇ ਪੈਦਾ ਕੀਤੀ ਹੈ, ਦਾਤਾਂ ਦੇਣ ਵਾਲਾ ਉਹ ਪ੍ਰਭੂ (ਸਾਰੀ ਸ੍ਰਿਸ਼ਟੀ ਨੂੰ) ਦਾਨ ਦੇਂਦਾ ਹੈ ।੧।

ਹੇ ਹਰੀ ! ਹੇ ਪ੍ਰਭੂ ! ਹੇ ਸਭ ਤੋਂ ਉੱਚੇ ! ਹੇ ਅਪਹੁੰਚ ! ਹੇ ਮੁਰਾਰਿ ! ਤੇਰਾ ਦਾਸ (ਨਾਨਕ) ਤੇਰੀ ਸਰਨ ਆਇਆ ਹੈ । (ਆਪਣੇ ਦਾਸ ਨੂੰ) ਔਖੇ ਸੰਸਾਰ-ਸਮੁੰਦਰ ਵਿਚੋਂ ਬਾਹਰ ਕੱਢ ਲੈ । ਦਾਸ ਨਾਨਕ ਤੈਥੋਂ ਸਦਾ ਸਦਕੇ ਜਾਂਦਾ ਹੈ ।੨।੨।੭।

**ਮਾਲੀ ਗਉੜਾ ਮਹਲਾ ੫ ॥ ਮਨਿ ਤਨਿ ਬਸਿ ਰਹੇ ਗੋਪਾਲ ॥ ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥੧॥ ਰਹਾਉ ॥ ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ ॥ ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ ॥੧॥ ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥ ਬਲਿਹਾਰਿ ਜਾਏ ਸਦਾ ਨਾਨਕੁ ਦੇਹੁ ਅਪਣਾ ਨਾਉ ॥੨॥੩॥੮॥੬॥੧੪॥ {ਪੰਨਾ ੯੮੮}**

**ਪਦ ਅਰਥ** :—ਮਨਿ—ਮਨ ਵਿਚ । ਤਨਿ—ਤਨ ਵਿਚ । ਗੋਪਾਲ—ਸ੍ਰਿਸ਼ਟੀ ਦਾ ਪਾਲਕ । ਦੀਨ ਬਾਂਧਵ—ਗਰੀਬਾਂ ਦਾ ਸਹਾਈ । ਭਗਤਿ ਵਛਲ—ਭਗਤੀ ਨਾਲ ਪਿਆਰ ਕਰਨ ਵਾਲਾ ।੧।ਰਹਾਉ।

ਆਦਿ—(ਜਗਤ ਦੇ) ਸ਼ੁਰੂ ਤੋਂ । ਅੰਤੇ—(ਜਗਤ ਦੇ) ਅਖ਼ੀਰ ਵਿਚ । ਮਧਿ—(ਜਗਤ ਦੇ) ਵਿਚਕਾਰ, ਹੁਣ ਭੀ । ਸਗਲ ਮੰਡਲ—ਸਾਰੇ ਭਵਨਾਂ ਵਿਚ । ਪੂਰਿ ਰਹਿਆ—ਭਰਪੂਰ ਹੈ, ਵਿਆਪਕ ਹੈ ।੧।

ਕਰਨਿ—ਕੰਨ ਨਾਲ । ਨੇਤ੍ਰ—ਅੱਖਾਂ ਨਾਲ । ਰਸਨਿ—ਜੀਭ ਨਾਲ । ਗਾਉ—ਗਾਉਂ, ਮੈਂ ਗਾਂਦਾ ਹਾਂ । ਬਲਿਹਾਰਿ ਜਾਏ—ਕੁਰਬਾਨ ਜਾਂਦਾ ਹੈ ।੨।

**ਅਰਥ** :—ਹੇ ਸ੍ਰਿਸ਼ਟੀ ਦੇ ਪਾਲਕ ! ਗਰੀਬਾਂ ਦੇ ਸਹਾਈ ! ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਹੇ ਸਦਾ ਹੀ ਕਿਰਪਾਲ ! ਤੁਸੀ ਹੀ ਮੇਰੇ ਮਨ ਵਿਚ ਵੱਸ ਰਹੇ ਹੋ ।੧।ਰਹਾਉ।

ਹੇ ਪ੍ਰਭੂ ! (ਜਗਤ-ਰਚਨਾ ਦੇ) ਸ਼ੁਰੂ ਵਿਚ ਤੂੰ ਹੀ ਸੀ, (ਜਗਤ ਦੇ) ਅੰਤ ਵਿਚ ਤੂੰ ਹੀ ਹੋਵੇਂਗਾ, ਹੁਣ ਭੀ ਤੂੰ ਹੀ ਹੈਂ (ਸਦਾ ਕਾਇਮ ਰਹਿਣ ਵਾਲਾ) । ਹੇ ਭਾਈ ! ਪ੍ਰਭੂ ਤੋਂ ਬਿਨਾ ਹੋਰ ਕੋਈ (ਸਦਾ ਕਾਇਮ ਰਹਿਣ ਵਾਲਾ) ਨਹੀਂ । ਹੇ ਭਾਈ ! ਇਕ ਮਾਲਕ-ਪ੍ਰਭੂ ਹੀ ਸਾਰੇ ਭਵਨਾਂ ਵਿਚ ਵਿਆਪਕ ਹੈ ।੧।

(ਹੇ ਭਾਈ !) ਮੈਂ ਕੰਨ ਨਾਲ ਹਰੀ ਦੀ ਸਿਫ਼ਤਿ-ਸਾਲਾਹ (ਸੁਣਦਾ ਹਾਂ), ਅੱਖਾਂ ਨਾਲ ਹਰੀ ਦਾ ਦਰਸਨ (ਕਰਦਾ ਹਾਂ) ਜੀਭ ਨਾਲ ਹਰੀ ਦੇ ਗੁਣ ਗਾਂਦਾ ਹਾਂ । (ਹੇ ਭਾਈ ! ਪ੍ਰਭੂ ਦਾ ਦਾਸ) ਨਾਨਕ ਸਦਾ ਉਸ ਤੋਂ ਕੁਰਬਾਨ ਜਾਂਦਾ ਹੈ (ਤੇ ਉਸ ਦੇ ਦਰ ਤੇ ਅਰਦਾਸ ਕਰਦਾ ਹੈ—ਹੇ ਪ੍ਰਭੂ !) ਮੈਨੂੰ ਆਪਣਾ ਨਾਮ ਬਖ਼ਸ਼ ।੨।੩।੮।੬।੧੪।

ਅੰਕਾਂ ਦਾ ਵੇਰਵਾ :—

ਮਹਲਾ ੪ — ੬ ਸ਼ਬਦ
ਮਹਲਾ ੫ — ੮ ਸ਼ਬਦ
. . . . . . ——
. . ਕੁੱਲ ਜੋੜ ੧੪

ਇਹਨਾਂ ੮ ਸ਼ਬਦ ਦਾ ਨਿਰਨਾ—

ਚਉਪਦੇ — ੫
ਦੁਪਦੇ — ੩
. . . . ——
. ਜੋੜ . . ੮

**ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ**

**ੴ ਸਤਿਗੁਰ ਪ੍ਰਸਾਦਿ ॥ ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥ ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥ ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥ ਧਨਿ ਧਨਿ ਬਨਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥ ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥ {ਪੰਨਾ ੯੮੮}**

**ਪਦ ਅਰਥ** :—ਧੰਨਿ—ਸਦਕੇ ਹੋਣ-ਜੋਗ । ਰਾਮ ਬੇਨੁ—ਰਾਮ (ਜੀ) ਦੀ ਬੰਸਰੀ । ਬਾਜੈ—ਵੱਜ ਰਹੀ ਹੈ । ਮਧੁਰ—ਮਿੱਠੀ । ਧੁਨਿ—ਸੁਰ । ਅਨਹਤ—ਇੱਕ-ਰਸ । ਗਾਜੈ—ਗੱਜ ਰਹੀ ਹੈ, ਗੁੰਜਾਰ ਪਾ ਰਹੀ ਹੈ ।੧।ਰਹਾਉ।

ਮੇਘਾ—ਮੇਂਢਾ । ਰੋਮਾਵਲੀ—ਰੋਮ+ਆਵਲੀ, ਰੋਮਾਂ ਦੀ ਕਤਾਰ, ਉੱਨ । ਓਢੈ—ਪਹਿਨਦਾ ਹੈ ।੧।

ਜਿਹ ਗ੍ਰਿਹਿ—ਜਿਸਦੇ ਘਰ ਵਿਚ (ਜੰਮੇ) । ਰਮਈਆ—ਸੋਹਣੇ ਰਾਮ ਜੀ । ਕਵਲਾਪਤੀ—ਕਮਲਾ ਦੇ ਪਤੀ, ਲੱਛਮੀ ਦੇ ਪਤੀ, ਵਿਸ਼ਨੂੰ, ਕ੍ਰਿਸ਼ਨ ਜੀ ।੨।

ਬਨਖੰਡ—ਜੰਗਲ ਦਾ ਹਿੱਸਾ, ਬਨ ਦਾ ਖੰਡ । ਬਿੰਦ੍ਰਾਬਨ—{ਸ਼ਕਟ. ਵੰਦਾਵਨ} ਤੁਲਸੀ ਦਾ ਜੰਗਲ ।੩।

ਬੇਨੁ—ਬੰਸਰੀ । ਗੋਧਨੁ—ਗਾਈਆਂ, (ਗਾਈਆਂ-ਰੂਪ ਧਨ) । ਚਰੈ—ਚਾਰਦਾ ਹੈ । ਆਨਦੁ—ਖ਼ੁਸ਼ੀ, ਕੌਤਕ ।੪।

**ਅਰਥ** :—ਮੈਂ ਸਦਕੇ ਹਾਂ ਰਾਮ ਜੀ ਦੀ ਬੰਸਰੀ ਤੋਂ ਜੋ ਵੱਜ ਰਹੀ ਹੈ, ਬੜੀ ਮਿੱਠੀ ਸੁਰ ਨਾਲ ਇੱਕ-ਰਸ ਗੁੰਜਾਰ ਪਾ ਰਹੀ ਹੈ ।੧।ਰਹਾਉ।

ਸਦਕੇ ਹਾਂ ਉਸ ਮੇਢੇ ਦੀ ਉੱਨ ਤੋਂ, ਸਦਕੇ ਹਾਂ ਉਸ ਕੰਬਲੀ ਤੋਂ ਜੋ ਕ੍ਰਿਸ਼ਨ ਜੀ ਪਹਿਨ ਰਹੇ ਹਨ ।੧।

ਹੇ ਮਾਂ ਦੇਵਕੀ ! ਤੈਥੋਂ (ਭੀ) ਕੁਰਬਾਨ ਹਾਂ, ਜਿਸ ਦੇ ਘਰ ਵਿਚ ਸੋਹਣੇ ਰਾਮ ਜੀ, ਕ੍ਰਿਸ਼ਨ ਜੀ (ਜੰਮੇ) ।੨।

ਧੰਨ ਹੈ ਜੰਗਲ ਦਾ ਉਹ ਟੋਟਾ, ਉਹ ਬਿੰਦ੍ਰਾਬਨ, ਜਿੱਥੇ ਸ੍ਰੀ ਨਾਰਾਇਣ ਜੀ (ਕ੍ਰਿਸ਼ਨ ਰੂਪ ਵਿਚ) ਖੇਡਦੇ ਹਨ ।੩।

ਨਾਮਦੇਵ ਦਾ ਪ੍ਰਭੂ (ਕ੍ਰਿਸ਼ਨ ਰੂਪ ਵਿਚ) ਬੰਸਰੀ ਵਜਾ ਰਿਹਾ ਹੈ, ਗਾਈਆਂ ਚਾਰ ਰਿਹਾ ਹੈ, ਤੇ (ਇਹੋ ਜਿਹਾ ਹੋਰ) ਰੰਗ ਬਣਾ ਰਿਹਾ ਹੈ ।੪।੧।

ਨੋਟ :—ਇਨਸਾਨੀ ਸੁਭਾਵ ਵਿਚ ਇਹ ਇਕ ਕੁਦਰਤੀ ਕੌਤਕ ਹੈ ਕਿ ਮਨੁੱਖ ਨੂੰ ਆਪਣੇ ਕਿਸੇ ਅਤਿ ਪਿਆਰੇ ਨਾਲ ਸੰਬੰਧ ਰੱਖਣ ਵਾਲੀਆਂ ਚੀਜ਼ਾਂ ਪਿਆਰੀਆਂ ਲੱਗੀਆਂ ਹਨ । ਭਾਈ ਗੁਰਦਾਸ ਜੀ ਲਿਖਦੇ ਹਨ :—

ਲੈਲੀ ਦੀ ਦਰਗਾਹ ਦਾ ਕੁੱਤਾ ਮਜਨੂੰ ਦੇਖਿ ਲੋਭਾਣਾ ॥<br>
ਕੁਤੇ ਦੀ ਪੈਰੀ ਪਵੈ, ਹੜਿ ਹੜਿ ਹਸੈ ਲੋਕ ਵਿਡਾਣਾ ॥

ਗੁਰੂ ਦੇ ਪਿਆਰ ਤੋਂ ਵਿਕੇ ਹੋਏ ਗੁਰੂ ਅਮਰਦਾਸ ਜੀ ਭੀ ਲਿਖਦੇ ਹਨ :—

"ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ ॥ ਸਤਗੁਰੁ ਸੇਵਿ ਸੁਖੁ ਪਾਇਆ, ਵਿਚਹੁ ਗਇਆ ਗੁਮਾਨੁ ॥ ਦਰਿ ਸੇਵਨਿ ਸੰਤ ਜਨ ਖੜੇ, ਪਾਇਨਿ ਗੁਣੀ ਨਿਧਾਨੁ ॥੧॥੧੬॥੪੯॥ {ਸਿਰੀ ਰਾਗੁ ਮ: ੩

ਇਸੇ ਤਰ੍ਹਾਂ :—

"ਜਿਥੈ ਜਾਇ ਬਹੈ ਮੇਰਾ ਸਤਿਗੁਰੁ, ਸੋ ਥਾਨੁ ਸੁਹਾਵਾ..." {ਆਸਾ ਮਹਲਾ ੪ ਛੰਤ

ਗੁਰੂ ਤੋਂ ਸਦਕੇ ਹੋ ਰਹੇ ਗੁਰੂ ਰਾਮਦਾਸ ਜੀ ਗੁਰੂ ਦੇ ਸਰੀਰ ਤੇ ਗੁਰੂ ਦੀ ਜੀਭ ਤੋਂ ਭੀ ਕੁਰਬਾਨ ਹੁੰਦੇ ਹਨ :—

ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥ ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ ॥੧੭॥ (ਦੇਹਾ—ਸਰੀਰ)

ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ ॥ ਜਿਨਿ ਸੁਣਿ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ ॥੧੮॥੨॥ {ਤਿਲੰਗ ਮ: ੪

ਜਿਸ ਜੀਵ-ਇਸਤ੍ਰੀ ਨੇ ਪਤੀ-ਪ੍ਰਭੂ ਨਾਲ ਲਾਵਾਂ ਲੈਣੀਆਂ ਹਨ, ਉਸ ਦੇ ਵਾਸਤੇ ਚਾਰ ਲਾਵਾਂ ਵਿਚੋਂ ਇਹ ਦੂਜੀ ਲਾਂਵ ਹੈ ਕਿ ਉਹ ਪਿਆਰੇ ਨਾਲ ਸੰਬੰਧ ਰੱਖਣ ਵਾਲਿਆਂ ਨਾਲ ਭੀ ਪਿਆਰ ਕਰੇ । {ਪੜ੍ਹੋ ਮੇਰੀ ਪੁਸਤਕ 'ਬੁਰਾਈ ਦਾ ਟਾਕਰਾ' ਵਿਚ ਮਜ਼ਮੂਨ 'ਲਾਵਾਂ'} ।

ਹਿੰਦੂ ਮਤ ਵਿਚ ਉਂਵ ਤਾਂ ੨੪ ਅਵਤਾਰਾਂ ਦਾ ਜ਼ਿਕਰ ਆਉਂਦਾ ਹੈ, ਪਰ ਅਸਲ ਵਿਚ ਦੋ ਹੀ ਉੱਘੇ ਅਵਤਾਰ ਹਨ ਜਿਨ੍ਹਾਂ ਨੂੰ ਸੁਣ ਵੇਖ ਕੇ ਮੂੰਹੋਂ ਵਾਹ ਵਾਹ ਨਿਕਲ ਸਕਦੀ ਹੈ ਤੇ ਉਨ੍ਹਾਂ ਦੇ ਕਾਦਰ ਕਰਤਾਰ ਦਾ ਚੇਤਾ ਪਿਆਰ ਨਾਲ ਆ ਸਕਦਾ ਹੈ । ਇਹ ਹਨ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ । ਇਹ ਮਨੁੱਖਾਂ ਵਿਚ ਆ ਕੇ ਮਨੁੱਖਾਂ ਵਾਂਗ ਦੁੱਖ ਸੁਖ ਸਹਾਰਦੇ ਰਹੇ ਤੇ ਇਨਸਾਨੀ ਦਿਲ ਦੇ ਤਾਊਸ ਦੀਆਂ ਪਿਆਰ-ਤਰਬਾਂ ਹਿਲਾਂਦੇ ਰਹੇ ।

ਇਹਨਾਂ ਦੋਹਾਂ ਵਿਚੋਂ ਭੀ; ਕ੍ਰਿਸ਼ਨ ਜੀ ਦੇ ਜੀਵਨ ਵਿਚ ਪਿਆਰ ਦੇ ਕੌਤਕ ਵਧੀਕ ਮਿਲਦੇ ਹਨ । ਸ੍ਰੀ ਰਾਮ ਚੰਦਰ ਜੀ ਤਾਂ ਰਾਜ-ਮਹਲਾਂ ਵਿਚ ਜੰਮੇ ਪਲੇ ਤੇ ਮੁੜ ਭੀ ਇਹਨਾਂ ਰਾਜ ਹੀ ਕੀਤਾ; ਪਰ ਕ੍ਰਿਸ਼ਨ ਜੀ ਦਾ ਜਨਮ ਹੀ ਦੁੱਖਾਂ ਤੋਂ ਸ਼ੁਰੂ ਹੋਇਆ, ਗ਼ਰੀਬ ਗੁਆਲਣਾਂ ਵਿਚ ਪਲੇ, ਗੁਆਲਿਆਂ ਨਾਲ ਰਲ ਕੇ ਇਹਨਾਂ ਗਊਆਂ ਚਾਰੀਆਂ ਤੇ ਬੰਸਰੀ ਵਜਾਈ । ਗ਼ਰੀਬਾਂ ਨਾਲ ਰਲ ਕੇ ਰਚ-ਮਿਚ ਕੇ ਰਹਿਣ ਵਾਲਾ ਹੀ ਗ਼ਰੀਬਾਂ ਨੂੰ ਪਿਆਰਾ ਲੱਗ ਸਕਦਾ ਹੈ । ਇਹ ਕ੍ਰਿਸ਼ਨ ਜੀ ਹੀ ਸਨ, ਜਿਨ੍ਹਾਂ ਦਲੇਰ ਹੋ ਕੇ ਆਖਿਆ—

ਵਿ ਾ ਵਿਨਯ ਸਪੰਨੇ, ਬ੍ਰਾਣੇ ਗਵਿ ਹਿਨਨਿ ॥
_ਤਿ ਚੈਵ ਵਪਾਕ¥ ਚ ਪਡ਼ਿਤਾ: ਸਮਦਲਾਨ: ॥

ਭਾਵ : ਵਿਦਵਾਨ ਬ੍ਰਾਹਮਣ, ਗਾਂ, ਹਾਥੀ, ਕੁੱਤੇ ਆਦਿਕ ਸਭਨਾਂ ਵਿਚ ਹੀ ਇਕੋ ਜੋਤ ਹੈ । ਗ਼ਰੀਬਾਂ ਵਿਚ ਪਲਿਆ, ਗ਼ਰੀਬਾਂ ਨਾਲ ਪਿਆਰ ਕਰਨ ਵਾਲਾ ਕੁਦਰਤੀ ਤੌਰ ਤੇ ਗ਼ਰੀਬਾਂ ਨੂੰ ਪਿਆਰਾ ਲੱਗਣਾ ਸੀ । ਉਸ ਦੀ ਬੰਸਰੀ, ਉਸ ਦੀ ਕੰਬਲੀ, ਉਸ ਦਾ ਬਿੰਦ੍ਰਾਬਨ, "ਪਿਆਰ" ਦਾ ਚਿਹਨ ਬਣ ਗਏ, ਜਿਵੇਂ, ਹਜ਼ਰਤ ਮੁਹੰਮਦ ਸਾਹਿਬ ਦੀ ਕਾਲੀ ਕੰਮਲੀ; ਜਿਵੇਂ ਨੀਵਿਆਂ ਤੋਂ ਉੱਚੇ ਕਰਨ ਵਾਲੇ ਬਲੀ ਮਰਦ ਪਾਤਿਸ਼ਾਹ ਦੀ ਕਲਗੀ ਤੇ ਬਾਜ਼ ।

ਬ੍ਰਾਹਮਣ ਨੇ ਨੀਵੀਂ ਜ਼ਾਤ ਵਾਲਿਆਂ ਨੂੰ ਬੜੀ ਨਿਰਦਇਤਾ ਨਾਲ ਪੈਰਾਂ ਹੇਠ ਲਤਾੜਿਆ ਹੋਇਆ ਸੀ, ਇਹ ਕਿਹੜਾ ਭਾਰਤਵਾਸੀ ਨਹੀਂ ਸੀ ਜਾਣਦਾ ? ਜੇ ਗਰੀਬ ਗਵਾਲੇ ਜਾਂ ਹੋਰ ਸ਼ੂਦਰ ਕਦੇ ਰੱਬੀ-ਪਿਆਰ ਦੇ ਹੁਲਾਰੇ ਵਿਚ ਆਉਣ, ਤਾਂ ਉਸ ਪਿਆਰ ਨੂੰ ਅੱਖੀਂ-ਦਿੱਸਦੇ ਕਿਹੜੇ ਸਰੂਪ ਵਿਚ ਬਿਆਨ ਕਰਨ ? ਭਾਰਤ ਵਿਚ ਗੁਰੂ ਨਾਨਕ ਪਾਤਿਸ਼ਾਹ ਤੋਂ ਪਹਿਲਾਂ ਆਪਣੇ ਜੁਗ ਵਿਚ ਇਕੋ ਪਰਸਿੱਧ ਪਿਆਰਾ ਆਇਆ ਸੀ; ਭਾਵੇਂ ਉਸ ਨੂੰ ਭੀ ਸਮਾਂ ਪਾ ਕੇ ਬ੍ਰਾਹਮਣ ਨੇ ਮੰਦਰ ਵਿਚ ਬੰਦ ਕਰ ਕੇ ਗ਼ਰੀਬਾਂ ਤੇ ਸ਼ੂਦਰਾਂ ਤੋਂ ਖੋਹ ਲਿਆ ।

ਸੋ, 'ਪਿਆਰ' ਨੂੰ ਸਾਕਾਰ ਸਰੂਪ ਵਿਚ ਬਿਆਨ ਕਰਨ ਲਈ ਕ੍ਰਿਸ਼ਨ ਜੀ ਦੀ ਬੰਸਰੀ ਤੇ ਕਮਲੀ ਦਾ ਜ਼ਿਕਰ ਆਉਣਾ ਇਨਸਾਨੀ ਸੁਭਾਵ ਲਈ ਇਕ ਸਾਧਾਰਨ ਕੁਦਰਤੀ ਗੱਲ ਹੈ । ਭਾਈ ਗੁਰਦਾਸ ਜੀ ਨੇ ਤਾਂ ਲੈਲਾ-ਮਜਨੂੰ, ਹੀਰ-ਰਾਂਝਾ, ਸੱਸੀ-ਪੁਨੂੰ ਨੂੰ ਭੀ ਇਸ ਰੰਗ-ਭੂਮੀ ਵਿਚ ਲੈ ਆਂਦਾ ਹੈ ।

ਬੱਸ ! ਇਸ ਸ਼ਬਦ ਵਿਚ ਇਸੇ ਉੱਚੇ ਕੁਦਰਤੀ ਵਲਵਲੇ ਦਾ ਪ੍ਰਕਾਸ਼ ਹੈ । ਪਰ, ਕਿਤੇ ਕੋਈ ਸੱਜਣ ਇਸ ਭੁਲੇਖੇ ਵਿਚ ਨਾ ਪੈ ਜਾਏ ਕਿ ਨਾਮਦੇਵ ਜੀ ਕਿਸੇ ਕ੍ਰਿਸ਼ਨ-ਮੂਰਤੀ ਜਾਂ ਬੀਠੁਲ-ਮੂਰਤੀ ਦੇ ਪੁਜਾਰੀ ਸਨ, ਇਸ ਭਰਮ ਨੂੰ ਦੂਰ ਕਰਨ ਲਈ ਭਗਤ ਜੀ ਆਪ ਹੀ ਲਫ਼ਜ਼ 'ਰਾਮ' ਤੇ 'ਰਮਈਆ' ਭੀ ਵਰਤਦੇ ਹਨ ਤੇ ਦੱਸਦੇ ਹਨ ਤੇ ਕਿ ਸਾਡਾ ਪ੍ਰੀਤਮ, ਸੁਆਮੀ (ਉਸ ਨੂੰ 'ਰਾਮ' ਕਹਿ ਲਵੋ, 'ਨਾਰਾਇਣ' ਕਹਿ ਲਵੋ) ਕ੍ਰਿਸ਼ਨ-ਰੂਪ ਵਿਚ ਆਇਆ ਤੇ ਗ਼ਰੀਬ ਗੁਆਲਿਆਂ ਨਾਲ ਬੰਸਰੀ ਵਜਾਉਂਦਾ ਰਿਹਾ ।

ਸ਼ਬਦ ਦਾ ਭਾਵ : ਪ੍ਰੀਤ ਦਾ ਸਰੂਪ—ਪਿਆਰੇ ਨਾਲ ਸੰਬੰਧ ਰੱਖਣ ਵਾਲੀ ਹਰ ਸ਼ੈ ਪਿਆਰੀ ਲੱਗਦੀ ਹੈ ।

**ਮੇਰੋ ਬਾਪੁ ਮਾਧਉ, ਤੂ ਧਨੁ ਕੇਸੌ, ਸਾਂਵਲੀਓ ਬੀਠੁਲਾਇ ॥੧॥ ਰਹਾਉ ॥ ਕਰ ਧਰੇ ਚਕ੍ਰ ਬੈਕੁੰਠ ਤੇ ਆਏ, ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥ ਦੁਹਸਾਸਨ ਕੀ ਸਭਾ ਦ੍ਰੋਪਤੀ, ਅੰਬਰ ਲੇਤ ਉਬਾਰੀਅਲੇ ॥੧॥ ਗੋਤਮ ਨਾਰਿ ਅਹਲਿਆ ਤਾਰੀ, ਪਾਵਨ ਕੇਤਕ ਤਾਰੀਅਲੇ ॥ ਐਸਾ ਅਧਮੁ ਅਜਾਤਿ ਨਾਮਦੇਉ, ਤਉ ਸਰਨਾਗਤਿ ਆਈਅਲੇ ॥੨॥੨॥ {ਪੰਨਾ ੯੮੮}**

**ਪਦ ਅਰਥ** :—ਮਾਧਉ—ਹੇ ਮਾਧੋ ! ਹੇ ਪ੍ਰਭੂ ! ਧਨੁ—ਧੰਨੁ, ਸਲਾਹੁਣ-ਜੋਗ । ਕੇਸੌ—{ਸ਼ਕਟ. ਕੇ_ਵ ਕੇ_ਾ: ਪ੍ਰ_ਾਤਾ: ਸਦਿ ਅਜ} ਲੰਮੇ ਕੇਸਾਂ ਵਾਲਾ ਪ੍ਰਭੂ ।੧।ਰਹਾਉ।

ਕਰ—ਹੱਥਾਂ ਵਿਚ । ਧਰੇ—ਧਰਿ, ਲੈ ਕੇ, ਧਰ ਕੇ । ਤੇ—ਤੋਂ । ਪ੍ਰਾਨ—ਜਿੰਦ । ਹਸਤੀ—ਹਾਥੀ । ਅੰਬਰ ਲੇਤ—ਕੱਪੜੇ ਲਾਂਹਦਿਆਂ । ਉਬਾਰੀਅਲੇ—(ਇੱਜ਼ਤ) ਬਚਾਈ ।੧।

ਗੋਤਮ ਨਾਰਿ—ਗੋਤਮ ਰਿਸ਼ੀ ਦੀ ਵਹੁਟੀ । ਪਾਵਨ—ਪਵਿੱਤਰ ਕੀਤੇ । ਕੇਤਕ—ਕਈ ਜੀਵ । ਅਧਮੁ—ਨੀਚ । ਅਜਾਤਿ—ਨੀਵੀਂ ਜਾਤ ਵਾਲਾ । ਤਉ—ਤੇਰੀ ।੨।

**ਅਰਥ** :—ਹੇ ਮੇਰੇ ਮਾਧੋ ! ਹੇ ਲੰਮੇ ਕੇਸਾਂ ਵਾਲੇ ਪ੍ਰਭੂ ! ਹੇ ਸਾਂਵਲੇ ਰੰਗ ਵਾਲੇ ਪ੍ਰਭੂ ! ਹੇ ਬੀਠੁਲ ! ਤੂੰ ਧੰਨ ਹੈਂ, ਤੂੰ ਮੇਰਾ ਪਿਤਾ ਹੈਂ (ਭਾਵ, ਤੂੰ ਹੀ ਮੇਰਾ ਪੈਦਾ ਕਰਨ ਵਾਲਾ ਤੇ ਰਾਖਾ ਹੈਂ) ।੧।ਰਹਾਉ।

ਹੇ ਮਾਧੋ ! ਹੱਥਾਂ ਵਿਚ ਚੱਕਰ ਫੜ ਕੇ ਬੈਕੁੰਠ ਤੋਂ (ਹੀ) ਆਇਆ ਸੈਂ ਤੇ ਗਜ (ਹਾਥੀ) ਦੀ ਜਿੰਦ (ਤੰਦੂਏ ਤੋਂ) ਤੂੰ ਹੀ ਬਚਾਈ ਸੀ । ਹੇ ਸਾਂਵਲੇ ਪ੍ਰਭੂ ! ਦੁਹਸਾਸਨ ਦੀ ਸਭਾ ਵਿਚ ਜਦੋਂ ਦਰੋਪਤੀ ਦੇ ਬਸਤਰ ਉਤਾਰੇ ਜਾ ਰਹੇ ਸਨ ਤਾਂ ਉਸ ਦੀ ਇੱਜ਼ਤ ਤੂੰ ਹੀ ਬਚਾਈ ਸੀ ।

ਹੇ ਬੀਠੁਲ ! ਗੋਤਮ ਰਿਸ਼ੀ ਦੀ ਵਹੁਟੀ ਅਹੱਲਿਆ ਨੂੰ (ਜੋ ਰਿਸ਼ੀ ਦੇ ਸਰਾਪ ਨਾਲ ਸਿਲਾ ਬਣ ਗਈ ਸੀ) ਤੂੰ ਹੀ ਮੁਕਤ ਕੀਤਾ ਸੀ; ਹੇ ਮਾਧੋ ! ਤੂੰ (ਅਨੇਕਾਂ ਪਤਿਤਾਂ ਨੂੰ) ਪਵਿਤੱਰ ਕੀਤਾ ਤੇ ਤਾਰਿਆ ਹੈ ।

ਮੈਂ ਨਾਮਦੇਵ (ਭੀ) ਇਕ ਬੜਾ ਨੀਚ ਹਾਂ ਤੇ ਨੀਵੀਂ ਜਾਤ ਵਾਲਾ ਹਾਂ, ਮੈਂ ਤੇਰੀ ਸ਼ਰਨ ਆਇਆ ਹਾਂ (ਮੇਰੀ ਭੀ ਬਾਹੁੜੀ ਕਰ) ।੨।੨।

ਨੋਟ :—ਨਾਮਦੇਵ ਜੀ ਇਸ ਸ਼ਬਦ ਵਿਚ ਜਿਸ ਨੂੰ ਆਪਣਾ ਪੈਦਾ ਕਰਨ ਵਾਲਾ ਕਹਿ ਰਹੇ ਹਨ, ਤੇ ਜਿਸ ਦੀ ਸ਼ਰਨ ਪੈਂਦੇ ਹਨ ਉਸ ਨੂੰ ਕਈ ਨਾਮਾਂ ਨਾਲ ਸੰਬੋਧਨ ਕਰਦੇ ਹਨ, ਜਿਵੇਂ, ਮਾਧੋ, ਕੇਸੋ, ਸਾਂਵਲਾ, ਬੀਠੁਲ । ਮਾਧੋ, ਸਾਂਵਲਾ ਤੇ ਬੀਠੁਲ ਤਾਂ ਕ੍ਰਿਸ਼ਨ ਜੀ ਦੇ ਨਾਮ ਕਹੇ ਜਾ ਸਕਦੇ ਹਨ, ਪਰ 'ਕੇਸੌ' ਵਿਸ਼ਨੂੰ ਦਾ ਨਾਮ ਹੈ । ਜਿਨ੍ਹਾਂ ਜਿਨ੍ਹਾਂ ਦੀ ਰੱਖਿਆ ਦਾ ਜ਼ਿਕਰ ਆਇਆ ਹੈ, ਉਹਨਾਂ ਸਭਨਾਂ ਦਾ ਵਾਹ ਕ੍ਰਿਸ਼ਨ ਜੀ ਨਾਲ ਨਹੀਂ ਪਿਆ । ਪੁਰਾਣਕ ਸਾਖੀਆਂ ਅਨੁਸਾਰ ਦਰੋਪਤੀ ਦੀ ਲਾਜ ਕ੍ਰਿਸ਼ਨ ਜੀ ਨੇ ਰੱਖੀ ਸੀ; ਪਰ ਅਹੱਲਿਆ ਨੂੰ ਤਾਰਨ ਵਾਲੇ ਤਾਂ ਸ੍ਰੀ ਰਾਮ ਚੰਦਰ ਜੀ ਸਨ । ਇਕ ਅਵਤਾਰ ਦਾ ਭਗਤ ਦੂਜੇ ਅਵਤਾਰ ਦਾ ਪੁਜਾਰੀ ਨਹੀਂ ਹੋ ਸਕਦਾ । ਦਰੋਪਤੀ ਤੇ ਅਹੱਲਿਆ ਦੋਹਾਂ ਨੂੰ ਵੱਖੋ-ਵੱਖਰੇ ਜੁਗਾਂ ਵਿਚ ਤਾਰਨ ਵਾਲਾ ਨਾਮਦੇਵ ਜੀ ਨੂੰ ਕੋਈ ਉਹ ਦਿੱਸ ਰਿਹਾ ਹੈ ਜੋ ਸਿਰਫ਼ ਇਕੋ ਜੁਗ ਵਿਚ ਨਹੀਂ, ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਹੈ ਨਾਮਦੇਵ ਜੀ ਦਾ ਉਹ ਪ੍ਰਭੂ, ਜੋ ਉਹਨਾਂ ਨੂੰ ਨਾਰਾਇਣ, ਕ੍ਰਿਸ਼ਨ ਜੀ ਤੇ ਰਾਮ ਚੰਦਰ ਜੀ ਸਭਨਾਂ ਵਿਚ ਦਿੱਸਦਾ ਹੈ । ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਨਾਮਦੇਵ ਜੀ ਇਸ ਸ਼ਬਦ ਵਿਚ ਨਿਰੋਲ ਪਰਮਾਤਮਾ ਅੱਗੇ ਬੇਨਤੀ ਕਰ ਰਹੇ ਹਨ ।੨।

ਭਾਵ :—ਸਿਮਰਨ ਦੀ ਮਹਿਮਾ—ਜੋ ਜੋ ਭੀ ਪ੍ਰਭੂ ਦੀ ਸ਼ਰਨ ਆਉਂਦਾ ਹੈ, ਪ੍ਰਭੂ ਉਸ ਨੂੰ ਅਪਦਾ ਤੋਂ ਬਚਾ ਲੈਂਦਾ ਹੈ ।

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥ ਏਕਲ ਮਾਟੀ ਕੁੰਜਰ ਚੀਟੀ, ਭਾਜਨ ਹੈਂ ਬਹੁ ਨਾਨ੍ਾ ਰੇ ॥ ਅਸਥਾਵਰ ਜੰਗਮ ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ ॥੧॥ ਏਕਲ ਚਿੰਤਾ ਰਾਖੁ ਅਨੰਤਾ, ਅਉਰ ਤਜਹੁ ਸਭ ਆਸਾ ਰੇ ॥ ਪ੍ਰਣਵੈ ਨਾਮਾ ਭਏ ਨਿਹਕਾਮਾ, ਕੋ ਠਾਕੁਰੁ ਕੋ ਦਾਸਾ ਰੇ ॥੨॥੩॥ {ਪੰਨਾ ੯੮੮}**

**ਪਦ ਅਰਥ** :—ਸਭੈ ਘਟ—ਸਾਰੇ ਘਟਾਂ ਵਿਚ । ਰਾਮਾ—ਰਾਮ ਹੀ । ਰੇ—ਹੇ ਭਾਈ ! ਕੋ—ਕੌਣ ? ।੧।ਰਹਾਉ।

ਏਕਲ ਮਾਟੀ—ਇੱਕੋ ਹੀ ਮਿੱਟੀ ਤੋਂ । ਕੁੰਜਰ—ਕੁੰਚਰ, ਹਾਥੀ । ਚੀਟੀ—ਕੀੜੀ । ਭਾਜਨ—ਭਾਂਡੇ । ਨਾਨ੍ਾ—ਕਈ ਕਿਸਮਾਂ ਦੇ । ਰੇ—ਹੇ ਭਾਈ ! ਅਸਥਾਵਰੁ—(ਰੁੱਖ ਪਰਬਤ ਆਦਿਕ ਉਹ ਪਦਾਰਥ) ਜੋ ਇੱਕ ਥਾਂ ਟਿਕੇ ਰਹਿੰਦੇ ਹਨ । ਜੰਗਮ—ਤੁਰਨ ਫਿਰਨ ਹਿੱਲਣ-ਜੁੱਲਣ ਵਾਲੇ ਜੀਅ-ਜੰਤ । ਕੀਟ—ਕੀੜੇ । ਘਟਿ ਘਟਿ—ਹਰੇਕ ਘਟ ਵਿਚ ।

ਏਕਲ ਅਨੰਤਾ—ਇਕ ਬੇਅੰਤ ਪ੍ਰਭੂ ਦੀ । ਚਿੰਤਾ—ਧਿਆਨ, ਸੁਰਤ । ਤਜਹੁ—ਛੱਡ ਦਿਉ । ਨਿਹਕਾਮ—ਵਾਸ਼ਨਾ-ਰਹਿਤ । ਕੋ...ਦਾਸਾ—ਉਸ ਦਾਸ ਅਤੇ ਉਸ ਦੇ ਠਾਕੁਰ ਵਿਚ ਫ਼ਰਕ ਨਹੀਂ ਰਹਿ ਜਾਂਦਾ ।੨।

**ਅਰਥ** :—ਹੇ ਭਾਈ ! ਸਾਰੇ ਘਟਾਂ (ਸਰੀਰਾਂ) ਵਿਚ ਪਰਮਾਤਮਾ ਬੋਲਦਾ ਹੈ, ਪਰਮਾਤਮਾ ਹੀ ਬੋਲਦਾ ਹੈ, ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ਬੋਲਦਾ ।੧।ਰਹਾਉ।

ਹੇ ਭਾਈ ! ਜਿਵੇਂ ਇਕੋ ਹੀ ਮਿੱਟੀ ਤੋਂ ਕਈ ਕਿਸਮਾਂ ਦੇ ਭਾਂਡੇ ਬਣਾਏ ਜਾਂਦੇ ਹਨ, ਤਿਵੇਂ ਹਾਥੀ ਤੋਂ ਲੈ ਕੇ ਕੀੜੀ ਤਕ, ਨਿਰਜਿੰਦ ਪਦਾਰਥ ਅਤੇ ਸਜਿੰਦ ਜੀ, ਕੀੜੇ-ਪਤੰਗੇ—ਹਰੇਕ ਘਟ ਵਿਚ ਪਰਮਾਤਮਾ ਹੀ ਸਮਾਇਆ ਹੋਇਆ ਹੈ ।੧।

ਹੇ ਭਾਈ ! ਹੋਰ ਸਭਨਾਂ ਦੀ ਆਸ ਛੱਡ, ਇਕ ਬੇਅੰਤ ਪ੍ਰਭੂ ਦਾ ਧਿਆਨ ਧਰ (ਜੋ ਸਭਨਾਂ ਵਿਚ ਮੌਜੂਦ ਹੈ) । ਨਾਮਦੇਵ ਬੇਨਤੀ ਕਰਦਾ ਹੈ—ਜੋ ਮਨੁੱਖ (ਪ੍ਰਭੂ ਦਾ ਧਿਆਨ ਧਰ ਕੇ) ਨਿਸ਼ਕਾਮ ਹੋ ਜਾਂਦਾ ਹੈ ਉਸ ਵਿਚ ਅਤੇ ਪ੍ਰਭੂ ਵਿਚ ਕੋਈ ਭਿੰਨ-ਭੇਦ ਨਹੀਂ ਰਹਿ ਜਾਂਦਾ ।੨।੩।

ਭਾਵ : ਪਰਮਾਤਮਾ ਘਟ ਘਟ ਵਿਚ ਮੌਜੂਦ ਹੈ । ਹੋਰ ਆਸਾਂ ਛੱਡ ਕੇ ਉਸੇ ਦਾ ਆਸਰਾ ਲੈਣਾ ਚਾਹੀਦਾ ਹੈ ।

## ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਸਲੋਕੁ ॥ ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥ ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥੧॥ ਸਬਦ ॥ ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥ ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥ ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥੧॥ ਬਾਬਾ ਮੈ ਕਰਮਹੀਣ ਕੂੜਿਆਰ ॥ ਨਾਮੁ ਨ ਪਾਇਆ ਤੇਰਾ, ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ ਰਹਾਉ ॥ ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥ ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥੨॥ ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥ ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥੩॥ ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥ ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੧॥ {ਪੰਨਾ ੯੮੯}**

ਨੋਟ :—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਅਸ਼ਟਪਦੀਆਂ ਛੰਤ ਸਲੋਕ ਪਉੜੀਆਂ ਆਦਿਕ ਕਾਵਿ ਦੇ ਧੁਰੇ ਤੋਂ ਵੱਖ ਵੱਖ ਕਿਸਮ ਦੀ ਬਾਣੀ ਦਰਜ ਹੈ । ਇਸ ਮਾਰੂ ਰਾਗ ਦੇ ਆਰੰਭ ਵਿਚ ਪਹਿਲਾਂ ਇਕ 'ਸਲੋਕੁ' ਹੈ । 'ਸਲੋਕ' ਤੋਂ ਸ਼ਬਦ ਸ਼ੁਰੂ ਹੁੰਦੇ ਹਨ । ਸਾਰੇ ਰਾਗਾਂ ਵਿਚ ਬਾਣੀ ਦੀ ਤਰਬੀਬ ਇਉਂ ਹੈ—ਪਹਿਲਾਂ 'ਸ਼ਬਦ', ਫਿਰ 'ਅਸ਼ਟਪਦੀਆਂ', ਫਿਰ 'ਛੰਤ' ਆਦਿਕ । ਗੁਰ-ਵਿਅਕਤੀਆਂ ਦੀ ਤਰਤੀਬ ਭੀ ਇਉਂ ਹੀ ਹੈ ਕਿ ਪਹਿਲਾਂ ਗੁਰੂ ਨਾਨਕ ਦੇਵ ਜੀ, ਫਿਰ ਗੁਰੂ ਅਮਰਦਾਸ ਜੀ; ਫਿਰ ਗੁਰੂ ਰਾਮਦਾਸ ਜੀ, ਫਿਰ ਗੁਰੂ ਅਰਜਨ ਸਾਹਿਬ ਅਤੇ ਅੰਤ ਵਿਚ ਗੁਰੂ ਤੇਗ ਬਹਾਦਰ ਸਾਹਿਬ ।

ਇਸ ਮਾਰੂ ਰਾਗ ਵਿਚ ਵਿਲੱਖਣ ਗੱਲ ਇਹ ਹੈ ਕਿ ਇਥੇ ਸ਼ਬਦਾਂ ਤੋਂ ਪਹਿਲਾਂ ਇਕ ਸਲੋਕ ਦਿੱਤਾ ਗਿਆ ਹੈ । ਇਹ ਸਲੋਕ ਹੂ-ਬੂ-ਹੂ ਇਸੇ ਸ਼ਕਲ ਵਿਚ ਗੂਜਰੀ ਕੀ ਵਾਰ ਮ: ੫ ਦੀ ਚੌਥੀ ਪਉੜੀ ਦਾ ਪਹਿਲਾ ਸਲੋਕ ਹੈ, ਅਤੇ ਉਥੇ ਇਹ "ਸਲੋਕੁ ਮਹਲਾ ੫" ਹੈ ।

ਇਸੇ ਮਾਰੂ ਰਾਗ ਦੀ ਭਗਤ-ਬਾਣੀ ਵਿਚ ਕਬੀਰ ਜੀ ਦੇ ਸ਼ਬਦ ਨੰ: ੯ ਦੇ ਅਗਾਂਹ ਦੋ ਸਲੋਕ ਦਰਜ ਹਨ, ਪਰ ਉਹਨਾਂ ਦਾ ਸਿਰਲੇਖ ਸਾਫ਼ "ਸਲੋਕ ਕਬੀਰ ਜੀ" ਹੈ ।

ਮੌਜੂਦਾ ਸਲੋਕ ਦੇ ਨਾਲ 'ਮਹਲਾ' ਦਾ ਜ਼ਿਕਰ ਨਹੀਂ । ਪਰ 'ਗੂਜਰੀ ਕੀ ਵਾਰ ਮ: ੫' ਵਿਚੋਂ ਪ੍ਰਤੱਖ ਹੈ ਕਿ ਇਹ ਸਲੋਕ ਗੁਰੂ ਅਰਜਨ ਸਾਹਿਬ ਦਾ ਹੈ । ਇਸ ਸਲੋਕ ਦਾ ਕੇਂਦਰੀ ਭਾਵ ਉਹੀ ਹੈ ਜੋ ਇਸ ਤੋਂ ਅਗਾਂਹ ਦਰਜ ਹੋਏ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦਾ ਹੈ ।

**ਪਦ ਅਰਥ** :—ਸਾਜਨ—ਹੇ ਸੱਜਣ ! ਹੇ ਮਿਤ੍ਰ-ਪ੍ਰਭੂ ! ਹੋਇ ਰਹਾ—ਮੈਂ ਬਣਿਆ ਰਹਾਂ । ਸਦ—ਸਦਾ । ਨਾਨਕ—ਹੇ ਨਾਨਕ ! (ਆਖ—) । ਤੁਹਾਰੀਆ—ਤੇਰੀ । ਪੇਖਉ—ਮੈਂ ਵੇਖਾਂ । ਹਜੂਰਿ—ਆਪਣੇ ਨਾਲ, ਆਪਣੇ ਅੰਗ ਸੰਗ ।੧।

**ਅਰਥ** :—ਹੇ ਨਾਨਕ ! (ਪਰਮਾਤਮਾ ਅੱਗੇ ਅਰਦਾਸ ਕਰ ਤੇ ਆਖ—) ਹੇ ਮਿਤ੍ਰ-ਪ੍ਰਭੂ ! ਮੈਂ ਤੇਰੀ ਸ਼ਰਨ ਆਇਆ ਹਾਂ । (ਮੇਹਰ ਕਰ, ਸਮਰਥਾ ਬਖ਼ਸ਼ ਕਿ) ਮੈਂ ਸਦਾ ਤੇਰੇ ਚਰਨਾਂ ਦੀ ਧੂੜ ਬਣਿਆ ਰਹਾਂ, ਮੈਂ ਸਦਾ ਤੈਨੂੰ ਆਪਣੇ ਅੰਗ ਸੰਗ ਵੇਖਦਾ ਰਹਾਂ ।੧।

**ਪਦ ਅਰਥ** :—ਪਿਛਹੁ ਰਾਤੀ—ਪਿਛਲੀ ਰਾਤੇ, ਅੰਮ੍ਰਿਤ ਵੇਲੇ । ਸਦੜਾ—ਪਿਆਰਾ ਸੱਦਾ । ਲੇਹਿ—ਉਹ ਮਨੁੱਖ ਲੈਂਦੇ ਹਨ । ਖੇਮੇ—ਖ਼ੈਮੇ, ਤੰਬੂ । ਸਰਾਇਚੇ—ਕਨਾਤਾਂ । ਦਿਸਨਿ—ਦਿੱਸਦੇ ਹਨ । ਰਥ ਪੀੜੇ—ਤਿਆਰ ਰਥ । ਸਦਿ—ਸੱਦ ਕੇ, ਵਾਜ ਮਾਰ ਕੇ, ਆਪਣੇ ਆਪ । ਮਿਲੇ—ਮਿਲ ਪੈਂਦੇ ਹਨ ।੧।

ਬਾਬਾ—ਹੇ ਪ੍ਰਭੂ ! ਕਰਮਹੀਣ—ਭਾਗ-ਹੀਣ, ਮੰਦ-ਭਾਗੀ । ਕੂੜਿਆਰ—ਕੂੜੇ ਪਦਾਰਥਾਂ ਦਾ ਹੀ ਵਣਜ ਕਰਨ ਵਾਲਾ । ਅੰਧਾ—ਅੰਨ੍ਹਾ । ਭਰਮਿ—ਭਟਕਣਾ ਵਿਚ ।੧।ਰਹਾਉ।

ਸਾਦ—(ਅਨੇਕਾਂ ਪਦਾਰਥਾਂ ਦੇ) ਸੁਆਦ । ਪਰਫੜੇ—ਪ੍ਰਫੁੱਲਤ ਹੋਏ, ਵਧਦੇ ਗਏ । ਪੂਰਬਿ—ਪੂਰਬ ਵਿਚ, ਹੁਣ ਤੋਂ ਪਹਿਲੇ ਸਾਰੇ ਜਨਮਾਂ ਜਨਮਾਂਤਰਾਂ ਦੇ ਜੀਵਨ ਵਿਚ । ਲਿਖੇ—ਕੀਤੇ ਕਰਮਾਂ ਦੇ ਸੰਸਕਾਰ ਮਨ ਵਿਚ ਉੱਕਰੇ ਗਏ । ਮਾਇ—ਹੇ ਮਾਂ ! ਅਗਲੇ—ਬਹੁਤੇ । ਦੂਖੇ ਦੂਖਿ—ਦੂਖਿ ਹੀ ਦੂਖਿ, ਦੁੱਖ ਹੀ ਦੁੱਖ ਵਿਚ ।੨।

ਵਿਛੁੜਿਆ ਕਾ—ਉਹਨਾਂ ਬੰਦਿਆਂ ਦਾ ਜੋ ਪਰਮਾਤਮਾ ਤੋਂ ਵਿਛੁੜੇ ਹੋਏ ਹਨ । ਕਿਆ ਵੀਛੁੜੇ—ਹੋਰ ਕਿਸ ਪਿਆਰੇ ਪਦਾਰਥ ਨਾਲੋਂ ਵਿਛੋੜਾ ਹੋਣਾ ਹੈ ? ਮਿਲਿਆ ਕਾ—ਉਹਨਾਂ ਜੀਵਾਂ ਦਾ ਜੋ ਪ੍ਰਭੂ-ਚਰਨਾਂ ਵਿਚ ਜੁੜੇ ਹੋਏ ਹਨ । ਕਿਆ ਮੇਲੁ—ਹੋਰ ਕਿਸ ਸ੍ਰੇਸ਼ਟ ਪਦਾਰਥ ਨਾਲ ਮੇਲ ਬਾਕੀ ਰਹਿ ਗਿਆ ? ਜਿਨਿ—ਜਿਨਿ (ਸਾਹਿਬ) ਨੇ । ਕਰਿ—ਕਰ ਕੇ, ਰਚ ਕੇ । ਖੇਲੁ—ਤਮਾਸ਼ਾ, ਜਗਤ-ਰਚਨਾ ।

ਸੰਜੋਗੀ—ਸੰਜੋਗਾਂ ਨਾਲ, ਪਰਮਾਤਮਾ ਦੀ ਬਖ਼ਸ਼ਸ਼ ਦੇ ਸੰਜੋਗ ਨਾਲ । ਮੇਲਾਵੜਾ—ਸੋਹਣਾ ਮਿਲਾਪ, ਮਨੁੱਖਾ ਸਰੀਰ ਨਾਲ ਸੋਹਣਾ ਮਿਲਾਪ । ਇਨਿ—ਇਸ ਦੀ ਰਾਹੀਂ । ਤਨਿ—ਤਨ ਦੀ ਰਾਹੀਂ । ਇਨਿ ਤਨਿ—ਇਸ ਤਨ ਦੀ ਰਾਹੀਂ, ਇਸ ਮਨੁੱਖਾ ਸਰੀਰ ਵਿਚ ਆ ਕੇ । ਭੋਗ—ਮਾਇਕ ਪਦਾਰਥਾਂ ਦੇ ਰਸਾਂ ਦੇ ਆਨੰਦ । ਮਿਲਿ—ਮਿਲ ਕੇ, ਮਨੁੱਖਾ ਸਰੀਰ ਨੂੰ ਮਿਲ ਕੇ । ਵਿਜੋਗੀ—ਵਿਜੋਗ ਦੇ ਕਾਰਨ, ਪਰਮਾਤਮਾ ਦੀ ਵਿਜੋਗ-ਸੱਤਾ

ਦੇ ਕਾਰਨ, ਮੌਤ ਦੇ ਕਾਰਨ । ਭੀ—ਮੁੜ ਮੁੜ । ਸੰਜੋਗ—ਅਨੇਕਾਂ ਸੰਜੋਗ, ਅਨੇਕਾਂ ਜਨਮਾਂ ਦੇ ਸੰਜੋਗ, ਅਨੇਕਾਂ ਜਨਮਾਂ ਦੇ ਗੇੜ ।੪।

**ਅਰਥ** :—ਜਿਨ੍ਹਾਂ (ਵਡ-ਭਾਗੀ) ਬੰਦਿਆਂ ਨੂੰ ਅੰਮ੍ਰਿਤ ਵੇਲੇ ਪਰਮਾਤਮਾ ਆਪ ਪਿਆਰ-ਭਰਿਆ ਸੱਦਾ ਭੇਜਦਾ ਹੈ (ਪ੍ਰੇਰਨਾ ਕਰਦਾ ਹੈ) ਉਹ ਉਸ ਵੇਲੇ ਉੱਠ ਕੇ ਖਸਮ-ਪ੍ਰਭੂ ਦਾ ਨਾਮ ਲੈਂਦੇ ਹਨ । ਤੰਬੂ, ਛੱਤਰ, ਕਨਾਤਾਂ ਰਥ (ਉਹਨਾਂ ਦੇ ਦਰ ਤੇ ਹਰ ਵੇਲੇ) ਤਿਆਰ ਦਿੱਸਦੇ ਹਨ । ਇਹ ਸਾਰੇ (ਦੁਨੀਆ ਦੀ ਮਾਣ-ਵਡਿਆਈ ਦੇ ਪਦਾਰਥ) ਉਹਨਾਂ ਨੂੰ ਆਪਣੇ ਆਪ ਆ ਮਿਲਦੇ ਹਨ, ਜਿਨ੍ਹਾਂ ਨੇ (ਹੇ ਪ੍ਰਭੂ !) ਤੇਰਾ ਨਾਮ ਸਿਮਰਿਆ ਹੈ ।੧।

(ਪਰ) ਹੇ ਪ੍ਰਭੂ ! ਮੈਂ ਮੰਦ-ਭਾਗੀ (ਹੀ ਰਿਹਾ), ਮੈਂ ਕੂੜੇ ਪਦਾਰਥਾਂ ਦੇ ਵਣਜ ਹੀ ਕਰਦਾ ਰਿਹਾ । (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਹੋਇਆ ਮੇਰਾ ਮਨ (ਮਾਇਆ ਦੀ ਖ਼ਾਤਰ) ਭਟਕਣਾ ਵਿਚ ਹੀ ਕੁਰਾਹੇ ਪਿਆ ਰਿਹਾ, ਤੇ ਮੈਂ ਤੇਰਾ ਨਾਮ ਪ੍ਰਾਪਤ ਨਾਹ ਕਰ ਸਕਿਆ ।੧।ਰਹਾਉ।

ਹੇ ਮਾਂ ! ਮੈਂ ਦੁਨੀਆ ਦੇ ਅਨੇਕਾਂ ਪਦਾਰਥਾਂ ਦੇ ਸੁਆਦ ਮਾਣਦਾ ਰਿਹਾ, ਹੁਣ ਤੋਂ ਪਹਿਲੇ ਸਾਰੇ ਬੇਅੰਤ ਲੰਮੇ ਜੀਵਨ-ਸਫ਼ਰ ਵਿਚ ਕੀਤੇ ਕਰਮਾਂ ਦੇ ਸੰਸਕਾਰ ਮੇਰੇ ਮਨ ਵਿਚ ਉੱਕਰਦੇ ਗਏ (ਤੇ ਉਹਨਾਂ ਭੋਗਾਂ ਦੇ ਇਵਜ਼ ਵਿਚ ਮੇਰੇ ਵਾਸਤੇ) ਦੁੱਖ ਵਧਦੇ ਗਏ । ਸੁਖ ਤਾਂ ਥੋੜੇ ਹੀ ਮਾਣੇ, ਪਰ ਦੁੱਖ ਬੇਅੰਤ ਉਗਮ ਪਏ, ਹੁਣ ਮੇਰੀ ਉਮਰ ਦੁੱਖ ਵਿਚ ਹੀ ਗੁਜ਼ਰ ਰਹੀ ਹੈ ।੨।

ਉਹਨਾਂ ਬੰਦਿਆਂ ਦਾ ਜੋ ਪਰਮਾਤਮਾ ਨਾਲੋਂ ਵਿਛੁੜੇ ਹੋਏ ਹਨ ਹੋਰ ਕਿਸ ਪਿਆਰੇ ਪਦਾਰਥ ਨਾਲੋਂ ਵਿਛੋੜਾ ਹੈ ? (ਸਭ ਤੋਂ ਕੀਮਤੀ ਪਦਾਰਥ ਤਾਂ ਹਰਿ-ਨਾਮ ਹੀ ਸੀ ਜਿਸ ਤੋਂ ਉਹ ਵਿਛੁੜ ਗਏ) । ਉਹਨਾਂ ਜੀਵਾਂ ਦਾ ਜੋ ਪ੍ਰਭੂ-ਚਰਨਾਂ ਵਿਚ ਜੁੜੇ ਹੋਏ ਹਨ ਹੋਰ ਕਿਸ ਸ੍ਰੇਸ਼ਟ ਪਦਾਰਥ ਨਾਲ ਮੇਲ ਬਾਕੀ ਰਹਿ ਗਿਆ ? (ਉਹਨਾਂ ਨੂੰ ਹੋਰ ਕਿਸੇ ਪਦਾਰਥ, ਲੋੜ ਹੀ ਨਾਹ ਰਹਿ ਗਈ) । (ਹੇ ਭਾਈ !) ਸਦਾ ਉਸ ਮਾਲਕ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ਜਿਸ ਨੇ ਇਹ ਜਗਤ-ਤਮਾਸ਼ਾ ਰਚਿਆ ਹੈ ਤੇ ਰਚ ਕੇ ਇਸ ਦੀ ਸੰਭਾਲ ਕਰ ਰਿਹਾ ਹੈ ।੩।

ਪਰਮਾਤਮਾ ਦੀ ਬਖ਼ਸ਼ਸ਼ ਦੇ ਸੰਜੋਗ ਨਾਲ ਇਸ ਮਨੁੱਖਾ ਸਰੀਰ ਨਾਲ ਸੋਹਣਾ ਮਿਲਾਪ ਹੋਇਆ ਸੀ, ਪਰ ਇਸ ਸਰੀਰ ਵਿਚ ਆ ਕੇ ਮਾਇਕ ਪਦਾਰਥਾਂ ਦੇ ਰਸ ਹੀ ਮਾਣਦੇ ਰਹੇ । ਜਦੋਂ ਉਸ ਦੀ ਰਜ਼ਾ ਵਿਚ ਮੌਤ ਆਈ, ਮਨੁੱਖਾ ਸਰੀਰ ਨਾਲੋਂ ਵਿਛੋੜਾ ਹੋ ਗਿਆ, (ਪਰ ਮਾਇਕ ਪਦਾਰਥਾਂ ਦੇ ਹੀ ਭੋਗਾਂ ਦੇ ਕਾਰਨ) ਮੁੜ ਮੁੜ ਅਨੇਕਾਂ ਜਨਮਾਂ ਦੇ ਗੇੜ ਲੰਘਣੇ ਪਏ ।੪।੧।

**ਮਾਰੂ ਮਹਲਾ ੧ ॥ ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ ਤਿਨਿ ਕਰਤੈ ਲੇਖੁ ਲਿਖਾਇਆ ॥ ਲਿਖੁ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥੧॥ ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥ ਤਜਿ ਸਾਦ ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥ ਕਿਛੁ ਖਾਜੈ ਕਿਛੁ ਧਰਿ ਜਾਈਐ ॥ ਜੇ ਬਾਹੁੜਿ ਦੁਨੀਆ ਆਈਐ ॥੨॥ ਸਜੁ ਕਾਇਆ ਪਟੁ ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥ ਕਰਿ ਸੇਜ ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥੩॥ ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥ ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ ॥੪॥੨॥ {ਪੰਨਾ ੯੮੯}**

**ਪਦ ਅਰਥ** :—ਮਿਲਿ—ਮਿਲ ਕੇ । ਪਿੰਡੁ—ਸਰੀਰ । ਕਮਾਇਆ—ਬਣਾਇਆ । ਤਿਨਿ—ਉਸ ਨੇ । ਕਰਤੈ—ਕਰਤਾਰ ਨੇ । ਤਿਨਿ ਕਰਤੈ—ਉਸ ਕਰਤਾਰ ਨੇ । ਲੇਖੁ—(ਤੇਰੇ ਕਰਨ-ਜੋਗ ਕੰਮ ਦੀ) ਲਿਖਤ । ਲਿਖੁ—(ਹੇ ਜੀਵ !) ਤੂੰ ਲਿਖ । ਦਾਤਿ—(ਪਰਮਾਤਮਾ ਦੀਆਂ) ਬਖ਼ਸ਼ਸ਼ਾਂ । ਵਡਿਆਈ—ਸਿਫ਼ਤਿ-ਸਾਲਾਹ । ਸੁਰਤਿ—ਅਕਲ, ਚੇਤਾ । ਗਵਾਈ—ਤੂੰ ਗਵਾ ਲਈ ।੧।

ਮਨ—ਹੇ ਮਨ ! ਕਾਹੇ—ਕਿਉਂ ? ਕਰਸਹਿ—ਤੂੰ ਕਰੇਂਗਾ, ਤੂੰ ਕਰਦਾ ਹੈਂ । ਭਾਣਾ—ਰਜ਼ਾ, ਹੁਕਮ ।੧।ਰਹਾਉ।

ਤਜਿ—ਤਿਆਗ ਕੇ । ਸਾਦ—(ਮਾਇਆ ਦੇ) ਸੁਆਦ । ਸਹਜ ਸੁਖੁ—ਅਡੋਲਤਾ ਦਾ ਆਨੰਦ । ਖਾਜੈ—ਖਾ ਲਈਏ, ਵਰਤ ਲਈਏ । ਧਰਿ—ਸਾਂਭ ਕੇ । ਬਾਹੁੜਿ—ਮੁੜ ।੨।

ਸਜੁ—{ਸਜੁ.ਲ} ਹਾਰ । ਕਾਇਆ—ਸਰੀਰ । ਪਟੁ—ਰੇਸ਼ਮੀ ਕੱਪੜਾ । ਫੁਰਮਾਇਸਿ—ਹਕੂਮਤ । ਕਰਿ—ਬਣਾ ਕੇ, ਤਿਆਰ ਕਰ ਕੇ । ਹਥੀ ਪਉਦੀ—ਜਦੋਂ (ਜਮਾਂ ਦੇ) ਹੱਥ ਪੈਂਦੇ ਹਨ । ਕਾਹੇ ਰੋਵੈ—ਕਿਉਂ ਰੋਂਦਾ ਹੈ ? ਰੋਣ ਦਾ ਕੋਈ ਲਾਭ ਨਹੀਂ ਹੁੰਦਾ ।੩।

ਘਰ—ਘਰਾਂ ਦੇ ਮੋਹ । ਘੁੰਮਣ ਵਾਣੀ—ਘੁੰਮਣ ਘੇਰ । ਭਾਈ—ਹੇ ਭਾਈ ! ਤਰਣੁ ਨ ਜਾਈ—ਪਾਰ ਨਹੀਂ ਲੰਘਿਆ ਜਾ ਸਕਦਾ । ਭਉ—ਪਰਮਾਤਮਾ ਦਾ ਡਰ-ਅਦਬ । ਚੜਾਊ—ਸਵਾਰ, ਬੇੜੀ ਦਾ ਮੁਸਾਫ਼ਿਰ । ਕਾਹੂ—ਕਿਸੇ ਵਿਰਲੇ ਨੂੰ ।੪।

**ਅਰਥ** :—ਹੇ (ਮੇਰੇ) ਮੂਰਖ ਮਨ ! ਤੂੰ (ਇਹਨਾਂ ਦੁਨੀਆਵੀ ਮਲਕੀਅਤਾਂ ਦਾ) ਕਿਉਂ ਮਾਣ ਕਰਦਾ ਹੈਂ ? (ਜਦੋਂ) ਖਸਮ ਪ੍ਰਭੂ ਦਾ ਹੁਕਮ ਹੋਇਆ ਤਦੋਂ (ਇਹਨਾਂ ਨੂੰ ਛੱਡ ਕੇ ਜਗਤ ਤੋਂ) ਚਲੇ ਜਾਣਾ ਪਏਗਾ ।੧।ਰਹਾਉ।

(ਜਿਸ ਕਰਤਾਰ ਦੀ ਰਜ਼ਾ ਅਨੁਸਾਰ) ਤੇਰੇ ਮਾਂ ਪਿਉ ਨੇ ਮਿਲ ਕੇ ਤੇਰਾ ਸਰੀਰ ਬਣਾਇਆ, ਉਸੇ ਕਰਤਾਰ ਨੇ (ਤੇਰੇ ਮੱਥੇ ਉਤੇ ਇਹ) ਲੇਖ (ਭੀ) ਲਿਖ ਦਿੱਤਾ ਕਿ ਤੂੰ (ਜਗਤ ਵਿਚ ਜਾ ਕੇ) ਜੋਤਿ-ਰੂਪ ਪ੍ਰਭੂ ਦੀਆਂ ਬਖ਼ਸ਼ਸ਼ਾਂ ਚੇਤੇ ਕਰੀਂ ਤੇ ਉਸ ਦੀ ਸਿਫ਼ਤਿ-ਸਾਲਾਹ ਭੀ ਕਰੀਂ (ਸਿਫ਼ਤਿ-ਸਾਲਾਹ ਦੇ ਲੇਖ ਆਪਣੇ ਅੰਦਰ ਲਿਖਦਾ ਰਹੀਂ) । ਪਰ ਤੂੰ ਮਾਇਆ (ਦੇ ਮੋਹ) ਵਿਚ ਫਸ ਕੇ ਇਹ ਚੇਤਾ ਹੀ ਭੁਲਾ ਦਿੱਤਾ ।੧।

(ਹੇ ਮਨ ! ਤੂੰ ਘਰਾਂ ਦੀਆਂ ਮਲਕੀਅਤਾਂ ਵਿਚੋਂ ਸੁਖ-ਸ਼ਾਂਤੀ ਲੱਭਦਾ ਹੈਂ) ਮਾਇਆ ਦੇ ਸੁਆਦ ਛੱਡ ਕੇ ਆਤਮਕ ਅਡੋਲਤਾ ਦਾ ਆਨੰਦ ਪੈਦਾ ਹੋ ਸਕਦਾ ਹੈ (ਜਿਨ੍ਹਾਂ ਘਰਾਂ ਦੀਆਂ ਮਲਕੀਅਤਾਂ ਨੂੰ ਤੂੰ ਸੁਖ ਦਾ ਮੂਲ ਸਮਝ ਰਿਹਾ ਹੈਂ, ਇਹ) ਘਰ ਤਾਂ ਛੱਡ ਜਾਣੇ ਹਨ, ਕੋਈ ਭੀ ਜੀਵ (ਇਥੇ ਸਦਾ) ਟਿਕਿਆ ਨਹੀਂ ਰਹਿ ਸਕਦਾ । (ਹੇ ਮੂਰਖ ਮਨ ! ਤੂੰ ਸਦਾ ਇਹ ਸੋਚਦਾ ਹੈਂ ਕਿ) ਕੁਝ ਧਨ-ਪਦਾਰਥ ਖਾ-ਹੰਢਾ ਲਈਏ ਤੇ ਕੁਝ ਸਾਂਭ ਕੇ ਰੱਖੀ ਜਾਈਏ (ਪਰ ਸਾਂਭ ਕੇ ਰੱਖ ਜਾਣ ਦਾ ਲਾਭ ਤਾਂ ਤਦੋਂ ਹੀ ਹੋ ਸਕਦਾ ਹੈ) ਜੇ ਮੁੜ (ਇਸ ਧਨ ਨੂੰ ਵਰਤਣ ਵਾਸਤੇ) ਜਗਤ ਵਿਚ ਆ ਸਕਣਾ ਹੋਵੇ ।੨।

ਮਨੁੱਖ ਆਪਣੇ ਸਰੀਰ ਉਤੇ ਹਾਰ ਰੇਸ਼ਮੀ ਕਪੜਾ ਆਦਿਕ ਹੰਢਾਂਦਾ ਹੈ, ਹੁਕਮ ਭੀ ਬਥੇਰਾ ਚਲਾਂਦਾ ਹੈ, ਸੁਖਾਲੀ ਸੇਜ ਦਾ ਸੁਖ ਭੀ ਮਾਣਦਾ ਹੈ (ਪਰ ਜਿਸ ਕਰਤਾਰ ਨੇ ਇਹ ਸਭ ਕੁਝ ਦਿੱਤਾ ਉਸ ਨੂੰ ਵਿਸਾਰੀ ਰੱਖਦਾ ਹੈ, ਆਖ਼ਿਰ) ਜਦੋਂ ਜਮਾਂ ਦੇ ਹੱਥ ਪੈਂਦੇ ਹਨ, ਤਦੋਂ ਰੋਣ ਪਛੁਤਾਣ ਦਾ ਕੋਈ ਲਾਭ ਨਹੀਂ ਹੋ ਸਕਦਾ ।੩।

ਹੇ ਭਾਈ ! ਘਰਾਂ ਦੇ ਮੋਹ ਦਰਿਆ ਦੀਆਂ ਘੁੰਮਣ ਘੇਰੀਆਂ (ਵਾਂਗ) ਹਨ, ਪਾਪਾਂ ਦੇ ਪੱਥਰ ਲੱਦ ਕੇ ਜ਼ਿੰਦਗੀ ਦੀ ਬੇੜੀ ਇਹਨਾਂ ਘੁੰਮਣ-ਘੇਰੀਆਂ ਵਿਚੋਂ ਪਾਰ ਨਹੀਂ ਲੰਘ ਸਕਦੀ ।

ਜੇ ਪਰਮਾਤਮਾ ਦੇ ਡਰ-ਅਦਬ ਦੀ ਬੇੜੀ ਤਿਆਰ ਕੀਤੀ ਜਾਏ, ਤੇ ਉਸ ਬੇੜੀ ਵਿਚ ਜੀਵ ਸਵਾਰ ਹੋਵੇ, ਤਾਂ ਹੀ (ਸੰਸਾਰ-ਸਮੁੰਦਰ ਦੇ ਵਿਕਾਰਾਂ ਦੀਆਂ ਘੁੰਮਣ ਘੇਰੀਆਂ ਵਿਚੋਂ) ਪਾਰ ਲੰਘ ਸਕੀਦਾ ਹੈ । ਪਰ ਹੇ ਨਾਨਕ ! ਆਖ—ਅਜੇਹੀ ਬੇੜੀ ਕਿਸੇ ਵਿਰਲੇ ਨੂੰ ਕਰਤਾਰ ਦੇਂਦਾ ਹੈ ।੪।੨।

**ਮਾਰੂ ਮਹਲਾ ੧ ਘਰੁ ੧ ॥ ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥ ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥ ਕਾਇਆ ਆਰਣੁ, ਮਨੁ, ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥ ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥ {ਪੰਨਾ ੯੯੦}**

**ਪਦ ਅਰਥ** :—ਕਰਣੀ—ਆਚਰਨ । ਕਾਗਦੁ—ਕਾਗ਼ਜ਼ । ਮਸੁ—ਸਿਆਹੀ । ਮਸਵਾਣੀ—ਦਵਾਤ । ਪਏ—ਪੈ ਜਾਂਦੇ ਹਨ, ਲਿਖੇ ਜਾਂਦੇ ਹਨ । ਦੁਇ—ਦੋ ਕਿਸਮ ਦੇ । ਕਿਰਤੁ—ਕੀਤਾ ਹੋਇਆ ਕੰਮ, ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਜੋ ਸਾਡੇ ਸੁਭਾਵ ਦਾ ਰੂਪ ਧਾਰ ਲੈਂਦਾ ਹੈ) । ਤਉ ਗੁਣ ਅੰਤੁ—ਤੇਰੇ ਗੁਣਾਂ ਦਾ ਅੰਤ । ਹਰੇ—ਹੇ ਹਰੀ ! ।੧।

ਚਿਤ—ਹੇ ਚਿੱਤ ! ਚਿਤ ਬਾਵਰਿਆ—ਹੇ ਕਮਲੇ ਚਿੱਤ ! ਬਿਸਰਤ—ਵਿਸਾਰਦਿਆਂ । ਗਲਿਆ—ਗਲ ਰਹੇ ਹਨ, ਘਟ ਰਹੇ ਹਨ ।੧।ਰਹਾਉ।

ਰੈਨਿ—ਰਾਤ । ਜੇਤੀ ਘੜੀ—ਜਿਤਨੀਆਂ ਭੀ ਘੜੀਆਂ ਹਨ ਉਮਰ ਦੀਆਂ । ਤੇਤੀ—ਉਹ ਸਾਰੀਆਂ । ਰਸਿ—ਰਸ ਨਾਲ, ਸੁਆਦ ਨਾਲ । ਚੁਗਹਿ—ਤੂੰ ਚੁਗਦਾ ਹੈਂ । ਫਾਸਹਿ—ਤੂੰ ਫਸਦਾ ਹੈਂ । ਮੂੜੇ—ਹੇ ਮੂਰਖ ! ।੨।

ਆਰਣੁ—ਭੱਠੀ । ਵਿਚਿ—(ਇਸ ਕਾਇਆ) ਵਿਚ (ਨੋਟ :—ਲਫ਼ਜ਼ 'ਵਿਚਿ' ਦਾ ਸੰਬੰਧ ਲਫ਼ਜ਼ 'ਮਨੁ' ਦੇ ਨਾਲ ਨਹੀਂ ਹੈ; ਜੇ ਹੁੰਦਾ ਤਾਂ ਲਫ਼ਜ਼ 'ਮਨੁ' ਦਾ ਜੋੜ 'ਮਨ' ਹੋ ਜਾਂਦਾ) । ਪੰਚ ਅਗਨਿ—ਕਾਮਾਦਿਕ ਪੰਜ ਅੱਗਾਂ । ਤਿਤੁ—ਉਸ ਕਾਇਆ-ਭੱਠੀ ਵਿਚ । ਤਿਸੁ ਊਪਰਿ—ਉਸ ਭੱਠੀ ਉਤੇ । ਚਿੰਤ—ਚਿੰਤਾ ।੩।

ਮਨੂਰੁ—ਸੜਿਆ ਹੋਇਆ ਲੋਹਾ । ਕੰਚਨੁ—ਸੋਨਾ । ਤਿਨੇਹਾ—ਉਹੋ ਜਿਹਾ (ਜੋ ਮਨੂਰ ਤੋਂ ਕੰਚਨ ਕਰ ਸਕੇ) । ਅੰਮ੍ਰਿਤੁ—ਅਮਰ ਕਰਨ ਵਾਲਾ, ਆਤਮਕ ਜੀਵਨ ਦੇਣ ਵਾਲਾ । ਤ੍ਰਿਸਟਸਿ—ਟਿਕ ਜਾਂਦਾ ਹੈ । ਦੇਹਾ—ਸਰੀਰ ।੪।

**ਅਰਥ** :—ਹੇ ਹਰੀ ! ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ (ਤੂੰ ਅਚਰਜ ਖੇਡ ਰਚੀ ਹੈ ਕਿ ਤੇਰੀ ਕੁਦਰਤਿ ਵਿਚ ਜੀਵਾਂ ਦਾ) ਆਚਰਨ, ਮਾਨੋ, ਕਾਗ਼ਜ਼ ਹੈ, ਮਨ ਦਵਾਤ ਹੈ (ਉਸ ਬਣ ਰਹੇ ਆਚਰਨ-ਕਾਗ਼ਜ਼ ਉਤੇ ਮਨ ਦੇ ਸੰਸਕਾਰਾਂ ਦੀ ਸਿਆਹੀ ਨਾਲ) ਚੰਗੇ ਮੰਦੇ (ਨਵੇਂ) ਲੇਖ ਲਿਖੇ ਜਾ ਰਹੇ ਹਨ (ਭਾਵ, ਮਨ ਵਿਚ ਹੁਣ ਤਕ ਦੇ ਇਕੱਠੇ ਹੋਏ ਸੰਸਕਾਰਾਂ ਦੀ ਪ੍ਰੇਰਨਾ ਨਾਲ ਜੀਵ ਜੇਹੜੇ ਨਵੇਂ ਚੰਗੇ ਮੰਦੇ ਕੰਮ ਕਰਦੇ ਹਨ, ਉਹ ਕੰਮ ਆਚਰਨ-ਰੂਪ ਕਾਗ਼ਜ਼ ਉਤੇ ਨਵੇਂ ਚੰਗੇ ਮੰਦੇ ਸੰਸਕਾਰ ਉੱਕਰਦੇ ਜਾਂਦੇ ਹਨ) । (ਇਸ ਤਰ੍ਹਾਂ) ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ-ਰੂਪ ਸੁਭਾਉ ਜਿਉਂ ਜਿਉਂ ਜੀਵਾਂ ਨੂੰ ਪ੍ਰੇਰਦਾ ਹੈ ਤਿਵੇਂ ਤਿਵੇਂ ਹੀ ਉਹ ਜੀਵਨ-ਰਾਹ ਤੇ ਤੁਰ ਸਕਦੇ ਹਨ ।੧।

ਹੇ ਕਮਲੇ ਮਨ ! ਤੂੰ ਪਰਮਾਤਮਾ ਨੂੰ ਕਿਉਂ ਯਾਦ ਨਹੀਂ ਕਰਦਾ ? ਜਿਉਂ ਜਿਉਂ ਤੂੰ ਪਰਮਾਤਮਾ ਨੂੰ ਵਿਸਾਰ ਰਿਹਾ ਹੈਂ, ਤਿਉਂ ਤਿਉਂ ਤੇਰੇ (ਅੰਦਰੋਂ) ਗੁਣ ਘਟਦੇ ਜਾ ਰਹੇ ਹਨ ।੧।ਰਹਾਉ।

(ਹੇ ਮਨ-ਪੰਛੀ ! ਪਰਮਾਤਮਾ ਨੂੰ ਵਿਸਾਰਨ ਨਾਲ ਤੇਰੀ ਜ਼ਿੰਦਗੀ ਦਾ ਹਰੇਕ) ਦਿਨ ਤੇ ਹਰੇਕ ਰਾਤ (ਤੈਨੂੰ ਮਾਇਆ ਵਿਚ ਫਸਾਣ ਲਈ) ਜਾਲ ਦਾ ਕੰਮ ਦੇ ਰਿਹਾ ਹੈ, ਤੇਰੀ ਉਮਰ ਦੀਆਂ ਜਿਤਨੀਆਂ ਭੀ ਘੜੀਆਂ ਹਨ ਉਹ ਸਾਰੀਆਂ ਹੀ (ਤੈਨੂੰ ਫਸਾਣ ਹਿਤ) ਫਾਹੀ ਬਣਦੀਆਂ ਜਾ ਰਹੀਆਂ ਹਨ । ਤੂੰ ਬੜੇ ਸੁਆਦ ਲੈ ਲੈ ਕੇ ਵਿਕਾਰਾਂ ਦੀ ਚੋਗ ਚੁਗ ਰਿਹਾ ਹੈਂ ਤੇ ਵਿਕਾਰਾਂ ਵਿਚ ਹੋਰ ਹੋਰ ਸਦਾ ਫਸਦਾ ਜਾ ਰਿਹਾ ਹੈਂ, ਹੇ ਮੂਰਖ ਮਨ ! ਇਹਨਾਂ ਵਿਚੋਂ ਕੇਹੜੇ ਗੁਣਾਂ ਦੀ ਮਦਦ ਨਾਲ ਖ਼ਲਾਸੀ ਹਾਸਲ ਕਰੇਂਗਾ ? ।੨।

ਮਨੁੱਖ ਦਾ ਸਰੀਰ, ਮਾਨੋ, (ਲੋਹਾਰ ਦੀ) ਭੱਠੀ ਹੈ, ਉਸ ਭੱਠੀ ਵਿਚ ਮਨ, ਮਾਨੋ, ਲੋਹਾ ਹੈ ਤੇ ਉਸ ਉਤੇ ਕਾਮਾਦਿਕ ਪੰਜ ਅੱਗਾਂ ਬਲ ਰਹੀਆਂ ਹਨ, (ਕਾਮਾਦਿਕ ਦੀ ਤਪਸ਼ ਨੂੰ ਤੇਜ਼ ਕਰਨ ਲਈ) ਉਸ ਉਤੇ ਪਾਪਾਂ ਦੇ (ਭਖਦੇ) ਕੋਲੇ ਪਏ ਹੋਏ ਹਨ, ਮਨ (ਇਸ ਅੱਗ ਵਿਚ) ਸੜ ਰਿਹਾ ਹੈ, ਚਿੰਤਾ ਦੀ ਸੰਨ੍ਹੀ ਹੈ (ਜੋ ਇਸ ਨੂੰ ਚੋਭਾਂ ਦੇ ਦੇ ਕੇ ਹਰ ਪਾਸੇ ਵਲੋਂ ਸਾੜਨ ਵਿਚ ਮਦਦ ਦੇ ਰਹੀ ਹੈ) ।੩।

ਪਰ ਹੇ ਨਾਨਕ ! ਜੇ ਸਮਰੱਥ ਗੁਰੂ ਮਿਲ ਪਏ ਤਾਂ ਉਹ ਸੜ ਕੇ ਨਿਕੰਮਾ ਲੋਹਾ ਹੋ ਚੁਕੇ ਮਨ ਨੂੰ ਭੀ ਸੋਨਾ ਬਣਾ ਦੇਂਦਾ ਹੈ । ਉਹ ਆਤਮਕ ਜੀਵਨ ਦੇਣ ਵਾਲਾ ਪਰਮਾਤਮਾ ਦਾ ਨਾਮ ਦੇਂਦਾ ਹੈ ਜਿਸ ਦੀ ਬਰਕਤਿ ਨਾਲ ਸਰੀਰ ਟਿਕ ਜਾਂਦਾ ਹੈ (ਭਾਵ, ਇੰਦ੍ਰੇ ਵਿਕਾਰਾਂ ਵਲੋਂ ਹਟ ਜਾਂਦੇ ਹਨ) ।੪।੩।

**ਮਾਰੂ ਮਹਲਾ ੧ ॥ ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥ ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥੧॥ ਦਾਦਰ ਤੂ ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ ਰਹਾਉ ॥ ਬਸੁ ਜਲ ਨਿਤ, ਨ ਵਸਤ ਅਲੀਅਲ, ਮੇਰ ਚਚਾ ਗੁਨ ਰੇ ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥ ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥ ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥ ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥ ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥੫॥੪॥ {ਪੰਨਾ ੯੯੦}**

**ਪਦ ਅਰਥ** :—ਬਿਮਲ... ਜਲ—ਬਿਮਲ (ਸਰੋਵਰ ਦੇ) ਨਿਰਮਲ ਜਲ ਮਝਾਰਿ ਬਸਸਿ । ਬਿਮਲ—ਮਲ-ਰਹਿਤ, ਸਾਫ਼ । ਮਝਾਰਿ—ਵਿਚ । ਬਸਸਿ—ਵੱਸਦਾ ਹੈ । ਪਦਮਨਿ—ਕਮਲ, ਕੌਲ ਫੁੱਲ । ਜਾਵਲ—ਜਾਲਾ । ਰੇ—ਹੇ ਡੱਡੂ ! ਸੰਗਿ—ਸੰਗ ਵਿਚ, ਸਾਥ (ਕਰਨ) ਵਿਚ । ਦੋਖ—ਐਬ, ਨੁਕਸ ।੧।

ਰੇ ਦਾਦਰ—ਹੇ ਡੱਡੂ ! ਭਖਸਿ—ਤੂੰ ਖਾਂਦਾ ਹੈਂ । ਸਿਬਾਲੁ—ਜਾਲਾ । ਨ ਲਖਸਿ—ਤੂੰ ਕਦਰ ਨਹੀਂ ਸਮਝਦਾ ।੧।ਰਹਾਉ।

ਬਸੁ—ਬਾਸੁ, ਵਾਸ । ਅਲੀਅਲ—ਭੌਰਾ । ਮੇਰ—ਚੋਟੀ, ਕੌਲ ਫੁੱਲ ਦੀ ਚੋਟੀ । ਚਚਾ—ਚੂਸਦਾ । ਗੁਨ—ਰਸ । ਚੰਦ—ਚੰਦ ਨੂੰ । ਕੁਮੁਦਨੀ—ਕੰਮੀ {ਨੋਟ :—ਕੌਲ ਫੁੱਲ ਸੂਰਜ ਦੀ ਰੌਸ਼ਨੀ ਵਿਚ ਖਿੜਦਾ ਹੈ, ਕੰਮੀ ਚੰਦ ਦੀ ਚਾਨਣੀ ਵਿਚ ਖਿੜਦੀ ਹੈ) । ਨਿਵਸਸਿ—ਨਿਊਂਦੀ ਹੈ, (ਖਿੜ ਕੇ) ਸਿਰ ਨਿਵਾਂਦੀ ਹੈ । ਅਨਭਉ—ਦਿਲ ਦੀ ਖਿੱਚ ।੨।

ਦੂਧਿ—ਦੁੱਧ ਵਿਚ । ਮਧੁ—ਸ਼ਹਿਦ, ਮਿਠਾਸ । ਅੰਮ੍ਰਿਤ—ਉੱਤਮ । ਸੰਚਸਿ—(ਪਰਮਾਤਮਾ) ਇਕੱਠੀ ਕਰਦਾ ਹੈ । ਤੂ ਰੇ—ਹੇ ਡੱਡੂ ! ਬਨ ਚਾਤੁਰ—ਹੇ ਪਾਣੀ (ਦੇ ਵਾਸ) ਦੇ ਚਤੁਰ ਡੱਡੂ ! ਆਪੁ—ਆਪ ਨੂੰ ।

ਪਿਸਨ—ਚਿੱਚੜ । ਪਿਸਨ ਪ੍ਰੀਤਿ—ਚਿੱਚੜ ਦੀ ਪ੍ਰੀਤ (ਲਹੂ ਨਾਲ) । ਅਪਨਾ ਆਪੁ—ਆਪਣੇ ਸੁਭਾਵ ਨੂੰ ।੩।

ਪੰਡਿਤ ਸੰਗਿ—ਵਿਦਵਾਨਾਂ ਦੀ ਸੰਗਤਿ ਵਿਚ । ਵਸਹਿ—ਵੱਸਦੇ ਹਨ । ਜਨ—ਬੰਦੇ । ਆਗਮ—ਵੇਦ । ਸਾਸ—ਸ਼ਾਸਤ੍ਰ । ਸੁਨੇ—ਸੁਨਿ, ਸੁਣ ਕੇ । ਨ ਛੋਡਸਿ—ਤੂੰ ਨਹੀਂ ਛੱਡਦਾ । ਸੁਆਨ ਪੂਛਿ—ਕੁੱਤੇ ਦੀ ਪੂਛਲ ।੪।

ਇਕਿ—ਕਈ (ਨੋਟ :—ਲਫ਼ਜ਼ 'ਇਕਿ' ਬਹੁ-ਵਚਨ ਹੈ) । ਨਾਮਿ—ਨਾਮ ਵਿਚ । ਪਾਵਸਿ—ਤੂੰ ਪਾਏਂਗਾ । ਪੂਰਬਿ—ਪੂਰਬ ਵਿਚ, ਪਹਿਲੇ ਜੀਵਨ-ਸਮੇ ਵਿਚ ।੫।

**ਅਰਥ** :—ਹੇ ਡੱਡੂ ! ਤੂੰ ਕਦੇ ਭੀ ਸਮਝ ਨਹੀਂ ਕਰਦਾ । ਤੂੰ ਸਾਫ਼-ਸੁਥਰੇ ਪਾਣੀ ਵਿਚ ਵੱਸਦਾ ਹੈਂ, ਪਰ ਤੂੰ ਉਸ ਸਾਫ਼-ਪਵਿਤ੍ਰ ਪਾਣੀ ਨੂੰ ਪਛਾਣਦਾ ਨਹੀਂ (ਉਸ ਦੀ ਕਦਰ ਨਹੀਂ ਜਾਣਦਾ, ਤੇ ਸਦਾ) ਜਾਲਾ ਹੀ ਖਾਂਦਾ ਰਹਿੰਦਾ ਹੈਂ (ਜੋ ਉਸ ਸਾਫ਼ ਪਾਣੀ ਵਿਚ ਪੈ ਜਾਂਦਾ ਹੈ) ।੧।ਰਹਾਉ।

ਹੇ ਡੱਡੂ ! ਸਾਫ਼ ਸਰੋਵਰ ਦੇ ਸਾਫ਼ ਸੁਥਰੇ ਪਾਣੀ ਵਿਚ ਕੌਲ ਫੁੱਲ ਤੇ ਜਾਲਾ ਵੱਸਦੇ ਹਨ । ਕੌਲ ਫੁੱਲ ਉਸ ਜਾਲੇ ਤੇ ਪਾਣੀ ਦੀ ਸੰਗਤਿ ਵਿਚ ਰਹਿੰਦਾ ਹੈ, ਪਰ ਉਹਨਾਂ ਦੀ ਸੰਗਤਿ ਵਿਚ ਉਸ ਨੂੰ ਕੋਈ ਦਾਗ਼ ਨਹੀਂ ਲੱਗਦੇ (ਕੌਲ ਫੁੱਲ ਨਿਰਲੇਪ ਹੀ ਰਹਿੰਦਾ ਹੈ) ।੧।

ਹੇ ਡੱਡੂ ! (ਤੇਰਾ) ਸਦਾ ਪਾਣੀ ਦਾ ਵਾਸ ਹੈ, ਭੌਰਾ (ਪਾਣੀ ਵਿਚ) ਨਹੀਂ ਵੱਸਦਾ, (ਫਿਰ ਭੀ) ਉਹ (ਫੁੱਲ ਦੀ) ਚੋਟੀ ਦਾ ਰਸ ਮਾਣਦਾ ਹੈ (ਚੂਸਦਾ ਹੈ) । ਕੰਮੀ ਚੰਦ ਨੂੰ ਦੂਰੋਂ ਹੀ (ਵੇਖ ਕੇ ਖਿੜ ਕੇ) ਸਿਰ ਨਿਵਾਂਦੀ ਹੈ, ਕਿਉਂਕਿ ਉਸ ਦੇ ਅੰਦਰ ਚੰਦ ਵਾਸਤੇ ਦਿਲੀ ਖਿੱਚ ਹੈ (ਲਫ਼ਜ਼ੀ, ਦਿਲੀ ਖਿੱਚ ਦੇ ਕਾਰਨ) ।੨।

(ਥਣ ਦੇ) ਦੁੱਧ ਵਿਚ (ਪਰਮਾਤਮਾ) ਖੰਡ ਤੇ ਸ਼ਹਿਦ (ਵਰਗੀ) ਅੰਮ੍ਰਿਤ (ਮਿਠਾਸ ਇਕੱਠੀ ਕਰਦਾ ਹੈ, ਪਰ ਜਿਵੇਂ (ਥਣ ਨੂੰ ਚੰਬੜੇ ਹੋਏ) ਚਿੱਚੜ ਦੀ (ਲਹੂ ਨਾਲ ਹੀ) ਪ੍ਰੀਤਿ ਹੈ (ਦੁੱਧ ਨਾਲ ਨਹੀਂ, ਤਿਵੇਂ) ਹੇ ਪਾਣੀ ਦੇ ਚਤੁਰ ਡੱਡੂ । ਤੂੰ (ਭੀ) ਆਪਣਾ ਸੁਭਾਉ ਕਦੇ ਨਹੀਂ ਛੱਡਦਾ (ਪਾਣੀ ਵਿਚ ਵੱਸਦੇ ਕੌਲ ਫੁੱਲ ਦੀ ਤੈਨੂੰ ਸਾਰ ਨਹੀਂ, ਤੂੰ ਪਾਣੀ ਦਾ ਜਾਲਾ ਹੀ ਖ਼ੁਸ਼ ਹੋ ਹੋ ਕੇ ਖਾਂਦਾ ਹੈਂ) ।੩।

ਵਿਦਵਾਨਾਂ ਦੀ ਸੰਗਤਿ ਵਿਚ ਮੂਰਖ ਬੰਦੇ ਵੱਸਦੇ ਹਨ, ਉਹਨਾਂ ਪਾਸੋਂ ਉਹ ਵੇਦ ਸ਼ਾਸਤ੍ਰ ਭੀ ਸੁਣਦੇ ਹਨ (ਪਰ ਰਹਿੰਦੇ ਮੂਰਖ ਹੀ ਹਨ । ਆਪਣਾ ਮੂਰਖਤਾ ਦਾ ਸੁਭਾਉ ਨਹੀਂ ਛੱਡਦੇ) । ਜਿਵੇਂ ਕੁੱਤੇ ਦੀ ਪੂਛਲ (ਕਦੇ ਆਪਣਾ ਟੇਡਾ-ਪਨ ਨਹੀਂ ਛੱਡਦੀ, ਤਿਵੇਂ ਹੇ ਡੱਡੂ !) ਤੂੰ ਕਦੇ ਆਪਣਾ ਸੁਭਾਉ ਨਹੀਂ ਛੱਡਦਾ ।੪।

ਕਈ ਐਸੇ ਪਖੰਡੀ ਬੰਦੇ ਹੁੰਦੇ ਹਨ ਜੋ ਪਰਮਾਤਮਾ ਦੇ ਨਾਮ ਵਿਚ ਪਿਆਰ ਨਹੀਂ ਪਾਂਦੇ (ਸਦਾ ਪਖੰਡ ਵਲ ਹੀ ਰੁਚੀ ਰੱਖਦੇ ਹਨ), ਕਈ ਐਸੇ ਹਨ (ਭਾਗਾਂ ਵਾਲੇ) ਜੋ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਦੇ ਹਨ ।

ਹੇ ਨਾਨਕ ! ਤੂੰ ਪਰਮਾਤਮਾ ਦਾ ਨਾਮ ਆਪਣੀ ਜੀਭ ਨਾਲ ਜਪਿਆ ਕਰ, ਧੁਰੋਂ ਪਰਮਾਤਮਾ ਵਲੋਂ ਲਿਖੀ ਬਖ਼ਸ਼ਸ਼ ਅਨੁਸਾਰ ਤੈਨੂੰ ਇਹ ਦਾਤਿ ਪ੍ਰਾਪਤ ਹੋ ਜਾਇਗੀ ।੫।੪।

**ਮਾਰੂ ਮਹਲਾ ੧ ॥ ਸਲੋਕੁ ॥ ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨੀ ਮਨੁ ਲਾਗ ॥ ਅਠਸਠਿ ਤੀਰਥ ਨਾਮੁ ਪ੍ਰਭ ਨਾਨਕ ਜਿਸੁ ਮਸਤਕਿ ਭਾਗ ॥੧॥ ਸਬਦੁ ॥ ਸਖੀ ਸਹੇਲੀ ਗਰਬਿ ਗਹੇਲੀ ॥ ਸੁਣਿ ਸਹ ਕੀ ਇਕ ਬਾਤ ਸੁਹੇਲੀ ॥੧॥ ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥ ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ ॥੧॥ ਰਹਾਉ ॥ ਹਉ ਦੋਹਾਗਣਿ ਖਰੀ ਰੰਞਾਣੀ ॥ ਗਇਆ ਸੁ ਜੋਬਨੁ ਧਨ ਪਛੁਤਾਣੀ ॥੨॥ ਤੂ ਦਾਨਾ ਸਾਹਿਬੁ ਸਿਰਿ ਮੇਰਾ ॥**

**ਖਿਜਮਤਿ ਕਰੀ ਜਨੁ ਬੰਦਾ ਤੇਰਾ ॥੩॥ ਭਣਤਿ ਨਾਨਕੁ ਅੰਦੇਸਾ ਏਹੀ ॥ ਬਿਨੁ ਦਰਸਨ ਕੈਸੇ ਰਵਉ ਸਨੇਹੀ ॥੪॥੫॥ {ਪੰਨਾ ੯੯੦}**

ਨੋਟ :—ਵੇਖੋ ਮਾਰੂ ਰਾਗ ਦੇ ਪਹਿਲੇ ਸ਼ਬਦ ਵਾਲਾ ਨੋਟ । ਇਹ ਸਲੋਕ ਭੀ ਗੁਰੂ ਅਰਜਨ ਸਾਹਿਬ ਦਾ ਹੈ, ਅਤੇ ਗੂਜਰੀ ਕੀ ਵਾਰ ਮ: ੫ ਵਿਚ ਪਉੜੀ ਨੰ: ੪ ਦਾ ਦੂਜਾ ਸਲੋਕ ਹੈ । ਇਸ ਸਲੋਕ ਅਤੇ ਇਸ ਦੇ ਨਾਲ ਦੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦਾ ਕੇਂਦਰੀ ਭਾਵ ਇਕੋ ਹੀ ਹੈ ।

**ਪਦ ਅਰਥ** :—ਸਲੋਕੁ—ਪਤਿਤ—ਡਿੱਗੇ ਹੋਏ, ਵਿਕਾਰਾਂ ਵਿਚ ਡਿੱਗੇ ਹੋਏ । ਪੁਨੀਤ—ਪਵਿਤ੍ਰ । ਅਸੰਖ—ਬੇਅੰਤ ਜੀਵ । ਹੋਹਿ—ਹੋ ਜਾਂਦੇ ਹਨ । ਅਠਸਠਿ—ਅਠਾਹਠ । ਮਸਤਕਿ—ਮੱਥੇ ਉਤੇ ।੧।

**ਅਰਥ** :—ਬੇਅੰਤ ਉਹ ਵਿਕਾਰੀ ਬੰਦੇ ਭੀ ਪਵਿਤ੍ਰ ਹੋ ਜਾਂਦੇ ਹਨ ਜਿਨ੍ਹਾਂ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਲੱਗ ਜਾਂਦਾ ਹੈ । ਅਠਾਹਠ ਤੀਰਥ ਪਰਮਾਤਮਾ ਦਾ ਨਾਮ ਹੀ ਹੈ, ਪਰ, ਹੇ ਨਾਨਕ ! (ਇਹ ਨਾਮ ਉਸ ਨੂੰ ਹੀ ਮਿਲਦਾ ਹੈ) ਜਿਸ ਦੇ ਮੱਥੇ ਉਤੇ (ਚੰਗੇ) ਭਾਗ ਹੋਣ ।੧।

**ਪਦ ਅਰਥ** :—ਗਰਬਿ—ਗਰਬ ਵਿਚ, ਅਹੰਕਾਰ ਵਿਚ । ਗਹੇਲੀ—ਗ੍ਰਸੀ ਹੋਈ । ਸਹ ਕੀ—ਖਸਮ-ਪ੍ਰਭੂ ਦੀ । ਸੁਹੇਲੀ—ਸੁਖਦਾਈ ।੧।

ਮੈ ਬੇਦਨ—ਮੇਰੇ (ਦਿਲ ਦੀ) ਪੀੜ । ਆਖਾ—ਮੈਂ ਆਖਾਂ । ਮਾਈ—ਹੇ ਮਾਂ ! ਜੀਉ—ਜਿੰਦ । ਕੈਸੇ—(ਹੋਰ ਕੋਈ) ਐਸਾ (ਤਰੀਕਾ ਨਹੀਂ) ਜਿਸ ਨਾਲ । ਰਾਖਾ—ਮੈਂ ਘਬਰਾਹਟ ਤੋਂ ਬਚ ਸਕਾਂ ।੧।ਰਹਾਉ।

ਦੋਹਾਗਣਿ—ਮੰਦੇ ਭਾਗਾਂ ਵਾਲੀ । ਖਰੀ—ਬਹੁਤ । ਰੰਞਾਣੀ—ਦੁਖੀ । ਸੁ ਜੋਬਨ—ਉਹ ਜਵਾਨੀ (ਜੋ ਪਤੀ ਨਾਲ ਮਿਲਾਂਦੀ ਹੈ) । ਧਨ—ਇਸਤ੍ਰੀ ।੨।

ਸਾਹਿਬੁ—ਮਾਲਕ । ਦਾਨਾ—(ਮੇਰੇ) ਦਿਲ ਦੀ ਜਾਣਨ ਵਾਲਾ । ਸਿਰਿ—ਸਿਰ ਉਤੇ । ਖਿਜਮਤਿ—ਖ਼ਿਦਮਤਿ, ਸੇਵਾ (ਨੋਟ :—ਅਰਬੀ ਲਫ਼ਜ਼ਾਂ ਦਾ 'ਜ਼' ਅਤੇ 'ਦ' ਉਚਾਰਨ ਵਿਚ ਕਈ ਵਾਰ ਵਟਾਏ ਜਾ ਸਕਦੇ ਹਨ; ਜਿਵੇਂ 'ਕਾਜ਼ੀ' ਤੇ 'ਕਾਦੀ'; 'ਨਜ਼ਰਿ' ਤੇ 'ਨਦਰਿ', 'ਕਾਗ਼ਜ਼' ਤੇ 'ਕਾਗ਼ਦ'; ਕਾਜ਼ੀਆਂ ਤੇ 'ਕਾਦੀਆਂ') । ਕਰੀ—ਮੈਂ ਕਰਾਂ । ਬੰਦਾ—ਗ਼ੁਲਾਮ ।੩।

ਭਣਤਿ—ਆਖਦਾ ਹੈ । ਅੰਦੇਸਾ—ਫ਼ਿਕਰ, ਤੌਖ਼ਲਾ, ਚਿੰਤਾ । ਕੈਸੇ—(ਕੋਈ) ਐਸਾ (ਤਰੀਕਾ ਹੋਵੇ) ਜਿਸ ਨਾਲ । ਰਵਉ—ਮੈਂ ਮਿਲ ਸਕਾਂ । ਸਨੇਹੀ—ਸਨੇਹ ਕਰਨ ਵਾਲੇ ਪ੍ਰਭੂ ਨੂੰ, ਪਿਆਰੇ ਪ੍ਰਭੂ ਨੂੰ ।੪।

**ਅਰਥ** :—ਹੇ (ਮੇਰੀ) ਮਾਂ ! ਮੈਂ ਕਿਸ ਨੂੰ ਦੱਸਾਂ ਆਪਣੇ ਦਿਲ ਦੀ ਪੀੜ ? (ਬਿਗਾਨੀ ਪੀੜ ਦੀ ਸਾਰ ਕੋਈ ਸਮਝ ਨਹੀਂ ਸਕਦਾ) । ਹੇ ਮਾਂ ! ਪਰਮਾਤਮਾ (ਦੀ ਯਾਦ) ਤੋਂ ਬਿਨਾ ਮੇਰੀ ਜਿੰਦ ਰਹਿ ਨਹੀਂ ਸਕਦੀ । ਸਿਮਰਨ ਤੋਂ ਬਿਨਾ ਮੈਨੂੰ ਕੋਈ ਹੋਰ ਤਰੀਕਾ ਸੁੱਝਦਾ ਨਹੀਂ ਜਿਸ ਨਾਲ ਮੈਂ ਇਸ ਨੂੰ ਘਬਰਾਹਟ ਤੋਂ ਬਚਾ ਸਕਾਂ ।੧।ਰਹਾਉ।

ਹੇ ਆਪਣੇ ਹੀ ਰਸ-ਮਾਣ ਵਿਚ ਮੱਤੀ ਸਖੀਏ ! ਮੇਰੀਏ ਸਹੇਲੀਏ ! (ਹੇ ਮੇਰੇ ਕੰਨ ! ਹੇ ਮੇਰੀ ਜੀਭ !) । ਖਸਮ-ਪ੍ਰਭੂ ਦੀ ਹੀ ਸਿਫ਼ਤਿ-ਸਾਲਾਹ ਦੀ ਹੀ ਗੱਲ ਸੁਣ (ਤੇ ਕਰ), ਇਹ ਗੱਲ ਸੁਖ ਦੇਣ ਵਾਲੀ ਹੈ ।੧।

ਜਿਸ ਇਸਤ੍ਰੀ ਦਾ ਜਦੋਂ ਉਹ ਜੋਬਨ ਲੰਘ ਜਾਂਦਾ ਹੈ ਜੋ ਉਸ ਨੂੰ ਪਤੀ ਨਾਲ ਮਿਲਾ ਸਕਦਾ ਹੈ ਤਾਂ ਉਹ ਪਛੁਤਾਂਦੀ ਹੈ, (ਇਸੇ ਤਰ੍ਹਾਂ ਜੇ ਮੇਰਾ ਇਕ ਸੁਆਸ ਭੀ ਪ੍ਰਭੂ-ਮਿਲਾਪ ਤੋਂ ਬਿਨਾ ਲੰਘੇ ਤਾਂ) ਮੈਂ (ਆਪਣੇ ਆਪ ਨੂੰ) ਮੰਦੇ ਭਾਗਾਂ ਵਾਲੀ (ਸਮਝਦੀ ਹਾਂ), ਮੈਂ ਬੜੀ ਦੁਖੀ (ਹੁੰਦੀ ਹਾਂ) ।੨।

(ਹੇ ਪ੍ਰਭੂ !) ਤੂੰ ਮੇਰੇ ਸਿਰ ਉਤੇ ਮਾਲਕ ਹੈਂ, ਤੂੰ ਮੇਰੇ ਦਿਲ ਦੀ ਜਾਣਦਾ ਹੈਂ (ਮੇਰੀ ਤਾਂਘ ਹੈ ਕਿ) ਤੇਰੀ ਚਾਕਰੀ ਕਰਦਾ ਰਹਾਂ, ਮੈਂ ਤੇਰਾ ਦਾਸ ਬਣਿਆ ਰਹਾਂ, ਮੈਂ ਤੇਰਾ ਗ਼ੁਲਾਮ ਬਣਿਆ ਰਹਾਂ ।੩।

ਨਾਨਕ ਆਖਦਾ ਹੈ—ਮੈਨੂੰ ਇਹੀ ਚਿੰਤਾ ਰਹਿੰਦੀ ਹੈ ਕਿ ਮੈਂ ਕਿਤੇ ਪਰਮਾਤਮਾ ਦੇ ਦਰਸ਼ਨ ਤੋਂ ਵਾਂਜਿਆ ਹੀ ਨਾਹ ਰਹਿ ਜਾਵਾਂ । ਕੋਈ ਐਸਾ ਤਰੀਕਾ ਹੋਵੇ ਜਿਸ ਨਾਲ ਮੈਂ ਉਸ ਪਿਆਰੇ ਪ੍ਰਭੂ ਨੂੰ ਮਿਲ ਸਕਾਂ ।੪।੫।

**ਮਾਰੂ ਮਹਲਾ ੧ ॥ ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥ ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥੧॥ ਤੇਰੇ ਲਾਲੇ ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ਰਹਾਉ॥ ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥੨॥ ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥ ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥ ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥ ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥ {ਪੰਨਾ ੯੯੧}**

**ਪਦ ਅਰਥ** :—ਮੁਲ ਖਰੀਦੀ—ਮੁੱਲ ਖ਼ਰੀਦਿਆ ਹੋਇਆ, ਜਦੋਂ ਤੋਂ ਮੈਂ ਪ੍ਰੇਮ-ਕੀਮਤਿ ਦੇ ਵੱਟੇ ਖ਼ਰੀਦਿਆ ਗਿਆ ਹਾਂ, ਜਦੋਂ ਤੋਂ ਗੁਰੂ ਨੇ ਮੈਨੂੰ ਪ੍ਰਭੂ ਦਾ ਪਿਆਰ ਦੇ ਕੇ ਉਸ ਦੇ ਇਵਜ਼ ਮੇਰਾ ਆਪਾ-ਭਾਵ ਲੈ ਲਿਆ ਹੈ । ਲਾਲਾ—ਗ਼ੁਲਾਮ । ਗੋਲਾ—ਗ਼ੁਲਾਮ । ਸਭਾਗਾ—ਭਾਗਾਂ ਵਾਲਾ । ਮੇਰਾ ਨਾਉ ਸਭਾਗਾ—'ਭਾਗਾਂ ਵਾਲਾ' ਮੇਰਾ ਨਾਮ ਪੈ ਗਿਆ ਹੈ, ਮੈਨੂੰ ਦੁਨੀਆ ਭੀ ਭਾਗਾਂ ਵਾਲਾ ਆਖਣ ਲੱਗ ਪਈ ਹੈ । ਗੁਰ ਕੀ ਬਚਨੀ—ਗੁਰੂ ਦੇ ਉਪਦੇਸ਼ ਦੇ ਵੱਟੇ । ਹਾਟਿ—ਗੁਰੂ ਦੇ ਹੱਟ ਤੇ, ਗੁਰੂ ਦੇ ਦਰ ਤੇ । ਬਿਕਾਨਾ—ਮੈਂ ਵਿਕ ਗਿਆ ਹਾਂ, ਮੈਂ ਸਿਰ ਵੇਚ ਦਿੱਤਾ ਹੈ, ਮੈਂ ਆਪਾ-ਭਾਵ ਦੇ ਦਿੱਤਾ ਹੈ । ਜਿਤੁ—ਜਿਸ (ਕੰਮ) ਵਿਚ । ਤਿਤੁ—ਉਸੇ (ਕੰਮ) ਵਿਚ ।੧।

ਕਿਆ ਚਤੁਰਾਈ—ਕਾਹਦੀ ਅਕਲ ਹੈ ? ਪੂਰੀ ਸਮਝ ਨਹੀਂ ਹੈ ।੧।ਰਹਾਉ।

ਮਾ—ਮੇਰੀ ਮਾਂ, ਮੇਰੀ ਮਤਿ । ਲਾਲੀ—ਦਾਸੀ, ਹੁਕਮ ਵਿਚ ਤੁਰਨ ਵਾਲੀ । ਮਾ ਲਾਲੀ—ਤੇਰੇ ਹੁਕਮ ਵਿਚ ਤੁਰਨ ਵਾਲੀ ਮੇਰੀ ਮਤਿ । ਪਿਉ—ਮੇਰਾ ਪਿਉ, ਸੰਤੋਖ, ਮੇਰੇ ਸੇਵਕ-ਜੀਵਨ ਨੂੰ ਜਨਮ ਦੇਣ ਵਾਲਾ ਸੰਤੋਖ {ਨੋਟ :—ਜਿਥੇ ਸੰਤੋਖ ਹੈ ਉਥੇ ਹੀ ਸੇਵਾ-ਭਾਵ ਹੋ ਸਕਦਾ ਹੈ । ਸੰਤੋਖ ਸੇਵਾ-ਭਾਵ ਨੂੰ ਜਨਮ ਦੇਂਦਾ ਹੈ} । ਹਉ—ਮੈਂ, ਮੇਰਾ ਸੇਵਾ-ਭਾਵ । ਲਾਲੇ ਕਾ ਜਾਇਆ—ਸੰਤੋਖ-ਪਿਤਾ ਤੋਂ ਹੀ ਜੰਮਿਆ ਹੈ । ਲਾਲੀ ਨਾਚੈ—ਲਾਲੀ ਨੱਚਦੀ ਹੈ, ਮੇਰੀ ਮਤਿ ਉਤਸ਼ਾਹ ਵਿਚ ਆਉਂਦੀ ਹੈ । ਲਾਲਾ ਗਾਵੈ—ਲਾਲਾ ਗਾਂਦਾ ਹੈ, ਸੰਤੋਖ ਉਛਾਲੇ ਮਾਰਦਾ ਹੈ । ਕਰਉ—ਮੈਂ ਕਰਦਾ ਹਾਂ । ਰਾਇਆ—ਹੇ ਪ੍ਰਕਾਸ਼-ਰੂਪ-ਪ੍ਰਭੂ ! ।੨।

ਪੀਅਹਿ—ਜੇ ਤੂੰ ਪੀਵੇਂ । ਹੇ ਪ੍ਰਭੂ ! ਆਪਣੀ ਰਚੀ ਖ਼ਲਕਤ ਵਿਚ ਵਿਆਪਕ ਹੋ ਕੇ ਜੇ ਤੈਨੂੰ ਪਾਣੀ ਦੀ ਲੋੜ ਪਏ । ਆਣੀ—ਮੈਂ ਲਿਆਵਾਂ । ਮੀਰਾ—ਹੇ (ਮੇਰੇ) ਪਾਤਿਸ਼ਾਹ ! ਪੀਸਣ ਜਾਉ—ਮੈਂ ਚੱਕੀ ਪੀਹਣ ਜਾਵਾਂ । ਫੇਰੀ—ਮੈਂ ਫੇਰਾਂ ।੩।

ਲੂਣ ਹਰਾਮੀ—ਮਿਲੀ ਤਨਖ਼ਾਹ ਦੇ ਇਵਜ਼ ਵਿਚ ਪੂਰਾ ਸਾਂਵਾਂ ਕੰਮ ਨਾਹ ਕਰ ਸਕਣ ਵਾਲਾ । ਬਖਸਿਹਿ—ਜੇ ਤੂੰ ਬਖ਼ਸ਼ਸ਼ ਕਰੇਂ, ਜੇ ਤੇਰੀ ਆਪਣੀ ਮੇਹਰ ਹੋਵੇ । ਤੁਧੁ ਵਡਿਆਈ—ਤੈਨੂੰ ਵਡਿਆਈ ਮਿਲੇਗੀ, ਤੇਰੀ ਹੀ ਜੈ-

ਜੈਕਾਰ ਹੋਵੇਗੀ । ਆਦਿ—ਮੁੱਢ ਤੋਂ । ਜੁਗਾਦਿ—ਜੁਗਾਂ ਦੇ ਮੁੱਢ ਤੋਂ । ਦਇਆ ਪਤਿ—ਦਇਆ ਦਾ ਮਾਲਕ । ਤੁਧੁ ਵਿਣੁ—ਤੇਰੀ ਦਇਆ ਤੋਂ ਬਿਨਾ ।੪।

**ਅਰਥ** :—(ਹੇ ਪ੍ਰਭੂ !) ਜਦੋਂ ਤੋਂ ਗੁਰੂ ਨੇ ਮੈਨੂੰ ਤੇਰਾ ਪ੍ਰੇਮ ਦੇ ਕੇ ਉਸਦੇ ਵੱਟੇ ਵਿਚ ਮੇਰਾ ਆਪਾ-ਭਾਵ ਖ਼ਰੀਦ ਲਿਆ ਹੈ, ਮੈਂ ਤੇਰਾ ਦਾਸ ਹੋ ਗਿਆ ਹਾਂ, ਮੈਂ ਤੇਰਾ ਗ਼ੁਲਾਮ ਹੋ ਗਿਆ ਹਾਂ, ਮੈਨੂੰ ਦੁਨੀਆ ਭੀ ਭਾਗਾਂ ਵਾਲਾ ਆਖਣ ਲੱਗ ਪਈ ਹੈ । ਗੁਰੂ ਦੇ ਦਰ ਤੇ ਗੁਰੂ ਦੇ ਉਪਦੇਸ਼ ਦੇ ਇਵਜ਼ ਮੈਂ ਆਪਾ-ਭਾਵ ਦੇ ਦਿੱਤਾ ਹੈ, ਹੁਣ ਜਿਸ ਕੰਮ ਵਿਚ ਮੈਨੂੰ ਗੁਰੂ ਲਾਉਂਦਾ ਹੈ ਉਸੇ ਕੰਮ ਵਿਚ ਮੈਂ ਲੱਗਾ ਰਹਿੰਦਾ ਹਾਂ ।੧।

(ਪਰ ਹੇ ਪ੍ਰਭੂ !) ਮੈਨੂੰ ਤੇਰੇ ਗ਼ੁਲਾਮ ਨੂੰ ਅਜੇ ਪੂਰੀ ਸਮਝ ਨਹੀਂ ਹੈ, ਮੈਥੋਂ, ਹੇ ਸਾਹਿਬ ! ਤੇਰਾ ਹੁਕਮ ਪੂਰੇ ਤੌਰ ਤੇ ਸਿਰੇ ਨਹੀਂ ਚੜ੍ਹਦਾ (ਅਕਲ ਤਾਂ ਇਹ ਚਾਹੀਦੀ ਸੀ ਕਿ ਸੇਵਾ ਹੁਕਮ ਤੋਂ ਵਧੀਕ ਕੀਤੀ ਜਾਏ; ਪਰ ਵਾਧਾ ਕਰਨਾ ਤਾਂ ਕਿਤੇ ਰਿਹਾ, ਪੂਰੀ ਭੀ ਨਿਬਾਹੀ ਨਹੀਂ ਜਾਂਦੀ) ।੧।ਰਹਾਉ।

(ਗੁਰੂ ਦੀ ਮੇਹਰ ਨਾਲ) ਤੇਰੇ ਹੁਕਮ ਵਿਚ ਤੁਰਨ ਵਾਲੀ (ਮੇਰੀ ਮਤਿ ਬਣੀ ਉਸ ਮਤਿ-) ਮਾਂ (ਨੇ ਮੈਨੂੰ ਸੇਵਕ-ਜੀਵਨ ਵਾਲਾ ਜਨਮ ਦਿੱਤਾ), (ਤੇਰਾ ਬਖ਼ਸ਼ਿਆ ਸੰਤੋਖ) ਮੇਰਾ ਪਿਉ ਬਣਿਆ । ਮੈਨੂੰ (ਮੇਰੇ ਸੇਵਕ-ਸੁਭਾਵ ਨੂੰ) ਸੰਤੋਖ-ਪਿਉ ਤੋਂ ਹੀ ਜਨਮ ਮਿਲਿਆ । ਹੁਣ, ਹੇ ਪ੍ਰਭੂ ! ਜਿਉਂ ਜਿਉਂ ਮੈਂ ਤੇਰੀ ਭਗਤੀ ਕਰਦਾ ਹਾਂ ਮੇਰੀ ਮਾਂ (-ਮਤਿ) ਹੁਲਾਰੇ ਵਿਚ ਆਉਂਦੀ ਹੈ, ਮੇਰਾ ਪਿਉ (-ਸੰਤੋਖ) ਉਛਾਲੇ ਮਾਰਦਾ ਹੈ ।੨।

(ਹੇ ਪ੍ਰਭੂ ! ਮੈਨੂੰ ਤਾਂ ਸਮਝ ਨਹੀਂ ਕਿ ਮੈਂ ਕਿਸ ਤਰ੍ਹਾਂ ਤੇਰਾ ਹੁਕਮ ਪੂਰੇ ਤੌਰ ਤੇ ਕਮਾ ਸਕਾਂ, ਪਰ ਜੇ ਤੂੰ ਮੇਹਰ ਕਰੇਂ ਤਾਂ) ਹੇ ਪਾਤਿਸ਼ਾਹ ! ਮੈਂ ਤੇਰੇ (ਬੰਦਿਆਂ) ਲਈ ਪੀਣ ਵਾਸਤੇ ਪਾਣੀ ਢੋਵਾਂ, ਤੇਰੇ (ਬੰਦਿਆਂ ਦੇ) ਖਾਣ ਵਾਸਤੇ ਚੱਕੀ ਪੀਹਾਂ, ਪੱਖਾ ਫੇਰਾਂ, ਤੇਰੇ (ਬੰਦਿਆਂ ਦੇ) ਪੈਰ ਘੁੱਟਾਂ, ਤੇ ਸਦਾ ਤੇਰਾ ਨਾਮ ਜਪਦਾ ਰਹਾਂ ।੩।

(ਪਰ ਹੇ ਦਇਆ ਦੇ ਮਾਲਕ ਪ੍ਰਭੂ !) ਤੇਰਾ ਗ਼ੁਲਾਮ ਨਾਨਕ ਤੇਰੀ ਉਤਨੀ ਖ਼ਿਦਮਤ ਨਹੀਂ ਕਰ ਸਕਦਾ ਜਿਤਨੀਆਂ ਤੂੰ ਬਖ਼ਸ਼ਸ਼ਾਂ ਕਰ ਰਿਹਾ ਹੈਂ (ਤੇਰਾ ਗ਼ੁਲਾਮ) ਤੇਰੀਆਂ ਬਖ਼ਸ਼ਸ਼ਾਂ ਦੇ ਮੋਹ ਵਿਚ ਹੀ ਫਸ ਜਾਂਦਾ ਹੈ, ਖ਼ਿਦਮਤ ਕਰਾਣ ਵਾਸਤੇ ਭੀ ਜੇ ਤੂੰ ਆਪ ਹੀ ਮੇਹਰ ਕਰੇਂ (ਤਾਂ ਮੈਂ ਖ਼ਿਦਮਤ ਕਰ ਸਕਾਂਗਾ, ਇਸ ਵਿਚ ਭੀ) ਤੇਰੀ ਹੀ ਜੈ-ਜੈਕਾਰ ਹੋਵੇਗੀ । ਤੂੰ ਸ਼ੁਰੂ ਤੋਂ ਹੀ ਜੁਗਾਂ ਦੇ ਸ਼ੁਰੂ ਤੋਂ ਹੀ ਦਇਆ ਦਾ ਮਾਲਕ ਹੈਂ ਦਾਤਾਂ ਦੇਂਦਾ ਆਇਆ ਹੈਂ (ਇਹਨਾਂ ਦਾਤਾਂ ਦੇ ਮੋਹ ਤੋਂ) ਖ਼ਲਾਸੀ ਤੇਰੀ ਸਹੈਤਾ ਤੋਂ ਬਿਨਾ ਨਹੀਂ ਹੋ ਸਕਦੀ ।੪।੬।

**ਮਾਰੂ ਮਹਲਾ ੧ ॥ ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥ ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥ ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥ ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥ ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥੭॥ {ਪੰਨਾ ੯੯੧}**

**ਪਦ ਅਰਥ** :—ਬੇਤਾਲਾ—ਜਿੰਨ । ਵੇਚਾਰਾ—ਆਜਿਜ਼, ਨਿਮਾਣਾ ਜੇਹਾ ।੧।

ਭਇਆ—ਹਉ ਭਇਆ, ਮੈਂ ਹੋ ਗਿਆ ਹਾਂ । ਦਿਵਾਨਾ—ਮਸਤਾਨਾ, ਆਸ਼ਿਕ, ਪ੍ਰੇਮੀ । ਸਾਹ ਕਾ—ਸ਼ਾਹ-ਪ੍ਰਭੂ (ਦੇ ਨਾਮ) ਦਾ । ਬਉਰਾਨਾ—ਝੱਲਾ, ਕਮਲਾ । ਹਉ—ਮੈਂ । ਨ ਜਾਨਾ—ਮੈਂ ਨਹੀਂ ਜਾਣਦਾ, ਮੈਂ ਡੂੰਘੀ ਸਾਂਝ ਨਹੀਂ ਪਾਂਦਾ ।੧।ਰਹਾਉ।

ਤਉ—ਤਦੋਂ । ਜਾਣੀਐ—ਸਮਝਿਆ ਜਾਂਦਾ ਹੈ । ਭੈ—ਦੁਨੀਆ ਦੇ ਡਰਾਂ ਵਲੋਂ । ਦੇਵਾਨਾ—ਬੇ-ਪਰਵਾਹ । ਨ ਜਾਣੈ—ਨਹੀਂ ਪਛਾਣਦਾ, ਮੁਥਾਜੀ ਨਹੀਂ ਕਰਦਾ ।੨।

ਕਾਇ—ਕਿਸੇ ਅਰਥ ਨਹੀਂ ।੩।

ਸਾਹਿਬ ਪਿਆਰੁ—ਸਾਹਿਬ ਦਾ ਪਿਆਰ । ਧਰੇ—(ਆਪਣੇ ਮਨ ਵਿਚ) ਧਰਦਾ ਹੈ ।੪।

**ਅਰਥ** :—ਮੈਂ ਸ਼ਾਹ-ਪ੍ਰਭੂ ਦੇ ਨਾਮ ਦਾ ਆਸ਼ਿਕ ਹੋ ਗਿਆ ਹਾਂ, ਮੈਂ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨਾਲ ਡੂੰਘੀਆਂ ਸਾਂਝਾਂ ਨਹੀਂ ਪਾਂਦਾ, (ਇਸ ਵਾਸਤੇ ਦੁਨੀਆ ਆਖਦੀ ਹੈ ਕਿ) ਨਾਨਕ ਝੱਲਾ ਹੋ ਗਿਆ ਹੈ ।੧।ਰਹਾਉ।

(ਦੁਨੀਆ ਦੇ ਲੋਕਾਂ ਨਾਲ ਡੂੰਘੀਆਂ ਸਾਂਝਾਂ ਨਾਹ ਪਾਣ ਕਰ ਕੇ) ਕੋਈ ਆਖਦਾ ਹੈ ਕਿ ਨਾਨਕ ਤਾਂ ਕੋਈ ਭੂਤ ਹੈ (ਕਿਉਂਕਿ ਇਹ ਬੰਦਿਆਂ ਤੋਂ ਤ੍ਰਹਿੰਦਾ ਹੈ) ਕੋਈ ਆਖਦਾ ਹੈ ਕਿ ਨਾਨਕ ਕੋਈ ਜਿੰਨ ਹੈ (ਜੋ ਬੰਦਿਆਂ ਤੋਂ ਪਰੇ ਪਰੇ
ਜੂਹ-ਉਜਾੜ ਵਿਚ ਹੀ ਬਹੁਤਾ ਚਿਰ ਟਿਕਿਆ ਰਹਿੰਦਾ ਹੈ) । ਪਰ ਕੋਈ ਬੰਦਾ ਆਖਦਾ ਹੈ (ਨਹੀਂ) ਨਾਨਕ ਹੈ ਤਾਂ (ਸਾਡੇ ਵਰਗਾ) ਆਦਮੀ (ਹੀ) ਉਂਞ ਹੈ ਆਜਿਜ਼ ਜੇਹਾ ।੧।

ਜਦੋਂ ਮਨੁੱਖ ਇਕ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਪਛਾਣਦਾ (ਕਿਸੇ ਹੋਰ ਦੀ ਖ਼ੁਸ਼ਾਮਦ-ਮੁਥਾਜੀ ਨਹੀਂ ਕਰਦਾ) ਜਦੋਂ ਉਹ ਦੁਨੀਆ ਦੇ ਡਰ-ਫ਼ਿਕਰਾਂ ਵਲੋਂ ਬੇ-ਪਰਵਾਹ ਜੇਹਾ ਹੋ ਜਾਂਦਾ ਹੈ, ਤਦੋਂ (ਦੁਨੀਆ ਦੇ ਲੋਕਾਂ ਦੀਆਂ ਨਜ਼ਰਾਂ ਵਿਚ) ਉਹ ਝੱਲਾ ਸਮਝਿਆ ਜਾਂਦਾ ਹੈ ।੨।

ਜਦੋਂ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਸਮਝਣ ਲੱਗ ਪੈਂਦਾ ਹੈ (ਰਜ਼ਾ ਦੇ ਉਲਟ ਤੁਰਨ ਲਈ ਆਪਣੀ) ਕਿਸੇ ਹੋਰ ਚਤੁਰਾਈ ਦਾ ਆਸਰਾ ਨਹੀਂ ਲੈਂਦਾ, ਜਦੋਂ ਮਨੁੱਖ ਸਿਰਫ਼ (ਰਜ਼ਾ ਵਿਚ ਰਾਜ਼ੀ ਰਹਿਣ ਦੀ ਹੀ) ਕਾਰ ਕਰਦਾ ਹੈ, (ਹਰੇਕ ਕਿਰਤ-ਕਾਰ ਵਿਚ ਪ੍ਰਭੂ ਦੀ ਰਜ਼ਾ ਨੂੰ ਹੀ ਮੁਖ ਮੰਨਦਾ ਹੈ) ਤਾਂ ਲੋਕਾਂ ਦੀਆਂ ਨਜ਼ਰਾਂ ਵਿਚ ਉਹ ਝੱਲਾ ਮੰਨਿਆ ਜਾਂਦਾ ਹੈ ।੩।

ਜਦੋਂ ਮਨੁੱਖ ਆਪਣੇ ਆਪ ਨੂੰ (ਹੋਰ ਸਭਨਾਂ ਨਾਲੋਂ) ਮਾੜਾ ਸਮਝਦਾ ਹੈ, ਜਦੋਂ ਹੋਰ ਜਗਤ ਨੂੰ ਆਪਣੇ ਨਾਲੋਂ ਚੰਗਾ ਸਮਝਦਾ ਹੈ, ਜਦੋਂ ਮਨੁੱਖ ਮਾਲਿਕ-ਪ੍ਰਭੂ ਦਾ ਪਿਆਰ ਹੀ (ਆਪਣੇ ਹਿਰਦੇ ਵਿਚ) ਟਿਕਾਈ ਰੱਖਦਾ ਹੈ, ਤਦੋਂ ਉਹ (ਦੁਨੀਆ ਦੀਆਂ ਨਿਗਾਹਾਂ ਵਿਚ) ਝੱਲਾ ਜਾਣਿਆ ਜਾਂਦਾ ਹੈ ।੪।੭।

**ਮਾਰੂ ਮਹਲਾ ੧ ॥ ਇਹੁ ਧਨੁ ਸਰਬ ਰਹਿਆ ਭਰਪੂਰਿ ॥ ਮਨਮੁਖ ਫਿਰਹਿ ਸਿ ਜਾਣਹਿ ਦੂਰਿ ॥੧॥ ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥੧॥ ਰਹਾਉ ॥ ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥ ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥੨॥ ਇਸੁ ਧਨ ਕੀ ਦੇਖਹੁ ਵਡਿਆਈ ॥ ਸਹਜੇ ਮਾਤੇ ਅਨਦਿਨੁ ਜਾਈ ॥੩॥ ਇਕ ਬਾਤ ਅਨੂਪ ਸੁਨਹੁ ਨਰ ਭਾਈ ॥ ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ ॥੪॥ ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ ॥ ਸਤਿਗੁਰੁ ਮਿਲੈ ਤ ਇਹੁ ਧਨੁ ਪਾਏ ॥੫॥੮॥ {ਪੰਨਾ ੯੯੧}**

**ਪਦ ਅਰਥ** :—ਇਹੁ ਧਨੁ—ਪਰਮਾਤਮਾ ਦਾ ਨਾਮ-ਧਨ । ਸਰਬ—ਸਭ ਵਿਚ । ਮਨਮੁਖ—ਉਹ ਬੰਦੇ ਜਿਨ੍ਹਾਂ ਦਾ ਮੂੰਹ ਆਪਣੇ ਵਲ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਫਿਰਹਿ—(ਦੁਨੀਆਵੀ ਧਨ ਦੀ ਖ਼ਾਤਰ) ਭਟਕਦੇ ਫਿਰਦੇ ਹਨ । ਸਿ—ਉਹ ਬੰਦੇ ।੧।

ਵਖਰੁ—ਸੌਦਾ । ਰਿਦੈ ਹਮਾਰੈ—ਸਾਡੇ ਹਿਰਦੇ ਵਿਚ, ਮੇਰੇ ਹਿਰਦੇ ਵਿਚ (ਵੱਸ ਪਏ) । ਤਿਸੈ—ਉਸ (ਮਨੁੱਖ) ਨੂੰ । ਨਿਸਤਾਰੈ—(ਤ੍ਰਿਸ਼ਨਾ ਦੇ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।ਰਹਾਉ।

ਤਸਕਰੁ—ਚੋਰ । ਇਸੁ ਧਨ ਕਉ—ਇਸ ਨਾਮ-ਧਨ ਦੀ ਖ਼ਾਤਰ ।੨।

ਵਡਿਆਈ—ਵੱਡਾ ਗੁਣ । ਸਹਜੇ—ਸਹਿਜ ਵਿਚ, ਅਡੋਲ ਅਵਸਥਾ ਵਿਚ । ਮਾਤੇ—ਮਸਤ ਰਿਹਾਂ । ਅਨਦਿਨੁ—ਹਰੇਕ ਦਿਨ । ਜਾਈ—ਲੰਘਦਾ ਹੈ, ਗੁਜ਼ਰਦਾ ਹੈ ।੩।

ਅਨੂਪ—ਸੋਹਣੀ । ਨਰ ਭਾਈ—ਹੇ ਭਾਈ ਜਨੋ ! ਕਹਹੁ—ਦੱਸੋ । ਕਿਨੈ—ਕਿਸੇ ਮਨੁੱਖ ਨੇ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।੪।

ਭਣਤਿ—ਆਖਦਾ ਹੈ । ਅਕਥ—ਉਹ ਪਰਮਾਤਮਾ ਜਿਸ ਦੇ ਗੁਣ ਬਿਆਨ ਨ ਕੀਤੇ ਜਾ ਸਕਣ । ਪਾਏ—ਪ੍ਰਾਪਤ ਕਰਦਾ ਹੈ ।੫।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਆਪਣਾ ਨਾਮ-ਧਨ ਨਾਮ-ਵੱਖਰ ਦੇਂਦਾ ਹੈਂ ਉਸ ਨੂੰ ਇਹ ਨਾਮ-ਧਨ (ਮਾਇਆ ਦੀ ਤ੍ਰਿਸ਼ਨਾ ਦੇ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । (ਮੇਹਰ ਕਰ) ਤੇਰਾ ਇਹ ਨਾਮ-ਧਨ ਇਹ ਨਾਮ-ਵੱਖਰ ਮੇਰੇ ਹਿਰਦੇ ਵਿਚ ਭੀ ਵੱਸ ਪਏ ।੧।ਰਹਾਉ।

(ਪਰਮਾਤਮਾ ਹਰ ਥਾਂ ਜ਼ੱਰੇ ਜ਼ੱਰੇ ਵਿਚ ਵਿਆਪਕ ਹੈ, ਉਸ ਦਾ) ਇਹ ਨਾਮ-ਧਨ (ਭੀ) ਸਭ ਵਿਚ ਮੌਜੂਦ ਹੈ, (ਗੁਰੂ ਦੀ ਸਰਨ ਪਿਆਂ ਉਸ ਪਰਮਾਤਮਾ ਨੂੰ ਹਰ ਥਾਂ ਹੀ ਵੇਖ ਸਕੀਦਾ ਹੈ ਤੇ ਉਸ ਦੀ ਯਾਦ ਨੂੰ ਹਿਰਦੇ ਵਿਚ ਵਸਾ ਸਕੀਦਾ ਹੈ), ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ (ਮਾਇਆ ਦੀ ਖ਼ਾਤਰ) ਭਟਕਦੇ ਫਿਰਦੇ ਹਨ, ਅਤੇ ਉਹ ਬੰਦੇ (ਪਰਮਾਤਮਾ ਨੂੰ, ਪਰਮਾਤਮਾ ਦੇ ਨਾਮ-ਧਨ ਨੂੰ) ਕਿਤੇ ਦੂਰ ਦੁਰੇਡੇ ਥਾਂ ਤੇ ਸਮਝਦੇ ਹਨ ।੧।

(ਹਿਰਦੇ ਵਿਚ ਵਸਾਇਆ ਹੋਇਆ ਪਰਮਾਤਮਾ ਦਾ ਨਾਮ) ਇਕ ਐਸਾ ਧਨ ਹੈ ਜੋ ਨਾਹ ਸੜਦਾ ਹੈ ਨਾਹ ਹੀ ਇਸ ਨੂੰ ਕੋਈ ਚੋਰ ਚੁਰਾ ਕੇ ਲੈ ਜਾ ਸਕਦਾ ਹੈ, ਇਹ ਧਨ (ਪਾਣੀਆਂ ਹੜ੍ਹਾਂ ਵਿਚ ਭੀ) ਡੁੱਬਦਾ ਨਹੀਂ ਹੈ ਅਤੇ ਨਾਹ ਹੀ ਇਸ ਧਨ ਦੀ ਖ਼ਾਤਰ ਕਿਸੇ ਨੂੰ ਕੋਈ ਡੰਡ ਮਿਲਦਾ ਹੈ ।੨।

ਵੇਖੋ, ਇਸ ਧਨ ਦਾ ਵੱਡਾ ਗੁਣ ਇਹ ਹੈ ਕਿ (ਜਿਸ ਮਨੁੱਖ ਦੇ ਪਾਸ ਇਹ ਧਨ ਹੈ, ਉਸ ਦੀ ਜ਼ਿੰਦਗੀ ਦਾ) ਹਰੇਕ ਦਿਹਾੜਾ ਅਡੋਲ ਅਵਸਥਾ ਵਿਚ ਮਸਤ ਰਿਹਾਂ ਹੀ ਗੁਜ਼ਰਦਾ ਹੈ ।੩।

ਹੇ ਭਾਈ ਜਨੋ ! (ਇਸ ਨਾਮ-ਧਨ ਦੀ ਬਾਬਤ) ਇਕ ਹੋਰ ਸੋਹਣੀ ਗੱਲ (ਭੀ) ਸੁਣੋ (ਉਹ ਇਹ ਹੈ ਕਿ) ਇਸ ਧਨ (ਦੀ ਪ੍ਰਾਪਤੀ) ਤੋਂ ਬਿਨਾ ਕਦੇ ਕਿਸੇ ਨੂੰ ਉੱਚੀ ਆਤਮਕ ਅਵਸਥਾ ਨਹੀਂ ਮਿਲੀ ।੪।

ਨਾਨਕ ਆਖਦਾ ਹੈ—ਜਦੋਂ (ਕਿਸੇ ਮਨੁੱਖ ਨੂੰ) ਗੁਰੂ ਮਿਲ ਪੈਂਦਾ ਹੈ ਤਦੋਂ ਉਹ ਇਹ ਨਾਮ-ਧਨ ਹਾਸਲ ਕਰ ਲੈਂਦਾ ਹੈ ਤੇ ਫਿਰ ਉਹ (ਹੋਰਨਾਂ ਨੂੰ) ਉਸ ਪਰਮਾਤਮਾ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਂਦਾ ਹੈ ਜਿਸ ਦੇ ਗੁਣ ਕਿਸੇ ਪਾਸੋਂ ਬਿਆਨ ਨਹੀਂ ਹੋ ਸਕਦੇ ।੫।੮।

**ਮਾਰੂ ਮਹਲਾ ੧ ॥ ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥ ਮੂੜੇ ਕਾਇਚੇ ਭਰਮਿ ਭੁਲਾ ॥ ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ ਰਹਾਉ ॥ ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥**

**ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੩॥੯॥ {ਪੰਨਾ ੯੯੧-੯੯੨}**

**ਪਦ ਅਰਥ** :—ਸਰੁ—ਤਾਲਾਬ । ਸੂਰ ਸੁਰ—ਸੂਰਜ ਦਾ ਤਾਲਾਬ, ਤਪਸ਼ ਦਾ ਸੋਮਾ, ਤਮੋਗੁਣੀ ਸੁਭਾਉ । ਸੋਸਿ ਲੈ—ਸੁਕਾ ਲੈ, ਮੁਕਾ ਦੇਹ । ਸੂਰ—ਪਿੰਗਲਾ ਨਾੜੀ, ਸੱਜੀ ਸੁਰ, ਸੱਜੀ ਨਾਸ । ਸੋਸਿ ਲੈ—ਸੁਕਾ ਦੇਹ (ਭਾਵ, ਪ੍ਰਾਣ ਉਤਾਰ ਦੇਹ, ਸੁਆਸ ਬਾਹਰ ਕੱਢ) । ਸੋਮ—ਚੰਦ੍ਰਮਾ । ਸੋਮ ਸਰੁ—ਚੰਦ੍ਰਮਾ ਦਾ ਤਾਲਾਬ, ਠੰਢ-ਸ਼ਾਂਤੀ ਦਾ ਸੋਮਾ, ਸਤੋਗੁਣੀ ਸੁਭਾਉ, ਸ਼ਾਂਤੀ ਸੁਭਾਉ । ਪੋਖਿ ਲੈ—ਪਾਲ ਲੈ, ਭਰ ਲੈ, ਤਕੜਾ ਕਰ । ਸੋਮ—ਖੱਬੀ ਨਾਸ, ਇੜਾ ਨਾੜੀ । ਪੋਖਿ ਲੈ—ਭਰ ਲੈ, ਉਤਾਂਹ ਚਾੜ੍ਹ, ਅੰਦਰ ਵਲ ਖਿੱਚ ਲੈ । ਜੁਗਤਿ—ਮਰਯਾਦਾ, ਸੁਜੱਚਾ ਢੰਗ । ਜੁਗਤਿ ਕਰਿ—(ਜ਼ਿੰਦਗੀ ਦਾ) ਸੁਚੱਜਾ ਢੰਗ ਬਣਾ । ਮਰਤੁ—{ਮਾ{ਤੱ} ਹਵਾ, ਪ੍ਰਾਣ, ਸੁਆਸ । ਜੁਗਤਿ ਕਰਿ ਮਰਤੁ—ਜੀਵਨ ਦੇ ਸੁਚੱਜੇ ਢੰਗ ਨੂੰ 'ਸੁਆਸ ਸੁਖਮਨਾ ਵਿਚ ਟਿਕਾਣੇ' ਬਣਾ । ਸੁ—ਉਹ, ਅਜੇਹਾ । ਸਨਬੰਧੁ—ਮੇਲ । ਕੀਜੈ—ਕਰਨਾ ਚਾਹੀਦਾ ਹੈ । ਮੀਨ—ਮੱਛੀ । ਚਪਲ—ਚੰਚਲ । ਮੀਨ ਕੀ ਚਪਲ—ਮੱਛੀ ਦੀ ਚੰਚਲਤਾ । ਸਿਉ ਜੁਗਤਿ—ਜੁਗਤਿ ਸਿਉ, (ਇਸ) ਜੁਗਤਿ ਨਾਲ । ਮੀਨ ਕੀ ਚਪਲ ਮਨੁ—ਮੱਛੀ ਦੀ ਚਪਲਤਾ ਵਾਲਾ ਮਨ, ਮੱਛੀ ਵਰਗਾ ਚੰਚਲ ਮਨ । ਰਾਖੀਐ—ਸਾਂਭ ਰੱਖਣਾ ਚਾਹੀਦਾ ਹੈ । ਹੰਸੁ—ਜੀਵਤਮਾ, ਮਨ । ਉਡੈ ਨਹ—(ਇਸ ਤਰ੍ਹਾਂ) ਭਟਕਦਾ ਨਹੀਂ । ਕੰਧੁ—ਸਰੀਰ । ਨਹ ਛੀਜੈ—ਛਿੱਜਦਾ ਨਹੀਂ, ਵਿਕਾਰਾਂ ਵਿਚ ਗਲਦਾ ਨਹੀਂ ।੧।

ਮੂੜੇ—ਹੇ ਮੂਰਖ ! ਕਾਇਚੇ—ਕਾਹਦੇ ਵਾਸਤੇ ? ਕਿਉਂ ? ਭਰਮਿ—ਭੁਲੇਖੇ ਵਿਚ (ਪੈ ਕੇ) । ਭੁਲਾ—ਖੁੰਝ ਰਿਹਾ ਹੈਂ । ਚੀਨਿਆ—ਪਛਾਣਿਆ । ਪਰਮਾਨੰਦੁ—ਉਹ ਪਰਮਾਤਮਾ ਜੋ ਸਭ ਤੋਂ ਉੱਚੇ ਆਨੰਦ ਦਾ ਮਾਲਕ ਹੈ । ਬੈਰਾਗੀ—ਮਾਇਆ ਵਲੋਂ ਉਪਰਾਮ (ਹੋ ਕੇ) ।੧।ਰਹਾਉ।

ਜਰਾ—ਬੁਢੇਪਾ । ਅਜਰ—{ਅ-ਜਰਾ} ਜਿਸ ਨੂੰ ਬੁਢੇਪਾ ਪੋਹ ਨਹੀਂ ਸਕਦਾ ਉਹ ਪਰਮਾਤਮਾ । ਗਹੁ—ਪਕੜ, ਰੋਕ । ਅਜਰ ਗਹੁ—ਜਰਾ-ਰਹਿਤ ਪ੍ਰਭੂ ਦੇ ਮਿਲਾਪ ਦੇ ਰਸਤੇ ਵਿਚ ਰੋਕ ਪਾਣ ਵਾਲਾ (ਮੋਹ) । ਜਾਰਿ ਲੈ—ਸਾੜ ਦੇਹ । ਅਮਰ—ਮੌਤ-ਰਹਿਤ ਪ੍ਰਭੂ । ਅਮਰ ਗਹੁ—ਮੌਤ-ਰਹਿਤ ਹਰੀ ਦੇ ਮੇਲ ਦੇ ਰਾਹ ਵਿਚ ਰੋਕ ਪਾਣ ਵਾਲਾ (ਮਨ) । ਮਾਰਿ ਲੈ—ਵੱਸ ਵਿਚ ਕਰ ਲੈ । ਭ੍ਰਾਤਿ—ਭਟਕਣਾ । ਤਜਿ ਛੋਡਿ—ਤਿਆਗ ਦੇਹ । ਤਉ—ਤਦੋਂ । ਅਪਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਪੀਜੈ—ਪੀ ਸਕੀਦਾ ਹੈ ।੨।

ਭਣਤਿ—ਆਖਦਾ ਹੈ । ਨਾਨਕੁ ਜਨੋ—ਨਾਨਕੁ ਜਨੁ, ਦਾਸ ਨਾਨਕ । ਮਨੋ—ਮਨੁ । ਰਵੈ—ਸਿਮਰੇ । ਮਨ ਸਿਉ—ਮਨ ਨਾਲ, ਮਨ (ਦੀ ਇਕਾਗ੍ਰਤਾ) ਨਾਲ । ਪਵਨ—ਹਵਾ, ਸੁਆਸ, ਸੁਆਸ ਸੁਆਸ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ ।੩।

**ਅਰਥ** :—(ਹੇ ਜੋਗੀ !) ਤੂੰ ਜਗਤ ਦੀ ਮਾਇਆ ਵਲੋਂ ਵੈਰਾਗਵਾਨ ਹੋ ਕੇ ਉੱਚੇ ਤੋਂ ਉੱਚੇ ਆਤਮਕ ਆਨੰਦ ਦੇ ਮਾਲਕ ਪਰਮਾਤਮਾ ਨੂੰ ਅਜੇ ਤਕ ਪਛਾਣ ਨਹੀਂ ਸਕਿਆ, ਹੇ ਮੂਰਖ ! ਤੂੰ (ਪ੍ਰਾਣਾਯਾਮ ਦੇ) ਭੁਲੇਖੇ ਵਿਚ ਪੈ ਕੇ ਕਿਉਂ (ਜੀਵਨ ਦੇ ਅਸਲੀ ਤੋਂ) ਲਾਂਭੇ ਜਾ ਰਿਹਾ ਹੈਂ ? ।੧।ਰਹਾਉ।

(ਹੇ ਜੋਗੀ !) ਤੂੰ ਤਾਮਸੀ ਸੁਭਾਵ ਨੂੰ ਦੂਰ ਕਰ (ਇਹ ਹੈ ਸੱਜੀ ਨਾਸ ਦੇ ਰਸਤੇ ਪ੍ਰਾਣ ਉਤਾਰਨੇ), ਸ਼ਾਂਤੀ ਸੁਭਾਵ ਨੂੰ (ਆਪਣੇ ਅੰਦਰ) ਤਕੜਾ ਕਰ (ਇਹ ਹੈ ਖੱਬੀ ਨਾਸ ਦੇ ਰਸਤੇ ਪ੍ਰਾਣ ਚੜ੍ਹਾਣੇ) । ਸੁਆਸ ਸੁਆਸ ਨਾਮ ਜਪਣ ਵਾਲਾ ਜ਼ਿੰਦਗੀ ਦਾ ਸੁਚੱਜਾ ਢੰਗ ਬਣਾ (ਇਹ ਹੈ ਪ੍ਰਾਣਾਂ ਨੂੰ ਸੁਖਮਨਾ ਨਾੜੀ ਵਿਚ ਟਿਕਾਣਾ) । (ਬੱਸ ! ਹੇ ਜੋਗੀ ! ਪਰਮਾਤਮਾ ਦੇ ਚਰਨਾਂ ਵਿਚ ਜੁੜਨ ਦਾ ਕੋਈ) ਅਜੇਹਾ ਮੇਲ ਮਿਲਾਓ । ਇਸ ਤਰੀਕੇ ਨਾਲ ਮੱਛੀ

ਵਰਗਾ ਚੰਚਲ ਮਨ ਵੱਸ ਵਿਚ ਰੱਖ ਸਕੀਦਾ ਹੈ, ਮਨ ਵਿਕਾਰਾਂ ਵਲ ਨਹੀਂ ਦੌੜਦਾ, ਨਾਹ ਹੀ ਸਰੀਰ ਵਿਕਾਰਾਂ ਵਿਚ ਪੈ ਕੇ ਖ਼ੁਆਰ ਹੁੰਦਾ ਹੈ ।੧।

(ਹੇ ਜੋਗੀ !) ਜਰਾ-ਰਹਿਤ ਪ੍ਰਭੂ ਦੇ ਮੇਲ ਦੇ ਰਾਹ ਵਿਚ ਰੋਕ ਪਾਣ ਵਾਲੇ ਮੋਹ ਨੂੰ (ਆਪਣੇ ਅੰਦਰੋਂ) ਸਾੜ ਦੇ, ਮੌਤ-ਰਹਿਤ ਹਰੀ ਦੇ ਮਿਲਾਪ ਦੇ ਰਸਤੇ ਵਿਚ ਵਿਘਨ ਪਾਣ ਵਾਲੇ ਮਨ ਨੂੰ ਵੱਸ ਵਿਚ ਕਰ ਰੱਖ, ਭਟਕਣਾ ਛੱਡ ਦੇ, ਤਦੋਂ ਹੀ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀ ਸਕੀਦਾ ਹੈ । ਇਸੇ ਤਰ੍ਹਾਂ ਮੱਛੀ ਵਰਗਾ ਚੰਚਲ ਮਨ ਕਾਬੂ ਵਿਚ ਰੱਖ ਸਕੀਦਾ ਹੈ, ਮਨ ਵਿਕਾਰਾਂ ਵਲ ਦੌੜਨੋਂ ਹਟ ਜਾਂਦਾ ਹੈ, ਸਰੀਰ ਭੀ ਵਿਕਾਰਾਂ ਵਿਚ ਪੈ ਕੇ ਖ਼ੁਆਰ ਹੋਣੋਂ ਬਚ ਜਾਂਦਾ ਹੈ ।੨।

ਦਾਸ ਨਾਨਕ ਆਖਦਾ ਹੈ ਜੇ ਮਨੁੱਖ ਦਾ ਮਨ ਪਰਮਾਤਮਾ ਦਾ ਸਿਮਰਨ ਕਰੇ, ਤਾਂ ਮਨੁੱਖ ਮਨ ਦੀ ਇਕਾਗ੍ਰਤਾ ਨਾਲ ਸੁਆਸ ਸੁਆਸ (ਨਾਮ ਜਪ ਕੇ) ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਂਦਾ ਹੈ । ਇਸ ਤਰੀਕੇ ਨਾਲ ਮੱਛੀ ਦੀ ਚੰਚਲਤਾ ਵਾਲਾ ਮਨ ਵੱਸ ਵਿਚ ਰੱਖ ਸਕੀਦਾ ਹੈ, ਮਨ ਵਿਕਾਰਾਂ ਵਲ ਨਹੀਂ ਦੌੜਦਾ, ਤੇ ਸਰੀਰ ਭੀ ਵਿਕਾਰਾਂ ਵਿਚ ਖਚਿਤ ਨਹੀਂ ਹੁੰਦਾ ।੩।੯।

**ਮਾਰੂ ਮਹਲਾ ੧ ॥ ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ ॥ ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ ॥ ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ ॥ ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥੧॥ ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ ॥ ਸਰਬ ਜੋਤਿ ਜਗ ਜੀਵਨਾ ਸਿਰਿ ਸਿਰਿ ਸਾਚਾ ਲੇਖੁ ॥੧॥ ਰਹਾਉ ॥ ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥ ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥ ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥ ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥੨॥ ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ ॥ ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ ॥ ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ ॥ ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ ॥੩॥ ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ ॥ ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ ॥ ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ ॥ ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥੪॥੧੦॥ {ਪੰਨਾ ੯੯੨}**

**ਪਦ ਅਰਥ** :—ਮਾਇਆ—ਮਾਇਆ ਦਾ ਪ੍ਰਭਾਵ । ਸਰੁ—ਹਿਰਦਾ-ਸਰੋਵਰ । ਲਹਿਰ—ਲਹਿਰਾਂ ਨਾਲ (ਭਰਪੂਰ) । ਮੈ ਲਹਰੀ—ਮੈਂ ਮੈਂ ਦੀਆਂ ਲਹਿਰਾਂ ਨਾਲ । ਮਤੁ—ਮਸਤ, ਨਕਾ-ਨਕ ਭਰਿਆ ਹੋਇਆ । ਬੋਹਿਥੁ—ਜਹਾਜ਼ । ਜਲ ਸਿਰਿ—(ਮੈਂ ਮੈਂ ਦੀਆਂ ਲਹਿਰਾਂ ਦੇ) ਪਾਣੀ ਦੇ ਸਿਰ ਉਤੇ । ਤਰਿ—ਤਰ ਕੇ । ਸਾਚਾ ਵਖਰੁ—ਸਦਾ ਕਾਇਮ ਰਹਿਣ ਵਾਲਾ ਨਾਮ-ਸੌਦਾ । ਜਿਤੁ—ਜਿਸ (ਬੋਹਿਥ) ਵਿਚ । ਮਾਣਕੁ—ਮੋਤੀ । ਮਾਰਸੀ—ਵੱਸ ਵਿਚ ਰੱਖੇਗਾ । ਸਚਿ—ਸੱਚ ਵਿਚ (ਜੁੜੇ ਰਹਿਣ ਨਾਲ) । ਕਤੁ—ਚੀਰ, ਤ੍ਰੇੜ, (ਮਨ ਵਿਚ) ਚੀਰ । ਰਾਜਾ—ਜੀਵਾਤਮਾ । ਤਖਤਿ—ਹਿਰਦੇ-ਤਖ਼ਤ ਉਤੇ, ਅਡੋਲਤਾ ਦੇ ਤਖ਼ਤ ਉਤੇ । ਗੁਣੀ—ਗੁਣਾਂ ਦੇ ਕਾਰਨ । ਭੈ ਪੰਚਾਇਣ—ਪੰਚਾਇਣ ਦੇ ਡਰ ਵਿਚ । ਰਤੁ—ਰੱਤਾ ਹੋਇਆ । ਪੰਚਾਇਣ—ਪਰਮਾਤਮਾ {ਪੰਚ-ਅਯਨ—ਪੰਜਾਂ ਤੱਤਾਂ ਦਾ ਘਰ, ਪੰਜਾਂ ਤੱਤਾਂ ਦਾ ਸੋਮਾ} ।੧।

ਬਾਬਾ—ਹੇ ਭਾਈ ! ਸਾਚਾ—ਸਦਾ ਕਾਇਮ ਰਹਿਣ ਵਾਲਾ । ਦੂਰਿ—ਆਪਣੇ ਆਪ ਤੋਂ ਦੂਰ । ਸਰਬ—ਸਭ ਜੀਵਾਂ ਵਿਚ । ਜਗ ਜੀਵਨਾ—ਜਗਤ ਦਾ ਜੀਵਨ ਪ੍ਰਭੂ । ਜੋਤਿ ਜਗ ਜੀਵਨਾ—ਜਗਤ ਦੇ ਜੀਵਨ ਪ੍ਰਭੂ ਦੀ

ਜੋਤਿ । ਸਿਰਿ ਸਿਰਿ—ਹਰੇਕ (ਜੀਵ) ਦੇ ਸਿਰ ਉਤੇ । ਸਾਚਾ—ਅਟੱਲ, ਅਮਿੱਟ । ਲੇਖੁ—ਪ੍ਰਭੂ ਦਾ ਹੁਕਮ ।੧।ਰਹਾਉ।

ਸੰਕਰੁ—ਸ਼ਿਵ । ਇੰਦੁ—ਇੰਦ੍ਰ ਦੇਵਤਾ । ਤਪੈ—ਤਪ ਕਰਦਾ ਹੈ । ਭੇਖਾਰੀ—ਮੰਗਤਾ, ਤਿਆਗੀ । ਮਾਨੈ—ਮੰਨਦਾ ਹੈ । ਸੋਹੈ—ਸੋਭਦਾ ਹੈ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਆਕੀ—ਹੁਕਮ ਮੰਨਣ ਤੋਂ ਆਕੀ । ਅਫਾਰੀ—ਆਫਰੇ ਹੋਏ, ਅਹੰਕਾਰੀ । ਮਰਹਿ—ਆਤਮਕ ਮੌਤ ਮਰਦੇ ਹਨ । ਜੋਧ—ਜੋਧੇ । ਜੰਗਮ—ਟੱਲੀਆਂ ਵਜਾਣ ਵਾਲੇ ਸ਼ਿਵ-ਉਪਾਸ਼ਕ ਜੋਗੀ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਵੀਚਾਰੀ—ਅਸਾਂ ਇਹ ਵਿਚਾਰ ਕੀਤੀ । ਨ ਪਾਵਸਿ—ਨਹੀਂ ਪਾਏਗਾ । ਸਾਰੀ—ਸ੍ਰੇਸ਼ਟ ।੨।

ਨਿਗੁਰਿਆ—ਜਿਨ੍ਹਾਂ ਦਾ ਕੋਈ ਗੁਰੂ ਨ ਹੋਵੇ, ਜਿਨ੍ਹਾਂ ਨੂੰ ਕੋਈ ਜੀਵਨ-ਰਾਹ ਨਾਹ ਦੱਸੇ । ਅੰਧੁਲੈ—ਅੰਨ੍ਹੇ ਨੇ, ਉਸ ਨੇ ਜਿਸ ਦੀਆਂ ਗਿਆਨ ਦੀਆਂ ਅੱਖਾਂ ਨਹੀਂ । ਨਹੀ ਜਾਣਿਆ—ਪਛਾਣਿਆ ਨਹੀਂ ਜਾ ਸਕਦਾ, ਸਾਂਝ ਨਹੀਂ ਪਾਈ ਜਾ ਸਕਦੀ । ਸਾਚੁ—ਸਦਾ-ਥਿਰ ਪ੍ਰਭੂ । ਪਛਾਣੁ—ਪਛਾਣੂ, ਮਿਤ੍ਰ, ਸਹਾਈ । ਦਰਿ—ਪ੍ਰਭੂ ਦੇ ਦਰ ਤੇ । ਢੋਈ—ਆਸਰਾ, ਸਹਾਰਾ । ਝੂਠਾ—ਨਾਸਵੰਤ । ਆਵਣ ਜਾਣੁ—ਜਨਮ ਮਰਨ ।੩।

ਤ੍ਰਿਪਤਿ—ਰੱਜ, ਸੰਤੋਖ । ਰਤਨਿ—ਰਤਨ ਨਾਲ । ਮਾਜੀਐ—ਸਾਫ਼ ਕਰਨਾ ਚਾਹੀਦਾ ਹੈ । ਬਹੁੜਿ—ਮੁੜ । ਬਿਘਨੁ—ਰੁਕਾਵਟ । ਸਿਰੁ ਦੇ—ਸਿਰ ਦੇ ਕੇ, ਆਪਾ-ਭਾਵ ਗਵਾ ਕੇ । ਛੁਟੀਐ—(ਮੈਂ ਮੈਂ ਦੀਆਂ ਲਹਿਰਾਂ ਤੋਂ) ਖ਼ਲਾਸੀ ਹੁੰਦੀ ਹੈ ।੪।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਨੂੰ (ਆਪਣੇ ਆਪ ਤੋਂ) ਦੂਰ ਵੱਸਦਾ ਨਾਹ ਸਮਝ (ਸੱਚਾ ਮਾਲਕ ਤੇਰੇ ਆਪਣੇ ਅੰਦਰ ਵੱਸ ਰਿਹਾ ਹੈ) । ਉਸ ਜਗਤ-ਦੇ-ਆਸਰੇ ਪ੍ਰਭੂ ਦੀ ਜੋਤਿ ਸਭ ਜੀਵਾਂ ਦੇ ਅੰਦਰ ਮੌਜੂਦ ਹੈ । ਪ੍ਰਭੂ ਦਾ ਹੁਕਮ ਹਰੇਕ ਜੀਵ ਦੇ ਉਤੇ ਸਦਾ ਅਟੱਲ ਹੈ ।੧।ਰਹਾਉ।

(ਜੇਹੜਾ ਮਨੁੱਖ ਮਾਲਿਕ-ਪ੍ਰਭੂ ਨੂੰ ਆਪਣੇ ਅੰਦਰ ਵੱਸਦਾ ਨਹੀਂ ਵੇਖਦਾ, ਪ੍ਰਭੂ ਨੂੰ ਆਪਣੇ ਹਿਰਦੇ ਵਿਚ ਨਹੀਂ ਵਸਾਂਦਾ) ਉਸ ਦੀ ਮਾਇਆ ਦੀ ਤ੍ਰਿਸ਼ਨਾ ਨਹੀਂ ਮੁੱਕਦੀ, ਉਸ ਦਾ ਮਨ ਵਿਕਾਰਾਂ ਵਲੋਂ ਨਹੀਂ ਹਟਦਾ, ਉਸ ਦਾ ਹਿਰਦਾ-ਸਰੋਵਰ ਮੈਂ ਮੈਂ ਦੀਆਂ ਲਹਿਰਾਂ ਨਾਲ ਭਰਪੂਰ ਰਹਿੰਦਾ ਹੈ । ਉਹੀ ਜੀਵਨ-ਬੇੜਾ (ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਦੇ) ਪਾਣੀਆਂ ਉਤੇ ਤਰ ਕੇ (ਪ੍ਰਭੂ-ਚਰਨਾਂ ਵਿਚ) ਟਿਕਿਆ ਰਹਿੰਦਾ ਹੈ ਜਿਸ ਵਿਚ ਸਦਾ-ਥਿਰ ਰਹਿਣ ਵਾਲਾ ਨਾਮ-ਸੌਦਾ ਹੈ । ਜਿਸ ਮਨ ਵਿਚ ਨਾਮ-ਮੋਤੀ ਵੱਸਦਾ ਹੈ, ਉਸ ਮਨ ਨੂੰ ਉਹ ਮੋਤੀ ਵਿਕਾਰਾਂ ਵਲੋਂ ਬਚਾ ਲੈਂਦਾ ਹੈ, ਸੱਚੇ ਨਾਮ ਵਿਚ ਜੁੜੇ ਰਹਿਣ ਦੇ ਕਾਰਨ ਉਸ ਮਨ ਵਿਚ ਤ੍ਰੇੜ ਨਹੀਂ ਆਉਂਦੀ (ਉਹ ਮਨ ਮਾਇਆ ਵਿਚ ਡੋਲਦਾ ਨਹੀਂ); ਪ੍ਰਭੂ ਦੇ ਡਰ-ਅਦਬ ਵਿਚ ਰੱਤਾ ਹੋਇਆ ਜੀਵਾਤਮਾ ਪ੍ਰਭੂ ਦੇ ਗੁਣਾਂ ਵਿਚ ਪਰਵਿਰਤ ਰਹਿਣ ਕਰਕੇ ਅੰਦਰ ਹੀ ਹਿਰਦੇ-ਤਖ਼ਤ ਉਤੇ ਟਿਕਿਆ ਰਹਿੰਦਾ ਹੈ (ਬਾਹਰ ਨਹੀਂ ਭਟਕਦਾ) ।੧।

ਬ੍ਰਹਮਾ ਵਿਸ਼ਨੂੰ ਸ਼ਿਵ ਇੰਦਰ ਹੋਰ ਅਨੇਕਾਂ ਰਿਸ਼ੀ ਮੁਨੀ, ਚਾਹੇ ਕੋਈ ਤਪ ਕਰਦਾ ਹੈ ਚਾਹੇ ਕੋਈ ਤਿਆਗੀ ਹੈ, ਉਹੀ ਪਰਮਾਤਮਾ ਦੇ ਦਰ ਤੇ ਸੋਭਾ ਪਾਂਦਾ ਹੈ ਜੋ ਪਰਮਾਤਮਾ ਦਾ ਹੁਕਮ ਮੰਨਦਾ ਹੈ (ਜੋ ਪਰਮਾਤਮਾ ਦੀ ਰਜ਼ਾ ਵਿਚ ਆਪਣੀ ਮਰਜ਼ੀ ਲੀਨ ਕਰਦਾ ਹੈ), ਆਪਣੀ ਮਨ-ਮਰਜ਼ੀ ਕਰਨ ਵਾਲੇ ਅਹੰਕਾਰੀ ਆਤਮਕ ਮੌਤੇ ਮਰਦੇ ਹਨ । ਅਸਾਂ ਗੁਰੂ ਦੀ ਰਾਹੀਂ ਇਹ ਵਿਚਾਰ (ਕੇ ਵੇਖ) ਲਿਆ ਹੈ ਕਿ ਜੰਗਮ ਹੋਣ, ਜੋਧੇ ਹੋਣ, ਜਤੀ ਹੋਣ, ਸੰਨਿਆਸੀ ਹੋਣ, ਪ੍ਰਭੂ ਦੀ ਸੇਵਾ-ਭਗਤੀ ਤੋਂ ਬਿਨਾ ਕਦੇ ਭੀ ਕੋਈ ਆਪਣੀ ਘਾਲ-ਕਮਾਈ ਦਾ ਫਲ ਪ੍ਰਾਪਤ ਨਹੀਂ ਕਰ ਸਕਦਾ । ਸੇਵਾ-ਸਿਮਰਨ ਹੀ ਸਭ ਤੋਂ ਸ੍ਰੇਸ਼ਟ ਕਰਣੀ ਹੈ ।੨।

ਹੇ ਪ੍ਰਭੂ ! ਗ਼ਰੀਬਾਂ ਵਾਸਤੇ ਤੇਰਾ ਨਾਮ ਖ਼ਜ਼ਾਨਾ ਹੈ (ਗ਼ਰੀਬ ਹੁੰਦਿਆਂ ਭੀ ਉਹ ਬਾਦਸ਼ਾਹਾਂ ਵਾਲਾ ਦਿਲ ਰੱਖਦੇ ਹਨ), ਜਿਨ੍ਹਾਂ ਦੀ ਕੋਈ ਬਾਂਹ ਨਹੀਂ ਫੜਦਾ, ਉਹਨਾਂ ਦਾ ਤੂੰ ਰਾਹਬਰ ਬਣਦਾ ਹੈਂ, ਜਿਨ੍ਹਾਂ ਨੂੰ ਕੋਈ ਮਾਣ-ਆਦਰ ਨਹੀਂ ਦੇਂਦਾ (ਨਾਮ-ਦਾਤਿ ਦੇ ਕੇ) ਉਹਨਾਂ ਨੂੰ (ਜਗਤ ਵਿਚ) ਆਦਰ ਦਿਵਾਂਦਾ ਹੈਂ । ਜਿਸ ਭੀ (ਆਤਮਕ ਅੱਖਾਂ ਵਲੋਂ) ਅੰਨ੍ਹੇ ਨੇ ਗੁਰੂ-ਜੋਤੀ (ਦਾ ਪੱਲਾ) ਫੜਿਆ ਹੈ ਉਸ ਨਿਆਸਰੇ ਦਾ ਤੂੰ ਆਸਰਾ ਬਣ ਜਾਂਦਾ ਹੈਂ ।

ਹੋਮ ਜਪ ਆਦਿਕਾਂ ਦੀ ਰਾਹੀਂ ਪਰਮਾਤਮਾ ਨਾਲ ਸਾਂਝ ਨਹੀਂ ਬਣਦੀ, ਗੁਰੂ ਦੀ ਦਿੱਤੀ ਮਤਿ ਤੇ ਤੁਰਿਆਂ ਉਹ ਸਦਾ-ਥਿਰ ਪ੍ਰਭੂ (ਜੀਵ ਦਾ) ਦਰਦੀ ਬਣ ਜਾਂਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਪਰਮਾਤਮਾ ਦੇ ਦਰ ਤੇ ਸਹਾਰਾ ਨਹੀਂ ਮਿਲਦਾ, ਜੰਮਣ ਮਰਨ ਦਾ ਨਾਸਵੰਤ ਗੇੜ ਬਣਿਆ ਰਹਿੰਦਾ ਹੈ ।੩।

ਹੇ ਭਾਈ ! ਪਰਮਾਤਮਾ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਸਦਾ ਵਡਿਆਉਣਾ ਚਾਹੀਦਾ ਹੈ, ਸੱਚੇ ਨਾਮ ਦੀ ਹੀ ਬਰਕਤਿ ਨਾਲ ਸੰਤੋਖੀ ਜੀਵਨ ਮਿਲਦਾ ਹੈ । ਪ੍ਰਭੂ ਦੀ ਡੂੰਘੀ ਸਾਂਝ-ਰੂਪ ਰਤਨ ਨਾਲ ਮਨ ਨੂੰ ਲਿਸ਼ਕਾਣਾ ਚਾਹੀਦਾ ਹੈ, ਮੁੜ ਇਹ (ਵਿਕਾਰਾਂ ਵਿਚ) ਮੈਲਾ ਨਹੀਂ ਹੁੰਦਾ । ਪ੍ਰਭੂ-ਮਾਲਕ ਜਦ ਤਕ ਮਨ ਵਿਚ ਵੱਸਿਆ ਰਹਿੰਦਾ ਹੈ (ਜੀਵਨ-ਸਫ਼ਰ ਵਿਚ ਵਿਕਾਰਾਂ ਵਲੋਂ) ਕੋਈ ਰੋਕ ਨਹੀਂ ਪੈਂਦੀ ।

ਹੇ ਨਾਨਕ ! ਆਪਾ-ਭਾਵ ਗਵਾਇਆਂ ਹੀ ਵਿਕਾਰਾਂ ਤੋਂ ਖ਼ਲਾਸੀ ਮਿਲਦੀ ਹੈ, ਤੇ ਉਹ ਸਦਾ-ਥਿਰ ਪ੍ਰਭੂ ਮਨ ਵਿਚ ਤੇ ਸਰੀਰ ਵਿਚ ਟਿਕਿਆ ਰਹਿੰਦਾ ਹੈ ।੪।੧੦।

**ਮਾਰੂ ਮਹਲਾ ੧ ॥ ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥ ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥੧॥ ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥ ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥੧॥ ਰਹਾਉ ॥ ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥ ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥੨॥ ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥ ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥੩॥ ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥ ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥੪॥ ਊਪਰਿ ਗਗਨੁ, ਗਗਨ ਪਰਿ ਗੋਰਖੁ, ਤਾ ਕਾ ਅਗਮੁ, ਗੁਰੂ ਪੁਨਿ ਵਾਸੀ ॥ ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥੫॥੧੧॥ {ਪੰਨਾ ੯੯੨}**

**ਪਦ ਅਰਥ** :—ਜੁਗਤਿ—ਤਰੀਕਾ, ਰਹਿਤ-ਬਹਿਤ । ਨਿਰਮਾਇਲੁ—ਨਿਰਮਲ, ਪਵਿਤ੍ਰ । ਤਾ ਕੈ—ਉਸ (ਜੋਗੀ ਦੇ ਮਨ) ਵਿਚ । ਰਾਤੀ—ਰਤਾ ਭਰ ਵੀ । ਨਾਥ—ਖਸਮ-ਪ੍ਰਭੂ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ! ਸਦਾ ਸੰਗੇ—(ਜਿਸ ਦੇ) ਸਦਾ ਨਾਲ ਹੈ । ਗਤਿ—ਆਤਮਕ ਅਵਸਥਾ । ਬੀਤੀ—ਬੀਤ ਜਾਂਦੀ ਹੈ, ਮੁੱਕ ਜਾਂਦੀ ਹੈ ।੧।

ਗੁਸਾਈ—ਹੇ ਗੋ-ਸਾਈਂ ! ਹੇ ਧਰਤੀ ਦੇ ਖਸਮ-ਪ੍ਰਭੂ ! ਕਹਾ—ਕਿਥੇ ? ਕੈਸੇ—ਕਿਵੇਂ ? ਕਹਾ ਨਾਮੁ—ਕਿਥੇ ਤੇਰਾ ਕੋਈ ਖ਼ਾਸ ਨਾਮ ਹੈ ? ਤੇਰਾ ਕੋਈ ਖ਼ਾਸ ਨਾਮ ਨਹੀਂ ਹੈ । ਕੈਸੇ ਜਾਤੀ—ਕਿਵੇਂ ਤੇਰੀ ਕੋਈ ਖ਼ਾਸ ਜਾਤਿ ਹੈ ? ਤੇਰੀ ਕੋਈ ਖ਼ਾਸ ਜਾਤਿ ਨਹੀਂ ਹੈ ? ਤਉ—ਤੂੰ । ਭੀਤਰਿ—ਧੁਰ ਅੰਦਰ । ਮਹਲਿ—ਮਹਿਲ ਵਿਚ, ਆਪਣੇ ਚਰਨਾਂ ਵਿਚ । ਜਾ—ਜਦੋਂ । ਪੂਛਉ—ਮੈਂ ਪੁੱਛਦਾ ਹਾਂ । ਨਿਰੰਤੀ ਬਾਤ—ਭੇਦ ਦੀ ਗੱਲ ।੧।ਰਹਾਉ।

ਗਿਆਨ ਇਸਨਾਨੀ—ਗਿਆਨ ਦਾ ਇਸਨਾਨੀ, ਪਰਮਾਤਮਾ ਦੇ ਗਿਆਨ (ਦੇ ਜਲ) ਦਾ ਇਸ਼ਨਾਨੀ, ਪ੍ਰਭੂ ਦੇ ਗਿਆਨ-ਜਲ ਵਿਚ ਆਪਣੇ ਮਨ ਨੂੰ ਪਵਿਤ੍ਰ ਕਰਨ ਵਾਲਾ । ਹਰਿ ਪੂਜੇ—ਪਰਮਾਤਮਾ ਨੂੰ ਪੂਜਦਾ ਹੈ । ਪਾਤੀ—ਪੱਤਰਾਂ ਨਾਲ । ਏਕਾ ਜੋਤੀ—ਪ੍ਰਭੂ ਦੀ ਇਕ ਜੋਤਿ ਦਾ ਪਸਾਰਾ ।੨।

ਜਿਹਵਾ—ਜੀਭ । ਡੰਡੀ—ਤੱਕੜੀ ਦੀ ਡੰਡੀ ਜਿਸ ਦੇ ਦੋਹਾਂ ਸਿਰਿਆਂ ਤੋਂ ਡੋਰੀ ਨਾਲ ਛਾਬੇ ਲਟਕਦੇ ਹਨ । ਘਟੁ—ਹਿਰਦਾ । ਤੋਲਉ—ਮੈਂ ਤੋਲਦਾ ਹਾਂ । ਅਜਾਚੀ—ਜੋ ਜਾਚਿਆ ਨ ਜਾ ਸਕੇ । ਅਜਾਚੀ ਨਾਮੁ—ਅਤੁੱਲ ਪ੍ਰਭੂ ਦਾ ਨਾਮ । ਹਾਟੁ—ਹੱਟ, ਜਗਤ । ਸਿਰਿ—ਸਿਰ ਉਤੇ । ਵਣਜਾਰੇ—ਵਪਾਰੀ, ਵਣਜ ਕਰਨ ਵਾਲੇ, ਜੀਵ-ਵਪਾਰੀ । ਇਕ ਭਾਤੀ—ਇਕੋ ਕਿਸਮ ਦੇ । ਇਕ ਭਾਤੀ ਵਣਜਾਰੇ—ਪ੍ਰਭੂ ਦੇ ਨਾਮ ਦੇ ਹੀ ਵਪਾਰੀ ।੩।

ਦੋਵੈ ਸਿਰੇ—ਜਨਮ ਮਰਨ । ਨਿਬੇੜੇ—ਮੁਕਾ ਦਿੱਤੇ । ਜੀਅਹੁ—ਅੰਦਰੋਂ, ਮਨੋਂ । ਨਿਭਰਾਤੀ—ਭ੍ਰਾਂਤੀ-ਰਹਿਤ, ਭਟਕਣਾ-ਰਹਿਤ, ਅਡੋਲ । ਚੁਕਾਏ—ਦੂਰ ਕਰ ਦੇਂਦਾ ਹੈ ।੪।

ਗਗਨੁ—ਆਕਾਸ਼, ਚਿਦਾਕਾਸ਼, ਚਿੱਤ-ਆਕਾਸ਼, ਦਿਮਾਗ਼ । ਗੋਰਖੁ—ਧਰਤੀ ਦਾ ਮਾਲਕ ਪ੍ਰਭੂ । ਤਾ ਕਾ—ਉਸ (ਪ੍ਰਭੂ) ਦਾ । ਅਗਮੁ—ਅਪਹੁੰਚ (ਟਿਕਾਣਾ) । ਗੁਰੂ—ਗੁਰੂ (ਦੀ ਰਾਹੀਂ) । ਵਾਸੀ—ਵਸਨੀਕ । ਪੁਨਿ—ਮੁੜ । ਘਰਿ—ਹਿਰਦੇ ਵਿਚ । ਬਾਹਰਿ—ਜਗਤ ਵਿਚ । ਉਦਾਸੀ—ਉਪਰਾਮ, ਨਿਰਲੇਪ ।੫।

**ਅਰਥ** :—ਹੇ ਧਰਤੀ ਦੇ ਖਸਮ-ਪ੍ਰਭੂ ! ਜਦੋਂ ਤੂੰ ਮੈਨੂੰ ਅੰਤਰ ਆਤਮੇ ਚਰਨਾਂ ਵਿਚ ਸੱਦਦਾ ਹੈਂ (ਜੋੜਦਾ ਹੈਂ) ਤਦੋਂ ਮੈਂ (ਤੈਥੋਂ) ਇਹ ਭੇਦ ਦੀ ਗੱਲ ਪੁੱਛਦਾ ਹਾਂ ਕਿ ਤੇਰਾ ਕਿਥੇ ਕੋਈ ਖ਼ਾਸ ਨਾਮ ਹੈ ਤੇ ਕਿਵੇਂ ਤੇਰੀ ਕੋਈ ਖ਼ਾਸ ਜਾਤਿ ਹੈ (ਭਾਵ, ਜਦੋਂ ਤੂੰ ਆਪਣੀ ਮੇਹਰ ਨਾਲ ਮੈਨੂੰ ਆਪਣੇ ਚਰਨਾਂ ਵਿਚ ਜੋੜਦਾ ਹੈਂ ਤਦੋਂ ਮੈਨੂੰ ਸਮਝ ਆਉਂਦੀ ਹੈ ਕਿ ਨਾਹ ਕੋਈ ਤੇਰਾ ਖ਼ਾਸ ਨਾਮ ਹੈ ਅਤੇ ਨਾਹ ਹੀ ਤੇਰੀ ਕੋਈ ਖ਼ਾਸ ਜਾਤਿ ਹੈ) ।੧।ਰਹਾਉ।

ਜਿਸ ਜੋਗੀ ਦੀ ਜੀਵਨ-ਜੁਗਤਿ ਪਰਮਾਤਮਾ ਦਾ ਪਵਿਤ੍ਰ ਨਾਮ (ਸਿਮਰਨਾ) ਹੈ, ਉਸ ਦੇ ਮਨ ਵਿਚ (ਵਿਕਾਰਾਂ ਵਾਲੀ) ਰਤਾ ਭੀ ਮੈਲ ਨਹੀਂ ਰਹਿ ਜਾਂਦੀ । ਸਭਨਾਂ ਦਾ ਪਿਆਰਾ, ਸਭਨਾਂ ਦਾ ਖਸਮ ਤੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਸਦਾ ਉਸ (ਜੋਗੀ) ਦੇ ਹਿਰਦੇ ਵਿਚ ਵੱਸਦਾ ਹੈ (ਇਸ ਵਾਸਤੇ) ਜਨਮ ਮਰਨ ਦਾ ਗੇੜ ਪੈਦਾ ਕਰਨ ਵਾਲੀ ਉਸ ਦੀ ਆਤਮਕ ਅਵਸਥਾ ਮੁੱਕ ਜਾਂਦੀ ਹੈ ।੧।

ਉਹ ਬ੍ਰਾਹਮਣ ਬ੍ਰਹਮ (ਪਰਮਾਤਮਾ ਦਾ ਰੂਪ ਹੋ ਜਾਂਦਾ) ਹੈ ਜੋ ਪਰਮਾਤਮਾ ਦੇ ਗਿਆਨ-ਜਲ ਵਿਚ ਆਪਣੇ ਮਨ ਨੂੰ ਇਸ਼ਨਾਨ ਕਰਾਂਦਾ ਹੈ ਜੋ ਸਦਾ ਪ੍ਰਭੂ ਦੇ ਗੁਣ ਗਾਂਦਾ ਹੈ (ਮਾਨੋ, ਫੁੱਲਾਂ) ਪੱਤ੍ਰਾਂ ਨਾਲ ਪ੍ਰਭੂ ਨੂੰ ਪੂਜਦਾ ਹੈ, ਜੋ ਸਿਰਫ਼ ਪਰਮਾਤਮਾ ਨੂੰ ਜੋ ਸਿਰਫ਼ ਪਰਮਾਤਮਾ ਦੇ ਨਾਮ ਨੂੰ (ਹਿਰਦੇ ਵਿਚ ਸਦਾ ਵਸਾਈ ਰੱਖਦਾ ਹੈ, ਜਿਸ ਨੂੰ) ਇਹ ਸਾਰਾ ਸੰਸਾਰ ਪ੍ਰਭੂ ਦੀ ਜੋਤਿ ਦਾ ਪਸਾਰਾ ਦਿੱਸਦਾ ਹੈ ।੨।

(ਜਿਉਂ ਜਿਉਂ) ਮੈਂ ਆਪਣੀ ਜੀਭ ਨੂੰ ਤੱਕੜੀ ਦੀ ਡੰਡੀ ਬਣਾਂਦਾ ਹਾਂ, ਆਪਣੇ ਇਸ ਹਿਰਦੇ ਨੂੰ ਤੱਕੜੀ ਦਾ ਇਕ ਛਾਬਾ ਬਣਾਂਦਾ ਹਾਂ, (ਇਸ ਛਾਬੇ ਵਿਚ) ਅਤੁੱਲ ਪ੍ਰਭੂ ਦਾ ਨਾਮ ਤੋਲਦਾ ਹਾਂ (ਤੇ ਦੂਜੇ ਛਾਬੇ ਵਿਚ ਆਪਣੇ ਅੰਦਰੋਂ ਆਪਾ-ਭਾਵ ਕੱਢ ਕੇ ਰੱਖੀ ਜਾਂਦਾ ਹਾਂ, ਤਿਉਂ ਤਿਉਂ ਇਹ ਜਗਤ ਮੈਨੂੰ) ਇਕ ਹੱਟ ਦਿੱਸਦਾ ਹੈ ਜਿਥੇ ਸਾਰੇ ਹੀ ਜੀਵ ਇਕੋ ਕਿਸਮ ਦੇ (ਭਾਵ, ਪ੍ਰਭੂ-ਨਾਮ ਦੇ) ਵਣਜਾਰੇ ਦਿੱਸਦੇ ਹਨ ਤੇ ਸਭਨਾਂ ਦੇ ਸਿਰ ਉਤੇ (ਭਾਵ, ਸਭਨਾਂ ਨੂੰ ਜਿੰਦ-ਪਿੰਡ ਦੀ ਰਾਸਿ ਦੇਣ ਵਾਲਾ) ਸ਼ਾਹ ਪਰਮਾਤਮਾ ਆਪ ਹੈ ।੩।

ਜੋ ਮਨੁੱਖ ਗੁਰੂ ਦਾ ਸ਼ਬਦ ਆਪਣੇ ਹਿਰਦੇ ਵਿਚ ਵਸਾਂਦਾ ਹੈ (ਇਸ ਤਰ੍ਹਾਂ ਆਪਣੇ ਮਨ ਦੀ) ਭਟਕਣਾ ਮੁਕਾਂਦਾ ਹੈ ਤੇ ਦਿਨ ਰਾਤ ਸਦਾ ਦਾ ਸੇਵਕ ਬਣਿਆ ਰਹਿੰਦਾ ਹੈ, (ਗੁਰ-ਸ਼ਬਦ ਦੀ ਬਰਕਤਿ ਨਾਲ) ਜਿਸ ਮਨੁੱਖ ਦੀ ਸੁਰਤਿ ਇਕ ਪਰਮਾਤਮਾ ਵਿਚ ਟਿਕੀ ਰਹਿੰਦੀ ਹੈ ਜੋ ਅੰਤਰ ਆਤਮੇ ਭਟਕਣਾ-ਰਹਿਤ ਹੋ ਜਾਂਦਾ ਹੈ ਉਸ ਨੂੰ ਸਹੀ ਜੀਵਨ-ਜੁਗਤਿ ਦੀ ਸਮਝ ਆ ਜਾਂਦੀ ਹੈ, ਸਤਿਗੁਰੂ ਉਸ ਦਾ ਜਨਮ ਮਰਨ ਦਾ ਗੇੜ ਮੁਕਾ ਦੇਂਦਾ ਹੈ ।੪।

(ਦੁਨੀਆ ਦੇ ਮਾਇਕ ਫੁਰਨਿਆਂ ਦੀ ਪਹੁੰਚ ਤੋਂ ਦੂਰ) ਉੱਚਾ ਉਹ ਚਿੱਤ-ਆਕਾਸ਼ ਹੈ (ਉਹ ਆਤਮਕ ਅਵਸਥਾ ਹੈ) ਜਿਥੇ ਸ੍ਰਿਸ਼ਟੀ ਦਾ ਪਾਲਕ ਪਰਮਾਤਮਾ ਵਸ ਸਕਦਾ ਹੈ; ਉਸ ਪ੍ਰਭੂ (ਦੇ ਮਿਲਾਪ) ਦਾ ਉਹ ਟਿਕਾਣਾ ਅਪਹੁੰਚ ਹੈ (ਕਿਉਂਕਿ

ਜੀਵ ਮੁੜ ਮੁੜ ਮਾਇਆ ਵਲ ਪਰਤਦਾ ਰਹਿੰਦਾ ਹੈ) । ਫਿਰ ਭੀ ਗੁਰੂ ਦੀ ਰਾਹੀਂ ਉਸ ਟਿਕਾਣੇ ਦਾ ਵਸਨੀਕ ਬਣ ਜਾਈਦਾ ਹੈ ।

ਨਾਨਕ ਗੁਰੂ ਦੇ ਦੱਸੇ ਰਸਤੇ ਤੇ ਤੁਰ ਕੇ ਜਗਤ ਦੇ ਮੋਹ ਤੋਂ ਉਪਰਾਮ ਹੋ ਗਿਆ ਹੈ, (ਇਸ ਤਰ੍ਹਾਂ) ਆਪਣੇ ਅੰਦਰ ਤੇ ਸਾਰੇ ਜਗਤ ਵਿਚ ਇਕ ਪ੍ਰਭੂ ਨੂੰ ਹੀ ਵੇਖਦਾ ਹੈ ।੫।੧੧।

**ਰਾਗੁ ਮਾਰੂ ਮਹਲਾ ੧ ਘਰੁ ੫**

**੧ੴ ਸਤਿਗੁਰ ਪ੍ਰਸਾਦਿ ॥ ਅਹਿਨਿਸਿ ਜਾਗੈ ਨੀਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ ॥ ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥੧॥ ਜਿਸ ਨੋ ਸਾਚਾ ਸਿਫਤੀ ਲਾਏ ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥ ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ ਰਹਾਉ ॥ ਪਿਰ ਸੇਤੀ ਧਨ ਪ੍ਰੇਮੁ ਰਚਾਏ ॥ ਗੁਰ ਕੈ ਸਬਦਿ ਤਥਾ ਚਿਤੁ ਲਾਏ ॥ ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥ ਸਹਸਾ ਤੋੜੇ ਭਰਮੁ ਚੁਕਾਏ ॥ ਸਹਜੇ ਸਿਫਤੀ ਧਣਖੁ ਚੜਾਏ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ ॥੩॥ ਹਉਮੈ ਜਲਿਆ ਮਨਹੁ ਵਿਸਾਰੇ ॥ ਜਮਪੁਰਿ ਵਜਹਿ ਖੜਗ ਕਰਾਰੇ ॥ ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ॥੪॥ ਮਾਇਆ ਮਮਤਾ ਪਵਹਿ ਖਿਆਲੀ ॥ ਜਮਪੁਰਿ ਫਾਸਹਿਗਾ ਜਮ ਜਾਲੀ ॥ ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥੫॥ ਨਾ ਹਉ ਕਰਤਾ ਨਾ ਮੈ ਕੀਆ ॥ ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ਨਾਨਕ ਸਰਣਿ ਤੁਮਾਰੀ ਜੀਉ ॥੬॥੧॥੧੨॥ {ਪੰਨਾ ੯੯੩}**

**ਪਦ ਅਰਥ** :—ਅਹਿ—ਦਿਨ । ਨਿਸਿ—ਰਾਤ । ਨੀਦ—ਮਾਇਆ ਦੇ ਮੋਹ ਦੀ ਨੀਂਦ । ਸੋ ਜਾਣੈ—"ਅੰਮ੍ਰਿਤ ਕੀ ਸਾਰ" ਸੋ ਜਾਣੈ । ਵੇਦਨ—ਪੀੜ, ਬਿਰਹੋਂ ਦੀ ਪੀੜ, ਵਿਛੋੜੇ ਦੇ ਅਹਿਸਾਸ ਦੀ ਤੜਫ । ਕਾਨ—ਤੀਰ । ਵੈਦੁ—ਸਰੀਰਕ ਰੋਗਾਂ ਦਾ ਇਲਾਜ ਕਰਨ ਵਾਲਾ । ਕਾਰੀ—ਇਲਾਜ । ਜੀਉ—ਹੇ ਸੱਜਣ !।੧।

ਸਿਫਤੀ—ਸਿਫ਼ਤਿ-ਸਾਲਾਹ ਦੇ ਕੰਮ ਵਿਚ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੈ, ਜੋ ਗੁਰੂ ਦੇ ਦੱਸੇ ਰਾਹ ਤੇ ਤੁਰੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਸਾਰ—ਕਦਰ, ਕੀਮਤ । ਵਾਪਾਰੀ—ਵਿਹਾਝਣ ਵਾਲਾ ।੧।ਰਹਾਉ।

ਪਿਰ—ਪਤੀ । ਸੇਤੀ—ਨਾਲ । ਧਨ—ਇਸਤ੍ਰੀ । ਸਬਦਿ—ਸਬਦ ਵਿਚ । ਤਥਾ—ਉਸੇ ਤਰ੍ਹਾਂ । ਸਹਜ—ਅਡੋਲ ਅਵਸਥਾ, ਸ਼ਾਂਤੀ । ਧਨ—ਜੀਵ-ਇਸਤ੍ਰੀ । ਖਰੀ—ਬਹੁਤ । ਸੁਹੇਲੀ—ਸੁਖਾਲੀ, ਸੁਖੀ । ਤਿਖਾ—ਤ੍ਰੇਹ, ਪਿਆਸ ।੨।

ਸਹਸਾ—ਸਹਿਮ, ਤੌਖ਼ਲਾ । ਚੁਕਾਏ—ਦੂਰ ਕਰੇ । ਸਹਜੇ—ਸਹਿਜ, ਸਹਜਿ ਵਿਚ, ਅਡੋਲਤਾ ਵਿਚ (ਟਿਕ ਕੇ) । ਸਿਫਤੀ ਧਣਖੁ—ਸਿਫ਼ਤਿ-ਸਾਲਾਹ ਦਾ ਧਣਖ । ਸੁੰਦਰਿ—ਸੁੰਦਰ ਧਨ, ਸੁੰਦਰ ਜੀਵ-ਇਸਤ੍ਰੀ {ਨੋਟ :—ਲਫ਼ਜ਼ 'ਸੁੰਦਰਿ' ਦੀ 'ਿ' ਇਸ ਨੂੰ 'ਇਸਤ੍ਰੀ ਲਿੰਗ' ਬਨਾਣ ਵਾਸਤੇ ਹੈ} । ਜੋਗਾਧਾਰੀ—ਜੋਗ-ਆਧਾਰੀ ।

ਜੋਗ—ਪਰਮਾਤਮਾ ਨਾਲ ਮਿਲਾਪ । ਆਧਾਰ—ਆਸਰਾ । ਜੋਗਾਧਾਰੀ—ਹਰਿ-ਮਿਲਾਪ ਦੇ ਆਸਰੇ ਵਾਲੀ ।੩।

ਮਨਹੁ—ਮਨ ਤੋਂ । ਜਮਪੁਰਿ—ਜਮ ਦੇ ਸ਼ਹਿਰ ਵਿਚ । ਕਰਾਰੇ—ਕਰੜੇ, ਸਖ਼ਤ । ਅਬ ਕੈ ਕਹਿਐ—ਹੁਣ ਇਸ ਵੇਲੇ ਦੇ ਕਹਿਣ ਨਾਲ । ਸਹੁ—ਸਹਾਰ । ਜੀਅੜੇ—ਹੇ ਜੀਵ ! ।੪।

ਪਵਹਿ—ਤੂੰ ਪੈਂਦਾ ਹੈਂ । ਖਿਆਲੀ—ਖ਼ਿਆਲਾਂ ਵਿਚ । ਜਮ ਜਾਲੀ—ਜਮ ਦੇ ਜਾਲ ਵਿਚ । ਹੇਤ—ਮੋਹ । ਖੁਆਰੀ—ਨਿਰਾਦਰੀ ।੫।

ਹਉ—ਮੈਂ । ਕਰਤਾ—(ਹੁਣ) ਕਰਨ ਵਾਲਾ । ਕੀਆ—ਕੀਤਾ (ਪਿਛਲੇ ਲੰਘੇ ਸਮੇਂ ਵਿਚ) । ਸਤਿਗੁਰਿ—ਸਤਿਗੁਰ ਨੇ । ਦੇਹਿ—ਦੇਂਦਾ ਹੈਂ । ਚਾਰਾ—ਤਦਬੀਰ । ਤਿਸੈ ਕਿਆ ਚਾਰਾ—ਉਸ ਨੂੰ ਹੋਰ ਕਿਸ ਤਦਬੀਰ ਦੀ ਲੋੜ ? ।੬।

**ਅਰਥ** :—ਜਿਸ ਕਿਸੇ ਵਿਰਲੇ ਬੰਦੇ ਨੂੰ ਗੁਰੂ ਦੀ ਰਾਹੀਂ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪਣੀ ਸਿਫ਼ਤਿ-ਸਾਲਾਹ ਵਿਚ ਜੋੜਦਾ ਹੈ ਅਤੇ ਸਿਫ਼ਤਿ-ਸਾਲਾਹ ਦੀ ਕਦਰ ਸਮਝਾਂਦਾ ਹੈ, ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਕਦਰ ਉਹੀ ਬੰਦਾ ਜਾਣਦਾ ਹੈ ਕਿਉਂਕਿ ਉਹ ਇਸ ਨਾਮ-ਅੰਮ੍ਰਿਤ ਦਾ ਵਪਾਰੀ ਬਣ ਜਾਂਦਾ ਹੈ ।੧।ਰਹਾਉ।

ਨਾਮ-ਅੰਮ੍ਰਿਤ ਦਾ ਵਪਾਰੀ ਜੀਵ ਦਿਨ ਰਾਤਿ ਸੁਚੇਤ ਰਹਿੰਦਾ ਹੈ, ਉਹ ਮਾਇਆ ਦੇ ਮੋਹ ਦੀ ਨੀਂਦ ਵਿਚ ਸੌਂਦਾ ਨਹੀਂ, ਨਾਮ-ਅੰਮ੍ਰਿਤ ਦੀ ਕਦਰ ਜਾਣਦਾ ਭੀ ਉਹੀ ਮਨੁੱਖ ਹੈ ਜਿਸ ਦੇ ਅੰਦਰ ਪਰਮਾਤਮਾ ਨਾਲੋਂ ਵਿਛੋੜੇ ਦੇ ਅਹਿਸਾਸ ਦੀ ਤੜਫ ਹੋਵੇ, ਜਿਸ ਦੇ ਸਰੀਰ ਵਿਚ ਪ੍ਰਭੂ-ਪ੍ਰੇਮ ਦੇ ਤੀਰ ਲੱਗੇ ਹੋਣ । ਸਰੀਰਕ ਰੋਗਾਂ ਦਾ ਇਲਾਜ ਕਰਨ ਵਾਲਾ ਬੰਦਾ ਬਿਰਹੋਂ-ਰੋਗ ਦਾ ਇਲਾਜ ਕਰਨਾ ਨਹੀਂ ਜਾਣਦਾ ।੧।

ਜਿਵੇਂ ਇਸਤ੍ਰੀ (ਆਪਣਾ ਆਪਾ ਵਾਰ ਕੇ) ਆਪਣੇ ਪਤੀ ਨਾਲ ਪਿਆਰ ਕਰਦੀ ਹੈ, ਤਿਵੇਂ ਜੇਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਵਿਚ ਚਿੱਤ ਜੋੜਦੀ ਹੈ, ਉਹ ਜੀਵ-ਇਸਤ੍ਰੀ ਆਤਮਕ ਅਡੋਲਤਾ ਵਿਚ ਟਿਕ ਕੇ ਬਹੁਤ ਸੁਖੀ ਹੋ ਜਾਂਦੀ ਹੈ, ਉਹ (ਆਪਣੇ ਅੰਦਰੋਂ) ਮਾਇਆ ਦੀ ਤ੍ਰਿਸ਼ਨਾ ਮਾਇਆ ਦੀ ਪਿਆਸ ਦੂਰ ਕਰ ਲੈਂਦੀ ਹੈ ।੨।

ਜੇਹੜੀ ਜੀਵ-ਇਸਤ੍ਰੀ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਧਣਖ (ਬਾਣ) ਕਸਦੀ ਹੈ
(ਉਸ ਦੀ ਸਹੈਤਾ ਨਾਲ ਆਪਣੇ ਅੰਦਰੋਂ) ਸਹਿਮ-ਤੌਖ਼ਲਾ ਮੁਕਾਂਦੀ ਹੈ ਮਾਇਆ ਵਾਲੀ ਭਟਕਣਾ ਖ਼ਤਮ ਕਰਦੀ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਾ-ਭਾਵ ਵਲੋਂ) ਮਰਦੀ ਹੈ ਆਪਣੇ ਮਨ ਨੂੰ ਵੱਸ ਵਿਚ ਰੱਖਦੀ ਹੈ ਉਹ ਸੁੰਦਰ ਜੀਵ-ਇਸਤ੍ਰੀ ਪ੍ਰਭੂ-ਮਿਲਾਪ ਦੇ ਆਸਰੇ ਵਾਲੀ ਹੋ ਜਾਂਦੀ ਹੈ (ਭਾਵ, ਪ੍ਰਭੂ-ਚਰਨਾਂ ਦਾ ਮਿਲਾਪ ਉਸ ਦੇ ਜੀਵਨ ਦਾ ਆਸਰਾ ਬਣ ਜਾਂਦਾ ਹੈ) ।੩।

ਜੇਹੜਾ ਜੀਵ ਹਉਮੈ ਵਿਚ ਸੜਿਆ ਰਹਿ ਕੇ (ਆਤਮਕ ਜੀਵਨ ਦੇ ਅੰਕੁਰ ਨੂੰ ਸਾੜ ਕੇ) ਪਰਮਾਤਮਾ ਨੂੰ ਆਪਣੇ ਮਨ ਤੋਂ ਭੁਲਾ ਦੇਂਦਾ ਹੈ ਉਸ ਨੂੰ ਜਮ ਦੇ ਸ਼ਹਿਰ ਵਿਚ ਕਰੜੇ ਖੰਡੇ ਵੱਜਦੇ ਹਨ (ਭਾਵ, ਇਤਨੇ ਆਤਮਕ ਕਲੇਸ਼ ਹੁੰਦੇ ਹਨ, ਮਾਨੋ, ਖੰਡਿਆਂ ਦੀਆਂ ਤਕੜੀਆਂ ਚੋਟਾਂ ਵੱਜ ਰਹੀਆਂ ਹਨ), ਉਸ ਵੇਲੇ (ਜਦੋਂ ਮਾਰ ਪੈ ਰਹੀ ਹੁੰਦੀ ਹੈ) ਤਰਲੇ ਲਿਆਂ ਨਾਮ (ਸਿਮਰਨ ਦਾ ਮੌਕਾ) ਨਹੀਂ ਮਿਲਦਾ । (ਹੇ ਜੀਵ ! ਜੇ ਤੂੰ ਸਾਰੀ ਉਮਰ ਇਤਨਾ

ਗ਼ਾਫ਼ਿਲ ਰਿਹਾ ਹੈਂ ਤਾਂ) ਉਹ ਭਾਰਾ ਦੁੱਖ ਪਿਆ ਸਹਾਰ (ਉਸ ਭਾਰੇ ਕਸ਼ਟ ਵਿਚੋਂ ਤੈਨੂੰ ਕੋਈ ਕੱਢ ਨਹੀਂ ਸਕਦਾ) ।੪।

ਹੇ ਜੀਵ ! ਜੇ ਤੂੰ ਹੁਣ ਮਾਇਆ ਦੀ ਮਮਤਾ ਦੇ ਖ਼ਿਆਲਾਂ ਵਿਚ ਹੀ ਪਿਆ ਰਹੇਂਗਾ (ਜੇ ਤੂੰ ਸਾਰੀ ਉਮਰ ਮਾਇਆ ਜੋੜਨ ਦੇ ਆਹਰਾਂ ਵਿਚ ਹੀ ਰਹੇਂਗਾ, ਤਾਂ ਆਖ਼ਰ) ਜਮ ਦੀ ਨਗਰੀ ਵਿਚ ਜਮ ਦੇ ਜਾਲ ਵਿਚ ਫਸੇਂਗਾ, (ਉਸ ਵੇਲੇ) ਤੂੰ ਮੋਹ ਦੇ ਬੰਧਨ ਤੋੜ ਨਹੀਂ ਸਕੇਂਗਾ, (ਤਾਹੀਏਂ) ਤਦੋਂ ਜਮਰਾਜ ਤੇਰੀ ਬੇ-ਇੱਜ਼ਤੀ ਕਰੇਗਾ ।੫।

(ਪਰ, ਹੇ ਪ੍ਰਭੂ ! ਤੇਰੀ ਮਾਇਆ ਦੇ ਟਾਕਰੇ ਤੇ ਮੈਂ ਕੀਹ ਵਿਚਾਰਾ ਹਾਂ ? ਮਾਇਆ ਦੇ ਬੰਧਨਾਂ ਤੋਂ ਬਚਣ ਲਈ) ਨਾਹ ਹੀ ਮੈਂ ਹੁਣ ਕੁਝ ਕਰ ਰਿਹਾ ਹਾਂ, ਨਾਹ ਹੀ ਇਸ ਤੋਂ ਪਹਿਲਾਂ ਕੁਝ ਕਰ ਸਕਿਆ ਹਾਂ । ਮੈਨੂੰ ਤਾਂ ਸਤਿਗੁਰੂ ਨੇ (ਮੇਹਰ ਕਰ ਕੇ) ਤੇਰਾ ਆਤਮਕ ਜੀਵਨ ਦੇਣ ਵਾਲਾ ਨਾਮ ਬਖ਼ਸ਼ਿਆ ਹੈ । ਜਿਸ ਨੂੰ ਤੂੰ (ਗੁਰੂ ਦੀ ਰਾਹੀਂ ਆਪਣਾ ਅੰਮ੍ਰਿਤ-ਨਾਮ) ਦੇਂਦਾ ਹੈਂ ਉਸ ਨੂੰ ਕੋਈ ਹੋਰ ਤਦਬੀਰ ਕਰਨ ਦੀ ਲੋੜ ਹੀ ਨਹੀਂ ਰਹਿ ਜਾਂਦੀ ।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਮੈਂ ਤੇਰੀ ਸਰਨ ਆਇਆ ਹਾਂ ।੬।੧।੧੨।

ਨੋਟ :—"ਘਰੁ ੫" ਦਾ ਇਹ ਇੱਕ ਸ਼ਬਦ ਹੈ ।

### ਮਾਰੂ ਮਹਲਾ ੩ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥ ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥੧॥ ਬਾਬਾ ਦੇਹਿ ਵਸਾ ਸਚ ਗਾਵਾ ॥ ਜਾ ਤੇ ਸਹਜੇ ਸਹਜਿ ਸਮਾਵਾ ॥੧॥ ਰਹਾਉ ॥ ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ ॥ ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ ॥੨॥ ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥ ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥੩॥ ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ ॥ ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ ॥੪॥ ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ ॥ ਤਾਸੁ ਤਾਸੁ ਧਰਮਰਾਇ ਜਪਤੁ ਹੈ ਪਏ ਸਚੇ ਕੀ ਸਰਨਾ ॥੫॥੧॥ {ਪੰਨਾ ੯੯੩}**

**ਪਦ ਅਰਥ** :—ਜਹ—ਜਿੱਥੇ । ਬੈਸਾਲਹਿ—ਤੂੰ ਬਿਠਾਲਦਾ ਹੈਂ । ਤਹ—ਉਥੇ । ਬੈਸਾ—ਬੈਸਾਂ, ਮੈਂ ਬੈਠਦਾ ਹਾਂ । ਸੁਆਮੀ—ਹੇ ਸੁਆਮੀ ! ਜਾਵਾ—ਜਾਵਾਂ, ਮੈਂ ਜਾਂਦਾ ਹਾਂ । ਸਭ ਨਗਰੀ ਮਹਿ—ਸਾਰੀ ਸ੍ਰਿਸ਼ਟੀ ਵਿਚ । ਸਭੇ—ਸਾਰੇ । ਹਹਿ—{ਬਹੁ-ਵਚਨ} ਹਨ ।੧।

ਬਾਬਾ—ਹੇ ਪ੍ਰਭੂ ! ਦੇਹਿ (ਤੂੰ ਇਹ ਦਾਤਿ) ਦੇਹ । ਵਸਾ—ਵੱਸਾਂ, ਮੈਂ ਵੱਸਾਂ । ਸਚ ਗਾਵਾ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਗਾਉਂ (ਪਿੰਡ) ਵਿਚ, ਸਾਧ ਸੰਗਤਿ ਵਿਚ । ਜਾ ਤੇ—ਜਿਸ ਦੀ ਬਰਕਤਿ ਨਾਲ । ਸਹਜੇ—ਸਹਜਿ ਹੀ, ਆਤਮਕ ਅਡੋਲਤਾ ਵਿਚ ਹੀ । ਸਮਾਵਾ—ਸਮਾਵਾਂ, ਮੈਂ ਸਮਾਇਆ ਰਹਾਂ ।੧।ਰਹਾਉ।

ਆਪਸ ਤੇ—ਆਪਣੇ ਆਪ ਤੋਂ, ਹਉਮੈ ਦੇ ਕਾਰਨ । ਏਈ—ਇਹ (ਹਉਮੈ) ਹੀ । ਸਗਲ—ਸਾਰੇ । ਇਹੁ—ਇਹ ਹੁਕਮ । ਵਰਤੈ—ਵਰਤ ਰਿਹਾ ਹੈ, ਕੰਮ ਕਰ ਰਿਹਾ ਹੈ । ਸੰਸਾਰਾ—ਸੰਸਾਰ ਵਿਚ ।੨।

ਇੰਦ੍ਰੀ ਧਾਤੁ—ਇੰਦ੍ਰਿਆਂ ਦੀ ਦੌੜ-ਭੱਜ । ਸਬਲ—ਸ-ਬਲ, ਬਲ ਵਾਲੀ । ਕਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ} (ਪਰਮਾਤਮਾ ਤੋਂ ਬਿਨਾ ਹੋਰ) ਕਿਸ ਤੋਂ ? ਖੇਲ ਸਭਿ—ਸਾਰੇ ਖੇਲ । ਕੋਈ—ਕੋਈ (ਵਿਰਲਾ) ਮਨੁੱਖ (ਜੋ ਸਾਧ ਸੰਗਤਿ ਵਿਚ ਟਿਕਦਾ ਹੈ) ।੩।

ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ । ਲਿਵ—ਲਗਨ, ਪ੍ਰੀਤ । ਦੁਬਿਧਾ—ਮੇਰ-ਤੇਰ । ਤਿਸ ਭਾਣਾ—ਉਸ ਪ੍ਰਭੂ ਨੂੰ ਚੰਗਾ ਲੱਗਾ । ਸਤਿ—ਠੀਕ, ਸਹੀ । ਜਮ—ਮੌਤ, ਆਤਮਕ ਮੌਤ । ਫਾਸੀ—ਫਾਹੀ ।੪।

ਭਣਤਿ—ਆਖਦਾ ਹੈ । ਮਾਗੈ ਕਵਨਾ—ਕੌਣ ਮੰਗ ਸਕਦਾ ਹੈ ? ਕੋਈ ਨਹੀਂ ਮੰਗ ਸਕਦਾ । ਜਾ—ਜਦੋਂ । ਚੂਕਾ—ਮੁੱਕ ਗਿਆ । ਮਨਿ—ਮਨ ਵਿਚ (ਵੱਸਦਾ) । ਤ੍ਰਾਸੁ ਤ੍ਰਾਸੁ—ਤ੍ਰਾਹ ਤ੍ਰਾਹ, ਬਚਾ ਲੈ ਬਚਾ ਲੈ {ਿਯਜਵ} । ਪਏ—ਪੈ ਗਏ ।੫।

**ਅਰਥ** :—ਹੇ ਪ੍ਰਭੂ ! ਤੂੰ (ਮੈਨੂੰ ਇਹ ਦਾਨ) ਦੇਹ ਕਿ ਮੈਂ ਤੇਰੀ ਸਾਧ ਸੰਗਤਿ ਵਿਚ ਟਿਕਿਆ ਰਹਾਂ, ਜਿਸ ਦੀ ਬਰਕਤਿ ਨਾਲ ਮੈਂ ਸਦਾ ਆਤਮਕ ਅਡੋਲਤਾ ਵਿਚ ਲੀਨ ਰਹਾਂ ।੧।ਰਹਾਉ।

ਹੇ ਪ੍ਰਭੂ ! (ਜਦੋਂ ਮੈਂ ਆਤਮਕ ਅਡੋਲਤਾ ਵਿਚ ਲੀਨ ਰਹਾਂਗਾ, ਤਾਂ) ਜਿੱਥੇ ਤੂੰ ਮੈਨੂੰ ਬਿਠਾਏਂਗਾ ਮੈਂ ਉਥੇ ਬੈਠਾ ਰਹਾਂਗਾ, ਜਿਥੇ ਤੂੰ ਮੈਨੂੰ ਭੇਜੇਂਗਾ ਮੈਂ ਉਥੇ ਜਾਵਾਂਗਾ (ਭਾਵ, ਮੈਂ ਹਰ ਵੇਲੇ ਤੇਰੀ ਰਜ਼ਾ ਵਿਚ ਰਹਾਂਗਾ) । ਹੇ ਸੁਆਮੀ ! ਸਾਰੀ ਸ੍ਰਿਸ਼ਟੀ ਵਿਚ ਮੈਨੂੰ ਤੂੰ ਹੀ ਇਕ ਪਾਤਿਸ਼ਾਹ (ਦਿੱਸੇਂਗਾ, ਤੇਰੀ ਵਿਆਪਕਤਾ ਦੇ ਕਾਰਨ ਧਰਤੀ ਦੇ) ਸਾਰੇ ਹੀ ਥਾਂ ਮੈਨੂੰ ਪਵਿੱਤਰ ਜਾਪਣਗੇ ।੧।

ਹੇ ਭਾਈ ! ਹਉਮੈ ਦੇ ਕਾਰਨ ਮਨੁੱਖ ਕਿਸੇ ਨੂੰ ਭੈੜਾ ਤੇ ਕਿਸੇ ਨੂੰ ਚੰਗਾ ਸਮਝਦਾ ਹੈ, ਇਹ ਹਉਮੈ ਹੀ ਸਾਰੇ ਵਿਕਾਰਾਂ ਦਾ ਮੂਲ ਬਣਦੀ ਹੈ । (ਸਾਧ ਸੰਗਤਿ ਦੀ ਬਰਕਤਿ ਨਾਲ ਆਤਮਕ ਅਡੋਲਤਾ ਵਿਚ ਰਹਿਣ ਵਾਲੇ ਨੂੰ ਦਿੱਸਦਾ ਹੈ ਕਿ) ਇਹ ਭੀ ਖਸਮ-ਪ੍ਰਭੂ ਦਾ ਹੁਕਮ ਹੀ ਹੋ ਰਿਹਾ ਹੈ, ਇਹ ਹੁਕਮ ਹੀ ਸਾਰੇ ਜਗਤ ਵਿਚ ਵਰਤ ਰਿਹਾ ਹੈ ।੨।

(ਹੇ ਭਾਈ ! ਸਾਰੀ ਸ੍ਰਿਸ਼ਟੀ ਵਿਚ) ਇਹ ਗੱਲ ਆਖੀ ਜਾ ਰਹੀ ਹੈ ਕਿ ਇੰਦ੍ਰਿਆਂ ਦੀ ਦੌੜ-ਭੱਜ ਬੜੀ ਬਲ ਵਾਲੀ ਹੈ; ਪਰ (ਸਾਧ ਸੰਗਤਿ ਦੀ ਬਰਕਤਿ ਨਾਲ ਸਹਿਜ ਅਵਸਥਾ ਵਿਚ ਟਿਕਿਆ ਹੋਇਆ) ਕੋਈ ਵਿਰਲਾ ਮਨੁੱਖ ਇਉਂ ਸਮਝਦਾ ਹੈ ਕਿ (ਕਾਮ-ਵਾਸਨਾ ਆਦਿਕ ਵਾਲੀ) ਇੰਦ੍ਰੀ ਭੀ (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਤੋਂ ਨਹੀਂ ਬਣੀ, (ਉਹ ਇਹ ਸਮਝਦਾ ਹੈ ਕਿ) ਸਾਰੇ ਕੌਤਕ ਕਰਤਾਰ ਆਪ ਹੀ ਕਰ ਰਿਹਾ ਹੈ ।੩।

(ਹੇ ਭਾਈ ! ਸਾਧ ਸੰਗਤਿ ਵਿਚ ਰਹਿ ਕੇ ਜਦੋਂ) ਗੁਰੂ ਦੀ ਕਿਰਪਾ ਨਾਲ ਇਕ ਪਰਮਾਤਮਾ ਦਾ ਪਿਆਰ (ਹਿਰਦੇ ਵਿਚ) ਬਣ ਜਾਂਦਾ ਹੈ, ਤਦੋਂ (ਮਨੁੱਖ ਦੇ ਅੰਦਰੋਂ) ਮੇਰ-ਤੇਰ ਦੂਰ ਹੋ ਜਾਂਦੀ ਹੈ । ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਹ ਮਨੁੱਖ ਉਸ ਨੂੰ ਠੀਕ ਮੰਨਦਾ ਹੈ, ਤੇ, ਉਸ ਦੀ ਆਤਮਕ ਮੌਤ ਵਾਲੀ ਫਾਹੀ ਕੱਟੀ ਜਾਂਦੀ ਹੈ ।੪।

ਨਾਨਕ ਆਖਦਾ ਹੈ—(ਸਾਧ ਸੰਗਤਿ ਦੀ ਬਰਕਤਿ ਨਾਲ) ਜਦੋਂ ਮਨੁੱਖ ਦੇ ਮਨ ਵਿਚ (ਵੱਸਦਾ) ਅਹੰਕਾਰ ਮੁੱਕ ਜਾਂਦਾ ਹੈ ਤਾਂ ਕੋਈ ਭੀ (ਉਸ ਪਾਸੋਂ ਉਸ ਦੇ ਮਾੜੇ ਕਰਮਾਂ ਦਾ) ਲੇਖਾ ਨਹੀਂ ਮੰਗ ਸਕਦਾ (ਕਿਉਂਕਿ ਉਸ ਦੇ ਅੰਦਰ ਕੋਈ ਭੈੜ ਰਹਿ ਹੀ ਨਹੀਂ ਜਾਂਦੇ) । (ਸਾਧ ਸੰਗਤਿ ਵਿਚ ਰਹਿਣ ਵਾਲੇ ਬੰਦੇ) ਉਸ ਸਦਾ-ਥਿਰ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ ਜਿਸ ਦੀ ਹਜ਼ੂਰੀ ਵਿਚ ਧਰਮਰਾਜ ਭੀ ਆਖਦਾ ਰਹਿੰਦਾ ਹੈ—ਮੈਂ ਤੇਰੀ ਸਰਨ ਹਾਂ, ਮੈਂ ਤੇਰੀ ਸਰਨ ਹਾਂ ।੫।੧।

ਨੋਟ :—ਸਤਸੰਗ ਵਿਚ ਟਿਕਿਆਂ 'ਸਹਿਜ ਅਵਸਥਾ' ਪ੍ਰਾਪਤ ਹੁੰਦੀ ਹੈ ਜਿਸ ਦਾ ਨਕਸ਼ਾ ਇਸ ਸਾਰੇ ਸ਼ਬਦ ਵਿਚ ਹੈ ।

**ਮਾਰੂ ਮਹਲਾ ੩ ॥ ਆਵਣ ਜਾਣਾ ਨਾ ਥੀਐ ਨਿਜ ਘਰਿ ਵਾਸਾ ਹੋਇ ॥ ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ ॥੧॥ ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥ ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥੧॥ ਰਹਾਉ ॥ ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ ॥ ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ ॥੨॥ ਵਡਭਾਗੀ ਗੁਰੁ ਪਾਇਆ ਪੂਰਬਿ ਲਿਖਿਆ ਮਾਇ ॥ ਅਨਦਿਨੁ ਸਚੀ ਭਗਤਿ ਕਰਿ ਸਚਾ ਲਏ ਮਿਲਾਇ ॥੩॥ ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਨਦਰਿ ਕਰੇਇ ॥ ਨਾਨਕ ਨਾਮਿ ਵਡਿਆਈਆ ਜੈ ਭਾਵੈ ਤੈ ਦੇਇ ॥੪॥੨॥ {ਪੰਨਾ ੯੯੩-੯੯੪}**

**ਪਦ ਅਰਥ** :—ਆਵਣ ਜਾਣਾ—ਜੰਮਣਾ ਮਰਨਾ । ਥੀਐ—ਹੁੰਦਾ । ਨਿਜ ਘਰਿ—ਆਪਣੇ (ਅਸਲ) ਘਰ ਵਿਚ । ਸਚੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ । ਆਪੇ—(ਪ੍ਰਭੂ) ਆਪ ਹੀ ।੧।

ਚੇਤਿ—ਚੇਤੇ ਕਰਦਾ ਰਹੁ, ਸਿਮਰ । ਮਨਹੁ—ਮਨ ਤੋਂ । ਤਜਿ—ਛੱਡ ਦੇਹ । ਸਬਦਿ—ਸ਼ਬਦ ਵਿਚ (ਜੁੜ ਕੇ) । ਸਚਿ—ਸਦਾ-ਥਿਰ ਪ੍ਰਭੂ ਵਿਚ । ਲਗੀ—ਬਣ ਜਾਇਗਾ ।੧।ਰਹਾਉ।

ਐਥੇ—ਇਸ ਲੋਕ ਵਿਚ, ਇਸ ਜਨਮ ਵਿਚ । ਨਾਵਹੁ—ਨਾਮ ਤੋਂ । ਕਿਥਾਊ—ਕਿਤੇ ਭੀ । ਜੋਨੀ ਸਭਿ—ਸਾਰੀਆਂ ਜੂਨਾਂ । ਭਵਾਈਅਨਿ—ਭਵਾਈਆਂ ਜਾਂਦੀਆਂ ਹਨ । ਬਿਸਟਾ—ਵਿਕਾਰਾਂ ਦਾ ਗੰਦ ।੨।

ਪੂਰਬਿ—ਪਹਿਲੇ ਜਨਮ ਵਿਚ । ਮਾਇ—ਹੇ ਮਾਂ ! ਅਨਦਿਨੁ—ਹਰ ਰੋਜ਼, ਹਰ ਵੇਲੇ । ਸਚੀ ਭਗਤਿ—ਸਦਾ-ਥਿਰ ਪ੍ਰਭੂ ਦੀ ਭਗਤੀ । ਕਰਿ—ਕਰ ਕੇ, ਦੇ ਕਾਰਨ । ਸਚਾ—ਸਦਾ-ਥਿਰ ਪ੍ਰਭੂ ।੩।

ਆਪੇ—ਆਪ ਹੀ । ਸਾਜੀਅਨੁ—ਸਾਜੀ ਹੈ ਉਸ ਨੇ । ਨਦਰਿ—ਨਿਗਾਹ । ਨਾਮਿ—ਨਾਮ ਵਿਚ (ਜੋੜ ਕੇ) । ਜੈ—ਜੋ ਉਸ ਨੂੰ । ਭਾਵੈ—ਚੰਗਾ ਲੱਗਦਾ ਹੈ । ਤੈ—ਤਿਹ, ਤਿਸੁ, ਉਸ ਨੂੰ । ਦੇਇ—ਦੇਂਦਾ ਹੈ ।੪।

**ਅਰਥ** :—ਹੇ ਮਨ ! ਪਰਮਾਤਮਾ ਨੂੰ ਯਾਦ ਕਰਦਾ ਰਹੁ । ਹੇ ਭਾਈ ! ਤੂੰ ਆਪਣੇ ਮਨ ਵਿਚੋਂ ਵਿਚਾਰ ਛੱਡ ਦੇਹ । ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦਾ ਸਿਮਰਨ ਕਰਿਆ ਕਰ । (ਸਿਮਰਨ ਦੀ ਬਰਕਤਿ ਨਾਲ) ਸਦਾ-ਥਿਰ ਪ੍ਰਭੂ ਵਿਚ ਪਿਆਰ ਬਣੇਗਾ ।੧।ਰਹਾਉ।

(ਹੇ ਭਾਈ ! ਸਿਮਰਨ ਦਾ ਸਦਕਾ) ਜਨਮ ਮਰਨ (ਦਾ ਗੇੜ) ਨਹੀਂ ਰਹਿੰਦਾ, ਆਪਣੇ ਅਸਲ ਘਰ ਵਿਚ (ਪ੍ਰਭੂ ਦੀ ਹਜ਼ੂਰੀ ਵਿਚ) ਸੁਰਤਿ ਟਿਕੀ ਰਹਿੰਦੀ ਹੈ । ਪਰ ਸਦਾ-ਥਿਰ ਪ੍ਰਭੂ ਦਾ ਇਹ ਨਾਮ-ਖ਼ਜ਼ਾਨਾ (ਉਸ ਨੇ ਆਪ ਹੀ) ਬਖ਼ਸ਼ਿਆ ਹੈ, ਉਹ ਪ੍ਰਭੂ ਆਪ ਹੀ ਜਾਣਦਾ ਹੈ (ਕਿ ਕੌਣ ਇਸ ਦਾਤਿ ਦੇ ਯੋਗ ਹੈ) ।੧।

ਹੇ ਭਾਈ ! ਇਸ ਜਨਮ ਵਿਚ ਪ੍ਰਭੂ ਦੇ ਨਾਮ ਤੋਂ ਖੁੰਝੇ ਰਿਹਾਂ (ਇਹ ਮਨੁੱਖਾ ਜਨਮ ਲੱਭਣ ਵਾਸਤੇ) ਮੁੜ ਕਿਤੇ ਭੀ ਹੱਥ ਨਹੀਂ ਪੈ ਸਕਦਾ, (ਨਾਮ ਤੋਂ ਖੁੰਝਿਆ ਬੰਦਾ) ਸਾਰੀਆਂ ਹੀ ਜੂਨਾਂ ਵਿਚ ਪਾਇਆ ਜਾਂਦਾ ਹੈ, ਉਹ ਸਦਾ ਵਿਕਾਰਾਂ ਦੇ ਗੰਦ ਵਿਚ ਪਿਆ ਰਹਿੰਦਾ ਹੈ ।੨।

ਹੇ ਮਾਂ ! ਜਿਸ ਮਨੁੱਖ ਦੇ ਮੱਥੇ ਉਤੇ ਧੁਰੋਂ ਲੇਖ ਲਿਖਿਆ ਹੁੰਦਾ ਹੈ, ਉਸ ਨੂੰ ਵੱਡੇ ਭਾਗਾਂ ਨਾਲ ਗੁਰੂ ਮਿਲਦਾ ਹੈ । ਹਰ ਵੇਲੇ ਸਦਾ-ਥਿਰ ਪ੍ਰਭੂ ਦੀ ਭਗਤੀ ਕਰਨ ਦੇ ਕਾਰਨ ਸਦਾ-ਥਿਰ ਪ੍ਰਭੂ ਉਸ ਨੂੰ (ਆਪਣੇ ਚਰਨਾਂ ਵਿਚ) ਜੋੜੀ ਰੱਖਦਾ ਹੈ ।੩।

ਹੇ ਨਾਨਕ ! ਪਰਮਾਤਮਾ ਨੇ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਆਪ ਹੀ (ਇਸ ਉਤੇ) ਮਿਹਰ ਦੀ ਨਿਗਾਹ ਕਰਦਾ ਹੈ; ਜਿਹੜਾ ਜੀਵ ਉਸ ਨੂੰ ਚੰਗਾ ਲੱਗਦਾ ਹੈ ਉਸ ਨੂੰ (ਆਪਣੇ) ਨਾਮ ਵਿਚ (ਜੋੜ ਕੇ ਲੋਕ ਪਰਲੋਕ ਦੀਆਂ) ਵਡਿਆਈਆਂ ਦੇਂਦਾ ਹੈ ।੪।੨।

**ਮਾਰੂ ਮਹਲਾ ੩ ॥ ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ ॥ ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ ॥੧॥ ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥ ਸਦਾ ਹਰਿ ਚਰਣੀ ਲਾਗਿ ਰਹਾ ਇਕ ਮਨਿ ਏਕੈ ਭਾਇ ॥੧॥ ਰਹਾਉ ॥ ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ ॥ ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ ॥੨॥ ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ॥ ਧੰਧੈ ਕੂੜਿ ਵਿਆਪਿਆ ਜਮ ਪੁਰਿ ਚੋਟਾ ਖਾਇ ॥੩॥ ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥ ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ ॥੪॥੩॥ {ਪੰਨਾ ੯੯੪}**

**ਪਦ ਅਰਥ** :—ਗੁਨਹ—ਗੁਨਾਹ, ਪਾਪ । ਬਖਸਾਇ—ਬਖ਼ਸ਼ । ਜੀਉ—ਹੇ ਪ੍ਰਭੂ ਜੀ ! ਅਬ—ਹੁਣ, ਇਸ ਜਨਮ ਵਿਚ । ਮਾਰਗਿ—(ਠੀਕ) ਰਸਤੇ ਤੇ । ਲਾਗਿ ਰਹਾ—(ਤਾ ਕਿ) ਮੈਂ ਲੱਗਾ ਰਹਾਂ । ਆਪੁ—ਆਪਾ-ਭਾਵ, ਅਹੰਕਾਰ । ਗਵਾਇ—ਦੂਰ ਕਰ ਕੇ ।੧।

ਮਨ—ਹੇ ਮਨ ! ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੀ ਸਰਨ ਪੈ ਕੇ । ਇਕ ਮਨਿ—ਇਕਾਗ੍ਰ-ਚਿੱਤ ਹੋ ਕੇ । ਏਕੈ ਭਾਇ—ਇਕ (ਪਰਮਾਤਮਾ) ਦੇ ਹੀ ਪਿਆਰ ਵਿਚ ।੧।ਰਹਾਉ।

ਮੈ—ਮੇਰੀ । ਪਤਿ—ਇੱਜ਼ਤ । ਥੇਹੁ—ਭੁਇੰ ਦੀ ਮਾਲਕੀ । ਥਾਉ—ਘਰ-ਘਾਟ । ਸਬਦਿ—ਸ਼ਬਦ ਨਾਲ । ਭੇਦਿ—ਵਿੰਨ੍ਹ ਕੇ । ਭ੍ਰਮੁ—ਭਟਕਣਾ । ਗੁਰਿ—ਗੁਰੂ ਨੇ । ਸਮਝਾਇ—ਜੀਵਨ-ਰਾਹ ਦੀ ਸੂਝ ਦੇ ਕੇ ।੨।

ਲਾਲਚ—ਅਨੇਕਾਂ ਲਾਲਚ {ਬਹੁ-ਵਚਨ} । ਲਾਲਚਿ—ਲਾਲਚ ਵਿਚ । ਜਾਇ—ਭਟਕਦਾ ਫਿਰਦਾ ਹੈ । ਧੰਧੈ—ਧੰਧੇ ਵਿਚ । ਕੂੜਿ—ਕੂੜ ਵਿਚ । ਵਿਆਪਿਆ—ਫਸਿਆ ਹੋਇਆ । ਜਮ ਪੁਰਿ—ਜਮ ਦੇ ਸ਼ਹਿਰ ਵਿਚ, ਆਤਮਕ ਮੌਤ ਦੇ ਵੱਸ ਵਿਚ । ਚੋਟਾ—ਚੋਟਾਂ, (ਚਿੰਤਾ-ਫਿਕਰਾਂ ਦੀਆਂ) ਸੱਟਾਂ ।੩।

ਨਾਨਕ—ਹੇ ਨਾਨਕ ! ਆਪੇ—ਆਪ ਹੀ । ਬਖਸਿਓਨੁ—ਉਸ ਨੇ ਬਖ਼ਸ਼ਿਆ ਹੈ । ਗੁਰਮੁਖਾ—ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਸਰਨ ਪੈ ਕੇ ਹਰੀ ਦਾ ਨਾਮ ਸਿਮਰਿਆ ਕਰ (ਤੇ, ਅਰਦਾਸ ਕਰਿਆ ਕਰ—ਹੇ ਪ੍ਰਭੂ ! ਮਿਹਰ ਕਰ) ਮੈਂ ਸਦਾ, ਹੇ ਹਰੀ ! ਇਕਾਗ੍ਰ-ਚਿੱਤ ਹੋ ਕੇ ਇਕ ਤੇਰੇ ਹੀ ਪਿਆਰ ਵਿਚ ਟਿਕ ਕੇ ਤੇਰੇ ਚਰਨਾਂ ਵਿਚ ਜੁੜਿਆ ਰਹਾਂ ।੧।ਰਹਾਉ।

ਹੇ ਪ੍ਰਭੂ ਜੀ ! ਮੇਰੇ ਪਿਛਲੇ ਗੁਨਾਹ ਬਖ਼ਸ਼, ਹੁਣ ਤੂੰ ਮੈਨੂੰ ਸਹੀ ਰਸਤੇ ਉਤੇ ਤੋਰ; ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਹਰੀ ਦੇ ਚਰਨਾਂ ਵਿਚ ਟਿਕਿਆ ਰਹਾਂ ।੧।

ਹੇ ਭਾਈ ! ਨਾਹ ਮੇਰੀ (ਕੋਈ ਉੱਚੀ) ਜਾਤਿ ਹੈ, ਨਾਹ (ਮੇਰੀ ਲੋਕਾਂ ਵਿਚ ਕੋਈ) ਇੱਜ਼ਤ ਹੈ, ਨਾਹ ਮੇਰੀ ਭੁਇੰ ਦੀ ਕੋਈ ਮਾਲਕੀ ਹੈ, ਨਾਹ ਮੇਰਾ ਕੋਈ ਘਰ-ਘਾਟ ਹੈ, (ਮੈਨੂੰ ਨਿਮਾਣੇ ਨੂੰ) ਗੁਰੂ ਨੇ (ਆਪਣੇ) ਸ਼ਬਦ ਨਾਲ ਵਿੰਨ੍ਹ ਕੇ ਮੇਰੀ ਭਟਕਣਾ ਕੱਟ ਦਿੱਤੀ ਹੈ, ਮੈਨੂੰ ਆਤਮਕ ਜੀਵਨ ਦੀ ਸੂਝ ਬਖ਼ਸ਼ ਕੇ ਪਰਮਾਤਮਾ ਦਾ ਨਾਮ ਦਿੱਤਾ ਹੈ।੨।

(ਹੇ ਭਾਈ ! ਹਰਿ-ਨਾਮ ਤੋਂ ਖੁੰਝਿਆ ਹੋਇਆ) ਇਹ ਮਨ ਅਨੇਕਾਂ ਲਾਲਚ ਕਰਦਾ ਫਿਰਦਾ ਹੈ, (ਮਾਇਆ ਦੇ) ਲਾਲਚ ਵਿਚ ਲੱਗ ਕੇ ਭਟਕਦਾ ਹੈ । (ਮਾਇਆ ਦੇ) ਕੂੜੇ ਧੰਧੇ ਵਿਚ ਫਸਿਆ ਹੋਇਆ ਆਤਮਕ ਮੌਤ ਵਿਚ ਪੈ ਕੇ (ਚਿੰਤਾ-ਫ਼ਿਕਰਾਂ ਦੀਆਂ) ਸੱਟਾਂ ਖਾਂਦਾ ਰਹਿੰਦਾ ਹੈ ।੩।

(ਪਰ) ਹੇ ਨਾਨਕ ! (ਜੀਆਂ ਦੇ ਕੀਹ ਵੱਸ ? ਇਹ ਜੋ ਕੁਝ ਸਾਰਾ ਸੰਸਾਰ ਦਿੱਸ ਰਿਹਾ ਹੈ ਇਹ) ਸਭ ਕੁਝ ਪਰਮਾਤਮਾ ਆਪ ਹੀ ਆਪ ਹੈ, ਉਸ ਤੋਂ ਬਿਨਾ (ਕਿਸੇ ਤੇ ਭੀ) ਕੋਈ ਹੋਰ ਨਹੀਂ ਹੈ । ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ (ਆਪਣੀ) ਭਗਤੀ ਦਾ ਖ਼ਜ਼ਾਨਾ ਉਸ ਨੇ ਆਪ ਹੀ ਬਖ਼ਸ਼ਿਆ ਹੈ (ਜਿਸ ਕਰਕੇ ਉਹਨਾਂ ਨੂੰ) ਆਤਮਕ ਆਨੰਦ ਬਣਿਆ ਰਹਿੰਦਾ ਹੈ ।੪।੩।

**ਮਾਰੂ ਮਹਲਾ ੩ ॥ ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ ॥ ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ ॥੧॥ ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ ॥ ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ ਭਾਲਿ ॥੧॥ ਰਹਾਉ ॥ ਇਕੁ ਸਚਾ ਸਭ ਸੇਵਦੀ ਧੁਰਿ ਭਾਗਿ ਮਿਲਾਵਾ ਹੋਇ ॥ ਗੁਰਮੁਖਿ ਮਿਲੇ ਸੇ ਨ ਵਿਛੁੜਹਿ ਪਾਵਹਿ ਸਚੁ ਸੋਇ ॥੨॥ ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ ॥ ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ ॥੩॥ ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ ॥ ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥੪॥੪॥ {ਪੰਨਾ ੯੯੪}**

**ਪਦ ਅਰਥ** :—ਸਚਿ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਰਤੇ—ਰੱਤੇ, ਰੰਗੇ ਹੋਏ । ਸੇ—ਉਹ {ਬਹੁ-ਵਚਨ} । ਸੰਸਾਰਿ—ਸੰਸਾਰ ਵਿਚ । ਜਪਿ—ਜਪ ਕੇ । ਨਾਮੁ ਮੁਰਾਰਿ—ਪਰਮਾਤਮਾ ਦਾ ਨਾਮ ।੧।

ਬਾਬਾ—ਹੇ ਭਾਈ ! ਸਾਚਾ—ਸਦਾ-ਥਿਰ । ਸਾਹਿਬੁ—ਮਾਲਕ । ਰਿਦੈ—ਹਿਰਦੈ ਵਿਚ । ਸਮਾਲਿ—ਯਾਦ ਕਰ । ਪੁਛਿ—ਪੁੱਛ ਕੇ । ਵਖਰੁ—ਵੱਖਰੁ, ਨਾਮ ਦਾ ਸੌਦਾ ।੧।ਰਹਾਉ।

ਸਭ—ਸਾਰੀ ਲੋਕਾਈ । ਸੇਵਦੀ—ਭਗਤੀ ਕਰਦੀ । ਧੁਰਿ—ਧੁਰ ਤੋਂ । ਧੁਰਿ ਭਾਗਿ—ਧੁਰੋਂ ਲਿਖੇ ਭਾਗ ਅਨੁਸਾਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਾਵਹਿ—ਲੱਭ ਲੈਂਦੇ ਹਨ {ਬਹੁ-ਵਚਨ} ।੨।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ ਜੀਵ । ਸਾਰ—ਕਦਰ । ਜਾਣਨੀ—ਜਾਣਨਿ, ਜਾਣਦੇ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਭਰਮਿ—ਭਟਕਣਾ ਵਿਚ, ਭਟਕਣਾ ਦੇ ਕਾਰਨ । ਭੁਲਾਇ—ਕੁਰਾਹੇ ਪੈ ਕੇ । ਵਰਤਦਾ—ਮੌਜੂਦ ਹੈ । ਕਰਣਾ ਨ ਜਾਇ—ਕੀਤਾ ਨਹੀਂ ਜਾ ਸਕਦਾ ।੩।

ਨ ਚਲਈ—ਨ ਚੱਲੈ, ਨਹੀਂ ਚੱਲ ਸਕਦਾ । ਖਲੇ—(ਉਸ ਦੇ ਦਰ ਤੇ) ਖੜੇ ਹੋ ਕੇ, ਅਦਬ ਨਾਲ । ਕੀਚੈ—ਕਰਨੀ ਚਾਹੀਦੀ ਹੈ । ਮਨਿ—ਮਨ ਵਿਚ । ਤਾ—ਤਦੋਂ । ਸੁਣਿ—ਸੁਣ ਕੇ ।੪।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਨੂੰ (ਆਪਣੇ) ਹਿਰਦੇ ਵਿਚ (ਸਦਾ) ਯਾਦ ਕਰਦਾ ਰਹੁ (ਇਹੀ ਹੈ ਜੀਵਨ ਦਾ ਅਸਲ ਮਨੋਰਥ; ਬੇਸ਼ੱਕ) ਆਪਣੇ ਗੁਰੂ ਨੂੰ ਪੁੱਛ ਕੇ ਵੇਖ ਲੈ । ਹੇ ਭਾਈ ! ਗੁਰੂ ਪਾਸੋਂ ਇਹ ਨਾਮ ਦਾ ਸੌਦਾ ਲੱਭ ਲੈ ।੧।ਰਹਾਉ।

ਹੇ ਭਾਈ ! ਜਿਹੜੇ ਮਨੁੱਖ ਸਦਾ-ਥਿਰ ਪਰਮਾਤਮਾ (ਦੇ ਨਾਮ) ਵਿਚ (ਸਦਾ) ਰੰਗੇ ਰਹਿੰਦੇ ਹਨ ਉਹਨਾਂ ਦੀ ਭਾਲ ਕਰ (ਉਂਵ) ਉਹ ਜਗਤ ਵਿਚ ਕੋਈ ਵਿਰਲੇ ਵਿਰਲੇ ਹੀ ਹੁੰਦੇ ਹਨ, ਉਹਨਾਂ ਨੂੰ ਮਿਲਿਆਂ ਪਰਮਾਤਮਾ ਦਾ ਨਾਮ ਜਪ ਕੇ (ਲੋਕ ਪਰਲੋਕ ਵਿਚ) ਸੁਰਖ਼ਰੂ ਹੋ ਜਾਈਦਾ ਹੈ (ਇੱਜ਼ਤ ਮਿਲਦੀ ਹੈ) ।੧।

ਹੇ ਭਾਈ ! ਸਿਰਫ਼ ਇਕ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਹੈ, ਸਾਰੀ ਲੋਕਾਈ ਉਸ ਦੀ ਹੀ ਸੇਵਾ-ਭਗਤੀ ਕਰਦੀ ਹੈ, ਧੁਰੋਂ ਲਿਖੀ ਕਿਸਮਤ ਨਾਲ ਹੀ (ਉਸ ਪਰਮਾਤਮਾ ਨਾਲ) ਮਿਲਾਪ ਹੁੰਦਾ ਹੈ । ਜਿਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ (ਉਸ ਦੇ ਚਰਨਾਂ ਵਿਚ) ਜੁੜਦੇ ਹਨ, ਉਹ (ਮੁੜ) ਨਹੀਂ ਵਿੱਛੁੜਦੇ, ਉਹ ਉਸ ਸਦਾ-ਥਿਰ ਪ੍ਰਭੂ (ਦਾ ਮਿਲਾਪ) ਪ੍ਰਾਪਤ ਕਰ ਲੈਂਦੇ ਹਨ ।੨।

ਹੇ ਭਾਈ ! ਕਈ ਐਸੇ ਬੰਦੇ ਹਨ ਜੋ ਆਪਣੇ ਮਨ ਦੇ ਪਿੱਛੇ ਤੁਰਦੇ ਹਨ, ਮਾਇਆ ਦੀ ਭਟਕਣਾ ਦੇ ਕਾਰਨ ਕੁਰਾਹੇ ਪਏ ਰਹਿੰਦੇ ਹਨ, ਉਹ ਬੰਦੇ ਪ੍ਰਭੂ ਦੀ ਭਗਤੀ ਦੀ ਕਦਰ ਨਹੀਂ ਸਮਝਦੇ । (ਪਰ, ਹੇ ਭਾਈ !) ਉਹਨਾਂ (ਮਨਮੁਖਾਂ) ਦੇ ਅੰਦਰ (ਭੀ) ਪਰਮਾਤਮਾ ਆਪ ਹੀ ਵੱਸਦਾ ਹੈ (ਤੇ ਉਹਨਾਂ ਨੂੰ ਕੁਰਾਹੇ ਪਾਈ ਰੱਖਦਾ ਹੈ, ਸੋ ਉਸ ਦੇ ਉਲਟ) ਕੁਝ ਭੀ ਕੀਤਾ ਨਹੀਂ ਜਾ ਸਕਦਾ ।੩।

(ਤਾਂ ਫਿਰ ਉਹਨਾਂ ਮਨਮੁਖਾਂ ਵਾਸਤੇ ਕੀਹ ਕੀਤਾ ਜਾਏ ? ਇਹੀ ਕਿ) ਜਿਸ ਪਰਮਾਤਮਾ ਦੇ ਅੱਗੇ (ਜੀਵ ਦੀ ਕੋਈ) ਪੇਸ਼ ਨਹੀਂ ਜਾ ਸਕਦੀ, ਉਸ ਦੇ ਦਰ ਤੇ ਅਦਬ ਨਾਲ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ । ਹੇ ਨਾਨਕ ! ਜਦੋਂ ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਮਨ ਵਿਚ ਵੱਸਦਾ ਹੈ ਤਦੋਂ ਉਹ ਪ੍ਰਭੂ (ਅਰਜ਼ੋਈ) ਸੁਣ ਕੇ ਆਦਰ ਦੇਂਦਾ ਹੈ ।੪।੪।

**ਮਾਰੂ ਮਹਲਾ ੩ ॥ ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥ ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥੧॥ ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥ ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥੧॥ ਰਹਾਉ ॥ ਗੁਰਮੁਖਿ ਏਕੋ ਜਾਣੀਐ ਜਾ ਸਤਿਗੁਰੁ ਦੇਇ ਬੁਝਾਇ ॥ ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ ॥੨॥ ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ ॥ ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੩॥ ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ ॥ ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ ॥੪॥੫॥ {ਪੰਨਾ ੯੯੪}**

**ਪਦ ਅਰਥ** :—ਮਾਰੂ—ਰੇਤ-ਥਲਾ, ਤਪਦੀ ਰੇਤ, ਤ੍ਰਿਸ਼ਨਾ ਨਾਲ ਸੜ ਰਿਹਾ ਦਿਲ । ਤੇ—ਤੋਂ । ਸੀਤਲੁ—ਠੰਢਾ । ਮਨੂਰਹੁ—ਮਨੂਰ ਤੋਂ, ਸੜੇ ਹੋਏ ਲੋਹੇ ਤੋਂ । ਕੰਚਨੁ—ਸੋਨਾ । ਸਾਚਾ—ਸਦਾ-ਥਿਰ ਪ੍ਰਭੂ । ਜੇਵਡੁ—ਜੇਡਾ ਵੱਡਾ, ਬਰਾਬਰ ਦਾ ।੧।

ਮਨ—ਹੇ ਮਨ ! ਅਨਦਿਨੁ—ਹਰ ਰੋਜ਼ । ਕੈ ਬਚਨਿ—ਬਚਨ ਦੀ ਰਾਹੀਂ, ਦੇ ਬਚਨ ਉਤੇ ਤੁਰ ਕੇ । ਗਾਉ—ਗਾਂਦਾ ਰਹੁ ।੧।ਰਹਾਉ।

ਗੁਰਮੁਖਿ—ਗੁਰੂ ਦੀ ਰਾਹੀਂ । ਏਕੋ ਜਾਣੀਐ—ਸਿਰਫ਼ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਸਕੀਦੀ ਹੈ । ਜਾ—ਜਦੋਂ । ਦੇਇ ਬੁਝਾਇ—ਆਤਮਕ ਜੀਵਨ ਦੀ ਸੂਝ ਦੇਂਦਾ ਹੈ । ਜਿਦੂ—ਜਿਸ (ਗੁਰੂ) ਤੋਂ ।੨।

ਛੋਡਿ—ਛੱਡ ਕੇ । ਦੂਜੈ—ਕਿਸੇ ਹੋਰ ਵਿਚ । ਲਗੇ—(ਜਿਹੜੇ ਬੰਦੇ) ਲੱਗੇ ਹੋਏ ਹਨ । ਕਰਨਿ—ਕਰਦੇ ਹਨ, ਕਰਨਗੇ {ਬਹੁ-ਵਚਨ} । ਅਗੈ—ਪਰਲੋਕ ਵਿਚ । ਜਾਇ—ਜਾ ਕੇ । ਜਮ ਪੁਰਿ—ਜਮਰਾਜ ਦੇ ਦਰਬਾਰ ਵਿਚ । ਮਾਰੀਅਹਿ—ਮਾਰੀਦੇ ਹਨ, ਮਾਰ ਖਾਂਦੇ ਹਨ ।੩।

ਵੇਪਰਵਾਹੁ—ਬੇ-ਮੁਥਾਜ । ਤਿਲੁ ਤਮਾਇ—ਤਿਲ ਜਿਤਨਾ ਭੀ ਲਾਲਚ (ਤਮਹ) । ਭਜਿ ਪਉ—ਦੌੜ ਕੇ ਜਾ ਪਉ । ਬਖਸਿ—ਮਿਹਰ ਕਰ ਕੇ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਹਰ ਵੇਲੇ ਸਿਮਰਦਾ ਰਹੁ । ਗੁਰੂ ਦੇ ਬਚਨ ਉਤੇ ਤੁਰ ਕੇ ਤੂੰ ਪ੍ਰਭੂ ਦਾ ਆਰਾਧਨ ਕਰਦਾ ਰਹੁ, ਹਰ ਵੇਲੇ ਪਰਮਾਤਮਾ ਦੇ ਗੁਣ ਗਾਇਆ ਕਰ ।੧।ਰਹਾਉ।

ਹੇ ਮਨ ! (ਪਰਮਾਤਮਾ ਦਾ ਸਿਮਰਨ) ਤਪਦੇ ਰੇਤ-ਥਲੇ (ਵਰਗੇ ਸੜਦੇ ਦਿਲ) ਨੂੰ ਸ਼ਾਂਤ ਕਰ ਦੇਂਦਾ ਹੈ, (ਸਿਮਰਨ ਦੀ ਬਰਕਤਿ ਨਾਲ) ਮਨੂਰ (ਵਰਗੇ ਮਨ) ਤੋਂ ਸੋਨਾ (ਸ਼ੁੱਧ) ਬਣ ਜਾਂਦਾ ਹੈ । ਹੇ ਮਨ ! ਉਸ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ।੧।

ਹੇ ਮਨ ! ਜਦੋਂ ਗੁਰੂ (ਆਤਮਕ ਜੀਵਨ ਦੀ) ਸੂਝ ਬਖ਼ਸ਼ਦਾ ਹੈ (ਤਦੋਂ) ਗੁਰੂ ਦੀ ਰਾਹੀਂ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਬਣ ਜਾਂਦੀ ਹੈ । ਹੇ ਮਨ ! ਜਿਸ ਗੁਰੂ ਪਾਸੋਂ ਇਹ ਸਮਝ ਪ੍ਰਾਪਤ ਹੁੰਦੀ ਹੈ ਉਸ ਗੁਰੂ ਦੀ ਸਦਾ ਵਡਿਆਈ ਕਰਨੀ ਚਾਹੀਦੀ ਹੈ ।੨।

ਹੇ ਮਨ ! ਜਿਹੜੇ ਬੰਦੇ ਗੁਰੂ ਨੂੰ ਛੱਡ ਕੇ (ਮਾਇਆ ਆਦਿਕ) ਹੋਰ ਹੋਰ (ਮੋਹ) ਵਿਚ ਲੱਗੇ ਰਹਿੰਦੇ ਹਨ ਉਹ ਪਰਲੋਕ ਵਿਚ ਜਾ ਕੇ ਕੀਹ ਕਰਨਗੇ ? (ਅਜਿਹੇ ਬੰਦੇ ਤਾਂ) ਜਮਰਾਜ ਦੀ ਕਚਹਿਰੀ ਵਿਚ ਬੱਝੇ ਮਾਰੀਦੇ ਹਨ, ਅਜਿਹਾਂ ਨੂੰ ਤਾਂ ਬੜੀ ਸਜ਼ਾ ਮਿਲਦੀ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਨੂੰ ਕਿਸੇ ਦੀ ਮੁਥਾਜੀ ਨਹੀਂ, ਪਰਮਾਤਮਾ ਨੂੰ ਕੋਈ ਰਤਾ ਜਿਤਨਾ ਭੀ ਲਾਲਚ ਨਹੀਂ (ਜੀਵ ਨੇ ਆਪਣੇ ਭਲੇ ਵਾਸਤੇ ਹੀ ਸਿਮਰਨ ਕਰਨਾ ਹੈ; ਸੋ) ਉਸ ਪਰਮਾਤਮਾ ਦੀ ਸਰਨ ਹੀ ਛੇਤੀ ਜਾ ਪਉ, (ਸਰਨ ਪਏ ਨੂੰ) ਉਹ ਆਪ ਹੀ ਮਿਹਰ ਕਰ ਕੇ ਆਪਣੇ ਚਰਨਾਂ ਵਿਚ ਜੋੜਦਾ ਹੈ ।੪।੫।

**ਮਾਰੂ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥ ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥ ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥੧॥ ਮੇਰੇ ਮਨ ਨਾਮੁ ਜਪਤ ਉਧਰੇ ॥ ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ ਰਹਾਉ ॥ ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥ ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥ ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥ {ਪੰਨਾ ੯੯੫}**

**ਪਦ ਅਰਥ** :—ਸੁਕ—ਸੁਕਦੇਵ {ਵਿਆਸ ਦਾ ਪੁੱਤਰ} । ਗੁਰ ਬਚਨੀ—ਗੁਰੂ ਦੇ ਬਚਨਾਂ ਦੀ ਰਾਹੀਂ । ਦਾਲਦੁ—ਗਰੀਬੀ । ਭੰਜਿ—ਦੂਰ ਕਰ ਕੇ । ਭਾਈ—ਪ੍ਰੇਮ ਦੀ ਰਾਹੀਂ । ਭਗਤੀ ਭਾਇ—ਭਗਤੀ-ਭਾਵ ਨਾਲ । ਤਰੇ—ਪਾਰ ਲੰਘ ਗਏ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ {ਵ ਸਲ} । ਕ੍ਰਿਤਾਰਥੁ—{ਕ੍ਰਿਤ-ਅਰਥ} ਕਾਮਯਾਬ (ਬਣਾਣ ਵਾਲਾ) । ਗੁਰਮੁਖਿ—ਗੁਰੂ ਦੀ ਰਾਹੀਂ ।੧।

ਮਨ—ਹੇ ਮਨ ! ਉਧਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਏ । ਦਾਸੀ ਸੁਤੁ—ਦਾਸੀ ਦਾ ਪੁੱਤਰ । ਨਾਮਿ—ਨਾਮ ਦੀ ਰਾਹੀਂ ।੧।ਰਹਾਉ।

ਕਲਜੁਗਿ—ਕਲਜੁਗ ਵਿਚ । ਪ੍ਰਧਾਨ—ਸ੍ਰੇਸ਼ਟ । ਸਭਿ—ਸਾਰੇ । ਦੋਖ—ਐਬ । ਚਮਰੇ—(ਰਵਿਦਾਸ) ਚਮਾਰ ਦੇ । ਨਾਮਿ—ਨਾਮ ਵਿਚ । ਸੇ—ਉਹ {ਬਹੁ-ਵਚਨ} । ਕਿਲਬਿਖ—ਪਾਪ । ਟਰੇ—ਟਲ ਗਏ ।੨।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪਦਿਆਂ (ਅਨੇਕਾਂ ਪ੍ਰਾਣੀ) ਵਿਕਾਰਾਂ ਤੋਂ ਬਚ ਜਾਂਦੇ ਹਨ । ਧ੍ਰੂ ਭਗਤ, ਪ੍ਰਹਿਲਾਦ ਭਗਤ, ਦਾਸੀ ਦਾ ਪੁੱਤਰ ਬਿਦਰ—(ਇਹ ਸਾਰੇ) ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ।੧।ਰਹਾਉ।

ਹੇ ਮਨ ! ਰਾਜਾ ਜਨਕ ਨੇ, ਸੁਕਦੇਵ ਰਿਸ਼ੀ ਨੇ ਗੁਰੂ ਦੇ ਬਚਨਾਂ ਦੀ ਰਾਹੀਂ ਪਰਮਾਤਮਾ ਦਾ ਨਾਮ ਜਪਿਆ, ਇਹ ਪਰਮਾਤਮਾ ਦੀ ਸਰਨ ਆ ਪਏ; ਸੁਦਾਮਾ ਭਗਤੀ ਦੀ ਗ਼ਰੀਬੀ ਦੂਰ ਕਰ ਕੇ ਪ੍ਰਭੂ ਸੁਦਾਮੇ ਨੂੰ ਆ ਮਿਲਿਆ । ਇਹ ਸਭ ਭਗਤੀ-ਭਾਵਨਾ ਨਾਲ ਸੰਸਾਰ-ਸਮੁੰਦਰ ਤੋਂ ਪਾਰ ਲੰਘੇ । ਪਰਮਾਤਮਾ ਭਗਤੀ ਨਾਲ ਪਿਆਰ ਕਰਨ ਵਾਲਾ ਹੈ, ਪਰਮਾਤਮਾ ਦਾ ਨਾਮ (ਮਨੁੱਖ ਦੇ ਜੀਵਨ ਨੂੰ) ਕਾਮਯਾਬ ਬਣਾਣ ਵਾਲਾ ਹੈ । (ਇਹ ਨਾਮ ਮਿਲਦਾ ਉਹਨਾਂ ਨੂੰ ਹੈ ਜਿਨ੍ਹਾਂ ਉਤੇ) ਗੁਰੂ ਦੀ ਰਾਹੀਂ ਮਿਹਰ ਕਰਦਾ ਹੈ ।੧।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਹੀ ਜਗਤ ਵਿਚ ਸਭ ਤੋਂ ਸ੍ਰੇਸ਼ਟ ਪਦਾਰਥ ਹੈ । ਭਗਤ ਜਨ (ਇਸ ਨਾਮ ਦੀ ਬਰਕਤਿ ਨਾਲ ਹੀ) ਵਿਕਾਰਾਂ ਤੋਂ ਬਚਦੇ ਹਨ । ਨਾਮਦੇਵ ਬਚ ਗਿਆ, ਜੈਦੇਉ ਬਚ ਗਿਆ, ਕਬੀਰ ਬਚ ਗਿਆ, ਤ੍ਰਿਲੋਚਨ ਬਚ ਗਿਆ; ਨਾਮ ਦੀ ਬਰਕਤਿ ਨਾਲ (ਰਵਿਦਾਸ) ਚਮਾਰ ਦੇ ਸਾਰੇ ਪਾਪ ਦੂਰ ਹੋ ਗਏ । ਹੇ ਮਨ ! ਜਿਹੜੇ ਭੀ ਮਨੁੱਖ ਗੁਰੂ ਦੀ ਰਾਹੀਂ ਹਰਿ-ਨਾਮ ਵਿਚ ਲੱਗੇ ਉਹ ਸਭ ਵਿਕਾਰਾਂ ਤੋਂ ਬਚ ਗਏ, (ਉਹਨਾਂ ਦੇ) ਸਾਰੇ ਪਾਪ ਟਲ ਗਏ ।੨।

**ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥ ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥ ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥ ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥ ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥ ਜਨ ਨਾਨਕ ਹਰਿ ਕਿਰਪਾ ਧਾਰੀ ਉਰਧਰਿਓ ਨਾਮੁ ਹਰੇ ॥੪॥੧॥ {ਪੰਨਾ ੯੯੫}**

**ਪਦ ਅਰਥ** :—ਜੋ ਜੋ—ਜਿਹੜਾ ਜਿਹੜਾ ਮਨੁੱਖ । ਅਪਰਾਧੀ—ਵਿਕਾਰੀ (ਭੀ) । ਸਭਿ—ਸਾਰੇ । ਦੋਖ—ਪਾਪ । ਪਰਹਰੇ—ਦੂਰ ਕਰਦਾ ਹੈ । ਬੇਸੁਆ—ਕੰਜਰੀ । ਰਵਤ—ਸੰਗ ਕਰਨ ਵਾਲਾ । ਉਧਰਿਓ—ਬਚ ਗਿਆ । ਮੁਖਿ—ਮੂੰਹੋਂ । ਨਰਹਰੇ—ਨਰਹਰੀ, ਪਰਮਾਤਮਾ । ਉਗ੍ਰਸੈਣਿ—ਉੱਗ੍ਰਸੈਣ ਨੇ {ਉਗ੍ਰਸੈਣ—ਕੰਸ ਦਾ ਪਿਤਾ} । ਗਤਿ—ਉੱਚੀ ਆਤਮਕ ਅਵਸਥਾ । ਤੋੜਿ—ਤੋੜ ਕੇ । ਬੰਧਨ—ਮੋਹ ਦੀਆਂ ਫਾਹੀਆਂ । ਮੁਕਤਿ—ਬੰਧਨਾਂ ਤੋਂ ਖ਼ਲਾਸੀ ।੩।

ਜਨ—ਸੇਵਕ, ਭਗਤ । ਕਉ—ਨੂੰ । ਅਨੁਗ੍ਰਹੁ—ਕਿਰਪਾ, ਦਇਆ । ਅੰਗੀਕਾਰੁ—ਪੱਖ । ਪੈਜ—ਲਾਜ, ਇੱਜ਼ਤ । ਉਧਰੇ—ਵਿਕਾਰਾਂ ਤੋਂ ਬਚ ਗਏ । ਜਨ ਨਾਨਕ—ਹੇ ਦਾਸ ਨਾਨਕ ! ਉਰ—ਹਿਰਦਾ । ਹਰੇ—ਹਰੀ ਦਾ ।੪।

**ਅਰਥ** :—ਹੇ ਮਨ ! ਜਿਹੜਾ ਜਿਹੜਾ ਵਿਕਾਰੀ ਬੰਦਾ (ਭੀ) ਪਰਮਾਤਮਾ ਦਾ ਨਾਮ ਜਪਦਾ ਹੈ, ਪਰਮਾਤਮਾ ਉਹਨਾਂ ਦੇ ਸਾਰੇ ਵਿਕਾਰ ਦੂਰ ਕਰ ਦੇਂਦਾ ਹੈ । (ਵੇਖ) ਵੇਸੁਆ ਦਾ ਸੰਗ ਕਰਨ ਵਾਲਾ ਅਜਾਮਲ ਜਦੋਂ ਮੂੰਹੋਂ 'ਨਾਰਾਇਣ ਨਰਹਰੀ' ਉਚਾਰਨ ਲੱਗ ਪਿਆ, ਤਾਂ ਉਹ ਵਿਕਾਰਾਂ ਤੋਂ ਬਚ ਗਿਆ । ਪਰਮਾਤਮਾ ਦਾ ਨਾਮ ਜਪਦਿਆਂ ਉਗ੍ਰਸੈਣ ਨੇ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਈ, ਪਰਮਾਤਮਾ ਨੇ ਉਸ ਦੇ ਬੰਧਨ ਤੋੜ ਕੇ ਉਸ ਨੂੰ ਵਿਕਾਰਾਂ ਤੋਂ ਖ਼ਲਾਸੀ ਬਖ਼ਸ਼ੀ ।੩।

ਹੇ ਮਨ ! ਪਰਮਾਤਮਾ ਆਪਣੇ ਭਗਤ ਉਤੇ (ਸਦਾ) ਆਪ ਮਿਹਰ ਕਰਦਾ ਆ ਰਿਹਾ ਹੈ, ਆਪਣੇ ਭਗਤ ਦਾ (ਸਦਾ) ਪੱਖ ਕਰਦਾ ਹੈ । ਪਰਮਾਤਮਾ ਆਪਣੇ ਸੇਵਕ ਦੀ ਲਾਜ ਰੱਖਦਾ ਹੈ, ਜਿਹੜੇ ਭੀ ਉਸ ਦੀ ਸਰਨ ਪੈਂਦੇ ਹਨ ਉਹ ਵਿਕਾਰਾਂ ਤੋਂ ਬਚ ਜਾਂਦੇ ਹਨ । ਹੇ ਦਾਸ ਨਾਨਕ ! (ਆਖ—) ਜਿਸ ਮਨੁੱਖ ਉਤੇ ਪ੍ਰਭੂ ਨੇ ਮਿਹਰ (ਦੀ ਨਿਗਾਹ) ਕੀਤੀ, ਉਸ ਨੇ ਉਸ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲਿਆ ।੪।੧।

**ਮਾਰੂ ਮਹਲਾ ੪ ॥ ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ ॥ ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ ॥ ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ ॥੧॥ ਮੇਰੇ ਮਨ ਨਾਮੁ ਜਪਤ ਤਰਿਆ ॥ ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥੧॥ ਰਹਾਉ ॥ ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ॥ ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥ ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਇਆ ॥੨॥ {ਪੰਨਾ ੯੯੫}**

**ਪਦ ਅਰਥ** :—ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਲਿਵ ਲਾਈ—ਲਿਵ ਲਾਇ, ਸੁਰਤਿ ਜੋੜ ਕੇ । ਸਾਧਿਕ—ਸਾਧਨ ਕਰਨ ਵਾਲੇ । ਮੁਖਿ—ਮੂੰਹੋਂ । ਇੰਦ੍ਰਾਦਿਕ—ਇੰਦ੍ਰ ਆਦਿਕਾਂ ਨੇ । ਰਵਿਆ—ਜਪਿਆ । ਤੇ—ਉਹ {ਬਹੁ-ਵਚਨ} । ਭਾਏ—(ਪ੍ਰਭੂ ਨੂੰ) ਚੰਗੇ ਲੱਗੇ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ।੧।

ਮਨ—ਹੇ ਮਨ ! ਬਟਵਾਰਾ—ਡਾਕੂ, ਰਾਹ ਮਾਰਨ ਵਾਲਾ ।੧।ਰਹਾਉ।

ਸੁਰਿ—ਦੇਵਤੇ । ਗੰਧਰਬੇ—ਦੇਵਤਿਆਂ ਦੇ ਗਵੱਯੇ । ਰਿਖਿ ਬਪੁਰੈ—ਵਿਚਾਰੇ ਰਿਖ (ਧਰਮਰਾਜ) ਨੇ । ਸੰਕਰਿ—ਸ਼ਿਵ ਨੇ । ਬ੍ਰਹਮੈ—ਬ੍ਰਹਮਾ ਨੇ । ਨਾਮਿ—ਨਾਮ ਵਿਚ । ਭੀਨਾ—ਭਿੱਜ ਗਿਆ । ਗਣ—ਸ਼ਿਵ ਜੀ ਦੇ ਖ਼ਾਸ ਉਪਾਸਕ-ਦੇਵਤੇ ਜੋ ਗਣੇਸ਼ ਦੇ ਅਧੀਨ ਦੱਸੇ ਜਾਂਦੇ ਹਨ ।੨।

**ਅਰਥ** :—ਹੇ ਮੇਰੇ ਮਨ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਦਿਆਂ (ਅਨੇਕਾਂ ਪ੍ਰਾਣੀ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਏ । ਧੰਨਾ ਜੱਟ ਪਾਰ ਲੰਘ ਗਿਆ, ਬਾਲਮੀਕ ਡਾਕੂ ਪਾਰ ਲੰਘ ਗਿਆ ।੧।ਰਹਾਉ।

ਹੇ ਮਨ ! ਸਿੱਧ ਸਮਾਧੀ ਲਾ ਕੇ ਸੁਰਤਿ ਜੋੜ ਕੇ ਜਪਦੇ ਰਹੇ, ਸਾਧਿਕ ਤੇ ਮੁਨੀ ਜਪਦੇ ਰਹੇ । ਜਤੀਆਂ ਨੇ ਪ੍ਰਭੂ ਦਾ ਧਿਆਨ ਧਰਿਆ, ਸਤੀਆਂ ਨੇ ਸੰਤੋਖੀਆਂ ਨੇ ਧਿਆਨ ਧਰਿਆ, ਇੰਦ੍ਰ ਆਦਿਕ ਦੇਵਤਿਆਂ ਨੇ ਮੂੰਹੋਂ ਪ੍ਰਭੂ ਦਾ ਨਾਮ ਜਪਿਆ । ਹੇ ਮਨ ! ਜਿਹੜੇ ਗੁਰੂ ਦੀ ਸਰਨ ਪੈ ਕੇ ਪ੍ਰਭੂ ਦੀ ਸਰਨ ਪਏ, ਜਿਨ੍ਹਾਂ ਨੇ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਨਾਮ ਜਪਿਆ, ਉਹ ਪਰਮਾਤਮਾ ਨੂੰ ਪਿਆਰੇ ਲੱਗੇ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ।੧।

ਹੇ ਮਨ ! ਦੇਵਤਿਆਂ ਨੇ, ਮਨੁੱਖਾਂ ਨੇ, (ਸ਼ਿਵ ਜੀ ਦੇ ਉਪਾਸਕ-) ਗਣਾਂ ਨੇ, ਦੇਵਤਿਆਂ ਦੇ ਰਾਗੀਆਂ ਨੇ ਨਾਮ ਜਪਿਆ; ਵਿਚਾਰੇ ਧਰਮਰਾਜ ਨੇ ਹਰੀ ਦੇ ਗੁਣ ਗਾਏ । ਸ਼ਿਵ ਨੇ, ਬ੍ਰਹਮਾ ਨੇ, ਦੇਵਤਿਆਂ ਨੇ ਮੂੰਹੋਂ ਹਰੀ ਦਾ ਨਾਮ ਜਪਿਆ । ਹੇ ਮਨ ! ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਦਾ ਮਨ ਪਰਮਾਤਮਾ ਦੇ ਨਾਮ-ਰਸ ਵਿਚ ਭਿੱਜ ਗਿਆ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ।੨।

**ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ ॥ ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ ॥ ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ ॥੩॥ ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ ॥ ਗੋਬਿਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ ॥ ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ ਜਨ ਨਾਨਕ ਨਾਮੁ ਲਇਆ ॥੪॥੨॥ {ਪੰਨਾ ੯੯੫}**

**ਪਦ ਅਰਥ** :—ਕੋਟਿ—ਕ੍ਰੋੜ । ਹਰਿ ਜਪਤਿਆ ਅੰਤੁ—ਹਰਿ-ਨਾਮ ਜਪਣ ਵਾਲਿਆਂ ਦੀ ਗਿਣਤੀ । ਮੁਖਿ—ਮੂੰਹੋਂ । ਪੰਡਿਤ—ਪੰਡਿਤਾਂ ਨੇ {ਬਹੁ-ਵਚਨ} । ਰਸਾਲੁ—{ਰਸ-ਆਲਯ} ਸਾਰੇ ਰਸਾਂ ਦਾ ਘਰ । ਮਨਿ—ਮਨ

ਵਿਚ । ਤੇ—ਉਹ {ਬਹੁ-ਵਚਨ} । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੩।

ਅਨਤ—ਅਨੰਤ, ਬਿਅੰਤ । ਤਰੰਗ—ਲਹਿਰ । ਅਨਤ ਤਰੰਗੀ—ਬਿਅੰਤ ਲਹਿਰਾਂ ਵਾਲਾ ਪ੍ਰਭੂ । ਜਿਨ—ਜਿਨ੍ਹਾਂ ਨੇ । ਥਾਇ ਪਾਏ—ਕਬੂਲ ਕਰਦਾ ਹੈ, ਪਰਵਾਨ ਕਰਦਾ ਹੈ । ਜੋ—ਜਿਹੜਾ ਜੀਵ । ਪ੍ਰਭ ਮਨਿ—ਪ੍ਰਭੂ ਦੇ ਮਨ ਵਿਚ । ਭਾਇਆ—ਚੰਗਾ ਲੱਗਾ । ਗੁਰਿ—ਗੁਰੂ ਨੇ । ਦ੍ਰਿੜਾਇਓ—ਹਿਰਦੇ ਵਿਚ ਪੱਕਾ ਕਰ ਦਿੱਤਾ ।੪।

**ਅਰਥ** :—ਹੇ ਮੇਰੇ ਮਨ ! ਤੇਤੀ ਕ੍ਰੋੜ ਦੇਵਤਿਆਂ ਨੇ ਪਰਮਾਤਮਾ ਦਾ ਨਾਮ ਜਪਿਆ, ਹਰਿ-ਨਾਮ ਜਪਣ ਵਾਲਿਆਂ (ਦੀ ਗਿਣਤੀ) ਦਾ ਅੰਤ ਨਹੀਂ ਪਾਇਆ ਜਾ ਸਕਦਾ । ਵੇਦ ਪੁਰਾਣ ਸਿਮ੍ਰਿਤੀਆਂ ਆਦਿਕ ਧਰਮ-ਪੁਸਤਕਾਂ ਦੇ ਲਿਖਣ ਵਾਲਿਆਂ ਨੇ ਹਰਿ-ਨਾਮ ਜਪਿਆ, ਪੰਡਿਤਾਂ ਨੇ ਮੂੰਹੋਂ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਇਆ । ਹੇ ਮਨ ! ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਦੇ ਮਨ ਵਿਚ ਸਾਰੇ ਰਸਾਂ ਦਾ ਸੋਮਾ ਹਰਿ-ਨਾਮ ਟਿਕ ਗਿਆ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ।੩।

ਹੇ ਮੇਰੇ ਮਨ ! ਬੇਅੰਤ ਰਚਨਾ ਦੇ ਮਾਲਕ ਪਰਮਾਤਮਾ ਦਾ ਨਾਮ ਜਿਨ੍ਹਾਂ ਪ੍ਰਾਣੀਆਂ ਨੇ ਜਪਿਆ ਹੈ, ਮੈਂ ਉਹਨਾਂ ਦੀ ਗਿਣਤੀ ਨਹੀਂ ਕਰ ਸਕਦਾ । ਜਿਹੜੇ ਪ੍ਰਾਣੀ ਪਰਮਾਤਮਾ ਦੇ ਮਨ ਵਿਚ ਭਾ ਜਾਂਦੇ ਹਨ, ਪਰਮਾਤਮਾ ਕਿਰਪਾ ਕਰ ਕੇ (ਉਹਨਾਂ ਦੀ ਸੇਵਾ-ਭਗਤੀ) ਪਰਵਾਨ ਕਰਦਾ ਹੈ ।

ਹੇ ਨਾਨਕ ! ਗੁਰੂ ਨੇ ਕਿਰਪਾ ਕਰ ਕੇ ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕਾ ਕਰ ਦਿੱਤਾ, (ਉਹਨਾਂ ਨੇ ਹੀ) ਨਾਮ ਸਿਮਰਿਆ ਹੈ ।੪।੨।

### ਮਾਰੂ ਮਹਲਾ ੪ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ ॥ ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ ॥ ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ ॥੧॥ ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ ॥ ਮੇਰਾ ਮਾਤ ਪਿਤਾ ਸੁਤ ਬੰਧਪੋ ਮੈ ਹਰਿ ਬਿਨੁ ਅਵਰੁ ਨ ਮਾਇ ॥੧॥ ਰਹਾਉ ॥ ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਣਿ ਮਿਲਾਵੈ ਮਾਇ ॥ ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰੁ ਪੁਰਖੁ ਦਇਆਲ ਪ੍ਰਭੁ ਹਰਿ ਮੇਲੇ ਢਿਲ ਨ ਪਾਇ ॥੨॥ {ਪੰਨਾ ੯੯੬}**

**ਪਦ ਅਰਥ** :—ਨਿਧਾਨੁ—(ਅਸਲ) ਖ਼ਜ਼ਾਨਾ । ਲੈ—ਹਾਸਲ ਕਰ । ਗੁਰਮਤਿ—ਗੁਰੂ ਦੀ ਮਤਿ ਰਾਹੀਂ । ਪਤਿ—ਇੱਜ਼ਤ । ਹਲਤਿ—ਇਸ ਲੋਕ ਵਿਚ {ਅੱ} । ਪਲਤਿ—ਪਰਲੋਕ ਵਿਚ {ਪਰ} । ਚਲਦਾ—ਸਾਥ ਨਿਬਾਹੁੰਦਾ । ਅੰਤੇ—ਅਖ਼ੀਰ ਵੇਲੇ । ਘਾਟ—ਪੱਤਣ । ਅਵਘਟ—ਪੱਤਣ ਤੋਂ ਲਾਂਭ ਦਾ ਬਿਖੜਾ ਰਸਤਾ । ਮੁਕਤਿ—ਖ਼ਲਾਸੀ ।੧।

ਸਤਿਗੁਰਾ—ਹੇ ਸਤਿਗੁਰ ! ਮੈ ਦ੍ਰਿੜਾਇ—ਮੇਰੇ ਹਿਰਦੇ ਵਿਚ ਪੱਕਾ ਕਰ । ਸੁਤ—ਪੁੱਤਰ । ਬੰਧਪੋ—ਰਿਸ਼ਤੇਦਾਰ । ਮਾਇ—ਹੇ ਮਾਂ ! ।੧।ਰਹਾਉ।

ਬਿਰਹੀ—ਪਿਆਰਾ । ਆਣਿ—ਲਿਆ ਕੇ । ਜੋਦੜੀ—ਅਰਜ਼ੋਈ । ਦੇਇ ਮਿਲਾਇ—ਮਿਲਾ ਦੇਵੇ । ਪ੍ਰਭੁ ਹਰਿ ਮੇਲੇ—ਹਰੀ ਪ੍ਰਭੂ (ਨਾਲ) ਮਿਲਾ ਦੇਂਦਾ ਹੈ ।੨।

**ਅਰਥ** :—ਹੇ ਮੇਰੇ ਸਤਿਗੁਰੂ ! ਪਰਮਾਤਮਾ ਦਾ ਨਾਮ ਮੇਰੇ ਹਿਰਦੇ ਵਿਚ ਪੱਕਾ ਕਰ ਦੇਹ । ਹੇ ਮੇਰੀ ਮਾਂ ! ਹਰੀ ਹੀ ਮੇਰੀ ਮਾਂ ਹੈ, ਹਰੀ ਹੀ ਮੇਰਾ ਪਿਉ ਹੈ, ਹਰੀ ਹੀ ਮੇਰੇ ਪੁੱਤਰ ਹਨ, ਹਰੀ ਹੀ ਮੇਰਾ ਸਨਬੰਧੀ ਹੈ । ਹੇ ਮਾਂ ! ਹਰੀ ਤੋਂ ਬਿਨਾ ਹੋਰ ਕੋਈ ਮੇਰਾ (ਪੱਕਾ ਸਾਕ) ਨਹੀਂ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ (ਹੀ ਅਸਲ) ਖ਼ਜ਼ਾਨਾ ਹੈ; ਗੁਰੂ ਦੀ ਸਿੱਖਿਆ ਤੇ ਤੁਰ ਕੇ (ਇਹ ਖ਼ਜ਼ਾਨਾ) ਹਾਸਲ ਕਰ, (ਜਿਸ ਦੇ ਪਾਸ ਇਹ ਖ਼ਜ਼ਾਨਾ ਹੁੰਦਾ ਹੈ, ਉਹ) ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਪਾਂਦਾ ਹੈ । (ਇਹ ਖ਼ਜ਼ਾਨਾ) ਇਸ ਲੋਕ ਵਿਚ ਤੇ ਪਰਲੋਕ ਵਿਚ ਸਾਥ ਨਿਬਾਹੁੰਦਾ ਹੈ, ਤੇ ਅਖ਼ੀਰ ਵੇਲੇ ਭੀ ਪਰਮਾਤਮਾ (ਦੁੱਖਾਂ ਤੋਂ) ਬਚਾ ਲੈਂਦਾ ਹੈ । ਹੇ ਭਾਈ ! ਜੀਵਨ ਦੇ ਜਿਸ ਇਸ ਰਸਤੇ ਵਿਚ ਪੱਤਣ ਤੋਂ ਲਾਂਭ ਦੇ ਬਿਖੜੇ ਰਸਤੇ ਹਨ, ਬੜੀਆਂ ਭੀੜੀਆਂ ਗਲੀਆਂ ਹਨ (ਜਿਨ੍ਹਾਂ ਵਿਚ ਆਤਮਕ ਜੀਵਨ ਦਾ ਸਾਹ ਘੁੱਟਿਆ ਜਾਂਦਾ ਹੈ) ਉਥੇ ਪਰਮਾਤਮਾ ਹੀ ਖ਼ਲਾਸੀ ਦਿਵਾਂਦਾ ਹੈ ।

ਹੇ ਭਾਈ ! ਪਰਮਾਤਮਾ ਦਾ ਨਾਮ ਹੀ ਮੇਰਾ (ਅਸਲ) ਪਿਆਰਾ (ਮਿੱਤਰ) ਹੈ । ਹੇ ਮਾਂ ! ਜੇ ਕੋਈ (ਉਸ ਮਿੱਤਰ ਨੂੰ) ਲਿਆ ਕੇ (ਮੇਰੇ ਨਾਲ) ਮਿਲਾਪ ਕਰਾ ਸਕਦਾ ਹੋਵੇ, ਮੈਂ ਉਸ ਅੱਗੇ ਨਿੱਤ ਅਰਜ਼ੋਈ ਕਰਦਾ ਰਹਾਂ, ਭਲਾ ਜਿ ਕਿਤੇ ਮੇਰਾ ਪ੍ਰੀਤਮ ਮੈਨੂੰ ਮਿਲਾ ਦੇਵੇ । ਹੇ ਮਾਂ ! ਗੁਰੂ ਹੀ ਦਇਆਵਾਨ ਪੁਰਖ ਹੈ ਜੋ ਹਰੀ ਪ੍ਰਭੂ ਨਾਲ ਮਿਲਾ ਦੇਂਦਾ ਹੈ ਤੇ ਰਤਾ ਢਿੱਲ ਨਹੀਂ ਪੈਂਦੀ ।੨।

**ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗਹੀਣ ਮਰਿ ਜਾਇ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ ॥ ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ ॥੩॥ ਤੂ ਪ੍ਰਭੁ ਹਮ ਸਰਣਾਗਤੀ ਮੋ ਕਉ ਮੇਲਿ ਲੈਹੁ ਹਰਿ ਰਾਇ ॥ ਹਰਿ ਧਾਰਿ ਕ੍ਰਿਪਾ ਜਗ ਜੀਵਨਾ ਗੁਰ ਸਤਿਗੁਰ ਕੀ ਸਰਣਾਇ ॥ ਹਰਿ ਜੀਉ ਆਪਿ ਦਇਆਲੁ ਹੋਇ ਜਨ ਨਾਨਕ ਹਰਿ ਮੇਲਾਇ ॥੪॥੧॥੩॥ {ਪੰਨਾ ੯੯੬}**

**ਪਦ ਅਰਥ** :—ਜਿਨ—{ਬਹੁ-ਵਚਨ} ਜਿਨ੍ਹਾਂ ਨੇ । ਸੇ—ਉਹ ਬੰਦੇ {ਬਹੁ-ਵਚਨ} । ਭਾਗ ਹੀਣ—ਬਦ-ਕਿਸਮਤ {ਬਹੁ-ਵਚਨ} । ਮਰਿ ਜਾਇ—{ਇਕ-ਵਚਨ} ਮਰ ਜਾਂਦਾ ਹੈ, ਆਤਮਕ ਮੌਤੇ ਮਰਦਾ ਹੈ । ਓਇ—ਉਹ ਬੰਦੇ {ਲਫ਼ਜ਼ 'ਓਹ' ਤੋਂ ਬਹੁ-ਵਚਨ} । ਭਵਾਈਅਹਿ—ਭਵਾਏ ਜਾਂਦੇ ਹਨ । ਮਰਿ ਜੰਮਹਿ—ਮਰ ਕੇ ਜੰਮਦੇ ਹਨ, ਮਰਦੇ ਹਨ ਜੰਮਦੇ ਹਨ । ਆਵੈ ਜਾਇ—{ਇਕ-ਵਚਨ} ਆਉਂਦਾ ਹੈ ਜਾਂਦਾ ਹੈ, ਜੰਮਦਾ ਮਰਦਾ ਹੈ । ਜਮ ਦਰਿ—ਜਮਰਾਜ ਦੇ ਦਰ ਤੇ । ਮਾਰੀਅਹਿ—ਮਾਰੀ-ਕੁੱਟੀਦੇ ਹਨ ।੩।

ਪ੍ਰਭੂ—ਮਾਲਕ । ਹਮ—ਅਸੀ ਜੀਵ । ਸਰਣਾਗਤੀ—ਸਰਣ ਆਏ ਹਾਂ । ਮੋ ਕਉ—ਮੈਨੂੰ । ਹਰਿ ਰਾਇ—ਹੇ ਪ੍ਰਭੂ ਪਾਤਿਸ਼ਾਹ ! ਹਰਿ—ਹੇ ਹਰੀ ! ਜਗ ਜੀਵਨਾ—ਹੇ ਜਗਤ ਦੇ ਜੀਵਨ ਹਰੀ ! ਦਇਆਲੁ—ਦਇਆਵਾਨ ।੪।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਕਦੇ ਪਰਮਾਤਮਾ ਦਾ ਸਿਮਰਨ ਨਹੀਂ ਕੀਤਾ, ਉਹ ਬਦ-ਕਿਸਮਤ ਹਨ । ਹੇ ਭਾਈ ! (ਨਾਮ-ਹੀਣ ਮਨੁੱਖ) ਆਤਮਕ ਮੌਤੇ ਮਰਿਆ ਰਹਿੰਦਾ ਹੈ । ਉਹ (ਨਾਮ ਤੋਂ ਸੱਖਣੇ) ਬੰਦੇ ਮੁੜ ਮੁੜ ਜੂਨਾਂ ਵਿਚ ਭਵਾਏ ਜਾਂਦੇ ਹਨ, ਉਹ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਹੇ ਭਾਈ ! ਨਾਮ-ਹੀਣ ਮਨੁੱਖ ਜੰਮਦਾ ਮਰਦਾ ਰਹਿੰਦਾ ਹੈ । ਹੇ ਭਾਈ ! ਉਹ (ਨਾਮ ਤੋਂ ਵਾਂਜੇ ਹੋਏ) ਬੰਦੇ ਜਮਰਾਜ ਦੇ ਦਰ ਤੇ ਬੱਝੇ ਮਾਰੀ-ਕੁੱਟੀਦੇ ਹਨ । ਪ੍ਰਭੂ ਦੀ ਦਰਗਾਹ ਵਿਚ ਉਹਨਾਂ ਨੂੰ (ਇਹ) ਸਜ਼ਾ ਮਿਲਦੀ ਹੈ ।੩।

ਹੇ ਪਾਤਿਸ਼ਾਹ ! ਤੂੰ ਸਾਡਾ ਮਾਲਕ ਹੈਂ, ਅਸੀ ਜੀਵ ਤੇਰੀ ਸਰਣ ਹਾਂ । ਹੇ ਪਾਤਿਸ਼ਾਹ ! ਮੈਨੂੰ (ਆਪਣੇ ਚਰਨਾਂ ਵਿਚ) ਜੋੜੀ ਰੱਖ । ਹੇ ਹਰੀ ! ਹੇ ਜਗਤ ਦੇ ਜੀਵਨ ਹਰੀ ! (ਮੇਰੇ ਉਤੇ) ਮਿਹਰ ਕਰ, ਮੈਨੂੰ ਗੁਰੂ ਦੀ ਸਰਨ

ਸਤਿਗੁਰੂ ਦੀ ਸਰਨ ਵਿਚ (ਸਦਾ ਰੱਖ) । ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਉਤੇ ਪਰਮਾਤਮਾ ਆਪ ਦਇਆਵਾਨ ਹੁੰਦਾ ਹੈ, ਉਸ ਨੂੰ (ਗੁਰੂ ਦੀ ਸਰਨ ਵਿਚ ਰੱਖ ਕੇ) ਆਪਣੇ ਨਾਲ ਮਿਲਾ ਲੈਂਦਾ ਹੈ ।੪।੧।੩।

**ਮਾਰੂ ਮਹਲਾ ੪ ॥ ਹਉ ਪੂੰਜੀ ਨਾਮੁ ਦਸਾਇਦਾ ਕੋ ਦਸੇ ਹਰਿ ਧਨੁ ਰਾਸਿ ॥ ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ ॥ ਮੈ ਅੰਤਰਿ ਪ੍ਰੇਮੁ ਪਿਰੰਮ ਕਾ ਕਿਉ ਸਜਣੁ ਮਿਲੈ ਮਿਲਾਸਿ ॥੧॥ ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁ ਧਨੁ ਰਾਸਿ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥੧॥ ਰਹਾਉ ॥ ਹਰਿ ਹਰਿ ਆਪਿ ਮਿਲਾਇ ਗੁਰੁ ਮੈ ਦਸੇ ਹਰਿ ਧਨੁ ਰਾਸਿ ॥ ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥ ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥੨॥ {ਪੰਨਾ ੯੯੬}**

**ਪਦ ਅਰਥ** :—ਹਉ—ਹਉਂ, ਮੈਂ । ਪੂੰਜੀ—ਰਾਸਿ, ਸਰਮਾਇਆ । ਦਸਾਇਦਾ—ਦਸਾਂਇਦਾ, ਮੈਂ ਪੁੱਛਦਾ ਹਾਂ, ਮੈਂ ਭਾਲ ਰਿਹਾ ਹਾਂ । ਕੋ—ਕੋਈ (ਸੱਜਣ) । ਦਸੇ—ਦੱਸੇ, ਮੈਨੂੰ ਦੱਸ ਪਾਏ । ਰਾਸਿ—ਪੂੰਜੀ । ਵਿਟਹੁ—ਤੋਂ । ਖਨ ਖੰਨੀਐ—ਸਦਕੇ । ਪਾਸਿ—ਨਾਲ । ਮੈ ਅੰਤਰਿ—ਮੇਰੇ ਅੰਦਰ, ਮੇਰੇ ਹਿਰਦੇ ਵਿਚ । ਪਿਰੰਮ ਕਾ—ਪਿਆਰੇ ਪ੍ਰਭੂ ਦਾ । ਕਿਉ—ਕਿਉਂ, ਕਿਸ ਤਰ੍ਹਾਂ ? ।੧।

ਮਨ—ਹੇ ਮਨ ! ਗੁਰਿ ਪੂਰੈ—ਪੂਰੇ ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਧੀਰਕ —ਹੌਸਲਾ ।੧।ਰਹਾਉ।

ਹਰਿ ਹਰਿ—ਹੇ ਹਰੀ ! ਮੈ—ਮੈਨੂੰ । ਦਸੇ—ਦੱਸੇ, ਦੱਸ ਪਾਏ, ਵਿਖਾ ਦੇਵੇ । ਨ ਲਭਈ—ਨ ਲੱਭੇ, ਨਹੀਂ ਲੱਭਦਾ । ਜਨ—ਹੇ ਜਨ । ਹੇ ਭਾਈ ! ਮਨਿ—ਮਨਿ ਵਿਚ । ਨਿਰਜਾਸਿ—ਨਿਰਨਾ ਕਰ ਕੇ । ਆਪੁ—ਆਪਣਾ ਆਪ । ਗੁਰ ਸਾਬਾਸਿ—ਗੁਰੂ ਨੂੰ ਸ਼ਾਬਾਸ਼ੇ ਹੈ ।੨।

**ਅਰਥ** :—ਹੇ ਮੇਰੇ ਮਨ ! ਹੇ ਪਿਆਰੇ ਮਿੱਤਰ ! ਪਰਮਾਤਮਾ ਦਾ ਨਾਮ ਹੀ ਮੈਨੂੰ (ਅਸਲ) ਧਨ (ਅਸਲ) ਸਰਮਾਇਆ (ਜਾਪਦਾ ਹੈ) । ਜਿਸ ਮਨੁੱਖ ਦੇ ਹਿਰਦੇ ਵਿਚ ਪੂਰੇ ਗੁਰੂ ਨੇ ਪ੍ਰਭੂ ਦਾ ਨਾਮ ਪੱਕਾ ਕਰ ਦਿੱਤਾ, ਉਸ ਨੂੰ ਪਰਮਾਤਮਾ ਧੀਰਜ ਦੇਂਦਾ ਹੈ ਉਸ ਨੂੰ ਸ਼ਾਬਾਸ਼ ਦੇਂਦਾ ਹੈ ।੧।ਰਹਾਉ।

ਹੇ ਭਾਈ ! ਮੈਂ ਹਰਿ-ਨਾਮ ਸਰਮਾਏ ਦੀ ਭਾਲ ਕਰਦਾ ਫਿਰਦਾ ਹਾਂ । ਜੇ ਕੋਈ ਮੈਨੂੰ ਉਸ ਨਾਮ-ਧਨ ਨਾਮ-ਸਰਮਾਏ ਦੀ ਦੱਸ ਪਾ ਦੇਵੇ, ਤੇ, ਮੈਨੂੰ ਹਰੀ-ਪ੍ਰਭੂ ਦੇ ਨਾਲ ਜੋੜ ਦੇਵੇ ਤਾਂ ਮੈਂ ਉਸ ਤੋਂ ਸਦਕੇ ਜਾਵਾਂ, ਕੁਰਬਾਨ ਜਾਵਾਂ । ਹੇ ਭਾਈ ! ਮੇਰੇ ਹਿਰਦੇ ਵਿਚ ਪਿਆਰੇ ਪ੍ਰਭੂ ਦਾ ਪ੍ਰੇਮ ਵੱਸ ਰਿਹਾ ਹੈ । ਉਹ ਸੱਜਣ ਮੈਨੂੰ ਕਿਵੇਂ ਮਿਲੇ ? ਮੈਂ ਉਸ ਨੂੰ ਕਿਵੇਂ ਮਿਲਾਂ ? ।੧।

ਹੇ ਹਰੀ ! ਤੂੰ ਆਪ ਹੀ ਮੈਨੂੰ ਗੁਰੂ ਮਿਲਾ ਦੇਹ, ਤਾ ਕਿ ਗੁਰੂ ਮੈਨੂੰ ਤੇਰਾ ਨਾਮ-ਧਨ ਸਰਮਾਇਆ ਵਿਖਾ ਦੇਵੇ । ਹੇ ਸੱਜਣੋ ! ਆਪਣੇ ਮਨ ਵਿਚ ਨਿਰਣਾ ਕਰ ਕੇ ਵੇਖ ਲਵੋ, ਗੁਰੂ ਤੋਂ ਬਿਨਾ ਪ੍ਰਭੂ ਦਾ ਪਿਆਰ ਹਾਸਲ ਨਹੀਂ ਹੁੰਦਾ । ਪਰਮਾਤਮਾ ਨੇ ਗੁਰੂ ਵਿਚ ਆਪਣੇ ਆਪ ਨੂੰ ਰੱਖਿਆ ਹੋਇਆ ਹੈ, ਗੁਰੂ ਹੀ ਉਸ ਨਾਲ ਮਿਲਾਂਦਾ ਹੈ । ਗੁਰੂ ਦੀ ਵਡਿਆਈ ਕਰੋ ।੨।

**ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥ ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ ॥ ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ ॥੩॥ ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥ ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥ ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥੪॥੨॥੪॥ {ਪੰਨਾ ੯੯੬}**

**ਪਦ ਅਰਥ** :—ਸਾਗਰ—ਸਮੁੰਦਰ । ਭੰਡਾਰ—ਖ਼ਜ਼ਾਨੇ । ਪਾਸਿ—ਕੋਲ । ਤੁਠਾ—ਮਿਹਰਵਾਨ ਹੋਇਆ । ਖੋਲਿ—ਖੋਲ੍ਹ ਕੇ । ਦੇਇ—ਦੇਂਦਾ ਹੈ । ਮੁਖਿ—ਮੂੰਹੋਂ (ਉਪਦੇਸ਼ਦਾ ਹੈ) । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਪਰਗਾਸ—ਚਾਨਣ ਕਰਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ । ਤਿਖ—ਤ੍ਰੇਹ, ਤ੍ਰਿਸ਼ਨਾ । ਮੁਈਆ—ਮਰ ਗਈ, ਆਤਮਕ ਮੌਤੇ ਮਰ ਗਈ । ਕੰਧੀ ਪਾਸਿ—ਸਰੋਵਰ ਦੇ ਕੰਢੇ ਦੇ ਕੋਲ ।੩।

ਹਉ ਮਾਗਉ—ਹਉਂ ਮਾਗਉਂ, ਮੈਂ ਮੰਗਦਾ ਹਾਂ । ਚਿਰੀ ਵਿਛੁੰਨਾ—ਚਿਰ ਤੋਂ ਵਿਛੁੜਿਆ ਹੋਇਆ । ਮੈ ਮਨਿ ਤਨਿ—ਮੇਰੇ ਮਨ ਵਿਚ ਮੇਰੇ ਤਨ ਵਿਚ । ਗੁਰ ਭਾਵੈ—ਹੇ ਗੁਰੂ ! ਜੇ ਤੈਨੂੰ ਭਾਵੇ ।੪।

**ਅਰਥ** :—ਹੇ ਭਾਈ ! ਪੂਰੇ ਗੁਰੂ ਦੇ ਕੋਲ ਪਰਮਾਤਮਾ ਦੀ ਭਗਤੀ ਦੇ ਸਮੁੰਦਰ ਭਗਤੀ ਦੇ ਖ਼ਜ਼ਾਨੇ ਮੌਜੂਦ ਹਨ । ਜਿਸ ਗੁਰਮੁਖ ਮਨੁੱਖ ਉਤੇ ਗੁਰੂ ਮਿਹਰਵਾਨ ਹੁੰਦਾ ਹੈ (ਇਹ ਖ਼ਜ਼ਾਨੇ) ਖੋਲ੍ਹ ਕੇ (ਉਸ ਨੂੰ) ਦੇ ਦੇਂਦਾ ਹੈ, ਮੂੰਹੋਂ ਉਸ ਨੂੰ ਉਪਦੇਸ਼ ਕਰਦਾ ਹੈ ਜਿਸ ਕਰਕੇ ਉਸ ਦੇ ਅੰਦਰ ਰੱਬੀ ਨੂਰ ਪਰਗਟ ਹੋ ਜਾਂਦਾ ਹੈ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਬਦ-ਕਿਸਮਤ ਹੁੰਦੀ ਹੈ, ਉਹ ਗੁਰੂ ਦੇ ਨੇੜੇ ਹੁੰਦਿਆਂ ਭੀ ਉਵੇਂ ਆਤਮਕ ਮੌਤੇ ਮਰੀ ਰਹਿੰਦੀ ਹੈ ਜਿਵੇਂ ਕੋਈ ਮਨੁੱਖ ਸਰੋਵਰ ਦੇ ਕੰਢੇ ਕੋਲ ਹੁੰਦਾ ਭੀ ਤਿਹਾਇਆ ਮਰ ਜਾਂਦਾ ਹੈ ।੩।

ਹੇ ਭਾਈ ! ਗੁਰੂ ਸਭ ਦਾਤਾਂ ਦੇਣ ਦੇ ਸਮਰੱਥ ਹੈ । ਮੈਂ ਗੁਰੂ ਪਾਸੋਂ ਇਹ ਖ਼ੈਰ ਮੰਗਦਾ ਹਾਂ ਕਿ ਮੈਨੂੰ ਚਿਰ ਤੋਂ ਵਿਛੁੜੇ ਹੋਏ ਨੂੰ ਪ੍ਰਭੂ ਮਿਲਾ ਦੇਵੇ, ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਇਹ ਬੜੀ ਤਾਂਘ ਹੈ । ਹੇ ਗੁਰੂ ! ਜੇ ਤੈਨੂੰ ਭਾਵੇ ਤਾਂ ਦਾਸ ਨਾਨਕ ਦੀ ਇਹ ਬੇਨਤੀ ਸੁਣ, ਅਰਦਾਸ ਸੁਣ ।੪।੨।੪।

**ਮਾਰੂ ਮਹਲਾ ੪ ॥ ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥ ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥ ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ ॥੧॥ ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ ॥ ਹਰਿ ਹਰਿ ਕਥਾ ਨਿਤ ਸਦਾ ਕਰਿ ਗੁਰਮੁਖਿ ਅਕਥ ਕਹਾਣੀ ॥੧॥ ਰਹਾਉ ॥ ਮੈ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ ॥ ਸੰਤ ਜਨਾ ਮਿਲਿ ਪਾਇਆ ਸੁਣਿ ਅਕਥ ਕਥਾ ਮਨਿ ਭਾਣੀ ॥ ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ ਮੈ ਮੇਲੇ ਪੁਰਖੁ ਸੁਜਾਣੀ ॥੨॥ {ਪੰਨਾ ੯੯੬-੯੯੭}**

**ਪਦ ਅਰਥ** :—ਹਰਿ ਹਰਿ ਕਥਾ ਪ੍ਰਭ—ਹਰੀ-ਪ੍ਰਭੂ ਦੀ ਕਥਾ । ਕਥਾ—ਸਿਫ਼ਤਿ-ਸਾਲਾਹ ਦੀ ਗੱਲ । ਗੁਰਮਤਿ—ਗੁਰੂ ਦੀ ਮਤਿ ਦੀ ਰਾਹੀਂ । ਰਿਦੈ—ਹਿਰਦੇ ਵਿਚ । ਵਡਭਾਗੀਆ—ਹੇ ਵਡਭਾਗੀ ਮਨ ! ਪਦੁ—ਦਰਜਾ । ਨਿਰਬਾਣੀ—ਵਾਸਨਾ-ਰਹਿਤ । ਗੁਰਮੁਖਾ ਮਨਿ—ਗੁਰੂ ਦੇ ਸਨਮੁਖ ਰਹਿਣ ਵਾਲਿਆਂ ਦੇ ਮਨ ਵਿਚ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਨਾਮਿ—ਨਾਮ ਵਿਚ । ਸੁਣਾਇ—ਸੁਣ ।੧।

ਮਨ—ਹੇ ਮਨ ! ਮਨਿ—ਮਨ ਵਿਚ । ਭਾਣੀ—ਪਿਆਰੀ ਲੱਗਦੀ ਹੈ । ਕਰਿ—ਕਰਦਾ ਰਹੁ । ਗੁਰਮੁਖਿ—ਗੁਰੂ ਦੀ ਰਾਹੀਂ । ਅਕਥ ਕਹਾਣੀ—ਅਕੱਥ ਦੀ ਕਹਾਣੀ । ਅਕਥ—ਅਕੱਥ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ ।੧।ਰਹਾਉ।

ਖੋਜਿ—ਖੋਜ ਕੇ । ਪਾਈਐ—ਪ੍ਰਾਪਤ ਕੀਤੀ ਜਾ ਸਕੇ । ਮਿਲਿ—ਮਿਲ ਕੇ । ਪਾਇਆ—(ਅਕੱਥ ਪ੍ਰਭੂ) ਮਿਲ ਸਕਦਾ ਹੈ । ਸੁਣਿ—(ਸੰਤਾਂ ਜਨਾਂ ਤੋਂ) ਸੁਣ ਕੇ । ਅਧਾਰੁ—ਆਸਰਾ । ਮੈ—ਮੈਨੂੰ । ਪੁਰਖੁ ਸੁਜਾਣੀ—ਸਭ ਦੇ ਦਿਲ ਦੀ ਜਾਣਨ ਵਾਲਾ ਅਕਾਲ ਪੁਰਖ ।੨।

**ਅਰਥ** :—ਹੇ ਮੇਰੇ ਮਨ ! ਮੈਨੂੰ ਆਪਣੇ ਅੰਦਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਿਆਰੀ ਲੱਗਦੀ ਹੈ । ਹੇ ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਸਦਾ ਕਰਦਾ ਰਹੁ । ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਗੁਰੂ ਦੀ ਰਾਹੀਂ ਮਿਲਦੀ ਹੈ (ਇਸ ਵਾਸਤੇ, ਹੇ ਮਨ ! ਗੁਰੂ ਦੀ ਸਰਨ ਪਿਆ ਰਹੁ) ।੧।ਰਹਾਉ।

ਹੇ ਮਨ ! ਸਦਾ ਹਰੀ-ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦਾ ਰਹੁ । ਗੁਰੂ ਦੀ ਮਤਿ ਉਤੇ ਤੁਰਿਆਂ ਹੀ ਇਹ ਹਰਿ-ਕਥਾ ਹਿਰਦੇ ਵਿਚ ਟਿਕ ਸਕਦੀ ਹੈ । ਹੇ ਵਡਭਾਗੀ ਮਨ ! (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਚੇਤੇ ਕਰਦਾ ਰਹੁ, (ਇਸ ਤਰ੍ਹਾਂ) ਉੱਤਮ ਅਤੇ ਵਾਸਨਾ-ਰਹਿਤ ਆਤਮਕ ਦਰਜਾ ਮਿਲ ਜਾਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਮਨ ਵਿਚ (ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਸਤੇ) ਸਰਧਾ ਬਣੀ ਰਹਿੰਦੀ ਹੈ, ਪੂਰੇ ਗੁਰੂ ਦੀ ਰਾਹੀਂ ਉਹ ਹਰਿ-ਨਾਮ ਵਿਚ ਲੀਨ ਰਹਿੰਦੇ ਹਨ ।੧।

ਹੇ ਭਾਈ ! ਮੈਂ ਆਪਣੇ ਮਨ ਨੂੰ ਆਪਣੇ ਤਨ ਨੂੰ ਖੋਜ ਕੇ ਭਾਲ ਕੀਤੀ ਹੈ ਕਿ ਕਿਸ ਤਰ੍ਹਾਂ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕੇ । ਹੇ ਭਾਈ ! ਸੰਤ ਜਨਾਂ ਨੂੰ ਮਿਲ ਕੇ (ਅਕੱਥ ਪ੍ਰਭੂ ਦਾ ਮਿਲਾਪ) ਹਾਸਲ ਹੋ ਸਕਦਾ ਹੈ; (ਸੰਤ ਜਨਾਂ ਪਾਸੋਂ) ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣ ਕੇ ਮਨ ਵਿਚ ਪਿਆਰੀ ਲੱਗਦੀ ਹੈ । ਹੇ ਭਾਈ ! (ਸੰਤ-ਗੁਰੂ ਦੀ ਕਿਰਪਾ ਨਾਲ) ਮੇਰੇ ਮਨ ਵਿਚ ਪਰਮਾਤਮਾ ਦਾ ਨਾਮ ਆਸਰਾ ਬਣ ਗਿਆ ਹੈ । (ਗੁਰੂ ਹੀ) ਮੈਨੂੰ ਸੁਜਾਣ ਅਕਾਲ ਪੁਰਖ ਮਿਲਾ ਸਕਦਾ ਹੈ ।੨।

**ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ ॥ ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ ॥ ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ ॥੩॥ ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ ॥ ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ ॥ ਜਨ ਨਾਨਕ ਸਰਣਾਗਤੀ ਕਰਿ ਕਿਰਪਾ ਨਾਮਿ ਸਮਾਣੀ ॥੪॥੩॥੫॥ {ਪੰਨਾ ੯੯੭}**

**ਪਦ ਅਰਥ** :—ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ—ਗੁਰ ਪੁਰਖੈ ਪ੍ਰਭ ਪੁਰਖੁ ਮਿਲਾਇ । ਮਿਲਾਇ—ਮਿਲਾਇਆ ਹੈ (ਜਿਸ ਨੂੰ) । ਗੁਰ ਪੁਰਖੈ—ਗੁਰੂ ਪੁਰਖ ਨੇ । ਸੁਰਤੀ—ਸੁਰਤਾਂ ਦੇ ਮਾਲਕ ਪ੍ਰਭੂ ਵਿਚ । ਵਡਭਾਗੀ—ਵੱਡੇ ਭਾਗਾਂ ਵਾਲਿਆਂ ਨੇ । ਗੁਰੁ ਸੇਵਿਆ—ਗੁਰੂ ਦੀ ਸਰਨ ਪਕੜੀ ਹੈ । ਸੁਘੜ ਸੁਜਾਣੀ ਹਰਿ—ਸੋਹਣਾ ਸੁਜਾਨ ਹਰੀ । ਸੁਘੜ—ਸੋਹਣੀ ਆਤਮਕ ਘਾੜਤ ਵਾਲਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਦੁਖੀ—ਦੁੱਖਾਂ ਵਿਚ । ਰੈਣਿ—ਜੀਵਨ-ਰਾਤ ।੩।

ਜਾਚਿਕ ਦੀਨ—ਨਿਮਾਣੇ ਮੰਗਤੇ । ਪ੍ਰਭ—ਹੇ ਪ੍ਰਭੂ ! ਮੁਖਿ—ਮੂੰਹ ਵਿਚ । ਦੀਜੈ—ਕਿਰਪਾ ਕਰ ਕੇ ਦੇਹ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਪ੍ਰਭ ਹਰਿ—ਹੇ ਹਰੀ ! ਹੇ ਪ੍ਰਭੂ ! ਸਰਣਾਗਤੀ—ਸਰਨ ਆਇਆ ਹਾਂ । ਨਾਮਿ—ਨਾਮ ਵਿਚ । ਸਮਾਣੀ—ਸਮਾਇਆ ਰਹਾਂ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਗੁਰੂ-ਪੁਰਖ ਨੇ ਪ੍ਰਭੂ-ਪੁਰਖ ਨਾਲ ਮਿਲਾ ਦਿੱਤਾ, (ਪ੍ਰਭੂ ਨੂੰ) ਮਿਲ ਕੇ ਉਸ ਦੀ ਸੁਰਤਿ ਸੁਰਤਾਂ ਦੇ ਮਾਲਕ-ਹਰੀ ਵਿਚ (ਸਦਾ ਲਈ) ਟਿਕ ਗਈ । ਹੇ ਭਾਈ ! ਵਡ-ਭਾਗੀ ਮਨੁੱਖਾਂ ਨੇ ਗੁਰੂ ਦਾ ਆਸਰਾ ਲਿਆ, ਉਹਨਾਂ ਨੂੰ ਸੋਹਣਾ ਸੁਜਾਨ ਪਰਮਾਤਮਾ ਮਿਲ ਪਿਆ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬਦ-ਕਿਸਮਤ ਹੁੰਦੇ ਹਨ (ਛੁੱਟੜ ਇਸਤ੍ਰੀ ਦੀ ਰਾਤ ਵਾਂਗ ਉਹਨਾਂ ਦੀ) ਜ਼ਿੰਦਗੀ ਦੁੱਖਾਂ ਵਿਚ ਹੀ ਬੀਤਦੀ ਹੈ ।੩।

ਹੇ ਪ੍ਰਭੂ ! ਅਸੀ (ਜੀਵ) ਤੇਰੇ (ਦਰ ਦੇ) ਨਿਮਾਣੇ ਮੰਗਤੇ ਹਾਂ, ਸਾਡੇ ਮੂੰਹ ਵਿਚ (ਗੁਰੂ ਦੀ) ਆਤਮਕ ਜੀਵਨ ਦੇਣ ਵਾਲੀ ਬਾਣੀ ਦੇਹ । ਹੇ ਹਰੀ ! ਹੇ ਪ੍ਰਭੂ ! ਮੈਨੂੰ ਸੋਹਣਾ ਸੁਜਾਨ ਮੇਰਾ ਮਿੱਤਰ ਗੁਰੂ ਮਿਲਾ । ਹੇ ਦਾਸ

ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰੀ ਸਰਨ ਪਿਆ ਹਾਂ, ਮਿਹਰ ਕਰ, ਮੈਂ ਤੇਰੇ ਨਾਮ ਵਿਚ ਲੀਨ ਰਹਾਂ ।੪।੩।੫।

**ਮਾਰੂ ਮਹਲਾ ੪ ॥ ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥ ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥ ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ ॥੧॥ ਮਨ ਪਿਆਰਿਆ ਮਿਤ੍ਰਾ ਹਰਿ ਹਰਿ ਨਾਮ ਰਸੁ ਚਾਖੁ ॥ ਗੁਰਿ ਪੂਰੈ ਹਰਿ ਪਾਇਆ ਹਲਤਿ ਪਲਤਿ ਪਤਿ ਰਾਖੁ ॥੧॥ ਰਹਾਉ ॥ ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ ॥ ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥ ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ ॥੨॥ {ਪੰਨਾ ੯੯੭}**

**ਪਦ ਅਰਥ** :—ਭਾਉ—ਪਿਆਰ । ਬੈਰਾਗੀਆ—ਹੇ ਬੈਰਾਗੀ ਜੀਊੜੇ ! ਵਡਭਾਗੀ—ਵੱਡੇ ਭਾਗਾਂ ਨਾਲ । ਮਨਿ—ਮਨ ਵਿਚ । ਮਿਲਿ—ਮਿਲ ਕੇ । ਊਪਜੈ—ਪੈਦਾ ਹੁੰਦੀ ਹੈ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਚਾਖੁ—ਚੱਖ । ਸਭੁ—ਸਾਰਾ । ਹਰਿ ਗੁਣ—ਹਰੀ ਦੇ ਗੁਣ । ਭਾਖੁ—ਉੱਚਾਰ ।੧।

ਮਨ—ਹੇ ਮਨ ! ਨਾਮ ਰਸੁ—ਨਾਮ ਦਾ ਸੁਆਦ । ਗੁਰਿ ਪੂਰੇ—ਪੂਰੇ ਗੁਰੂ ਦੀ ਰਾਹੀਂ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਪਤਿ—ਇੱਜ਼ਤ । ਰਾਖੁ—ਬਚਾ ਲੈ ।੧।ਰਹਾਉ।

ਧਿਆਈਐ—ਧਿਆਉਣਾ ਚਾਹੀਦਾ ਹੈ । ਕੀਰਤਿ—ਸਿਫ਼ਤਿ-ਸਾਲਾਹ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਬੀਜੀਐ—ਬੀਜਣਾ ਚਾਹੀਦਾ ਹੈ । ਰਾਖੁ—ਰਾਖਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ ।੨।

**ਅਰਥ** :—ਹੇ ਪਿਆਰੇ ਮਿੱਤਰ ਮਨ ! ਸਦਾ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ ਕਰ । ਪਰਮਾਤਮਾ (ਦਾ ਨਾਮ) ਪੂਰੇ ਗੁਰੂ ਦੀ ਰਾਹੀਂ ਮਿਲਦਾ ਹੈ (ਤੂੰ ਭੀ ਗੁਰੂ ਦੀ ਸਰਨ ਪਉ, ਅਤੇ) ਇਸ ਲੋਕ ਤੇ ਪਰਲੋਕ ਵਿਚ ਆਪਣੀ ਇਜ਼ਤ ਬਚਾ ਲੈ ।੧।ਰਹਾਉ।

ਹੇ ਬੈਰਾਗੀ ਜੀਊੜੇ ! ਵੱਡੇ ਭਾਗਾਂ ਨਾਲ (ਤੇਰੇ ਅੰਦਰ) ਪਰਮਾਤਮਾ ਦਾ ਪਿਆਰ ਬਣਿਆ ਹੈ, ਹੁਣ ਪਰਮਾਤਮਾ (ਦੇ ਨਾਮ) ਨੂੰ (ਆਪਣੇ) ਮਨ ਵਿਚ ਸਾਂਭ ਰੱਖ । ਹੇ ਭਾਈ ! ਸੰਗਤਿ ਵਿਚ ਮਿਲ ਕੇ (ਹੀ ਨਾਮ ਜਪਣ ਦੀ) ਸਰਧਾ ਪੈਦਾ ਹੁੰਦੀ ਹੈ, (ਤੂੰ ਭੀ ਸੰਗਤ ਵਿਚ ਟਿਕ ਕੇ) ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਦਾ ਰਹੁ । (ਜਿਹੜਾ ਮਨੁੱਖ ਨਾਮ-ਰਸ ਚੱਖਦਾ ਹੈ ਉਸ ਦਾ) ਉਸ ਦਾ ਤਨ ਮਨ ਹਰ ਵੇਲੇ ਖਿੜਿਆ ਰਹਿੰਦਾ ਹੈ । ਹੇ ਭਾਈ ! ਗੁਰੂ ਦੀ ਬਾਣੀ ਦੀ ਰਾਹੀਂ (ਤੂੰ ਭੀ) ਪਰਮਾਤਮਾ ਦੇ ਗੁਣ ਉਚਾਰਿਆ ਕਰ ।੧।

ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਧਿਆਉਣਾ ਚਾਹੀਦਾ ਹੈ । (ਹੇ ਭਾਈ ! ਤੂੰ) ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦਾ ਸੁਆਦ) ਚੱਖਿਆ ਕਰ । ਇਹ ਸਰੀਰ (ਮਾਨੋ) ਧਰਤੀ ਹੈ, (ਇਸ ਵਿਚ) ਪਰਮਾਤਮਾ (ਦਾ ਨਾਮ-ਬੀਜ) ਬੀਜਣਾ ਚਾਹੀਦਾ ਹੈ । ਸੰਗਤਿ ਵਿਚ (ਟਿਕੇ ਰਿਹਾਂ) ਪਰਮਾਤਮਾ ਆਪ (ਉਸ ਨਾਮ-ਖੇਤੀ ਦਾ) ਰਾਖਾ ਬਣਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਪੂਰੇ ਗੁਰੂ ਦੀ ਰਾਹੀਂ (ਤੂੰ ਭੀ) ਪਰਮਾਤਮਾ (ਦੇ ਨਾਮ) ਦਾ ਸੁਆਦ ਚੱਖਦਾ ਰਹੁ ।੨।

**ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ ॥ ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ ॥ ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ ॥੩॥ ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ ॥ ਸੰਤ ਸੰਗਤਿ ਮੇਲਾਪੁ ਕਰਿ ਹਰਿਨਾਮੁ ਮਿਲੈ ਪਤਿ ਸਾਖੁ ॥ ਹਰਿ ਹਰਿ ਨਾਮੁ ਧਨੁ ਪਾਇਆ ਜਨ ਨਾਨਕ ਗੁਰਮਤਿ ਭਾਖੁ ॥੪॥੪॥੬॥ {ਪੰਨਾ ੯੯੭}**

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਭਰਿ ਰਹੇ—ਲਿੱਬੜੇ ਰਹਿੰਦੇ ਹਨ । ਮਨਿ—ਮਨ ਵਿਚ । ਦਹ ਦਿਸ—ਦਸੀਂ ਪਾਸੀਂ । ਲਾਖੁ—{ਲੁ} ਨਿਸ਼ਾਨਾ । ਬਹੁ—ਅਕਸਰ ਕਰ ਕੇ । ਦਹ ਦਿਸ ਬਹੁ ਲਾਖੁ—ਅਕਸਰ ਕਰਕੇ ਉਹਨਾਂ ਦਾ ਨਿਸ਼ਾਨਾ ਦਸੇ ਦਿਸ਼ਾਂ ਹੀ ਹੈ, ਸਦਾ ਭਟਕਦੇ ਫਿਰਦੇ ਹਨ । ਧ੍ਰਿਗੁ—ਫਿਟਕਾਰ-ਜੋਗ । ਮਨਮੁਖ ਰਾਖੁ—ਮਨਮੁਖਾਂ ਦਾ ਟਿਕਾਣਾ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਆਵਹਿ—ਆਉਂਦੇ ਹਨ, ਜੰਮਦੇ ਹਨ । ਜਾਹਿ—ਜਾਂਦੇ ਹਨ, ਮਰਦੇ ਹਨ । ਭਵਾਈਅਹਿ—ਭਵਾਏ ਜਾਂਦੇ ਹਨ । ਦੁਰਗੰਧ—ਗੰਦ । ਭਾਖੁ—ਭੱਖ, ਖ਼ੁਰਾਕ ਹੈ ।੩।

ਤ੍ਰਾਹਿ—ਬਚਾ ਲੈ । ਸਰਣਾਗਤੀ—ਸਰਣ ਆਏ ਹਾਂ । ਹਰਿ ਪ੍ਰਭ—ਹੇ ਹਰੀ ! ਹੇ ਪ੍ਰਭੂ ! ਰਾਖੁ—ਰੱਖਿਆ ਕਰ । ਮਿਲੈ—ਮਿਲਦਾ ਹੈ । ਪਤਿ ਸਾਖੁ—ਇੱਜ਼ਤ-ਇਤਬਾਰ । ਗੁਰਮਤਿ—ਗੁਰੂ ਦੀ ਸਿੱਖਿਆ ਉਤੇ ਤੁਰ ਕੇ । ਭਾਖੁ—ਉਚਾਰ ।੪।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਤ੍ਰਿਸ਼ਨਾ (ਦੀ ਮੈਲ) ਨਾਲ ਲਿੱਬੜੇ ਰਹਿੰਦੇ ਹਨ, (ਉਹਨਾਂ ਤੇ) ਮਨ ਵਿਚ (ਮਾਇਆ ਦੀ ਹੀ) ਆਸਾ (ਟਿਕੀ ਰਹਿੰਦੀ ਹੈ), ਉਹ ਆਮ ਤੌਰ ਤੇ (ਮਾਇਆ ਦੀ ਖ਼ਾਤਰ) ਭਟਕਦੇ ਰਹਿੰਦੇ ਹਨ । ਨਾਮ ਤੋਂ ਵਾਂਜੇ ਰਹਿ ਕੇ ਉਹਨਾਂ ਦਾ ਜੀਊਣਾ ਫਿਟਕਾਰ-ਜੋਗ ਹੈ । ਮਨਮੁਖਾਂ ਦਾ ਟਿਕਾਣਾ (ਵਿਕਾਰਾਂ ਦੇ) ਗੰਦ ਵਿਚ ਹੀ ਰਹਿੰਦਾ ਹੈ । ਉਹ ਸਦਾ ਜੰਮਦੇ ਮਰਦੇ ਰਹਿੰਦੇ ਹਨ, ਅਨੇਕਾਂ ਜੂਨਾਂ ਵਿਚ ਭਵਾਏ ਜਾਂਦੇ ਹਨ (ਵਿਕਾਰਾਂ ਦਾ) ਗੰਦ (ਉਹਨਾਂ ਦੀ ਸਦਾ) ਖ਼ੁਰਾਕ ਹੈ ।੩।

ਹੇ ਹਰੀ ! ਹੇ ਪ੍ਰਭੂ ! ਮਿਹਰ ਕਰ, (ਸਾਡੀ) ਰੱਖਿਆ ਕਰ, ਅਸੀ ਤੇਰੀ ਸਰਨ ਆਏ ਹਾਂ, ਸਾਨੂੰ ਬਚਾ ਲੈ ਬਚਾ ਲੈ । ਸੰਤਾਂ ਦੀ ਸੰਗਤਿ ਵਿਚ ਸਾਡਾ ਮਿਲਾਪ ਬਣਾਈ ਰੱਖ, (ਉਥੇ ਹੀ) ਹਰਿ-ਨਾਮ ਮਿਲਦਾ ਹੈ (ਜਿਸ ਨੂੰ ਨਾਮ ਮਿਲਦਾ ਹੈ ਉਸ ਨੂੰ ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ । ਹੇ ਦਾਸ ਨਾਨਕ ! (ਸੰਤਾਂ ਦੀ ਸੰਗਤਿ ਵਿਚ ਹੀ) ਪਰਮਾਤਮਾ ਦਾ ਨਾਮ-ਧਨ ਮਿਲਦਾ ਹੈ । ਤੂੰ ਭੀ ਗੁਰੂ ਦੀ ਮਤਿ ਲੈ ਕੇ ਨਾਮ ਉਚਾਰਦਾ ਰਹੁ ।੪।੪।੬।

**ਮਾਰੂ ਮਹਲਾ ੪ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਭਗਤਿ ਭਰੇ ਭੰਡਾਰਾ ॥ ਗੁਰਮੁਖਿ ਰਾਮੁ ਕਰੇ ਨਿਸਤਾਰਾ ॥ ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ ॥੧॥ ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥ ਹਰਿ ਹਿਰਦੈ ਸਦਾ ਸਦਾ ਸਮਾਲੀ ॥ ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥੧॥ ਰਹਾਉ ॥ ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ ॥ ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ ॥ ਹਰਿ ਸਤਿ ਸਤਿ ਸਦਾ ਹਰਿ ਸਤਿ ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥੨॥ {ਪੰਨਾ ੯੯੭-੯੯੮}**

**ਪਦ ਅਰਥ** :—ਭੰਡਾਰਾ—ਖ਼ਜ਼ਾਨੇ । ਗੁਰਮੁਖਿ—ਗੁਰੂ ਦੀ ਰਾਹੀਂ । ਨਿਸਤਾਰਾ—ਪਾਰ-ਉਤਾਰਾ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸੁਆਮੀ—ਮਾਲਕ-ਪ੍ਰਭੂ । ਗਾਵੈ—ਗਾਂਦਾ ਹੈ ।੧।

ਬਨਵਾਲੀ—ਬਨਮਾਲੀ, ਬਨ ਦੇ ਫੁੱਲ ਦੀ ਮਾਲਾ ਵਾਲਾ, ਵਿਸ਼ਨੂੰ, ਪਰਮਾਤਮਾ । ਹਿਰਦੈ—ਹਿਰਦੇ ਵਿਚ । ਸਮਾਲੀ—ਸਮਾਲੇ, ਸੰਮਾਲਦਾ ਹੈ । ਜੀਅੜੇ—ਹੇ ਜਿੰਦੇ ! ਛਡਾਵੈ—(ਬੰਧਨਾਂ ਤੋਂ) ਛਡਾਂਦਾ ਹੈ ।੧।ਰਹਾਉ।

ਸੁਖ ਸਾਗਰੁ—ਸੁਖਾਂ ਦਾ ਸਮੁੰਦਰ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਮੰਗਤ ਜਨੁ—ਮੰਗਤਾ । ਜਾਚੈ—ਮੰਗਦਾ ਹੈ {ਇਕ-ਵਚਨ} । ਹਰਿ—ਹੇ ਹਰੀ ! ਪਸਾਉ—ਪ੍ਰਸਾਦ, ਕਿਰਪਾ । ਸਤਿ—ਸਦਾ ਕਾਇਮ ਰਹਿਣ ਵਾਲਾ । ਮੇਰੈ ਮਨਿ—ਮੇਰੇ ਮਨ ਵਿਚ । ਭਾਵੈ—ਪਿਆਰਾ ਲੱਗਦਾ ਹੈ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਉਤੇ ਹਰੀ-ਪਰਮਾਤਮਾ ਕਿਰਪਾ ਕਰਦਾ ਹੈ, ਉਹ ਮਨੁੱਖ ਸਦਾ ਹੀ ਸਦਾ ਹੀ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ । ਹੇ ਮੇਰੀ ਜਿੰਦੇ ! ਤੂੰ ਭੀ ਪਰਮਾਤਮਾ ਦਾ ਨਾਮ ਸਦਾ ਜਪਿਆ ਕਰ । ਪ੍ਰਭੂ ਦਾ ਨਾਮ ਹੀ ਵਿਕਾਰਾਂ ਤੋਂ ਖ਼ਲਾਸੀ ਕਰਾਂਦਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੇ ਪਾਸ) ਪਰਮਾਤਮਾ ਦੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ, ਪਰਮਾਤਮਾ ਗੁਰੂ ਦੀ ਰਾਹੀਂ (ਹੀ) ਪਾਰ-ਉਤਾਰਾ ਕਰਦਾ ਹੈ । ਮੇਰਾ ਮਾਲਕ-ਪ੍ਰਭੂ ਜਿਸ ਮਨੁੱਖ ਉਤੇ ਮੇਹਰ ਕਰਦਾ ਹੈ ਉਹ ਮਨੁੱਖ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਗੁਣ ਗਾਂਦਾ ਹੈ ।੧।

(ਹੇ ਭਾਈ !) ਤੇਰਾ ਨਾਮ ਸੁਖਾਂ ਦਾ ਖ਼ਜ਼ਾਨਾ ਹੈ ਅਤੇ ਆਤਮਕ ਜੀਵਨ ਦੇਣ ਵਾਲਾ ਹੈ । (ਤੇਰਾ) ਦਾਸ ਮੰਗਤਾ (ਬਣ ਕੇ ਤੇਰੇ ਦਰ ਤੋਂ) ਮੰਗਦਾ ਹੈ । ਹੇ ਹਰੀ ! ਮਿਹਰ ਕਰ (ਆਪਣਾ ਨਾਮ) ਦੇਹ । ਹੇ ਭਾਈ ! ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ ਸਦਾ ਕਾਇਮ ਰਹਿਣ ਵਾਲਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਮੇਰੇ ਮਨ ਵਿਚ ਪਿਆਰਾ ਲੱਗ ਰਿਹਾ ਹੈ ।੨।

**ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥ ਬੋਲਿ ਹਰਿਨਾਮ ਪਵਿਤ੍ਰ ਸਭਿ ਕਿਤਾ ॥ ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥੩॥ ਮਾਇਆ ਮੋਹੁ ਬਿਖਮੁ ਹੈ ਭਾਰੀ ॥ ਕਿਉ ਤਰੀਐ ਦੁਤਰੁ ਸੰਸਾਰੀ ॥ ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥੪॥ ਤੂ ਸਰਬਤ੍ਰ ਤੇਰਾ ਸਭੁ ਕੋਈ ॥ ਜੋ ਤੂ ਕਰਹਿ ਸੋਈ ਪ੍ਰਭ ਹੋਈ ॥ ਜਨੁ ਨਾਨਕੁ ਗੁਣ ਗਾਵੈ ਬੇਚਾਰਾ ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥੫॥੧॥੭॥** {ਪੰਨਾ ੯੯੮}

**ਪਦ ਅਰਥ** :—ਨਵੇ—ਨੌ ਹੀ । ਛਿਦ੍ਰ—(ਕੰਨ ਨੱਕ ਆਦਿਕ) ਛੇਕ । ਸ੍ਰਵਹਿ—ਸਿੰਮਦੇ ਰਹਿੰਦੇ ਹਨ । ਅਪਵਿਤ੍ਰਾ—ਗੰਦੇ । ਬੋਲਿ—ਬੋਲ ਕੇ, ਉਚਾਰ ਕੇ । ਸਭਿ—ਸਾਰੇ । ਕੀਤਾ—ਕਰ ਲਏ । ਸਿਮਰਤ—ਸਿਮਰਦਿਆਂ । ਮਲੁ—(ਵਿਕਾਰਾਂ ਦੀ) ਮੈਲ ।੩।

ਭਾਰੀ ਬਿਖਮੁ—ਬਹੁਤ ਔਖਾ । ਕਿਉ ਤਰੀਐ—ਕਿਵੇਂ ਪਾਰ ਲੰਘਿਆ ਜਾਏ ? ਦੁਤਰ—{ਦੁ[illegible]ਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਸੰਸਾਰੀ—ਸੰਸਾਰ-ਸਮੁੰਦਰ । ਬੋਹਿਥੁ—ਜਹਾਜ਼ । ਦੇਇ ਪ੍ਰਭੁ—ਪ੍ਰਭੂ ਦੇਂਦਾ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ ।੪।

ਸਰਬਤ੍ਰ—ਸਭ ਥਾਈਂ । ਸਭੁ ਕੋਈ—ਹਰੇਕ ਜੀਵ । ਪ੍ਰਭ—ਹੇ ਪ੍ਰਭੂ ! ਜਨੁ ਨਾਨਕੁ ਗਾਵੈ—ਦਾਸ ਨਾਨਕ ਗਾਂਦਾ ਹੈ । ਬੇਚਾਰਾ—ਗਰੀਬ । ਹਰਿ ਭਾਵੈ—ਜੇ ਹਰੀ ਨੂੰ (ਇਹ ਕੰਮ) ਪਸੰਦ ਆ ਜਾਏ । ਥਾਇ—(ਲਫ਼ਜ਼ 'ਥਾਉ' ਤੋਂ ਅਧਿਕਰਣ ਕਾਰਕ ਇਕ-ਵਚਨ} ਥਾਂ ਵਿਚ । ਥਾਇ ਪਾਵੈ—ਪਰਵਾਨ ਕਰਦਾ ਹੈ ।੫।

**ਅਰਥ** :—(ਹੇ ਭਾਈ ! ਮਨੁੱਖਾ ਸਰੀਰ ਵਿਚ ਨੱਕ ਕੰਨ ਆਦਿਕ ਨੌ ਛੇਕ ਹਨ, ਇਹ) ਨੌ ਹੀ ਛੇਕ ਸਿੰਮਦੇ ਰਹਿੰਦੇ ਹਨ (ਅਤੇ ਵਿਕਾਰ-ਵਾਸਨਾ ਆਦਿਕ ਦੇ ਕਾਰਨ) ਅਪਵਿੱਤਰ ਭੀ ਹਨ । (ਜਿਹੜਾ ਮਨੁੱਖ ਹਰਿ-ਨਾਮ ਉਚਾਰਦਾ ਹੈ) ਹਰਿ-ਨਾਮ ਉਚਾਰ ਕੇ ਉਸ ਨੇ ਇਹ ਸਾਰੇ ਪਵਿੱਤਰ ਕਰ ਲਏ ਹਨ । ਹੇ ਭਾਈ ! ਜੇ ਮੇਰਾ ਮਾਲਕ-ਪ੍ਰਭੂ ਕਿਸੇ ਜੀਵ ਉਤੇ ਦਇਆਵਾਨ ਹੋ ਜਾਏ, ਤਾ ਹਰਿ-ਨਾਮ ਸਿਮਰਦਿਆਂ (ਉਸ ਦੇ ਇਹਨਾਂ ਇੰਦ੍ਰਿਆਂ ਦੀ ਵਿਕਾਰਾਂ ਦੀ) ਮੈਲ ਦੂਰ ਹੋ ਜਾਂਦੀ ਹੈ ।੩।

ਹੇ ਭਾਈ ! ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਔਖਾ ਹੈ (ਕਿਉਂਕਿ ਇਸ ਵਿਚ) ਮਾਇਆ ਦਾ ਮੋਹ ਬਹੁਤ ਹੀ ਕਠਿਨ ਹੈ । ਫਿਰ ਇਸ ਤੋਂ ਕਿਵੇਂ ਪਾਰ ਲੰਘਿਆ ਜਾਏ ? ਹੇ ਭਾਈ ! ਗੁਰੂ ਜਹਾਜ਼ (ਹੈ) ਸਦਾ ਕਾਇਮ ਰਹਿਣ ਵਾਲਾ ਪ੍ਰਭੂ (ਜਿਸ ਮਨੁੱਖ ਨੂੰ ਇਹ ਜਹਾਜ਼) ਦੇ ਦੇਂਦਾ ਹੈ, ਉਹ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ, ਤੇ ਗੁਰੂ ਉਸ ਨੂੰ ਪਾਰ ਲੰਘਾ ਦੇਂਦਾ ਹੈ ।੪।

ਹੇ ਪ੍ਰਭੂ ! ਤੂੰ ਹਰ ਥਾਂ ਵੱਸਦਾ ਹੈਂ, ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ) ਹੈ । ਹੇ ਪ੍ਰਭੂ ! ਜੋ ਕੁਝ ਕਰਦਾ ਹੈਂ ਉਹੀ ਹੁੰਦਾ ਹੈ । ਹੇ ਭਾਈ ! ਪ੍ਰਭੂ ਦਾ ਦਾਸ ਗਰੀਬ ਨਾਨਕ ਪ੍ਰਭੂ ਦੇ ਗੁਣ ਗਾਂਦਾ ਹੈ, ਜੇ ਉਸ ਨੂੰ (ਇਹ ਕੰਮ) ਪਸੰਦ ਆ ਜਾਏ ਤਾਂ ਉਹ ਇਸ ਨੂੰ ਪਰਵਾਨ ਕਰ ਲੈਂਦਾ ਹੈ ।੫।੧।੭।

**ਮਾਰੂ ਮਹਲਾ ੪ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥ ਸਭਿ ਕਿਲਵਿਖ ਕਾਟੈ ਹਰਿ ਤੇਰੇ ॥ ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ ਹਰਿ ਚਲਦਿਆ ਨਾਲਿ ਸਖਾਈ ਜੀਉ ॥੧॥ ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥ ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥੧॥ ਰਹਾਉ ॥ ਨਿਰਭਉ ਨਿਰੰਕਾਰੁ ਸਤਿ ਨਾਮੁ ॥ ਜਗ ਮਹਿ ਸ੍ਰੇਸਟੁ ਊਤਮ ਕਾਮੁ ॥ ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ ॥੨॥ {ਪੰਨਾ ੯੯੮}**

**ਪਦ ਅਰਥ** :—ਮਨ—ਹੇ ਮਨ ! ਸਭਿ—ਸਾਰੇ । ਕਿਲਬਿਖ—ਪਾਪ । ਕਾਟੈ—ਕੱਟਦਾ ਹੈ । ਰਾਖਹੁ—ਸਾਂਭ ਲਵੋ । ਸੰਚਹੁ—ਇਕੱਠਾ ਕਰੋ । ਚਲਦਿਆ—ਚੱਲਦਿਆਂ, ਤੁਰਦਿਆਂ-ਫਿਰਦਿਆਂ, ਹਰ ਵੇਲੇ । ਸਖਾਈ—ਮਿੱਤਰ, ਮਦਦਗਾਰ ।੨।

ਜਿਸ ਨੋ—ਜਿਸ ਮਨੁੱਖ ਉੱਤੇ । ਧਿਆਵੈ—ਧਿਆਉਂਦਾ ਹੈ । ਹਰਿ ਜਪੁ—ਹਰਿ-ਨਾਮ ਦਾ ਜਾਪ । ਜਾਪੈ—ਜਪਦਾ ਹੈ । ਜਪਿ ਹਰਿ—ਹਰਿ-ਨਾਮ ਜਪ ਕੇ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ ।੧।ਰਹਾਉ।

ਨਿਰੰਕਾਰੁ—ਆਕਾਰ-ਰਹਿਤ । ਸਤਿ ਨਾਮੁ—ਜਿਸ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ । ਕਾਮੁ—ਕੰਮ । ਜਮਕਾਲੁ—ਮੌਤ, ਆਤਮਕ ਮੌਤ, ਮੌਤ ਦਾ ਡਰ । ਠੇਹ—ਥਾਂ ਹੀ । ਮਾਰਉ—ਬੇਸ਼ੱਕ ਮਾਰ ਦੇਵੇ, ਜ਼ਰੂਰ ਮਾਰ ਦੇਂਦਾ ਹੈ {ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} । ਠੇਹ ਮਾਰਉ—ਬੇਸ਼ੱਕ ਥਾਂ ਹੀ ਮਾਰ ਦੇਵੇ, ਜ਼ਰੂਰ ਉੱਕਾ ਹੀ ਮਾਰ ਦੇਂਦਾ ਹੈ । ਨੇੜਿ ਨ ਜਾਈ—ਨੇੜੇ ਨਹੀਂ ਢੁਕਦਾ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਕਿਰਪਾ ਕਰਦਾ ਹੈ, ਉਹ ਮਨੁੱਖ ਉਸ ਨੂੰ ਧਿਆਉਂਦਾ ਹੈ । ਉਹ ਮਨੁੱਖ ਸਦਾ ਹਰਿ-ਨਾਮ ਦਾ ਜਾਪ ਜਪਦਾ ਹੈ ਅਤੇ ਹਰਿ-ਨਾਮ ਜਪ ਕੇ ਆਤਮਕ ਆਨੰਦ ਮਾਣਦਾ ਹੈ । ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਨੂੰ ਹਰਿ-ਨਾਮ ਦਾ ਸੁਆਦ ਆਉਂਦਾ ਹੈ ਉਹ ਹਰਿ-ਨਾਮ ਸਦਾ ਜਪ ਕੇ (ਆਪਣੀ ਜੀਵਨ-ਬੇੜੀ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।ਰਹਾਉ।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਦਾ ਜਪਿਆ ਕਰ, ਪਰਮਾਤਮਾ ਤੇਰੇ ਸਾਰੇ ਪਾਪ ਕੱਟ ਸਕਦਾ ਹੈ । ਹੇ ਮਨ ! ਹਰਿ-ਨਾਮ ਦਾ ਧਨ ਸਾਂਭ ਕੇ ਰੱਖ, ਹਰਿ-ਨਾਮ-ਧਨ ਇਕੱਠਾ ਕਰਦਾ ਰਹੁ, ਇਹੀ ਧਨ ਹਰ ਵੇਲੇ ਮਨੁੱਖ ਦੇ ਨਾਲ ਮਦਦਗਾਰ ਬਣਦਾ ਹੈ ।੧।

ਹੇ ਭਾਈ ! ਪਰਮਾਤਮਾ ਨੂੰ ਕਿਸੇ ਦਾ ਡਰ ਨਹੀਂ, ਪਰਮਾਤਮਾ ਦੀ ਕੋਈ ਖ਼ਾਸ ਸ਼ਕਲ ਦੱਸੀ ਨਹੀਂ ਜਾ ਸਕਦੀ, ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ । (ਉਸ ਦਾ ਨਾਮ ਜਪਣਾ) ਦੁਨੀਆ ਵਿਚ (ਹੋਰ ਸਾਰੇ ਕੰਮ ਨਾਲੋਂ) ਵਧੀਆ ਤੇ ਚੰਗਾ ਕੰਮ ਹੈ । (ਜਿਹੜਾ ਮਨੁੱਖ ਨਾਮ ਜਪਦਾ ਹੈ ਉਹ) ਵੈਰੀ ਜਮਦੂਤਾਂ ਨੂੰ ਆਤਮਕ ਮੌਤ ਨੂੰ

ਜ਼ਰੂਰ ਉੱਕਾ ਹੀ ਮਾਰ ਸਕਦਾ ਹੈ । ਇਹ ਆਤਮਕ ਮੌਤ ਪਰਮਾਤਮਾ ਦੀ ਸੇਵਾ-ਭਗਤੀ ਕਰਨ ਵਾਲਿਆਂ ਦੇ ਨੇੜੇ ਨਹੀਂ ਆਉਂਦੀ ।੨।

**ਜਿਸੁ ਉਪਰਿ ਹਰਿ ਕਾ ਮਨੁ ਮਾਨਿਆ ॥ ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥ ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ ਜਮਕੰਕਰੁ ਖਾਈ ਜੀਉ ॥੩॥ ਸਭ ਮਹਿ ਏਕੁ ਨਿਰੰਜਨ ਕਰਤਾ ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥ ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ ॥੪॥ ਹਉ ਅਨਦਿਨੁ ਨਾਮੁ ਲਈ ਕਰਤਾਰੇ ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥ ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ ॥੫॥੨॥੮॥ {ਪੰਨਾ ੯੯੮}**

**ਪਦ ਅਰਥ** :—ਜਿਸ ਉਪਰਿ—ਜਿਸ ਜੀਵ ਉਤੇ । ਮਾਨਿਆ—ਪਤੀਜ ਜਾਂਦਾ ਹੈ, ਪ੍ਰਸੰਨ ਹੁੰਦਾ ਹੈ । ਚਹੁ ਜੁਗ—ਸਾਰੇ ਜੁਗਾਂ ਵਿਚ, ਸਦਾ ਵਾਸਤੇ ਹੀ । ਚਹੁ ਕੁੰਟ—ਚਾਰ ਕੂਟਾਂ ਵਿਚ, ਸਾਰੇ ਸੰਸਾਰ ਵਿਚ । ਜਾਨਿਆ—ਸੋਭਾ ਖੱਟਦਾ ਹੈ, ਪ੍ਰਸਿੱਧ ਹੋ ਜਾਂਦਾ ਹੈ । ਕੰਕਰੁ—{ਕਿਙ਼ਕਰ} ਨੌਕਰ । ਜਮ ਕੰਕਰੁ—ਜਮਰਾਜ ਦਾ ਨੌਕਰ, ਜਮਦੂਤ । ਖਾਈ—ਖਾ ਜਾਂਦਾ ਹੈ ।੩।

ਨਿਰੰਜਨ—{ਨਿਰ-ਅੰਜਨ} ਨਿਰਲੇਪ । ਸਭਿ—ਸਾਰੇ । ਕਰਿ—ਕਰ ਕੇ । ਚਲਤਾ—ਚੋਜ-ਤਮਾਸ਼ੇ । ਕਉਣੁ ਮਾਰੈ—ਕੌਣ ਮਾਰ ਸਕਦਾ ਹੈ ? ਕੋਈ ਨਹੀਂ ਮਾਰ ਸਕਦਾ । ਛਡਾਈ—ਬਚਾਂਦਾ ਹੈ ।੪।

ਹਉ—ਹਉਂ, ਮੈਂ । ਅਨਦਿਨੁ—ਹਰ ਰੋਜ਼ {ਅਨੁਦਿਨਜ਼}, ਹਰ ਵੇਲੇ । ਲਈ—ਲਈਂ, ਮੈਂ ਲੈਂਦਾ ਹਾਂ । ਜਿਨਿ—ਜਿਸ (ਕਰਤਾਰ) ਨੇ । ਨਿਸਤਾਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਏ ਹਨ । ਦਸ ਅਠ—ਦਸ ਤੇ ਅੱਠ, ਅਠਾਰਾਂ (ਪੁਰਾਣ) । ਸਭਿ—ਸਾਰੇ । ਜਨ ਨਾਨਕ—ਹੇ ਦਾਸ ਨਾਨਕ ! ।੫।

**ਅਰਥ** :—ਹੇ ਭਾਈ ! ਜਿਸ ਸੇਵਕ ਉੱਤੇ ਪਰਮਾਤਮਾ ਪ੍ਰਸੰਨ ਹੁੰਦਾ ਹੈ, ਉਹ ਸੇਵਕ ਸਦਾ ਲਈ ਸਾਰੇ ਸੰਸਾਰ ਵਿਚ ਸੋਭਾ ਵਾਲਾ ਹੋ ਜਾਂਦਾ ਹੈ । ਜੇ ਕੋਈ ਮੰਦ-ਕਰਮੀ ਉਸ ਸੇਵਕ ਦੀ ਬਖ਼ੀਲੀ ਕਰੇ, ਉਸ ਨੂੰ ਜਮਦੂਤ ਖਾ ਜਾਂਦਾ ਹੈ । (ਉਹ ਮਨੁੱਖ ਆਤਮਕ ਮੌਤੇ ਮਰ ਜਾਂਦਾ ਹੈ) ।੩।

(ਹੇ ਭਾਈ ! ਸਭ ਜੀਵਾਂ ਵਿਚ ਇਕੋ ਨਿਰਲੇਪ ਕਰਤਾਰ ਵੱਸ ਰਿਹਾ ਹੈ, ਆਪਣੇ ਸਾਰੇ ਚੋਜ-ਤਮਾਸ਼ੇ ਕਰ ਕਰ ਕੇ ਉਹ ਆਪ ਹੀ ਵੇਖ ਰਿਹਾ ਹੈ । ਕਰਤਾਰ ਜਿਸ ਮਨੁੱਖ ਦੀ ਆਪ ਰੱਖਿਆ ਕਰਦਾ ਹੈ, ਕਰਤਾਰ ਜਿਸ ਨੂੰ ਆਪ ਬਚਾਂਦਾ ਹੈ ਉਸ ਨੂੰ ਕੋਈ ਮਾਰ ਨਹੀਂ ਸਕਦਾ ।੪।

ਹੇ ਭਾਈ ! ਮੈਂ ਹਰ ਵੇਲੇ (ਉਸ) ਕਰਤਾਰ ਦਾ ਨਾਮ ਜਪਦਾ ਹਾਂ, ਜਿਸ ਨੇ ਆਪਣੇ ਸਾਰੇ ਸੇਵਕ-ਭਗਤ ਸੰਸਾਰ-ਸਮੁੰਦਰ ਤੋਂ (ਸਦਾ ਹੀ) ਪਾਰ ਲੰਘਾਏ ਹਨ । ਹੇ ਦਾਸ ਨਾਨਕ ! (ਆਖ—ਹੇ ਭਾਈ) ਅਠਾਰਾਂ ਪੁਰਾਣ ਚਾਰ ਵੇਦ (ਆਦਿਕ ਧਰਮ-ਪੁਸਤਕਾਂ) ਨੂੰ ਪੁੱਛ ਵੇਖੋ (ਉਹ ਭੀ ਇਹੀ ਆਖਦੇ ਹਨ ਕਿ) ਪਰਮਾਤਮਾ ਦਾ ਨਾਮ ਹੀ ਜੀਵ ਨੂੰ ਬਚਾਂਦਾ ਹੈ ।੫।੨।੮।

**ਮਾਰੂ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ ॥ ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥੧॥ ਏਕਾ ਨਿਰਭਉ ਬਾਤ ਸੁਨੀ ॥ ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥੧॥ ਰਹਾਉ ॥ ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥ ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥੨॥ ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥ ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥੩॥ ਸਗਲ ਸਮਗ੍ਰੀ ਡਰਹਿ**

**ਬਿਆਪੀ ਬਿਨੁ ਡਰ ਕਰਣੈਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥੪॥੧॥ {ਪੰਨਾ ੯੯੮-੯੯੯}**

**ਪਦ ਅਰਥ** :—ਡਰਪੈ—ਡਰਦਾ ਹੈ, ਰਜ਼ਾ ਵਿਚ ਤੁਰਦਾ ਹੈ, ਰਜ਼ਾ ਤੋਂ ਆਕੀ ਨਹੀਂ ਹੋ ਸਕਦਾ । ਨਖ੍ਰਤ੍ਰਾ—ਤਾਰੇ । ਅਮਰੁ—ਹੁਕਮ । ਕਰਾਰਾ—ਕਰੜਾ । ਬੈਸੰਤਰੁ—ਅੱਗ ।੧।

ਏਕਾ ਬਾਤ—ਇਕੋ ਗੱਲ । ਨਿਰਭਉ—ਡਰ-ਰਹਿਤ । ਮਿਲਿ—ਮਿਲਿ ਕੇ । ਗੁਨੀ—(ਪਰਮਾਤਮਾ ਦੇ) ਗੁਣ ।੧।ਰਹਾਉ।

ਦੇਹਧਾਰ—ਦੇਹ-ਧਾਰੀ, ਜੀਵ । ਅਰ—ਅਤੇ । ਡਰਪਹਿ—ਡਰਦੇ ਹਨ, ਰਜ਼ਾ ਵਿਚ ਤੁਰਦੇ ਹਨ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨਾਂ ਕਰਨ ਵਾਲੇ । ਮਰਿ—ਮਰ ਕੇ । ਜੋਨੀ—ਜੂਨਾਂ ਵਿਚ । ਜੋਇਆ—ਧੱਕੇ ਜਾਂਦੇ ਹਨ ।੨।

ਰਾਜਸੁ—ਰਜੋ ਗੁਣ । ਸਾਤਕੁ—ਸਤੋ ਗੁਣ । ਤਾਮਸੁ—ਤਮੋ ਗੁਣ । ਕੇਤੇ—ਬੇਅੰਤ । ਬਪੁਰੀ—ਵਿਚਾਰੀ, ਨਿਮਾਣੀ । ਕੁਉਲਾ—ਲੱਛਮੀ । ਅਤਿ—ਬਹੁਤ ।੩।

ਡਰਹਿ—ਡਰ ਵਿਚ । ਬਿਆਪੀ—ਫਸੀ ਰਹਿੰਦੀ ਹੈ । ਕਰਣੈਹਾਰਾ—ਸਿਰਜਣਹਾਰ ਪ੍ਰਭੂ । ਸੰਗੀ—ਸਾਥੀ । ਸੋਹਹਿ—ਸੋਭਦੇ ਹਨ ।੪।

**ਅਰਥ** :—ਹੇ ਭਾਈ ! (ਅਸਾਂ) ਇੱਕੋ ਗੱਲ ਸੁਣੀ ਹੋਈ ਹੈ ਜੋ ਮਨੁੱਖ ਨੂੰ ਡਰਾਂ ਤੋਂ ਰਹਿਤ ਕਰ ਦੇਂਦੀ ਹੈ (ਉਹ ਇਹ ਹੈ ਕਿ) ਜਿਹੜਾ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ (ਅਤੇ ਰਜ਼ਾ ਅਨੁਸਾਰ ਜੀਊਣਾ ਸਿੱਖ ਲੈਂਦਾ ਹੈ) ਉਹ ਸੁਖੀ ਜੀਵਨ ਵਾਲਾ ਹੈ ਉਹ ਸਦਾ ਸੌਖਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਧਰਤੀ, ਆਕਾਸ਼, ਤਾਰੇ—ਇਹਨਾਂ ਸਭਨਾਂ ਦੇ ਸਿਰ ਉੱਤੇ ਪਰਮਾਤਮਾ ਦਾ ਕਰੜਾ ਹੁਕਮ ਚੱਲ ਰਿਹਾ ਹੈ (ਇਹਨਾਂ ਵਿਚੋਂ ਕੋਈ ਭੀ) ਰਜ਼ਾ ਤੋਂ ਆਕੀ ਨਹੀਂ ਹੋ ਸਕਦਾ । ਹਵਾ, ਪਾਣੀ, ਅੱਗ (ਆਦਿਕ ਹਰੇਕ ਤੱਤ) ਰਜ਼ਾ ਵਿਚ ਤੁਰ ਰਿਹਾ ਹੈ । ਨਿਮਾਣਾ ਇੰਦਰ (ਭੀ) ਪ੍ਰਭੂ ਦੇ ਹੁਕਮ ਵਿਚ ਤੁਰ ਰਿਹਾ ਹੈ (ਭਾਵੇਂ ਲੋਕਾਂ ਦੇ ਖ਼ਿਆਲ ਅਨੁਸਾਰ ਉਹ ਸਾਰੇ ਦੇਵਤਿਆਂ ਦਾ ਰਾਜਾ ਹੈ) ।੧।

ਹੇ ਭਾਈ ! ਸਾਰੇ ਜੀਵ ਅਤੇ ਦੇਵਤੇ ਹੁਕਮ ਵਿਚ ਤੁਰ ਰਹੇ ਹਨ, ਸਿੱਧ ਅਤੇ ਸਾਧਿਕ ਭੀ (ਹੁਕਮ ਅੱਗੇ) ਥਰ ਥਰ ਕੰਬਦੇ ਹਨ । ਚੌਰਾਸੀ ਲੱਖ ਜੂਨਾਂ ਦੇ ਸਾਰੇ ਜੀਵ (ਜੋ ਰਜ਼ਾ ਵਿਚ ਨਹੀਂ ਤੁਰਦੇ) ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਮੁੜ ਮੁੜ ਜੂਨਾਂ ਵਿਚ ਪਾਏ ਜਾਂਦੇ ਹਨ ।੨।

ਹੇ ਭਾਈ ! ਪਰਮਾਤਮਾ ਨੇ ਬੇਅੰਤ ਜੀਵ ਪੈਦਾ ਕੀਤੇ ਹਨ ਜੋ ਰਜੋ ਸਤੋ ਤਮੋ (ਇਹਨਾਂ ਤਿੰਨ ਗੁਣਾਂ ਵਿਚ ਵਰਤ ਰਹੇ ਹਨ, ਇਹ ਸਾਰੇ ਉਸ ਦੇ) ਹੁਕਮ ਵਿਚ ਹੀ ਕਾਰ ਕਰ ਰਹੇ ਹਨ । (ਦੁਨੀਆ ਦੇ ਸਾਰੇ ਜੀਵਾਂ ਵਾਸਤੇ) ਛਲ (ਬਣੀ ਹੋਈ) ਇਹ ਵਿਚਾਰੀ ਲੱਛਮੀ ਭੀ ਰਜ਼ਾ ਵਿਚ ਤੁਰ ਰਹੀ ਹੈ, ਧਰਮਰਾਜ ਭੀ ਹੁਕਮ ਅੱਗੇ ਥਰ ਥਰ ਕੰਬਦਾ ਹੈ ।੩।

ਹੇ ਭਾਈ ! ਦੁਨੀਆ ਦੀ ਸਮੱਗ੍ਰੀ ਰਜ਼ਾ ਵਿਚ ਬੱਝੀ ਹੋਈ ਹੈ, ਇੱਕ ਸਿਰਜਣਹਾਰ ਪ੍ਰਭੂ ਹੀ ਹੈ ਜਿਸ ਉਤੇ ਕਿਸੇ ਦਾ ਡਰ ਨਹੀਂ । ਹੇ ਨਾਨਕ ! ਆਖ—ਪਰਮਾਤਮਾ ਆਪਣੇ ਭਗਤਾਂ ਦਾ ਸਹਾਈ ਹੈ, ਭਗਤ ਉਸ ਦੇ ਦਰਬਾਰ ਵਿਚ ਸਦਾ ਸੋਭਾ ਪਾਂਦੇ ਹਨ ।੪।੧।

**ਮਾਰੂ ਮਹਲਾ ੫ ॥ ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥ ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥੧॥ ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥ ਮੋਹਿ ਦੀਨ ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ ॥੧॥ ਰਹਾਉ ॥ ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥ ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ ॥੨॥ ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ ॥ ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥੩॥ ਕਵਨ ਪਰਾਧ ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ ॥ ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ ॥੪॥੨॥ {ਪੰਨਾ ੯੯੯}**

**ਪਦ ਅਰਥ** :—ਪਾਂਚ ਬਰਖ ਕੋ—ਪੰਜ ਸਾਲਾਂ (ਦੀ ਉਮਰ) ਦਾ । ਬਾਰਿਕੁ—ਬਾਲਕ । ਅਮਰ—ਅਟੱਲ । ਅਟਾਰੇ—ਅਟਾਰੀ ਤੇ, ਦਰਜੇ ਤੇ । ਹੇਤਿ—ਦੀ ਖ਼ਾਤਰ । ਜਮ ਕੰਕਰ—{ਕਿਙ੍ਕਰ, ਨੌਕਰ} ਜਮਦੂਤ । ਮਾਰਿ ਬਿਦਾਰੇ—ਮਾਰ ਭਜਾਏ ।੧।

ਠਾਕੁਰ—ਹੇ ਠਾਕੁਰ ! ਕੇਤੇ—ਕਿਤਨੇ ਹੀ, ਬੇਅੰਤ । ਉਧਾਰੇ—ਬਚਾ ਲਏ । ਮੋਹਿ—ਮੈਂ । ਦੀਨ—ਨਿਮਾਣਾ । ਅਲਪ ਮਤਿ—ਥੋੜੀ ਮਤਿ ਵਾਲਾ । ਪਰਿਓ—ਪਿਆ ।੧।ਰਹਾਉ।

ਸੁਪਚਾਰੋ—ਸੁਪਚ, {ਸ਼੍ਵ—ਪਚ} ਚੰਡਾਲ (ਕੁੱਤੇ ਮਾਰ ਕੇ ਖਾਣ ਵਾਲਾ) । ਬਧਿਕ—ਸ਼ਿਕਾਰੀ {ਕ੍ਰਿਸ਼ਨ ਜੀ ਨੂੰ ਹਰਨ ਸਮਝ ਕੇ ਤੀਰ ਮਾਰਨ ਵਾਲਾ} । ਨਿਮਖ—ਅੱਖ ਝਮਕਣ ਜਿਤਨਾ ਸਮਾ {ਨਿਮੇ—} । ਗਜਪਤਿ—ਹਾਥੀ {ਜਿਸ ਨੂੰ ਤੰਦੂਏ ਨੇ ਫੜ ਲਿਆ ਸੀ} ।੨।

ਪ੍ਰਹਿਲਾਦੈ—ਪ੍ਰਹਿਲਾਦ ਦੀ । ਨਖਹਿ—ਨਹੁੰਆਂ ਨਾਲ । ਬਿਦਾਰੇ—ਬਿਦਾਰਿਆ, ਚੀਰ ਦਿੱਤਾ । ਦਾਸੀ ਸੁਤੁ—ਦਾਸੀ ਦਾ ਪੁੱਤਰ । ਪੁਨੀਤਾ—ਪਵਿੱਤਰ । ਉਜਾਰੇ—ਰੌਸ਼ਨ ਕਰ ਲਏ ।੩।

ਕਵਨ ਪਰਾਧ—ਕਿਹੜੇ ਕਿਹੜੇ ਅਪਰਾਧ ? ਬਤਾਵਉ—ਬਤਾਵਉਂ, ਮੈਂ ਦੱਸਾਂ । ਮਿਥਿਆ ਮੋਹ—ਨਾਸਵੰਤ ਪਦਾਰਥਾਂ ਦਾ ਮੋਹ । ਮਗਨਾਰੇ—ਮਗਨ, ਡੁੱਬਾ ਹੋਇਆ, ਮਸਤ । ਸਾਮ—ਸਰਨ । ਲੀਜੈ—ਫੜ ਲੈ । ਭੁਜਾ ਪਸਾਰੇ—ਭੁਜਾ ਪਸਾਰਿ, ਬਾਂਹ ਖਿਲਾਰ ਕੇ ।੪।

**ਅਰਥ** :—ਹੇ ਮੇਰੇ ਠਾਕੁਰ ! ਕਿਤਨੇ ਹੀ ਬੇਅੰਤ ਜੀਵ ਤੂੰ ਬਚਾ ਰਿਹਾ ਹੈਂ । ਮੈਂ ਨਿਮਾਣਾ ਹਾਂ, ਥੋੜੀ ਅਕਲ ਵਾਲਾ ਹਾਂ, ਗੁਣ-ਹੀਨ ਹਾਂ । ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੇਰੇ ਦਰ ਤੇ ਆ ਡਿੱਗਾ ਹਾਂ ।੧।ਰਹਾਉ।

ਹੇ ਭਾਈ ! ਧ੍ਰੂ ਪੰਜ ਸਾਲਾਂ ਦੀ ਉਮਰ ਦਾ ਇਕ ਅਨਾਥ ਜਿਹਾ ਬੱਚਾ ਸੀ । ਹਰਿ-ਨਾਮ ਸਿਮਰਦਿਆਂ ਉਸ ਨੇ ਅਟੱਲ ਪਦਵੀ ਪ੍ਰਾਪਤ ਕਰ ਲਈ । (ਅਜਾਮਲ ਆਪਣੇ) ਪੁੱਤਰ ਨੂੰ (ਵਾਜ ਮਾਰਨ) ਦੀ ਖ਼ਾਤਰ 'ਨਾਰਾਇਣ, ਨਾਰਾਇਣ' ਆਖਿਆ ਕਰਦਾ ਸੀ, ਉਸ ਨੇ ਜਮਦੂਤਾਂ ਨੂੰ ਮਾਰ ਕੇ ਭਜਾ ਦਿੱਤਾ ।੧।

(ਹੇ ਭਾਈ ! ਨਾਮ ਸਿਮਰਨ ਦੀ ਬਰਕਤਿ ਨਾਲ) ਬਾਲਮੀਕ ਚੰਡਾਲ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਿਆ, ਵਿਚਾਰੇ ਸ਼ਿਕਾਰੀ ਵਰਗੇ ਭੀ ਤਰ ਗਏ । ਅੱਖ ਝਮਕਣ ਜਿਤਨੇ ਸਮੇ ਲਈ ਹੀ ਗਜ ਨੇ ਆਪਣੇ ਮਨ ਵਿਚ ਆਰਾਧਨਾ ਕੀਤੀ ਤੇ ਉਸ ਨੂੰ ਪ੍ਰਭੂ ਨੇ ਪਾਰ ਲੰਘਾ ਦਿੱਤਾ ।੨।

ਹੇ ਭਾਈ ! ਪਰਮਾਤਮਾ ਨੇ (ਆਪਣੇ) ਭਗਤ ਪ੍ਰਹਿਲਾਦ ਦੀ ਰੱਖਿਆ ਕੀਤੀ, (ਉਸ ਦੇ ਪਿਉ) ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ । ਦਾਸੀ ਦਾ ਪੁੱਤਰ ਬਿਦਰ (ਪਰਮਾਤਮਾ ਦੀ ਕਿਰਪਾ ਨਾਲ) ਪਵਿੱਤਰ (ਜੀਵਨ ਵਾਲਾ) ਹੋ ਗਿਆ, ਉਸ ਨੇ ਆਪਣੀਆਂ ਸਾਰੀਆਂ ਕੁਲਾਂ ਰੌਸ਼ਨ ਕਰ ਲਈਆਂ ।੩।

ਹੇ ਨਾਨਕ ! (ਆਖ—) ਹੇ ਹਰੀ ! ਆਪਣੇ ਕਿਹੜੇ ਕਿਹੜੇ ਅਪਰਾਧ ਦੱਸਾਂ ? ਮੈਂ ਤਾਂ ਨਾਸਵੰਤ ਪਦਾਰਥਾਂ ਦੇ ਮੋਹ ਵਿਚ ਡੁੱਬਾ ਰਹਿੰਦਾ ਹਾਂ । ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੇਰੀ ਓਟ ਫੜੀ ਹੈ । ਮੈਨੂੰ ਆਪਣੀ ਬਾਂਹ ਪਸਾਰ ਕੇ ਫੜ ਲੈ ।੪।੨।

**ਮਾਰੂ ਮਹਲਾ ੫ ॥ ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ ॥ ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ ॥੧॥ ਅਵਰ ਦਿਨ ਕਾਹੂ ਕਾਜ ਨ ਲਾਏ ॥ ਸੋ ਦਿਨੁ ਮੋ ਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥੧॥ ਰਹਾਉ ॥ ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸ ਹੀ ਮਹਿ ਉਰਝਾਏ ॥ ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ ॥੨॥ ਇਹ ਬਿਧਿ ਖੋਜੀ ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ ॥ ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ ਮਾਗਨ ਕਉ ਦਾਨੁ ਆਏ ॥੩॥ ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ ॥ ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ ॥੪॥੩॥ {ਪੰਨਾ ੯੯੯}**

**ਪਦ ਅਰਥ** :—ਵਿਤ—ਵਿੱਤ, ਧਨ । ਨਵਿਤ—ਨਵਿੱਤ, ਨਿਮਿੱਤ, ਦੀ ਖ਼ਾਤਰ । ਭ੍ਰਮਿਓ—ਭਟਕਦਾ ਫਿਰਿਆ । ਬਹੁ ਭਾਤੀ—ਕਈ ਤਰੀਕਿਆਂ ਨਾਲ । ਧਾਏ—ਦੌੜ-ਭੱਜ ਕੀਤੀ । ਹਉ ਹਉਮੈ—'ਮੈਂ ਮੈਂ' ਦੇ ਆਸਰੇ । ਤੇ—ਉਹ {ਬਹੁ-ਵਚਨ} । ਤੇ ਤੇ—ਉਹ ਸਾਰੇ । ਅਜਾਏ—ਜ਼ਾਇਆ, ਵਿਅਰਥ ।੧।

ਅਵਰ ਕਾਹੂ ਕਾਜ—ਕਿਸੇ ਹੋਰ ਕੰਮਾਂ ਵਿਚ । ਨ ਲਾਏ—ਨ ਲਾਇ, ਨਾਹ ਲਾਈ ਰੱਖ । ਮੋ ਕਉ—ਮੈਨੂੰ । ਪ੍ਰਭ ਜੀਉ—ਹੇ ਪ੍ਰਭੂ ਜੀ ! ਜਾ ਦਿਨ—ਜਿਸ ਦਿਨ । ਜਸੁ—ਸਿਫ਼ਤਿ-ਸਾਲਾਹ ।੧।ਰਹਾਉ।

ਕਲਤ੍ਰ—ਇਸਤ੍ਰੀ । ਗ੍ਰਿਹ—ਘਰ । ਦੇਖਿ—ਵੇਖ ਕੇ । ਪਸਾਰਾ—ਖਿਲਾਰਾ । ਇਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਇਸੁ' ਦਾ ੁ ਉੱਡ ਗਿਆ ਹੈ} । ਮਹਿ—ਵਿਚ । ਉਰਝਾਏ—ਰੁੱਝੇ ਰਹੇ । ਮਦ—ਨਸ਼ਾ । ਉਦਮਾਤੇ—ਮਸਤ ।੨।

ਇਹ ਬਿਧਿ—ਇਸ ਤਰੀਕੇ ਨਾਲ । ਖੋਜੀ—ਖੋਜ ਕੀਤੀ । ਬਹੁ ਪਰਕਾਰਾ—ਕਈ ਕਿਸਮ ਦੀ । ਦਾਤਾਰ—ਦਾਤਾਂ ਦੇਣ ਵਾਲੇ । ਸੰਮ੍ਰਥ—ਸਭ ਤਾਕਤਾਂ ਦੇ ਮਾਲਕ । ਮਾਗਨ ਕਉ—ਮੰਗਣ ਲਈ ।੩।

ਸਗਲਾ—ਸਾਰਾ । ਮਾਨੁ ਮਹਤਾ—ਮਹੱਤਤਾ ਦਾ ਮਾਣ । ਰੇਣ—ਚਰਨ ਧੂੜ । ਮਿਲਿ—ਮਿਲ ਕੇ । ਭਏ ਏਕੈ—ਇੱਕ-ਰੂਪ ਹੋ ਗਏ ਹਨ ।੪।

**ਅਰਥ** :—ਹੇ ਪ੍ਰਭੂ ਜੀ ! (ਜ਼ਿੰਦਗੀ ਦੇ) ਦਿਨਾਂ ਵਿਚ ਮੈਨੂੰ ਹੋਰ ਹੋਰ ਕੰਮਾਂ ਵਿਚ ਨਾਹ ਲਾਈ ਰੱਖ । ਮੈਨੂੰ ਉਹ ਦਿਨ ਦੇਹ, ਜਿਸ ਦਿਨ ਮੈਂ ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਾਂ ।੧।ਰਹਾਉ।

ਜਿਹੜਾ ਮਨੁੱਖ ਧਨ ਦੀ ਖ਼ਾਤਰ (ਹੀ) ਕਈ ਤਰ੍ਹਾਂ ਭਟਕਦਾ ਰਿਹਾ, (ਧਨ ਦੀ ਖ਼ਾਤਰ) ਅਨੇਕਾਂ ਜਤਨ ਕਰ ਕੇ ਦੌੜ-ਭੱਜ ਕਰਦਾ ਰਿਹਾ; 'ਮੈਂ ਮੈਂ' ਦੇ ਆਸਰੇ ਉਹ ਜਿਹੜੇ ਜਿਹੜੇ ਕੰਮ ਕਰਦਾ ਰਿਹਾ, ਉਹ ਸਾਰੇ ਹੀ ਵਿਅਰਥ ਚਲੇ ਗਏ ।੧।

ਪੁੱਤਰ ਇਸਤ੍ਰੀ ਘਰ ਦਾ ਖਿਲਾਰਾ ਵੇਖ ਕੇ ਜੀਵ ਇਸ (ਖਿਲਾਰੇ) ਵਿਚ ਹੀ ਰੁੱਝੇ ਰਹਿੰਦੇ ਹਨ । ਮਾਇਆ ਦਾ ਨਸ਼ਾ ਚੱਖ ਕੇ ਮਸਤ ਰਹਿੰਦੇ ਹਨ, ਕਦੇ ਭੀ ਪਰਮਾਤਮਾ ਦੇ ਗੁਣ ਨਹੀਂ ਗਾਂਦੇ ।੨।

ਇਸ ਤਰ੍ਹਾਂ ਕਈ ਕਿਸਮ ਦੀ ਖੋਜ ਕਰ ਵੇਖੀ ਹੈ (ਸਭ ਮਾਇਆ ਵਿਚ ਹੀ ਪਰਵਿਰਤ ਦਿੱਸਦੇ ਹਨ) । ਸੋ, ਸੰਤ ਜਨਾਂ ਤੋਂ ਬਿਨਾ (ਕਿਸੇ ਹੋਰ ਥਾਂ) ਪਰਮਾਤਮਾ ਦੀ ਪ੍ਰਾਪਤੀ ਨਹੀਂ ਹੈ । ਹੇ ਪ੍ਰਭੂ ! ਤੂੰ ਸਭ ਦਾਤਾਂ ਦੇਣ ਵਾਲਾ ਹੈਂ, ਤੂੰ ਸਭ ਤਾਕਤਾਂ ਦਾ ਮਾਲਕ ਹੈਂ । (ਮੈਂ ਤੇਰੇ ਦਰ ਤੋਂ ਤੇਰੇ ਨਾਮ ਦਾ) ਦਾਨ ਮੰਗਣ ਆਇਆ ਹਾਂ ।੩।

ਹੇ ਨਾਨਕ ! ਆਖ—ਮੈਂ ਸਾਰਾ ਮਾਣ ਸਾਰੀ ਵਡਿਆਈ ਛੱਡ ਦਿੱਤੀ ਹੈ । ਮੈਂ ਉਹਨਾਂ ਦਾਸਾਂ ਦੀ ਚਰਨ-ਧੂੜ ਮੰਗਦਾ ਹਾਂ, ਮੈਂ ਉਹਨਾਂ ਦਾਸਾਂ ਦੀ ਸਰਨ ਆਇਆ ਹਾਂ, ਜਿਹੜੇ ਪ੍ਰਭੂ ਨੂੰ ਮਿਲ ਕੇ ਪ੍ਰਭੂ ਨਾਲ ਇੱਕ-ਰੂਪ ਹੋ ਗਏ ਹਨ । ਉਹਨਾਂ ਦੀ ਸਰਨ ਵਿਚ ਹੀ ਵੱਡਾ ਸੁਖ ਵੱਡਾ ਆਨੰਦ ਮਿਲਦਾ ਹੈ ।੪।੩।

**ਮਾਰੂ ਮਹਲਾ ੫ ॥ ਕਵਨ ਥਾਨ ਧੀਰਿਓ ਹੈ ਨਾਮਾ ਕਵਨ ਬਸਤੁ ਅਹੰਕਾਰਾ ॥ ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ ॥੧॥ ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥ ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥੧॥ ਰਹਾਉ ॥ ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥ ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥੨॥ ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥ ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ ॥੩॥ ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥ ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ ॥੪॥੪॥ {ਪੰਨਾ ੯੯੯}**

**ਪਦ ਅਰਥ** :—ਕਵਨ ਥਾਨ—ਕਿਸ ਥਾਂ ? ਧੀਰਿਓ ਹੈ—ਟਿਕਿਆ ਹੋਇਆ ਹੈ । ਨਾਮਾ—(ਤੇਰਾ ਉਹ) ਨਾਮ (ਜਿਸ ਨੂੰ ਲੈ ਲੈ ਕੇ ਕੋਈ ਮਨੁੱਖ ਤੈਨੂੰ ਗਾਲ੍ਹਾਂ ਕੱਢਦਾ ਹੈ) । ਬਸਤੁ—ਵਸਤੂ, ਚੀਜ਼ । ਚਿਹਨ—ਨਿਸ਼ਾਨ, ਜ਼ਖ਼ਮ । ਸੁਨਿ—ਸੁਣ ਕੇ । ਮੁਖ ਤੇ—(ਕਿਸੇ ਦੇ) ਮੂੰਹ ਤੋਂ । ਸੁਨਿ ਕਰਿ ਗਾਰਾ—ਗਾਲ੍ਹਾਂ ਸੁਣ ਕੇ । ਊਪਰਿ ਛੋਹਿਓ—ਤੂੰ ਕੋਪਵਾਨ ਹੋ ਰਿਹਾ ਹੈਂ ।੧।

ਰੇ—ਹੇ ਭਾਈ ! ਕਹਾ ਤੇ—ਕਿਸ ਥਾਂ ਤੋਂ ? ਏਤੀ—ਇਤਨੀ ਗੱਲ ਭੀ । ਨ ਜਾਨਉ—ਨ ਜਾਨਉਂ, ਮੈਂ ਨਹੀਂ ਜਾਣਦਾ । ਕੇਤੀਕ—ਕਿਤਨੀ ਕੁ ? ਮੁਦਤਿ—ਮੁੱਦਤਿ, ਸਮਾ । ਚਲਤੇ—(ਜੂਨਾਂ ਵਿਚ) ਤੁਰਦਿਆਂ ।੧।ਰਹਾਉ।

ਸਹਨ ਸੀਲ—ਸਹਾਰ ਸਕਣ ਦੇ ਸੁਭਾਉ ਵਾਲੇ । ਪਵਨ—ਹਵਾ । ਅਰੁ—ਅਤੇ । ਬਸੁਧਾ—ਧਰਤੀ । ਖਿਮਾ—ਕਿਸੇ ਦੀ ਵਧੀਕੀ ਮੁਆਫ਼ ਕਰਨ ਦਾ ਸੁਭਾਉ । ਨਿਭਰਾਤੇ—ਨਿੱਸੰਦੇਹ । ਮਿਲਿ—ਮਿਲ ਕੇ । ਦੁਰਾਤੇ—ਦੁਰਤ, ਭੈੜ ।੨।

ਜਿਨਿ—ਜਿਸ ਨੇ । ਪੁਰਖਿ—ਪੁਰਖ ਨੇ । ਬਿਧਾਤੈ—ਸਿਰਜਣਹਾਰ ਨੇ । ਜਿਨਿ ਪੁਰਖ ਬਿਧਾਤੈ—ਜਿਸ ਰਖਣਹਾਰ ਪ੍ਰਭੂ ਨੇ । ਨਾਲੇ—ਨਾਲ ਹੀ । ਉਸ ਹੀ ਕਉ—ਉਸ (ਹਉਮੈ) ਨੂੰ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਉਸ' ਦਾ ੍ਹ ਉੱਡ ਗਿਆ ਹੈ} । ਰੇ—ਹੇ ਭਾਈ ! ਓਹਾ—ਉਹ (ਹਉਮੈ) ਹੀ । ਆਵੈ ਜਾਈ—ਜੰਮਦੀ ਮਰਦੀ ਹੈ ।੩।

ਬਰਨੁ—ਰੰਗ । ਚਿਹਨੁ—ਨਿਸ਼ਾਨ । ਮਿਥਿਆ—ਨਾਸਵੰਤ । ਪਸਾਰਾ—ਜਗਤ ਦਾ ਖਿਲਾਰਾ । ਭਣਤਿ—ਆਖਦਾ ਹੈ । ਉਝਾਰੈ—ਉਜਾੜਦਾ ਹੈ । ਏਕੈ—ਇਕ ਆਪ ਹੀ । ਏਕੰਕਾਰਾ—ਇਕ ਪਰਮਾਤਮਾ ।੪।

**ਅਰਥ** :—ਹੇ ਭਾਈ ! ਸੁਣ (ਵਿਚਾਰ ਕਿ) ਤੂੰ ਕੌਣ ਹੈਂ ? (ਤੇਰਾ ਅਸਲਾ ਕੀਹ ਹੈ ?), ਤੂੰ ਕਿਥੋਂ (ਇਸ ਜਗਤ ਵਿਚ) ਆਇਆ ਹੈਂ ? ਮੈਂ ਤਾਂ ਇਤਨੀ ਗੱਲ ਭੀ ਨਹੀਂ ਜਾਣਦਾ (ਕਿ ਜੀਵ ਨੂੰ ਅਨੇਕਾਂ ਜੂਨਾਂ ਵਿਚ) ਤੁਰਦਿਆਂ ਕਿਤਨਾ ਸਮਾ ਲੱਗ ਜਾਂਦਾ ਹੈ । ਕਿਸੇ ਨੂੰ ਭੀ ਇਹ ਖ਼ਬਰ ਨਹੀਂ ਮਿਲ ਸਕਦੀ । (ਫਿਰ, ਦੱਸ, ਆਪਣੇ ਉੱਤੇ ਮਾਣ ਕਾਹਦਾ ?) ।੧।ਰਹਾਉ।

(ਹੇ ਭਾਈ ! ਤੇਰਾ ਉਹ) ਨਾਮ (ਤੇਰੇ ਅੰਦਰ) ਕਿੱਥੇ ਟਿਕਿਆ ਹੋਇਆ ਹੈ (ਜਿਸ ਨੂੰ ਲੈ ਲੈ ਕੇ ਕੋਈ ਤੈਨੂੰ ਗਾਲ੍ਹ ਕੱਢਦਾ ਹੈ ?) ਉਹ ਅਹੰਕਾਰ ਕੀਹ ਚੀਜ਼ ਹੈ (ਜਿਸ ਨਾਲ ਤੂੰ ਆਫਰਿਆ ਫਿਰਦਾ ਹੈਂ) ? ਹੇ ਭਾਈ ! ਸੁਣ, ਤੈਨੂੰ ਉਹ ਕਿਹੜੇ ਫੱਟ ਲੱਗੇ ਹਨ ਕਿਸੇ ਦੇ ਮੂੰਹੋਂ ਗੱਲਾਂ ਸੁਣ ਕੇ, ਜਿਸ ਕਰਕੇ ਤੂੰ ਕ੍ਰੋਧਵਾਨ ਹੋ ਜਾਂਦਾ ਹੈਂ ? ।੧।

ਹੇ ਭਾਈ ! ਹਵਾ ਅਤੇ ਪਾਣੀ (ਇਹ ਦੋਵੇਂ ਤੱਤ) ਸਹਾਰ ਸਕਣ ਦੇ ਸੁਭਾਉ ਵਾਲੇ ਹਨ । ਧਰਤੀ ਤਾਂ ਨਿੱਸੰਦੇਹ ਖਿਮਾ-ਰੂਪ ਹੀ ਹੈ । ਪੰਜ ਤੱਤ ਮਿਲ ਕੇ (ਮਨੁੱਖ ਦਾ) ਸਰੀਰ ਬਣਦਾ ਹੈ । ਇਹਨਾਂ ਪੰਜਾਂ ਤੱਤਾਂ ਵਿਚੋਂ ਭੈੜ ਕਿਸ ਵਿਚ ਹੈ ? ।੧।

(ਪਰ ਜੀਵਾਂ ਦੇ ਭੀ ਕੀਹ ਵੱਸ ?) ਜਿਸ ਸਿਰਜਣਹਾਰ ਕਰਤਾਰ ਨੇ ਇਹ ਰਚਨਾ ਰਚੀ ਹੈ, ਉਸ ਨੇ (ਸਰੀਰ ਬਣਾਣ ਵੇਲੇ) ਹਉਮੈ ਭੀ ਨਾਲ ਹੀ (ਹਰੇਕ ਦੇ ਅੰਦਰ) ਪਾ ਦਿੱਤੀ ਹੈ । ਉਸ (ਹਉਮੈ) ਨੂੰ ਹੀ ਜਨਮ ਮਰਨ (ਦਾ ਗੇੜ) ਹੈ, ਉਹ ਹਉਮੈ ਹੀ ਜੰਮਦੀ ਮਰਦੀ ਹੈ (ਭਾਵ, ਉਸ ਹਉਮੈ ਦੇ ਕਾਰਨ ਹੀ ਜੀਵ ਲਈ ਜੰਮਣ ਮਰਨ ਦਾ ਚੱਕਰ ਬਣਿਆ ਰਹਿੰਦਾ ਹੈ) ।੩।

ਹੇ ਭਾਈ ! ਇਹ ਸਾਰਾ ਜਗਤ-ਖਿਲਾਰਾ ਨਾਸਵੰਤ ਹੈ, ਇਸ ਰਚਨਾ ਵਿਚ (ਥਿਰਤਾ ਦਾ) ਕੋਈ ਬਰਨ ਚਿਹਨ ਨਹੀਂ ਹੈ । ਨਾਨਕ ਆਖਦਾ ਹੈ—(ਹੇ ਭਾਈ !) ਜਦੋਂ ਪਰਮਾਤਮਾ ਇਸ ਖੇਡ ਨੂੰ ਉਜਾੜਦਾ ਹੈ ਤਦੋਂ ਇਕ ਆਪ ਹੀ ਆਪ ਹੋ ਜਾਂਦਾ ਹੈ ।੪।੪।

**ਮਾਰੂ ਮਹਲਾ ੫ ॥ ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥ ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥ ਰਹਾਉ ॥ ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥੨॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥੩॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥ ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥੪॥੫॥ {ਪੰਨਾ ੧੦੦੦}**

**ਪਦ ਅਰਥ** :—ਅਰੁ—ਅਤੇ {ਲਫ਼ਜ਼ 'ਅਰੁ' ਅਤੇ 'ਅਰਿ' ਦਾ ਫ਼ਰਕ ਚੇਤੇ ਰੱਖੋ । ਅਰਿ—ਵੈਰੀ} । ਬੀਓ—ਦੂਜਾ । ਚੀਤਿ—ਚਿੱਤ ਵਿਚ । ਘਾਲਿਓ—ਘੱਲਿਆ, ਆਉਣ ਦਿੱਤਾ, ਲਿਆਂਦਾ । ਬਣਜੇ—ਵਣਜ ਕੀਤਾ, ਵਪਾਰ ਕੀਤਾ, ਖ਼ਰੀਦੇ । ਲਾਦਿ—ਲੱਦ ਕੇ । ਵਖਰੁ—ਸੌਦਾ ।੧।

ਓੜਕਿ—ਅਖ਼ੀਰ ਤਕ । ਨਿਬਹੀ—ਬਣੀ ਰਹਿੰਦੀ ਹੈ । ਸੇਵਿਓ—ਸਿਮਰਦਾ ਰਿਹਾ । ਚਲਤੇ—ਜਗਤ ਤੋਂ ਤੁਰਨ ਵੇਲੇ । ਚੀਤਿ—ਚਿੱਤ ਵਿਚ ।੧।ਰਹਾਉ।

ਆਗਿਆ—ਹੁਕਮ । ਠਾਕੁਰਿ—ਠਾਕੁਰ ਨੇ । ਤਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਮੋਰਿਓ—ਮੋੜਿਆ । ਸਹਜੁ—ਆਤਮਕ ਅਡੋਲਤਾ । ਗ੍ਰਿਹ ਭੀਤਰਿ—ਘਰ ਵਿਚ । ਉਆਹੂ ਕਉ—ਉਸੇ ਪਾਸੇ ਵਲ । ਦਉਰਿਓ—ਦੌੜ ਪਿਆ ।੨।

ਭੂਖ—ਭੁੱਖ, ਗਰੀਬੀ । ਕਰਿ ਸੂਖਾ—ਸੁਖ ਕਰ ਕੇ, ਸੁਖ ਜਾਣ ਕੇ । ਸੋਗ—ਗ਼ਮ । ਹਰਖ—ਖ਼ੁਸ਼ੀ । ਸਾਹਿਬ ਕਾ—{ਰਹਾਉ ਦੀ ਤੁਕ ਵਿਚ ਲਫ਼ਜ਼ 'ਸਾਹਿਬੁ' ਅਤੇ ਇਥੇ 'ਸਾਹਿਬ ਕਾ' ਲਫ਼ਜ਼ਾਂ ਦਾ ਜੋੜ ਵੇਖਣਾ} । ਮਾਥੈ ਲੇ—ਮੱਥੇ ਉਤੇ ਲੈ ਕੇ ।੩।

ਸੇਵਕ ਕਉ—ਸੇਵਕ ਨੂੰ, ਸੇਵਕ ਉਤੇ । ਸਵਰੇ—ਸੰਵਰ ਗਏ । ਹਲਤ ਪਲਾਤਾ—ਹਲਤ ਪਲਤ, ਇਹ ਲੋਕ ਤੇ ਪਰਲੋਕ । ਧੰਨੁ—ਭਾਗਾਂ ਵਾਲਾ । ਸਫਲੁ—ਕਾਮਯਾਬ । ਜਿਨਿ—ਜਿਸ ਨੇ । ਨਾਨਕ—ਹੇ ਨਾਨਕ ! ਖਸਮੁ ਪਛਾਤਾ—ਖਸਮ-ਪ੍ਰਭੂ ਨਾਲ ਸਾਂਝ ਪਾਈ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਭਗਤ ਦੀ ਪਰਮਾਤਮਾ ਨਾਲ ਪ੍ਰੀਤ ਅਖ਼ੀਰ ਤਕ ਬਣੀ ਰਹਿੰਦੀ ਹੈ । ਜਿਤਨਾ ਚਿਰ ਉਹ ਜਗਤ ਵਿਚ ਜੀਊਂਦਾ ਹੈ ਉਤਨਾ ਚਿਰ ਆਪਣੇ ਮਾਲਕ-ਪ੍ਰਭੂ ਦੀ ਸੇਵਾ-ਭਗਤੀ ਕਰਦਾ ਰਹਿੰਦਾ ਹੈ, ਜਗਤ ਤੋਂ ਤੁਰਨ ਲੱਗਾ ਭੀ ਪ੍ਰਭੂ ਨੂੰ ਆਪਣੇ ਚਿੱਤ ਵਿਚ ਵਸਾਈ ਰੱਖਦਾ ਹੈ ।੧।ਰਹਾਉ।

ਹੇ ਭਾਈ ! ਮਾਣ ਮੋਹ ਅਤੇ ਲੋਭ ਆਦਿਕ ਹੋਰ ਹੋਰ ਵਿਕਾਰਾਂ ਨੂੰ ਪਰਮਾਤਮਾ ਦਾ ਸੇਵਕ ਆਪਣੇ ਚਿੱਤ ਵਿਚ ਨਹੀਂ ਆਉਣ ਦੇਂਦਾ । ਉਹ ਸਦਾ ਪਰਮਾਤਮਾ ਦਾ ਨਾਮ-ਰਤਨ ਅਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਵਣਜਦਾ ਰਹਿੰਦਾ ਹੈ । ਇਹੀ ਸੌਦਾ ਉਹ ਇਥੋਂ ਲੱਦ ਕੇ ਲੈ ਤੁਰਦਾ ਹੈ ।੧।

ਹੇ ਭਾਈ ! ਸੇਵਕ ਉਹ ਹੈ ਜਿਸ ਨੂੰ ਮਾਲਕ-ਪ੍ਰਭੂ ਨੇ ਜਿਹੋ ਜਿਹਾ ਕਦੇ ਹੁਕਮ ਕੀਤਾ, ਉਸ ਨੇ ਉਸ ਹੁਕਮ ਤੋਂ ਕਦੇ ਮੂੰਹ ਨਹੀਂ ਮੋੜਿਆ । ਜੇ ਮਾਲਕ ਨੇ ਉਸ ਨੂੰ ਘਰ ਦੇ ਅੰਦਰ ਟਿਕਾਈ ਰੱਖਿਆ, ਤਾਂ ਸੇਵਕ ਵਾਸਤੇ ਉਥੇ ਹੀ ਆਤਮਕ ਅਡੋਲਤਾ ਤੇ ਆਨੰਦ ਬਣਿਆ ਰਹਿੰਦਾ ਹੈ; (ਜੇ ਮਾਲਕ ਨੇ ਆਖਿਆ—) ਉੱਠ (ਉਸ-ਪਾਸੇ ਵਲ ਜਾਹ, ਤਾਂ ਸੇਵਕ) ਉਸੇ ਪਾਸੇ ਵਲ ਦੌੜ ਪਿਆ ।੨।

ਹੇ ਭਾਈ ! ਜੇ ਸੇਵਕ ਨੂੰ ਮਾਲਕ-ਪ੍ਰਭੂ ਦੇ ਹੁਕਮ ਵਿਚ ਭੁੱਖ-ਨੰਗ ਆ ਗਈ, ਤਾਂ ਉਸ ਨੂੰ ਹੀ ਉਸ ਨੇ ਸੁਖ ਮੰਨ ਲਿਆ । ਸੇਵਕ ਖ਼ੁਸ਼ੀ ਜਾਂ ਗ਼ਮੀ ਦੀ ਪਰਵਾਹ ਨਹੀਂ ਕਰਦਾ । ਸੇਵਕ ਨੂੰ ਮਾਲਕ-ਪ੍ਰਭੂ ਦਾ ਜਿਹੜਾ ਜਿਹੜਾ ਹੁਕਮ ਮਿਲਦਾ ਹੈ, ਉਸ ਨੂੰ ਸਿਰ-ਮੱਥੇ ਮੰਨਦਾ ਹੈ ।੩।

ਹੇ ਨਾਨਕ ! ਮਾਲਕ-ਪ੍ਰਭੂ ਜਿਸ ਸੇਵਕ ਉਥੇ ਦਇਆਵਾਨ ਹੁੰਦਾ ਹੈ, ਉਸ ਦਾ ਇਹ ਲੋਕ ਤੇ ਪਰਲੋਕ ਦੋਵੇਂ ਸੁਧਰ ਜਾਂਦੇ ਹਨ । ਜਿਸ ਸੇਵਕ ਨੇ ਖ਼ਸਮ-ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ, ਉਹ ਭਾਗਾਂ ਵਾਲਾ ਹੈ, ਉਸ ਦਾ ਦੁਨੀਆ ਵਿਚ ਆਉਣਾ ਸਫਲ ਹੋ ਜਾਂਦਾ ਹੈ ।੪।੫।

**ਮਾਰੂ ਮਹਲਾ ੫ ॥ ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥ ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥੧॥ ਅਬ ਮੋਹਿ ਜੀਵਨ ਪਦਵੀ ਪਾਈ ॥ ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ ਰਹਾਉ ॥ ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥ ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥ ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥ ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩॥ ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ ॥ ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪॥੬॥ {ਪੰਨਾ ੧੦੦੦}**

**ਪਦ ਅਰਥ** :—ਕਰਮੁ—ਭਾਗ । ਖੁਲਿਆ ਕਰਮੁ—ਭਾਗ ਜਾਗ ਪਿਆ । ਕ੍ਰਿਪਾ ਠਾਕੁਰ—ਠਾਕੁਰ ਦੀ ਕ੍ਰਿਪਾ । ਗਾਈ—ਗਾਂਦਾ ਹੈ । ਸ੍ਰਮੁ—ਥਕੇਵਾਂ, ਦੌੜ-ਭੱਜ । ਬਿਸ੍ਰਾਮਾ—ਟਿਕਾਣਾ । ਧਾਈ—ਧਾਵਨ, ਭਟਕਣਾ ।੧।

ਮੋਹਿ—ਮੈ । ਜੀਵਨ ਪਦਵੀ—ਆਤਮਕ ਜੀਵਨ ਦਾ ਦਰਜਾ । ਚੀਤਿ—ਚਿੱਤ ਵਿਚ । ਮਨਿ—ਮਨ ਵਿਚ । ਪੁਰਖੁ—ਸਰਬ-ਵਿਆਪਕ । ਬਿਧਾਤਾ—ਸਿਰਜਣਹਾਰ ।੧।ਰਹਾਉ।

ਨਿਵਾਰੇ—ਦੂਰ ਕਰ ਲਏ । ਨਿਵਰੇ—ਦੂਰ ਹੋ ਗਏ । ਸਗਲ—ਸਾਰੇ । ਬੈਰਾਈ—ਵੈਰੀ । ਸਦ—ਸਦਾ । ਹਜੂਰਿ ਹਾਜਰੁ—ਹਾਜ਼ਰ ਹਜ਼ੂਰਿ, ਅੰਗ-ਸੰਗ । ਨਾਜਰੁ—ਨਾਜ਼ਰ, (ਸਭ ਨੂੰ) ਵੇਖਣ ਵਾਲਾ । ਕਤਹਿ—ਕਿਤੇ ਭੀ । ਦੂਰਾਈ—ਦੂਰ ।੨।

ਸੀਤਲ—ਠੰਢ । ਸਭ—ਸਾਰੀ । ਪਾਵਨ ਪਤਿਤ—ਪਤਿਤਾਂ ਨੂੰ ਪਵਿੱਤਰ, ਵਿਕਾਰੀਆਂ ਨੂੰ ਪਵਿੱਤਰ । ਮਹਿਮਾ—ਵਡਿਆਈ ।੩।

ਨਿਰਭਉ—ਡਰ-ਰਹਿਤ । ਸਗਲ ਭੈ—ਸਾਰੇ ਡਰ {ਲਫ਼ਜ਼ 'ਭਉ' ਤੋਂ ਬਹੁ-ਵਚਨ 'ਭੈ'} । ਓਟਾਈ—ਓਟ ਲਿਆਂ । ਨਾਨਕੁ ਗਾਵੈ—ਨਾਨਕ ਗਾਂਦਾ ਹੈ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਰੈਣਿ—ਰਾਤ । ਲਿਵ ਲਾਈ—ਲਿਵ ਲਾਇ, ਸੁਰਤਿ ਜੋੜ ਕੇ ।੪।

**ਅਰਥ** :—ਹੇ ਭਾਈ ! ਸੰਤ ਜਨਾਂ ਦੀ ਸਰਨ ਪੈਣ ਕਰਕੇ ਮੇਰੇ ਮਨ ਵਿਚ ਮੇਰੇ ਚਿੱਤ ਵਿਚ ਸਰਬ-ਵਿਆਪਕ ਸਿਰਜਣ-ਹਾਰ ਪ੍ਰਭੂ ਆ ਵੱਸਿਆ ਹੈ, ਹੁਣ ਮੈਂ ਆਤਮਕ ਜੀਵਨ ਵਾਲਾ ਦਰਜਾ ਪ੍ਰਾਪਤ ਕਰ ਲਿਆ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉੱਤੇ ਮਾਲਕ-ਪ੍ਰਭੂ ਦੀ ਮਿਹਰ ਹੁੰਦੀ ਹੈ, ਉਹ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ, ਉਸ ਦਾ ਭਾਗ ਜਾਗ ਪੈਂਦਾ ਹੈ, ਉਸ ਦੀ ਦੌੜ-ਭੱਜ ਮੁੱਕ ਜਾਂਦੀ ਹੈ, ਉਹ ਮਨੁੱਖ ਪ੍ਰਭੂ-ਚਰਨਾਂ ਵਿਚ ਟਿਕਾਣਾ ਲੱਭ ਲੈਂਦਾ ਹੈ, ਉਸ ਦੀ ਸਾਰੀ ਭਟਕਣਾ ਦੂਰ ਹੋ ਜਾਂਦੀ ਹੈ ।੧।

ਹੇ ਭਾਈ ! (ਜਿਹੜਾ ਮਨੁੱਖ ਸੰਤ ਜਨਾਂ ਦੀ ਸਰਨ ਪੈਂਦਾ ਹੈ ਉਹ ਆਪਣੇ ਅੰਦਰੋਂ) ਕਾਮ ਕ੍ਰੋਧ ਲੋਭ ਮੋਹ (ਆਦਿਕ ਸਾਰੇ ਵਿਕਾਰ) ਦੂਰ ਕਰ ਲੈਂਦਾ ਹੈ, ਉਸ ਦੇ ਇਹ ਸਾਰੇ ਹੀ ਵੈਰੀ ਦੂਰ ਹੋ ਜਾਂਦੇ ਹਨ । ਸਭ ਨੂੰ ਵੇਖਣ ਵਾਲਾ ਪ੍ਰਭੂ ਉਸ ਨੂੰ ਹਰ ਵੇਲੇ ਅੰਗ-ਸੰਗ ਜਾਪਦਾ ਹੈ, ਕਿਸੇ ਭੀ ਥਾਂ ਤੋਂ ਉਸ ਨੂੰ ਉਹ ਪ੍ਰਭੂ ਦੂਰ ਨਹੀਂ ਜਾਪਦਾ ।੨।

ਹੇ ਭਾਈ ! ਸੰਤਾਂ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ, ਸੰਤ ਜਨ ਵਿਕਾਰੀਆਂ ਨੂੰ ਇਕ ਖਿਨ ਵਿਚ ਪਵਿੱਤਰ ਕਰ ਦੇਂਦੇ ਹਨ । ਸੰਤ ਜਨ ਜਿਸ ਮਨੁੱਖ ਦੇ ਮਦਦਗਾਰ ਬਣਦੇ ਹਨ, ਉਸ ਦੇ ਅੰਦਰ ਹਰ ਵੇਲੇ ਠੰਢ ਤੇ ਆਨੰਦ ਬਣਿਆ ਰਹਿੰਦਾ ਹੈ, ਉਸ ਦੀ ਹਰੇਕ ਮੰਗ ਪੂਰੀ ਹੋ ਜਾਂਦੀ ਹੈ ।੩।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੇ ਚਰਨਾਂ ਦਾ ਆਸਰਾ ਲੈ ਲਿਆ, ਉਹਨਾਂ ਦੇ ਸਾਰੇ ਡਰ ਦੂਰ ਹੋ ਗਏ, ਉਹ ਨਿਰਭਉ ਹੋ ਗਏ । ਹੇ ਭਾਈ ! ਨਾਨਕ ਭੀ ਦਿਨ ਰਾਤ ਸੁਰਤਿ ਜੋੜ ਕੇ ਮਾਲਕ-ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ ।੪।੬।

**ਮਾਰੂ ਮਹਲਾ ੫ ॥ ਜੋ ਸਮਰਥੁ ਸਰਬ ਗੁਣ ਨਾਇਕੁ ਤਿਸ ਕਉ ਕਬਹੁ ਨ ਗਾਵਸਿ ਰੇ ॥ ਛੋਡਿ ਜਾਇ ਖਿਨ ਭੀਤਰਿ ਤਾ ਕਉ ਉਆ ਕਉ ਫਿਰਿ ਫਿਰਿ ਧਾਵਸਿ ਰੇ ॥੧॥ ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ ॥ ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਰਸਿ ਰੇ ॥੧॥ ਰਹਾਉ ॥ ਜਾ ਕੈ ਨਾਮਿ ਸੁਨਿਐ ਜਮੁ ਛੋਡੈ ਤਾ ਕੀ ਸਰਣਿ ਨ ਪਾਵਸਿ ਰੇ ॥ ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ ॥੨॥ ਜਿਸ ਕਾ ਜਾਸੁ ਸੁਨਤ ਭਵ ਤਰੀਐ ਤਾ ਸਿਉ ਰੰਗੁ ਨ ਲਾਵਸਿ ਰੇ ॥ ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ ਰੇ ॥੩॥ ਭਇਓ ਪ੍ਰਸਾਦੁ ਕ੍ਰਿਪਾਨਿਧਿ ਠਾਕੁਰ ਸੰਤਸੰਗਿ ਪਤਿ ਪਾਈ ॥ ਕਹੁ ਨਾਨਕ ਤ੍ਰੈ ਗੁਣ ਭ੍ਰਮੁ ਛੂਟਾ ਜਉ ਪ੍ਰਭ ਭਏ ਸਹਾਈ ॥੪॥੭॥ {ਪੰਨਾ ੧੦੦੦}**

**ਪਦ ਅਰਥ** :—ਸਮਰਥੁ—ਸਭ ਤਾਕਤਾਂ ਦਾ ਮਾਲਕ ! ਨਾਇਕੁ—ਮਾਲਕ । ਤਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਨ ਗਾਵਸਿ—ਤੂੰ ਨਹੀਂ ਗਾਂਦਾ । ਛੋਡਿ ਜਾਇ—(ਹਰੇਕ ਪ੍ਰਾਣੀ) ਛੱਡ ਜਾਂਦਾ ਹੈ । ਤਾ ਕਉ—ਉਸ (ਮਾਇਆ) ਨੂੰ । ਉਆ ਕਉ—ਉਸ (ਮਾਇਆ) ਦੀ ਹੀ ਖ਼ਾਤਰ । ਧਾਵਸਿ—ਤੂੰ ਦੌੜ-ਭੱਜ ਕਰ ਰਿਹਾ ਹੈਂ । ਰੇ—ਹੇ ਭਾਈ ! ।੧।

ਪ੍ਰਭ ਕਉ—ਪ੍ਰਭੂ ਨੂੰ । ਨ ਸਮਾਰਸਿ—ਤੂੰ ਯਾਦ ਨਹੀਂ ਕਰਦਾ । ਬੈਰੀ ਸੰਗਿ—ਵੈਰੀ ਨਾਲ । ਰੰਗ ਰਸਿ—ਮੌਜ-ਮੇਲਿਆਂ ਦੇ ਸੁਆਦ ਵਿਚ । ਤਿਸੁ ਸਿਉ—ਉਸ (ਵੈਰੀ ਮੋਹ) ਨਾਲ । ਜਾਰਸਿ—ਤੂੰ ਸਾੜ ਰਿਹਾ ਹੈਂ ।੧।ਰਹਾਉ।

ਨਾਮਿ ਸੁਨਿਐ—ਨਾਮ ਸੁਣਨ ਨਾਲ । ਜਾ ਕੈ ਨਾਮਿ ਸੁਨਿਐ—ਜਿਸ ਦਾ ਨਾਮ ਸੁਣਿਆਂ । ਨ ਪਾਵਸਿ—ਤੂੰ ਨਹੀਂ ਪੈਂਦਾ । ਦੇਇ—ਦੇਂਦਾ ਹੈ । ਕਾਢਿ ਦੇਇ—ਕੱਢ ਦੇਂਦਾ ਹੈ । ਸਿਆਲ—ਗਿੱਦੜ । ਤਾ ਕੀ ਓਟ—ਉਸ (ਸਿੰਘ ਪ੍ਰਭੂ) ਦਾ ਆਸਰਾ । ਟਿਕਾਵਸਿ—(ਆਪਣੇ ਅੰਦਰ) ਟਿਕਾ ਲੈ ।੨।

ਜਾਸੁ—ਜਸ । ਭਵ—ਸੰਸਾਰ-ਸਮੁੰਦਰ । ਤਰੀਐ—ਤਰ ਜਾਈਦਾ ਹੈ । ਰੰਗੁ—ਪ੍ਰੇਮ । ਨ ਲਾਵਸਿ—ਤੂੰ ਨਹੀਂ ਲਾਂਦਾ । ਅਲਪ—ਥੋੜੀ, ਹੋਛੀ । ਬਹੁਰਿ ਬਹੁਰਿ—ਮੁੜ ਮੁੜ । ਅਟਕਾਵਸਿ—ਤੂੰ (ਆਪਣੇ ਮਨ ਨੂੰ) ਫਸਾ ਰਿਹਾ ਹੈਂ ।੩।

ਪ੍ਰਸਾਦੁ—ਕਿਰਪਾ, ਮਿਹਰ । ਠਾਕੁਰ ਪ੍ਰਸਾਦੁ—ਮਾਲਕ-ਪ੍ਰਭੂ ਦੀ ਕਿਰਪਾ । ਕ੍ਰਿਪਾਨਿਧਿ—ਕਿਰਪਾ ਦਾ ਖ਼ਜ਼ਾਨਾ । ਸੰਤ ਸੰਗਿ—ਸੰਤ ਜਨਾਂ ਦੀ ਸੰਗਤਿ ਵਿਚ । ਪਤਿ—ਇੱਜ਼ਤ । ਨਾਨਕ—ਹੇ ਨਾਨਕ ! ਤ੍ਰੈਗੁਣ ਭ੍ਰਮੁ—ਤ੍ਰਿ-ਗੁਣੀ ਮਾਇਆ ਦੀ ਖ਼ਾਤਰ ਭਟਕਣਾ । ਜਉ—ਜਦੋਂ । ਸਹਾਈ—ਮਦਦਗਾਰ ।੪।

**ਅਰਥ** :—ਹੇ ਭਾਈ ! ਤੂੰ ਆਪਣੇ ਪਰਮਾਤਮਾ ਨੂੰ ਕਿਉਂ ਯਾਦ ਨਹੀਂ ਕਰਦਾ ? ਤੂੰ (ਮਾਇਆ ਦੇ ਮੋਹ-) ਵੈਰੀ ਨਾਲ ਮੌਜ-ਮੇਲਿਆਂ ਦੇ ਸੁਆਦ ਵਿਚ ਮਸਤ ਹੈਂ, ਤੇ, ਉਸ (ਮੋਹ ਦੇ) ਨਾਲ ਹੀ ਆਪਣੀ ਜਿੰਦ ਨੂੰ ਸਾੜ ਰਿਹਾ ਹੈਂ (ਆਪਣੇ ਆਤਮਕ ਜੀਵਨ ਨੂੰ ਸਾੜ ਰਿਹਾ ਹੈਂ) ।੧।ਰਹਾਉ।

ਹੇ ਭਾਈ ! ਜਿਹੜਾ ਪਰਮਾਤਮਾ ਸਭ ਤਾਕਤਾਂ ਦਾ ਮਾਲਕ ਹੈ, ਜਿਹੜਾ ਸਾਰੇ ਗੁਣਾਂ ਦਾ ਮਾਲਕ ਹੈ, ਤੂੰ ਉਸ ਦੀ ਸਿਫ਼ਤਿ-ਸਾਲਾਹ ਕਦੇ ਭੀ ਨਹੀਂ ਕਰਦਾ । ਹੇ ਭਾਈ ! ਉਸ (ਮਾਇਆ) ਨੂੰ ਤਾਂ ਹਰ ਕੋਈ ਇਕ ਖਿਨ ਵਿਚ ਛੱਡ ਜਾਂਦਾ ਹੈ, ਤੂੰ ਭੀ ਉਸੇ ਦੀ ਖ਼ਾਤਰ ਮੁੜ ਮੁੜ ਭਟਕਦਾ ਫਿਰਦਾ ਹੈਂ ।੧।

ਹੇ ਭਾਈ ! ਜਿਸ ਪਰਮਾਤਮਾ ਦਾ ਨਾਮ ਸੁਣਿਆਂ ਜਮਰਾਜ (ਭੀ) ਛੱਡ ਜਾਂਦਾ ਹੈ ਤੂੰ ਉਸ ਦੀ ਸਰਨ (ਕਿਉਂ) ਨਹੀਂ ਪੈਂਦਾ ? ਹੇ ਭਾਈ ! ਤੂੰ ਆਪਣੇ ਅੰਦਰ ਉਸ ਪ੍ਰਭੂ ਦਾ ਆਸਰਾ ਟਿਕਾ ਲੈ, ਜਿਹੜਾ (ਸਿੰਘ-ਪ੍ਰਭੂ) ਨਿਮਾਣੇ ਗਿੱਦੜ ਨੂੰ ਕੱਢ ਦੇਂਦਾ ਹੈ ।੨।

ਹੇ ਭਾਈ ! ਜਿਸ ਪਰਮਾਤਮਾ ਦਾ ਜਸ ਸੁਣਿਆਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, ਤੂੰ ਉਸ ਨਾਲ ਪਿਆਰ ਨਹੀਂ ਜੋੜਦਾ । (ਮਾਇਆ ਦੀ ਪ੍ਰੀਤ) ਸੁਪਨੇ ਦੀ ਹੀ ਹੋਛੀ ਜਿਹੀ ਗੱਲ ਹੈ, ਪਰ ਤੂੰ ਮੁੜ ਮੁੜ ਉਸੇ ਵਿਚ ਆਪਣੇ ਮਨ ਨੂੰ ਫਸਾ ਰਿਹਾ ਹੈਂ ।੩।

ਹੇ ਨਾਨਕ ! ਆਖ—(ਹੇ ਭਾਈ !) ਜਿਸ ਮਨੁੱਖ ਉੱਤੇ ਕਿਰਪਾ ਦੇ ਖ਼ਜ਼ਾਨੇ ਮਾਲਕ-ਪ੍ਰਭੂ ਦੀ ਮਿਹਰ ਹੁੰਦੀ ਹੈ, ਉਹ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ (ਲੋਕ ਪਰਲੋਕ ਦੀ) ਇੱਜ਼ਤ ਖੱਟਦਾ ਹੈ । ਜਦੋਂ ਪ੍ਰਭੂ ਜੀ ਸਹਾਈ ਬਣਦੇ ਹਨ, ਮਨੁੱਖ ਦੀ ਤ੍ਰਿਗੁਣੀ ਮਾਇਆ ਵਾਲੀ ਭਟਕਣਾ ਮੁੱਕ ਜਾਂਦੀ ਹੈ ।੪।੭।

**ਮਾਰੂ ਮਹਲਾ ੫ ॥ ਅੰਤਰਜਾਮੀ ਸਭ ਬਿਧਿ ਜਾਨੈ ਤਿਸ ਤੇ ਕਹਾ ਦੁਲਾਰਿਓ ॥ ਹਸਤ ਪਾਵ ਝਰੇ ਖਿਨ ਭੀਤਰਿ ਅਗਨਿ ਸੰਗਿ ਲੈ ਜਾਰਿਓ ॥੧॥ ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ॥ ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ**

**ਬਿਦਾਰਿਓ ॥੧॥ ਰਹਾਉ ॥ ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ ਟਾਰਿਓ ॥ ਪ੍ਰਭ ਬਿਸਰਤ ਮਹਾ ਦੁਖੁ ਪਾਇਓ ਇਹੁ ਨਾਨਕ ਤਤੁ ਬੀਚਾਰਿਓ ॥੨॥੮॥ {ਪੰਨਾ ੧੦੦੦-੧੦੦੧}**

**ਪਦ ਅਰਥ** :—ਅੰਤਰਜਾਮੀ—ਦਿਲਾਂ ਦੇ ਅੰਦਰ ਦੀ ਜਾਣਨ ਵਾਲਾ । ਸਭ ਨਿਧਿ—ਹਰੇਕ ਕਿਸਮ ਦੀ ਗੱਲ । ਤਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ (ਪਰਮਾਤਮਾ) ਤੋਂ । ਕਹਾ ਦੁਲਾਰਿਓ—ਕਹਾ ਦੁਰਾਰਿਓ, ਕਿੱਥੇ ਕੁਝ ਲੁਕਾਇਆ ਜਾ ਸਕਦਾ ਹੈ ? ਹਸਤ—ਹੱਥ {ਬਹੁ-ਵਚਨ} । ਪਾਵ—{ਲਫ਼ਜ਼ 'ਪਾਉ' ਤੋਂ ਬਹੁ-ਵਚਨ} ਪੈਰ । ਝਰੇ—ਝੜ ਜਾਂਦੇ ਹਨ, ਸੜ ਜਾਂਦੇ ਹਨ । ਅਗਨਿ ਸੰਗਿ—ਅੱਗ ਨਾਲ, ਅੱਗ ਵਿਚ । ਜਾਰਿਓ—ਸਾੜਿਆ ਜਾਂਦਾ ਹੈ ।੧।

ਮੂੜੇ—ਹੇ ਮੂਰਖ ! ਤੈ—ਤੂੰ । ਮਨ ਤੇ—ਮਨ ਤੋਂ । ਬਿਸਾਰਿਓ—ਭੁਲਾ ਦਿੱਤਾ ਹੈ । ਖਾਇ—ਖਾ ਕੇ । ਕਰਹਿ—ਤੂੰ ਕਰਦਾ ਹੈਂ । ਹਰਾਮਖੋਰੀ—ਹਰਾਮ ਦਾ ਮਾਲ ਖਾਣ ਦੀ ਕਰਤੂਤ । ਨੈਨ ਬਿਦਾਰਿਓ—ਨੈਨ ਬਿਦਾਰਿ, ਅੱਖਾਂ ਪਾੜ ਪਾੜ ਕੇ, ਬਦੀਦਾਂ ਵਾਂਗ, ਸ਼ਰਮ-ਹਯਾ ਲਾਹ ਕੇ । ਪੇਖਤ—ਵੇਖਦਾ ।੧।ਰਹਾਉ।

ਅਸਾਧ ਰੋਗੁ—ਉਹ ਰੋਗ ਜਿਸ ਦਾ ਇਲਾਜ ਨਾਹ ਹੋ ਸਕੇ । ਤਨ ਭੀਤਰਿ—ਸਰੀਰ ਵਿਚ । ਟਰਤ ਨ—ਨਹੀਂ ਟਲਦਾ, ਦੂਰ ਨਹੀਂ ਹੁੰਦਾ । ਕਾਹੂ—ਹੋਰ ਕਿਸੇ ਤਰ੍ਹਾਂ ਭੀ । ਟਾਰਿਓ—ਟਾਲਿਆਂ, ਦੂਰ ਕੀਤਿਆਂ । ਨਾਨਕ—ਹੇ ਨਾਨਕ ! ।੨।

**ਅਰਥ** :—ਹੇ ਮੂਰਖ ! ਤੂੰ ਪਰਮਾਤਮਾ ਨੂੰ ਆਪਣੇ ਮਨ ਤੋਂ ਭੁਲਾ ਦਿੱਤਾ ਹੈ । ਪਰਮਾਤਮਾ ਦਾ ਸਭ ਕੁਝ ਦਿੱਤਾ ਖਾ ਕੇ ਬੜੀ ਬੇ-ਸ਼ਰਮੀ ਨਾਲ ਤੂੰ ਹਰਾਮਖੋਰੀ ਕਰ ਰਿਹਾ ਹੈਂ ।੧।ਰਹਾਉ।

(ਹੇ ਮੂਰਖ ! ਜਿਸ ਸਰੀਰ ਦੀ ਖ਼ਾਤਰ ਤੂੰ ਹਰਾਮਖ਼ੋਰੀ ਕਰਦਾ ਹੈਂ, ਉਹ ਸਰੀਰ ਅੰਤ ਵੇਲੇ) ਅੱਗ ਵਿਚ ਪਾ ਕੇ ਸਾੜਿਆ ਜਾਂਦਾ ਹੈ, (ਉਸ ਦੇ) ਹੱਥ ਪੈਰ (ਆਦਿਕ ਅੰਗ) ਇਕ ਖਿਨ ਵਿਚ ਸੜ ਕੇ ਸੁਆਹ ਹੋ ਜਾਂਦੇ ਹਨ । ਹੇ ਮੂਰਖ ! ਸਭ ਦੇ ਦਿਲਾਂ ਦੀ ਜਾਣਨ ਵਾਲਾ ਪਰਮਾਤਮਾ (ਮਨੁੱਖ ਦਾ) ਹਰੇਕ ਕਿਸਮ (ਦਾ ਅੰਦਰਲਾ ਭੇਤ) ਜਾਣਦਾ ਹੈ । ਉਸ ਪਾਸੋਂ ਕਿੱਥੇ ਕੁਝ ਲੁਕਾਇਆ ਜਾ ਸਕਦਾ ਹੈ ? ।੧।

ਹੇ ਮੂਰਖ ! (ਜਦੋਂ ਹਰਾਮਖ਼ੋਰੀ ਦਾ ਇਹ) ਅਸਾਧ ਰੋਗ ਸਰੀਰ ਵਿਚ ਪੈਦਾ ਹੁੰਦਾ ਹੈ, ਕਿਸੇ ਭੀ ਹੋਰ ਤਰੀਕੇ ਨਾਲ ਦੂਰ ਕੀਤਿਆਂ ਇਹ ਦੂਰ ਨਹੀਂ ਹੁੰਦਾ । ਹੇ ਨਾਨਕ ! (ਆਖ—) ਸੰਤ ਜਨਾਂ ਨੇ ਇਹ ਭੇਤ ਸਮਝਿਆ ਹੈ ਕਿ ਪਰਮਾਤਮਾ ਨੂੰ ਭੁਲਾ ਕੇ ਮਨੁੱਖ ਬੜਾ ਦੁੱਖ ਸਹਾਰਦਾ ਹੈ ।੨।੮।

**ਮਾਰੂ ਮਹਲਾ ੫ ॥ ਚਰਨ ਕਮਲ ਪ੍ਰਭ ਰਾਖੇ ਚੀਤਿ ॥ ਹਰਿ ਗੁਣ ਗਾਵਹ ਨੀਤਾ ਨੀਤ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਊ ॥ ਆਦਿ ਮਧਿ ਅੰਤਿ ਹੈ ਸੋਊ ॥੧॥ ਸੰਤਨ ਕੀ ਓਟ ਆਪੇ ਆਪਿ ॥੧॥ ਰਹਾਉ ॥ ਜਾ ਕੈ ਵਸਿ ਹੈ ਸਗਲ ਸੰਸਾਰੁ ॥ ਆਪੇ ਆਪਿ ਆਪਿ ਨਿਰੰਕਾਰੁ ॥ ਨਾਨਕ ਗਹਿਓ ਸਾਚਾ ਸੋਇ ॥ ਸੁਖੁ ਪਾਇਆ ਫਿਰਿ ਦੂਖੁ ਨ ਹੋਇ ॥੨॥੯॥ {ਪੰਨਾ ੧੦੦੧}**

**ਪਦ ਅਰਥ** :—ਚਰਨ ਕਮਲ—ਸੋਹਣੇ ਚਰਨ । ਚੀਤਿ—ਚਿੱਤ ਵਿਚ । ਗਾਵਹ—ਗਾਵਹਿ, ਗਾਂਦੇ ਹਨ । ਨੀਤਾ ਨੀਤ—ਨਿੱਤ ਹੀ । ਕੋਊ—ਕੋਈ ਭੀ । ਆਦਿ—ਸ਼ੁਰੂ ਵਿਚ । ਮਧਿ—ਵਿਚਕਾਰਲੇ ਸਮੇ ਵਿਚ । ਅੰਤਿ—ਜਗਤ ਦੇ ਅੰਤ ਵਿਚ । ਸੋਊ—ਉਹ ਆਪ ਹੀ ।੧।

ਓਟ—ਆਸਰਾ । ਆਪੇ—ਆਪ ਹੀ ।੧।ਰਹਾਉ।

ਜਾ ਕੈ ਵਸਿ—ਜਿਸ ਦੇ ਵੱਸ ਵਿਚ । ਸਗਲ—ਸਾਰਾ । ਨਿਰੰਕਾਰੁ—ਨਿਰ-ਆਕਾਰ, ਜਿਸ ਦਾ ਕੋਈ ਖ਼ਾਸ ਸਰੂਪ ਨਹੀਂ ਦੱਸਿਆ ਜਾ ਸਕਦਾ । ਗਹਿਓ—ਫੜ ਲਿਆ, ਹਿਰਦੇ ਵਿਚ ਵਸਾ ਲਿਆ । ਸਾਚਾ—ਸਦਾ ਕਾਇਮ ਰਹਿਣ ਵਾਲਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਹੀ (ਸੰਤ ਜਨਾਂ ਦਾ) ਆਸਰਾ ਹੈ ।੧।ਰਹਾਉ।

ਹੇ ਭਾਈ ! ਸੰਤ ਜਨਾਂ ਨੇ ਪ੍ਰਭੂ ਦੇ ਸੋਹਣੇ ਚਰਨ (ਸਦਾ ਆਪਣੇ) ਚਿੱਤ ਵਿਚ ਵਸਾਏ ਹੁੰਦੇ ਹਨ, ਉਹ ਸਦਾ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ ਪਰਮਾਤਮਾ ਤੋਂ ਬਿਨਾ ਉਹਨਾਂ ਨੂੰ ਹੋਰ ਕੋਈ ਸਹਾਰਾ ਨਹੀਂ ਦਿੱਸਦਾ (ਜੋ ਸਦਾ ਕਾਇਮ ਰਹਿ ਸਕੇ । ਸੰਤ ਜਨਾਂ ਨੂੰ ਨਿਸਚਾ ਹੈ ਕਿ) ਉਹ ਪਰਮਾਤਮਾ ਹੀ ਜਗਤ ਦੇ ਸ਼ੁਰੂ ਵਿਚ, ਵਿਚਕਾਰਲੇ ਸਮੇ ਵਿਚ, ਅਤੇ ਜਗਤ ਦੇ ਅੰਤ ਵਿਚ ਕਾਇਮ ਰਹਿਣ ਵਾਲਾ ਹੈ ।੧।

ਹੇ ਨਾਨਕ ! (ਆਖ—) ਜਿਹੜਾ ਨਿਰੰਕਾਰ ਸਦਾ ਆਪ ਹੀ ਆਪ ਹੈ, ਜਿਸ ਦੇ ਵਿਚ ਸਾਰਾ ਜਗਤ ਹੈ, (ਸੰਤ ਜਨਾਂ ਨੇ) ਉਸ ਸਦਾ ਕਾਇਮ ਰਹਿਣ ਵਾਲੇ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੋਇਆ ਹੈ, ਉਹ ਸਦਾ ਆਤਮਕ ਆਨੰਦ ਮਾਣਦੇ ਹਨ, ਉਹਨਾਂ ਨੂੰ ਕੋਈ ਦੁੱਖ ਪੋਹ ਨਹੀਂ ਸਕਦਾ ।੨।੯।

**ਮਾਰੂ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਪ੍ਰਾਨ ਸੁਖ ਦਾਤਾ ਜੀਅ ਸੁਖ ਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ ॥ ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧॥ ਰੇ ਨਰ ਐਸੀ ਕਰਹਿ ਇਆਨਥ ॥ ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ ਰਹਾਉ ॥ ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ ॥ ਫੋਕਟ ਕਰਮ ਕਰਹਿ ਅਗਿਆਨੀ ਮਨਮੁਖਿ ਅੰਧ ਕਹਾਵਥ ॥੨॥ ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ ॥ ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ ॥੩॥ ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ ॥ ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ ॥੪॥੧॥੧੦॥ {ਪੰਨਾ ੧੦੦੧}**

**ਪਦ ਅਰਥ** :—ਪ੍ਰਾਨ ਦਾਤਾ—ਜਿੰਦ ਦੇਣ ਵਾਲਾ । ਜੀਅ ਸੁਖ ਦਾਤਾ—ਸਭ ਜੀਵਾਂ ਨੂੰ ਸੁਖ ਦੇਣ ਵਾਲਾ । ਕਾਹੇ—ਕਿਉਂ ? ਅਗਿਆਨਥ—ਹੇ ਅਗਿਆਨੀ ! ਹੋਛਾ—ਛੇਤੀ ਮੁੱਕ ਜਾਣ ਵਾਲਾ । ਮਦੁ—ਨਸ਼ਾ । ਬਾਵਰ—ਝੱਲਾ । ਅਕਾਰਥ—ਵਿਅਰਥ ।੧।

ਰੇ ਨਰ—ਹੇ ਮਨੁੱਖ ! ਕਰਹਿ—ਤੂੰ ਕਰਦਾ ਹੈਂ । ਇਆਨਥ—ਬੇ-ਅਕਲੀ । ਤਜਿ—ਛੱਡ ਕੇ । ਸਾਰੰਗਧਰ—ਜਗਤ ਦਾ ਆਸਰਾ ਪ੍ਰਭੂ । ਭ੍ਰਮਿ—ਭਟਕਣਾ ਵਿਚ ਪੈ ਕੇ । ਭੂਲਾ—ਕੁਰਾਹੇ ਪੈ ਗਿਆ । ਮੋਹਿ—ਮੋਹ ਵਿਚ । ਦਾਸੀ—ਮਾਇਆ । ਸਾਨਥ—ਸਾਥ ।੧।ਰਹਾਉ।

ਧਰਣੀਧਰੁ—ਧਰਤੀ ਦਾ ਆਸਰਾ । ਸੇਵਹਿ—ਤੂੰ ਸੇਵਾ ਕਰਦਾ ਹੈਂ । ਹਉ ਹਉ—ਮੈਂ ਮੈਂ, ਅਹੰਕਾਰ । ਬਿਹਾਵਥ—ਉਮਰ ਗੁਜ਼ਰ ਰਹੀ ਹੈ । ਫੋਕਟ—ਫੋਕੇ । ਮਨਮੁਖ—ਹੇ ਮਨਮੁਖ ! ਹੇ ਮਨ ਦੇ ਮੁਰੀਦ ! ਅੰਧੁ—ਅੰਨ੍ਹਾ । ਕਹਾਵਥ—ਅਖਵਾ ਰਿਹਾ ਹੈਂ ।੨।

ਸਤਿ—ਸਦਾ ਕਾਇਮ ਰਹਿਣ ਵਾਲਾ । ਅਸਤਿ—ਜਿਸ ਦੀ ਕੋਈ ਹਸਤੀ ਨਹੀਂ ਹੈ । ਨਿਹਚਲੁ—ਅਟੱਲ । ਪਰ ਕੀ—ਪਰਾਈ (ਹੋ ਜਾਣ ਵਾਲੀ) । ਕਉ—ਨੂੰ । ਕਰਿ—ਜਾਣ ਕੇ, ਸਮਝ ਕੇ । ਪਕਰੀ—ਫੜੀ ਹੋਈ ਹੈ ।੩।

ਏਕੈ ਨਾਮਿ—ਸਿਰਫ਼ ਨਾਮ ਦੀ ਰਾਹੀਂ ਹੀ । ਤਰਾਨਥ—ਪਾਰ ਲੰਘਦੇ ਹਨ । ਪਾਰਿ ਪਰਾਨਥ—ਪਾਰ ਲੰਘਦਾ ਹੈ ।੪।

**ਅਰਥ** :—ਹੇ ਮਨੁੱਖ ! ਤੂੰ ਬੜੀ ਮਾੜੀ ਬੇ-ਅਕਲੀ ਕਰ ਰਿਹਾ ਹੈਂ ਕਿ ਤੂੰ ਧਰਤੀ ਦੇ ਆਸਰੇ ਪ੍ਰਭੂ ਨੂੰ ਛੱਡ ਕੇ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਹੋਇਆ ਹੈਂ, ਮਾਇਆ ਦੇ ਮੋਹ ਨਾਲ ਚੰਬੜਿਆ ਹੋਇਆ ਹੈਂ ਅਤੇ ਮਾਇਆ-ਦਾਸੀ ਨਾਲ ਸਾਥ ਬਣਾ ਰਿਹਾ ਹੈਂ ।੧।ਰਹਾਉ।

ਹੇ ਅਗਿਆਨੀ ! ਤੂੰ ਕਿਉਂ ਉਸ ਪਰਮਾਤਮਾ ਨੂੰ ਭੁਲਾ ਦਿੱਤਾ ਹੈ ਜੋ ਜਿੰਦ ਦੇਣ ਵਾਲਾ ਹੈ ਸਾਰੇ ਸੁਖ ਦੇਣ ਵਾਲਾ ਹੈ ਅਤੇ ਸਾਰੇ ਜੀਵਾਂ ਨੂੰ ਸੁਖ ਦੇਣ ਵਾਲਾ ਹੈ । ਛੇਤੀ ਮੁੱਕ ਜਾਣ ਵਾਲਾ (ਮਾਇਆ ਦੇ ਮੋਹ ਦਾ) ਨਸ਼ਾ ਚੱਖ ਕੇ ਤੂੰ ਝੱਲਾ ਹੋ ਰਿਹਾ ਹੈਂ, ਤੇਰਾ ਕੀਮਤੀ ਜਨਮ ਵਿਅਰਥ ਜਾ ਰਿਹਾ ਹੈ ।੧।

ਹੇ ਭਾਈ ! ਧਰਤੀ ਦੇ ਆਸਰੇ ਪ੍ਰਭੂ ਨੂੰ ਤਿਆਗ ਕੇ ਤੂੰ ਨੀਵੀਂ ਕੁਲ ਵਾਲੀ ਮਾਇਆ-ਦਾਸੀ ਦੀ ਸੇਵਾ ਕਰ ਰਿਹਾ ਹੈਂ, (ਇਸ ਮਾਇਆ ਦੇ ਕਾਰਨ) 'ਮੈਂ ਮੈਂ' ਕਰਦਿਆਂ ਤੇਰੀ ਉਮਰ ਬੀਤ ਰਹੀ ਹੈ । ਹੇ ਮਨ ਦੇ ਮੁਰੀਦ ਮੂਰਖ ! ਤੂੰ ਫੋਕੇ ਕੰਮ ਕਰ ਰਿਹਾ ਹੈਂ, (ਅੱਖਾਂ ਹੁੰਦਿਆਂ ਭੀ) ਤੂੰ (ਆਤਮਕ ਜੀਵਨ ਵੱਲੋਂ) ਅੰਨ੍ਹਾ ਅਖਵਾ ਰਿਹਾ ਹੈਂ ।੨।

ਹੇ ਭਾਈ ! ਜਿਹੜਾ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, ਤੂੰ ਉਸ ਦੀ ਹਸਤੀ ਹੀ ਨਹੀਂ ਮੰਨਦਾ, ਜਿਹੜਾ ਇਹ ਨਾਸਵੰਤ ਜਗਤ ਹੈ ਇਸ ਨੂੰ ਤੂੰ ਅਟੱਲ ਸਮਝਦਾ ਹੈਂ । ਜਿਸ ਮਾਇਆ ਨੇ ਜ਼ਰੂਰ ਪਰਾਈ ਹੋ ਜਾਣਾ ਹੈ ਇਸ ਨੂੰ ਤੂੰ ਆਪਣੀ ਜਾਣ ਕੇ ਜੱਫਾ ਮਾਰੀ ਬੈਠਾ ਹੈਂ । ਕੈਸੀ ਅਚਰਜ ਭੁੱਲ ਵਿਚ ਭੁੱਲਾ ਪਿਆ ਹੈਂ ! ।੩।

ਹੇ ਭਾਈ ! ਖੱਤਰੀ ਬ੍ਰਾਹਮਣ ਸ਼ੂਦਰ ਵੈਸ਼ (ਕਿਸੇ ਭੀ ਵਰਨ ਦੇ ਜੀਵ ਹੋਣ) ਸਾਰੇ ਇਕ ਹਰੀ-ਨਾਮ ਦੀ ਰਾਹੀਂ ਹੀ ਸੰਸਾਰ-ਸਾਗਰ ਤੋਂ ਤਰਦੇ ਹਨ । ਜਿਹੜਾ ਉਪਦੇਸ਼ ਗੁਰੂ ਨਾਨਕ ਕਰਦਾ ਹੈ ਜਿਸ ਨੂੰ ਜੋ ਮਨੁੱਖ ਸੁਣਦਾ ਹੈ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੪।੧।੧੦।

**ਮਾਰੂ ਮਹਲਾ ੫ ॥ ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥ ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥ ਰੇ ਨਰ ਕਾਇ ਪਰ ਗ੍ਰਿਹਿ ਜਾਇ ॥ ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮਰਾਇ ॥੧॥ ਰਹਾਉ ॥ ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥ ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥ ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥ ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥੩॥ {ਪੰਨਾ ੧੦੦੧}**

**ਪਦ ਅਰਥ** :—ਗੁਪਤੁ—ਲੁਕਵੇਂ, ਲੁਕ ਕੇ । ਕਰਤਾ—(ਪਾਪ) ਕਰਦਾ ਹੈ । ਸੰਗਿ—(ਜੀਵ ਦੇ ਸਦਾ) ਨਾਲ । ਡਹਕਾਵਏ—ਡਹਕਾਵੈ, ਠੱਗਦਾ ਹੈ । ਮਨੁਖਾਇ—ਹੋਰ ਮਨੁੱਖਾਂ ਨੂੰ । ਬਿਸਾਰਿ—ਭੁਲਾ ਕੇ । ਬਿਖੈ—ਵਿਸ਼ੇ-ਭੋਗ । ਭੋਗਹਿ—ਤੂੰ ਭੋਗਦਾ ਹੈਂ । ਗਲਿ—ਗਲ ਨਾਲ । ਲਾਇ—ਲਾ ਕੇ । ਤਪਤ...ਲਾਇ—ਤਪੇ ਹੋਏ ਥੰਮ੍ਹ ਗਲ ਨਾਲ ਲਾ ਕੇ, ਵਿਕਾਰਾਂ ਦੀ ਅੱਗ ਵਿਚ ਸੜ ਸੜ ਕੇ ।੧।

ਰੇ ਨਰ—ਹੇ ਮਨੁੱਖ ! ਕਾਇ—ਕਿਉਂ ? ਪਰ ਗ੍ਰਿਹਿ—ਪਰਾਏ ਘਰ ਵਿਚ । ਜਾਇ—ਜਾ ਕੇ । ਕੁਚਲ—ਹੇ ਗੰਦੇ ! ਕਾਮਿ—ਹੇ ਕਾਮੀ ! ਗਰਧਭ—ਹੇ ਖੋਤੇ ! ।੧।ਰਹਾਉ।

ਗਲਹਿ—ਗਲ ਵਿਚ । ਬਾਧੇ—ਬੱਝੇ ਹੋਏ ਹਨ । ਨਿੰਦ ਪੋਟ—ਨਿੰਦਾ ਦੀ ਪੋਟਲੀ । ਸਿਰਾਇ—ਸਿਰ ਉੱਤੇ । ਸਾਗਰੁ—ਸਮੁੰਦਰ । ਨ ਪਰਨਾ ਜਾਇ—ਲੰਘਿਆ ਨਹੀਂ ਜਾ ਸਕਦਾ ।੨।

ਕਾਮਿ—ਕਾਮ-ਵਾਸਨਾ ਵਿਚ । ਕ੍ਰੋਧਿ—ਕ੍ਰੋਧ ਵਿਚ । ਬਿਆਪਿਓ—ਫਸਿਆ ਹੋਇਆ ਹੈ । ਨੇਤ੍ਰ—ਅੱਖਾਂ । ਰਖੇ ਫਿਰਾਇ—ਫੇਰੇ ਹੋਏ ਹਨ । ਸੀਸੁ—ਸਿਰ । ਕਬਹੂ—ਕਦੇ ਭੀ । ਮਿਲਈ—ਮਿਲੈ, ਮਿਲਦਾ । ਦੁਤਰ—ਦੁੱਤਰ, ਦੁਸਤਰ, ਜਿਸ ਤੋਂ ਪਾਰ ਲੰਘਣਾ ਔਖਾ ਹੈ । ਮਾਇ—ਮਾਇਆ ।੩।

**ਅਰਥ** :—ਹੇ ਮਨੁੱਖ ! ਪਰਾਏ ਘਰ ਵਿਚ ਜਾ ਕੇ ਇਉਂ (ਮੰਦ ਕਰਮ ਕਰਦਾ ਹੈਂ) ? ਹੇ ਗੰਦੇ ! ਹੇ ਪੱਥਰ-ਦਿਲ ! ਹੇ ਵਿਸ਼ਈ ! ਹੇ ਖੋਤੇ ਮੂਰਖ ! ਕੀ ਤੂੰ ਧਰਮਰਾਜ (ਦਾ ਨਾਮ ਕਦੇ) ਨਹੀਂ ਸੁਣਿਆ ? ।੧।ਰਹਾਉ।

(ਹੇ ਭਾਈ ! ਮਨੁੱਖ) ਲੁਕ ਕੇ (ਵਿਕਾਰ) ਕਰਦਾ ਹੈ, (ਪਰ ਵੇਖਣ ਵਾਲਾ) ਉਹ ਪ੍ਰਭੂ (ਹਰ ਵੇਲੇ ਇਸ ਦੇ) ਨਾਲ ਹੁੰਦਾ ਹੈ (ਵਿਕਾਰੀ ਮਨੁੱਖ ਪ੍ਰਭੂ ਨੂੰ ਠੱਗ ਨਹੀਂ ਸਕਦਾ, ਇਹ ਤਾਂ) ਮਨੁੱਖਾਂ ਨੂੰ ਹੀ ਠੱਗਦਾ ਹੈ । ਹੇ ਭਾਈ ! ਪਰਮਾਤਮਾ ਨੂੰ ਵਿਸਾਰ ਕੇ ਵਿਕਾਰਾਂ ਦੀ ਅੱਗ ਵਿਚ ਸੜ ਸੜ ਕੇ ਤੂੰ ਵਿਸ਼ੇ ਭੋਗਦਾ ਰਹਿੰਦਾ ਹੈਂ ।੧।

ਹੇ ਭਾਈ ! ਵਿਕਾਰਾਂ ਦੇ ਪੱਥਰ (ਤੇਰੇ) ਗਲ ਨਾਲ ਬੱਝੇ ਪਏ ਹਨ, ਨਿੰਦਾ ਦੀ ਪੋਟਲੀ (ਤੇਰੇ) ਸਿਰ ਉੱਤੇ ਹੈ । ਵੱਡਾ ਸੰਸਾਰ-ਸਮੁੰਦਰ (ਹੈ ਜਿਸ ਤੋਂ) ਲੰਘਣਾ ਹੈ (ਇਤਨੇ ਭਾਰ ਨਾਲ ਇਸ ਵਿਚੋਂ) ਪਾਰ ਨਹੀਂ ਲੰਘਿਆ ਜਾ ਸਕਦਾ ।੨।

ਹੇ ਭਾਈ ! (ਤੂੰ) ਕਾਮ ਵਿਚ ਕ੍ਰੋਧ ਵਿਚ, ਲੋਭ ਵਿਚ, ਮੋਹ ਵਿਚ, ਫਸਿਆ ਪਿਆ ਹੈਂ; ਤੂੰ ਪਰਮਾਤਮਾ ਵੱਲੋਂ ਅੱਖਾਂ ਫੇਰ ਰੱਖੀਆਂ ਹਨ । (ਇਹਨਾਂ ਵਿਕਾਰਾਂ ਵਲੋਂ ਤੈਨੂੰ) ਕਦੇ ਭੀ ਸਿਰ ਚੁੱਕਣਾ ਨਹੀਂ ਮਿਲਦਾ । (ਤੇਰੇ ਅੱਗੇ) ਮਾਇਆ ਦਾ ਵੱਡਾ ਸਮੁੰਦਰ ਹੈ ਜਿਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ ।੩।

**ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥ ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥੪॥ ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ ॥ ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ ॥੫॥੨॥ ਰੇ ਨਰ ਇਨ ਬਿਧਿ ਪਾਰਿ ਪਰਾਇ ॥ ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥ ਰਹਾਉ ਦੂਜਾ ॥੨॥੧੧॥ {ਪੰਨਾ ੧੦੦੧-੧੦੦੨}**

**ਪਦ ਅਰਥ** :—ਸੂਰ—ਸੂਰਜ । ਮੁਕਤਾ—ਮੈਲ ਆਦਿਕ ਤੋਂ ਰਹਿਤ । ਸਸੀ—ਚੰਦ੍ਰਮਾ । ਬ੍ਰਹਮ ਗਿਆਨੀ—ਉਹ ਮਨੁੱਖ ਜਿਸ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ਹੈ । ਅਲਿਪਾਇ—ਅਲੇਪ, ਨਿਰਲੇਪ, ਪਵਿੱਤਰ ਜੀਵਨ ਵਾਲਾ । ਸੁਭਾਵਤ—ਸੋਭ ਰਿਹਾ ਹੈ, ਸੋਹਣੇ ਜੀਵਨ ਵਾਲਾ ਹੈ । ਬੈਸੰਤਰ—ਅੱਗ । ਨਿਰਮਲਾਇ—ਨਿਰਮਲ ।੪।

ਜਿਸੁ—ਜਿਸ ਮਨੁੱਖ ਦਾ । ਕਰਮ ਖੁਲਿਆ—ਭਾਗ ਜਾਗਿਆ । ਤਿਸੁ ਪੜਦਾ—ਉਸ ਦਾ ਪੜਦਾ । ਲਹਿਆ—ਲਹਿ ਗਿਆ । ਜਿਨਿ—ਜਿਸ (ਮਨੁੱਖ) ਨੇ । ਗੁਰ ਪਹਿ—ਗੁਰੂ ਦੇ ਪਾਸ (ਰਹਿ ਕੇ) । ਮੰਨਿਆ—(ਪਰਮਾਤਮਾ ਦਾ ਹੁਕਮ) ਮੰਨ ਲਿਆ । ਸੁਭਾਇ—ਪ੍ਰੇਮ ਵਿਚ (ਟਿਕ ਕੇ) {ਭਾਉ—ਪ੍ਰੇਮ} । ਗੁਰਿ—ਗੁਰੂ ਨੇ । ਅਵਖਧੁ—ਦਾਰੂ, ਦਵਾਈ । ਸੰਕਟ ਜੋਨਿ—ਜੂਨਾਂ ਦੇ ਕਲੇਸ਼ ।੫।੨।

ਇਨ ਬਿਧਿ—ਇਸ ਤਰੀਕੇ ਨਾਲ (ਭਾਵ, ਗੁਰੂ ਦੀ ਸਰਨ ਪੈ ਕੇ ਰਜ਼ਾ ਵਿਚ ਰਾਜ਼ੀ ਰਿਹਾਂ) । ਪਾਰਿ ਪਰਾਇ—ਸੰਸਾਰ-ਸਾਗਰ ਤੋਂ ਪਾਰ ਲੰਘ ਜਾਈਦਾ ਹੈ । ਮਿਰਤਕੁ—ਵਿਸ਼ੇ-ਵਿਕਾਰਾਂ ਵਲੋਂ ਮੁਰਦਾ, (ਸੰਸਾਰ ਵਲੋਂ) ਨਿਰਮਾਣ । ਦੂਜਾ ਭਾਉ—(ਪ੍ਰਭੂ ਤੋਂ ਬਿਨਾਂ) ਹੋਰ ਪਿਆਰ । ਰਹਾਉ ਦੂਜਾ ।

**ਅਰਥ** :—ਜਿਹੜਾ ਮਨੁੱਖ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ ਉਹ ਮਾਇਆ ਤੋਂ ਇਉਂ ਨਿਰਲੇਪ ਰਹਿੰਦਾ ਹੈ ਜਿਵੇਂ ਸੂਰਜ (ਚੰਗੇ ਮੰਦੇ ਹਰੇਕ ਥਾਂ ਆਪਣੀ ਰੌਸ਼ਨੀ ਦੇ ਕੇ) ਮੈਲ ਆਦਿਕ ਤੋਂ ਸਾਫ਼ ਹੈ, ਜਿਵੇਂ ਚੰਦ੍ਰਮਾ ਭੀ (ਇਸੇ ਤਰ੍ਹਾਂ) ਸਾਫ਼ ਹੈ । ਬ੍ਰਹਮ ਨਾਲ ਜਾਣ-ਪਛਾਣ ਰੱਖਣ ਵਾਲਾ ਇਉਂ ਸੋਹਣਾ ਲੱਗਦਾ ਹੈ ਜਿਵੇਂ (ਹਰੇਕ ਕਿਸਮ ਦੀ ਮੈਲ ਨੂੰ ਸਾੜ ਕੇ ਭੀ) ਅੱਗ (ਮੈਲ ਤੋਂ) ਨਿਰਲੇਪ ਹੈ ਅਤੇ ਸਦਾ ਨਿਰਮਲ ਹੈ ।੪।

ਹੇ ਭਾਈ ! ਜਿਸ ਮਨੁੱਖ ਦਾ ਭਾਗ ਜਾਗ ਪੈਂਦਾ ਹੈ, ਜਿਸ ਨੇ ਗੁਰੂ ਦੀ ਸਰਨ ਵਿਚ ਰਹਿ ਕੇ ਪ੍ਰੇਮ ਨਾਲ ਰਜ਼ਾ ਨੂੰ ਮੰਨ ਲਿਆ ਉਸ (ਦੀਆਂ ਅੱਖਾਂ ਤੋਂ ਮਾਇਆ ਦੇ ਮੋਹ) ਦਾ ਪੜਦਾ ਲਹਿ ਜਾਂਦਾ ਹੈ । ਹੇ ਦਾਸ ਨਾਨਕ ! ਜਿਸ ਨੂੰ ਗੁਰੂ ਨੇ ਨਾਮ-ਮੰਤ੍ਰ ਦੇ ਦਿੱਤਾ, ਨਾਮ-ਦਾਰੂ ਦੇ ਦਿੱਤਾ, ਉਹ ਮਨੁੱਖ (ਚੌਰਾਸੀ ਲੱਖ) ਜੂਨਾਂ ਦੇ ਕਲੇਸ਼ ਨਹੀਂ ਪਾਂਦਾ ।੫।੨।

ਹੇ ਭਾਈ ! ਇਸ ਤਰ੍ਹਾਂ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ । ਤੂੰ ਭੀ ਪਰਮਾਤਮਾ ਦਾ ਧਿਆਨ ਧਰਿਆ ਕਰ, ਵਿਕਾਰਾਂ ਵਲੋਂ ਮੁਰਦਾ ਹੋ ਜਾ, ਅਤੇ ਪ੍ਰਭੂ ਤੋਂ ਬਿਨਾ ਹੋਰ ਹੋਰ ਪਿਆਰ ਛੱਡ ਦੇਹ । ਰਹਾਉ ਦੂਜਾ ।੨।੧੧।

ਮਾਰੂ ਮਹਲਾ ੫ ॥ ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥ ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥ ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ ਰਹਾਉ ॥ ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥ ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥ ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥ ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥੩॥ ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥ ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥੪॥੩॥੧੨॥ {ਪੰਨਾ ੧੦੦੨}

**ਪਦ ਅਰਥ** :—ਤੇ—ਤੋਂ । ਛੂਟਿ ਪਰੇ—ਬਚ ਗਏ । ਗੁਰਿ—ਗੁਰੂ ਨੇ । ਘਰ ਮਾਹਿ—ਹਿਰਦੇ ਵਿਚ । ਅਨਭਉ—ਅਨੁਭਵ, ਝਲਕਾਰਾ । ਪ੍ਰਭ—ਪ੍ਰਭੂ ਦਾ । ਕਤਹੂ—ਕਿਸੇ ਭੀ ਹੋਰ ਪਾਸੇ । ਨ ਜਾਇਆ—ਨਹੀਂ ਜਾਂਦਾ ।੧।

ਮਾਨਕੁ—ਮੋਤੀ । ਰੇ—ਹੇ ਭਾਈ ! ਪਾਇਆ—ਲੱਭ ਲਿਆ ਹੈ । ਮੋਲਿ ਅਮੋਲੁ—ਕਿਸੇ ਭੀ ਭੁੱਲ ਤੋਂ ਨਾਹ ਮਿਲ ਸਕਣ ਵਾਲਾ । ਮੋਲਿ—ਮੁੱਲ ਤੋਂ । ਕਰਿ—ਕਰ ਕੇ ।੧।ਰਹਾਉ।

ਅਦਿਸਟੁ—ਇਹਨਾਂ ਅੱਖਾਂ ਨਾਲ ਨਾਹ ਦਿੱਸਣ ਵਾਲਾ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨੁ-ਇੰਦ੍ਰੇ । ਚਰ—ਪਹੁੰਚ} ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਕਥਾਇਆ—ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕਰ ਦਿੱਤੀ । ਅਕਥੁ—ਅਕੱਥੁ, ਜਿਸ ਦਾ ਮੁਕੰਮਲ ਸਰੂਪ ਬਿਆਨ ਤੋਂ ਪਰੇ ਹੈ । ਅਨਹਦ—ਬਿਨਾ ਵਜਾਇਆਂ ਵੱਜਣ ਵਾਲਾ, ਇੱਕ-ਰਸ, ਮਤਵਾਤਰ । ਸਬਦੁ ਵਜਿਓ—ਸਿਫ਼ਤਿ-ਸਾਲਾਹ ਦੀ ਬਾਣੀ ਪੂਰਾ ਪ੍ਰਭਾਵ ਪਾਣ ਲੱਗ ਪਈ । ਦੁਆਰਿ—ਦੁਆਰ ਵਿਚ । ਦਸਮ ਦੁਆਰਿ—ਦਸਵੇਂ ਦੁਆਰ ਵਿਚ, ਦਸਵੇਂ ਦਰਵਾਜ਼ੇ ਵਿਚ, ਦਿਮਾਗ਼ ਵਿਚ । ਤਹ—ਉਥੇ, ਉਸ ਦਿਮਾਗ਼ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੨।

ਤੋਟਿ—ਘਾਟਾ, ਕਮੀ । ਮਨਿ—ਮਨ ਵਿਚ (ਵੱਸ ਰਹੀ) । ਬੂਝੀ—ਬੁੱਝ ਗਈ । ਅਖੁਟ—ਨਾਹ ਮੁੱਕਣ ਵਾਲੇ । ਭੰਡਾਰ—ਖ਼ਜ਼ਾਨੇ । ਚਰਣ ਗੁਰ—ਗੁਰੂ ਦੇ ਚਰਨ । ਅਘੜੁ—ਕੋਈ ਘਾੜਤ ਵਾਲਾ (ਮਨ) । ਰਸੁ—ਸੁਆਦ ।੩।

ਸਹਜੇ—ਸਹਜਿ ਹੀ, ਆਤਮਕ ਅਡੋਲਤਾ ਵਿਚ ਹੀ । ਆਵਾ ਜਾਵਾ—ਆਉਂਦਾ ਜਾਂਦਾ, ਕਾਰ-ਵਿਹਾਰ ਕਰਦਾ ਹੈ । ਖੇਲਾਇਆ—ਖੇਡਦਾ ਹੈ । ਕਹੁ—ਆਖ । ਨਾਨਕ—ਹੇ ਨਾਨਕ ! ਗੁਰਿ—ਗੁਰੂ ਨੇ । ਭਰਮੁ—ਭਟਕਣਾ । ਮਹਲੀ ਮਹਲੁ—ਮਹਲ ਦੇ ਮਾਲਕ ਦਾ ਮਹਲ ।੪।

**ਅਰਥ** :—ਹੇ ਭਾਈ ! ਮੈਂ ਮੋਤੀ ਲੱਭ ਲਿਆ ਹੈ, ਮੈਂ ਪੂਰਨ ਪਰਮਾਤਮਾ ਲੱਭ ਲਿਆ ਹੈ । ਹੇ ਭਾਈ ! ਇਹ ਮੋਤੀ ਬਹੁਤ ਅਮੋਲਕ ਹੈ, ਕਿਸੇ ਮੁੱਲ ਤੋਂ ਨਹੀਂ ਮਿਲ ਸਕਦਾ । ਮੈਨੂੰ ਤਾਂ ਇਹ ਮੋਤੀ ਗੁਰੂ ਨੇ ਦਿਵਾ ਦਿੱਤਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ, ਸਾਡੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਸ ਦਾ ਮੁਕੰਮਲ ਸਰੂਰ ਬਿਆਨ ਨਹੀਂ ਕੀਤਾ ਜਾ ਸਕਦਾ । ਹੇ ਭਾਈ ! ਗੁਰੂ ਨੂੰ ਮਿਲ ਕੇ ਮੈਂ ਉਸ ਦੀ ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕਰ ਦਿੱਤੀ ਹੈ । ਹੇ ਭਾਈ ! ਮੇਰੇ ਦਿਮਾਗ਼ ਵਿਚ ਹੁਣ ਹਰ ਵੇਲੇ ਸਿਫ਼ਤਿ-ਸਾਲਾਹ ਦੀ ਬਾਣੀ ਪ੍ਰਭਾਵ ਪਾ ਰਹੀ ਹੈ; ਮੇਰੇ ਅੰਦਰ ਹੁਣ ਹਰ ਵੇਲੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਚੋ ਰਿਹਾ ਹੈ ।੨।

ਹੇ ਭਾਈ ! ਮੇਰੇ ਮਨ ਵਿਚ ਕਦੇ ਨਾਹ ਮੁੱਕਣ ਵਾਲੇ ਨਾਮ-ਖ਼ਜ਼ਾਨੇ ਭਰ ਗਏ ਹਨ, ਇਹਨਾਂ ਖ਼ਜ਼ਾਨਿਆਂ ਵਿਚ ਕਦੇ ਕਮੀ ਨਹੀਂ ਆ ਸਕਦੀ, ਮਨ ਵਿਚ (ਵੱਸ-ਰਹੀ) ਤ੍ਰਿਸ਼ਨਾ (-ਅੱਗ ਦੀ ਲਾਟ) ਬੁੱਝ ਗਈ ਹੈ । ਮੈਂ ਹਰ ਵੇਲੇ ਗੁਰੂ ਦੇ ਚਰਨਾਂ ਦਾ ਆਸਰਾ ਲੈ ਰਿਹਾ ਹਾਂ । ਮੈਂ ਨਾਮ-ਅੰਮ੍ਰਿਤ ਦਾ ਸੁਆਦ ਚੱਖ ਲਿਆ ਹੈ, ਤੇ ਪਹਿਲੀ ਕੋਝੀ ਘਾੜਤ ਵਾਲਾ ਮਨ ਹੁਣ ਸੋਹਣਾ ਬਣ ਗਿਆ ਹੈ ।੩।

ਹੇ ਭਾਈ ! ਨਾਮ-ਖ਼ਜ਼ਾਨੇ ਦੀ ਬਰਕਤਿ ਨਾਲ ਮੇਰਾ ਮਨ ਹਰ ਵੇਲੇ ਆਤਮਕ ਅਡੋਲਤਾ ਵਿਚ ਟਿਕ ਕੇ ਕਾਰ-ਵਿਹਾਰ ਕਰ ਰਿਹਾ ਹੈ, ਮਨ ਸਦਾ ਆਤਮਕ ਅਡੋਲਤਾ ਵਿਚ ਖੇਡ ਰਿਹਾ ਹੈ । ਹੇ ਨਾਨਕ ! ਆਖ—(ਜਦੋਂ ਦੀ) ਗੁਰੂ ਨੇ ਮੇਰੀ ਭਟਕਣਾ ਦੂਰ ਕਰ ਦਿੱਤੀ ਹੈ, ਤਦੋਂ ਤੋਂ ਮੈਂ ਸਦਾ ਅਸਥਿਰ ਟਿਕਾਣੇ ਵਾਲੇ ਹਰੀ (ਦੇ ਚਰਨਾਂ ਵਿਚ) ਟਿਕਾਣਾ ਲੱਭ ਲਿਆ ਹੈ ।੪।੩।੧੨।

**ਮਾਰੂ ਮਹਲਾ ੫ ॥ ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ ਨਾਹਿ ॥ ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥੧॥ ਰੇ ਮਨ ਵਤ੍ਰ ਬੀਜਣ ਨਾਉ ॥ ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥੧॥ ਰਹਾਉ ॥ ਖੋਇ ਖਹੜਾ ਭਰਮੁ ਮਨ ਕਾ ਸਤਿਗੁਰ ਸਰਣੀ ਜਾਇ ॥ ਕਰਮੁ ਜਿਸ ਕਉ ਧੁਰਹੁ ਲਿਖਿਆ ਸੋਈ ਕਾਰ ਕਮਾਇ ॥੨॥ ਭਾਉ ਲਾਗਾ ਗੋਬਿਦ ਸਿਉ ਘਾਲ ਪਾਈ ਥਾਇ ॥ ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ ॥੩॥ ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ ॥ ਕਹੁ ਨਾਨਕ ਸੁਖੁ ਪਾਇਆ ਤ੍ਰਿਪਤਿ ਰਹੇ ਆਘਾਇ ॥੪॥੪॥੧੩॥ {ਪੰਨਾ ੧੦੦੨}**

**ਪਦ ਅਰਥ** :—ਜਿਸਹਿ—ਜਿਸੁ ਹੀ (ਨੇ) {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਾਜਿ—ਪੈਦਾ ਕਰ ਕੇ । ਨਿਵਾਜਿਆ—ਬਖ਼ਸ਼ਸ਼ਾਂ ਕੀਤੀਆਂ ਹਨ । ਤਿਸਹਿ ਸਿਉ—ਤਿਸੁ ਹੀ ਸਿਉ, ਉਸੇ ਨਾਲ ਹੀ । ਰਚੁ—ਪਿਆਰ । ਆਨ—{ਅੰਯ} ਹੋਰ ਕੋਈ । ਬੋਈਐ—ਜੇ ਬੀਜ ਬੀਜੀਏ । ਫੂਲੈ—ਫੁੱਲ । ਤਾਹਿ—ਉਸ ਨੂੰ ।੧।

ਵੜ ਬੀਜਣ—ਬੀਜਣ ਦਾ ਵੱਤਰ, ਬੀਜਣ ਦਾ ਢੁਕਵਾਂ ਸਮਾਂ । ਨਾਉ—ਪ੍ਰਭੂ ਦਾ ਨਾਮ-ਬੀਜ । ਬੋਇ—ਬੀਜ ਲੈ । ਲਾਇ—ਲਾ ਕੇ । ਸਮਉ—ਸਮਾ । ਸੁਆਉ—ਲਾਭ ।੧।ਰਹਾਉ।

ਖੋਇ—ਦੂਰ ਕਰ ਕੇ । ਖਹੜਾ—ਜ਼ਿੱਦ । ਭਰਮੁ—ਭਟਕਣਾ । ਜਾਇ—ਜਾ ਪਉ । ਕਰਮੁ—ਬਖ਼ਸ਼ਸ਼ (ਦਾ ਲੇਖ) । ਜਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ ਦੇ ਵਾਸਤੇ; ਜਿਸ ਦੇ ਮੱਥੇ ਉਤੇ । ਧੁਰਹੁ—ਪ੍ਰਭੂ ਦੀ ਹਜ਼ੂਰੀ ਤੋਂ । ਕਮਾਇ—ਕਮਾਂਦਾ ਹੈ ।੨।

ਭਾਉ—ਪਿਆਰ । ਸਿਉ—ਨਾਲ । ਘਾਲ—ਮਿਹਨਤ । ਥਾਇ ਪਾਈ—ਪਰਵਾਨ ਕੀਤੀ । ਥਾਇ {ਲਫ਼ਜ਼ 'ਥਾਉ' ਤੋਂ ਅਧਿਕਰਣ ਕਾਰਕ} ਥਾਂ ਵਿਚ; ਥਾਂ ਸਿਰ । ਖੇਤਿ ਮੇਰੈ—ਮੇਰੇ ਹਿਰਦੇ-ਖੇਤ ਵਿਚ । ਜੰਮਿਆ—ਉੱਗ ਪਿਆ ਹੈ । ਨਿਖੁਟਿ ਨ ਜਾਇ—ਮੁੱਕਦਾ ਨਹੀਂ ।੩।

ਅਮੋਲੁ—ਜੋ ਕਿਸੇ ਮੁੱਲ ਤੋਂ ਨਾਹ ਮਿਲ ਸਕੇ । ਛੋਡਿ—ਛੱਡ ਕੇ । ਕਤਹੂ—ਕਿਤੇ ਭੀ । ਤ੍ਰਿਪਤਿ ਰਹੇ ਆਘਾਇ—ਤ੍ਰਿਪਤਿ ਆਘਾਇ ਰਹੇ, ਪੂਰਨ ਤੌਰ ਤੇ ਸੰਤੋਖੀ ਜੀਵਨ ਵਾਲੇ ਹੋ ਗਏ ।੪।

**ਅਰਥ** :—ਹੇ (ਮੇਰੇ) ਮਨ ! (ਇਹ ਮਨੁੱਖਾ ਜੀਵਨ ਪਰਮਾਤਮਾ ਦਾ) ਨਾਮ-ਬੀਜਣ ਲਈ ਢੁਕਵਾਂ ਸਮਾ ਹੈ । ਹੇ ਭਾਈ ! ਆਪਣਾ ਮਨ ਲਾ ਕੇ (ਹਿਰਦੇ ਦੀ) ਖੇਤੀ ਵਿਚ (ਨਾਮ) ਬੀਜ ਲੈ । ਇਹੀ ਚੰਗਾ ਮੌਕਾ ਹੈ, (ਇਸੇ ਵਿਚ) ਲਾਭ ਹੈ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਨੇ ਤੈਨੂੰ ਪੈਦਾ ਕਰ ਕੇ ਕਈ ਬਖ਼ਸ਼ਸ਼ਾਂ ਕੀਤੀਆਂ ਹੋਈਆਂ ਹਨ, ਉਸ ਨਾਲ ਹੀ ਤੇਰਾ ਪਿਆਰ ਨਹੀਂ ਹੈ । (ਤੂੰ ਹੋਰ ਹੋਰ ਆਹਰਾਂ ਵਿਚ ਲੱਗਾ ਫਿਰਦਾ ਹੈਂ, ਪਰ ਜੇ) ਰੁੱਤ ਕੋਈ ਹੋਵੇ, ਬੀਜ ਕੋਈ ਹੋਰ ਬੀਜ ਦੇਈਏ, ਉਸ ਨੂੰ ਨਾਹ ਫੁੱਲ ਲੱਗਦਾ ਹੈ ਨਾਹ ਫਲ ।੧।

ਹੇ ਭਾਈ ! ਆਪਣੇ ਮਨ ਦੀ ਜ਼ਿੱਦ ਆਪਣੇ ਮਨ ਦੀ ਭਟਕਣਾ ਦੂਰ ਕਰ, ਤੇ, ਗੁਰੂ ਦੀ ਸਰਨ ਜਾ ਪਉ (ਤੇ ਪਰਮਾਤਮਾ ਦਾ ਨਾਮ-ਬੀਜ ਬੀਜ ਲੈ) । ਪਰ ਇਹ ਕਾਰ ਉਹੀ ਮਨੁੱਖ ਕਰਦਾ ਹੈ ਜਿਸ ਦੇ ਮੱਥੇ ਉਤੇ ਪ੍ਰਭੂ ਦੀ ਹਜ਼ੂਰੀ ਤੋਂ ਇਹ ਲੇਖ ਲਿਖਿਆ ਹੋਇਆ ਹੋਵੇ ।੨।

ਹੇ ਭਾਈ ! ਜਿਸ ਮਨੁੱਖ ਦਾ ਪਰਮਾਤਮਾ ਨਾਲ ਪਿਆਰ ਬਣ ਜਾਂਦਾ ਹੈ, (ਉਸ ਦੀ ਨਾਮ ਸਿਮਰਨ ਦੀ) ਮਿਹਨਤ ਪਰਮਾਤਮਾ ਪਰਵਾਨ ਕਰ ਲੈਂਦਾ ਹੈ । ਹੇ ਭਾਈ ! ਮੇਰੇ ਹਿਰਦੇ-ਖੇਤ ਵਿਚ ਭੀ ਉਹ ਨਾਮ-ਫ਼ਸਲ ਉੱਗ ਪਿਆ ਹੈ ਜੋ ਕਦੇ ਭੀ ਮੁੱਕਦਾ ਨਹੀਂ ।੩।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ (ਪ੍ਰਭੂ ਦਾ ਨਾਮ) ਅਮੋਲਕ ਪਦਾਰਥ ਲੱਭ ਲਿਆ, ਉਹ ਇਸ ਨੂੰ ਛੱਡ ਕੇ ਕਿਸੇ ਹੋਰ ਪਾਸੇ ਨਹੀਂ ਭਟਕਦੇ; ਉਹ ਆਤਮਕ ਆਨੰਦ ਮਾਣਦੇ ਹਨ, ਉਹ (ਮਾਇਆ ਵਲੋਂ) ਪੂਰਨ ਤੌਰ ਤੇ ਸੰਤੋਖੀ ਜੀਵਨ ਵਾਲੇ ਹੋ ਜਾਂਦੇ ਹਨ ।੪।੪।੧੩।

**ਮਾਰੂ ਮਹਲਾ ੫ ॥ ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥ ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥ ਆਵਣ ਜਾਣੁ ਰਹਿਓ ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ ਰਹਾਉ ॥ ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥ ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ ॥੨॥ ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥ ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥ ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥੪॥੫॥੧੪॥ {ਪੰਨਾ ੧੦੦੨}**

**ਪਦ ਅਰਥ** :—ਮਨਹਿ—ਮਨ ਵਿਚ । ਪਰਗਾਸੁ—ਚਾਨਣ, ਆਤਮਕ ਜੀਵਨ ਦੀ ਸੂਝ । ਬੇਰੀ—ਬੇੜੀ । ਪਗਹ ਤੇ—ਪੈਰਾਂ ਤੋਂ । ਗੁਰਿ—ਗੁਰੂ ਨੇ । ਬੰਦਿ—ਬੰਦੀ ਤੋਂ, ਕੈਦ ਤੋਂ, ਮੋਹ ਦੀ ਕੈਦ ਤੋਂ । ਖਲਾਸੁ—ਛੁਟਕਾਰਾ ।੧।

ਆਵਣ ਜਾਣੁ—ਜਨਮ ਮਰਨ ਦਾ ਗੇੜ, ਭਟਕਣਾ । ਰਹਿਓ—ਮੁੱਕ ਗਿਆ । ਤਪਤ ਕੜਾਹਾ—ਤਪਦਾ ਕੜਾਹਾ, ਤ੍ਰਿਸ਼ਨਾ ਦੀ ਅੱਗ ਦਾ ਭਾਂਬੜ । ਗੁਰਿ—ਗੁਰੂ ਨੇ । ਸੀਤਲ—ਠੰਢ ਪਾਣ ਵਾਲਾ ।੧।ਰਹਾਉ।

ਜਬ ਤੇ—ਜਦੋਂ ਤੋਂ । ਸਾਧੂ ਸੰਗੁ—ਗੁਰੂ ਦਾ ਮਿਲਾਪ । ਤਉ—ਤਦੋਂ । ਨਿਗਹਾਰ—ਨਿਗਾਹ ਰੱਖਣ ਵਾਲੇ, ਜਮਦੂਤ, ਆਤਮਕ ਮੌਤ ਦਾ ਸਨੇਹਾ ਲਿਆਉਣ ਵਾਲੇ । ਜਿਸ ਕੀ, ਤਿਸ ਤੇ—{ਸੰਬੰਧਕ 'ਕੀ' ਅਤੇ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਅਤੇ 'ਤਿਸੁ' ਦਾ ੁ ਉੱਡ ਗਿਆ ਹੈ} । ਕਹਾ ਕਰੈ—ਕੀਹ ਕਰ ਸਕਦਾ ਹੈ ? ਕੋਟਵਾਰ—ਕੋਤਵਾਲ, ਜਮਰਾਜ ।੨।

ਭਾਰਾ—ਕਰਜ਼ਾ । ਕਰਮ ਕਾ—ਪਿਛਲੇ ਕੀਤੇ ਕਰਮਾਂ ਦਾ । ਨਿਹਕਰਮਾ—ਵਾਸਨਾ-ਰਹਿਤ । ਤੇ—ਤੋਂ । ਕੰਢੈ—ਕੰਢੇ ਉੱਤੇ । ਗੁਰਿ—ਗੁਰੂ ਨੇ । ਧਰਮਾ—ਭਲਾਈ, ਉਪਕਾਰ ।੩।

ਸਚੁ—ਸਦਾ ਕਾਇਮ ਰਹਿਣ ਵਾਲਾ । ਸੁਆਉ—ਜੀਵਨ-ਮਨੋਰਥ । ਪੂੰਜੀ—ਸਰਮਾਇਆ । ਵਖਰੋ—ਵੱਖਰ, ਸੌਦਾ । ਘਰਿ—ਹਿਰਦੇ ਵਿਚ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨੇ ਆਤਮਕ ਠੰਢ ਦੇਣ ਵਾਲਾ ਹਰਿ-ਨਾਮ ਦੇ ਦਿੱਤਾ, ਉਸ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਦਾ ਭਾਂਬੜ ਬੁੱਝ ਗਿਆ, ਉਸ ਦੀ (ਮਾਇਆ ਦੀ ਖ਼ਾਤਰ) ਭਟਕਣਾ ਮੁੱਕ ਗਈ ।੧।ਰਹਾਉ।

ਹੇ ਭਾਈ ! ਗੁਰੂ ਨੇ ਜਿਸ ਮਨੁੱਖ ਦੇ ਪੈਰਾਂ ਤੋਂ (ਮੋਹ ਦੀਆਂ) ਬੇੜੀਆਂ ਕੱਟ ਦਿੱਤੀਆਂ, ਜਿਸ ਨੂੰ ਮੋਹ ਦੀ ਕੈਦ ਤੋਂ ਛੁਟਕਾਰਾ ਦੇ ਦਿੱਤਾ, ਉਸ ਦੇ ਮਨ ਵਿਚ ਆਤਮਕ ਜੀਵਨ ਦੀ ਸੂਝ ਪੈਦਾ ਹੋ ਗਈ, ਉਸ ਦਾ ਭਰਮ (ਭਟਕਣ) ਦਾ ਆਂਡਾ ਫੁੱਟ ਗਿਆ (ਉਸ ਦਾ ਮਨ ਆਤਮਕ ਉਡਾਰੀ ਲਾਣ-ਜੋਗਾ ਹੋ ਗਿਆ, ਜਿਵੇਂ ਆਂਡੇ ਦੇ ਖ਼ੋਲ ਦੇ ਫੁੱਟ ਜਾਣ ਪਿੱਛੋਂ ਉਸ ਦੇ ਅੰਦਰ ਦਾ ਪੰਛੀ ਉਡਾਰੀਆਂ ਲਾਣ ਜੋਗਾ ਹੋ ਜਾਂਦਾ ਹੈ) ।੧।

ਹੇ ਭਾਈ ! ਜਦੋਂ (ਕਿਸੇ ਵਡ-ਭਾਗੀ ਮਨੁੱਖ ਨੂੰ) ਗੁਰੂ ਦਾ ਮਿਲਾਪ ਹਾਸਲ ਹੋ ਜਾਂਦਾ ਹੈ, ਤਦੋਂ (ਉਸ ਦੇ ਆਤਮਕ ਜੀਵਨ ਉੱਤੇ) ਤੱਕ ਰੱਖਣ ਵਾਲੇ (ਵਿਕਾਰ ਉਸ ਨੂੰ) ਛੱਡ ਜਾਂਦੇ ਹਨ । ਜਦੋਂ ਪਰਮਾਤਮਾ ਵਲੋਂ (ਆਤਮਕ ਜੀਵਨ ਦੇ ਰਾਹ ਵਿਚ) ਪਾਈ ਹੋਈ ਰੁਕਾਵਟ ਉਸ ਦੀ ਮਿਹਰ ਨਾਲ (ਗੁਰੂ ਦੀ ਰਾਹੀਂ) ਮੁੱਕ ਜਾਂਦੀ ਹੈ ਤਦੋਂ (ਉਹਨਾਂ ਤੱਕ ਰਖਣ ਵਾਲਿਆਂ ਦਾ ਸਰਦਾਰ) ਕੋਤਵਾਲ (ਮੋਹ) ਭੀ ਕੁਝ ਵਿਗਾੜ ਨਹੀਂ ਸਕਦਾ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਗੁਰੂ ਨੇ ਉਪਕਾਰ ਕਰ ਦਿੱਤਾ, ਉਹ (ਸੰਸਾਰ-) ਸਮੁੰਦਰ (ਵਿਚ ਡੁੱਬਣ) ਤੋਂ (ਬਚ ਕੇ) ਕੰਢੇ ਉਤੇ ਪਹੁੰਚ ਗਏ, ਉਹਨਾਂ ਦਾ ਅਨੇਕਾਂ ਜਨਮਾਂ ਦੇ ਕੀਤੇ ਮੰਦ-ਕਰਮਾਂ ਦਾ ਕਰਜ਼ (ਭਾਵ, ਵਿਕਾਰਾਂ ਦੇ ਸੰਸਕਾਰਾਂ ਦਾ ਇਕੱਠ) ਮੁੱਕ ਗਿਆ, ਉਹ ਮੰਦ-ਕਰਮਾਂ ਦੀ ਕੈਦ ਵਿਚੋਂ ਨਿਕਲ ਗਏ ।੩।

ਹੇ ਨਾਨਕ ! (ਆਖ—ਜਿਸ ਮਨੁੱਖ ਉਤੇ ਗੁਰੂ ਨੇ ਮਿਹਰ ਕੀਤੀ, ਉਸ ਨੇ ਆਪਣੇ) ਹਿਰਦੇ-ਘਰ ਵਿਚ ਸਦਾ ਕਾਇਮ ਰਹਿਣ ਵਾਲਾ ਨਾਮ-ਸਰਮਾਇਆ ਲੱਭ ਲਿਆ, ਸਦਾ ਕਾਇਮ ਰਹਿਣ ਵਾਲਾ ਨਾਮ-ਸੌਦਾ ਪ੍ਰਾਪਤ ਕਰ ਲਿਆ; ਉਸ ਨੇ ਸਦਾ-ਥਿਰ ਹਰਿ-ਨਾਮ ਨੂੰ ਆਪਣੀ ਜ਼ਿੰਦਗੀ ਦਾ ਮਨੋਰਥ ਬਣਾ ਲਿਆ, ਸਦਾ-ਥਿਰ ਹਰਿ-ਚਰਨ ਹੀ ਉਸ ਲਈ (ਆਤਮਕ ਰਿਹਾਇਸ਼ ਦਾ) ਥਾਂ ਬਣ ਗਿਆ, ਬੈਠਕ ਬਣ ਗਈ ।੪।੫।੧੪।

**ਮਾਰੂ ਮਹਲਾ ੫ ॥ ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ ॥ ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥ ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ ॥੧॥ ਜੀਅ ਕੀ ਕੈ ਪਹਿ ਬਾਤ ਕਹਾ ॥ ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥੧॥ ਰਹਾਉ ॥ ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥ ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥ ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥੨॥ {ਪੰਨਾ ੧੦੦੩}**

ਪਦ ਅਰਥ :—ਪੁਕਾਰੈ—ਉੱਚੀ ਉੱਚੀ ਪੜ੍ਹਦਾ ਹੈ । ਮੁਖ ਤੇ—ਮੂੰਹ ਤੋਂ, ਮੂੰਹ ਨਾਲ । ਪੰਡਤ—ਹੇ ਪੰਡਿਤ ! ਮਾਠਾ—ਮੱਠਾ, ਢਿੱਲਾ । ਕਾਮਾਮਨ ਕਾ—ਕਮਾਵਨ ਦਾ, ਕਮਾਣ ਦਾ, ਆਤਮਕ ਜੀਵਨ ਬਣਾਣ ਦਾ । ਮੋਨੀ—ਮੋਨ-ਧਾਰੀ, ਸਦਾ ਚੁੱਪ ਸਾਧੀ ਰੱਖਣ ਵਾਲਾ । ਇਕਾਂਤੀ—ਇਕਾਂਤ ਵਿਚ, ਕਿਸੇ ਗੁਫ਼ਾ ਆਦਿਕ ਵਿਚ ਇਕੱਲਾ । ਹਿਰਦੈ—ਹਿਰਦੇ ਵਿਚ । ਗਾਠਾ—ਗੰਢ । ਕਲਪਨ—ਮਾਨਸਕ ਦੌੜ-ਭੱਜ । ਹੋਇ—ਹੋ ਕੇ । ਉਦਾਸੀ—ਉਪਰਾਮ । ਗ੍ਰਿਹੁ—ਘਰ, ਗ੍ਰਿਹਸਤ । ਤਜਿ—ਛੱਡ ਕੇ । ਮਾਠਾ—ਨੱਠ-ਭੱਜ, ਭਟਕਣਾ ।੧।

ਜੀਅ ਕੀ ਬਾਤ—ਦਿਲ ਦੀ ਗੱਲ । ਕੈ ਪਹਿ—ਕਿਸ ਦੇ ਪਾਸ ? ਕਹਾ—ਕਹਾਂ, ਮੈਂ ਆਖਾਂ । ਮੁਕਤੁ—ਵਿਕਾਰਾਂ ਤੋਂ ਸੁਤੰਤਰ । ਮੋ ਕਉ—ਮੈਨੂੰ । ਕਹਾ—ਕਹਾਂ ? ਕਿੱਥੇ ? ਲਹਾ—ਲਹਾਂ, ਮੈਂ ਲੱਭਾਂ ।੧।ਰਹਾਉ।

ਕਰਿ ਕੈ—(ਤਪ) ਕਰ ਕੇ । ਦੇਹੀ ਸਾਧੀ—ਸਰੀਰ ਸਾਧਿਆ, ਸਰੀਰ ਨੂੰ ਕਸ਼ਟ ਦੇਂਦਾ ਰਿਹਾ । ਦਹਦਿਸ—ਦਸੀਂ ਪਾਸੀਂ । ਧਾਨਾ—ਦੌੜਦਾ ਰਿਹਾ । ਬ੍ਰਹਮਚਾਰਿ—ਬ੍ਰਹਮਚਾਰੀ ਨੇ । ਬ੍ਰਹਮਚਜੁ—ਬ੍ਰਹਮਚਰਜ, ਕਾਮ-ਵਾਸਨਾ ਰੋਕਣ ਦਾ ਅੱਭਿਆਸ । ਗੁਮਾਨਾ—ਅਹੰਕਾਰ । ਹੋਇ ਕੈ—ਬਣ ਕੇ । ਤੀਰਥਿ—(ਹਰੇਕ) ਤੀਰਥ ਉੱਤੇ । ਬਿਗਾਨਾ—ਬੇ-ਗਿਆਨਾ, ਮੂਰਖਤਾ ਵਾਲਾ ।੨।

**ਅਰਥ** :—(ਹੇ ਪੰਡਿਤ !) ਮੈਂ ਆਪਣੇ ਦਿਲ ਦੀ ਗੱਲ ਕਿਸ ਨੂੰ ਦੱਸਾਂ ? ਮੈਂ ਇਹੋ ਜਿਹਾ (ਗੁਰਮੁਖ) ਕਿੱਥੋਂ ਲੱਭਾਂ ਜਿਹੜਾ ਆਪ (ਮੋਹ ਮਾਇਆ ਤੋਂ) ਬਚਿਆ ਹੋਇਆ ਹੋਵੇ, ਤੇ, ਮੈਨੂੰ (ਭੀ) ਪਰਮਾਤਮਾ ਮਿਲਾ ਦੇਵੇ ? ।੧।ਰਹਾਉ।

ਹੇ ਪੰਡਿਤ ! (ਤੇਰੇ ਵਰਗਾ ਕੋਈ ਤਾਂ) ਮੂੰਹ ਨਾਲ ਵੇਦ ਉੱਚੀ ਉੱਚੀ ਪੜ੍ਹਦਾ ਹੈ, ਪਰ ਆਤਮਕ ਕਮਾਈ ਕਰਨ ਵਲੋਂ ਢਿੱਲਾ ਹੈ; (ਕੋਈ) ਮੋਨਧਾਰੀ ਬਣ ਕੇ (ਕਿਸੇ ਗੁਫ਼ਾ ਆਦਿਕ ਵਿਚ) ਇਕੱਲਾ ਬੈਠਾ ਹੋਇਆ ਹੈ, (ਪਰ ਉਸ ਦੇ ਭੀ) ਹਿਰਦੇ ਵਿਚ ਮਾਨਸਕ ਦੌੜ-ਭੱਜ ਦੀ ਗੰਢ ਬੱਝੀ ਹੋਈ ਹੈ; (ਕੋਈ ਦੁਨੀਆ ਵਲੋਂ) ਉਪਰਾਮ ਹੋ ਕੇ ਗ੍ਰਿਹਸਤ ਛੱਡ ਕੇ ਤੁਰ ਪਿਆ ਹੈ, (ਪਰ ਉਸ ਦੀ ਭੀ) ਭਟਕਣਾ ਮੁੱਕੀ ਨਹੀਂ ।੧।

(ਹੇ ਪੰਡਿਤ !) ਕੋਈ ਤਪਸ੍ਵੀ (ਤਪ) ਕਰ ਕੇ (ਨਿਰੇ) ਸਰੀਰ ਨੂੰ ਕਸ਼ਟ ਦੇ ਰਿਹਾ ਹੈ, ਮਨ (ਉਸ ਦਾ ਭੀ) ਦਸੀਂ ਪਾਸੀਂ ਦੌੜ ਰਿਹਾ ਹੈ; ਕਿਸੇ ਬ੍ਰਹਮਚਾਰੀ ਨੇ ਕਾਮ-ਵਾਸਨਾ ਰੋਕਣ ਦਾ ਅੱਭਿਆਸ ਕਰ ਲਿਆ ਹੈ, (ਪਰ ਉਸ ਦੇ) ਹਿਰਦੇ ਵਿਚ (ਇਸੇ ਗੱਲ ਦਾ) ਅਹੰਕਾਰ ਪੈਦਾ ਹੋ ਗਿਆ ਹੈ, (ਕੋਈ) ਸੰਨਿਆਸੀ ਬਣ ਕੇ (ਹਰੇਕ) ਤੀਰਥ ਉਤੇ ਭੌਂ ਰਿਹਾ ਹੈ ; ਉਸ ਦੇ ਅੰਦਰ ਉਸ ਨੂੰ ਮੂਰਖ ਬਣਾ ਦੇਣ ਵਾਲਾ ਕ੍ਰੋਧ ਪੈਦਾ ਹੋ ਗਿਆ ਹੈ (ਦੱਸ, ਪੰਡਿਤ ! ਮੈਂ ਅਜਿਹਾ ਮਨੁੱਖ ਕਿੱਥੋਂ ਲੱਭਾਂ ਜੋ ਆਪ ਮੁਕਤ ਹੋਵੇ) ।੨।

**ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥ ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥ ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥੩॥ ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥ ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥ ਕਹੁ ਨਾਨਕ ਗੁਰੁ ਪੂਰਾ**

**ਮਿਲਿਆ ਤਾਂ ਉਤਰੀ ਮਨ ਕੀ ਚਿੰਤਾ ॥੪॥ ਮੇਰਾ ਅੰਤਰਜਾਮੀ ਹਰਿ ਰਾਇਆ ॥ ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ ॥੧॥ ਰਹਾਉ ਦੂਜਾ ॥੬॥੧੫॥ {ਪੰਨਾ ੧੦੦੩}**

**ਪਦ ਅਰਥ** :—ਬਾਧਿ—ਬੰਨ੍ਹ ਕੇ । ਰਾਮਦਾਸਾ—ਰਾਮ ਦੇ ਦਾਸ, ਭਗਤੀਏ, ਰਾਸਧਾਰੀਏ । ਓਪਾਵਾ—ਸਾਧਨ, ਢੰਗ । ਕਰਮ ਖਟ—ਛੇ (ਧਾਰਮਿਕ) ਕੰਮ {ਵਿੱਦਿਆ ਪੜ੍ਹਨੀ ਤੇ ਪੜ੍ਹਾਣੀ, ਦਾਨ ਦੇਣਾ ਤੇ ਲੈਣਾ, ਜੱਗ ਕਰਨਾ ਤੇ ਕਰਾਣਾ} । ਭੇਖ—ਧਾਰਮਿਕ ਪਹਿਰਾਵਾ । ਦਿਖਾਵਾ—ਵਿਖਾਇਆ । ਨਾਦ—ਆਵਾਜ਼, ਰਾਗ । ਮੁਖਿ—ਮੂੰਹ ਨਾਲ । ਅਲਾਪੇ—ਉਚਾਰੇ । ਮਨਿ—ਮਨ ਵਿਚ । ਗਾਵਾ—ਗਾਇਆ ।੩।

ਹਰਖ—ਖ਼ੁਸ਼ੀ । ਸੋਗ—ਗ਼ਮ । ਰਹਤ—ਬਚੇ ਹੋਏ । ਹਹਿ—ਹਨ {ਬਹੁ-ਵਚਨ} । ਧੂੜਿ—ਚਰਨ-ਧੂੜ । ਜਾ—ਜਦੋਂ । ਨਾਨਕ—ਹੇ ਨਾਨਕ ! ।੪।

ਹਰਿ ਰਾਇਆ—ਪ੍ਰਭੂ ਪਾਤਿਸ਼ਾਹ । ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਸਭੁ ਕਿਛੁ—ਹਰੇਕ ਗੱਲ । ਜਾਣੈ—ਜਾਣਦਾ ਹੈ {ਇਕ-ਵਚਨ} । ਬਕਬਾਇਆ—ਬਹੁਤਾ ਬੋਲਣਾ ।੧।

**ਅਰਥ** :—(ਹੇ ਪੰਡਿਤ ! ਕਈ ਐਸੇ ਹਨ ਜੋ ਆਪਣੇ ਪੈਰਾਂ ਨਾਲ) ਘੁੰਘਰੂ ਬੰਨ੍ਹ ਕੇ ਰਾਸਧਾਰੀਏ ਬਣੇ ਹਨ, ਪਰ ਉਹ ਭੀ ਰੋਟੀਆਂ (ਕਮਾਣ ਦੇ ਹੀ ਇਹ) ਢੰਗ ਵਰਤ ਰਹੇ ਹਨ; (ਕਈ ਐਸੇ ਹਨ ਜੋ) ਵਰਤ ਨੇਮ ਆਦਿਕ ਅਤੇ ਛੇ (ਮਿਥੇ ਹੋਏ ਧਾਰਮਿਕ) ਕਰਮ ਕਰਦੇ ਹਨ, (ਪਰ ਉਹਨਾਂ ਨੇ ਭੀ) ਬਾਹਰ (ਲੋਕਾਂ ਨੂੰ ਹੀ) ਧਾਰਮਿਕ ਪਹਿਰਾਵਾ ਵਿਖਾਇਆ ਹੋਇਆ ਹੈ; (ਕਈ ਐਸੇ ਹਨ ਜੋ) ਮੂੰਹ ਨਾਲ (ਤਾਂ ਭਜਨਾਂ ਦੇ) ਗੀਤ ਰਾਗ ਅਲਾਪਦੇ ਹਨ, (ਪਰ ਆਪਣੇ) ਮਨ (ਵਿਚ ਉਹਨਾਂ ਨੇ ਭੀ ਕਦੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਕੀਤੀ ।੩।

(ਹੇ ਪੰਡਿਤ ! ਸਿਰਫ਼) ਹਰੀ ਦੇ ਸੰਤ ਜਨ ਹੀ ਪਵਿੱਤਰ ਜੀਵਨ ਵਾਲੇ ਹਨ, ਉਹ ਖ਼ੁਸ਼ੀ ਗ਼ਮੀ ਲੋਭ ਮੋਹ ਆਦਿਕ ਤੋਂ ਬਚੇ ਰਹਿੰਦੇ ਹਨ । ਜਦੋਂ ਭਗਵਾਨ ਦਇਆ ਕਰੇ ਤਦੋਂ ਮੇਰਾ ਮਨ ਉਹਨਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਦਾ ਹੈ । ਹੇ ਨਾਨਕ ! (ਆਖ—ਹੇ ਪੰਡਿਤ !) ਜਦੋਂ ਪੂਰਾ ਗੁਰੂ ਮਿਲਦਾ ਹੈ ਤਦੋਂ ਮਨ ਦੀ ਚਿੰਤਾ ਦੂਰ ਹੋ ਜਾਂਦੀ ਹੈ ।੪।

(ਹੇ ਪੰਡਿਤ !) ਮੇਰਾ ਪ੍ਰਭੂ-ਪਾਤਿਸ਼ਾਹ ਸਭ ਦੇ ਦਿਲ ਦੀ ਜਾਣਨ ਵਾਲਾ ਹੈ (ਉਹ ਬਾਹਰਲੇ ਭੇਖਾਂ ਉੱਦਮਾਂ ਨਾਲ ਨਹੀਂ ਪਤੀਜਦਾ) । ਹੇ ਪੰਡਿਤ ! ਮੇਰੀ ਜਿੰਦ ਦਾ ਪਾਤਿਸ਼ਾਹ ਸਭ ਕੁਝ ਜਾਣਦਾ ਹੈ (ਜਿਸ ਨੂੰ ਉਹ ਮਿਲ ਪੈਂਦਾ ਹੈ, ਉਹ ਸਾਰੇ) ਵਿਖਾਵੇ ਦੇ ਬੋਲ ਬੋਲਣੇ ਭੁੱਲ ਜਾਂਦਾ ਹੈ ।੧।ਰਹਾਉ ਦੂਜਾ ।੬।੧੫।

**ਮਾਰੂ ਮਹਲਾ ੫ ॥ ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ ॥ ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ ॥੧॥ ਮੇਰੇ ਸਤਿਗੁਰ ਹੀ ਪਤਿ ਰਾਖੁ ॥ ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ ॥੧॥ ਰਹਾਉ ॥ ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ ॥ ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ ॥੨॥ ਮਾਇਆ ਰੰਗ ਬਿਰੰਗ ਖਿਨੈ ਮਹਿ ਜਿਉ ਬਾਦਰ ਕੀ ਛਾਇਆ ॥ ਸੇ ਲਾਲ ਭਏ ਗੂੜੈ ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥੩॥ ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ ॥ ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ ॥੪॥੭॥੧੬॥ {ਪੰਨਾ ੧੦੦੩}**

**ਪਦ ਅਰਥ** :—ਕੋਟਿ—ਕ੍ਰੋੜ । ਕੋ—ਦਾ । ਰਾਜਾ—(ਦਿਲ ਉੱਤੇ) ਹਕੂਮਤ ਕਰਨ ਵਾਲਾ । ਹਿਰਦੈ—ਹਿਰਦੇ ਵਿਚ । ਮੇਰੈ ਸਤਿਗੁਰਿ—ਮੇਰੇ ਗੁਰੂ ਨੇ । ਜਾ ਕਉ—ਜਿਨ੍ਹਾਂ ਨੂੰ । ਸੇ—ਉਹ ਬੰਦੇ । ਮਰਿ ਜਨਮਹਿ—ਮਰ ਕੇ ਜੰਮਦੇ ਹਨ, ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਗਾਵਾਰਾ—ਮੂਰਖ ।੧।

ਸਤਿਗੁਰ—ਹੇ ਗੁਰੂ ! ਹੀ—(ਤੂੰ) ਹੀ । ਪਤਿ ਰਾਖੁ—ਇੱਜ਼ਤ ਦਾ ਰਾਖਾ । ਚੀਤਿ—ਚਿੱਤ ਵਿਚ । ਆਵਹਿ—ਜੇ ਤੂੰ ਆ ਵੱਸੇਂ । ਪੂਰੀ—ਪੂਰਨ । ਰਲੀਐ ਖਾਕੁ—ਮਿੱਟੀ ਵਿਚ ਰਲ ਜਾਈਦਾ ਹੈ ।੧।ਰਹਾਉ।

ਮਨ ਭੋਗਣ—ਮਨ ਦੇ ਭੋਗ, ਮਨ ਦੀਆਂ ਮੌਜਾਂ । ਤੇ ਤੇ—ਉਹ ਸਾਰੇ । ਛਿਦ੍ਰ—ਐਬ, ਛੇਕ (ਆਤਮਕ ਜੀਵਨ ਵਿਚ) । ਨਿਧਾਨੁ—ਖ਼ਜ਼ਾਨਾ । ਕਲਿਆਣ—ਸੁਖ-ਸਾਂਦ । ਸਹਜੁ—ਆਤਮਕ ਅਡੋਲਤਾ । ਸਾਰਾ—ਸ੍ਰੇਸ਼ਟ ।੨।

ਬਿਰੰਗ—ਬੇ-ਰੰਗ, ਫਿੱਕੇ । ਬਾਦਰ—ਬੱਦਲ । ਛਾਇਆ—ਛਾਂ । ਗੂੜੈ ਰੰਗਿ—ਗੂੜ੍ਹੇ ਰੰਗ ਵਿਚ । ਰਾਤੇ—ਰੰਗੇ ਹੋਏ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।੩।

ਮੂਚ—ਵੱਡਾ । ਅਪਾਰ—ਬੇਅੰਤ, ਅ-ਪਾਰ । ਅਗਮ—ਅਪਹੁੰਚ । ਨਾਮੋ—ਨਾਮ ਹੀ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਮੇਰੇ ਸਤਿਗੁਰੂ ! ਤੂੰ ਹੀ (ਮੇਰੀ) ਇੱਜ਼ਤ ਦਾ ਰਾਖਾ ਹੈਂ । ਹੇ ਪ੍ਰਭੂ ! ਜਦੋਂ ਤੂੰ (ਅਸਾਂ ਜੀਵਾਂ ਦੇ) ਚਿੱਤ ਵਿਚ ਆ ਵੱਸੇਂ ਤਦੋਂ ਹੀ (ਸਾਨੂੰ ਲੋਕ ਪਰਲੋਕ ਵਿਚ) ਪੂਰਨ ਇੱਜ਼ਤ ਮਿਲਦੀ ਹੈ । (ਤੇਰਾ ਨਾਮ) ਭੁੱਲਿਆਂ ਮਿੱਟੀ ਵਿਚ ਰਲ ਜਾਈਦਾ ਹੈ ।੧।ਰਹਾਉ।

ਹੇ ਪ੍ਰਭੂ ! ਜਿਸ ਮਨੁੱਖ ਦੇ ਹਿਰਦੇ ਵਿਚ ਤੇਰਾ ਨਾਮ ਵੱਸਦਾ ਹੈ ਉਹ ਲੱਖਾਂ ਕ੍ਰੋੜਾਂ (ਬੰਦਿਆਂ) ਸਭਨਾਂ ਲੋਕਾਂ (ਦੇ ਦਿਲ) ਦਾ ਰਾਜਾ ਬਣ ਜਾਂਦਾ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਮੇਰੇ ਸਤਿਗੁਰੂ ਨੇ ਪਰਮਾਤਮਾ ਦਾ ਨਾਮ ਨਹੀਂ ਦਿੱਤਾ, ਉਹ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।੧।

ਹੇ ਭਾਈ ! ਦੁਨੀਆ ਦੇ ਸਾਰੇ ਰੂਪ ਰੰਗ ਖ਼ੁਸ਼ੀਆਂ, ਮਨ ਦੀਆਂ ਮੌਜਾਂ ਤੇ ਹੋਰ ਵਿਕਾਰ—ਇਹ ਸਾਰੇ ਹੀ (ਆਤਮਕ ਜੀਵਨ ਵਿਚ) ਛੇਕ ਹਨ । ਹੇ ਭਾਈ ! ਪਰਮਾਤਮਾ ਦਾ ਨਾਮ (ਹੀ) ਸਾਰੇ ਸੁਖਾਂ ਦਾ ਸਾਰੀਆਂ ਖ਼ੁਸ਼ੀਆਂ ਦਾ ਖ਼ਜ਼ਾਨਾ ਹੈ; ਇਹ ਨਾਮ ਹੀ ਸ੍ਰੇਸ਼ਟ (ਪਦਾਰਥ) ਹੈ ਅਤੇ ਆਤਮਕ ਅਡੋਲਤਾ (ਦਾ ਮੂਲ) ਹੈ ।੨।

ਹੇ ਭਾਈ ! ਜਿਵੇਂ ਬੱਦਲਾਂ ਦੀ ਛਾਂ (ਛਿਨ-ਭੰਗਰ ਹੈ, ਤਿਵੇਂ) ਮਾਇਆ ਦੇ ਰੰਗ-ਤਮਾਸ਼ੇ ਖਿਨ ਵਿਚ ਫਿੱਕੇ ਪੈ ਜਾਂਦੇ ਹਨ; ਪਰ, ਹੇ ਭਾਈ ! ਜਿਨ੍ਹਾਂ ਨੇ ਗੁਰੂ ਨੂੰ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ, ਉਹ ਲਾਲ ਹੋ ਗਏ, ਉਹ ਗੂੜ੍ਹੇ ਪ੍ਰੇਮ-ਰੰਗ ਵਿਚ ਰੰਗੇ ਗਏ (ਉਹਨਾਂ ਦਾ ਆਤਮਕ ਆਨੰਦ ਫਿੱਕਾ ਨਹੀਂ ਪੈਂਦਾ) ।੩।

ਹੇ ਨਾਨਕ ! ਜਿਨ੍ਹਾਂ ਨੂੰ ਖਸਮ-ਪ੍ਰਭੂ ਪਿਆਰਾ ਲੱਗਦਾ ਹੈ, ਉਹਨਾਂ ਵਾਸਤੇ ਹਰਿ-ਨਾਮ ਹੀ (ਦੁਨੀਆ ਦੀ) ਵਡਿਆਈ ਹੈ, ਨਾਮ ਹੀ (ਲੋਕ ਪਰਲੋਕ ਦੀ) ਸੋਭਾ ਹੈ, ਉਹ ਉਸ ਮਾਲਕ ਦੇ ਦਰਬਾਰ ਵਿਚ ਪਹੁੰਚੇ ਰਹਿੰਦੇ ਹਨ ਜੋ ਸਭ ਤੋਂ ਉੱਚਾ ਹੈ ਜੋ ਸਭ ਤੋਂ ਵੱਡਾ ਹੈ ਜੋ ਬੇਅੰਤ ਹੈ ਤੇ ਅਪਹੁੰਚ ਹੈ ।੪।੨।੧੯।

**ਮਾਰੂ ਮਹਲਾ ੫ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥ ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥ ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥੧॥ ਕਰਣੈਹਾਰਾ ਬੂਝਹੁ ਰੇ ॥ ਸਤਿਗੁਰੁ ਮਿਲੈ ਤ ਸੂਝੈ ਰੇ ॥੧॥ ਰਹਾਉ ॥ ਤ੍ਰੈ ਗੁਣ ਕੀਆ ਪਸਾਰਾ ॥ ਨਰਕ ਸੁਰਗ ਅਵਤਾਰਾ ॥ ਹਉਮੈ ਆਵੈ ਜਾਈ ॥ ਮਨੁ ਟਿਕਣੁ ਨ ਪਾਵੈ ਰਾਈ ॥ ਬਾਝੁ ਗੁਰੂ ਗੁਬਾਰਾ ॥ ਮਿਲਿ ਸਤਿਗੁਰ ਨਿਸਤਾਰਾ ॥੨॥ ਹਉ ਹਉ ਕਰਮ ਕਮਾਣੇ ॥ ਤੇ ਤੇ ਬੰਧ ਗਲਾਣੇ ॥ ਮੇਰੀ ਮੇਰੀ ਧਾਰੀ ॥ ਓਹਾ ਪੈਰਿ ਲੋਹਾਰੀ ॥ ਸੋ ਗੁਰ ਮਿਲਿ ਏਕੁ ਪਛਾਣੈ ॥ ਜਿਸੁ ਹੋਵੈ ਭਾਗੁ ਮਥਾਣੈ ॥੩॥ ਸੋ ਮਿਲਿਆ ਜਿ ਹਰਿ ਮਨਿ ਭਾਇਆ ॥ ਸੋ ਭੂਲਾ ਜਿ ਪ੍ਰਭੂ ਭੁਲਾਇਆ ॥**

**ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ ਸੁ ਨਾਮੁ ਵਖਾਨੀ ॥ ਤੇਰਾ ਅੰਤੁ ਨ ਪਾਰਾਵਾਰਾ ॥ ਜਨ ਨਾਨਕ ਸਦ ਬਲਿਹਾਰਾ ॥੪॥੧॥੧੭॥ {ਪੰਨਾ ੧੦੦੩-੧੦੦੪}**

**ਪਦ ਅਰਥ** :—ਓਅੰਕਾਰਿ—ਓਅੰਕਾਰ ਨੇ, ਸਰਬ-ਵਿਆਪਕ ਪਰਮਾਤਮਾ ਨੇ । ਉਤਪਤੀ—ਉਤਪੱਤੀ, ਸ੍ਰਿਸ਼ਟੀ ਦੀ ਰਚਨਾ । ਕੀਆ—ਬਣਾਇਆ । ਰਾਤੀ—ਰਾਤਾਂ । ਵਣੁ—ਜੰਗਲ । ਤ੍ਰਿਣੁ—ਤੀਲਾ, ਘਾਹ । ਤ੍ਰਿਭਵਣ—ਤਿੰਨੇ ਭਵਨ {ਆਕਾਸ਼, ਮਾਤਲੋਕ, ਪਾਤਾਲ} । ਚਾਰੇ ਖਾਣੀ—ਚਾਰ ਹੀ ਖਾਣੀਆਂ, ਚਾਰੇ ਹੀ ਉਤਪੱਤੀ ਦੇ ਵਸੀਲੇ {ਅੰਡਜ, ਜੇਰਜ, ਉਤਭੁਜ, ਸੇਤਜ} । ਖੰਡ—ਸ੍ਰਿਸ਼ਟੀ ਦੇ ਹਿੱਸੇ । ਦੀਪ—ਜਜ਼ੀਰੇ । ਸਭਿ—ਸਾਰੇ । ਲੋਆ—ਲੋਕ, ਮੰਡਲ । ਕਵਾਉ—ਬਚਨ, ਹੁਕਮ । ਤੇ—ਤੋਂ । ਏਕ ਕਵਾਵੈ ਤੇ—ਇਕ ਪਰਮਾਤਮਾ ਦੇ ਹੁਕਮ ਨਾਲ ਹੀ ।੧।

ਰੇ—ਹੇ ਭਾਈ ! ਬੂਝਹੁ—ਜਾਣ-ਪਛਾਣ ਪੈਦਾ ਕਰੋ । ਤ—ਤਾਂ, ਤਦੋਂ । ਸੂਝੈ—ਸਮਝ ਪੈਂਦੀ ਹੈ ।੧।ਰਹਾਉ।

ਪਸਾਰਾ—ਖਿਲਾਰਾ । ਅਵਤਾਰਾ—ਜੰਮਣ । ਆਵੈ ਜਾਈ—ਆਉਂਦਾ ਹੈ ਜਾਂਦਾ ਹੈ, ਭਟਕਦਾ ਫਿਰਦਾ ਹੈ । ਰਾਈ—ਰਤਾ ਭਰ ਭੀ । ਗੁਬਾਰਾ—ਹਨੇਰਾ । ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ । ਨਿਸਤਾਰਾ—ਪਾਰ-ਉਤਾਰਾ ।੨।

ਹਉ ਹਉ—ਮੈਂ ਮੈਂ, ਮੈਂ ਵੱਡਾ ਹਾਂ ਮੈਂ ਵੱਡਾ ਹਾਂ । ਕਰਮ—ਕੰਮ । ਤੇ ਤੇ—ਉਹ ਸਾਰੇ । ਬੰਧ—ਬੰਧਨ । ਗਲਾਣੇ—ਗਲ ਵਿਚ । ਮੇਰੀ ਮੇਰੀ—ਮਮਤਾ । ਧਾਰੀ—ਹਿਰਦੇ ਵਿਚ ਵਸਾਈ । ਓਹਾ—ਉਹ ਮਮਤਾ ਹੀ । ਪੈਰਿ—ਪੈਰ ਵਿਚ । ਲੋਹਾਰੀ—ਲੋਹੇ ਦੀ ਬੇੜੀ । ਏਕੁ—ਇਕ ਪਰਮਾਤਮਾ ਨੂੰ । ਪਛਾਣੈ—ਡੂੰਘੀ ਸਾਂਝ ਪਾਂਦਾ ਹੈ । ਜਿਸੁ ਮਥਾਣੈ—ਜਿਸ ਦੇ ਮੱਥੇ ਉਤੇ । ਭਾਗੁ—ਚੰਗੀ ਕਿਸਮਤ ।੩।

ਜਿ—ਜਿਹੜਾ ਮਨੁੱਖ । ਮਨਿ—ਮਨ ਵਿਚ । ਭੂਲਾ—ਕੁਰਾਹੇ ਪੈ ਗਿਆ । ਭੁਲਾਇਆ—ਕੁਰਾਹੇ ਪਾ ਦਿੱਤਾ । ਆਪਹੁ—ਆਪਣੇ ਆਪ ਤੋਂ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ, ਸਿਆਣਾ । ਜਿ—ਜੋ ਕੁਝ । ਸੁ—ਉਹ, ਉਹੋ ਜਿਹਾ । ਵਖਾਨੀ—ਆਖਿਆ ਜਾਂਦਾ ਹੈ । ਨਾਮ ਵਖਾਨੀ—ਨਾਮ ਪੈ ਜਾਂਦਾ ਹੈ । ਸਦ—ਸਦਾ ।੪।

**ਅਰਥ** :—ਹੇ ਭਾਈ ! ਸਿਰਜਣਹਾਰ ਪ੍ਰਭੂ ਨਾਲ ਡੂੰਘੀ ਸਾਂਝ ਪਾ । ਪਰ, ਹੇ ਭਾਈ ! ਜਦੋਂ ਗੁਰੂ ਮਿਲ ਪਏ ਤਦੋਂ ਹੀ ਇਹ ਸੂਝ ਪੈਂਦੀ ਹੈ ।੧।ਰਹਾਉ।

ਹੇ ਭਾਈ ! ਸਰਬ-ਵਿਆਪਕ ਪਰਮਾਤਮਾ ਨੇ ਜਗਤ ਦੀ ਉਤਪੱਤੀ ਕੀਤੀ ਹੈ; ਦਿਨ ਭੀ ਉਸ ਨੇ ਬਣਾਇਆ; ਰਾਤਾਂ ਭੀ ਉਸੇ ਨੇ ਬਣਾਈਆਂ, ਸਭ ਕੁਝ ਉਸੇ ਨੇ ਬਣਾਇਆ ਹੈ । ਹੇ ਭਾਈ ! ਜੰਗਲ, (ਜੰਗਲ ਦਾ) ਘਾਹ, ਤਿੰਨੇ ਭਵਨ, ਪਾਣੀ (ਆਦਿਕ ਸਾਰੇ ਤੱਤ), ਚਾਰ ਵੇਦ, ਚਾਰ ਹੀ ਖਾਣੀਆਂ, ਸ੍ਰਿਸ਼ਟੀ ਦੇ ਵਖ ਵਖ ਹਿੱਸੇ, ਟਾਪੂ, ਸਾਰੇ ਲੋਕ—ਇਹ ਸਾਰੇ ਪਰਮਾਤਮਾ ਦੇ ਹੁਕਮ ਨਾਲ ਹੀ ਬਣੇ ਹਨ ।੧।

ਹੇ ਭਾਈ ! ਪਰਮਾਤਮਾ ਨੇ ਹੀ ਤ੍ਰੈ-ਗੁਣੀ ਮਾਇਆ ਦਾ ਖਿਲਾਰਾ ਰਚਿਆ ਹੈ, ਕੋਈ ਨਰਕਾਂ ਵਿਚ ਹਨ, ਕੋਈ ਸੁਰਗਾਂ ਵਿਚ ਹਨ । ਹਉਮੈ ਦੇ ਕਾਰਨ ਜੀਵ ਭਟਕਦਾ ਫਿਰਦਾ ਹੈ, (ਜੀਵ ਦਾ) ਮਨ ਰਤਾ ਭਰ ਭੀ ਨਹੀਂ ਟਿਕਦਾ । ਗੁਰੂ ਤੋਂ ਬਿਨਾ (ਜਗਤ ਵਿਚ ਆਤਮਕ ਜੀਵਨ ਵਲੋਂ) ਹਨੇਰਾ (ਹੀ ਹਨੇਰਾ) ਹੈ । ਗੁਰੂ ਨੂੰ ਮਿਲ ਕੇ (ਹੀ ਇਸ ਹਨੇਰੇ ਵਿਚੋਂ) ਪਾਰ ਲੰਘੀਦਾ ਹੈ ।੨।

ਹੇ ਭਾਈ ! ਹਉਮੈ ਦੇ ਆਸਰੇ ਜੀਵ (ਅਨੇਕਾਂ) ਕਰਮ ਕਰਦੇ ਹਨ, ਉਹ ਸਾਰੇ ਕਰਮ (ਜੀਵਾਂ ਦੇ) ਗਲ ਵਿਚ ਫਾਹੀਆਂ ਬਣ ਜਾਂਦੇ ਹਨ । ਜੀਵ ਆਪਣੇ ਹਿਰਦੇ ਵਿਚ ਮਮਤਾ ਵਸਾਈ ਰੱਖਦਾ ਹੈ, ਉਹ ਮਮਤਾ ਹੀ ਜੀਵ ਦੇ ਪੈਰ ਵਿਚ ਲੋਹੇ ਦੀ ਬੇੜੀ ਬਣ ਜਾਂਦੀ ਹੈ । ਹੇ ਭਾਈ ! ਜਿਸ ਮਨੁੱਖ ਦੇ ਮੱਥੇ ਉਤੇ ਭਾਗ ਜਾਗ ਪੈਂਦਾ ਹੈ, ਉਹ ਗੁਰੂ ਨੂੰ ਮਿਲ ਕੇ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ।੩।

ਹੇ ਭਾਈ ! ਉਹੀ ਮਨੁੱਖ ਪ੍ਰਭੂ-ਚਰਨਾਂ ਵਿਚ ਜੁੜਦਾ ਹੈ ਜਿਹੜਾ ਪ੍ਰਭੂ ਦੇ ਮਨ ਵਿਚ ਪਿਆਰਾ ਲੱਗਦਾ ਹੈ; ਉਹੀ ਮਨੁੱਖ ਕੁਰਾਹੇ ਪੈਂਦਾ ਹੈ ਜਿਸ ਨੂੰ ਪ੍ਰਭੂ ਆਪ ਕੁਰਾਹੇ ਪਾਂਦਾ ਹੈ । ਆਪਣੇ ਆਪ ਤੋਂ ਨਾਹ ਕੋਈ ਮੂਰਖ ਹੈ ਨਾਹ ਕੋਈ ਸਿਆਣਾ ਹੈ । ਪਰਮਾਤਮਾ ਜੋ ਕੁਝ ਜੀਵ ਪਾਸੋਂ ਕਰਾਂਦਾ ਹੈ ਉਸ ਦੇ ਅਨੁਸਾਰ ਹੀ ਉਸ ਦਾ ਨਾਮ (ਮੂਰਖ ਜਾਂ ਗਿਆਨੀ) ਪੈ ਜਾਂਦਾ ਹੈ ।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਤੇਰੀ ਹਸਤੀ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਮੈਂ ਤੈਥੋਂ ਸਦਾ ਸਦਕੇ ਜਾਂਦਾ ਹਾਂ ।੪।੧।੧੭।

**ਮਾਰੂ ਮਹਲਾ ੫ ॥ ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥ ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ ॥੧॥ ਨਿਰਭਉ ਨਿਰੰਕਾਰੁ ਦਇਅਲੀਆ ॥ ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ ਰਹਾਉ ॥ ਏਕੈ ਸ੍ਰਮੁ ਕਰਿ ਗਾਡੀ ਗਡਹੈ ॥ ਏਕਹਿ ਸੁਪਨੈ ਦਾਮੁ ਨ ਛਡਹੈ ॥ ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ ॥੨॥ ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾਪ ਮਹਤਾਰੀ ॥ ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ ॥੩॥ ਹੋਇ ਅਉਧੂਤ ਬੈਠੇ ਲਾਇ ਤਾਰੀ ॥ ਜੋਗੀ ਜਤੀ ਪੰਡਿਤ ਬੀਚਾਰੀ ॥ ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ ॥੪॥ ਕਾਟੇ ਬੰਧਨ ਠਾਕੁਰਿ ਜਾ ਕੇ ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥ ਸਾਧ ਸੰਗਿ ਭਏ ਜਨ ਮੁਕਤੇ ਗਤਿ ਪਾਈ ਨਾਨਕ ਨਦਰਿ ਨਿਹਲੀਆ ॥੫॥੨॥੧੮॥ {ਪੰਨਾ ੧੦੦੪}**

**ਪਦ ਅਰਥ** :—ਮੋਹਨੀ—ਮੋਹ ਲੈਣ ਵਾਲੀ (ਮਾਇਆ) ਨੇ । ਮੋਹਿ ਲੀਏ—ਭਰਮਾ ਲਏ ਹਨ । ਤ੍ਰੈਗੁਨੀਆ—ਮਾਇਆ ਦੇ ਤਿੰਨ ਗੁਣਾਂ ਵਾਲੇ ਜੀਵ । ਲੋਭਿ—ਲੋਭ ਵਿਚ । ਵਿਆਪੀ—ਫਸੀ ਹੋਈ ਹੈ । ਝੂਠੀ ਦੁਨੀਆ ਲੋਭਿ—ਨਾਸਵੰਤ ਜਗਤ ਦੇ ਲੋਭ ਵਿਚ । ਸੰਚੀ—ਇਕੱਠੀ ਕੀਤੀ । ਸਗਲ—ਸਾਰੇ । ਛਲੀਆ—ਠੱਗ ਲਏ ।੧।

ਦਇਅਲੀਆ—ਦਇਆਲ । ਪ੍ਰਤਿਪਲੀਆ—ਪਾਲਦਾ ਹੈ ।੧।ਰਹਾਉ।

ਏਕੈ—ਇਕ (ਜੀਵ) ਨੇ । ਸ੍ਰਮੁ—ਮਿਹਨਤ । ਗਾਡੀ—ਦੱਬ ਦਿੱਤੀ । ਗਡਹੈ—ਗੜ੍ਹੇ ਵਿਚ, ਟੋਏ ਵਿਚ । ਸੁਪਨੈ—ਸੁਪਨੇ ਵਿਚ (ਭੀ) । ਦਾਮੁ—ਪੈਸਾ, ਧਨ । ਜਿਨਿ—ਜਿਸ ਨੇ । ਸੰਗਿ—ਨਾਲ । ਚੰਚਲਿ—ਕਿਸੇ ਇੱਕ ਥਾਂ ਟਿਕ ਨਾ ਸਕਣ ਵਾਲੀ ।੨।

ਪ੍ਰਾਣ ਪਿੰਡ ਤੇ—ਪ੍ਰਾਣ ਤੇ ਪਿੰਡ ਤੇ, ਜਿੰਦ ਤੋਂ ਸਰੀਰ ਤੋਂ । ਤਜਿ—ਛੱਡ ਕੇ । ਮਹਤਾਰੀ—ਮਾਂ । ਸੁਤ—ਪੁੱਤਰ । ਭ੍ਰਾਤ—ਭਰਾ । ਤੇ—ਤੋਂ । ਗੁਹਜੀ—ਲੁਕਾ ਰੱਖੀ । ਨਿਕਟਿ—ਨੇੜੇ ।੩।

ਅਉਧੂਤ—ਤਿਆਗੀ । ਤਾਰੀ—ਤਾੜੀ, ਸਮਾਧੀ । ਬੀਚਾਰੀ—ਵਿਚਾਰਵਾਨ । ਗ੍ਰਿਹਿ—ਘਰ ਵਿਚ । ਮਸਾਣੀ—ਮਸਾਣਾਂ ਵਿਚ । ਬਨ—ਜੰਗਲ । ਊਠਿ—ਉੱਠ ਕੇ । ਪਲੀਆ—ਪੱਲੇ ।੪।

ਠਾਕੁਰ—ਠਾਕੁਰ ਨੇ । ਜਾ ਕੇ—ਜਿਨ੍ਹਾਂ ਦੇ । ਜੀਅ ਤਾ ਕੈ—ਉਹਨਾਂ ਦੇ ਚਿੱਤ ਵਿਚ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਮੁਕਤ—ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਗਤਿ—ਉੱਚੀ ਆਤਮਕ ਅਵਸਥਾ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਲੀਆ—ਵੇਖਦਾ ਹੈ ।੫।

**ਅਰਥ** :—ਹੇ ਭਾਈ ! ਜਿਹੜਾ ਪਰਮਾਤਮਾ ਡਰ-ਰਹਿਤ ਹੈ, ਜਿਸ ਦਾ ਕੋਈ ਖ਼ਾਸ ਸਰੂਪ ਦੱਸਿਆ ਨਹੀਂ ਜਾ ਸਕਦਾ, ਜੋ ਦਇਆ ਦਾ ਘਰ ਹੈ, ਉਹ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ ।੧।ਰਹਾਉ।

(ਹੇ ਭਾਈ ! ਉਸ ਪਰਮਾਤਮਾ ਦੀ ਪੈਦਾ ਕੀਤੀ ਹੋਈ) ਮੋਹਨੀ ਮਾਇਆ ਦੇ ਸਾਰੇ ਤ੍ਰਿ-ਗੁਣੀ ਜੀਵਾਂ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ, ਸਾਰੀ ਲੁਕਾਈ ਨਾਸਵੰਤ ਦੁਨੀਆ ਦੇ ਲੋਭ ਵਿਚ ਫਸੀ ਹੋਈ ਹੈ । ਸਾਰੇ ਜੀਵ (ਇਸ ਮਾਇਆ ਦੀ) ਮਮਤਾ ਵਿਚ ਫਸ ਕੇ (ਇਸ ਨੂੰ) ਇਕੱਠੀ ਕਰਦੇ ਹਨ, ਪਰ ਅਖ਼ੀਰਲੇ ਵੇਲੇ ਇਹ ਸਭ ਨੂੰ ਧੋਖਾ ਦੇ ਜਾਂਦੀ ਹੈ ।੧।

ਹੇ ਭਾਈ ! ਕੋਈ ਤਾਂ ਐਸਾ ਹੈ ਜੋ ਬੜੀ ਮਿਹਨਤ ਨਾਲ ਕਮਾ ਕੇ ਧਰਤੀ ਵਿਚ ਦੱਬ ਰੱਖਦਾ ਹੈ; ਕੋਈ ਐਸਾ ਹੈ ਜੋ ਸੁਪਨੇ ਵਿਚ (ਭੀ, ਭਾਵ, ਕਦੇ ਭੀ ਇਸ ਨੂੰ) ਹੱਥੋਂ ਨਹੀਂ ਛੱਡਦਾ । ਜਿਸ ਮਨੁੱਖ ਨੇ ਹਕੂਮਤ ਕਰ ਕੇ ਖ਼ਜ਼ਾਨਾ ਜੋੜ ਲਿਆ; ਇਹ ਕਦੇ ਇੱਕ ਥਾਂ ਨਾਹ ਟਿਕਣ ਵਾਲੀ ਮਾਇਆ ਉਸ ਦੇ ਨਾਲ ਭੀ ਨਹੀਂ ਜਾਂਦੀ ।੨।

ਹੇ ਭਾਈ ! ਕੋਈ ਅਜਿਹਾ ਮਨੁੱਖ ਹੈ ਜਿਸ ਨੂੰ ਇਹ ਮਾਇਆ ਜਿੰਦ ਨਾਲੋਂ ਸਰੀਰ ਨਾਲੋਂ ਭੀ ਵਧੀਕ ਪਿਆਰੀ ਲੱਗਦੀ ਹੈ । ਕੋਈ ਐਸਾ ਹੈ ਜੋ ਮਾਪਿਆਂ ਦਾ ਸਾਥ ਛੱਡ ਕੇ ਇਕੱਠੀ ਕਰਦਾ ਹੈ; ਪੁੱਤਰਾਂ ਮਿੱਤਰਾਂ ਭਰਾਵਾਂ ਤੋਂ ਲੁਕਾ ਕੇ ਰੱਖਦਾ ਹੈ, ਪਰ ਇਹ ਉਸ ਦੇ ਕੋਲ ਭੀ ਨਹੀਂ ਖਲੋਂਦੀ ।੩।

ਹੇ ਭਾਈ ! ਕਈ ਐਸੇ ਹਨ ਜੋ ਤਿਆਗੀ ਬਣ ਕੇ ਸਮਾਧੀ ਲਾ ਕੇ ਬੈਠਦੇ ਹਨ; ਕਈ ਜੋਗੀ ਹਨ ਜਤੀ ਹਨ ਸਿਆਣੇ ਪੰਡਿਤ ਹਨ; (ਪੰਡਿਤ) ਘਰ ਵਿਚ, (ਤਿਆਗੀ) ਮੜ੍ਹੀਆਂ ਮਸਾਣਾਂ ਵਿਚ ਜੰਗਲਾਂ ਵਿਚ ਟਿਕੇ ਰਹਿੰਦੇ ਹਨ, ਪਰ ਇਹ ਮਾਇਆ ਉੱਠ ਕੇ ਉਹਨਾਂ ਨੂੰ ਭੀ ਚੰਬੜ ਜਾਂਦੀ ਹੈ ।੪।

ਹੇ ਭਾਈ ! ਮਾਲਕ-ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਦੇ (ਮਾਇਆ ਦੇ ਮੋਹ ਦੇ) ਬੰਧਨ ਕੱਟ ਦਿੱਤੇ, ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਦਾ ਲਈ ਆ ਟਿਕਿਆ, ਉਹ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ (ਮਾਇਆ ਦੇ ਮੋਹ ਦੀਆਂ ਫਾਹੀਆਂ ਤੋਂ) ਆਜ਼ਾਦ ਹੋ ਗਏ । ਹੇ ਨਾਨਕ ! ਪਰਮਾਤਮਾ ਨੇ ਉਹਨਾਂ ਵਲ ਮਿਹਰ ਦੀ ਨਿਗਾਹ ਕੀਤੀ, ਤੇ, ਉਹਨਾਂ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਈ ।੫।੨।੧੮।

**ਮਾਰੂ ਮਹਲਾ ੫ ॥ ਸਿਮਰਹੁ ਏਕੁ ਨਿਰੰਜਨ ਸੋਊ ॥ ਜਾ ਤੇ ਬਿਰਥਾ ਜਾਤ ਨ ਕੋਊ ॥ ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ ॥ ਜੀਉ ਪਿੰਡੁ ਦੇ ਸਾਜਿ ਸਵਾਰਿਆ ॥ ਸੋਈ ਬਿਧਾਤਾ ਖਿਨੁ ਖਿਨੁ ਜਪੀਐ ॥ ਜਿਸੁ ਸਿਮਰਤ ਅਵਗੁਣ ਸਭਿ ਢਕੀਐ ॥ ਚਰਣ ਕਮਲ ਉਰ ਅੰਤਰਿ ਧਾਰਹੁ ॥ ਬਿਖਿਆ ਬਨ ਤੇ ਜੀਉ ਉਧਾਰਹੁ ॥ ਕਰਣ ਪਲਾਹ ਮਿਟਹਿ ਬਿਲਲਾਟਾ ॥ ਜਪਿ ਗੋਵਿਦ ਭਰਮੁ ਭਉ ਫਾਟਾ ॥ ਸਾਧ ਸੰਗਿ ਵਿਰਲਾ ਕੋ ਪਾਏ ॥ ਨਾਨਕੁ ਤਾ ਕੈ ਬਲਿ ਬਲਿ ਜਾਏ ॥੧॥ ਰਾਮ ਨਾਮੁ ਮਨਿ ਤਨਿ ਆਧਾਰਾ ॥ ਜੋ ਸਿਮਰੈ ਤਿਸ ਕਾ ਨਿਸਤਾਰਾ ॥੧॥ ਰਹਾਉ ॥** {ਪੰਨਾ ੧੦੦੪}

**ਪਦ ਅਰਥ** :—ਨਿਰੰਜਨ—{ਨਿਰ-ਅੰਜਨ । ਅੰਜਨ—ਮਾਇਆ ਦੇ ਮੋਹ ਦੀ ਕਾਲਖ} ਨਿਰਲੇਪ । ਸੋਊ—ਉਹੀ । ਜਾ ਤੇ—ਜਿਸ (ਦੇ ਦਰ) ਤੋਂ । ਬਿਰਥਾ—ਖ਼ਾਲੀ । ਜਾਤ—ਜਾਂਦਾ । ਗਰਭ—ਪੇਟ । ਜਿਨਿ—ਜਿਸ ਨੇ । ਪ੍ਰਤਿਪਾਰਿਆ—ਪਾਲਣਾ ਕੀਤੀ । ਜੀਉ—ਜਿੰਦ । ਪਿੰਡੁ—ਸਰੀਰ । ਦੇ—ਦੇ ਕੇ । ਸਾਜਿ—ਪੈਦਾ ਕਰ ਕੇ । ਸਵਾਰਿਆ—ਸੋਹਣਾ ਬਣਾਇਆ । ਬਿਧਾਤਾ—ਸਿਰਜਣਹਾਰ । ਜਪੀਐ—ਜਪਣਾ ਚਾਹੀਦਾ ਹੈ ।

ਸਭਿ—ਸਾਰੇ । ਢਕੀਐ—ਢਕਿਆ ਜਾ ਸਕਦਾ ਹੈ । ਉਰ—ਹਿਰਦਾ । ਅੰਤਰਿ—ਅੰਦਰ । ਬਿਖਿਆ—ਮਾਇਆ । ਬਨ—ਪਾਣੀ । ਤੇ—ਤੋਂ । ਜੀਉ—ਜਿੰਦ । ਉਧਾਰਹੁ—ਬਚਾ ਲਵੋ । ਕਰਣ ਪਲਾਹ—{ਕ{ਣਾਪ੍ਰਲਾਪ} ਕੀਰਨੇ, ਤਰਸ ਪੈਦਾ ਕਰ ਸਕਣ ਵਾਲੇ ਵਿਰਲਾਪ । ਮਿਟਹਿ—{ਬਹੁ-ਵਚਨ} ਮਿਟ ਜਾਂਦੇ ਹਨ । ਬਿਲਲਾਟਾ—ਵਿਰਲਾਪ । ਜਪਿ—ਜਪ ਕੇ । ਭਰਮੁ—ਭਟਕਣਾ । ਫਾਟਾ—ਫਟ ਜਾਂਦਾ ਹੈ । ਕੋ—ਕੋਈ ਮਨੁੱਖ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਨਾਨਕੁ ਬਲਿ ਜਾਏ—ਨਾਨਕ ਸਦਕੇ ਹੁੰਦਾ ਹੈ । ਤਾ ਕੈ—ਉਸ (ਮਨੁੱਖ) ਤੋਂ ।੧।

ਮਨਿ—ਮਨ ਵਿਚ । ਤਨਿ—ਤਨ ਵਿਚ । ਆਧਾਰਾ—ਸਹਾਰਾ । ਤਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਨਿਸਤਾਰਾ—ਪਾਰ-ਉਤਾਰਾ ।੧।ਰਹਾਉ।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਨੂੰ ਆਪਣੇ ਮਨ ਵਿਚ ਆਪਣੇ ਸਰੀਰ ਵਿਚ (ਆਪਣੀ ਜ਼ਿੰਦਗੀ ਦਾ) ਸਹਾਰਾ ਬਣਾਈ ਰੱਖ । ਜਿਹੜਾ ਮਨੁੱਖ (ਨਾਮ) ਸਿਮਰਦਾ ਹੈ (ਸੰਸਾਰ-ਸਮੁੰਦਰ ਤੋਂ) ਉਸ (ਮਨੁੱਖ) ਦਾ ਪਾਰ-ਉਤਾਰਾ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਉਸੇ ਨਿਰਲੇਪ ਪਰਮਾਤਮਾ ਦਾ ਸਿਮਰਨ ਕਰਦੇ ਰਹੋ, ਜਿਸ (ਦੇ ਦਰ) ਤੋਂ ਕੋਈ ਭੀ ਜੀਵ ਖ਼ਾਲੀ ਨਹੀਂ ਜਾਂਦਾ; ਮਾਂ ਦੇ ਪੇਟ ਵਿਚ ਜਿਸ ਨੇ ਪਾਲਣਾ ਕੀਤੀ, ਜਿੰਦ ਤੇ ਸਰੀਰ ਦੇ ਕੇ ਪੈਦਾ ਕਰ ਕੇ ਸੋਹਣਾ ਬਣਾ ਦਿੱਤਾ ।

ਹੇ ਭਾਈ ! ਉਸੇ ਸਿਰਜਣਹਾਰ ਨੂੰ ਹਰੇਕ ਖਿਨ ਜਪਣਾ ਚਾਹੀਦਾ ਹੈ, ਜਿਸ ਨੂੰ ਸਿਮਰਦਿਆਂ ਆਪਣੇ ਸਾਰੇ ਔਗੁਣਾਂ ਨੂੰ ਢੱਕ ਸਕੀਦਾ ਹੈ । ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨ (ਆਪਣੇ) ਹਿਰਦੇ ਵਿਚ ਵਸਾਈ ਰੱਖੋ, ਤੇ ਇਸ ਤਰ੍ਹਾਂ ਮਾਇਆ (ਸਾਗਰ ਦੇ ਠਾਠਾਂ ਮਾਰ ਰਹੇ) ਪਾਣੀ ਤੋਂ (ਆਪਣੀ) ਜਿੰਦ ਨੂੰ ਬਚਾ ਲਵੋ ।

ਹੇ ਭਾਈ ! (ਸਿਮਰਨ ਦੀ ਬਰਕਤਿ ਨਾਲ) ਸਾਰੇ ਕੀਰਨੇ ਤੇ ਵਿਰਲਾਪ ਮਿਟ ਜਾਂਦੇ ਹਨ, ਗੋਬਿੰਦ (ਦਾ ਨਾਮ) ਜਪ ਕੇ ਭਟਕਣਾ ਅਤੇ ਡਰ (ਦਾ ਪੜਦਾ) ਫਟ ਜਾਂਦਾ ਹੈ ।

ਪਰ, ਹੇ ਭਾਈ ! ਕੋਈ ਵਿਰਲਾ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ ਨਾਮ ਪ੍ਰਾਪਤ ਕਰਦਾ ਹੈ । ਨਾਨਕ ਉਸ ਮਨੁੱਖ ਤੋਂ ਸਦਾ ਸਦਕੇ ਜਾਂਦਾ ਹੈ ।੧।

**ਮਿਥਿਆ ਵਸਤੁ ਸਤਿ ਕਰਿ ਮਾਨੀ ॥ ਹਿਤੁ ਲਾਇਓ ਸਠ ਮੂੜ ਅਗਿਆਨੀ ॥ ਕਾਮ ਕ੍ਰੋਧ ਲੋਭ ਮਦ ਮਾਤਾ ॥ ਕਉਡੀ ਬਦਲੈ ਜਨਮੁ ਗਵਾਤਾ ॥ ਅਪਨਾ ਛੋਡਿ ਪਰਾਇਐ ਰਾਤਾ ॥ ਮਾਇਆ ਮਦ, ਮਨ ਤਨ ਸੰਗਿ ਜਾਤਾ ॥ ਤ੍ਰਿਸਨ ਨ ਬੂਝੈ ਕਰਤ ਕਲੋਲਾ ॥ ਊਨੀ ਆਸ ਮਿਥਿਆ ਸਭਿ ਬੋਲਾ ॥ ਆਵਤ ਇਕੇਲਾ ਜਾਤ ਇਕੇਲਾ ॥ ਹਮ ਤੁਮ ਸੰਗਿ ਝੂਠੇ ਸਭਿ ਬੋਲਾ ॥ ਪਾਇ ਠਗਉਰੀ ਆਪਿ ਭੁਲਾਇਓ ॥ ਨਾਨਕ ਕਿਰਤੁ ਨ ਜਾਇ ਮਿਟਾਇਓ ॥੨॥ {ਪੰਨਾ ੧੦੦੪}**

**ਪਦ ਅਰਥ** :—ਮਿਥਿਆ—ਨਾਸਵੰਤ । ਵਸਤੁ—ਚੀਜ਼ । ਸਤਿ—ਸਦਾ-ਥਿਰ ਰਹਿਣ ਵਾਲੀ । ਹਿਤੁ—ਪਿਆਰ । ਸਠ—ਸ਼ਠ, ਹੇ ਦੁਸ਼ਟ ! ਮੂੜ—ਹੇ ਮੂਰਖ । ਅਗਿਆਨੀ—ਹੇ ਬੇ-ਸਮਝ ! ਮਦ—ਨਸ਼ਾ । ਮਾਤਾ—ਮਸਤ । ਬਦਲੈ—ਦੇ ਵੱਟੇ ਵਿਚ । ਗਵਾਤਾ—ਗਵਾ ਲਿਆ । ਪਰਾਇਐ—ਪਰਾਏ ਵਿਚ । ਰਾਤਾ—ਰੱਤਾ ਹੋਇਆ । ਮਨ ਤਨ ਸੰਗਿ—ਮਨ ਸੰਗਿ ਤਨ ਸੰਗਿ । ਜਾਤਾ—ਜਾਂਦਾ, ਤੁਰਦਾ, ਦੌੜ-ਭੱਜ ਕਰਦਾ । ਤ੍ਰਿਸਨਾ—ਤ੍ਰਿਸ਼ਨਾ । ਕਲੋਲ—ਖੇਲ-ਤਮਾਸ਼ੇ । ਕਰਤ—ਕਰਦਿਆਂ । ਊਨੀ—ਪੂਰੀ ਨਹੀਂ ਹੁੰਦੀ । ਮਿਥਿਆ—ਨਾਸਵੰਤ (ਮਾਇਆ ਖ਼ਾਤਰ ਹੀ) । ਸਭਿ—ਸਾਰੇ । ਹਮ ਤੁਮ ਸੰਗਿ—ਅਸਾਂ ਤੁਸਾਂ ਨਾਲ, ਸਭ

ਲੋਕਾਂ ਨਾਲ । ਪਾਇ—ਪਾ ਕੇ । ਠਗਉਰੀ—ਠਗ-ਮੂਰੀ, ਠਗ ਬੂਟੀ, ਧਤੂਰਾ ਆਦਿਕ ਜੋ ਠੱਗ ਲੋਕ ਵਰਤ ਕੇ ਪਰਦੇਸੀਆਂ ਨੂੰ ਠੱਗਦੇ ਹਨ । ਨਾਨਕ—ਹੇ ਨਾਨਕ ! ਕਿਰਤੁ—ਕੀਤਾ-ਕਮਾਇਆ ਹੋਇਆ, ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ।੨।

**ਅਰਥ** :—ਹੇ ਦੁਸ਼ਟ ! ਹੇ ਮੂਰਖ ! ਹੇ ਬੇ-ਸਮਝ ! ਤੂੰ ਪਿਆਰ ਪਾਇਆ ਹੈ ਨਾਸਵੰਤ ਪਦਾਰਥ ਨਾਲ ਤੇ ਉਸ ਨੂੰ ਸਦਾ-ਥਿਰ ਰਹਿਣ ਵਾਲਾ ਸਮਝ ਰਿਹਾ ਹੈਂ । ਹੇ ਮੂਰਖ ! ਤੂੰ ਕਾਮ ਕ੍ਰੋਧ ਲੋਭ (ਆਦਿਕ ਵਿਕਾਰਾਂ) ਦੇ ਨਸ਼ੇ ਵਿਚ ਮਸਤ ਹੈਂ, ਤੇ, ਇਸ ਤਰ੍ਹਾਂ ਕੌਡੀ ਦੇ ਵੱਟੇ ਆਪਣਾ (ਕੀਮਤੀ ਮਨੁੱਖਾ) ਜਨਮ ਗਵਾ ਰਿਹਾ ਹੈਂ ।

ਹੇ ਮੂਰਖ ! (ਸਿਰਫ਼ ਪਰਮਾਤਮਾ ਹੀ) ਆਪਣਾ (ਅਸਲ ਸਾਥੀ ਹੈ, ਉਸ ਨੂੰ) ਛੱਡ ਕੇ ਪਰਾਏ (ਹੋ ਜਾਣ ਵਾਲੇ ਧਨ-ਪਦਾਰਥ) ਨਾਲ ਪਿਆਰ ਕਰ ਰਿਹਾ ਹੈਂ । ਤੈਨੂੰ ਮਾਇਆ ਦਾ ਨਸ਼ਾ ਚੜ੍ਹਿਆ ਹੋਇਆ ਹੈ, ਤੂੰ ਮਨ ਦੇ ਪਿੱਛੇ ਲੱਗ ਕੇ ਸਿਰਫ਼ ਸਰੀਰ ਦੀ ਖ਼ਾਤਰ ਦੌੜ-ਭੱਜ ਕਰਦਾ ਹੈਂ । ਦੁਨੀਆ ਦੇ ਮੌਜ-ਮੇਲੇ ਮਾਣਦਿਆਂ ਤੇਰੀ ਤ੍ਰਿਸ਼ਨਾ ਨਹੀਂ ਮਿਟਦੀ, (ਤੇਰੀ ਰੱਜਣ ਦੀ) ਆਸ (ਕਦੇ) ਪੂਰੀ ਨਹੀਂ ਹੁੰਦੀ । ਨਾਸਵੰਤ ਮਾਇਆ ਦੀ ਖ਼ਾਤਰ ਹੀ ਤੇਰੀਆਂ ਸਾਰੀਆਂ ਗੱਲਾਂ ਹਨ ।

ਹੇ ਭਾਈ ! ਜੀਵ ਇਸ ਸੰਸਾਰ ਵਿਚ ਇਕੱਲਾ ਹੀ ਆਉਂਦਾ ਹੈ ਇਥੋਂ ਇਕੱਲਾ ਹੀ ਤੁਰ ਪੈਂਦਾ ਹੈ; ਸੰਸਾਰੀ ਸਾਥੀਆਂ ਨਾਲ (ਸਾਥ ਨਿਬਾਹੁਣ ਵਾਲੇ) ਸਾਰੇ ਬੋਲ ਝੂਠ ਹੀ ਹੋ ਜਾਂਦੇ ਹਨ । ਪਰ, ਹੇ ਨਾਨਕ ! (ਜੀਵਾਂ ਦੇ ਭੀ ਕੀਹ ਵੱਸ ?) ਪਰਮਾਤਮਾ ਆਪ ਹੀ (ਮਾਇਆ ਦੇ ਮੋਹ ਦੀ) ਠਗ-ਬੂਟੀ ਖਵਾ ਕੇ ਜੀਵ ਨੂੰ ਕੁਰਾਹੇ ਪਾ ਦੇਂਦਾ ਹੈ, (ਜਨਮਾਂ ਜਨਮਾਂਤਰਾਂ ਦੇ) ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ਮਿਟਾਇਆ ਨਹੀਂ ਜਾ ਸਕਦਾ ।੨।

**ਪਸੁ ਪੰਖੀ ਭੂਤ ਅਰੁ ਪ੍ਰੇਤਾ ॥ ਬਹੁ ਬਿਧਿ ਜੋਨੀ ਫਿਰਤ ਅਨੇਤਾ ॥ ਜਹ ਜਾਨੋ ਤਹ ਰਹਨੁ ਨ ਪਾਵੈ ॥ ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥ ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ ॥ ਅਹੰਮੇਵ ਮੂਠੋ ਬੇਚਾਰਾ ॥ ਅਨਿਕ ਦੋਖ ਅਰੁ ਬਹੁਤੁ ਸਜਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਪ੍ਰਭ ਬਿਸਰਤ ਨਰਕ ਮਹਿ ਪਾਇਆ ॥ ਤਹ ਮਾਤ ਨ ਬੰਧੁ ਨ ਮੀਤ ਨ ਜਾਇਆ ॥ ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥ ਸੋ ਜਨੁ ਨਾਨਕ ਪਾਰਗਰਾਮੀ ॥੩॥ {ਪੰਨਾ ੧੦੦੫}**

**ਪਦ ਅਰਥ** :—ਅਰੁ—ਅਤੇ । ਬਹੁ ਬਿਧਿ ਜੋਨੀ—ਅਨੇਕਾਂ ਕਿਸਮਾਂ ਦੀਆਂ ਜੂਨਾਂ ਵਿਚ । ਅਨੇਤਾ—ਅਨੇਤ੍ਰਾ, ਅੰਨ੍ਹਾ । ਜਹ ਜਾਨੋ—ਜਿਸ ਅਸਲ ਟਿਕਾਣੇ ਤੇ ਜਾਣਾ ਹੈ । ਤਹ—ਉਥੇ, (ਪ੍ਰਭੂ-ਚਰਨਾਂ ਵਿਚ) । ਰਹਨੁ ਨ ਪਾਵੈ—ਟਿਕਾਣਾ ਨਹੀਂ ਮਿਲਦਾ । ਥਾਨ ਬਿਹੂਨ—ਨਿਥਾਵਾਂ ਹੋ ਕੇ । ਉਠਿ—ਉੱਠ ਕੇ । ਧਾਵੈ—(ਅਨੇਕਾਂ ਜੂਨਾਂ ਵਿਚ) ਭਟਕਦਾ ਹੈ । ਮਨਿ—ਮਨ ਵਿਚ । ਤਨਿ—ਤਨ ਵਿਚ । ਬਾਸਨਾ—ਮਨੋ-ਕਾਮਨਾ । ਬਿਸਥਾਰਾ—ਖਿਲਾਰਾ ।

ਅਹੰਮੇਵ—{ਅਹਜ਼ ਓਵ—ਮੈਂ ਹੀ ਮੈਂ ਹੀ} ਹਉਮੈ । ਮੂਠੋ—ਠੱਗਿਆ ਹੋਇਆ । ਬੇਚਾਰਾ—ਨਿਮਾਣਾ । ਦੋਖ—ਐਬ । ਸਜਾਈ—ਸਜ਼ਾ, ਦੰਡ । ਕੀਮਤਿ—ਮੁੱਲ (ਦੁਨੀਆਵੀ ਪਦਾਰਥ ਜਿਹਨਾਂ ਦੇ ਵੱਟੇ ਇਹ ਸਜ਼ਾ ਮੁੱਕ ਸਕੇ) । ਤਹ—ਉਥੇ ਨਰਕ ਵਿਚ । ਜਾਇਆ—ਇਸਤ੍ਰੀ । ਕਉ—ਨੂੰ, ਉੱਤੇ । ਪਾਰਗਰਾਮੀ—ਪਾਰ ਲੰਘ ਸਕਦਾ ਹੈ ।੩।

**ਅਰਥ** :—ਹੇ ਭਾਈ ! (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਜੀਵ ਪਸ਼ੂ ਪੰਛੀ ਭੂਤ ਪ੍ਰੇਤ ਆਦਿਕ ਅਨੇਕਾਂ ਜੂਨਾਂ ਵਿਚ ਭਟਕਦਾ ਫਿਰਦਾ ਹੈ; ਜਿਸ ਅਸਲ ਟਿਕਾਣੇ ਤੇ ਜਾਣਾ ਹੈ ਉਥੇ ਟਿਕ ਨਹੀਂ ਸਕਦਾ, ਨਿਥਾਵਾਂ ਹੋ ਕੇ ਮੁੜ ਮੁੜ ਉੱਠ ਕੇ (ਹੋਰ ਹੋਰ ਜੂਨਾਂ ਵਿਚ) ਭਟਕਦਾ ਹੈ ।

ਹੇ ਭਾਈ ! (ਮਾਇਆ ਦੇ ਮੋਹ ਦੇ ਕਾਰਨ) ਮਨੁੱਖ ਦੇ ਮਨ ਵਿਚ ਤਨ ਵਿਚ ਅਨੇਕਾਂ ਵਾਸਨਾਂ ਦਾ ਖਿਲਾਰਾ ਖਿਲਰਿਆ ਰਹਿੰਦਾ ਹੈ, ਹਉਮੈ ਇਸ ਵਿਚਾਰੇ ਦੇ ਆਤਮਕ ਜੀਵਨ ਨੂੰ ਲੁੱਟ ਲੈਂਦੀ ਹੈ । ਇਸ ਦੇ ਅੰਦਰ ਐਬ ਪੈਦਾ ਹੋ ਜਾਂਦੇ ਹਨ, ਅਤੇ ਉਹਨਾਂ ਦੀ ਸਜ਼ਾ ਭੀ ਬਹੁਤ ਮਿਲਦੀ ਹੈ, (ਉਸ ਤੋਂ ਬਚਣ ਲਈ ਦੁਨੀਆਵੀ ਪਦਾਰਥਾਂ ਵਾਲੀ ਕੋਈ) ਕੀਮਤ ਦੱਸੀ ਨਹੀਂ ਜਾ ਸਕਦੀ (ਕਿਸੇ ਭੀ ਕੀਮਤ ਨਾਲ ਇਸ ਸਜ਼ਾ ਤੋਂ ਖ਼ਲਾਸੀ ਨਹੀਂ ਹੋ ਸਕਦੀ) ।

ਹੇ ਭਾਈ ! ਪਰਮਾਤਮਾ ਦਾ ਨਾਮ ਭੁੱਲਣ ਕਰਕੇ ਜੀਵ ਨਰਕ ਵਿਚ ਸੁੱਟਿਆ ਜਾਂਦਾ ਹੈ, ਉਥੇ ਨਾਹ ਮਾਂ, ਨਾਹ ਕੋਈ ਸੰਬੰਧੀ, ਨਾਹ ਕੋਈ ਮਿੱਤਰ, ਨਾਹ ਇਸਤ੍ਰੀ—(ਕੋਈ ਭੀ ਸਹਾਇਤਾ ਨਹੀਂ ਕਰ ਸਕਦਾ) ।

ਹੇ ਨਾਨਕ ! (ਆਖ—ਹੇ ਭਾਈ !) ਉਹ ਮਨੁੱਖ (ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਜੋਗਾ ਹੁੰਦਾ ਹੈ ਜਿਸ ਉਤੇ ਮਾਲਕ-ਪ੍ਰਭੂ ਦਇਆਵਾਨ ਹੁੰਦਾ ਹੈ ।੩।

**ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥ ਦੀਨਾ ਨਾਥ ਜਗਤ ਪਿਤ ਮਾਇਆ ॥ ਪ੍ਰਭ ਦਇਆਲ ਦੁਖ ਦਰਦ ਬਿਦਾਰਣ ॥ ਜਿਸੁ ਭਾਵੈ ਤਿਸ ਹੀ ਨਿਸਤਾਰਣ ॥ ਅੰਧ ਕੂਪ ਤੇ ਕਾਢਨਹਾਰਾ ॥ ਪ੍ਰੇਮ ਭਗਤਿ ਹੋਵਤ ਨਿਸਤਾਰਾ ॥ ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥ ਜਪ ਤਪ ਸੰਜਮ ਇਸ ਤੇ ਕਿਛੁ ਨਾਹੀ ॥ ਆਦਿ ਅੰਤਿ ਪ੍ਰਭ ਅਗਮ ਅਗਾਹੀ ॥ ਨਾਮੁ ਦੇਹਿ ਮਾਗੈ ਦਾਸੁ ਤੇਰਾ ॥ ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥੪॥੩॥੧੯॥ {ਪੰਨਾ ੧੦੦੫}**

**ਪਦ ਅਰਥ** :—ਭ੍ਰਮਤ—ਭਟਕਦਾ । ਦੀਨਾਨਾਥ—ਦੀਨਾਂ ਦਾ ਨਾਥ, ਨਿਮਾਣਿਆਂ ਦਾ ਖਸਮ । ਪਿਤ—ਪਿਤਾ । ਮਾਇਆ—ਮਾਂ । ਬਿਦਾਰਣ—ਨਾਸ ਕਰਨ ਵਾਲਾ । ਜਿਸੁ ਭਾਵੈ—ਜੋ ਤਿਸੁ ਭਾਵੈ । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਕੂਪ—ਖੂਹ । ਤੇ—ਤੋਂ । ਪ੍ਰੇਮ ਭਗਤਿ—ਪਿਆਰ-ਭਰੀ ਭਗਤੀ ਨਾਲ । ਨਿਸਤਾਰਾ—ਪਾਰ-ਉਤਾਰਾ । ਸਾਧ—ਗੁਰੂ । ਤਨੁ—ਸਰੀਰ । ਉਬਾਰਿਆ—ਬਚਾਇਆ । ਇਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਇਸੁ' ਦਾ ੁ ਉੱਡ ਗਿਆ ਹੈ} ਇਸ (ਜੀਵ) ਤੋਂ । ਅਗਮ—ਅਪਹੁੰਚ । ਅਗਾਮੀ—ਅਗਾਧ । ਮਾਗੈ—ਮੰਗਦਾ ਹੈ {ਇਕ-ਵਚਨ} । ਜੀਵਨ ਪਦੁ—ਆਤਮਕ ਜੀਵਨ ਦਾ ਦਰਜਾ ।

**ਅਰਥ** :—ਹੇ ਭਾਈ ! ਪ੍ਰਭੂ ਦੀਨਾਂ ਦਾ ਨਾਥ ਹੈ, ਜਗਤ ਦਾ ਮਾਂ-ਪਿਉ ਹੈ, ਦਇਆ ਦਾ ਘਰ ਹੈ, (ਜੀਵਾਂ ਦੇ) ਦੁੱਖ ਦਰਦ ਦੂਰ ਕਰਨ ਵਾਲਾ ਹੈ, ਜੀਵ ਭਟਕ ਭਟਕ ਕੇ (ਆਖ਼ਿਰ ਉਸ ਦੀ) ਸਰਨ ਆਉਂਦਾ ਹੈ । ਹੇ ਭਾਈ ! ਜਿਹੜਾ ਜੀਵ ਉਸ ਪ੍ਰਭੂ ਨੂੰ ਚੰਗਾ ਲੱਗ ਪੈਂਦਾ ਹੈ ਉਸ ਨੂੰ ਉਹ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ । ਹੇ ਭਾਈ ! (ਸੰਸਾਰ-ਰੂਪ) ਅੰਨ੍ਹੇ ਖੂਹ ਵਿਚੋਂ (ਪ੍ਰਭੂ ਜੀਵ ਨੂੰ) ਕੱਢਣ ਦੇ ਸਮਰੱਥ ਹੈ, ਪ੍ਰਭੂ ਦੀ ਪਿਆਰ-ਭਰੀ ਭਗਤੀ ਨਾਲ ਜੀਵ ਦਾ ਪਾਰ-ਉਤਾਰਾ ਹੋ ਜਾਂਦਾ ਹੈ । ਹੇ ਭਾਈ ! ਪਰਮਾਤਮਾ ਨੇ ਗੁਰੂ-ਰੂਪ ਆਪਣਾ ਸਰੀਰ (ਆਪ ਹੀ ਸਦਾ) ਧਾਰਨ ਕੀਤਾ ਹੈ, ਤੇ ਜੀਵਾਂ ਨੂੰ ਮਾਇਆ ਦੀ ਵੱਡੀ ਅੱਗ ਤੋਂ ਆਪ ਹੀ ਸਦਾ ਬਚਾਇਆ ਹੈ । ਨਹੀਂ ਤਾਂ ਇਸ ਜੀਵ ਪਾਸੋਂ ਜਪ ਤਪ (ਨਾਮ ਦੀ ਕਮਾਈ) ਤੇ ਸੰਜਮ (ਸੁੱਧ ਆਚਰਨ) ਦੀ ਮਿਹਨਤ ਕੁਝ ਭੀ ਨਹੀਂ ਹੋ ਸਕਦੀ ।

ਹੇ ਪ੍ਰਭੂ ! ਜਗਤ ਦੇ ਸ਼ੁਰੂ ਤੋਂ ਅੰਤ ਤਕ ਤੂੰ ਹੀ ਕਾਇਮ ਰਹਿਣ ਵਾਲਾ ਹੈਂ, ਤੂੰ ਅਪਹੁੰਚ ਹੈਂ, ਤੂੰ ਅਥਾਹ ਹੈਂ । ਤੇਰਾ ਦਾਸ ਤੇਰੇ ਦਰ ਤੋਂ ਤੇਰਾ ਨਾਮ ਮੰਗਦਾ ਹੈ ।

ਹੇ ਨਾਨਕ ! (ਆਖ—ਹੇ ਭਾਈ !) ਮੇਰਾ ਹਰੀ-ਪ੍ਰਭੂ ਆਤਮਕ ਜੀਵਨ ਦਾ ਦਰਜਾ (ਦੇਣ ਵਾਲਾ) ਹੈ ।੪।੩।੧੯।

**ਮਾਰੂ ਮਹਲਾ ੫ ॥ ਕਤ ਕਉ ਡਹਕਾਵਹੁ ਲੋਗਾ ਮੋਹਨ ਦੀਨ ਕਿਰਪਾਈ ॥੧॥ ਐਸੀ ਜਾਨਿ ਪਾਈ ॥ ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ ॥੧॥ ਰਹਾਉ ॥ ਭਗਤਾ ਕਾ ਆਗਿਆਕਾਰੀ ਸਦਾ ਸਦਾ ਸੁਖਦਾਈ ॥੨॥ ਅਪਨੇ ਕਉ ਕਿਰਪਾ ਕਰੀਅਹੁ ਇਕੁ ਨਾਮੁ ਧਿਆਈ ॥੩॥ ਨਾਨਕੁ ਦੀਨੁ ਨਾਮੁ ਮਾਗੈ ਦੁਤੀਆ ਭਰਮੁ ਚੁਕਾਈ ॥੪॥੪॥੨੦॥ {ਪੰਨਾ ੧੦੦੫}**

**ਪਦ ਅਰਥ** :—ਕਤ ਕਉ—ਕਾਹੇ ? ਕਾਸ ਨੂੰ ? ਕਾਹਦੇ ਲਈ ? ਡਹਕਾਵਹੁ—ਤੁਸੀ ਆਪਣੇ ਮਨ ਨੂੰ ਡੁਲਾਂਦੇ ਹੋ । ਲੋਗਾ—ਹੇ ਲੋਕੋ ! ਮੋਹਨ—ਸੋਹਣਾ ਪਰਮਾਤਮਾ । ਦੀਨ—ਨਿਮਾਣੇ । ਕਿਰਪਾਈ—ਕਿਰਪਾ ਕਰਦਾ ਹੈ ।੧।

ਐਸੀ—ਇਉਂ । ਜਾਨਿ ਪਾਈ—ਅਸਾਂ ਸਮਝੀ ਹੈ, ਮੈਂ ਸਮਝੀ ਹੈ । ਸੂਰੋ—ਸੂਰਮਾ । ਗੁਰ ਦਾਤਾ—ਸਭ ਤੋਂ ਵੱਡਾ ਦਾਤਾ । ਵਡਾਈ—ਇੱਜ਼ਤ ।੧।ਰਹਾਉ।

ਆਗਿਆਕਾਰੀ—ਗੱਲ ਮੰਨਣ ਵਾਲਾ ।੧।

ਅਪਨੇ ਕਉ—ਆਪਣੇ ਸੇਵਕ ਉਤੇ । ਧਿਆਈ—ਧਿਆਈਂ, ਮੈਂ ਧਿਆਵਾਂ ।੩।

ਨਾਨਕੁ ਦੀਨੁ ਮਾਗੈ—ਗਰੀਬ ਨਾਨਕ ਮੰਗਦਾ ਹੈ । ਦੁਤੀਆ—ਦੂਜਾ । ਭਰਮੁ—ਭੁਲੇਖਾ । ਚੁਕਾਈ—ਚੁਕਾਇ, ਦੂਰ ਕਰ ਕੇ ।੪।

**ਅਰਥ** :—ਹੇ ਭਾਈ ! ਮੈਂ ਤਾਂ ਇਉਂ ਸਮਝ ਲਿਆ ਹੈ ਕਿ ਪਰਮਾਤਮਾ ਸਭ ਤੋਂ ਵੱਡਾ ਦਾਤਾ ਹੈ, ਸਰਨ ਪਿਆਂ ਦੀ ਮਦਦ ਕਰਨ ਵਾਲਾ ਸੂਰਮਾ ਹੈ, (ਆਪਣੇ ਸੇਵਕ ਦੀ) ਆਪ ਲਾਜ ਰੱਖਦਾ ਹੈ ।੧।ਰਹਾਉ।

ਹੇ ਲੋਕੋ ! ਤੁਸੀ ਕਿਉਂ ਆਪਣੇ ਮਨ ਨੂੰ ਡੁਲਾਂਦੇ ਹੋ ? ਸੋਹਣਾ ਪ੍ਰਭੂ ਗਰੀਬਾਂ ਉਤੇ ਦਇਆ ਕਰਨ ਵਾਲਾ ਹੈ ।੧।

ਹੇ ਲੋਕੋ ! ਪਰਮਾਤਮਾ ਆਪਣੇ ਭਗਤਾਂ ਦੀ ਅਰਜ਼ੋਈ ਮੰਨਣ ਵਾਲਾ ਹੈ, ਅਤੇ (ਉਹਨਾਂ ਨੂੰ) ਸਦਾ ਹੀ ਸੁਖ ਦੇਣ ਵਾਲਾ ਹੈ ।੨।

(ਹੇ ਪ੍ਰਭੂ ! ਮੈਂ ਨਾਨਕ ਤੇਰੇ ਦਰ ਦਾ ਸੇਵਕ ਹਾਂ) ਆਪਣੇ (ਇਸ) ਸੇਵਕ ਉਤੇ ਮਿਹਰ ਕਰਨੀ, ਮੈਂ (ਤੇਰਾ ਸੇਵਕ) ਤੇਰਾ ਨਾਮ ਹੀ ਸਿਮਰਦਾ ਰਹਾਂ ।੩।

ਹੇ ਪ੍ਰਭੂ ! ਕਿਸੇ ਹੋਰ ਦੂਜੇ (ਨੂੰ ਤੇਰੇ ਵਰਗਾ ਸਮਝਣ) ਦਾ ਭੁਲੇਖਾ ਦੂਰ ਕਰ ਕੇ ਗਰੀਬ ਨਾਨਕ (ਤੇਰੇ ਦਰ ਤੋਂ) ਤੇਰਾ ਨਾਮ ਮੰਗਦਾ ਹੈ ।੪।੪।੨੦।

**ਮਾਰੂ ਮਹਲਾ ੫ ॥ ਮੇਰਾ ਠਾਕੁਰੁ ਅਤਿ ਭਾਰਾ ॥ ਮੋਹਿ ਸੇਵਕੁ ਬੇਚਾਰਾ ॥੧॥ ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥ ਮੋ ਕਉ ਦੇਹੁ ਦਾਨਾ ॥੧॥ ਰਹਾਉ ॥ ਸਗਲੇ ਮੈ ਦੇਖੇ ਜੋਈ ॥ ਬੀਜਉ ਅਵਰੁ ਨ ਕੋਈ ॥੨॥ ਜੀਅਨ**

ਪ੍ਰਤਿਪਾਲਿ ਸਮਾਹੈ ॥ ਹੈ ਹੋਸੀ ਆਹੇ ॥੩॥ ਦਇਆ ਮੋਹਿ ਕੀਜੈ ਦੇਵਾ ॥ ਨਾਨਕ ਲਾਗੋ ਸੇਵਾ॥੪॥੫॥੨੧॥ {ਪੰਨਾ ੧੦੦੫}

**ਪਦ ਅਰਥ** :—ਅਤਿ ਭਾਰਾ—ਬਹੁਤ ਤਾਕਤਾਂ ਦਾ ਮਾਲਕ । ਠਾਕੁਰੁ—ਮਾਲਕ-ਪ੍ਰਭੂ । ਮੋਹਿ—ਮੈਂ । ਬੇਚਾਰਾ—ਨਿਮਾਣਾ ।੧।

ਮੋਹਨੁ ਲਾਲੁ—ਸੋਹਣਾ ਪਿਆਰਾ । ਪ੍ਰੀਤਮ—ਹੇ ਪ੍ਰੀਤਮ ! ਪ੍ਰੀਤਮ ਮਨ ਪ੍ਰਾਨਾ—ਹੇ ਮੇਰੇ ਮਨ ਦੇ ਪ੍ਰੀਤਮ ! ਹੇ ਮੇਰੀ ਜਿੰਦ ਦੇ ਪ੍ਰੀਤਮ ! ਮੋ ਕਉ—ਮੈਨੂੰ । ਦਾਨਾ—ਦਾਨ ।੧।ਰਹਾਉ।

ਸਗਲੇ—ਸਾਰੇ । ਜੋਈ—ਜੋਇ, ਖੋਜ ਕੇ । ਬੀਜਉ—ਦੂਜਾ । ਅਵਰੁ—ਹੋਰ ।੨।

ਜੀਅਨ—ਸਾਰੇ ਜੀਵਾਂ ਨੂੰ । ਪ੍ਰਤਿਪਾਲਿ—ਪ੍ਰਤਿ ਪਾਲੈ, ਪਾਲਦਾ ਹੈ । ਸਮਾਹੈ—ਸੰਬਾਹੈ, ਰਿਜ਼ਕ ਪੁਚਾਉਂਦਾ ਹੈ । ਹੈ—ਇਸ ਵੇਲੇ ਮੌਜੂਦ ਹੈ । ਹੋਸੀ—ਅਗਾਂਹ ਨੂੰ ਭੀ ਮੌਜੂਦ ਰਹੇਗਾ । ਆਹੇ—ਪਹਿਲਾਂ ਭੀ ਮੌਜੂਦ ਸੀ ।੩।

ਮੋਹਿ—ਮੇਰੇ ਉੱਤੇ । ਦੇਵਾ—ਹੇ ਦੇਵ ! ਲਾਗੋ—ਲੱਗਾ ਰਹੇ ।੪।

**ਅਰਥ** :—ਹੇ ਮੇਰੇ ਮਨ ਦੇ ਪਿਆਰੇ ! ਹੇ ਮੇਰੀ ਜਿੰਦ ਦੇ ਪਿਆਰੇ ! ਤੂੰ ਮੇਰਾ ਸੋਹਣਾ ਪਿਆਰਾ ਪ੍ਰਭੂ ਹੈਂ । ਮੈਨੂੰ (ਆਪਣੇ ਨਾਮ ਦਾ) ਦਾਨ ਬਖ਼ਸ਼ ।੧।ਰਹਾਉ।

ਹੇ ਭਾਈ ! ਮੇਰਾ ਮਾਲਕ ਪ੍ਰਭੂ ਬਹੁਤ ਤਾਕਤਾਂ ਦਾ ਮਾਲਕ ਹੈ । ਮੈਂ (ਤਾਂ ਉਸ ਦੇ ਦਰ ਤੇ ਇਕ) ਨਿਮਾਣਾ ਸੇਵਕ ਹਾਂ ।੧।

ਹੇ ਭਾਈ ! ਹੋਰ ਸਾਰੇ ਆਸਰੇ ਖੋਜ ਕੇ ਵੇਖ ਲਏ ਹਨ, ਕੋਈ ਹੋਰ ਦੂਜਾ (ਉਸ ਪ੍ਰਭੂ ਦੇ ਬਰਾਬਰ ਦਾ) ਨਹੀਂ ਹੈ ।੨।

ਹੇ ਭਾਈ ! ਪਰਮਾਤਮਾ ਸਾਰੇ ਜੀਵਾਂ ਨੂੰ ਪਾਲਦਾ ਹੈ, ਸਭ ਨੂੰ ਰੋਜ਼ੀ ਅਪੜਾਂਦਾ ਹੈ । ਉਹ ਹੁਣ ਭੀ ਹੈ, ਅਗਾਂਹ ਨੂੰ ਭੀ ਕਾਇਮ ਰਹੇਗਾ, ਪਹਿਲਾਂ ਭੀ ਸੀ ।੩।

ਹੇ ਨਾਨਕ ! (ਆਖ—) ਹੇ ਦੇਵ ! ਮੇਰੇ ਉੱਤੇ ਦਇਆ ਕਰ, ਮੈਂ ਤੇਰੀ ਸੇਵਾ ਭਗਤੀ ਵਿਚ ਲੱਗਾ ਰਹਾਂ ।੪।੫।੨੧।

ਮਾਰੂ ਮਹਲਾ ੫ ॥ ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ ॥ ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ ॥੧॥ ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ ॥ ਏਹਾ ਓਟ ਆਧਾਰਾ ॥੧॥ ਰਹਾਉ ॥ ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥ ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥੨॥ ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ ॥ ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥੩॥ ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥ ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥੪॥੬॥੨੨॥ {ਪੰਨਾ ੧੦੦੫}

**ਪਦ ਅਰਥ** :—ਪਤਿਤ ਉਧਾਰਨ—ਵਿਕਾਰਾਂ ਵਿਚ ਡਿੱਗਿਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ । ਤਾਰਨ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਵਾਲਾ । ਬਲਿ ਜਾਇਐ—ਕੁਰਬਾਨ ਜਾਣਾ ਚਾਹੀਦਾ ਹੈ । ਭੇਟੈ—ਮਿਲ ਪਏ । ਜਿਤੁ—ਜਿਸ (ਸੰਤ) ਦੀ ਰਾਹੀਂ । ਧਿਆਈਐ—ਧਿਆਇਆ ਜਾ ਸਕੇ ।੧।

ਮੋ ਕਉ—ਮੈਨੂੰ । ਕਹੀਅਤ—ਅਖਵਾਂਦਾ ਹਾਂ । ਓਟ—ਸਹਾਰਾ । ਆਧਾਰ—ਆਸਰਾ ।੧।ਰਹਾਉ।

ਸਰਬ ਧਾਰਨ—ਹੇ ਸਾਰਿਆਂ ਨੂੰ ਸਹਾਰਾ ਦੇਣ ਵਾਲੇ ! ਸਰਬ ਪ੍ਰਤਿਪਾਰਨ—ਹੇ ਸਭ ਨੂੰ ਪਾਲਣ ਵਾਲੇ ! ਬਿਨਉ—ਬੇਨਤੀ । ਦੀਨਾ—ਮੈਂ ਨਿਮਾਣਾ । ਬਿਧਿ—ਜੁਗਤਿ, ਢੰਗ । ਹਮ—ਅਸੀ ਜੀਵ । ਮੀਨਾ—ਮੱਛੀ ।੨।

ਪੂਰਨ—ਹੇ ਸਰਬ-ਵਿਆਪਕ ! ਬਿਸਥੀਰਨ—ਹੇ ਸਾਰੇ ਪਸਾਰੇ ਵਾਲੇ ! ਆਹਿ—ਤਾਂਘ ਨਾਲ । ਪਾਛੈ—ਤੇਰੀ ਸਰਨ । ਭੂ—ਧਰਤੀ । ਭੂ ਮੰਡਲ—ਧਰਤੀਆਂ ਦੇ ਮੰਡਲ । ਭੂ ਖੰਡਲ—ਧਰਤੀ ਦੇ ਹਿੱਸੇ । ਆਛੈ—ਹੈਂ ।੩।

ਅਖਇਓ—ਹੇ ਨਾਸ-ਰਹਿਤ ! ਦੇਵਾ—ਹੇ ਪ੍ਰਕਾਸ਼-ਰੂਪ ! ਪਾਵਉ—ਪਾਵਉਂ, ਮੈਂ ਹਾਸਲ ਕਰਾਂ । ਸੰਗੁ—ਸਾਥ । ਰੇਨੁ—ਚਰਨ-ਧੂੜ । ਰੇਨੁ ਦਾਸਰਾ—ਤੇਰੇ ਦਾਸਾਂ ਦੀ ਚਰਨ-ਧੂੜ ।੪।

**ਅਰਥ** :—ਹੇ ਪ੍ਰਭੂ ! ਮੈਨੂੰ (ਤਾਂ) ਕੋਈ ਨਹੀਂ ਜਾਣਦਾ, ਪਰ ਮੈਂ ਤੇਰਾ ਦਾਸ ਅਖਵਾਂਦਾ ਹਾਂ । ਮੈਨੂੰ ਇਹੀ ਸਹਾਰਾ ਹੈ, ਮੈਨੂੰ ਇਹੀ ਆਸਰਾ ਹੈ (ਕਿ ਤੂੰ ਆਪਣੇ ਦਾਸ ਦੀ ਲਾਜ ਰੱਖੇਂਗਾ) ।੧।ਰਹਾਉ।

ਹੇ ਭਾਈ ! ਵਿਕਾਰੀਆਂ ਨੂੰ ਬਚਾਣ ਵਾਲੇ ਅਤੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਵਾਲੇ ਪਰਮਾਤਮਾ ਤੋਂ ਸਦਾ ਹੀ ਕੁਰਬਾਨ ਜਾਣਾ ਚਾਹੀਦਾ ਹੈ, (ਹਰ ਵੇਲੇ ਇਹੀ ਅਰਦਾਸ ਕਰਨੀ ਚਾਹੀਦੀ ਹੈ ਕਿ) ਕੋਈ ਅਜਿਹਾ ਸੰਤ ਮਿਲ ਪਏ ਜਿਸ ਦੀ ਰਾਹੀਂ ਸਦਾ ਹੀ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕੇ ।੧।

ਹੇ ਸਾਰੇ ਜੀਵਾਂ ਨੂੰ ਸਹਾਰਾ ਦੇਣ ਵਾਲੇ ! ਹੇ ਸਭਨਾਂ ਨੂੰ ਪਾਲਣ ਵਾਲੇ ! ਮੈਂ ਨਿਮਾਣਾ ਇਕ ਬੇਨਤੀ ਕਰਦਾ ਹਾਂ ਕਿ ਤੂੰ ਪਾਣੀ ਹੋਵੇਂ ਤੇ ਮੈਂ ਤੇਰੀ ਮੱਛੀ ਬਣਿਆ ਰਹਾਂ (ਪਰ ਇਹ ਕਿਵੇਂ ਹੋ ਸਕੇ—ਇਹ) ਜੁਗਤਿ ਤੂੰ ਆਪ ਹੀ ਜਾਣਦਾ ਹੈਂ ।੨।

ਹੇ ਸਰਬ-ਵਿਆਪਕ ! ਹੇ ਸਾਰੇ ਪਸਾਰੇ ਦੇ ਮਾਲਕ ! ਮੈਂ ਤੇਰੀ ਸਰਨ ਆ ਪਿਆ ਹਾਂ । ਇਹ ਸਾਰਾ ਆਕਾਰ—ਧਰਤੀ, ਧਰਤੀਆਂ ਦੇ ਚੱਕਰ, ਧਰਤੀ ਦੇ ਹਿੱਸੇ—ਇਹ ਸਭ ਕੁਝ ਤੂੰ ਆਪ ਹੀ ਹੈਂ (ਤੂੰ ਆਪਣੇ ਆਪ ਤੋਂ ਪੈਦਾ ਕੀਤੇ ਹਨ) ।੩।

ਹੇ ਨਾਨਕ ! (ਆਖ—) ਹੇ ਸਦਾ ਕਾਇਮ ਰਹਿਣ ਵਾਲੇ ! ਹੇ ਅਬਿਨਾਸੀ ! ਹੇ ਪ੍ਰਕਾਸ਼-ਰੂਪ ! ਹੇ ਸੋਹਣੇ ਸਰੂਪ ਵਾਲੇ ! ਹੇ ਅਲੱਖ ! ਹੇ ਬੇਅੰਤ ! ਤੇਰੇ ਸੰਤਾਂ ਦੀ ਸੰਗਤਿ ਅਤੇ ਦਾਸਾਂ ਦੀ ਚਰਨ-ਧੂੜ—(ਮਿਹਰ ਕਰ) ਮੈਂ ਇਹ ਖ਼ੈਰ ਪ੍ਰਾਪਤ ਕਰ ਸਕਾਂ ।੪।੬।੨੨।

**ਮਾਰੂ ਮਹਲਾ ੫ ॥ ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥ ਤਾ ਕੀ ਕਿਛੁ ਕਹਨੁ ਨ ਜਾਈ ॥ ਜਾ ਕਉ ਨਾਮ ਬਡਾਈ ॥੧॥ ਲਾਲੁ ਅਮੋਲਾ ਲਾਲੋ ॥ ਅਗਹ ਅਤੋਲਾ ਨਾਮੋ ॥੧॥ ਰਹਾਉ ॥ ਅਵਿਗਤ ਸਿਉ ਮਾਨਿਆ ਮਾਨੋ ॥ ਗੁਰਮੁਖਿ ਤਤੁ ਗਿਆਨੋ ॥ ਪੇਖਤ ਸਗਲ ਧਿਆਨੋ ॥ ਤਜਿਓ ਮਨ ਤੇ ਅਭਿਮਾਨੋ ॥੨॥ ਨਿਹਚਲੁ ਤਿਨ ਕਾ ਠਾਣਾ ॥ ਗੁਰ ਤੇ ਮਹਲੁ ਪਛਾਣਾ ॥ ਅਨਦਿਨੁ ਗੁਰ ਮਿਲਿ ਜਾਗੇ ॥ ਹਰਿ ਕੀ ਸੇਵਾ ਲਾਗੇ ॥੩॥ ਪੂਰਨ ਤ੍ਰਿਪਤਿ ਅਘਾਏ ॥ ਸਹਜ ਸਮਾਧਿ ਸੁਭਾਏ ॥ ਹਰਿ ਭੰਡਾਰੁ ਹਾਥਿ ਆਇਆ ॥ ਨਾਨਕ ਗੁਰ ਤੇ ਪਾਇਆ ॥੪॥੭॥੨੩॥ {ਪੰਨਾ ੧੦੦੬}**

**ਪਦ ਅਰਥ** :—ਤ੍ਰਿਪਤਿ—ਰੱਜ, ਰਜੇਵਾਂ । ਅਘਾਏ—ਰੱਜ ਗਏ । ਤ੍ਰਿਪਤਿ ਅਘਾਏ—ਪੂਰਨ ਤੌਰ ਤੇ ਰੱਜ ਜਾਂਦੇ ਹਨ । ਗੁਰ...ਮੰਤਾ—ਜਿਨ ਗੁਰ ਮੰਤਾ ਜਾਨੇ, ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨਾਲ ਡੂੰਘੀ ਸਾਂਝ ਪਾ ਲਈ । ਤਾ ਕੀ—ਉਹਨਾਂ (ਮਨੁੱਖਾਂ) ਦੀ । ਨਾਮ ਬਡਾਈ—ਨਾਮ ਜਪਣ ਦੀ ਇੱਜ਼ਤ (ਮਿਲੀ) ।੧।

ਅਮੋਲਾ—ਜਿਹੜਾ ਕਿਸੇ ਭੀ ਕੀਮਤ ਤੋਂ ਨਾਹ ਮਿਲ ਸਕੇ । ਅਗਹ—{ਅ-ਗਹ} ਜਿਹੜਾ ਪਕੜ ਵਿਚ ਨਾਹ ਆ ਸਕੇ । ਅਤੋਲਾ—ਜਿਸ ਦੇ ਬਰਾਬਰ ਦੀ ਹੋਰ ਕੋਈ ਸ਼ੈ ਨਹੀਂ । ਨਾਮੋ—ਨਾਮ ।੧।ਰਹਾਉ।

ਅਵਿਗਤ—{ਅ॥ਯ#ਤ} ਅਦ੍ਰਿਸ਼ਟ । ਸਿਉ—ਨਾਲ । ਮਾਨੋ—ਮਨੁ, ਮਨ । ਗੁਰਮੁਖਿ—ਗੁਰੂ ਦੀ ਰਾਹੀਂ । ਤਤੁ—ਅਸਲੀਅਤ । ਗਿਆਨੋ—ਆਤਮਕ ਜੀਵਨ ਦੀ ਸੂਝ । ਪੇਖਤ ਸਗਲ—ਸਭ ਨੂੰ ਵੇਖਦਿਆਂ, ਸਭਨਾਂ ਨਾਲ ਮੇਲ-ਮਿਲਾਪ ਰੱਖਦਿਆਂ । ਤੇ—ਤੋਂ ।੨।

ਠਾਣਾ—ਥਾਂ, ਆਤਮਕ ਟਿਕਾਣਾ । ਨਿਹਚਲੁ—ਨਾਹ ਹਿਲਣ ਵਾਲਾ । ਮਹਲੁ—ਪਰਮਾਤਮਾ ਦੀ ਹਜ਼ੂਰੀ । ਪਛਾਣਾ—ਸਾਂਝ ਪਾ ਲਈ । ਅਨਦਿਨੁ—ਹਰ ਰੋਜ਼, ਹਰ ਵੇਲੇ । ਗੁਰਿ ਮਿਲਿ—ਗੁਰੂ ਨੂੰ ਮਿਲ ਕੇ । ਜਾਗੇ—ਮਾਇਆ ਦੇ ਮੋਹ ਦੀ ਨੀਂਦ ਤੋਂ ਸੁਚੇਤ ਹੋ ਗਏ ।੩।

ਸਹਜ—ਆਤਮਕ ਅਡੋਲਤਾ । ਸੁਭਾਏ—ਸੁਭਾਇ, ਪ੍ਰੇਮ ਵਿਚ (ਟਿਕੇ ਹੋਏ) । ਹਾਥਿ—ਹੱਥ ਵਿਚ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਇਕ ਐਸਾ ਲਾਲ ਹੈ ਜਿਹੜਾ ਕਿਸੇ (ਦੁਨੀਆਵੀ) ਕੀਮਤ ਤੋਂ ਨਹੀਂ ਮਿਲਦਾ, ਜਿਹੜਾ (ਆਸਾਨੀ ਨਾਲ) ਫੜਿਆ ਨਹੀਂ ਜਾ ਸਕਦਾ, ਜਿਸ ਦੇ ਬਰਾਬਰ ਦੀ ਹੋਰ ਕੋਈ ਚੀਜ਼ ਨਹੀਂ ।੧।ਰਹਾਉ।

ਹੇ ਭਾਈ ! ਜਿਨ੍ਹਾਂ ਸੰਤ ਜਨਾਂ ਨੇ ਗੁਰੂ ਦੇ ਉਪਦੇਸ਼ ਨਾਲ ਡੂੰਘੀ ਸਾਂਝ ਪਾ ਲਈ, ਉਹ (ਅਮੋਲਕ ਨਾਮ-ਲਾਲ ਵਿਹਾਝ ਕੇ ਮਾਇਆ ਵਲੋਂ) ਪੂਰਨ ਤੌਰ ਤੇ ਰੱਜ ਗਏ । ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਜਪਣ ਦੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ ਉਹਨਾਂ ਦੀ (ਆਤਮਕ ਅਵਸਥਾ ਇਤਨੀ ਉੱਚੀ ਬਣ ਜਾਂਦੀ ਹੈ ਕਿ) ਬਿਆਨ ਨਹੀਂ ਕੀਤੀ ਜਾ ਸਕਦੀ ।੧।

ਹੇ ਭਾਈ ! (ਜਿਨ੍ਹਾਂ ਨੂੰ ਨਾਮ-ਲਾਲ ਪ੍ਰਾਪਤ ਹੋ ਗਿਆ) ਅਦ੍ਰਿਸ਼ਟ ਪਰਮਾਤਮਾ ਨਾਲ ਉਹਨਾਂ ਦਾ ਮਨ ਪਤੀਜ ਗਿਆ, ਗੁਰੂ ਦੀ ਸਰਨ ਪੈ ਕੇ ਉਹਨਾਂ ਨੂੰ ਅਸਲੀ ਆਤਮਕ ਜੀਵਨ ਦੀ ਸੂਝ ਪ੍ਰਾਪਤ ਹੋ ਗਈ । ਸਾਰੇ ਜਗਤ ਨਾਲ ਮੇਲ-ਮਿਲਾਪ ਰੱਖਦਿਆਂ ਉਹਨਾਂ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਰਹਿੰਦੀ ਹੈ, ਉਹ ਆਪਣੇ ਮਨ ਤੋਂ ਅਹੰਕਾਰ ਦੂਰ ਕਰ ਲੈਂਦੇ ਹਨ ।੨।

ਹੇ ਭਾਈ ! (ਜਿਨ੍ਹਾਂ ਨੂੰ ਨਾਮ-ਲਾਲ ਮਿਲ ਗਿਆ) ਉਹਨਾਂ ਦਾ ਆਤਮਕ ਟਿਕਾਣਾ ਅਟੱਲ ਹੋ ਜਾਂਦਾ ਹੈ (ਉਹਨਾਂ ਦਾ ਮਨ ਮਾਇਆ ਵਲ ਡੋਲਣੋਂ ਹਟ ਜਾਂਦਾ ਹੈ), ਉਹ ਮਨੁੱਖ ਗੁਰੂ ਪਾਸੋਂ (ਸਿੱਖਿਆ ਲੈ ਕੇ) ਪ੍ਰਭੂ-ਚਰਨਾਂ ਨਾਲ ਡੂੰਘੀ ਸਾਂਝ ਪਾ ਲੈਂਦੇ ਹਨ । ਗੁਰੂ ਨੂੰ ਮਿਲ ਕੇ (ਗੁਰੂ ਦੀ ਸਰਨ ਪੈ ਕੇ) ਉਹ ਹਰ ਵੇਲੇ (ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦੇ ਹਨ, ਤੇ, ਸਦਾ ਪਰਮਾਤਮਾ ਦੀ ਸੇਵਾ-ਭਗਤੀ ਵਿਚ ਲੱਗੇ ਰਹਿੰਦੇ ਹਨ ।੩।

ਹੇ ਭਾਈ ! (ਜਿਨ੍ਹਾਂ ਨੂੰ ਨਾਮ-ਲਾਲ ਮਿਲ ਜਾਂਦਾ ਹੈ) ਉਹ ਮਾਇਆ ਦੀ ਤ੍ਰਿਸ਼ਨਾ ਵੱਲੋਂ ਪੂਰਨ ਤੌਰ ਤੇ ਰੱਜੇ ਰਹਿੰਦੇ ਹਨ, ਉਹ ਪ੍ਰਭੂ ਦੇ ਪਿਆਰ ਵਿਚ ਟਿਕੇ ਰਹਿੰਦੇ ਹਨ, ਉਹਨਾਂ ਦੀ ਆਤਮਕ ਅਡੋਲਤਾ ਵਾਲੀ ਸਮਾਧੀ ਬਣੀ ਰਹਿੰਦੀ ਹੈ, (ਕਿਉਂਕਿ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਉਹਨਾਂ ਦੇ ਹੱਥ ਆ ਜਾਂਦਾ ਹੈ ।

ਪਰ, ਹੇ ਨਾਨਕ ! (ਇਹ ਖ਼ਜ਼ਾਨਾ) ਗੁਰੂ ਪਾਸੋਂ ਹੀ ਮਿਲਦਾ ਹੈ ।੪।੭।੨੩।

**ਮਾਰੂ ਮਹਲਾ ੫ ਘਰੁ ੬ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥ ਅਵਰੁ ਸਭੁ ਕਿਛੁ ਮਿਥਿਆ, ਰਸਨਾ ਰਾਮ ਰਾਮ ਵਖਾਨੁ ॥੧॥ ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥ ਮਿਟਹਿ ਅਘ ਤੇਰੇ ਜਨਮ**

**ਜਨਮ ਕੇ, ਕਵਨੁ ਬਪੁਰੋ ਜਾਮੁ ॥੧॥ ਰਹਾਉ ॥ ਦੂਖ ਦੀਨ ਨ ਭਉ ਬਿਆਪੈ ਮਿਲੈ ਸੁਖ ਬਿਸ੍ਰਾਮੁ ॥ ਗੁਰ ਪ੍ਰਸਾਦਿ ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ ॥੨॥੧॥੨੪॥ {ਪੰਨਾ ੧੦੦੬}**

**ਪਦ ਅਰਥ** :—ਸਗਲ—ਸਾਰੀਆਂ । ਮਿਲਿ ਸਾਧ—ਗੁਰੂ ਨੂੰ ਮਿਲ ਕੇ । ਗੁਮਾਨੁ—ਅਹੰਕਾਰ । ਮਿਥਿਆ—ਨਾਸਵੰਤ । ਰਸਨਾ—ਜੀਭ ਨਾਲ । ਵਖਾਨੁ—ਉੱਚਾਰਨ ਕਰ ।੧।

ਮਨ—ਹੇ ਮਨ ! ਕਰਨ—ਕੰਨਾਂ ਨਾਲ । ਮਿਟਹਿ—ਮਿਟ ਜਾਣਗੇ । ਅਘ—ਪਾਪ {ਬਹੁ-ਵਚਨ} । ਜਾਮੁ—ਜਮ । ਬਪੁਰਾ—ਵਿਚਾਰਾ ।੧।ਰਹਾਉ।

ਦੀਨ—ਦੀਨਤਾ, ਮੁਥਾਜੀ । ਨ ਬਿਆਪੈ—ਆਪਣਾ ਜ਼ੋਰ ਨਹੀਂ ਪਾ ਸਕਦਾ । ਮਿਲੈ—ਮਿਲ ਜਾਂਦਾ ਹੈ । ਸੁਖ ਬਿਸ੍ਰਾਮ—ਸੁਖਾਂ ਵਿਚ ਟਿਕਾਣਾ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਨਾਨਕੁ ਬਖਾਨੈ—ਨਾਨਕ ਆਖਦਾ ਹੈ । ਤਤੁ ਗਿਆਨੁ—ਅਸਲ ਆਤਮਕ ਜੀਵਨ ਦੀ ਸੂਝ ।੨।

**ਅਰਥ** :—ਹੇ ਮੇਰੇ ਮਨ ! ਕੰਨਾਂ ਨਾਲ ਪਰਮਾਤਮਾ ਦਾ ਨਾਮ ਸੁਣਿਆ ਕਰ । (ਨਾਮ ਦੀ ਬਰਕਤਿ ਨਾਲ) ਤੇਰੇ ਅਨੇਕਾਂ ਜਨਮਾਂ ਦੇ (ਕੀਤੇ ਹੋਏ) ਪਾਪ ਮਿਟ ਜਾਣਗੇ । ਵਿਚਾਰਾ ਜਮ ਭੀ ਕੌਣ ਹੈ (ਜੋ ਤੈਨੂੰ ਡਰਾ ਸਕੇ) ? ।੧।ਰਹਾਉ।

ਹੇ ਭਾਈ ! ਸਾਰੀਆਂ (ਫੋਕੀਆਂ) ਚਤੁਰਾਈਆਂ ਛੱਡ ਦੇਹ, ਗੁਰੂ ਨੂੰ ਮਿਲ ਕੇ (ਆਪਣੇ ਅੰਦਰੋਂ) ਅਹੰਕਾਰ ਦੂਰ ਕਰ । ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਸਿਮਰਿਆ ਕਰ । (ਨਾਮ ਤੋਂ ਬਿਨਾ) ਹੋਰ ਸਭ ਕੁਝ ਨਾਸਵੰਤ ਹੈ ।੧।

ਹੇ ਭਾਈ ! ਨਾਨਕ ਆਖਦਾ ਹੈ (ਜਿਹੜਾ ਮਨੁੱਖ ਨਾਮ ਸਿਮਰਦਾ ਹੈ ਉਸ ਉੱਤੇ ਦੁਨੀਆ ਦੇ) ਦੁੱਖ, ਮੁਥਾਜੀ, (ਹਰੇਕ ਕਿਸਮ ਦਾ) ਡਰ—(ਇਹਨਾਂ ਵਿਚੋਂ ਕੋਈ ਭੀ) ਆਪਣਾ ਜ਼ੋਰ ਨਹੀਂ ਪਾ ਸਕਦਾ । ਪਰਮਾਤਮਾ ਦਾ ਭਜਨ ਕਰਨਾ ਹੀ ਅਸਲ ਆਤਮਕ ਜੀਵਨ ਦੀ ਸੂਝ ਹੈ (ਪਰ ਇਹ ਨਾਮ) ਗੁਰੂ ਦੀ ਕਿਰਪਾ ਨਾਲ (ਹੀ ਮਿਲਦਾ ਹੈ) ।੨।੧।੨੪।

**ਮਾਰੂ ਮਹਲਾ ੫ ॥ ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ ॥ ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ ॥੧॥ ਮੇਰੇ ਮਨ ਨਾਮੁ ਨਿਤ ਨਿਤ ਲੇਹ ॥ ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥੧॥ ਰਹਾਉ ॥ ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ ॥ ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ ॥੨॥੨॥੨੫॥ {ਪੰਨਾ ੧੦੦੬}**

**ਪਦ ਅਰਥ** :—ਸੇ—ਉਹ {ਬਹੁ-ਵਚਨ} । ਹੋਤ ਦੇਖੇ ਖੇਹ—ਖੇਹ ਹੋਤ ਦੇਖੇ, ਸੁਆਹ ਹੁੰਦੇ ਵੇਖੇ ਜਾਂਦੇ ਹਨ, ਵਿਕਾਰਾਂ ਦੀ ਅੱਗ ਦੇ ਸਮੁੰਦਰ ਵਿਚ ਸੜ ਕੇ ਸੁਆਹ ਹੁੰਦੇ ਵੇਖੇ ਜਾਂਦੇ ਹਨ । ਬਿਲਾਸ—ਰੰਗ-ਰਲੀਆਂ । ਬਨਿਤਾ—ਇਸਤ੍ਰੀ । ਏ ਨੇਹ—ਇਹ ਸਾਰੇ ਪਿਆਰ ।੧।

ਮਨ—ਹੇ ਮਨ ! ਨਿਤ ਨਿਤ—ਸਦਾ ਹੀ । ਜਲਤ ਨਾਹੀ—ਸੜਦਾ ਨਹੀਂ । ਅਗਨਿ ਸਾਗਰ—ਤ੍ਰਿਸ਼ਨਾ ਦੀ ਅੱਗ ਦਾ ਸਮੁੰਦਰ । ਮਨਿ—ਮਨ ਵਿਚ । ਤਨਿ—ਤਨ ਵਿਚ । ਦੇਹ—ਸਰੀਰ ।੧।ਰਹਾਉ।

ਬਿਰਖ—ਰੁੱਖ । ਛਾਇਆ—ਛਾਂ । ਪਵਨ—ਹਵਾ । ਮੇਹ—ਮੇਘ, ਬੱਦਲ । ਝੂਲਤ—ਉਡਾ ਕੇ ਲੈ ਜਾਂਦੀ ਹੈ । ਦ੍ਰਿੜੁ—ਹਿਰਦੇ ਵਿਚ ਪੱਕੀ ਕਰ । ਮਿਲੁ ਸਾਧ—ਗੁਰੂ ਨੂੰ ਮਿਲ । ਤੇਰੈ ਕਾਮਿ—ਤੇਰੇ ਕੰਮ ਵਿਚ । ਏਹ—ਇਹ ਭਗਤੀ ਹੀ ।੨।

**ਅਰਥ** :—ਹੇ ਮੇਰੇ ਮਨ ! ਸਦਾ ਹੀ ਪਰਮਾਤਮਾ ਦਾ ਨਾਮ ਜਪਿਆ ਕਰ । (ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ ਉਹ ਤ੍ਰਿਸ਼ਨਾ ਦੀ) ਅੱਗ ਦੇ ਸਮੁੰਦਰਾਂ ਵਿਚ ਸੜਦਾ ਨਹੀਂ, ਉਸ ਦੇ ਮਨ ਵਿਚ ਤਨ ਵਿਚ ਦੇਹੀ ਵਿਚ ਸੁਖ-ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

(ਹੇ ਮੇਰੇ ਮਨ !) ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ, ਉਹ (ਵਿਕਾਰਾਂ ਦੀ ਅੱਗ ਦੇ ਸਮੁੰਦਰ ਵਿਚ ਸੜ ਕੇ) ਸੁਆਹ ਹੁੰਦੇ ਵੇਖੇ ਜਾਂਦੇ ਹਨ । ਪੁੱਤਰ, ਮਿੱਤਰ, ਇਸਤ੍ਰੀ (ਆਦਿਕ ਸਨਬੰਧੀ ਜਿਨ੍ਹਾਂ ਨਾਲ ਮਨੁੱਖ ਦੁਨੀਆ ਦੀਆਂ) ਰੰਗ-ਰਲੀਆਂ (ਮਾਣਦਾ ਹੈ)—ਇਹ ਸਾਰੇ ਪਿਆਰ (ਆਖ਼ਿਰ) ਟੁੱਟ ਜਾਂਦੇ ਹਨ ।੧।

ਹੇ ਨਾਨਕ ! (ਆਖ—ਹੇ ਭਾਈ !) ਜਿਵੇਂ ਰੁੱਖ ਦੀ ਛਾਂ ਨਾਸ ਹੋ ਜਾਂਦੀ ਹੈ, (ਛੇਤੀ ਬਦਲਦੀ ਜਾਂਦੀ ਹੈ) ਜਿਵੇਂ ਹਵਾ ਬੱਦਲਾਂ ਨੂੰ ਉਡਾ ਕੇ ਲੈ ਜਾਂਦੀ ਹੈ (ਤੇ ਉਹਨਾਂ ਦੀ ਛਾਂ ਮੁੱਕ ਜਾਂਦੀ ਹੈ ਇਸੇ ਤਰ੍ਹਾਂ ਦੁਨੀਆ ਦੇ ਬਿਲਾਸ ਨਾਸਵੰਤ ਹਨ) । ਹੇ ਭਾਈ ! ਗੁਰੂ ਨੂੰ ਮਿਲ ਅਤੇ ਆਪਣੇ ਹਿਰਦੇ ਵਿਚ ਪਰਮਾਤਮਾ ਦੀ ਭਗਤੀ ਪੱਕੀ ਕਰ । ਇਹੀ ਤੇਰੇ ਕੰਮ ਆਉਣ ਵਾਲੀ ਹੈ ।੨।੨।੨੫।

**ਮਾਰੂ ਮਹਲਾ ੫ ॥ ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥ ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ ਉਸਨ ਨ ਸੀਤ ॥੧॥ ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥ ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ ॥੧॥ ਰਹਾਉ ॥ ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ ॥ ਨਵਲ ਨਵਤਨ ਚਤੁਰ ਸੁੰਦਰ ਮਨੁ ਨਾਨਕ ਤਿਸੁ ਸੰਗਿ ਬੀਧਿ ॥੨॥੩॥੨੬॥ {ਪੰਨਾ ੧੦੦੬}**

**ਪਦ ਅਰਥ** :—ਪੁਰਖੁ ਪੂਰਨ—ਸਰਬ-ਵਿਆਪਕ ਪਰਮਾਤਮਾ । ਸੁਖਹ ਦਾਤਾ—ਸਾਰੇ ਸੁਖਾਂ ਦਾ ਦੇਣ ਵਾਲਾ । ਸੰਗਿ—(ਹਰੇਕ ਦੇ) ਨਾਲ । ਨੀਤ—ਸਦਾ । ਆਵੈ ਨ ਜਾਇ—ਨਾਹ ਜੰਮਦਾ ਹੈ ਨਾਹ ਮਰਦਾ ਹੈ । ਉਸਨ—ਗਰਮੀ, ਸੋਗ । ਸੀਤ—ਠੰਢਕ, ਖ਼ੁਸ਼ੀ, ਹਰਖ । ਨ ਬਿਆਪਤ—ਜ਼ੋਰ ਨਹੀਂ ਪਾ ਸਕਦਾ ।੧।

ਮਨ—ਹੇ ਮਨ ! ਸਿਉ—ਨਾਲ । ਮਨ ਮਹਿ—ਮਨ ਵਿਚ । ਚੇਤਿ—ਚੇਤੇ ਕਰ, ਯਾਦ ਕਰ । ਨਿਧਾਨਾ—(ਸਾਰੇ ਗੁਣਾਂ ਦਾ) ਖ਼ਜ਼ਾਨਾ । ਰੀਤਿ—ਜੀਵਨ-ਮਰਯਾਦਾ, ਜ਼ਿੰਦਗੀ ਗੁਜ਼ਾਰਨ ਦਾ ਤਰੀਕਾ । ਨਿਰਮਲ—ਪਵਿੱਤਰ ।੧।ਰਹਾਉ।

ਗੋਪਾਲ—ਸ੍ਰਿਸ਼ਟੀ ਦਾ ਪਾਲਣ ਵਾਲਾ । ਸੀਧਿ—ਸਿੱਧੀ, ਸਫਲਤਾ, ਕਾਮਯਾਬੀ । ਨਵਲ—ਨਵਾਂ । ਨਵਤਨ—ਨਵਾਂ । ਚਤੁਰ—ਸਿਆਣਾ । ਨਾਨਕ—ਹੇ ਨਾਨਕ ! ਬੀਧਿ—ਵਿੰਨ੍ਹ ਲੈ, ਪ੍ਰੋ ਰੱਖ ।੨।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਨਾਲ ਪਿਆਰ ਪਾਈ ਰੱਖ । ਹੇ ਭਾਈ ! ਜਿਹੜਾ ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ ਉਸ ਨੂੰ ਆਪਣੇ ਮਨ ਵਿਚ ਯਾਦ ਕਰਿਆ ਕਰ । ਜ਼ਿੰਦਗੀ ਨੂੰ ਪਵਿੱਤਰ ਰੱਖਣ ਦਾ ਇਹੀ ਤਰੀਕਾ ਹੈ ।੧।ਰਹਾਉ।

ਹੇ ਮੇਰੇ ਮਨ ! ਉਹ ਸਰਬ-ਵਿਆਪਕ ਪਰਮਾਤਮਾ ਸਾਰੇ ਸੁਖ ਦੇਣ ਵਾਲਾ ਹੈ, ਅਤੇ ਸਦਾ ਹੀ (ਹਰੇਕ ਦੇ) ਨਾਲ ਵੱਸਦਾ ਹੈ । ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ, ਉਹ ਨਾਸ-ਰਹਿਤ ਹੈ । ਨਾਹ ਖ਼ੁਸ਼ੀ ਨਾਹ ਗ਼ਮੀ—ਕੋਈ ਭੀ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੀ ।੧।

ਹੇ ਭਾਈ ! ਪਰਮਾਤਮਾ ਕਿਰਪਾ ਦਾ ਘਰ ਹੈ ਦਇਆ ਦਾ ਸੋਮਾ ਹੈ, ਸ੍ਰਿਸ਼ਟੀ ਦਾ ਪਾਲਣ ਵਾਲਾ ਗੋਬਿੰਦ ਹੈ । ਜਿਹੜਾ ਮਨੁੱਖ (ਉਸ ਦਾ ਨਾਮ) ਜਪਦਾ ਹੈ ਉਸ ਨੂੰ ਜ਼ਿੰਦਗੀ ਵਿਚ ਕਾਮਯਾਬੀ ਪ੍ਰਾਪਤ ਹੋ ਜਾਂਦੀ ਹੈ । ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਹਰ ਵੇਲੇ ਨਵਾਂ ਹੈ (ਪਰਮਾਤਮਾ ਦਾ ਪਿਆਰ ਹਰ ਵੇਲੇ ਨਵਾਂ ਹੈ),

ਪਰਮਾਤਮਾ ਸਿਆਣਾ ਹੈ ਸੋਹਣਾ ਹੈ । ਉਸ ਨਾਲ (ਉਸ ਦੇ ਚਰਨਾਂ ਵਿਚ) ਆਪਣਾ ਮਨ ਪ੍ਰੋਈ ਰੱਖ ।੨।੩।੨੬।

**ਮਾਰੂ ਮਹਲਾ ੫ ॥ ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥ ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ ॥੧॥ ਮੇਰੇ ਮਨ ਨਾਮੁ ਹਿਰਦੈ ਧਾਰਿ ॥ ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥੧॥ ਰਹਾਉ ॥ ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ ॥ ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥੨॥੪॥੨੭॥ {ਪੰਨਾ ੧੦੦੬-੧੦੦੭}**

**ਪਦ ਅਰਥ** :—ਚਲਤ—ਤੁਰਦਿਆਂ ਫਿਰਦਿਆਂ । ਗੁਰ ਮੰਤ੍ਰੁ—ਗੁਰੂ ਦਾ ਉਪਦੇਸ਼ । ਰਿਦੈ—ਹਿਰਦੇ ਵਿਚ । ਭਜੁ—ਜਾ ਪਉ । ਸੰਗਿ ਸਾਧੂ—ਗੁਰੂ ਦੀ ਸੰਗਤਿ ਵਿਚ । ਭਾਵ ਸਾਗਰ—ਸੰਸਾਰ-ਸਮੁੰਦਰ ।੧।

ਮਨ—ਹੇ ਮਨ ! ਧਾਰਿ—ਟਿਕਾਈ ਰੱਖ । ਸਿਉ—ਨਾਲ । ਵਿਸਾਰਿ—ਵਿਸਾਰ ਕੇ, ਭੁਲਾ ਕੇ ।੧।ਰਹਾਉ।

ਜੀਉ—ਜਿੰਦ । ਆਪਨ ਆਪੁ—ਆਪਣੇ ਆਪ ਨੂੰ, ਆਪਾ-ਭਾਵ, ਅਹੰਕਾਰ । ਨਿਵਾਰਿ—ਦੂਰ ਕਰ । ਸਭਿ—ਸਾਰੇ । ਸੁਆਰਥ—ਮਨੋਰਥ, ਲੋੜਾਂ । ਨਾਨਕ—ਹੇ ਨਾਨਕ ! ।੨।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਹਿਰਦੇ ਵਿਚ ਟਿਕਾਈ ਰੱਖ । ਹੇ ਭਾਈ ! ਮਨ ਲਾ ਕੇ ਤਨ ਲਾ ਕੇ (ਤਨੋਂ ਮਨੋਂ) ਹੋਰ ਸਾਰੇ (ਚਿੰਤਾ-ਫ਼ਿਕਰ) ਭੁਲਾ ਕੇ ਪਰਮਾਤਮਾ ਨਾਲ ਪਿਆਰ ਬਣਾਈ ਰੱਖ ।੧।ਰਹਾਉ।

ਹੇ ਭਾਈ ! ਤੁਰਦਿਆਂ ਫਿਰਦਿਆਂ, ਬੈਠਦਿਆਂ, ਸੁੱਤੇ ਪਿਆਂ, ਜਾਗਦਿਆਂ—ਹਰ ਵੇਲੇ ਗੁਰੂ ਦਾ ਉਪਦੇਸ਼ ਹਿਰਦੇ ਵਿਚ ਚੇਤੇ ਰੱਖ । ਗੁਰੂ ਦੀ ਸੰਗਤਿ ਵਿਚ ਰਹਿ ਕੇ (ਪਰਮਾਤਮਾ ਦੇ) ਚਰਨਾਂ ਦਾ ਆਸਰਾ ਲੈ, (ਇਸ ਤਰ੍ਹਾਂ) ਤੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਹਿੰਗਾ ।੧।

ਹੇ ਨਾਨਕ ! (ਆਖ—ਹੇ ਭਾਈ) ਇਹ ਜਿੰਦ, ਇਹ ਮਨ, ਇਹ ਸਰੀਰ, ਇਹ ਪ੍ਰਾਣ—(ਸਭ ਕੁਝ) ਪਰਮਾਤਮਾ ਦੇ ਹੀ ਦਿੱਤੇ ਹੋਏ ਹਨ (ਤੂੰ ਮਾਣ ਕਿਸ ਗੱਲ ਦਾ ਕਰਦਾ ਹੈਂ ?) ਆਪਾ-ਭਾਵ ਦੂਰ ਕਰ । ਗੋਬਿੰਦ ਦਾ ਭਜਨ ਕਰਿਆ ਕਰ, ਤੇਰੀਆਂ ਸਾਰੀਆਂ ਲੋੜਾਂ ਭੀ ਪੂਰੀਆਂ ਹੋਣਗੀਆਂ, ਤੇ, (ਮਨੁੱਖਾ ਜਨਮ ਦੀ ਬਾਜ਼ੀ ਭੀ) ਕਦੇ ਨਹੀਂ ਹਾਰੇਂਗਾ ।੨।੪।੨੭।

**ਮਾਰੂ ਮਹਲਾ ੫ ॥ ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥ ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥੧॥ ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥ ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥੧॥ ਰਹਾਉ ॥ ਨਾਮੁ ਇਕ ਰਸ, ਰੰਗ ਨਾਮਾ, ਨਾਮਿ ਲਾਗੀ ਲੀਉ ॥ ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥੨॥੫॥੨੮॥ {ਪੰਨਾ ੧੦੦੭}**

**ਪਦ ਅਰਥ** :—ਤਜਿ—ਛੱਡ । ਆਪੁ—ਆਪਾ-ਭਾਵ । ਬਿਨਸੀ—ਨਾਸ ਹੋ ਜਾਇਗਾ । ਤਾਪੁ—ਚਿੰਤਾ-ਫ਼ਿਕਰ, ਕਲੇਸ਼ । ਰੇਣ ਸਾਧੂ—ਗੁਰੂ ਦੀ ਚਰਨ-ਧੂੜ । ਥੀਉ—ਹੋ ਜਾ । ਤਿਸਹਿ—{ਤਿਸੁ ਹੀ । ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਕਰਿ—ਕਰ ਕੇ । ਦੀਉ—(ਤੂੰ) ਦਿੱਤਾ ਹੈ ।੧।

ਮਨ—ਹੇ ਮਨ ! ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਆਨ ਸਾਦ—ਹੋਰ ਸਾਰੇ ਸੁਆਦ । ਹੋਛੇ—ਛੇਤੀ ਨਾਸ ਹੋ ਜਾਣ ਵਾਲੇ । ਅਮਰੁ—ਅਟੱਲ ਆਤਮਕ ਜੀਵਨ ਦਾ ਮਾਲਕ । ਜੁਗੁ ਜੁਗੁ—ਸਦਾ ਲਈ । ਜੀਉ—ਜੀਵੋ ।੧।ਰਹਾਉ।

ਨਾਮੁ ਇਕ—ਇਕ (ਪ੍ਰਭੂ) ਦਾ ਨਾਮ । ਰਸ—(ਮਾਇਕ ਪਦਾਰਥਾਂ ਦੇ) ਸੁਆਦ । ਰੰਗ—(ਦੁਨੀਆ ਦੇ) ਰੰਗ-ਤਮਾਸ਼ੇ । ਨਾਮਿ—ਨਾਮ ਵਿਚ । ਲੀਉ—ਲਿਵ । ਬੰਧਪੁ—ਰਿਸ਼ਤੇਦਾਰ । ਕੀਉ—ਕੀਤਾ । ਨਾਨਕ—ਹੇ ਨਾਨਕ ! ।੨।

**ਅਰਥ** :—ਹੇ ਮੇਰੇ ਮਨ ! ਆਤਮਕ ਜੀਵਨ ਦੇ ਵਾਲਾ ਹਰਿ-ਨਾਮ-ਜਲ ਪੀਆ ਕਰ (ਨਾਮ ਦੀ ਬਰਕਤਿ ਨਾਲ) ਹੋਰ ਸਾਰੇ (ਮਾਇਕ ਪਦਾਰਥਾਂ ਦੇ) ਨਾਸਵੰਤ ਚਸਕੇ ਭੁਲਾ ਕੇ ਸਦਾ ਲਈ ਅਟੱਲ ਆਤਮਕ ਜੀਵਨ ਵਾਲੀ ਜ਼ਿੰਦਗੀ ਗੁਜ਼ਾਰ ।੧।ਰਹਾਉ।

ਹੇ ਮੇਰੇ ਮਨ ! ਆਪਾ-ਭਾਵ ਛੱਡ ਦੇਹ, ਗੁਰੂ ਦੀ ਚਰਨ-ਧੂੜ ਬਣ ਜਾ, ਤੇਰਾ ਸਾਰਾ ਦੁੱਖ-ਕਲੇਸ਼ ਦੂਰ ਹੋ ਜਾਇਗਾ । ਹੇ ਪ੍ਰਭੂ ! ਤੇਰਾ ਨਾਮ ਉਸੇ ਮਨੁੱਖ ਨੂੰ ਮਿਲਦਾ ਹੈ, ਜਿਸ ਨੂੰ ਤੂੰ ਆਪ ਮਿਹਰ ਕਰ ਕੇ ਦੇਂਦਾ ਹੈਂ ।੧।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਨੇ ਇੱਕ ਪਰਮਾਤਮਾ ਨੂੰ ਹੀ ਆਪਣਾ ਸੱਜਣ ਮਿੱਤਰ ਤੇ ਸਨਬੰਧੀ ਬਣਾ ਲਿਆ, ਉਸ ਦੀ ਲਿਵ ਸਦਾ ਪਰਮਾਤਮਾ ਦੇ ਨਾਮ ਵਿਚ ਲੱਗੀ ਰਹਿੰਦੀ ਹੈ, ਪਰਮਾਤਮਾ ਦਾ ਨਾਮ ਹੀ ਉਸ ਦੇ ਵਾਸਤੇ (ਮਾਇਕ ਪਦਾਰਥਾਂ ਦੇ ਸੁਆਦ ਹਨ), ਨਾਮ ਹੀ ਉਸ ਲਈ ਦੁਨੀਆ ਦੇ ਰੰਗ-ਤਮਾਸ਼ੇ ਹਨ ।੨।੫।੨੮।

**ਮਾਰੂ ਮਹਲਾ ੫ ॥ ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥ ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥ ਮੇਰੇ ਮਨ ਨਾਮ ਕੀ ਕਰਿ ਟੇਕ ॥ ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥੧॥ ਰਹਾਉ ॥ ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥ ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥੨॥੬॥੨੯॥ {ਪੰਨਾ ੧੦੦੭}**

**ਪਦ ਅਰਥ** :—ਪ੍ਰਤਿਪਾਲਿ—ਪਾਲਣਾ ਕਰ ਕੇ । ਉਦਰਿ—ਉਦਰ ਵਿਚ । ਮਾਤਾ ਉਦਰਿ—ਮਾਂ ਦੇ ਪੇਟ ਵਿਚ । ਰਾਖੈ—ਰੱਖਿਆ ਕਰਦਾ ਹੈ । ਸੋਈ—ਉਹੀ । ਸੁਆਮੀ—ਮਾਲਕ । ਈਹਾ—ਇਥੇ, ਇਸ ਜਗਤ ਵਿਚ । ਬੂਝੁ—(ਹੇ ਭਾਈ !) ਸਮਝ ਕਰ । ਬਿਬੇਕ—ਪਰਖ । ਬੁਧਿ ਬਿਬੇਕ—ਪਰਖ ਦੀ ਬੁੱਧੀ ਨਾਲ ।੧।

ਮਨ—ਹੇ ਮਨ ! ਟੇਕ—ਸਹਾਰਾ । ਤਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਜਿਨਿ—ਜਿਸ (ਪ੍ਰਭੂ) ਨੇ । ਤੂੰ—ਤੈਨੂੰ । ਕਰਣ—ਸ੍ਰਿਸ਼ਟੀ । ਕਰਣ ਕਾਰਣ—ਸ੍ਰਿਸ਼ਟੀ ਦਾ ਮੂਲ ।੧।ਰਹਾਉ।

ਚੇਤਿ—ਚੇਤੇ ਕਰ, ਯਾਦ ਕਰਦਾ ਰਹੁ । ਤਜਿ—ਤਜ ਕੇ, ਛੱਡ ਕੇ । ਸਗਲੇ—ਸਾਰੇ । ਭੇਖ—(ਵਿਖਾਲੇ ਦੇ ਧਾਰਮਿਕ) ਪਹਿਰਾਵੇ । ਨਾਨਕ—ਹੇ ਨਾਨਕ ! ਸਿਮਰਿ—ਸਿਮਰ ਕੇ । ਤਰੇ—ਪਾਰ ਲੰਘ ਗਏ ।੨।

**ਅਰਥ** :—ਹੇ ਮੇਰੇ ਮਨ ! (ਸਦਾ) ਪਰਮਾਤਮਾ ਦੇ ਨਾਮ ਦਾ ਆਸਰਾ ਲੈ । ਉਸ ਪਰਮਾਤਮਾ ਨੂੰ ਹੀ (ਸਹਾਰਾ) ਸਮਝ, ਜਿਸ ਨੇ ਤੈਨੂੰ ਪੈਦਾ ਕੀਤਾ ਹੈ । ਹੇ ਮਨ ! ਇਕ ਪ੍ਰਭੂ ਹੀ ਸਾਰੇ ਜਗਤ ਦਾ ਮੂਲ ਹੈ ।੧।ਰਹਾਉ।

ਹੇ ਮਨ ! ਪਾਲਣਾ ਕਰ ਕੇ ਪ੍ਰਭੂ ਮਾਂ ਦੇ ਪੇਟ ਵਿਚ ਬਚਾਂਦਾ ਹੈ, (ਪੇਟ ਦੀ ਅੱਗ ਦਾ) ਸੇਕ ਲੱਗਣ ਨਹੀਂ ਦੇਂਦਾ । ਉਹੀ ਮਾਲਕ ਇਸ ਜਗਤ ਵਿਚ ਭੀ ਰੱਖਿਆ ਕਰਦਾ ਹੈ । ਹੇ ਭਾਈ ! ਪਰਖ ਦੀ ਬੁੱਧੀ ਨਾਲ ਇਹ (ਸੱਚਾਈ) ਸਮਝ ਲੈ ।੧।

ਹੇ ਭਾਈ ! ਚਤੁਰਾਈਆਂ ਛੱਡ ਕੇ (ਵਿਖਾਵੇ ਦੇ) ਸਾਰੇ (ਧਾਰਮਿਕ) ਪਹਿਰਾਵੇ ਛੱਡ ਕੇ ਆਪਣੇ ਮਨ ਵਿਚ ਪਰਮਾਤਮਾ ਨੂੰ ਯਾਦ ਕਰਦਾ ਰਹੁ । ਹੇ ਨਾਨਕ ! ਪਰਮਾਤਮਾ ਦਾ ਸਦਾ ਸਿਮਰਨ ਕਰ ਕੇ ਅਨੇਕਾਂ ਜੀਵ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਆ ਰਹੇ ਹਨ ।੨।੬।੨੯।

**ਮਾਰੂ ਮਹਲਾ ੫ ॥ ਪਤਿਤ ਪਾਵਨ ਨਾਮੁ ਜਾ ਕੋ, ਅਨਾਥ ਕੋ ਹੈ ਨਾਥੁ ॥ ਮਹਾ ਭਉਜਲ ਮਾਹਿ ਤੁਲਹੋ, ਜਾ ਕੋ ਲਿਖਿਓ ਮਾਥ ॥੧॥ ਡੂਬੇ ਨਾਮ ਬਿਨੁ ਘਨ ਸਾਥ ॥ ਕਰਣ ਕਾਰਣੁ ਚਿਤਿ ਨ ਆਵੈ, ਦੇ ਕਰਿ ਰਾਖੈ ਹਾਥ ॥੧॥ ਰਹਾਉ ॥ ਸਾਧਸੰਗਤਿ ਗੁਣ ਉਚਾਰਣ ਹਰਿ ਨਾਮ ਅੰਮ੍ਰਿਤ ਪਾਥ ॥ ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ ਗਾਥ ॥੨॥੭॥੩੦॥ {ਪੰਨਾ ੧੦੦੭}**

**ਪਦ ਅਰਥ** :—ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਤਿਤ ਪਾਵਨ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਕੋ—ਦਾ । ਅਨਾਥ—ਅ-ਨਾਥ, ਨਿਖਸਮੇ । ਨਾਥੁ—ਖਸਮ । ਭਉਜਲ—ਸੰਸਾਰ-ਸਮੁੰਦਰ । ਮਾਹਿ—ਵਿਚ । ਤੁਲਹੋ—ਤੁਲਹਾ, ਕੰਮ-ਟਪਾਊ ਬੇੜੀ ਜੋ ਦਰਿਆਵਾਂ ਦੇ ਕੰਢਿਆਂ ਦੇ ਲੋਕ ਸ਼ਤੀਰੀਆਂ ਆਦਿਕ ਬੰਨ੍ਹ ਕੇ ਬਣਾ ਲੈਂਦੇ ਹਨ । ਮਾਥ—ਮੱਥੇ ਉਤੇ ।੧।

ਘਨ—ਬਹੁਤ, ਅਨੇਕਾਂ । ਸਾਥ—ਕਾਫ਼ਲੇ, ਪੂਰਾਂ ਦੇ ਪੂਰ । ਕਰਣ ਕਾਰਣੁ—ਜਗਤ ਦਾ ਮੂਲ {ਕਰਣ—ਜਗਤ} । ਚਿਤਿ—ਚਿੱਤ ਵਿਚ । ਦੇ ਕਰਿ—ਦੇ ਕੇ ।੧।ਰਹਾਉ।

ਅੰਮ੍ਰਿਤ ਪਾਥ—{ਪਥ—ਰਸਤਾ} ਆਤਮਕ ਜੀਵਨ ਦੇਣ ਵਾਲਾ ਰਸਤਾ । ਮੁਰਾਰਿ—ਹੇ ਮੁਰਾਰਿ ! {ਮੁਰ-ਅਰਿ}, ਹੇ ਪਰਮਾਤਮਾ ! ਮਾਧਉ—{ਮਾ—ਮਾਇਆ । ਧਉ—ਧਵ, ਪਤੀ} ਹੇ ਮਾਇਆ ਦੇ ਪਤੀ ਪ੍ਰਭੂ ! ਗਾਥ—ਕਥਾ, ਸਿਫ਼ਤਿ-ਸਾਲਾਹ ।੨।

**ਅਰਥ** :—ਹੇ ਭਾਈ ! ਜਿਹੜਾ ਪਰਮਾਤਮਾ (ਜੀਵਾਂ ਨੂੰ) ਹੱਥ ਦੇ ਕੇ ਬਚਾਂਦਾ ਹੈ ਉਸ ਦੇ ਨਾਮ ਤੋਂ ਬਿਨਾ ਪੂਰਾਂ ਦੇ ਪੂਰ (ਇਸ ਸੰਸਾਰ-ਸਮੁੰਦਰ ਵਿਚ) ਡੁੱਬ ਰਹੇ ਹਨ, (ਕਿਉਂਕਿ) ਜਗਤ ਦਾ ਮੂਲ ਪਰਮਾਤਮਾ (ਉਹਨਾਂ ਦੇ) ਚਿੱਤ ਵਿਚ ਨਹੀਂ ਵੱਸਦਾ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦਾ ਨਾਮ ਪਾਪੀਆਂ ਨੂੰ ਪਵਿੱਤਰ ਕਰਨ-ਜੋਗ ਹੈ, ਜਿਹੜਾ ਨਿਖਸਮਿਆਂ ਦਾ ਖਸਮ ਹੈ, ਉਹ ਪਰਮਾਤਮਾ ਇਸ ਭਿਆਨਕ ਸੰਸਾਰ-ਸਮੁੰਦਰ ਵਿਚ (ਜੀਵਾਂ ਵਾਸਤੇ) ਜਹਾਜ਼ ਹੈ । (ਪਰ ਇਹ ਉਸੇ ਨੂੰ ਮਿਲਦਾ ਹੈ) ਜਿਸ ਦੇ ਮੱਥੇ ਉਤੇ (ਮਿਲਾਪ ਦਾ ਲੇਖ) ਲਿਖਿਆ ਹੁੰਦਾ ਹੈ ।੧।

ਹੇ ਭਾਈ ! ਸਾਧ ਸੰਗਤਿ ਵਿਚ (ਟਿਕ ਕੇ) ਪਰਮਾਤਮਾ ਦਾ ਨਾਮ ਪਰਮਾਤਮਾ ਦੇ ਗੁਣ ਉੱਚਾਰਦੇ ਰਹਿਣਾ—ਇਹੀ ਹੈ ਆਤਮਕ ਜੀਵਨ ਦੇਣ ਵਾਲਾ ਰਸਤਾ । ਹੇ ਨਾਨਕ ! (ਆਖ—) ਹੇ ਮੁਰਾਰੀ ! ਹੇ ਮਾਧੋ ! ਮਿਹਰ ਕਰ (ਤਾ ਕਿ ਤੇਰਾ ਦਾਸ ਤੇਰੀ) ਸਿਫ਼ਤਿ-ਸਾਲਾਹ ਸੁਣ ਕੇ ਆਤਮਕ ਜੀਵਨ ਹਾਸਲ ਕਰਦਾ ਰਹੇ ।੨।੭।੩੦।

**ਮਾਰੂ ਅੰਜੁਲੀ ਮਹਲਾ ੫ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥ ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥ ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ ਮਹਾ**

**ਗੁਬਾਰੇ ॥ ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥੨॥ ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥ ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ ॥੩॥ ਮਿਹਰਵਾਨਿ ਰਖਿ ਲਇਅਨੁ ਆਪੇ ॥ ਜੀਅ ਜੰਤ ਸਭਿ ਤਿਸ ਕੇ ਥਾਪੇ ॥ ਜਨਮੁ ਪਦਾਰਥੁ ਜਿਣਿ ਚਲਿਆ ਨਾਨਕ ਆਇਆ ਸੋ ਪਰਵਾਣੁ ਥਿਆ ॥੪॥੧॥੩੧॥ {ਪੰਨਾ ੧੦੦੭}**

ਅੰਜੁਲੀ—ਬੁੱਕ, (ਆਪਣੇ ਇਸ਼ਟ ਪਾਸੋਂ ਖ਼ੈਰ ਮੰਗਣ ਲਈ ਅੱਡਿਆ ਹੋਇਆ ਬੁੱਕ), ਦੋਵੇਂ ਹੱਥ ਜੋੜ ਕੇ ਕੀਤੀ ਹੋਈ ਅਰਜ਼ੋਈ ।

**ਪਦ ਅਰਥ** :—ਸੰਜੋਗੁ—ਮਿਲਾਪ (ਜਿੰਦ ਤੇ ਸਰੀਰ ਦਾ) । ਵਿਜੋਗੁ—ਵਿਛੋੜਾ (ਜਿੰਦ ਤੇ ਸਾਗਰ ਦਾ) । ਧੁਰਹੁ—ਪਰਮਾਤਮਾ ਦੇ ਹੁਕਮ ਅਨੁਸਾਰ । ਪੰਚ ਧਾਤੁ—(ਪੌਣ, ਪਾਣੀ, ਅੱਗ, ਮਿੱਟੀ, ਆਕਾਸ਼—ਇਹ) ਪੰਜ ਤੱਤ । ਕਰਿ—ਮਿਲਾ ਕੇ । ਪੁਤਲਾ—ਸਰੀਰ ।

ਫੁਰਮਾਇਅੜਾ—ਫ਼ੁਰਮਾਇਆ ਹੋਇਆ ਹੁਕਮ । ਕੈ ਫੁਰਮਾਇਅੜੈ—ਦੇ ਹੁਕਮ ਅਨੁਸਾਰ । ਸਾਹ—ਸ਼ਾਹ । ਸਾਹੈ ਕੈ ਫੁਰਮਾਇਅੜੈ—ਸ਼ਾਹ ਦੇ ਕੀਤੇ ਹੁਕਮ ਅਨੁਸਾਰ । ਜੀ—ਹੇ ਭਾਈ ! ਦੇਹੀ—ਸਰੀਰ । ਜੀਉ—ਜੀਵਾਤਮਾ ।੧।

ਜਿਥੈ—ਜਿਸ ਥਾਂ ਵਿਚ । ਅਗਨਿ—ਅੱਗ । ਭਖੈ—ਭਖਦੀ ਹੈ, ਬਲਦੀ ਹੈ । ਭੜਹਾਰੇ—ਭੜ ਭੜ ਕਰ ਕੇ, ਬੜੀ ਤੇਜ਼ । ਊਰਧ—ਉਲਟਾ । ਊਰਧ ਮੁਖ—ਉਲਟੇ-ਮੂੰਹ । ਗੁਬਾਰੇ—ਘੁੱਪ ਹਨੇਰੇ ਵਿਚ । ਸਾਸਿ—ਸਾਹ ਨਾਲ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸੋਈ—ਉਹੀ ਜੀਵ । ਸਮਾਲੇ—ਯਾਦ ਕਰਦਾ ਹੈ । ਖਸਮਿ—ਖਸਮ ਨੇ ।੨।

ਵਿਸਾਰਿ—ਭੁਲਾ ਕੇ । ਦੁਨੀ—ਦੁਨੀਆ ਵਿਚ, ਦੁਨੀਆ ਦੇ ਪਦਾਰਥਾਂ ਵਿਚ । ਆਵੈ ਜਾਇ—ਜੰਮਦਾ ਹੈ ਮਰਦਾ ਹੈ । ਭਵਾਈਐ ਜੋਨੀ—ਜੂਨਾਂ ਵਿਚ ਭਵਾਇਆ ਜਾਂਦਾ ਹੈ । ਕਿਤ ਹੀ—ਕਿਤੇ ਭੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਤੁ' ਦਾ ੁ ਉੱਡ ਗਿਆ ਹੈ} । ਥਾਇ—ਥਾਂ ਵਿਚ । ਕਿਤ ਹੀ ਥਾਇ—ਕਿਸੇ ਭੀ ਥਾਂ ਵਿਚ । ਰਹਣੁ—ਟਿਕਾਣਾ ।੩।

ਮਿਹਰਵਾਨਿ—ਮਿਹਰਵਾਨ ਨੇ । ਰਖਿ ਲਇਅਨੁ—ਰੱਖ ਲਏ ਹਨ, ਬਚਾ ਲਏ ਹਨ । ਸਭਿ—ਸਾਰੇ । ਤਿਸ ਕੇ—ਉਸ (ਪਰਮਾਤਮਾ) ਦੇ । ਥਾਪੇ—ਪੈਦਾ ਕੀਤੇ ਹੋਏ । ਜਿਣਿ—ਜਿੱਤ ਕੇ । ਆਇਆ—ਜਨਮਿਆ ਹੋਇਆ ।੪।

**ਅਰਥ** :—ਹੇ ਭਾਈ ! (ਜਿੰਦ ਤੇ ਸਰੀਰ ਦਾ) ਮਿਲਾਪ ਅਤੇ ਵਿਛੋੜਾ ਪਰਮਾਤਮਾ ਦੀ ਰਜ਼ਾ ਅਨੁਸਾਰ ਹੀ ਹੁੰਦਾ ਹੈ । (ਪਰਮਾਤਮਾ ਦੇ ਹੁਕਮ ਵਿਚ ਹੀ) ਪੰਜ ਤੱਤ (ਇਕੱਠੇ) ਕਰ ਕੇ ਸਰੀਰ ਬਣਾਇਆ ਜਾਂਦਾ ਹੈ । ਪ੍ਰਭੂ-ਪਾਤਿਸ਼ਾਹ ਦੇ ਹੁਕਮ ਅਨੁਸਾਰ ਹੀ ਜੀਵਾਤਮਾ ਸਰੀਰ ਵਿਚ ਆ ਟਿਕਦਾ ਹੈ ।੧।

ਹੇ ਭਾਈ ! ਜਿੱਥੇ (ਮਾਂ ਦੇ ਪੇਟ ਵਿਚ ਪੇਟ ਦੀ) ਅੱਗ ਬੜੀ ਭਖਦੀ ਹੈ, ਉਸ ਭਿਆਨਕ ਹਨੇਰੇ ਵਿਚ ਜੀਵ ਉਲਟੇ-ਮੂੰਹ ਪਿਆ ਰਹਿੰਦਾ ਹੈ । ਜੀਵ (ਉਥੇ ਆਪਣੇ) ਹਰੇਕ ਸਾਹ ਦੇ ਨਾਲ ਪਰਮਾਤਮਾ ਨੂੰ ਯਾਦ ਕਰਦਾ ਰਹਿੰਦਾ ਹੈ, ਉਸ ਥਾਂ ਮਾਲਕ-ਪ੍ਰਭੂ ਨੇ ਹੀ ਜੀਵ ਨੂੰ ਬਚਾਇਆ ਹੁੰਦਾ ਹੈ ।੨।

ਹੇ ਭਾਈ ! ਜਦੋਂ ਜੀਵ ਮਾਂ ਦੇ ਪੇਟ ਵਿਚੋਂ ਬਾਹਰ ਆ ਜਾਂਦਾ ਹੈ, ਮਾਲਕ-ਪ੍ਰਭੂ ਨੂੰ ਭੁਲਾ ਕੇ ਦੁਨੀਆ ਦੇ ਪਦਾਰਥਾਂ ਵਿਚ ਚਿੱਤ ਜੋੜ ਲੈਂਦਾ ਹੈ । (ਪ੍ਰਭੂ ਨੂੰ ਵਿਸਾਰਨ ਕਰਕੇ) ਜੰਮਣ ਮਰਨ ਦੇ ਗੇੜ ਵਿਚ (ਜੀਵ) ਪੈ ਜਾਂਦਾ ਹੈ, ਜੂਨਾਂ ਵਿਚ ਪਾਇਆ ਜਾਂਦਾ ਹੈ, ਕਿਸੇ ਇੱਕ ਥਾਂ ਇਸ ਨੂੰ ਟਿਕਾਣਾ ਨਹੀਂ ਮਿਲਦਾ ।੩।

ਹੇ ਭਾਈ ! ਸਾਰੇ ਜੀਵ ਉਸ (ਪਰਮਾਤਮਾ) ਦੇ ਹੀ ਪੈਦਾ ਕੀਤੇ ਹੋਏ ਹਨ, ਉਸ ਮਿਹਰਵਾਨ (ਪ੍ਰਭੂ) ਨੇ ਆਪ ਹੀ (ਕਈ ਜੀਵ ਜਨਮ ਮਰਨ ਦੇ ਗੇੜ ਤੋਂ) ਬਚਾਏ ਹਨ ।

ਹੇ ਨਾਨਕ ! ਜਿਹੜਾ ਮਨੁੱਖ (ਪਰਮਾਤਮਾ ਦੇ ਨਾਮ ਦੀ ਰਾਹੀਂ) ਇਸ ਕੀਮਤੀ ਜਨਮ (ਦੀ ਬਾਜ਼ੀ) ਨੂੰ ਜਿੱਤ ਕੇ ਇਥੋਂ ਤੁਰਦਾ ਹੈ, ਉਹ ਇਸ ਜਗਤ ਵਿਚ ਆਇਆ ਹੋਇਆ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ ।੪।੧।੩੧।

**ਮਾਰੂ ਮਹਲਾ ੫ ॥ ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥੧॥ ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥੨॥ ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥੩॥ ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ ॥੪॥ ਭਗਤ ਜਨਾ ਕਾ ਰਾਖਣਹਾਰਾ ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥ ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥ {ਪੰਨਾ ੧੦੦੮}**

**ਪਦ ਅਰਥ** :—ਵੈਦੋ—ਵੈਦ, ਹਕੀਮ । ਵੈਦੋ ਨ ਵਾਈ—ਨਾਹ ਕੋਈ ਵੈਦ ਤੇ ਨਾਹ ਕਿਸੇ ਵੈਦ ਦੀ ਦਵਾਈ । ਵਾਈ—ਦਵਾਈ । ਸਹਾਈ—ਮਦਦ ਕਰਨ ਵਾਲਾ ।੧।

ਜਿਸੋ—ਜਿਸੁ, ਜਿਸ ਦਾ । ਮਲੋ—ਮਲੁ, ਮੈਲ । ਪਰਧਾਨੁ—ਸ਼ਿਰੋਮਣੀ ।੨।

ਘਟਿ ਘਟੇ—ਘਟਿ ਘਟਿ, ਹਰੇਕ ਸਰੀਰ ਵਿਚ । ਵਾਸੀ—ਵੱਸਣ ਵਾਲਾ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਥਾਨੁ—ਥਾਂ, ਟਿਕਾਣਾ ।੩।

ਆਵੈ ਨ ਜਾਵੈ—ਨਾਹ ਜੰਮਦਾ ਹੈ ਨਾਹ ਮਰਦਾ ਹੈ । ਸੰਗੇ—(ਹਰੇਕ ਦੇ) ਨਾਲ ਹੀ । ਸਮਾਵੈ—ਗੁਪਤ ਵੱਸਦਾ ਹੈ । ਪੂਰਨ—ਮੁਕੰਮਲ, ਅਭੁੱਲ । ਕਾਮੁ—ਕੰਮ ।੪।

ਜੀਵਹਿ—{ਬਹੁ-ਵਚਨ} ਜੀਊਂਦੇ ਹਨ । ਜਪਿ—ਜਪ ਕੇ । ਪ੍ਰਾਨ ਅਧਾਰਾ—ਜਿੰਦ ਦਾ ਆਸਰਾ । ਕਰਨ ਕਾਰਨ—ਜਗਤ ਦਾ ਮੂਲ {ਕਰਨ—ਸ੍ਰਿਸ਼ਟੀ} । ਸਮਰਥੁ—ਸਭ ਤਾਕਤਾਂ ਦਾ ਮਾਲਕ । ਤਿਸੁ—ਉਸ ਤੋਂ । ਕੁਰਬਾਨੁ—ਸਦਕੇ । ਹੇ—ਹੈ ।੫।

**ਅਰਥ** :—ਹੇ ਭਾਈ ! (ਦੁੱਖ-ਦਰਦ ਦੇ ਵੇਲੇ) ਸਿਰਫ਼ ਇਕ ਪਰਮਾਤਮਾ ਹੀ ਮਦਦ ਕਰਨ ਵਾਲਾ ਹੁੰਦਾ ਹੈ । ਨਾਹ ਕੋਈ ਵੈਦ ਨਾਹ ਕਿਸੇ ਵੈਦ ਦੀ ਦਵਾਈ; ਨਾਹ ਕੋਈ ਭੈਣ ਨਾਹ ਕੋਈ ਭਰਾ—ਕੋਈ ਭੀ ਮਦਦ ਕਰਨ ਜੋਗਾ ਨਹੀਂ ਹੁੰਦਾ ।੧।

ਹੇ ਭਾਈ ! ਉਸ ਪਰਮਾਤਮਾ ਦਾ ਸਿਮਰਨ ਕਰਦੇ ਰਹੋ ਜਿਸ ਦਾ ਕੀਤਾ ਹਰੇਕ ਕੰਮ (ਜਗਤ ਵਿਚ) ਹੋ ਰਿਹਾ ਹੈ, ਜੋ (ਜੀਵਾਂ ਦੇ) ਪਾਪਾਂ ਦੀ ਮੈਲ ਧੋਂਦਾ ਹੈ । ਹੇ ਭਾਈ ! ਉਹ ਪਰਮਾਤਮਾ ਹੀ (ਜਗਤ ਵਿਚ) ਸ਼ਿਰੋਮਣੀ ਹੈ ।੨।

ਹੇ ਭਾਈ ! (ਉਸ ਪਰਮਾਤਮਾ ਦਾ ਹੀ ਸਿਮਰਨ ਕਰੋ) ਜਿਸ ਦਾ ਆਸਣ ਸਦਾ ਅਡੋਲ ਰਹਿਣ ਵਾਲਾ ਹੈ, ਜੋ ਹਰੇਕ ਸਰੀਰ ਵਿਚ ਵੱਸਦਾ ਹੈ, ਜੋ ਸਭ ਜੀਵਾਂ ਵਿਚ ਨਿਵਾਸ ਰੱਖਣ ਵਾਲਾ ਹੈ ।੩।

ਹੇ ਭਾਈ ! (ਉਸੇ ਪਰਮਾਤਮਾ ਦਾ ਹੀ ਸਿਮਰਨ ਕਰੋ) ਜਿਸ ਦਾ ਹਰੇਕ ਕੰਮ ਮੁਕੰਮਲ (ਅਭੁੱਲ) ਹੈ, ਜੋ ਨਾਹ ਜੰਮਦਾ ਹੈ ਨਾਹ ਮਰਦਾ ਹੈ, ਪਰ ਹਰੇਕ ਜੀਵ ਦੇ ਨਾਲ ਗੁਪਤ ਵੱਸਦਾ ਹੈ ।੪।

ਹੇ ਭਾਈ ! ਉਹ ਪਰਮਾਤਮਾ ਆਪਣੇ ਭਗਤਾਂ ਦੀ ਰੱਖਿਆ ਕਰਨ ਵਾਲਾ ਹੈ, ਉਹ ਹਰੇਕ ਦੇ ਪ੍ਰਾਣਾਂ ਦਾ ਆਸਰਾ ਹੈ । ਸੰਤ ਜਨ (ਉਸ ਦਾ ਨਾਮ) ਜਪ ਕੇ ਆਤਮਕ ਜੀਵਨ ਹਾਸਲ ਕਰਦੇ ਰਹਿੰਦੇ ਹਨ । ਉਹ ਪਰਮਾਤਮਾ ਇਸ ਜਗਤ-ਰਚਨਾ ਦਾ ਮੂਲ ਹੈ, ਸਾਰੀਆਂ ਤਾਕਤਾਂ ਦਾ ਮਾਲਕ ਹੈ, ਸਭ ਦਾ ਖਸਮ ਹੈ । ਹੇ ਭਾਈ ! ਨਾਨਕ (ਸਦਾ) ਉਸ ਤੋਂ ਸਦਕੇ ਜਾਂਦਾ ਹੈ ।੫।੨।੩੨।

ਨੋਟ :—ਮਾਰੂ ਰਾਗ ਵਿਚ 'ਮਹਲਾ ੫' ਦੇ ੩੨ ਸ਼ਬਦ ਹਨ । 'ਮਹਲਾ ੩' ਦੇ ੫ ਸ਼ਬਦ ਅਤੇ 'ਮਹਲਾ ੪' ਦੇ ੮ ਸ਼ਬਦ ਹਨ ।

ਗੁਰੂ ਨਾਨਕ ਦੇਵ ਜੀ ਦੇ ੧੨ ਸ਼ਬਦ ਹਨ ।

ਕੁੱਲ ਵੇਰਵਾ ਇਉਂ ਹੈ—

ਮਹਲਾ ੧ — ੧੨<br>
ਮਹਲਾ ੩ — ੫<br>
ਮਹਲਾ ੪ — ੮<br>
ਮਹਲਾ ੫ — ੩੨<br>
. . . . . ——<br>
. ਜੋੜ . . . ੫੭

**ਮਾਰੂ ਮਹਲਾ ੯ ॥**

**ੴ ਸਤਿਗੁਰ ਪ੍ਰਸਾਦਿ ॥ ਹਰਿ ਕੋ ਨਾਮੁ ਸਦਾ ਸੁਖਦਾਈ ॥ ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥ ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥ ਤਾ ਕੋ ਦੂਖੁ ਹਰਿਓ ਕਰੁਣਾਮੈ ਅਪਨੀ ਪੈਜ ਬਢਾਈ ॥੧॥ ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥ ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ॥੨॥੧॥ {ਪੰਨਾ ੧੦੦੮}**

**ਪਦ ਅਰਥ** :—ਕੋ—ਦਾ । ਸੁਖਦਾਈ—ਆਤਮਕ ਆਨੰਦ ਦੇਣ ਵਾਲਾ ਹੈ । ਕਉ—ਨੂੰ । ਸਿਮਰਿ—ਸਿਮਰ ਕੇ । ਅਜਾਮਲੁ—{ਇਸ ਨੇ ਇਕ ਮਹਾਤਮਾ ਦੇ ਕਹੇ ਆਪਣੇ ਪੁੱਤਰ ਦਾ ਨਾਮ 'ਨਾਰਾਇਣ' ਰੱਖਿਆ ਸੀ । 'ਨਾਰਾਇਣ, ਨਾਰਾਇਣ' ਆਖਦਿਆਂ ਸਚ-ਮੁਚ 'ਨਾਰਾਇਣ-ਪਰਮਾਤਮਾ' ਨਾਲ ਇਸ ਦਾ ਪਿਆਰ ਬਣ ਗਿਆ} । ਉਧਰਿਓ—ਵਿਕਾਰਾਂ ਤੋਂ ਬਚ ਗਿਆ । ਗਨਿਕਾ—ਵੇਸਵਾ (ਤੋਤੇ ਨੂੰ 'ਰਾਮ ਨਾਮ' ਪੜ੍ਹਾਂਦਿਆਂ ਇਸ ਦੀ ਆਪਣੀ ਲਿਵ ਭੀ ਪਰਮਾਤਮਾ ਵਿਚ ਲੱਗ ਗਈ} । ਹੂ—ਭੀ । ਗਤਿ—ਉੱਚੀ ਆਤਮਕ ਅਵਸਥਾ ।੧।ਰਹਾਉ।

ਪੰਚਾਲੀ—ਪੰਚਾਲ ਦੇਸ ਦੀ ਰਾਜ-ਕੁਮਾਰੀ, ਦ੍ਰੋਪਦੀ । ਰਾਜ ਸਭਾ ਮਹਿ—ਰਾਜ-ਸਭਾ ਵਿਚ, ਦੁਰਯੋਧਨ ਦੇ ਦਰਬਾਰ ਵਿਚ । ਸੁਧਿ—ਸੂਝ । ਰਾਮ ਨਾਮ ਸੁਧਿ—ਪਰਮਾਤਮਾ ਦੇ ਨਾਮ ਦਾ ਧਿਆਨ {ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਜੋ "ਹਾ ਹਾ ਕ੍ਰਿਸ਼ਨ ਕਰੈ" ਲਿਖਿਆ ਹੈ, ਉਹ ਆਮ ਪਰਚਲਤ ਕਹਾਣੀ ਦਾ ਹਵਾਲਾ ਹੈ । ਉਹਨਾਂ ਦਾ ਆਪਣਾ ਸਿੱਧਾਂਤ ਅਖ਼ੀਰ ਤੇ ਹੈ ਕਿ "ਨਾਥੁ ਅਨਾਥਾਂ ਬਾਣ ਧੁਰਾਂ ਦੀ"} । ਕੋ—ਦਾ । ਹਰਿਓ—ਦੂਰ ਕੀਤਾ । ਕਰੁਣਾਮੈ—{ਕਰੁਣਾ—ਤਰਸ} ਤਰਸ-ਸਰੂਪ ਪਰਮਾਤਮਾ । ਪੈਜ—ਇੱਜ਼ਤ, ਨਾਮਣਾ ।੧।

ਜਿਹ ਨਰ—ਜਿਨ੍ਹਾਂ ਬੰਦਿਆਂ ਨੇ । ਕਿਰਪਾ ਨਿਧਿ ਜਸੁ—ਕਿਰਪਾ ਦੇ ਖ਼ਜ਼ਾਨੇ ਪ੍ਰਭੂ ਦੀ ਸਿਫ਼ਤਿ-ਸਾਲਾਹ । ਸਹਾਈ—ਮਦਦਗਾਰ । ਕਹੁ—ਆਖ । ਨਾਨਕ—ਹੇ ਨਾਨਕ ! ਇਹੀ ਭਰੋਸੈ—ਇਸੇ ਭਰੋਸੇ ਤੇ । ਗਹੀ—ਫੜੀ । ਆਨਿ—ਆ ਕੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਦਾ ਆਤਮਕ ਆਨੰਦ ਦੇਣ ਵਾਲਾ ਹੈ, ਜਿਸ ਨਾਮ ਨੂੰ ਸਿਮਰ ਕੇ ਅਜਾਮਲ ਵਿਕਾਰਾਂ ਤੋਂ ਬਚ ਗਿਆ ਸੀ, (ਇਸ ਨਾਮ ਨੂੰ ਸਿਮਰ ਕੇ) ਵੇਸੁਆ ਨੇ ਭੀ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ ਸੀ ।੧।ਰਹਾਉ।

ਹੇ ਭਾਈ ! ਦੁਰਯੋਧਨ ਦੇ ਰਾਜ-ਦਰਬਾਰ ਵਿਚ ਦ੍ਰੋਪਦੀ ਨੇ (ਭੀ) ਪਰਮਾਤਮਾ ਦੇ ਨਾਮ ਦਾ ਧਿਆਨ ਧਰਿਆ ਸੀ, ਤੇ, ਤਰਸ-ਸਰੂਪ ਪਰਮਾਤਮਾ ਨੇ ਉਸ ਦਾ ਦੁੱਖ ਦੂਰ ਕੀਤਾ ਸੀ, (ਤੇ ਇਸ ਤਰ੍ਹਾਂ) ਆਪਣਾ ਨਾਮਣਾ ਵਧਾਇਆ ਸੀ ।੧।

ਹੇ ਭਾਈ ! ਜਿਨ੍ਹਾਂ ਭੀ ਬੰਦਿਆਂ ਨੇ ਕਿਰਪਾ ਦੇ ਖ਼ਜ਼ਾਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ, ਪਰਮਾਤਮਾ ਉਹਨਾਂ ਨੂੰ ਮਦਦਗਾਰ (ਹੋ ਕੇ) ਬਹੁੜਿਆ । ਹੇ ਨਾਨਕ ! ਆਖ—ਮੈਂ ਭੀ ਇਸੇ ਹੀ ਭਰੋਸੇ ਤੇ ਆ ਕੇ ਪਰਮਾਤਮਾ ਦੀ ਹੀ ਸਰਨ ਲਈ ਹੈ ।੨।੧।

**ਮਾਰੂ ਮਹਲਾ ੯ ॥ ਅਬ ਮੈ ਕਹਾ ਕਰਉ ਰੀ ਮਾਈ ॥ ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥੧॥ ਰਹਾਉ ॥ ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ॥ ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥੧॥ ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮਹਿ ਭਈ ਪਰਾਈ ॥ ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ ॥੨॥੨॥ {ਪੰਨਾ ੧੦੦੮}**

**ਪਦ ਅਰਥ** :—ਅਬ—ਹੁਣ, ਜਵਾਨੀ ਦਾ ਸਮਾ ਲੰਘਾ ਕੇ । ਕਹਾ—ਕੀਹ ? ਕਰਉ—ਕਰਉਂ, ਮੈਂ ਕਰਾਂ । ਰੀ ਮਾਈ—ਹੇ ਮਾਂ ! {ਲਫ਼ਜ਼ 'ਰੀ' ਇਸਤ੍ਰੀ ਲਿੰਗ ਹੈ, 'ਰੇ' ਪੁਲਿੰਗ । "ਕਹਤ ਕਬੀਰ ਸੁਨਹੁ ਰੇ ਲੋਈ" ਵਿਚ 'ਰੇ' ਪੁਲਿੰਗ ਹੈ । ਲਫ਼ਜ਼ 'ਲੋਈ' ਕਬੀਰ ਜੀ ਦੀ ਵਹੁਟੀ ਵਾਸਤੇ ਨਹੀਂ ਹੈ} । ਸਗਲ—ਸਾਰਾ । ਬਿਖਿਅਨ ਸਿਉ—ਵਿਸ਼ੇ-ਵਿਕਾਰਾਂ ਨਾਲ । ਕਨ੍ਹਾਈ—ਕਨ੍ਹਈਆ, ਪਰਮਾਤਮਾ ।੧।ਰਹਾਉ।

ਫਾਸ—ਫਾਹੀ । ਕਾਲ—ਮੌਤ । ਗਰ ਮਹਿ—ਗਲ ਵਿਚ । ਮੇਲੀ—ਪਾ ਦਿੱਤੀ । ਤਿਹ—ਉਸ ਦੀ । ਸੁਧਿ—ਹੋਸ਼ । ਬਿਸਰਾਈ—ਭੁਲਾ ਦਿੱਤੀ । ਯਾ ਸੰਕਟ ਮਹਿ—ਇਸ ਬਿਪਤਾ ਵਿਚ । ਕੋ—ਕੌਣ ? ਸਹਾਈ—ਮਦਦਗਾਰ ।੧।

ਸੰਪਤਿ—ਸੰਪੱਤੀ, ਧਨ-ਪਦਾਰਥ । ਕਰਿ ਮਾਨੀ—ਕਰ ਕੇ ਮੰਨੀ ਸੀ, ਸਮਝ ਲਈ ਹੋਈ ਸੀ । ਪਰਾਈ—ਬਿਗਾਨੀ । ਸੋਚ—ਪਛੁਤਾਵਾ । ਮਨਿ—ਮਨ ਵਿਚ ।੨।

{ਨੋਟ :—ਭੂਤ ਕਾਲ ਨੂੰ ਵਰਤਮਾਨ ਸਮਝਣਾ ਹੈ, ਇਹ ਹਾਲਤ ਸਦਾ ਹੀ ਹੁੰਦੀ ਰਹਿੰਦੀ ਹੈ ਆਪਣੇ ਆਪ ਨੂੰ ਸਾਹਮਣੇ ਰੱਖ ਕੇ ਜਗਤ ਦੀ ਆਮ ਦਸ਼ਾ ਦੱਸ ਰਹੇ ਹਨ ।}

**ਅਰਥ** :—ਹੇ ਮਾਂ ! ਵੇਲਾ ਵਿਹਾ ਜਾਣ ਤੇ ਮੈਂ ਕੀਹ ਕਰ ਸਕਦਾ ਹਾਂ ? (ਭਾਵ, ਵੇਲਾ ਵਿਹਾ ਜਾਣ ਤੇ ਮਨੁੱਖ ਕੁਝ ਭੀ ਨਹੀਂ ਕਰ ਸਕਦਾ) । ਜਿਸ ਮਨੁੱਖ ਨੇ ਸਾਰੀ ਜ਼ਿੰਦਗੀ ਵਿਸ਼ੇ-ਵਿਕਾਰਾਂ ਵਿਚ ਗਵਾ ਲਈ, ਤੇ, ਪਰਮਾਤਮਾ ਦਾ ਸਿਮਰਨ ਕਦੇ ਭੀ ਨਾਹ ਕੀਤਾ (ਉਹ ਸਮਾ ਖੁੰਝ ਜਾਣ ਤੇ ਫਿਰ ਕੁਝ ਨਹੀਂ ਕਰ ਸਕਦਾ) ।੧।ਰਹਾਉ।

ਹੇ ਮਾਂ ! ਜਦੋਂ ਜਮਰਾਜ (ਮਨੁੱਖ ਦੇ) ਗਲ ਵਿਚ ਮੌਤ ਦੀ ਫਾਹੀ ਪਾ ਦੇਂਦਾ ਹੈ, ਤਦੋਂ ਉਹ ਉਸ ਦੀ ਸਾਰੀ ਸੁਧ-ਬੁਧ ਭੁਲਾ ਦੇਂਦਾ ਹੈ । ਉਸ ਬਿਪਤਾ ਵਿਚ ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਭੀ ਮਦਦਗਾਰ ਨਹੀਂ ਬਣ ਸਕਦਾ (ਜਮਾਂ ਦੀ ਫਾਹੀ ਤੋਂ, ਆਤਮਕ ਮੌਤ ਤੋਂ ਸਹਿਮ ਤੋਂ ਸਿਰਫ਼ ਹਰਿ-ਨਾਮ ਹੀ ਬਚਾਂਦਾ ਹੈ) ।੧।

ਹੇ ਮਾਂ ! ਜਿਹੜੇ ਧਨ-ਪਦਾਰਥ ਨੂੰ ਮਨੁੱਖ ਸਦਾ ਆਪਣਾ ਸਮਝੀ ਰੱਖਦਾ ਹੈ (ਜਦੋਂ ਮੌਤ ਆਉਂਦੀ ਹੈ, ਉਹ ਧਨ-ਪਦਾਰਥ) ਇਕ ਖਿਨ ਵਿਚ ਬਿਗਾਨਾ ਹੋ ਜਾਂਦਾ ਹੈ । ਹੇ ਨਾਨਕ ! ਆਖ—ਉਸ ਵੇਲੇ ਮਨੁੱਖ ਦੇ ਮਨ ਵਿਚ ਇਹ ਪਛੁਤਾਵਾ ਰਹਿ ਜਾਂਦਾ ਹੈ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਦੇ ਭੀ ਨਾਹ ਕੀਤੀ ।੨।੨।

**ਮਾਰੂ ਮਹਲਾ ੯ ॥ ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥ ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥੧॥ ਰਹਾਉ ॥ ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥ ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ ॥੧॥ ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥ ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥੨॥੩॥ {ਪੰਨਾ ੧੦੦੮}**

**ਪਦ ਅਰਥ** :—ਮਾਈ—ਹੇ ਮਾਂ ! ਕੋ—ਦਾ । ਮਦਿ—ਨਸ਼ੇ ਵਿਚ । ਸਿਰਾਇਓ—ਗੁਜ਼ਾਰਿਆ ।੧।ਰਹਾਉ।

ਡੰਡੁ—ਡੰਡਾ । ਪਰਿਓ—ਪਿਆ । ਊਪਰਿ—ਉੱਤੇ । ਸੋਵਤ ਤੇ—ਸੁੱਤੇ ਰਹਿਣ ਤੋਂ । ਕਹਾ ਹੋਤ—ਕੀਹ ਹੋ ਸਕਦਾ ਹੈ ? ਛੂਟਤ ਨਾਹਿਨ ਭਾਗਿਓ—ਭੱਜਿਆਂ (ਜਮ ਤੋਂ) ਖ਼ਲਾਸੀ ਨਹੀਂ ਹੋ ਸਕਦੀ ।੧।

ਉਪਜੀ—ਪੈਦਾ ਹੋਈ । ਘਟ ਮਹਿ—ਹਿਰਦੇ ਵਿਚ । ਅਨੁਰਾਗਿਓ—ਪਿਆਰ ਪਾਇਆ । ਸੁਫਲੁ—ਕਾਮਯਾਬ । ਜਉ—ਜਦੋਂ । ਪ੍ਰਭ ਜਸ ਮਹਿ—ਪ੍ਰਭੂ ਦੇ ਜਸ ਵਿਚ । ਪਾਗਿਓ—(ਮੈਂ) ਪਿਆ ।੨।

**ਅਰਥ** :—ਹੇ ਮਾਂ ! (ਜਦੋਂ ਤੋਂ ਮੈਂ ਗੁਰੂ-ਚਰਨਾਂ ਵਿਚ ਪਿਆਰ ਪਾਇਆ ਹੈ, ਤਦੋਂ ਤੋਂ ਮੈਨੂੰ ਪਛੁਤਾਵਾ ਲੱਗਾ ਹੈ ਕਿ) ਮੈਂ ਆਪਣੇ ਮਨ ਦਾ ਅਹੰਕਾਰ ਨਾਹ ਛੱਡਿਆ । ਮਾਇਆ ਦੇ ਨਸ਼ੇ ਵਿਚ ਮੈਂ ਆਪਣੀ ਉਮਰ ਗੁਜ਼ਾਰ ਦਿੱਤੀ, ਤੇ, ਪਰਮਾਤਮਾ ਦੇ ਭਜਨ ਵਿਚ ਮੈਂ ਨਾਹ ਲੱਗਾ ।੧।ਰਹਾਉ।

(ਹੇ ਭਾਈ ! ਮਨੁੱਖ ਮਾਇਆ ਦੀ ਨੀਂਦ ਵਿਚ ਗ਼ਾਫ਼ਿਲ ਪਿਆ ਰਹਿੰਦਾ ਹੈ) ਜਦੋਂ ਜਮਦੂਤ ਦਾ ਡੰਡਾ (ਇਸ ਦੇ) ਸਿਰ ਉੱਤੇ ਵੱਸਦਾ ਹੈ, ਤਦੋਂ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਸੁੱਤਾ ਹੋਇਆ ਜਾਗਦਾ ਹੈ । ਪਰ ਉਸ ਵੇਲੇ ਦੇ ਪਛੁਤਾਵੇ ਨਾਲ ਕੁਝ ਸੰਵਰਦਾ ਨਹੀਂ, (ਕਿਉਂਕਿ ਉਸ ਵੇਲੇ ਜਮਾਂ ਪਾਸੋਂ) ਭੱਜਿਆਂ ਖ਼ਲਾਸੀ ਨਹੀਂ ਹੋ ਸਕਦੀ ।੧।

ਹੇ ਭਾਈ ! ਜਦੋਂ ਮਨੁੱਖ ਗੁਰੂ ਦੇ ਚਰਨਾਂ ਵਿਚ ਪਿਆਰ ਪਾਂਦਾ ਹੈ, ਤਦੋਂ ਉਸ ਦੇ ਹਿਰਦੇ ਵਿਚ ਇਹ ਫੁਰਨਾ ਉੱਠਦਾ ਹੈ (ਕਿ ਪ੍ਰਭੂ ਦੇ ਭਜਨ ਤੋਂ ਬਿਨਾ ਉਮਰ ਵਿਅਰਥ ਹੀ ਬੀਤਦੀ ਰਹੀ) । ਹੇ ਨਾਨਕ ! ਮਨੁੱਖ ਦੀ ਜ਼ਿੰਦਗੀ ਕਾਮਯਾਬ ਤਦੋਂ ਹੀ ਹੁੰਦੀ ਹੈ ਜਦੋਂ (ਇਹ ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੁੜਦਾ ਹੈ ।੨।੩।

## ਮਾਰੂ ਅਸਟਪਦੀਆ ਮਹਲਾ ੧ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥ ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥ ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥੧॥ ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥ ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥੧॥ ਰਹਾਉ ॥ ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ**

**ਉਧਾਰਾ ॥ ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥ ਅਠਸਠਿ ਤੀਰਥ ਹਰਿਨਾਮੁ ਹੈ ਕਿਲਵਿਖ ਕਾਟਣਹਾਰਾ ॥੨॥ ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥ ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥ ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥੩॥ ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥ ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥ ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥੪॥ ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥ ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥੫॥ ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ॥ ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ ॥ ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ ॥੬॥ ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥ ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥ ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥੭॥ ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ ॥ ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ ॥ ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥੮॥੧॥ {ਪੰਨਾ ੧੦੦੮-੧੦੦੯}**

**ਪਦ ਅਰਥ** :—ਕਥੇ—ਕਥਿ, ਕਥ ਕੇ, ਸੁਣਾ ਕੇ । ਸੁਣੇ—ਸੁਣਿ, ਸੁਣ ਕੇ । ਹਾਰੇ—ਥੱਕ ਗਏ । ਅਠਸਠਿ—ਅਠਾਹਠ । ਘਣਾ—ਬਹੁਤੇ । ਭ੍ਰਮਿ—ਭੌਂ ਕੇ । ਭੇਖਾ—ਕਈ ਭੇਖਾਂ ਦੇ ਸਾਧੂ । ਸਾਚੋ—ਸਦਾ-ਥਿਰ ਰਹਿਣ ਵਾਲਾ । ਮਨਿ—ਮਨ ਦੀ ਰਾਹੀਂ । ਏਕਾ—ਕੇਵਲ, ਸਿਰਫ਼ ।੧।

ਅਜਰਾਵਰੁ—{ਅਜਰ ਅਵਰ} । ਅਜਰ—ਕਦੇ ਬੁੱਢਾ ਨਾਹ ਹੋਣ ਵਾਲਾ । ਅਵਰੁ—{ਅ ਯੰਤ੍ਰ ਠ} ਅੱਤ ਸ੍ਰੇਸ਼ਟ । ਰਸਾਇਣ—{ਰਸ ਅਯਨੁ} ਰਸਾਂ ਦਾ ਘਰ, ਰਸਾਂ ਦਾ ਸੋਮਾ । ਭਾਇ—ਪ੍ਰੇਮ ਨਾਲ । ਪਰਹਰਿ—ਪਰਹਰੇ, ਦੂਰ ਕਰ ਲੈਂਦਾ ਹੈ ।੧।ਰਹਾਉ।

ਨਾਮਿ—ਨਾਮ ਦੀ ਰਾਹੀਂ । ਉਧਾਰਾ—(ਪਾਪਾਂ ਤੋਂ) ਬਚਾਉ । ਗੁਰਿ—ਗੁਰਿ ਦੀ ਰਾਹੀਂ । ਸਬਦਿ—ਸ਼ਬਦ ਦੀ ਰਾਹੀਂ । ਬੀਚਾਰਾ—ਸ੍ਰੇਸ਼ਟ ਵਿਚਾਰ । ਕਿਲਵਿਖ—ਪਾਪ ।੨।

ਬਿਲੋਵੈ—ਰਿੜਕਦਾ ਹੈ । ਮਥੈ—ਮਥਦਾ ਹੈ । ਤਤੁ—ਮੱਖਣ, ਸ੍ਰੇਸ਼ਟ ਵਸਤ । ਅੰਧੁ—ਅੰਨ੍ਹਾ ਮਨੁੱਖ । ਦਧਿ—ਦਹੀਂ । ਮਥੀਐ—ਰਿੜਕੀਏ । ਨਿਧਾਨਾ—ਖ਼ਜ਼ਾਨਾ (ਸਭ ਪਦਾਰਥਾਂ ਦਾ) । ਜਾਣਨੀ—ਜਾਣਨਿ, ਜਾਣਦੇ ਹਨ । ਪਸੂ—ਪਸ਼ੂ-ਸੁਭਾਵ ।੩।

ਮਰੀ—(ਆਤਮਕ) ਮੌਤ । ਮਰੁ—ਮੌਤ । ਵਾਰੋ ਵਾਰ—ਮੁੜ ਮੁੜ । ਸਬਦੇ—ਸ਼ਬਦ ਦੀ ਰਾਹੀਂ । ਮਰੈ—(ਆਪਾ-ਭਾਵ ਵਲੋਂ) ਮਰਦਾ ਹੈ । ਨ ਮਰੈ—'ਹਉਮੈ' ਦੀ ਮੌਤ ਨਹੀਂ ਮਰਦਾ । ਜਗਜੀਵਨੁ—ਜਗਤ ਦਾ ਜੀਵਨ ਪ੍ਰਭੂ । ਮਨਿ—(ਜਿਸ ਦੇ) ਮਨ ਵਿਚ । ਸਭਿ—ਸਾਰੇ ।੪।

ਸਚਾ—ਸਦਾ-ਥਿਰ ਰਹਿਣ ਵਾਲਾ । ਲਾਹਾ—ਖੱਟੀ । ਸੰਸਾਰਿ—ਸੰਸਾਰ ਵਿਚ । ਵੀਚਾਰਾ—ਸੂਝ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਕਿਸੇ ਹੋਰ ਪ੍ਰੇਮ ਵਿਚ । ਤੋਟਾ—ਘਾਟਾ (ਆਤਮਕ ਜੀਵਨ ਵਿਚ) ।੫।

ਸਚੀ—ਸਦਾ ਇਕ-ਰਸ ਰਹਿਣ ਵਾਲੀ, ਉਕਾਈ ਨ ਖਾਣ ਵਾਲੀ । ਭਾਉ—ਪ੍ਰੇਮ । ਆਧਾਰਾ—ਆਸਰਾ । ਬਾਣੀ—ਬਾਣੀ ਦੀ ਰਾਹੀਂ । ਸੰਤੋਖਿਆ—(ਜੋ ਮਨੁੱਖ ਮਾਇਆ ਦੀ ਤ੍ਰਿਸ਼ਨਾ ਵਲੋਂ) ਸੰਤੋਖੀ ਹੋ ਜਾਂਦਾ ਹੈ ।੬।

ਸੰਘਾਰਾ—ਵਿਆਪਦੇ ਹਨ । ਮੋਟਾ—ਵੱਡਾ । ਗਲਿ—ਗਲ ਵਿਚ । ਸਾਰਾ—ਸ੍ਰੇਸ਼ਟ ।੭।

ਅਗਮ—ਅਪਹੁੰਚ । ਅਗੋਚਰੁ—ਅ-ਗੋ-ਚਰੁ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਧਣੀ—ਮਾਲਕ । ਅਵਿਗਤੁ—{ਆਯ ੍} ਅਦ੍ਰਿਸ਼ਟ । ਅਪਾਰਾ—ਅਪਾਰ, ਜਿਸ ਦਾ ਪਾਰਲਾ ਬੰਨਾ ਨਾਹ ਲੱਭ ਸਕੇ । ਦਰੁ—ਦਰਵਾਜ਼ਾ । ਜੋਈਐ—ਢੂੰਢੀਏ । ਮੁਕਤੇ—ਵਿਕਾਰਾਂ ਤੋਂ ਖ਼ਲਾਸੀ । ਚੂਕਈ—ਮੁੱਕਦਾ ।੮।

**ਅਰਥ** :—ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਨਾਸਵੰਤ ਹੈ । (ਪਰ) ਤੂੰ ਕਦੇ ਬੁੱਢਾ ਨਹੀਂ ਹੁੰਦਾ, ਤੂੰ ਅੱਤ ਸ੍ਰੇਸ਼ਟ ਹੈਂ, ਤੂੰ ਮੌਤ ਤੋਂ ਰਹਿਤ ਹੈਂ । ਤੇਰਾ ਨਾਮ ਸਾਰੇ ਰਸਾਂ ਦਾ ਸੋਮਾ ਹੈ । ਜੇਹੜਾ ਜੀਵ (ਤੇਰਾ ਨਾਮ) ਪ੍ਰੇਮ ਨਾਲ ਜਪਦਾ ਹੈ, ਉਹ ਆਪਣਾ ਵੱਡੇ ਤੋਂ ਵੱਡਾ ਦੁੱਖ ਦੂਰ ਕਰ ਲੈਂਦਾ ਹੈ ।੧।ਰਹਾਉ।

ਅਨੇਕਾਂ ਰਿਸ਼ੀ ਮੁਨੀ (ਮੋਨਧਾਰੀ) ਵੇਦ ਪੁਰਾਣ (ਆਦਿਕ ਧਰਮ ਪੁਸਤਕਾਂ) ਸੁਣਾ ਸੁਣਾ ਕੇ ਸੁਣ ਸੁਣ ਕੇ ਥੱਕ ਗਏ, ਸਭ ਭੇਖਾਂ ਦੇ ਅਨੇਕਾਂ ਸਾਧੂ ਅਠਾਹਠ ਤੀਰਥਾਂ ਤੇ ਭੌਂ ਭੌਂ ਕੇ ਥੱਕ ਗਏ (ਪਰੰਤੂ ਪਰਮਾਤਮਾ ਨੂੰ ਪ੍ਰਸੰਨ ਨਾਹ ਕਰ ਸਕੇ) । ਉਹ ਸਦਾ-ਥਿਰ ਰਹਿਣ ਵਾਲਾ ਪਵਿਤ੍ਰ ਮਾਲਕ ਸਿਰਫ਼ ਮਨ (ਦੀ ਪਵਿਤ੍ਰਤਾ) ਦੀ ਰਾਹੀਂ ਪਤੀਜਦਾ ਹੈ ।੧।

(ਹੇ ਭਾਈ !) ਪਰਮਾਤਮਾ ਦਾ ਨਾਮ (ਹੀ) ਪੜ੍ਹਨਾ ਚਾਹੀਦਾ ਹੈ ਨਾਮ ਹੀ ਸਮਝਣਾ ਚਾਹੀਦਾ ਹੈ, ਗੁਰੂ ਦੀ ਸਿੱਖਿਆ ਲੈ ਕੇ ਪ੍ਰਭੂ ਦੇ ਨਾਮ ਦੀ ਰਾਹੀਂ ਹੀ (ਪਾਪਾਂ ਤੋਂ) ਬਚਾਉ ਹੁੰਦਾ ਹੈ । ਇਹ ਪੂਰੀ ਮਤਿ ਤੇ ਸ੍ਰੇਸ਼ਟ ਵਿਚਾਰ ਪੂਰੇ ਗੁਰੂ ਦੀ ਰਾਹੀਂ ਪੂਰੇ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਮਿਲਦੀ ਹੈ ਕਿ ਪਰਮਾਤਮਾ ਦਾ ਨਾਮ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ, ਤੇ ਸਾਰੇ ਪਾਪ ਨਾਸ ਕਰਨ ਦੇ ਸਮਰੱਥ ਹੈ ।੨।

ਜੇਹੜਾ ਮਨੁੱਖ ਪਾਣੀ ਰਿੜਕਦਾ ਹੈ, (ਸਦਾ) ਪਾਣੀ (ਹੀ) ਰਿੜਕਦਾ ਹੈ ਪਰ ਮੱਖਣ ਹਾਸਲ ਕਰਨਾ ਚਾਹੁੰਦਾ ਹੈ, ਉਹ (ਅਕਲੋਂ) ਅੰਨ੍ਹਾ ਹੈ ਉਹ ਅਗਿਆਨੀ ਹੈ । ਜੇ ਦਹੀਂ ਰਿੜਕੀਏ ਤਾਂ ਮੱਖਣ ਲੱਭਦਾ ਹੈ (ਇਸੇ ਤਰ੍ਹਾਂ) ਜੇ ਗੁਰੂ ਦੀ ਮਤਿ ਲਈਏ ਤਾਂ ਪ੍ਰਭੂ ਦਾ ਨਾਮ ਮਿਲਦਾ ਹੈ ਜੋ (ਸਾਰੇ ਸੁਖਾਂ ਦਾ) ਖ਼ਜ਼ਾਨਾ ਹੈ । ਪਰ ਆਪਣੇ ਮਨ ਦੇ ਪਿੱਛੇ ਹਰਨ ਵਾਲੇ ਮਨੁੱਖ ਇਸ ਭੇਤ ਨੂੰ ਨਹੀਂ ਸਮਝਦੇ, ਉਹ ਪਸ਼ੂ-ਬ੍ਰਿਤੀ ਵਿਚ ਟਿਕੇ ਰਹਿੰਦੇ ਹਨ ।੩।

ਹਉਮੈ ਤੇ ਮਮਤਾ ਨਿਰੀ ਆਤਮਕ ਮੌਤ ਹੈ, ਇਸ ਆਤਮਕ ਮੌਤੇ ਮਰ ਕੇ ਜੀਵ ਮੁੜ ਮੁੜ ਜੰਮਦਾ ਮਰਦਾ ਹੈ । ਜੋ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਇਸ ਹਉਮੈ ਤੇ ਮਮਤਾ ਵਲੋਂ) ਸਦਾ ਲਈ ਤਰਕ ਕਰ ਲਏ ਤਾਂ ਉਹ ਮੁੜ ਕਦੇ ਆਤਮਕ ਮੌਤ ਨਹੀਂ ਸਹੇੜਦਾ । ਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ ਜਿਸ ਮਨੁੱਖ ਦੇ ਮਨ ਵਿਚ ਜਗਤ ਦਾ ਜੀਵਨ ਪਰਮਾਤਮਾ ਵੱਸ ਪੈਂਦਾ ਹੈ (ਆਪ ਤਾਂ ਤਰਦਾ ਹੀ ਹੈ) ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਆਤਮਕ ਮੌਤ ਤੋਂ ਬਚਾ ਲੈਂਦਾ ਹੈ ।੪।

(ਜੀਵ-ਵਣਜਾਰਾ ਜਗਤ-ਹੱਟ ਵਿਚ ਵਪਾਰ ਕਰਨ ਆਇਆ ਹੈ) ਸਦਾ ਕਾਇਮ ਰਹਿਣ ਵਾਲਾ (ਕਦੇ ਨਾਸ ਨਾਹ ਹੋਣ ਵਾਲਾ) ਸੌਦਾ ਪਰਮਾਤਮਾ ਦਾ ਨਾਮ (ਹੀ) ਹੈ, ਇਹੀ ਐਸਾ ਵਪਾਰ ਹੈ ਜੋ ਸਦਾ-ਥਿਰ ਰਹਿੰਦਾ ਹੈ । ਜਿਸ ਮਨੁੱਖ ਨੂੰ ਗੁਰੂ ਦੀ ਮਤਿ ਲੈ ਕੇ ਇਹ ਸੂਝ ਆ ਜਾਂਦੀ ਹੈ ਉਹ ਜਗਤ (-ਹੱਟ) ਵਿਚ ਨਾਮ (ਦੀ) ਖੱਟੀ ਖੱਟਦਾ ਹੈ । ਪਰ ਜੇ ਮਾਇਆ ਦੇ ਪਿਆਰ ਵਿਚ ਹੀ (ਸਦਾ) ਕਿਰਤ-ਕਾਰ ਕੀਤੀ ਜਾਏ, ਤਾਂ ਸੰਸਾਰ ਵਿਚ (ਆਤਮਕ ਜੀਵਨ ਦੀ ਪੂੰਜੀ ਨੂੰ) ਘਾਟਾ ਹੀ ਘਾਟਾ ਪੈਂਦਾ ਹੈ ।੫।

ਜੇਹੜਾ ਮਨੁੱਖ ਸਦਾ-ਥਿਰ ਬਾਣੀ ਦੀ ਰਾਹੀਂ (ਮਾਇਆ ਦੀ ਤ੍ਰਿਸ਼ਨਾ ਵਲੋਂ) ਸੰਤੋਖੀ ਹੋ ਜਾਂਦਾ ਹੈ, ਜੇਹੜਾ ਗੁਰੂ ਦੇ ਸ਼ਬਦ ਨੂੰ ਆਪਣੀ ਸੋਚ-ਮੰਡਲ ਵਿਚ ਟਿਕਾਈ ਰੱਖਦਾ ਹੈ, ਪਰਮਾਤਮਾ ਦਾ ਸਦਾ-ਥਿਰ ਨਾਮ ਪਰਮਾਤਮਾ ਦਾ ਸਦਾ-ਥਿਰ ਪ੍ਰੇਮ ਉਸ (ਦੀ ਜ਼ਿੰਦਗੀ) ਦਾ ਆਸਰਾ ਬਣ ਜਾਂਦਾ ਹੈ ਉਸ ਦੇ ਆਤਮਕ ਜੀਵਨ ਦੀ ਸਦਾ-ਟਿਕਵੀਂ ਖ਼ੁਰਾਕ ਬਣ ਜਾਂਦਾ ਹੈ । ਉਸ ਦੀ ਸੰਗਤਿ ਪਵਿਤ੍ਰ, ਉਸ ਦਾ ਰਿਹੈਸ਼ੀ ਥਾਂ ਪਵਿਤ੍ਰ, ਉਸ ਦੇ ਘਰ ਬਾਰ ਪਵਿਤ੍ਰ ਹਨ ।੬।

ਪਰ ਦੁਨੀਆ ਦੇ ਰਸ ਮਾਣਨ ਨਾਲ, ਦੁਨੀਆ ਦੀਆਂ ਪਾਤਿਸ਼ਾਹੀਆਂ ਨਾਲ (ਮਨੁੱਖ ਨੂੰ) ਦੁਖ ਸੁਖ ਵਿਆਪਦੇ ਰਹਿੰਦੇ ਹਨ । ਜੇ (ਦੁਨੀਆ ਦੇ ਵਡੱਪਣ ਦੇ ਕਾਰਨ ਆਪਣਾ) ਵੱਡਾ ਨਾਮ ਭੀ ਰਖਾ ਲਈਏ, ਤਾਂ ਭੀ ਸਗੋਂ ਗਲ ਵਿਚ ਔਗੁਣਾਂ ਦੇ ਭਾਰ ਬੱਝ ਪੈਂਦੇ ਹਨ (ਜਿਨ੍ਹਾਂ ਕਰਕੇ ਮਨੁੱਖ ਸੰਸਾਰ-ਸਮੁੰਦਰ ਵਿਚ ਡੁੱਬਦਾ ਹੀ ਹੈ) ।

ਹੇ ਪ੍ਰਭੂ ! ਤੂੰ ਵੱਡਾ ਦਾਤਾ ਹੈਂ (ਸਭ ਦਾਤਾਂ ਦੇਂਦਾ ਹੈਂ), ਪਰ ਤੇਰੀਆਂ (ਮਾਇਕ) ਦਾਤਾਂ ਨਾਲ ਮਨੁੱਖਾਂ ਦੀ (ਮਾਇਆ ਵਲੋਂ) ਤ੍ਰਿਪਤੀ ਨਹੀਂ ਹੁੰਦੀ ।੭।

ਹੇ ਪ੍ਰਭੂ ! ਤੂੰ ਅਗਮ ਹੈਂ, ਗਿਆਨ-ਇੰਦ੍ਰਿਆਂ ਦੀ ਤੇਰੇ ਤਕ ਪਹੁੰਚ ਨਹੀਂ ਹੋ ਸਕਦੀ, ਤੂੰ ਸਭ ਪਦਾਰਥਾਂ ਦਾ ਮਾਲਕ ਹੈਂ, ਤੂੰ ਅਦ੍ਰਿਸ਼ਟ ਹੈਂ, ਤੂੰ ਬੇਅੰਤ ਹੈਂ । ਜੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਤੇਰਾ ਦਰਵਾਜ਼ਾ ਭਾਲੀਏ ਤਾਂ (ਤੇਰੇ ਦਰ ਤੋਂ ਨਾਮ ਦਾ ਉਹ) ਖ਼ਜ਼ਾਨਾ ਮਿਲਦਾ ਹੈ ਜੋ (ਮਾਇਆ ਦੇ ਮੋਹ ਵਲੋਂ) ਖ਼ਲਾਸੀ ਦੇਂਦਾ ਹੈ ।

ਹੇ ਨਾਨਕ ! (ਨਾਮ ਦਾ ਵਪਾਰ) ਸਦਾ-ਥਿਰ ਰਹਿਣ ਵਾਲਾ ਵਪਾਰ ਹੈ (ਇਸ ਵਪਾਰ ਦੀ ਬਰਕਤਿ ਨਾਲ ਜੀਵ-ਵਣਜਾਰੇ ਦਾ ਪਰਮਾਤਮਾ-ਸ਼ਾਹ ਨਾਲੋਂ ਕਦੇ) ਮਿਲਾਪ ਮੁੱਕਦਾ ਨਹੀਂ ।੮।੨।

**ਮਾਰੂ ਮਹਲਾ ੧ ॥ ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥ ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥ ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ ॥੧॥ ਬਾਬਾ ਜਗੁ ਫਾਥਾ ਮਹਾ ਜਾਲਿ ॥ ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥੧॥ ਰਹਾਉ ॥ ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥ ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥ ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥੨॥ ਗੁਰਮੁਖਿ ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ ॥ ਆਵਾ ਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ॥ ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ ॥੩॥ ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥ ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥ ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥੪॥ ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ ॥ ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥ ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ ॥੫॥ ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥ ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥ ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥੬॥ ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥ ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ ॥ ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ॥੭॥ ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥ ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥ ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰੁ ॥੮॥੨॥ {ਪੰਨਾ ੧੦੦੯-੧੦੧੦}**

**ਪਦ ਅਰਥ** :—ਬੋਹਿਥਾ—ਜਹਾਜ਼, ਬੇੜਾ । ਦੀਆ—ਠੇਲ੍ਹ ਦਿੱਤਾ । ਮੰਝਾਰਿ—ਵਿਚ । ਕੰਧੀ—ਕੰਢਾ । ਉਰਵਾਰੁ—ਉਰਲਾ ਕੰਢਾ । ਵੰਝੀ—ਵੰਝ । ਹਾਥਿ—ਹੱਥ ਵਿਚ । ਖੇਵਟੂ—ਮਲਾਹ । ਅਸਰਾਲੁ—ਭਿਆਨਕ ।੨।

ਬਾਬਾ—ਹੇ ਭਾਈ ! ਜਾਲਿ—ਜਾਲ ਵਿਚ । ਪਰਸਾਦੀ—ਕਿਰਪਾ ਨਾਲ । ਸਮਾਲਿ—ਸੰਭਾਲ ਕੇ ।੧।ਰਹਾਉ।

ਸਬਦਿ—ਸ਼ਬਦ ਵਿਚ (ਜੋੜ ਕੇ) । ਤਿਥੈ—ਉਸ ਆਤਮਕ ਅਵਸਥਾ ਵਿਚ, ਉਸ ਥਾਂ । ਪਾਵਕੋ—ਅੱਗ । ਆਕਾਰੁ—(ਦਿੱਸਦਾ) ਜਗਤ । ਨਾਇ—ਨਾਮ ਵਿਚ । ਸਚਿ ਨਾਇ—ਸਦਾ-ਥਿਰ ਨਾਮ ਵਿਚ (ਜੋੜ ਕੇ) ।੨।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਆਵਾਗਉਣੁ—ਜੰਮਣਾ ਮਰਨਾ, ਜਨਮ ਮਰਨ ਦਾ ਗੇੜ । ਨਿਵਾਰਿਆ—ਦੂਰ ਕਰ ਦਿੱਤਾ । ਸਹਜੁ—ਅਡੋਲ ਆਤਮਕ ਅਵਸਥਾ ।੩।

ਪਿੜਾਈ—ਪਟਾਰੀ ਵਿਚ । ਮਨਿ—ਮਨ ਵਿਚ । ਰੋਸੁ—ਕ੍ਰੋਧ । ਦੀਜੈ—ਦਿੱਤਾ ਜਾਏ । ਗਾਰੜੁ—(ਸੱਪ ਦੇ ਜ਼ਹਿਰ ਨੂੰ ਦੂਰ ਕਰਨ ਵਾਲਾ) ਗਾਰੜ ਮੰਤਰ । ਸੰਤੋਸੁ—ਸੰਤੋਖ, ਆਤਮਕ ਠੰਢ, ਸ਼ਾਂਤੀ ।੪।

ਫਹਾਈਐ—ਫਸਾ ਲਈਦਾ ਹੈ । ਵਤਾਇ—ਪਾ ਕੇ । ਫਾਥਾ—ਫਸਿਆ ਹੋਇਆ । ਫਾਹੀਐ—ਫਸ ਜਾਂਦਾ ਹੈ । ਕਿਰਤੁ—ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ।੫।

ਬਿਖੁ—ਜ਼ਹਿਰ । ਜਾਇ—ਦੂਰ ਹੋ ਜਾਂਦਾ ਹੈ । ਜਰਾ—ਬੁਢੇਪਾ । ਸਚਿ—ਸਦਾ-ਥਿਰ ਪ੍ਰਭੂ ਵਿਚ । ਮੁਕਤੁ—ਵਿਕਾਰਾਂ ਤੋਂ ਆਜ਼ਾਦ ।੬।

ਧੰਧੈ—ਧੰਧੇ ਵਿਚ । ਮੁਗਧੁ—ਮੂਰਖ । ਗੁਰਿ—ਗੁਰੂ ਨੇ । ਵੀਚਾਰਿ—ਵਿਚਾਰ ਕੇ । {ਨੋਟ :—ਲਫ਼ਜ਼ 'ਵੀਚਾਰੁ' ਅਤੇ 'ਵੀਚਾਰਿ' ਦਾ ਫ਼ਰਕ ਚੇਤੇ ਰਖਣ-ਜੋਗ ਹੈ} ।

ਸੂਹਟੁ—ਤੋਤਾ । ਪਿੰਜਰਿ—ਪਿੰਜਰੇ ਵਿਚ । ਪੀਐ—ਪੀਂਦਾ ਹੈ । ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਮੋਖ—ਵਿਕਾਰਾਂ ਤੋਂ ਖ਼ਲਾਸੀ । ਦੁਆਰੁ—ਦਰਵਾਜ਼ਾ ।੮।

**ਅਰਥ** :—ਹੇ ਭਾਈ ! ਜਗਤ (ਮਾਇਆ-ਮੋਹ ਦੇ) ਬੜੇ ਵੱਡੇ ਜਾਲ ਵਿਚ ਫਸਿਆ ਹੋਇਆ ਹੈ । (ਇਸ ਜਾਲ ਵਿਚੋਂ) ਜੀਊਂਦੇ ਉਹ ਨਿਕਲਦੇ ਹਨ ਜੋ ਗੁਰੂ ਦੀ ਮੇਹਰ ਨਾਲ ਸਦਾ-ਥਿਰ ਪਰਮਾਤਮਾ ਦਾ ਨਾਮ ਸੰਭਾਲਦੇ ਹਨ ।੧।ਰਹਾਉ।

ਜਗਤ ਨੇ ਆਪਣੀ ਜ਼ਿੰਦਗੀ ਦਾ ਬੇੜਾ ਮਾਇਆ ਦੇ ਜ਼ਹਿਰ ਨਾਲ ਲੱਦਿਆ ਹੋਇਆ ਹੈ, ਤੇ ਇਸ ਨੂੰ ਸੰਸਾਰ-ਸਮੁੰਦਰ ਵਿਚ ਠੇਲ੍ਹ ਦਿੱਤਾ ਹੋਇਆ ਹੈ । (ਸੰਸਾਰ ਦਾ) ਕੰਢਾ ਦਿੱਸਦਾ ਨਹੀਂ, ਨਾਹ ਉਰਲਾ ਕੰਢਾ ਨਾਹ ਪਾਰਲਾ । ਨਾਹ ਹੀ (ਮੁਸਾਫ਼ਿਰ ਦੇ) ਹੱਥ ਵਿਚ ਵੰਝ ਹੈ, ਨਾਹ (ਬੇੜੇ ਨੂੰ ਚਲਾਣ ਵਾਲਾ ਕੋਈ) ਮਲਾਹ ਹੈ । (ਜਿਸ ਸਮੁੰਦਰ ਵਿਚੋਂ ਜਹਾਜ਼ ਲੰਘ ਰਿਹਾ ਹੈ ਉਹ) ਸਮੁੰਦਰ ਭਿਆਨਕ ਹੈ (ਉਸ ਦਾ ਠਾਠਾਂ ਮਾਰਦਾ) ਪਾਣੀ ਡਰਾਉਣਾ ਹੈ ।੧।

ਗੁਰੂ ਜਹਾਜ਼ ਹੈ, ਗੁਰੂ ਆਪਣੇ ਸ਼ਬਦ ਦੀ ਰਾਹੀਂ (ਜੀਵ-ਮੁਸਾਫ਼ਿਰਾਂ ਨੂੰ ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘਾਣ ਦੇ ਸਮਰੱਥ ਹੈ, (ਗੁਰੂ ਜਿਸ ਥਾਂ ਜਿਸ ਆਤਮਕ ਅਵਸਥਾ ਵਿਚ ਅਪੜਾ ਦੇਂਦਾ ਹੈ) ਉਥੇ ਨਾਹ ਹਵਾ ਨਾਹ ਅੱਗ ਨਾਹ ਪਾਣੀ ਨਾਹ ਇਹ ਸਭ ਕੁਝ ਜੋ ਦਿੱਸ ਰਿਹਾ ਹੈ (ਕੋਈ ਜ਼ੋਰ ਨਹੀਂ ਪਾ ਸਕਦਾ) । ਉਸ ਅਵਸਥਾ ਵਿਚ ਅੱਪੜਿਆ ਜੀਵ ਸਦਾ-ਥਿਰ ਪ੍ਰਭੂ (ਨਾਲ ਇਕ-ਮਿਕ ਹੁੰਦਾ ਹੈ), ਉਸ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਲੀਨ ਹੁੰਦਾ ਹੈ ਜੋ ਜੀਵ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੀ ਤਾਕਤ ਰੱਖਦਾ ਹੈ ।੨।

ਜੇਹੜੇ ਬੰਦੇ ਗੁਰੂ ਦੀ ਸਰਨ ਪੈ ਕੇ (ਇਸ ਸਮੁੰਦਰ ਵਿਚੋਂ) ਲੰਘਦੇ ਹਨ, ਉਹ ਸਦਾ-ਥਿਰ ਪਰਮਾਤਮਾ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ ਪਾਰਲੇ ਕੰਢੇ ਜਾ ਪਹੁੰਚਦੇ ਹਨ । (ਗੁਰੂ) ਉਹਨਾਂ ਦੀ ਜੋਤਿ ਪ੍ਰਭੂ ਦੀ ਜੋਤਿ ਵਿਚ ਮਿਲਾ ਕੇ ਉਹਨਾਂ ਦਾ ਜਨਮ ਮਰਨ ਦਾ ਗੇੜ ਮੁਕਾ ਦੇਂਦਾ ਹੈ । ਗੁਰੂ ਦੀ ਸਿੱਖਿਆ ਲੈ ਕੇ ਜਿਸ ਮਨੁੱਖ ਦੇ ਅੰਦਰ ਅਡੋਲ ਆਤਮਕ ਅਵਸਥਾ ਪੈਦਾ ਹੁੰਦੀ ਹੈ ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।੩।

ਜੇ ਸੱਪ ਨੂੰ ਪਟਾਰੀ ਵਿਚ ਪਾ ਦੇਈਏ ਤਾਂ ਉਸ ਦਾ ਜ਼ਹਿਰ ਉਸ ਦੇ ਅੰਦਰ ਹੀ ਟਿਕਿਆ ਰਹਿੰਦਾ ਹੈ (ਦੂਜਿਆਂ ਨੂੰ ਡੰਗ ਮਾਰਨ ਲਈ) ਗੁੱਸਾ ਭੀ ਉਸ ਦੇ ਮਨ ਵਿਚ ਮੌਜੂਦ ਰਹਿੰਦਾ ਹੈ (ਮਨੁੱਖ ਦਾ ਮਨ, ਮਾਨੋ, ਸੱਪ ਹੈ । ਕਿਸੇ ਧਾਰਮਿਕ ਭੇਸ ਨਾਲ ਮਨ ਦਾ ਮੰਦਾ ਸੁਭਾਉ ਬਦਲ ਨਹੀਂ ਸਕਦਾ), ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਸੰਗ੍ਰਹਿ ਦਾ ਫਲ ਭੋਗਣਾ ਹੀ ਪੈਂਦਾ ਹੈ, ਕਿਸੇ ਜੀਵ ਨੂੰ (ਉਸ ਦੀ ਕਿਸੇ ਕੀਤੀ ਬੁਰਾਈ ਬਾਰੇ) ਦੋਸ ਨਹੀਂ ਦਿੱਤਾ

ਜਾ ਸਕਦਾ । ਜੇ ਮਨੁੱਖ ਗੁਰੂ ਦੀ ਸਰਨ ਪੈ ਕੇ (ਮਨ-ਸੱਪ ਨੂੰ ਵੱਸ ਕਰਨ ਵਾਲਾ) ਗਾਰੜ ਮੰਤਰ (ਗੁਰੂ ਤੋਂ) ਸੁਣ ਲਏ, ਪਰਮਾਤਮਾ ਦਾ ਨਾਮ ਸੁਣਨ ਦੀ ਗੇਝ ਪਾ ਲਏ ਤਾਂ ਉਸ ਦੇ ਅੰਦਰ ਸ਼ਾਂਤੀ ਠੰਢ ਪੈਦਾ ਹੋ ਜਾਂਦੀ ਹੈ ।੪।

(ਦਰਿਆ ਵਿਚ) ਜਾਲ ਪਾ ਕੇ ਕੁੰਡੀ ਨਾਲ ਮਗਰਮੱਛ ਫਸਾ ਲਈਦਾ ਹੈ, ਤਿਵੇਂ ਭੈੜੀ ਮਤਿ ਵਿਚ ਫਸਿਆ ਜੀਵ ਮਾਇਆ ਦੇ ਮੋਹ ਵਿਚ ਕਾਬੂ ਆ ਜਾਂਦਾ ਹੈ (ਵਿਕਾਰ ਕਰਦਾ ਹੈ ਤੇ) ਮੁੜ ਮੁੜ ਪਛੁਤਾਂਦਾ (ਭੀ) ਹੈ । ਉਸ ਨੂੰ ਇਹ ਸੁੱਝਦਾ ਹੀ ਨਹੀਂ ਕਿ (ਇਹਨਾਂ ਵਿਕਾਰਾਂ ਦੇ ਕਾਰਨ) ਜਨਮ ਮਰਨ ਦਾ ਗੇੜ ਵਿਆਪੇਗਾ । (ਪਰ ਉਸ ਦੇ ਭੀ ਕੀਹ ਵੱਸ ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਜੋ ਜੀਵ ਦੇ ਮਨ ਵਿਚ ਮੌਜੂਦ ਰਹਿੰਦਾ ਹੈ) ਮਿਟਾਇਆ ਨਹੀਂ ਜਾ ਸਕਦਾ ।੫।

ਕਰਤਾਰ ਨੇ ਜੀਵਾਂ ਦੇ ਅੰਦਰ ਹਉਮੈ ਦਾ ਜ਼ਹਿਰ ਪਾ ਕੇ ਜਗਤ ਪੈਦਾ ਕਰ ਦਿੱਤਾ ਹੈ । ਜਿਸ ਜੀਵ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸ ਪੈਂਦਾ ਹੈ ਉਸ ਦਾ ਇਹ ਜ਼ਹਿਰ ਦੂਰ ਹੋ ਜਾਂਦਾ ਹੈ । (ਉਹ ਇਕ ਐਸੀ ਆਤਮਕ ਅਵਸਥਾ ਤੇ ਪਹੁੰਚਦਾ ਹੈ ਜਿਸ ਨੂੰ) ਬੁਢੇਪਾ ਪੋਹ ਨਹੀਂ ਸਕਦਾ, ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦਾ ਹੈ ।

ਜਿਸ ਮਨੁੱਖ ਦੇ ਅੰਦਰੋਂ ਹਉਮੈ ਦੂਰ ਹੋ ਜਾਏ ਉਸ ਦੀ ਬਾਬਤ ਕਹਿ ਸਕੀਦਾ ਹੈ ਕਿ ਉਹ ਸੰਸਾਰਕ ਜੀਵਨ ਜੀਊਂਦਿਆਂ ਹੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੈ ।੬।

ਦੁਨੀਆ ਦੇ ਕਾਰ-ਵਿਹਾਰ ਵਿਚ ਦੌੜ-ਭੱਜ ਕਰਦਾ ਕਰਦਾ ਮਨੁੱਖ ਮਾਇਆ ਦੇ ਮੋਹ ਵਿਚ ਬੱਝ ਜਾਂਦਾ ਹੈ, ਉਹ (ਇਸ ਵਿਚੋਂ ਨਿਕਲਣ ਦੀ ਕੋਈ) ਸੋਚ ਸੋਚ ਹੀ ਨਹੀਂ ਸਕਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਅਜੇਹਾ ਮੂਰਖ ਤੇ ਬੁੱਧੂ ਬਣ ਜਾਂਦਾ ਹੈ ਕਿ ਉਹ ਜਨਮ ਮਰਨ ਦਾ ਗੇੜ ਭੁਲਾ ਹੀ ਬੈਠਦਾ ਹੈ । ਜਿਨ੍ਹਾਂ ਦੀ ਰੱਖਿਆ ਗੁਰੂ ਨੇ ਕੀਤੀ, ਉਹ ਸੱਚੇ ਸ਼ਬਦ ਨੂੰ ਸੋਚ-ਮੰਡਲ ਵਿਚ ਵਸਾ ਕੇ (ਮੋਹ ਦੀ ਜੇਵੜੀ ਵਿਚੋਂ) ਬਚ ਨਿਕਲੇ ।੭।

(ਤੋਤਾ ਆਪਣੇ ਮਾਲਕ ਦੇ ਪਿੰਜਰੇ ਵਿਚ ਪੈ ਕੇ ਉਹੀ ਬੋਲੀ ਬੋਲਦਾ ਹੈ ਜੋ ਮਾਲਕ ਸਿਖਾਂਦਾ ਹੈ, ਮਾਲਕ ਉਹ ਬੋਲੀ ਸੁਣ ਕੇ ਤੋਤੇ ਉਤੇ ਖ਼ੁਸ਼ ਹੁੰਦਾ ਹੈ) ਜੇਹੜਾ ਜੀਵ-ਤੋਤਾ ਪ੍ਰਭੂ ਦੇ ਪ੍ਰੇਮ ਦੇ ਪਿੰਜਰੇ ਵਿਚ ਪੈ ਕੇ ਉਹ ਬੋਲ ਬੋਲਦਾ ਹੈ ਜੋ ਇਸ ਦੇ ਅੰਦਰ ਬੋਲਣਹਾਰ ਪ੍ਰਭੂ ਨੂੰ ਪਸੰਦ ਹੈ, ਤਾਂ ਉਹ ਜੀਵ-ਤੋਤਾ ਸਦਾ-ਥਿਰ ਨਾਮ ਦੀ ਚੋਗ ਚੁਗਦਾ ਹੈ ਨਾਮ-ਅੰਮ੍ਰਿਤ ਪੀਂਦਾ ਹੈ । (ਸਰੀਰ-ਪਿੰਜਰੇ ਨੂੰ ਸਦਾ ਲਈ) ਇਕੋ ਵਾਰੀ ਹੀ ਤਿਆਗ ਜਾਂਦਾ ਹੈ (ਮੁੜ ਮੁੜ ਜਨਮ ਮਰਨ ਵਿਚ ਨਹੀਂ ਪੈਂਦਾ) ।

ਹੇ ਨਾਨਕ ! ਆਖ—ਜੇ ਗੁਰੂ ਮਿਲ ਪਏ ਤਾਂ ਖਸਮ-ਪਰਮਾਤਮਾ ਨਾਲ ਡੂੰਘੀ ਸਾਂਝ ਪੈ ਜਾਂਦੀ ਹੈ, ਤੇ ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਦਰਵਾਜ਼ਾ ਲੱਭ ਪੈਂਦਾ ਹੈ ।੮।੨।

ਮਾਰੂ ਮਹਲਾ ੧ ॥ ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ ॥ ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ ॥ ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ ॥੧॥ ਬਾਬਾ ਮੈ ਕੁਚੀਲੁ ਕਾਚਉ ਮਤਿਹੀਨ ॥ ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ ॥੧॥ ਰਹਾਉ ॥ ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ॥ ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ॥ ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ ॥੨॥ ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ॥ ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ

ਛਾਰੁ ॥ ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ ॥੩॥ ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ॥ ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ ॥ ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ ॥੪॥ ਸਾਜਨੁ ਦੇਖਾ ਤਾ ਗਲਿ ਮਿਲਾ ਸਾਚੁ ਪਠਾਇਓ ਲੇਖੁ ॥ ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ ॥ ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ ॥੫॥ ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ ॥ ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ॥ ਜਿਨਿ ਕੀਆ ਤਿਨਿ ਦੇਖਿਆ ਆਪਿ ਵਡਾਈ ਦੇਇ ॥੬॥ ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ॥ ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥ ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ ॥੭॥ ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ ॥ ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ ॥ ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ ॥੮॥੩॥ {ਪੰਨਾ ੧੦੧੦}

**ਪਦ ਅਰਥ** :—ਮਰੈ—ਆਪਾ-ਭਾਵ ਤੋਂ ਮਰਦਾ ਹੈ । ਮਾਰਿ—ਮਾਰੈ, ਮਾਰ ਲੈਂਦਾ ਹੈ । ਮਰੁ—ਮੌਤ, ਮੌਤ ਦਾ ਡਰ । ਭਾਗੋ—ਭੱਜਿਆਂ । ਪਹਿ—ਪਾਸ । ਜਾਉ—ਮੈਂ ਜਾਵਾਂ । ਜਿਸ ਕੈ ਡਰਿ—ਜਿਸ ਪਰਮਾਤਮਾ ਤੇ ਡਰ ਨਾਲ । ਜਿਸ ਕੈ ਭੈ—ਜਿਸ ਪ੍ਰਭੂ ਦੇ ਡਰ ਵਿਚ ਰਹਿਣ ਨਾਲ । ਭਾਗੀਐ—ਭੱਜ ਸਕੀਦਾ ਹੈ, ਬਚ ਸਕੀਦਾ ਹੈ (ਮੌਤ ਦੇ ਡਰ ਤੋਂ) । ਅੰਮ੍ਰਿਤੁ—ਅਟੱਲ ਆਤਮਕ ਜੀਵਨ ਦੇਣ ਵਾਲਾ । ਤਾ ਕੋ—ਉਸ (ਪ੍ਰਭੂ) ਦਾ । ਬੀਜਉ—ਦੂਜਾ, ਕੋਈ ਹੋਰ ।੧।

ਬਾਬਾ—ਹੇ ਪ੍ਰਭੂ ! ਕੁਚੀਲੁ—ਗੰਦਾ । ਕਾਚਉ—ਕੱਚਾ, ਕਮਜ਼ੋਰ । ਮਤਿ ਹੀਨ—ਅਕਲ ਤੋਂ ਸੱਖਣਾ । ਕੋ—ਕੋਈ ਜੀਵ । ਕਛੁ ਨਹੀ—ਕਾਸੇ ਜੋਗਾ ਨਹੀਂ । ਗੁਰਿ—ਗੁਰੂ ਨੇ । ਪੂਰੀ ਮਤਿ—ਉਕਾਈ ਨਾਹ ਖਾਣ ਵਾਲੀ ਅਕਲ ।੧।ਰਹਾਉ।

ਅਵਗਣਿ—ਔਗੁਣ ਵਿਚ । ਸੁਭਰ—ਨਕਾ-ਨਕ । ਘਰਿ—ਪ੍ਰਭੂ ਦੇ ਘਰ ਵਿਚ । ਜਾਉ—ਮੈਂ ਜਾਵਾਂ । ਸਹਜਿ—ਅਡੋਲ ਆਤਮਕ ਅਵਸਥਾ ਵਿਚ । ਧਨੁ—ਪਰਮਾਤਮਾ ਦਾ ਨਾਮ-ਧਨ । ਬਾਧੇ—ਪਾਪਾਂ ਵਿਚ ਬੱਝੇ ਹੋਏ ।੨।

ਕਿਤੁ—ਕਾਹਦੇ ਲਈ ? ਸੰਸਾਰਿ—ਸੰਸਾਰ ਵਿਚ । ਆਗੈ ਪਾਛੈ—ਪਰਲੋਕ ਵਿਚ ਤੇ ਇਸ ਲੋਕ ਵਿਚ । ਗਾਡੇ—ਗੱਡੇ । ਛਾਰੁ—ਸੁਆਹ । ਘਣੋ—ਬਹੁਤ । ਦੁਆਰਿ—ਦੁਆਰ ਤੇ ।੩।

ਜਾਣਾ ਨਾਹਿ—ਮੈਂ ਨਹੀਂ ਜਾਣਦਾ । ਮੈ—ਮੈਨੂੰ । ਮਾਰਗੁ—ਰਸਤਾ । ਲਾਗਉ—ਮੈਂ ਲੱਗਦਾ ਹਾਂ । ਪਾਇ—ਪੈਰੀਂ ।੪।

ਸਾਜਨੁ—ਪ੍ਰੀਤਮ ਪ੍ਰਭੂ । ਗਲਿ—ਗਲ ਨਾਲ । ਸਾਚੁ—ਸਦਾ-ਥਿਰ ਪ੍ਰਭੂ ਦਾ ਨਾਮ । ਲੇਖੁ—ਚਿੱਠੀ । ਮੁਖਿ ਧਿਮਾਣੈ—ਨੀਵੇਂ ਮੂੰਹ, ਮੂੰਹ ਨੀਵਾਂ ਕਰ ਕੇ । ਧਨ—ਜੀਵ-ਇਸਤ੍ਰੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਦੇਖੁ—ਵੇਖ ਲੈ । ਨਦਰੀ—ਮੇਹਰ ਦੀ ਨਿਗਾਹ ਨਾਲ । ਕਰਮਿ—ਬਖ਼ਸ਼ਸ਼ ਨਾਲ । ਵਿਸੇਖੁ—ਵਿਸ਼ੇਸ਼ਤਾ; ਵਡਿਆਈ ।੫।

ਭੂਖ ਪਿਆਸੋ—ਭੁੱਖਾ ਤਿਹਾਇਆ । ਮਾਗਉ—ਮੈਂ ਮੰਗਾਂ । ਕਿਆ ਦੇਇ—ਉਹ ਕੀਹ ਦੇ ਸਕਦਾ ਹੈ ? ਪੂਰਨੁ—ਵਿਆਪਕ ਪ੍ਰਭੂ । ਜਿਨਿ—ਜਿਸ ਪ੍ਰਭੂ ਨੇ । ਦੇਖਿਆ—ਸੰਭਾਲ ਕੀਤੀ ਹੈ ।੬।

ਨਗਰੀ ਨਾਇਕੁ—ਸਰੀਰ-ਨਗਰੀ ਦਾ ਮਾਲਕ । ਨਵਤਨੋ—ਨਵਾਂ । ਬਾਲਕੁ—ਬਾਲ-ਸੁਭਾਉ ਵਾਲਾ, ਕਿਸੇ ਨਾਲ ਵੈਰ ਵਿਰੋਧ ਨਾਹ ਰੱਖਣ ਵਾਲਾ । ਲੀਲ ਅਨੂਪੁ—ਅਨੋਖੀਆਂ ਖੇਡਾਂ ਕਰਨ ਵਾਲਾ । ਪੰਖਣੂ—ਪੰਛੀ ।

ਸਾਚਉ—ਸਦਾ-ਥਿਰ ਰਹਿਣ ਵਾਲਾ । ਚਤੁਰੁ ਸਰੂਪੁ—ਅਕਲ ਦਾ ਪੁੰਜ । ਦੀਪਕੁ—ਚਾਨਣ ਦੇਣ ਵਾਲਾ । ਧੂਪੁ—ਸੁਗੰਧੀ ਦੇਣ ਵਾਲਾ ।੭।

ਬਾਦ—ਵਾਜੇ, ਗੀਤ । ਤਨਿ—ਤਨ ਵਿਚ । ਸਚੁ—ਸਦਾ-ਥਿਰ ਪ੍ਰਭੂ । ਸਾਚਉ—ਸਦਾ-ਥਿਰ ਰਹਿਣ ਵਾਲਾ (ਨਾਮ) ਹੀ । ਚਵੈ—ਬੋਲਦਾ ਹੈ । ਸੋਗ—ਗ਼ਮ, ਚਿੰਤਾ । ਵਿਜੋਗੁ—ਵਿਛੋੜਾ । ਹੋਗੁ—ਹੋਵੇਗਾ ।੮।

**ਅਰਥ** :—ਹੇ ਪ੍ਰਭੂ ! (ਤੇਰੇ ਨਾਮ ਤੋਂ ਬਿਨਾ) ਮੈਂ ਗੰਦਾ ਹਾਂ, ਕਮਜ਼ੋਰ-ਦਿਲ ਹਾਂ, ਅਕਲ ਤੋਂ ਸੱਖਣਾ ਹਾਂ । ਤੇਰੇ ਨਾਮ ਤੋਂ ਬਿਨਾ ਕੋਈ ਭੀ ਜੀਵ ਕਾਸੇ ਜੋਗਾ ਨਹੀਂ ਹੈ (ਅਕਲੋਂ ਖ਼ਾਲੀ ਹੈ) । (ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਿਆ) ਪੂਰੇ ਗੁਰੂ ਨੇ ਉਸ ਨੂੰ ਉਹ ਮਤਿ ਦੇ ਦਿੱਤੀ ਜਿਸ ਨਾਲ ਉਹ ਜੀਵਨ-ਸਫ਼ਰ ਵਿਚ ਉਕਾਈ ਨਾਹ ਖਾਏ ।੧।ਰਹਾਉ।

(ਜਦੋਂ ਮਨੁੱਖ ਗੁਰੂ ਦੇ) ਸ਼ਬਦ ਵਿਚ (ਜੁੜ ਕੇ) ਆਪਾ-ਭਾਵ ਤੋਂ ਮਰਦਾ ਹੈ ਤਦੋਂ ਉਹ ਮੌਤ ਦੇ ਡਰ ਨੂੰ ਮਾਰ ਲੈਂਦਾ ਹੈ । (ਉਂਞ ਮੌਤ ਤੋਂ) ਭੱਜ ਕੇ ਮੈਂ ਕਿਸ ਦੇ ਪਾਸ ਜਾ ਸਕਦਾ ਹਾਂ ? ਜਿਸ ਪਰਮਾਤਮਾ ਦੇ ਡਰ ਵਿਚ ਰਿਹਾਂ ਅਦਬ ਵਿਚ ਰਿਹਾਂ (ਮੌਤ ਦੇ ਡਰ ਤੋਂ) ਬਚ ਸਕੀਦਾ ਹੈ (ਉਸ ਦਾ ਨਾਮ ਜਪਣਾ ਚਾਹੀਦਾ ਹੈ), ਉਸ ਦਾ ਨਾਮ ਅਟੱਲ ਆਤਮਕ ਜੀਵਨ ਦੇਣ ਵਾਲਾ ਹੈ ।

ਹੇ ਪ੍ਰਭੂ ! ਤੂੰ ਆਪ ਹੀ ਮਾਰਦਾ ਹੈਂ ਤੂੰ ਆਪ ਹੀ ਰੱਖਿਆ ਕਰਦਾ ਹੈਂ । ਤੈਥੋਂ ਬਿਨਾ ਹੋਰ ਕੋਈ ਥਾਂ ਨਹੀਂ (ਜੋ ਮਾਰ ਸਕੇ ਜਾਂ ਮੌਤ ਤੋਂ ਬਚਾ ਸਕੇ) ।੧।

(ਪ੍ਰਭੂ ਦੇ ਨਾਮ ਤੋਂ ਖੁੰਝ ਕੇ) ਮੈਂ ਔਗੁਣ ਨਾਲ ਨਕਾ-ਨਕ ਭਰ ਜਾਂਦਾ ਹਾਂ, ਮੇਰੇ ਵਿਚ ਗੁਣ ਨਹੀਂ ਪੈਦਾ ਹੁੰਦੇ, ਤੇ ਗੁਣਾਂ ਤੋਂ ਬਿਨਾ ਮੈਂ (ਪਰਮਾਤਮਾ ਦੇ) ਦੇਸ ਵਿਚ ਕਿਵੇਂ ਪਹੁੰਚ ਸਕਦਾ ਹਾਂ ? ਜੇਹੜਾ ਮਨੁੱਖ ਅਡੋਲ ਆਤਮਕ ਅਵਸਥਾ ਵਿਚ ਟਿਕਦਾ ਹੈ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਉਸ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ, ਪਰ ਇਹ ਨਾਮ-ਧਨ ਕਿਸਮਤ ਤੋਂ ਬਿਨਾ ਨਹੀਂ ਮਿਲਦਾ । ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ, ਉਹ ਔਗੁਣਾਂ ਦੇ ਬੱਧੇ ਹੋਏ ਦੁੱਖ ਸਹਾਰਦੇ ਹਨ ।੨।

ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਉਹ ਸੰਸਾਰ ਵਿਚ ਕਾਹਦੇ ਲਈ ਆਏ ? ਉਹਨਾਂ ਨੂੰ ਨਾਹ ਪਰਲੋਕ ਵਿਚ ਸੁਖ, ਨਾਹ ਇਸ ਲੋਕ ਵਿਚ ਸੁਖ, ਉਹ ਤਾਂ ਸੁਆਹ ਦੇ ਲੱਦੇ ਹੋਏ ਗੱਡੇ ਹਨ (ਉਹਨਾਂ ਦੇ ਸਰੀਰ ਵਿਕਾਰਾਂ ਨਾਲ ਭਰੇ ਹੋਏ ਹਨ) । ਉਹ ਪਰਮਾਤਮਾ ਤੋਂ ਵਿਛੁੜੇ ਹੋਏ ਹਨ, ਪਰਮਾਤਮਾ ਨਾਲ ਉਹਨਾਂ ਨੂੰ ਮਿਲਾਪ ਨਸੀਬ ਨਹੀਂ ਹੁੰਦਾ, ਉਹ ਜਮਰਾਜ ਦੇ ਡਰ ਤੇ ਡਾਢਾ ਦੁੱਖ ਸਹਾਰਦੇ ਹਨ ।੩।

ਹੇ ਪ੍ਰਭੂ ! ਮੈਨੂੰ ਇਹ ਸਮਝ ਨਹੀਂ ਕਿ ਤੇਰੇ ਨਾਮ ਤੋਂ ਖੁੰਝ ਕੇ ਜੀਵਨ-ਸਫ਼ਰ ਵਿਚ ਮੇਰੇ ਨਾਲ ਕਿਹੀ ਵਾਪਰੇਗੀ । ਮੈਨੂੰ ਭੁੱਲੇ ਹੋਏ ਨੂੰ, ਹੇ ਪ੍ਰਭੂ ! ਤੂੰ ਆਪ ਅਕਲ ਦੇਹ । ਮੈਨੂੰ ਕੁਰਾਹੇ ਪਏ ਹੋਏ ਨੂੰ ਜੇਹੜਾ ਕੋਈ ਰਸਤਾ ਦੱਸੇਗਾ, ਮੈਂ ਉਸ ਦੇ ਪੈਰੀਂ ਲੱਗਾਂਗਾ । (ਸਹੀ ਰਸਤੇ ਦੀ) ਦਾਤਿ ਦੇਣ ਵਾਲਾ ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਹੈ, ਗੁਰੂ ਦੀ ਬਖ਼ਸ਼ੀ ਇਸ ਦਾਤਿ ਦਾ ਮੁੱਲ ਪਾਇਆ ਨਹੀਂ ਜਾ ਸਕਦਾ ।੪।

(ਗੁਰੂ ਦੀ ਸਰਨ ਪੈ ਕੇ) ਮੈਂ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰ ਰਹੀ ਹਾਂ, ਇਹ ਸਿਮਰਨ-ਰੂਪ ਚਿੱਠੀ ਮੈਂ (ਪ੍ਰਭੂ-ਪਤੀ ਨੂੰ) ਭੇਜੀ ਹੈ, ਜਦੋਂ ਉਸ ਸੱਜਣ-ਪ੍ਰਭੂ ਦਾ ਮੈਂ ਦਰਸਨ ਕਰਾਂਗੀ ਤਾਂ ਮੈਂ ਉਸ ਦੇ ਗਲ ਨਾਲ ਲੱਗ ਜਾਵਾਂਗੀ ।

(ਪ੍ਰਭੂ ਦੀ ਯਾਦ ਤੋਂ ਖੁੰਝ ਕੇ) ਹੇ ਨਿਮੋ-ਝੂਣ ਖਲੋਤੀ ਜੀਵ-ਇਸਤ੍ਰੀ ! ਤੂੰ ਭੀ ਗੁਰੂ ਦੀ ਸਰਨ ਪਉ, ਤੇ ਆਪਣੀ ਅੱਖੀਂ ਉਸ ਦਾ ਦਰਸ਼ਨ ਕਰ ਲੈ ।

(ਪਰ, ਹੇ ਪ੍ਰਭੂ ! ਸਾਡੇ ਜੀਵਾਂ ਦੇ ਕੀਹ ਵੱਸ ?) ਜੇ ਤੈਨੂੰ ਚੰਗਾ ਲੱਗੇ ਤਾਂ ਤੂੰ ਜੀਵਾਂ ਦੇ ਮਨ ਵਿਚ ਆ ਪਰਗਟਦਾ ਹੈਂ, ਤੇਰੀ ਮੇਹਰ ਦੀ ਨਿਗਾਹ ਨਾਲ ਤੇਰੀ ਬਖ਼ਸ਼ਸ਼ ਨਾਲ ਤੇਰੇ ਦਰਸਨ ਦੀ ਵਡਿਆਈ ਮਿਲਦੀ ਹੈ ।੫।

ਜੇ ਕੋਈ ਮਨੁੱਖ ਆਪ ਹੀ (ਮਾਇਆ ਦੇ ਮੋਹ ਵਿਚ) ਭੁੱਖਾ ਤਿਹਾਇਆ ਭਟਕ ਰਿਹਾ ਹੋਵੇ, ਮੈਂ ਉਸ ਪਾਸੋਂ ਕੀਹ (ਨਾਮ ਦੀ ਦਾਤਿ) ਮੰਗ ਸਕਦਾ ਹਾਂ ? ਉਹ ਮੈਨੂੰ ਕੀਹ ਦੇ ਸਕਦਾ ਹੈ ? ਮੈਨੂੰ ਤਾਂ ਹੋਰ ਕੋਈ (ਦਾਤਾ) ਨਹੀਂ ਸੁੱਝਦਾ, (ਹਾਂ,) ਉਹੀ ਪਰਮਾਤਮਾ ਦੇ ਸਕਦਾ ਹੈ ਜੋ ਜੀਵਾਂ ਦੇ ਮਨ ਵਿਚ ਤਨ ਵਿਚ ਭਰਪੂਰ ਹੈ । ਜਿਸ ਪਰਮਾਤਮਾ ਨੇ ਇਹ ਜਗਤ ਰਚਿਆ ਹੈ ਉਸ ਨੇ ਆਪ ਹੀ ਇਸ ਦੀ ਸੰਭਾਲ ਭੀ ਕਰਨੀ ਹੈ । ਉਹ ਆਪ ਹੀ ਆਪਣੇ (ਨਾਮ ਦੀ ਦਾਤਿ ਦੀ) ਵਡਿਆਈ ਦੇਂਦਾ ਹੈ ।੬।

ਪਰਮਾਤਮਾ ਇਹਨਾਂ ਸਰੀਰਾਂ ਦਾ ਮਾਲਕ ਹੈ, (ਜੀਵਾਂ ਨੂੰ ਪਿਆਰ ਕਰਨ ਵਿਚ ਉਹ ਹਰ ਵੇਲੇ) ਨਵਾਂ ਹੈ, ਬਾਲਕ (ਵਾਂਗ ਉਹ ਨਿਰਵੈਰ) ਹੈ, ਉਹ ਅਨੋਖੇ ਕੌਤਕ ਕਰਨਹਾਰ ਹੈ । ਪਰਮਾਤਮਾ ਸਦਾ-ਥਿਰ ਰਹਿਣ ਵਾਲਾ ਹੈ, ਅਕਲ ਦਾ ਪੁੰਜ ਹੈ, (ਇਸਤ੍ਰੀ ਮਰਦ ਪੰਛੀ ਆਦਿਕ ਸਭਨਾਂ ਵਿਚ ਮੌਜੂਦ ਹੈ) ਪਰ ਉਹ ਕੋਈ ਖ਼ਾਸ ਇਸਤ੍ਰੀ ਨਹੀਂ, ਕੋਈ ਖ਼ਾਸ ਮਰਦ ਨਹੀਂ, ਕੋਈ ਖ਼ਾਸ ਪੰਛੀ ਨਹੀਂ । ਜਗਤ ਵਿਚ ਉਹੀ ਕੁਝ ਹੋ ਰਿਹਾ ਹੈ ਜੋ ਉਸ ਨੂੰ ਭਾਉਂਦਾ ਹੈ ।

ਹੇ ਪ੍ਰਭੂ ! ਤੂੰ ਸਭ ਜੀਵਾਂ ਨੂੰ ਚਾਨਣ (ਗਿਆਨ) ਦੇਣ ਵਾਲਾ ਹੈਂ, ਤੂੰ ਸਭ ਨੂੰ ਸੁਗੰਧੀ (ਮਿੱਠਾ ਸੁਭਾਉ) ਦੇਣ ਵਾਲਾ ਹੈਂ ।੭।

ਦੁਨੀਆ ਦੇ ਗੀਤ ਸੁਣ ਵੇਖੇ ਹਨ, ਸੁਆਦ ਚੱਖ ਵੇਖੇ ਹਨ; ਇਹ ਗੀਤ ਤੇ ਸੁਆਦ ਸਰੀਰ ਵਿਚ ਰੋਗ ਹੀ ਪੈਦਾ ਕਰਦੇ ਹਨ । ਜਿਸ ਮਨੁੱਖ ਨੂੰ ਸਦਾ-ਥਿਰ ਪ੍ਰਭੂ ਪਿਆਰਾ ਲੱਗਦਾ ਹੈ ਜੋ ਮਨੁੱਖ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦਾ ਹੈ, ਉਸ ਦਾ (ਪ੍ਰਭੂ ਨਾਲੋਂ) ਵਿਛੋੜਾ ਮੁੱਕ ਜਾਂਦਾ ਹੈ, ਉਸ ਦੀ ਚਿੰਤਾ ਦੂਰ ਹੋ ਜਾਂਦੀ ਹੈ ।

ਹੇ ਨਾਨਕ ! ਜਿਸ ਮਨੁੱਖ ਨੂੰ ਪ੍ਰਭੂ ਦਾ ਨਾਮ ਨਹੀਂ ਭੁੱਲਦਾ, ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਜਗਤ ਵਿਚ ਉਹੀ ਕੁਝ ਹੁੰਦਾ ਹੈ ਜੋ ਪ੍ਰਭੂ ਨੂੰ ਪਸੰਦ ਆਉਂਦਾ ਹੈ ।੮।੩।

ਮਾਰੂ ਮਹਲਾ ੧ ॥ ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ ॥ ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ ॥ ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ ॥੧॥ ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥ ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥੧॥ ਰਹਾਉ ॥ ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ ॥ ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ ॥ ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ ॥੨॥ ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ ॥ ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ ॥ ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ ॥੩॥ ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ ॥ ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ ॥ ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ ॥੪॥ ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ ॥ ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ ॥ ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ ॥੫॥ ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥ ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ ॥ ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ ॥੬॥ ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥ ਬਿਨੁ ਸਾਚੇ

ਜੀਉ ਜਲਿ ਬਲਉ ਝੂਠੇ ਵੇਕਾਰੀ ॥ ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ॥੭॥ ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ ॥ ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ ॥ ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ ॥੮॥੪॥ {ਪੰਨਾ ੧੦੭੦-੧੦੭੧}

**ਪਦ ਅਰਥ** :—ਸਾਚੀ—ਸਦਾ-ਥਿਰ ਰਹਿਣ ਵਾਲੀ, ਜਿਸ ਵਿਚ ਕੋਈ ਉਕਾਈ ਨ ਆਵੇ । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} (ਸਿਮਰਨ ਤੋਂ ਬਿਨਾ) ਬਾਕੀ ਦੇ । ਬਾਦਿ—ਵਿਅਰਥ । ਸਾਚੈ—ਸਦਾ-ਥਿਰ ਪ੍ਰਭੂ ਨੇ । ਮੋਹਿਆ—ਵੱਸ ਵਿਚ ਕਰ ਰੱਖਿਆ ਹੈ । ਜਿਹਵਾ—ਜੀਭ । ਸਚਿ—ਸਦਾ-ਥਿਰ ਪ੍ਰਭੂ (ਦੇ ਸਿਮਰਨ) ਵਿਚ । ਸਾਦਿ—ਸੁਆਦ ਵਿਚ, ਆਨੰਦ ਵਿਚ । ਕੋ—ਕੋਈ । ਹੋਰਿ—(ਜਿਹੜੇ ਨਾਮ-ਰਸ ਤੋਂ ਵਾਂਜੇ ਰਹਿੰਦੇ ਹਨ) ਉਹ ਬੰਦੇ । ਲਾਦਿ—ਲੱਦ ਕੇ, ਇਕੱਠਾ ਕਰ ਕੇ ।੧।

ਲਾਲਾ—ਗ਼ੁਲਾਮ, ਸੇਵਕ । ਲਾਲ ਕੋ—ਲਾਲ ਦਾ, ਪਿਆਰੇ ਪ੍ਰਭੂ ਦਾ । ਖਸਮ—ਹੇ ਖਸਮ ! ਚਲਾ—ਮੈਂ ਚੱਲਦਾ ਹਾਂ । ਸਚੁ—ਸਦਾ-ਥਿਰ ਰਹਿਣ ਵਾਲਾ । ਲਾਲ—ਹੇ ਲਾਲ ! ।੧।ਰਹਾਉ।

ਅਨਦਿਨੁ—ਹਰ ਰੋਜ਼ । ਗੋਲੇ ਸਿਰਿ—ਗ਼ੁਲਾਮ ਦੇ ਸਿਰ ਉਤੇ । ਮੀਰਾ—ਮਾਲਕ {ਅਮੀਰ}, ਸਰਦਾਰ । ਧੀਰਾ—ਧੀਰਜ ਫੜਦਾ ਹੈ । ਮਨ ਪੀਰਾ—ਮਨ ਦੀ ਪੀੜ ।੨।

ਧਣੀ ਕੋ—ਮਾਲਕ ਦਾ । ਕਹਉ—ਮੈਂ ਆਖਾਂ । ਪੂਰਾ—ਸਭ ਤਾਕਤਾਂ ਦਾ ਮਾਲਕ । ਸਚੁ—ਸਦਾ-ਥਿਰ ਪ੍ਰਭੂ ਦਾ ਸਿਮਰਨ । ਗੁਰ ਕਉ—ਗੁਰੂ ਤੋਂ । ਬਲਿ—ਬਲਿਹਾਰ, ਕੁਰਬਾਨ ।੩।

ਖਰੀ—ਚੰਗੀ । ਨੀਕੀ—ਸੋਹਣੀ । ਫੀਕੀ—ਬੇ-ਸੁਆਦੀ । ਸਚੁ—ਸਦਾ-ਥਿਰ । ਧੁਰ ਕੀ—ਧੁਰ ਤੋਂ, ਆਪਣੀ ਦਰਗਾਹ ਤੋਂ ।੩।

ਸਾਚੈ—ਸਦਾ-ਥਿਰ ਪ੍ਰਭੂ ਵਿਚ । ਸਚੁ—ਸਦਾ-ਥਿਰ ਪ੍ਰਭੂ ਦਾ ਸਿਮਰਨ । ਭਾਖਿਆ—ਬੋਲੀ । ਚਿਤਿ—ਚਿੱਤ ਵਿਚ । ਸਚੈ—ਸਚੇ ਦੀ (ਯਾਦ) । ਵਿਤੋ—ਧਨ । ਸਾਚੈ ਘਰਿ—ਸਦਾ-ਥਿਰ ਰਹਿਣ ਵਾਲੇ ਘਰ ਵਿਚ । ਬਚਨਿ—ਬਚਨ ਦੀ ਰਾਹੀਂ ।੫।

ਘਣੋ—ਬਹੁਤ । ਚੋਗੜੀ—ਕੋਝੀ ਚੋਗ । ਲਗਿ—(ਮਾਇਆ ਦੇ ਮੋਹ ਵਿਚ) ਲੱਗ ਕੇ । ਬੰਧੁ—(ਪਰਮਾਤਮਾ ਨਾਲ) ਸੰਬੰਧ । ਮੁਕਤੁ—ਆਜ਼ਾਦ, ਸੁਤੰਤਰ । ਨਿਜ—ਆਪਣੀ । ਤਾੜੀ—ਸੁਰਤਿ ।੬।

ਅਨਹਤਿ—ਨਾਸ-ਰਹਿਤ ਪ੍ਰਭੂ ਵਿਚ । ਹੇਤਿ—ਹਿਤ ਵਿਚ, ਪ੍ਰੇਮ ਵਿਚ । ਬੇਧਿਆ—ਵਿੱਝਿਆ ਰਹਿੰਦਾ ਹੈ । ਜੀਉ—ਜਿੰਦ । ਜਲਿ ਬਲਉ—ਸੜ ਬਲ ਜਾਏ । ਸਾਚੀ—ਸਦਾ-ਥਿਰ ਪ੍ਰਭੂ ਦੀ ਭਗਤੀ । ਤਰੁ—{ਤਰ:—ਅ ਡਇਰਰੇ-ਬੋਓਟ} ਬੇੜੀ । ਤਾਰੀ—{ਤਾਰਿਨੱ—ਏਨਓਬਲਨਿਗ ਟੋ ਚਰੋਸਸ} ਪਾਰ ਲੰਘਾਣ ਦੇ ਸਮਰੱਥ ।੭।

ਠਉਰ—ਟਿਕਾਣਾ । ਠਾਉ—ਥਾਂ । ਲਾਲੈ—ਸੇਵਕ ਨੇ । ਬਲਿ ਜਾਉ—ਮੈਂ ਸਦਕੇ ਜਾਂਦਾ ਹਾਂ ।੮।

**ਅਰਥ** :—ਹੇ ਮੇਰੇ ਖਸਮ ! ਹੇ ਪਿਆਰੇ ਲਾਲ ! (ਮੇਰੀ ਅਰਜ਼ੋਈ) ਸੁਣ । ਮੈਂ ਆਪਣੇ ਲਾਲ ਦਾ (ਭਾਵ, ਤੇਰਾ) ਅਜੇਹਾ ਸੇਵਕ-ਗੁਲਾਮ ਹਾਂ ਕਿ ਜਿਵੇਂ ਹੁਕਮ ਕਰਦਾ ਹੈਂ, ਮੈਂ ਤਿਵੇਂ ਹੀ (ਜੀਵਨ-ਰਾਹ ਤੇ) ਤੁਰਦਾ ਹਾਂ । ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹੈਂ ।੧।ਰਹਾਉ।

(ਪ੍ਰਭੂ-ਮਾਲਕ ਦਾ ਗ਼ੁਲਾਮ) ਸਦਾ-ਥਿਰ ਪ੍ਰਭੂ ਦੀ ਭਗਤੀ ਦੀ ਕਾਰ ਕਰਦਾ ਹੈ, (ਨਾਮ-ਸਿਮਰਨ ਤੋਂ ਬਿਨਾ) ਬਾਕੀ ਦੇ ਲਾਲਚ ਉਸ ਨੂੰ ਵਿਅਰਥ (ਦਿੱਸਦੇ) ਹਨ । ਸਦਾ-ਥਿਰ ਪ੍ਰਭੂ ਨੇ ਆਪਣੇ ਸੇਵਕ ਦਾ ਮਨ ਪ੍ਰੇਮ-ਵੱਸ ਕੀਤਾ ਹੋਇਆ ਹੈ (ਇਸ ਵਾਸਤੇ ਸੇਵਕ ਦੀ) ਜੀਭ ਸਦਾ-ਥਿਰ ਨਾਮ-ਸਿਮਰਨ ਦੇ ਸੁਆਦ ਵਿਚ (ਮਗਨ

ਰਹਿੰਦੀ) ਹੈ । (ਸੇਵਕ ਨੂੰ) ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਰਸ (ਖਿੱਚੀ) ਨਹੀਂ (ਪਾਂਦਾ) । (ਸੇਵਕ ਨੂੰ ਨਿਸ਼ਚਾ ਹੈ ਕਿ ਨਾਮ-ਰਸ ਤੋਂ ਵਾਂਜੇ ਰਹਿਣ ਵਾਲੇ) ਬੰਦੇ ਉਹ ਚੀਜ਼ ਇਕੱਠੀ ਕਰ ਕੇ ਲੈ ਜਾਂਦੇ ਹਨ ਜੋ ਆਤਮਕ ਜੀਵਨ ਲਈ ਜ਼ਹਿਰ ਹੈ ।੧।

ਸੇਵਕ ਨੇ ਹਰ ਰੋਜ਼ (ਹਰ ਵੇਲੇ) ਪਰਮਾਤਮਾ ਦੀ ਭਗਤੀ ਦੀ ਸੇਵਾ ਹੀ ਸੰਭਾਲੀ ਹੋਈ ਹੈ, ਸੇਵਕ ਨੂੰ ਆਪਣੇ ਸਿਰ ਉਤੇ ਮਾਲਕ-ਪ੍ਰਭੂ (ਖੜਾ ਦਿੱਸਦਾ) ਹੈ । ਸੇਵਕ ਨੇ ਆਪਣਾ ਮਨ ਗੁਰੂ ਦੇ ਬਚਨਾਂ ਤੋਂ ਵੇਚ ਦਿੱਤਾ ਹੈ, ਗੁਰੂ ਦੇ ਸ਼ਬਦ ਵਿਚ (ਟਿਕ ਕੇ) ਸੇਵਕ ਦਾ ਮਨ ਧੀਰਜ ਫੜਦਾ ਹੈ । ਸੇਵਕ ਪੂਰੇ ਗੁਰੂ ਨੂੰ ਧੰਨ ਧੰਨ ਆਖਦਾ ਹੈ ਜੇਹੜਾ ਉਸ ਦੇ ਮਨ ਦੀ ਪੀੜ ਦੂਰ ਕਰਦਾ ਹੈ ।੨।

ਜੇਹੜਾ ਮਨੁੱਖ ਮਾਲਕ-ਪ੍ਰਭੂ ਦਾ ਸੇਵਕ-ਗ਼ੁਲਾਮ ਬਣ ਜਾਂਦਾ ਹੈ ਮੈਂ ਉਸ ਦੀ ਕੀਹ ਵਡਿਆਈ ਦੱਸ ਸਕਦਾ ਹਾਂ ? ਉਹ ਸਭ ਤਾਕਤਾਂ ਦਾ ਮਾਲਕ ਪ੍ਰਭੂ ਆਪਣੀ ਰਜ਼ਾ ਵਿਚ (ਆਪਣੇ ਸੇਵਕ-ਉਤੇ) ਬਖ਼ਸ਼ਸ਼ ਕਰਦਾ ਹੈ (ਜਿਸ ਦੀ ਬਰਕਤਿ ਨਾਲ ਸੇਵਕ) ਨਾਮ-ਸਿਮਰਨ (ਦੀ) ਕਾਰ ਕਰਦਾ ਰਹਿੰਦਾ ਹੈ । ਸੇਵਕ ਆਪਣੇ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹੈ ਜੇਹੜਾ ਵਿਛੁੜੇ ਜੀਵ ਨੂੰ ਪਰਮਾਤਮਾ ਦੇ ਚਰਨਾਂ ਵਿਚ ਮਿਲਾ ਲੈਂਦਾ ਹੈ ।੩।

ਗੁਰੂ ਦੀ ਸੋਹਣੀ ਮਤਿ ਲੈ ਕੇ ਸੇਵਕ-ਗ਼ੁਲਾਮ ਦੀ ਅਕਲ ਭੀ ਚੰਗੀ ਹੋ ਜਾਂਦੀ ਹੈ, ਉਸ ਦੀ ਸੁਰਤਿ ਸਦਾ-ਥਿਰ ਭਗਤੀ ਵਿਚ ਟਿਕ ਕੇ ਸੋਹਣੀ ਹੋ ਜਾਂਦੀ ਹੈ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੀ ਮਤਿ ਉਸ ਨੂੰ ਫਿੱਕ ਵਾਲੇ ਰਾਹੇ ਹੀ ਪਾਣ ਵਾਲੀ ਹੁੰਦੀ ਹੈ ।

(ਪਰ, ਹੇ ਪ੍ਰਭੂ ! ਜੀਵਾਂ ਦੇ ਕੀਹ ਵੱਸ ? ਜੀਵਾਂ ਨੂੰ ਇਹ) ਮਨ ਤੇ ਸਰੀਰ ਤੇਰਾ ਹੀ ਦਿੱਤਾ ਹੋਇਆ ਹੈ, ਹੇ ਪ੍ਰਭੂ ! ਤੂੰ ਸਦਾ-ਥਿਰ ਰਹਿਣ ਵਾਲਾ ਹੈਂ, ਤੂੰ ਹੀ ਆਪਣੀ ਧੁਰ ਦਰਗਾਹ ਤੋਂ ਜੀਵਾਂ ਨੂੰ (ਸਿਮਰਨ ਦੀ) ਟੇਕ ਦੇਣ ਵਾਲਾ ਹੈਂ ।੪।

(ਸੇਵਕ ਦਾ) ਉਠਣਾ ਬੈਠਣਾ (ਸਦਾ ਹੀ) ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਰਹਿੰਦਾ ਹੈ, ਸਿਮਰਨ ਹੀ ਉਸ ਦੀ (ਆਤਮਕ) ਖ਼ੁਰਾਕ ਹੈ ਸਿਮਰਨ ਹੀ ਉਸ ਦੀ ਬੋਲੀ ਹੈ । ਸੇਵਕ ਦੇ ਚਿੱਤ ਵਿਚ ਸਦਾ-ਥਿਰ ਪ੍ਰਭੂ (ਦੀ ਯਾਦ) ਟਿਕੀ ਰਹਿੰਦੀ ਹੈ, ਸਦਾ-ਥਿਰ ਪ੍ਰਭੂ ਦਾ ਨਾਮ ਹੀ ਉਸ ਦਾ ਧਨ ਹੈ, ਇਹੀ ਰਸ ਸਦਾ ਚੱਖਦਾ ਰਹਿੰਦਾ ਹੈ । (ਸੇਵਕ) ਗੁਰੂ ਦੀ ਰਾਹੀਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ (ਜਿਸ ਦੀ ਬਰਕਤਿ ਨਾਲ ਉਹ ਆਪਣੇ ਮਨ ਨੂੰ) ਸਦਾ-ਥਿਰ ਪ੍ਰਭੂ ਦੇ ਘਰ ਵਿਚ ਟਿਕਾਈ ਰੱਖਦਾ ਹੈ ।੫।

ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਨੂੰ (ਨਾਮ ਸਿਮਰਨ ਵਲੋਂ) ਬਹੁਤ ਆਲਸ ਰਹਿੰਦਾ ਹੈ, ਉਹ ਆਪਣੇ ਮਨ ਦੀ ਸੁੰਞ ਵਿਚ ਹੀ ਫਸਿਆ ਰਹਿੰਦਾ ਹੈ । (ਨਾਮ ਵਲੋਂ ਸੁੰਞੇ ਮਨ ਦੀ ਅਗਵਾਈ ਵਿਚ) ਫਸਿਆ ਹੋਇਆ ਮਨਮੁਖ ਨਿਤ (ਮਾਇਆ-ਮੋਹ ਦੀ) ਕੋਝੀ ਚੋਗ ਚੁਗਦਾ ਹੈ, (ਆਪਣੇ ਮਨ ਦੇ ਪਿਛੇ) ਲੱਗ ਕੇ ਪਰਮਾਤਮਾ ਨਾਲੋਂ ਆਪਣਾ ਸੰਬੰਧ ਖ਼ਰਾਬ ਕਰ ਲੈਂਦਾ ਹੈ । (ਆਪਣੇ ਮਨ ਦੀ ਇਸ ਗ਼ੁਲਾਮੀ ਵਿਚੋਂ ਮਨਮੁਖ ਭੀ) ਗੁਰੂ ਦੀ ਕਿਰਪਾ ਨਾਲ ਸੁਤੰਤਰ ਹੋ ਕੇ ਸਦਾ-ਥਿਰ ਪ੍ਰਭੂ ਵਿਚ ਆਪਣੀ ਸੁਰਤਿ ਜੋੜ ਲੈਂਦਾ ਹੈ ।੬।

ਸੇਵਕ ਨਾਸ-ਰਹਿਤ ਪ੍ਰਭੂ ਦੀ ਯਾਦ ਵਿਚ ਟਿਕਿਆ ਰਹਿੰਦਾ ਹੈ, ਪ੍ਰਭੂ ਦੇ ਪਿਆਰ ਵਿਚ (ਉਸ ਦਾ ਮਨ) ਵਿੱਝਿਆ ਰਹਿੰਦਾ ਹੈ, (ਸੇਵਕ ਪ੍ਰਭੂ-ਚਰਨਾਂ ਨਾਲ) ਪਿਆਰ ਜੋੜਦਾ ਹੈ । (ਸੇਵਕ ਨੂੰ ਨਿਸਚਾ ਹੈ ਕਿ) ਝੂਠੇ ਵਿਕਾਰੀ ਬੰਦਿਆਂ ਦੀ ਜਿੰਦ ਸਦਾ-ਥਿਰ ਪ੍ਰਭੂ ਦੀ ਯਾਦ ਤੋਂ ਖੁੰਝ ਕੇ (ਵਿਕਾਰਾਂ ਵਿਚ ਹੀ) ਸੜ ਬਲ ਜਾਂਦੀ ਹੈ । (ਇਸ ਵਾਸਤੇ) ਸੇਵਕ ਮੋਹ

ਮਾਇਆ ਦੀਆਂ ਵਿਅਰਥ ਕਾਰਾਂ ਤਿਆਗ ਦੇਂਦਾ ਹੈ । ਪਰਮਾਤਮਾ ਦੀ ਭਗਤੀ (ਸੇਵਕ ਵਾਸਤੇ ਸੰਸਾਰ-ਸਮੁੰਦਰ ਤੋਂ) ਤਾਰਨ ਦੇ ਸਮਰੱਥ ਬੇੜੀ ਹੈ ।੭।

ਜਿਨ੍ਹਾਂ ਨੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਉਹਨਾਂ ਨੂੰ ਆਤਮਕ ਸ਼ਾਂਤੀ ਲਈ ਹੋਰ ਕੋਈ ਥਾਂ ਟਿਕਾਣਾ ਨਹੀਂ ਲੱਭਦਾ । ਸੇਵਕ ਨੇ ਮਾਇਆ ਦਾ ਲਾਲਚ ਛੱਡ ਦਿੱਤਾ ਹੈ, ਤੇ ਪਰਮਾਤਮਾ ਦਾ ਨਾਮ-ਧਨ ਲੱਭ ਲਿਆ ਹੈ ।

ਹੇ ਨਾਨਕ ! (ਆਖ—ਹੇ ਪ੍ਰਭੂ ! ਮੈਂ ਤੈਥੋਂ ਸਦਕੇ ਜਾਂਦਾ ਹਾਂ । ਤੂੰ ਆਪ ਹੀ ਮੇਹਰ ਕਰੇਂ ਤਾਂ ਜੀਵਾਂ ਨੂੰ (ਆਪਣੇ ਚਰਨਾਂ ਵਿਚ) ਮਿਲਾਏਂ ।੮।੪।

ਮਾਰੂ ਮਹਲਾ ੧ ॥ ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਜਿ ਸੁਭਾਈ ॥ ਲਾਲੈ ਖਸਮੁ ਪਛਾਣਿਆ ਵਡੀ ਵਡਿਆਈ ॥ ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ ॥੧॥ ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥ ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ ॥੧॥ ਰਹਾਉ ॥ ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥ ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥ ਆਪੇ ਮੀਰਾ ਬਖਸਿ ਲਏ ਵਡੀ ਵਡਿਆਈ ॥੨॥ ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ॥ ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ ॥ ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ॥੩॥ ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ ਚੜੈ ਸਵਾਇਆ ॥ ਜੀਉ ਪਿੰਡੁ ਸਭੁ ਤਿਸ ਦਾ ਸਾਹੁ ਤਿਨੈ ਵਿਚਿ ਪਾਇਆ ॥ ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ ॥੪॥ ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ ॥ ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ ॥ ਸਭ ਮਹਿ ਨਾਮੁ ਨਿਧਾਨੁ ਹੈ ਗੁਰਮੁਖਿ ਕੋ ਪਾਏ ॥੫॥ ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ॥ ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ॥ ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥੬॥ ਗੁਰੁ ਸਾਗਰੁ ਅੰਮ੍ਰਿਤਸਰੁ ਜੋ ਇਛੇ ਸੋ ਫਲੁ ਪਾਏ ॥ ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥ ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ॥੭॥ ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ॥ ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ॥ ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ ॥੮॥੫॥ {ਪੰਨਾ ੧੦੧੧-੧੦੧੨}

**ਪਦ ਅਰਥ** :—ਲਾਲੈ—ਸੇਵਕ ਨੇ, ਗ਼ੁਲਾਮ । ਗਾਰਬੁ—ਅਹੰਕਾਰੁ । ਭੈ—ਡਰ-ਅਦਬ ਵਿਚ (ਰਹਿ ਕੇ) । ਸਹਜਿ—ਅਡੋਲ ਆਤਮਕ ਅਵਸਥਾ ਵਿਚ (ਟਿਕ ਕੇ) । ਸੁਭਾਉ—ਚੰਗਾ ਪ੍ਰੇਮ । ਸੁਭਾਈ—ਸ੍ਰੇਸ਼ਟ ਪ੍ਰੇਮ ਸੁਭਾਵ ਵਾਲਾ । ਖਸਮਿ ਮਿਲਿਐ—ਜੇ ਖਸਮ ਮਿਲ ਪਏ ।੧।

ਗੋਲਾ—ਗ਼ੁਲਾਮ । ਖਸਮੇ—ਖਸਮ ਦੀ । ਵਡਿਆਈ—ਸਿਫ਼ਤਿ-ਸਾਲਾਹ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਉਬਰੇ—ਬਚ ਗਏ ।੧।

ਸਿਰਿ—ਸਿਰ ਉਤੇ, ਜ਼ਿੰਮੇ । ਧੁਰਿ—ਧੁਰ ਤੋਂ । ਖਸਮਿ—ਖਸਮ ਨੇ । ਰਜਾਈ—ਰਜ਼ਾ ਵਿਚ । ਮੀਰਾ—ਮਾਲਕ । ਵਡਿਆਈ—ਆਦਰ-ਮਾਣ ।੨।

ਸਚਾ—ਸਦਾ-ਥਿਰ ਰਹਿਣ ਵਾਲਾ । ਸਚੁ—ਅਟੱਲ । ਲਾਈ ਲੈਹਿ—ਤੂੰ ਲਾ ਲੈਂਦਾ ਹੈਂ । ਭਰਮਿ—ਭਟਕਣਾ ਵਿਚ । ਦੂਜੈ ਭਰਮਿ—ਮਾਇਆ ਦੀ ਭਟਕਣਾ ਵਿਚ । ਖੁਆਈ—(ਜੀਵਨ-ਰਾਹ ਤੋਂ) ਖੁੰਝ ਜਾਂਦਾ ਹੈ ।੩।

ਮਨਹੁ—ਮਨ ਤੋਂ । ਚੜੈ ਸਵਾਇਆ—ਵਧਦਾ ਰਹਿੰਦਾ ਹੈ । ਜੀਉ—ਜਿੰਦ । ਪਿੰਡੁ—ਸਰੀਰ । ਤਿਸ ਦਾ—ਉਸ (ਪਰਮਾਤਮਾ) ਦਾ । ਸਾਹੁ—ਸੁਆਸ । ਤਿਨੈ—ਉਸੇ ਨੇ । ਵਿਚਿ—(ਸਰੀਰ) ਵਿਚ । ਸੇਵਿ—ਸੇਵਾ ਕਰ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ ।੪।

ਜੀਵਤੁ ਮਰੈ—ਦੁਨੀਆ ਦੀ ਕਿਰਤ ਕਰਦਾ ਹੋਇਆ ਹੀ ਮਾਇਆ ਦੇ ਮੋਹ ਵਲੋਂ ਮਰਦਾ ਹੈ । ਮਰਿ—ਮਰ ਕੇ । ਆਪੁ—ਆਪਾ-ਭਾਵ, ਹਉਮੈ । ਤੂਟਹਿ—ਟੁੱਟ ਜਾਂਦੇ ਹਨ । ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਨਿਧਾਨੁ—ਖ਼ਜ਼ਾਨਾ, (ਸਭ ਸੁਖਾਂ ਪਦਾਰਥਾਂ ਦਾ) ਖ਼ਜ਼ਾਨਾ । ਕੋ—ਕੋਈ ਵਿਰਲਾ ।੫।

ਅਵਗਣਿਆਰੁ—ਔਗੁਣਾਂ ਨਾਲ ਭਰਿਆ ਹੋਇਆ । ਕੋ—ਕੋਈ (ਭੀ) । ਸਾਰੁ—ਸ੍ਰੇਸ਼ਟ । ਕਰਣੀ—ਕਰਨ-ਜੋਗ ਕੰਮ ।੬।

ਸਾਗਰੁ—ਸਮੁੰਦਰ । ਅੰਮ੍ਰਿਤਸਰੁ—ਅੰਮ੍ਰਿਤ ਦਾ ਸਰੋਵਰ, ਅੰਮ੍ਰਿਤ ਨਾਲ ਭਰਿਆ ਹੋਇਆ ਸਰੋਵਰ । ਪਦਾਰਥੁ—ਸਰਮਾਇਆ । ਅਮਰੁ—ਕਦੇ ਨਾਹ ਮੁੱਕਣ ਵਾਲਾ । ਮੰਨਿ—ਮਨ ਵਿਚ ।੭।

ਰੁਪਾ—ਚਾਂਦੀ । ਧਾਤੁ—ਮਾਇਆ । ਸਤਿਗੁਰਿ—ਸਤਿਗੁਰੂ ਨੇ । ਬੂਝ—ਸੂਝ, ਸਮਝ । ਨਾਮਿ—ਨਾਮ ਵਿਚ । ਸਾਚੈ—ਸਦਾ-ਥਿਰ ਪ੍ਰਭੂ ਵਿਚ ।੮।

**ਅਰਥ** :—ਜੇਹੜਾ ਮਨੁੱਖ ਪਰਮਾਤਮਾ-ਮਾਲਕ ਦਾ ਸੇਵਕ ਗ਼ੁਲਾਮ ਬਣਦਾ ਹੈ ਉਹ ਖਸਮ-ਪ੍ਰਭੂ ਦੀ ਹੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ । ਜੇਹੜੇ ਬੰਦੇ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੀ ਸਰਨ ਪੈਂਦੇ ਹਨ ਉਹ (ਮਾਇਆ ਦੇ ਮੋਹ ਤੋਂ) ਬਚ ਨਿਕਲਦੇ ਹਨ ।੧।ਰਹਾਉ।

(ਪ੍ਰਭੂ ਦਾ) ਸੇਵਕ (ਉਹ ਹੈ ਜਿਸ) ਨੇ ਅਹੰਕਾਰ ਤਿਆਗ ਦਿੱਤਾ ਹੈ ਗੁਰੂ ਦੇ ਡਰ-ਅਦਬ ਵਿਚ ਰਹਿ ਕੇ ਸੇਵਕ ਅਡੋਲ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਪ੍ਰੇਮ ਸੁਭਾਉ ਵਾਲਾ ਬਣ ਜਾਂਦਾ ਹੈ । ਸੇਵਕ ਉਹ ਹੈ ਜਿਸ ਨੇ ਮਾਲਕ ਨਾਲ ਡੂੰਘੀ ਸਾਂਝ ਪਾ ਲਈ ਹੈ, ਮਾਲਕ ਪਾਸੋਂ ਉਸ ਨੂੰ ਬਹੁਤ ਆਦਰ-ਮਾਣ ਮਿਲਦਾ ਹੈ । ਜੇ ਖਸਮ-ਪ੍ਰਭੂ ਮਿਲ ਪਏ, ਤਾਂ ਸੇਵਕ ਨੂੰ ਇਤਨਾ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ਕਿ ਉਸ ਆਨੰਦ ਦਾ ਮੁੱਲ ਨਹੀਂ ਦੱਸਿਆ ਜਾ ਸਕਦਾ ।੧।

ਖਸਮ-ਪ੍ਰਭੂ ਨੇ ਧੁਰੋਂ ਹੀ ਹੁਕਮ ਦੇ ਦਿੱਤਾ ਆਪਣੇ ਸੇਵਕ ਨੂੰ ਸਿਰ ਤੇ (ਹੁਕਮ ਮੰਨਣ ਦੀ) ਕਾਰ ਸੌਂਪ ਦਿੱਤੀ (ਇਸ ਵਾਸਤੇ ਪ੍ਰਭੂ ਦਾ) ਸੇਵਕ ਪ੍ਰਭੂ ਦਾ ਹੁਕਮ ਪਛਾਣਦਾ ਹੈ ਤੇ ਸਦਾ ਉਸ ਦੀ ਰਜ਼ਾ ਵਿਚ ਰਹਿੰਦਾ ਹੈ । ਮਾਲਕ ਆਪ ਹੀ (ਸੇਵਕ ਉਤੇ) ਬਖ਼ਸ਼ਸ਼ ਕਰਦਾ ਹੈ ਤੇ ਉਸ ਨੂੰ ਬਹੁਤ ਆਦਰ-ਮਾਣ ਦੇਂਦਾ ਹੈ ।੨।

ਹੇ ਪ੍ਰਭੂ ! ਤੂੰ ਗੁਰੂ ਦੇ ਸ਼ਬਦ ਦੀ ਰਾਹੀਂ ਸੇਵਕ ਨੂੰ ਇਹ ਸੂਝ ਦਿੱਤੀ ਹੈ ਕਿ ਤੂੰ ਆਪ ਸਦਾ ਅਟੱਲ ਹੈਂ ਤੇ ਤੇਰਾ ਸਾਰਾ (ਨਿਯਮ) ਅਟੱਲ ਹੈ । ਹੇ ਪ੍ਰਭੂ ! ਤੇਰੀ ਸੇਵਾ-ਭਗਤੀ ਉਹੀ ਮਨੁੱਖ ਕਰਦਾ ਹੈ ਜਿਸ ਨੂੰ ਤੂੰ ਆਪ ਸੇਵਾ-ਭਗਤੀ ਵਿਚ ਜੋੜਦਾ ਹੈਂ । ਤੇਰੀ ਸੇਵਾ-ਭਗਤੀ ਤੋਂ ਬਿਨਾ ਕਿਸੇ ਜੀਵ ਨੇ ਤੈਨੂੰ ਨਹੀਂ ਲੱਭ ਸਕਿਆ, (ਤੇਰੀ ਸੇਵਾ-ਭਗਤੀ ਤੋਂ ਬਿਨਾ ਜੀਵ) ਮਾਇਆ ਦੀ ਭਟਕਣਾ ਵਿਚ ਪੈ ਕੇ ਜੀਵਨ-ਰਾਹ ਤੋਂ ਖੁੰਝਿਆ ਰਹਿੰਦਾ ਹੈ ।੩।

ਉਸ ਪਰਮਾਤਮਾ ਨੂੰ ਕਦੇ ਮਨ ਤੋਂ ਭੁਲਾਣਾ ਨਹੀਂ ਚਾਹੀਦਾ ਜੋ ਸਭ ਜੀਵਾਂ ਨੂੰ ਸਭ ਕੁਝ ਸਦਾ ਦੇਂਦਾ ਹੈ ਤੇ ਉਸ ਦਾ ਦਿੱਤਾ ਨਿਤ ਵਧਦਾ ਰਹਿੰਦਾ ਹੈ । ਇਹ ਜਿੰਦ ਤੇ ਇਹ ਸਰੀਰ ਸਭ ਉਸ ਪ੍ਰਭੂ ਦਾ ਹੀ ਦਿੱਤਾ ਹੋਇਆ ਹੈ, ਸਰੀਰ ਵਿਚ ਸੁਆਸ ਭੀ ਉਸੇ ਨੇ ਹੀ ਰੱਖਿਆ ਹੈ । (ਪਰ ਉਸ ਦੀ ਸੇਵਾ ਭਗਤੀ ਭੀ ਉਸ ਦੀ ਮੇਹਰ ਨਾਲ ਹੀ ਕਰ ਸਕੀਦੀ ਹੈ) ਜਦੋਂ ਉਹ ਕਿਰਪਾ ਕਰਦਾ ਹੈ ਤਾਂ ਉਸ ਦੀ ਸੇਵਾ ਕਰੀਦੀ ਹੈ, ਜੀਵ ਸੇਵਾ-ਭਗਤੀ ਕਰ ਕੇ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।੪।

ਉਹ ਮਨੁੱਖ ਪ੍ਰਭੂ ਦਾ ਸੇਵਕ (ਅਖਵਾ ਸਕਦਾ) ਹੈ ਜੋ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਮਾਇਆ ਦੇ ਮੋਹ ਵਲੋਂ ਮਰਿਆ ਰਹਿੰਦਾ ਹੈ, ਮਾਇਆ ਦੇ ਮੋਹ ਤੋਂ ਉਤਾਂਹ ਰਹਿ ਕੇ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ । (ਅਜੇਹੇ ਸੇਵਕ ਦੇ ਮਾਇਆ ਵਾਲੇ) ਬੰਧਨ ਟੁੱਟ ਜਾਂਦੇ ਹਨ, ਮਾਇਆ ਦੇ ਮੋਹ ਤੋਂ ਉਸ ਨੂੰ ਸੁਤੰਤ੍ਰਤਾ ਮਿਲ ਜਾਂਦੀ ਹੈ, ਉਹ ਆਪਣੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਦੀ ਅੱਗ ਬੁਝਾ ਦੇਂਦਾ ਹੈ ।

ਉਂਞ ਤਾਂ ਪਰਮਾਤਮਾ ਦਾ ਨਾਮ-ਖ਼ਜ਼ਾਨਾ ਹਰੇਕ ਜੀਵ ਦੇ ਅੰਦਰ ਹੀ ਮੌਜੂਦ ਹੈ, ਪਰ ਕੋਈ ਉਹੀ ਬੰਦਾ ਇਸ ਖ਼ਜ਼ਾਨੇ ਨੂੰ ਲੱਭ ਸਕਦਾ ਹੈ ਜੋ ਗੁਰੂ ਦੀ ਸਰਨ ਪੈਂਦਾ ਹੈ ।੫।

(ਹੇ ਪ੍ਰਭੂ ! ਤੇਰੀ ਮੇਹਰ ਤੋਂ ਬਿਨਾ) ਸੇਵਕ ਵਿਚ ਕੋਈ ਗੁਣ ਪੈਦਾ ਨਹੀਂ ਹੋ ਸਕਦਾ, ਉਹ ਤਾਂ ਸਗੋਂ ਔਗੁਣਾਂ ਨਾਲ ਭਰਿਆ ਰਹਿੰਦਾ ਹੈ । ਤੂੰ ਆਪ ਹੀ ਬਖ਼ਸ਼ਸ਼ ਕਰਦਾ ਹੈਂ, ਤੇ ਤੇਰਾ ਸੇਵਕ ਤੇਰਾ ਹੁਕਮ ਮੰਨਦਾ ਹੈ, ਹੁਕਮ ਮੰਨਣ ਨੂੰ ਹੀ ਸਭ ਤੋਂ ਸ੍ਰੇਸ਼ਟ ਕੰਮ ਸਮਝਦਾ ਹੈ । ਹੇ ਪ੍ਰਭੂ ! ਤੇਰੇ ਜੇਡਾ ਦਾਤਾ ਹੋਰ ਕੋਈ ਨਹੀਂ ।੬।

ਗੁਰੂ ਸਮੁੰਦਰ ਹੈ, ਗੁਰੂ ਅੰਮ੍ਰਿਤ ਨਾਲ ਭਰਿਆ ਹੋਇਆ ਸਰੋਵਰ ਹੈ (‘ਅੰਮ੍ਰਿਤਸਰੁ’ ਹੈ । ਸੇਵਕ ਇਸ ਅੰਮ੍ਰਿਤ ਦੇ ਸਰੋਵਰ ਗੁਰੂ ਦੀ ਸਰਨ ਪੈਂਦਾ ਹੈ, ਫਿਰ ਇਥੋਂ) ਜੋ ਕੁਝ ਮੰਗਦਾ ਹੈ ਉਹ ਫਲ ਲੈ ਲੈਂਦਾ ਹੈ । (ਗੁਰੂ ਦੀ ਮੇਹਰ ਨਾਲ ਸੇਵਕ ਆਪਣੇ) ਹਿਰਦੇ ਵਿਚ ਮਨ ਵਿਚ ਪਰਮਾਤਮਾ ਦਾ ਨਾਮ ਵਸਾਂਦਾ ਹੈ ਜੋ (ਅਸਲ) ਸਰਮਾਇਆ ਹੈ ਤੇ ਜੋ ਕਦੇ ਮੁੱਕਣ ਵਾਲਾ ਨਹੀਂ । ਗੁਰੂ ਜਿਸ ਸੇਵਕ ਤੋਂ ਪਰਮਾਤਮਾ ਦਾ ਹੁਕਮ ਮਨਾਂਦਾ ਹੈ ਉਸ ਸੇਵਕ ਨੂੰ ਗੁਰੂ ਦੀ (ਇਸ ਦੱਸੀ) ਸੇਵਾ ਨਾਲ ਸਦਾ ਆਤਮਕ ਆਨੰਦ ਮਿਲਿਆ ਰਹਿੰਦਾ ਹੈ ।੭।

(ਹੇ ਭਾਈ !) ਸੋਨਾ ਚਾਂਦੀ ਆਦਿਕ ਸਭ (ਨਾਸਵੰਤ) ਮਾਇਆ ਹੈ (ਜਦੋਂ ਜੀਵ ਸਰੀਰ ਤਿਆਗਦਾ ਹੈ ਉਸ ਦੇ ਭਾ ਦੀ ਇਹ) ਮਿੱਟੀ ਵਿਚ ਰਲ ਜਾਂਦੀ ਹੈ (ਕਿਉਂਕਿ ਉਸ ਦੇ ਕਿਸੇ ਕੰਮ ਨਹੀਂ ਆਉਂਦੀ) । ਸਤਿਗੁਰੂ ਨੇ (ਪ੍ਰਭੂ ਦੇ ਸੇਵਕ ਨੂੰ ਇਹ) ਸੂਝ ਦੇ ਦਿੱਤੀ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ (ਸੋਨਾ ਚਾਂਦੀ ਆਦਿਕ ਕੋਈ ਚੀਜ਼ ਜੀਵ ਦੇ) ਨਾਲ ਨਹੀਂ ਜਾਂਦੀ ।

ਹੇ ਨਾਨਕ ! (ਗੁਰੂ ਦੀ ਕਿਰਪਾ ਨਾਲ) ਜੇਹੜੇ ਬੰਦੇ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ ਉਹ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ, ਉਹ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਲੀਨ ਰਹਿੰਦੇ ਹਨ ।੮।੫।

ਮਾਰੂ ਮਹਲਾ ੧ ॥ ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥ ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥ ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ ॥੧॥ ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥ ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ ॥੧॥ ਰਹਾਉ ॥ ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ ॥ ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ ॥ ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ ॥੨॥ ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥ ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ ॥ ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ ॥੩॥ ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ ॥ ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ॥ ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ ॥੪॥ ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ॥ ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ॥ ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ ॥੫॥ ਖਾਰ ਸਮੁਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ ॥ ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥ ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥੬॥ ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ ॥ ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ ॥ ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥੭॥ ਭੇਖੀ ਹਾਥ ਨ ਲਭਈ ਤੀਰਥਿ ਨਹੀ

ਦਾਨੇ ॥ ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥ ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ ॥੮॥੬॥ {ਪੰਨਾ ੧੦੭੨}

**ਪਦ ਅਰਥ** :—ਭਇਆ—(ਜਦੋਂ) ਹੋ ਜਾਂਦਾ ਹੈ । ਧੁਰਿ—ਧੁਰੋਂ, ਪਰਮਾਤਮਾ ਦੀ ਹਜ਼ੂਰੀ ਤੋਂ । ਚੀਰੀ—ਚਿੱਠੀ । ਫਾਟੇ ਚੀਰੈ—ਜੇ ਚਿੱਠੀ ਪਾਟ ਜਾਏ {ਨੋਟ :—ਸਾਡੇ ਦੇਸ ਦਾ ਰਿਵਾਜ ਹੈ ਕਿ ਕਿਸੇ ਦੀ ਮੌਤ ਦੀ ਖ਼ਬਰ ਭੇਜਣ ਵੇਲੇ ਚਿੱਠੀ ਇਕ ਪਾਸੇ ਵਲੋਂ ਰਤਾ ਕੁ ਪਾੜ ਦੇਈਦੀ ਹੈ} । ਸਹੁ—ਸਹਾਰ । ਦੇਹ—ਸਰੀਰ । ਦੇਹ ਸਰੀਰੈ—ਸਰੀਰ ਉਤੇ । ਗੁਰਿ—ਗੁਰੂ ਦੀ ਰਾਹੀਂ । ਸਭਿ—ਸਾਰੇ । ਗੁਨਹ—ਗੁਨਾਹ, ਪਾਪ । ਬਖਸਾਈਅਹਿ—ਬਖ਼ਸ਼ਾਏ ਜਾਂਦੇ ਹਨ । ਫਕੀਰੈ—ਫ਼ਕੀਰ ਦੇ, ਮੰਗਤੇ ਦੇ, ਉਸ ਮਨੁੱਖ ਦੇ ਜੋ ਪ੍ਰਭੂ ਦੇ ਦਰ ਤੋਂ ਮੇਹਰ ਦੀ ਦਾਤਿ ਮੰਗੇ ।੧।

ਕਿਉ ਰਹੀਐ—ਨਹੀਂ ਰਹਿ ਸਕੀਦਾ । ਅਪਾਰਾ—ਹੇ ਅਪਾਰ ! ਹੇ ਬੇਅੰਤ ਪ੍ਰਭੂ ! ।੧।ਰਹਾਉ।

ਰਹਾ—ਮੈਂ ਰਹਿੰਦਾ ਹਾਂ । ਖਾਉ—ਮੈਂ ਖਾਂਦਾ ਹਾਂ । ਚਲਾ—ਮੈਂ (ਜੀਵਨ-ਰਾਹ ਤੇ) ਤੁਰਦਾ ਹਾਂ । ਮੁਖਿ—ਮੂੰਹ ਵਿਚ (ਪਾਂਦਾ ਹਾਂ) । ਅੰਮ੍ਰਿਤ ਨਾਉ—ਆਤਮਕ ਜੀਵਨ ਦੇਣ ਵਾਲਾ ਨਾਮ । ਹਥਿ—ਹੱਥ ਵਿਚ । ਮਨਿ—ਮਨ ਵਿਚ । ਚਾਉ—ਤਾਂਘ ।੨।

ਕਰਿ—ਪੈਦਾ ਕਰ ਕੇ । ਦੇਖੈ—ਸੰਭਾਲ ਕਰਦਾ ਹੈ । ਜਿਨਿ—ਜਿਸ ਪਰਮਾਤਮਾ ਨੇ । ਮੈ—ਮੈਨੂੰ ।੩।

ਆਲ ਜੰਜਾਲਾ—{ਆਲਯ—ਘਰ} ਘਰ ਦੇ ਧੰਧੇ । ਦੁਇ—ਦ੍ਵੈ, ਦੁਬਿਧਾ । ਸੰਗਮੇ—ਨਾਲ । ਖੁਧਿਆ—(ਮਾਇਆ ਦੀ) ਭੁੱਖ ।੪।

ਪਤਿ—ਇੱਜ਼ਤ । ਭਾਈ—ਹੇ ਭਾਈ ! ਦੇ—ਦੇ ਕੇ । ਤੋਟਿ—ਘਾਟਾ । ਥਕਿ ਪਾਈ—ਜੀਵ ਥੱਕ ਪੈਂਦਾ ਹੈ ।੫।

ਖਾਰ—ਖਾਰਾ । ਮਣੀਆ—ਰਤਨ । ਪਾਵੈ—ਲੱਭ ਲਏ । ਤਿਸੁ—ਉਸ (ਮਣੀ) ਨੂੰ । ਗੁਰੁ ਸਾਗਰੁ ਸਤਿ—ਸਤਿਗੁਰੂ ਸਮੁੰਦਰ । ਦੇ—ਦੇਂਦਾ ਹੈ ।੬।

ਸੇ—ਉਹ ਬੰਦੇ । ਊਜਲੇ—ਪਵਿਤ੍ਰ । ਸਭ—ਸਾਰੀ ਲੋਕਾਈ । ਤਾ—ਤਦੋਂ । ਥੀਐ—ਹੁੰਦਾ । ਸੰਗਿ—ਨਾਲ । ਵੰਨੀ—ਰੰਗ । ਸਾਚੇ—ਸਦਾ-ਥਿਰ ਦੀ । ਕਿਨਿ—ਕਿਸ ਨੇ ? ਕਿਸ ਪਾਸੋਂ ? ਕੀਜੈ—ਕੀਤੀ ਜਾ ਸਕਦੀ ਹੈ ।੭।

ਭੇਖ—ਭੇਖ ਧਾਰਨ ਕੀਤਿਆਂ । ਹਾਥ—ਡੂੰਘਾਈ । ਤੀਰਥਿ—ਤੀਰਥ ਤੇ (ਇਸ਼ਨਾਨ ਕੀਤਿਆਂ) । ਦਾਨੇ—ਦਾਨਿ, ਦਾਨ ਦੀ ਰਾਹੀਂ । ਪੂਛਉ—ਮੈਂ ਪੁੱਛਦਾ ਹਾਂ । ਮੂਠੀ-(ਸਾਰੀ ਲੋਕਾਈ) ਠੱਗੀ ਜਾ ਰਹੀ ਹੈ । ਮਾਨੇ—ਮੰਨੇ । ਵਿਣੁ ਮਾਨੇ—ਮੰਨਣ ਤੋਂ ਬਿਨਾ, ਜਦ ਤਕ ਮਨ ਨਹੀਂ ਮੰਨਦਾ । ਕੀਮਤਿ—ਕਦਰ ।੮।

**ਅਰਥ** :—(ਹੇ ਭਾਈ ! ਹੁਣੇ ਹੁਣੇ ਵੇਲਾ ਹੈ) ਗੁਰੂ ਦੇ ਸ਼ਬਦ ਦੀ ਵਿਚਾਰ ਸਮਝ, (ਇਥੇ ਸਦਾ) ਟਿਕੇ ਨਹੀਂ ਰਹਿ ਸਕੀਦਾ, (ਜਦੋਂ ਪ੍ਰਭੂ ਦਾ ਹੁਕਮ ਆਇਆ, ਤਦੋਂ) ਇਥੋਂ ਚੱਲਣਾ ਹੀ ਪਏਗਾ । (ਪਰ, ਹੇ ਪ੍ਰਭੂ ! ਜੀਵਾਂ ਦੇ ਕੀਹ ਵੱਸ ?) ਹੇ ਬੇਅੰਤ ਪ੍ਰਭੂ ! ਤੈਨੂੰ ਉਹੀ ਮਨੁੱਖ ਮਿਲ ਸਕਦਾ ਹੈ ਜਿਸ ਨੂੰ ਤੂੰ ਆਪ ਮਿਲਾਏਂ, ਧੁਰ ਤੋਂ ਤੇਰਾ (ਅਜੇਹਾ ਹੀ) ਹੁਕਮ ਹੈ (ਅਜੇਹੀ ਹੀ ਰਜ਼ਾ ਹੈ) ।੧।ਰਹਾਉ।

ਜਦੋਂ (ਪਰਮਾਤਮਾ ਦਾ) ਹੁਕਮ ਹੋ ਜਾਂਦਾ ਹੈ ਜਦੋਂ (ਕਿਸੇ ਦੀ) ਚਿੱਠੀ ਧੁਰ (ਦਰਗਾਹ) ਤੋਂ ਪਾਟ ਜਾਂਦੀ ਹੈ, ਤਾਂ ਉਹ (ਇਸ ਸੰਸਾਰ ਵਿਚ) ਰਹਿ ਨਹੀਂ ਸਕਦਾ । (ਹੇ ਭਾਈ ! ਜਦ ਤਕ ਤੇਰਾ) ਇਹ ਮਨ ਔਗੁਣਾਂ (ਦੀ

ਫਾਹੀ) ਵਿਚ ਬੱਝਾ ਹੋਇਆ ਹੈ (ਤਦ ਤਕ ਆਪਣੇ ਇਸ) ਸਰੀਰ ਵਿਚ (ਦੁੱਖ) ਸਹਾਰ । ਜੇਹੜਾ ਮਨੁੱਖ ਪੂਰੇ ਗੁਰੂ ਦੀ ਰਾਹੀਂ ਪਰਮਾਤਮਾ ਦੇ ਦਰ ਦਾ ਮੰਗਤਾ ਬਣਦਾ ਹੈ ਉਸ ਦੇ ਸਾਰੇ ਗੁਨਾਹ ਬਖ਼ਸ਼ੇ ਜਾਂਦੇ ਹਨ ।੧।

(ਪਰ ਅਸਾਂ ਜੀਵਾਂ ਦੇ ਵੱਸ ਦੀ ਗੱਲ ਨਹੀਂ) ਹੇ ਪ੍ਰਭੂ ! ਜਿਸ ਹਾਲਤ ਵਿਚ ਤੂੰ ਮੈਨੂੰ ਰੱਖਦਾ ਹੈਂ, ਮੈਂ ਉਸੇ ਹਾਲਤ ਵਿਚ ਰਹਿ ਸਕਦਾ ਹਾਂ, ਜੇਹੜੀ (ਆਤਮਕ ਖ਼ੁਰਾਕ) ਤੂੰ ਮੈਨੂੰ ਦੇਂਦਾ ਹੈਂ ਮੈਂ ਉਹੀ ਖਾਂਦਾ ਹਾਂ । (ਆਤਮਕ ਜੀਵਨ ਦੇ ਰਸਤੇ ਤੇ) ਜਿਸ ਤਰ੍ਹਾਂ ਤੂੰ ਮੈਨੂੰ ਤੋਰਦਾ ਹੈਂ ਮੈਂ ਉਸੇ ਤਰ੍ਹਾਂ ਤੁਰਦਾ ਹਾਂ, ਤੇ ਆਪਣੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ ਪਾਂਦਾ ਹਾਂ । ਹੇ ਮੇਰੇ ਠਾਕੁਰ ! ਤੇਰੇ ਆਪਣੇ ਹੱਥ ਵਿਚ ਵਡਿਆਈਆਂ ਹਨ (ਜਿਸ ਨੂੰ ਤੂੰ ਵਡਿਆਈ ਬਖ਼ਸ਼ਦਾ ਹੈਂ ਜਿਸ ਨੂੰ ਤੂੰ ਆਪਣੇ ਚਰਨਾਂ ਵਿਚ) ਜੋੜਦਾ ਹੈਂ ਉਸ ਦੇ ਮਨ ਵਿਚ (ਤੇਰੀ ਭਗਤੀ ਦਾ) ਚਾਉ ਪੈਦਾ ਹੋ ਜਾਂਦਾ ਹੈ ।੨।

(ਪਰਮਾਤਮਾ ਦੀ ਸਿਫ਼ਤਿ-ਸਾਲਾਹ ਛੱਡ ਕੇ ਪਰਮਾਤਮਾ ਦੇ) ਪੈਦਾ ਕੀਤੇ ਹੋਏ ਦੀ ਵਡਿਆਈ ਕਰਨ ਤੋਂ ਕੋਈ (ਆਤਮਕ) ਲਾਭ ਨਹੀਂ ਹੋਵੇਗਾ (ਵਡਿਆਈਆਂ ਉਸ ਕਰਤਾਰ ਦੀਆਂ ਕਰੋ) ਜੋ (ਜਗਤ-ਰਚਨਾ) ਕਰ ਕੇ ਆਪ ਹੀ (ਉਸ ਦੀ) ਸੰਭਾਲ ਭੀ ਕਰਦਾ ਹੈ । ਜਿਸ ਕਰਤਾਰ ਨੇ ਜਗਤ ਰਚਿਆ ਹੈ ਉਹੀ (ਮੇਰੇ) ਮਨ ਵਿਚ ਵੱਸਦਾ ਹੈ । ਮੈਨੂੰ ਉਸ ਵਰਗਾ ਕੋਈ ਹੋਰ ਨਹੀਂ ਦਿੱਸਦਾ । ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ (ਜੇਹੜਾ ਕਰਦਾ ਹੈ ਉਸ ਨੂੰ) ਸਦਾ ਦੀ ਇੱਜ਼ਤ ਮਿਲ ਜਾਂਦੀ ਹੈ ।੩।

ਪੰਡਿਤ (ਸ਼ਾਸਤ੍ਰ ਪੁਰਾਣ ਆਦਿਕ ਧਰਮ-ਪੁਸਤਕਾਂ ਨਿਰੀਆਂ) ਪੜ੍ਹ ਕੇ (ਉਸ ਅਵਸਥਾ ਤੇ) ਨਹੀਂ ਪਹੁੰਚਦਾ (ਜਿਥੇ ਪਰਮਾਤਮਾ ਨਾਲੋਂ ਵਿਛੋੜਾ ਮੁੱਕ ਜਾਏ, ਕਿਉਂਕਿ ਪੜ੍ਹ ਪੜ੍ਹ ਕੇ ਭੀ) ਉਹ ਮਾਇਆ ਦੇ ਜੰਜਾਲਾਂ ਵਿਚ ਬਹੁਤ ਫਸਿਆ ਰਹਿੰਦਾ ਹੈ । (ਧਰਮ ਸ਼ਾਸਤ੍ਰਾਂ ਅਨੁਸਾਰ) ਪਾਪ ਕੀਹ ਹੈ ਤੇ ਪੁੰਨ ਕੀਹ ਹੈ ਇਹ ਵਿਚਾਰ ਕਰਦਾ ਹੋਇਆ ਭੀ ਉਹ ਦ੍ਵੈਤ ਦੀ ਫਾਹੀ ਵਿਚ ਹੀ ਰਹਿੰਦਾ ਹੈ, ਮਾਇਆ ਦੀ ਭੁੱਖ ਤੇ ਆਤਮਕ ਮੌਤ (ਮੌਤ ਦਾ ਡਰ) ਉਸ ਦੇ ਸਿਰ ਤੇ ਕਾਇਮ ਰਹਿੰਦੇ ਹਨ ।

ਪਰਮਾਤਮਾ ਦੇ ਚਰਨਾਂ ਤੋਂ ਵਿਛੋੜਾ ਤੇ ਸਹਿਮ ਉਸ ਮਨੁੱਖ ਦਾ ਹੀ ਮੁੱਕਦਾ ਹੈ ਜਿਸ ਦੇ ਮਨ ਵਿਚ ਹਰ ਤਰ੍ਹਾਂ ਰੱਖਿਆ ਕਰਨ ਵਾਲਾ ਪਰਮਾਤਮਾ ਵੱਸਿਆ ਰਹਿੰਦਾ ਹੈ ।੪।

ਹੇ ਭਾਈ ! ਕੀਤੇ ਕਰਮਾਂ ਦਾ ਹਿਸਾਬ ਹੋਣ ਤੇ ਜਿਨ੍ਹਾਂ ਨੂੰ ਇੱਜ਼ਤ ਮਿਲਦੀ ਹੈ ਉਹ ਪੂਰੇ ਭਾਂਡੇ ਸਮਝੇ ਜਾਂਦੇ ਹਨ । ਅਜੇਹੇ ਪੂਰਨ ਗੁਣਵਾਨ ਮਨੁੱਖ ਨੂੰ ਪਰਮਾਤਮਾ ਦੇ ਦਰ ਤੋਂ ਮਤਿ ਭੀ ਪੂਰੀ ਹੀ ਮਿਲਦੀ ਹੈ (ਜਿਸ ਕਰਕੇ ਉਹ ਭੁੱਲਣ ਵਾਲੇ ਜੀਵਨ-ਰਾਹ ਤੇ ਨਹੀਂ ਪੈਂਦਾ) ਤੇ ਸਦਾ-ਥਿਰ ਰਹਿਣ ਵਾਲੀ ਇੱਜ਼ਤ ਪ੍ਰਾਪਤ ਹੁੰਦੀ ਹੈ । (ਉਹ ਪਰਮਾਤਮਾ ਬੇਅੰਤ ਦਾਤਾਂ ਦਾ ਮਾਲਕ ਹੈ, ਜੀਵ ਨੂੰ) ਸਦਾ ਦੇਂਦਾ ਹੈ (ਉਸ ਦੇ ਖ਼ਜ਼ਾਨੇ ਵਿਚ) ਘਾਟਾ ਨਹੀਂ ਪੈਂਦਾ, ਜੀਵ ਦਾਤਾਂ ਲੈ ਲੈ ਕੇ ਥੱਕ ਜਾਂਦਾ ਹੈ ।੫।

(ਇਸ ਗੱਲ ਦੀ ਬੜੀ ਵਡਿਆਈ ਕੀਤੀ ਜਾਂਦੀ ਹੈ ਕਿ ਦੇਵਤਿਆਂ ਨੇ ਸਮੁੰਦਰ ਰਿੜਕਿਆ ਤੇ ਉਸ ਵਿਚੋਂ ਚੌਦਾਂ ਰਤਨ ਨਿਕਲੇ, ਭਲਾ) ਜੇ ਖਾਰਾ ਸਮੁੰਦਰ ਰਿੜਕਿਆ ਜਾਏ, ਉਸ ਵਿਚੋਂ ਕੋਈ ਮਨੁੱਖ ਇਕ ਰਤਨ ਲੱਭ ਲਏ (ਤਾਂ ਭੀ ਆਖ਼ਰ ਕੇਹੜੀ ਮੱਲ ਮਾਰ ਲਈ ? ਉਹ ਰਤਨ) ਦੋ ਚਾਰ ਦਿਨ ਹੀ ਸੋਹਣਾ ਲੱਗਦਾ ਹੈ (ਅੰਤ) ਉਸ ਰਤਨ ਨੂੰ ਕਦੇ ਮਿੱਟੀ ਹੀ ਖਾ ਜਾਂਦੀ ਹੈ ।

(ਸਤਿਗੁਰੂ ਅਸਲ ਸਮੁੰਦਰ ਹੈ) ਜੇ ਸਤਿਗੁਰੂ ਸਮੁੰਦਰ ਨੂੰ ਸੇਵਿਆ ਜਾਏ (ਜੇ ਗੁਰੂ-ਸਮੁੰਦਰ ਦੀ ਸਰਨ ਪਈਏ, ਤਾਂ ਗੁਰੂ-ਸਮੁੰਦਰ ਐਸਾ ਨਾਮ-ਰਤਨ) ਦੇਂਦਾ ਹੈ ਜਿਸ ਨੂੰ ਕਦੇ ਘਾਟਾ ਨਹੀਂ ਪੈ ਸਕਦਾ ।੬।

ਸਾਰੀ ਲੋਕਾਈ (ਮਾਇਆ ਦੇ ਮੋਹ ਦੀ) ਮੈਲ ਨਾਲ ਭਰੀ ਹੋਈ ਹੈ, ਸਿਰਫ਼ ਉਹ ਬੰਦੇ ਸਾਫ਼-ਸੁਥਰੇ ਹਨ ਜੇਹੜੇ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ । (ਮਾਇਆ ਦੇ ਮੋਹ ਨਾਲ) ਮਲੀਨ-ਮਨ ਹੋਇਆ ਬੰਦਾ ਤਦੋਂ ਹੀ ਪਵਿਤ੍ਰ ਹੋ ਸਕਦਾ ਹੈ ਜਦੋਂ ਉਹ ਗੁਰੂ-ਪਾਰਸ ਦੀ ਸੰਗਤਿ ਵਿਚ ਰਹਿ ਕੇ (ਪਰਮਾਤਮਾ ਦੇ ਨਾਮ-ਅੰਮ੍ਰਿਤ ਨਾਲ) ਭਿੱਜਦਾ ਹੈ । ਸਦਾ-ਥਿਰ ਪ੍ਰਭੂ-ਲਾਲ ਦਾ ਨਾਮ-ਰੰਗ ਉਸ ਨੂੰ ਐਸਾ ਚੜ੍ਹਦਾ ਹੈ ਕਿ ਕਿਸੇ ਪਾਸੋਂ ਉਸ ਦਾ ਮੁੱਲ ਨਹੀਂ ਪੈ ਸਕਦਾ ।੭।

ਪਰ ਉਸ ਨਾਮ-ਰੰਗ ਦੀ ਡੂੰਘਾਈ ਬਾਹਰਲੇ ਧਾਰਮਿਕ ਪਹਿਰਾਵਿਆਂ ਨਾਲ ਨਹੀਂ ਲੱਭ ਸਕਦੀ, ਤੀਰਥ ਤੇ ਇਸ਼ਨਾਨ ਕੀਤਿਆਂ ਤੇ ਦਾਨ-ਪੁੰਨ ਕੀਤਿਆਂ ਭੀ ਨਹੀਂ ਲੱਭਦੀ । ਮੈਂ ਵੇਦ ਪੜ੍ਹਨ ਵਾਲਿਆਂ ਤੋਂ ਇਹ ਭੇਦ ਪੁੱਛਦਾ ਹਾਂ (ਧਾਰਮਿਕ ਪੁਸਤਕਾਂ ਪੜ੍ਹਨ ਨਾਲ ਭੀ ਨਾਮ-ਰੰਗ ਦੀ ਡੂੰਘਾਈ ਦੀ ਸਮਝ ਨਹੀਂ ਪੈਂਦੀ) । ਜਦ ਤਕ ਨਾਮ-ਰੰਗ ਵਿਚ ਮਨ ਨਹੀਂ ਮੰਨਦਾ (ਮਨ ਨਹੀਂ ਭਿੱਜਦਾ ਤਦ ਤਕ ਸਾਰੀ ਲੋਕਾਈ ਹੀ ਮਾਇਆ-ਮੋਹ ਵਿਚ) ਠੱਗੀ ਜਾ ਰਹੀ ਹੈ ।

ਹੇ ਨਾਨਕ ! ਨਾਮ-ਰੰਗ ਦੀ ਕਦਰ ਉਹੀ ਮਨੁੱਖ ਕਰਦਾ ਹੈ ਜਿਸ ਨੂੰ ਪੂਰਾ ਗੁਰੂ ਮਿਲਦਾ ਹੈ ਤੇ (ਗੁਰੂ ਦੀ ਰਾਹੀਂ ਪਰਮਾਤਮਾ ਨਾਲ) ਡੂੰਘੀ ਸਾਂਝ ਪ੍ਰਾਪਤ ਹੁੰਦੀ ਹੈ ।੮।੬।

ਮਾਰੂ ਮਹਲਾ ੧ ॥ ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥ ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥ ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥ ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ ॥੧॥ ਬਾਬਾ ਐਸੀ ਰਵਤ ਰਵੈ ਸੰਨਿਆਸੀ ॥ ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ॥੧॥ ਰਹਾਉ ॥ ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥ ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ॥ ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥ ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥੨॥ ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ॥ ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥ ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥ ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥੩॥ ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥ ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ॥ ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥ ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥੪॥ ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥ ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥ ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥ ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ॥੫॥ ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥ ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥ ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ ॥ ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ॥੬॥ ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥ ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥ ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥ ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥੭॥ ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ॥ ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ ॥ ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ ॥ ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ ॥੮॥ ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ

**ਵੀਚਾਰੀ ॥ ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥ ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ॥ ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥੯॥੭॥ {ਪੰਨਾ ੧੦੧੨-੧੦੧੩}**

**ਪਦ ਅਰਥ** :—ਮਨਮੁਖੁ—ਉਹ ਬੰਦਾ ਜਿਸ ਨੇ ਆਪਣਾ ਮੂੰਹ ਆਪਣੇ ਮਨ ਵਲ ਕੀਤਾ ਹੋਇਆ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ । ਲਹਰਿ—(ਤਿਆਗ ਦੀ) ਲਹਿਰ, (ਤਿਆਗ ਦਾ) ਜੋਸ਼ । ਤਜਿ—ਤਿਆਗ ਕੇ । ਵਿਗੁਚੈ—ਖ਼ੁਆਰ ਹੁੰਦਾ ਹੈ । ਅਵਰਾ ਕੇ—ਹੋਰਨਾਂ ਦੇ । ਹੇਰੈ—ਤੱਕਦਾ ਹੈ {ਨੋਟ :—ਲਫ਼ਜ਼ 'ਘਰੁ' ਅਤੇ 'ਘਰ' ਦਾ ਫ਼ਰਕ ਚੇਤੇ ਰੱਖਣਾ} । ਗ੍ਰਿਹ ਧਰਮੁ—ਗ੍ਰਿਹਸਤ ਦਾ ਫ਼ਰਜ਼ । ਭੇਟੈ—ਮਿਲਦਾ ਹੈ । ਘੂਮਨ ਘੇਰੈ—ਘੁੰਮਣਘੇਰੀ ਵਿਚ (ਫਸ ਜਾਂਦਾ ਹੈ) । ਦਿਸੰਤਰੁ—ਦੇਸ ਦੇਸ ਅੰਤਰ, ਹੋਰ ਹੋਰ ਦੇਸ । ਪੜਿ—ਪੜ੍ਹ ਕੇ । ਤ੍ਰਿਸ਼ਨਾ—ਮਾਇਆ ਦਾ ਲਾਲਚ । ਕਾਚੀ ਪਿੰਡੀ—ਹੋਛੀ ਮਤਿ ਵਾਲਾ । ਉਦਰੁ—ਪੇਟ, ਢਿੱਡ । ਢੋਰ—ਪਸ਼ੂ ।੧।

ਬਾਬਾ—ਹੇ ਪ੍ਰਭੂ ! ਰਵਤ ਰਵੈ—ਰਹਿਤ ਰਹੇ । ਸਬਦਿ—ਸ਼ਬਦ ਦੀ ਰਾਹੀਂ । ਨਾਮਿ—ਨਾਮ ਵਿਚ । ਰਤੇ—ਰੰਗੇ ਜਾ ਕੇ । ਤ੍ਰਿਪਤਾਸੀ—ਮਾਇਆ ਦੀ ਤ੍ਰਿਸ਼ਨਾ ਵਲੋਂ ਰਜੇਵਾਂ ।੧।ਰਹਾਉ।

ਗੇਰੂ—ਗੇਰੀ । ਭੇਖ—ਸਾਧੂਆਂ ਵਾਲੇ ਪਹਿਰਾਵੇ । ਭੇਖਾਰੀ—ਮੰਗਤਾ । ਫਾਰਿ—ਪਾੜ ਕੇ । ਖਿੰਥਾ—ਗੋਦੜੀ । ਮਾਇਆਧਾਰੀ—(ਅੰਨ ਆਟਾ ਆਦਿਕ) ਮਾਇਆ ਪਾਣ ਵਾਸਤੇ ਝੋਲੀ । ਪਰਬੋਧੈ—ਉਪਦੇਸ਼ ਕਰਦਾ ਹੈ । ਮਨਿ—ਮਨ ਦੀ ਰਾਹੀਂ । ਮਨਿ ਅੰਧੈ—ਅੰਨ੍ਹੇ ਮਨ ਦੀ ਰਾਹੀਂ, ਮਨ (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਣ ਦੇ ਕਾਰਨ । ਪਤਿ—ਇੱਜ਼ਤ । ਹਾਰੀ—ਗਵਾ ਲਈ ।੨।

ਨ ਬੂਝੈ—ਨਹੀਂ ਬੁੱਝਦੀ । ਪੂਅਰ—ਧੂਣੀਆਂ । ਤਾਪੈ—ਤਪਾਂਦਾ ਹੈ, ਬਾਲਦਾ ਹੈ । ਚੀਨਸਿ—ਪਛਾਣੇ । ਆਪੈ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਅੰਤਰਿ ਆਤਮ—ਆਪਣੇ ਆਪ ਦੇ ਅੰਦਰ । ਜਾਪੈ—(ਉਸ ਨੂੰ) ਸੁੱਝਦਾ ਹੈ, ਦਿੱਸਦਾ ਹੈ । ਅਠਸਠਿ—ਅੱਠ ਤੇ ਸੱਠ ਅਠਾਹਠ । ਵਿਗੂਚਹਿ—ਖ਼ੁਆਰ ਹੁੰਦੇ ਹਨ । ਪਾਪੈ—ਪਾਪ ਦੀ ।੩।

ਬਿਭੂਤ—ਸੁਆਹ । ਚੜਾਈ—(ਪਿੰਡੇ ਤੇ) ਮਲ ਲਈ । ਮਗੁ—ਰਸਤਾ । ਜੋਹੈ—ਤੱਕਦਾ ਹੈ । ਛੋਹੈ—ਖਿੱਝਦਾ ਹੈ । ਝੂਠੋ—ਝੂਠ ਹੀ । ਓਹੈ—ਉਹ ਪਹਿਲੀ ਹੀ । ਜਪਈ—ਜਪੈ, ਜਪਦਾ । ਸੋਹੈ—ਸੋਭਦਾ ।੪।

ਮੂੰਡੁ—ਸਿਰ । ਮੁਡਾਈ—ਮੁਨਾ ਕੇ । ਸਿਖ—ਬੋਦੀ, ਚੋਟੀ । ਮੋਨਿ ਰਹੈ—ਚੁੱਪ ਸਾਧੀ ਰੱਖਦਾ ਹੈ । ਦਹ—ਦਸ । ਦਿਸ—ਪਾਸੇ । ਧਾਵੈ—ਦੌੜਦਾ ਹੈ, ਭਟਕਦਾ ਹੈ । ਰਤ—ਰੰਗਿਆ ਹੋਇਆ । ਬਿਖ—ਜ਼ਹਿਰ (ਜੋ ਆਤਮਕ ਮੌਤ ਲਿਆਉਂਦਾ ਹੈ) । ਦੇਵਾਨਾ—ਪਾਗਲ, ਆਸ਼ਕ । ਕਿਰਤੁ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ।੫।

ਹਾਥਿ—ਹੱਥ ਵਿਚ । ਕਮੰਡਲੁ—ਚਿੱਪੀ । ਕਾਪੜੀਆ—ਲੀਰਾਂ ਦਾ ਚੋਲਾ ਪਹਿਨਣ ਵਾਲਾ ਸਾਧੂ । ਮਨਿ—ਮਨ ਵਿਚ । ਤਜਿ—ਛੱਡ ਕੇ । ਕਾਮਿ—ਕਾਮ-ਵਾਸਨਾ ਹੇਠ । ਵਿਆਪਿਆ—ਨੱਪਿਆ ਗਿਆ । ਸਿਖ—(ਅਨੇਕਾਂ) ਸੇਵਕ । ਲੰਪਟੁ—(ਮਾਇਆ ਵਿਚ, ਵਿਕਾਰ ਵਿਚ) ਖਚਿਤ । ਬਾਜਾਰੀ—ਮਸਖ਼ਰਾ । ਨਿਭਰਾਤੀ—ਭਟਕਣਾ ਦਾ ਅਭਾਵ, ਸ਼ਾਂਤੀ । ਖੁਆਰੀ—ਦੁਰਗਤੀ ।

ਆਪੁ—ਆਪਾ-ਭਾਵ । ਛਾਦਨ—ਕੱਪੜਾ । ਅਚਿੰਤੁ—ਸਹਜ ਸੁਭਾਇ, ਸੋਚਾਂ ਕਰਨ ਤੋਂ ਬਿਨਾ । ਖਿਮਾ—ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਉ । ਸੰਗ੍ਰਹੈ—ਇਕੱਠਾ ਕਰਦਾ ਹੈ । ਤਾਮਸੁ—ਤਮੋ ਗੁਣ, ਕ੍ਰੋਧ । ਨਾਮਿ ਦੀ ਰਾਹੀਂ । ਧਨੁ—ਭਾਗਾਂ ਵਾਲਾ । ਗਿਰਹੀ—ਗ੍ਰਿਹਸਤੀ ।੭।

ਏਕਸੁ ਸਿਉ—ਸਿਰਫ਼ ਇੱਕ (ਪਰਮਾਤਮਾ) ਨਾਲ । ਲਿਵ—ਲਗਨ । ਨਿਜ ਘਰਿ—ਆਪਣੇ ਘਰ ਵਿਚ, ਉਸ ਘਰ ਵਿਚ ਜੋ ਸਦਾ ਆਪਣਾ ਹੈ । ਵਰਜਿ—ਰੋਕ ਕੇ । ਰਹਾਏ—ਰੱਖੇ । ਗ੍ਰਿਹੁ—ਘਰ । ਪਦਾਰਥੁ—ਸਰਮਾਇਆ ।੮।

ਮਹੇਸੁ—ਸ਼ਿਵ । ਸਰੇਸਟ—ਸਭ ਤੋਂ ਉੱਤਮ । ਨਾਮਿ ਰਤੇ—ਪਰਮਾਤਮਾ ਦੇ ਨਾਮ ਵਿਚ ਰੰਗੇ ਹੋਏ । ਵੀਚਾਰੀ—ਵਿਚਾਰਵਾਨ । ਖਾਣੀ—ਜਗਤ-ਉਤਪੱਤੀ ਦੀਆਂ ਚਾਰ ਖਾਣਾਂ—ਅੰਡਜ, ਜੇਰਜ, ਸੇਤਜ, ਉਤਭੁਜ (੧. ਅੰਡਜ—ਆਂਡਿਆਂ ਵਿਚੋਂ ਪੈਦਾ ਹੋਣ ਵਾਲੇ ਪੰਛੀ ਆਦਿਕ । ੨. ਜੇਰਜ—ਜਿਓਰ ਵਿਚੋਂ ਜੰਮਣ ਵਾਲੇ, ਪਸ਼ੂ ਮਨੁੱਖ । ੩. ਸੇਤਜ—ਮੁੜ੍ਹਕੇ ਅਤੇ ਧਰਤੀ ਦੇ ਹੁੰਮ ਨਾਲ ਪੈਦਾ ਹੋਣ ਵਾਲੇ, ਜੂਆਂ, ਚੀਚ ਵਹੁਟੀਆਂ ਆਦਿਕ । ੪. ਉਤਭੁਜ—ਧਰਤੀ ਵਿਚੋਂ ਜੰਮਣ ਵਾਲੇ ਰੁੱਖ ਆਦਿਕ} । ਬਾਣੀ—ਬੋਲੀ, ਸਭ ਦੇਸਾਂ ਦੇ ਜੀਵਾਂ ਦੀਆਂ ਵਖ-ਵਖ ਬੋਲੀਆਂ ।

ਗਗਨ—ਆਕਾਸ਼ । ਪਤਾਲੀ—ਪਾਤਾਲਾਂ ਵਿਚ । ਸਭਿ—ਸਾਰੇ । ਮੁਕਤਿ—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ । ਨਾਮ ਧੁਨਿ—ਨਾਮ ਦੀ ਰੌ । ਬਾਣੀ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਉਰ ਧਾਰੀ—ਹਿਰਦੇ ਵਿਚ ਟਿਕਿਆ । ਉਰ—ਹਿਰਦਾ । ਨਹੀ ਛੂਟਸਿ—ਮੁਕਤੀ ਪ੍ਰਾਪਤ ਨਹੀਂ ਕਰ ਸਕਦਾ । ਸਾਚੀ ਤਾਰੀ—ਉਹ ਤਾਰੀ ਜੋ ਸਦਾ-ਥਿਰ ਰਹੇ, ਉਹ ਤਾਰੀ ਜਿਸ ਵਿਚ ਡੁੱਬਣ ਦਾ ਖ਼ਤਰਾ ਨਾਹ ਹੋਵੇ ।੯।

**ਅਰਥ** :—ਹੇ ਪ੍ਰਭੂ ! ਅਸਲ ਸੰਨਿਆਸੀ ਉਹ ਹੈ ਜੋ ਅਜੇਹਾ ਜੀਵਨ ਜੀਵੇ ਕਿ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਦੀ ਲਗਨ ਇਕ (ਤੇਰੇ ਚਰਨਾਂ) ਵਿਚ ਲੱਗੀ ਰਹੇ । ਤੇਰੇ ਨਾਮ-ਰੰਗ ਵਿਚ ਰੰਗੀਜ ਕੇ (ਮਾਇਆ ਵਲੋਂ) ਉਸ ਨੂੰ ਸਦਾ ਤ੍ਰਿਪਤੀ ਰਹੇਗੀ ।੧।ਰਹਾਉ।

ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਤਿਆਗ ਦੇ) ਜੋਸ਼ ਵਿਚ ਆਪਣਾ ਘਰ ਤਿਆਗ ਕੇ (ਫਿਰ ਰੋਟੀ ਆਦਿਕ ਦੀ ਖ਼ਾਤਰ) ਹੋਰਨਾਂ ਦੇ ਘਰ ਤੱਕਦਾ ਫਿਰਦਾ ਹੈ । ਗ੍ਰਿਹਸਤ ਨਿਬਾਹੁਣ ਦਾ ਫ਼ਰਜ਼ (ਕਿਰਤ ਕਰਨੀ) ਛੱਡ ਦੇਂਦਾ ਹੈ (ਇਸ ਗ਼ਲਤ ਤਿਆਗ ਨਾਲ ਉਸ ਨੂੰ) ਸਤਿਗੁਰੂ (ਭੀ) ਨਹੀਂ ਮਿਲਦਾ, ਤੇ ਆਪਣੀ ਭੈੜੀ ਮਤਿ ਦੀ ਘੁੰਮਣ-ਘੇਰੀ ਵਿਚ (ਗੋਤੇ ਖਾਂਦਾ ਹੈ) । (ਆਪਣਾ ਘਰ ਛੱਡ ਕੇ) ਹੋਰ ਹੋਰ ਦੇਸਾਂ (ਦਾ) ਰਟਨ ਕਰਦਾ ਫਿਰਦਾ ਹੈ, (ਧਰਮ-ਪੁਸਤਕਾਂ ਦੇ) ਪਾਠ ਪੜ੍ਹ ਪੜ੍ਹ ਕੇ ਭੀ ਥੱਕ ਜਾਂਦਾ ਹੈ, (ਪਰ ਮਾਇਆ ਦੀ) ਤ੍ਰਿਸ਼ਨਾ (ਮੁੱਕਣ ਦੇ ਥਾਂ ਸਗੋਂ) ਵਧਦੀ ਜਾਂਦੀ ਹੈ । ਹੋਛੀ ਮਤਿ ਵਾਲਾ (ਮਨਮੁਖ) ਗੁਰੂ ਦੇ ਸ਼ਬਦ ਨੂੰ ਨਹੀਂ ਵਿਚਾਰਦਾ, (ਤੇ ਲੋਕਾਂ ਦੇ ਘਰਾਂ ਤੋਂ ਵੇਹਲੜ) ਪਸ਼ੂਆਂ ਵਾਂਗ ਆਪਣਾ ਢਿੱਡ ਭਰਦਾ ਹੈ ।੧।

ਮਨਮੁਖ ਬੰਦਾ ਗੇਰੀ ਘੋਲਦਾ ਹੈ, ਉਸ ਦਾ ਰੰਗ (ਆਪਣੇ ਕੱਪੜਿਆਂ ਉਤੇ) ਚਾੜ੍ਹਦਾ ਹੈ, ਧਾਰਮਿਕ ਪਹਿਰਾਵੇ ਵਾਲੇ ਕੱਪੜੇ ਪਾ ਕੇ ਭਿਖਾਰੀ ਬਣ ਜਾਂਦਾ ਹੈ । ਕੱਪੜੇ ਪਾੜ ਕੇ (ਪਹਿਨਣ ਲਈ) ਗੋਦੜੀ ਬਣਾਂਦਾ ਹੈ, ਤੇ (ਅੰਨ ਆਟਾ ਆਦਿਕ) ਮਾਇਆ ਪਾਣ ਲਈ ਝੋਲੀ (ਤਿਆਰ ਕਰ ਲੈਂਦਾ ਹੈ) । (ਆਪ ਤਾਂ) ਹਰੇਕ ਘਰ ਵਿਚ (ਜਾ ਕੇ ਭਿੱਛਿਆ) ਮੰਗਦਾ ਹੈ ਪਰ ਜਗਤ ਨੂੰ (ਸਤ ਧਰਮ ਦਾ) ਉਪਦੇਸ਼ ਕਰਦਾ ਹੈ, ਆਪਣਾ ਮਨ ਅੰਨ੍ਹਾ ਹੋਣ ਦੇ ਕਾਰਨ ਮਨਮੁਖ ਆਪਣੀ ਇੱਜ਼ਤ ਗਵਾ ਲੈਂਦਾ ਹੈ । ਭਟਕਣਾ ਵਿਚ (ਪੈ ਕੇ ਜੀਵਨ-ਰਾਹ ਤੋਂ) ਖੁੰਝਿਆ ਹੋਇਆ ਗੁਰੂ ਦੇ ਸ਼ਬਦ ਨੂੰ ਪਛਾਣਦਾ ਨਹੀਂ (ਜਿਵੇਂ ਕੋਈ ਜੁਆਰੀਆ) ਜੂਏ ਵਿਚ ਬਾਜ਼ੀ ਹਾਰਦਾ ਹੈ (ਤਿਵੇਂ ਇਹ ਮਨਮੁਖ ਆਪਣੀ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਂਦਾ ਹੈ) ।੨।

(ਆਪਣੇ ਵਲੋਂ ਤਿਆਗੀ ਬਣੇ ਹੋਏ ਮਨਮੁਖ ਦੇ) ਮਨ ਵਿਚ ਤ੍ਰਿਸ਼ਨਾ ਦੀ (ਬਲਦੀ) ਅੱਗ ਗੁਰੂ ਤੋਂ ਬਿਨਾ ਬੁੱਝਦੀ ਨਹੀਂ, ਪਰ ਬਾਹਰ ਧੂਣੀਆਂ ਤਪਾਂਦਾ ਹੈ । ਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾ ਪਰਮਾਤਮਾ ਦੀ ਭਗਤੀ ਹੋ

ਨਹੀਂ ਸਕਦੀ (ਇਹ ਮਨਮੁਖ) ਆਪਣੇ ਆਤਮਕ ਜੀਵਨ ਨੂੰ ਕਿਵੇਂ ਪਛਾਣੇ ? ਉਂਞ ਅੰਤਰ ਆਤਮੇ ਇਸ ਨੂੰ ਸੁੱਝਦਾ ਹੈ ਕਿ (ਕਿਰਤੀ ਗ੍ਰਿਹਸਤੀਆਂ ਦੀ) ਨਿੰਦਿਆ ਕਰ ਕਰ ਕੇ ਨਰਕੀ ਜੀਵਨ ਬਿਤੀਤ ਕਰ ਰਿਹਾ ਹੈ । ਅਠਾਹਠ ਤੀਰਥਾਂ ਉਤੇ ਭੌਂ ਕੇ ਭੀ (ਮਨਮੁਖ ਤਿਆਗੀ) ਖ਼ੁਆਰ ਹੀ ਹੁੰਦੇ ਹਨ, (ਤੀਰਥਾਂ ਤੇ ਜਾਣ ਨਾਲ) ਪਾਪਾਂ ਦੀ ਮੈਲ ਕਿਵੇਂ ਧੁਪ ਸਕਦੀ ਹੈ ? ।੩।

(ਲੋਕ-ਵਿਖਾਵੇ ਲਈ) ਸੁਆਹ ਛਾਣਦਾ ਹੈ ਤੇ ਉਹ ਸੁਆਹ ਆਪਣੇ ਪਿੰਡੇ ਉਤੇ ਮਲ ਲੈਂਦਾ ਹੈ, ਪਰ (ਅੰਤਰ ਆਤਮੇ) ਮਾਇਆ ਦਾ ਰਸਤਾ ਤੱਕਦਾ ਰਹਿੰਦਾ ਹੈ (ਕਿ ਕੋਈ ਗ੍ਰਿਹਸਤੀ ਦਾਨੀ ਆ ਕੇ ਮਾਇਆ ਭੇਟ ਕਰੇ) । (ਬਾਹਰੋਂ ਹੋਰ ਤੇ ਅੰਦਰੋਂ ਹੋਰ ਹੋਣ ਕਰਕੇ) ਆਪਣੇ ਅੰਦਰ ਤੇ ਬਾਹਰ ਜਗਤ ਵਿਚ ਇਕ ਪਰਮਾਤਮਾ ਨੂੰ (ਵਿਆਪਕ) ਨਹੀਂ ਸਮਝ ਸਕਦਾ, (ਜੇ) ਇਹ ਸੱਚਾ ਵਾਕ ਉਸ ਨੂੰ ਆਖੀਏ ਤਾਂ ਖਿੱਝਦਾ ਹੈ । (ਧਰਮ-ਪੁਸਤਕਾਂ ਦਾ) ਪਾਠ ਪੜ੍ਹਦਾ (ਤਾਂ) ਹੈ ਪਰ ਮੂੰਹੋਂ ਝੂਠ ਹੀ ਬੋਲਦਾ ਹੈ, ਗੁਰੂ-ਹੀਣ ਹੋਣ ਕਰਕੇ ਉਸ ਦੀ ਮਤਿ ਉਹ ਪਹਿਲੇ ਵਰਗੀ ਹੀ ਰਹਿੰਦੀ ਹੈ (ਭਾਵ, ਜ਼ਾਹਰਾ ਤਿਆਗ ਨਾਲ ਉਸ ਦੇ ਆਤਮਕ ਜੀਵਨ ਵਿਚ ਕੋਈ ਫ਼ਰਕ ਨਹੀਂ ਪੈਂਦਾ) । ਜਦ ਤਕ ਪਰਮਾਤਮਾ ਦਾ ਨਾਮ ਨਹੀਂ ਜਪਦਾ ਤਦ ਤਕ ਆਤਮਕ ਆਨੰਦ ਨਹੀਂ ਮਿਲਦਾ, ਪ੍ਰਭੂ-ਨਾਮ ਤੋਂ ਬਿਨਾ ਜੀਵਨ ਸੁਚੱਜਾ ਨਹੀਂ ਬਣ ਸਕਦਾ ।੪।

ਕੋਈ ਸਿਰ ਮੁਨਾ ਲੈਂਦਾ ਹੈ, ਕੋਈ ਜਟਾਂ ਦਾ ਜੂੜਾ ਬੰਨ੍ਹ ਲੈਂਦਾ ਹੈ, ਤੇ ਮੋਨ ਧਾਰ ਕੇ ਬੈਠ ਜਾਂਦਾ ਹੈ (ਇਸ ਸਾਰੇ ਭੇਖ ਦਾ) ਮਾਣ (ਭੀ ਕਰਦਾ ਹੈ) । ਪਰ ਆਤਮਕ ਤੌਰ ਤੇ ਪ੍ਰਭੂ ਨਾਲ ਡੂੰਘੀ ਸਾਂਝ ਦੇ ਰੰਗ ਵਿਚ ਰੰਗੇ ਜਾਣ ਤੋਂ ਬਿਨਾ ਉਸ ਦਾ ਮਨ ਡੋਲਦਾ ਰਹਿੰਦਾ ਹੈ, ਤੇ (ਮਾਇਆ ਦੀ ਤ੍ਰਿਸ਼ਨਾ ਵਿਚ ਹੀ) ਦਸੀਂ ਪਾਸੀਂ ਦੌੜਦਾ ਫਿਰਦਾ ਹੈ । (ਅੰਤਰ ਆਤਮੇ) ਮਾਇਆ ਦਾ ਪ੍ਰੇਮੀ (ਰਹਿਣ ਕਰਕੇ) ਪਰਮਾਤਮਾ ਦਾ ਨਾਮ-ਅੰਮ੍ਰਿਤ ਛੱਡ ਦੇਂਦਾ ਹੈ ਤੇ (ਤ੍ਰਿਸ਼ਨਾ ਦਾ ਉਹ) ਜ਼ਹਿਰ ਪੀਂਦਾ ਰਹਿੰਦਾ ਹੈ (ਜੋ ਇਸ ਦੇ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ) । (ਪਰ ਇਸ ਮਨਮੁਖ ਦੇ ਕੀਹ ਵੱਸ ?) ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਅੰਦਰੋਂ) ਮੁੱਕਦਾ ਨਹੀਂ, (ਉਹਨਾਂ ਸੰਸਕਾਰਾਂ ਦੇ ਅਸਰ ਹੇਠ ਜੀਵ) ਪਰਮਾਤਮਾ ਦੀ ਰਜ਼ਾ ਨੂੰ ਨਹੀਂ ਸਮਝ ਸਕਦਾ, (ਇਸ ਤਰ੍ਹਾਂ, ਤਿਆਗੀ ਬਣ ਕੇ ਭੀ) ਪਸ਼ੂ-ਸੁਭਾਵ ਵਿਚ ਟਿਕਿਆ ਰਹਿੰਦਾ ਹੈ ।੫।

(ਮਨਮੁਖ ਮਨੁੱਖ ਤਿਆਗੀ ਬਣ ਕੇ) ਹੱਥ ਵਿਚ ਚਿੱਪੀ ਫੜ ਲੈਂਦਾ ਹੈ, ਲੀਰਾਂ ਦਾ ਚੋਲਾ ਪਹਿਨ ਲੈਂਦਾ ਹੈ, ਪਰ ਮਨ ਵਿਚ ਮਾਇਆ ਦੀ ਭਾਰੀ ਤ੍ਰਿਸ਼ਨਾ ਪੈਦਾ ਹੋਈ ਰਹਿੰਦੀ ਹੈ (ਆਪਣੇ ਵਲੋਂ ਤਿਆਗੀ ਬਣ ਕੇ) ਆਪਣੀ ਇਸਤ੍ਰੀ ਛੱਡ ਕੇ ਆਏ ਨੂੰ ਕਾਮ-ਵਾਸਨਾ ਨੇ ਆ ਦਬਾਇਆ, ਤਾਂ ਪਰਾਈ ਨਾਰ ਨਾਲ ਚਿੱਤ ਜੋੜਦਾ ਹੈ । ਚੇਲੇ ਬਣਾਂਦਾ ਹੈ, ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦਾ, ਕਾਮ-ਵਾਸਨਾ ਵਿਚ ਗ੍ਰਸਿਆ ਹੋਇਆ ਹੈ, ਤੇ (ਇਸ ਤਰ੍ਹਾਂ ਸੰਨਿਆਸੀ ਬਣਨ ਦੇ ਥਾਂ ਲੋਕਾਂ ਦੀਆਂ ਨਜ਼ਰਾਂ ਵਿਚ) ਮਸਖ਼ਰਾ ਬਣਿਆ ਹੋਇਆ ਹੈ । (ਮਨਮੁਖ ਦੇ) ਅੰਦਰ (ਆਤਮਕ ਮੌਤ ਲਿਆਉਣ ਵਾਲੀ ਤ੍ਰਿਸ਼ਨਾ ਦਾ) ਜ਼ਹਿਰ ਹੈ, ਬਾਹਰ (ਲੋਕਾਂ ਨੂੰ ਵਿਖਾਣ ਵਾਸਤੇ) ਸ਼ਾਂਤੀ ਧਾਰਨ ਕੀਤੀ ਹੋਈ ਹੈ । (ਅਜੇਹੇ ਪਖੰਡੀ ਨੂੰ) ਆਤਮਕ ਮੌਤ-ਖ਼ੁਆਰ ਕਰਦੀ ਹੈ ।੬।

ਅਸਲ ਸੰਨਿਆਸੀ ਉਹ ਹੈ ਜੋ ਗੁਰੂ ਦੀ ਦੱਸੀ ਸੇਵਾ ਕਰਦਾ ਹੈ ਤੇ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ, (ਲੋਕਾਂ ਪਾਸੋਂ) ਕੱਪੜੇ ਤੇ ਭੋਜਨ ਦੀ ਆਸ ਬਣਾਈ ਨਹੀਂ ਰੱਖਦਾ, ਸਹਿਜ ਸੁਭਾਇ ਜੋ ਮਿਲ ਜਾਂਦਾ ਹੈ ਉਹ ਲੈ ਲੈਂਦਾ ਹੈ, ਬਹੁਤ ਵਧ-ਘਟ ਬੋਲ ਨਹੀਂ ਬੋਲਦਾ ਰਹਿੰਦਾ, ਦੂਜਿਆਂ ਦੀ ਵਧੀਕੀ ਨੂੰ ਸਹਾਰਨ ਦਾ ਸੁਭਾਉ-ਰੂਪ ਧਨ ਆਪਣੇ ਅੰਦਰ ਇਕੱਠਾ ਕਰਦਾ ਹੈ, ਪ੍ਰਭੂ ਦੇ ਨਾਮ ਦੀ ਬਰਕਤਿ ਨਾਲ ਅੰਦਰੋਂ ਕ੍ਰੋਧ ਸਾੜ ਦੇਂਦਾ ਹੈ ।

ਜੇਹੜਾ ਮਨੁੱਖ ਸਦਾ ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜੀ ਰੱਖਦਾ ਹੈ, ਉਹ ਭਾਗਾਂ ਵਾਲਾ ਹੈ ਚਾਹੇ ਉਹ ਗ੍ਰਿਹਸਤੀ ਹੈ ਚਾਹੇ ਸੰਨਿਆਸੀ ਹੈ ਚਾਹੇ ਜੋਗੀ ਹੈ ।੭।

ਅਸਲ ਸੰਨਿਆਸੀ ਉਹ ਹੈ ਜੋ ਮਾਇਕ ਆਸਾਂ ਵਲੋਂ ਨਿਰਾਸ ਰਹਿੰਦਾ ਹੈ ਤੇ ਇਕ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ । ਜਦੋਂ ਮਨੁੱਖ ਪਰਮਾਤਮਾ ਦਾ ਨਾਮ-ਰਸ ਪੀਂਦਾ ਹੈ ਤੇ ਅੰਤਰ ਆਤਮੇ ਪ੍ਰਭੂ-ਚਰਨਾਂ ਵਿਚ ਜੁੜਦਾ ਹੈ ਤਦੋਂ ਇਸ ਦੇ ਅੰਦਰ ਸ਼ਾਂਤੀ ਪੈਦਾ ਹੁੰਦੀ ਹੈ । ਜਦੋਂ ਮਨੁੱਖ ਗੁਰੂ ਦੀ ਸਰਨ ਪੈ ਕੇ (ਸਹੀ ਜੀਵਨ-ਰਾਹ) ਸਮਝਦਾ ਹੈ ਉਸ ਦਾ ਮਨ ਮਾਇਆ ਦੀ ਤ੍ਰਿਸ਼ਨਾ ਵਿਚ ਡੋਲਦਾ ਨਹੀਂ, ਮਾਇਆ ਪਿੱਛੇ ਦੌੜਦੇ ਮਨ ਨੂੰ ਉਹ ਰੋਕ ਕੇ ਰੱਖਦਾ ਹੈ; ਗੁਰੂ ਦੀ ਸਿੱਖਿਆ ਲੈ ਕੇ (ਜੰਗਲ ਭਾਲਣ ਦੇ ਥਾਂ) ਸਰੀਰ-ਘਰ ਨੂੰ ਖੋਜਦਾ ਹੈ ਤੇ ਪਰਮਾਤਮਾ ਦਾ ਨਾਮ-ਸਰਮਾਇਆ ਪ੍ਰਾਪਤ ਕਰ ਲੈਂਦਾ ਹੈ ।੮।

ਬ੍ਰਹਮਾ ਹੋਵੇ, ਵਿਸ਼ਨੂੰ ਹੋਵੇ, ਸ਼ਿਵ ਹੋਵੇ, ਉਹੀ ਸਭ ਤੋਂ ਉੱਤਮ ਹਨ ਜੋ ਪ੍ਰਭੂ ਦੇ ਨਾਮ ਵਿਚ ਰੰਗੀਜ ਕੇ ਸੁੰਦਰ ਵਿਚਾਰ ਦੇ ਮਾਲਕ ਬਣ ਗਏ । ਹੇ ਪ੍ਰਭੂ ! (ਭਾਵੇਂ) ਚੌਹਾਂ ਖਾਣੀਆਂ ਦੇ ਜੀਵਾਂ ਵਿਚ ਤੇ ਉਹਨਾਂ ਦੀਆਂ ਬੋਲੀਆਂ ਵਿਚ, ਪਾਤਾਲ ਆਕਾਸ਼ ਵਿਚ ਸਭ ਜੀਵਾਂ ਦੇ ਅੰਦਰ ਤੇਰੀ ਹੀ ਜੋਤਿ ਹੈ, ਪਰ ਜਿਨ੍ਹਾਂ ਨੇ ਤੇਰੇ ਸਦਾ-ਥਿਰ ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਹੈ ਜਿਨ੍ਹਾਂ ਦੇ ਅੰਦਰ ਤੇਰੇ ਨਾਮ ਦੀ ਰੌ ਜਾਰੀ ਹੈ ਜਿਨ੍ਹਾਂ ਦੀ ਸੁਰਤਿ ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਹੈ ਉਹਨਾਂ ਨੂੰ ਹੀ ਸਾਰੇ ਸੁਖ ਹਨ ਉਹਨਾਂ ਨੂੰ ਹੀ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਮਿਲਦੀ ਹੈ ।

ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਜੀਵ ਮਾਇਆ ਦੇ ਮੋਹ ਤੋਂ ਬਚ ਨਹੀਂ ਸਕਦਾ, ਤੂੰ ਭੀ ਇਹੀ ਤਾਰੀ ਤਰ ਜਿਸ ਨਾਲ ਕਦੇ ਡੁੱਬਣ ਦਾ ਖ਼ਤਰਾ ਨਹੀਂ ਹੋਵੇਗਾ ।੯।੭।

ਮਾਰੂ ਮਹਲਾ ੧ ॥ ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥ ਸੰਸਾਰੁ ਭਵਜਲੁ ਕਿਉ ਤਰੈ ॥ ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥੧॥ ਰਹਾਉ ॥ ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ॥ ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ ॥੨॥ ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ ॥ ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ ॥੩॥ ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ ॥ ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥੪॥ ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ ॥ ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ ਟਰੇ ॥੫॥ ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ ਖਰੇ ॥ ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥੬॥ ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ॥ ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ ॥੭॥ ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥ ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ ॥੮॥ ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ॥ ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ ॥੯॥ ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ ॥ ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮਰਾਇ ਕਾ ਡੰਡੁ ਪਰੇ ॥੧੦॥ ਗੁਰਮੁਖਿ ਰਾਮ ਨਾਮ ਗੁਣ ਗਾਵਹਿ ਜਾ ਕਉ ਹਰਿ ਪ੍ਰਭੁ ਨਦਰਿ ਕਰੇ ॥ ਤੇ ਨਿਰਮਲ ਪੁਰਖ ਅਪਰੰਪਰ ਪੂਰੇ ਤੇ ਜਗ ਮਹਿ ਗੁਰ ਗੋਵਿੰਦ ਹਰੇ ॥੧੧॥ ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ॥ ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ ॥੧੨॥੮॥ {ਪੰਨਾ ੧੦੧੩-੧੦੧੪}

**ਪਦ ਅਰਥ** :—ਸੰਜੋਗਿ—ਸੰਜੋਗ ਦੀ ਰਾਹੀਂ, ਮੇਲ ਦੀ ਰਾਹੀਂ । ਰਕਤੁ—ਰੱਤ, ਲਹੂ । ਬਿੰਦੁ—ਵੀਰਜ । ਪਿੰਡੁ—ਸਰੀਰ । ਕਰੇ—ਬਣਾਂਦਾ ਹੈ । ਅੰਤਰਿ ਗਰਭ—ਮਾਂ ਦੇ ਪੇਟ ਵਿਚ । ਉਰਧਿ—ਉੂਂਧਾ, ਉਲਟਾ । ਸਾਰੇ—ਸੰਭਾਲ ਕਰਦਾ ਹੈ ।੧।

ਭਵਜਲੁ—ਸਮੁੰਦਰ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਨਿਰੰਜਨੁ—{ਨਿਰ-ਅੰਜਨੁ} ਜਿਸ ਉਤੇ ਮਾਇਆ ਦੀ ਕਾਲਖ ਅਸਰ ਨਹੀਂ ਕਰ ਸਕਦੀ । ਅਫਰਿਓ ਭਾਰੁ—ਆਫਰੇ ਹੋਏ ਦਾ ਭਾਰ, ਹੰਕਾਰੇ ਹੋਏ ਦਾ ਪਾਪਾਂ ਦਾ ਭਾਰ । ਅਫਾਰੁ—ਅਸਹਿ । ਟਰੈ—ਟਲ ਜਾਂਦਾ ਹੈ, ਦੂਰ ਹੋ ਜਾਂਦਾ ਹੈ ।੧।ਰਹਾਉ।

ਬਉਰਾ—ਕਮਲਾ, ਝੱਲਾ । ਹਰੇ—ਹੇ ਹਰੀ ! ਸਭੈ ਸਿਰਿ—ਹਰੇਕ ਜੀਵ ਦੇ ਸਿਰ ਤੇ । ਅਹਿ—ਦਿਨ । ਨਿਸਿ—ਰਾਤ । ਸਮਾਰਿ—ਸੰਭਾਲ ਕਰ ਕੇ ।੨।

ਚਾਰਿ ਪਦਾਰਥ—{੧. ਧਰਮ—ਸ਼ੁਭ ਕਰਮ । ੨. ਅਰਥ—ਪਦਾਰਥ । ੩. ਕਾਮ—ਕਾਮਨਾ, ਇੱਛਿਆ । ੪. ਮੋਖ—ਮੁਕਤੀ} । ਲੈ—ਲੈ ਕੇ । ਜਗਿ—ਜਗਤ ਵਿਚ । ਸਿਵ ਸਕਤੀ ਘਰਿ—ਪਰਮਾਤਮਾ ਦੀ ਰਚੀ ਮਾਇਆ ਦੇ ਘਰ ਵਿਚ । ਭੂਖ—ਲਾਲਚ । ਮਗੁ—ਰਸਤਾ । ਜੋਹੈ—ਤੱਕਦਾ ਹੈ । ਮੋਹਿ—ਮਾਇਆ ਦੇ ਮੋਹ ਵਿਚ । ਖਰੇ—ਖੜਿਆ ਜਾਂਦਾ ਹੈ, ਗਵਾਚ ਜਾਂਦਾ ਹੈ ।੩।

ਕਰਣ ਪਲਾਹ—{ਕ{ਣਾਪ੍ਰਲਾਪ} ਤਰਸ ਪੈਦਾ ਕਰਨ ਵਾਲੇ ਵਿਰਲਾਪ, ਕੀਰਨੇ, ਤਰਲੇ । ਇਤ ਉਤ—ਇਧਰ ਉਧਰ, ਹਰ ਪਾਸੇ । ਕਾਮਿ—ਕਾਮ ਵਿਚ । ਵਿਆਪੇ—ਦਬਾਇਆ ਹੋਇਆ ।੪।

ਕਾਲੁ ਘਰੇ—ਕਾਲ ਦੇ ਘਰ ਵਿਚ । ਆਪੁ—ਆਪਣੇ ਆਪ ਨੂੰ । ਟਰੇ—ਟਾਲਦਾ ।੫।

ਛੀਨਿ ਖਰੇ—ਕਮਜ਼ੋਰ ਹੁੰਦਾ ਜਾਂਦਾ ਹੈ । ਸਹਸੈ ਸਹਸਾ—ਸਹਿਮ ਹੀ ਸਹਿਮ । ਮੁਖਿ—ਮੂੰਹ ਉਤੇ । ਧੂਰਿ—ਮਿੱਟੀ, ਸੁਆਹ, ਫਿਟਕਾਰ ।੬।

ਬਿਰਧਿ—ਬੁੱਢਾ । ਖਿਸਿਆ—ਖਿਸਕਿਆ, ਘਟ ਗਿਆ । ਕਫੁ—ਬਲਗਮ । ਕੰਠੁ—ਗਲਾ, ਸੰਘ । ਬਿਰੂਧੋ—ਰੁਕ ਗਿਆ । ਨੈਨਹੁ—ਅੱਖਾਂ ਤੋਂ । ਢਰੇ—ਢਲਦਾ ਹੈ, ਵਗਦਾ ਹੈ । ਕਰ—ਹੱਥ ।੭।

ਕਾਲੀ ਹੂ—ਕਾਲਿਆਂ (ਕੇਸਾਂ) ਤੋਂ । ਨ ਭਾਵੈ—ਚੰਗਾ ਨਹੀਂ ਲੱਗਦਾ । ਮਾਰਿ—ਮਾਰ ਕੇ । ਨਰਕਿ—ਨਰਕ ਵਿਚ । ਖਰੇ—ਲੈ ਜਾਂਦਾ ਹੈ ।੮।

ਕੋ—ਦਾ । ਕਾ ਕਉ—ਕਿਸ ਨੂੰ ? ਬਾਦਿ—ਵਿਅਰਥ ।੯।

ਫੋਕਟ—ਫੋਕੇ । ਲੋਭਿ—ਲੋਭ ਵਿਚ (ਪੈ ਕੇ) । ਸਿਰਿ—ਸਿਰ ਉਤੇ । ਡੰਡੁ—ਡੰਡਾ ।੧੦।

ਜਾ ਕਉ—ਜਿਨ੍ਹਾਂ ਉਤੇ । ਤੇ—ਉਹ ਬੰਦੇ । ਨਿਰਮਲ—ਪਵਿਤ੍ਰ ।੧੧।

ਸਮਾਰਹੁ—ਯਾਦ ਰੱਖੋ । ਭਾਉ—ਪ੍ਰੇਮ । ਕਰੇ—ਕਰਿ, ਕਰ ਕੇ । ਰੇਣੁ—ਚਰਨ-ਧੂੜ ।੧੨।

ਅਰਥ :—(ਪਰਮਾਤਮਾ ਦੇ ਨਾਮ ਤੋਂ ਬਿਨਾ) ਸੰਸਾਰੀ ਜੀਵ ਸੰਸਾਰ-ਸਮੁੰਦਰ ਤੋਂ ਕਿਸੇ ਹਾਲਤ ਵਿਚ ਪਾਰ ਨਹੀਂ ਲੰਘ ਸਕਦਾ ਕਿਉਂਕਿ ਜੀਵ ਮਾਇਆ ਆਦਿਕ ਦੇ ਅਹੰਕਾਰ ਨਾਲ ਆਫਰਿਆ ਰਹਿੰਦਾ ਹੈ । ਪਰਮਾਤਮਾ ਦਾ ਨਾਮ, ਜਿਸ ਉਤੇ ਮਾਇਆ-ਕਾਲਖ ਦਾ ਪ੍ਰਭਾਵ ਨਹੀਂ ਪੈ ਸਕਦਾ, ਗੁਰੂ ਦੀ ਸਰਨ ਪਿਆਂ ਮਿਲਦਾ ਹੈ, (ਜਿਸ ਮਨੁੱਖ ਨੂੰ ਨਾਮ ਪ੍ਰਾਪਤ ਹੁੰਦਾ ਹੈ) ਉਸ ਦਾ (ਅਹੰਕਾਰ ਆਦਿਕ ਦਾ) ਅਸਹਿ ਭਾਰ ਦੂਰ ਹੋ ਜਾਂਦਾ ਹੈ (ਇਹ ਅਹੰਕਾਰ ਆਦਿਕ ਹੀ ਭਾਰ ਬਣ ਕੇ ਜੀਵ ਨੂੰ ਸੰਸਾਰ-ਸਮੁੰਦਰ ਵਿਚ ਡੋਬਿਆ ਕਰਦਾ ਹੈ) ।੧।ਰਹਾਉ।

ਮਾਂ ਤੇ ਪਿਉ ਦੇ (ਸਰੀਰਕ) ਸੰਜੋਗ ਦੀ ਰਾਹੀਂ ਪਰਮਾਤਮਾ ਜੀਵ ਪੈਦਾ ਕਰਦਾ ਹੈ, ਮਾਂ ਦਾ ਲਹੂ ਤੇ ਪਿਉ ਦਾ ਵੀਰਜ ਮਿਲਣ ਤੇ ਪਰਮਾਤਮਾ (ਜੀਵ ਦਾ) ਸਰੀਰ ਬਣਾਂਦਾ ਹੈ । ਮਾਂ ਦੇ ਪੇਟ ਵਿਚ ਉਲਟੇ ਪਏ ਹੋਏ ਦੀ ਲਗਨ ਪ੍ਰਭੂ-ਚਰਨਾਂ ਵਿਚ ਲੱਗੀ ਰਹਿੰਦੀ ਹੈ । ਉਹ ਪਰਮਾਤਮਾ ਇਸ ਦੀ ਹਰ ਤਰ੍ਹਾਂ ਸੰਭਾਲ ਕਰਦਾ ਹੈ (ਤੇ ਲੋੜ ਅਨੁਸਾਰ ਪਦਾਰਥ) ਦੇਂਦਾ ਹੈ ।੧।

ਹੇ ਹਰੀ ! ਮੈਨੂੰ ਗੁਨਹਗਾਰ ਨੂੰ ਤੇਰੇ ਉਹ ਉਪਕਾਰ ਭੁੱਲ ਗਏ ਹਨ, ਮੈਂ (ਮਾਇਆ ਦੇ ਮੋਹ ਵਿਚ) ਝੱਲਾ ਹੋਇਆ ਪਿਆ ਹਾਂ (ਤੇਰਾ ਸਿਮਰਨ ਕਰਨ ਤੋਂ) ਬੇ-ਵੱਸ ਹਾਂ । ਪਰ ਤੂੰ ਦਇਆ ਦਾ ਸੋਮਾ ਹੈਂ, ਹਰੇਕ ਜੀਵ ਦੇ ਸਿਰ ਤੇ (ਰਾਖਾ) ਹੈਂ, ਤੇ ਸਭ ਨੂੰ ਦਾਤਾਂ ਦੇਂਦਾ ਹੈਂ ।

(ਹੇ ਭਾਈ !) ਦਇਆਲ ਪ੍ਰਭੂ ਦਿਨ ਰਾਤ (ਜੀਵਾਂ ਦੀ) ਸੰਭਾਲ ਕਰਦਾ ਹੈ ਤੇ ਦਾਤਾਂ ਦੇਂਦਾ ਹੈ ।੨।

(ਜੀਵ ਪਰਮਾਤਮਾ ਪਾਸੋਂ) ਚਾਰੇ ਹੀ ਪਦਾਰਥ ਲੈ ਕੇ ਜਗਤ ਵਿਚ ਜੰਮਿਆ ਹੈ (ਫਿਰ ਭੀ ਪ੍ਰਭੂ ਦੀ ਬਖ਼ਸ਼ਸ਼ ਭੁਲਾ ਕੇ ਸਦਾ) ਪਰਮਾਤਮਾ ਦੀ ਪੈਦਾ ਕੀਤੀ ਮਾਇਆ ਦੇ ਘਰ ਵਿਚ ਨਿਵਾਸ ਰੱਖਦਾ ਹੈ । ਸਦਾ ਇਸ ਨੂੰ ਮਾਇਆ ਦੀ ਭੁੱਖ ਹੀ ਚੰਬੜੀ ਰਹਿੰਦੀ ਹੈ, ਸਦਾ ਮਾਇਆ ਦਾ ਰਾਹ ਹੀ ਤੱਕਦਾ ਰਹਿੰਦਾ ਹੈ, ਮਾਇਆ ਦੇ ਮੋਹ ਵਿਚ (ਫਸ ਕੇ ਚੌਹਾਂ ਪਦਾਰਥਾਂ ਵਿਚੋਂ) ਮੁਕਤਿ-ਪਦਾਰਥ ਗਵਾ ਲੈਂਦਾ ਹੈ ।੩।

(ਸਾਰੀ ਉਮਰ ਜੀਵ ਮਾਇਆ ਦੀ ਖ਼ਾਤਰ ਹੀ) ਤਰਲੇ ਲੈਂਦਾ ਰਹਿੰਦਾ ਹੈ (ਮਨ ਦੀ ਤਸੱਲੀ ਜੋਗੀ ਮਾਇਆ) ਪ੍ਰਾਪਤ ਨਹੀਂ ਹੁੰਦੀ, ਹਰ ਪਾਸੇ ਮਾਇਆ ਦੀ ਢੂੰਢ-ਭਾਲ ਕਰਦਾ ਕਰਦਾ ਥੱਕ ਜਾਂਦਾ ਹੈ । ਕਾਮ ਵਿਚ, ਕ੍ਰੋਧ ਵਿਚ, ਅਹੰਕਾਰ ਵਿਚ ਨੱਪਿਆ ਹੋਇਆ ਜੀਵ ਸਦਾ ਨਾਸਵੰਤ ਪਦਾਰਥ ਨਾਲ ਹੀ ਪ੍ਰੀਤਿ ਕਰਦਾ ਹੈ, ਸਦਾ ਆਪਣੇ ਪਰਵਾਰ ਨਾਲ ਹੀ ਮੋਹ ਜੋੜੀ ਰੱਖਦਾ ਹੈ ।੪।

(ਦੁਨੀਆ ਦੇ ਚੰਗੇ ਚੰਗੇ ਪਦਾਰਥ) ਖਾਂਦਾ ਹੈ (ਵਿਸ਼ੇ) ਭੋਗਦਾ ਹੈ, (ਸੋਭਾ ਨਿੰਦਾ ਆਦਿਕ ਦੇ ਬਚਨ) ਮੁੜ ਮੁੜ ਸੁਣਦਾ ਹੈ, (ਦੁਨੀਆ ਦੇ ਰੰਗ ਤਮਾਸ਼ੇ) ਵੇਖਦਾ ਹੈ, (ਸੋਹਣੇ ਸੋਹਣੇ ਕੱਪੜੇ ਆਦਿਕ) ਪਹਿਨ ਕੇ (ਲੋਕਾਂ ਨੂੰ) ਵਿਖਾਂਦਾ ਹੈ—(ਬੱਸ ! ਇਹਨਾਂ ਹੀ ਆਹਰਾਂ ਵਿਚ ਮਸਤ ਹੋ ਕੇ) ਆਤਮਕ ਮੌਤ ਦੇ ਘਰ ਵਿਚ ਟਿਕਿਆ ਰਹਿੰਦਾ ਹੈ (ਆਤਮਕ ਮੌਤ ਸਹੇੜੀ ਰੱਖਦਾ ਹੈ) । ਗੁਰੂ ਦੇ ਸ਼ਬਦ ਤੋਂ ਵਾਂਜਿਆ ਹੋਇਆ ਆਪਣੇ ਆਤਮਕ ਜੀਵਨ ਨੂੰ ਪਛਾਣ ਨਹੀਂ ਸਕਦਾ । ਪਰਮਾਤਮਾ ਦੇ ਨਾਮ ਤੋਂ ਖੁੰਝਿਆ ਹੋਣ ਕਰਕੇ ਆਤਮਕ ਮੌਤ (ਇਸ ਦੇ ਸਿਰ ਤੋਂ) ਨਹੀਂ ਟਲਦੀ ।੫।

ਜਿਤਨਾ ਹੀ ਮੋਹ ਤੇ ਹਉਮੈ ਕਰ ਕੇ ਜੀਵ ਸਹੀ ਜੀਵਨ-ਰਾਹ ਤੋਂ ਭੁੱਲਦਾ ਹੈ, ਜਿਤਨਾ ਹੀ ਵਧੀਕ 'ਮੇਰੀ (ਮਾਇਆ) ਮੇਰੀ (ਮਾਇਆ)' ਕਰਦਾ ਹੈ, ਉਤਨਾ ਹੀ ਇਹ ਹਉਮੈ ਮਮਤਾ ਇਸ ਦੇ ਆਤਮਕ ਜੀਵਨ ਨੂੰ ਖੋਹ ਕੇ ਲੈ ਜਾਂਦੇ ਹਨ । ਆਖ਼ਰ ਇਹ ਸਰੀਰ ਤੇ ਇਹ ਧਨ, (ਜਿਨ੍ਹਾਂ ਦੀ ਖ਼ਾਤਰ ਹਰ ਵੇਲੇ ਸਹਿਮ ਵਿਚ ਰਹਿੰਦਾ ਸੀ, ਨਾਸ ਹੋ ਜਾਂਦਾ ਹੈ । ਤਦੋਂ ਜੀਵ ਪਛੁਤਾਂਦਾ ਹੈ, (ਪਰ ਉਸ ਵੇਲੇ ਪਛੁਤਾਇਆਂ ਕੁਝ ਨਹੀਂ ਬਣਦਾ) ਇਸ ਦੇ ਮੂੰਹ ਉਤੇ ਫਿਟਕਾਰ ਹੀ ਪੈਂਦੀ ਹੈ ।੬।

ਮਨੁੱਖ ਬੁੱਢਾ ਹੋ ਜਾਂਦਾ ਹੈ, ਜਵਾਨੀ ਖਿਸਕ ਜਾਂਦੀ ਹੈ ਸਰੀਰ ਕਮਜ਼ੋਰ ਹੋ ਜਾਂਦਾ ਹੈ, ਸੰਘ ਬਲਗ਼ਮ ਨਾਲ ਰੁਕਿਆ ਰਹਿੰਦਾ ਹੈ, ਅੱਖਾਂ ਤੋਂ ਪਾਣੀ ਵਗਦਾ ਰਹਿੰਦਾ ਹੈ, ਪੈਰ (ਤੁਰਨੋਂ) ਰਹਿ ਜਾਂਦੇ ਹਨ, ਹੱਥ ਕੰਬਣ ਲੱਗ ਪੈਂਦੇ ਹਨ, (ਫਿਰ ਭੀ) ਮਾਇਆ-ਵੇੜ੍ਹੇ ਜੀਵ ਦੇ ਹਿਰਦੇ ਵਿਚ ਹਰੀ ਪਰਮਾਤਮਾ (ਦਾ ਨਾਮ) ਨਹੀਂ (ਵੱਸਦਾ) ।੭।

(ਬੁੱਢਾ ਹੋ ਜਾਣ ਤੇ) ਅਕਲ ਟਿਕਾਣੇ ਨਹੀਂ ਰਹਿੰਦੀ, ਕੇਸ ਕਾਲੇ ਤੋਂ ਚਿੱਟੇ ਹੋ ਜਾਂਦੇ ਹਨ, ਘਰ ਵਿਚ ਰੱਖਿਆ ਹੋਇਆ ਕਿਸੇ ਨੂੰ ਚੰਗਾ ਨਹੀਂ ਲੱਗਦਾ (ਫਿਰ ਭੀ ਪਰਮਾਤਮਾ ਦੇ ਨਾਮ ਨੂੰ ਭੁਲਾਈ ਰੱਖਦਾ ਹੈ) ਪਰਮਾਤਮਾ ਦਾ ਨਾਮ ਵਿਸਾਰੀ ਰੱਖਣ ਤੇ ਅਜੇਹੇ ਭੈੜ ਇਸ ਨੂੰ ਚੰਬੜੇ ਰਹਿੰਦੇ ਹਨ ਜਿਨ੍ਹਾਂ ਕਰ ਕੇ ਜਮਰਾਜ ਇਸ ਨੂੰ ਮਾਰ ਕੇ ਨਰਕ ਵਿਚ ਲੈ ਜਾਂਦਾ ਹੈ ।੮।

(ਪਰ ਜੀਵ ਦੇ ਭੀ ਵੱਸ ਦੀ ਗੱਲ ਨਹੀਂ) ਪੂਰਬਲੇ ਜਨਮਾਂ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲੇਖਾ ਮਿਟਦਾ ਨਹੀਂ (ਜਿਤਨਾ ਚਿਰ ਉਹ ਲੇਖਾ ਮੌਜੂਦ ਹੈ, ਉਹਨਾਂ ਦੇ ਪ੍ਰਭਾਵ ਹੇਠ ਕੁਕਰਮ ਕਰ ਕਰ ਕੇ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਜੀਵ ਵਿਚਾਰਾ ਹੋਰ ਕਿਸ ਨੂੰ ਦੋਸ ਦੇਵੇ ? (ਅਸਲ ਗੱਲ ਇਹ ਹੈ ਕਿ) ਗੁਰੂ ਦੀ ਸਰਨ ਤੋਂ ਬਿਨਾ ਜ਼ਿੰਦਗੀ ਵਿਅਰਥ ਜਾਂਦੀ ਹੈ (ਵਿਕਾਰਾਂ ਵਿਚ ਪੈ ਕੇ ਮਨੁੱਖ) ਹੋਰ ਆਤਮਕ ਮੌਤ ਹੋਰ ਆਤਮਕ ਮੌਤ ਸਹੇੜਦਾ ਜਾਂਦਾ ਹੈ । ਗੁਰੂ ਦੇ ਸ਼ਬਦ ਤੋਂ ਖੁੰਝਣ ਕਰਕੇ ਜ਼ਿੰਦਗੀ (ਵਿਕਾਰਾਂ ਵਿਚ) ਸੜ ਜਾਂਦੀ ਹੈ ।੯।

ਜੀਵ ਦੁਨੀਆ ਦੀਆਂ ਖ਼ੁਸ਼ੀਆਂ ਮਾਣਨ ਵਿਚ, ਰਸ ਭੋਗਣ ਵਿਚ, ਤੇ ਹੋਰ ਫੋਕੇ ਤੇ ਮੰਦੇ ਕਰਮ ਕਰਨ ਵਿਚ ਪੈ ਕੇ ਖ਼ੁਆਰ ਹੁੰਦਾ ਹੈ । ਪਰਮਾਤਮਾ ਦਾ ਨਾਮ ਭੁਲਾ ਕੇ, ਲੋਭ ਵਿਚ ਫਸ ਕੇ ਮੂਲ ਭੀ ਗਵਾ ਲੈਂਦਾ ਹੈ, ਆਖ਼ਰ ਇਸ ਦੇ ਸਿਰ ਉਤੇ ਧਰਮਰਾਜ ਦਾ ਡੰਡਾ ਪੈਂਦਾ ਹੈ ।੧੦।

ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਪਰਮਾਤਮਾ ਦੇ ਨਾਮ ਦੇ ਗੁਣ ਗਾਂਦੇ ਹਨ । ਜਿਨ੍ਹਾਂ ਉਤੇ ਹਰੀ-ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ ਉਹ ਜਗਤ ਵਿਚ ਹਰੀ ਗੋਬਿੰਦ ਬੇਅੰਤ ਪੂਰਨ ਸਰਬ-ਵਿਆਪਕ ਨੂੰ ਸਿਮਰ ਕੇ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ ।੧੧।

ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ ਪ੍ਰੇਮ ਜੋੜ ਕੇ ਪਰਮਾਤਮਾ ਦਾ ਨਾਮ ਸਿਮਰੋ, ਗੁਰੂ ਦੇ ਬਚਨ (ਹਿਰਦੇ ਵਿਚ) ਸੰਭਾਲ ਰੱਖੋ । ਪਰਮਾਤਮਾ ਦੇ ਦਰ ਤੇ ਗੁਰੂ (ਦਾ ਬਚਨ) ਹੀ ਆਦਰ ਪਾਂਦਾ ਹੈ, ਸੰਤ ਜਨਾਂ ਦੀ ਸੰਗਤਿ ਹੀ ਕਬੂਲ ਪੈਂਦੀ ਹੈ ।

ਹੇ ਨਾਨਕ ! (ਅਰਦਾਸ ਕਰ—) ਹੇ ਹਰੀ ! (ਮੈਨੂੰ) ਉਹਨਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ (ਦੇਹ) ।੧੨।੮।

ੴ ਸਤਿਗੁਰ ਪ੍ਰਸਾਦਿ ॥ ਮਾਰੂ ਕਾਫੀ ਮਹਲਾ ੧ ਘਰੁ ੨ ॥ ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥ ਸਾਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥੧॥ ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥ ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥੧॥ ਰਹਾਉ ॥ ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥ ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ ॥੨॥ ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥ ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥੩॥ ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ ॥ ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ ॥੪॥ ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ॥ ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ ॥੫॥ ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥ ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥੬॥ ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ ॥ ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ ॥੭॥ ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ॥ ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ ॥੮॥੧॥੯॥ {ਪੰਨਾ ੧੦੧੪-੧੦੧੫}

ਨੋਟ :—ਇਹ ਅਸ਼ਟਪਦੀ ਰਾਗ ਮਾਰੂ ਅਤੇ ਰਾਗ ਕਾਫ਼ੀ ਨੂੰ ਰਲਾ ਕੇ ਗਾਵਣੀ ਹੈ ।

**ਪਦ ਅਰਥ** :—ਆਵਉ—ਮੈਂ ਆਉਂਦੀ ਹਾਂ । ਵੰਞਉ—ਮੈਂ ਜਾਂਦੀ ਹਾਂ । ਡੁੰਮਣੀ—ਦੁ-ਮਨੀ, ਦੁ-ਚਿੱਤੀ ਹੋ ਕੇ) । ਕਿਤੀ—ਕਿਤਨੇ ਹੀ । ਕਰੇਉ—ਮੈਂ ਬਣਾਂਦੀ ਹਾਂ । ਸਾਧਨ—ਜੀਵ-ਇਸਤ੍ਰੀ । ਢੋਈ—ਆਸਰਾ । ਨ ਲਹੈ—ਨਹੀਂ ਲੈ ਸਕਦੀ । ਵਾਢੀ—ਪਰਦੇਸਣ, ਵਿਛੁੜੀ ਹੋਈ । ਕਿਉ ਧੀਰੇਉ—ਮੈਂ ਕਿਵੇਂ ਧੀਰਜ ਹਾਸਲ ਕਰ ਸਕਦੀ ਹਾਂ ? ।੧।

ਮੈਡਾ—ਮੇਰਾ । ਰਤਾ—ਰੰਗਿਆ ਹੋਇਆ ਹੈ । ਪਿਰ—ਪਤੀ । ਹਉ—ਮੈਂ । ਘੋਲਿ ਘੁਮਾਈ—ਵਾਰਨੇ ਜਾਂਦੀ ਹਾਂ । ਖੰਨੀਐ ਕੀਤੀ—ਟੋਟੇ ਟੋਟੇ ਹੁੰਦੀ ਹਾਂ । ਹਿਕ—ਇਕ । ਭੋਰੀ—ਰਤਾ ਕੁ ਸਮਾ । ਨਦਰਿ—ਮੇਹਰ ਦੀ ਨਿਗਾਹ ਨਾਲ । ਨਿਹਾਲਿ—(ਮੇਰੇ ਵਲ) ਵੇਖ ।੧।ਰਹਾਉ।

ਪੇਈਅੜੈ—ਪੇਕੇ ਘਰ ਵਿਚ, ਇਸ ਜਨਮ ਵਿਚ । ਡੋਹਾਗਣੀ—ਦੁਹਾਗਣ, ਮੰਦੇ ਭਾਗਾਂ ਵਾਲੀ, ਵਿਛੁੜੀ ਹੋਈ । ਸਾਹੁਰੜੈ—ਸਾਹੁਰੇ ਘਰ ਵਿਚ, ਪਰਮਾਤਮਾ ਦੇ ਦੇਸ ਵਿਚ, ਪ੍ਰਭੂ ਦੇ ਚਰਨਾਂ ਵਿਚ । ਕਿਉ ਜਾਉ—ਮੈਂ ਕਿਵੇਂ ਪਹੁੰਚ ਸਕਦੀ ਹਾਂ ? ਗਲਿ—ਗਲ ਵਿਚ, ਗਲ ਤਕ । ਮੁਠੜੀ—ਮੈਂ ਠੱਗੀ ਗਈ ਹਾਂ । ਝੂਰਿ ਮਰਾਉ—ਝੂਰ ਝੂਰ ਕੇ ਮਰਦੀ ਹਾਂ, ਦੁਖੀ ਹੁੰਦੀ ਹਾਂ ਤੇ ਆਤਮਕ ਮੌਤ ਸਹੇੜਦੀ ਹਾਂ ।੨।

ਸੰਮਲਾ—(ਜੇ) ਮੈਂ (ਹਿਰਦੇ ਵਿਚ) ਸੰਭਾਲ ਲਵਾਂ । ਘਰਿ—ਪਤੀ-ਪ੍ਰਭੂ ਦੇ ਘਰ ਵਿਚ । ਸੁਖਿ—ਸੁਖ ਨਾਲ । ਸਵੰਧਿ—ਸੌਂਦੀਆਂ ਹਨ, ਸ਼ਾਂਤ-ਚਿੱਤ ਰਹਿੰਦੀਆਂ ਹਨ । ਸੋਹਾਗਣੀ—ਚੰਗੇ ਭਾਗਾਂ ਵਾਲੀਆਂ । ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।੩।

ਨਿਹਾਲੀ—ਤੁਲਾਈ । ਕਾਪੜੁ—(ਪੱਟ ਦਾ ਹੀ) ਕੱਪੜਾ । ਅੰਗਿ—ਸਰੀਰ ਉਤੇ (ਪਹਿਨਦੀਆਂ ਹਨ) । ਮੁਤੀ—ਮੁਤੀਆ, ਛੱਡੀਆਂ ਹੋਈਆਂ, ਛੁੱਟੜ । ਡੁਖੀ—ਦੁੱਖਾਂ ਵਿਚ । ਰੈਣਿ—(ਜ਼ਿੰਦਗੀ ਦੀ) ਰਾਤ । ਵਿਹਾਇ—ਬੀਤਦੀ ਹੈ ।੪।

ਕਿਤੀ—ਕਿਤਨੇ ਹੀ । ਚਖਉ—ਮੈਂ ਚੱਖਾਂ । ਸਾਡੜੇ—ਸੁਆਦਲੇ ਪਦਾਰਥ । ਵੇਸ—ਪਹਿਰਾਵੇ । ਕਰੇਉ—ਮੈਂ ਕਰਾਂ । ਜੋਬਨੁ—ਜਵਾਨੀ । ਬਾਦਿ—ਵਿਅਰਥ । ਗਇਅਮੁ—ਮੇਰਾ (ਜੋਬਨੁ) ਗਿਆ । ਵਾਢੀ—ਛੁੱਟੜ ।੫।

ਸੰਦਾ—ਦਾ । ਸਚੇ ਸੰਦਾ—ਸਦਾ-ਥਿਰ ਪਤੀ-ਪ੍ਰਭੂ ਦਾ । ਸਦੜਾ—ਪਿਆਰ-ਭਰਿਆ ਸੁਨੇਹਾ । ਗੁਰ ਵੀਚਾਰਿ—ਗੁਰੂ ਦੀ ਬਾਣੀ ਦੀ ਵਿਚਾਰ ਦੀ ਰਾਹੀਂ । ਬੈਹਣਾ—ਸੰਗਤਿ, ਸੰਗ । ਸਚੇ ਸਚਾ ਬੈਹਣਾ—ਸਦਾ-ਥਿਰ ਪ੍ਰਭੂ ਦਾ ਸਦਾ-ਥਿਰ ਸਾਥ । ਨਦਰੀ ਨਦਰਿ—ਮੇਹਰ ਦੀ ਨਜ਼ਰ ਕਰਨ ਵਾਲੇ ਦੀ ਨਿਗਾਹ ਨਾਲ । ਪਿਆਰਿ—ਪਿਆਰ ਵਿਚ ।੬।

ਗਿਆਨੀ—ਪਰਮਾਤਮਾ ਨਾਲ ਸਾਂਝ ਪਾਣ ਵਾਲਾ ਬੰਦਾ । ਅੰਜਨੁ—ਸੁਰਮਾ । ਸਚ ਕਾ—ਸਦਾ-ਥਿਰ ਪ੍ਰਭੂ ਦੇ ਨਾਮ ਦਾ । ਡੇਖਣਹਾਰੁ—ਉਹ ਪਰਮਾਤਮਾ ਜੋ ਸਭ ਜੀਵਾਂ ਦੀ ਸੰਭਾਲ ਕਰਨ ਦੇ ਸਮਰੱਥ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਬੂਝੈ—ਸਮਝਦਾ ਹੈ । ਜਾਣੀਐ—ਆਦਰ ਪਾਂਦਾ ਹੈ । ਗਰਬੁ—ਅਹੰਕਾਰ । ਨਿਵਾਰਿ—ਦੂਰ ਕਰ ਕੇ ।੭।

ਤਉ—ਤੈਨੂੰ । ਭਾਵਨਿ—ਜੋ ਪਸੰਦ ਆ ਜਾਂਦੀਆਂ ਹਨ । ਜੇਹੀਆ—ਵਰਗੀਆਂ । ਮੂ ਜੇਹੀਆ—ਮੇਰੇ ਵਰਗੀਆਂ । ਕਿਤੀਆਹ—ਅਨੇਕਾਂ ਹੀ । ਨਾਹੁ—ਨਾਥ, ਖਸਮ-ਪ੍ਰਭੂ । ਤਿਨ—ਉਹਨਾਂ ਤੋਂ । ਸਚੈ—ਸਦਾ-ਥਿਰ ਪ੍ਰਭੂ ਵਿਚ ।੮।

**ਅਰਥ** :—(ਹੇ ਪ੍ਰੀਤਮ ਪ੍ਰਭੂ !) ਮੈਂ ਤੈਥੋਂ ਵਾਰਨੇ ਜਾਂਦੀ ਹਾਂ, ਕੁਰਬਾਨ ਜਾਂਦੀ ਹਾਂ । ਰਤਾ ਭਰ ਸਮਾ ਹੀ (ਮੇਰੇ ਵਲ) ਮੇਹਰ ਦੀ ਨਜ਼ਰ ਨਾਲ ਵੇਖ, ਤਾ ਕਿ ਮੇਰਾ ਮਨ (ਤੈਂ) ਆਪਣੇ ਪਿਆਰੇ ਪਤੀ ਨਾਲ ਰੰਗਿਆ ਜਾਏ ।੧।ਰਹਾਉ।

(ਹੇ ਪ੍ਰੀਤਮ ਪ੍ਰਭੂ ! ਤੈਥੋਂ ਵਿਛੁੜ ਕੇ) ਮੈਂ ਡੱਡੋਲਿਕੀ ਹੋਈ ਹੋਈ (ਜਨਮਾਂ ਦੇ ਗੇੜ ਵਿਚ) ਭਟਕਦੀ ਫਿਰਦੀ ਹਾਂ (ਦਿਲ ਦੇ ਧਰਵਾਸ ਲਈ) ਮੈਂ ਅਨੇਕਾਂ ਹੋਰ ਮਿੱਤਰ ਬਣਾਂਦੀ ਹਾਂ, ਪਰ ਜਦ ਤਕ ਤੈਥੋਂ ਵਿਛੁੜੀ ਹੋਈ ਹਾਂ, ਮੈਨੂੰ ਧਰਵਾਸ ਕਿਵੇਂ ਆਵੇ ? (ਤੈਥੋਂ ਵਿਛੁੜੀ) ਜੀਵ-ਇਸਤ੍ਰੀ (ਕਿਸੇ ਹੋਰ ਥਾਂ) ਆਸਰਾ ਲੱਭ ਹੀ ਨਹੀਂ ਸਕਦੀ ।੧।

(ਇਸ ਸੰਸਾਰ) ਪੇਕੇ ਘਰ ਵਿਚ ਮੈਂ (ਸਾਰੀ ਉਮਰ) ਪ੍ਰਭੂ-ਪਤੀ ਤੋਂ ਵਿਛੁੜੀ ਰਹੀ ਹਾਂ, ਮੈਂ ਪਤੀ-ਪ੍ਰਭੂ ਦੇ ਦੇਸ ਕਿਵੇਂ ਪਹੁੰਚ ਸਕਦੀ ਹਾਂ ? (ਪ੍ਰਭੂ ਤੋਂ ਵਿਛੋੜੇ ਦੇ ਕਾਰਨ) ਔਗੁਣ ਮੇਰੇ ਗਲ ਗਲ ਤਕ ਪਹੁੰਚ ਗਏ ਹਨ, (ਸਾਰੀ ਉਮਰ) ਮੈਨੂੰ ਔਗੁਣਾਂ ਨੇ ਠੱਗੀ ਰੱਖਿਆ ਹੈ । ਪਤੀ-ਪ੍ਰਭੂ ਦੇ ਮਿਲਾਪ ਤੋਂ ਵਾਂਜੀ ਰਹਿ ਕੇ ਮੈਂ ਅੰਦਰੇ ਅੰਦਰ ਦੁਖੀ ਭੀ ਹੋ ਰਹੀ ਹਾਂ, ਤੇ ਆਤਮਕ ਮੌਤ ਭੀ ਮੈਂ ਸਹੇੜ ਲਈ ਹੈ ।੨।

ਜੇ ਮੈਂ (ਇਸ ਸੰਸਾਰ) ਪੇਕੇ ਘਰ ਵਿਚ ਪਤੀ-ਪ੍ਰਭੂ ਨੂੰ (ਆਪਣੇ ਹਿਰਦੇ ਵਿਚ) ਸੰਭਾਲ ਰੱਖਾਂ ਤਾਂ ਪਤੀ-ਪ੍ਰਭੂ ਦੇ ਦੇਸ ਮੈਨੂੰ ਉਸ ਦੇ ਚਰਨਾਂ ਵਿਚ ਥਾਂ ਮਿਲ ਜਾਏ । ਉਹ ਭਾਗਾਂ ਵਾਲੀਆਂ (ਜੀਵਨ-ਰਾਤ) ਸੁਖ ਨਾਲ ਸੌਂ ਕੇ ਗੁਜ਼ਾਰਦੀਆਂ ਹਨ ਜਿਨ੍ਹਾਂ ਨੇ (ਪੇਕੇ ਘਰ ਵਿਚ) ਗੁਣਾਂ ਦਾ ਖ਼ਜ਼ਾਨਾ ਪਤੀ-ਪ੍ਰਭੂ ਲੱਭ ਲਿਆ ਹੈ ।੩।

ਜਿਨ੍ਹਾਂ ਮੰਦ-ਭਾਗਣਾਂ ਨੇ ਪਤੀ ਨੂੰ ਭੁਲਾ ਦਿੱਤਾ ਤੇ ਜੋ ਛੁੱਟੜ ਹੋ ਗਈਆਂ, ਉਹ ਜੇ ਰੇਸ਼ਮ ਦਾ ਲੇਫ ਲੈਣ ਰੇਸ਼ਮ ਦੀ ਤੁਲਾਈ ਲੈਣ, ਹੋਰ ਕੱਪੜਾ ਭੀ ਰੇਸ਼ਮ ਦਾ ਹੀ ਬਣਾ ਕੇ ਸਰੀਰ ਉਤੇ ਵਰਤਣ, ਤਾਂ ਭੀ ਉਹਨਾਂ ਦੀ ਜੀਵਨ-ਰਾਤ ਦੁੱਖਾਂ ਵਿਚ ਹੀ ਬੀਤਦੀ ਹੈ ।੪।

ਜੇ ਮੈਂ ਅਨੇਕਾਂ ਹੀ ਸੁਆਦਲੇ ਖਾਣੇ ਖਾਂਦੀ ਰਹਾਂ, ਅਨੇਕਾਂ ਹੀ ਸੋਹਣੇ ਪਹਿਰਾਵੇ ਕਰਦੀ ਰਹਾਂ, ਫਿਰ ਭੀ ਪਤੀ-ਪ੍ਰਭੂ ਤੋਂ ਵਿਛੁੜ ਕੇ ਮੇਰੀ ਜਵਾਨੀ ਵਿਅਰਥ ਹੀ ਜਾ ਰਹੀ ਹੈ । ਜਦ ਤਕ ਮੈਂ ਛੁੱਟੜ ਹਾਂ, ਮੈਂ (ਸਾਰੀ ਉਮਰ) ਝੁਰ ਝੁਰ ਕੇ ਹੀ ਦਿਨ ਕੱਟਾਂਗੀ ।੫।

ਜੇ ਸਦਾ-ਥਿਰ ਪ੍ਰਭੂ ਦਾ ਪਿਆਰ-ਸੁਨੇਹਾ ਸਤਿਗੁਰੂ ਦੀ ਬਾਣੀ ਦੀ ਵਿਚਾਰ ਦੀ ਰਾਹੀਂ ਸੁਣੀਏ, ਤਾਂ ਉਸ ਸਦਾ-ਥਿਰ ਪਤੀ-ਪ੍ਰਭੂ ਦਾ ਸਦਾ ਲਈ ਸਾਥ ਮਿਲ ਜਾਂਦਾ ਹੈ, ਉਹ ਮੇਹਰ ਦੀ ਨਜ਼ਰ ਵਾਲਾ ਪ੍ਰਭੂ ਮੇਹਰ ਦੀ ਨਜ਼ਰ ਨਾਲ ਤੱਕਦਾ ਹੈ, ਤੇ ਉਸ ਦੇ ਪਿਆਰ ਵਿਚ ਲੀਨ ਹੋ ਜਾਦੀਦਾ ਹੈ ।੬।

ਪਰਮਾਤਮਾ ਨਾਲ ਜਾਣ-ਪਛਾਣ ਪਾਣ ਵਾਲਾ ਸਦਾ-ਥਿਰ ਪ੍ਰਭੂ ਦੇ ਨਾਮ ਦਾ ਸੁਰਮਾ ਵਰਤਦਾ ਹੈ, ਤੇ ਉਹ ਪ੍ਰਭੂ ਦਾ ਦੀਦਾਰ ਕਰ ਲੈਂਦਾ ਹੈ ਜੋ ਸਭ ਜੀਵਾਂ ਦੀ ਸੰਭਾਲ ਕਰਨ ਦੇ ਸਮਰੱਥ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਇਸ ਭੇਤ ਨੂੰ) ਸਮਝ ਲੈਂਦਾ ਹੈ ਉਹ ਹਉਮੈ ਅਹੰਕਾਰ ਦੂਰ ਕਰ ਕੇ (ਉਸ ਦੀ ਹਜ਼ੂਰੀ ਵਿਚ) ਆਦਰ ਪਾਂਦਾ ਹੈ ।੭।

ਹੇ ਪਤੀ-ਪ੍ਰਭੂ ! ਜੇਹੜੀਆਂ ਜੀਵ-ਇਸਤ੍ਰੀਆਂ ਤੈਨੂੰ ਚੰਗੀਆਂ ਲੱਗਦੀਆਂ ਹਨ, ਉਹ ਤੇਰੇ ਵਰਗੀਆਂ ਹੋ ਜਾਂਦੀਆਂ ਹਨ, (ਪਰ ਤੇਰੀ ਮੇਹਰ ਦੀ ਨਿਗਾਹ ਤੋਂ ਵਾਂਜੀਆਂ ਹੋਈਆਂ) ਮੇਰੇ ਵਰਗੀਆਂ ਭੀ ਅਨੇਕਾਂ ਹੀ ਹਨ ।

ਹੇ ਨਾਨਕ ! ਜੇਹੜੀਆਂ ਜੀਵ-ਇਸਤ੍ਰੀਆਂ ਸਦਾ-ਥਿਰ ਪ੍ਰਭੂ ਦੇ ਪਿਆਰ ਵਿਚ ਰੰਗੀਆਂ ਰਹਿੰਦੀਆਂ ਹਨ, ਉਹਨਾਂ (ਦੇ ਹਿਰਦੇ) ਤੋਂ ਪਤੀ-ਪ੍ਰਭੂ ਕਦੇ ਨਹੀਂ ਵਿਛੁੜਦਾ ।੮।੧।੯।

ਨੋਟ :—ਪਹਿਲੀਆਂ ੮ ਅਸ਼ਟਪਦੀਆਂ 'ਘਰੁ ੧' ਦੀਆਂ ਸਨ । ਇਥੋਂ 'ਘਰੁ ੨' ਦੀਆਂ ਸ਼ੁਰੂ ਹੁੰਦੀਆਂ ਹਨ । 'ਘਰੁ ੨' ਦੀ ਇਹ ਪਹਿਲੀ ਅਸ਼ਟਪਦੀ ਹੈ । ਕੁੱਲ ਜੋੜ ੯ ਹੈ । ਵੇਖੋ ਅਖ਼ੀਰਲੇ ਅੰਕ ।੧।੯।

**ਮਾਰੂ ਮਹਲਾ ੧ ॥ ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥ ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥੧॥ ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥ ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ ਰਹਾਉ ॥ ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ॥ ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ ॥੨॥ ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ ॥ ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ ॥੩॥ ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥ ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ ॥੪॥ ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥ ਸਾਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ ॥੫॥ ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ ॥ ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥੬॥ ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥ ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥੭॥ ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥ ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥੮॥੨॥੧੦॥ {ਪੰਨਾ ੧੦੧੫}**

**ਪਦ ਅਰਥ** :—ਸਸੁੜੀਆਹ—ਪਿਆਰੀਆਂ ਸੱਸਾਂ । ਸੇ—ਉਹ । ਸਚਾ—ਸਦਾ-ਥਿਰ ਰਹਿਣ ਵਾਲਾ । ਸਹੀਆਹ—ਸਹੇਲੀਆਂ, ਸਤਸੰਗੀ ।੧।

ਬਲਿਹਾਰੀ—ਸਦਕੇ । ਸਦ—ਸਦਾ । ਜਾਉ—ਮੈਂ ਜਾਂਦੀ ਹਾਂ । ਏਤਾ—ਇਤਨਾ, ਬਹੁਤ ਜ਼ਿਆਦਾ । ਭਵਿ—ਭੌਂ ਭੌਂ ਕੇ । ਗੁਰਿ—ਗੁਰੂ ਨੇ । ਮੇਲਿਮੁ—ਮੈਨੂੰ ਮਿਲਾਇਆ । ਦਿਤਮੁ ਮਿਲਾਇ—ਮੈਨੂੰ ਮਿਲਾ ਦਿੱਤਾ ।੧।ਰਹਾਉ।

ਦੇਰ—ਦਿਰਾਣੀਆਂ । ਵੰਞਨਿ—ਚਲੀਆਂ ਜਾਂਦੀਆਂ ਹਨ । ਪੂਰ—ਬੇੜੀ ਦੇ ਮੁਸਾਫ਼ਿਰਾਂ ਦੇ ਪੂਰ । ਪਹੀਆਹ—ਮੁਸਾਫ਼ਿਰਾਂ ਦੇ । ਪਹੀ—ਰਾਹੀ, ਪਾਂਧੀ, ਮੁਸਾਫ਼ਿਰ ।੨।

ਮਾਮਾਣੀਆਂ—ਮਾਮੀਆਂ । ਤੈ—ਅਤੇ । ਭਾਇਰ—ਭਰਾ । ਸਾਥ—ਕਾਫ਼ਲੇ । ਲਡੇ—ਲੱਦੇ (ਜਾ ਰਹੇ ਹਨ) । ਨਾਠੀ—ਪਰਾਹੁਣਾ । ਘਣੀ—ਬਹੁਤ ।੩।

ਸਾਚਉ—ਸਦਾ-ਥਿਰ ਰਹਿਣ ਵਾਲਾ । ਰੰਗਿ—ਪ੍ਰੇਮ-ਰੰਗ ਵਿਚ । ਰੰਗਾਵਲੋ—ਰੰਗਿਆ ਹੋਇਆ । ਸਖੀ—ਹੇ ਸਖੀ ! ਸਚਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜਿਆਂ) । ਥੀਐ—ਹੁੰਦਾ । ਸਹੁ—ਖਸਮ । ਰੰਗਿ—ਪ੍ਰੇਮ ਨਾਲ । ਰਵੰਤ—(ਆਪਣੇ ਨਾਲ) ਮਿਲਾਂਦਾ ਹੈ, ਮਾਣਦਾ ਹੈ ।੪।

ਰੁਤੀ—ਰੁਤਾਂ {'ਰੁਤਿ' ਤੋਂ 'ਰੁਤੀ' ਬਹੁ-ਵਚਨ} । ਜਿਤੁ—ਜਿਸ ਜਿਸ (ਰੁਤ) ਵਿਚ । ਸਾਧਨ—ਜੀਵ-ਇਸਤ੍ਰੀ । ਸੁਖਿ—ਸੁਖ ਵਿਚ । ਸੁਤੀ—ਸ਼ਾਂਤ-ਚਿੱਤ ਹੋ ਗਈ । ਨਿਸਿ—ਰਾਤ । ਡੇਹੁ—ਦਿਨ ।੫।

ਪਤਣਿ—ਪੱਤਣ ਉਤੇ । ਪਾਤਣੀ—ਮਲਾਹ । ਵੰਞਹੁ—ਲੰਘ ਜਾਓ । ਧ੍ਰੁਕਿ—ਦੌੜ ਕੇ । ਵਿਲਾੜਿ—ਛਾਲ ਮਾਰ ਕੇ । ਪਵੰਦੜੇ—ਪੈਂਦੇ, ਅੱਪੜੇ । ਡਿਠੁ—ਵੇਖੇ ਹਨ । ਬੋਹਿਥਿ—ਜਹਾਜ਼ ਵਿਚ । ਚਾੜਿ—ਚੜ੍ਹ ਕੇ, ਚੜਿ ।੬।

ਹਿਕਨੀ—ਕਈ (ਜੀਵ-ਰਾਹੀਆਂ) ਨੇ । ਹਿਕਿ—ਕਈ {'ਹਿਕ' ਤੋਂ 'ਹਿਕਿ' ਬਹੁ-ਵਚਨ} । ਹਿਕ—ਇਕ । ਲਦਿ—ਲੱਦ ਕੇ । ਭਾਰੇ—(ਪਾਪਾਂ ਦੇ ਭਾਰ ਨਾਲ) ਭਾਰੇ । ਭਰਨਾਲਿ—ਸਮੁੰਦਰ ਵਿਚ (ਡੁੱਬ ਗਏ) । ਸਚੁ—ਸਦਾ-ਥਿਰ ਰਹਿਣ ਵਾਲਾ ਨਾਮ-ਵੱਖਰ । ਵਣੰਜਿਆ—ਖ਼ਰੀਦਿਆ, ਵਪਾਰ ਕੀਤਾ ।੭।

ਮਾਰੀਐ—ਮਾਰਨੀ ਚਾਹੀਦੀ ਹੈ । ਜੇਹੜਾ—ਜੇਹਾ, ਵਰਗਾ । ਸੋਇ—ਉਹ ਮਨੁੱਖ (ਜੇਹੜਾ ਹਉਮੈ ਮਾਰਦਾ ਹੈ) ।੮।

**ਅਰਥ** :—ਮੈਂ ਆਪਣੇ ਗੁਰੂ ਤੋਂ ਕੁਰਬਾਨ ਹਾਂ, ਸਦਾ ਕੁਰਬਾਨ ਜਾਂਦੀ ਹਾਂ । ਗੁਰੂ (ਦੇ ਮਿਲਾਪ) ਤੋਂ ਬਿਨਾ ਮੈਂ ਭੌਂ ਭੌਂ ਕੇ ਬਹੁਤ ਥੱਕ ਗਈ ਸਾਂ, (ਹੁਣ) ਗੁਰੂ ਨੇ ਮੈਨੂੰ ਪਤੀ ਮਿਲਾਇਆ ਹੈ, ਮੈਨੂੰ (ਪਤੀ) ਮਿਲਾ ਦਿੱਤਾ ਹੈ ।੧।ਰਹਾਉ।

ਗੁਰੂ (ਸਤ ਸੰਗੀ-) ਸਹੇਲੀਆਂ ਨਾਲ ਮਿਲਾਂਦਾ ਹੈ (ਸਤਸੰਗੀਆਂ ਵਾਲਾ) ਸਦਾ-ਥਿਰ ਰਹਿਣ ਵਾਲਾ ਸਾਕ ਕਦੇ ਨਹੀਂ ਟੁੱਟਦਾ । ਨਾਹ ਭੈਣਾਂ ਨਾਹ ਭਰਜਾਈਆਂ ਨਾਹ ਸੱਸਾਂ—ਕਿਸੇ ਦਾ ਭੀ ਉਹੋ ਜਿਹਾ ਸਾਕ ਨਹੀਂ ਜੋ (ਸਤਸੰਗੀ) ਸਹੇਲੀਆਂ ਦਾ ਹੈ ।੧।

ਫੁੱਫੀਆਂ, ਨਾਨੀਆਂ, ਮਾਸੀਆਂ, ਦਿਰਾਣੀਆਂ, ਜਿਠਾਣੀਆਂ—ਇਹ (ਸੰਸਾਰ ਵਿਚ) ਆਉਂਦੀਆਂ ਹਨ ਤੇ ਚਲੀਆਂ ਜਾਂਦੀਆਂ ਹਨ, ਸਦਾ (ਸਾਡੇ ਨਾਲ) ਨਹੀਂ ਰਹਿੰਦੀਆਂ । ਇਹਨਾਂ (ਸਾਕਾਂ ਅੰਗਾਂ-) ਰਾਹੀਆਂ ਦੇ ਪੂਰਾਂ ਦੇ ਪੂਰ ਭਰੇ ਹੋਏ ਚਲੇ ਜਾਂਦੇ ਹਨ ।੨।

ਮਾਮੇ, ਮਾਮੀਆਂ, ਭਰਾ, ਪਿਉ, ਤੇ ਮਾਂ—(ਕਿਸੇ ਨਾਲ ਭੀ ਸੱਚਾ ਸਾਕ) ਨਹੀਂ ਬਣ ਸਕਦਾ । (ਇਹ ਭੀ ਪਰਾਹੁਣਿਆਂ ਵਾਂਗ ਹਨ) ਇਹਨਾਂ ਪਰਾਹੁਣਿਆਂ ਦੇ ਕਾਫ਼ਲੇ ਦੇ ਕਾਫ਼ਲੇ ਲੱਦੇ ਚਲੇ ਜਾ ਰਹੇ ਹਨ । ਸੰਸਾਰ-ਦਰੀਆ ਦੇ ਪੱਤਣ ਉਤੇ ਇਹਨਾਂ ਦੀ ਭੀੜ ਲੱਗੀ ਪਈ ਹੈ ।੩।

ਹੇ ਸਹੇਲੀਹੋ ! ਸਾਡਾ ਖਸਮ-ਪ੍ਰਭੂ ਹੀ ਸਦਾ-ਥਿਰ ਰਹਿਣ ਵਾਲਾ ਹੈ ਤੇ ਉਹ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ । ਉਸ ਸਦਾ-ਥਿਰ ਦੇ ਨਾਮ ਵਿਚ ਜੁੜਿਆਂ ਉਸ ਨਾਲੋਂ ਵਿਛੋੜਾ ਨਹੀਂ ਹੁੰਦਾ । (ਚਰਨਾਂ ਵਿਚ ਜੁੜੀ ਜੀਵ-ਇਸਤ੍ਰੀ ਨੂੰ) ਉਹ ਖਸਮ ਪਿਆਰ ਨਾਲ ਗਲੇ ਲਾਈ ਰੱਖਦਾ ਹੈ ।੪।

ਜੇਹੜੀ ਜੀਵ-ਇਸਤ੍ਰੀ ਖਸਮ-ਪ੍ਰਭੂ (ਦੇ ਸਾਕ) ਨੂੰ ਪਛਾਣ ਲੈਂਦੀ ਹੈ ਉਸ ਨੂੰ ਉਹ ਸਾਰੀਆਂ ਹੀ ਰੁੱਤਾਂ ਚੰਗੀਆਂ ਲੱਗਦੀਆਂ ਹਨ ਜਿਸ ਜਿਸ ਰੁੱਤ ਵਿਚ ਸਦਾ-ਥਿਰ ਪ੍ਰਭੂ-ਪਤੀ ਨਾਲ ਉਸ ਦਾ ਪਿਆਰ ਬਣਦਾ ਹੈ, (ਕਿਉਂਕਿ) ਉਹ ਜੀਵ-ਇਸਤ੍ਰੀ ਦਿਨ ਰਾਤ ਪੂਰਨ ਆਨੰਦ ਵਿਚ ਸ਼ਾਂਤ-ਚਿੱਤ ਰਹਿੰਦੀ ਹੈ ।੫।

(ਸੰਸਾਰ-ਦਰੀਆ ਦੇ) ਪੱਤਣ ਉਤੇ (ਖਲੋਤਾ) ਗੁਰੂ-ਮਲਾਹ (ਜੀਵ-ਰਾਹੀਆਂ ਨੂੰ) ਪੁਕਾਰ ਕੇ ਕਹਿ ਰਿਹਾ ਹੈ ਕਿ (ਪ੍ਰਭੂ-ਨਾਮ ਦੇ ਜਹਾਜ਼ ਵਿਚ ਚੜ੍ਹੋ ਤੇ) ਦੌੜ ਕੇ ਛਾਲ ਮਾਰ ਕੇ ਪਾਰ ਲੰਘ ਜਾਵੋ । ਸਤਿਗੁਰੂ ਦੇ ਜਹਾਜ਼ ਵਿਚ ਚੜ੍ਹ ਕੇ (ਸੰਸਾਰ-ਦਰੀਆ ਤੋਂ) ਪਾਰ ਅੱਪੜੇ ਹੋਏ (ਅਨੇਕਾਂ ਹੀ ਪ੍ਰਾਣੀ) ਮੈਂ (ਆਪ) ਵੇਖੇ ਹਨ ।੬।

(ਸਤਿਗੁਰੂ ਦਾ ਹੋਕਾ ਸੁਣ ਕੇ) ਅਨੇਕਾਂ ਜੀਵਾਂ ਨੇ (ਸੰਸਾਰ-ਦਰੀਆ ਤੋਂ ਪਾਰ ਲੰਘਣ ਲਈ ਪ੍ਰਭੂ-ਨਾਮ ਦਾ ਵੱਖਰ ਗੁਰੂ ਦੇ ਜਹਾਜ਼ ਵਿਚ) ਲੱਦ ਲਿਆ ਹੈ, ਅਨੇਕਾਂ ਹੀ ਲੱਦ ਕੇ ਪਾਰ ਪਹੁੰਚ ਗਏ ਹਨ, ਪਰ ਅਨੇਕਾਂ ਹੀ (ਐਸੇ ਭੀ ਮੰਦਭਾਗੀ ਹਨ ਜਿਨ੍ਹਾਂ ਗੁਰੂ ਦੀ ਪੁਕਾਰ ਦੀ ਪਰਵਾਹ ਨਹੀਂ ਕੀਤੀ, ਤੇ ਉਹ ਵਿਕਾਰਾਂ ਦੇ ਭਾਰ ਨਾਲ) ਭਾਰੇ ਹੋ ਕੇ ਸੰਸਾਰ-ਸਮੁੰਦਰ ਦੇ ਵਿਚ (ਡੁੱਬ ਗਏ ਹਨ) । ਜਿਨ੍ਹਾਂ ਨੇ (ਗੁਰੂ ਦਾ ਉਪਦੇਸ਼ ਸੁਣ ਕੇ) ਸਦਾ-ਥਿਰ ਰਹਿਣ ਵਾਲਾ ਨਾਮ-ਵੱਖਰ ਖ਼ਰੀਦਿਆ ਹੈ ਉਹ (ਸਦਾ-ਥਿਰ ਪ੍ਰਭੂ ਦੇ) ਚਰਨਾਂ ਵਿਚ ਲੀਨ ਹੋ ਗਏ ਹਨ ।੭।

ਹੇ ਨਾਨਕ ! (ਪ੍ਰਭੂ-ਚਰਨਾਂ ਵਿਚ ਇਕ-ਮਿਕ ਹੋਣ ਵਾਸਤੇ) ਹਉਮੈ ਦੂਰ ਕਰਨੀ ਚਾਹੀਦੀ ਹੈ (ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਹਉਮੈ ਦੂਰ ਕੀਤੀ) ਉਹ ਸਦਾ-ਥਿਰ ਪ੍ਰਭੂ ਵਰਗਾ ਹੀ ਬਣ ਗਿਆ । (ਅਜੇਹੇ ਭਾਗਾਂ ਵਾਲੇ ਬੰਦੇ ਇਹ ਨਿਸ਼ਚਾ ਰੱਖਦੇ ਹਨ ਕਿ) ਅਸੀ (ਸਭ ਤੋਂ) ਚੰਗੇ ਨਹੀਂ ਆਖੇ ਜਾ ਸਕਦੇ, ਤੇ ਸਾਥੋਂ ਭੈੜਾ ਕੋਈ ਮਨੁੱਖ (ਜਗਤ ਵਿਚ) ਨਹੀਂ ਦਿੱਸਦਾ ।੮।੨।੧੦।

**ਮਾਰੂ ਮਹਲਾ ੧ ॥ ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥ ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥੧॥ ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥ ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ ਰਹਾਉ ॥ ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥ ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥ ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥ ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ ॥੩॥ ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੂਆਰੀ ॥ ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ ॥੪॥ ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥ ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ ॥੫॥ ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ ॥ ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ ॥੬॥ ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ ॥ ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖੁ ਨਿਵਾਸੀ ॥੭॥੩॥੧੧॥ {ਪੰਨਾ ੧੦੧੫-੧੦੧੬}**

**ਪਦ ਅਰਥ** :—ਨਾ ਜਾਣਾ—ਮੈਂ ਨਹੀਂ ਸਮਝਦਾ । ਰੰਗੇ—ਰੰਗਿ ਹੀ, ਪ੍ਰੇਮ-ਰੰਗ ਵਿਚ ਹੀ । ਰਾਤਾ—ਰੰਗਿਆ ਹੋਇਆ । ਅਨਦਿਨੁ—ਹਰ ਰੋਜ਼ । ਵਖਾਣਾ—ਮੈਂ ਸਿਮਰਦਾ ਹਾਂ ।੧।

ਬਾਬਾ—ਹੇ ਪ੍ਰਭੂ ! ਹਾ—ਮੈਂ ਹਾਂ । ਨਾਵੈ—(ਤੇਰੇ) ਨਾਮ ਤੋਂ । ਜਾਉ—ਮੈਂ ਜਾਂਦਾ ਹਾਂ । ਦਾਨਾ—(ਸਭ ਦੇ ਦਿਲਾਂ ਦੀ) ਜਾਣਨ ਵਾਲਾ । ਬੀਨਾ—(ਸਭ ਜੀਵਾਂ ਦੇ ਕੰਮਾਂ ਨੂੰ) ਵੇਖਣ ਵਾਲਾ । ਨਾਮਿ—ਨਾਮ ਦੀ ਰਾਹੀਂ । ਤਰਾਉ—ਤਰਉਂ, ਮੈਂ ਪਾਰ ਲੰਘ ਸਕਦਾ ਹਾਂ ।੧।ਰਹਾਉ।

ਮੂਰਖਾ ਸਿਰਿ ਮੂਰਖੁ—ਸਭ ਤੋਂ ਵੱਡਾ ਮੂਰਖ । ਜਿ—ਜਿਹੜਾ ।੨।

ਦੁਆਰੈ—ਦਰ ਤੇ । ਪਲੈ ਨ ਪਾਇ—ਨਹੀਂ ਮਿਲ ਸਕਦਾ । ਭਾਣੈ—ਰਜ਼ਾ ਵਿਚ, ਮਰਜ਼ੀ ਵਿਚ (ਤੁਰਿਆਂ) । ਮਨਿ—ਮਨ ਵਿਚ । ਅਹਿ—ਦਿਨ । ਨਿਸਿ—ਰਾਤ । ਲਿਵ ਲਾਇ—ਸੁਰਤਿ ਜੋੜ ਕੇ ।੩।

ਤੇ—ਉਹ ਬੰਦੇ । ਪਾਸੈ—ਪਾਸੇ ਵਿਚ, ਚਉਪੜ ਦੀ ਖੇਡ ਵਿਚ । ਏਕਾ ਸਾਰੀ—ਇਕੋ ਹੀ ਨਰਦ, ਇਕੋ ਮਾਇਆ ਦੀ ਤ੍ਰਿਸ਼ਨਾ ਦੀ ਨਰਦ ।੪।

ਜਗਿ—ਜਗਤ ਵਿਚ । ਭਰਮਿ—ਭਟਕਣਾ ਵਿਚ । ਭੁਲਾਨਾ—(ਜੀਵਨ-ਰਾਹ ਤੋਂ) ਭੁੱਲਾ ਹੋਇਆ । ਪੜਹਿ—ਪੜ੍ਹਦੇ ਹਨ । ਗਾਵਾਰੀ—ਮੂਰਖਾਂ ਦੀ ਵਿੱਦਿਆ। ਨਾਉ—ਪਰਮਾਤਮਾ ਦਾ ਨਾਮ । ਸਮਾਲਹਿ—ਸਾਂਭਦੇ ਹਨ, ਚੇਤੇ ਰੱਖਦੇ ਹਨ । ਬਿਖੁ—ਜ਼ਹਿਰ, ਮਾਇਆ ਦੀ ਤ੍ਰਿਸ਼ਨਾ ਜੋ ਆਤਮਕ ਜੀਵਨ ਵਾਸਤੇ ਜ਼ਹਿਰ ਸਮਾਨ ਹੈ । ਲੇਖਾਰੀ—ਵਿਦਵਾਨ ।੫।

ਕੰਠੇ—ਦਰੀਆ ਦੇ ਕੰਢੇ । ਬਾਗਾ—ਚਿੱਟੇ ਕਪੜੇ । ਝਰੈ—ਝੜਦਾ ਹੈ, ਉਡ ਉਡ ਕੇ ਪੈਂਦਾ ਹੈ । ਤਿਸੈ ਕੀ—ਤ੍ਰਿਸ਼ਨਾ ਦੀ । ਪੈਸੈ—ਪੈਂਦਾ ਹੈ, ਕਾਬੂ ਆ ਜਾਂਦਾ ਹੈ । ਜਰੈ—ਸੜਦਾ ਹੈ ।੬।

ਰਯਤਿ—ਪਰਜਾ, ਜਨਤਾ । ਕਹਾ—ਕਿਥੇ ਗਏ ? ਸਬਾਏ—ਸਾਰੇ । ਦੁਹੁ ਅੰਤਰਿ—ਜ਼ਿਮੀ ਆਸਮਾਨ ਦੇ ਅੰਦਰ, ਇਹ ਦੁਨੀਆ ਵਿਚ । ਜਾਸੀ—ਨਾਸ ਹੋ ਜਾਇਗਾ । ਰਹਸੀ—ਸਦਾ ਟਿਕਿਆ ਰਹੇਗਾ, ਅਟੱਲ ਆਤਮਕ ਜੀਵਨ ਵਾਲਾ ਹੋ ਜਾਇਗਾ । ਨਿਵਾਸੀ—ਨਿਵਾਸ ਰੱਖਣ ਵਾਲਾ, ਸੁਰਤਿ ਜੋੜੀ ਰੱਖਣ ਵਾਲਾ ।੭।

**ਅਰਥ** :—ਹੇ ਪ੍ਰਭੂ ! (ਤੇਰੇ ਨਾਮ ਤੋਂ ਖੁੰਝ ਕੇ) ਮੈਂ ਮਤਿ-ਹੀਨ ਰਹਿੰਦਾ ਹਾਂ (ਕਿਉਂਕਿ ਮੈਨੂੰ ਇਹ ਸਮਝ ਨਹੀਂ ਹੁੰਦੀ ਕਿ ਇਸ ਸੰਸਾਰ-ਸਮੁੰਦਰ ਤੋਂ) ਮੈਂ ਤੇਰੇ ਨਾਮ ਵਿਚ ਜੁੜ ਕੇ ਹੀ ਪਾਰ ਲੰਘ ਸਕਦਾ ਹਾਂ । ਮੈਂ ਤੇਰੇ ਨਾਮ ਤੋਂ ਸਦਕੇ ਜਾਂਦਾ ਹਾਂ (ਤੇਰੇ ਨਾਮ ਦੀ ਬਰਕਤਿ ਨਾਲ ਹੀ ਮੈਨੂੰ ਸਮਝ ਆਉਂਦੀ ਹੈ ਕਿ) ਤੂੰ ਸਾਡਾ ਸਿਰਜਨਹਾਰ ਹੈਂ, ਤੂੰ ਸਾਡੇ ਦਿਲ ਦੀ ਜਾਣਦਾ ਹੈਂ, ਤੂੰ ਸਾਡੇ ਕੰਮਾਂ ਨੂੰ ਹਰ ਵੇਲੇ ਵੇਖਦਾ ਹੈਂ ।੧।ਰਹਾਉ।

ਮੈਂ ਨਹੀਂ ਸਮਝ ਸਕਦਾ ਕਿ ਜੇਹੜਾ (ਬੰਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ) ਉਹ ਮੂਰਖ (ਕਿਵੇਂ) ਹੈ, ਤੇ ਜੇਹੜਾ ਮਨੁੱਖ ਨਾਮ ਨਹੀਂ ਸਿਮਰਦਾ ਉਹ ਸਿਆਣਾ ਕਿਵੇਂ ਹੈ । (ਅਸਲ ਸਿਆਣਪ ਨਾਮ ਸਿਮਰਨ ਵਿਚ ਹੈ, ਇਸ ਵਾਸਤੇ) ਮੈਂ ਹਰ ਵੇਲੇ ਪ੍ਰਭੂ ਦਾ ਨਾਮ ਸਿਮਰਦਾ ਹਾਂ ਤੇ ਸਦਾ ਮਾਲਕ-ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹਾਂ ।੧।

ਪਰ ਚਾਹੇ ਕੋਈ ਮੂਰਖ ਹੈ ਚਾਹੇ ਕੋਈ ਸਿਆਣਾ ਹੈ (ਹਰੇਕ ਵਿਚ) ਇਕੋ ਪਰਮਾਤਮਾ ਹੀ ਵੱਸਦਾ ਹੈ । ਮੂਰਖ ਤੇ ਸਿਆਣਾ ਦੋ ਵਖ ਵਖ ਨਾਮ ਹਨ ਜੋਤਿ ਦੋਹਾਂ ਵਿਚ ਇਕੋ ਹੀ ਹੈ । ਜੇਹੜਾ ਆਦਮੀ ਪਰਮਾਤਮਾ ਦਾ ਨਾਮ ਸਿਮਰਨਾ ਨਹੀਂ ਕਬੂਲਦਾ, ਉਹ ਮਹਾ ਮੂਰਖ ਹੈ ।੨।

ਪਰਮਾਤਮਾ ਦਾ ਨਾਮ ਗੁਰੂ ਦੇ ਦਰ ਤੋਂ ਮਿਲਦਾ ਹੈ, ਗੁਰੂ ਦੀ ਸਰਨ ਤੋਂ ਬਿਨਾ ਪ੍ਰਭੂ-ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ । ਜੇ ਗੁਰੂ ਦੇ ਹੁਕਮ ਵਿਚ ਤੁਰ ਕੇ ਮਨੁੱਖ ਦੇ ਮਨ ਵਿਚ ਨਾਮ ਵੱਸ ਪਏ, ਤਾਂ ਉਹ ਦਿਨ ਰਾਤ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ ।੩।

ਜੇਹੜੇ ਬੰਦੇ ਰਾਜ, ਰੰਗ-ਤਮਾਸ਼ੇ, ਰੂਪ, ਮਾਲ-ਧਨ ਤੇ ਜਵਾਨੀ—ਸਿਰਫ਼ ਇਹੀ ਵਿਹਾਝਦੇ ਰਹਿੰਦੇ ਹਨ ਉਹਨਾਂ ਨੂੰ ਜੁਆਰੀਏ ਸਮਝੋ । ਪਰ ਉਹਨਾਂ ਦੇ ਭੀ ਕੀਹ ਵੱਸ ?) ਪ੍ਰਭੂ ਦੇ ਹੁਕਮ ਵਿਚ ਬੱਝੇ ਹੋਏ ਉਹ (ਮਾਇਕ ਪਦਾਰਥਾਂ ਦੀ) ਚਉਪੜ ਖੇਡ ਖੇਡਦੇ ਰਹਿੰਦੇ ਹਨ, ਇਕੋ ਮਾਇਆ ਦੀ ਤ੍ਰਿਸ਼ਨਾ ਹੀ ਉਹਨਾਂ ਦੀ ਨਰਦ ਹੈ ।੪।

ਜੇਹੜਾ ਬੰਦਾ ਮਾਇਆ ਦੀ ਭਟਕਣਾ ਵਿਚ ਪੈ ਕੇ ਜੀਵਨ-ਰਾਹ ਤੋਂ ਖੁੰਝਿਆ ਜਾ ਰਿਹਾ ਹੈ ਉਹੀ ਜਗਤ ਵਿਚ ਚਾਤੁਰ ਤੇ ਸਿਆਣਾ ਮੰਨਿਆ ਜਾਂਦਾ ਹੈ; ਪੜ੍ਹਦੇ ਹਨ (ਮਾਇਆ ਕਮਾਣ ਵਾਲੀ) ਮੂਰਖਾਂ ਦੀ ਵਿੱਦਿਆ, ਪਰ ਆਪਣਾ ਨਾਮ ਸਦਾਂਦੇ ਹਨ 'ਪੰਡਿਤ' । (ਇਹ ਪੰਡਿਤ) ਪਰਮਾਤਮਾ ਦਾ ਨਾਮ ਭੁਲਾ ਦੇਂਦੇ ਹਨ; ਤੇ ਆਪਣੇ ਵਲੋਂ ਵੇਦ (ਆਦਿਕ ਧਰਮ ਪੁਸਤਕਾਂ) ਨੂੰ ਸੰਭਾਲ ਰਹੇ ਹਨ, ਇਹ ਵਿਦਵਾਨ ਆਤਮਕ ਜੀਵਨ ਦੀ ਮੌਤ ਲਿਆਉਣ ਵਾਲੀ ਮਾਇਆ ਦੇ ਜ਼ਹਿਰ ਵਿਚ ਭੁੱਲੇ ਪਏ ਹਨ ।੫।

ਕੱਲਰ ਵਿਚ ਖੇਤੀ ਬੀਜ ਕੇ ਫ਼ਸਲ ਦੀ ਆਸ ਵਿਅਰਥ ਹੈ, ਦਰਿਆ ਕੰਢੇ ਉੱਗੇ ਹੋਏ ਰੁੱਖਾਂ ਨੂੰ ਆਸਰਾ ਬਨਾਣਾ ਭੁੱਲ ਹੈ, ਜਿਥੇ ਕਾਲਖ ਉਡ ਉਡ ਕੇ ਪੈਂਦੀ ਹੋਵੇ ਉਥੇ ਜੇਹੜੇ ਬੰਦੇ ਚਿੱਟੇ ਕੱਪੜੇ ਪਹਿਨਦੇ ਹਨ (ਤੇ ਉਹਨਾਂ ਉਤੇ ਕਾਲਖ ਨਾਹ ਲੱਗਣ ਦੀ ਆਸ ਰੱਖਦੇ ਹਨ ਉਹ ਭੁੱਲੇ ਹੋਏ ਹਨ, ਇਸ ਤਰ੍ਹਾਂ) ਇਹ ਜਗਤ ਤ੍ਰਿਸ਼ਨਾ ਦੀ ਕੋਠੀ ਹੈ ਇਸ ਵਿਚ ਜੇਹੜਾ ਫਸ ਜਾਂਦਾ ਹੈ (ਉਹ ਨਿਕਲ ਨਹੀਂ ਸਕਦਾ) ਉਹ ਅਹੰਕਾਰ ਵਿਚ (ਗ਼ਰਕ ਹੁੰਦਾ ਹੈ, ਉਸ ਦਾ ਆਤਮਕ ਜੀਵਨ ਤ੍ਰਿਸ਼ਨਾ-ਅੱਗ ਵਿਚ) ਸੜ ਜਾਂਦਾ ਹੈ ।੬।

ਰਾਜੇ ਤੇ (ਰਾਜਿਆਂ ਦੀ) ਪਰਜਾ—ਇਹ ਸਭ ਕਿੱਥੇ ਹਨ ? (ਸਭ ਆਪੋ ਆਪਣੀ ਵਾਰੀ ਕੂਚ ਕਰ ਜਾਂਦੇ ਹਨ) । ਇਸ ਦੁਨੀਆ ਵਿਚ ਜੋ ਜੰਮਦਾ ਹੈ ਉਹ ਅੰਤ ਇਥੋਂ ਚਲਾ ਜਾਂਦਾ ਹੈ) ਪਰ ਮਾਇਆ ਦੀ ਤ੍ਰਿਸ਼ਨਾ ਵਿਚ ਫਸ ਕੇ ਜਨਮ ਮਰਨ ਦਾ ਗੇੜ ਭੀ ਸਹੇੜ ਲੈਂਦਾ ਹੈ) । ਨਾਨਕ ਆਖਦਾ ਹੈ—ਜੇਹੜਾ ਮਨੁੱਖ ਅਭੁੱਲ ਗੁਰੂ ਦੀ ਪਉੜੀ ਦਾ ਆਸਰਾ ਲੈਂਦਾ ਹੈ (ਭਾਵ, ਜੋ ਨਾਮ ਸਿਮਰਦਾ ਹੈ, ਤੇ ਸਿਮਰਨ ਦੀ ਪਉੜੀ ਦੀ ਰਾਹੀਂ) ਅਲੱਖ ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ ਉਹ ਅਟੱਲ ਆਤਮਕ ਜੀਵਨ ਵਾਲਾ ਬਣ ਜਾਂਦਾ ਹੈ ।੭।੩।੧੧।

ਨੋਟ :—‘ਘਰੁ ੨’ ਦੀਆਂ ੩ ਅਸਟਪਦੀਆਂ, ‘ਘਰੁ ੧’ ਦੀਆਂ ੮ । ਕੁੱਲ ਜੋੜ ੧੧ ਹੈ ।

**ਮਾਰੂ ਮਹਲਾ ੩ ਘਰੁ ੫ ਅਸਟਪਦੀ**

**ੴ ਸਤਿਗੁਰ ਪ੍ਰਸਾਦਿ ॥ ਜਿਸ ਨੋ ਪ੍ਰੇਮੁ ਮੰਨਿ ਵਸਾਏ ॥ ਸਾਚੈ ਸਬਦਿ ਸਹਜਿ ਸੁਭਾਏ ॥ ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ ॥੧॥ ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥ ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ ॥੧॥ ਰਹਾਉ ॥ ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥ ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ ॥੨॥ ਸੰਜੋਗੀ ਧਨ ਪਿਰ ਮੇਲਾ ਹੋਵੈ ॥ ਗੁਰਮਤਿ ਵਿਚਹੁ ਦੁਰਮਤਿ ਖੋਵੈ ॥ ਰੰਗ ਸਿਉ ਨਿਤ ਰਲੀਆ ਮਾਣੈ, ਅਪਣੇ ਕੰਤ ਪਿਆਰੀ ਜੀਉ ॥੩॥ {ਪੰਨਾ ੧੦੧੬}**

**ਪਦ ਅਰਥ** :—ਜਿਸ ਨੋ—{ਸੰਬੰਧਕ ‘ਨੋ’ ਦੇ ਕਾਰਨ ਲਫ਼ਜ਼ ‘ਜਿਸੁ’ ਦਾ ੁ ਉੱਡ ਗਿਆ ਹੈ} । ਮੰਨਿ—ਮਨ, ਮਨ ਵਿਚ । ਸਾਚੈ ਸਬਦਿ—ਸਦਾ-ਥਿਰ ਸ਼ਬਦ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪਿਆਰ ਵਿਚ । ਏਹਾ ਵੇਦਨ—ਇਹ (ਪ੍ਰੇਮ ਦੀ) ਚੋਭ । ਵੇਦਨ—ਵੇਦਨਾ, ਪੀੜਾ, ਚੋਭ । ਸੋਈ—ਉਹੀ ਮਨੁੱਖ । ਕਿ ਜਾਣੈ—ਕੀਹ ਜਾਣਦਾ ਹੈ ? ਨਹੀਂ ਜਾਣ ਸਕਦਾ । ਕਾਰੀ—ਇਲਾਜ । ਜੀਉ—ਹੇ ਭਾਈ ! ।੧।

ਆਪੇ—(ਪ੍ਰਭੂ) ਆਪ ਹੀ । ਮੇਲੇ, ਮਿਲਾਏ—ਮਿਲਾਂਦਾ ਹੈ । ਸਾਰ—ਕਦਰ । ਨਦਰਿ—ਮਿਹਰ ਦੀ ਨਿਗਾਹ ।੧।ਰਹਾਉ।

ਦਿਬ—{ਦਿਵ੍ਯ—ਧਵਿਨਿਏ} ਦੇਵਤਿਆਂ ਵਾਲੀ, ਰੱਬੀ, ਆਤਮਕ ਜੀਵਨ ਦਾ ਚਾਨਣ ਦੇਣ ਵਾਲੀ । ਦ੍ਰਿਸ਼ਟਿ—ਨਜ਼ਰ, ਨਿਗਾਹ । ਭਰਮੁ—ਭਟਕਣ । ਚੁਕਾਏ—ਦੂਰ ਕਰ ਦੇਂਦੀ ਹੈ । ਪਰਸਾਦਿ—ਕਿਰਪਾ ਨਾਲ । ਪਰਮ ਪਦੁ—ਸਭ ਤੋਂ ਉੱਚਾ ਦਰਜਾ । ਜੁਗਤਿ—ਢੰਗ, ਤਰੀਕਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਬੀਚਾਰੀ—ਵਿਚਾਰਵਾਨ, ਉੱਚੇ ਜੀਵਨ ਦੀ ਸੂਝ ਵਾਲਾ ।੨।

ਸੰਜੋਗੀ—ਸੰਜੋਗੀਂ, ਸੰਜੋਗਾਂ ਨਾਲ, ਪਰਮਾਤਮਾ ਦੇ ਮਿਥੇ ਸਬੱਬ ਨਾਲ, ਪਿਛਲੇ ਸੰਸਕਾਰਾਂ ਅਨੁਸਾਰ । ਧਨ—ਜੀਵ-ਇਸਤ੍ਰੀ । ਪਿਰ—ਪਿਤਾ, ਪ੍ਰਭੂ-ਪਤੀ । ਗੁਰਮਤਿ—ਗੁਰੂ ਦੀ ਸਿੱਖਿਆ ਲੈ ਕੇ । ਵਿਚਹੁ—ਆਪਣੇ ਅੰਦਰੋਂ । ਦੁਰਮਤਿ—ਖੋਟੀ ਮਤਿ । ਰੰਗ ਸਿਉ—ਪ੍ਰੇਮ ਨਾਲ । ਕੰਤ ਪਿਆਰੀ—ਕੰਤ ਦੀ ਪਿਆਰੀ ।੩।

**ਅਰਥ** :—ਹੇ ਭਾਈ ! ਪਰਮਾਤਮਾ ਆਪ (ਜੀਵ ਨੂੰ ਆਪਣੇ ਚਰਨਾਂ ਨਾਲ) ਜੋੜਦਾ ਹੈ, ਆਪ ਹੀ ਮਿਲਾਂਦਾ ਹੈ । (ਜੀਵ ਦੇ ਹਿਰਦੇ ਵਿਚ) ਆਪਣਾ ਪਿਆਰ ਪਰਮਾਤਮਾ ਆਪ ਹੀ ਪੈਦਾ ਕਰਦਾ ਹੈ ।

ਹੇ ਪ੍ਰਭੂ ! (ਤੇਰੇ) ਪਿਆਰ ਦੀ ਕਦਰ (ਭੀ) ਉਹੀ ਜੀਵ ਜਾਣ ਸਕਦਾ ਹੈ, ਜਿਸ ਉਤੇ ਤੇਰੀ ਮਿਹਰ ਦੀ ਨਿਗਾਹ ਹੁੰਦੀ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ) ਜਿਸ ਮਨੁੱਖ ਦੇ ਮਨ ਵਿਚ (ਆਪਣਾ) ਪਿਆਰ ਵਸਾਂਦਾ ਹੈ, ਉਹ ਮਨੁੱਖ ਪ੍ਰਭੂ ਦੀ ਸਦਾ-ਥਿਰ ਸਿਫ਼ਤਿ-ਸਾਲਾਹ ਦੀ ਬਾਣੀ ਵਿਚ (ਜੁੜਿਆ ਰਹਿੰਦਾ ਹੈ), ਆਤਮਕ ਅਡੋਲਤਾ ਵਿਚ (ਟਿਕਿਆ ਰਹਿੰਦਾ ਹੈ) ਪ੍ਰਭੂ-ਪਿਆਰ ਵਿਚ (ਲੀਨ ਰਹਿੰਦਾ ਹੈ) (ਪ੍ਰੇਮ ਦੀ ਚੋਭ ਦਾ ਇਹੀ ਇਲਾਜ ਹੈ) । ਉਹੀ ਮਨੁੱਖ ਇਸ ਚੋਭ ਨੂੰ ਸਮਝਦਾ ਹੈ, ਕੋਈ ਹੋਰ ਮਨੁੱਖ (ਜਿਸ ਦੇ ਅੰਦਰ ਇਹ ਚੋਭ ਨਹੀਂ ਹੈ, ਇਸ ਚੋਭ ਦਾ) ਇਲਾਜ ਨਹੀਂ ਜਾਣਦਾ ।੧।

(ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਆਪਣਾ ਪਿਆਰ ਵਸਾਂਦਾ ਹੈ ਉਸ ਦੇ ਅੰਦਰ) ਆਤਮਕ ਜੀਵਨ ਦਾ ਚਾਨਣ ਦੇਣ ਵਾਲੀ ਨਿਗਾਹ ਜਾਗ ਪੈਂਦੀ ਹੈ (ਅਤੇ ਉਹ ਨਿਗਾਹ ਉਸ ਦੀ) ਭਟਕਣਾ ਦੂਰ ਕਰ ਦੇਂਦੀ ਹੈ । ਗੁਰੂ ਦੀ ਕਿਰਪਾ ਨਾਲ (ਉਹ ਮਨੁੱਖ) ਸਭ ਤੋਂ ਉੱਚਾ ਆਤਮਕ ਜੀਵਨ ਦਾ ਦਰਜਾ ਪ੍ਰਾਪਤ ਕਰ ਲੈਂਦਾ ਹੈ । (ਜਿਹੜਾ ਮਨੁੱਖ) ਇਸ ਜੁਗਤਿ ਨੂੰ ਸਮਝ ਲੈਂਦਾ ਹੈ ਉਹ (ਸਹੀ ਅਰਥਾਂ ਵਿਚ) ਜੋਗੀ ਹੈ; ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਉੱਚੇ ਜੀਵਨ ਦੀ ਸੂਝ ਵਾਲਾ ਹੋ ਜਾਂਦਾ ਹੈ ।੨।

ਹੇ ਭਾਈ ! ਚੰਗੇ ਭਾਗਾਂ ਨਾਲ ਜਿਸ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਹੋ ਜਾਂਦਾ ਹੈ, ਉਹ ਗੁਰੂ ਦੀ ਮਤਿ ਉੱਤੇ ਤੁਰ ਕੇ ਆਪਣੇ ਅੰਦਰੋਂ ਖੋਟੀ ਮਤਿ ਨਾਸ ਕਰ ਦੇਂਦੀ ਹੈ, ਉਹ ਪ੍ਰੇਮ ਦਾ ਸਦਕਾ ਪ੍ਰਭੂ ਪਤੀ ਨਾਲ ਆਤਮਕ ਮਿਲਾਪ ਦਾ ਆਨੰਦ ਮਾਣਦੀ ਹੈ, ਉਹ ਆਪਣੇ ਪ੍ਰਭੂ-ਪਤੀ ਦੀ ਲਾਡਲੀ ਬਣ ਜਾਂਦੀ ਹੈ ।੩।

**ਸਤਿਗੁਰ ਬਾਝਹੁ ਵੈਦੁ ਨ ਕੋਈ ॥ ਆਪੇ ਆਪਿ ਨਿਰੰਜਨੁ ਸੋਈ ॥ ਸਤਿਗੁਰ ਮਿਲਿਐ ਮਰੈ ਮੰਦਾ, ਹੋਵੈ ਗਿਆਨ ਬੀਚਾਰੀ ਜੀਉ ॥੪॥ ਏਹੁ ਸਬਦੁ ਸਾਰੁ ਜਿਸ ਨੋ ਲਾਏ ॥ ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥ ਆਪਣ ਲੀਆ ਕਿਛੂ ਨ ਪਾਈਐ ਕਰਿ ਕਿਰਪਾ ਕਲ ਧਾਰੀ ਜੀਉ ॥੫॥ ਅਗਮ ਨਿਗਮੁ ਸਤਿਗੁਰੂ ਦਿਖਾਇਆ ॥ ਕਰਿ ਕਿਰਪਾ ਅਪਨੈ ਘਰਿ ਆਇਆ ॥ ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥੬॥ ਗੁਰਮੁਖਿ ਹੋਵੈ ਸੋ ਤਤੁ ਪਾਏ ॥ ਆਪਣਾ ਆਪੁ ਵਿਚਹੁ ਗਵਾਏ ॥ ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ ਵੇਖਹੁ ਮਨਿ ਵੀਚਾਰੀ ਜੀਉ ॥੭॥ {ਪੰਨਾ ੧੦੧੬}**

**ਪਦ ਅਰਥ** :—ਬਾਝਹੁ—ਬਿਨਾ । ਵੈਦੁ—(ਪ੍ਰੇਮ ਦੀ ਚੋਭ ਦਾ ਇਲਾਜ ਕਰਨ ਵਾਲਾ) ਹਕੀਮ । ਆਪੇ—ਆਪ ਹੀ । ਨਿਰੰਜਨੁ—{ਨਿਰ-ਅੰਜਨੁ, ਮਾਇਆ ਦੇ ਮੋਹ ਦੀ ਕਾਲਖ ਤੋਂ ਰਹਿਤ} ਨਿਰਲੇਪ । ਸਤਿਗੁਰ ਮਿਲਿਐ—ਜੇ ਗੁਰੂ ਮਿਲ ਪਏ । ਮੰਦਾ—ਭੈੜਾ । ਗਿਆਨ ਬੀਚਾਰੀ—ਉੱਚੇ ਆਤਮਕ ਜੀਵਨ ਦੀ ਵਿਚਾਰ ਕਰ ਸਕਣ ਵਾਲਾ ।੪।

ਸਾਰੁ—ਸ੍ਰੇਸ਼ਟ । ਗੁਰਮੁਖਿ—ਗੁਰੂ ਦੀ ਸਰਨ ਪਾ ਕੇ । ਗਵਾਏ—ਦੂਰ ਕਰ ਦੇਂਦਾ ਹੈ । ਆਪਣ ਲੀਆ—ਆਪਣੇ ਉੱਦਮ ਨਾਲ ਹਾਸਲ ਕੀਤਾ ਹੋਇਆ । ਕਲ—ਸਤਾ । ਧਾਰੀ—ਧਾਰਦਾ ਹੈ, ਪਾਂਦਾ ਹੈ ।੫।

ਅਗਮ—ਆਗਮ, ਸ਼ਾਸਤ੍ਰ । ਨਿਗਮੁ—ਵੇਦ । ਅਗਮ ਨਿਗਮੁ—ਸ਼ਾਸਤ੍ਰਾਂ ਵੇਦਾਂ ਦਾ (ਇਹ) ਤੱਤ (ਕਿ 'ਆਪਣ ਲੀਆ ਕਿਛੂ ਨ ਪਾਈਐ, ਕਰਿ ਕਿਰਪਾ ਕਲ ਧਾਰੀ ਜੀਉ') । ਸਤਿਗੁਰੂ—ਗੁਰੂ ਦੀ ਰਾਹੀਂ । ਕਰਿ—ਕਰ ਕੇ । ਅਪਨੈ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ । ਅੰਜਨ ਮਾਹਿ—ਮਾਇਆ ਦੇ ਪਸਾਰੇ ਵਿਚ । ਜਿਨ ਕਉ—ਜਿਨ੍ਹਾਂ ਉਤੇ ।੬।

ਗੁਰਮੁਖਿ—ਗੁਰੂ ਦੇ ਸਨਮੁਖ । ਸੋ—ਉਹ ਮਨੁੱਖ । ਤਤੁ—ਨਿਚੋੜ, ਅਸਲ ਸਿੱਟਾ । ਆਪੁ—ਆਪਾ-ਭਾਵ । ਧੰਧੁ—ਮਾਇਆ ਦੇ ਮੋਹ ਵਿਚ ਫਸਾਣ ਵਾਲਾ ਕੰਮ-ਕਾਰ । ਮਨਿ—ਮਨ ਵਿਚ । ਵੀਚਾਰੀ—ਵਿਚਾਰਿ, ਵਿਚਾਰ ਕੇ ।੭।

**ਅਰਥ** :—ਹੇ ਭਾਈ ! (ਪ੍ਰੇਮ ਦੀ ਚੋਭ ਦਾ ਇਲਾਜ ਕਰਨ ਵਾਲਾ) ਹਕੀਮ ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਹੈ (ਜਿਸ ਦਾ ਇਲਾਜ ਗੁਰੂ ਕਰ ਦੇਂਦਾ ਹੈ, ਉਸ ਨੂੰ ਇਹ ਦਿੱਸ ਪੈਂਦਾ ਹੈ ਕਿ) ਉਹ ਨਿਰਲੇਪ ਪਰਮਾਤਮਾ ਆਪ ਹੀ ਆਪ (ਹਰ ਥਾਂ ਮੌਜੂਦ ਹੈ) । ਹੇ ਭਾਈ ! ਜੇ ਗੁਰੂ ਮਿਲ ਪਏ ਤਾਂ (ਮਨੁੱਖ ਦੇ ਅੰਦਰੋਂ) ਭੈੜ ਮਿਟ ਜਾਂਦਾ ਹੈ, ਮਨੁੱਖ ਉੱਚੇ ਆਤਮਕ ਜੀਵਨ ਦੀ ਵਿਚਾਰ ਕਰਨ ਜੋਗਾ ਹੋ ਜਾਂਦਾ ਹੈ ।੪।

ਹੇ ਭਾਈ ! ਗੁਰੂ ਦਾ ਇਹ ਸ੍ਰੇਸ਼ਟ ਸ਼ਬਦ ਜਿਸ ਦੇ ਹਿਰਦੇ ਵਿਚ ਪਰਮਾਤਮਾ ਵਸਾ ਦੇਂਦਾ ਹੈ, (ਉਸ ਨੂੰ) ਗੁਰੂ ਦੀ ਸਰਨ ਪਾ ਕੇ (ਉਸ ਦੇ ਅੰਦਰੋਂ) ਮਾਇਆ ਦੀ ਤ੍ਰਿਸ਼ਨਾ ਮਾਇਆ ਦੀ ਭੁੱਖ ਦੂਰ ਕਰ ਦੇਂਦਾ ਹੈ । ਹੇ ਭਾਈ ! ਆਪਣੀ ਅਕਲ ਦੇ ਜ਼ੋਰ (ਆਤਮਕ ਜੀਵਨ ਦਾ) ਕੁਝ ਭੀ ਹਾਸਲ ਨਹੀਂ ਕਰ ਸਕੀਦਾ । ਪਰਮਾਤਮਾ ਆਪ ਹੀ ਮਿਹਰ ਕਰ ਕੇ ਇਹ ਸੱਤਾ (ਮਨੁੱਖ ਦੇ ਅੰਦਰ) ਪਾਂਦਾ ਹੈ ।੫।

(ਹੇ ਜੋਗੀ ! ਇਹ ਨਿਸ਼ਚਾ ਕਿ "ਆਪਣ...ਧਾਰੀ ਜੀਉ"—ਇਹੀ ਹੈ ਸਾਡੇ ਵਾਸਤੇ 'ਅਗਮ ਨਿਗਮੁ') ਪ੍ਰਭੂ ਨੇ ਕਿਰਪਾ ਕਰ ਕੇ ਗੁਰੂ ਦੀ ਰਾਹੀਂ (ਜਿਸ ਮਨੁੱਖ ਨੂੰ ਇਹ) 'ਅਗਮ ਨਿਗਮੁ' ਵਿਖਾ ਦਿੱਤਾ, ਉਹ ਮਨੁੱਖ ਆਪਣੇ ਅਸਲ ਘਰ ਵਿਚ ਆ ਟਿਕਦਾ ਹੈ ।

ਹੇ ਪ੍ਰਭੂ ! ਜਿਨ੍ਹਾਂ ਉੱਤੇ ਤੇਰੀ ਮਿਹਰ ਦੀ ਨਿਗਾਹ ਹੁੰਦੀ ਹੈ, ਉਹ ਮਨੁੱਖ ਇਸ ਮਾਇਆ ਦੇ ਪਸਾਰੇ ਵਿਚ ਤੈਨੂੰ ਨਿਰਲੇਪ ਨੂੰ ਵੱਸਦਾ ਪਛਾਣ ਲੈਂਦੇ ਹਨ ।੬।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ (ਇਹ) ਅਸਲੀਅਤ ਲੱਭ ਲੈਂਦਾ ਹੈ, ਉਹ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਦੇਂਦਾ ਹੈ । ਹੇ ਭਾਈ ! ਆਪਣੇ ਮਨ ਵਿਚ ਵਿਚਾਰ ਕਰ ਕੇ ਵੇਖ ਲੈ ਕਿ ਗੁਰੂ ਦੀ ਸਰਨ ਪੈਣ ਤੋਂ ਬਿਨਾ ਹਰੇਕ ਜੀਵ ਮਾਇਆ ਦੇ ਮੋਹ ਵਿਚ ਫਸਾਣ ਵਾਲੀ ਦੌੜ-ਭੱਜ ਹੀ ਕਰ ਰਿਹਾ ਹੈ ।੭।

**ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥ ਇਕਨਾ ਗੁਰਮੁਖਿ ਹਉਮੈ ਮਾਰੀ ॥ ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥ ਗੁਰਮੁਖਿ ਜਿਨੀ ਨਾਮੁ ਨ ਪਾਇਆ ॥ ਮਨਮੁਖਿ ਬਿਰਥਾ ਜਨਮੁ ਗਵਾਇਆ ॥ ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ ॥੯॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥ ਗੁਰਿ ਪੂਰੈ ਜੁਗ ਚਾਰੇ ਜਾਤਾ ॥ ਜਿਸੁ ਤੂ ਦੇਵਹਿ ਸੋਈ ਪਾਏ ਨਾਨਕ ਤਤੁ ਬੀਚਾਰੀ ਜੀਉ ॥੧੦॥੧॥ {ਪੰਨਾ ੧੦੧੬}**

**ਪਦ ਅਰਥ** :—ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਭ੍ਰਮਿ—ਭੁਲੇਖੇ ਵਿਚ । ਭੂਲੇ—ਕੁਰਾਹੇ ਪਏ ਹੋਏ । ਇਕਨਾ—ਕਈ ਮਨੁੱਖਾਂ ਨੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ । ਰਤੇ—ਰੰਗੇ ਹੋਏ । ਬੈਰਾਗੀ—ਮਾਇਆ ਦੇ ਮੋਹ ਤੋਂ ਉਪਰਾਮ, (ਜੋਗੀਆਂ ਦਾ ਇਕ ਫ਼ਿਰਕਾ) । ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਗਵਾਰੀ—ਮੂਰਖ, ਅੰਞਾਣ ।੮।

ਮਨਮੁਖਿ—ਮਨ ਦੇ ਮੁਰੀਦ ਬੰਦਿਆਂ ਨੇ । ਬਿਰਥਾ—ਵਿਅਰਥ । ਅਗੈ—ਪਰਲੋਕ ਵਿਚ । ਕੋ—ਕੋਈ । ਬੇਲੀ—ਮਦਦਗਾਰ । ਗੁਰ ਬੀਚਾਰੀ—ਗੁਰੂ ਦੇ ਸ਼ਬਦ ਦੀ ਵਿਚਾਰ ਦੀ ਰਾਹੀਂ । ਬੂਝੈ—ਸਮਝਦਾ ਹੈ ।੯।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਜੁਗ ਚਾਰੇ—ਚਹੁੰਆਂ ਜੁਗਾਂ ਵਿਚ, ਸਦਾ ਹੀ । ਜਾਤਾ—ਜਾਣਿਆ ਜਾਂਦਾ ਹੈ, ਸਮਝ ਪੈਂਦੀ ਹੈ । ਤੂ ਦੇਵਹਿ—(ਹੇ ਪ੍ਰਭੂ !) ਤੂੰ ਦੇਂਦਾ ਹੈਂ । ਨਾਨਕ—ਹੇ ਨਾਨਕ ! ਤਤੁ ਬੀਚਾਰੀ—ਅਸਲੀਅਤ ਨੂੰ ਸਮਝਣ ਵਾਲਾ ।੧੦।

**ਅਰਥ** :—ਹੇ ਭਾਈ ! ਕਈ ਐਸੇ ਹਨ ਜੋ ਭੁਲੇਖੇ ਵਿਚ ਪੈ ਕੇ ਕੁਰਾਹੇ ਪਏ ਹੋਏ (ਆਪਣੇ ਇਸ ਗ਼ਲਤ ਤਿਆਗ ਤੇ ਹੀ) ਮਾਣ ਕਰਦੇ ਫਿਰਦੇ ਹਨ । ਕਈ ਐਸੇ ਹਨ ਜਿਨ੍ਹਾਂ ਨੇ ਗੁਰੂ ਦੀ ਸਰਨ ਪੈ ਕੇ (ਆਪਣੇ ਅੰਦਰੋਂ) ਹਉਮੈ ਦੂਰ ਕਰ ਲਈ ਹੈ । ਹੇ ਭਾਈ ! ਅਸਲ ਬੈਰਾਗੀ ਉਹ ਹਨ ਜਿਹੜੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਰੰਗੇ ਹੋਏ ਹਨ, ਬਾਕੀ ਦੇ ਮੂਰਖ (ਆਪਣੇ ਤਿਆਗ ਦੇ) ਭੁਲੇਖੇ ਵਿਚ ਕੁਰਾਹੇ ਪਏ ਹੋਏ ਹਨ ।੮।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਪ੍ਰਾਪਤ ਨਹੀਂ ਕੀਤਾ, ਉਹਨਾਂ ਮਨ ਦੇ ਮੁਰੀਦਾਂ ਨੇ ਆਪਣੀ ਜ਼ਿੰਦਗੀ ਵਿਅਰਥ ਗਵਾ ਲਈ ਹੈ । ਹੇ ਭਾਈ ! ਪਰਲੋਕ ਵਿਚ ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਸਹਾਈ ਨਹੀਂ ਹੈ । ਪਰ ਇਸ ਗੱਲ ਨੂੰ ਗੁਰੂ ਦੇ ਸ਼ਬਦ ਦੀ ਵਿਚਾਰ ਦੀ ਰਾਹੀਂ ਹੀ (ਕੋਈ ਵਿਰਲਾ ਮਨੁੱਖ) ਸਮਝਦਾ ਹੈ ।੯।

ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰਾ ਆਤਮਕ ਜੀਵਨ ਦੇਣ ਵਾਲਾ ਨਾਮ ਸਦਾ ਅਨੰਦ ਦੇਣ ਵਾਲਾ ਹੈ । ਸਦਾ ਤੋਂ ਪੂਰੇ ਗੁਰੂ ਦੀ ਰਾਹੀਂ ਹੀ (ਤੇਰੇ ਇਸ ਨਾਮ ਨਾਲ) ਸਾਂਝ ਪੈਂਦੀ ਆ ਰਹੀ ਹੈ । ਹੇ ਪ੍ਰਭੂ ! ਉਹੀ ਮਨੁੱਖ ਤੇਰਾ ਨਾਮ ਪ੍ਰਾਪਤ ਕਰਦਾ ਹੈ ਜਿਸ ਨੂੰ ਤੂੰ ਆਪ (ਇਹ ਦਾਤਿ) ਦੇਂਦਾ ਹੈਂ । ਉਹੀ ਮਨੁੱਖ ਅਸਲ ਜੀਵਨ-ਭੇਦ ਨੂੰ ਸਮਝਣ ਜੋਗਾ ਹੁੰਦਾ ਹੈ ।੧੦।੧।

ਨੋਟ :—ਇਹ ਸ਼ਬਦ ਜੋਗੀਆਂ ਬੈਰਾਗੀਆਂ ਦੇ ਪਰਥਾਇ ਹੈ । ਗੁਰੂ ਦਾ ਸ਼ਬਦ ਇਹ ਦੱਸਦਾ ਹੈ ਕਿ 'ਅੰਜਨ' ਦੇ ਵਿਚ ਰਹਿ ਕੇ ਹੀ 'ਨਿਰੰਜਨ' ਨੂੰ ਹਰ ਥਾਂ ਵੱਸਦਾ ਵੇਖਣਾ ਹੈ—ਇਹੀ ਹੈ ਸਿੱਖ ਵਾਸਤੇ 'ਅਗਮ ਨਿਗਮੁ' ।

## ਮਾਰੂ ਮਹਲਾ ੫ ਘਰੁ ੩ ਅਸਟਪਦੀਆ

**ੴ ਸਤਿਗੁਰ ਪ੍ਰਸਾਦਿ ॥ ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ ॥੧॥ ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥ ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥੧॥ ਰਹਾਉ ॥ ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ ॥੨॥ ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥੩॥ ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ ॥੪॥ ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥੫॥ ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥੬॥ ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥੭॥ ਜਉ ਭਇਓ ਕ੍ਰਿਪਾਲੁ ਤਾ ਸਾਧ ਸੰਗੁ ਪਾਇਆ ਜਨ ਨਾਨਕ ਬ੍ਰਹਮੁ ਧਿਆਇਓ ॥੮॥੧॥ {ਪੰਨਾ ੧੦੧੭}**

**ਪਦ ਅਰਥ** :—ਭ੍ਰਮਤੇ ਭ੍ਰਮਤੇ—ਭਟਕਦਿਆਂ । ਦੁਲਭ—ਮੁਸ਼ਕਿਲ ਨਾਲ ਮਿਲਣ ਵਾਲਾ । ਅਬ—ਹੁਣ ।੧।

ਰੇ ਮੂੜੇ—ਹੇ ਮੂਰਖ ! ਹੋਛੈ ਰਸਿ—ਹੋਛੇ ਰਸ ਵਿਚ, ਨਾਸਵੰਤ (ਪਦਾਰਥਾਂ ਦੇ) ਸੁਆਦ ਵਿਚ । ਲਪਟਾਇਓ—ਫਸਿਆ ਹੋਇਆ ਹੈਂ । ਅੰਮ੍ਰਿਤੁ—ਅਟੱਲ ਜੀਵਨ ਦੇਣ ਵਾਲਾ ਨਾਮ-ਜਲ । ਤੇਰੈ ਸੰਗਿ—ਤੇਰੇ ਨਾਲ, ਤੇਰੇ ਅੰਦਰ । ਬਿਖਿਆ—ਮਾਇਆ । ਸਿਉ—ਨਾਲ । ਉਰਝਾਇਓ—ਉਲਝਿਆ ਹੋਇਆ, ਰੁੱਝਾ ਹੋਇਆ ।੧।ਰਹਾਉ।

ਬਨਜਨਿ ਆਇਓ—ਵਿਹਾਝਣ ਆਇਆ । ਕਾਲਰੁ—ਕੱਲਰ । ਲਾਦਿ—ਲੱਦ ਕੇ ।੨।

ਜਿਹ—ਜਿਸ । ਮਹਿ—ਵਿਚ । ਚੀਤਿ—ਚਿੱਤ ਵਿਚ । ਘਰੁ—ਘਰ ਮਹਿ—{ਨੋਟ :—ਲਫ਼ਜ਼ 'ਘਰੁ' ਅਤੇ 'ਘਰ' ਦੀ ਵਿਆਕਰਣਿਕ ਸ਼ਕਲ ਦਾ ਖ਼ਿਆਲ ਰੱਖਣਾ} ।੩।

ਅਟਲ—ਅਟੱਲ, ਕਦੇ ਨਾਹ ਟਲਣ ਵਾਲਾ । ਅਖੰਡ—ਅਬਿਨਾਸੀ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾਂ ।੪।

ਜਹਾ—ਜਿੱਥੇ । ਵਿਸਾਰਿਓ—(ਤੂੰ) ਭੁਲਾ ਦਿੱਤਾ ਹੈ । ਲਾਇਓ—ਜੋੜਿਆ ।੫।

ਕਲਤ੍ਰ—ਇਸਤ੍ਰੀ । ਗ੍ਰਿਹ ਸਮਗ੍ਰੀ—ਘਰ ਦਾ ਸਾਮਾਨ । ਦੇਖਿ—ਵੇਖ ਕੇ । ਇਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਇਸੁ' ਦਾ ੁ ਉੱਡ ਗਿਆ ਹੈ} ।੬।

ਜਿਤੁ—ਜਿਸ (ਕੰਮ) ਵਿਚ । ਕੋ—ਕੋਈ (ਜੀਵ) । ਲਾਇਓ—ਲਾਇਆ ਗਿਆ ਹੈ । ਤਿਤ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਤੁ' ਦਾ ੁ ਉੱਡ ਗਿਆ ਹੈ} । ਤੈਸੇ—ਉਹੋ ਜਿਹੇ ।੭।

ਜਉ—ਜਦੋਂ । ਕ੍ਰਿਪਾਲੁ—ਦਇਆਵਾਨ । ਤਾ—ਤਾਂ, ਤਦੋਂ ।੮।

**ਅਰਥ** :—ਹੇ ਮੂਰਖ ! ਤੂੰ ਨਾਸਵੰਤ (ਪਦਾਰਥਾਂ ਦੇ) ਸੁਆਦ ਵਿਚ ਫਸਿਆ ਰਹਿੰਦਾ ਹੈਂ । ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਤੇਰੇ ਅੰਦਰ ਵੱਸਦਾ ਹੈ (ਤੂੰ ਉਸ ਨੂੰ ਛੱਡ ਕੇ ਆਤਮਕ ਮੌਤ ਲਿਆਉਣ ਵਾਲੀ) ਮਾਇਆ ਦੇ ਨਾਲ ਚੰਬੜਿਆ ਹੋਇਆ ਹੈਂ ।੧।ਰਹਾਉ।

ਹੇ ਮੂਰਖ ! ਚੌਰਾਸੀ ਲੱਖ ਜੂਨਾਂ ਵਿਚ ਭੌਂਦਿਆਂ ਭੌਂਦਿਆਂ ਹੁਣ ਤੈਨੂੰ ਕੀਮਤੀ ਮਨੁੱਖਾ ਜਨਮ ਮਿਲਿਆ ਹੈ ।੧।

ਹੇ ਮੂਰਖ ! ਤੂੰ ਆਇਆ ਸੈਂ ਰਤਨ ਤੇ ਜਵਾਹਰ ਖ਼ਰੀਦਣ ਲਈ, ਪਰ ਤੂੰ ਇੱਥੋਂ ਕੱਲਰ ਲੱਦ ਕੇ ਹੀ ਤੁਰ ਪਿਆ ਹੈਂ ।੨।

ਹੇ ਮੂਰਖ ! ਜਿਸ ਘਰ ਵਿਚ ਤੂੰ ਸਦਾ ਰਹਿਣਾ-ਵੱਸਣਾ ਹੈ, ਉਹ ਘਰ ਕਦੇ ਤੇਰੇ ਚਿੱਤ-ਚੇਤੇ ਹੀ ਨਹੀਂ ਆਇਆ ।੩।

ਹੇ ਮੂਰਖ ! ਤੂੰ ਅੱਖ ਝਮਕਣ ਜਿਤਨੇ ਸਮੇ ਵਾਸਤੇ ਭੀ ਕਦੇ ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਕੀਤੀ, ਜੋ ਸਦਾ ਕਾਇਮ ਰਹਿਣ ਵਾਲਾ ਹੈ, ਜੋ ਅਬਿਨਾਸੀ ਹੈ, ਜੋ ਜਿੰਦ ਦੇਣ ਵਾਲਾ ਹੈ ਤੇ ਜੋ ਸਾਰੇ ਸੁਖ ਦੇਣ ਵਾਲਾ ਹੈ ।੪।

ਹੇ ਮੂਰਖ ! ਜਿਸ ਥਾਂ ਆਖ਼ਰ ਜ਼ਰੂਰ ਜਾਣਾ ਹੈ ਉਸ ਵਲ ਤਾਂ ਤੂੰ ਅੱਖ ਦੇ ਝਮਕਣ ਜਿਤਨੇ ਸਮੇ ਲਈ ਭੀ ਕਦੇ ਧਿਆਨ ਨਹੀਂ ਦਿੱਤਾ ।੫।

ਹੇ ਮੂਰਖ ! ਪੁੱਤਰ, ਇਸਤ੍ਰੀ ਤੇ ਘਰ ਦਾ ਸਾਮਾਨ ਵੇਖ ਕੇ ਇਸ ਦੇ ਮੋਹ ਵਿਚ ਹੀ ਤੂੰ ਫਸਿਆ ਪਿਆ ਹੈਂ ।੬।

(ਪਰ ਜੀਵ ਦੇ ਭੀ ਕੀਹ ਵੱਸ !) ਜਿਸ (ਕੰਮ) ਵਿਚ ਕੋਈ ਜੀਵ (ਪਰਮਾਤਮਾ ਵੱਲੋਂ) ਲਾਇਆ ਜਾਂਦਾ ਹੈ ਉਸ ਵਿਚ ਉਹ ਲੱਗਾ ਰਹਿੰਦਾ ਹੈ, ਉਹੋ ਜਿਹੇ ਕੰਮ ਹੀ ਉਹ ਕਰਦਾ ਰਹਿੰਦਾ ਹੈ ।੭।

ਹੇ ਦਾਸ ਨਾਨਕ ! (ਆਖ—) ਜਦੋਂ ਪਰਮਾਤਮਾ ਕਿਸੇ ਜੀਵ ਉਤੇ ਦਇਆਵਾਨ ਹੁੰਦਾ ਹੈ, ਤਦੋਂ ਉਸ ਨੂੰ ਗੁਰੂ ਦਾ ਸਾਥ ਪ੍ਰਾਪਤ ਹੁੰਦਾ ਹੈ, ਤੇ, ਉਹ ਪਰਮਾਤਮਾ ਵਿਚ ਸੁਰਤਿ ਜੋੜਦਾ ਹੈ ।੮।੧।

**ਮਾਰੂ ਮਹਲਾ ੫ ॥ ਕਰਿ ਅਨੁਗ੍ਰਹੁ ਰਾਖਿ ਲੀਨੋ ਭਇਓ ਸਾਧੂ ਸੰਗੁ ॥ ਹਰਿਨਾਮ ਰਸੁ ਰਸਨਾ ਉਚਾਰੈ ਮਿਸਟ ਗੂੜਾ ਰੰਗੁ ॥੧॥ ਮੇਰੇ ਮਾਨ ਕੋ ਅਸਥਾਨੁ ॥ ਮੀਤ ਸਾਜਨ ਸਖਾ ਬੰਧਪੁ ਅੰਤਰਜਾਮੀ ਜਾਨੁ ॥੧॥ ਰਹਾਉ ॥ ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ ॥ ਗੁਰ ਪ੍ਰਸਾਦੀ ਪ੍ਰਭੁ ਅਰਾਧੇ ਜਮਕੰਕਰੁ ਕਿਛੁ ਨ ਕਹੀ ॥੨॥ ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ ॥ ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣਹਾਰੁ ॥੩॥ ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ ॥ ਮਿਰਤੁ ਨਰਕੁ ਅਸਥਾਨ ਬਿਖੜੇ ਬਿਖੁ ਨ ਪੋਹੈ ਤਾਹਿ ॥੪॥ ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ ॥ ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ ॥੫॥ {ਪੰਨਾ ੧੦੧੭}**

**ਪਦ ਅਰਥ** :—ਕਰਿ—ਕਰ ਕੇ । ਅਨੁਗ੍ਰਹੁ—ਕਿਰਪਾ, ਦਇਆ । ਸਾਧੂ ਸੰਗੁ—ਗੁਰੂ ਦਾ ਮਿਲਾਪ । ਰਸੁ—ਸੁਆਦ । ਰਸਨਾ—ਜੀਭ (ਨਾਲ) । ਮਿਸਟ—ਮਿੱਠਾ ।੧।

ਮਾਨ ਕੋ ਅਸਥਾਨੁ—ਮਨ ਦਾ ਸਹਾਰਾ । ਸਖਾ—ਸਾਥੀ । ਬੰਧਪੁ—ਰਿਸ਼ਤੇਦਾਰ । ਜਾਨੁ—ਸੁਜਾਨ, ਸਭ ਕੁਝ ਜਾਣਨ ਵਾਲਾ ।੧।ਰਹਾਉ।

ਸਾਗਰੁ—ਸਮੁੰਦਰ । ਜਿਨਿ—ਜਿਸ (ਪ੍ਰਭੂ) ਨੇ । ਗਹੀ—ਫੜੀ । ਪ੍ਰਸਾਦੀ—ਪ੍ਰਸਾਦਿ, ਕਿਰਪਾ ਨਾਲ । ਅਰਾਧੇ—ਆਰਾਧਨ ਕਰਦਾ ਹੈ । ਕੰਕਰੁ—{ਕਿਂਕਰ} ਦਾਸ । ਜਮ ਕੰਕਰੁ—ਜਮਦੂਤ ।੨।

ਮੋਖ—ਮੁਕਤੀ । ਦੁਆਰਿ ਜਾ ਕੈ—ਜਿਸ ਦੇ ਦਰ ਤੇ । ਭੰਡਾਰੁ—ਖ਼ਜ਼ਾਨਾ । ਜੀਅ ਜੁਗਤਿ—ਆਤਮਕ ਜੀਵਨ ਜੀਊਣ ਦੀ ਜਾਚ ।੩।

ਬਿਨਸਹਿ—ਨਾਸ ਹੋ ਜਾਂਦੇ ਹਨ । ਮਾਹਿ—ਵਿਚ । ਮਿਰਤੁ—ਮੌਤ । ਅਸਥਾਨ ਬਿਖੜੇ—ਔਖੇ ਥਾਂ । ਬਿਖੁ—ਜ਼ਹਿਰ, ਆਤਮਕ ਮੌਤ ਲਿਆਉਣ ਵਾਲੀ ਮਾਇਆ । ਨ ਪੋਹੈ—ਅਸਰ ਨਹੀਂ ਕਰ ਸਕਦੀ । ਤਾਹਿ—ਉਸ ਨੂੰ ।੪।

ਰਿਧਿ ਸਿਧਿ—ਕਰਾਮਾਤੀ ਤਾਕਤਾਂ । ਨਵਨਿਧਿ—ਜਗਤ ਦੇ ਸਾਰੇ ਹੀ ਨੌ ਖ਼ਜ਼ਾਨੇ । ਜਾ ਕੈ—ਜਿਸ ਦੇ ਘਰ ਵਿਚ । ਅੰਮ੍ਰਿਤਾ ਪਰਵਾਹ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਚਸ਼ਮੇ । ਆਦਿ—ਜਗਤ ਦੇ ਸ਼ੁਰੂ ਵਿਚ । ਅੰਤੇ—ਜਗਤ ਦੇ ਅੰਤ ਵਿਚ । ਮਧਿ—ਜਗਤ ਦੀ ਹੋਂਦ ਦੇ ਸਮੇ ਵਿਚ । ਪੂਰਨ—ਵਿਆਪਕ । ਅਗਮ—ਅਪਹੁੰਚ । ਅਗਾਹ—ਅਥਾਹ ।੫।

**ਅਰਥ** :—ਹੇ ਭਾਈ ! ਸਭ ਦੇ ਦਿਲ ਦੀ ਜਾਣਨ ਵਾਲਾ ਸੁਜਾਨ ਪਰਮਾਤਮਾ ਹੀ ਸਦਾ ਮੇਰੇ ਮਨ ਦਾ ਸਹਾਰਾ ਹੈ । ਉਹੀ ਮੇਰਾ ਮਿੱਤਰ ਹੈ, ਉਹੀ ਮੇਰਾ ਸੱਜਣ ਹੈ, ਉਹੀ ਮੇਰਾ ਸਾਥੀ ਹੈ, ਉਹੀ ਮੇਰਾ ਰਿਸ਼ਤੇਦਾਰ ਹੈ ।੧।ਰਹਾਉ।

ਹੇ ਭਾਈ ! ਦਇਆ ਕਰ ਕੇ ਜਿਸ ਮਨੁੱਖ ਦੀ ਰੱਖਿਆ ਪਰਮਾਤਮਾ ਕਰਦਾ ਹੈ, ਉਸ ਨੂੰ ਗੁਰੂ ਦਾ ਮਿਲਾਪ ਹੁੰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਨਾਮ ਦਾ ਆਨੰਦ ਮਾਣਦਾ ਹੈ, ਉਹ ਆਪਣੀ ਜੀਭ ਨਾਲ ਪ੍ਰਭੂ ਦਾ ਨਾਮ ਜਪਦਾ ਹੈ, (ਉਸ ਦੇ ਮਨ ਉਤੇ ਪਰਮਾਤਮਾ ਦੇ ਪਿਆਰ ਦਾ) ਮਿੱਠਾ ਗੂੜ੍ਹਾ ਰੰਗ ਚੜ੍ਹਿਆ ਰਹਿੰਦਾ ਹੈ ।੧।

ਹੇ ਭਾਈ ! (ਜਿਸ ਮਨੁੱਖ ਨੇ) ਉਸ ਪ੍ਰਭੂ ਦਾ ਆਸਰਾ ਲਿਆ ਹੈ ਜਿਸ ਨੇ ਇਹ ਸੰਸਾਰ-ਸਮੁੰਦਰ ਪੈਦਾ ਕੀਤਾ ਹੈ, ਉਹ ਮਨੁੱਖ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਆਰਾਧਨ ਕਰਦਾ ਰਹਿੰਦਾ ਹੈ, ਉਸ ਨੂੰ ਜਮਦੂਤ ਭੀ ਕੁਝ ਨਹੀਂ ਆਖਦਾ ।੨।

ਹੇ ਭਾਈ ! ਮਾਲਕ-ਪ੍ਰਭੂ ਸਦਾ ਰੱਖਿਆ ਕਰਨ ਦੀ ਸਮਰਥਾ ਵਾਲਾ ਹੈ, ਉਹ ਸੁਜਾਨ ਪ੍ਰਭੂ ਹੀ ਆਤਮਕ ਜੀਵਨ ਜੀਊਣ ਦੀ ਜਾਚ ਸਿਖਾਂਦਾ ਹੈ ਜਿਸ ਦੇ ਦਰ ਤੇ ਮੁਕਤੀ ਟਿਕੀ ਰਹਿੰਦੀ ਹੈ, ਜਿਸ ਦਾ ਖ਼ਜ਼ਾਨਾ ਸੰਤ ਜਨਾਂ ਦਾ ਹਿਰਦਾ ਹੈ (ਜੋ ਸੰਤ ਜਨਾਂ ਦੇ ਹਿਰਦੇ ਵਿਚ ਸਦਾ ਵੱਸਦਾ ਹੈ) ।੩।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਦੇ ਮਨ ਵਿਚ ਆ ਵੱਸਦਾ ਹੈ ਉਸ ਦੇ ਸਾਰੇ ਦੁੱਖ ਦਰਦ ਤੇ ਕਲੇਸ਼ ਮਿਟ ਜਾਂਦੇ ਹਨ । ਆਤਮਕ ਮੌਤ, ਨਰਕ, ਹੋਰ ਔਖੇ ਥਾਂ, ਆਤਮਕ ਮੌਤ ਲਿਆਉਣ ਵਾਲੀ ਮਾਇਆ—ਇਹਨਾਂ ਵਿਚੋਂ ਕੋਈ ਭੀ ਉਸ ਉਤੇ ਆਪਣਾ ਅਸਰ ਨਹੀਂ ਪਾ ਸਕਦਾ ।੪।

ਹੇ ਭਾਈ ! ਜਿਸ ਪਰਮਾਤਮਾ ਦੇ ਘਰ ਵਿਚ ਸਾਰੀਆਂ ਕਰਾਮਾਤੀ ਤਾਕਤਾਂ ਹਨ, ਤੇ ਸਾਰੇ ਹੀ ਖ਼ਜ਼ਾਨੇ ਹਨ, ਜਿਸ ਦੇ ਘਰ ਵਿਚ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੇ ਚਸ਼ਮੇ ਚੱਲ ਰਹੇ ਹਨ, ਉਹੀ ਪਰਮਾਤਮਾ ਜਗਤ ਦੇ ਸ਼ੁਰੂ ਵਿਚ, ਅੰਤ ਵਿਚ, ਵਿਚਕਾਰਲੇ ਸਮੇ ਵਿਚ ਹਰ ਵੇਲੇ ਮੌਜੂਦ ਹੈ । ਉਹ ਪਰਮਾਤਮਾ ਸਭ ਤੋਂ ਉੱਚਾ ਹੈ, ਅਪਹੁੰਚ ਹੈ, ਤੇ ਅਥਾਹ ਹੈ ।੫।

**ਸਿਧ ਸਾਧਿਕ ਦੇਵ ਮੁਨਿਜਨ ਬੇਦ ਕਰਹਿ ਉਚਾਰੁ ॥ ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤੁ ਪਾਰਾਵਾਰੁ ॥੬॥ ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥ ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥੭॥ ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ ॥ ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥੮॥੨॥** {ਪੰਨਾ ੧੦੧੭}

**ਪਦ ਅਰਥ** :—ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਦੇਵ—ਦੇਵਤੇ । ਮੁਨਿਜਨ—ਮੋਨ-ਧਾਰੀ ਸਾਧੂ । ਬੇਦ ਕਰਹਿ ਉਚਾਰੁ—(ਉਹ ਪੰਡਿਤ ਜਿਹੜੇ) ਵੇਦਾਂ ਦਾ ਉਚਾਰਨ ਕਰਦੇ ਹਨ । ਸਿਮਰਿ—ਸਿਮਰ ਕੇ (ਹੀ) । ਸੁਆਮੀ—ਮਾਲਕ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਸੁਖ ਭੁੰਚਹਿ—ਆਤਮਕ ਆਨੰਦ ਮਾਣਦੇ ਹਨ । ਪਾਰਾਵਾਰੁ—ਪਾਰ ਅਵਾਰੁ, ਪਾਰਲਾ ਉਰਲਾ ਬੰਨਾ ।੬।

ਪ੍ਰਾਛਤ—ਪਾਪ । ਮਿਟਹਿ—ਮਿਟ ਜਾਂਦੇ ਹਨ । ਰਿਦੈ—ਹਿਰਦੇ ਵਿਚ । ਜਪਿ—ਜਪ ਕੇ । ਪਾਵਨ—ਪਵਿੱਤਰ ਕਰਨ ਵਾਲਾ । ਕੋਟਿ—ਕ੍ਰੋੜਾਂ ।੭।

ਸੁਧਿ—ਸੂਝ । ਪਰਾਣ—ਜਿੰਦ । ਸਰਬਸੁ—{ਸਵ.ਲ-ਵ—ਸਾਰਾ ਧਨ} ਸਭ ਕੁਝ । ਰਾਸਿ—ਸਰਮਾਇਆ । ਬਿਸਰੁ ਨਾਹੀ—ਨਾਹ ਭੁੱਲ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਤੇ—ਤੋਂ । ਅਰਦਾਸਿ—ਬੇਨਤੀ ।੮।

**ਅਰਥ** :—ਹੇ ਭਾਈ ! ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਜੋਗ-ਸਾਧਨ ਕਰਨ ਵਾਲੇ ਜੋਗੀ, ਦੇਵਤੇ, ਮੋਨ-ਧਾਰੀ ਸਾਧੂ, (ਉਹ ਪੰਡਿਤ ਜੋ) ਵੇਦਾਂ ਦਾ ਪਾਠ ਕਰਦੇ ਰਹਿੰਦੇ ਹਨ—(ਕੋਈ ਭੀ ਹੋਣ) ਮਾਲਕ-ਪ੍ਰਭੂ (ਦਾ ਨਾਮ) ਸਿਮਰ ਕੇ (ਹੀ) ਆਤਮਕ ਅਡੋਲਤਾ ਵਿਚ ਆਨੰਦ ਮਾਣ ਸਕਦੇ ਹਨ, (ਐਸਾ ਆਨੰਦ ਜਿਸ ਦਾ) ਅੰਤ ਨਹੀਂ (ਜੋ ਕਦੇ ਮੁੱਕਦਾ ਨਹੀਂ) ਜਿਸ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੬।

ਹੇ ਭਾਈ ! ਹਿਰਦੇ ਵਿਚ ਭਗਵਾਨ (ਦਾ ਨਾਮ) ਜਪ ਕੇ ਇਕ ਛਿਨ ਵਿਚ ਹੀ ਅਨੇਕਾਂ ਪਾਪ ਮਿਟ ਜਾਂਦੇ ਹਨ । ਭਗਵਾਨ (ਦਾ ਨਾਮ ਹੀ) ਸਭ ਤੋਂ ਵਧੀਕ ਪਵਿੱਤਰ ਹੈ, ਨਾਮ-ਸਿਮਰਨ ਹੀ ਕ੍ਰੋੜਾਂ ਦਾਨ ਹਨ ਤੇ ਕ੍ਰੋੜਾਂ ਤੀਰਥ-ਇਸ਼ਨਾਨ ਹਨ ।੭।

ਹੇ ਭਾਈ ! ਪਰਮਾਤਮਾ ਦਾ ਨਾਮ ਹੀ ਸੰਤ ਜਨਾਂ ਦਾ ਸਰਮਾਇਆ ਹੈ, ਬਲ ਹੈ, ਬੁੱਧੀ ਹੈ, ਸੂਝ-ਬੂਝ ਹੈ, ਜਿੰਦ ਹੈ, ਇਹੀ ਉਹਨਾਂ ਦਾ ਸਭ ਕੁਝ ਹੈ । ਨਾਨਕ ਦੀ ਭੀ ਇਹੀ ਬੇਨਤੀ ਹੈ—ਹੇ ਪ੍ਰਭੂ ! ਮੇਰੇ ਮਨ ਤੋਂ ਤੂੰ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਾਹ ਭੁੱਲ ।੮।੨।

**ਮਾਰੂ ਮਹਲਾ ੫ ॥ ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥ ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥ ਮਨ ਮੇਰੇ ਰਾਮ ਰਉ ਨਿਤ ਨੀਤਿ ॥ ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ ਰਹਾਉ ॥ ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥ ਮਹਾ ਸਾਗਰੁ ਨਹ ਵਿਆਪੈ ਖਿਨਹਿ**

**ਉਤਰਿਓ ਤੀਰਿ ॥੨॥ ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥ ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥ ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥ ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥ {ਪੰਨਾ ੧੦੧੭-੧੦੧੮}**

**ਪਦ ਅਰਥ** :—ਸਸਤ੍ਰਿ—ਸ਼ਸਤ੍ਰ ਨਾਲ । ਤੀਖਣ ਸਸਤ੍ਰਿ—ਤੇਜ਼ ਸ਼ਸਤ੍ਰ ਨਾਲ । ਕਾਟਿ—ਕੱਟ ਕੇ । ਕਾਟਿ ਡਾਰਿਓ—ਕੱਟ ਸੁੱਟਿਆ । ਮਨਿ—ਮਨ ਵਿਚ । ਰੋਸੁ—ਗੁੱਸਾ । ਉਆ ਕੋ—ਉਸ (ਮਨੁੱਖ) ਦਾ । ਤਿਲੁ—ਰਤਾ ਭਰ ਭੀ । ਦੋਸੁ—ਗਿਲਾ ।੧।

ਮਨ—ਹੇ ਮਨ ! ਰਉ—ਰਮ, ਸਿਮਰ । ਨਿਤ ਨੀਤਿ—ਸਦਾ ਹੀ, ਨਿੱਤ ਨਿੱਤ । ਸੁਨਿ—(ਹੇ ਮਨ !) ਸੁਣ । ਰੀਤਿ—ਜੀਵਨ-ਮਰਯਾਦਾ ।੧।ਰਹਾਉ।

ਚਰਣ ਤਲੈ—ਪੈਰਾਂ ਹੇਠ । ਉਗਾਹਿ—ਨੱਪ ਕੇ । ਬੈਸਿਓ—ਬਹਿ ਗਿਆ । ਸ੍ਰਮੁ—ਥਕੇਵਾਂ । ਸਰੀਰਿ—ਸਰੀਰ ਵਿਚ । ਸਾਗਰੁ—ਸਮੁੰਦਰ । ਨਹ ਵਿਆਪੈ—ਆਪਣਾ ਦਬਾਅ ਨਹੀਂ ਪਾ ਸਕਦਾ । ਖਿਨਹਿ—ਇਕ ਖਿਨ ਵਿਚ ਹੀ । ਤੀਰਿ—(ਪਾਰਲੇ) ਕੰਢੇ ਤੇ ।੨।

ਅਗਰ—ਊਦ ਦੀ ਲੱਕੜੀ । ਸੰਗੇ—ਨਾਲ । ਖੋਦਿ—ਪੁੱਟ ਕੇ । ਤਿਲੁ ਤਿਲੁ—ਰਤਾ ਰਤਾ । ਮਨਿ—ਮਨ ਵਿਚ । ਮਨੀ—ਮੰਨੀ । ਬਿਪਰੀਤਿ—ਉਲਟੀ ਗੱਲ, ਵਿਰੋਧਤਾ ।੩।

ਸੁਕ੍ਰਿਤ—ਭਲਾਈ । ਸੰਲਗਨ—ਇੱਕੋ ਜਿਹਾ ਲੱਗਾ ਹੋਇਆ । ਸੁਖ ਛਤ੍ਰ—ਸੁਖਾਂ ਦਾ ਛੱਤ੍ਰ । ਸਤ੍ਰੁ—ਵੈਰੀ । ਨ ਜਾਨੈ—ਨਹੀਂ ਜਾਣਦਾ {ਇਕ-ਵਚਨ} । ਸਮਤ—ਇਕ-ਸਮਾਨ । ਸਰਬ ਜੀਅ—ਸਾਰੇ ਜੀਆਂ ਨੂੰ ।੪।

**ਅਰਥ** :—ਹੇ ਮੇਰੇ ਮਨ ! ਦਇਆਲ, ਪ੍ਰਕਾਸ਼-ਰੂਪ, ਕਿਰਪਾਲ ਗੋਬਿੰਦ ਦੇ (ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ) ਸਦਾ ਹੀ ਪਰਮਾਤਮਾ ਦਾ ਸਿਮਰਨ ਕਰਦਾ ਰਹੁ (ਉਹ ਸੰਤ ਜਨ ਕਿਹੋ ਜਿਹੇ ਹੁੰਦੇ ਹਨ ? ਉਹਨਾਂ) ਸੰਤ ਜਨਾਂ ਦੀ ਜੀਵਨ-ਮਰਯਾਦਾ ਸੁਣ ।੧।ਰਹਾਉ।

(ਹੇ ਮੇਰੇ ਮਨ ! ਜਿਸ ਮਨੁੱਖ ਨੇ ਰੁੱਖ ਨੂੰ ਕਿਸੇ) ਤੇਜ਼ ਹਥਿਆਰ ਨਾਲ ਕੱਟ ਸੁੱਟਿਆ (ਰੁੱਖ ਨੇ ਆਪਣੇ) ਮਨ ਵਿਚ (ਉਸ ਉੱਤੇ) ਗੁੱਸਾ ਨਾਹ ਕੀਤਾ, (ਸਗੋਂ ਰੁੱਖ ਨੇ) ਉਸ ਦਾ ਕੰਮ ਸਵਾਰ ਦਿੱਤਾ, ਤੇ, (ਉਸ ਨੂੰ) ਰਤਾ ਭਰ ਭੀ ਕੋਈ ਦੋਸ਼ ਨਾਹ ਦਿੱਤਾ ।੧।

(ਹੇ ਮੇਰੇ ਮਨ ! ਜਿਹੜਾ ਮਨੁੱਖ ਬੇੜੀ ਨੂੰ) ਪੈਰਾਂ ਹੇਠ ਨੱਪ ਕੇ (ਉਸ ਵਿਚ) ਬਹਿ ਗਿਆ, (ਉਸ ਮਨੁੱਖ ਦੇ) ਸਰੀਰ ਵਿਚ (ਪੈਂਡੇ ਦਾ) ਥਕੇਵਾਂ ਨਾਹ ਰਿਹਾ, ਭਿਆਨਕ ਸਮੁੰਦਰ (ਦਰੀਆ ਭੀ) ਉਸ ਉੱਤੇ ਆਪਣਾ ਅਸਰ ਨਹੀਂ ਪਾ ਸਕਦਾ, (ਬੇੜੀ ਵਿਚ ਬੈਠ ਕੇ ਉਹ) ਇਕ ਖਿਨ ਵਿਚ ਹੀ (ਉਸ ਦਰੀਆ ਤੋਂ) ਪਾਰਲੇ ਕੰਢੇ ਜਾ ਉਤਰਿਆ ।੨।

(ਹੇ ਮੇਰੇ ਮਨ ! ਜਿਹੜਾ ਮਨੁੱਖ ਧਰਤੀ ਉੱਤੇ) ਚੰਦਨ ਅਗਰ ਕਪੂਰ ਨਾਲ ਲੇਪਨ (ਕਰਦਾ ਹੈ, ਧਰਤੀ) ਉਸ (ਮਨੁੱਖ) ਨਾਲ (ਕੋਈ ਖ਼ਾਸ) ਪਿਆਰ ਨਹੀਂ ਕਰਦੀ; ਤੇ (ਜਿਹੜਾ ਮਨੁੱਖ ਧਰਤੀ ਉੱਤੇ) ਗੂੰਹ ਮੂਤਰ (ਸੁੱਟਦਾ ਹੈ, ਧਰਤੀ ਨੂੰ) ਪੁੱਟ ਕੇ ਰਤਾ ਰਤਾ (ਕਰਦਾ ਹੈ, ਉਸ ਮਨੁੱਖ ਦੇ ਵਿਰੁੱਧ ਆਪਣੇ) ਮਨ ਵਿਚ (ਧਰਤੀ) ਬੁਰਾ ਨਹੀਂ ਮਨਾਂਦੀ ।੩।

(ਹੇ ਮੇਰੇ ਮਨ !) ਕੋਈ ਉੱਚਾ ਹੋਵੇ ਨੀਵਾਂ ਹੋਵੇ, ਕੋਈ ਬੁਰਾਈ ਕਰੇ ਕੋਈ ਭਲਾਈ ਕਰੇ (ਆਕਾਸ਼ ਸਭਨਾਂ ਨਾਲ) ਇਕੋ ਜਿਹਾ ਲੱਗਾ ਰਹਿੰਦਾ ਹੈ, ਸਭਨਾਂ ਵਾਸਤੇ ਸੁਖਾਂ ਦਾ ਛਤਰ (ਬਣਿਆ ਰਹਿੰਦਾ) ਹੈ । (ਆਕਾਸ਼)

ਨਾਹ ਕਿਸੇ ਨੂੰ ਮਿੱਤਰ ਸਮਝਦਾ ਹੈ ਨਾਹ ਕਿਸੇ ਨੂੰ ਵੈਰੀ, (ਆਕਾਸ਼) ਸਾਰੇ ਜੀਵਾਂ ਵਾਸਤੇ ਇੱਕ-ਸਮਾਨ ਹੈ ।੪।

**ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥ ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥ ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥ ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥ ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥ ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥ ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥ ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥ {ਪੰਨਾ ੧੦੧੮}**

**ਪਦ ਅਰਥ** :—ਕਰਿ—ਕਰ ਕੇ । ਪ੍ਰਗਾਸੁ—ਪਰਕਾਸ਼, ਚਾਨਣ । ਪ੍ਰਚੰਡ—ਤੇਜ਼ । ਅੰਧਕਾਰ ਬਿਨਾਸ—ਹਨੇਰੇ ਦਾ ਨਾਸ । ਮਨਿ—(ਸੂਰਜ ਦੇ) ਮਨ ਵਿਚ । ਬਿਖਾਦੁ—ਦੁੱਖ ।੫।

ਸੀਤ—ਠੰਢੀ । ਮੰਦ—ਹੌਲੀ ਹੌਲੀ । ਸਮਾਨ—ਇਕੋ ਜਿਹੀ । ਸਰਬ ਥਾਨ—ਸਭਨੀਂ ਥਾਈਂ । ਜਹਾ—ਜਿੱਥੇ ਭੀ । ਸਾ—ਸੀ । ਕਿਛੁ—ਕੋਈ (ਚੰਗੀ ਮੰਦੀ) ਚੀਜ਼ । ਤਿਲੁ—ਰਤਾ ਭੀ । ਸੰਕਾ—ਸ਼ੰਕਾ, ਝਿਜਕ । ਨ ਮਾਨ—ਨਹੀਂ ਮੰਨਿਆ ।੬।

ਸੁਭਾਇ—ਚੰਗੀ ਭਾਵਨਾ ਨਾਲ । ਅਭਾਇ—ਭੈੜੀ ਭਾਵਨਾ ਨਾਲ । ਜੁ—ਜਿਹੜਾ ਕੋਈ । ਨਿਕਟਿ—ਨੇੜੇ । ਸੀਤੁ—ਪਾਲਾ । ਆਪ ਕਾ—ਆਪਣਾ । ਪਰ ਕਾ—ਪਰਾਇਆ । ਸਹਜਿ—ਅਡੋਲਤਾ ਵਿਚ । ਸੁਭਾਇ—ਚੰਗੇ ਭਾਵ ਵਿਚ ।੭।

ਸਨਾਥ—ਨਾਥ ਵਾਲੇ, ਖਸਮ ਵਾਲੇ । ਰੰਗਿ—ਪਿਆਰ ਵਿਚ । ਰਾਤੇ—ਰੰਗੇ ਹੋਏ । ਲਾਲ ਰੰਗਿ—ਸੋਹਣੇ ਪ੍ਰਭੂ ਦੇ ਪ੍ਰੇਮ-ਰੰਗ ਵਿਚ । ਗਾਉ—(ਹੇ ਮੇਰੇ ਮਨ !) ਗਾਇਆ ਕਰ । ਨਾਨਕ—ਹੇ ਨਾਨਕ ! ਕਿਰਪਾਲ—ਦਇਆਵਾਨ ।੮।

**ਅਰਥ** :—(ਹੇ ਮੇਰੇ ਮਨ ! ਸੂਰਜ) ਤੇਜ਼ ਰੌਸ਼ਨੀ ਕਰ ਕੇ (ਆਕਾਸ਼ ਵਿਚ) ਪਰਗਟ ਹੁੰਦਾ ਹੈ ਅਤੇ ਹਨੇਰੇ ਦਾ ਨਾਸ ਕਰਦਾ ਹੈ । ਚੰਗੇ ਮੰਦੇ ਸਭ ਜੀਵਾਂ ਨੂੰ ਉਸ ਦੀਆਂ ਕਿਰਣਾਂ ਲੱਗਦੀਆਂ ਹਨ, (ਸੂਰਜ ਦੇ) ਮਨ ਵਿਚ (ਇਸ ਗੱਲੋਂ) ਦੁੱਖ ਨਹੀਂ ਹੁੰਦਾ ।੫।

ਹੇ ਮੇਰੇ ਮਨ ! ਠੰਢੀ (ਹਵਾ) ਸੁਗੰਧੀ-ਭਰੀ (ਹਵਾ) ਮੱਠੀ ਮੱਠੀ ਸਭਨਾਂ ਥਾਂਵਾਂ ਵਿਚ ਇਕੋ ਜਿਹੀ ਚੱਲਦੀ ਹੈ; ਜਿੱਥੇ ਭੀ ਕੋਈ ਚੀਜ਼ ਹੋਵੇ (ਚੰਗੀ ਹੋਵੇ ਚਾਹੇ ਮੰਦੀ) ਉੱਥੇ ਹੀ (ਸਭ ਨੂੰ) ਲੱਗਦੀ ਹੈ, ਰਤਾ ਭੀ ਝਿਜਕ ਨਹੀਂ ਕਰਦੀ ।੬।

(ਹੇ ਮੇਰੇ ਮਨ !) ਜਿਹੜਾ ਭੀ ਮਨੁੱਖ ਚੰਗੀ ਭਾਵਨਾ ਨਾਲ ਜਾਂ ਮੰਦੀ ਭਾਵਨਾ ਨਾਲ (ਅੱਗ ਦੇ) ਨੇੜੇ ਆਉਂਦਾ ਹੈ, ਉਸ ਦਾ ਪਾਲਾ ਦੂਰ ਹੋ ਜਾਂਦਾ ਹੈ । (ਅੱਗ) ਇਹ ਗੱਲ ਬਿਲਕੁਲ ਨਹੀਂ ਜਾਣਦੀ ਕਿ ਇਹ ਆਪਣਾ ਹੈ ਇਹ ਪਰਾਇਆ ਹੈ, (ਅੱਗ) ਅਡੋਲਤਾ ਵਿਚ ਰਹਿੰਦੀ ਹੈ ਆਪਣੇ ਸੁਭਾਵ ਵਿਚ ਰਹਿੰਦੀ ਹੈ ।੭।

(ਹੇ ਮੇਰੇ ਮਨ ! ਇਸੇ ਤਰ੍ਹਾਂ ਪਰਮਾਤਮਾ ਦੇ ਸੰਤ ਜਨ) ਪਰਮਾਤਮਾ ਦੇ ਚਰਨਾਂ ਦੀ ਸਰਨ ਵਿਚ ਰਹਿ ਕੇ ਖਸਮ ਵਾਲੇ ਬਣ ਜਾਂਦੇ ਹਨ, ਉਹ ਸੋਹਣੇ ਪ੍ਰਭੂ ਵਿਚ ਰੱਤੇ ਰਹਿੰਦੇ ਹਨ, ਉਹਨਾਂ ਦਾ ਇਹ ਮਨ ਪ੍ਰਭੂ ਦੇ ਪ੍ਰੇਮ-ਰੰਗ ਵਿਚ (ਰੰਗਿਆ ਰਹਿੰਦਾ ਹੈ) । (ਹੇ ਮੇਰੇ ਮਨ ! ਤੂੰ ਭੀ) ਗੋਪਾਲ ਪ੍ਰਭੂ ਦੇ ਗੁਣ ਗਾਂਦਾ ਰਿਹਾ ਕਰ । ਹੇ ਨਾਨਕ ! (ਜਿਹੜੇ ਗੁਣ ਗਾਂਦੇ ਹਨ, ਉਹਨਾਂ ਉੱਤੇ) ਪ੍ਰਭੂ ਜੀ ਦਇਆਵਾਨ ਹੋ ਜਾਂਦੇ ਹਨ ।੮।੩।

## ਮਾਰੂ ਮਹਲਾ ੫ ਘਰੁ ੪ ਅਸਟਪਦੀਆ

**ੴ ਸਤਿਗੁਰ ਪ੍ਰਸਾਦਿ ॥ ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥ ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥ ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥ ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥ ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥ ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥ ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥ ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥ {ਪੰਨਾ ੧੦੧੮}**

**ਪਦ ਅਰਥ** :—ਚਾਦਨਾ ਚਾਦਨੁ—ਚਾਨਣਾਂ ਵਿਚੋਂ ਚਾਨਣ । ਆਂਗਨਿ—ਵਿਹੜੇ ਵਿਚ । ਪ੍ਰਭ ਜੀਉ ਚਾਦਨਾ—ਪ੍ਰਭੂ ਜੀ ਦੇ ਨਾਮ ਦਾ ਚਾਨਣ । ਅੰਤਰਿ—ਅੰਦਰ, ਹਿਰਦੇ ਵਿਚ ।੧।

ਨੀਕਾ—{ਨ#ਤ} ਸੋਹਣਾ, ਚੰਗਾ । ਆਰਾਧਨਾ ਅਰਾਧਨੁ—ਸਿਮਰਨਾਂ ਵਿਚੋਂ ਸਿਮਰਨ ।੨।

ਤਿਆਗਨਾ—ਛਡ ਦੇਣਾ ।੩।

ਮਾਗਨਾ ਮਾਗਨੁ—ਮੰਗਣ ਵਿਚੋਂ ਮੰਗਣ । ਗੁਰ ਤੇ—ਗੁਰੂ ਪਾਸੋਂ ।੪।

ਹਰਿ ਕੀਰਤਨ ਮਹਿ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਵਿਚ ।੫।

ਲਾਗਨਾ ਲਾਗਨੁ ਨੀਕਾ—ਹੋਰ ਹੋਰ ਪਿਆਰ ਬਣਨ ਨਾਲੋਂ ਸੋਹਣਾ ਪਿਆਰ ।੬।

ਇਹ ਬਿਧਿ—ਇਹ ਜੁਗਤਿ । ਤਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਜਾ ਕੈ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉੱਤੇ ।੭।

ਨਾਨਕ—ਹੇ ਨਾਨਕ ! ਸਰਨਾਗਨਾ—ਸਰਣ ਆ ਜਾਂਦਾ ਹੈ ।੮।

**ਅਰਥ** :—(ਹੇ ਭਾਈ ! ਲੋਕ ਖ਼ੁਸ਼ੀ ਆਦਿਕ ਦੇ ਮੌਕੇ ਤੇ ਘਰਾਂ ਵਿਚ ਦੀਵੇ ਆਦਿਕ ਬਾਲ ਕੇ ਚਾਨਣ ਕਰਦੇ ਹਨ, ਪਰ ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਚਾਨਣ ਹੋ ਜਾਣਾ—ਇਹ ਵਿਹੜੇ ਵਿਚ ਹੋਰ ਸਭ ਚਾਨਣਾਂ ਨਾਲੋਂ ਵਧੀਆ ਚਾਨਣ ਹੈ ।੧।

ਹੇ ਭਾਈ ! ਸਦਾ ਪਰਮਾਤਮਾ ਦਾ ਹੀ ਨਾਮ ਸਿਮਰਨਾ—ਇਹ ਹੋਰ ਸਾਰੇ ਸਿਮਰਨਾਂ ਨਾਲੋਂ ਸੋਹਣਾ ਸਿਮਰਨ ਹੈ ।੨।

(ਹੇ ਭਾਈ ! ਮਾਇਆ ਦੇ ਮੋਹ ਵਿਚੋਂ ਨਿਕਲਣ ਲਈ ਲੋਕ ਗ੍ਰਿਹਸਤ ਤਿਆਗ ਜਾਂਦੇ ਹਨ, ਪਰ) ਕਾਮ ਕ੍ਰੋਧ ਲੋਭ (ਆਦਿਕ ਵਿਕਾਰਾਂ ਨੂੰ ਹਿਰਦੇ ਵਿਚੋਂ) ਤਿਆਗ ਦੇਣਾ—ਇਹ ਹੋਰ ਸਾਰੇ ਤਿਆਗਾਂ ਨਾਲੋਂ ਸ੍ਰੇਸ਼ਟ ਤਿਆਗ ਹੈ ।੩।

ਹੇ ਭਾਈ ! ਗੁਰੂ ਪਾਸੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਖ਼ੈਰ ਮੰਗਣਾ—ਇਹ ਹੋਰ ਸਾਰੀਆਂ ਮੰਗਾਂ ਨਾਲੋਂ ਵਧੀਆ ਮੰਗ ਹੈ ।੪।

(ਹੇ ਭਾਈ ! ਦੇਵੀ ਆਦਿਕ ਦੀ ਪੂਜਾ ਵਾਸਤੇ ਲੋਕ ਜਾਗਰੇ ਕਰਦੇ ਹਨ, ਪਰ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜਾਗਣਾ—ਇਹ ਹੋਰ ਜਾਗਰਿਆਂ ਨਾਲੋਂ ਉੱਤਮ ਜਾਗਰਾ ਹੈ ।੫।

ਹੇ ਭਾਈ ! ਗੁਰੂ ਦੇ ਚਰਨਾਂ ਵਿਚ ਮਨ ਦਾ ਪਿਆਰ ਬਣ ਜਾਣਾ—ਇਹ ਹੋਰ ਸਾਰੀਆਂ ਲਗਨਾਂ ਨਾਲੋਂ ਵਧੀਆ ਲਗਨ ਹੈ ।੬।

ਪਰ, ਹੇ ਭਾਈ ! ਇਹ ਜੁਗਤਿ ਉਸੇ ਹੀ ਮਨੁੱਖ ਨੂੰ ਪ੍ਰਾਪਤ ਹੁੰਦੀ ਹੈ, ਜਿਸ ਦੇ ਮੱਥੇ ਉੱਤੇ ਭਾਗ ਜਾਗ ਪੈਣ ।੭।

ਹੇ ਨਾਨਕ ! ਆਖ—ਜਿਹੜਾ ਮਨੁੱਖ ਪਰਮਾਤਮਾ ਦੀ ਸਰਨ ਵਿਚ ਆ ਜਾਂਦਾ ਹੈ, ਉਸ ਨੂੰ ਹਰੇਕ ਸੋਹਣਾ ਗੁਣ ਪ੍ਰਾਪਤ ਹੋ ਜਾਂਦਾ ਹੈ ।੮।੧।੪।

**ਮਾਰੂ ਮਹਲਾ ੫ ॥ ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥੧॥ ਰਹਾਉ ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥੧॥ ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ ॥੨॥ ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ ॥੩॥ ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ ॥੪॥ ਨਉਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ ॥੫॥ ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥੬॥ ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥੭॥ ਕਹੁ ਨਾਨਕ ਗੁਰਿ ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥ {ਪੰਨਾ ੧੦੧੮}**

**ਪਦ ਅਰਥ** :—ਜੀ—ਹੇ (ਸਤਿਗੁਰ) ਜੀ ! ਹਮਾਰੈ—ਮੇਰੇ (ਹਿਰਦੇ-ਘਰ) ਵਿਚ । ਜਸੁ—ਸਿਫ਼ਤਿ-ਸਾਲਾਹ । ਸ੍ਰਵਨ—ਕੰਨਾਂ ਨਾਲ । ਸੁਨਾਵਨਾ—ਸੁਣਾ ।੧।ਰਹਾਉ।

ਹਰਿਆ—ਜਿੰਦ ਵਾਲਾ, ਆਤਮਕ ਜੀਵਨ ਵਾਲਾ । ਤੁਮ ਸੰਗਿ—ਤੇਰੀ ਸੰਗਤਿ ਵਿਚ ।੧।

ਸੰਤ ਕ੍ਰਿਪਾ ਤੇ—ਗੁਰੂ ਦੀ ਕਿਰਪਾ ਨਾਲ । ਤੇ—ਤੋਂ, ਨਾਲ । ਹਿਰਦੈ—ਹਿਰਦੇ ਵਿਚ । ਵਾਸੈ—ਵੱਸ ਪੈਂਦਾ ਹੈ । ਦੂਜਾ ਭਾਉ—ਮਾਇਆ ਦਾ ਪਿਆਰ ।੨।

ਤੇ—ਤੋਂ, ਦੀ ਰਾਹੀਂ । ਪਰਗਾਸੈ—ਚਮਕ ਪੈਂਦੀ ਹੈ । ਬੁਧਿ ਪਰਗਾਸੈ—ਆਤਮਕ ਜੀਵਨ ਦੀ ਸੂਝ ਆ ਜਾਂਦੀ ਹੈ । ਦੁਰਮਤਿ—ਖੋਟੀ ਮਤਿ । ਦੂਖ—ਐਬ, ਵਿਕਾਰ । ਤਜਾਵਨਾ—ਤਿਆਗੇ ਜਾਂਦੇ ਹਨ ।੩।

ਭੇਟਤ—ਮਿਲਦਿਆਂ, ਕਰਦਿਆਂ । ਪੁਨੀਤਾ—ਪਵਿੱਤਰ । ਪੁਨਰਪਿ—{ਪੁਨ: ਅਪਿ} । ਫਿਰ ਭੀ, ਫਿਰ ਫਿਰ । ਗਰਭਿ—ਗਰਭ ਵਿਚ, ਜੂਨਾਂ ਦੇ ਗੇੜ ਵਿਚ ।੪।

ਨਉਨਿਧਿ—ਦੁਨੀਆ ਦੇ ਸਾਰੇ ਹੀ ਨੌ ਖ਼ਜ਼ਾਨੇ । ਰਿਧਿ ਸਿਧਿ—ਕਰਾਮਾਤੀ ਤਾਕਤਾਂ । ਤੁਮਰੈ ਮਨਿ—ਤੇਰੇ ਮਨ ਵਿਚ । ਭਾਵਨਾ—ਪਿਆਰਾ ਲੱਗਦਾ ਹੈ ।੫।

ਸੰਤ ਬਿਨਾ—ਗੁਰੂ ਤੋਂ ਬਿਨਾ । ਮੈ—ਮੈਨੂੰ । ਅਵਰ—ਕਿਸੇ ਹੋਰ ਥਾਂ । ਨ ਸੂਝੈ ਜਾਵਨਾ—ਜਾਣਾ ਨਹੀਂ ਸੁੱਝਦਾ ।੬।

ਮੋਹਿ—ਮੈਨੂੰ । ਨਿਰਗੁਨ ਕਉ—ਗੁਣ-ਹੀਨ ਨੂੰ । ਸੰਤਾ ਸੰਗਿ—ਸੰਤ ਜਨਾਂ ਦੀ ਸੰਗਤਿ ਵਿਚ ।੭।

ਕਹੁ—ਆਖ । ਨਾਨਕ—ਹੇ ਨਾਨਕ ! ਗੁਰਿ—ਗੁਰੂ ਨੇ । ਚਲਤੁ—ਕੌਤਕ, ਅਜਬ ਖੇਡ । ਮਧੇ—ਵਿਚ । ਰਵਨਾ—ਆਨੰਦ ਮਾਣਨਾ ।੮।

**ਅਰਥ** :—ਹੇ ਪਿਆਰੇ ਗੁਰੂ ! ਆ । ਮੇਰੇ ਹਿਰਦੇ-ਘਰ ਵਿਚ ਆ ਵੱਸ, ਤੇ, ਮੇਰੇ ਕੰਨਾਂ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਾ ।੧।ਰਹਾਉ।

ਹੇ ਪਿਆਰੇ ਗੁਰੂ ! ਤੇਰੇ ਆਇਆਂ ਮੇਰਾ ਮਨ ਮੇਰਾ ਤਨ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ । ਹੇ ਸਤਿਗੁਰੂ ! ਤੇਰੇ ਚਰਨਾਂ ਵਿਚ ਰਹਿ ਕੇ ਹੀ ਪਰਮਾਤਮਾ ਦਾ ਜਸ ਗਾਇਆ ਜਾ ਸਕਦਾ ਹੈ ।੧।

ਹੇ ਭਾਈ ! ਗੁਰੂ ਦੀ ਮਿਹਰ ਨਾਲ ਪਰਮਾਤਮਾ ਹਿਰਦੇ ਵਿਚ ਆ ਵੱਸਦਾ ਹੈ, ਤੇ ਮਾਇਆ ਦਾ ਮੋਹ ਦੂਰ ਕੀਤਾ ਜਾ ਸਕਦਾ ਹੈ ।੨।

ਹੇ ਭਾਈ ! ਪਰਮਾਤਮਾ ਦੇ ਭਗਤ ਦੀ ਕਿਰਪਾ ਨਾਲ ਬੁੱਧੀ ਵਿਚ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ, ਖੋਟੀ ਮਤਿ ਦੇ ਸਾਰੇ ਵਿਕਾਰ ਤਿਆਗੇ ਜਾਂਦੇ ਹਨ ।੩।

ਹੇ ਭਾਈ ! ਗੁਰੂ ਦਾ ਦਰਸਨ ਕਰਦਿਆਂ ਜੀਵਨ ਪਵਿੱਤਰ ਹੋ ਜਾਂਦਾ ਹੈ, ਮੁੜ ਮੁੜ ਜੂਨਾਂ ਦੇ ਗੇੜ ਵਿਚ ਨਹੀਂ ਪਈਦਾ ।੪।

ਹੇ ਪ੍ਰਭੂ ! ਜਿਹੜਾ (ਵਡਭਾਗੀ) ਮਨੁੱਖ ਤੇਰੇ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ, ਉਹ, (ਮਾਨੋ) ਦੁਨੀਆ ਦੇ ਸਾਰੇ ਹੀ ਨੌ ਖ਼ਜ਼ਾਨੇ ਅਤੇ ਕਰਾਮਾਤੀ ਤਾਕਤਾਂ ਹਾਸਲ ਕਰ ਲੈਂਦਾ ਹੈ ।੫।

ਹੇ ਭਾਈ ! ਗੁਰੂ ਤੋਂ ਬਿਨਾ ਮੇਰਾ ਹੋਰ ਕੋਈ ਆਸਰਾ ਨਹੀਂ, ਕਿਸੇ ਹੋਰ ਥਾਂ ਜਾਣਾ ਮੈਨੂੰ ਨਹੀਂ ਸੁੱਝਦਾ ।੬।

ਹੇ ਭਾਈ ! ਮੇਰੀ ਗੁਣ-ਹੀਨ ਦੀ (ਗੁਰੂ ਤੋਂ ਬਿਨਾ) ਹੋਰ ਕੋਈ ਬਾਂਹ ਨਹੀਂ ਫੜਦਾ । ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਹੀ ਪ੍ਰਭੂ-ਚਰਨਾਂ ਵਿਚ ਲੀਨ ਹੋਈਦਾ ਹੈ ।੭।

ਹੇ ਨਾਨਕ ! ਆਖ—ਗੁਰੂ ਨੇ (ਮੈਨੂੰ) ਅਚਰਜ ਤਮਾਸ਼ਾ ਵਿਖਾ ਦਿੱਤਾ ਹੈ । ਮੈਂ ਆਪਣੇ ਮਨ ਵਿਚ ਹਰ ਵੇਲੇ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣ ਰਿਹਾ ਹਾਂ ।੮।੨।੫।

**ਮਾਰੂ ਮਹਲਾ ੫ ॥ ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ ਰਹਾਉ ॥ ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥ ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥੨॥ ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥੩॥ ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ ॥੪॥ ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥ ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥ ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥੭॥ ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥੮॥੩॥੬॥ {ਪੰਨਾ ੧੦੧੯}**

**ਪਦ ਅਰਥ** :—ਸਫਲ—ਕਾਮਯਾਬ । ਸੁਨਿ—ਸੁਣ ਕੇ । ਜਪਿ—ਜਪ ਕੇ । ਸਦ—ਸਦਾ ।੧।ਰਹਾਉ।

ਜਿਤੁ—ਜਿਸ (ਪੀਣ) ਦੀ ਰਾਹੀਂ, ਜਿਸ ਦੇ ਪੀਣ ਨਾਲ । ਆਘਾਵੈ—ਰੱਜ ਜਾਂਦਾ ਹੈ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ ।੧।

ਸੰਤੋਖਿ—ਸੰਤੋਖ ਵਿਚ । ਤ੍ਰਿਪਤੀਵਨਾ—ਰੱਜੇ ਰਹਿਣਾ ।੨।

ਰਖੁ ਪਤਿ ਪਰਮੇਸੁਰ—ਪਤੀ ਪਰਮੇਸਰ ਦੀ ਰੱਖ {ਬੰਬਈ ਵਾਲੇ ਪਾਸੇ ਸੋਹਾਗਣਾਂ ਸਿਰ ਉਤੇ ਕੱਪੜਾ ਨਹੀਂ ਲੈਂਦੀਆਂ, ਪਤੀ ਹੀ ਸਿਰ ਦਾ ਕੱਪੜਾ ਹੈ । ਵਿਧਵਾ ਕੱਪੜਾ ਲੈਂਦੀਆਂ ਹਨ} । ਥੀਵਨਾ—ਹੋਈਦਾ ਹੈ ।੩।

ਮਧੇ—ਵਿਚ । ਲੀਵਨਾ—ਲੀਹਣਾ, ਪੀਣਾ ।੪।

ਬਿਨੁ ਆਨੀ—ਲਿਆਉਣ ਤੋਂ ਬਿਨਾ । ਸੰਗਿ—ਨਾਲ ।੫।

ਮਾਤਿਆ—ਨਸ਼ੇ ਵਿਚ ਮਸਤ । ਰਾਤੇ—ਰੰਗੇ ਹੋਏ । ਅਉਖੀਵਨਾ—{ਅਵ੍ਹ—ਠੋ ਧਏਚਓ} ਘਟ ਜਾਣੀ ।੬।

ਸਰਬ ਨਿਧਾਨਾ—ਸਾਰੇ ਖ਼ਜ਼ਾਨਿਆਂ ਦਾ ਮਾਲਕ-ਹਰੀ । ਪ੍ਰਭਿ—ਪ੍ਰਭੂ ਨੇ । ਕ੍ਰਿਪਾਲਿ—ਕਿਰਪਾਲ ਨੇ । ਜਿਸੁ ਦੀਵਨਾ—ਜਿਸ ਨੂੰ ਦਿੱਤਾ ।੭।

ਧੋਇ—ਧੋ ਕੇ ।੮।

**ਅਰਥ** :—ਹੇ ਭਾਈ ! ਜੀਊਣ ਵਿਚੋਂ ਉਸ ਮਨੁੱਖ ਦਾ ਜੀਊਣਾ ਕਾਮਯਾਬ ਹੈ ਜਿਹੜਾ ਹਰਿ-ਨਾਮ ਸੁਣ ਕੇ ਸਦਾ ਹਰਿ-ਨਾਮ ਜਪ ਕੇ ਜੀਊਂਦਾ ਹੈ ।੧।ਰਹਾਉ।

ਹੇ ਭਾਈ ! ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਰਸ ਪੀਣਾ ਚਾਹੀਦਾ ਹੈ, ਇਹ ਪੀਣ ਐਸਾ ਹੈ ਕਿ ਇਸ ਦੀ ਰਾਹੀਂ ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜਿਆ ਰਹਿੰਦਾ ਹੈ ।੧।

ਹੇ ਭਾਈ ! ਨਾਮ-ਭੋਜਨ ਨੂੰ ਹੀ ਜਿੰਦ ਦੀ ਖ਼ੁਰਾਕ ਬਣਾਣਾ ਚਾਹੀਦਾ ਹੈ ਕਿਉਂਕਿ ਇਸ ਦੀ ਬਰਕਤਿ ਨਾਲ ਮਾਇਆ ਵਾਲੀ ਭੁੱਖ ਨਹੀਂ ਲੱਗਦੀ, ਸੰਤੋਖ ਵਿਚ ਸਦਾ ਰੱਜੇ ਰਹੀਦਾ ਹੈ ।੨।

ਹੇ ਜਿੰਦੇ ! ਪਤੀ-ਪਰਮੇਸਰ ਦਾ ਨਾਮ-ਕੱਪੜਾ ਹੀ ਸਿਰ ਉੱਤੇ ਰੱਖ, ਫਿਰ ਕਦੇ ਸਿਰੋਂ ਨੰਗੇ ਨਹੀਂ ਹੋ ਸਕੀਦਾ ਹੈ ।੩।

ਹੇ ਭਾਈ ! ਮਨ ਵਿਚ ਹਰਿ-ਨਾਮ ਰਸ ਨੂੰ ਹੀ ਮਾਣਨਾ ਚਾਹੀਦਾ ਹੈ, ਸੰਤਾਂ ਦੀ ਸੰਗਤਿ ਵਿਚ ਰਹਿ ਕੇ ਨਾਮ-ਰਸ ਹੀ ਪੀਣਾ ਚਾਹੀਦਾ ਹੈ ।੪।

ਹੇ ਭਾਈ ! (ਕਿਸੇ ਸੂਈ ਦੀ ਲੋੜ ਨਹੀਂ ਪੈਂਦੀ, ਕਿਸੇ ਧਾਗੇ ਦੀ ਲੋੜ ਨਹੀਂ ਪੈਂਦੀ; ਜਿਉਂ ਜਿਉਂ ਨਾਮ ਜਪਦੇ ਰਹੀਏ) ਬਿਨਾ ਸੂਈ ਧਾਗਾ ਲਿਆਉਣ ਦੇ ਮਨ ਪਰਮਾਤਮਾ ਦੀ ਭਗਤੀ ਵਿਚ ਸੀਤਾ ਜਾਂਦਾ ਹੈ ।੫।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ-ਰਸ ਵਿਚ ਰੰਗੇ ਜਾਂਦੇ ਹਨ ਉਹ ਅਸਲ ਨਸ਼ੇ ਵਿਚ ਮਸਤ ਹਨ; ਇਹ ਨਸ਼ਾ ਮੁੜ ਕਦੇ ਭੀ ਘਟਦਾ ਨਹੀਂ ।੬।

ਪਰ, ਹੇ ਭਾਈ ! ਕਿਰਪਾਲ ਪ੍ਰਭੂ ਨੇ ਆਪ ਜਿਸ ਜੀਵ ਨੂੰ ਇਹ ਨਾਮ-ਦਾਤਿ ਦਿੱਤੀ ਉਸ ਨੂੰ ਹੀ ਸਾਰੇ ਖ਼ਜ਼ਾਨਿਆਂ ਦਾ ਮਾਲਕ (ਪ੍ਰਭੂ) ਮਿਲ ਪਿਆ ।੭।

ਹੇ ਨਾਨਕ ! ਅਸਲ ਆਤਮਕ ਆਨੰਦ ਸੰਤ ਜਨਾਂ ਦੀ ਸੇਵਾ ਕਰਨ ਵਿਚ ਹੀ ਹੈ, ਸੰਤਾਂ ਦੇ ਚਰਨ ਧੋ ਕੇ ਪੀਣ ਵਿਚ ਹੈ (ਭਾਵ, ਗ਼ਰੀਬੀ-ਭਾਵ ਨਾਲ ਸੰਤਾਂ ਦੀ ਸੇਵਾ ਵਿਚ ਹੀ ਸੁਖ ਹੈ) ।੮।੩।੬।

**ਮਾਰੂ ਮਹਲਾ ੫ ਘਰੁ ੮ ਅੰਜੁਲੀਆ**

**ੴ ਸਤਿਗੁਰ ਪ੍ਰਸਾਦਿ ॥ ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥ ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥ ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥ ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥੨॥ ਜਾਗਤ ਸੂਤਾ ਭਰਮਿ ਵਿਗੂਤਾ ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥ ਸਾਧ ਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥੩॥ ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥ ਮੋਹ ਮਗਨ ਮਨੁ ਵਿਆਪਿਆ ਚਿੰਦਾ ॥ ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥੪॥ {ਪੰਨਾ ੧੦੧੯}**

ਪਦ ਅਰਥ :—ਜਿਸੁ ਗ੍ਰਿਹਿ—ਜਿਸ ਮਨੁੱਖ ਦੇ ਘਰ ਵਿਚ । ਤਿਸੈ ਗ੍ਰਿਹਿ—ਉਸੇ ਦੇ (ਹਿਰਦੇ-) ਘਰ ਵਿਚ । ਸੁ—ਉਹ ਮਨੁੱਖ । ਭ੍ਰਮੰਤਾ—ਭਟਕਦਾ । ਬਿਵਸਥਾ—ਦਸ਼ਾ, ਹਾਲਤ । ਤੇ—ਤੋਂ । ਮੁਕਤਾ—ਸੁਤੰਤਰ, ਆਜ਼ਾਦ, ਬਚਿਆ ਹੋਇਆ । ਸੁਹੇਲਾ—ਸੁਖੀ । ਭਾਲੀਐ—ਵੇਖੀਦਾ ਹੈ ।੧।

ਗ੍ਰਿਹ ਰਾਜ ਮਹਿ—ਗ੍ਰਿਹਸਤ ਦੇ ਐਸ਼੍ਵਰਜ ਵਿਚ (ਫਸਿਆ ਹੋਇਆ) । ਉਦਾਸ—ਉਦਾਸ ਮਹਿ, ਤਿਆਗੀ ਬਾਣੇ ਵਿਚ । ਬਹੁ ਬਿਧਿ—ਕਈ ਤਰੀਕਿਆਂ ਨਾਲ । ਸਭਿ—ਸਾਰੇ । ਦੇਹੀ ਮਹਿ—ਸਰੀਰ ਦੇ ਵਿਚ ਹੀ, ਸਰੀਰ ਦੀ ਖ਼ਾਤਰ ਕਿਰਤ ਕਰਦਿਆਂ ਹੀ । ਅਲਿਪਤਾ—ਨਿਰਲੇਪ । ਘਾਲੀਐ—ਘਾਲ, ਮਿਹਨਤ ।੨।

ਜਾਗਤ ਸੂਤਾ—ਜਾਗਦਾ ਸੁੱਤਾ ਹਰ ਵੇਲੇ । ਭਰਮਿ—ਭਟਕਣਾ ਵਿਚ । ਵਿਗੂਤਾ—ਖ਼ੁਆਰ ਹੁੰਦਾ ਹੈ । ਮੁਕਤਿ—ਖ਼ਲਾਸੀ । ਮੀਤਾ—ਹੇ ਮਿੱਤਰ ! ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤੂਟਹਿ—ਟੁੱਟ ਜਾਂਦੇ ਹਨ । ਹਉ ਬੰਧਨ—ਹਉਮੈ ਦੇ ਬੰਧਨ । ਨਿਹਾਲੀਐ—ਵੇਖ ਲਈਦਾ ਹੈ ।੩।

ਕਰਮ—(ਕਰਮ ਕਾਂਡ ਅਨੁਸਾਰ ਮਿਥੇ ਹੋਏ ਧਾਰਮਿਕ) ਕੰਮ । ਬੰਧਾ—ਬੱਝ ਜਾਂਦਾ ਹੈ । ਮਗਨ—ਡੁੱਬਾ ਹੋਇਆ । ਚਿੰਦਾ—ਚਿੰਤਾ । ਵਿਆਪਿਆ—ਦਬਾਇਆ ਹੋਇਆ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਸਮ—ਇਕੋ ਜਿਹਾ । ਜਾਣੈ—(ਜਿਹੜਾ ਮਨੁੱਖ) ਜਾਣਦਾ ਹੈ । ਘਟਿ ਘਟਿ—ਹਰੇਕ ਘਟ ਵਿਚ । ਹਿਆਲੀਐ—ਨਿਹਾਰੀਐ, ਹੇਰੀਐ, ਵੇਖਦਾ ਹੈ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਘਰ ਵਿਚ ਬਹੁਤ ਮਾਇਆ ਹੁੰਦੀ ਹੈ, ਉਸ ਮਨੁੱਖ ਦੇ (ਹਿਰਦੇ-) ਘਰ ਵਿਚ (ਹਰ ਵੇਲੇ) ਚਿੰਤਾ ਰਹਿੰਦੀ ਹੈ (ਕਿ ਕਿਤੇ ਖੁੱਸ ਨਾਹ ਜਾਏ) । ਜਿਸ ਮਨੁੱਖ ਦੇ ਘਰ ਵਿਚ ਥੋੜੀ ਮਾਇਆ ਹੈ ਉਹ ਮਨੁੱਖ (ਮਾਇਆ ਦੀ ਖ਼ਾਤਰ) ਭਟਕਦਾ ਫਿਰਦਾ ਹੈ । ਜਿਹੜਾ ਮਨੁੱਖ ਇਹਨਾਂ ਦੋਹਾਂ ਹਾਲਤਾਂ ਤੋਂ ਬਚਿਆ ਰਹਿੰਦਾ ਹੈ, ਉਹੀ ਮਨੁੱਖ ਸੌਖਾ ਵੇਖੀਦਾ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਗ੍ਰਿਹਸਤ ਦੇ ਐਸ਼੍ਵਰਜ ਵਿਚ ਰੁੱਝਾ ਹੋਇਆ ਹੈ, ਉਹ (ਅਸਲ ਵਿਚ) ਨਰਕ (ਭੋਗ ਰਿਹਾ ਹੈ); ਜਿਹੜਾ ਮਨੁੱਖ (ਗ੍ਰਿਹਸਤ ਦੇ ਜੰਜਾਲਾਂ ਦਾ) ਤਿਆਗ ਕਰ ਗਿਆ ਹੈ ਉਹ ਸਦਾ ਕ੍ਰੋਧ ਦਾ ਸ਼ਿਕਾਰ ਹੋਇਆ ਰਹਿੰਦਾ ਹੈ, ਭਾਵੇਂ ਉਸ ਨੇ ਕਈ ਤਰੀਕਿਆਂ ਨਾਲ ਸਾਰੇ ਵੇਦ-ਪਾਠ ਸੋਧੇ ਹੋਣ । ਹੇ ਭਾਈ ! ਉਸ ਮਨੁੱਖ ਦੀ ਹੀ ਮਿਹਨਤ ਸਿਰੇ ਚੜ੍ਹਦੀ ਹੈ ਜੋ ਸਰੀਰ ਦੀ ਖ਼ਾਤਰ ਕਿਰਤ-ਕਾਰ ਕਰਦਿਆਂ ਹੀ (ਮਾਇਆ ਵਲੋਂ) ਨਿਰਲੇਪ ਰਹਿੰਦਾ ਹੈ ।੨।

ਹੇ ਭਾਈ ! (ਜਿਹੜਾ ਮਨੁੱਖ ਹਉਮੈ ਦੇ ਬੰਧਨਾਂ ਨਾਲ ਬੱਝਾ ਪਿਆ ਹੈ ਉਹ) ਜਾਗਦਾ ਸੁੱਤਾ ਹਰ ਵੇਲੇ ਹੀ ਭਟਕਣਾ ਵਿਚ ਪੈ ਕੇ ਖ਼ੁਆਰ ਹੁੰਦਾ ਹੈ । ਹੇ ਮਿੱਤਰ ! ਗੁਰੂ ਦੀ ਸਰਨ ਤੋਂ ਬਿਨਾ ਇਹਨਾਂ ਬੰਧਨਾਂ ਤੋਂ ਖ਼ਲਾਸੀ ਨਹੀਂ ਹੁੰਦੀ । ਜਿਸ ਮਨੁੱਖ ਦੇ ਹਉਮੈ ਦੇ ਬੰਧਨ ਗੁਰੂ ਦੀ ਸੰਗਤਿ ਵਿਚ ਟਿਕ ਕੇ ਟੁੱਟ ਜਾਂਦੇ ਹਨ, ਉਹ ਹਰ ਥਾਂ ਇਕ ਪਰਮਾਤਮਾ ਨੂੰ ਹੀ ਵੇਖਦਾ ਹੈ ।੩।

ਹੇ ਭਾਈ ! (ਜਿਹੜਾ ਮਨੁੱਖ ਸ਼ਾਸਤ੍ਰਾਂ ਅਨੁਸਾਰ ਮਿਥੇ ਹੋਏ ਧਾਰਮਿਕ) ਕਰਮ ਕਰਦਾ ਰਹਿੰਦਾ ਹੈ ਉਹ ਇਹਨਾਂ ਕਰਮਾਂ ਦੇ ਜਾਲ ਵਿਚ ਜਕੜਿਆ ਰਹਿੰਦਾ ਹੈ, ਤੇ, ਜੇ ਉਹ ਕਿਸੇ ਵੇਲੇ ਇਹ ਕਰਮ ਨਹੀਂ ਕਰਦਾ, ਤਾਂ ਕਰਮ-ਕਾਂਡੀ ਲੋਕ ਉਸ ਦੀ ਨਿੰਦਾ ਕਰਦੇ ਹਨ । ਸੋ, ਉਸ ਦਾ ਮਨ ਮੋਹ ਵਿਚ ਡੁੱਬਾ ਰਹਿੰਦਾ ਹੈ ਚਿੰਤਾ ਨਾਲ ਨੱਪਿਆ ਰਹਿੰਦਾ ਹੈ । ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁੱਖ ਸੁਖ ਅਤੇ ਦੁੱਖ ਨੂੰ ਇਕੋ ਜਿਹਾ ਸਮਝਦਾ ਹੈ ਉਹ ਹਰੇਕ ਸਰੀਰ ਵਿਚ ਇਕੋ ਪ੍ਰਭੂ ਨੂੰ ਵੱਸਦਾ ਵੇਖਦਾ ਹੈ ।੪।

**ਸੰਸਾਰੈ ਮਹਿ ਸਹਸਾ ਬਿਆਪੈ ॥ ਅਕਥ ਕਥਾ ਅਗੋਚਰ ਨਹੀ ਜਾਪੈ ॥ ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ ॥੫॥ ਛੋਡਿ ਬਹੈ ਤਉ ਛੂਟੈ ਨਾਹੀ ॥ ਜਉ ਸੰਚੈ ਤਉ ਭਉ ਮਨ ਮਾਹੀ ॥ ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥੬॥ ਜੋ ਸੂਰਾ ਤਿਸ ਹੀ ਹੋਇ ਮਰਣਾ ॥ ਜੋ ਭਾਗੈ ਤਿਸੁ ਜੋਨੀ ਫਿਰਣਾ ॥ ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ ॥੭॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ**

**ਲਗਨਾ ॥ ਕਰਿ ਕਰਿ ਵੇਖੈ ਅਪਣੇ ਜਚਨਾ ॥ ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ ॥੮॥੧॥੭॥ {ਪੰਨਾ ੧੦੧੯}**

**ਪਦ ਅਰਥ** :—ਸੰਸਾਰੈ ਮਹਿ—ਜਗਤ ਦੇ ਧੰਧਿਆਂ ਵਿਚ । ਸਹਸਾ—ਸਹਮ । ਵਿਆਪੈ—ਜ਼ੋਰ ਪਾਈ ਰੱਖਦਾ ਹੈ । ਅਕਥ—ਜਿਸ ਦਾ ਸਹੀ ਸਰੂਪ ਦੱਸਿਆ ਨਾਹ ਜਾ ਸਕੇ । ਅਗੋਚਰ—ਜੋ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਕਥਾ—ਸਿਫ਼ਤਿ-ਸਾਲਾਹ ਦੀ ਗੱਲ । ਜਾਪੈ—ਸੁੱਝਦੀ । ਜਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਓਹੁ—ਉਹ ਜੀਵ । ਵਾਗੀ—ਵਾਂਗ ।੫।

ਛੂਟੈ ਨਾਹੀ—ਖ਼ਲਾਸੀ ਨਹੀਂ ਕਰਦੀ । ਸੰਚੈ—ਇਕੱਠੀ ਕਰਦਾ ਜਾਏ । ਮਾਹੀ—ਵਿਚ । ਇਸ ਹੀ ਮਹਿ—ਇਸ ਮਾਇਆ ਦੇ ਵਿਚ ਰਹਿੰਦਿਆਂ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਇਸੁ' ਦਾ ੁ ਉੱਡ ਗਿਆ ਹੈ} । ਜਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਪਤਿ—ਇੱਜ਼ਤ । ਢਾਲੀਐ—ਝੁਲਾਇਆ ਜਾਂਦਾ ਹੈ ।੬।

ਸੂਰਾ—ਸੂਰਮਾ (ਮਾਇਆ ਦੇ ਟਾਕਰੇ ਤੇ) । ਮਰਣਾ—ਮੌਤ, ਵਿਕਾਰਾਂ ਵਲੋਂ ਮੌਤ, ਉਪਰਾਮਤਾ । ਭਾਗੈ—ਭਾਂਜ ਖਾ ਜਾਏ । ਭਲ ਮਾਨੈ—ਠੀਕ ਮੰਨਦਾ ਹੈ । ਬੁਝਿ—ਸਮਝ ਕੇ । ਦੁਰਮਤਿ—ਖੋਟੀ ਮਤਿ । ਜਾਲੀਐ—ਜਾਲੀ ਹੈ, ਸਾੜ ਦਿੱਤੀ ਹੈ ।੭।

ਜਿਤੁ ਜਿਤੁ—ਜਿਸ ਜਿਸ ਕੰਮ ਵਿਚ । ਲਾਵਹਿ—ਤੂੰ ਲਾਂਦਾ ਹੈਂ (ਹੇ ਪ੍ਰਭੂ !) । ਕਰਿ—ਕਰ ਕੇ । ਵੇਖੈ—ਵੇਖਦਾ ਹੈ (ਪਰਮਾਤਮਾ) । ਜਚਨਾ—ਜਚੇ ਹੋਏ ਖ਼ਿਆਲ, ਉਹ ਕੰਮ ਜੋ ਉਸ ਨੂੰ ਪਸੰਦ ਆਉਂਦੇ ਹਨ । ਸੁਖ ਦਾਤੇ—ਹੇ ਸੁਖ ਦੇਣ ਵਾਲੇ ! ਸਮਾਲੀਐ—ਯਾਦ ਕੀਤਾ ਜਾ ਸਕਦਾ ਹੈ ।੮।

**ਅਰਥ** :—ਹੇ ਭਾਈ ! ਜਗਤ (ਦੇ ਧੰਧਿਆਂ) ਵਿਚ (ਮਨੁੱਖ ਨੂੰ ਕੋਈ ਨ ਕੋਈ) ਸਹਮ ਨੱਪੀ ਹੀ ਰੱਖਦਾ ਹੈ; ਉਸ ਨੂੰ ਅਕੱਥ ਅਗੋਚਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁੱਝਦੀ ਹੀ ਨਹੀਂ । (ਪਰ ਜੀਵ ਦੇ ਕੀਹ ਵੱਸ ?) ਉਹੀ ਮਨੁੱਖ (ਜੀਵਨ ਦਾ ਸਹੀ ਰਸਤਾ) ਸਮਝਦਾ ਹੈ ਜਿਸ ਨੂੰ ਪਰਮਾਤਮਾ ਆਪ ਬਖ਼ਸ਼ਦਾ ਹੈ । ਉਸ ਮਨੁੱਖ ਨੂੰ ਪਰਮਾਤਮਾ ਬੱਚੇ ਵਾਂਗ ਪਾਲਦਾ ਹੈ ।੫।

ਹੇ ਭਾਈ ! (ਜਦੋਂ ਕੋਈ ਮਨੁੱਖ ਤਿਆਗੀ ਬਣ ਕੇ ਮਾਇਆ ਨੂੰ ਆਪਣੇ ਵੱਲੋਂ) ਛੱਡ ਬੈਠਦਾ ਹੈ ਤਦੋਂ (ਭੀ ਮਾਇਆ) ਖ਼ਲਾਸੀ ਨਹੀਂ ਕਰਦੀ । ਜਦੋਂ ਕੋਈ ਮਨੁੱਖ ਮਾਇਆ ਇਕੱਠੀ ਕਰਦਾ ਜਾਂਦਾ ਹੈ ਤਦੋਂ (ਇਕੱਠੀ ਕਰਨ ਵਾਲੇ ਦੇ) ਮਨ ਵਿਚ ਡਰ ਬਣਿਆ ਰਹਿੰਦਾ ਹੈ (ਕਿ ਕਿਤੇ ਹੱਥੋਂ ਚਲੀ ਨਾਹ ਜਾਏ) । ਇਸ ਮਾਇਆ ਦੇ ਵਿਚ ਰਹਿੰਦਿਆਂ ਹੀ ਪਰਮਾਤਮਾ ਆਪ ਜਿਸ ਮਨੁੱਖ ਦੀ ਇੱਜ਼ਤ ਰੱਖਦਾ ਹੈ, ਉਸ ਗੁਰਮੁਖ ਦੇ ਸਿਰ ਉਤੇ ਚੰਵਰ ਝੁਲਾਇਆ ਜਾਂਦਾ ਹੈ ।੬।

ਹੇ ਭਾਈ ! ਜਿਹੜਾ ਮਨੁੱਖ ਮਾਇਆ ਦੇ ਟਾਕਰੇ ਤੇ ਸੂਰਮਾ ਬਣਦਾ ਹੈ ਉਸੇ ਨੂੰ ਹੀ ਮਾਇਆ ਵਲੋਂ ਉਪਰਾਮਤਾ ਮਿਲਦੀ ਹੈ; ਪਰ ਜਿਹੜਾ ਮਨੁੱਖ (ਮਾਇਆ ਤੋਂ) ਭਾਂਜ ਖਾ ਜਾਂਦਾ ਹੈ ਉਸ ਨੂੰ ਅਨੇਕਾਂ ਜੂਨਾਂ ਵਿਚ ਭਟਕਣਾ ਪੈਂਦਾ ਹੈ । (ਸੂਰਮਾ ਮਨੁੱਖ) ਉਸੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ ਜਿਹੜਾ ਭਾਣਾ ਪਰਮਾਤਮਾ ਵਰਤਾਂਦਾ ਹੈ; ਉਹ ਮਨੁੱਖ ਰਜ਼ਾ ਨੂੰ ਸਮਝ ਕੇ (ਆਪਣੇ ਅੰਦਰੋਂ) ਖੋਟੀ ਮਤਿ ਨੂੰ ਸਾੜ ਦੇਂਦਾ ਹੈ ।੭।

ਹੇ ਪ੍ਰਭੂ ! ਤੂੰ ਜਿਸ ਜਿਸ ਕੰਮ ਵਿਚ ਜੀਵਾਂ ਨੂੰ ਲਾਂਦਾ ਹੈਂ, ਉਸੇ ਉਸੇ ਕੰਮ ਵਿਚ ਜੀਵ ਲੱਗਦੇ ਹਨ । ਹੇ ਭਾਈ ! ਪਰਮਾਤਮਾ ਆਪਣੀ ਮਰਜ਼ੀ ਦੇ ਕੰਮ ਕਰ ਕਰ ਕੇ ਆਪ ਹੀ ਉਹਨਾਂ ਨੂੰ ਵੇਖਦਾ ਹੈ ।

ਹੇ ਨਾਨਕ ਨੂੰ ਸਾਰੇ ਸੁਖ ਦੇਣ ਵਾਲੇ ਪ੍ਰਭੂ ! ਜੇ ਤੂੰ (ਆਪਣੇ ਨਾਮ ਦੀ ਦਾਤਿ) ਦੇਵੇਂ ਤਾਂ ਹੀ ਤੇਰਾ ਨਾਮ ਹਿਰਦੇ ਵਿਚ ਵਸਾਇਆ ਜਾ ਸਕਦਾ ਹੈ ।੮।੧।੭।

**ਮਾਰੂ ਮਹਲਾ ੫ ॥ ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥ ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥ ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥ ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ ਵਵੇਸਾ ॥ ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥ ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥ ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥੪॥ {ਪੰਨਾ ੧੦੧੯-੧੦੨੦}**

**ਪਦ ਅਰਥ** :—ਬਿਰਖ—ਰੁੱਖ । ਸਭਿ—ਸਾਰੇ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਤਤੇ—ਖਰ੍ਹਵੇ, ਤਿੱਖੇ । ਬੋਲਨਿ—ਬੋਲਦੇ ਹਨ । ਅਸਤੁ—ਡੁੱਬਾ ਹੋਇਆ (ਸੂਰਜ) । ਉਦੋਤੁ ਭਇਆ—ਉਦੈ ਹੁੰਦਾ ਹੈ, ਅਕਾਸ਼ ਵਿਚ ਚੜ੍ਹ ਪੈਂਦਾ ਹੈ । ਉਠਿ—ਉੱਠ ਕੇ । ਅਉਧ—ਉਮਰ । ਵਿਹਾਣੀਆ—ਬੀਤ ਜਾਂਦੀ ਹੈ ।੧।

ਕਰੇਦੜ—ਕਰਨ ਵਾਲੇ । ਸਰਪਰ—ਜ਼ਰੂਰ । ਮੁਠੇ—ਮੁੱਠੈ, ਲੁੱਟੇ ਜਾਂਦੇ ਹਨ, ਆਤਮਕ ਜੀਵਨ ਦਾ ਸਰਮਾਇਆ ਲੁਟਾ ਬੈਠਦੇ ਹਨ । ਅਜਰਾਈਲਿ—ਅਜਰਾਈਲ ਨੇ, ਮੌਤ ਦੇ ਫ਼ਰਿਸ਼ਤੇ ਨੇ {ਨੋਟ—ਇਹ ਸ਼ਬਦ ਕਿਸੇ ਮੁਸਲਮਾਨ ਦੇ ਪਰਥਾਇ ਹੈ} । ਫੜੇ ਫੜਿ—ਫੜਿ ਫੜਿ, ਫੜ ਕੇ ਫੜ ਕੇ, ਫੜ ਫੜ ਕੇ । ਕੁਠੇ—ਕੁੱਠੇ, ਕੁਹ ਸੁੱਟੇ । ਦੋਜਕਿ—ਦੋਜ਼ਕ ਵਿਚ । ਮੰਗੈ—ਮੰਗਦਾ ਹੈ {ਇਕ-ਵਚਨ} । ਬਾਣੀਆ—ਕਰਮਾਂ ਦਾ ਲੇਖਾ ਲਿਖਣ ਵਾਲਾ ਧਰਮਰਾਜ ।੨।

ਸੰਗਿ—(ਪਰਲੋਕ ਵਲ) ਨਾਲ । ਭਈਆ—ਭਰਾ । ਬੇਬਾ—ਭੈਣ । ਜੋਬਨੁ—ਜਵਾਨੀ । ਛੋਡਿ—ਛੱਡ ਕੇ । ਵਵੇਸਾ— ਤੁਰ ਪਏਗਾ । ਕਰੀਮ—ਬਖ਼ਸ਼ਸ਼ ਕਰਨ ਵਾਲਾ । ਕਰਣ ਕਰਤਾ—ਜਗਤ ਦਾ ਰਚਨਹਾਰ । ਜਾਤੋ—ਜਾਣਿਆ, ਸਾਂਝ ਪਾਈ । ਘਾਣੀ—ਕੋਲ੍ਹੂ ਵਿਚ ਪੀੜਨ ਵਾਸਤੇ ਇਕ ਵਾਰੀ ਜੋਗੇ ਪਾਏ ਹੋਏ ਤਿਲ ।੩।

ਖੁਸਿ ਖੁਸਿ—ਖੋਹ ਕੇ ਖੋਹ ਕੇ, ਖੋਹ ਖੋਹ ਕੇ । ਪਰਾਈ—ਬਿਗਾਨੀ । ਵਸਤੁ—ਚੀਜ਼ । ਖੁਦਾਈ—ਖ਼ੁਦਾ, ਰੱਬ । ਦੁਨੀਆ ਲਬਿ—ਦੁਨੀਆ ਦੇ ਲੱਬ ਵਿਚ; ਦੁਨੀਆ ਦੇ (ਸੁਆਦ ਦੇ) ਚਸਕੇ ਵਿਚ । ਖਾਤ—ਟੋਆ । ਗਲ—ਗੱਲ । ਅਗਲੀ—ਅਗਾਂਹ ਵਾਪਰਨ ਵਾਲੀ ।੪।

**ਅਰਥ** :—(ਹੇ ਭਾਈ ! ਜਿਵੇਂ ਸੂਰਜ ਡੁੱਬਣ ਵੇਲੇ ਅਨੇਕਾਂ ਪੰਛੀ ਕਿਸੇ ਰੁੱਖ ਉਤੇ ਆ ਇਕੱਠੇ ਹੁੰਦੇ ਹਨ, ਇਸੇ ਤਰ੍ਹਾਂ) ਇਸ ਆਕਾਸ਼-ਰੁੱਖ ਹੇਠ ਸਾਰੇ ਜੀਵ-ਜੰਤ ਆ ਇਕੱਠੇ ਹੋਏ ਹਨ, ਕਈ ਖਰ੍ਹਵੇ ਬੋਲਦੇ ਹਨ ਕਈ ਮਿੱਠੇ ਬੋਲ ਬੋਲਦੇ ਹਨ । ਡੁੱਬਾ ਹੋਇਆ ਸੂਰਜ ਜਦੋਂ ਆਕਾਸ਼ ਵਿਚ ਮੁੜ ਚੜ੍ਹ ਪੈਂਦਾ ਹੈ ਤਾਂ (ਪੰਛੀ ਰੁੱਖ ਉਤੋਂ) ਉੱਠ ਕੇ ਉੱਡ ਜਾਂਦੇ ਹਨ (ਤਿਵੇਂ ਹੀ) ਜਿਉਂ ਜਿਉਂ (ਜੀਵਾਂ ਦੀ) ਉਮਰ ਮੁੱਕ ਜਾਂਦੀ ਹੈ (ਪੰਛੀਆਂ ਵਾਂਗ ਇਥੋਂ ਕੂਚ ਕਰ ਜਾਂਦੇ ਹਨ) ।੧।

ਹੇ ਭਾਈ ! ਇਥੇ ਪਾਪ ਕਰਨ ਵਾਲੇ ਜੀਵ (ਆਪਣੇ ਆਤਮਕ ਜੀਵਨ ਦਾ ਸਰਮਾਇਆ) ਜ਼ਰੂਰ ਲੁਟਾ ਜਾਂਦੇ ਹਨ, ਪਾਪ ਕਰਨ ਵਾਲਿਆਂ ਨੂੰ ਮੌਤ ਦਾ ਫ਼ਰਿਸ਼ਤਾ ਫੜ ਫੜ ਕੇ ਕੁਹੀ ਜਾਂਦਾ ਹੈ (ਇਹ ਯਕੀਨ ਜਾਣੋ ਕਿ ਅਜਿਹਾਂ ਨੂੰ) ਸਿਰਜਣਹਾਰ ਨੇ ਦੋਜ਼ਕ ਵਿਚ ਪਾ ਰੱਖਿਆ ਹੈ, ਉਹਨਾਂ ਪਾਸੋਂ ਧਰਮਰਾਜ (ਉਹਨਾਂ ਦੇ ਕੀਤੇ ਕਰਮਾਂ ਦਾ) ਲੇਖਾ ਮੰਗਦਾ ਹੈ ।੨।

ਹੇ ਭਾਈ ! (ਜਗਤ ਤੋਂ ਕੂਚ ਕਰਨ ਵੇਲੇ) ਨਾਹ ਕੋਈ ਭਰਾ ਨਾਹ ਕੋਈ ਭੈਣ ਕੋਈ ਭੀ ਜੀਵ ਦੇ ਨਾਲ ਨਹੀਂ ਜਾਂਦਾ । ਮਾਲ, ਧਨ, ਜਵਾਨੀ—ਹਰੇਕ ਜੀਵ ਜ਼ਰੂਰ ਛੱਡ ਕੇ ਇੱਥੋਂ ਚਲਾ ਜਾਇਗਾ । ਜਿਨ੍ਹਾਂ ਮਨੁੱਖਾਂ ਨੇ ਜਗਤ ਰਚਨਹਾਰ ਬਖ਼ਸ਼ਿੰਦਾ ਪ੍ਰਭੂ ਨਾਲ ਡੂੰਘੀ ਸਾਂਝ ਨਹੀਂ ਪਾਈ, ਉਹ (ਦੁੱਖਾਂ ਵਿਚ) ਇਉਂ ਪੀੜੇ ਜਾਂਦੇ ਹਨ ਜਿਵੇਂ ਤਿਲਾਂ ਦੀ ਘਾਣੀ ।੩।

ਹੇ ਭਾਈ ! ਤੂੰ ਪਰਾਇਆ ਮਾਲ-ਧਨ ਖੋਹ ਖੋਹ ਕੇ ਇਕੱਠਾ ਕਰਦਾ ਰਹਿੰਦਾ ਹੈਂ, ਤੇਰੇ ਨਾਲ ਵੱਸਦਾ ਰੱਬ (ਤੇਰੀ ਹਰੇਕ ਕਰਤੂਤ ਨੂੰ) ਵੇਖਦਾ ਹੈ (ਤੇਰੇ ਹਰੇਕ ਬੋਲ ਨੂੰ) ਸੁਣਦਾ ਹੈ । ਤੂੰ ਦੁਨੀਆ (ਦੇ ਸੁਆਦਾਂ) ਦੇ ਚਸਕੇ ਵਿਚ ਫਸਿਆ ਪਿਆ ਹੈਂ (ਮਾਨੋ ਡੂੰਘੇ) ਟੋਏ ਵਿਚ ਡਿੱਗਾ ਹੋਇਆ ਹੈਂ । ਅਗਾਂਹ ਵਾਪਰਨ ਵਾਲੀ ਗੱਲ ਨੂੰ ਤੂੰ ਸਮਝਦਾ ਹੀ ਨਹੀਂ ।੪।

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥ ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥੫॥ ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥ ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥ ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ ॥ ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥ ੭॥ ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥ ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥ {ਪੰਨਾ ੧੦੨੦}**

**ਪਦ ਅਰਥ** :—ਜਮਿ—ਜੰਮਿ, ਜੰਮ ਕੇ । ਜਮਿ ਜਮਿ ਮਰੈ—ਮੁੜ ਮੁੜ ਜੰਮ ਕੇ (ਮੁੜ ਮੁੜ) ਮਰਦਾ ਹੈ, ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ । ਸਜਾਇ—ਸਜ਼ਾ, ਦੰਡ । ਦੇਸਿ ਲੰਮੈ—ਲੰਮੇ ਦੇਸ ਵਿਚ, (ਮਰਨ ਮਰਨ ਦੇ ਗੇੜ ਦੇ) ਲੰਮੇ ਪੈਂਡੇ ਵਿਚ । ਜਿਨਿ—ਜਿਸ (ਪ੍ਰਭੂ) ਨੇ । ਕੀਤਾ—ਪੈਦਾ ਕੀਤਾ । ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾ (ਹੋਇਆ ਮਨੁੱਖ) । ਤਾ—ਤਾਂ, ਤਾਂਹੀਏਂ । ਸਹੈ—ਸਹਾਰਦਾ ਹੈ । ਪਰਾਣੀਆ—ਪਰਾਣੀ, ਜੀਵ ।੫।

ਖਾਲਕ—ਖ਼ਾਲਕ, ਪੈਦਾ ਕਰਨ ਵਾਲਾ । ਥਾਵਹੁ—ਥਾਂ ਤੋਂ, ਵੱਲੋਂ । ਭੁਲਾ—ਭੁੱਲਾ, ਖੁੰਝਿਆ ਹੋਇਆ । ਮੁਠਾ—ਠੱਗਿਆ ਜਾ ਰਿਹਾ ਹੈ । ਖੇਲੁ—ਤਮਾਸ਼ਾ, ਜਾਦੂ ਦੀ ਖੇਡ । ਬੁਰਾ—ਭੈੜਾ । ਰੁਠ—ਰੁੱਠਾ, ਰੁੱਸਿਆ । ਤੁਠਾ—ਖ਼ੁਸ਼ ਹੋਇਆ । ਸਿਦਕੁ—ਸ਼ਾਂਤੀ, ਤਸੱਲੀ । ਸਬੂਰੀ—ਸਬਰ, ਰਜੇਵਾਂ । ਸੰਤੁ—ਗੁਰੂ । ਵਤੈ—ਭਟਕਦਾ ਫਿਰਦਾ ਹੈ । ਆਪਣ ਭਾਣੀਆ—ਆਪਣੇ ਮਨ ਦੀ ਮਰਜ਼ੀ ਅਨੁਸਾਰ ।੬।

ਮਉਲਾ—ਖ਼ੁਦਾ, ਰੱਬ । ਸਭਿ—ਸਾਰੇ । ਖੇਲ—{ਬਹੁ-ਵਚਨ । ਲਫ਼ਜ਼ 'ਖੇਲੁ' ਇਕ-ਵਚਨ} । ਆਪੇ—ਆਪ ਹੀ । ਇਕਿ—ਕਈ {ਲਫ਼ਜ਼ 'ਇਕ' ਤੋਂ ਬਹੁ-ਵਚਨ} । ਵਿਆਪੇ—ਫਸੇ ਹੋਏ । ਨਚਾਏ—ਨਚਾਂਦਾ ਹੈ । ਨਚਨਿ—ਨੱਚਦੇ ਹਨ । ਸਿਰਿ—ਸਿਰ ਉੱਤੇ । ਸਿਰਿ ਸਿਰਿ—ਹਰੇਕ (ਦੇ) ਸਿਰ ਉੱਤੇ । ਕਿਰਤ—(ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ) ਕਮਾਈ । ਵਿਹਾਣੀਆ—ਬੀਤਦੀ ਹੈ, ਅਸਰ ਪਾਂਦੀ ਹੈ ।੭।

ਤਾ—ਤਾਂ, ਤਦੋਂ । ਧਿਆਈ—ਧਿਆਈਂ, ਮੈਂ ਧਿਆਵਾਂ । ਨਰਕਿ—ਨਰਕ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਦਾਨੁ—ਖੈਰ । ਕਉ—ਨੂੰ (ਦੇਹ) । ਗੁਣ ਗੀਤਾ—ਗੁਣ ਗੀਤਾਂ, ਸਿਫ਼ਤਿ-ਸਾਲਾਹ ਦੇ ਗੀਤ । ਵਖਾਣੀਆ—ਵਖਾਣੀਂ, ਮੈਂ ਵਖਾਣਾਂ ।੮।

**ਅਰਥ** :—ਹੇ ਭਾਈ ! ਜਦੋਂ ਮਨੁੱਖ (ਮਾਇਆ ਦੇ ਮੋਹ ਵਿਚ) ਅੰਨ੍ਹਾ (ਹੋ ਕੇ) ਉਸ ਪਰਮਾਤਮਾ ਨਾਲ ਸਾਂਝ ਨਹੀਂ ਪਾਂਦਾ ਜਿਸ ਨੇ ਇਸ ਨੂੰ ਪੈਦਾ ਕੀਤਾ ਹੈ, ਤਦੋਂ ਇਹ (ਜਨਮ ਮਰਨ ਦੇ ਗੇੜ ਦਾ) ਦੁੱਖ ਸਹਿੰਦਾ ਹੈ, ਇਸ

ਨੂੰ ਬਹੁਤ ਸਜ਼ਾ ਮਿਲਦੀ ਹੈ, ਇਹ (ਜਨਮ ਮਰਨ ਦੇ ਗੇੜ ਦੇ) ਲੰਮੇ ਪੈਂਡੇ ਵਿਚ ਪੈ ਜਾਂਦਾ ਹੈ, ਇਹ ਮੁੜ ਮੁੜ ਜੰਮ ਕੇ (ਮੁੜ ਮੁੜ) ਮਰਦਾ ਹੈ, ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ।੫।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨਹੀਂ ਮਿਲਦਾ, ਉਹ ਆਪਣੇ ਮਨ ਦਾ ਮੁਰੀਦ ਹੋ ਕੇ ਭਟਕਦਾ ਫਿਰਦਾ ਹੈ, ਉਸ ਦੇ ਅੰਦਰ ਮਾਇਆ ਵਲੋਂ ਨਾਹ ਸ਼ਾਂਤੀ ਹੈ ਨਾਹ ਰਜੇਵਾਂ; ਉਹ ਮਨੁੱਖ ਸਿਰਜਣਹਾਰ ਵੱਲੋਂ ਖੁੰਝਿਆ ਰਹਿੰਦਾ ਹੈ, ਉਹ ਆਪਣੇ ਆਤਮਕ ਜੀਵਨ ਦਾ ਸਰਮਾਇਆ ਲੁਟਾ ਬੈਠਦਾ ਹੈ; ਇਹ ਜਗਤ-ਤਮਾਸ਼ਾ ਉਸ ਨੂੰ ਬੁਰਾ (ਖ਼ੁਆਰ ਕਰਦਾ ਹੈ), ਕਦੇ (ਮਾਇਆ ਗੁਆਚਣ ਤੇ ਇਹ) ਘਬਰਾ ਜਾਂਦਾ ਹੈ, ਕਦੇ ਮਾਇਆ ਮਿਲਣ ਤੇ) ਇਹ ਖ਼ੁਸ਼ ਹੋ ਹੋ ਬਹਿੰਦਾ ਹੈ ।੬।

(ਪਰ, ਹੇ ਭਾਈ ! ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਆਪ ਹੀ ਸਾਰੇ ਖੇਲ ਕਰ ਰਿਹਾ ਹੈ । ਕਈ ਐਸੇ ਹਨ ਜਿਹੜੇ ਮਾਇਆ ਦੇ ਮੋਹ ਦੀਆਂ ਲਹਿਰਾਂ ਵਿਚ ਫਸੇ ਹੋਏ ਹਨ, ਕਈ ਐਸੇ ਹਨ ਜਿਨ੍ਹਾਂ ਨੂੰ ਉਸ ਨੇ ਇਹਨਾਂ ਲਹਿਰਾਂ ਵਿਚੋਂ ਕੱਢ ਲਿਆ ਹੈ । ਹੇ ਭਾਈ ! ਪਰਮਾਤਮਾ ਜਿਵੇਂ ਜਿਵੇਂ ਜੀਵਾਂ ਨੂੰ (ਮਾਇਆ ਦੇ ਹੱਥਾਂ ਤੇ) ਨਚਾਂਦਾ ਹੈ; ਤਿਵੇਂ ਤਿਵੇਂ ਜੀਵ ਨੱਚਦੇ ਹਨ । ਹਰੇਕ ਜੀਵ ਦੇ ਸਿਰ ਉੱਤੇ (ਉਸ ਦੇ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ) ਕਮਾਈ ਅਸਰ ਪਾ ਰਹੀ ਹੈ ।੭।

ਹੇ ਭਾਈ ! ਪਰਮਾਤਮਾ ਆਪ ਮਿਹਰ ਕਰੇ, ਤਾਂ ਹੀ ਮੈਂ ਉਸ ਖਸਮ-ਪ੍ਰਭੂ ਨੂੰ ਸਿਮਰ ਸਕਦਾ ਹਾਂ । (ਜਿਹੜਾ ਮਨੁੱਖ ਸਿਮਰਦਾ ਹੈ) ਉਹ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਨਰਕ ਵਿਚ ਨਹੀਂ ਪੈਂਦਾ । ਹੇ ਪ੍ਰਭੂ ! ਨਾਨਕ ਨੂੰ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ-ਦਾਨ ਦੇਹ, (ਤਾ ਕਿ ਮੈਂ ਨਾਨਕ) ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਸਦਾ ਗਾਂਦਾ ਰਹਾਂ ।੮।੨।੮।੧੨।੨੦।

ਨੋਟ—ਅੰਕਾਂ ਦਾ ਨਿਰਣਾ—

ਅੰਕ ਨੰ: ੨—ਇਹ ਦੋ ਅੰਜੁਲੀਆਂ (ਅਰਜ਼ੋਈਆਂ ਹਨ) ਮ: ੫ ਦੀਆਂ ।

ਅੰਕ ਨੰ: ੮—ਮ: ੫ ਦੀਆਂ ਕੁੱਲ ਅਸ਼ਟਪਦੀਆਂ (੨ ਅੰਜੁਲੀਆਂ ਸਮੇਤ) ੮ ਹਨ ।

ਮਹਲਾ ੧ ਦੀਆਂ ਅਸ਼ਟਪਦੀਆਂ . ੧੧
ਮਹਲਾ ੩ ਦੀ ਅਸ਼ਟਪਦੀ . . . . ੧
. . . . . . . . . . . . . . . . ——
. . . . . . . . . . ਜੋੜ . . . . . ੧੨
ਮ: ੫ ਦੀਆਂ ਅਸ਼ਟਪਦੀਆਂ . . . . ੮
. . . . . . . . . . . . . . . . . . ——
. . . . . . . ਕੁਲ ਜੋੜ . . . . . ੨੦

## ਮਾਰੂ ਸੋਲਹੇ ਮਹਲਾ ੧

ੴ ਸਤਿਗੁਰ ਪ੍ਰਸਾਦਿ ॥ ਸਾਚਾ ਸਚੁ ਸੋਈ ਅਵਰੁ ਨ ਕੋਈ ॥ ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥ ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ ॥੧॥ ਆਪਿ ਉਪਾਏ ਆਪਿ ਖਪਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥ ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ ॥੨॥ ਆਪੇ ਦਾਨਾ ਆਪੇ ਬੀਨਾ ॥

**ਆਪੇ ਆਪੁ ਉਪਾਇ ਪਤੀਨਾ ॥ ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ ॥੩॥ ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥੪॥ ਆਪੇ ਪੁਰਖੁ ਆਪੇ ਹੀ ਨਾਰੀ ॥ ਆਪੇ ਪਾਸਾ ਆਪੇ ਸਾਰੀ ॥ ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ ॥੫॥ ਆਪੇ ਭਵਰੁ ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ਸਰਵਰੁ ॥ ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ ॥੬॥ ਆਪੇ ਦਿਨਸੁ ਆਪੇ ਹੀ ਰੈਣੀ ॥ ਆਪਿ ਪਤੀਜੈ ਗੁਰ ਕੀ ਬੈਣੀ ॥ ਆਦਿ ਜੁਗਾਦਿ ਅਨਾਹਦਿ ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ ॥੭॥ ਆਪੇ ਰਤਨੁ ਅਨੂਪੁ ਅਮੋਲੋ ॥ ਆਪੇ ਪਰਖੇ ਪੂਰਾ ਤੋਲੋ ॥ ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਈ ਹੇ ॥੮॥ ਆਪੇ ਧਨਖੁ ਆਪੇ ਸਰਬਾਣਾ ॥ ਆਪੇ ਸੁਘੜੁ ਸਰੂਪੁ ਸਿਆਣਾ ॥ ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥੯॥ ਪਉਣੁ ਗੁਰੂ ਪਾਣੀ ਪਿਤ ਜਾਤਾ ॥ ਉਦਰ ਸੰਜੋਗੀ ਧਰਤੀ ਮਾਤਾ ॥ ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥੧੦॥ ਆਪੇ ਮਛੁਲੀ ਆਪੇ ਜਾਲਾ ॥ ਆਪੇ ਗਊ ਆਪੇ ਰਖਵਾਲਾ ॥ ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ ॥੧੧॥ ਆਪੇ ਜੋਗੀ ਆਪੇ ਭੋਗੀ ॥ ਆਪੇ ਰਸੀਆ ਪਰਮ ਸੰਜੋਗੀ ॥ ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ ॥੧੨॥ ਖਾਣੀ ਬਾਣੀ ਤੁਝਹਿ ਸਮਾਣੀ ॥ ਜੋ ਦੀਸੈ ਸਭ ਆਵਣ ਜਾਣੀ ॥ ਸੇਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ ॥੧੩॥ ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥ ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥੧੪॥ ਕਾਲੁ ਬਿਕਾਲੁ ਭਏ ਦੇਵਾਨੇ ॥ ਸਬਦੁ ਸਹਜ ਰਸੁ ਅੰਤਰਿ ਮਾਨੇ ॥ ਆਪੇ ਮੁਕਤਿ ਤ੍ਰਿਪਤਿ ਵਰ ਦਾਤਾ ਭਗਤਿ ਭਾਇ ਮਨਿ ਭਾਈ ਹੇ ॥੧੫॥ ਆਪਿ ਨਿਰਾਲਮੁ ਗੁਰ ਗਮ ਗਿਆਨਾ ॥ ਜੋ ਦੀਸੈ ਤੁਝ ਮਾਹਿ ਸਮਾਨਾ ॥ ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ॥੧੬॥੧॥ {ਪੰਨਾ ੧੦੨੦-੧੦੨੧}**

ਸੋਲਹੇ—੧੬ ਬੰਦਾਂ ਵਾਲੇ ਸ਼ਬਦ । ਆਮ ਤੌਰ ਤੇ ਤਾਂ ਹਰੇਕ ਵਿਚ ੧੬ ਬੰਦ (ਪਦ) ਹਨ, ਪਰ ਘੱਟ ਵਧ ਭੀ ਮਿਲਦੇ ਹਨ । ਗੁਰੂ ਗ੍ਰੰਥ ਸਾਹਿਬ ਵਿਚ ਸੋਲਹੇ ਅਸ਼ਟਪਦੀਆਂ ਦੇ ਮੁੱਕਣ ਤੇ ਦਰਜ ਹਨ । ਇਹਨਾਂ ਨੂੰ ਅਸ਼ਟਪਦੀਆਂ ਹੀ ਸਮਝਣਾ ਚਾਹੀਦਾ ਹੈ । 'ਸੋਲਹੇ' ਸਿਰਫ਼ ਮਾਰੂ ਰਾਗ ਵਿਚ ਹਨ । ਇਹਨਾਂ ਵਿਚ 'ਰਹਾਉ' ਦੀ ਤੁਕ ਨਹੀਂ ਹੈ ।

**ਪਦ ਅਰਥ** :—ਸਾਚਾ—ਸਦਾ-ਥਿਰ ਰਹਿਣ ਵਾਲਾ । ਸਚੁ—ਸਦਾ-ਥਿਰ, ਅਟੱਲ । ਸੋਈ—ਉਹ ਪਰਮਾਤਮਾ ਹੀ । ਜਿਨਿ—ਜਿਸ (ਪ੍ਰਭੂ) ਨੇ । ਸਿਰਜੀ—ਪੈਦਾ ਕੀਤੀ । ਤਿਨ ਹੀ—ਤਿਨਿ ਹੀ, {ਨੋਟ :—ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਨਿ' ਦੀ 'ਿ' ਉਡ ਗਈ ਹੈ । ਵੇਖੋ 'ਗੁਰਬਾਣੀ ਵਿਆਕਰਣ'} । ਫੁਨਿ—ਮੁੜ, ਫਿਰ {ਪੁਨ:} । ਗੋਈ—ਨਾਸ ਕੀਤੀ ਹੈ । ਮੁਕਰਾਈ—ਨਹਿ-ਨੁੱਕਰ, ਇਨਕਾਰ ।੧।

ਖਪਾਏ—ਨਾਸ ਕਰਦਾ ਹੈ । ਸਿਰਿ—ਸਿਰ ਉਤੇ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ (ਕੀਤੇ ਕਰਮਾਂ ਦੇ ਲੇਖ ਲਿਖ ਕੇ) । ਧੰਧੈ—ਧੰਧੇ ਵਿਚ, ਕਿਰਤ-ਕਾਰ ਵਿਚ । ਵੀਚਾਰੀ—ਜੀਵਾਂ ਦੇ ਕੀਤੇ ਕਰਮਾਂ ਨੂੰ ਵਿਚਾਰਨ ਵਾਲਾ । ਗੁਣਕਾਰੀ—(ਜੀਵਾਂ ਦੇ ਅੰਦਰ) ਗੁਣ ਪੈਦਾ ਕਰਨ ਵਾਲਾ । ਮਾਰਗਿ—(ਸਹੀ ਜੀਵਨ-) ਰਸਤੇ ਉਤੇ ।੨।

ਦਾਨਾ—(ਜੀਵਾਂ ਦੇ ਦਿਲ ਦੀ) ਜਾਣਨ ਵਾਲਾ । ਬੀਨਾ—(ਜੀਵਾਂ ਦੇ ਕੀਤੇ ਕੰਮ) ਵੇਖਣ ਵਾਲਾ । ਆਪੁ—ਆਪਣੇ ਆਪ ਨੂੰ । ਉਪਾਇ—(ਸ੍ਰਿਸ਼ਟੀ ਦੇ ਰੂਪ ਵਿਚ) ਪਰਗਟ ਕਰ ਕੇ । ਪਤੀਨਾ—ਪਤੀਜਦਾ ਹੈ, ਖ਼ੁਸ਼ ਹੁੰਦਾ ਹੈ । ਬੈਸੰਤਰੁ—ਅੱਗ । ਮੇਲਿ—(ਸਭ ਤੱਤਾਂ ਨੂੰ) ਇਕੱਠਾ ਕਰ ਕੇ ।੩।

ਸਸਿ—{_f_} ਚੰਦ੍ਰਮਾ । ਸੂਰਾ—ਸੂਰਜ । ਪੂਰੋ ਪੂਰਾ—ਹਰ ਥਾਂ ਪੂਰਨ, ਹਰ ਥਾਂ ਆਪਣਾ ਚਾਨਣ ਦੇਣ ਵਾਲਾ । ਗਿਆਨਿ—ਗਿਆਨ ਦਾ ਮਾਲਕ । ਧਿਆਨਿ—ਧਿਆਨ ਦਾ ਮਾਲਕ । ਸੂਰਾ—ਸੂਰਮਾ । ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਲਿਵ—ਲਗਨ ।੪।

ਪਾਸਾ—ਚਉਪੜ, ਸੰਸਾਰ ਦਾ ਆਕਾਰ । ਸਾਰੀ—ਨਰਦਾਂ, ਜੀਵ । ਕੀਮਤਿ—ਮੁੱਲ, ਕਦਰ, ਪਰਖ ।੫।

ਤਰਵਰੁ—ਰੁੱਖ । ਥਲੁ—ਸੁੱਕੀ ਧਰਤੀ । ਸਾਗਰੁ—ਸਮੁੰਦਰ । ਸਰਵਰੁ—ਤਲਾਬ । ਕਰਨੀ ਕਰੁ—ਜਗਤ ਦੀ ਰਚਨਾ ਰਚਨ ਵਾਲਾ ।੬।

ਦਿਨਸੁ—ਦਿਨ । ਰੈਣੀ—{ਰਜਨਿ} ਰਾਤ । ਪਤੀਜੈ—ਖ਼ੁਸ਼ ਹੁੰਦਾ ਹੈ । ਬੈਣੀ—ਬਚਨਾਂ ਦੀ ਰਾਹੀਂ । ਅਨਾਹਦਿ—ਨਾਸ-ਰਹਿਤ । ਰਜਾਈ—ਰਜ਼ਾ ਦੇ ਮਾਲਕ ਪ੍ਰਭੂ ਦਾ ।੭।

ਅਨੂਪੁ—ਬੇ-ਮਿਸਾਲ । ਅਮੋਲੋ—ਜਿਸ ਦਾ ਮੁੱਲ ਨਾਹ ਪੈ ਸਕੇ । ਕਸਿ—ਕਸਵੱਟੀ ਤੇ ਲਾ ਕੇ । ਦੇ—ਦੇਂਦਾ ਹੈ । ਲੈ—ਲੈਂਦਾ ਹੈ । ਦੇ ਲੈ—ਦੇਂਦਾ ਲੈਂਦਾ ਹੈ, ਵਣਜ ਵਪਾਰ ਕਰਦਾ ਹੈ ।੮।

ਸਰ—ਤੀਰ । ਸਰਬਾਣਾ—{_ਰਵਾਣਿ} ਤੀਰ ਚਲਾਣ ਵਾਲਾ, ਤੀਰ-ਅੰਦਾਜ਼ । ਸੁਘੜੁ—ਸੋਹਣੀ ਘਾੜਤ ਵਾਲਾ, ਸੁਚੱਜਾ । ਸਰੂਪੁ—ਸੋਹਣੇ ਰੂਪ ਵਾਲਾ । ਬਕਤਾ—ਬੋਲਣ ਵਾਲਾ ।੯।

ਜਾਤਾ—ਜਾਣਿਆ ਜਾਂਦਾ ਹੈ । ਉਦਰ ਸੰਜੋਗੀ—ਪੇਟ ਦੇ ਸੰਜੋਗ ਕਰ ਕੇ । ਰੈਣਿ—ਰਾਤ । ਦੁਇ—ਦੋਵੇਂ । ਦਾਇਆ—ਖਿਡਾਵਾ ।੧੦।

ਜਾਲਾ—(ਮੱਛੀ ਨੂੰ ਫਸਾਣ ਵਾਲਾ) ਜਾਲ । ਜਗਿ—ਜਗਤ ਵਿਚ । ਪ੍ਰਭਿ—ਪ੍ਰਭੂ ਨੇ ।੧੧।

ਰਸੀਆ—ਰਸ ਮਾਣਨ ਵਾਲਾ । ਵੇਬਾਣੀ—ਜੰਗਲ ਵਿਚ ਰਹਿਣ ਵਾਲਾ ਤਿਆਗੀ । ਨਿਰੰਕਾਰੀ—ਆਕਾਰ-ਰਹਿਤ ।੧੨।

ਖਾਣੀ—ਜੀਵਾਂ ਦੀ ਉਤਪੱਤੀ ਦੀਆਂ ਚਾਰ ਖਾਣਾਂ । ਬਾਣੀ—ਚਾਰ ਬਾਣੀਆਂ । ਸੇਈ—ਉਹੀ ਬੰਦੇ । ਸਤਿਗੁਰਿ—ਗੁਰੂ ਨੇ ।੧੩।

ਅਫਰਿਓ—ਅਟੱਲ ਹੁਕਮ ਵਾਲਾ । ਤਿਸੁ—ਉਸ (ਪ੍ਰਭੂ) ਨੂੰ । ਤਿਲੁ—ਤਿਲ ਜਿਤਨਾ ਭੀ । ਤਮਾਈ—ਤਮ੍ਹਾ, ਲਾਲਚ ।੧੪।

ਕਾਲੁ—ਮੌਤ, ਮਰਨ । ਬਿਕਾਲੁ—ਜਨਮ । ਸਹਜ ਰਸੁ—ਆਤਮਕ ਅਡੋਲਤਾ ਦਾ ਆਨੰਦ । ਮਾਨੇ—ਮਾਣਿਆ ਹੈ । ਮੁਕਤਿ ਦਾਤਾ—ਵਿਕਾਰਾਂ ਤੋਂ ਖ਼ਲਾਸੀ ਦੇਣ ਵਾਲਾ । ਤ੍ਰਿਪਤਿ ਦਾਤਾ—ਮਾਇਆ ਵਲੋਂ ਸੰਤੋਖ ਦੇਣ ਵਾਲਾ । ਵਰ ਦਾਤਾ—ਬਖ਼ਸ਼ਸ਼ਾਂ ਕਰਨ ਵਾਲਾ । ਭਾਇ—ਪ੍ਰੇਮ ਦੀ ਰਾਹੀਂ । ਮਨਿ—ਮਨ ਵਿਚ । ਭਗਤਿ ਭਾਇ—ਜਿਸ ਨੂੰ ਪਰਮਾਤਮਾ ਦੀ ਭਗਤੀ ਪਿਆਰੀ ਲੱਗੀ ਹੈ ।੧੫।

ਨਿਰਾਲਮੁ—ਨਿਰਲੇਪ । ਗੁਰ ਗਮ ਗਿਆਨਾ—ਗੁਰੂ ਦੀ ਰਾਹੀਂ ਜਿਸ ਨਾਲ ਜਾਣ-ਪਛਾਣ ਬਣਦੀ ਹੈ । ਭਿਖਿਆ—ਨਾਮ ਦਾ ਖੈਰ । ਦਰਿ—(ਤੇਰੇ) ਦਰ ਤੇ । ਜਾਚੈ—ਮੰਗਦਾ ਹੈ । ਮੈ—ਮੈਨੂੰ ।੧੬।

**ਅਰਥ** :—ਉਹ ਪਰਮਾਤਮਾ ਹੀ ਸਦਾ-ਥਿਰ ਰਹਿਣ ਵਾਲਾ ਹੈ, ਸਦਾ ਅਟੱਲ ਰਹਿਣ ਵਾਲਾ ਹੈ । ਕੋਈ ਹੋਰ ਉਸ ਵਰਗਾ ਨਹੀਂ ਹੈ । ਜਿਸ (ਪ੍ਰਭੂ) ਨੇ (ਇਹ ਰਚਨਾ) ਰਚੀ ਹੈ ਉਸੇ ਨੇ ਹੀ ਮੁੜ ਨਾਸ ਕੀਤਾ ਹੈ (ਉਹੀ ਇਸ ਨੂੰ ਨਾਸ ਕਰਨ ਵਾਲਾ ਹੈ) । ਹੇ ਪ੍ਰਭੂ ! ਜਿਵੇਂ ਤੈਨੂੰ ਚੰਗਾ ਲੱਗੇ ਤਿਵੇਂ ਸਾਨੂੰ ਜੀਵਾਂ ਨੂੰ ਤੂੰ ਰੱਖਦਾ ਹੈਂ,

ਤਿਵੇਂ ਹੀ ਅਸੀ ਰਹਿ ਸਕਦੇ ਹਾਂ । ਅਸੀ ਜੀਵ ਤੇਰੇ (ਹੁਕਮ) ਅੱਗੇ ਕੋਈ ਨਹਿ-ਨੁੱਕਰ ਨਹੀਂ ਕਰ ਸਕਦੇ ।੧।

ਪਰਮਾਤਮਾ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ ਆਪ ਹੀ ਮਾਰਦਾ ਹੈ । ਆਪ ਹੀ ਹਰੇਕ ਜੀਵ ਨੂੰ ਉਸ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਦੁਨੀਆ ਦੇ ਧੰਧੇ ਵਿਚ ਲਾਂਦਾ ਹੈ । ਪ੍ਰਭੂ ਆਪ ਹੀ ਜੀਵਾਂ ਦੇ ਕਰਮਾਂ ਨੂੰ ਵਿਚਾਰਨ ਵਾਲਾ ਹੈ, ਆਪ ਹੀ (ਜੀਵਾਂ ਦੇ ਅੰਦਰ) ਗੁਣ ਪੈਦਾ ਕਰਨ ਵਾਲਾ ਹੈ, ਆਪ ਹੀ (ਜੀਵਾਂ ਨੂੰ) ਸਹੀ ਜੀਵਨ-ਰਸਤੇ ਉਤੇ ਲਾਂਦਾ ਹੈ ।੨।

ਪਰਮਾਤਮਾ ਆਪ ਹੀ ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ, ਆਪ ਹੀ ਜੀਵਾਂ ਦੇ ਕੀਤੇ ਕਰਮਾਂ ਨੂੰ ਵੇਖਣ ਵਾਲਾ ਹੈ । ਪ੍ਰਭੂ ਆਪ ਹੀ ਆਪਣੇ ਆਪ ਨੂੰ (ਸ੍ਰਿਸ਼ਟੀ ਦੇ ਰੂਪ ਵਿਚ) ਪਰਗਟ ਕਰ ਕੇ (ਆਪ ਹੀ ਇਸ ਨੂੰ ਵੇਖ ਵੇਖ ਕੇ) ਖ਼ੁਸ਼ ਹੋ ਰਿਹਾ ਹੈ । ਪਰਮਾਤਮਾ ਆਪ ਹੀ (ਆਪਣੇ ਆਪ ਤੋਂ) ਹਵਾ ਪਾਣੀ ਅੱਗ (ਆਦਿਕ ਤੱਤ ਪੈਦਾ ਕਰਨ ਵਾਲਾ) ਹੈ, ਪ੍ਰਭੂ ਨੇ ਆਪ ਹੀ (ਇਹਨਾਂ ਤੱਤਾਂ ਨੂੰ) ਇਕੱਠਾ ਕਰ ਕੇ ਜਗਤ-ਰਚਨਾ ਕੀਤੀ ਹੈ ।੩।

ਹਰ ਥਾਂ ਚਾਨਣ ਦੇਣ ਵਾਲਾ ਪਰਮਾਤਮਾ ਆਪ ਹੀ ਸੂਰਜ ਹੈ ਆਪ ਹੀ ਚੰਦ੍ਰਮਾ ਹੈ, ਪ੍ਰਭੂ ਆਪ ਹੀ ਗਿਆਨ ਦਾ ਮਾਲਕ ਤੇ ਸੁਰਤਿ ਦਾ ਮਾਲਕ ਸੂਰਮਾ ਗੁਰੂ ਹੈ । ਜਿਸ ਭੀ ਜੀਵ ਨੇ ਉਸ ਸਦਾ-ਥਿਰ ਪ੍ਰਭੂ ਨਾਲ ਪ੍ਰੇਮ-ਲਗਨ ਲਾਈ ਹੈ ਜਮ-ਰਾਜ ਉਸ ਵਲ ਤੱਕ ਭੀ ਨਹੀਂ ਸਕਦਾ ।੪।

(ਹਰੇਕ) ਮਰਦ ਭੀ ਪ੍ਰਭੂ ਆਪ ਹੀ ਹੈ ਤੇ (ਹਰੇਕ) ਇਸਤ੍ਰੀ ਭੀ ਆਪ ਹੀ ਹੈ, ਪ੍ਰਭੂ ਆਪ ਹੀ (ਇਹ ਜਗਤ-ਰੂਪ) ਚਉਪੜ (ਦੀ ਖੇਡ) ਹੈ ਤੇ ਆਪ ਹੀ (ਚਉਪੜ ਦੀਆਂ ਜੀਵ-) ਨਰਦਾਂ ਹੈ । ਪਰਮਾਤਮਾ ਨੇ ਆਪ ਹੀ ਇਹ ਜਗਤ (ਚਉਪੜ ਦੀ ਖੇਡ-ਰੂਪ) ਪਿੜ ਤਿਆਰ ਕੀਤਾ ਹੈ, ਆਪ ਹੀ ਇਸ ਖੇਡ ਨੂੰ ਪਰਖ ਰਿਹਾ ਹੈ ।੫।

(ਹੇ ਪ੍ਰਭੂ !) ਤੇਰਾ ਸਹੀ ਸਰੂਪ ਕੀਹ ਹੈ—ਇਹ ਬਿਆਨ ਨਹੀਂ ਕੀਤਾ ਜਾ ਸਕਦਾ । ਤੂੰ ਆਪ ਹੀ (ਆਪਣੇ ਆਪ ਤੋਂ) ਸਾਰੀ ਰਚਨਾ ਰਚਣ ਵਾਲਾ ਹੈਂ । ਤੂੰ ਆਪ ਹੀ ਭੌਰਾ ਹੈਂ, ਆਪ ਹੀ ਫੁੱਲ ਹੈਂ, ਤੂੰ ਆਪ ਹੀ ਫਲ ਹੈਂ, ਤੇ ਆਪ ਹੀ ਰੁੱਖ ਹੈਂ । ਤੂੰ ਆਪ ਹੀ ਪਾਣੀ ਹੈਂ, ਆਪ ਹੀ ਸੁੱਕੀ ਧਰਤੀ ਹੈਂ, ਤੂੰ ਆਪ ਹੀ ਸਮੁੰਦਰ ਹੈਂ ਆਪ ਹੀ ਤਲਾਬ ਹੈਂ । ਤੂੰ ਆਪ ਹੀ ਮੱਛ ਹੈਂ ਆਪ ਹੀ ਕੱਛੂ ਹੈਂ ।੬।

ਪਰਮਾਤਮਾ ਆਪ ਹੀ ਦਿਨ ਹੈ ਆਪ ਹੀ ਰਾਤ ਹੈ, ਉਹ ਆਪ ਹੀ ਗੁਰੂ ਦੇ ਬਚਨਾਂ ਦੀ ਰਾਹੀਂ ਖ਼ੁਸ਼ ਹੋ ਰਿਹਾ ਹੈ, ਸਾਰੇ ਜਗਤ ਦਾ ਮੂਲ ਹੈ, ਜੁਗਾਂ ਦੇ ਭੀ ਆਦਿ ਤੋਂ ਹੈ, ਉਸ ਦਾ ਕਦੇ ਨਾਸ ਨਹੀਂ ਹੋ ਸਕਦਾ, ਹਰ ਵੇਲੇ ਹਰੇਕ ਸਰੀਰ ਵਿਚ ਉਸੇ ਰਜ਼ਾ ਦੇ ਮਾਲਕ ਦੀ ਜੀਵਨ-ਰੌ ਰੁਮਕ ਰਹੀ ਹੈ ।੭।

ਪ੍ਰਭੂ ਆਪ ਹੀ ਇਕ ਐਸਾ ਰਤਨ ਹੈ ਜਿਸ ਵਰਗਾ ਹੋਰ ਕੋਈ ਨਹੀਂ ਤੇ ਜਿਸ ਦਾ ਮੁੱਲ ਨਹੀਂ ਪੈ ਸਕਦਾ । ਪ੍ਰਭੂ ਆਪ ਹੀ ਉਸ ਰਤਨ ਨੂੰ ਪਰਖਦਾ ਹੈ, ਤੇ ਠੀਕ ਤਰ੍ਹਾਂ ਤੋਲਦਾ ਹੈ । ਪ੍ਰਭੂ ਆਪ ਹੀ ਕਿਸੇ ਰਤਨ-ਜੀਵ ਨੂੰ ਕਸਵੱਟੀ ਤੇ ਲਾ ਕੇ ਪਰਵਾਨ ਕਰਦਾ ਹੈ, ਤੇ, ਹੇ ਭਾਈ ! ਪ੍ਰਭੂ ਆਪ ਹੀ ਜਗਤ ਦੀ ਵਣਜ-ਵਪਾਰ ਦੀ ਕਾਰ ਚਲਾ ਰਿਹਾ ਹੈ (ਰਤਨ ਦੇਂਦਾ ਹੈ ਤੇ ਰਤਨ ਲੈਂਦਾ ਹੈ) ।੮।

ਪਰਮਾਤਮਾ ਆਪ ਹੀ ਧਨਖ ਹੈ (ਆਪ ਹੀ ਤੀਰ ਹੈ) ਆਪ ਹੀ ਤੀਰ-ਅੰਦਾਜ਼ ਹੈ । ਆਪ ਹੀ ਸੁਚੱਜਾ ਸੋਹਣਾ ਤੇ ਸਿਆਣਾ ਹੈ । ਹਰ ਥਾਂ ਬੋਲਣ ਵਾਲਾ ਸੁਣਨ ਵਾਲਾ ਉਹੀ ਆਪ ਹੀ ਹੈ ਜਿਸ ਨੇ ਇਹ ਜਗਤ-ਰਚਨਾ ਰਚੀ ਹੈ ।੯।

ਹਵਾ (ਜੋ ਸਰੀਰਾਂ ਲਈ ਇਉਂ ਹੈ ਜਿਵੇਂ) ਗੁਰੂ (ਜੀਵਾਂ ਦੇ ਆਤਮਾ ਵਾਸਤੇ ਹੈ) ਪ੍ਰਭੂ ਆਪ ਹੀ ਹੈ । ਪਾਣੀ (ਜੋ ਸਭ ਜੀਵਾਂ ਦਾ) ਪਿਉ (ਹੈ, ਇਹ ਭੀ) ਪ੍ਰਭੂ ਆਪ ਹੀ ਹੈ । ਧਰਤੀ (ਜੇਹੜੀ ਇਸ ਵਾਸਤੇ ਜੀਵਾਂ ਦੀ) ਮਾਂ ਅਖਵਾਣ-ਜੋਗ ਹੈ ਕਿ ਇਹ ਮਾਂ ਵਾਂਗ ਸਭ ਚੀਜ਼ਾਂ ਨੂੰ ਆਪਣੇ ਪੇਟ ਵਿਚ ਰਖਦੀ ਹੈ ਤੇ ਪੇਟ ਵਿਚੋਂ ਪੈਦਾ ਕਰਦੀ ਹੈ—ਇਹ ਭੀ ਪਰਮਾਤਮਾ ਆਪ ਹੀ ਹੈ (ਕਿਉਂਕਿ ਸਭ ਕੁਝ ਪਰਮਾਤਮਾ ਨੇ ਆਪਣੇ ਆਪ ਤੋਂ ਪਰਗਟ ਕੀਤਾ ਹੈ) । ਦਿਨ ਤੇ ਰਾਤ (ਜੋ ਜੀਵਾਂ ਵਾਸਤੇ) ਦੋਵੇਂ ਖਿਡਾਵੀ ਤੇ ਖਿਡਾਵਾ ਹਨ (ਤੇ ਇਹਨਾਂ ਦੇ ਪ੍ਰਭਾਵ ਵਿਚ) ਜਗਤ ਖੇਡ ਰਿਹਾ ਹੈ, ਇਹ ਭੀ ਉਹ ਆਪ ਹੀ ਹੈ, ਇਹ ਸਾਰੀ ਖੇਡ ਉਹ ਆਪ ਹੀ ਖੇਡ ਰਿਹਾ ਹੈ ।੧੦।

ਹੇ ਪ੍ਰਭੂ ! ਤੂੰ ਆਪ ਹੀ ਮੱਛੀ ਹੈਂ ਤੇ ਆਪ ਹੀ (ਮੱਛੀ ਨੂੰ ਫਸਾਣ ਵਾਲਾ) ਜਾਲ ਹੈਂ; ਤੂੰ ਆਪ ਹੀ ਗਾਂ ਹੈ ਤੇ ਆਪ ਹੀ ਗਾਈਆਂ ਦਾ ਰਾਖਾ ਹੈਂ । ਸਾਰੇ ਜੀਵਾਂ ਵਿਚ ਸਾਰੇ ਜਗਤ ਵਿਚ ਤੇਰੀ ਹੀ ਜੋਤਿ ਮੌਜੂਦ ਹੈ ।

ਜਗਤ ਵਿਚ ਉਹੀ ਕੁਝ ਵਰਤ ਰਿਹਾ ਹੈ ਜਿਵੇਂ ਪ੍ਰਭੂ ਨੇ ਹੁਕਮ ਕੀਤਾ ਹੈ (ਹੁਕਮ ਕਰ ਰਿਹਾ ਹੈ) ।੧੧।

(ਮਾਇਆ ਤੋਂ ਨਿਰਲੇਪ ਹੋਣ ਕਰਕੇ) ਪ੍ਰਭੂ ਆਪ ਹੀ ਜੋਗੀ ਹੈ, (ਤੇ ਸਾਰੇ ਜੀਵਾਂ ਵਿਚ ਵਿਆਪਕ ਹੋਣ ਕਰਕੇ) ਆਪ ਹੀ (ਸਾਰੇ ਪਦਾਰਥਾਂ ਨੂੰ) ਭੋਗਣ ਵਾਲਾ ਹੈ । ਸਭ ਤੋਂ ਵੱਡੇ ਸੰਜੋਗ (ਮਿਲਾਪ) ਦੇ ਕਾਰਨ (ਸਭ ਜੀਵਾਂ ਵਿਚ ਰਮਿਆ ਹੋਣ ਕਰਕੇ) ਪ੍ਰਭੂ ਆਪ ਹੀ ਸਾਰੇ ਰਸ ਮਾਣ ਰਿਹਾ ਹੈ । ਪ੍ਰਭੂ ਆਪ ਹੀ ਉਜਾੜ ਵਿਚ ਰਹਿਣ ਵਾਲਾ ਹੈ, ਪ੍ਰਭੂ ਆਪ ਨਿਰ-ਆਕਾਰ ਹੈ, ਉਸ ਨੂੰ ਕਿਸੇ ਤੋਂ ਡਰ ਨਹੀਂ । ਉਹ ਆਪ ਹੀ ਆਪਣੇ ਸਰੂਪ ਵਿਚ ਸੁਰਤਿ ਜੋੜਨ ਵਾਲਾ ਹੈ ।੧੨।

ਹੇ ਪ੍ਰਭੂ ! ਚੌਹਾਂ ਖਾਣੀਆਂ ਦੇ ਜੀਵ ਤੇ ਉਹਨਾਂ ਦੀਆਂ ਬੋਲੀਆਂ ਭੀ ਤੇਰੇ ਵਿਚ ਹੀ ਸਮਾ ਜਾਂਦੀਆਂ ਹਨ । ਜਗਤ ਵਿਚ ਜੋ ਕੁਝ ਦਿੱਸ ਰਿਹਾ ਹੈ ਉਹ ਜੰਮਣ ਮਰਨ ਦੇ ਗੇੜ ਵਿਚ ਹੈ । ਜਿਨ੍ਹਾਂ ਬੰਦਿਆਂ ਨੂੰ ਸਤਿਗੁਰੂ ਨੇ (ਸਹੀ ਜੀਵਨ ਦੀ) ਸੂਝ ਦਿੱਤੀ ਹੈ ਉਹੀ ਕਦੇ ਘਾਟਾ ਨਾਹ ਖਾਣ ਵਾਲੇ ਸ਼ਾਹ ਹਨ ਤੇ ਵਪਾਰੀ ਹਨ ।੧੩।

ਹੇ ਪ੍ਰਭੂ ! (ਤੇਰਾ ਰੂਪ) ਪੂਰਾ ਸਤਿਗੁਰੂ (ਤੇਰੀ ਸਿਫ਼ਤਿ-ਸਾਲਾਹ ਦੀ) ਬਾਣੀ (ਤੇਰੇ ਪੈਦਾ ਕੀਤੇ ਜੀਵਾਂ ਨੂੰ) ਸਮਝਾਂਦਾ ਹੈ । ਹੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ! ਤੂੰ ਸਾਰੀਆਂ ਤਾਕਤਾਂ ਦਾ ਮਾਲਕ ਹੈਂ, ਤੂੰ (ਆਪਣੀ ਸਾਰੀ ਰਚਨਾ ਵਿਚ) ਹਰ ਥਾਂ ਮੌਜੂਦ ਹੈਂ । ਕੋਈ ਜੀਵ ਤੇਰੇ ਹੁਕਮ ਨੂੰ ਮੋੜ ਨਹੀਂ ਸਕਦਾ, (ਇਤਨੇ ਵੱਡੇ ਖਲਜਗਨ ਦਾ ਮਾਲਕ ਹੋ ਕੇ ਭੀ) ਤੂੰ ਸਦਾ ਬੇ-ਫ਼ਿਕਰ ਹੈਂ ।

(ਹੇ ਭਾਈ ! ਪਰਮਾਤਮਾ ਆਪਣੇ ਪੈਦਾ ਕੀਤੇ ਜੀਵਾਂ ਵਾਸਤੇ ਸਭ ਕੁਝ ਕਰਦਾ ਹੈ, ਪਰ) ਉਸ ਨੂੰ (ਆਪਣੇ ਵਾਸਤੇ) ਕੋਈ ਰਤਾ ਭਰ ਭੀ ਲਾਲਚ ਨਹੀਂ ਹੈ ।੧੪।

(ਪਰਮਾਤਮਾ ਦੀ ਕਿਰਪਾ ਨਾਲ ਜੇਹੜਾ ਮਨੁੱਖ) ਆਪਣੇ ਹਿਰਦੇ ਵਿਚ ਉਸ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਸਾਂਦਾ ਹੈ ਤੇ ਆਤਮਕ ਅਡੋਲਤਾ ਦਾ ਰਸ ਮਾਣਦਾ ਹੈ, ਜਨਮ ਤੇ ਮਰਨ ਉਸ ਦੇ ਨੇੜੇ ਨਹੀਂ ਢੁਕਦੇ (ਉਸ ਨੂੰ ਵੇਖ ਕੇ ਝੱਲੇ ਹੋ ਜਾਂਦੇ ਹਨ, ਸਹਮ ਜਾਂਦੇ ਹਨ) । (ਪ੍ਰਭੂ ਦੀ ਬਖ਼ਸ਼ੀ ਹੋਈ ਪ੍ਰਭੂ-ਚਰਨਾਂ ਦੀ) ਪ੍ਰੀਤਿ ਦੀ ਰਾਹੀਂ ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੀ ਭਗਤੀ ਪਿਆਰੀ ਲੱਗਣ ਲੱਗ ਪੈਂਦੀ ਹੈ, ਉਸ ਨੂੰ ਪ੍ਰਭੂ (ਆਪ ਹੀ ਵਿਕਾਰਾਂ ਤੋਂ) ਖ਼ਲਾਸੀ ਦੇਣ ਵਾਲਾ ਹੈ ਆਪ ਹੀ (ਮਾਇਆ ਦੀ ਤ੍ਰਿਸ਼ਨਾ ਤੋਂ) ਤ੍ਰਿਪਤੀ ਦੇਣ ਵਾਲਾ ਹੈ, ਤੇ ਆਪ ਹੀ ਸਭ ਬਖ਼ਸ਼ਸ਼ਾਂ ਕਰਨ ਵਾਲਾ ਹੈ ।੧੫।

ਹੇ ਪ੍ਰਭੂ ! (ਇਤਨਾ ਬੇਅੰਤ ਜਗਤ ਰਚ ਕੇ) ਤੂੰ ਆਪ (ਇਸ ਦੇ ਮੋਹ ਤੋਂ) ਨਿਰਲੇਪ ਹੈਂ । ਹੇ ਪ੍ਰਭੂ ! (ਤੇਰੇ ਰੂਪ) ਗੁਰੂ ਦੀ ਰਾਹੀਂ ਹੀ ਤੇਰੇ ਨਾਲ ਜਾਣ-ਪਛਾਣ ਹੋ ਸਕਦੀ ਹੈ । (ਜਗਤ ਵਿਚ) ਜੋ ਕੁਝ ਦਿੱਸ ਰਿਹਾ ਹੈ ਉਹ ਸਭ ਤੇਰੇ ਵਿਚ ਹੀ ਲੀਨ ਹੋ ਜਾਂਦਾ ਹੈ ।

ਗ਼ਰੀਬ ਨਾਨਕ ਤੇਰੇ ਦਰ ਤੋਂ (ਨਾਮ ਦਾ) ਖ਼ੈਰ ਮੰਗਦਾ ਹੈ । ਹੇ ਪ੍ਰਭੂ ! ਮੈਨੂੰ ਆਪਣਾ ਨਾਮ ਦੇਹ, ਇਹੀ ਮੇਰੇ ਵਾਸਤੇ ਸਭ ਤੋਂ ਉੱਚੀ ਇੱਜ਼ਤ ਹੈ ।੧੬।੧।

ਮਾਰੂ ਮਹਲਾ ੧ ॥ ਆਪੇ ਧਰਤੀ ਧਉਲੁ ਅਕਾਸੰ ॥ ਆਪੇ ਸਾਚੇ ਗੁਣ ਪਰਗਾਸੰ ॥ ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ ॥੧॥ ਜਿਸੁ ਕਰਣਾ ਸੋ ਕਰਿ ਕਰਿ ਵੇਖੈ ॥ ਕੋਇ ਨ ਮੇਟੈ ਸਾਚੇ ਲੇਖੈ ॥ ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ ॥੨॥ ਪੰਚ ਚੋਰ ਚੰਚਲ ਚਿਤੁ ਚਾਲਹਿ ॥ ਪਰ ਘਰ ਜੋਹਹਿ ਘਰੁ ਨਹੀ ਭਾਲਹਿ ॥ ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ ॥੩॥ ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥ ਮਨਸਾ ਮਾਰਿ ਮਨੈ ਸਿਉ ਲੂਝੈ ॥ ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ ॥੪॥ ਆਪੇ ਸੁਰਗੁ ਮਛੁ ਪਇਆਲਾ ॥ ਆਪੇ ਜੋਤਿ ਸਰੂਪੀ ਬਾਲਾ ॥ ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ ॥੫॥ ਬੇਦ ਕਤੇਬੀ ਭੇਦੁ ਨ ਜਾਤਾ ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥ ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ ॥੬॥ ਕਰਿ ਕਰਿ ਥਾਕੀ ਮੀਤ ਘਨੇਰੇ ॥ ਕੋਇ ਨ ਕਾਟੈ ਅਵਗੁਣ ਮੇਰੇ ॥ ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ ॥੭॥ ਭੂਲੇ ਚੂਕੇ ਮਾਰਗਿ ਪਾਵਹਿ ॥ ਆਪਿ ਭੁਲਾਇ ਤੂ ਹੈ ਸਮਝਾਵਹਿ ॥ ਬਿਨੁ ਨਾਵੈ ਮੈ ਅਵਰੁ ਨ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ ॥੮॥ ਗੰਗਾ ਜਮੁਨਾ ਕੇਲ ਕੇਦਾਰਾ ॥ ਕਾਸੀ ਕਾਂਤੀ ਪੁਰੀ ਦੁਆਰਾ ॥ ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ ॥੯॥ ਆਪੇ ਸਿਧ ਸਾਧਿਕੁ ਵੀਚਾਰੀ ॥ ਆਪੇ ਰਾਜਨੁ ਪੰਚਾ ਕਾਰੀ ॥ ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ॥੧੦॥ ਆਪੇ ਕਾਜੀ ਆਪੇ ਮੁਲਾ ॥ ਆਪਿ ਅਭੁਲੁ ਨ ਕਬਹੂ ਭੁਲਾ ॥ ਆਪੇ ਮਿਹਰ ਦਇਆਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ ॥੧੧॥ ਜਿਸੁ ਬਖਸੇ ਤਿਸੁ ਦੇ ਵਡਿਆਈ ॥ ਸਭਸੈ ਦਾਤਾ ਤਿਲੁ ਨ ਤਮਾਈ ॥ ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ ॥੧੨॥ ਕਿਆ ਸਾਲਾਹੀ ਅਗਮ ਅਪਾਰੈ ॥ ਸਾਚੇ ਸਿਰਜਣਹਾਰ ਮੁਰਾਰੈ ॥ ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ ॥੧੩॥ ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥ ਊਭੇ ਸੇਵਹਿ ਅਲਖ ਅਪਾਰੈ ॥ ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ ॥੧੪॥ ਸਾਚੀ ਕੀਰਤਿ ਸਾਚੀ ਬਾਣੀ ॥ ਹੋਰ ਨ ਦੀਸੈ ਬੇਦ ਪੁਰਾਣੀ ॥ ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ ॥੧੫॥ ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥ ਕਉਣੁ ਨ ਮੂਆ ਕਉਣੁ ਨ ਮਰਸੀ ॥ ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥੧੬॥੨॥ {ਪੰਨਾ ੧੦੨੧-੧੦੨੨}

**ਪਦ ਅਰਥ** :—ਧਉਲੁ—ਬਲਦ (ਜੋ ਧਰਤੀ ਨੂੰ ਆਪਣੇ ਸਿੰਙਾਂ ਉਤੇ ਚੁੱਕ ਕੇ ਖਲੋਤਾ ਮੰਨਿਆ ਜਾਂਦਾ ਹੈ), ਧਰਤੀ ਦਾ ਆਸਰਾ । ਕਾਰ—(ਜਤ ਸਤ ਸੰਤੋਖ ਦੇ ਅਭਿਆਸ ਦੀ) ਕਾਰ ।੧।

ਜਿਸੁ ਕਰਣਾ—ਜਿਸ ਪਰਮਾਤਮਾ ਦਾ ਰਚਿਆ ਜਗਤ । ਵੇਖੈ—ਸੰਭਾਲ ਕਰਦਾ ਹੈ । ਲੇਖੈ—ਲੇਖ ਨੂੰ, ਹੁਕਮ ਨੂੰ । ਸਾਚੇ—ਸਦਾ-ਥਿਰ ਪ੍ਰਭੂ ਦੇ ।੨।

ਚਾਲਹਿ—ਮੋਹ ਲੈਂਦੇ ਹਨ । ਜੋਹਹਿ—ਤੱਕਦੇ ਹਨ । ਘਰੁ—ਆਪਣਾ ਹਿਰਦਾ-ਘਰ । ਕਾਇਆ—ਸਰੀਰ । ਪਤਿ—ਇੱਜ਼ਤ ।੩।

ਤ੍ਰਿਭਵਣੁ—ਤਿੰਨ ਭਵਨਾਂ ਵਿਚ ਵਿਆਪਕ ਪਰਮਾਤਮਾ । ਮਨਸਾ—ਮਨ ਦਾ ਫੁਰਨਾ । ਲੂਝੈ—ਮੁਕਾਬਲਾ ਕਰਦਾ ਹੈ । ਬਾਲ ਸਖਾਈ—ਸਦਾ ਦਾ ਸਾਥੀ ।੪।

ਮਛੁ—ਮਾਤ ਲੋਕ । ਪਇਆਲਾ—ਪਾਤਾਲ । ਬਾਲਾ—ਵੱਡਾ । ਬਿਕਟ—{ਵਿਕਟ—ਡੋਰਮਦਿਓਬਲਏ} ਭਿਆਨਕ । ਬਿਕਰਾਲ—ਡਰਾਉਣੀ । ਸਰੂਪੀ—ਸੋਹਣੇ ਰੂਪ ਵਾਲਾ । ਰੇਖਿਆ—ਰੇਖਾ, ਲਕੀਰ, ਚੱਕ੍ਰ ਚਿਹਨ ।੫।

ਕਤੇਬੀ—ਸ਼ਾਮੀ ਮਜ਼ਹਬਾਂ ਦੀਆਂ ਕਿਤਾਬਾਂ ਨੇ । ਸੁਤ—ਪੁੱਤਰ । ਸੈਲ—ਪਹਾੜ । ਸਮਾਏ—ਲੀਨ ਕਰ ਲੈਂਦਾ ਹੈ ।੬।

ਸੁਰਿ—ਦੇਵਤੇ । ਸਿਰਿ—ਸਿਰ ਉਤੇ । ਭਾਇ—ਪ੍ਰੇਮ ਦੀ ਰਾਹੀਂ ।੭।

ਮਾਰਗਿ—(ਸਹੀ ਜੀਵਨ-) ਰਾਹ ਉਤੇ । ਭੁਲਾਇ—ਭੁਲਾ ਕੇ, ਕੁਰਾਹੇ ਪਾ ਕੇ । ਮੈ—ਮੈਨੂੰ । ਅਵਰੁ—ਕੋਈ ਹੋਰ । ਨਾਵਹੁ—ਨਾਮ ਤੋਂ, ਨਾਮ ਸਿਮਰਨ ਨਾਲ । ਗਤਿ ਮਿਤਿ—ਪ੍ਰਭੂ ਦੀ ਗਤਿ ਤੇ ਪ੍ਰਭੂ ਦੀ ਮਿਤਿ, ਪ੍ਰਭੂ ਕਿਹੋ ਜਿਹਾ ਹੈ ਤੇ ਕੇਡਾ ਵੱਡਾ ਬੇਅੰਤ ਹੈ—ਇਹ ਸੂਝ ।੮।

ਕੇਲ—ਖੇਡ, ਸ੍ਰੀ ਕ੍ਰਿਸ਼ਨ ਜੀ ਦੇ ਖੇਡਣ ਦੀ ਥਾਂ, ਬਿੰਦ੍ਰਾਬਨ । ਕੇਦਾਰਾ—ਗੜ੍ਹਵਾਲ ਦੇ ਇਲਾਕੇ ਵਿਚ ਕੇਦਾਰ ਨਾਥ ਤੀਰਥ । ਕਾਂਤੀ—ਕਾਂਚੀ, ਜਿਸ ਦਾ ਪ੍ਰਸਿੱਧ ਨਾਮ 'ਕਾਂਜੀ-ਵਰਮ' ਹੈ, ਸੱਤ ਪੁਰੀਆਂ ਵਿਚੋਂ ਇਕ ਪਵਿਤ੍ਰ ਪੁਰੀ । ਪੁਰੀ ਦੁਆਰਾ—ਦੁਆਰਕਾ ਪੁਰੀ । ਗੰਗਾ ਸਾਗਰੁ—{ਸਾਗਰੁ—ਸਮੁੰਦਰ} ਜਿਥੇ ਗੰਗਾ ਸਮੁੰਦਰ ਵਿਚ ਪੈਂਦੀ ਹੈ । ਬੇਣੀ ਸੰਗਮੁ—ਤ੍ਰਿਬੇਣੀ (ਗੰਗਾ ਜਮੁਨਾ ਸਰਸ੍ਵਤੀ) ਦਾ ਮੇਲ-ਥਾਂ । ਅਠਸਠਿ—ਅਠਾਹਠ ਤੀਰਥ । ਅੰਕਿ—ਅੰਕ ਵਿਚ, ਸਰੂਪ ਵਿਚ ।੯।

ਸਿਧ—ਜੋਗ-ਸਾਧਨਾਂ ਵਿਚ ਪੁੱਗੇ ਜੋਗੀ । ਸਾਧਿਕੁ—ਜੋਗ-ਸਾਧਨ ਕਰਨ ਵਾਲਾ । ਪੰਚਾ ਕਾਰੀ—ਪੈਂਚਾਂ ਦਾ ਬਣਾਣ ਵਾਲਾ । ਤਖਤਿ—ਤਖਤ ਉਤੇ । ਅਦਲੀ—ਨਿਆਂ ਕਰਨ ਵਾਲਾ ।੧੦।

ਕਿਸੈ ਕੋ—ਕਿਸੇ ਦਾ । ਬੈਰਾਈ—ਵੈਰੀ ।੧੧।

ਸਭਸੈ—ਹਰੇਕ ਜੀਵ ਦਾ । ਤਮਾਈ—ਤਮ੍ਹਾ, ਲਾਲਚ । ਭਰਪੁਰਿ—ਭਰਪੂਰ, ਨਕਾਨਕ ਵਿਆਪਕ । ਨਿਹਕੇਵਲੁ—{ਨਿਕੈ ਵਯ} ਸੁੱਧ-ਸਰੂਪ, ਪਵਿਤ੍ਰ । ਠਾਈ —ਥਾਂਵਾਂ ਵਿਚ ।੧੨।

ਅਗਮ—ਅਪਹੁੰਚ ਪ੍ਰਭੂ । ਮੁਰਾਰਿ—ਪਰਮਾਤਮਾ {ਮੁਰ-ਅਰਿ} ।੧੩।

ਦੁਆਰੈ—(ਪ੍ਰਭੂ ਦੇ) ਦਰ ਤੇ । ਮਹੇਸੁ—ਸ਼ਿਵ । ਊਭੇ—ਖਲੋਤੇ । ਹੋਰ ਕੇਤੀ—ਹੋਰ ਬੇਅੰਤ ਲੋਕਾਈ । ਦਰਿ—ਪ੍ਰਭੂ ਦੇ ਦਰ ਤੇ । ਮੈ—ਮੈਥੋਂ । ਕਾਈ ਗਣਤ—ਕੋਈ ਗਿਣਤੀ ।੧੪।

ਸਚੀ—ਸਦਾ-ਥਿਰ ਰਹਿਣ ਵਾਲੀ । ਕੀਰਤਿ—ਸਿਫ਼ਤਿ-ਸਾਲਾਹ । ਪੂੰਜੀ—ਸਰਮਾਇਆ । ਧਰ—ਆਸਰਾ ।੧੫।

ਜੁਗੁ ਜੁਗੁ—ਕੋਈ ਭੀ ਜੁਗ ਹੋਵੇ । ਦੇਖਹੁ—(ਹੇ ਪ੍ਰਭੂ !) ਤੂੰ ਸੰਭਾਲ ਕਰਦਾ ਹੈਂ ।੧੬।

**ਅਰਥ** :—(ਸਾਰਾ ਜਗਤ ਪ੍ਰਭੂ ਦੇ ਆਪਣੇ ਆਪੇ ਤੋਂ ਪਰਗਟ ਹੋਇਆ ਹੈ, ਇਸ ਵਾਸਤੇ ਪ੍ਰਭੂ) ਆਪ ਹੀ ਧਰਤੀ ਹੈ ਆਪ ਹੀ ਧਰਤੀ ਦਾ ਆਸਰਾ ਹੈ, ਆਪ ਹੀ ਅਕਾਸ਼ ਹੈ । ਪ੍ਰਭੂ ਆਪ ਹੀ ਆਪਣੇ ਸਦਾ-ਥਿਰ ਰਹਿਣ ਵਾਲੇ ਗੁਣਾਂ ਦਾ ਪਰਕਾਸ਼ ਕਰਨ ਵਾਲਾ ਹੈ । ਆਪ ਹੀ ਜਤੀ ਹੈ, ਆਪ ਹੀ ਦਾਨੀ ਹੈ, ਆਪ ਹੀ ਸੰਤੋਖੀ ਹੈ, ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ ਜਤ ਸਤ ਸੰਤੋਖ ਦੇ ਅਭਿਆਸ ਦੀ) ਕਾਰ ਕਮਾਣ ਵਾਲਾ ਹੈ ।੧।

ਜਿਸ ਕਰਤਾਰ ਦਾ ਇਹ ਰਚਿਆ ਸੰਸਾਰ ਹੈ ਉਹ ਇਸ ਨੂੰ ਰਚ ਰਚ ਕੇ ਆਪ ਹੀ ਇਸ ਦੀ ਸੰਭਾਲ ਕਰਦਾ ਹੈ । ਕੋਈ ਜੀਵ ਉਸ ਪਰਮਾਤਮਾ ਦੇ ਸਦਾ-ਥਿਰ ਰਹਿਣ ਵਾਲੇ ਹੁਕਮ ਨੂੰ ਉਲੰਘ ਨਹੀਂ ਸਕਦਾ । (ਜੀਵਾਂ ਵਿਚ ਵਿਆਪਕ ਹੋ ਕੇ) ਪ੍ਰਭੂ ਆਪ ਹੀ ਸਭ ਕੁਝ ਕਰ ਰਿਹਾ ਹੈ, ਆਪ ਹੀ ਜੀਵਾਂ ਪਾਸੋਂ (ਆਪਣੇ ਹੁਕਮ ਅਨੁਸਾਰ ਕੰਮ) ਕਰਵਾ ਰਿਹਾ ਹੈ । ਆਪ ਹੀ (ਜਿਨ੍ਹਾਂ ਨੂੰ ਆਪਣੇ ਨਾਮ ਦੀ ਦਾਤਿ ਦੇਂਦਾ ਹੈ ਉਹਨਾਂ ਨੂੰ) ਆਦਰ ਦੇ ਰਿਹਾ ਹੈ ।੨।

(ਪ੍ਰਭੂ ਦੀ ਆਪਣੀ ਰਜ਼ਾ ਵਿਚ ਹੀ) ਭਰਮਾ ਦੇਣ ਵਾਲੇ ਪੰਜ ਕਾਮਾਦਿਕ ਚੋਰ (ਜੀਵਾਂ ਦੇ) ਮਨ ਮੋਹ ਲੈਂਦੇ ਹਨ । (ਜਿਨ੍ਹਾਂ ਦੇ ਮਨ ਕਾਮਾਦਿਕ ਮੋਹ ਲੈਂਦੇ ਹਨ) ਉਹ ਪਰਾਏ ਘਰ ਤੱਕਦੇ ਹਨ, ਆਪਣੇ ਹਿਰਦੇ-ਘਰ ਨੂੰ ਨਹੀਂ ਖੋਜਦੇ । (ਵਿਕਾਰਾਂ ਵਿਚ ਫਸੇ ਹੋਇਆਂ ਦਾ ਆਖ਼ਰ) ਸਰੀਰ ਸ਼ਹਿਰ ਢਹਿ ਪੈਂਦਾ ਹੈ, ਢਹਿ ਕੇ ਢੇਰੀ ਹੋ ਜਾਂਦਾ ਹੈ; ਗੁਰੂ ਦੇ ਸ਼ਬਦ ਤੋਂ ਵਾਂਜੇ ਰਹਿਣ ਕਰਕੇ ਉਹਨਾਂ ਦੀ ਇੱਜ਼ਤ ਖੋਹੀ ਜਾਂਦੀ ਹੈ ।੩।

(ਹੇ ਪ੍ਰਭੂ ! ਤੇਰੀ ਮੇਹਰ ਨਾਲ ਜੇਹੜਾ ਮਨੁੱਖ) ਗੁਰੂ ਤੋਂ ਗਿਆਨ ਹਾਸਲ ਕਰਦਾ ਹੈ ਉਸ ਨੂੰ ਤੂੰ ਤਿੰਨਾਂ ਭਵਨਾਂ ਵਿਚ ਵਿਆਪਕ ਦਿੱਸ ਪੈਂਦਾ ਹੈਂ, ਉਹ ਮਨੁੱਖ ਮਨ ਦੇ ਮਾਇਕ ਫੁਰਨੇ ਮਾਰ ਕੇ ਮਨ ਨਾਲ ਹੀ ਟਾਕਰਾ ਕਰਦਾ ਹੈ (ਤੇ ਇਸ ਨੂੰ ਵੱਸ ਵਿਚ ਰੱਖਦਾ ਹੈ) । ਹੇ ਪ੍ਰਭੂ ! ਜੇਹੜੇ ਬੰਦੇ ਤੈਨੂੰ ਸਿਮਰਦੇ ਹਨ ਉਹ ਤੇਰੇ ਵਰਗੇ ਹੋ ਜਾਂਦੇ ਹਨ, ਤੂੰ ਕਿਸੇ ਤੋਂ ਨਾ ਡਰਨ ਵਾਲਾ ਉਹਨਾਂ ਦਾ ਸਦਾ ਦਾ ਸਾਥੀ ਬਣ ਜਾਂਦਾ ਹੈਂ ।੪।

(ਸਾਰੀ ਸ੍ਰਿਸ਼ਟੀ ਪ੍ਰਭੂ ਦੇ ਆਪਣੇ ਆਪੇ ਤੋਂ ਪਰਗਟ ਹੋਣ ਕਰਕੇ) ਪ੍ਰਭੂ ਆਪ ਹੀ ਸੁਰਗ-ਲੋਕ ਹੈ, ਆਪ ਹੀ ਮਾਤ-ਲੋਕ ਹੈ, ਆਪ ਹੀ ਪਤਾਲ-ਲੋਕ ਹੈ । ਆਪ ਹੀ ਨਿਰਾ ਚਾਨਣ ਹੀ ਚਾਨਣ ਹੈ ਤੇ ਸਭ ਦਾ ਵੱਡਾ ਹੈ । ਭਿਆਨਕ ਤੇ ਡਰਾਉਣੀਆਂ ਜਟਾਂ ਧਾਰਨ ਵਾਲਾ ਭੀ ਆਪ ਹੀ ਹੈ । ਫਿਰ ਭੀ ਉਸ ਦਾ ਨਾਹ ਕੋਈ ਖ਼ਾਸ ਰੂਪ ਹੈ ਨਾਹ ਕੋਈ ਖ਼ਾਸ ਚਿਹਨ-ਚੱਕ੍ਰ ਹੈ ।੫।

ਨਾਹ ਹੀ ਹਿੰਦੂ ਧਰਮ ਦੀਆਂ ਵੇਦ ਆਦਿਕ ਧਰਮ-ਪੁਸਤਕਾਂ ਨੇ ਤੇ ਨਾਹ ਹੀ ਸ਼ਾਮੀ ਮਤਾਂ ਦੀਆਂ ਕੁਰਾਨ ਆਦਿਕ ਕਿਤਾਬਾਂ ਨੇ ਪਰਮਾਤਮਾ ਦੀ ਹਸਤੀ ਦੀ ਡੂੰਘਾਈ ਨੂੰ ਸਮਝਿਆ ਹੈ । ਉਸ ਪਰਮਾਤਮਾ ਦੀ ਨਾਹ ਕੋਈ ਮਾਂ, ਨਾਹ ਉਸ ਦੇ ਕੋਈ ਖ਼ਾਸ ਪੁੱਤਰ ਤੇ ਨਾਹ ਕੋਈ ਭਰਾ ਹਨ । ਵੱਡੇ ਵੱਡੇ ਪਹਾੜ ਆਦਿਕ ਪੈਦਾ ਕਰ ਕੇ (ਜਦੋਂ ਚਾਹੇ) ਸਾਰੇ ਹੀ ਆਪਣੇ ਵਿਚ ਲੀਨ ਕਰ ਲੈਂਦਾ ਹੈ । ਉਸ ਦਾ ਸਰੂਪ ਬਿਆਨ ਤੋਂ ਪਰੇ ਹੈ, ਬਿਆਨ ਕੀਤਾ ਨਹੀਂ ਜਾ ਸਕਦਾ ।੬।

(ਪਰਮਾਤਮਾ ਤੋਂ ਖੁੰਝ ਕੇ) ਅਨੇਕਾਂ (ਦੇਵੀ ਦੇਵਤਿਆਂ ਨੂੰ) ਮੈਂ ਆਪਣੇ ਮਿੱਤਰ ਬਣਾ ਬਣਾ ਕੇ ਹਾਰ ਗਈ ਹਾਂ, (ਮੇਰੇ ਅੰਦਰੋਂ) ਕੋਈ (ਅਜੇਹਾ ਮਿੱਤਰ) ਮੇਰੇ ਔਗੁਣ ਦੂਰ ਨਹੀਂ ਕਰ ਸਕਿਆ । ਉਹ ਪਰਮਾਤਮਾ ਹੀ ਸਾਰੇ ਦੇਵਤਿਆਂ ਤੇ ਮਨੁੱਖਾਂ ਦਾ ਖਸਮ ਹੈ, ਉਹੀ ਸਭਨਾਂ ਜੀਵਾਂ ਦੇ ਸਿਰ ਉਤੇ ਮਾਲਕ ਹੈ । ਪਿਆਰ ਦੀ ਰਾਹੀਂ ਜਿਸ ਬੰਦੇ ਨੂੰ ਉਹ ਮਿਲ ਪੈਂਦਾ ਹੈ ਉਸ ਦਾ (ਪਾਪਾਂ ਵਿਕਾਰਾਂ ਦਾ ਸਾਰਾ) ਸਹਮ ਦੂਰ ਹੋ ਜਾਂਦਾ ਹੈ ।੭।

ਹੇ ਪ੍ਰਭੂ ! ਔਝੜੇ ਕੁਰਾਹੇ ਪਏ ਬੰਦਿਆਂ ਨੂੰ ਤੂੰ ਆਪ ਹੀ ਸਹੀ ਜੀਵਨ-ਰਾਹ ਤੇ ਪਾਂਦਾ ਹੈਂ । ਤੂੰ ਆਪ ਹੀ ਕੁਰਾਹੇ ਪਾ ਕੇ ਫਿਰ ਆਪ ਹੀ (ਸਿੱਧੇ ਰਾਹ ਦੀ) ਸਮਝ ਬਖ਼ਸ਼ਦਾ ਹੈਂ (ਔਝੜ ਤੋਂ ਬਚਣ ਲਈ) ਤੇਰੇ ਨਾਮ ਤੋਂ ਬਿਨਾ ਮੈਨੂੰ ਕੋਈ ਹੋਰ ਵਸੀਲਾ ਦਿੱਸਦਾ ਨਹੀਂ । ਤੇਰਾ ਨਾਮ ਸਿਮਰਿਆਂ ਹੀ ਪਤਾ ਲੱਗਦਾ ਹੈ ਕਿ ਤੂੰ ਕਿਹੋ ਜਿਹਾ (ਦਇਆਲ) ਹੈਂ, ਅਤੇ ਕੇਡਾ ਵੱਡਾ (ਬੇਅੰਤ) ਹੈਂ ।੮।

ਗੰਗਾ, ਜਮੁਨਾ, ਬਿੰਦ੍ਰਾਬਨ, ਕੇਦਾਰ, ਕਾਂਸ਼ੀ, ਕਾਂਤੀ, ਦੁਆਰਕਾ ਪੁਰੀ, ਸਾਗਰ-ਗੰਗਾ, ਤ੍ਰਿਬੇਣੀ ਦਾ ਸੰਗਮ ਆਦਿਕ ਅਠਾਹਠ ਤੀਰਥ ਉਸ ਕਰਤਾਰ-ਪ੍ਰਭੂ ਦੀ ਆਪਣੀ ਹੀ ਗੋਦ ਵਿਚ ਟਿਕੇ ਹੋਏ ਹਨ ।੯।

(ਪ੍ਰਭੂ ਦੇ ਆਪਣੇ ਆਪੇ ਤੋਂ ਪੈਦਾ ਹੋਈ ਇਸ ਸ੍ਰਿਸ਼ਟੀ ਵਿਚ ਕਿਤੇ ਤਿਆਗੀ ਹਨ ਤੇ ਕਿਤੇ ਰਾਜੇ ਹਨ, ਸੋ,) ਪ੍ਰਭੂ ਆਪ ਹੀ ਜੋਗ-ਸਾਧਨਾਂ ਵਿਚ ਪੁੱਗਾ ਹੋਇਆ ਜੋਗੀ ਹੈ, ਆਪ ਹੀ ਜੋਗ-ਸਾਧਨ ਕਰਨ ਵਾਲਾ ਹੈ, ਆਪ ਹੀ ਜੋਗ-ਸਾਧਨਾਂ ਦੀ ਵਿਚਾਰ ਕਰਨ ਵਾਲਾ ਹੈ । ਪ੍ਰਭੂ ਆਪ ਹੀ ਰਾਜਾ ਹੈ ਆਪ ਹੀ (ਆਪਣੇ ਰਾਜ ਵਿਚ) ਪੈਂਚ ਚੌਧਰੀ ਬਣਾਨ ਵਾਲਾ ਹੈ । ਨਿਆਂ ਕਰਨ ਵਾਲਾ ਪ੍ਰਭੂ ਆਪ ਹੀ ਤਖ਼ਤ ਉਤੇ ਬੈਠਾ ਹੋਇਆ ਹੈ, (ਉਸ ਦੀ ਆਪਣੀ ਹੀ ਮੇਹਰ ਨਾਲ ਜਗਤ ਵਿਚੋਂ) ਭਟਕਣਾ, (ਪਰਸਪਰ) ਵਿੱਥ ਤੇ ਡਰ-ਸਹਮ ਦੂਰ ਹੁੰਦਾ ਹੈ ।੧੦।

(ਸਭ ਜੀਵਾਂ ਵਿਚ ਆਪ ਹੀ ਵਿਆਪਕ ਹੋਣ ਕਰਕੇ) ਪ੍ਰਭੂ ਆਪ ਹੀ ਕਾਜ਼ੀ ਹੈ ਆਪ ਹੀ ਮੁੱਲਾਂ ਹੈ (ਜੀਵ ਤਾਂ ਮਾਇਆ ਦੇ ਮੋਹ ਵਿਚ ਫਸ ਕੇ ਭੁੱਲਾਂ ਕਰਦੇ ਰਹਿੰਦੇ ਹਨ, ਪਰ ਸਭ ਵਿਚ ਵਿਆਪਕ ਹੁੰਦਾ ਹੋਇਆ ਭੀ ਪ੍ਰਭੂ) ਆਪ ਅਭੁੱਲ ਹੈ, ਉਹ ਕਦੇ ਉਕਾਈ ਨਹੀਂ ਖਾਂਦਾ । ਉਹ ਕਿਸੇ ਨਾਲ ਵੈਰ ਭੀ ਨਹੀਂ ਕਰਦਾ, ਉਹ ਸਦਾ ਮੇਹਰ ਦਾ ਮਾਲਕ ਹੈ ਦਇਆ ਦਾ ਸੋਮਾ ਹੈ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ ।੧੧।

ਪ੍ਰਭੂ ਜਿਸ ਜੀਵ ਉਤੇ ਬਖ਼ਸ਼ਸ਼ ਕਰਦਾ ਹੈ ਉਸ ਨੂੰ ਵਡਿਆਈ ਦੇਂਦਾ ਹੈ, ਹਰੇਕ ਜੀਵ ਨੂੰ ਦਾਤਾਂ ਦੇਣ ਵਾਲਾ ਹੈ (ਉਸ ਨੂੰ ਕਿਸੇ ਜੀਵ ਪਾਸੋਂ ਕਿਸੇ ਕਿਸਮ ਦਾ) ਰਤਾ ਭਰ ਭੀ ਕੋਈ ਲਾਲਚ ਨਹੀਂ ਹੈ । ਸਭ ਜੀਵਾਂ ਵਿਚ ਵਿਆਪਕ ਹੋ ਕੇ ਸਭ ਨੂੰ ਆਸਰਾ ਦੇ ਰਿਹਾ ਹੈ (ਸਭ ਵਿਚ ਹੁੰਦਾ ਹੋਇਆ ਭੀ ਆਪ) ਪਵਿਤ੍ਰ ਹਸਤੀ ਵਾਲਾ ਹੈ । ਦਿੱਸਦਾ ਜਗਤ ਹੋਵੇ ਚਾਹੇ ਅਣਦਿੱਸਦਾ, ਪ੍ਰਭੂ ਹਰ ਥਾਂ ਮੌਜੂਦ ਹੈ ।੧੨।

ਪਰਮਾਤਮਾ ਅਪਹੁੰਚ ਹੈ, ਉਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਉਹ ਸਦਾ-ਥਿਰ ਰਹਿਣ ਵਾਲਾ ਹੈ, ਸਭ ਜੀਵਾਂ ਦਾ ਪੈਦਾ ਕਰਨ ਵਾਲਾ ਹੈ, ਤੇ ਦੈਂਤਾਂ ਦਾ ਨਾਸ ਕਰਨ ਵਾਲਾ ਹੈ । ਮੈਂ ਉਸ ਦੀ ਕੇਹੜੀ ਕੇਹੜੀ ਸਿਫ਼ਤਿ ਦੱਸ ਸਕਦਾ ਹਾਂ ? ਜਿਸ ਜੀਵ ਉਤੇ ਮੇਹਰ ਦੀ ਨਜ਼ਰ ਕਰਦਾ ਹੈ ਉਸ ਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ, ਉਹ ਜੀਵ ਪ੍ਰਭੂ ਦੇ ਚਰਨਾਂ ਵਿਚ ਮਿਲਿਆ ਰਹਿੰਦਾ ਹੈ, ਪ੍ਰਭੂ ਆਪ ਹੀ ਮਿਲਾਈ ਰੱਖਦਾ ਹੈ ।੧੩।

(ਵੱਡੇ ਵੱਡੇ ਦੇਵਤੇ ਭੀ) ਕੀਹ ਬ੍ਰਹਮਾ, ਕੀਹ ਵਿਸ਼ਨੂੰ ਤੇ ਕੀਹ ਸ਼ਿਵ—ਸਾਰੇ ਉਸ ਅਲੱਖ ਤੇ ਅਪਾਰ ਪ੍ਰਭੂ ਦੇ ਦਰ ਤੇ ਖਲੋਤੇ ਸੇਵਾ ਵਿਚ ਹਾਜ਼ਰ ਰਹਿੰਦੇ ਹਨ । ਹੋਰ ਭੀ ਇਤਨੀ ਬੇਅੰਤ ਲੋਕਾਈ ਉਸ ਦੇ ਦਰ ਤੇ ਤਰਲੇ ਲੈਂਦੀ ਦਿੱਸ ਰਹੀ ਹੈ ਕਿ ਮੈਥੋਂ ਕੋਈ ਗਿਣਤੀ ਨਹੀਂ ਹੋ ਸਕਦੀ ।੧੪।

ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੇ ਸਿਫ਼ਤਿ-ਸਾਲਾਹ ਦੀ ਬਾਣੀ ਹੀ ਸਦਾ-ਥਿਰ ਰਹਿਣ ਵਾਲਾ ਸਰਮਾਇਆ ਹੈ । ਵੇਦ ਪੁਰਾਣ ਆਦਿਕ ਧਰਮ-ਪੁਸਤਕਾਂ ਵਿਚ ਭੀ ਇਸ ਰਾਸਿ-ਪੂੰਜੀ ਤੋਂ ਬਿਨਾ ਕੋਈ ਹੋਰ ਸਦਾ-ਥਿਰ ਰਹਿਣ ਵਾਲਾ ਪਦਾਰਥ ਨਹੀਂ ਦਿੱਸਦਾ । ਪ੍ਰਭੂ ਦਾ ਨਾਮ ਹੀ ਅਟੱਲ ਪੂੰਜੀ ਹੈ, ਮੈਂ ਉਸ ਸਦਾ ਅਟੱਲ ਪ੍ਰਭੂ ਦੇ ਗੁਣ ਗਾਂਦਾ ਹਾਂ, ਮੈਨੂੰ ਉਸ ਤੋਂ ਬਿਨਾ ਕੋਈ ਹੋਰ ਆਸਰਾ ਨਹੀਂ ਦਿੱਸਦਾ ।੧੫।

ਪ੍ਰਭੂ ਹਰੇਕ ਜੁਗ ਵਿਚ ਕਾਇਮ ਰਹਿਣ ਵਾਲਾ ਹੈ, ਹੁਣ ਭੀ ਮੌਜੂਦ ਹੈ, ਸਦਾ ਹੀ ਕਾਇਮ ਰਹੇਗਾ । ਜਗਤ ਵਿਚ ਹੋਰ ਜੇਹੜਾ ਭੀ ਜੀਵ ਆਇਆ ਉਹ (ਆਖ਼ਰ) ਮਰ ਗਿਆ, ਜੇਹੜਾ ਭੀ ਆਵੇਗਾ ਉਹ (ਜ਼ਰੂਰ) ਮਰੇਗਾ ।

ਗਰੀਬ ਨਾਨਕ ਬੇਨਤੀ ਕਰਦਾ ਹੈ—ਹੇ ਪ੍ਰਭੂ ! ਤੂੰ ਆਪਣੇ ਦਰਬਾਰ ਵਿਚ ਬੈਠਾ ਸਭ ਜੀਵਾਂ ਦੀ ਬੜੇ ਧਿਆਨ ਨਾਲ ਸੰਭਾਲ ਕਰ ਰਿਹਾ ਹੈਂ ।੧੬।੨।

**ਮਾਰੂ ਮਹਲਾ ੧ ॥ ਦੂਜੀ ਦੁਰਮਤਿ ਅੰਨੀ ਬੋਲੀ ॥ ਕਾਮ ਕ੍ਰੋਧ ਕੀ ਕਚੀ ਚੋਲੀ ॥ ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ ॥੧॥ ਅੰਤਰਿ ਅਗਨਿ ਜਲੈ ਭੜਕਾਰੇ ॥ ਮਨਮੁਖੁ ਤਕੇ ਕੁੰਡਾ ਚਾਰੇ ॥**

ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ ॥੨॥ ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥ ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥੩॥ ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥ ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥੪॥ ਤੁਝ ਹੀ ਕੀਆ ਜੰਮਣ ਮਰਣਾ ॥ ਗੁਰ ਤੇ ਸਮਝ ਪੜੀ ਕਿਆ ਡਰਣਾ ॥ ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ ॥੫॥ ਨਿਜ ਘਰਿ ਬੈਸਿ ਰਹੇ ਭਉ ਖਾਇਆ ॥ ਧਾਵਤ ਰਾਖੇ ਠਾਕਿ ਰਹਾਇਆ ॥ ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ ॥੬॥ ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉ ਰਹੀਐ ਚਲਣਾ ਪਰਥਾਏ ॥ ਸਚਾ ਅਮਰੁ ਸਚੇ ਅਮਰਾ ਪੁਰਿ ਸੋ ਸਚੁ ਮਿਲੈ ਵਡਾਈ ਹੇ ॥੭॥ ਆਪਿ ਉਪਾਇਆ ਜਗਤੁ ਸਬਾਇਆ ॥ ਜਿਨਿ ਸਿਰਿਆ ਤਿਨਿ ਧੰਧੈ ਲਾਇਆ ॥ ਸਚੈ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ॥੮॥ ਐਥੈ ਗੋਇਲੜਾ ਦਿਨ ਚਾਰੇ ॥ ਖੇਲੁ ਤਮਾਸਾ ਧੁੰਧੂਕਾਰੇ ॥ ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ ॥੯॥ ਤਿਨ ਕਉ ਤਖਤਿ ਮਿਲੀ ਵਡਿਆਈ ॥ ਨਿਰਭਉ ਮਨਿ ਵਸਿਆ ਲਿਵ ਲਾਈ ॥ ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ ॥੧੦॥ ਸਾਚੀ ਨਗਰੀ ਤਖਤੁ ਸਚਾਵਾ ॥ ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ॥ ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ ॥੧੧॥ ਗਣਤ ਗਣੀਐ ਸਹਸਾ ਜੀਐ ॥ ਕਿਉ ਸੁਖੁ ਪਾਵੈ ਦੂਐ ਤੀਐ ॥ ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਤਿ ਪਾਈ ਹੇ ॥੧੨॥ ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ॥ ਸਾਚਾ ਰਵਿ ਰਹਿਆ ਮਨੁ ਰਾਤਾ ॥ ਤਿਸ ਕੀ ਓਟ ਗਹੀ ਸੁਖੁ ਪਾਇਆ ਮਨਿ ਤਨਿ ਮੈਲੁ ਨ ਕਾਈ ਹੇ ॥੧੩॥ ਜੀਭ ਰਸਾਇਣਿ ਸਾਚੈ ਰਾਤੀ ॥ ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ॥ ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ ॥੧੪॥ ਰਖਿ ਰਖਿ ਪੈਰ ਧਰੇ ਪਉ ਧਰਣਾ ॥ ਜਤ ਕਤ ਦੇਖਉ ਤੇਰੀ ਸਰਣਾ ॥ ਦੁਖੁ ਸੁਖੁ ਦੇਹਿ ਤੂ ਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ ॥੧੫॥ ਅੰਤ ਕਾਲਿ ਕੋ ਬੇਲੀ ਨਾਹੀ ॥ ਗੁਰਮੁਖਿ ਜਾਤਾ ਤੁਧੁ ਸਾਲਾਹੀ ॥ ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੧੬॥੩॥ {ਪੰਨਾ ੧੦੨੨-੧੦੨੩}

**ਪਦ ਅਰਥ** :—ਦੂਜੀ—ਪਰਮਾਤਮਾ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ । ਦੁਰਮਤਿ—ਭੈੜੀ ਮਤਿ । ਕਚੀ ਚੋਲੀ—ਨਾਸਵੰਤ ਸਰੀਰ । ਘਰਿ—ਹਿਰਦੇ-ਘਰ ਵਿਚ । ਖਸਮ—ਪ੍ਰਭੂ । ਸਹਜੁ—ਆਤਮਕ ਅਡੋਲਤਾ । ਛੋਹਰਿ—ਅੰਞਾਣ ਜੀਵ-ਇਸਤ੍ਰੀ । ਨੀਦ—ਆਤਮਕ ਸ਼ਾਂਤੀ ।੧।

ਅਗਨਿ—ਤ੍ਰਿਸ਼ਨਾ-ਅੱਗ । ਭੜਕਾਰੇ—ਭੜ ਭੜ ਕਰ ਕੇ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ।੨।

ਤਸਕਰ—ਚੋਰ । ਸਬਦਿ—ਸ਼ਬਦ ਦੀ ਰਾਹੀਂ । ਖੜਗੁ—ਤਲਵਾਰ । ਲੂਝੈ—ਲੜਦਾ ਹੈ । ਮਨਹਿ—ਮਨ ਵਿਚ ।੩।

ਮਾ—ਮਾਂ । ਰਕਤੁ—ਰੱਤ, ਲਹੂ । ਬਿਦੁ—ਬਿੰਦੁ, ਵੀਰਜ ਦੀ ਬੂੰਦ । ਜੇਤੀ—ਜਿਤਨੀ ਭੀ ।੪।

ਤੇ—ਤੋਂ । ਦੇਖਹਿ—ਤੂੰ ਸੰਭਾਲ ਕਰਦਾ ਹੈਂ । ਸਰੀਰਹੁ—ਸਰੀਰ ਵਿਚੋਂ ।੫।

ਨਿਜ ਘਰਿ—ਆਪਣੇ ਹਿਰਦੇ-ਘਰ ਵਿਚ । ਖਾਇਆ—ਮੁਕਾ ਦਿੱਤਾ । ਧਾਵਤ—ਮਾਇਆ ਦੇ ਪਿੱਛੇ ਭਟਕਦਿਆਂ ਨੂੰ । ਠਾਕਿ—ਰੋਕ ਕੇ । ਸਰ—ਤਲਾਬ, ਗਿਆਨ-ਇੰਦ੍ਰੇ । ਸੁਭਰ—ਨਕਾਨਕ ਭਰੇ ਹੋਏ (ਨਾਮ-ਅੰਮ੍ਰਿਤ ਨਾਲ) । ਆਤਮਰਾਮੁ—ਪਰਮਾਤਮਾ ।੬।

ਮੰਡਲ—ਸੰਸਾਰ । ਪਰਥਾਏ—ਪਰਲੋਕ ਵਿਚ । ਅਮਰਾਪੁਰਿ—ਉਸ ਪੁਰੀ ਵਿਚ ਜੋ ਸਦਾ ਅਟੱਲ ਹੈ ।੭।

ਸਬਾਇਆ—ਸਾਰਾ । ਜਿਨਿ—ਜਿਸ (ਪ੍ਰਭੂ) ਨੇ । ਸਿਰਿਆ—ਪੈਦਾ ਕੀਤਾ । ਤਿਨਿ—ਉਸ (ਪ੍ਰਭੂ) ਨੇ ।੮।

ਗੋਇਲ—ਦਰਿਆਵਾਂ ਕੰਢੇ ਉਹ ਥਾਂ ਜਿਥੇ ਔੜ ਦੇ ਦਿਨੀਂ ਲੋਕ ਮਾਲ ਡੰਗਰ ਚਾਰਨ ਲਈ ਆ ਟਿਕਦੇ ਹਨ । ਧੁੰਧੂਕਾਰੇ—ਘੁੱਪ ਹਨੇਰੇ ਵਿਚ, ਅਗਿਆਨਤਾ ਦੇ ਹਨੇਰੇ ਵਿਚ । ਨਿਸਿ—ਰਾਤ ਵੇਲੇ । ਸੁਪਨੈ—ਸੁਪਨੇ ਵਿਚ । ਭਖਲਾਈ—ਬਰੜਾਂਦਾ ਹੈ ।੯।

ਤਖਤਿ—ਤਖ਼ਤ ਉਤੇ । ਮਨਿ—ਮਨ ਵਿਚ । ਤਾੜੀ ਲਾਈ ਹੇ—ਵਿਆਪਕ ਹੈ ।੧੦।

ਨਗਰੀ—ਸਰੀਰ । ਤਖਤੁ—ਹਿਰਦਾ । ਗਣਤ—ਮਾਇਆ ਦੀਆਂ ਸੋਚਾਂ ।੧੧।

ਜੀਐ—ਜੀ ਵਿਚ, ਮਨ ਵਿਚ । ਦੂਐ—ਦੂਜੇ ਭਾਵ ਵਿਚ । ਤੀਐ—ਤ੍ਰਿਗੁਣੀ ਮਾਇਆ ਵਿਚ ।੧੨।

ਜੁਗਿ ਜੁਗਿ—ਹਰੇਕ ਜੁਗ ਵਿਚ । ਗਹੀ—ਫੜੀ ।੧੩।

ਰਸਾਇਣਿ—ਰਸਾਂ ਦੇ ਘਰ ਪ੍ਰਭੂ-ਨਾਮ ਵਿਚ । ਭਰਾਤੀ—ਭਟਕਣਾ । ਸ੍ਰਵਣ—ਕੰਨ ।੧੪।

ਕੋ—ਕੋਈ ਭੀ । ਸਾਲਾਹੀ—ਸਾਲਾਹਿ, ਸਲਾਹੁੰਦੇ ਹਨ ।੧੬।

**ਅਰਥ** :—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਐਸੀ ਭੈੜੀ ਮਤਿ ਹੈ ਕਿ ਇਸ ਵਿਚ ਫਸੀ ਹੋਈ ਜੀਵ-ਇਸਤ੍ਰੀ ਅੰਨ੍ਹੀ ਤੇ ਬੋਲੀ ਹੋ ਜਾਂਦੀ ਹੈ (ਨਾਹ ਉਹ ਅੱਖਾਂ ਨਾਲ ਪਰਮਾਤਮਾ ਨੂੰ ਵੇਖ ਸਕਦੀ ਹੈ, ਨਾਹ ਉਹ ਕੰਨਾਂ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ ਸਕਦੀ ਹੈ) । ਉਸ ਦਾ ਸਰੀਰ ਕਾਮ ਕ੍ਰੋਧ ਆਦਿਕ ਵਿਚ ਗਲਦਾ ਰਹਿੰਦਾ ਹੈ । ਪਤੀ-ਪ੍ਰਭੂ ਉਸ ਦੇ ਹਿਰਦੇ-ਘਰ ਵਿਚ ਵੱਸਦਾ ਹੈ, ਪਰ ਉਹ ਅੰਞਾਣ ਜੀਵ-ਇਸਤ੍ਰੀ ਉਸ ਨੂੰ ਪਛਾਣ ਨਹੀਂ ਸਕਦੀ, ਆਤਮਕ ਅਡੋਲਤਾ ਉਸ ਦੇ ਅੰਦਰ ਹੀ ਹੈ ਪਰ ਉਹ ਸਮਝ ਨਹੀਂ ਸਕਦੀ । ਪਤੀ-ਪ੍ਰਭੂ ਤੋਂ ਵਿਛੁੜੀ ਹੋਈ ਨੂੰ ਸ਼ਾਂਤੀ ਨਸੀਬ ਨਹੀਂ ਹੁੰਦੀ ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ) ਦੀ ਖ਼ਾਤਰ ਚੌਹੀਂ ਪਾਸੀਂ ਭਟਕਦਾ ਹੈ, ਉਸ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਭੜ ਭੜ ਕਰ ਕੇ ਬਲਦੀ ਹੈ । ਸਤਿਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾ ਆਤਮਕ ਆਨੰਦ ਨਹੀਂ ਮਿਲ ਸਕਦਾ, ਇਹ ਵਡਿਆਈ ਸਦਾ-ਥਿਰ ਪ੍ਰਭੂ ਦੇ ਆਪਣੇ ਹੱਥ ਵਿਚ ਹੈ (ਜਿਸ ਉਤੇ ਮੇਹਰ ਕਰੇ ਉਸੇ ਨੂੰ ਦੇਂਦਾ ਹੈ) ।੨।

(ਗੁਰੂ ਦੀ ਸਰਨ ਪੈ ਕੇ ਜੇਹੜਾ ਮਨੁੱਖ ਆਪਣੇ ਅੰਦਰੋਂ) ਕਾਮ ਕ੍ਰੋਧ ਅਹੰਕਾਰ ਨੂੰ ਦੂਰ ਕਰਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਕਾਮਾਦਿਕ ਪੰਜ ਚੋਰਾਂ ਨੂੰ ਮਾਰਦਾ ਹੈ, ਗੁਰੂ ਤੋਂ ਮਿਲੇ ਗਿਆਨ ਦੀ ਤਲਵਾਰ ਲੈ ਕੇ ਆਪਣੇ ਮਨ ਨਾਲ ਲੜਾਈ ਕਰਦਾ ਹੈ, ਉਸ ਦੇ ਮਨ ਦਾ ਮਾਇਕ ਫੁਰਨਾ ਮਨ ਦੇ ਵਿਚ ਹੀ ਮੁੱਕ ਜਾਂਦਾ ਹੈ (ਭਾਵ, ਮਨ ਵਿਚ ਮਾਇਕ ਫੁਰਨੇ ਉੱਠਦੇ ਹੀ ਨਹੀਂ) ।੩।

ਹੇ ਅਪਾਰ ਪ੍ਰਭੂ ! ਮਾਂ ਦਾ ਲਹੂ ਤੇ ਪਿਉ ਦਾ ਵੀਰਜ ਦੀ ਬੂੰਦ ਨੂੰ ਰਲਾ ਕੇ ਤੂੰ ਮਨੁੱਖ ਦਾ ਬੁੱਤ ਬਣਾ ਦਿੱਤਾ ਸੋਹਣੀ ਸ਼ਕਲ ਬਣਾ ਦਿੱਤੀ । ਹਰੇਕ ਜੀਵ ਦੇ ਅੰਦਰ ਤੇਰੀ ਹੀ ਜੋਤਿ ਹੈ, ਜਿਹੜੀ ਭੀ ਪਦਾਰਥਾਂ ਦੀ ਬਖ਼ਸ਼ਸ਼ ਹੈ ਸਭ ਤੇਰੀ ਹੀ ਹੈ, ਤੂੰ ਸਿਰਜਣਹਾਰ ਹਰ ਥਾਂ ਮੌਜੂਦ ਹੈਂ ।੪।

ਹੇ ਪ੍ਰਭੂ ! ਜਨਮ ਤੇ ਮਰਨ (ਦਾ ਸਿਲਸਿਲਾ) ਤੂੰ ਹੀ ਬਣਾਇਆ ਹੈ, ਜਿਸ ਮਨੁੱਖ ਨੂੰ ਗੁਰੂ ਪਾਸੋਂ ਇਹ ਸੂਝ ਪੈ ਜਾਏ ਉਹ ਫਿਰ ਮੌਤ ਤੋਂ ਨਹੀਂ ਡਰਦਾ । ਹੇ ਪ੍ਰਭੂ ! ਤੂੰ ਦਇਆ ਦਾ ਘਰ ਹੈਂ, ਜਿਸ ਮਨੁੱਖ ਵਲ ਤੂੰ ਮੇਹਰ ਦੀ ਨਿਗਾਹ ਕਰ ਕੇ ਵੇਖਦਾ ਹੈਂ ਉਸ ਦੇ ਸਰੀਰ ਵਿਚੋਂ ਦੁਖ ਦਰਦ ਦੂਰ ਹੋ ਜਾਂਦਾ ਹੈ ।੫।

(ਗੁਰੂ ਦੀ ਸਰਨ ਪੈ ਕੇ) ਜੇਹੜੇ ਮਨੁੱਖ ਆਪਣੇ ਹਿਰਦੇ (ਵਿਚ ਵੱਸਦੇ ਪਰਮਾਤਮਾ ਦੀ ਯਾਦ) ਵਿਚ ਟਿਕੇ ਰਹਿੰਦੇ ਹਨ ਉਹ ਮੌਤ ਦਾ ਡਰ ਮੁਕਾ ਲੈਂਦੇ ਹਨ, ਉਹ ਆਪਣੇ ਮਨ ਨੂੰ ਮਾਇਆ ਦੇ ਪਿੱਛੇ ਦੌੜਨੋਂ ਬਚਾ ਲੈਂਦੇ ਹਨ ਤੇ (ਮਾਇਆ ਵਲੋਂ) ਰੋਕ ਕੇ (ਪ੍ਰਭੂ-ਚਰਨਾਂ ਵਿਚ) ਟਿਕਾਂਦੇ ਹਨ, ਉਹਨਾਂ ਦੇ ਹਿਰਦੇ ਕਮਲ ਖਿੜ ਪੈਂਦੇ ਹਨ, ਹਰੇ ਹੋ ਜਾਂਦੇ ਹਨ, ਉਹਨਾਂ ਦੇ (ਗਿਆਨ ਇੰਦ੍ਰੇ-ਰੂਪ) ਤਲਾਬ (ਨਾਮ-ਅੰਮ੍ਰਿਤ ਨਾਲ) ਨਕਾਨਕ ਭਰੇ ਰਹਿੰਦੇ ਹਨ, ਸਰਬ-ਵਿਆਪਕ ਪਰਮਾਤਮਾ ਉਹਨਾਂ ਦਾ (ਸਦਾ ਲਈ) ਮਿੱਤਰ ਬਣ ਜਾਂਦਾ ਹੈ ।੬।

ਜੇਹੜੇ ਭੀ ਜੀਵ ਜਗਤ ਵਿਚ ਆਉਂਦੇ ਹਨ ਉਹ ਮੌਤ (ਦਾ ਪਰਵਾਨਾ ਆਪਣੇ ਸਿਰ ਉਤੇ) ਲਿਖਾ ਕੇ ਹੀ ਆਉਂਦੇ ਹਨ । ਕਿਸੇ ਭੀ ਹਾਲਤ ਵਿਚ ਕੋਈ ਜੀਵ ਇਥੇ ਸਦਾ ਨਹੀਂ ਰਹਿ ਸਕਦਾ, ਹਰੇਕ ਨੇ ਪਰਲੋਕ ਵਿਚ ਜ਼ਰੂਰ ਹੀ ਜਾਣਾ ਹੈ । ਪਰਮਾਤਮਾ ਦਾ ਇਹ ਸਦਾ-ਕਾਇਮ ਰਹਿਣ ਵਾਲਾ ਹੁਕਮ (ਅਮਰ) ਹੈ । ਜੇਹੜੇ ਬੰਦੇ ਸਦਾ-ਥਿਰ ਪ੍ਰਭੂ ਦੀ ਸਦਾ-ਥਿਰ ਪੁਰੀ ਵਿਚ ਟਿਕੇ ਰਹਿੰਦੇ ਹਨ ਉਹਨਾਂ ਨੂੰ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ, ਉਹਨਾਂ ਨੂੰ (ਪ੍ਰਭੂ-ਮਿਲਾਪ ਦੀ ਇਹ) ਵਡਿਆਈ ਮਿਲਦੀ ਹੈ ।੭।

ਇਹ ਸਾਰਾ ਜਗਤ ਪ੍ਰਭੂ ਨੇ ਆਪ ਹੀ ਪੈਦਾ ਕੀਤਾ ਹੈ । ਜਿਸ (ਪ੍ਰਭੂ) ਨੇ (ਜਗਤ) ਪੈਦਾ ਕੀਤਾ ਹੈ ਉਸ ਨੇ (ਆਪ ਹੀ) ਇਸ ਨੂੰ ਮਾਇਆ ਦੀ ਦੌੜ-ਭੱਜ ਵਿਚ ਲਾ ਦਿੱਤਾ ਹੈ । ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ (ਸਿਰ) ਉਤੇ ਕੋਈ ਹੋਰ (ਤਾਕਤ) ਨਹੀਂ ਦਿੱਸਦੀ ਜੋ ਉਸ ਸਦਾ-ਥਿਰ (ਦੀ ਸਮਰਥਾ) ਦਾ ਮੁੱਲ ਪਾ ਸਕੇ ।੮।

(ਜਿਵੇਂ ਔੜ ਦੇ ਦਿਨੀਂ ਦਰਿਆਵਾਂ ਦੇ ਕੰਢੇ ਮਾਲ ਡੰਗਰ ਚਾਰਨ ਆਏ ਲੋਕਾਂ ਦਾ ਉਥੇ ਥੋੜੇ ਹੀ ਦਿਨਾਂ ਲਈ ਟਿਕਾਣਾ ਹੁੰਦਾ ਹੈ, ਤਿਵੇਂ) ਇਥੇ ਜਗਤ ਵਿਚ ਜੀਵਾਂ ਦਾ ਚਾਰ ਦਿਨਾਂ ਦਾ ਹੀ ਵਸੇਬਾ ਹੈ । ਇਹ ਜਗਤ ਇਕ ਖੇਡ ਹੈ, ਇਕ ਤਮਾਸ਼ਾ ਹੈ, ਪਰ (ਜੀਵ ਮਾਇਆ ਦੇ ਮੋਹ ਦੇ ਕਾਰਨ ਅਗਿਆਨਤਾ ਦੇ) ਘੁੱਪ ਹਨੇਰੇ ਵਿਚ ਫਸੇ ਪਏ ਹਨ । ਬਾਜੀਗਰਾਂ ਵਾਂਗ ਜੀਵ (ਮਾਇਆ ਦੀ) ਬਾਜੀ ਖੇਡ ਕੇ ਚਲੇ ਜਾਂਦੇ ਹਨ, (ਇਸ ਖੇਡ ਵਿਚੋਂ ਕਿਸੇ ਦੇ ਹੱਥ-ਪੱਲੇ ਕੁਝ ਨਹੀਂ ਪੈਂਦਾ) ਜਿਵੇਂ ਰਾਤ ਨੂੰ ਸੁਪਨੇ ਵਿਚ ਕੋਈ ਬੰਦਾ (ਧਨ ਲੱਭ ਕੇ) ਬਰੜਾਂਦਾ ਹੈ (ਪਰ ਸੁਪਨਾ ਟੁੱਟਿਆਂ ਕੁਝ ਭੀ ਨਹੀਂ ਰਹਿੰਦਾ) ।੯।

ਜੇਹੜਾ ਪਰਮਾਤਮਾ ਸਾਰੇ ਖੰਡਾਂ ਬ੍ਰਹਮੰਡਾਂ ਪਾਤਾਲਾਂ ਮੰਡਲਾਂ ਵਿਚ ਤਿੰਨਾਂ ਹੀ ਭਵਨਾਂ ਵਿਚ ਗੁਪਤ ਰੂਪ ਵਿਚ ਵਿਆਪਕ ਹੈ ਉਹ ਨਿਰਭਉ ਪ੍ਰਭੂ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਵੱਸ ਪੈਂਦਾ ਹੈ ਜੇਹੜੇ ਮਨੁੱਖ ਉਸ ਪ੍ਰਭੂ ਦੀ ਯਾਦ ਵਿਚ ਜੁੜਦੇ ਹਨ (ਉਹ, ਮਾਨੋ, ਆਤਮਕ ਮੰਡਲ ਵਿਚ ਬਾਦਸ਼ਾਹ ਬਣ ਜਾਂਦੇ ਹਨ) ਉਹਨਾਂ ਨੂੰ ਤਖ਼ਤ ਉਤੇ ਬੈਠਣ ਦੀ ਵਡਿਆਈ ਮਿਲਦੀ ਹੈ (ਉਹ ਸਦਾ ਆਪਣੇ ਹਿਰਦੇ-ਤਖ਼ਤ ਉਤੇ ਬੈਠਦੇ ਹਨ) ।੧੦।

ਜਿਸ ਮਨੁੱਖ ਨੂੰ ਗੁਰੂ ਦੇ ਸਨਮੁਖ ਹੋ ਕੇ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ ਉਸ ਨੂੰ ਆਤਮਕ ਆਨੰਦ ਪ੍ਰਾਪਤ ਹੋ ਜਾਂਦਾ ਹੈ, ਉਸ ਦਾ ਇਹ ਸਰੀਰ ਉਸ ਦਾ ਇਹ ਹਿਰਦਾ-ਤਖ਼ਤ ਸਦਾ-ਥਿਰ ਪ੍ਰਭੂ ਦਾ ਨਿਵਾਸ-ਥਾਂ ਬਣ ਜਾਂਦਾ ਹੈ । ਉਸ ਮਨੁੱਖ ਨੂੰ ਸਦਾ-ਥਿਰ ਪ੍ਰਭੂ ਦੇ ਸਦਾ-ਥਿਰ ਤਖ਼ਤ ਉਤੇ (ਮਾਇਆ ਵਲੋਂ ਸਦਾ ਅਡੋਲ ਰਹਿਣ ਵਾਲੇ ਹਿਰਦੇ-ਤਖ਼ਤ ਉਤੇ ਬੈਠਣ ਦੀ) ਵਡਿਆਈ ਮਿਲਦੀ ਹੈ । ਉਹ ਮਨੁੱਖ ਹਉਮੈ ਤੇ ਮਾਇਆ ਦੀਆਂ ਸੋਚਾਂ ਦੂਰ ਕਰ ਲੈਂਦਾ ਹੈ ।੧੧।

ਜਿਤਨਾ ਚਿਰ ਮਾਇਆ ਦੀਆਂ ਸੋਚਾਂ ਸੋਚਦੇ ਰਹੀਏ ਜਿੰਦ ਵਿਚ ਸਹਮ ਬਣਿਆ ਹੀ ਰਹਿੰਦਾ ਹੈ, ਨਾਹ ਹੀ ਪ੍ਰਭੂ ਤੋਂ ਬਿਨਾ ਕਿਸੇ ਹੋਰ ਝਾਕ ਵਿਚ ਤੇ ਨਾਹ ਹੀ ਤ੍ਰਿਗੁਣੀ ਮਾਇਆ ਦੀ ਲਗਨ ਵਿਚ—ਸੁਖ ਕਿਤੇ ਨਹੀਂ ਮਿਲਦਾ । ਜਿਸ ਮਨੁੱਖ ਨੇ ਪੂਰੇ ਗੁਰੂ ਦੀ ਸਰਨ ਪੈ ਕੇ ਇੱਜ਼ਤ ਖੱਟ ਲਈ (ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ) ਸਭ

ਦਾਤਾਂ ਦੇਣ ਵਾਲਾ ਇਕ ਪਰਮਾਤਮਾ ਹੀ ਹੈ ਜੋ ਪਵਿਤ੍ਰ-ਸਰੂਪ ਹੈ ਤੇ ਜਿਸ ਉਤੇ ਮਾਇਆ-ਕਾਲਖ ਦਾ ਪ੍ਰਭਾਵ ਨਹੀਂ ਪੈਂਦਾ ।੧੨।

ਹਰੇਕ ਜੁਗ ਵਿਚ (ਭਾਵ, ਜੁਗ ਭਾਵੇਂ ਕੋਈ ਹੋਵੇ) ਕਿਸੇ ਉਸ ਵਿਰਲੇ ਨੇ ਹੀ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾਈ ਹੈ ਜੋ ਗੁਰੂ ਦੀ ਸਰਨ ਪਿਆ ਹੈ । ਉਹ ਸਦਾ-ਥਿਰ ਪ੍ਰਭੂ ਸਭ ਥਾਂ ਮੌਜੂਦ ਹੈ । (ਗੁਰੂ ਦੀ ਰਾਹੀਂ ਜਿਸ ਦਾ) ਮਨ (ਉਸ ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗਿਆ ਗਿਆ ਹੈ, ਜਿਸ ਨੇ ਉਸ ਸਦਾ-ਥਿਰ ਪ੍ਰਭੂ ਦਾ ਪੱਲਾ ਫੜਿਆ ਹੈ ਉਸ ਨੂੰ ਆਤਮਕ ਆਨੰਦ ਮਿਲ ਗਿਆ ਹੈ, ਉਸ ਦੇ ਮਨ ਵਿਚ ਉਸ ਦੇ ਤਨ ਵਿਚ (ਵਿਕਾਰਾਂ ਦੀ) ਕੋਈ ਮੈਲ ਨਹੀਂ ਰਹਿ ਜਾਂਦੀ ।੧੩।

ਜਿਸ ਮਨੁੱਖ ਦੀ ਜੀਭ ਸਭ ਰਸਾਂ ਦੇ ਸੋਮੇ ਸਦਾ-ਥਿਰ ਪ੍ਰਭੂ ਦੇ ਨਾਮ-ਰੰਗ ਵਿਚ ਰੰਗੀ ਜਾਂਦੀ ਹੈ, ਹਰੀ ਪਰਮਾਤਮਾ ਉਸ ਦਾ (ਸਦਾ ਲਈ) ਸਾਥੀ ਬਣ ਜਾਂਦਾ ਹੈ, ਉਸ ਨੂੰ ਕੋਈ ਡਰ ਨਹੀਂ ਵਿਆਪਦਾ, ਉਸ ਨੂੰ ਕੋਈ ਭਟਕਣਾ ਨਹੀਂ ਰਹਿ ਜਾਂਦੀ । ਸਤਿਗੁਰੂ ਦੀ ਬਾਣੀ ਸੁਣਨ ਵਿਚ ਉਸ ਦੇ ਕੰਨ ਸਦਾ ਮਸਤ ਰਹਿੰਦੇ ਹਨ, ਉਸ ਦੀ ਸੁਰਤਿ ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੧੪।

ਹੇ ਪ੍ਰਭੂ ! ਮੈਂ ਜਿਧਰ ਤੱਕਦਾ ਹਾਂ ਉਧਰ ਸਭ ਜੀਵ ਤੇਰੀ ਹੀ ਸਰਨ ਪੈਂਦੇ ਹਨ । ਜਿਸ ਮਨੁੱਖ ਦੀ ਪ੍ਰੀਤਿ ਸਿਰਫ਼ ਤੇਰੇ ਨਾਲ ਹੀ ਨਿਭ ਰਹੀ ਹੈ (ਭਾਵ, ਜਿਸ ਨੇ ਹੋਰ ਆਸਰੇ ਛੱਡ ਕੇ ਇਕ ਤੇਰਾ ਆਸਰਾ ਫੜਿਆ ਹੈ) ਉਹ ਮਨੁੱਖ ਧਰਤੀ ਉਤੇ ਆਪਣਾ ਜੀਵਨ-ਪੰਧ ਮੁਕਾਂਦਿਆਂ ਬੜੇ ਗਹੁ ਨਾਲ ਪੈਰ ਰੱਖਦਾ ਹੈ (ਵਿਕਾਰਾਂ ਵਾਲੇ ਪਾਸੇ ਉੱਕਾ ਹੀ ਪੈਰ ਨਹੀਂ ਪਾਂਦਾ), ਤੂੰ ਹੀ ਉਸ ਦੇ ਮਨ ਵਿਚ ਪਿਆਰਾ ਲੱਗਦਾ ਹੈਂ, (ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ) ਤੂੰ ਹੀ ਸੁਖ ਦੇਂਦਾ ਹੈਂ ਤੂੰ ਹੀ ਦੁੱਖ ਦੇਂਦਾ ਹੈਂ ।੧੫।

ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ ਉਹ ਇਹ ਸਮਝ ਲੈਂਦੇ ਹਨ ਕਿ ਜਗਤ ਵਿਚ ਅਖ਼ੀਰਲੇ ਵੇਲੇ ਕੋਈ (ਸਾਕ ਅੰਗ) ਸਾਥੀ ਨਹੀਂ ਬਣ ਸਕਦਾ, (ਇਸ ਵਾਸਤੇ, ਹੇ ਪ੍ਰਭੂ !) ਉਹ ਤੇਰੀ ਹੀ ਸਿਫ਼ਤਿ-ਸਾਲਾਹ ਕਰਦੇ ਹਨ । ਹੇ ਨਾਨਕ ! ਉਹ ਮਨੁੱਖ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਮਾਇਆ ਦੇ ਮੋਹ ਵਲੋਂ ਉਪਰਾਮ ਰਹਿੰਦੇ ਹਨ, ਉਹ ਸਦਾ ਆਪਣੇ ਹਿਰਦੇ-ਘਰ ਵਿਚ ਟਿਕ ਕੇ ਪ੍ਰਭੂ-ਚਰਨਾਂ ਵਿਚ ਜੁੜੇ ਰਹਿੰਦੇ ਹਨ ।੧੬।੩।

ਮਾਰੂ ਮਹਲਾ ੧ ॥ ਆਦਿ ਜੁਗਾਦੀ ਅਪਰ ਅਪਾਰੇ ॥ ਆਦਿ ਨਿਰੰਜਨ ਖਸਮ ਹਮਾਰੇ ॥ ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ ॥੧॥ ਕੇਤੜਿਆ ਜੁਗ ਧੁੰਧੂਕਾਰੈ ॥ ਤਾੜੀ ਲਾਈ ਸਿਰਜਣਹਾਰੈ ॥ ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ ॥੨॥ ਸਤਜੁਗਿ ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ ਗਹਿਰ ਗੰਭੀਰਾ ॥ ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ ॥੩॥ ਸਤ ਸੰਤੋਖੀ ਸਤਿਗੁਰੁ ਪੂਰਾ ॥ ਗੁਰ ਕਾ ਸਬਦੁ ਮਨੇ ਸੋ ਸੂਰਾ ॥ ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ ॥੪॥ ਸਤਜੁਗਿ ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ ਸਾਚਾ ਸੋਈ ॥ ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ ॥੫॥ ਤ੍ਰੇਤੈ ਧਰਮ ਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਿਧਾ ਸੂਕੀ ॥ ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ ॥੬॥ ਮਨਮੁਖਿ ਕਦੇ ਨ ਦਰਗਹ ਸੀਝੈ ॥ ਬਿਨੁ ਸਬਦੈ ਕਿਉ ਅੰਤਰੁ ਰੀਝੈ ॥ ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥੭॥ ਦਇਆ ਦੁਆਪੁਰਿ ਅਧੀ ਹੋਈ ॥ ਗੁਰਮੁਖਿ ਵਿਰਲਾ ਚੀਨੈ ਕੋਈ ॥ ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ ॥੮॥ ਰਾਜੇ ਧਰਮੁ ਕਰਹਿ ਪਰਥਾਏ ॥ ਆਸਾ ਬੰਧੇ ਦਾਨੁ ਕਰਾਏ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥੯॥ ਕਰਮ ਧਰਮ ਕਰਿ ਮੁਕਤਿ

ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ ॥ ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥੧੦॥ ਮਾਇਆ ਮਮਤਾ ਛੋਡੀ ਨ ਜਾਈ ॥ ਸੇ ਛੂਟੇ ਸਚੁ ਕਾਰ ਕਮਾਈ ॥ ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ॥੧੧॥ ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥ ਹਠਿ ਨਿਗ੍ਰਹਿ ਅਪਤੀਜੁ ਨ ਭੀਜੈ ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥੧੨॥ ਕਲੀ ਕਾਲ ਮਹਿ ਇਕ ਕਲ ਰਾਖੀ ॥ ਬਿਨੁ ਗੁਰ ਪੂਰੇ ਕਿਨੈ ਨ ਭਾਖੀ ॥ ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥ ਸਤਿਗੁਰੁ ਵੇਪਰਵਾਹੁ ਸਿਰੰਦਾ ॥ ਨਾ ਜਮ ਕਾਣਿ ਨ ਛੰਦਾ ਬੰਦਾ ॥ ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ॥੧੪॥ ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥ ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ ॥੧੫॥ ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥ ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥ {ਪੰਨਾ ੧੦੨੩-੧੦੨੪}

**ਪਦ ਅਰਥ** :—ਆਦਿ—ਹੇ ਸ੍ਰਿਸ਼ਟੀ ਦੇ ਮੂਲ ਪ੍ਰਭੂ ! ਜੁਗਾਦੀ—ਹੇ ਜੁਗਾਂ ਦੇ ਆਦਿ ਤੋਂ ਮੌਜੂਦ ਪ੍ਰਭੂ ! ਅਪਰ—ਹੇ ਪ੍ਰਭੂ ਜਿਸ ਤੋਂ ਪਰੇ ਹੋਰ ਕੋਈ ਨਹੀਂ । ਅਪਾਰੇ—ਹੇ ਪ੍ਰਭੂ ਜਿਸ ਦਾ ਪਾਰਲਾ ਬੰਨਾ ਨਹੀਂ ਦਿੱਸਦਾ । ਨਿਰੰਜਨ—ਹੇ ਮਾਇਆ ਦੇ ਪ੍ਰਭਾਵ ਤੋਂ ਪਰੇ ਪ੍ਰਭੂ ! ਸਾਚੇ—ਹੇ ਸਦਾ-ਥਿਰ ! ਜੋਗ ਜੁਗਤਿ—ਜੀਵਾਂ ਨੂੰ ਆਪਣੇ ਨਾਲ ਮਿਲਾਣ ਦੀ ਜੁਗਤਿ । ਵੀਚਾਰੀ—ਹੇ ਵਿਚਾਰਨ ਵਾਲੇ ਹਰੀ ! ਸਾਚੇ ਤਾੜੀ ਲਾਈ ਹੇ—ਹੇ ਆਪਣੇ ਆਪ ਵਿਚ ਸੁਰਤਿ ਜੋੜੀ ਰੱਖਣ ਵਾਲੇ ਸਦਾ-ਥਿਰ ਪ੍ਰਭੂ ! ।੧।

ਧੁੰਧੂਕਾਰੈ—ਧੁੰਧੂਕਾਰ ਵਿਚ, ਇਕ-ਰਸ ਘੁੱਪ ਹਨੇਰੇ ਵਿਚ, ਉਸ ਅਵਸਥਾ ਵਿਚ ਜਿਸ ਦੀ ਬਾਬਤ ਕੁਝ ਭੀ ਪਤਾ ਨਹੀਂ ਲੱਗ ਸਕਦਾ । ਸਿਰਜਣਹਾਰੈ—ਸਿਰਜਣਹਾਰ ਨੇ । ਸਚੁ—ਸਦਾ-ਥਿਰ ਰਹਿਣ ਵਾਲਾ । ਤਖਤਿ—ਤਖ਼ਤ ਉਤੇ ।੨।

ਸਤਜੁਗਿ—ਸਤਜੁਗ ਵਿਚ, ਸਤਜੁਗ ਦੇ ਪ੍ਰਭਾਵ ਵਿਚ । ਸਰੀਰਾ—ਸਰੀਰਾਂ ਵਿਚ, ਮਨੁੱਖਾਂ ਵਿਚ (ਵਰਤੈ) । ਸਤਿ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਗਹਿਰ—ਡੂੰਘਾ । ਗੰਭੀਰਾ—ਵੱਡੇ ਜਿਗਰੇ ਵਾਲਾ । ਸਾਚੈ ਹੁਕਮਿ—ਆਪਣੇ ਅਟੱਲ ਹੁਕਮ ਵਿਚ । ਚਲਾਈ ਹੇ—ਜਗਤ ਦੀ ਕਾਰ ਚਲਾਂਦਾ ਹੈ ।੩।

ਸਤ ਸੰਤੋਖੀ—ਸਤ ਅਤੇ ਸੰਤੋਖ ਦਾ ਮਾਲਕ । ਮਨੇ—ਮੰਨੇ, ਮੰਨਦਾ ਹੈ । ਸੂਰਾ—ਸੂਰਮਾ ! ਰਜਾਈ—ਰਜ਼ਾ ਦੇ ਮਾਲਕ ਪ੍ਰਭੂ ਦਾ ।੪।

ਸਾਚੁ—ਸਦਾ-ਥਿਰ ਪ੍ਰਭ ਦਾ ਨਾਮ । ਸਭੁ ਕੋਈ—ਹਰੇਕ ਜੀਵ (ਜੋ ਸਤਜੁਗ ਦੇ ਪ੍ਰਭਾਵ ਵਿਚ ਹੈ) । ਸਚਿ—ਸਦਾ-ਥਿਰ ਪ੍ਰਭੂ ਵਿਚ । ਮਨਿ—ਮਨ ਵਿਚ । ਮੁਖਿ—ਮੂੰਹ ਵਿਚ । ਭਰਮ-ਭਉ-ਭੰਜਨੁ—(ਜੀਵਾਂ ਦੀ) ਭਟਕਣਾ ਤੇ ਡਰ ਦੂਰ ਕਰਨ ਵਾਲਾ ਪ੍ਰਭੂ । ਗੁਰਮੁਖਿ—ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ । ਸਖਾਈ—ਮਿੱਤਰ ।੫।

ਤ੍ਰੇਤੈ—ਤ੍ਰੇਤੇ ਵਿਚ, ਤ੍ਰੇਤੇ ਦੇ ਪ੍ਰਭਾਵ ਵਿਚ । ਧਰਮ ਕਲਾ—ਧਰਮ ਦੀ ਇਕ ਤਾਕਤ । ਚੂਕੀ—ਮੁੱਕ ਜਾਂਦੀ ਹੈ । ਚਰਣ—ਪੈਰ । ਸੂਕੀ—ਸ਼ੂਕਦੀ ਹੈ, ਪ੍ਰਬਲ ਹੋ ਜਾਂਦੀ ਹੈ । ਦੁਬਿਧਾ—ਮੇਰ-ਤੇਰ । ਸਾਚੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ । ਵਖਾਣੈ—ਸਿਮਰਦਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਪਚੈ—ਖ਼ੁਆਰ ਹੁੰਦਾ ਹੈ । ਅਵਾਈ—ਅਵੈੜਾ-ਪਨ ਵਿਚ ।੬।

ਕਦੇ—ਕੋਈ ਭੀ ਸਮਾ ਹੋਵੇ । ਸੀਝੈ—ਕਾਮਯਾਬ ਹੁੰਦਾ, ਪਰਵਾਨ ਹੁੰਦਾ । ਅੰਤਰੁ—ਅੰਤਰ ਆਤਮਾ, ਹਿਰਦਾ । ਰੀਝੈ—ਰੀਝ ਵਿਚ ਆਉਂਦਾ, (ਸਿਮਰਨ ਦੇ) ਉਤਸ਼ਾਹ ਵਿਚ ਆਉਂਦਾ ।੭।

ਦੁਆਪੁਰਿ—ਦੁਆਪੁਰ ਵਿਚ, ਦੁਆਪੁਰ ਦੇ ਪ੍ਰਭਾਵ ਵਿਚ । ਹੋਈ—ਹੋ ਜਾਂਦੀ ਹੈ । ਚੀਨੈ—ਪਛਾਣਦਾ ਹੈ । ਦੁਇ—ਦੋ । ਪਗ—ਪੈਰ । ਧਰਣੀਧਰ—ਧਰਤੀ ਦਾ ਆਸਰਾ । ਤਿਥਾਈ—ਉਥੇ ਹੀ, ਪ੍ਰਭੂ-ਚਰਨਾਂ ਵਿਚ ਹੀ ।੮।

ਪਰਥਾਏ—ਕਿਸੇ ਗ਼ਰਜ਼ ਵਾਸਤੇ । ਬੰਧੇ—ਬੱਝੇ ਹੋਏ । ਮੁਕਤਿ—(ਆਸਾ ਦੇ ਬੰਧਨਾਂ ਤੋਂ) ਖ਼ਲਾਸੀ ।੯।

ਮੰਗਾਹੀ—ਮੰਗਦੇ ਹਨ । ਸਾਲਾਹੀ—ਸਿਫ਼ਤਿ-ਸਾਲਾਹ ਦੀ ਰਾਹੀਂ । ਪਰਪੰਚੁ—ਜਗਤ ਦੀ ਖੇਡ ।੧੦।

ਸਚੁ ਕਾਰ—ਸਦਾ-ਥਿਰ ਪ੍ਰਭੂ ਦਾ ਸਿਮਰਨ-ਰੂਪ ਕਾਰ । ਅਹਿ—ਦਿਨ । ਨਿਸਿ—ਰਾਤ ।੧੧।

ਇਕਿ—ਕਈ ਮਨੁੱਖ । ਹਠਿ—ਹਠ ਨਾਲ (ਕੀਤੇ ਕਰਮਾਂ ਦਾ ਰਾਹੀਂ) । ਨਿਗ੍ਰਹਿ—ਇੰਦ੍ਰਿਆਂ ਨੂੰ ਰੋਕਣ ਦੇ ਜਤਨ ਨਾਲ । ਅਪਤੀਜੁ—ਨਾਹ ਪਤੀਜਣ ਵਾਲਾ ਮਨ ।੧੨।

ਇਕ ਕਲ—ਧਰਮ ਦੀ ਇਕੋ ਸ਼ਕਤੀ । ਰਾਖੀ—ਰਹਿ ਜਾਂਦਾ ਹੈ । ਭਾਖੀ—ਦੱਸੀ, ਸਮਝਾਈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਦੇ ਅੰਦਰ । ਕੂੜੁ—ਝੂਠ, ਮਾਇਆ ਦਾ ਮੋਹ । ਕੂੜੁ ਵਰਤੈ ਵਰਤਾਰਾ—ਮਾਇਆ ਦਾ ਮੋਹ ਆਪਣਾ ਜ਼ੋਰ ਪਾਈ ਰੱਖਦਾ ਹੈ ।੧੩।

ਸਿਰੰਦਾ—ਸਿਰਜਣਹਾਰ (ਦਾ ਰੂਪ) । ਕਾਣਿ—ਮੁਥਾਜੀ । ਛੰਦਾ ਬੰਦਾ—ਬੰਦਿਆਂ ਦੀ ਮੁਥਾਜੀ ।੧੪।

ਆਪੁ—ਆਪਣਾ ਆਪ । ਕਰਤਾਰੇ—ਕਰਤਾਰਿ, ਕਰਤਾਰ ਨੇ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ । ਉਧਾਰੇ—(ਪਰਮਾਤਮਾ) ਉੱਧਾਰਦਾ ਹੈ ।੧੫।

ਜਾਚਹਿ—ਮੰਗਦੇ ਹਨ । ਸਾਚੁ—ਸਦਾ-ਥਿਰ ਨਾਮ । ਕਹੈ—ਸਿਮਰਦਾ ਹੈ । ਰਜਾਈ—ਹੇ ਰਜ਼ਾ ਦੇ ਮਾਲਕ ਪ੍ਰਭੂ ! ।੧੬।

**ਅਰਥ** :—ਹੇ ਸਾਰੀ ਰਚਨਾ ਦੇ ਮੂਲ ! ਹੇ ਜੁਗਾਂ ਦੇ ਸ਼ੁਰੂ ਤੋਂ ਮੌਜੂਦ ਪ੍ਰਭੂ ! ਹੇ ਅਪਰ ਤੇ ਅਪਾਰ ਹਰੀ ! ਹੇ ਨਿਰੰਜਨ ! ਹੇ ਸਾਡੇ ਖਸਮ ! ਹੇ ਸਦਾ-ਥਿਰ ਪ੍ਰਭੂ ! ਹੇ ਮਿਲਾਪ ਦੀ ਜੁਗਤਿ ਨੂੰ ਵਿਚਾਰਨ ਵਾਲੇ ! (ਜਦੋਂ ਤੂੰ ਸੰਸਾਰ ਦੀ ਰਚਨਾ ਨਹੀਂ ਕੀਤੀ ਸੀ) ਤੂੰ ਆਪਣੇ ਆਪ ਵਿਚ ਸਮਾਧੀ ਲਾਈ ਹੋਈ ਸੀ ।੧।

(ਜਗਤ-ਰਚਨਾ ਤੋਂ ਪਹਿਲਾਂ) ਸਿਰਜਣਹਾਰ ਨੇ ਅਨੇਕਾਂ ਹੀ ਜੁਗ ਉਸ ਅਵਸਥਾ ਵਿਚ ਸਮਾਧੀ ਲਾਈ ਜਿਸ ਦੀ ਬਾਬਤ ਕੁਝ ਪਤਾ ਨਹੀਂ ਲੱਗ ਸਕਦਾ । ਉਸ ਸਿਰਜਣਹਾਰ ਦਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ, ਉਹ ਵਡਿਆਈ ਦਾ ਮਾਲਕ ਪ੍ਰਭੂ ਸਦਾ ਟਿਕੇ ਰਹਿਣ ਵਾਲੇ ਤਖ਼ਤ ਉਤੇ ਸਦਾ ਬੈਠਾ ਹੋਇਆ ਹੈ ।੨।

(ਜਗਤ-ਰਚਨਾ ਕਰ ਕੇ) ਉਹ ਸਦਾ-ਥਿਰ ਰਹਿਣ ਵਾਲਾ, ਡੂੰਘਾ ਤੇ ਵੱਡੇ ਜਿਗਰੇ ਵਾਲਾ ਪ੍ਰਭੂ (ਹਰ ਥਾਂ) ਵਿਆਪਕ ਹੋ ਰਿਹਾ ਹੈ । ਜਿਨ੍ਹਾਂ ਪ੍ਰਾਣੀਆਂ ਦੇ ਅੰਦਰ (ਉਸ ਸਿਰਜਣਹਾਰ ਦੀ ਮੇਹਰ ਦਾ ਸਦਕਾ) ਸਤ ਅਤੇ ਸੰਤੋਖ (ਵਾਲਾ ਜੀਵਨ ਉੱਘੜਦਾ) ਹੈ ਉਹ, ਮਾਨੋ, ਸਤਜੁਗ ਵਿਚ (ਵੱਸ ਰਹੇ ਹਨ) । ਸਦਾ-ਥਿਰ ਰਹਿਣ ਵਾਲਾ ਮਾਲਕ (ਸਭ ਜੀਵਾਂ ਦੀ) ਸਹੀ ਪਰਖ ਕਰਦਾ ਹੈ, ਉਹ ਸ੍ਰਿਸ਼ਟੀ ਦੀ ਕਾਰ ਨੂੰ ਆਪਣੇ ਅਟੱਲ ਹੁਕਮ ਵਿਚ ਚਲਾ ਰਿਹਾ ਹੈ ।੩।

ਪੂਰਾ ਗੁਰੂ (ਭੀ) ਸਤ ਤੇ ਸੰਤੋਖ ਦਾ ਮਾਲਕ ਹੈ । ਜੇਹੜਾ ਮਨੁੱਖ ਗੁਰੂ ਦਾ ਸ਼ਬਦ ਮੰਨਦਾ ਹੈ (ਆਪਣੇ ਹਿਰਦੇ ਵਿਚ ਟਿਕਾਂਦਾ ਹੈ) ਉਹ ਸੂਰਮਾ (ਬਣ ਜਾਂਦਾ) ਹੈ (ਵਿਕਾਰ ਉਸ ਨੂੰ ਜਿੱਤ ਨਹੀਂ ਸਕਦੇ) । ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਸਦਾ ਦਾ ਨਿਵਾਸ ਪ੍ਰਾਪਤ ਕਰ ਲੈਂਦਾ ਹੈ, ਉਹ ਉਸ ਰਜ਼ਾ ਦੇ ਮਾਲਕ ਪ੍ਰਭੂ ਦਾ ਹੁਕਮ ਮੰਨਦਾ ਹੈ ।੪।

ਜੇਹੜਾ ਜੇਹੜਾ ਬੰਦਾ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦਾ ਹੈ ਉਹ, ਮਾਨੋ, ਸਤਜੁਗ ਵਿਚ ਹੈ । ਉਹ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਟਿਕਿਆ ਹੋਇਆ ਹੀ ਜਗਤ ਦੀ ਕਾਰ ਕਰਦਾ ਹੈ, ਉਸ ਨੂੰ ਹਰ ਥਾਂ ਸਦਾ-ਥਿਰ ਪ੍ਰਭੂ ਹੀ ਦਿੱਸਦਾ ਹੈ । ਉਸ ਦੇ ਮਨ ਵਿਚ ਉਸ ਦੇ ਮੂੰਹ ਵਿਚ ਸਦਾ-ਥਿਰ ਪ੍ਰਭੂ (ਦੀ ਯਾਦ) ਹੈ । ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਭਟਕਣਾ ਤੇ ਸਹਮ ਦੂਰ ਕਰਨ ਵਾਲਾ ਸਦਾ-ਥਿਰ ਪ੍ਰਭੂ ਉਸ ਦਾ ਸਦਾ ਦਾ ਸਾਥੀ ਬਣ ਜਾਂਦਾ ਹੈ ।੫।

ਜਿਸ ਮਨੁੱਖ ਦੇ ਅੰਦਰੋਂ ਧਰਮ ਦੀ ਇਕ ਤਾਕਤ ਮੁੱਕ ਜਾਂਦੀ ਹੈ, ਜਿਸ ਦੇ ਅੰਦਰ ਧਰਮ ਦੇ ਤਿੰਨ ਪੈਰ ਰਹਿ ਜਾਂਦੇ ਹਨ ਤੇ ਮੇਰ-ਤੇਰ ਜ਼ੋਰ ਪਾ ਲੈਂਦੀ ਹੈ ਉਹ, ਮਾਨੋ, ਤ੍ਰੇਤੇ ਜੁਗ ਵਿਚ ਵੱਸ ਰਿਹਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ (ਮੇਰ-ਤੇਰ ਦੇ) ਅਵੈੜਾ-ਪਨ ਵਿਚ ਖ਼ੁਆਰ ਹੁੰਦਾ ਹੈ, ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦਾ ਹੈ (ਤੇ, ਉਹ, ਮਾਨੋ, ਸਤਜੁਗ ਵਿਚ ਹੈ) ।੬।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ ਕਦੇ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਨਹੀਂ ਪਾਂਦਾ, ਉਸ ਦਾ ਅੰਤਰ ਆਤਮਾ ਕਦੇ ਭੀ (ਸਿਮਰਨ ਦੇ) ਉਤਸ਼ਾਹ ਵਿਚ ਨਹੀਂ ਆਉਂਦਾ । ਅਜੇਹੇ ਬੰਦੇ ਆਪਣੇ ਮਨ ਦੀਆਂ ਵਾਸਨਾ ਵਿਚ ਬੱਝੇ ਹੋਏ ਜਗਤ ਵਿਚ ਆਉਂਦੇ ਹਨ ਤੇ ਬੱਝੇ ਹੋਏ ਹੀ ਇਥੋਂ ਚਲੇ ਜਾਂਦੇ ਹਨ, ਉਹਨਾਂ ਨੂੰ (ਸਹੀ ਜੀਵਨ-ਮਾਰਗ ਦੀ) ਕੋਈ ਸੂਝ ਨਹੀਂ ਹੁੰਦੀ ।੭।

ਜਿਨ੍ਹਾਂ ਬੰਦਿਆਂ ਦੇ ਅੰਦਰ ਦਇਆ ਅੱਧੀ ਰਹਿ ਗਈ (ਦਇਆ ਦਾ ਪ੍ਰਭਾਵ ਕਮਜ਼ੋਰ ਹੋ ਗਿਆ) ਜਿਨ੍ਹਾਂ ਦੇ ਹਿਰਦੇ ਵਿਚ ਧਰਤੀ ਦਾ ਆਸਰਾ ਧਰਮ ਸਿਰਫ਼ ਦੋ ਪੈਰ ਟਿਕਾਂਦਾ ਹੈ (ਭਾਵ, ਜਿਨ੍ਹਾਂ ਦੇ ਅੰਦਰ ਸੁਰੀ ਸੰਪਤਾ ਤੇ ਅਸੁਰੀ ਸੰਪਤਾ ਇਕੋ ਜਿਹੀ ਹੋ ਗਈ) ਉਹ, ਮਾਨੋ, ਦੁਆਪੁਰ ਵਿਚ ਵੱਸਦੇ ਹਨ । ਪਰ ਜੇਹੜਾ ਕੋਈ ਵਿਰਲਾ ਬੰਦਾ ਗੁਰੂ ਦੀ ਸਰਨ ਪੈਂਦਾ ਹੈ ਉਹ (ਜੀਵਨ ਦੇ ਸਹੀ ਰਾਹ ਨੂੰ) ਪਛਾਣਦਾ ਹੈ, ਉਹ ਉਸੇ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ ਜਿਥੇ ਸਦਾ-ਥਿਰ ਪ੍ਰਭੂ ਉਸ ਦੇ ਅੰਦਰ ਪ੍ਰਤੱਖ ਵੱਸਦਾ ਹੈ ।੮।

ਰਾਜੇ ਲੋਕ ਕਿਸੇ ਗ਼ਰਜ਼ ਦੀ ਖ਼ਾਤਰ ਧਰਮ ਕਮਾਂਦੇ ਹਨ, ਦੁਨੀਆਵੀ ਆਸਾਂ ਦੇ ਬੱਝੇ ਹੋਏ ਦਾਨ-ਪੁੰਨ ਕਰਦੇ ਹਨ (ਇਹ ਸਭ ਕੁਝ ਉਸ ਲਕ-ਟੁੱਟੀ ਦਇਆ ਦੇ ਕਾਰਨ ਹੀ ਕਰਦੇ ਹਨ, ਇਹ ਲੋਕ ਤੇ ਪਰਲੋਕ ਦੋਹਾਂ ਦੇ ਸੁਖ ਹੀ ਭਾਲਦੇ ਹਨ) । (ਦਾਨ-ਪੁੰਨ ਆਦਿਕ ਦੇ) ਕਰਮ ਕਰ ਕੇ ਥੱਕ ਜਾਂਦੇ ਹਨ, ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਦੁਨੀਆ ਦੇ ਸੁਖਾਂ ਦੀਆਂ ਆਸਾਂ ਤੋਂ) ਉਹਨਾਂ ਨੂੰ ਖ਼ਲਾਸੀ ਨਹੀਂ ਮਿਲਦੀ (ਇਸ ਵਾਸਤੇ ਆਤਮਕ ਆਨੰਦ ਨਹੀਂ ਮਿਲਦਾ) ।੯।

ਸਿਰਜਣਹਾਰ ਨੇ ਇਹ ਜਗਤ-ਰਚਨਾ ਕਰ ਕੇ ਜੀਵਾਂ ਨੂੰ ਅਜਬ ਭੁਲੇਖੇ ਵਿਚ ਪਾਇਆ ਹੋਇਆ ਹੈ ਕਿ (ਦਾਨ-ਪੁੰਨ ਤੀਰਥ ਆਦਿਕ) ਕਰਮ ਕਰ ਕੇ ਮੁਕਤੀ ਮੰਗਦੇ ਹਨ । ਪਰ ਮੁਕਤੀ ਦੇਣ ਵਾਲਾ ਨਾਮ-ਪਦਾਰਥ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਹੀ ਮਿਲਦਾ ਹੈ । (ਇਹ ਪੱਕੀ ਗੱਲ ਹੈ ਕਿ ਸਮੇ ਦਾ ਨਾਮ ਚਾਹੇ ਸਤਜੁਗ ਰੱਖ ਲਵੋ ਚਾਹੇ ਤ੍ਰੇਤਾ ਤੇ ਚਾਹੇ ਦੁਆਪੁਰ) ਗੁਰੂ ਦੇ ਸ਼ਬਦ ਤੋਂ ਬਿਨਾ ਮੁਕਤੀ ਨਹੀਂ ਮਿਲ ਸਕਦੀ ।੧੦।

(ਸਮਾ ਕੋਈ ਭੀ ਹੋਵੇ) ਮਾਇਆ ਦੀ ਅਪਣੱਤ ਛੱਡੀ ਨਹੀਂ ਜਾ ਸਕਦੀ । ਸਿਰਫ਼ ਉਹੀ ਬੰਦੇ (ਇਸ ਮਮਤਾ ਦੇ ਪੰਜੇ ਵਿਚੋਂ) ਖ਼ਲਾਸੀ ਪਾਂਦੇ ਹਨ ਜੇਹੜੇ ਸਦਾ-ਥਿਰ ਪ੍ਰਭੂ ਦੇ ਸਿਮਰਨ ਦੀ ਕਾਰ ਕਰਦੇ ਹਨ, ਜੇਹੜੇ ਦਿਨ ਰਾਤ ਪਰਮਾਤਮਾ ਦੀ ਭਗਤੀ (ਦੇ ਰੰਗ) ਵਿਚ ਰੰਗੇ ਰਹਿੰਦੇ ਹਨ, ਜੇਹੜੇ ਉਸ ਦੇ ਗੁਣਾਂ ਦੀ ਵਿਚਾਰ ਕਰਦੇ ਹਨ ਤੇ (ਇਸ ਤਰ੍ਹਾਂ) ਜਿਨ੍ਹਾਂ ਦੀ ਪ੍ਰੀਤਿ ਮਾਲਕ-ਪ੍ਰਭੂ ਨਾਲ ਬਣੀ ਰਹਿੰਦੀ ਹੈ ।੧੧।

ਹੇ ਪ੍ਰਭੂ ! ਅਨੇਕਾਂ ਬੰਦੇ ਐਸੇ ਹਨ ਜੋ ਜਪ ਕਰਦੇ ਹਨ ਤਪ ਤਾਪਦੇ ਹਨ ਤੀਰਥਾਂ ਤੇ ਜਾਂਦੇ ਹਨ (ਤੇ ਇਸ ਤਰ੍ਹਾਂ ਇਸ ਲੋਕ ਵਿਚ ਤੇ ਪਰਲੋਕ ਵਿਚ ਇੱਜ਼ਤ ਹਾਸਲ ਕਰਨੀ ਚਾਹੁੰਦੇ ਹਨ) । (ਪਰ ਹੇ ਪ੍ਰਭੂ ! ਉਹਨਾਂ ਦੇ ਭੀ ਕੀਹ ਵੱਸ ?) ਜਿਵੇਂ ਤੇਰੀ ਰਜ਼ਾ ਹੈ ਤੂੰ ਉਹਨਾਂ ਨੂੰ ਇਸ ਰਾਹੇ ਤੋਰ ਰਿਹਾ ਹੈਂ । (ਉਹ ਵਿਚਾਰੇ ਨਹੀਂ ਸਮਝਦੇ ਕਿ) ਧੱਕੇ ਨਾਲ ਇੰਦ੍ਰਿਆਂ ਨੂੰ ਵੱਸ ਕਰਨ ਦਾ ਜਤਨ ਕੀਤਿਆਂ ਇਹ ਕਦੇ ਨ ਪਤੀਜਣ ਵਾਲਾ ਮਨ ਤੇਰੇ ਨਾਮ-ਰਸ ਵਿਚ ਗਿੱਝ ਨਹੀਂ ਸਕਦਾ ।

ਗੁਰੂ ਦੀ ਸਰਨ ਤੋਂ ਬਿਨਾ ਕਿਸੇ ਨੇ ਕਦੇ ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਨਹੀਂ ਪ੍ਰਾਪਤ ਕੀਤੀ (ਸਮੇ ਤੇ ਜੁਗ ਦਾ ਨਾਮ ਚਾਹੇ ਕੁਝ ਪਿਆ ਹੋਵੇ) ।੧੨।

ਪੂਰੇ ਗੁਰੂ ਤੋਂ ਬਿਨਾ ਕਦੇ ਕਿਸੇ ਨੇ ਇਹ ਗੱਲ ਨਹੀਂ ਸਮਝਾਈ ਕਿ (ਜੇ ਧਰਮ-ਸੱਤਿਆ ਦੇ ਚਾਰ ਹਿੱਸੇ ਕਰ ਦਿੱਤੇ ਜਾਣ ਤੇ ਜੇ ਕਿਸੇ ਮਨੁੱਖ ਦੇ ਅੰਦਰ) ਧਰਮ ਦੀ ਇਕੋ ਸਤਿਆ ਰਹਿ ਜਾਏ ਤਾਂ ਉਹ ਮਨੁੱਖ, ਮਾਨੋ, ਕਲਿਜੁਗ ਵਿਚ ਵੱਸਦਾ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਸ ਮਨੁੱਖ ਦੇ ਅੰਦਰ ਮਾਇਆ ਦਾ ਮੋਹ ਹੀ ਆਪਣਾ ਜ਼ੋਰ ਪਾਈ ਰੱਖਦਾ ਹੈ (ਉਸ ਦੇ ਅੰਦਰ ਸਦਾ ਮਾਇਆ ਦੀ ਭਟਕਣਾ ਬਣੀ ਰਹਿੰਦੀ ਹੈ) ਸਤਿਗੁਰੂ ਦੀ ਸਰਨ ਪੈਣ ਤੋਂ ਬਿਨਾ ਉਸ ਦੀ ਇਹ ਭਟਕਣਾ ਦੂਰ ਨਹੀਂ ਹੁੰਦੀ ।੧੩।

ਸਤਿਗੁਰੂ ਸਿਰਜਣਹਾਰ ਦਾ ਰੂਪ ਹੈ, ਗੁਰੂ ਦੁਨੀਆ ਦੀਆਂ ਗ਼ਰਜ਼ਾਂ ਤੋਂ ਬਹੁਤ ਉੱਚਾ ਹੈ, ਗੁਰੂ ਨੂੰ ਜਮ ਦਾ ਡਰ ਨਹੀਂ, ਗੁਰੂ ਨੂੰ ਦੁਨੀਆ ਦੇ ਬੰਦਿਆਂ ਦੀ ਮੁਥਾਜੀ ਨਹੀਂ । ਜੇਹੜਾ ਮਨੁੱਖ ਗੁਰੂ ਦੀ ਦੱਸੀ ਸੇਵਾ ਕਰਦਾ ਹੈ ਉਹ ਨਾਸ-ਰਹਿਤ ਹੋ ਜਾਂਦਾ ਹੈ (ਉਸ ਨੂੰ ਕਦੇ ਆਤਮਕ ਮੌਤ ਨਹੀਂ ਆਉਂਦੀ) ਮੌਤ ਦਾ ਡਰ ਉਸ ਨੂੰ ਕਦੇ ਨਹੀਂ ਸਤਾਂਦਾ ।੧੪।

ਕਰਤਾਰ ਨੇ ਆਪਣਾ ਆਪ ਗੁਰੂ ਵਿਚ ਲੁਕਾ ਰੱਖਿਆ ਹੈ, ਉਹ ਜਗਤ ਦੀ ਜ਼ਿੰਦਗੀ ਦਾ ਆਸਰਾ ਹੈ ਉਹ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ, ਉਸ ਨੂੰ ਕਿਸੇ ਦਾ ਡਰ ਨਹੀਂ, ਉਸ ਨੂੰ (ਮਾਇਆ-ਮੋਹ ਆਦਿਕ ਦੀ) ਕੋਈ ਮੈਲ ਨਹੀਂ ਲੱਗ ਸਕਦੀ । ਉਹ ਕਰਤਾਰ ਗੁਰੂ ਦੀ ਰਾਹੀਂ ਕ੍ਰੋੜਾਂ ਤੇ ਅਸੰਖਾਂ ਜੀਵਾਂ ਨੂੰ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚਾ ਲੈਂਦਾ ਹੈ ।੧੫।

ਸਾਰੇ ਜੀਵ ਗੁਰੂ ਦੇ ਖ਼ਜ਼ਾਨੇ ਵਿਚੋਂ (ਉਸ ਪ੍ਰਭੂ ਦਾ ਨਾਮ) ਮੰਗਦੇ ਹਨ ਜੋ ਆਪ ਮਾਇਆ ਦੇ ਪ੍ਰਭਾਵ ਤੋਂ ਉਤਾਂਹ ਹੈ ਜੋ ਅਲੱਖ ਹੈ ਤੇ ਬੇਅੰਤ ਹੈ ।

ਹੇ ਰਜ਼ਾ ਦੇ ਮਾਲਕ ਪ੍ਰਭੂ ! ਨਾਨਕ (ਭੀ ਗੁਰੂ ਦੇ ਦਰ ਤੇ ਪੈ ਕੇ) ਤੇਰਾ ਸਦਾ-ਥਿਰ ਨਾਮ ਸਿਮਰਦਾ ਹੈ ਤੇ ਮੰਗਦਾ ਹੈ ਕਿ ਮੈਨੂੰ ਆਪਣੇ ਸਦਾ-ਥਿਰ ਰਹਿਣ ਵਾਲੇ ਨਾਮ ਦੀ ਦਾਤਿ ਦੇਹ ।੧੬।੪।

**ਮਾਰੂ ਮਹਲਾ ੧ ॥ ਸਾਚੈ ਮੇਲੇ ਸਬਦਿ ਮਿਲਾਏ ॥ ਜਾ ਤਿਸੁ ਭਾਣਾ ਸਹਜਿ ਸਮਾਏ ॥ ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ॥੧॥ ਜਿਸ ਕੇ ਚਾਕਰ ਤਿਸ ਕੀ ਸੇਵਾ ॥ ਸਬਦਿ ਪਤੀਜੈ ਅਲਖ ਅਭੇਵਾ**

॥ ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ ॥੨॥ ਦੇਦੇ ਤੋਟਿ ਨ ਆਵੈ ਸਾਚੇ ॥ ਲੈ ਲੈ ਮੁਕਰਿ ਪਉਦੇ ਕਾਚੇ ॥ ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ ॥੩॥ ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥ ਸਾਚੇ ਕੀ ਲਿਵ ਗੁਰਮਤਿ ਜਾਤੀ ॥ ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ ॥੪॥ ਕੂੜੇ ਆਵੈ ਕੂੜੇ ਜਾਵੈ ॥ ਕੂੜੇ ਰਾਤੀ ਕੂੜੁ ਕਮਾਵੈ ॥ ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ ॥੫॥ ਕੂੜਿ ਮੁਠੀ ਠਗੀ ਠਗਵਾੜੀ ॥ ਜਿਉ ਵਾੜੀ ਓਜਾੜਿ ਉਜਾੜੀ ॥ ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ ॥੬॥ ਭੋਜਨੁ ਸਾਚੁ ਮਿਲੈ ਆਘਾਈ ॥ ਨਾਮ ਰਤਨੁ ਸਾਚੀ ਵਡਿਆਈ ॥ ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ ॥੭॥ ਨਾਵਹੁ ਭੁਲੀ ਚੋਟਾ ਖਾਏ ॥ ਬਹੁਤੁ ਸਿਆਣਪ ਭਰਮੁ ਨ ਜਾਏ ॥ ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ ॥੮॥ ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥ ਮੈ ਦੇਖਾਲਿਹੁ ਤਿਸੁ ਸਾਲਾਹੀ ॥ ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ ॥੯॥ ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ॥ ਜੇ ਕੋ ਵਡਾ ਕਹਾਇ ਵਡਾਈ ਖਾਵੈ ॥ ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ ॥੧੦॥ ਵਡੀ ਵਡਿਆਈ ਵੇਪਰਵਾਹੇ ॥ ਆਪਿ ਉਪਾਏ ਦਾਨੁ ਸਮਾਹੇ ॥ ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ ॥੧੧॥ ਇਕਿ ਸੋਗੀ ਇਕਿ ਰੋਗਿ ਵਿਆਪੇ ॥ ਜੋ ਕਿਛੁ ਕਰੇ ਸੁ ਆਪੇ ਆਪੇ ॥ ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ ॥੧੨॥ ਇਕਿ ਨਾਗੇ ਭੂਖੇ ਭਵਹਿ ਭਵਾਏ ॥ ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥ ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥੧੩॥ ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥ ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ ॥੧੪॥ ਗੁਰਮਤਿ ਛੋਡਹਿ ਉਝੜਿ ਜਾਈ ॥ ਮਨਮੁਖਿ ਰਾਮੁ ਨ ਜਪੈ ਅਵਾਈ ॥ ਪਚਿ ਪਚਿ ਬੂਡਹਿ ਕੂੜੁ ਕਮਾਵਹਿ ਕੂੜਿ ਕਾਲੁ ਬੈਰਾਈ ਹੇ ॥੧੫॥ ਹੁਕਮੇ ਆਵੈ ਹੁਕਮੇ ਜਾਵੈ ॥ ਬੂਝੈ ਹੁਕਮੁ ਸੋ ਸਾਚਿ ਸਮਾਵੈ ॥ ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ ਕਾਰ ਕਮਾਈ ਹੇ ॥੧੬॥੫॥ {ਪੰਨਾ ੧੦੨੪-੧੦੨੫}

**ਪਦ ਅਰਥ** :—ਸਾਚੈ—ਸਦਾ-ਥਿਰ ਰਹਿਣ ਵਾਲੇ (ਪ੍ਰਭੂ) ਨੇ । ਸਬਦਿ—ਸ਼ਬਦ ਵਿਚ । ਤਿਸੁ—ਉਸ (ਪ੍ਰਭੂ) ਨੂੰ । ਭਾਣਾ—ਚੰਗਾ ਲੱਗਾ । ਸਹਜਿ—ਆਤਮਕ ਅਡੋਲਤਾ ਵਿਚ । ਪਰਮੇਸਰਿ—ਪਰਮੇਸਰ ਨੇ । ਭਾਈ—ਹੇ ਭਾਈ ! ।੧।

ਜਿਸ ਕੇ—ਜਿਸ (ਪ੍ਰਭੂ) ਦੇ । ਪਤੀਜੈ—ਖ਼ੁਸ਼ ਹੁੰਦਾ ਹੈ । ਅਭੇਵਾ—ਜਿਸ ਦਾ ਭੇਤ ਨ ਪਾਇਆ ਜਾ ਸਕੇ । ਗੁਣਕਾਰੀ—ਆਤਮਕ ਗੁਣ ਦੇਣ ਵਾਲਾ ।੨।

ਦੇ—ਦੇ ਕੇ । ਸਾਚੇ—ਸਦਾ-ਥਿਰ ਪ੍ਰਭੂ ਦੇ (ਭੰਡਾਰਿਆਂ ਵਿਚ) । ਕਾਚੇ—ਥੋੜ੍ਹ-ਵਿਤੇ ਜੀਵ । ਸਾਚਿ—ਸਦਾ-ਥਿਰ ਪ੍ਰਭੂ (ਦੇ ਨਾਮ) ਵਿਚ ।੩।

ਜਾਗਿ ਰਹੇ—ਮਾਇਆ ਦੇ ਮੋਹ ਵਲੋਂ ਸੁਚੇਤ ਰਹਿੰਦੇ ਹਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਸਾਬਤੁ—ਬਚੀ ਹੋਈ ਪੂੰਜੀ ਵਾਲੇ ।੪।

ਕੂੜੇ—ਕੂੜਿ ਹੀ, ਮਾਇਆ ਦੇ ਮੋਹ ਵਿਚ ਹੀ । ਆਵੈ—ਜੰਮਦਾ ਹੈ । ਰਾਤੀ—ਰੱਤੀ ਹੋਈ (ਜੀਵ-ਇਸਤ੍ਰੀ) । ਸੇ—ਉਹ ਬੰਦੇ । ਪੈਧੇ—ਸਰੋਪਾ ਹਾਸਲ ਕਰਦੇ ਹਨ ।੫।

ਕੂੜਿ—ਮਾਇਆ ਦੇ ਮੋਹ ਵਿਚ । ਠਗੀ ਠਗ—ਠੱਗਾਂ ਨੇ ਠੱਗ ਲਈ । ਵਾੜੀ—ਬਗ਼ੀਚੀ । ਓਜਾੜਿ—ਉਜਾੜ ਵਿਚ, ਨਿਖਸਮੀ । ਸਾਦਿ—ਸੁਆਦਲਾ, ਸੁਆਦ ਵਾਲਾ । ਹਰਿ ਬਿਸਰਿਐ—ਹਰੀ ਨੂੰ ਵਿਸਾਰਿਆਂ ।੬।

ਸਾਚੁ—ਸਦਾ-ਥਿਰ ਪ੍ਰਭੂ ਦਾ ਨਾਮ । ਆਘਾਈ—ਰੱਜ ਜਾਂਦਾ ਹੈ । ਸਾਚੀ—ਸਦਾ ਅਟੱਲ ਰਹਿਣ ਵਾਲੀ । ਆਪੁ—ਆਪਣੇ ਆਪ ਨੂੰ ।੭।

ਨਾਵਹੁ—ਨਾਮ ਤੋਂ । ਭਰਮੁ—ਭਟਕਣਾ । ਪਚਿ—ਖ਼ੁਆਰ ਹੋ ਕੇ । ਅਚੇਤ—ਗ਼ਾਫ਼ਿਲ । ਅਜਗਰਿ ਭਾਰਿ—ਬਹੁਤ ਹੀ ਵਧੀਕ ਭਾਰ ਹੇਠ ।੮।

ਬਾਦ—ਝਗੜੇ । ਮੈ—ਮੈਨੂੰ । ਸਾਲਾਹੀ—ਮੈਂ ਉਸ ਦੀ ਸਿਫ਼ਤਿ ਕਰਾਂ । ਅਰਪਿ—ਭੇਟਾ ਕਰ ਕੇ । ਜਗ ਜੀਵਨੁ—ਜਗਤ ਦਾ ਜੀਵਨ, ਪਰਮਾਤਮਾ । ਬਣਤ—ਸੰਬੰਧ ।੯।

ਗਤਿ—ਆਤਮਕ ਅਵਸਥਾ । ਮਿਤਿ—ਮਾਪ, ਮਿਣਤੀ । ਕੋ—ਕੋਈ ਬੰਦਾ । ਵਡਾਈ—ਮਾਣ, ਅਹੰਕਾਰ । ਖਾਵੈ—(ਉਸ ਦੇ ਆਤਮਕ ਜੀਵਨ ਨੂੰ) ਖਾ ਜਾਂਦਾ ਹੈ । ਦਾਤੀ—ਦਾਤਾਂ ਵਿਚ । ਤੋਟਿ—ਘਾਟਾ, ਕਮੀ । ਤਿਨਹਿ—ਤਿਨਿ ਹੀ, ਉਸ (ਪਰਮਾਤਮਾ) ਨੇ ਹੀ ।੧੦।

ਵੇਪਰਵਾਹੇ—ਬੇ-ਪਰਵਾਹ ਪ੍ਰਭੂ ਦੀ । ਸਮਾਹੇ—ਸੰਬਾਹੇ, ਅਪੜਾਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਰਜਾਈ—ਰਜ਼ਾ ਦਾ ਮਾਲਕ ।੧੧।

ਇਕਿ—ਅਨੇਕਾਂ ਜੀਵ । ਸੋਗੀ—ਸੋਗ ਵਿਚ ਗ੍ਰਸੇ ਹੋਏ । ਵਿਆਪੇ—ਦਬਾਏ ਹੋਏ । ਭਾਉ—ਪ੍ਰੇਮ । ਅਨਹਦਿ—ਅਨਹਦ ਵਿਚ, ਅਮਰ ਪ੍ਰਭੂ ਵਿਚ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੧੨।

ਗਤਿ—ਉੱਚੀ ਆਤਮਕ ਅਵਸਥਾ । ਅਵਿਗਤਿ—ਢਹਿੰਦੀ ਆਤਮਕ ਅਵਸਥਾ । ਸਾਰ—ਕਦਰ । ਕਮਾਈ—ਕਮਾਇ, ਕਮਾ ਕੇ ।੧੩।

ਤੀਰਥਿ—ਤੀਰਥ ਤੇ । ਦੇਹ—ਸਰੀਰ । ਖਪਾਵਹਿ—ਔਖਾ ਕਰਦੇ ਹਨ । ਕਿਤੁ ਬਿਧਿ—ਕਿਸ ਤਰੀਕੇ ਨਾਲ ? ।੧੪।

ਉਝੜਿ—ਕੁਰਾਹੇ । ਅਵਾਈ—ਅਵੈੜਾ । ਜਾਈ—ਜਾਇ, ਜਾ ਕੇ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ । ਬੂਡਹਿ—ਡੁੱਬਦੇ ਹਨ । ਕੂੜਿ—ਮਾਇਆ ਦੇ ਮੋਹ ਵਿਚ (ਫਸਣ ਕਰਕੇ) । ਬੈਰਾਈ—ਵੈਰੀ ।੧੫।

ਆਵੈ—ਜੰਮਦਾ ਹੈ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਸਾਚੁ—ਸਦਾ-ਥਿਰ ਪ੍ਰਭੂ । ਮਨਿ—ਮਨ ਵਿਚ । ਭਾਵੈ—ਪਿਆਰਾ ਲੱਗਦਾ ਹੈ ।੧੬।੫।

**ਅਰਥ** :—ਪਰਮੇਸਰ ਨੇ ਆਪਣੀ ਜੋਤਿ ਤਿੰਨਾਂ ਭਵਨਾਂ ਵਿਚ ਟਿਕਾ ਰੱਖੀ ਹੈ; ਹੇ ਭਾਈ ! ਕੋਈ ਹੋਰ ਉਸ ਪ੍ਰਭੂ ਵਰਗਾ ਨਹੀਂ ਹੈ । ਉਸ ਸਦਾ-ਥਿਰ ਪ੍ਰਭੂ ਨੇ ਜਿਨ੍ਹਾਂ ਬੰਦਿਆਂ ਨੂੰ (ਆਪਣੇ ਚਰਨਾਂ ਵਿਚ) ਮਿਲਾਇਆ ਜਿਨ੍ਹਾਂ ਨੂੰ ਗੁਰੂ ਦੇ ਸ਼ਬਦ ਵਿਚ ਜੋੜਿਆ ਤਾਂ ਜਦੋਂ ਉਸ ਨੂੰ ਚੰਗਾ ਲੱਗਾ, ਉਹ ਬੰਦੇ ਅਡੋਲ ਆਤਮਕ ਅਵਸਥਾ ਵਿਚ ਲੀਨ ਹੋ ਗਏ ।੧।

ਜਦੋਂ (ਭਗਤ ਜਨ) ਗੁਰੂ ਦੇ ਸ਼ਬਦ ਵਿਚ ਜੁੜਦੇ ਹਨ, ਜਦੋਂ ਉਸ ਪ੍ਰਭੂ ਦੇ ਸੇਵਕ ਬਣ ਕੇ ਉਸ ਦੀ ਸੇਵਾ-ਭਗਤੀ ਕਰਦੇ ਹਨ, ਤਾਂ ਉਹ ਅਲੱਖ ਅਤੇ ਅਭੇਵ ਪ੍ਰਭੂ (ਉਹਨਾਂ ਦੀ ਇਸ ਘਾਲ ਤੇ) ਪ੍ਰਸੰਨ ਹੁੰਦਾ ਹੈ । ਕਰਤਾਰ ਆਪਣੇ ਭਗਤਾਂ ਵਿਚ ਆਤਮਕ ਗੁਣ ਪੈਦਾ ਕਰਦਾ ਹੈ, ਆਪ ਉਹਨਾਂ ਉਤੇ ਬਖ਼ਸ਼ਸ਼ ਕਰਦਾ ਹੈ ਉਹਨਾਂ ਨੂੰ ਵਡਿਆਈ ਦੇਂਦਾ ਹੈ ।੨।

(ਜੀਵਾਂ ਨੂੰ ਦਾਤਾਂ) ਦੇ ਦੇ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ (ਭੰਡਾਰਿਆਂ ਵਿਚ) ਘਾਟਾ ਨਹੀਂ ਪੈਂਦਾ, ਪਰ ਥੋੜ੍ਹ-ਵਿਤੇ ਜੀਵ ਦਾਤਾਂ ਲੈ ਲੈ ਕੇ (ਭੀ) ਮੁੱਕਰ ਜਾਂਦੇ ਹਨ, (ਆਪਣੇ ਜੀਵਨ ਦੇ) ਮੂਲ-ਪ੍ਰਭੂ (ਦੇ ਖੁਲ੍ਹ-ਦਿਲੇ ਸੁਭਾਉ) ਨੂੰ ਨਹੀਂ ਸਮਝਦੇ, ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜਨ ਲਈ ਜੀਵਾਂ ਨੂੰ ਰੀਝ ਪੈਦਾ ਨਹੀਂ ਹੁੰਦੀ, ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ ਵਿਚ ਭਟਕ ਕੇ ਕੁਰਾਹੇ ਪਏ ਰਹਿੰਦੇ ਹਨ ।੩।

ਜੇਹੜੇ ਬੰਦੇ ਗੁਰੂ ਦੀ ਸਰਨ ਪੈਂਦੇ ਹਨ ਉਹ ਹਰ ਵੇਲੇ ਮਾਇਆ ਦੇ ਮੋਹ ਵਲੋਂ ਸੁਚੇਤ ਰਹਿੰਦੇ ਹਨ, ਗੁਰੂ ਦੀ ਸਿੱਖਿਆ ਲੈ ਕੇ ਉਹ ਸਦਾ-ਥਿਰ ਪ੍ਰਭੂ ਦੀ ਲਗਨ (ਦਾ ਆਨੰਦ) ਪਛਾਣ ਲੈਂਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਆਪਣੇ ਆਤਮਕ ਜੀਵਨ ਦੀ ਪੂੰਜੀ ਨੂੰ (ਮਾਇਆ ਦੇ ਹੱਲਿਆਂ ਤੋਂ) ਬਚਾ ਕੇ ਰੱਖਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮਾਇਆ ਦੇ ਮੋਹ ਵਿਚ ਗ਼ਾਫ਼ਿਲ ਟਿਕੇ ਰਹਿੰਦੇ ਹਨ, ਤੇ ਆਤਮਕ ਗੁਣਾਂ ਦਾ ਸਰਮਾਇਆ ਲੁਟਾ ਬੈਠਦੇ ਹਨ ।੪।

ਜੇਹੜੀ ਜੀਵ-ਇਸਤ੍ਰੀ ਮਾਇਆ ਦੇ ਮੋਹ ਦੇ ਰੰਗ ਵਿਚ ਰੰਗੀ ਰਹਿੰਦੀ ਹੈ, ਉਹ ਮਾਇਆ ਦੇ ਮੋਹ ਵਿਚ ਗ੍ਰਸੀ ਹੀ ਜੰਮਦੀ ਹੈ, ਇਥੇ ਸਦਾ ਮਾਇਆ ਦੇ ਮੋਹ ਦਾ ਹੀ ਵਣਜ ਕਰਦੀ ਹੈ, ਮਾਇਆ ਦੇ ਮੋਹ ਵਿਚ ਫਸੀ ਹੀ ਦੁਨੀਆ ਤੋਂ ਚਲੀ ਜਾਂਦੀ ਹੈ । ਜੇਹੜੇ ਬੰਦੇ ਗੁਰੂ ਦੇ ਸ਼ਬਦ ਵਿਚ ਜੁੜੇ ਰਹਿੰਦੇ ਹਨ ਉਹਨਾਂ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ । ਗੁਰੂ ਦੀ ਸਰਨ ਪੈਣ ਵਾਲੇ ਬੰਦਿਆਂ ਦੀ ਸੁਰਤਿ (ਪ੍ਰਭੂ ਦੀ ਯਾਦ ਵਿਚ) ਟਿਕੀ ਰਹਿੰਦੀ ਹੈ ।੫।

ਜੇਹੜੀ ਜੀਵ-ਇਸਤ੍ਰੀ ਮਾਇਆ ਦੀ ਤ੍ਰਿਸ਼ਨਾ ਵਿਚ ਮੋਹੀ ਰਹਿੰਦੀ ਹੈ ਉਸ ਦੇ ਆਤਮਕ ਜੀਵਨ ਦੀ ਬਗ਼ੀਚੀ ਨੂੰ ਕਾਮਾਦਿਕ ਠੱਗ ਠੱਗ ਲੈਂਦੇ ਹਨ, ਜਿਵੇਂ ਕੋਈ ਫੁਲਵਾੜੀ ਕਿਤੇ ਉਜਾੜ ਵਿਚ (ਨਿਖਸਮੀ ਹੋਣ ਕਰਕੇ) ਉੱਜੜ ਜਾਂਦੀ ਹੈ । (ਭਾਵੇਂ ਉਹ ਮਾਇਆ ਦੇ ਮੋਹ ਵਿਚ ਫਸੀ ਰਹਿੰਦੀ ਹੈ, ਫਿਰ ਭੀ) ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਖਿੱਚ ਸੁਆਦਲੀ ਨਹੀਂ ਲੱਗ ਸਕਦੀ, ਪ੍ਰਭੂ ਦਾ ਨਾਮ ਭੁੱਲਣ ਕਰਕੇ ਉਹ ਸਦਾ ਦੁੱਖ ਹੀ ਪਾਂਦੀ ਹੈ ।੬।

ਜਿਸ ਮਨੁੱਖ ਨੂੰ ਸਦਾ-ਥਿਰ ਪ੍ਰਭੂ ਦਾ ਨਾਮ (ਆਤਮਕ ਜ਼ਿੰਦਗੀ ਵਾਸਤੇ) ਭੋਜਨ ਮਿਲਦਾ ਹੈ, ਉਹ (ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ, ਜਿਸ ਨੂੰ ਪਰਮਾਤਮਾ ਦਾ ਨਾਮ-ਰਤਨ ਲੱਭ ਪੈਂਦਾ ਹੈ, ਉਸ ਨੂੰ (ਲੋਕ ਪਰਲੋਕ ਵਿਚ) ਸਦਾ-ਥਿਰ ਰਹਿਣ ਵਾਲੀ ਇੱਜ਼ਤ ਮਿਲਦੀ ਹੈ । ਜੇਹੜਾ ਮਨੁੱਖ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹੀ (ਆਪਣੇ ਜੀਵਨ-ਮਨੋਰਥ ਨੂੰ) ਪਛਾਣਦਾ ਹੈ, ਉਸ ਦੀ ਸੁਰਤਿ ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੭।

ਜੇਹੜੀ ਜੀਵ-ਇਸਤ੍ਰੀ ਪਰਮਾਤਮਾ ਦੇ ਨਾਮ ਤੋਂ ਖੁੰਝੀ ਰਹਿੰਦੀ ਹੈ ਉਹ ਦੁੱਖ ਸਹਾਰਦੀ ਹੈ (ਦੁਨੀਆ ਦੇ ਕੰਮਾਂ ਵਿਚ ਭਾਵੇਂ ਉਹ) ਬਹੁਤ ਸਿਆਣਪ (ਵਿਖਾਵੇ), ਉਸ ਦੀ (ਮਾਇਆ ਦੀ) ਭਟਕਣਾ ਦੂਰ ਨਹੀਂ ਹੁੰਦੀ । ਜੇਹੜੇ ਬੰਦੇ ਪਰਮਾਤਮਾ ਦੀ ਯਾਦ ਵਲੋਂ ਅਵੇਸਲੇ ਰਹਿੰਦੇ ਹਨ ਪਰਮਾਤਮਾ ਨੂੰ ਚੇਤੇ ਨਹੀਂ ਕਰਦੇ, (ਉਹ ਮਾਇਆ ਦੇ ਮੋਹ ਵਿਚ) ਖ਼ੁਆਰ ਹੋ ਹੋ ਕੇ ਆਤਮਕ ਮੌਤ ਸਹੇੜਦੇ ਹਨ, ਉਹ (ਮੋਹ ਦੇ) ਬਹੁਤ ਹੀ ਭਾਰੇ ਬੋਝ ਹੇਠ ਲੱਦੇ ਰਹਿੰਦੇ ਹਨ ।੮।

(ਮਾਇਆ ਦੇ ਮੋਹ ਵਿਚ ਫਸਿਆਂ ਦਾ ਜਿਧਰ ਕਿਧਰ ਭੀ ਹਾਲ ਵੇਖੋ) ਝਗੜਿਆਂ ਤੋਂ ਵਿਰੋਧ ਤੋਂ ਕੋਈ ਭੀ ਖ਼ਾਲੀ ਨਹੀਂ ਹੈ (ਤੇ ਤੁਹਾਨੂੰ ਯਕੀਨ ਨਹੀਂ ਆਉਂਦਾ ਤਾਂ) ਮੈਨੂੰ ਕੋਈ ਐਸਾ ਵਿਖਾਓ, ਮੈਂ ਉਸ ਦਾ ਸਤਕਾਰ ਕਰਦਾ ਹਾਂ । ਆਪਣਾ ਮਨ ਤੇ ਸਰੀਰ ਭੇਟਾ ਕੀਤਿਆਂ ਹੀ (ਭਾਵ, ਆਪਣੇ ਮਨ ਦੀ ਅਗਵਾਈ ਤੇ ਗਿਆਨ-ਇੰਦ੍ਰਿਆਂ ਦੀ

ਭਟਕਣਾ ਛੱਡਿਆਂ ਹੀ) ਜਗਤ ਦਾ ਜੀਵਨ ਪਰਮਾਤਮਾ ਮਿਲਦਾ ਹੈ, ਤਦੋਂ ਹੀ ਉਸ ਨਾਲ ਸਾਂਝ ਬਣਦੀ ਹੈ।੯।

ਕੋਈ ਆਦਮੀ ਨਹੀਂ ਜਾਣ ਸਕਦਾ ਕਿ ਪਰਮਾਤਮਾ ਕਿਹੋ ਜਿਹਾ ਹੈ ਅਤੇ ਕੇਡਾ ਵੱਡਾ ਹੈ । ਜੇ ਕੋਈ ਮਨੁੱਖ ਆਪਣੇ ਆਪ ਨੂੰ ਵੱਡਾ ਅਖਵਾ ਕੇ (ਇਹ ਮਾਣ ਕਰੇ ਕਿ ਮੈਂ ਪ੍ਰਭੂ ਦੀ ਗਤਿ ਮਿਤਿ ਲੱਭ ਸਕਦਾ ਹਾਂ ਤਾਂ ਇਹ) ਮਾਣ ਉਸ ਦੇ ਆਤਮਕ ਜੀਵਨ ਨੂੰ ਤਬਾਹ ਕਰ ਦੇਂਦਾ ਹੈ । ਸਾਰੀ ਸ੍ਰਿਸ਼ਟੀ ਸਦਾ-ਥਿਰ ਰਹਿਣ ਵਾਲੇ ਮਾਲਕ ਨੇ ਪੈਦਾ ਕੀਤੀ ਹੈ (ਸਭ ਨੂੰ ਦਾਤਾਂ ਦੇਂਦਾ ਹੈ, ਪਰ ਉਸ ਦੀਆਂ) ਦਾਤਾਂ ਵਿਚ ਕਮੀ ਨਹੀਂ ਹੁੰਦੀ ।੧੦।

(ਪਰਮਾਤਮਾ ਦੀ ਇਹ ਇਕ) ਬੜੀ ਭਾਰੀ ਸਿਫ਼ਤਿ ਹੈ ਕਿ (ਇਤਨੇ ਵੱਡੇ ਜਗਤ-ਪਰਵਾਰ ਦਾ ਮਾਲਕ-ਖਸਮ ਹੋ ਕੇ ਭੀ) ਬੇ-ਪਰਵਾਹ ਹੈ (ਪ੍ਰਬੰਧ ਕਰਨ ਵਿਚ ਘਬਰਾਂਦਾ ਨਹੀਂ), ਆਪ ਹੀ ਪੈਦਾ ਕਰਦਾ ਹੈ ਤੇ ਆਪ ਹੀ ਸਭ ਨੂੰ ਰਿਜ਼ਕ ਅਪੜਾਂਦਾ ਹੈ । ਸਭ ਦਾਤਾਂ ਦਾ ਮਾਲਕ ਪ੍ਰਭੂ ਦਇਆ ਦਾ ਸੋਮਾ ਹੈ, ਕਿਸੇ ਭੀ ਜੀਵ ਤੋਂ ਦੂਰ ਨਹੀਂ ਹੈ, ਉਹ ਰਜ਼ਾ ਦਾ ਮਾਲਕ ਜਿਸ ਜੀਵ ਨੂੰ ਮਿਲ ਪੈਂਦਾ ਹੈ ਉਹ (ਭੀ) ਆਤਮਕ ਅਡਲੋਤਾ ਵਿਚ ਟਿਕ ਜਾਂਦਾ ਹੈ।੧੧।

(ਸ੍ਰਿਸ਼ਟੀ ਦੇ) ਅਨੇਕਾਂ ਜੀਵ ਸੋਗ ਵਿਚ ਗ੍ਰਸੇ ਰਹਿੰਦੇ ਹਨ, ਅਨੇਕਾਂ ਜੀਵ ਰੋਗ ਹੇਠ ਦਬਾਏ ਰਹਿੰਦੇ ਹਨ, ਜੋ ਕੁਝ ਕਰਦਾ ਹੈ ਪ੍ਰਭੂ ਆਪ ਹੀ ਆਪ ਕਰਦਾ ਹੈ । ਜੋ ਮਨੁੱਖ ਗੁਰੂ ਦੀ ਪੂਰੀ ਮਤਿ ਦੀ ਰਾਹੀਂ ਪਰਮਾਤਮਾ ਦੀ ਭਗਤੀ ਕਰਦਾ ਹੈ ਪਰਮਾਤਮਾ ਨਾਲ ਪ੍ਰੇਮ ਗੰਢਦਾ ਹੈ, ਉਹ ਉਸ ਅਮਰ ਪ੍ਰਭੂ ਵਿਚ ਲੀਨ ਰਹਿੰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਉਸ ਨੂੰ ਆਪਣਾ ਆਪ ਲਖਾ ਦੇਂਦਾ ਹੈ (ਤੇ ਉਸ ਨੂੰ ਕੋਈ ਸੋਗ ਕੋਈ ਰੋਗ ਨਹੀਂ ਵਿਆਪਦਾ)।੧੨।

ਅਨੇਕਾਂ ਬੰਦੇ (ਜਗਤ ਤਿਆਗ ਕੇ) ਨੰਗੇ ਰਹਿੰਦੇ ਹਨ, ਭੁੱਖਾਂ ਕੱਟਦੇ ਹਨ (ਤਿਆਗ ਦੇ ਭੁਲੇਖੇ ਦੇ) ਭਟਕਾਏ ਹੋਏ (ਥਾਂ ਥਾਂ) ਭੌਂਦੇ ਫਿਰਦੇ ਹਨ । ਅਨੇਕਾਂ ਬੰਦੇ (ਕਿਸੇ ਮਿਥੀ ਆਤਮਕ ਉੱਨਤੀ ਦੀ ਪ੍ਰਾਪਤੀ ਦੀ ਖ਼ਾਤਰ) ਆਪਣੇ ਸਰੀਰ ਉਤੇ ਧੱਕਾ-ਜ਼ੋਰ ਕਰ ਕੇ ਮਰਦੇ ਹਨ । ਪਰ ਅਜੇਹਾ ਕੋਈ ਮਨੁੱਖ (ਮਨੁੱਖਾ ਜੀਵਨ ਦੀ) ਕਦਰ ਨਹੀਂ ਸਮਝਦਾ, ਅਜੇਹੇ ਕਿਸੇ ਬੰਦੇ ਨੂੰ ਚੰਗੇ ਮੰਦੇ ਆਤਮਕ ਜੀਵਨ ਦੀ ਸਮਝ ਨਹੀਂ ਪੈਂਦੀ । ਉਹੀ ਬੰਦਾ ਸਮਝਦਾ ਹੈ ਜੋ ਗੁਰੂ ਦਾ ਸ਼ਬਦ ਕਮਾਂਦਾ ਹੈ (ਜੋ ਗੁਰੂ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਢਾਲਦਾ ਹੈ) ।੧੩।

ਅਨੇਕਾਂ ਬੰਦੇ (ਜਗਤ ਤਿਆਗ ਕੇ) ਤੀਰਥ (ਤੀਰਥਾਂ) ਉਤੇ ਇਸ਼ਨਾਨ ਕਰਦੇ ਹਨ, ਤੇ ਅੰਨ ਨਹੀਂ ਖਾਂਦੇ (ਦੁਧਾਧਾਰੀ ਬਣਦੇ ਹਨ) । ਅਨੇਕਾਂ ਬੰਦੇ (ਤਿਆਗੀ ਬਣ ਕੇ) ਅੱਗ ਬਾਲਦੇ ਹਨ (ਧੂਣੀਆਂ ਤਪਾਂਦੇ ਹਨ ਤੇ) ਆਪਣੇ ਸਰੀਰ ਨੂੰ (ਤਪਾਂ ਦਾ) ਕਸ਼ਟ ਦੇਂਦੇ ਹਨ ਪਰ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਨਹੀਂ ਮਿਲਦੀ । ਸਿਮਰਨ ਤੋਂ ਬਿਨਾ ਹੋਰ ਕਿਸੇ ਤਰੀਕੇ ਨਾਲ ਕੋਈ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘ ਸਕਦਾ ।੧੪।

(ਕਈ ਬੰਦੇ ਐਸੇ ਹਨ ਜੋ) ਔਝੜੇ ਜਾ ਕੇ ਗੁਰੂ ਦੀ ਮਤਿ ਤੇ ਤੁਰਨਾ ਛੱਡ ਦੇਂਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਅਵੈੜਾ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਜਪਦਾ । ਪਰਮਾਤਮਾ ਦੇ ਨਾਮ ਤੋਂ ਖੁੰਝੇ ਹੋਏ ਬੰਦੇ (ਨਿਰਾ) ਮਾਇਆ ਦਾ ਧੰਧਾ ਹੀ ਕਰਦੇ ਰਹਿੰਦੇ ਹਨ, ਅਜੇਹੇ ਬੰਦੇ ਖ਼ੁਆਰ ਹੋ ਹੋ ਕੇ (ਮਾਇਆ ਦੇ ਮੋਹ ਦੇ ਸਮੁੰਦਰ ਵਿਚ ਹੀ) ਗੋਤੇ ਖਾਂਦੇ ਰਹਿੰਦੇ ਹਨ (ਮਾਇਆ ਦੇ ਮੋਹ ਦੇ) ਝੂਠੇ ਧੰਧੇ ਵਿਚ (ਫਸੇ ਰਹਿਣ ਕਰਕੇ) ਆਤਮਕ ਮੌਤ ਉਹਨਾਂ ਦੀ ਵੈਰਨ ਬਣ ਜਾਂਦੀ ਹੈ ।੧੫।

ਹਰੇਕ ਜੀਵ ਪਰਮਾਤਮਾ ਦੇ ਹੁਕਮ ਅਨੁਸਾਰ ਹੀ (ਜਗਤ ਵਿਚ) ਆਉਂਦਾ ਹੈ, ਉਸ ਦੇ ਹੁਕਮ ਅਨੁਸਾਰ (ਇਥੋਂ) ਚਲਾ ਜਾਂਦਾ ਹੈ । ਜੇਹੜਾ ਜੀਵ ਉਸ ਦੀ ਰਜ਼ਾ ਨੂੰ ਸਮਝ ਲੈਂਦਾ ਹੈ ਉਹ ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ । ਹੇ ਨਾਨਕ ! ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਸਿਮਰਨ ਦੀ) ਕਾਰ ਕਰਦਾ ਹੈ ਉਸ ਨੂੰ ਸਦਾ-ਥਿਰ ਪ੍ਰਭੂ ਮਿਲ ਪੈਂਦਾ ਹੈ, ਉਸ ਦੇ ਮਨ ਵਿਚ ਪ੍ਰਭੂ ਪਿਆਰਾ ਲੱਗਣ ਲੱਗ ਪੈਂਦਾ ਹੈ ।੧੬।੫।

ਮਾਰੂ ਮਹਲਾ ੧ ॥ ਆਪੇ ਕਰਤਾ ਪੁਰਖੁ ਬਿਧਾਤਾ ॥ ਜਿਨਿ ਆਪੇ ਆਪਿ ਉਪਾਇ ਪਛਾਤਾ ॥ ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥੧॥ ਆਪੇ ਨੇੜੈ ਨਾਹੀ ਦੂਰੇ ॥ ਬੂਝਹਿ ਗੁਰਮੁਖਿ ਸੇ ਜਨ ਪੂਰੇ ॥ ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ ॥੨॥ ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥ ਹਰਿ ਗੁਣ ਗਾਵਹਿ ਰਸਨ ਰਸੇਰੇ ॥ ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ ॥੩॥ ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥ ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥ ਕਲਿਮਲ ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ ਲਿਵ ਲਾਈ ਹੇ ॥੪॥ ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥ ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥ ਛੋਡਹੁ ਪ੍ਰਾਣੀ ਕੂੜ ਕਬਾੜਾ ॥ ਕੂੜੁ ਮਾਰੇ ਕਾਲੁ ਉਛਾਹਾੜਾ ॥ ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥੬॥ ਛੋਡਿਹੁ ਨਿੰਦਾ ਤਾਤਿ ਪਰਾਈ ॥ ਪੜਿ ਪੜਿ ਦਝਹਿ ਸਾਤਿ ਨ ਆਈ ॥ ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ ॥੭॥ ਛੋਡਹੁ ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥ ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ ॥੮॥ ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥ ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥੯॥ ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥ ਜਿਨਿ ਪਾਇਆ ਸੋਈ ਬਿਧਿ ਜਾਣੈ ॥ ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥ ਗੁਰ ਬਿਨੁ ਉਰਝਿ ਮਰਹਿ ਬੇਕਾਰਾ ॥ ਜਮੁ ਸਿਰਿ ਮਾਰੇ ਕਰੇ ਖੁਆਰਾ ॥ ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥੧੧॥ ਬੋਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ ॥ ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥ ਦੇਹੀ ਅੰਦਰਿ ਨਾਮੁ ਨਿਵਾਸੀ ॥ ਆਪੇ ਕਰਤਾ ਹੈ ਅਬਿਨਾਸੀ ॥ ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ ॥੧੩॥ ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥ ਓਹੁ ਆਪੇ ਤਖਤਿ ਬਹੈ ਸਚਿਆਰਾ ॥ ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ ॥੧੪॥ ਗੁਰ ਕੇ ਸੇਵਕ ਸਤਿਗੁਰ ਪਿਆਰੇ ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥ ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ ॥੧੫॥ ਆਪਿ ਤਰੈ ਜਨੁ ਪਿਤਰਾ ਤਾਰੇ ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥ ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥੬॥ {ਪੰਨਾ ੧੦੨੫-੧੦੨੬}

**ਪਦ ਅਰਥ** :—ਪੁਰਖੁ—ਸਰਬ-ਵਿਆਪਕ । ਬਿਧਾਤਾ—ਪੈਦਾ ਕਰਨ ਵਾਲਾ, ਸਿਰਜਣਹਾਰ । ਜਿਨਿ—ਜਿਸ (ਕਰਤਾਰ) ਨੇ । ਉਪਾਇ—ਪੈਦਾ ਕਰ ਕੇ । ਪਛਾਤਾ—ਸੰਭਾਲ ਕੀਤੀ ਹੈ, ਸੰਭਾਲ ਦਾ ਫ਼ਰਜ਼ ਪਛਾਣ ਰਿਹਾ ਹੈ ।੧।

ਪੂਰੇ—ਸਾਰੇ ਗੁਣਾਂ ਦੇ ਮਾਲਕ । ਅਹਿ—ਦਿਨ । ਨਿਸਿ—ਰਾਤ । ਲਾਹਾ—ਲਾਭ ।੨।

ਜੁਗਿ ਜੁਗਿ—ਹਰੇਕ ਜੁਗ ਵਿਚ । ਪ੍ਰਭੂ—ਹੇ ਪ੍ਰਭੂ ! ਰਸਨ—ਜੀਭ । ਰਸੇਰੇ—ਰਸ ਆਨੰਦ ਨਾਲ । ਪਰਹਰਿ—ਦੂਰ ਕਰ ਕੇ । ਚਿੰਤ—ਆਸ ।੩।

ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ} । ਪਰੀਸਹਿ—ਪਰੀਂਹਦੇ ਹਨ, ਵੰਡਦੇ ਹਨ । ਕਲਿਮਲ—ਪਾਪ ।੪।

ਹਰਿ ਜਨ—ਹੇ ਹਰੀ-ਜਨੋ ! ਸਾਸੁ—ਸੁਆਸ । ਦੇਹ—ਸਰੀਰ । ਪੁਰਾਣੀ—ਪੁਰਾਣੇ ਹੋ ਜਾਣ ਵਾਲੇ ! ।੫।

ਕੂੜ ਕਬਾੜਾ—ਕੂੜ ਦਾ ਕਬਾੜਾ, ਮਾਇਆ ਦੇ ਮੋਹ ਦੀਆਂ ਗੱਲਾਂ । ਉਛਾਹਾੜਾ—ਉਛਲ ਕੇ, ਉਤਸ਼ਾਹ ਨਾਲ । ਪਚਹਿ—ਖ਼ੁਆਰ ਹੁੰਦੇ ਹਨ । ਦੁਹੁ ਮਾਰਗਿ—ਹੋਰ ਹੋਰ ਆਸਰੇ ਦੀ ਝਾਕ ਵਾਲੇ ਰਸਤੇ ਵਿਚ ।੬।

ਤਾਤਿ—ਈਰਖਾ । ਪੜਿ ਪੜਿ—ਪੈ ਪੈ ਕੇ । ਦਝਹਿ—ਸੜਦੇ ਹਨ । ਆਤਮ ਰਾਮੁ—ਪਰਮਾਤਮਾ ।੭।

ਲੰਪਟਾਈ—ਲੰਪਟ ਹੋਣਾ, ਖਚਿਤ ਹੋਣਾ । ਤਾ—ਤਦੋਂ ਹੀ ।੮।

ਆਗੈ—ਵਿਕਾਰਾਂ ਵਾਲੇ ਰਸਤੇ ਵਿਚ । ਬਿਮਲ ਅਗਨਿ ਨਦੀ—ਨਿਰੋਲ ਅੱਗ ਦੀ ਨਦੀ । ਬਿਖੁ—ਜ਼ਹਿਰ । ਝੇਲਾ—ਝਲ, ਲਾਟਾਂ । ਪੜਿ—ਪੈ ਕੇ । ਪਾਈ—ਉਥੇ ।੯।

ਪਹਿ—ਪਾਸ, ਕੋਲ । ਭਾਣੈ—ਰਜ਼ਾ ਵਿਚ ।੧੦।

ਉਰਝਿ ਬੇਕਾਰਾ—ਵਿਕਾਰਾਂ ਵਿਚ ਫਸ ਕੇ ।੧੧।

ਨੰਦਰਿ—ਨਜ਼ਰ, ਨਿਗਾਹ ।੧੨।

ਨਾ ਮਰੈ—ਆਤਮਕ ਮੌਤ ਨਹੀਂ ਮਰਦਾ ।੧੩।

ਓਹੁ—ਪਰਮਾਤਮਾ ।੧੪।

ਅੰਤਰਗਤਿ—ਆਪਣੇ ਅੰਦਰ ਹੀ ।੧੫।

ਜਨ—ਸੇਵਕ । ਗੋਲਾ—ਗ਼ੁਲਾਮ ।੧੬।

**ਅਰਥ** :—ਕਰਤਾਰ ਆਪ ਹੀ ਸ੍ਰਿਸ਼ਟੀ ਦਾ ਪੈਦਾ ਕਰਨ ਵਾਲਾ ਹੈ ਤੇ ਆਪ ਹੀ ਇਸ ਵਿਚ ਵਿਆਪਕ ਹੈ । ਉਸ ਕਰਤਾਰ ਨੇ ਆਪ ਹੀ ਜਗਤ ਪੈਦਾ ਕਰ ਕੇ ਇਸ ਦੀ ਸੰਭਾਲ ਦਾ ਫ਼ਰਜ਼ ਭੀ ਪਛਾਣਿਆ ਹੈ । ਪ੍ਰਭੂ ਆਪ ਹੀ ਸਤਿਗੁਰੂ ਹੈ ਆਪ ਹੀ ਸੇਵਕ ਹੈ, ਪ੍ਰਭੂ ਨੇ ਆਪ ਹੀ ਇਹ ਸ੍ਰਿਸ਼ਟੀ ਰਚੀ ਹੈ ।੧।

(ਸਰਬ-ਵਿਆਪਕ ਹੋਣ ਕਰਕੇ ਪ੍ਰਭੂ) ਆਪ ਹੀ (ਹਰੇਕ ਜੀਵ ਦੇ) ਨੇੜੇ ਹੈ ਕਿਸੇ ਤੋਂ ਭੀ ਦੂਰ ਨਹੀਂ । ਜੇਹੜੇ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਇਹ ਭੇਦ ਸਮਝ ਲੈਂਦੇ ਹਨ ਉਹ ਅਭੁੱਲ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । ਗੁਰੂ ਦੀ ਸੰਗਤਿ ਕਰਨ ਕਰਕੇ ਉਹਨਾਂ ਨੂੰ ਇਹ ਮਹੱਤਤਾ ਮਿਲਦੀ ਹੈ ਕਿ ਉਹਨਾਂ ਦੀ ਸੰਗਤਿ ਤੋਂ ਭੀ ਦਿਨ ਰਾਤ ਲਾਭ ਹੀ ਲਾਭ ਮਿਲਦਾ ਹੈ ।੨।

ਹੇ ਪ੍ਰਭੂ ! ਹਰੇਕ ਜੁਗ ਵਿਚ ਤੇਰੇ ਸੰਤ ਨੇਕ ਬੰਦੇ ਹੁੰਦੇ ਹਨ, ਉਹ ਜੀਭ ਨਾਲ ਰਸ ਲੈ ਕੇ ਤੇਰੇ ਗੁਣ ਗਾਂਦੇ ਹਨ । ਤੈਥੋਂ ਬਿਨਾ ਉਹਨਾਂ ਨੂੰ ਕਿਸੇ ਹੋਰ ਦੀ ਆਸ ਨਹੀਂ ਹੁੰਦੀ, ਹੇ ਪ੍ਰਭੂ ! ਉਹ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ (ਆਪਣੇ ਅੰਦਰੋਂ) ਦੁੱਖ ਦਰਿੱਦ੍ਰ ਦੂਰ ਕਰ ਲੈਂਦੇ ਹਨ ।੩।

ਉਹ (ਸੰਤ ਜਨ ਮਾਇਆ ਦੇ ਹੱਲਿਆਂ ਵਲੋਂ ਸਦਾ) ਸੁਚੇਤ ਰਹਿੰਦੇ ਹਨ, ਉਹ ਗ਼ਫ਼ਲਤ ਦੀ ਨੀਂਦ ਵਿਚ ਕਦੇ ਭੀ ਸੁੱਤੇ ਨਹੀਂ ਦਿੱਸਦੇ । ਉਹਨਾਂ ਦੀ ਸੰਗਤਿ ਅਨੇਕਾਂ ਕੁਲਾਂ ਤਾਰ ਦੇਂਦੀ ਹੈ ਕਿਉਂਕਿ ਉਹ ਸਭ ਨੂੰ ਸਦਾ-ਥਿਰ ਪ੍ਰਭੂ ਦਾ ਨਾਮ ਵੰਡਦੇ ਹਨ । (ਉਹਨਾਂ ਦੇ ਅੰਦਰ) ਪਾਪਾਂ ਦੀ ਮੈਲ (ਰਤਾ ਭੀ) ਨਹੀਂ ਹੁੰਦੀ, ਉਹ ਪਵਿੱਤ੍ਰ ਜੀਵਨ

ਵਾਲੇ ਹੁੰਦੇ ਹਨ, ਉਹ ਪ੍ਰਭੂ ਦੀ ਭਗਤੀ ਵਿਚ ਰੁੱਝੇ ਰਹਿੰਦੇ ਹਨ, ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖਦੇ ਹਨ ।੪।

ਹੇ ਪ੍ਰਾਣੀਹੋ ! ਹਰੀ-ਜਨਾਂ ਦੀ ਸੰਗਤਿ ਵਿਚ ਰਹਿ ਕੇ ਸਤਿਗੁਰੂ ਦੀ ਬਾਣੀ ਵਿਚ ਜੁੜ ਕੇ (ਇਹ ਪੱਕੀ ਗੱਲ) ਸਮਝ ਲਵੋ ਕਿ ਇਹ ਜੁਆਨੀ ਇਹ ਸੁਆਸ ਇਹ ਸਰੀਰ ਸਭ ਪੁਰਾਣੇ ਹੋ ਜਾਣ ਵਾਲੇ ਹਨ । ਹੇ ਪ੍ਰਾਣੀ ! (ਜੇਹੜਾ ਭੀ ਜੰਮਿਆ ਹੈ ਉਸ ਨੇ) ਥੋੜੇ ਹੀ ਸਮੇ ਵਿਚ ਮੌਤ ਦੇ ਵੱਸ ਆ ਜਾਣਾ ਹੈ, (ਇਸ ਵਾਸਤੇ) ਪਰਮਾਤਮਾ ਦਾ ਨਾਮ ਜਪੋ ਤੇ ਹਿਰਦੇ ਵਿਚ ਉਸ ਦਾ ਧਿਆਨ ਧਰੋ ।੫।

ਹੇ ਪ੍ਰਾਣੀ ! ਨਿਰੇ ਮਾਇਆ ਦੇ ਮੋਹ ਦੀਆਂ ਗੱਲਾਂ ਛੱਡੋ । ਜਿਸ ਮਨੁੱਖ ਦੇ ਅੰਦਰ ਨਿਰਾ ਮਾਇਆ ਦਾ ਮੋਹ ਹੀ ਹੈ ਉਸ ਨੂੰ ਆਤਮਕ ਮੌਤ ਪਹੁੰਚ ਪਹੁੰਚ ਕੇ ਮਾਰਦੀ ਹੈ । ਮਾਇਆ-ਵੇੜ੍ਹੇ ਜੀਵ ਮਾਇਆ ਦੇ ਮੋਹ ਵਿਚ ਖ਼ੁਆਰ ਹੁੰਦੇ ਹਨ । ਜਿਸ ਮਨੁੱਖ ਦੇ ਮਨ ਵਿਚ ਹਉਮੈ ਹੈ ਉਹ ਮੇਰ-ਤੇਰ ਦੇ ਰਸਤੇ ਪੈ ਕੇ ਖ਼ੁਆਰ ਹੁੰਦਾ ਹੈ, ਹਉਮੈ ਉਸ ਨੂੰ ਖ਼ੁਆਰ ਕਰਦੀ ਹੈ ।੬।

(ਹੇ ਭਾਈ !) ਪਰਾਈ ਈਰਖਾ ਤੇ ਪਰਾਈ ਨਿੰਦਿਆ ਛੱਡ ਦਿਉ । (ਜੇਹੜੇ ਨਿੰਦਿਆ ਤੇ ਈਰਖਾ ਕਰਦੇ ਹਨ ਉਹ ਨਿੰਦਿਆ ਤੇ ਈਰਖਾ ਦੀ ਸੜਨ ਵਿਚ) ਪੈ ਪੈ ਕੇ ਸੜਦੇ ਹਨ (ਉਹਨਾਂ ਨੂੰ ਆਪਣੇ ਆਪ ਨੂੰ ਭੀ) ਆਤਮਕ ਸ਼ਾਂਤੀ ਨਹੀਂ ਮਿਲਦੀ । (ਹੇ ਭਾਈ !) ਸਤ ਸੰਗਤਿ ਵਿਚ ਮਿਲ ਕੇ ਪ੍ਰਭੂ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰੋ (ਜੇਹੜੇ ਬੰਦੇ ਸਿਫ਼ਤਿ-ਸਾਲਾਹ ਕਰਦੇ ਹਨ) ਪਰਮਾਤਮਾ ਉਹਨਾਂ ਦਾ (ਸਦਾ ਦਾ) ਸਾਥੀ ਬਣ ਜਾਂਦਾ ਹੈ ।੭।

ਹੇ ਭਾਈ ! ਕਾਮ ਕ੍ਰੋਧ ਆਦਿਕ ਮੰਦ ਕਰਮ ਤਿਆਗੋ, ਹਉਮੈ ਦੀ ਉਲਝਣ ਛੱਡੋ, (ਵਿਕਾਰਾਂ ਵਿਚ) ਖਚਿਤ ਹੋਣ ਤੋਂ ਬਚੋ । (ਪਰ ਇਹਨਾਂ ਵਿਕਾਰਾਂ ਤੋਂ) ਤਦੋਂ ਹੀ ਬਚ ਸਕੋਗੇ ਜੇ ਸਤਿਗੁਰੂ ਦਾ ਆਸਰਾ ਲਵੋਗੇ । ਇਸੇ ਤਰ੍ਹਾਂ ਹੀ (ਭਾਵ, ਗੁਰੂ ਦੀ ਸਰਨ ਪਿਆਂ ਹੀ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ ।੮।

ਨਿੰਦਾ ਤਾਤਿ ਪਰਾਈ ਕਾਮ ਕ੍ਰੋਧ ਬੁਰਿਆਈ ਵਾਲੇ ਜੀਵਨ ਵਿਚ ਪਿਆਂ ਨਿਰੋਲ ਅੱਗ ਦੀ ਨਦੀ ਵਿਚੋਂ ਦੀ ਜੀਵਨ-ਪੰਧ ਬਣ ਜਾਂਦਾ ਹੈ ਜਿਥੇ ਉਹ ਲਾਟਾਂ ਨਿਕਲਦੀਆਂ ਹਨ ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦੀਆਂ ਹਨ । ਉਸ ਆਤਮਕ ਬਿਪਤਾ ਵਿਚ ਕੋਈ ਹੋਰ ਸਾਥੀ ਨਹੀਂ ਬਣਦਾ, ਇਕੱਲੀ ਆਪਣੀ ਜਿੰਦ ਹੀ ਦੁੱਖ ਸਹਾਰਦੀ ਹੈ । ਨਿੰਦਿਆ ਈਰਖਾ ਕਾਮ ਕ੍ਰੋਧ ਆਦਿਕ ਦੀ) ਅੱਗ ਦਾ ਸਮੁੰਦਰ ਇਤਨਾ ਭਾਂਬੜ ਬਾਲਦਾ ਹੈ ਤੇ ਇਤਨੀਆਂ ਲਾਟਾਂ ਛੱਡਦਾ ਹੈ ਕਿ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਉਸ ਵਿਚ ਪੈ ਕੇ ਸੜਦੇ ਹਨ (ਆਤਮਕ ਜੀਵਨ ਤਬਾਹ ਕਰ ਲੈਂਦੇ ਹਨ ਤੇ ਦੁਖੀ ਹੁੰਦੇ ਹਨ) ।੯।

(ਇਸ ਅੱਗ ਦੇ ਸਮੁੰਦਰ ਤੋਂ) ਖ਼ਲਾਸੀ (ਦਾ ਵਸੀਲਾ) ਗੁਰੂ ਦੇ ਪਾਸ ਹੀ ਹੈ, ਗੁਰੂ ਆਪਣੀ ਰਜ਼ਾ ਵਿਚ (ਪਰਮਾਤਮਾ ਦੇ ਨਾਮ ਦੀ) ਖੈਰ ਪਾਂਦਾ ਹੈ, ਜਿਸ ਨੇ ਇਹ ਖੈਰ ਪ੍ਰਾਪਤ ਕੀਤੀ ਉਹ (ਇਸ ਸਮੁੰਦਰ ਵਿਚੋਂ ਬਚ ਨਿਕਲਣ ਦਾ) ਭੇਤ ਸਮਝ ਲੈਂਦਾ ਹੈ । ਜਿਨ੍ਹਾਂ ਨੂੰ ਗੁਰੂ ਤੋਂ ਨਾਮ-ਦਾਨ ਮਿਲਦਾ ਹੈ, ਹੇ ਭਾਈ ! ਉਹਨਾਂ ਤੋਂ ਪੁੱਛ ਕੇ ਵੇਖ ਲਵੋ (ਉਹ ਦੱਸਦੇ ਹਨ ਕਿ) ਸਤਿਗੁਰੂ ਦੀ ਦੱਸੀ ਸੇਵਾ ਕੀਤਿਆਂ ਆਤਮਕ ਆਨੰਦ ਮਿਲਦਾ ਹੈ ।੧੦।

ਗੁਰੂ ਦੀ ਸਰਨ ਪੈਣ ਤੋਂ ਬਿਨਾ ਜੀਵ ਵਿਕਾਰਾਂ ਵਿਚ ਫਸ ਕੇ ਆਤਮਕ ਮੌਤ ਸਹੇੜ ਲੈਂਦੇ ਹਨ, (ਆਤਮਕ) ਮੌਤ (ਉਹਨਾਂ ਦੇ) ਸਿਰ ਉਤੇ (ਮੁੜ ਮੁੜ) ਚੋਟ ਮਾਰਦੀ ਹੈ ਤੇ (ਉਹਨਾਂ ਨੂੰ) ਖ਼ੁਆਰ ਕਰਦੀ (ਰਹਿੰਦੀ ਹੈ) । (ਨਿੰਦਿਆ ਦੀ ਫਾਹੀ ਵਿਚ) ਬੱਝੇ ਹੋਏ ਨਿੰਦਕ ਬੰਦਿਆਂ ਨੂੰ (ਨਿੰਦਿਆ ਦੀ ਵਾਦੀ ਵਿਚੋਂ) ਖ਼ਲਾਸੀ ਨਸੀਬ ਨਹੀਂ ਹੁੰਦੀ, ਪਰਾਈ ਨਿੰਦਿਆ (ਦੇ ਸਮੁੰਦਰ ਵਿਚ) ਸਦਾ ਗੋਤੇ ਖਾਂਦੇ ਰਹਿੰਦੇ ਹਨ ।੧੧।

(ਹੇ ਭਾਈ !) ਸਦਾ-ਥਿਰ ਪ੍ਰਭੂ ਦਾ ਨਾਮ ਜਪੋ, ਉਸ ਨੂੰ ਆਪਣੇ ਅੰਦਰ ਵੱਸਦਾ ਪ੍ਰਤੀਤ ਕਰੋ । ਧਿਆਨ ਲਾ ਕੇ ਵੇਖੋ, ਉਹ ਤੁਹਾਥੋਂ ਦੂਰ ਨਹੀਂ ਹੈ । ਗੁਰੂ ਦੀ ਸਰਨ ਪੈ ਕੇ (ਨਾਮ ਜਪੋ, ਨਾਮ ਸਿਮਰਨ ਦੀ) ਤਾਰੀ ਤਰੋ (ਜੀਵਨ-ਸਫ਼ਰ ਵਿਚ ਕੋਈ) ਰੁਕਾਵਟ ਨਹੀਂ ਆਵੇਗੀ । ਗੁਰੂ ਇਸ ਤਰ੍ਹਾਂ (ਭਾਵ, ਨਾਮ ਜਪਾ ਕੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧੨।

ਪਰਮਾਤਮਾ ਦਾ ਨਾਮ ਹਰੇਕ ਜੀਵ ਦੇ ਸਰੀਰ ਦੇ ਅੰਦਰ ਨਿਵਾਸ ਰੱਖਦਾ ਹੈ, ਅਬਿਨਾਸ਼ੀ ਕਰਤਾਰ ਆਪ ਹੀ (ਹਰੇਕ ਦੇ ਅੰਦਰ ਮੌਜੂਦ) ਹੈ । (ਜੀਵ ਉਸ ਪਰਮਾਤਮਾ ਦੀ ਹੀ ਅੰਸ ਹੈ, ਇਸ ਵਾਸਤੇ) ਜੀਵਾਤਮਾ ਨਾਹ ਮਰਦਾ ਹੈ, ਨਾਹ ਇਸ ਨੂੰ ਕੋਈ ਮਾਰ ਸਕਦਾ ਹੈ । ਰਜ਼ਾ ਦਾ ਮਾਲਕ ਕਰਤਾਰ (ਜੀਵ) ਪੈਦਾ ਕਰ ਕੇ ਆਪਣੇ ਹੁਕਮ ਵਿਚ (ਸਭ ਦੀ) ਸੰਭਾਲ ਕਰਦਾ ਹੈ ।੧੩।

ਉਹ ਪਰਮਾਤਮਾ ਸੁੱਧ-ਸਰੂਪ ਹੈ, ਉਸ ਵਿਚ (ਮਾਇਆ ਦੇ ਮੋਹ ਆਦਿਕ ਦਾ) ਰਤਾ ਭੀ ਹਨੇਰਾ ਨਹੀਂ ਹੈ । ਉਹ ਸੱਚ-ਸਰੂਪ ਪ੍ਰਭੂ ਆਪ ਹੀ (ਹਰੇਕ ਦੇ) ਹਿਰਦੇ ਤਖ਼ਤ ਉਤੇ ਬੈਠਾ ਹੋਇਆ ਹੈ । ਪਰ ਮਾਇਆ-ਵੇੜ੍ਹੇ ਜੀਵ ਮਾਇਆ ਦੇ ਮੋਹ ਵਿਚ ਬੱਝ ਕੇ ਭਟਕਣਾ ਵਿਚ ਪਏ ਹੋਏ ਹਨ, ਮਰਦੇ ਹਨ ਜੰਮਦੇ ਹਨ, ਉਹਨਾਂ ਦਾ ਇਹ ਆਵਾਗਵਨ ਦਾ ਗੇੜ ਬਣਿਆ ਰਹਿੰਦਾ ਹੈ ।੧੪।

ਗੁਰੂ ਨਾਲ ਪਿਆਰ ਕਰਨ ਵਾਲੇ ਗੁਰੂ ਦੇ ਸੇਵਕ (ਮਾਇਆ-ਮੋਹ ਤੋਂ ਨਿਰਲੇਪ ਰਹਿ ਕੇ) ਹਿਰਦੇ-ਤਖ਼ਤ ਉਤੇ ਬੈਠੇ ਰਹਿੰਦੇ ਹਨ, ਗੁਰੂ ਦੇ ਸ਼ਬਦ ਨੂੰ ਆਪਣੀ ਸੋਚ ਦੇ ਮੰਡਲ ਵਿਚ ਟਿਕਾਂਦੇ ਹਨ, ਉਹ ਜਗਤ ਦੇ ਮੂਲ ਪ੍ਰਭੂ ਨੂੰ ਲੱਭ ਲੈਂਦੇ ਹਨ, ਆਪਣੇ ਅੰਦਰ ਵੱਸਦਾ ਪਛਾਣ ਲੈਂਦੇ ਹਨ, ਸਾਧ ਸੰਗਤਿ ਵਿਚ ਟਿਕ ਕੇ ਸਦਾ-ਥਿਰ ਪ੍ਰਭੂ ਨੂੰ ਸਿਮਰਦੇ ਹਨ, ਤੇ ਆਦਰ ਪਾਂਦੇ ਹਨ ।੧੫।

(ਜੇਹੜਾ ਮਨੁੱਖ ਨਾਮ ਸਿਮਰਦਾ ਹੈ) ਉਹ ਆਪ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਆਪਣੇ ਪਿਤਰਾਂ ਨੂੰ (ਪਿਉ ਦਾਦਾ ਆਦਿਕ ਬਜ਼ੁਰਗਾਂ ਨੂੰ) ਭੀ ਪਾਰ ਲੰਘਾ ਲੈਂਦਾ ਹੈ । ਉਸ ਦੀ ਸੰਗਤਿ ਵਿਚ ਆਉਣ ਵਾਲਿਆਂ ਨੂੰ ਭੀ ਮਾਇਆ ਦੇ ਬੰਧਨਾਂ ਤੋਂ ਸੁਤੰਤ੍ਰਤਾ ਮਿਲ ਜਾਂਦੀ ਹੈ, ਉਹ ਸੇਵਕ ਉਹਨਾਂ ਨੂੰ ਪਾਰ ਲੰਘਾ ਦੇਂਦਾ ਹੈ । ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜੀ ਹੈ ਨਾਨਕ (ਭੀ) ਉਸ (ਵਡ-ਭਾਗੀ) ਦਾ ਸੇਵਕ ਹੈ ਗ਼ੁਲਾਮ ਹੈ ।੧੬।੬।

ਮਾਰੂ ਮਹਲਾ ੧ ॥ ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥ ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥੧॥ ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥ ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥੨॥ ਗੁਪਤੇ ਬੂਝਹੁ ਜੁਗ ਚਤੁਆਰੇ ॥ ਘਟਿ ਘਟਿ ਵਰਤੈ ਉਦਰ ਮਝਾਰੇ ॥ ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੁਝੈ ਗੁਰ ਵੀਚਾਰਾ ਹੇ ॥੩॥ ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥੪॥ ਗਰਭ ਕੁੰਡਲ ਮਹਿ ਉਰਧ ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥ ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥੫॥ ਚਾਰਿ ਪਦਾਰਥ ਲੈ ਜਗਿ ਆਇਆ ॥ ਸਿਵ ਸਕਤੀ ਘਰਿ ਵਾਸਾ ਪਾਇਆ ॥ ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ ॥੬॥ ਬਾਲਕੁ ਮਰੈ, ਬਾਲਕ ਕੀ ਲੀਲਾ ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥ ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ ॥੭॥ ਭਰਿ ਜੋਬਨਿ ਮਰਿ ਜਾਹਿ ਕਿ ਕੀਜੈ ॥ ਮੇਰਾ ਮੇਰਾ ਕਰਿ ਰੋਵੀਜੈ ॥ ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ ॥੮॥ ਕਾਲੀ ਹੂ ਫੁਨਿ ਧਉਲੇ ਆਏ ॥ ਵਿਣੁ ਨਾਵੈ ਗਥੁ ਗਇਆ ਗਵਾਏ ॥ ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ

ਪੂਕਾਰਾ ਹੇ ॥੯॥ ਆਪੁ ਵੀਚਾਰਿ ਨ ਰੋਵੈ ਕੋਈ ॥ ਸਤਿਗੁਰੁ ਮਿਲੈ ਤ ਸੋਝੀ ਹੋਈ ॥ ਬਿਨੁ ਗੁਰ ਬਜਰ ਕਪਾਟ ਨ ਖੁਲਹਿ ਸਬਦਿ ਮਿਲੈ ਨਿਸਤਾਰਾ ਹੇ ॥੧੦॥ ਬਿਰਧਿ ਭਇਆ ਤਨੁ ਛੀਜੈ ਦੇਹੀ ॥ ਰਾਮੁ ਨ ਜਪਈ ਅੰਤਿ ਸਨੇਹੀ ॥ ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ ॥੧੧॥ ਨਾਮੁ ਵਿਸਾਰਿ ਚਲੈ ਕੂੜਿਆਰੋ ॥ ਆਵਤ ਜਾਤ ਪੜੈ ਸਿਰਿ ਛਾਰੋ ॥ ਸਾਹੁਰੜੈ ਘਰਿ ਵਾਸੁ ਨ ਪਾਏ ਪੇਈਅੜੈ ਸਿਰਿ ਮਾਰਾ ਹੇ ॥੧੨॥ ਖਾਜੈ ਪੈਝੈ ਰਲੀ ਕਰੀਜੈ ॥ ਬਿਨੁ ਅਭ ਭਗਤੀ ਬਾਦਿ ਮਰੀਜੈ ॥ ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥੧੩॥ ਪਰਵਿਰਤੀ ਨਰਵਿਰਤਿ ਪਛਾਣੈ ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ ॥ ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ ॥੧੪॥ ਸਾਚ ਬਿਨਾ ਦਰਿ ਸਿਝੈ ਨ ਕੋਈ ॥ ਸਾਚ ਸਬਦਿ ਪੈਝੈ ਪਤਿ ਹੋਈ ॥ ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ ਨਿਵਾਰਾ ਹੇ ॥੧੫॥ ਗੁਰ ਕਿਰਪਾ ਤੇ ਹੁਕਮੁ ਪਛਾਣੈ ॥ ਜੁਗਹ ਜੁਗੰਤਰ ਕੀ ਬਿਧਿ ਜਾਣੈ ॥ ਨਾਨਕ ਨਾਮੁ ਜਪਹੁ ਤਰੁ ਤਾਰੀ ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥ {ਪੰਨਾ ੧੦੨੬-੧੦੨੭}

**ਪਦ ਅਰਥ** :—ਕੇਤੇ—ਅਨੇਕਾਂ ਹੀ । ਵਰਤੇ—ਗੁਜ਼ਰ ਗਏ । ਗੁਬਾਰੈ—ਘੁੱਪ ਹਨੇਰੇ ਵਿਚ । ਤਾੜੀ ਲਾਈ—ਆਪਣੇ ਆਪ ਵਿਚ ਟਿਕਿਆ ਰਿਹਾ । ਅਪਾਰੈ—ਅਪਾਰ ਪ੍ਰਭੂ ਨੇ । ਅਪਰ—ਜਿਸ ਤੋਂ ਪਰੇ ਹੋਰ ਕੋਈ ਨਹੀਂ । ਧੁੰਧੂਕਾਰਿ—ਘੁੱਪ ਹਨੇਰੇ ਵਿਚ । ਨਿਰਾਲਮੁ—ਨਿਰਲੇਪ । ਤਦਿ—ਤਦੋਂ । ਧੰਧੁ—ਮਾਇਆ ਵਾਲੀ ਦੌੜ-ਭੱਜ ।੧।

ਤਿਨੈ—ਤਿਨਿ ਹੀ, ਉਸ ਪਰਮਾਤਮਾ ਨੇ ਹੀ । ਤਿਸਹਿ—ਤਿਸੁ ਹੀ, ਉਸ ਪ੍ਰਭੂ ਦਾ ਹੀ ।੨।

ਜੁਗ ਚਤੁਆਰੇ—ਚਾਰ ਜੁਗਾਂ ਵਿਚ । ਉਦਰ ਮਝਾਰੇ—ਪੇਟ ਵਿਚ, ਹਰੇਕ ਦੇ ਹਿਰਦੇ ਵਿਚ । ਏਕਾ ਏਕੀ—ਇਕੱਲਾ ਆਪ ਹੀ । ਕੋਈ—ਕੋਈ ਵਿਰਲਾ ।੩।

ਬਿੰਦੁ—ਵੀਰਜ ਦੀ ਬੂੰਦ । ਰਕਤੁ—ਰੱਤ, ਲਹੂ । ਪਿੰਡੁ—ਸਰੀਰ । ਸਰੀਆ—ਪੈਦਾ ਹੋਇਆ । ਮਹਲੀ—ਸਰੀਰਾਂ ਦਾ ਮਾਲਕ ਪ੍ਰਭੂ ।੪।

ਉਰਧ—ਉਲਟਾ । ਸਾਸਿ ਸਾਸਿ—ਹਰੇਕ ਸਾਹ ਨਾਲ । ਸਮਾਲੇ—ਸੰਭਾਲਦਾ ਹੈ, ਯਾਦ ਕਰਦਾ ਹੈ ।੫।

ਜਗਿ—ਜਗਤ ਵਿਚ । ਸਿਵ ਸਕਤੀ ਘਰਿ—ਸ਼ਿਵ ਦੀ ਸ਼ਕਤੀ ਦੇ ਘਰ ਵਿਚ, ਪ੍ਰਭੂ ਦੀ ਰਚੀ ਮਾਇਆ ਦੇ ਘਰ ਵਿਚ । ਏਕੁ—ਇਕ ਪਰਮਾਤਮਾ ਨੂੰ । ਅੰਧੁਲੈ—ਅੰਨ੍ਹੇ ਜੀਵ ਨੇ ।੬।

ਲੀਲਾ—ਖੇਡ । ਕਹਿ ਕਹਿ—ਆਖ ਆਖ ਕੇ । ਤਿਨ ਹੀ—ਤਿਨਿ ਹੀ, ਉਸ (ਪ੍ਰਭੂ) ਨੇ ਹੀ ।੭।

ਕਿ ਕੀਝੇ—ਕੀਹ ਕਰ ਸਕਦਾ ਹੈ ? ਰੋਇ—ਰੋ ਰੋ ਕੇ । ਵਿਗੂਚਹਿ—ਖ਼ੁਆਰ ਹੁੰਦੇ ਹਨ ।੮।

ਹੂ—ਤੋਂ । ਫੁਨਿ—ਮੁੜ । ਗਥੁ—ਪੂੰਜੀ {ਗ ਥ—ਪ੍ਰ:} । ਬਿਨਸਿ—ਮਰ ਕੇ, ਆਤਮਕ ਮੌਤ ਸਹੇੜ ਕੇ । ਮੂਠੇ—ਠੱਗਿਆ ਜਾ ਕੇ ।੯।

ਆਪੁ—ਆਪਣੇ ਆਪ ਨੂੰ । ਬਜਰ—ਕਰੜੇ । ਕਪਾਟ—ਕਵਾੜ, ਭਿੱਤ ।੧੦।

ਛੀਜੈ—ਕਮਜ਼ੋਰ ਹੋ ਜਾਂਦਾ ਹੈ । ਦੇਹੀ—ਸਰੀਰ । ਜਪਈ—ਜਪੈ, ਜਪਦਾ । ਅੰਤਿ—ਅਖ਼ੀਰ ਵਿਚ । ਸਨੇਹੀ—ਪਿਆਰ ਕਰਨ ਵਾਲਾ, ਮਿੱਤਰ । ਮੁਹਿ ਕਾਲੈ—ਕਾਲੇ ਮੂੰਹ ਨਾਲ ।੧੧।

ਕੂੜਿਆਰੇ—ਕੂੜ ਦਾ ਵਣਜਾਰਾ । ਪੜੈ—ਪੈਂਦੀ ਹੈ । ਛਾਰੋ—ਸੁਆਹ । ਘਰਿ—ਘਰ ਵਿਚ । ਸਿਰਿ—ਸਿਰ ਉਤੇ ।੧੨।

ਖਾਜੈ—ਖਾਈਦਾ ਹੈ । ਪੈਝੈ—ਪਹਿਨੀਦਾ ਹੈ । ਰਲੀ—ਰੰਗ-ਰਲੀਆਂ । ਅਭ—ਅੰਦਰਲੀ {ਅ ਯੰਤਰ} । ਬਾਦਿ—ਵਿਅਰਥ । ਸਰ ਅਪਸਰ—ਚੰਗਾ ਮੰਦਾ ਸਮਾ । ਸਾਰ—ਸਮਝ, ਪਰਖ । ਚਾਰਾ—ਜ਼ੋਰ, ਪੇਸ਼ ।੧੩।

ਪਰਵਿਰਤੀ—{ਪ੍ਰਵ ਿ} ਦੁਨੀਆ ਵਾਲਾ ਰੁਝੇਵਾਂ । ਨਰਵਿਰਤਿ—{ਨਿਵ ਿਤ} ਉਪਰਾਮਤਾ । ਘਰੁ—ਉਹ ਟਿਕਾਣਾ ਜਿਥੇ ਮਨ ਸ਼ਾਂਤ ਰਹਿ ਸਕਦਾ ਹੈ ।੧੪।

ਸਿਝੈ—ਕਾਮਯਾਬ ਹੁੰਦਾ । ਪੈਝੈ—ਸਰੋਪਾ ਮਿਲਿਆ । ਪਤਿ—ਇੱਜ਼ਤ । ਤਿਸੁ—ਉਸ ਪ੍ਰਭੂ ਨੂੰ ।੧੫।

ਤੇ—ਤੋਂ, ਨਾਲ । ਬਿਧਿ—(ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਦੀ) ਵਿਧੀ । ਸਚੁ—ਸਦਾ-ਥਿਰ ਪ੍ਰਭੂ ।੧੬।

**ਅਰਥ** :—ਅਨੇਕਾਂ ਹੀ ਜੁਗ ਘੁੱਪ ਹਨੇਰੇ ਵਿਚ ਲੰਘ ਗਏ (ਭਾਵ, ਸ੍ਰਿਸ਼ਟੀ-ਰਚਨਾ ਤੋਂ ਪਹਿਲਾਂ ਬੇਅੰਤ ਸਮਾ ਅਜੇਹੀ ਹਾਲਤ ਸੀ ਜਿਸ ਬਾਰੇ ਕੁਝ ਭੀ ਸਮਝ ਨਹੀਂ ਆ ਸਕਦੀ), ਤਦੋਂ ਅਪਰ ਅਪਾਰ ਪਰਮਾਤਮਾ ਨੇ (ਆਪਣੇ ਆਪ ਵਿਚ) ਸਮਾਧੀ ਲਾਈ ਹੋਈ ਸੀ । ਉਸ ਘੁੱਪ ਹਨੇਰੇ ਵਿਚ ਪ੍ਰਭੂ ਆਪ ਨਿਰਲੇਪ ਬੈਠਾ ਹੋਇਆ ਸੀ, ਤਦੋਂ ਨਾਹ ਜਗਤ ਦਾ ਖਿਲਾਰਾ ਸੀ ਤੇ ਨਾਹ ਮਾਇਆ ਵਾਲੀ ਦੌੜ-ਭੱਜ ਸੀ ।੧।

(ਘੁੱਪ ਹਨੇਰੇ ਦੇ) ਛੱਤੀ ਜੁਗ ਉਸ ਪਰਮਾਤਮਾ ਨੇ ਹੀ ਵਰਤਾਈ ਰੱਖੇ, ਜਿਵੇਂ ਉਸ ਨੂੰ ਚੰਗਾ ਲੱਗਾ ਉਸੇ ਤਰ੍ਹਾਂ (ਉਸ ਘੁੱਪ ਹਨੇਰੇ ਵਾਲੀ ਕਾਰ ਹੀ) ਚਲਾਂਦਾ ਰਿਹਾ । ਉਹ ਪਰਮਾਤਮਾ ਆਪ ਹੀ ਆਪ ਹੈ, ਉਸ ਤੋਂ ਪਰੇ ਹੋਰ ਕੋਈ ਹਸਤੀ ਨਹੀਂ, ਉਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਕੋਈ ਭੀ ਉਸ ਦੇ ਬਰਾਬਰ ਦਾ ਨਹੀਂ ਦਿੱਸਦਾ ।੨।

(ਹੁਣ ਜਦੋਂ ਉਸ ਨੇ ਜਗਤ-ਰਚਨਾ ਰਚ ਲਈ ਹੈ, ਤਾਂ ਭੀ, ਹੇ ਭਾਈ ! ਉਸੇ ਨੂੰ) ਚੌਹਾਂ ਜੁਗਾਂ ਵਿਚ (ਜਗਤ ਦੇ ਅੰਦਰ) ਗੁਪਤ ਵਿਆਪਕ ਜਾਣੋ । ਉਹ ਹਰੇਕ ਸਰੀਰ ਦੇ ਅੰਦਰ ਹਰੇਕ ਦੇ ਹਿਰਦੇ ਵਿਚ ਮੌਜੂਦ ਹੈ । ਉਹ ਇਕੱਲਾ ਆਪ ਹੀ ਹਰੇਕ ਜੁਗ ਵਿਚ (ਸਾਰੀ ਸ੍ਰਿਸ਼ਟੀ ਦੇ ਅੰਦਰ) ਰਮ ਰਿਹਾ ਹੈ—ਇਸ ਭੇਤ ਨੂੰ ਕੋਈ ਉਹ ਵਿਰਲਾ ਬੰਦਾ ਸਮਝਦਾ ਹੈ ਜੋ ਗੁਰੂ (ਦੀ ਬਾਣੀ) ਦੀ ਵਿਚਾਰ ਕਰਦਾ ਹੈ ।੩।

(ਉਸ ਪਰਮਾਤਮਾ ਦੇ ਹੁਕਮ ਵਿਚ ਹੀ) ਪਿਤਾ ਦੇ ਵੀਰਜ ਦੀ ਬੂੰਦ ਤੇ ਮਾਂ ਦੇ ਪੇਟ ਦੇ ਲਹੂ ਨੇ ਮਿਲ ਕੇ (ਮਨੁੱਖਾ) ਸਰੀਰ ਬਣਾ ਦਿੱਤਾ । ਹਵਾ ਪਾਣੀ ਅੱਗ (ਆਦਿਕ ਤੱਤਾਂ ਨੇ ਮਿਲ ਕੇ ਜੀਵ ਰਚ ਦਿੱਤੇ । ਹਰੇਕ ਸਰੀਰ ਵਿਚ ਬੈਠਾ ਪਰਮਾਤਮਾ ਆਪ ਹੀ ਸਭ ਚੋਜ ਤਮਾਸ਼ੇ ਕਰ ਰਿਹਾ ਹੈ, ਉਸ ਨੇ ਆਪ ਹੀ ਮਾਇਆ ਦੇ ਮੋਹ ਦਾ ਖਿਲਾਰਾ ਖਿਲਾਰਿਆ ਹੈ ।੪।

(ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ) ਜੀਵ ਮਾਂ ਦੇ ਪੇਟ ਵਿਚ ਪੁੱਠਾ (ਲਟਕ ਕੇ) ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ, ਪ੍ਰਭੂ ਅੰਤਰਜਾਮੀ ਆਪ ਹੀ (ਜੀਵ ਦੇ ਦਿਲ ਦੀ) ਜਾਣਦਾ ਹੈ । ਜੀਵ ਮਾਂ ਦੇ ਪੇਟ ਦੇ ਅੰਦਰ ਸੁਆਸ ਸੁਆਸ ਸਦਾ-ਥਿਰ ਪਰਮਾਤਮਾ ਦਾ ਨਾਮ ਚੇਤੇ ਕਰਦਾ ਰਹਿੰਦਾ ਹੈ ।੫।

(ਪਰਮਾਤਮਾ ਪਾਸੋਂ) ਚਾਰ ਪਦਾਰਥ ਲੈ ਕੇ ਜੀਵ ਜਗਤ ਵਿਚ ਆਇਆ ਹੈ, (ਪਰ ਇਥੇ ਆ ਕੇ) ਪ੍ਰਭੂ ਦੀ ਰਚੀ ਮਾਇਆ ਦੇ ਘਰ ਵਿਚ ਟਿਕਾਣਾ ਬਣਾ ਬੈਠਾ ਹੈ (ਭਾਵ, ਮਾਇਆ ਦੇ ਮੋਹ ਵਿਚ ਫਸ ਜਾਂਦਾ ਹੈ, ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਜੀਵ ਨੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਹੈ । ਜੇਹੜਾ ਜੀਵ ਨਾਮ ਭੁਲਾਂਦਾ ਹੈ ਉਹ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਂਦਾ ਹੈ ।੬।

(ਵੇਖੋ ਮਾਇਆ ਦੇ ਮੋਹ ਦਾ ਪ੍ਰਭਾਵ ! ਜਦੋਂ ਕਿਸੇ ਘਰ ਵਿਚ ਕੋਈ) ਬਾਲਕ ਮਰਦਾ ਹੈ, ਤਾਂ (ਮਾਂ ਪਿਉ ਭੈਣ ਭਰਾ ਆਦਿਕ ਸੰਬੰਧੀ) ਉਸ ਬਾਲਕ ਦੀਆਂ ਪਿਆਰ-ਭਰੀਆਂ ਖੇਡਾਂ ਚੇਤੇ ਕਰਦੇ ਹਨ, ਤੇ ਇਹ ਆਖ ਆਖ ਕੇ

ਰੋਂਦੇ ਹਨ ਕਿ ਬਾਲਕ ਬੜਾ ਹਸ-ਮੁਖਾ ਸੀ । ਜਿਸ ਪ੍ਰਭੂ ਦਾ ਭੇਜਿਆ ਹੋਇਆ ਉਹ ਬਾਲਕ ਸੀ ਉਸ ਨੇ ਉਹ ਵਾਪਸ ਲੈ ਲਿਆ (ਉਸ ਨੂੰ ਯਾਦ ਕਰ ਕਰ ਕੇ) ਰੋਣ ਵਾਲਾ (ਮਾਇਆ ਦੇ ਮੋਹ ਵਿਚ ਫਸ ਕੇ ਜੀਵਨ-ਰਾਹ ਤੋਂ) ਖੁੰਝ ਜਾਂਦਾ ਹੈ ।੭।

ਜਦੋਂ ਕੋਈ ਭਰ-ਜਵਾਨੀ ਵੇਲੇ ਮਰ ਜਾਂਦੇ ਹਨ ਤਦੋਂ ਭੀ ਕੀਹ ਕੀਤਾ ਜਾ ਸਕਦਾ ਹੈ ? ਇਹ ਆਖ ਆਖ ਕੇ ਰੋਵੀਦਾ ਹੀ ਹੈ ਕਿ ਉਹ ਮੇਰਾ (ਪਿਆਰਾ) ਸੀ ਮੇਰਾ (ਪਿਆਰਾ) ਸੀ । (ਜੇਹੜੇ ਰੋਂਦੇ ਭੀ ਹਨ ਉਹ ਭੀ ਆਪਣੀਆਂ ਥੁੜਾਂ ਚੇਤੇ ਕਰ ਕਰ ਕੇ) ਮਾਇਆ ਦੀ ਖ਼ਾਤਰ ਰੋ ਰੋ ਕੇ ਦੁਖੀ ਹੁੰਦੇ ਹਨ । ਜਗਤ ਵਿਚ ਅਜੇਹਾ ਜੀਵਨ ਫਿਟਕਾਰ-ਜੋਗ ਹੋ ਜਾਂਦਾ ਹੈ ।੮।

(ਜਵਾਨੀ ਲੰਘ ਜਾਂਦੀ ਹੈ) ਕਾਲੇ ਕੇਸਾਂ ਤੋਂ ਫਿਰ ਧੌਲੇ ਆ ਜਾਂਦੇ ਹਨ (ਇਸ ਉਮਰ ਤਕ ਭੀ) ਪ੍ਰਭੂ ਦੇ ਨਾਮ ਤੋਂ ਖੁੰਝਿਆ ਰਹਿ ਕੇ ਮਨੁੱਖ ਆਪਣਾ ਆਤਮਕ ਜੀਵਨ ਦਾ ਸਰਮਾਇਆ ਗਵਾਈ ਜਾਂਦਾ ਹੈ । ਭੈੜੀ ਮੱਤੇ ਲੱਗ ਕੇ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ ਆਤਮਕ ਮੌਤ ਸਹੇੜ ਕੇ ਆਤਮਕ ਮੌਤੇ ਮਰਦਾ ਰਹਿੰਦਾ ਹੈ । ਮਾਇਆ ਦਾ ਠੱਗਿਆ ਹੋਇਆ ਮਾਇਆ ਦੀ ਖ਼ਾਤਰ ਹੀ ਰੋ ਰੋ ਕੇ ਪੁਕਾਰਦਾ ਹੈ (ਉਸ ਉਮਰ ਤਕ ਭੀ ਮਾਇਆ ਦੇ ਰੋਣੇ ਰੋਂਦਾ ਰਹਿੰਦਾ ਹੈ) ।੯।

ਜੇਹੜਾ ਕੋਈ ਮਨੁੱਖ ਆਪਣੇ ਆਪ ਨੂੰ ਵਿਚਾਰਦਾ ਹੈ (ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ) ਉਹ ਪਛੁਤਾਂਦਾ ਨਹੀਂ ਹੈ । ਪਰ ਇਹ ਸੋਝੀ ਕਿਸੇ ਨੂੰ ਤਦੋਂ ਹੀ ਹੁੰਦੀ ਹੈ ਜਦੋਂ ਉਸ ਨੂੰ ਗੁਰੂ ਮਿਲ ਪਏ । (ਮਾਇਆ ਦੇ ਮੋਹ ਦੇ ਕਾਰਨ ਮਨੁੱਖ ਦੀ ਅਕਲ ਤੇ ਪੜਦਾ ਪਿਆ ਰਹਿੰਦਾ ਹੈ; ਅਕਲ, ਮਾਨੋ, ਕਰੜੇ ਕਵਾੜਾਂ ਵਿਚ ਬੰਦ ਰਹਿੰਦੀ ਹੈ) ਗੁਰੂ ਤੋਂ ਬਿਨਾ (ਉਹ) ਕਰੜੇ ਕਵਾੜ ਖੁਲ੍ਹਦੇ ਨਹੀਂ ਹਨ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਉਹ (ਇਸ ਕੈਦ ਵਿਚੋਂ) ਖ਼ਲਾਸੀ ਹਾਸਲ ਕਰ ਲੈਂਦਾ ਹੈ ।੧੦।

ਮਨੁੱਖ ਬੁੱਢਾ ਹੋ ਜਾਂਦਾ ਹੈ, (ਉਸ ਦਾ) ਸਰੀਰ ਭੀ ਕਮਜ਼ੋਰ ਹੋ ਜਾਂਦਾ ਹੈ (ਪਰ ਮਾਇਆ ਦਾ ਮੋਹ ਇਤਨਾ ਪ੍ਰਬਲ ਹੈ ਕਿ ਅਜੇ ਭੀ) ਪਰਮਾਤਮਾ ਦਾ ਨਾਮ ਨਹੀਂ ਸਿਮਰਦਾ ਜੋ (ਸਭ ਸਾਕਾਂ ਅੰਗਾਂ ਦੇ ਸਾਥ ਛੱਡ ਜਾਣ ਤੇ ਭੀ) ਅੰਤ ਨੂੰ ਪਿਆਰਾ ਸਾਥੀ ਬਣਦਾ ਹੈ । ਪਰਮਾਤਮਾ ਦਾ ਨਾਮ ਭੁਲਾ ਕੇ ਮਨੁੱਖ ਬਦਨਾਮੀ ਦਾ ਟਿੱਕਾ ਮੱਥੇ ਉਤੇ ਲਾ ਕੇ ਇਥੋਂ ਤੁਰ ਪੈਂਦਾ ਹੈ, ਪੱਲੇ ਝੂਠ ਹੀ ਹੈ (ਪੱਲੇ ਮਾਇਆ ਦਾ ਮੋਹ ਹੀ ਹੈ, ਇਸ ਵਾਸਤੇ) ਪ੍ਰਭੂ ਦੀ ਹਜ਼ੂਰੀ ਵਿਚ ਖ਼ੁਆਰ ਹੀ ਹੁੰਦਾ ਹੈ ।੧੧।

(ਸਾਰੀ ਉਮਰ) ਕੂੜ ਦਾ ਵਣਜ ਕਰਨ ਵਾਲਾ ਬੰਦਾ ਪਰਮਾਤਮਾ ਦਾ ਨਾਮ ਭੁਲਾ ਕੇ (ਇਥੋਂ ਆਤਮਕ ਗੁਣਾਂ ਵਲੋਂ ਖ਼ਾਲੀ-ਹੱਥ) ਤੁਰ ਪੈਂਦਾ ਹੈ, ਜਨਮ ਮਰਨ ਦੇ ਗੇੜ ਵਿਚ ਪਏ ਦੇ ਸਿਰ ਉਤੇ ਸੁਆਹ ਪੈਂਦੀ ਹੈ (ਫਿਟਕਾਰ ਪੈਂਦੀ ਹੈ) । (ਇਥੋਂ ਗਏ ਨੂੰ) ਪਰਮਾਤਮਾ ਦੇ ਦਰ ਤੇ ਢੋਈ ਨਹੀਂ ਮਿਲਦੀ, (ਜਿਤਨਾ ਚਿਰ) ਜਗਤ ਵਿਚ (ਰਿਹਾ ਇਥੇ) ਭੀ ਸਿਰ ਉਤੇ ਸੱਟਾਂ ਹੀ ਖਾਂਦਾ ਰਿਹਾ ।੧੨।

(ਚੰਗਾ) ਖਾਈਦਾ ਹੈ, (ਚੰਗਾ) ਪਹਿਨੀਦਾ ਹੈ, (ਦੁਨੀਆ ਦੀ) ਮੌਜ ਮਾਣੀਦੀ ਹੈ (ਇਹਨਾਂ ਹੀ ਰੁਝੇਵਿਆਂ ਵਿਚ) ਹਿਰਦਾ ਪਰਮਾਤਮਾ ਦੀ ਭਗਤੀ ਤੋਂ ਸੁੰਞਾ ਰਹਿਣ ਕਰਕੇ ਵਿਅਰਥ ਹੀ ਆਤਮਕ ਮੌਤ ਸਹੇੜ ਲਈਦੀ ਹੈ । ਜੇਹੜਾ ਬੰਦਾ (ਇਸ ਤਰ੍ਹਾਂ ਅੰਨ੍ਹਾ ਹੋ ਕੇ) ਚੰਗੇ ਮੰਦੇ ਸਮੇ ਦੀ ਸੂਝ ਨਹੀਂ ਜਾਣਦਾ, ਉਸ ਨੂੰ ਜਮ ਖ਼ੁਆਰ ਕਰਦਾ ਹੈ, ਤੇ ਉਸ ਦੀ ਕੋਈ ਪੇਸ਼ ਨਹੀਂ ਜਾਂਦੀ ।੧੩।

ਜੇਹੜਾ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਦੁਨੀਆ ਤੋਂ ਉਪਰਾਮ ਰਹਿਣਾ ਜਾਣਦਾ ਹੈ, ਜੇਹੜਾ ਗੁਰੂ ਦੀ ਸੰਗਤਿ ਵਿਚ ਰਹਿ ਕੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਨਾਲ ਮਿਲਾਪ-ਅਵਸਥਾ ਨਾਲ ਸਾਂਝ

ਪਾਈ ਰੱਖਦਾ ਹੈ, ਜੀਵਨ-ਸਫ਼ਰ ਵਿਚ ਕਿਸੇ ਨੂੰ ਮੰਦਾ ਨਹੀਂ ਆਖੀਦਾ, ਸਦਾ-ਥਿਰ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ਉਹ ਸੱਚ ਦਾ ਵਪਾਰੀ ਬੰਦਾ (ਪ੍ਰਭੂ ਦੀ ਹਜ਼ੂਰੀ ਵਿਚ) ਖਰਾ (ਸਿੱਕਾ ਮੰਨਿਆ ਜਾਂਦਾ) ਹੈ ।੧੪।

ਸਦਾ-ਥਿਰ ਪ੍ਰਭੂ ਦੇ ਨਾਮ ਤੋਂ ਬਿਨਾ ਕੋਈ ਮਨੁੱਖ (ਪ੍ਰਭੂ ਦੇ) ਦਰ ਤੇ (ਜ਼ਿੰਦਗੀ ਦੀ ਪੜਤਾਲ ਵਿਚ) ਕਾਮਯਾਬ ਨਹੀਂ ਹੁੰਦਾ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਜੁੜਿਆਂ ਸਰੋਪਾ ਮਿਲਦਾ ਹੈ ਇੱਜ਼ਤ ਮਿਲਦੀ ਹੈ । (ਪਰ ਜੀਵਾਂ ਦੇ ਕੀਹ ਵੱਸ ?) ਜਿਸ ਉਤੇ ਪ੍ਰਭੂ ਆਪ ਹੀ ਬਖ਼ਸ਼ਸ਼ ਕਰਦਾ ਹੈ, ਉਹ ਉਸ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ਤੇ ਉਹ ਹਉਮੈ ਅਹੰਕਾਰ (ਆਪਣੇ ਅੰਦਰੋਂ) ਦੂਰ ਕਰਦਾ ਹੈ ।੧੫।

ਗੁਰੂ ਦੀ ਮੇਹਰ ਨਾਲ ਹੀ ਮਨੁੱਖ ਪਰਮਾਤਮਾ ਦੇ ਹੁਕਮ ਨੂੰ ਪਛਾਣਦਾ ਹੈ ਤੇ ਜੁਗਾਂ ਜੁਗਾਂਤਰਾਂ ਤੋਂ ਚਲੀ ਆ ਰਹੀ ਉਸ ਵਿਧੀ ਨਾਲ ਸਾਂਝ ਪਾਂਦਾ ਹੈ (ਜਿਸ ਦੀ ਰਾਹੀਂ ਸੰਸਾਰ-ਸਮੁੰਦਰ ਤੋਂ ਸਹੀ-ਸਲਾਮਤ ਪਾਰ ਲੰਘ ਸਕੀਦਾ ਹੈ । ਉਹ ਵਿਧੀ ਹੈ ਪਰਮਾਤਮਾ ਦਾ ਨਾਮ ਸਿਮਰਨਾ) । ਹੇ ਨਾਨਕ ! (ਆਖ—ਹੇ ਭਾਈ ! ਪਰਮਾਤਮਾ ਦਾ) ਨਾਮ ਜਪੋ (ਨਾਮ ਸਿਮਰਨ ਦੀ) ਤਾਰੀ ਤਰੋ, (ਇਸ ਤਰ੍ਹਾਂ) ਸਦਾ-ਥਿਰ ਪ੍ਰਭੂ ਤੇ ਤਾਰਣ ਦੇ ਸਮਰੱਥ ਪ੍ਰਭੂ (ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘਾ ਲੈਂਦਾ ਹੈ ।੧੬।੧।੭।

ਮਾਰੂ ਮਹਲਾ ੧ ॥ ਹਰਿ ਸਾ ਮੀਤੁ ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥ ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥੧॥ ਗੁਰੁ ਸਰਵਰੁ ਹਮ ਹੰਸ ਪਿਆਰੇ ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥ ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ ॥੨॥ ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥ ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥ ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ ਰੰਗਿ ਲੀਨਾ ਹੇ ॥੩॥ ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ ਰਾਮ ਸਨੇਹੀ ॥ ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥੪॥ ਸਤਿਗੁਰੁ ਦਾਤਾ ਮੁਕਤਿ ਕਰਾਏ ॥ ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ ॥ ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥ ਕਾਇਆ ਹੰਸ ਪ੍ਰੀਤਿ ਬਹੁ ਧਾਰੀ ॥ ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥ ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ ॥੬॥ ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ ॥ ਪਉਣ ਪਾਣੀ ਬੈਸੰਤਰੁ ਗਾਜੈ ॥ ਮਨੂਆ ਡੋਲੈ ਦੂਤ ਸੰਗਤਿ ਮਿਲਿ ਸੋ ਪਾਏ ਜੋ ਕਿਛੁ ਕੀਨਾ ਹੇ ॥੭॥ ਨਾਮੁ ਵਿਸਾਰਿ ਦੋਖ ਦੁਖ ਸਹੀਐ ॥ ਹੁਕਮੁ ਭਇਆ ਚਲਣਾ ਕਿਉ ਰਹੀਐ ॥ ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥ ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥ ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥ ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥ ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥ ਮੀਤ ਸਖੇ ਕੇਤੇ ਜਗ ਮਾਹੀ ॥ ਬਿਨੁ ਗੁਰ ਪਰਮੇਸਰ ਕੋਈ ਨਾਹੀ ॥ ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ ॥੧੧॥ ਕੂੜੁ ਛੋਡਿ ਸਾਚੇ ਕਉ ਧਾਵਹੁ ॥ ਜੋ ਇਛਹੁ ਸੋਈ ਫਲੁ ਪਾਵਹੁ ॥ ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ ॥੧੨॥ ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥ ਦਰਸਨੁ ਪਾਵਹੁ ਸਹਜਿ ਮਹਲਹੁ ॥ ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ ਚੀਨਾ ਹੇ ॥੧੩॥ ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥ ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ ॥੧੪॥ ਨਾਰਦ ਸਾਰਦ ਸੇਵਕ ਤੇਰੇ ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥ ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥ ਇਕਿ ਦਰਿ ਸੇਵਹਿ ਦਰਦੁ ਵਞਾਏ ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ ॥ ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ

ਚੰਚਲੁ ਚਲਣਿ ਨ ਦੀਨਾ ਹੇ ॥੧੬॥ ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥ ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥ {ਪੰਨਾ ੧੦੨੭-੧੦੨੮}

**ਪਦ ਅਰਥ** :—ਸਾ—ਵਰਗਾ । ਜਿਨਿ—ਜਿਸ (ਪ੍ਰਭੂ) ਨੇ । ਸੁਰਤਿ—ਸੂਝ । ਸਮੋਈ—ਟਿਕਾ ਦਿੱਤਾ ਹੈ । ਸਮਾਨੇ—ਸੰਭਾਲ ਕਰਦਾ ਹੈ । ਦਾਨਾ—ਦਿਲ ਦੀ ਜਾਣਨ ਵਾਲਾ । ਬੀਨਾ—ਵੇਖਣ ਵਾਲਾ ।੧।

ਹੰਸ ਪਿਆਰੇ—ਪਿਆਰੇ ਦੇ ਹੰਸ । ਸਾਗਰ—ਸਮੁੰਦਰ । ਭੀਨਾ—ਖ਼ੁਸ਼ ਹੁੰਦਾ ਹੈ ।੨।

ਅਗਾਹੁ—ਅਥਾਹ । ਰੰਗਿ—ਰੰਗ ਵਿਚ, ਪ੍ਰੇਮ ਵਿਚ ।੩।

ਕਿਨੇਹੀ—ਕਿਹੋ ਜਿਹੀ ! ਸਨੇਹੀ—ਪਿਆਰ ਕਰਨ ਵਾਲਾ ।੪।

ਜਾਗਾਤਿ—ਮਸੂਲੀਆ । ਕਰੁ—ਮਸੂਲ । ਠਰੁ—ਠੰਢਾ, ਠਰਿਆ ਹੋਇਆ ।੫।

ਕਾਇਆ—ਸਰੀਰ । ਹੰਸ—ਜੀਵਾਤਮਾ । ਓਹੁ ਜੋਗੀ—ਉਹ ਜੀਵਾਤਮਾ ਜੋਗੀ ਵਾਂਗ ਫੇਰੀ ਪਾ ਕੇ ਚਲੇ ਜਾਣ ਵਾਲਾ । ਅਹਿ—ਦਿਨ । ਨਿਸਿ—ਰਾਤ । ਬਿਨੋਦੀ—ਰੰਗ ਰਲੀਆਂ ਮਾਣਨ ਵਾਲਾ ।੬।

ਛਾਜੈ—ਉਪਰ ਸਾਇਆ ਕਰ ਰਿਹਾ ਹੈ, ਰੱਖਿਆ ਕਰ ਰਿਹਾ ਹੈ । ਗਾਜੈ—ਗੱਜਦਾ ਹੈ । ਬੈਸੰਤਰੁ—ਅੱਗ । ਦੂਤ—ਕਾਮਾਦਿਕ ਵੈਰੀ । ਪਾਏ—ਭੁਗਤਦਾ ਹੈ । ਕੀਨਾ—(ਆਪਣਾ) ਕੀਤਾ ।੭।

ਕੂਪ—ਖੂਹ । ਮੀਨਾ—ਮੱਛੀ ।੮।

ਸਾਕਤੁ—ਮਾਇਆ-ਵੇੜ੍ਹਿਆ ਜੀਵ । ਚਉਰਾਸੀਹ ਨਰਕ—ਚੁਰਾਸੀ ਲੱਖ ਜੂਨਾਂ-ਰੂਪ ਨਰਕ । ਕਿਰਤਿ ਬਾਧਾ—ਆਪਣੇ ਕੀਤੇ ਕਰਮਾਂ ਦਾ ਬੱਧਾ ਹੋਇਆ ।੯।

ਕਲਤ੍ਰ—ਇਸਤ੍ਰੀ । ਸੁਤ—ਪੁੱਤਰ ।੧੦।

ਕੇਤੇ—ਕਿਤਨੇ ਹੀ । ਪਰਾਇਣਿ—ਆਸਰਾ । ਅਨਦਿਨੁ—ਹਰ ਰੋਜ਼ ।੧੧।

ਸਾਚ—ਸਦਾ-ਥਿਰ ਰਹਿਣ ਵਾਲਾ । ਲਾਹਾ—ਲਾਭ ।੧੨।

ਸਹਜਿ—ਆਤਮਕ ਅਡੋਲਤਾ ਵਿਚ । ਸਮ ਦਰਸੀ—ਇਕੋ (ਪਿਆਰ ਦੀ) ਨਿਗਾਹ ਨਾਲ ਵੇਖਣ ਵਾਲਾ ।੧੩।

ਕੋ—ਕੋਈ ਵਿਰਲੇ । ਆਤਮਰਾਮੈ—ਆਤਮਰਾਮ ਵਿਚ, ਸਰਬ-ਵਿਆਪਕ ਹਰੀ ਵਿਚ ।੧੪।

ਸਾਰਦ—ਸਾਰਦਾ, ਸਰਸ੍ਵਤੀ ਦੇਵੀ । ਤ੍ਰਿਭਵਣਿ—ਤਿੰਨਾਂ ਭਵਨਾਂ ਵਾਲੇ ਜਗਤ ਵਿਚ । ਸਿਰਿ ਸਿਰਿ—ਹਰੇਕ ਜੀਵ ਦੇ ਸਿਰ ਉਤੇ । ਕਾਰਣੁ—ਜਗਤ ।੧੫।

ਦਰਿ—ਪ੍ਰਭੂ ਦੇ ਦਰ ਤੇ । ਇਕਿ—ਅਨੇਕਾਂ ਜੀਵ । ਵਞਾਏ—ਵਞਾਇ, ਦੂਰ ਕਰ ਕੇ । ਓਇ—ਉਹ ਬੰਦੇ । ਪੈਧੇ—ਆਦਰ ਪਾਂਦੇ ਹਨ । ਸਤਿਗੁਰਿ—ਸਤਿਗੁਰੂ ਨੇ । ਚਲਣਿ ਨ ਦੀਨਾ—ਭਟਕਣ ਨਹੀਂ ਦਿੱਤਾ ।੧੬।

ਚੀਨਹੁ—ਵੇਖ ਲਵੋ । ਬਿਧਿ—ਤਰੀਕਾ । ਜਿਤੁ—ਜਿਸ ਤਰੀਕੇ ਦੀ ਰਾਹੀਂ । ਗਣਤ—ਲੇਖਾ । ਹਰਿ ਰੰਗਿ—ਪ੍ਰਭੂ ਦੇ ਪ੍ਰੇਮ-ਰੰਗ ਵਿਚ ।੧੭।

**ਅਰਥ** :— ਮੈਨੂੰ ਪਰਮਾਤਮਾ ਵਰਗਾ ਹੋਰ ਕੋਈ ਮਿੱਤਰ ਨਹੀਂ ਦਿੱਸਦਾ, (ਪਰਮਾਤਮਾ ਹੀ ਹੈ) ਜਿਸ ਨੇ ਮੈਨੂੰ ਇਹ ਸਰੀਰ ਦਿੱਤਾ ਇਹ (ਮਨ) ਜਿੰਦ ਦਿੱਤੀ ਤੇ ਮੇਰੇ ਅੰਦਰਿ ਸੁਰਤਿ ਟਿਕਾ ਦਿੱਤੀ । (ਉਹ ਸਿਰਫ਼ ਪ੍ਰਭੂ ਹੀ

ਹੈ ਜੋ) ਸਾਰੇ ਜੀਵਾਂ ਦੀ ਪਾਲਣਾ ਕਰ ਕੇ ਸਭ ਦੀ ਸੰਭਾਲ ਕਰਦਾ ਹੈ, ਉਹ ਸਭ ਜੀਵਾਂ ਦੇ ਅੰਦਰ ਮੌਜੂਦ ਹੈ, ਸਭ ਦੇ ਦਿਲ ਦੀ ਜਾਣਦਾ ਹੈ, ਸਭ ਦੇ ਕੀਤੇ ਕਰਮਾਂ ਨੂੰ ਵੇਖਦਾ ਹੈ ।੧।

(ਪਰ ਉਹ ਮਿੱਤਰ-ਪ੍ਰਭੂ ਗੁਰੂ ਦੀ ਸਰਨ ਪਿਆਂ ਮਿਲਦਾ ਹੈ) ਗੁਰੂ ਸਰੋਵਰ ਹੈ, ਅਸੀ ਜੀਵ ਉਸ ਪਿਆਰੇ (ਸਰੋਵਰ) ਦੇ ਹੰਸ ਹਾਂ (ਗੁਰੂ ਦੇ ਹੋ ਕੇ ਰਹਿਣ ਵਾਲੇ ਹੰਸਾਂ ਨੂੰ ਗੁਰੂ-ਮਾਨਸਰੋਵਰ ਵਿਚੋਂ ਮੋਤੀ ਮਿਲਦੇ ਹਨ) । (ਗੁਰੂ ਸਮੁੰਦਰ ਹੈ) ਉਸ ਸਮੁੰਦਰ ਵਿਚ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ) ਰਤਨ ਹਨ, ਲਾਲ ਹਨ, ਮੋਤੀ ਮਾਣਕ ਹਨ, ਹੀਰੇ ਹਨ । (ਗੁਰੂ-ਸਮੁੰਦਰ ਵਿਚ ਟਿਕ ਕੇ) ਪਰਮਾਤਮਾ ਦੇ ਗੁਣ ਗਾਵਿਆਂ ਮਨ (ਹਰੀ ਦੇ ਪ੍ਰੇਮ-ਰੰਗ ਵਿਚ) ਭਿੱਜ ਜਾਂਦਾ ਹੈ, ਸਰੀਰ (ਭੀ) ਭਿੱਜ ਜਾਂਦਾ ਹੈ ।੨।

(ਸਭ ਜੀਵਾਂ ਵਿਚ ਵਿਆਪਕ ਹੁੰਦਿਆਂ ਭੀ) ਪਰਮਾਤਮਾ ਜੀਵਾਂ ਦੀ ਪਹੁੰਚ ਤੋਂ ਪਰੇ ਹੈ, ਅਥਾਹ ਹੈ, ਉਸ ਦੇ ਗੁਣਾਂ (ਦੇ ਸਮੁੰਦਰ) ਦੀ ਹਾਥ ਨਹੀਂ ਲੱਭਦੀ, ਉਹ ਨਿਰਲੇਪ ਹੈ । ਸ੍ਰਿਸ਼ਟੀ ਦੇ ਰਾਖੇ, ਸਭ ਤੋਂ ਵੱਡੇ ਹਰੀ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ । ਸਭ ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੇ ਸਮਰੱਥ ਪ੍ਰਭੂ ਸਤਿਗੁਰੂ ਦੀ ਮਤਿ ਦੇ ਕੇ ਪਾਰ ਲੰਘਾ ਲੈਂਦਾ ਹੈ । ਜਿਸ ਜੀਵ ਨੂੰ ਉਹ ਆਪਣੇ ਚਰਨਾਂ ਵਿਚ ਜੋੜਦਾ ਹੈ ਉਹ ਉਸ ਦੇ ਪ੍ਰੇਮ-ਰੰਗ ਵਿਚ ਲੀਨ ਹੋ ਜਾਂਦਾ ਹੈ ।੩।

ਉਹ ਪਰਮਾਤਮਾ ਸਾਰੇ ਜਗਤ ਦਾ ਮੂਲ ਹੈ, ਜੁਗਾਂ ਦੇ ਸ਼ੁਰੂ ਤੋਂ ਹੈ, ਸਭ ਵਿਚ ਵਿਆਪਕ ਤੇ ਸਭ ਨਾਲ ਪਿਆਰ ਕਰਨ ਵਾਲਾ ਹੈ (ਉਹ ਆਪ ਹੀ  ਗੁਰੂ ਮਿਲਾਂਦਾ ਹੈ), ਗੁਰੂ ਨੂੰ ਮਿਲਣ ਤੋਂ ਬਿਨਾ (ਮਾਇਆ ਦੇ ਮੋਹ-ਸਮੁੰਦਰ ਤੋਂ) ਖ਼ਲਾਸੀ ਨਹੀਂ ਮਿਲਦੀ । ਉਹ ਪਰਮਾਤਮਾ ਮੇਹਰ ਕਰ ਕੇ ਸਾਡੇ ਕੀਤੇ ਔਗੁਣਾਂ ਨੂੰ ਬਖ਼ਸ਼ਦਾ ਹੈ, ਸਾਨੂੰ ਔਗੁਣਾਂ ਤੋਂ ਖ਼ਲਾਸੀ ਦੇਂਦਾ ਹੈ ਤੇ ਆਪਣੀ ਹਜ਼ੂਰੀ ਵਿਚ ਰੱਖਦਾ ਹੈ ।੪।

(ਪਰਮਾਤਮਾ ਦੀ ਮੇਹਰ ਨਾਲ ਮਿਲਿਆ ਹੋਇਆ) ਸਤਿਗੁਰੂ ਆਤਮਕ ਜੀਵਨ ਦੇ ਗੁਣਾਂ ਦੀ ਦਾਤਿ ਕਰਦਾ ਹੈ, ਵਿਕਾਰਾਂ ਤੋਂ ਬਚਾਂਦਾ ਹੈ, ਸਾਡੇ ਹਿਰਦੇ ਵਿਚ ਨਾਮ-ਅੰਮ੍ਰਿਤ ਦਾ ਰਸ ਪਾ ਕੇ ਸਾਡੇ ਰੋਗ ਦੂਰ ਕਰਦਾ ਹੈ । (ਗੁਰੂ ਦੀ ਕਿਰਪਾ ਨਾਲ) ਜਿਸ ਮਨੁੱਖ ਦੀ ਤ੍ਰਿਸ਼ਨਾ-ਅੱਗ ਬੁੱਝ ਜਾਂਦੀ ਹੈ ਜਿਸ ਦੀ ਛਾਤੀ (ਨਾਮ ਦੀ ਠੰਢ ਨਾਲ) ਠੰਢੀ-ਠਾਰ ਹੋ ਜਾਂਦੀ ਹੈ, ਜਮ ਮਸੂਲੀਆ ਉਸ ਦੇ ਨੇੜੇ ਨਹੀਂ ਢੁਕਦਾ, ਉਸ ਨੂੰ (ਜਮ ਦਾ) ਮਸੂਲ ਨਹੀਂ ਦੇਣਾ ਪੈਂਦਾ (ਕਿਉਂਕਿ ਉਸ ਨੇ ਗੁਰੂ ਦੀ ਕਿਰਪਾ ਨਾਲ ਸਿਮਰਨ ਤੋਂ ਬਿਨਾ ਕੋਈ ਹੋਰ ਮਾਇਕ ਵੱਖਰ ਆਪਣੇ ਜੀਵਨ-ਬੇੜੇ ਵਿਚ ਲੱਦਿਆ ਹੀ ਨਹੀਂ) ।੫।

ਇਹ ਜੀਵਾਤਮਾ (ਮਾਨੋ) ਇਕ ਜੋਗੀ ਹੈ (ਜੋ ਜੋਗੀ ਵਾਲੀ ਫੇਰੀ ਪਾ ਕੇ ਜਗਤ ਤੋਂ ਚਲਾ ਜਾਂਦਾ ਹੈ) ਇਹ ਕਾਂਇਆਂ (ਮਾਨੋ) ਇਕ ਸੁੰਦਰ ਇਸਤ੍ਰੀ ਹੈ (ਪਰ ਜਗਤ ਵਿਚ ਆ ਕੇ) ਪੰਛੀ ਜੀਵਾਤਮਾ ਕਾਇਆ-ਨਾਰ ਨਾਲ ਬੜੀ ਪ੍ਰੀਤ ਬਣਾ ਲੈਂਦਾ ਹੈ । ਰੰਗ-ਰਲੀਆਂ ਵਿਚ ਮਸਤ ਜੋਗੀ-ਜੀਵਤਮਾ ਦਿਨ ਰਾਤ ਕਾਂਇਆਂ ਨੂੰ ਭੋਗਦਾ ਹੈ (ਦਰਗਾਹੋਂ ਸੱਦਾ ਆਉਣ ਤੇ) ਤੁਰਨ ਵੇਲੇ (ਜੋਗੀ-ਜੀਵ ਕਾਇਆ-ਨਾਰ ਨਾਲ) ਸਲਾਹ ਭੀ ਨਹੀਂ ਕਰਦਾ ।੬।

ਜਗਤ ਪੈਦਾ ਕਰ ਕੇ ਪ੍ਰਭੂ ਸਭ ਜੀਵਾਂ ਦੀ ਰੱਖਿਆ ਕਰਦਾ ਹੈ, ਹਵਾ ਪਾਣੀ ਅੱਗ (ਆਦਿਕ ਸਭ ਤੱਤਾਂ ਤੋਂ ਸਰੀਰ ਰਚ ਕੇ ਸਭ ਦੇ ਅੰਦਰ) ਪਰਗਟ ਰਹਿੰਦਾ ਹੈ, (ਪਰ ਉਸ ਰੱਖਣਹਾਰ ਪ੍ਰਭੂ ਨੂੰ ਭੁਲਾ ਕੇ) ਮੂਰਖ ਮਨ ਕਾਮਾਦਿਕ ਵੈਰੀਆਂ ਦੀ ਸੰਗਤਿ ਵਿਚ ਰਲ ਕੇ ਭਟਕਦਾ ਹੈ, ਤੇ ਆਪਣੇ ਕੀਤੇ ਦਾ ਫਲ ਪਾਂਦਾ ਰਹਿੰਦਾ ਹੈ ।੭।

ਪਰਮਾਤਮਾ ਦਾ ਨਾਮ ਭੁਲਾ ਕੇ ਦੋਖਾਂ (ਵਿਕਾਰਾਂ) ਵਿਚ ਫਸ ਜਾਈਦਾ ਹੈ ਦੁੱਖ ਸਹਾਰਨੇ ਪੈਂਦੇ ਹਨ । ਜਦੋਂ ਪ੍ਰਭੂ ਦਾ ਹੁਕਮ (ਸੱਦਾ) ਆਉਂਦਾ ਹੈ, ਇਥੋਂ ਤੁਰਨਾ ਪੈ ਜਾਂਦਾ ਹੈ, ਫਿਰ ਇਥੇ ਰਹਿ ਸਕੀਦਾ ਹੀ ਨਹੀਂ ।

(ਪਰਮਾਤਮਾ ਦੀ ਯਾਦ ਤੋਂ ਖੁੰਝ ਕੇ ਸਾਰੀ ਉਮਰ) ਨਰਕਾਂ ਦੇ ਖੂਹ ਵਿਚ ਗੋਤੇ ਖਾਂਦਾ ਰਹਿੰਦਾ ਹੈ (ਇਉਂ ਤੜਫਦਾ ਰਹਿੰਦਾ ਹੈ) ਜਿਵੇਂ ਪਾਣੀ ਤੋਂ ਬਾਹਰ ਨਿਕਲ ਕੇ ਮੱਛੀ (ਤੜਫਦੀ ਹੈ) ।੮।

ਮਾਇਆ-ਵੇੜ੍ਹਿਆ ਜੀਵ (ਪਰਮਾਤਮਾ ਨੂੰ ਭੁਲਾ ਕੇ) ਚੁਰਾਸੀ ਲੱਖ ਜੂਨਾਂ ਦੇ ਗੇੜ ਦੇ ਦੁੱਖ ਭੋਗਦਾ ਹੈ, (ਸਿਰਜਣਹਾਰ ਦੀ ਰਜ਼ਾ ਦਾ ਨਿਯਮ ਹੀ ਐਸਾ ਹੈ ਕਿ) ਜਿਹੋ ਜਿਹਾ ਕਰਮ ਕਰੀਦਾ ਹੈ ਤਿਹੋ ਜਿਹਾ ਫਲ ਭੋਗੀਦਾ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ (ਚੁਰਾਸੀ ਦੇ ਗੇੜ ਵਿਚੋਂ) ਖ਼ਲਾਸੀ ਨਹੀਂ ਹੁੰਦੀ, ਆਪਣੇ ਕੀਤੇ ਕਰਮਾਂ ਦਾ ਬੱਝਾ ਜੀਵ ਉਸ ਗੇੜ ਵਿਚ ਫਸਿਆ ਰਹਿੰਦਾ ਹੈ ।੯।

(ਇਸ ਵਿਕਾਰ-ਭਰੇ ਜਗਤ ਵਿਚ ਸਹੀ ਇਨਸਾਨੀ ਜੀਵਨ ਦਾ ਰਸਤਾ, ਮਾਨੋ,) ਇਕ ਬੜੀ ਹੀ ਤੰਗ ਗਲੀ (ਵਿਚੋਂ ਦੀ ਲੰਘਦਾ ਹੈ ਜਿਥੇ ਬੜਾ ਹੀ ਸੰਕੋਚ ਕਰ ਕੇ ਤੁਰਨਾ ਪੈਂਦਾ) ਹੈ (ਉਹ ਰਸਤਾ, ਮਾਨੋ,) ਖੰਡੇ ਦੀ ਧਾਰ (ਵਰਗਾ ਤ੍ਰਿੱਖਾ) ਹੈ (ਜਿਸ ਉਤੋਂ ਲੰਘਦਿਆਂ ਰਤਾ ਭਰ ਭੀ ਡੋਲਿਆਂ ਵਿਕਾਰਾਂ ਦੇ ਸਮੁੰਦਰ ਵਿਚ ਡਿੱਗ ਪਈਦਾ ਹੈ) । ਕੀਤੇ ਕਰਮਾਂ ਦਾ ਹਿਸਾਬ ਭੀ ਮੁਕਾਣਾ ਪੈਂਦਾ ਹੈ (ਭਾਵ, ਜਦ ਤਕ ਮਨ ਵਿਚ ਵਿਕਾਰਾਂ ਦੇ ਸੰਸਕਾਰ ਮੌਜੂਦ ਹਨ, ਤਦ ਤਕ ਵਿਕਾਰਾਂ ਤੋਂ ਖ਼ਲਾਸੀ ਨਹੀਂ ਮਿਲਦੀ) ਜਿਵੇਂ ਤਿਲਾਂ ਨੂੰ (ਕੋਲ੍ਹੂ ਵਿਚ) ਪੀੜਿਆਂ ਹੀ ਤੇਲ ਨਿਕਲਦਾ ਹੈ (ਤਿਵੇਂ ਦੁੱਖ ਦੇ ਕੋਲ੍ਹੂ ਵਿਚ ਪੈ ਕੇ ਵਿਕਾਰਾਂ ਤੋਂ ਖ਼ਲਾਸੀ ਮਿਲਦੀ ਹੈ) । ਇਸ ਦੁੱਖ ਵਿਚ ਮਾਂ ਪਿਉ ਵਹੁਟੀ ਪੁੱਤਰ ਕੋਈ ਭੀ ਸਹਾਈ ਨਹੀਂ ਹੋ ਸਕਦਾ । ਪਰਮਾਤਮਾ ਦੇ ਨਾਮ-ਰਸ ਦੀ ਪ੍ਰਾਪਤੀ ਤੋਂ ਬਿਨਾ (ਵਿਕਾਰਾਂ ਤੋਂ) ਖ਼ਲਾਸੀ ਨਹੀਂ ਹੁੰਦੀ ।੧੦।

ਜਗਤ ਵਿਚ (ਭਾਵੇਂ) ਅਨੇਕਾਂ ਹੀ ਮਿੱਤਰ ਸਾਥੀ (ਬਣਾ ਲਈਏ), ਪਰ ਗੁਰੂ ਤੋਂ ਬਿਨਾ ਪਰਮਾਤਮਾ ਤੋਂ ਬਿਨਾ (ਵਿਕਾਰਾਂ ਦੇ ਸਮੁੰਦਰ ਵਿਚ ਡੁੱਬਦੇ ਜੀਵ ਦਾ) ਕੋਈ ਮਦਦਗਾਰ ਨਹੀਂ ਬਣਦਾ । ਗੁਰੂ ਦੀ ਦੱਸੀ ਸੇਵਾ ਹੀ (ਵਿਕਾਰਾਂ ਤੋਂ) ਖ਼ਲਾਸੀ ਦਾ ਆਸਰਾ ਬਣਦਾ ਹੈ । (ਜੇਹੜਾ ਬੰਦਾ) ਹਰ ਵੇਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ (ਉਹ ਵਿਕਾਰਾਂ ਤੋਂ ਸੁਤੰਤਰ ਹੋ ਜਾਂਦਾ ਹੈ) ।੧੧।

(ਹੇ ਭਾਈ !) ਮਾਇਆ ਦਾ ਮੋਹ ਛੱਡ ਕੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ ਮਿਲਣ ਦਾ ਉੱਦਮ ਕਰੋ (ਮਾਇਆ ਵਲੋਂ ਭੀ ਤਰਸੇਵਾਂ ਨਹੀਂ ਰਹੇਗਾ), ਜੋ ਕੁਝ (ਪ੍ਰਭੂ-ਦਰ ਤੋਂ) ਮੰਗੋਗੇ ਉਹੀ ਮਿਲ ਜਾਇਗਾ । (ਪਰ ਮਾਇਆ ਇਤਨੀ ਪ੍ਰਬਲ ਹੈ ਕਿ) ਸਦਾ ਕਾਇਮ-ਰਹਿਣ ਵਾਲੇ ਨਾਮ-ਵੱਖਰ ਦੇ ਵਣਜਣ ਵਾਲੇ (ਜਗਤ ਵਿਚ) ਕੋਈ ਵਿਰਲੇ ਹੀ ਹੁੰਦੇ ਹਨ । ਜੇਹੜਾ ਮਨੁੱਖ ਇਹ ਵਣਜ ਕਰਦਾ ਹੈ ਉਹ (ਉੱਚੀ ਆਤਮਕ ਅਵਸਥਾ ਦਾ) ਲਾਭ ਖੱਟ ਲੈਂਦਾ ਹੈ ।੧੨।

(ਹੇ ਭਾਈ !) ਪਰਮਾਤਮਾ ਦੇ ਨਾਮ ਦਾ ਸੌਦਾ (ਇਥੋਂ) ਖ਼ਰੀਦ ਕੇ ਤੁਰੋ, ਪਰਮਾਤਮਾ ਦਾ ਦਰਸ਼ਨ ਪਾਵੋਗੇ, ਉਸ ਦੀ ਦਰਗਾਹ ਤੋਂ (ਉਹ ਦਾਤਿ ਮਿਲੇਗੀ ਜਿਸ ਦੀ ਬਰਕਤਿ ਨਾਲ) ਅਡੋਲ ਆਤਮਕ ਅਵਸਥਾ ਵਿਚ ਟਿਕੇ ਰਹੋਗੇ । ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਬੰਦੇ (ਆਤਮਕ ਗੁਣਾਂ ਵਿਚ) ਪੂਰਨ (ਹੋ ਕੇ ਪ੍ਰਭੂ ਦਾ ਨਾਮ-ਵੱਖਰ) ਹਾਸਲ ਕਰ ਲੈਂਦੇ ਹਨ, ਤੇ ਇਸ ਤਰ੍ਹਾਂ ਸਭ ਨਾਲ ਪਿਆਰ ਕਰਨ ਵਾਲੇ ਪਰਮਾਤਮਾ ਨੂੰ (ਆਪਣੇ ਅੰਦਰ ਵੱਸਦਾ ਹੀ) ਪਛਾਣ ਲੈਂਦੇ ਹਨ ।੧੩।

ਕੋਈ ਵਿਰਲੇ (ਭਾਗਾਂ ਵਾਲੇ) ਬੰਦੇ ਗੁਰੂ ਦੀ ਮਤਿ ਲੈ ਕੇ ਬੇਅੰਤ ਗੁਣਾਂ ਦੇ ਮਾਲਕ ਪਰਮਾਤਮਾ ਨੂੰ ਲੱਭ ਲੈਂਦੇ ਹਨ, ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ) ਮਨ ਨੂੰ (ਵਿਕਾਰਾਂ ਵਲ ਦੌੜਨ ਤੋਂ ਹਟਣ ਲਈ) ਸਮਝਾਂਦੇ ਹਨ । ਹੇ ਭਾਈ ! ਸਤਿਗੁਰੂ ਦੀ ਬਾਣੀ ਵਿਚ ਪੂਰਨ ਸਰਧਾ ਬਣਾਵੋ । ਇਸ ਤਰ੍ਹਾਂ (ਭਾਵ, ਗੁਰੂ ਦੀ ਬਾਣੀ ਵਿਚ ਸਰਧਾ

ਬਣਾਇਆਂ) ਸਰਬ-ਵਿਆਪਕ ਪਰਮਾਤਮਾ ਵਿਚ ਲੀਨ ਹੋ ਜਾਈਦਾ ਹੈ (ਤੇ ਵਿਕਾਰਾਂ ਵਲ ਦੀ ਭਟਕਣਾ ਮੁੱਕ ਜਾਂਦੀ ਹੈ) ।੧੪।

ਹੇ ਪ੍ਰਭੂ ! ਨਾਰਦ (ਆਦਿਕ ਵੱਡੇ ਵੱਡੇ ਰਿਸ਼ੀ) ਤੇ ਸਾਰਦਾ (ਵਰਗੀਆਂ ਬੇਅੰਤ ਦੇਵੀਆਂ) ਸਭ ਤੇਰੇ (ਹੀ ਦਰ ਦੇ) ਸੇਵਕ ਹਨ, ਇਸ ਤ੍ਰਿਭਵਨੀ ਸੰਸਾਰ ਵਿਚ ਵੱਡੇ ਤੋਂ ਵੱਡੇ ਅਖਵਾਣ ਵਾਲੇ ਭੀ ਤੇਰੇ ਦਰ ਦੇ ਸੇਵਕ ਹਨ । ਇਹ ਸਾਰੀ ਰਚਨਾ ਤੇਰੀ ਹੀ ਰਚੀ ਹੋਈ ਹੈ, ਇਹ ਸਾਰਾ ਸੰਸਾਰ ਤੇਰਾ ਹੀ ਬਣਾਇਆ ਹੋਇਆ ਹੈ । ਤੂੰ ਹਰੇਕ ਜੀਵ ਦੇ ਸਿਰ ਉਤੇ ਰਾਜ਼ਕ ਹੈਂ ।੧੫।

ਅਨੇਕਾਂ ਹੀ ਜੀਵ (ਤੇਰੇ ਨਾਮ ਦੀ ਬਰਕਤਿ ਨਾਲ ਆਪਣਾ) ਦੁੱਖ ਦਰਦ ਦੂਰ ਕਰ ਕੇ ਤੇਰੇ ਦਰ ਤੇ ਤੇਰੀ ਸੇਵਾ-ਭਗਤੀ ਕਰਦੇ ਹਨ । ਜਿਨ੍ਹਾਂ ਨੂੰ ਸਤਿਗੁਰੂ (ਵਿਕਾਰਾਂ ਦੇ ਪੰਜੇ ਤੋਂ) ਛੁਡਾ ਲੈਂਦਾ ਹੈ ਉਹਨਾਂ ਨੂੰ ਪਰਮਾਤਮਾ ਦੀ ਦਰਗਾਹ ਵਿਚ ਆਦਰ-ਸਤਕਾਰ ਮਿਲਦਾ ਹੈ । ਜਿਨ੍ਹਾਂ (ਵਡ-ਭਾਗੀਆਂ) ਦੇ ਹਉਮੈ ਦੇ ਬੰਧਨ ਸਤਿਗੁਰੂ ਨੇ ਤੋੜ ਦਿੱਤੇ, ਉਹਨਾਂ ਦੇ ਚੰਚਲ ਮਨ ਨੂੰ ਗੁਰੂ ਨੇ (ਵਿਕਾਰਾਂ ਵਲ) ਭਟਕਣ ਨਹੀਂ ਦਿੱਤਾ ।੧੬।

ਹੇ ਭਾਈ ! ਤੁਸੀ ਗੁਰੂ ਨੂੰ ਮਿਲੋ, ਤੇ (ਗੁਰੂ ਪਾਸੋਂ) ਉਹ ਢੰਗ ਸਿੱਖ ਲਵੋ ਜਿਸ ਦੀ ਸਹਾਇਤਾ ਨਾਲ ਪਰਮਾਤਮਾ ਨੂੰ ਮਿਲ ਸਕੋ, ਤੇ ਕਰਮਾਂ ਦਾ ਲੇਖਾ ਭੀ ਕੋਈ ਨਾਹ ਰਹਿ ਜਾਏ । ਆਪਣੀ ਹਉਮੈ ਮਾਰ ਕੇ ਗੁਰੂ ਦੀ ਦੱਸੀ ਸੇਵਾ ਕਰੋ ।

ਹੇ ਦਾਸ ਨਾਨਕ ! (ਜੇਹੜਾ ਮਨੁੱਖ ਗੁਰੂ ਦੀ ਦੱਸੀ ਕਾਰ ਕਰਦਾ ਹੈ) ਉਹ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਭਿੱਜ ਜਾਂਦਾ ਹੈ ।੧੭।੨।੮।

ਮਾਰੂ ਮਹਲਾ ੧ ॥ ਅਸੁਰ ਸਘਾਰਣ ਰਾਮੁ ਹਮਾਰਾ ॥ ਘਟਿ ਘਟਿ ਰਮਈਆ ਰਾਮੁ ਪਿਆਰਾ ॥ ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹੇ ॥੧॥ ਗੁਰਮੁਖਿ ਸਾਧੂ ਸਰਣਿ ਤੁਮਾਰੀ ॥ ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥ ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥੨॥ ਮਨਮੁਖ ਅੰਧੁਲੇ ਸੋਝੀ ਨਾਹੀ ॥ ਆਵਹਿ ਜਾਹਿ ਮਰਹਿ ਮਰਿ ਜਾਹੀ ॥ ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥੩॥ ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥ ਕਿਰਤ ਕੇ ਬਾਧੇ ਪਾਪ ਕਮਾਵਹਿ ॥ ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥੪॥ ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥ ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥ ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥ ਨਰਕਿ ਪਚਹਿ ਅਗਿਆਨ ਅੰਧੇਰੇ ॥ ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥ ਸੂਰਜੁ ਤਪੈ ਅਗਨਿ ਬਿਖੁ ਝਾਲਾ ॥ ਅਪਤੁ ਪਸੂ ਮਨਮੁਖੁ ਬੇਤਾਲਾ ॥ ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥੭॥ ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉ ਕਰਿ ਭਵਜਲੁ ਲੰਘਸਿ ਪਾਰਾ ॥ ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥੮॥ ਪੁਤ੍ਰ ਕਲਤ੍ਰ ਜਗਿ ਹੇਤੁ ਪਿਆਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥ ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ ॥੯॥ ਕੂੜਿ ਮੁਠੀ ਚਾਲੈ ਬਹੁ ਰਾਹੀ ॥ ਮਨਮੁਖੁ ਦਾਝੈ ਪੜਿ ਪੜਿ ਭਾਹੀ ॥ ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ ਹੇ ॥੧੦॥ ਸਤਿਗੁਰੁ ਤੁਠਾ ਸਚੁ ਦ੍ਰਿੜਾਏ ॥ ਸਭਿ ਦੁਖ ਮੇਟੇ ਮਾਰਗਿ ਪਾਏ ॥ ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ ॥੧੧॥ ਖੇਹੂ ਖੇਹ ਰਲੈ ਤਨੁ ਛੀਜੈ ॥ ਮਨਮੁਖੁ ਪਾਥਰੁ ਸੈਲੁ ਨ ਭੀਜੈ ॥ ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ ॥੧੨॥ ਮਾਇਆ ਬਿਖੁ ਭੁਇਅੰਗਮ ਨਾਲੇ ॥ ਇਨਿ ਦੁਬਿਧਾ ਘਰ ਬਹੁਤੇ ਗਾਲੇ ॥ ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ ॥੧੩॥ ਸਾਕਤ ਮਾਇਆ ਕਉ

ਬਹੁ ਧਾਵਹਿ ॥ ਨਾਮੁ ਵਿਸਾਰਿ ਕਹਾ ਸੁਖੁ ਪਾਵਹਿ ॥ ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ ॥੧੪॥ ਕੂਕਰ ਸੂਕਰ ਕਹੀਅਹਿ ਕੂੜਿਆਰਾ ॥ ਭਉਕਿ ਮਰਹਿ ਭਉ ਭਉ ਭਉ ਹਾਰਾ ॥ ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥੧੫॥ ਸਤਿਗੁਰੁ ਮਿਲੈ ਤ ਮਨੂਆ ਟੇਕੈ ॥ ਰਾਮ ਨਾਮੁ ਦੇ ਸਰਣਿ ਪਰੇਕੈ ॥ ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥੧੬॥ ਰਾਮ ਨਾਮੁ ਸਾਧੂ

ਸਰਣਾਈ ॥ ਸਤਿਗੁਰ ਬਚਨੀ ਗਤਿ ਮਿਤਿ ਪਾਈ ॥ ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ ॥੧੭॥੩॥੯॥ {ਪੰਨਾ ੧੦੨੮-੧੦੨੯-੧੦੩੦}

**ਪਦ ਅਰਥ** :—ਅਸੁਰ—ਦੈਂਤ, ਕਾਮਾਦਿਕ । ਸਘਾਰਣ—ਮਾਰਨ (ਵਾਲਾ) । ਘਟਿ ਘਟਿ—ਹਰੇਕ ਘਟ ਵਿਚ । ਰਮਈਆ—ਸੋਹਣਾ ਰਾਮ । ਨਾਲੇ—ਨਾਲ ਹੀ, ਹਰੇਕ ਜੀਵ ਦੇ ਅੰਦਰ ਹੀ । ਅਲਖੁ—ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਮੂਲੋ—ਬਿਲਕੁਲ, ਉੱਕਾ ਹੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਿਖੁ—(ਆਪਣੇ ਹਿਰਦੇ ਵਿਚ) ਪ੍ਰੋ ਲੈ । ਵੀਚਾਰਾ—ਗੁਣਾਂ ਦੀ ਵਿਚਾਰ ।੧।

ਸਾਧੂ—ਉਹ ਮਨੁੱਖ ਜਿਸ ਨੇ ਆਪਣੇ ਮਨ ਨੂੰ ਸਾਧ ਲਿਆ ਹੈ । ਪ੍ਰਭਿ—ਪ੍ਰਭੂ ਨੇ । ਅਤਿ—ਬਹੁਤ ।੨।

ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ । ਮਰਹਿ—ਆਤਮਕ ਮੌਤ ਸਹੇੜ ਲੈਂਦੇ ਹਨ । ਦਰਿ—ਦਰ ਤੇ । ਅੰਧੁ—ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ ।੩।

ਇਕਿ—ਅਨੇਕਾਂ ਜੀਵ । ਘਰਿ—ਘਰ ਵਿਚ, ਹਿਰਦੇ ਵਿਚ, ਅੰਤਰ ਆਤਮੇ, ਆਤਮਕ ਅਡੋਲਤਾ ਵਿਚ । ਅੰਧੁਲੇ—ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਜੀਵਾਂ ਨੂੰ ।੪।

ਧਨ—ਜੀਵ-ਇਸਤ੍ਰੀ । ਕਿਆ—ਕੀਹ ਲਾਭ ? ਪਿਰ—ਖਸਮ । ਕੋ—ਕੌਣ ? ਫੋਕਟ—ਫੋਕੇ, ਵਿਅਰਥ ।੫।

ਪਿੰਜਰ—ਸਰੀਰ । ਪ੍ਰੇਤ—ਵਿਕਾਰੀ ਜੀਵਾਤਮਾ । ਪਚਹਿ—ਖ਼ੁਆਰ ਹੁੰਦੇ ਹਨ । ਲੀਜੈ—ਵਸੂਲ ਕੀਤੀ ਜਾਂਦੀ ਹੈ । ਜਿਨਿ—ਜਿਸ ਮਨੁੱਖ ਨੇ ।੬।

ਤਪੈ—ਤਪਦਾ ਹੈ । ਝਾਲਾ—ਲਾਟਾਂ । ਅਪਤੁ—ਪਤ-ਹੀਣ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਬੇਤਾਲਾ—ਭੂਤਨਾ ।੭।

ਮਸਤਕਿ—ਮੱਥੇ ਉੱਤੇ । ਸਿਰਿ—ਸਿਰ ਉਤੇ । ਬੋਹਿਥੁ—ਜਹਾਜ਼ । ਨਾਮਿ—ਨਾਮ ਦੀ ਰਾਹੀਂ ।੮।

ਕਲਤ੍ਰ—ਇਸਤ੍ਰੀ । ਜਗਿ—ਜਗਤ ਵਿਚ । ਹੇਤੁ—ਹਿਤ, ਮੋਹ । ਪਾਸਾਰਾ—ਖਿਲਾਰਾ । ਸਤਿਗੁਰਿ—ਸਤਿਗੁਰੂ ਨੇ ।੯।

ਕੂੜਿ—ਮਾਇਆ ਦੇ ਮੋਹ ਵਿਚ । ਪੜਿ—ਪੈ ਕੇ । ਭਾਹੀ—ਅੱਗ ਵਿਚ । ਦਾਨਾ—ਸਿਆਣਾ । ਸਾਰਾ—ਸ੍ਰੇਸ਼ਟ ।੧੦।

ਸਭਿ—ਸਾਰੇ । ਮਾਰਗਿ—ਰਸਤੇ ਉਤੇ । ਕੰਡਾ—ਹਉਮੈ ਦਾ ਕੰਡਾ । ਪਾਇ—ਪੈਰ ਵਿਚ । ਗਡਈ—ਚੁੱਭਦਾ । ਮੂਲੇ—ਬਿਲਕੁਲ ।੧੧।

ਖੇਹੂ—ਸੁਆਹ ਵਿਚ । ਛੀਜੈ—ਛਿੱਜਦਾ ਹੈ, ਕਮਜ਼ੋਰ ਹੁੰਦਾ ਹੈ । ਸੈਲੁ—ਪੱਥਰ, ਪਹਾੜ । ਕਰਣ ਪਲਾਵ—{ਕ{ਣਾਪ੍ਰਲਾਪ} ਤਰਲੇ, ਕੀਰਨੇ, ਤਰਸ-ਭਰੇ ਵਿਰਲਾਪ । ਅਵਤਾਰਾ—ਜਨਮਦਾ ।੧੨।

ਬਿਖੁ—ਜ਼ਹਿਰ । ਭੁਇਅੰਗਮ—ਸੱਪ । ਇਨਿ—ਇਸ ਨੇ । ਪਤੀਆਰਾ—ਪਤੀਜਦਾ ।੧੩।

ਸਾਕਤ—ਮਾਇਆ-ਵੇੜ੍ਹੇ ਮਨੁੱਖ । ਧਾਵਹਿ—ਦੌੜਦੇ ਹਨ । ਵਿਸਾਰਿ—ਵਿਸਾਰ ਕੇ ।੧੪।

ਕੂਕਰ—ਕੁੱਤੇ । ਸੂਕਰ—ਸੂਰ । ਭਉਕਿ—ਭੌਂਕ ਕੇ । ਮਰਹਿ—ਆਤਮਕ ਮੌਤੇ ਮਰਦੇ ਹਨ । ਭਉ ਭਉ ਭਉ—ਭਟਕ ਭਟਕ ਕੇ । ਹਾਰਾ—ਥੱਕ ਜਾਂਦੇ ਹਨ ।੧੫।

ਟੇਕੈ—ਆਸਰਾ ਦੇਂਦਾ ਹੈ । ਪਰੇਕੈ—ਪਏ ਹੋਏ ਨੂੰ ।੧੬।

ਸਾਧੂ—ਗੁਰੂ । ਗਤਿ—ਹਾਲਤ । ਮਿਤਿ—ਮਰਯਾਦਾ । ਮਨ—ਹੇ ਮਨ ! ।੧੭।

**ਅਰਥ** :—ਸਾਡਾ ਪਰਮਾਤਮਾ (ਸਾਡੇ ਮਨਾਂ ਵਿਚੋਂ ਕਾਮਾਦਿਕ) ਦੈਂਤਾਂ ਦਾ ਨਾਸ ਕਰਨ ਦੇ ਸਮਰੱਥ ਹੈ । ਉਹ ਪਿਆਰਾ ਸੋਹਣਾ ਰਾਮ ਹਰੇਕ ਸਰੀਰ ਵਿਚ ਵੱਸਦਾ ਹੈ । ਹਰ ਵੇਲੇ ਸਾਡੇ ਅੰਦਰ ਮੌਜੂਦ ਹੈ, ਫਿਰ ਭੀ ਉਹ ਅਲੱਖ ਹੈ, ਉਸ ਦਾ ਸਰੂਪ ਉੱਕਾ ਹੀ ਬਿਆਨ ਨਹੀਂ ਕੀਤਾ ਜਾ ਸਕਦਾ । (ਹੇ ਭਾਈ !) ਗੁਰੂ ਦੀ ਸਰਨ ਪੈ ਕੇ ਉਸ ਦੇ ਗੁਣਾਂ ਦੀ ਵਿਚਾਰ (ਆਪਣੇ ਹਿਰਦੇ ਵਿਚ) ਪ੍ਰੋ ਲਵੋ ।੧।

ਹੇ ਪ੍ਰਭੂ ! ਜੇਹੜੇ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਤੇਰੀ ਸਰਨ ਪੈਂਦੇ ਹਨ ਉਹ ਆਪਣੇ ਮਨ ਨੂੰ ਸਾਧ ਲੈਂਦੇ ਹਨ (ਵਿਕਾਰਾਂ ਵਲੋਂ ਰੋਕ ਲੈਂਦੇ ਹਨ) । (ਜਿਸ ਭੀ ਮਨੁੱਖ ਨੇ ਗੁਰੂ ਵਲ ਮੂੰਹ ਕੀਤਾ ਉਸ ਨੂੰ) ਪ੍ਰਭੂ ਨੇ ਮੇਹਰ ਕਰ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲਿਆ । ਇਹ ਸੰਸਾਰ ਇਕ ਬੜਾ ਹੀ ਡੂੰਘਾ ਸਮੁੰਦਰ ਹੈ ਇਸ ਵਿਚ ਪਾਣੀ (ਦੇ ਥਾਂ ਵਿਕਾਰਾਂ ਦੀ) ਅੱਗ (ਭੜਕ ਰਹੀ) ਹੈ । ਇਸ ਵਿਚੋਂ ਸਤਿਗੁਰੂ ਪਾਰ ਲੰਘਾ ਲੈਂਦਾ ਹੈ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਤੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਬੰਦਿਆਂ ਨੂੰ (ਇਸ ਤ੍ਰਿਸ਼ਨਾ-ਅੱਗ ਦੇ ਸਮੁੰਦਰ ਦੀ) ਸਮਝ ਨਹੀਂ ਪੈਂਦੀ । ਉਹ ਜਨਮ ਮਰਨ ਦੇ ਚੱਕਰ ਵਿਚ ਪੈਂਦੇ ਹਨ ਤੇ ਮੁੜ ਮੁੜ ਆਤਮਕ ਮੌਤੇ ਮਰਦੇ ਹਨ । (ਪਰ ਉਹ ਵਿਚਾਰੇ ਭੀ ਕੀਹ ਕਰਨ ?) ਪਿਛਲੇ ਜਨਮਾਂ ਜਨਮਾਂਤਰਾਂ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲਿਖਿਆ ਲੇਖ (ਜੋ ਉਹਨਾਂ ਦੇ ਮਨ ਵਿਚ ਉੱਕਰਿਆ ਪਿਆ ਹੈ) ਮਿਟਦਾ ਨਹੀਂ । ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ ਜਮ ਦੇ ਦਰ ਤੇ ਖ਼ੁਆਰ ਹੁੰਦਾ ਹੈ ।੩।

(ਇਸੇ ਹੀ ਤਰ੍ਹਾਂ ਮਾਇਆ ਮੋਹ ਵਿਚ ਫਸ ਕੇ) ਅਨੇਕਾਂ ਹੀ ਜੀਵ ਜੰਮਦੇ ਹਨ ਮਰਦੇ ਹਨ, ਜੰਮਦੇ ਹਨ ਮਰਦੇ ਹਨ, ਪਰ ਆਪਣੇ ਅੰਤਰ ਆਤਮੇ ਅਡੋਲਤਾ ਨਹੀਂ ਪ੍ਰਾਪਤ ਕਰ ਸਕਦੇ, ਉਹ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਬੱਝੇ ਹੋਏ (ਹੋਰ ਹੋਰ) ਪਾਪ ਕਰੀ ਜਾਂਦੇ ਹਨ । ਮਾਇਆ ਦਾ ਲੋਭ ਤੇ ਅਹੰਕਾਰ ਬੜੀ ਬੁਰੀ ਬਲਾ ਹੈ, ਇਸ ਵਿਚ ਅੰਨ੍ਹੇ ਹੋਏ ਜੀਵ ਨੂੰ ਕੋਈ ਸੂਝ ਬੂਝ ਆ ਨਹੀਂ ਸਕਦੀ (ਕਿ ਕਿਸ ਰਾਹੇ ਪਿਆ ਹੋਇਆ ਹੈ) ।੪।

ਜੇਹੜੀ ਇਸਤ੍ਰੀ ਪਤੀ ਤੋਂ ਵਿਛੁੜੀ ਹੋਈ ਹੋਵੇ ਉਸ ਦਾ ਹਾਰ-ਸਿੰਗਾਰ ਕਿਸ ਅਰਥ ? ਉਸ ਨੇ ਤਾਂ ਆਪਣਾ ਖਸਮ ਵਿਸਾਰ ਰੱਖਿਆ ਹੈ ਤੇ ਉਹ ਪਰਾਏ ਮਰਦ ਨਾਲ ਰੰਗ-ਰਲੀਆਂ ਮਾਣਦੀ ਹੈ । (ਇਹ ਹਾਰ-ਸਿੰਗਾਰ ਉਸ ਨੂੰ ਹੋਰ ਹੋਰ ਨਰਕ ਵਿਚ ਪਾਂਦਾ ਹੈ) । ਜਿਵੇਂ ਕਿਸੇ ਵੇਸੁਆ ਦੇ ਪੁੱਤਰ ਦੇ ਪਿਉ ਦਾ ਨਾਮ ਨਹੀਂ ਦੱਸਿਆ ਜਾ ਸਕਦਾ (ਉਹ ਜਗਤ ਵਿਚ ਹਾਸੋ-ਹੀਣਾ ਹੀ ਹੁੰਦਾ ਹੈ, ਇਸੇ ਤਰ੍ਹਾਂ ਪਤੀ-ਪ੍ਰਭੂ ਤੋਂ ਵਿਛੁੜੀ ਜੀਵ-ਇਸਤ੍ਰੀ ਦੇ) ਹੋਰ ਹੋਰ ਕਰਮ ਫੋਕੇ ਤੇ ਵਿਕਾਰ ਹੀ ਹਨ (ਇਹਨਾਂ ਵਿਚੋਂ ਨਮੋਸ਼ੀ ਹੀ ਮਿਲਦੀ ਹੈ) ।੫।

(ਜੇਹੜੇ ਜੀਵ ਪ੍ਰਭੂ ਦਾ ਨਾਮ ਨਹੀਂ ਸਿਮਰਦੇ ਉਹ, ਮਾਨੋ, ਪ੍ਰੇਤ-ਜੂਨ ਹਨ । ਉਹਨਾਂ ਦੇ ਇਹ ਮਨੁੱਖਾ ਸਰੀਰ ਭੀ ਪ੍ਰੇਤਾਂ ਦੇ ਰਹਿਣ ਲਈ ਪਿੰਜਰ ਹੀ ਹਨ) ਇਹਨਾਂ ਪ੍ਰੇਤ-ਪਿੰਜਰਾਂ ਵਿਚ ਉਹ ਬੇਅੰਤ ਦੁੱਖ ਸਹਿੰਦੇ ਹਨ । ਅਗਿਆਨਤਾ ਦੇ ਹਨੇਰੇ ਵਿਚ ਪੈ ਕੇ ਉਹ (ਆਤਮਕ ਮੌਤ ਦੇ) ਨਰਕ ਵਿਚ ਖ਼ੁਆਰ ਹੁੰਦੇ ਹਨ ।

ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਹੈ (ਉਸ ਦੇ ਸਿਰ ਤੇ ਵਿਕਾਰਾਂ ਦਾ ਕਰਜ਼ਾ ਚੜ੍ਹਦਾ ਜਾਂਦਾ ਹੈ, ਉਹ ਮਨੁੱਖ ਧਰਮਰਾਜ ਦਾ ਕਰਜ਼ਾਈ ਹੋ ਜਾਂਦਾ ਹੈ) ਉਸ ਪਾਸੋਂ ਧਰਮਰਾਜ ਦੇ ਇਸ ਕਰਜ਼ੇ ਦੀ ਵਸੂਲੀ ਕੀਤੀ ਹੀ ਜਾਂਦੀ ਹੈ (ਭਾਵ, ਵਿਕਾਰਾਂ ਦੇ ਕਾਰਨ ਉਸ ਨੂੰ ਦੁੱਖ ਸਹਾਰਨੇ ਹੀ ਪੈਂਦੇ ਹਨ) ।੬।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ, ਮਾਨੋ, ਭੂਤ ਹੈ, (ਮਨੁੱਖਾ ਸਰੀਰ ਹੁੰਦਿਆਂ ਭੀ ਅੰਤਰ ਆਤਮੇ) ਪਸ਼ੂ ਹੈ, ਉਸ ਨੂੰ ਕਿਤੇ ਆਦਰ ਨਹੀਂ ਮਿਲਦਾ । (ਮਨਮੁਖ ਦੇ ਅੰਦਰ ਮਾਨੋ, ਮਾਇਆ ਦੇ ਮੋਹ ਦਾ) ਸੂਰਜ ਤਪਦਾ ਰਹਿੰਦਾ ਹੈ, ਉਸ ਦੇ ਅੰਦਰ ਵਿਹੁਲੀ ਤ੍ਰਿਸ਼ਨਾ-ਅੱਗ ਦੀਆਂ ਲਾਟਾਂ ਨਿਕਲਦੀਆਂ ਰਹਿੰਦੀਆਂ ਹਨ ।

ਜੇਹੜੇ ਬੰਦੇ ਦੁਨੀਆ ਦੀਆਂ ਆਸਾਂ ਤੇ ਮਨ ਦੇ ਮਾਇਕ ਫੁਰਨਿਆਂ ਵਿਚ ਫਸ ਕੇ ਮਾਇਆ ਦੇ ਮੋਹ ਦੀ ਕਮਾਈ ਹੀ ਕਰਦੇ ਰਹਿੰਦੇ ਹਨ, ਉਹਨਾਂ ਨੂੰ (ਮੋਹ ਦਾ ਇਹ) ਅੱਤ ਭੈੜਾ ਰੋਗ ਚੰਬੜਿਆ ਹੀ ਰਹਿੰਦਾ ਹੈ ।੭।

ਜਿਸ ਮਨੁੱਖ ਦੇ ਮੱਥੇ ਉਤੇ ਸਿਰ ਉਤੇ (ਪਾਪਾਂ ਦੇ) ਕੱਲਰ ਦਾ ਬਹੁਤ ਸਾਰਾ ਭਾਰ ਰੱਖਿਆ ਹੋਵੇ, ਉਹ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਲੰਘੇਗਾ ? ਦੁਨੀਆ ਦੇ ਸ਼ੁਰੂ ਤੋਂ ਹੀ ਜੁਗਾਂ ਦੇ ਮੁੱਢ ਤੋਂ ਹੀ ਸਤਿਗੁਰੂ ਜਹਾਜ਼ ਹੈ ਜੋ ਜੀਵਾਂ ਨੂੰ ਪਰਮਾਤਮਾ ਦੇ ਨਾਮ ਵਿਚ ਜੋੜ ਕੇ ਪਾਰ ਲੰਘਾ ਦੇਂਦਾ ਹੈ ।੮।

ਜਗਤ ਵਿਚ ਮਾਇਆ ਦਾ ਮੋਹ-ਰੂਪ ਖਿਲਾਰਾ ਖਿਲਰਿਆ ਪਿਆ ਹੈ, (ਸਭ ਜੀਵਾਂ ਦਾ) ਪੁੱਤਰ ਨਾਲ ਇਸਤ੍ਰੀ ਨਾਲ ਮੋਹ ਹੈ ਪਿਆਰ ਹੈ (ਪਰ ਇਹ ਮੋਹ ਆਤਮਕ ਮੌਤ ਦਾ ਕਾਰਨ ਬਣਦਾ ਹੈ), ਇਸ ਆਤਮਕ ਮੌਤ ਦੀਆਂ ਫਾਹੀਆਂ ਸਤਿਗੁਰੂ ਨੇ (ਉਸ ਮਨੁੱਖ ਦੇ ਗਲੋਂ) ਤੋੜ ਦਿੱਤੀਆਂ ਹਨ ਜੋ ਗੁਰੂ ਦੇ ਸਨਮੁਖ ਰਹਿ ਕੇ ਜਗਤ ਦੇ ਮੂਲ ਪ੍ਰਭੂ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ ।੯।

ਜੇਹੜੀ ਜੀਵ-ਇਸਤ੍ਰੀ ਮਾਇਆ ਦੇ ਮੋਹ ਵਿਚ (ਪੈ ਕੇ ਆਤਮਕ ਜੀਵਨ ਦੀ ਪੂੰਜੀ) ਲੁਟਾ ਬੈਠਦੀ ਹੈ, ਉਹ (ਸਹੀ ਜੀਵਨ-ਰਾਹ ਤੋਂ ਖੁੰਝ ਕੇ) ਕਈ ਰਾਹਾਂ ਵਿਚ ਭਟਕਦੀ ਫਿਰਦੀ ਹੈ । ਜੇਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਹ ਤ੍ਰਿਸ਼ਨਾ ਦੀ ਅੱਗ ਵਿਚ ਪੈ ਪੈ ਕੇ ਸੜਦਾ ਹੈ (ਦੁਖੀ ਹੁੰਦਾ ਹੈ) । (ਇਸ ਰੋਗ ਤੋਂ ਬਚਾਣ ਲਈ) ਗੁਰੂ (ਜੋ) ਵੱਡਾ ਸਿਆਣਾ (ਹਕੀਮ) ਹੈ ਆਤਮਕ ਜੀਵਨ ਦੇਣ ਵਾਲਾ ਹਰੀ-ਨਾਮ ਦੇਂਦਾ ਹੈ । (ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਨਾਮ ਜਪੋ (ਇਸੇ ਵਿਚ) ਸ੍ਰੇਸ਼ਟ ਸੁਖ ਹੈ ।੧੦।

ਜਿਸ ਮਨੁੱਖ ਉਤੇ ਗੁਰੂ ਤ੍ਰੁੱਠਦਾ ਹੈ ਉਸ ਨੂੰ ਸਦਾ-ਥਿਰ ਹਰੀ-ਨਾਮ (ਹਿਰਦੇ ਵਿਚ) ਪੱਕਾ ਕਰਾ ਦੇਂਦਾ ਹੈ, ਉਸ ਦੇ ਸਾਰੇ ਦੁੱਖ ਮਿਟਾ ਦੇਂਦਾ ਹੈ ਉਸ ਨੂੰ ਜ਼ਿੰਦਗੀ ਦੇ ਸਹੀ ਰਸਤੇ ਤੇ ਪਾ ਦੇਂਦਾ ਹੈ । ਸਤਿਗੁਰੂ ਜਿਸ ਮਨੁੱਖ ਦਾ ਰਾਖਾ ਬਣਦਾ ਹੈ (ਜ਼ਿੰਦਗੀ ਦੇ ਪੈਂਡੇ ਤੁਰਦਿਆਂ) ਉਸ ਦੇ ਪੈਰ ਵਿਚ ਕੰਡਾ ਨਹੀਂ ਚੁੱਭਦਾ (ਉਸ ਨੂੰ ਹਉਮੈ ਦਾ ਕੰਡਾ ਦੁਖੀ ਨਹੀਂ ਕਰਦਾ) ।੧੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਪੱਥਰ ਦਿਲ ਹੀ ਰਹਿੰਦਾ ਹੈ ਕਦੇ (ਭਗਤੀ-ਭਾਵ ਵਿਚ) ਨਹੀਂ ਭਿੱਜਦਾ, ਸਾਰੀ ਉਮਰ ਮਾਇਆ ਦੇ ਮੋਹ ਵਿਚ ਹੀ ਉਸ ਦਾ ਸਰੀਰ ਆਖ਼ਰ ਨਾਸ ਹੋ ਜਾਂਦਾ ਹੈ ਤੇ (ਉਸ ਦਾ ਸ੍ਰੇਸ਼ਟ ਮਨੁੱਖਾ ਜੀਵਨ) ਸੁਆਹ ਵਿਚ ਹੀ ਰਲ ਜਾਂਦਾ ਹੈ । (ਜੀਵਨ ਦਾ ਸਮਾ ਵਿਹਾ ਜਾਣ ਤੇ ਜੇ ਉਹ) ਬਥੇਰੇ ਤਰਲੇ ਭੀ ਕਰੇ (ਤਾਂ ਕਿਸੇ ਅਰਥ ਨਹੀਂ) ਉਹ ਕਦੇ ਨਰਕ ਵਿਚ ਕਦੇ ਸੁਰਗ ਵਿਚ ਜੰਮਦਾ ਹੀ ਰਹਿੰਦਾ ਹੈ (ਭਾਵ, ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁਖ ਸੁਖ ਭੋਗਦਾ ਰਹਿੰਦਾ ਹੈ) ।੧੨।

(ਗੁਰੂ ਦੀ ਸਰਨ ਤੋਂ ਬਿਨਾ) ਮਾਇਆ ਦੇ ਮੋਹ-ਰੂਪ ਸੱਪ ਦਾ ਜ਼ਹਿਰ ਜੀਵਾਂ ਦੇ ਅੰਦਰ ਟਿਕਿਆ ਰਹਿੰਦਾ ਹੈ (ਤੇ ਜੀਵਾਂ ਨੂੰ ਆਤਮਕ ਮੌਤੇ ਮਾਰਦਾ ਰਹਿੰਦਾ ਹੈ) । ਇਸ ਨੇ ਦੁਬਿਧਾ ਵਿਚ ਪਾ ਕੇ ਅਨੇਕਾਂ ਘਰ ਗਾਲ ਦਿੱਤੇ ਹਨ (ਮੋਹ ਨੇ ਪ੍ਰਭੂ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਵਿਚ ਪੈ ਕੇ ਅਨੇਕਾਂ ਜੀਵਨ ਬਰਬਾਦ ਕਰ ਦਿੱਤੇ ਹਨ) ।

ਗੁਰੂ ਤੋਂ ਬਿਨਾ ਮਨੁੱਖ ਦੇ ਹਿਰਦੇ ਵਿਚ ਪ੍ਰਭੂ-ਚਰਨਾਂ ਵਿਚ ਪ੍ਰੀਤਿ ਪੈਦਾ ਨਹੀਂ ਹੁੰਦੀ । ਜੇਹੜੇ ਮਨੁੱਖ (ਗੁਰੂ ਦੀ ਰਾਹੀਂ) ਪਰਮਾਤਮਾ ਦੇ ਭਗਤ-ਰੰਗ ਵਿਚ ਰੰਗੇ ਜਾਂਦੇ ਹਨ ਉਹਨਾਂ ਦਾ ਮਨ ਪ੍ਰਭੂ ਦੀ ਯਾਦ ਵਿਚ ਖ਼ੁਸ਼ ਰਹਿੰਦਾ ਹੈ ।੧੩।

ਮਾਇਆ-ਵੇੜ੍ਹੇ ਜੀਵ ਮਾਇਆ ਇਕੱਠੀ ਕਰਨ ਦੀ ਖ਼ਾਤਰ ਬਹੁਤ ਭੱਜ-ਦੌੜ ਕਰਦੇ ਹਨ (ਕਿਉਂਕਿ ਉਹ ਇਸੇ ਵਿਚ ਸੁਖ ਲੱਭਣ ਦੀ ਆਸ ਰੱਖਦੇ ਹਨ) ਪਰ ਪਰਮਾਤਮਾ ਦਾ ਨਾਮ ਭੁਲਾ ਕੇ ਆਤਮਕ ਆਨੰਦ ਕਿੱਥੋਂ ਲੈ ਸਕਦੇ ਹਨ ? ਉਹ ਮਾਇਆ ਦੇ ਤਿੰਨਾਂ ਗੁਣਾਂ ਵਿਚ ਹੀ ਫਸੇ ਰਹਿ ਕੇ ਦੁਖੀ ਹੁੰਦੇ ਹਨ (ਹੋਰਨਾਂ ਨੂੰ ਭੀ) ਦੁਖੀ ਕਰਦੇ ਹਨ । ਦੁੱਖਾਂ ਦੇ ਇਸ ਸਮੁੰਦਰ ਵਿਚੋਂ ਉਹ ਪਾਰਲੇ ਬੰਨੇ ਨਹੀਂ ਪਹੁੰਚ ਸਕਦੇ ।੧੪।

ਨਿਰੇ ਕੂੜ ਦੇ ਵਪਾਰੀ ਬੰਦੇ (ਵੇਖਣ ਨੂੰ ਤਾਂ ਮਨੁੱਖ ਹਨ, ਪਰ ਅਸਲ ਵਿਚ ਉਹ) ਕੁੱਤੇ ਤੇ ਸੂਰ ਹੀ (ਆਪਣੇ ਆਪ ਨੂੰ) ਅਖਵਾਂਦੇ ਹਨ (ਕਿਉਂਕਿ ਕੁੱਤਿਆਂ ਤੇ ਸੂਰਾਂ ਵਾਂਗ ਮਾਇਆ ਦੀ ਖ਼ਾਤਰ) ਭੌਂਕ ਭੌਂਕ ਕੇ ਆਤਮਕ ਮੌਤ ਸਹੇੜ ਲੈਂਦੇ ਹਨ, ਸਾਰੀ ਉਮਰ ਭਟਕਦੇ ਭਟਕਦੇ ਥੱਕ ਟੁੱਟ ਜਾਂਦੇ ਹਨ । ਉਹਨਾਂ ਦੇ ਮਨ ਵਿਚ ਮਾਇਆ ਦਾ ਮੋਹ, ਉਹਨਾਂ ਦੇ ਸਰੀਰ ਵਿਚ ਮਾਇਆ ਦਾ ਮੋਹ, ਸਾਰੀ ਉਮਰ ਉਹ ਮੋਹ ਦੀ ਕਮਾਈ ਹੀ ਕਰਦੇ ਹਨ । ਇਸ ਭੈੜੀ ਮੱਤੇ ਲੱਗ ਕੇ ਪਰਮਾਤਮਾ ਦੀ ਦਰਗਾਹ ਵਿਚ ਉਹ ਜੀਵਨ-ਬਾਜ਼ੀ ਹਾਰ ਜਾਂਦੇ ਹਨ ।੧੫।

ਜੇ ਸਤਿਗੁਰੂ ਮਿਲ ਪਏ ਤਾਂ ਉਹ ਸਰਨ ਪਏ ਮਨੁੱਖ ਨੂੰ ਪਰਮਾਤਮਾ ਦਾ ਨਾਮ ਦੇ ਕੇ ਉਸ ਦੇ (ਡੋਲਦੇ) ਮਨ ਨੂੰ ਸਹਾਰਾ ਦੇਂਦਾ ਹੈ । ਗੁਰੂ ਉਸ ਨੂੰ ਪਰਮਾਤਮਾ ਦਾ ਨਾਮ-ਰੂਪ ਅਮੋਲਕ (ਕੀਮਤੀ) ਧਨ ਦੇਂਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦੀ ਦਾਤਿ) ਦੇਂਦਾ ਹੈ (ਜਿਸ ਦੀ ਬਰਕਤਿ ਨਾਲ ਉਸ ਨੂੰ) ਪ੍ਰਭੂ ਦੀ ਦਰਗਾਹ ਵਿਚ ਆਦਰ-ਪਿਆਰ ਮਿਲਦਾ ਹੈ ।੧੬।

ਗੁਰੂ ਦੀ ਸਰਨ ਪਿਆਂ ਪਰਮਾਤਮਾ ਦਾ ਨਾਮ ਮਿਲਦਾ ਹੈ । ਗੁਰੂ ਦੇ ਬਚਨਾਂ ਤੇ ਤੁਰਿਆਂ ਇਹ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਕਿਹੋ ਜਿਹਾ (ਦਇਆਲ) ਹੈ ਤੇ ਕੇਡਾ ਵੱਡਾ (ਬੇਅੰਤ) ਹੈ । ਹੇ ਨਾਨਕ ! (ਆਪਣੇ ਮਨ ਨੂੰ ਸਮਝਾ ਤੇ ਆਖ—) ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪ (ਨਾਮ ਜਪਣ ਵਾਲੇ ਵਡ-ਭਾਗੀ ਨੂੰ) ਮੇਲਣਹਾਰ ਪ੍ਰਭੂ ਆਪਣੇ ਚਰਣਾਂ ਵਿਚ ਮਿਲਾ ਲੈਂਦਾ ਹੈ ।੧੭।੩।੯।

ਮਾਰੂ ਮਹਲਾ ੧ ॥ ਘਰਿ ਰਹੁ ਰੇ ਮਨ ਮੁਗਧ ਇਆਨੇ ॥ ਰਾਮੁ ਜਪਹੁ ਅੰਤਰਗਤਿ ਧਿਆਨੇ ॥ ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥ ਜਿਸੁ ਬਿਸਰਿਐ ਜਮੁ ਜੋਹਣਿ ਲਾਗੈ ॥ ਸਭਿ ਸੁਖ ਜਾਹਿ ਦੁਖਾ ਫੁਨਿ ਆਗੈ ॥ ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ ॥੨॥ ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥ ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥ ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥੩॥ ਰਾਮ ਨਾਮੁ ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥ ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥੪॥ ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥ ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥ ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥ ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥ ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥ ਪੰਚ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ ਰਾਮ ਰਤਨੁ ਲੈ ਚੀਨੀ ॥ ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥ ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥ ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥ ਸਾਕਤ ਕੂੜ ਕਪਟ ਮਹਿ ਟੇਕਾ ॥ ਅਹਿਨਿਸਿ ਨਿੰਦਾ ਕਰਹਿ ਅਨੇਕਾ ॥ ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ

ਨਰਕ ਮਝਾਰਾ ਹੇ ॥੯॥ ਸਾਕਤ ਜਮ ਕੀ ਕਾਣਿ ਨ ਚੂਕੈ ॥ ਜਮ ਕਾ ਡੰਡੁ ਨ ਕਬਹੂ ਮੂਕੈ ॥ ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ ॥੧੦॥ ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥ ਹਉਮੈ ਕਰਤਾ ਭਵਜਲਿ ਪਰਿਆ ॥ ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥ ਗੁਰ ਕੀ ਦਾਤਿ ਨ ਮੇਟੈ ਕੋਈ ॥ ਜਿਸੁ ਬਖਸੇ ਤਿਸੁ ਤਾਰੇ ਸੋਈ ॥ ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥੧੨॥ ਗੁਰ ਤੇ ਭੂਲੇ ਆਵਹੁ ਜਾਵਹੁ ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥ ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥ ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥ ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥੧੪॥ ਹਉਮੈ ਮਮਤਾ ਕਰਦਾ ਆਇਆ ॥ ਆਸਾ ਮਨਸਾ ਬੰਧਿ ਚਲਾਇਆ ॥ ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ ॥੧੫॥ ਹਰਿ ਕੀ ਭਗਤਿ ਕਰਹੁ ਜਨ ਭਾਈ ॥ ਅਕਥੁ ਕਥਹੁ ਮਨੁ ਮਨਹਿ ਸਮਾਈ ॥ ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ॥੧੬॥ ਹਰਿ ਗੁਰ ਪੂਰੇ ਕੀ ਓਟ ਪਰਾਤੀ ॥ ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥ ਨਾਨਕ ਰਾਮ ਨਾਮਿ ਮਤਿ ਊਤਮ ਹਰਿ ਬਖਸੇ ਪਾਰਿ ਉਤਾਰਾ ਹੇ ॥੧੭॥੪॥੧੦॥ {ਪੰਨਾ ੧੦੩੦-੧੦੩੧}

**ਪਦ ਅਰਥ** :—ਘਰਿ—ਘਰ ਵਿਚ, ਆਪਣੇ ਆਪ ਵਿਚ, ਅਡੋਲਤਾ ਵਿਚ । ਮੁਗਧ—ਹੇ ਮੂਰਖ ! ਅੰਤਰਗਤਿ—ਅੰਦਰ ਹੀ ਟਿਕੇ ਰਹਿ ਕੇ । ਧਿਆਨੇ—ਧਿਆਨ ਦੀ ਰਾਹੀਂ, ਸੁਰਤਿ ਜੋੜ ਕੇ । ਰਚਹੁ—ਲੀਨ ਰਹੋ । ਅਪਰੰਪਰਿ—ਅਪਰੰਪਰ (ਪ੍ਰਭੂ) ਵਿਚ, ਉਸ ਪ੍ਰਭੂ ਵਿਚ ਜੋ ਪਰੇ ਤੋਂ ਪਰੇ ਹੈ ।੧।

ਜਮੁ—ਮੌਤ, ਆਤਮਕ ਮੌਤ । ਜੋਹਣਿ ਲਾਗੈ—ਤੱਕਣ ਲੱਗ ਪੈਂਦਾ ਹੈ । ਸਭਿ—ਸਾਰੇ । ਫੁਨਿ—ਫਿਰ, ਉਹਨਾਂ ਦੇ ਥਾਂ । ਆਗੈ—ਜੀਵਨ-ਰਾਹ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜੀਅੜੇ—ਹੇ ਜਿੰਦੇ ! ਪਰਮ ਤਤੁ—ਸਭ ਤੋਂ ਵੱਡਾ ਮੂਲ, ਪਰਮਾਤਮਾ ।੨।

ਅੰਤਰਿ—(ਆਪਣੇ) ਅੰਦਰ । ਅਹਿ—ਦਿਨ । ਨਿਸਿ—ਰਾਤ । ਰਾਮ ਰੰਗਿ—ਪਰਮਾਤਮਾ ਦੇ ਰੰਗ ਵਿਚ । ਸਾਰਾ—ਸ੍ਰੇਸ਼ਟ ।੩।

ਟੋਲਹੁ—ਲੱਭੋ । ਘਰੁ—ਉਹ ਥਾਂ ਜਿਥੇ ਸਦਾ ਟਿਕੇ ਰਹਿ ਸਕੀਏ । ਬਹੁੜਿ—ਮੁੜ ਮੁੜ ।੪।

ਸਚੁ—ਸਦਾ-ਥਿਰ ਰਹਿਣ ਵਾਲਾ । ਤੀਰਥਿ—ਤੀਰਥ ਉਤੇ । ਤਤੁ—ਮੂਲ-ਪ੍ਰਭੂ । ਅੰਤ ਕਾਲਿ—ਅਖ਼ੀਰਲੇ ਸਮੇ । ਜਮੁ—ਮੌਤ (ਦਾ ਡਰ) ।੫।

ਦਾਣਾ—ਸਿਆਣਾ । ਜਿਸੁ ਅੰਤਰਿ—ਜਿਸ (ਗੁਰੂ) ਦੇ ਅੰਦਰ । ਸਬਦਿ—ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ । ਮੇਲਿ—ਸੰਗਤਿ ਵਿਚ । ਭੈ ਭਾਰਾ—ਡਰ-ਸਹਿਮ ਦਾ ਭਾਰ ।੬।

ਮਿਲਿ—ਮਿਲ ਕੇ । ਕਾਇਆ—ਸਰੀਰ । ਤਿਸੁ ਮਹਿ—ਉਸ (ਸਰੀਰ) ਵਿਚ । ਲੈ ਚੀਨੀ—ਚੀਨਿ ਲੈ, ਪਛਾਣ ਲੈ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੭।

ਜਨ ਭਾਈ—ਹੇ ਭਾਈ ਜਨੋ ! ਸੰਤੋਖਿ—ਸੰਤੋਖ ਵਿਚ । ਗਹਹੁ—ਗ੍ਰਹਿਣ ਕਰੋ । ਚੀਨਿ—ਪਛਾਣ ਕੇ । ਪਰਾਤਮੁ—ਪਰ ਆਤਮੁ, ਪਰਮ ਆਤਮਾ, ਪਰਮਾਤਮਾ ।੮।

ਕੂੜ—ਮਾਇਆ ਦਾ ਮੋਹ । ਟੇਕ—ਆਸਰਾ । ਗ੍ਰਭ—ਗਰਭ ।੯।

ਕਾਣਿ—ਡਰ । ਚੁਕੈ—ਮੁੱਕਦੀ । ਬੀਜੈ—ਲਈ ਜਾਂਦੀ ਹੈ, ਵਸੂਲ ਕੀਤੀ ਜਾਂਦੀ ਹੈ । ਅਫਰਿਓ—ਅਹੰਕਾਰੀ ਦੇ (ਸਿਰ ਉਤੇ) । ਅਫਾਰਾ—ਅਸਹਿ ।੧੦।

ਕੋ ਸਾਕਤੁ—ਕੇਹੜਾ ਸਾਕਤ ? ਭਵਜਲਿ—ਭਵਜਲ ਵਿਚ । ਪਾਰੁ—ਪਾਰਲਾ ਬੰਨਾ । ਪਾਰਿ—ਪਾਰਲੇ ਬੰਨੇ, ਪਾਰਲੇ ਪਾਸੇ ।੧੧।

ਸੋਈ—ਉਹ (ਪ੍ਰਭੂ) ਹੀ । ਮਨਿ—ਮਨ ਵਿਚ । ਅਪਰ—ਜਿਸ ਤੋਂ ਪਰੇ ਹੋਰ ਕੋਈ ਨਹੀਂ ।੧੨।

ਤੇ—ਤੋਂ । ਭੂਲੇ—ਖੁੰਝੇ ਹੋਏ । ਅਚੇਤ—ਗ਼ਾਫ਼ਿਲ, ਅਵੇਸਲੇ, ਬੇ-ਪਰਵਾਹ । ਤਾ—ਤੋਂ ।੧੩।

ਜਿਨਿ ਦਾਤੇ—ਜਿਸ ਦਾਤੇ ਨੇ । ਕਉ—ਨੂੰ । ਪ੍ਰਾਣੀ—ਹੇ ਪ੍ਰਾਣੀ ! ਸਹੁ—ਸਹਾਰ । ਕਰਾਰਾ—ਸਖ਼ਤ ।੧੪।

ਮਮਤਾ—ਅਪਣੱਤ । ਬਿਖੁ—ਜ਼ਹਿਰ । ਛਾਰੁ—ਸੁਆਹ ।੧੫।

ਅਕਥੁ—ਉਹ ਪ੍ਰਭੂ ਜਿਸ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ । ਮਨਹਿ—ਮਨਿ ਹੀ, ਮਨ ਵਿਚ ਹੀ । ਚਲਤਾ—ਭਟਕਦਾ । ਠਾਕਿ—ਰੋਕ ਕੇ । ਘਰਿ ਅਪੁਨੈ—ਅਪਨੇ ਘਰ ਵਿਚ ।੧੬।

ਪਰਾਤੀ—ਪਛਾਣੀ । ਗੁਰਮੁਖਿ—ਉਹ ਮਨੁੱਖ ਜਿਸ ਦਾ ਮੂੰਹ ਗੁਰੂ ਵਲ ਹੈ । ਗੁਰਮੁਖਿ—ਗੁਰੂ ਦੀ ਰਾਹੀਂ ।੧੭।

**ਅਰਥ** :—ਹੇ ਅੰਞਾਣ ਮੂਰਖ ਮਨ ! ਅਡੋਲਤਾ ਵਿਚ ਟਿਕਿਆ ਰਹੁ । ਆਪਣੇ ਅੰਦਰ ਹੀ ਟਿਕਿਆ ਰਹਿ ਕੇ ਤੇ ਸੁਰਤਿ ਜੋੜ ਕੇ ਪ੍ਰਭੂ ਦਾ ਨਾਮ ਜਪ । (ਹੇ ਮਨ ! ਮਾਇਆ ਦਾ) ਲਾਲਚ ਛੱਡ ਕੇ ਉਸ ਪ੍ਰਭੂ ਵਿਚ ਲੀਨ ਰਹੁ ਜੋ ਪਰੇ ਤੋਂ ਪਰੇ ਹੈ (ਜਿਸ ਤੋਂ ਅਗਾਂਹ ਕੋਈ ਹੋਰ ਹਸਤੀ ਨਹੀਂ ਹੈ) । ਇਸੇ ਤਰ੍ਹਾਂ ਤੂੰ (ਮਾਇਆ ਦੇ ਲਾਲਚ ਤੋਂ) ਖ਼ਲਾਸੀ ਪਾਣ ਦਾ ਰਸਤਾ ਲੱਭ ਲਏਂਗਾ ।੧।

ਜਿਸ ਪ੍ਰਭੂ ਦੇ ਭੁੱਲ ਜਾਣ ਨਾਲ ਮੌਤ ਘੂਰਨ ਲੱਗ ਪੈਂਦੀ ਹੈ ਸਾਰੇ ਸੁਖ ਦੂਰ ਹੋ ਜਾਂਦੇ ਹਨ ਤੇ ਉਹਨਾਂ ਦੇ ਥਾਂ ਜੀਵਨ-ਪੰਧ ਵਿਚ ਦੁੱਖ ਹੀ ਦੁੱਖ ਵਾਪਰਦੇ ਹਨ, ਹੇ ਜਿੰਦੇ ! ਗੁਰੂ ਦੀ ਸਰਨ ਪੈ ਕੇ ਉਸ ਪ੍ਰਭੂ ਦਾ ਨਾਮ ਜਪ, ਤੇ ਉਸ ਜਗਤ ਦੇ ਮੂਲ ਪ੍ਰਭੂ ਨੂੰ ਆਪਣੇ ਸੋਚ ਦੇ ਮੰਡਲ ਵਿਚ ਟਿਕਾ ਰੱਖ ।੨।

ਹੇ ਜਿੰਦੇ ! ਸਦਾ ਪਰਮਾਤਮਾ ਦਾ ਨਾਮ ਜਪ (ਜਪਿਆਂ ਹੀ ਸਮਝ ਪਏਗੀ ਕਿ ਨਾਮ ਜਪਣ ਦਾ) ਮਿੱਠਾ ਸੁਆਦ ਹੈ । ਗੁਰੂ ਦੀ ਸਰਨ ਪੈ ਕੇ ਇਹ ਨਾਮ-ਰਸ ਆਪਣੇ ਅੰਦਰ ਹੀ ਅਨੁਭਵ ਕਰ ਸਕੀਦਾ ਹੈ । (ਹੇ ਭਾਈ !) ਦਿਨ ਰਾਤ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਰਹੋ, ਇਹ ਨਾਮ-ਰੰਗ ਹੀ ਸ੍ਰੇਸ਼ਟ ਤਪ ਹੈ, ਸ੍ਰੇਸ਼ਟ ਤਪ ਹੈ, ਸ੍ਰੇਸ਼ਟ ਸੰਜਮ ਹੈ ।੩।

(ਹੇ ਭਾਈ !) ਗੁਰੂ ਦੀ ਬਾਣੀ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰੋ (ਆਤਮਕ ਆਨੰਦ ਮਿਲੇਗਾ, ਪਰ ਇਹ ਆਨੰਦ ਸਾਧ ਸੰਗਤਿ ਵਿਚ ਪ੍ਰਾਪਤ ਹੁੰਦਾ ਹੈ) ਸਾਧ ਸੰਗਤਿ ਵਿਚ ਜਾ ਕੇ ਇਸ ਆਨੰਦ ਦੀ ਭਾਲ ਕਰੋ । ਗੁਰੂ ਦੀ ਮਤਿ ਤੇ ਤੁਰ ਕੇ ਆਪਣਾ ਉਹ ਆਤਮਕ ਟਿਕਾਣਾ ਲੱਭੋ ਜਿਥੇ ਪਹੁੰਚ ਕੇ ਮੁੜ ਜਨਮ ਮਰਨ ਦੇ ਗੇੜ ਵਿਚ ਨਾਹ ਪੈਣਾ ਪਏ ।੪।

ਸਦਾ-ਥਿਰ ਪ੍ਰਭੂ ਦਾ ਨਾਮ (ਸਿਮਰੋ), ਪਰਮਾਤਮਾ ਦੇ ਗੁਣ ਗਾਵੋ (ਇਹੀ ਹੈ ਤੀਰਥ-ਇਸ਼ਨਾਨ, ਇਸ) ਤੀਰਥ ਉਤੇ ਇਸ਼ਨਾਨ ਕਰੋ । ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜੋ, ਪਰਮਾਤਮਾ ਦੇ ਗੁਣਾਂ ਨੂੰ ਵਿਚਾਰੋ । ਪਿਆਰੇ ਪ੍ਰਭੂ ਦਾ ਨਾਮ ਸਿਮਰੋ, ਅਖ਼ੀਰਲੇ ਸਮੇ ਮੌਤ ਦਾ ਡਰ ਪੋਹ ਨਹੀਂ ਸਕੇਗਾ ।੪।

ਗੁਰੂ ਅਕਾਲ ਪੁਰਖ (ਦਾ ਰੂਪ) ਹੈ, ਸਭ ਦਾਤਾਂ ਦੇਣ ਦੇ ਸਮਰੱਥ ਹੈ, ਬੜਾ ਸਿਆਣਾ ਹੈ, ਉਸ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਸਦਾ ਵੱਸਦਾ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਸਦਾ ਲੀਨ ਰਹਿੰਦਾ ਹੈ, ਉਹ ਗੁਰੂ ਜਿਸ ਮਨੁੱਖ ਨੂੰ ਆਪਣੀ ਸੰਗਤਿ ਵਿਚ ਮਿਲਾਂਦਾ ਹੈ ਉਸ (ਦੇ ਸਿਰ) ਤੋਂ ਜਮਾਂ ਦੇ ਡਰ ਦਾ ਭਾਰ ਦੂਰ ਹੋ ਜਾਂਦਾ ਹੈ ।੬।

(ਹੇ ਭਾਈ ! ਆਪਣੇ) ਇਸ ਸਰੀਰ ਵਿਚ, ਜੋ ਪਰਮਾਤਮਾ ਨੇ ਪੰਜ (ਵਿਰੋਧੀ) ਤੱਤ ਰਲਾ ਕੇ ਬਣਾਇਆ ਹੈ, ਪਰਮਾਤਮਾ ਦਾ ਨਾਮ-ਰਤਨ ਖੋਜ ਕੇ ਲੱਭ ਲੈ । (ਜਿਉਂ ਜਿਉਂ) ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰ ਕਰੀਏ, (ਤਿਉਂ ਤਿਉਂ ਇਹ ਸਮਝ ਆ ਜਾਂਦੀ ਹੈ ਕਿ) ਆਤਮਾ ਤੇ ਪਰਮਾਤਮਾ ਇਕ-ਰੂਪ ਹਨ ।੭।

ਹੇ ਭਾਈ ਜਨੋ ! ਸੇਵਾ ਤੇ ਸੰਤੋਖ ਵਿਚ ਜੀਵਨ ਬਿਤਾਵੋ । ਗੁਰੂ ਦੀ ਸਰਨ ਪੈ ਕੇ ਦੂਜਿਆਂ ਦੀ ਵਧੀਕੀ ਸਹਾਰਨ ਦਾ ਗੁਣ ਗ੍ਰਹਣ ਕਰੋ । ਆਪਣੇ ਆਤਮਾ ਨੂੰ ਪਛਾਣ ਕੇ ਦੂਜਿਆਂ ਦੇ ਆਤਮਾ ਨੂੰ ਭੀ ਪਛਾਣੋ । ਗੁਰੂ ਦੀ ਸੰਗਤਿ ਵਿਚ ਰਿਹਾਂ ਇਹ ਨਿਰਨਾ ਆਉਂਦਾ ਹੈ ।੮।

ਮਾਇਆ-ਵੇੜ੍ਹੇ ਬੰਦੇ ਮਾਇਆ ਦੇ ਮੋਹ ਵਿਚ ਤੇ ਛਲ ਵਿਚ (ਆਪਣੇ ਜੀਵਨ ਦਾ) ਆਸਰਾ (ਭਾਲਦੇ ਹਨ), ਉਹ ਦਿਨ ਰਾਤ ਅਨੇਕਾਂ ਕਿਸਮਾਂ ਦੀ ਪਰਾਈ ਨਿੰਦਾ ਕਰਦੇ ਰਹਿੰਦੇ ਹਨ । ਸਿਮਰਨ ਤੋਂ ਵਾਂਝੇ ਰਹਿ ਕੇ ਉਹ (ਇਸ ਨਿੰਦਾ ਆਦਿਕ ਦੇ ਕੁਰਾਹੇ ਪੈ ਕੇ) ਜਨਮ ਮਰਨ ਦੇ ਗੇੜ ਵਿਚ ਪੈ ਜਾਂਦੇ ਹਨ, ਗਰਭ-ਜੂਨ ਦੇ ਨਰਕਾਂ ਵਿਚ ਪੈਂਦੇ ਹਨ ।੯।

ਮਾਇਆ-ਵੇੜ੍ਹੇ ਜੀਵਾਂ ਦੇ ਅੰਦਰੋਂ ਜਮ ਦਾ ਡਰ ਦੂਰ ਨਹੀਂ ਹੁੰਦਾ, ਜਮ ਦੀ ਸਜ਼ਾ ਉਹਨਾਂ ਦੇ ਸਿਰ ਤੋਂ ਨਹੀਂ ਟਲਦੀ । ਅਹੰਕਾਰੀਆਂ ਦੇ ਸਿਰ ਉਤੇ (ਵਿਕਾਰਾਂ ਦਾ) ਅਸਹਿ ਭਾਰ ਟਿਕਿਆ ਰਹਿੰਦਾ ਹੈ (ਇਹ, ਮਾਨੋ, ਉਹਨਾਂ ਦੇ ਸਿਰ ਉਤੇ ਕਰਜ਼ਾ ਹੈ) ਧਰਮਰਾਜ ਦੇ ਇਸ ਕਰਜ਼ੇ ਦਾ ਲੇਖਾ ਉਹਨਾਂ ਪਾਸੋਂ ਲਿਆ ਹੀ ਜਾਂਦਾ ਹੈ ।੧੦।

ਗੁਰੂ ਦੀ ਸਰਨ ਤੋਂ ਬਿਨਾ ਕੋਈ ਭੀ ਮਾਇਆ-ਵੇੜ੍ਹਿਆ ਬੰਦਾ (ਮਾਇਆ-ਮੋਹ ਦੇ ਸਮੁੰਦਰ ਤੋਂ) ਪਾਰ ਨਹੀਂ ਲੰਘ ਸਕਦਾ (ਮਾਇਆ ਦੀ ਮਸਤੀ ਦੇ ਕਾਰਨ ਉਹ) 'ਹਉ ਹਉ ਮੈਂ ਮੈਂ' ਕਰਦਾ ਸੰਸਾਰ-ਸਮੁੰਦਰ ਵਿਚ ਡੁੱਬਾ ਰਹਿੰਦਾ ਹੈ । ਗੁਰੂ ਤੋਂ ਬਿਨਾ ਕੋਈ ਮਨੁੱਖ (ਇਸ ਸਮੁੰਦਰ ਦਾ) ਪਾਰਲਾ ਬੰਨਾ ਨਹੀਂ ਲੱਭ ਸਕਦਾ । ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ, (ਨਾਮ ਜਪਿਆਂ ਹੀ) ਪਾਰਲੇ ਕੰਢੇ ਪਹੁੰਚ ਸਕੀਦਾ ਹੈ ।੧੧।

ਜਿਸ ਮਨੁੱਖ ਉਤੇ ਗੁਰੂ ਬਖ਼ਸ਼ਸ਼ ਕਰਦਾ ਹੈ ਉਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ, ਕੋਈ ਆਦਮੀ ਗੁਰੂ ਦੀ ਇਸ ਬਖ਼ਸ਼ਸ਼ ਦੇ ਰਾਹ ਵਿਚ ਰੁਕਾਵਟ ਨਹੀਂ ਪਾ ਸਕਦਾ । (ਗੁਰੂ ਦੀ ਮੇਹਰ ਨਾਲ) ਜਿਸ ਮਨੁੱਖ ਦੇ ਮਨ ਵਿਚ ਉਹ ਅਪਰ ਅਪਾਰ ਪ੍ਰਭੂ ਆ ਵੱਸਦਾ ਹੈ ਜਨਮ ਮਰਨ ਦਾ ਦੁੱਖ ਉਸ ਦੇ ਨੇੜੇ ਨਹੀਂ ਢੁਕਦਾ ।੧੨।

ਹੇ ਭਾਈ ! ਜੇ ਗੁਰੂ ਦੇ ਦਰ ਤੋਂ ਖੁੰਝੇ ਰਹੋਗੇ ਤਾਂ (ਸੰਸਾਰ ਵਿਚ ਮੁੜ ਮੁੜ) ਜੰਮਦੇ ਮਰਦੇ ਰਹੋਗੇ, ਜਨਮ ਮਰਨ ਦੇ ਗੇੜ ਵਿਚ ਪਏ ਰਹੋਗੇ ਤੇ ਪਾਪ-ਕਰਮ ਕਰਦੇ ਰਹੋਗੇ । ਮਾਇਆ-ਵੇੜ੍ਹੇ ਮੂਰਖ ਗ਼ਾਫ਼ਿਲ ਮਨੁੱਖ ਪਰਮਾਤਮਾ ਨੂੰ ਯਾਦ ਨਹੀਂ ਕਰਦੇ, ਜਦੋਂ ਕੋਈ ਦੁੱਖ ਵਿਆਪਦਾ ਹੈ ਤਾਂ ਉਸ ਵੇਲੇ 'ਹਾਇ ਰਾਮ ! ਹਾਇ ਰਾਮ !' ਪੁਕਾਰਦੇ ਹਨ ।੧੩।

ਹੇ ਪ੍ਰਾਣੀ ! ਪੂਰਬਲੇ ਜਨਮਾਂ ਦੇ ਕੀਤੇ ਕਰਮਾਂ ਅਨੁਸਾਰ ਦੁਖ ਸੁਖ ਭੋਗੀਦੇ ਹਨ, ਇਸ ਭੇਤ ਨੂੰ ਉਹੀ ਪਰਮਾਤਮਾ ਜਾਣਦਾ ਹੈ ਜਿਸ ਨੇ (ਇਹ ਦੁਖ ਸੁਖ ਭੋਗਣੇ) ਦਿੱਤੇ ਹਨ । ਹੇ ਪ੍ਰਾਣੀ ! (ਵਾਪਰੇ ਦੁੱਖਾਂ ਦੇ ਕਾਰਨ) ਤੂੰ ਕਿਸੇ ਹੋਰ ਨੂੰ ਦੋਸ਼ ਨਹੀਂ ਦੇ ਸਕਦਾ, ਇਹ ਤਾਂ ਆਪਣੇ ਹੀ ਕੀਤੇ ਕਰਮਾਂ ਦਾ ਕਰੜਾ ਫਲ ਸਹਾਰ ।੧੪।

ਜੀਵ ਦੁਨੀਆ ਦੀਆਂ ਆਸਾਂ ਤੇ ਮਨ ਦੇ ਮਾਇਕ ਫੁਰਨਿਆਂ ਵਿਚ ਬੱਝਾ ਚਲਾ ਆ ਰਿਹਾ ਹੈ, (ਜਨਮ ਜਨਮਾਂਤਰਾਂ ਤੋਂ) ਹਉਮੈ ਤੇ ਮਮਤਾ ਅਹੰਕਾਰ-ਭਰੀਆਂ ਗੱਲਾਂ ਕਰਦਾ ਆ ਰਿਹਾ ਹੈ । 'ਇਹ ਮਾਇਆ ਮੇਰੀ ਹੈ ਇਹ ਮਾਇਆ ਮੇਰੀ ਹੈ'—ਇਹ ਆਖ ਆਖ ਕੇ ਇਥੋਂ ਆਪਣੇ ਨਾਲ ਭੀ ਕੁਝ ਨਹੀਂ ਲੈ ਜਾ ਸਕਦਾ । ਵਿਕਾਰਾਂ ਦੀ ਸੁਆਹ ਵਿਕਾਰਾਂ ਦਾ ਜ਼ਹਰ ਹੀ ਲੱਦ ਲੈਂਦਾ ਹੈ (ਜੋ ਇਸ ਦੇ ਆਤਮਕ ਜੀਵਨ ਨੂੰ ਮਾਰ ਦੇਂਦਾ ਹੈ) ।੧੫।

ਹੇ ਭਾਈ ਜਨੋ ! ਪਰਮਾਤਮਾ ਦੀ ਭਗਤੀ ਕਰੋ । ਉਸ ਪਰਮਾਤਮਾ ਨੂੰ ਯਾਦ ਕਰਦੇ ਰਹੋ ਜਿਸ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ, (ਇਸ ਤਰ੍ਹਾਂ ਇਹ ਵਿਕਾਰੀ) ਮਨ (ਰੱਬ) ਮਨ ਵਿਚ ਹੀ ਲੀਨ ਹੋ ਜਾਇਗਾ । ਹੇ ਭਾਈ ! ਇਸ ਮਨ ਨੂੰ ਜੋ (ਮਾਇਆ ਦੇ ਪਿੱਛੇ) ਉਠ ਉਠ ਕੇ ਭੱਜਦਾ ਹੈ ਰੋਕ ਕੇ ਆਪਣੇ ਅਡੋਲ ਆਤਮਕ ਟਿਕਾਣੇ ਵਿਚ ਕਾਬੂ ਕਰ ਰੱਖੋ । (ਇਸ ਤਰ੍ਹਾਂ) ਸਾਰੇ ਦੁੱਖ ਕੱਟਣ ਦੇ ਸਮਰੱਥ ਪ੍ਰਭੂ ਦੁੱਖ ਦੂਰ ਕਰ ਦੇਵੇਗਾ ।੧੬।

ਜਿਸ ਮਨੁੱਖ ਨੇ ਪਰਮਾਤਮਾ ਦੀ ਤੇ ਪੂਰੇ ਗੁਰੂ ਦੀ ਸਰਨ ਦੀ ਕਦਰ ਪਛਾਣ ਲਈ ਹੈ, ਜਿਸ ਨੇ ਗੁਰੂ ਦੇ ਸਨਮੁਖ ਹੋ ਕੇ ਗੁਰੂ ਦੀ ਰਾਹੀਂ ਪਰਮਾਤਮਾ ਵਿਚ ਸੁਰਤਿ ਜੋੜਨੀ ਸਮਝ ਲਈ ਹੈ, ਹੇ ਨਾਨਕ ! ਪਰਮਾਤਮਾ ਦੇ ਨਾਮ ਵਿਚ ਜੁੜ ਕੇ ਉਸ ਦੀ ਮਤਿ ਸ੍ਰੇਸ਼ਟ ਹੋ ਜਾਂਦੀ ਹੈ, ਪਰਮਾਤਮਾ ਉਸ ਉਤੇ ਮੇਹਰ ਕਰਦਾ ਹੈ ਤੇ ਉਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧੭।੪।੧੦।

ਮਾਰੂ ਮਹਲਾ ੧ ॥ ਸਰਣਿ ਪਰੇ ਗੁਰਦੇਵ ਤੁਮਾਰੀ ॥ ਤੂ ਸਮਰਥੁ ਦਇਆਲੁ ਮੁਰਾਰੀ ॥ ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ ॥੧॥ ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥ ਘਟਿ ਘਟਿ ਰੂਪੁ ਅਨੂਪੁ ਦਇਆਲਾ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ ॥੨॥ ਅੰਤਰਿ ਜੋਤਿ ਭਲੀ ਜਗਜੀਵਨ ॥ ਸਭਿ ਘਟ ਭੋਗੈ ਹਰਿ ਰਸੁ ਪੀਵਨ ॥ ਆਪੇ ਲੇਵੈ ਆਪੇ ਦੇਵੈ ਤਿਹੁ ਲੋਈ ਜਗਤ ਪਿਤ ਦਾਤਾ ਹੇ ॥੩॥ ਜਗਤੁ ਉਪਾਇ ਖੇਲੁ ਰਚਾਇਆ ॥ ਪਵਣੈ ਪਾਣੀ ਅਗਨੀ ਜੀਉ ਪਾਇਆ ॥ ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ ॥੪॥ ਚਾਰਿ ਨਦੀ ਅਗਨੀ ਅਸਰਾਲਾ ॥ ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥ ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥੫॥ ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥ ਤਿਨ ਮਹਿ ਪੰਚ ਤਤੁ ਘਰਿ ਵਾਸਾ ॥ ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ ॥੬॥ ਇਹੁ ਮਨੁ ਭੀਜੈ ਸਬਦਿ ਪਤੀਜੈ ॥ ਬਿਨੁ ਨਾਵੈ ਕਿਆ ਟੇਕ ਟਿਕੀਜੈ ॥ ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ ॥੭॥ ਦੁੰਦਰ ਦੂਤ ਭੂਤ ਭੀਹਾਲੇ ॥ ਖਿੰਚੋਤਾਣਿ ਕਰਹਿ ਬੇਤਾਲੇ ॥ ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥੮॥ ਕੂੜੁ ਕਲਰੁ ਤਨੁ ਭਸਮੈ ਢੇਰੀ ॥ ਬਿਨੁ ਨਾਵੈ ਕੈਸੀ ਪਤਿ ਤੇਰੀ ॥ ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮ ਕੰਕਰਿ ਕਾਲਿ ਪਰਾਤਾ ਹੇ ॥੯॥ ਜਮ ਦਰਿ ਬਾਧੇ ਮਿਲਹਿ ਸਜਾਈ ॥ ਤਿਸੁ ਅਪਰਾਧੀ ਗਤਿ ਨਹੀ ਕਾਈ ॥ ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥ ਸਾਕਤੁ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ ਦੁਹੇਲਾ ॥ ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ ॥੧੧॥ ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥ ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ॥੧੨॥ ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥ ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥ ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥ ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ

**॥੧੪॥ ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥ ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥ ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥ ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥ ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥ ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥੧੭॥੫॥੧੧॥ {ਪੰਨਾ ੧੦੩੧-੧੦੩੨}**

**ਪਦ ਅਰਥ** :—ਗੁਰਦੇਵ—ਹੇ ਗੁਰ ਦੇਵ ! ਹੇ ਸਭ ਤੋਂ ਵੱਡੇ ਦੇਵਤੇ ! ਹੇ ਪ੍ਰਭੂ ! ਮੁਰਾਰੀ—{ਮੁਰ-ਅਰਿ—ਮੁਰ ਦੈਂਤ ਦਾ ਵੈਰੀ} ਦੈਂਤਾਂ ਦਾ ਨਾਸ ਕਰਨ ਵਾਲਾ । ਚੋਜ—ਕੌਤਕ, ਤਮਾਸ਼ੇ । ਪੂਰਾ—ਸਾਰੇ ਗੁਣਾਂ ਦਾ ਮਾਲਕ । ਬਿਧਾਤਾ—ਪੈਦਾ ਕਰਨ ਵਾਲਾ ।੧।

ਆਦਿ—ਜਗਤ ਦੇ ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਘਟਿ ਘਟਿ—(ਤੂੰ) ਹਰੇਕ ਘਟ ਵਿਚ (ਹੈਂ) । ਰੂਪੁ ਅਨੂਪੁ—ਤੇਰਾ ਰੂਪ ਐਸਾ ਹੈ ਕਿ ਉਸ ਵਰਗਾ ਹੋਰ ਕਿਸੇ ਦਾ ਰੂਪ ਨਹੀਂ {ਅਨ-ਊਪ । ਊਪ—ਉਪਮਾ} । ਤੇਰੋ—ਤੇਰਾ ।੨।

ਜੋਤਿ ਜਗ ਜੀਵਨ—ਜਗਤ ਦੇ ਜੀਵਨ ਪ੍ਰਭੂ ਦੀ ਜੋਤਿ । ਭਲੀ—ਸੋਭ ਰਹੀ ਹੈ । ਸਭਿ—ਸਾਰੇ । ਤਿਹੁ ਲੋਈ—ਤਿੰਨਾਂ ਹੀ ਭਵਨਾਂ ਵਿਚ । ਲੋਈ—ਲੋਕ, ਭਵਨ {'ਕਹਤ ਕਬੀਰ ਸੁਨਹੁ ਰੇ ਲੋਈ' । ਰੇ ਲੋਈ—ਹੇ ਜਗਤ !} । ਜਗਤ ਪਿਤ—ਜਗਤ ਦਾ ਪਿਤਾ ।੩।

ਉਪਾਇ—ਪੈਦਾ ਕਰ ਕੇ । ਜੀਉ—ਜੀਵਾਤਮਾ । ਪਾਇਆ—ਰੱਖ ਦਿੱਤਾ । ਦੇਹੀ—ਸਰੀਰ । ਦਰਵਾਜੇ—ਕੰਨ ਨੱਕ ਆਦਿਕ ਗੋਲਕਾਂ, ਕਰਮ-ਇੰਦ੍ਰੇ । ਦਸਵਾ—ਦਸਵਾਂ ਦਰਵਾਜ਼ਾ (ਜਿਸ ਵਿਚੋਂ ਲੰਘ ਕੇ ਪਰਮਾਤਮਾ ਦੇ ਘਰ ਵਿਚ ਪਹੁੰਚੀਦਾ ਹੈ) । ਰਹਾਤਾ—ਰੱਖਦਾ ਹੈ ।੪।

ਚਾਰਿ ਨਦੀ—(ਹਿੰਸਾ, ਮੋਹ, ਲੋਭ, ਕ੍ਰੋਧ—ਇਹ) ਚਾਰੇ ਨਦੀਆਂ । ਅਸਰਾਲਾ—ਭਿਆਨਕ । ਨਿਰਾਲਾ—ਵਿਰਲਾ । ਸਾਕਤ—ਮਾਇਆ-ਵੇੜ੍ਹੇ ਜੀਵ । ਦਾਝਹਿ—ਸੜਦੇ ਹਨ । ਗੁਰਿ—ਗੁਰੂ ਨੇ । ਰਾਤਾ—ਰੱਤੇ ਹੋਏ, ਮਸਤ ।੫।

ਅਪੁ—{ਆਪੱ} ਪਾਣੀ । ਤੇਜੁ—ਅੱਗ । ਵਾਇ—ਹਵਾ । ਪੰਚ ਤਤੁ—ਪੰਜ-ਤੱਤੀ ਸਰੀਰ । ਤਿਨ ਮਹਿ—ਇਹਨਾਂ ਤੱਤਾਂ ਦੇ ਮੇਲ ਵਿਚ । ਘਰਿ—ਇਸ ਸਰੀਰ-ਘਰ ਵਿਚ । ਰੰਗਿ ਰਾਤਾ—ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੱਤੇ । ਭ੍ਰਾਤਾ—ਭ੍ਰਾਂਤੀ ।੬।

ਪਤੀਜੈ—ਪ੍ਰਸੰਨ ਹੁੰਦਾ ਹੈ, ਖਿੜਿਆ ਰਹਿੰਦਾ ਹੈ । ਟੇਕ—ਆਸਰਾ । ਚੋਰੁ—(ਵਿਕਾਰ ਵਿਚ ਫਸਿਆ) ਮਨ-ਚੋਰ । ਮੁਹੈ—ਲੁੱਟਦਾ ਹੈ । ਇਨਿ—ਇਸ ਨੇ । ਇਨਿ ਸਾਕਤਿ—ਇਸ ਸਾਕਤ ਨੇ । ਦੂਤੁ—ਵੈਰੀ ।੭।

ਦੁੰਦਰ—ਰੌਲਾ ਪਾਣ ਵਾਲੇ । ਦੂਤ—ਕਾਮਾਦਿਕ ਵੈਰੀ । ਭੀਹਾਲੇ—ਭਿਆਨਕ । ਬੇਤਾਲੇ—ਪ੍ਰੇਤ । ਖਿੰਚੋਤਾਣਿ—ਆਪੋ ਆਪਣੇ ਪਾਸੇ ਖਿੱਚਾ-ਖਿੱਚੀ । ਪਤਿ—ਇੱਜ਼ਤ । ਖੋਈ—ਗਵਾ ਲਈ ।੮।

ਭਸਮੈ—ਭਸਮ ਦੀ, ਸੁਆਹ ਦੀ । ਮੁਕਤਿ—ਖ਼ਲਾਸੀ । ਜੁਗ ਚਾਰੇ—ਚੌਹਾਂ ਜੁਗਾਂ ਵਿਚ ਹੀ, ਕਦੇ ਭੀ । ਜਮ ਕੰਕਰਿ—ਜਮ ਦੇ ਕਿੰਕਰ (ਦਾਸ) ਨੇ, ਜਮ-ਦੂਤ ਨੇ । ਕਾਲਿ—ਕਾਲ ਨੇ, ਆਤਮਕ ਮੌਤ ਨੇ । ਪਰਾਤਾ—ਪਛਾਣਿਆ ।੯।

ਦਰਿ—ਦਰ ਤੇ । ਮਿਲਹਿ—ਮਿਲਦੀਆਂ ਹਨ । ਗਤਿ—ਹਾਲਤ, ਦਸ਼ਾ । ਕਰਣ ਪਲਾਵ {ਕ{ਣਾ ਪ੍ਰਲਾਪ} ਤਰਲੇ, ਕੀਰਨੇ, ਤਰਸ-ਭਰੇ ਵਿਰਲਾਪ । ਮੀਨੁ—ਮੱਛੀ । ਪਰਾਤਾ—ਪੈ ਜਾਂਦਾ ਹੈ, ਫਸ ਜਾਂਦਾ ਹੈ ।੧੦।

ਪੜੈ—ਪੈਂਦਾ ਹੈ । ਜਮ ਵਸਿ—ਜਮ ਦੇ ਵੱਸ ਵਿਚ । ਅੰਧੁ—(ਮਾਇਆ ਦੇ ਮੋਹ ਵਿਚ) ਅੰਨ੍ਹਾ । ਦੁਹੇਲਾ—ਦੁਖੀ । ਆਜੁ ਕਾਲਿ—ਅੱਜ ਭੀ ਭਲਕ ਭੀ, ਹਰ ਰੋਜ਼ । ਪਚਿ ਜਾਤਾ—ਖ਼ੁਆਰ ਹੁੰਦਾ ਹੈ ।੧੧।

ਬੇਲੀ—ਮਦਦ ਕਰਨ ਵਾਲਾ, ਮਿੱਤਰ । ਐਥੈ—ਇਸ ਲੋਕ ਵਿਚ । ਓਥੈ—ਪਰਲੋਕ ਵਿਚ । ਸਲਲੈ—ਪਾਣੀ ਵਿਚ ।੧੨।

ਉਝੜਿ—ਗ਼ਲਤ ਰਸਤੇ ਤੇ । ਮਾਰਗਿ—(ਠੀਕ) ਰਾਹ ਤੇ । ਦੁਖ ਭੰਜਨ—ਦੁੱਖਾਂ ਦਾ ਨਾਸ ਕਰਨ ਵਾਲਾ ਪ੍ਰਭੂ । ਸੰਗਿ—ਨਾਲ । ਸਖਾਤਾ—ਸਖਾ, ਸਾਥੀ ।੧੩।

ਬ੍ਰਹਮੈ—ਬ੍ਰਹਮਾ ਨੇ । ਇੰਦ੍ਰਿ—ਇੰਦਰ ਨੇ । ਮਹੇਸਿ—ਮਹੇਸ਼ ਨੇ । ਅਲਖੁ—{ਅਲ ਯ} ਅਦ੍ਰਿਸ਼ਟ, ਜਿਸ ਦੇ ਕੋਈ ਖ਼ਾਸ ਚਿਹਨ-ਚੱਕ੍ਰ ਨਹੀਂ । ਤਿਸਹਿ—ਉਸ ਨੇ ਹੀ ।੧੪।

ਪਰਸਨੁ—ਛੋਹ, ਮੇਲ । ਅਹਿ—ਦਿਨ । ਨਿਸਿ—ਰਾਤ । ਨਿਰਮਲ—ਪਵਿੱਤ੍ਰ । ਸਬਾਈ—ਸਾਰੀ ਲੋਕਾਈ ਵਿਚ । ਘਟਿ—(ਆਪਣੇ) ਹਿਰਦੇ-ਘਰ ਵਿਚ ।੧੫।

ਮਹਾ ਰਸੁ—ਬੜੇ ਸੁਆਦ ਵਾਲਾ । ਜਿਨਿ—ਜਿਸ ਮਨੁੱਖ ਨੇ । ਤਿਨਿ—ਉਸ (ਮਨੁੱਖ) ਨੇ । ਦੇਖਿ—ਵੇਖ ਕੇ । ਬੈਰਾਗੀ—ਪ੍ਰੇਮੀ ਜੀਵ । ਮਨਸਾ—ਮਨ ਦਾ ਮਾਇਕ ਫੁਰਨਾ {ਮਨੀ—ਾ—ਇੱਛਾ, ਖ਼ਾਹਿਸ਼} ।੧੬।

ਸੇ—ਉਹ ਬੰਦੇ । ਪਰਧਾਨਾ—ਮੰਨੇ ਪ੍ਰਮੰਨੇ ਹੋਏ । ਤਿਨ—ਉਹਨਾਂ ਬੰਦਿਆਂ ਨੇ । ਨਾਨਕ—ਨਾਨਕ ਨੂੰ ।੧੭।

**ਅਰਥ** :—ਹੇ ਪ੍ਰਭੂ ! ਮੈਂ ਤੇਰੀ ਸਰਨ ਆ ਪਿਆ ਹਾਂ, ਤੂੰ (ਕਾਮਾਦਿਕ) ਵੈਰੀਆਂ ਦਾ ਮਾਰਨ ਵਾਲਾ ਹੈਂ, ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ ਦਇਆ ਦਾ ਸੋਮਾ ਹੈਂ । ਕੋਈ ਜੀਵ ਤੇਰੇ ਕੌਤਕ ਸਮਝ ਨਹੀਂ ਸਕਦਾ, ਤੂੰ ਸਭ ਗੁਣਾਂ ਦਾ ਮਾਲਕ ਹੈਂ, ਤੂੰ ਸਭ ਵਿਚ ਵਿਆਪਕ ਹੈਂ, ਤੂੰ ਸ੍ਰਿਸ਼ਟੀ ਦਾ ਪੈਦਾ ਕਰਨ ਵਾਲਾ ਹੈਂ ।੧।

ਜਗਤ ਦੇ ਸ਼ੁਰੂ ਤੋਂ ਹੀ ਜੁਗਾਂ ਦੇ ਸ਼ੁਰੂ ਤੋਂ ਹੀ ਤੂੰ (ਸਭ ਜੀਵਾਂ ਦੀ) ਪਾਲਣਾ ਕਰਦਾ ਆ ਰਿਹਾ ਹੈਂ, ਤੂੰ ਹਰੇਕ ਸਰੀਰ ਵਿਚ ਮੌਜੂਦ ਹੈਂ, ਤੇਰਾ ਰੂਪ ਐਸਾ ਹੈ ਕਿ ਉਸ ਵਰਗਾ ਹੋਰ ਕਿਸੇ ਦਾ ਨਹੀਂ, ਤੂੰ ਦਇਆ ਦਾ ਸੋਮਾ ਹੈਂ । ਜਿਵੇਂ ਤੈਨੂੰ ਚੰਗਾ ਲੱਗਦਾ ਹੈ ਤਿਵੇਂ ਤੂੰ ਸੰਸਾਰ ਦੀ ਕਾਰ ਚਲਾ ਰਿਹਾ ਹੈਂ, ਹਰੇਕ ਜੀਵ ਤੇਰਾ ਹੀ ਪ੍ਰੇਰਿਆ ਹੋਇਆ (ਕਰਮ) ਕਰਦਾ ਹੈ ।੨।

ਜਗਤ ਦੇ ਜੀਵਨ ਪ੍ਰਭੂ ਦੀ ਜੋਤਿ ਹਰੇਕ ਦੇ ਅੰਦਰ ਸੋਭ ਰਹੀ ਹੈ, ਸਾਰੇ ਸਰੀਰਾਂ ਵਿਚ ਵਿਆਪਕ ਹੋ ਕੇ ਪ੍ਰਭੂ ਆਪ ਹੀ ਆਪਣੇ ਨਾਮ ਦਾ ਰਸ ਪੀ ਰਿਹਾ ਹੈ, ਮਾਣ ਰਿਹਾ ਹੈ । ਇਹ ਹਰਿ-ਨਾਮ-ਰਸ ਆਪ ਹੀ (ਜੀਵਾਂ ਵਿਚ ਬੈਠਾ) ਲੈ ਰਿਹਾ ਹੈ, ਆਪ ਹੀ (ਜੀਵਾਂ ਨੂੰ ਇਹ ਨਾਮ-ਰਸ) ਦੇਂਦਾ ਹੈ । ਜਗਤ ਦਾ ਪਿਤਾ ਪ੍ਰਭੂ ਤਿੰਨਾਂ ਹੀ ਭਵਨਾਂ ਵਿਚ ਮੌਜੂਦ ਹੈ ਤੇ ਸਭ ਦਾਤਾਂ ਦੇ ਰਿਹਾ ਹੈ ।੩।

ਜਗਤ ਪੈਦਾ ਕਰ ਕੇ ਪ੍ਰਭੂ ਨੇ (ਮਾਨੋ, ਇਕ) ਖੇਡ ਬਣਾ ਦਿੱਤੀ ਹੈ; ਹਵਾ ਪਾਣੀ ਅੱਗ (ਆਦਿਕ ਤੱਤਾਂ ਨੂੰ ਇਕੱਠਾ ਕਰ ਕੇ ਤੇ ਸਰੀਰ ਬਣਾ ਕੇ ਉਸ ਵਿਚ) ਜਿੰਦ ਟਿਕਾ ਦਿੱਤੀ ਹੈ । ਇਸ ਸਰੀਰ-ਨਗਰੀ ਨੂੰ ਉਸ ਨੇ ਨੌ ਦਰਵਾਜ਼ੇ (ਤਾਂ ਪਰਗਟ ਤੌਰ ਤੇ) ਲਾ ਦਿੱਤੇ ਹਨ, (ਜਿਸ ਦਰਵਾਜ਼ੇ ਰਾਹੀਂ ਉਸ ਦੇ ਘਰ ਵਿਚ ਪਹੁੰਚੀਦਾ ਹੈ) ਉਹ ਦਸਵਾਂ ਦਰਵਾਜ਼ਾ (ਉਸ ਨੇ) ਗੁਪਤ ਰੱਖਿਆ ਹੋਇਆ ਹੈ ।੪।

(ਇਸ ਜਗਤ ਵਿਚ ਨਿਰਦਇਤਾ ਮੋਹ ਲੋਭ ਤੇ ਕ੍ਰੋਧ) ਚਾਰ ਅੱਗ ਦੀਆਂ ਭਿਆਨਕ ਨਦੀਆਂ ਹਨ । ਪਰ ਕੋਈ ਵਿਰਲਾ ਮਨੁੱਖ ਜੋ ਗੁਰੂ ਦੀ ਸਰਨ ਪੈਂਦਾ ਹੈ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਇਸ ਗੱਲ ਨੂੰ ਸਮਝਦਾ ਹੈ, (ਨਹੀਂ ਤਾਂ) ਮਾਇਆ-ਵੇੜ੍ਹੇ ਜੀਵ ਭੈੜੀ ਮੱਤੇ ਲੱਗ ਕੇ (ਇਹਨਾਂ ਨਦੀਆਂ ਵਿਚ) ਗੋਤੇ ਖਾਂਦੇ ਹਨ ਤੇ ਸੜਦੇ ਹਨ । ਜਿਨ੍ਹਾਂ ਨੂੰ ਗੁਰੂ ਨੇ (ਇਹਨਾਂ ਅੱਗ-ਨਦੀਆਂ ਤੋਂ) ਬਚਾ ਲਿਆ ਉਹ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦੇ ਹਨ ।੫।

ਪਾਣੀ ਅੱਗ ਹਵਾ ਧਰਤੀ ਤੇ ਆਕਾਸ਼—ਇਹਨਾਂ ਪੰਜਾਂ ਦੇ ਮੇਲ ਦੀ ਰਾਹੀਂ ਪਰਮਾਤਮਾ ਨੇ ਪੰਜ-ਤੱਤੀ ਘਰ ਬਣਾ ਦਿੱਤਾ ਹੈ ਉਸ ਘਰ ਵਿਚ ਜੀਵਾਤਮਾ ਦਾ ਨਿਵਾਸ ਕਰ ਦਿੱਤਾ ਹੈ । ਜੇਹੜੇ ਜੀਵ ਸਤਿਗੁਰੂ ਦੇ ਸ਼ਬਦ ਵਿਚ ਜੁੜਦੇ ਹਨ ਉਹ ਮਾਇਆ ਦੀ ਹਉਮੈ ਤੇ ਮਾਇਆ ਦੀ ਖ਼ਾਤਰ ਭਟਕਣਾ ਛੱਡ ਕੇ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ ।੬।

ਜਿਸ ਮਨੁੱਖ ਦਾ ਇਹ ਮਨ ਗੁਰੂ ਦੇ ਸ਼ਬਦ ਵਿਚ ਭਿੱਜ ਜਾਂਦਾ ਹੈ (ਸ਼ਬਦ ਵਿਚ ਖ਼ੁਸ਼ ਹੋ ਕੇ ਜੁੜਦਾ ਹੈ) ਉਹ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਪ੍ਰਸੰਨ ਹੁੰਦਾ ਹੈ, ਪਰਮਾਤਮਾ ਦੇ ਨਾਮ ਤੋਂ ਬਿਨਾ ਉਹ ਕੋਈ ਹੋਰ ਆਸਰਾ ਨਹੀਂ ਭਾਲਦਾ । ਪਰ ਜੋ ਮਨੁੱਖ ਮਾਇਆ-ਵੇੜ੍ਹਿਆ ਹੈ ਉਸ ਦੇ ਅੰਦਰ (ਵਿਕਾਰੀ ਮਨ-) ਚੋਰ ਦਾ ਘਰ-ਘਾਟ ਲੁੱਟਦਾ ਜਾਂਦਾ ਹੈ, ਇਸ ਮਾਇਆ-ਵੇੜ੍ਹੇ ਜੀਵ ਨੇ ਇਸ ਚੋਰ ਨੂੰ ਪਛਾਣਿਆ ਹੀ ਨਹੀਂ ।੭।

ਜਿਸ ਮਨੁੱਖ ਦੇ ਅੰਦਰ ਰੌਲਾ ਪਾਣ ਵਾਲੇ ਤੇ ਡਰਾਉਣੇ ਭੂਤਾਂ ਵਰਗੇ ਕਾਮਾਦਿਕ ਵੈਰੀ ਵੱਸਦੇ ਹੋਣ ਤੇ ਉਹ ਭੂਤ ਆਪੋ ਆਪਣੇ ਪਾਸੇ ਵਲ ਖਿੱਚਾ-ਖਿੱਚੀ ਕਰ ਰਹੇ ਹੋਣ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਸੁਰਤਿ-ਸੂਝ ਤੋਂ ਵਾਂਜਿਆ ਰਹਿ ਕੇ ਜੰਮਦਾ ਮਰਦਾ ਰਹਿੰਦਾ ਹੈ, ਆਪਣੀ ਇੱਜ਼ਤ ਗਵਾ ਲੈਂਦਾ ਹੈ, ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੮।

ਹੇ ਜੀਵ ! ਤੂੰ ਸਾਰੀ ਉਮਰ ਕੂੜ (-ਰੂਪ) ਕੱਲਰ ਹੀ (ਵਿਹਾਝਦਾ ਹੈਂ), ਸਰੀਰ ਭੀ ਆਖ਼ਰ ਸੁਆਹ ਦੀ ਢੇਰੀ ਹੋ ਜਾਣ ਵਾਲਾ ਹੈ (ਤੇਰੇ ਪੱਲੇ ਕੀਹ ਪਿਆ ਹੈ ?) । ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਤੂੰ ਆਪਣੀ ਇੱਜ਼ਤ ਗਵਾ ਲੈਂਦਾ ਹੈਂ । ਮਾਇਆ ਦੇ ਮੋਹ ਵਿਚ ਬੱਝੇ ਹੋਏ ਦੀ ਖ਼ਲਾਸੀ ਪ੍ਰਭੂ ਦੇ ਨਾਮ ਤੋਂ ਬਿਨਾ ਕਦੇ ਭੀ ਨਹੀਂ ਹੋ ਸਕੇਗੀ (ਇਉਂ ਹੈ ਜਿਵੇਂ) ਕਾਲ-ਜਮਦੂਤ ਨੇ ਤੈਨੂੰ (ਖ਼ਾਸ ਤੌਰ ਤੇ) ਪਛਾਣਿਆ ਹੋਇਆ ਹੈ (ਕਿ ਇਹ ਮੇਰਾ ਸ਼ਿਕਾਰ ਹੈ) ।੯।

(ਕੂੜ ਕੱਲਰ ਦੇ ਵਪਾਰੀ ਨੂੰ) ਜਮ ਦੇ ਦਰ ਤੇ ਬੱਝੇ ਨੂੰ ਸਜ਼ਾਵਾਂ ਮਿਲਦੀਆਂ ਹਨ, ਉਸ (ਵਿਚਾਰੇ) ਮੰਦ-ਕਰਮੀ ਦਾ ਭੈੜਾ ਹਾਲ ਹੁੰਦਾ ਹੈ, ਵਿਲਕਦਾ ਹੈ ਤਰਲੇ ਲੈਂਦਾ ਹੈ (ਪਰ ਮੋਹ ਦੀ ਫਾਹੀ ਵਿਚੋਂ ਖ਼ਲਾਸੀ ਨਹੀਂ ਹੁੰਦੀ) ਜਿਵੇਂ ਮੱਛੀ ਕੁੰਡੀ ਵਿਚ ਫਸ ਜਾਂਦੀ ਹੈ ।੧੦।

ਮਾਇਆ-ਵੇੜ੍ਹਿਆ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ ਜਮ ਦੇ ਵੱਸ ਵਿਚ ਪਿਆ ਦੁੱਖੀ ਹੁੰਦਾ ਹੈ, ਉਸ ਦੀ ਇਕੱਲੀ ਆਪਣੀ ਜਿੰਦ ਉਸ ਫਾਹੀ ਵਿਚ ਫਸੀ ਹੁੰਦੀ ਹੈ । (ਉਹ ਮਾਇਆ-ਵੇੜ੍ਹਿਆ ਜੀਵ ਪ੍ਰਭੂ-ਨਾਮ ਤੋਂ ਵਾਂਜਿਆਂ ਰਹਿੰਦਾ ਹੈ, ਤੇ) ਹਰੀ-ਨਾਮ ਤੋਂ ਬਿਨਾ ਖ਼ਲਾਸੀ ਦਾ ਕੋਈ ਵਸੀਲਾ ਨਹੀਂ ਸੁੱਝ ਸਕਦਾ, ਨਿੱਤ (ਮੋਹ ਦੀ ਫਾਹੀ ਵਿਚ ਹੀ) ਖ਼ੁਆਰ ਹੁੰਦਾ ਹੈ ।੧੧।

ਸਤਿਗੁਰੂ ਤੋਂ ਬਿਨਾ (ਜੀਵਨ-ਰਾਹ ਦੱਸਣ ਵਾਲਾ) ਕੋਈ ਮਦਦਗਾਰ ਨਹੀਂ ਬਣਦਾ (ਗੁਰੂ ਹੀ ਦੱਸਦਾ ਹੈ ਕਿ) ਲੋਕ ਪਰਲੋਕ ਵਿਚ ਪਰਮਾਤਮਾ ਹੀ (ਜੀਵ ਦੀ) ਰਾਖੀ ਕਰਨ ਵਾਲਾ ਹੈ । (ਸਤਿਗੁਰੂ) ਮੇਹਰ ਕਰ ਕੇ

ਪਰਮਾਤਮਾ ਦਾ ਨਾਮ ਬਖ਼ਸ਼ਦਾ ਹੈ, ਇਸ ਤਰ੍ਹਾਂ (ਜੀਵ ਪਰਮਾਤਮਾ ਦੇ ਚਰਨਾਂ ਵਿਚ ਇਉਂ ਮਿਲ ਜਾਂਦਾ ਹੈ, ਜਿਵੇਂ) ਪਾਣੀ ਵਿਚ ਪਾਣੀ ਰਲ ਜਾਂਦਾ ਹੈ ।੧੨।

ਭੁੱਲੇ ਹੋਏ ਬੰਦੇ ਨੂੰ ਸਿੱਖਿਆ ਦੇ ਕੇ ਗੁਰੂ (ਸਹੀ ਜੀਵਨ-ਰਾਹ ਦੀ) ਸਮਝ ਬਖ਼ਸ਼ਦਾ ਹੈ, ਕੁਰਾਹੇ ਜਾਂਦੇ ਨੂੰ (ਠੀਕ) ਰਾਹ ਤੇ ਪਾਂਦਾ ਹੈ । (ਹੇ ਭਾਈ ! ਤੂੰ) ਦਿਨ ਰਾਤ ਉਸ ਗੁਰੂ ਦੀ ਦੱਸੀ ਹੋਈ ਕਾਰ ਕਰ । ਗੁਰੂ ਦੁੱਖਾਂ ਦੇ ਨਾਸ ਕਰਨ ਵਾਲੇ ਪਰਮਾਤਮਾ ਦੇ ਚਰਨਾਂ ਵਿਚ ਜੋੜ ਕੇ ਪ੍ਰਭੂ ਨਾਲ ਮਿਤ੍ਰਤਾ ਬਣਾ ਦੇਂਦਾ ਹੈ ।੧੩।

(ਸੰਸਾਰੀ ਜੀਵ) ਗੁਰੂ ਦੀ ਭਗਤੀ ਦੀ ਕੀਹ ਕਦਰ ਜਾਣ ਸਕਦੇ ਹਨ ? ਬ੍ਰਹਮਾ ਨੇ, ਇੰਦਰ ਨੇ, ਸ਼ਿਵ ਨੇ (ਭੀ ਇਹ ਕਦਰ) ਨਾਹ ਸਮਝੀ । ਗੁਰੂ ਅਲੱਖ (-ਪ੍ਰਭੂ ਦਾ ਰੂਪ) ਹੈ, ਉਸ ਨੂੰ ਸਮਝਿਆ ਨਹੀਂ ਜਾ ਸਕਦਾ । ਗੁਰੂ ਜਿਸ ਉਤੇ ਮੇਹਰ ਕਰਦਾ ਹੈ ਉਹੀ (ਗੁਰੂ ਦੀ) ਪਛਾਣ ਕਰਦਾ ਹੈ ।੧੪।

ਜਿਸ ਮਨੁੱਖ ਦੇ ਹਿਰਦੇ ਵਿਚ (ਗੁਰੂ ਦਾ) ਪ੍ਰੇਮ ਹੈ ਉਸ ਨੂੰ (ਪਰਮਾਤਮਾ ਦਾ) ਦੀਦਾਰ ਪ੍ਰਾਪਤ ਹੁੰਦਾ ਹੈ, ਜਿਸ ਦੀ ਪ੍ਰੀਤਿ ਗੁਰੂ ਦੀ ਬਾਣੀ ਨਾਲ ਬਣ ਗਈ ਉਸ ਨੂੰ ਪ੍ਰਭੂ-ਚਰਨਾਂ ਦੀ ਛੁਹ ਮਿਲ ਜਾਂਦੀ ਹੈ । ਉਸ ਨੂੰ ਸਾਰੀ ਹੀ ਲੋਕਾਈ ਵਿਚ ਪ੍ਰਭੂ ਦੀ ਪਵਿਤ੍ਰ ਜੋਤਿ ਵਿਆਪਕ ਦਿੱਸਦੀ ਹੈ, ਗੁਰੂ ਦੀ ਸਰਨ ਪੈ ਕੇ ਉਸ ਨੂੰ ਆਪਣੇ ਹਿਰਦੇ ਵਿਚ ਦਿਨ ਰਾਤ (ਗਿਆਨ ਦਾ) ਦੀਵਾ (ਜਗਦਾ) ਦਿੱਸਦਾ ਹੈ ।੧੫।

(ਗੁਰੂ ਦੀ ਰਾਹੀਂ ਮਿਲਿਆ ਪਰਮਾਤਮਾ ਦਾ) ਗਿਆਨ ਇਕ ਐਸੀ (ਆਤਮਕ) ਖ਼ੁਰਾਕ ਹੈ ਜੋ ਮਿੱਠੀ ਹੈ ਤੇ ਬਹੁਤ ਹੀ ਸੁਆਦਲੀ ਹੈ, ਜਿਸ ਨੇ ਇਹ ਸੁਆਦ ਚੱਖਿਆ ਹੈ ਉਸ ਨੇ ਪਰਮਾਤਮਾ ਦਾ ਦੀਦਾਰ ਕਰ ਲਿਆ ਹੈ । ਜੇਹੜੇ ਪ੍ਰੇਮੀ (ਗੁਰੂ ਦੀ ਰਾਹੀਂ ਪਰਮਾਤਮਾ ਦਾ) ਦਰਸਨ ਕਰ ਕੇ ਉਸ ਦੇ ਚਰਨਾਂ ਵਿਚ ਜੁੜਦੇ ਹਨ, ਉਹਨਾਂ ਦਾ ਮਨ (ਆਪਣੀਆਂ) ਕਾਮਨਾਂ ਨੂੰ ਮਾਰ ਕੇ (ਸਦਾ ਲਈ ਪਰਮਾਤਮਾ ਦੀ ਯਾਦ ਵਿਚ) ਲੀਨ ਹੋ ਜਾਂਦਾ ਹੈ ।੧੬।

ਜੇਹੜੇ ਮਨੁੱਖ ਸਤਿਗੁਰੂ ਦੀ ਦੱਸੀ ਸੇਵਾ ਕਰਦੇ ਹਨ ਉਹ ਹਰ ਥਾਂ ਆਦਰ ਪਾਂਦੇ ਹਨ, ਉਹ ਹਰੇਕ ਸਰੀਰ ਦੇ ਅੰਦਰ ਪਰਮਾਤਮਾ ਨੂੰ ਵੱਸਦਾ ਪਛਾਣ ਲੈਂਦੇ ਹਨ ।

(ਨਾਨਕ ਦੀ ਅਰਦਾਸਿ ਹੈ ਕਿ) ਜਿਨ੍ਹਾਂ ਬੰਦਿਆਂ ਨੇ ਸਤਿਗੁਰੂ ਨੂੰ ਪਰਮਾਤਮਾ ਦਾ ਰੂਪ ਸਮਝ ਲਿਆ ਹੈ ਉਹਨਾਂ ਹਰੀ ਦੇ ਜਨਾਂ ਦੀ ਸੰਗਤਿ ਨਾਨਕ ਨੂੰ ਭੀ ਮਿਲ ਜਾਏ (ਉਹਨਾਂ ਦੀ ਸੰਗਤਿ ਵਿਚ ਹੀ ਰਹਿ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ ਹੈ ।੧੭।੫।੧੧।

ਮਾਰੂ ਮਹਲਾ ੧ ॥ ਸਾਚੇ ਸਾਹਿਬ ਸਿਰਜਣਹਾਰੇ ॥ ਜਿਨਿ ਧਰ ਚਕ੍ਰ ਧਰੇ ਵੀਚਾਰੇ ॥ ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥੧॥ ਵੇਕੀ ਵੇਕੀ ਜੰਤ ਉਪਾਏ ॥ ਦੁਇ ਪੰਦੀ ਦੁਇ ਰਾਹ ਚਲਾਏ ॥ ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥੨॥ ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥ ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥ ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥ ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥ ਸਭ ਸਾਲਾਹੇ ਸੁਣਿ ਸੁਣਿ ਆਖੈ ॥ ਆਪੇ ਦਾਨਾ ਸਚੁ ਪਰਾਖੈ ॥ ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥੫॥ ਸੁਣਿ ਸੁਣਿ ਆਖੈ ਕੇਤੀ ਬਾਣੀ ॥ ਸੁਣਿ ਕਹੀਐ ਕੋ ਅੰਤੁ ਨ ਜਾਣੀ ॥ ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ ॥੬॥ ਜਨਮੇ ਕਉ ਵਾਜਹਿ ਵਾਧਾਏ ॥ ਸੋਹਿਲੜੇ ਅਗਿਆਨੀ ਗਾਏ ॥ ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ ॥੭॥ ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥

ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥ ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ ॥੮॥ ਨੀਕੇ ਸਾਚੇ ਕੇ ਵਾਪਾਰੀ ॥ ਸਚੁ ਸਉਦਾ ਲੈ ਗੁਰ ਵੀਚਾਰੀ ॥ ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ ॥੯॥ ਕਾਚੀ ਸਉਦੀ ਤੋਟਾ ਆਵੈ ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥ ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ ॥੧੦॥ ਸਭੁ ਕੋ ਬੋਲੈ ਆਪਣ ਭਾਣੈ ॥ ਮਨਮੁਖੁ ਦੂਜੈ ਬੋਲਿ ਨ ਜਾਣੈ ॥ ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ ॥੧੧॥ ਦੁਖ ਮਹਿ ਜਨਮੈ ਦੁਖ ਮਹਿ ਮਰਣਾ ॥ ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥ ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥੧੨॥ ਸਚੀ ਕਰਣੀ ਗੁਰ ਕੀ ਸਿਰਕਾਰਾ ॥ ਆਵਣੁ ਜਾਣੁ ਨਹੀ ਜਮ ਧਾਰਾ ॥ ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ ॥੧੩॥ ਹਰਿ ਕੇ ਲੋਗ ਨਹੀ ਜਮੁ ਮਾਰੈ ॥ ਨਾ ਦੁਖੁ ਦੇਖਹਿ ਪੰਥਿ ਕਰਾਰੈ ॥ ਰਾਮ ਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ ਹੇ ॥੧੪॥ ਓੜੁ ਨ ਕਥਨੈ ਸਿਫਤਿ ਸਜਾਈ ॥ ਜਿਉ ਤੁਧੁ ਭਾਵਹਿ ਰਹਹਿ ਰਜਾਈ ॥ ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ ॥੧੫॥ ਕਿਆ ਕਹੀਐ ਗੁਣ ਕਥਹਿ ਘਨੇਰੇ ॥ ਅੰਤੁ ਨ ਪਾਵਹਿ ਵਡੇ ਵਡੇਰੇ ॥ ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥ {ਪੰਨਾ ੧੦੩੨-੧੦੩੩}

**ਪਦ ਅਰਥ** :—ਸਾਚੇ—ਹੇ ਸਦਾ-ਥਿਰ ਰਹਿਣ ਵਾਲੇ ! ਸਿਰਜਣਹਾਰੇ—ਹੇ ਸਿਰਜਣਹਾਰ ! ਜਿਨਿ—ਜਿਸ ਤੈਂ ਨੇ । ਧਰ—ਧਰਤੀ । ਧਰੇ—ਟਿਕਾਏ ਹਨ । ਵੀਚਾਰੇ—ਵੀਚਾਰਿ, ਸੋਚ-ਵਿਚਾਰ ਕੇ । ਕਰਿ ਕਰਿ—ਪੈਦਾ ਕਰ ਕਰ ਕੇ । ਵੇਖੈ—ਸੰਭਾਲ ਕਰਦਾ ਹੈ ।੧।

ਵੇਕੀ ਵੇਕੀ—ਵਖ ਵਖ ਕਿਸਮ ਦੇ । ਪੰਦ—ਨਸੀਹਤ, ਸਿੱਖਿਆ । ਪੰਦੀ—ਨਸੀਹਤ ਦੇਣ ਵਾਲਾ । ਦੁਇ—ਦੋ । ਦੁਇ ਪੰਦੀ—ਚੰਗੀ ਤੇ ਮੰਦੀ ਦੋ ਕਿਸਮ ਦੀ ਸਿੱਖਿਆ ਦੇਣ ਵਾਲੇ, ਗੁਰਮੁਖਿ ਤੇ ਮਨਮੁਖ । ਦੁਇ ਰਾਹ—ਜੀਵਨ ਦੇ ਦੋ ਰਸਤੇ (ਚੰਗਾ ਤੇ ਮੰਦਾ) । ਮੁਕਤਿ—(ਵਿਕਾਰਾਂ ਤੋਂ) ਖ਼ਲਾਸੀ । ਸਚੁ—ਸਦਾ-ਥਿਰ ਰਹਿਣ ਵਾਲਾ । ਲਾਹਾ—ਲਾਭ ।੨।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਪਰੁ—ਪਰੰਤੂ । ਬਿਧਿ—(ਉਸ ਉਤੇ ਅਮਲ ਕਰਨ ਦੀ) ਜਾਚ । ਭਰਮਿ—ਮਾਇਆ ਦੀ ਭਟਕਣਾ ਵਿਚ । ਦੇਨਿ—ਦੇਂਦੇ ਹਨ । ਉਗਾਹੀ—ਗਵਾਹੀ । ਗਲਿ—ਗਲ ਵਿਚ ।੩।

ਵਾਦੁ—ਚਰਚਾ, ਬਹਸ । ਤਤੁ—ਜਗਤ ਦਾ ਮੂਲ-ਪ੍ਰਭੂ, ਅਸਲੀਅਤ । ਸੁਚੇ—ਪਵਿਤ੍ਰ ਜੀਵਨ ਵਾਲੇ । ਸਾਚੁ—ਸਦਾ-ਥਿਰ ਪ੍ਰਭੂ ਦਾ ਨਾਮ (ਸਿਮਰ ਕੇ) । ਸਚ ਰਾਹਾ—ਸੱਚ ਦਾ ਰਸਤਾ, ਸਹੀ ਜੀਵਨ-ਰਸਤਾ ।੪।

ਸਭ—ਸਾਰੀ ਲੋਕਾਈ । ਦਾਨਾ—ਸਭ ਦੇ ਦਿਲ ਦੀ ਜਾਣਨ ਵਾਲਾ । ਪਰਾਖੈ—ਪਰਖੈ, ਪਰਖਦਾ ਹੈ ।੫।

ਕੇਤੀ—ਬਹੁਤ ਲੁਕਾਈ । ਸੁਣਿ—ਸੁਣ ਕੇ । ਕੋ—ਕੋਈ ਜੀਵ । ਅਲਖੁ—ਅਦ੍ਰਿਸ਼ਟ ਪਰਮਾਤਮਾ । ਅਕਥ—ਜਿਸ ਦੇ ਗੁਣ ਬਿਆਨ ਨਾਹ ਕੀਤੇ ਜਾ ਸਕਣ । ਤਾਹਾ—ਉਸੇ ਦੀ ।੬।

ਵਾਜਹਿ—ਵੱਜਦੇ ਹਨ (ਵਾਜੇ) । ਵਾਧਾਏ—ਵਧਾਈਆਂ । ਸੋਹਿਲੜੇ—ਖ਼ੁਸ਼ੀ ਦੇ ਗੀਤ । ਸਰਪਰ—ਜ਼ਰੂਰ । ਕਿਰਤੁ—ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ । ਸਾਹਾ—(ਮੌਤ ਦਾ) ਮੁਹੂਰਤ ।੭।

ਪ੍ਰਭਿ—ਪ੍ਰਭੂ ਨੇ । ਦੁਖਾ ਸੁਖ—ਦੁਖ ਤੇ ਸੁਖ । ਨਿਰਾਲੇ—ਨਿਰਲੇਪ । ਸੀਲੁ—ਮਿੱਠਾ ਸੁਭਾਉ । ਸਨਾਹਾ—ਜ਼ਿਰਹ-ਬਕਤਰ, ਸੰਜੋਅ, ਜੰਗ ਵਿਚ ਸਰੀਰਕ ਬਚਾਉ ਵਾਸਤੇ ਪਹਿਨੇ ਜਾਣ ਵਾਲੇ ਲੋਹੇ ਦੀ ਜਾਲੀ ਦੇ ਕੱਪੜੇ ।੮।

ਨੀਕੇ—ਚੰਗੇ । ਜਿਸੁ ਪਲੈ—ਜਿਸ ਦੇ ਪਾਸ ਹੈ ।੯।

ਸਉਦੀ—ਸੌਦਿਆਂ ਵਿਚ । ਤੋਟਾ—ਘਾਟਾ । ਵਣਜੁ—ਵਪਾਰ । ਚੂਕਾ—ਮੁੱਕ ਜਾਂਦਾ ਹੈ ।੧੦।

ਸਭੁ ਕੋ—ਹਰੇਕ (ਮਨਮੁਖ) ਮਨੁੱਖ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਦੂਜੈ—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਵਿਚ । ਅੰਧਲੀ—ਅੰਨ੍ਹੀ । ਤਾਹਾ—ਉਸ ਨੂੰ ।੧੧।

ਦੂਖੀ—ਦੁੱਖਾਂ ਵਿਚ ਹੀ ।੧੨।

ਸਿਰਕਾਰਾ—ਹਕੂਮਤ, ਅਗਵਾਈ । ਧਾਰਾ—ਰਸਤਾ । ਪਰਾਤਾ—ਪਛਾਣਿਆ । ਓਮਾਹਾ—ਉਤਸ਼ਾਹ ।੧੩।

ਪੰਥਿ ਕਰਾਰੈ—ਕਰੜੇ ਰਸਤੇ ਵਿਚ (ਪੈ ਕੇ) । ਕਾਹਾ—ਬਖੇੜਾ ।੧੪।

ਓੜੁ—ਖ਼ਾਤਮਾ, ਅਖ਼ੀਰਲਾ ਬੰਨਾ । ਸਜਾਈ—ਸੋਹਣੀ । ਰਜਾਈ—ਰਜ਼ਾ ਵਿਚ । ਪੈਧੇ—ਸਰੋਪਾ ਲੈ ਕੇ । ਜਾਨਿ—ਜਾਵਨਿ, ਜਾਂਦੇ ਹਨ ।੧੫।

ਕਥਹਿ—ਕਥਦੇ ਹਨ । ਕਿਆ ਕਹੀਐ—ਕੁਝ ਕਿਹਾ ਨਹੀਂ ਜਾ ਸਕਦਾ ।੧੬।

**ਅਰਥ** :—ਹੇ ਸਦਾ-ਥਿਰ ਰਹਿਣ ਵਾਲੇ ਮਾਲਕ ! ਹੇ ਜਗਤ ਦੇ ਰਚਣਹਾਰ ! ਜਿਸ ਤੈਂ ਨੇ ਧਰਤੀ ਦੇ ਚੱਕਰ ਬਣਾਏ ਹਨ, ਤੂੰ ਆਪ ਹੀ ਸੋਚ-ਵਿਚਾਰ ਕੇ (ਆਪੋ ਆਪਣੇ ਥਾਂ) ਟਿਕਾਏ ਹਨ !

ਕਰਤਾਰ ਆਪ ਹੀ ਜਗਤ ਰਚ ਰਚ ਕੇ ਸੰਭਾਲ ਕਰਦਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹੈ, (ਜਗਤ ਦਾ ਇਤਨਾ ਖਿਲਾਰਾ ਹੁੰਦਿਆਂ ਭੀ) ਉਹ ਬੇ-ਫ਼ਿਕਰ ਹੈ ।੧।

ਪਰਮਾਤਮਾ ਨੇ ਰੰਗਾ ਰੰਗ ਦੇ ਜੀਵ ਪੈਦਾ ਕਰ ਦਿੱਤੇ ਹਨ । ਕੋਈ ਗੁਰਮੁਖ ਬਣਾ ਦਿੱਤੇ ਹਨ ਕੋਈ ਮਨਮੁਖ ਬਣਾ ਦਿੱਤੇ ਹਨ । ਗੁਰਮੁਖਤਾ ਤੇ ਮਨਮੁਖਤਾ—ਇਹ ਦੋਵੇਂ ਰਸਤੇ ਤੋਰ ਦਿੱਤੇ ਹਨ । ਪੂਰੇ ਗੁਰੂ ਦੀ ਸਰਨ ਪੈਣ ਤੋਂ ਬਿਨਾ (ਮੰਦੇ ਰਸਤੇ ਵਲੋਂ) ਖ਼ਲਾਸੀ ਨਹੀਂ ਹੁੰਦੀ । (ਗੁਰੂ ਦੀ ਰਾਹੀਂ) ਸਦਾ-ਥਿਰ ਨਾਮ ਜਪ ਕੇ ਹੀ (ਮਨੁੱਖਾ ਜੀਵਨ ਵਿਚ ਆਤਮਕ) ਲਾਭ ਖੱਟ ਸਕੀਦਾ ਹੈ ।੨।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ (ਮਜ਼ਹਬੀ ਕਿਤਾਬਾਂ) ਪੜ੍ਹਦੇ ਹਨ, ਪਰ ਉਹ (ਉਸ ਪੜ੍ਹੇ ਹੋਏ ਉਤੇ ਅਮਲ ਕਰਨ ਦੀ) ਜਾਚ ਨਹੀਂ ਸਿੱਖਦੇ । ਉਹ ਪਰਮਾਤਮਾ ਦੇ ਨਾਮ ਦੀ (ਕਦਰ) ਨਹੀਂ ਸਮਝਦੇ, (ਮਾਇਆ ਦੀ) ਭਟਕਣਾ ਵਿਚ (ਪੈ ਕੇ) ਕੁਰਾਹੇ ਪਏ ਰਹਿੰਦੇ ਹਨ । ਰਿਸ਼ਵਤ ਲੈ ਕੇ (ਝੂਠੀਆਂ) ਗਵਾਹੀਆਂ ਦੇ ਦੇਂਦੇ ਹਨ, ਭੈੜੀ ਮਤਿ ਦੀ ਫਾਹੀ ਉਹਨਾਂ ਦੇ ਗਲ ਵਿਚ ਪਈ ਰਹਿੰਦੀ ਹੈ ।੩।

(ਪੰਡਿਤ ਲੋਕ ਭੀ) ਸਿੰਮ੍ਰਿਤੀਆਂ ਸ਼ਾਸਤ੍ਰ ਪੁਰਾਣ ਪੜ੍ਹਦੇ ਹਨ (ਪਰ) ਚਰਚਾ (ਹੀ) ਕਰਦੇ ਹਨ, ਅਸਲੀਅਤ ਨਹੀਂ ਸਮਝਦੇ । ਪੂਰੇ ਗੁਰੂ ਦੀ ਸਰਨ ਪੈਣ ਤੋਂ ਬਿਨਾ ਅਸਲੀਅਤ ਲੱਭ ਹੀ ਨਹੀਂ ਸਕਦੀ । ਜੇਹੜੇ ਬੰਦੇ ਸਦਾ-ਥਿਰ (ਨਾਮ ਸਿਮਰਦੇ ਹਨ) ਉਹ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ, ਉਹ ਸਹੀ ਜੀਵਨ-ਰਸਤਾ ਫੜ ਲੈਂਦੇ ਹਨ ।੪।

(ਜ਼ਬਾਨੀ ਜ਼ਬਾਨੀ ਤਾਂ) ਸਾਰੀ ਲੁਕਾਈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੀ ਹੈ (ਦੂਜਿਆਂ ਪਾਸੋਂ) ਸੁਣ ਸੁਣ ਕੇ (ਪ੍ਰਭੂ ਦੀਆਂ ਵਡਿਆਈਆਂ) ਆਖਦੀ ਹੈ । ਪਰ ਸਦਾ-ਥਿਰ ਪ੍ਰਭੂ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ (ਹਰੇਕ ਦੀ ਕੀਤੀ ਭਗਤੀ ਨੂੰ) ਉਹ ਆਪ ਹੀ ਪਰਖਦਾ ਹੈ । ਜਿਨ੍ਹਾਂ ਉਤੇ ਪ੍ਰਭੂ ਆਪਣੀ ਮੇਹਰ ਦੀ ਨਜ਼ਰ

ਕਰਦਾ ਹੈ, ਉਹ ਗੁਰੂ ਦੀ ਸਰਨ ਪੈ ਕੇ ਸ਼ਬਦ ਨੂੰ (ਹਿਰਦੇ ਵਿਚ ਵਸਾਂਦੇ ਹਨ) ਸਿਫ਼ਤਿ-ਸਾਲਾਹ ਨੂੰ (ਹਿਰਦੇ ਵਿਚ ਵਸਾਂਦੇ ਹਨ) ।੫।

(ਦੂਜਿਆਂ ਪਾਸੋਂ) ਸੁਣ ਸੁਣ ਕੇ ਬੇਅੰਤ ਲੁਕਾਈ ਸਿਫ਼ਤਿ-ਸਾਲਾਹ ਦੀ ਬਾਣੀ ਭੀ ਬੋਲਦੀ ਹੈ । ਸੁਣ ਸੁਣ ਕੇ ਪ੍ਰਭੂ ਦੇ ਗੁਣਾਂ ਦਾ ਕਥਨ ਕਰ ਲਈਦਾ ਹੈ, ਪਰ ਕੋਈ ਜੀਵ ਉਸ ਦੇ ਗੁਣਾਂ ਦਾ ਅੰਤ ਨਹੀਂ ਜਾਣਦਾ । ਜਿਸ ਮਨੁੱਖ ਨੂੰ ਉਹ ਅਦ੍ਰਿਸ਼ਟ ਪ੍ਰਭੂ ਆਪਣਾ ਆਪਾ ਵਿਖਾਂਦਾ ਹੈ, ਉਸ ਮਨੁੱਖ ਨੂੰ ਉਹ ਬੁੱਧੀ ਪ੍ਰਾਪਤ ਹੋ ਜਾਂਦੀ ਹੈ ਜਿਸ ਨਾਲ ਉਹ ਉਸ ਅਕੱਥ ਪ੍ਰਭੂ ਦੀਆਂ ਕਥਾ-ਕਹਾਣੀਆਂ ਕਰਦਾ ਰਹਿੰਦਾ ਹੈ ।੬।

(ਜਦੋਂ ਕੋਈ ਜੀਵ ਜੰਮਦਾ ਹੈ ਤਾਂ ਉਸ ਦੇ) ਜੰਮਣ ਤੇ ਵਾਜੇ ਵੱਜਦੇ ਹਨ, ਵਧਾਈਆਂ ਮਿਲਦੀਆਂ ਹਨ, ਗਿਆਨ ਤੋਂ ਸੱਖਣੇ ਲੋਕ ਖ਼ੁਸ਼ੀ ਦੇ ਗੀਤ ਗਾਂਦੇ ਹਨ । ਪਰ ਜੇਹੜਾ ਜੀਵ ਜੰਮਦਾ ਹੈ ਉਸ ਨੇ ਮਰਨਾ ਭੀ ਜ਼ਰੂਰ ਹੈ । ਹਰੇਕ ਜੀਵ ਦੇ ਕੀਤੇ ਕਰਮਾਂ ਅਨੁਸਾਰ (ਮੌਤ ਦਾ) ਮੁਹੂਰਤ ਉਸ ਦੇ ਮੱਥੇ ਤੇ ਲਿਖਿਆ ਜਾਂਦਾ ਹੈ ।੭।

(ਜੰਮ ਕੇ ਪਰਵਾਰ ਵਿਚ) ਮਿਲਣਾ ਤੇ (ਮਰ ਕੇ ਪਰਵਾਰ ਤੋਂ) ਵਿਛੁੜਨਾ—ਇਹ ਖੇਡ ਪਰਮਾਤਮਾ ਨੇ ਬਣਾ ਦਿੱਤੀ ਹੈ । ਜਗਤ ਪੈਦਾ ਕਰ ਕੇ ਦੁੱਖ ਸੁਖ ਭੀ ਉਸੇ ਨੇ ਹੀ ਦਿੱਤੇ ਹਨ । ਜੇਹੜੇ ਬੰਦੇ ਗੁਰੂ ਦੀ ਸਰਨ ਪੈ ਕੇ ਮਿੱਠੇ ਸੁਭਾਵ ਦਾ ਸੰਜੋਅ ਪਹਿਨਦੇ ਹਨ ਉਹ ਦੁੱਖ ਸੁਖ ਤੋਂ ਨਿਰਲੇਪ ਰਹਿੰਦੇ ਹਨ ।੮।

ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਵਿਹਾਝਣ ਵਾਲੇ ਬੰਦੇ ਚੰਗੇ ਜੀਵਨ ਵਾਲੇ ਹੁੰਦੇ ਹਨ ਗੁਰੂ ਦੀ ਦੱਸੀ ਵਿਚਾਰ ਤੇ ਤੁਰ ਕੇ ਇਥੋਂ ਸਦਾ-ਥਿਰ ਰਹਿਣ ਵਾਲਾ ਸੌਦਾ ਲੈ ਕੇ ਜਾਂਦੇ ਹਨ । ਜਿਸ ਮਨੁੱਖ ਦੇ ਪੱਲੇ ਸਦਾ-ਥਿਰ ਰਹਿਣ ਵਾਲਾ ਸੌਦਾ ਹੈ ਧਨ ਹੈ ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਆਤਮਕ ਉਤਸ਼ਾਹ ਪ੍ਰਾਪਤ ਕਰਦੇ ਹਨ ।੯।

ਨਿਰੇ ਮਾਇਆ ਵਾਲੇ ਹੋਛੇ ਵਣਜ ਕੀਤਿਆਂ (ਆਤਮਕ ਜੀਵਨ ਵਿਚ) ਘਾਟਾ ਪੈਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਬੰਦਾ ਉਹ (ਆਤਮਕ) ਵਪਾਰ ਕਰਦਾ ਹੈ ਜੋ ਪ੍ਰਭੂ ਨੂੰ ਪਸੰਦ ਆਉਂਦਾ ਹੈ । ਉਸ ਦਾ ਸਰਮਾਇਆ ਉਸ ਦੀ ਰਾਸਿ-ਪੂੰਜੀ ਅਮਨ-ਅਮਾਨ ਰਹਿੰਦੀ ਹੈ, ਆਤਮਕ ਮੌਤ ਦੀ ਫਾਹੀ ਉਸ ਦੇ ਗਲ ਤੋਂ ਕੱਟੀ ਜਾਂਦੀ ਹੈ ।੧੦।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਹਰੇਕ ਮਨੁੱਖ ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ ਵਿਚ ਆਪਣੇ ਸੁਆਰਥ ਦੇ ਸੁਭਾਵ ਵਿਚ ਹੀ (ਸਭ ਬਚਨ) ਬੋਲਦਾ ਹੈ, (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਬੋਲ) ਬੋਲਣਾ ਨਹੀਂ ਜਾਣਦਾ । ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਮਨੁੱਖ ਦੀ ਅਕਲ ਅੰਨ੍ਹੀ ਤੇ ਬੋਲੀ ਹੋ ਜਾਂਦੀ ਹੈ (ਉਸ ਨੂੰ ਨਾਹ ਕਿਤੇ ਪਰਮਾਤਮਾ ਦਿੱਸਦਾ ਹੈ, ਨਾਹ ਹੀ ਉਸ ਦੀ ਸਿਫ਼ਤਿ-ਸਾਲਾਹ ਉਹ ਸੁਣਦਾ ਹੈ) । ਉਸ ਨੂੰ ਜਨਮ ਮਰਨ ਦੇ ਗੇੜ ਦਾ ਦੁੱਖ ਵਾਪਰਦਾ ਰਹਿੰਦਾ ਹੈ ।੧੧।

ਮਨਮੁਖ ਮਨੁੱਖ ਦੁੱਖਾਂ ਵਿਚ ਗ੍ਰਸਿਆ ਜੰਮਦਾ ਹੈ (ਸਾਰੀ ਉਮਰ ਦੁੱਖ ਸਹੇੜ ਸਹੇੜ ਕੇ) ਦੁੱਖਾਂ ਵਿਚ ਹੀ ਮਰਦਾ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ (ਇਹ ਜਨਮਾਂ ਜਨਮਾਂਤਰਾਂ ਦਾ ਲੰਮਾ) ਦੁੱਖ ਮਿਟ ਨਹੀਂ ਸਕਦਾ । ਦੁੱਖਾਂ ਵਿਚ ਜੰਮਦਾ ਤੇ ਦੁੱਖਾਂ ਵਿਚ ਹੀ ਮਰਦਾ ਹੈ, ਸੁਚੱਜਾ ਆਤਮਕ ਜੀਵਨ ਨਾਹ ਹੀ ਲੈ ਕੇ ਇਥੇ ਆਉਂਦਾ ਹੈ, ਨਾਹ ਹੀ ਇਥੋਂ ਲੈ ਕੇ ਜਾਂਦਾ ਹੈ ।੧੨।

ਗੁਰੂ ਦੀ ਅਗਵਾਈ ਵਿਚ ਤੁਰਨਾ ਹੀ ਸਹੀ ਜੀਵਨ-ਰਸਤਾ ਹੈ, ਇਸ ਤਰ੍ਹਾਂ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ, ਆਤਮਕ ਮੌਤ ਦਾ ਰਸਤਾ ਭੀ ਨਹੀਂ ਫੜੀਦਾ । ਜੇਹੜਾ ਮਨੁੱਖ (ਗੁਰੂ ਦੀ ਅਗਵਾਈ ਵਿਚ) ਟਾਹਣੀਆਂ

ਛੱਡ ਕੇ ਮੂਲ ਨੂੰ ਪਛਾਣਦਾ ਹੈ (ਪ੍ਰਭੂ ਦੀ ਰਚੀ ਮਾਇਆ ਦਾ ਮੋਹ ਛੱਡ ਕੇ ਸਿਰਜਣਹਾਰ ਪ੍ਰਭੂ ਨਾਲ ਜਾਣ-ਪਛਾਣ ਪਾਂਦਾ ਹੈ) ਉਸ ਦੇ ਮਨ ਵਿਚ ਸਦਾ-ਥਿਰ ਰਹਿਣ ਵਾਲਾ ਉਤਸ਼ਾਹ ਪੈਦਾ ਹੁੰਦਾ ਹੈ ।੧੩।

ਜੇਹੜੇ ਬੰਦੇ ਪਰਮਾਤਮਾ ਦੇ ਸੇਵਕ ਬਣਦੇ ਹਨ ਉਹਨਾਂ ਨੂੰ ਜਮ ਨਹੀਂ ਮਾਰ ਸਕਦਾ (ਆਤਮਕ ਮੌਤ ਨਹੀਂ ਮਾਰ ਸਕਦੀ), ਉਹ (ਆਤਮਕ ਮੌਤ ਦੇ) ਕਰੜੇ ਰਸਤੇ ਤੇ (ਨਹੀਂ ਪੈਂਦੇ ਤੇ) ਦੁੱਖ ਨਹੀਂ ਵੇਖਦੇ । ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ (ਉਹ ਅੰਤਰ ਆਤਮੇ ਪਰਮਾਤਮਾ ਦੀ) ਭਗਤੀ ਕਰਦੇ ਹਨ । ਉਹਨਾਂ ਨੂੰ (ਮਾਇਆ ਦਾ) ਕੋਈ ਹੋਰ ਬਖੇੜਾ ਨਹੀਂ ਵਾਪਰਦਾ ।੧੪।

ਹੇ ਪ੍ਰਭੂ ! ਤੇਰੇ ਭਗਤ ਜਿਵੇਂ ਤੈਨੂੰ ਚੰਗੇ ਲੱਗਦੇ ਹਨ ਤੇਰੀ ਰਜ਼ਾ ਵਿਚ ਰਹਿੰਦੇ ਹਨ, ਉਹ ਤੇਰੀਆਂ ਸੋਹਣੀਆਂ ਸਿਫ਼ਤਾਂ ਕਰਦੇ ਰਹਿੰਦੇ ਹਨ ਉਹਨਾਂ ਦੇ ਇਸ ਉੱਦਮ ਦਾ ਖ਼ਾਤਮਾ ਨਹੀਂ ਹੁੰਦਾ । ਹੇ ਸਦਾ-ਥਿਰ ਰਹਿਣ ਵਾਲੇ ਪਾਤਿਸ਼ਾਹ ! ਤੇਰੇ ਹੁਕਮ ਅਨੁਸਾਰ ਉਹ ਤੇਰੀ ਹਜ਼ੂਰੀ ਵਿਚ ਇੱਜ਼ਤ ਨਾਲ ਸੌਖੇ ਪਹੁੰਚਦੇ ਹਨ ।੧੫।

ਹੇ ਪ੍ਰਭੂ ! ਅਨੇਕਾਂ ਹੀ ਜੀਵ ਤੇਰੇ ਗੁਣ ਕਥਨ ਕਰਦੇ ਹਨ, ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ । (ਦੁਨੀਆ ਵਿਚ) ਵੱਡੇ ਵੱਡੇ (ਦੇਵਤੇ ਆਦਿਕ ਅਖਵਾਣ ਵਾਲੇ ਭੀ) ਤੇਰੇ ਗੁਣਾਂ ਦਾ ਅੰਤ ਨਹੀਂ ਪਾ ਸਕਦੇ । ਹੇ ਪ੍ਰਭੂ ! ਤੂੰ ਪਾਤਿਸ਼ਾਹਾਂ ਦੇ ਸਿਰ ਤੇ ਭੀ ਪਾਤਿਸ਼ਾਹ ਹੈਂ (ਮੇਰੀ ਅਰਦਾਸ ਹੈ) ਮੈਨੂੰ ਨਾਨਕ ਨੂੰ ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ ਮਿਲ ਜਾਏ, ਮੇਰੀ ਲਾਜ ਰੱਖ ।੧੬।੬।੧੨।

ਮਾਰੂ ਮਹਲਾ ੧ ਦਖਣੀ ॥ ਕਾਇਆ ਨਗਰੁ ਨਗਰ ਗੜ ਅੰਦਰਿ ॥ ਸਾਚਾ ਵਾਸਾ ਪੁਰਿ ਗਗਨੰਦਰਿ ॥ ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥ ਅੰਦਰਿ ਕੋਟ ਛਜੇ ਹਟਨਾਲੇ ॥ ਆਪੇ ਲੇਵੈ ਵਸਤੁ ਸਮਾਲੇ ॥ ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ ॥੨॥ ਭੀਤਰਿ ਕੋਟ ਗੁਫਾ ਘਰ ਜਾਈ ॥ ਨਉ ਘਰ ਥਾਪੇ ਹੁਕਮਿ ਰਜਾਈ ॥ ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥੩॥ ਪਉਣ ਪਾਣੀ ਅਗਨੀ ਇਕ ਵਾਸਾ ॥ ਆਪੇ ਕੀਤੋ ਖੇਲੁ ਤਮਾਸਾ ॥ ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲ ਨਿਧਿ ਪਾਇਦਾ ॥੪॥ ਧਰਤਿ ਉਪਾਇ ਧਰੀ ਧਰਮ ਸਾਲਾ ॥ ਉਤਪਤਿ ਪਰਲਉ ਆਪਿ ਨਿਰਾਲਾ ॥ ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ॥੫॥ ਭਾਰ ਅਠਾਰਹ ਮਾਲਣਿ ਤੇਰੀ ॥ ਚਉਰੁ ਢੁਲੈ ਪਵਣੈ ਲੈ ਫੇਰੀ ॥ ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ ॥੬॥ ਪੰਖੀ ਪੰਚ ਉਡਰਿ ਨਹੀ ਧਾਵਹਿ ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥ ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥੭॥ ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥ ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੮॥ ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥ ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥੯॥ ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥ ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥ ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥ ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥੧੧॥ ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥ ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥੧੨॥ ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ ਚੀਰਾ ॥ ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ ॥੧੩॥ ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥ ਵੇਪਰਵਾਹ ਅਖੁਟ ਭੰਡਾਰੈ ॥ ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ ॥੧੪॥ ਆਪੇ ਦੇਖਿ ਦਿਖਾਵੈ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ ॥੧੫॥ ਜੇਤੀ ਹੈ ਤੇਤੀ ਤੁਧੁ

ਅੰਦਰਿ ॥ ਦੇਖਹਿ ਆਪਿ ਬੈਸਿ ਬਿਜ ਮੰਦਰਿ ॥ ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ ॥੧੬॥੧॥੧੩॥ {ਪੰਨਾ ੧੦੩੩-੧੦੩੪}

ਨੋਟ :—ਮਾਰੂ ਦਖਣੀ—ਦਖਣੀ ਕਿਸਮ ਦੀ ਮਾਰੂ ਰਾਗਣੀ ।

**ਪਦ ਅਰਥ** :—ਕਾਇਆ—ਸਰੀਰ । ਗੜ—ਗੜ੍ਹ, ਕਿਲ੍ਹੇ । ਸਾਚਾ—ਸਦਾ-ਥਿਰ ਰਹਿਣ ਵਾਲਾ । ਪੁਰਿ—ਪੁਰ ਵਿਚ, ਸ਼ਹਿਰ ਵਿਚ । ਗਗਨੰਦਰਿ—ਗਗਨ ਅੰਦਰਿ, ਗਗਨ ਵਿਚ, ਆਕਾਸ਼ ਵਿਚ, ਚਿਤ-ਆਕਾਸ਼ ਵਿਚ, ਦਿਮਾਗ਼ ਵਿਚ । ਨਿਰਮਾਇਲੁ—ਨਿਰਮਲ, ਪਵਿਤ੍ਰ । ਆਪੁ—ਆਪਣੇ ਆਪ ਨੂੰ । ਉਪਾਇਦਾ—ਪਰਗਟ ਕਰਦਾ ਹੈ, ਟਿਕਾਂਦਾ ਹੈ ।੧।

ਹਟਨਾਲੇ—ਬਾਜ਼ਾਰ (ਜਿਥੇ ਨਾਲੋ ਨਾਲ ਹੱਟ ਹਨ) । ਛਜੇ—ਛੱਜੇ ।

ਲੇਵੈ—ਲੈਂਦਾ ਹੈ, ਖ਼ਰੀਦਦਾ ਹੈ । ਬਜਰ ਕਪਾਟ—ਕਰੜੇ ਦਰਵਾਜ਼ੇ । ਜੜਿ ਜਾਣੈ—ਬੰਦ ਕਰਨੇ ਜਾਣਦਾ ਹੈ ।੨।

ਘਰ ਜਾਈ—ਘਰ ਦੀ ਥਾਂ । ਨਉ ਘਰ—ਨੌ ਗੋਲਕਾਂ, ਨੌ ਇੰਦ੍ਰੇ । ਦਸਵੈ—ਦਸਵੇਂ ਘਰ ਵਿਚ ।੩।

ਇਕ ਵਾਸਾ—ਇਕੱਠੇ ਵਸਾਏ ਹਨ । ਜਲਿ—ਪਾਣੀ ਨਾਲ । ਨਿਵਰੈ—ਬੁੱਝ ਜਾਂਦੀ ਹੈ । ਜਲ ਨਿਧਿ—ਸਮੁੰਦਰ (ਵਿਚ) ।੪।

ਧਰਮਸਾਲਾ—ਧਰਮ ਕਮਾਣ ਦੀ ਥਾਂ । ਉਤਪਤਿ—ਪੈਦਾਇਸ਼ । ਪਰਲਉ—ਨਾਸ । ਪਵਣੈ—ਸੁਆਸਾਂ ਦਾ ।੫।

ਭਾਰ ਅਠਾਰਹ—ਸਾਰੀ ਬਨਸਪਤੀ । ਢੁਲੈ—ਝੁਲਦਾ ਹੈ । ਪਵਣੈ—ਪਵਣ ਦਾ । ਸਸਿ—ਚੰਦ੍ਰਮਾ । ਸੂਰੁ—ਸੂਰਜ ।੬।

ਪੰਖੀ ਪੰਚ—(ਗੁਰਮੁਖ ਬਿਰਖ ਦੇ) ਪੰਜ ਗਿਆਨ-ਇੰਦ੍ਰੇ ਪੰਛੀ । ਉਡਰਿ—ਉੱਡ ਕੇ । ਰਵੈ—ਸਿਮਰਦਾ ਹੈ ।੭।

ਝਿਲਮਿਲ—ਬੜੀ ਚਮਕ ਨਾਲ । ਝਿਲਕੈ—ਲਿਸ਼ਕਦਾ ਹੈ । ਗੈਣਾਰਾ—ਆਕਾਸ਼ । ਅਕਥੀ—ਉਹ ਅਵਸਥਾ ਜਿਸ ਦਾ ਬਿਆਨ ਨਾਹ ਹੋ ਸਕੇ । ਕਥਉ—ਮੈਂ ਦੱਸਦਾ ਹਾਂ ।੮।

ਰੁਣਝੁਣਕਾਰੁ—ਇਕ-ਰਸ ਮਿੱਠੀ ਮਿੱਠੀ ਆਵਾਜ਼ । ਵਾਇਦਾ—ਵਜਾਂਦਾ ਹੈ ।੯।

ਅਨਹਦੁ—ਇਕ-ਰਸ, ਲਗਾਤਾਰ । ਛਾਜੈ—ਛਾ ਰਿਹਾ ਹੈ, ਪਸਰ ਰਿਹਾ ਹੈ, ਵਿਆਪਕ ਹੈ ।੧੦।

ਨਿਰੰਜਨੁ—{ਨਿਰ-ਅੰਜਨ} ਮਾਇਆ ਦੇ ਪ੍ਰਭਾਵ ਤੋਂ ਰਹਿਤ । ਏਕੰਕਾਰੁ—ਇਕ ਅਕਾਲ ਪੁਰਖ ।੧੧।

ਸਤਿਗੁਰਿ—ਗੁਰੂ ਨੇ । ਅਪਰ—ਜਿਸ ਤੋਂ ਪਰੇ ਕੋਈ ਨਹੀਂ । ਪਰੰਪਰ—ਪਰੇ ਤੋਂ ਪਰੇ ।੧੨।

ਗਹਿਰ—ਡੂੰਘਾ । ਗੰਭੀਰਾ—ਵੱਡੇ ਜਿਗਰੇ ਵਾਲਾ । ਚੀਰਾ—ਪੱਲਾ, ਪਾਟ, ਖਿਲਾਰਾ । ਜਾਚੈ—ਮੰਗਦੀ ਹੈ । ਕਰਮਿ—ਬਖ਼ਸ਼ਸ਼ ਦੀ ਰਾਹੀਂ ।੧੩।

ਸਚੁ—ਸਦਾ-ਥਿਰ ਰਹਿਣ ਵਾਲਾ । ਹਾਥਿ—ਹੱਥ ਵਿਚ । ਭੰਡਾਰੈ—ਖ਼ਜ਼ਾਨੇ ਵਿਚ ।੧੪।

ਉਥਾਪੇ—ਨਾਸ ਕਰਦਾ ਹੈ, ਉਖੇੜਦਾ ਹੈ ।੧੫।

ਤੇਤੀ—ਉਹ ਸਾਰੀ (ਲੁਕਾਈ) । ਬੈਸਿ—ਬੈਠ ਕੇ । ਬਿਜ ਮੰਦਰਿ—ਪੱਕੇ ਮੰਦਰ ਵਿਚ ।੧੬।

**ਅਰਥ** :—(ਲੋਕ ਆਪਣੇ ਵੱਸਣ ਵਾਸਤੇ ਸ਼ਹਿਰ ਵਸਾਂਦੇ ਹਨ ਤੇ ਰਾਖੀ ਵਾਸਤੇ ਕਿਲ੍ਹੇ ਬਣਾਂਦੇ ਹਨ, ਇਹਨਾਂ) ਸ਼ਹਿਰਾਂ ਤੇ ਕਿਲ੍ਹਿਆਂ (ਦੀ ਗਿਣਤੀ) ਵਿਚ (ਮਨੁੱਖਾ) ਸਰੀਰ ਭੀ ਇਕ ਸ਼ਹਿਰ ਹੈ (ਇਹ ਸ਼ਹਿਰ ਪਰਮਾਤਮਾ ਨੇ ਆਪਣੇ ਵੱਸਣ ਲਈ ਵਸਾਇਆ ਹੈ), ਇਸ ਸ਼ਹਿਰ ਵਿਚ ਇਸ ਦੇ ਦਸਮ ਦੁਆਰ ਵਿਚ ਪ੍ਰਭੂ ਸਦਾ-ਥਿਰ ਨਿਵਾਸ ਹੈ । ਉਹ ਪਰਮਾਤਮਾ ਪਵਿਤ੍ਰ-ਸਰੂਪ ਹੈ, ਉਸ ਦਾ ਟਿਕਾਣਾ ਸਦਾ ਕਾਇਮ ਰਹਿਣ ਵਾਲਾ ਹੈ, ਉਹ ਆਪ ਹੀ ਆਪਣੇ ਆਪ ਨੂੰ (ਸਰੀਰਾਂ ਦੇ ਰੂਪ ਵਿਚ) ਪਰਗਟ ਕਰਦਾ ਹੈ ।੧।

ਇਸ (ਸਰੀਰ-) ਕਿਲ੍ਹੇ ਦੇ ਅੰਦਰ ਹੀ, ਮਾਨੋ, ਛੱਜੇ ਤੇ ਬਾਜ਼ਾਰ ਹਨ ਜਿਨ੍ਹਾਂ ਵਿਚ ਪ੍ਰਭੂ ਆਪ ਹੀ ਸੌਦਾ ਖ਼ਰੀਦਦਾ ਹੈ ਤੇ ਸਾਂਭਦਾ ਹੈ । (ਮਾਇਆ ਦੇ ਮੋਹ ਦੇ) ਕਰੜੇ ਕਵਾੜ ਭੀ ਅੰਦਰ ਜੜੇ ਪਏ ਹਨ, ਪਰਮਾਤਮਾ ਆਪ ਹੀ ਇਹ ਕਵਾੜ ਬੰਦ ਕਰਨੇ ਜਾਣਦਾ ਹੈ ਤੇ ਆਪ ਹੀ ਗੁਰੂ ਦੇ ਸ਼ਬਦ ਵਿਚ (ਜੀਵ ਨੂੰ ਜੋੜ ਕੇ ਕਵਾੜ) ਖੁਲ੍ਹਾ ਦੇਂਦਾ ਹੈ ।੨।

ਇਸ (ਸਰੀਰ) ਕਿਲ੍ਹੇ ਗੁਫ਼ਾ ਵਿਚ ਪਰਮਾਤਮਾ ਦੀ ਰਿਹੈਸ਼ ਦਾ ਥਾਂ ਹੈ । ਰਜ਼ਾ ਦੇ ਮਾਲਕ ਪ੍ਰਭੂ ਨੇ ਆਪਣੇ ਹੁਕਮ ਵਿਚ ਹੀ (ਇਸ ਕਿਲ੍ਹੇ ਵਿਚ) ਨੌ ਘਰ ਬਣਾ ਦਿੱਤੇ ਹਨ (ਜੋ ਪਰੱਤਖ ਦਿਸਦੇ ਹਨ) । ਦਸਵੇਂ ਘਰ ਵਿਚ (ਜੋ ਗੁਪਤ ਹੈ) ਸਰਬ-ਵਿਆਪਕ ਲੇਖੇ ਤੋਂ ਰਹਿਤ ਤੇ ਬੇਅੰਤ ਪ੍ਰਭੂ ਆਪ ਵੱਸਦਾ ਹੈ । ਉਹ ਅਦ੍ਰਿਸ਼ਟ ਪ੍ਰਭੂ ਆਪ ਹੀ ਆਪਣੇ ਆਪ ਦਾ ਦਰਸ਼ਨ ਕਰਾਂਦਾ ਹੈ ।੩।

(ਇਸ ਸਰੀਰ ਵਿਚ ਉਸ ਨੇ) ਹਵਾ, ਪਾਣੀ, ਅੱਗ (ਆਦਿਕ ਤੱਤਾਂ) ਨੂੰ ਇਕੱਠੇ ਵਸਾ ਦਿੱਤਾ ਹੈ । (ਜਗਤ-ਰਚਨਾ ਦਾ) ਖੇਲ ਤੇ ਤਮਾਸ਼ਾ ਉਸ ਨੇ ਆਪ ਹੀ ਰਚਿਆ ਹੋਇਆ ਹੈ । ਜੇਹੜੀ ਬਲਦੀ ਅੱਗ ਉਸ ਦੀ ਕਿਰਪਾ ਦੀ ਰਾਹੀਂ ਪਾਣੀ ਨਾਲ ਬੁੱਝ ਜਾਂਦੀ ਹੈ ਉਹ ਅੱਗ (ਬੜਵਾ ਅਗਨੀ) ਉਸ ਨੇ ਸਮੁੰਦਰ ਵਿਚ ਟਿਕਾ ਰੱਖੀ ਹੈ ।੪।

ਧਰਤੀ ਪੈਦਾ ਕਰ ਕੇ ਪਰਮਾਤਮਾ ਨੇ ਇਸ ਨੂੰ ਧਰਮ ਕਮਾਣ ਲਈ ਥਾਂ ਬਣਾ ਦਿੱਤਾ ਹੈ । ਜਗਤ ਦੀ ਉਤਪੱਤੀ ਤੇ ਪਰਲੋ ਕਰਨ ਵਾਲਾ ਆਪ ਹੀ ਹੈ, ਪਰ ਆਪ ਇਸ ਉਤਪੱਤੀ ਪਰਲੋ ਤੋਂ ਨਿਰਲੇਪ ਰਹਿੰਦਾ ਹੈ । ਹਰ ਥਾਂ (ਭਾਵ, ਸਭ ਜੀਵਾਂ ਵਿਚ) ਉਸ ਨੇ ਸੁਆਸਾਂ ਦੀ ਖੇਡ ਰਚੀ ਹੋਈ ਹੈ (ਭਾਵ, ਸੁਆਸਾਂ ਦੇ ਆਸਰੇ ਜੀਵ ਜਿਉਂਦੇ ਰੱਖੇ ਹੋਏ ਹਨ), ਆਪ ਹੀ (ਇਹ ਸੁਆਸਾਂ ਦੀ) ਤਾਕਤ ਖਿੱਚ ਕੇ (ਕੱਢ ਕੇ ਸਰੀਰਾਂ ਦੀ ਖੇਡ ਨੂੰ) ਢਾਹ ਦੇਂਦਾ ਹੈ ।੫।

ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਦੀ ਬਨਸਪਤੀ (ਤੇਰੇ ਅੱਗੇ ਫੁੱਲ ਭੇਟਾ ਕਰਨ ਵਾਲੀ) ਤੇਰੀ ਮਾਲਣ ਹੈ (ਜੇਹੜੀ ਹਵਾ) ਫੇਰੀਆਂ ਲੈਂਦੀ ਹੈ (ਭਾਵ, ਹਰ ਪਾਸੇ ਚੱਲਦੀ ਹੈ, ਉਸ) ਹਵਾ ਦਾ (ਮਾਨੋ) ਚਉਰ (ਤੇਰੇ ਉਤੇ) ਝੁਲ ਰਿਹਾ ਹੈ । (ਆਪਣੇ ਜਗਤ-ਮਹੱਲ ਵਿਚ) ਤੂੰ ਆਪ ਹੀ ਚੰਦ ਅਤੇ ਸੂਰਜ (ਮਾਨੋ) ਦੋ ਦੀਵੇ (ਜਗਾ) ਰੱਖੇ ਹਨ, ਚੰਦ੍ਰਮਾ ਦੇ ਘਰ ਵਿਚ ਸੂਰਜ ਸਮਾਇਆ ਹੋਇਆ ਹੈ (ਸੂਰਜ ਦੀਆਂ ਕਿਰਨਾਂ ਚੰਦ੍ਰਮਾ ਵਿਚ ਪੈ ਕੇ ਚੰਦ੍ਰਮਾ ਨੂੰ ਰੌਸ਼ਨੀ ਦੇ ਰਹੀਆਂ ਹਨ) ।੬।

ਗੁਰੂ (ਮਾਨੋ) ਫਲ ਦੇਣ ਵਾਲਾ ਰੁੱਖ ਹੈ (ਇਸ ਰੁੱਖ ਤੋਂ ਜੇਹੜੇ) ਗੁਰਮੁਖ ਆਤਮਕ ਜੀਵਨ ਦੇਣ ਵਾਲਾ ਨਾਮ-ਫਲ ਪ੍ਰਾਪਤ ਕਰਦੇ ਹਨ, ਉਹਨਾਂ ਦੇ (ਗਿਆਨ-ਇੰਦ੍ਰੇ) ਪੰਛੀ ਉੱਡ ਕੇ ਬਾਹਰ (ਵਿਕਾਰਾਂ ਵਲ) ਦੌੜਦੇ ਨਹੀਂ ਫਿਰਦੇ । ਗੁਰੂ ਦੇ ਸਨਮੁਖ ਰਹਿਣ ਵਾਲਾ ਜੀਵ-ਪੰਛੀ ਆਤਮਕ ਅਡੋਲਤਾ ਵਿਚ ਰਹਿ ਕੇ ਨਾਮ ਸਿਮਰਦਾ ਹੈ ਤੇ ਪ੍ਰਭੂ ਦੇ ਗੁਣ ਗਾਂਦਾ ਹੈ । ਪ੍ਰਭੂ ਆਪ ਹੀ ਉਸ ਨੂੰ ਆਪਣਾ ਨਾਮ-ਰਸ (ਰੂਪ) ਚੋਗ ਚੁਗਾਂਦਾ ਹੈ ।੭।

(‘ਸਫਲ ਬਿਰਖ’ ਗੁਰੂ ਪਾਸੋਂ ਆਤਮਕ ਜੀਵਨ ਦੇਣ ਵਾਲਾ ਨਾਮ-ਫਲ ਪ੍ਰਾਪਤ ਕਰਨ ਵਾਲੇ ਗੁਰਮੁਖ ਦੇ ਅੰਦਰ ਆਤਮ-ਪਰਕਾਸ਼ ਪੈਦਾ ਹੁੰਦਾ ਹੈ ਜੋ) ਐਸਾ ਝਿਲਮਿਲ ਝਿਲਮਿਲ ਕਰ ਕੇ ਚਮਕਾਰੇ ਮਾਰਦਾ ਹੈ ਕਿ ਉਸ ਦੀ ਚਮਕ ਤਕ ਨਾਹ ਚੰਦ, ਨਾਹ ਕੋਈ ਤਾਰਾ, ਨਾਹ ਸੂਰਜ ਦੀ ਕਿਰਣ, ਅਤੇ ਨਾਹ ਹੀ ਆਕਾਸ਼ ਦੀ ਬਿਜਲੀ ਪਹੁੰਚ ਸਕਦੀ ਹੈ (ਬਰਾਬਰੀ ਕਰ ਸਕਦੀ ਹੈ) । (ਮੈਂ ਉਸ ਪਰਕਾਸ਼ ਦਾ) ਬਿਆਨ ਤਾਂ ਕਰ ਰਿਹਾ ਹਾਂ (ਪਰ ਉਹ ਪਰਕਾਸ਼) ਬਿਆਨ ਤੋਂ ਬਾਹਰ ਹੈ ਉਸ ਦਾ ਕੋਈ ਨਿਸ਼ਾਨ ਨਹੀਂ ਦਿੱਤਾ ਜਾ ਸਕਦਾ । (ਜਿਸ ਮਨੁੱਖ ਦੇ ਅੰਦਰ ਉਹ ਪਰਕਾਸ਼ ਆਪਣਾ) ਜ਼ਹੂਰ ਕਰਦਾ ਹੈ ਉਸ ਦੇ ਮਨ ਵਿਚ ਉਹ ਬੜਾ ਪਿਆਰਾ ਲੱਗਦਾ ਹੈ ।੮।

(ਜਿਸ ਗੁਰਮੁਖ ਦੇ ਅੰਦਰ ‘ਸਫਲ ਬਿਰਖ’ ਗੁਰੂ ਦੀ ਮੇਹਰ ਨਾਲ) ਰੱਬੀ ਜੋਤਿ ਦੀ ਕਿਰਣ ਪਰਕਾਸ਼ਦੀ ਹੈ ਉਸ ਦੇ ਅੰਦਰ (ਆਤਮਕ) ਚਾਨਣ ਹੋ ਜਾਂਦਾ ਹੈ । ਦਇਆ ਦਾ ਸੋਮਾ ਪ੍ਰਭੂ ਆਪ ਹੀ ਇਹ ਕੌਤਕ ਕਰ ਕਰ ਕੇ ਵੇਖਦਾ ਹੈ । (ਉਸ ਗੁਰਮੁਖ ਦੇ ਅੰਦਰ, ਮਾਨੋ) ਇਕ-ਰਸ ਮਿੱਠੀ ਮਿੱਠੀ ਸੁਰ ਵਾਲਾ ਗੀਤ ਚੱਲ ਪੈਂਦਾ ਹੈ ਜਿਸ ਦੀ ਧੁਨਿ ਸਦਾ (ਉਸ ਦੇ ਅੰਦਰ ਜਾਰੀ ਰਹਿੰਦੀ ਹੈ) । (ਉਹ ਗੁਰਮੁਖ ਆਪਣੇ ਅੰਦਰ, ਮਾਨੋ, ਐਸਾ ਸਾਜ਼) ਵਜਾਣ ਲੱਗ ਪੈਂਦਾ ਹੈ (ਜਿਸ ਦੀ ਬਰਕਤਿ ਨਾਲ) ਉਹ ਨਿਡਰਤਾ ਦੇ ਆਤਮਕ ਟਿਕਾਣੇ ਵਿਚ (ਟਿਕ ਜਾਂਦਾ ਹੈ) ।੯।

(ਉਸ ਗੁਰਮੁਖ ਦੇ ਹਿਰਦੇ ਵਿਚ) ਇਕ-ਰਸ (ਸਿਫ਼ਤਿ-ਸਾਲਾਹ ਦਾ ਵਾਜਾ ਵੱਜਦਾ ਰਹਿੰਦਾ ਹੈ, (ਉਸ ਦੇ ਅੰਦਰੋਂ) ਭਟਕਣਾ ਤੇ ਡਰ-ਸਹਿਮ ਦੂਰ ਹੋ ਜਾਂਦਾ ਹੈ (ਉਸ ਨੂੰ ਪਰਤੱਖ ਦਿੱਸ ਪੈਂਦਾ ਹੈ ਕਿ) ਪਰਮਾਤਮਾ ਸਾਰੇ ਸੰਸਾਰ ਵਿਚ ਮੌਜੂਦ ਹੈ ਤੇ ਸਭ ਉਤੇ (ਆਪਣੀ ਰੱਖਿਆ ਦੀ) ਛਾਂ ਕਰ ਰਿਹਾ ਹੈ ।

ਹੇ ਪ੍ਰਭੂ ! ਇਹ ਸਾਰੀ ਰਚਨਾ ਤੇਰੀ ਹੈ (ਤੇ ਤੂੰ ਹੀ ਇਸ ਦੀ ਰਾਖੀ ਕਰਨ ਵਾਲਾ ਹੈਂ)—(‘ਸਫਲ ਬਿਰਖ’ ਗੁਰੂ ਤੋਂ ਨਾਮ-ਫਲ ਪ੍ਰਾਪਤ ਕਰਨ ਵਾਲਾ) ਗੁਰਮੁਖ ਇਹ ਗੱਲ ਸਮਝ ਲੈਂਦਾ ਹੈ, ਉਹ ਗੁਰਮੁਖ ਤੇਰੇ ਗੁਣ ਗਾਂਦਾ ਹੈ ਤੇ ਤੇਰੇ ਦਰ ਤੇ ਸੋਭਾ ਪਾਂਦਾ ਹੈ ।੧੦।

ਉਸ ਗੁਰਮੁਖ ਨੇ ਜਾਣ ਲਿਆ ਹੈ ਕਿ ਉਹ ਪਵਿੱਤ੍ਰ-ਸਰੂਪ ਪਰਮਾਤਮਾ ਹੀ ਸਾਰੀ ਸ੍ਰਿਸ਼ਟੀ ਦਾ ਮੁੱਢ ਹੈ ਤੇ ਮਾਇਆ ਦੇ ਪ੍ਰਭਾਵ ਤੋਂ ਉਤਾਂਹ ਹੈ, ਉਸ ਵਰਗਾ ਦੂਜਾ ਹੋਰ ਕੋਈ ਨਹੀਂ ਹੈ । ਉਸ ਗੁਰਮੁਖ ਦੇ ਮਨ ਵਿਚ ਉਹੀ ਇੱਕ ਅਕਾਲ ਪੁਰਖ ਵੱਸਦਾ ਹੈ ਤੇ ਮਨ ਵਿਚ ਪਿਆਰਾ ਲੱਗਦਾ ਹੈ (ਇਸ ਦੀ ਬਰਕਤਿ ਨਾਲ ਉਹ ਆਪਣੇ ਅੰਦਰੋਂ) ਹਉਮੈ ਅਹੰਕਾਰ ਦੂਰ ਕਰ ਲੈਂਦਾ ਹੈ ।੧੧।

ਜਿਸ ਗੁਰਮੁਖ ਨੂੰ ਸਤਿਗੁਰੂ ਨੇ ਨਾਮ-ਅੰਮ੍ਰਿਤ ਦਿੱਤਾ ਤੇ ਉਸ ਨੇ ਲੈ ਕੇ ਪੀਤਾ ਉਸ ਨੂੰ ਜਗਤ ਵਿਚ ਕਿਤੇ ਭੀ ਪਰਮਾਤਮਾ ਤੋਂ ਬਿਨਾ ਹੋਰ ਕੋਈ ਦੂਜਾ ਤੀਜਾ ਨਹੀਂ ਦਿੱਸਦਾ, (ਉਸ ਦੇ ਅੰਦਰ ਕੋਈ ਮੇਰ-ਤੇਰ ਨਹੀਂ ਰਹਿ ਜਾਂਦੀ) । (ਉਸ ਗੁਰਮੁਖ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਹਰ ਥਾਂ) ਇਕੋ ਇਕ ਅਪਰ ਅਪਾਰ ਪਰਮਾਤਮਾ ਆਪ ਹੀ ਹੈ, ਉਹ ਆਪ ਹੀ ਜੀਵਾਂ ਦੇ ਕਰਮਾਂ ਨੂੰ) ਪਰਖ ਕੇ (ਤੇ ਪਸੰਦ ਕਰ ਕੇ ਉਹਨਾਂ ਨੂੰ) ਆਪਣੇ ਖ਼ਜ਼ਾਨੇ ਵਿਚ ਰਲਾ ਲੈਂਦਾ ਹੈ ।੧੨।

ਹੇ ਡੂੰਘੇ ਤੇ ਵੱਡੇ ਜਿਗਰੇ ਵਾਲੇ ! ਤੇਰੇ ਨਾਲ ਜਾਣ-ਪਛਾਣ ਪਾਣੀ ਤੇ ਤੇਰੇ ਚਰਨਾਂ ਵਿਚ ਜੁੜਨਾ ਹੀ ਸਦਾ-ਥਿਰ ਰਹਿਣ ਵਾਲਾ (ਉੱਦਮ) ਹੈ । (ਤੂੰ ਇਕ ਐਸਾ ਬੇਅੰਤ ਸਮੁੰਦਰ ਹੈਂ ਕਿ) ਤੇਰਾ ਖਿਲਾਰ ਕੋਈ ਸਮਝ ਨਹੀਂ ਸਕਦਾ । ਜਿਤਨੀ ਭੀ ਸ੍ਰਿਸ਼ਟੀ ਹੈ ਇਹ ਸਾਰੀ ਦੀ ਸਾਰੀ ਤੈਥੋਂ ਹੀ (ਹਰੇਕ ਪਦਾਰਥ) ਮੰਗਦੀ ਹੈ । ਉਹ ਹੀ ਜੀਵ ਕੁਝ ਪ੍ਰਾਪਤ ਕਰਦਾ ਹੈ ਜਿਸ ਨੂੰ ਤੇਰੀ ਬਖ਼ਸ਼ਸ਼ ਨਾਲ ਕੁਝ ਮਿਲਦਾ ਹੈ ।੧੩।

ਹੇ ਬੇ-ਪਰਵਾਹ ਪ੍ਰਭੂ ! (ਲੋਕ ਆਪੋ ਆਪਣੀ ਸਮਝ ਅਨੁਸਾਰ ਧਾਰਮਿਕ ਮਿਥੇ ਕਰਮ ਕਰਦੇ ਹਨ, ਪਰ) ਤੇਰੇ ਸਦਾ-ਥਿਰ ਨਾਮ ਦਾ ਸਿਮਰਨ ਹੀ ਅਸਲ ਕਰਮ ਹੈ ਅਸਲ ਧਰਮ ਹੈ, ਤੇ ਇਹ ਨਾਮ ਤੇਰੇ ਕਦੇ ਨਾਹ ਮੁੱਕਣ ਵਾਲੇ ਖ਼ਜ਼ਾਨੇ ਵਿਚ ਮੌਜੂਦ ਹੈ । ਹੇ ਪ੍ਰਭੂ ! ਤੂੰ ਸਦਾ ਦਇਆ ਦਾ ਕਿਰਪਾ ਦਾ ਘਰ ਹੈ, ਸਭ ਦਾ ਮਾਲਕ (ਪ੍ਰਭੂ) ਹੈਂ, ਤੂੰ ਆਪ ਹੀ (ਆਪਣੇ ਖ਼ਜ਼ਾਨੇ ਵਿਚੋਂ ਇਹ ਦਾਤਿ ਦੇ ਕੇ) ਆਪਣੀ ਸੰਗਤਿ ਵਿਚ ਮਿਲਾ ਲੈਂਦਾ ਹੈ ।੧੪।

ਪ੍ਰਭੂ ਆਪ ਹੀ (ਜੀਵਾਂ ਦੀ) ਸੰਭਾਲ ਕਰ ਕੇ ਆਪ ਹੀ (ਜੀਵਾਂ ਨੂੰ) ਆਪਣਾ ਦਰਸ਼ਨ ਕਰਾਂਦਾ ਹੈ । ਆਪ ਹੀ ਪੈਦਾ ਕਰਦਾ ਹੈ ਆਪ ਨਾਸ ਕਰਦਾ ਹੈ । ਕਰਤਾਰ ਆਪ ਹੀ (ਆਪਣੇ ਚਰਨਾਂ ਵਿਚ) ਜੋੜਦਾ ਹੈ, ਆਪ ਹੀ (ਚਰਨਾਂ ਤੋਂ) ਵਿਛੋੜਦਾ ਹੈ, ਆਪ ਹੀ (ਕਿਸੇ ਨੂੰ) ਆਤਮਕ ਮੌਤੇ ਮਾਰਦਾ ਹੈ, ਆਪ ਹੀ ਆਤਮਕ ਜੀਵਨ ਦੇਂਦਾ ਹੈ ।੧੫।

ਇਹ ਜਿਤਨੀ ਭੀ ਸ੍ਰਿਸ਼ਟੀ ਹੈ ਸਾਰੀ ਦੀ ਸਾਰੀ ਤੇਰੇ ਹੁਕਮ ਦੇ ਅੰਦਰ ਚੱਲ ਰਹੀ ਹੈ । ਤੂੰ ਆਪਣੇ ਸਦਾ-ਥਿਰ ਮਹਿਲ ਵਿਚ ਬੈਠ ਕੇ ਆਪ ਹੀ ਸਭ ਦੀ ਸੰਭਾਲ ਕਰ ਰਿਹਾ ਹੈਂ । ਹੇ ਹਰੀ ! ਤੇਰਾ ਦਾਸ ਨਾਨਕ ਤੇਰਾ ਸਦਾ-ਥਿਰ ਨਾਮ ਸਿਮਰਦਾ ਹੈ (ਤੇਰੇ ਦੀਦਾਰ ਵਾਸਤੇ ਤੇਰੇ ਦਰ ਤੇ) ਬੇਨਤੀ ਕਰਦਾ ਹੈ (ਜਿਸ ਨੂੰ ਤੇਰਾ ਦੀਦਾਰ ਨਸੀਬ ਹੁੰਦਾ ਹੈ, ਉਹ ਉਸ) ਦੀਦਾਰ ਦੀ ਬਰਕਤਿ ਨਾਲ ਆਤਮਕ ਆਨੰਦ ਪ੍ਰਾਪਤ ਕਰਦਾ ਹੈ ।੧੬।੧।੧੩।

ਮਾਰੂ ਮਹਲਾ ੧ ॥ ਦਰਸਨੁ ਪਾਵਾ ਜੇ ਤੁਧੁ ਭਾਵਾ ॥ ਭਾਇ ਭਗਤਿ ਸਾਚੇ ਗੁਣ ਗਾਵਾ ॥ ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ ॥੧॥ ਸੋਹਨਿ ਭਗਤ ਪ੍ਰਭੂ ਦਰਬਾਰੇ ॥ ਮੁਕਤੁ ਭਏ ਹਰਿ ਦਾਸ ਤੁਮਾਰੇ ॥ ਆਪੁ ਗਵਾਇ ਤੇਰੈ ਰੰਗਿ ਰਾਤੇ ਅਨਦਿਨੁ ਨਾਮੁ ਧਿਆਇਦਾ ॥੨॥ ਈਸਰੁ ਬ੍ਰਹਮਾ ਦੇਵੀ ਦੇਵਾ ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥ ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ ॥੩॥ ਵਿਣੁ ਜਾਣਾਏ ਕੋਇ ਨ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥ ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ ॥੪॥ ਜੋ ਤਿਸੁ ਭਾਵੈ ਸੋ ਨਿਹਚਉ ਹੋਵੈ ॥ ਮਨਮੁਖੁ ਆਪੁ ਗਣਾਏ ਰੋਵੈ ॥ ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ ॥੫॥ ਨਿਰਮਲ ਕਾਇਆ ਊਜਲ ਹੰਸਾ ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥ ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ ॥੬॥ ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ ॥ ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥੭॥ ਗਿਆਨ ਵਿਹੂਣੀ ਭਵੈ ਸਬਾਈ ॥ ਸਾਚਾ ਰਵਿ ਰਹਿਆ ਲਿਵ ਲਾਈ ॥ ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ ॥੮॥ ਅਟਲੁ ਅਡੋਲੁ ਅਤੋਲੁ ਮੁਰਾਰੇ ॥ ਖਿਨ ਮਹਿ ਢਾਹਿ ਫੇਰਿ ਉਸਾਰੇ ॥ ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ ॥੯॥ ਹਮ ਦਾਸਨ ਕੇ ਦਾਸ ਪਿਆਰੇ ॥ ਸਾਧਿਕ ਸਾਚ ਭਲੇ ਵੀਚਾਰੇ ॥ ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ ॥੧੦॥ ਪਲੈ ਸਾਚੁ ਸਚੇ ਸਚਿਆਰਾ ॥ ਸਾਚੇ ਭਾਵੈ ਸਬਦੁ ਪਿਆਰਾ ॥ ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ ॥੧੧॥ ਵਡਾ ਵਡਾ ਆਖੈ ਸਭੁ ਕੋਈ ॥ ਗੁਰ ਬਿਨੁ ਸੋਝੀ ਕਿਨੈ ਨ ਹੋਈ ॥ ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ ॥੧੨॥ ਧੁਰਹੁ ਵਿਛੁੰਨੇ ਧਾਹੀ ਰੁੰਨੇ ॥ ਮਰਿ ਮਰਿ ਜਨਮਹਿ ਮੁਹਲਤਿ ਪੁੰਨੇ ॥ ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ ॥੧੩॥ ਆਪੇ ਕਰਤਾ ਆਪੇ ਭੁਗਤਾ ॥ ਆਪੇ ਤ੍ਰਿਪਤਾ ਆਪੇ ਮੁਕਤਾ ॥ ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ ਚੁਕਾਇਦਾ ॥੧੪॥ ਦਾਨਾ ਕੈ ਸਿਰਿ ਦਾਨੁ ਵੀਚਾਰਾ ॥ ਕਰਣ ਕਾਰਣ ਸਮਰਥੁ ਅਪਾਰਾ ॥ ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ

ਕਰਾਇਦਾ ॥੧੫॥ ਸੇ ਗੁਣ ਗਾਵਹਿ ਸਾਚੇ ਭਾਵਹਿ ॥ ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥ ਨਾਨਕੁ ਸਾਚੁ ਕਹੈ ਬੇਨੰਤੀ ਮਿਲਿ ਸਾਚੇ ਸੁਖੁ ਪਾਇਦਾ ॥੧੬॥੨॥੧੪॥ {ਪੰਨਾ ੧੦੩੪}

**ਪਦ ਅਰਥ** :—ਪਾਵਾ—ਪਾਵਾਂ, ਮੈਂ ਪਾ ਸਕਾਂ । ਭਾਵਾ—ਭਾਵਾਂ, ਮੈਂ ਚੰਗਾ ਲੱਗਾਂ । ਭਾਇ—ਪ੍ਰੇਮ ਨਾਲ । ਭਾਣੇ—(ਜੇਹੜੇ) ਚੰਗੇ ਲੱਗੇ । ਭਾਵਹਿ—(ਉਹਨਾਂ ਨੂੰ) ਚੰਗਾ ਲੱਗਦਾ ਹੈਂ । ਕਰਤੇ—ਹੇ ਕਰਤਾਰ ! ਰਸਨ—ਜੀਭ । ਰਸਾਇਦਾ—ਰਸੀਲੀ ਬਣਾਂਦਾ ਹੈਂ ।੧।

ਮੁਕਤੁ—ਵਿਕਾਰਾਂ ਤੋਂ ਸੁਤੰਤਰ । ਹਰਿ—ਹੇ ਹਰੀ ! ਆਪ—ਆਪਾ-ਭਾਵ । ਗਵਾਇ—ਗਵਾ ਕੇ । ਅਨਦਿਨੁ—ਹਰ ਰੋਜ਼ ।੨।

ਈਸਰੁ—ਸ਼ਿਵ । ਤਪੇ—ਤਪ ਕਰਨ ਵਾਲੇ ।੩।

ਭਾਣੈ—ਮਰਜ਼ੀ ਨਾਲ, ਰਜ਼ਾ ਵਿਚ । ਸਾਹ—ਸੁਆਸ । ਲਵਾਇਦਾ—ਲੈਣ ਦੇਂਦਾ ਹੈ ।੪।

ਨਿਹਚਉ—ਜ਼ਰੂਰ । ਆਪੁ—ਆਪਣੇ ਆਪ ਨੂੰ । ਗਣਾਏ—ਵੱਡਾ ਜਤਾਂਦਾ ਹੈ । ਨਾਵਹੁ—ਨਾਮ ਤੋਂ ।੫।

ਹੰਸਾ—ਜੀਵ । ਤਿਸੁ ਵਿਚਿ—ਉਸ (ਕਾਇਆ) ਵਿਚ । ਅੰਮ੍ਰਿਤੁ ਕਰਿ—ਨਾਮ ਅੰਮ੍ਰਿਤ ਦੀ ਬਰਕਤਿ ਨਾਲ । ਪੀਵੈ—ਪੀ ਲੈਂਦਾ ਹੈ, ਮੁਕਾ ਲੈਂਦਾ ਹੈ । ਬਾਹੁੜਿ—ਮੁੜ, ਫਿਰ ।੬।

ਸਾਦਹੁ—ਸੁਆਦ ਤੋਂ । ਭੋਗਹੁ—ਮਾਇਆ ਦੇ ਭੋਗਾਂ ਤੋਂ । ਵਿਗੋਵੈ—ਖ਼ੁਆਰ ਹੁੰਦਾ ਹੈ । ਹਰਖਹੁ—ਖ਼ੁਸ਼ੀ ਤੋਂ ।੭।

ਵਿਹੂਣੀ—ਸੱਖਣੀ । ਸਬਾਈ—ਸਾਰੀ ਲੁਕਾਈ । ਸਾਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਜਾਤਾ—ਪਛਾਣ ਲਿਆ ।੮।

ਫੇਰਿ—ਮੁੜ, ਫਿਰ । ਮਿਤਿ—ਮਰਯਾਦਾ, ਮਾਪ, ਮਿਣਤੀ । ਭੇਦਿ—ਵਿੱਝ ਕੇ ।੯।

ਸਾਧਿਕ—ਸਾਧਨਾਂ ਕਰਨ ਵਾਲੇ । ਜਿਣਿ—ਜਿੱਤ ਕੇ । ਸਾਚੁ—ਸਦਾ-ਥਿਰ ਨਾਮ । ਦ੍ਰਿੜਾਇਦਾ—ਮਨ ਵਿਚ ਪੱਕਾ ਕਰਦਾ ਹੈ ।੧੦।

ਸਚਿਆਰਾ—ਸੱਚ ਦੇ ਵਣਜਾਰੇ । ਸਾਚੇ—ਸਦਾ-ਥਿਰ ਪ੍ਰਭੂ ਨੂੰ । ਤ੍ਰਿਭਵਣਿ—ਤਿੰਨ ਭਵਨਾਂ ਵਾਲੇ ਜਗਤ ਵਿਚ ।੧੧।

ਕਿਨੈ—ਕਿਸੇ ਨੂੰ ਭੀ । ਸਚਿ—ਸਦਾ-ਥਿਰ ਪ੍ਰਭੂ ਵਿਚ । ਵੀਛੁੜਿ—ਵਿਛੁੜ ਕੇ ।੧੨।

ਧੁਰਹੁ—ਮੁੱਢ ਤੋਂ ਹੀ । ਧਾਹੀ—ਢਾਹਾਂ ਮਾਰ ਕੇ । ਮੁਹਲਤਿ—ਜ਼ਿੰਦਗੀ ਦਾ ਸਮਾ । ਪੁੰਨੈ—ਪੁੱਗ ਜਾਣ ਤੇ ।੧੩।

ਭੁਗਤਾ—ਭੋਗਣ ਵਾਲਾ । ਤ੍ਰਿਪਤਾ—ਰੱਜਿਆ ਹੋਇਆ । ਮੁਕਤਾ—ਭੋਗਾਂ ਤੋਂ ਸੁਤੰਤਰ । ਮੁਕਤੀਸਰੁ—ਮੁਕਤੀ-ਈਸਰ, ਮੁਕਤੀ ਦਾ ਮਾਲਕ । ਚੁਕਾਇਦਾ—ਮੁਕਾ ਦੇਂਦਾ ਹੈ ।੧੪।

ਦਾਨਾ ਕੈ ਸਿਰਿ—ਸਭ ਦਾਨਾਂ ਦੇ ਸਿਰ ਤੇ, ਸਭ ਬਖ਼ਸ਼ਸ਼ਾਂ ਤੋਂ ਵਧੀਆ । ਕਰਣ ਕਾਰਣ—ਜਗਤ ਦਾ ਰਚਨ ਵਾਲਾ । ਵੇਖੈ—ਸੰਭਾਲ ਕਰਦਾ ਹੈ । ਕਰਣੀ—ਕਰਨ-ਜੋਗ ।੧੫।

ਸੇ—ਉਹ ਬੰਦੇ । ਤੇ—ਤੋਂ । ਮਿਲਿ—ਮਿਲ ਕੇ ।੧੬।

**ਅਰਥ** :—ਹੇ ਸਦਾ-ਥਿਰ ਪ੍ਰਭੂ ! ਜੇ ਮੈਂ ਤੈਨੂੰ ਚੰਗਾ ਲੱਗਾਂ, ਤਾਂ ਹੀ ਤੇਰਾ ਦਰਸਨ ਕਰ ਸਕਦਾ ਹਾਂ, ਤੇ ਤੇਰੇ ਪ੍ਰੇਮ ਵਿਚ (ਜੁੜ ਕੇ) ਤੇਰੀ ਭਗਤੀ (ਕਰ ਸਕਦਾ ਹਾਂ, ਤੇ) ਤੇਰੇ ਗੁਣ ਗਾ ਸਕਦਾ ਹਾਂ । ਹੇ ਕਰਤਾਰ ! ਜੇਹੜੇ ਬੰਦੇ ਤੈਨੂੰ ਪਿਆਰੇ ਲੱਗਦੇ ਹਨ ਤੂੰ ਉਹਨਾਂ ਨੂੰ ਪਿਆਰਾ ਲੱਗਦਾ ਹੈਂ । ਤੂੰ ਆਪ ਹੀ ਉਹਨਾਂ ਦੀ ਜੀਭ ਵਿਚ (ਆਪਣੇ ਨਾਮ ਦਾ) ਰਸ ਪੈਦਾ ਕਰਦਾ ਹੈਂ ।੧।

ਹੇ ਪ੍ਰਭੂ ! ਤੇਰੇ ਭਗਤ ਤੇਰੇ ਦਰਬਾਰ ਵਿਚ ਸੋਹਣੇ ਲੱਗਦੇ ਹਨ । ਹੇ ਹਰੀ ! ਤੇਰੇ ਦਾਸ (ਮਾਇਆ ਦੇ ਬੰਧਨਾਂ ਤੋਂ) ਸੁਤੰਤਰ ਹੋ ਜਾਂਦੇ ਹਨ । ਉਹ ਆਪਾ-ਭਾਵ ਮਿਟਾ ਕੇ ਤੇਰੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਤੇ ਹਰ ਰੋਜ਼ (ਭਾਵ, ਹਰ ਵੇਲੇ) ਤੇਰਾ ਨਾਮ ਸਿਮਰਦੇ ਹਨ ।੨।

ਸ਼ਿਵ, ਬ੍ਰਹਮਾ, ਅਨੇਕਾਂ ਦੇਵੀਆਂ ਤੇ ਦੇਵਤੇ, ਇੰਦਰ ਦੇਵਤਾ, ਤਪੀ ਲੋਕ, ਰਿਸ਼ੀ ਮੁਨੀ—ਇਹ ਸਭ ਤੇਰੀ ਹੀ ਸੇਵਾ-ਭਗਤੀ ਕਰਦੇ ਹਨ (ਭਾਵ, ਭਾਵੇਂ ਇਹ ਕਿਤਨੇ ਹੀ ਵੱਡੇ ਮਿਥੇ ਜਾਣ, ਪਰ ਤੇਰੇ ਸਾਹਮਣੇ ਇਹ ਤੇਰੇ ਸਾਧਾਰਨ ਸੇਵਕ ਹਨ) । ਅਨੇਕਾਂ ਜਤਧਾਰੀ, ਅਨੇਕਾਂ ਉੱਚ-ਆਚਰਨੀ, ਤੇ ਅਨੇਕਾਂ ਹੀ ਬਨਾਂ ਵਿਚ ਰਹਿਣ ਵਾਲੇ ਤਿਆਗੀ (ਤੇਰੇ ਗੁਣ ਗਾਂਦੇ ਹਨ, ਪਰ ਤੇਰੇ ਗੁਣਾਂ ਦਾ) ਕੋਈ ਭੀ ਅੰਤ ਨਹੀਂ ਲੱਭ ਸਕਦਾ ।੩।

ਜਦ ਤਕ ਪਰਮਾਤਮਾ ਆਪ ਸੂਝ ਨਾਹ ਬਖ਼ਸ਼ੇ ਕੋਈ ਜੀਵ (ਪਰਮਾਤਮਾ ਦੀ ਭਗਤੀ ਕਰਨ ਦੀ) ਸੂਝ ਪ੍ਰਾਪਤ ਨਹੀਂ ਕਰ ਸਕਦਾ । ਪਰਮਾਤਮਾ ਜੋ ਕੁਝ ਕਰਦਾ ਹੈ ਆਪਣੀ ਰਜ਼ਾ ਵਿਚ (ਆਪਣੀ ਮਰਜ਼ੀ ਨਾਲ) ਕਰਦਾ ਹੈ । ਪਰਮਾਤਮਾ ਨੇ ਚੁਰਾਸੀ ਲੱਖ ਜੂਨਾਂ ਦੇ ਜੀਵ ਪੈਦਾ ਕੀਤੇ ਹਨ, ਉਹ ਆਪਣੀ ਮਰਜ਼ੀ ਨਾਲ ਹੀ ਇਹਨਾਂ ਜੀਵਾਂ ਨੂੰ ਸਾਹ ਲੈਣ ਦੇਂਦਾ ਹੈ (ਇਹਨਾਂ ਨੂੰ ਜਿਵਾਲੀ ਰੱਖਦਾ ਹੈ) ।੪।

(ਜਗਤ ਵਿਚ) ਜ਼ਰੂਰ ਉਹੀ ਕੁਝ ਹੁੰਦਾ ਹੈ ਜੋ ਉਸ ਕਰਤਾਰ ਨੂੰ ਚੰਗਾ ਲਗਦਾ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਇਸ ਅਸਲੀਅਤ ਨੂੰ ਨਹੀਂ ਸਮਝਦਾ, ਉਹ) ਆਪਣੇ ਆਪ ਨੂੰ ਵੱਡਾ ਜਤਾਂਦਾ ਹੈ (ਤੇ ਹਉਮੈ ਵਿਚ ਹੀ) ਦੁਖੀ ਭੀ ਹੁੰਦਾ ਹੈ । ਪਰਮਾਤਮਾ ਦੇ ਨਾਮ ਤੋਂ ਖੁੰਝਾ ਹੋਇਆ (ਮਨਮੁਖ) ਕਿਤੇ ਆਤਮਕ ਸ਼ਾਂਤੀ ਦਾ ਟਿਕਾਣਾ ਨਹੀਂ ਲੱਭ ਸਕਦਾ, ਜੰਮਦਾ ਤੇ ਮਰਦਾ ਹੈ, ਜੰਮਦਾ ਤੇ ਮਰਦਾ ਹੈ, ਤੇ (ਇਸ ਗੇੜ ਵਿਚ ਹੀ) ਦੁੱਖ ਪਾਂਦਾ ਹੈ ।੫।

ਉਹ ਸਰੀਰ ਪਵਿੱਤ੍ਰ ਹੈ ਜਿਸ ਵਿਚ ਪਵਿੱਤ੍ਰ (ਜੀਵਨ ਵਾਲਾ) ਜੀਵਾਤਮਾ ਵੱਸਦਾ ਹੈ (ਕਿਉਂਕਿ) ਉਸ (ਸਰੀਰ) ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ, (ਉਹ ਜੀਵਾਤਮਾ ਸਹੀ ਅਰਥਾਂ ਵਿਚ) ਮਾਇਆ-ਰਹਿਤ ਪ੍ਰਭੂ ਦਾ ਅੰਸ ਹੈ । ਪ੍ਰਭੂ ਦੇ ਨਾਮ-ਅੰਮ੍ਰਿਤ ਦੀ ਬਰਕਤਿ ਨਾਲ ਉਹ ਮਨੁੱਖ ਆਪਣੇ ਸਾਰੇ ਦੁੱਖ ਮੁਕਾ ਲੈਂਦਾ ਹੈ, ਤੇ ਮੁੜ ਉਹ ਕਦੇ ਦੁੱਖ ਨਹੀਂ ਪਾਂਦਾ ।੬।

ਬਹੁਤੇ (ਭੋਗਾਂ ਦੇ) ਸੁਆਦਾਂ ਤੋਂ ਦੁੱਖ ਹੀ ਮਿਲਦਾ ਹੈ (ਕਿਉਂਕਿ) ਭੋਗਾਂ ਤੋਂ (ਆਖ਼ਿਰ) ਰੋਗ ਪੈਦਾ ਹੁੰਦੇ ਹਨ ਤੇ ਮਨੁੱਖ ਅੰਤ ਨੂੰ ਖ਼ੁਆਰ ਹੁੰਦਾ ਹੈ । (ਮਾਇਆ ਦੀਆਂ) ਖ਼ੁਸ਼ੀਆਂ ਤੋਂ ਭੀ ਚਿੰਤਾ ਹੀ ਪੈਦਾ ਹੁੰਦੀ ਹੈ ਜੋ) ਕਦੇ ਮਿਟਦੀ ਹੀ ਨਹੀਂ । ਪਰਮਾਤਮਾ ਦੀ ਰਜ਼ਾ ਵਿਚ ਤੁਰਨ ਤੋਂ ਬਿਨਾ ਮਨੁੱਖ ਭਟਕਣਾ ਵਿਚ ਪਿਆ ਰਹਿੰਦਾ ਹੈ ।੭।

ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਗੁਪਤ ਵਿਆਪਕ ਹੈ, ਪਰ ਇਸ ਗੱਲ ਦੀ ਸਮਝ ਤੋਂ ਵਾਂਜੀ ਰਹਿ ਕੇ ਸਾਰੀ ਲੁਕਾਈ ਭਟਕ ਰਹੀ ਹੈ । ਜਿਸ ਮਨੁੱਖ ਨੇ ਗੁਰੂ ਦਾ ਸ਼ਬਦ, ਜੋ ਨਿਰਭੈਤਾ ਦੇਣ ਵਾਲਾ ਹੈ, ਆਪਣੇ ਹਿਰਦੇ ਵਿਚ ਵਸਾਇਆ ਹੈ ਉਸ ਨੇ ਸਦਾ-ਥਿਰ ਪ੍ਰਭੂ ਨੂੰ ਸਾਰੀ ਸ੍ਰਿਸ਼ਟੀ ਵਿਚ ਵੱਸਦਾ ਪਛਾਣ ਲਿਆ ਹੈ । ਗੁਰੂ ਦਾ ਸ਼ਬਦ ਉਸ ਦੀ ਸੁਰਤਿ ਨੂੰ ਪਰਮਾਤਮਾ ਦੀ ਜੋਤਿ ਵਿਚ ਮਿਲਾ ਦੇਂਦਾ ਹੈ ।੮।

ਮੁਰ (ਆਦਿਕ ਦੈਂਤਾਂ) ਦਾ ਵੈਰੀ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, ਮਾਇਆ ਦੇ ਮੋਹ ਵਿਚ ਕਦੇ ਡੋਲਣ ਵਾਲਾ ਨਹੀਂ, ਉਸ ਦਾ ਸਰੂਪ ਕਦੇ ਤੋਲਿਆ ਮਿਣਿਆ ਨਹੀਂ ਜਾ ਸਕਦਾ । ਉਹ (ਆਪਣੇ ਰਚੇ ਹੋਏ ਜਗਤ ਨੂੰ) ਇਕ ਖਿਨ ਵਿਚ ਢਾਹ ਸਕਦਾ ਹੈ ਤੇ ਮੁੜ ਪੈਦਾ ਕਰ ਸਕਦਾ ਹੈ । ਉਸ ਦਾ ਕੋਈ ਖ਼ਾਸ ਰੂਪ ਨਹੀਂ ਦੱਸਿਆ ਜਾ ਸਕਦਾ ਹੈ, ਉਸ ਦੇ ਕੋਈ ਖ਼ਾਸ ਚਿਹਨ ਚੱਕ੍ਰ ਨਹੀਂ ਦੱਸੇ ਜਾ ਸਕਦੇ, ਉਹ ਕੇਡਾ ਵੱਡਾ ਹੈ ਤੇ ਕਿਹੋ ਜੇਹਾ ਹੈ—ਇਹ ਭੀ ਨਹੀਂ ਦੱਸਿਆ ਜਾ ਸਕਦਾ । ਜੇਹੜਾ ਮਨੁੱਖ (ਆਪਣੇ ਮਨ ਨੂੰ ਗੁਰੂ ਦੇ) ਸ਼ਬਦ ਵਿਚ ਵਿੰਨ੍ਹ ਲੈਂਦਾ ਹੈ ਉਹ ਉਸ ਪਰਮਾਤਮਾ (ਦੀ ਯਾਦ) ਵਿਚ ਪਤੀਜ ਜਾਂਦਾ ਹੈ ।੯।

ਮੈਂ ਪਿਆਰੇ ਪ੍ਰਭੂ ਦੇ ਉਹਨਾਂ ਦਾਸਾਂ ਦਾ ਦਾਸ ਹਾਂ ਜੋ ਉਸ ਨੂੰ ਮਿਲਣ ਲਈ ਜਤਨ ਕਰਦੇ ਰਹਿੰਦੇ ਹਨ ਜੋ ਉਸ ਸਦਾ-ਥਿਰ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਦੇ ਹਨ । ਜੇਹੜਾ ਮਨੁੱਖ ਪਰਮਾਤਮਾ ਦਾ ਨਾਮ ਜਪਣਾ ਮੰਨ ਲੈਂਦਾ ਹੈ (ਭਾਵ, ਨਾਮ ਜਪਣ ਨੂੰ ਜੀਵਨ-ਮਨੋਰਥ ਨਿਸ਼ਚੇ ਕਰ ਲੈਂਦਾ ਹੈ) ਉਹ (ਜਗਤ ਵਿਚੋਂ ਜੀਵਨ-ਬਾਜ਼ੀ) ਜਿੱਤ ਕੇ ਜਾਂਦਾ ਹੈ । (ਪਰ ਇਹ ਖੇਡ ਜੀਵਾਂ ਦੇ ਆਪਣੇ ਵੱਸ ਦੀ ਨਹੀਂ) ਪਰਮਾਤਮਾ ਆਪ ਹੀ ਆਪਣਾ ਸਦਾ-ਥਿਰ ਨਾਮ ਜੀਵਾਂ ਦੇ ਹਿਰਦੇ ਵਿਚ ਦ੍ਰਿੜ੍ਹ ਕਰਾਂਦਾ ਹੈ ।੧੦।

ਜਿਨ੍ਹਾਂ ਮਨੁੱਖਾਂ ਦੇ ਪਾਸ ਥਿਰ ਰਹਿਣ ਵਾਲਾ ਨਾਮ ਹੈ, ਉਹ ਉਸ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦੇ ਹਨ, ਉਹ ਸਦਾ-ਥਿਰ ਨਾਮ ਦੇ ਵਣਜਾਰੇ ਹਨ । ਜਿਸ ਮਨੁੱਖ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਪਿਆਰਾ ਲੱਗਦਾ ਹੈ ਉਹ ਸਦਾ-ਥਿਰ ਪ੍ਰਭੂ ਨੂੰ ਚੰਗਾ ਲੱਗਦਾ ਹੈ । ਉਹ ਸਦਾ-ਥਿਰ ਪ੍ਰਭੂ ਸਾਰੀ ਸ੍ਰਿਸ਼ਟੀ ਵਿਚ (ਵਿਆਪਕ ਹੈ), ਉਸ ਨੇ ਆਪਣੀ ਸੱਤਿਆ ਦੇ ਕੇ ਸ੍ਰਿਸ਼ਟੀ ਰਚੀ ਹੈ । (ਸਦਾ-ਥਿਰ ਨਾਮ ਦਾ ਵਣਜ ਕਰਨ ਵਾਲਾ ਮਨੁੱਖ) ਉਸ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਹੀ ਖ਼ੁਸ਼ ਰਹਿੰਦਾ ਹੈ ।੧੧।

(ਉਂਞ ਤਾਂ) ਹਰੇਕ ਜੀਵ ਆਖਦਾ ਹੈ ਕਿ ਪਰਮਾਤਮਾ ਸਭ ਤੋਂ ਵੱਡਾ ਹੈ ਸਭ ਤੋਂ ਵੱਡਾ ਹੈ ਪਰ ਸਤਿਗੁਰੂ ਦੀ ਸਰਨ ਪੈਣ ਤੋਂ ਬਿਨਾ ਕਿਸੇ ਨੂੰ ਸਹੀ ਸਮਝ ਨਹੀਂ ਪੈਂਦੀ । ਜੇਹੜਾ ਮਨੁੱਖ (ਗੁਰੂ ਦੀ ਰਾਹੀਂ) ਸਦਾ-ਥਿਰ ਪ੍ਰਭੂ ਵਿਚ ਜੁੜਦਾ ਹੈ ਉਹ ਉਸ ਸਦਾ-ਥਿਰ ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਉਹ (ਉਸ ਦੇ ਚਰਨਾਂ ਤੋਂ ਵਿਛੁੜਦਾ ਨਹੀਂ) ਵਿਛੁੜ ਕੇ ਦੁੱਖ ਨਹੀਂ ਪਾਂਦਾ ਹੈ ।੧੨।

ਪਰ ਜੇਹੜੇ ਬੰਦੇ ਮੁੱਢ ਤੋਂ ਹੀ ਪ੍ਰਭੂ ਤੋਂ ਵਿੱਛੁੜੇ ਚਲੇ ਆ ਰਹੇ ਹਨ ਉਹ ਢਾਹਾਂ ਮਾਰ ਮਾਰ ਕੇ ਰੋਂਦੇ ਆ ਰਹੇ ਹਨ । ਜਦੋਂ ਜਦੋਂ ਜ਼ਿੰਦਗੀ ਦਾ ਸਮਾ ਮੁੱਕ ਜਾਂਦਾ ਹੈ ਉਹ ਮਰਦੇ ਹਨ ਜੰਮਦੇ ਹਨ, ਮਰਦੇ ਹਨ ਜੰਮਦੇ ਹਨ (ਇਸੇ ਗੇੜ ਵਿਚ ਪਏ ਰਹਿੰਦੇ ਹਨ) । ਜਿਸ ਮਨੁੱਖ ਉੱਤੇ ਪ੍ਰਭੂ ਮੇਹਰ ਕਰਦਾ ਹੈ ਉਸ ਨੂੰ (ਆਪਣਾ ਨਾਮ ਬਖ਼ਸ਼ ਕੇ) ਵਡਿਆਈ ਦੇਂਦਾ ਹੈ, ਉਸ ਨੂੰ ਆਪਣੇ ਚਰਨਾਂ ਵਿਚ ਮੇਲ ਲੈਂਦਾ ਹੈ, ਉਹ ਮਨੁੱਖ (ਮੁੜ ਕਦੇ ਨਾਹ ਵਿਛੁੜਦਾ ਹੈ) ਨਾਹ ਪਛੁਤਾਂਦਾ ਹੈ ।੧੩।

ਪ੍ਰਭੂ ਆਪ ਹੀ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਹੈ, (ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ ਸਾਰੇ ਪਦਾਰਥਾਂ ਨੂੰ ਭੋਗਣ ਵਾਲਾ ਹੈ, ਫਿਰ ਆਪ ਹੀ ਇਹਨਾਂ ਭੋਗਾਂ ਤੋਂ ਰੱਜ ਜਾਣ ਵਾਲਾ ਹੈ ਤੇ ਆਪ ਹੀ ਪਦਾਰਥਾਂ ਦੇ ਮੋਹ ਤੋਂ ਸੁਤੰਤਰ ਹੋ ਜਾਣ ਵਾਲਾ ਹੈ । ਪ੍ਰਭੂ ਆਪ ਹੀ ਮੁਕਤੀ ਦਾ ਮਾਲਕ ਹੈ, ਆਪ ਹੀ ਵਿਕਾਰਾਂ ਤੋਂ ਖ਼ਲਾਸੀ ਦੀ ਦਾਤਿ ਦੇਂਦਾ ਹੈ, ਆਪ ਹੀ ਜੀਵਾਂ ਦੇ ਅੰਦਰੋਂ ਮਾਇਆ ਦੀ ਮਮਤਾ ਤੇ ਮਾਇਆ ਦਾ ਮੋਹ ਦੂਰ ਕਰਦਾ ਹੈ ।੧੪।

ਪਰਮਾਤਮਾ ਇਸ ਜਗਤ ਦਾ ਰਚਣ ਵਾਲਾ ਹੈ, ਸਾਰੀਆਂ ਤਾਕਤਾਂ ਦਾ ਮਾਲਕ ਹੈ ਤੇ ਬੇਅੰਤ ਹੈ, ਉਹ ਜੀਵਾਂ ਨੂੰ ਆਪਣੇ ਗੁਣਾਂ ਦੀ ਵਿਚਾਰ ਬਖ਼ਸ਼ਦਾ ਹੈ ਤੇ ਉਸ ਦੀ ਇਹ ਦਾਤਿ ਉਸ ਦੀਆਂ ਹੋਰ ਸਭ ਦਾਤਾਂ ਤੋਂ ਸ੍ਰੇਸ਼ਟ ਹੈ ।

ਸਾਰੀ ਸ੍ਰਿਸ਼ਟੀ ਪੈਦਾ ਕਰ ਕੇ ਉਹ ਆਪ ਹੀ ਇਸ ਦੀ ਸੰਭਾਲ ਕਰਦਾ ਹੈ, ਤੇ ਜੀਵਾਂ ਪਾਸੋਂ ਉਹ ਕਾਰ ਕਰਾਂਦਾ ਹੈ ਜੋ ਕਰਨ-ਜੋਗ ਹੋਵੇ ।੧੫।

ਜੇਹੜੇ ਜੀਵ ਸਦਾ-ਥਿਰ ਪ੍ਰਭੂ ਨੂੰ ਪਿਆਰੇ ਲੱਗਦੇ ਹਨ ਉਹ ਉਸ ਦੇ ਗੁਣ ਗਾਂਦੇ ਹਨ । ਹੇ ਪ੍ਰਭੂ ! ਸਾਰੇ ਜੀਅ ਜੰਤ ਤੈਥੋਂ ਪੈਦਾ ਹੁੰਦੇ ਹਨ ਤੇ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ । ਹੇ ਨਾਨਕ ! ਜੇਹੜਾ ਮਨੁੱਖ ਸਦਾ-ਥਿਰ ਪ੍ਰਭੂ ਨੂੰ ਸਿਮਰਦਾ ਹੈ (ਉਸ ਦੇ ਦਰ ਤੇ) ਬੇਨਤੀਆਂ ਕਰਦਾ ਹੈ, ਉਹ ਉਸ ਸਦਾ-ਥਿਰ ਪਰਮਾਤਮਾ ਨੂੰ ਮਿਲ ਕੇ ਆਤਮਕ ਅਨੰਦ ਮਾਣਦਾ ਹੈ ।੧੬।੨।੧੪।

ਮਾਰੂ ਮਹਲਾ ੧ ॥ ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥ ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥ ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥ ਨਾ ਤਦਿ ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥ ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥ ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥ ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥ ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ॥ ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥੫॥ ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥ ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥੬॥ ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੁੋਆਲਾ ॥ ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥੭॥ ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥ ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥੮॥ ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥ ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥ ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥ ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥੧੦॥ ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ ॥ ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥੧੧॥ ਭਾਉ ਨ ਭਗਤੀ ਨਾ ਸਿਵ ਸਕਤੀ ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥ ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥੧੨॥ ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥ ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥੧੩॥ ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ ਰਹਾਇਆ ॥ ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥੧੪॥ ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥ ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥ ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥ {ਪੰਨਾ ੧੦੩੫-੧੦੩੬}

**ਪਦ ਅਰਥ** :—ਅਰਬਦ—{ਅਬੁ੍ਲਦ} ਦਸ ਕਰੋੜ (ਸਾਲ) । ਨਰਬਦ—ਨ ਅਰਬਦ, ਜਿਸ ਵਾਸਤੇ ਲਫ਼ਜ਼ 'ਅਰਬਦ' ਭੀ ਨਾਹ ਵਰਤਿਆ ਜਾ ਸਕੇ, ਗਿਣਤੀ ਤੋਂ ਪਰੇ । ਧੁੰਧੂਕਾਰਾ—ਘੁੱਪ ਹਨੇਰਾ {ਨੋਟ :—ਘੁੱਪ ਹਨੇਰੇ ਵਿਚ ਪਤਾ ਨਹੀਂ ਲੱਗ ਸਕਦਾ ਕਿ ਇਥੇ ਕੀਹ ਕੁਝ ਪਿਆ ਹੈ} ਉਹ ਹਾਲਤ ਜਿਸ ਦੀ ਬਾਬਤ ਕੋਈ ਭੀ ਮਨੁੱਖ ਕੁਝ ਨਹੀਂ ਦੱਸ ਸਕਦਾ । ਧਰਣਿ—ਧਰਤੀ । ਗਗਨਾ—ਆਕਾਸ਼ । ਰੈਨਿ—ਰਾਤ । ਸੁੰਨ—ਸੁੰਞ । ਸੁੰਨ ਸਮਾਧਿ—ਉਹ ਸਮਾਧੀ ਜਿਸ ਵਿਚ ਪ੍ਰਭੂ ਦੇ ਆਪਣੇ ਆਪੇ ਤੋਂ ਬਿਨਾ ਹੋਰ ਕੁਝ ਭੀ ਨਹੀਂ ਸੀ ।੧।

ਖਾਣੀ—ਜਗਤ-ਉਤਪੱਤੀ ਦੇ ਚਾਰ ਵਸੀਲੇ : ਅੰਡਜ, ਉਤਭੁਜ, ਜੇਰਜ, ਸੇਤਜ । ਬਾਣੀ—ਜੀਵਾਂ ਦੀਆਂ ਚਾਰ ਬਾਣੀਆਂ । ਓਪਤਿ—ਉਤਪੱਤੀ । ਖਪਤਿ—ਨਾਸ, ਪਰਲੌ । ਸਪਤ—ਸੱਤ । ਸਾਗਰ—ਸਮੁੰਦਰ ।੨।

ਤਦਿ—ਤਦੋਂ । ਮਛੁ—ਮਾਤ ਲੋਕ । ਪਇਆਲਾ—ਪਤਾਲ । ਖੈ—ਨਾਸ ਕਰਨ ਵਾਲਾ । ਕਾਲਾ—ਕਾਲ ।੩।

ਮਹੇਸੁ—ਸ਼ਿਵ । ਕੋ—ਕੋਈ ਜੀਵ ।੪।

ਸਤੀ—ਉੱਚਾ ਆਚਰਨ ਬਣਾਣ ਦਾ ਜਤਨ ਕਰਨ ਵਾਲਾ । ਜਤੀ—ਜਤ ਧਾਰਨ ਵਾਲਾ, ਬਿੰਦ ਸਾਂਭ ਕੇ ਰੱਖਣ ਦਾ ਜਤਨ ਕਰਨ ਵਾਲਾ । ਬਨਵਾਸੀ—ਜੰਗਲ ਵਿਚ ਰਹਿਣ ਵਾਲਾ ਤਿਆਗੀ । ਸਿਧ—ਜੋਗ-ਸਾਧਨਾਂ ਵਿਚ ਪੁੱਗਾ ਹੋਇਆ ਜੋਗੀ । ਸਾਧਿਕ—ਸਾਧਨ ਕਰਨ ਵਾਲਾ । ਸੁਖ ਵਾਸੀ—ਸੁਖਾਂ ਵਿਚ ਰਹਿਣ ਵਾਲਾ, ਗ੍ਰਿਹਸਤੀ । ਜੰਗਮ—ਸ਼ਿਵ-ਉਪਾਸਕ ਜੋਗੀਆਂ ਦਾ ਇਕ ਭੇਖ । ਨਾਥੁ—ਜੋਗੀਆਂ ਦਾ ਗੁਰੂ ।੫।

ਸੰਜਮ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦੇ ਸਾਧਨ । ਬ੍ਰਤ—ਵਰਤ, ਨਿਰਾਹਾਰ ਰਹਿਣਾ । ਆਖਿ—ਆਖ ਕੇ । ਆਪਿ—ਆਪ ਵਿਚ । ਵਿਗਸੈ—ਖ਼ੁਸ਼ ਹੁੰਦਾ ਹੈ ।੬।

ਸੁਚਿ—ਸਰੀਰ ਨੂੰ ਪਵਿੱਤ੍ਰ ਰੱਖਣ ਦਾ ਸਾਧਨ । ਗੋਪੀ—ਗਵਾਲਣ । ਕਾਨੁ—ਕ੍ਰਿਸ਼ਨ । ਗੁੋਆਲਾ—ਗਾਂਈਆਂ ਦਾ ਰਾਖਾ, ਗੋਪਾਲਾ {ਨੋਟ :—ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਗੋਆਲਾ' ਹੈ, ਇਥੇ 'ਗੁਆਲਾ' ਪੜ੍ਹਨਾ ਹੈ} । ਵੰਸੁ—ਬੰਸਰੀ ।੭।

ਮਾਖੀ—ਮਾਖਿਓ, ਸ਼ਹਿਦ, ਮਿੱਠੀ । ਆਖੀ—ਅੱਖਾਂ ਨਾਲ । ਮਮਤਾ—ਅਪਣੱਤ, ਇਹ ਖ਼ਿਆਲ ਕਿ ਇਹ ਚੀਜ਼ 'ਮੇਰੀ' ਹੈ ।੮।

ਬਿੰਦੁ—ਉਸਤਤਿ, ਵਡਿਆਈ, ਖ਼ੁਸ਼ਾਮਦ । ਮਾਛਿੰਦੋ—ਮਾਛਿੰਦ੍ਰ ਨਾਥ । ਕੁਲ ਓਪਤਿ—ਕੁਲਾਂ ਦੀ ਉਤਪੱਤੀ । ਗਣਤ—ਲੇਖਾ, ਮਾਣ ।੯।

ਦੇਉ—ਦੇਵਤਾ ।੧੦।

ਮਸਾਇਕੁ—ਸ਼ੇਖ । ਰਾਉ—ਰਾਜਾ । ਰਈਅਤਿ—ਪਰਜਾ ।੧੧।

ਸਿਵ—ਸ਼ਿਵ, ਚੇਤੰਨ । ਸਕਤੀ—ਜੜ੍ਹ ਪਦਾਰਥ । ਬਿੰਦੁ—ਵੀਰਜ । ਰਕਤੀ—ਰੱਤ, ਲਹੂ ।੧੨।

ਕਤੇਬ—ਸ਼ਾਮੀ ਮਜ਼ਹਬਾਂ ਦੀਆਂ ਕਿਤਾਬਾਂ (ਕੁਰਾਨ, ਅੰਜੀਲ, ਤੌਰੇਤ, ਜ਼ੰਬੂਰ) । ਉਦੈ—ਸੂਰਜ ਦਾ ਚੜ੍ਹਨਾ । ਆਸਤ—ਸੂਰਤ ਦਾ ਡੁੱਬਣਾ, ਅਸਤ । ਅਗੋਚਰੁ—ਅ-ਗੋ-ਚਰ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ {ਗੋ-ਇੰਦ੍ਰੇ । ਚਰ—ਪਹੁੰਚ} ।੧੩।

ਤਿਸੁ ਭਾਣਾ—ਉਸ ਪ੍ਰਭੂ ਨੂੰ ਚੰਗਾ ਲੱਗਾ । ਆਡਾਣੁ—ਪਸਾਰਾ । ਰਹਾਇਆ—ਟਿਕਾਇਆ ।੧੪।

ਗੁਰਿ—ਗੁਰੂ ਨੇ । ਦੇਖੈ—ਸੰਭਾਲ ਕਰਦਾ ਹੈ । ਅਰੰਭੇ—ਬਣਾਏ । ਗੁਪਤਹੁ—ਗੁਪਤ ਹਾਲਤ ਤੋਂ ।੧੫।

ਤੇ—ਤੋਂ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਬਿਸਮਾਦੀ—ਹੈਰਾਨ । ਬਿਸਮ—ਹੈਰਾਨ ।੧੬।

**ਅਰਥ** :—(ਜਗਤ ਦੀ ਰਚਨਾ ਤੋਂ ਪਹਿਲਾਂ ਬੇਅੰਤ ਸਮਾ ਜਿਸ ਦੀ ਗਿਣਤੀ ਦੇ ਵਾਸਤੇ) ਅਰਬਦ ਨਰਬਦ (ਲਫ਼ਜ਼ ਭੀ ਨਹੀਂ ਵਰਤੇ ਜਾ ਸਕਦੇ, ਐਸੀ) ਘੁੱਪ ਹਨੇਰੇ ਦੀ ਹਾਲਤ ਸੀ (ਭਾਵ, ਅਜੇਹੀ ਹਾਲਤ ਸੀ ਜਿਸ ਦੀ ਬਾਬਤ ਕੁਝ ਭੀ ਦੱਸਿਆ ਨਹੀਂ ਜਾ ਸਕਦਾ । ਤਦੋਂ ਨਾਹ ਧਰਤੀ ਸੀ ਨਾਹ ਆਕਾਸ਼ ਸੀ ਅਤੇ ਨਾਹ ਹੀ ਕਿਤੇ

ਬੇਅੰਤ ਪ੍ਰਭੂ ਦਾ ਹੁਕਮ ਚੱਲ ਰਿਹਾ ਸੀ । ਤਦੋਂ ਨਾਹ ਦਿਨ ਸੀ ਨਾਹ ਰਾਤ ਸੀ, ਨਾਹ ਚੰਦ ਸੀ ਨਾਹ ਸੂਰਜ ਸੀ । ਤਦੋਂ ਪਰਮਾਤਮਾ ਆਪਣੇ ਆਪ ਵਿਚ ਹੀ (ਮਾਨੋ ਐਸੀ) ਸਮਾਧੀ ਲਾਈ ਬੈਠਾ ਸੀ ਜਿਸ ਵਿਚ ਕੋਈ ਕਿਸੇ ਕਿਸਮ ਦਾ ਫੁਰਨਾ ਨਹੀਂ ਸੀ ।੧।

ਤਦੋਂ ਨਾਹ ਜਗਤ-ਰਚਨਾ ਦੀਆਂ ਚਾਰ ਖਾਣੀਆਂ ਸਨ ਨਾਹ ਜੀਵਾਂ ਦੀਆਂ ਬਾਣੀਆਂ ਸਨ । ਤਦੋਂ ਨਾਹ ਹਵਾ ਸੀ ਨਾਹ ਪਾਣੀ ਸੀ, ਨਾਹ ਉਤਪੱਤੀ ਸੀ ਨਾਹ ਪਰਲੌ ਸੀ, ਨਾਹ ਜੰਮਣ ਸੀ ਨਾਹ ਮਰਨ ਸੀ । ਤਦੋਂ ਨਾਹ ਧਰਤੀ ਦੇ ਨੌ ਖੰਡ ਸਨ ਨਾਹ ਪਾਤਾਲ ਸੀ, ਨਾਹ ਸਤ ਸਮੁੰਦਰ ਸਨ ਤੇ ਨਾਹ ਹੀ ਨਦੀਆਂ ਵਿਚ ਪਾਣੀ ਵਹਿ ਰਿਹਾ ਸੀ ।੨।

ਤਦੋਂ ਨਾਹ ਸੁਰਗ-ਲੋਕ ਸੀ, ਨਾਹ ਮਾਤ-ਲੋਕ ਸੀ ਤੇ ਨਾਹ ਹੀ ਪਤਾਲ ਸੀ । ਤਦੋਂ ਨਾਹ ਕੋਈ ਦੋਜ਼ਖ਼ ਸੀ ਨਾਹ ਬਹਿਸ਼ਤ ਸੀ, ਤੇ ਨਾਹ ਹੀ ਮੌਤ ਲਿਆਉਣ ਵਾਲਾ ਕਾਲ ਸੀ । ਤਦੋਂ ਨਾਹ ਸੁਰਗ ਸੀ ਨਾਹ ਨਰਕ ਸੀ, ਨਾਹ ਜੰਮਣ ਸੀ ਨਾਹ ਮਰਨ ਸੀ, ਨਾਹ ਕੋਈ ਜੰਮਦਾ ਸੀ ਨਾਹ ਮਰਦਾ ਸੀ ।੩।

ਤਦੋਂ ਨਾਹ ਕੋਈ ਬ੍ਰਹਮਾ ਸੀ ਨਾਹ ਵਿਸ਼ਨੂੰ ਸੀ ਤੇ ਨਾਹ ਹੀ ਸ਼ਿਵ ਸੀ । ਤਦੋਂ ਇਕ ਪਰਮਾਤਮਾ ਹੀ ਪਰਮਾਤਮਾ ਸੀ, ਹੋਰ ਕੋਈ ਵਿਅਕਤੀ ਨਹੀਂ ਸੀ ਦਿੱਸਦਾ । ਤਦੋਂ ਨਾਹ ਕੋਈ ਇਸਤ੍ਰੀ ਸੀ ਨਾਹ ਕੋਈ ਮਰਦ ਸੀ ਤਦੋਂ ਨਾਹ ਕੋਈ ਜਾਤਿ ਸੀ ਨਾਹ ਕਿਸੇ ਜਾਤਿ ਵਿਚ ਕੋਈ ਜਨਮ ਹੀ ਲੈਂਦਾ ਸੀ । ਨਾਹ ਕੋਈ ਦੁੱਖ ਭੋਗਣ ਵਾਲਾ ਜੀਵ ਹੀ ਸੀ ।੪।

ਤਦੋਂ ਨਾਹ ਕੋਈ ਜਤੀ ਸੀ ਨਾਹ ਕੋਈ ਸਤੀ ਸੀ ਤੇ ਨਾਹ ਕੋਈ ਤਿਆਗੀ ਸੀ । ਤਦੋਂ ਨਾਹ ਕੋਈ ਸਿੱਧ ਸਨ ਨਾਹ ਸਾਧਿਕ ਸਨ ਤੇ ਨਾਹ ਹੀ ਕੋਈ ਗ੍ਰਿਹਸਤੀ ਸਨ । ਤਦੋਂ ਨਾਹ ਕੋਈ ਜੋਗੀਆਂ ਦਾ ਤੇ ਨਾਹ ਕੋਈ ਜੰਗਮਾਂ ਦਾ ਭੇਖ ਸੀ, ਤੇ ਨਾਹ ਹੀ ਕੋਈ ਜੋਗੀਆਂ ਦਾ ਗੁਰੂ ਅਖਵਾਣ ਵਾਲਾ ਸੀ ।੫।

ਤਦੋਂ ਨਾਹ ਕਿਤੇ ਜਪ ਹੋ ਰਹੇ ਸਨ ਨਾਹ ਤਪ ਹੋ ਰਹੇ ਸਨ, ਨਾਹ ਕਿਤੇ ਸੰਜਮ ਸਾਧੇ ਜਾ ਰਹੇ ਸਨ ਨਾਹ ਵਰਤ ਰੱਖੇ ਜਾ ਰਹੇ ਸਨ ਤੇ ਨਾਹ ਹੀ ਪੂਜਾ ਕੀਤੀ ਜਾ ਰਹੀ ਸੀ । ਤਦੋਂ ਕੋਈ ਐਸਾ ਜੀਵ ਨਹੀਂ ਸੀ ਜੋ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਜ਼ਿਕਰ ਕਰ ਸਕਦਾ । ਤਦੋਂ ਪਰਮਾਤਮਾ ਆਪ ਹੀ ਆਪਣੇ ਆਪ ਵਿਚ ਪਰਗਟ ਹੋ ਕੇ ਖ਼ੁਸ਼ ਹੋ ਰਿਹਾ ਸੀ ਤੇ ਆਪਣੇ ਵਡੱਪਣ ਦਾ ਮੁੱਲ ਆਪ ਹੀ ਪਾਂਦਾ ਸੀ ।੬।

ਤਦੋਂ ਨਾਹ ਕਿਤੇ ਸੁੱਚ ਰੱਖੀ ਜਾ ਰਹੀ ਸੀ, ਨਾਹ ਕਿਤੇ ਕੋਈ ਸੰਜਮ ਕੀਤਾ ਜਾ ਰਿਹਾ ਸੀ, ਨਾਹ ਹੀ ਕਿਤੇ ਤੁਲਸੀ ਦੀ ਮਾਲਾ ਸੀ । ਤਦੋਂ ਨਾਹ ਕਿਤੇ ਕੋਈ ਗੋਪੀ ਸੀ ਨਾਹ ਕੋਈ ਕਾਨ੍ਹ ਸੀ, ਨਾਹ ਕੋਈ ਗਊ ਸੀ ਨਾਹ ਗਊਆਂ ਦਾ ਰਾਖਾ ਸੀ । ਤਦੋਂ ਨਾਹ ਕੋਈ ਤੰਤ੍ਰ ਮੰਤ੍ਰ ਆਦਿਕ ਪਖੰਡ ਸੀ ਤੇ ਨਾਹ ਕੋਈ ਬੰਸਰੀ ਵਜਾ ਰਿਹਾ ਸੀ ।੭।

ਤਦੋਂ ਨਾਹ ਕਿਤੇ ਧਾਰਮਿਕ ਕਰਮ-ਕਾਂਡ ਸੀ ਨਾਹ ਕਿਤੇ ਮਿੱਠੀ ਮਾਇਆ ਸੀ । ਤਦੋਂ ਨਾਹ ਕਿਤੇ ਕੋਈ (ਉੱਚੀ ਨੀਵੀਂ) ਜਾਤਿ ਸੀ ਤੇ ਨਾਹ ਹੀ ਕਿਸੇ ਜਾਤਿ ਵਿਚ ਕੋਈ ਜਨਮ ਲੈਂਦਾ ਅੱਖੀਂ ਦਿੱਸਦਾ ਸੀ । ਤਦੋਂ ਨਾਹ ਕਿਤੇ ਮਾਇਆ ਦੀ ਮਮਤਾ ਦਾ ਜਾਲ ਸੀ, ਨਾਹ ਕਿਤੇ ਕਿਸੇ ਦੇ ਸਿਰ ਉਤੇ ਕਾਲ (ਕੂਕਦਾ ਸੀ) । ਨਾਹ ਕੋਈ ਜੀਵ ਕਿਸੇ ਦਾ ਸਿਮਰਨ-ਧਿਆਨ ਧਰਦਾ ਸੀ ।੮।

ਤਦੋਂ ਨਾਹ ਕਿਤੇ ਨਿੰਦਿਆ ਸੀ ਨਾਹ ਖ਼ੁਸ਼ਾਮਦ ਸੀ, ਨਾਹ ਕੋਈ ਜੀਵਾਤਮਾ ਸੀ ਨਾਹ ਕੋਈ ਜਿੰਦ ਸੀ । ਤਦੋਂ ਨਾਹ ਗੋਰਖ ਸੀ ਨਾਹ ਮਾਛਿੰਦ੍ਰ ਨਾਥ ਸੀ । ਤਦੋਂ ਨਾਹ ਕਿਤੇ (ਧਾਰਮਿਕ ਪੁਸਤਕਾਂ ਦੀ) ਗਿਆਨ-ਚਰਚਾ ਸੀ

ਨਾਹ ਕਿਤੇ ਸਮਾਧੀ-ਇਸਥਿਤ ਧਿਆਨ ਸੀ, ਤਦੋਂ ਨਾਹ ਕਿਤੇ ਕੁਲਾਂ ਦੀ ਉਤਪੱਤੀ ਸੀ ਤੇ ਨਾਹ ਹੀ ਕੋਈ (ਚੰਗੀ ਕੁਲ ਵਿਚ ਜੰਮਣ ਦਾ) ਮਾਣ ਕਰਦਾ ਸੀ ।੯।

ਤਦੋਂ ਨਾਹ ਕੋਈ ਬ੍ਰਾਹਮਣ ਖੱਤ੍ਰੀ ਆਦਿਕ ਵਰਨ ਸਨ ਨਾਹ ਕਿਤੇ ਜੋਗੀ ਜੰਗਮ ਆਦਿਕ ਭੇਖ ਸਨ । ਤਦੋਂ ਨਾਹ ਕੋਈ ਦੇਵਤਾ ਸੀ ਤੇ ਨਾਹ ਦੇਵਤੇ ਦਾ ਮੰਦਰ ਸੀ । ਤਦੋਂ ਨਾਹ ਕੋਈ ਗਊ ਸੀ, ਨਾਹ ਕਿਤੇ ਗਾਇਤ੍ਰੀ ਸੀ । ਨਾਹ ਕਿਤੇ ਹਵਨ ਸਨ ਨਾਹ ਜੱਗ ਹੋ ਰਹੇ ਸਨ, ਨਾਹ ਕਿਤੇ ਤੀਰਥਾਂ ਦਾ ਇਸ਼ਨਾਨ ਸੀ ਤੇ ਨਾਹ ਕੋਈ (ਦੇਵ-) ਪੂਜਾ ਕਰ ਰਿਹਾ ਸੀ ।੧੦।

ਤਦੋਂ ਨਾਹ ਕੋਈ ਮੌਲਵੀ ਸੀ ਨਾਹ ਕਾਜ਼ੀ ਸੀ, ਨਾਹ ਕੋਈ ਸ਼ੇਖ਼ ਸੀ ਨਾਹ ਹਾਜੀ ਸੀ । ਤਦੋਂ ਨਾਹ ਕਿਤੇ ਪਰਜਾ ਸੀ ਨਾਹ ਕੋਈ ਰਾਜਾ ਸੀ, ਨਾਹ ਕਿਤੇ ਦੁਨੀਆ ਵਾਲੀ ਹਉਮੈ ਹੀ ਸੀ, ਨਾਹ ਕੋਈ ਇਹੋ ਜਿਹੀ ਗੱਲ ਹੀ ਕਰਨ ਵਾਲਾ ਸੀ ।੧੧।

ਤਦੋਂ ਨਾਹ ਕਿਤੇ ਪ੍ਰੇਮ ਸੀ ਨਾਹ ਕਿਤੇ ਭਗਤੀ ਸੀ, ਨਾਹ ਕਿਤੇ ਜੜ੍ਹ ਸੀ ਨਾਹ ਚੇਤਨ ਸੀ । ਤਦੋਂ ਨਾਹ ਕਿਤੇ ਕੋਈ ਸੱਜਣ ਸੀ ਨਾਹ ਮਿੱਤਰ ਸੀ, ਨਾਹ ਕਿਤੇ ਪਿਤਾ ਦਾ ਵੀਰਜ ਸੀ ਨਾਹ ਮਾਂ ਦੀ ਰੱਤ ਸੀ । ਤਦੋਂ ਪਰਮਾਤਮਾ ਆਪ ਹੀ ਸ਼ਾਹ ਸੀ, ਆਪ ਹੀ ਵਣਜ ਕਰਨ ਵਾਲਾ ਸੀ, ਤਦੋਂ ਉਸ ਸਦਾ-ਥਿਰ ਪ੍ਰਭੂ ਨੂੰ ਇਹੋ ਕੁਝ ਚੰਗਾ ਲੱਗਦਾ ਸੀ ।੧੨।

ਤਦੋਂ ਨਾਹ ਕਿਤੇ ਸ਼ਾਸਤ੍ਰ ਸਿੰਮ੍ਰਿਤੀਆਂ ਤੇ ਵੇਦ ਸਨ, ਨਾਹ ਕਿਤੇ ਕੁਰਾਨ ਅੰਜੀਲ ਆਦਿਕ ਸ਼ਾਮੀ ਕਿਤਾਬਾਂ ਸਨ । ਤਦੋਂ ਕਿਤੇ ਪੁਰਾਣਾਂ ਦੇ ਪਾਠ ਭੀ ਨਹੀਂ ਸਨ । ਤਦੋਂ ਨਾਹ ਕਿਤੇ ਸੂਰਜ ਦਾ ਚੜ੍ਹਨਾ ਸੀ ਨਾਹ ਡੁੱਬਣਾ ਸੀ । ਤਦੋਂ
ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲਾ ਪਰਮਾਤਮਾ ਆਪ ਹੀ ਬੋਲਣ ਚਾਲਣ ਵਾਲਾ ਸੀ, ਆਪ ਹੀ ਅਦ੍ਰਿਸ਼ਟ ਸੀ ਤੇ ਆਪ ਹੀ ਆਪਣੇ ਆਪ ਨੂੰ ਪਰਗਟ ਕਰਨ ਵਾਲਾ ਸੀ ।੧੩।

ਜਦੋਂ ਉਸ ਪਰਮਾਤਮਾ ਨੂੰ ਚੰਗਾ ਲੱਗਾ ਤਾਂ ਉਸ ਨੇ ਜਗਤ ਪੈਦਾ ਕਰ ਦਿੱਤਾ । ਇਸ ਸਾਰੇ ਜਗਤ-ਖਿਲਾਰੇ ਨੂੰ ਉਸ ਨੇ (ਕਿਸੇ ਦਿੱਸਦੇ) ਸਹਾਰੇ ਤੋਂ ਬਿਨਾ ਹੀ (ਆਪੋ ਆਪਣੇ ਥਾਂ) ਟਿਕਾ ਦਿੱਤਾ । ਤਦੋਂ ਉਸ ਨੇ ਬ੍ਰਹਮਾ ਵਿਸ਼ਨੂ ਤੇ ਸ਼ਿਵ ਭੀ ਪੈਦਾ ਕਰ ਦਿੱਤੇ, (ਜਗਤ ਵਿਚ) ਮਾਇਆ ਦਾ ਮੋਹ ਭੀ ਵਧਾ ਦਿੱਤਾ ।੧੪।

ਜਿਸ ਕਿਸੇ ਵਿਰਲੇ ਬੰਦੇ ਨੂੰ ਗੁਰੂ ਨੇ ਉਪਦੇਸ਼ ਸੁਣਾਇਆ (ਉਸ ਨੂੰ ਸਮਝ ਆ ਗਈ ਕਿ) ਪਰਮਾਤਮਾ ਜਗਤ ਪੈਦਾ ਕਰ ਕੇ ਆਪ ਹੀ ਸੰਭਾਲ ਕਰ ਰਿਹਾ ਹੈ, ਹਰ ਥਾਂ ਉਸ ਦਾ ਹੁਕਮ ਚੱਲ ਰਿਹਾ ਹੈ । ਉਸ ਪਰਮਾਤਮਾ ਨੇ ਆਪ ਹੀ ਖੰਡ ਬ੍ਰਹਮੰਡ ਪਾਤਾਲ ਆਦਿਕ ਬਣਾਏ ਹਨ ਤੇ ਉਹ ਆਪ ਹੀ ਗੁਪਤ ਹਾਲਤ ਤੋਂ ਪਰਗਟ ਹੋਇਆ ਹੈ ।੧੫।

ਪੂਰੇ ਗੁਰੂ ਤੋਂ ਇਹ ਸਮਝ ਪੈਂਦੀ ਹੈ ਕਿ ਕੋਈ ਭੀ ਜੀਵ ਪਰਮਾਤਮਾ ਦੀ ਤਾਕਤ ਦਾ ਅੰਤ ਨਹੀਂ ਜਾਣ ਸਕਦਾ । ਹੇ ਨਾਨਕ ! ਜੇਹੜੇ ਬੰਦੇ ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੇ ਨਾਮ-ਰੰਗ) ਵਿਚ ਰੰਗੇ ਜਾਂਦੇ ਹਨ ਉਹ (ਉਸ ਦੀ ਬੇਅੰਤ ਤਾਕਤ ਦੇ ਕੌਤਕ ਵੇਖ ਵੇਖ ਕੇ) ਹੈਰਾਨ ਹੀ ਹੈਰਾਨ ਹੁੰਦੇ ਹਨ ਤੇ ਉਸ ਦੇ ਗੁਣ ਗਾਂਦੇ ਰਹਿੰਦੇ ਹਨ ।੧੬।੩।੧੫।

ਮਾਰੂ ਮਹਲਾ ੧ ॥ ਆਪੇ ਆਪੁ ਉਪਾਇ ਨਿਰਾਲਾ ॥ ਸਾਚਾ ਥਾਨੁ ਕੀਓ ਦਇਆਲਾ ॥ ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ॥੧॥ ਨਉ ਘਰ ਥਾਪੇ ਥਾਪਣਹਾਰੈ ॥ ਦਸਵੈ ਵਾਸਾ ਅਲਖ ਅਪਾਰੈ ॥ ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ ॥੨॥ ਰਵਿ ਸਸਿ ਦੀਪਕ ਜੋਤਿ ਸਬਾਈ ॥ ਆਪੇ ਕਰਿ ਵੇਖੈ ਵਡਿਆਈ ॥ ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ ॥੩॥ ਗੜ ਮਹਿ ਹਾਟ ਪਟਣ ਵਾਪਾਰਾ ॥ ਪੂਰੈ ਤੋਲਿ ਤੋਲੈ ਵਣਜਾਰਾ ॥ ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ ॥੪॥ ਕੀਮਤਿ ਪਾਈ ਪਾਵਣਹਾਰੈ ॥ ਵੇਪਰਵਾਹ ਪੂਰੇ ਭੰਡਾਰੈ ॥ ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥੫॥ ਨਦਰਿ ਕਰੇ ਪੂਰਾ ਗੁਰੁ ਭੇਟੈ ॥ ਜਮ ਜੰਦਾਰੁ ਨ ਮਾਰੈ ਫੇਟੈ ॥ ਜਿਉ ਜਲ ਅੰਤਰਿ ਕਮਲੁ ਬਿਗਾਸੀ ਆਪੇ ਬਿਗਸਿ ਧਿਆਇਦਾ ॥੬॥ ਆਪੇ ਵਰਖੈ ਅੰਮ੍ਰਿਤ ਧਾਰਾ ॥ ਰਤਨ ਜਵੇਹਰ ਲਾਲ ਅਪਾਰਾ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ ॥੭॥ ਪ੍ਰੇਮ ਪਦਾਰਥੁ ਲਹੈ ਅਮੋਲੋ ॥ ਕਬ ਹੀ ਨ ਘਾਟਸਿ ਪੂਰਾ ਤੋਲੋ ॥ ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ ॥੮॥ ਸਚਾ ਸਉਦਾ ਵਿਰਲਾ ਕੋ ਪਾਏ ॥ ਪੂਰਾ ਸਤਿਗੁਰੁ ਮਿਲੈ ਮਿਲਾਏ ॥ ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ ॥੯॥ ਹੁਕਮੇ ਆਇਆ ਹੁਕਮਿ ਸਮਾਇਆ ॥ ਹੁਕਮੇ ਦੀਸੈ ਜਗਤੁ ਉਪਾਇਆ ॥ ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥੧੦॥ ਹੁਕਮੇ ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ ॥ ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥੧੧॥ ਹੁਕਮੇ ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥ ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥ ਹੁਕਮਿ ਉਪਾਏ ਦਸ ਅਉਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥ ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥੧੩॥ ਹੁਕਮੇ ਜੁਗ ਛਤੀਹ ਗੁਦਾਰੇ ॥ ਹੁਕਮੇ ਸਿਧ ਸਾਧਿਕ ਵੀਚਾਰੇ ॥ ਆਪਿ ਨਾਥੁ ਨਥੀਂ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥੧੪॥ ਕਾਇਆ ਕੋਟੁ ਗੜੈ ਮਹਿ ਰਾਜਾ ॥ ਨੇਬ ਖਵਾਸ ਭਲਾ ਦਰਵਾਜਾ ॥ ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ ॥੧੫॥ ਸਤੁ ਸੰਤੋਖੁ ਨਗਰ ਮਹਿ ਕਾਰੀ ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ ॥ ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥ {ਪੰਨਾ ੧੦੩੬-੧੦੩੭}

**ਪਦ ਅਰਥ** :—ਆਪੁ—ਆਪਣੇ ਆਪ ਨੂੰ । ਨਿਰਾਲਾ—ਵੱਖਰਾ, ਨਿਰਲੇਪ । ਸਾਚਾ—ਸਦਾ-ਥਿਰ ਪ੍ਰਭੂ । ਬੰਧਨੁ—ਮੇਲ । ਕੋਟੁ—ਕਿਲ੍ਹਾ ।੧।

ਘਰ—ਗੋਲਕਾਂ, ਇੰਦ੍ਰੇ । ਥਾਪਣਹਾਰੈ—ਬਣਾਣ ਦੀ ਸਮਰੱਥਾ ਰੱਖਣ ਵਾਲੇ ਨੇ । ਦਸਵੈ—ਦਸਵੇਂ ਘਰ ਵਿਚ, ਦਸਵੇਂ ਦੁਆਰ ਵਿਚ । ਅਪਾਰੈ—ਅਪਾਰ (ਪ੍ਰਭੂ) ਦਾ । ਸਾਇਰ—ਸਮੁੰਦਰ । ਸਪਤ—ਸੱਤ । ਸਪਤ ਸਾਇਰ—(ਕਾਇਆ ਕੋਟ ਦੇ) ਸੱਤ ਸਮੁੰਦਰ (ਪੰਜ-ਗਿਆਨ ਇੰਦ੍ਰੇ, ਮਨ ਅਤੇ ਬੁਧਿ) । ਜਲਿ ਨਿਰਮਲਿ—(ਨਾਮ ਦੇ) ਨਿਰਮਲ ਜਲ ਨਾਲ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਬੰਦਾ ।੨।

ਰਵਿ—ਸੂਰਜ । ਸਸਿ—ਚੰਦ੍ਰਮਾ । ਦੀਪਕ—ਦੀਵੇ । ਸਬਾਈ—ਸਾਰੀ ।੩।

ਗੜ—ਕਿਲ੍ਹਾ । ਪਟਣ—ਸ਼ਹਿਰ । ਤੋਲਿ—ਤੋਲ ਨਾਲ । ਵਿਸਾਹੇ—ਖ਼ਰੀਦਦਾ ਹੈ ।੪।

ਭੰਡਾਰੈ—ਖ਼ਜ਼ਾਨੇ ਵਿਚ । ਕਲਾ—ਸੱਤਿਆ । ਗੁਰਮੁਖਿ—ਗੁਰੂ ਦੀ ਰਾਹੀਂ ।੫।

ਭੇਟੈ—ਮਿਲਦਾ ਹੈ । ਜੰਦਾਰੁ—ਅਵੈੜਾ, ਜ਼ਾਲਮ । ਫੇਟੈ—ਫੇਟ, ਸੱਟ । ਬਿਗਾਸੀ—ਖਿੜਦਾ ਹੈ ।੬।

ਲਹੈ—ਲੱਭ ਲੈਂਦਾ ਹੈ । ਸਚੋ—ਸੱਚ ਹੀ, ਸਦਾ-ਥਿਰ ਨਾਮ ਹੀ ।੮।

ਕੋ—ਕੋਈ ਬੰਦਾ । ਗੁਰਮੁਖਿ—ਗੁਰੂ ਦੇ ਸਨਮੁਖ । ਸਮਾਇਦਾ—ਲੀਨ ਹੋ ਜਾਂਦਾ ਹੈ ।੯।

ਸਮਾਇਆ—ਮਰ ਗਿਆ । ਮਛੁ—ਮਾਤ-ਲੋਕ । ਪਇਆਲਾ—ਪਾਤਾਲ । ਕਲਾ—ਸੱਤਿਆ ।੧੦।

ਧਉਲ—ਬਲਦ । ਗੈਣਾਰੰ—ਆਕਾਸ਼ । ਸਿਵ ਸਕਤੀ ਘਰਿ—ਸ਼ਿਵ ਦੀ ਸ਼ਕਤੀ ਦੇ ਘਰ ਵਿਚ ।੧੧।

ਆਡਾਣੇ—ਖਿਲਾਰੇ ਹੋਏ ਹਨ, ਅੱਡੇ ਹੋਏ ਹਨ । ਗਿਰਾਸ—ਗਿਰਾਹੀ । ਫੁਨਿ—ਮੁੜ, ਅਤੇ ।੧੨।

ਦਾਨਵ—ਦੈਂਤ, ਰਾਖਸ਼ । ਪੈਝੈ—ਆਦਰ ਪਾਂਦਾ ਹੈ ।੧੩।

ਗੁਦਾਰੇ—ਗੁਜ਼ਾਰੇ {ਨੋਟ :—'ਜ਼' ਅਤੇ 'ਦ' ਦਾ ਆਪੋ ਵਿਚ ਵਟਾਂਦਰਾ : ਕਾਜ਼ੀ, ਕਾਦੀ; ਕਾਜ਼ੀਆ—ਕਾਦੀਆ; ਕਾਗਜ਼, ਕਾਗਦ; ਨਜ਼ਰਿ, ਨਦਰਿ । 'ਵਖਤੁ ਨ ਪਾਇਓ ਕਾਦੀਆ'} । ਵੀਚਾਰੇ—ਵਿਚਾਰਵਾਨ । ਜਾ ਕੀ—ਜਿਸ ਨਾਥ-ਪ੍ਰਭੂ ਦੀ ।੧੪।

ਕੋਟੁ—ਕਿਲ੍ਹਾ । ਨੇਬ—ਨਾਇਬ । ਖਵਾਸ—ਦਰਬਾਰੀ, ਮੁਸਾਹਿਬ । ਭਲਾ—ਚੰਗਾ, ਸੋਹਣਾ । ਲਬਿ—ਲੱਬ ਦੇ ਕਾਰਨ । ਪਾਪਿ—ਪਾਪ ਦੇ ਕਾਰਨ ।੧੫।

ਕਾਰੀ—ਕਾਰਿੰਦੇ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਉੱਦਮ । ਸਹਜਿ—ਆਤਮਕ ਅਡੋਲਤਾ ਵਿਚ । ਜਗਜੀਵਨੁ—ਜਗਤ ਦਾ ਜੀਵਨ ਪ੍ਰਭੂ ।੧੬।

**ਅਰਥ** :—(ਪਰਮਾਤਮਾ) ਆਪ ਹੀ ਆਪਣੇ ਆਪ ਨੂੰ (ਜਗਤ ਦੇ ਰੂਪ ਵਿਚ) ਪੈਦਾ ਕਰ ਕੇ (ਮਾਇਆ ਦੇ ਮੋਹ ਤੋਂ) ਨਿਰਲੇਪ (ਭੀ) ਰਹਿੰਦਾ ਹੈ । ਹਵਾ ਪਾਣੀ ਅੱਗ (ਆਦਿਕ ਤੱਤਾਂ) ਦਾ ਮੇਲ ਕਰ ਕੇ ਉਹ ਪਰਮਾਤਮਾ ਸਰੀਰ-ਕਿਲ੍ਹਾ ਰਚਦਾ ਹੈ ਤੇ ਸਦਾ-ਥਿਰ ਦਇਆਲ ਪ੍ਰਭੂ ਇਸ ਸਰੀਰ ਨੂੰ (ਆਪਣੇ ਰਹਿਣ ਲਈ) ਥਾਂ ਬਣਾਂਦਾ ਹੈ ।੧।

ਬਣਾਣ ਦੀ ਤਾਕਤ ਰੱਖਣ ਵਾਲੇ ਪ੍ਰਭੂ ਨੇ ਇਸ ਸਰੀਰ ਦੇ ਨੌ ਘਰ (ਕਰਮ ਇੰਦ੍ਰੇ) ਬਣਾਏ ਹਨ । ਦਸਵੇਂ ਘਰ (ਦਸਵੇਂ ਦੁਆਰ) ਵਿਚ ਉਸ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਦੀ ਰਿਹੈਸ਼ ਹੈ । (ਜੀਵ ਮਾਇਆ ਦੇ ਮੋਹ ਵਿਚ ਫਸ ਕੇ ਆਪਣੇ ਆਪ ਨੂੰ ਮਲੀਨ ਕਰ ਲੈਂਦੇ ਹਨ, ਪਰ) ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਸ ਦੇ ਪੰਜੇ ਗਿਆਨ-ਇੰਦ੍ਰੇ ਉਸ ਦਾ ਮਨ ਉਸ ਦੀ ਬੁੱਧੀ—ਇਹ ਸੱਤੇ ਹੀ ਸਰੋਵਰ ਪ੍ਰਭੂ ਦੇ ਨਾਮ ਦੇ ਪਵਿਤ੍ਰ ਜਲ ਨਾਲ ਭਰੇ ਰਹਿੰਦੇ ਹਨ, ਇਸ ਵਾਸਤੇ ਉਸ ਨੂੰ ਮਾਇਆ ਦੀ ਮੈਲ ਨਹੀਂ ਲੱਗਦੀ ।੨।

ਪਰਮਾਤਮਾ ਆਪ ਹੀ ਸੂਰਜ ਚੰਦ੍ਰਮਾ (ਜਗਤ ਦੇ) ਦੀਵੇ ਬਣਾ ਕੇ ਆਪਣੀ ਵਡਿਆਈ ਵੇਖਦਾ ਹੈ, ਇਹਨਾਂ ਸੂਰਜ ਚੰਦ੍ਰਮਾ (ਆਦਿਕ) ਦੀਵਿਆਂ ਵਿਚ ਸਾਰੀ ਸ੍ਰਿਸ਼ਟੀ ਵਿਚ ਉਸ ਦੀ ਆਪਣੀ ਹੀ ਜੋਤਿ (ਚਾਨਣ ਕਰ ਰਹੀ) ਹੈ । ਉਹ ਪ੍ਰਭੂ ਸਦਾ ਚਾਨਣ ਹੀ ਚਾਨਣ ਹੈ, ਉਹ ਸਦਾ (ਜੀਵਾਂ ਨੂੰ) ਸੁਖ ਦੇਣ ਵਾਲਾ ਹੈ । ਜੇਹੜਾ ਜੀਵ ਉਸ ਦਾ ਰੂਪ ਹੋ ਜਾਂਦਾ ਹੈ ਉਸ ਨੂੰ ਪ੍ਰਭੂ ਆਪ ਹੀ ਸੋਭਾ ਦੇਂਦਾ ਹੈ ।੩।

(ਪ੍ਰਭੂ ਦੇ ਰਚੇ ਹੋਏ ਇਸ ਸਰੀਰ-) ਕਿਲ੍ਹੇ ਵਿਚ (ਗਿਆਨ-ਇੰਦ੍ਰੇ, ਮਾਨੋ) ਸ਼ਹਰ ਦੇ ਹੱਟ ਹਨ ਜਿਥੇ (ਪ੍ਰਭੂ ਆਪ ਹੀ) ਵਾਪਾਰ ਕਰ ਰਿਹਾ ਹੈ । (ਪ੍ਰਭੂ ਦਾ ਨਾਮ ਹੀ ਇਕ ਐਸਾ ਤੋਲ ਹੈ ਜਿਸ ਦੀ ਰਾਹੀਂ ਕੀਤੇ ਵਣਜ ਵਿਚ ਕੋਈ ਘਾਟਾ ਨਹੀਂ ਪੈਂਦਾ, ਇਸ) ਪੂਰੇ ਤੋਲ ਦੀ ਰਾਹੀਂ ਪ੍ਰਭੂ-ਵਣਜਾਰਾ (ਸਰੀਰ-ਕਿਲ੍ਹੇ ਵਿਚ ਬੈਠ ਕੇ) ਆਪ ਹੀ ਨਾਮ-ਵੱਖਰ ਤੋਲਦਾ ਹੈ, ਆਪ ਹੀ ਨਾਮ-ਰਤਨ ਵਿਹਾਝਦਾ ਹੈ, ਆਪ ਹੀ ਨਾਮ ਰਤਨ ਦਾ (ਠੀਕ) ਮੁੱਲ ਪਾਂਦਾ ਹੈ ।੪।

ਪ੍ਰਭੂ ਕਿਸੇ (ਵਿਰਲੇ ਭਾਗਾਂ ਵਾਲੇ) ਨੂੰ ਗੁਰੂ ਦੀ ਰਾਹੀਂ ਇਹ ਸਮਝ ਬਖ਼ਸ਼ਦਾ ਹੈ ਕਿ ਉਹ ਆਪ ਹੀ ਆਪਣੀ ਸਾਰੀ ਸੱਤਿਆ (ਆਪਣੇ ਅੰਦਰ) ਰੱਖ ਕੇ ਸਭ ਜੀਵਾਂ ਵਿਚ ਵਿਆਪ ਰਿਹਾ ਹੈ ਤੇ ਕਦਰ ਸਮਝਣ ਵਾਲਾ ਪ੍ਰਭੂ

ਆਪਣੇ ਨਾਮ-ਰਤਨ ਦੀ ਕਦਰ ਪਾ ਰਿਹਾ ਹੈ । (ਜਿਸ ਨੂੰ ਇਹ ਸਮਝ ਦੇਂਦਾ ਹੈ ਉਹ) ਉਸ ਵੇ-ਪਰਵਾਹ ਪਰਮਾਤਮਾ ਦੇ ਭਰੇ ਖ਼ਜ਼ਾਨੇ ਵਿਚੋਂ ਨਾਮ-ਰਤਨ ਪ੍ਰਾਪਤ ਕਰਦਾ ਹੈ ।੫।

ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ ਉਸ ਨੂੰ ਪੂਰਾ ਸਤਿਗੁਰੁ ਮਿਲ ਪੈਂਦਾ ਹੈ, ਜ਼ਾਲਮ ਜਮ ਉਸ ਉਤੇ ਕੋਈ ਸੱਟ-ਫੇਟ ਨਹੀਂ ਕਰ ਕਰਦਾ । ਜਿਵੇਂ ਪਾਣੀ ਵਿਚ ਕਉਲ ਫੁੱਲ ਖਿੜਦਾ ਹੈ (ਨਿਰਲੇਪ ਰਹਿੰਦਾ ਹੈ) ਤਿਵੇਂ ਪ੍ਰਭੂ ਆਪ ਹੀ ਉਸ ਮਨੁੱਖ ਦੇ ਅੰਦਰ ਖਿੜ ਕੇ (ਆਪਣੇ ਆਪ ਨੂੰ) ਸਿਮਰਦਾ ਹੈ ।੬।

(ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ ਉਸ ਦੇ ਅੰਦਰ ਪ੍ਰਭੂ) ਆਪ ਹੀ ਨਾਮ-ਅੰਮ੍ਰਿਤ ਦੀਆਂ ਧਾਰਾਂ ਦੀ ਵਰਖਾ ਕਰਦਾ ਹੈ, ਜਿਸ ਵਿਚ ਪ੍ਰਭੂ ਦੇ ਬੇਅੰਤ ਗੁਣ-ਰੂਪ ਰਤਨ ਜਵਾਹਰ ਤੇ ਲਾਲ ਹੁੰਦੇ ਹਨ । ਗੁਰੂ ਮਿਲ ਪਏ ਤਾਂ ਪੂਰਾ ਪ੍ਰਭੂ ਮਿਲ ਪੈਂਦਾ ਹੈ । (ਜਿਸ ਮਨੁੱਖ ਨੂੰ ਗੁਰੂ ਦੀ ਰਾਹੀਂ ਪੂਰਨ ਪਰਮਾਤਮਾ ਮਿਲਦਾ ਹੈ ਉਹ) ਪ੍ਰਭੂ-ਪ੍ਰੇਮ ਦਾ ਅਮੋਲਕ ਵੱਖਰ ਪ੍ਰਾਪਤ ਕਰ ਲੈਂਦਾ ਹੈ ।੭।

(ਗੁਰੂ ਦੀ ਸਰਨ ਪੈ ਕੇ) ਜੇਹੜਾ ਮਨੁੱਖ ਪ੍ਰਭੂ-ਪ੍ਰੇਮ ਦਾ ਕੀਮਤੀ ਸੌਦਾ ਹਾਸਲ ਕਰ ਲੈਂਦਾ ਹੈ, ਉਸ ਦਾ ਇਹ ਸੌਦਾ ਘਟਦਾ ਨਹੀਂ, (ਜਦ ਕਦੇ ਭੀ ਤੋਲਿਆ ਜਾਏ ਉਸ ਦਾ) ਤੋਲ ਪੂਰਾ ਹੀ ਨਿਕਲੇਗਾ (ਭਾਵ, ਮਾਇਆ ਦੇ ਭਾਵੇਂ ਕਈ ਹੱਲੇ ਪਏ ਹੋਣ, ਉਸ ਦਾ ਪ੍ਰਭੂ-ਚਰਨਾਂ ਵਾਲਾ ਪ੍ਰੇਮ ਡੋਲਦਾ ਨਹੀਂ) । ਜੇਹੜਾ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਦਾ ਵਪਾਰ ਕਰਨ ਲੱਗ ਪੈਂਦਾ ਹੈ, ਉਹ ਇਹ ਸਦਾ-ਥਿਰ ਨਾਮ ਦਾ ਸੌਦਾ ਹੀ ਲੱਦਦਾ ਹੈ ।੮।

(ਪਰ ਜਗਤ ਵਿਚ) ਕੋਈ ਵਿਰਲਾ ਬੰਦਾ ਸਦਾ-ਥਿਰ ਰਹਿਣ ਵਾਲਾ ਇਹ ਸੌਦਾ ਪ੍ਰਾਪਤ ਕਰਦਾ ਹੈ । ਜਿਸ ਨੂੰ ਪੂਰਾ ਸਤਿਗੁਰੂ ਮਿਲ ਪੈਂਦਾ ਹੈ ਗੁਰੂ ਉਸ ਨੂੰ ਇਹ ਸੌਦਾ ਦਿਵਾ ਦੇਂਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ ਤੇ ਜੇਹੜਾ ਰਜ਼ਾ ਨੂੰ (ਸਿਰ-ਮੱਥੇ ਤੇ) ਮੰਨਦਾ ਹੈ ਉਹ (ਰਜ਼ਾ ਦੇ ਮਾਲਕ ਵਿਚ ਹੀ) ਲੀਨ ਹੋ ਜਾਂਦਾ ਹੈ ।੯।

(ਰਜ਼ਾ ਨੂੰ ਮੰਨ ਲੈਣ ਵਾਲੇ ਬੰਦੇ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ) ਜੀਵ ਪਰਮਾਤਮਾ ਦੇ ਹੁਕਮ ਅਨੁਸਾਰ (ਜਗਤ ਵਿਚ) ਆਉਂਦਾ ਹੈ ਹੁਕਮ ਅਨੁਸਾਰ ਸਮਾ ਜਾਂਦਾ ਹੈ (ਜਗਤ ਤੋਂ ਚਲਾ ਜਾਂਦਾ ਹੈ) । ਉਸ ਨੂੰ ਇਹ ਦਿੱਸਦਾ ਹੈ ਕਿ ਸਾਰਾ ਜਗਤ ਹੁਕਮ ਵਿਚ ਹੀ ਪੈਦਾ ਹੁੰਦਾ ਹੈ । ਪ੍ਰਭੂ ਦੇ ਹੁਕਮ ਅਨੁਸਾਰ ਹੀ ਸੁਰਗ-ਲੋਕ ਮਾਤ-ਲੋਕ ਤੇ ਪਤਾਲ-ਲੋਕ ਬਣਦਾ ਹੈ, ਪ੍ਰਭੂ ਆਪਣੇ ਹੁਕਮ ਵਿਚ ਹੀ ਆਪਣੀ ਸੱਤਿਆ ਨਾਲ ਇਸ (ਜਗਤ) ਨੂੰ ਆਸਰਾ ਦੇਈ ਰੱਖਦਾ ਹੈ ।੧੦।

ਪ੍ਰਭੂ ਦੇ ਹੁਕਮ ਵਿਚ ਹੀ ਧਰਤੀ ਬਣੀ ਜਿਸ ਦਾ ਡਰ ਬਲਦ ਦੇ ਸਿਰ ਉਤੇ (ਸਮਝਿਆ ਜਾਂਦਾ ਹੈ) । ਹੁਕਮ ਵਿਚ ਹੀ ਹਵਾ ਪਾਣੀ (ਆਦਿਕ ਤੱਤ ਬਣੇ) ਤੇ ਆਕਾਸ਼ ਬਣਿਆ । ਪ੍ਰਭੂ ਦੇ ਹੁਕਮ ਅਨੁਸਾਰ ਹੀ ਜੀਵਾਤਮਾ ਦਾ ਮਾਇਆ ਦੇ ਘਰ ਵਿਚ ਵਾਸ ਹੋਇਆ । ਪ੍ਰਭੂ ਆਪਣੇ ਹੁਕਮ ਵਿਚ ਹੀ (ਜਗਤ ਦੇ ਸਾਰੇ) ਕੌਤਕ ਵਰਤਾ ਰਿਹਾ ਹੈ ।੧੧।

ਪ੍ਰਭੂ ਦੇ ਹੁਕਮ ਵਿਚ ਹੀ ਆਕਾਸ਼ ਤਣੇ ਗਏ, ਹੁਕਮ ਵਿਚ ਹੀ ਪਾਣੀ ਧਰਤੀ ਤਿੰਨੇ ਭਵਨ ਬਣੇ ਜਿਨ੍ਹਾਂ ਵਿਚ ਉਹ ਆਪ ਹੀ ਵਿਆਪਕ ਹੈ । ਪ੍ਰਭੂ ਆਪਣੇ ਹੁਕਮ ਅਨੁਸਾਰ ਹੀ ਜੀਵਾਂ ਨੂੰ ਸਾਹ ਦੇਂਦਾ ਹੈ ਤੇ ਸਦਾ ਰਿਜ਼ਕ ਦੇਂਦਾ ਹੈ । ਪ੍ਰਭੂ ਆਪਣੀ ਰਜ਼ਾ ਵਿਚ ਹੀ ਜੀਵਾਂ ਦੀ ਸੰਭਾਲ ਕਰ ਕੇ ਸਭ ਨੂੰ ਵੇਖਣ ਦੀ ਤਾਕਤ ਦੇਂਦਾ ਹੈ ।੧੨।

ਪ੍ਰਭੂ ਨੇ ਆਪਣੇ ਹੁਕਮ ਵਿਚ ਹੀ (ਵਿਸ਼ਨੂ ਦੇ) ਦਸ ਅਵਤਾਰ ਪੈਦਾ ਕੀਤੇ, ਅਣਗਿਣਤ ਤੇ ਬੇਅੰਤ ਦੇਵਤੇ ਬਣਾਏ ਤੇ ਦੈਂਤ ਬਣਾਏ । ਜੇਹੜਾ ਜੀਵ ਪ੍ਰਭੂ ਦੇ ਹੁਕਮ ਨੂੰ ਮੰਨ ਲੈਂਦਾ ਹੈ ਉਹ ਉਸ ਦੀ ਦਰਗਾਹ ਵਿਚ ਆਦਰ ਪਾਂਦਾ

ਹੈ । ਪ੍ਰਭੂ ਉਸ ਨੂੰ ਆਪਣੇ ਸਦਾ-ਥਿਰ ਨਾਮ ਵਿਚ ਜੋੜ ਕੇ ਆਪਣੇ (ਚਰਨਾਂ) ਵਿਚ ਲੀਨ ਕਰ ਲੈਂਦਾ ਹੈ ।੧੩।

ਪ੍ਰਭੂ ਨੇ ਆਪਣੇ ਹੁਕਮ ਅਨੁਸਾਰ ਹੀ ('ਧੁੰਧੂਕਾਰਾਂ' ਦੇ) ਛੱਤੀ ਜੁਗ ਗੁਜ਼ਾਰ ਦਿੱਤੇ, ਆਪਣੇ ਹੁਕਮ ਵਿਚ ਹੀ ਉਹ ਸਿੱਧ ਸਾਧਿਕ ਤੇ ਵਿਚਾਰਵਾਨ ਪੈਦਾ ਕਰ ਦੇਂਦਾ ਹੈ । ਸਾਰੀ ਸ੍ਰਿਸ਼ਟੀ ਦਾ ਉਹ ਆਪ ਹੀ ਖਸਮ ਹੈ, ਸਾਰੀ ਸ੍ਰਿਸ਼ਟੀ ਉਸੇ ਦੇ ਹੁਕਮ ਵਿਚ ਬੱਝੀ ਹੋਈ ਹੈ । ਜਿਸ ਜੀਵ ਉਤੇ ਉਹ ਮੇਹਰ ਕਰਦਾ ਹੈ ਉਸ ਨੂੰ ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਦੇ ਦੇਂਦਾ ਹੈ ।੧੪।

(ਪ੍ਰਭੂ ਦੇ ਹੁਕਮ ਵਿਚ ਹੀ) ਸਰੀਰ ਕਿਲ੍ਹਾ ਬਣਿਆ ਹੈ ਜਿਸ ਨੂੰ (ਮੂੰਹ) ਸੋਹਣਾ ਦਰਵਾਜ਼ਾ ਲੱਗਾ ਹੋਇਆ ਹੈ, ਇਸ ਕਿਲ੍ਹੇ ਵਿਚ ਆਪ ਹੀ ਰਾਜਾ ਹੈ, ਕਰਮ ਇੰਦ੍ਰੇ ਤੇ ਗਿਆਨ ਇੰਦ੍ਰੇ ਉਸ ਦੇ ਦਰਬਾਰੀ ਹਨ । ਪਰ ਝੂਠਾ ਲੋਭ (ਚੌਕੀਦਾਰ ਹੋਣ ਕਰਕੇ) ਜੀਵ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਅੱਪੜਨਾ ਨਹੀਂ ਮਿਲਦਾ । ਲੋਭ ਦੇ ਕਾਰਨ ਪਾਪ ਦੇ ਕਾਰਨ ਜੀਵ ਪਛੁਤਾਂਦਾ ਰਹਿੰਦਾ ਹੈ ।੧੫।

ਜਿਸ ਸਰੀਰ-ਨਗਰ ਵਿਚ ਸੇਵਾ, ਸੰਤੋਖ, ਜਤ, ਉੱਚਾ ਆਚਰਨ ਤੇ ਸੰਜਮ ਕਾਰਿੰਦੇ ਹਨ (ਉਸ ਵਿਚ ਵੱਸਦਾ ਜੀਵ) ਪਰਮਾਤਮਾ ਦੀ ਸਰਨ ਵਿਚ ਟਿਕਿਆ ਰਹਿੰਦਾ ਹੈ । ਹੇ ਨਾਨਕ ! ਅਡੋਲ ਆਤਮਕ ਅਵਸਥਾ ਵਿਚ ਟਿਕੇ ਉਸ ਜੀਵ ਨੂੰ ਜਗਤ ਦਾ ਜੀਵਨ ਪ੍ਰਭੂ ਮਿਲ ਪੈਂਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਪਾਂਦਾ ਹੈ ।੧੬।੪।੧੬।

ਮਾਰੂ ਮਹਲਾ ੧ ॥ ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਰ ਅਪਾਰੀ ॥ ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥ ਪਉਣੁ ਪਾਣੀ ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥ ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥੨॥ ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥ ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥ ਸੁੰਨਹੁ ਸਪਤ ਸਰੋਵਰ ਥਾਪੇ ॥ ਜਿਨਿ ਸਾਜੇ ਵੀਚਾਰੇ ਆਪੇ ॥ ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥ ਸੁੰਨਹੁ ਚੰਦੁ ਸੂਰਜੁ ਗੈਣਾਰੇ ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥ ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥੫॥ ਸੁੰਨਹੁ ਧਰਤਿ ਅਕਾਸੁ ਉਪਾਏ ॥ ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥ ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥੬॥ ਸੁੰਨਹੁ ਖਾਣੀ ਸੁੰਨਹੁ ਬਾਣੀ ॥ ਸੁੰਨਹੁ ਉਪਜੀ ਸੁੰਨਿ ਸਮਾਣੀ ॥ ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥੭॥ ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥ ਓਪਤਿ ਖਪਤਿ ਸੁਖਾ ਦੁਖ ਦੀਏ ॥ ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ ॥੮॥ ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ॥ ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ ॥੯॥ ਸੁੰਨਹੁ ਸਪਤ ਪਾਤਾਲ ਉਪਾਏ ॥ ਸੁੰਨਹੁ ਭਵਣ ਰਖੇ ਲਿਵ ਲਾਏ ॥ ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ ॥੧੦॥ ਰਜ ਤਮ ਸਤ ਕਲ ਤੇਰੀ ਛਾਇਆ ॥ ਜਨਮ ਮਰਣ ਹਉਮੈ ਦੁਖੁ ਪਾਇਆ ॥ ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥ ਸੁੰਨਹੁ ਉਪਜੇ ਦਸ ਅਵਤਾਰਾ ॥ ਸ੍ਰਿਸਟਿ ਉਪਾਇ ਕੀਆ ਪਾਸਾਰਾ ॥ ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥੧੨॥ ਗੁਰਮੁਖਿ ਸਮਝੈ ਰੋਗੁ ਨ ਹੋਈ ॥ ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥ ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥ ਪੰਚ ਤਤੁ ਸੁੰਨਹੁ ਪਰਗਾਸਾ ॥ ਦੇਹ ਸੰਜੋਗੀ ਕਰਮ ਅਭਿਆਸਾ ॥ ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ ॥੧੪॥ ਊਤਮ

**ਸਤਿਗੁਰ ਪੁਰਖ ਨਿਰਾਲੇ ॥ ਸਬਦਿ ਰਤੇ ਹਰਿ ਰਸਿ ਮਤਵਾਲੇ ॥ ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ ॥੧੫॥ ਇਸੁ ਮਨ ਮਾਇਆ ਕਉ ਨੇਹੁ ਘਨੇਰਾ ॥ ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥ ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ ॥੧੬॥ ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰ ਬਾਰਾ ॥ ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ ॥੧੭॥੫॥੧੭॥ {ਪੰਨਾ ੧੦੩੭-੧੦੩੮}**

**ਪਦ ਅਰਥ** :—ਅਪਰੰਪਰ—ਉਹ ਪ੍ਰਭੂ ਜੋ ਪਰੇ ਤੋਂ ਪਰੇ ਹੈ, ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ । ਅਪਰੰਪਰਿ—ਅਪਰੰਪਰ ਨੇ, ਉਸ ਪ੍ਰਭੂ ਨੇ ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ । ਸੁੰਨ—{ਸ਼ੂੰਯ} ਸੁੰਞ, ਉਹ ਜਿਸ ਤੋਂ ਬਿਨਾ ਹੋਰ ਸੁੰਞ ਹੀ ਸੁੰਞ ਹੈ, ਉਹ ਪ੍ਰਭੂ ਜਿਸ ਤੋਂ ਬਿਨਾ ਕੁਝ ਭੀ ਨਹੀਂ, ਪ੍ਰਭੂ ਆਪ ਹੀ ਆਪ ਹੈ । ਸੁੰਨ ਅਪਰੰਪਰਿ—ਉਸ ਪਰਮਾਤਮਾ ਨੇ ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ ਤੇ ਜੋ ਸਿਰਫ਼ ਆਪ ਹੀ ਆਪ ਹੈ । ਕਲਾ—ਸੱਤਿਆ । ਧਾਰੀ—ਧਾਰਨ ਕੀਤੀ ਹੋਈ ਹੈ । ਨਿਰਾਲਮੁ—{ਨਿਰਾਲੰਬ} ਜੋ ਆਪਣੇ ਸਹਾਰੇ ਆਪ ਹੀ ਹੈ, ਜਿਸ ਨੂੰ ਕਿਸੇ ਹੋਰ ਸਹਾਰੇ ਦੀ ਲੋੜ ਨਹੀਂ (ਆਲੰਬ—ਸਹਾਰਾ) । ਅਪਾਰ—ਜਿਸ ਦਾ ਪਾਰਲਾ ਬੰਨਾ ਲੱਭਿਆ ਨਹੀਂ ਜਾ ਸਕਦਾ । ਸੁੰਨਹੁ ਸੁੰਨੁ—ਨਿਰੋਲ ਸੁੰਨ ਹਾਲਤ, ਨਿਰੋਲ ਉਹ ਹਾਲਤ ਜਦੋਂ ਉਸ ਦੇ ਆਪਣੇ ਆਪੇ ਤੋਂ ਬਿਨਾ ਹੋਰ ਕੁਝ ਭੀ ਨਹੀਂ ਹੁੰਦਾ ।੧।

ਸੁੰਨੈ ਤੇ—ਸੁੰਨ ਤੋਂ ਹੀ, ਨਿਰੋਲ ਆਪਣੇ ਆਪੇ ਤੋਂ ਹੀ । ਕਾਇਆ ਗੜ ਰਾਜੇ—ਸਰੀਰ-ਕਿਲ੍ਹਿਆਂ ਦੇ ਰਾਜੇ, ਜੀਵ । ਜੀਉ—ਜੀਵਾਤਮਾ । ਸੁੰਨੇ—ਸੁੰਨ ਵਿਚ ਹੀ, ਨਿਰੋਲ ਆਪਣੇ ਆਪ ਵਿਚ ਹੀ ।੨।

ਮਹੇਸੁ—ਸ਼ਿਵ । ਵਰਤੇ—ਬੀਤ ਗਏ । ਸਬਾਏ—ਸਾਰੇ । ਪਦ—ਅਵਸਥਾ, ਆਤਮਕ ਅਵਸਥਾ । ਵੀਚਾਰੇ—ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ । ਪੂਰਾ—ਜੋ ਕੋਈ ਉਕਾਈ ਨਹੀਂ ਖਾਂਦਾ ।੩।

ਸਪਤ ਸਰੋਵਰ—ਸਤ ਸਰੋਵਰ (ਪੰਜ ਗਿਆਨ ਇੰਦ੍ਰੇ, ਮਨ, ਬੁਧਿ) । ਜਿਨਿ—ਜਿਸ ਪਰਮਾਤਮਾ ਨੇ । ਵੀਚਾਰੇ—ਆਪਣੀ ਸੋਚ-ਮੰਡਲ ਵਿਚ ਰੱਖਦਾ ਹੈ । ਤਿਤੁ—ਉਸ ਵਿਚ । ਸਤ ਸਰਿ—ਸ਼ਾਂਤੀ ਦੇ ਸਰ ਵਿਚ । ਤਿਤੁ ਸਤ ਸਰਿ—ਉਸ ਸ਼ਾਂਤੀ-ਦੇ-ਸਰ (ਪ੍ਰਭੂ) ਵਿਚ । ਬਾਹੁੜਿ—ਮੁੜ ।੪।

ਗੈਣਾਰੈ—ਆਕਾਸ਼ । ਸੁੰਨੇ—ਸੁੰਨ ਵਿਚ ਹੀ, ਨਿਰੋਲ ਆਪਣੇ ਆਪ ਵਿਚ ਹੀ ।੫।

ਸਚੁ—ਸਦਾ-ਥਿਰ ਰਹਿਣ ਵਾਲਾ ਪਰਮਾਤਮਾ । ਕਲ—ਸੱਤਿਆ । ਮੇਖੁਲੀ—ਤੜਾਗੀ । ਖਪਾਇਦਾ—ਨਾਸ ਕਰਦਾ ਹੈ ।੬।

ਸੁੰਨਹੁ—ਸੁੰਨ ਤੋਂ ਹੀ, ਨਿਰੋਲ ਆਪਣੇ ਆਪ ਤੋਂ ਹੀ । ਉਪਜੀ—ਪੈਦਾ ਹੁੰਦੀ ਹੈ । ਸੁੰਨਿ—ਨਿਰੋਲ ਉਸ ਦੇ ਆਪਣੇ ਆਪੇ ਵਿਚ । ਸਿਰਿ—ਸਿਰ ਤੇ, ਸਭ ਤੋਂ ਪਹਿਲਾਂ । ਉਤਭੁਜ ਚਲਤੁ—ਉਤਭੁਜ ਦਾ ਤਮਾਸ਼ਾ, ਜਿਵੇਂ ਧਰਤੀ ਵਿਚੋਂ ਬਨਸਪਤੀ ਆਪਣੇ ਆਪ ਉੱਗ ਪੈਂਦੀ ਹੈ ਇਹੋ ਜਿਹਾ ਹੀ ਜਗਤ-ਰਚਨਾ ਦਾ ਕੌਤਕ । ਕਰਤੈ—ਕਰਤਾਰ ਨੇ । ਬਿਸਮਾਦੁ—ਹੈਰਾਨ ਕਰਨ ਵਾਲਾ ਚਲਤ । ਸਬਦਿ—ਆਪਣੇ ਸ਼ਬਦ (ਹੁਕਮ) ਦੀ ਰਾਹੀਂ ।੭।

ਦੁਇ—ਦੋਵੇਂ । ਓਪਤਿ—ਉਤਪੱਤੀ । ਖਪਤਿ—ਨਾਸ, ਪਰਲੌ । ਅਮਰੁ—ਜਿਸ ਨੂੰ ਮੌਤ ਨਾਹ ਆਵੇ, ਜਿਸ ਨੂੰ ਆਤਮਕ ਮੌਤ ਪੋਹ ਨ ਸਕੇ । ਅਤੀਤ—(ਮਾਇਆ ਦੇ ਪਰਭਾਵ ਤੋਂ) ਪਰੇ ਲੰਘਿਆ ਹੋਇਆ ।੮।

ਰਿਗੁ—ਰਿਗ ਵੇਦ । ਜੁਜਰੁ—ਜਜੁਰ ਵੇਦ । ਬ੍ਰਹਮੇ ਮੁਖਿ—ਬ੍ਰਹਮਾ ਦੀ ਰਾਹੀਂ । ਤਾ ਕੀ—ਉਸ (ਪਰਮਾਤਮਾ) ਦੀ ।੯।

ਸਪਤ—ਸੱਤ । ਲਿਵ ਲਾਏ—ਲਿਵ ਲਾ ਕੇ, ਧਿਆਨ ਨਾਲ । ਅਪਰੰਪਰਿ—ਅਪਰੰਪਰ ਨੇ । ਸਭੁ—ਹਰੇਕ ਜੀਵ ।੧੦।

ਰਜ ਤਮ ਸਤ—ਮਾਇਆ ਦੇ ਤਿੰਨੇ ਗੁਣ । ਕਲ—ਸੱਤਿਆ । ਛਾਇਆ—ਆਸਰਾ, ਸਾਇਆ । ਗੁਣਿ ਚਉਥੈ—ਚੌਥੇ ਗੁਣ ਵਿਚ ।੧੧।

ਦਾਨਵ—ਦੈਂਤ । ਗਣ—ਸ਼ਿਵਜੀ ਦੇ ਖ਼ਾਸ ਉਪਾਸਕ । ਗੰਧਰਬ—ਦੇਵਤਿਆਂ ਦੇ ਰਾਗੀ । ਸਭਿ—ਸਾਰੇ ।੧੨।

ਗੁਰ ਕੀ ਪਉੜੀ—ਗੁਰੂ ਦੇ ਦੱਸੇ ਰਾਹ ਤੇ ਤੁਰਨਾ । ਕੋਈ—ਕੋਈ ਵਿਰਲਾ । ਪਰਾਇਣ—ਆਸਰਾ । ਜੁਗਹ ਜੁਗੰਤਰਿ—ਅਨੇਕਾਂ ਹੀ ਜੁਗਾਂ ਤੋਂ । ਪਤਿ—ਇੱਜ਼ਤ ।੧੩।

ਪੰਚ ਤਤੁ—ਪੰਜ ਤੱਤਾਂ ਤੋਂ ਬਣਿਆ ਸਰੀਰ । ਦੇਹ—ਸਰੀਰ । ਸੰਜੋਗੀ—ਸੰਜੋਗ ਦੀ ਰਾਹੀਂ, ਸੰਬੰਧ ਬਣਨ ਨਾਲ । ਦੁਇ—ਦੋਵੇਂ । ਮਸਤਕਿ—ਮੱਥੇ ਉਤੇ ।੧੪।

ਨਿਰਾਲੇ—ਨਿਰਲੇਪ । ਸਤਿਗੁਰ ਪੁਰਖ ਸਬਦਿ ਰਤੇ—ਜੋ ਬੰਦੇ ਸਤਿਗੁਰ ਪੁਰਖ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ । ਹਰਿ ਰਸਿ—ਹਰੀ ਦੇ ਰਸ ਵਿਚ । ਰਿਧਿ ਸਿਧਿ—ਆਤਮਕ ਤਾਕਤਾਂ । ਗੁਰੂ ਤੇ—ਗੁਰੂ ਤੋਂ ।੧੫।

ਕਉ—ਨੂੰ । ਘਨੇਰਾ—ਬਹੁਤ । ਨਿਬੇਰਾ—ਫ਼ੈਸਲਾ । ਨਿਬੇਰਾ ਕਰਹੁ—(ਮਾਇਆ ਦਾ ਨੇਹੁ) ਮੁਕਾ ਦਿਉ । ਮਨਸਾ—{ਮਨੀ—ਾ—ਦਇਸਰਿਣ, ਾਸਿਹ} ਕਾਮਨਾ । ਸਹਸਾ—ਸਹਮ ।੧੬।

ਤੇ—ਤੋਂ । ਵੀਚਾਰ—ਪ੍ਰਭੂ ਦੇ ਗੁਣਾਂ ਦੀ ਵਿਚਾਰ । ਸਚੇ ਘਰ ਬਾਰਾ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਹਜ਼ੂਰੀ । ਨਾਦੁ—ਰਾਗ । ਧੁਨਿ—ਰੌ । ਰਾਮੈ ਨਾਮਿ—ਪਰਮਾਤਮਾ ਦੇ ਨਾਮ ਵਿਚ ।੧੭।

**ਅਰਥ** :—ਉਸ ਪਰਮਾਤਮਾ ਨੇ, ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ ਤੇ ਜੋ ਨਿਰੋਲ ਆਪ ਹੀ ਆਪ ਹੈ, ਆਪਣੀ ਤਾਕਤ ਆਪ ਹੀ ਬਣਾਈ ਹੋਈ ਹੈ । ਉਹ ਅਪਰ ਤੇ ਅਪਾਰ ਪ੍ਰਭੂ ਆਪਣੇ ਸਹਾਰੇ ਆਪ ਹੀ ਹੈ (ਉਸ ਨੂੰ ਕਿਸੇ ਹੋਰ ਆਸਰੇ ਦੀ ਲੋੜ ਨਹੀਂ ਪੈਂਦੀ) । ਉਹ ਪਰਮਾਤਮਾ ਨਿਰੋਲ ਉਹ ਹਾਲਤ ਭੀ ਆਪ ਹੀ ਪੈਦਾ ਕਰਦਾ ਹੈ ਜਦੋਂ ਉਸ ਦੇ ਆਪਣੇ ਆਪੇ ਤੋਂ ਬਿਨਾ ਹੋਰ ਕੁਝ ਭੀ ਨਹੀਂ ਹੁੰਦਾ, ਤੇ ਆਪ ਹੀ ਆਪਣੀ ਕੁਦਰਤਿ ਰਚ ਕੇ ਵੇਖਦਾ ਹੈ ।੧।

ਹਵਾ ਪਾਣੀ (ਆਦਿਕ ਤੱਤ) ਉਹ ਨਿਰੋਲ ਆਪਣੇ ਆਪੇ ਤੋਂ ਪੈਦਾ ਕਰਦਾ ਹੈ । ਸ੍ਰਿਸ਼ਟੀ ਪੈਦਾ ਕਰ ਕੇ (ਆਪਣੇ ਆਪੇ ਤੋਂ ਹੀ) ਸਰੀਰ ਤੇ ਸਰੀਰ-ਕਿਲ੍ਹਿਆਂ ਦੇ ਰਾਜੇ (ਜੀਵ) ਪੈਦਾ ਕਰਦਾ ਹੈ । ਹੇ ਪ੍ਰਭੂ ! ਅੱਗ ਪਾਣੀ ਆਦਿਕ ਤੱਤਾਂ ਦੇ ਬਣੇ ਸਰੀਰ ਵਿਚ ਜੀਵਾਤਮਾ ਤੇਰੀ ਹੀ ਜੋਤਿ ਹੈ । ਤੂੰ ਨਿਰੋਲ ਆਪਣੇ ਆਪੇ ਵਿਚ ਆਪਣੀ ਸ਼ਕਤੀ ਟਿਕਾਈ ਰੱਖਦਾ ਹੈਂ ।੨।

ਬ੍ਰਹਮਾ ਵਿਸ਼ਨੂ ਸ਼ਿਵ ਨਿਰੋਲ ਆਪਣੇ ਆਪੇ ਤੋਂ ਹੀ ਪਰਮਾਤਮਾ ਨੇ ਪੈਦਾ ਕੀਤੇ । ਸਾਰੇ ਅਨੇਕਾਂ ਜੁਗ ਨਿਰੋਲ ਉਸ ਦੇ ਆਪਣੇ ਆਪੇ ਵਿਚ ਹੀ ਬੀਤਦੇ ਗਏ । ਜੇਹੜਾ ਮਨੁੱਖ ਇਸ (ਹੈਰਾਨ ਕਰਨ ਵਾਲੀ) ਹਾਲਤ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ ਉਹ (ਹੋਰ ਹੋਰ ਆਸਰੇ ਭਾਲਣ ਦੀ) ਉਕਾਈ ਨਹੀਂ ਖਾਂਦਾ । ਅਜੇਹੇ ਪੂਰਨ ਮਨੁੱਖ ਦੀ ਸੰਗਤਿ ਕਰਨੀ ਚਾਹੀਦੀ ਹੈ ਉਹ ਹੋਰਨਾਂ ਦੀ ਭਟਕਣਾ ਭੀ ਦੂਰ ਕਰ ਦੇਂਦਾ ਹੈ ।੩।

ਪਰਮਾਤਮਾ ਨੇ (ਜੀਵਾਂ ਦੇ ਪੰਜ ਗਿਆਨ ਇੰਦ੍ਰੇ ਮਨ ਤੇ ਬੁਧਿ—ਇਹ) ਸੱਤ ਸਰੋਵਰ ਭੀ ਨਿਰੋਲ ਆਪਣੇ ਆਪੇ ਤੋਂ ਬਣਾਏ ਹਨ । ਜਿਸ ਪਰਮਾਤਮਾ ਨੇ ਜੀਵ ਪੈਦਾ ਕੀਤੇ ਹਨ ਉਹ ਆਪ ਹੀ ਉਹਨਾਂ ਨੂੰ ਆਪਣੇ ਸੋਚ-ਮੰਡਲ

ਵਿਚ ਰੱਖਦਾ ਹੈ । ਜਿਸ ਮਨੁੱਖ ਦਾ ਮਨ ਗੁਰੂ ਦੀ ਸਰਨ ਪੈ ਕੇ ਉਸ ਸ਼ਾਂਤੀ ਦੇ ਸਰ (ਪ੍ਰਭੂ) ਵਿਚ ਇਸ਼ਨਾਨ ਕਰਦਾ ਹੈ, ਉਹ ਮੁੜ ਜੂਨਾਂ ਦੇ ਗੇੜ ਵਿਚ ਨਹੀਂ ਪੈਂਦਾ ।੪।

ਚੰਦ ਸੂਰਜ ਆਕਾਸ਼ ਭੀ ਪ੍ਰਭੂ ਦੇ ਨਿਰੋਲ ਆਪਣੇ ਹੀ ਆਪੇ ਤੋਂ ਬਣੇ । ਉਸ ਦੀ ਆਪਣੀ ਹੀ ਜੋਤਿ ਸਾਰੇ ਤਿੰਨਾਂ ਭਵਨਾਂ ਵਿਚ ਪਸਰ ਰਹੀ ਹੈ । ਉਹ ਅਦ੍ਰਿਸ਼ਟ ਤੇ ਬੇਅੰਤ ਪਰਮਾਤਮਾ ਨਿਰੋਲ ਆਪਣੇ ਆਪੇ ਵਿਚ ਕਿਸੇ ਹੋਰ ਆਸਰੇ ਤੋਂ ਬੇ-ਮੁਥਾਜ ਰਹਿੰਦਾ ਹੈ, ਤੇ ਆਪਣੇ ਹੀ ਆਪੇ ਵਿਚ ਮਸਤ ਰਹਿੰਦਾ ਹੈ ।੫।

ਪਰਮਾਤਮਾ ਨੇ ਧਰਤੀ ਆਕਾਸ਼ ਨਿਰੋਲ ਆਪਣੇ ਆਪੇ ਤੋਂ ਹੀ ਪੈਦਾ ਕੀਤੇ । ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਆਪਣੀ ਤਾਕਤ ਦੇ ਸਹਾਰੇ ਹੀ ਬਿਨਾ ਕਿਸੇ ਹੋਰ ਥੰਮ੍ਹਾਂ ਦੇ ਟਿਕਾਈ ਰੱਖਦਾ ਹੈ । ਤਿੰਨੇ ਭਵਨ ਪੈਦਾ ਕਰ ਕੇ ਪਰਮਾਤਮਾ ਆਪ ਹੀ ਇਹਨਾਂ ਨੂੰ ਮਾਇਆ ਦੀ ਤੜਾਗੀ (ਵਿਚ ਬੰਨ੍ਹੀ ਰੱਖਦਾ ਹੈ) । ਆਪ ਹੀ ਪੈਦਾ ਕਰਦਾ ਹੈ ਆਪ ਹੀ ਨਾਸ ਕਰਦਾ ਹੈ ।੬।

ਪ੍ਰਭੂ ਨਿਰੋਲ ਆਪਣੇ ਆਪੇ ਤੋਂ ਹੀ ਜੀਵ-ਉਤਪੱਤੀ ਦੀਆਂ ਚਾਰ ਖਾਣੀਆਂ ਬਣਾਂਦਾ ਹੈ ਤੇ ਜੀਵਾਂ ਦੀਆਂ ਬਾਣੀਆਂ ਰਚਦਾ ਹੈ । ਉਸ ਦੇ ਨਿਰੋਲ ਆਪਣੇ ਆਪੇ ਤੋਂ ਹੀ ਸ੍ਰਿਸ਼ਟੀ ਪੈਦਾ ਹੁੰਦੀ ਹੈ ਤੇ ਉਸ ਦੇ ਆਪੇ ਵਿਚ ਹੀ ਸਮਾ ਜਾਂਦੀ ਹੈ । ਸਭ ਤੋਂ ਪਹਿਲਾਂ ਕਰਤਾਰ ਨੇ ਜਗਤ-ਰਚਨਾ ਦਾ ਕੁਝ ਅਜੇਹਾ ਕੌਤਕ ਹੀ ਰਚਿਆ ਜਿਵੇਂ ਧਰਤੀ ਵਿਚ ਬਨਸਪਤੀ ਆਪਣੇ ਆਪ ਉੱਗ ਪੈਂਦੀ ਹੈ । ਆਪਣੇ ਹੁਕਮ ਨਾਲ ਹੀ ਇਹ ਹੈਰਾਨ ਕਰਨ ਵਾਲਾ ਤਮਾਸ਼ਾ ਵਿਖਾ ਦੇਂਦਾ ਹੈ ।੭।

ਨਿਰੋਲ ਆਪਣੇ ਆਪੇ ਤੋਂ ਹੀ ਪਰਮਾਤਮਾ ਨੇ ਦੋਵੇਂ ਦਿਨ ਤੇ ਰਾਤ ਬਣਾ ਦਿੱਤੇ । ਆਪ ਹੀ ਜੀਵਾਂ ਨੂੰ ਜਨਮ ਤੇ ਮਰਨ, ਸੁਖ ਤੇ ਦੁਖ ਦੇਂਦਾ ਹੈ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਸੁਖਾਂ ਦੁਖਾਂ ਤੋਂ ਨਿਰਲੇਪ ਹੋ ਜਾਂਦਾ ਹੈ ਉਹ ਅਟੱਲ ਆਤਮਕ ਜੀਵਨ ਵਾਲਾ ਬਣ ਜਾਂਦਾ ਹੈ, ਉਹ ਉਸ ਘਰ ਨੂੰ ਲੱਭ ਲੈਂਦਾ ਹੈ ਜੇਹੜਾ ਸਦਾ ਉਸ ਦਾ ਆਪਣਾ ਬਣਿਆ ਰਹਿੰਦਾ ਹੈ (ਭਾਵ, ਉਹ ਸਦਾ ਲਈ ਪ੍ਰਭੂ-ਚਰਨਾਂ ਵਿਚ ਜੁੜ ਜਾਂਦਾ ਹੈ) ।੮।

ਬ੍ਰਹਮਾ ਦੀ ਰਾਹੀਂ ਸਾਮ ਰਿਗ ਜਜੁਰ ਅਥਰਬਣ—ਇਹ ਚਾਰੇ ਵੇਦ ਪ੍ਰਭੂ ਦੇ ਨਿਰੋਲ ਆਪਣੇ ਆਪੇ ਤੋਂ ਹੀ ਪ੍ਰਗਟੇ, ਮਾਇਆ ਦੇ ਤਿੰਨੇ ਗੁਣ ਭੀ ਉਸ ਦੇ ਆਪੇ ਤੋਂ ਹੀ ਪੈਦਾ ਹੋਏ । ਕੋਈ ਜੀਵ ਉਸ ਪਰਮਾਤਮਾ ਦਾ ਮੁੱਲ ਨਹੀਂ ਪਾ ਸਕਦਾ । ਜੀਵ ਉਸੇ ਤਰ੍ਹਾਂ ਹੀ ਬੋਲ ਸਕਦਾ ਹੈ ਜਿਵੇਂ ਪ੍ਰਭੂ ਆਪ ਪ੍ਰੇਰਨਾ ਕਰਦਾ ਹੈ ।੯।

ਪ੍ਰਭੂ ਨੇ ਨਿਰੋਲ ਆਪਣੇ ਆਪੇ ਤੋਂ ਹੀ ਸੱਤ ਪਾਤਾਲ (ਤੇ ਸੱਤ ਆਕਾਸ਼) ਪੈਦਾ ਕੀਤੇ, ਨਿਰੋਲ ਆਪਣੇ ਆਪੇ ਤੋਂ ਹੀ ਤਿੰਨੇ ਭਵਨ ਬਣਾ ਕੇ ਪੂਰੇ ਧਿਆਨ ਨਾਲ ਉਹਨਾਂ ਦੀ ਸੰਭਾਲ ਕਰਦਾ ਹੈ । ਉਸ ਪਰਮਾਤਮਾ ਨੇ ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ ਹੈ ਆਪ ਹੀ ਜਗਤ-ਰਚਨਾ ਦਾ ਮੁੱਢ ਬਣਾਇਆ ।

ਹੇ ਪ੍ਰਭੂ ! ਹਰੇਕ ਜੀਵ ਤੇਰਾ ਹੀ ਪ੍ਰੇਰਿਆ ਹੋਇਆ ਕਰਮ ਕਰਦਾ ਹੈ ।੧੦।

(ਮਾਇਆ ਦੇ ਤਿੰਨ ਗੁਣ) ਰਜੋ ਤਮੋ ਤੇ ਸਤੋ (ਹੇ ਪ੍ਰਭੂ !) ਤੇਰੀ ਹੀ ਤਾਕਤ ਦੇ ਆਸਰੇ ਬਣੇ । ਜੀਵਾਂ ਵਾਸਤੇ ਜੰਮਣਾ ਤੇ ਮਰਨਾ ਤੂੰ ਆਪ ਹੀ ਪੈਦਾ ਕੀਤਾ, ਹਉਮੈ ਦਾ ਦੁੱਖ ਭੀ ਤੂੰ ਆਪ ਹੀ (ਜੀਵਾਂ ਦੇ ਅੰਦਰ) ਪਾ ਦਿੱਤਾ ਹੈ ।

ਪਰਮਾਤਮਾ ਜਿਸ ਜੀਵ ਉਤੇ ਮੇਹਰ ਕਰਦਾ ਹੈ ਉਸ ਨੂੰ ਗੁਰੂ ਦੀ ਸਰਨ ਪਾ ਕੇ (ਤਿੰਨਾਂ ਗੁਣਾਂ ਤੋਂ ਉਤਾਂਹ) ਚੌਥੀ ਅਵਸਥਾ ਵਿਚ ਅਪੜਾਂਦਾ ਹੈ ਤੇ (ਮਾਇਆ ਦੇ ਮੋਹ ਤੋਂ) ਮੁਕਤੀ ਦੇਂਦਾ ਹੈ ।੧੧।

ਪ੍ਰਭੂ ਦੇ ਨਿਰੋਲ ਆਪਣੇ ਆਪੇ ਤੋਂ ਹੀ (ਵਿਸ਼ਨੂ ਦੇ) ਦਸ ਅਵਤਾਰ ਪੈਦਾ ਹੋਏ । (ਨਿਰੋਲ ਆਪਣੇ ਆਪੇ ਤੋਂ ਹੀ ਪਰਮਾਤਮਾ ਨੇ) ਸ੍ਰਿਸ਼ਟੀ ਪੈਦਾ ਕਰ ਕੇ ਇਹ ਜਗਤ-ਖਿਲਾਰਾ ਖਿਲਾਰਿਆ । ਦੇਵਤੇ, ਦੈਂਤ, ਸ਼ਿਵ ਜੀ ਦੇ ਗਣ, (ਦੇਵਤਿਆਂ ਦੇ ਰਾਗੀ) ਗੰਧਰਬ—ਇਹ ਸਾਰੇ ਹੀ ਪਰਮਾਤਮਾ ਨੇ ਨਿਰੋਲ ਆਪਣੇ ਆਪੇ ਤੋਂ ਪੈਦਾ ਕੀਤੇ । ਸਭ ਜੀਵ ਧੁਰੋਂ ਪ੍ਰਭੂ ਦੇ ਹੁਕਮ ਵਿਚ ਹੀ ਆਪਣੇ ਕੀਤੇ ਕਰਮਾਂ ਦੇ ਲਿਖੇ ਸੰਸਕਾਰਾਂ ਅਨੁਸਾਰ ਕਰਮ ਕਮਾ ਰਹੇ ਹਨ ।੧੨।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦੀ ਇਸ ਬੇਅੰਤ ਕਲਾ ਨੂੰ) ਸਮਝਦਾ ਹੈ (ਉਹ ਉਸ ਦੀ ਯਾਦ ਤੋਂ ਨਹੀਂ ਖੁੰਝਦਾ, ਤੇ) ਉਸ ਨੂੰ ਕੋਈ ਰੋਗ (ਵਿਕਾਰ) ਪੋਹ ਨਹੀਂ ਸਕਦਾ । ਪਰ ਕੋਈ ਵਿਰਲਾ ਬੰਦਾ ਗੁਰੂ ਦੀ ਦੱਸੀ ਹੋਈ ਇਸ (ਸਿਮਰਨ ਦੀ) ਪੌੜੀ (ਦਾ ਭੇਤ) ਸਮਝਦਾ ਹੈ । ਜੁਗਾਂ ਜੁਗਾਂ ਤੋਂ ਹੀ (ਗੁਰੂ ਦੀ ਇਹ ਪੌੜੀ ਜੀਵਾਂ ਦੀ) ਮੁਕਤੀ ਦਾ ਵਸੀਲਾ ਬਣੀ ਆ ਰਹੀ ਹੈ । (ਜੇਹੜਾ ਮਨੁੱਖ ਸਿਮਰਨ ਦੀ ਇਸ ਪੌੜੀ ਦਾ ਆਸਰਾ ਲੈਂਦਾ ਹੈ) ਉਹ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰ ਲੈਂਦਾ ਹੈ ਤੇ ਪ੍ਰਭੂ ਦੀ ਦਰਗਾਹ ਵਿਚ ਇੱਜ਼ਤ ਪਾਂਦਾ ਹੈ ।੧੩।

ਪੰਜਾਂ ਤੱਤਾਂ ਤੋਂ ਬਣਿਆ ਇਹ ਮਾਨੁਖੀ ਸਰੀਰ ਨਿਰੋਲ ਪ੍ਰਭੂ ਦੇ ਆਪਣੇ ਆਪੇ ਤੋਂ ਹੀ ਪਰਗਟ ਹੋਇਆ । ਇਸ ਸਰੀਰ ਦੇ ਸੰਜੋਗ ਕਰਕੇ ਜੀਵ ਕਰਮਾਂ ਵਿਚ ਰੁੱਝ ਪੈਂਦਾ ਹੈ । ਪ੍ਰਭੂ ਦੇ ਹੁਕਮ ਅਨੁਸਾਰ ਹੀ ਜੀਵ ਦੇ ਕੀਤੇ ਚੰਗੇ ਤੇ ਮੰਦੇ ਕਰਮਾਂ ਦੇ ਸੰਸਕਾਰ ਉਸ ਦੇ ਮੱਥੇ ਤੇ ਲਿਖੇ ਜਾਂਦੇ ਹਨ, ਇਸ ਤਰ੍ਹਾਂ ਜੀਵ ਪਾਪ ਤੇ ਪੁੰਨ (ਦੇ ਬੀਜ) ਬੀਜਦਾ ਹੈ (ਤੇ ਉਹਨਾਂ ਦਾ ਫਲ ਭੋਗਦਾ ਹੈ) ।੧੪।

ਜੇਹੜੇ ਮਨੁੱਖ ਸਤਿਗੁਰੂ ਪੁਰਖ ਦੇ ਸ਼ਬਦ ਵਿਚ ਰੱਤੇ ਰਹਿੰਦੇ ਹਨ ਜੋ ਪ੍ਰਭੂ ਦੇ ਨਾਮ-ਰਸ ਵਿਚ ਮਸਤ ਰਹਿੰਦੇ ਹਨ, ਉਹ ਮਨੁੱਖ ਉੱਚੇ ਜੀਵਨ ਵਾਲੇ ਬਣ ਜਾਂਦੇ ਹਨ, ਉਹ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹਿੰਦੇ ਹਨ ।

ਆਤਮਕ ਤਾਕਤਾਂ ਉੱਚੀ ਅਕਲ ਤੇ ਪਰਮਾਤਮਾ ਨਾਲ ਡੂੰਘੀ ਸਾਂਝ (ਦੀ ਦਾਤਿ) ਗੁਰੂ ਤੋਂ ਹੀ ਮਿਲਦੀ ਹੈ । ਚੰਗੇ ਭਾਗਾਂ ਨਾਲ ਗੁਰੂ (ਸਰਨ ਆਏ ਜੀਵ ਨੂੰ ਪ੍ਰਭੂ-ਚਰਨਾਂ ਵਿਚ) ਜੋੜ ਦੇਂਦਾ ਹੈ ।੧੫।

ਹੇ ਗਿਆਨਵਾਨ ਪੁਰਸ਼ੋ ! ਇਸ ਮਨ ਨੂੰ ਮਾਇਆ ਦਾ ਬਹੁਤ ਮੋਹ ਚੰਬੜਿਆ ਰਹਿੰਦਾ ਹੈ; (ਇਸ ਦੇ ਰਾਜ਼ ਨੂੰ) ਸਮਝੋ ਤੇ ਇਸ ਮੋਹ ਨੂੰ ਖ਼ਤਮ ਕਰੋ । ਜੇਹੜਾ ਮਨੁੱਖ ਲੋਭ ਦੇ ਪ੍ਰਭਾਵ ਹੇਠ ਨਿੱਤ ਮਾਇਆ ਦੇ ਮੋਹ ਦਾ ਧੰਧਾ ਹੀ ਕਰਦਾ ਰਹਿੰਦਾ ਹੈ ਉਸ ਨੂੰ (ਦੁਨੀਆ ਦੀਆਂ) ਆਸਾਂ ਕਾਮਨਾਂ ਹਉਮੈ ਸਹਮ (ਆਦਿਕ) ਚੰਬੜੇ ਰਹਿੰਦੇ ਹਨ ।੧੬।

ਜੇਹੜਾ ਮਨੁੱਖ ਗੁਰੂ ਪਾਸੋਂ ਪਰਮਾਤਮਾ ਦੇ ਗੁਣਾਂ ਦੀ ਵਿਚਾਰ (ਦੀ ਦਾਤਿ) ਪ੍ਰਾਪਤ ਕਰ ਲੈਂਦਾ ਹੈ, ਉਹ ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹਜ਼ੂਰੀ ਵਿਚ ਟਿਕਿਆ ਰਹਿੰਦਾ ਹੈ, ਉਸ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ । ਹੇ ਨਾਨਕ ! ਉਸ ਮਨੁੱਖ ਦੇ ਅੰਦਰ ਸਦਾ-ਥਿਰ ਪ੍ਰਭੂ ਵੱਸਿਆ ਰਹਿੰਦਾ ਹੈ ਸਿਫ਼ਤਿ-ਸਾਲਾਹ ਦੀ ਰੌ ਬਣੀ ਰਹਿੰਦੀ ਹੈ ਜੀਵਨ ਨੂੰ ਪਵਿੱਤ੍ਰ ਕਰਨ ਵਾਲਾ ਰਾਗ (ਜਿਹਾ) ਹੁੰਦਾ ਰਹਿੰਦਾ ਹੈ । ਉਹ ਮਨੁੱਖ ਸਦਾ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧੭।੫।੧੭।

**ਮਾਰੂ ਮਹਲਾ ੧ ॥ ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥ ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ॥੧॥ ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥ ਨਾ ਤਿਸੁ ਭੈਣ ਨ ਭਰਾਉ ਕਮਾਇਆ ॥ ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ**

॥੨॥ ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥੩॥ ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥ ਕਾਲ ਬਿਕਾਲ ਕੀਏ ਇਕ ਗ੍ਰਾਸਾ ॥ ਨਿਰਮਲ ਜੋਤਿ ਸਰਬ ਜਗ ਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ॥੪॥ ਊਤਮ ਜਨ ਸੰਤ ਭਲੇ ਹਰਿ ਪਿਆਰੇ ॥ ਹਰਿ ਰਸ ਮਾਤੇ ਪਾਰਿ ਉਤਾਰੇ ॥ ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ ॥੫॥ ਤੂ ਅੰਤਰਜਾਮੀ ਜੀਅ ਸਭਿ ਤੇਰੇ ॥ ਤੂ ਦਾਤਾ ਹਮ ਸੇਵਕ ਤੇਰੇ ॥ ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ ਦੀਪਾਇਆ ॥੬॥ ਪੰਚ ਤਤੁ ਮਿਲਿ ਇਹੁ ਤਨੁ ਕੀਆ ॥ ਆਤਮ ਰਾਮ ਪਾਏ ਸੁਖੁ ਥੀਆ ॥ ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨਿ ਪਾਇਆ ॥੭॥ ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥ ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥ ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥੮॥ ਅਧਿਆਤਮ ਕਰਮ ਕਰੇ ਦਿਨੁ ਰਾਤੀ ॥ ਨਿਰਮਲ ਜੋਤਿ ਨਿਰੰਤਰਿ ਜਾਤੀ ॥ ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ ॥੯॥ ਬੇਣੁ ਰਸਾਲ ਵਜਾਵੈ ਸੋਈ ॥ ਜਾ ਕੀ ਤ੍ਰਿਭਵਣ ਸੋਝੀ ਹੋਈ ॥ ਨਾਨਕ ਬੂਝਹੁ ਇਹ ਬਿਧਿ ਗੁਰਮਤਿ ਹਰਿ ਰਾਮ ਨਾਮਿ ਲਿਵ ਲਾਇਆ ॥੧੦॥ ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥ ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥੧੧॥ ਘਰੁ ਦਰੁ ਮੰਦਰੁ ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥ ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ ॥੧੨॥ ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥ ਸੇਵਕ ਪੰਚ ਨਾਹੀ ਬਿਖੁ ਚਾਖੀ ॥ ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥ ਤਖਤਿ ਬਹੈ ਤਖਤੈ ਕੀ ਲਾਇਕ ॥ ਪੰਚ ਸਮਾਏ ਗੁਰਮਤਿ ਪਾਇਕ ॥ ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ॥੧੪॥ ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥ ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥ ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ ॥੧੫॥੧॥੧੮॥ {ਪੰਨਾ ੧੦੩੮-੧੦੩੯}

**ਪਦ ਅਰਥ** :—ਆਇ ਨ ਜਾਈ—ਨਾਹ ਜੰਮਦਾ ਹੈ ਨਾਹ ਮਰਦਾ ਹੈ । ਦੇਖਾ—ਮੈਂ ਵੇਖਦਾ ਹਾਂ । ਜੁਗਤਿ—ਜੀਵਨ ਦੀ ਜਾਚ । ਸਮਾਈ—ਟਿਕੀ ਹੋਈ ਹੈ । ਨਿਰਾਲਮੁ—{ਨਿਰਾਲੰਬ} ਜਿਸ ਨੂੰ ਕਿਸੇ ਆਸਰੇ ਦੀ ਲੋੜ ਨਹੀਂ । ਰਾਇਆ—ਰਾਜਾ, ਪਰਮਾਤਮਾ ।੧।

ਛਾਇਆ—ਪਰਛਾਵਾਂ, ਅਕਸ, ਪ੍ਰਤਿਬਿੰਬ । ਭਰਾਉ—ਭਰਾ, ਭਾਈ । ਕਮਾਇਆ—ਕਾਮਾ, ਨੌਕਰ । ਓਪਤਿ—ਜਨਮ । ਖਪਤਿ—ਨਾਸ । ਅਜਰਾਵਰੁ—{ਅਜਰ-ਅਵਰੁ} । ਅਜਰ—ਜਰਾ-ਰਹਿਤ, ਜਿਸ ਨੂੰ ਬੁਢੇਪਾ ਨਾਹ ਆ ਸਕੇ । ਅਵਰੁ—ਸ੍ਰੇਸ਼ਟ । ਮਨਿ—(ਜਗਤ ਦੇ ਜੀਵਾਂ ਦੇ) ਮਨ ਵਿਚ ।੨।

ਸਿਰਿ—ਸਿਰ ਉਤੇ । ਅਲੇਖ—ਜਿਸ ਦੀ ਤਸਵੀਰ ਨਾਹ ਬਣਾਈ ਜਾ ਸਕੇ । ਅਗੰਮ—ਅਪਹੁੰਚ । ਪੁਰਖੁ—ਸਭ ਜੀਵਾਂ ਵਿਚ ਵਿਆਪਕ । ਸਤ—ਦਾਨ, ਸੇਵਾ । ਸਤ ਸੰਤੋਖਿ—ਸੇਵਾ ਤੇ ਸੰਤੋਖ ਵਿਚ (ਰਹਿ ਕੇ) । ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ) । ਸੀਤਲੁ—ਠੰਢਾ, ਸ਼ਾਂਤ । ਸਹਜ—ਆਤਮਕ ਅਡੋਲਤਾ । ਭਾਇ—ਭਾਵ ਨਾਲ । ਸਹਜ ਭਾਇ—ਆਤਮਕ ਅਡੋਲਤਾ ਦੇ ਭਾਵ ਨਾਲ, ਪੂਰਨ ਅਡੋਲ ਆਤਮਕ ਅਵਸਥਾ ਵਿਚ (ਟਿਕ ਕੇ) ।੩।

ਵਰਤਾਇ—ਵਰਤਾ ਕੇ, ਵੰਡ ਕੇ, ਪਸਾਰਾ ਪਸਾਰ ਕੇ । ਘਰਿ—ਘਰ ਵਿਚ । ਬਿਕਾਲ—{ਕਾਲ ਦੇ ਉਲਟ} ਜਨਮ । ਗ੍ਰਾਸਾ—ਗਿਰਾਹੀ । ਜਗ ਜੀਵਨੁ—ਜਗਤ ਦਾ ਜੀਵਨ ਪ੍ਰਭੂ । ਗੁਰਿ—ਗੁਰੂ ਨੇ । ਅਨਹਦ—ਇਕ-ਰਸ । ਸਬਦਿ—ਸ਼ਬਦ ਦੀ ਰਾਹੀਂ ।੪।

ਮਾਤੇ—ਮਸਤ । ਰੇਣ—ਚਰਨਾਂ ਦੀ ਧੂੜ ।੫।

ਸਭਿ—ਸਾਰੇ । ਗੁਰਿ—ਗੁਰੂ ਨੇ । ਦੀਪਾਇਆ—ਰੌਸ਼ਨ ਕੀਤਾ ।੬।

ਤਨੁ—ਸਰੀਰ । ਆਤਮ ਰਾਮ—ਸਰਬ-ਵਿਆਪਕ ਜੋਤਿ । ਅੰਮ੍ਰਿਤ ਫਲੁ—ਆਤਮਕ ਜੀਵਨ ਦੇਣ ਵਾਲਾ ਨਾਮ-ਫਲ ।੭।

ਭੂਖ ਪਿਆਸ—ਮਾਇਆ ਦੀ ਭੁੱਖ-ਤ੍ਰੇਹ । ਰਸਿ—ਸੁਆਦ ਵਿਚ । ਬੈਰਾਗੀ—ਵਿਰਕਤ । ਭਾਇ—ਪ੍ਰੇਮ ਵਿਚ । ਸੁਭਾਇਆ—ਸੋਹਣਾ ਲੱਗਣ ਲੱਗ ਪੈਂਦਾ ਹੈ ।੮।

ਅਧਿਆਤਮ—{ਅ੍ਯਿਾ ਮ—ਠਹਏ ਸ਼ੁਪਰਏਮਏ ਸ਼ਪਰਿਟਿ ੋਰ ਟਹਏ ਰਏਲਓਟੋਨਿ ਬਏਟਾਇਏਨ ਟਹਏ ਸ਼ੁਪਰਏਮਏ ਓਨਦ ਟਹਏ ਨਿਦਵਿਦੁਿਓਲ ਸ੍ਹੋਲ} ਜੀਵਾਤਮਾ ਤੇ ਪਰਮਾਤਮਾ ਦਾ ਪਰਸਪਰ ਡੂੰਘਾ ਸੰਬੰਧ ਬਣਾਣ ਵਾਲੇ । ਨਿਰੰਤਰਿ—{ਨਿਰ-ਅੰਤਰ—ਹਓਵਨਿਗ ਨੋ ਨਿਟਏਰਵਏਨਨਿਗ ਸਪਓਚਏ} ਇਕ-ਰਸ । ਰਸਾਲੁ—{ਰਸ-ਆਲਯ} ਰਸ ਦਾ ਘਰ, ਆਤਮਕ ਆਨੰਦ ਦੇਣ ਵਾਲਾ । ਰਸਨ ਰਸਿ—ਰਸਾਂ ਦੇ ਰਸ ਵਿਚ, ਮਹਾ ਸ੍ਰੇਸ਼ਟ ਰਸ ਵਿਚ । ਰਸਨਾ—ਜੀਭ । ਬੇਣੁ—ਬੰਸਰੀ ।੯।

ਤ੍ਰਿਭਵਣ ਸੋਝੀ—ਤਿੰਨ ਭਵਨਾਂ ਵਿਚ ਵਿਆਪਕ ਪ੍ਰਭੂ ਦੀ ਸੂਝ । ਗੁਰਮਤਿ—ਗੁਰੂ ਦੀ ਮਤਿ ਦੀ ਰਾਹੀਂ ।੧੦।

ਨਿਰਾਰੇ—ਨਿਰਲੇਪ । ਜਗਿ—ਜਗਤ ਵਿਚ ।੧੧।

ਗੁਰ ਤੇ—ਗੁਰੂ ਤੋਂ, ਗੁਰੂ ਪਾਸੋਂ । ਮਹਲ ਮਹਲੀ—ਮਹਲ ਦਾ ਮਾਲਕ । ਸਚੁ—ਸਦਾ-ਥਿਰ ਰਹਿਣ ਵਾਲਾ ।੧੨।

ਚਤੁਰ ਦਸ ਹਟ—ਚੌਦਾਂ ਭਵਨ-ਰੂਪ ਹੱਟ । ਦੀਵੇ ਦੁਇ—ਸੂਰਜ ਤੇ ਚੰਦ੍ਰਮਾ । ਸਾਖੀ—ਗਵਾਹ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ਮਾਇਆ । ਵਸਤੁ ਅਨੂਪ—ਉਹ ਚੀਜ਼ ਜਿਸ ਵਰਗੀ ਹੋਰ ਕੋਈ ਨਹੀਂ । ਗੁਰਿ ਮਿਲਿਐ—ਜੇ ਗੁਰੂ ਮਿਲ ਪਏ ।੧੩।

ਤਖਤਿ—ਤਖਤ ਉਤੇ, ਹਿਰਦੇ-ਤਖ਼ਤ ਉਤੇ । ਲਾਇਕ—ਯੋਗ, ਹੱਕਦਾਰ । ਪੰਚ—ਪੰਜੇ ਕਾਮਾਦਿਕ । ਪਾਇਕ—ਸੇਵਕ । ਸਹਸਾ—ਸਹਮ । ਭਰਮੁ—ਭਟਕਣਾ ।੪।

ਲਿਵ ਜਾਤੀ—ਲਿਵ ਨਾਲ ਸਾਂਝ ਪਾ ਲਈ । ਤਰੁ ਤਾਰੀ—ਤਾਰੀ ਤਰੋ, ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਦਾ ਜਤਨ ਕਰੋ । ਸਖਾਈ—ਮਦਦਗਾਰ ।੧੫।

**ਅਰਥ** :—ਮੈਂ ਜਿਧਰ ਵੇਖਦਾ ਹਾਂ ਉਧਰ ਹੀ ਮੈਨੂੰ ਦੀਨਾਂ ਉਤੇ ਦਇਆ ਕਰਨ ਵਾਲਾ ਪਰਮਾਤਮਾ ਦਿੱਸਦਾ ਹੈ । ਉਹ ਕਿਰਪਾ ਦਾ ਸੋਮਾ ਪ੍ਰਭੂ ਨਾਹ ਜੰਮਦਾ ਹੈ ਨਾਹ ਮਰਦਾ ਹੈ । ਸਭ ਜੀਵਾਂ ਦੇ ਅੰਦਰ (ਉਸੇ ਦੀ ਸਿਖਾਈ ਹੋਈ) ਜੀਵਨ-ਜਾਚ ਗੁਪਤ ਵਰਤ ਰਹੀ ਹੈ (ਭਾਵ, ਹਰੇਕ ਜੀਵ ਉਸੇ ਪਰਮਾਤਮਾ ਦੇ ਆਸਰੇ ਜਿਊ ਰਿਹਾ ਹੈ, ਪਰ) ਉਹ ਪਾਤਿਸ਼ਾਹ ਆਪ ਹੋਰ ਆਸਰਿਆਂ ਤੋਂ ਬੇ-ਮੁਥਾਜ ਰਹਿੰਦਾ ਹੈ ।੧।

(ਅਸਲ ਸਦਾ ਟਿਕੀ ਰਹਿਣ ਵਾਲੀ ਹਸਤੀ ਤਾਂ ਪਰਮਾਤਮਾ ਆਪ ਹੈ) ਜਗਤ ਉਸ ਪਰਮਾਤਮਾ ਦਾ ਪਰਛਾਵਾਂ ਹੈ (ਜਦੋਂ ਚਾਹੇ ਆਪਣੇ ਇਸ ਪਰਛਾਵੇਂ ਨੂੰ ਆਪਣੇ ਆਪ ਵਿਚ ਹੀ ਗੁੰਮ ਕਰ ਲੈਂਦਾ ਹੈ) । ਉਹ ਪਰਮਾਤਮਾ ਦਾ ਨਾਹ ਕੋਈ ਪਿਉ ਨਾਹ ਮਾਂ, ਨਾਹ ਕੋਈ ਭੈਣ ਨਾਹ ਭਾਈ ਤੇ ਨਾਹ ਕੋਈ ਸੇਵਕ । ਨਾਹ ਉਸ ਨੂੰ ਜਨਮ ਤੇ ਨਾਹ ਮੌਤ, ਨਾਹ ਉਸ ਦੀ ਕੋਈ ਕੁਲ ਤੇ ਨਾਹ ਜਾਤਿ । ਉਸ ਨੂੰ ਬੁਢੇਪਾ ਨਹੀਂ ਵਿਆਪ ਸਕਦਾ, ਉਹ ਮਹਾਨ ਸ੍ਰੇਸ਼ਟ ਹਸਤੀ ਹੈ (ਜਗਤ ਦੇ ਸਭ ਜੀਵਾਂ ਦੇ) ਮਨ ਵਿਚ ਉਹੀ ਪਿਆਰਾ ਲੱਗਦਾ ਹੈ ।੨।

ਹੇ ਪ੍ਰਭੂ ! ਤੂੰ ਸਭ ਜੀਵਾਂ ਵਿਚ ਵਿਆਪਕ ਹੋ ਕੇ ਭੀ ਮੌਤ-ਰਹਿਤ ਹੈਂ, ਤੇਰੇ ਸਿਰ ਉਤੇ ਮੌਤ ਸਵਾਰ ਨਹੀਂ ਹੋ ਸਕਦੀ । ਤੂੰ ਸਰਬ-ਵਿਆਪਕ ਹੈਂ । ਜਿਸ ਮਨੁੱਖ ਨੇ ਸੇਵਾ ਸੰਤੋਖ (ਵਾਲੇ ਜੀਵਨ) ਵਿਚ (ਰਹਿ ਕੇ) ਗੁਰੂ ਦੇ ਸ਼ਬਦ (ਜੁੜ ਕੇ) ਪੂਰਨ ਅਡੋਲ ਆਤਮਕ ਅਵਸਥਾ ਵਿਚ (ਟਿਕ ਕੇ) ਤੇਰੇ ਚਰਨਾਂ ਵਿਚ ਸੁਰਤਿ ਜੋੜੀ ਹੈ ਉਸ ਦਾ ਹਿਰਦਾ ਠੰਡਾ-ਠਾਰ ਹੋ ਜਾਂਦਾ ਹੈ ।੩।

ਮਾਇਆ ਦੇ ਤਿੰਨ ਗੁਣਾਂ ਦਾ ਪਸਾਰਾ ਪਸਾਰ ਕੇ ਪਰਮਾਤਮਾ ਆਪ (ਇਹਨਾਂ ਤੋਂ ਉਤਾਂਹ) ਚੌਥੇ ਘਰ ਵਿਚ ਟਿਕਿਆ ਰਹਿੰਦਾ ਹੈ (ਜਿਥੇ ਤਿੰਨ ਗੁਣਾਂ ਦੀ ਪਹੁੰਚ ਨਹੀਂ ਹੋ ਸਕਦੀ) । ਜਨਮ ਤੇ ਮਰਨ ਉਸ ਨੇ ਇਕ ਗਿਰਾਹੀ ਕਰ ਲਏ ਹੋਏ ਹਨ (ਉਸ ਨੂੰ ਨਾਹ ਜਨਮ ਹੈ ਨਾਹ ਮੌਤ) । ਸਾਰੇ ਜੀਵਾਂ ਵਿਚ ਪਰਮਾਤਮਾ ਦੀ ਪਵਿੱਤ੍ਰ ਜੋਤਿ (ਚਾਨਣ ਕਰ ਰਹੀ ਹੈ), ਉਹ ਜਗਤ ਦੀ ਜ਼ਿੰਦਗੀ ਦਾ ਸਹਾਰਾ ਹੈ । ਜਿਸ ਮਨੁੱਖ ਨੂੰ ਗੁਰੂ ਨੇ ਇਕ-ਰਸ ਆਪਣੇ ਸ਼ਬਦ ਵਿਚ ਜੋੜਿਆ ਹੈ ਉਸ ਨੂੰ ਉਸ (ਜਗਜੀਵਨ) ਦਾ ਦੀਦਾਰ ਕਰਾ ਦਿੱਤਾ ਹੈ ।੪।

ਜੇਹੜੇ ਬੰਦੇ ਪਰਮਾਤਮਾ ਦੇ ਪਿਆਰੇ ਹਨ ਉਹ ਸ੍ਰੇਸ਼ਟ ਜੀਵਨ ਵਾਲੇ ਹਨ ਉਹ ਸੰਤ ਹਨ ਉਹ ਭਲੇ ਹਨ, ਉਹ ਪਰਮਾਤਮਾ ਦੇ ਨਾਮ-ਰਸ ਵਿਚ ਮਸਤ ਰਹਿੰਦੇ ਹਨ, ਪਰਮਾਤਮਾ ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ । ਹੇ ਨਾਨਕ ! ਉਹਨਾਂ ਸੰਤ ਜਨਾਂ ਦੀ ਸੰਗਤਿ ਕਰ ਉਹਨਾਂ ਦੇ ਚਰਨਾਂ ਦੀ ਧੂੜ ਲੈ, ਉਹਨਾਂ ਨੇ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਨੂੰ ਲੱਭ ਲਿਆ ਹੈ ।੫।

ਹੇ ਪ੍ਰਭੂ ! ਸਾਰੇ ਜੀਵ ਤੇਰੇ (ਹੀ ਪੈਦਾ ਕੀਤੇ ਹੋਏ) ਹਨ, ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ । ਹੇ ਪ੍ਰਭੂ ! ਅਸੀ ਜੀਵ ਤੇਰੇ ਦਰ ਦੇ ਸੇਵਕ ਹਾਂ, ਤੂੰ ਸਾਨੂੰ ਸਭਨਾਂ ਨੂੰ ਦਾਤਾਂ ਦੇਣ ਵਾਲਾ ਹੈਂ । ਕਿਰਪਾ ਕਰ ਕੇ ਸਾਨੂੰ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ ਦੇਹ । (ਜਿਸ ਉਤੇ ਤੂੰ ਕਿਰਪਾ ਕਰਦਾ ਹੈਂ) ਗੁਰੂ ਨੇ ਉਸ ਦੇ ਅੰਦਰ ਤੇਰੇ ਗਿਆਨ ਦਾ ਰਤਨ ਰੌਸ਼ਨ ਕਰ ਦਿੱਤਾ ਹੈ ।੬।

(ਸਰਬ-ਵਿਆਪਕ ਪਰਮਾਤਮਾ ਦੀ ਰਜ਼ਾ ਵਿਚ) ਪੰਜਾਂ ਤੱਤਾਂ ਨੇ ਮਿਲ ਕੇ ਇਹ (ਮਨੁੱਖਾ) ਸਰੀਰ ਬਣਾਇਆ, ਜਿਸ ਮਨੁੱਖ ਨੇ ਉਸ ਸਰਬ-ਵਿਆਪਕ ਪ੍ਰਭੂ ਨੂੰ ਲੱਭ ਲਿਆ ਉਸ ਦੇ ਅੰਦਰ ਆਤਮਕ ਆਨੰਦ ਬਣ ਗਿਆ । (ਪਰਮਾਤਮਾ ਨਾਲ ਸੰਬੰਧ ਬਣਾਣ ਵਾਲੇ ਉਸ ਦੇ) ਕੰਮਾਂ ਨੂੰ ਉਸ ਦੇ ਉੱਦਮ ਨੂੰ ਉਹ ਨਾਮ-ਫਲ ਲੱਗਾ ਜਿਸ ਨੇ ਉਸ ਨੂੰ ਆਤਮਕ ਜੀਵਨ ਬਖ਼ਸ਼ਿਆ, ਉਸ ਨੇ ਆਪਣੇ ਮਨ ਵਿਚ ਹੀ ਪਰਮਾਤਮਾ ਦਾ ਨਾਮ-ਰਤਨ ਲੱਭ ਲਿਆ ।੭।

ਜਿਸ ਮਨੁੱਖ ਦਾ ਮਨ (ਪਰਮਾਤਮਾ ਦੀ ਯਾਦ ਵਿਚ) ਗਿੱਝ ਜਾਂਦਾ ਹੈ ਉਸ ਨੂੰ ਮਾਇਆ ਦੀ ਭੁੱਖ-ਤ੍ਰੇਹ ਨਹੀਂ ਰਹਿੰਦੀ, ਉਹ ਨਿਰੰਜਨ ਨੂੰ ਸਭ ਥਾਂ ਹਰੇਕ ਘਟ ਵਿਚ ਪਛਾਣ ਲੈਂਦਾ ਹੈ । ਉਹ ਆਤਮਕ ਜੀਵਨ ਦੇਣ ਵਾਲੇ ਸਿਰਫ਼ ਨਾਮ-ਰਸ ਵਿਚ ਹੀ ਮਸਤ ਰਹਿੰਦਾ ਹੈ, ਦੁਨੀਆ ਦੇ ਰਸਾਂ ਤੋਂ ਉਪਰਾਮ ਰਹਿੰਦਾ ਹੈ । ਗੁਰੂ ਦੀ ਮਤਿ ਦੀ ਰਾਹੀਂ ਪਰਮਾਤਮਾ ਦੇ ਪ੍ਰੇਮ ਵਿਚ ਜੁੜ ਕੇ ਉਸ ਦਾ ਆਤਮਕ ਜੀਵਨ ਸੋਹਣਾ ਲੱਗਣ ਲੱਗ ਪੈਂਦਾ ਹੈ ।੮।

ਉਹ ਮਨੁੱਖ ਦਿਨ ਰਾਤ ਉਹੀ ਕਰਮ ਕਰਦਾ ਹੈ ਜੋ ਉਸ ਦੀ ਜਿੰਦ ਨੂੰ ਪਰਮਾਤਮਾ ਨਾਲ ਜੋੜੀ ਰੱਖਦੇ ਹਨ, ਉਹ ਪਰਮਾਤਮਾ ਦੀ ਪਵਿਤ੍ਰ ਜੋਤਿ ਨੂੰ ਹਰ ਥਾਂ ਇਕ-ਰਸ ਵਿਆਪਕ ਪਛਾਣ ਲੈਂਦਾ ਹੈ । ਸਭ ਰਸਾਂ ਦੇ ਸੋਮੇ ਗੁਰ-ਸ਼ਬਦ ਨੂੰ (ਉਹ ਆਪਣੇ ਹਿਰਦੇ ਵਿਚ ਵਸਾਂਦਾ ਹੈ) । ਉਸ ਦੀ ਜੀਭ ਮਹਾਨ ਸ੍ਰੇਸ਼ਟ ਨਾਮ-ਰਸ ਵਿਚ (ਰਸੀ ਰਹਿੰਦੀ ਹੈ । ਉਹ (ਆਪਣੇ ਅੰਦਰ ਆਤਮਕ ਆਨੰਦ ਦੀ, ਮਾਨੋ,) ਇਕ ਰਸੀਲੀ ਬੰਸਰੀ ਵਜਾਂਦਾ ਹੈ ।੯।

ਪਰ ਇਹ ਰਸੀਲੀ ਬੰਸਰੀ ਉਹੀ ਮਨੁੱਖ ਵਜਾ ਸਕਦਾ ਹੈ ਜਿਸ ਨੂੰ ਤਿੰਨਾਂ ਭਵਨਾਂ ਵਿਚ ਵਿਆਪਕ ਪਰਮਾਤਮਾ ਦੀ ਸੂਝ ਪੈ ਜਾਂਦੀ ਹੈ । ਹੇ ਨਾਨਕ ! ਤੂੰ ਭੀ ਗੁਰੂ ਦੀ ਮਤਿ ਲੈ ਕੇ ਇਹ ਜਾਚ ਸਿੱਖ ਲੈ । ਜਿਸ ਕਿਸੇ ਨੇ ਗੁਰੂ ਦੀ ਮਤਿ ਲਈ ਹੈ ਉਸ ਦੀ ਸੁਰਤਿ ਪਰਮਾਤਮਾ ਦੇ ਨਾਮ ਵਿਚ ਜੁੜੀ ਰਹਿੰਦੀ ਹੈ ।੧੦।

ਜਗਤ ਵਿਚ ਅਜੇਹੇ ਬੰਦੇ ਬਹੁਤ ਥੋੜੇ ਹਨ ਜੋ ਗੁਰੂ ਦੇ ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾਂਦੇ ਹਨ ਤੇ (ਦੁਨੀਆ ਵਿਚ ਵਿਚਰਦੇ ਹੋਏ ਭੀ ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦੇ ਹਨ । ਉਹ ਸੰਸਾਰ-ਸਮੁੰਦਰ ਤੋਂ ਆਪ ਪਾਰ ਲੰਘ ਜਾਂਦੇ ਹਨ, ਆਪਣੀਆਂ ਕੁਲਾਂ ਨੂੰ ਤੇ ਉਹਨਾਂ ਨੂੰ ਭੀ ਪਾਰ ਲੰਘਾ ਲੈਂਦੇ ਹਨ ਜੋ ਉਹਨਾਂ ਦੀ ਸੰਗਤਿ ਕਰਦੇ ਹਨ । ਜਗਤ ਵਿਚ ਅਜੇਹੇ ਬੰਦਿਆਂ ਦਾ ਆਉਣਾ ਲਾਹੇਵੰਦਾ ਹੈ ।੧੧।

ਉਹੀ ਬੰਦਾ ਪਰਮਾਤਮਾ ਦਾ ਘਰ ਪਰਮਾਤਮਾ ਦਾ ਦਰ ਪਰਮਾਤਮਾ ਦਾ ਮਹਲ ਪਛਾਣ ਲੈਂਦਾ ਹੈ ਜਿਸ ਨੂੰ ਪੂਰੇ ਗੁਰੂ ਤੋਂ (ਉੱਚੀ) ਸਮਝ ਮਿਲਦੀ ਹੈ । ਉਸ ਨੂੰ ਸਮਝ ਆ ਜਾਂਦੀ ਹੈ ਕਿ ਇਹ ਸਰੀਰ ਪਰਮਾਤਮਾ ਦੇ ਕਿਲ੍ਹੇ ਹਨ ਮਹਲ ਹਨ । ਉਹ ਮਹਲਾਂ ਦਾ ਮਾਲਕ ਪ੍ਰਭੂ ਸਦਾ ਹੀ ਥਿਰ ਰਹਿਣ ਵਾਲਾ ਹੈ (ਮਨੁੱਖਾ ਸਰੀਰ) ਉਸ ਨੇ ਆਪਣੇ ਬੈਠਣ ਲਈ ਤਖ਼ਤ ਬਣਾਇਆ ਹੋਇਆ ਹੈ ।੧੨।

ਇਹ ਬੇ-ਮਿਸਾਲ ਤੇ ਅਮੋਲਕ ਨਾਮ-ਧਨ ਹਰੇਕ ਸਰੀਰ-ਮਹਲ ਦੇ ਅੰਦਰ ਮੌਜੂਦ ਹੈ । ਜੇ ਗੁਰੂ ਮਿਲ ਪਏ ਤਾਂ ਅੰਦਰੋਂ ਹੀ ਇਹ ਧਨ ਲੱਭ ਪੈਂਦਾ ਹੈ । (ਜਿਨ੍ਹਾਂ ਨੂੰ ਇਹ ਨਾਮ-ਧਨ ਮਿਲ ਪੈਂਦਾ ਹੈ ਉਹ ਪ੍ਰਭੂ ਦੇ ਮੰਨੇ-ਪ੍ਰਮੰਨੇ ਸੇਵਕ ਅਖਵਾਂਦੇ ਹਨ) ਉਹ ਮੰਨੇ-ਪ੍ਰਮੰਨੇ ਸੇਵਕ (ਫਿਰ) ਉਸ ਮਾਇਆ-ਜ਼ਹਰ ਨੂੰ ਨਹੀਂ ਚੱਖਦੇ ਜੋ ਆਤਮਕ ਮੌਤ ਲਿਆਉਂਦੀ ਹੈ (ਉਹ ਅਟੱਲ ਆਤਮਕ ਜੀਵਨ ਦੇ ਮਾਲਕ ਬਣ ਜਾਂਦੇ ਹਨ) ਚੌਦਾਂ ਤਬਕ ਤੇ ਸੂਰਜ ਚੰਦ ਇਸ ਗੱਲ ਦੇ ਗਵਾਹ ਹਨ ।੧੩।

ਜੇਹੜਾ ਮਨੁੱਖ ਗੁਰੂ ਦੀ ਮਤਿ ਤੇ ਤੁਰਦਾ ਹੈ ਉਸ ਦੇ ਪੰਜੇ ਗਿਆਨ-ਇੰਦ੍ਰੇ ਉਸ ਦੇ ਸੇਵਕ ਬਣ ਕੇ ਉਸ ਦੇ ਵੱਸ ਵਿਚ ਰਹਿੰਦੇ ਹਨ, ਉਹ ਹਿਰਦੇ-ਤਖ਼ਤ ਉਤੇ ਬੈਠਣ-ਜੋਗਾ ਹੋ ਜਾਂਦਾ ਹੈ ਤੇ ਹਿਰਦੇ-ਤਖ਼ਤ ਉਤੇ ਬੈਠਾ ਰਹਿੰਦਾ ਹੈ (ਭਾਵ, ਨਾਹ ਉਸ ਦੇ ਗਿਆਨ-ਇੰਦ੍ਰੇ ਮਾਇਆ ਵਲ ਡੋਲਦੇ ਹਨ ਅਤੇ ਨਾਹ ਹੀ ਉਸ ਦਾ ਮਨ ਵਿਕਾਰਾਂ ਵਲ ਜਾਂਦਾ ਹੈ) । ਜੇਹੜਾ ਪਰਮਾਤਮਾ ਸ੍ਰਿਸ਼ਟੀ ਦੇ ਮੁੱਢ ਤੋਂ ਪਹਿਲਾਂ ਦਾ ਹੈ ਜੁਗਾਂ ਦੇ ਆਦਿ ਤੋਂ ਹੈ, ਹੁਣ ਭੀ ਮੌਜੂਦ ਹੈ ਤੇ ਸਦਾ ਲਈ ਕਾਇਮ ਰਹੇਗਾ ਉਹ ਪਰਮਾਤਮਾ ਗੁਰੂ ਦੀ ਮਤਿ ਤੇ ਤੁਰਨ ਵਾਲੇ ਮਨੁੱਖ ਦੇ ਅੰਦਰ ਪਰਗਟ ਹੋ ਕੇ ਉਸ ਦਾ ਸਹਮ ਤੇ ਉਸ ਦੀ ਭਟਕਣਾ ਦੂਰ ਕਰ ਦੇਂਦਾ ਹੈ ।੧੪।

ਹਿਰਦੇ-ਤਖ਼ਤ ਉਤੇ ਬੈਠੇ ਮਨੁੱਖ ਨੂੰ ਦਿਨ ਰਾਤ ਆਦਰ ਮਿਲਦਾ ਹੈ । ਜਿਸ ਮਨੁੱਖ ਨੇ ਗੁਰੂ ਦੀ ਮਤਿ ਤੇ ਤੁਰ ਕੇ ਪਰਮਾਤਮਾ ਦੇ ਚਰਨਾਂ ਨਾਲ ਲਿਵ ਦੀ ਸਾਂਝ ਪਾ ਲਈ ਉਸ ਨੂੰ ਇਹ ਆਦਰ ਸਦਾ ਲਈ ਮਿਲਿਆ ਰਹਿੰਦਾ ਹੈ ਇਹ ਇੱਜ਼ਤ ਸਦਾ ਮਿਲੀ ਰਹਿੰਦੀ ਹੈ ।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦਾ ਨਾਮ ਜਪੋ । (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਸਿਮਰਨ ਦੀ) ਤਾਰੀ ਤਰੋ । ਜੇਹੜਾ ਮਨੁੱਖ ਸਿਮਰਨ ਕਰਦਾ ਹੈ ਉਹ ਉਸ ਹਰੀ ਨੂੰ ਮਿਲ ਪੈਂਦਾ ਹੈ ਜੋ ਆਖ਼ੀਰ ਤਕ ਸਾਥੀ ਬਣਿਆ ਰਹਿੰਦਾ ਹੈ ।੧੫।੧।੧੯।

**ਮਾਰੂ ਮਹਲਾ ੧ ॥ ਹਰਿ ਧਨੁ ਸੰਚਹੁ ਰੇ ਜਨ ਭਾਈ ॥ ਸਤਿਗੁਰ ਸੇਵਿ ਰਹਹੁ ਸਰਣਾਈ ॥ ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥੧॥ ਤੂ ਏਕੰਕਾਰੁ ਨਿਰਾਲਮੁ ਰਾਜਾ ॥ ਤੂ ਆਪਿ ਸਵਾਰਹਿ ਜਨ ਕੇ ਕਾਜਾ ॥ ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥੨॥ ਦੇਹੀ ਨਗਰੀ ਊਤਮ**

ਥਾਨਾ ॥ ਪੰਚ ਲੋਕ ਵਸਹਿ ਪਰਧਾਨਾ ॥ ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥੩॥ ਦੇਹੀ ਨਗਰੀ ਨਉ ਦਰਵਾਜੇ ॥ ਸਿਰਿ ਸਿਰਿ ਕਰਣੈਹਾਰੈ ਸਾਜੇ ॥ ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥੪॥ ਪੁਰਖੁ ਅਲੇਖੁ ਸਚੇ ਦੀਵਾਨਾ ॥ ਹੁਕਮਿ ਚਲਾਏ ਸਚੁ ਨੀਸਾਨਾ ॥ ਨਾਨਕ ਖੋਜਿ ਲਹਹੁ ਘਰੁ ਅਪਨਾ ਹਰਿ ਆਤਮ ਰਾਮ ਨਾਮੁ ਪਾਇਆ ॥੫॥ ਸਰਬ ਨਿਰੰਜਨ ਪੁਰਖੁ ਸੁਜਾਨਾ ॥ ਅਦਲੁ ਕਰੇ ਗੁਰ ਗਿਆਨ ਸਮਾਨਾ ॥ ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥੬॥ ਸਚੈ ਥਾਨਿ ਵਸੈ ਨਿਰੰਕਾਰਾ ॥ ਆਪਿ ਪਛਾਣੈ ਸਬਦੁ ਵੀਚਾਰਾ ॥ ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ ॥੭॥ ਨਾ ਮਨੁ ਚਲੈ ਨ ਪਉਣੁ ਉਡਾਵੈ ॥ ਜੋਗੀ ਸਬਦੁ ਅਨਾਹਦੁ ਵਾਵੈ ॥ ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥੮॥ ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥ ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥੯॥ ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ ॥ ਰੋਗ ਕਟੇ ਕਾਟੀ ਜਮ ਫਾਸੀ ॥ ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥ ਕਾਲੈ ਕਵਲੁ ਨਿਰੰਜਨੁ ਜਾਣੈ ॥ ਬੂਝੈ ਕਰਮੁ ਸੁ ਸਬਦੁ ਪਛਾਣੈ ॥ ਆਪੇ ਜਾਣੈ ਆਪਿ ਪਛਾਣੈ ਸਭੁ ਤਿਸ ਕਾ ਚੋਜੁ ਸਬਾਇਆ ॥੧੧॥ ਆਪੇ ਸਾਹੁ ਆਪੇ ਵਣਜਾਰਾ ॥ ਆਪੇ ਪਰਖੇ ਪਰਖਣਹਾਰਾ ॥ ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ ॥੧੨॥ ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਘਟਿ ਘਟਿ ਰਵਿ ਰਹਿਆ ਬਨਵਾਰੀ ॥ ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ ॥੧੩॥ ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥ ਦੂਜਾ ਮੇਟੈ ਏਕੁ ਦਿਖਾਏ ॥ ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ ॥੧੪॥ ਹਉਮੈ ਮੇਟਿ ਸਬਦਿ ਸੁਖੁ ਹੋਈ ॥ ਆਪੁ ਵੀਚਾਰੇ ਗਿਆਨੀ ਸੋਈ ॥ ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤ ਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥ {ਪੰਨਾ ੧੦੩੯-੧੦੪੦}

**ਪਦ ਅਰਥ** :—ਸੰਚਹੁ—ਇਕੱਠਾ ਕਰੋ । ਤਸਕਰੁ—ਚੋਰ । ਧੁਨਿ—ਰੌ ।੧।

ਅਸਥਿਰ—ਸਦਾ ਕਾਇਮ ਰਹਿਣ ਵਾਲਾ । ਥਾਨਿ—ਥਾਂ ਵਿਚ ।੨।

ਦੇਹੀ—ਸਰੀਰ । ਪੰਚ ਲੋਕ—ਸੰਤ ਜਨ ।੩।

ਨਉ ਦਰਵਾਜੇ—ਨੌ ਗੋਲਕਾਂ (ਕੰਨ ਨੱਕ ਆਦਿਕ) । ਸਿਰਿ ਸਿਰਿ—ਹਰੇਕ ਦੇ ਸਿਰ ਉਤੇ, ਹਰੇਕ ਦੇ । ਅਲਖੁ—ਅਦ੍ਰਿਸ਼ਟ ।੪।

ਅਲੇਖੁ—ਜਿਸ ਦੀ ਕੋਈ ਤਸਵੀਰ ਨਾਹ ਬਣਾਈ ਜਾ ਸਕੇ । ਸਚੇ—ਸਦਾ-ਥਿਰ ਰਹਿਣ ਵਾਲੇ ਦਾ । ਸਚੁ—ਸਦਾ-ਥਿਰ ਰਹਿਣ ਵਾਲਾ । ਨੀਸਾਨਾ—ਪਰਵਾਨਾ । ਲਹਹੁ—ਲੱਭ ਲਵੋ ।੫।

ਨਿਰੰਜਨ—{ਨਿਰ-ਅੰਜਨ} ਜਿਸ ਉਤੇ ਮਾਇਆ ਕਾਲਖ ਦਾ ਅਸਰ ਨਾਹ ਪੈ ਸਕੇ । ਅਦਲੁ—ਨਿਆਂ । ਗਰਦਨਿ—ਧੌਣ ।੬।

ਸਚੈ ਥਾਨਿ—ਸਦਾ-ਥਿਰ ਰਹਿਣ ਵਾਲੇ ਥਾਂ ਤੇ । ਨਿਰੰਤਰਿ—{ਨਿਰ ਅੰਤਰ} ਵਿੱਥ ਤੋਂ ਬਿਨਾ, ਇਕ-ਰਸ । ਮਹਲਿ—ਮਹਿਲ ਵਿਚ ।੭।

ਚਲੈ—ਭਟਕਦਾ ਹੈ, ਡੋਲਦਾ ਹੈ । ਪਉਣ—ਹਵਾ, ਵਾਸ਼ਨਾ । ਅਨਾਹਦੁ—ਇਕ-ਰਸ । ਵਾਵੈ—ਵਜਾਂਦਾ ਹੈ । ਝੁਣਕਾਰੁ—ਇਕ-ਰਸ ਮਿੱਠੀ ਆਵਾਜ਼ । ਪੰਚ ਸਬਦ ਝੁਣਕਾਰੁ—ਪੰਜ ਕਿਸਮ ਦੇ ਸਾਜਾਂ ਤੋਂ ਮਿਲਵੀਂ ਪੈਦਾ ਹੋਣ ਵਾਲੀ ਇਕ-ਰਸ ਮਿੱਠੀ ਸੁਰ । ਨਿਰਾਲਮੁ—{ਨਿਰ-ਆਲੰਬ} (ਕਿਸੇ ਸਾਜ਼ ਆਦਿਕ ਦੇ) ਆਸਰੇ ਤੋਂ ਬਿਨਾ । ਪ੍ਰਭਿ—ਪ੍ਰਭੂ ਨੇ । ਵਾਇ—ਵਜਾ ਕੇ ।੮।

ਬੈਰਾਗਾ—ਵੈਰਾਗ, ਵਿਛੋੜੇ ਦਾ ਅਹਿਸਾਸ । ਸਹਜਿ—ਆਤਮਕ ਅਡੋਲਤਾ ਵਿਚ । ਅਨਹਦਿ—ਇਕ-ਰਸ ਟਿਕੇ ਰਹਿਣ ਵਾਲੇ ਪ੍ਰਭੂ ਵਿਚ । ਅੰਜਨੁ—ਸੁਰਮਾ । ਸਾਰਿ—ਪਾ ਕੇ ।੯।

ਗੁਰਿ ਮਿਲਿਐ—ਜੇ ਗੁਰੂ ਮਿਲ ਪਏ ।੧੦।

ਕਵਲੁ—ਗਿਰਾਹੀ {ਕਵਲ—ੳ ਮੁੱਟਹਡੁਲ} । ਕਾਲੈ ਕਵਲੁ—ਕਾਲ ਦੀ ਗਿਰਾਹੀ (ਬਣਾ ਲੈਂਦਾ ਹੈ), ਮੌਤ ਦਾ ਡਰ ਮੁਕਾ ਲੈਂਦਾ ਹੈ । ਕਰਮੁ—ਬਖ਼ਸ਼ਸ਼ । ਚੋਜ—ਤਮਾਸ਼ਾ ।੧੧।

ਕਸਿ—ਘਸਾ ਕੇ ।੧੨।

ਦਇਆਲਿ ਪ੍ਰਭਿ—ਦਇਆਲ ਪ੍ਰਭੂ ਨੇ । ਬਨਵਾਰੀ—ਜਗਤ ਦਾ ਮਾਲਕ । ਅਤੀਤੁ—ਨਿਰਲੇਪੁ । ਨਿਹਕੇਵਲੁ—{ਨਿਕੈਵ ਯ} ਪਵਿਤ੍ਰ, ਸੁੱਧ-ਸਰੂਪ । ਗੁਰਪੁਰਖੈ—ਗੁਰੂ ਪੁਰਖ ਨੇ । ਪੁਰਖੁ—ਸਰਬ-ਵਿਆਪਕ ਪ੍ਰਭੂ ।੧੩।

ਗਰਬੁ—ਅਹੰਕਾਰ । ਦੂਜਾ—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ । ਮਾਹਿ—ਵਿਚ । ਜੋਨੀ—ਮਨੁੱਖ-ਜੂਨ ਵਾਲਾ, ਮਨੁੱਖ । ਅਕੁਲ—ਜਿਸ ਦੀ ਕੋਈ ਖ਼ਾਸ ਕੁਲ ਨਹੀਂ ।੧੪।

ਮੇਟਿ—ਮਿਟਾ ਕੇ । ਸਬਦਿ—ਸ਼ਬਦ ਦੀ ਰਾਹੀਂ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਲਾਹਾ—ਲਾਭ । ਸਚੁ—ਸਦਾ-ਥਿਰ ਰਹਿਣ ਵਾਲਾ ।੧੫।

**ਅਰਥ** :—ਹੇ ਭਾਈ ਜਨੋ ! ਪਰਮਾਤਮਾ ਦਾ ਨਾਮ-ਧਨ ਇਕੱਠਾ ਕਰੋ (ਪਰ ਇਹ ਧਨ ਗੁਰੂ ਦੇ ਦੱਸੇ ਰਾਹ ਤੇ ਤੁਰਿਆਂ ਮਿਲਦਾ ਹੈ, ਇਸ ਵਾਸਤੇ) ਗੁਰੂ ਦੀ ਦੱਸੀ ਸੇਵਾ ਕਰ ਕੇ ਗੁਰੂ ਦੀ ਸਰਨ ਵਿਚ ਟਿਕੇ ਰਹੋ । (ਜੇਹੜਾ ਮਨੁੱਖ ਇਹ ਆਤਮਕ ਰਸਤਾ ਫੜਦਾ ਹੈ) ਉਸ ਨੂੰ ਕੋਈ (ਕਾਮਾਦਿਕ) ਚੋਰ ਨਹੀਂ ਲੱਗਦਾ (ਕੋਈ ਚੋਰ ਉਸ ਉਤੇ ਆਪਣਾ ਦਾਅ ਨਹੀਂ ਲਾ ਸਕਦਾ ਕਿਉਂਕਿ) ਗੁਰੂ ਨੇ ਆਪਣੇ ਸ਼ਬਦ ਦੀ ਰਾਹੀਂ ਉਸ ਨੂੰ ਜਗਾ ਦਿੱਤਾ ਹੈ ਤੇ ਉਸ ਦੇ ਅੰਦਰ (ਨਾਮ ਸਿਮਰਨ ਦੀ) ਰੌ ਪੈਦਾ ਹੋਈ ਰਹਿੰਦੀ ਹੈ ।੧।

ਹੇ ਪ੍ਰਭੂ ! ਤੂੰ ਇਕ ਆਪ ਹੀ ਆਪ ਹੈਂ, ਤੈਨੂੰ ਕਿਸੇ ਸਹਾਰੇ ਦੀ ਲੋੜ ਨਹੀਂ, ਤੂੰ ਸਾਰੀ ਸ੍ਰਿਸ਼ਟੀ ਦਾ ਰਾਜਾ ਹੈਂ, ਆਪਣੇ ਸੇਵਕਾਂ ਦੇ ਕੰਮ ਤੂੰ ਆਪ ਸਵਾਰਦਾ ਹੈਂ । ਹੇ ਹਰੀ ! ਤੈਨੂੰ ਮੌਤ ਨਹੀਂ ਪੋਹ ਸਕਦੀ, ਤੈਨੂੰ ਮਾਇਆ ਡੁਲਾ ਨਹੀਂ ਸਕਦੀ, ਤੂੰ ਬੇਅੰਤ ਹੈਂ, ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ । ਤੂੰ ਐਸੇ ਥਾਂ ਸੋਭ ਰਿਹਾ ਹੈਂ ਜੋ ਸਦਾ ਕਾਇਮ ਰਹਿਣ ਵਾਲਾ ਹੈ ।੨।

ਮਨੁੱਖਾ ਸਰੀਰ, ਮਾਨੋ, ਇਕ ਸ਼ਹਿਰ ਹੈ । ਜਿਸ ਜਿਸ ਸਰੀਰ-ਸ਼ਹਿਰ ਵਿਚ ਮੰਨੇ-ਪ੍ਰਮੰਨੇ ਸੰਤ ਜਨ ਵੱਸਦੇ ਹਨ, ਉਹ ਉਹ ਸਰੀਰ-ਸ਼ਹਿਰ (ਪਰਮਾਤਮਾ ਦੇ ਵੱਸਣ ਲਈ) ਸ੍ਰੇਸ਼ਟ ਥਾਂ ਹੈ । ਜੇਹੜਾ ਪਰਮਾਤਮਾ ਸਭ ਜੀਵਾਂ ਦੇ ਸਿਰ ਤੇ ਰਾਖਾ ਹੈ, ਜੇਹੜਾ ਇਕ ਆਪ ਹੀ ਆਪ (ਆਪਣੇ ਵਰਗਾ) ਹੈ, ਜਿਸ ਨੂੰ ਹੋਰ ਕਿਸੇ ਆਸਰੇ-ਸਹਾਰੇ ਦੀ ਲੋੜ ਨਹੀਂ, ਉਹ ਪਰਮਾਤਮਾ (ਉਸ ਸਰੀਰ-ਸ਼ਹਿਰ ਵਿਚ, ਮਾਨੋ,) ਐਸੀ ਸਮਾਧੀ ਲਾਈ ਬੈਠਾ ਹੈ ਜਿਸ ਵਿਚ ਕੋਈ ਮਾਇਕ-ਫੁਰਨੇ ਨਹੀਂ ਉਠਦੇ ।੩।

ਸਿਰਜਣਹਾਰ ਪ੍ਰਭੂ ਨੇ ਹਰੇਕ ਸਰੀਰ-ਸ਼ਹਿਰ ਨੂੰ ਨੌ ਨੌ ਦਰਵਾਜ਼ੇ ਲਾ ਦਿੱਤੇ ਹਨ (ਇਹਨਾਂ ਦਰਵਾਜ਼ਿਆਂ ਦੀ ਰਾਹੀਂ, ਸਰੀਰ-ਸ਼ਹਿਰ ਵਿਚ ਵੱਸਣ ਵਾਲਾ ਜੀਵਾਤਮਾ ਬਾਹਰਲੀ ਦੁਨੀਆ ਨਾਲ ਆਪਣਾ ਸੰਬੰਧ ਬਣਾਈ ਰੱਖਦਾ ਹੈ । ਇਕ ਦਸਵਾਂ ਦਰਵਾਜ਼ਾ ਭੀ ਹੈ ਜਿਸ ਦੀ ਰਾਹੀਂ ਪਰਮਾਤਮਾ ਤੇ ਜੀਵਾਤਮਾ ਦਾ ਮੇਲ ਹੁੰਦਾ ਹੈ, ਉਸ) ਵਿਚ

ਉਹ ਪਰਮਾਤਮਾ ਆਪ ਟਿਕਦਾ ਹੈ ਜੋ ਸਰਬ-ਵਿਆਪਕ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਜੋ ਨਿਰਲੇਪ ਹੈ ਤੇ ਜੋ ਅਦ੍ਰਿਸ਼ਟ ਹੈ । (ਪਰ ਜੀਵ ਨੂੰ ਆਪਣਾ ਆਪ) ਉਹ ਆਪ ਹੀ ਵਿਖਾਂਦਾ ਹੈ ।੪।

ਹਰੇਕ ਸਰੀਰ-ਸ਼ਹਿਰ ਵਿਚ ਰਹਿਣ ਵਾਲਾ ਪਰਮਾਤਮਾ ਐਸਾ ਹੈ ਕਿ ਉਸ ਦਾ ਕੋਈ ਚਿੱਤ੍ਰ ਨਹੀਂ ਬਣਾ ਸਕਦਾ (ਉਹ ਸਦਾ-ਥਿਰ ਰਹਿਣ ਵਾਲਾ ਹੈ ਤੇ) ਉਸ ਸਦਾ-ਥਿਰ ਪ੍ਰਭੂ ਦਾ ਦਰਬਾਰ ਭੀ ਸਦਾ-ਥਿਰ ਹੈ । (ਜਗਤ ਦੀ ਸਾਰੀ ਕਾਰ ਉਹ) ਆਪਣੇ ਹੁਕਮ ਵਿਚ ਚਲਾ ਰਿਹਾ ਹੈ (ਉਸ ਦੇ ਹੁਕਮ ਦਾ) ਪਰਵਾਨਾ ਅਟੱਲ ਹੈ । ਹੇ ਨਾਨਕ ! (ਉਹ ਸਰਬ-ਵਿਆਪਕ ਪ੍ਰਭੂ ਹਰੇਕ ਸਰੀਰ-ਘਰ ਵਿਚ ਮੌਜੂਦ ਹੈ) ਆਪਣਾ ਹਿਰਦਾ-ਘਰ ਖੋਜ ਕੇ ਉਸ ਨੂੰ ਲੱਭ ਲਵੋ । (ਜਿਸ ਜਿਸ ਮਨੁੱਖ ਨੇ ਇਹ ਖੋਜ-ਭਾਲ ਕੀਤੀ ਹੈ) ਉਸ ਨੇ ਉਸ ਸਰਬ-ਵਿਅਪਕ ਪ੍ਰਭੂ ਦਾ ਨਾਮ-ਧਨ ਹਾਸਲ ਕਰ ਲਿਆ ਹੈ ।੫।

ਉਹ ਸੁਜਾਨ ਪ੍ਰਭੂ ਸਭ ਸਰੀਰਾਂ ਵਿਚ ਵਿਆਪਕ ਹੁੰਦਾ ਹੋਇਆ ਭੀ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਤੇ (ਹਰੇਕ ਗੱਲ ਵਿਚ) ਨਿਆਂ ਕਰਦਾ ਹੈ । ਜੇਹੜਾ ਮਨੁੱਖ ਗੁਰੂ ਦੇ ਬਖ਼ਸ਼ੇ ਇਸ ਗਿਆਨ ਵਿਚ ਆਪਣੇ ਆਪ ਨੂੰ ਲੀਨ ਕਰਦਾ ਹੈ ਉਹ ਆਪਣੇ ਅੰਦਰੋਂ ਕਾਮ ਤੇ ਕ੍ਰੋਧ ਨੂੰ ਉੱਕਾ ਹੀ ਮਾਰ ਲੈਂਦਾ ਹੈ, ਉਸ ਨੇ ਹਉਮੈ ਤੇ ਲੋਭ ਨੂੰ ਮੁਕਾ ਲਿਆ ਹੈ ।੬।

ਉਹ ਪਰਮਾਤਮਾ ਜਿਸ ਦਾ ਕੋਈ ਖ਼ਾਸ ਸਰੂਪ ਨਹੀਂ ਦੱਸਿਆ ਜਾ ਸਕਦਾ ਇਕ ਐਸੇ ਥਾਂ ਤੇ ਰਹਿੰਦਾ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ । ਉਹ ਆਪ ਹੀ ਆਪਣੇ ਹੁਕਮ ਨੂੰ ਵਿਚਾਰਦਾ ਹੈ ਤੇ ਆਪ ਹੀ ਸਮਝਦਾ ਹੈ । ਜਿਸ ਜੀਵ ਨੇ ਉਸ ਸਦਾ-ਥਿਰ ਪ੍ਰਭੂ ਦੇ ਚਰਨਾਂ (ਮਹਿਲ) ਵਿਚ ਆਪਣਾ ਟਿਕਾਣਾ ਸਦਾ ਲਈ ਬਣਾ ਲਿਆ (ਭਾਵ, ਜੋ ਮਨੁੱਖ ਸਦਾ ਉਸ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ) ਪਰਮਾਤਮਾ ਉਸ ਦਾ ਜੰਮਣ ਮਰਨ ਦਾ ਗੇੜ ਮੁਕਾ ਦੇਂਦਾ ਹੈ ।੭।

ਉਸ ਮਨੁੱਖ ਦਾ ਮਨ (ਮਾਇਆ ਦੀ ਖ਼ਾਤਰ) ਨਹੀਂ ਭਟਕਦਾ, ਮਾਇਆ ਦੀ ਤ੍ਰਿਸ਼ਨਾ ਉਸ ਨੂੰ ਥਾਂ ਥਾਂ ਨਹੀਂ ਦੌੜਾਈ ਫਿਰਦੀ । ਪ੍ਰਭੂ-ਚਰਨਾਂ ਵਿਚ ਜੁੜਿਆ ਉਹ ਮਨੁੱਖ (ਆਪਣੇ ਅੰਦਰ) ਇਕ-ਰਸ ਸਿਫ਼ਤਿ-ਸਾਲਾਹ (ਦਾ ਵਾਜਾ) ਵਜਾਂਦਾ ਰਹਿੰਦਾ ਹੈ, ਜਿਸ ਦੀ ਬਰਕਤਿ ਨਾਲ ਉਸ ਦੇ ਅੰਦਰ, ਮਾਨੋ, ਇਕ ਮਿੱਠਾ ਮਿੱਠਾ ਇਕ-ਰਸ ਰਾਗ ਹੁੰਦਾ ਹੈ ਜਿਵੇਂ ਪੰਜ ਕਿਸਮਾਂ ਦੇ ਸਾਜ਼ਾਂ ਦੇ ਇਕੱਠੇ ਵਜਾਣ ਨਾਲ ਪੈਦਾ ਹੁੰਦਾ ਹੈ, ਉਸ ਰਾਗ ਨੂੰ ਬਾਹਰੋਂ ਕਿਸੇ ਸਾਜ਼ ਦੇ ਆਸਰੇ ਦੀ ਲੋੜ ਨਹੀਂ ਪੈਂਦੀ । ਇਹ ਰਾਗ (ਅੰਦਰ-ਵੱਸਦੇ) ਪ੍ਰਭੂ ਨੇ ਆਪ ਹੀ ਵਜਾ ਕੇ ਉਸ ਨੂੰ ਸੁਣਾਇਆ ਹੈ ।੮।

ਉਸ ਮਨੁੱਖ ਦੇ ਅੰਦਰ ਪਰਮਾਤਮਾ ਦਾ ਡਰ-ਅਦਬ ਪੈਦਾ ਹੁੰਦਾ ਹੈ, ਪਰਮਾਤਮਾ ਦਾ ਪਿਆਰ ਉਪਜਦਾ ਹੈ, (ਜਿਸ ਕਰਕੇ) ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ । ਉਹ ਮਨੁੱਖ ਹਉਮੈ ਦੂਰ ਕਰ ਕੇ ਅਬਿਨਾਸੀ ਪ੍ਰਭੂ (ਦੇ ਨਾਮ-ਰੰਗ) ਵਿਚ ਰੰਗਿਆ ਰਹਿੰਦਾ ਹੈ । (ਪ੍ਰਭੂ ਦੇ ਨਾਮ ਦਾ) ਸੁਰਮਾ ਪਾ ਕੇ ਉਹ ਪਛਾਣ ਲੈਂਦਾ ਹੈ ਕਿ ਉਹ ਰਾਜਨ-ਪ੍ਰਭੂ ਆਪ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਤੇ (ਸਰਨ ਪਏ) ਸਭ ਜੀਵਾਂ ਨੂੰ ਭੀ ਮਾਇਆ ਦੇ ਪ੍ਰਭਾਵ ਤੋਂ ਬਚਾ ਲੈਂਦਾ ਹੈ ।੯।

ਪ੍ਰਭੂ ਜੀਵਾਂ ਦੇ ਦੁੱਖ ਤੇ ਡਰ ਨਾਸ ਕਰਨ ਵਾਲਾ ਹੈ ਤੇ ਆਪ ਕਦੇ ਨਾਸ ਹੋਣ ਵਾਲਾ ਨਹੀਂ । ਉਹ ਜੀਵਾਂ ਦੇ ਰੋਗ ਕੱਟਦਾ ਹੈ, ਜਮ ਦੀ ਫਾਹੀ ਤੋੜਦਾ ਹੈ । ਹੇ ਨਾਨਕ ! ਉਹ ਹਰੀ, ਉਹ ਭਉ-ਭੰਜਨ ਪ੍ਰਭੂ ਤਦੋਂ ਹੀ ਮਿਲਦਾ ਹੈ ਜੇ ਗੁਰੂ ਮਿਲ ਪਵੇ ।੧੦।

ਜੇਹੜਾ ਮਨੁੱਖ ਮਾਇਆ-ਰਹਿਤ ਪਰਮਾਤਮਾ ਨਾਲ ਸਾਂਝ ਪਾ ਲੈਂਦਾ ਹੈ ਉਹ ਮੌਤ ਦੀ ਗਿਰਾਹੀ ਕਰ ਲੈਂਦਾ ਹੈ (ਉਹ ਮੌਤ ਦਾ ਡਰ ਮੁਕਾ ਲੈਂਦਾ ਹੈ), ਉਹ ਪਰਮਾਤਮਾ ਦੀ ਬਖ਼ਸ਼ਸ਼ ਨੂੰ ਸਮਝ ਲੈਂਦਾ ਹੈ, ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਜਾਣ-ਪਛਾਣ ਪਾਂਦਾ ਹੈ । (ਉਸ ਨੂੰ ਇਹ ਨਿਸ਼ਚਾ ਬਣ ਜਾਂਦਾ ਹੈ ਕਿ) ਪਰਮਾਤਮਾ ਆਪ ਹੀ ਜੀਵਾਂ ਦੇ ਦਿਲ ਦੀ ਜਾਣਦਾ ਹੈ ਤੇ ਪਛਾਣਦਾ ਹੈ, ਇਹ ਸਾਰਾ ਜਗਤ-ਤਮਾਸ਼ਾ ਉਸੇ ਦਾ ਰਚਿਆ ਹੋਇਆ ਹੈ ।੧੧।

(ਇਹ ਜਗਤ, ਮਾਨੋ, ਇਕ ਸ਼ਹਿਰ ਹੈ ਜਿਥੇ ਜੀਵ ਪ੍ਰਭੂ-ਨਾਮ ਦਾ ਵਣਜ ਕਰਨ ਆਉਂਦੇ ਹਨ) ਪਰਮਾਤਮਾ ਆਪ ਹੀ (ਰਾਸ-ਪੂੰਜੀ ਦੇਣ ਵਾਲਾ) ਸ਼ਾਹੂਕਾਰ ਹੈ, ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ) ਵਪਾਰੀ ਹੈ, ਉਹ ਆਪ ਹੀ ਇਸ ਵਣਜ ਨੂੰ ਪਰਖਦਾ ਹੈ ਕਿਉਂਕਿ ਉਹ ਆਪ ਹੀ ਇਸ ਨੂੰ ਪਰਖਣ ਦੀ ਯੋਗਤਾ ਰੱਖਦਾ ਹੈ । (ਹਰੇਕ ਜੀਵ-ਵਣਜਾਰੇ ਦੇ ਕੀਤੇ ਵਣਜ ਨੂੰ) ਪ੍ਰਭੂ ਆਪ ਹੀ ਪਰਖਦਾ ਹੈ ਜਿਵੇਂ ਸੁਨਿਆਰਾ ਸੋਨੇ ਨੂੰ ਕਸਵੱਟੀ ਤੇ ਘਸਾ ਕੇ ਪਰਖਦਾ ਹੈ, ਤੇ ਫਿਰ ਪ੍ਰਭੂ ਆਪ ਹੀ (ਉਸ ਵਣਜ ਦਾ) ਮੁੱਲ ਪਾਂਦਾ ਹੈ ।੧੨।

ਜਿਸ ਮਨੁੱਖ ਉਤੇ ਦਇਆ-ਦੇ-ਘਰ ਪ੍ਰਭੂ ਨੇ ਮੇਹਰ ਕੀਤੀ ਉਸ ਨੂੰ ਨਿਸ਼ਚਾ ਹੋ ਗਿਆ ਕਿ ਜਗਤ ਦਾ ਮਾਲਕ ਪ੍ਰਭੂ ਹਰੇਕ ਸਰੀਰ ਵਿਚ ਵਿਆਪਕ ਹੈ । ਹਰੇਕ ਸਰੀਰ ਵਿਚ ਵੱਸਦਾ ਹੋਇਆ ਭੀ ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਤੇ ਪਵਿਤ੍ਰ-ਸਰੂਪ ਹੈ । (ਜਿਸ ਉਤੇ ਪ੍ਰਭੂ ਦੀ ਮੇਹਰ ਹੋਈ) ਉਸ ਨੂੰ ਸਤਿਗੁਰ ਪੁਰਖ ਨੇ ਉਹ ਸਰਬ-ਵਿਆਪਕ ਪ੍ਰਭੂ ਮਿਲਾ ਦਿੱਤਾ ।੧੩।

ਪ੍ਰਭੂ ਸਭ ਜੀਵਾਂ ਦੇ ਦਿਲ ਦੀ ਜਾਣਦਾ ਹੈ ਸਭ ਦੇ ਕੀਤੇ ਕੰਮ ਵੇਖਦਾ ਹੈ (ਜਿਸ ਉਤੇ ਮਿਹਰ ਕਰੇ ਉਸ ਦਾ) ਅਹੰਕਾਰ ਮਿਟਾਂਦਾ ਹੈ, ਉਸ ਦੇ ਅੰਦਰੋਂ ਕਿਸੇ ਹੋਰ ਆਸਰੇ ਦੀ ਝਾਕ ਦੂਰ ਕਰਦਾ ਹੈ, ਤੇ ਉਸ ਨੂੰ ਇਕ ਆਪਣਾ ਆਪ ਵਿਖਾ ਦੇਂਦਾ ਹੈ । ਉਹ ਮਨੁੱਖ ਦੁਨੀਆ ਦੀਆਂ ਆਸਾਂ ਵਿਚ (ਵਿਚਰਦਾ ਹੋਇਆ ਭੀ) ਆਸਾਂ ਦੇ ਆਸਰੇ ਤੋਂ ਬੇ-ਮੁਥਾਜ ਹੋ ਜਾਂਦਾ ਹੈ ਕਿਉਂਕਿ ਉਹ ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਤੇ ਜਿਸ ਦੀ ਕੋਈ ਖ਼ਾਸ ਕੁਲ ਨਹੀਂ ।੧੪।

ਜੇਹੜਾ ਮਨੁੱਖ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ ਉਹੀ ਅਸਲ ਗਿਆਨ-ਵਾਨ ਹੈ, ਉਹ ਮਨੁੱਖ ਹਉਮੈ ਦੂਰ ਕਰ ਕੇ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਤੇ ਇਸ ਤਰ੍ਹਾਂ ਉਸ ਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।

ਹੇ ਨਾਨਕ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਪਰਮਾਤਮਾ ਦੇ ਗੁਣ ਗਾਣੇ—(ਜਗਤ ਵਿਚ ਇਹੀ ਅਸਲ) ਖੱਟੀ ਹੈ । ਜੇਹੜਾ ਮਨੁੱਖ ਸਾਧ ਸੰਗਤਿ ਵਿਚ ਆਉਂਦਾ ਹੈ ਉਹ ਇਹ ਸਦਾ ਕਾਇਮ ਰਹਿਣ ਵਾਲਾ ਫਲ ਪਾ ਲੈਂਦਾ ਹੈ ।੧੫।੨।੧੯।

**ਮਾਰੂ ਮਹਲਾ ੧ ॥ ਸਚੁ ਕਹਹੁ ਸਚੈ ਘਰਿ ਰਹਣਾ ॥ ਜੀਵਤ ਮਰਹੁ ਭਵਜਲੁ ਜਗੁ ਤਰਣਾ ॥ ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ ॥੧॥ ਹਉਮੈ ਮਮਤਾ ਲੋਭ ਬਿਨਾਸਨੁ ॥ ਨਉ ਦਰ ਮੁਕਤੇ ਦਸਵੈ ਆਸਨੁ ॥ ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ ॥੨॥ ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥ ਅਕਲੁ ਗਾਇ ਜਮ ਤੇ ਕਿਆ ਡਰੀਐ ॥ ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ ॥੩॥ ਸਚੁ ਹਰਿ ਨਾਮੁ ਸਚੁ ਹੈ ਸਰਣਾ ॥ ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ॥ ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ ॥੪॥ ਸਚ ਬਿਨੁ ਸਤੁ ਸੰਤੋਖੁ ਨ ਪਾਵੈ ॥ ਬਿਨੁ ਗੁਰ ਮੁਕਤਿ ਨ**

ਆਵੈ ਜਾਵੈ ॥ ਮੂਲ ਮੰਤ੍ਰ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥੫॥ ਸਚ ਬਿਨੁ ਭਵਜਲੁ ਜਾਇ ਨ ਤਰਿਆ ॥ ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ ॥ ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ ॥੬॥ ਝੂਠੀ ਜਗ ਹਿਤ ਕੀ ਚਤੁਰਾਈ ॥ ਬਿਲਮ ਨ ਲਾਗੈ ਆਵੈ ਜਾਈ ॥ ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ ॥੭॥ ਉਪਜਹਿ ਬਿਨਸਹਿ ਬੰਧਨ ਬੰਧੇ ॥ ਹਉਮੈ ਮਾਇਆ ਕੇ ਗਲਿ ਫੰਧੇ ॥ ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ ॥੮॥ ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ ॥ ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ ॥ ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ ॥੯॥ ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥ ਗੁਰਮਤਿ ਸਾਇਰਿ ਪਾਹਣ ਤਾਰੇ ॥ ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ ॥੧੦॥ ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥ ਆਤਮ ਚੀਨਹੁ ਰਿਦੈ ਮੁਰਾਰੀ ॥ ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥੧੧॥ ਗੁਰਮਤਿ ਪੰਚ ਸਖੇ ਗੁਰ ਭਾਈ ॥ ਗੁਰਮਤਿ ਅਗਨਿ ਨਿਵਾਰਿ ਸਮਾਈ ॥ ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ ॥੧੨॥ ਗੁਰਮੁਖਿ ਬੂਝੈ ਸਬਦਿ ਪਤੀਜੈ ॥ ਉਸਤਤਿ ਨਿੰਦਾ ਕਿਸ ਕੀ ਕੀਜੈ ॥ ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ ॥੧੩॥ ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥ ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ॥੧੪॥ ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥ ਗੁਰਮਤਿ ਆਖੀ ਦੇਖਹੁ ਊਚਾ ॥ ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ ॥੧੫॥੩॥੨੦॥ {ਪੰਨਾ ੧੦੪੦-੧੦੪੧}

**ਪਦ ਅਰਥ** :—ਸਚੁ—ਸਦਾ-ਥਿਰ ਪ੍ਰਭੂ-ਨਾਮ । ਕਹਹੁ—ਸਿਮਰੋ । ਸਚੈ ਘਰਿ—ਸੱਚੇ ਦੇ ਘਰ ਵਿਚ, ਸਦਾ-ਥਿਰ ਪ੍ਰਭੂ ਦੇ ਘਰ ਵਿਚ । ਮਰਹੁ—ਵਿਕਾਰਾਂ ਵਲੋਂ ਬਚੇ ਰਹੋਗੇ । ਭਵਜਲੁ—ਸੰਸਾਰ-ਸਮੁੰਦਰ । ਬੋਹਿਥੁ—ਜਹਾਜ਼ । ਤੁਲਹਾ—ਨਦੀ ਪਾਰ ਕਰਨ ਲਈ ਲੱਕੜਾਂ ਤੇ ਪਿਲਛੀ ਆਦਿਕ ਦਾ ਬੱਧਾ ਹੋਇਆ ਭਾਰ । ਮਨ—ਹੇ ਮਨ ! ।੧।

ਮਮਤਾ—ਅਪਣੱਤ । ਨਉ ਦਰ—ਨੌ ਗੋਲਕਾਂ (ਕੰਨ ਨੱਕ ਆਦਿਕ) । ਮੁਕਤੇ—ਵਿਕਾਰਾਂ ਦੇ ਅਸਰ ਤੋਂ ਸੁਤੰਤਰ । ਦਸਵੈ—ਦਸਵੇਂ ਦੁਆਰ ਵਿਚ । ਅਪਰੰਪਰੁ—ਪਰੇ ਤੋਂ ਪਰੇ ਪ੍ਰਭੂ । ਆਪੁ—ਆਪਣੇ ਆਪ ਨੂੰ ।੨।

ਲਿਵ—ਲਗਨ, ਸੁਰਤਿ । ਅਕਲੁ—ਅਖੰਡ {ਕਲਾ—ਹਿੱਸਾ} । ਤੇ—ਤੋਂ । ਦੇਖਉ—ਮੈਂ ਵੇਖਦਾ ਹਾਂ । ਦੁਤੀਆ—ਦੂਜਾ, ਕੋਈ ਹੋਰ ।੩।

ਸਚੁ—ਸਦਾ-ਥਿਰ ਰਹਿਣ ਵਾਲਾ । ਜਿਤੈ ਲਗਿ—ਜਿਸ ਵਿਚ ਲੱਗ ਕੇ । ਅਕਥੁ—ਉਹ ਪ੍ਰਭੂ ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਫੁਨਿ—ਮੁੜ, ਫਿਰ ।੪।

ਸਚ ਬਿਨੁ—ਸਦਾ-ਥਿਰ ਪ੍ਰਭੂ ਦੇ ਨਾਮ ਤੋਂ ਬਿਨਾ । ਰਸਾਇਣੁ—ਸਭ ਰਸਾਂ ਦਾ ਘਰ {ਰਸ-ਅਯਨ} ।੫।

ਅਥਾਹੁ—ਜਿਸ ਦੀ ਥਾਹ ਨਾਹ ਲੱਭ ਸਕੇ । ਬਿਖੁ—ਜ਼ਹਿਰ । ਅਤੀਤੁ—ਨਿਰਲੇਪ । ਊਪਰਿ—'ਮਹਾ ਬਿਖੁ' ਤੋਂ ਉਤਾਂਹ ।੬।

ਹਿਤ—ਮੋਹ । ਬਿਲਮ—ਢਿੱਲ । ਵਿਸਾਰਿ—ਵਿਸਾਰ ਕੇ । ਚਲਹਿ—ਜਾਂਦੇ ਹਨ ।੭।

ਗਲਿ—ਗਲ ਵਿਚ । ਬੰਧਿ—ਬੰਨ੍ਹ ਕੇ ।੮।

ਭਵ—ਸੰਸਾਰ-ਸਮੁੰਦਰ । ਦੁਤਰੁ—ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ ।੯।

ਕ੍ਰਿਸਨਿ—ਕ੍ਰਿਸ਼ਨ ਨੇ । ਗੋਵਰਧਨ—ਬਿੰਦ੍ਰਾਬਨ ਦੇ ਨੇੜੇ ਇਕ ਪਹਾੜ । ਇਸ ਨੂੰ ਕ੍ਰਿਸ਼ਨ ਜੀ ਨੇ ਆਪਣੀ ਉਂਗਲੀ ਤੇ ਚੁੱਕ ਲਿਆ ਸੀ । ਧਾਰੇ—ਚੁੱਕ ਲਿਆ । ਸਾਇਰਿ—ਸਮੁੰਦਰ ਵਿਚ । ਪਾਹਣ—ਪੱਥਰ । ਸ੍ਰੀ ਰਾਮ ਚੰਦਰ ਜੀ ਨੇ ਸਮੁੰਦਰ ਵਿਚ ਪੱਥਰ ਤਰਾਏ ਸਨ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਗੁਰਿ—ਗੁਰੂ ਨੇ ।੧੦।

ਸਚੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ । ਚੀਨਹੁ—ਪਰਖੋ । ਰਿਦੈ—ਹਿਰਦੇ ਵਿਚ । ਜਪਿ—ਜਪ ਕੇ । ਅਕੁਲ—ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਨਿਰੰਜਨੁ—{ਨਿਰ-ਅੰਜਨ} ਮਾਇਆ ਦੇ ਪ੍ਰਭਾਵ ਤੋਂ ਉਤਾਂਹ ।੧੧।

ਪੰਚ—ਸਤ, ਸੰਤੋਖ, ਦਇਆ, ਧਰਮ, ਧੀਰਜ । ਸਖੇ—ਮਿੱਤਰ । ਅਗਨਿ—ਤ੍ਰਿਸ਼ਨਾ ਦੀ ਅੱਗ । ਮਨਿ—ਮਨ ਵਿਚ । ਮੁਖਿ—ਮੂੰਹ ਨਾਲ । ਨਾਮੁ ਜਗਜੀਵਨ—ਜਗਜੀਵਨ ਦਾ ਨਾਮ । ਅਲਖੁ—ਅਦ੍ਰਿਸ਼ਟ ।੧੨।

ਸਬਦਿ—ਗੁਰੂ ਦੇ ਸ਼ਬਦ ਵਿਚ । ਉਸਤਤਿ—ਖ਼ੁਸ਼ਾਮਦ । ਆਪੁ—ਆਪਣੇ ਆਪ ਨੂੰ । ਜਗਦੀਸਰੁ—ਜਗਤ ਦਾ ਈਸ਼ਰ, ਪ੍ਰਭੂ । ਮਨਿ—ਮਨ ਵਿਚ ।੧੩।

ਬ੍ਰਹਮੰਡਿ—ਜਗਤ ਵਿਚ । ਖੰਡਿ—ਸਰੀਰ ਵਿਚ ।੧੪।

ਸੂਚਾ—ਸੁੱਚਾ, ਪਵਿੱਤ੍ਰ ਕਰਨ ਵਾਲਾ । ਆਖੀ—ਅੱਖਾਂ ਨਾਲ । ਸ੍ਰਵਣੀ—ਕੰਨਾਂ ਨਾਲ ।੧੫।

**ਅਰਥ** :—(ਹੇ ਭਾਈ !) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰੋ, (ਸਿਮਰਨ ਦੀ ਬਰਕਤਿ ਨਾਲ ਉਸ) ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲੀ ਰਹੇਗੀ, ਜੀਵਨ-ਸਫ਼ਰ ਵਿਚ ਵਿਕਾਰਾਂ ਦੇ ਹੱਲੇ ਤੋਂ ਬਚੇ ਰਹੋਗੇ, ਤੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਵੋਗੇ । ਹੇ ਮਨ ! (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਗੁਰੂ ਜਹਾਜ਼ ਹੈ, ਗੁਰੂ ਬੇੜੀ ਹੈ, ਗੁਰੂ ਤੁਲਹਾ ਹੈ, (ਗੁਰੂ ਦੀ ਸਰਨ ਪੈ ਕੇ) ਹਰਿ-ਨਾਮ ਜਪ, (ਜਿਸ ਜਿਸ ਨੇ ਜਪਿਆ ਹੈ ਗੁਰੂ ਨੇ ਉਸ ਨੂੰ) ਪਾਰ ਲੰਘਾ ਦਿੱਤਾ ਹੈ ।੧।

ਪਰਮਾਤਮਾ ਦਾ ਨਾਮ ਹਉਮੈ ਮਮਤਾ ਤੇ ਲੋਭ ਦਾ ਨਾਸ ਕਰਨ ਵਾਲਾ ਹੈ, (ਨਾਮ ਸਿਮਰਨ ਦੀ ਬਰਕਤਿ ਨਾਲ) ਸਰੀਰ ਦੀਆਂ ਨੌ ਗੋਲਕਾਂ ਦੇ ਵਿਸ਼ਿਆਂ ਤੋਂ ਖ਼ਲਾਸੀ ਮਿਲੀ ਰਹਿੰਦੀ ਹੈ, ਸੁਰਤਿ ਦਸਵੇਂ ਦੁਆਰ ਵਿਚ ਟਿਕੀ ਰਹਿੰਦੀ ਹੈ (ਭਾਵ, ਦਸਵੇਂ ਦੁਆਰ ਦੀ ਰਾਹੀਂ ਪਰਮਾਤਮਾ ਨਾਲ ਸੰਬੰਧ ਬਣਿਆ ਰਹਿੰਦਾ ਹੈ) । ਜਿਸ ਪਰਮਾਤਮਾ ਨੇ ਆਪਣੇ ਆਪ ਨੂੰ (ਸ੍ਰਿਸ਼ਟੀ ਦੇ ਰੂਪ ਵਿਚ) ਪਰਗਟ ਕੀਤਾ ਹੈ ਜੋ ਪਰੇ ਤੋਂ ਪਰੇ ਹੈ ਤੇ ਬੇਅੰਤ ਹੈ ਉਹ ਉਸ ਦਸਮ ਦੁਆਰ ਵਿਚ ਪ੍ਰਤੱਖ ਹੋ ਜਾਂਦਾ ਹੈ ।੨।

(ਹੇ ਭਾਈ !) ਗੁਰੂ ਦੀ ਮਤਿ ਗ੍ਰਹਿਣ ਕਰੋ (ਗੁਰੂ ਦੀ ਮਤਿ ਦੀ ਰਾਹੀਂ) ਪਰਮਾਤਮਾ ਵਿਚ ਸੁਰਤਿ ਜੋੜਿਆਂ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ । (ਇਕ-ਰਸ ਵਿਆਪਕ) ਅਖੰਡ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਜਮ ਤੋਂ ਡਰਨ ਦੀ ਲੋੜ ਨਹੀਂ ਰਹਿ ਜਾਂਦੀ । (ਹੇ ਪ੍ਰਭੂ ! ਇਹ ਤੇਰੇ ਸਿਮਰਨ ਦਾ ਹੀ ਸਦਕਾ ਹੈ ਕਿ) ਮੈਂ ਜਿਧਰ ਜਿਧਰ ਵੇਖਦਾ ਹਾਂ ਉਧਰ ਉਧਰ ਤੂੰ ਹੀ ਤੂੰ ਦਿੱਸਦਾ ਹੈਂ । ਮੈਨੂੰ ਤੇਰੇ ਵਰਗਾ ਕੋਈ ਹੋਰ ਨਹੀਂ ਦਿੱਸਦਾ, ਮੈਂ ਤੇਰੀ ਹੀ ਸਿਫ਼ਤਿ-ਸਾਲਾਹ ਕਰਦਾ ਹਾਂ ।੩।

ਪਰਮਾਤਮਾ ਦਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਉਸ ਦਾ ਆਸਰਾ-ਪਰਨਾ ਭੀ ਸਦਾ-ਥਿਰ ਰਹਿਣ ਵਾਲਾ ਹੈ । ਗੁਰੂ ਦਾ ਸ਼ਬਦ (ਭੀ) ਸਦਾ-ਥਿਰ ਰਹਿਣ ਵਾਲਾ (ਵਸੀਲਾ ਹੈ), ਸ਼ਬਦ ਵਿਚ ਜੁੜ ਕੇ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘੀਦਾ ਹੈ । ਪਰਮਾਤਮਾ ਦਾ ਸਰੂਪ ਬਿਆਨ ਤੋਂ ਪਰੇ ਹੈ, ਜੋ ਮਨੁੱਖ ਉਸ ਪਰੇ ਤੋਂ ਪਰੇ ਪਰਮਾਤਮਾ

ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਹ ਉਸ ਦਾ ਦਰਸ਼ਨ ਕਰ ਲੈਂਦਾ ਹੈ, ਉਹ ਮਨੁੱਖ ਫਿਰ ਗਰਭ-ਜੋਨਿ ਵਿਚ ਨਹੀਂ ਆਉਂਦਾ ।੪।

ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ (ਕੋਈ ਮਨੁੱਖ ਦੂਜਿਆਂ ਦੀ) ਸੇਵਾ ਤੇ ਸੰਤੋਖ (ਦਾ ਆਤਮਕ ਗੁਣ) ਪ੍ਰਾਪਤ ਨਹੀਂ ਕਰ ਸਕਦਾ । ਗੁਰੂ ਦੀ ਸਰਨ ਤੋਂ ਬਿਨਾ ਵਿਕਾਰਾਂ ਤੋਂ ਖ਼ਲਾਸੀ ਨਹੀਂ ਮਿਲਦੀ, ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਹੇ ਨਾਨਕ ! ਹਰੀ ਦਾ ਨਾਮ ਸਿਮਰ ਜੋ ਸਭ ਮੰਤ੍ਰਾਂ ਦਾ ਮੂਲ ਹੈ ਤੇ ਜੋ ਸਭ ਰਸਾਂ ਦਾ ਸੋਮਾ ਹੈ । (ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਨਾਮ ਸਿਮਰਦਾ ਹੈ) ਉਸ ਨੂੰ ਪੂਰਨ ਪ੍ਰਭੂ ਮਿਲ ਪੈਂਦਾ ਹੈ ।੫।

ਇਹ ਸੰਸਾਰ-ਸਮੁੰਦਰ ਬਹੁਤ ਹੀ ਡੂੰਘਾ ਹੈ ਤੇ (ਵਿਕਾਰਾਂ ਦੇ) ਜ਼ਹਿਰ ਨਾਲ ਭਰਿਆ ਹੋਇਆ ਹੈ । ਸਦਾ-ਥਿਰ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਇਸ ਵਿਚੋਂ ਪਾਰ ਨਹੀਂ ਲੰਘ ਸਕੀਦਾ । ਜੇਹੜਾ ਮਨੁੱਖ ਗੁਰੂ ਦੀ ਮਤਿ ਲੈਂਦਾ ਹੈ ਉਹ ਵਿਕਾਰਾਂ ਤੋਂ ਨਿਰਲੇਪ ਰਹਿੰਦਾ ਹੈ ਉਹ ਜ਼ਹਿਰ-ਭਰੇ ਸਮੁੰਦਰ ਤੋਂ ਉਤਾਂਹ ਉਤਾਂਹ ਰਹਿੰਦਾ ਹੈ, ਉਸ ਨੂੰ ਪਰਮਾਤਮਾ ਲੱਭ ਪੈਂਦਾ ਹੈ ਤੇ ਉਹ ਅਜੇਹੇ (ਆਤਮਕ) ਟਿਕਾਣੇ ਵਿਚ ਪਹੁੰਚ ਜਾਂਦਾ ਹੈ ਜਿਥੇ ਉਹ ਵਿਕਾਰਾਂ ਦੇ ਡਰ-ਸਹਿਮ ਤੋਂ ਪਰੇ ਹੋ ਜਾਂਦਾ ਹੈ ।੬।

ਜਗਤ ਦੇ (ਪਦਾਰਥਾਂ ਦੇ) ਮੋਹ ਦੀ ਸਿਆਣਪ ਵਿਅਰਥ ਹੀ ਜਾਂਦੀ ਹੈ ਕਿਉਂਕਿ (ਜਗਤ ਦੀ ਮਾਇਆ ਦਾ ਸਾਥ ਮੁੱਕਦਿਆਂ) ਰਤਾ ਚਿਰ ਨਹੀਂ ਲੱਗਦਾ ਤੇ ਮਨੁੱਖ ਇਸ ਮੋਹ ਦੇ ਕਾਰਨ ਜਨਮ ਮਰਨ ਵਿਚ ਪੈ ਜਾਂਦਾ ਹੈ । ਮਾਇਆ ਦਾ ਮਾਣ ਕਰਨ ਵਾਲੇ ਬੰਦੇ ਪਰਮਾਤਮਾ ਦਾ ਨਾਮ ਭੁਲਾ ਕੇ (ਇਥੋਂ ਖ਼ਾਲੀ ਹੱਥ) ਤੁਰ ਪੈਂਦੇ ਹਨ । (ਜੋ ਭੀ ਪ੍ਰਭੂ ਦਾ ਨਾਮ ਵਿਸਾਰਦਾ ਹੈ ਉਹ) ਜੰਮਦਾ ਹੈ ਮਰਦਾ ਹੈ ਜੰਮਦਾ ਹੈ ਮਰਦਾ ਹੈ ਤੇ ਖ਼ੁਆਰ ਹੁੰਦਾ ਹੈ ।੭।

ਜਿਨ੍ਹਾਂ ਬੰਦਿਆਂ ਦੇ ਗਲ ਵਿਚ ਹਉਮੈ ਤੇ ਮਾਇਆ ਦੇ ਮੋਹ ਦੇ ਫਾਹੇ ਪਏ ਰਹਿੰਦੇ ਹਨ, ਉਹ ਇਹਨਾਂ ਬੰਧਨਾਂ ਵਿਚ ਬੱਝੇ ਹੋਏ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਜਿਸ ਮਨੁੱਖ ਨੂੰ ਸਤਿਗੁਰੂ ਦੀ ਮਤਿ ਦੀ ਰਾਹੀਂ ਪਰਮਾਤਮਾ ਦਾ ਨਾਮ ਪ੍ਰਾਪਤ ਨਹੀਂ ਹੋਇਆ, ਉਸ ਮੋਹ ਦੇ ਬੰਧਨਾਂ ਵਿਚ ਬੱਝ ਕੇ ਜਮ ਦੇ ਸ਼ਹਿਰ ਵਿਚ ਧੱਕਿਆ ਜਾਂਦਾ ਹੈ ।੮।

ਗੁਰੂ ਦੀ ਸਰਨ ਤੋਂ ਬਿਨਾ (ਹਉਮੈ ਮਾਇਆ ਦੇ ਬੰਧਨਾਂ ਤੋਂ) ਖ਼ਲਾਸੀ ਕਿਸੇ ਭੀ ਹਾਲਤ ਵਿਚ ਨਹੀਂ ਮਿਲ ਸਕਦੀ, ਕਿਉਂਕਿ ਗੁਰੂ ਦੀ ਸਰਨ ਆਉਣ ਤੋਂ ਬਿਨਾ ਪਰਮਾਤਮਾ ਦਾ ਨਾਮ ਸਿਮਰਿਆ ਨਹੀਂ ਜਾ ਸਕਦਾ । (ਹੇ ਭਾਈ !) ਗੁਰੂ ਦੀ ਮਤਿ ਤੇ ਤੁਰ ਕੇ (ਨਾਮ ਸਿਮਰੋ, ਇਸ ਤਰ੍ਹਾਂ) ਉਸ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘ ਜਾਵੋਗੇ ਜਿਸ ਵਿਚੋਂ ਪਾਰ ਲੰਘਣਾ ਬਹੁਤ ਹੀ ਔਖਾ ਹੈ । ਜੇਹੜੇ ਬੰਦੇ (ਨਾਮ ਸਿਮਰ ਕੇ) ਵਿਕਾਰਾਂ ਵਿਚੋਂ ਬੱਚ ਨਿਕਲੇ ਉਹਨਾਂ ਨੂੰ ਆਤਮਕ ਆਨੰਦ ਪ੍ਰਾਪਤ ਹੋ ਗਿਆ ।੯।

ਗੁਰੂ ਦੀ ਮਤਿ ਤੇ ਤੁਰ ਕੇ ਨਾਮ ਸਿਮਰਿਆਂ ਬੜੀ ਉੱਚੀ ਆਤਮਕ ਅਵਸਥਾ ਹਾਸਲ ਹੋ ਜਾਂਦੀ ਹੈ (ਬੜਾ ਆਤਮਕ ਬਲ ਪ੍ਰਾਪਤ ਹੋ ਜਾਂਦਾ ਹੈ) ਇਸੇ ਗੁਰਮਤਿ ਦੀ ਬਰਕਤਿ ਨਾਲ ਕ੍ਰਿਸ਼ਨ (ਜੀ) ਨੇ ਗੋਵਰਧਨ ਪਹਾੜ ਨੂੰ (ਉਂਗਲਾਂ ਤੇ) ਚੁੱਕ ਲਿਆ ਸੀ ਤੇ (ਸ੍ਰੀ ਰਾਮ ਚੰਦ੍ਰ ਜੀ ਨੇ) ਪੱਥਰ ਸਮੁੰਦਰ ਉੱਤੇ ਤਾਰ ਦਿੱਤੇ ਸਨ । ਹੇ ਨਾਨਕ ! (ਜੋ ਭੀ ਮਨੁੱਖ ਗੁਰੂ ਦੀ ਸਰਨ ਆਇਆ) ਗੁਰੂ ਨੇ ਉਸ ਦੀ ਭਟਕਣਾ ਮੁਕਾ ਦਿੱਤੀ ।੧੦।

(ਹੇ ਭਾਈ !) ਗੁਰੂ ਦੀ ਮਤਿ ਗ੍ਰਹਿਣ ਕਰੋ ਤੇ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰੋ, ਇਸ ਤਰ੍ਹਾਂ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਤਾਰੀ ਤਰੋ । ਆਪਣੇ ਆਤਮਕ ਜੀਵਨ ਨੂੰ ਗਹੁ ਨਾਲ ਵੇਖੋ ਤੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਓ । ਪਰਮਾਤਮਾ ਦਾ ਨਾਮ ਜਪ ਕੇ ਜਪ ਦੇ ਦੇਸ ਲੈ ਜਾਣ ਵਾਲੇ ਬੰਧਨ ਕੱਟੇ ਜਾਂਦੇ ਹਨ ।

ਜੇਹੜਾ ਭੀ ਮਨੁੱਖ ਨਾਮ ਜਪਦਾ ਹੈ ਉਸ ਨੂੰ ਉਹ ਪਰਮਾਤਮਾ ਮਿਲ ਪੈਂਦਾ ਹੈ ਜਿਸ ਦੀ ਕੋਈ ਖ਼ਾਸ ਕੁਲ ਨਹੀਂ ਹੈ ਤੇ ਜੋ ਮਾਇਆ ਦੇ ਪ੍ਰਭਾਵ ਤੋਂ ਉਤਾਂਹ ਹੈ ।੧੧।

ਗੁਰੂ ਦੀ ਮਤਿ ਤੇ ਤੁਰਿਆਂ ਸਤ ਸੰਤੋਖ ਆਦਿਕ ਪੰਜੇ ਮਨੁੱਖ ਦੇ ਆਤਮਕ ਸਾਥੀ ਬਣ ਜਾਂਦੇ ਹਨ ਗੁਰ-ਭਾਈ ਬਣ ਜਾਂਦੇ ਹਨ । ਗੁਰੂ ਦੀ ਮਤਿ ਤ੍ਰਿਸ਼ਨਾ ਦੀ ਅੱਗ ਨੂੰ ਦੂਰ ਕਰ ਕੇ ਪ੍ਰਭੂ ਦੇ ਨਾਮ ਵਿਚ ਜੋੜ ਦੇਂਦੀ ਹੈ । (ਹੇ ਭਾਈ !) ਜਗਤ ਦੇ ਜੀਵਨ ਪ੍ਰਭੂ ਦਾ ਨਾਮ ਆਪਣੇ ਮਨ ਵਿਚ ਆਪਣੇ ਮੂੰਹ ਨਾਲ ਜਪਦੇ ਰਹੋ । (ਜੇਹੜਾ ਮਨੁੱਖ ਜਪਦਾ ਹੈ ਉਹ) ਆਪਣੇ ਹਿਰਦੇ ਵਿਚ ਅਦ੍ਰਿਸ਼ਟ ਪ੍ਰਭੂ ਦਾ ਦਰਸ਼ਨ ਕਰ ਲੈਂਦਾ ਹੈ ।੧੨।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਇਹ ਜੀਵਨ-ਜੁਗਤਿ) ਸਮਝ ਲੈਂਦਾ ਹੈ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਤਮਕ ਸ਼ਾਂਤੀ ਹਾਸਲ ਕਰ ਲੈਂਦਾ ਹੈ । ਇਹ ਫਿਰ ਨਾਹ ਕਿਸੇ ਦੀ ਖ਼ੁਸ਼ਾਮਦ ਕਰਦਾ ਹੈ ਨਾਹ ਕਿਸੇ ਦੀ ਨਿੰਦਿਆ ਕਰਦਾ ਹੈ । (ਹੇ ਭਾਈ !) ਆਪਣੇ ਆਤਮਕ ਜੀਵਨ ਨੂੰ ਪੜਤਾਲਦੇ ਰਹੋ, ਤੇ ਜਗਤ ਦੇ ਮਾਲਕ (ਦਾ ਨਾਮ) ਜਪਦੇ ਰਹੋ । (ਜੇਹੜਾ ਮਨੁੱਖ ਨਾਮ ਜਪਦਾ ਹੈ ਉਸ ਨੂੰ ਜਗਤ ਦਾ ਨਾਥ ਹਰੀ ਆਪਣੇ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ ।੧੩।

ਜੇਹੜਾ ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵੱਸਦਾ ਹੈ ਉਸ ਨੂੰ ਆਪਣੇ ਸਰੀਰ ਵਿਚ ਵੱਸਦਾ ਪਛਾਣੋ । ਗੁਰੂ ਦੀ ਸਰਨ ਪੈ ਕੇ ਇਹ ਭੇਤ ਸਮਝੋ, ਗੁਰੂ ਦੇ ਸ਼ਬਦ ਵਿਚ ਜੁੜ ਕੇ ਇਸ ਅਸਲੀਅਤ ਨੂੰ ਪਛਾਣੋ । ਦੁਨੀਆ ਦੇ ਸਾਰੇ ਪਦਾਰਥਾਂ ਨੂੰ ਮਾਣ ਸਕਣ ਵਾਲਾ ਪਰਮਾਤਮਾ ਹਰੇਕ ਸਰੀਰ ਵਿਚ ਵਿਆਪਕ ਹੋ ਕੇ ਸਾਰੇ ਭੋਗ ਭੋਗ ਰਿਹਾ ਹੈ, ਫਿਰ ਭੀ ਸਾਰੀ ਸ੍ਰਿਸ਼ਟੀ ਤੋਂ ਨਿਰਲੇਪ ਰਹਿੰਦਾ ਹੈ ।੧੪।

(ਹੇ ਭਾਈ !) ਗੁਰੂ ਦੀ ਮਤਿ ਦੀ ਰਾਹੀਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰੋ ਜੋ ਜੀਵਨ ਨੂੰ ਪਵਿੱਤ੍ਰ ਬਣਾ ਦੇਂਦੀ ਹੈ । ਗੁਰੂ ਦੀ ਸਿੱਖਿਆ ਤੇ ਤੁਰ ਕੇ ਉਸ ਸਭ ਤੋਂ ਉੱਚੇ ਪਰਮਾਤਮਾ ਨੂੰ ਆਪਣੀਆਂ ਅੱਖਾਂ ਨਾਲ (ਅੰਦਰ ਬਾਹਰ ਹਰ ਥਾਂ) ਵੇਖੋ । ਹੇ ਨਾਨਕ ! ਜੇਹੜਾ ਮਨੁੱਖ ਆਪਣੇ ਕੰਨਾਂ ਨਾਲ ਪਰਮਾਤਮਾ ਦਾ ਨਾਮ ਸੁਣਦਾ ਹੈ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦਾ ਹੈ ਉਹ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ ।੧੫।੩।੨੦।

ਮਾਰੂ ਮਹਲਾ ੧ ॥ ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥ ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ॥੧॥ ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥ ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥ ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥੨॥ ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥ ਸਸਿ ਘਰਿ ਸੂਰੁ ਦੀਪਕੁ ਗੈਣਾਰੇ ॥ ਦੇਖਿ ਅਦਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥ ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥ ਅਨਭਉ ਪਦੁ ਪਾਵੈ ਆਪੁ ਗਵਾਏ ॥ ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ॥੪॥ ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥ ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥੫॥ ਅੰਤਰਿ ਨਾਮੁ ਪਰਾਪਤਿ ਹੀਰਾ ॥ ਹਰਿ ਜਪਤੇ ਮਨੁ ਮਨ ਤੇ ਧੀਰਾ ॥ ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ ॥੬॥ ਭਗਤਿ ਹੇਤਿ ਗੁਰ ਸਬਦਿ ਤਰੰਗਾ ॥ ਹਰਿ ਜਸੁ ਨਾਮੁ ਪਦਾਰਥੁ ਮੰਗਾ ॥ ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ ॥੭॥ ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ॥ ਜਮ ਕੰਕਰ ਕਾਲੁ ਸੇਵਕ ਪਗ ਤਾ ਕੇ ॥ ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ ॥੮॥ ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥ ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥ ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ ॥੯॥ ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥ ਸਬਦੁ ਸੁਰਤਿ ਬਿਨੁ ਆਈਐ ਜਾਈਐ

॥ ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥ ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥ ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥੧੧॥ ਨਿਰਭਉ ਸੋ ਸਿਰਿ ਨਾਹੀ ਲੇਖਾ ॥ ਆਪਿ ਅਲੇਖੁ ਕੁਦਰਤਿ ਹੈ ਦੇਖਾ ॥ ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ ॥੧੨॥ ਅੰਤਰ ਕੀ ਗਤਿ ਸਤਿਗੁਰੁ ਜਾਣੈ ॥ ਸੋ ਨਿਰਭਉ ਗੁਰ ਸਬਦਿ ਪਛਾਣੈ ॥ ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ ॥੧੩॥ ਨਿਰਭਉ ਸੋ ਅਭ ਅੰਤਰਿ ਵਸਿਆ ॥ ਅਹਿਨਿਸਿ ਨਾਮਿ ਨਿਰੰਜਨ ਰਸਿਆ ॥ ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ ॥੧੪॥ ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥ ਰਹੈ ਅਲਿਪਤੁ ਚਲਤੇ ਘਰਿ ਆਣੈ ॥ ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥੧੫॥੪॥੨੧॥ {ਪੰਨਾ ੧੦੪੧-੧੦੪੨}

**ਪਦ ਅਰਥ** :—ਪਰਹਰੁ—ਤਿਆਗ ਦੇਹ । ਪਰ—ਪਰਾਈ । ਤਜਿ—ਤਜ ਕੇ, ਤਿਆਗ ਕੇ । ਨਿਚਿੰਦਾ—ਨਿਸਚਿੰਤ, ਬੇ-ਫ਼ਿਕਰ ।੧।

ਨਿਸਿ—ਰਾਤ ਵੇਲੇ । ਦਾਮਨਿ—ਬਿਜਲੀ । ਚੰਦਾਇਣੁ—ਚਾਨਣਾ । ਅਹਿ—ਦਿਨ । ਨਿਰੰਤਰਿ—{ਨਿਰ-ਅੰਤਰ} ਇਕ-ਰਸ, ਵਿਆਪਕ, ਹਰ ਥਾਂ । ਗੁਰਿ—ਗੁਰੂ ਨੇ ।੨।

ਸਸਿ—ਚੰਦ੍ਰਮਾ । ਸਸਿ ਘਰਿ—ਚੰਦ੍ਰਮਾ ਦੇ ਘਰ ਵਿਚ, ਹਿਰਦੇ ਵਿਚ । ਸੂਰੁ—ਸੂਰਜ, ਪ੍ਰਕਾਸ਼ । ਗੈਣਾਰੇ—ਹਿਰਦੇ-ਆਕਾਸ਼ ਵਿਚ । ਦੀਪਕੁ—ਦੀਵਾ । ਦੇਖਿ—ਵੇਖ ਕੇ । ਸਭੁ—ਹਰ ਥਾਂ । ਤ੍ਰਿਭਵਣਿ—ਤਿੰਨ ਭਵਨਾਂ ਵਾਲੇ ਜਗਤ ਵਿਚ । ਸਬਾਇਆ—ਸਭ ਥਾਂ, ਸਾਰੇ ।੩।

ਅਨਭਉ ਪਦੁ—ਉਹ ਆਤਮਕ ਅਵਸਥਾ ਜਿਥੇ ਮਨੁੱਖ ਦੇ ਅੰਦਰ ਉੱਚੀ ਸੂਝ ਪੈਦਾ ਹੁੰਦੀ ਹੈ । ਆਪੁ—ਆਪਾ-ਭਾਵ । ਪਦਵੀ—ਦਰਜਾ ।੪।

ਅਗੋਚਰੁ—{ਅ-ਗੋ-ਚਰੁ । ਗੋ—ਗਿਆਨ ਇੰਦ੍ਰੇ । ਚਰੁ—ਪਹੁੰਚ ।} ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਜਸੁ—ਸਿਫ਼ਤਿ-ਸਾਲਾਹ ।੫।

ਮਨ ਤੇ—ਮਨ ਤੋਂ । ਧੀਰਾ—ਧਰਵਾਸ ਵਾਲਾ ਹੋ ਗਿਆ, ਟਿਕ ਗਿਆ । ਦੁਘਟ—ਦੁਧਟ} ਔਖਾ । ਘਟ—ਰਸਤਾ । ਭਉ ਭੰਜਨੁ—ਡਰ ਨਾਸ ਕਰਨ ਵਾਲਾ ਪ੍ਰਭੂ । ਬਾਹੁੜਿ—ਮੁੜ, ਫਿਰ ।੬।

ਭਗਤਿ ਹੇਤਿ—ਭਗਤੀ ਦੀ ਖ਼ਾਤਰ, ਭਗਤੀ ਕਰਨ ਵਾਲੇ । ਗੁਰ ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ) । ਤਰੰਗ—ਲਹਿਰਾਂ, ਵਲਵਲੇ, ਉਤਸ਼ਾਹ । ਮੰਗਾ—ਮੈਂ ਮੰਗਦਾ ਹਾਂ । ਗੁਰ ਮੇਲਿ—ਗੁਰੂ ਦੀ ਸੰਗਤਿ ਵਿਚ ।੭।

ਜਿਨਿ—ਜਿਸ (ਮਨੁੱਖ) ਨੇ । ਵਾ ਕੇ—ਉਸ ਦੇ (ਪਾਸ) । ਕੰਕਰ—{ਕਿਙ੍ਕਰ} ਦਾਸ, ਸੇਵਕ । ਪਗ ਤਾ ਕੇ—ਉਸ ਦੇ ਪੈਰਾਂ ਦੇ । ਗਤਿ—ਆਤਮਕ ਅਵਸਥਾ । ਮਿਤਿ—ਮਰਯਾਦਾ, ਰਹਿਣੀ-ਬਹਿਣੀ ।੮।

ਦੁਬਿਧਾ—ਮਾਨਸਕ ਖਿਚੋਤਾਣ, ਅਸ਼ਾਂਤੀ । ਜਰੀਐ—ਸਾੜ ਲਈਦੀ ਹੈ । ਪੰਚ ਬਾਣ—ਪੰਜ ਤੀਰ (ਸਤ, ਸੰਤੋਖ, ਦਇਆ, ਧਰਮ, ਧੀਰਜ) । ਗਗਨੰਤਰਿ—ਗਗਨ ਅੰਤਰਿ, ਚਿੱਤ-ਆਕਾਸ਼ ਵਿਚ । ਚੜਾਇਆ—ਕੱਸ ਲਿਆ, ਨਿਸ਼ਾਨਾ ਬੱਧਾ ।੯।

ਸਾਕਤ ਨਰਿ—ਸਾਕਤ ਮਨੁੱਖ ਵਿਚ, ਮਾਇਆ-ਵੇੜ੍ਹੇ ਮਨੁੱਖ ਦੇ ਅੰਦਰ । ਸੁਰਤਿ—ਲਗਨ । ਪਰਾਇਣੁ—ਆਸਰਾ ।੧੦।

ਧੁਨਿ—ਰੌ, ਆਵਾਜ਼ {✓ਵਨਿ} । ਅਨਾਹਦੁ—ਇਕ-ਰਸ, ਸਦਾ ਲਗਾਤਾਰ । ਵਾਜੈ—ਵੱਜਦੀ ਹੈ, ਆਪਣਾ ਪ੍ਰਭਾਵ ਪਾਂਦੀ ਹੈ । ਸਬਦਿ—ਸ਼ਬਦ ਦੀ ਰਾਹੀਂ ।੧੧।

ਸਿਰਿ—ਸਿਰ ਉਤੇ । ਲੇਖਾ—ਕੀਤੇ ਕਰਮਾਂ ਦਾ ਹਿਸਾਬ । ਅਲੇਖੁ—ਜਿਸ ਦੀ ਤਸਵੀਰ ਨਾਹ ਬਣਾਈ ਜਾ ਸਕੇ । ਸੰਭਉ—{ਵਯਜ਼ਭੁ} ਆਪਣੇ ਆਪ ਤੋਂ ਪਰਗਟ ਹੋਣ ਵਾਲਾ ।੧੨।

ਅੰਤਰ—{ਨੋਟ :—ਇਸ ਸੋਲਹੇ ਵਿਚ ਆਏ ਲਫ਼ਜ਼ 'ਅੰਤਰ, ਅੰਤਰੁ ਅਤੇ ਅੰਤਰਿ' ਗਹੁ ਨਾਲ ਵਿਚਾਰਨ-ਜੋਗ ਹਨ} । ਅੰਤਰੁ—ਅੰਦਰਲਾ, ਹਿਰਦਾ । ਅਨਤ—{ਅੰਯ} ਕਿਸੇ ਹੋਰ ਪਾਸੇ ।੧੩।

ਅਭ ਅੰਤਰਿ—{ਅ ਯੰਤਰ—ਠਹਣ ਨਿਸਦਿਣ ੋਡ ੳਨੇਟਹਨਿਗ; ਮਨਿਦ} ਮਨ ਵਿਚ, ਹਿਰਦੇ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੧੪।

ਅਲਿਪਤੁ—ਨਿਰਲੇਪ । ਚਲਤੇ—ਚੰਚਲ ਮਨ ਨੂੰ । ਘਰਿ—ਘਰ ਵਿਚ । ਆਣੈ—ਲਿਆਉਂਦਾ ਹੈ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਤਿਹੁ ਲੋਈ—ਤਿੰਨਾਂ ਲੋਕਾਂ ਵਿਚ ।੧੫।

**ਅਰਥ** :—(ਹੇ ਭਾਈ ! ਆਪਣੇ ਅੰਦਰੋਂ) ਕਾਮ ਕ੍ਰੋਧ ਤੇ ਪਰਾਈ ਨਿੰਦਿਆ ਦੂਰ ਕਰ, ਲੱਬ ਅਤੇ ਲੋਭ ਤਿਆਗ ਕੇ ਨਿਸਚਿੰਤ ਹੋ ਜਾ (ਭਾਵ, ਜੇ ਤੂੰ ਕਾਮ, ਕ੍ਰੋਧ, ਪਰਾਈ ਨਿੰਦਿਆ, ਲੱਬ ਅਤੇ ਲੋਭ ਦੂਰ ਕਰ ਲਏਂਗਾ, ਤਾਂ ਤੇਰਾ ਮਨ ਹਰ ਵੇਲੇ ਸ਼ਾਂਤ ਰਹੇਗਾ) । ਜੇਹੜਾ ਮਨੁੱਖ (ਇਹਨਾਂ ਵਿਕਾਰਾਂ ਕਈ ਕਿਸਮਾਂ ਦੀਆਂ) ਭਟਕਣਾਂ ਦਾ ਜ਼ੰਜੀਰ ਤੋੜ ਕੇ ਨਿਰਲੇਪ ਹੋ ਜਾਂਦਾ ਹੈ ਉਹ ਪਰਮਾਤਮਾ ਨੂੰ ਆਪਣੇ ਅੰਦਰ ਹੀ ਲੱਭ ਲੈਂਦਾ ਹੈ, ਉਹ ਪਰਮਾਤਮਾ ਦਾ ਨਾਮ-ਰਸ ਪ੍ਰਾਪਤ ਕਰਦਾ ਹੈ ।੧।

ਜਿਵੇਂ ਰਾਤ ਵੇਲੇ ਬਿਜਲੀ ਦੀ ਚਮਕ ਨਾਲ ਮਨੁੱਖ (ਹਨੇਰੇ ਵਿਚ) ਚਾਨਣ ਵੇਖ ਲੈਂਦਾ ਹੈ, ਇਸੇ ਤਰ੍ਹਾਂ (ਗੁਰੂ ਦੀ ਸਰਨ ਪੈ ਕੇ ਸਿਮਰਨ ਦੀ ਬਰਕਤਿ ਨਾਲ) ਦਿਨ ਰਾਤ (ਹਰ ਵੇਲੇ) ਪਰਮਾਤਮਾ ਦੀ ਜੋਤਿ ਨੂੰ ਹਰ ਥਾਂ ਵਿਆਪਕ ਦੇਖ ਸਕਦਾ ਹੈ । ਉਹ ਆਨੰਦ-ਰੂਪ ਤੇ ਸੁੰਦਰ-ਸਰੂਪ ਪ੍ਰਭੂ (ਜਿਸ ਕਿਸੇ ਨੇ ਵੇਖਿਆ ਹੈ) ਪੂਰੇ ਗੁਰੂ ਨੇ ਹੀ ਵਿਖਾਇਆ ਹੈ ।੨।

(ਹੇ ਭਾਈ !) ਸਤਿਗੁਰੂ ਦੀ ਸਰਨ ਪਵੋ (ਜੇਹੜਾ ਮਨੁੱਖ ਗੁਰੂ ਨੂੰ ਮਿਲਦਾ ਹੈ ਉਸ ਨੂੰ) ਪਰਮਾਤਮਾ ਆਪ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ, ਉਸ ਦੇ ਸਾਂਤ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਸ ਦੇ ਹਿਰਦੇ-ਆਕਾਸ਼ ਵਿਚ (ਮਾਨੋ) ਦੀਵਾ ਜਗ ਪੈਂਦਾ ਹੈ । (ਹੇ ਭਾਈ ! ਆਪਣੇ ਅੰਦਰ) ਅਦ੍ਰਿਸ਼ਟ ਪ੍ਰਭੂ ਨੂੰ ਵੇਖ ਕੇ ਉਸ ਵਿਚ ਸੁਰਤਿ ਜੋੜੀ ਰੱਖੋ । (ਜੇਹੜਾ ਮਨੁੱਖ ਇਹ ਉੱਦਮ ਕਰਦਾ ਹੈ ਉਸ ਨੂੰ) ਹਰ ਥਾਂ ਸਾਰੇ ਤ੍ਰਿਭਵਣੀ ਜਗਤ ਵਿਚ ਪਰਮਾਤਮਾ ਹੀ ਪਰਮਾਤਮਾ ਦਿੱਸਦਾ ਹੈ ।੩।

ਜੇਹੜਾ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪ੍ਰਾਪਤ ਕਰਦਾ ਹੈ ਉਸ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ ਉਸ ਦਾ ਸਹਿਮ ਦੂਰ ਹੋ ਜਾਂਦਾ ਹੈ, ਉਸ ਨੂੰ ਉਹ ਆਤਮਕ ਅਵਸਥਾ ਮਿਲ ਜਾਂਦੀ ਹੈ ਜਿਥੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਉਹ ਆਪਾ-ਭਾਵ ਦੂਰ ਕਰ ਲੈਂਦਾ ਹੈ । ਉਹ ਬੜੀ ਉੱਚੀ ਆਤਮਕ ਅਵਸਥਾ ਪਾ ਲੈਂਦਾ ਹੈ, ਉੱਚੇ ਤੋਂ ਉੱਚਾ ਆਤਮਕ ਦਰਜਾ ਹਾਸਲ ਕਰਦਾ ਹੈ, ਜੀਵਨ ਨੂੰ ਪਵਿੱਤ੍ਰ ਕਰਨ ਵਾਲਾ ਗੁਰ-ਸ਼ਬਦ ਉਹ ਮਨੁੱਖ ਆਪਣੇ ਅੰਦਰ ਕਮਾਂਦਾ ਹੈ (ਭਾਵ, ਗੁਰ-ਸ਼ਬਦ ਅਨੁਸਾਰ ਜੀਵਨ-ਘਾੜਤ ਘੜਦਾ ਹੈ) ।੪।

ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਦਾ ਨਾਮ ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਪਰ ਉਹ ਨਾਮ ਬੜਾ ਹੀ ਰਸੀਲਾ ਬੜਾ ਹੀ ਮਿੱਠਾ ਤੇ ਬੜਾ ਹੀ ਪਿਆਰਾ ਹੈ । (ਮੇਰੀ ਨਾਨਕ ਦੀ ਅਰਦਾਸ ਹੈ ਕਿ, ਹੇ ਪ੍ਰਭੂ ! ਮੈਨੂੰ)

ਨਾਨਕ ਨੂੰ ਸਦਾ ਹੀ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਹ । (ਜਿਉਂ ਜਿਉਂ) ਪ੍ਰਭੂ ਦਾ ਨਾਮ ਜਪੀਏ (ਤਿਉਂ ਤਿਉਂ ਉਹ ਬੇਅੰਤ ਦਿੱਸਦਾ ਹੈ ਉਸ ਦੀਆਂ ਤਾਕਤਾਂ ਦਾ) ਅੰਤ ਨਹੀਂ ਲੱਭਿਆ ਜਾ ਸਕਦਾ ।੫।

ਜਿਸ ਮਨੁੱਖ ਦੇ ਅੰਦਰ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ ਜਿਸ ਨੂੰ ਨਾਮ-ਹੀਰਾ ਲੱਭ ਜਾਂਦਾ ਹੈ, ਪਰਮਾਤਮਾ ਦਾ ਨਾਮ ਸਿਮਰਦਿਆਂ ਸਿਮਰਦਿਆਂ ਉਸ ਦਾ ਮਨ ਅੰਦਰੋਂ ਹੀ ਧੀਰਜ-ਸ਼ਾਂਤੀ ਹਾਸਲ ਕਰ ਲੈਂਦਾ ਹੈ । (ਸਿਮਰਨ ਦੀ ਬਰਕਤਿ ਨਾਲ) ਔਖੇ ਜੀਵਨ-ਪੰਧ ਦਾ ਡਰ ਨਾਸ ਕਰਨ ਵਾਲਾ ਪਰਮਾਤਮਾ ਮਿਲ ਪੈਂਦਾ ਹੈ (ਜਿਸ ਨੂੰ ਮਿਲ ਪੈਂਦਾ ਹੈ) ਉਹ ਮੁੜ ਜਨਮ ਵਿਚ ਨਹੀਂ ਆਉਂਦਾ ਉਹ ਮੁੜ ਜੰਮਣ-ਮਰਨ ਵਿਚ ਨਹੀਂ ਪੈਂਦਾ ।੬।

ਹੇ ਪ੍ਰਭੂ ! ਮੈਂ (ਤੇਰੇ ਦਰ ਤੋਂ) ਤੇਰੀ ਸਿਫ਼ਤਿ-ਸਾਲਾਹ (ਦੀ ਦਾਤਿ) ਮੰਗਦਾ ਹਾਂ, ਤੇਰੇ ਨਾਮ (ਦਾ) ਸਰਮਾਇਆ ਮੰਗਦਾ ਹਾਂ, ਮੈਂ ਇਹ ਮੰਗਦਾ ਹਾਂ ਕਿ ਗੁਰੂ ਦੇ ਸ਼ਬਦ ਵਿਚ ਜੁੜ ਕੇ ਤੇਰੀ ਭਗਤੀ ਕਰਨ ਵਾਸਤੇ ਮੇਰੇ ਅੰਦਰ ਉਤਸ਼ਾਹ ਪੈਦਾ ਹੋਵੇ । (ਜੇਹੜਾ ਵਡ-ਭਾਗੀ ਜੀਵ) ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਸ ਨੂੰ ਉਹ ਗੁਰੂ ਦੀ ਸੰਗਤਿ ਵਿਚ ਮਿਲਾਂਦਾ ਹੈ । ਪਰਮਾਤਮਾ (ਚਾਹੇ ਤਾਂ) ਸਾਰੇ ਜਗਤ ਨੂੰ (ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੭।

ਜਿਸ ਮਨੁੱਖ ਨੇ ਪਰਮਾਤਮਾ ਦੇ ਨਾਮ ਦਾ ਜਾਪ ਜਪਿਆ ਹੈ ਸਤਿਗੁਰੂ ਦੀ ਸਿੱਖਿਆ ਨੇ (ਸਮਝੋ) ਉਸ ਦੇ ਅੰਦਰ ਘਰ ਕਰ ਲਿਆ ਹੈ । ਕਾਲ ਅਤੇ ਜਮ ਦੇ ਸੇਵਕ ਉਸ ਦੇ ਚਰਨਾਂ ਦੇ ਦਾਸ ਬਣ ਗਏ ਹਨ । ਉਸ ਦੀ ਸੰਗਤਿ (ਹੋਰਨਾਂ ਨੂੰ ਭੀ) ਸ੍ਰੇਸ਼ਟ ਬਣਾ ਦੇਂਦੀ ਹੈ, ਉਸ ਦੀ ਆਤਮਕ ਅਵਸਥਾ ਉੱਚੀ ਹੋ ਜਾਂਦੀ ਹੈ, ਉਸ ਦੀ ਰਹਿਣੀ-ਬਹਿਣੀ ਉੱਚੀ ਹੋ ਜਾਂਦੀ ਹੈ । ਉਹ ਹੋਰਨਾਂ ਨੂੰ ਭੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੮।

ਗੁਰੂ ਦੇ ਸ਼ਬਦ ਵਿਚ ਜੁੜ ਕੇ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ । (ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮਨੁੱਖ ਦੀ) ਅੰਦਰਲੀ ਅਸ਼ਾਂਤੀ ਅੰਦਰ ਹੀ ਸੜ ਜਾਂਦੀ ਹੈ । ਉਹ ਮਨੁੱਖ ਆਪਣੇ ਚਿੱਤ-ਆਕਾਸ਼ ਵਿਚ (ਗੁਰੂ ਦੇ ਸ਼ਬਦ ਰੂਪ) ਧਨੁਖ ਨੂੰ ਅਜੇਹਾ ਕੱਸਦਾ ਹੈ ਕਿ (ਸਤ, ਸੰਤੋਖ, ਦਇਆ, ਧਰਮ, ਧੀਰਜ ਦੇ) ਪੰਜ ਤੀਰ ਲੈ ਕੇ ਜਮ ਨੂੰ (ਮੌਤ ਦੇ ਡਰ ਨੂੰ, ਆਤਮਕ ਮੌਤ ਨੂੰ) ਮਾਰ ਲੈਂਦਾ ਹੈ ।੯।

ਪਰ ਮਾਇਆ-ਵੇੜ੍ਹੇ ਮਨੁੱਖ ਦੇ ਅੰਦਰ ਗੁਰੂ ਦੇ ਸ਼ਬਦ ਦੀ ਲਗਨ ਹੀ ਪੈਦਾ ਨਹੀਂ ਹੁੰਦੀ, ਸ਼ਬਦ ਦੀ ਲਗਨ ਤੋਂ ਬਿਨਾ (ਮਾਇਆ ਦੇ ਮੋਹ ਵਿਚ ਫਸ ਕੇ) ਉਹ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।

ਹੇ ਨਾਨਕ ! ਗੁਰੂ ਦੀ ਸਰਨ ਪੈਣਾ ਹੀ (ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਵਸੀਲਾ ਹੈ, ਤੇ ਪਰਮਾਤਮਾ ਪੂਰੀ ਕਿਸਮਤ ਨਾਲ ਹੀ ਗੁਰੂ ਮਿਲਾਂਦਾ ਹੈ ।੧੦।

ਨਿਰਭਉ (ਪਰਮਾਤਮਾ ਦਾ ਰੂਪ) ਸਤਿਗੁਰੂ (ਜਿਸ ਮਨੁੱਖ ਦਾ) ਰਾਖਾ ਬਣਦਾ ਹੈ ਉਸ ਨੂੰ ਗੁਰੂ ਪਾਸੋਂ ਪਰਮਾਤਮਾ ਦੀ ਭਗਤੀ (ਦੀ ਦਾਤਿ) ਮਿਲ ਜਾਂਦੀ ਹੈ । ਉਸ ਮਨੁੱਖ ਦੇ ਅੰਦਰ ਆਤਮਕ ਆਨੰਦ ਦੀ ਇਕ-ਰਸ ਰੌ ਚੱਲ ਪੈਂਦੀ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਮਨੁੱਖ ਉਸ ਪਰਮਾਤਮਾ ਨੂੰ ਮਿਲ ਪੈਂਦਾ ਹੈ ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ ।੧੧।

ਪਰਮਾਤਮਾ ਨੂੰ ਕੋਈ ਡਰ ਵਿਆਪ ਨਹੀਂ ਸਕਦਾ ਕਿਉਂਕਿ ਉਸ ਦੇ ਸਿਰ ਉਤੇ ਕਿਸੇ ਹੋਰ ਦਾ ਹੁਕਮ ਨਹੀਂ ਹੈ । ਉਹ ਪ੍ਰਭੂ ਆਪ ਅਲੇਖ ਹੈ (ਭਾਵ, ਕੋਈ ਹੋਰ ਵਿਅਕਤੀ ਉਸ ਪਾਸੋਂ ਕੀਤੇ ਕਰਮਾਂ ਦਾ ਹਿਸਾਬ ਨਹੀਂ ਮੰਗ ਸਕਦਾ) । ਆਪਣੀ ਰਚੀ ਸਾਰੀ ਕੁਦਰਤਿ ਵਿਚ ਉਹ ਹੀ ਵਿਆਪਕ ਦਿੱਸ ਰਿਹਾ ਹੈ । (ਸਾਰੀ ਕੁਦਰਤਿ ਵਿਚ

ਵਿਆਪਕ ਹੁੰਦਿਆਂ ਭੀ) ਉਹ ਨਿਰਲੇਪ ਹੈ, ਜੂਨਾਂ ਤੋਂ ਰਹਿਤ ਹੈ, ਤੇ ਆਪਣੇ ਆਪ ਤੋਂ ਹੀ ਪਰਗਟ ਹੋਣ ਦੀ ਤਾਕਤ ਰੱਖਦਾ ਹੈ । ਹੇ ਨਾਨਕ ! ਗੁਰੂ ਦੀ ਮਤਿ ਤੇ ਤੁਰਿਆਂ ਹੀ ਉਹ ਪਰਮਾਤਮਾ ਲੱਭਦਾ ਹੈ ।੧੨।

ਜੇਹੜਾ ਮਨੁੱਖ ਸਤਿਗੁਰੂ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ਉਹ ਆਪਣੀ ਅੰਦਰਲੀ ਆਤਮਕ ਹਾਲਤ ਨੂੰ ਸਮਝਣ ਲੱਗ ਪੈਂਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਨਿਰਭਉ ਪਰਮਾਤਮਾ ਨੂੰ (ਹਰ ਥਾਂ ਵੱਸਦਾ) ਪਛਾਣ ਲੈਂਦਾ ਹੈ । ਉਹ ਮਨੁੱਖ ਆਪਣਾ ਅੰਦਰਲਾ (ਹਿਰਦਾ) ਪਰਖ ਕੇ ਪ੍ਰਭੂ ਨੂੰ ਇਕ-ਰਸ ਸਭ ਥਾਂ ਵਿਆਪਕ ਸਮਝਦਾ ਹੈ, (ਇਸ ਵਾਸਤੇ) ਉਸ ਦਾ ਮਨ ਕਿਸੇ ਹੋਰ (ਆਸਰੇ ਦੀ ਝਾਕ) ਵਲ ਨਹੀਂ ਡੋਲਦਾ ।੧੩।

ਜਿਸ ਮਨੁੱਖ ਦਾ ਹਿਰਦਾ ਦਿਨ ਰਾਤ ਮਾਇਆ-ਰਹਿਤ ਪ੍ਰਭੂ ਦੇ ਨਾਮ ਵਿਚ ਰਸਿਆ ਰਹਿੰਦਾ ਹੈ, ਨਿਰਭਉ ਪਰਮਾਤਮਾ ਉਸ ਦੇ ਹਿਰਦੇ ਵਿਚ ਪਰਗਟ ਹੋ ਜਾਂਦਾ ਹੈ । ਹੇ ਨਾਨਕ ! ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੰਗਤਿ (ਵਿਚ ਬੈਠਿਆਂ) ਮਿਲਦੀ ਹੈ । (ਸਿਫ਼ਤਿ-ਸਾਲਾਹ ਕਰਨ ਵਾਲੇ ਬੰਦੇ ਨੂੰ) ਪਰਮਾਤਮਾ ਅਡੋਲ ਆਤਮਕ ਅਵਸਥਾ ਵਿਚ ਮਿਲਾਈ ਰੱਖਦਾ ਹੈ ।੧੪।

(ਸਿਫ਼ਤਿ-ਸਾਲਾਹ ਕਰਨ ਵਾਲਾ ਬੰਦਾ) ਉਸ ਪਰਮਾਤਮਾ ਨੂੰ ਆਪਣੇ ਅੰਦਰ ਤੇ ਬਾਹਰ (ਸਾਰੀ ਸ੍ਰਿਸ਼ਟੀ ਵਿਚ) ਵਿਆਪਕ ਸਮਝਦਾ ਹੈ, ਉਹ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦਾ ਹੈ, ਤੇ (ਮਾਇਆ ਵਲ) ਦੌੜਦੇ (ਮਨ) ਨੂੰ (ਮੋੜ ਕੇ ਆਪਣੇ) ਅੰਦਰ ਹੀ ਲੈ ਆਉਂਦਾ ਹੈ । ਹੇ ਨਾਨਕ ! ਉਸ ਮਨੁੱਖ ਨੂੰ ਸਦਾ-ਥਿਰ ਪਰਮਾਤਮਾ ਸਭ ਜੀਵਾਂ ਉਤੇ ਰਾਖਾ ਸਭ ਦਾ ਮੂਲ ਤੇ ਤਿੰਨਾਂ ਭਵਨਾਂ ਵਿਚ ਵਿਆਪਕ ਦਿੱਸਦਾ ਹੈ । ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਹਾਸਲ ਕਰ ਲੈਂਦਾ ਹੈ ।੧੫।੪।੨੧।

ਮਾਰੂ ਮਹਲਾ ੧ ॥ ਕੁਦਰਤਿ ਕਰਨੈਹਾਰ ਅਪਾਰਾ ॥ ਕੀਤੇ ਕਾ ਨਾਹੀ ਕਿਹੁ ਚਾਰਾ ॥ ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ ॥੧॥ ਹੁਕਮੁ ਚਲਾਇ ਰਹਿਆ ਭਰਪੂਰੇ ॥ ਕਿਸੁ ਨੇੜੈ ਕਿਸੁ ਆਖਾਂ ਦੂਰੇ ॥ ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ ॥੨॥ ਜਿਸ ਕਉ ਮੇਲੇ ਸੁਰਤਿ ਸਮਾਏ ॥ ਗੁਰ ਸਬਦੀ ਹਰਿਨਾਮੁ ਧਿਆਏ ॥ ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ ॥੩॥ ਮਨ ਤਨ ਧਨ ਤੇ ਨਾਮੁ ਪਿਆਰਾ ॥ ਅੰਤਿ ਸਖਾਈ ਚਲਣਵਾਰਾ ॥ ਮੋਹ ਪਸਾਰ ਨਹੀ ਸੰਗਿ ਬੇਲੀ ਬਿਨੁ ਹਰਿ ਗੁਰ ਕਿਨਿ ਸੁਖੁ ਪਾਇਆ ॥੪॥ ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥ ਸਬਦਿ ਮਿਲਾਏ ਗੁਰਮਤਿ ਸੂਰਾ ॥ ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ ॥੫॥ ਸੰਤ ਜਨਾਂ ਹਰਿ ਧਨੁ ਜਸੁ ਪਿਆਰਾ ॥ ਗੁਰਮਤਿ ਪਾਇਆ ਨਾਮੁ ਤੁਮਾਰਾ ॥ ਜਾਚਿਕੁ ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ ॥੬॥ ਸਤਿਗੁਰੁ ਮਿਲੈ ਤ ਮਹਲਿ ਬੁਲਾਏ ॥ ਸਾਚੀ ਦਰਗਹ ਗਤਿ ਪਤਿ ਪਾਏ ॥ ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ ॥੭॥ ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥ ਪਾਵਹੁ ਨਾਮੁ ਰਤਨੁ ਧਨੁ ਲਾਹਾ ॥ ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ ॥੮॥ ਸਤਿਗੁਰ ਸੇਵਹੁ ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥ ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥ ਸਾਚੇ ਭਾਵੈ ਤਿਸੁ ਵਡੀਆਏ ॥ ਕਉਨੁ ਸੁ ਦੂਜਾ ਤਿਸੁ ਸਮਝਾਏ ॥ ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥ ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕਿ ਬਹਿ ਸੁਨਹਿ ਸੁਨਾਵਹਿ ਕਾਨਾਂ ॥ ਅਜਗਰ ਕਪਟੁ ਕਹਹੁ ਕਿਉ ਖੁਲ੍ਹੈ ਬਿਨੁ ਸਤਿਗੁਰ ਤਤੁ ਨ ਪਾਇਆ ॥੧੧॥ ਕਰਹਿ ਬਿਭੂਤਿ ਲਗਾਵਹਿ ਭਸਮੈ ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ ॥ ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ ॥੧੨॥ ਤੀਰਥ ਵਰਤ ਨੇਮ ਕਰਹਿ ਉਦਿਆਨਾ ॥ ਜਤੁ ਸਤੁ ਸੰਜਮੁ ਕਥਹਿ ਗਿਆਨਾ ॥ ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ

**ਨ ਜਾਇਆ ॥੧੩॥ ਨਿਉਲੀ ਕਰਮ ਭੁਇਅੰਗਮ ਭਾਠੀ ॥ ਰੇਚਕ ਕੁੰਭਕ ਪੂਰਕ ਮਨ ਹਾਠੀ ॥ ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ ॥੧੪॥ ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥ ਨਾਨਕ ਆਤਮ ਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ ॥੧੫॥੫॥੨੨॥ {ਪੰਨਾ ੧੦੪੨-੧੦੪੩}**

**ਪਦ ਅਰਥ** :—ਕਰਨੈਹਾਰ—ਰਚਣ ਵਾਲਾ । ਅਪਾਰਾ—ਬੇਅੰਤ । ਕਿਹੁ—ਕੁਝ ਭੀ । ਚਾਰਾ—ਜ਼ੋਰ, ਉਜ਼ਰ । ਸਿਰਿ ਸਿਰਿ—ਹਰੇਕ ਸਿਰ ਉਤੇ ।੧।

ਭਰਪੂਰ—ਪੂਰਨ ਤੌਰ ਤੇ ਵਿਆਪਕ । ਘਟਿ ਘਟਿ—ਹਰੇਕ ਘਟ ਵਿਚ । ਵਰਤੈ—ਮੌਜੂਦ ਹੈ । ਤਾਕੁ—ਆਪ ਹੀ ਆਪ ।੨।

ਸੁਰਤਿ ਸਮਾਏ—(ਉਸ ਦੀ) ਸੁਰਤਿ (ਪ੍ਰਭੂ ਵਿਚ) ਜੁੜਦੀ ਹੈ । ਅਨੂਪ—ਉਪਮਾ-ਰਹਿਤ, ਜਿਸ ਵਰਗਾ ਹੋਰ ਕੋਈ ਨਹੀਂ । ਭਰਮੁ—ਭਟਕਣਾ ।੩।

ਤੇ—ਤੋਂ, ਨਾਲੋਂ । ਚਲਣਵਾਰਾ—ਨਾਲ ਜਾਣ ਵਾਲਾ । ਮੋਹ ਪਸਾਰ—ਮੋਹ ਦੇ ਖਿਲਾਰੇ । ਬੇਲੀ—ਸਾਥੀ । ਕਿਨਿ—ਕਿਸ ਨੇ ? ਕਿਸੇ ਨੇ ਨਹੀਂ ।੪।

ਸੂਰਾ—ਸੂਰਮਾ । ਜਿਨਿ—ਜਿਸ (ਗੁਰੂ) ਨੇ । ਸਰੇਵਹੁ—ਪੂਜੋ । ਮਾਰਗਿ—ਸਹੀ ਰਸਤੇ ਉਤੇ ।੫।

ਜਸੁ—ਸਿਫ਼ਤਿ-ਸਾਲਾਹ । ਜਾਚਿਕੁ—ਮੰਗਤਾ । ਹਰਿ ਕੈ ਦਰਿ—ਹਰੀ ਦੇ ਦਰ ਤੇ ।੬।

ਮਹਲਿ—ਮਹਲ ਵਿਚ, ਆਪਣੀ ਹਜ਼ੂਰੀ ਵਿਚ । ਗਤਿ—ਉੱਚੀ ਆਤਮਕ ਅਵਸਥਾ । ਹਰਿ ਮੰਦਰ ਠਉਰ—ਹਰੀ ਦੇ ਮਹਲ ਦਾ ਟਿਕਾਣਾ । ਜਨਮ ਮਰੈ—ਅਨੇਕਾਂ ਜਨਮਾਂ ਵਿਚ ਪੈਂਦਾ ਹੈ ਤੇ ਮਰਦਾ ਹੈ ।੭।

ਲਾਹਾ—ਲਾਭ । ਬਿਖਿਆ—ਮਾਇਆ । ਅੰਮ੍ਰਿਤਸਰਿ—ਨਾਮ-ਅੰਮ੍ਰਿਤ ਦੇ ਸਰੋਵਰ ਵਿਚ ।੮।

ਨਿਰਾਸੁ—ਦੁਨੀਆ ਦੀਆਂ ਆਸਾਂ ਤੋਂ ਨਿਰਲੇਪ । ਸੰਸਾ—ਸਹਮ । ਬਾਹੁੜਿ—ਮੁੜ, ਫਿਰ ।੯।

ਵਡੀਆਏ—ਆਦਰ ਦੇਂਦਾ ਹੈ ।੧੦।

ਵਾਚਹਿ—ਪੜ੍ਹਦੇ ਹਨ । ਇਕਿ—ਕਈ, ਅਨੇਕਾਂ । ਬਹਿ—ਬੈਠ ਕੇ । ਕਾਨਾਂ—ਕੰਨਾਂ ਨਾਲ । ਅਜਗਰ—ਬਹੁਤ ਭਾਰਾ । ਕਪਟੁ—ਕਵਾੜ, ਦਰਵਾਜ਼ਾ ।੧੧।

ਬਿਭੂਤਿ—ਸੁਆਹ । ਭਸਮ—ਸੁਆਹ । ਜੋਗੁ—ਮਿਲਾਪ । ਅਲਖੁ—ਅਦ੍ਰਿਸ਼ਟ ।੧੨।

ਉਦਿਆਨਾ—ਜੰਗਲਾਂ ਵਿਚ (ਨਿਵਾਸ) । ਸੰਜਮ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦਾ ਜਤਨ ।੧੩।

ਨਿਉਲੀ ਕਰਮ—ਆਂਦਰਾਂ ਨੂੰ ਤੇਜ਼ੀ ਨਾਲ ਭਵਾ ਕੇ ਪੇਟ ਸਾਫ਼ ਰੱਖਣ ਦੀ ਕ੍ਰਿਆ । ਭੁਇਅੰਗਮ—ਜੋਗੀਆਂ ਦੀ ਮਿਥੀ ਹੋਈ ਭੁਜੰਗਮਾ ਨਾੜੀ । ਇਹ ਸੁਖਮਨਾ ਨਾੜੀ ਦੀ ਜੜ੍ਹ ਵਿਚ ਰਹਿ ਕੇ ਕਿਵਾੜ ਦਾ ਕੰਮ ਦੇਂਦੀ ਹੈ । ਸਾਢੇ ਤਿੰਨ ਕੁੰਡਲ (ਚੱਕਰ) ਮਾਰ ਕੇ ਸੱਪ ਵਾਂਗ (ਸੁੱਤੀ) ਲੇਟੀ ਹੋਈ ਹੈ । ਇਸੇ ਮਿਥ ਦੇ ਕਾਰਨ ਇਸ ਨੂੰ ਕੁੰਡਲਨੀ ਭੀ ਆਖਦੇ ਹਨ । ਜੋਗਾ ਅਭਿਆਸ ਨਾਲ ਕੁੰਡਲਨੀ ਜਾਗਦੀ ਹੈ ਤੇ ਸੁਖਮਨਾ ਦੇ ਰਸਤੇ ਦਸਮ-ਦੁਆਰ ਨੂੰ ਜਾਂਦੀ ਹੈ । ਜਿਉਂ ਜਿਉਂ ਇਹ ਉਪਰ ਨੂੰ ਚੜ੍ਹਦੀ ਹੈ ਜੋਗੀ ਨੂੰ ਆਨੰਦ ਆਉਂਦਾ ਹੈ । ਭਾਠੀ—(ਜੋਗੀਆਂ ਦੀ ਬੋਲੀ ਵਿਚ) ਦਸਮ ਦੁਆਰ ਜਿਸ ਵਿਚੋਂ ਅੰਮ੍ਰਿਤ ਦੀ ਧਾਰ ਚੋਣਾ ਉਹ ਮੰਨਦੇ ਹਨ । ਰੇਚਕ—ਪ੍ਰਾਣਾਯਾਮ ਦੇ ਅੱਭਿਆਸ ਵੇਲੇ ਪ੍ਰਾਣ (ਸਾਹ) ਬਾਹਰ ਕੱਢਣੇ । ਕੁੰਭਕ—ਪ੍ਰਾਣ (ਸੁਖਮਨਾ ਨਾੜੀ ਵਿਚ) ਟਿਕਾ

ਰੱਖਣੇ । ਕੁੰਭਕ—ਪ੍ਰਾਣ ਉਤਾਂਹ ਵਲ ਖਿੱਚਣੇ । ਮਨ ਹਾਠੀ—ਮਨ ਦੇ ਹਠ ਨਾਲ । ਸਉ—ਸਿਉ, ਨਾਲ ।੧੪।

ਆਤਮ ਰਾਮੁ—ਵਿਆਪਕ ਪ੍ਰਭੂ ।੧੫।

**ਅਰਥ** :—ਇਸ ਸਾਰੀ ਸ੍ਰਿਸ਼ਟੀ ਦਾ ਰਚਣ ਵਾਲਾ ਪਰਮਾਤਮਾ ਬੇਅੰਤ ਹੈ (ਉਸ ਦੀਆਂ ਤਾਕਤਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਕੋਈ ਜੀਵ ਉਸ ਦੀ ਤਾਕਤ ਦੇ ਅੱਗੇ ਅੜਨਾ ਚਾਹੇ, ਤਾਂ) ਉਸ ਦੇ ਪੈਦਾ ਕੀਤੇ ਹੋਏ ਜੀਵ ਦੀ ਪੇਸ਼ ਨਹੀਂ ਜਾ ਸਕਦੀ । ਉਹ ਪਰਮਾਤਮਾ ਸਾਰੇ ਜੀਵ ਪੈਦਾ ਕਰ ਕੇ ਆਪ ਹੀ (ਸਭਨਾਂ ਨੂੰ) ਰਿਜ਼ਕ ਦੇਂਦਾ ਹੈ ਤੇ ਆਪ ਹੀ ਹਰੇਕ ਉਤੇ ਆਪਣਾ ਹੁਕਮ ਚਲਾ ਰਿਹਾ ਹੈ (ਹਰੇਕ ਨੂੰ ਆਪਣੇ ਹੁਕਮ ਵਿਚ ਤੋਰ ਰਿਹਾ ਹੈ) ।੧।

ਪਰਮਾਤਮਾ (ਸਾਰੀ ਸ੍ਰਿਸ਼ਟੀ ਵਿਚ ਆਪਣਾ) ਹੁਕਮ ਵਰਤਾ ਰਿਹਾ ਹੈ, ਤੇ ਸਾਰੀ ਹੀ ਸ੍ਰਿਸ਼ਟੀ ਵਿਚ ਪੂਰਨ ਤੌਰ ਤੇ ਵਿਆਪਕ ਹੈ । ਮੈਂ ਕੀਹ ਦੱਸਾਂ ਕਿ ਕਿਸ ਤੋਂ ਉਹ ਨੇੜੇ ਹੈ ਤੇ ਕਿਸ ਤੋਂ ਦੂਰ ? (ਭਾਵ, ਪਰਮਾਤਮਾ ਹਰੇਕ ਜੀਵ ਦੇ ਅੰਦਰ ਭੀ ਵੱਸ ਰਿਹਾ ਹੈ ਤੇ ਨਿਰਲੇਪ ਭੀ ਹੈ) । (ਹੇ ਭਾਈ !) ਹਰੇਕ ਸਰੀਰ ਵਿਚ ਹਰੀ ਨੂੰ ਗੁਪਤ ਭੀ ਤੇ ਪਰਗਟ ਭੀ ਵੱਸਦਾ ਵੇਖੋ । ਉਹ ਸਾਰੀ ਰਚਨਾ ਵਿਚ ਇਕ ਆਪ ਹੀ ਆਪ ਮੌਜੂਦ ਹੈ ।੨।

ਜਿਸ ਜੀਵ ਨੂੰ ਪਰਮਾਤਮਾ ਆਪਣੇ ਨਾਲ ਮਿਲਾਂਦਾ ਹੈ ਉਸ ਦੀ ਸੁਰਤਿ (ਪ੍ਰਭੂ-ਚਰਨਾਂ ਵਿਚ) ਜੁੜਦੀ ਹੈ, ਉਹ ਜੀਵ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਦਾ ਹੈ । ਉਹ ਨੂੰ ਹਰ ਥਾਂ ਉਹ ਪਰਮਾਤਮਾ ਦਿੱਸਦਾ ਹੈ ਜੋ ਆਨੰਦ-ਸਰੂਪ ਹੈ ਜੋ ਬੇ-ਮਿਸਾਲ ਹੈ ਤੇ ਜਿਸ ਤਕ ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਗੁਰੂ ਦੀ ਸਰਨ ਪੈਣ ਕਰਕੇ ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ ।੩।

ਜਿਸ ਮਨੁੱਖ ਨੂੰ ਆਪਣੇ ਮਨ ਨਾਲੋਂ ਆਪਣੇ ਸਰੀਰ ਨਾਲੋਂ ਆਪਣੇ ਧਨ-ਪਦਾਰਥ ਨਾਲੋਂ ਪਰਮਾਤਮਾ ਦਾ ਨਾਮ ਵਧੀਕ ਪਿਆਰਾ ਲੱਗਦਾ ਹੈ, ਪਰਮਾਤਮਾ ਉਸ ਦਾ ਅਖ਼ੀਰ ਤਕ ਸਾਥੀ ਬਣਦਾ ਹੈ ਉਸ ਦੇ ਨਾਲ ਜਾਂਦਾ ਹੈ । ਜਗਤ ਦੇ ਮੋਹ ਦੇ ਖਿਲਾਰੇ ਕਿਸੇ ਮਨੁੱਖ ਦੇ ਨਾਲ ਸਾਥੀ ਨਹੀਂ ਬਣ ਸਕਦੇ । ਪਰਮਾਤਮਾ ਦੇ ਨਾਮ ਤੋਂ ਬਿਨਾ ਗੁਰੂ ਦੀ ਸਰਨ ਤੋਂ ਬਿਨਾ ਕਦੇ ਕਿਸੇ ਨੇ ਸੁਖ ਪ੍ਰਾਪਤ ਨਹੀਂ ਕੀਤਾ ।੪।

ਜਿਸ ਮਨੁੱਖ ਉਤੇ ਪੂਰਾ ਗੁਰੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਆਪਣੇ ਸ਼ਬਦ ਵਿਚ ਜੋੜਦਾ ਹੈ, ਉਹ ਮਨੁੱਖ ਗੁਰੂ ਦੀ ਮਤਿ ਦੇ ਆਸਰੇ (ਵਿਕਾਰਾਂ ਦਾ ਟਾਕਰਾ ਕਰਨ ਲਈ) ਸੂਰਮਾ ਹੋ ਜਾਂਦਾ ਹੈ । ਹੇ ਨਾਨਕ ! ਜਿਸ ਗੁਰੂ ਨੇ ਭੁੱਲੇ ਹੋਏ ਜੀਵ ਨੂੰ ਸਹੀ ਜੀਵਨ-ਰਸਤੇ ਉਤੇ ਪਾਇਆ ਹੈ (ਭਾਵ, ਜੇਹੜਾ ਗੁਰੂ ਭਟਕਦੇ ਜੀਵ ਨੂੰ ਠੀਕ ਰਾਹ ਤੇ ਪਾ ਦੇਂਦਾ ਹੈ) ਉਸ ਗੁਰੂ ਦੇ ਚਰਨ ਪੂਜੋ (ਭਾਵ, ਆਪਾ-ਭਾਵ ਗਵਾ ਕੇ ਉਸ ਗੁਰੂ ਦਾ ਪੱਲਾ ਫੜੋ) ।੫।

ਹੇ ਪ੍ਰਭੂ ! ਤੇਰਾ ਨਾਮ ਗੁਰੂ ਦੀ ਮਤਿ ਤੇ ਤੁਰਿਆਂ ਹੀ ਮਿਲਦਾ ਹੈ, ਜਿਨ੍ਹਾਂ ਸੰਤ ਜਨਾਂ ਨੂੰ ਮਿਲਦਾ ਹੈ ਉਹਨਾਂ ਨੂੰ ਇਹ ਨਾਮ-ਧਨ ਪਿਆਰਾ ਲੱਗਦਾ ਹੈ ਉਹਨਾਂ ਨੂੰ ਤੇਰੀ ਸਿਫ਼ਤਿ-ਸਾਲਾਹ ਪਿਆਰੀ ਲੱਗਦੀ ਹੈ ।

ਪ੍ਰਭੂ ਦੇ ਦਰ ਦਾ ਮੰਗਤਾ ਪ੍ਰਭੂ ਦੇ ਦਰ ਤੇ ਟਿਕ ਕੇ ਪ੍ਰਭੂ ਦੀ ਸੇਵਾ-ਭਗਤੀ ਕਰਦਾ ਹੈ, ਪ੍ਰਭੂ ਦੀ ਹਜ਼ੂਰੀ ਵਿਚ (ਜੁੜ ਕੇ ਪ੍ਰਭੂ ਦੀ) ਸਿਫ਼ਤਿ-ਸਾਲਾਹ ਕਰਦਾ ਹੈ ।੬।

ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਪਰਮਾਤਮਾ ਉਸ ਨੂੰ ਆਪਣੀ ਹਜ਼ੂਰੀ ਵਿਚ ਸੱਦਦਾ ਹੈ (ਭਾਵ, ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ) । ਉਹ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਉੱਚੀ ਆਤਮਕ ਅਵਸਥਾ ਪ੍ਰਾਪਤ

ਕਰਦਾ ਹੈ (ਲੋਕ ਪਰਲੋਕ ਵਿਚ) ਇੱਜ਼ਤ ਪਾਂਦਾ ਹੈ । ਪਰ ਮਾਇਆ-ਵੇੜ੍ਹੇ ਬੰਦੇ ਨੂੰ ਪਰਮਾਤਮਾ ਦੇ ਮਹਲ ਦਾ ਟਿਕਾਣਾ ਨਹੀਂ ਲੱਭਦਾ, ਉਹ ਜਨਮਾਂ ਦੇ ਗੇੜ ਵਿਚ ਪੈ ਕੇ ਮਰਦਾ ਤੇ ਦੁੱਖ ਸਹਾਰਦਾ ਹੈ ।੭।

(ਹੇ ਭਾਈ !) ਸਤਿਗੁਰੂ ਅਥਾਹ ਸਮੁੰਦਰ ਹੈ (ਉਸ ਵਿਚ ਪ੍ਰਭੂ ਦੇ ਗੁਣਾਂ ਦੇ ਰਤਨ ਭਰੇ ਪਏ ਹਨ), ਗੁਰੂ ਦੀ ਸੇਵਾ ਕਰੋ । ਗੁਰੂ ਪਾਸੋਂ ਨਾਮ-ਰਤਨ ਨਾਮ-ਧਨ ਹਾਸਲ ਕਰ ਲਵੋਗੇ (ਇਹੀ ਮਨੁੱਖਾ ਜੀਵਨ ਦਾ) ਲਾਭ (ਹੈ) । (ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਨਾਮ-ਅੰਮ੍ਰਿਤ ਦੇ ਸਰੋਵਰ ਵਿਚ (ਆਤਮਕ) ਇਸ਼ਨਾਨ ਕਰੋ, (ਇਸ ਤਰ੍ਹਾਂ) ਮਾਇਆ (ਦੇ ਮੋਹ) ਦੀ ਮੈਲ (ਮਨ ਤੋਂ) ਧੁਪ ਜਾਇਗੀ (ਤ੍ਰਿਸ਼ਨਾ ਮੁੱਕ ਜਾਇਗੀ ਤੇ) ਗੁਰੂ-ਸਰੋਵਰ ਦਾ ਸੰਤੋਖ (-ਜਲ) ਪ੍ਰਾਪਤ ਹੋ ਜਾਇਗਾ ।੮।

(ਹੇ ਭਾਈ ! ਪੂਰੀ ਸਰਧਾ ਨਾਲ) ਗੁਰੂ ਦੀ ਦੱਸੀ ਸੇਵਾ ਕਰੋ, (ਗੁਰੂ ਦੇ ਹੁਕਮ ਵਿਚ ਰਤਾ ਭੀ) ਸ਼ੱਕ ਨਾਹ ਕਰੋ (ਗੁਰੂ ਦੇ ਦੱਸੇ ਰਸਤੇ ਤੇ ਤੁਰਿਆਂ) ਦੁਨੀਆ ਦੀਆਂ ਆਸਾਂ ਵਿਚ ਨਿਰਲੇਪ ਰਹਿ ਕੇ ਜਿਊ ਸਕੀਦਾ ਹੈ । ਪਰਮਾਤਮਾ (ਦਾ ਨਾਮ) ਸਿਮਰੋ ਜੋ ਸਾਰੇ ਸਹਮ ਤੇ ਦੁੱਖ ਨਾਸ ਕਰਨ ਵਾਲਾ ਹੈ । ਜੇਹੜਾ ਮਨੁੱਖ ਸਿਮਰਦਾ ਹੈ ਉਸ ਨੂੰ ਮੁੜ (ਮੋਹ ਦਾ) ਰੋਗ ਨਹੀਂ ਵਿਆਪਦਾ ।੯।

ਜੇਹੜਾ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਚੰਗਾ ਲੱਗ ਪੈਂਦਾ ਹੈ ਉਸ ਨੂੰ ਉਹ (ਗੁਰੂ ਦੀ ਰਾਹੀਂ ਆਪਣੇ ਨਾਮ ਦੀ ਦਾਤਿ ਦੇ ਕੇ) ਇਜ਼ੱਤ ਬਖ਼ਸ਼ਦਾ ਹੈ । ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਜੋ ਸਹੀ ਰਸਤਾ ਦੱਸ ਸਕੇ । ਗੁਰੂ ਤੇ ਪਰਮਾਤਮਾ ਦੋਹਾਂ ਦੀ ਇਕੋ ਹੀ ਹਸਤੀ ਹੈ ਜੋ ਜਗਤ ਵਿਚ ਕੰਮ ਕਰ ਰਹੀ ਹੈ । ਹੇ ਨਾਨਕ ! ਜੋ ਹਰੀ ਨੂੰ ਚੰਗਾ ਲੱਗਦਾ ਹੈ ਉਹ ਗੁਰੂ ਨੂੰ ਚੰਗਾ ਲੱਗਦਾ ਹੈ, ਤੇ ਜੋ ਗੁਰੂ ਨੂੰ ਭਾਉਂਦਾ ਹੈ ਉਹ ਹਰੀ-ਪ੍ਰਭੂ ਨੂੰ ਪਸੰਦ ਹੈ ।੧੦।

(ਗੁਰੂ ਤੋਂ ਖੁੰਝ ਕੇ ਪੰਡਿਤ ਲੋਕ) ਵੇਦ ਪੁਰਾਣ ਆਦਿਕ (ਧਰਮ-) ਪੁਸਤਕਾਂ ਪੜ੍ਹਦੇ ਹਨ, ਜੋ ਕੁਝ ਉਹ ਸੁਣਾਂਦੇ ਹਨ ਉਸ ਨੂੰ ਅਨੇਕਾਂ ਬੰਦੇ ਬਹਿ ਕੇ ਧਿਆਨ ਨਾਲ ਸੁਣਦੇ ਹਨ । ਪਰ ਇਸ ਤਰ੍ਹਾਂ (ਮਨ ਨੂੰ ਕਾਬੂ ਰੱਖਣ ਵਾਲਾ ਮਾਇਆ ਦੇ ਮੋਹ ਦਾ) ਕਰੜਾ ਕਵਾੜ ਕਿਸੇ ਭੀ ਹਾਲਤ ਵਿਚ ਖੁਲ੍ਹ ਨਹੀਂ ਸਕਦਾ, (ਕਿਉਂਕਿ) ਗੁਰੂ ਦੀ ਸਰਨ ਤੋਂ ਬਿਨਾ ਅਸਲੀਅਤ ਨਹੀਂ ਲੱਭਦੀ ।੧੧।

(ਇਕ ਉਹ ਭੀ ਹਨ ਜੋ ਤਿਆਗੀ ਬਣ ਕੇ ਜੰਗਲਾਂ ਵਿਚ ਜਾ ਬੈਠਦੇ ਹਨ, ਲੱਕੜਾਂ ਬਾਲ ਕੇ) ਸੁਆਹ ਤਿਆਰ ਕਰਦੇ ਹਨ ਤੇ ਉਹ ਸੁਆਹ (ਆਪਣੇ ਪਿੰਡੇ ਉਤੇ) ਮਲ ਲੈਂਦੇ ਹਨ । ਪਰ ਉਹਨਾਂ ਦੇ ਅੰਦਰ (ਹਿਰਦੇ ਵਿਚ) ਚੰਡਾਲ ਕ੍ਰੋਧ ਵੱਸਦਾ ਹੈ ਹਉਮੈ ਵੱਸਦੀ ਹੈ । (ਸੋ, ਤਿਆਗ ਦੇ ਇਹ) ਪਾਖੰਡ ਕਰਨ ਨਾਲ ਪਰਮਾਤਮਾ ਦਾ ਮਿਲਾਪ ਪ੍ਰਾਪਤ ਨਹੀਂ ਹੋ ਸਕਦਾ । ਗੁਰੂ ਦੀ ਸਰਨ ਤੋਂ ਬਿਨਾ ਅਦ੍ਰਿਸ਼ਟ ਪ੍ਰਭੂ ਨਹੀਂ ਲੱਭਦਾ ।੧੨।

(ਤਿਆਗੀ ਬਣ ਕੇ) ਜੰਗਲਾਂ ਵਿਚ ਨਿਵਾਸ ਕਰਦੇ ਹਨ ਤੀਰਥਾਂ ਤੇ ਇਸ਼ਨਾਨ ਕਰਦੇ ਹਨ ਵਰਤਾਂ ਦੇ ਨੇਮ ਧਾਰਦੇ ਹਨ, ਗਿਆਨ ਦੀਆਂ ਗੱਲਾਂ ਕਰਦੇ ਹਨ ਜਤ ਸਤ ਸੰਜਮ ਦੇ ਸਾਧਨ ਕਰਦੇ ਹਨ, ਪਰ ਪਰਮਾਤਮਾ ਦੇ ਨਾਮ ਤੋਂ ਬਿਨਾ ਆਤਮਕ ਆਨੰਦ ਪ੍ਰਾਪਤ ਨਹੀਂ ਹੁੰਦਾ, ਸਤਿਗੁਰੂ ਤੋਂ ਬਿਨਾ ਮਨ ਦੀ ਭਟਕਣਾ ਦੂਰ ਨਹੀਂ ਹੁੰਦੀ ।੧੩।

(ਇਹ ਲੋਕ) ਨਿਉਲੀ ਕਰਮ ਕਰਦੇ ਹਨ, ਕੁੰਡਲਨੀ ਨੂੰ ਦਸਮ ਦੁਆਰ ਵਿਚ ਖੋਹਲਣਾ ਦੱਸਦੇ ਹਨ, ਮਨ ਦੇ ਹਠ ਨਾਲ (ਪ੍ਰਾਣਾਯਮ ਦੇ ਅੱਭਿਆਸ ਵਿਚ) ਪ੍ਰਾਣ ਉਤਾਂਹ ਚਾੜ੍ਹਦੇ ਹਨ, ਸੁਖਮਨਾ ਵਿਚ ਰੋਕ ਕੇ ਰੱਖਦੇ ਹਨ ਤੇ ਫਿਰ ਹੇਠਾਂ ਉਤਾਰਦੇ ਹਨ ਪਰ ਇਹ ਧਾਰਮਿਕ ਕੰਮ ਨਿਰਾ ਪਾਖੰਡ-ਧਰਮ ਹੀ ਹੈ, ਇਸ ਦੀ ਰਾਹੀਂ ਪਰਮਾਤਮਾ ਨਾਲ ਪ੍ਰੀਤ ਨਹੀਂ ਬਣ ਸਕਦੀ, ਗੁਰ-ਸ਼ਬਦ ਵਾਲਾ ਮਹਾਨ (ਆਨੰਦ ਦੇਣ ਵਾਲਾ) ਰਸ ਨਹੀਂ ਮਿਲਦਾ ।੧੪।

(ਇਕ ਉਹ ਹਨ ਜੇਹੜੇ) ਕੁਦਰਤਿ ਵਿਚ ਵੱਸਦੇ ਪ੍ਰਭੂ ਨੂੰ ਵੇਖਦੇ ਹਨ ਉਹਨਾਂ ਦਾ ਮਨ ਉਸ ਦੀਦਾਰ ਵਿਚ ਪ੍ਰਸੰਨ ਹੁੰਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਹਰ ਥਾਂ ਪ੍ਰਭੂ ਨੂੰ ਵੱਸਦਾ ਪਛਾਣਦੇ ਹਨ । ਹੇ ਨਾਨਕ ! ਉਹਨਾਂ ਨੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਪਰਮਾਤਮਾ ਦਿੱਸਦਾ ਹੈ । ਗੁਰੂ ਹੀ ਅਦ੍ਰਿਸ਼ਟ ਪਰਮਾਤਮਾ ਦਾ ਦੀਦਾਰ ਕਰਾਂਦਾ ਹੈ ।੧੫।੫।੨੨।

**ਮਾਰੂ ਸੋਲਹੇ ਮਹਲਾ ੩**

**ੴ ਸਤਿਗੁਰ ਪ੍ਰਸਾਦਿ ॥ ਹੁਕਮੀ ਸਹਜੇ ਸ੍ਰਿਸਟਿ ਉਪਾਈ ॥ ਕਰਿ ਕਰਿ ਵੇਖੈ ਅਪਣੀ ਵਡਿਆਈ ॥ ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ ॥੧॥ ਮਾਇਆ ਮੋਹੁ ਜਗਤੁ ਗੁਬਾਰਾ ॥ ਗੁਰਮੁਖਿ ਬੂਝੈ ਕੋ ਵੀਚਾਰਾ ॥ ਆਪੇ ਨਦਰਿ ਕਰੇ ਸੋ ਪਾਏ ਆਪੇ ਮੇਲਿ ਮਿਲਾਈ ਹੇ ॥੨॥ ਆਪੇ ਮੇਲੇ ਦੇ ਵਡਿਆਈ ॥ ਗੁਰ ਪਰਸਾਦੀ ਕੀਮਤਿ ਪਾਈ ॥ ਮਨਮੁਖਿ ਬਹੁਤੁ ਫਿਰੈ ਬਿਲਲਾਦੀ ਦੂਜੈ ਭਾਇ ਖੁਆਈ ਹੇ ॥੩॥ ਹਉਮੈ ਮਾਇਆ ਵਿਚੇ ਪਾਈ ॥ ਮਨਮੁਖ ਭੂਲੇ ਪਤਿ ਗਵਾਈ ॥ ਗੁਰਮੁਖਿ ਹੋਵੈ ਸੋ ਨਾਇ ਰਾਚੈ ਸਾਚੈ ਰਹਿਆ ਸਮਾਈ ਹੇ ॥੪॥ {ਪੰਨਾ ੧੦੪੩-੧੦੪੪}**

**ਪਦ ਅਰਥ** :—ਸਹਜੇ—ਆਤਮਕ ਅਡੋਲਤਾ ਵਿਚ, ਬਿਨਾ ਕਿਸੇ ਉਚੇਚੇ ਜਤਨ ਦੇ । ਕਰਿ—ਕਰ ਕੇ । ਆਪੇ—ਆਪ ਹੀ । ਹੁਕਮੇ—ਹੁਕਮ ਵਿਚ ਹੀ । ਰਹਿਆ ਸਮਾਈ—ਹਰ ਥਾਂ ਮੌਜੂਦ ਹੈ ।੧।

ਗੁਬਾਰਾ—ਹਨੇਰਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਕੋ—ਕੋਈ ਵਿਰਲਾ । ਨਦਰਿ—ਮਿਹਰ ਦੀ ਨਿਗਾਹ । ਸੋ ਪਾਏ—ਉਹ ਮਨੁੱਖ (ਇਹ ਵਿਚਾਰ) ਪ੍ਰਾਪਤ ਕਰਦਾ ਹੈ । ਮੇਲਿ—(ਗੁਰੂ ਨਾਲ) ਮੇਲ ਕੇ ।੨।

ਦੇ—ਦੇਂਦਾ ਹੈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਕੀਮਤਿ—ਕਦਰ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਲੁਕਾਈ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਪਿਆਰ ਵਿਚ । ਖੁਆਈ—ਖੁੰਝੀ ਹੋਈ ਹੈ ।੩।

ਵਿਚੇ—(ਇਸ ਸ੍ਰਿਸ਼ਟੀ ਦੇ) ਵਿਚ ਹੀ । ਮਨਮੁਖ—ਮਨ ਦਾ ਮੁਰੀਦ ਜੀਵ । ਭੂਲੇ—ਭੂਲਿ, ਕੁਰਾਹੇ ਪੈ ਕੇ । ਪਤਿ—ਇੱਜ਼ਤ । ਗੁਰਮੁਖਿ—ਗੁਰੂ ਦੇ ਸਨਮੁਖ । ਨਾਇ—ਨਾਮ ਵਿਚ । ਰਚੈ—ਮਸਤ ਰਹਿੰਦਾ ਹੈ । ਸਾਚੈ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ । ਸਮਾਈ—ਲੀਨ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੇ ਬਿਨਾ ਕਿਸੇ ਉਚੇਚੇ ਜਤਨ ਦੇ ਆਪਣੇ ਹੁਕਮ ਦੀ ਰਾਹੀਂ ਇਹ ਸ੍ਰਿਸ਼ਟੀ ਪੈਦਾ ਕਰ ਦਿੱਤੀ ਹੈ । (ਜਗਤ-ਉਤਪਤੀ ਦੇ ਕੰਮ) ਕਰ ਕਰ ਕੇ ਆਪਣੀ ਵਡਿਆਈ (ਆਪ ਹੀ) ਵੇਖ ਰਿਹਾ ਹੈ । ਆਪ ਹੀ ਸਭ ਕੁਝ ਕਰ ਰਿਹਾ ਹੈ, (ਜੀਵਾਂ ਪਾਸੋਂ) ਆਪ ਹੀ ਕਰਾ ਰਿਹਾ ਹੈ, ਆਪਣੀ ਰਜ਼ਾ ਅਨੁਸਾਰ (ਸਾਰੀ ਸ੍ਰਿਸ਼ਟੀ ਵਿਚ) ਵਿਆਪਕ ਹੋ ਰਿਹਾ ਹੈ ।੧।

ਹੇ ਭਾਈ ! (ਸ੍ਰਿਸ਼ਟੀ ਵਿਚ ਪ੍ਰਭੂ ਆਪ ਹੀ) ਮਾਇਆ ਦਾ ਮੋਹ ਪੈਦਾ ਕਰਨ ਵਾਲਾ ਹੈ (ਜਿਸ ਨੇ) ਜਗਤ ਘੁੱਪ ਹਨੇਰਾ ਬਣਾ ਰੱਖਿਆ ਹੈ । ਇਸ ਵਿਚਾਰ ਨੂੰ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ ਸਮਝਦਾ ਹੈ । ਹੇ ਭਾਈ ! ਜਿਸ ਜੀਵ ਉਤੇ ਪ੍ਰਭੂ ਆਪ ਹੀ ਮਿਹਰ ਦੀ ਨਿਗਾਹ ਕਰਦਾ ਹੈ, ਉਹੀ, ਇਹ ਸੂਝ ਪ੍ਰਾਪਤ ਕਰਦਾ ਹੈ ਕਿ ਪ੍ਰਭੂ ਆਪ ਹੀ (ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਵਿਚ) ਮਿਲਾਂਦਾ ਹੈ ।੨।

ਹੇ ਭਾਈ ! ਪ੍ਰਭੂ ਆਪ ਹੀ (ਮਨੁੱਖ ਨੂੰ ਗੁਰੂ ਨਾਲ) ਮਿਲਾਂਦਾ ਹੈ ਤੇ ਇੱਜ਼ਤ ਬਖ਼ਸ਼ਦਾ ਹੈ । ਗੁਰੂ ਦੀ ਕਿਰਪਾ ਨਾਲ (ਉਹ ਮਨੁੱਖ ਇਸ ਮਨੁੱਖਾ ਜਨਮ ਦੀ) ਕਦਰ ਸਮਝਦਾ ਹੈ । ਮਨ ਦੀ ਮੁਰੀਦ ਲੁਕਾਈ ਮਾਇਆ ਦੇ ਪਿਆਰ ਦੇ ਕਾਰਨ (ਸਹੀ ਜੀਵਨ-ਰਾਹ ਤੋਂ) ਖੁੰਝੀ ਹੋਈ ਬਹੁਤ ਵਿਲਕਦੀ ਫਿਰਦੀ ਹੈ ।੩।

ਹੇ ਭਾਈ ! (ਇਹ ਸ੍ਰਿਸ਼ਟੀ ਪੈਦਾ ਕਰ ਕੇ ਪ੍ਰਭੂ ਨੇ ਆਪ ਹੀ) ਇਸ ਦੇ ਵਿਚ ਹੀ ਹਉਮੈ ਤੇ ਮਾਇਆ ਪੈਦਾ ਕਰ ਦਿੱਤੀ ਹੈ । ਮਨ ਦੇ ਪਿੱਛੇ ਤੁਰਨ ਵਾਲੀ ਲੁਕਾਈ ਨੇ (ਹਉਮੈ ਮਾਇਆ ਦੇ ਕਾਰਨ) ਕੁਰਾਹੇ ਪੈ ਕੇ ਆਪਣੀ ਇੱਜ਼ਤ ਗਵਾ ਲਈ ਹੈ । ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਪਰਮਾਤਮਾ ਦੇ ਨਾਮ ਵਿਚ ਮਸਤ ਰਹਿੰਦਾ ਹੈ (ਤੇ ਨਾਮ ਦੀ ਬਰਕਤਿ ਨਾਲ ਉਹ) ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੪।

**ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ॥ ਮਨਸਾ ਮਾਰਿ ਮਨ ਮਾਹਿ ਸਮਾਇਆ ॥ ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ ॥੫॥ ਸਤਿਗੁਰੁ ਸੇਵੇ ਆਪੁ ਗਵਾਏ ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥ ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ ॥੬॥ ਦੂਖ ਨਿਵਾਰਣੁ ਗੁਰ ਤੇ ਜਾਤਾ ॥ ਆਪਿ ਮਿਲਿਆ ਜਗਜੀਵਨੁ ਦਾਤਾ ॥ ਜਿਸ ਨੋ ਲਾਏ ਸੋਈ ਬੂਝੈ ਭਉ ਭਰਮੁ ਸਰੀਰਹੁ ਜਾਈ ਹੇ ॥੭॥ ਆਪੇ ਗੁਰਮੁਖਿ ਆਪੇ ਦੇਵੈ ॥ ਸਚੈ ਸਬਦਿ ਸਤਿਗੁਰੁ ਸੇਵੈ ॥ ਜਰਾ ਜਮੁ ਤਿਸੁ ਜੋਹਿ ਨ ਸਾਕੈ ਸਾਚੇ ਸਿਉ ਬਣਿ ਆਈ ਹੇ ॥੮॥ {ਪੰਨਾ ੧੦੪੪}**

**ਪਦ ਅਰਥ** :—ਗੁਰ ਤੇ—ਗੁਰੂ ਪਾਸੋਂ । ਗਿਆਨੁ—ਆਤਮਕ ਜੀਵਨ ਦੀ ਸੂਝ । ਮਨਸਾ—{ਮਨੀ—ਾ} ਮਨ ਦਾ ਫੁਰਨਾ । ਮਾਰਿ—ਮਾਰ ਕੇ । ਮਨ ਮਾਹਿ—ਮਨ ਵਿਚ ਹੀ । ਸਮਾਇਆ—ਲੀਨ ਹੋ ਗਿਆ, ਭਟਕਣੋਂ ਹਟ ਗਿਆ । ਸਭਿ—ਸਾਰੇ । ਦੇਇ—ਦੇਂਦਾ ਹੈ । ਬੁਝਾਈ—ਸਮਝ ।੫।

ਆਪੁ—ਆਪਾ-ਭਾਵ । ਮਿਲਿ—ਮਿਲ ਕੇ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਰਾਤਾ—ਰੰਗਿਆ ਹੋਇਆ । ਸਹਜਿ—ਆਤਮਕ ਅਡੋਲਤਾ ਵਿਚ । ਸਹਜਿ ਮਤੇ—ਆਤਮਕ ਅਡੋਲਤਾ ਵਿਚ ਟਿਕਣ ਵਾਲੀ ਮਤਿ ਦੇ ਕਾਰਨ । ਬਣਿ ਆਈ—ਪ੍ਰਭੂ ਨਾਲ ਪ੍ਰੀਤ ਬਣ ਜਾਂਦੀ ਹੈ ।੬।

ਜਾਤਾ—ਪਛਾਣਿਆ, ਸਾਂਝ ਪਾ ਲਈ । ਜਗਜੀਵਨੁ—ਜਗਤ ਦਾ ਜੀਵਨ ਪ੍ਰਭੂ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਭਉ—ਡਰ । ਭਰਮੁ—ਭਟਕਣਾ । ਸਰੀਰਹੁ—ਸਰੀਰ ਵਿਚੋਂ ।੭।

ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ । ਜਰਾ—ਬੁਢੇਪਾ । ਜਮੁ—ਮੌਤ, ਆਤਮਕ ਮੌਤ । ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਸਿਉ—ਨਾਲ ।੮।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਪਾਸੋਂ ਆਤਮਕ ਜੀਵਨ ਦੀ ਸੂਝ ਅਤੇ ਪਰਮਾਤਮਾ ਦਾ ਕੀਮਤੀ ਨਾਮ ਹਾਸਲ ਕਰ ਲੈਂਦਾ ਹੈ, ਉਹ ਆਪਣੇ ਮਨ ਦੇ ਫੁਰਨੇ ਨੂੰ ਮਾਰ ਕੇ ਅੰਤਰ-ਆਤਮੇ ਹੀ ਲੀਨ ਰਹਿੰਦਾ ਹੈ, ਉਸ ਨੂੰ ਪਰਮਾਤਮਾ ਆਪ ਹੀ ਇਹ ਸਮਝ ਬਖ਼ਸ਼ ਦੇਂਦਾ ਹੈ ਕਿ ਸਾਰੇ ਖੇਲ ਪਰਮਾਤਮਾ ਆਪ ਹੀ ਕਰ ਰਿਹਾ ਹੈ ।੫।

ਹੇ ਭਾਈ ! ਜਿਹੜਾ ਮਨੁੱਖ ਆਪਾ-ਭਾਵ ਦੂਰ ਕਰ ਕੇ ਗੁਰੂ ਦੀ ਸਰਨ ਪੈਂਦਾ ਹੈ, ਉਹ ਮਨੁੱਖ ਪ੍ਰੀਤਮ-ਪ੍ਰਭੂ ਨੂੰ ਮਿਲ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਆਤਮਕ ਆਨੰਦ ਮਾਣਦਾ ਹੈ । ਉਸ ਦੇ ਅੰਦਰ ਪਰਮਾਤਮਾ ਦਾ ਪਿਆਰ

ਬਣਿਆ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਦੀ ਭਗਤੀ ਵਿਚ ਰੰਗਿਆ ਰਹਿੰਦਾ ਹੈ । ਆਤਮਕ ਅਡੋਲਤਾ ਵਾਲੀ ਬੁੱਧੀ ਦੇ ਕਾਰਨ ਪ੍ਰਭੂ ਨਾਲ ਉਸ ਦੀ ਪ੍ਰਤੀਤ ਬਣੀ ਰਹਿੰਦੀ ਹੈ ।੬।

ਹੇ ਭਾਈ ! ਗੁਰੂ ਦੀ ਰਾਹੀਂ ਜਿਸ ਮਨੁੱਖ ਨੇ ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ, ਸਭ ਦਾਤਾਂ ਦੇਣ ਵਾਲਾ ਤੇ ਜਗਤ ਦਾ ਆਸਰਾ ਪ੍ਰਭੂ ਆਪ ਉਸ ਨੂੰ ਆ ਮਿਲਿਆ । ਉਹੀ ਮਨੁੱਖ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰਦਾ ਹੈ, ਜਿਸ ਨੂੰ ਪ੍ਰਭੂ ਆਪ ਭਗਤੀ ਵਿਚ ਜੋੜਦਾ ਹੈ । ਉਸ ਮਨੁੱਖ ਦੇ ਅੰਦਰੋਂ ਹਰੇਕ ਕਿਸਮ ਦਾ ਡਰ ਹਰੇਕ ਭਰਮ ਦੂਰ ਹੋ ਜਾਂਦਾ ਹੈ ।੭।

ਹੇ ਭਾਈ ! ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਗੁਰੂ ਦੇ ਸਨਮੁਖ ਰੱਖਦਾ ਹੈ ਜਿਸ ਨੂੰ ਆਪ ਹੀ ਭਗਤੀ ਦੀ ਦਾਤਿ ਦੇਂਦਾ ਹੈ, ਉਹ ਮਨੁੱਖ ਗੁਰੂ ਦੀ ਸਰਨ ਪਿਆ ਰਹਿੰਦਾ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜਿਆ ਰਹਿੰਦਾ ਹੈ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਉਸ ਦੀ ਅਜਿਹੀ ਪ੍ਰੀਤ ਬਣ ਜਾਂਦੀ ਹੈ ਕਿ ਉਸ ਪ੍ਰੀਤ ਨੂੰ ਨਾਹ ਬੁਢੇਪਾ ਤੇ ਨਾਹ ਹੀ ਆਤਮਕ ਮੌਤ ਤੱਕ ਸਕਦੇ ਹਨ (ਭਾਵ, ਨਾਹ ਉਹ ਪ੍ਰੀਤ ਕਦੇ ਕਮਜ਼ੋਰ ਹੁੰਦੀ ਹੈ ਤੇ ਨਾਹ ਹੀ ਉਥੇ ਵਿਕਾਰਾਂ ਨੂੰ ਆਉਣ ਦਾ ਮੌਕਾ ਮਿਲਦਾ ਹੈ) ।੮।

**ਤ੍ਰਿਸਨਾ ਅਗਨਿ ਜਲੈ ਸੰਸਾਰਾ ॥ ਜਲਿ ਜਲਿ ਖਪੈ ਬਹੁਤੁ ਵਿਕਾਰਾ ॥ ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ ॥੯॥ ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਾਚੈ ਨਾਮਿ ਸਦਾ ਲਿਵ ਲਾਗੀ ॥ ਅੰਤਰਿ ਨਾਮੁ ਰਵਿਆ ਨਿਹਕੇਵਲੁ ਤ੍ਰਿਸਨਾ ਸਬਦਿ ਬੁਝਾਈ ਹੇ ॥੧੦॥ ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਵਿਰਲੈ ਕਿਨੈ ਪਛਾਣੀ ॥ ਸਚੇ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ ॥੧੧॥ ਸਬਦੁ ਬੁਝੈ ਸੋ ਮੈਲੁ ਚੁਕਾਏ ॥ ਨਿਰਮਲ ਨਾਮੁ ਵਸੈ ਮਨਿ ਆਏ ॥ ਸਤਿਗੁਰੁ ਅਪਣਾ ਸਦ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ ॥੧੨॥ {ਪੰਨਾ ੧੦੪੪}**

**ਪਦ ਅਰਥ** :—ਤ੍ਰਿਸਨਾ—ਮਾਇਆ ਦਾ ਲਾਲਚ । ਜਲੈ—ਸੜ ਰਿਹਾ ਹੈ {ਇਕ-ਵਚਨ} । ਜਲਿ—ਸੜ ਕੇ । ਜਲਿ ਜਲਿ—ਸੜ ਸੜ ਕੇ, ਮੁੜ ਮੁੜ ਸੜ ਕੇ । ਖਪੈ—ਖ਼ੁਆਰ ਹੋ ਰਿਹਾ ਹੈ । ਮਨਮੁਖੁ—ਮਨ ਦਾ ਮੁਰੀਦ । ਕਬਹੂ—ਕਦੇ ਭੀ । ਬੂਝ—ਆਤਮਕ ਜੀਵਨ ਦੀ ਸੂਝ ।੯।

ਸੇਵਨਿ—{ਬਹੁ-ਵਚਨ} ਜੋ ਸੇਂਵਦੇ ਹਨ, ਜੋ ਸਰਨ ਆਉਂਦੇ ਹਨ । ਸੇ—{ਬਹੁ-ਵਚਨ} ਉਹ । ਨਾਮਿ—ਨਾਮ ਵਿਚ । ਸਾਚੈ ਨਾਮਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਲਿਵ—ਲਗਨ । ਨਿਹਕੇਵਲੁ—ਵਾਸਨਾ-ਰਹਿਤ, ਪਵਿੱਤਰ । ਸਬਦਿ—ਸ਼ਬਦ ਦੀ ਰਾਹੀਂ ।੧੦।

ਸਚਾ—ਸੱਚਾ, ਸਦਾ-ਥਿਰ ਰਹਿਣ ਵਾਲਾ । ਸਚੀ—ਸਦਾ-ਥਿਰ ਰਹਿਣ ਵਾਲੀ । ਗੁਰਮੁਖਿ—ਉਸ ਮਨੁੱਖ ਨੇ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ । ਰਤੇ—ਰੰਗੇ ਹੋਏ । ਬੈਰਾਗੀ—ਮਾਇਆ ਦੇ ਮੋਹ ਤੋਂ ਉਪਰਾਮ । ਆਵਣੁ ਜਾਣੁ—ਜੰਮਣ ਮਰਨ । ਰਹਾਈ—ਮੁੱਕ ਜਾਂਦਾ ਹੈ ।੧੧।

ਬੁਝੈ—ਬੁੱਝ ਲੈਂਦਾ ਹੈ । ਚੁਕਾਏ—ਦੂਰ ਕਰ ਲੈਂਦਾ ਹੈ । ਮਨਿ—ਮਨ ਵਿਚ । ਆਏ—ਆਇ, ਆ ਕੇ । ਸਦ—ਸਦਾ । ਸੇਵਹਿ—ਸੇਂਵਦੇ ਹਨ {ਬਹੁ-ਵਚਨ} । ਵਿਚਹੁ—ਅੰਦਰੋਂ ।੧੨।

**ਅਰਥ** :—ਹੇ ਭਾਈ ! ਜਗਤ ਮਾਇਆ ਦੀ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ, ਵਿਕਾਰਾਂ ਵਿਚ ਸੜ ਸੜ ਕੇ ਬਹੁਤ ਦੁੱਖੀ ਹੋ ਰਿਹਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਇਸ ਅੱਗ ਤੋਂ ਬਚਾਉ ਦਾ) ਥਾਂ ਕਦੇ ਭੀ ਨਹੀਂ ਲੱਭ ਸਕਦਾ । (ਉਹੀ ਮਨੁੱਖ ਬਚਾਉ ਦਾ ਥਾਂ ਲੱਭਦਾ ਹੈ ਜਿਸ ਨੂੰ) ਗੁਰੂ ਆਤਮਕ ਜੀਵਨ ਦੀ ਸੂਝ ਬਖ਼ਸ਼ਦਾ ਹੈ ।੯।

ਹੇ ਭਾਈ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਹਨ, ਜਿਹੜੇ ਗੁਰੂ ਦੀ ਸਰਨ ਪੈਂਦੇ ਹਨ, ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਉਹਨਾਂ ਦੀ ਸੁਰਤਿ ਸਦਾ ਜੁੜੀ ਰਹਿੰਦੀ ਹੈ । ਉਹਨਾਂ ਦੇ ਅੰਦਰ ਪਰਮਾਤਮਾ ਦਾ ਪਵਿੱਤਰ ਕਰਨ ਵਾਲਾ ਨਾਮ ਸਦਾ ਟਿਕਿਆ ਰਹਿੰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ (ਉਹਨਾਂ ਨੇ ਆਪਣੇ ਅੰਦਰੋਂ) ਤ੍ਰਿਸ਼ਨਾ (ਦੀ ਅੱਗ) ਬੁਝਾ ਲਈ ਹੁੰਦੀ ਹੈ ।੧੦।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਕਿਸੇ ਵਿਰਲੇ ਮਨੁੱਖ ਨੇ ਇਹ ਗੱਲ ਸਮਝੀ ਹੈ ਕਿ ਸਦਾ-ਥਿਰ ਪਦਾਰਥ ਗੁਰ-ਸ਼ਬਦ ਹੀ ਹੈ, ਸਦਾ-ਥਿਰ ਵਸਤ ਸਿਫ਼ਤਿ-ਸਾਲਾਹ ਦੀ ਬਾਣੀ ਹੀ ਹੈ । ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਰੰਗੇ ਰਹਿੰਦੇ ਹਨ, ਉਹ ਮਾਇਆ ਤੋਂ ਉਪਰਾਮ ਰਹਿੰਦੇ ਹਨ, ਉਹਨਾਂ ਦਾ ਜੰਮਣ ਮਰਨ (ਦਾ ਗੇੜ) ਮੁੱਕ ਜਾਂਦਾ ਹੈ ।੧੧।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਸਮਝ ਲੈਂਦਾ ਹੈ (ਭਾਵ, ਆਪਣੀ ਬੁੱਧੀ ਦਾ ਹਿੱਸਾ ਬਣਾ ਲੈਂਦਾ ਹੈ) ਉਹ (ਆਪਣੇ ਅੰਦਰੋਂ ਵਿਕਾਰਾਂ ਦੀ) ਮੈਲ ਦੂਰ ਕਰ ਲੈਂਦਾ ਹੈ । ਪਰਮਾਤਮਾ ਦਾ ਪਵਿੱਤਰ ਨਾਮ ਉਸ ਦੇ ਮਨ ਵਿਚ ਆ ਵੱਸਦਾ ਹੈ । ਜਿਹੜੇ ਮਨੁੱਖ ਸਦਾ ਆਪਣੇ ਗੁਰੂ ਦੀ ਸਰਨ ਪਏ ਰਹਿੰਦੇ ਹਨ, ਉਹਨਾਂ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ ।੧੨।

**ਗੁਰ ਤੇ ਬੂਝੈ ਤਾ ਦਰੁ ਸੂਝੈ ॥ ਨਾਮ ਵਿਹੂਣਾ ਕਥਿ ਕਥਿ ਲੂਝੈ ॥ ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ ॥੧੩॥ ਆਪੇ ਆਪਿ ਮਿਲੈ ਤਾ ਬੂਝੈ ॥ ਗਿਆਨ ਵਿਹੂਣਾ ਕਿਛੁ ਨ ਸੂਝੈ ॥ ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ ॥੧੪॥ ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ਕੋਇ ਨ ਮੇਟੈ ਧੁਰਿ ਫੁਰਮਾਇਆ ॥ ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥੧੫॥ ਅਪਣੀ ਨਦਰਿ ਕਰੇ ਸੋ ਪਾਏ ॥ ਸਚੈ ਸਬਦਿ ਤਾੜੀ ਚਿਤੁ ਲਾਏ ॥ ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ ॥੧੬॥੧॥ {ਪੰਨਾ ੧੦੪੪}**

**ਪਦ ਅਰਥ** :—ਤੇ—ਤੋਂ, ਪਾਸੋਂ । ਬੂਝੈ—(ਸਹੀ ਜੀਵਨ-ਰਾਹ) ਸਮਝਦਾ ਹੈ । ਤਾ—ਤਦੋਂ । ਦਰੁ—(ਪ੍ਰਭੂ ਦਾ) ਦਰਵਾਜ਼ਾ । ਸੂਝੈ—ਸੁੱਝ ਪੈਂਦਾ ਹੈ, ਦਿੱਸ ਪੈਂਦਾ ਹੈ । ਕਥਿ—ਕਥ ਕੇ । ਕਥਿ ਕਥਿ—(ਹੋਰਨਾਂ ਨੂੰ) ਵਖਿਆਨ ਕਰ ਕਰ ਕੇ । ਲੂਝੈ—(ਅੰਦਰੋਂ ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਰਹਿੰਦਾ ਹੈ ।੧੩।

ਆਪੇ—ਆਪ ਹੀ । ਗਿਆਨ—ਆਤਮਕ ਜੀਵਨ ਦੀ ਸੂਝ । ਦਾਤਿ—ਬਖ਼ਸ਼ਸ਼ । ਅੰਤਰਿ—ਅੰਦਰ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਵਜਾਈ—ਪ੍ਰਭਾਵ ਪਾਇਆ ।੧੪।

ਧੁਰਿ—ਪ੍ਰਭੂ ਦੀ ਹਜ਼ੂਰੀ ਤੋਂ । ਮੇਟੈ—ਮਿਟਾ ਸਕਦਾ । ਤਿਨ ਹੀ ਵਾਸਾ—ਉਹਨਾਂ ਦਾ ਹੀ ਨਿਵਾਸ । ਕਉ—ਨੂੰ । ਲਿਖਿ—ਲਿਖ ਕੇ । ਪਾਈ—(ਇਹ ਦਾਤਿ ਭਾਗਾਂ ਵਿਚ) ਪਾ ਦਿੱਤੀ ਹੈ ।੧੫।

ਨਦਰਿ—ਮਿਹਰ ਦੀ ਨਿਗਾਹ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਬਾਣੀ ਦੀ ਰਾਹੀਂ । ਤਾੜੀ—ਸਮਾਧੀ ਵਿਚ, ਇਕਾਗ੍ਰਤਾ ਵਿਚ । ਭੀਖਿਆ—ਖੈਰ, ਭਿੱਛਿਆ । ਦਰਿ—ਪ੍ਰਭੂ ਦੇ ਦਰ ਤੇ ।੧੬।

**ਅਰਥ** :—ਹੇ ਭਾਈ ! ਜਦੋਂ ਮਨੁੱਖ ਗੁਰੂ ਪਾਸੋਂ (ਸਹੀ ਜੀਵਨ-ਰਾਹ ਦਾ ਉਪਦੇਸ਼) ਸਮਝ ਲੈਂਦਾ ਹੈ, ਤਦੋਂ ਉਸ ਨੂੰ ਪਰਮਾਤਮਾ ਦਾ ਦਰ ਦਿੱਸ ਪੈਂਦਾ ਹੈ (ਭਾਵ, ਉਸ ਨੂੰ ਇਹ ਦਿੱਸ ਪੈਂਦਾ ਹੈ ਕਿ ਹਰਿ-ਨਾਮ ਹੀ ਪ੍ਰਭੂ-ਮਿਲਾਪ ਦਾ ਵਸੀਲਾ ਹੈ) । ਪਰ ਜਿਹੜਾ ਮਨੁੱਖ ਨਾਮ ਤੋਂ ਸੱਖਣਾ ਹੈ ਉਹ (ਹੋਰਨਾਂ ਨੂੰ) ਵਖਿਆਨ ਕਰ ਕਰ ਕੇ (ਆਪ ਅੰਦਰੋਂ ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਰਹਿੰਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈਣ ਦੀ ਬਰਕਤਿ ਇਹ ਹੈ ਕਿ ਮਨੁੱਖ (ਆਪਣੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ (ਮਾਇਆ ਦੀ) ਭੁੱਖ ਦੂਰ ਕਰ ਲੈਂਦਾ ਹੈ ।੧੩।

ਪਰ, ਹੇ ਭਾਈ ! (ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਆਪ ਹੀ ਜੀਵ ਨੂੰ ਮਿਲ ਪਏ, ਤਦੋਂ ਹੀ ਉਹ (ਸਹੀ ਜੀਵਨ-ਰਾਹ ਨੂੰ) ਸਮਝਦਾ ਹੈ । ਆਤਮਕ ਜੀਵਨ ਦੀ ਸੂਝ ਤੋਂ ਬਿਨਾ ਮਨੁੱਖ ਨੂੰ (ਮਾਇਆ ਦੀ ਤ੍ਰਿਸ਼ਨਾ ਭੁੱਖ ਤੋਂ ਬਿਨਾ ਹੋਰ) ਕੁਝ ਨਹੀਂ ਸੁੱਝਦਾ । ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਗੁਰੂ ਦੀ ਬਖ਼ਸ਼ੀ (ਆਤਮਕ ਜੀਵਨ ਦੀ ਸੂਝ ਦੀ) ਦਾਤਿ ਸਦਾ ਵੱਸਦੀ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਪ੍ਰਭਾਵ ਆਪਣੇ ਅੰਦਰ ਬਣਾਈ ਰੱਖਦਾ ਹੈ (ਜਿਵੇਂ ਵੱਜ ਰਹੇ ਵਾਜਿਆਂ ਦੇ ਕਾਰਨ ਕੋਈ ਹੋਰ ਨਿੱਕੀ-ਮੋਟੀ ਆਵਾਜ਼ ਨਹੀਂ ਸੁਣੀ ਜਾਂਦੀ) ।੧੪।

(ਹੇ ਭਾਈ ! ਸਾਰੀ ਖੇਡ ਪਰਮਾਤਮਾ ਦੀ ਰਜ਼ਾ ਵਿਚ ਹੋ ਰਹੀ ਹੈ) ਧੁਰ ਦਰਗਾਹ ਤੋਂ (ਰਜ਼ਾ ਅਨੁਸਾਰ ਜੀਵ ਦੇ ਮੱਥੇ ਉਤੇ ਜੋ ਲੇਖ) ਲਿਖਿਆ ਜਾਂਦਾ ਹੈ, ਉਹੀ ਕਰਮ ਜੀਵ ਕਮਾਂਦਾ ਰਹਿੰਦਾ ਹੈ । ਧੁਰੋਂ ਹੋਏ ਹੁਕਮ ਨੂੰ ਕੋਈ ਜੀਵ ਮਿਟਾ ਨਹੀਂ ਸਕਦਾ । ਹੇ ਭਾਈ ! ਸਾਧ ਸੰਗਤਿ ਵਿਚ ਉਹਨਾਂ ਮਨੁੱਖਾਂ ਨੂੰ ਹੀ ਬਹਿਣ ਦਾ ਅਵਸਰ ਮਿਲਦਾ ਹੈ, ਜਿਨ੍ਹਾਂ ਦੇ ਮੱਥੇ ਉੱਤੇ ਧੁਰੋਂ ਲਿਖ ਕੇ ਇਹ ਬਖ਼ਸ਼ਸ਼ ਸੌਂਪੀ ਜਾਂਦੀ ਹੈ ।੧੫।

ਹੇ ਭਾਈ ! (ਸਾਧ ਸੰਗਤਿ ਵਿਚ ਟਿਕਣ ਦੀ ਦਾਤਿ) ਉਹ ਮਨੁੱਖ ਹਾਸਲ ਕਰਦਾ ਹੈ, ਜਿਸ ਉੱਤੇ ਪਰਮਾਤਮਾ ਆਪਣੀ ਮਿਹਰ ਦੀ ਨਿਗਾਹ ਕਰਦਾ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਆਪਣਾ ਮਨ ਜੋੜਦਾ ਹੈ—ਇਹੀ ਹੈ (ਉਸ ਦੀ ਜੋਗੀਆਂ ਵਾਲੀ) ਸਮਾਧੀ ।

ਹੇ ਭਾਈ ! (ਪ੍ਰਭੂ ਦਾ) ਦਾਸ ਨਾਨਕ ਬੇਨਤੀ ਕਰਦਾ ਹੈ (ਕਿ ਉਹ ਮਨੁੱਖ ਪ੍ਰਭੂ ਦੇ) ਦਰ ਤੇ (ਹਾਜ਼ਰ ਰਹਿ ਕੇ) ਪ੍ਰਭੂ ਦਾ ਨਾਮ-ਭਿੱਛਿਆ ਪ੍ਰਾਪਤ ਕਰ ਲੈਂਦਾ ਹੈ ।੧੬।੧।

**ਮਾਰੂ ਮਹਲਾ ੩ ॥ ਏਕੋ ਏਕੁ ਵਰਤੈ ਸਭੁ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ ॥੧॥ ਲਖ ਚਉਰਾਸੀਹ ਜੀਅ ਉਪਾਏ ॥ ਗਿਆਨੀ ਧਿਆਨੀ ਆਖਿ ਸੁਣਾਏ ॥ ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ ॥੨॥ ਮਾਇਆ ਮੋਹੁ ਅੰਧੁ ਅੰਧਾਰਾ ॥ ਹਉਮੈ ਮੇਰਾ ਪਸਰਿਆ ਪਾਸਾਰਾ ॥ ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ ॥੩॥ ਆਪੇ ਜੋੜਿ ਵਿਛੋੜੇ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੇ ॥੪॥ {ਪੰਨਾ ੧੦੪੪-੧੦੪੫}**

**ਪਦ ਅਰਥ** :—ਸਭੁ—ਹਰ ਥਾਂ । ਵਰਤੈ—ਮੌਜੂਦ ਹੈ । ਸੋਈ—ਉਹ ਹੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਰਵਿ ਰਹਿਆ—ਵਿਆਪਕ ਹੈ । ਅੰਤਰਿ—ਅੰਦਰ । ਅਵਰੁ—ਕੋਈ ਹੋਰ ।੧।

ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਆਖਿ—ਆਖ ਕੇ । ਸਮਾਹੇ—ਅਪੜਾਂਦਾ ਹੈ । ਆਪੇ—ਆਪ ਹੀ । ਹੋਰ—ਕਿਸੇ ਹੋਰ ਪਾਸੋਂ । ਕੀਮਤਿ—ਮੁੱਲ ।੨।

ਅੰਧੁ ਅੰਧਾਰਾ—ਘੁੱਪ ਹਨੇਰਾ । ਹਉਮੈ ਮੇਰਾ ਪਾਸਾਰਾ—ਹਉਮੈ ਅਤੇ ਮਮਤਾ ਦਾ ਖਿਲਾਰਾ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਲਤ ਰਹੈ—ਸੜਦਾ ਰਹਿੰਦਾ ਹੈ ।੩।

ਥਾਪਿ—ਪੈਦਾ ਕਰ ਕੇ । ਉਥਾਪੈ—ਨਾਸ ਕਰਦਾ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ । ਹੋਰਨਿ—ਕਿਸੇ ਹੋਰ ਪਾਸੋਂ ।੪।

**ਅਰਥ** :—ਹੇ ਭਾਈ ! ਸਿਰਫ਼ ਇਕ ਉਹ ਪਰਮਾਤਮਾ ਹੀ ਹਰ ਥਾਂ ਮੌਜੂਦ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ (ਇਸ ਭੇਤ ਨੂੰ) ਸਮਝਦਾ ਹੈ ਕਿ ਸਭ ਜੀਵਾਂ ਦੇ ਅੰਦਰ ਇਕ ਪਰਮਾਤਮਾ ਹੀ ਵਿਆਪਕ ਹੈ, ਉਸ (ਪਰਾਮਤਮਾ) ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ।੧।

ਹੇ ਭਾਈ ! (ਉਸ ਪਰਮਾਤਮਾ ਨੇ ਹੀ) ਚੌਰਾਸੀ ਲੱਖ ਜੂਨਾਂ ਦੇ ਜੀਵ ਪੈਦਾ ਕੀਤੇ ਹਨ । ਸਿਆਣੇ ਮਨੁੱਖ ਤੇ ਸਮਾਧੀਆਂ ਲਾਣ ਵਾਲੇ ਭੀ (ਇਹੀ ਗੱਲ) ਆਖ ਕੇ ਸੁਣਾ ਗਏ ਹਨ । ਉਹ ਪਰਮਾਤਮਾ ਆਪ ਹੀ ਸਭ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ । ਉਸ ਪਰਮਾਤਮਾ ਦੇ ਬਰਾਬਰ ਦੀ ਹੋਰ ਕੋਈ ਹਸਤੀ ਨਹੀਂ ਹੈ ।੨।

ਹੇ ਭਾਈ ! (ਜਗਤ ਵਿਚ ਹਰ ਥਾਂ) ਮਾਇਆ ਦਾ ਮੋਹ (ਭੀ ਪ੍ਰਬਲ) ਹੈ, (ਮੋਹ ਦੇ ਕਾਰਨ ਜਗਤ) ਘੁੱਪ ਹਨੇਰਾ ਬਣਿਆ ਪਿਆ ਹੈ । (ਹਰ ਪਾਸੇ) ਹਉਮੈ ਤੇ ਮਮਤਾ ਦਾ ਖਿਲਾਰਾ ਖਿਲਰਿਆ ਹੋਇਆ ਹੈ । ਜਗਤ ਹਰ ਵੇਲੇ ਦਿਨ ਰਾਤ (ਤ੍ਰਿਸ਼ਨਾ ਦੀ ਅੱਗ ਵਿਚ) ਸੜ ਰਿਹਾ ਹੈ । ਗੁਰੂ ਦੀ ਸਰਨ ਤੋਂ ਬਿਨਾ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ ।੩।

ਹੇ ਭਾਈ ! ਪਰਮਾਤਮਾ ਆਪ ਹੀ (ਜੀਵਾਂ ਨੂੰ) ਜੋੜ ਕੇ (ਇਥੇ ਪਰਵਾਰਾਂ ਵਿਚ ਇਕੱਠੇ ਕਰ ਕੇ) ਆਪ ਹੀ (ਇਹਨਾਂ ਨੂੰ ਆਪੋ ਵਿਚੋਂ) ਵਿਛੋੜ ਦੇਂਦਾ ਹੈ । ਆਪ ਹੀ ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈ । ਹੇ ਭਾਈ ! ਪਰਮਾਤਮਾ ਦਾ ਹੁਕਮ ਅਟੱਲ ਹੈ, (ਉਸ ਦੇ ਹੁਕਮ ਵਿਚ ਪੈਦਾ ਹੋਇਆ ਇਹ) ਜਗਤ-ਪਸਾਰਾ ਭੀ ਸਚ-ਮੁਚ ਹੋਂਦ ਵਾਲਾ ਹੈ । ਕਿਸੇ ਹੋਰ ਪਾਸੋਂ (ਅਜਿਹਾ) ਹੁਕਮ ਨਹੀਂ ਚਲਾਇਆ ਜਾ ਸਕਦਾ ।੪।

**ਆਪੇ ਲਾਇ ਲਏ ਸੋ ਲਾਗੈ ॥ ਗੁਰ ਪਰਸਾਦੀ ਜਮ ਕਾ ਭਉ ਭਾਗੈ ॥ ਅੰਤਰਿ ਸਬਦੁ ਸਦਾ ਸੁਖਦਾਤਾ ਗੁਰਮੁਖਿ ਬੂਝੈ ਕੋਈ ਹੇ ॥੫॥ ਆਪੇ ਮੇਲੇ ਮੇਲਿ ਮਿਲਾਏ ॥ ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ ॥੬॥ ਸਤਿਗੁਰੁ ਸੇਵਿ ਸਦਾ ਸੁਖੁ ਜਾਤਾ ॥ ਆਪੇ ਆਇ ਮਿਲਿਆ ਸਭਨਾ ਕਾ ਦਾਤਾ ॥ ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ ਸਬਦੁ ਚੀਨਿ ਸੁਖੁ ਹੋਈ ਹੇ ॥੭॥ ਕਾਇਆ ਕੁਟੰਬੁ ਮੋਹੁ ਨ ਬੂਝੈ ॥ ਗੁਰਮੁਖਿ ਹੋਵੈ ਤ ਆਖੀ ਸੂਝੈ ॥ ਅਨਦਿਨੁ ਨਾਮੁ ਰਵੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਹੋਈ ਹੇ ॥੮॥ {ਪੰਨਾ ੧੦੪੫}**

**ਪਦ ਅਰਥ** :—ਆਪੇ—(ਪ੍ਰਭੂ) ਆਪ ਹੀ । ਸੋ—ਉਹ ਮਨੁੱਖ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਜਮ—ਮੌਤ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਕੋਈ—ਵਿਰਲਾ ।੫।

ਮੇਲਿ—(ਗੁਰੂ ਨਾਲ) ਮਿਲਾ ਕੇ । ਪੁਰਬਿ—ਪੂਰਬਲੇ ਜਨਮ ਵਿਚ । ਸੋ—ਉਹ ਲੇਖ । ਅਨਦਿਨੁ—ਹਰ ਰੋਜ਼, ਹਰ ਵੇਲੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸੇਵਾ—ਭਗਤੀ ।੬।

ਸੇਵਿ—ਸੇਵ ਕੇ, ਸਰਨ ਪੈ ਕੇ । ਜਾਤਾ—ਪਛਾਣ ਲਿਆ, ਸਾਂਝ ਪਾ ਲਈ । ਆਇ—ਆ ਕੇ । ਮਾਰਿ—ਮਾਰ ਕੇ । ਨਿਵਾਰੀ—ਦੂਰ ਕਰ ਲਈ । ਚੀਨਿ—ਪਛਾਣ ਕੇ ।੭।

ਕਾਇਆ—ਸਰੀਰ । ਕੁਟੰਬੁ—ਪਰਵਾਰ । ਅਖੀ—ਅੱਖਾਂ ਨਾਲ । ਸੂਝੈ—ਸੁੱਝ ਪੈਂਦਾ ਹੈ, ਦਿੱਸ ਪੈਂਦਾ ਹੈ । ਰਵੈ—ਸਿਮਰਦਾ ਹੈ । ਮਿਲਿ—ਮਿਲ ਕੇ ।੮।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਆਪ ਹੀ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ, ਉਹ ਮਨੁੱਖ (ਪ੍ਰਭੂ ਦੀ ਭਗਤੀ ਵਿਚ) ਲੱਗਦਾ ਹੈ । ਗੁਰੂ ਦੀ ਕਿਰਪਾ ਨਾਲ (ਉਸ ਦੇ ਅੰਦਰੋਂ) ਮੌਤ ਦਾ ਡਰ ਦੂਰ ਹੋ

ਜਾਂਦਾ ਹੈ । ਉਸ ਦੇ ਅੰਦਰ ਸਦਾ ਆਤਮਕ ਆਨੰਦ ਦੇਣ ਵਾਲਾ ਗੁਰ-ਸ਼ਬਦ ਵੱਸਿਆ ਰਹਿੰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਹੀ ਕੋਈ ਮਨੁੱਖ (ਇਸ ਭੇਤ ਨੂੰ) ਸਮਝਦਾ ਹੈ ।੫।

ਹੇ ਭਾਈ ! ਪਰਮਾਤਮਾ ਆਪ ਹੀ (ਪੂਰਬਲੇ ਲਿਖੇ ਅਨੁਸਾਰ ਜੀਵ ਨੂੰ ਗੁਰੂ-ਚਰਨਾਂ ਵਿਚ) ਜੋੜ ਕੇ (ਆਪਣੇ ਨਾਲ) ਮਿਲਾਂਦਾ ਹੈ । ਪੂਰਬਲੇ ਕੀਤੇ ਕਰਮਾਂ ਅਨੁਸਾਰ ਜੋ ਲੇਖ (ਮੱਥੇ ਤੇ) ਲਿਖਿਆ ਜਾਂਦਾ ਹੈ, ਉਹ (ਜੀਵ ਪਾਸੋਂ) ਮਿਟਾਇਆ ਨਹੀਂ ਜਾ ਸਕਦਾ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹਰ ਵੇਲੇ ਦਿਨ ਰਾਤ ਪਰਮਾਤਮਾ ਦੀ ਭਗਤੀ ਕਰਦਾ ਹੈ, ਗੁਰੂ ਦੀ ਸਰਨ ਪਿਆਂ ਹੀ ਭਗਤੀ ਹੋ ਸਕਦੀ ਹੈ ।੬।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਸਦਾ ਆਤਮਕ ਆਨੰਦ ਮਾਣਿਆ ਜਾ ਸਕਦਾ ਹੈ, ਸਭਨਾਂ ਨੂੰ ਦਾਤਾਂ ਦੇਣ ਵਾਲਾ ਪ੍ਰਭੂ ਭੀ (ਗੁਰੂ ਦੀ ਸਰਨ ਪਿਆਂ) ਆਪ ਹੀ ਆ ਮਿਲਦਾ ਹੈ । (ਗੁਰੂ ਦੀ ਸਰਨ ਪੈਣ ਵਾਲਾ ਮਨੁੱਖ ਆਪਣੇ ਅੰਦਰੋਂ) ਹਉਮੈ ਮਾਰ ਕੇ ਤ੍ਰਿਸ਼ਨਾ ਦੀ ਅੱਗ ਬੁਝਾ ਲੈਂਦਾ ਹੈ । ਹੇ ਭਾਈ ! ਗੁਰੂ ਦੇ ਸ਼ਬਦ ਨੂੰ ਪਛਾਣਿਆਂ ਹੀ ਸੁਖ ਮਿਲ ਸਕਦਾ ਹੈ ।੭।

ਹੇ ਭਾਈ ! (ਜਿਸ ਮਨੁੱਖ ਨੂੰ) ਸਰੀਰ ਦਾ ਮੋਹ (ਗ੍ਰਸ ਰਿਹਾ ਹੈ) ਪਰਵਾਰ (ਦਾ ਮੋਹ ਗ੍ਰਸ ਰਿਹਾ ਹੈ) (ਉਹ ਮਨੁੱਖ ਆਤਮਕ ਜੀਵਨ ਦੀ ਖੇਡ ਨੂੰ) ਨਹੀਂ ਸਮਝਦਾ । ਜੇ ਮਨੁੱਖ ਗੁਰੂ ਦੀ ਸਰਨ ਪੈ ਜਾਏ, ਤਾਂ ਇਸ ਨੂੰ ਇਹਨਾਂ ਅੱਖਾਂ ਨਾਲ ਸਭ ਕੁਝ ਦਿੱਸ ਪੈਂਦਾ ਹੈ । ਉਹ ਮਨੁੱਖ ਹਰ ਵੇਲੇ ਦਿਨ ਰਾਤ ਪਰਮਾਤਮਾ ਦਾ ਨਾਮ ਜਪਣ ਲੱਗ ਪੈਂਦਾ ਹੈ, ਪ੍ਰੀਤਮ ਪ੍ਰਭੂ ਨੂੰ ਮਿਲ ਕੇ ਉਸ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ ।੮।

**ਮਨਮੁਖ ਧਾਤੁ ਦੂਜੈ ਹੈ ਲਾਗਾ ॥ ਜਨਮਤ ਕੀ ਨ ਮੂਓ ਆਭਾਗਾ ॥ ਆਵਤ ਜਾਤ ਬਿਰਥਾ ਜਨਮੁ ਗਵਾਇਆ ਬਿਨੁ ਗੁਰ ਮੁਕਤਿ ਨ ਹੋਈ ਹੇ ॥੯॥ ਕਾਇਆ ਕੁਸੁਧ ਹਉਮੈ ਮਲੁ ਲਾਈ ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥ ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥ ਪੰਚ ਦੂਤ ਕਾਇਆ ਸੰਘਾਰਹਿ ॥ ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥ ਅੰਤਰਿ ਮਾਇਆ ਮੋਹ ਗੁਬਾਰਾ ਜਿਉ ਸੁਪਨੈ ਸੁਧਿ ਨ ਹੋਈ ਹੇ ॥੧੧॥ ਇਕਿ ਪੰਚਾ ਮਾਰਿ ਸਬਦਿ ਹੈ ਲਾਗੇ ॥ ਸਤਿਗੁਰੁ ਆਇ ਮਿਲਿਆ ਵਡਭਾਗੇ ॥ ਅੰਤਰਿ ਸਾਚੁ ਰਵਹਿ ਰੰਗਿ ਰਾਤੇ ਸਹਜਿ ਸਮਾਵੈ ਸੋਈ ਹੇ ॥੧੨॥ {ਪੰਨਾ ੧੦੪੫}**

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਧਾਤੁ—ਮਾਇਆ । ਦੂਜੈ—ਮਾਇਆ (ਦੇ ਪਿਆਰ) ਵਿਚ । ਜਨਮਤ—ਜੰਮਦਾ ਹੀ । ਕੀ ਨ—ਕਿਉਂ ਨਾਹ ? ਆਭਾਗਾ—ਬਦ-ਨਸੀਬ । ਆਵਤ ਜਾਤ—ਜੰਮਦਿਆਂ ਮਰਦਿਆਂ । ਮੁਕਤਿ—(ਜਨਮ ਮਰਨ ਦੇ ਗੇੜ ਵਿਚੋਂ) ਖ਼ਲਾਸੀ ।੯।

ਕਾਇਆ—ਸਰੀਰ । ਕੁਸੁਧ—ਅਪਵਿੱਤਰ । ਸਉ—ਸੌ ਵਾਰੀ । ਧੋਵਹਿ—ਧੋਂਦੇ ਰਹਿਣ । ਸਬਦਿ—ਸ਼ਬਦ ਦੀ ਰਾਹੀਂ । ਧੋਪੈ—ਧੋਤੀ ਜਾਏ । ਮੂਲਿ ਨ—ਬਿਲਕੁਲ ਨਹੀਂ ।੧੦।

ਪੰਚ ਦੂਤ—(ਕਾਮਾਦਿਕ) ਪੰਜ ਵੈਰੀ । ਸੰਘਾਰਹਿ—ਨਾਸ ਕਰਦੇ ਰਹਿੰਦੇ ਹਨ । ਮਰਿ—ਮਰ ਕੇ । ਮਰਿ ਮਰਿ—ਮਰ ਮਰ ਕੇ, ਮੁੜ ਮੁੜ ਮਰ ਕੇ । ਜੰਮਹਿ—ਜੰਮਦੇ ਹਨ । ਵੀਚਾਰਹਿ—{ਬਹੁ-ਵਚਨ} ਵਿਚਾਰਦੇ । ਗੁਬਾਰਾ—ਹਨੇਰਾ । ਸੁਧਿ—ਸੂਝ ।੧੧।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਮਾਰਿ—ਮਾਰ ਕੇ । ਸਬਦਿ—ਸ਼ਬਦ ਵਿਚ । ਆਇ—ਆ ਕੇ । ਅੰਤਰਿ—ਹਿਰਦੇ ਵਿਚ । ਸਾਚੁ—ਸਦਾ-ਥਿਰ ਪ੍ਰਭੂ । ਰਵਹਿ—ਸਿਮਰਦੇ ਹਨ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੰਗੇ ਹੋਏ । ਸਹਜਿ—ਆਤਮਕ ਅਡੋਲਤਾ ਵਿਚ । ਸਮਾਵੈ—ਲੀਨ ਹੋ ਜਾਂਦਾ ਹੈ । ਸੋਈ—ਉਹੀ ਮਨੁੱਖ ।੧੨।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਮਾਇਆ (ਗ੍ਰਸੀ ਰੱਖਦੀ ਹੈ, ਉਹ ਮਨੁੱਖ) ਮਾਇਆ (ਦੇ ਆਹਰ) ਵਿਚ ਰੁੱਝਾ ਰਹਿੰਦਾ ਹੈ । ਪਰ ਉਹ ਬਦ-ਨਸੀਬ ਜੰਮਦਾ ਹੀ ਕਿਉਂ ਨ ਮਰ ਗਿਆ ? ਉਹ ਜਨਮ ਮਰਨ ਦੇ ਗੇੜ ਵਿਚ ਪਿਆ ਹੋਇਆ ਵਿਅਰਥ ਜਨਮ ਗਵਾ ਜਾਂਦਾ ਹੈ । ਗੁਰੂ ਤੋਂ ਬਿਨਾ (ਇਸ ਗੇੜ ਵਿਚੋਂ) ਖ਼ਲਾਸੀ ਨਹੀਂ ਹੁੰਦੀ ।੯।

ਹੇ ਭਾਈ ! ਉਹ ਸਰੀਰ ਅਪਵਿੱਤਰ ਹੈ ਜਿਸ ਨੂੰ ਹਉਮੈ ਦੀ ਮੈਲ ਲੱਗੀ ਹੋਈ ਹੈ । ਜੇ (ਅਜੇਹੇ ਸਰੀਰ ਨੂੰ ਤੀਰਥ ਆਦਿਕਾਂ ਉਤੇ ਲੋਕ) ਸੌ ਵਾਰੀ ਭੀ ਧੋਂਦੇ ਰਹਿਣ, ਤਾਂ ਭੀ ਇਹ ਮੈਲ ਦੂਰ ਨਹੀਂ ਹੁੰਦੀ । (ਜੇ ਮਨੁੱਖ ਦਾ ਹਿਰਦਾ) ਗੁਰੂ ਦੇ ਸ਼ਬਦ ਨਾਲ ਧੋਤਾ ਜਾਏ, ਤਾਂ ਸਰੀਰ ਪਵਿੱਤਰ ਹੋ ਜਾਂਦਾ ਹੈ, ਮੁੜ ਸਰੀਰ (ਹਉਮੈ ਦੀ ਮੈਲ ਨਾਲ) ਕਦੇ ਗੰਦਾ ਨਹੀਂ ਹੁੰਦਾ ।੧੦।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਨਹੀਂ ਵਸਾਂਦੇ, ਕਾਮਾਦਿਕ ਪੰਜੇ ਵੈਰੀ ਉਹਨਾਂ ਦੇ ਸਰੀਰ ਨੂੰ ਗਾਲਦੇ ਰਹਿੰਦੇ ਹਨ; ਤੇ ਉਹ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਉਹਨਾਂ ਦੇ ਅੰਦਰ ਮਾਇਆ ਦੇ ਮੋਹ ਦਾ ਹਨੇਰਾ ਪਿਆ ਰਹਿੰਦਾ ਹੈ, ਉਹਨਾਂ ਨੂੰ ਆਪਣੇ ਆਪ ਦੀ ਸੋਝੀ ਨਹੀਂ ਹੁੰਦੀ, ਉਹ ਇਉਂ ਹਨ ਜਿਵੇਂ ਸੁਪਨੇ ਵਿਚ ਹਨ ।੧੧।

ਹੇ ਭਾਈ ! ਕਈ ਐਸੇ ਵਡਭਾਗੀ ਹਨ, ਜਿਨ੍ਹਾਂ ਨੂੰ ਗੁਰੂ ਆ ਮਿਲਿਆ ਹੈ, ਉਹ ਕਾਮਾਦਿਕ ਪੰਜਾਂ ਨੂੰ ਮਾਰ ਕੇ ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦੇ ਹਨ; ਆਪਣੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਨੂੰ ਯਾਦ ਕਰਦੇ ਰਹਿੰਦੇ ਹਨ, ਉਹ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ । (ਹੇ ਭਾਈ ! ਜਿਹੜਾ ਮਨੁੱਖ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ) ਉਹੀ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੧੨।

**ਗੁਰ ਕੀ ਚਾਲ ਗੁਰੂ ਤੇ ਜਾਪੈ ॥ ਪੂਰਾ ਸੇਵਕੁ ਸਬਦਿ ਸਿਵਾਪੈ ॥ ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥ ਹਉਮੈ ਮਾਰੇ ਸਬਦਿ ਨਿਵਾਰੇ ॥ ਹਰਿ ਕਾ ਨਾਮੁ ਰਖੈ ਉਰਿ ਧਾਰੇ ॥ ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ ॥੧੪॥ ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ ॥ ਗੁਰਮੁਖਿ ਬੂਝੈ ਸਚਿ ਸਮਾਇਆ ॥ ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ ॥੧੫॥ ਆਪੇ ਗੁਣਦਾਤਾ ਬੀਚਾਰੀ ॥ ਗੁਰਮੁਖਿ ਦੇਵਹਿ ਪਕੀ ਸਾਰੀ ॥ ਨਾਨਕ ਨਾਮਿ ਸਮਾਵਹਿ ਸਾਚੈ ਸਾਚੇ ਤੇ ਪਤਿ ਹੋਈ ਹੇ ॥੧੬॥੨॥ {ਪੰਨਾ ੧੦੪੫}**

**ਪਦ ਅਰਥ** :—ਚਾਲ—ਜੀਵਨ-ਚਾਲ, ਜੀਵਨ-ਜੁਗਤਿ । ਤੇ—ਤੋਂ, ਪਾਸੋਂ । ਜਾਪੈ—ਸਿੱਖੀ ਜਾ ਸਕਦੀ ਹੈ । ਸਬਦਿ—ਸ਼ਬਦ ਦੀ ਰਾਹੀਂ, ਸ਼ਬਦ ਵਿਚ ਜੁੜਨ ਨਾਲ ਹੀ । ਸਿਵਾਪੈ—ਸਿੰਵਾਣਿਆ ਜਾਂਦਾ ਹੈ । ਰਵੈ—ਵਸਾਈ ਰੱਖਦਾ ਹੈ । ਘਟ ਅੰਤਰਿ—ਹਿਰਦੇ ਵਿਚ । ਰਸਨਾ—ਜੀਭ ਨਾਲ । ਰਸੁ ਸਚੁ—ਸਦਾ-ਥਿਰ ਰਸ, ਸਦਾ-ਥਿਰ ਪ੍ਰਭੂ ਦਾ ਨਾਮ-ਰਸ । ਚਾਖੈ—ਚੱਖਦਾ ਹੈ {ਇਕ-ਵਚਨ} ।੧੩।

ਮਾਰੇ—ਮੁਕਾ ਦੇਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਨਿਵਾਰੇ—ਆਪਾ-ਭਾਵ ਦੂਰ ਕਰਦਾ ਹੈ । ਉਰਿ—ਹਿਰਦੇ ਵਿਚ । ਰਖੈ ਧਾਰੇ—ਧਾਰਿ, ਰਖੈ, ਟਿਕਾਈ ਰੱਖਦਾ ਹੈ । ਹਉ—ਹਉਂ, ਮੈਂ । ਜਾਣਾ—ਜਾਣਾਂ, ਮੈਂ ਜਾਣਦਾ । ਸਹਜੇ—ਅਡੋਲਤਾ ਵਿਚ, ਰਜ਼ਾ ਵਿਚ ਹੀ ।੧੪।

ਸਹਜੁ—ਆਤਮਕ ਅਡੋਲਤਾ । ਕਿਨੈ—ਕਿਸੇ ਨੇ ਭੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਚਿ—ਸਦਾ-ਥਿਰ ਪ੍ਰਭੂ ਵਿਚ । ਸੇਵਿ—ਸਿਮਰ ਕੇ । ਸਬਦਿ ਸਚ—ਸੱਚੇ ਦੇ ਸ਼ਬਦ ਵਿਚ, ਸਦਾ-ਥਿਰ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ । ਰਾਤੇ—ਮਸਤ । ਸਬਦੇ—ਸ਼ਬਦ ਦੀ ਰਾਹੀਂ ਹੀ ।੧੫।

ਆਪੇ—(ਤੂੰ) ਆਪ ਹੀ । ਬੀਚਾਰੀ—ਬੀਚਾਰਿ, ਵਿਚਾਰ ਕੇ, ਯੋਗ ਸਮਝ ਕੇ । ਗੁਰਮੁਖਿ—ਗੁਰੂ ਦੀ ਰਾਹੀਂ । ਦੇਵਹਿ—ਤੂੰ ਦੇਂਦਾ ਹੈਂ । ਪਕੀ ਸਾਰੀ—ਪੱਕੀਆਂ ਨਰਦਾਂ, ਜੀਵਨ-ਖੇਡ ਵਿਚ ਪੁੱਗੇ ਹੋਏ । ਨਾਮਿ ਸਾਚੈ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਸਮਾਵਹਿ—ਲੀਨ ਰਹਿੰਦੇ ਹਨ । ਤੇ—ਤੋਂ, ਪਾਸੋਂ । ਪਤਿ—ਇੱਜ਼ਤ ।੧੬।

**ਅਰਥ** :—ਹੇ ਭਾਈ ! ਗੁਰੂ ਵਾਲੀ ਜੀਵਨ-ਜੁਗਤਿ ਗੁਰੂ ਪਾਸੋਂ ਹੀ ਸਿੱਖੀ ਜਾ ਸਕਦੀ ਹੈ । ਗੁਰੂ ਦੇ ਸ਼ਬਦ ਵਿਚ ਜੁੜਿਆ ਹੋਇਆ ਮਨੁੱਖ ਹੀ ਪੂਰਨ ਸੇਵਕ ਸਿੰਵਾਣਿਆ ਜਾਂਦਾ ਹੈ; ਉਹੀ ਮਨੁੱਖ ਆਪਣੀ ਜੀਭ ਨਾਲ ਸਦਾ-ਥਿਰ ਨਾਮ-ਰਸ ਚੱਖਦਾ ਰਹਿੰਦਾ ਹੈ ਅਤੇ ਆਪਣੇ ਹਿਰਦੇ ਵਿਚ ਗੁਰੂ ਦਾ ਸ਼ਬਦ ਸਦਾ ਵਸਾਈ ਰੱਖਦਾ ਹੈ ।੧੩।

ਹੇ ਭਾਈ ! (ਪੂਰਨ ਸੇਵਕ) ਗੁਰੂ ਦੇ ਸ਼ਬਦ ਦੀ ਰਾਹੀਂ ਆਪਣੀ ਹਉਮੈ ਮਾਰ ਮੁਕਾਂਦਾ ਹੈ, ਆਪਾ-ਭਾਵ ਦੂਰ ਕਰ ਦੇਂਦਾ ਹੈ, ਅਤੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ । (ਪੂਰਨ ਸੇਵਕ ਇਹੀ ਯਕੀਨ ਰੱਖਦਾ ਹੈ—) ਇਕ ਪਰਮਾਤਮਾ ਤੋਂ ਬਿਨਾ ਮੈਂ ਹੋਰ ਕਿਸੇ ਨੂੰ (ਉਸ ਵਰਗਾ) ਨਹੀਂ ਸਮਝਦਾ, ਜੋ ਕੁਝ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ ਉਹੀ ਠੀਕ ਹੋ ਰਿਹਾ ਹੈ ।੧੪।

ਹੇ ਭਾਈ ! ਗੁਰੂ ਦੀ ਸਰਨ ਤੋਂ ਬਿਨਾ ਕਿਸੇ ਮਨੁੱਖ ਨੇ ਆਤਮਕ ਅਡੋਲਤਾ ਪ੍ਰਾਪਤ ਨਹੀਂ ਕੀਤੀ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੀ ਇਸ ਨੂੰ ਸਮਝਦਾ ਹੈ ਅਤੇ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ । ਹੇ ਭਾਈ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਰੱਤੇ ਹੋਏ ਮਨੁੱਖ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਹਉਮੈ ਦੂਰ ਕਰ ਲੈਂਦੇ ਹਨ ।੧੫।

ਹੇ ਪ੍ਰਭੂ ! ਤੂੰ ਆਪ ਹੀ (ਯੋਗ ਪਾਤ੍ਰ) ਵਿਚਾਰ ਕੇ (ਜੀਵਾਂ ਨੂੰ ਆਪਣੇ) ਗੁਣਾਂ ਦੀ ਦਾਤਿ ਦੇਣ ਵਾਲਾ ਹੈਂ; ਜਿਨ੍ਹਾਂ ਨੂੰ ਤੂੰ ਗੁਰੂ ਦੀ ਰਾਹੀਂ (ਆਪਣੇ ਗੁਣਾਂ ਦੀ ਦਾਤਿ) ਦੇਂਦਾ ਹੈਂ ਉਹ ਇਸ ਜੀਵਨ-ਖੇਡ ਵਿਚ ਪੁੱਗ ਜਾਂਦੇ ਹਨ । ਹੇ ਨਾਨਕ ! ਉਹ ਮਨੁੱਖ ਨਾਮ ਵਿਚ ਲੀਨ ਰਹਿੰਦੇ ਹਨ, ਸਦਾ-ਥਿਰ ਪ੍ਰਭੂ ਤੋਂ ਹੀ ਉਹਨਾਂ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ ।੧੬।੨।

**ਮਾਰੂ ਮਹਲਾ ੩ ॥ ਜਗਜੀਵਨੁ ਸਾਚਾ ਏਕੋ ਦਾਤਾ ॥ ਗੁਰ ਸੇਵਾ ਤੇ ਸਬਦਿ ਪਛਾਤਾ ॥ ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥੧॥ ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥ ਆਪੇ ਆਇ ਮਿਲਿਆ ਸੁਖਦਾਤਾ ॥ ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ ॥੨॥ ਗੁਰਮੁਖਿ ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ ਪਤਿ ਗਵਾਈ ॥ ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੩॥ ਸਬਦਿ ਮਰੈ ਸੋਈ ਜਨੁ ਪੂਰਾ ॥ ਸਤਿਗੁਰੁ ਆਖਿ ਸੁਣਾਏ ਸੂਰਾ ॥ ਕਾਇਆ ਅੰਦਰਿ ਅੰਮ੍ਰਿਤਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥੪॥ {ਪੰਨਾ ੧੦੪੫-੧੦੪੬}**

**ਪਦ ਅਰਥ** :—ਜਗ ਜੀਵਨ—ਜਗਤ ਦਾ ਜੀਵਨ, ਜਗਤ ਦਾ ਸਹਾਰਾ । ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਤੇ—ਤੋਂ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਪਛਾਤਾ—ਪਛਾਣਿਆ ਜਾਂਦਾ ਹੈ, ਸਾਂਝ ਪਾਈ ਜਾ ਸਕਦੀ ਹੈ । ਅਮਰੁ—ਹੁਕਮ । ਪਤਿਸਾਹੀ—ਰਾਜ । ਜੁਗੁ ਜੁਗੁ—ਹਰੇਕ ਜੁਗ ਵਿਚ । ਸਿਰਿ—(ਹਰੇਕ ਜੀਵ ਦੇ) ਸਿਰ ਉੱਤੇ । ਕਾਰ ਬਣਾਈ—ਕਰਨ-ਜੋਗ ਕਾਰ ਮੁਕਰਰ ਕੀਤੀ ਹੋਈ ਹੈ ।੧।

ਜਿਨਿ—ਜਿਸ (ਮਨੁੱਖ) ਨੇ । ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ । ਪਛਾਤਾ—ਪੜਤਾਲਿਆ । ਆਪੇ—ਆਪ ਹੀ । ਆਇ—ਆ ਕੇ । ਰਸਨਾ—ਜੀਭ । ਸਬਦਿ—ਸ਼ਬਦ ਵਿਚ । ਰਤੀ—ਰੰਗੀ ਹੋਈ । ਗਾਵੈ—ਗਾਂਦਾ ਹੈ {ਇਕ-ਵਚਨ} । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਪਤਿ—ਇੱਜ਼ਤ ।੨।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਨਾਮਿ—ਨਾਮ ਦੀ ਰਾਹੀਂ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੇ । ਨਿੰਦਕਿ—ਨਿੰਦਕ ਨੇ । ਨਾਮਿ—ਨਾਮ ਵਿਚ । ਪਰਮ ਹੰਸ—ਸਭ ਤੋਂ ਉੱਚੇ ਹੰਸ {ਦੁੱਧ ਤੇ ਪਾਣੀ ਨੂੰ ਚੁੰਝ ਨਾਲ ਨਿਖੇੜ ਸਕਣ ਵਾਲੇ ਹੰਸਾਂ ਵਾਂਗ ਭਲਾਈ ਤੇ ਬੁਰਾਈ ਦੀ ਪਰਖ ਕਰ ਸਕਣ ਵਾਲੇ ਮਨੁੱਖ} । ਬੈਰਾਗੀ—ਮਾਇਆ ਤੋਂ ਉਪਰਾਮ । ਨਿਜ ਘਰਿ—ਆਪਣੇ (ਅਸਲ) ਘਰ ਵਿਚ ।੩।

ਸਬਦਿ—ਸ਼ਬਦ ਦੀ ਰਾਹੀਂ । ਮਰੈ—(ਵਿਕਾਰਾਂ ਵਲੋਂ ਜਿਹੜਾ ਮਨੁੱਖ) ਮਰਦਾ ਹੈ । ਆਖਿ—ਆਖ ਕੇ । ਸੂਰਾ—ਸੂਰਮਾ । ਕਾਇਆ—ਸਰੀਰ । ਅੰਮ੍ਰਿਤ ਸਰੁ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ ਤਾਲਾਬ (ਚਸ਼ਮਾ) । ਸਾਚਾ—ਸਦਾ ਕਾਇਮ ਰਹਿਣ ਵਾਲਾ । ਪੀਵੈ—ਪੀਂਦਾ ਹੈ । ਭਾਇ—ਪਿਆਰ ਨਾਲ । ਸੁਭਾਈ—ਸੁਭਾਇ, ਬੜੇ ਪ੍ਰੇਮ ਨਾਲ ।੪।

**ਅਰਥ** :—ਹੇ ਭਾਈ ! ਜਿਹੜਾ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ ਅਤੇ (ਸਾਰੇ) ਜਗਤ ਦਾ ਸਹਾਰਾ ਹੈ, ਉਹੀ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ । ਗੁਰੂ ਦੀ ਸਰਨ ਪਿਆਂ, ਗੁਰੂ ਦੇ ਸ਼ਬਦ ਦੀ ਰਾਹੀਂ ਹੀ ਉਸ ਨਾਲ ਡੂੰਘੀ ਸਾਂਝ ਪੈ ਸਕਦੀ ਹੈ । ਉਸੇ ਦਾ ਹੀ (ਜਗਤ ਵਿਚ) ਹੁਕਮ ਚੱਲ ਰਿਹਾ ਹੈ, ਉਸੇ ਦਾ ਹੀ (ਜਗਤ ਵਿਚ) ਰਾਜ ਹੈ । ਹਰੇਕ ਜੁਗ ਵਿਚ ਹਰੇਕ ਜੀਵ ਦੇ ਸਿਰ ਉਤੇ ਉਹੀ ਪਰਮਾਤਮਾ ਕਰਨ-ਜੋਗ ਕਾਰ ਮੁਕਰਰ ਕਰਦਾ ਆ ਰਿਹਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੇ ਆਪਣੇ ਆਤਮਕ ਜੀਵਨ ਨੂੰ ਪੜਤਾਲਣਾ ਸ਼ੁਰੂ ਕਰ ਦਿੱਤਾ, ਉਹ ਮਨੁੱਖ ਪਵਿੱਤਰ ਜੀਵਨ ਵਾਲਾ ਬਣ ਗਿਆ; ਸਾਰੇ ਸੁਖ ਦੇਣ ਵਾਲਾ ਪਰਮਾਤਮਾ ਆਪ ਹੀ ਉਸ ਮਨੁੱਖ ਨੂੰ ਆ ਮਿਲਦਾ ਹੈ । ਗੁਰੂ ਦੇ ਸ਼ਬਦ ਵਿਚ ਰੱਤੀ ਹੋਈ ਉਸ ਮਨੁੱਖ ਦੀ ਜੀਭ ਸਦਾ ਪਰਾਮਤਮਾ ਦੇ ਗੁਣ ਗਾਂਦੀ ਰਹਿੰਦੀ ਹੈ, ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਇੱਜ਼ਤ ਪ੍ਰਾਪਤ ਕਰਦਾ ਹੈ ।੨।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹਰਿ-ਨਾਮ ਦੀ ਬਰਕਤਿ ਨਾਲ (ਲੋਕ ਪਰਲੋਕ ਵਿਚ) ਨਾਮਣਾ ਖੱਟਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨਿੰਦਕ ਮਨੁੱਖ ਨੇ (ਸਭ ਥਾਈਂ ਆਪਣੀ) ਇੱਜ਼ਤ ਗਵਾ ਲਈ । ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਰੰਗੇ ਰਹਿਣ ਵਾਲੇ ਮਨੁੱਖ ਪਰਮ ਹੰਸ ਹਨ, (ਅਸਲ) ਬੈਰਾਗੀ ਹਨ, ਉਹ ਹਰ ਵੇਲੇ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜੀ ਰੱਖਦੇ ਹਨ ।੩।

ਹੇ ਭਾਈ ! (ਵਿਕਾਰਾਂ ਦਾ ਟਾਕਰਾ ਸਫਲਤਾ ਨਾਲ ਕਰਨ ਵਾਲੇ) ਸੂਰਮੇ ਗੁਰੂ ਨੇ ਆਖ ਕੇ (ਹਰੇਕ ਪ੍ਰਾਣੀ ਨੂੰ) ਸੁਣਾ ਦਿੱਤਾ ਹੈ ਕਿ ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਵਿਕਾਰਾਂ ਦੀ ਮਾਰ ਤੋਂ ਬਚਿਆ ਰਹਿੰਦਾ ਹੈ, (ਵਿਕਾਰਾਂ ਦਾ ਪ੍ਰਭਾਵ ਆਪਣੇ ਉੱਤੇ ਨਹੀਂ ਪੈਣ ਦੇਂਦਾ, ਵਿਕਾਰਾਂ ਦੇ ਭਾ ਦਾ ਮਰਿਆ ਹੋਇਆ ਹੈ), ਉਹੀ ਮਨੁੱਖ ਪੂਰਨ ਹੈ । ਹੇ ਭਾਈ ! ਉਸ ਮਨੁੱਖ ਦੇ ਸਰੀਰ ਦੇ ਵਿਚ ਹੀ ਸਦਾ-ਥਿਰ ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ ਚਸ਼ਮਾ ਹੈ (ਜਿਸ ਵਿਚੋਂ) ਉਸ ਦਾ ਮਨ ਬੜੇ ਪ੍ਰੇਮ-ਪਿਆਰ ਨਾਲ (ਨਾਮ-ਜਲ) ਪੀਂਦਾ ਰਹਿੰਦਾ ਹੈ ।੪।

**ਪੜਿ ਪੰਡਿਤੁ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥ ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥੫॥ ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨਿ**

**ਮਾਰੀ ॥ ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ ॥੬॥ ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥ ਸਬਦਿ ਮੁਏ ਹਰਿ ਨਾਮਿ ਨਿਵਾਸੀ ॥ ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥ ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥ ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ ॥੮॥ {ਪੰਨਾ ੧੦੪੬}**

**ਪਦ ਅਰਥ** :—ਪੜਿ—ਪੜ੍ਹ ਕੇ । ਪੰਡਿਤੁ—{ਇਕ-ਵਚਨ} । ਅਵਰਾ—ਅਵਰਾਂ, ਹੋਰਨਾਂ ਨੂੰ । ਜਲਤੇ ਕੀ—ਸੜ ਰਹੇ ਦੀ । ਨ ਪਾਈਐ—ਨਹੀਂ ਪਾਇਆ ਜਾ ਸਕਦਾ ।੫।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਲਗਾਇ—ਲਾ ਕੇ । ਭੇਖ ਧਾਰੀ—ਸਾਧੂਆਂ ਵਾਲਾ ਪਹਿਰਾਵਾ ਵਰਤਣ ਵਾਲੇ । ਕਿਨਿ—ਕਿਸ ਨੇ ? ਅਨਦਿਨੁ—ਹਰ ਰੋਜ਼, ਹਰ ਵੇਲੇ । ਭਰਮਿ—ਭਟਕਣਾ ਵਿਚ । ਭੇਖਿ—ਧਾਰਮਿਕ ਪਹਿਰਾਵੇ ਵਿਚ ।੬।

ਉਦਾਸੀ—ਨਿਰਮੋਹ । ਮੁਏ—ਦੁਨੀਆ ਵਲੋਂ ਮਰੇ ਹੋਏ । ਨਾਮਿ—ਨਾਮ ਵਿਚ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਰੰਗੇ ਹੋਏ । ਭੈ—ਅਦਬ ਦੀ ਰਾਹੀਂ । ਭਾਇ—ਪ੍ਰੇਮ ਦੀ ਰਾਹੀਂ ।੭।

ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਕਰਿ—ਕਰ ਕੇ । ਵਿਗੁਤਾ—ਖ਼ੁਆਰ ਹੁੰਦਾ ਹੈ । ਅੰਤਰਿ ਜਿਸੁ—ਜਿਸ ਦੇ ਅੰਦਰ । ਭਉਕੈ—ਭੌਂਕਦਾ ਹੈ, ਹੋਰ ਮਾਇਆ ਮੰਗਦਾ ਹੈ । ਜਮਕਾਲੁ—ਮੌਤ, ਆਤਮਕ ਮੌਤ । ਅੰਤਿ—ਅਖ਼ੀਰ ਵੇਲੇ ।੮।

**ਅਰਥ** :—ਹੇ ਭਾਈ ! ਪੰਡਿਤ (ਧਰਮ ਪੁਸਤਕਾਂ) ਪੜ੍ਹ ਕੇ ਹੋਰਨਾਂ ਨੂੰ ਮੱਤਾਂ ਦੇਂਦਾ ਹੈ, ਪਰ (ਮਾਇਆ ਦੀ ਤ੍ਰਿਸ਼ਨਾ-ਅੱਗ ਨਾਲ ਆਪਣਾ ਹਿਰਦਾ-) ਘਰ ਸੜ ਰਹੇ ਦਾ ਉਸ ਨੂੰ ਪਤਾ ਹੀ ਨਹੀਂ ਲੱਗਦਾ । ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦਾ ਨਾਮ ਨਹੀਂ ਮਿਲਦਾ (ਨਾਮ ਤੋਂ ਬਿਨਾ ਹਿਰਦੇ ਵਿਚ ਠੰਢ ਨਹੀਂ ਪੈ ਸਕਦੀ) । ਪੰਡਿਤ ਲੋਕ (ਹੋਰਨਾਂ ਨੂੰ ਉਪਦੇਸ਼ ਕਰਨ ਲਈ ਧਰਮ ਪੁਸਤਕ) ਪੜ੍ਹ ਪੜ੍ਹ ਕੇ ਥੱਕ ਗਏ, ਉਹਨਾਂ ਦੇ ਅੰਦਰ ਸ਼ਾਂਤੀ ਪੈਦਾ ਨਾਹ ਹੋਈ ।੫।

ਹੇ ਭਾਈ ! ਕਈ ਐਸੇ ਹਨ ਜੋ ਸਾਧੂਆਂ ਵਾਲਾ ਬਾਣਾ ਪਾ ਕੇ (ਪਿੰਡੇ ਉਤੇ) ਸੁਆਹ ਮਲ ਕੇ ਤੁਰੇ ਫਿਰਦੇ ਹਨ । ਪਰ ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਭੀ ਮਨੁੱਖ ਹਉਮੈ ਨੂੰ ਮੁਕਾ ਨਹੀਂ ਸਕਿਆ । (ਸਾਧ-ਬਾਣੇ ਵਿਚ ਹੁੰਦਿਆਂ ਭੀ) ਉਹ ਹਰ ਵੇਲੇ ਦਿਨ ਰਾਤ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਰਹਿੰਦੇ ਹਨ, ਉਹ ਭਰਮ ਵਿਚ ਭੇਖ ਦੇ ਭੁਲੇਖੇ ਵਿਚ ਭਟਕਦੇ ਫਿਰਦੇ ਹਨ ।੬।

ਪਰ, ਹੇ ਭਾਈ ! ਕਈ ਐਸੇ ਹਨ ਜੋ ਗ੍ਰਿਹਸਤ ਵਿਚ ਪਰਵਾਰ ਵਿਚ (ਰਹਿੰਦੇ ਹੋਏ ਹੀ) ਸਦਾ ਨਿਰਮੋਹ ਹਨ, ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮਾਇਆ ਦੇ ਮੋਹ ਵਲੋਂ ਮਰੇ ਹੋਏ ਹਨ, ਉਹ ਸਦਾ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦੇ ਹਨ । ਉਹ ਹਰ ਵੇਲੇ ਸਦਾ ਹੀ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ; ਪ੍ਰਭੂ ਦੇ ਅਦਬ ਤੇ ਪਿਆਰ ਦਾ ਸਦਕਾ ਉਹ ਪ੍ਰਭੂ ਦੀ ਭਗਤੀ ਵਿਚ ਚਿੱਤ ਜੋੜੀ ਰੱਖਦੇ ਹਨ ।੭।

ਹੇ ਭਾਈ ! ਮਨ ਦਾ ਮੁਰੀਦ ਮਨੁੱਖ (ਦੂਜਿਆਂ ਦੀ) ਨਿੰਦਾ ਕਰ ਕਰ ਕੇ ਦੁੱਖੀ ਹੁੰਦਾ ਰਹਿੰਦਾ ਹੈ, ਉਸ ਦੇ ਅੰਦਰ ਲੋਭ ਜ਼ੋਰ ਪਾਈ ਰੱਖਦਾ ਹੈ, ਜਿਵੇਂ ਕੁੱਤਾ (ਨਿੱਤ) ਭੌਂਕਦਾ ਰਹਿੰਦਾ ਹੈ । ਹੇ ਭਾਈ ! ਆਤਮਕ ਮੌਤ ਅਜਿਹੇ ਮਨੁੱਖ ਦੀ ਕਦੇ ਖ਼ਲਾਸੀ ਨਹੀਂ ਕਰਦੀ, ਅਖ਼ੀਰ ਮਰਨ ਵੇਲੇ ਭੀ ਉਹ ਇਥੋਂ ਹੱਥ ਮਲਦਾ ਹੀ ਜਾਂਦਾ ਹੈ ।੮।

**ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥ ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥੯॥ ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥ ਇਕਿ ਅਹਿਨਿਸਿ ਨਾਮਿ ਰਤੇ**

**ਨਿਰੰਕਾਰੀ ॥ ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ ॥੧੦॥ ਇਸਨਾਨੁ ਦਾਨੁ ਕਰਹਿ ਨਹੀ ਬੂਝਹਿ ॥ ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ ॥ ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ ॥੧੧॥ ਆਪੇ ਸਿਰਜੇ ਦੇ ਵਡਿਆਈ ॥ ਆਪੇ ਭਾਣੈ ਦੇਇ ਮਿਲਾਈ ॥ ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥੧੨॥ {ਪੰਨਾ ੧੦੪੬}**

**ਪਦ ਅਰਥ** :—ਸਬਦਿ—ਸ਼ਬਦ ਵਿਚ (ਲੀਨ ਹੋਇਆਂ) । ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜਿਆਂ । ਸਚੀ—ਸਦਾ-ਥਿਰ ਰਹਿਣ ਵਾਲੀ । ਪਤਿ—ਇੱਜ਼ਤ । ਮੁਕਤਿ—(ਲੋਭ ਆਦਿਕ ਵਿਕਾਰਾਂ ਤੋਂ) ਖ਼ਲਾਸੀ । ਕੋ—ਕਈ ਮਨੁੱਖ । ਪ੍ਰਭਿ—ਪ੍ਰਭੂ ਨੇ । ਬਣਤ—ਮਰਯਾਦਾ ।੯।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਵੀਚਾਰੀ—ਚਰਚਾ ਕਰਨ ਵਾਲੇ । ਅਹਿ—ਦਿਨ । ਨਿਸਿ—ਰਾਤ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਬੂਝੈ—(ਸਹੀ ਜੀਵਨ-ਰਾਹ) ਸਮਝਦਾ ਹੈ । ਭਾਇ—ਪ੍ਰੇਮ ਦੀ ਰਾਹੀਂ ।੧੦।

ਕਰਹਿ—ਕਰਦੇ ਹਨ {ਬਹੁ-ਵਚਨ} । ਬੂਝਹਿ—{ਬਹੁ-ਵਚਨ । 'ਬੂਝੈ' ਇਕ-ਵਚਨ} । ਮਨੂਆ—ਕੋਝਾ ਮਨ । ਮਾਰਿ—ਮਾਰ ਕੇ । ਮਨੈ ਸਿਉ—ਮਨ ਹੀ ਨਾਲ । ਲੂਝਹਿ—ਜੁੱਧ ਕਰਦੇ ਹਨ । ਇਕ ਰੰਗੀ—ਇੱਕ (ਪ੍ਰਭੂ) ਦੇ ਪ੍ਰੇਮ-ਰੰਗ ਵਾਲੇ ।੧੧।

ਆਪੇ—ਆਪ ਹੀ । ਸਿਰਜੇ—ਪੈਦਾ ਕਰਦਾ ਹੈ । ਦੇ—ਦੇਂਦਾ ਹੈ । ਭਾਣੈ—ਰਜ਼ਾ ਵਿਚ । ਦੇਇ ਮਿਲਾਈ—ਮਿਲਾਇ ਦੇਇ, ਮਿਲਾ ਦੇਂਦਾ ਹੈ । ਨਦਰਿ—ਮਿਹਰ ਦੀ ਨਿਗਾਹ । ਮਨਿ—ਮਨ ਵਿਚ । ਮੇਰੈ ਪ੍ਰਭਿ—ਮੇਰੇ ਪ੍ਰਭੂ ਨੇ ।੧੨।

**ਅਰਥ** :—ਹੇ ਭਾਈ ! ਪ੍ਰਭੂ ਨੇ ਅਜਿਹੀ ਮਰਯਾਦਾ ਬਣਾ ਰੱਖੀ ਹੈ ਕਿ ਗੁਰੂ (ਦੀ ਸਰਨ ਪੈਣ) ਤੋਂ ਬਿਨਾ ਕੋਈ ਮਨੁੱਖ ਪ੍ਰਭੂ ਦਾ ਨਾਮ ਪ੍ਰਾਪਤ ਨਹੀਂ ਕਰ ਸਕਦਾ, ਤੇ, ਨਾਮ (ਜਪਣ) ਤੋਂ ਬਿਨਾ ਕੋਈ ਮਨੁੱਖ (ਲੋਭ ਆਦਿਕ ਵਿਕਾਰਾਂ ਤੋਂ) ਖ਼ਲਾਸੀ ਨਹੀਂ ਪਾ ਸਕਦਾ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਜੁੜਿਆਂ ਸਦਾ ਕਾਇਮ ਰਹਿਣ ਵਾਲੀ ਇੱਜ਼ਤ ਮਿਲ ਜਾਂਦੀ ਹੈ ।੯।

ਹੇ ਭਾਈ ! ਕਈ (ਐਸੇ ਹਨ ਜੋ) ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ (ਅਖਵਾਂਦੇ) ਹਨ, ਕਈ (ਅਜੇ) ਜੋਗ-ਸਾਧਨ ਕਰ ਰਹੇ ਹਨ, ਕਈ ਚਰਚਾ (ਆਦਿਕ) ਕਰਨ ਵਾਲੇ ਹਨ । ਕਈ ਦਿਨ ਰਾਤ ਨਿਰੰਕਾਰ ਦੇ ਨਾਮ ਵਿਚ ਰੰਗੇ ਰਹਿੰਦੇ ਹਨ । ਜਿਸ ਮਨੁੱਖ ਨੂੰ ਪਰਮਾਤਮਾ ਆਪ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਉਹ (ਸਹੀ ਜੀਵਨ-ਰਾਹ) ਸਮਝ ਲੈਂਦਾ ਹੈ । ਪ੍ਰਭੂ ਦੀ ਭਗਤੀ ਤੇ ਪ੍ਰਭੂ-ਪ੍ਰੇਮ ਦੀ ਬਰਕਤਿ ਨਾਲ (ਉਸ ਦੇ ਅੰਦਰੋਂ) ਹਰੇਕ ਕਿਸਮ ਦਾ ਡਰ ਦੂਰ ਹੋ ਜਾਂਦਾ ਹੈ ।੧੦।

ਹੇ ਭਾਈ ! ਅਨੇਕਾਂ ਪ੍ਰਾਣੀ ਤੀਰਥਾਂ ਦੇ ਇਸ਼ਨਾਨ ਕਰਦੇ ਹਨ, ਦਾਨ ਕਰਦੇ ਹਨ (ਪਰ ਇਹਨਾਂ ਕਰਮਾਂ ਨਾਲ ਉਹ ਸਹੀ ਜੀਵਨ-ਰਾਹ) ਨਹੀਂ ਸਮਝ ਸਕਦੇ । ਕਈ ਐਸੇ ਹਨ ਜੋ ਆਪਣੇ ਮਨ ਨੂੰ (ਵਿਕਾਰਾਂ ਵਲੋਂ) ਮਾਰ ਕੇ ਸਦਾ ਮਨ ਨਾਲ ਹੀ ਜੰਗ ਕਰਦੇ ਰਹਿੰਦੇ ਹਨ । ਉਹ ਇਕ ਪ੍ਰਭੂ ਦੇ ਪ੍ਰੇਮ-ਰੰਗ ਵਾਲੇ ਬੰਦੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਹੀ ਰੱਤੇ ਰਹਿੰਦੇ ਹਨ । ਗੁਰੂ ਦੇ ਸ਼ਬਦ ਦੀ ਰਾਹੀਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਉਹਨਾਂ ਦਾ ਮੇਲ ਹੋਇਆ ਰਹਿੰਦਾ ਹੈ ।੧੧।

(ਪਰ, ਹੇ ਭਾਈ ! ਜੀਵਾਂ ਦੇ ਵੱਸ ਦੀ ਗੱਲ ਨਹੀਂ) । ਪ੍ਰਭੂ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ, ਆਪ ਹੀ ਇੱਜ਼ਤ ਦੇਂਦਾ ਹੈ; ਆਪ ਹੀ ਆਪਣੀ ਰਜ਼ਾ ਅਨੁਸਾਰ (ਜੀਵਾਂ ਨੂੰ ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ । ਪ੍ਰਭੂ ਆਪ ਹੀ ਮਿਹਰ ਦੀ ਨਿਗਾਹ ਕਰਦਾ ਹੈ ਤੇ ਜੀਵ ਦੇ ਮਨ ਵਿਚ ਆ ਵੱਸਦਾ ਹੈ—ਪ੍ਰਭੂ ਨੇ ਇਹੋ ਜਿਹਾ ਹੀ ਹੁਕਮ ਵਰਤਾਇਆ ਹੋਇਆ ਹੈ ।੧੨।

**ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਮਨਮੁਖ ਸੇਵਿ ਨ ਜਾਣਨਿ ਕਾਚੇ ॥ ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ ॥੧੩॥ ਜੁਗਿ ਜੁਗਿ ਸਾਚਾ ਏਕੋ ਦਾਤਾ ॥ ਪੂਰੈ ਭਾਗਿ ਗੁਰ ਸਬਦੁ ਪਛਾਤਾ ॥ ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ ॥੧੪॥ ਹਉਮੈ ਮਾਇਆ ਮੈਲੁ ਕਮਾਇਆ ॥ ਮਰਿ ਮਰਿ ਜੰਮਹਿ ਦੂਜਾ ਭਾਇਆ ॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ਮਨਿ ਦੇਖਹੁ ਲਿਵ ਲਾਈ ਹੇ ॥੧੫॥ ਜੋ ਤਿਸੁ ਭਾਵੈ ਸੋਈ ਕਰਸੀ ॥ ਆਪਹੁ ਹੋਆ ਨਾ ਕਿਛੁ ਹੋਸੀ ॥ ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ ॥੧੬॥੩॥ {ਪੰਨਾ ੧੦੪੬}**

**ਪਦ ਅਰਥ** :—ਸੇਵਹਿ—ਸੇਵਾ ਕਰਦੇ ਹਨ, ਸਰਨ ਪੈਂਦੇ ਹਨ । ਸੇ—ਉਹ {ਬਹੁ-ਵਚਨ} । ਸਾਚੇ—ਟਿਕਵੇਂ ਆਤਮਕ ਜੀਵਨ ਵਾਲੇ । ਮਨਮੁਖ—ਮਨ ਦੇ ਮੁਰੀਦ ਬੰਦੇ । ਸੇਵਿ ਨ ਜਾਣਨਿ—ਸੇਵਾ ਕਰਨੀ ਨਹੀਂ ਜਾਣਦੇ, ਸਰਨ ਪੈਣਾ ਨਹੀਂ ਜਾਣਦੇ । ਕਾਚੇ—ਕਮਜ਼ੋਰ ਆਤਮਕ ਜੀਵਨ ਵਾਲੇ । ਆਪੇ—ਆਪ ਹੀ । ਕਰਿ—ਕਰ ਕੇ । ਜਿਉ ਭਾਵੈ—ਜਿਵੇਂ ਉਸ ਨੂੰ ਚੰਗਾ ਲੱਗਦਾ ਹੈ ।੧੩।

ਜੁਗਿ—ਜੁਗ ਵਿਚ । ਜੁਗਿ ਜੁਗਿ—ਹਰੇਕ ਜੁਗ ਵਿਚ । ਸਾਚਾ—ਸਦਾ ਕਾਇਮ ਰਹਿਣ ਵਾਲਾ । ਪੂਰੈ ਭਾਗਿ—ਵੱਡੀ ਕਿਸਮਤ ਨਾਲ । ਗੁਰ ਸਬਦੁ—ਗੁਰੂ ਦਾ ਸ਼ਬਦ । ਪਛਾਤਾ—ਕਦਰ ਸਮਝਦਾ ਹੈ । ਸਬਦਿ—ਸ਼ਬਦ ਵਿਚ । ਨਦਰੀ—ਮਿਹਰ ਦੀ ਨਿਗਾਹ ਨਾਲ । ਸਹਜਿ—ਆਤਮਕ ਅਡੋਲਤਾ ਵਿਚ ।੧੪।

ਮੈਲੁ—ਵਿਕਾਰਾਂ ਦੀ ਮੈਲ । ਕਮਾਇਆ—ਇਕੱਠੀ ਕੀਤੀ । ਮਰਿ—ਮਰ ਕੇ । ਮਰਿ ਮਰਿ—ਮੁੜ ਮੁੜ ਮਰ ਕੇ । ਜੰਮਹਿ—ਜੰਮਦੇ ਹਨ {ਬਹੁ-ਵਚਨ} । ਦੂਜਾ—ਦੂਜਾ ਪਾਸਾ, ਮਾਇਆ ਦਾ ਮੋਹ । ਭਾਇਆ—ਪਿਆਰਾ ਲੱਗਦਾ ਹੈ । ਮੁਕਤਿ—ਖ਼ਲਾਸੀ । ਮਨਿ—ਮਨ ਵਿਚ । ਲਾਈ—ਲਾਇ, ਲਾ ਕੇ । ਮਨਿ ਲਿਵ ਲਾਈ—ਮਨਿ ਲਿਵ ਲਾਇ, ਮਨ ਵਿਚ ਲਿਵ ਲਾ ਕੇ, ਮਨ ਵਿਚ ਡੂੰਘੀ ਵਿਚਾਰ ਕਰ ਕੇ ।੧੫।

ਤਿਸੁ—ਉਸ (ਪ੍ਰਭੂ) ਨੂੰ । ਭਾਵੈ—ਚੰਗਾ ਲੱਗਦਾ ਹੈ । ਕਰਸੀ—ਉਹ ਕਰੇਗਾ । ਆਪਹੁ—ਆਪਣੇ ਆਪ ਤੋਂ, ਜੀਵ ਦੇ ਆਪਣੇ ਉੱਦਮ ਨਾਲ । ਹੋਸੀ—ਹੋਵੇਗਾ । ਨਾਨਕ—ਹੇ ਨਾਨਕ ! ਦਰਿ ਸਾਚੈ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਦਰ ਤੇ ।੧੬।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਗੁਰੂ ਦਾ ਦਰ ਮੱਲਦੇ ਹਨ, ਉਹ ਮਨੁੱਖ ਟਿਕਵੇਂ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । ਪਰ ਮਨ ਦੇ ਮੁਰੀਦ ਗੁਰੂ ਦਾ ਦਰ ਮੱਲਣਾ ਨਹੀਂ ਜਾਣਦੇ, ਉਹ ਕਮਜ਼ੋਰ ਜੀਵਨ ਵਾਲੇ ਰਹਿ ਜਾਂਦੇ ਹਨ । (ਪਰ, ਜੀਵਾਂ ਦੇ ਕੀਹ ਵੱਸ ?) ਕਰਤਾਰ ਆਪ ਹੀ ਇਹ ਕੌਤਕ ਕਰ ਕਰ ਕੇ ਵੇਖ ਰਿਹਾ ਹੈ । ਜਿਵੇਂ ਉਸ ਨੂੰ ਚੰਗਾ ਲੱਗਦਾ ਹੈ, ਉਹ ਤਿਵੇਂ ਹੀ ਜੀਵਾਂ ਨੂੰ ਕਾਰੇ ਲਾ ਰਿਹਾ ਹੈ ।੧੩।

ਹੇ ਭਾਈ ! ਹਰੇਕ ਜੁਗ ਵਿਚ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ (ਨਾਮ ਦੀ ਦਾਤਿ) ਦੇਣ ਵਾਲਾ ਹੈ । (ਜਿਸ ਨੂੰ ਇਹ ਦਾਤਿ ਦੇਂਦਾ ਹੈ ਉਹ ਮਨੁੱਖ) ਵੱਡੀ ਕਿਸਮਤ ਨਾਲ ਗੁਰੂ ਦੇ ਸ਼ਬਦ (ਦੀ ਕਦਰ) ਨੂੰ ਸਮਝ ਲੈਂਦਾ ਹੈ । ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਂਦੇ ਹਨ ਉਹ ਉਥੋਂ ਫਿਰ ਵਿੱਛੁੜਦੇ ਨਹੀਂ । ਹੇ

ਭਾਈ ! ਪ੍ਰਭੂ ਉਹਨਾਂ ਨੂੰ ਆਪਣੀ ਮਿਹਰ ਦੀ ਨਿਗਾਹ ਨਾਲ ਆਤਮਕ ਅਡੋਲਤਾ ਵਿਚ ਮਿਲਾਈ ਰੱਖਦਾ ਹੈ ।੧੪।

ਹੇ ਭਾਈ ! ਜਿਹੜੇ ਮਨੁੱਖ ਮਾਇਆ ਦੀ ਹਉਮੈ ਦੇ ਕਾਰਨ ਵਿਕਾਰਾਂ ਦੀ ਮੈਲ ਹੀ ਇਕੱਠੀ ਕਰਦੇ ਹਨ, ਉਹ ਸਦਾ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਉਹਨਾਂ ਨੂੰ ਉਹ ਦੂਜਾ ਪਾਸਾ ਹੀ ਪਿਆਰਾ ਲੱਗਦਾ ਹੈ । ਪਰ ਤੁਸੀ ਬੇ-ਸ਼ੱਕ ਆਪਣੇ ਮਨ ਵਿਚ ਡੂੰਘੀ ਵਿਚਾਰ ਕਰ ਕੇ ਵੇਖ ਲਵੋ, ਗੁਰੂ ਦੀ ਸਰਨ ਪੈਣ ਤੋਂ ਬਿਨਾ (ਵਿਕਾਰਾਂ ਦੀ ਮੈਲ ਤੋਂ) ਖ਼ਲਾਸੀ ਨਹੀਂ ਹੋ ਸਕਦੀ ।੧੫।

ਹੇ ਭਾਈ ! (ਇਹ ਸਾਰੀ ਜਗਤ-ਖੇਡ ਪ੍ਰਭੂ ਦੇ ਹੱਥ ਵਿਚ ਹੈ) ਜੋ ਕੁਝ ਉਸ ਨੂੰ ਚੰਗਾ ਲੱਗਦਾ ਹੈ, ਉਹੀ ਉਹ ਕਰੇਗਾ । ਜੀਵ ਦੇ ਆਪਣੇ ਉੱਦਮ ਨਾਲ ਨਾਹ ਹੁਣ ਤਕ ਕੁਝ ਹੋ ਸਕਿਆ ਹੈ ਨਾਹ ਹੀ ਅਗਾਂਹ ਨੂੰ ਕੁਝ ਹੋ ਸਕੇਗਾ । ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਮਿਲ ਜਾਂਦਾ ਹੈ ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲ ਜਾਂਦੀ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਆਦਰ ਪ੍ਰਾਪਤ ਕਰਦਾ ਹੈ ।੧੬।੩।

**ਮਾਰੂ ਮਹਲਾ ੩ ॥ ਜੋ ਆਇਆ ਸੋ ਸਭੁ ਕੋ ਜਾਸੀ ॥ ਦੂਜੈ ਭਾਇ ਬਾਧਾ ਜਮ ਫਾਸੀ ॥ ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ ॥੧॥ ਆਪੇ ਕਰਤਾ ਕਰਿ ਕਰਿ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥ ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ ਅਗਿਆਨੀ ਅੰਧੁ ਕਮਾਈ ਹੇ ॥੨॥ ਮਨਮੁਖ ਸਹਸਾ ਬੂਝ ਨ ਪਾਈ ॥ ਮਰਿ ਮਰਿ ਜੰਮੈ ਜਨਮੁ ਗਵਾਈ ॥ ਗੁਰਮੁਖਿ ਨਾਮਿ ਰਤੇ ਸੁਖੁ ਪਾਇਆ ਸਹਜੇ ਸਾਚਿ ਸਮਾਈ ਹੇ ॥੩॥ ਧੰਧੈ ਧਾਵਤ ਮਨੁ ਭਇਆ ਮਨੂਰਾ ॥ ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥ ਆਪੇ ਬਖਸਿ ਲਏ ਸੁਖੁ ਪਾਏ ਪੂਰੈ ਸਬਦਿ ਮਿਲਾਈ ਹੇ ॥੪॥ {ਪੰਨਾ ੧੦੪੭}**

**ਪਦ ਅਰਥ** :—ਸਭੁ ਕੋ—ਹਰੇਕ ਜੀਵ । ਜਾਸੀ—ਚਲਾ ਜਾਇਗਾ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਪਿਆਰ ਵਿਚ । ਭਾਇ—ਪਿਆਰ ਵਿਚ । ਬਾਧਾ—ਬੱਝਾ ਹੋਇਆ । ਜਮ—ਮੌਤ, ਆਤਮਕ ਮੌਤ । ਸਤਿਗੁਰਿ—ਗੁਰੂ ਨੇ । ਉਬਰੇ—ਬਚ ਗਏ । ਸਾਚੇ—ਸਾਚਿ, ਸਦਾ-ਥਿਰ ਪ੍ਰਭੂ ਵਿਚ ।੧।

ਆਪੇ—ਆਪ ਹੀ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਲੇਖੈ—ਲੇਖੇ ਵਿਚ, ਪਰਵਾਨਗੀ ਵਿਚ । ਗਿਆਨੁ—ਆਤਮਕ ਜੀਵਨ ਦੀ ਸੂਝ । ਗੁਰਮੁਖਿ—ਗੁਰੂ ਦੀ ਰਾਹੀਂ । ਅੰਧੁ—ਅੰਨ੍ਹਿਆਂ ਵਾਲਾ ਕੰਮ ।੨।

ਸਹਸਾ—ਸਹਮ । ਬੂਝ—(ਆਤਮਕ ਜੀਵਨ ਦੀ) ਸੂਝ । ਮਰਿ—ਮਰ ਕੇ । ਜੰਮੈ—ਜੰਮਦਾ ਹੈ {ਇਕ-ਵਚਨ} । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਨਾਮਿ—ਨਾਮ ਵਿਚ । ਸਹਜੇ—ਆਤਮਕ ਅਡੋਲਤਾ ਵਿਚ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੩।

ਧੰਧੈ—ਧੰਧੇ ਵਿਚ, ਦੁਨੀਆ ਦੇ ਖਲਜਗਨ ਵਿਚ । ਧਾਵਤ—ਦੌੜਦਿਆਂ । ਮਨੂਰਾ—ਸੜਿਆ ਹੋਇਆ ਲੋਹੇ ਦਾ ਚੂਰਾ । ਕੰਚਨੁ—ਸੋਨਾ । ਭੇਟੈ—ਮਿਲਦਾ ਹੈ । ਪੂਰੈ ਸਬਦਿ—ਪੂਰਨ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ।੪।

**ਅਰਥ** :—ਹੇ ਭਾਈ ! ਜਿਹੜਾ ਭੀ ਜੀਵ (ਜਗਤ ਵਿਚ) ਜੰਮਦਾ ਹੈ ਉਹ ਹਰੇਕ ਹੀ (ਜ਼ਰੂਰ ਇਸ ਜਗਤ ਤੋਂ) ਕੂਚ (ਭੀ) ਕਰ ਜਾਂਦਾ ਹੈ, (ਪਰ) ਮਾਇਆ ਦੇ ਮੋਹ ਦੇ ਕਾਰਨ (ਜੀਵ) ਆਤਮਕ ਮੌਤ ਦੀ ਫਾਹੀ ਵਿਚ ਬੱਝ ਜਾਂਦਾ ਹੈ । ਗੁਰੂ ਨੇ ਜਿਨ੍ਹਾਂ ਦੀ ਰੱਖਿਆ ਕੀਤੀ, ਉਹ ਮਨੁੱਖ (ਮਾਇਆ ਦੇ ਮੋਹ ਤੋਂ) ਬਚ ਨਿਕਲਦੇ ਹਨ; ਉਹ ਸਦਾ ਹੀ ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦੇ ਹਨ ।੧।

ਹੇ ਭਾਈ ! (ਇਹ ਸਾਰਾ ਖੇਲ) ਕਰਤਾਰ ਆਪ ਹੀ ਕਰ ਕਰ ਕੇ ਵੇਖ ਰਿਹਾ ਹੈ; ਜਿਸ ਮਨੁੱਖ ਉੱਤੇ ਉਹ ਮਿਹਰ ਦੀ ਨਿਗਾਹ ਕਰਦਾ ਹੈ ਉਹੀ ਮਨੁੱਖ ਉਸ ਦੀ ਪਰਵਾਨਗੀ ਵਿਚ ਹੈ । ਜਿਸ ਮਨੁੱਖ ਨੂੰ ਗੁਰੂ ਦੀ ਰਾਹੀਂ ਆਤਮਕ ਜੀਵਨ ਦੀ ਸੂਝ ਪੈ ਜਾਂਦੀ ਹੈ ਉਸ ਨੂੰ (ਆਤਮਕ ਜੀਵਨ ਬਾਰੇ) ਹਰੇਕ ਗੱਲ ਦੀ ਸਮਝ ਆ ਜਾਂਦੀ ਹੈ । ਗਿਆਨ ਤੋਂ ਸੱਖਣਾ ਮਨੁੱਖ ਅੰਨ੍ਹਿਆਂ ਵਾਲਾ ਕੰਮ ਹੀ ਕਰਦਾ ਰਹਿੰਦਾ ਹੈ ।੨।

ਹੇ ਭਾਈ ! ਮਨ ਦੇ ਮੁਰੀਦ ਮਨੁੱਖ ਨੂੰ (ਹਰ ਵੇਲੇ ਕੋਈ ਨ ਕੋਈ) ਸਹਮ (ਖਾਈ ਜਾਂਦਾ ਹੈ, ਕਿਉਂਕਿ) ਉਸ ਨੂੰ ਆਤਮਕ ਜੀਵਨ ਦੀ ਸੂਝ ਨਹੀਂ ਹੁੰਦੀ ਉਹ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਉਹ ਆਪਣਾ (ਮਨੁੱਖਾ) ਜਨਮ ਵਿਅਰਥ ਗਵਾ ਜਾਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਆਤਮਕ ਆਨੰਦ ਮਾਣਦੇ ਹਨ, ਉਹ ਆਤਮਕ ਅਡੋਲਤਾ ਵਿਚ ਸਦਾ-ਥਿਰ ਪ੍ਰਭੂ ਵਿਚ ਹਰ ਵੇਲੇ ਟਿਕੇ ਰਹਿੰਦੇ ਹਨ ।੩।

ਹੇ ਭਾਈ ! ਦੁਨੀਆ ਦੇ ਖਲਜਗਨ ਵਿਚ ਦੌੜ-ਭੱਜ ਕਰਦਿਆਂ ਮਨੁੱਖ ਦਾ ਮਨ ਸੜਿਆ ਹੋਇਆ ਲੋਹਾ ਬਣ ਜਾਂਦਾ ਹੈ (ਇਉਂ ਸੜਿਆ ਰਹਿੰਦਾ ਹੈ ਜਿਵੇਂ ਸੜਿਆ ਹੋਇਆ ਲੋਹਾ), ਪਰ ਜਦੋਂ ਉਸ ਨੂੰ ਪੂਰਾ ਗੁਰੂ ਮਿਲਦਾ ਹੈ, ਤਦੋਂ ਉਹ ਮੁੜ (ਸੁੱਧ) ਸੋਨਾ ਬਣ ਜਾਂਦਾ ਹੈ । ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਆਪ ਬਖ਼ਸ਼ਸ਼ ਕਰਦਾ ਹੈ ਉਹ ਮਨੁੱਖ ਆਤਮਕ ਆਨੰਦ ਮਾਣਦਾ ਹੈ, ਉਹ ਪੂਰਨ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਲੀਨ ਰਹਿੰਦਾ ਹੈ ।੪।

**ਦੁਰਮਤਿ ਝੂਠੀ ਬੁਰੀ ਬੁਰਿਆਰਿ ॥ ਅਉਗਣਿਆਰੀ ਅਉਗਣਿਆਰਿ ॥ ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ ॥੫॥ ਅਉਗਣਿਆਰੀ ਕੰਤ ਨ ਭਾਵੈ ॥ ਮਨ ਕੀ ਜੂਠੀ ਜੂਠੁ ਕਮਾਵੈ ॥ ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ ॥੬॥ ਦੁਰਮਤਿ ਖੋਟੀ ਖੋਟੁ ਕਮਾਵੈ ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥ ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ ॥੭॥ ਆਪੇ ਹੁਕਮੁ ਕਰੇ ਸਭੁ ਵੇਖੈ ॥ ਇਕਨਾ ਬਖਸਿ ਲਏ ਧੁਰਿ ਲੇਖੈ ॥ ਅਨਦਿਨੁ ਨਾਮਿ ਰਤੇ ਸਚੁ ਪਾਇਆ ਆਪੇ ਮੇਲਿ ਮਿਲਾਈ ਹੇ ॥੮॥ {ਪੰਨਾ ੧੦੪੭}**

**ਪਦ ਅਰਥ** :—ਦੁਰਮਤਿ—ਖੋਟੀ ਮਤਿ ਵਾਲੀ ਜੀਵ-ਇਸਤ੍ਰੀ । ਬੁਰੀ—ਭੈੜੀ । ਬੁਰਿਆਰਿ—ਭੈੜ ਦਾ ਟਿਕਾਣਾ । ਅਉਗਣਿਆਰੀ—ਔਗੁਣਾਂ-ਭਰੀ । ਕਚੀ—ਕਮਜ਼ੋਰ, ਸਦਾ ਥਿੜਕਣ ਵਾਲੀ । ਮੁਖਿ—ਮੂੰਹ ਨਾਲ, ਮੂੰਹੋਂ ।੫।

ਕੰਤ ਨ ਭਾਵੈ—ਕੰਤ ਨੂੰ ਪਸੰਦ ਨਹੀਂ ਆਉਂਦੀ । ਜੂਠੀ—ਗੰਦੀ । ਜੂਠੁ—ਗੰਦ, ਗੰਦਾ ਕੰਮ । ਸਾਉ—ਆਨੰਦ । ਮੂਰਖਿ—{ਇਸਤ੍ਰੀ ਲਿੰਗ} ਮੂਰਖ ਜੀਵ-ਇਸਤ੍ਰੀ । ਬੂਝ—ਆਤਮਕ ਜੀਵਨ ਦੀ ਸੂਝ ।੬।

ਖੋਟੁ—ਖੋਟਾ ਕੰਮ । ਸੀਗਾਰੁ—ਸਿੰਗਾਰ, ਸਰੀਰਕ ਸਜਾਵਟ । ਪਿਰ ਨ ਭਾਵੈ—ਪਿਰ ਨੂੰ ਨਹੀਂ ਭਾਉਂਦੀ । ਰਾਵੇ—ਮਿਲਿਆ ਰਹਿੰਦਾ ਹੈ । ਸਤਿਗੁਰਿ—ਗੁਰੂ ਨੇ । ਮਿਲਿ—(ਆਪਣੇ ਨਾਲ) ਮਿਲਾ ਕੇ ।੭।

ਸਭੁ—ਹਰ ਥਾਂ । ਲੇਖੈ ਬਖਸਿ ਲਏ—ਲੇਖੇ ਵਿਚ ਬਖ਼ਸ਼ ਲੈਂਦਾ ਹੈ, ਲੇਖਾ ਨਹੀਂ ਪੁੱਛਦਾ । ਅਨਦਿਨੁ—ਹਰ ਰੋਜ਼ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਸਚੁ—ਸਦਾ-ਥਿਰ ਪ੍ਰਭੂ । ਆਪੇ—ਆਪ ਹੀ ।੮।

**ਅਰਥ** :—ਹੇ ਭਾਈ ! ਖੋਟੀ ਮਤਿ ਵਾਲੀ ਜੀਵ-ਇਸਤ੍ਰੀ ਝੂਠ ਵਿਚ ਭੈੜ ਵਿਚ ਮਸਤ ਰਹਿੰਦੀ ਹੈ, ਉਹ ਭੈੜ ਦਾ ਅੱਡਾ ਬਣੀ ਰਹਿੰਦੀ ਹੈ, ਉਹ ਸਦਾ ਹੀ ਔਗੁਣਾਂ ਨਾਲ ਭਰੀ ਰਹਿੰਦੀ ਹੈ । ਉਸ ਦੀ ਮਤਿ ਸਦਾ (ਵਿਕਾਰਾਂ ਵਿਚ) ਥਿੜਕਦੀ ਹੈ ਉਹ ਮੂੰਹੋਂ ਖਰ੍ਹਵਾ ਬੋਲਦੀ ਹੈ, ਖੋਟੀ ਮਤਿ ਦੇ ਕਾਰਨ ਉਸ ਨੂੰ ਪਰਮਾਤਮਾ ਦਾ ਨਾਮ ਨਸੀਬ ਨਹੀਂ ਹੁੰਦਾ ।੫।

ਹੇ ਭਾਈ ! ਔਗੁਣਾਂ-ਭਰੀ ਜੀਵ-ਇਸਤ੍ਰੀ ਖਸਮ-ਪ੍ਰਭੂ ਨੂੰ ਚੰਗੀ ਨਹੀਂ ਲੱਗਦੀ, ਮਨ ਦੀ ਗੰਦੀ ਉਹ ਜੀਵ-ਇਸਤ੍ਰੀ ਸਦਾ ਗੰਦਾ ਕੰਮ ਹੀ ਕਰਦੀ ਹੈ, ਉਹ ਮੂਰਖ ਜੀਵ-ਇਸਤ੍ਰੀ ਪਤੀ-ਰੂਪ ਦੇ ਮਿਲਾਪ ਦਾ ਆਨੰਦ ਨਹੀਂ ਜਾਣਦੀ । ਗੁਰੂ ਤੋਂ ਬਿਨਾ ਉਸ ਨੂੰ ਆਤਮਕ ਜੀਵਨ ਦੀ ਸੂਝ ਨਹੀਂ ਪੈਂਦੀ ।੬।

ਹੇ ਭਾਈ ! ਖੋਟੀ ਮਤਿ ਵਾਲੀ ਜੀਵ-ਇਸਤ੍ਰੀ ਸਦਾ ਖੋਟ ਨਾਲ ਭਰੀ ਰਹਿੰਦੀ ਹੈ ਸਦਾ ਖੋਟ ਕਮਾਂਦੀ ਹੈ (ਖੋਟਾ ਕੰਮ ਕਰਦੀ ਹੈ), (ਦੁਰਾਚਾਰਨ ਇਸਤ੍ਰੀ ਵਾਂਗ ਉਹ ਬਾਹਰੋਂ ਧਾਰਮਿਕ) ਸਜਾਵਟ ਕਰਦੀ ਹੈ, ਪਰ ਖਸਮ-ਪ੍ਰਭੂ ਨੂੰ ਪਸੰਦ ਨਹੀਂ ਆਉਂਦੀ । ਗੁਣਾਂ ਵਾਲੀ ਜੀਵ-ਇਸਤ੍ਰੀ ਨੂੰ ਖਸਮ-ਪ੍ਰਭੂ ਸਦਾ ਮਿਲਿਆ ਰਹਿੰਦਾ ਹੈ, ਉਸ ਨੂੰ ਗੁਰੂ (-ਚਰਨਾਂ) ਵਿਚ ਮਿਲਾ ਕੇ (ਆਪਣੇ ਨਾਲ) ਮਿਲਾਈ ਰੱਖਦਾ ਹੈ ।੭।

(ਪਰ, ਹੇ ਭਾਈ ! ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਹਰ ਥਾਂ ਆਪ ਹੀ ਹੁਕਮ ਕਰ ਕੇ (ਆਪਣੇ ਪ੍ਰੇਰੇ ਹੋਏ ਜੀਵਾਂ ਦਾ ਹਰੇਕ ਕੰਮ) ਵੇਖ ਰਿਹਾ ਹੈ । ਧੁਰੋਂ ਆਪਣੇ ਹੁਕਮ ਵਿਚ ਹੀ ਕਈ ਜੀਵਾਂ ਨੂੰ ਲੇਖੇ ਵਿਚ ਬਖ਼ਸ਼ ਲੈਂਦਾ ਹੈ; ਉਹ ਜੀਵ ਹਰ ਵੇਲੇ ਉਸ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਹਨਾਂ ਨੂੰ ਉਹ ਸਦਾ-ਥਿਰ ਪ੍ਰਭੂ ਮਿਲਿਆ ਰਹਿੰਦਾ ਹੈ । ਪ੍ਰਭੂ ਆਪ ਹੀ ਉਹਨਾਂ ਨੂੰ (ਗੁਰੂ ਨਾਲ) ਮਿਲਾ ਕੇ ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ ।੮।

**ਹਉਮੈ ਧਾਤੁ ਮੋਹ ਰਸਿ ਲਾਈ ॥ ਗੁਰਮੁਖਿ ਲਿਵ ਸਾਚੀ ਸਹਜਿ ਸਮਾਈ ॥ ਆਪੇ ਮੇਲੈ ਆਪੇ ਕਰਿ ਵੇਖੈ ਬਿਨੁ ਸਤਿਗੁਰ ਬੂਝ ਨ ਪਾਈ ਹੇ ॥੯॥ ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ ॥ ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ ॥ ਆਪੇ ਕਰੇ ਕਰਾਏ ਆਪੇ ਹੋਰੁ ਕਰਣਾ ਕਿਛੂ ਨ ਜਾਈ ਹੇ ॥੧੦॥ ਕਾਲੁ ਮਾਰਿ ਗੁਰ ਸਬਦਿ ਨਿਵਾਰੇ ॥ ਹਰਿ ਕਾ ਨਾਮੁ ਰਖੈ ਉਰ ਧਾਰੇ ॥ ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ ॥੧੧॥ ਦੂਜੈ ਭਾਇ ਫਿਰੈ ਦੇਵਾਨੀ ॥ ਮਾਇਆ ਮੋਹਿ ਦੁਖ ਮਾਹਿ ਸਮਾਨੀ ॥ ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥੧੨॥ {ਪੰਨਾ ੧੦੪੭}**

**ਪਦ ਅਰਥ** :—ਧਾਤੁ—ਮਾਇਆ । ਮੋਹ ਰਸਿ—ਮੋਹ ਦੇ ਰਸ ਵਿਚ । ਸਾਚੀ ਲਿਵ—ਸਦਾ-ਥਿਰ ਰਹਿਣ ਵਾਲੀ ਲਗਨ । ਸਹਜਿ—ਆਤਮਕ ਅਡੋਲਤਾ ਵਿਚ । ਆਪੇ—(ਪ੍ਰਭੂ) ਆਪ ਹੀ । ਕਰਿ—ਕਰ ਕੇ ।੯।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਇਕਿ ਜਨ—ਕਈ ਮਨੁੱਖ । ਇਕਿ ਅਭਾਗੇ—ਕਈ ਬਦ-ਕਿਸਮਤ ਜੀਵ । ਮੋਹਿ—ਮੋਹ ਵਿਚ । ਕਰਣਾ ਨ ਜਾਈ—ਕੀਤਾ ਨਹੀਂ ਜਾ ਸਕਦਾ ।੧੦।

ਕਾਲੁ—ਮੌਤ, ਆਤਮਕ ਮੌਤ । ਸਬਦਿ—ਸ਼ਬਦ ਦੀ ਰਾਹੀਂ । ਨਿਵਾਰੇ—(ਆਪਾ-ਭਾਵ) ਦੂਰ ਕਰਦਾ ਹੈ । ਉਰ—ਹਿਰਦਾ । ਧਾਰੇ ਰਾਖੈ—ਧਾਰਿ ਰਖੈ, ਵਸਾਈ ਰੱਖਦਾ ਹੈ । ਤੇ—ਤੋਂ । ਨਾਮਿ—ਨਾਮ ਵਿਚ । ਕੈ ਨਾਮਿ—ਦੇ ਨਾਮ ਵਿਚ ।੧੧।

ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਦੇਵਾਨੀ—ਝੱਲੀ ਹੋਈ ਲੁਕਾਈ । ਮਾਹਿ—ਵਿਚ । ਸਮਾਨੀ—ਗ੍ਰਸੀ ਰਹਿੰਦੀ ਹੈ । ਭੇਖ—ਧਾਰਮਿਕ ਪਹਿਰਾਵੇ ।੧੨।

**ਅਰਥ** :—ਹੇ ਭਾਈ ! ਮਾਇਆ (ਜੀਵ ਨੂੰ) ਹਉਮੈ ਵਿਚ ਮੋਹ ਦੇ ਰਸ ਵਿਚ ਲਾਈ ਰੱਖਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਪ੍ਰਭੂ-ਚਰਨਾਂ ਦੀ ਸਦਾ-ਥਿਰ ਲਗਨ ਆਤਮਕ ਅਡੋਲਤਾ ਵਿਚ ਟਿਕਾਈ ਰੱਖਦੀ ਹੈ । ਪਰ, ਹੇ ਭਾਈ ! ਪ੍ਰਭੂ ਆਪ ਹੀ (ਜੀਵ ਨੂੰ ਆਪਣੇ ਚਰਨਾਂ ਵਿਚ) ਜੋੜਦਾ ਹੈ, ਆਪ ਹੀ ਇਹ ਖੇਲ ਕਰ ਕੇ ਵੇਖ ਰਿਹਾ ਹੈ—ਇਹ ਸਮਝ ਗੁਰੂ ਤੋਂ ਬਿਨਾ ਨਹੀਂ ਪੈਂਦੀ ।੯।

ਹੇ ਭਾਈ ! ਕਈ ਐਸੇ ਮਨੁੱਖ ਹਨ ਜਿਹੜੇ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ (ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦੇ ਹਨ, ਕਈ ਐਸੇ ਮੰਦ-ਭਾਗੀ ਹਨ ਜੋ ਸਦਾ ਮਾਇਆ ਦੇ ਮੋਹ ਵਿਚ ਗ਼ਾਫ਼ਿਲ ਪਏ ਰਹਿੰਦੇ ਹਨ ।

(ਪਰ, ਜੀਵਾਂ ਦੇ ਕੀਹ ਵੱਸ ?) ਪ੍ਰਭੂ ਆਪ ਹੀ (ਸਭ ਵਿਚ ਵਿਆਪਕ ਹੋ ਕੇ ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ (ਉਸ ਦੀ ਰਜ਼ਾ ਦੇ ਵਿਰੁੱਧ) ਹੋਰ ਕੁਝ ਭੀ ਕੀਤਾ ਨਹੀਂ ਜਾ ਸਕਦਾ ।੧੦।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਤਮਕ ਮੌਤ ਨੂੰ ਮਾਰ ਕੇ (ਆਪਣੇ ਅੰਦਰੋਂ ਆਪਾ-ਭਾਵ) ਦੂਰ ਕਰਦਾ ਹੈ, ਅਤੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਹ ਮਨੁੱਖ ਗੁਰੂ ਦੀ ਸਰਨ ਦੀ ਬਰਕਤਿ ਨਾਲ ਆਤਮਕ ਆਨੰਦ ਮਾਣਦਾ ਹੈ, ਪਰਮਾਤਮਾ ਦੇ ਨਾਮ ਵਿਚ ਸਦਾ ਟਿਕਿਆ ਰਹਿੰਦਾ ਹੈ ।੧੧।

ਹੇ ਭਾਈ ! ਜਿਹੜੀ ਜੀਵ-ਇਸਤ੍ਰੀ ਮਾਇਆ ਦੇ ਮੋਹ ਵਿਚ ਝੱਲੀ ਹੋਈ ਭਟਕਦੀ ਫਿਰਦੀ ਹੈ ਉਹ ਮਾਇਆ ਦੇ ਮੋਹ ਵਿਚ ਅਤੇ ਦੁੱਖਾਂ ਵਿਚ ਗ੍ਰਸੀ ਰਹਿੰਦੀ ਹੈ; ਜੇ ਉਹ ਬਹੁਤੇ ਧਾਰਮਿਕ ਪਹਿਰਾਵੇ ਭੀ ਧਾਰਨ ਕਰੇ, ਉਹ ਸੁਖ ਪ੍ਰਾਪਤ ਨਹੀਂ ਕਰ ਸਕਦੀ, ਗੁਰੂ ਦੀ ਸਰਨ ਪੈਣ ਤੋਂ ਬਿਨਾ ਸੁਖ ਨਹੀਂ ਮਿਲਦਾ ।੧੨।

**ਕਿਸ ਨੋ ਕਹੀਐ ਜਾ ਆਪਿ ਕਰਾਏ ॥ ਜਿਤੁ ਭਾਵੈ ਤਿਤੁ ਰਾਹਿ ਚਲਾਏ ॥ ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ ॥੧੩॥ ਆਪੇ ਕਰਤਾ ਆਪੇ ਭੁਗਤਾ ॥ ਆਪੇ ਸੰਜਮੁ ਆਪੇ ਜੁਗਤਾ ॥ ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ ॥੧੪॥ ਸੇ ਵਡਭਾਗੀ ਜਿਨੀ ਏਕੋ ਜਾਤਾ ॥ ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥ ਇਕਥੈ ਗੁਪਤੁ ਪਰਗਟੁ ਹੈ ਆਪੇ ਗੁਰਮੁਖਿ ਭ੍ਰਮੁ ਭਉ ਜਾਈ ਹੇ ॥੧੫॥ ਗੁਰਮੁਖਿ ਹਰਿ ਜੀਉ ਏਕੋ ਜਾਤਾ ॥ ਅੰਤਰਿ ਨਾਮੁ ਸਬਦਿ ਪਛਾਤਾ ॥ ਜਿਸੁ ਤੂ ਦੇਹਿ ਸੋਈ ਜਨੁ ਪਾਏ ਨਾਨਕ ਨਾਮਿ ਵਡਾਈ ਹੇ ॥੧੬॥੪॥ {ਪੰਨਾ ੧੦੪੭-੧੦੪੮}**

**ਪਦ ਅਰਥ** :—ਕਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ} । ਜਾ—ਜਦੋਂ । ਜਿਤੁ—ਜਿਸ ਉੱਤੇ । ਜਿਤੁ ਰਾਹਿ—ਜਿਸ ਰਾਹ ਉੱਤੇ । ਤਿਤੁ ਰਾਹਿ—ਉਸ ਰਾਹ ਉਤੇ । ਭਾਵੈ—ਉਸ ਨੂੰ ਚੰਗਾ ਲੱਗਦਾ ਹੈ ।੧੩।

ਕਰਤਾ—ਪੈਦਾ ਕਰਨ ਵਾਲਾ । ਭੁਗਤਾ—(ਜੀਵਾਂ ਵਿਚ ਬੈਠ ਕੇ) ਭੋਗਣ ਵਾਲਾ । ਸੰਜਮੁ—ਪਰਹੇਜ਼, ਸੰਕੋਚ । ਜੁਗਤਾ—(ਸਭ ਪਦਾਰਥਾਂ ਵਿਚ) ਮਿਲਿਆ ਹੋਇਆ । ਮਧੁ ਸੂਦਨੁ—{ਮਧੁ ਦੈਂਤ ਨੂੰ ਮਾਰਨ ਵਾਲਾ, ਦੈਂਤਾਂ ਦਾ ਨਾਸ ਕਰਨ ਵਾਲਾ} ਦੁਸ਼ਟ-ਦਮਨ ਪਰਮਾਤਮਾ । ਜਿਸ ਦਾ—{ਸੰਬੰਧਕ 'ਦਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ।੧੪।

ਸੇ—ਉਹ {ਬਹੁ-ਵਚਨ} । ਜਿਨੀ—ਜਿਨ੍ਹਾਂ ਨੇ । ਏਕੋ ਜਾਤਾ—ਇਕ ਪਰਮਾਤਮਾ ਨੂੰ ਹੀ (ਵਿਆਪਕ) ਜਾਣਿਆ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਇਕਥੈ—ਕਿਸੇ ਥਾਂ ਵਿਚ । ਗੁਪਤੁ—ਲੁਕਿਆ ਹੋਇਆ । ਆਪੇ—ਪ੍ਰਭੂ ਆਪ ਹੀ । ਗੁਰਮੁਖਿ—ਗੁਰੂ ਦੀ ਸਰਨ ਪਿਆਂ ।੧੫।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਦੇਹਿ—ਦੇਂਦਾ ਹੈਂ । ਨਾਮਿ—ਨਾਮ ਵਿਚ । ਵਡਾਈ—ਇੱਜ਼ਤ ।੧੬।

**ਅਰਥ** :—ਹੇ ਭਾਈ ! ਜਦੋਂ (ਪਰਮਾਤਮਾ) ਆਪ (ਹੀ ਜੀਵਾਂ ਪਾਸੋਂ ਸਭ ਕੁਝ) ਕਰਾ ਰਿਹਾ ਹੈ, ਤਾਂ ਉਸ ਤੋਂ ਬਿਨਾ ਕਿਸੇ ਹੋਰ ਪਾਸ ਪੁਕਾਰ ਨਹੀਂ ਕੀਤੀ ਜਾ ਸਕਦੀ । ਜਿਸ ਰਾਹ ਉਤੇ ਤੋਰਨਾ ਉਸ ਨੂੰ ਚੰਗਾ ਲੱਗਦਾ ਹੈ ਉਸ ਰਾਹ ਉੱਤੇ ਹੀ (ਜੀਵਾਂ ਨੂੰ) ਤੋਰਦਾ ਹੈ ।੧੩।

ਹੇ ਭਾਈ ! ਪਰਮਾਤਮਾ ਆਪ ਹੀ (ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ, ਆਪ ਹੀ (ਜੀਵਾਂ ਵਿਚ ਬੈਠ ਕੇ ਪਦਾਰਥਾਂ ਨੂੰ) ਭੋਗਣ ਵਾਲਾ ਹੈ । ਪ੍ਰਭੂ ਆਪ ਹੀ (ਪਦਾਰਥਾਂ ਦੇ ਭੋਗਣ ਵੱਲੋਂ) ਪਰਹੇਜ਼ (ਕਰਨ ਵਾਲਾ ਹੈ), ਆਪ ਹੀ ਸਭ ਜੀਵਾਂ ਤੇ ਪਦਾਰਥਾਂ ਵਿਚ ਵਿਆਪਕ ਹੈ । ਉਹ ਆਪ ਹੀ ਪਵਿੱਤਰ ਹੈ, ਆਪ ਹੀ ਦਇਆ

ਕਰਨ ਵਾਲਾ ਹੈ, ਆਪ ਹੀ ਵਿਕਾਰੀਆਂ ਦਾ ਨਾਸ ਕਰਨ ਵਾਲਾ ਹੈ, (ਉਹ ਐਸਾ ਹੈ) ਜਿਸ ਦਾ ਹੁਕਮ ਮੋੜਿਆ ਨਹੀਂ ਜਾ ਸਕਦਾ ।੧੪।

ਹੇ ਭਾਈ ! ਉਹ ਮਨੁੱਖ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਉਸ ਇੱਕ ਪਰਮਾਤਮਾ ਨੂੰ (ਹਰ ਥਾਂ) ਜਾਣਿਆ ਹੈ (ਜਿਨ੍ਹਾਂ ਇਹ ਸਮਝਿਆ ਹੈ ਕਿ) ਜਗਤ ਦਾ ਸਹਾਰਾ ਦਾਤਾਰ ਹਰੇਕ ਸਰੀਰ ਵਿਚ ਵੱਸ ਰਿਹਾ ਹੈ । ਕਿਸੇ ਥਾਂ ਉਹ ਲੁਕਿਆ ਹੋਇਆ (ਵੱਸਦਾ) ਹੈ, ਕਿਸੇ ਥਾਂ ਪਰਤੱਖ ਦਿੱਸ ਰਿਹਾ ਹੈ—ਗੁਰੂ ਦੀ ਰਾਹੀਂ (ਇਹ ਨਿਸਚਾ ਕਰ ਕੇ ਮਨੁੱਖ ਦਾ) ਭਰਮ ਤੇ ਡਰ ਦੂਰ ਹੋ ਜਾਂਦਾ ਹੈ (ਫਿਰ ਨਾਹ ਕੋਈ ਵੈਰੀ ਦਿੱਸਦਾ ਹੈ ਤੇ ਨਾ ਹੀ ਕਿਸੇ ਤੋਂ ਡਰ ਆਉਂਦਾ ਹੈ) ।੧੫।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਇਕ ਪਰਮਾਤਮਾ ਨਾਲ ਹੀ ਡੂੰਘੀ ਸਾਂਝ ਪਾਂਦਾ ਹੈ ਉਸ ਦੇ ਅੰਦਰ ਪ੍ਰਭੂ ਦਾ ਨਾਮ ਵੱਸਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਨੂੰ (ਹਰ ਥਾਂ) ਪਛਾਣਦਾ ਹੈ ।

ਹੇ ਨਾਨਕ ! (ਆਖ—ਹੇ ਪ੍ਰਭੂ !) ਜਿਸ ਮਨੁੱਖ ਨੂੰ ਤੂੰ ਆਪਣਾ ਨਾਮ ਦੇਂਦਾ ਹੈਂ, ਉਹੀ ਮਨੁੱਖ ਤੇਰਾ ਨਾਮ ਪ੍ਰਾਪਤ ਕਰਦਾ ਹੈ । ਨਾਮ ਦੀ ਰਾਹੀਂ ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਪ੍ਰਾਪਤ ਹੁੰਦੀ ਹੈ ।੧੬।੪।

**ਮਾਰੂ ਮਹਲਾ ੩ ॥ ਸਚੁ ਸਾਲਾਹੀ ਗਹਿਰ ਗੰਭੀਰੈ ॥ ਸਭੁ ਜਗੁ ਹੈ ਤਿਸ ਹੀ ਕੈ ਚੀਰੈ ॥ ਸਭਿ ਘਟ ਭੋਗਵੈ ਸਦਾ ਦਿਨੁ ਰਾਤੀ ਆਪੇ ਸੂਖ ਨਿਵਾਸੀ ਹੇ ॥੧॥ ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਆਪੇ ਆਇ ਵਸਿਆ ਘਟ ਅੰਤਰਿ ਤੂਟੀ ਜਮ ਕੀ ਫਾਸੀ ਹੇ ॥੨॥ ਕਿਸੁ ਸੇਵੀ ਤੈ ਕਿਸੁ ਸਾਲਾਹੀ ॥ ਸਤਿਗੁਰੁ ਸੇਵੀ ਸਬਦਿ ਸਾਲਾਹੀ ॥ ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ ॥੩॥ ਦੇਹੀ ਕਾਚੀ ਕਾਗਦ ਮਿਕਦਾਰਾ ॥ ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥ ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ ॥੪॥ {ਪੰਨਾ ੧੦੪੮}**

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ । ਸਾਲਾਹੀ—ਸਾਲਾਹੀਂ, ਮੈਂ ਸਿਫ਼ਤਿ-ਸਾਲਾਹ ਕਰਦਾ ਹਾਂ । ਗਹਿਰ—ਗਹਿਰਾ, ਡੂੰਘਾ, ਅਥਾਹ । ਗੰਭੀਰ—ਵੱਡੇ ਜਿਗਰੇ ਵਾਲਾ । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਕੈ ਚੀਰੈ—ਦੇ ਪੱਲੇ ਵਿਚ, ਦੇ ਹੁਕਮ ਵਿਚ । ਸਭਿ—ਸਾਰੇ । ਸਭਿ ਘਟ ਭੋਗਵੈ—ਸਾਰੇ ਸਰੀਰਾਂ ਨੂੰ ਭੋਗ ਰਿਹਾ ਹੈ, ਸਾਰੇ ਸਰੀਰਾਂ ਵਿਚ ਮੌਜੂਦ ਹੈ । ਆਪੇ—ਆਪ ਹੀ । ਸੂਖ ਨਿਵਾਸੀ—ਸੁਖਾਂ ਦਾ ਨਿਵਾਸ-ਅਸਥਾਨ, ਸੁਖਾਂ ਦਾ ਸੋਮਾ ।੧।

ਸਾਹਿਬੁ—ਮਾਲਕ । ਸਚੀ—ਸਦਾ ਕਾਇਮ ਰਹਿਣ ਵਾਲੀ । ਨਾਈ—{ਨਾ} ਵਡਿਆਈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮੰਨਿ—ਮਨਿ, ਮਨ ਵਿਚ । ਵਸਾਈ—ਵਸਾਇਆ ਜਾ ਸਕਦਾ ਹੈ । ਘਟ ਅੰਤਰਿ—ਹਿਰਦੇ ਵਿਚ । ਜਮ ਕੀ ਫਾਸੀ—ਮੌਤ ਦੀ ਫਾਹੀ, ਜਨਮ-ਮਰਨ ਦਾ ਗੇੜ ।੨।

ਸੇਵੀ—ਸੇਵੀਂ, ਮੈਂ ਸੇਵਾਂ, ਮੈਂ ਸਰਨ ਪਵਾਂ । ਤੈ—ਅਤੇ । ਸਾਲਾਹੀ—ਸਾਲਾਹੀਂ, ਮੈਂ ਸਾਲਾਹਾਂ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ । ਕਮਲੁ—ਹਿਰਦਾ-ਕੌਲ ਫੁੱਲ । ਪ੍ਰਗਾਸੀ—ਖਿੜਿਆ ਰਹਿੰਦਾ ਹੈ ।੩।

ਦੇਹੀ—ਸਰੀਰ । ਕਾਚੀ—ਨਾਸਵੰਤ । ਕਾਗਦ ਮਿਕਦਾਰਾ—ਕਾਗ਼ਜ਼ ਵਾਂਗ । ਬਾਰਾ—ਚਿਰ । ਕੰਚਨ—ਸੋਨਾ, ਸੋਨੇ ਵਾਂਗ ਸੋਹਣਾ ਅਰੋਗ । ਕਾਇਆ—ਸਰੀਰ । ਗੁਰਮੁਖਿ—ਗੁਰੂ ਦੀ ਰਾਹੀਂ ।੪।

**ਅਰਥ** :—ਹੇ ਭਾਈ ! ਮੈਂ ਤਾਂ ਉਸ ਅਥਾਹ ਤੇ ਵੱਡੇ ਜਿਗਰੇ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹਾਂ ਜੋ ਸਦਾ ਕਾਇਮ ਰਹਿਣ ਵਾਲਾ ਹੈ, ਸਾਰਾ ਜਗਤ ਜਿਸ ਦੇ ਹੁਕਮ ਵਿਚ ਤੁਰ ਰਿਹਾ ਹੈ, ਜੋ ਸਾਰੇ ਸਰੀਰਾਂ ਵਿਚ ਮੌਜੂਦ ਹੈ ਅਤੇ ਜੋ ਆਪ ਹੀ ਸਾਰੇ ਸੁਖਾਂ ਦਾ ਸੋਮਾ ਹੈ ।੧।

ਹੇ ਭਾਈ ! ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ । ਗੁਰੂ ਦੀ ਕਿਰਪਾ ਨਾਲ ਉਸ ਨੂੰ ਮਨ ਵਿਚ ਵਸਾਇਆ ਜਾ ਸਕਦਾ ਹੈ । ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਆਪੇ ਹੀ (ਮਿਹਰ ਕਰ ਕੇ) ਆ ਵੱਸਦਾ ਹੈ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।੨।

(ਹੇ ਭਾਈ ! ਜੇ ਤੂੰ ਪੁੱਛੇਂ ਕਿ) ਮੈਂ ਕਿਸ ਦੀ ਸੇਵਾ ਕਰਦਾ ਹਾਂ ਅਤੇ ਕਿਸ ਦੀ ਸਿਫ਼ਤਿ-ਸਾਲਾਹ ਕਰਦਾ ਹਾਂ (ਤਾਂ ਇਸ ਦਾ ਉੱਤਰ ਇਹ ਹੈ ਕਿ) ਮੈਂ ਸਦਾ ਗੁਰੂ ਦੀ ਸਰਨ ਪਿਆ ਰਹਿੰਦਾ ਹਾਂ ਅਤੇ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦਾ ਹਾਂ । ਹੇ ਭਾਈ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਮਨੁੱਖ ਦੀ ਬੁੱਧੀ ਸਦਾ ਸ੍ਰੇਸ਼ਟ ਰਹਿੰਦੀ ਹੈ ਅਤੇ ਮਨੁੱਖ ਦੇ ਅੰਦਰ ਉਸ ਦਾ ਹਿਰਦਾ-ਕੌਲ ਫੁੱਲ ਖਿੜਿਆ ਰਹਿੰਦਾ ਹੈ ।੩।

ਹੇ ਭਾਈ ! ਮਨੁੱਖ ਦਾ ਇਹ ਸਰੀਰ ਕਾਗ਼ਜ਼ ਵਾਂਗ ਨਾਸਵੰਤ ਹੈ, (ਜਿਵੇਂ ਕਾਗ਼ਜ਼ ਉਤੇ ਪਾਣੀ ਦੀ ਇਕ) ਬੂੰਦ ਪੈ ਜਾਏ ਤਾਂ (ਕਾਗ਼ਜ਼) ਗਲ ਜਾਂਦਾ ਹੈ (ਇਸੇ ਤਰ੍ਹਾਂ ਇਸ ਸਰੀਰ ਦਾ) ਨਾਸ ਹੁੰਦਿਆਂ ਭੀ ਚਿਰ ਨਹੀਂ ਲੱਗਦਾ । ਪਰ ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ (ਸਹੀ ਜੀਵਨ-ਰਾਹ) ਸਮਝ ਲੈਂਦਾ ਹੈ ਜਿਸ ਦੇ ਅੰਦਰ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ, ਉਸ ਦਾ ਇਹ ਸਰੀਰ (ਵਿਕਾਰਾਂ ਤੋਂ ਬਚਿਆ ਰਹਿ ਕੇ) ਸੁੱਧ ਸੋਨਾ ਬਣਿਆ ਰਹਿੰਦਾ ਹੈ ।੪।

**ਸਚਾ ਚਉਕਾ ਸੁਰਤਿ ਕੀ ਕਾਰਾ ॥ ਹਰਿ ਨਾਮੁ ਭੋਜਨੁ ਸਚੁ ਆਧਾਰਾ ॥ ਸਦਾ ਤ੍ਰਿਪਤਿ ਪਵਿਤੁ ਹੈ ਪਾਵਨੁ ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥੫॥ ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥ ਹਰਿ ਗੁਣ ਗਾਵਹਿ ਅਨਦਿਨੁ ਜਾਗੇ ॥ ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ ਹਰਿ ਰਸਿ ਰਾਸੀ ਹੇ ॥੬॥ ਹਰਿ ਨਾਮੁ ਚੇਤਾ ਅਵਰੁ ਨ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥ ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ ॥੭॥ ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ ॥ ਆਪਿ ਭੂਲਾ ਜਾ ਖਸਮਿ ਭੁਲਾਇਆ ॥ ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ ॥੮॥ {ਪੰਨਾ ੧੦੪੮}**

**ਪਦ ਅਰਥ** :—ਸਚਾ—ਸਦਾ (ਪਵਿੱਤਰ) ਰਹਿਣ ਵਾਲਾ । ਕਾਰਾ—ਕਾਰਾਂ, ਲਕੀਰਾਂ । ਭੋਜਨੁ—ਖ਼ੁਰਾਕ । ਸਚੁ—ਸਦਾ-ਥਿਰ ਪ੍ਰਭੂ । ਆਧਾਰਾ—ਆਸਰਾ, ਸਹਾਰਾ । ਤ੍ਰਿਪਤਿ—ਰੱਜ, ਸੰਤੋਖ । ਪਾਵਨੁ—ਪਵਿੱਤਰ । ਜਿਤੁ—ਜਿਸ ਵਿਚ । ਘਟਿ—ਹਿਰਦੇ ਵਿਚ । ਜਿਤੁ ਘਟਿ—ਜਿਸ ਹਿਰਦੇ ਵਿਚ ।੫।

ਹਉ—ਮੈਂ । ਤਿਨ—ਉਹਨਾਂ ਤੋਂ । ਸਾਚੈ—ਸਦਾ-ਥਿਰ ਪ੍ਰਭੂ ਵਿਚ । ਗਾਵਹਿ—{ਬਹੁ-ਵਚਨ} ਗਾਂਦੇ ਹਨ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗੇ—ਜਾਗਿ, (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿ ਕੇ । ਅੰਤਰਿ—ਅੰਦਰ । ਰਸਨਾ—ਜੀਭ । ਰਸਿ—ਰਸ ਵਿਚ । ਰਾਸੀ—ਰਸੀ ਹੋਈ, ਭਿੱਜੀ ਹੋਈ ।੬।

ਚੇਤਾ—ਚੇਤਾਂ, ਮੈਂ ਚੇਤੇ ਕਰਦਾ ਹਾਂ । ਪੂਜਾ—ਪੂਜਾਂ, ਮੈਂ ਪੂਜਦਾ ਹਾਂ । ਸੇਵੀ—ਸੇਵੀਂ, ਮੈਂ ਸੇਂਵਦਾ ਹਾਂ । ਪੂਰੇ ਗੁਰਿ—ਪੂਰੇ ਗੁਰੂ ਨੇ । ਸਭੁ—ਹਰ ਥਾਂ । ਸਚੈ ਨਾਮਿ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ ।੭।

ਭ੍ਰਮਿ ਭ੍ਰਮਿ—ਭਟਕ ਭਟਕ ਕੇ । ਫਿਰਿ ਫਿਰਿ—ਮੁੜ ਮੁੜ । ਖਸਮਿ—ਖਸਮ ਨੇ । ਭੂਲਾ—ਕੁਰਾਹੇ ਪੈ ਗਿਆ । ਭੁਲਾਇਆ—ਕੁਰਾਹੇ ਪਾ ਦਿੱਤਾ । ਜਾ—ਜਾਂ, ਜਦੋਂ । ਤਾ—ਤਾਂ, ਤਦੋਂ । ਗੁਰਮੁਖਿ—ਗੁਰੂ ਦੀ ਰਾਹੀਂ । ਚੀਨੈ—ਪਰਖਦਾ ਹੈ ।੮।

**ਅਰਥ** :—ਹੇ ਭਾਈ ! ਜਿਸ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਦਾ ਵੱਸਦਾ ਹੈ, ਉਹ ਹਿਰਦਾ (ਮਾਇਆ ਦੀ ਤ੍ਰਿਸ਼ਨਾ ਵੱਲੋਂ) ਰੱਜਿਆ ਰਹਿੰਦਾ ਹੈ, ਉਹ ਹਿਰਦਾ ਸਦਾ ਪਵਿੱਤਰ ਹੈ, ਉਹ ਹਿਰਦਾ ਹੀ ਸਦਾ (ਸੁੱਚਾ) ਰਹਿਣ ਵਾਲਾ ਚੌਂਕਾ ਹੈ, ਪ੍ਰਭੂ-ਚਰਨਾਂ ਵਿਚ ਬਣੀ ਹੋਈ ਲਗਨ ਉਸ ਚੌਂਕੇ ਦੀਆਂ ਲਕੀਰਾਂ ਹਨ ( ਜੋ ਵਿਕਾਰਾਂ ਨੂੰ, ਬਾਹਰੋਂ ਆ ਕੇ ਚੌਂਕਾ ਭਿੱਟਣ ਤੋਂ ਰੋਕਦੀਆਂ ਹਨ) । ਅਜਿਹੇ ਹਿਰਦੇ ਦੀ ਖ਼ੁਰਾਕ ਪਰਮਾਤਮਾ ਦਾ ਨਾਮ ਹੈ, ਸਦਾ-ਥਿਰ ਪਰਮਾਤਮਾ ਹੀ ਉਸ ਹਿਰਦੇ ਦੀ ਖ਼ੁਰਾਕ ਪਰਮਾਤਮਾ ਹੈ ।੫।

ਹੇ ਭਾਈ ! ਮੈਂ ਉਹਨਾਂ ਮਨੁੱਖਾਂ ਤੋਂ ਕੁਰਬਾਨ ਜਾਂਦਾ ਹਾਂ, ਜਿਹੜੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਜੁੜੇ ਰਹਿੰਦੇ ਹਨ, ਜਿਹੜੇ ਹਰ ਵੇਲੇ (ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿ ਕੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ । ਉਹਨਾਂ ਦੇ ਅੰਦਰ ਸਦਾ ਟਿਕਿਆ ਰਹਿਣ ਵਾਲਾ ਆਨੰਦ ਬਣਿਆ ਰਹਿੰਦਾ ਹੈ, ਉਹਨਾਂ ਦੀ ਜੀਭ ਪ੍ਰਭੂ ਦੇ ਨਾਮ-ਰਸ ਵਿਚ ਰਸੀ ਰਹਿੰਦੀ ਹੈ ।੬।

ਹੇ ਭਾਈ ! ਮੈਂ ਤਾਂ ਪਰਮਾਤਮਾ ਦਾ ਨਾਮ (ਹੀ) ਸਦਾ ਯਾਦ ਕਰਦਾ ਹਾਂ, ਮੈਂ ਕਿਸੇ ਹੋਰ ਦੀ ਪੂਜਾ ਨਹੀਂ ਕਰਦਾ । ਮੈਂ ਇਕ ਪਰਾਮਤਮਾ ਦੀ ਹੀ ਸੇਵਾ-ਭਗਤੀ ਕਰਦਾ ਹਾਂ; ਕਿਸੇ ਹੋਰ ਦੂਜੇ ਦੀ ਸੇਵਾ ਮੈਂ ਨਹੀਂ ਕਰਦਾ । ਹੇ ਭਾਈ ! (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਸਦਾ ਕਾਇਮ ਰਹਿਣ ਵਾਲਾ ਹਰੀ ਪਰਮਾਤਮਾ ਹਰ ਥਾਂ ਵਿਖਾ ਦਿੱਤਾ, ਉਹ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ ।੭।

ਹੇ ਭਾਈ ! ਜੀਵ ਭਟਕ ਭਟਕ ਕੇ ਮੁੜ ਮੁੜ ਜੂਨਾਂ ਵਿਚ ਪਿਆ ਰਹਿੰਦਾ ਹੈ, (ਜੀਵ ਦੇ ਕੀਹ ਵੱਸ ?) ਜਦੋਂ ਮਾਲਕ-ਪ੍ਰਭੂ ਨੇ ਇਸ ਨੂੰ ਕੁਰਾਹੇ ਪਾ ਦਿੱਤਾ, ਤਾਂ ਇਹ ਜੀਵ ਭੀ ਕੁਰਾਹੇ ਪੈ ਗਿਆ । ਹੇ ਭਾਈ ! ਜਦੋਂ ਪਰਮਾਤਮਾ ਇਸ ਨੂੰ ਮਿਲਦਾ ਹੈ (ਇਸ ਉਤੇ ਦਇਆ ਕਰਦਾ ਹੈ) ਤਦੋਂ ਗੁਰੂ ਦੀ ਸਰਨ ਪੈ ਕੇ ਇਹ (ਸਹੀ ਜੀਵਨ-ਰਾਹ) ਸਮਝਦਾ ਹੈ, ਤਦੋਂ ਅਬਿਨਾਸੀ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨੂੰ (ਆਪਣੇ ਹਿਰਦੇ ਵਿਚ) ਤੋਲਦਾ ਹੈ ।੮।

**ਕਾਮਿ ਕ੍ਰੋਧਿ ਭਰੇ ਹਮ ਅਪਰਾਧੀ ॥ ਕਿਆ ਮੁਹੁ ਲੈ ਬੋਲਹ, ਨਾ ਹਮ ਗੁਣ ਨ ਸੇਵਾ ਸਾਧੀ ॥ ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ, ਸਾਚੁ ਨਾਮੁ ਅਬਿਨਾਸੀ ਹੇ ॥੯॥ ਨਾ ਕੋਈ ਕਰੇ ਨ ਕਰਣੈ ਜੋਗਾ ॥ ਆਪੇ ਕਰਹਿ ਕਰਾਵਹਿ ਸੁ ਹੋਇਗਾ ॥ ਆਪੇ ਬਖਸਿ ਲੈਹਿ ਸੁਖੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੦॥ ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥ ਹਰਿ ਸਾਚੇ ਸੇਤੀ ਵਣਜੁ ਵਾਪਾਰਾ ॥ ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ ॥੧੧॥ ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥ ਆਪੇ ਬਖਸਿ ਲੈਹਿ ਨਾਮੁ ਦੀਜੈ ॥ ਗੁਰਮੁਖਿ ਹੋਵੈ ਸੋ ਪਤਿ ਪਾਏ ਇਕਤੁ ਨਾਮਿ ਨਿਵਾਸੀ ਹੇ ॥੧੨॥ {ਪੰਨਾ ੧੦੪੯}**

**ਪਦ ਅਰਥ** :—ਕਾਮਿ—ਕਾਮ (ਦੇ ਚਿੱਕੜ) ਨਾਲ । ਕ੍ਰੋਧਿ—ਕ੍ਰੋਧ (ਦੇ ਚਿੱਕੜ) ਨਾਲ । ਭਰੇ—ਲਿੱਬੜੇ ਹੋਏ । ਅਪਰਾਧੀ—ਭੁੱਲਣਹਾਰ । ਬੋਲਹ—ਅਸੀ ਬੋਲੀਏ । ਲੈ—ਲੈ ਕੇ । ਕਿਆ ਮੁਹੁ ਲੈ—ਕਿਹੜਾ ਮੂੰਹ ਲੈ ਕੇ ? ਕਿਸ ਮੂੰਹ ਨਾਲ ? ਬਾਧੀ—ਕੀਤੀ । ਤੁਮ ਆਪੇ—ਤੂੰ ਆਪ ਹੀ । ਸਾਚੁ—ਸਦਾ-ਥਿਰ ।੯।

ਕਰਣੈ ਜੋਗਾ—ਕਰ ਸਕਣ ਦੀ ਸਮਰਥਾ ਵਾਲਾ । ਆਪੇ ਕਰਹਿ—ਤੂੰ ਆਪ ਹੀ ਕਰਦਾ ਹੈਂ । ਬਖਸਿ ਲੈਹਿ—ਜਿਸ ਉੱਤੇ ਤੂ ਦਇਆਵਾਨ ਹੁੰਦਾ ਹੈਂ । ਨਾਮਿ—ਨਾਮ ਵਿਚ । ਨਿਵਾਸੀ—ਨਿਵਾਸ ਰੱਖਣ ਵਾਲਾ ।੧੦।

ਸਬਦੁ ਅਪਾਰਾ—ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ (ਦਾ ਬੀਜਿ) । ਬੀਜ—{ਕ੍ਰਿਆ} । ਸੇਤੀ—ਨਾਲ । ਸਚੁ ਧਨੁ—ਸਦਾ ਕਾਇਮ ਰਹਿਣ ਵਾਲਾ (ਨਾਮ-) ਧਨ । ਜੰਮਿਆ—ਉੱਗ ਪਿਆ, ਪੈਦਾ ਹੋ ਗਿਆ । ਤੋਟਿ—ਕਮੀ । ਅੰਤਰਿ—ਅੰਦਰ ।੧੧।

ਹਰਿ ਜੀਉ—ਹੇ ਪ੍ਰਭੂ ! ਨੋ—ਨੂੰ । ਗੁਰਮੁਖਿ—ਗੁਰੂ ਦੇ ਸਨਮੁਖ । ਸੋ—ਉਹ ਮਨੁੱਖ । ਪਤਿ—ਇੱਜ਼ਤ । ਇਕਤੁ—ਇੱਕ ਵਿਚ । ਨਾਮਿ—ਨਾਮ ਵਿਚ । ਇਕਤੁ ਨਾਮਿ—ਸਿਰਫ਼ ਇੱਕ ਨਾਮ ਵਿਚ ।੧੨।

**ਅਰਥ** :—ਹੇ ਪ੍ਰਭੂ ! ਅਸੀ ਭੁੱਲਣਹਾਰ ਜੀਵ ਕਾਮ ਕ੍ਰੋਧ (ਦੇ ਚਿੱਕੜ) ਨਾਲ ਲਿੱਬੜੇ ਰਹਿੰਦੇ ਹਾਂ । ਤੇਰੇ ਅੱਗੇ ਅਰਜ਼ ਕਰਦਿਆਂ ਭੀ ਸ਼ਰਮ ਆਉਂਦੀ ਹੈ । ਨਾਹ ਸਾਡੇ ਅੰਦਰ ਕੋਈ ਗੁਣ ਹਨ, ਨਾਹ ਅਸਾਂ ਕੋਈ ਸੇਵਾ-ਭਗਤੀ ਕੀਤੀ ਹੈ । (ਪਰ ਤੂੰ ਸਦਾ ਦਇਆਲ ਹੈਂ, ਮਿਹਰ ਕਰ) ਤੂੰ ਆਪ ਹੀ ਸਾਨੂੰ ਡੁੱਬ ਰਹੇ ਪੱਥਰਾਂ ਨੂੰ (ਵਿਕਾਰਾਂ ਵਿਚ ਡੁੱਬ ਰਹੇ ਪੱਥਰ-ਦਿਲਾਂ ਨੂੰ) ਆਪਣੇ ਨਾਮ ਵਿਚ ਲਾ ਲੈ । ਤੇਰਾ ਨਾਮ ਹੀ ਸਦਾ ਅਟੱਲ ਹੈ ਤੇ ਨਾਸ-ਰਹਿਤ ਹੈ ।੯।

ਹੇ ਪ੍ਰਭੂ ! (ਤੇਰੀ ਪ੍ਰੇਰਨਾ ਤੋਂ ਬਿਨਾ) ਕੋਈ ਭੀ ਜੀਵ ਕੁਝ ਨਹੀਂ ਕਰਦਾ, ਕਰਨ ਦੀ ਸਮਰਥਾ ਭੀ ਨਹੀਂ ਰੱਖਦਾ । ਜਗਤ ਵਿਚ ਉਹੀ ਕੁਝ ਹੋ ਸਕਦਾ ਹੈ ਜੋ ਤੂੰ ਆਪ ਹੀ ਕਰਦਾ ਹੈਂ ਤੇ (ਜੀਵਾਂ ਪਾਸੋਂ) ਕਰਾਂਦਾ ਹੈਂ । ਜਿਸ ਮਨੁੱਖ ਉਤੇ ਤੂੰ ਆਪ ਹੀ ਦਇਆਵਾਨ ਹੁੰਦਾ ਹੈਂ, ਉਹ ਆਤਮਕ ਆਨੰਦ ਮਾਣਦਾ ਹੈ ਅਤੇ ਸਦਾ ਹੀ ਤੇਰੇ ਨਾਮ ਵਿਚ ਲੀਨ ਰਹਿੰਦਾ ਹੈ ।੧੦।

ਹੇ ਭਾਈ ! (ਆਪਣੇ) ਇਸ ਸਰੀਰ ਨੂੰ ਧਰਤੀ ਬਣਾ, ਇਸ ਵਿਚ ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਬੀਜ ਪਾ । ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਹੀ (ਉਸ ਦੇ ਨਾਮ ਦਾ) ਵਣਜ ਵਪਾਰ ਕਰਿਆ ਕਰ । (ਇਸ ਤਰ੍ਹਾਂ) ਸਦਾ ਕਾਇਮ ਰਹਿਣ ਵਾਲਾ (ਨਾਮ-) ਧਨ ਪੈਦਾ ਹੁੰਦਾ ਹੈ, ਉਸ ਵਿਚ ਕਦੇ ਕਮੀ ਨਹੀਂ ਹੁੰਦੀ । (ਜਿਹੜਾ ਮਨੁੱਖ ਇਹ ਉੱਦਮ ਕਰਦਾ ਹੈ, ਉਸ ਦੇ) ਅੰਦਰ ਪਰਮਾਤਮਾ ਦਾ ਨਾਮ ਸਦਾ ਵੱਸਿਆ ਰਹਿੰਦਾ ਹੈ ।੧੧।

ਹੇ ਪ੍ਰਭੂ ਜੀ ! ਗੁਣ-ਹੀਨ ਜੀਵ ਵਿਚ ਗੁਣ ਪੈਦਾ ਕਰ, ਤੂੰ ਆਪ ਹੀ ਮਿਹਰ ਕਰ ਤੇ ਇਸ ਨੂੰ ਆਪਣਾ ਨਾਮ ਬਖ਼ਸ਼ । ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ (ਲੋਕ ਪਰਲੋਕ ਵਿਚ) ਇੱਜ਼ਤ ਖੱਟਦਾ ਹੈ; ਉਹ ਸਦਾ ਪ੍ਰਭੂ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੧੨।

**ਅੰਤਰਿ ਹਰਿ ਧਨੁ ਸਮਝ ਨ ਹੋਈ ॥ ਗੁਰ ਪਰਸਾਦੀ ਬੂਝੈ ਕੋਈ ॥ ਗੁਰਮੁਖਿ ਹੋਵੈ ਸੋ ਧਨੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੩॥ ਅਨਲ ਵਾਉ ਭਰਮਿ ਭੁਲਾਈ ॥ ਮਾਇਆ ਮੋਹਿ ਸੁਧਿ ਨ ਕਾਈ ॥ ਮਨਮੁਖ ਅੰਧੇ ਕਿਛੂ ਨ ਸੂਝੈ ਗੁਰਮਤਿ ਨਾਮੁ ਪ੍ਰਗਾਸੀ ਹੇ ॥੧੪॥ ਮਨਮੁਖ ਹਉਮੈ ਮਾਇਆ ਸੂਤੇ ॥ ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ ॥ ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ ਦੁਖੇ ਦੁਖਿ ਨਿਵਾਸੀ ਹੇ ॥੧੫॥ ਆਪੇ ਕਰਤੈ ਕਾਰ ਕਰਾਈ ॥ ਆਪੇ ਗੁਰਮੁਖਿ ਦੇਇ ਬੁਝਾਈ ॥ ਨਾਨਕ ਨਾਮਿ ਰਤੇ ਮਨੁ ਨਿਰਮਲੁ ਨਾਮੇ ਨਾਮਿ ਨਿਵਾਸੀ ਹੇ ॥੧੬॥੫॥ {ਪੰਨਾ ੧੦੪੮-੧੦੪੯}**

**ਪਦ ਅਰਥ** :—ਅੰਤਰਿ—ਹਿਰਦੇ ਵਿਚ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਕੋਈ—ਕੋਈ ਵਿਰਲਾ । ਗੁਰਮੁਖਿ—ਗੁਰੂ ਦੇ ਸਨਮੁਖ । ਪਾਏ—ਲੱਭ ਲੈਂਦਾ ਹੈ । ਸਦ—ਸਦਾ । ਨਾਮਿ—ਨਾਮ ਵਿਚ ।੧੩।

ਅਨਲ—ਅੱਗ, ਤ੍ਰਿਸ਼ਨਾ ਦੀ ਅੱਗ । ਵਾਉ—ਹਵਾ, ਝੱਖੜ, ਤ੍ਰਿਸ਼ਨਾ ਦਾ ਝੱਖੜ । ਭਰਮਿ—ਭਟਕਣਾ ਵਿਚ । ਭੁਲਾਈ—ਕੁਰਾਹੇ ਪੈ ਜਾਂਦਾ ਹੈ । ਮੋਹਿ—ਮੋਹ ਦੇ ਕਾਰਨ । ਸੁਧਿ—ਸੂਝ, ਆਤਮਕ ਜੀਵਨ ਦੀ ਸੂਝ । ਕਾਈ—ਰਤਾ ਭਰ ਭੀ । ਮਨਮੁਖ—ਮਨ ਦੇ ਮੁਰੀਦ ਨੂੰ । ਗੁਰਮਤਿ—ਗੁਰੂ ਦੀ ਮਤਿ ਤੇ ਤੁਰਿਆਂ ।੧੪।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਸੂਤੇ—ਗ਼ਾਫ਼ਿਲ ਹੋਏ ਰਹਿੰਦੇ ਹਨ । ਨ ਸਮਾਲਹਿ—ਸੰਭਾਲਦੇ ਨਹੀਂ । ਵਿਕਾਰਾਂ ਤੋਂ ਨਹੀਂ ਬਚਾਂਦੇ । ਘਰੁ—ਹਿਰਦਾ-ਘਰ । ਅੰਤਿ—ਆਖ਼ਿਰ । ਵਿਗੂਤੇ—ਖ਼ੁਆਰ ਹੁੰਦੇ ਹਨ । ਪਰ—ਪਰਾਈ । ਕਰਹਿ—ਕਰਦੇ ਹਨ {ਬਹੁ-ਵਚਨ} । ਜਾਲੈ—ਸਾੜਦੀ ਹੈ {ਇਕ-ਵਚਨ} । ਦੁਖੇ—ਦੁੱਖ ਵਿਚ ਹੀ ।੧੫।

ਆਪੇ—ਆਪ ਹੀ । ਕਰਤੈ—ਕਰਤਾਰ ਨੇ । ਗੁਰਮੁਖਿ—ਗੁਰੂ ਦੇ ਸਨਮੁਖ ਰੱਖ ਕੇ । ਦੇਇ—ਦੇਂਦਾ ਹੈ । ਬੁਝਾਈ—ਸਮਝ । ਨਾਨਕ—ਹੇ ਨਾਨਕ ! ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਨਾਮੇ ਨਾਮਿ—ਨਾਮ ਹੀ ਨਾਮ ਵਿਚ, ਸਦਾ ਨਾਮ ਵਿਚ ਹੀ ।੧੬।

**ਅਰਥ** :—ਹੇ ਭਾਈ ! ਹਰੇਕ ਮਨੁੱਖ ਦੇ ਅੰਦਰ ਪਰਮਾਤਮਾ ਦਾ ਨਾਮ-ਧਨ ਮੌਜੂਦ ਹੈ, ਪਰ ਮਨੁੱਖ ਨੂੰ ਇਹ ਸਮਝ ਨਹੀਂ ਹੈ । ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਨਾਲ (ਇਹ ਭੇਤ) ਸਮਝਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ (ਆਪਣੇ ਅੰਦਰ ਇਹ) ਧਨ ਲੱਭ ਲੈਂਦਾ ਹੈ, ਫਿਰ ਉਹ ਸਦਾ ਹੀ ਨਾਮ ਵਿਚ ਟਿਕਿਆ ਰਹਿੰਦਾ ਹੈ ।੧੩।

ਹੇ ਭਾਈ ! (ਜਗਤ ਵਿਚ ਤ੍ਰਿਸ਼ਨਾ ਦੀ) ਅੱਗ (ਬਲ ਰਹੀ ਹੈ), (ਤ੍ਰਿਸ਼ਨਾ ਦਾ) ਝੱਖੜ (ਝੁੱਲ ਰਿਹਾ ਹੈ), ਭਟਕਣਾ ਵਿਚ ਪੈ ਕੇ ਮਨੁੱਖ ਕੁਰਾਹੇ ਪਿਆ ਰਹਿੰਦਾ ਹੈ । ਮਾਇਆ ਦੇ ਮੋਹ ਦੇ ਕਾਰਨ ਮਨੁੱਖ ਨੂੰ ਰਤਾ ਭਰ ਭੀ (ਇਸ ਗ਼ਲਤੀ ਦੀ) ਸੂਝ ਨਹੀਂ ਹੁੰਦੀ । ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਅੰਨ੍ਹੇ ਮਨੁੱਖ ਨੂੰ (ਆਤਮਕ ਜੀਵਨ ਬਾਰੇ) ਕੁਝ ਭੀ ਨਹੀਂ ਸੁੱਝਦਾ । ਜਿਹੜਾ ਮਨੁੱਖ ਗੁਰੂ ਦੀ ਮਤਿ ਲੈਂਦਾ ਹੈ ਉਸ ਦੇ ਅੰਦਰ ਪਰਮਾਤਮਾ ਦਾ ਨਾਮ ਚਮਕ ਪੈਂਦਾ ਹੈ ।੧੪।

ਹੇ ਭਾਈ ! ਮਨ ਦੇ ਮੁਰੀਦ ਮਨੁੱਖ ਹਉਮੈ ਵਿਚ ਮਾਇਆ (ਦੇ ਮੋਹ) ਵਿਚ (ਸਹੀ ਜੀਵਨ ਵਲੋਂ) ਗ਼ਾਫ਼ਿਲ ਹੋਏ ਰਹਿੰਦੇ ਹਨ, (ਵਿਕਾਰਾਂ ਵੱਲੋਂ) ਹੋ ਰਹੇ ਹੱਲਿਆਂ ਤੋਂ ਉਹ ਆਪਣਾ ਹਿਰਦਾ-ਘਰ ਨਹੀਂ ਬਚਾਂਦੇ, ਆਖ਼ਿਰ ਖ਼ੁਆਰ ਹੁੰਦੇ ਹਨ । (ਹੇ ਭਾਈ ! ਮਨ ਦੇ ਮੁਰੀਦ ਮਨੁੱਖ) ਦੂਜਿਆਂ ਦੀ ਨਿੰਦਾ ਕਰਦੇ ਹਨ (ਆਪਣੇ ਅੰਦਰ ਦੀ) ਚਿੰਤਾ ਉਹਨਾਂ ਨੂੰ ਬਹੁਤ ਸਾੜਦੀ ਰਹਿੰਦੀ ਹੈ, ਉਹ ਸਦਾ ਹੀ ਦੁੱਖਾਂ ਵਿਚ ਪਏ ਰਹਿੰਦੇ ਹਨ ।੧੫।

(ਪਰ, ਹੇ ਭਾਈ ! ਮਨਮੁਖਾਂ ਦੇ ਭੀ ਕੀਹ ਵੱਸ ?) ਕਰਤਾਰ ਨੇ ਆਪ ਹੀ ਉਹਨਾਂ ਪਾਸੋਂ (ਇਹ ਨਿੰਦਾ ਦੀ) ਕਾਰ ਸਦਾ ਕਰਾਈ ਹੈ । ਕਰਤਾਰ ਆਪ ਹੀ ਗੁਰੂ ਦੇ ਸਨਮੁਖ ਕਰ ਕੇ ਮਨੁੱਖ ਨੂੰ (ਸਹੀ ਆਤਮਕ ਜੀਵਨ ਦੀ) ਸਮਝ ਬਖ਼ਸ਼ਦਾ ਹੈ । ਹੇ ਨਾਨਕ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦਾ ਮਨ ਪਵਿੱਤਰ ਹੋ ਜਾਂਦਾ ਹੈ । ਉਹ ਸਦਾ ਪਰਮਾਤਮਾ ਦੇ ਨਾਮ ਵਿਚ ਹੀ ਲੀਨ ਰਹਿੰਦੇ ਹਨ ।੧੬।੫।

**ਮਾਰੂ ਮਹਲਾ ੩ ॥ ਏਕੋ ਸੇਵੀ ਸਦਾ ਥਿਰੁ ਸਾਚਾ ॥ ਦੂਜੈ ਲਾਗਾ ਸਭੁ ਜਗੁ ਕਾਚਾ ॥ ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ ॥੧॥ ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥ ਆਪੇ ਲਾਇ ਲਏ ਜਗਜੀਵਨੁ ਦਾਤਾ ॥ ਆਪੇ ਬਖਸੇ ਦੇ ਵਡਿਆਈ ਗੁਰਮਤਿ ਇਹੁ ਮਨੁ ਭੀਜੈ ਹੇ ॥੨॥ ਮਾਇਆ ਲਹਰਿ ਸਬਦਿ ਨਿਵਾਰੀ ॥ ਇਹੁ ਮਨੁ ਨਿਰਮਲੁ ਹਉਮੈ ਮਾਰੀ ॥ ਸਹਜੇ ਗੁਣ ਗਾਵੈ ਰੰਗਿ ਰਾਤਾ ਰਸਨਾ ਰਾਮੁ ਰਵੀਜੈ ਹੇ ॥੩॥ ਮੇਰੀ ਮੇਰੀ**

**ਕਰਤ ਵਿਹਾਣੀ ॥ ਮਨਮੁਖਿ ਨ ਬੂਝੈ ਫਿਰੈ ਇਆਣੀ ॥ ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ ॥੪॥ {ਪੰਨਾ ੧੦੪੯}**

**ਪਦ ਅਰਥ** :—ਸੇਵੀ—ਸੇਵੀਂ, ਮੈਂ ਸੇਵਾ-ਭਗਤੀ ਕਰਦਾ ਹਾਂ । ਥਿਰੁ—ਕਾਇਮ । ਸਾਚਾ—ਸਦਾ ਕਾਇਮ ਰਹਿਣ ਵਾਲਾ । ਦੂਜੈ—ਹੋਰ ਹੋਰ ਵਿਚ । ਕਾਚਾ—ਕਮਜ਼ੋਰ ਜੀਵਨ ਵਾਲਾ । ਸਚੁ—ਸਦਾ-ਥਿਰ ਪ੍ਰਭੂ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਪਤੀਜੈ—ਪਤੀਜ ਜਾਂਦਾ ਹੈ, ਗਿੱਝ ਜਾਂਦਾ ਹੈ ।੧।

ਆਪੇ—ਆਪ ਹੀ । ਬਖਸੇ—ਬਖ਼ਸ਼ਸ਼ ਕਰਦਾ ਹੈ । ਦੇ—ਦੇਂਦਾ ਹੈ । ਗੁਰਮਤਿ—ਗੁਰੂ ਦੀ ਸਿੱਖਿਆ ਵਿਚ । ਭੀਜੈ—ਭਿੱਜ ਜਾਂਦਾ ਹੈ ।੨।

ਸਬਦਿ—ਸ਼ਬਦ ਨੇ । ਨਿਵਾਰੀ—ਦੂਰ ਕੀਤੀ । ਨਿਰਮਲੁ—ਪਵਿੱਤਰ । ਸਹਜੇ—ਆਤਮਕ ਅਡੋਲਤਾ ਵਿਚ ਹੀ । ਗਾਵੈ—ਗਾਂਦਾ ਹੈ {ਇਕ-ਵਚਨ} । ਰੰਗਿ—ਪ੍ਰੇਮ-ਰੰਗ ਵਿਚ । ਰਸਨਾ—ਜੀਭ । ਰਵੀਜੈ—ਜਪਦੀ ਹੈ ।੩।

ਕਰਤ—ਕਰਦਿਆਂ । ਵਿਹਾਣੀ—ਉਮਰ ਬੀਤੀ । ਮਨਮੁਖਿ—ਮਨ ਦੇ ਪਿੱਛੇ ਤੁਰਨ ਵਾਲੀ ਲੁਕਾਈ । ਫਿਰੈ—ਭਟਕਦੀ ਫਿਰਦੀ ਹੈ । ਇਆਣੀ—ਬੇ-ਸਮਝ । ਜਮਕਾਲੁ—ਮੌਤ, ਆਤਮਕ ਮੌਤ । ਘੜੀ ਮੁਰਤੁ—(ਉਸ ਦੀ ਉਮਰ ਦੀ) ਹਰੇਕ ਘੜੀ ਹਰੇਕ ਪਲ {ਮੁਹਤੁ—ਮੁਹੂਰਤ} । ਨਿਹਾਲੇ—ਤੱਕਦਾ ਰਹਿੰਦਾ ਹੈ । ਅਨਦਿਨੁ—ਹਰ ਰੋਜ਼ । ਆਰਜਾ—ਉਮਰ । ਛੀਜੈ—ਘਟਦੀ ਜਾਂਦੀ ਹੈ, ਛਿੱਜਦੀ ਜਾਂਦੀ ਹੈ ।੪।

**ਅਰਥ** :—ਹੇ ਭਾਈ ! ਮੈਂ ਸਿਰਫ਼ ਉਸ ਪਰਮਾਤਮਾ ਦੀ ਹੀ ਸੇਵਾ-ਭਗਤੀ ਕਰਦਾ ਹਾਂ, ਜੋ ਇਕੋ ਹੀ ਸਦਾ ਕਾਇਮ ਰਹਿਣ ਵਾਲਾ ਹੈ । ਜਗਤ (ਉਸ ਪ੍ਰਭੂ ਦੀ ਭਗਤੀ ਛੱਡ ਕੇ) ਮਾਇਆ ਦੇ ਮੋਹ ਵਿਚ ਲੱਗਾ ਰਹਿੰਦਾ ਹੈ ਤੇ ਕਮਜ਼ੋਰ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ । ਹੇ ਭਾਈ ! ਮੈਂ ਗੁਰੂ ਦੀ ਮਤਿ ਦੀ ਬਰਕਤਿ ਨਾਲ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹਾਂ, (ਮੇਰਾ ਮਨ) ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਹੀ ਗਿੱਝਿਆ ਰਹਿੰਦਾ ਹੈ ।੧।

ਹੇ ਪ੍ਰਭੂ ! ਤੇਰੇ ਅਨੇਕਾਂ ਹੀ ਗੁਣ (ਉਪਕਾਰ) ਹਨ, ਮੈਂ ਤਾਂ ਤੇਰੇ ਇੱਕ ਉਪਕਾਰ ਨੂੰ ਭੀ ਸਮਝ ਨਹੀਂ ਸਕਿਆ (ਕਦਰ ਨਹੀਂ ਪਾਈ) । ਹੇ ਭਾਈ ! ਜਗਤ ਦਾ ਜੀਵਨ ਦਾਤਾਰ ਪ੍ਰਭੂ ਆਪ ਹੀ (ਮਿਹਰ ਕਰ ਕੇ ਜੀਵ ਨੂੰ ਆਪਣੇ ਚਰਨਾਂ ਵਿਚ) ਜੋੜਦਾ ਹੈ । ਜਿਸ ਮਨੁੱਖ ਉਤੇ ਆਪ ਹੀ ਬਖ਼ਸ਼ਸ਼ ਕਰਦਾ ਹੈ ਉਸ ਨੂੰ (ਨਾਮ ਦੀ) ਵਡਿਆਈ ਦੇਂਦਾ ਹੈ, ਉਸ ਦਾ ਮਨ ਗੁਰੂ ਦੀ ਸਿੱਖਿਆ ਵਿਚ ਭਿੱਜ ਜਾਂਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਮਾਇਆ ਦੀ ਲਹਰ ਦੂਰ ਕਰ ਲਈ, ਹਉਮੈ ਨੂੰ ਮਾਰ ਕੇ ਉਸ ਦਾ ਇਹ ਮਨ ਪਵਿੱਤਰ ਹੋ ਜਾਂਦਾ ਹੈ । ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਸ ਦੀ ਜੀਭ ਪਰਮਾਤਮਾ ਦਾ ਨਾਮ ਜਪਦੀ ਰਹਿੰਦੀ ਹੈ ।੩।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਬੇ-ਸਮਝ ਜੀਵ-ਇਸਤ੍ਰੀ (ਸਹੀ ਜੀਵਨ-ਰਾਹ ਨੂੰ) ਨਹੀਂ ਸਮਝਦੀ, (ਮਾਇਆ ਦੀ ਖ਼ਾਤਰ) ਭਟਕਦੀ ਫਿਰਦੀ ਹੈ, ਉਸ ਦੀ ਸਾਰੀ ਉਮਰ 'ਮੇਰੀ ਮਾਇਆ' 'ਮੇਰੀ ਮਾਇਆ' ਕਰਦਿਆਂ ਬੀਤ ਜਾਂਦੀ ਹੈ । ਆਤਮਕ ਮੌਤ ਉਸ ਦੀ ਜ਼ਿੰਦਗੀ ਦੀ ਹਰੇਕ ਘੜੀ ਹਰੇਕ ਪਲ ਨੂੰ ਗਹੁ

ਨਾਲ ਤੱਕਦੀ ਰਹਿੰਦੀ ਹੈ (ਭਾਵ, ਅਜਿਹੀ ਜੀਵ-ਇਸਤ੍ਰੀ ਸਦਾ ਆਤਮਕ ਮੌਤੇ ਮਰੀ ਰਹਿੰਦੀ ਹੈ) ਉਸ ਦੀ ਉਮਰ ਇਕ ਇਕ ਦਿਨ ਕਰ ਕੇ (ਵਿਅਰਥ ਹੀ) ਘਟਦੀ ਜਾਂਦੀ ਹੈ ।੪।

**ਅੰਤਰਿ ਲੋਭੁ ਕਰੈ ਨਹੀ ਬੂਝੈ ॥ ਸਿਰ ਊਪਰਿ ਜਮਕਾਲੁ ਨ ਸੂਝੈ ॥ ਐਥੈ ਕਮਾਣਾ ਸੁ ਅਗੈ ਆਇਆ ਅੰਤਕਾਲਿ ਕਿਆ ਕੀਜੈ ਹੇ ॥੫॥ ਜੋ ਸਚਿ ਲਾਗੇ ਤਿਨ ਸਾਚੀ ਸੋਇ ॥ ਦੂਜੈ ਲਾਗੇ ਮਨਮੁਖਿ ਰੋਇ ॥ ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ ॥੬॥ ਗੁਰ ਕੈ ਸਬਦਿ ਸਦਾ ਜਨੁ ਸੋਹੈ ॥ ਨਾਮ ਰਸਾਇਣਿ ਇਹੁ ਮਨੁ ਮੋਹੈ ॥ ਮਾਇਆ ਮੋਹ ਮੈਲੁ ਪਤੰਗੁ ਨ ਲਾਗੈ ਗੁਰਮਤੀ ਹਰਿ ਨਾਮਿ ਭੀਜੈ ਹੇ ॥੭॥ ਸਭਨਾ ਵਿਚਿ ਵਰਤੈ ਇਕੁ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥੮॥ {ਪੰਨਾ ੧੦੪੯}**

**ਪਦ ਅਰਥ** :—ਅੰਤਰਿ—ਅੰਦਰ, ਮਨ ਵਿਚ । ਕਰੈ—ਕਰਦੀ ਹੈ । ਜਮਕਾਲੁ—ਮੌਤ । ਐਥੈ—ਇਸ ਲੋਕ ਵਿਚ । ਆਗੈ ਆਇਆ—ਸਹਾਰਨਾ ਪੈਂਦਾ ਹੈ । ਅੰਤ ਕਾਲਿ—ਅਖ਼ੀਰ ਦੇ ਵੇਲੇ । ਕਿਆ ਕੀਜੈ—ਕੀਹ ਕੀਤਾ ਜਾ ਸਕਦਾ ਹੈ ? ਕੁਝ ਨਹੀਂ ਕੀਤਾ ਜਾ ਸਕਦਾ ।੫।

ਜੋ—ਜਿਹੜੇ ਬੰਦੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਾਚੀ—ਸਦਾ-ਥਿਰ ਰਹਿਣ ਵਾਲੀ । ਸੋਇ—ਸੋਭਾ । ਦੂਜੈ—ਮਾਇਆ ਵਿਚ । ਲਾਗੇ—ਲਾਗਿ, ਲੱਗ ਕੇ । ਮਨਮੁਖਿ—ਮਨ ਦਾ ਮੁਰੀਦ ਮਨੁੱਖ । ਰੋਇ—ਰੋਂਦਾ ਹੈ, ਦੁੱਖੀ ਹੁੰਦਾ ਹੈ । ਦੁਹਾ ਸਿਰਿਆ ਕਾ—ਸਿਮਰਨ ਅਤੇ ਮਾਇਆ ਦੇ ਮੋਹ ਦਾ {ਕੋਈ ਨਾਮ ਵਿਚ ਜੁੜਦਾ ਹੈ, ਕੋਈ ਮਾਇਆ ਦੇ ਮੋਹ ਵਿਚ ਫਸਦਾ ਹੈ—ਇਹ ਦੋਵੇਂ ਸਿਰੇ} । ਆਪੇ—ਆਪ ਹੀ ।੬।

ਸਬਦਿ—ਸ਼ਬਦ ਦੀ ਰਾਹੀਂ । ਸੋਹੈ—ਸੋਭਾ ਪਾਂਦਾ ਹੈ । ਰਸਾਇਣਿ—ਰਸਾਇਣ ਵਿਚ, ਸਭ ਤੋਂ ਸ੍ਰੇਸ਼ਟ ਰਸ ਵਿਚ {ਰਸ-ਅਯਨ, ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ} । ਮੋਹੈ—ਮਸਤ ਰਹਿੰਦਾ ਹੈ । ਪਤੰਗੁ—ਰਤਾ ਭਰ ਭੀ । ਨਾਮਿ—ਨਾਮ ਵਿਚ ।੭।

ਸੋਈ—ਉਹੀ ਪਰਮਾਤਮਾ । ਪਰਸਾਦੀ—ਪਰਸਾਦਿ, ਕਿਰਪਾ । ਮਾਰਿ—ਮਾਰ ਕੇ । ਨਾਇ—ਨਾਮ ਦੀ ਰਾਹੀਂ । ਨਾਇ ਸਾਚੈ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਦੀ ਰਾਹੀਂ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਜਲ ।੮।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਆਪਣੇ ਅੰਦਰ ਲੋਭ ਕਰਦੀ ਰਹਿੰਦੀ ਹੈ, ਉਸ ਨੂੰ (ਸਹੀ ਜੀਵਨ-ਰਾਹ) ਨਹੀਂ ਸੁੱਝਦਾ । ਉਸ ਦੇ ਸਿਰ ਉਤੇ ਮੌਤ ਖੜੀ ਰਹਿੰਦੀ ਹੈ, ਪਰ ਉਸ ਨੂੰ ਇਸ ਦੀ ਸਮਝ ਨਹੀਂ ਪੈਂਦੀ । ਇਸ ਜੀਵਨ ਵਿਚ ਜੀਵ-ਇਸਤ੍ਰੀ ਜੋ ਕੁਝ ਕਰਮ ਕਮਾਂਦੀ ਹੈ (ਉਸ ਦਾ ਫਲ) ਭੁਗਤਣਾ ਪੈਂਦਾ ਹੈ (ਸਾਰੀ ਉਮਰ ਲੋਭ-ਲਾਲਚ ਵਿਚ ਗਵਾਇਆਂ) ਅੰਤ ਸਮੇ ਕੁਝ ਨਹੀਂ ਕੀਤਾ ਜਾ ਸਕਦਾ ।੫।

ਹੇ ਭਾਈ ! ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੁੜਦੇ ਹਨ, ਉਹਨਾਂ ਨੂੰ ਸਦਾ ਕਾਇਮ ਰਹਿਣ ਵਾਲੀ ਸੋਭਾ ਮਿਲਦੀ ਹੈ । ਪਰ ਮਾਇਆ ਦੇ ਮੋਹ ਵਿਚ ਲੱਗ ਕੇ ਮਨ ਦਾ ਮੁਰੀਦ ਜੀਵ ਦੁੱਖੀ ਰਹਿੰਦਾ ਹੈ । (ਪਰ ਜੀਵਾਂ ਦੇ ਕੀਹ ਵੱਸ ? ਕੋਈ ਨਾਮ ਵਿਚ ਜੁੜਦਾ ਹੈ, ਕੋਈ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ—) ਇਹਨਾਂ ਦੋਹਾਂ ਸਿਰਿਆਂ ਦਾ ਮਾਲਕ ਪਰਮਾਤਮਾ ਆਪ ਹੀ ਹੈ । ਉਹ ਆਪ ਹੀ ਆਪਣੇ ਗੁਣਾਂ ਵਿਚ ਪਤੀਜਦਾ ਹੈ ।੬।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਣਾ ਜੀਵਨ ਸੋਹਣਾ ਬਣਾਂਦਾ ਹੈ, ਉਸ ਦਾ ਇਹ ਮਨ ਸਭ ਤੋਂ ਸ੍ਰੇਸ਼ਟ ਨਾਮ-ਰਸ ਵਿਚ ਮਸਤ ਰਹਿੰਦਾ ਹੈ, ਉਸ ਨੂੰ ਮਾਇਆ ਦੇ ਮੋਹ ਦੀ ਮੈਲ ਰਤਾ ਭੀ ਨਹੀਂ ਲੱਗਦੀ, ਗੁਰੂ ਦੀ ਮਤਿ ਦੀ ਬਰਕਤਿ ਨਾਲ (ਉਸ ਦਾ ਮਨ) ਪਰਮਾਤਮਾ ਦੇ ਨਾਮ ਵਿਚ ਭਿੱਜਿਆ ਰਹਿੰਦਾ ਹੈ ।੭।

ਹੇ ਭਾਈ ! ਇਕ ਉਹੀ ਪਰਮਾਤਮਾ ਸਭ ਜੀਵਾਂ ਵਿਚ ਮੌਜੂਦ ਹੈ, ਪਰ ਗੁਰੂ ਦੀ ਕਿਰਪਾ ਨਾਲ ਹੀ ਉਹ (ਕਿਸੇ ਵਡਭਾਗੀ ਦੇ ਹਿਰਦੇ ਵਿਚ) ਪਰਗਟ ਹੁੰਦਾ ਹੈ । ਉਹ ਮਨੁੱਖ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ ਸਦਾ ਆਤਮਕ ਆਨੰਦ ਮਾਣਦਾ ਹੈ । ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਤਾ ਜਾ ਸਕਦਾ ਹੈ ।੮।

**ਕਿਲਬਿਖ ਦੂਖ ਨਿਵਾਰਣਹਾਰਾ ॥ ਗੁਰਮੁਖਿ ਸੇਵਿਆ ਸਬਦਿ ਵੀਚਾਰਾ ॥ ਸਭੁ ਕਿਛੁ ਆਪੇ ਆਪਿ ਵਰਤੈ ਗੁਰਮੁਖਿ ਤਨੁ ਮਨੁ ਭੀਜੈ ਹੇ ॥੯॥ ਮਾਇਆ ਅਗਨਿ ਜਲੈ ਸੰਸਾਰੇ ॥ ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥ ਅੰਤਰਿ ਸਾਂਤਿ ਸਦਾ ਸੁਖੁ ਪਾਇਆ ਗੁਰਮਤੀ ਨਾਮੁ ਲੀਜੈ ਹੇ ॥੧੦॥ ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ ॥ ਜਮੁ ਨ ਛੋਡੈ ਬਹੁ ਕਰਮ ਕਮਾਵਹਿ ॥ ਸਤਿਗੁਰੁ ਭੇਟੈ ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ ॥੧੧॥ ਮਨਮੁਖਿ ਅੰਤਰਿ ਭਗਤਿ ਨ ਹੋਈ ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥ ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥੧੨॥ {ਪੰਨਾ ੧੦੪੯}**

**ਪਦ ਅਰਥ** :—ਕਿਲਬਿਖ—(ਸਾਰੇ) ਪਾਪ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਸਬਦਿ—ਸ਼ਬਦ ਵਿਚ । ਆਪੇ—ਆਪ ਹੀ । ਭੀਜੈ—ਭਿੱਜਦਾ ਹੈ ।੯।

ਜਲੈ—ਬਲ ਰਹੀ ਹੈ, ਭੜਕ ਰਹੀ ਹੈ । ਸੰਸਾਰੇ—ਸੰਸਾਰਿ, ਸੰਸਾਰ ਵਿਚ । ਨਿਵਾਰੇ—ਦੂਰ ਕਰਦਾ ਹੈ । ਵੀਚਾਰੇ—ਵੀਚਾਰ, ਵਿਚਾਰ ਕੇ, ਸੁਰਤਿ ਜੋੜ ਕੇ । ਲੀਜੈ—ਲਿਆ ਜਾ ਸਕਦਾ ਹੈ ।੧੦।

ਇੰਦ੍ਰਾਸਣਿ—ਇੰਦ੍ਰ ਦੇ ਆਸਣ ਉੱਤੇ । ਭਉ—ਡਰ । ਪਾਵਹਿ—ਪਾਂਦੇ ਹਨ, ਮੰਨਦੇ ਹਨ । ਕਰਮ—ਅਨੇਕਾਂ (ਮਿਥੇ ਹੋਏ ਧਾਰਮਿਕ) ਕਰਮ । ਕਮਾਵਹਿ—ਕਮਾਂਦੇ ਹਨ, ਕਰਦੇ ਹਨ । ਭੇਟੈ—ਮਿਲਦਾ ਹੈ । ਤਾ—ਤਦੋਂ । ਮੁਕਤਿ—(ਡਰ ਤੋਂ) ਖ਼ਲਾਸੀ । ਰਸਨਾ—ਜੀਭ ਨਾਲ । ਪੀਜੈ—ਪੀਤਾ ਜਾ ਸਕਦਾ ਹੈ ।੧੧।

ਮਨਮੁਖਿ—ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਪਾਵਨ—ਪਵਿੱਤਰ ਕਰਨ ਵਾਲੀ । ਅੰਤਰੁ—ਹਿਰਦਾ {ਲਫ਼ਜ਼ 'ਅੰਤਰਿ' (=ਅੰਦਰ) ਅਤੇ 'ਅੰਤਰੁ' (ਹਿਰਦਾ) ਦਾ ਫ਼ਰਕ ਚੇਤੇ ਰੱਖਣ-ਜੋਗ ਹੈ} ।੧੨।

**ਅਰਥ** :—ਹੇ ਭਾਈ ! ਜਿਹੜਾ ਪਰਮਾਤਮਾ (ਸਾਰੇ) ਪਾਪ ਅਤੇ ਦੁੱਖ ਦੂਰ ਕਰਨ ਦੇ ਸਮਰੱਥ ਹੈ, ਉਸ ਦੀ ਸੇਵਾ-ਭਗਤੀ ਗੁਰੂ ਦੇ ਸਨਮੁਖ ਹੋ ਕੇ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ ਹੀ ਕੀਤੀ ਜਾ ਸਕਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਤਨ ਅਤੇ ਮਨ (ਪਰਮਾਤਮਾ ਦੀ ਭਗਤੀ ਵਿਚ) ਰਸਿਆ ਰਹਿੰਦਾ ਹੈ । (ਗੁਰਮੁਖ ਮਨੁੱਖ ਨੂੰ ਹੀ ਇਹ ਨਿਸਚਾ ਆਉਂਦਾ ਹੈ ਕਿ) ਪਰਮਾਤਮਾ ਸਭ ਕੁਝ ਆਪ ਹੀ ਕਰ ਰਿਹਾ ਹੈ; ਹਰ ਥਾਂ ਆਪ ਹੀ ਮੌਜੂਦ ਹੈ ।੯।

ਹੇ ਭਾਈ ! ਮਾਇਆ (ਦੀ ਤ੍ਰਿਸ਼ਨਾ) ਦੀ ਅੱਗ ਜਗਤ ਵਿਚ ਭੜਕ ਰਹੀ ਹੈ, ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ (ਇਸ ਤ੍ਰਿਸ਼ਨਾ-ਅੱਗ ਨੂੰ ਆਪਣੇ ਅੰਦਰੋਂ) ਦੂਰ ਕਰ ਲੈਂਦਾ ਹੈ, ਉਸ

ਦੇ ਅੰਦਰ ਸਦਾ ਠੰਢ ਬਣੀ ਰਹਿੰਦੀ ਹੈ, ਉਹ ਆਤਮਕ ਆਨੰਦ ਮਾਣਦਾ ਹੈ । ਹੇ ਭਾਈ ! ਗੁਰੂ ਦੀ ਮਤਿ ਉੱਤੇ ਤੁਰਿਆਂ ਹੀ ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕਦਾ ਹੈ ।੧੦।

ਹੇ ਭਾਈ ! (ਲੋਕਾਂ ਦੇ ਮਿਥੇ ਹੋਏ ਦੇਵਤਿਆਂ ਦੇ ਰਾਜੇ) ਇੰਦਰ ਵਰਗੇ ਭੀ ਆਪਣੇ ਤਖ਼ਤ ਉੱਤੇ ਬੈਠੇ ਹੋਏ (ਇਸ ਤ੍ਰਿਸ਼ਨਾ ਦੀ ਅੱਗ ਦੇ ਕਾਰਨ) ਆਤਮਕ ਮੌਤ ਦਾ ਸਹਮ ਸਹਾਰ ਰਹੇ ਹਨ । (ਜਿਹੜੇ ਲੋਕ ਨਾਮ ਨਹੀਂ ਸਿਮਰਦੇ, ਪਰ ਹੋਰ ਹੋਰ ਮਿਥੇ ਹੋਏ ਅਨੇਕਾਂ ਧਾਰਮਿਕ) ਕਰਮ ਕਰਦੇ ਹਨ, ਆਤਮਕ ਮੌਤ (ਉਹਨਾਂ ਨੂੰ ਭੀ) ਨਹੀਂ ਛੱਡਦੀ । ਜਦੋਂ (ਮਨੁੱਖ ਨੂੰ) ਗੁਰੂ ਮਿਲਦਾ ਹੈ, ਤਦੋਂ (ਇਸ ਆਤਮਕ ਮੌਤ ਤੋਂ) ਖ਼ਲਾਸੀ ਮਿਲਦੀ ਹੈ । ਹੇ ਭਾਈ ! (ਗੁਰੂ ਦੀ ਰਾਹੀਂ ਹੀ) ਜੀਭ ਨਾਲ ਹਰਿ-ਨਾਮ-ਰਸ ਪੀਤਾ ਜਾ ਸਕਦਾ ਹੈ ।੧੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੀ ਭਗਤੀ ਪੈਦਾ ਨਹੀਂ ਹੋ ਸਕਦੀ । ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਸ ਦੇ ਅੰਦਰ ਪਰਮਾਤਮਾ ਦੀ ਯਾਦ ਹੈ, ਉਸ ਦੇ ਅੰਦਰ ਠੰਢ ਹੈ, ਉਸ ਦੇ ਅੰਦਰ ਆਤਮਕ ਆਨੰਦ ਹੈ । ਹੇ ਭਾਈ ! ਗੁਰੂ ਦੀ ਬਾਣੀ ਸਦਾ ਮਨੁੱਖ ਦੇ ਮਨ ਨੂੰ ਪਵਿੱਤਰ ਕਰਨ ਦੇ ਸਮਰੱਥ ਹੈ । ਗੁਰੂ ਦੀ ਮਤਿ ਉਤੇ ਤੁਰਿਆਂ ਹੀ ਹਿਰਦਾ ਪਤੀਜਦਾ ਹੈ ।੧੨।

**ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ ॥ ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ ॥੧੩॥ ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥ ਮਾਇਆ ਕਾਰਣਿ ਪੜਿ ਪੜਿ ਲੂਝਹਿ ॥ ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ ॥੧੪॥ ਬੇਦ ਬਾਦ ਸਭਿ ਆਖਿ ਵਖਾਣਹਿ ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥ ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥ ਆਪੇ ਸਾਚਾ ਏਕੋ ਸੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਨਾਨਕ ਨਾਮਿ ਰਤੇ ਮਨੁ ਸਾਚਾ ਸਚੋ ਸਚੁ ਰਵੀਜੈ ਹੇ ॥੧੬॥੬॥ {ਪੰਨਾ ੧੦੫੦}**

**ਪਦ ਅਰਥ** :—ਮਹੇਸੁ—ਸ਼ਿਵ । ਵੀਚਾਰੀ—ਵੀਚਾਰਿ, ਵਿਚਾਰ ਕੇ ਵੇਖ ਲੈ । ਬਧਕ—ਬੱਝੇ ਹੋਏ । ਮੁਕਤਿ—(ਆਤਮਕ ਮੌਤ ਤੋਂ) ਖ਼ਲਾਸੀ । ਨਿਰਾਰੀ—ਵੱਖਰੀ, ਲਾਂਭੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੇ । ਗਿਆਨੁ—ਆਤਮਕ ਜੀਵਨ ਦੀ ਸੂਝ । ਅਨਦਿਨੁ—ਹਰ ਰੋਜ਼, ਹਰ ਵੇਲੇ । ਰਵੀਜੈ—ਸਿਮਰਨਾ ਚਾਹੀਦਾ ਹੈ ।੧੩।

ਪੜਹਿ—ਪੜ੍ਹਦੇ ਹਨ {ਬਹੁ-ਵਚਨ} । ਕਾਰਣਿ—ਦੀ ਖ਼ਾਤਰ । ਪੜਿ—ਪੜ੍ਹ ਕੇ । ਲੂਝਹਿ—ਸੜਦੇ ਹਨ, ਖਿੱਝਦੇ ਹਨ । ਅੰਤਰਿ—ਅੰਦਰ । ਕਿਉਕਰਿ—ਕਿਵੇਂ ? ਤਚੁਰੁ—{ਦੁ[illegible]ਤਰ} ਔਖਿਆਈ ਨਾਲ ਤਰਿਆ ਜਾਣ ਵਾਲਾ । ਤਰੀਜੈ—ਤਰਿਆ ਜਾ ਸਕਦਾ ਹੈ ।੧੪।

ਬੇਦ ਬਾਦ—ਵੇਦਾਂ ਦੇ ਝਗੜੇ, ਵੇਦਾਂ ਦੀਆਂ ਬਹਸਾਂ । ਸਭਿ—ਸਾਰੇ (ਪੰਡਿਤ ਲੋਕ) ਆਖਿ—ਆਖ ਕੇ । ਵਖਾਣਹਿ—ਵਿਆਖਿਆ ਕਰਦੇ ਹਨ । ਅੰਤਰੁ—ਅੰਦਰਲਾ, ਹਿਰਦਾ । ਨ ਭੀਜੈ—ਨਹੀਂ ਭਿੱਜਦਾ, ਨਹੀਂ ਖਿੜਦਾ । ਸਭੁ—ਸਾਰਾ, ਨਿਰਾ । ਬੇਦਿ—ਵੇਦ ਨੇ । ਦ੍ਰਿੜਾਇਆ—ਦ੍ਰਿੜ੍ਹ ਕਰਾਇਆ ਹੈ, ਮੁੜ ਮੁੜ ਤਾਕੀਦ ਕੀਤੀ ਹੈ, ਮੁੜ ਮੁੜ ਧਿਆਨ ਦਿਵਾਇਆ ਹੈ । ਗੁਰਮੁਖਿ—ਗੁਰੂ ਦੀ ਸਰਨ ਪਿਆਂ ਹੀ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਸ । ਪੀਜੈ—ਪੀਤਾ ਜਾ ਸਕਦਾ ਹੈ ।੧੫।

ਆਪੇ—ਆਪ ਹੀ । ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸੋਈ—ਉਹੀ । ਅਵਰੁ—ਕੋਈ ਹੋਰ । ਨਾਮਿ—ਨਾਮ ਵਿਚ । ਰਤੇ—ਰੱਤੇ, ਰੰਗੇ ਹੋਏ । ਸਾਚਾ—ਅਡੋਲ, ਅਹਿੱਲ । ਸਚੋ ਸਚੁ—ਸਿਰਫ਼ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ । ਰਵੀਜੈ—ਸਿਮਰਨਾ ਚਾਹੀਦਾ ਹੈ ।੧੬।

**ਅਰਥ** :—ਹੇ ਭਾਈ ! ਵਿਚਾਰ ਕੇ ਵੇਖ ਲਵੋ—ਬ੍ਰਹਮਾ ਹੋਵੇ, ਵਿਸ਼ਨੂ ਹੋਵੇ, ਸ਼ਿਵ ਹੋਵੇ (ਕੋਈ ਭੀ ਹੋਵੇ, ਜਿਹੜੇ ਪ੍ਰਾਣੀ) ਮਾਇਆ ਦੇ ਤਿੰਨ ਗੁਣਾਂ ਵਿਚ ਬੱਝੇ ਪਏ ਹਨ (ਆਤਮਕ ਮੌਤ ਤੋਂ) ਖ਼ਲਾਸੀ (ਉਹਨਾਂ ਤੋਂ) ਲਾਂਭੇ ਰਹਿ ਜਾਂਦੀ ਹੈ । ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਸਿਰਫ਼ ਇਹੀ ਆਤਮਕ ਜੀਵਨ ਦੀ ਸੂਝ ਹਾਸਲ ਕਰਦਾ ਹੈ ਕਿ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ ।੧੩।

ਹੇ ਭਾਈ ! (ਪੰਡਿਤ ਲੋਕ) ਵੇਦ (ਆਦਿਕ ਧਰਮ-ਪੁਸਤਕ) ਪੜ੍ਹਦੇ ਹਨ, (ਪਰ ਜੇ ਉਹ) ਪਰਮਾਤਮਾ ਦੇ ਨਾਮ ਨੂੰ (ਜੀਵਨ-ਮਨੋਰਥ) ਨਹੀਂ ਸਮਝਦੇ, ਤਾਂ ਉਹ ਮਾਇਆ (ਕਮਾਣ) ਵਾਸਤੇ ਹੀ (ਵੇਦ ਆਦਿਕ ਧਰਮ-ਪੁਸਤਕਾਂ ਨੂੰ) ਪੜ੍ਹ ਪੜ੍ਹ ਕੇ (ਮਾਇਆ ਦੇ ਘੱਟ ਚੜ੍ਹਾਵੇ ਤੇ ਅੰਦਰੇ ਅੰਦਰ) ਖਿੱਝਦੇ ਹਨ । ਹੇ ਭਾਈ ! ਜਿਸ ਮਨੁੱਖ ਦੇ ਅੰਦਰ (ਮਾਇਆ ਦੇ ਮੋਹ ਦੀ) ਮੈਲ ਹੈ (ਉਹ ਵੇਦ-ਪਾਠੀ ਪੰਡਿਤ ਭੀ ਹੋਵੇ, ਤਾਂ ਭੀ) ਉਹ ਅੰਨ੍ਹਾ ਬੇ-ਸਮਝ ਹੈ, ਇਸ ਤਰ੍ਹਾਂ ਇਹ ਦੁੱਤਰ ਸੰਸਾਰ-ਸਮੁੰਦਰ ਤਰਿਆ ਨਹੀਂ ਜਾ ਸਕਦਾ ।੧੪।

ਹੇ ਭਾਈ ! ਸਾਰੇ (ਪੰਡਿਤ ਲੋਕ) ਵੇਦ (ਆਦਿਕ ਧਰਮ-ਪੁਸਤਕਾਂ) ਦੀਆਂ ਚਰਚਾ ਉਚਾਰ ਕੇ (ਹੋਰਨਾਂ ਦੇ ਸਾਹਮਣੇ) ਵਿਆਖਿਆ ਕਰਦੇ ਹਨ, (ਇਸ ਤਰ੍ਹਾਂ) ਨਾਹ (ਉਹਨਾਂ ਦਾ ਆਪਣਾ) ਹਿਰਦਾ ਭਿੱਜਦਾ ਹੈ, ਨਾਹ ਉਹ ਸਿਫ਼ਤਿ-ਸਾਲਾਹ ਦੀ ਬਾਣੀ ਦੀ ਕਦਰ ਸਮਝਦੇ ਹਨ । ਹੇ ਭਾਈ ! ਵੇਦ ਨੇ ਤਾਂ ਮੁੜ ਮੁੜ ਇਸ ਗੱਲ ਵਲ ਧਿਆਨ ਦਿਵਾਇਆ ਹੈ ਕਿ ਕਿਹੜਾ ਪੁੰਨ-ਕਰਮ ਹੈ ਤੇ ਕਿਹੜਾ ਪਾਪ-ਕਰਮ ਹੈ । ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਤਾਂ ਗੁਰੂ ਦੀ ਸਰਨ ਪਿਆਂ ਹੀ ਪੀਤਾ ਜਾ ਸਕਦਾ ਹੈ ।੧੫।

ਹੇ ਭਾਈ ! (ਆਪਣੇ ਵਰਗਾ) ਸਿਰਫ਼ ਉਹ ਪਰਮਾਤਮਾ ਆਪ ਹੀ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ, ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਹੈ । ਹੇ ਨਾਨਕ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਗਏ ਹਨ, ਉਹਨਾਂ ਦਾ ਮਨ ਅਡੋਲ ਹੋ ਜਾਂਦਾ ਹੈ । (ਇਸ ਵਾਸਤੇ, ਹੇ ਭਾਈ !) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਹੀ ਸਿਮਰਨਾ ਚਾਹੀਦਾ ਹੈ ।੧੬।੬।

**ਮਾਰੂ ਮਹਲਾ ੩ ॥ ਸਚੈ ਸਚਾ ਤਖਤੁ ਰਚਾਇਆ ॥ ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ ॥ ਸਦ ਹੀ ਸਾਚੁ ਵਸਿਆ ਘਟ ਅੰਤਰਿ ਗੁਰਮੁਖਿ ਕਰਣੀ ਸਾਰੀ ਹੇ ॥੧॥ ਸਚਾ ਸਉਦਾ ਸਚੁ ਵਾਪਾਰਾ ॥ ਨ ਤਿਥੈ ਭਰਮੁ ਨ ਦੂਜਾ ਪਸਾਰਾ ॥ ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ ॥੨॥ ਸਚੈ ਲਾਏ ਸੇ ਜਨ ਲਾਗੇ ॥ ਅੰਤਰਿ ਸਬਦੁ ਮਸਤਕਿ ਵਡਭਾਗੇ ॥ ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ ॥੩॥ ਸਚੋ ਸਚਾ ਸਚੁ ਸਾਲਾਹੀ ॥ ਏਕੋ ਵੇਖਾ ਦੂਜਾ ਨਾਹੀ ॥ ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥ {ਪੰਨਾ ੧੦੫੦}**

**ਪਦ ਅਰਥ** :—ਸਚੈ—ਸਦਾ ਕਾਇਮ ਰਹਿਣ ਵਾਲੇ (ਪ੍ਰਭੂ) ਨੇ । ਸਚਾ—ਸਦਾ ਕਾਇਮ ਰਹਿਣ ਵਾਲਾ । ਨਿਜ ਘਰਿ—ਆਪਣੇ ਘਰ ਵਿਚ, ਆਪਣੇ ਸਰੂਪ ਵਿਚ । ਤਿਥੈ—ਉਸ ਸ੍ਵੈ-ਸਰੂਪ ਵਿਚ, ਉਸ 'ਨਿਜ ਘਰ' ਵਿਚ । ਸਦ—ਸਦਾ । ਘਟ ਅੰਤਰਿ—ਹਿਰਦੇ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸਾਰੀ—ਸ੍ਰੇਸ਼ਟ । ਕਰਣੀ—{ਕਰਣੀਯ} ਕਰਨ-ਜੋਗ ਕੰਮ ।੧।

ਸਚੁ—ਸਦਾ-ਥਿਰ ਹਰਿ-ਨਾਮ । ਤਿਥੈ—ਉਸ ਸੌਦੇ ਵਿਚ, ਉਸ ਵਪਾਰ ਵਿਚ । ਭਰਮੁ—ਭਟਕਣਾ । ਦੂਜਾ ਪਸਾਰਾ—ਮਾਇਆ ਦਾ ਖਲ-ਜਗਨ । ਖਟਿਆ—ਕਮਾਇਆ । ਤੋਟਿ—ਘਾਟਾ । ਕੋ—ਕੋਈ । ਵੀਚਾਰੀ—ਵਿਚਾਰਵਾਨ ।੨।

ਲਾਏ—(ਇਸ ਸੌਦੇ-ਵਪਾਰ ਵਿਚ) ਲਾ ਦਿੱਤੇ । ਸੇ—ਉਹ {ਬਹੁ-ਵਚਨ} । ਅੰਤਰਿ (ਉਹਨਾਂ ਦੇ) ਅੰਦਰ । ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ । ਮਸਤਕਿ—ਮੱਥੇ ਉੱਤੇ । ਸਬਦਿ—ਸ਼ਬਦ ਦੀ ਰਾਹੀਂ, ਬਾਣੀ ਦੀ ਰਾਹੀਂ । ਗਾਵਹਿ—ਗਾਂਦੇ ਹਨ । ਰਤੇ—ਰੰਗੇ ਹੋਏ ।੩।

ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਵੇਖਾ—ਵੇਖਾਂ, ਮੈਂ ਵੇਖਦਾ ਹਾਂ । ਗੁਰਮਤਿ—ਗੁਰੂ ਦੀ ਮਤਿ ਉਤੇ ਤੁਰ ਕੇ । ਗਿਆਨਿ—ਗਿਆਨ ਦੀ ਰਾਹੀਂ । ਰਤਨਿ—ਰਤਨ ਦੀ ਰਾਹੀਂ । ਗਿਆਨਿ ਰਤਨਿ—ਗਿਆਨ-ਰਤਨ ਦੀ ਰਾਹੀਂ, ਸ੍ਰੇਸ਼ਟ ਗਿਆਨ ਦੀ ਰਾਹੀਂ ।੪।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ (ਆਪਣੇ 'ਨਿਜ ਘਰ' ਵਿਚ ਬੈਠਣ ਵਾਸਤੇ) ਸਦਾ ਕਾਇਮ ਰਹਿਣ ਵਾਲਾ ਤਖ਼ਤ ਬਣਾ ਰੱਖਿਆ ਹੈ, ਉਸ ਸ੍ਵੈ-ਸਰੂਪ ਵਿਚ ਉਹ ਅਡੋਲ ਬੈਠਾ ਹੈ, ਉਥੇ ਮਾਇਆ ਦਾ ਮੋਹ ਅਸਰ ਨਹੀਂ ਕਰ ਸਕਦਾ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਹੜਾ ਮਨੁੱਖ (ਹਰਿ-ਨਾਮ ਜਪਣ ਦਾ) ਸ੍ਰੇਸ਼ਟ ਕਰਨ-ਜੋਗ ਕੰਮ ਕਰਦਾ ਹੈ, ਉਸ ਦੇ ਹਿਰਦੇ ਵਿਚ ਉਹ ਸਦਾ-ਥਿਰ ਪ੍ਰਭੂ ਸਦਾ ਵੱਸਦਾ ਹੈ ।੧।

ਹੇ ਭਾਈ ! ਨਾਮ-ਧਨ ਖੱਟਣਾ ਹੀ ਸਦਾ-ਥਿਰ ਸੌਦਾ ਹੈ ਸਦਾ-ਥਿਰ ਵਪਾਰ ਹੈ, ਉਸ ਸੌਦੇ-ਵਪਾਰ ਵਿਚ ਕੋਈ ਭਟਕਣਾ ਨਹੀਂ, ਕੋਈ ਮਾਇਆ ਦਾ ਖਲ-ਜਗਨ ਨਹੀਂ । ਇਹ ਸਦਾ-ਥਿਰ ਨਾਮ-ਧਨ ਖੱਟਿਆਂ ਕਦੇ ਘਾਟਾ ਨਹੀਂ ਪੈਂਦਾ । ਪਰ ਇਸ ਗੱਲ ਨੂੰ ਕੋਈ ਵਿਰਲਾ ਵਿਚਾਰਵਾਨ ਹੀ ਸਮਝਦਾ ਹੈ ।੨।

ਹੇ ਭਾਈ ! (ਇਸ ਨਾਮ-ਧਨ ਦੇ ਵਪਾਰ ਵਿਚ) ਉਹੀ ਮਨੁੱਖ ਲੱਗਦੇ ਹਨ, ਜਿਨ੍ਹਾਂ ਨੂੰ ਸਦਾ-ਥਿਰ ਪਰਮਾਤਮਾ ਨੇ ਆਪ ਲਾਇਆ ਹੈ । ਉਹਨਾਂ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸਦਾ ਹੈ, ਉਹਨਾਂ ਦੇ ਮੱਥੇ ਉੱਤੇ ਚੰਗੇ ਭਾਗ ਜਾਗ ਪੈਂਦੇ ਹਨ । ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਸਦਾ ਹਰਿ-ਗੁਣ ਗਾਂਦੇ ਰਹਿੰਦੇ ਹਨ, ਉਹ ਮਨੁੱਖ ਗੁਰ-ਸ਼ਬਦ (ਦੇ ਰੰਗ) ਵਿਚ ਰੰਗੇ ਰਹਿੰਦੇ ਹਨ, ਉਹ ਉੱਚੀ ਵੀਚਾਰ ਦੇ ਮਾਲਕ ਬਣ ਜਾਂਦੇ ਹਨ ।੩।

ਹੇ ਭਾਈ ! ਮੈਂ ਤਾਂ ਸਦਾ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਕਰਦਾ ਹਾਂ । ਮੈਂ ਤਾਂ (ਹਰ ਥਾਂ) ਸਿਰਫ਼ ਉਸ ਪਰਮਾਤਮਾ ਨੂੰ ਹੀ ਵੇਖਦਾ ਹਾਂ, (ਮੈਨੂੰ ਉਸ ਤੋਂ ਬਿਨਾ) ਕੋਈ ਹੋਰ ਨਹੀਂ (ਦਿੱਸਦਾ) । ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰ ਕੇ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ—ਇਹ ਹੀ ਪਰਮਾਤਮਾ ਦੇ ਚਰਨਾਂ ਤਕ ਪਹੁੰਚਣ ਲਈ) ਸਭ ਤੋਂ ਉੱਚੀ ਪੌੜੀ ਹੈ । ਇਸ ਸ੍ਰੇਸ਼ਟ ਗਿਆਨ ਦੀ ਬਰਕਤਿ ਨਾਲ ਮਨੁੱਖ (ਆਪਣੇ ਅੰਦਰੋਂ) ਹਉਮੈ ਮਾਰ ਮੁਕਾਂਦਾ ਹੈ ।੪।

**ਮਾਇਆ ਮੋਹੁ ਸਬਦਿ ਜਲਾਇਆ ॥ ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥ ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ ॥੫॥ ਮਾਇਆ ਮੋਹੁ ਸਭੁ ਆਪੇ ਕੀਨਾ ॥ ਗੁਰਮੁਖਿ ਵਿਰਲੈ ਕਿਨ ਹੀ ਚੀਨਾ ॥ ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ ॥੬॥ ਕਾਰ ਕਮਾਈ ਜੋ ਮੇਰੇ ਪ੍ਰਭ ਭਾਈ ॥ ਹਉਮੈ ਤ੍ਰਿਸਨਾ ਸਬਦਿ ਬੁਝਾਈ ॥ ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੇ ॥੭॥ ਸਚਿ ਲਗੇ ਤਿਨ**

**ਸਭੁ ਕਿਛੁ ਭਾਵੈ ॥ ਸਚੈ ਸਬਦੇ ਸਚਿ ਸੁਹਾਵੈ ॥ ਐਥੈ ਸਾਚੇ ਸੇ ਦਰਿ ਸਾਚੇ ਨਦਰੀ ਨਦਰਿ ਸਵਾਰੀ ਹੇ ॥੮॥ {ਪੰਨਾ ੧੦੫੦}**

**ਪਦ ਅਰਥ** :—ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸਚੁ—ਸਦਾ-ਥਿਰ ਪ੍ਰਭੂ । ਮਨਿ—ਮਨ ਵਿਚ । ਜਾ—ਜਾਂ, ਜਦੋਂ । ਤੁਧੁ—ਤੈਨੂੰ । ਭਾਇਆ—ਚੰਗਾ ਲੱਗਾ । ਤਿਖਾ—ਤ੍ਰਿਸ਼ਨਾ । ਨਿਵਾਰੀ—ਦੂਰ ਕੀਤੀ ।੫।

ਸਭੁ—ਸਾਰਾ । ਆਪੇ—ਆਪ ਹੀ । ਵਿਰਲੈ ਕਿਨ ਹੀ—ਕਿਸੇ ਵਿਰਲੇ ਨੇ ਹੀ {ਕਿਨ ਹੀ—ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਨਿ' ਦੀ 'ਿ' ਉੱਡ ਗਈ ਹੈ} । ਚੀਨਾ—ਪਛਾਣਿਆ । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਸਾਰੀ—ਸ੍ਰੇਸ਼ਟ ।੬।

ਪ੍ਰਭ ਭਾਈ—ਪ੍ਰਭੂ ਨੂੰ ਚੰਗੀ ਲੱਗੀ । ਸਬਦਿ—ਸ਼ਬਦ ਦੀ ਬਰਕਤਿ ਨਾਲ । ਹਰੇਕ—ਮਿਟਾ ਦਿੱਤੀ । ਸਦ—ਸਦਾ । ਅੰਤਰੁ—ਹਿਰਦਾ, ਅੰਦਰਲਾ । ਸੀਤਲੁ—ਸ਼ਾਂਤ, ਠੰਢਾ । ਮਾਰਿ—ਮਾਰ ਕੇ ।੭।

ਸਚਿ—ਸਦਾ-ਥਿਰ ਹਰਿ-ਨਾਮ ਵਿਚ । ਸਭੁ ਕਿਛੁ—(ਪਰਮਾਤਮਾ ਦਾ ਕੀਤਾ) ਹਰੇਕ ਕੰਮ । ਸਚੈ ਸਬਦੇ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸੁਹਾਵੈ—ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ । ਐਥੈ—ਇਸ ਲੋਕ ਵਿਚ । ਸੇ—ਉਹ {ਬਹੁ-ਵਚਨ} । ਦਰਿ—ਪ੍ਰਭੂ ਦੇ ਦਰ ਤੇ । ਸਾਚੇ—ਸੁਰਖ਼ਰੂ । ਨਦਰੀ—ਮਿਹਰ ਦੀ ਨਿਗਾਹ ਕਰਨ ਵਾਲਾ ਪ੍ਰਭੂ ।੮।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਆਪਣੇ ਅੰਦਰੋਂ) ਮਾਇਆ ਦਾ ਮੋਹ ਸਾੜ ਦਿੱਤਾ, ਜਦੋਂ ਉਹ ਮਨੁੱਖ ਤੈਨੂੰ ਚੰਗਾ ਲੱਗ ਪਿਆ ਤਦੋਂ ਤੇਰਾ ਸਦਾ-ਥਿਰ ਨਾਮ ਉਸ ਦੇ ਮਨ ਵਿਚ ਵੱਸ ਪਿਆ ।

ਹੇ ਭਾਈ ! ਜਿਸ ਮਨੁੱਖ ਨੇ (ਆਪਣੇ ਅੰਦਰੋਂ) ਹਉਮੈ ਦੂਰ ਕਰ ਲਈ, ਮਾਇਆ ਦੀ ਤ੍ਰਿਸ਼ਨਾ ਦੂਰ ਕਰ ਲਈ, ਉਸ ਨੂੰ ਅਭੁੱਲ ਪਰਮਾਤਮਾ ਦੀ ਸਾਰੀ ਕਾਰ ਅਭੁੱਲ ਜਾਪਣ ਲੱਗ ਪਈ ।੫।

ਹੇ ਭਾਈ ! ਮਾਇਆ ਦਾ ਸਾਰਾ ਮੋਹ ਪਰਮਾਤਮਾ ਨੇ ਆਪ ਹੀ ਪੈਦਾ ਕੀਤਾ ਹੈ, ਪਰ ਇਹ ਗੱਲ ਕਿਸੇ ਉਸ ਵਿਰਲੇ ਨੇ ਹੀ ਪਛਾਣੀ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਜਾਂਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਉਸ ਨੂੰ ਨਾਮ ਸਿਮਰਨ ਵਾਲੀ ਕਾਰ ਹੀ ਸ੍ਰੇਸ਼ਟ ਲੱਗਦੀ ਹੈ ।੬।

ਹੇ ਭਾਈ ! ਜਿਸ ਮਨੁੱਖ ਨੇ ਉਹ ਕਾਰ ਕਰਨੀ ਸ਼ੁਰੂ ਕਰ ਦਿੱਤੀ ਜੋ ਮੇਰੇ ਪ੍ਰਭੂ ਨੂੰ ਪਸੰਦ ਆਉਂਦੀ ਹੈ (ਜਿਸ ਮਨੁੱਖ ਨੇ ਪ੍ਰਭੂ ਦੀ ਰਜ਼ਾ ਵਿਚ ਤੁਰਨਾ ਸ਼ੁਰੂ ਕਰ ਦਿੱਤਾ), ਜਿਸ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਹਉਮੈ ਦੂਰ ਕਰ ਲਈ, ਮਾਇਆ ਦੀ ਤ੍ਰਿਸ਼ਨਾ ਮਿਟਾ ਦਿੱਤੀ, ਜਿਸ ਨੇ ਹਉਮੈ ਮਾਰ ਕੇ ਮੁਕਾ ਦਿੱਤੀ, ਗੁਰੂ ਦੀ ਮਤਿ ਉੱਤੇ ਤੁਰ ਕੇ ਉਸ ਦਾ ਹਿਰਦਾ ਸਦਾ ਹੀ ਸ਼ਾਂਤ ਰਹਿੰਦਾ ਹੈ ।੭।

ਹੇ ਭਾਈ ! ਜਿਹੜੇ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਜੁੜਦੇ ਹਨ, ਉਹਨਾਂ ਨੂੰ ਪਰਮਾਤਮਾ ਦਾ ਕੀਤਾ ਹੋਇਆ ਹਰੇਕ ਕੰਮ ਭਲਾ ਜਾਪਦਾ ਹੈ । ਹੇ ਭਾਈ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਸਦਾ-ਥਿਰ ਪ੍ਰਭੂ ਵਿਚ ਟਿਕ ਕੇ ਮਨੁੱਖ ਆਪਣਾ ਜੀਵਨ ਸੋਹਣਾ ਬਣਾ ਲੈਂਦਾ ਹੈ । (ਸਿਮਰਨ ਦੀ ਬਰਕਤਿ ਨਾਲ ਜਿਹੜੇ ਮਨੁੱਖ) ਇਸ ਲੋਕ ਵਿਚ ਸੁਰਖ਼ਰੂ ਹੋ ਜਾਂਦੇ ਹਨ, ਉਹ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਭੀ

ਸੁਰਖ਼ਰੂ ਹੋ ਜਾਂਦੇ ਹਨ । ਮਿਹਰ ਦੀ ਨਿਗਾਹ ਵਾਲੇ ਪਰਮਾਤਮਾ ਦੀ ਮਿਹਰ ਦੀ ਨਜ਼ਰ ਉਹਨਾਂ ਦਾ ਜੀਵਨ ਸੰਵਾਰ ਦੇਂਦੀ ਹੈ ।੮।

**ਬਿਨੁ ਸਾਚੇ ਜੋ ਦੂਜੈ ਲਾਇਆ ॥ ਮਾਇਆ ਮੋਹ ਦੁਖ ਸਬਾਇਆ ॥ ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ ਮਾਇਆ ਮੋਹ ਦੁਖੁ ਭਾਰੀ ਹੇ ॥੯॥ ਸਾਚਾ ਸਬਦੁ ਜਿਨਾ ਮਨਿ ਭਾਇਆ ॥ ਪੂਰਬਿ ਲਿਖਿਆ ਤਿਨੀ ਕਮਾਇਆ ॥ ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ ॥੧੦॥ ਗੁਰ ਕੀ ਸੇਵਾ ਮੀਠੀ ਲਾਗੀ ॥ ਅਨਦਿਨੁ ਸੂਖ ਸਹਜ ਸਮਾਧੀ ॥ ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ ॥੧੧॥ ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ ॥ ਆਪੇ ਭਾਣੇ ਆਪਿ ਮਿਲਾਏ ॥ ਸਤਿਗੁਰਿ ਰਾਖੇ ਸੇ ਜਨ ਉਬਰੇ ਹੋਰ ਮਾਇਆ ਮੋਹ ਖੁਆਰੀ ਹੇ ॥੧੨॥ {ਪੰਨਾ ੧੦੫੦}**

**ਪਦ ਅਰਥ** :—ਬਿਨੁ ਸਾਚੇ—ਸਦਾ-ਥਿਰ ਪ੍ਰਭੂ ਤੋਂ ਖੁੰਝ ਕੇ । ਦੂਜੈ—ਮਾਇਆ (ਦੇ ਪਿਆਰ) ਵਿਚ । ਸਬਾਇਆ—ਸਾਰੇ । ਜਾਪੈ ਨਾਹੀ—ਸਮਝ ਨਹੀਂ ਪੈਂਦੀ ।੯।

ਸਾਚਾ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ । ਮਨਿ—ਮਨ ਵਿਚ । ਭਾਇਆ—ਪਿਆਰਾ ਲੱਗਾ । ਪੂਰਬਿ—ਪੂਰਬਲੇ ਜਨਮ ਵਿਚ । ਲਿਖਿਆ—ਕੀਤੇ ਕਰਮਾਂ ਦੇ ਸੰਸਕਾਰ । ਤਿਨੀ—ਉਹਨਾਂ ਨੇ । ਸੇਵਹਿ—ਸੇਵਾ-ਭਗਤੀ ਕਰਦੇ ਹਨ {ਬਹੁ-ਵਚਨ} । ਸਚੁ—ਸਦਾ-ਥਿਰ ਹਰਿ-ਨਾਮ । ਸਚਿ—ਸਦਾ-ਥਿਰ ਹਰਿ-ਨਾਮ ਵਿਚ । ਰਤੇ—ਰੰਗੇ ਹੋਏ । ਵੀਚਾਰੀ—ਉੱਚੀ ਸੂਝ ਵਾਲੇ ।੧੦।

ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜ—ਆਤਮਕ ਅਡੋਲਤਾ । ਸਹਜ ਸਮਾਧੀ—ਆਤਮਕ ਅਡੋਲਤਾ ਵਾਲੀ ਸਮਾਧੀ ।੧੧।

ਸਤਿਗੁਰਿ—ਗੁਰੂ ਨੇ । ਸਚੇ—ਸਚਿ, ਸਦਾ-ਥਿਰ ਪ੍ਰਭੂ ਵਿਚ । ਲਾਏ—ਜੋੜ ਦਿੱਤੇ । ਆਪੇ—ਆਪ ਹੀ । ਭਾਣੇ—ਚੰਗੇ ਲੱਗੇ । ਸੇ—ਉਹ {ਬਹੁ-ਵਚਨ} । ਉਬਰੇ—ਬਚ ਗਏ । ਹੋਰ—ਬਾਕੀ ਦੀ ਲੁਕਾਈ ।੧੨।

**ਅਰਥ** :—ਹੇ ਭਾਈ ! ਸਦਾ-ਥਿਰ ਪ੍ਰਭੂ (ਦੇ ਨਾਮ) ਤੋਂ ਖੁੰਝ ਕੇ ਜਿਹੜਾ ਮਨੁੱਖ ਮਾਇਆ ਦੇ ਪਿਆਰ ਵਿਚ ਮਸਤ ਰਹਿੰਦਾ ਹੈ, ਉਸ ਨੂੰ ਮਾਇਆ ਦੇ ਮੋਹ ਦੇ ਸਾਰੇ ਦੁੱਖ (ਚੰਬੜੇ ਰਹਿੰਦੇ ਹਨ), ਮਾਇਆ ਦੇ ਮੋਹ ਦਾ ਭਾਰੀ ਦੁੱਖ ਉਸ ਨੂੰ ਵਾਪਰਿਆ ਰਹਿੰਦਾ ਹੈ । ਗੁਰੂ ਦੀ ਸਰਨ ਤੋਂ ਬਿਨਾ ਇਹ ਸਮਝ ਨਹੀਂ ਪੈਂਦੀ ਕਿ ਦੁੱਖ ਕਿਵੇਂ ਦੂਰ ਹੋਵੇ ਅਤੇ ਸੁਖ ਕਿਵੇਂ ਮਿਲੇ ।੯।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਪਿਆਰੀ ਲੱਗਣ ਲੱਗ ਪੈਂਦੀ ਹੈ, ਉਹੀ ਮਨੁੱਖ ਪੂਰਬਲੇ ਜਨਮ ਵਿਚ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ (ਨਾਮ ਸਿਮਰਨ ਦੀ) ਕਮਾਈ ਕਰਦੇ ਹਨ । ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਸੇਵਾ-ਭਗਤੀ ਕਰਦੇ ਹਨ, ਸਦਾ-ਥਿਰ ਪ੍ਰਭੂ ਨੂੰ ਸਿਮਰਦੇ ਹਨ, ਸਦਾ-ਥਿਰ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਤੇ ਉੱਚੀ ਸੂਝ ਵਾਲੇ ਹੋ ਜਾਂਦੇ ਹਨ ।੧੦।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੀ (ਦੱਸੀ) ਸੇਵਾ ਪਿਆਰੀ ਲੱਗਦੀ ਹੈ, ਉਹ ਹਰ ਵੇਲੇ ਆਤਮਕ ਆਨੰਦ ਮਾਣਦਾ ਹੈ, ਉਸ ਦੀ ਆਮਤਕ ਅਡੋਲਤਾ ਵਾਲੀ ਸਮਾਧੀ ਬਣੀ ਰਹਿੰਦੀ ਹੈ, ਪਰਮਾਤਮਾ ਦਾ ਨਾਮ ਜਪਦਿਆਂ ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ, ਗੁਰੂ ਦੀ ਸਰਨ ਵਿਚ ਪਏ ਰਹਿਣਾ ਉਸ ਨੂੰ ਚੰਗਾ ਲੱਗਦਾ ਹੈ ।੧੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਨੇ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਜੋੜ ਦਿੱਤਾ, ਉਹ ਸੁਖੀ ਜੀਵਨ ਬਿਤੀਤ ਕਰਦੇ ਹਨ, (ਇਹ ਪਰਮਾਤਮਾ ਦੀ ਆਪਣੀ ਹੀ ਮਿਹਰ ਹੈ, ਪ੍ਰਭੂ ਨੂੰ) ਆਪ ਹੀ (ਅਜਿਹੇ ਮਨੁੱਖ) ਚੰਗੇ ਲੱਗੇ,

ਤੇ, ਆਪ ਹੀ ਉਸ ਨੇ (ਆਪਣੇ ਚਰਨਾਂ ਵਿਚ) ਜੋੜ ਲਏ । ਹੇ ਭਾਈ ! ਗੁਰੂ ਨੇ ਜਿਨ੍ਹਾਂ ਮਨੁੱਖਾਂ ਦੀ ਰੱਖਿਆ ਕੀਤੀ, ਉਹ ਮਨੁੱਖ (ਮਾਇਆ ਦੇ ਮੋਹ ਤੋਂ) ਬਚ ਗਏ, ਹੋਰ ਲੁਕਾਈ ਮਾਇਆ ਦੇ ਮੋਹ ਦੀ ਖ਼ੁਆਰੀ (ਸਾਰੀ ਉਮਰ) ਝੱਲਦੀ ਰਹੀ ।੧੨।

**ਗੁਰਮੁਖਿ ਸਾਚਾ ਸਬਦਿ ਪਛਾਤਾ ॥ ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥ ਏਕੋ ਏਕੁ ਰਵਿਆ ਸਭ ਅੰਤਰਿ ਸਭਨਾ ਜੀਆ ਕਾ ਆਧਾਰੀ ਹੇ ॥੧੩॥ ਹਉਮੈ ਮੇਰਾ ਦੂਜਾ ਭਾਇਆ ॥ ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥ ਗੁਰ ਸਾਚੇ ਤੇ ਸਾਚੁ ਕਮਾਵਹਿ ਸਾਚੈ ਦੂਖ ਨਿਵਾਰੀ ਹੇ ॥੧੪॥ ਜਾ ਤੂ ਦੇਹਿ ਸਦਾ ਸੁਖੁ ਪਾਏ ॥ ਸਾਚੈ ਸਬਦੇ ਸਾਚੁ ਕਮਾਏ ॥ ਅੰਦਰੁ ਸਾਚਾ ਮਨੁ ਤਨੁ ਸਾਚਾ ਭਗਤਿ ਭਰੇ ਭੰਡਾਰੀ ਹੇ ॥੧੫॥ ਆਪੇ ਵੇਖੈ ਹੁਕਮਿ ਚਲਾਏ ॥ ਅਪਣਾ ਭਾਣਾ ਆਪਿ ਕਰਾਏ ॥ ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥੧੬॥੭॥ {ਪੰਨਾ ੧੦੫੧}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਪਛਾਤਾ—ਪਛਾਣ ਲਿਆ, ਸਾਂਝ ਪਾ ਲਈ । ਤਿਸੁ—ਉਸ (ਪਰਮਾਤਮਾ) ਦਾ । ਕੁਟੰਬੁ—ਪਰਵਾਰ । ਮਾਤਾ—ਮਾਂ । ਏਕੋ ਏਕੁ—ਉਹ ਆਪ ਹੀ ਆਪ । ਰਵਿਆ—ਵਿਆਪਕ ਹੈ । ਅੰਤਰਿ—ਅੰਦਰ । ਆਧਾਰੀ—ਆਸਰਾ ਦੇਣ ਵਾਲਾ ।੧੩।

ਮੇਰਾ—ਮਮਤਾ । ਦੂਜਾ—ਮਾਇਆ ਦਾ ਮੋਹ । ਭਾਇਆ—ਪਸੰਦ ਆਇਆ । ਧੁਰਿ—ਧੁਰ ਦਰਗਾਹ ਤੋਂ । ਖਸਮਿ—ਮਾਲਕ-ਪ੍ਰਭੂ ਨੇ । ਲਿਖਿ—ਲਿਖ ਕੇ । ਤੇ—ਤੋਂ । ਸਾਚੁ—ਸਦਾ-ਥਿਰ ਪ੍ਰਭੂ ਦਾ ਨਾਮ । ਕਮਾਵਹਿ—ਕਮਾਂਦੇ ਹਨ {ਬਹੁ-ਵਚਨ} । ਸਾਚੈ—ਸਦਾ-ਥਿਰ ਪ੍ਰਭੂ ਨੇ । ਦੂਖ—ਸਾਰੇ ਦੁੱਖ । ਨਿਵਾਰੀ—ਦੂਰ ਕਰ ਦਿੱਤੇ ਹਨ ।੧੪।

ਜਾ—ਜਾਂ, ਜਦੋਂ । ਸੁਖੁ—ਆਤਮਕ ਆਨੰਦ । ਸਾਚੈ—ਸਦਾ-ਥਿਰ ਪ੍ਰਭੂ ਵਿਚ । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਸਾਚੁ ਕਮਾਏ—ਨਾਮ-ਸਿਮਰਨ ਦੀ ਕਮਾਈ ਕਰਦਾ ਹੈ । ਅੰਦਰੁ—ਹਿਰਦਾ । ਸਾਚਾ—ਅਡੋਲ । ਭੰਡਾਰੀ—ਖ਼ਜ਼ਾਨੇ ।੧੫।

ਆਪੇ—ਆਪ ਹੀ । ਵੇਖੈ—ਵੇਖਦਾ ਹੈ । ਹੁਕਮਿ—ਹੁਕਮ ਵਿਚ । ਭਾਣਾ—ਰਜ਼ਾ । ਨਾਮਿ—ਨਾਮ-ਰੰਗ ਵਿਚ । ਰਤੇ—ਰੰਗੇ ਹੋਏ । ਬੈਰਾਗੀ—ਵੈਰਾਗਵਾਨ, ਮਾਇਆ ਤੋਂ ਨਿਰਲੇਪ । ਰਸਨਾ—ਜੀਭ । ਨਾਮਿ—ਨਾਮ ਨੇ ।੧੬।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਪਰਮਾਤਮਾ ਨਾਲ ਸਾਂਝ ਪਾ ਲਈ (ਉਸ ਨੂੰ ਇਹ ਸਮਝ ਆ ਗਈ ਕਿ) ਉਸ (ਪਰਮਾਤਮਾ) ਦਾ ਨਾਹ ਕੋਈ (ਖ਼ਾਸ) ਪਰਵਾਰ ਹੈ ਨਾਹ ਉਸ ਦੀ ਮਾਂ ਹੈ, ਉਹ ਆਪ ਹੀ ਆਪ ਸਭ ਜੀਵਾਂ ਵਿਚ ਵਿਆਪਕ ਹੈ ਅਤੇ ਸਭ ਜੀਵਾਂ ਦਾ ਆਸਰਾ ਹੈ ।੧੩।

ਹੇ ਭਾਈ ! (ਕਈ ਐਸੇ ਹਨ ਜਿਨ੍ਹਾਂ ਨੂੰ) ਹਉਮੈ ਚੰਗੀ ਲੱਗਦੀ ਹੈ, ਮਮਤਾ ਪਿਆਰੀ ਲੱਗਦੀ ਹੈ, ਮਾਇਆ ਦਾ ਮੋਹ ਪਸੰਦ ਹੈ; ਪਰ ਮਾਲਕ-ਪ੍ਰਭੂ ਨੇ ਧੁਰੋਂ ਹੀ ਇਹ ਮਰਯਾਦਾ ਚਲਾ ਰੱਖੀ ਹੈ ਕਿ ਕੋਈ ਭੀ ਚੀਜ਼ (ਕਿਸੇ ਦੇ ਨਾਲ) ਨਹੀਂ ਜਾਂਦੀ । ਅਭੁੱਲ ਗੁਰੂ ਤੋਂ (ਸਿੱਖਿਆ ਲੈ ਕੇ) ਜਿਹੜੇ ਮਨੁੱਖ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦੇ ਹਨ, ਸਦਾ-ਥਿਰ ਪਰਮਾਤਮਾ ਨੇ ਉਹਨਾਂ ਦੇ ਸਾਰੇ ਦੁੱਖ ਦੂਰ ਕਰ ਦਿੱਤੇ ।੧੪।

ਹੇ ਪ੍ਰਭੂ ! ਜਦੋਂ (ਕਿਸੇ ਮਨੁੱਖ ਨੂੰ ਆਪਣੇ ਨਾਮ ਦੀ ਦਾਤਿ) ਦੇਂਦਾ ਹੈਂ (ਉਹ ਮਨੁੱਖ) ਸਦਾ ਆਤਮਕ ਆਨੰਦ ਮਾਣਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਤੇਰੇ ਸਦਾ-ਥਿਰ ਸਰੂਪ ਵਿਚ ਟਿਕ ਕੇ ਤੇਰਾ ਸਦਾ-ਥਿਰ ਨਾਮ ਸਿਮਰਦਾ ਹੈ । ਉਸ ਮਨੁੱਖ ਦਾ ਹਿਰਦਾ ਅਡੋਲ ਹੋ ਜਾਂਦਾ ਹੈ, ਉਸ ਦਾ ਮਨ ਅਡੋਲ ਹੋ ਜਾਂਦਾ ਹੈ, ਉਸ ਦਾ ਸਰੀਰ (ਵਿਕਾਰਾਂ ਵਲੋਂ) ਅਡੋਲ ਹੋ ਜਾਂਦਾ ਹੈ, (ਉਸ ਦੇ ਅੰਦਰ) ਭਗਤੀ ਦੇ ਭੰਡਾਰੇ ਭਰ ਜਾਂਦੇ ਹਨ ।੧੫।

ਹੇ ਭਾਈ ! ਪਰਮਾਤਮਾ ਆਪ ਹੀ (ਸਭ ਜੀਵਾਂ ਦੀ) ਸੰਭਾਲ ਕਰ ਰਿਹਾ ਹੈ (ਸਭ ਨੂੰ ਆਪਣੇ) ਹੁਕਮ ਵਿਚ ਤੋਰ ਰਿਹਾ ਹੈ, ਆਪਣੀ ਰਜ਼ਾ (ਜੀਵਾਂ ਪਾਸੋਂ) ਆਪ ਕਰਾਂਦਾ ਹੈ । ਹੇ ਨਾਨਕ ! ਜਿਹੜੇ ਮਨੁੱਖ ਉਸ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ ਉਹ ਮਾਇਆ ਤੋਂ ਨਿਰਲੇਪ ਰਹਿੰਦੇ ਹਨ, ਉਹਨਾਂ ਦਾ ਮਨ ਉਹਨਾਂ ਦਾ ਤਨ ਉਹਨਾਂ ਦੀ ਜੀਭ ਪਰਮਾਤਮਾ ਦੇ ਨਾਮ ਨੇ ਸੋਹਣੇ ਬਣਾ ਦਿੱਤੇ ਹੁੰਦੇ ਹਨ ।੧੬।੭।

**ਮਾਰੂ ਮਹਲਾ ੩ ॥ ਆਪੇ ਆਪੁ ਉਪਾਇ ਉਪੰਨਾ ॥ ਸਭ ਮਹਿ ਵਰਤੈ ਏਕੁ ਪਰਛੰਨਾ ॥ ਸਭਨਾ ਸਾਰ ਕਰੇ ਜਗਜੀਵਨੁ ਜਿਨਿ ਅਪਣਾ ਆਪੁ ਪਛਾਤਾ ਹੇ ॥੧॥ ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸਿਰਿ ਸਿਰਿ ਧੰਧੈ ਆਪੇ ਲਾਏ ॥ ਜਿਸੁ ਭਾਵੈ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥ ਆਵਾ ਗਉਣੁ ਹੈ ਸੰਸਾਰਾ ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥ ਥਿਰੁ ਸਾਚਾ ਸਾਲਾਹੀ ਸਦ ਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥ ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥ ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥ ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥ {ਪੰਨਾ ੧੦੫੧}**

**ਪਦ ਅਰਥ** :—ਆਪੇ—(ਪ੍ਰਭੂ) ਆਪ ਹੀ । ਆਪੁ—ਆਪਣੇ ਆਪ ਨੂੰ । ਉਪਾਇ—ਪੈਦਾ ਕਰ ਕੇ । ਉਪੰਨਾ—ਪਰਗਟ ਹੋਇਆ ਹੈ । ਮਹਿ—ਵਿਚ । ਪਰਛੰਨਾ—ਗੁਪਤ, ਲੁਕਿਆ ਹੋਇਆ, ਸੂਖਮ ਰੂਪ ਵਿਚ । ਸਾਰ—ਸੰਭਾਲ । ਜਗ ਜੀਵਨੁ—ਜਗਤ ਦਾ ਆਸਰਾ ਪ੍ਰਭੂ । ਜਿਨਿ—ਜਿਸ (ਮਨੁੱਖ) ਨੇ ।੧।

ਜਿਨਿ—ਜਿਸ (ਪਰਮਾਤਮਾ) ਨੇ । ਮਹੇਸੁ—ਸ਼ਿਵ । ਉਪਾਏ—ਪੈਦਾ ਕੀਤੇ । ਸਿਰਿ—ਸਿਰ ਉੱਤੇ । ਸਿਰਿ ਸਿਰਿ—ਹਰੇਕ (ਜੀਵ) ਦੇ ਸਿਰ ਉੱਤੇ । ਧੰਧੈ—ਧੰਧੇ ਵਿਚ । ਜਿਸੁ ਭਾਵੈ—ਜੋ ਤਿਸੁ ਭਾਵੈ, ਜਿਹੜਾ ਉਸ ਨੂੰ ਚੰਗਾ ਲੱਗਦਾ ਹੈ । ਜਿਨਿ—ਜਿਸ (ਮਨੁੱਖ) ਨੇ । ਗੁਰਮੁਖਿ—ਗੁਰੂ ਦੀ ਰਾਹੀਂ ।੨।

ਆਵਾਗਉਣੁ—ਆਉਣਾ ਜਾਣਾ, ਜੰਮਣਾ ਮਰਨਾ, ਜਨਮ ਮਰਨ ਦਾ ਚੱਕਰ । ਚਿਤੈ—ਚਿਤਵਦਾ ਹੈ । ਥਿਰੁ—ਟਿਕਿਆ ਰਹਿਣ ਵਾਲਾ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸਾਲਾਹੀ—ਸਾਲਾਹੁਣ-ਜੋਗ । ਸਦ—ਸਦਾ । ਜਿਨਿ—ਜਿਸ (ਮਨੁੱਖ) ਨੇ ।੩।

ਇਕਿ—{ਲਫ਼ਜ਼ 'ਇਕਿ' ਤੋਂ ਬਹੁ-ਵਚਨ} ਕਈ । ਮੂਲਿ—ਮੂਲ ਵਿਚ, ਮੁੱਢ ਵਿਚ, ਜਗਤ ਦੇ ਰਚਨਹਾਰ ਵਿਚ । ਓਨੀ—ਉਹਨਾਂ ਨੇ । ਡਾਲੀ—ਡਾਲੀਂ, ਡਾਲੀਆਂ ਵਿਚ, ਸ਼ਾਖਾਂ ਵਿਚ, ਮਾਇਕ ਪਦਾਰਥਾਂ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਕਉ—ਨੂੰ । ਬੋਲਹਿ—ਬੋਲਦੇ ਹਨ {ਬਹੁ-ਵਚਨ} । ਅੰਮ੍ਰਿਤ ਬਾਤਾ—ਆਤਮਕ ਜੀਵਨ ਦੇਣ ਵਾਲੀਆਂ ਗੱਲਾਂ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ ਸਦਾ ਆਪਣੇ ਜੀਵਨ ਨੂੰ ਪੜਤਾਲਿਆ ਹੈ (ਉਹ ਜਾਣਦਾ ਹੈ ਕਿ) ਪਰਮਾਤਮਾ ਆਪ ਹੀ ਆਪਣੇ ਆਪ ਨੂੰ ਪੈਦਾ ਕਰ ਕੇ ਪਰਗਟ ਹੋਇਆ, ਪਰਮਾਤਮਾ ਆਪ ਹੀ ਸਭ ਅੰਦਰ ਗੁਪਤ ਰੂਪ ਵਿਚ ਵਿਆਪਕ ਹੈ ਅਤੇ ਉਹ ਜਗਤ-ਦਾ-ਸਹਾਰਾ ਪ੍ਰਭੂ ਸਭ ਜੀਵਾਂ ਦੀ ਸੰਭਾਲ ਕਰਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਇਕ ਪਰਮਾਤਮਾ ਨੂੰ ਹਰ ਥਾਂ ਵੱਸਦਾ ਜਾਣ ਲਿਆ (ਉਹ ਸਮਝਦਾ ਹੈ ਕਿ) ਜਿਸ ਪਰਮਾਤਮਾ ਨੇ ਬ੍ਰਹਮਾ ਵਿਸ਼ਨੂ ਸ਼ਿਵ ਪੈਦਾ ਕੀਤੇ, ਉਹ ਆਪ ਹੀ ਹਰੇਕ ਜੀਵ ਨੂੰ ਧੰਧੇ

ਵਿਚ ਲਾਂਦਾ ਹੈ, ਤੇ, ਜਿਹੜਾ ਉਸ ਨੂੰ ਚੰਗਾ ਲੱਗਦਾ ਹੈ ਉਸ ਨੂੰ ਆਪ ਹੀ (ਆਪਣੇ ਚਰਨਾਂ ਵਿਚ) ਜੋੜਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਨਾਲ ਸਾਂਝ ਪਾ ਲਈ (ਉਹ ਜਾਣਦਾ ਹੈ ਕਿ) ਇਹ ਜਗਤ ਜਨਮ ਮਰਨ ਦਾ ਚੱਕਰ ਹੀ ਹੈ, ਇਥੇ ਮਾਇਆ ਦਾ ਮੋਹ ਪ੍ਰਬਲ ਹੈ (ਜਿਸ ਦੇ ਕਾਰਨ ਜੀਵ) ਵਿਕਾਰ ਚਿਤਵਦਾ ਰਹਿੰਦਾ ਹੈ । (ਇਥੇ) ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ ਸਦਾ ਸਾਲਾਹਣ-ਜੋਗ ਹੈ ।੩।

ਹੇ ਭਾਈ ! ਕਈ ਐਸੇ ਹਨ ਜੋ ਜਗਤ ਦੇ ਰਚਨਹਾਰ ਪ੍ਰਭੂ ਦੀ ਯਾਦ ਵਿਚ ਜੁੜੇ ਰਹਿੰਦੇ ਹਨ, ਉਹ ਆਤਮਕ ਆਨੰਦ ਮਾਣਦੇ ਹਨ । ਪਰ ਜਿਹੜੇ ਮਨੁੱਖ ਮਾਇਕ ਪਦਾਰਥਾਂ ਵਿਚ ਲੱਗੇ ਰਹਿੰਦੇ ਹਨ, ਉਹਨਾਂ ਆਪਣਾ ਜੀਵਨ ਗਵਾ ਲਿਆ ਹੈ । ਆਤਮਕ ਜੀਵਨ ਦੇਣ ਵਾਲੇ ਫਲ ਉਹਨਾਂ ਨੂੰ ਹੀ ਲੱਗਦੇ ਹਨ ਜਿਹੜੇ ਆਤਮਕ ਜੀਵਨ ਦੇਣ ਵਾਲੇ (ਸਿਫ਼ਤਿ-ਸਾਲਾਹ ਦੇ) ਬੋਲ ਬੋਲਦੇ ਹਨ ।੪।

**ਹਮ ਗੁਣ ਨਾਹੀ ਕਿਆ ਬੋਲਹ ਬੋਲ ॥ ਤੂ ਸਭਨਾ ਦੇਖਹਿ ਤੋਲਹਿ ਤੋਲ ॥ ਜਿਉ ਭਾਵੈ ਤਿਉ ਰਾਖਹਿ ਰਹਣਾ ਗੁਰਮੁਖਿ ਏਕੋ ਜਾਤਾ ਹੇ ॥੫॥ ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥ ਅਵਗਣ ਛੋਡਿ ਗੁਣ ਮਾਹਿ ਸਮਾਏ ॥ ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ ॥੬॥ ਜਹ ਦੇਖਾ ਤਹ ਏਕੋ ਸੋਈ ॥ ਦੂਜੀ ਦੁਰਮਤਿ ਸਬਦੇ ਖੋਈ ॥ ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ ॥੭॥ ਕਾਇਆ ਕਮਲੁ ਹੈ ਕੁਮਲਾਣਾ ॥ ਮਨਮੁਖੁ ਸਬਦੁ ਨ ਬੁਝੈ ਇਆਣਾ ॥ ਗੁਰ ਪਰਸਾਦੀ ਕਾਇਆ ਖੋਜੇ, ਪਾਏ ਜਗਜੀਵਨੁ ਦਾਤਾ ਹੇ ॥੮॥ {ਪੰਨਾ ੧੦੫੧}**

**ਪਦ ਅਰਥ** :—ਕਿਆ ਬੋਲ ਬੋਲਹਿ—ਅਸੀ ਕੀਹ ਬੋਲ ਬੋਲ ਸਕਦੇ ਹਾਂ ? ਅਸੀ ਬੋਲਣ-ਜੋਗੇ ਨਹੀਂ ਹਾਂ, ਸਾਨੂੰ ਬੋਲਦਿਆਂ ਭੀ ਸ਼ਰਮ ਆਉਂਦੀ ਹੈ । ਤੋਲਹਿ—ਤੂੰ (ਸਭਨਾਂ ਦੇ ਕਰਮਾਂ ਨੂੰ) ਜਾਂਚਦਾ ਤੋਲਦਾ ਹੈਂ । ਰਾਖਹਿ—ਤੂੰ ਰੱਖਦਾ ਹੈਂ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ।੫।

ਜਾ—ਜਾਂ, ਜਦੋਂ । ਤੁਧੁ ਭਾਣਾ—ਤੈਨੂੰ ਚੰਗੇ ਲੱਗੇ । ਕਾਰੈ—ਕਾਰ ਵਿਚ । ਛੋਡਿ—ਛੱਡ ਕੇ । ਨਿਰਮਲੁ—ਪਵਿੱਤਰ । ਸਾਚਾ—ਸਦਾ ਕਾਇਮ ਰਹਿਣ ਵਾਲਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ ।੬।

ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਦੂਜੀ—ਮਾਇਆ ਦੀ ਝਾਕ ਵਾਲੀ । ਦੁਰਮਤਿ—ਖੋਟੀ ਮਤਿ । ਸਬਦੇ—ਸ਼ਬਦ ਦੀ ਰਾਹੀਂ । ਏਕਸੁ ਮਹਿ—ਇਕ ਆਪਣੇ ਆਪ ਵਿਚ । ਸਮਾਣਾ—ਲੀਨ ਹੈ । ਰੰਗਿ—ਮੌਜ ਵਿਚ । ਰਾਤਾ—ਮਸਤ ।੭।

ਕਾਇਆ ਕਮਲੁ—ਸਰੀਰ ਵਿਚ ਦਾ ਹਿਰਦਾ-ਕੌਲ ਫੁੱਲ । ਮਨਮੁਖ—ਮਨ ਦੇ ਪਿੱਛੇ ਤੁਰਨ ਵਾਲਾ । ਇਆਣਾ—ਬੇ-ਸਮਝ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਪਾਏ—ਲੱਭ ਲੈਂਦਾ ਹੈ ।੮।

**ਅਰਥ** :—ਹੇ ਪ੍ਰਭੂ ! ਅਸੀ ਜੀਵ ਗੁਣ-ਹੀਨ ਹਾਂ, (ਆਪਣੇ ਮੰਦ ਕਰਮਾਂ ਦੇ ਕਾਰਨ) ਅਸੀ ਬੋਲਣ-ਜੋਗੇ ਨਹੀਂ ਹਾਂ । ਤੂੰ ਸਭ ਜੀਵਾਂ (ਦੇ ਕਰਮਾਂ) ਨੂੰ ਵੇਖਦਾ ਹੈਂ ਅਤੇ ਪਰਖਦਾ ਹੈਂ । ਜਿਵੇਂ ਤੇਰੀ ਰਜ਼ਾ ਹੁੰਦੀ ਹੈ ਤੂੰ ਸਾਨੂੰ ਰੱਖਦਾ ਹੈਂ, ਅਸੀ ਉਸੇ ਤਰ੍ਹਾਂ ਰਹਿ ਸਕਦੇ ਹਾਂ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਤੇਰੇ ਨਾਲ ਹੀ ਸਾਂਝ ਪਾਂਦਾ ਹੈ ।੫।

ਹੇ ਪ੍ਰਭੂ ! ਜਦੋਂ ਤੈਨੂੰ ਚੰਗਾ ਲੱਗੇ, ਤਦੋਂ ਤੂੰ (ਜੀਵਾਂ ਨੂੰ) ਸੱਚੀ ਕਾਰ ਵਿਚ ਲਾਂਦਾ ਹੈਂ, (ਜਿਨ੍ਹਾਂ ਨੂੰ ਲਾਂਦਾ ਹੈਂ, ਉਹ) ਔਗੁਣ ਛੱਡ ਕੇ ਤੇਰੇ ਗੁਣਾਂ ਵਿਚ ਲੀਨ ਹੋਏ ਰਹਿੰਦੇ ਹਨ । ਹੇ ਭਾਈ ! ਪ੍ਰਭੂ ਦੇ ਗੁਣਾਂ ਵਿਚ ਚਿੱਤ ਜੋੜਿਆਂ ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪਵਿੱਤਰ ਅਬਿਨਾਸੀ ਪ੍ਰਭੂ ਹੀ (ਹਰ ਥਾਂ) ਦਿੱਸਦਾ ਹੈ ।੬।

ਹੇ ਭਾਈ ! ਮੈਂ ਜਿੱਧਰ ਵੇਖਦਾ ਹਾਂ, ਉਧਰ ਸਿਰਫ਼ ਉਹ ਪਰਮਾਤਮਾ ਹੀ ਦਿੱਸ ਰਿਹਾ ਹੈ । ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ ਵੇਖਣ ਲਈ ਖੋਟੀ ਮਤਿ ਗੁਰੂ ਦੇ ਸ਼ਬਦ ਦੀ ਰਾਹੀਂ ਨਾਸ ਹੋ ਜਾਂਦੀ ਹੈ । (ਸ਼ਬਦ ਦੀ ਬਰਕਤਿ ਨਾਲ ਇਉਂ ਦਿੱਸ ਪੈਂਦਾ ਹੈ ਕਿ) ਆਪਣੇ ਆਪ ਵਿਚ ਪਰਮਾਤਮਾ ਆਪ ਹੀ ਸਮਾਇਆ ਹੋਇਆ ਹੈ, ਉਹ ਸਦਾ ਆਪਣੀ ਮੌਜ ਵਿਚ ਮਸਤ ਰਹਿੰਦਾ ਹੈ ।੭।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੇ-ਸਮਝ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਂਦਾ, (ਇਸ ਵਾਸਤੇ ਉਸ ਦੇ) ਸਰੀਰ ਵਿਚ ਉਸ ਦਾ ਹਿਰਦਾ-ਕੌਲ ਫੁੱਲ ਕੁਮਲਾਇਆ ਰਹਿੰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਆਪਣੇ ਸਰੀਰ ਨੂੰ ਖੋਜਦਾ ਹੈ (ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ) ਉਹ ਜਗਤ ਦੇ ਸਹਾਰੇ ਪਰਮਾਤਮਾ ਨੂੰ ਲੱਭ ਲੈਂਦਾ ਹੈ ।੮।

**ਕੋਟ ਗਹੀ ਕੇ ਪਾਪ ਨਿਵਾਰੇ ॥ ਸਦਾ ਹਰਿ ਜੀਉ ਰਾਖੈ ਉਰ ਧਾਰੇ ॥ ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ ॥੯॥ ਮਨਮੁਖੁ ਗਿਆਨੁ ਕਥੇ ਨ ਹੋਈ ॥ ਫਿਰਿ ਫਿਰਿ ਆਵੈ ਠਉਰ ਨ ਕੋਈ ॥ ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ ॥੧੦॥ ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ ॥ ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ ॥ ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ ॥੧੧॥ ਜਹ ਦੇਖਾ ਤੂ ਸਭਨੀ ਥਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥ ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ ॥੧੨॥ {ਪੰਨਾ ੧੦੫੧-੧੦੫੨}**

**ਪਦ ਅਰਥ** :—ਕੋਟ—ਕਿਲ੍ਹਾ, ਸਰੀਰ-ਕਿਲ੍ਹਾ, ਸਰੀਰ । ਗਹ—ਪਕੜ । ਗਹੀ—ਪਕੜ ਕਰਨ ਵਾਲਾ । ਕੋਟ ਗਹੀ ਕੇ ਪਾਪ—ਸਰੀਰ ਨੂੰ ਗ੍ਰਸਣ ਵਾਲੇ ਪਾਪ । ਨਿਵਾਰੇ—ਦੂਰ ਕਰ ਲੈਂਦਾ ਹੈ । ਰਾਖੈ—ਰੱਖਦਾ ਹੈ । ਉਰ ਧਾਰੇ—ਉਰ ਧਾਰਿ, ਹਿਰਦੇ ਵਿਚ ਟਿਕਾ ਕੇ । ਰੰਗੁ ਮਜੀਠੈ—ਮਜੀਠ ਦਾ ਰੰਗ । ਰਾਤਾ—ਰੱਤਾ ਹੋਇਆ, ਰੰਗਿਆ ਹੋਇਆ ।੯।

ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਗਿਆਨੁ ਕਥੇ—ਗਿਆਨ ਕਥਦਾ ਹੈ, ਗਿਆਨ ਦੀਆਂ ਗੱਲਾਂ ਕਰਦਾ ਹੈ । ਨ ਹੋਈ—(ਉਸ ਦੇ ਹਿਰਦੇ ਵਿਚ ਗਿਆਨ) ਨਹੀਂ ਹੈ, ਉਸ ਦੇ ਅੰਦਰ ਆਤਮਕ ਜੀਵਨ ਦੀ ਸੂਝ ਨਹੀਂ ਹੈ । ਠਉਰ—ਟਿਕਾਣਾ । ਸਾਲਾਹੇ—ਸਿਫ਼ਤਿ-ਸਾਲਾਹ ਕਰਦਾ ਹੈ । ਜੁਗਿ ਜੁਗਿ—ਹਰੇਕ ਜੁਗ ਵਿਚ ।੧੦।

ਸਭਿ—ਸਾਰੇ । ਸਬਾਦੇ—ਸਾਰੇ । ਅੰਦਰਿ—ਅੰਦਰ, ਹਿਰਦੇ ਵਿਚ । ਦਰਿ—(ਪ੍ਰਭੂ ਦੇ) ਦਰ ਤੇ । ਮਨਿ—ਮਨ ਵਿਚ । ਸਾਚਾ—ਸਦਾ-ਥਿਰ ਰਹਿਣ ਵਾਲਾ । ਸਦ—ਸਦਾ । ਸੇਵੇ—ਸੇਵਾ-ਭਗਤੀ ਕਰਦਾ ਹੈ ।੧੧।

ਜਹ—ਜਿੱਥੇ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਥਾਈ—ਥਾਂਈਂ, ਥਾਵਾਂ ਵਿਚ । ਗੁਰਿ—ਗੁਰੂ ਦੀ ਰਾਹੀਂ । ਨਾਮੋ ਨਾਮੁ—ਨਾਮ ਹੀ ਨਾਮ । ਧਿਆਈਐ—ਧਿਆਉਣਾ ਚਾਹੀਦਾ ਹੈ । ਨਾਮੇ—ਨਾਮ ਵਿਚ ਹੀ ।੧੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਹ (ਆਪਣੇ ਅੰਦਰੋਂ) ਸਰੀਰ ਨੂੰ ਗ੍ਰਸਣ ਵਾਲੇ ਪਾਪ ਦੂਰ ਕਰ ਲੈਂਦਾ ਹੈ । ਉਹ ਮਨੁੱਖ ਜਿਸ (ਫਲ) ਦੀ ਇੱਛਾ ਕਰਦਾ ਹੈ ਉਹ ਫਲ ਹਾਸਲ ਕਰ ਲੈਂਦਾ ਹੈ, ਉਸ ਦਾ ਮਨ ਨਾਮ-ਰੰਗ ਨਾਲ ਇਉਂ ਰੰਗਿਆ ਰਹਿੰਦਾ ਹੈ ਜਿਵੇਂ ਮਜੀਠ ਦਾ (ਪੱਕਾ) ਰੰਗ ਹੈ ।੯।

ਹੇ ਭਾਈ ! ਮਨ ਦਾ ਮੁਰੀਦ ਮਨੁੱਖ ਗਿਆਨ ਦੀਆਂ ਗੱਲਾਂ ਤਾਂ ਕਰਦਾ ਹੈ, (ਪਰ ਉਸ ਦੇ ਅੰਦਰ ਆਤਮਕ ਜੀਵਨ ਦੀ ਸੂਝ) ਨਹੀਂ ਹੈ । ਉਹ ਮੁੜ ਮੁੜ ਜਨਮਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ, ਕਿਤੇ ਉਸ ਨੂੰ ਟਿਕਾਣਾ

ਨਹੀਂ ਮਿਲਦਾ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਗੁਰੂ ਪਾਸੋਂ) ਆਤਮਕ ਜੀਵਨ ਦੀ ਸੂਝ (ਪ੍ਰਾਪਤ ਕਰ ਕੇ) ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਨੂੰ ਹਰੇਕ ਜੁਗ ਵਿਚ ਇਕੋ ਪਰਮਾਤਮਾ ਵੱਸਦਾ ਸਮਝ ਆਉਂਦਾ ਹੈ ।੧੦।

ਹੇ ਭਾਈ ! ਮਨ ਦਾ ਮੁਰੀਦ ਮਨੁੱਖ ਉਹੀ ਕਾਰ ਕਰਦਾ ਹੈ ਜਿਸ ਤੋਂ ਸਾਰੇ ਦੁੱਖ ਹੀ ਦੁੱਖ ਵਾਪਰਨ । ਉਸ ਦੇ ਅੰਦਰ ਗੁਰੂ ਦਾ ਸ਼ਬਦ ਨਹੀਂ ਵੱਸਦਾ, ਉਹ ਪਰਮਾਤਮਾ ਦੇ ਦਰ ਤੇ ਨਹੀਂ ਪਹੁੰਚ ਸਕਦਾ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਮਨ ਵਿਚ ਗੁਰੂ ਦਾ ਸ਼ਬਦ ਵੱਸਦਾ ਹੈ ਸਦਾ-ਥਿਰ ਪ੍ਰਭੂ ਵੱਸਦਾ ਹੈ, ਉਹ ਸਦਾ ਸੁਖਾਂ ਦੇ ਦਾਤੇ ਪ੍ਰਭੂ ਦੀ ਸੇਵਾ-ਭਗਤੀ ਕਰਦਾ ਹੈ ।੧੧।

ਹੇ ਪ੍ਰਭੂ ! ਮੈਂ ਜਿੱਧਰ ਵੇਖਦਾ ਹਾਂ, ਤੂੰ ਸਭ ਥਾਵਾਂ ਵਿਚ ਵੱਸਦਾ ਮੈਨੂੰ ਦਿੱਸਦਾ ਹੈਂ, ਮੈਨੂੰ ਇਹ ਸਾਰੀ ਸੂਝ ਪੂਰੇ ਗੁਰੂ ਤੋਂ ਮਿਲੀ ਹੈ । ਹੇ ਭਾਈ ! ਸਦਾ ਹੀ ਸਦਾ ਹੀ ਪਰਮਾਤਮਾ ਦਾ ਨਾਮ ਹੀ ਨਾਮ ਸਿਮਰਨਾ ਚਾਹੀਦਾ ਹੈ । (ਜਿਹੜਾ ਮਨੁੱਖ ਸਿਮਰਦਾ ਹੈ ਉਸ ਦਾ) ਇਹ ਮਨ ਨਾਮ ਵਿਚ ਹੀ ਰੰਗਿਆ ਜਾਂਦਾ ਹੈ ।੧੨।

**ਨਾਮੇ ਰਾਤਾ ਪਵਿਤੁ ਸਰੀਰਾ ॥ ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ ॥ ਆਵਹਿ ਜਾਵਹਿ ਨਾਮੁ ਨਹੀ ਬੂਝਹਿ ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥ ਪੂਰੈ ਸਤਿਗੁਰਿ ਬੂਝ ਬੁਝਾਈ ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥ ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ ॥੧੪॥ ਕਾਇਆ ਨਗਰੁ ਢਹੈ ਢਹਿ ਢੇਰੀ ॥ ਬਿਨੁ ਸਬਦੈ ਚੂਕੈ ਨਹੀ ਫੇਰੀ ॥ ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੧੫॥ ਜਿਸ ਨੋ ਨਦਰਿ ਕਰੇ ਸੋ ਪਾਏ ॥ ਸਾਚਾ ਸਬਦੁ ਵਸੈ ਮਨਿ ਆਏ ॥ ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ ਪਛਾਤਾ ਹੇ ॥੧੬॥੮॥ {ਪੰਨਾ ੧੦੫੨}**

**ਪਦ ਅਰਥ** :—ਰਾਤਾ—ਰੰਗਿਆ ਹੋਇਆ । ਨਾਮੇ—ਨਾਮ-ਰੰਗ ਵਿਚ । ਡੂਬਿ ਮੁਏ—ਡੁੱਬ ਕੇ ਮਰ ਗਏ, ਵਿਕਾਰਾਂ ਵਿਚ ਡੁੱਬ ਕੇ ਆਤਮਕ ਮੌਤੇ ਮਰ ਗਏ । ਬਿਨੁ ਨੀਰਾ—ਪਾਣੀ ਤੋਂ ਬਿਨਾ ਹੀ (ਵਿਕਾਰਾਂ ਦਾ ਰਤਾ ਭਰ ਭੀ ਟਾਕਰਾ ਕਰਨ-ਜੋਗੇ ਨਹੀਂ ਰਹਿੰਦੇ) । ਆਵਹਿ—ਜੰਮਦੇ ਹਨ । ਜਾਵਹਿ—ਮਰ ਜਾਂਦੇ ਹਨ । ਨਹੀ ਬੂਝਹਿ—ਕਦਰ ਨਹੀਂ ਸਮਝਦੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।੧੩।

ਸਤਿਗੁਰਿ—ਗੁਰੂ ਨੇ । ਬੂਝ—ਸਮਝ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਸਹਜਿ—ਆਤਮਕ ਅਡੋਲਤਾ ਵਿਚ । ਰੰਗਿ—ਪ੍ਰੇਮ-ਰੰਗ ਵਿਚ ।੧੪।

ਢਹਿ—ਢਹ ਕੇ । ਚੂਕੈ—ਮੁੱਕਦੀ । ਫੇਰੀ—ਜਨਮ ਮਰਨ ਦਾ ਗੇੜ । ਸਾਚੁ—ਸਦਾ-ਥਿਰ ਪ੍ਰਭੂ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਜਿਨਿ—ਜਿਸ (ਮਨੁੱਖ) ਨੇ ।੧੫।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਮਨਿ—ਮਨ ਵਿਚ । ਆਏ—ਆਇ, ਆ ਕੇ । ਨਾਮਿ—ਨਾਮ ਵਿਚ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਾਚੁ ਪਛਾਤਾ—ਸਦਾ-ਥਿਰ ਪ੍ਰਭੂ ਨਾਲ ਸਾਂਝ ਪਾ ਲਈ ।੧੬।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਸ ਦਾ ਸਰੀਰ (ਵਿਕਾਰਾਂ ਦੀ ਮੈਲ ਤੋਂ) ਪਵਿੱਤਰ ਰਹਿੰਦਾ ਹੈ; ਪਰ ਜਿਹੜੇ ਮਨੁੱਖ ਨਾਮ ਤੋਂ ਸੁੰਞੇ ਰਹਿੰਦੇ ਹਨ, ਉਹ (ਵਿਕਾਰਾਂ ਵਿਚ) ਡੁੱਬ ਕੇ (ਆਤਮਕ ਮੌਤੇ) ਮਰੇ ਰਹਿੰਦੇ ਹਨ, ਉਹ ਵਿਕਾਰਾਂ ਦਾ ਰਤਾ ਭਰ ਭੀ ਟਾਕਰਾ ਨਹੀਂ ਕਰ ਸਕਦੇ

। ਜਿਹੜੇ ਮਨੁੱਖ ਹਰਿ-ਨਾਮ ਦੀ ਕਦਰ ਨਹੀਂ ਸਮਝਦੇ, ਉਹ ਜਗਤ ਵਿਚ ਆਉਂਦੇ ਹਨ ਤੇ (ਖ਼ਾਲੀ ਹੀ) ਚਲੇ ਜਾਂਦੇ ਹਨ । ਪਰ ਕਈ ਐਸੇ ਹਨ ਜਿਹੜੇ ਗੁਰੂ ਦੀ ਸਰਨ ਪੈ ਕੇ ਗੁਰ-ਸ਼ਬਦ ਨਾਲ ਸਾਂਝ ਪਾਂਦੇ ਹਨ ।੧੩।

ਹੇ ਭਾਈ ! ਪੂਰੇ ਗੁਰੂ ਨੇ (ਸਾਨੂੰ ਇਹ) ਸਮਝ ਬਖ਼ਸ਼ੀ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸੇ ਭੀ ਮਨੁੱਖ ਨੇ (ਵਿਕਾਰਾਂ ਤੋਂ) ਖ਼ਲਾਸੀ ਹਾਸਲ ਨਹੀਂ ਕੀਤੀ । ਜਿਹੜਾ ਮਨੁੱਖ ਹਰ ਵੇਲੇ ਨਾਮ ਵਿਚ ਲੀਨ ਰਹਿੰਦਾ ਹੈ ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ, ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਉਹ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ ।੧੪।

ਹੇ ਭਾਈ ! ਇਹ ਸਰੀਰ-ਨਗਰ (ਆਖ਼ਿਰ) ਢਹਿ ਪੈਂਦਾ ਹੈ, ਤੇ ਢਹਿ ਕੇ ਢੇਰੀ ਹੋ ਜਾਂਦਾ ਹੈ । ਪਰ ਗੁਰ-ਸ਼ਬਦ (ਨੂੰ ਮਨ ਵਿਚ ਵਸਾਣ) ਤੋਂ ਬਿਨਾ (ਜੀਵਾਤਮਾ ਦਾ) ਜਨਮ ਮਰਨ ਦਾ ਗੇੜ ਨਹੀਂ ਮੁੱਕਦਾ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਇਕ ਪਰਮਾਤਮਾ ਨਾਲ ਹੀ ਸਾਂਝ ਪਾਂਦਾ ਹੈ ਉਹ ਸਦਾ-ਥਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ, ਉਹ ਸਦਾ-ਥਿਰ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੧੫।

ਹੇ ਭਾਈ ! ਉਹੀ ਮਨੁੱਖ (ਸਿਫ਼ਤਿ-ਸਾਲਾਹ ਦੀ ਦਾਤਿ) ਹਾਸਲ ਕਰਦਾ ਹੈ, ਜਿਸ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਸਦਾ-ਥਿਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਉਸ ਦੇ ਮਨ ਵਿਚ ਆ ਵੱਸਦਾ ਹੈ । ਹੇ ਨਾਨਕ ! ਜਿਹੜੇ ਮਨੁੱਖ ਨਿਰੰਕਾਰ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਜਿਹੜੇ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾਂਦੇ ਹਨ, ਉਹ ਉਸ ਸਦਾ-ਥਿਰ ਦੇ ਦਰ ਤੇ (ਕਬੂਲ ਹੋ ਜਾਂਦੇ ਹਨ) ।੧੬।੮।

**ਮਾਰੂ ਸੋਲਹੇ ੩ ॥ ਆਪੇ ਕਰਤਾ ਸਭੁ ਜਿਸੁ ਕਰਣਾ ॥ ਜੀਅ ਜੰਤ ਸਭਿ ਤੇਰੀ ਸਰਣਾ ॥ ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ ॥੧॥ ਹਰਿ ਕੇ ਭਗਤਿ ਭਰੇ ਭੰਡਾਰਾ ॥ ਆਪੇ ਬਖਸੇ ਸਬਦਿ ਵੀਚਾਰਾ ॥ ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥੨॥ ਆਪੇ ਹੀਰਾ ਰਤਨੁ ਅਮੋਲੋ ॥ ਆਪੇ ਨਦਰੀ ਤੋਲੇ ਤੋਲੋ ॥ ਜੀਅ ਜੰਤ ਸਭਿ ਸਰਣਿ ਤੁਮਾਰੀ ਕਰਿ ਕਿਰਪਾ ਆਪਿ ਪਛਾਤਾ ਹੇ ॥੩॥ ਜਿਸ ਨੋ ਨਦਰਿ ਹੋਵੈ ਧੁਰਿ ਤੇਰੀ ॥ ਮਰੈ ਨ ਜੰਮੈ ਚੂਕੈ ਫੇਰੀ ॥ ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ ॥੪॥ {ਪੰਨਾ ੧੦੫੨}**

**ਪਦ ਅਰਥ** :—ਆਪੇ—(ਤੂੰ) ਆਪ ਹੀ । ਸਭੁ ਜਿਸੁ ਕਰਣਾ—ਜਿਸੁ ਸਭੁ ਕਰਣਾ ਜਿਸ ਦਾ (ਇਹ) ਸਾਰਾ ਜਗਤ ਹੈ । ਸਭਿ—ਸਾਰੇ । ਗੁਪਤੁ—ਲੁਕਿਆ ਹੋਇਆ, ਸੂਖਮ ਰੂਪ ਵਿਚ । ਵਰਤੇ—ਮੌਜੂਦ ਹੈ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ ।੧।

ਭੰਡਾਰਾ—ਖ਼ਜ਼ਾਨੇ । ਸਬਦਿ—ਸ਼ਬਦ ਦੀ ਰਾਹੀਂ । ਵੀਚਾਰਾ—(ਇਹ) ਸਮਝ । ਤੁਧੁ ਭਾਵੈ—ਤੈਨੂੰ ਚੰਗਾ ਲੱਗਦਾ ਹੈ । ਕਰਸਹਿ—(ਜੀਵ) ਕਰਨਗੇ । ਸਿਉ—ਨਾਲ ।੨।

ਸਭਿ—ਸਾਰੇ । ਕਰਿ—ਕਰ ਕੇ ।੩।

ਧੁਰਿ—ਧੁਰ ਤੋਂ । ਫੇਰੀ—ਜਨਮ ਮਰਨ ਦਾ ਗੇੜ । ਸਾਚੇ ਗੁਣ—ਸਦਾ-ਥਿਰ ਰਹਿਣ ਵਾਲੇ ਗੁਣ । ਜੁਗਿ ਜੁਗਿ—ਹਰੇਕ ਜੁਗ ਵਿਚ (ਵੱਸਦਾ) ।੪।

**ਅਰਥ** :—ਹੇ ਪ੍ਰਭੂ ! ਤੂੰ ਆਪ ਹੀ ਉਹ ਕਰਤਾਰ ਹੈਂ ਜਿਸ ਦਾ (ਰਚਿਆ ਹੋਇਆ ਇਹ) ਸਾਰਾ ਜਗਤ ਹੈ । ਸਾਰੇ ਜੀਵ ਤੇਰੀ ਹੀ ਸਰਨ ਵਿਚ ਹਨ । ਹੇ ਭਾਈ ! ਪ੍ਰਭੂ ਆਪ ਹੀ ਸਭ ਜੀਵਾਂ ਦੇ ਅੰਦਰ ਗੁਪਤ ਰੂਪ ਵਿਚ ਮੌਜੂਦ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਸ ਨਾਲ ਸਾਂਝ ਪੈ ਸਕਦੀ ਹੈ ।੧।

ਹੇ ਭਾਈ ! ਹਰੀ ਦੇ ਖ਼ਜ਼ਾਨੇ ਵਿਚ ਭਗਤੀ ਦੇ ਭੰਡਾਰੇ ਭਰੇ ਪਏ ਹਨ । ਗੁਰੂ ਦੇ ਸ਼ਬਦ ਦੀ ਰਾਹੀਂ ਆਪ ਹੀ ਪ੍ਰਭੂ ਇਹ ਸੂਝ ਬਖ਼ਸ਼ਦਾ ਹੈ ।

ਹੇ ਪ੍ਰਭੂ ! ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਕੁਝ ਜੀਵ ਕਰਦੇ ਹਨ । ਹੇ ਭਾਈ ! (ਪ੍ਰਭੂ ਦੀ ਰਜ਼ਾ ਨਾਲ ਹੀ) ਜੀਵ ਦਾ ਮਨ ਉਸ ਸਦਾ-ਥਿਰ ਪ੍ਰਭੂ ਨਾਲ ਜੁੜ ਸਕਦਾ ਹੈ ।੨।

ਹੇ ਭਾਈ ! ਪ੍ਰਭੂ ਆਪ ਹੀ (ਕੀਮਤੀ) ਹੀਰਾ ਹੈ ਆਪ ਹੀ ਅਮੋਲਕ ਰਤਨ ਹੈ । ਪ੍ਰਭੂ ਆਪ ਹੀ ਆਪਣੀ ਮਿਹਰ ਦੀ ਨਿਗਾਹ ਨਾਲ (ਇਸ ਹੀਰੇ ਦੀ) ਪਰਖ ਕਰਦਾ ਹੈ । ਹੇ ਪ੍ਰਭੂ ! ਸਾਰੇ ਹੀ ਜੀਵ ਤੇਰੀ ਹੀ ਸਰਨ ਵਿਚ ਹਨ । ਤੂੰ ਆਪ ਹੀ ਕਿਰਪਾ ਕਰ ਕੇ (ਆਪਣੇ ਨਾਲ) ਡੂੰਘੀ ਸਾਂਝ ਪੈਦਾ ਕਰਦਾ ਹੈਂ ।੩।

ਹੇ ਪ੍ਰਭੂ ! ਜਿਸ ਮਨੁੱਖ ਉੱਤੇ ਧੁਰੋਂ ਤੇਰੀ ਹਜ਼ੂਰੀ ਤੋਂ ਤੇਰੀ ਮਿਹਰ ਦੀ ਨਿਗਾਹ ਹੋਵੇ, ਉਹ ਮੁੜ ਮੁੜ ਜੰਮਦਾ ਮਰਦਾ ਨਹੀਂ, ਉਸ ਦਾ ਜਨਮ ਮਰਨ ਦਾ ਚੱਕਰ ਮੁੱਕ ਜਾਂਦਾ ਹੈ ।

ਹੇ ਭਾਈ ! (ਜਿਸ ਉੱਤੇ ਉਸ ਦੀ ਨਿਗਾਹ ਹੋਵੇ, ਉਹ) ਦਿਨ ਰਾਤ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦਾ ਹੈ, ਹਰੇਕ ਜੁਗ ਵਿਚ ਉਹ ਉਸ ਪ੍ਰਭੂ ਨੂੰ ਹੀ (ਵੱਸਦਾ) ਸਮਝਦਾ ਹੈ ।੪।

**ਮਾਇਆ ਮੋਹਿ ਸਭੁ ਜਗਤੁ ਉਪਾਇਆ ॥ ਬ੍ਰਹਮਾ ਬਿਸਨੁ ਦੇਵ ਸਬਾਇਆ ॥ ਜੋ ਤੁਧੁ ਭਾਣੇ ਸੇ ਨਾਮਿ ਲਾਗੇ ਗਿਆਨ ਮਤੀ ਪਛਾਤਾ ਹੇ ॥੫॥ ਪਾਪ ਪੁੰਨ ਵਰਤੈ ਸੰਸਾਰਾ ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ ॥ ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥ ਕਿਰਤੁ ਨ ਕੋਈ ਮੇਟਣਹਾਰਾ ॥ ਗੁਰ ਕੈ ਸਬਦੇ ਮੋਖ ਦੁਆਰਾ ॥ ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ ॥੭॥ ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ ॥ ਦੂਜੈ ਭਾਇ ਘਣਾ ਦੁਖੁ ਆਗੈ ॥ ਮਨਮੁਖ ਭਰਮਿ ਭੁਲੇ ਭੇਖਧਾਰੀ ਅੰਤ ਕਾਲਿ ਪਛੁਤਾਤਾ ਹੇ ॥੮॥ {ਪੰਨਾ ੧੦੫੨}**

**ਪਦ ਅਰਥ** :—ਮੋਹਿ—ਮੋਹ ਵਿਚ, ਮੋਹ ਦੇ ਅਧੀਨ । ਉਪਾਇਆ—ਪੈਦਾ ਕੀਤਾ ਹੈ । ਸਬਾਇਆ—ਸਾਰੇ । ਤੁਧੁ ਭਾਣੇ—ਤੈਨੂੰ ਚੰਗੇ ਲੱਗੇ । ਸੇ—ਉਹ {ਬਹੁ-ਵਚਨ} । ਨਾਮਿ—ਨਾਮ ਵਿਚ । ਗਿਆਨ ਮਤੀ—ਆਤਮਕ ਜੀਵਨ ਦੀ ਸੂਝ ਵਾਲੀ ਮਤਿ ਦੀ ਰਾਹੀਂ । ਪਛਾਤਾ—ਸਾਂਝ ਪਾਈ ਹੈ ।੫।

ਸੰਸਾਰਾ—ਜਗਤ ਵਿਚ । ਹਰਖੁ—ਖ਼ੁਸ਼ੀ । ਸੋਗੁ—ਗ਼ਮੀ । ਸਭੁ—ਹਰ ਥਾਂ । ਗੁਰਮੁਖਿ—ਗੁਰੂ ਦੇ ਸਨਮੁਖ । ਸੁਖੁ—ਆਤਮਕ ਆਨੰਦ । ਜਿਨਿ—ਜਿਸ (ਮਨੁੱਖ) ਨੇ ।੬।

ਕਿਰਤੁ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ । ਕੈ ਸਬਦੇ—ਦੇ ਸ਼ਬਦ ਦੀ ਰਾਹੀਂ ਹੀ । ਮੋਖ ਦੁਆਰਾ—('ਕਿਰਤ' ਤੋਂ) ਖ਼ਲਾਸੀ ਦਾ ਦਰਵਾਜ਼ਾ । ਪੂਰਬਿ—ਪੂਰਬਲੇ ਜਨਮ ਵਿਚ । ਆਪੁ—ਆਪਾ-ਭਾਵ । ਮਾਰਿ—ਮਾਰ ਕੇ ।੭।

ਮੋਹਿ—ਮੋਹ ਦੇ ਕਾਰਨ । ਸਿਉ—ਨਾਲ । ਦੂਜੈ ਭਾਇ—ਮਾਇਆ ਦੇ ਪਿਆਰ ਦੇ ਕਾਰਨ । ਘਣਾ—ਬਹੁਤ । ਆਗੈ—ਪਰਲੋਕ ਵਿਚ, ਜੀਵਨ-ਸਫ਼ਰ ਵਿਚ । ਮਨਮੁਖ—ਮਨ ਦੇ ਮੁਰੀਦ । ਭਰਮਿ—ਭਟਕਣਾ ਦੇ ਕਾਰਨ । ਭੁਲੇ—ਕੁਰਾਹੇ ਪਏ ਰਹਿੰਦੇ ਹਨ । ਭੇਖ ਧਾਰੀ—ਧਾਰਮਿਕ ਪਹਿਰਾਵਾ ਰੱਖਣ ਵਾਲੇ । ਅੰਤ ਕਾਲਿ—ਅਖ਼ੀਰ ਵੇਲੇ ।੮।

**ਅਰਥ** :—ਹੇ ਪ੍ਰਭੂ ! ਬ੍ਰਹਮਾ, ਵਿਸ਼ਨੂ, ਸਾਰੇ ਹੀ ਦੇਵਤੇ (ਜੋ ਭੀ ਜਗਤ ਵਿਚ ਪੈਦਾ ਹੋਇਆ ਹੈ) ਇਹ ਸਾਰਾ ਹੀ ਜਗਤ ਤੂੰ ਮਾਇਆ ਦੇ ਮੋਹ ਵਿਚ (ਹੀ) ਪੈਦਾ ਕੀਤਾ ਹੈ (ਸਭਨਾਂ ਉਤੇ ਮਾਇਆ ਦਾ ਪ੍ਰਭਾਵ ਹੈ) । ਜਿਹੜੇ

ਤੈਨੂੰ ਚੰਗੇ ਲੱਗਦੇ ਹਨ, ਉਹ ਤੇਰੇ ਨਾਮ ਵਿਚ ਜੁੜਦੇ ਹਨ । ਆਤਮਕ ਜੀਵਨ ਦੀ ਸੂਝ ਵਾਲੀ ਮਤਿ ਦੀ ਰਾਹੀਂ ਹੀ ਤੇਰੇ ਨਾਲ ਜਾਣ-ਪਛਾਣ ਬਣਦੀ ਹੈ ।੫।

ਹੇ ਭਾਈ ! ਸਾਰੇ ਜਗਤ ਵਿਚ (ਮਾਇਆ ਦੇ ਪ੍ਰਭਾਵ ਹੇਠ ਹੀ) ਪਾਪਾਂ ਤੇ ਪੁੰਨਾਂ ਦਾ ਵਰਤਾਰਾ ਹੋ ਰਿਹਾ ਹੈ । (ਮਾਇਆ ਦੇ ਮੋਹ ਵਿਚ ਹੀ) ਹਰ ਥਾਂ ਕਿਤੇ ਖ਼ੁਸ਼ੀ ਹੈ ਅਤੇ ਗ਼ਮੀ ਹੈ (ਮਾਇਆ ਦੇ ਮੋਹ ਦਾ) ਭਾਰਾ ਦੁੱਖ (ਜਗਤ ਨੂੰ ਵਿਆਪ ਰਿਹਾ ਹੈ) । ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਹਰਿ ਨਾਮ ਨਾਲ ਸਾਂਝ ਪਾਈ ਹੈ, ਜਿਹੜਾ ਗੁਰੂ ਦੇ ਸਨਮੁਖ ਰਹਿੰਦਾ ਹੈ ਉਹੀ ਆਤਮਕ ਆਨੰਦ ਮਾਣਦਾ ਹੈ ।੬।

ਹੇ ਭਾਈ ! ਕੋਈ ਮਨੁੱਖ ਪਿਛਲੇ ਕੀਤੇ ਕਰਮਾਂ ਦੀ ਕਮਾਈ ਮਿਟਾ ਨਹੀਂ ਸਕਦਾ । (ਪਿਛਲੇ ਕੀਤੇ ਕਰਮਾਂ ਤੋਂ) ਖ਼ਲਾਸੀ ਦਾ ਰਸਤਾ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਲੱਭਦਾ ਹੈ । ਜਿਸ ਮਨੁੱਖ ਨੇ ਆਪਾ-ਭਾਵ ਮਿਟਾ ਕੇ (ਹਰਿ-ਨਾਮ ਨਾਲ) ਸਾਂਝ ਪਾ ਲਈ, ਉਸ ਨੇ ਭੀ ਜੋ ਕੁਝ ਪੂਰਬਲੇ ਜਨਮ ਵਿਚ ਕਮਾਈ ਕੀਤੀ, ਉਹੀ ਫਲ ਹੁਣ ਪ੍ਰਾਪਤ ਕੀਤਾ ।੭।

ਹੇ ਭਾਈ ! ਮਾਇਆ ਦੇ ਮੋਹ ਦੇ ਕਾਰਨ ਪਰਮਾਤਮਾ ਨਾਲ ਮਨ ਜੁੜ ਨਹੀਂ ਸਕਦਾ । ਮਾਇਆ ਦੇ ਮੋਹ ਵਿਚ ਫਸੇ ਰਿਹਾਂ ਜੀਵਨ-ਸਫ਼ਰ ਵਿਚ ਬਹੁਤ ਦੁੱਖ ਵਾਪਰਦਾ ਹੈ । ਮਨ ਦੇ ਮੁਰੀਦ ਮਨੁੱਖ ਧਾਰਮਿਕ ਪਹਿਰਾਵਾ ਪਾ ਕੇ ਭੀ ਭਟਕਣਾ ਦੇ ਕਾਰਨ ਕੁਰਾਹੇ ਹੀ ਪਏ ਰਹਿੰਦੇ ਹਨ । ਆਖ਼ਰ ਵੇਲੇ ਪਛੁਤਾਣਾ ਪੈਂਦਾ ਹੈ ।੮।

**ਹਰਿ ਕੈ ਭਾਣੈ ਹਰਿ ਗੁਣ ਗਾਏ ॥ ਸਭਿ ਕਿਲਬਿਖ ਕਾਟੇ ਦੂਖ ਸਬਾਏ ॥ ਹਰਿ ਨਿਰਮਲੁ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥੯॥ ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ ॥ ਹਉਮੈ ਮੇਰਾ ਠਾਕਿ ਰਹਾਏ ॥ ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ ॥੧੦॥ ਮੇਰਾ ਪ੍ਰਭੁ ਨਿਰਮਲੁ ਅਤਿ ਅਪਾਰਾ ॥ ਆਪੇ ਮੇਲੈ ਗੁਰ ਸਬਦਿ ਵੀਚਾਰਾ ॥ ਆਪੇ ਬਖਸੇ ਸਚੁ ਦ੍ਰਿੜਾਏ ਮਨੁ ਤਨੁ ਸਾਚੈ ਰਾਤਾ ਹੇ ॥੧੧॥ ਮਨੁ ਤਨੁ ਮੈਲਾ ਵਿਚਿ ਜੋਤਿ ਅਪਾਰਾ ॥ ਗੁਰਮਤਿ ਬੂਝੈ ਕਰਿ ਵੀਚਾਰਾ ॥ ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ ॥੧੨॥ {ਪੰਨਾ ੧੦੫੨}**

**ਪਦ ਅਰਥ** :—ਕੈ ਭਾਣੈ—ਦੀ ਰਜ਼ਾ ਵਿਚ (ਰਹਿ ਕੇ) । ਸਭਿ—ਸਾਰੇ । ਕਿਲਬਿਖ—ਪਾਪ । ਸਬਾਏ—ਸਾਰੇ । ਨਿਰਮਲੁ—ਮਲ-ਰਹਿਤ, ਵਿਕਾਰਾਂ ਦੀ ਮੈਲ ਤੋਂ ਰਹਿਤ । ਸੇਤੀ—ਨਾਲ ।੯।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ । ਮੇਰਾ—'ਮੇਰੀ ਮੇਰੀ' ਦਾ ਭਾਵ, ਮਮਤਾ । ਠਾਕਿ ਰਹਾਏ—ਰੋਕ ਰੱਖਦਾ ਹੈ । ਦਾਤਾ—ਦੇਣ ਵਾਲਾ । ਵਿਰਲੀ—ਵਿਰਲਿਆਂ ਨੇ ।੧੦।

ਅਪਾਰਾ—ਬੇਅੰਤ । ਸਬਦਿ—ਸ਼ਬਦ ਦੀ ਰਾਹੀਂ । ਸਚੁ—ਸਦਾ-ਥਿਰ ਹਰਿ-ਨਾਮ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ । ਸਾਚੈ—ਸਦਾ-ਥਿਰ ਪ੍ਰਭੂ ਵਿਚ ।੧੧।

ਜੋਤਿ ਅਪਾਰਾ—ਬੇਅੰਤ ਪ੍ਰਭੂ ਦੀ ਜੋਤਿ । ਬੂਝੈ—ਸਮਝਦਾ ਹੈ । ਕਰਿ—ਕਰ ਕੇ । ਮਾਰਿ—ਮਾਰ ਕੇ । ਰਸਨਾ—ਜੀਭ ਨਾਲ । ਸੇਵਿ—ਜਪ ਕੇ ।੧੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੀ ਰਜ਼ਾ ਵਿਚ ਰਹਿ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ, ਉਹ ਆਪਣੇ ਸਾਰੇ ਪਾਪ ਸਾਰੇ ਦੁੱਖ (ਆਪਣੇ ਅੰਦਰੋਂ) ਕੱਟ ਦੇਂਦਾ ਹੈ । ਉਸ ਦਾ ਮਨ ਉਸ ਪ੍ਰਭੂ ਨਾਲ ਰੱਤਾ ਰਹਿੰਦਾ ਹੈ, ਜੋ ਵਿਕਾਰਾਂ ਦੀ ਮੈਲ ਤੋਂ ਰਹਿਤ ਹੈ ਅਤੇ ਜਿਸ ਦੀ ਸਿਫ਼ਤਿ-ਸਾਲਾਹ ਦੀ ਬਾਣੀ ਭੀ ਪਵਿੱਤਰ ਹੈ ।੯।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਉਤੇ ਮਿਹਰ ਦੀ ਨਿਗਾਹ ਕਰਦਾ ਹੈ ਉਹ ਉਸ ਗੁਣਾਂ ਦੇ ਖ਼ਜ਼ਾਨੇ ਹਰੀ ਦਾ ਮਿਲਾਪ ਹਾਸਲ ਕਰ ਲੈਂਦਾ ਹੈ, ਉਹ ਮਨੁੱਖ ਆਪਣੇ ਅੰਦਰੋਂ ਹਉਮੈ ਤੇ ਮਮਤਾ (ਦੇ ਪ੍ਰਭਾਵ) ਨੂੰ ਰੋਕ ਦੇਂਦਾ ਹੈ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਵਿਰਲਿਆਂ ਨੇ ਇਹ ਸਮਝਿਆ ਹੈ ਕਿ ਗੁਣ ਦੇਣ ਵਾਲਾ ਅਤੇ ਔਗੁਣ ਪੈਦਾ ਕਰਨ ਵਾਲਾ ਸਿਰਫ਼ ਪਰਮਾਤਮਾ ਹੀ ਹੈ ।੧੦।

ਹੇ ਭਾਈ ! ਮੇਰਾ ਪ੍ਰਭੂ ਬੜਾ ਬੇਅੰਤ ਹੈ ਅਤੇ ਵਿਕਾਰਾਂ ਦੇ ਪ੍ਰਭਾਵ ਤੋਂ ਪਰੇ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਗੁਣਾਂ ਦੀ) ਵਿਚਾਰ ਬਖ਼ਸ਼ ਕੇ ਉਹ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ । ਜਿਸ ਉਤੇ ਉਹ ਆਪ ਹੀ ਬਖ਼ਸ਼ਸ਼ ਕਰਦਾ ਹੈ, ਉਸ ਦੇ ਹਿਰਦੇ ਵਿਚ ਆਪਣਾ ਸਦਾ-ਥਿਰ ਨਾਮ ਪੱਕਾ ਕਰ ਦੇਂਦਾ ਹੈ; ਉਸ ਮਨੁੱਖ ਦਾ ਮਨ ਉਸ ਦਾ ਤਨ ਸਦਾ-ਥਿਰ ਹਰਿ-ਨਾਮ ਵਿਚ ਰੰਗਿਆ ਜਾਂਦਾ ਹੈ ।੧੧।

ਹੇ ਭਾਈ ! (ਵਿਕਾਰਾਂ ਦੇ ਕਾਰਨ ਮਨੁੱਖ ਦਾ) ਮਨ ਅਤੇ ਤਨ ਗੰਦਾ ਹੋਇਆ ਰਹਿੰਦਾ ਹੈ, (ਫਿਰ ਭੀ ਉਸ ਦੇ) ਅੰਦਰ ਬੇਅੰਤ ਪਰਮਾਤਮਾ ਦੀ ਜੋਤਿ ਮੌਜੂਦ ਹੈ । ਜਦੋਂ ਗੁਰੂ ਦੀ ਮਤਿ ਦੀ ਰਾਹੀਂ ਉਹ ਵਿਚਾਰ ਕਰ ਕੇ (ਆਤਮਕ ਜੀਵਨ ਦੇ ਭੇਤ ਨੂੰ) ਸਮਝਦਾ ਹੈ, ਤਦੋਂ ਹਉਮੈ ਨੂੰ ਦੂਰ ਕਰ ਕੇ, ਅਤੇ ਜੀਭ ਨਾਲ ਸੁਖਾਂ ਦੇ ਦਾਤੇ ਪ੍ਰਭੂ ਦਾ ਨਾਮ ਜਪ ਕੇ, ਉਸ ਦਾ ਮਨ ਸਦਾ ਲਈ ਪਵਿੱਤਰ ਹੋ ਜਾਂਦਾ ਹੈ ।੧੨।

**ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ ॥ ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ ॥ ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ ਮਾਰਿ ਪਛਾਤਾ ਹੇ ॥੧੩॥ ਰਤਨੁ ਅਮੋਲਕੁ ਅਗਮ ਅਪਾਰਾ ॥ ਕੀਮਤਿ ਕਵਣੁ ਕਰੇ ਵੇਚਾਰਾ ॥ ਗੁਰ ਕੈ ਸਬਦੇ ਤੋਲਿ ਤੋਲਾਏ ਅੰਤਰਿ ਸਬਦਿ ਪਛਾਤਾ ਹੇ ॥੧੪॥ ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥ ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ ॥੧੫॥ ਆਪੇ ਕਰਤਾ ਕਰੇ ਕਰਾਏ ॥ ਸਚੀ ਬਾਣੀ ਸਚੁ ਦ੍ਰਿੜਾਏ ॥ ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥ {ਪੰਨਾ ੧੦੫੩}**

**ਪਦ ਅਰਥ** :—ਗੜ—ਗੜ੍ਹ, ਕਿਲ੍ਹਾ । ਕਾਇਆ—ਸਰੀਰ । ਹਟ—ਹੱਟ {ਬਹੁ-ਵਚਨ । ਮਨ ਗਿਆਨ-ਇੰਦ੍ਰੇ ਆਦਿਕ} । ਤਿਸੁ ਵਿਚਿ—ਇਸ (ਸਰੀਰ-ਕਿਲ੍ਹੇ) ਵਿਚ । ਅਤਿ ਅਪਾਰਾ—ਬਹੁਤ ਕੀਮਤੀ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ (ਵਿਹਾਝਿਆ) । ਦਰਿ—(ਪ੍ਰਭੂ ਦੇ) ਦਰ ਤੇ । ਸੋਹੈ—ਸੋਭਦਾ ਹੈ, ਆਦਰ ਪਾਂਦਾ ਹੈ । ਮਾਰਿ—ਮਾਰ ਕੇ ।੧੩।

ਰਤਨੁ—ਨਾਮ-ਰਤਨ । ਅਮੋਲਕੁ—ਅ-ਮੋਲਕੁ, ਕੋਈ ਦੁਨੀਆਵੀ ਪਦਾਰਥ ਜਿਸ ਦੇ ਬਰਾਬਰ ਦੀ ਕੀਮਤ ਦਾ ਨ ਹੋਵੇ । ਸਬਦੇ—ਸ਼ਬਦ ਦੀ ਰਾਹੀਂ । ਤੋਲਿ—ਤੋਲ ਕੇ, ਪਰਖ ਕੇ । ਤੋਲਾਏ—(ਜਿਹੜਾ ਮਨੁੱਖ) ਵਣਜ ਕਰਦਾ ਹੈ, ਖ਼ਰੀਦਦਾ ਹੈ । ਅੰਤਰਿ—ਆਪਣੇ ਅੰਦਰ ਹੀ । ਸਬਦਿ—ਸ਼ਬਦ ਦੀ ਰਾਹੀਂ ।੧੪।

ਬਿਸਥਾਰਾ—(ਕਰਮ ਕਾਂਡ ਆਦਿਕ ਦਾ) ਖਿਲਾਰਾ । ਪੜਹਿ—ਪੜ੍ਹਦੇ ਹਨ {ਬਹੁ-ਵਚਨ} ।੧੫।

ਆਪੇ—ਆਪ ਹੀ । ਸਚੀ ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸਚੁ—ਸਦਾ-ਥਿਰ ਹਰਿ-ਨਾਮ । ਦ੍ਰਿੜਾਏ—(ਹਿਰਦੇ ਵਿਚ) ਪੱਕਾ ਕਰਦਾ ਹੈ । ਜੁਗਿ ਜੁਗਿ—ਹਰੇਕ ਜੁਗ ਵਿਚ ।੧੬।

**ਅਰਥ** :—ਹੇ ਭਾਈ ! ਇਸ ਸਰੀਰ-ਕਿਲ੍ਹੇ ਵਿਚ (ਮਨ ਗਿਆਨ-ਇੰਦ੍ਰੇ ਆਦਿਕ) ਕਈ ਹੱਟ ਹਨ ਕਈ ਬਜ਼ਾਰ ਹਨ (ਜਿੱਥੇ ਪਰਮਾਤਮਾ ਦੇ ਨਾਮ-ਵੱਖਰ ਦਾ ਸੌਦਾ ਕੀਤਾ ਜਾ ਸਕਦਾ ਹੈ) । ਇਸ (ਸਰੀਰ-ਕਿਲ੍ਹੇ) ਦੇ ਵਿਚ (ਹੀ) ਪਰਮਾਤਮਾ ਦਾ ਬਹੁਤ ਕੀਮਤੀ ਨਾਮ-ਪਦਾਰਥ ਹੈ । ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਨਾਮ-

ਵੱਖਰ ਖ਼ਰੀਦਦਾ ਹੈ, ਉਹ ਮਨੁੱਖ) ਪਰਮਾਤਮਾ ਦੇ ਦਰ ਤੇ ਸਦਾ ਆਦਰ ਪਾਂਦਾ ਹੈ, (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ (ਉਹ ਮਨੁੱਖ ਇਸ ਨਾਮ-ਰਤਨ ਦੀ) ਕਦਰ ਸਮਝਦਾ ਹੈ ।੧੩।

ਹੇ ਭਾਈ ! ਕੋਈ ਭੀ ਦੁਨੀਆਵੀ ਪਦਾਰਥ ਅਪਹੁੰਚ ਤੇ ਬੇਅੰਤ ਪਰਮਾਤਮਾ ਦੇ ਨਾਮ-ਰਤਨ ਦੀ ਬਰਾਬਰ ਦੀ ਕੀਮਤ ਦਾ ਨਹੀਂ ਹੈ । ਜੀਵ ਵਿਚਾਰਾ ਇਸ ਨਾਮ-ਰਤਨ ਦਾ ਮੁੱਲ ਪਾ ਹੀ ਨਹੀਂ ਸਕਦਾ । ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਇਸ ਨਾਮ-ਰਤਨ ਨੂੰ ਪਰਖ ਕੇ ਖ਼ਰੀਦਦਾ ਹੈ, ਉਹ ਸ਼ਬਦ ਦੀ ਬਰਕਤਿ ਨਾਲ ਆਪਣੇ ਅੰਦਰ ਹੀ ਇਸ ਨੂੰ ਲੱਭ ਲੈਂਦਾ ਹੈ ।੧੪।

ਹੇ ਭਾਈ ! ਸਿਮ੍ਰਿਤੀਆਂ ਸ਼ਾਸਤਰ (ਆਦਿਕ ਧਰਮ ਪੁਸਤਕ ਹਰਿ-ਨਾਮ ਤੋਂ ਬਿਨਾ ਹੋਰ) ਬਹੁਤ ਵਿਚਾਰ-ਖਿਲਾਰਾ ਖਿਲਾਰਦੇ ਹਨ, (ਪਰ ਉਹਨਾਂ ਵਿਚ) ਮਾਇਆ ਦਾ ਮੋਹ ਹੀ ਹੈ (ਕਰਮ ਕਾਂਡ ਦਾ ਹੀ) ਖਿਲਾਰਾ ਖਿਲਾਰਿਆ ਹੋਇਆ ਹੈ । (ਨਾਮ ਵਲੋਂ ਖੁੰਝੇ ਹੋਏ) ਮੂਰਖ (ਉਹਨਾਂ ਪੁਸਤਕਾਂ ਨੂੰ) ਪੜ੍ਹਦੇ ਹਨ, ਪਰ ਸਿਫ਼ਤਿ-ਸਾਲਾਹ ਦੀ ਬਾਣੀ ਦੀ ਕਦਰ ਨਹੀਂ ਸਮਝਦੇ । ਗੁਰੂ ਦੇ ਸਨਮੁਖ ਰਹਿਣ ਵਾਲੇ ਵਿਰਲੇ ਮਨੁੱਖ ਨੇ (ਸ਼ਬਦ ਦੀ ਕਦਰ) ਸਮਝ ਲਈ ਹੈ ।੧੫।

(ਪਰ ਹੇ ਭਾਈ ! ਜੀਵਾਂ ਦੇ ਕੀਹ ਵੱਸ ?) ਕਰਤਾਰ ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ ਸਭ ਕੁਝ) ਕਰ ਰਿਹਾ ਹੈ ਤੇ (ਜੀਵਾਂ ਪਾਸੋਂ) ਕਰਾ ਰਿਹਾ ਹੈ । (ਜਿਸ ਉਤੇ ਮਿਹਰ ਕਰਦਾ ਹੈ) ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ (ਉਸ ਦੇ ਹਿਰਦੇ ਵਿਚ) ਸਦਾ-ਥਿਰ ਹਰਿ-ਨਾਮ ਪੱਕਾ ਕਰ ਦੇਂਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ ਪ੍ਰਭੂ ਦਾ ਨਾਮ ਮਿਲ ਜਾਂਦਾ ਹੈ ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲ ਜਾਂਦੀ ਹੈ । ਉਹ ਮਨੁੱਖ ਹਰੇਕ ਜੁਗ ਵਿਚ ਇਕ ਪਰਮਾਤਮਾ ਨੂੰ ਹੀ ਵਿਆਪਕ ਸਮਝਦਾ ਹੈ ।੧੬।੯।

**ਮਾਰੂ ਮਹਲਾ ੩ ॥ ਸੋ ਸਚੁ ਸੇਵਿਹੁ ਸਿਰਜਣਹਾਰਾ ॥ ਸਬਦੇ ਦੂਖ ਨਿਵਾਰਣਹਾਰਾ ॥ ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ ॥੧॥ ਆਪੇ ਸਚਾ ਸਚੁ ਵਰਤਾਏ ॥ ਇਕਿ ਜਨ ਸਾਚੈ ਆਪੇ ਲਾਏ ॥ ਸਾਚੋ ਸੇਵਹਿ ਸਾਚੁ ਕਮਾਵਹਿ ਨਾਮੇ ਸਚਿ ਸਮਾਹਾ ਹੇ ॥੨॥ ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪੇ ਲਾਏ ॥ ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥੩॥ ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ ॥ ਏਕਸ ਬਿਨੁ ਕੋ ਅਵਰੁ ਨ ਜਾਣਹਿ ॥ ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ ॥੪॥ {ਪੰਨਾ ੧੦੫੩}**

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸੇਵਿਹੁ—ਸਿਮਰਿਆ ਕਰੋ । ਸਬਦੇ—ਸ਼ਬਦ ਵਿਚ (ਜੋੜ ਕੇ) । ਨਿਵਾਰਣਹਾਰਾ—ਦੂਰ ਕਰ ਸਕਣ ਵਾਲਾ । ਅਗਮੁ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਅਥਾਹਾ—ਜਿਸ ਦੀ ਡੂੰਘਾਈ ਨਾਹ ਲੱਭ ਸਕੇ ।੧।

ਆਪੇ—ਆਪ ਹੀ । ਸਚੁ—ਅਟੱਲ ਹੁਕਮ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਸਾਚੈ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਨੂੰ । ਸਾਚੋ—ਸਾਚੁ ਹੀ, ਸਦਾ-ਥਿਰ ਪ੍ਰਭੂ ਨੂੰ ਹੀ । ਨਾਮੇ—ਨਾਮ ਦੀ ਰਾਹੀਂ ਹੀ । ਸਚਿ—ਸਦਾ-ਥਿਰ ਪ੍ਰਭੂ ਵਿਚ ।੨।

ਧੁਰਿ—ਧੁਰੋਂ ਹੀ, ਆਪਣੇ ਹੁਕਮ ਅਨੁਸਾਰ । ਸਾਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਗਾਵੈ—ਗਾਂਦਾ ਹੈ {ਇਕ-ਵਚਨ} । ਲਾਹਾ—ਲਾਭ ।੩।

ਕਰਹਿ—ਕਰਦੇ ਹਨ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ । ਪਰੁ—ਪਰਾਏ ਨੂੰ । ਆਪੁ—ਆਪਣੇ ਨੂੰ । ਕੋ ਅਵਰੁ—ਕੋਈ ਹੋਰ । ਸਾਹੁ—ਜੀਵ-ਵਣਜਾਰਿਆਂ ਨੂੰ ਪੂੰਜੀ ਦੇਣ ਵਾਲਾ ਸ਼ਾਹ-ਪ੍ਰਭੂ । ਵਿਸਾਹਾ—ਵਣਜ ਕਰਦੇ ਹਨ ।੪।

**ਅਰਥ** :—ਹੇ ਭਾਈ ! ਉਸ ਸਦਾ ਕਾਇਮ ਰਹਿਣ ਵਾਲੇ ਕਰਤਾਰ ਦਾ ਸਿਮਰਨ ਕਰਿਆ ਕਰੋ, ਉਹ ਗੁਰੂ ਦੇ ਸ਼ਬਦ ਵਿਚ ਜੋੜ ਕੇ (ਜੀਵਾਂ ਦੇ ਸਾਰੇ) ਦੁੱਖ ਦੂਰ ਕਰਨ ਦੀ ਸਮਰਥਾ ਵਾਲਾ ਹੈ । ਹੇ ਭਾਈ ! ਉਹ ਅਪਹੁੰਚ ਅਗੋਚਰ ਤੇ ਅਥਾਹ ਪ੍ਰਭੂ (ਆਪਣੇ ਵਰਗਾ) ਆਪ ਹੀ ਹੈ, ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।੧।

ਹੇ ਭਾਈ ! ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਹੀ ਆਪਣਾ ਅਟੱਲ ਹੁਕਮ ਵਰਤਾ ਰਿਹਾ ਹੈ । ਕਈ ਭਗਤ-ਜਨ ਐਸੇ ਹਨ ਜਿਨ੍ਹਾਂ ਨੂੰ ਉਸ ਸਦਾ-ਥਿਰ ਕਰਤਾਰ ਨੇ ਆਪ ਹੀ ਆਪਣੇ ਚਰਨਾਂ ਵਿਚ ਜੋੜ ਰੱਖਿਆ ਹੈ । ਉਹ ਭਗਤ-ਜਨ ਸਦਾ-ਥਿਰ ਦਾ ਹੀ ਸਿਮਰਨ ਕਰਦੇ ਰਹਿੰਦੇ ਹਨ, ਸਦਾ-ਥਿਰ ਨਾਮ (ਸਿਮਰਨ) ਦੀ ਕਮਾਈ ਕਰਦੇ ਹਨ, ਨਾਮ (ਸਿਮਰਨ ਦੀ ਬਰਕਤਿ) ਨਾਲ ਉਹ ਉਸ ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦੇ ਹਨ ।੨।

ਹੇ ਭਾਈ ! ਧੁਰ ਦਰਗਾਹ ਤੋਂ ਭਗਤਾਂ ਨੂੰ ਪ੍ਰਭੂ ਆਪ ਹੀ ਆਪਣੇ ਨਾਲ ਮਿਲਾਂਦਾ ਹੈ, ਆਪ ਹੀ ਉਹਨਾਂ ਨੂੰ ਆਪਣੀ ਸੱਚੀ ਭਗਤੀ ਵਿਚ ਜੋੜਦਾ ਹੈ । (ਉਸ ਦੀ ਆਪਣੀ ਮਿਹਰ ਨਾਲ ਹੀ ਮਨੁੱਖ) ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਸਦਾ ਉਸ ਦੇ ਗੁਣ ਗਾਂਦਾ ਹੈ—ਹੇ ਭਾਈ ! ਇਹ ਸਿਫ਼ਤਿ-ਸਾਲਾਹ ਹੀ ਇਸ ਮਨੁੱਖਾ ਜਨਮ ਦੀ ਖੱਟੀ ਹੈ ।੩।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ ਉਹ (ਨਾਮ ਜਪਣ ਦਾ) ਵਣਜ ਕਰਦੇ ਰਹਿੰਦੇ ਹਨ, (ਇਸ ਤਰ੍ਹਾਂ ਕਿਸੇ) ਪਰਾਏ ਨੂੰ ਤੇ ਕਿਸੇ ਆਪਣੇ ਨੂੰ (ਇਉਂ) ਪਛਾਣਦੇ ਹਨ (ਕਿ ਇਹਨਾਂ ਵਿਚ) ਇਕ ਪਰਮਾਤਮਾ ਤੋਂ ਬਿਨਾ ਕੋਈ ਹੋਰ ਦੂਜਾ ਵੱਸਦਾ ਉਹ ਨਹੀਂ ਜਾਣਦੇ । (ਉਹ ਸਮਝਦੇ ਹਨ ਕਿ ਸਭਨਾਂ ਨੂੰ ਆਤਮਕ ਜੀਵਨ ਦੀ ਪੂੰਜੀ ਦੇਣ ਵਾਲਾ) ਸ਼ਾਹ-ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, ਜੀਵ ਉਸ ਦੇ ਸਦਾ-ਥਿਰ ਨਾਮ ਦਾ ਵਣਜ ਕਰਨ ਵਾਲੇ ਹਨ, (ਪਰਮਾਤਮਾ ਪਾਸੋਂ) ਪੂੰਜੀ (ਲੈ ਕੇ ਉਸ ਦਾ) ਨਾਮ-ਸੌਦਾ ਖ਼ਰੀਦਦੇ ਹਨ ।੪।

**ਆਪੇ ਸਾਜੇ ਸ੍ਰਿਸਟਿ ਉਪਾਏ ॥ ਵਿਰਲੇ ਕਉ ਗੁਰ ਸਬਦੁ ਬੁਝਾਏ ॥ ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ ॥੫॥ ਭੰਨੈ ਘੜੇ ਸਵਾਰੇ ਸਾਜੇ ॥ ਮਾਇਆ ਮੋਹਿ ਦੂਜੈ ਜੰਤ ਪਾਜੇ ॥ ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ ਜਮ ਕਾ ਜੇਵੜਾ ਗਲਿ ਫਾਹਾ ਹੇ ॥੬॥ ਆਪੇ ਬਖਸੇ ਗੁਰ ਸੇਵਾ ਲਾਏ ॥ ਗੁਰਮਤੀ ਨਾਮੁ ਮੰਨਿ ਵਸਾਏ ॥ ਅਨਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ ॥੭॥ ਆਪੇ ਸਚਾ ਸਚੀ ਨਾਈ ॥ ਗੁਰਮੁਖਿ ਦੇਵੈ ਮੰਨਿ ਵਸਾਈ ॥ ਜਿਨ ਮਨਿ ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ ਕਾਹਾ ਹੇ ॥੮॥ {ਪੰਨਾ ੧੦੫੩}**

**ਪਦ ਅਰਥ** :—ਆਪੇ—ਆਪ ਹੀ । ਸਾਜੇ—ਪੈਦਾ ਕਰਦਾ ਹੈ । ਸ੍ਰਿਸਟਿ—ਜਗਤ । ਕਉ—ਨੂੰ । ਗੁਰ ਸਬਦੁ—ਗੁਰੂ ਦਾ ਸ਼ਬਦ । ਬੁਝਾਏ—ਸਮਝਾਂਦਾ ਹੈ । ਸੇਵਹਿ—ਸਰਨ ਪੈਂਦੇ ਹਨ । ਸੇ—ਉਹ {ਬਹੁ-ਵਚਨ} । ਸਾਚੇ—ਅਡੋਲ ਜੀਵਨ ਵਾਲੇ ।੫।

ਘੜੇ—ਘੜਿ, ਘੜ ਕੇ । ਸਵਾਰੇ—ਸੋਹਣੇ ਬਣਾਂਦਾ ਹੈ । ਮੋਹਿ—ਮੋਹ ਵਿਚ । ਦੂਜੈ—ਮੇਰ-ਤੇਰ ਵਿਚ । ਪਾਜੇ—ਪਾਏ ਹੋਏ ਹਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਅੰਧੁ—ਅੰਨ੍ਹਿਆਂ ਵਾਲਾ ਕੰਮ । ਗਲਿ—ਗਲ ਵਿਚ ।੬।

ਮੰਨਿ—ਮਨਿ, ਮਨ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਾਚਾ—ਸਦਾ-ਥਿਰ । ਨਾਮੋ—ਨਾਮ ਹੀ । ਲਾਹਾ—ਲਾਭ ।੭।

ਨਾਈ—ਵਡਿਆਈ । ਸਚੀ—ਸਦਾ ਕਾਇਮ ਰਹਿਣ ਵਾਲੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੂੰ । ਮੰਨਿ—ਮਨਿ, ਮਨ ਵਿਚ । ਜਿਨ ਮਨਿ—ਜਿਨ੍ਹਾਂ ਦੇ ਮਨ ਵਿਚ । ਸੋਹਹਿ—ਸੋਹਣੇ ਲੱਗਦੇ ਹਨ । ਸਿਰਿ—ਸਿਰ ਉਤੇ (ਪਿਆ ਹੋਇਆ) । ਕਾਹਾ—ਭਾਰਾ, ਕਜ਼ੀਆ । ਚੂਕਾ—ਮੁੱਕ ਜਾਂਦਾ ਹੈ ।੮।

**ਅਰਥ** :—(ਹੇ ਭਾਈ !) ਪਰਮਾਤਮਾ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ, ਆਪ ਹੀ ਸ੍ਰਿਸ਼ਟੀ ਰਚਦਾ ਹੈ । (ਕਿਸੇ) ਵਿਰਲੇ (ਭਾਗਾਂ ਵਾਲੇ) ਨੂੰ ਗੁਰੂ ਦੇ ਸ਼ਬਦ ਦੀ ਸੂਝ ਭੀ ਆਪ ਹੀ ਬਖ਼ਸ਼ਦਾ ਹੈ । (ਉਸ ਦੀ ਮਿਹਰ ਨਾਲ ਜਿਹੜੇ ਮਨੁੱਖ) ਗੁਰੂ ਦੀ ਸਰਨ ਪੈਂਦੇ ਹਨ, ਉਹ ਅਡੋਲ ਜੀਵਨ ਵਾਲੇ ਹੋ ਜਾਂਦੇ ਹਨ, ਪਰਮਾਤਮਾ ਆਪ ਹੀ ਉਹਨਾਂ ਦੀ ਜਮ (ਆਤਮਕ ਮੌਤ) ਦੀ ਫਾਹੀ ਕੱਟਦਾ ਹੈ ।੫।

ਹੇ ਭਾਈ ! (ਜੀਵਾਂ ਦੇ ਸਰੀਰ-ਭਾਂਡੇ) ਘੜ ਕੇ (ਆਪ ਹੀ) ਭੰਨਦਾ ਹੈ, ਆਪ ਹੀ ਪੈਦਾ ਕਰਦਾ ਤੇ ਸੰਵਾਰਦਾ ਹੈ । ਮਾਇਆ ਦੇ ਮੋਹ ਵਿਚ, ਮੇਰ-ਤੇਰ ਵਿਚ ਭੀ ਜੀਵ (ਉਸ ਨੇ ਆਪ ਹੀ) ਪਾਏ ਹੋਏ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਮੋਹ ਵਿਚ) ਭਟਕਦੇ ਫਿਰਦੇ ਹਨ, ਸਦਾ ਅੰਨ੍ਹਿਆਂ ਵਾਲਾ ਕੰਮ ਕਰਦੇ ਰਹਿੰਦੇ ਹਨ, ਉਹਨਾਂ ਦੇ ਗਲ ਵਿਚ ਆਤਮਕ ਮੌਤ ਦੀ ਰੱਸੀ ਫਾਹੀ ਪਈ ਰਹਿੰਦੀ ਹੈ ।੬।

ਹੇ ਭਾਈ ! ਪ੍ਰਭੂ ਆਪ (ਜਿਨ੍ਹਾਂ ਉੱਤੇ) ਬਖ਼ਸ਼ਸ਼ ਕਰਦਾ ਹੈ (ਉਹਨਾਂ ਨੂੰ) ਗੁਰੂ ਦੀ ਸੇਵਾ ਵਿਚ ਜੋੜਦਾ ਹੈ, ਗੁਰੂ ਦੀ ਮਤਿ ਦੇ ਕੇ (ਆਪਣਾ) ਨਾਮ (ਉਹਨਾਂ ਦੇ) ਮਨ ਵਿਚ ਵਸਾਂਦਾ ਹੈ । ਜਿਹੜਾ ਮਨੁੱਖ ਹਰ ਵੇਲੇ ਹਰਿ-ਨਾਮ ਸਿਮਰਦਾ ਹੈ, ਉਹ ਅਡੋਲ ਜੀਵਨ ਵਾਲਾ ਹੋ ਜਾਂਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਹੀ ਇਸ ਜਗਤ ਵਿਚ ਖੱਟੀ ਹੈ ।੭।

ਹੇ ਭਾਈ ! ਪ੍ਰਭੂ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ । ਗੁਰੂ ਦੇ ਸਨਮੁਖ ਰੱਖ ਕੇ (ਜੀਵ ਨੂੰ ਆਪਣੀ ਵਡਿਆਈ) ਦੇਂਦਾ ਹੈ (ਜੀਵ ਦੇ) ਮਨ ਵਿਚ ਵਸਾਂਦਾ ਹੈ । ਹੇ ਭਾਈ ! ਜਿਨ੍ਹਾਂ ਦੇ ਮਨ ਵਿਚ (ਪਰਮਾਤਮਾ ਦਾ ਨਾਮ) ਆ ਵੱਸਦਾ ਹੈ, ਉਹ ਮਨੁੱਖ (ਲੋਕ ਪਰਲੋਕ ਵਿਚ) ਸੋਭਦੇ ਹਨ, ਉਹਨਾਂ ਦੇ ਸਿਰ ਉੱਤੇ (ਪਿਆ) ਭਾਰਾ ਮੁੱਕ ਜਾਂਦਾ ਹੈ ।੮।

**ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ ॥੯॥ ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ ॥ ਅੰਤੁ ਨ ਪਾਵਹਿ ਅਲਖ ਅਭੇਵਾ ॥ ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ ॥੧੦॥ ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥ ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ ॥੧੧॥ ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ ॥ ਮਨਮੁਖ ਹੁਕਮੁ ਨ ਜਾਣਹਿ ਸਾਰਾ ॥ ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ ॥੧੨॥ {ਪੰਨਾ ੧੦੫੩-੧੦੫੪}**

**ਪਦ ਅਰਥ** :—ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮੰਨਿ—ਮਨਿ, ਮਨ ਵਿਚ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਤਾਹਾ—ਉਸ ਦਾ । ਸਬਦਿ—ਸ਼ਬਦ ਦੀ ਰਾਹੀਂ ।੯।

ਰੁਦ੍ਰੁ—ਸ਼ਿਵ । ਤਿਸੁ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ ਪਰਮਾਤਮਾ ਦੀ । ਪਾਵਹਿ—ਪਾ ਸਕਦੇ, ਪਾਂਦੇ {ਬਹੁ-ਵਚਨ} । ਅਲਖ—ਜਿਸ ਦਾ ਸਹੀ ਸਰੂਪ ਬਿਆਨ ਨ

ਕੀਤਾ ਜਾ ਸਕੇ । ਅਭੇਵਾ—ਜਿਸ ਦਾ ਭੇਤ ਨਾਹ ਪਾਇਆ ਜਾ ਸਕੇ । ਕਰਹਿ—ਤੂੰ ਕਰਦਾ ਹੈਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧੦।

ਸਤਿਗੁਰਿ—ਗੁਰੂ ਦੀ ਰਾਹੀਂ । ਮੰਨਿ—ਮਨਿ, ਮਨ ਵਿਚ । ਵਸਾਈ—ਵਸਾਈਂ, ਮੈਂ ਵਸਾਂਦਾ ਹਾਂ । ਜਪੀ—ਜਪੀਂ, ਮੈਂ ਜਪਦਾ ਹਾਂ । ਤੈ—ਅਤੇ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ । ਮਹਲੁ—ਪ੍ਰਭੂ-ਚਰਨਾਂ ਵਿਚ ਟਿਕਾਣਾ । ਗਾਹਾ—ਗਾਹਾਂ, ਮੈਂ ਚੁੱਭੀ ਲਾਂਦਾ ਹਾਂ ।੧੧।

ਸੇਵਹਿ—ਸੇਵਾ ਕਰਦੇ ਹਨ । ਮੰਨਿ—ਮੰਨ ਕੇ । ਮਨਮੁਖ—ਮਨ ਦੇ ਮੁਰੀਦ ਮਨੁੱਖ । ਹੁਕਮ ਸਾਰਾ—ਹੁਕਮ ਦੀ ਸਾਰ, ਹੁਕਮ ਦੀ ਕਦਰ । ਨ ਜਾਣਹਿ—ਨਹੀਂ ਜਾਣਦੇ {ਬਹੁ-ਵਚਨ} ।੧੨।

**ਅਰਥ** :—ਹੇ ਭਾਈ ! ਪਰਮਾਤਮਾ ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ (ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ) । ਮੈਂ ਤਾਂ ਉਸ ਨੂੰ ਗੁਰੂ ਦੀ ਕਿਰਪਾ ਨਾਲ (ਆਪਣੇ) ਮਨ ਵਿਚ ਵਸਾਂਦਾ ਹਾਂ । ਗੁਰੂ ਦੇ ਸ਼ਬਦ ਦੀ ਰਾਹੀਂ ਮੈਂ ਸਦਾ ਉਸ ਗੁਣਾਂ ਦੇ ਦਾਤੇ ਦੀ ਸਿਫ਼ਤਿ-ਸਾਲਾਹ ਕਰਦਾ ਹਾਂ । (ਜਿਹੜਾ ਉਸ ਗੁਣ-ਦਾਤੇ ਦੀ ਸਿਫ਼ਤਿ-ਸਾਲਾਹ ਕਰਦਾ ਹੈ) ਉਸ (ਦੇ ਕਰਮਾਂ ਦਾ) ਲੇਖਾ ਕੋਈ ਨਹੀਂ ਮੰਗਦਾ ।੯।

ਹੇ ਭਾਈ ! ਬ੍ਰਹਮਾ ਵਿਸ਼ਨੂ ਸ਼ਿਵ (ਇਹ ਸਾਰੇ) ਉਸ (ਪਰਮਾਤਮਾ) ਦੀ ਹੀ ਸਰਨ ਵਿਚ ਰਹਿੰਦੇ ਹਨ । (ਇਹ ਵੱਡੇ ਵੱਡੇ ਦੇਵਤੇ ਭੀ ਉਸ) ਅਲੱਖ ਅਤੇ ਅਭੇਵ ਪਰਮਾਤਮਾ (ਦੇ ਗੁਣਾਂ) ਦਾ ਅੰਤ ਨਹੀਂ ਪਾ ਸਕਦੇ । ਹੇ ਪ੍ਰਭੂ ! ਜਿਨ੍ਹਾਂ ਉਤੇ ਤੂੰ ਆਪਣੀ ਮਿਹਰ ਦੀ ਨਿਗਾਹ ਕਰਦਾ ਹੈਂ ਉਹਨਾਂ ਨੂੰ ਗੁਰੂ ਦੀ ਸਰਨ ਪਾ ਕੇ ਤੂੰ ਆਪਣਾ ਅਲੱਖ ਸਰੂਪ ਸਮਝਾ ਦੇਂਦਾ ਹੈ ।੧੦।

ਹੇ ਭਾਈ ! ਪੂਰੇ ਸਤਿਗੁਰੂ ਨੇ (ਮੈਨੂੰ ਆਤਮਕ ਜੀਵਨ ਦੀ) ਸਮਝ ਬਖ਼ਸ਼ੀ ਹੈ, ਹੁਣ ਮੈਂ ਪਰਮਾਤਮਾ ਦਾ ਹੀ ਨਾਮ ਆਪਣੇ ਮਨ ਵਿਚ ਵਸਾਂਦਾ ਹਾਂ । ਮੈਂ ਪਰਮਾਤਮਾ ਦਾ ਨਾਮ ਜਪਦਾ ਹਾਂ, ਅਤੇ ਉਸ ਦਾ ਨਾਮ ਧਿਆਉਂਦਾ ਹਾਂ, (ਨਾਮ ਦੀ ਬਰਕਤਿ ਨਾਲ ਪ੍ਰਭੂ-ਚਰਨਾਂ ਵਿਚ) ਟਿਕਾਣਾ ਪ੍ਰਾਪਤ ਕਰ ਕੇ ਮੈਂ ਉਸ ਦੇ ਗੁਣਾਂ ਵਿਚ ਚੁੱਭੀ ਲਾ ਰਿਹਾ ਹਾਂ ।੧੧।

ਹੇ ਭਾਈ ! ਪਰਮਾਤਮਾ ਦੇ ਭਗਤ ਤਾਂ ਉਸ ਬੇਅੰਤ ਪ੍ਰਭੂ ਦਾ ਹੁਕਮ ਮੰਨ ਕੇ ਉਸ ਦੀ ਸੇਵਾ-ਭਗਤੀ ਕਰਦੇ ਹਨ, ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਉਸ ਦੇ ਹੁਕਮ ਦੀ ਕਦਰ ਨਹੀਂ ਸਮਝਦੇ । ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੇ ਹੁਕਮ ਨੂੰ ਮੰਨਦਾ ਹੈ, ਉਹ ਪ੍ਰਭੂ ਹੁਕਮ (ਮੰਨਣ) ਦੀ ਰਾਹੀਂ (ਲੋਕ ਪਰਲੋਕ ਦੀ) ਵਡਿਆਈ ਪ੍ਰਾਪਤ ਕਰਦਾ ਹੈ, ਉਹ ਵੇਪਰਵਾਹ ਪ੍ਰਭੂ ਦੇ ਹੁਕਮ ਵਿਚ ਹੀ ਲੀਨ ਰਹਿੰਦਾ ਹੈ ।੧੨।

**ਗੁਰ ਪਰਸਾਦੀ ਹੁਕਮੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥ ਨਾਮੇ ਰਾਤਾ ਸਦਾ ਬੈਰਾਗੀ ਨਾਮੁ ਰਤਨੁ ਮਨਿ ਤਾਹਾ ਹੇ ॥੧੩॥ ਸਭ ਜਗ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ ਘਰਿ ਵਾਸਾ ਤਾਹਾ ਹੇ ॥੧੪॥ ਸਦਾ ਭਗਤ ਤੇਰੀ ਸਰਣਾਈ ॥ ਅਗਮ ਅਗੋਚਰ ਕੀਮਤਿ ਨਹੀ ਪਾਈ ॥ ਜਿਉ ਤੁਧੁ ਭਾਵਹਿ ਤਿਉ ਤੂ ਰਾਖਹਿ ਗੁਰਮੁਖਿ ਨਾਮੁ ਧਿਆਹਾ ਹੇ ॥੧੫॥ ਸਦਾ ਸਦਾ ਤੇਰੇ ਗੁਣ ਗਾਵਾ ॥ ਸਚੇ ਸਾਹਿਬ ਤੇਰੈ ਮਨਿ ਭਾਵਾ ॥ ਨਾਨਕੁ ਸਾਚੁ ਕਹੈ ਬੇਨੰਤੀ ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥੧॥੧੦॥ {ਪੰਨਾ ੧੦੫੪}**

**ਪਦ ਅਰਥ** :—ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ । ਹੁਕਮੁ—(ਪਰਮਾਤਮਾ ਦੀ) ਰਜ਼ਾ । ਧਾਵਤੁ—ਭਟਕਦਾ ਮਨ । ਇਕਤੁ—ਇੱਕ ਵਿਚ ਹੀ {ਲਫ਼ਜ਼ 'ਇਕਸੁ' ਤੋਂ ਅਧਿਕਰਣ ਕਾਰਕ ਇਕ-ਵਚਨ} । ਘਰਿ—ਘਰ ਵਿਚ । ਇਕਤੁ ਘਰਿ—ਇਕ ਹੀ ਘਰ ਵਿਚ । ਆਣੈ—ਲੈ ਆਉਂਦਾ ਹੈ । ਨਾਮੇ—ਮਨ ਵਿਚ ਹੀ । ਬੈਰਾਗੀ—ਵੈਰਾਗਵਾਨ, ਮਾਇਆ ਤੋਂ ਉਪਰਾਮ, ਨਿਰਲੇਪ । ਮਨਿ—ਮਨ ਵਿਚ । ਤਾਹਾ—ਉਸ ਦੇ । ਮਨਿ ਤਾਹਾ—ਉਸ ਦੇ ਮਨ ਵਿਚ ।੧੩।

ਵਰਤੈ—ਵਿਆਪਕ ਹੈ । ਪਰਗਟੁ ਹੋਈ—ਦਿੱਸਦਾ ਹੈ । ਸਲਾਹਹਿ—ਸਲਾਹੁੰਦੇ ਹਨ । ਸੇ—ਉਹ {ਬਹੁ-ਵਚਨ} । ਨਿਜ ਘਰਿ—ਆਪਣੇ (ਅਸਲ) ਘਰ ਵਿਚ । ਤਾਹਾ—ਉਹਨਾਂ ਦਾ ।੧੪।

ਅਗਮ—ਅਪਹੁੰਚ । ਅਗੋਚਰ—{ਅ-ਗੋ-ਚਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ । ਤੁਧੁ ਭਾਵਹਿ—ਤੈਨੂੰ ਚੰਗੇ ਲੱਗਦੇ ਹਨ । ਤਿਉ—ਉਸੇ ਤਰ੍ਹਾਂ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ।੧੫।

ਗਾਵਾ—ਗਾਵਾਂ, ਮੈਂ ਗਾਂਦਾ ਹਾਂ । ਸਾਹਿਬ—ਹੇ ਸਾਹਿਬ ! ਸਚੇ ਸਾਹਿਬ—ਹੇ ਸਦਾ ਕਾਇਮ ਰਹਿਣ ਵਾਲੇ ਮਾਲਕ ! ਤੇਰੈ ਮਨਿ—ਤੇਰੇ ਮਨ ਵਿਚ । ਭਾਵਾ—ਭਾਵਾਂ, ਮੈਂ ਭਾ ਜਾਵਾਂ, ਮੈਂ ਪਿਆਰਾ ਲੱਗਾਂ । ਨਾਨਕੁ ਕਹੈ—ਨਾਨਕ ਆਖਦਾ ਹੈ । ਸਾਚੁ—ਸਦਾ-ਥਿਰ ਨਾਮ । ਸਚੁ—ਸਦਾ-ਥਿਰ ਨਾਮ । ਸਚਿ—ਸਦਾ-ਥਿਰ ਨਾਮ ਵਿਚ । ਸਮਾਹਾ—ਮੈਂ ਸਮਾਇਆ ਰਹਾਂ ।੧੬।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੀ ਰਜ਼ਾ ਨੂੰ ਪਛਾਣਦਾ ਹੈ, ਉਹ ਆਪਣੇ ਭਟਕਦੇ ਮਨ ਨੂੰ ਰੋਕ ਰੱਖਦਾ ਹੈ, ਉਹ (ਆਪਣੇ ਮਨ ਨੂੰ) ਇੱਕ ਘਰ ਵਿਚ ਹੀ ਲੈ ਆਉਂਦਾ ਹੈ, ਉਹ ਮਨੁੱਖ ਹਰਿ-ਨਾਮ ਵਿਚ ਰੰਗਿਆ ਰਹਿੰਦਾ ਹੈ, ਉਹ (ਵਿਕਾਰਾਂ ਤੋਂ) ਸਦਾ ਨਿਰਲੇਪ ਰਹਿੰਦਾ ਹੈ, ਪਰਮਾਤਮਾ ਦਾ ਰਤਨ-ਨਾਮ ਉਸ ਦੇ ਮਨ ਵਿਚ ਵੱਸਿਆ ਰਹਿੰਦਾ ਹੈ ।੧੩।

ਹੇ ਭਾਈ ! ਸਾਰੇ ਜਗਤ ਵਿਚ ਇਕ ਪਰਮਾਤਮਾ ਹੀ ਵੱਸਦਾ ਹੈ, ਪਰ ਉਹ ਗੁਰੂ ਦੀ ਕਿਰਪਾ ਨਾਲ ਦਿੱਸਦਾ ਹੈ । ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ ਵਸਾ ਕੇ ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦੇ ਹਨ, ਉਹ ਪਵਿੱਤਰ ਜੀਵਨ ਵਾਲੇ ਬਣ ਜਾਂਦੇ ਹਨ, ਉਹਨਾਂ ਦਾ ਨਿਵਾਸ ਸਦਾ ਸ੍ਵੈ-ਸਰੂਪ ਵਿਚ ਹੋਇਆ ਰਹਿੰਦਾ ਹੈ ।੧੪।

ਹੇ ਪ੍ਰਭੂ ! ਹੇ ਅਪਹੁੰਚ ਤੇ ਅਗੋਚਰ ! ਤੇਰੇ ਭਗਤ ਸਦਾ ਤੇਰੀ ਸਰਨ ਵਿਚ ਰਹਿੰਦੇ ਹਨ । ਪਰ ਕੋਈ ਤੇਰਾ ਮੁੱਲ ਨਹੀਂ ਪਾ ਸਕਦਾ (ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਤੂੰ ਮਿਲ ਨਹੀਂ ਸਕਦਾ) । ਹੇ ਪ੍ਰਭੂ ! ਤੂੰ (ਆਪਣੇ ਭਗਤਾਂ ਨੂੰ) ਉਵੇਂ ਹੀ ਰੱਖਦਾ ਹੈਂ, ਜਿਵੇਂ ਉਹ ਤੈਨੂੰ ਪਿਆਰੇ ਲੱਗਦੇ ਹਨ । (ਤੇਰੇ ਭਗਤ) ਗੁਰੂ ਦੀ ਸਰਨ ਪੈ ਕੇ ਤੇਰਾ ਨਾਮ ਧਿਆਉਂਦੇ ਹਨ ।੧੫।

ਹੇ ਪ੍ਰਭੂ ! (ਮਿਹਰ ਕਰ) ਮੈਂ ਸਦਾ ਤੇਰੇ ਗੁਣ ਗਾਂਦਾ ਰਹਾਂ, ਤਾਕਿ, ਹੇ ਸਦਾ-ਥਿਰ ਮਾਲਕ ! ਮੈਂ ਤੇਰੇ ਮਨ ਵਿਚ ਪਿਆਰਾ ਲੱਗਦਾ ਰਹਾਂ । (ਤੇਰਾ ਦਾਸ) ਨਾਨਕ (ਤੇਰੇ ਅੱਗੇ) ਬੇਨਤੀ ਕਰਦਾ ਹੈ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਮੈਨੂੰ ਆਪਣਾ ਸਦਾ-ਥਿਰ ਨਾਮ ਦੇਹ, ਮੈਂ ਤੇਰੇ ਸਦਾ-ਥਿਰ ਨਾਮ ਵਿਚ ਲੀਨ ਹੋਇਆ ਰਹਾਂ ।੧੬।੧।੧੦।

**ਮਾਰੂ ਮਹਲਾ ੩ ॥ ਸਤਿਗੁਰੁ ਸੇਵਨਿ ਸੇ ਵਡਭਾਗੀ ॥ ਅਨਦਿਨੁ ਸਾਚਿ ਨਾਮਿ ਲਿਵ ਲਾਗੀ ॥ ਸਦਾ ਸੁਖਦਾਤਾ ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ ਹੇ ॥੧॥ ਨਦਰਿ ਕਰੇ ਤਾ ਗੁਰੂ ਮਿਲਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ ਹੇ ॥੨॥ ਕ੍ਰਿਪਾ ਕਰੇ ਤਾ ਮੇਲਿ ਮਿਲਾਏ ॥**

**ਹਉਮੈ ਮਮਤਾ ਸਬਦਿ ਜਲਾਏ ॥ ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ ਕਾਹਾ ਹੇ ॥੩॥ ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥ ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ ॥੪॥ {ਪੰਨਾ ੧੦੫੪}**

**ਪਦ ਅਰਥ** :—ਸੇਵਨਿ—ਸੇਂਵਦੇ ਹਨ, ਸਰਨ ਪੈਂਦੇ ਹਨ । ਸੇ—ਉਹ {ਬਹੁ-ਵਚਨ} । ਅਨਦਿਨੁ—ਹਰ ਰੋਜ਼, ਹਰ ਵੇਲੇ । ਸਾਚਿ ਨਾਮਿ—ਸਦਾ-ਥਿਰ ਨਾਮ ਵਿਚ । ਲਿਵ—ਲਗਨ । ਰਵਿਆ—ਮੌਜੂਦ । ਘਟ ਅੰਤਰਿ—ਹਿਰਦੇ ਵਿਚ । ਸਬਦਿ ਸਚੈ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਓਮਾਹਾ—ਉਤਸ਼ਾਹ, ਚੜ੍ਹਦੀ ਕਲਾ ।੧।

ਨਦਰਿ—ਮਿਹਰ ਦੀ ਨਿਗਾਹ । ਮੰਨਿ—ਮਨਿ, ਮਨ ਵਿਚ । ਮਨਿ—ਮਨ ਵਿਚ । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ ।੨।

ਮੇਲਿ—(ਗੁਰੂ ਨਾਲ) ਮਿਲਾ ਕੇ । ਮਮਤਾ—{ਮਮ—ਮੇਰਾ, ਮੇਰੀ} ਕਬਜ਼ੇ ਦੀ ਵਾਸ਼ਨਾ । ਸਬਦਿ—ਸਬਦ ਦੀ ਰਾਹੀਂ । ਜਲਾਏ—ਸਾੜ ਲੈਂਦਾ ਹੈ । ਮੁਕਤੁ—('ਹਉਮੈ ਮਮਤਾ' ਤੋਂ) ਸੁਤੰਤਰ । ਇਕ ਰੰਗੀ—ਇਕ ਪ੍ਰਭੂ ਨਾਲ ਹੀ ਪਿਆਰ ਕਰਨ ਵਾਲਾ । ਕਾਹਾ—ਖਹਿ-ਖਹਿ, ਵੈਰ-ਵਿਰੋਧ ।੩।

ਘੋਰ ਅੰਧਾਰਾ—ਘੁੱਪ ਹਨੇਰਾ (ਹਉਮੈ ਮਮਤਾ ਆਦਿਕ ਦਾ) । ਪਾਰਾ—ਪਾਰਲਾ ਬੰਨਾ । ਸਬਦਿ—ਸ਼ਬਦ ਵਿਚ । ਰਾਤੇ—ਮਸਤ । ਬੈਰਾਗੀ—ਨਿਰਲੇਪ, ਤਿਆਗੀ । ਸੋ ਸਚੁ—ਉਸ ਸਦਾ-ਥਿਰ ਹਰਿ-ਨਾਮ । ਲਾਹਾ—ਲਾਭ ।੪।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਵੱਡੇ ਭਾਗਾਂ ਵਾਲੇ ਹਨ; ਸਦਾ-ਥਿਰ ਹਰਿ-ਨਾਮ ਵਿਚ ਉਹਨਾਂ ਦੀ ਲਗਨ ਹਰ ਵੇਲੇ ਲੱਗੀ ਰਹਿੰਦੀ ਹੈ । ਸਾਰੇ ਸੁਖਾਂ ਦਾ ਦਾਤਾ ਪਰਮਾਤਮਾ ਹਰ ਵੇਲੇ ਉਹਨਾਂ ਦੇ ਹਿਰਦੇ ਵਿਚ ਵੱਸਿਆ ਰਹਿੰਦਾ ਹੈ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ ਉਹਨਾਂ ਦੇ ਅੰਦਰ ਆਤਮਕ ਜੀਵਨ ਦਾ ਹੁਲਾਰਾ ਬਣਿਆ ਰਹਿੰਦਾ ਹੈ ।੧।

ਪਰ, ਹੇ ਭਾਈ ! ਜਦੋਂ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਤਦੋਂ (ਹੀ) ਗੁਰੂ ਮਿਲਾਂਦਾ ਹੈ, (ਗੁਰੂ ਦੇ ਮਿਲਾਪ ਦੀ ਬਰਕਤਿ ਨਾਲ ਉਹ ਮਨੁੱਖ) ਪਰਮਾਤਮਾ ਦਾ ਨਾਮ (ਆਪਣੇ) ਮਨ ਵਿਚ ਵਸਾ ਲੈਂਦਾ ਹੈ । ਸਾਰੇ ਸੁਖਾਂ ਦਾ ਦਾਤਾ ਪ੍ਰਭੂ ਉਸ ਦੇ ਮਨ ਵਿਚ ਵੱਸਿਆ ਰਹਿੰਦਾ ਹੈ, ਸ਼ਬਦ ਦੀ ਬਰਕਤਿ ਨਾਲ ਉਸ ਦੇ ਮਨ ਵਿਚ ਜੀਵਨ-ਹੁਲਾਰਾ ਟਿਕਿਆ ਰਹਿੰਦਾ ਹੈ ।੨।

ਹੇ ਭਾਈ ! ਜਦੋਂ ਪ੍ਰਭੂ ਕਿਰਪਾ ਕਰਦਾ ਹੈ ਤਦੋਂ (ਜੀਵ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਨਾਲ) ਮਿਲਾ ਲੈਂਦਾ ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਹਉਮੈ ਅਤੇ ਮਮਤਾ ਨੂੰ ਸਾੜ ਲੈਂਦਾ ਹੈ । ਸਿਰਫ਼ ਪਰਮਾਤਮਾ ਦੇ ਪ੍ਰੇਮ-ਰੰਗ ਦਾ ਸਦਕਾ ਉਹ ਮਨੁੱਖ (ਹਉਮੈ ਮਮਤਾ ਤੋਂ) ਸਦਾ ਆਜ਼ਾਦ ਰਹਿੰਦਾ ਹੈ, ਉਸ ਦਾ ਕਿਸੇ ਨਾਲ ਭੀ ਵੈਰ-ਵਿਰੋਧ ਨਹੀਂ ਹੁੰਦਾ ।੩।

ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ (ਜੀਵ ਦੇ ਜੀਵਨ-ਰਾਹ ਵਿਚ ਹਉਮੈ ਮਮਤਾ ਆਦਿਕ ਦਾ) ਘੁੱਪ ਹਨੇਰਾ ਬਣਿਆ ਰਹਿੰਦਾ ਹੈ, ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਮਨੁੱਖ (ਇਸ ਘੁੱਪ ਹਨੇਰੇ ਦਾ) ਪਾਰਲਾ ਬੰਨਾ ਨਹੀਂ ਲੱਭ ਸਕਦਾ । ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਮਸਤ ਰਹਿੰਦੇ ਹਨ, ਉਹ ਵੱਡੇ ਤਿਆਗੀ ਹਨ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਸਦਾ-ਥਿਰ ਹਰਿ-ਨਾਮ ਹੀ (ਉਹਨਾਂ ਵਾਸਤੇ ਅਸਲ) ਖੱਟੀ ਹੈ ।੪।

**ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥ ਦੂਜਾ ਭਾਉ ਆਪਿ ਵਰਤਾਇਆ ॥ ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ ਹੇ ॥੫॥ ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥ ਗੁਰ ਕੇ ਭੈ ਕੀ ਸਾਰ ਨ ਜਾਣਹਿ ॥ ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥੬॥ ਅਫਰਿਓ ਜਮੁ ਮਾਰਿਆ ਨ ਜਾਈ ॥ ਗੁਰ ਕੈ ਸਬਦੇ ਨੇੜਿ ਨ ਆਈ ॥ ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥ ਹਰਿ ਜੀਉ ਕੀ ਹੈ ਸਭ ਸਿਰਕਾਰਾ ॥ ਏਹੁ ਜਮੁ ਕਿਆ ਕਰੇ ਵਿਚਾਰਾ ॥ ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ ॥੮॥ {ਪੰਨਾ ੧੦੫੪}**

**ਪਦ ਅਰਥ** :—ਕਰਤੈ—ਕਰਤਾਰ ਨੇ । ਧੁਰਿ—ਧੁਰੋਂ, ਆਪਣੇ ਹੁਕਮ ਨਾਲ । ਲਿਖਿ—(ਜੀਵ ਦੇ ਭਾਗਾਂ ਵਿਚ) ਲਿਖ ਕੇ । ਦੂਜਾ ਭਾਉ—ਮਾਇਆ ਦਾ ਮੋਹ । ਗੁਰਮੁਖਿ—ਗੁਰੂ ਦੇ ਸਨਮੁਖ । ਸੁ—ਉਹ ਮਨੁੱਖ । ਅਲਿਪਤੋ—ਨਿਰਲੇਪ । ਮਨਮੁਖ—ਮਨ ਦਾ ਮੁਰੀਦ ਮਨੁੱਖ । ਵੇਸਾਹਾ—ਇਤਬਾਰ, ਭਰੋਸਾ ।੫।

ਸੇ—ਉਹ (ਬਹੁ-ਵਚਨ) । ਨ ਪਛਾਣਹਿ—ਸਾਂਝ ਨਹੀਂ ਪਾਂਦੇ । ਭੈ ਕੀ—{'ਸੰਬੰਧਕ' 'ਕੀ' ਦੇ ਕਾਰਨ ਲਫ਼ਜ਼ 'ਭਉ' ਤੋਂ 'ਭੈ' ਬਣ ਗਿਆ ਹੈ} ਡਰ-ਅਦਬ ਦੀ । ਸਾਰ—ਕਦਰ, ਕੀਮਤ । ਭੈ ਬਿਨੁ—{'ਭਉ' ਤੋਂ 'ਭੈ'} ਡਰ-ਅਦਬ ਤੋਂ ਬਿਨਾ । ਸਚੁ—ਸਦਾ-ਥਿਰ ਪ੍ਰਭੂ ।੬।

ਅਫਰਿਓ—ਭੂਤਿਆ ਹੋਇਆ, ਨਾਹ ਟਲਣ ਵਾਲਾ । ਕੈ ਸਬਦੇ—ਦੇ ਸ਼ਬਦ ਦੀ ਰਾਹੀਂ । ਭਾਗੈ—ਭੱਜ ਜਾਂਦਾ ਹੈ । ਮਤੁ—ਮਤਾਂ, ਕਿਤੇ ਐਸਾ ਨਾਹ ਹੋਵੇ ਕਿ । ਮਾਰੇ—ਸਜ਼ਾ ਦੇਵੇ ।੭।

ਸਭ—ਸਾਰੀ । ਸਿਰਕਾਰਾ—ਰਈਅਤ, ਹਕੂਮਤ । ਹੁਕਮੀ ਬੰਦਾ—ਹੁਕਮ ਵਿਚ ਰਹਿਣ ਵਾਲਾ ਬੰਦਾ । ਹੁਕਮੁ ਕਮਾਵੈ—(ਪਰਮਾਤਮਾ ਦਾ) ਹੁਕਮ ਵਰਤਦਾ ਹੈ, ਹੁਕਮ ਅਨੁਸਾਰ ਤੁਰਦਾ ਹੈ । ਹੁਕਮੇ—ਹੁਕਮ ਅਨੁਸਾਰ ਹੀ ।੮।

**ਅਰਥ** :—ਹੇ ਭਾਈ ! ਕਰਤਾਰ ਨੇ ਆਪਣੇ ਹੁਕਮ ਨਾਲ ਹੀ ਦੁੱਖ ਅਤੇ ਸੁਖ (ਭੋਗਣਾ ਜੀਵਾਂ ਦੇ ਭਾਗਾਂ ਵਿਚ) ਲਿਖ ਕੇ ਪਾ ਦਿੱਤਾ ਹੈ । ਮਾਇਆ ਦਾ ਮੋਹ ਭੀ ਪਰਮਾਤਮਾ ਨੇ ਆਪ ਹੀ ਵਰਤਾਇਆ ਹੋਇਆ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ (ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦਾ ਹੈ; ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਕੋਈ ਇਤਬਾਰ ਨਹੀਂ ਕੀਤਾ ਜਾ ਸਕਦਾ (ਕਿ ਕਿਹੜੇ ਵੇਲੇ ਮਾਇਆ ਦੇ ਮੋਹ ਵਿਚ ਫਸ ਜਾਏ) ।੫।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਂਦੇ, ਉਹ ਆਪਣੇ ਮਨ ਦੇ ਪਿੱਛੇ ਤੁਰਨ ਲੱਗ ਪੈਂਦੇ ਹਨ, ਉਹ ਮਨੁੱਖ ਗੁਰੂ ਦੇ ਡਰ-ਅਦਬ ਦੀ ਕਦਰ ਨਹੀਂ ਜਾਣਦੇ । ਜਿਤਨਾ ਚਿਰ ਗੁਰੂ ਦੇ ਡਰ-ਅਦਬ ਵਿਚ ਨਾਹ ਰਹੀਏ, ਉਨਾ ਚਿਰ ਸਦਾ-ਥਿਰ ਨਿਰਭਉ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ, (ਸਦਾ ਇਹ ਸਹਮ ਬਣਿਆ ਰਹਿੰਦਾ ਹੈ ਕਿ ਪਤਾ ਨਹੀਂ) ਜਮਰਾਜ (ਕਦੋਂ ਆ ਕੇ) ਜਿੰਦ ਕੱਢ ਲਏਗਾ ।੬।

ਹੇ ਭਾਈ ! ਜਮਰਾਜ ਨੂੰ ਰੋਕਿਆ ਨਹੀਂ ਜਾ ਸਕਦਾ, ਜਮਰਾਜ ਨੂੰ ਮਾਰਿਆ ਨਹੀਂ ਜਾ ਸਕਦਾ । ਪਰ ਗੁਰੂ ਦੇ ਸ਼ਬਦ ਵਿਚ ਜੁੜਿਆਂ (ਜਮਰਾਜ ਦਾ ਸਹਮ ਮਨੁੱਖ ਦੇ) ਨੇੜੇ ਨਹੀਂ ਢੁਕਦਾ । ਜਦੋਂ ਉਹ ਗੁਰੂ ਦਾ ਸ਼ਬਦ (ਗੁਰਮੁਖ ਦੇ ਮੂੰਹੋਂ) ਸੁਣਦਾ ਹੈ, ਤਾਂ ਦੂਰੋਂ ਹੀ (ਉਸ ਦੇ ਕੋਲੋਂ) ਭੱਜ ਜਾਂਦਾ ਹੈ ਕਿ ਮਤਾਂ ਵੇਪਰਵਾਹ ਪ੍ਰਭੂ (ਇਸ ਖੁਨਾਮੀ ਪਿੱਛੇ) ਸਜ਼ਾ ਹੀ ਨ ਦੇਵੇ (ਜਮਰਾਜ ਗੁਰਮੁਖ ਮਨੁੱਖ ਨੂੰ ਮੌਤ ਦਾ ਡਰ ਦੇ ਹੀ ਨਹੀਂ ਸਕਦਾ) ।੭।

ਹੇ ਭਾਈ ! ਸਾਰੀ ਹੀ ਸ੍ਰਿਸ਼ਟੀ ਪਰਮਾਤਮਾ ਦੇ ਹੁਕਮ ਵਿਚ ਹੈ (ਜਮਰਾਜ ਭੀ ਪਰਮਾਤਮਾ ਦਾ ਹੀ ਰਈਅਤ ਹੈ), ਪਰਮਾਤਮਾ ਦੇ ਹੁਕਮ ਤੋਂ ਬਿਨਾ ਜਮਰਾਜ ਵਿਚਾਰਾ ਕੁਝ ਨਹੀਂ ਕਰ ਸਕਦਾ । ਜਮਰਾਜ ਭੀ ਪ੍ਰਭੂ ਦੇ

ਹੁਕਮ ਵਿਚ ਹੀ ਤੁਰਨ ਵਾਲਾ ਹੈ, ਪ੍ਰਭੂ ਦੇ ਹੁਕਮ ਅਨੁਸਾਰ ਹੀ ਕਾਰ ਕਰਦਾ ਹੈ, ਹੁਕਮ ਅਨੁਸਾਰ ਹੀ ਜਿੰਦ ਕੱਢਦਾ ਹੈ ।੮।

**ਗੁਰਮੁਖਿ ਸਾਚੈ ਕੀਆ ਅਕਾਰਾ ॥ ਗੁਰਮੁਖਿ ਪਸਰਿਆ ਸਭੁ ਪਾਸਾਰਾ ॥ ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ ਹੇ ॥੯॥ ਗੁਰਮੁਖਿ ਜਾਤਾ ਕਰਮਿ ਬਿਧਾਤਾ ॥ ਜੁਗ ਚਾਰੇ ਗੁਰ ਸਬਦਿ ਪਛਾਤਾ ॥ ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ ਸਮਾਹਾ ਹੇ ॥੧੦॥ ਗੁਰਮੁਖਿ ਨਾਮਿ ਸਬਦਿ ਸਾਲਾਹੇ ॥ ਅਗਮ ਅਗੋਚਰ ਵੇਪਰਵਾਹੇ ॥ ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ ॥੧੧॥ ਗੁਰਮੁਖਿ ਸਾਂਤਿ ਸਦਾ ਸੁਖੁ ਪਾਏ ॥ ਗੁਰਮੁਖਿ ਹਿਰਦੈ ਨਾਮੁ ਵਸਾਏ ॥ ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ ॥੧੨॥ {ਪੰਨਾ ੧੦੫੪-੧੦੫੫}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਾਚੈ—ਸਦਾ-ਥਿਰ ਪਰਮਾਤਮਾ ਨੇ । ਅਕਾਰਾ—ਜਗਤ । ਸਭੁ—ਸਾਰਾ । ਪਾਸਾਰਾ—(ਪ੍ਰਭੂ ਦਾ) ਖਿਲਾਰਾ । ਸੋ—ਉਹ । ਸਚੁ—ਸਦਾ-ਥਿਰ ਪ੍ਰਭੂ । ਸਬਦਿ ਸਚੈ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਤਾਹਾ—ਉਸ ਨੂੰ ।੯।

ਕਰਮਿ—(ਪ੍ਰਭੂ ਦੀ) ਬਖ਼ਸ਼ਸ਼ ਦੀ ਰਾਹੀਂ {ਕਰਮੁ—ਬਖ਼ਸ਼ਸ਼} । ਬਿਧਾਤਾ ਜਾਤਾ—ਸਿਰਜਣਹਾਰ ਨਾਲ ਸਾਂਝ ਪਾਂਦਾ ਹੈ । ਜੁਗ ਚਾਰੇ—ਚੌਹਾਂ ਜੁਗਾਂ ਵਿਚ ਹੀ, ਸਦਾ ਹੀ । ਸਬਦਿ ਸਮਾਹਾ—ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦਾ ਹੈ ।੧੦।

ਨਾਮਿ—ਨਾਮ ਵਿਚ । ਸਾਲਾਹੇ—ਸਿਫ਼ਤਿ-ਸਾਲਾਹ ਕਰਦਾ ਹੈ । ਅਗਮ—ਅਪਹੁੰਚ । ਅਗੋਚਰ—{ਅ-ਗੋ-ਚਰ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਏਕ ਨਾਮਿ—ਪਰਮਾਤਮਾ ਦੇ ਨਾਮ ਨੇ ਹੀ । ਉਧਾਰੇ—ਵਿਕਾਰਾਂ ਤੋਂ ਬਚਾਏ ਹਨ । ਨਾਮ ਵਿਸਾਹ—ਨਾਮ ਦਾ ਵਣਜ ਕੀਤਾ ਜਾ ਸਕਦਾ ਹੈ ।੧੧।

ਹਿਰਦੇ—ਆਪਣੇ ਹਿਰਦੇ ਵਿਚ । ਵਸਾਏ—ਵਸਾਂਦਾ ਹੈ । ਨਾਮੁ ਬੂਝੈ—ਨਾਮ ਨਾਲ ਸਾਂਝ ਪਾਂਦਾ ਹੈ । ਦੁਰਮਤਿ—ਖੋਟੀ ਮਤਿ । ਫਾਹਾ—ਫਾਹੀ ।੧੨।

**ਅਰਥ** :—ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਸਮਝਦਾ ਹੈ ਕਿ) ਸਾਰਾ ਜਗਤ ਸਦਾ-ਥਿਰ ਪਰਮਾਤਮਾ ਨੇ ਪੈਦਾ ਕੀਤਾ ਹੈ, ਇਹ ਸਾਰਾ ਜਗਤ-ਖਿਲਾਰਾ ਪਰਮਾਤਮਾ ਦਾ ਹੀ ਖਿਲਾਰਿਆ ਹੋਇਆ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਜਾਂਦਾ ਹੈ, ਉਹ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾ ਲੈਂਦਾ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਬਰਕਤਿ ਨਾਲ ਉਸ ਨੂੰ ਆਤਮਕ ਆਨੰਦ ਪ੍ਰਾਪਤ ਹੋ ਜਾਂਦਾ ਹੈ ।੯।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਪ੍ਰਭੂ ਦੀ) ਬਖ਼ਸ਼ਸ਼ ਨਾਲ ਸਿਰਜਣਹਾਰ ਪ੍ਰਭੂ ਨਾਲ ਸਾਂਝ ਪਾਂਦਾ ਹੈ । ਹੇ ਭਾਈ ! ਚੌਹਾਂ ਜੁਗਾਂ ਵਿਚ ਹੀ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪ੍ਰਭੂ ਨਾਲ ਸਾਂਝ ਬਣਦੀ ਆਈ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਹ ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦਾ ਹੈ ।੧੦।

ਹੇ ਭਾਈ ! ਗੁਰਮੁਖ ਮਨੁੱਖ ਪਰਮਾਤਮਾ ਦੇ ਨਾਮ ਵਿਚ ਜੁੜਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਅਗਮ ਅਗੋਚਰ ਵੇਪਰਵਾਹ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ । (ਹੇ ਭਾਈ ! ਗੁਰਮੁਖ ਜਾਣਦਾ ਹੈ ਕਿ) ਪਰਾਮਤਮਾ ਦੇ ਨਾਮ ਨੇ ਹੀ ਚੌਹਾਂ ਜੁਗਾਂ ਦੇ ਜੀਵਾਂ ਦਾ ਪਾਰ-ਉਤਾਰਾ ਕੀਤਾ ਹੈ, ਤੇ ਗੁਰ-ਸ਼ਬਦ ਦੀ ਰਾਹੀਂ ਨਾਮ ਦਾ ਵਣਜ ਕੀਤਾ ਜਾ ਸਕਦਾ ਹੈ ।੧੧।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਦਾ ਆਤਮਕ ਠੰਢ ਤੇ ਆਨੰਦ ਮਾਣਦਾ ਹੈ, ਉਹ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸਾਈ ਰੱਖਦਾ ਹੈ । ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਹਰਿ-ਨਾਮ ਨਾਲ ਸਾਂਝ ਪਾਂਦਾ ਹੈ, (ਤੇ ਇਸ ਤਰ੍ਹਾਂ) ਖੋਟੀ ਮਤਿ ਦੀ ਫਾਹੀ ਕੱਟ ਲੈਂਦਾ ਹੈ ।੧੨।

**ਗੁਰਮੁਖਿ ਉਪਜੈ ਸਾਚਿ ਸਮਾਵੈ ॥ ਨਾ ਮਰਿ ਜੰਮੈ ਨ ਜੂਨੀ ਪਾਵੈ ॥ ਗੁਰਮੁਖਿ ਸਦਾ ਰਹਹਿ ਰੰਗਿ ਰਾਤੇ ਅਨਦਿਨੁ ਲੈਦੇ ਲਾਹਾ ਹੇ ॥੧੩॥ ਗੁਰਮੁਖਿ ਭਗਤ ਸੋਹਹਿ ਦਰਬਾਰੇ ॥ ਸਚੀ ਬਾਣੀ ਸਬਦਿ ਸਵਾਰੇ ॥ ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ ॥੧੪॥ ਸਤਿਗੁਰੁ ਪੂਰਾ ਸਬਦੁ ਸੁਣਾਏ ॥ ਅਨਦਿਨੁ ਭਗਤਿ ਕਰਹੁ ਲਿਵ ਲਾਏ ॥ ਹਰਿ ਗੁਣ ਗਾਵਹਿ ਸਦ ਹੀ ਨਿਰਮਲ ਨਿਰਮਲ ਗੁਣ ਪਾਤਿਸਾਹਾ ਹੇ ॥੧੫॥ ਗੁਣ ਕਾ ਦਾਤਾ ਸਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਨਕ ਜਨੁ ਨਾਮੁ ਸਲਾਹੇ ਬਿਗਸੈ, ਸੋ ਨਾਮੁ ਬੇਪਰਵਾਹਾ ਹੇ ॥੧੬॥੨॥੧੧॥ {ਪੰਨਾ ੧੦੫੫}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਉਪਜੈ—ਪੈਦਾ ਹੁੰਦਾ ਹੈ । ਸਾਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਮਰਿ—ਮਰ ਕੇ । ਰਹਹਿ—ਰਹਿੰਦੇ ਹਨ {ਬਹੁ-ਵਚਨ} । ਰੰਗਿ—ਪ੍ਰੇਮ ਰੰਗ ਵਿਚ । ਰਾਤੇ—ਰੰਗੇ ਹੋਏ {ਬਹੁ-ਵਚਨ} । ਅਨਦਿਨੁ—ਹਰ ਰੋਜ਼, ਹਰ ਵੇਲੇ ।੧੩।

ਸੋਹਹਿ—ਸੋਭਦੇ ਹਨ, ਆਦਰ ਪਾਂਦੇ ਹਨ {ਬਹੁ-ਵਚਨ} । ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸਬਦਿ—ਗੁਰੂ ਦੇ ਸ਼ਬਦ ਦੀ ਬਰਕਤਿ ਨਾਲ । ਗਾਵੈ—ਗਾਂਦਾ ਹੈ {ਇਕ-ਵਚਨ} । ਸਹਜ—ਆਤਮਕ ਅਡੋਲਤਾ । ਸੇਤੀ—ਨਾਲ । ਘਰਿ—ਘਰ ਵਿਚ, ਪ੍ਰਭੂ-ਚਰਨਾਂ ਵਿਚ ।੧੪।

ਭਗਤਿ—{ਲਫ਼ਜ਼ 'ਭਗਤਿ' ਅਤੇ 'ਭਗਤ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ ।} ਲਾਏ—ਲਾਇ, ਲਾ ਕੇ । ਗਾਵਹਿ—ਗਾਂਦੇ ਹਨ {ਬਹੁ-ਵਚਨ} । ਸਦ—ਸਦਾ । ਨਿਰਮਲ—ਪਵਿੱਤਰ ਜੀਵਨ ਵਾਲੇ ।੧੫।

ਸਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਬੂਝੈ—ਸਮਝਦਾ ਹੈ । ਬਿਗਸੈ—ਵਿਗਸਦਾ ਹੈ, ਖਿੜਦਾ ਹੈ ।੧੬।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਉਸ ਸਦਾ-ਥਿਰ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ਜਿਸ ਤੋਂ ਉਹ ਪੈਦਾ ਹੋਇਆ ਹੈ, (ਇਸ ਵਾਸਤੇ) ਉਹ ਮੁੜ ਮੁੜ ਮਰਦਾ ਜੰਮਦਾ ਨਹੀਂ, ਉਹ ਜੂਨਾਂ ਵਿਚ ਨਹੀਂ ਪੈਂਦਾ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਸਦਾ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਹਰ ਵੇਲੇ ਇਹ ਲਾਭ ਖੱਟਦੇ ਹਨ ।੧੩।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਭਗਤ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਪਾਂਦੇ ਹਨ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਾਲ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਦੇ ਜੀਵਨ ਸੁਧਰ ਜਾਂਦੇ ਹਨ । ਹੇ ਭਾਈ ! ਜਿਹੜਾ ਮਨੁੱਖ ਹਰ ਵੇਲੇ ਦਿਨ ਰਾਤ ਪਰਮਾਤਮਾ ਦੇ ਗੁਣ ਗਾਂਦਾ ਹੈ, ਉਹ ਆਤਮਕ ਅਡੋਲਤਾ ਨਾਲ ਪ੍ਰਭੂ-ਚਰਨਾਂ ਵਿਚ ਟਿਕਿਆ ਰਹਿੰਦਾ ਹੈ (ਉਸ ਦਾ ਮਨ ਬਾਹਰ ਨਹੀਂ ਭਟਕਦਾ) ।੧੪।

ਹੇ ਭਾਈ ! ਪੂਰਾ ਗੁਰੂ ਸ਼ਬਦ ਸੁਣਾਂਦਾ ਹੈ (ਤੇ ਆਖਦਾ ਹੈ ਕਿ) ਹਰ ਵੇਲੇ ਸੁਰਤਿ ਜੋੜ ਕੇ ਪਰਮਾਤਮਾ ਦੀ ਭਗਤੀ ਕਰਦੇ ਰਹੋ । ਜਿਹੜੇ ਮਨੁੱਖ ਪਰਮਾਤਮਾ ਦੇ ਗੁਣ ਗਾਂਦੇ ਹਨ, ਪ੍ਰਭੂ-ਪਾਤਿਸ਼ਾਹ ਦੇ ਪਵਿੱਤਰ ਗੁਣ ਗਾਂਦੇ ਹਨ, ਉਹ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ ।੧੫।

ਪਰ, ਹੇ ਭਾਈ ! (ਆਪਣੇ) ਗੁਣਾਂ (ਦੇ ਗਾਣ) ਦੀ ਦਾਤਿ ਦੇਣ ਵਾਲਾ ਉਹ ਸਦਾ-ਥਿਰ ਪਰਮਾਤਮਾ ਆਪ ਹੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ (ਇਸ ਗੱਲ ਨੂੰ) ਸਮਝਦਾ ਹੈ ।

ਹੇ ਨਾਨਕ ! ਪਰਮਾਤਮਾ ਦਾ ਜਿਹੜਾ ਸੇਵਕ ਪਰਮਾਤਮਾ ਦੇ ਨਾਮ ਦੀ ਵਡਿਆਈ ਕਰਦਾ ਹੈ, ਵੇਪਰਵਾਹ ਪ੍ਰਭੂ ਦਾ ਨਾਮ ਜਪਦਾ ਹੈ, ਉਹ ਸਦਾ ਖਿੜਿਆ ਰਹਿੰਦਾ ਹੈ ।੧੬।੨।੧੧।

**ਮਾਰੂ ਮਹਲਾ ੩ ॥ ਹਰਿ ਜੀਉ ਸੇਵਿਹੁ ਅਗਮ ਅਪਾਰਾ ॥ ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ ॥ ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ ॥੧॥ ਸਭ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ ॥੨॥ ਪੂਰੈ ਸਤਿਗੁਰਿ ਬੂਝਿ ਬੁਝਾਇਆ ॥ ਹੁਕਮੇ ਹੀ ਸਭੁ ਜਗਤੁ ਉਪਾਇਆ ॥ ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥੩॥ ਸਚਾ ਸਤਿਗੁਰੁ ਸਬਦੁ ਅਪਾਰਾ ॥ ਤਿਸ ਦੈ ਸਬਦਿ ਨਿਸਤਰੈ ਸੰਸਾਰਾ ॥ ਆਪੇ ਕਰਤਾ ਕਰਿ ਕਰਿ ਵੇਖੈ ਦੇਦਾ ਸਾਸ ਗਿਰਾਹਾ ਹੇ ॥੪॥ {ਪੰਨਾ ੧੦੫੫}**

**ਪਦ ਅਰਥ** :—ਸੇਵਿਹੁ—ਸਿਮਰਨ ਕਰਿਆ ਕਰੋ । ਅਗਮ—ਅਪਹੁੰਚ । ਅਪਾਰਾ—ਬੇਅੰਤ । ਪਾਰਾਵਾਰਾ—ਪਾਰ-ਅਵਾਰ, ਪਾਰਲਾ ਉਰਲਾ ਬੰਨਾ । ਪਰਸਾਦਿ—ਕਿਰਪਾ ਨਾਲ । ਘਟ ਅੰਤਰਿ—ਜਿਸ ਹਿਰਦੇ ਵਿਚ । ਤਿਤੁ ਘਟਿ—ਉਸ ਹਿਰਦੇ ਵਿਚ । ਅਗਾਹਾ—ਅਥਾਹ ।੧।

ਸਭ ਮਹਿ—ਸਭ ਜੀਆਂ ਵਿਚ । ਵਰਤੈ—ਮੌਜੂਦ ਹੈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਪ੍ਰਤਿਪਾਲ—ਪਾਲਣਾ । ਜਗ ਜੀਵਨੁ—ਜਗਤ ਦਾ ਸਹਾਰਾ ਪ੍ਰਭੂ । ਸੰਬਾਹਾ—ਪੁਚਾਂਦਾ ਹੈ ।੨।

ਸਤਿਗੁਰਿ—ਗੁਰੂ ਨੇ । ਬੂਝਿ—(ਆਪ) ਸਮਝ ਕੇ । ਬੁਝਾਇਆ—(ਜਗਤ ਨੂੰ) ਸਮਝਾਇਆ ਹੈ (ਕਿ) । ਹੁਕਮੇ—(ਆਪਣੇ) ਹੁਕਮ ਵਿਚ ਹੀ । ਸਿਰਿ—ਸਿਰ ਉੱਤੇ ।੩।

ਸਚਾ—ਸਦਾ-ਥਿਰ, ਅਭੁੱਲ । ਸਬਦੁ—(ਗੁਰੂ ਦਾ) ਸ਼ਬਦ (ਉਪਦੇਸ਼) ਭੀ । ਅਪਾਰਾ—ਬਹੁਤ ਡੂੰਘਾ । ਦੈ ਸਬਦਿ—ਦੇ ਸ਼ਬਦ ਦੀ ਰਾਹੀਂ । ਤਿਸ ਦੈ—{ਸੰਬੰਧਕ 'ਦੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਨਿਸਤਰੈ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ । ਕਰਿ—ਕਰ ਕੇ । ਵੇਖੈ—ਸੰਭਾਲ ਕਰਦਾ ਹੈ । ਸਾਸ—ਸਾਹ {ਬਹੁ-ਵਚਨ} । ਗਿਰਾਹਾ—ਗਿਰਾਹੀ, ਰੋਜ਼ੀ ।੪।

**ਅਰਥ** :—ਹੇ ਭਾਈ ! ਬੇਅੰਤ ਅਤੇ ਅਪਹੁੰਚ ਪਰਮਾਤਮਾ ਦਾ ਸਿਮਰਨ ਕਰਦੇ ਰਿਹਾ ਕਰੋ । ਉਸ (ਦੇ ਗੁਣਾਂ) ਦਾ ਅੰਤ ਨਹੀਂ ਪਾਇਆ ਜਾ ਸਕਦਾ, (ਉਸ ਦੀ ਹਸਤੀ) ਦਾ ਉਰਲਾ ਪਾਰਲਾ ਬੰਨਾ ਲੱਭਿਆ ਨਹੀਂ ਜਾ ਸਕਦਾ । ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਸ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, ਉਸ ਹਿਰਦੇ ਵਿਚ ਬੜੀ ਉੱਚੀ ਮਤਿ ਪਰਗਟ ਹੋ ਜਾਂਦੀ ਹੈ ।੧।

ਹੇ ਭਾਈ ! ਸਿਰਫ਼ ਉਹ ਪਰਮਾਤਮਾ ਹੀ ਸਭ ਜੀਵਾਂ ਵਿਚ ਵਿਆਪਕ ਹੈ, ਪਰ ਗੁਰੂ ਦੀ ਕਿਰਪਾ ਨਾਲ ਹੀ ਉਹ ਪਰਗਟ ਹੁੰਦਾ ਹੈ । ਉਹ ਜਗਤ-ਦਾ-ਸਹਾਰਾ ਪ੍ਰਭੂ ਸਭ ਜੀਵਾਂ ਦੀ ਪਾਲਣਾ ਕਰਦਾ ਹੈ, ਸਭਨਾਂ ਨੂੰ ਰਿਜ਼ਕ ਦੇਂਦਾ ਹੈ, ਸਭਨਾਂ ਨੂੰ ਰਿਜ਼ਕ ਅਪੜਾਂਦਾ ਹੈ ।੨।

ਹੇ ਭਾਈ ! ਪੂਰੇ ਗੁਰੂ ਨੇ (ਆਪ) ਸਮਝ ਕੇ (ਜਗਤ ਨੂੰ) ਸਮਝਾਇਆ ਹੈ ਕਿ ਪਰਮਾਤਮਾ ਨੇ ਆਪਣੇ ਹੁਕਮ ਵਿਚ ਹੀ ਸਾਰਾ ਜਗਤ ਪੈਦਾ ਕੀਤਾ ਹੈ । ਜਿਹੜਾ ਮਨੁੱਖ ਉਸ ਦੇ ਹੁਕਮ ਨੂੰ (ਮਿੱਠਾ ਕਰਕੇ) ਮੰਨਦਾ ਹੈ, ਉਹੀ ਆਤਮਕ ਆਨੰਦ ਮਾਣਦਾ ਹੈ । ਉਸ ਦਾ ਹੁਕਮ ਸ਼ਾਹਾਂ ਪਾਤਿਸ਼ਾਹਾਂ ਦੇ ਸਿਰ ਉਤੇ ਭੀ ਚੱਲ ਰਿਹਾ ਹੈ (ਕੋਈ ਉਸ ਤੋਂ ਆਕੀ ਨਹੀਂ ਹੋ ਸਕਦਾ) ।੩।

ਹੇ ਭਾਈ ! ਗੁਰੂ ਅਭੁੱਲ ਹੈ, ਉਸ ਦਾ ਉਪਦੇਸ਼ ਭੀ ਬਹੁਤ ਡੂੰਘਾ ਹੈ । ਉਸ ਦੇ ਸ਼ਬਦ ਦੀ ਰਾਹੀਂ ਜਗਤ (ਸੰਸਾਰ-ਸਮੁੰਦਰ ਤੋਂ) ਪਾਰ ਲੰਘਦਾ ਹੈ । (ਗੁਰੂ ਇਹ ਦੱਸਦਾ ਹੈ ਕਿ) ਪਰਮਾਤਮਾ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ (ਉਹਨਾਂ ਦੀ) ਸੰਭਾਲ ਕਰਦਾ ਹੈ, (ਸਭਨਾਂ ਨੂੰ) ਸਾਹ (ਜਿੰਦ) ਭੀ ਦੇਂਦਾ ਹੈ ਰੋਜ਼ੀ ਭੀ ਦੇਂਦਾ ਹੈ ।੪।

**ਕੋਟਿ ਮਧੇ ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ ਰੰਗੁ ਲਾਏ ॥ ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥੫॥ ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਜੋ ਮਰਿ ਜੰਮਹਿ ਕਾਚ ਨਿਕਾਚੇ ॥ ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਅਥਾਹਾ ਹੇ ॥੬॥ ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥ ਸਚੈ ਸਬਦਿ ਸਦਾ ਗੁਣ ਗਾਏ ॥ ਗੁਣਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ ॥੭॥ ਸਦਾ ਹਦੂਰਿ ਗੁਰਮੁਖਿ ਜਾਪੈ ॥ ਸਬਦੇ ਸੇਵੈ ਸੋ ਜਨੁ ਧ੍ਰਾਪੈ ॥ ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ ॥੮॥ {ਪੰਨਾ ੧੦੫੫}**

**ਪਦ ਅਰਥ** :—ਕੋਟਿ—ਕ੍ਰੋੜ । ਮਧੇ—ਵਿਚ । ਕਿਸਹਿ—ਕਿਸੇ ਵਿਰਲੇ ਨੂੰ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ} । ਰੰਗੁ ਲਾਇ—ਰੰਗ ਲਾ ਕੇ, ਪਿਆਰ ਨਾਲ । ਸਾਲਾਹਹਿ—ਸਲਾਹੁੰਦੇ ਹਨ । ਸਾਲਾਹਾ—ਸਿਫ਼ਤਿ-ਸਾਲਾਹ ।੫।

ਸੇਵਹਿ—ਸੇਂਵਦੇ ਹਨ, ਸਰਨ ਪੈਂਦੇ ਹਨ । ਸਾਚੇ—ਟਿਕਵੇਂ ਜੀਵਨ ਵਾਲੇ । ਮਰਿ ਜੰਮਹਿ—ਮਰ ਕੇ ਜੰਮਦੇ ਹਨ, ਜੰਮਦੇ ਮਰਦੇ ਰਹਿੰਦੇ ਹਨ । ਕਾਚ ਨਿਕਾਚੇ—ਨਿਰੋਲ ਕੱਚੇ, ਬਹੁਤ ਕਮਜ਼ੋਰ ਆਤਮਕ ਜੀਵਨ ਵਾਲੇ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਆਥਾਹਾ—ਅਥਾਹ, ਬਹੁਤ ਹੀ ਡੂੰਘਾ, ਬੇਅੰਤ ।੬।

ਸਾਚੁ—ਸਦਾ-ਥਿਰ ਹਰਿ-ਨਾਮ । ਦ੍ਰਿੜਾਏ—(ਹਿਰਦੇ ਵਿਚ) ਪੱਕਾ ਕਰਦਾ ਹੈ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਵਰਤੈ—ਵਿਆਪਕ (ਦਿੱਸਦਾ) ਹੈ । ਸਿਰਿ ਸਿਰਿ—ਹਰੇਕ (ਜੀਵ) ਦੇ ਸਿਰ ਉੱਤੇ ।੭।

ਹਦੂਰਿ—ਅੰਗ-ਸੰਗ । ਜਾਪੈ—ਪ੍ਰਤੀਤ ਹੁੰਦਾ ਹੈ । ਸਬਦੇ—ਸ਼ਬਦ ਦੀ ਰਾਹੀਂ । ਧ੍ਰਾਪੈ—(ਮਾਇਆ ਦੀ ਤ੍ਰਿਸ਼ਨਾ ਵੱਲੋਂ) ਰੱਜ ਜਾਂਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਸੇਵਹਿ—ਸੇਵਾ-ਭਗਤੀ ਕਰਦੇ ਹਨ । ਸਚੀ ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸਬਦਿ ਸਚੈ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਓਮਾਹਾ—ਖਿੜਾਉ, ਆਨੰਦ ।੮।

**ਅਰਥ** :—ਹੇ ਭਾਈ ! ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੂੰ (ਪਰਮਾਤਮਾ ਸਹੀ ਆਤਮਕ ਜੀਵਨ ਦੀ) ਸੂਝ ਬਖ਼ਸ਼ਦਾ ਹੈ । ਹੇ ਭਾਈ ! ਜਿਹੜੇ ਮਨੁੱਖ ਪਿਆਰ ਨਾਲ ਗੁਰੂ ਦੇ ਸ਼ਬਦ ਵਿਚ ਮਸਤ ਰਹਿੰਦੇ ਹਨ, ਅਤੇ ਸਾਰੇ ਸੁਖਾਂ ਦੇ ਦਾਤੇ ਹਰੀ ਦੀ ਸਦਾ ਸਿਫ਼ਤਿ-ਸਾਲਾਹ ਕਰਦੇ ਹਨ, ਪਰਮਾਤਮਾ ਉਹਨਾਂ ਨੂੰ ਭਗਤੀ ਅਤੇ ਸਿਫ਼ਤਿ-ਸਾਲਾਹ ਦੀ (ਹੋਰ) ਦਾਤਿ ਬਖ਼ਸ਼ਦਾ ਹੈ ।੫।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਅਡੋਲ ਜੀਵਨ ਵਾਲੇ ਹੋ ਜਾਂਦੇ ਹਨ । ਪਰ ਜਿਹੜੇ ਜਨਮ ਮਰਨ ਦੇ ਗੇੜ ਵਿਚ ਪਏ ਹੋਏ ਹਨ, ਉਹ ਬਹੁਤ ਹੀ ਕਮਜ਼ੋਰ ਆਤਮਕ ਜੀਵਨ ਵਾਲੇ ਹਨ । ਹੇ ਭਾਈ ! ਅਪਹੁੰਚ ਅਗੋਚਰੁ ਵੇਪਰਵਾਹ ਅਤੇ ਬੇਅੰਤ ਪਰਮਾਤਮਾ ਭਗਤੀ ਨਾਲ ਪਿਆਰ ਕਰਦਾ ਹੈ ।੬।

ਹੇ ਭਾਈ ! ਪੂਰਾ ਗੁਰੂ ਜਿਸ ਮਨੁੱਖ ਦੇ ਹਿਰਦੇ ਵਿਚ ਸਦਾ-ਥਿਰ ਹਰਿ-ਨਾਮ ਪੱਕਾ ਕਰਦਾ ਹੈ, ਉਹ ਮਨੁੱਖ ਸ਼ਬਦ ਦੀ ਰਾਹੀਂ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦਾ ਹੈ, ਉਸ ਨੂੰ ਇਉਂ ਦਿੱਸਦਾ ਹੈ ਕਿ ਗੁਣ-ਦਾਤਾ ਪ੍ਰਭੂ ਸਭ ਜੀਵਾਂ ਵਿਚ ਵੱਸ ਰਿਹਾ ਹੈ, ਅਤੇ ਹਰੇਕ ਦੇ ਸਿਰ ਉੱਤੇ ਉਹ ਸਮਾ (ਸਾਹਾ) ਲਿਖਦਾ ਹੈ (ਜਦੋਂ ਜਿੰਦ-ਵਹੁਟੀ ਨੇ ਪਰਲੋਕ ਸਹੁਰੇ-ਘਰ ਤੁਰ ਪੈਣਾ ਹੈ) ।੭।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਪਰਮਾਤਮਾ ਅੰਗ-ਸੰਗ ਵੱਸਦਾ ਦਿੱਸਦਾ ਹੈ । ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸੇਵਾ-ਭਗਤੀ ਕਰਦਾ ਹੈ ਉਹ ਮਨੁੱਖ (ਮਾਇਆ ਦੀ ਤ੍ਰਿਸ਼ਨਾ ਵੱਲੋਂ) ਰੱਜਿਆ ਰਹਿੰਦਾ ਹੈ । ਹੇ ਭਾਈ ! ਜਿਹੜੇ ਮਨੁੱਖ ਸਿਫ਼ਤਿ-ਸਾਲਾਹ ਵਾਲੀ ਬਾਣੀ ਦੀ ਰਾਹੀਂ ਹਰ ਵੇਲੇ ਪਰਮਾਤਮਾ ਦੀ ਸੇਵਾ ਭਗਤੀ ਕਰਦੇ ਹਨ, ਸ਼ਬਦ ਦੀ ਬਰਕਤਿ ਨਾਲ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ ।੮।

**ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ ॥ ਮਨ ਹਠਿ ਕਰਮ ਫਿਰਿ ਜੋਨੀ ਪਾਏ ॥ ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ ॥੯॥ ਪੂਰਾ ਸਤਿਗੁਰੁ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ ॥ ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ ॥੧੦॥ ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥ ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ ॥੧੧॥ ਸੇ ਭਗਤ ਸਚੇ ਤੇਰੈ ਮਨਿ ਭਾਏ ॥ ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥ ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ ॥੧੨॥ {ਪੰਨਾ ੧੦੫੬}**

**ਪਦ ਅਰਥ** :—ਅਗਿਆਨੀ—(ਆਤਮਕ ਜੀਵਨ ਤੋਂ) ਬੇ-ਸਮਝ ਮਨੁੱਖ । ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਮਨੁੱਖ । ਬਹੁ ਕਰਮ—(ਤੀਰਥ-ਇਸ਼ਨਾਨ ਆਦਿਕ) ਅਨੇਕਾਂ (ਮਿਥੇ ਹੋਏ ਧਾਰਮਿਕ) ਕਰਮ । ਦ੍ਰਿੜਾਏ—ਜ਼ੋਰ ਦੇਂਦਾ ਹੈ । ਹਠਿ—ਹਠ ਨਾਲ । ਬਿਖਿਆ—ਮਾਇਆ । ਕਾਰਣਿ—ਦੀ ਖ਼ਾਤਰ । ਦੋਰਾਹਾ—ਦੋ ਰਸਤਿਆਂ ਦਾ ਮੇਲ (ਜਿੱਥੇ ਇਹ ਪਤਾ ਨਾਹ ਲੱਗ ਸਕੇ ਕਿ ਅਸਲ ਰਸਤਾ ਕਿਹੜਾ ਹੈ), ਦੁਚਿੱਤਾ-ਪਨ । ਦੁਰਮਤਿ—ਖੋਟੀ ਮਤਿ ।੯।

ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਨਾਮਿ—ਨਾਮ ਵਿਚ । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਘਟ ਅੰਤਰਿ—ਹਿਰਦੇ ਵਿਚ । ਮਨਿ ਭੀਨੈ—ਜੇ ਮਨ ਭਿਜ ਜਾਏ, ਮਨ ਭਿੱਜਿਆਂ । ਸਾਲਾਹ—ਸਿਫ਼ਤਿ-ਸਾਲਾਹ ।੧੦।

ਸਾਚਾ—ਸਦਾ ਕਾਇਮ ਰਹਿਣ ਵਾਲਾ । ਅਸੁਰ ਸੰਘਾਰਣੁ—(ਕਾਮਾਦਿਕ) ਦੈਂਤਾਂ ਦਾ ਨਾਸ ਕਰਨ ਵਾਲਾ । ਨਿਸਤਾਰਣੁ—ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲਾ । ਸਿਰਿ—ਸਿਰ ਉਤੇ ।੧੧।

ਸੇ—ਉਹ {ਬਹੁ-ਵਚਨ} । ਸਚੇ—ਅਡੋਲ ਜੀਵਨ ਵਾਲੇ । ਤੇਰੈ ਮਨਿ—ਤੇਰੇ ਮਨ ਵਿਚ । ਭਾਏ—ਚੰਗੇ ਲੱਗੇ । ਦਰਿ—(ਤੇਰੇ) ਦਰ ਤੇ । ਕਰਹਿ—ਕਰਦੇ ਹਨ {ਬਹੁ-ਵਚਨ} । ਸੁਹਾਏ—ਸੋਹਣੇ ਆਤਮਕ ਜੀਵਨ ਵਾਲੇ ਬਣ ਗਏ । ਸਾਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਅਨਦਿਨੁ—{ਅਨਦਿਨਾਜ਼} ਹਰ ਰੋਜ਼, ਹਰ ਵੇਲੇ । ਵੇਸਾਹਾ—ਪੂੰਜੀ, ਸਰਮਾਇਆ ।੧੨।

**ਅਰਥ** :—ਹੇ ਭਾਈ ! (ਆਤਮਕ ਜੀਵਨ ਤੋਂ) ਬੇ-ਸਮਝ (ਅਤੇ ਮਾਇਆ ਦੇ ਮੋਹ ਵਿਚ) ਅੰਨ੍ਹਾਂ (ਹੋਇਆ) ਮਨੁੱਖ (ਹਰਿ-ਨਾਮ ਭੁਲਾ ਕੇ ਤੀਰਥ-ਇਸ਼ਨਾਨ ਆਦਿਕ ਹੋਰ ਹੋਰ) ਅਨੇਕਾਂ (ਮਿੱਥੇ ਹੋਏ ਧਾਰਮਿਕ) ਕਰਮਾਂ ਉੱਤੇ ਜ਼ੋਰ ਦੇਂਦਾ ਹੈ । ਪਰ ਜਿਹੜਾ ਮਨੁੱਖ ਮਨ ਦੇ ਹਠ ਨਾਲ (ਅਜਿਹੇ) ਕਰਮ (ਕਰਦਾ ਰਹਿੰਦਾ ਹੈ, ਉਹ) ਮੁੜ ਮੁੜ ਜੂਨੀਆਂ ਵਿਚ ਪੈਂਦਾ ਹੈ । ਹੇ ਭਾਈ ! ਜਿਹੜੇ ਮਨੁੱਖ ਮਾਇਆ (ਕਮਾਣ) ਦੀ ਖ਼ਾਤਰ ਲੱਬ ਲੋਭ (ਨੂੰ ਚਮਕਾਣ ਵਾਲੇ) ਕਰਮ ਕਰਦੇ ਹਨ, ਉਹਨਾਂ ਦੇ ਜੀਵਨ-ਸਫ਼ਰ ਵਿਚ ਖੋਟੀ ਮਤਿ ਦਾ ਦੁ-ਚਿੱਤਾ-ਪਨ ਆ ਜਾਂਦਾ ਹੈ ।੯।

ਹੇ ਭਾਈ ! ਪੂਰਾ ਗੁਰੂ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੀ ਭਗਤੀ ਕਰਨ ਦਾ ਵਿਸ਼ਵਾਸ ਪੈਦਾ ਕਰਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ (ਆਪਣਾ) ਚਿੱਤ ਜੋੜਦਾ ਹੈ, ਉਸ ਦੇ ਮਨ ਵਿਚ ਤਨ ਵਿਚ ਹਿਰਦੇ ਵਿਚ ਸਦਾ ਪਰਮਾਤਮਾ ਵੱਸਿਆ ਰਹਿੰਦਾ ਹੈ । ਹੇ ਭਾਈ ! (ਪਰਮਾਤਮਾ ਵਿਚ) ਮਨ ਭਿੱਜਿਆਂ ਮਨੁੱਖ ਉਸ ਦੀ ਭਗਤੀ ਤੇ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ।੧੦।

ਹੇ ਭਾਈ ! ਮੇਰਾ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, (ਮਨੁੱਖ ਦੇ ਅੰਦਰੋਂ ਕਾਮਾਦਿਕ) ਦੈਂਤਾਂ ਦਾ ਨਾਸ ਕਰਨ ਵਾਲਾ ਹੈ, ਗੁਰੂ ਦੇ ਸ਼ਬਦ ਵਿਚ (ਜੋੜ ਕੇ) (ਆਪਣੀ) ਭਗਤੀ ਵਿਚ (ਲਾ ਕੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਵਾਲਾ ਹੈ । ਹੇ ਭਾਈ ! ਮੇਰਾ ਪ੍ਰਭੂ ਸਦਾ-ਥਿਰ ਰਹਿਣ ਵਾਲਾ ਹੈ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਤਾਂ ਸ਼ਾਹਾਂ ਪਾਤਿਸ਼ਾਹਾਂ ਦੇ ਸਿਰ ਉੱਤੇ (ਭੀ ਹੁਕਮ ਚਲਾਣ ਵਾਲਾ) ਹੈ ।੧੧।

ਹੇ ਪ੍ਰਭੂ ! ਉਹੀ ਭਗਤ ਅਡੋਲ ਆਤਮਕ ਜੀਵਨ ਵਾਲੇ ਬਣਦੇ ਹਨ, ਜਿਹੜੇ ਤੇਰੇ ਮਨ ਵਿਚ ਪਿਆਰੇ ਲੱਗਦੇ ਹਨ; ਉਹ ਤੇਰੇ ਦਰ ਤੇ (ਟਿਕ ਕੇ) ਤੇਰ ਸਿਫ਼ਤਿ-ਸਾਲਾਹ ਕਰਦੇ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਦਾ ਆਤਮਕ ਜੀਵਨ ਸੋਹਣਾ ਬਣ ਜਾਂਦਾ ਹੈ । ਹੇ ਭਾਈ ! ਉਹ ਭਗਤ ਜਨ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਹਰ ਵੇਲੇ ਗਾਂਦੇ ਹਨ । ਹੇ ਭਾਈ ! ਪਰਮਾਤਮਾ ਦਾ ਨਾਮ (ਨਾਮ-) ਧਨ ਤੋਂ ਸੱਖਣੇ ਮਨੁੱਖਾਂ ਲਈ ਸਰਮਾਇਆ ਹੈ ।੧੨।

**ਜਿਨ ਆਪੇ ਮੇਲਿ ਵਿਛੋੜਹਿ ਨਾਹੀ ॥ ਗੁਰ ਕੈ ਸਬਦਿ ਸਦਾ ਸਾਲਾਹੀ ॥ ਸਭਨਾ ਸਿਰਿ ਤੂ ਏਕੋ ਸਾਹਿਬੁ ਸਬਦੇ ਨਾਮੁ ਸਲਾਹਾ ਹੇ ॥੧੩॥ ਬਿਨੁ ਸਬਦੈ ਤੁਧੁ ਨੋ ਕੋਈ ਨ ਜਾਣੀ ॥ ਤੁਧੁ ਆਪੇ ਕਥੀ ਅਕਥ ਕਹਾਣੀ ॥ ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ ॥੧੪॥ ਤੂ ਆਪੇ ਕਰਤਾ ਸਿਰਜਣਹਾਰਾ ॥ ਤੇਰਾ ਲਿਖਿਆ ਕੋਇ ਨ ਮੇਟਣਹਾਰਾ ॥ ਗੁਰਮੁਖਿ ਨਾਮੁ ਦੇਵਹਿ ਤੂ ਆਪੇ ਸਹਸਾ ਗਣਤ ਨ ਤਾਹਾ ਹੇ ॥੧੫॥ ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥ ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ ॥੧੬॥੩॥੧੨॥ {ਪੰਨਾ ੧੦੫੬}**

**ਪਦ ਅਰਥ** :—ਆਪੇ—(ਤੂੰ) ਆਪ ਹੀ । ਮੇਲਿ—ਮੇਲ ਕੇ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਾਲਾਹੀ—ਸਾਲਾਹਿ, ਸਲਾਹੁੰਦੇ ਹਨ, ਸਿਫ਼ਤਿ-ਸਾਲਾਹ ਕਰਦੇ ਹਨ । ਸਿਰਿ—ਸਿਰ ਉੱਤੇ । ਸਾਹਿਬੁ—ਮਾਲਕ । ਸਬਦੇ—ਗੁਰੂ ਦੇ ਸ਼ਬਦ ਵਿਚ (ਜੁੜ ਕੇ) ।੧੩।

ਨੋ—ਨੂੰ । ਨ ਜਾਣੀ—ਨਹੀਂ ਜਾਣਦਾ, ਸਾਂਝ ਨਹੀਂ ਪਾ ਸਕਦਾ । ਆਪੇ—(ਗੁਰੂ-ਰੂਪ ਹੋ ਕੇ ਤੂੰ) ਆਪ ਹੀ । ਅਕਥ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਕਹਾਣੀ—ਸਿਫ਼ਤਿ-ਸਾਲਾਹ । ਜਪਿ—ਜਪ ਕੇ । ਸੰਬਾਹਾ—(ਨਾਮ) ਪੁਚਾਂਦਾ ਹੈਂ, ਦੇਂਦਾ ਹੈਂ ।੧੪।

ਮੇਟਣਹਾਰਾ—ਮਿਟਾ ਸਕਣ ਵਾਲਾ । ਗੁਰਮੁਖਿ—ਗੁਰੂ ਦੀ ਰਾਹੀਂ । ਦੇਵਹਿ—(ਤੂੰ) ਦੇਂਦਾ ਹੈਂ । ਸਹਸਾ—ਸਹਮ । ਗਣਤ—ਚਿੰਤਾ । ਤਾਹਾ—ਉਸ ਨੂੰ ।੧੫।

ਸਚੇ—ਸੁਰਖ਼ਰੂ । ਤੇਰੈ ਦਰਵਾਰੇ—ਤੇਰੇ ਦਰਬਾਰ ਵਿਚ । ਸੇਵਨਿ—ਸੇਂਵਦੇ ਹਨ, ਸੇਵਾ-ਭਗਤੀ ਕਰਦੇ ਹਨ । ਭਾਇ—ਪ੍ਰੇਮ ਨਾਲ {'ਭਾਉ' ਤੋਂ 'ਭਾਇ' ਕਰਣ ਕਾਰਕ, ਇਕ-ਵਚਨ । ਭਾਉ—ਪ੍ਰੇਮ} । ਰਤੇ—ਮਸਤ । ਬੈਰਾਗੀ—ਤਿਆਗੀ, ਵਿਰਕਤ । ਨਾਮੇ—ਨਾਮ ਦੀ ਰਾਹੀਂ ਹੀ । ਕਾਰਜੁ—(ਹਰੇਕ) ਕੰਮ । ਸੋਹਾ—ਸਿਰੇ ਚੜ੍ਹਦਾ ਹੈ, ਸੋਹਣਾ ਹੋ ਜਾਂਦਾ ਹੈ ।੧੬।

**ਅਰਥ** :—ਹੇ ਪ੍ਰਭੂ ! ਤੂੰ ਆਪ ਹੀ ਜਿਨ੍ਹਾਂ ਮਨੁੱਖਾਂ ਨੂੰ (ਆਪਣੇ ਚਰਨਾਂ ਵਿਚ) ਜੋੜ ਕੇ (ਫਿਰ) ਵਿਛੋੜਦਾ ਨਹੀਂ ਹੈਂ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ ਤੇਰੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ । ਹੇ ਪ੍ਰਭੂ ! ਸਭ ਜੀਵਾਂ ਦੇ ਸਿਰ ਉੱਤੇ ਤੂੰ ਆਪ ਹੀ ਮਾਲਕ ਹੈਂ । (ਤੇਰੀ ਮਿਹਰ ਨਾਲ ਹੀ ਜੀਵ ਗੁਰੂ ਦੇ) ਸ਼ਬਦ ਵਿਚ (ਜੁੜ ਕੇ ਤੇਰਾ) ਨਾਮ (ਜਪ ਸਕਦੇ ਹਨ ਅਤੇ ਤੇਰੀ) ਸਿਫ਼ਤਿ-ਸਾਲਾਹ ਕਰ ਸਕਦੇ ਹਨ ।੧੩।

ਹੇ ਪ੍ਰਭੂ ! ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਮਨੁੱਖ ਤੇਰੇ ਨਾਲ ਸਾਂਝ ਨਹੀਂ ਪਾ ਸਕਦਾ, (ਗੁਰੂ ਦੇ ਸ਼ਬਦ ਦੀ ਰਾਹੀਂ) ਤੂੰ ਆਪ ਹੀ ਆਪਣੇ ਅਕੱਥ ਸਰੂਪ ਦਾ ਬਿਆਨ ਕਰਦਾ ਹੈਂ । ਤੂੰ ਆਪ ਹੀ ਗੁਰੂ-ਰੂਪ ਹੋ ਕੇ ਸਦਾ ਸ਼ਬਦ ਦੀ ਦਾਤਿ ਦੇਂਦਾ ਆਇਆ ਹੈਂ, ਗੁਰੂ-ਰੂਪ ਹੋ ਕੇ ਤੂੰ ਆਪ ਹੀ ਹਰਿ-ਨਾਮ ਜਪ ਕੇ (ਜੀਵਾਂ ਨੂੰ ਭੀ ਇਹ ਦਾਤਿ) ਦੇਂਦਾ ਆ ਰਿਹਾ ਹੈਂ ।੧੪।

ਹੇ ਪ੍ਰਭੂ ! ਤੂੰ ਆਪ ਹੀ (ਸਾਰੀ ਸ੍ਰਿਸ਼ਟੀ ਨੂੰ) ਪੈਦਾ ਕਰ ਸਕਣ ਵਾਲਾ ਕਰਤਾਰ ਹੈਂ । ਕੋਈ ਜੀਵ ਤੇਰੇ ਲਿਖੇ ਲੇਖ ਨੂੰ ਮਿਟਾਣ-ਜੋਗਾ ਨਹੀਂ ਹੈ । ਗੁਰੂ ਦੀ ਸਰਨ ਪਾ ਕੇ ਤੂੰ ਆਪ ਹੀ ਆਪਣਾ ਨਾਮ ਦੇਂਦਾ ਹੈਂ, (ਤੇ, ਜਿਸ ਨੂੰ ਤੂੰ ਨਾਮ ਦੀ ਦਾਤਿ ਦੇਂਦਾ ਹੈਂ) ਉਸ ਨੂੰ ਕੋਈ ਸਹਮ ਕੋਈ ਚਿੰਤਾ-ਫ਼ਿਕਰ ਪੋਹ ਨਹੀਂ ਸਕਦਾ ।੧੫।

ਹੇ ਪ੍ਰਭੂ ! ਤੇਰੇ ਦਰਬਾਰ ਵਿਚ ਤੇਰੇ ਭਗਤ ਸੁਰਖ਼ਰੂ ਰਹਿੰਦੇ ਹਨ, ਕਿਉਂਕਿ ਉਹ ਤੇਰੇ ਪ੍ਰੇਮ-ਪਿਆਰ ਵਿਚ ਗੁਰੂ ਦੇ ਸ਼ਬਦ ਦੀ ਰਾਹੀਂ ਤੇਰੀ ਸੇਵਾ-ਭਗਤੀ ਕਰਦੇ ਹਨ । ਹੇ ਨਾਨਕ ! ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਹੋਏ ਮਨੁੱਖ (ਅਸਲ) ਤਿਆਗੀ ਹਨ, ਨਾਮ ਦੀ ਬਰਕਤਿ ਨਾਲ ਉਹਨਾਂ ਦਾ ਹਰੇਕ ਕੰਮ ਸਫਲ ਹੋ ਜਾਂਦਾ ਹੈ ।੧੬।੩।੧੨।

**ਮਾਰੂ ਮਹਲਾ ੩ ॥ ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥ ਕੋਇ ਨ ਕਿਸ ਹੀ ਜੇਹਾ ਉਪਾਇਆ ॥ ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ ॥੧॥ ਵਾਜੈ ਪਉਣੁ ਤੈ ਆਪਿ ਵਜਾਏ ॥ ਸਿਵ ਸਕਤੀ ਦੇਹੀ ਮਹਿ ਪਾਏ ॥ ਗੁਰ ਪਰਸਾਦੀ ਉਲਟੀ ਹੋਵੈ ਗਿਆਨ ਰਤਨੁ ਸਬਦੁ ਤਾਹਾ ਹੇ ॥੨॥ ਅੰਧੇਰਾ ਚਾਨਣੁ ਆਪੇ ਕੀਆ ॥ ਏਕੋ ਵਰਤੈ ਅਵਰੁ ਨ ਬੀਆ ॥ ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ ॥੩॥ ਅਪਣੀ ਗਹਣ ਗਤਿ ਆਪੇ ਜਾਣੈ ॥ ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ ॥ ਗਿਆਨੀ ਹੋਵੈ ਸੁ ਗੁਰਮੁਖਿ ਬੂਝੈ ਸਾਚੀ ਸਿਫਤਿ ਸਲਾਹਾ ਹੇ ॥੪॥ {ਪੰਨਾ ੧੦੫੬}**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਸਾਚੈ—ਸਦਾ-ਥਿਰ ਰਹਿਣ ਵਾਲੇ ਨੇ । ਖੇਲੁ—ਤਮਾਸ਼ਾ । ਕਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ} । ਉਪਾਇਆ—ਪੈਦਾ ਕੀਤਾ । ਆਪੇ—ਆਪ ਹੀ । ਵੇਖਿ—ਵੇਖ ਕੇ । ਵਿਗਸੈ—ਖ਼ੁਸ਼ ਹੁੰਦਾ ਹੈ । ਸਭਿ ਰਸ—ਸਾਰੇ ਚਸਕੇ {ਬਹੁ-ਵਚਨ} । ਦੇਹੀ ਮਾਹਾ—ਸਰੀਰ ਦੇ ਵਿਚ ਹੀ ।੧।

ਵਾਜੇ—ਵੱਜਦਾ ਹੈ (ਵਾਜਾ) । ਪਉਣੁ—ਹਵਾ, ਸੁਆਸ । ਤੈ—ਤੂੰ (ਹੇ ਪ੍ਰਭੂ !) । ਸਿਵ—ਸ਼ਿਵ, ਜੀਵਾਤਮਾ । ਸਕਤੀ—ਸ਼ਕਤੀ, ਮਾਇਆ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਉਲਟੀ ਹੋਵੈ—(ਮਾਇਆ ਵਲੋਂ) ਪਰਤੇ । ਗਿਆਨ ਸਬਦੁ—ਆਤਮਕ ਜੀਵਨ ਦੀ ਸੂਝ ਦੇਣ ਵਾਲਾ ਸ਼ਬਦ । ਰਤਨੁ ਸਬਦੁ—ਕੀਮਤੀ ਸ਼ਬਦ । ਤਾਹਾ—ਉਸ (ਮਨੁੱਖ) ਨੂੰ (ਪ੍ਰਾਪਤ ਹੁੰਦਾ ਹੈ) ।੨।

ਅੰਧੇਰਾ—ਮਾਇਆ ਦਾ ਮੋਹ । ਚਾਨਣੁ—ਆਤਮਕ ਜੀਵਨ ਦੀ ਸੂਝ । ਏਕੋ—ਸਿਰਫ਼ ਆਪ ਹੀ । ਵਰਤੈ—ਵਿਆਪਕ ਹੈ । ਬੀਆ—ਦੂਜਾ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਪਛਾਣੈ—

ਪੜਤਾਲਦਾ ਹੈ । ਕਮਲੁ—ਹਿਰਦਾ-ਕੌਲ ਫੁੱਲ । ਬਿਗਸੈ—ਖਿੜਦਾ ਹੈ । ਬੁਧਿ—(ਆਤਮਕ ਜੀਵਨ ਦੀ ਸੂਝ ਵਾਲੀ) ਅਕਲ । ਤਾਹਾ—ਉਸ ਨੂੰ ।੩।

ਗਹਣੁ—ਡੂੰਘੀ । ਗਤਿ—ਆਤਮਕ ਅਵਸਥਾ । ਸੁਣਿ—ਸੁਣ ਕੇ । ਆਖਿ—ਆਖ ਕੇ । ਵਖਾਣੈ—ਬਿਆਨ ਕਰ ਦੇਂਦਾ ਹੈ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਾਚੀ—ਸਦਾ-ਥਿਰ ਰਹਿਣ ਵਾਲੀ ।੪।

**ਅਰਥ** :—ਹੇ ਭਾਈ ! ਸਦਾ-ਥਿਰ ਰਹਿਣ ਵਾਲੇ ਮੇਰੇ ਪ੍ਰਭੂ ਨੇ (ਇਹ ਜਗਤ) ਇਕ ਤਮਾਸ਼ਾ ਰਚਿਆ ਹੋਇਆ ਹੈ, (ਇਸ ਵਿਚ ਉਸ ਨੇ) ਕੋਈ ਜੀਵ ਕਿਸੇ ਦੂਜੇ ਵਰਗਾ ਨਹੀਂ ਬਣਾਇਆ । ਆਪ ਹੀ (ਜੀਵਾਂ ਵਿਚ) ਫ਼ਰਕ ਪੈਦਾ ਕਰਦਾ ਹੈ, ਤੇ (ਇਹ ਫ਼ਰਕ) ਵੇਖ ਕੇ ਖ਼ੁਸ਼ ਹੁੰਦਾ ਹੈ । (ਫਿਰ ਉਸ ਨੇ) ਸਰੀਰ ਦੇ ਵਿਚ ਸਾਰੇ ਹੀ ਚਸਕੇ ਪੈਦਾ ਕਰ ਦਿੱਤੇ ਹਨ ।੧।

ਹੇ ਪ੍ਰਭੂ ! (ਤੇਰੀ ਆਪਣੀ ਕਲਾ ਨਾਲ ਹਰੇਕ ਸਰੀਰ ਵਿਚ) ਸੁਆਸਾਂ ਦਾ ਵਾਜਾ ਵੱਜ ਰਿਹਾ ਹੈ (ਸੁਆਸ ਚੱਲ ਰਿਹਾ ਹੈ), ਤੂੰ ਆਪ ਹੀ ਇਹ ਸੁਆਸਾਂ ਦੇ ਵਾਜੇ ਵਜਾ ਰਿਹਾ ਹੈਂ । ਹੇ ਭਾਈ ! ਪਰਮਾਤਮਾ ਨੇ ਸਰੀਰ ਵਿਚ ਜੀਵਾਤਮਾ ਤੇ ਮਾਇਆ (ਦੋਵੇਂ ਹੀ) ਪਾ ਦਿੱਤੇ ਹਨ । ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ ਸੁਰਤਿ ਮਾਇਆ ਵਲੋਂ ਪਰਤਦੀ ਹੈ, ਉਸ ਨੂੰ ਆਤਮਕ ਜੀਵਨ ਵਾਲਾ ਸ੍ਰੇਸ਼ਟ ਗੁਰ ਸ਼ਬਦ ਪ੍ਰਾਪਤ ਹੋ ਜਾਂਦਾ ਹੈ ।੨।

ਹੇ ਭਾਈ ! (ਮਾਇਆ ਦੇ ਮੋਹ ਦਾ) ਹਨੇਰਾ ਅਤੇ (ਆਤਮਕ ਜੀਵਨ ਦੀ ਸੂਝ ਦਾ) ਚਾਨਣ ਪ੍ਰਭੂ ਨੇ ਆਪ ਹੀ ਬਣਾਇਆ ਹੈ । (ਸਾਰੇ ਜਗਤ ਵਿਚ ਪਰਮਾਤਮਾ) ਆਪ ਹੀ ਵਿਆਪਕ ਹੈ, (ਉਸ ਤੋਂ ਬਿਨਾ) ਕੋਈ ਹੋਰ ਨਹੀਂ ਹੈ । ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਸ ਦਾ ਹਿਰਦਾ-ਕੌਲ-ਫੁੱਲ ਖਿੜਿਆ ਰਹਿੰਦਾ ਹੈ, ਉਸ ਨੂੰ (ਆਤਮਕ ਜੀਵਨ ਦੀ ਪਰਖ ਕਰਨ ਵਾਲੀ) ਅਕਲ ਪ੍ਰਾਪਤ ਹੋਈ ਰਹਿੰਦੀ ਹੈ ।੩।

ਹੇ ਭਾਈ ! ਆਪਣੀ ਡੂੰਘੀ ਆਤਮਕ ਅਵਸਥਾ ਪਰਮਾਤਮਾ ਆਪ ਹੀ ਜਾਣਦਾ ਹੈ । ਜਗਤ ਤਾਂ (ਦੂਜਿਆਂ ਪਾਸੋਂ) ਸੁਣ ਸੁਣ ਕੇ (ਫਿਰ) ਆਖ ਕੇ (ਹੋਰਨਾਂ ਨੂੰ) ਸੁਣਾਂਦਾ ਹੈ । ਜਿਹੜਾ ਮਨੁੱਖ ਆਤਮਕ ਜੀਵਨ ਦੀ ਸੂਝ ਵਾਲਾ ਹੋ ਜਾਂਦਾ ਹੈ, ਉਹ ਗੁਰੂ ਦੇ ਸਨਮੁਖ ਰਹਿ ਕੇ (ਇਸ ਭੇਤ ਨੂੰ) ਸਮਝਦਾ ਹੈ, ਤੇ, ਉਹ ਪ੍ਰਭੂ ਦੀ ਸਦਾ ਕਾਇਮ ਰਹਿਣ ਵਾਲੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ।੪।

**ਦੇਹੀ ਅੰਦਰਿ ਵਸਤੁ ਅਪਾਰਾ ॥ ਆਪੇ ਕਪਟ ਖੁਲਾਵਣਹਾਰਾ ॥ ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ ॥੫॥ ਸਭਿ ਰਸ ਦੇਹੀ ਅੰਦਰਿ ਪਾਏ ॥ ਵਿਰਲੇ ਕਉ ਗੁਰੁ ਸਬਦੁ ਬੁਝਾਏ ॥ ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ ॥੬॥ ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥ ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ ॥ ਅੰਮ੍ਰਿਤੁ ਪੀ ਅਮਰਾਪਦੁ ਹੋਏ ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥ ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥ ਗੁਰ ਕੈ ਸਬਦਿ ਹਰਿ ਨਾਮੁ ਵਖਾਣੈ ॥ ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ ਚੁਕਾਹਾ ਹੇ ॥੮॥ {ਪੰਨਾ ੧੦੫੬}**

**ਪਦ ਅਰਥ** :—ਦੇਹੀ—ਸਰੀਰ । ਵਸਤੁ ਅਪਾਰਾ—ਬੇਅੰਤ ਪਰਮਾਤਮਾ ਦਾ ਨਾਮ-ਪਦਾਰਥ । ਆਪੇ—ਆਪ ਹੀ । ਕਪਟ—ਕਿਵਾੜ, ਭਿੱਤ । ਖੁਲਾਵਣਹਾਰਾ—ਖੁਲ੍ਹਾ ਸਕਣ ਜੋਗਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਹਜੇ—ਆਤਮਕ ਅਡੋਲਤਾ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।੫।

ਸਭਿ ਰਸ—ਸਾਰੇ ਚਸਕੇ । ਬੁਝਾਏ—ਸਮਝਾਂਦਾ ਹੈ, ਸੂਝ ਦੇਂਦਾ ਹੈ । ਅੰਦਰੁ—ਅੰਦਰਲਾ, ਹਿਰਦਾ {ਲਫ਼ਜ਼ 'ਅੰਦਰਿ' ਅਤੇ 'ਅੰਦਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਕਾਹੇ ਜਾਹਾ—ਕਿਉਂ ਜਾਇਗਾ ? ਨਹੀਂ ਜਾਇਗਾ ।੬।

ਸਾਦੁ—ਸੁਆਦ, ਆਨੰਦ । ਕੈ ਸਬਦਿ—ਦੇ ਸ਼ਬਦ ਵਿਚ (ਜੋੜ ਕੇ) । ਪੀਆਇਆ—ਪਿਲਾਂਦਾ ਹੈ । ਪੀ—ਪੀ ਕੇ । ਅਮਰਾਪਦੁ—ਅਮਰ ਪਦੁ, ਉਹ ਦਰਜਾ ਜਿੱਥੇ ਆਤਮਕ ਮੌਤ ਆਪਣਾ ਪ੍ਰਭਾਵ ਨਹੀਂ ਪਾ ਸਕਦੀ । ਰਸੁ—ਆਨੰਦ । ਤਾਹਾ—ਉਸ ਨੂੰ ।੭।

ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਸਭਿ—ਸਾਰੇ । ਜਾਣੈ—ਸਾਂਝ ਪਾਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਵਖਾਣੈ—ਉਚਾਰਦਾ ਹੈ {ਇਕ-ਵਚਨ} । ਅਨਦਿਨੁ—ਹਰ ਰੋਜ਼, ਹਰ ਵੇਲੇ । ਨਾਮਿ—ਨਾਮ ਵਿਚ । ਰਤਾ—ਰੱਤਾ, ਮਸਤ । ਚੁਕਾਹਾ—ਦੂਰ ਕਰ ਲੈਂਦਾ ਹੈ ।੮।

**ਅਰਥ** :—ਹੇ ਭਾਈ ! ਮਨੁੱਖ ਦੇ ਸਰੀਰ ਵਿਚ (ਹੀ) ਬੇਅੰਤ ਪਰਮਾਤਮਾ ਦਾ ਨਾਮ-ਪਦਾਰਥ (ਮੌਜੂਦ) ਹੈ (ਪਰ ਮਨੁੱਖ ਦੀ ਮਤਿ ਦੇ ਦੁਆਲੇ ਮਾਇਆ ਦੇ ਮੋਹ ਦੇ ਭਿੱਤ ਵੱਜੇ ਰਹਿੰਦੇ ਹਨ), ਪਰਮਾਤਮਾ ਆਪ ਹੀ ਇਹਨਾਂ ਕਿਵਾੜਾਂ ਨੂੰ ਖੋਲ੍ਹਣ ਦੇ ਸਮਰੱਥ ਹੈ । ਜਿਹੜਾ ਮਨੁੱਖ ਗੁਰੂ ਦੀ ਰਾਹੀਂ ਆਤਮਕ ਅਡੋਲਤਾ ਵਿਚ ਟਿਕ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਹੈ (ਉਹ ਮਨੁੱਖ ਆਪਣੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਦੀ ਅੱਗ ਬੁਝਾ ਲੈਂਦਾ ਹੈ ।੫।

ਹੇ ਭਾਈ ! ਪਰਮਾਤਮਾ ਨੇ ਮਨੁੱਖ ਦੇ ਸਰੀਰ ਵਿਚ ਹੀ ਸਾਰੇ ਚਸਕੇ ਭੀ ਪਾ ਦਿੱਤੇ ਹੋਏ ਹਨ (ਨਾਮ-ਵਸਤੂ ਨੂੰ ਇਹ ਕਿਵੇਂ ਲੱਭੇ ?) । ਕਿਸੇ ਵਿਰਲੇ ਨੂੰ ਗੁਰੂ (ਆਪਣੇ) ਸ਼ਬਦ ਦੀ ਸੂਝ ਬਖ਼ਸ਼ਦਾ ਹੈ । ਉਹ ਮਨੁੱਖ ਆਪਣਾ ਅੰਦਰ ਖੋਜਦਾ ਹੈ, ਸ਼ਬਦ (ਨੂੰ ਹਿਰਦੇ ਵਿਚ ਵਸਾ ਕੇ ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦਾ ਹੈ, ਫਿਰ ਉਹ ਬਾਹਰ ਭਟਕਦਾ ਨਹੀਂ ।੬।

ਹੇ ਭਾਈ ! (ਨਾਮ-ਅੰਮ੍ਰਿਤ ਮਨੁੱਖ ਦੇ ਅੰਦਰ ਹੀ ਹੈ, ਪਰ) ਚੱਖਣ ਤੋਂ ਬਿਨਾ ਕਿਸੇ ਨੂੰ (ਉਸ ਦਾ) ਸੁਆਦ ਨਹੀਂ ਆਉਂਦਾ । ਜਿਸ ਮਨੁੱਖ ਨੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ ਪਰਮਾਤਮਾ ਇਹ ਅੰਮ੍ਰਿਤ ਪਿਲਾਂਦਾ ਹੈ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਉਹ ਨਾਮ-ਜਲ ਪੀ ਕੇ ਉਸ ਅਵਸਥਾ ਤੇ ਪਹੁੰਚ ਜਾਂਦਾ ਹੈ ਜਿਥੇ ਆਤਮਕ ਮੌਤ ਆਪਣਾ ਅਸਰ ਨਹੀਂ ਪਾ ਸਕਦੀ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ ਨੂੰ (ਨਾਮ-ਅੰਮ੍ਰਿਤ ਦਾ) ਸੁਆਦ ਆ ਜਾਂਦਾ ਹੈ ।੭।

ਹੇ ਭਾਈ ! ਜਿਹੜਾ ਮਨੁੱਖ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਸਾਰੇ (ਰੱਬੀ) ਗੁਣਾਂ ਨਾਲ ਸਾਂਝ ਪਾਂਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਮਨੁੱਖ ਪਰਮਾਤਮਾ ਦਾ ਨਾਮ ਉਚਾਰਦਾ ਹੈ । ਉਹ ਦਿਨ ਰਾਤ ਹਰ ਵੇਲੇ ਪਰਮਾਤਮਾ ਦੇ ਨਾਮ ਵਿਚ ਮਸਤ ਰਹਿੰਦਾ ਹੈ, (ਤੇ, ਇਸ ਤਰ੍ਹਾਂ ਆਪਣੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ ਲੈਂਦਾ ਹੈ ।੮।

**ਗੁਰ ਸੇਵਾ ਤੇ ਸਭੁ ਕਿਛੁ ਪਾਏ ॥ ਹਉਮੈ ਮੇਰਾ ਆਪੁ ਗਵਾਏ ॥ ਆਪੇ ਕ੍ਰਿਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ ॥੯॥ ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥ ਅਨਦਿਨੁ ਹਰਿ ਕਾ ਨਾਮੁ ਵਖਾਣੀ ॥ ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ ॥੧੦॥ ਸੇਵਕ ਸੇਵਹਿ ਸਬਦਿ ਸਲਾਹਹਿ ॥ ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ ॥ ਆਪੇ ਬਖਸੇ ਸਬਦਿ ਮਿਲਾਏ ਪਰਮਲ ਵਾਸੁ ਮਨਿ ਤਾਹਾ ਹੇ ॥੧੧॥ ਸਬਦੇ ਅਕਥੁ ਕਥੇ ਸਾਲਾਹੇ**

॥ ਮੇਰੇ ਪ੍ਰਭ ਸਾਚੇ ਵੇਪਰਵਾਹੇ ॥ ਆਪੇ ਗੁਣਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ ॥੧੨॥ {ਪੰਨਾ ੧੦੫੭}

**ਪਦ ਅਰਥ** :—ਤੇ—ਤੋਂ, ਦੀ ਰਾਹੀਂ । ਸਭੁ ਕਿਛੁ—ਹਰੇਕ ਚੀਜ਼ । ਮੇਰਾ—ਮਮਤਾ, ਕਬਜ਼ੇ ਦੀ ਲਾਲਸਾ । ਆਪੁ—ਆਪਾ-ਭਾਵ । ਆਪੇ—ਆਪ ਹੀ । ਗੁਰ ਕੈ ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਸੋਹਾ—ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੯।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਅਨਦਿਨੁ—ਹਰ ਰੋਜ਼, ਹਰ ਵੇਲੇ । ਵਖਾਣੀ—ਵਖਾਣਿ, ਉਚਾਰਨ ਕਰ । ਸਚਾ—ਸੱਚਾ, ਸਦਾ-ਥਿਰ ਰਹਿਣ ਵਾਲਾ । ਘਟ ਅੰਤਰਿ—ਹਿਰਦੇ ਵਿਚ । ਤਾਹਾ—ਉਸ (ਮਨੁੱਖ) ਦਾ ।੧੦।

ਸੇਵਹਿ—ਸੇਵਾ-ਭਗਤੀ ਕਰਦੇ ਹਨ । ਸਬਦਿ—ਸ਼ਬਦ ਦੀ ਰਾਹੀਂ । ਸਲਾਹਹਿ—ਸਿਫ਼ਤਿ-ਸਾਲਾਹ ਕਰਦੇ ਹਨ । ਰੰਗਿ—ਪ੍ਰੇਮ-ਰੰਗ ਵਿਚ । ਰਾਤੇ—ਮਸਤ । ਗਾਵਹਿ—ਗਾਂਦੇ ਹਨ (ਬਹੁ-ਵਚਨ) । ਸਬਦਿ—ਸ਼ਬਦ ਵਿਚ । ਪਰਮਲ ਵਾਸੁ—ਚੰਦਨ ਦੀ ਸੁਗੰਧੀ । ਮਨਿ ਤਾਹਾ—ਉਸ ਦੇ ਮਨ ਵਿਚ ।੧੧।

ਅਕਥੁ—ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਕਥੇ—ਗੁਣ ਬਿਆਨ ਕਰਦਾ ਹੈ ।੧੨।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈਣ ਨਾਲ ਮਨੁੱਖ ਹਰੇਕ ਚੀਜ਼ ਹਾਸਲ ਕਰ ਲੈਂਦਾ ਹੈ, ਉਹ ਮਨੁੱਖ ਹਉਮੈ ਮਮਤਾ ਆਪਾ-ਭਾਵ ਦੂਰ ਕਰ ਲੈਂਦਾ ਹੈ । ਹੇ ਭਾਈ ! ਜਿਸ ਮਨੁੱਖ ਉੱਤੇ ਸੁਖਾਂ ਦਾ ਦਾਤਾ ਪ੍ਰਭੂ ਕਿਰਪਾ ਕਰਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣਾ ਆਤਮਕ ਜੀਵਨ ਸੋਹਣਾ ਬਣਾ ਲੈਂਦਾ ਹੈ ।੯।

ਹੇ ਭਾਈ ! ਗੁਰੂ ਦਾ ਸ਼ਬਦ ਆਤਮਕ ਜੀਵਨ ਦੇਣ ਵਾਲੀ ਬਾਣੀ ਹੈ, (ਇਸ ਵਿਚ ਜੁੜ ਕੇ) ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਿਆ ਕਰ । ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆ ਵੱਸਦਾ ਹੈ, ਉਸ ਮਨੁੱਖ ਦਾ ਉਹ ਹਿਰਦਾ ਪਵਿੱਤਰ ਹੋ ਜਾਂਦਾ ਹੈ ।੧੦।

ਹੇ ਭਾਈ ! (ਪ੍ਰਭੂ ਦੇ) ਸੇਵਕ (ਗੁਰੂ ਦੇ) ਸ਼ਬਦ ਦੀ ਰਾਹੀਂ (ਪ੍ਰਭੂ ਦੀ) ਸੇਵਾ-ਭਗਤੀ ਕਰਦੇ ਹਨ, ਸਿਫ਼ਤਿ-ਸਾਲਾਹ ਕਰਦੇ ਹਨ, ਪ੍ਰਭੂ ਦੇ ਪ੍ਰੇਮ-ਰੰਗ ਵਿਚ ਮਸਤ ਹੋ ਕੇ ਸਦਾ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ । ਹੇ ਭਾਈ ! ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਮਿਹਰ ਕਰ ਕੇ (ਗੁਰੂ ਦੇ) ਸ਼ਬਦ ਵਿਚ ਜੋੜਦਾ ਹੈ, ਉਸ ਮਨੁੱਖ ਦੇ ਮਨ ਵਿਚ (ਮਾਨੋ) ਚੰਦਨ ਦੀ ਸੁਗੰਧੀ ਪੈਦਾ ਹੋ ਜਾਂਦੀ ਹੈ ।੧੧।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਅਕੱਥ ਪ੍ਰਭੂ ਦੇ ਗੁਣ ਬਿਆਨ ਕਰਦਾ ਰਹਿੰਦਾ ਹੈ, ਸਦਾ-ਥਿਰ ਵੇਪਰਵਾਹ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ, ਗੁਣਾਂ ਦੀ ਦਾਤਿ ਕਰਨ ਵਾਲਾ ਪ੍ਰਭੂ ਆਪ ਹੀ ਉਸ ਨੂੰ ਗੁਰੂ ਦੇ ਸ਼ਬਦ ਵਿਚ ਜੋੜੀ ਰੱਖਦਾ ਹੈ, ਉਸ ਨੂੰ ਸ਼ਬਦ ਦਾ ਆਨੰਦ ਆਉਣ ਲੱਗ ਪੈਂਦਾ ਹੈ ।੧੨।

ਮਨਮੁਖੁ ਭੂਲਾ ਠਉਰ ਨ ਪਾਏ ॥ ਜੋ ਧੁਰਿ ਲਿਖਿਆ ਸੁ ਕਰਮ ਕਮਾਏ ॥ ਬਿਖਿਆ ਰਾਤੇ ਬਿਖਿਆ ਖੋਜੈ ਮਰਿ ਜਨਮੈ ਦੁਖੁ ਤਾਹਾ ਹੇ ॥੧੩॥ ਆਪੇ ਆਪਿ ਆਪਿ ਸਾਲਾਹੇ ॥ ਤੇਰੇ ਗੁਣ ਪ੍ਰਭ ਤੁਝ ਹੀ ਮਾਹੇ ॥ ਤੂ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥੧੪॥ ਬਿਨੁ ਗੁਰ ਦਾਤੇ ਕੋਇ ਨ ਪਾਏ ॥ ਲਖ ਕੋਟੀ ਜੇ ਕਰਮ ਕਮਾਏ ॥ ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥੧੫॥ ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥ ਸਾਚੀ ਬਾਣੀ ਸਬਦਿ ਸੁਹਾਏ ॥ ਨਾਨਕ ਜਨੁ ਗੁਣ ਗਾਵੈ ਨਿਤ ਸਾਚੇ, ਗੁਣ ਗਾਵਹ ਗੁਣੀ ਸਮਾਹਾ ਹੇ ॥੧੬॥੪॥੧੩॥ {ਪੰਨਾ ੧੦੫੭}

**ਪਦ ਅਰਥ** :—ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਭੂਲਾ—(ਸਹੀ ਜੀਵਨ-ਰਾਹ ਤੋਂ) ਖੁੰਝਿਆ ਹੋਇਆ । ਧੁਰਿ—ਧੁਰ ਤੋਂ, ਪਰਮਾਤਮਾ ਦੇ ਹੁਕਮ ਵਿਚ । ਬਿਖਿਆ—ਮਾਇਆ । ਰਾਤੇ—ਮਸਤ ।੧੩।

ਆਪੇ—ਆਪ ਹੀ । ਮਾਹੇ—ਮਾਹਿ, ਵਿਚ । ਸਚਾ—ਸਦਾ ਕਾਇਮ ਰਹਿਣ ਵਾਲਾ । ਅਲਖੁ—ਜਿਸ ਦਾ ਸਹੀ ਸਰੂਪ ਬਿਆਨ ਨਾਹ ਹੋ ਸਕੇ ।੧੪।

ਬਿਨੁ ਗੁਰ—ਗੁਰੂ ਦੀ ਸਰਨ ਪੈਣ ਤੋਂ ਬਿਨਾ । ਕੋਟੀ—ਕ੍ਰੋੜਾਂ । ਤੇ—ਤੋਂ, ਦੇ ਕਾਰਨ । ਸਬਦੇ—ਸ਼ਬਦ ਦੀ ਰਾਹੀਂ । ਸਚੁ—ਸਦਾ-ਥਿਰ ਪ੍ਰਭੂ ।੧੫।

ਸੇ—ਉਹ {ਬਹੁ-ਵਚਨ} । ਸੁਹਾਏ—ਸੋਹਣੇ ਜੀਵਨ ਵਾਲੇ ਬਣ ਗਏ । ਨਾਨਕ—ਹੇ ਨਾਨਕ ! ਗਾਵਹ—{ਉੱਤਮ ਪੁਰਖ, ਬਹੁ-ਵਚਨ} ਅਸੀ ਗਾਵੀਏ । ਗੁਣੀ—ਗੁਣਾਂ ਦੇ ਮਾਲਕ ਪ੍ਰਭੂ ਵਿਚ ।੧੬।

**ਅਰਥ** :—ਹੇ ਭਾਈ ! ਮਨ ਦਾ ਮੁਰੀਦ ਮਨੁੱਖ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਜਾਂਦਾ ਹੈ (ਭਟਕਦਾ ਫਿਰਦਾ ਹੈ, ਉਸ ਨੂੰ ਕੋਈ) ਟਿਕਾਣਾ ਨਹੀਂ ਮਿਲਦਾ । (ਪਰ ਉਸ ਦੇ ਭੀ ਕੀਹ ਵੱਸ ? ਉਸ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ) ਜੋ ਕੁਝ ਧੁਰੋਂ ਉਸ ਦੇ ਮੱਥੇ ਤੇ ਲਿਖਿਆ ਗਿਆ ਹੈ ਉਹ ਕਰਮ ਉਹ ਹੁਣ ਕਰ ਰਿਹਾ ਹੈ । ਮਾਇਆ (ਦੇ ਰੰਗ ਵਿਚ) ਮਸਤ ਹੋਣ ਕਰਕੇ ਉਹ (ਹੁਣ ਭੀ) ਮਾਇਆ ਦੀ ਭਾਲ ਹੀ ਕਰਦਾ ਫਿਰਦਾ ਹੈ, ਕਦੇ ਮਰਦਾ ਹੈ ਕਦੇ ਜੰਮਦਾ ਹੈ (ਕਦੇ ਹਰਖ ਕਦੇ ਸੋਗ), ਇਹ ਦੁੱਖ ਉਸ ਨੂੰ ਵਾਪਰਿਆ ਰਹਿੰਦਾ ਹੈ ।੧੩।

ਹੇ ਭਾਈ ! (ਜੇ ਕੋਈ ਵਡਭਾਗੀ ਸਿਫ਼ਤਿ-ਸਾਲਾਹ ਕਰ ਰਿਹਾ ਹੈ, ਤਾਂ ਉਸ ਵਿਚ ਬੈਠਾ ਭੀ ਪ੍ਰਭੂ) ਆਪ ਹੀ ਆਪ ਸਿਫ਼ਤਿ-ਸਾਲਾਹ ਕਰ ਰਿਹਾ ਹੈ । ਹੇ ਪ੍ਰਭੂ ! ਤੇਰੇ ਗੁਣ ਤੇਰੇ ਵਿਚ ਹੀ ਹਨ (ਤੇਰੇ ਵਰਗਾ ਹੋਰ ਕੋਈ ਨਹੀਂ); ਹੇ ਪ੍ਰਭੂ ! ਤੂੰ ਆਪ ਅਟੱਲ ਹੈਂ, ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਅਟੱਲ ਹੈ, ਤੂੰ ਆਪ ਹੀ ਅਲੱਖ ਤੇ ਅਥਾਹ ਹੈਂ ।੧੪।

ਹੇ ਭਾਈ ! ਜੇ (ਕੋਈ ਮਨਮੁਖ ਨਾਮ ਤੋਂ ਬਿਨਾ ਹੋਰ ਹੋਰ ਧਾਰਮਿਕ ਮਿਥੇ ਹੋਏ) ਕਰਮ ਕਰਦਾ ਫਿਰੇ, ਸਿਫ਼ਤਿ-ਸਾਲਾਹ ਦੀ ਦਾਤਿ ਦੇਣ ਵਾਲੇ ਗੁਰੂ ਤੋਂ ਬਿਨਾ ਉਹ ਨਾਮ ਦੀ ਦਾਤਿ ਹਾਸਲ ਨਹੀਂ ਕਰ ਸਕਦਾ । ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਹਿਰਦੇ ਵਿਚ ਹਰਿ-ਨਾਮ ਆ ਵੱਸਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ।੧੫।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਧੁਰੋਂ ਆਪਣੇ ਹੁਕਮ ਨਾਲ ਪ੍ਰਭੂ ਆਪਣੇ ਚਰਨਾਂ ਵਿਚ ਮਿਲਾਂਦਾ ਹੈ ਉਹੀ ਮਿਲਦੇ ਹਨ । ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਗੁਰੂ ਦੇ ਸ਼ਬਦ ਦੀ ਰਾਹੀਂ ਉਹਨਾਂ ਦੇ ਜੀਵਨ ਸੋਹਣੇ ਬਣ ਜਾਂਦੇ ਹਨ । ਹੇ ਨਾਨਕ ! ਪ੍ਰਭੂ ਦਾ ਸੇਵਕ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦਾ ਹੈ । ਆਓ, ਅਸੀ ਭੀ ਗੁਣ ਗਾਵੀਏ । (ਜਿਹੜਾ ਮਨੁੱਖ ਗੁਣ ਗਾਂਦਾ ਹੈ, ਉਹ) ਗੁਣਾਂ ਦੇ ਮਾਲਕ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।੧੬।੪।੧੩।

ਮਾਰੂ ਮਹਲਾ ੩ ॥ ਨਿਹਚਲੁ ਏਕੁ ਸਦਾ ਸਚੁ ਸੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥੧॥ ਅੰਦਰਿ ਰੰਗੁ ਸਦਾ ਸਚਿਆਰਾ ॥ ਗੁਰ ਕੈ ਸਬਦਿ ਹਰਿ ਨਾਮਿ ਪਿਆਰਾ ॥ ਨਉ ਨਿਧਿ ਨਾਮੁ ਵਸਿਆ ਘਟ ਅੰਤਰਿ ਛੋਡਿਆ ਮਾਇਆ ਕਾ ਲਾਹਾ ਹੇ ॥੨॥ ਰਈਅਤਿ ਰਾਜੇ ਦੁਰਮਤਿ ਦੋਈ ॥ ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥ ਏਕੁ ਧਿਆਇਨਿ ਸਦਾ ਸੁਖੁ ਪਾਇਨਿ ਨਿਹਚਲੁ ਰਾਜੁ ਤਿਨਾਹਾ ਹੇ ॥੩॥ ਆਵਣੁ ਜਾਣਾ ਰਖੈ ਨ ਕੋਈ ॥ ਜੰਮਣੁ ਮਰਣੁ ਤਿਸੈ ਤੇ ਹੋਈ ॥ ਗੁਰਮੁਖਿ ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥੪॥ {ਪੰਨਾ ੧੦੫੭}

**ਪਦ ਅਰਥ** :—ਨਿਹਚਲੁ—ਅਚੱਲ, ਅਟੱਲ । ਤੇ—ਤੋਂ । ਰਸਿ—ਰਸ ਵਿਚ । ਧਿਆਇਨਿ—ਧਿਆਉਂਦੇ ਹਨ {ਬਹੁ-ਵਚਨ} । ਸੀਲੁ—ਚੰਗਾ ਸੁਭਾਉ । ਸੰਨਾਹਾ—ਜ਼ਿਰ੍ਹਾ ਬਕਤਰ, ਸੰਜੋਅ, ਲੋਹੇ ਦੀ ਜਾਲੀ ਦੀ ਬਰਦੀ ।੧।

ਰੰਗੁ—ਪਿਆਰ । ਸਚਿਆਰਾ—{ਸਚ-ਆਲਯ} ਸੁਰਖ਼ਰੂ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਨਾਮਿ—ਨਾਮ ਵਿਚ । ਨਉ ਨਿਧਿ—(ਧਰਤੀ ਦੇ ਸਾਰੇ ਹੀ) ਨੌ ਖ਼ਜ਼ਾਨੇ । ਘਟ ਅੰਤਰਿ—ਹਿਰਦੇ ਵਿਚ । ਲਾਹਾ—ਲਾਭ ।੨।

ਦੁਰਮਤਿ—ਖੋਟੀ ਮਤਿ । ਦੋਈ—ਦ੍ਵੈਤ-ਵਿਚ, ਮੇਰ-ਤੇਰ ਵਿਚ, ਦੁਬਿਧਾ ਵਿਚ । ਪਾਇਨਿ—ਪਾਂਦੇ ਹਨ । ਤਿਨਾਹਾ—ਉਹਨਾਂ ਦਾ ।੩।

ਆਵਣੁ ਜਾਣਾ—ਜੰਮਣ ਮਰਨ ਦਾ ਗੇੜ । ਰਖੈ—ਰੋਕ ਸਕਦਾ । ਤਿਸੈ ਤੇ—ਉਸ (ਪਰਮਾਤਮਾ) ਤੋਂ ਹੀ । ਗੁਰਮੁਖਿ—ਗੁਰੂ ਦੇ ਸਰਨ ਪੈ ਕੇ । ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਗਤਿ—ਉੱਚੀ ਆਤਮਕ ਅਵਸਥਾ । ਮੁਕਤਿ—(ਦੋਈ ਆਦਿਕ ਤੋਂ) ਖ਼ਲਾਸੀ । ਪਾਹਾ—ਮਿਲਦੀ ਹੈ ।੪।

**ਅਰਥ** :—ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਅਟੱਲ ਸਿਰਫ਼ ਉਹ ਪਰਮਾਤਮਾ ਹੀ ਹੈ । ਪੂਰੇ ਗੁਰੂ ਪਾਸੋਂ ਜਿਨ੍ਹਾਂ ਮਨੁੱਖਾਂ ਨੂੰ ਇਹ ਸਮਝ ਆ ਜਾਂਦੀ ਹੈ, ਉਹ ਪਰਮਾਤਮਾ ਦੇ ਨਾਮ-ਰਸ ਵਿਚ ਭਿੱਜੇ ਰਹਿੰਦੇ ਹਨ, ਸਦਾ ਪਰਮਾਤਮਾ ਦਾ ਸਿਮਰਨ ਕਰਦੇ ਹਨ, ਗੁਰੂ ਦੀ ਮਤਿ ਉੱਤੇ ਤੁਰ ਕੇ ਉਹ ਮਨੁੱਖ ਚੰਗੇ ਆਚਰਨ ਦਾ ਸੰਜੋਅ (ਪਹਿਨੀ ਰੱਖਦੇ ਹਨ, ਜਿਸ ਕਰਕੇ ਕੋਈ ਵਿਕਾਰ ਉਹਨਾਂ ਉਤੇ ਹੱਲਾ ਨਹੀਂ ਕਰ ਸਕਦੇ) ।੧।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਹੈ, ਉਹ ਸਦਾ ਸੁਰਖ਼ਰੂ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਪ੍ਰਭੂ ਦੇ ਨਾਮ ਵਿਚ ਪ੍ਰੇਮ ਬਣਾਈ ਰੱਖਦਾ ਹੈ । ਉਸ ਦੇ ਹਿਰਦੇ ਵਿਚ ਸਾਰੇ ਹੀ ਸੁਖਾਂ ਤੇ ਪਦਾਰਥਾਂ ਦਾ ਖ਼ਜ਼ਾਨਾ ਹਰਿ-ਨਾਮ ਵੱਸਦਾ ਹੈ, ਉਹ ਮਾਇਆ ਨੂੰ ਅਸਲ ਖੱਟੀ ਮੰਨਣਾ ਛੱਡ ਦੇਂਦਾ ਹੈ ।੨।

ਹੇ ਭਾਈ ! ਖੋਟੀ ਮਤਿ ਦੇ ਕਾਰਨ ਹਾਕਮ ਤੇ ਪਰਜਾ ਸਭ ਦੁਬਿਧਾ ਵਿਚ ਫਸੇ ਰਹਿੰਦੇ ਹਨ । ਗੁਰੂ ਦੀ ਸਰਨ ਪੈਣ ਤੋਂ ਬਿਨਾ ਕਿਸੇ ਦੇ ਅੰਦਰ ਇਕ ਪਰਮਾਤਮਾ ਦਾ ਪਰਕਾਸ਼ ਨਹੀਂ ਹੁੰਦਾ । ਜਿਹੜੇ ਮਨੁੱਖ ਸਿਰਫ਼ ਪਰਮਾਤਮਾ ਨੂੰ ਸਿਮਰਦੇ ਹਨ, ਉਹ ਆਤਮਕ ਆਨੰਦ ਮਾਣਦੇ ਹਨ । ਉਹਨਾਂ ਨੂੰ ਅਟੱਲ (ਆਤਮਕ) ਰਾਜ ਮਿਲਿਆ ਰਹਿੰਦਾ ਹੈ ।੩।

ਹੇ ਭਾਈ ! (ਪਰਮਾਤਮਾ ਤੋਂ ਬਿਨਾ ਹੋਰ) ਕੋਈ ਜਨਮ ਮਰਨ ਦੇ ਗੇੜ ਤੋਂ ਬਚਾ ਨਹੀਂ ਸਕਦਾ । ਇਹ ਜਨਮ ਮਰਨ (ਦਾ ਚੱਕਰ) ਉਸ ਪਰਮਾਤਮਾ ਦੀ ਰਜ਼ਾ ਅਨੁਸਾਰ ਹੀ ਹੁੰਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਸਦਾ-ਥਿਰ ਪ੍ਰਭੂ ਦਾ ਨਿੱਤ ਸਿਮਰਨ ਕਰਦੇ ਰਹੋ । ਉੱਚੀ ਆਤਮਕ ਅਵਸਥਾ ਤੇ ਵਿਕਾਰਾਂ ਤੋਂ ਖ਼ਲਾਸੀ ਉਸ ਪਰਮਾਤਮਾ ਪਾਸੋਂ ਹੀ ਮਿਲਦੀ ਹੈ ।੪।

**ਸਚੁ ਸੰਜਮੁ ਸਤਿਗੁਰੂ ਦੁਆਰੈ ॥ ਹਉਮੈ ਕ੍ਰੋਧੁ ਸਬਦਿ ਨਿਵਾਰੈ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ ॥੫॥ ਹਉਮੈ ਮੋਹੁ ਉਪਜੈ ਸੰਸਾਰਾ ॥ ਸਭੁ ਜਗੁ ਬਿਨਸੈ ਨਾਮੁ ਵਿਸਾਰਾ ॥ ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਨਾਮੁ ਸਚਾ ਜਗਿ ਲਾਹਾ ਹੇ ॥੬॥ ਸਚਾ ਅਮਰੁ ਸਬਦਿ ਸੁਹਾਇਆ ॥ ਪੰਚ ਸਬਦ ਮਿਲਿ ਵਾਜਾ ਵਾਇਆ ॥ ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ ॥੭॥ ਖਿਨ ਮਹਿ ਹਸੈ ਖਿਨ ਮਹਿ ਰੋਵੈ ॥ ਦੂਜੀ ਦੁਰਮਤਿ ਕਾਰਜੁ ਨ ਹੋਵੈ ॥ ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ ॥੮॥ {ਪੰਨਾ ੧੦੫੭}**

**ਪਦ ਅਰਥ** :—ਸੰਜਮੁ—ਪਰਹੇਜ਼, ਵਿਕਾਰਾਂ ਤੋਂ ਬਚੇ ਰਹਿਣ ਦਾ ਉੱਦਮ । ਸਚੁ—ਪੱਕਾ, ਸਦਾ-ਥਿਰ । ਦੁਆਰੈ—ਦਰ ਤੇ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਿਵਾਰੈ—ਦੂਰ ਕਰ ਲੈਂਦਾ ਹੈ । ਸੇਵਿ—ਸੇਵਾ ਕਰ ਕੇ, ਸਰਨ ਪੈ ਕੇ । ਪਾਈਐ—ਪ੍ਰਾਪਤ ਕਰ ਲਈਦਾ ਹੈ । ਸੀਲੁ—ਚੰਗਾ ਆਚਰਨ । ਤਾਹਾ—ਤਹਾਂ, ਉਥੇ ।੫।

ਉਪਜੈ—ਪੈਦਾ ਹੋ ਜਾਂਦਾ ਹੈ । ਸੰਸਾਰਾ—ਸੰਸਾਰਿ, ਸੰਸਾਰ ਵਿਚ ਖਚਿਤ ਰਿਹਾਂ । ਬਿਨਸੈ—ਆਤਮਕ ਮੌਤ ਸਹੇੜਦਾ ਹੈ । ਵਿਸਾਰਾ—ਵਿਸਾਰਿ, ਭੁਲਾ ਕੇ । ਜਗਿ—ਜਗਤ ਵਿਚ ।੬।

ਅਮਰੁ—ਹੁਕਮ । ਸਚਾ—ਸੱਚਾ, ਅਟੱਲ । ਸਬਦਿ—ਸ਼ਬਦ ਵਿਚ ਜੁੜਿਆਂ । ਸੁਹਾਇਆ—ਚੰਗਾ ਲੱਗਦਾ ਹੈ । ਪੰਚ ਸਬਦ ਮਿਲਿ—ਪੰਜ ਕਿਸਮਾਂ ਦੇ ਸਾਜ ਮਿਲ ਕੇ । ਵਾਇਆ—ਵਜਾਇਆ । ਕਾਰਜੁ—ਜਨਮ-ਮਨੋਰਥ । ਸਚਿ ਨਾਮਿ—ਸਦਾ-ਥਿਰ ਹਰਿ-ਨਾਮ ਵਿਚ । ਸੁਹੇਲਾ—ਸੁਖੀ ।੭।

ਦੂਜੀ ਦੁਰਮਤਿ—ਪ੍ਰਭੂ ਤੋਂ ਬਿਨਾ ਹੋਰ ਨਾਲ ਪਿਆਰ ਕਰਨ ਵਾਲੀ ਖੋਟੀ ਮਤਿ । ਸੰਜੋਗੁ—ਮਿਲਾਪ, ਪ੍ਰਭੂ ਨਾਲ ਮੇਲ । ਵਿਜੋਗੁ—ਪ੍ਰਭੂ ਚਰਨਾਂ ਤੋਂ ਵਿਛੋੜਾ । ਕਰਤੈ—ਕਰਤਾਰ ਨੇ । ਕਿਰਤੁ—ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ ਕਮਾਈ । ਨ ਚਲੈ—ਮਿਟਦੀ ਨਹੀਂ । ਚਲਾਹਾ—ਮਿਟਾਇਆਂ ।੮।

**ਅਰਥ** :—ਹੇ ਭਾਈ ! ਵਿਕਾਰਾਂ ਤੋਂ ਬਚਣ ਦਾ ਪੱਕਾ ਪ੍ਰਬੰਧ ਗੁਰੂ ਦੇ ਦਰ ਤੇ (ਪ੍ਰਾਪਤ ਹੁੰਦਾ ਹੈ), (ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ) ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਹਉਮੈ ਦੂਰ ਕਰ ਲੈਂਦਾ ਹੈ, ਕ੍ਰੋਧ ਦੂਰ ਕਰ ਲੈਂਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪਿਆਂ ਹੀ ਸਦਾ ਆਤਮਕ ਆਨੰਦ ਮਿਲਦਾ ਹੈ । ਚੰਗਾ ਆਚਰਨ, ਸੰਤੋਖ—ਇਹ ਸਭ ਕੁਝ ਗੁਰੂ ਦੇ ਦਰ ਤੇ ਹੀ ਹੈ ।੫।

ਹੇ ਭਾਈ ! ਸੰਸਾਰ ਵਿਚ ਖਚਿਤ ਰਿਹਾਂ (ਮਨੁੱਖ ਦੇ ਅੰਦਰ) ਹਉਮੈ ਪੈਦਾ ਹੋ ਜਾਂਦੀ ਹੈ, ਮਾਇਆ ਦਾ ਮੋਹ ਪੈਦਾ ਹੋ ਜਾਂਦਾ ਹੈ, (ਇਹਨਾਂ ਦੇ ਕਾਰਨ) ਪਰਮਾਤਮਾ ਦਾ ਨਾਮ ਭੁਲਾ ਕੇ ਸਾਰਾ ਜਗਤ ਆਤਮਕ ਮੌਤ ਸਹੇੜ ਲੈਂਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦਾ ਨਾਮ ਨਹੀਂ ਮਿਲਦਾ । ਹਰਿ-ਨਾਮ ਹੀ ਜਗਤ ਵਿਚ ਸਦਾ ਕਾਇਮ ਰਹਿਣ ਵਾਲੀ ਖੱਟੀ ਹੈ ।੬।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ (ਜਿਸ ਮਨੁੱਖ ਨੂੰ) ਪਰਮਾਤਮਾ ਦਾ ਅਟੱਲ ਹੁਕਮ ਮਿੱਠਾ ਲੱਗਣ ਲੱਗ ਪੈਂਦਾ ਹੈ, (ਉਸ ਦੇ ਅੰਦਰ ਇਉਂ ਆਨੰਦ ਬਣਿਆ ਰਹਿੰਦਾ ਹੈ, ਜਿਵੇਂ) ਪੰਜ ਹੀ ਕਿਸਮਾਂ ਦੇ ਸਾਜ਼ਾਂ ਨੇ ਮਿਲ ਕੇ ਸੁੰਦਰ ਰਾਗ ਪੈਦਾ ਕੀਤਾ ਹੋਇਆ ਹੈ । ਹੇ ਭਾਈ ! ਪਰਮਾਤਮਾ ਦੇ ਸਦਾ-ਥਿਰ ਨਾਮ ਵਿਚ ਜੁੜਿਆਂ ਜਨਮ-ਮਨੋਰਥ ਸਫਲ ਹੁੰਦਾ ਹੈ, ਗੁਰੂ ਦੇ ਸ਼ਬਦ ਤੋਂ ਬਿਨਾ ਕਾਹਦਾ ਜਨਮ-ਮਨੋਰਥ ? (ਜੀਵਨ ਨਿਸਫਲ ਹੀ ਜਾਂਦਾ ਹੈ) ।੭।

ਹੇ ਭਾਈ ! (ਪਰਮਾਤਮਾ ਦੇ ਨਾਮ ਤੋਂ ਖੁੰਝਿਆਂ ਮਨੁੱਖ) ਘੜੀ ਵਿਚ ਹੱਸ ਪੈਂਦਾ ਹੈ ਘੜੀ ਵਿਚ ਰੋ ਪੈਂਦਾ ਹੈ (ਹਰਖ ਸੋਗ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ, ਸੋ) ਮਾਇਆ ਦੇ ਮੋਹ ਵਿਚ ਫਸਾ ਰੱਖਣ ਵਾਲੀ ਖੋਟੀ ਮਤਿ ਦੀ ਰਾਹੀਂ ਜੀਵਨ-ਮਨੋਰਥ ਸਫਲ ਨਹੀਂ ਹੁੰਦਾ । (ਪਰ, ਜੀਵਾਂ ਦੇ ਕੀਹ ਵੱਸ ?) (ਹਰਿ-ਨਾਮ ਵਿਚ) ਜੁੜਨਾ ਤੇ (ਹਰਿ-ਨਾਮ ਤੋਂ) ਵਿਛੁੜ ਜਾਣਾ—(ਪਿਛਲੇ ਕੀਤੇ ਕਰਮਾਂ ਅਨੁਸਾਰ) ਕਰਤਾਰ ਨੇ ਆਪ (ਜੀਵਾਂ ਦੇ ਮੱਥੇ ਉਤੇ) ਲਿਖ ਰੱਖੇ ਹਨ, ਇਹ ਪੂਰਬਲੀ ਕਰਮ-ਕਮਾਈ (ਜੀਵ ਪਾਸੋਂ) ਮਿਟਾਇਆਂ ਮਿਟਦੀ ਨਹੀਂ ।੮।

**ਜੀਵਨ ਮੁਕਤਿ ਗੁਰ ਸਬਦੁ ਕਮਾਏ ॥ ਹਰਿ ਸਿਉ ਸਦ ਹੀ ਰਹੈ ਸਮਾਏ ॥ ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ ਹੇ ॥੯॥ ਰਸ ਕਸ ਖਾਏ ਪਿੰਡੁ ਵਧਾਏ ॥ ਭੇਖ ਕਰੈ ਗੁਰ ਸਬਦੁ ਨ ਕਮਾਏ ॥ ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ ॥੧੦॥ ਬੇਦ ਪੜਹਿ ਪੜਿ ਬਾਦੁ ਵਖਾਣਹਿ ॥ ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥ ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ ॥੧੧॥ ਘਰਿ ਵਥੁ ਛੋਡਹਿ ਬਾਹਰਿ ਧਾਵਹਿ ॥ ਮਨਮੁਖ ਅੰਧੇ ਸਾਦੁ ਨ ਪਾਵਹਿ ॥ ਅਨ ਰਸ ਰਾਤੀ ਰਸਨਾ ਫੀਕੀ ਬੋਲੇ, ਹਰਿ ਰਸੁ ਮੂਲਿ ਨ ਤਾਹਾ ਹੇ ॥੧੨॥ {ਪੰਨਾ ੧੦੫੮}**

**ਪਦ ਅਰਥ** :—ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਜੀਵਨ ਮੁਕਤਿ—ਉਹ ਮਨੁੱਖ ਜਿਸ ਨੂੰ ਇਸ ਜੀਵਨ ਵਿਚ ਮੁਕਤੀ ਮਿਲ ਗਈ ਹੈ, ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਨਿਰਲੇਪ । ਸਬਦੁ ਕਮਾਏ—ਸ਼ਬਦ ਨੂੰ ਹਿਰਦੇ ਵਿਚ ਵਸਾਂਦਾ ਹੈ, ਸ਼ਬਦ ਅਨੁਸਾਰ ਜੀਵਨ ਜੀਊਂਦਾ ਹੈ । ਸਿਉ—ਨਾਲ । ਸਦ—ਸਦਾ । ਤੇ—ਤੋਂ । ਤਾਹਾ—ਉਸ ਨੂੰ ।੯।

ਰਸ ਕਸ—ਕਸੈਲਾ ਆਦਿਕ ਸਾਰੇ ਰਸ । ਕਸ—ਕਸੈਲਾ । ਪਿੰਡੁ—ਸਰੀਰ । ਭੇਖ—ਧਾਰਮਿਕ ਪਹਿਰਾਵਾ । ਬਿਸਟਾ—ਵਿਕਾਰਾਂ ਦਾ ਗੰਦ । ਮਾਹਿ—ਵਿਚ । ਸਮਾਹਾ—ਸਮਾਇਆ ਰਹਿੰਦਾ ਹੈ ।੧੦।

ਪੜਹਿ—ਪੜ੍ਹਦੇ ਹਨ {ਬਹੁ-ਵਚਨ} । ਪੜਿ—ਪੜ੍ਹ ਕੇ । ਬਾਦੁ—ਵਾਦੁ, ਚਰਚਾ । ਵਖਾਣਹਿ—ਵਖਾਣਦੇ ਹਨ, ਵਿਆਖਿਆ ਕਰਦੇ ਹਨ । ਘਟ—ਸਰੀਰ, ਹਿਰਦਾ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨ ਪਛਾਣਹਿ—ਸਾਂਝ ਨਹੀਂ ਪਾਂਦੇ । ਗੁਰਮੁਖਿ—ਗੁਰੂ ਦੇ ਸਨਮੁਖ । ਤਤੁ—ਸਾਰ, ਮੱਖਣ । ਬਿਲੋਵੈ—ਰਿੜਕਦਾ ਹੈ, ਵਿਚਾਰਦਾ ਹੈ । ਰਸਨਾ—ਜੀਭ । ਰਸੁ—ਸੁਆਦ । ਤਾਹਾ—ਉਸ ਦੀ ।੧੧।

ਘਰਿ—ਘਰ ਵਿਚ, ਸਰੀਰ ਵਿਚ, ਹਿਰਦੇ ਵਿਚ । ਵਥ—ਵਸਤੁ, ਨਾਮ-ਪਦਾਰਥ । ਛੋਡਹਿ—ਛੱਡ ਦੇਂਦੇ ਹਨ {ਬਹੁ-ਵਚਨ} । ਧਾਵਹਿ—ਦੌੜਦੇ ਹਨ {ਬਹੁ-ਵਚਨ} । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਅੰਧੇ—ਮਾਇਆ ਦੇ ਮੋਹ ਵਿਚ ਅੰਨ੍ਹੇ । ਅਨ ਰਸ—ਹੋਰ ਹੋਰ ਰਸਾਂ ਵਿਚ । ਰਾਤੀ—ਰੱਤੀ ਹੋਈ, ਮਸਤ । ਰਸਨਾ—ਜੀਭ । ਮੂਲਿ—ਬਿਲਕੁਲ ਹੀ ।੧੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਅਨੁਸਾਰ ਜੀਵਨ ਜੀਊਂਦਾ ਹੈ, ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਨਿਰਲੇਪ ਹੈ, ਉਹ ਸਦਾ ਹੀ ਪਰਮਾਤਮਾ ਦੀ ਯਾਦ ਵਿਚ ਲੀਨ ਰਹਿੰਦਾ ਹੈ । ਗੁਰੂ ਦੀ ਕਿਰਪਾ ਨਾਲ ਉਸ ਨੂੰ (ਇਸ ਲੋਕ ਤੇ ਪਰਲੋਕ ਵਿਚ) ਆਦਰ ਮਿਲਦਾ ਹੈ, ਉਸ ਦੇ ਅੰਦਰ ਹਉਮੈ ਦਾ ਰੋਗ ਨਹੀਂ ਹੁੰਦਾ ।੯।

ਹੇ ਭਾਈ ! (ਦੂਜੇ ਪਾਸੇ ਵੇਖ ਤਿਆਗੀਆਂ ਦਾ ਹਾਲ । ਜਿਹੜਾ ਮਨੁੱਖ ਆਪਣੇ ਵੱਲੋਂ 'ਤਿਆਗ' ਕਰ ਕੇ ਖੱਟੇ ਮਿੱਠੇ ਕਸੈਲੇ ਆਦਿਕ) ਸਾਰੇ ਰਸਾਂ ਵਾਲੇ ਖਾਣੇ ਖਾਂਦਾ ਰਹਿੰਦਾ ਹੈ, ਤੇ, ਆਪਣੇ ਸਰੀਰ ਨੂੰ ਮੋਟਾ ਕਰੀ ਜਾਂਦਾ ਹੈ, (ਤਿਆਗੀਆਂ ਵਾਲਾ) ਧਾਰਮਿਕ ਪਹਿਰਾਵਾ ਪਹਿਨਦਾ ਹੈ, ਗੁਰੂ ਦੇ ਸ਼ਬਦ ਅਨੁਸਾਰ ਜੀਵਨ ਨਹੀਂ ਬਿਤਾਂਦਾ, ਉਸ ਦੇ ਅੰਦਰ (ਚਸਕਿਆਂ ਦਾ) ਰੋਗ ਹੈ, ਇਹ ਉਸ ਨੂੰ ਵੱਡਾ ਭਾਰੀ ਦੁੱਖ ਵਾਪਰਿਆ ਹੋਇਆ ਹੈ, ਉਹ ਹਰ ਵੇਲੇ ਵਿਕਾਰਾਂ ਦੇ ਗੰਦ ਵਿਚ ਲੀਨ ਰਹਿੰਦਾ ਹੈ ।੧੦।

ਹੇ ਭਾਈ ! (ਪੰਡਿਤ ਲੋਕ ਭੀ) ਵੇਦ (ਆਦਿਕ ਧਰਮ-ਪੁਸਤਕ) ਪੜ੍ਹਦੇ ਹਨ, (ਇਹਨਾਂ ਨੂੰ) ਪੜ੍ਹ ਕੇ ਨਿਰੀ ਚਰਚਾ ਦਾ ਸਿਲਸਿਲਾ ਛੇੜੀ ਰੱਖਦੇ ਹਨ, ਜਿਹੜਾ ਪਰਮਾਤਮਾ ਹਿਰਦੇ ਵਿਚ ਹੀ ਵੱਸ ਰਿਹਾ ਹੈ, ਉਸ ਨਾਲ

ਗੁਰ-ਸ਼ਬਦ ਦੀ ਰਾਹੀਂ ਸਾਂਝ ਨਹੀਂ ਪਾਂਦੇ । ਪਰ, ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਤੱਤ ਨੂੰ ਵਿਚਾਰਦਾ ਹੈ, ਉਸ ਦੀ ਜੀਭ ਵਿਚ ਹਰਿ-ਨਾਮ ਦਾ ਸੁਆਦ ਟਿਕਿਆ ਰਹਿੰਦਾ ਹੈ ।੧੧।

ਹੇ ਭਾਈ ! ਜਿਹੜੇ ਮਨੁੱਖ ਹਿਰਦੇ-ਘਰ ਵਿਚ ਵੱਸ ਰਹੇ ਨਾਮ-ਪਦਾਰਥ ਨੂੰ ਛੱਡ ਦੇਂਦੇ ਹਨ, ਤੇ, ਬਾਹਰ ਭਟਕਦੇ ਹਨ, ਉਹ ਮਨ ਦੇ ਮੁਰੀਦ ਤੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁੱਖ ਹਰਿ-ਨਾਮ ਦਾ ਸੁਆਦ ਨਹੀਂ ਮਾਣ ਸਕਦੇ । ਹੋਰ ਹੋਰ ਸੁਆਦਾਂ ਵਿਚ ਮਸਤ ਉਹਨਾਂ ਦੀ ਜੀਭ ਫਿੱਕੇ ਬੋਲ ਬੋਲਦੀ ਰਹਿੰਦੀ ਹੈ, ਪਰਮਾਤਮਾ ਦੇ ਨਾਮ ਦਾ ਸੁਆਦ ਉਹਨਾਂ ਨੂੰ ਬਿਲਕੁਲ ਹਾਸਲ ਨਹੀਂ ਹੁੰਦਾ ।੧੨।

**ਮਨਮੁਖ ਦੇਹੀ ਭਰਮੁ ਭਤਾਰੋ ॥ ਦੁਰਮਤਿ ਮਰੈ ਨਿਤ ਹੋਇ ਖੁਆਰੋ ॥ ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ॥੧੩॥ ਕੰਚਨ ਦੇਹੀ ਸਬਦੁ ਭਤਾਰੋ ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥ ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥ ਆਪੇ ਦੇਵੈ ਦੇਵਣਹਾਰਾ ॥ ਤਿਸੁ ਆਗੈ ਨਹੀ ਕਿਸੈ ਕਾ ਚਾਰਾ ॥ ਆਪੇ ਬਖਸੇ ਸਬਦਿ ਮਿਲਾਏ ਤਿਸ ਦਾ ਸਬਦੁ ਅਥਾਹਾ ਹੇ ॥੧੫॥ ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥ ਸਚਾ ਸਾਹਿਬੁ ਠਾਕੁਰੁ ਮੇਰਾ ॥ ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥ {ਪੰਨਾ ੧੦੫੮}**

**ਪਦ ਅਰਥ** :—ਮਨਮੁਖ ਦੇਹੀ—ਮਨ ਦੇ ਮੁਰੀਦ ਮਨੁੱਖ ਦੀ ਕਾਇਆਂ । ਭਰਮੁ—ਭਟਕਣਾ । ਭਤਾਰੋ—ਖਸਮ, ਅਗਵਾਈ ਕਰਨ ਵਾਲਾ । ਦੁਰਮਤਿ—ਖੋਟੀ ਮਤਿ । ਮਰੈ—ਆਤਮਕ ਮੌਤ ਸਹੇੜ ਲੈਂਦਾ ਹੈ । ਕਾਮਿ—ਕਾਮ ਵਿਚ । ਕ੍ਰੋਧਿ—ਕ੍ਰੋਧ ਵਿਚ । ਦੂਜੈ—ਮਾਇਆ ਦੇ ਮੋਹ ਵਿਚ । ਸੁਪਨੈ—ਸੁਪਨੇ ਵਿਚ, ਕਦੇ ਭੀ । ਸੁਖੁ—ਆਤਮਕ ਆਨੰਦ ।੧੩।

ਕੰਚਨ—ਸੋਨਾ । ਕੰਚਨ ਦੇਹੀ—ਸੋਨੇ ਵਰਗੀ ਪਵਿੱਤਰ ਕਾਇਆਂ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਭੋਗ ਭੋਗੇ—ਆਤਮਕ ਆਨੰਦ ਮਾਣਦੀ ਹੈ । ਸਿਉ—ਨਾਲ । ਮਹਲਾ ਅੰਦਰਿ—ਸਰੀਰਾਂ ਵਿਚ । ਗੈਰ ਮਹਲੁ—ਗੈਰ ਮਹਲ, ਲਾ-ਮਕਾਨ ਪਰਮਾਤਮਾ ਨੂੰ । ਭਾਣਾ ਬੁਝਿ—ਰਜ਼ਾ ਨੂੰ ਮਿੱਠਾ ਮੰਨ ਕੇ ।੧੪।

ਆਪੇ—ਆਪ ਹੀ । ਦੇਵਨਹਾਰਾ—ਦੇ ਸਕਣ ਵਾਲਾ ਹਰੀ । ਚਾਰਾ—ਜ਼ੋਰ, ਪੇਸ਼ । ਸਬਦਿ—ਸ਼ਬਦ ਵਿਚ । ਤਿਸ ਦਾ—{ਸੰਬੰਧਕ 'ਦਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਸਬਦੁ—ਹੁਕਮ । ਅਥਾਹਾ—ਬਹੁਤ ਹੀ ਡੂੰਘਾ ।੧੫।

ਜੀਉ—ਜਿੰਦ । ਪਿੰਡੁ—ਸਰੀਰ । ਕੇਰਾ—ਦਾ । ਸਚਾ—ਸਦਾ ਕਾਇਮ ਰਹਿਣ ਵਾਲਾ । ਠਾਕੁਰੁ—ਮਾਲਕ । ਜਾਪਿ—ਜਪ ਕੇ । ਸਮਾਹਾ—ਲੀਨ ਹੋ ਜਾਂਦਾ ਹੈ ।੧੬।

**ਅਰਥ** :—ਹੇ ਭਾਈ ! ਮਾਇਆ ਦੀ ਭਟਕਣ ਮਨ ਦੇ ਮੁਰੀਦ ਮਨੁੱਖ ਦੇ ਸਰੀਰ ਦੀ ਅਗਵਾਈ ਕਰਦੀ ਹੈ, (ਇਸ) ਖੋਟੀ ਮਤਿ ਦੇ ਕਾਰਨ ਮਨਮੁਖ ਆਤਮਕ ਮੌਤ ਸਹੇੜ ਲੈਂਦਾ ਹੈ, ਤੇ, ਸਦਾ ਖ਼ੁਆਰ ਹੁੰਦਾ ਹੈ । ਮਨਮੁਖ ਆਪਣੇ ਮਨ ਨੂੰ ਕਾਮ ਵਿਚ, ਕ੍ਰੋਧ ਵਿਚ, ਮਾਇਆ ਦੇ ਮੋਹ ਵਿਚ ਜੋੜੀ ਰੱਖਦਾ ਹੈ, (ਇਸ ਵਾਸਤੇ) ਉਸ ਨੂੰ ਕਦੇ ਭੀ ਆਤਮਕ ਆਨੰਦ ਨਹੀਂ ਮਿਲਦਾ ।੧੩।

ਹੇ ਭਾਈ ! ਗੁਰੂ ਦਾ ਸ਼ਬਦ ਜਿਸ ਮਨੁੱਖ ਦੇ ਸੋਨੇ ਵਰਗੇ ਪਵਿੱਤਰ ਸਰੀਰ ਦਾ ਆਗੂ ਬਣਿਆ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਨਾਲ ਪਿਆਰ ਬਣਾਈ ਰੱਖਦਾ ਹੈ ਤੇ ਹਰ ਵੇਲੇ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦਾ ਹੈ । ਉਹ ਮਨੁੱਖ ਉਸ ਲਾ-ਮਕਾਨ ਪਰਮਾਤਮਾ ਨੂੰ ਸਭ ਸਰੀਰਾਂ ਵਿਚ (ਵੱਸਦਾ) ਵੇਖ ਲੈਂਦਾ ਹੈ, ਉਸ ਦੀ ਰਜ਼ਾ ਨੂੰ ਮਿੱਠਾ ਮੰਨ ਕੇ ਉਸ ਵਿਚ ਲੀਨ ਰਹਿੰਦਾ ਹੈ ।੧੪।

ਪਰ, ਹੇ ਭਾਈ ! (ਇਹ ਸ਼ਬਦ ਦੀ ਦਾਤਿ) ਦੇ ਸਕਣ ਵਾਲਾ ਪਰਮਾਤਮਾ ਆਪ ਹੀ ਦੇਂਦਾ ਹੈ, ਉਸ ਦੇ ਸਾਹਮਣੇ ਕਿਸੇ ਦਾ ਜ਼ੋਰ ਨਹੀਂ ਚੱਲ ਸਕਦਾ । ਉਹ ਆਪ ਹੀ ਬਖ਼ਸ਼ਸ਼ ਕਰਦਾ ਹੈ ਤੇ ਗੁਰੂ ਦੇ ਸ਼ਬਦ ਵਿਚ ਜੋੜਦਾ ਹੈ । ਹੇ ਭਾਈ ! ਉਸ ਮਾਲਕ-ਪ੍ਰਭੂ ਦਾ ਹੁਕਮ ਬਹੁਤ ਗੰਭੀਰ ਹੈ ।੧੫।

ਹੇ ਭਾਈ ! ਇਹ ਜਿੰਦ ਤੇ ਇਹ ਸਰੀਰ ਸਭ ਕੁਝ ਉਸ ਪਰਮਾਤਮਾ ਦਾ ਦਿੱਤਾ ਹੋਇਆ ਹੈ । ਹੇ ਭਾਈ ! ਮੇਰਾ ਉਹ ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ । ਹੇ ਨਾਨਕ ! (ਕੋਈ ਭਾਗਾਂ ਵਾਲਾ ਮਨੁੱਖ) ਗੁਰੂ ਦੀ ਬਾਣੀ ਦੀ ਰਾਹੀਂ ਉਸ ਪਰਮਾਤਮਾ ਨੂੰ ਲੱਭ ਲੈਂਦਾ ਹੈ, ਉਸ ਹਰੀ ਦੇ ਨਾਮ ਦਾ ਜਾਪ ਜਪ ਕੇ ਉਸ ਵਿਚ ਸਮਾਇਆ ਰਹਿੰਦਾ ਹੈ ।੧੬।੫।੧੪।

**ਮਾਰੂ ਮਹਲਾ ੩ ॥ ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥ ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥੧॥ ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥ ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥੨॥ ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥ ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥੩॥ ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥ ਮੈਲੁ ਨ ਲਾਗੈ ਸਚਿ ਸਮਾਵੈ ॥ ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ ॥੪॥ {ਪੰਨਾ ੧੦੫੮}**

**ਪਦ ਅਰਥ** :—ਬੀਚਾਰੁ—ਬਾਣੀ ਦੀ ਵਿਚਾਰ, ਹਰਿ-ਨਾਮ ਨੂੰ ਮਨ ਵਿਚ ਵਸਾਣਾ । ਨਾਦ—ਜੋਗੀਆਂ ਦਾ ਸਿੰਙੀ ਆਦਿਕ ਵਜਾਣਾ । ਪ੍ਰਭ ਭਾਵੈ—ਪ੍ਰਭੂ ਨੂੰ ਚੰਗੀ ਲੱਗਦੀ ਹੈ ।੧।

ਉਲਟਿ—(ਮਾਇਆ ਵਲੋਂ) ਮੋੜ ਕੇ । ਪਰਾਵੈ—ਰੋਕਦਾ ਹੈ । ਬਾਣੀ—ਗੁਰੂ ਦੀ ਬਾਣੀ । ਵਜਾਵੈ—ਵਜਾਂਦਾ ਹੈ । ਸਚਿ—ਸਦਾ-ਥਿਰ ਹਰਿ-ਨਾਮ ਵਿਚ । ਰਤੇ—ਰੱਤੇ, ਮਸਤ । ਬੈਰਾਗੀ—ਨਿਰਲੇਪ । ਨਿਜ ਘਰਿ—ਆਪਣੇ ਘਰ ਵਿਚ, ਸ੍ਵੈ-ਸਰੂਪ ਵਿਚ, ਪ੍ਰਭੂ-ਚਰਨਾਂ ਵਿਚ ।੨।

ਸਾਖੀ—ਸਿੱਖਿਆ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਭਾਖੀ—ਉਚਾਰਦਾ ਹੈ । ਸਚੈ ਸਬਦੇ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਸਚੁ—ਸਦਾ-ਥਿਰ ਹਰਿ-ਨਾਮ । ਸੁਭਾਖੀ—ਪ੍ਰੇਮ ਨਾਲ ਉਚਾਰਦਾ ਹੈ । ਸਚਿ ਰੰਗਿ—ਸਦਾ-ਥਿਰ ਪ੍ਰੇਮ-ਰੰਗ ਵਿਚ । ਮਨੁ ਮੇਰਾ—'ਮੇਰਾ ਮੇਰਾ' ਕੂਕਣ ਵਾਲਾ ਮਨ, ਮਮਤਾ ਵਿਚ ਫਸਿਆ ਮਨ । ਸਚੇ ਸਚਿ—ਸਦਾ-ਥਿਰ ਪ੍ਰਭੂ ਵਿਚ ਹੀ ।੩।

ਸਤ ਸਰਿ—ਸੰਤੋਖ-ਸਰੋਵਰ ਵਿਚ । ਨਾਵੈ—ਇਸ਼ਨਾਨ ਕਰਦਾ ਹੈ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਚੋ ਸਚੁ ਕਮਾਵੈ—ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਸਦ—ਸਦਾ । ਦ੍ਰਿੜਾਇਦਾ—ਹਿਰਦੇ ਵਿਚ ਪੱਕੀ ਕਰ ਲੈਂਦਾ ਹੈ ।੪।

**ਅਰਥ** :—(ਜੋਗੀ ਨਾਦ ਵਜਾਂਦੇ ਹਨ, ਪੰਡਿਤ ਵੇਦ ਪੜ੍ਹਦੇ ਹਨ, ਪਰ) ਹਰਿ-ਨਾਮ ਨੂੰ ਮਨ ਵਿਚ ਵਸਾਣਾ ਹੀ ਗੁਰਮੁਖ (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ) ਵਾਸਤੇ ਨਾਦ (ਦਾ ਵਜਾਣਾ ਅਤੇ) ਵੇਦ (ਦਾ ਪਾਠ) ਹੈ । ਬੇਅੰਤ ਪ੍ਰਭੂ ਦਾ ਸਿਮਰਨ ਹੀ ਗੁਰਮੁਖ ਲਈ ਗਿਆਨ (-ਚਰਚਾ) ਅਤੇ ਸਮਾਧੀ ਹੈ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਉਹ) ਕਾਰ ਕਰਦਾ ਹੈ ਜੋ ਪ੍ਰਭੂ ਨੂੰ ਚੰਗੀ ਲੱਗਦੀ ਹੈ (ਗੁਰਮੁਖ ਪਰਮਾਤਮਾ ਦੀ ਰਜ਼ਾ ਵਿਚ ਤੁਰਦਾ ਹੈ) । (ਇਸ ਤਰ੍ਹਾਂ) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪੂਰਨ ਪ੍ਰਭੂ ਦਾ ਮਿਲਾਪ ਹਾਸਲ ਕਰ ਲੈਂਦਾ ਹੈ ।੧।

ਹੇ ਭਾਈ ! ਗੁਰੂ ਦੀ ਸਰਨ ਰਹਿਣ ਵਾਲਾ ਮਨੁੱਖ (ਆਪਣੇ) ਮਨ ਨੂੰ (ਮਾਇਆ ਦੇ ਮੋਹ ਵੱਲੋਂ) ਰੋਕ ਰੱਖਦਾ ਹੈ ਉਹ ਗੁਰਬਾਣੀ ਨੂੰ ਹਿਰਦੇ ਵਿਚ ਵਸਾਂਦਾ ਹੈ (ਮਾਨੋ, ਜੋਗੀ ਵਾਂਗ) ਨਾਦ ਵਜਾ ਰਿਹਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਰੰਗੇ ਰਹਿੰਦੇ ਹਨ, (ਇਸ ਤਰ੍ਹਾਂ) ਮਾਇਆ ਵਲੋਂ ਨਿਰਲੇਪ ਰਹਿ ਕੇ ਪ੍ਰਭੂ-ਚਰਨਾਂ ਵਿਚ ਟਿਕੇ ਰਹਿੰਦੇ ਹਨ ।੨।

ਹੇ ਭਾਈ ! ਜਿਹੜਾ ਮਨੁੱਖ ਆਤਮਕ ਜੀਵਨ ਦੇਣ ਵਾਲੀ ਗੁਰਬਾਣੀ ਉਚਾਰਦਾ ਰਹਿੰਦਾ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਦੀ ਰਾਹੀਂ ਸਦਾ-ਥਿਰ ਹਰਿ-ਨਾਮ ਸਿਮਰਦਾ ਰਹਿੰਦਾ ਹੈ, ਉਸ ਦਾ ਮਮਤਾ ਵਿਚ ਫਸਣ ਵਾਲਾ ਮਨ ਸਦਾ ਹਰਿ-ਨਾਮ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਹੀ ਲੀਨ ਰਹਿੰਦਾ ਹੈ ।੩।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ, ਉਹ ਸੰਤੋਖ ਦੇ ਸਰੋਵਰ (ਹਰਿ-ਨਾਮ) ਵਿਚ ਇਸ਼ਨਾਨ ਕਰਦਾ ਹੈ; ਉਸ ਨੂੰ (ਵਿਕਾਰਾਂ ਦੀ) ਮੈਲ ਨਹੀਂ ਚੰਬੜਦੀ, ਉਹ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ । ਉਹ ਮਨੁੱਖ ਹਰ ਵੇਲੇ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਹੀ ਕਮਾਈ ਕਰਦਾ ਹੈ, ਉਹ ਮਨੁੱਖ ਸਦਾ ਨਾਲ ਨਿਭਣ ਵਾਲੀ ਭਗਤੀ (ਆਪਣੇ ਹਿਰਦੇ ਵਿਚ) ਪੱਕੇ ਤੌਰ ਤੇ ਟਿਕਾਈ ਰੱਖਦਾ ਹੈ ।੫।

**ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥ ਗੁਰਮੁਖਿ ਸਚੁ ਕਮਾਵੈ ਕਰਣੀ ॥ ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ ॥੫॥ ਗੁਰਮੁਖਿ ਸਚੀ ਊਤਮ ਬਾਣੀ ॥ ਗੁਰਮੁਖਿ ਸਚੋ ਸਚੁ ਵਖਾਣੀ ॥ ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ ॥੬॥ ਗੁਰਮੁਖਿ ਹੋਵੈ ਸੁ ਸੋਝੀ ਪਾਏ ॥ ਹਉਮੈ ਮਾਇਆ ਭਰਮੁ ਗਵਾਏ ॥ ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ ॥੭॥ ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥ ਭਾਇ ਭਗਤਿ ਸਦਾ ਰੰਗਿ ਰਾਤਾ ਆਪੁ ਗਵਾਇ ਸਮਾਇਦਾ ॥੮॥ {ਪੰਨਾ ੧੦੫੮-੧੦੫੯}**

**ਪਦ ਅਰਥ** :—ਸਚੁ—ਸਦਾ-ਥਿਰ ਹਰਿ-ਨਾਮ । ਬੈਣੀ—ਬਚਨਾਂ ਵਿਚ । ਸਚੁ—ਸਦਾ-ਥਿਰ ਪ੍ਰਭੂ । ਨੈਣੀ—ਨੈਣੀਂ, ਅੱਖਾਂ ਵਿਚ । ਕਰਣੀ—ਕਰਨ-ਜੋਗ ਕੰਮ {ਕਰਣੀਯ} । ਸਚੁ ਕਮਾਵੈ—ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਸਦ—ਸਦਾ । ਕਹੈ—ਉਚਾਰਦਾ ਹੈ ।੫।

ਸਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ । ਸਚੋ ਸਚੁ—ਸਦਾ-ਥਿਰ ਨਾਮ ਹੀ ਨਾਮ । ਸਦ—ਸਦਾ । ਸੇਵਹਿ—ਸਿਮਰਦੇ ਹਨ । ਸਬਦੁ—ਸਿਫ਼ਤਿ-ਸਾਲਾਹ ਦੀ ਬਾਣੀ ।੬।

ਸੁ—ਉਹ {ਇਕ-ਵਚਨ} । ਮਾਇਆ ਭਰਮੁ—ਮਾਇਆ ਵਾਲੀ ਭਟਕਣਾ । ਦਰਿ ਸਚੈ—ਸਦਾ-ਥਿਰ ਦੇ ਦਰ ਤੇ, ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ । ਗੁਰ ਕੀ ਪਉੜੀ—ਗੁਰੂ ਦੀ ਦੱਸੀ ਹੋਈ ਪੌੜੀ (ਜਿਸ ਦੀ ਰਾਹੀਂ ਪ੍ਰਭੂ-ਚਰਨਾਂ ਵਿਚ ਪਹੁੰਚ ਸਕੀਦਾ ਹੈ) ।੭।

ਸਚੁ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਸਾਰ—ਸ੍ਰੇਸ਼ਟ । ਸੰਜਮੁ—(ਵਿਕਾਰਾਂ ਤੋਂ ਬਚਣ ਲਈ) ਪਰਹੇਜ਼ । ਸਾਰੁ ਸੰਜਮੁ—ਵਧੀਆ ਸੰਜਮ । ਕਰਣੀ—ਕਰਨ-ਜੋਗ ਕੰਮ । ਮੋਖ ਦੁਆਰੁ—(ਵਿਕਾਰਾਂ ਤੋਂ) ਖ਼ਲਾਸੀ ਪਾਣ ਦਾ ਦਰਵਾਜ਼ਾ । ਭਾਇ—ਪ੍ਰੇਮ ਵਿਚ । ਰੰਗਿ—ਰੰਗ ਵਿਚ । ਆਪੁ—ਆਪਾ-ਭਾਵ ।੮।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦੇ ਬਚਨਾਂ ਵਿਚ ਪ੍ਰਭੂ ਵੱਸਦਾ ਹੈ, ਉਸ ਦੀਆਂ ਅੱਖਾਂ ਵਿਚ ਪ੍ਰਭੂ ਵੱਸਦਾ ਹੈ (ਉਹ ਹਰ ਵੇਲੇ ਨਾਮ ਸਿਮਰਦਾ ਹੈ, ਹਰ ਪਾਸੇ ਪਰਮਾਤਮਾ ਨੂੰ ਹੀ ਵੇਖਦਾ

ਹੈ), ਉਹ ਸਦਾ-ਥਿਰ ਪ੍ਰਭੂ ਦੇ ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਇਹੀ ਉਸ ਵਾਸਤੇ ਕਰਨ-ਜੋਗ ਕੰਮ ਹੈ। ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਦਿਨ ਰਾਤ ਸਦਾ ਹੀ ਸਿਮਰਨ ਕਰਦਾ ਹੈ, ਤੇ, ਹੋਰਨਾਂ ਨੂੰ ਸਿਮਰਨ ਕਰਨ ਲਈ ਪ੍ਰੇਰਦਾ ਹੈ ।੫।

ਹੇ ਭਾਈ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਉੱਤਮ ਬਾਣੀ ਹੀ ਗੁਰਮੁਖ (ਸਦਾ ਉਚਾਰਦਾ ਹੈ), ਉਹ ਹਰ ਵੇਲੇ ਸਦਾ-ਥਿਰ ਪ੍ਰਭੂ ਦਾ ਨਾਮ ਹੀ ਉਚਾਰਦਾ ਹੈ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਸਦਾ ਹੀ ਸਦਾ-ਥਿਰ ਪਰਮਾਤਮਾ ਦੀ ਸੇਵਾ-ਭਗਤੀ ਕਰਦੇ ਹਨ । ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ (ਹੋਰਨਾਂ ਨੂੰ ਭੀ) ਬਾਣੀ ਹੀ ਸੁਣਾਂਦਾ ਹੈ ।੬।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰ ਲੈਂਦਾ ਹੈ, ਉਹ ਆਪਣੇ ਅੰਦਰੋਂ ਹਉਮੈ ਅਤੇ ਮਾਇਆ ਵਾਲੀ ਭਟਕਣਾ ਦੂਰ ਕਰ ਲੈਂਦਾ ਹੈ । ਉਹ ਮਨੁੱਖ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜ ਕੇ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ । ਇਹੀ ਹੈ ਗੁਰੂ ਦੀ (ਦੱਸੀ ਹੋਈ) ਉੱਚੀ ਤੇ ਉੱਤਮ ਪੌੜੀ (ਜਿਸ ਦੀ ਰਾਹੀਂ ਮਨੁੱਖ ਉੱਚੇ ਆਤਮਕ ਮੰਡਲਾਂ ਵਿਚ ਚੜ੍ਹ ਕੇ ਪ੍ਰਭੂ ਨੂੰ ਜਾ ਮਿਲਦਾ ਹੈ) ।੭।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਸਦਾ-ਥਿਰ ਹਰਿ-ਨਾਮ ਸਿਮਰਦਾ ਹੈ—ਇਹੀ ਹੈ ਉਸ ਦਾ ਕਰਨ-ਜੋਗ ਕੰਮ, ਇਹੀ ਹੈ ਉਸ ਦੇ ਵਾਸਤੇ (ਵਿਕਾਰਾਂ ਤੋਂ ਬਚਣ ਲਈ) ਵਧੀਆ ਜੀਵਨ-ਜੁਗਤਿ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਵਿਕਾਰਾਂ ਤੋਂ) ਖ਼ਲਾਸੀ ਪਾਣ ਵਾਲਾ (ਇਹ) ਦਰਵਾਜ਼ਾ ਲੱਭ ਲੈਂਦਾ ਹੈ । ਗੁਰੂ ਦੀ ਸਰਨ ਰਹਿਣ ਵਾਲਾ ਮਨੁੱਖ ਪ੍ਰਭੂ ਦੇ ਪ੍ਰੇਮ ਵਿਚ ਪ੍ਰਭੂ ਦੀ ਭਗਤੀ ਵਿਚ ਪ੍ਰਭੂ ਦੇ ਨਾਮ-ਰੰਗ ਵਿਚ ਸਦਾ ਰੰਗਿਆ ਰਹਿੰਦਾ ਹੈ, ਉਹ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਕੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ ।੮।

**ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ ॥ ਸਚੈ ਨਾਮਿ ਸਦਾ ਲਿਵ ਲਾਏ ॥ ਜੋ ਤਿਸੁ ਭਾਵੈ ਸੋਈ ਕਰਸੀ ਜੋ ਸਚੇ ਮਨਿ ਭਾਇਦਾ ॥੯॥ ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥ ਜਾ ਤਿਸੁ ਭਾਵੈ ਤਾ ਮੰਨਿ ਵਸਾਏ ॥ ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ ॥੧੦॥ ਮਨ ਹਠਿ ਕਰਮ ਕਰੇ ਸੋ ਛੀਜੈ ॥ ਬਹੁਤੇ ਭੇਖ ਕਰੇ ਨਹੀ ਭੀਜੈ ॥ ਬਿਖਿਆ ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ ॥੧੧॥ ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥ ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥੧੨॥ {ਪੰਨਾ ੧੦੫੯}**

**ਪਦ ਅਰਥ** :—ਖੋਜਿ—ਖੋਜ ਕੇ । ਸਚੈ ਨਾਮਿ—ਸਦਾ-ਥਿਰ ਹਰਿ-ਨਾਮ ਵਿਚ । ਲਿਵ—ਲਗਨ । ਤਿਸੁ—ਉਸ ਪਰਮਾਤਮਾ ਨੂੰ । ਭਾਵੈ—ਚੰਗਾ ਲੱਗਦਾ ਹੈ । ਕਰਸੀ—ਕਰੇਗਾ, ਕਰਦਾ ਹੈ । ਸਚੇ ਮਨਿ—ਸਦਾ-ਥਿਰ ਪ੍ਰਭੂ ਦੇ ਮਨ ਵਿਚ ।੯।

ਜਾ—ਜਾਂ, ਜਦੋਂ । ਮੰਨਿ—ਮਨਿ, ਮਨ ਵਿਚ । ਆਪਣੈ ਭਾਣੈ—ਆਪਣੀ ਰਜ਼ਾ ਵਿਚ । ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ ।੧੦।

ਮਨ ਹਠਿ—ਮਨ ਦੇ ਹਠ ਨਾਲ । ਛੀਜੈ—ਛਿੱਜਦਾ ਜਾਂਦਾ ਹੈ, (ਆਤਮਕ ਜੀਵਨ ਵੱਲੋਂ) ਕਮਜ਼ੋਰ ਹੁੰਦਾ ਜਾਂਦਾ ਹੈ । ਭੇਖ—ਧਾਰਮਿਕ ਪਹਿਰਾਵੇ । ਬਿਖਿਆ—ਮਾਇਆ । ਦੁਖੇ ਦੁਖਿ—ਨਿਰੇ ਦੁੱਖ ਵਿਚ ਹੀ ।੧੧।

ਸੁਖੁ—ਆਤਮਕ ਆਨੰਦ । ਕਮਾਏ—ਖੱਟਦਾ ਹੈ । ਸਮ—ਬਰਾਬਰ ।੧੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਸਦਾ-ਥਿਰ ਹਰਿ-ਨਾਮ ਵਿਚ ਸਦਾ ਆਪਣੀ ਸੁਰਤਿ ਜੋੜੀ ਰੱਖਦਾ ਹੈ । ਉਹ ਮਨੁੱਖ (ਆਪਣੇ) ਮਨ ਨੂੰ ਖੋਜ ਕੇ (ਇਹ ਨਿਸ਼ਚਾ ਬਣਾਂਦਾ ਹੈ, ਤੇ ਹੋਰਨਾਂ ਨੂੰ ਭੀ ਇਹ) ਸੁਣਾਂਦਾ ਹੈ ਕਿ ਜੋ ਕੁਝ ਉਸ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਉਹੀ ਕੁਝ ਉਹ ਕਰਦਾ ਹੈ, (ਜਗਤ ਵਿਚ ਉਹੀ ਕੁਝ ਉਹ ਹੈ) ਜੋ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਮਨ ਵਿਚ ਭਾ ਜਾਂਦਾ ਹੈ ।੯।

ਹੇ ਭਾਈ ! (ਗੁਰਮੁਖਿ ਮਨੁੱਖ ਹੋਰਨਾਂ ਨੂੰ ਭੀ ਇਹੀ ਸੁਣਾਂਦਾ ਹੈ ਕਿ) ਜਦੋਂ ਪਰਮਾਤਮਾ ਦੀ ਰਜ਼ਾ ਹੁੰਦੀ ਹੈ ਤਦੋਂ ਉਹ ਮਨੁੱਖ ਨੂੰ ਗੁਰੂ ਮਿਲਾਂਦਾ ਹੈ, ਤਦੋਂ ਉਸ ਦੇ ਮਨ ਵਿਚ (ਆਪਣਾ ਨਾਮ) ਵਸਾਂਦਾ ਹੈ । ਜਿਸ ਮਨੁੱਖ ਨੂੰ ਪਰਮਾਤਮਾ ਆਪਣੀ ਰਜ਼ਾ ਵਿਚ ਰੱਖਦਾ ਹੈ, ਉਹ ਮਨੁੱਖ ਸਦਾ ਉਸ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ । (ਹੇ ਭਾਈ ! ਗੁਰਮੁਖ ਇਹ ਯਕੀਨ ਬਣਾਂਦਾ ਹੈ ਕਿ) ਪ੍ਰਭੂ ਆਪਣੀ ਰਜ਼ਾ ਅਨੁਸਾਰ ਹੀ (ਆਪਣਾ ਨਾਮ) ਮਨੁੱਖ ਦੇ ਮਨ ਵਿਚ ਵਸਾਂਦਾ ਹੈ ।੧੦।

ਹੇ ਭਾਈ ! ਜਿਹੜਾ ਮਨੁੱਖ ਮਨ ਦੇ ਹਠ ਨਾਲ (ਹੀ ਮਿਥੇ ਹੋਏ ਧਾਰਮਿਕ) ਕਰਮ ਕਰਦਾ ਹੈ ਉਹ (ਆਤਮਕ ਜੀਵਨ ਵਲੋਂ) ਕਮਜ਼ੋਰ ਹੁੰਦਾ ਜਾਂਦਾ ਹੈ (ਅਜਿਹਾ ਮਨੁੱਖ) ਧਾਰਮਿਕ ਪਹਿਰਾਵੇ ਤਾਂ ਬਥੇਰੇ ਕਰਦਾ ਹੈ, ਪਰ (ਇਸ ਤਰ੍ਹਾਂ ਉਸ ਦਾ ਮਨ ਪ੍ਰਭੂ ਦੇ ਪਿਆਰ ਵਿਚ) ਭਿੱਜਦਾ ਨਹੀਂ ਹੈ ।

ਹੇ ਭਾਈ ! ਮਾਇਆ ਦੇ ਮੋਹ ਵਿਚ ਮਸਤ ਮਨੁੱਖ (ਜਿਹੜੇ ਭੀ ਕਰਮ ਕਰਨ, ਉਹ ਉਹਨਾਂ ਵਿਚੋਂ) ਦੁੱਖ (ਹੀ) ਖੱਟਦੇ ਹਨ । (ਹੇ ਭਾਈ ! ਮਾਇਆ ਦੇ ਮੋਹ ਦੇ ਕਾਰਨ ਮਨੁੱਖ) ਹਰ ਵੇਲੇ ਦੁੱਖ ਵਿਚ ਹੀ ਫਸਿਆ ਰਹਿੰਦਾ ਹੈ ।੧੧।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ (ਆਪਣੇ ਉੱਦਮਾਂ ਦੀ ਰਾਹੀਂ) ਆਤਮਕ ਆਨੰਦ ਖੱਟਦਾ ਹੈ, ਉਹ ਮਨੁੱਖ ਇਹ ਸਮਝ ਲੈਂਦਾ ਹੈ ਕਿ ਆਤਮਕ ਮੌਤ ਕੀਹ ਹੈ ਤੇ ਆਤਮਕ ਜੀਵਨ ਕੀਹ ਹੈ । ਹੇ ਭਾਈ ! ਜਿਹੜਾ ਮਨੁੱਖ ਮੌਤ ਅਤੇ ਜੀਵਨ ਨੂੰ (ਪਰਮਾਤਮਾ ਦੀ ਰਜ਼ਾ ਵਿਚ ਵਰਤਦਾ ਵੇਖ ਕੇ) ਇਕੋ ਜਿਹਾ ਸਮਝਦਾ ਹੈ (ਨਾਹ ਜੀਵਨ ਦੀ ਲਾਲਸਾ, ਨਾਹ ਮੌਤ ਤੋਂ ਡਰ), ਉਹ ਮਨੁੱਖ ਮੇਰੇ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ ।੧੨।

**ਗੁਰਮੁਖਿ ਮਰਹਿ ਸੁਹਹਿ ਪਰਵਾਣੁ ॥ ਆਵਣ ਜਾਣਾ ਸਬਦੁ ਪਛਾਣੁ ॥ ਮਰੈ ਨ ਜੰਮੈ ਨਾ ਦੁਖੁ ਪਾਏ ਮਨ ਹੀ ਮਨਹਿ ਸਮਾਇਦਾ ॥੧੩॥ ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥ ਹਉਮੈ ਵਿਚਹੁ ਮੋਹੁ ਚੁਕਾਇਆ ॥ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਦਰਿ ਸਚੈ ਸੋਭਾ ਪਾਇਦਾ ॥੧੪॥ ਆਪੇ ਕਰੇ ਕਰਾਏ ਆਪੇ ॥ ਆਪੇ ਵੇਖੈ ਥਾਪਿ ਉਥਾਪੇ ॥ ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ ਲੇਖੈ ਪਾਇਦਾ ॥੧੫॥ ਗੁਰਮੁਖਿ ਸਚੋ ਸਚੁ ਕਮਾਵੈ ॥ ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥ ਨਾਨਕ ਨਾਮਿ ਰਤੇ ਵੀਚਾਰੀ ਨਾਮੇ ਨਾਮਿ ਸਮਾਇਦਾ ॥੧੬॥੧॥੧੫॥ {ਪੰਨਾ ੧੦੫੯}**

**ਪਦ ਅਰਥ** :—ਮਰਹਿ—ਮਰਦੇ ਹਨ, ਆਪਾ-ਭਾਵ ਮਿਟਾਂਦੇ ਹਨ । ਸੁਹਹਿ—ਸੋਭਦੇ ਹਨ, ਆਤਮਕ ਜੀਵਨ ਸੋਹਣਾ ਬਣਾ ਲੈਂਦੇ ਹਨ । ਪਰਵਾਣੁ—(ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ । ਆਵਣ ਜਾਣਾ—ਜੰਮਣਾ ਮਰਨਾ । ਸਬਦੁ—(ਪਰਮਾਤਮਾ ਦਾ) ਹੁਕਮ । ਪਛਾਣੁ—ਸਮਝ । ਮਨ ਹੀ—ਮਨਿ ਹੀ, ਮਨ ਵਿਚ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਮਨਿ' ਦੀ 'ਿ' ਉੱਡ ਗਈ ਹੈ} । ਮਨਹਿ—ਮਨਿ ਹੀ, ਮਨ ਵਿਚ ਹੀ ।੧੩।

ਸੇ—ਉਹ {ਬਹੁ-ਵਚਨ} । ਚੁਕਾਇਆ—ਦੂਰ ਕਰ ਲਿਆ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ ।੧੪।

ਥਾਪਿ—ਪੈਦਾ ਕਰ ਕੇ । ਉਥਾਪੇ—ਨਾਸ ਕਰਦਾ ਹੈ । ਪ੍ਰਭ ਭਾਵੈ—ਪ੍ਰਭੂ ਨੂੰ ਚੰਗੀ ਲੱਗਦੀ ਹੈ । ਸਚੁ—ਸਦਾ-ਥਿਰ ਹਰਿ-ਨਾਮ । ਸੁਣਿ—ਸੁਣ ਕੇ । ਲੇਖੈ—ਲੇਖੇ ਵਿਚ । ਲੇਖੈ ਪਾਇਦਾ—ਪਰਵਾਨ ਕਰਦਾ ਹੈ ।੧੫।

ਸਚੋ ਸਚੁ—ਸੱਚ ਹੀ ਸੱਚ, ਸਦਾ ਹੀ ਹਰਿ-ਨਾਮ ਦਾ ਸਿਮਰਨ । ਨਾਮਿ—ਨਾਮ ਵਿਚ । ਵੀਚਾਰੀ—ਵਿਚਾਰਵਾਨ । ਨਾਮੇ ਨਾਮਿ—ਸਦਾ ਹੀ ਹਰਿ-ਨਾਮ ਵਿਚ ।੧੬।

**ਅਰਥ** :—ਹੇ ਭਾਈ ! ਗੁਰੂ ਦੇ ਸਨਮੁਖ ਹੋ ਕੇ ਜਿਹੜੇ ਮਨੁੱਖ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰਦੇ ਹਨ, ਉਹ ਸੋਹਣੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ ਉਹ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੁੰਦੇ ਹਨ (ਉਹ ਜੰਮਣ ਮਰਨ ਨੂੰ ਪਰਮਾਤਮਾ ਦਾ ਹੁਕਮ ਸਮਝਦੇ ਹਨ) । ਹੇ ਭਾਈ ! ਤੂੰ ਭੀ ਜੰਮਣ ਮਰਨ ਨੂੰ ਪ੍ਰਭੂ ਦਾ ਹੁਕਮ ਹੀ ਸਮਝ । (ਜਿਹੜਾ ਮਨੁੱਖ ਇਉਂ ਯਕੀਨ ਬਣਾਂਦਾ ਹੈ) ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਹ (ਇਹ) ਦੁੱਖ ਨਹੀਂ ਪਾਂਦਾ, ਉਹ (ਬਾਹਰ ਭਟਕਣ ਦੇ ਥਾਂ) ਸਦਾ ਹੀ ਅੰਤਰ ਆਤਮੇ ਟਿਕਿਆ ਰਹਿੰਦਾ ਹੈ ।੧੩।

ਹੇ ਭਾਈ ! ਉਹ ਮਨੁੱਖ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਗੁਰੂ ਮਿਲ ਪਿਆ । ਉਹ ਆਪਣੇ ਅੰਦਰੋਂ ਹਉਮੈ ਅਤੇ ਮਾਇਆ ਦਾ ਮੋਹ ਦੂਰ ਕਰ ਲੈਂਦੇ ਹਨ । ਹੇ ਭਾਈ ! ਜਿਸ ਮਨੁੱਖ ਦਾ ਮਨ ਪਵਿੱਤਰ ਹੋ ਜਾਂਦਾ ਹੈ, ਜਿਸ ਦੇ ਮਨ ਨੂੰ ਮੁੜ ਵਿਕਾਰਾਂ ਦੀ ਮੈਲ ਨਹੀਂ ਲੱਗਦੀ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਆਦਰ ਪਾਂਦਾ ਹੈ ।੧੪।

ਹੇ ਭਾਈ ! ਪ੍ਰਭੂ ਆਪ ਹੀ (ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ । ਆਪ ਹੀ (ਸਭ ਦੀ) ਸੰਭਾਲ ਕਰਦਾ ਹੈ, ਆਪ ਹੀ ਪੈਦਾ ਕਰ ਕੇ ਨਾਸ ਕਰਦਾ ਹੈ । ਹੇ ਭਾਈ ! ਗੁਰੂ ਦੇ ਸਨਮੁਖ ਹੋ ਕੇ ਕੀਤੀ ਹੋਈ ਸੇਵਾ-ਭਗਤੀ ਪ੍ਰਭੂ ਨੂੰ ਪਿਆਰੀ ਲੱਗਦੀ ਹੈ, (ਜੀਵ ਪਾਸੋਂ) ਹਰਿ-ਨਾਮ ਦਾ ਸਿਮਰਨ ਸੁਣ ਕੇ ਪਰਮਾਤਮਾ (ਉਸ ਦੀ ਇਹ ਮਿਹਨਤ ਪਰਵਾਨ ਕਰਦਾ ਹੈ ।੧੫।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਦਾ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਉਸ ਦਾ ਮਨ ਪਵਿਤਰ ਹੋ ਜਾਂਦਾ ਹੈ, ਉਸ ਨੂੰ ਵਿਕਾਰਾਂ ਦੀ ਮੈਲ ਨਹੀਂ ਲੱਗਦੀ । ਹੇ ਨਾਨਕ ! ਜਿਹੜੇ ਮਨੁੱਖ ਹਰਿ-ਨਾਮ ਵਿਚ ਮਸਤ ਰਹਿੰਦੇ ਹਨ, ਉਹ ਆਤਮਕ ਜੀਵਨ ਦੀ ਸੂਝ ਵਾਲੇ ਹੋ ਜਾਂਦੇ ਹਨ । (ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ) ਸਦਾ ਹਰਿ-ਨਾਮ ਵਿਚ ਹੀ ਲੀਨ ਰਹਿੰਦਾ ਹੈ ।੧੬।੧।੧੫।

**ਮਾਰੂ ਮਹਲਾ ੩ ॥ ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥ ਆਪੇ ਥਾਪਿ ਉਥਾਪਿ ਨਿਵਾਜੀ ॥ ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ ॥੧॥ ਕਾਇਆ ਕੋਟੁ ਹੈ ਆਕਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥ ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ ॥੨॥ ਕਾਇਆ ਕੰਚਨ ਕੋਟੁ ਅਪਾਰਾ ॥ ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥ ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ ॥੩॥ ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥ ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥ ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ ॥੪॥ {ਪੰਨਾ ੧੦੫੯}**

**ਪਦ ਅਰਥ** :—ਆਪੇ—ਆਪ ਹੀ । ਹੁਕਮਿ—ਹੁਕਮ ਨਾਲ । ਸਭ—ਸਾਰੀ । ਥਾਪਿ—ਪੈਦਾ ਕਰ ਕੇ । ਉਥਾਪਿ—ਉਥਾਪੇ, ਨਾਸ ਕਰਦਾ ਹੈ । ਨਿਵਾਜੀ—ਸੋਹਣੀ ਬਣਾਈ ਹੈ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ ।੧।

ਕੋਟੁ—ਕਿਲ੍ਹਾ । ਆਕਾਰਾ—(ਪਰਮਾਤਮਾ ਦਾ) ਸਰਗੁਣ ਰੂਪ । ਭਸਮ—ਸੁਆਹ । ਖੇਹੂ ਖੇਹ—ਖੇਹ ਵਿਚ ਹੀ ।੨।

ਕੰਚਨ ਕੋਟੁ—ਸੋਨੇ ਦਾ ਕਿਲ੍ਹਾ । ਅਪਾਰਾ—ਬੇਅੰਤ ਪ੍ਰਭੂ ਦਾ । ਰਵਿਆ—ਮੌਜੂਦ ਹੈ । ਸਬਦੁ ਅਪਾਰਾ—ਬੇਅੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਗੁਣ ਸਾਚੇ—ਸਦਾ-ਥਿਰ ਪ੍ਰਭੂ ਦੇ ਗੁਣ । ਮਿਲਿ ਪ੍ਰੀਤਮ—ਪ੍ਰੀਤਮ ਨੂੰ ਮਿਲ ਕੇ ।੩।

ਹਰਿ ਮੰਦਰੁ—ਹਰੀ ਦਾ ਮੰਦਰ, ਹਰੀ ਦਾ ਘਰ । ਸਵਾਰੇ—ਸੋਹਣਾ ਬਣਾਂਦਾ ਹੈ । ਮੁਰਾਰੇ—{ਮੁਰ—ਅਰਿ । ਮੁਰ ਦੈਂਤ ਦਾ ਵੈਰੀ} ਪਰਮਾਤਮਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਵਣਜਨਿ—ਵਣਜ ਕਰਦੇ ਹਨ, ਵਿਹਾਝਦੇ ਹਨ । ਨਦਰੀ—ਮਿਹਰ ਦੀ ਨਿਗਾਹ ਨਾਲ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੇ ਆਪ ਹੀ ਇਹ ਸਾਰੀ ਸ੍ਰਿਸ਼ਟੀ ਆਪਣੇ ਹੁਕਮ ਨਾਲ ਪੈਦਾ ਕੀਤੀ ਹੋਈ ਹੈ । ਪਰਮਾਤਮਾ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ (ਆਪ ਹੀ) ਨਾਸ ਕਰਦਾ ਹੈ (ਆਪ ਹੀ ਜੀਵਾਂ ਉਤੇ) ਮਿਹਰ ਕਰਦਾ ਹੈ । ਪ੍ਰਭੂ ਆਪ ਹੀ ਇਹ ਸਾਰਾ ਆਪਣਾ ਅਟੱਲ ਨਿਆਂ ਕਰਦਾ ਹੈ, ਆਪ ਹੀ (ਜੀਵ ਨੂੰ ਆਪਣੇ) ਸਦਾ-ਥਿਰ ਨਾਮ ਵਿਚ ਜੋੜੀ ਰੱਖਦਾ ਹੈ ।੧।

ਹੇ ਭਾਈ ! (ਇਹ ਮਨੁੱਖਾ) ਸਰੀਰ (ਮਾਨੋ ਇਕ) ਕਿਲ੍ਹਾ ਹੈ, ਇਹ ਪਰਮਾਤਮਾ ਦਾ ਦਿੱਸਦਾ-ਸਰੂਪ ਹੈ, (ਪਰ ਜੇ ਇਸ ਵਿਚ) ਮਾਇਆ ਦਾ ਮੋਹ (ਹੀ ਪ੍ਰਬਲ ਹੈ, ਜੇ ਇਸ ਵਿਚ ਮਾਇਆ ਦੇ ਮੋਹ ਦਾ ਹੀ) ਖਿਲਾਰਾ ਖਿਲਰਿਆ ਹੋਇਆ ਹੈ, ਤਾਂ ਪ੍ਰਭੂ ਦੀ ਸਿਫ਼ਤਿ-ਸਾਲਾਹ ਤੋਂ ਬਿਨਾ (ਇਹ ਸਰੀਰ) ਸੁਆਹ ਦੀ ਢੇਰੀ ਹੀ ਹੈ, (ਮਨੁੱਖ ਹਰਿ-ਨਾਮ ਤੋਂ ਵਾਂਜਿਆ ਰਹਿ ਕੇ ਇਸ ਸਰੀਰ ਨੂੰ) ਮਿੱਟੀ-ਖੇਹ ਵਿਚ ਹੀ ਰੋਲ ਦੇਂਦਾ ਹੈ ।੨।

ਹੇ ਭਾਈ ! ਜਿਸ ਸਰੀਰ ਵਿਚ ਬੇਅੰਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਹਰ ਵੇਲੇ ਮੌਜੂਦ ਹੈ, ਉਹ (ਮਨੁੱਖਾ) ਸਰੀਰ ਬੇਅੰਤ ਪਰਮਾਤਮਾ ਦੇ ਰਹਿਣ ਵਾਸਤੇ (ਮਾਨੋ) ਸੋਨੇ ਦਾ ਕਿਲ੍ਹਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਇਹ ਸਰੀਰ ਦੀ ਰਾਹੀਂ) ਸਦਾ-ਥਿਰ ਪਰਮਾਤਮਾ ਦੇ ਗੁਣ ਸਦਾ ਗਾਂਦਾ ਹੈ, ਉਹ ਪ੍ਰੀਤਮ ਪ੍ਰਭੂ ਨੂੰ ਮਿਲ ਕੇ ਆਤਮਕ ਆਨੰਦ ਮਾਣਦਾ ਹੈ ।੩।

ਹੇ ਭਾਈ ! ਇਹ ਮਨੁੱਖਾ ਸਰੀਰ ਪਰਮਾਤਮਾ ਦਾ (ਪਵਿੱਤਰ) ਘਰ ਹੈ, ਪਰਮਾਤਮਾ ਇਸ ਨੂੰ ਆਪ ਹੀ ਸੋਹਣਾ ਬਣਾਂਦਾ ਹੈ, ਇਸ ਵਿਚ ਵਿਚਾਰ-ਦੈਂਤਾਂ ਦੇ ਮਾਰਨ ਵਾਲਾ ਪ੍ਰਭੂ ਆਪ ਵੱਸਦਾ ਹੈ । ਹੇ ਭਾਈ ! ਜਿਹੜੇ ਜੀਵ-ਵਣਜਾਰੇ (ਇਸ ਸਰੀਰ ਵਿਚ) ਗੁਰੂ ਦੇ ਸ਼ਬਦ ਦੀ ਰਾਹੀਂ ਹਰਿ-ਨਾਮ ਦਾ ਵਣਜ ਕਰਦੇ ਹਨ, ਪ੍ਰਭੂ ਮਿਹਰ ਦੀ ਨਿਗਾਹ ਨਾਲ ਉਹਨਾਂ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ ।੪।

**ਸੋ ਸੂਚਾ ਜਿ ਕਰੋਧੁ ਨਿਵਾਰੇ ॥ ਸਬਦੇ ਬੂਝੈ ਆਪੁ ਸਵਾਰੇ ॥ ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ ॥੫॥ ਨਿਰਮਲ ਭਗਤਿ ਹੈ ਨਿਰਾਲੀ ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥੬॥ ਇਸੁ ਮਨ ਮੰਦਰ ਮਹਿ ਮਨੂਆ ਧਾਵੈ ॥ ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ ॥ ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ ਆਪੇ ਖੇਲੁ ਕਰਾਇਦਾ ॥੭॥ ਆਪਿ ਅਪਰੰਪਰੁ ਆਪਿ ਵੀਚਾਰੀ ॥ ਆਪੇ ਮੇਲੇ ਕਰਣੀ ਸਾਰੀ ॥ ਕਿਆ ਕੋ ਕਾਰ ਕਰੇ ਵੇਚਾਰਾ ਆਪੇ ਬਖਸਿ ਮਿਲਾਇਦਾ ॥੮॥** {ਪੰਨਾ ੧੦੫੯-੧੦੬੦}

**ਪਦ ਅਰਥ** :—ਸੂਚਾ—ਸੁੱਚਾ, ਸੁੱਚੇ ਹਿਰਦੇ ਵਾਲਾ । ਜਿ—ਜਿਹੜਾ ਮਨੁੱਖ । ਨਿਵਾਰੇ—ਦੂਰ ਕਰਦਾ ਹੈ । ਸਬਦੇ—ਸਬਦਿ, ਗੁਰੂ ਦੇ ਸ਼ਬਦ ਦੀ ਰਾਹੀਂ । ਬੂਝੈ—(ਆਤਮਕ ਜੀਵਨ ਨੂੰ) ਸਮਝਦਾ ਹੈ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਆਪੇ—ਆਪ ਹੀ । ਮੰਨਿ—ਮਨਿ, ਮਨ ਵਿਚ ।੫।

ਨਿਰਮਲ—(ਜੀਵਨ ਨੂੰ) ਪਵਿੱਤਰ ਕਰਨ ਵਾਲੀ । ਨਿਰਾਲੀ—ਅਨੋਖੀ (ਦਾਤਿ) । ਧੋਵਹਿ—ਧੋਂਦੇ ਹਨ {ਬਹੁ-ਵਚਨ} । ਵੀਚਾਰੀ—ਵਿਚਾਰਵਾਨ, ਸੁੰਦਰ ਵਿਚਾਰ ਦੇ ਮਾਲਕ । ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ ।੬।

ਮਨ ਮੰਦਰ ਮਹਿ—ਮਨ ਦੇ ਮੰਦਰ ਵਿਚ, ਸਰੀਰ ਵਿਚ । ਧਾਵੈ—ਭਟਕਦਾ ਫਿਰਦਾ ਹੈ । ਸੁਖੁ—ਆਤਮਕ ਆਨੰਦ । ਪਲਰਿ—ਪਰਾਲੀ ਦੇ ਵੱਟੇ । ਤਿਆਗਿ—ਤਿਆਗ ਕੇ । ਬਿਨੁ ਭੇਟੇ—ਮਿਲਣ ਤੋਂ ਬਿਨਾ । ਠਉਰ—ਟਿਕਾਣਾ, ਸ਼ਾਂਤੀ ।੭।

ਅਪਰੰਪਰੁ—ਪਰੇ ਤੋਂ ਪਰੇ ਪਰਮਾਤਮਾ, ਬੇਅੰਤ ਪ੍ਰਭੂ । ਵੀਚਾਰੀ—ਆਤਮਕ ਜੀਵਨ ਦੀ ਵਿਚਾਰ ਬਖ਼ਸ਼ਣ ਵਾਲਾ । ਸਾਰੀ—ਸ੍ਰੇਸ਼ਟ । ਕਰਣੀ—ਕਰਨ-ਜੋਗ ਕੰਮ । ਕੋ—ਕੋਈ ਜੀਵ । ਕਿਆ ਕਾਰ ਕਰੇ—ਕਿਹੜੀ ਕਾਰ ਕਰ ਸਕਦਾ ਹੈ ? ਬਖਸਿ—ਮਿਹਰ ਕਰ ਕੇ ।੮।

**ਅਰਥ** :—ਹੇ ਭਾਈ ! ਜਿਹੜਾ ਮਨੁੱਖ (ਆਪਣੇ ਅੰਦਰੋਂ) ਕ੍ਰੋਧ ਦੂਰ ਕਰ ਲੈਂਦਾ ਹੈ, ਉਹ ਪਵਿੱਤਰ ਹਿਰਦੇ ਵਾਲਾ ਬਣ ਜਾਂਦਾ ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਆਤਮਕ ਜੀਵਨ ਨੂੰ) ਸਮਝ ਲੈਂਦਾ ਹੈ, ਤੇ, ਆਪਣੇ ਜੀਵਨ ਨੂੰ ਸੰਵਾਰ ਲੈਂਦਾ ਹੈ । (ਪਰ, ਹੇ ਭਾਈ ! ਇਹ ਉਸ ਦੀ ਆਪਣੀ ਹੀ ਮਿਹਰ ਹੈ) ਪ੍ਰਭੂ ਆਪ ਹੀ (ਜੀਵ ਦੇ ਅੰਦਰ ਬੈਠਾ ਇਹ ਉੱਦਮ) ਕਰਦਾ ਹੈ, (ਜੀਵ ਪਾਸੋਂ) ਕਰਤਾਰ ਆਪ ਹੀ (ਇਹ ਕੰਮ) ਕਰਾਂਦਾ ਹੈ, ਆਪ ਹੀ (ਉਸ ਦੇ) ਮਨ ਵਿਚ (ਆਪਣਾ ਨਾਮ) ਵਸਾਂਦਾ ਹੈ ।੫।

ਹੇ ਭਾਈ ! ਪਰਮਾਤਮਾ ਦੀ ਭਗਤੀ (ਜੀਵਨ ਨੂੰ) ਪਵਿੱਤਰ ਕਰਨ ਵਾਲੀ (ਇਕ) ਅਨੋਖੀ (ਦਾਤਿ) ਹੈ । ਗੁਰੂ ਦੇ ਸ਼ਬਦ ਵਿਚ ਜੁੜ ਕੇ (ਭਗਤੀ ਦੇ ਅੰਮ੍ਰਿਤ ਨਾਲ ਜਿਹੜੇ ਮਨੁੱਖ ਆਪਣਾ) ਮਨ ਤਨ ਧੋਂਦੇ ਹਨ, ਉਹ ਸੁੰਦਰ ਵਿਚਾਰ ਦੇ ਮਾਲਕ ਬਣ ਜਾਂਦੇ ਹਨ । (ਇਸ ਭਗਤੀ ਦੀ ਰਾਹੀਂ) ਮਨੁੱਖ ਹਰ ਵੇਲੇ ਸਦਾ ਹੀ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿ ਸਕਦਾ ਹੈ । (ਪਰ ਇਹ ਉਸ ਦੀ ਮਿਹਰ ਹੀ ਹੈ) ਪਰਮਾਤਮਾ ਕਿਰਪਾ ਕਰ ਕੇ (ਆਪ ਹੀ ਜੀਵ ਪਾਸੋਂ ਆਪਣੀ) ਭਗਤੀ ਕਰਾਂਦਾ ਹੈ ।੬।

ਹੇ ਭਾਈ ! (ਮਨੁੱਖ ਦੇ) ਇਸ ਸਰੀਰ ਵਿਚ (ਰਹਿਣ ਵਾਲਾ) ਚੰਚਲ ਮਨ (ਹਰ ਵੇਲੇ) ਭਟਕਦਾ ਫਿਰਦਾ ਹੈ, (ਵਿਕਾਰਾਂ ਦੀ) ਪਰਾਲੀ ਦੀ ਖ਼ਾਤਰ ਆਤਮਕ ਆਨੰਦ ਨੂੰ ਤਿਆਗ ਕੇ ਬੜਾ ਦੁੱਖ ਪਾਂਦਾ ਹੈ । ਗੁਰੂ ਨੂੰ ਮਿਲਣ ਤੋਂ ਬਿਨਾ ਇਸ ਨੂੰ ਸ਼ਾਂਤੀ ਵਾਲਾ ਥਾਂ ਨਹੀਂ ਲੱਭਦਾ; (ਪਰ ਜੀਵ ਦੇ ਕੀਹ ਵੱਸ ? ਉਸ ਪਾਸੋਂ ਇਹ) ਖੇਡ ਪਰਮਾਤਮਾ ਆਪ ਹੀ ਕਰਾਂਦਾ ਹੈ ।੭।

ਹੇ ਭਾਈ ! ਬੇਅੰਤ ਪਰਮਾਤਮਾ ਆਪ ਹੀ ਆਤਮਕ ਜੀਵਨ ਦੀ ਵਿਚਾਰ ਬਖ਼ਸ਼ਣ ਵਾਲਾ ਹੈ, (ਨਾਮ ਜਪਣ ਦੀ) ਸ੍ਰੇਸ਼ਟ ਕਰਣੀ ਦੇ ਕੇ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ । ਜੀਵ ਵਿਚਾਰਾ ਆਪਣੇ ਆਪ ਕੋਈ (ਚੰਗਾ ਮੰਦਾ) ਕੰਮ ਨਹੀਂ ਕਰ ਸਕਦਾ । ਪਰਮਾਤਮਾ ਆਪ ਹੀ ਬਖ਼ਸ਼ਸ਼ ਕਰ ਕੇ (ਆਪਣੇ ਚਰਨਾਂ ਵਿਚ ਜੀਵ ਨੂੰ) ਜੋੜਦਾ ਹੈ ।੮।

**ਆਪੇ ਸਤਿਗੁਰੁ ਮੇਲੇ ਪੂਰਾ ॥ ਸਚੈ ਸਬਦਿ ਮਹਾਬਲ ਸੂਰਾ ॥ ਆਪੇ ਮੇਲੇ ਦੇ ਵਡਿਆਈ ਸਚੇ ਸਿਉ ਚਿਤੁ ਲਾਇਦਾ ॥੯॥ ਘਰ ਹੀ ਅੰਦਰਿ ਸਾਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਨਾਮੁ ਧਿਆਇਦਾ ॥੧੦॥ ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥ ਮਾਇਆ ਮੋਹਿ ਬਧਾ ਜਮਕਾਲੇ ॥ ਜਮ ਕੀ ਫਾਸੀ ਕਬਹੂ ਨ ਤੂਟੈ ਦੂਜੈ ਭਾਇ ਭਰਮਾਇਦਾ ॥੧੧॥ ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥ ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥ ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ ॥੧੨॥ {ਪੰਨਾ ੧੦੬੦}**

**ਪਦ ਅਰਥ** :—ਸਚੈ ਸਬਦਿ—ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਮਹਾ ਬਲ—ਬੜੇ (ਆਤਮਕ) ਬਲ ਵਾਲਾ । ਸੂਰਾ—ਸੂਰਮਾ, ਵਿਕਾਰਾਂ ਦਾ ਟਾਕਰਾ ਕਰਨ ਦੇ ਸਮਰੱਥ । ਦੇ—ਦੇਂਦਾ ਹੈ । ਸਾਚੇ ਸਿਉ—ਸਦਾ-ਥਿਰ ਪਰਮਾਤਮਾ ਨਾਲ ।੯।

ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਨਿਧਾਨੁ—(ਸਭ ਸੁਖਾਂ ਦਾ) ਖ਼ਜ਼ਾਨਾ । ਰਸਨਾ—ਜੀਭ ਨਾਲ ।੧੦।

ਦਿਸੰਤਰੁ—{ਦੇਸ-ਅੰਤਰੁ} ਹੋਰ ਹੋਰ ਦੇਸ । ਭਵੈ—ਭੌਂਦਾ ਫਿਰਦਾ ਹੈ । ਅੰਤਰੁ—ਅੰਦਰਲਾ, ਹਿਰਦਾ । ਮੋਹਿ—ਮੋਹ ਵਿਚ । ਬਧਾ—ਬੱਧਾ, ਬੱਝਾ ਹੋਇਆ । ਜਮਕਾਲੇ—ਜਮ ਕਾਲਿ, ਆਤਮਕ ਮੌਤ ਵਿਚ । ਜਮ—ਮੌਤ, ਜਮਦੂਤ । ਜਮ ਕੀ ਫਾਸੀ—ਜਮਦੂਤਾਂ ਦੀ ਫਾਹੀ, ਜਨਮ ਮਰਨ ਦੇ ਗੇੜ । ਦੂਜੈ ਭਾਇ—ਮਾਇਆ ਦੇ ਮੋਹ ਵਿਚ (ਪੈ ਕੇ) ।੧੧।

ਜਬ ਲਗੁ—ਜਦੋਂ ਤਕ । ਨ ਕਮਾਹੀ—ਨ ਕਮਾਹਿ, ਨਹੀਂ ਕਮਾਂਦੇ । ਸਬਦੁ ਨ ਕਮਾਹੀ—ਸ਼ਬਦ ਅਨੁਸਾਰ ਆਪਣਾ ਜੀਵਨ ਨਹੀਂ ਬਣਾਂਦੇ । ਸਬਦਿ—ਸ਼ਬਦ ਵਿਚ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ।੧੨।

**ਅਰਥ** :—ਹੇ ਭਾਈ ! (ਪਰਮਾਤਮਾ) ਆਪ ਹੀ (ਮਨੁੱਖ ਨੂੰ) ਪੂਰਾ ਗੁਰੂ ਮਿਲਾਂਦਾ ਹੈ, ਤੇ, ਸਿਫ਼ਤਿ-ਸਾਲਾਹ ਵਾਲੇ ਸ਼ਬਦ ਵਿਚ ਜੋੜ ਕੇ (ਵਿਕਾਰਾਂ ਦੇ ਟਾਕਰੇ ਤੇ) ਆਤਮਕ ਬਲ ਵਾਲਾ ਸੂਰਮਾ ਬਣਾ ਦੇਂਦਾ ਹੈ । ਪ੍ਰਭੂ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ, (ਉਸ ਨੂੰ ਲੋਕ ਪਰਲੋਕ ਦੀ) ਇੱਜ਼ਤ ਦੇਂਦਾ ਹੈ । ਹੇ ਭਾਈ ! (ਜਿਸ ਨੂੰ ਆਪਣੇ ਨਾਲ ਮਿਲਾਂਦਾ ਹੈ, ਉਹ ਮਨੁੱਖ) ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ (ਆਪਣਾ) ਚਿੱਤ ਜੋੜੀ ਰੱਖਦਾ ਹੈ ।੯।

ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਪਰਮਾਤਮਾ (ਹਰੇਕ ਮਨੁੱਖ ਦੇ) ਹਿਰਦੇ ਘਰ ਵਿਚ ਹੀ ਵੱਸਦਾ ਹੈ, ਪਰ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ (ਇਹ ਭੇਤ) ਸਮਝਦਾ ਹੈ । (ਜਿਹੜਾ ਇਹ ਭੇਤ ਸਮਝ ਲੈਂਦਾ ਹੈ) ਉਸ ਦੇ ਹਿਰਦੇ ਵਿਚ (ਸਾਰੇ ਸੁਖਾਂ ਦਾ) ਖ਼ਜ਼ਾਨਾ ਹਰਿ-ਨਾਮ ਟਿਕਿਆ ਰਹਿੰਦਾ ਹੈ, ਉਹ ਮਨੁੱਖ ਆਪਣੀ ਜੀਭ ਨਾਲ ਹਰਿ-ਨਾਮ ਜਪਦਾ ਰਹਿੰਦਾ ਹੈ ।੧੦।

ਹੇ ਭਾਈ ! (ਜਿਹੜਾ ਮਨੁੱਖ ਤਿਆਗ ਆਦਿਕ ਵਾਲਾ ਭੇਖ ਧਾਰ ਕੇ ਤੀਰਥ ਆਦਿਕ) ਹੋਰ ਹੋਰ ਥਾਂ ਭੌਂਦਾ ਫਿਰਦਾ ਹੈ, ਪਰ ਆਪਣੇ ਹਿਰਦੇ ਨੂੰ ਨਹੀਂ ਖੋਜਦਾ, ਉਹ ਮਨੁੱਖ ਮਾਇਆ ਦੇ ਮੋਹ ਵਿਚ ਬੱਝਾ ਰਹਿੰਦਾ ਹੈ, ਉਹ ਮਨੁੱਖ ਆਤਮਕ ਮੌਤ ਦੇ ਕਾਬੂ ਆਇਆ ਰਹਿੰਦਾ ਹੈ । ਉਸ ਦਾ ਜਨਮ ਮਰਨ ਦਾ ਗੇੜ ਕਦੇ ਨਹੀਂ ਮੁੱਕਦਾ, ਉਹ ਮਨੁੱਖ ਹੋਰ ਹੋਰ ਪਿਆਰ ਵਿਚ ਫਸ ਕੇ ਭਟਕਦਾ ਫਿਰਦਾ ਹੈ ।੧੧।

ਹੇ ਭਾਈ ! ਜਦੋਂ ਤਕ ਮਨੁੱਖ ਗੁਰੂ ਦੇ ਸ਼ਬਦ ਦੇ (ਹਿਰਦੇ ਵਿਚ ਵਸਾਣ ਦੀ) ਕਮਾਈ ਨਹੀਂ ਕਰਦੇ, ਕੋਈ ਜਪ ਕੋਈ ਤਪ ਕੋਈ ਸੰਜਮ (ਇਸ ਜੀਵਨ-ਸਫ਼ਰ ਵਿਚ) ਹੋਰ ਕੋਈ ਭੀ ਉੱਦਮ ਉਹਨਾਂ ਦੀ ਸਹਾਇਤਾ ਨਹੀਂ ਕਰਦਾ । ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲੈਂਦਾ ਹੈ, ਉਹ ਹਰ ਵੇਲੇ ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਵਿਚ ਲੀਨ ਰਹਿੰਦਾ ਹੈ ।੧੨।

**ਕਾਮ ਕਰੋਧੁ ਸਬਲ ਸੰਸਾਰਾ ॥ ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ ॥ ਸਤਿਗੁਰੁ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ ॥੧੩॥ ਪਉਣੁ ਪਾਣੀ ਹੈ ਬੈਸੰਤਰੁ ॥ ਮਾਇਆ ਮੋਹੁ ਵਰਤੈ ਸਭ ਅੰਤਰਿ ॥ ਜਿਨਿ ਕੀਤੇ ਜਾ ਤਿਸੈ ਪਛਾਣਹਿ ਮਾਇਆ ਮੋਹੁ ਚੁਕਾਇਦਾ ॥੧੪॥ ਇਕਿ ਮਾਇਆ ਮੋਹਿ ਗਰਬਿ ਵਿਆਪੇ ॥ ਹਉਮੈ ਹੋਇ ਰਹੇ ਹੈ ਆਪੇ ॥ ਜਮਕਾਲੈ ਕੀ ਖਬਰਿ ਨ ਪਾਈ ਅੰਤਿ ਗਇਆ ਪਛੁਤਾਇਦਾ ॥੧੫॥ ਜਿਨਿ ਉਪਾਏ ਸੋ ਬਿਧਿ ਜਾਣੈ ॥ ਗੁਰਮੁਖਿ ਦੇਵੈ ਸਬਦੁ ਪਛਾਣੈ ॥ ਨਾਨਕ ਦਾਸੁ ਕਹੈ ਬੇਨੰਤੀ ਸਚਿ ਨਾਮਿ ਚਿਤੁ ਲਾਇਦਾ ॥੧੬॥੨॥੧੬॥ {ਪੰਨਾ ੧੦੬੦}**

**ਪਦ ਅਰਥ** :—ਸਬਲ—ਸ-ਬਲ, ਬਲ ਵਾਲੇ । ਸੰਸਾਰਾ—ਸੰਸਾਰਿ, ਸੰਸਾਰ ਵਿਚ । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਸਭੁ—ਸਾਰਾ (ਉੱਦਮ) । ਪਸਾਰਾ—ਖਿਲਾਰਾ । ਸੇਵਹਿ—ਸਰਨ ਪੈਂਦੇ ਹਨ {ਬਹੁ-ਵਚਨ} । ਸੁਖੁ—ਆਤਮਕ ਆਨੰਦ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ।੧੩।

ਬੈਸੰਤਰੁ—ਅੱਗ । ਪਉਣੁ—ਹਵਾ । ਵਰਤੈ—ਪ੍ਰਭਾਵ ਪਾ ਰਿਹਾ ਹੈ । ਜਿਨਿ—ਜਿਸ ਪਰਮਾਤਮਾ ਨੇ । ਜਾ—ਜਦੋਂ । ਚੁਕਾਇਦਾ—ਦੂਰ ਕਰਦਾ ਹੈ ।੧੪।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਮੋਹਿ—ਮੋਹ ਵਿਚ । ਗਰਬਿ—ਅਹੰਕਾਰ ਵਿਚ । ਵਿਆਪੇ—ਫਸੇ ਹੋਏ । ਹੈ—ਹੈਂ । ਆਪੇ—ਆਪ ਹੀ । ਹਉਮੈ...ਹੈ—ਹਉਮੈ ਦਾ ਸਰੂਪ ਬਣੇ ਹੋਏ ਹਨ । ਜਮ ਕਾਲ—ਮੌਤ, ਆਤਮਕ ਮੌਤ । ਅੰਤਿ—ਅਖ਼ੀਰ ਵੇਲੇ ।੧੫।

ਜਿਨਿ—ਜਿਸ (ਪਰਮਾਤਮਾ) ਨੇ । ਬਿਧਿ—(ਆਤਮਕ ਮੌਤ ਤੋਂ ਬਚਾਣ ਦਾ) ਢੰਗ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪਾ ਕੇ । ਦੇਵੈ—('ਬਿਧਿ') ਦੇਂਦਾ ਹੈ । ਸਬਦੁ ਪਛਾਣੈ—(ਉਹ ਮਨੁੱਖ) ਗੁਰ-ਸ਼ਬਦ ਨੂੰ ਪਛਾਣਦਾ ਹੈ । ਸਚਿ ਨਾਮਿ—ਸਦਾ-ਥਿਰ ਹਰਿ-ਨਾਮ ਵਿਚ ।੧੬।

**ਅਰਥ** :—ਹੇ ਭਾਈ ! ਕਾਮ ਅਤੇ ਕ੍ਰੋਧ ਜਗਤ ਵਿਚ ਬੜੇ ਬਲੀ ਹਨ, (ਜੀਵ ਇਹਨਾਂ ਦੇ ਪ੍ਰਭਾਵ ਵਿਚ ਫਸੇ ਰਹਿੰਦੇ ਹਨ, ਪਰ ਦੁਨੀਆ ਨੂੰ ਪਤਿਆਉਣ ਦੀ ਖ਼ਾਤਰ ਤੀਰਥ-ਜਾਤ੍ਰਾ ਆਦਿਕ ਧਾਰਮਿਕ ਮਿਥੇ ਹੋਏ) ਅਨੇਕਾਂ ਕਰਮ (ਭੀ) ਕਰਦੇ ਹਨ । ਇਹ ਸਾਰਾ ਦੁੱਖਾਂ ਦਾ ਹੀ ਖਿਲਾਰਾ (ਬਣਿਆ ਰਹਿੰਦਾ) ਹੈ । ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਆਤਮਕ ਆਨੰਦ ਮਾਣਦੇ ਹਨ, (ਗੁਰੂ ਉਹਨਾਂ ਨੂੰ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੋੜਦਾ ਹੈ ।੧੩।

ਹੇ ਭਾਈ ! (ਉਂਞ ਤਾਂ ਇਸ ਸਰੀਰ ਦੇ) ਹਵਾ, ਪਾਣੀ, ਅੱਗ (ਆਦਿਕ ਸਾਦਾ ਜਿਹੇ ਹੀ ਤੱਤ ਹਨ, ਪਰ) ਸਭ ਜੀਵਾਂ ਦੇ ਅੰਦਰ ਮਾਇਆ ਦਾ ਮੋਹ (ਆਪਣਾ) ਜ਼ੋਰ ਬਣਾਈ ਰੱਖਦਾ ਹੈ । ਜਦੋਂ (ਕੋਈ ਵਡ-ਭਾਗੀ) ਉਸ ਪਰਮਾਤਮਾ ਨਾਲ ਸਾਂਝ ਪਾਂਦੇ ਹਨ ਜਿਸ ਨੇ (ਉਹਨਾਂ ਨੂੰ) ਪੈਦਾ ਕੀਤਾ ਹੈ, ਤਾਂ (ਉਹ ਪਰਮਾਤਮਾ ਉਹਨਾਂ ਦੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ ਦੇਂਦਾ ਹੈ ।੧੪।

ਹੇ ਭਾਈ ! ਕਈ (ਜੀਵ ਐਸੇ ਹਨ ਜੋ ਹਰ ਵੇਲੇ) ਮਾਇਆ ਦੇ ਮੋਹ ਵਿਚ ਅਹੰਕਾਰ ਵਿਚ ਗ੍ਰਸੇ ਰਹਿੰਦੇ ਹਨ, ਹਉਮੈ ਦਾ ਪੁਤਲਾ ਹੀ ਬਣੇ ਰਹਿੰਦੇ ਹਨ । (ਪਰ ਜਿਸ ਭੀ ਅਜਿਹੇ ਮਨੁੱਖ ਨੂੰ ਇਸ) ਆਤਮਕ ਮੌਤ ਦੀ ਸਮਝ ਨਹੀਂ ਪੈਂਦੀ, ਉਹ ਅੰਤ ਵੇਲੇ ਇੱਥੋਂ ਹੱਥ ਮਲਦਾ ਹੀ ਜਾਂਦਾ ਹੈ ।੧੫।

ਪਰ, ਹੇ ਭਾਈ ! (ਜੀਵਾਂ ਦੇ ਭੀ ਕੀਹ ਵੱਸ ?) ਜਿਸ ਪਰਮਾਤਮਾ ਨੇ (ਜੀਵ) ਪੈਦਾ ਕੀਤੇ ਹਨ ਉਹ ਹੀ (ਇਸ ਆਤਮਕ ਮੌਤ ਤੋਂ ਬਚਾਣ ਦਾ) ਢੰਗ ਜਾਣਦਾ ਹੈ । (ਉਹ ਇਹ ਸੂਝ ਜਿਸ ਜੀਵ ਨੂੰ) ਗੁਰੂ ਦੀ ਸਰਨ ਪਾ ਕੇ ਦੇਂਦਾ ਹੈ, ਉਹ ਗੁਰੂ ਦੇ ਸ਼ਬਦ ਨਾਲ ਸਾਂਝ ਪਾ ਲੈਂਦਾ ਹੈ । ਨਾਨਕ ਦਾਸ ਬੇਨਤੀ ਕਰਦਾ ਹੈ—ਹੇ ਭਾਈ ! ਉਹ ਮਨੁੱਖ ਆਪਣਾ ਚਿੱਤ ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਵਿਚ ਜੋੜੀ ਰੱਖਦਾ ਹੈ ।੧੬।੨।੧੬।

**ਮਾਰੂ ਮਹਲਾ ੩ ॥ ਆਦਿ ਜੁਗਾਦਿ ਦਇਆਪਤਿ ਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਤੁਧੁਨੋ ਸੇਵਹਿ ਸੇ ਤੁਝਹਿ ਸਮਾਵਹਿ ਤੂ ਆਪੇ ਮੇਲਿ ਮਿਲਾਇਦਾ ॥੧॥ ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਜੀਅ ਜੰਤ ਤੇਰੀ ਸਰਣਾਈ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ ਪਾਇਦਾ ॥੨॥ ਹੈ ਭੀ ਸਾਚਾ ਹੋਸੀ ਸੋਈ ॥ ਆਪੇ ਸਾਜੇ ਅਵਰੁ ਨ ਕੋਈ ॥ ਸਭਨਾ ਸਾਰ ਕਰੇ ਸੁਖਦਾਤਾ ਆਪੇ ਰਿਜਕੁ ਪਹੁਚਾਇਦਾ ॥੩॥ ਅਗਮ ਅਗੋਚਰੁ ਅਲਖ ਅਪਾਰਾ ॥ ਕੋਇ ਨ ਜਾਣੈ ਤੇਰਾ ਪਰਵਾਰਾ ॥ ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ ॥੪॥ {ਪੰਨਾ ੧੦੬੦}**

**ਪਦ ਅਰਥ** :—ਆਦਿ—(ਜਗਤ ਦੇ) ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੇਵਹਿ—ਸੇਵਾ-ਭਗਤੀ ਕਰਦੇ ਹਨ । ਸੇ—ਉਹ {ਬਹੁ-ਵਚਨ} । ਤੁਝਹਿ—ਤੇਰੇ ਵਿਚ । ਆਪੇ—ਆਪ ਹੀ । ਮੇਲਿ—ਮਿਲ ਕੇ ।੧।

ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਜੀਅ—{ਲਫ਼ਜ਼ 'ਜੀਵ' ਤੋਂ ਬਹੁ-ਵਚਨ} । ਭਾਵੈ—ਚੰਗਾ ਲੱਗਦਾ ਹੈ । ਮਾਰਗਿ—(ਸਹੀ ਜੀਵਨ-) ਰਸਤੇ ਉੱਤੇ ।੨।

ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਹੋਸੀ—ਕਾਇਮ ਰਹੇਗਾ । ਸਾਜੇ—ਪੈਦਾ ਕਰਦਾ ਹੈ । ਅਵਰੁ—ਹੋਰ । ਸਾਰ—ਸੰਭਾਲ । ਪਹੁਚਾਇਦਾ—ਅਪੜਾਂਦਾ ਹੈ ।੩।

ਅਲਖ—ਜਿਸ ਦਾ ਸਹੀ ਸਰੂਪ ਬਿਆਨ ਨ ਕੀਤਾ ਜਾ ਸਕੇ । ਪਰਵਾਰਾ—ਪੈਦਾ ਕੀਤੇ ਹੋਏ ਜੀਅ ਜੰਤ । ਆਪੁ—{ਕਰਮ ਕਾਰਕ, ਇਕ-ਵਚਨ} । ਬੁਝਾਇਦਾ—ਸੂਝ ਦੇਂਦਾ ਹੈਂ ।੪।

**ਅਰਥ** :—ਹੇ ਪ੍ਰਭੂ ! ਤੂੰ (ਜਗਤ ਦੇ) ਸ਼ੁਰੂ ਤੋਂ, ਜੁਗਾਂ ਦੇ ਸ਼ੁਰੂ ਤੋਂ ਦਇਆ ਦਾ ਮਾਲਕ ਹੈਂ (ਸਾਰੇ ਸੁਖ ਪਦਾਰਥ) ਦੇਣ ਵਾਲਾ ਹੈਂ । ਪੂਰੇ ਗੁਰੂ ਦੇ ਸ਼ਬਦ ਦੀ ਰਾਹੀਂ ਤੇਰੇ ਨਾਲ ਜਾਣ-ਪਛਾਣ ਬਣ ਸਕਦੀ ਹੈ । ਜਿਹੜੇ ਮਨੁੱਖ ਤੇਰੀ ਸੇਵਾ-ਭਗਤੀ ਕਰਦੇ ਹਨ, ਉਹ ਤੇਰੇ (ਚਰਨਾਂ) ਵਿਚ ਲੀਨ ਰਹਿੰਦੇ ਹਨ । ਤੂੰ ਆਪ ਹੀ (ਉਹਨਾਂ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾਂਦਾ ਹੈਂ ।੧।

ਹੇ ਪ੍ਰਭੂ ! ਤੂੰ ਅਪਹੁੰਚ ਹੈਂ, ਗਿਆਨ ਇੰਦ੍ਰਿਆਂ ਦੀ ਰਾਹੀਂ ਤੇਰੀ ਸੂਝ ਨਹੀਂ ਪੈ ਸਕਦੀ, ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ (ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਤੇਰੀ ਪ੍ਰਾਪਤੀ ਨਹੀਂ ਹੋ ਸਕਦੀ) । ਸਾਰੇ ਜੀਅ ਜੰਤ ਤੇਰੇ ਹੀ ਆਸਰੇ ਹਨ । ਜਿਵੇਂ ਤੈਨੂੰ ਚੰਗਾ ਲੱਗਦਾ ਹੈ, ਤੂੰ ਜੀਵਾਂ ਨੂੰ ਕਾਰੇ ਲਾਂਦਾ ਹੈਂ, ਤੂੰ ਆਪ ਹੀ (ਜੀਵਾਂ ਨੂੰ) ਸਹੀ ਜੀਵਨ-ਰਾਹ ਉਤੇ ਤੋਰਦਾ ਹੈਂ ।੨।

ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਇਸ ਵੇਲੇ ਭੀ ਮੌਜੂਦ ਹੈ, ਉਹ ਸਦਾ ਕਾਇਮ ਰਹੇਗਾ । ਉਹ ਆਪ ਹੀ (ਸ੍ਰਿਸ਼ਟੀ) ਪੈਦਾ ਕਰਦਾ ਹੈ, (ਉਸ ਤੋਂ ਬਿਨਾ ਪੈਦਾ ਕਰਨ ਵਾਲਾ) ਕੋਈ ਹੋਰ ਨਹੀਂ ਹੈ । ਉਹ ਸਾਰੇ ਸੁਖ ਦੇਣ ਵਾਲਾ ਪਰਮਾਤਮਾ ਆਪ ਹੀ ਸਭ ਜੀਵਾਂ ਦੀ ਸੰਭਾਲ ਕਰਦਾ ਹੈ, ਉਹ ਆਪ ਹੀ ਸਭ ਨੂੰ ਰਿਜ਼ਕ ਅਪੜਾਂਦਾ ਹੈ ।੩।

ਹੇ ਪ੍ਰਭੂ ! ਤੂੰ ਅਪਹੁੰਚ ਹੈਂ, ਤੂੰ ਅਗੋਚਰ ਹੈਂ, ਤੂੰ ਅਲੱਖ ਹੈਂ, ਤੂੰ ਬੇਅੰਤ ਹੈਂ । ਕੋਈ ਭੀ ਜਾਣ ਨਹੀਂ ਸਕਦਾ ਕਿ ਤੇਰਾ ਕੇਡਾ ਵੱਡਾ ਪਰਵਾਰ ਹੈ । ਆਪਣੇ ਆਪ ਨੂੰ (ਆਪਣੀ ਬਜ਼ੁਰਗੀ ਨੂੰ) ਤੂੰ ਆਪ ਹੀ ਸਮਝਦਾ ਹੈਂ, ਗੁਰੂ ਦੀ ਮਤਿ ਦੇ ਕੇ ਤੂੰ ਆਪ ਹੀ (ਜੀਵਾਂ ਨੂੰ ਸਹੀ ਜੀਵਨ-ਰਸਤਾ) ਸਮਝਾਂਦਾ ਹੈਂ ।੪।

**ਪਾਤਾਲ ਪੁਰੀਆ ਲੋਅ ਆਕਾਰਾ ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥ ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ ॥੫॥ ਹੁਕਮੈ ਬੂਝੈ ਸੁ ਹੁਕਮੁ ਸਲਾਹੇ ॥ ਅਗਮ ਅਗੋਚਰ ਵੇਪਰਵਾਹੇ ॥ ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ ॥੬॥ ਅਨਦਿਨੁ ਆਰਜਾ ਛਿਜਦੀ ਜਾਏ ॥ ਰੈਣਿ ਦਿਨਸੁ ਦੁਇ ਸਾਖੀ ਆਏ ॥ ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ ॥੭॥ ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥ ਅੰਤਰਿ ਭਰਮੁ ਗਇਆ ਭਉ ਭਾਗਾ ॥ ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ ॥੮॥ {ਪੰਨਾ ੧੦੬੧}**

**ਪਦ ਅਰਥ** :—ਲੋਅ—{ਲਫ਼ਜ਼ 'ਲੋਕੁ' ਤੋਂ ਬਹੁ-ਵਚਨ ਅਤੇ ਪ੍ਰਾਕ੍ਰਿਤ ਰੂਪ} ਅਨੇਕਾਂ ਮੰਡਲ । ਆਕਾਰਾ—ਇਹ ਸਾਰਾ ਦਿੱਸਦਾ ਜਗਤ । ਤਿਸੁ ਵਿਚਿ—ਇਸ ਸਾਰੇ ਦਿੱਸਦੇ ਜਗਤ ਵਿਚ {ਲਫ਼ਜ਼ 'ਤਿਸੁ' ਇਕ-ਵਚਨ} । ਵਰਤੈ—ਕੰਮ ਕਰ ਰਿਹਾ ਹੈ । ਕਰਾਰਾ—ਸਖ਼ਤ, ਕਰੜਾ । ਹੁਕਮੇ—ਹੁਕਮ ਵਿਚ ਹੀ । ਮੇਲਿ—(ਗੁਰੂ ਨਾਲ) ਮੇਲ ਕੇ ।੫।

ਸੁ—ਉਹ {ਇਕ-ਵਚਨ} । ਸਲਾਹੇ—ਸਲਾਹੁੰਦਾ ਹੈ, ਵਡਿਆਉਂਦਾ ਹੈ । ਅਗਮ—ਹੇ ਅਪਹੁੰਚ ! ਅਗੋਚਰ—ਹੇ ਅਗੋਚਰ ! ਦੇਹਿ—ਤੂੰ ਦੇਂਦਾ ਹੈਂ । ਸਬਦਿ—ਸ਼ਬਦ ਦੀ ਰਾਹੀਂ ।੬।

ਅਨਦਿਨੁ—{ਅਨੁਦਿਨਾਜ਼} ਹਰ ਰੋਜ਼, ਹਰ ਵੇਲੇ । ਆਰਜਾ—ਉਮਰ । ਛਿਜਦੀ—ਘਟਦੀ । ਰੈਣਿ—ਰਾਤ । ਦੁਇ—ਦੋਵੇਂ । ਸਾਖੀ—ਗਵਾਹ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਅੰਧੁ—(ਮਾਇਆ ਦੇ ਮੋਹ ਵਿਚ) ਅੰਨ੍ਹਾ । ਮੂੜਾ—ਮੂਰਖ । ਰੂਆਇਦਾ—ਰੁਆਉਂਦਾ, ਸਹਮ ਪਾ ਰਿਹਾ, ਗੱਜਦਾ ਹੈ ।੭।

ਸੀਤਲੁ—ਸਾਂਤ । ਚਰਣੀ—ਚਰਣੀਂ, ਚਰਨਾਂ ਵਿਚ । ਭਰਮੁ—ਭਟਕਣਾ । ਸਚੇ ਗੁਣ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਗੁਣ । ਗਾਵਹਿ—ਗਾਂਦੇ ਹਨ {ਬਹੁ-ਵਚਨ} । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ ।੮।

**ਅਰਥ** :—ਹੇ ਭਾਈ ! (ਅਨੇਕਾਂ) ਪਾਤਾਲ, (ਅਨੇਕਾਂ) ਪੁਰੀਆਂ, (ਅਨੇਕਾਂ) ਮੰਡਲ—ਇਹ ਸਾਰਾ ਦਿੱਸਦਾ ਜਗਤ (ਪਰਮਾਤਮਾ ਦਾ ਪੈਦਾ ਕੀਤਾ ਹੋਇਆ ਹੈ), ਇਸ ਵਿਚ ਪਰਮਾਤਮਾ ਦਾ ਕਰੜਾ ਹੁਕਮ ਜਗਤ ਦੀ ਕਾਰ ਚਲਾ ਰਿਹਾ ਹੈ । (ਇਸ ਸਾਰੇ ਜਗਤ ਨੂੰ ਪਰਮਾਤਮਾ ਆਪਣੇ) ਹੁਕਮ ਵਿਚ ਪੈਦਾ ਕਰਦਾ ਹੈ, ਹੁਕਮ ਵਿਚ ਹੀ ਢਾਹੁੰਦਾ ਹੈ । ਹੁਕਮ ਅਨੁਸਾਰ ਹੀ (ਜੀਵਾਂ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਚਰਨਾਂ ਵਿਚ) ਜੋੜਦਾ ਹੈ ।੫।

ਹੇ ਅਪਹੁੰਚ ! ਹੇ ਅਗੋਚਰ ! ਹੇ ਵੇ-ਪਰਵਾਹ ! ਜਿਹੜਾ ਮਨੁੱਖ ਤੇਰੇ ਹੁਕਮ ਨੂੰ ਸਮਝ ਲੈਂਦਾ ਹੈ, ਉਹ ਉਸ ਹੁਕਮ ਦੀ ਸੋਭਾ ਕਰਦਾ ਹੈ । ਹੇ ਪ੍ਰਭੂ ! ਤੂੰ ਜਿਹੋ ਜਿਹੀ ਮਤਿ (ਕਿਸੇ ਮਨੁੱਖ ਨੂੰ) ਦੇਂਦਾ ਹੈਂ, ਉਹ ਉਹੋ ਜਿਹਾ

ਬਣ ਜਾਂਦਾ ਹੈ । ਤੂੰ ਆਪ ਹੀ ਗੁਰੂ ਦੇ ਸ਼ਬਦ ਵਿਚ (ਮਨੁੱਖ ਨੂੰ ਜੋੜ ਕੇ ਉਸ ਨੂੰ ਆਪਣੇ ਹੁਕਮ ਦੀ) ਸੂਝ ਬਖ਼ਸ਼ਦਾ ਹੈਂ ।੬।

ਹੇ ਭਾਈ ! ਹਰ ਰੋਜ਼ ਹਰ ਵੇਲੇ ਮਨੁੱਖ ਦੀ ਉਮਰ ਘਟਦੀ ਜਾਂਦੀ ਹੈ, ਰਾਤ ਅਤੇ ਦਿਨ ਇਹ ਦੋਵੇਂ ਇਸ ਗੱਲ ਦੇ ਗਵਾਹ ਹਨ (ਜਿਹੜਾ ਦਿਨ ਰਾਤ ਲੰਘ ਜਾਂਦਾ ਹੈ, ਉਹ ਵਾਪਸ ਉਮਰ ਵਿਚ ਨਹੀਂ ਆ ਸਕਦਾ) । ਪਰ ਮਨ ਦਾ ਮੁਰੀਦ ਤੇ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮੂਰਖ ਮਨੁੱਖ (ਇਸ ਗੱਲ ਨੂੰ) ਚੇਤੇ ਨਹੀਂ ਕਰਦਾ । (ਉਧਰੋਂ) ਮੌਤ (ਦਾ ਨਗਾਰਾ) ਸਿਰ ਉੱਤੇ ਗੱਜਦਾ ਰਹਿੰਦਾ ਹੈ ।੭।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਚਰਨੀਂ ਲੱਗਦਾ ਹੈ, ਉਸ ਦਾ ਮਨ ਸ਼ਾਂਤ ਰਹਿੰਦਾ ਹੈ ਉਸ ਦਾ ਤਨ ਸ਼ਾਂਤ ਰਹਿੰਦਾ ਹੈ । ਉਸ ਦੇ ਅੰਦਰ (ਟਿਕੀ ਹੋਈ) ਭਟਕਣਾ ਦੂਰ ਹੋ ਜਾਂਦੀ ਹੈ, ਉਸ ਦਾ ਹਰੇਕ ਕਿਸਮ ਦਾ ਡਰ ਮੁੱਕ ਜਾਂਦਾ ਹੈ । ਹੇ ਭਾਈ ! ਜਿਹੜੇ ਮਨੁੱਖ (ਗੁਰੂ ਦੀ ਕਿਰਪਾ ਨਾਲ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹਨਾਂ ਨੂੰ ਸਦਾ ਆਤਮਕ ਆਨੰਦ ਮਿਲਿਆ ਰਹਿੰਦਾ ਹੈ । (ਪਰ ਜੀਵ ਦੇ ਵੱਸ ਦੀ ਗੱਲ ਨਹੀਂ) ਇਹ ਸਿਫ਼ਤਿ-ਸਾਲਾਹ ਦੀ ਬਾਣੀ ਭੀ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ (ਆਪ ਹੀ) ਉਚਾਰਨ ਲਈ ਪ੍ਰੇਰਦਾ ਹੈ ।੮।

**ਜਿਨਿ ਤੂ ਜਾਤਾ ਕਰਮ ਬਿਧਾਤਾ ॥ ਪੂਰੈ ਭਾਗਿ ਗੁਰ ਸਬਦਿ ਪਛਾਤਾ ॥ ਜਤਿ ਪਤਿ ਸਚੁ ਸਚਾ ਸਚੁ ਸੋਈ ਹਉਮੈ ਮਾਰਿ ਮਿਲਾਇਦਾ ॥੯॥ ਮਨੁ ਕਠੋਰੁ ਦੂਜੈ ਭਾਇ ਲਾਗਾ ॥ ਭਰਮੇ ਭੂਲਾ ਫਿਰੈ ਅਭਾਗਾ ॥ ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ ॥੧੦॥ ਲਖ ਚਉਰਾਸੀਹ ਆਪਿ ਉਪਾਏ ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥ ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ ॥੧੧॥ ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥ ਵਿਣੁ ਕਰਮਾ ਕਿਉ ਪਾਇਆ ਜਾਏ ॥ ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ ॥੧੨॥ {ਪੰਨਾ ੧੦੬੧}**

**ਪਦ ਅਰਥ** :—ਤੂ—ਤੈਨੂੰ । ਜਿਨਿ—ਜਿਸ (ਮਨੁੱਖ) ਨੇ । ਤੂ ਜਾਤਾ—ਤੇਰੇ ਨਾਲ ਸਾਂਝ ਪਾ ਲਈ । ਕਰਮ ਬਿਧਾਤਾ—ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਪੂਰੈ ਭਾਗਿ—ਵੱਡੀ ਕਿਸਮਤ ਨਾਲ । ਸਬਦਿ—ਸ਼ਬਦ ਦੀ ਰਾਹੀਂ । ਜਤਿ ਪਤਿ—ਜਾਤਿ ਪਾਤਿ । ਸਚੁ ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਮਾਰਿ—ਮਾਰ ਕੇ ।੯।

ਕਠੋਰੁ—ਸਖ਼ਤ, ਨਿਰਦਈ, ਅਭਿੱਜ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਭਰਮੈ—ਭਟਕਣਾ ਵਿਚ ਪੈ ਕੇ । ਭੂਲਾ—ਕੁਰਾਹੇ ਪਿਆ ਹੋਇਆ । ਕਰਮੁ—ਮਿਹਰ, ਬਖ਼ਸ਼ਸ਼ । ਸਹਜੇ—ਆਤਮਕ ਅਡੋਲਤਾ ਵਿਚ । ਸੁਖੁ—ਆਤਮਕ ਆਨੰਦ ।੧੦।

ਜਨਮਿ—ਜਨਮ ਵਿਚ । ਦ੍ਰਿੜਾਏ—ਹਿਰਦੇ ਵਿਚ ਪੱਕੀ ਕਰਦਾ ਹੈ ।੧੧।

ਕਰਮੁ—ਮਿਹਰ । ਵਿਣੁ ਕਰਮਾ—ਮਿਹਰ ਤੋਂ ਬਿਨਾ ।੧੨।

**ਅਰਥ** :—ਹੇ ਪ੍ਰਭੂ ! ਤੂੰ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ ਹੈਂ । ਜਿਸ (ਮਨੁੱਖ) ਨੇ ਤੇਰੇ ਨਾਲ ਸਾਂਝ ਪਾ ਲਈ, ਵੱਡੀ ਕਿਸਮਤ ਨਾਲ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਨੇ ਤੈਨੂੰ (ਹਰ ਥਾਂ ਵੱਸਦਾ) ਪਛਾਣ ਲਿਆ । ਹੇ ਭਾਈ ! ਜਿਸ ਮਨੁੱਖ ਦੀ ਹਉਮੈ ਮਾਰ ਕੇ ਸਦਾ-ਥਿਰ ਪ੍ਰਭੂ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ, ਉਸ ਦੀ ਜਾਤਿ ਉਹ ਆਪ ਬਣ ਜਾਂਦਾ ਹੈ, ਉਸ ਦੀ ਕੁਲ ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪ ਬਣ ਜਾਂਦਾ ਹੈ ।੯।

ਹੇ ਭਾਈ ! ਜਿਹੜਾ ਮਨੁੱਖ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਉਸ ਦਾ ਮਨ ਕਠੋਰ ਟਿਕਿਆ ਰਹਿੰਦਾ ਹੈ, ਉਹ ਮੰਦ-ਭਾਗੀ ਮਨੁੱਖ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ । ਜਦੋਂ ਉਸ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਤਦੋਂ ਉਹ ਗੁਰੂ ਦੀ ਸਰਨ ਪੈਂਦਾ ਹੈ, ਤੇ, ਆਤਮਕ ਅਡੋਲਤਾ ਵਿਚ ਟਿਕਿਆ ਰਹਿ ਕੇ ਆਤਮਕ ਆਨੰਦ ਮਾਣਦਾ ਹੈ ।੧੦।

ਹੇ ਭਾਈ ! ਚੌਰਾਸੀ ਲੱਖ ਜੂਨਾਂ ਦੇ ਜੀਵ (ਪਰਮਾਤਮਾ ਨੇ) ਆਪ ਪੈਦਾ ਕੀਤੇ ਹਨ, (ਉਸ ਦੀ ਮਿਹਰ ਨਾਲ ਹੀ) ਮਨੁੱਖਾ ਜਨਮ ਵਿਚ ਗੁਰੂ ਜੀਵ ਦੇ ਅੰਦਰ ਪਰਮਾਤਮਾ ਦੀ ਭਗਤੀ ਪੱਕੀ ਕਰਦਾ ਹੈ । ਭਗਤੀ ਤੋਂ ਬਿਨਾ ਜੀਵ ਦਾ ਨਿਵਾਸ ਵਿਕਾਰਾਂ ਦੇ ਗੰਦ ਵਿਚ ਰਹਿੰਦਾ ਹੈ, ਤੇ, ਮੁੜ ਮੁੜ ਵਿਕਾਰਾਂ ਦੇ ਗੰਦ ਵਿਚ ਹੀ ਪਾਇਆ ਜਾਂਦਾ ਹੈ ।੧੧।

ਹੇ ਭਾਈ ! ਜਦੋਂ ਪਰਮਾਤਮਾ ਦੀ ਮਿਹਰ ਹੁੰਦੀ ਹੈ, ਗੁਰੂ (ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦੀ ਭਗਤੀ ਪੱਕੀ ਕਰਦਾ ਹੈ । ਪ੍ਰਭੂ ਦੀ ਬਖ਼ਸ਼ਸ਼ ਤੋਂ ਬਿਨਾ ਪ੍ਰਭੂ ਨਾਲ ਮਿਲਾਪ ਨਹੀਂ ਹੋ ਸਕਦਾ । (ਪਰ ਜੀਵਾਂ ਦੇ ਕੀਹ ਵੱਸ ?) ਪਰਮਾਤਮਾ ਆਪ ਹੀ (ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ । ਜਿਵੇਂ ਉਸ ਦੀ ਰਜ਼ਾ ਹੁੰਦੀ ਹੈ, ਤਿਵੇਂ ਜੀਵਾਂ ਨੂੰ ਤੋਰਦਾ ਹੈ ।੧੨।

**ਸਿਮ੍ਰਿਤਿ ਸਾਸਤ ਅੰਤੁ ਨ ਜਾਣੈ ॥ ਮੂਰਖੁ ਅੰਧਾ ਤਤੁ ਨ ਪਛਾਣੈ ॥ ਆਪੇ ਕਰੇ ਕਰਾਏ ਕਰਤਾ ਆਪੇ ਭਰਮਿ ਭੁਲਾਇਦਾ ॥੧੩॥ ਸਭੁ ਕਿਛੁ ਆਪੇ ਆਪਿ ਕਰਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥ ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ ॥੧੪॥ ਸਚਾ ਸਾਹਿਬੁ ਗਹਿਰ ਗੰਭੀਰਾ ॥ ਸਦਾ ਸਲਾਹੀ ਤਾ ਮਨੁ ਧੀਰਾ ॥ ਅਗਮ ਅਗੋਚਰੁ ਕੀਮਤਿ ਨਹੀ ਪਾਈ ਗੁਰਮੁਖਿ ਮੰਨਿ ਵਸਾਇਦਾ ॥੧੫॥ ਆਪਿ ਨਿਰਾਲਮੁ ਹੋਰ ਧੰਧੈ ਲੋਈ ॥ ਗੁਰ ਪਰਸਾਦੀ ਬੂਝੈ ਕੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤੀ ਮੇਲਿ ਮਿਲਾਇਦਾ ॥੧੬॥੩॥੧੭॥ {ਪੰਨਾ ੧੦੬੧}**

**ਪਦ ਅਰਥ** :—ਨ ਜਾਣੈ—ਨਹੀਂ ਜਾਣਦਾ {ਇਕ-ਵਚਨ} । ਅੰਤੁ—(ਪ੍ਰਭੂ ਨੂੰ ਮਿਲਣ ਦਾ) ਭੇਤ । ਸਿਮ੍ਰਿਤਿ ਸਾਸਤ—ਸਿੰਮ੍ਰਿਤੀਆਂ ਸ਼ਾਸਤ੍ਰਾਂ (ਦੇ ਦੱਸੇ ਕਰਮ-ਕਾਂਡ) ਦੀ ਰਾਹੀਂ । ਤਤੁ—ਅਸਲੀਅਤ । ਭਰਮਿ—ਭਟਕਣਾ ਵਿਚ (ਪਾ ਕੇ) । ਭੁਲਾਇਦਾ—ਕੁਰਾਹੇ ਪਾਂਦਾ ਹੈ ।੧੩।

ਆਪੇ ਆਪਿ—ਪ੍ਰਭੂ ਆਪ ਹੀ ਆਪ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ (ਲਿਖੇ ਲੇਖਾਂ ਅਨੁਸਾਰ) । ਥਾਪਿ—ਪੈਦਾ ਕਰ ਕੇ । ਉਥਾਪੇ—ਨਾਸ ਕਰਦਾ ਹੈ । ਵੇਖੈ—ਸੰਭਾਲ ਕਰਦਾ ਹੈ । ਗੁਰਮੁਖਿ—ਗੁਰੂ ਦੀ ਰਾਹੀਂ ।੧੪।

ਸਚਾ—ਸਦਾ ਕਾਇਮ ਰਹਿਣ ਵਾਲਾ । ਗਹਿਰ—ਅਥਾਹ । ਗੰਭੀਰਾ—ਵੱਡੇ ਜਿਗਰੇ ਵਾਲਾ । ਸਾਲਾਹੀ—ਸਿਫ਼ਤਿ-ਸਾਲਾਹ ਕਰਾਂ । ਧੀਰਾ—ਧੀਰਜ ਵਾਲਾ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਮੰਨਿ—ਮਨਿ, ਮਨ ਵਿਚ ।੧੫।

ਨਿਰਾਲਮੁ—ਨਿਰਲੇਪ । ਧੰਧੈ—ਮਾਇਆ ਦੇ ਖਲਜਗਨ ਵਿਚ । ਲੋਈ—ਲੁਕਾਈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਘਟ ਅੰਤਰਿ—ਹਿਰਦੇ ਵਿਚ । ਨਾਨਕ—ਹੇ ਨਾਨਕ ! ਮੇਲਿ—ਮੇਲ ਕੇ ।੧੬।

**ਅਰਥ** :—ਹੇ ਭਾਈ ! ਸਿੰਮ੍ਰਿਤੀਆਂ ਸ਼ਾਸਤ੍ਰਾਂ (ਦੇ ਦੱਸੇ ਕਰਮ-ਕਾਂਡ) ਦੀ ਰਾਹੀਂ ਮਨੁੱਖ (ਪ੍ਰਭੂ ਦੇ ਮਿਲਾਪ ਦਾ) ਭੇਤ ਨਹੀਂ ਜਾਣ ਸਕਦਾ । (ਕਰਮ-ਕਾਂਡ ਵਿਚ ਹੀ ਫਸਿਆ) ਅੰਨ੍ਹਾ ਮੂਰਖ ਮਨੁੱਖ ਅਸਲੀਅਤ ਨਹੀਂ ਸਮਝ

ਸਕਦਾ । (ਪਰ ਇਸ ਦੇ ਭੀ ਕੀਹ ਵੱਸ ?) ਕਰਤਾਰ ਆਪ ਹੀ ਸਭ ਕੁਝ ਕਰਦਾ ਕਰਾਂਦਾ ਹੈ, ਆਪ ਹੀ ਭਟਕਣਾ ਵਿਚ ਪਾ ਕੇ ਕੁਰਾਹੇ ਪਾਈ ਰੱਖਦਾ ਹੈ ।੧੩।

ਹੇ ਭਾਈ ! ਪਰਮਾਤਮਾ ਆਪ ਹੀ ਆਪ (ਜੀਵਾਂ ਪਾਸੋਂ) ਸਭ ਕੁਝ ਕਰਾਂਦਾ ਹੈ, ਹਰੇਕ ਜੀਵ ਦੇ ਸਿਰ ਉਤੇ ਲਿਖੇ ਲੇਖ ਅਨੁਸਾਰ ਪ੍ਰਭੂ ਆਪ ਹੀ ਹਰੇਕ ਨੂੰ ਮਾਇਆ ਵਾਲੀ ਦੌੜ-ਭੱਜ ਵਿਚ ਲਾਈ ਰੱਖਦਾ ਹੈ । ਪ੍ਰਭੂ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈ, ਆਪ ਹੀ (ਸਭ ਦੀ) ਸੰਭਾਲ ਕਰਦਾ ਹੈ, ਗੁਰੂ ਦੀ ਸਰਨ ਪਾ ਕੇ ਆਪ ਹੀ (ਸਹੀ ਜੀਵਨ-ਰਾਹ ਦੀ) ਸੋਝੀ ਦੇਂਦਾ ਹੈ ।੧੪।

ਹੇ ਭਾਈ ! ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਅਥਾਹ ਹੈ, ਵੱਡੇ ਜਿਗਰੇ ਵਾਲਾ ਹੈ । ਜਦੋਂ ਮੈਂ ਸਦਾ ਉਸ ਦੀ ਸਿਫ਼ਤਿ-ਸਾਲਾਹ ਕਰਦਾ ਹਾਂ, ਤਾਂ ਮੇਰਾ ਮਨ ਧੀਰਜ ਵਾਲਾ ਰਹਿੰਦਾ ਹੈ । ਹੇ ਭਾਈ ! ਉਸ ਅਪਹੁੰਚ ਤੇ ਅਗੋਚਰ ਪਰਮਾਤਮਾ ਦਾ ਮੁੱਲ ਨਹੀਂ ਪਾਇਆ ਜਾ ਸਕਦਾ (ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਉਹ ਮਿਲ ਨਹੀਂ ਸਕਦਾ) । ਗੁਰੂ ਦੀ ਸਰਨ ਪਾ ਕੇ (ਆਪਣਾ ਨਾਮ ਮਨੁੱਖ ਦੇ) ਮਨ ਵਿਚ ਵਸਾਂਦਾ ਹੈ ।੧੫।

ਹੇ ਭਾਈ ! ਪਰਮਾਤਮਾ ਆਪ ਨਿਰਲੇਪ ਹੈ, ਹੋਰ ਸਾਰੀ ਲੁਕਾਈ ਮਾਇਆ ਦੀ ਦੌੜ-ਭੱਜ ਵਿਚ ਖਚਿਤ ਰਹਿੰਦੀ ਹੈ । ਕੋਈ ਵਿਰਲਾ ਮਨੁੱਖ ਗੁਰੂ ਦੀ ਕਿਰਪਾ ਦੀ ਰਾਹੀਂ (ਉਸ ਨਾਲ) ਸਾਂਝ ਪਾਂਦਾ ਹੈ । ਹੇ ਨਾਨਕ ! (ਜਿਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ) ਉਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ । ਗੁਰੂ ਦੀ ਮਤਿ ਵਿਚ ਜੋੜ ਕੇ (ਪ੍ਰਭੂ ਮਨੁੱਖ ਨੂੰ ਆਪਣੇ ਚਰਨਾਂ ਵਿਚ) ਮਿਲਾਂਦਾ ਹੈ ।੧੬।੩।੧੭।

**ਮਾਰੂ ਮਹਲਾ ੩ ॥ ਜੁਗ ਛਤੀਹ ਕੀਓ ਗੁਬਾਰਾ ॥ ਤੂ ਆਪੇ ਜਾਣਹਿ ਸਿਰਜਣਹਾਰਾ ॥ ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥੧॥ ਓਅੰਕਾਰਿ ਸਭ ਸ੍ਰਿਸਟਿ ਉਪਾਈ ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥ ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥੨॥ ਬਾਜੀਗਰਿ ਇਕ ਬਾਜੀ ਪਾਈ ॥ ਪੂਰੇ ਗੁਰ ਤੇ ਨਦਰੀ ਆਈ ॥ ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ ॥੩॥ ਬਾਜਹਿ ਬਾਜੇ ਧੁਨਿ ਆਕਾਰਾ ॥ ਆਪਿ ਵਜਾਏ ਵਜਾਵਣਹਾਰਾ ॥ ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ ॥੪॥ {ਪੰਨਾ ੧੦੬੧}**

**ਪਦ ਅਰਥ** :—ਜੁਗ ਛਤੀਹ—ਛੱਤੀ ਜੁਗ, ਅਨੇਕਾਂ ਜੁਗ, ਬੇਅੰਤ ਸਮਾ । ਗੁਬਾਰਾ—ਘੁੱਪ ਹਨੇਰਾ, ਅਜਿਹੀ ਹਾਲਤ ਜੋ ਮਨੁੱਖ ਦੀ ਸਮਝ ਤੋਂ ਪਰੇ ਹੈ । ਸਿਰਜਣਹਾਰਾ—ਹੇ ਸਿਰਜਣਹਾਰ ! ਕੋ—ਕੋਈ ਜੀਵ । ਹੋਰ ਕਿਆ ਕਹੈ—ਕੁਝ ਭੀ ਨਹੀਂ ਦੱਸ ਸਕਦਾ । ਆਖਿ—ਆਖ ਕੇ । ਕਿ ਵਖਾਣੈ—ਕੀਹ ਬਿਆਨ ਕਰੇ ? ਕੁਝ ਭੀ ਬਿਆਨ ਨਹੀਂ ਕਰ ਸਕਦਾ ।੧।

ਓਅੰਕਾਰਿ—ਓਅੰਕਾਰ ਨੇ, ਪਰਮਾਤਮਾ ਨੇ । ਵੇਕ—ਵਖ ਵਖ । ਸਭਿ—ਸਾਰੇ । ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਭੰਨਿ—ਭੰਨ ਕੇ, ਨਾਸ ਕਰ ਕੇ ।੨।

ਬਾਜੀਗਰਿ—ਬਾਜੀਗਰ ਨੇ । ਬਾਜੀ ਪਾਈ—ਤਮਾਸ਼ਾ ਰਚਿਆ ਹੈ । ਤੇ—ਤੋਂ, ਪਾਸੋਂ । ਨਦਰੀ ਆਈ—ਦਿੱਸ ਪਈ । ਅਲਿਪਤੁ—ਨਿਰਲੇਪ । ਸਬਦੀ—ਸ਼ਬਦ ਦੀ ਰਾਹੀਂ । ਸਿਉ—ਨਾਲ ।੩।

ਆਕਾਰਾ—ਸਾਰੇ (ਦਿੱਸ ਰਹੇ) ਸਰੀਰ । ਬਾਜਹਿ—ਵੱਜ ਰਹੇ ਹਨ । ਧੁਨਿ—ਸੁਰ (ਨਾਲ) । ਘਟਿ ਘਟਿ—ਹਰੇਕ ਸਰੀਰ ਵਿਚ । ਪਉਣੁ—ਹਵਾ, ਸਾਹ । ਵਹੈ—ਚੱਲ ਰਿਹਾ ਹੈ । ਇਕ ਰੰਗੀ—ਇਕ-ਰਸ ਰਹਿਣ ਵਾਲੇ ਪਰਮਾਤਮਾ ਦੀ । ਮਿਲਿ—ਮਿਲ ਕੇ । ਪਵਣੈ—ਪਵਣ ਵਿਚ, ਸੁਆਸ ਵਿਚ ।੪।

**ਅਰਥ** :—ਹੇ ਸਿਰਜਣਹਾਰ ! (ਜਗਤ-ਰਚਨਾ ਤੋਂ ਪਹਿਲਾਂ) ਬੇਅੰਤ ਸਮਾ ਤੂੰ ਅਜਿਹੀ ਹਾਲਤ ਬਣਾਈ ਰੱਖੀ ਜੋ ਜੀਵਾਂ ਦੀ ਸਮਝ ਤੋਂ ਪਰੇ ਹੈ । ਤੂੰ ਆਪ ਹੀ ਜਾਣਦਾ ਹੈਂ (ਕਿ ਉਹ ਹਾਲਤ ਕੀਹ ਸੀ) । (ਉਸ ਗੁਬਾਰ ਦੀ ਬਾਬਤ) ਕੋਈ ਜੀਵ ਕੁਝ ਭੀ ਨਹੀਂ ਕਹਿ ਸਕਦਾ, ਕੋਈ ਜੀਵ ਆਖ ਕੇ ਕੁਝ ਭੀ ਨਹੀਂ ਬਿਆਨ ਕਰ ਸਕਦਾ । ਤੂੰ ਆਪ ਹੀ ਉਸ ਦੀ ਅਸਲੀਅਤ ਜਾਣਦਾ ਹੈਂ ।੧।

ਹੇ ਭਾਈ ! ਪਰਮਾਤਮਾ ਨੇ ਆਪ ਸਾਰੀ ਸ੍ਰਿਸ਼ਟੀ ਪੈਦਾ ਕੀਤੀ । ਹੇ ਪ੍ਰਭੂ ! (ਤੇਰਾ ਰਚਿਆ ਇਹ ਜਗਤ) ਸਾਰਾ ਤੇਰਾ ਖੇਲ-ਤਮਾਸ਼ਾ ਹੈ, ਤੇਰੀ ਹੀ ਵਡਿਆਈ ਹੈ । ਹੇ ਭਾਈ ! ਪਰਮਾਤਮਾ ਆਪ ਹੀ ਸਾਰੇ ਜੀਵਾਂ ਨੂੰ ਵਖ ਵਖ ਕਿਸਮ ਦੇ ਬਣਾਂਦਾ ਹੈ, ਆਪ ਹੀ ਨਾਸ ਕਰ ਕੇ ਆਪ ਹੀ ਪੈਦਾ ਕਰਦਾ ਹੈ ।੨।

ਹੇ ਭਾਈ ! (ਪ੍ਰਭੂ-) ਬਾਜੀਗਰ ਨੇ (ਇਹ ਜਗਤ) ਇਕ ਤਮਾਸ਼ਾ ਰਚਿਆ ਹੋਇਆ ਹੈ । ਜਿਸ ਮਨੁੱਖ ਨੂੰ ਪੂਰੇ ਗੁਰੂ ਪਾਸੋਂ ਇਹ ਸਮਝ ਆ ਗਈ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਇਸ ਜਗਤ-ਤਮਾਸ਼ੇ ਵਿਚ) ਨਿਰਲੇਪ ਰਹਿੰਦਾ ਹੈ, ਉਹ ਮਨੁੱਖ ਸਦਾ-ਥਿਰ ਪਰਮਾਤਮਾ ਨਾਲ ਆਪਣਾ ਮਨ ਜੋੜੀ ਰੱਖਦਾ ਹੈ ।੩।

ਹੇ ਭਾਈ ! ਇਹ ਸਾਰੇ ਦਿੱਸ ਰਹੇ ਸਰੀਰ (ਮਿੱਠੀ ਸੁਰ) ਨਾਲ (ਮਾਨੋ) ਵਾਜੇ ਵੱਜ ਰਹੇ ਹਨ । ਵਜਾਣ ਦੀ ਸਮਰਥਾ ਵਾਲਾ ਪ੍ਰਭੂ ਆਪ ਹੀ ਇਹ (ਸਰੀਰ-) ਵਾਜੇ ਵਜਾ ਰਿਹਾ ਹੈ । ਹਰੇਕ ਸਰੀਰ ਵਿਚ ਉਸ ਸਦਾ ਇਕ-ਰੰਗ ਰਹਿਣ ਵਾਲੇ ਪਰਮਾਤਮਾ ਦਾ ਬਣਾਇਆ ਹੋਇਆ ਸੁਆਸ ਚੱਲ ਰਿਹਾ ਹੈ, (ਉਸ ਆਪਣੇ ਪੈਦਾ ਕੀਤੇ) ਪਉਣ ਵਿਚ ਮਿਲ ਕੇ ਪਰਮਾਤਮਾ ਇਹ ਸਾਰੇ ਵਾਜੇ ਵਜਾ ਰਿਹਾ ਹੈ ।੪।

**ਕਰਤਾ ਕਰੇ ਸੁ ਨਿਹਚਉ ਹੋਵੈ ॥ ਗੁਰ ਕੈ ਸਬਦੇ ਹਉਮੈ ਖੋਵੈ ॥ ਗੁਰ ਪਰਸਾਦੀ ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ ॥੫॥ ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ ॥ ਨਾਮੁ ਮੰਨਿ ਵਸੈ ਨਾਮੋ ਸਾਲਾਹੀ ॥ ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ ॥੬॥ ਬਿਨੁ ਨਾਵੈ ਸਭ ਦੁਖੁ ਸੰਸਾਰਾ ॥ ਬਹੁ ਕਰਮ ਕਮਾਵਹਿ ਵਧਹਿ ਵਿਕਾਰਾ ॥ ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ ॥੭॥ ਆਪਿ ਕਰੇ ਤੈ ਆਪਿ ਕਰਾਏ ॥ ਗੁਰ ਪਰਸਾਦੀ ਕਿਸੈ ਬੁਝਾਏ ॥ ਗੁਰਮੁਖਿ ਹੋਵਹਿ ਸੇ ਬੰਧਨ ਤੋੜਹਿ ਮੁਕਤੀ ਕੈ ਘਰਿ ਪਾਇਦਾ ॥੮॥ {ਪੰਨਾ ੧੦੬੨}**

**ਪਦ ਅਰਥ** :—ਨਿਹਚਉ—ਜ਼ਰੂਰ । ਕੈ ਸਬਦੇ—ਦੇ ਸ਼ਬਦ ਦੀ ਰਾਹੀਂ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਕਿਸੈ—(ਜਿਸ) ਵਿਰਲੇ ਨੂੰ । ਦੇ—ਦੇਂਦਾ ਹੈ । ਨਾਮੋ ਨਾਮੁ—ਨਾਮ ਹੀ ਨਾਮ, ਹਰ ਵੇਲੇ ਨਾਮ ।੫।

ਜੇਵਡੁ—ਜੇਡਾ, ਬਰਾਬਰ ਦਾ । ਲਾਹਾ—ਲਾਭ । ਮੰਨਿ—ਮਨਿ, ਮਨ ਵਿਚ । ਸਾਲਾਹੀ—ਸਾਲਾਹਿ, ਸਲਾਹੁੰਦੇ ਹਨ ।੬।

ਸੰਸਾਰ—ਸੰਸਾਰਿ, ਸੰਸਾਰ ਵਿਚ । ਨ ਸੇਵਹਿ—ਨਹੀਂ ਸਿਮਰਦੇ । ਕਿਉ ਪਾਈਐ—ਕਿਵੇਂ ਪ੍ਰਾਪਤ ਹੋ ਸਕਦਾ ਹੈ ? ।੭।

ਤੈ—ਅਤੇ । ਕਿਸੈ—ਕਿਸੇ ਵਿਰਲੇ ਨੂੰ । ਬੁਝਾਏ—ਸਮਝ ਬਖ਼ਸ਼ਦਾ ਹੈ । ਸੇ—ਉਹ {ਬਹੁ-ਵਚਨ} । ਮੁਕਤੀ ਕੈ ਘਰਿ—ਮੁਕਤੀ ਦੇ ਘਰ ਵਿਚ, ਉਸ ਘਰ ਵਿਚ ਜਿਥੇ ਵਿਕਾਰਾਂ ਤੋਂ ਖ਼ਲਾਸੀ ਹੋਈ ਰਹਿੰਦੀ ਹੈ ।੮।

**ਅਰਥ** :—ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਜਿਸ) ਕਿਸੇ (ਵਿਰਲੇ ਮਨੁੱਖ) ਨੂੰ ਪਰਮਾਤਮਾ ਵਡਿਆਈ ਦੇਂਦਾ ਹੈ, ਉਹ ਮਨੁੱਖ ਹਰ ਵੇਲੇ ਹਰਿ-ਨਾਮ ਹੀ ਸਿਮਰਦਾ ਹੈ, (ਉਸ ਮਨੁੱਖ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ) ਜੋ

ਕੁਝ ਪਰਮਾਤਮਾ ਕਰਦਾ ਹੈ ਉਹ ਜ਼ਰੂਰ ਹੁੰਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਆਪਣੇ ਅੰਦਰੋਂ) ਹਉਮੈ ਦੂਰ ਕਰ ਲੈਂਦਾ ਹੈ ।੫।

ਹੇ ਭਾਈ ! ਗੁਰੂ ਦੀ ਸਰਨ ਪੈਣ ਦੇ ਬਰਾਬਰ (ਜਗਤ ਵਿਚ) ਹੋਰ ਕੋਈ ਲਾਭ ਨਹੀਂ ਹੈ । (ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹਨਾਂ ਦੇ) ਮਨ ਵਿਚ (ਪਰਮਾਤਮਾ ਦਾ) ਨਾਮ ਆ ਵੱਸਦਾ ਹੈ, ਉਹ ਹਰ ਵੇਲੇ ਹਰਿ-ਨਾਮ ਦੀ ਸਿਫ਼ਤਿ ਕਰਦੇ ਹਨ । ਹੇ ਭਾਈ ! ਪਰਮਾਤਮਾ ਦਾ ਨਾਮ ਹੀ ਸਦਾ ਸੁਖ ਦੇਣ ਵਾਲਾ ਹੈ । ਹਰਿ-ਨਾਮ ਹੀ (ਅਸਲ) ਲਾਭ ਮਨੁੱਖ ਖੱਟਦਾ ਹੈ ।੬।

ਹੇ ਭਾਈ ! ਹਰਿ-ਨਾਮ ਤੋਂ ਖੁੰਝਿਆਂ ਜਗਤ ਵਿਚ ਹਰ ਪਾਸੇ ਦੁੱਖ ਹੀ ਦੁੱਖ ਹੈ । (ਜਿਹੜੇ ਮਨੁੱਖ ਨਾਮ ਨੂੰ ਭੁਲਾ ਕੇ ਧਾਰਮਿਕ ਮਿਥੇ ਹੋਏ ਹੋਰ) ਅਨੇਕਾਂ ਕਰਮ ਕਰਦੇ ਹਨ (ਉਹਨਾਂ ਦੇ ਅੰਦਰ ਸਗੋਂ) ਵਿਕਾਰ ਵਧਦੇ ਹਨ । ਹੇ ਭਾਈ ! ਜੇ ਮਨੁੱਖ ਨਾਮ ਨਹੀਂ ਸਿਮਰਦੇ ਤਾਂ ਆਤਮਕ ਆਨੰਦ ਕਿਵੇਂ ਮਿਲ ਸਕਦਾ ਹੈ ? ਨਾਮ ਤੋਂ ਖੁੰਝ ਕੇ ਮਨੁੱਖ ਦੁੱਖ ਹੀ ਸਹੇੜਦਾ ਹੈ ।੭।

ਹੇ ਭਾਈ ! ਗੁਰੂ ਦੀ ਕਿਰਪਾ ਨਾਲ ਕਿਸੇ (ਵਿਰਲੇ) ਨੂੰ ਪਰਮਾਤਮਾ ਇਹ ਸਮਝ ਦੇਂਦਾ ਹੈ ਕਿ ਪਰਮਾਤਮਾ ਆਪ ਹੀ ਸਭ ਕੁਝ ਕਰ ਰਿਹਾ ਹੈ ਅਤੇ (ਜੀਵਾਂ ਪਾਸੋਂ) ਕਰਾ ਰਿਹਾ ਹੈ । ਜਿਹੜੇ ਮਨੁੱਖ ਗੁਰੂ ਦੇ ਸਨਮੁਖ ਰਹਿੰਦੇ ਹਨ, ਉਹ (ਆਪਣੇ ਅੰਦਰੋਂ ਮਾਇਆ ਦੇ ਮੋਹ ਦੇ) ਬੰਧਨ ਤੋੜ ਲੈਂਦੇ ਹਨ । ਗੁਰੂ ਉਹਨਾਂ ਨੂੰ ਉਸ ਆਤਮਕ ਟਿਕਾਣੇ ਵਿਚ ਰੱਖਦਾ ਹੈ ਜਿੱਥੇ ਉਹਨਾਂ ਨੂੰ ਵਿਕਾਰਾਂ ਵੱਲੋਂ ਖ਼ਲਾਸੀ ਮਿਲੀ ਰਹਿੰਦੀ ਹੈ ।੮।

**ਗਣਤ ਗਣੈ ਸੋ ਜਲੈ ਸੰਸਾਰਾ ॥ ਸਹਸਾ ਮੂਲਿ ਨ ਚੁਕੈ ਵਿਕਾਰਾ ॥ ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ ॥੯॥ ਜੇ ਸਚੁ ਦੇਇ ਤ ਪਾਏ ਕੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਚੁ ਨਾਮੁ ਸਾਲਾਹੇ ਰੰਗਿ ਰਾਤਾ ਗੁਰ ਕਿਰਪਾ ਤੇ ਸੁਖੁ ਪਾਇਦਾ ॥੧੦॥ ਜਪੁ ਤਪੁ ਸੰਜਮੁ ਨਾਮੁ ਪਿਆਰਾ ॥ ਕਿਲਵਿਖ ਕਾਟੇ ਕਾਟਣਹਾਰਾ ॥ ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ ਸਹਜੇ ਸਹਜਿ ਸਮਾਇਦਾ ॥੧੧॥ ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ ॥ ਮੈਲੇ ਕਰਮ ਕਰੇ ਦੁਖੁ ਪਾਏ ॥ ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ ॥੧੨॥ {ਪੰਨਾ ੧੦੬੨}**

**ਪਦ ਅਰਥ** :—ਗਣਤ—ਮਾਇਆ ਬਾਰੇ ਚਿੰਤਾ-ਫ਼ਿਕਰ, ਗਿਣਤੀਆਂ । ਗਣੈ—ਗਿਣਦਾ ਰਹਿੰਦਾ ਹੈ । ਜਲੈ—(ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਰਹਿੰਦਾ ਹੈ । ਸੰਸਾਰਾ—ਸੰਸਾਰਿ, ਜਗਤ ਵਿਚ । ਸਹਸਾ—(ਮਾਇਆ ਬਾਰੇ) ਸਹਮ । ਮੂਲਿ—ਬਿਲਕੁਲ । ਚੁਕੈ—ਮੁੱਕਦਾ । ਵਿਕਾਰਾ—ਬੇ-ਕਾਰ, ਵਿਅਰਥ । ਗੁਰਮੁਖਿ—ਗੁਰੂ ਦੇ ਸਨਮੁਖ । ਚੁਕਾਏ—ਮੁਕਾ ਦੇਂਦਾ ਹੈ । ਸਚੇ ਸਚਿ—ਹਰ ਵੇਲੇ ਸਦਾ-ਥਿਰ ਪ੍ਰਭੂ ਵਿਚ ।੯।

ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਦੇਇ—ਦੇਵੇ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ । ਤੇ—ਤੋਂ, ਦੀ ਰਾਹੀਂ ।੧੦।

ਜਪੁ—(ਦੇਵਤਿਆਂ ਨੂੰ ਪ੍ਰਸੰਨ ਕਰਨ ਵਾਸਤੇ) ਮੰਤ੍ਰਾਂ ਦਾ ਜਾਪ । ਤਪੁ—ਧੂਣੀਆਂ ਤਪਾ ਕੇ ਪੁੱਠੇ ਲਟਕ ਕੇ ਅਜਿਹੇ ਤਰੀਕਿਆਂ ਨਾਲ ਸਰੀਰ ਨੂੰ ਕਸ਼ਟ ਦੇਣੇ । ਸੰਜਮੁ—ਪਾਪ । ਕਾਟਣਹਾਰਾ—ਕੱਟਣ ਦੀ ਸਮਰੱਥਾ ਵਾਲਾ ਪ੍ਰਭੂ । ਕੈ ਨਾਮਿ—ਦੇ ਨਾਮ ਦੀ ਰਾਹੀਂ । ਸਹਜੇ ਸਹਜਿ—ਹਰ ਵੇਲੇ ਸਹਜ (ਆਤਮਕ ਅਡੋਲਤਾ) ਵਿਚ ।੧੧।

ਅੰਤਰਿ—ਅੰਦਰ । ਮਨਿ ਮੈਲੈ—ਮਨ ਮੈਲਾ ਰਹਿਣ ਦੇ ਕਾਰਨ । ਕੂੜੋ ਕੂੜੁ ਵਾਪਾਰਾ—ਹਰ ਵੇਲੇ ਨਾਸਵੰਤ ਪਦਾਰਥਾਂ ਦੇ ਕਮਾਣ ਦਾ ਧੰਧਾ । ਬੋਲਿ—ਬੋਲ ਕੇ । ਕੂੜੁ—ਝੂਠ ।੧੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਹਰ ਵੇਲੇ ਮਾਇਆ ਦੀਆਂ ਗਿਣਤੀਆਂ ਗਿਣਦਾ ਰਹਿੰਦਾ ਹੈ, ਉਹ ਜਗਤ ਵਿਚ ਸਦਾ (ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਰਹਿੰਦਾ ਹੈ, ਉਸ ਦਾ ਇਹ ਵਿਅਰਥ ਸਹਮ ਕਦੇ ਭੀ ਨਹੀਂ ਮੁੱਕਦਾ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਦੁਨੀਆ ਵਾਲੇ ਚਿੰਤਾ-ਫ਼ਿਕਰ ਮੁਕਾਈ ਰੱਖਦਾ ਹੈ, ਉਹ ਹਰ ਵੇਲੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਯਾਦ ਵਿਚ ਲੀਨ ਰਹਿੰਦਾ ਹੈ ।੯।

ਪਰ, ਹੇ ਭਾਈ ! ਜੇ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ (ਆਪ ਹੀ ਇਹ ਬੇ-ਫ਼ਿਕਰੀ) ਬਖ਼ਸ਼ੇ, ਤਦੋਂ ਹੀ ਕੋਈ ਮਨੁੱਖ ਇਸ ਨੂੰ ਪ੍ਰਾਪਤ ਕਰਦਾ ਹੈ । ਗੁਰੂ ਦੀ ਕਿਰਪਾ ਨਾਲ (ਪ੍ਰਭੂ ਉਸ ਦੇ ਅੰਦਰ) ਪਰਗਟ ਹੋ ਜਾਂਦਾ ਹੈ । ਉਹ ਮਨੁੱਖ ਗੁਰੂ ਦੀ ਕਿਰਪਾ ਨਾਲ ਪ੍ਰੇਮ-ਰੰਗ ਵਿਚ ਮਸਤ ਰਹਿ ਕੇ ਸਦਾ-ਥਿਰ ਹਰਿ-ਨਾਮ ਸਿਮਰਦਾ ਹੈ, ਤੇ, ਆਤਮਕ ਆਨੰਦ ਮਾਣਦਾ ਰਹਿੰਦਾ ਹੈ ।੧੦।

ਹੇ ਭਾਈ ! ਪਰਮਾਤਮਾ ਦਾ ਮਿੱਠਾ ਨਾਮ (ਜਪਣਾ ਹੀ) ਜਪ ਹੈ ਤਪ ਹੈ ਸੰਜਮ ਹੈ । (ਜਿਹੜਾ ਮਨੁੱਖ ਨਾਮ ਜਪਦਾ ਹੈ ਉਸ ਦੇ ਸਾਰੇ) ਪਾਪ (ਪਾਪ) ਕੱਟਣ ਦੀ ਸਮਰੱਥਾ ਰੱਖਣ ਵਾਲਾ ਪਰਮਾਤਮਾ ਕੱਟ ਦੇਂਦਾ ਹੈ । ਪਰਮਾਤਮਾ ਦੇ ਨਾਮ ਵਿਚ ਜੁੜਨ ਦੀ ਬਰਕਤਿ ਨਾਲ ਉਸ ਦਾ ਤਨ ਉਸ ਦਾ ਮਨ ਸ਼ਾਂਤ ਰਹਿੰਦਾ ਹੈ, ਉਹ ਸਦਾ ਹੀ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੧੧।

ਹੇ ਭਾਈ ! ਜਿਸ ਮਨੁੱਖ ਦੇ ਅੰਦਰ (ਮਾਇਆ ਦਾ) ਲਾਲਚ ਟਿਕਿਆ ਰਹਿੰਦਾ ਹੈ (ਉਸ ਦਾ ਮਨ ਹਰ ਵੇਲੇ ਮੈਲਾ ਰਹਿੰਦਾ ਹੈ), ਮੈਲੇ ਮਨ ਦੇ ਕਾਰਨ ਉਹ ਮਨੁੱਖ ਲਾਲਚ ਦੀ ਹੋਰ ਮੈਲ (ਆਪਣੇ ਮਨ ਨੂੰ) ਲਾਂਦਾ ਰਹਿੰਦਾ ਹੈ । (ਜਿਉਂ ਜਿਉਂ ਲਾਲਚ ਦੇ ਅਧੀਨ ਉਹ) ਮੈਲੇ ਕਰਮ ਕਰਦਾ ਹੈ, ਉਹ (ਆਤਮਕ) ਦੁੱਖ ਪਾਂਦਾ ਹੈ । ਉਹ ਸਦਾ ਨਾਸਵੰਤ ਪਦਾਰਥਾਂ ਦੇ ਕਮਾਣ ਦਾ ਧੰਧਾ ਹੀ ਕਰਦਾ ਹੈ, ਤੇ ਝੂਠ ਬੋਲ ਬੋਲ ਕੇ ਦੁੱਖ ਸਹਿੰਦਾ ਹੈ ।੧੨।

**ਨਿਰਮਲ ਬਾਣੀ ਕੋ ਮੰਨਿ ਵਸਾਏ ॥ ਗੁਰ ਪਰਸਾਦੀ ਸਹਸਾ ਜਾਏ ॥ ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ ਸੁਖੁ ਪਾਇਦਾ ॥੧੩॥ ਆਪਿ ਸਿਰੰਦਾ ਸਚਾ ਸੋਈ ॥ ਆਪਿ ਉਪਾਇ ਖਪਾਏ ਸੋਈ ॥ ਗੁਰਮੁਖਿ ਹੋਵੈ ਸੁ ਸਦਾ ਸਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੧੪॥ ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥ ਕਾਮਿ ਕਰੋਧਿ ਜਲੈ ਸਭੁ ਕੋਈ ॥ ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ ॥੧੫॥ ਮੇਰਾ ਤੇਰਾ ਤੁਧੁ ਆਪੇ ਕੀਆ ॥ ਸਭਿ ਤੇਰੇ ਜੰਤ ਤੇਰੇ ਸਭਿ ਜੀਆ ॥ ਨਾਨਕ ਨਾਮੁ ਸਮਾਲਿ ਸਦਾ ਤੂ ਗੁਰਮਤੀ ਮੰਨਿ ਵਸਾਇਦਾ ॥੧੬॥੪॥੧੮॥ {ਪੰਨਾ ੧੦੬੨}**

**ਪਦ ਅਰਥ** :—ਨਿਰਮਲ—(ਜੀਵਨ ਨੂੰ) ਪਵਿੱਤਰ ਕਰਨ ਵਾਲੀ । ਕੋ—ਜਿਹੜਾ ਕੋਈ ਮਨੁੱਖ । ਮੰਨਿ—ਮਨਿ, ਮਨ ਵਿਚ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਸਹਸਾ—ਸਹਮ । ਕੈ ਭਾਣੈ—ਦੀ ਰਜ਼ਾ ਵਿਚ, ਦੇ ਹੁਕਮ ਵਿਚ । ਚੇਤਿ—ਯਾਦ ਕਰ ਕੇ, ਸਿਮਰ ਕੇ ।੧੩।

ਸਿਰੰਦਾ—ਪੈਦਾ ਕਰਨ ਵਾਲਾ । ਸਚਾ—ਸਦਾ-ਥਿਰ ਪ੍ਰਭੂ । ਉਪਾਇ—ਪੈਦਾ ਕਰ ਕੇ । ਖਪਾਏ—ਨਾਸ ਕਰਦਾ ਹੈ । ਸੋਈ—ਉਹ (ਆਪ) ਹੀ । ਗੁਰਮੁਖਿ—ਗੁਰੂ ਦੇ ਸਨਮੁਖ । ਸਲਾਹੇ—ਸਿਫ਼ਤਿ-ਸਾਲਾਹ ਕਰਦਾ ਹੈ । ਮਿਲਿ—ਮਿਲ ਕੇ ।੧੪।

ਇੰਦ੍ਰੀ—ਕਾਮ-ਵਾਸਨਾ । ਕਾਮਿ—ਕਾਮ ਵਿਚ । ਕਰੋਧਿ—ਕ੍ਰੋਧ ਵਿਚ । ਸਭੁ ਕੋਈ—ਹਰੇਕ ਜੀਵ । ਸਤਿਗੁਰ ਸੇਵੇ—ਗੁਰੂ ਦੀ ਸਰਨ ਪਿਆਂ । ਵਸਿ—ਕਾਬੂ ਵਿਚ । ਮਨ ਮਾਰੇ—ਜੇ ਮਨ ਨੂੰ ਮਾਰ ਲਏ, ਜੇ ਮਨ ਨੂੰ ਵੱਸ ਵਿਚ ਕਰ ਲਏ । ਮਨਹਿ—ਮਨਿ ਹੀ, ਮਨ ਵਿਚ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਮਨਿ' ਦੀ 'ਿ' ਉੱਡ ਗਈ ਹੈ} ।੧੫।

ਮੇਰਾ ਤੇਰਾ—ਮੇਰ-ਤੇਰ, ਵਿਤਕਰਾ । ਆਪੇ—ਆਪ ਹੀ । ਸਭਿ—ਸਾਰੇ । ਸਮਾਲਿ—ਯਾਦ ਕਰਦਾ ਰਹੁ ।੧੬।

**ਅਰਥ** :—ਹੇ ਭਾਈ ! ਜਿਹੜਾ ਕੋਈ ਮਨੁੱਖ (ਜੀਵਨ ਨੂੰ) ਪਵਿੱਤਰ ਕਰਨ ਵਾਲੀ (ਗੁਰ-) ਬਾਣੀ (ਆਪਣੇ) ਮਨ ਵਿਚ ਵਸਾਂਦਾ ਹੈ, ਗੁਰੂ ਦੀ ਕਿਰਪਾ ਨਾਲ (ਉਸ ਦਾ) ਸਹਮ ਦੂਰ ਹੋ ਜਾਂਦਾ ਹੈ । ਉਹ ਮਨੁੱਖ ਦਿਨ ਰਾਤ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਹਰਿ-ਨਾਮ ਨੂੰ ਸਿਮਰ ਕੇ ਉਹ ਆਤਮਕ ਆਨੰਦ ਮਾਣਦਾ ਹੈ ।੧੩।

ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਹੀ (ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ, ਆਪ ਪੈਦਾ ਕਰ ਕੇ ਉਹ ਆਪ ਹੀ ਨਾਸ ਕਰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਮਿਲ ਕੇ ਉਹ ਆਤਮਕ ਆਨੰਦ ਮਾਣਦਾ ਹੈ ।੧੪।

ਹੇ ਭਾਈ ! (ਗੁਰੂ ਦੀ ਸਰਨ ਤੋਂ ਬਿਨਾ) ਹੋਰ ਅਨੇਕਾਂ ਜਤਨ ਭੀ ਮਨੁੱਖ ਕਰੇ ਤਾਂ ਭੀ ਕਾਮ-ਵਾਸਨਾ ਕਾਬੂ ਵਿਚ ਨਹੀਂ ਆ ਸਕਦੀ । (ਧਿਆਨ ਮਾਰ ਕੇ ਵੇਖੋ) ਹਰੇਕ ਜੀਵ ਕਾਮ ਵਿਚ ਕ੍ਰੋਧ ਵਿਚ ਸੜ ਰਿਹਾ ਹੈ । ਗੁਰੂ ਦੀ ਸਰਨ ਪਿਆਂ ਹੀ ਮਨ ਕਾਬੂ ਵਿਚ ਆਉਂਦਾ ਹੈ । ਜੇ ਮਨ (ਵਿਕਾਰਾਂ ਵਲੋਂ) ਰੋਕ ਲਿਆ ਜਾਏ ਤਾਂ ਮਨੁੱਖ ਅੰਤਰ ਆਤਮੇ ਟਿਕਿਆ ਰਹਿੰਦਾ ਹੈ (ਵਿਕਾਰਾਂ ਵਲ ਨਹੀਂ ਭਟਕਦਾ) ।੧੫।

ਹੇ ਪ੍ਰਭੂ ! (ਜੀਵਾਂ ਦੇ ਮਨ ਵਿਚ) ਮੇਰ-ਤੇਰ ਤੂੰ ਆਪ ਹੀ ਪੈਦਾ ਕੀਤੀ ਹੈ । ਸਾਰੇ ਜੀਵ ਜੰਤ ਤੇਰੇ ਹੀ ਪੈਦਾ ਕੀਤੇ ਹੋਏ ਹਨ । ਹੇ ਨਾਨਕ ! ਪਰਮਾਤਮਾ ਦਾ ਨਾਮ ਸਦਾ ਯਾਦ ਕਰਦਾ ਰਹੁ । ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰਿਆਂ (ਪ੍ਰਭੂ ਆਪਣਾ ਨਾਮ ਮਨੁੱਖ ਦੇ) ਮਨ ਵਿਚ ਵਸਾਂਦਾ ਹੈ ।੧੬।੪।੧੮।

**ਮਾਰੂ ਮਹਲਾ ੩ ॥ ਹਰਿ ਜੀਉ ਦਾਤਾ ਅਗਮ ਅਥਾਹਾ ॥ ਓਸੁ ਤਿਲੁ ਨ ਤਮਾਇ ਵੇਪਰਵਾਹਾ ॥ ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ ॥੧॥ ਜੋ ਕਿਛੁ ਕਰੈ ਸੁ ਨਿਹਚਉ ਹੋਈ ॥ ਤਿਸੁ ਬਿਨੁ ਦਾਤਾ ਅਵਰੁ ਨ ਕੋਈ ॥ ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ ॥੨॥ ਚਉਦਹ ਭਵਣ ਤੇਰੇ ਹਟਨਾਲੇ ॥ ਸਤਿਗੁਰਿ ਦਿਖਾਏ ਅੰਤਰਿ ਨਾਲੇ ॥ ਨਾਵੈ ਕਾ ਵਾਪਾਰੀ ਹੋਵੈ ਗੁਰ ਸਬਦੀ ਕੋ ਪਾਇਦਾ ॥੩॥ ਸਤਿਗੁਰਿ ਸੇਵਿਐ ਸਹਜ ਅਨੰਦਾ ॥ ਹਿਰਦੈ ਆਇ ਵੁਠਾ ਗੋਵਿੰਦਾ ॥ ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ ॥੪॥ {ਪੰਨਾ ੧੦੬੨}**

**ਪਦ ਅਰਥ** :—ਦਾਤਾ—ਸਭ ਪਦਾਰਥ ਦੇਣ ਵਾਲਾ । ਅਗਮ—ਅਪਹੁੰਚ । ਅਥਾਹਾ—ਬਹੁਤ ਹੀ ਡੂੰਘਾ (ਸਮੁੰਦਰ), ਬੇਅੰਤ ਖ਼ਜ਼ਾਨਿਆਂ ਵਾਲਾ । ਤਿਲੁ—ਰਤਾ ਭਰ ਭੀ । ਤਮਾਇ—ਤਮ੍ਹਾ, ਲਾਲਚ । ਤਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਆਪੇ—ਆਪ ਹੀ । ਮੇਲਿ—ਮਿਲਾ ਕੇ ।੧।

ਨਿਹਚਉ—ਜ਼ਰੂਰ । ਅਵਰੁ—ਕੋਈ ਹੋਰ । ਜਿਸ ਨੋ—{ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਬਦੀ—ਸ਼ਬਦ ਦੀ ਰਾਹੀਂ ।੨।

ਚਉਦਹ ਭਵਨ—ਚੌਦਾਂ ਲੋਕ {ਸੱਤ ਆਕਾਸ਼, ਸੱਤ ਪਤਾਲ}, ਸਾਰਾ ਜਗਤ । ਹਟਨਾਲੇ—{ਹੱਟਾਂ ਦੀਆਂ ਕਤਾਰਾਂ} ਬਾਜ਼ਾਰ । ਸਤਿਗੁਰਿ—ਗੁਰੂ ਨੇ । ਨਾਲੇ—ਨਾਲ ਹੀ । ਕੋ—ਜਿਹੜਾ ਕੋਈ ।੩।

ਸਤਿਗੁਰਿ ਸੇਵਿਐ—ਜੇ ਗੁਰੂ ਦੀ ਸਰਨ ਪੈ ਜਾਈਏ । ਸਹਜ ਅਨੰਦਾ—ਆਤਮਕ ਅਡੋਲਤਾ ਦਾ ਸੁਖ । ਹਿਰਦੈ—ਹਿਰਦੇ ਵਿਚ । ਵੁਠਾ—ਵੱਸਿਆ । ਸਹਜੇ—ਆਤਮਕ ਅਡੋਲਤਾ ਵਿਚ ।੪।

**ਅਰਥ** :—ਹੇ ਭਾਈ ! ਪਰਮਾਤਮਾ ਸਭ ਪਦਾਰਥ ਦੇਣ ਵਾਲਾ ਹੈ, ਅਪਹੁੰਚ ਹੈ, ਬਹੁਤ ਹੀ ਡੂੰਘਾ (ਮਾਨੋ ਬੇਅੰਤ ਖ਼ਜ਼ਾਨਿਆਂ ਵਾਲਾ ਸਮੁੰਦਰ) ਹੈ । (ਉਹ ਸਭ ਨੂੰ ਦਾਤਾਂ ਦੇਈ ਜਾਂਦਾ ਹੈ, ਪਰ) ਉਸ ਵੇਪਰਵਾਹ ਨੂੰ ਰਤਾ ਭਰ ਭੀ ਕੋਈ ਲਾਲਚ ਨਹੀਂ ਹੈ । ਕੋਈ ਜੀਵ (ਆਪਣੇ ਉੱਦਮ ਨਾਲ) ਉਸ ਪਰਮਾਤਮਾ ਤਕ ਪਹੁੰਚ ਨਹੀਂ ਸਕਦਾ । ਉਹ ਆਪ ਹੀ (ਜੀਵ ਨੂੰ ਗੁਰੂ ਨਾਲ) ਮਿਲਾ ਕੇ ਆਪਣੇ ਨਾਲ ਮਿਲਾਂਦਾ ਹੈ ।੧।

ਹੇ ਭਾਈ ! (ਉਹ ਪਰਮਾਤਮਾ) ਜੋ ਕੁਝ ਕਰਦਾ ਹੈ, ਉਹ ਜ਼ਰੂਰ ਹੁੰਦਾ ਹੈ । ਉਸ ਤੋਂ ਬਿਨਾ ਕੋਈ ਹੋਰ ਕੁਝ ਦੇਣ-ਜੋਗਾ ਨਹੀਂ ਹੈ । ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਨਾਮਿ ਦੀ ਦਾਤਿ ਦੇਂਦਾ ਹੈ, ਉਹ ਹਰਿ-ਨਾਮ ਪ੍ਰਾਪਤ ਕਰ ਲੈਂਦਾ ਹੇ । (ਉਸ ਨੂੰ) ਗੁਰੂ ਦੇ ਸ਼ਬਦ ਵਿਚ ਜੋੜ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ ।੨।

ਹੇ ਪ੍ਰਭੂ ! ਇਹ ਚੌਦਾਂ ਲੋਕ ਤੇਰੇ ਬਾਜ਼ਾਰ ਹਨ (ਜਿੱਥੇ ਤੇਰੇ ਪੈਦਾ ਕੀਤੇ ਬੇਅੰਤ ਜੀਵ ਤੇਰੀ ਦੱਸੀ ਕਾਰ ਕਰ ਰਹੇ ਹਨ । ਇਹ ਸਾਰਾ ਜਗਤ ਤੇਰਾ ਹੀ ਸਰੂਪ ਹੈ) । ਜਿਸ ਮਨੁੱਖ ਨੂੰ ਗੁਰੂ ਨੇ ਤੇਰਾ ਇਹ ਸਰਬ-ਵਿਆਪਕ ਸਰੂਪ ਉਸ ਦੇ ਅੰਦਰ ਵੱਸਦਾ ਹੀ ਵਿਖਾ ਦਿੱਤਾ ਹੈ, ਉਹ ਮਨੁੱਖ ਤੇਰੇ ਨਾਮ ਦਾ ਵਣਜਾਰਾ ਬਣ ਜਾਂਦਾ ਹੈ । (ਇਹ ਦਾਤਿ) ਜਿਹੜਾ ਕੋਈ ਪ੍ਰਾਪਤ ਕਰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਪ੍ਰਾਪਤ ਕਰਦਾ ਹੈ) ।੩।

ਹੇ ਭਾਈ ! ਜੇ ਗੁਰੂ ਦੀ ਸਰਨ ਪੈ ਜਾਈਏ ਤਾਂ ਆਤਮਕ ਅਡੋਲਤਾ ਦਾ ਆਨੰਦ ਮਿਲ ਜਾਂਦਾ ਹੈ । (ਗੁਰੂ ਦੇ ਸਨਮੁਖ ਹੋਣ ਵਾਲੇ ਮਨੁੱਖ ਦੇ) ਹਿਰਦੇ ਵਿਚ ਗੋਬਿੰਦ-ਪ੍ਰਭੂ ਆ ਵੱਸਦਾ ਹੈ । ਉਹ ਮਨੁੱਖ ਦਿਨ ਗਤ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ । ਹੇ ਭਾਈ ! ਪਰਮਾਤਮਾ ਆਪ ਹੀ (ਆਪਣੀ) ਭਗਤੀ ਕਰਾਂਦਾ ਹੈ ।੪।

**ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ ॥ ਅਨਦਿਨੁ ਮਾਰੀਅਹਿ ਦੁਖੁ ਸਬਾਇਆ ॥ ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ ॥੫॥ ਸਤਿਗੁਰੁ ਸੇਵਹਿ ਸੇ ਵਡਭਾਗੀ ॥ ਸਹਜ ਭਾਇ ਸਚੀ ਲਿਵ ਲਾਗੀ ॥ ਸਚੋ ਸਚੁ ਕਮਾਵਹਿ ਸਦ ਹੀ ਸਚੈ ਮੇਲਿ ਮਿਲਾਇਦਾ ॥੬॥ ਜਿਸ ਨੋ ਸਚਾ ਦੇਇ ਸੁ ਪਾਏ ॥ ਅੰਤਰਿ ਸਾਚੁ ਭਰਮੁ ਚੁਕਾਏ ॥ ਸਚੁ ਸਚੈ ਕਾ ਆਪੇ ਦਾਤਾ ਜਿਸੁ ਦੇਵੈ ਸੋ ਸਚੁ ਪਾਇਦਾ ॥੭॥ ਆਪੇ ਕਰਤਾ ਸਭਨਾ ਕਾ ਸੋਈ ॥ ਜਿਸ ਨੋ ਆਪਿ ਬੁਝਾਏ ਬੂਝੈ ਕੋਈ ॥ ਆਪੇ ਬਖਸੇ ਦੇ ਵਡਿਆਈ ਆਪੇ ਮੇਲਿ ਮਿਲਾਇਦਾ ॥੮॥ {ਪੰਨਾ ੧੦੬੩}**

**ਪਦ ਅਰਥ** :—ਤੇ—ਤੋਂ । ਅਨਦਿਨੁ—ਹਰ ਰੋਜ਼, ਹਰ ਵੇਲੇ । ਮਾਰੀਅਹਿ—ਮਾਰੀਦੇ ਹਨ, ਮਾਰ ਖਾਂਦੇ ਹਨ, ਦੁੱਖ ਦੀਆਂ ਚੋਟਾਂ ਸਹਾਰਦੇ ਹਨ । ਸਬਾਈਆ—ਹਰੇਕ ਕਿਸਮ ਦਾ । ਕਾਲੇ—(ਵਿਕਾਰਾਂ ਦੀ ਕਾਲਖ ਨਾਲ) ਕਾਲੇ । ਮਹਲੁ—(ਪਰਮਾਤਮਾ ਦੀ ਹਜ਼ੂਰੀ ਵਿਚ) ਟਿਕਾਣਾ ।੫।

ਸੇਵਹਿ—ਸਰਨ ਪੈਂਦੇ ਹਨ । ਸੇ—ਉਹ {ਬਹੁ-ਵਚਨ} । ਸਹਜ ਭਾਇ—ਆਤਮਕ ਅਡੋਲਤਾ ਅਨੁਸਾਰ, ਬਿਨਾ ਕਿਸੇ ਖ਼ਾਸ ਜਤਨ ਦੇ । ਲਿਵ—ਲਗਨ । ਸਚੋ ਸਚੁ—ਹਰ ਵੇਲੇ ਸਦਾ-ਥਿਰ ਨਾਮ ਦਾ ਸਿਮਰਨ । ਸਦ—ਸਦਾ । ਮੇਲਿ—(ਗੁਰੂ ਆਪਣੇ ਨਾਲ) ਮਿਲਾ ਕੇ । ਸਚੈ—ਸਦਾ-ਥਿਰ ਪ੍ਰਭੂ ਵਿਚ ।੬।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਦੇਇ—ਦੇਂਦਾ ਹੈ । ਸੁ—ਉਹ {ਇਕ-ਵਚਨ} । ਸਾਚੁ—ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ । ਭਰਮੁ—ਭਟਕਣਾ । ਚੁਕਾਏ—ਦੂਰ ਕਰ ਲੈਂਦਾ ਹੈ । ਸਚੁ—ਸਦਾ-ਥਿਰ ਪ੍ਰਭੂ । ਸਚੈ ਕਾ—ਸਦਾ-ਥਿਰ ਹਰਿ-ਨਾਮ ਦਾ । ਸਚੁ—ਸਦਾ-ਥਿਰ ਹਰਿ-ਨਾਮ ।੭।

ਕਰਤਾ ਸੋਈ—ਉਹ ਕਰਤਾਰ ਆਪ ਹੀ । ਬੁਝਾਏ—ਸਮਝ ਦੇਂਦਾ ਹੈ । ਦੇ—ਦੇਂਦਾ ਹੈ ।੮।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਗੁਰੂ (ਦੇ ਚਰਨਾਂ) ਤੋਂ ਵਿਛੁੜੇ ਹੋਏ ਹਨ, ਉਹਨਾਂ ਨੇ (ਆਪਣੇ ਵਾਸਤੇ) ਦੁੱਖ ਹੀ ਦੁੱਖ ਸਹੇੜਿਆ ਹੋਇਆ ਹੈ । ਉਹ ਹਰ ਵੇਲੇ ਦੁੱਖਾਂ ਦੀਆਂ ਚੋਟਾਂ ਖਾਂਦੇ ਹਨ, ਉਹਨਾਂ ਨੂੰ ਹਰੇਕ ਕਿਸਮ ਦਾ ਦੁੱਖ ਵਾਪਰਿਆ ਰਹਿੰਦਾ ਹੈ । (ਵਿਕਾਰਾਂ ਦੀ ਕਾਲਖ਼ ਨਾਲ ਉਹਨਾਂ ਦੇ) ਮੂੰਹ ਕਾਲੇ ਹੋਏ ਰਹਿੰਦੇ ਹਨ (ਉਹਨਾਂ ਦੇ ਮਨ ਮਲੀਨ ਰਹਿੰਦੇ ਹਨ) ਉਹਨਾਂ ਨੂੰ ਪ੍ਰਭੂ-ਚਰਨਾਂ ਵਿਚ ਟਿਕਾਣਾ ਨਹੀਂ ਮਿਲਦਾ । ਹੇ ਭਾਈ ! (ਗੁਰੂ-ਚਰਨਾਂ ਤੋਂ ਵਿਛੁੜਿਆ ਹੋਇਆ ਮਨੁੱਖ) ਸਦਾ ਦੁੱਖ ਵਿਚ ਹੀ ਗ੍ਰਸਿਆ ਰਹਿੰਦਾ ਹੈ, ਸਦਾ ਦੁੱਖ ਸਹਾਰਦਾ ਹੈ ।੫।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਬੜੇ ਭਾਗਾਂ ਵਾਲੇ ਹੋ ਜਾਂਦੇ ਹਨ । ਕਿਸੇ ਖ਼ਾਸ ਜਤਨ ਤੋਂ ਬਿਨਾ ਹੀ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਉਹਨਾਂ ਦੀ ਲਗਨ ਲੱਗੀ ਰਹਿੰਦੀ ਹੈ । ਉਹ ਮਨੁੱਖ ਸਦਾ ਹੀ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦੇ ਹਨ । (ਗੁਰੂ ਉਹਨਾਂ ਨੂੰ ਆਪਣੇ ਨਾਲ) ਮਿਲਾ ਕੇ ਸਦਾ-ਥਿਰ ਹਰਿ-ਨਾਮ ਵਿਚ ਮਿਲਾ ਦੇਂਦਾ ਹੈ ।੬।

ਪਰ, ਹੇ ਭਾਈ ! ਉਹ ਮਨੁੱਖ (ਹੀ ਸਦਾ-ਥਿਰ ਹਰਿ-ਨਾਮ ਦੀ ਦਾਤਿ) ਪ੍ਰਾਪਤ ਕਰਦਾ ਹੈ ਜਿਸ ਨੂੰ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਦੇਂਦਾ ਹੈ । ਉਸ ਮਨੁੱਖ ਦੇ ਹਿਰਦੇ ਵਿਚ ਸਦਾ-ਥਿਰ ਹਰਿ-ਨਾਮ ਟਿਕਿਆ ਰਹਿੰਦਾ ਹੈ, (ਨਾਮ ਦੀ ਬਰਕਤਿ ਨਾਲ ਉਹ ਮਨੁੱਖ ਆਪਣੇ ਅੰਦਰੋਂ) ਭਟਕਣਾ ਦੂਰ ਕਰ ਲੈਂਦਾ ਹੈ । ਹੇ ਭਾਈ ! ਸਦਾ-ਥਿਰ ਪ੍ਰਭੂ ਆਪਣੇ ਸਦਾ-ਥਿਰ ਨਾਮ ਦੀ ਦਾਤਿ ਦੇਣ ਵਾਲਾ ਆਪ ਹੀ ਹੈ । ਜਿਸ ਨੂੰ ਦੇਂਦਾ ਹੈ, ਉਹ ਮਨੁੱਖ ਸਦਾ-ਥਿਰ ਨਾਮ ਹਾਸਲ ਕਰ ਲੈਂਦਾ ਹੈ ।੭।

ਹੇ ਭਾਈ ! ਉਹ ਕਰਤਾਰ ਆਪ ਹੀ ਸਭ ਜੀਵਾਂ ਦਾ (ਮਾਲਕ) ਹੈ । ਇਹ ਗੱਲ ਕੋਈ ਉਹ ਮਨੁੱਖ ਹੀ ਸਮਝਦਾ ਹੈ ਜਿਸ ਨੂੰ ਪਰਮਾਤਮਾ ਆਪ ਸਮਝਾਂਦਾ ਹੈ । ਹੇ ਭਾਈ ! ਕਰਤਾਰ ਆਪ ਹੀ ਬਖ਼ਸ਼ਸ਼ ਕਰਦਾ ਹੈ, ਆਪ ਹੀ ਵਡਿਆਈ ਦੇਂਦਾ ਹੈ, ਆਪ ਹੀ (ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਵਿਚ) ਮਿਲਾਂਦਾ ਹੈ ।੮।

**ਹਉਮੈ ਕਰਦਿਆ ਜਨਮੁ ਗਵਾਇਆ ॥ ਆਗੈ ਮੋਹੁ ਨ ਚੂਕੈ ਮਾਇਆ ॥ ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ ॥੯॥ ਪੂਰੈ ਭਾਗਿ ਗੁਰ ਸੇਵਾ ਹੋਈ ॥ ਨਦਰਿ ਕਰੇ ਤਾ ਸੇਵੇ ਕੋਈ ॥ ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ ॥੧੦॥ ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥ ਪੂਰੈ ਭਾਗਿ ਗੁਰ ਸੇਵਾ ਲਾਏ ॥ ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ ॥੧੧॥ ਅੰਦਰਿ ਪਰਗਾਸੁ ਗੁਰੂ ਤੇ ਪਾਏ ॥ ਨਾਮੁ ਪਦਾਰਥੁ ਮੰਨਿ ਵਸਾਏ ॥ ਗਿਆਨ ਰਤਨੁ ਸਦਾ ਘਟਿ ਚਾਨਣੁ ਅਗਿਆਨ ਅੰਧੇਰੁ ਗਵਾਇਦਾ ॥੧੨॥ {ਪੰਨਾ ੧੦੬੩}**

**ਪਦ ਅਰਥ** :—ਹਉਮੈ—'ਹਉਂ ਹਉਂ, ਮੈਂ ਮੈਂ'; ਅਹੰਕਾਰ । ਆਗੈ—ਜੀਵਨ-ਸਫ਼ਰ ਵਿਚ । ਨ ਚੂਕੈ—ਨਹੀਂ ਮੁਕਦਾ । ਆਗੈ—ਪਰਲੋਕ ਵਿਚ । ਜਮਕਾਲੁ—ਧਰਮ ਰਾਜ ।੯।

ਪੂਰੈ ਭਾਗਿ—ਵੱਡੀ ਕਿਸਮਤ ਨਾਲ । ਗੁਰ ਸੇਵਾ—ਗੁਰੂ ਦੀ ਦੱਸੀ ਕਾਰ । ਨਦਰਿ—ਮਿਹਰ ਦੀ ਨਿਗਾਹ । ਜਮਕਾਲੁ—ਮੌਤ, ਮੌਤ ਦਾ ਸਹਮ, ਆਤਮਕ ਮੌਤ । ਮਹਲਿ ਸਚੈ—ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ।੧੦।

ਤੁਧੁ—ਤੈਨੂੰ । ਭਾਏ—ਚੰਗੇ ਲੱਗੇ । ਹਥਿ—ਹੱਥ ਵਿਚ । ਦੇਵਹਿ—ਤੂੰ ਦੇਂਦਾ ਹੈਂ ।੧੧।

ਅੰਦਰਿ—ਹਿਰਦੇ ਵਿਚ । ਪਰਗਾਸੁ—ਚਾਨਣ, ਆਤਮਕ ਜੀਵਨ ਦੀ ਸੂਝ । ਤੇ—ਤੋਂ, ਪਾਸੋਂ । ਮੰਨਿ—ਮਨਿ, ਮਨ ਵਿਚ । ਘਟਿ—ਹਿਰਦੇ ਵਿਚ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ ।੧੨।

**ਅਰਥ** :—ਹੇ ਭਾਈ ! ਜਿਹੜਾ ਮਨੁੱਖ 'ਮੈਂ ਵੱਡਾ ਹਾਂ, ਮੈਂ ਵੱਡਾ ਬਣ ਜਾਵਾਂ'—ਇਹਨਾਂ ਹੀ ਸੋਚਾਂ ਵਿਚ ਆਪਣੀ ਜ਼ਿੰਦਗੀ ਵਿਅਰਥ ਗੁਜ਼ਾਰ ਦੇਂਦਾ ਹੈ, ਉਸ ਦੇ ਜੀਵਨ-ਸਫ਼ਰ ਵਿਚ (ਉਸ ਦੇ ਅੰਦਰੋਂ) ਮਾਇਆ ਦਾ ਮੋਹ (ਕਦੇ) ਨਹੀਂ ਮੁੱਕਦਾ । (ਜਦੋਂ) ਪਰਲੋਕ ਵਿਚ ਧਰਮ ਰਾਜ (ਉਸ ਪਾਸੋਂ ਮਨੁੱਖਾ ਜੀਵਨ ਵਿਚ ਕੀਤੇ ਕੰਮਾਂ ਦਾ) ਹਿਸਾਬ ਮੰਗਦਾ ਹੈ (ਤਦੋਂ ਉਹ ਇਉਂ) ਪੀੜਿਆ ਜਾਂਦਾ ਹੈ ਜਿਵੇਂ (ਕੋਲ੍ਹੂ ਵਿਚ ਪਾਈ) ਘਾਣੀ ਦੇ ਤਿਲ ਪੀੜੇ ਜਾਂਦੇ ਹਨ ।੯।

ਹੇ ਭਾਈ ! ਗੁਰੂ ਦੀ ਦੱਸੀ (ਨਾਮ-ਸਿਮਰਨ ਦੀ) ਕਾਰ ਵੱਡੀ ਕਿਸਮਤ ਨਾਲ (ਹੀ ਕਿਸੇ ਪਾਸੋਂ) ਹੋ ਸਕਦੀ ਹੈ । ਜਦੋਂ ਪਰਮਾਤਮਾ ਦੀ ਨਿਗਾਹ ਕਰਦਾ ਹੈ ਤਦੋਂ ਹੀ ਕੋਈ ਮਨੁੱਖ ਕਰ ਸਕਦਾ ਹੈ । ਆਤਮਕ ਮੌਤ ਉਸ ਮਨੁੱਖ ਦੇ ਨੇੜੇ ਨਹੀਂ ਆਉਂਦੀ । ਉਹ ਮਨੁੱਖ ਸਦਾ-ਥਿਰ ਪਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਆਤਮਕ ਆਨੰਦ ਮਾਣਦਾ ਹੈ ।੧੦।

ਹੇ ਪ੍ਰਭੂ ! ਜਿਹੜੇ ਮਨੁੱਖ ਤੈਨੂੰ ਚੰਗੇ ਲੱਗੇ ਉਹਨਾਂ ਨੇ ਹੀ ਆਤਮਕ ਆਨੰਦ ਮਾਣਿਆ । ਉਹਨਾਂ ਦੀ ਵੱਡੀ ਕਿਸਮਤ ਕਿ ਤੂੰ ਉਹਨਾਂ ਨੂੰ ਗੁਰੂ ਦੀ ਦੱਸੀ ਕਾਰੇ ਲਾਈ ਰਖਿਆ । ਸਾਰੀ (ਲੋਕ ਪਰਲੋਕ ਦੀ) ਇੱਜ਼ਤ ਤੇਰੇ ਹੱਥ ਵਿਚ ਹੈ, ਜਿਸ ਨੂੰ ਤੂੰ (ਇਹ ਇੱਜ਼ਤ) ਦੇਂਦਾ ਹੈਂ ਉਹ ਪ੍ਰਾਪਤ ਕਰਦਾ ਹੈ ।੧੧।

(ਹੇ ਪ੍ਰਭੂ ! ਜਿਸ ਉੱਤੇ ਤੂੰ ਮਿਹਰ ਦੀ ਨਿਗਾਹ ਕਰਦਾ ਹੈਂ, ਉਹ ਮਨੁੱਖ ਆਪਣੇ) ਹਿਰਦੇ ਵਿਚ ਗੁਰੂ ਪਾਸੋਂ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰਦਾ ਹੈ, ਉਹ (ਤੇਰਾ) ਸ੍ਰੇਸ਼ਟ ਨਾਮ ਆਪਣੇ ਮਨ ਵਿਚ ਵਸਾਂਦਾ ਹੈ । ਉਸ ਦੇ ਹਿਰਦੇ ਵਿਚ ਆਤਮਕ ਜੀਵਨ ਦੀ ਸੂਝ ਦਾ ਸ੍ਰੇਸ਼ਟ ਚਾਨਣ ਹੋ ਜਾਂਦਾ ਹੈ (ਜਿਸ ਦੀ ਬਰਕਤਿ ਨਾਲ ਉਹ ਆਪਣੇ ਅੰਦਰੋਂ) ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ ਦੂਰ ਕਰ ਲੈਂਦਾ ਹੈ ।੧੨।

**ਅਗਿਆਨੀ ਅੰਧੇ ਦੂਜੈ ਲਾਗੇ ॥ ਬਿਨੁ ਪਾਣੀ ਡੁਬਿ ਮੂਏ ਅਭਾਗੇ ॥ ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗਿਆਨੀ ਧਿਆਨੀ ਪੂਛਹੁ ਕੋਈ ॥ ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ ॥੧੪॥ ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥ ਮਮਤਾ ਕਾਟਿ ਸਚਿ ਲਿਵ ਲਾਏ ॥ ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ ॥੧੫॥ ਆਪੇ ਕਰੇ ਕਰਾਏ ਕਰਤਾ ॥ ਸਬਦਿ ਮਰੈ ਸੋਈ ਜਨੁ ਮੁਕਤਾ ॥ ਨਾਨਕ ਨਾਮੁ ਵਸੈ ਮਨ ਅੰਤਰਿ ਨਾਮੋ ਨਾਮੁ ਧਿਆਇਦਾ ॥੧੬॥੫॥੧੯॥ {ਪੰਨਾ ੧੦੬੨}**

**ਪਦ ਅਰਥ** :—ਦੂਜੈ—(ਪਰਮਾਤਮਾ ਨੂੰ ਭੁਲਾ ਕੇ) ਹੋਰ ਹੋਰ (ਮੋਹ) ਵਿਚ । ਅਭਾਗੇ—ਬਦ-ਕਿਸਮਤ, ਮੰਦ-ਭਾਗੀ । ਚਲਦਿਆ—ਜ਼ਿੰਦਗੀ ਦੇ ਸਫ਼ਰ ਵਿਚ ਪਿਆਂ । ਘਰੁ—ਅਸਲ ਘਰ ਜਿਥੋਂ ਕਦੇ ਵਿਛੋੜਾ ਨਾਹ ਹੋਵੇ । ਦਰੁ—(ਅਸਲ) ਦਰਵਾਜ਼ਾ । ਜਮ ਦਰਿ—ਜਮਰਾਜ ਦੇ ਦਰ ਤੇ । ਬਾਧਾ—ਬੱਧਾ ਹੋਇਆ ।੧੩।

ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਗਿਆਨੀ—ਧਾਰਮਿਕ ਪੁਸਤਕਾਂ ਪੜ੍ਹ ਕੇ ਨਿਰੀ ਕਥਾ-ਵਾਰਤਾ ਚਰਚਾ ਕਰਨ ਵਾਲੇ । ਧਿਆਨੀ—ਸਮਾਧੀਆਂ ਲਾਣ ਵਾਲੇ । ਸੇਵੇ—ਸਰਨ ਪੈਂਦਾ ਹੈ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ ।੧੪।

ਮਮਤਾ—ਮਾਇਕ ਪਦਾਰਥਾਂ ਦੇ ਕਬਜ਼ੇ ਦੀ ਲਾਲਸਾ । ਕਾਟਿ—ਕੱਟ ਕੇ । ਸਚਿ—ਸਦਾ-ਥਿਰ ਹਰਿ-ਨਾਮ ਵਿਚ । ਲਿਵ—ਲਗਨ । ਸਚੁ—ਸਦਾ-ਥਿਰ ਹਰਿ-ਨਾਮ । ਨਾਮੋ—ਨਾਮ ਹੀ । ਲਾਹਾ—ਲਾਭ ।੧੫।

ਆਪੇ—(ਪ੍ਰਭੂ) ਆਪ ਹੀ । ਕਰਤਾ—ਕਰਤਾਰ । ਸਬਦਿ—ਗੁਰੂ ਦੇ ਸ਼ਬਦ ਵਿਚ ਜੁੜ ਕੇ । ਮਰੈ—ਆਪਾ-ਭਾਵ ਛੱਡੇ । ਮੁਕਤਾ—(ਮਾਇਆ ਦੇ ਮੋਹ ਤੋਂ) ਸੁਤੰਤਰ । ਅੰਤਰਿ—ਅੰਦਰ । ਨਾਮੋ ਨਾਮੁ—ਹਰ ਵੇਲੇ ਨਾਮ ।੧੬।

**ਅਰਥ** :—ਹੇ ਭਾਈ ! ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਤੇ ਆਤਮਕ ਜੀਵਨ ਤੋਂ ਬੇ-ਸਮਝ ਮਨੁੱਖ (ਪਰਮਾਤਮਾ ਨੂੰ ਛੱਡ ਕੇ) ਹੋਰ ਹੋਰ ਵਿਚ ਲੱਗੇ ਰਹਿੰਦੇ ਹਨ, ਉਹ ਬਦ-ਕਿਸਮਤ ਮਨੁੱਖ ਪਾਣੀ ਤੋਂ ਬਿਨਾ (ਵਿਕਾਰਾਂ ਦੇ ਪਾਣੀ ਵਿਚ) ਡੁੱਬ ਕੇ ਆਤਮਕ ਮੌਤੇ ਮਰ ਜਾਂਦੇ ਹਨ । ਜ਼ਿੰਦਗੀ ਦੇ ਸਫ਼ਰ ਵਿਚ ਪਿਆਂ ਆਪਣਾ ਅਸਲੀ ਘਰ-ਬਾਰ ਨਹੀਂ ਦਿੱਸਦਾ । (ਅਜਿਹਾ ਮਨੁੱਖ) ਜਮਰਾਜ ਦੇ ਦਰ ਤੇ ਬੱਝਾ ਹੋਇਆ ਦੁੱਖ ਪਾਂਦਾ ਹੈ ।੧੩।

ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਖ਼ਲਾਸੀ ਨਹੀਂ ਹੁੰਦੀ, ਬੇਸ਼ੱਕ ਕੋਈ ਮਨੁੱਖ ਉਹਨਾਂ ਨੂੰ ਪੁੱਛ ਵੇਖੇ ਜੋ ਧਾਰਮਿਕ ਪੁਸਤਕਾਂ ਪੜ੍ਹ ਕੇ ਨਿਰੀ ਕਥਾ-ਵਾਰਤਾ ਚਰਚਾ ਕਰਨ ਵਾਲੇ ਹਨ, ਜਾਂ ਜੋ, ਸਮਾਧੀਆਂ ਲਾਈ ਰੱਖਦੇ ਹਨ । ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ, ਉਹ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਦਰ ਤੇ ਆਦਰ ਪ੍ਰਾਪਤ ਕਰਦਾ ਹੈ ।੧੪।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਦੱਸੀ ਕਾਰ ਕਰਦਾ ਹੈ, ਉਸ ਨੂੰ ਪਰਮਾਤਮਾ ਆਪ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ । ਉਹ ਮਨੁੱਖ (ਆਪਣੇ ਅੰਦਰੋਂ) ਮਾਇਕ ਪਦਾਰਥਾਂ ਦੇ ਕਬਜ਼ੇ ਦੀ ਲਾਲਸਾ ਛੱਡ ਕੇ ਸਦਾ-ਥਿਰ ਹਰਿ-ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ । ਹੇ ਭਾਈ ! ਜਿਹੜੇ ਵਣਜਾਰੇ-ਜੀਵ ਸਦਾ-ਥਿਰ ਹਰਿ-ਨਾਮ ਦਾ ਵਣਜ ਸਦਾ ਕਰਦੇ ਹਨ, ਉਹਨਾਂ ਨੂੰ ਹਰੀ-ਨਾਮ ਦਾ ਲਾਭ ਮਿਲਦਾ ਹੈ ।੧੫।

ਪਰ, ਹੇ ਭਾਈ ! ਕਰਤਾਰ ਆਪ ਹੀ (ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ । (ਉਸ ਦੀ ਮਿਹਰ ਨਾਲ) ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਆਪਾ-ਭਾਵ ਤਿਆਗਦਾ ਹੈ, ਉਹੀ (ਵਿਕਾਰਾਂ ਤੋਂ) ਸੁਤੰਤਰ ਹੋ ਜਾਂਦਾ ਹੈ । ਹੇ ਨਾਨਕ ! ਉਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ ਟਿਕਿਆ ਰਹਿੰਦਾ ਹੈ, ਉਹ ਹਰ ਵੇਲੇ ਪਰਮਾਤਮਾ ਦਾ ਨਾਮ ਹੀ ਸਿਮਰਦਾ ਰਹਿੰਦਾ ਹੈ ।੧੬।੫।੧੯।

**ਮਾਰੂ ਮਹਲਾ ੩ ॥ ਜੋ ਤੁਧੁ ਕਰਣਾ ਸੋ ਕਰਿ ਪਾਇਆ ॥ ਭਾਣੇ ਵਿਚਿ ਕੋ ਵਿਰਲਾ ਆਇਆ ॥ ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥੧॥ ਗੁਰਮੁਖਿ ਤੇਰਾ ਭਾਣਾ ਭਾਵੈ ॥ ਸਹਜੇ ਹੀ ਸੁਖੁ ਸਚੁ ਕਮਾਵੈ ॥ ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ ॥੨॥ ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥ ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ ॥੩॥ ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥ ਗੁਰਮੁਖਿ ਨਾਮੁ ਪਦਾਰਥੁ ਪਾਏ ॥ ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ ॥੪॥ {ਪੰਨਾ ੧੦੬੩-੧੦੬੪}**

**ਪਦ ਅਰਥ** :—ਜੋ—ਜੋ ਕੁਝ, ਜਿਹੜਾ ਕੰਮ । ਸੋ—ਉਹ ਕੰਮ । ਕਰਿ ਪਾਇਆ—ਜ਼ਰੂਰ ਕਰ ਦੇਂਦਾ ਹੈਂ । ਕੋ ਵਿਰਲਾ—ਕੋਈ ਵਿਰਲਾ ਮਨੁੱਖ । ਭਾਣੇ ਵਿਚਿ ਆਇਆ—ਭਾਣੇ ਨੂੰ ਮਿੱਠਾ ਮੰਨਿਆ, ਤੇਰੇ ਕੀਤੇ ਨੂੰ ਸਿਰ-ਮੱਥੇ ਤੇ ਮੰਨਿਆ । ਭਾਣਾ ਮੰਨੇ—ਤੇਰੇ ਕੀਤੇ ਨੂੰ ਠੀਕ ਮੰਨਦਾ ਹੈ ।੧।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੂੰ । ਭਾਵੈ—ਚੰਗਾ ਲੱਗਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ । ਸੁਖੁ—ਆਤਮਕ ਆਨੰਦ । ਸਚੁ ਕਮਾਵੈ—ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਭਾਣੇ ਨੋ ਲੋਚੈ—ਪ੍ਰਭੂ ਦੇ ਕੀਤੇ ਨੂੰ ਮਿੱਠਾ ਮੰਨਣ ਦੀ ਤਾਂਘ ਕਰਦੀ ਹੈ ।੨।

ਆਏ—ਆਇ, ਆ ਕੇ । ਤੁਧੁ—ਤੈਨੂੰ । ਜਿਸੁ—ਜਿਸ ਮਨੁੱਖ ਨੂੰ । ਤੁਝਹਿ—ਤੇਰੇ ਵਿਚ । ਵਡਿਆਈ—ਇੱਜ਼ਤ । ਕਿਸਹਿ—ਕਿਸੇ ਵਿਰਲੇ ਤੋਂ ।੩।

ਤਿਸੁ ਭਾਵੈ—ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ । ਜਾ—ਜਾਂ, ਜਦੋਂ । ਤਾ—ਤਾਂ, ਤਦੋਂ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਤੁਧੁ—ਤੂੰ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਦੇਹਿ—ਤੂੰ ਦੇਂਦਾ ਹੈਂ । ਤਿਸੁ ਭਾਇਦਾ—ਉਸ ਨੂੰ (ਤੇਰਾ ਭਾਣਾ) ਮਿੱਠਾ ਲੱਗਦਾ ਹੈ ।੪।

**ਅਰਥ** :—ਹੇ ਪ੍ਰਭੂ ! ਜਿਹੜਾ ਕੰਮ ਤੂੰ ਕਰਨਾ (ਚਾਹੁੰਦਾ) ਹੈਂ, ਉਹ ਕੰਮ ਤੂੰ ਜ਼ਰੂਰ ਕਰ ਦੇਂਦਾ ਹੈਂ, (ਇਹ ਪਤਾ ਹੁੰਦਿਆਂ ਭੀ) ਕੋਈ ਵਿਰਲਾ ਮਨੁੱਖ ਤੇਰੀ ਰਜ਼ਾ ਨੂੰ ਮਿੱਠਾ ਕਰ ਕੇ ਮੰਨਦਾ ਹੈ । ਜਿਹੜਾ ਮਨੁੱਖ ਤੇਰੀ ਰਜ਼ਾ ਨੂੰ ਸਿਰ-ਮੱਥੇ ਤੇ ਮੰਨਦਾ ਹੈ, ਉਹ ਆਤਮਕ ਸੁਖ ਹਾਸਲ ਕਰਦਾ ਹੈ, ਤੇਰੀ ਰਜ਼ਾ ਵਿਚ ਵਿਚ ਰਹਿ ਕੇ ਆਤਮਕ ਆਨੰਦ ਮਾਣਦਾ ਹੈ ।੧।

ਹੇ ਪ੍ਰਭੂ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਤੇਰੀ ਰਜ਼ਾ ਚੰਗੀ ਲੱਗਦੀ ਹੈ । ਉਹ ਆਤਮਕ ਅਡੋਲਤਾ ਵਿਚ ਰਹਿ ਕੇ ਸੁਖ ਪਾਂਦਾ ਹੈ, ਉਹ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਰਹਿੰਦਾ ਹੈ ।

ਹੇ ਭਾਈ ! ਪ੍ਰਭੂ ਦੇ ਕੀਤੇ ਨੂੰ ਮਿੱਠਾ ਮੰਨਣ ਦੀ ਤਾਂਘ ਬਥੇਰੀ ਲੁਕਾਈ ਕਰਦੀ ਹੈ, ਪਰ ਆਪਣੀ ਰਜ਼ਾ ਉਹ ਆਪ ਹੀ (ਕਿਸੇ ਵਿਰਲੇ ਤੋਂ) ਮਨਾਂਦਾ ਹੈ ।੨।

ਹੇ ਪ੍ਰਭੂ ! ਜਿਹੜਾ ਮਨੁੱਖ ਤੇਰੀ ਰਜ਼ਾ ਨੂੰ ਮੰਨਦਾ ਹੈ, ਉਹ ਤੈਨੂੰ ਆ ਮਿਲਦਾ ਹੈ । ਜਿਸ ਮਨੁੱਖ ਨੂੰ ਤੇਰਾ ਭਾਣਾ ਭਾ ਜਾਂਦਾ ਹੈ, ਉਹ ਤੇਰੇ (ਚਰਨਾਂ) ਵਿਚ ਲੀਨ ਹੋ ਜਾਂਦਾ ਹੈ ।

ਹੇ ਭਾਈ ! ਪਰਮਾਤਮਾ ਦੀ ਰਜ਼ਾ ਵਿਚ ਰਿਹਾਂ ਬੜੀ ਇੱਜ਼ਤ ਮਿਲਦੀ ਹੈ । ਪਰ ਕਿਸੇ ਵਿਰਲੇ ਨੂੰ ਰਜ਼ਾ ਵਿਚ ਤੋਰਦਾ ਹੈ ।੩।

ਹੇ ਭਾਈ ! ਜਦੋਂ ਉਸ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਤਦੋਂ ਉਹ (ਕਿਸੇ ਵਡਭਾਗੀ ਨੂੰ) ਗੁਰੂ ਮਿਲਾਂਦਾ ਹੈ । ਤੇ, ਗੁਰੂ ਦੇ ਸਨਮੁਖ ਹੋਇਆ ਮਨੁੱਖ ਪਰਮਾਤਮਾ ਦਾ ਸ੍ਰੇਸ਼ਟ ਨਾਮ ਪ੍ਰਾਪਤ ਕਰ ਲੈਂਦਾ ਹੈ ।

ਹੇ ਭਾਈ ! ਇਹ ਸਾਰੀ ਸ੍ਰਿਸ਼ਟੀ ਤੂੰ ਆਪਣੀ ਰਜ਼ਾ ਵਿਚ ਪੈਦਾ ਕੀਤੀ ਹੈ । ਜਿਸ ਮਨੁੱਖ ਨੂੰ ਤੂੰ ਆਪਣੀ ਰਜ਼ਾ ਮੰਨਣ ਦੀ ਤਾਕਤ ਦੇਂਦਾ ਹੈਂ, ਉਸ ਨੂੰ ਤੇਰੀ ਰਜ਼ਾ ਪਿਆਰੀ ਲੱਗਦੀ ਹੈ ।੪।

**ਮਨਮੁਖੁ ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥ ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥੫॥ ਸਤਿਗੁਰੁ ਮੇਲੇ ਦੇ ਵਡਿਆਈ ॥ ਸਤਿਗੁਰ ਕੀ ਸੇਵਾ ਧੁਰਿ ਫੁਰਮਾਈ ॥ ਸਤਿਗੁਰ ਸੇਵੇ ਤਾ ਨਾਮੁ ਪਾਏ ਨਾਮੇ ਹੀ ਸੁਖੁ ਪਾਇਦਾ ॥੬॥ ਸਭ ਨਾਵਹੁ ਉਪਜੈ ਨਾਵਹੁ ਛੀਜੈ ॥ ਗੁਰ ਕਿਰਪਾ ਤੇ ਮਨੁ ਤਨੁ ਭੀਜੈ ॥ ਰਸਨਾ ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ ॥੭॥ ਮਹਲੈ ਅੰਦਰਿ ਮਹਲੁ ਕੋ ਪਾਏ ॥ ਗੁਰ ਕੈ ਸਬਦਿ ਸਚਿ ਚਿਤੁ ਲਾਏ ॥ ਜਿਸ ਨੋ ਸਚੁ ਦੇਇ ਸੋਈ ਸਚੁ ਪਾਏ, ਸਚੇ ਸਚਿ ਮਿਲਾਇਦਾ ॥੮॥ {ਪੰਨਾ ੧੦੬੪}**

**ਪਦ ਅਰਥ** :—ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਅੰਧੁ—ਅੰਨ੍ਹਾ, ਮਾਇਆ ਦੇ ਮੋਹ ਵਿਚ ਅੰਨ੍ਹਾ । ਭਰਮੇ—ਭਟਕਣਾ ਦੇ ਕਾਰਨ । ਭੂਲਾ—ਕੁਰਾਹੇ ਪਿਆ ਹੋਇਆ । ਆਵੈ ਜਾਏ—ਜੰਮਦਾ ਮਰਦਾ ਹੈ । ਘਰੁ ਮਹਲੁ—ਪਰਮਾਤਮਾ ਦੇ ਚਰਨਾਂ ਵਿਚ ਥਾਂ ।੫।

ਮੇਲੇ—ਮਿਲਾਂਦਾ ਹੈ । ਦੇ—ਦੇਂਦਾ ਹੈ । ਧੁਰਿ—ਧੁਰੋਂ, ਪਰਮਾਤਮਾ ਨੇ ਆਪਣੀ ਹਜ਼ੂਰੀ ਵਿਚੋਂ । ਨਾਮੇ ਹੀ—ਨਾਮ ਦੀ ਰਾਹੀਂ ਹੀ ।੬।

ਸਭ—ਹਰੇਕ (ਗੁਣ) । ਨਾਵਹੁ—ਨਾਮ (ਜਪਣ) ਤੋਂ । ਛੀਜੈ—(ਹਰੇਕ ਔਗੁਣ) ਨਾਸ ਹੁੰਦਾ ਹੈ । ਤੇ—ਤੋਂ । ਭੀਜੈ—ਭਿੱਜ ਜਾਂਦਾ ਹੈ । ਰਸਨਾ—ਜੀਭ ਨਾਲ । ਰਸਿ—ਰਸ ਵਿਚ, ਸੁਆਦ ਵਿਚ, ਆਤਮਕ ਆਨੰਦ ਵਿਚ । ਰਸ ਹੀ ਤੇ—(ਉਸ) ਆਤਮਕ ਆਨੰਦ ਤੋਂ ਹੀ ।੭।

ਮਹਲੈ ਅੰਦਰਿ—ਸਰੀਰ ਵਿਚ । ਕੋ—ਜਿਹੜਾ ਕੋਈ ਮਨੁੱਖ । ਮਹਲੁ—ਪਰਮਾਤਮਾ ਦਾ ਟਿਕਾਣਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਚੁ—ਸਦਾ-ਥਿਰ ਪ੍ਰਭੂ । ਸਚੁ—ਸਦਾ-ਥਿਰ ਹਰਿ-ਨਾਮ । ਸਚੇ ਸਚਿ—ਹਰ ਵੇਲੇ ਸਦਾ-ਥਿਰ ਪ੍ਰਭੂ ਵਿਚ ।੮।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਤੇ ਮਾਇਆ ਦੇ ਮੋਹ ਵਿਚ ਅੰਨ੍ਹਾ ਹੋ ਚੁਕਾ ਮਨੁੱਖ (ਆਪਣੇ ਵਲੋਂ ਬਥੇਰੀ) ਸਿਆਣਪ ਕਰਦਾ ਹੈ, (ਪਰ ਜਦ ਤਕ ਉਹ ਪਰਮਾਤਮਾ ਦੇ) ਕੀਤੇ ਨੂੰ ਮਿੱਠਾ ਕਰ ਕੇ ਨਹੀਂ ਮੰਨਦਾ (ਉਤਨਾ ਚਿਰ ਉਹ) ਬਹੁਤ ਦੁੱਖ ਪਾਂਦਾ ਹੈ । ਮਨ ਦਾ ਮੁਰੀਦ ਮਨੁੱਖ ਭਟਕਣਾ ਦੇ ਕਾਰਨ ਕੁਰਾਹੇ ਪਿਆ ਹੋਇਆ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ, ਉਹ ਕਦੇ ਭੀ (ਇਸ ਤਰ੍ਹਾਂ) ਪਰਮਾਤਮਾ ਦੇ ਚਰਨਾਂ ਵਿਚ ਥਾਂ ਨਹੀਂ ਲੱਭ ਸਕਦਾ ।੫।

ਹੇ ਭਾਈ ! (ਜਿਸ ਮਨੁੱਖ ਨੂੰ ਪਰਮਾਤਮਾ) ਗੁਰੂ ਮਿਲਾਂਦਾ ਹੈ, (ਉਸ ਨੂੰ ਲੋਕ ਪਰਲੋਕ ਦੀ) ਇੱਜ਼ਤ ਬਖ਼ਸ਼ਦਾ ਹੈ । ਗੁਰੂ ਦੀ ਦੱਸੀ ਕਾਰ ਕਰਨ ਦਾ ਹੁਕਮ ਧੁਰੋਂ ਹੀ ਪ੍ਰਭੂ ਨੇ ਦਿੱਤਾ ਹੋਇਆ ਹੈ । ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਤਦੋਂ ਉਹ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ, ਤੇ, ਨਾਮ ਵਿਚ ਜੁੜ ਕੇ ਹੀ ਆਤਮਕ ਆਨੰਦ ਪਾਂਦਾ ਹੈ ।੬।

ਹੇ ਭਾਈ ! ਨਾਮ (ਸਿਮਰਨ) ਤੋਂ ਹਰੇਕ (ਗੁਣ ਮਨੁੱਖ ਦੇ ਅੰਦਰ) ਪੈਦਾ ਹੋ ਜਾਂਦਾ ਹੈ, ਨਾਮ (ਸਿਮਰਨ) ਤੋਂ (ਹਰੇਕ ਔਗੁਣ ਮਨੁੱਖ ਦੇ ਅੰਦਰੋਂ) ਨਾਸ ਹੋ ਜਾਂਦਾ ਹੈ । ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਹੀ ਮਨੁੱਖ ਦਾ) ਮਨ (ਮਨੁੱਖ ਦਾ) ਤਨ (ਨਾਮ-ਰਸ ਵਿਚ) ਭਿੱਜਦਾ ਹੈ । (ਜਦੋਂ ਮਨੁੱਖ ਆਪਣੀ) ਜੀਭ ਨਾਲ ਹਰਿ-ਨਾਮ ਸਿਮਰਦਾ ਹੈ, ਉਹ ਅਨੰਦ ਵਿਚ ਭਿੱਜ ਜਾਂਦਾ ਹੈ, ਉਸ ਆਨੰਦ ਤੋਂ ਹੀ ਮਨੁੱਖ ਹੋਰ ਆਤਮਕ ਆਨੰਦ ਪ੍ਰਾਪਤ ਕਰਦਾ ਹੈ ।੭।

ਹੇ ਭਾਈ ! ਜਿਹੜਾ ਕੋਈ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ) ਸਰੀਰ ਵਿਚ ਪਰਮਾਤਮਾ ਦਾ ਟਿਕਾਣਾ ਲੱਭ ਲੈਂਦਾ ਹੈ, ਉਹ ਸਦਾ-ਥਿਰ ਹਰਿ-ਨਾਮ ਵਿਚ ਚਿੱਤ ਜੋੜੀ ਰੱਖਦਾ ਹੈ । ਪਰ, ਹੇ ਭਾਈ ! ਜਿਸ ਮਨੁੱਖ ਨੂੰ ਸਦਾ-ਥਿਰ ਪ੍ਰਭੂ ਆਪਣਾ ਸਦਾ-ਥਿਰ ਹਰਿ-ਨਾਮ ਦੇਂਦਾ ਹੈ, ਉਹੀ ਇਹ ਹਰਿ-ਨਾਮ ਹਾਸਲ ਕਰਦਾ ਹੈ, ਤੇ, ਉਹ ਹਰ ਵੇਲੇ ਇਸ ਸਦਾ-ਥਿਰ ਹਰਿ-ਨਾਮ ਵਿਚ ਇਕ-ਮਿਕ ਹੋਇਆ ਰਹਿੰਦਾ ਹੈ ।੮।

**ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥ ਮਾਇਆ ਮੋਹੁ ਸਭੁ ਰੋਗੁ ਕਮਾਇਆ ॥ ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ ॥੯॥ ਨਾਮਿ ਰਤੇ ਤਿਨ ਨਿਰਮਲ ਦੇਹਾ ॥ ਨਿਰਮਲ ਹੰਸਾ ਸਦਾ ਸੁਖੁ ਨੇਹਾ ॥ ਨਾਮੁ ਸਲਾਹਿ ਸਦਾ ਸੁਖੁ ਪਾਇਆ ਨਿਜ ਘਰਿ ਵਾਸਾ ਪਾਇਦਾ ॥੧੦॥ ਸਭੁ ਕੋ ਵਣਜੁ ਕਰੇ ਵਾਪਾਰਾ ॥ ਵਿਣੁ**

**ਨਾਵੈ ਸਭੁ ਤੋਟਾ ਸੰਸਾਰਾ ॥ ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ ॥੧੧॥ ਜਿਸ ਨੋ ਨਾਮੁ ਦੇਇ ਸੋ ਪਾਏ ॥ ਗੁਰ ਕੈ ਸਬਦਿ ਹਰਿ ਮੰਨਿ ਵਸਾਏ ॥ ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ ਨਾਮੋ ਨਾਮੁ ਧਿਆਇਦਾ ॥੧੨॥ {ਪੰਨਾ ੧੦੬੪}**

**ਪਦ ਅਰਥ** :—ਵਿਸਾਰਿ—ਵਿਸਾਰ ਕੇ, ਭੁਲਾ ਕੇ । ਮਨਿ—ਮਨ ਵਿਚ । ਤਨਿ—ਸਰੀਰ ਵਿਚ । ਸਭੁ ਰੋਗੁ—ਨਿਰਾ ਰੋਗ । ਕਮਾਇਆ—ਵਿਹਾਝਿਆ, ਖੱਟਿਆ । ਕੁਸਟੀ—ਕੋਹੜਾ, ਰੋਗੀ । ਨਰਕੇ—ਨਰਕ ਵਿਚ ਹੀ ।੯।

ਨਾਮਿ—ਨਾਮ ਵਿਚ । ਰਤੇ—ਰੱਤੇ, ਰੰਗੇ ਹੋਏ । ਦੇਹਾ—ਸਰੀਰ । ਨਿਰਮਲ—ਪਵਿਤ੍ਰ, ਵਿਕਾਰਾਂ ਤੋਂ ਬਚਿਆ ਹੋਇਆ । ਹੰਸਾ—ਆਤਮਾ । ਨੇਹਾ—ਪਿਆਰ, ਪਰਮਾਤਮਾ ਨਾਲ ਪਿਆਰ । ਸਲਾਹਿ—ਸਲਾਹ ਕੇ । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ ।੧੦।

ਸਭੁ ਕੋ—ਹਰੇਕ ਜੀਵ । ਸਭੁ ਤੋਟਾ—ਨਿਰਾ ਘਾਟਾ । ਸੰਸਾਰ—ਜਗਤ ਵਿਚ । ਨਾਗੋ—ਨੰਗਾ ਹੀ । ਜਾਸੀ ਜਾਇਗਾ ।੧੧।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਦੇਇ—ਦੇਂਦਾ ਹੈ । ਮੰਨਿ—ਮਨਿ, ਮਨ ਵਿਚ । ਤੇ—ਤੋਂ । ਘਟ ਅੰਤਰਿ—ਹਿਰਦੇ ਵਿਚ । ਨਾਮੋ ਨਾਮੁ—ਹਰ ਵੇਲੇ ਨਾਮ ।੧੨।

**ਅਰਥ** :—ਹੇ ਭਾਈ ! (ਜਿਸ ਮਨੁੱਖ ਦੇ ਮਨ ਵਿਚ ਹਰ ਵੇਲੇ) ਮਾਇਆ ਦਾ ਮੋਹ (ਪ੍ਰਬਲ ਹੈ; ਉਸ ਨੇ) ਨਿਰਾ (ਆਤਮਕ) ਰੋਗ ਹੀ ਖੱਟਿਆ ਹੈ । ਪਰਮਾਤਮਾ ਦਾ ਨਾਮ ਭੁਲਾ ਕੇ ਉਸ ਆਪਣੇ ਮਨ ਵਿਚ ਤਨ ਵਿਚ ਦੁਖ ਹੀ ਪਾਇਆ ਹੈ । ਪ੍ਰਭੂ ਦੇ ਨਾਮ ਤੋਂ ਬਿਨਾ (ਮਨੁੱਖ ਦਾ) ਮਨ ਭੀ ਰੋਗੀ, ਤਨ (ਭਾਵ, ਗਿਆਨ-ਇੰਦ੍ਰੇ) ਭੀ ਰੋਗੀ (ਵਿਕਾਰੀ), ਉਹ ਨਰਕ ਵਿਚ ਹੀ ਪਿਆ ਰਹਿੰਦਾ ਹੈ ।੯।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ, ਉਹਨਾਂ ਦੇ ਸਰੀਰ ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਉਹਨਾਂ ਦਾ ਆਤਮਾ ਪਵਿੱਤਰ ਰਹਿੰਦਾ ਹੈ, ਉਹ (ਪ੍ਰਭੂ-ਚਰਨਾਂ ਨਾਲ) ਪਿਆਰ (ਜੋੜ ਕੇ) ਸਦਾ ਆਤਮਕ ਆਨੰਦ ਮਾਣਦੇ ਹਨ । ਹੇ ਭਾਈ ! ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਕਰ ਕੇ ਮਨੁੱਖ ਸਦਾ ਸੁਖ ਪਾਂਦਾ ਹੈ, ਪ੍ਰਭੂ-ਚਰਨਾਂ ਵਿਚ ਉਸ ਦਾ ਨਿਵਾਸ ਬਣਿਆ ਰਹਿੰਦਾ ਹੈ ।੧੦।

ਹੇ ਭਾਈ ! (ਜਗਤ ਵਿਚ ਆ ਕੇ) ਹਰੇਕ ਜੀਵ ਵਣਜ ਵਾਪਾਰ (ਆਦਿਕ ਕੋਈ ਨਾ ਕੋਈ ਕਾਰ-ਵਿਹਾਰ) ਕਰਦਾ ਹੈ, ਪਰ ਪ੍ਰਭੂ ਦੇ ਨਾਮ ਤੋਂ ਸੱਖਣੇ ਰਹਿ ਕੇ ਜਗਤ ਵਿਚ ਨਿਰਾ ਘਾਟਾ (ਹੀ ਘਾਟਾ) ਹੈ, (ਕਿਉਂਕਿ ਜਗਤ ਵਿਚ ਜੀਵ) ਨੰਗਾ ਹੀ ਆਉਂਦਾ ਹੈ (ਤੇ ਇਥੋਂ) ਨੰਗਾ ਹੀ ਤੁਰ ਜਾਇਗਾ (ਦੁਨੀਆ ਵਾਲੀ ਕਮਾਈ ਇਥੇ ਹੀ ਰਹਿ ਜਾਇਗੀ) । ਪ੍ਰਭੂ ਦੇ ਨਾਮ ਤੋਂ ਵਾਂਝਿਆ ਹੋਇਆ ਦੁੱਖ ਹੀ ਸਹਾਰਦਾ ਹੈ ।੧੧।

ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਆਪਣਾ ਨਾਮ ਦੇਂਦਾ ਹੈ ਉਹ (ਹੀ ਇਹ ਦਾਤਿ) ਹਾਸਲ ਕਰਦਾ ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਹਰਿ-ਨਾਮ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ । ਗੁਰੂ ਦੀ ਕਿਰਪਾ ਨਾਲ ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ ਉਹ ਹਰ ਵੇਲੇ ਹਰਿ-ਨਾਮ ਹੀ ਸਿਮਰਦਾ ਰਹਿੰਦਾ ਹੈ ।੧੨।

**ਨਾਵੈ ਨੋ ਲੋਚੈ ਜੇਤੀ ਸਭ ਆਈ ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥ ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥੧੩॥ ਕਾਇਆ ਕੋਟੁ ਅਤਿ ਅਪਾਰਾ ॥ ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ ॥ ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ ॥੧੪॥ ਅੰਤਰ ਘਰ ਬੰਕੇ ਥਾਨੁ ਸੁਹਾਇਆ**

**॥ ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ ॥ ਇਤੁ ਸਾਥਿ ਨਿਬਹੈ ਸਾਲਾਹੇ ਸਚੇ ਹਰਿ ਸਚਾ ਮੰਨਿ ਵਸਾਇਦਾ ॥੧੫॥ ਮੇਰੈ ਕਰਤੈ ਇਕ ਬਣਤ ਬਣਾਈ ॥ ਇਸੁ ਦੇਹੀ ਵਿਚਿ ਸਭ ਵਥੁ ਪਾਈ ॥ ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥ {ਪੰਨਾ ੧੦੬੪}**

**ਪਦ ਅਰਥ** :—ਲੋਚੈ—ਤਾਂਘਦੀ ਹੈ, ਪ੍ਰਾਪਤ ਕਰਨ ਦੀ ਤਾਂਘ ਕਰਦੀ ਹੈ । ਨਾਵੈ ਨੋ—ਪਰਮਾਤਮਾ ਦੇ ਨਾਮ ਨੂੰ । ਜੇਤੀ—ਜਿਤਨੀ ਭੀ । ਸਭ ਆਈ—ਸਾਰੀ ਪੈਦਾ ਹੋਈ ਲੁਕਾਈ । ਧੁਰਿ—ਧੁਰ ਤੋਂ । ਪੁਰਬਿ—ਪਹਿਲੇ ਜਨਮ ਵਿਚ । ਸੋ—ਉਹ {ਬਹੁ-ਵਚਨ} । ਕੈ ਸਬਦਿ—ਦੇ ਸ਼ਬਦ ਦੀ ਰਾਹੀਂ ।੧੩।

ਕਾਇਆ—ਸਰੀਰ । ਕੋਟੁ—ਕਿਲ੍ਹਾ । ਅਤਿ ਅਪਾਰਾ—ਬਹੁਤ ਬੇਅੰਤ (ਪ੍ਰਭੂ) ਦਾ । ਤਿਸੁ ਵਿਚਿ—ਇਸ (ਕਾਇਆ ਕੋਟ) ਵਿਚ । ਬਹਿ—ਬੈਠ ਕੇ । ਸਦਾ—ਸਦਾ ਕਾਇਮ ਰਹਿਣ ਵਾਲਾ । ਨਿਹਚਲੁ—ਕਦੇ ਨਾਹ ਹਿੱਲਣ ਵਾਲਾ, ਅਟੱਲ ।੧੪।

ਅੰਤਰ ਘਰ—ਅੰਦਰਲੇ ਘਰ (ਮਨ, ਬੁੱਧੀ, ਗਿਆਨ-ਇੰਦ੍ਰੇ ਆਦਿਕ) {ਬਹੁ-ਵਚਨ} । ਬੰਕੇ—ਸੋਹਣੇ, ਬਾਂਕੇ । ਥਾਨੁ—ਹਿਰਦਾ ਥਾਂ । ਸੁਹਾਇਆ—ਸੋਹਣਾ । ਇਤੁ—ਇਸ ਵਿਚ {ਲਫ਼ਜ਼ 'ਇਸੁ' ਤੋਂ ਅਧਿਕਰਣ ਕਾਰਕ ਇਕ-ਵਚਨ} । ਸਾਥਿ—ਸਾਥ ਵਿਚ (ਅੰਦਰਲੇ ਸੋਹਣੇ ਘਰਾਂ ਦੇ ਸਾਥ ਵਿਚ, ਮਨ ਬੁੱਧੀ ਗਿਆਨ-ਇੰਦ੍ਰੇ ਆਦਿਕ ਦੇ ਸਾਥ ਵਿਚ) । ਨਿਬਹੈ—ਨਿਭਦੀ ਹੈ, ਪੂਰੀ ਉਤਰਦੀ ਹੈ । ਸਾਲਾਹੇ ਸਚੇ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹੇ । ਮੰਨਿ—ਮਨਿ, ਮਨ ਵਿਚ ।੧੫।

ਮੇਰੈ ਕਰਤੈ—ਮੇਰੇ ਕਰਤਾਰ ਨੇ । ਦੇਹੀ—ਸਰੀਰ । ਸਭ ਵਥੁ—ਸਾਰੀ ਵਸਤ, ਆਤਮਕ ਜੀਵਨ ਦੀ ਸਾਰੀ ਪੂੰਜੀ । ਵਣਜਹਿ—ਵਣਜਦੇ ਹਨ, ਵਿਹਾਝਦੇ ਹਨ । ਰੰਗਿ—ਪ੍ਰੇਮ-ਰੰਗਿ ਵਿਚ । ਰਾਤੇ—ਰੰਗੇ ਹੋਏ । ਗੁਰਮੁਖਿ ਕੋ—ਕੋਈ ਮਨੁੱਖ ਜੋ ਗੁਰੂ ਦੀ ਸਰਨ ਪੈਂਦਾ ਹੈ ।੧੬।

**ਅਰਥ** :—ਹੇ ਭਾਈ ! ਜਿਤਨੀ ਭੀ ਲੁਕਾਈ (ਜਗਤ ਵਿਚ) ਪੈਦਾ ਹੁੰਦੀ ਹੈ (ਉਹ ਸਾਰੀ) ਪਰਮਾਤਮਾ ਦਾ ਨਾਮ ਪ੍ਰਾਪਤ ਕਰਨ ਦੀ ਤਾਂਘ ਕਰਦੀ ਹੈ, ਪਰ ਪਰਮਾਤਮਾ ਦਾ ਨਾਮ ਉਹਨਾਂ ਨੂੰ ਮਿਲਦਾ ਹੈ ਜਿਨ੍ਹਾਂ ਨੇ ਪ੍ਰਭੂ ਦੀ ਰਜ਼ਾ ਅਨੁਸਾਰ ਪਹਿਲੇ ਜਨਮ ਵਿਚ (ਨਾਮ ਜਪਣ ਦੀ) ਕਮਾਈ ਕੀਤੀ ਹੁੰਦੀ ਹੈ ।

ਹੇ ਭਾਈ ! ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਮਿਲ ਜਾਂਦਾ ਹੈ, ਉਹ ਵੱਡੇ ਭਾਗਾਂ ਵਾਲੇ ਬਣ ਜਾਂਦੇ ਹਨ । (ਅਜਿਹੇ ਵਡਭਾਗੀਆਂ ਨੂੰ ਪਰਮਾਤਮਾ) ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਨਾਲ) ਮਿਲਾ ਲੈਂਦਾ ਹੈ ।੧੩।

ਹੇ ਭਾਈ ! (ਮਨੁੱਖ ਦਾ ਇਹ) ਸਰੀਰ ਉਸ ਬਹੁਤ ਬੇਅੰਤ ਪਰਮਾਤਮਾ (ਦੇ ਰਹਿਣ) ਲਈ ਕਿਲ੍ਹਾ ਹੈ । ਇਸ ਕਿਲ੍ਹੇ ਵਿਚ ਬੈਠ ਕੇ ਪਰਮਾਤਮਾ (ਕਈ ਕਿਸਮ ਦੇ) ਵਿਚਾਰ ਕਰਦਾ ਰਹਿੰਦਾ ਹੈ । ਉਸ ਪਰਮਾਤਮਾ ਦਾ ਨਿਆਂ ਸਦਾ ਕਾਇਮ ਰਹਿਣ ਵਾਲਾ ਹੈ । ਜਿਹੜਾ ਮਨੁੱਖ ਸਦਾ-ਥਿਰ ਹਰਿ-ਨਾਮ ਸਿਮਰਨ ਦਾ ਵਾਪਾਰ ਕਰਦਾ ਹੈ, ਉਹ (ਇਸ ਕਿਲ੍ਹੇ ਵਿਚ) ਭਟਕਣਾ ਤੋਂ ਰਹਿਤ ਨਿਵਾਸ ਪ੍ਰਾਪਤ ਕਰੀ ਰੱਖਦਾ ਹੈ ।੧੪।

ਹੇ ਭਾਈ ! (ਨਾਮ ਸਿਮਰਨ ਦੀ ਬਰਕਤਿ ਨਾਲ ਸਰੀਰ ਦੇ ਮਨ ਬੁੱਧੀ ਆਦਿਕ) ਅੰਦਰਲੇ ਘਰ ਸੋਹਣੇ ਬਣੇ ਰਹਿੰਦੇ ਹਨ, ਹਿਰਦਾ-ਥਾਂ ਭੀ ਸੋਹਣਾ ਬਣਿਆ ਰਹਿੰਦਾ ਹੈ । ਕਿਸੇ ਉਸ ਵਿਰਲੇ ਮਨੁੱਖ ਨੂੰ ਇਹ ਥਾਂ ਪ੍ਰਾਪਤ ਹੁੰਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ । ਜਿਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ਤੇ ਸਦਾ-ਥਿਰ ਹਰਿ-ਨਾਮ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ, ਉਸ ਮਨੁੱਖ ਦੀ ਪ੍ਰਭੂ ਨਾਲ ਪ੍ਰੀਤ ਇਸ (ਮਨ ਬੁੱਧੀ ਆਦਿਕ ਵਾਲੇ) ਸਾਥ ਵਿਚ ਤੋੜ ਪੂਰੀ ਉਤਰਦੀ ਹੈ ।੧੫।

ਹੇ ਭਾਈ ! ਮੇਰੇ ਕਰਤਾਰ ਨੇ ਇਹ ਇਕ (ਅਜੀਬ) ਵਿਓਂਤ ਬਣਾ ਦਿੱਤੀ ਹੈ ਕਿ ਉਸ ਨੇ ਮਨੁੱਖ ਦੇ ਸਰੀਰ ਵਿਚ (ਹੀ ਉਸ ਦੇ ਆਤਮਕ ਜੀਵਨ ਦੀ) ਸਾਰੀ ਰਾਸਿ-ਪੂੰਜੀ ਪਾ ਰੱਖੀ ਹੈ । ਹੇ ਨਾਨਕ ! ਜਿਹੜੇ ਮਨੁੱਖ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਨਾਮ ਦਾ ਵਣਜ ਕਰਦੇ ਰਹਿੰਦੇ ਹਨ, ਉਹ ਉਸ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ । ਹੇ ਭਾਈ ! ਕੋਈ ਉਹ ਮਨੁੱਖ ਹੀ ਪਰਮਾਤਮਾ ਦਾ ਨਾਮ ਪ੍ਰਾਪਤ ਕਰਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ ।੧੬।੬।੨੦।

**ਮਾਰੂ ਮਹਲਾ ੩ ॥ ਕਾਇਆ ਕੰਚਨੁ ਸਬਦੁ ਵੀਚਾਰਾ ॥ ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ ॥ ਅਨਦਿਨੁ ਹਰਿ ਸੇਵਿਹੁ ਸਚੀ ਬਾਣੀ ਹਰਿ ਜੀਉ ਸਬਦਿ ਮਿਲਾਇਦਾ ॥੧॥ ਹਰਿ ਚੇਤਹਿ ਤਿਨ ਬਲਿਹਾਰੈ ਜਾਉ ॥ ਗੁਰ ਕੈ ਸਬਦਿ ਤਿਨ ਮੇਲਿ ਮਿਲਾਉ ॥ ਤਿਨ ਕੀ ਧੂਰਿ ਲਾਈ ਮੁਖਿ ਮਸਤਕਿ ਸਤਸੰਗਤਿ ਬਹਿ ਗੁਣ ਗਾਇਦਾ ॥੨॥ ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥ ਅੰਤਰਿ ਹਰਿਨਾਮੁ ਸਬਦਿ ਸੁਹਾਵਾ ॥ ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥੩॥ ਸੋ ਜਨੁ ਸਾਚਾ ਜਿ ਅੰਤਰੁ ਭਾਲੇ ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ ॥ ਗਿਆਨ ਅੰਜਨੁ ਪਾਏ ਗੁਰ ਸਬਦੀ ਨਦਰੀ ਨਦਰਿ ਮਿਲਾਇਦਾ ॥੪॥ {ਪੰਨਾ ੧੦੬੪-੧੦੬੫}**

**ਪਦ ਅਰਥ** :—ਕਾਇਆ—ਸਰੀਰ । ਕੰਚਨੁ—ਸੋਨਾ, ਸੋਨੇ ਵਰਗੀ ਪਵਿੱਤਰ । ਤਿਥੈ—ਉਸ (ਸਰੀਰ) ਵਿਚ । ਜਿਸ ਦਾ—{ਸੰਬੰਧਕ 'ਦਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ ਪਰਮਾਤਮਾ ਦਾ । ਪਾਰਾਵਾਰਾ—ਪਾਰ-ਅਵਾਰ, ਪਾਰਲਾ ਉਰਲਾ ਬੰਨਾ । ਅਨਦਿਨੁ—ਹਰ ਰੋਜ਼ {ਅਨੁਦਿਨਾਜ਼} । ਸੇਵਿਹੁ—ਸੇਵਾ-ਭਗਤੀ ਕਰਦੇ ਰਿਹਾ ਕਰੋ । ਸਚੀ ਬਾਣੀ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸਬਦਿ—ਸ਼ਬਦ ਦੀ ਰਾਹੀਂ ।੧।

ਚੇਤਹਿ—(ਜਿਹੜੇ ਮਨੁੱਖ) ਸਿਮਰਦੇ ਹਨ {ਬਹੁ-ਵਚਨ} । ਜਾਉ—ਜਾਉਂ, ਮੈਂ ਜਾਂਦਾ ਹਾਂ । ਤਿਨ ਮੇਲਿ—ਉਹਨਾਂ ਦੀ ਸੰਗਤਿ ਵਿਚ । ਮਿਲਾਉ—ਮਿਲਾਉਂ, ਮੈਂ ਮਿਲਦਾ ਹਾਂ । ਲਾਈ—ਲਾਈਂ, ਮੈਂ ਲਾਂਦਾ ਹਾਂ । ਮੁਖਿ—ਮੂੰਹ ਉਤੇ । ਮਸਤਕਿ—ਮੱਥੇ ਉਤੇ । ਬਹਿ—ਬੈਠ ਕੇ ।੨।

ਗਾਵਾ—ਗਾਵਾਂ, ਮੈਂ ਗਾਵਾਂ । ਭਾਵਾ—ਭਾਵਾਂ, ਮੈਂ ਚੰਗਾ ਲੱਗਾਂ । ਅੰਤਰਿ—ਅੰਦਰ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੁਹਾਵਾ—ਸੁਹਾਵਾਂ, ਮੈਂ ਸੋਹਣਾ ਬਣ ਜਾਵਾਂ । ਚਹੁ ਕੁੰਡੀ—ਚੌਹਾਂ ਕੂਟਾਂ ਵਿਚ, ਸਾਰੇ ਸੰਸਾਰ ਵਿਚ । ਸੁਣੀਐ—ਸੁਣਿਆ ਜਾਂਦਾ ਹੈ, ਪ੍ਰਸਿੱਧ ਹੋ ਜਾਂਦਾ ਹੈ । ਸਾਚੈ—ਸਦਾ-ਥਿਰ ਪਰਮਾਤਮਾ ਵਿਚ । ਨਾਮਿ—ਨਾਮ ਦੀ ਰਾਹੀਂ ।੩।

ਸਾਚਾ—ਸਦਾ-ਥਿਰ ਜੀਵਨ ਵਾਲਾ, ਅਡੋਲ ਜੀਵਨ ਵਾਲਾ । ਜਿ—ਜਿਹੜਾ । ਅੰਤਰੁ—ਅੰਦਰਲਾ, ਹਿਰਦਾ {ਲਫ਼ਜ਼ 'ਅੰਤਰਿ' ਅਤੇ 'ਅੰਤਰੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ} । ਭਾਲੇ—ਖੋਜਦਾ ਹੈ, ਪੜਤਾਲਦਾ ਹੈ । ਕੈ ਸਬਦਿ—ਦੇ ਸ਼ਬਦ ਵਿਚ (ਜੁੜਿਆਂ) । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਲੇ—ਵੇਖਦਾ ਹੈ । ਅੰਜਨੁ—ਸੁਰਮਾ । ਨਦਰੀ—ਮਿਹਰ ਦੀ ਨਿਗਾਹ ਦਾ ਮਾਲਕ ।੪।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, (ਸ਼ਬਦ ਦੀ ਬਰਕਤ ਨਾਲ ਵਿਕਾਰਾਂ ਤੋਂ ਬਚ ਸਕਣ ਨਾਲ ਉਸ ਦਾ) ਸਰੀਰ ਸੋਨੇ ਵਰਗਾ ਸੁੱਧ ਹੋ ਜਾਂਦਾ ਹੈ । ਜਿਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਜਿਸ ਪਰਮਾਤਮਾ ਦੀ ਹਸਤੀ ਦਾ ਪਾਰਲਾ ਉਰਲਾ ਬੰਨਾ ਨਹੀਂ ਲੱਭ ਸਕਦਾ, ਉਹ ਪਰਮਾਤਮਾ ਉਸ (ਮਨੁੱਖ ਦੇ) ਹਿਰਦੇ ਵਿਚ ਆ ਵੱਸਦਾ ਹੈ । ਹੇ ਭਾਈ ! ਸਦਾ-ਥਿਰ ਪ੍ਰਭੂ

ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਪਰਮਾਤਮਾ ਦੀ ਸੇਵਾ-ਭਗਤੀ ਕਰਦੇ ਰਿਹਾ ਕਰੋ । ਪਰਮਾਤਮਾ ਗੁਰੂ ਦੇ ਸ਼ਬਦ ਵਿਚ ਜੋੜ ਕੇ ਆਪਣੇ ਨਾਲ ਮਿਲਾ ਲੈਂਦਾ ਹੈ ।੧।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦਾ ਸਿਮਰਨ ਕਰਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ । ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮੈਂ ਉਹਨਾਂ ਦੀ ਸੰਗਤਿ ਵਿਚ ਮਿਲਦਾ ਹਾਂ । ਹੇ ਭਾਈ ! ਜਿਹੜੇ ਮਨੁੱਖ ਸਾਧ ਸੰਗਤਿ ਵਿਚ ਬੈਠ ਕੇ ਪਰਮਾਤਮਾ ਦੇ ਗੁਣ ਗਾਂਦੇ ਹਨ, ਮੈਂ ਉਹਨਾਂ (ਦੇ ਚਰਨਾਂ) ਦੀ ਧੂੜ ਆਪਣੇ ਮੂੰਹ ਉਤੇ ਆਪਣੇ ਮੱਥੇ ਉਤੇ ਲਾਂਦਾ ਹਾਂ ।੨।

ਹੇ ਭਾਈ ! ਮੈਂ ਪਰਮਾਤਮਾ ਦੇ ਗੁਣ ਤਦੋਂ ਹੀ ਗਾ ਸਕਦਾ ਹਾਂ ਜੇ ਮੈਂ ਉਸ ਨੂੰ ਚੰਗਾ ਲੱਗਾਂ (ਜੇ ਮੇਰੇ ਉਤੇ ਉਸ ਦੀ ਮਿਹਰ ਹੋਵੇ) । ਹੇ ਭਾਈ ! ਜੇ ਮੇਰੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸ ਪਏ, ਤਾਂ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮੇਰਾ ਜੀਵਨ ਸੋਹਣਾ ਬਣ ਜਾਂਦਾ ਹੈ ।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਬਾਣੀ ਵਿਚ ਜੁੜਦਾ ਹੈ, ਉਹ ਸਾਰੇ ਸੰਸਾਰ ਵਿਚ ਪਰਗਟ ਹੋ ਜਾਂਦਾ ਹੈ । ਨਾਮ ਵਿਚ ਲੀਨ ਰਿਹਾਂ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ ।੩।

ਹੇ ਭਾਈ ! ਜਿਹੜਾ ਮਨੁੱਖ ਆਪਣੇ ਹਿਰਦੇ ਨੂੰ ਪੜਤਾਲਦਾ ਰਹਿੰਦਾ ਹੈ, ਉਹ ਮਨੁੱਖ (ਵਿਕਾਰਾਂ ਵਲੋਂ) ਅਡੋਲ ਜੀਵਨ ਵਾਲਾ ਬਣ ਜਾਂਦਾ ਹੈ । ਗੁਰੂ ਦੇ ਸ਼ਬਦ ਵਿਚ ਜੁੜਿਆਂ ਪਰਮਾਤਮਾ ਮਿਹਰ ਦੀ ਨਿਗਾਹ ਨਾਲ ਵੇਖਦਾ ਹੈ । ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਤਮਕ ਜੀਵਨ ਦੀ ਸੂਝ ਦਾ ਸੁਰਮਾ ਵਰਤਦਾ ਹੈ, ਮਿਹਰ ਦਾ ਮਾਲਕ ਪਰਮਾਤਮਾ ਉਸ ਨੂੰ ਆਪਣੀ ਮਿਹਰ ਨਾਲ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ ।੪।

**ਵਡੈ ਭਾਗਿ ਇਹੁ ਸਰੀਰੁ ਪਾਇਆ ॥ ਮਾਣਸ ਜਨਮਿ ਸਬਦਿ ਚਿਤੁ ਲਾਇਆ ॥ ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ ॥੫॥ ਇਕਿ ਕਿਤੁ ਆਏ ਜਨਮੁ ਗਵਾਏ ॥ ਮਨਮੁਖ ਲਾਗੇ ਦੂਜੈ ਭਾਏ ॥ ਏਹ ਵੇਲਾ ਫਿਰਿ ਹਾਥਿ ਨ ਆਵੈ ਪਗਿ ਖਿਸਿਐ ਪਛੁਤਾਇਦਾ ॥੬॥ ਗੁਰ ਕੈ ਸਬਦਿ ਪਵਿਤ੍ਰੁ ਸਰੀਰਾ ॥ ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ ॥ ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ ਵਸਾਇਦਾ ॥੭॥ ਹਉਮੈ ਗਣਤ ਗੁਰ ਸਬਦਿ ਨਿਵਾਰੇ ॥ ਹਰਿ ਜੀਉ ਹਿਰਦੈ ਰਖਹੁ ਉਰ ਧਾਰੇ ॥ ਗੁਰ ਕੈ ਸਬਦਿ ਸਦਾ ਸਾਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੮॥ {ਪੰਨਾ ੧੦੬੫}**

**ਪਦ ਅਰਥ** :—ਵਡੈ ਭਾਗਿ—ਵੱਡੀ ਕਿਸਮਤ ਨਾਲ । ਜਨਮਿ—ਜਨਮ ਵਿਚ । ਸਬਦਿ—ਗੁਰੂ ਦੇ ਸ਼ਬਦ ਵਿਚ । ਅੰਧ ਅੰਧੇਰਾ—ਅੰਨ੍ਹਿਆਂ ਵਾਲਾ ਹਨੇਰਾ, ਘੁੱਪ ਹਨੇਰਾ, ਉਹ ਹਨੇਰਾ ਜਿਸ ਵਿਚ ਕੁਝ ਭੀ ਨਹੀਂ ਦਿੱਸਦਾ । ਕਿਸਹਿ—ਕਿਸੇ (ਵਿਰਲੇ) ਨੂੰ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।੫।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਕਿਤੁ—ਕਿਸ ਕੰਮ ? ਕਿਤੁ ਆਏ—ਕਿਸ ਕੰਮ ਆਏ ? ਵਿਅਰਥ ਹੀ ਜਗਤ ਵਿਚ ਆਏ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਦੂਜੈ ਭਾਏ—ਦੂਜੈ ਭਾਇ, ਮਾਇਆ ਦੇ ਪਿਆਰ ਵਿਚ । ਹਾਥਿ—ਹੱਥ ਵਿਚ । ਹਾਥਿ ਨ ਆਵੈ—ਨਹੀਂ ਮਿਲਦਾ । ਪਗਿ ਖਿਸਿਐ—ਪੈਰ ਤਿਲਕਣ ਤੇ, ਮੌਤ ਆਉਣ ਤੇ ।੬।

ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਗੁਣੀ—ਸਾਰੇ ਗੁਣਾਂ ਦਾ ਮਾਲਕ । ਗਹੀਰਾ—ਵੱਡੇ ਜਿਗਰੇ ਵਾਲਾ । ਸਚੋ ਸਚੁ—ਸਦਾ-ਥਿਰ ਪਰਮਾਤਮਾ ਨੂੰ ਹੀ । ਸਚੁ—ਸਦਾ-ਥਿਰ ਹਰਿ-ਨਾਮ । ਸੁਣਿ—ਸੁਣ ਕੇ । ਮੰਨਿ—ਮਨਿ, ਮਨ ਵਿਚ ।੭।

ਹਉਮੈ ਗਣਤ—ਹਉਮੈ ਦੀਆਂ ਚਿਤਵਨੀਆਂ, ਵੱਡਾ ਬਣਨ ਦੀਆਂ ਸੋਚਾਂ । ਨਿਵਾਰੇ—ਦੂਰ ਕਰ (ਸਕਦਾ) ਹੈ । ਉਰ—ਹਿਰਦਾ । ਧਾਰੇ—ਧਾਰਿ, ਟਿਕਾ ਕੇ । ਸਾਲਾਹੇ—ਸਿਫ਼ਤਿ-ਸਾਲਾਹ ਕਰਦਾ ਹੈ । ਮਿਲਿ—ਮਿਲ ਕੇ । ਸਾਚੇ—ਸਦਾ-ਥਿਰ ਪਰਮਾਤਮਾ ਵਿਚ ।੮।

**ਅਰਥ** :—ਹੇ ਭਾਈ ! ਇਹ ਮਨੁੱਖਾ ਸਰੀਰ ਬੜੀ ਕਿਸਮਤ ਨਾਲ ਮਿਲਦਾ ਹੈ, (ਪਰ ਉਸੇ ਨੂੰ ਹੀ ਮਿਲਿਆ ਜਾਣੋ, ਜਿਸ ਨੇ) ਮਨੁੱਖਾ ਜਨਮ ਵਿਚ (ਆ ਕੇ) ਗੁਰੂ ਦੇ ਸ਼ਬਦ ਵਿਚ ਆਪਣਾ ਮਨ ਜੋੜਿਆ । ਕਿਸੇ ਵਿਰਲੇ ਨੂੰ ਹੀ ਗੁਰੂ ਦੀ ਰਾਹੀਂ ਪਰਮਾਤਮਾ ਇਹ ਸਮਝ ਬਖ਼ਸ਼ਦਾ ਹੈ ਕਿ ਗੁਰੂ ਦੇ ਸ਼ਬਦ ਤੋਂ ਬਿਨਾ (ਜੀਵਨ-ਸਫ਼ਰ ਵਿਚ ਮਨੁੱਖ ਵਾਸਤੇ) ਹਰ ਥਾਂ ਘੁੱਪ ਹਨੇਰਾ ਹੈ ।੫।

ਹੇ ਭਾਈ ! ਕਈ ਮਨੁੱਖ ਮਨੁੱਖਾ ਜਨਮ ਗਵਾ ਕੇ ਜਗਤ ਵਿਚ ਵਿਅਰਥ ਹੀ ਆਏ (ਜਾਣੋ) ਕਿਉਂਕਿ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਹ ਬੰਦੇ ਮਾਇਆ ਦੇ ਪਿਆਰ ਵਿਚ ਹੀ ਲੱਗੇ ਰਹੇ । ਹੇ ਭਾਈ ! ਮਨੁੱਖਾ ਜਨਮ ਵਾਲਾ ਇਹ ਸਮਾ ਫਿਰ ਨਹੀਂ ਮਿਲਦਾ (ਇਸ ਨੂੰ ਵਿਕਾਰਾਂ ਵਿਚ ਗਵਾ ਕੇ) ਮੌਤ ਆਉਣ ਤੇ ਮਨੁੱਖ ਪਛੁਤਾਂਦਾ ਹੈ ।੬।

ਹੇ ਭਾਈ ! ਗੁਰੂ ਦੇ ਸ਼ਬਦ ਵਿਚ ਜੁੜ ਕੇ (ਜਿਸ ਮਨੁੱਖ ਦਾ) ਸਰੀਰ (ਵਿਕਾਰਾਂ ਵਲੋਂ) ਪਵਿੱਤਰ ਰਹਿੰਦਾ ਹੈ, ਉਸ ਮਨੁੱਖ ਦੇ ਇਸ ਸਰੀਰ ਵਿਚ ਉਹ ਪਰਮਾਤਮਾ ਆ ਵੱਸਦਾ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ ਜੋ ਸਾਰੇ ਗੁਣਾਂ ਦਾ ਮਾਲਕ ਹੈ ਅਤੇ ਜੋ ਵੱਡੇ ਜਿਗਰੇ ਵਾਲਾ ਹੈ । ਉਹ ਮਨੁੱਖ (ਫਿਰ) ਹਰ ਥਾਂ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨੂੰ ਹੀ ਵੇਖਦਾ ਹੈ, ਸਦਾ-ਥਿਰ ਹਰਿ-ਨਾਮ ਨੂੰ ਸੁਣ ਕੇ ਆਪਣੇ ਮਨ ਵਿਚ ਵਸਾਈ ਰੱਖਦਾ ਹੈ ।੭।

ਹੇ ਭਾਈ ! ਹਉਮੈ ਦੀਆਂ ਗਿਣਤੀਆਂ (ਮਨੁੱਖ) ਗੁਰੂ ਦੇ ਸ਼ਬਦ ਦੀ ਰਾਹੀਂ (ਹੀ) ਦੂਰ ਕਰ ਸਕਦਾ ਹੈ । (ਤਾਂ ਤੇ, ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ) ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖੋ । ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਜੁੜ ਕੇ ਆਤਮਕ ਆਨੰਦ ਮਾਣਦਾ ਹੈ ।੮।

**ਸੋ ਚੇਤੇ ਜਿਸੁ ਆਪਿ ਚੇਤਾਏ ॥ ਗੁਰ ਕੈ ਸਬਦਿ ਵਸੈ ਮਨਿ ਆਏ ॥ ਆਪੇ ਵੇਖੈ ਆਪੇ ਬੂਝੈ ਆਪੈ ਆਪੁ ਸਮਾਇਦਾ ॥੯॥ ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥ ਆਪੁ ਪਛਾਣੈ ਸੋਈ ਜਨੁ ਨਿਰਮਲੁ ਬਾਣੀ ਸਬਦੁ ਸੁਣਾਇਦਾ ॥੧੦॥ ਏਹ ਕਾਇਆ ਪਵਿਤੁ ਹੈ ਸਰੀਰੁ ॥ ਗੁਰ ਸਬਦੀ ਚੇਤੈ ਗੁਣੀ ਗਹੀਰੁ ॥ ਅਨਦਿਨੁ ਗੁਣ ਗਾਵੈ ਰੰਗਿ ਰਾਤਾ ਗੁਣ ਕਹਿ ਗੁਣੀ ਸਮਾਇਦਾ ॥੧੧॥ ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥ ਦੂਜੈ ਭਾਇ ਭਰਮਿ ਭੁਲਾਇਆ ॥ ਹਰਿ ਨ ਚੇਤੈ ਸਦਾ ਦੁਖੁ ਪਾਏ ਬਿਨੁ ਹਰਿ ਚੇਤੇ ਦੁਖੁ ਪਾਇਦਾ ॥੧੨॥ {ਪੰਨਾ ੧੦੬੫}**

**ਪਦ ਅਰਥ** :—ਚੇਤੇ—ਸਿਮਰਦਾ ਹੈ । ਚੇਤਾਏ—ਸਿਮਰਨ ਲਈ ਪ੍ਰੇਰਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਮਨਿ—ਮਨ ਵਿਚ । ਆਏ—ਆਇ, ਆ ਕੇ । ਆਪੇ—ਆਪ ਹੀ । ਬੂਝੈ—ਸਮਝਦਾ ਹੈ {ਇਕ-ਵਚਨ} । ਆਪੈ—ਆਪਣੇ ਆਪ ਵਿਚ । ਆਪੁ—ਆਪਣੇ ਆਪ ਨੂੰ । ਸਮਾਇਦਾ—ਲੀਨ ਕਰਦਾ ਹੈ ।੯।

ਜਿਨਿ—ਜਿਸ (ਮਨੁੱਖ) ਨੇ । ਵਥੁ—ਨਾਮ-ਪਦਾਰਥ । ਪਾਈ—ਲੱਭ ਲਈ । ਸੋਈ—ਉਹੀ ਮਨੁੱਖ । ਜਾਣੈ—ਕਦਰ ਸਮਝਦਾ ਹੈ । ਕੈ ਸਬਦੇ—ਦੇ ਸ਼ਬਦ ਦੀ ਰਾਹੀਂ । ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ । ਪਛਾਣੈ—ਪੜਤਾਲਦਾ ਹੈ । ਨਿਰਮਲੁ—ਪਵਿੱਤਰ ਜੀਵਨ ਵਾਲਾ ।੧੦।

ਕਾਇਆ—ਸਰੀਰ । ਚੇਤੈ—ਸਿਮਰਦਾ ਹੈ । ਗੁਣੀ—ਗੁਣਾਂ ਦੇ ਮਾਲਕ ਨੂੰ । ਗਹੀਰੁ—ਡੂੰਘੇ ਜਿਗਰੇ ਵਾਲਾ । ਅਨਦਿਨੁ—ਹਰ ਰੋਜ਼ । ਗਾਵੈ—ਗਾਂਦਾ ਹੈ {ਇਕ-ਵਚਨ} । ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ । ਕਹਿ—ਕਹਿ ਕੇ, ਉਚਾਰ ਕੇ ।੧੧।

ਮੂਲੁ—ਮੁੱਢ, ਕਾਰਨ । ਦੂਜੈ ਭਾਇ—ਹੋਰ ਹੋਰ ਪਿਆਰ ਵਿਚ । ਭਰਮਿ—ਭਟਕਣਾ ਵਿਚ । ਭੁਲਾਇਆ—ਕੁਰਾਹੇ ਪਿਆ ਹੋਇਆ ।੧੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਉਹ ਮਨੁੱਖ (ਹੀ) ਸਿਮਰਦਾ ਹੈ ਜਿਸ ਨੂੰ ਪਰਮਾਤਮਾ ਆਪ ਸਿਮਰਨ ਦੀ ਪ੍ਰੇਰਨਾ ਕਰਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਉਸ ਦੇ ਮਨ ਵਿਚ ਵੱਸਦਾ ਹੈ । (ਹਰੇਕ ਵਿਚ ਵਿਆਪਕ ਪਰਮਾਤਮਾ) ਆਪ ਹੀ (ਉਸ ਮਨੁੱਖ ਦੇ ਹਰੇਕ ਕੰਮ ਨੂੰ) ਵੇਖਦਾ ਹੈ, ਆਪ ਹੀ (ਉਸ ਦੇ ਦਿਲ ਦੀ) ਸਮਝਦਾ ਹੈ, ਅਤੇ (ਆਪ ਹੀ ਉਸ ਮਨੁੱਖ ਵਿਚ ਵੱਸਦਾ ਹੋਇਆ) ਆਪਣੇ ਆਪ ਨੂੰ ਆਪਣੇ ਆਪੇ ਵਿਚ ਲੀਨ ਕਰਦਾ ਹੈ ।੯।

ਹੇ ਭਾਈ ! (ਪਰਮਾਤਮਾ ਦੀ ਕਿਰਪਾ ਨਾਲ) ਜਿਸ (ਮਨੁੱਖ) ਨੇ ਪਰਮਾਤਮਾ ਦਾ ਨਾਮ-ਪਦਾਰਥ (ਆਪਣੇ) ਮਨ ਵਿਚ ਲੱਭ ਲਿਆ, ਉਹ ਹੀ (ਉਸ ਦੀ ਕਦਰ) ਸਮਝਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਉਹ ਮਨੁੱਖ) ਆਪਣੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ । (ਜਿਹੜਾ ਮਨੁੱਖ) ਆਪਣੇ ਜੀਵਨ ਨੂੰ ਪੜਤਾਲਦਾ ਹੈ ਉਹੀ ਮਨੁੱਖ ਜੀਵਨ ਵਾਲਾ ਹੋ ਜਾਂਦਾ ਹੈ, (ਉਹ ਫਿਰ ਹੋਰਨਾਂ ਨੂੰ ਭੀ) ਸਿਫ਼ਤਿ-ਸਾਲਾਹ ਦੀ ਬਾਣੀ ਗੁਰੂ ਦਾ ਸ਼ਬਦ ਸੁਣਾਂਦਾ ਹੈ ।੧੦।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਗੁਣਾਂ ਦੇ ਮਾਲਕ ਡੂੰਘੇ ਜਿਗਰੇ ਵਾਲੇ ਪਰਮਾਤਮਾ ਨੂੰ ਸਿਮਰਦਾ ਹੈ, ਉਸ ਦਾ ਇਹ ਸਰੀਰ (ਵਿਕਾਰਾਂ ਤੋਂ ਬਚ ਕੇ) ਪਵਿੱਤਰ ਹੋ ਜਾਂਦਾ ਹੈ । ਉਹ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੀਜ ਕੇ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦਾ ਹੈ । ਪਰਮਾਤਮਾ ਦੇ ਗੁਣ ਉਚਾਰ ਕੇ ਉਹ ਗੁਣਾਂ ਦੇ ਮਾਲਕ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।੧੧।

ਪਰ, ਹੇ ਭਾਈ ! ਜਿਹੜਾ ਮਨੁੱਖ (ਪਰਮਾਤਮਾ ਨੂੰ ਛੱਡ ਕੇ) ਹੋਰ ਹੋਰ ਪਿਆਰ ਵਿਚ ਫਸਦਾ ਹੈ, ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਉਸ ਦਾ ਇਹ ਸਰੀਰ ਨਿਰਾ ਮਾਇਆ ਦੇ ਮੋਹ ਦਾ ਕਾਰਨ ਬਣ ਜਾਂਦਾ ਹੈ । ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ, ਉਹ ਸਦਾ ਦੁੱਖ ਪਾਂਦਾ ਹੈ, (ਇਹ ਪੱਕੀ ਗੱਲ ਹੈ ਕਿ) ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਮਨੁੱਖ ਦੁੱਖ ਪਾਂਦਾ ਹੈ ।੧੨।

**ਜਿ ਸਤਿਗੁਰੁ ਸੇਵੇ ਸੋ ਪਰਵਾਣੁ ॥ ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ ॥ ਹਰਿ ਸੇਵੇ ਹਰਿ ਮੰਨਿ ਵਸਾਏ ਸੋਹੈ ਹਰਿ ਗੁਣ ਗਾਇਦਾ ॥੧੩॥ ਬਿਨੁ ਭਾਗਾ ਗੁਰੁ ਸੇਵਿਆ ਨ ਜਾਇ ॥ ਮਨਮੁਖ ਭੂਲੇ ਮੁਏ ਬਿਲਲਾਇ ॥ ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾ ॥੧੪॥ ਕਾਇਆ ਕੋਟੁ ਪਕੇ ਹਟਨਾਲੇ ॥ ਗੁਰਮੁਖਿ ਲੇਵੈ ਵਸਤੁ ਸਮਾਲੇ ॥ ਹਰਿ ਕਾ ਨਾਮੁ ਧਿਆਇ ਦਿਨੁ ਰਾਤੀ ਊਤਮ ਪਦਵੀ ਪਾਇਦਾ ॥੧੫॥ ਆਪੇ ਸਚਾ ਹੈ ਸੁਖਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਨਾਨਕ ਨਾਮੁ ਸਲਾਹੇ ਸਾਚਾ ਪੂਰੈ ਭਾਗਿ ਕੋ ਪਾਇਦਾ ॥੧੬॥੭॥੨੧॥ {ਪੰਨਾ ੧੦੬੫}**

**ਪਦ ਅਰਥ** :—ਜਿ—ਜਿਹੜਾ ਮਨੁੱਖ । ਸਤਿਗੁਰੁ ਸੇਵੇ—ਗੁਰੂ ਦੀ ਸਰਨ ਪੈਂਦਾ ਹੈ । ਪਰਵਾਣੁ—ਕਬੂਲ । ਕਾਇਆ—ਸਰੀਰ । ਹੰਸੁ—ਆਤਮਾ । ਦਰਿ ਸਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਜਾਣੁ—ਜਾਣੂ-ਪਛਾਣੂ ।

ਸੇਵੇ—ਸੇਵਾ-ਭਗਤੀ ਕਰਦਾ ਹੈ । ਮੰਨਿ—ਮਨਿ, ਮਨ ਵਿਚ । ਸੋਹੈ—ਸੋਹਣਾ ਲੱਗਦਾ ਹੈ, ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧੩।

ਭਾਗਾ—ਭਾਗਾਂ, ਕਿਸਮਤ । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ । ਭੂਲੇ—ਕੁਰਾਹੇ ਪਏ ਰਹਿੰਦੇ ਹਨ । ਮੁਏ—ਆਤਮਕ ਮੌਤ ਸਹੇੜਦੇ ਹਨ । ਬਿਲਲਾਇ—ਵਿਲਕ ਕੇ, ਦੁਖੀ ਹੋ ਹੋ ਕੇ । ਕੇਰੀ—ਦੀ । ਨਦਰਿ—ਮਿਹਰ ਦੀ ਨਿਗਾਹ ।੧੪।

ਕੋਟੁ—ਕਿਲ੍ਹਾ । ਪਕੇ—ਪੱਕੇ, (ਵਿਕਾਰਾਂ ਦੇ ਟਾਕਰੇ ਤੇ) ਅਡੋਲ ਰਹਿਣ ਵਾਲੇ । ਹਟਨਾਲੇ—ਹੱਟਾਂ ਦੀਆਂ ਕਤਾਰਾਂ, ਬਾਜ਼ਾਰ (ਗਿਆਨ-ਇੰਦ੍ਰੇ) । ਲੇਵੈ ਸਮਾਲੈ—ਸਮਾਲਿ ਲੇਵੈ, ਸਾਂਭ ਲੈਂਦਾ ਹੈ । ਵਸਤੁ—ਨਾਮ ਪਦਾਰਥ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਪਦਵੀ—ਦਰਜਾ ।੧੫।

ਆਪੇ—ਆਪ ਹੀ । ਸਚਾ—ਸੱਚਾ, ਸਦਾ ਕਾਇਮ ਰਹਿਣ ਵਾਲਾ । ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਪਛਾਤਾ—ਪਛਾਣਿਆ ਜਾ ਸਕਦਾ ਹੈ, ਸਾਂਝ ਪਾਈ ਜਾ ਸਕਦੀ ਹੈ । ਸਲਾਹੇ—ਸਿਫ਼ਤਿ-ਸਾਲਾਹ ਕਰਦਾ ਹੈ । ਕੋ—ਕੋਈ (ਵਿਰਲਾ) ।੧੬।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ (ਲੋਕ ਪਰਲੋਕ ਵਿਚ) ਆਦਰ-ਜੋਗ ਹੋ ਜਾਂਦਾ ਹੈ । ਉਸ ਦਾ ਸਰੀਰ (ਵਿਕਾਰਾਂ ਵਲੋਂ) ਪਵਿੱਤਰ ਰਹਿੰਦਾ ਹੈ, ਉਸ ਦੀ ਆਤਮਾ ਪਵਿੱਤਰ ਰਹਿੰਦੀ ਹੈ । ਸਦਾ-ਥਿਰ ਪਰਮਾਤਮਾ ਦੇ ਦਰ ਤੇ ਉਹ ਜਾਣੂ-ਪਛਾਣੂ ਹੋ ਜਾਂਦਾ ਹੈ (ਸਤਕਾਰ ਪ੍ਰਾਪਤ ਕਰਦਾ ਹੈ) । ਉਹ ਮਨੁੱਖ ਪਰਮਾਤਮਾ ਦੀ ਸੇਵਾ-ਭਗਤੀ ਕਰਦਾ ਹੈ, ਪਰਮਾਤਮਾ ਨੂੰ ਮਨ ਵਿਚ ਵਸਾਈ ਰੱਖਦਾ ਹੈ, ਪਰਮਾਤਮਾ ਦੇ ਗੁਣ ਗਾਂਦਾ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧੩।

ਪਰ, ਹੇ ਭਾਈ ! ਕਿਸਮਤ ਤੋਂ ਬਿਨਾ ਗੁਰੂ ਦੀ ਸਰਨ ਨਹੀਂ ਪਿਆ ਜਾ ਸਕਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਕੁਰਾਹੇ ਪਏ ਰਹਿੰਦੇ ਹਨ, ਬੜੇ ਦੁੱਖੀ ਹੋ ਹੋ ਕੇ ਆਤਮਕ ਮੌਤ ਸਹੇੜੀ ਰੱਖਦੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਗੁਰੂ ਦੀ ਮਿਹਰ ਦੀ ਨਿਗਾਹ ਹੁੰਦੀ ਹੈ, ਉਹਨਾਂ ਨੂੰ ਪਰਮਾਤਮਾ ਆਪਣੇ (ਚਰਨਾਂ) ਵਿਚ ਜੋੜ ਲੈਂਦਾ ਹੈ ।੧੪।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ (ਆਪਣੇ ਅੰਦਰ) ਨਾਮ-ਪਦਾਰਥ ਸਾਂਭ ਲੈਂਦਾ ਹੈ (ਵਿਕਾਰਾਂ ਦੇ ਟਾਕਰੇ ਤੇ ਉਸ ਦਾ) ਸਰੀਰ (ਇਕ ਐਸਾ) ਕਿਲ੍ਹਾ (ਬਣ ਜਾਂਦਾ) ਹੈ (ਜਿਸ ਦੇ) ਬਾਜ਼ਾਰ (ਗਿਆਨ-ਇੰਦ੍ਰੇ ਵਿਕਾਰਾਂ ਦੇ ਮੁਕਾਬਲੇ ਤੇ) ਅਡੋਲ (ਹੋ ਜਾਂਦੇ) ਹਨ । ਉਹ ਮਨੁੱਖ ਦਿਨ ਰਾਤ ਪਰਮਾਤਮਾ ਦਾ ਨਾਮ ਸਿਮਰ ਕੇ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ।੧੫।

ਹੇ ਨਾਨਕ ! (ਆਖ—ਹੇ ਭਾਈ !) ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਹੀ (ਸਾਰੇ) ਸੁਖ ਦੇਣ ਵਾਲਾ ਹੈ । ਪੂਰੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਨਾਲ ਸਾਂਝ ਪਾਈ ਜਾ ਸਕਦੀ ਹੈ । ਪੂਰੀ ਕਿਸਮਤ ਨਾਲ ਮਨੁੱਖ ਇਹ ਦਾਤਿ ਪ੍ਰਾਪਤ ਕਰਦਾ ਹੈ ਕਿ ਸਦਾ-ਥਿਰ ਹਰਿ-ਨਾਮ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ।੧੬।੭।੨੧।

**ਮਾਰੂ ਮਹਲਾ ੩ ॥ ਨਿਰੰਕਾਰਿ ਆਕਾਰੁ ਉਪਾਇਆ ॥ ਮਾਇਆ ਮੋਹੁ ਹੁਕਮਿ ਬਣਾਇਆ ॥ ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ ॥੧॥ ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥ ਚਾਰੇ ਬੇਦ**

**ਬ੍ਰਹਮੇ ਨੋ ਫੁਰਮਾਇਆ ॥ ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥੨॥ ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿਧਾਰ ॥ ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥ ਵੇਦੁ ਪੜੈ ਅਨਦਿਨੁ ਵਾਦ ਸਮਾਲੇ ॥ ਨਾਮੁ ਨ ਚੇਤੈ ਬਧਾ ਜਮਕਾਲੇ ॥ ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ ॥੪॥ {ਪੰਨਾ ੧੦੬੬}**

**ਪਦ ਅਰਥ** :—ਨਿਰੰਕਾਰਿ—ਨਿਰੰਕਾਰ ਨੇ, ਆਕਾਰ-ਰਹਿਤ ਪਰਮਾਤਮਾ ਨੇ । ਆਕਾਰੁ—ਇਹ ਦਿੱਸਦਾ ਜਗਤ । ਉਪਾਇਆ—ਪੈਦਾ ਕੀਤਾ । ਹੁਕਮਿ—(ਆਪਣੇ) ਹੁਕਮ ਅਨੁਸਾਰ । ਆਪੇ—(ਨਿਰੰਕਾਰ) ਆਪ ਹੀ । ਖੇਲ—{ਬਹੁ-ਵਚਨ} । ਸਭਿ—ਸਾਰੇ । ਸੁਣਿ—ਸੁਣ ਕੇ । ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਮੰਨਿ—ਮਨਿ, ਮਨ ਵਿਚ ।੧।

ਮਾਈ—ਮਾਂ । ਮਾਇਆ ਮਾਈ—ਮਾਇਆ-ਮਾਂ (ਦੀ ਰਾਹੀਂ) । ਪਰਸੂਤਿ—{ਪ੍ਰਸੂਤਿ—ੋਡਡਸਪਰਨਿਗ, ਪਰੋਗਇਨੇ, ਸਿਸੁਏ} ਬੱਚੇ । ਤ੍ਰੈ ਗੁਣ ਪਰਸੂਤਿ—ਤ੍ਰੈ-ਗੁਣੀ ਜੀਵ । ਜਮਾਇਆ—ਪੈਦਾ ਕੀਤੇ । ਥਿਤੀ—{'ਥਿਤਿ' ਤੋਂ ਬਹੁ-ਵਚਨ} ਥਿੱਤਾਂ । ਕਰਿ—ਕਰ ਕੇ, ਬਣਾ ਕੇ । ਸੋਝੀ—(ਸਮੇ ਆਦਿਕ ਦੀ) ਸੂਝ ।੨।

ਤੇ—ਤੋਂ । ਕਰਣੀ—ਕਰਨ-ਜੋਗ ਕੰਮ । ਸਾਰ—ਸ੍ਰੇਸ਼ਟ । ਸਾਰ ਕਰਣੀ—ਸ੍ਰੇਸ਼ਟ ਕਰਨ-ਜੋਗ ਕੰਮ । ਉਰਿ—ਹਿਰਦੇ ਵਿਚ । ਉਰਿਧਾਰ—ਹਿਰਦੇ ਵਿਚ ਟਿਕਾ ਕੇ । ਜਗ ਅੰਤਰਿ—ਜਗਤ ਵਿਚ । ਵਰਤੀ—(ਜਿਸ ਦੇ ਹਿਰਦੇ ਵਿਚ) ਆ ਵੱਸੀ । ਇਸੁ ਬਾਣੀ ਤੇ—ਇਸ ਬਾਣੀ ਤੋਂ, ਇਸ ਬਾਣੀ ਦੀ ਰਾਹੀਂ ।੩।

ਪੜੈ—ਪੜ੍ਹਦਾ ਹੈ {ਇਕ-ਵਚਨ} । ਅਨਦਿਨੁ {ਅਨੁਦਿਨਾਜ਼} ਹਰ ਰੋਜ਼ । ਵਾਦ—{ਬਹੁ-ਵਚਨ} ਝਗੜੇ, ਬਹਸਾਂ । ਸਮਾਲੇ—ਸੰਭਾਲਦਾ ਹੈ, ਕਰਦਾ ਹੈ । ਚੇਤੈ—ਸਿਮਰਦਾ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਹੋਰ ਦੇ ਪਿਆਰ ਵਿਚ । ਤ੍ਰੈ ਗੁਣ ਭਰਮਿ—ਮਾਇਆ ਦੇ ਤਿੰਨ ਗੁਣਾਂ ਦੀ ਭਟਕਣਾ ਵਿਚ ਪੈ ਕੇ । ਭੁਲਾਇਦਾ—ਕੁਰਾਹੇ ਪਿਆ ਰਹਿੰਦਾ ਹੈ ।੪।

**ਅਰਥ** :—ਜਿਹੜਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ (ਗੁਰੂ ਪਾਸੋਂ) ਸੁਣ ਕੇ (ਆਪਣੇ) ਮਨ ਵਿਚ ਵਸਾਂਦਾ ਹੈ (ਉਸ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ) ਆਕਾਰ-ਰਹਿਤ ਪਰਮਾਤਮਾ ਨੇ (ਆਪਣੇ ਆਪ ਤੋਂ ਪਹਿਲਾਂ) ਇਹ ਦਿੱਸਦਾ ਜਗਤ ਪੈਦਾ ਕੀਤਾ, ਮਾਇਆ ਦਾ ਮੋਹ ਭੀ ਉਸ ਨੇ ਆਪਣੇ ਹੁਕਮ ਵਿਚ ਹੀ ਬਣਾ ਦਿੱਤਾ । ਕਰਤਾਰ ਆਪ ਹੀ ਇਹ ਸਾਰੇ ਖੇਲ ਕਰ ਰਿਹਾ ਹੈ ।੧।

(ਹੇ ਭਾਈ ! ਹਰਿ-ਨਾਮ ਨੂੰ ਆਪਣੇ ਮਨ ਵਿਚ ਵਸਾਣ ਵਾਲਾ ਮਨੁੱਖ ਇਹ ਨਿਸ਼ਚਾ ਰੱਖਦਾ ਹੈ ਕਿ) (ਜਗਤ ਦੀ) ਮਾਂ ਮਾਇਆ ਤੋਂ (ਜਗਤ ਦੇ ਪਿਤਾ ਪਰਮਾਤਮਾ ਨੇ ਸਾਰੇ) ਤ੍ਰੈਗੁਣੀ ਜੀਵ ਪੈਦਾ ਕੀਤੇ (ਬ੍ਰਹਮਾ ਸ਼ਿਵ ਆਦਿਕ ਭੀ ਉਸੇ ਨੇ ਪੈਦਾ ਕੀਤੇ), ਬ੍ਰਹਮਾ ਨੂੰ ਉਸ ਨੇ ਚਾਰੇ ਵੇਦ (ਰਚਣ ਲਈ) ਹੁਕਮ ਕੀਤਾ । ਵਰ੍ਹੇ ਮਹੀਨੇ ਵਾਰ ਥਿੱਤਾਂ (ਆਦਿਕ) ਬਣਾ ਕੇ ਇਸ ਜਗਤ ਵਿਚ (ਸਮੇ ਆਦਿਕ ਦੀ) ਸੂਝ ਭੀ ਉਹ ਪਰਮਾਤਮਾ ਹੀ ਪੈਦਾ ਕਰਨ ਵਾਲਾ ਹੈ ।੨।

ਹੇ ਭਾਈ ! (ਪਰਮਾਤਮਾ ਦੀ ਮਿਹਰ ਨਾਲ ਜਿਸ ਨੂੰ ਗੁਰੂ ਮਿਲ ਪਿਆ) ਗੁਰੂ ਦੀ ਸਰਨ ਪੈਣ ਤੋਂ ਉਸ ਨੂੰ ਇਹ ਸ੍ਰੇਸ਼ਟ ਕਰਨ-ਜੋਗ ਕੰਮ ਮਿਲ ਗਿਆ ਕਿ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖੋ । ਸੋ, ਹੇ ਭਾਈ ! ਇਸ ਜਗਤ ਵਿਚ (ਜਿਸ ਮਨੁੱਖ ਦੇ ਹਿਰਦੇ ਵਿਚ) ਗੁਰੂ ਦੀ ਬਾਣੀ ਆ ਵੱਸਦੀ ਹੈ, ਉਹ ਇਸ ਬਾਣੀ ਦੀ ਬਰਕਤ ਨਾਲ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ ।੩।

(ਪਰ, ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਤੋਂ ਵਾਂਜਿਆਂ ਰਹਿ ਕੇ ਵੇਦ (ਆਦਿਕ ਹੀ) ਪੜ੍ਹਦਾ ਹੈ, ਤੇ, ਹਰ ਵੇਲੇ ਚਰਚਾ ਆਦਿਕ ਹੀ ਕਰਦਾ ਹੈ, ਪਰਮਾਤਮਾ ਦਾ ਨਾਮ ਸਿਮਰਦਾ ਨਹੀਂ ਉਹ ਆਤਮਕ ਮੌਤ ਦੇ ਬੰਧਨਾਂ ਵਿਚ ਬੱਝਾ ਰਹਿੰਦਾ ਹੈ । ਹੋਰ ਹੋਰ ਪਿਆਰ ਵਿਚ ਫਸ ਕੇ ਉਹ ਸਦਾ ਦੁੱਖ ਪਾਂਦਾ ਹੈ । ਮਾਇਆ ਦੇ ਤਿੰਨ ਗੁਣਾਂ ਦੀ ਭਟਕਣਾ ਵਿਚ ਪੈ ਕੇ ਉਹ ਜੀਵਨ ਦੇ ਗ਼ਲਤ ਰਸਤੇ ਤੇ ਪਿਆ ਰਹਿੰਦਾ ਹੈ ।੪।

**ਗੁਰਮੁਖਿ ਏਕਸੁ ਸਿਉ ਲਿਵ ਲਾਏ ॥ ਤ੍ਰਿਬਿਧਿ ਮਨਸਾ ਮਨਹਿ ਸਮਾਏ ॥ ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ ॥੫॥ ਜੋ ਧੁਰਿ ਰਾਤੇ ਸੇ ਹੁਣਿ ਰਾਤੇ ॥ ਗੁਰ ਪਰਸਾਦੀ ਸਹਜੇ ਮਾਤੇ ॥ ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ ਆਪੈ ਆਪੁ ਮਿਲਾਇਦਾ ॥੬॥ ਮਾਇਆ ਮੋਹਿ ਭਰਮਿ ਨ ਪਾਏ ॥ ਦੂਜੈ ਭਾਇ ਲਗਾ ਦੁਖੁ ਪਾਏ ॥ ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ ॥੭॥ ਏਹੁ ਮਨੁ ਭੈ ਭਾਇ ਰੰਗਾਏ ॥ ਇਤੁ ਰੰਗਿ ਸਾਚੇ ਮਾਹਿ ਸਮਾਏ ॥ ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ ਚੜਾਇਦਾ ॥੮॥ {ਪੰਨਾ ੧੦੬੬}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਏਕਸੁ ਸਿਉ—ਸਿਰਫ਼ ਇਕ ਨਾਲ । ਲਿਵ—ਲਗਨ, ਪ੍ਰੀਤ । ਤ੍ਰਿਬਿਧਿ—ਤਿੰਨ ਕਿਸਮ ਦੀ, ਮਾਇਆ ਦੇ ਤਿੰਨ (ਰਜੋ ਤਮੋ ਸਤੋ) ਗੁਣਾਂ ਵਾਲੀ । ਮਨਸਾ—{ਮਨੀ—ਾ} ਮਨ ਦਾ ਫੁਰਨਾ । ਮਨਹਿ—ਮਨਿ ਹੀ {ਲਫ਼ਜ਼ 'ਮਨਿ' ਦੀ 'ਿ' ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ਮਨ ਵਿਚ ਹੀ । ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਰਾਹੀਂ । ਮੁਕਤਾ—(ਮਾਇਆ ਦੇ ਮੋਹ ਤੋਂ) ਸੁਤੰਤਰ ।੫।

ਧੁਰਿ—(ਪਹਿਲੀ ਕੀਤੀ ਕਮਾਈ ਅਨੁਸਾਰ) ਧੁਰ ਦਰਗਾਹ ਤੋਂ । ਰਾਤੇ—(ਨਾਮ-ਰੰਗ ਵਿਚ) ਰੰਗੇ ਹੋਏ । ਸੇ—ਉਹ {ਬਹੁ-ਵਚਨ} । ਹੁਣਿ—ਇਸ ਜਨਮ ਵਿਚ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਸਹਜੇ—ਆਤਮਕ ਅਡੋਲਤਾ ਵਿਚ । ਮਾਤੇ—ਮਸਤ । ਸੇਵਿ—ਸੇਵ ਕੇ, ਸਰਨ ਪੈ ਕੇ । ਆਪੈ—ਆਪੇ ਵਿਚ । ਆਪੁ—ਆਪਣੇ ਆਪ ਨੂੰ ।੬।

ਮੋਹਿ—ਮੋਹ ਵਿਚ । ਭਰਮਿ—ਭਟਕਣਾ ਵਿਚ । ਦੂਜੈ ਭਾਇ—ਹੋਰ ਹੋਰ ਪਿਆਰ ਵਿਚ । ਲਗਾ—ਲੱਗਾ ਹੋਇਆ । ਸੂਹਾ ਰੰਗੁ—(ਕਸੁੰਭੇ ਵਰਗਾ) ਸ਼ੋਖ਼ ਰੰਗ । ਜਾਦੇ—ਦੂਰ ਹੁੰਦਿਆਂ । ਬਿਲਮ—ਦੇਰ, ਚਿਰ ।੭।

ਭੈ—ਅਦਬ ਵਿਚ । ਭਾਇ—ਪਿਆਰ ਵਿਚ । ਇਤੁ—ਇਸ ਵਿਚ । ਇਤੁ ਰੰਗਿ—ਇਸ ਰੰਗ ਵਿਚ । ਕੋ—ਕੋਈ (ਵਿਰਲਾ) ।੮।

**ਅਰਥ** :—ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਿਰਫ਼ ਪਰਮਾਤਮਾ ਨਾਲ ਪਿਆਰ ਪਾਂਦਾ ਹੈ, (ਇਸ ਤਰ੍ਹਾਂ ਉਹ) ਮਾਇਆ ਦੇ ਤਿੰਨ ਗੁਣਾਂ ਦੇ ਕਾਰਨ ਪੈਦਾ ਹੋਣ ਵਾਲੇ ਫੁਰਨੇ ਨੂੰ ਆਪਣੇ ਮਨ ਦੇ ਵਿਚ ਹੀ ਮੁਕਾ ਦੇਂਦਾ ਹੈ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਦੀ ਬਰਕਤ ਨਾਲ ਉਹ ਮਨੁੱਖ (ਵਿਕਾਰਾਂ ਤੋਂ) ਸਦਾ ਬਚਿਆ ਰਹਿੰਦਾ ਹੈ, (ਉਹ ਆਪਣੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ ਲੈਂਦਾ ਹੈ ।੫।

ਪਰ, ਹੇ ਭਾਈ ! ਇਸ ਮਨੁੱਖਾ ਜਨਮ ਵਿਚ ਉਹ ਮਨੁੱਖ ਹੀ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ ਜਿਹੜੇ (ਪਹਿਲੀ ਕੀਤੀ ਕਮਾਈ ਅਨੁਸਾਰ) ਧੁਰ ਦਰਗਾਹ ਤੋਂ ਰੰਗੇ ਹੋਏ ਹੁੰਦੇ ਹਨ । ਉਹ ਗੁਰੂ ਦੀ ਕਿਰਪਾ ਨਾਲ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਮਨੁੱਖ ਸਦਾ ਪ੍ਰਭੂ ਦਾ ਮਿਲਾਪ ਪ੍ਰਾਪਤ ਕਰੀ ਰੱਖਦਾ ਹੈ, ਉਹ ਆਪਣੇ ਆਪ ਨੂੰ (ਪ੍ਰਭੂ ਦੇ) ਆਪੇ ਵਿਚ ਮਿਲਾ ਲੈਂਦਾ ਹੈ ।੬।

ਹੇ ਭਾਈ ! ਮਾਇਆ ਦੇ ਮੋਹ ਵਿਚ, ਭਟਕਣਾ ਵਿਚ ਫਸਿਆ ਹੋਇਆ ਮਨੁੱਖ ਪਰਮਾਤਮਾ ਨੂੰ ਨਹੀਂ ਮਿਲ ਸਕਦਾ । ਹੋਰ ਹੋਰ ਪਿਆਰ ਵਿਚ ਲੱਗਾ ਹੋਇਆ ਮਨੁੱਖ ਦੁੱਖ (ਹੀ) ਸਹਾਰਦਾ ਹੈ । (ਕਸੁੰਭੇ ਦੇ ਰੰਗ ਵਾਂਗ ਮਾਇਆ ਦਾ) ਸ਼ੋਖ਼ ਰੰਗ ਥੋੜੇ ਦਿਨ ਹੀ ਰਹਿੰਦਾ ਹੈ, ਇਸ ਦੇ ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ।੭।

ਹੇ ਭਾਈ ! ਜਿਹੜਾ ਮਨੁੱਖ (ਆਪਣੇ) ਇਸ ਮਨ ਨੂੰ ਪਰਮਾਤਮਾ ਦੇ ਡਰ-ਅਦਬ ਵਿਚ ਪਿਆਰ ਵਿਚ ਰੰਗਦਾ ਹੈ, ਉਹ ਇਸ ਰੰਗ ਵਿਚ (ਰੰਗੀਜ ਕੇ) ਸਦਾ-ਥਿਰ ਪਰਮਾਤਮਾ ਵਿਚ ਲੀਨ ਰਹਿੰਦਾ ਹੈ । ਪਰ ਕੋਈ ਵਿਰਲਾ ਮਨੁੱਖ ਵੱਡੀ ਕਿਸਮਤ ਨਾਲ ਇਹ ਪ੍ਰੇਮ-ਰੰਗ ਹਾਸਲ ਕਰਦਾ ਹੈ । ਉਹ ਗੁਰੂ ਦੀ ਮਤਿ ਉੱਤੇ ਤੁਰ ਕੇ ਇਹ ਰੰਗ (ਆਪਣੇ ਮਨ ਨੂੰ) ਚਾੜ੍ਹਦਾ ਹੈ ।੮।

**ਮਨਮੁਖੁ ਬਹੁਤੁ ਕਰੇ ਅਭਿਮਾਨੁ ॥ ਦਰਗਹ ਕਬ ਹੀ ਨ ਪਾਵੈ ਮਾਨੁ ॥ ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ ॥੯॥ ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ ॥ ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥ ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ ॥੧੦॥ ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥ ਮੇਰੈ ਠਾਕੁਰਿ ਇਹ ਬਣਤ ਬਣਾਈ ॥ ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥੧੧॥ ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੇ ਵੇਪਰਵਾਹਾ ॥ ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ ॥੧੨॥ {ਪੰਨਾ ੧੦੬੬}**

**ਪਦ ਅਰਥ** :—ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਮਾਨੁ—ਆਦਰ । ਲਾਗੇ—ਲਾਗਿ, ਲੱਗ ਕੇ ।੯।

ਪ੍ਰਭਿ—ਪ੍ਰਭੂ ਨੇ । ਅੰਦਰਿ—(ਹਰੇਕ ਜੀਵ ਦੇ) ਅੰਦਰ । ਆਪੁ—ਆਪਣਾ ਆਪ । ਸਚਾ—ਸੱਚਾ, ਸਦਾ ਕਾਇਮ ਰਹਿਣ ਵਾਲਾ ।੧੦।

ਕੀਮਤਿ—ਕਦਰ । ਕਿਨੈ ਨ—ਕਿਸੇ ਨੇ ਨਹੀਂ । ਠਾਕੁਰਿ—ਠਾਕੁਰ ਨੇ । ਬਣਤ—ਮਰਯਾਦਾ, ਵਿਓਂਤ । ਗੁਰਮੁਖਿ—ਗੁਰੂ ਦੇ ਸਨਮੁਖ । ਸੋਧੈ—ਸੋਧਦਾ ਹੈ, ਵਿਕਾਰਾਂ ਤੋਂ ਬਚਾਈ ਰੱਖਦਾ ਹੈ । ਆਪਹਿ—ਆਪਣੇ ਵਿਚ ਹੀ । ਆਪੁ—ਆਪਣੇ ਆਪ ਨੂੰ ।੧੧।

ਤੋਟਾ—ਘਾਟਾ । ਲਾਹਾ—ਲਾਭ । ਖੋਜੇ—(ਸਰੀਰ ਵਿਚ) ਭਾਲ ਕਰਦਾ ਹੈ । ਵਣਜਿ—(ਨਾਮ ਦਾ) ਵਣਜ ਕਰ ਕੇ । ਸਹਜਿ—ਆਤਮਕ ਅਡੋਲਤਾ ਵਿਚ ।੧੨।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਬੜਾ ਅਹੰਕਾਰ ਕਰਦਾ ਹੈ, ਪਰ ਉਹ ਪਰਮਾਤਮਾ ਦੀ ਹਜ਼ੂਰੀ ਵਿਚ ਕਦੇ ਭੀ ਆਦਰ ਨਹੀਂ ਪਾਂਦਾ । ਹੋਰ ਹੋਰ (ਮੋਹ) ਵਿਚ ਲੱਗ ਕੇ ਉਹ ਆਪਣਾ ਮਨੁੱਖਾ ਜਨਮ ਗੰਵਾ ਲੈਂਦਾ ਹੈ, ਸਹੀ ਜੀਵਨ ਦੀ ਸੂਝ ਤੋਂ ਬਿਨਾ ਉਹ ਸਦਾ ਦੁੱਖ ਪਾਂਦਾ ਹੈ ।੯।

ਹੇ ਭਾਈ ! ਮੇਰੇ ਪ੍ਰਭੂ ਨੇ ਆਪਣੇ ਆਪ ਨੂੰ (ਹਰੇਕ ਜੀਵ ਦੇ) ਅੰਦਰ ਗੁਪਤ ਰੱਖਿਆ ਹੋਇਆ ਹੈ, (ਫਿਰ ਭੀ) ਗੁਰੂ ਦੀ ਕਿਰਪਾ ਨਾਲ ਹੀ ਮਿਲਾਇਆ ਮਿਲਦਾ ਹੈ । (ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ ਇਹ ਸਮਝ ਲੈਂਦਾ ਹੈ ਕਿ) ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਨਾਮ ਜਪਣਾ ਹੀ ਸਹੀ ਵਣਜ-ਵਪਾਰ ਹੈ । (ਗੁਰੂ ਦੀ ਕਿਰਪਾ ਨਾਲ ਉਹ) ਕੀਮਤੀ ਹਰਿ-ਨਾਮ ਪ੍ਰਾਪਤ ਕਰ ਲੈਂਦਾ ਹੈ ।੧੦।

ਹੇ ਭਾਈ ! (ਆਪਣੀ ਅਕਲ ਦੇ ਆਸਰੇ) ਕਿਸੇ ਮਨੁੱਖ ਨੇ ਇਸ (ਮਨੁੱਖਾ) ਸਰੀਰ ਦੀ ਕਦਰ ਨਹੀਂ ਸਮਝੀ । ਮੇਰੇ ਮਾਲਕ-ਪ੍ਰਭੂ ਨੇ ਇਹੀ ਮਰਯਾਦਾ ਬਣਾ ਰੱਖੀ ਹੈ ਕਿ ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ

(ਆਪਣੇ) ਸਰੀਰ ਨੂੰ ਵਿਕਾਰਾਂ ਤੋਂ ਬਚਾਈ ਰੱਖਦਾ ਹੈ, ਅਤੇ ਆਪਾ-ਭਾਵ ਨੂੰ ਆਪਣੇ ਵਿਚ ਹੀ ਲੀਨ ਕਰ ਦੇਂਦਾ ਹੈ ।੧੧।

ਹੇ ਭਾਈ ! (ਹਰਿ-ਨਾਮ ਤੋਂ ਖੁੰਝਿਆਂ) ਸਰੀਰ ਦੇ ਅੰਦਰ (ਆਤਮਕ ਜੀਵਨ ਦਾ) ਘਾਟਾ ਪੈਂਦਾ ਜਾਂਦਾ ਹੈ (ਨਾਮ ਵਿਚ ਜੁੜਿਆਂ) ਸਰੀਰ ਅੰਦਰ (ਆਤਮਕ ਜੀਵਨ ਦਾ) ਲਾਭ ਪ੍ਰਾਪਤ ਹੁੰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਵੇਪਰਵਾਹ ਪ੍ਰਭੂ ਨੂੰ (ਆਪਣੇ ਸਰੀਰ ਵਿਚ) ਭਾਲਦਾ ਹੈ । ਨਾਮ-ਵਣਜ ਕਰ ਕੇ ਉਹ ਸਦਾ ਸੁਖ ਮਾਣਦਾ ਹੈ, ਅਤੇ ਹਰ ਵੇਲੇ ਆਪਣੇ ਆਪ ਨੂੰ ਆਤਮਕ ਅਡੋਲਤਾ ਵਿਚ ਟਿਕਾਈ ਰੱਖਦਾ ਹੈ ।੧੨।

**ਸਚਾ ਮਹਲੁ ਸਚੇ ਭੰਡਾਰਾ ॥ ਆਪੇ ਦੇਵੈ ਦੇਵਣਹਾਰਾ ॥ ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ ॥੧੩॥ ਕਾਇਆ ਵਿਚਿ ਵਸਤੁ ਕੀਮਤਿ ਨਹੀ ਪਾਈ ॥ ਗੁਰਮੁਖਿ ਆਪੇ ਦੇ ਵਡਿਆਈ ॥ ਜਿਸ ਦਾ ਹਟੁ ਸੋਈ ਵਥੁ ਜਾਣੈ ਗੁਰਮੁਖਿ ਦੇਇ ਨ ਪਛੋਤਾਇਦਾ ॥੧੪॥ ਹਰਿ ਜੀਉ ਸਭ ਮਹਿ ਰਹਿਆ ਸਮਾਈ ॥ ਗੁਰ ਪਰਸਾਦੀ ਪਾਇਆ ਜਾਈ ॥ ਆਪੇ ਮੇਲਿ ਮਿਲਾਏ ਆਪੇ ਸਬਦੇ ਸਹਜਿ ਸਮਾਇਦਾ ॥੧੫॥ ਆਪੇ ਸਚਾ ਸਬਦਿ ਮਿਲਾਏ ॥ ਸਬਦੇ ਵਿਚਹੁ ਭਰਮੁ ਚੁਕਾਏ ॥ ਨਾਨਕ ਨਾਮਿ ਮਿਲੈ ਵਡਿਆਈ ਨਾਮੇ ਹੀ ਸੁਖੁ ਪਾਇਦਾ ॥੧੬॥੮॥੨੨॥ {ਪੰਨਾ ੧੦੬੬}**

**ਪਦ ਅਰਥ** :—ਮਹਲੁ—ਪਰਮਾਤਮਾ ਦਾ ਟਿਕਾਣਾ । ਸਚੇ—ਸਦਾ ਕਾਇਮ ਰਹਿਣ ਵਾਲੇ । ਭੰਡਾਰਾ—ਖ਼ਜ਼ਾਨੇ । ਦੇਵਣਹਾਰਾ—ਦੇਣ ਦੀ ਸਮਰਥਾ ਵਾਲਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਮਨਿ—ਮਨ ਵਿਚ । ਮੇਲੇ—ਮੇਲਿ, ਮੇਲ ਕੇ, ਟਿਕਾ ਕੇ । ਕੀਮਤਿ—ਕਦਰ ।੧੩।

ਕਾਇਆ—ਸਰੀਰ । ਵਸਤੁ—ਨਾਮ-ਪਦਾਰਥ । ਗੁਰਮੁਖਿ—ਗੁਰੂ ਦੀ ਰਾਹੀਂ । ਆਪੇ—(ਪ੍ਰਭੂ) ਆਪ ਹੀ । ਦੇ—ਦੇਂਦਾ ਹੈ । ਜਿਸ ਦਾ—{ਸੰਬੰਧਕ 'ਦਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਵਥੁ—ਵਸਤੁ, ਨਾਮ-ਪਦਾਰਥ । ਦੇਇ—ਦੇਂਦਾ ਹੈ ।੧੪।

ਰਹਿਆ ਸਮਾਈ—ਸਮਾਇ ਰਹਿਆ, ਵਿਆਪਕ ਹੈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮੇਲਿ—ਮੇਲ ਕੇ (ਗੁਰੂ ਨਾਲ) । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸਮਾਇਦਾ—ਲੀਨ ਰੱਖਦਾ ਹੈ ।੧੫।

ਸਬਦਿ—ਸ਼ਬਦ ਵਿਚ । ਸਬਦੇ—ਸ਼ਬਦ ਦੀ ਰਾਹੀਂ । ਵਿਚਹੁ—ਮਨੁੱਖ ਦੇ ਹਿਰਦੇ ਵਿਚੋਂ । ਭਰਮੁ—ਭਟਕਣਾ । ਚੁਕਾਏ—ਦੂਰ ਕਰਦਾ ਹੈ । ਨਾਮਿ—ਨਾਮ ਵਿਚ (ਜੁੜਿਆਂ) । ਨਾਮੇ ਹੀ—ਨਾਮ ਦੀ ਰਾਹੀਂ ਹੀ ।੧੬।

**ਅਰਥ** :—ਹੇ ਭਾਈ ! ਪਰਮਾਤਮਾ ਦਾ ਟਿਕਾਣਾ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੇ ਖ਼ਜ਼ਾਨੇ (ਭੀ) ਸਦਾ ਕਾਇਮ ਰਹਿਣ ਵਾਲੇ ਹਨ । ਸਭ ਕੁਝ ਦੇਣ ਦੀ ਸਮਰਥਾ ਵਾਲਾ ਪਰਮਾਤਮਾ ਆਪ ਹੀ (ਜੀਵਾਂ ਨੂੰ ਇਹ ਖ਼ਜ਼ਾਨੇ) ਦੇਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਾਰੇ ਸੁਖ ਦੇਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਨੂੰ ਆਪਣੇ ਮਨ ਵਿਚ ਸਾਂਭ ਰੱਖਦਾ ਹੈ, ਉਸ (ਦੇ ਨਾਮ) ਦੀ ਕਦਰ ਸਮਝਦਾ ਹੈ ।੧੩।

ਹੇ ਭਾਈ ! ਮਨੁੱਖ ਦੇ ਸਰੀਰ ਦੇ ਵਿਚ ਹੀ ਨਾਮ-ਪਦਾਰਥ ਹੈ, ਪਰ ਮਨੁੱਖ ਇਸ ਦੀ ਕਦਰ ਨਹੀਂ ਸਮਝਦਾ । ਗੁਰੂ ਦੇ ਸਨਮੁਖ ਕਰ ਕੇ (ਪਰਮਾਤਮਾ) ਆਪ ਹੀ (ਆਪਣੇ ਨਾਮ ਦੀ ਕਦਰ ਕਰਨ ਦੀ) ਵਡਿਆਈ ਬਖ਼ਸ਼ਦਾ ਹੈ । ਹੇ ਭਾਈ ! ਇਸ ਪਰਮਾਤਮਾ ਦਾ (ਬਣਾਇਆ ਹੋਇਆ ਇਹ ਮਨੁੱਖਾ ਸਰੀਰ-) ਹੱਟ ਹੈ, ਉਹ (ਇਸ

ਵਿਚ ਰਖੇ ਹੋਏ ਨਾਮ-) ਪਦਾਰਥ (ਦੀ ਕਦਰ) ਨੂੰ ਜਾਣਦਾ ਹੈ । (ਉਹ ਪ੍ਰਭੂ ਇਹ ਦਾਤਿ) ਗੁਰੂ ਦੀ ਰਾਹੀਂ ਦੇਂਦਾ ਹੈ, (ਦੇ ਕੇ) ਪਛੁਤਾਂਦਾ ਨਹੀਂ ।੧੪।

ਹੇ ਭਾਈ ! ਪਰਮਾਤਮਾ ਸਭ ਜੀਵਾਂ ਵਿਚ ਵਿਆਪਕ ਹੈ, (ਪਰ ਉਹ) ਗੁਰੂ ਦੀ ਕਿਰਪਾ ਨਾਲ ਮਿਲਦਾ ਹੈ । ਉਹ ਆਪ ਹੀ (ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਜੀਵ ਨੂੰ) ਆਤਮਕ ਅਡੋਲਤਾ ਵਿਚ ਟਿਕਾਈ ਰੱਖਦਾ ਹੈ ।੧੫।

ਹੇ ਭਾਈ ! ਸਦਾ-ਥਿਰ ਪ੍ਰਭੂ ਆਪ ਹੀ (ਮਨੁੱਖ ਨੂੰ ਗੁਰੂ ਦੇ) ਸ਼ਬਦ ਵਿਚ ਜੋੜਦਾ ਹੈ, ਸ਼ਬਦ ਦੀ ਰਾਹੀਂ ਹੀ (ਉਸ ਦੇ) ਅੰਦਰੋਂ ਭਟਕਣਾ ਦੂਰ ਕਰਦਾ ਹੈ । ਹੇ ਨਾਨਕ ! ਹਰਿ-ਨਾਮ ਵਿਚ ਜੁੜਿਆਂ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ, ਨਾਮ ਦੀ ਰਾਹੀਂ ਹੀ (ਮਨੁੱਖ) ਆਤਮਕ ਆਨੰਦ ਮਾਣਦਾ ਹੈ ।੧੬।੮।੨੨।

**ਮਾਰੂ ਮਹਲਾ ੩ ॥ ਅਗਮ ਅਗੋਚਰ ਵੇਪਰਵਾਹੇ ॥ ਆਪੇ ਮਿਹਰਵਾਨ ਅਗਮ ਅਥਾਹੇ ॥ ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ ॥੧॥ ਤੁਧੁ ਨੋ ਸੇਵਹਿ ਜੋ ਤੁਧੁ ਭਾਵਹਿ ॥ ਗੁਰ ਕੈ ਸਬਦੇ ਸਚਿ ਸਮਾਵਹਿ ॥ ਅਨਦਿਨੁ ਗੁਣ ਰਵਹਿ ਦਿਨੁ ਰਾਤੀ ਰਸਨਾ ਹਰਿ ਰਸੁ ਭਾਇਆ ॥੨॥ ਸਬਦਿ ਮਰਹਿ ਸੇ ਮਰਣੁ ਸਵਾਰਹਿ ॥ ਹਰਿ ਕੇ ਗੁਣ ਹਿਰਦੈ ਉਰਧਾਰਹਿ ॥ ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ ॥੩॥ ਹਰਿ ਜੀਉ ਮੇਲੇ ਆਪਿ ਮਿਲਾਏ ॥ ਗੁਰ ਕੈ ਸਬਦੇ ਆਪੁ ਗਵਾਏ ॥ ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥੪॥ {ਪੰਨਾ ੧੦੬੭}**

**ਪਦ ਅਰਥ** :—ਅਗਮ—ਹੇ ਅਪਹੁੰਚ ! ਅਗੋਚਰ—ਹੇ ਅਗੋਚਰ ! ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਪ੍ਰਭੂ ! {ਅ-ਗੋ-ਚਰ । ਗੋ—ਗਿਆਨ-ਇੰਦ੍ਰੇ} । ਆਪੇ—ਆਪ ਹੀ । ਅਥਾਹੇ—ਹੇ ਅਥਾਹ ! ਹੇ ਡੂੰਘੇ ਜਿਗਰੇ ਵਾਲੇ ! ਤਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ (ਮਨੁੱਖ) ਨੂੰ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ ।੧।

ਸੇਵਹਿ—ਸਿਮਰਦੇ ਹਨ {ਬਹੁ-ਵਚਨ} । ਤੁਧੁ ਭਾਵਹਿ—ਤੈਨੂੰ ਚੰਗੇ ਲੱਗਦੇ ਹਨ । ਸਚਿ—ਸਦਾ-ਥਿਰ ਹਰਿ-ਨਾਮ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਾਜ਼} । ਰਵਹਿ—ਸਿਮਰਦੇ ਹਨ, ਚੇਤੇ ਕਰਦੇ ਹਨ । ਰਸਨਾ—ਜੀਭ । ਰਸੁ—ਸੁਆਦ । ਭਾਇਆ—ਚੰਗਾ ਲੱਗਾ ।੨।

ਸਬਦਿ—ਸ਼ਬਦ ਦੀ ਰਾਹੀਂ । ਮਰਹਿ—(ਆਪਾ-ਭਾਵ ਵਲੋਂ, ਵਿਕਾਰਾਂ ਵਲੋਂ) ਮਰਦੇ ਹਨ । ਸੇ—ਉਹ {ਬਹੁ-ਵਚਨ} । ਮਰਣੁ—(ਵਿਕਾਰਾਂ ਵਲੋਂ ਇਹ) ਮੌਤ । ਸਵਾਰਹਿ—ਸੋਹਣੀ ਬਣਾ ਲੈਂਦੇ ਹਨ, ਹੋਰਨਾਂ ਵਾਸਤੇ ਦਿਲ-ਖਿਚਵੀਂ ਬਣਾ ਲੈਂਦੇ ਹਨ । ਹਿਰਦੈ—ਹਿਰਦੇ ਵਿਚ । ਉਰ—ਹਿਰਦਾ । ਧਾਰਹਿ—ਵਸਾ ਲੈਂਦੇ ਹਨ । ਦੂਜਾ ਭਾਉ—(ਪ੍ਰਭੂ ਤੋਂ ਬਿਨਾ) ਹੋਰ ਦਾ ਪਿਆਰ । ਚੁਕਾਇਆ—ਮੁਕਾ ਲਿਆ ।੩।

ਕੈ ਸਬਦੇ—ਦੇ ਸ਼ਬਦ ਦੀ ਰਾਹੀਂ । ਆਪੁ—ਆਪਾ-ਭਾਵ, ਹਉਮੈ । ਰਾਤੇ—ਰੰਗੇ ਹੋਏ । ਲਾਹਾ—ਲਾਭ ।੪।

**ਅਰਥ** :—ਹੇ ਅਪਹੁੰਚ ਪ੍ਰਭੂ ! ਹੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਪ੍ਰਭੂ ! ਹੇ ਬੇ-ਮੁਥਾਜ ਪ੍ਰਭੂ ! ਹੇ (ਆਪਣੇ ਵਰਗੇ) ਆਪ ਹੀ ਆਪ ! ਹੇ ਮਿਹਰਵਾਨ ! ਹੇ ਅਪਹੁੰਚ ! ਹੇ ਡੂੰਘੇ ਜਿਗਰੇ ਵਾਲੇ ! ਜਿਸ ਮਨੁੱਖ ਨੂੰ ਤੂੰ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਨਾਲ ਮਿਲਾ ਲੈਂਦਾ ਹੈਂ, ਉਸ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ ।੧।

ਹੇ ਪ੍ਰਭੂ ! ਤੇਰੀ ਸੇਵਾ-ਭਗਤੀ ਉਹ ਮਨੁੱਖ ਕਰਦੇ ਹਨ ਜਿਹੜੇ ਤੈਨੂੰ ਪਿਆਰੇ ਲੱਗਦੇ ਹਨ । ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਤੇਰੇ) ਸਦਾ-ਥਿਰ ਨਾਮ ਵਿਚ ਲੀਨ ਰਹਿੰਦੇ ਹਨ, ਹਰ ਵੇਲੇ ਦਿਨ ਰਾਤ ਉਹ ਤੇਰੇ ਗੁਣ ਗਾਂਦੇ ਹਨ । ਹੇ ਹਰੀ ! ਉਹਨਾਂ ਦੀ ਜੀਭ ਨੂੰ ਤੇਰੇ ਨਾਮ-ਅੰਮ੍ਰਿਤ ਦਾ ਸੁਆਦ ਚੰਗਾ ਲੱਗਦਾ ਹੈ ।੨।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਵਿਕਾਰਾਂ ਵਲੋਂ, ਆਪਾ-ਭਾਵ ਵਲੋਂ) ਮਰਦੇ ਹਨ, ਉਹ ਆਪਣੀ ਇਹ ਮੌਤ ਹੋਰਨਾਂ ਵਾਸਤੇ ਸੋਹਣੀ ਬਣਾ ਲੈਂਦੇ ਹਨ (ਭਾਵ, ਲੋਕਾਂ ਨੂੰ ਉਹਨਾਂ ਦਾ ਇਹ ਆਤਮਕ ਜੀਵਨ ਚੰਗਾ ਲੱਗਦਾ ਹੈ) । ਉਹ ਮਨੁੱਖ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਗੁਣ ਟਿਕਾਈ ਰੱਖਦੇ ਹਨ । ਪਰਮਾਤਮਾ ਦੇ ਚਰਨਾਂ ਵਿਚ ਲੱਗ ਕੇ ਉਹ ਆਪਣਾ ਮਨੁੱਖਾ ਜਨਮ ਕਾਮਯਾਬ ਬਣਾ ਲੈਂਦੇ ਹਨ, ਉਹ (ਆਪਣੇ ਅੰਦਰੋਂ) ਮਾਇਆ ਦਾ ਪਿਆਰ ਮੁਕਾ ਲੈਂਦੇ ਹਨ ।੩।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰਦੇ ਹਨ, ਪਰਮਾਤਮਾ ਉਹਨਾਂ ਨੂੰ ਆਪ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ । ਉਹ ਹਰ ਵੇਲੇ ਸਦਾ ਪਰਮਾਤਮਾ ਦੀ ਭਗਤੀ ਵਿਚ ਮਸਤ ਰਹਿੰਦੇ ਹਨ, ਇਸ ਜਗਤ ਵਿਚ ਉਹ (ਭਗਤੀ ਦਾ) ਲਾਭ ਖੱਟਦੇ ਹਨ ।੪।

**ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥ ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥ ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ ਸਮਾਇਆ ॥੫॥ ਇਸੁ ਜਗ ਮਹਿ ਮੋਹੁ ਹੈ ਪਾਸਾਰਾ ॥ ਮਨਮੁਖੁ ਅਗਿਆਨੀ ਅੰਧੁ ਅੰਧਾਰਾ ॥ ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ ॥੬॥ ਕਰਮੁ ਹੋਵੈ ਤਾ ਸਤਿਗੁਰੁ ਪਾਏ ॥ ਹਉਮੈ ਮੈਲੁ ਸਬਦਿ ਜਲਾਏ ॥ ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥੭॥ ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥ ਸਚੁ ਨਾਮੁ ਹਰਿ ਹਿਰਦੈ ਵਸਾਈ ॥ ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ ॥੮॥ {ਪੰਨਾ ੧੦੬੭}**

**ਪਦ ਅਰਥ** :—ਕਹਾ—ਕਹਾਂ, ਮੈਂ ਆਖਦਾ ਹਾਂ । ਪਾਰਾ—ਪਾਰਲਾ ਬੰਨਾ, ਅੰਤ । ਆਪੇ—ਆਪ ਹੀ । ਗੁਣੀ—ਗੁਣ ਗਾਣ ਵਾਲਾ । ਸਮਾਇਆ—ਲੀਨ ਕਰ ਲੈਂਦਾ ਹੈ ।੫।

ਪਾਸਾਰਾ—ਪਸਰਿਆ ਹੋਇਆ, ਖਿਲਰਿਆ ਹੋਇਆ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਅਗਿਆਨੀ—ਆਤਮਕ ਜੀਵਨ ਤੋਂ ਬੇ-ਸਮਝ । ਅੰਧੁ—ਅੰਨ੍ਹਾ । ਅੰਧੁ ਅੰਧਾਰਾ—ਬਿਲਕੁਲ ਅੰਨ੍ਹਾ । ਧੰਧੈ—ਧੰਧੇ ਵਿਚ । ਧਾਵਤੁ—ਦੌੜ-ਭੱਜ ਕਰਦਾ ਹੈ ।੬।

ਕਰਮ—ਬਖ਼ਸ਼ਸ਼ । ਸਬਦਿ—ਸ਼ਬਦ ਦੀ ਰਾਹੀਂ । ਜਲਾਏ—ਸਾੜ ਲੈਂਦਾ ਹੈ । ਨਿਰਮਲੁ—ਪਵਿੱਤਰ । ਗਿਆਨੁ—ਪਰਮਾਤਮਾ ਨਾਲ ਡੂੰਘੀ ਸਾਂਝ । ਅਗਿਆਨੁ—ਆਤਮਕ ਜੀਵਨ ਤੋਂ ਬੇ-ਸਮਝੀ । ਅੰਧੇਰੁ—ਹਨੇਰਾ ।੭।

ਸਚੁ ਨਾਮੁ—ਸਦਾ-ਥਿਰ ਰਹਿਣ ਵਾਲਾ ਨਾਮ । ਹਿਰਦੈ—ਹਿਰਦੇ ਵਿਚ । ਵਸਾਈ—ਵਸਾਈਂ, ਮੈਂ ਵਸਾਵਾਂ । ਪ੍ਰਭ—ਹੇ ਪ੍ਰਭੂ ! ਸਹਜਿ—ਆਤਮਕ ਅਡੋਲਤਾ ਵਿਚ ।੮।

**ਅਰਥ** :—ਹੇ ਪ੍ਰਭੂ ! (ਮੇਰਾ ਜੀ ਕਰਦਾ ਹੈ ਕਿ) ਮੈਂ ਤੇਰੇ ਗੁਣਾਂ ਦਾ ਕਥਨ ਕਰਾਂ, ਪਰ ਮੈਥੋਂ ਬਿਆਨ ਨਹੀਂ ਕੀਤੇ ਜਾ ਸਕਦੇ । ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਪਾਰਲਾ ਬੰਨਾ ਨਹੀਂ ਲੱਭ ਸਕਦਾ, ਮੁੱਲ ਨਹੀਂ ਪੈ ਸਕਦਾ ।

ਹੇ ਭਾਈ ! ਸਾਰੇ ਸੁਖਾਂ ਦਾ ਦੇਣ ਵਾਲਾ (ਪ੍ਰਭੂ ਜਦੋਂ) ਆਪ ਹੀ ਦਇਆ ਕਰਦਾ ਹੈ, ਤਾਂ ਗੁਣ ਗਾਣ ਵਾਲੇ ਨੂੰ ਆਪਣੇ ਗੁਣਾਂ ਵਿਚ ਲੀਨ ਕਰ ਲੈਂਦਾ ਹੈ ।੫।

ਹੇ ਭਾਈ ! ਇਸ ਜਗਤ ਵਿਚ (ਹਰ ਪਾਸੇ) ਮੋਹ ਪਸਰਿਆ ਹੋਇਆ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਇਸ ਮੋਹ ਦੇ ਕਾਰਨ) ਆਤਮਕ ਜੀਵਨ ਵਲੋਂ ਬੇ-ਸਮਝ ਰਹਿੰਦਾ ਹੈ, (ਮੋਹ ਵਿਚ) ਬਿਲਕੁਲ ਅੰਨ੍ਹਾ ਹੋਇਆ ਰਹਿੰਦਾ ਹੈ, (ਮੋਹ ਦੇ) ਧੰਧੇ ਵਿਚ ਭਟਕਦਾ ਭਟਕਦਾ (ਮਨੁੱਖਾ) ਜਨਮ ਜਾਇਆ ਕਰ ਲੈਂਦਾ ਹੈ, ਪਰਮਾਤਮਾ ਦੇ ਨਾਮ ਤੋਂ ਬਿਨਾ ਦੁੱਖ ਪਾਂਦਾ ਹੈ ।੬।

ਹੇ ਭਾਈ ! (ਜਦੋਂ ਕਿਸੇ ਮਨੁੱਖ ਉਤੇ) ਪਰਮਾਤਮਾ ਦੀ ਮਿਹਰ ਹੁੰਦੀ ਹੈ, ਤਦੋਂ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਉਹ ਆਪਣੇ ਅੰਦਰੋਂ) ਹਉਮੈ ਦੀ ਮੈਲ ਸਾੜਦਾ ਹੈ । ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ, (ਉਸ ਨੂੰ ਆਪਣੇ ਅੰਦਰੋਂ) ਗਿਆਨ ਰਤਨ (ਲੱਭ ਪੈਂਦਾ ਹੈ, ਜੋ ਉਸ ਦੇ ਅੰਦਰ ਆਤਮਕ ਜੀਵਨ ਦਾ) ਚਾਨਣ ਕਰ ਦੇਂਦਾ ਹੈ, ਇਸ ਤਰ੍ਹਾਂ ਉਹ (ਆਪਣੇ ਅੰਦਰੋਂ) ਅਗਿਆਨ-ਹਨੇਰਾ ਦੂਰ ਕਰ ਲੈਂਦਾ ਹੈ ।੭।

ਹੇ ਪ੍ਰਭੂ ! (ਤੇਰੇ ਗੁਣਾਂ ਦੇ ਆਧਾਰ ਤੇ) ਤੇਰੇ ਅਨੇਕਾਂ ਹੀ ਨਾਮ ਹਨ, ਮੁੱਲ ਨਹੀਂ ਪਾਇਆ ਜਾ ਸਕਦਾ (ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਤੇਰਾ ਨਾਮ ਪ੍ਰਾਪਤ ਨਹੀਂ ਹੋ ਸਕਦਾ) । (ਜੇ ਤੂੰ ਮਿਹਰ ਕਰੇਂ, ਤਾਂ) ਮੈਂ ਤੇਰਾ ਸਦਾ ਕਾਇਮ ਰਹਿਣ ਵਾਲਾ ਨਾਮ ਆਪਣੇ ਹਿਰਦੇ ਵਿਚ ਵਸਾਵਾਂ । ਹੇ ਪ੍ਰਭੂ ! ਕੌਣ ਤੇਰਾ ਮੁੱਲ ਪਾ ਸਕਦਾ ਹੈ ? (ਜਿਸ ਉਤੇ ਤੂੰ ਦਇਆ ਕਰਦਾ ਹੈਂ, ਉਸ ਨੂੰ) ਤੂੰ ਆਪ ਹੀ ਆਤਮਕ ਅਡੋਲਤਾ ਵਿਚ ਲੀਨ ਰੱਖਦਾ ਹੈਂ ।੮।

**ਨਾਮੁ ਅਮੋਲਕੁ ਅਗਮ ਅਪਾਰਾ ॥ ਨਾ ਕੋ ਹੋਆ ਤੋਲਣਹਾਰਾ ॥ ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ ॥੯॥ ਸੇਵਕ ਸੇਵਹਿ ਕਰਹਿ ਅਰਦਾਸਿ ॥ ਤੂ ਆਪੇ ਮੇਲਿ ਬਹਾਲਹਿ ਪਾਸਿ ॥ ਸਭਨਾ ਜੀਆ ਕਾ ਸੁਖਦਾਤਾ ਪੂਰੈ ਕਰਮਿ ਧਿਆਇਆ ॥੧੦॥ ਜਤੁ ਸਤੁ ਸੰਜਮੁ ਜਿ ਸਚੁ ਕਮਾਵੈ ॥ ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥ ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ ॥੧੧॥ ਜਿਸ ਨੋ ਬੁਝਾਏ ਸੋਈ ਬੂਝੈ ॥ ਹਰਿ ਗੁਣ ਗਾਵੈ ਅੰਦਰੁ ਸੂਝੈ ॥ ਹਉਮੈ ਮੇਰਾ ਠਾਕਿ ਰਹਾਏ ਸਹਜੇ ਹੀ ਸਚੁ ਪਾਇਆ ॥੧੨॥ {ਪੰਨਾ ੧੦੬੭}**

ਪਦ ਅਰਥ :—ਅਗਮ ਅਪਾਰ ਨਾਮੁ—ਅਪਹੁੰਚ ਬੇਅੰਤ ਪਰਮਾਤਮਾ ਦਾ ਨਾਮ । ਕੋ—ਕੋਈ ਭੀ ਮਨੁੱਖ । ਤੋਲਣਹਾਰਾ—ਮੁੱਲ ਪਾਣ ਜੋਗਾ । ਆਪੇ—ਆਪ ਹੀ । ਤੋਲੇ—ਕਦਰ ਜਾਣਦਾ ਹੈ । ਤੋਲਾਏ—(ਜੀਵਾਂ ਨੂੰ ਨਾਮ ਦੀ) ਕਦਰ ਕਰਨੀ ਸਿਖਾਂਦਾ ਹੈ । ਸਬਦੀ—ਸ਼ਬਦ ਦੀ ਰਾਹੀਂ । ਮੇਲਿ—ਮੇਲ ਕੇ । ਤੋਲਾਇਆ—ਕਦਰ ਸਿਖਾਂਦਾ ਹੈ ।੯।

ਸੇਵਹਿ—ਸੇਵਾ-ਭਗਤੀ ਕਰਦੇ ਹਨ । ਕਰਹਿ—ਕਰਦੇ ਹਨ {ਬਹੁ-ਵਚਨ} । ਬਹਾਲਹਿ—ਤੂੰ ਬਿਠਾਂਦਾ ਹੈਂ । ਪੂਰੈ ਕਰਮਿ—(ਤੇਰੀ) ਪੂਰੀ ਬਖ਼ਸ਼ਸ਼ ਨਾਲ ।੧੦।

ਜਤੁ—ਕਾਮ-ਵਾਸਨਾ ਨੂੰ ਰੋਕਣਾ । ਸਤੁ—ਵਿਕਾਰ-ਰਹਿਤ ਜੀਵਨ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਜਤਨ । ਜਿ—ਜਿਹੜਾ ਮਨੁੱਖ । ਸਚੁ ਕਮਾਵੈ—ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਗਾਵੈ—ਗਾਂਦਾ ਹੈ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ਮਾਇਆ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਭਾਇਆ—ਚੰਗਾ ਲੱਗਾ ।੧੧।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਬੁਝਾਏ—ਆਤਮਕ ਜੀਵਨ ਦੀ ਸੂਝ ਦੇਂਦਾ ਹੈ । ਅੰਦਰੁ—ਹਿਰਦਾ । ਸੂਝੈ—ਸੂਝ ਵਾਲਾ ਹੋ ਜਾਂਦਾ ਹੈ । ਠਾਕਿ—ਰੋਕ ਕੇ । ਸਹਜੇ—ਆਤਮਕ ਅਡੋਲਤਾ ਵਿਚ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ।੧੨।

**ਅਰਥ** :—ਹੇ ਭਾਈ ! ਅਪਹੁੰਚ ਤੇ ਬੇਅੰਤ ਪਰਮਾਤਮਾ ਦੇ ਨਾਮ ਦਾ ਮੁੱਲ ਨਹੀਂ ਪੈ ਸਕਦਾ (ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ) । ਕੋਈ ਭੀ ਜੀਵ (ਹਰਿ-ਨਾਮ ਦਾ) ਮੁੱਲ ਪਾਣ-ਜੋਗਾ ਨਹੀਂ ਹੋ ਸਕਿਆ । ਉਹ ਪ੍ਰਭੂ ਆਪ ਹੀ ਆਪਣੇ ਨਾਮ ਦੀ ਕਦਰ ਜਾਣਦਾ ਹੈ । ਆਪ ਕਦਰ ਜਾਣ ਕੇ ਜੀਵਾਂ ਨੂੰ ਕਦਰ ਕਰਨੀ ਸਿਖਾਂਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਨਾਲ) ਮੇਲ ਕੇ ਕਦਰ ਸਿਖਾਂਦਾ ਹੈ ।੯।

ਹੇ ਪ੍ਰਭੂ ! ਤੇਰੇ ਭਗਤ ਤੇਰੀ ਸੇਵਾ-ਭਗਤੀ ਕਰਦੇ ਹਨ, (ਤੇਰੇ ਦਰ ਤੇ) ਅਰਦਾਸ ਕਰਦੇ ਹਨ । ਤੂੰ ਆਪ ਹੀ ਉਹਨਾਂ ਨੂੰ (ਆਪਣੇ ਨਾਮ ਵਿਚ) ਜੋੜ ਕੇ ਆਪਣੇ ਪਾਸ ਬਿਠਾਂਦਾ ਹੈਂ । ਹੇ ਪ੍ਰਭੂ ! ਤੂੰ ਸਾਰੇ ਜੀਵਾਂ ਨੂੰ ਸੁਖ ਦੇਣ ਵਾਲਾ ਹੈਂ । ਤੇਰੀ ਪੂਰੀ ਮਿਹਰ ਨਾਲ (ਹੀ ਤੇਰੇ ਸੇਵਕ) ਤੇਰਾ ਸਿਮਰਨ ਕਰਦੇ ਹਨ ।੧੦।

ਹੇ ਭਾਈ ! ਜਿਹੜਾ ਮਨੁੱਖ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਜਿਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਉਸ ਦਾ ਇਹ ਮਨ ਪਵਿੱਤਰ ਹੋ ਜਾਂਦਾ ਹੈ । ਆਤਮਕ ਮੌਤ ਲਿਆਉਣ ਵਾਲੀ ਇਸ ਮਾਇਆ-ਜ਼ਹਰ ਦੇ ਵਿਚ ਵਰਤਦਿਆਂ ਹੀ ਉਸ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਮਿਲ ਜਾਂਦਾ ਹੈ । ਮੇਰੇ ਪ੍ਰਭੂ ਨੂੰ ਇਹੀ ਮਰਯਾਦਾ ਭਾਂਦੀ ਹੈ ।੧੧।

ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਆਪ ਆਤਮਕ ਜੀਵਨ ਦੀ ਸਮਝ ਦੇਂਦਾ ਹੈ, ਉਹੀ ਮਨੁੱਖ ਸਮਝਦਾ ਹੈ । (ਜਿਉਂ ਜਿਉਂ) ਉਹ ਪਰਮਾਤਮਾ ਦੇ ਗੁਣ ਗਾਂਦਾ ਹੈ, ਉਸ ਦਾ ਹਿਰਦਾ ਸੂਝ ਵਾਲਾ ਹੁੰਦਾ ਜਾਂਦਾ ਹੈ । ਉਹ ਮਨੁੱਖ ਹਉਮੈ ਅਤੇ ਮਮਤਾ ਨੂੰ (ਪ੍ਰਭਾਵ ਪਾਣ ਤੋਂ) ਰੋਕ ਰੱਖਦਾ ਹੈ । ਆਤਮਕ ਅਡੋਲਤਾ ਵਿਚ ਟਿਕ ਕੇ ਉਹ ਸਦਾ-ਥਿਰ ਹਰੀ ਦਾ ਮਿਲਾਪ ਪ੍ਰਾਪਤ ਕਰ ਲੈਂਦਾ ਹੈ ।੧੨।

**ਬਿਨੁ ਕਰਮਾ ਹੋਰ ਫਿਰੈ ਘਨੇਰੀ ॥ ਮਰਿ ਮਰਿ ਜੰਮੈ ਚੁਕੈ ਨ ਫੇਰੀ ॥ ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ ॥੧੩॥ ਬਹੁਤੇ ਭੇਖ ਕਰੇ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ ॥ ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ ॥੧੪॥ ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥ ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ ॥ ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ ॥੧੫॥ ਸਚਾ ਸਾਹਿਬੁ ਸਚੀ ਵਡਿਆਈ ॥ ਗੁਰ ਪਰਸਾਦੀ ਵਿਰਲੈ ਪਾਈ ॥ ਨਾਨਕੁ ਏਕ ਕਹੈ ਬੇਨੰਤੀ ਨਾਮੇ ਨਾਮਿ ਸਮਾਇਆ ॥੧੬॥੧॥੨੩॥ {ਪੰਨਾ ੧੦੬੭-੧੦੬੮}**

**ਪਦ ਅਰਥ** :—ਕਰਮੁ—ਬਖ਼ਸ਼ਸ਼, ਮਿਹਰ । ਬਿਨੁ ਕਰਮਾ—(ਪਰਮਾਤਮਾ ਦੀ) ਮਿਹਰ ਤੋਂ ਬਿਨਾ । ਹੋਰ—(ਨਾਮ ਤੋਂ ਖੁੰਝੀ ਹੋਈ) ਹੋਰ ਲੁਕਾਈ । ਘਨੇਰੀ—ਬਥੇਰੀ । ਫਿਰੈ—ਭਟਕਦੀ ਫਿਰਦੀ ਹੈ । ਮਰਿ ਮਰਿ—ਮਰ ਮਰ ਕੇ । ਜੰਮੈ—ਜੰਮਦੀ ਹੈ । ਮਰਿ ਮਰਿ ਜੰਮੈ—ਜਨਮ ਮਰਨ ਦੇ ਗੇੜ ਵਿਚ ਪਈ ਰਹਿੰਦੀ ਹੈ । ਚੁਕੈ ਨ—ਮੁੱਕਦੀ ਨਹੀਂ । ਫੇਰੀ—ਜਨਮ ਮਰਨ ਦਾ ਚੱਕਰ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ।੧੩।

ਭੇਖਧਾਰੀ—(ਜੋਗ ਵੈਰਾਗ ਸੰਨਿਆਸ ਆਦਿਕ ਦਾ) ਭੇਖ ਧਾਰਨ ਵਾਲਾ । ਕਿਨੈ—ਕਿਸੇ ਨੇ ਭੀ । ਜੀਵਤ ਮਰੈ—ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਆਪਾ-ਭਾਵ ਛੱਡੇ । ਤਾ—ਤਦੋਂ । ਮੁਕਤਿ—ਹਉਮੈ ਤੋਂ ਖ਼ਲਾਸੀ । ਸਚੈ ਨਾਇ—ਸਦਾ-ਥਿਰ ਹਰਿ-ਨਾਮ ਵਿਚ । ਸਚੈ—ਸਦਾ-ਥਿਰ ਵਿਚ । ਨਾਇ—ਨਾਮ ਵਿਚ ।੧੪।

ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਤਨਹਿ—ਸਰੀਰ ਨੂੰ । ਜਲਾਏ—ਸਾੜ ਦੇਂਦੀ ਹੈ । ਤਿਸ ਦੀ—(ਸੰਬੰਧਕ 'ਦੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਜਿ—ਜਿਹੜਾ ਮਨੁੱਖ । ਨਿਵਾਰੇ—ਦੂਰ ਕਰ ਲੈਂਦਾ ਹੈ । ਮਾਰਿ—ਮਾਰਿ ਕੇ ।੧੫।

ਸਚਾ—ਸੱਚਾ, ਸਦਾ ਕਾਇਮ ਰਹਿਣ ਵਾਲਾ । ਸਚੀ—ਸੱਚੀ, ਸਦਾ ਕਾਇਮ ਰਹਿਣ ਵਾਲੀ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਵਿਰਲੈ—(ਕਿਸੇ) ਵਿਰਲੇ (ਮਨੁੱਖ) ਨੇ । ਨਾਨਕੁ ਕਹੈ—ਨਾਨਕ ਆਖਦਾ ਹੈ । ਨਾਮੇ ਨਾਮਿ—ਹਰ ਵੇਲੇ ਨਾਮ ਵਿਚ ਹੀ ।੧੬।

**ਅਰਥ** :—ਹੇ ਭਾਈ ! ਪਰਮਾਤਮਾ ਦੀ ਮਿਹਰ ਤੋਂ ਬਿਨਾ (ਨਾਮ ਤੋਂ ਖੁੰਝੀ ਹੋਈ) ਹੋਰ ਬਥੇਰੀ ਲੁਕਾਈ ਭਟਕਦੀ ਫਿਰਦੀ ਹੈ । ਉਹ ਜਨਮ ਮਰਨ ਦੇ ਗੇੜ ਵਿਚ ਪਈ ਰਹਿੰਦੀ ਹੈ, ਉਸ ਦਾ ਜਨਮ ਮਰਨ ਦਾ ਗੇੜ ਮੁੱਕਦਾ ਨਹੀਂ । ਜਿਹੜਾ ਮਨੁੱਖ ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ਦਾ ਲੱਟੂ ਹੋਇਆ ਰਹਿੰਦਾ ਹੈ, ਉਹ ਇਹ ਜ਼ਹਰ ਹੀ ਵਿਹਾਝਦਾ ਫਿਰਦਾ ਹੈ, ਉਹ ਕਦੇ ਆਤਮਕ ਆਨੰਦ ਨਹੀਂ ਮਾਣ ਸਕਦਾ ।੧੩।

ਹੇ ਭਾਈ ! (ਤਿਆਗੀਆਂ ਵਾਲਾ ਪਹਿਰਾਵਾ ਪਾਈ ਫਿਰਦਿਆਂ ਨੂੰ ਵੇਖ ਕੇ ਭੀ ਨਾਹ ਭੁੱਲ ਜਾਣਾ ਕਿ ਇਹ ਇਸ ਜ਼ਹਰ ਤੋਂ ਬਚੇ ਹੋਏ ਹਨ । ਜੋਗ ਸੰਨਿਆਸ ਆਦਿਕ ਵਾਲਾ) ਧਾਰਮਿਕ ਪਹਿਰਾਵਾ ਪਾਣ ਵਾਲਾ ਮਨੁੱਖ ਬਥੇਰੇ (ਇਹੋ ਜਿਹੇ) ਭੇਖ ਕਰਦਾ ਹੈ, ਪਰ ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਭੀ ਮਨੁੱਖ (ਆਪਣੇ ਅੰਦਰੋਂ) ਹਉਮੈ ਦੂਰ ਨਹੀਂ ਕਰ ਸਕਿਆ । ਜਦੋਂ ਮਨੁੱਖ ਦੁਨੀਆ ਦਾ ਕਾਰ-ਵਿਹਾਰ ਕਰਦਾ ਹੋਇਆ ਹੀ ਆਪਾ-ਭਾਵ ਛੱਡਦਾ ਹੈ, ਤਦੋਂ ਉਹ (ਹਉਮੈ ਤੋਂ) ਖ਼ਲਾਸੀ ਪਾ ਲੈਂਦਾ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ ।੧੪।

ਹੇ ਭਾਈ ! ਆਤਮਕ ਜੀਵਨ ਵਲੋਂ ਬੇ-ਸਮਝੀ (ਇਸ ਨੂੰ) ਮਾਇਆ ਦੀ ਤ੍ਰਿਸ਼ਨਾ (ਕਹਿ ਲਵੋ, ਇਹ ਮਾਇਆ ਦੀ ਤ੍ਰਿਸ਼ਨਾ ਮਨੁੱਖ ਦੇ) ਇਸ ਸਰੀਰ ਨੂੰ (ਅੰਦਰੇ ਅੰਦਰ) ਸਾੜਦੀ ਰਹਿੰਦੀ ਹੈ । ਇਹ ਤ੍ਰਿਸ਼ਨਾ-ਅੱਗ ਉਸ ਮਨੁੱਖ ਦੀ ਬੁੱਝਦੀ ਹੈ ਜਿਹੜਾ ਗੁਰੂ ਦੇ ਸ਼ਬਦ ਨੂੰ ਹਰ ਵੇਲੇ ਹਿਰਦੇ ਵਿਚ ਵਸਾਈ ਰੱਖਦਾ ਹੈ । ਉਸ ਦਾ ਤਨ ਵਿਕਾਰਾਂ ਦੀ ਅੱਗ ਤੋਂ ਬਚਿਆ ਰਹਿੰਦਾ ਹੈ, ਉਸ ਦਾ ਮਨ ਸ਼ਾਂਤ ਰਹਿੰਦਾ ਹੈ, ਉਹ (ਆਪਣੇ ਅੰਦਰੋਂ) ਕ੍ਰੋਧ ਦੂਰ ਕਰ ਲੈਂਦਾ ਹੈ, ਹਉਮੈ ਨੂੰ ਮਾਰ ਕੇ ਉਹ ਮਨੁੱਖ (ਗੁਰ-ਸ਼ਬਦ ਵਿਚ) ਲੀਨ ਰਹਿੰਦਾ ਹੈ ।੧੫।

ਹੇ ਭਾਈ ! ਨਾਨਕ ਇਕ ਬੇਨਤੀ ਕਰਦਾ ਹੈ (ਕਿ) ਮਾਲਕ-ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ । ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ (ਮਾਲਕ ਪ੍ਰਭੂ ਦੀ ਵਡਿਆਈ ਕਰਨ ਦੀ ਦਾਤਿ) ਪ੍ਰਾਪਤ ਕੀਤੀ ਹੈ (ਜਿਸ ਨੇ ਪ੍ਰਾਪਤ ਕੀਤੀ ਹੈ ਉਹ) ਹਰ ਵੇਲੇ ਪਰਮਾਤਮਾ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੧੬।੧।੨੩।

**ਮਾਰੂ ਮਹਲਾ ੩ ॥ ਨਦਰੀ ਭਗਤਾ ਲੈਹੁ ਮਿਲਾਏ ॥ ਭਗਤ ਸਲਾਹਨਿ ਸਦਾ ਲਿਵ ਲਾਏ ॥ ਤਉ ਸਰਣਾਈ ਉਬਰਹਿ ਕਰਤੇ ਆਪੇ ਮੇਲਿ ਮਿਲਾਇਆ ॥੧॥ ਪੂਰੈ ਸਬਦਿ ਭਗਤਿ ਸੁਹਾਈ ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥ ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥੨॥ ਹਉਮੈ ਵਿਚਿ ਸਦ ਜਲੈ ਸਰੀਰਾ ॥ ਕਰਮੁ ਹੋਵੈ ਭੇਟੇ ਗੁਰੁ ਪੂਰਾ ॥ ਅੰਤਰਿ ਅਗਿਆਨੁ ਸਬਦਿ ਬੁਝਾਏ ਸਤਿਗੁਰ ਤੇ ਸੁਖੁ ਪਾਇਆ ॥੩॥ ਮਨਮੁਖੁ ਅੰਧਾ ਅੰਧੁ ਕਮਾਏ ॥ ਬਹੁ ਸੰਕਟ ਜੋਨੀ ਭਰਮਾਏ ॥ ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ ॥੪॥ {ਪੰਨਾ ੧੦੬੮}**

**ਪਦ ਅਰਥ** :—ਨਦਰੀ—ਮਿਹਰ ਦੀ ਨਿਗਾਹ ਨਾਲ । ਲੈਹੁ ਮਿਲਾਏ—ਤੂੰ (ਆਪਣੇ ਨਾਲ) ਮਿਲਾ ਲੈਂਦਾ ਹੈਂ । ਸਲਾਹਹਿ—ਸਿਫ਼ਤਿ-ਸਾਲਾਹ ਕਰਦੇ ਹਨ । ਲਿਵ ਲਾਏ—ਲਿਵ ਲਾਇ, ਸੁਰਤਿ ਜੋੜ ਕੇ । ਤਉ—ਤੇਰੀ । ਉਬਰਹਿ—(ਵਿਕਾਰਾਂ ਤੋਂ) ਬਚਦੇ ਹਨ । ਕਰਤੇ—ਹੇ ਕਰਤਾਰ ।੧।

ਸਬਦਿ—ਸ਼ਬਦ ਦੀ ਰਾਹੀਂ । ਸੁਹਾਈ—ਸੋਹਣੀ ਬਣੀ । ਤੇਰੈ ਮਨਿ—ਤੇਰੇ ਮਨ ਵਿਚ । ਭਾਈ—(ਉਹ ਭਗਤੀ) ਭਾ ਗਈ । ਰਤਾ—ਰੰਗਿਆ ਗਿਆ । ਸਿਉ—ਨਾਲ ।੨।

ਸਦ—ਸਦਾ । ਜਲੈ—ਸੜਦਾ ਹੈ {ਇਕ-ਵਚਨ} । ਕਰਮੁ—ਮਿਹਰ, ਬਖ਼ਸ਼ਸ਼ । ਭੇਟੇ—ਮਿਲਦਾ ਹੈ । ਅੰਤਰਿ—ਅੰਦਰ (-ਵੱਸਦਾ) । ਅਗਿਆਨੁ—ਆਤਮਕ ਜੀਵਨ ਵਲੋਂ ਕੋਰਾ-ਪਨ । ਬੁਝਾਏ—ਮਿਟਾ ਦੇਂਦਾ ਹੈ । ਤੇ—ਤੋਂ ।੩।

ਮਨਮੁਖ—ਆਪਣੇ ਮਨ ਵਲ ਮੂੰਹ ਕਰੀ ਰੱਖਣ ਵਾਲਾ ਮਨੁੱਖ, ਮਨ ਦਾ ਮੁਰੀਦ । ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾ । ਅੰਧੁ—ਅੰਨ੍ਹਿਆਂ ਵਾਲਾ ਕੰਮ । ਸੰਕਟ—ਕਸ਼ਟ । ਭਰਮਾਏ—ਭਟਕਦਾ ਹੈ । ਜੇਵੜਾ—ਫਾਹੀ । ਨ ਕਾਟੈ—ਨਹੀਂ ਕੱਟ ਸਕਦਾ । ਅੰਤੇ—ਅਖ਼ੀਰ ਵੇਲੇ । ਜਮ ਕਾ ਜੇਵੜਾ—ਆਤਮਕ ਮੌਤ ਦੀ ਫਾਹੀ ।੪।

**ਅਰਥ** :—ਹੇ ਕਰਤਾਰ ! ਆਪਣੇ ਭਗਤਾਂ ਨੂੰ ਤੂੰ ਮਿਹਰ ਦੀ ਨਿਗਾਹ ਨਾਲ (ਆਪਣੇ ਚਰਨਾਂ ਵਿਚ) ਜੋੜ ਰੱਖਦਾ ਹੈਂ, (ਇਸ ਵਾਸਤੇ) ਭਗਤ (ਤੇਰੇ ਚਰਨਾਂ ਵਿਚ) ਸੁਰਤਿ ਜੋੜ ਕੇ ਸਦਾ ਤੇਰੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ । ਤੇਰੀ ਸਰਨ ਵਿਚ ਰਹਿ ਕੇ ਉਹ ਵਿਕਾਰਾਂ ਤੋਂ ਬਚੇ ਰਹਿੰਦੇ ਹਨ । ਤੂੰ ਆਪ ਹੀ ਉਹਨਾਂ ਨੂੰ (ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਜੋੜੀ ਰੱਖਦਾ ਹੈਂ ।੧।

ਹੇ ਕਰਤਾਰ ! ਪੂਰੇ (ਗੁਰੂ ਦੇ) ਸ਼ਬਦ ਦੀ ਬਰਕਤਿ ਨਾਲ (ਜਿਸ ਮਨੁੱਖ ਦੇ ਅੰਦਰ ਤੇਰੀ) ਭਗਤੀ ਨਿਖਰ ਆਉਂਦੀ ਹੈ, ਉਸ ਦੇ ਅੰਦਰ ਆਤਮਕ ਆਨੰਦ ਬਣ ਜਾਂਦਾ ਹੈ, (ਉਸ ਮਨੁੱਖ ਦੀ ਭਗਤੀ) ਤੇਰੇ ਮਨ ਵਿਚ ਪਿਆਰੀ ਲੱਗਦੀ ਹੈ । ਉਸ ਮਨੁੱਖ ਦਾ ਮਨ ਉਸ ਦਾ ਤਨ ਤੇਰੀ ਸਦਾ-ਥਿਰ ਸਿਫ਼ਤਿ-ਸਾਲਾਹ ਵਿਚ ਰੰਗਿਆ ਰਹਿੰਦਾ ਹੈ, ਉਹ ਤੇਰੇ ਸਦਾ-ਥਿਰ ਨਾਮ ਨਾਲ ਆਪਣਾ ਚਿੱਤ ਜੋੜ ਰੱਖਦਾ ਹੈ ।੨।

ਹੇ ਭਾਈ ! ਹਉਮੈ (ਦੀ ਅੱਗ) ਵਿਚ (ਮਨੁੱਖ ਦਾ) ਸਰੀਰ (ਅੰਦਰੇ ਅੰਦਰ) ਸਦਾ ਸੜਦਾ ਰਹਿੰਦਾ ਹੈ । (ਜਦੋਂ ਪ੍ਰਭੂ ਦੀ) ਮਿਹਰ ਹੁੰਦੀ ਹੈ ਤਾਂ ਇਸ ਨੂੰ ਪੂਰਾ ਗੁਰੂ ਮਿਲਦਾ ਹੈ । ਉਹ ਮਨੁੱਖ ਆਪਣੇ ਅੰਦਰ-ਵੱਸਦੇ ਅਗਿਆਨ ਨੂੰ ਗੁਰੂ ਦੇ ਸ਼ਬਦ ਨਾਲ ਦੂਰ ਕਰ ਲੈਂਦਾ ਹੈ, ਗੁਰੂ ਪਾਸੋਂ ਉਹ ਆਤਮਕ ਆਨੰਦ ਪ੍ਰਾਪਤ ਕਰਦਾ ਹੈ ।੩।

ਪਰ, ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ ਦੇ ਮੋਹ ਵਿਚ) ਅੰਨ੍ਹਾ ਹੋਇਆ ਰਹਿੰਦਾ ਹੈ, ਉਹ ਸਦਾ ਅੰਨ੍ਹਿਆਂ ਵਾਲਾ ਕੰਮ ਹੀ ਕਰਦਾ ਹੈ (ਔਝੜੇ ਪਿਆ ਰਹਿੰਦਾ ਹੈ) । (ਜੀਵਨ-ਸਫ਼ਰ ਵਿਚ ਸਹੀ ਰਸਤੇ ਤੋਂ ਖੁੰਝ ਕੇ) ਉਹ ਅਨੇਕਾਂ ਕਸ਼ਟ ਸਹਾਰਦਾ ਹੈ, ਤੇ, ਅਨੇਕਾਂ ਜੂਨਾਂ ਵਿਚ ਭਟਕਦਾ ਫਿਰਦਾ ਹੈ । (ਉਹ ਮਨੁੱਖ ਆਪਣੇ ਗਲੋਂ) ਆਤਮਕ ਮੌਤ ਦੀ ਫਾਹੀ ਕਦੇ ਨਹੀਂ ਕੱਟ ਸਕਦਾ । ਅੰਤ ਵੇਲੇ ਭੀ ਉਹ ਬਹੁਤ ਦੁੱਖ ਪਾਂਦਾ ਹੈ ।੪।

**ਆਵਣ ਜਾਣਾ ਸਬਦਿ ਨਿਵਾਰੇ ॥ ਸਚੁ ਨਾਮੁ ਰਖੈ ਉਰ ਧਾਰੇ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ ਹਉਮੈ ਜਾਇ ਸਮਾਇਆ ॥੫॥ ਆਵਣ ਜਾਣੈ ਪਰਜ ਵਿਗੋਈ ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥ ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ ॥੬॥ ਪੰਚ ਦੂਤ ਚਿਤਵਹਿ ਵਿਕਾਰਾ ॥ ਮਾਇਆ ਮੋਹ ਕਾ ਏਹੁ ਪਸਾਰਾ ॥ ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ ॥੭॥ ਬਾਝੁ ਗੁਰੂ ਹੈ ਮੋਹੁ ਗੁਬਾਰਾ ॥ ਫਿਰਿ ਫਿਰਿ ਡੁਬੈ ਵਾਰੋ ਵਾਰਾ ॥ ਸਤਿਗੁਰ ਭੇਟੇ ਸਚੁ ਦ੍ਰਿੜਾਏ ਸਚੁ ਨਾਮੁ ਮਨਿ ਭਾਇਆ ॥੮॥** {ਪੰਨਾ ੧੦੬੮}

**ਪਦ ਅਰਥ** :—ਆਵਣ ਜਾਣਾ—ਜੰਮਣਾ ਮਰਨਾ, ਜਨਮ ਮਰਨ ਦਾ ਗੇੜ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਿਵਾਰੇ—ਦੂਰ ਕਰ ਲੈਂਦਾ ਹੈ । ਸਚੁ ਨਾਮੁ—ਸਦਾ-ਥਿਰ ਹਰਿ-ਨਾਮ । ਉਰ—{ਉਰਸ} ਹਿਰਦਾ । ਧਾਰੇ—ਧਾਰਿ, ਟਿਕਾ ਕੇ । ਮਰੈ—(ਅਪਣੱਤ ਵਲੋਂ) ਮਾਰਦਾ ਹੈ, ਆਪਾ-ਭਾਵ ਦੂਰ ਕਰਦਾ ਹੈ । ਮਨੁ ਮਾਰੇ—ਮਨ ਨੂੰ ਵੱਸ ਵਿਚ ਰੱਖਦਾ ਹੈ । ਜਾਇ—ਦੂਰ ਹੋ ਜਾਂਦੀ ਹੈ ।੫।

ਆਵਣ ਜਾਣੈ—ਜਨਮ ਮਰਨ (ਦੇ ਗੇੜ) ਵਿਚ । ਪਰਜ—ਸ੍ਰਿਸ਼ਟੀ । ਵਿਗੋਈ—ਖ਼ੁਆਰ ਹੁੰਦੀ ਹੈ । ਥਿਰੁ—ਟਿਕਿਆ ਹੋਇਆ । ਅੰਦਰਿ—ਅੰਦਰ, ਹਿਰਦੇ ਵਿਚ । ਸਬਦਿ—ਸ਼ਬਦ ਦੀ ਰਾਹੀਂ । ਜੋਤੀ—ਪਰਮਾਤਮਾ ਦੀ ਜੋਤਿ ਵਿਚ ।੬।

ਪੰਚ ਦੂਤ—(ਕਾਮਾਦਿਕ) ਪੰਜ ਵੈਰੀਆਂ ਦੇ ਕਾਰਨ । ਚਿਤਵਦੇ—(ਜੀਵ) ਚਿਤਵਦੇ ਰਹਿੰਦੇ ਹਨ । ਪਸਾਰਾ—ਖਿਲਾਰਾ । ਮੋਹ ਕਾ ਪਸਾਰਾ—ਹਰ ਪਾਸੇ ਮੋਹ ਦਾ ਪ੍ਰਭਾਵ । ਸੇਵੇ—ਸਰਨ ਪਿਆ ਰਹੇ । ਮੁਕਤੁ—(ਮੋਹ ਦੇ ਪ੍ਰਭਾਵ ਤੋਂ) ਸੁਤੰਤਰ । ਵਸਿ—ਵੱਸ ਵਿਚ ।੭।

ਗੁਬਾਰਾ—ਘੁੱਪ ਹਨੇਰਾ । ਫਿਰਿ ਫਿਰਿ—ਮੁੜ ਮੁੜ । ਵਾਰੋ ਵਾਰਾ—ਬਾਰ ਬਾਰ, ਅਨੇਕਾਂ ਵਾਰੀ । ਸਤਿਗੁਰ ਭੇਟੇ—ਗੁਰੂ ਨੂੰ ਮਿਲ ਪਏ । ਸਚੁ—ਸਦਾ-ਥਿਰ ਹਰਿ-ਨਾਮ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । ਮਨਿ—ਮਨਿ ਵਿਚ । ਭਾਇਆ—ਪਿਆਰਾ ਲੱਗਣ ਲੱਗ ਪੈਂਦਾ ਹੈ ।੮।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਜਨਮ ਮਰਨ ਦਾ ਗੇੜ ਦੂਰ ਕਰ ਲੈਂਦਾ ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਾ-ਭਾਵ ਦੂਰ ਕਰ ਲੈਂਦਾ ਹੈ, ਉਹ ਆਪਣੇ ਮਨ ਨੂੰ ਵੱਸ ਵਿਚ ਕਰ ਲੈਂਦਾ ਹੈ, ਉਸ ਦੀ ਹਉਮੈ ਦੂਰ ਹੋ ਜਾਂਦੀ ਹੈ, ਉਹ ਸਦਾ ਪਰਮਾਤਮਾ ਦੀ ਯਾਦ ਵਿਚ ਲੀਨ ਰਹਿੰਦਾ ਹੈ ।੫।

ਹੇ ਭਾਈ ! ਸ੍ਰਿਸ਼ਟੀ ਜਨਮ ਮਰਨ ਦੇ ਗੇੜ ਵਿਚ ਖ਼ੁਆਰ ਹੁੰਦੀ ਰਹਿੰਦੀ ਹੈ । ਗੁਰੂ ਦੀ ਸਰਨ ਤੋਂ ਬਿਨਾ (ਇਸ ਚੱਕਰ ਵਿਚੋਂ) ਕਿਸੇ ਨੂੰ ਭੀ ਖੁਲ੍ਹੀਰ ਨਹੀਂ ਹੁੰਦੀ । ਜਿਸ ਮਨੁੱਖ ਦੇ ਅੰਦਰ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੀ ਜੋਤਿ ਪਰਗਟ ਹੋ ਪੈਂਦੀ ਹੈ, ਉਸ ਦੇ ਅੰਦਰ ਆਤਮਕ ਆਨੰਦ ਆ ਵੱਸਦਾ ਹੈ, ਉਸ ਦੀ ਜੋਤਿ ਪਰਮਾਤਮਾ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।੬।

ਹੇ ਭਾਈ ! (ਕਾਮਾਦਿਕ) ਪੰਜ ਵੈਰੀਆਂ ਦੇ (ਪ੍ਰਭਾਵ ਦੇ) ਕਾਰਨ (ਜੀਵ ਹਰ ਵੇਲੇ) ਵਿਕਾਰ ਚਿਤਵਦੇ ਰਹਿੰਦੇ ਹਨ । ਹਰ ਪਾਸੇ ਮਾਇਆ ਦੇ ਮੋਹ ਦਾ ਪ੍ਰਭਾਵ ਬਣਿਆ ਹੋਇਆ ਹੈ । ਜਦੋਂ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਤਦੋਂ (ਇਸ ਮੋਹ ਦੇ ਦਬਾਅ ਤੋਂ) ਸੁਤੰਤਰ ਹੁੰਦਾ ਹੈ, (ਕਾਮਾਦਿਕ) ਪੰਜੇ ਵੈਰੀ ਉਸ ਦੇ ਵੱਸ ਵਿਚ ਆ ਜਾਂਦੇ ਹਨ ।੭।

ਹੇ ਭਾਈ ! ਗੁਰੂ ਤੋਂ ਬਿਨਾ (ਮਾਇਆ ਦਾ) ਮੋਹ (ਇਤਨਾ ਪ੍ਰਬਲ ਰਹਿੰਦਾ) ਹੈ (ਕਿ ਮਨੁੱਖ ਦੇ ਜੀਵਨ-ਰਾਹ ਵਿਚ ਆਤਮਕ ਜੀਵਨ ਵਲੋਂ) ਘੁੱਪ ਹਨੇਰਾ (ਬਣਿਆ) ਰਹਿੰਦਾ ਹੈ । ਮਨੁੱਖ ਮੁੜ ਮੁੜ ਅਨੇਕਾਂ ਵਾਰੀ (ਮੋਹ ਦੇ ਸਮੁੰਦਰ ਵਿਚ) ਡੁੱਬਦਾ ਹੈ । ਜਦੋਂ ਮਨੁੱਖ ਗੁਰੂ ਨੂੰ ਮਿਲ ਪੈਂਦਾ ਹੈ, ਤਾਂ ਗੁਰੂ ਸਦਾ-ਥਿਰ ਹਰਿ-ਨਾਮ ਇਸ ਦੇ ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । (ਤਾਂ ਫਿਰ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਇਸ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ।੮।

**ਸਾਚਾ ਦਰੁ ਸਾਚਾ ਦਰਵਾਰਾ ॥ ਸਚੇ ਸੇਵਹਿ ਸਬਦਿ ਪਿਆਰਾ ॥ ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ ॥੯॥ ਘਰੈ ਅੰਦਰਿ ਕੋ ਘਰੁ ਪਾਏ ॥ ਗੁਰ ਕੈ ਸਬਦੇ ਸਹਜਿ ਸੁਭਾਏ ॥ ਓਥੈ ਸੋਗੁ ਵਿਜੋਗੁ ਨ**

**ਵਿਆਪੈ ਸਹਜੇ ਸਹਜਿ ਸਮਾਇਆ ॥੧੦॥ ਦੂਜੈ ਭਾਇ ਦੁਸਟਾ ਕਾ ਵਾਸਾ ॥ ਭਉਦੇ ਫਿਰਹਿ ਬਹੁ ਮੋਹ ਪਿਆਸਾ ॥ ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ ॥੧੧॥ ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥ ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥੧੨॥ {ਪੰਨਾ ੧੦੬੮}**

**ਪਦ ਅਰਥ** :—ਸਾਚਾ—ਸਦਾ ਕਾਇਮ ਰਹਿਣ ਵਾਲਾ । ਦਰੁ—ਦਰਵਾਜ਼ਾ । ਦਰਵਾਰਾ—ਦਰਬਾਰ । ਸੇਵਹਿ—ਸੇਵਾ-ਭਗਤੀ ਕਰਦੇ ਹਨ । ਸੱਚੇ ਸੇਵਹਿ—ਸਦਾ-ਥਿਰ ਪ੍ਰਭੂ ਦੀ ਭਗਤੀ ਕਰਦੇ ਹਨ । ਸਬਦਿ ਪਿਆਰਾ—ਗੁਰੂ ਦੇ ਸ਼ਬਦ ਵਿਚ ਪਿਆਰ ਪਾ ਕੇ । ਧੁਨਿ—ਲਗਨ । ਗਾਵਾ—ਗਾਵਾਂ, ਮੈਂ ਭੀ ਗਾਵਾਂ ।੯।

ਘਰੈ ਅੰਦਰਿ—ਹਿਰਦੇ-ਘਰ ਦੇ ਅੰਦਰ ਹੀ । ਕੋ—ਕੋਈ ਵਿਰਲਾ । ਘਰੁ—ਪਰਮਾਤਮਾ ਦਾ ਟਿਕਾਣਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਏ—ਸੁਭਾਇ, ਪਿਆਰ ਵਿਚ । ਓਥੈ—ਉਸ ਸਹਿਜ-ਅਵਸਥਾ ਵਿਚ । ਸੋਗੁ—ਗ਼ਮ । ਵਿਜੋਗੁ—ਵਿਛੋੜਾ । ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ । ਸਹਜੇ ਸਹਜਿ—ਹਰ ਵੇਲੇ ਸਹਿਜ ਵਿਚ ।੧੦।

ਦੂਜੈ ਭਾਇ—ਹੋਰ ਹੋਰ ਪਿਆਰ ਵਿਚ । ਦੁਸਟ—ਕੁਕਰਮੀ ਬੰਦੇ । ਪਿਆਸਾ—ਤ੍ਰਿਸ਼ਨਾ । ਕੁਸੰਗਤਿ—ਭੈੜੀ ਸੁਹਬਤ ਵਿਚ । ਬਹਹਿ—ਬੈਠਦੇ ਹਨ {ਬਹੁ-ਵਚਨ} । ਦੁਖੋ ਦੁਖੁ—ਹਰ ਵੇਲੇ ਦੁੱਖ ।੧੧।

ਬਾਝਹੁ—ਬਿਨਾ । ਸੰਗਤਿ—ਭਲੀ ਸੁਹਬਤ । ਪਾਰੁ—ਵਿਕਾਰਾਂ ਤੋਂ ਪਾਰਲਾ ਬੰਨਾ । ਸਹਜੇ—ਆਤਮਕ ਅਡੋਲਤਾ ਵਿਚ । ਰਵਹਿ—ਗਾਂਦੇ ਹਨ, ਸਿਮਰਦੇ ਹਨ {ਬਹੁ-ਵਚਨ} । ਜੋਤੀ—ਪਰਮਾਤਮਾ ਦੀ ਜੋਤਿ ਵਿਚ ।੧੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਦਰ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਦਰਬਾਰ ਭੀ ਸਦਾ-ਥਿਰ ਹੈ । ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਪਿਆਰ ਪਾਂਦੇ ਹਨ ਉਹ ਹੀ ਉਸ ਸਦਾ-ਥਿਰ ਪਰਮਾਤਮਾ ਦੀ ਸੇਵਾ-ਭਗਤੀ ਕਰਦੇ ਹਨ । (ਜੇ ਮੇਰੇ ਉਤੇ ਉਸ ਦੀ ਮਿਹਰ ਹੋਵੇ ਤਾਂ) ਮੈਂ (ਭੀ) ਟਿਕਵੀਂ ਲਗਨ ਨਾਲ ਉਸ ਸਦਾ-ਥਿਰ ਪ੍ਰਭੂ ਦੇ ਗੁਣ ਗਾਂਦਾ ਰਹਾਂ । (ਜਿਹੜੇ ਮਨੁੱਖ ਗੁਣ ਗਾਂਦੇ ਹਨ ਉਹ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿੰਦੇ ਹਨ ।੯।

ਹੇ ਭਾਈ ! ਜਿਹੜਾ ਕੋਈ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣੇ ਹਿਰਦੇ-ਘਰ ਵਿਚ ਪਰਮਾਤਮਾ ਦਾ ਟਿਕਾਣਾ ਲੱਭ ਲੈਂਦਾ ਹੈ, ਉਹ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕਿਆ ਰਹਿੰਦਾ ਹੈ । ਉਸ ਅਡੋਲ ਅਵਸਥਾ ਵਿਚ ਟਿਕਿਆਂ ਸੋਗ ਜ਼ੋਰ ਨਹੀਂ ਪਾ ਸਕਦਾ, (ਪ੍ਰਭੂ-ਚਰਨਾਂ ਤੋਂ) ਵਿਛੋੜਾ ਜ਼ੋਰ ਨਹੀਂ ਪਾ ਸਕਦਾ । ਉਹ ਮਨੁੱਖ ਸਦਾ ਹੀ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੧੦।

ਹੇ ਭਾਈ ! ਕੁਕਰਮੀ ਬੰਦੇ (ਪ੍ਰਭੂ ਨੂੰ ਭੁਲਾ ਕੇ) ਹੋਰ ਹੋਰ ਪਿਆਰ ਵਿਚ ਮਨ ਨੂੰ ਜੋੜੀ ਰੱਖਦੇ ਹਨ, ਬੜੇ ਮੋਹ ਬੜੀ ਤ੍ਰਿਸ਼ਨਾ ਦੇ ਕਾਰਨ ਉਹ ਭਟਕਦੇ ਫਿਰਦੇ ਹਨ । (ਕੁਕਰਮੀ ਬੰਦੇ) ਸਦਾ ਭੈੜੀ ਸੁਹਬਤ ਵਿਚ ਬੈਠਦੇ ਹਨ ਤੇ ਦੁੱਖ ਪਾਂਦੇ ਹਨ । ਉਹ ਸਦਾ ਉਹੀ ਕਰਮ ਕਮਾਂਦੇ ਹਨ ਜਿਨ੍ਹਾਂ ਵਿਚੋਂ ਨਿਰਾ ਦੁੱਖ ਹੀ ਦੁੱਖ ਨਿਕਲੇ ।੧੧।

ਹੇ ਭਾਈ ! ਗੁਰੂ ਦੀ ਸਰਨ ਤੋਂ ਬਿਨਾ ਭਲੀ ਸੁਹਬਤ ਨਹੀਂ ਮਿਲ ਸਕਦੀ । ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਮਨੁੱਖ ਕੁਕਰਮਾਂ (ਦੀ ਨਦੀ) ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਜਿਹੜੇ ਮਨੁੱਖ ਦਿਨ ਰਾਤ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹਨਾਂ ਦੀ ਜਿੰਦ ਪਰਮਾਤਮਾ ਦੀ ਜੋਤਿ ਵਿਚ ਲੀਨ ਰਹਿੰਦੀ ਹੈ ।੧੨।

**ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥ ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥ ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ ॥੧੩॥ ਕਾਇਆ ਸੋਧਹਿ ਸਬਦੁ ਵੀਚਾਰਹਿ ॥ ਮੋਹ ਠਗਉਰੀ ਭਰਮੁ ਨਿਵਾਰਹਿ ॥ ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ ॥੧੪॥ ਸਦ ਹੀ ਨੇੜੈ ਦੂਰਿ ਨ ਜਾਣਹੁ ॥ ਗੁਰ ਕੈ ਸਬਦਿ ਨਜੀਕਿ ਪਛਾਣਹੁ ॥ ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ ॥੧੫॥ ਆਪੇ ਕਰਤਾ ਸਚਾ ਸੋਈ ॥ ਆਪੇ ਮਾਰਿ ਜੀਵਾਲੇ ਅਵਰੁ ਨ ਕੋਈ ॥ ਨਾਨਕ ਨਾਮੁ ਮਿਲੈ ਵਡਿਆਈ ਆਪੁ ਗਵਾਇ ਸੁਖੁ ਪਾਇਆ ॥੧੬॥੨॥੨੪॥ {ਪੰਨਾ ੧੦੬੮-੧੦੬੯}**

**ਪਦ ਅਰਥ** :—ਕਾਇਆ—ਸਰੀਰ । ਬਿਰਖ—ਰੁੱਖ । ਪੰਖੀ—ਪੰਛੀ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲੀ ਨਾਮ-ਚੋਗ । ਚੁਗਹਿ—ਚੁਗਦੇ ਹਨ । ਸਬਦਿ—ਸ਼ਬਦ ਵਿਚ । ਉਡਹਿ ਨ—ਬਾਹਰ ਨਹੀਂ ਭਟਕਦੇ । ਨ ਮੂਲੇ—ਬਿਲਕੁਲ ਨਹੀਂ । ਨ ਜਾਹੀ—ਨ ਜਾਹਿ, ਨਾਹ ਜਾਂਦੇ ਹਨ, ਨਾਹ ਮਰਦੇ ਹਨ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ ।੧੩।

ਸੋਧਹਿ—ਸੋਧਦੇ ਹਨ, ਪੜਤਾਲ ਕਰਦੇ ਹਨ । ਠਗਉਰੀ—ਠਗ-ਮੂਰੀ, ਠਗ-ਬੂਟੀ, ਉਹ ਬੂਟੀ ਜਿਸ ਨਾਲ ਠਗ ਲੋਕ ਮੁਸਾਫ਼ਿਰਾਂ ਨੂੰ ਠੱਗਦੇ ਹਨ (ਧਤੂਰਾ ਆਦਿਕ) । ਭਰਮੁ—ਭਟਕਣਾ । ਨਿਵਾਰਹਿ—ਦੂਰ ਕਰਦੇ ਹਨ । ਆਪੇ ਸੁਖਦਾਤਾ—ਸੁਖਾਂ ਦਾ ਦਾਤਾ ਆਪ ਪ੍ਰਭੂ ।੧੪।

ਸਦ—ਸਦਾ । ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਜੀਕਿ—ਨਜ਼ਦੀਕ, ਨੇੜੇ । ਬਿਗਸੈ—ਖਿੜ ਪੈਂਦਾ ਹੈ । ਕਮਲੁ—(ਹਿਰਦਾ-) ਕੌਲ ਫੁੱਲ । ਪਰਗਾਸੈ—ਚਾਨਣ ਕਰਦੀ ਹੈ, ਚਮਕ ਪੈਂਦੀ ਹੈ । ਪਰਗਟੁ—ਪਰਤੱਖ । ਕਰਿ—ਕਰ ਕੇ ।੧੫।

ਕਰਤਾ—ਕਰਤਾਰ । ਸਚਾ—ਸਦਾ ਕਾਇਮ ਰਹਿਣ ਵਾਲਾ । ਮਾਰਿ—ਮਾਰ ਕੇ । ਅਵਰੁ—ਹੋਰ । ਆਪੁ—ਆਪਾ-ਭਾਵ । ਗਵਾਇ—ਦੂਰ ਕਰ ਕੇ ।੧੬।

**ਅਰਥ** :—ਹੇ ਭਾਈ ! (ਜਿਵੇਂ ਰਾਤ-ਬਸੇਰੇ ਲਈ ਪੰਛੀ ਕਿਸੇ ਰੁੱਖ ਉਤੇ ਆ ਟਿਕਦੇ ਹਨ, ਇਸੇ ਤਰ੍ਹਾਂ ਇਹ) ਸਰੀਰ (ਮਾਨੋ) ਰੁੱਖ ਹੈ, (ਇਸ ਸਰੀਰ) ਵਿਚ (ਜੀਵ) ਪੰਛੀ ਦਾ ਨਿਵਾਸ ਹੈ । ਜਿਹੜੇ ਜੀਵ-ਪੰਛੀ ਗੁਰੂ ਦੇ ਸ਼ਬਦ ਵਿਚ ਟਿਕ ਕੇ ਆਤਮਕ ਜੀਵਨ ਦੇਣ ਵਾਲੀ ਨਾਮ-ਚੋਗ ਚੁਗਦੇ ਹਨ, ਉਹ ਬਿਲਕੁਲ ਬਾਹਰ ਨਹੀਂ ਭਟਕਦੇ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ, ਉਹ ਸਦਾ ਪ੍ਰਭੂ-ਚਰਨਾਂ ਵਿਚ ਨਿਵਾਸ ਰੱਖਦੇ ਹਨ ।੧੩।

ਹੇ ਭਾਈ ! ਜਿਹੜੇ ਮਨੁੱਖ (ਆਪਣੇ) ਸਰੀਰ ਦੀ ਪੜਤਾਲ ਕਰਦੇ ਰਹਿੰਦੇ ਹਨ, ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਈ ਰੱਖਦੇ ਹਨ, ਉਹ ਮਨੁੱਖ ਮੋਹ ਦੀ ਠੱਗ-ਬੂਟੀ ਨਹੀਂ ਖਾਂਦੇ, ਉਹ ਮਨੁੱਖ (ਆਪਣੇ ਅੰਦਰੋਂ) ਭਟਕਣਾ ਦੂਰ ਕਰ ਲੈਂਦੇ ਹਨ । ਪਰ, ਹੇ ਭਾਈ ! (ਇਹ) ਕਿਰਪਾ ਸੁਖਾਂ ਦਾ ਦੇਣ ਵਾਲਾ ਪਰਮਾਤਮਾ ਆਪ ਹੀ ਕਰਦਾ ਹੈ, ਉਹ ਆਪ ਹੀ (ਉਹਨਾਂ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਵਿਚ) ਜੋੜਦਾ ਹੈ ।੧੪।

ਹੇ ਭਾਈ ! ਪਰਮਾਤਮਾ ਸਦਾ ਹੀ (ਸਾਡੇ) ਨੇੜੇ ਰਹਿੰਦਾ ਹੈ, ਉਸ ਨੂੰ (ਕਦੇ ਭੀ ਆਪਣੇ ਤੋਂ) ਦੂਰ ਨਾਹ ਸਮਝੋ । ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਨੂੰ ਆਪਣੇ ਅੰਗ-ਸੰਗ ਵੱਸਦਾ ਵੇਖੋ । ਹੇ ਭਾਈ ! (ਜਿਹੜਾ ਮਨੁੱਖ ਪਰਮਾਤਮਾ ਨੂੰ ਆਪਣੇ ਨਾਲ ਵੱਸਦਾ ਵੇਖਦਾ ਹੈ ਉਸ ਦਾ ਹਿਰਦਾ-) ਕੌਲ-ਫੁੱਲ ਖਿੜਿਆ ਰਹਿੰਦਾ ਹੈ, (ਉਸ ਦੇ ਅੰਦਰ ਰੱਬੀ ਜੋਤਿ ਦੀ) ਕਿਰਨ (ਆਤਮਕ ਜੀਵਨ ਦਾ) ਚਾਨਣ ਕਰ ਦੇਂਦੀ ਹੈ । (ਗੁਰੂ ਉਸ ਮਨੁੱਖ ਨੂੰ ਪਰਮਾਤਮਾ) ਪਰਤੱਖ ਕਰ ਕੇ ਵਿਖਾ ਦੇਂਦਾ ਹੈ ।੧੫।

ਹੇ ਨਾਨਕ ! ਉਹ ਕਰਤਾਰ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ, ਉਹ ਆਪ ਹੀ ਮਾਰ ਕੇ ਜਿਵਾਲਦਾ ਹੈ (ਭਾਵ, ਮਾਰਦਾ ਭੀ ਆਪ ਹੀ ਹੈ, ਪੈਦਾ ਭੀ ਕਰਦਾ ਆਪ ਹੀ ਹੈ) । ਉਸ ਤੋਂ ਬਿਨਾ ਕੋਈ ਹੋਰ ਇਸ ਸਮਰਥਾ ਵਾਲਾ ਨਹੀਂ ਹੈ । ਹੇ ਭਾਈ ! ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਮਿਲ ਜਾਂਦਾ ਹੈ ਉਸ ਨੂੰ (ਲੋਕ ਪਰਲੋਕ ਦੀ) ਸੋਭਾ ਮਿਲ ਜਾਂਦੀ ਹੈ । ਉਹ ਮਨੁੱਖ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਕੇ ਆਤਮਕ ਆਨੰਦ ਮਾਣਦਾ ਰਹਿੰਦਾ ਹੈ ।੧੬।੨।੨੪।

**ਮਾਰੂ ਸੋਲਹੇ ਮਹਲਾ ੪**

**ੴ ਸਤਿਗੁਰ ਪ੍ਰਸਾਦਿ ॥ ਸਚਾ ਆਪਿ ਸਵਾਰਣਹਾਰਾ ॥ ਅਵਰ ਨ ਸੂਝਸਿ ਬੀਜੀ ਕਾਰਾ ॥ ਗੁਰਮੁਖਿ ਸਚੁ ਵਸੈ ਘਟ ਅੰਤਰਿ ਸਹਜੇ ਸਚਿ ਸਮਾਈ ਹੇ ॥੧॥ ਸਭਨਾ ਸਚੁ ਵਸੈ ਮਨ ਮਾਹੀ ॥ ਗੁਰ ਪਰਸਾਦੀ ਸਹਜਿ ਸਮਾਹੀ ॥ ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ਗੁਰ ਚਰਣੀ ਚਿਤੁ ਲਾਈ ਹੇ ॥੨॥ ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥ ਸਤਿਗੁਰੁ ਸੇਵੀ ਅਵਰੁ ਨ ਦੂਜਾ ॥ ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ ॥੩॥ ਬਿਨੁ ਸਤਿਗੁਰ ਜੋ ਦੂਜੈ ਲਾਗੇ ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ ॥ ਨਾਨਕ ਤਿਨ ਕੀ ਫਿਰਿ ਗਤਿ ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ ॥੪॥ {ਪੰਨਾ ੧੦੬੯}**

**ਪਦ ਅਰਥ** :—ਸਚਾ—ਸੱਚਾ, ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸਵਾਰਣਹਾਰਾ—ਜੀਵਨ ਸੋਹਣਾ ਬਣਾਣ ਦੀ ਸਮਰਥਾ ਵਾਲਾ । ਬੀਜੀ—ਦੂਜੀ । ਕਾਰਾ—ਕਾਰ, ਕੰਮ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਘਟ ਅੰਤਰਿ—ਹਿਰਦੇ ਵਿਚ । ਸਹਜੇ—ਆਤਮਕ ਅਡੋਲਤਾ ਦੀ ਰਾਹੀਂ । ਸਚਿ—ਸਦਾ-ਥਿਰ ਪ੍ਰਭੂ ।੧।

ਮਾਹੀ—ਮਾਹਿ, ਵਿਚ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ । ਕਰਤ—ਕਰਦਿਆਂ ।੨।

ਗਿਆਨੁ—ਆਤਮਕ ਜੀਵਨ ਦੀ ਸੂਝ । ਸੇਵੀ—ਸੇਵੀਂ, ਮੈਂ ਸੇਵਾ ਕਰਦਾ ਹਾਂ । ਤੇ—ਤੋਂ । ਭਾਈ—ਚੰਗੀ ਲੱਗੀ ਹੈ ।੩।

ਦੂਜੈ—ਹੋਰ ਵਿਚ, ਮਾਇਆ ਵਿਚ । ਭ੍ਰਮਿ—ਭਟਕ ਭਟਕ ਕੇ । ਅਭਾਗੇ—ਮੰਦ-ਭਾਗੀ ਬੰਦੇ । ਨਾਨਕ—ਹੇ ਨਾਨਕ ! ਗਤਿ—ਉੱਚੀ ਆਤਮਕ ਅਵਸਥਾ । ਜਿ—ਜਿਹੜੇ ।੪।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆ ਵੱਸਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ । ਉਸ ਨੂੰ (ਪ੍ਰਭੂ ਦੀ ਯਾਦ ਤੋਂ ਬਿਨਾ) ਹੋਰ ਕੋਈ ਦੂਜੀ ਕਾਰ ਨਹੀਂ ਸੁੱਝਦੀ । ਪਰ, ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਹੀ ਉਸ ਦਾ ਜੀਵਨ ਸੋਹਣਾ ਬਣਾਣ ਦੀ ਸਮਰਥਾ ਰੱਖਦਾ ਹੈ ।੧।

ਹੇ ਭਾਈ ! (ਉਂਞ ਤਾਂ) ਸਦਾ-ਥਿਰ ਪ੍ਰਭੂ ਸਭ ਜੀਵਾਂ ਦੇ ਮਨ ਵਿਚ ਵੱਸਦਾ ਹੈ, ਪਰ ਗੁਰੂ ਦੀ ਕਿਰਪਾ ਦੀ ਰਾਹੀਂ ਹੀ (ਜੀਵ) ਆਤਮਕ ਅਡੋਲਤਾ ਵਿਚ (ਟਿਕ ਕੇ ਪ੍ਰਭੂ ਵਿਚ) ਲੀਨ ਹੁੰਦੇ ਹਨ । ਗੁਰੂ ਨੂੰ ਹਰ ਵੇਲੇ ਯਾਦ ਕਰਦਿਆਂ ਮਨੁੱਖ ਆਤਮਕ ਆਨੰਦ ਮਾਣਦਾ ਹੈ, ਗੁਰੂ ਦੇ ਚਰਨਾਂ ਵਿਚ ਚਿੱਤ ਜੋੜੀ ਰੱਖਦਾ ਹੈ ।੨।

ਹੇ ਭਾਈ ! ਗੁਰੂ ਆਤਮਕ ਜੀਵਨ ਦੀ ਸੂਝ (ਦੇਣ ਵਾਲਾ) ਹੈ, ਗੁਰੂ (ਪਰਮਾਤਮਾ ਦੀ) ਭਗਤੀ (ਸਿਖਾਣ ਵਾਲਾ) ਹੈ । ਮੈਂ ਤਾਂ ਗੁਰੂ ਦੀ ਹੀ ਸਰਨ ਪੈਂਦਾ ਹਾਂ, ਕੋਈ ਹੋਰ ਦੂਜਾ (ਮੈਂ ਆਪਣੇ ਮਨ ਵਿਚ) ਨਹੀਂ (ਲਿਆਉਂਦਾ) । ਮੈਂ ਗੁਰੂ ਪਾਸੋਂ ਸ੍ਰੇਸ਼ਟ ਨਾਮ-ਧਨ ਲੱਭਾ ਹੈ, ਮੈਨੂੰ ਗੁਰੂ ਦੀ (ਦੱਸੀ) ਸੇਵਾ ਹੀ ਪਿਆਰੀ ਲੱਗਦੀ ਹੈ ।੩।

ਹੇ ਭਾਈ ! ਜਿਹੜੇ ਮਨੁੱਖ ਗੁਰੂ ਨੂੰ ਛੱਡ ਕੇ ਹੋਰ ਪਾਸੇ ਲੱਗਦੇ ਹਨ, ਉਹ ਮੰਦ-ਭਾਗੀ ਮਨੁੱਖ ਭਟਕਣਾ ਵਿਚ ਪੈ ਕੇ ਆਤਮਕ ਮੌਤ ਸਹੇੜਦੇ ਹਨ, ਉਹ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਹੇ ਨਾਨਕ ! (ਆਖ—) ਉਹਨਾਂ ਮਨੁੱਖਾਂ ਦੀ ਹੀ ਫਿਰ ਉੱਚੀ ਆਤਮਕ ਅਵਸਥਾ ਬਣਦੀ ਹੈ ਜਿਹੜੇ ਗੁਰੂ ਦੀ ਸਰਨ ਪੈਂਦੇ ਹਨ ।੪।

**ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥ ਸਤਿਗੁਰ ਤੇ ਮਾਗਉ ਨਾਮੁ ਅਜਾਚੀ ॥ ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਰਖਿ ਲੇਵਹੁ ਗੁਰ ਸਰਣਾਈ ਹੇ ॥੫॥ ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥ ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥੬॥ ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥ ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥ ਬਿਨੁ ਸਤਿਗੁਰ ਕੋ ਸੀਝੈ ਨਾਹੀ ਗੁਰ ਚਰਣੀ ਚਿਤੁ ਲਾਈ ਹੇ ॥੭॥ ਜਿਸੁ ਭਾਵੈ ਤਿਸੁ ਆਪੇ ਦੇਇ ॥ ਗੁਰਮੁਖਿ ਨਾਮੁ ਪਦਾਰਥੁ ਲੇਇ ॥ ਆਪੇ ਕ੍ਰਿਪਾ ਕਰੇ ਨਾਮੁ ਦੇਵੈ ਨਾਨਕ ਨਾਮਿ ਸਮਾਈ ਹੇ ॥੮॥ {ਪੰਨਾ ੧੦੬੯}**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਾਚੀ—ਸਦਾ ਟਿਕੀ ਰਹਿਣ ਵਾਲੀ । ਤੇ—ਤੋਂ, ਪਾਸੋਂ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਅਚਾਜੀ—ਜਿਹੜਾ ਜਾਚਿਆ ਨਾਹ ਜਾ ਸਕੇ, ਜਿਸ ਦੀ ਕੀਮਤਿ ਦਾ ਅੰਦਾਜ਼ਾ ਨਾਹ ਲੱਗ ਸਕੇ, ਅਮੋਲਕ ।੫।

ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਚੁਆਇਆ—ਨਾਮ-ਰਸ ਪੈਦਾ ਕਰਨ ਵਿਚ ਸਹਾਇਤਾ ਕੀਤੀ । ਦਸਵੈ ਦੁਆਰਿ—ਦਸਵੇਂ ਦੁਆਰ ਵਿਚ, ਦਿਮਾਗ਼ ਵਿਚ, ਸੋਚ-ਮੰਡਲ ਵਿਚ । ਤਹ—ਉਸ ਆਤਮਕ ਅਵਸਥਾ ਵਿਚ । ਅਨਹਦ—ਬਿਨਾ ਵਜਾਏ ਵੱਜਣ ਵਾਲੇ । ਸਬਦ ਵਜਹਿ—ਸ਼ਬਦ ਵੱਜਦੇ ਹਨ, ਪੰਜ ਸ਼ਬਦ ਵੱਜਦੇ ਹਨ, ਪੰਜ ਕਿਸਮਾਂ ਦੇ ਸਾਜ਼ ਵਜਦੇ ਹਨ । ਧੁਨਿ—ਸੁਰ, ਆਤਮਕ ਸੁਰ, ਆਤਮਕ ਆਨੰਦ । ਧੁਨਿ ਬਾਣੀ—ਸਿਫ਼ਤਿ-ਸਾਲਾਹ ਦੀ ਬਾਣੀ ਤੋਂ ਪੈਦਾ ਹੋਇਆ ਆਤਮਕ ਆਨੰਦ । ਸਹਜੇ ਸਹਜਿ—ਹਰ ਵੇਲੇ ਆਤਮਕ ਅਡੋਲਤਾ ਵਿਚ ।੬।

ਕਰਤੈ—ਕਰਤਾਰ ਨੇ । ਧੁਰਿ—ਧੁਰ ਤੋਂ । ਲਿਖਿ—(ਕੀਤੇ ਕਰਮਾਂ ਅਨੁਸਾਰ) ਲਿਖ ਕੇ । ਅਨਦਿਨੁ—ਹਰ ਰੋਜ਼, ਹਰ ਵੇਲੇ । ਕਰਤ—ਕਰਦਿਆਂ, ਯਾਦ ਕਰਦਿਆਂ । ਵਿਹਾਈ (ਉਮਰ) ਬੀਤਦੀ ਹੈ । ਕੋ—ਕੋਈ ਮਨੁੱਖ । ਸੀਝੈ—ਕਾਮਯਾਬ ਹੁੰਦਾ । ਲਾਈ—ਲਾਇ ।੭।

ਜਿਸੁ ਭਾਵੈ—ਜੋ ਤਿਸੁ ਭਾਵੈ, ਜਿਹੜਾ ਮਨੁੱਖ ਉਸ ਨੂੰ ਚੰਗਾ ਲੱਗਦਾ ਹੈ । ਦੇਇ—ਦੇਂਦਾ ਹੈ । ਲੇਇ—ਲੈਂਦਾ ਹੈ । ਨਾਮਿ—ਨਾਮ ਵਿਚ । ਸਮਾਈ—ਲੀਨ ਰਹਿੰਦਾ ਹੈ ।੮।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਦੀ ਪ੍ਰਭੂ ਨਾਲ ਪ੍ਰੀਤ ਪੱਕੀ ਹੁੰਦੀ ਹੈ । (ਉਹ ਹਰ ਵੇਲੇ ਇਉਂ ਅਰਦਾਸ ਕਰਦਾ ਰਹਿੰਦਾ ਹੈ—) ਮੈਂ ਗੁਰੂ ਪਾਸੋਂ (ਤੇਰਾ) ਅਮੋਲਕ ਨਾਮ ਮੰਗਦਾ ਹਾਂ । ਹੇ ਹਰੀ ! ਦਇਆਵਾਨ ਹੋ, ਕਿਰਪਾ ਕਰ । ਮੈਨੂੰ ਸਦਾ ਗੁਰੂ ਦੀ ਸਰਨ ਵਿਚ ਰੱਖ ।੫।

ਹੇ ਭਾਈ ! ਗੁਰੂ (ਜਿਸ ਮਨੁੱਖ ਦੇ ਹਿਰਦੇ ਵਿਚ) ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੈਦਾ ਕਰਦਾ ਹੈ, (ਪਰਮਾਤਮਾ) ਉਸ ਦੇ ਸੋਚ-ਮੰਡਲ ਵਿਚ ਪਰਗਟ ਹੋ ਜਾਂਦਾ ਹੈ । ਉਸ ਅਵਸਥਾ ਵਿਚ ਉਸ ਮਨੁੱਖ ਦੇ ਅੰਦਰ

ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ (ਇਉਂ) ਆਤਮਕ ਆਨੰਦ ਪੈਦਾ ਹੁੰਦਾ ਹੈ (ਜਿਵੇਂ, ਮਾਨੋ, ਉਥੇ) ਪੰਜ ਕਿਸਮਾਂ ਦੇ ਸਾਜ਼ ਵੱਜ ਰਹੇ ਹਨ । ਉਹ ਮਨੁੱਖ ਹਰ ਵੇਲੇ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੬।

ਪਰ, ਹੇ ਭਾਈ ! (ਆਤਮਕ ਆਨੰਦ ਦੀ ਇਹ ਦਾਤਿ ਉਹਨਾਂ ਨੂੰ ਮਿਲਦੀ ਹੈ) ਜਿਨ੍ਹਾਂ ਦੇ ਭਾਗਾਂ ਵਿਚ ਕਰਤਾਰ ਨੇ ਧੁਰ ਦਰਗਾਹੋਂ ਲਿਖ ਕੇ ਰੱਖ ਦਿੱਤੀ ਹੈ । ਉਹਨਾਂ ਦੀ ਉਮਰ ਸਦਾ ਗੁਰੂ ਨੂੰ ਯਾਦ ਕਰਦਿਆਂ ਬੀਤਦੀ ਹੈ । ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਕੋਈ ਮਨੁੱਖ (ਜ਼ਿੰਦਗੀ ਵਿਚ) ਕਾਮਯਾਬ ਨਹੀਂ ਹੁੰਦਾ । ਤੂੰ ਸਦਾ ਗੁਰੂ ਦੇ ਚਰਨਾਂ ਵਿਚ ਆਪਣਾ ਚਿੱਤ ਜੋੜੀ ਰੱਖ ।੭।

ਹੇ ਭਾਈ ! ਜਿਹੜਾ ਜੀਵ ਉਸ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ ਉਸ ਨੂੰ ਉਹ ਆਪ ਹੀ (ਨਾਮ ਦੀ ਦਾਤਿ) ਦੇਂਦਾ ਹੈ । ਉਹ ਮਨੁੱਖ ਗੁਰੂ ਦੀ ਰਾਹੀਂ ਇਹ ਕੀਮਤੀ ਨਾਮ ਹਾਸਲ ਕਰਦਾ ਹੈ । ਹੇ ਨਾਨਕ ! (ਆਖ—) ਜਿਸ ਉਤੇ ਉਹ ਪ੍ਰਭੂ ਕਿਰਪਾ ਕਰਦਾ ਹੈ ਉਸ ਨੂੰ ਆਪਣਾ ਨਾਮ ਦੇਂਦਾ ਹੈ । ਉਹ ਮਨੁੱਖ ਨਾਮ ਵਿਚ ਲੀਨ ਰਹਿੰਦਾ ਹੈ ।੮।

**ਗਿਆਨ ਰਤਨੁ ਮਨਿ ਪਰਗਟੁ ਭਇਆ ॥ ਨਾਮੁ ਪਦਾਰਥੁ ਸਹਜੇ ਲਹਿਆ ॥ ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ ॥੯॥ ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ ॥ ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ ॥ ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ ਮਿਲੈ ਸੁਖੁ ਪਾਈ ਹੇ ॥੧੦॥ ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ ॥ ਚਹੁ ਜੁਗਿ ਨਿਰਮਲੁ ਹਛਾ ਲੋਇ ॥ ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ ॥੧੧॥ ਗੁਰਮੁਖਿ ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥੧੨॥ {ਪੰਨਾ ੧੦੬੯}**

**ਪਦ ਅਰਥ** :—ਗਿਆਨ—ਆਤਮਕ ਜੀਵਨ ਦੀ ਸੂਝ । ਮਨਿ—ਮਨ ਵਿਚ । ਸਹਜੇ—ਆਤਮਕ ਅਡੋਲਤਾ ਵਿਚ । ਗੁਰ ਤੇ—ਗੁਰੂ ਪਾਸੋਂ । ਸਦ—ਸਦਾ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ ।੯।

ਸੂਰੁ—ਸੂਰਜ । ਨਿਸਿ ਅੰਧਿਆਰਾ—ਰਾਤ ਦਾ ਹਨੇਰਾ । ਗੁਰ ਰਤਨਿ ਆਪਾਰਾ—ਗੁਰੂ ਦੇ ਬੇਅੰਤ ਕੀਮਤੀ (ਗਿਆਨ) ਰਤਨ ਨਾਲ । ਅਤਿ ਭਾਰੀ—ਬਹੁਤ ਹੀ ਕੀਮਤੀ । ਕਰਮਿ—ਮਿਹਰ ਨਾਲ । ਮਿਲੈ—ਮਿਲਦਾ ਹੈ {ਇਕ-ਵਚਨ} ।੧੦।

ਸੋਇ—ਸੋਭਾ । ਪ੍ਰਗਟਿ—ਖਿੱਲਰੀ । ਚਹੁ ਜੁਗਿ—ਚਾਰ-ਜੁਗੀ ਸਮੇ ਵਿਚ, ਸਦਾ ਲਈ । ਲੋਇ—ਜਗਤ ਵਿਚ । ਨਾਮੇ ਨਾਮਿ—ਨਾਮਿ ਹੀ ਨਾਮਿ, ਹਰ ਵੇਲੇ ਨਾਮ ਵਿਚ । ਰਤੇ—ਰੰਗੇ ਹੋਏ ਨੇ । ਲਿਵ—ਲਗਨ ।੧੧।

ਗੁਰਮੁਖਿ—ਗੁਰੂ ਦੀ ਰਾਹੀਂ । ਸਹਜੇ—ਆਤਮਕ ਅਡੋਲਤਾ ਵਿਚ ਹੀ । ਨਾਮਿ—ਨਾਮ ਵਿਚ । ਸਮਾਇ—ਸਮਾ ਕੇ । ਸਮਾਵੈ—ਸਮਾਇਆ ਰਹਿੰਦਾ ਹੈ ।੧੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਆਤਮਕ ਜੀਵਨ ਦੀ ਸ੍ਰੇਸ਼ਟ ਸੂਝ ਉੱਘੜ ਪਈ, ਉਸ ਨੇ ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦਾ ਕੀਮਤੀ ਨਾਮ ਲੱਭ ਲਿਆ । ਪਰ ਇਹ ਵਡਿਆਈ ਗੁਰੂ ਪਾਸੋਂ (ਹੀ) ਮਿਲਦੀ ਹੈ । ਮੈਂ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ ।੯।

ਹੇ ਭਾਈ ! (ਜਿਵੇਂ ਜਦੋਂ) ਸੂਰਜ ਚੜ੍ਹਦਾ ਹੈ (ਤਦੋਂ) ਰਾਤ ਦਾ ਹਨੇਰਾ ਮਿਟ ਜਾਂਦਾ ਹੈ, (ਇਸੇ ਤਰ੍ਹਾਂ) ਗੁਰੂ ਦੇ ਬੇਅੰਤ ਕੀਮਤੀ ਗਿਆਨ-ਰਤਨ ਨਾਲ ਅਗਿਆਨ-ਹਨੇਰਾ ਦੂਰ ਹੋ ਜਾਂਦਾ ਹੈ । ਹੇ ਭਾਈ ! ਗੁਰੂ ਦਾ (ਦਿੱਤਾ ਹੋਇਆ) 'ਗਿਆਨ ਰਤਨ' ਬਹੁਤ ਹੀ ਕੀਮਤੀ ਹੈ । ਪਰਮਾਤਮਾ ਦੀ ਮਿਹਰ ਨਾਲ ਜਿਸ ਨੂੰ ਇਹ ਮਿਲਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ ।੧੦।

ਹੇ ਭਾਈ ! ਗੁਰੂ ਦੀ ਰਾਹੀਂ ਜਿਸ ਨੂੰ ਹਰਿ-ਨਾਮ ਪ੍ਰਾਪਤ ਹੁੰਦਾ ਹੈ, ਉਸ ਦੀ ਸੋਭਾ ਖਿੱਲਰ ਜਾਂਦੀ ਹੈ, ਉਹ ਸਦਾ ਲਈ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ, ਉਹ ਸਾਰੇ ਜਗਤ ਵਿਚ ਹੱਛਾ ਮੰਨਿਆ ਜਾਂਦਾ ਹੈ । ਹੇ ਭਾਈ ! ਹਰ ਵੇਲੇ ਹਰਿ-ਨਾਮ ਵਿਚ ਰੰਗੇ ਰਹਿਣ ਕਰਕੇ ਉਹ ਸੁਖ ਮਾਣਦਾ ਹੈ, ਉਹ ਹਰਿ-ਨਾਮ ਵਿਚ ਹਰ ਵੇਲੇ ਸੁਰਤਿ ਜੋੜੀ ਰੱਖਦਾ ਹੈ ।੧੧।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੀ ਰਾਹੀਂ ਹਰਿ-ਨਾਮ ਹਾਸਲ ਹੁੰਦਾ ਹੈ, ਉਹ ਜਾਗਦਾ ਸੁੱਤਾ ਹਰ ਵੇਲੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ (ਆਤਮਕ ਅਡੋਲਤਾ ਵਿਚ ਜਾਗਦਾ ਹੈ ਆਤਮਕ ਅਡੋਲਤਾ ਵਿਚ ਸੌਂਦਾ ਹੈ) । ਹੇ ਨਾਨਕ ! ਗੁਰੂ ਦੀ ਰਾਹੀਂ ਨਾਮ ਵਿਚ ਲੀਨ ਹੋ ਕੇ ਉਹ ਮਨੁੱਖ (ਪਰਮਾਤਮਾ ਵਿਚ) ਲੀਨ ਰਹਿੰਦਾ ਹੈ, ਉਹ ਹਰ ਵੇਲੇ ਹਰਿ-ਨਾਮ ਹੀ ਸਿਮਰਦਾ ਹੈ ।੧੨।

**ਭਗਤਾ ਮੁਖਿ ਅੰਮ੍ਰਿਤ ਹੈ ਬਾਣੀ ॥ ਗੁਰਮੁਖਿ ਹਰਿ ਨਾਮੁ ਆਖਿ ਵਖਾਣੀ ॥ ਹਰਿ ਹਰਿ ਕਰਤ ਸਦਾ ਮਨੁ ਬਿਗਸੈ ਹਰਿ ਚਰਣੀ ਮਨੁ ਲਾਈ ਹੇ ॥੧੩॥ ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ ॥ ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥ ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਸਤਿਗੁਰ ਕੀ ਸੇਵਾ ਲਾਈ ਹੇ ॥੧੪॥ ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ ॥ ਸਰਬੇ ਰਵਿ ਰਹਿਆ ਸੁਖਦਾਤਾ ॥ ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ ॥੧੫॥ ਜਿਨ ਕਉ ਆਦਿ ਮਿਲੀ ਵਡਿਆਈ ॥ ਸਤਿਗੁਰੁ ਮਨਿ ਵਸਿਆ ਲਿਵ ਲਾਈ ॥ ਆਪਿ ਮਿਲਿਆ ਜਗਜੀਵਨੁ ਦਾਤਾ ਨਾਨਕ ਅੰਕਿ ਸਮਾਈ ਹੇ ॥੧੬॥੧॥ {ਪੰਨਾ ੧੦੭੦}**

**ਪਦ ਅਰਥ** :—ਮੁਖਿ—ਮੂੰਹ ਵਿਚ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਬਾਣੀ । ਗੁਰਮੁਖਿ—ਗੁਰੂ ਦੀ ਰਾਹੀਂ । ਆਖਿ—ਆਖ ਕੇ, ਉਚਾਰ ਕੇ । ਵਖਾਣੀ—ਵਿਆਖਿਆ ਕੀਤੀ ਹੈ । ਕਰਤ—ਕਰਦਿਆਂ । ਬਿਗਸੈ—ਖਿੜਿਆ ਰਹਿੰਦਾ ਹੈ ।੧੩।

ਹਮ—ਅਸੀ ਜੀਵ । ਅਗਿਆਨ—ਗਿਆਨ-ਹੀਣ । ਗਿਆਨੁ—ਆਤਮਕ ਜੀਵਨ ਦੀ ਸੂਝ । ਤੇ—ਤੋਂ ਪਾਸੋਂ । ਮਾਹੀ—ਵਿਚ ।੧੪।

ਜਿਨਿ—ਜਿਸ (ਮਨੁੱਖ) ਨੇ । ਤਿਨਿ—ਉਸ (ਮਨੁੱਖ) ਨੇ {ਇਕ-ਵਚਨ} । ਸਰਬੈ—ਸਭਨਾਂ ਵਿਚ । ਰਵਿ ਰਹਿਆ—ਵਿਆਪਕ ਹੈ । ਆਤਮੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ । ਚੀਨਿ—ਪੜਤਾਲ ਕੇ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੧੫।

ਜਿਨ—{ਬਹੁ-ਵਚਨ} । ਆਦਿ—ਧੁਰ ਤੋਂ । ਮਨਿ—ਮਨ ਵਿਚ । ਲਿਵ—ਲਗਨ । ਜਗਜੀਵਨੁ—ਜਗਤ ਦਾ ਜੀਵਨ, ਜਗਤ ਦਾ ਆਸਰਾ । ਅੰਕਿ—ਅੰਕ ਵਿਚ, ਗੋਦ ਵਿਚ ।੧੬।

**ਅਰਥ** :—ਹੇ ਭਾਈ ! ਭਗਤਾਂ ਦੇ ਮੂੰਹ ਵਿਚ (ਗੁਰੂ ਦੀ ਆਤਮਕ ਜੀਵਨ ਦੇਣ ਵਾਲੀ ਬਾਣੀ ਟਿਕੀ ਰਹਿੰਦੀ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦਾ ਨਾਮ (ਆਪ) ਉਚਾਰ ਕੇ (ਹੋਰਨਾਂ ਨੂੰ ਭੀ) ਸੁਣਾਂਦਾ ਹੈ । ਪਰਮਾਤਮਾ ਦਾ ਨਾਮ ਸਿਮਰਦਿਆਂ ਉਸ ਦਾ ਮਨ ਸਦਾ ਖਿੜਿਆ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਆਪਣਾ ਮਨ ਜੋੜੀ ਰੱਖਦਾ ਹੈ ।੧੩।

ਹੇ ਪ੍ਰਭੂ ! ਅਸੀ ਜੀਵ ਮੂਰਖ ਹਾਂ, ਅੰਞਾਣ ਹਾਂ, ਸਾਨੂੰ ਆਤਮਕ ਜੀਵਨ ਦੀ ਕੁਝ ਭੀ ਸੂਝ ਨਹੀਂ ਹੈ । ਗੁਰੂ ਪਾਸੋਂ (ਇਹ) ਸਮਝ ਮਨ ਵਿਚ ਪੈਂਦੀ ਹੈ । ਹੇ ਪ੍ਰਭੂ ! ਦਇਆਵਾਨ ਹੋ, ਮਿਹਰ ਕਰ, (ਸਾਨੂੰ) ਗੁਰੂ ਦੀ ਸੇਵਾ ਵਿਚ ਲਾਈ ਰੱਖ ।੧੪।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਨਾਲ ਸਾਂਝ ਪਾ ਲਈ, ਉਸ ਨੇ ਇਕ ਪਰਮਾਤਮਾ ਨੂੰ (ਇਉਂ) ਪਛਾਣ ਲਿਆ ਕਿ ਉਹ ਸੁਖਦਾਤਾ ਪ੍ਰਭੂ ਸਭਨਾਂ ਵਿਚ ਵੱਸ ਰਿਹਾ ਹੈ । ਉਸ ਮਨੁੱਖ ਨੇ ਆਪਣੇ ਜੀਵਨ ਨੂੰ ਪੜਤਾਲ ਕੇ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਕਰ ਲਿਆ । ਉਸ ਦੀ ਸੁਰਤਿ ਪਰਮਾਤਮਾ ਦੀ ਸੇਵਾ-ਭਗਤੀ ਵਿਚ ਟਿਕੀ ਰਹਿੰਦੀ ਹੈ ।੧੫।

ਹੇ ਭਾਈ ! ਜਿਨ੍ਹਾਂ ਨੂੰ ਧੁਰ ਦਰਗਾਹ ਤੋਂ ਇੱਜ਼ਤ ਮਿਲਦੀ ਹੈ, ਉਹਨਾਂ ਦੇ ਮਨ ਵਿਚ ਗੁਰੂ ਵੱਸਿਆ ਰਹਿੰਦਾ ਹੈ । ਉਹ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਦੇ ਹਨ । ਹੇ ਨਾਨਕ ! (ਆਖ—) ਉਹਨਾਂ ਨੂੰ ਜਗਤ ਦਾ ਸਹਾਰਾ ਦਾਤਾਰ ਆਪ ਆ ਮਿਲਦਾ ਹੈ, ਉਹ ਪ੍ਰਭੂ ਦੀ ਗੋਦ ਵਿਚ (ਪ੍ਰਭੂ-ਚਰਨਾਂ ਵਿਚ) ਸਮਾਏ ਰਹਿੰਦੇ ਹਨ ।੧੬।੧।

**ਮਾਰੂ ਮਹਲਾ ੪ ॥ ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥ ਸਰਬੇ ਰਵਿ ਰਹਿਆ ਘਟ ਵਾਸੀ ॥ ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥੧॥ ਜਾ ਕਉ ਰਾਖੈ ਹਰਿ ਰਾਖਣਹਾਰਾ ॥ ਤਾ ਕਉ ਕੋਇ ਨ ਸਾਕਸਿ ਮਾਰਾ ॥ ਸੋ ਐਸਾ ਹਰਿ ਸੇਵਹੁ ਸੰਤਹੁ ਜਾ ਕੀ ਊਤਮ ਬਾਣੀ ਹੇ ॥੨॥ ਜਾ ਜਾਪੈ ਕਿਛੁ ਕਿਥਾਊ ਨਾਹੀ ॥ ਤਾ ਕਰਤਾ ਭਰਪੂਰਿ ਸਮਾਹੀ ॥ ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ ॥੩॥ ਜੋ ਜੀਆ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ ॥ ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ ਦਾਣੀ ਹੇ ॥੪॥ {ਪੰਨਾ ੧੦੭੦}**

**ਪਦ ਅਰਥ** :—ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ ਇੰਦ੍ਰੇ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੈ । ਅਬਿਨਾਸੀ—ਨਾਸ-ਰਹਿਤ । ਸਰਬੇ—ਸਭਨਾਂ ਵਿਚ {ਸਵ.ਲ} । ਘਟ ਵਾਸੀ—ਸਭ ਸਰੀਰਾਂ ਵਿਚ ਵਾਸ ਰੱਖਣ ਵਾਲਾ । ਤਿਸਹਿ—ਤਿਸੁ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੂ ਉੱਡ ਗਿਆ ਹੈ} । ਸਰੇਵਹੁ—ਸਿਮਰੋ । ਪ੍ਰਾਣੀ—ਹੇ ਪ੍ਰਾਣੀ ! ।੧।

ਰਾਖਣਹਾਰਾ—ਰੱਖਣ ਦੀ ਸਮਰੱਥਾ ਵਾਲਾ । ਸਾਕਸਿ ਮਾਰਾ—ਮਾਰ ਸਕਦਾ । ਸੰਤਹੁ—ਹੇ ਸੰਤ ਜਨੋ ! ਊਤਮ—(ਜੀਵਨ ਨੂੰ) ਉੱਚਾ ਬਣਾ ਦੇਣ ਵਾਲੀ ।੨।

ਜਾ—ਜਦੋਂ । ਜਾਪੈ—ਇਹ ਸਮਝ ਆਉਂਦੀ ਹੈ ਕਿ । ਕਿਥਾਊ—ਕਿਤੇ ਭੀ । ਕਰਤਾ—ਕਰਤਾਰ । ਫੁਨਿ—ਮੁੜ । ਕੀਤੋਨੁ—ਉਸ (ਕਰਤਾਰ) ਨੇ ਕਰ ਦਿੱਤਾ । ਚੋਜ—ਕੌਤਕ, ਖੇਲ । ਵਿਡਾਣੀ—ਅਸਚਰਜ ।੩।

ਵੇਦਨ—{ਵੇਦਨਾ} ਦੁੱਖ, ਪੀੜ । ਕੈ—ਤੋਂ । ਹਉ—ਹਉਂ, ਮੈਂ । ਜਨ—ਹੇ ਜਨ ! ਹੇ ਭਾਈ ! ਦਾਣੀ—ਦਾਨੀ, ਦਾਤਾ ।੪।

**ਅਰਥ** :—ਹੇ ਭਾਈ ! ਪਰਮਾਤਮਾ ਅਪਹੁੰਚ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਸਦਾ ਹੀ ਨਾਸ ਰਹਿਤ ਹੈ, ਸਭ ਜੀਵਾਂ ਵਿਚ ਵਿਆਪਕ ਹੈ, ਸਭ ਸਰੀਰਾਂ ਵਿਚ ਵੱਸਣ ਵਾਲਾ ਹੈ । ਉਸ ਤੋਂ ਬਿਨਾ ਹੋਰ ਕੋਈ ਦਾਤਾ ਨਹੀਂ ਹੈ । ਹੇ ਪ੍ਰਾਣੀ ! ਉਸੇ ਪਰਮਾਤਮਾ ਦਾ ਸਿਮਰਨ ਕਰਿਆ ਕਰੋ ।੧।

ਹੇ ਭਾਈ ! ਬਚਾਣ ਦੀ ਸਮਰਥਾ ਵਾਲਾ ਪਰਮਾਤਮਾ ਜਿਸ (ਮਨੁੱਖ) ਦੀ ਰੱਖਿਆ ਕਰਦਾ ਹੈ, ਉਸ ਨੂੰ ਕੋਈ ਮਾਰ ਨਹੀਂ ਸਕਦਾ । ਹੇ ਸੰਤ ਜਨੋ ! ਉਸ ਪਰਮਾਤਮਾ ਦੀ ਸੇਵਾ-ਭਗਤੀ ਕਰਿਆ ਕਰੋ । ਉਸ ਦੀ ਸਿਫ਼ਤਿ-ਸਾਲਾਹ ਦੀ ਬਾਣੀ ਜੀਵਨ ਨੂੰ ਉੱਚਾ ਕਰ ਦੇਂਦੀ ਹੈ ।੨।

ਹੇ ਭਾਈ ! ਜਦੋਂ ਇਹ ਸਮਝ ਆ ਜਾਂਦੀ ਹੈ ਕਿ ਕਿਤੇ ਭੀ ਕੋਈ ਚੀਜ਼ (ਸਦਾ-ਥਿਰ) ਨਹੀਂ ਹੈ, ਤਦੋਂ ਕਰਤਾਰ ਨੂੰ ਹੀ ਹਰ ਥਾਂ ਵਿਆਪਕ ਸਮਝੋ (ਜੋ ਸਦਾ ਕਾਇਮ ਰਹਿਣ ਵਾਲਾ ਹੈ) । ਹੇ ਭਾਈ ! ਉਹ ਕਰਤਾਰ ਸੁੱਕੇ ਤੋਂ ਹਰਾ ਕਰਨ ਵਾਲਾ ਹੈ । ਉਸ ਹਰੀ ਦਾ ਸਿਮਰਨ ਕਰਦੇ ਰਹੋ, ਉਹ ਅਸਚਰਜ ਕੌਤਕ ਕਰਨ ਵਾਲਾ ਹੈ ।੩।

ਹੇ ਭਾਈ ! ਮੈਂ ਤਾਂ ਉਸ ਮਾਲਕ ਤੋਂ ਸਦਾ ਸਦਕੇ ਜਾਂਦਾ ਹਾਂ, ਜੋ ਸਭ ਜੀਵਾਂ ਦੇ ਦਿਲ ਦੀ ਪੀੜ ਜਾਣਦਾ ਹੈ । ਹੇ ਭਾਈ ! ਉਸ ਪਰਮਾਤਮਾ ਦੀ ਹਜ਼ੂਰੀ ਵਿਚ ਅਰਦਾਸ ਕਰਿਆ ਕਰ, ਜਿਹੜਾ ਸਾਰੇ ਸੁਖਾਂ ਦਾ ਦੇਣ ਵਾਲਾ ਹੈ ।੪।

**ਜੋ ਜੀਐ ਕੀ ਸਾਰ ਨ ਜਾਣੈ ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥ ਮੂਰਖ ਸਿਉ ਨਹ ਲੂਝੁ ਪਰਾਣੀ ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥ ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥ ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ ॥੬॥ ਨਾ ਕਰਿ ਆਸ ਮੀਤ ਸੁਤ ਭਾਈ ॥ ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ॥ ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ ॥੭॥ ਅਨਦਿਨੁ ਨਾਮੁ ਜਪਹੁ ਬਨਵਾਰੀ ॥ ਸਭ ਆਸਾ ਮਨਸਾ ਪੂਰੈ ਥਾਰੀ ॥ ਜਨ ਨਾਨਕ ਨਾਮੁ ਜਪਹੁ ਭਵ ਖੰਡਨੁ ਸੁਖਿ ਸਹਜੇ ਰੈਣਿ ਵਿਹਾਣੀ ਹੇ ॥੮॥ {ਪੰਨਾ ੧੦੭੦}**

**ਪਦ ਅਰਥ** :—ਜੀਐ ਕੀ—ਜਿੰਦ ਦੀ । ਸਾਰ—ਕਦਰ, (ਦੁੱਖ-ਦਰਦ ਦੀ) ਸੂਝ । ਸਿਉ—ਨਾਲ । ਅਜਾਣ—ਅੰਞਾਣ, ਮੂਰਖ । ਲੂਝੁ—ਝਗੜਾ ਕਰ । ਪਰਾਣੀ—ਹੇ ਪ੍ਰਾਣੀ ! ਜਪੀਐ—ਜਪਣਾ ਚਾਹੀਦਾ ਹੈ । ਪਦੁ—ਦਰਜਾ, ਆਤਮਕ ਅਵਸਥਾ । ਨਿਰਬਾਣੀ—ਵਾਸਨਾ-ਰਹਿਤ ।੫।

ਚਿੰਤ—ਫ਼ਿਕਰ । ਕਰਤੇ—ਕਰਤਾਰ ਨੂੰ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਸਭਤੈ—ਸਭਨਾਂ ਨੂੰ । ਅਚਿੰਤ—ਜਿਸ ਦਾ ਚਿੱਤ-ਚੇਤਾ ਭੀ ਨਾਹ ਹੋਵੇ । ਦੇਇ—ਦੇਂਦਾ ਹੈ । ਕੀਟ—ਕੀੜੇ । ਪਖਾਣੀ—ਪੱਥਰਾਂ ਵਿਚ ਦੇ ।੬।

ਸੁਤ—ਪੁੱਤਰ । ਆਸ ਮੀਤ—ਮਿੱਤਰ ਦੀ ਆਸ । ਬੇਲੀ—ਮਦਦਗਾਰ । ਸਾਰੰਗਪਾਣੀ—{ਸਾਰੰਗ—ਧਨੁਖ । ਪਾਣੀ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ} ਪਰਮਾਤਮਾ ।੭।

ਅਨਦਿਨੁ—ਹਰ ਰੋਜ਼, ਹਰ ਵੇਲੇ । ਬਨਵਾਰੀ ਨਾਮੁ—ਪਰਮਾਤਮਾ ਦਾ ਨਾਮ {ਬਨ ਹੈ ਮਾਲਾ ਜਿਸ ਦੀ} । ਮਨਸਾ—{ਮਨੀ—ਾ} ਮਨ ਦਾ ਫੁਰਨਾ । ਪੂਰੈ—ਪੂਰੀ ਕਰਦਾ ਹੈ । ਥਾਰੀ—ਤੇਰੀ । ਭਵ ਖੰਡਨੁ—ਜਨਮ ਮਰਨ ਦੇ ਗੇੜ ਦਾ ਨਾਸ ਕਰਨ ਵਾਲਾ । ਸੁਖਿ—ਸੁਖ ਵਿਚ । ਸਹਜੇ—ਆਤਮਕ ਅਡੋਲਤਾ ਵਿਚ । ਰੈਣਿ—ਰਾਤ, ਜੀਵਨ-ਰਾਤ । ਵਿਹਾਣੀ—ਬੀਤਦੀ ਹੈ ।੮।

**ਅਰਥ** :—ਹੇ ਭਾਈ ! ਜਿਹੜਾ ਮਨੁੱਖ (ਕਿਸੇ ਹੋਰ ਦੀ) ਜਿੰਦ ਦਾ ਦੁੱਖ-ਦਰਦ ਨਹੀਂ ਸਮਝ ਸਕਦਾ, ਉਸ ਮੂਰਖ ਨਾਲ (ਆਪਣੇ ਦੁੱਖ-ਦਰਦ ਦੀ) ਕੋਈ ਗੱਲ ਨਹੀਂ ਕਰਨੀ ਚਾਹੀਦੀ । ਹੇ ਪ੍ਰਾਣੀ ! ਉਸ ਮੂਰਖ ਨਾਲ ਕੋਈ ਝੇੜਾ ਨਾਹ ਕਰ । ਸਿਰਫ਼ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ, ਉਹੀ ਵਾਸਨਾ-ਰਹਿਤ ਆਤਮਕ ਦਰਜਾ ਦੇਣ ਵਾਲਾ ਹੈ ।੫।

ਹੇ ਭਾਈ ! (ਰੋਜ਼ੀ ਦੀ ਖ਼ਾਤਰ) ਚਿੰਤਾ-ਫ਼ਿਕਰ ਨਾਹ ਕਰ, ਇਹ ਫ਼ਿਕਰ ਕਰਤਾਰ ਨੂੰ ਹੈ । ਉਹ ਕਰਤਾਰ ਜਲ ਵਿਚ ਧਰਤੀ ਵਿਚ (ਵੱਸਣ ਵਾਲੇ) ਸਭ ਜੀਵਾਂ ਨੂੰ (ਰਿਜ਼ਕ) ਦੇਂਦਾ ਹੈ । ਮੇਰਾ ਪ੍ਰਭੂ ਉਹ ਉਹ ਦਾਤਿ ਦੇਂਦਾ ਹੈ ਜਿਸ ਦਾ ਸਾਨੂੰ ਚਿੱਤ-ਚੇਤਾ ਭੀ ਨਹੀਂ ਹੁੰਦਾ । ਪੱਥਰਾਂ ਵਿਚ ਵੱਸਣ ਵਾਲੇ ਕੀੜਿਆਂ ਨੂੰ ਭੀ (ਰਿਜ਼ਕ) ਦੇਂਦਾ ਹੈ ।੬।

ਹੇ ਭਾਈ ! ਮਿੱਤਰ ਦੀ, ਪੁੱਤਰ ਦੀ, ਭਰਾ ਦੀ—ਕਿਸੇ ਦੀ ਭੀ ਆਸ ਨਾਹ ਕਰ । ਕਿਸੇ ਸ਼ਾਹ ਦੀ, ਕਿਸੇ ਵਿਹਾਰ ਦੀ—ਕੋਈ ਭੀ ਪਰਾਈ ਆਸ ਨਾਹ ਕਰ । ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਮਦਦਗਾਰ ਨਹੀਂ । ਉਸ ਪਰਮਾਤਮਾ ਦਾ ਹੀ ਨਾਮ ਜਪਣਾ ਚਾਹੀਦਾ ਹੈ ।੭।

ਹੇ ਭਾਈ ! ਹਰ ਵੇਲੇ ਪਰਮਾਤਮਾ ਦਾ ਹੀ ਨਾਮ ਜਪਦੇ ਰਹੋ । ਉਹੀ ਤੇਰੀ ਹਰੇਕ ਆਸ ਪੂਰੀ ਕਰਦਾ ਹੈ, ਤੇਰਾ ਹਰੇਕ ਫੁਰਨਾ ਪੂਰਾ ਕਰਦਾ ਹੈ । ਹੇ ਦਾਸ ਨਾਨਕ ! ਸਦਾ ਹਰਿ-ਨਾਮ ਜਪਦੇ ਰਹੋ । ਹਰਿ-ਨਾਮ ਜਨਮ ਮਰਨ ਦੇ ਗੇੜ ਦਾ ਨਾਸ ਕਰਨ ਵਾਲਾ ਹੈ । (ਜਿਹੜਾ ਮਨੁੱਖ ਜਪਦਾ ਹੈ ਉਸ ਦੀ) ਉਮਰ-ਰਾਤ ਸੁਖ ਵਿਚ ਆਤਮਕ ਅਡੋਲਤਾ ਵਿਚ ਬੀਤਦੀ ਹੈ ।੮।

**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥ ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥ ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥ ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥ ਵਿਚਿ ਹਉਮੈ ਸੇਵਾ ਥਾਇ ਨ ਪਾਏ ॥ ਜਨਮਿ ਮਰੈ ਫਿਰਿ ਆਵੈ ਜਾਏ ॥ ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ ॥੧੧॥ ਹਉ ਕਿਆ ਗੁਣ ਤੇਰੇ ਆਖਾ ਸੁਆਮੀ ॥ ਤੂ ਸਰਬ ਜੀਆ ਕਾ ਅੰਤਰਜਾਮੀ ॥ ਹਉ ਮਾਗਉ ਦਾਨੁ ਤੁਝੈ ਪਹਿ ਕਰਤੇ ਹਰਿ ਅਨਦਿਨੁ ਨਾਮੁ ਵਖਾਣੀ ਹੇ ॥੧੨॥ {ਪੰਨਾ ੧੦੭੦-੧੦੭੧}**

**ਪਦ ਅਰਥ** :— ਜਿਨਿ—ਜਿਸ (ਮਨੁੱਖ) ਨੇ {ਇਕ-ਵਚਨ} । ਸਹਜੇ—ਬਿਨਾ ਕਿਸੇ (ਤਪ ਆਦਿਕ) ਜਤਨ ਦੇ । ਨਾਮਿ—ਨਾਮ ਵਿਚ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਪਤਿ—ਇੱਜ਼ਤ । ਜਾਇ—ਜਾ ਕੇ ।੯।

ਲਾਗੈ—ਲੱਗਦਾ ਹੈ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਭਰਮ—ਭਟਕਣਾ । ਭਉ—ਡਰ । ਭਾਗੈ—ਦੂਰ ਹੋ ਜਾਂਦਾ ਹੈ । ਗ੍ਰਿਹ—ਘਰ, ਗ੍ਰਿਹਸਤ ।੧੦।

ਥਾਇ—ਥਾਂ ਵਿਚ । ਥਾਇ ਨ ਪਾਏ—ਪਰਵਾਨ ਨਹੀਂ ਹੁੰਦੀ । ਜਨਮਿ—ਜੰਮ ਕੇ । ਆਵੈ ਜਾਇ—ਆਉਂਦਾ ਹੈ ਜਾਂਦਾ ਹੈ, ਜੰਮਦਾ ਮਰਦਾ ਰਹਿੰਦਾ ਹੈ । ਮਨਿ—ਮਨ ਵਿਚ । ਭਾਣੀ—ਚੰਗੀ ਲੱਗਦੀ ਹੈ ।੧੧।

ਹਉ—ਹਉਂ, {ਅਹਮੑ} ਮੈਂ । ਆਖਾ—ਆਖਾਂ, ਮੈਂ ਬਿਆਨ ਕਰਾਂ । ਸੁਆਮੀ—ਹੇ ਸੁਆਮੀ ! ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਮਾਗਉ—ਮਾਗਉਂ, ਮੰਗਦਾ ਹਾਂ । ਤੁਝੈ ਪਹਿ—ਤੇਰੇ ਹੀ ਪਾਸੋਂ । ਕਰਤੇ—ਹੇ ਕਰਤਾਰ ! ਅਨਦਿਨੁ—ਹਰ ਰੋਜ਼, ਹਰ ਵੇਲੇ । ਵਖਾਣੀ—ਵਖਾਣੀਂ, ਮੈਂ ਉਚਾਰਦਾ ਰਹਾਂ ।੧੨।

**ਅਰਥ** :—ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦੀ ਭਗਤੀ ਕੀਤੀ ਉਸ ਨੇ ਸੁਖ ਪ੍ਰਾਪਤ ਕੀਤਾ । ਉਹ ਬਿਨਾ ਕਿਸੇ (ਤਪ ਆਦਿਕ) ਜਤਨ ਦੇ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ । ਬੇਸ਼ੱਕ ਵੇਦਾਂ ਪੁਰਾਣਾਂ (ਦੇ ਪੜ੍ਹਨ ਵਾਲਿਆਂ) ਪਾਸੋਂ ਜਾ ਕੇ ਪੁੱਛ ਲਵੋ । ਜਿਹੜਾ ਮਨੁੱਖ ਪਰਮਾਤਮਾ ਦੀ ਸਰਨ ਪੈਂਦਾ ਹੈ, ਪਰਮਾਤਮਾ ਉਸ ਦੀ ਲਾਜ ਰੱਖਦਾ ਹੈ ।੯।

ਪਰ, ਹੇ ਭਾਈ ! ਉਹੀ ਮਨੁੱਖ ਪਰਮਾਤਮਾ ਦੀ ਭਗਤੀ ਵਿਚ ਲੱਗਦਾ ਹੈ, ਜਿਸ ਨੂੰ ਪਰਮਾਤਮਾ ਆਪ ਲਾਂਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਸ ਮਨੁੱਖ ਦੀ ਭਟਕਣਾ ਉਸ ਦਾ ਡਰ ਦੂਰ ਹੋ ਜਾਂਦਾ ਹੈ । ਜਿਵੇਂ ਕੌਲ ਫੁੱਲ ਪਾਣੀ ਵਿਚ (ਪਾਣੀ ਤੋਂ) ਨਿਰਲੇਪ ਰਹਿੰਦਾ ਹੈ, ਤਿਵੇਂ ਉਹ ਮਨੁੱਖ ਗ੍ਰਿਹਸਤ ਦੇ ਵਿਚ ਹੀ (ਮਾਇਆ ਤੋਂ) ਸਦਾ ਉਪਰਾਮ ਰਹਿੰਦਾ ਹੈ ।੧੦।

ਹੇ ਭਾਈ ! ਹਉਮੈ-ਅਹੰਕਾਰ ਵਿਚ ਕੀਤੀ ਹੋਈ ਸੇਵਾ-ਭਗਤੀ ਪਰਵਾਨ ਨਹੀਂ ਹੁੰਦੀ, ਉਹ ਮਨੁੱਖ (ਤਾਂ ਸਗੋਂ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਹੇ ਭਾਈ ! ਉਹੀ ਹੈ ਪੂਰਾ ਤਪ, ਉਹੀ ਹੈ ਸੇਵਾ-ਭਗਤੀ, ਜਿਹੜੀ ਮੇਰੇ ਪ੍ਰਭੂ ਦੇ ਮਨ ਵਿਚ ਪਿਆਰੀ ਲੱਗਦੀ ਹੈ (ਪ੍ਰਭੂ ਦੀ ਰਜ਼ਾ ਵਿਚ ਤੁਰਨਾ ਹੀ ਸਹੀ ਰਸਤਾ ਹੈ) ।੧੧।

ਹੇ ਮੇਰੇ ਮਾਲਕ ! ਮੈਂ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ ? ਤੂੰ ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈਂ । ਹੇ ਕਰਤਾਰ ! ਮੈਂ ਤੇਰੇ ਹੀ ਪਾਸੋਂ ਇਹ ਦਾਨ ਮੰਗਦਾ ਹਾਂ ਕਿ ਮੈਂ ਹਰ ਵੇਲੇ ਤੇਰਾ ਨਾਮ ਉਚਾਰਦਾ ਰਹਾਂ ।੧੨।

**ਕਿਸ ਹੀ ਜੋਰੁ ਅਹੰਕਾਰ ਬੋਲਣ ਕਾ ॥ ਕਿਸ ਹੀ ਜੋਰੁ ਦੀਬਾਨ ਮਾਇਆ ਕਾ ॥ ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥੧੩॥ ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥ ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥੧੪॥ ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥ ਤਿਨੀ ਗੁਰ ਪਰਸਾਦਿ ਪਰਮ ਪਦੁ ਪਾਇਆ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ਬਿਨੁ ਸੇਵਾ ਪਛੋਤਾਣੀ ਹੇ ॥੧੫॥ ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥ ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥ ਹਰਿ ਕੀ ਸਰਣਿ ਪਇਆ ਹਰਿ ਜਾਪੀ ਜਨੁ ਨਾਨਕੁ ਦਾਸੁ ਦਸਾਣੀ ਹੇ ॥੧੬॥੨॥ {ਪੰਨਾ ੧੦੭੧}**

**ਪਦ ਅਰਥ** :—ਕਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ} । ਜੋਰੁ—ਤਾਣ, ਮਾਣ । ਦੀਬਾਨ—ਆਸਰਾ । ਧਰ—ਆਸਰਾ । ਕਾਈ—{ਇਸਤ੍ਰੀ-ਲਿੰਗ । 'ਕੋਈ' ਪੁਲਿੰਗ} । ਕਰਤੇ—ਹੇ ਕਰਤਾਰ ! ਮੈ—ਮੈਨੂੰ ।੧੩।

ਕਰਹਿ—ਤੂੰ ਕਰਦਾ ਹੈਂ । ਤੁਧੁ ਭਾਵੈ—ਤੈਨੂੰ ਚੰਗਾ ਲੱਗਦਾ ਹੈ । ਹੋਰ ਕੇਤੀ—ਹੋਰ ਕਿਤਨੀ ਹੀ ਲੁਕਾਈ । ਝਖਿ—ਖ਼ੁਆਰ ਹੋ ਕੇ । ਪਖੁ—ਮਦਦ । ਊਪਰਿ—ਸਭਨਾਂ ਦੇ ਉੱਤੇ । ਗਲ—ਗੱਲ । ਆਣੀ—ਲਿਆਂਦੀ ।੧੪।

ਜਿਨੀ—ਜਿਨ੍ਹਾਂ ਨੇ । ਪਰਸਾਦਿ—ਕਿਰਪਾ ਨਾਲ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਜਿਨਿ—ਜਿਸ ਨੇ ।੧੫।

ਵਰਤਹਿ—ਵਿਆਪਕ ਹੈਂ । ਜਗੰਨਾਥੁ—ਜਗਤ ਦਾ ਨਾਥ । ਗੁਰ ਹਾਥੁ—ਗੁਰੂ ਦਾ ਹੱਥ । ਜਿਸੁ ਮਸਤਕਿ—ਜਿਸ ਦੇ ਮੱਥੇ ਉਥੇ । ਜਾਪੀ—ਜਾਪੀਂ, ਮੈਂ ਜਪਾਂ । ਦਾਸੁ ਦਸਾਣੀ—ਦਾਸਾਂ ਦਾ ਦਾਸ ।੧੬।

**ਅਰਥ** :—ਹੇ ਭਾਈ ! ਕਿਸੇ ਦੇ ਅੰਦਰ ਚੰਗਾ ਬੋਲ ਸਕਣ ਦੇ ਅਹੰਕਾਰ ਦਾ ਤਾਣ ਹੈ । ਕਿਸੇ ਨੂੰ ਮਾਇਆ ਦੇ ਆਸਰੇ ਦਾ ਤਾਣ ਹੈ । ਮੈਨੂੰ ਪਰਮਾਤਮਾ ਤੋਂ ਬਿਨਾ ਕੋਈ ਆਸਰਾ ਨਹੀਂ ਕੋਈ ਸਹਾਰਾ ਨਹੀਂ । ਹੇ ਕਰਤਾਰ ! ਮੇਰੀ ਨਿਮਾਣੀ ਦੀ ਰੱਖਿਆ ਤੂੰ ਹੀ ਕਰ ।੧੩।

ਹੇ ਸੁਆਮੀ ! ਤੂੰ ਨਿਮਾਣੇ ਦਾ ਮਾਣ ਹੈਂ । ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਤੂੰ ਕਰਦਾ ਹੈਂ । (ਤੇਰੀ ਰਜ਼ਾ ਤੋਂ ਲਾਂਭੇ ਜਾਣ ਦਾ ਜਤਨ ਕਰ ਕੇ) ਬੇਅੰਤ ਲੁਕਾਈ ਖ਼ੁਆਰ ਹੋ ਹੋ ਕੇ ਜਨਮ ਮਰਨ ਦੇ ਗੇੜ ਵਿਚ ਪੈਂਦੀ ਹੈ । ਹੇ ਸੁਆਮੀ ! ਤੂੰ ਜਿਨ੍ਹਾਂ ਦਾ ਪੱਖ ਕਰਦਾ ਹੈਂ, ਉਹਨਾਂ ਦੀ ਗੱਲ ਹਰ ਥਾਂ ਮੰਨੀ ਜਾਂਦੀ ਹੈ ।੧੪।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਸਦਾ ਪਰਮਾਤਮਾ ਦਾ ਨਾਮ ਸਿਮਰਿਆ, ਉਹਨਾਂ ਗੁਰੂ ਦੀ ਕਿਰਪਾ ਨਾਲ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਿਆ । ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦੀ ਸੇਵਾ-ਭਗਤੀ ਕੀਤੀ, ਉਸ ਨੇ ਸੁਖ ਮਾਣਿਆ । ਪ੍ਰਭੂ ਦੀ ਸੇਵਾ-ਭਗਤੀ ਤੋਂ ਬਿਨਾ ਲੁਕਾਈ ਪਛੁਤਾਂਦੀ ਹੈ ।੧੫।

ਹੇ ਹਰੀ ! ਤੂੰ ਜਗਤ ਦਾ ਨਾਥ ਹੈਂ । ਤੂੰ ਸਭ ਵਿਚ ਵਿਆਪਕ ਹੈਂ । ਹੇ ਭਾਈ ! ਉਹੀ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ ਜਿਸ ਦੇ ਮੱਥੇ ਉੱਤੇ ਗੁਰੂ ਦਾ ਹੱਥ ਹੁੰਦਾ ਹੈ ।

ਹੇ ਭਾਈ ! (ਮੈਂ ਭੀ) ਹਰੀ ਦੀ ਸਰਨ ਪਿਆ ਹਾਂ, ਮੈਂ ਭੀ ਹਰੀ ਦਾ ਨਾਮ ਜਪਦਾ ਹਾਂ । ਦਾਸ ਨਾਨਕ ਹਰੀ ਦੇ ਦਾਸਾਂ ਦਾ ਦਾਸ ਹੈ ।੧੬।੨।

**ਮਾਰੂ ਸੋਲਹੇ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਕਲਾ ਉਪਾਇ ਧਰੀ ਜਿਨਿ ਧਰਣਾ ॥ ਗਗਨੁ ਰਹਾਇਆ ਹੁਕਮੇ ਚਰਣਾ ॥ ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥੧॥ ਜੀਅ ਜੰਤ ਕਉ ਰਿਜਕੁ ਸੰਬਾਹੇ ॥ ਕਰਣ ਕਾਰਣ ਸਮਰਥ ਆਪਾਹੇ ॥ ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ ॥੨॥ ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥ ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥੩॥ ਸੁਲਤਾਨ ਖਾਨ ਕਰੇ ਖਿਨ ਕੀਰੇ ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥ ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥ {ਪੰਨਾ ੧੦੭੧}**

**ਪਦ ਅਰਥ** :—ਕਲਾ—ਗੁਪਤ ਤਾਕਤ, ਸੱਤਿਆ, ਸ਼ਕਤੀ । ਉਪਾਇ—ਪੈਦਾ ਕਰ ਕੇ । ਜਿਨਿ—ਜਿਸ (ਪਰਮਾਤਮਾ) ਨੇ । ਧਰਣਾ—ਧਰਤੀ । ਗਗਨੁ—ਆਕਾਸ਼ । ਰਹਾਇਆ—ਟਿਕਾਇਆ, ਥੰਮ੍ਹਿਆ । ਹੁਕਮੇ—ਹੁਕਮ ਦੀ ਰਾਹੀਂ ਹੀ । ਚਰਣਾ—ਆਸਰਾ (ਦੇ ਕੇ) । ਈਧਨ—ਲੱਕੜਾਂ । ਬਾਧੀ—ਬੰਨ੍ਹੀ ਹੋਈ ਹੈ । ਰਾਖੈ—ਰੱਖਿਆ ਕਰਦਾ ਹੈ ।੧।

ਕਉ—ਨੂੰ । ਸੰਬਾਹੇ—ਅਪੜਾਂਦਾ ਹੈ । ਕਰਣ—ਸ੍ਰਿਸ਼ਟੀ । ਕਾਰਣ—ਮੂਲ । ਆਪਾਹੇ—ਮਾਇਆ ਦੀ ਪਾਹ ਤੋਂ ਰਹਿਤ, ਨਿਰਲੇਪ । ਥਾਪਿ—ਪੈਦਾ ਕਰ ਕੇ । ਉਥਾਪਨਹਾਰਾ—ਨਾਸ ਕਰ ਸਕਣ ਵਾਲਾ । ਸਹਾਈ—ਮਦਦਗਾਰ ।੨।

ਜਿਨਿ—ਜਿਸ (ਪ੍ਰਭੂ) ਨੇ । ਪ੍ਰਤਿਪਾਲਿਆ—ਰੱਖਿਆ ਕੀਤੀ । ਸਾਸਿ—(ਹਰੇਕ) ਸਾਹ ਦੇ ਨਾਲ । ਗ੍ਰਾਸਿ—(ਹਰੇਕ) ਗ੍ਰਾਹੀ ਦੇ ਨਾਲ । ਸੰਗਿ—ਨਾਲ । ਸਮਾਲਿਆ—ਸੰਭਾਲ ਕਰਦਾ ਹੈ । ਜਪੀਐ—ਜਪਣਾ ਚਾਹੀਦਾ ਹੈ ।੩।

ਸੁਲਤਾਨ—ਪਾਤਿਸ਼ਾਹ । ਖਾਨ—ਸਰਦਾਰ । ਕੀਰੇ—ਕੀੜੇ । ਨਿਵਾਜਿ—ਨਿਵਾਜ ਕੇ, ਉੱਚਾ ਕਰ ਕੇ । ਮੀਰੇ—ਅਮੀਰ । ਗਰਬ—ਅਹੰਕਾਰ । ਸਰਬ ਸਧਾਰਣ—ਸਭ ਨੂੰ ਆਸਰਾ ਦੇਣ ਵਾਲਾ ।੪।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਨੇ (ਆਪਣੇ ਹੀ ਅੰਦਰੋਂ) ਸ਼ਕਤੀ ਪੈਦਾ ਕਰ ਕੇ ਧਰਤੀ ਸਾਜੀ ਹੈ, ਜਿਸ ਨੇ ਆਪਣੇ ਹੁਕਮ ਦਾ ਹੀ ਆਸਰਾ ਦੇ ਕੇ ਆਕਾਸ਼ ਨੂੰ ਥੰਮ੍ਹ ਰੱਖਿਆ ਹੈ, ਜਿਸ ਨੇ ਅੱਗ ਪੈਦਾ ਕਰ ਕੇ ਇਸ ਨੂੰ ਲੱਕੜਾਂ ਵਿਚ ਬੰਨ੍ਹ ਰੱਖਿਆ ਹੈ, ਉਹੀ ਪਰਮਾਤਮਾ (ਸਭ ਜੀਵਾਂ ਦੀ) ਰੱਖਿਆ ਕਰਦਾ ਹੈ ।੧।

ਹੇ ਭਾਈ ! ਜਿਹੜਾ ਪਰਮਾਤਮਾ ਸਾਰੇ ਹੀ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ, ਜੋ ਸ੍ਰਿਸ਼ਟੀ ਦਾ ਮੂਲ ਹੈ, ਜੋ ਸਭ ਤਾਕਤਾਂ ਦਾ ਮਾਲਕ ਤੇ ਨਿਰਲੇਪ ਹੈ, ਜੋ ਇਕ ਛਿਨ ਵਿਚ ਪੈਦਾ ਕਰ ਕੇ ਨਾਸ ਕਰਨ ਦੀ ਸਮਰੱਥਾ ਰੱਖਦਾ ਹੈ, ਉਹੀ ਪਰਮਾਤਮਾ (ਹਰ ਵੇਲੇ) ਤੇਰਾ ਭੀ ਮਦਦਗਾਰ ਹੈ ।੨।

ਹੇ ਭਾਈ ! ਜਿਸ ਪਰਮਾਤਮਾ ਨੇ ਮਾਂ ਦੇ ਪੇਟ ਵਿਚ (ਤੇਰੀ) ਪਾਲਣਾ ਕੀਤੀ, ਤੇਰੇ ਹਰੇਕ ਸਾਹ ਦੇ ਨਾਲ ਤੇਰੀ ਹਰੇਕ ਗਿਰਾਹੀ ਦੇ ਨਾਲ ਤੇਰਾ ਸੰਗੀ ਬਣ ਕੇ ਤੇਰੀ ਸੰਭਾਲ ਕੀਤੀ, ਜਿਸ ਪਰਮਾਤਮਾ ਦੀ ਇਤਨੀ ਵੱਡੀ ਵਡਿਆਈ ਹੈ, ਉਸ ਪ੍ਰੀਤਮ ਪ੍ਰਭੂ ਨੂੰ ਸਦਾ ਹੀ ਸਦਾ ਹੀ ਜਪਣਾ ਚਾਹੀਦਾ ਹੈ ।੩।

ਹੇ ਭਾਈ ! ਉਹ ਪਰਮਾਤਮਾ ਪਾਤਿਸ਼ਾਹਾਂ ਤੇ ਖ਼ਾਨਾਂ ਨੂੰ ਇਕ ਛਿਨ ਵਿਚ ਕੀੜੇ (ਕੰਗਾਲ) ਬਣਾ ਦੇਂਦਾ ਹੈ, ਗ਼ਰੀਬਾਂ ਨੂੰ ਉੱਚੇ ਕਰ ਕੇ ਅਮੀਰ ਬਣਾ ਦੇਂਦਾ ਹੈ । ਉਹ ਪਰਮਾਤਮਾ (ਅਹੰਕਾਰੀਆਂ ਦਾ) ਅਹੰਕਾਰ ਦੂਰ ਕਰਨ ਵਾਲਾ ਹੈ, ਉਹ ਪਰਮਾਤਮਾ ਸਭ ਦਾ ਆਸਰਾ ਹੈ, ਹੇ ਭਾਈ ! ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।੪।

**ਸੋ ਪਤਿਵੰਤਾ ਸੋ ਧਨਵੰਤਾ ॥ ਜਿਸੁ ਮਨਿ ਵਸਿਆ ਹਰਿ ਭਗਵੰਤਾ ॥ ਮਾਤ ਪਿਤਾ ਸੁਤ ਬੰਧਪ ਭਾਈ ਜਿਨਿ ਇਹ ਸ੍ਰਿਸਟਿ ਉਪਾਈ ਹੇ ॥੫॥ ਪ੍ਰਭ ਆਏ ਸਰਣਾ ਭਉ ਨਹੀ ਕਰਣਾ ॥ ਸਾਧ ਸੰਗਤਿ ਨਿਹਚਉ ਹੈ ਤਰਣਾ ॥ ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ ॥੬॥ ਗੁਣ ਨਿਧਾਨ ਮਨ ਤਨ ਮਹਿ ਰਵਿਆ ॥ ਜਨਮ ਮਰਣ ਕੀ ਜੋਨਿ ਨ ਭਵਿਆ ॥ ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ ॥੭॥ ਮੀਤੁ ਹਮਾਰਾ ਸੋਈ ਸੁਆਮੀ ॥ ਥਾਨ ਥਨੰਤਰਿ ਅੰਤਰਜਾਮੀ ॥ ਸਿਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥੮॥ {ਪੰਨਾ ੧੦੭੧}**

**ਪਦ ਅਰਥ** :—ਪਤਿਵੰਤਾ—ਇੱਜ਼ਤ ਵਾਲਾ । ਜਿਸੁ ਮਨਿ—ਜਿਸ ਦੇ ਮਨ ਵਿਚ । ਸੁਤ—ਪੁੱਤਰ । ਬੰਧਪ—ਰਿਸ਼ਤੇਦਾਰ । ਜਿਨਿ—ਜਿਸ (ਕਰਤਾਰ) ਨੇ ।੫।

ਪ੍ਰਭ ਸਰਣਾ—ਪ੍ਰਭੂ ਦੀ ਸਰਨ ਵਿਚ । ਨਿਹਚਉ—ਜ਼ਰੂਰ । ਬਚ—ਬਚਨ । ਅਰਾਧੇ—ਸਿਮਰਦਾ ਹੈ । ਸਜਾਈ—ਸਜ਼ਾ, ਦੰਡ, ਕਸ਼ਟ ।੬।

ਗੁਣ ਨਿਧਾਨ—ਗੁਣਾਂ ਦਾ ਖ਼ਜ਼ਾਨਾ । ਰਵਿਆ—ਸਿਮਰਿਆ । ਸੁਖਿ—ਸੁਖ ਵਿਚ । ਤ੍ਰਿਪਤਿ ਰਹੇ ਆਘਾਈ—ਮਾਇਆ ਦੀ ਤ੍ਰਿਸ਼ਨਾ ਵਲੋਂ ਪੂਰਨ ਤੌਰ ਤੇ ਰੱਜ ਗਏ ।੭।

ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ {ਅੰਤਰਿ—ਵਿਚ} । ਸਿਮਰਿ—ਸਿਮਰ ਕੇ । ਗਣਤ—ਚਿੰਤਾ-ਫ਼ਿਕਰ ।੮।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਹਰੀ ਭਗਵਾਨ ਆ ਵੱਸਦਾ ਹੈ, ਉਹੀ (ਅਸਲ) ਇੱਜ਼ਤ-ਦਾਰ ਹੈ ਉਹੀ (ਅਸਲ) ਧਨਾਢ ਹੈ । ਜਿਸ ਪਰਮਾਤਮਾ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹੀ ਹੈ ਮਾਂ ਪਿਉ, ਉਹੀ ਹੈ ਪੁੱਤਰ ਰਿਸ਼ਤੇਦਾਰ ਤੇ ਭਰਾ (ਉਹੀ ਹੈ ਸਦਾ ਨਾਲ ਨਿਭਣ ਵਾਲਾ ਸਨਬੰਧੀ) ।੫।

ਹੇ ਭਾਈ ! ਪ੍ਰਭੂ ਦੀ ਸਰਨ ਪਿਆਂ ਕਿਸੇ ਕਿਸਮ ਦਾ ਡਰ ਕਰਨ ਦੀ ਲੋੜ ਨਹੀਂ ਰਹਿੰਦੀ । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਿਹਾਂ ਜ਼ਰੂਰ (ਸਾਰੇ ਡਰਾਂ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ । ਜਿਹੜਾ ਮਨੁੱਖ ਆਪਣੇ ਮਨ ਦੀ ਰਾਹੀਂ ਬਚਨਾਂ ਦੀ ਰਾਹੀਂ ਕੰਮਾਂ ਦੀ ਰਾਹੀਂ ਕਰਤਾਰ ਦਾ ਆਰਾਧਨ ਕਰਦਾ ਰਹਿੰਦਾ ਹੈ, ਉਸ ਨੂੰ ਕਦੇ ਕੋਈ ਕਸ਼ਟ ਨਹੀਂ ਪੋਹ ਸਕਦਾ ।੬।

ਹੇ ਭਾਈ ! ਜਿਹੜਾ ਮਨੁੱਖ ਆਪਣੇ ਮਨ ਵਿਚ ਆਪਣੇ ਤਨ ਵਿਚ ਪਰਮਾਤਮਾ ਨੂੰ ਯਾਦ ਰੱਖਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਭਟਕਦਾ । ਉਸ ਦੇ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ, ਉਹ ਸਦਾ ਲਈ ਆਤਮਕ ਆਨੰਦ ਵਿਚ ਟਿਕਾਣਾ ਬਣਾ ਲੈਂਦਾ ਹੈ, ਕਿਉਂਕਿ ਉਹ (ਤ੍ਰਿਸ਼ਨਾ ਵਲੋਂ) ਪੂਰਨ ਤੌਰ ਤੇ ਰੱਜਿਆ ਰਹਿੰਦਾ ਹੈ ।੭।

ਹੇ ਭਾਈ ! ਉਹੀ ਮਾਲਕ-ਪ੍ਰਭੂ ਅਸਾਂ ਜੀਵਾਂ ਦਾ (ਅਸਲ) ਮਿੱਤਰ ਹੈ । ਉਸ ਪੂਰਨ ਦਿਲ ਦੀ ਜਾਣਨ ਵਾਲਾ ਉਹ ਪ੍ਰਭੂ ਹਰੇਕ ਥਾਂ ਵਿਚ ਵੱਸ ਰਿਹਾ ਹੈ । ਸਭ ਦੇ ਪਰਮੇਸਰ ਦਾ ਨਾਮ ਸਦਾ ਸਿਮਰ ਕੇ ਮਨੁੱਖ ਆਪਣੇ ਸਾਰੇ ਚਿੰਤਾ-ਫ਼ਿਕਰ ਮਿਟਾ ਲੈਂਦਾ ਹੈ ।੮।

**ਹਰਿ ਕਾ ਨਾਮੁ ਕੋਟਿ ਲਖ ਬਾਹਾ ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥ ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥੯॥ ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥ ਜੀਤਿ ਆਵਹੁ ਵਸਹੁ ਘਰਿ ਅਪਨੇ ॥ ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ ॥੧੦॥ ਖੰਡ ਬ੍ਰਹਮੰਡ ਉਧਾਰਣਹਾਰਾ ॥ ਊਚ ਅਥਾਹ ਅਗੰਮ ਅਪਾਰਾ ॥ ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਈ ਹੇ ॥੧੧॥ ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ ਘਰ ਗੋਲੇ ॥ ਅਨਹਦ ਰੁਣਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥੧੨॥ {ਪੰਨਾ ੧੦੭੨}**

**ਪਦ ਅਰਥ** :—ਕੋਟਿ—ਕ੍ਰੋੜ । ਬਾਹਾ—ਬਾਹਾਂ, ਸਾਥੀ, ਮਦਦਗਾਰ । ਜਸੁ ਕੀਰਤਨੁ—ਸਿਫ਼ਤਿ-ਸਾਲਾਹ । ਸੰਗਿ ਤਾਹਾ—ਉਸ (ਮਨੁੱਖ) ਦੇ ਪਾਸ । ਖੜਗੁ—ਤਲਵਾਰ । ਕਰਿ—ਕਰ ਕੇ । ਦੂਤ—(ਕਾਮਾਦਿਕ) ਵੈਰੀ । ਧਾਈ—ਹੱਲਾ ।੯।

ਜਪੁ ਜਪਨੇ—ਜਪਣ-ਜੋਗ ਜਪ । ਜੀਤਿ—ਜਿੱਤ ਕੇ । ਘਰਿ ਅਪਨੇ—ਆਪਣੇ ਘਰ ਵਿਚ, ਸ੍ਵੈ-ਸਰੂਪ ਵਿਚ, ਪ੍ਰਭੂ-ਚਰਨਾਂ ਵਿਚ । ਰਸਕਿ—ਰਸ ਨਾਲ, ਪ੍ਰੇਮ ਨਾਲ । ਗਾਈ—ਗਾਂਦਾ ਹੈ ।੧੦।

ਉਧਾਰਣਹਾਰਾ—ਵਿਕਾਰਾਂ ਤੋਂ ਬਚਾ ਸਕਣ ਵਾਲਾ । ਅਥਾਹ—ਬਹੁਤ ਹੀ ਡੂੰਘਾ । ਅਗੰਮ—ਅਪਹੁੰਚ । ਤਿਸਹਿ—ਤਿਸੁ ਹੀ, ਉਸ (ਪਰਮਾਤਮਾ) ਨੂੰ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ।੧੧।

ਤੋੜਿ—ਤੋੜ ਕੇ । ਪ੍ਰਭਿ—ਪ੍ਰਭੂ ਨੇ । ਘਰ ਗੋਲੇ—ਘਰ ਦੇ ਸੇਵਕ । ਅਨਹਦ—ਇਕ-ਰਸ, ਲਗਾਤਾਰ, ਬਿਨਾ ਵਜਾਏ ਵੱਜ ਰਿਹਾ । ਰੁਣ ਝੁਣ—ਮਿੱਠਾ ਸੁਰੀਲਾ ਰਾਗ । ਰੁਣਝੁਣਕਾਰੁ—ਲਗਾਤਾਰ ਹੋ ਰਿਹਾ ਮਿੱਠਾ ਸੁਰੀਲਾ ਰਾਗ । ਸਹਜ—ਆਤਮਕ ਅਡੋਲਤਾ । ਧੁਨਿ—ਸੁਰ । ਸਾਚੀ—ਸਦਾ ਕਾਇਮ ਰਹਿਣ ਵਾਲੀ ।੧੨।

**ਅਰਥ** :—ਹੇ ਭਾਈ ! (ਜਿਵੇਂ ਵੈਰੀਆਂ ਦਾ ਟਾਕਰਾ ਕਰਨ ਲਈ ਬਹੁਤੀਆਂ ਬਾਹਾਂ ਬਹੁਤੇ ਭਰਾ ਤੇ ਸਾਥੀ ਮਨੁੱਖ ਵਾਸਤੇ ਸਹਾਰਾ ਹੁੰਦੇ ਹਨ, ਤਿਵੇਂ ਕਾਮਾਦਿਕ ਵੈਰੀਆਂ ਦੇ ਟਾਕਰੇ ਤੇ ਮਨੁੱਖ ਵਾਸਤੇ) ਪਰਮਾਤਮਾ ਦਾ ਨਾਮ (ਮਾਨੋ) ਲੱਖਾਂ ਕ੍ਰੋੜਾਂ ਬਾਹਾਂ ਹੈ, ਪਰਮਾਤਮਾ ਦਾ ਜਸ-ਕੀਰਤਨ ਉਸ ਦੇ ਪਾਸ ਧਨ ਹੈ । ਜਿਸ ਮਨੁੱਖ ਨੂੰ ਪਰਮਾਤਮਾ ਆਤਮਕ ਜੀਵਨ ਦੀ ਸੂਝ ਦੀ ਤਲਵਾਰ ਕਿਰਪਾ ਕਰ ਕੇ ਦੇਂਦਾ ਹੈ, ਉਹ ਮਨੁੱਖ ਹੱਲਾ ਕਰ ਕੇ ਕਾਮਾਦਿਕ ਵੈਰੀਆਂ ਨੂੰ ਮਾਰ ਲੈਂਦਾ ਹੈ ।੯।

ਹੇ ਭਾਈ ! ਪਰਮਾਤਮਾ ਦੇ ਨਾਮ ਦਾ ਜਾਪ ਜਪਿਆ ਕਰੋ, ਇਹੀ ਜਪਣ-ਜੋਗ ਜਪ ਹੈ । (ਇਸ ਜਪ ਦੀ ਬਰਕਤਿ ਨਾਲ ਕਾਮਾਦਿਕ ਵੈਰੀਆਂ ਨੂੰ) ਜਿੱਤ ਕੇ ਆਪਣੇ ਅਸਲ ਘਰ ਵਿਚ ਟਿਕੇ ਰਹੋਗੇ । ਚੌਰਾਸੀ ਲੱਖ ਜੂਨਾਂ ਦੇ ਨਰਕ ਵੇਖਣੇ ਨਹੀਂ ਪੈਣਗੇ । (ਜਿਹੜਾ ਮਨੁੱਖ) ਪ੍ਰੇਮ ਨਾਲ ਪ੍ਰਭੂ ਦੇ ਗੁਣ ਗਾਂਦਾ ਹੈ (ਉਸ ਨੂੰ ਇਹ ਫਲ ਪ੍ਰਾਪਤ ਹੁੰਦਾ ਹੈ ।੧੦।

ਹੇ ਭਾਈ ! ਪਰਮਾਤਮਾ ਖੰਡਾਂ ਬ੍ਰਹਮੰਡਾਂ ਦੇ ਜੀਵਾਂ ਨੂੰ ਵਿਕਾਰਾਂ ਤੋਂ ਬਚਾਣ-ਜੋਗ ਹੈ । ਉਹ ਪ੍ਰਭੂ ਉੱਚਾ ਹੈ ਅਥਾਹ ਹੈ ਅਪਹੁੰਚ ਹੈ ਬੇਅੰਤ ਹੈ । ਜਿਸ ਮਨੁੱਖ ਉਤੇ ਉਹ ਆਪਣੀ ਕਿਰਪਾ ਕਰਦਾ ਹੈ ਉਹ ਮਨੁੱਖ ਉਸੇ ਪ੍ਰਭੂ ਨੂੰ ਹੀ ਸਿਮਰਦਾ ਰਹਿੰਦਾ ਹੈ ।੧੧।

ਹੇ ਭਾਈ ! ਜਿਸ ਮਨੁੱਖ ਦੇ (ਮਾਇਆ ਦੇ ਮੋਹ ਦੇ) ਬੰਧਨ ਤੋੜ ਕੇ ਪ੍ਰਭੂ ਨੇ ਉਸ ਨੂੰ ਆਪਣਾ ਬਣਾ ਲਿਆ, ਮਿਹਰ ਕਰ ਕੇ ਜਿਸ ਨੂੰ ਉਸ ਨੇ ਆਪਣੇ ਘਰ ਦਾ ਦਾਸ ਬਣਾ ਲਿਆ, ਉਹ ਮਨੁੱਖ ਸਦਾ-ਥਿਰ ਹਰਿ-ਨਾਮ

ਸਿਮਰਨ ਦੀ ਕਾਰ ਕਰਦਾ ਹੈ, ਉਸ ਦੇ ਅੰਦਰ ਆਤਮਕ ਅਡੋਲਤਾ ਦੀ ਤਾਰ ਬੱਝੀ ਰਹਿੰਦੀ ਹੈ, ਉਸ ਦੇ ਅੰਦਰ ਸਿਫ਼ਤਿ-ਸਾਲਾਹ ਦਾ (ਮਾਨੋ) ਲਗਾਤਾਰ ਮਿੱਠਾ ਸੁਰੀਲਾ ਰਾਗ ਹੁੰਦਾ ਰਹਿੰਦਾ ਹੈ ।੧੨।

**ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥ ਬਿਨਸਿ ਗਈ ਹਉਮੈ ਮਤਿ ਮੇਰੀ ॥ ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ ॥੧੩॥ ਜੈ ਜੈਕਾਰੁ ਜਪਹੁ ਜਗਦੀਸੈ ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ ॥ ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ ॥੧੪॥ ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰ ਪਰਸਾਦਿ ਸਦਾ ਮਨੁ ਰਾਤਾ ॥ ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥੧੫॥ ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥ ਸਭੈ ਉਧਾਰਣੁ ਖਸਮੁ ਹਮਾਰਾ ॥ ਸਿਮਰਿ ਨਾਮੁ ਪੁੰਨੀ ਸਭ ਇਛਾ ਜਨ ਨਾਨਕ ਪੈਜ ਰਖਾਈ ਹੇ ॥੧੬॥੧॥ {ਪੰਨਾ ੧੦੭੨}**

**ਪਦ ਅਰਥ** :—ਮਨਿ—(ਜਿਸ ਮਨੁੱਖ ਦੇ) ਮਨ ਵਿਚ । ਪਰਤੀਤਿ—ਸਰਧਾ । ਪ੍ਰਭ—ਹੇ ਪ੍ਰਭੂ ! ਮਤਿ ਮੇਰੀ—'ਮੇਰੀ ਮੇਰੀ' ਕਰਨ ਵਾਲੀ ਮਤਿ, ਮਮਤਾ ਵਾਲੀ ਮਤਿ । ਅੰਗੀਕਾਰੁ—ਪੱਖ । ਪ੍ਰਭਿ—ਪ੍ਰਭੂ ਨੇ । ਸੋਭ—ਸੋਭਾ । ਸੁਹਾਈ—ਸੋਹਣੀ ਬਣੀ ।੧੩।

ਜੈ ਜੈਕਾਰੁ—ਸਿਫ਼ਤਿ-ਸਾਲਾਹ । ਜਗਦੀਸੈ—ਜਗਦੀਸ ਦੀ, ਜਗਤ ਦੇ ਮਾਲਕ ਦੀ (ਜਗਤ-ਈਸ) । ਜਾਈ—ਜਾਈਂ, ਮੈਂ ਜਾਂਦਾ ਹਾਂ । ਈਸ—ਈਸ਼੍ਵਰ । ਜਗਤਿ ਸਬਾਈ—ਸਾਰੇ ਜਗਤ ਵਿਚ ।੧੪।

ਸਤਿ—ਸਦਾ ਕਾਇਮ ਰਹਿਣ ਵਾਲਾ । ਪਰਸਾਦਿ—ਕਿਰਪਾ ਨਾਲ । ਰਾਤਾ—ਰੰਗਿਆ ਹੋਇਆ । ਸਿਮਰਿ—ਸਿਮਰ ਕੇ । ਏਕੰਕਾਰਿ—ਇਕ-ਓਅੰਕਾਰ ਵਿਚ, ਸਰਬ-ਵਿਆਪਕ ਵਿਚ ।੧੫।

ਉਧਾਰਣੁ—ਪਾਰ ਲੰਘਾਣ ਜੋਗਾ । ਪੁੰਨੀ—ਪੂਰੀ ਹੋਈ । ਪੈਜ—ਲਾਜ, ਇੱਜ਼ਤ ।੧੬।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਦੇ ਮਨ ਵਿਚ ਤੇਰੀ ਸਰਧਾ ਬਣ ਜਾਂਦੀ ਹੈ, ਉਸ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ, ਉਸ ਦੀ ਮਮਤਾ ਵਾਲੀ ਬੁੱਧੀ ਨਾਸ ਹੋ ਜਾਂਦੀ ਹੈ । ਹੇ ਭਾਈ ! ਆਪਣੇ ਪ੍ਰਭੂ ਨੇ ਜਿਸ ਮਨੁੱਖ ਦੀ ਸਹਾਇਤਾ ਕੀਤੀ, ਉਸ ਦੀ ਸਾਰੇ ਜਗਤ ਵਿਚ ਸੋਭਾ ਚਮਕ ਪਈ ।੧੩।

ਹੇ ਭਾਈ ! ਜਗਤ ਦੇ ਮਾਲਕ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਰਹੋ । ਮੈਂ ਤਾਂ ਆਪਣੇ ਈਸ਼੍ਵਰ ਪ੍ਰਭੂ ਤੋਂ ਸਦਾ ਸਦਕੇ ਜਾਂਦਾ ਹਾਂ । ਉਸ ਪ੍ਰਭੂ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਦਿੱਸਦਾ । ਸਾਰੇ ਜਗਤ ਵਿਚ ਉਹ ਇਕ ਆਪ ਹੀ ਆਪ ਹੈ ।੧੪।

ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਨੂੰ ਸਦਾ-ਥਿਰ ਸਦਾ-ਥਿਰ ਜਾਣ ਲਿਆ ਹੈ ਉਸ ਦਾ ਮਨ ਗੁਰੂ ਦੀ ਕਿਰਪਾ ਨਾਲ ਉਸ ਵਿਚ ਰੰਗਿਆ ਰਹਿੰਦਾ ਹੈ । ਹੇ ਪ੍ਰਭੂ ! ਤੇਰੇ ਸੇਵਕ ਤੇਰਾ ਨਾਮ ਸਿਮਰ ਸਿਮਰ ਕੇ ਆਤਮਕ ਜੀਵਨ ਹਾਸਲ ਕਰਦੇ ਹਨ, ਉਹ ਸਦਾ ਤੇਰੇ ਸਰਬ-ਵਿਆਪਕ ਸਰੂਪ ਵਿਚ ਲੀਨ ਰਹਿੰਦੇ ਹਨ ।੧੫।

ਹੇ ਭਾਈ ! ਸਾਡਾ ਮਾਲਕ-ਪ੍ਰਭੂ ਆਪਣੇ ਭਗਤਾਂ ਦਾ ਪਿਆਰਾ ਹੈ, ਸਭ ਜੀਵਾਂ ਦਾ ਪਾਰ-ਉਤਾਰਾ ਕਰਨ ਵਾਲਾ ਹੈ । ਉਸ ਦਾ ਨਾਮ ਸਿਮਰ ਸਿਮਰ ਕੇ ਉਸ ਦੇ ਭਗਤਾਂ ਦੀ ਹਰੇਕ ਆਸ ਪੂਰੀ ਹੋ ਜਾਂਦੀ ਹੈ । ਹੇ ਨਾਨਕ ! ਪਰਮਾਤਮਾ ਆਪਣੇ ਸੇਵਕਾਂ ਦੀ ਸਦਾ ਲਾਜ ਰੱਖਦਾ ਹੈ ।੧੬।੧।

## ਮਾਰੂ ਸੋਲਹੇ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥ ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥ ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥ ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਣਿ ਦਿਖਾਵੈ ॥ ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ ॥੩॥ ਧਨ ਕਰੈ ਬਿਨਉ ਦੋਊ ਕਰ ਜੋਰੈ ॥ ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥ ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥੪॥ ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥ ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥ {ਪੰਨਾ ੧੦੭੨}**

**ਪਦ ਅਰਥ** :—ਸੰਗੀ—ਸਾਥੀ, 'ਨਾਰਿ' ਦਾ ਸਾਥੀ, ਕਾਇਆਂ ਦਾ ਸਾਥੀ । ਜੋਗੀ—(ਅਸਲ ਵਿਚ) ਨਿਰਲੇਪ, ਵਿਰਕਤ (ਜੀਵਾਤਮਾ) । ਨਾਰਿ—ਇਸਤ੍ਰੀ, ਕਾਇਆਂ । ਲਪਟਾਣੀ—ਲਪਟੀ ਹੋਈ ਹੈ, ਚੰਬੜੀ ਹੋਈ ਹੈ । ਉਰਝਿ ਰਹੀ—(ਕਾਇਆਂ-ਇਸਤ੍ਰੀ ਜੀਵਾਤਮਾ ਜੋਗੀ ਨਾਲ) ਉਲਝੀ ਹੋਈ ਹੈ, ਉਸ ਨੂੰ ਆਪਣੇ ਮੋਹ ਵਿਚ ਫਸਾ ਰਹੀ ਹੈ । ਕਿਰਤ—ਪਿਛਲੇ ਕੀਤੇ ਕਰਮ । ਕਿਰਤ ਸੰਜੋਗੀ—ਕੀਤੇ ਕਰਮਾਂ ਦੇ ਸੰਜੋਗਾਂ ਨਾਲ । ਇਕਤ੍ਰਾ—ਇਕੱਠੇ । ਕਰਤੇ—ਕਰਦੇ ਹਨ ।੧।

ਪਿਰੁ—(ਕਾਇਆਂ-ਇਸਤ੍ਰੀ ਦਾ) ਖਸਮ, ਜੀਵਾਤਮਾ । ਧਨ—ਇਸਤ੍ਰੀ, ਕਾਇਆਂ । ਤਤੁ—ਤੁਰਤ । ਮਾਨੇ—ਮੰਨਦੀ ਹੈ । ਧਨਹਿ—ਕਾਇਆਂ-ਇਸਤ੍ਰੀ ਨੂੰ । ਸੀਗਾਰਿ—ਸਿੰਗਾਰ ਕੇ । ਸੰਗਾਨੈ—(ਆਪਣੇ) ਨਾਲ । ਮਿਲਿ—ਮਿਲ ਕੇ । ਪ੍ਰਿਉ—ਜੀਵਾਤਮਾ-ਪਤੀ ।੨।

ਮਾਗੈ—ਮੰਗਦੀ ਹੈ । ਬਹੁ ਬਿਧਿ—ਕਈ ਤਰ੍ਹਾਂ । ਧਾਵੈ—ਦੌੜਿਆ ਫਿਰਦਾ ਹੈ । ਪਾਵੈ—ਹਾਸਲ ਕਰਦਾ ਹੈ । ਜੋ—ਜੋ ਕੁਝ । ਆਣਿ—ਲਿਆ ਕੇ । ਇਕ ਵਸਤੁ—ਨਾਮ-ਪਦਾਰਥ । ਕਉ—ਨੂੰ । ਰਹਤੀ—ਬਣੀ ਰਹਿੰਦੀ ਹੈ ।੩।

ਬਿਨਉ—ਬੇਨਤੀ । ਦੋਊ ਕਰ—ਦੋਵੇਂ ਹੱਥ । ਜੋਰੈ—ਜੋੜਦੀ ਹੈ । ਪ੍ਰਿਅ—ਹੇ ਪਿਆਰੇ ! ਪਰਦੇਸਿ—ਪਰਾਏ ਦੇਸ ਵਿਚ । ਘਰਿ ਮੋਰੈ—ਮੇਰੇ ਘਰ ਵਿਚ, ਮੇਰੇ ਵਿਚ ਹੀ । ਗ੍ਰਿਹ ਭੀਤਰਿ—ਮੇਰੇ ਹੀ ਘਰ ਵਿਚ, ਇਸੇ ਕਾਇਆਂ ਵਿਚ । ਜਿਤੁ—ਜਿਸ (ਬਣਜ) ਦੀ ਰਾਹੀਂ ।੪।

ਸਗਲੇ—ਸਾਰੇ । ਸਗਲੇ ਜੁਗ—ਸਾਰੇ ਜੁਗਾਂ ਵਿਚ, ਸਦਾ ਤੋਂ ਹੀ । ਕਰਮ ਧਰਮ ਸਾਧਾ—ਮਿਥੇ ਹੋਏ ਧਾਰਮਿਕ ਕੰਮ ਕੀਤੇ ਗਏ ਹਨ । ਤਿਲੁ—ਰਤਾ ਭਰ ਭੀ । ਲਾਧਾ—ਲੱਭਾ । ਸਤਸੰਗੇ—ਸਾਧ ਸੰਗਤਿ ਵਿਚ । ਅਨੰਦ ਉਲਾਸਾ—ਆਤਮਕ ਆਨੰਦ ।੫।

**ਅਰਥ** :—ਹੇ ਭਾਈ ! (ਇਹ ਜੀਵਾਤਮਾ ਅਸਲ ਵਿਚ ਵਿਰਕਤ) ਜੋਗੀ (ਹੈ, ਇਹ ਕਾਇਆਂ-) ਇਸਤ੍ਰੀ ਦਾ ਸਾਥੀ (ਜਦੋਂ ਬਣ ਜਾਂਦਾ ਹੈ, ਤਾਂ ਕਾਇਆਂ-) ਇਸਤ੍ਰੀ (ਇਸ ਨਾਲ) ਲਪਟੀ ਰਹਿੰਦੀ ਹੈ, ਇਸ ਨੂੰ ਆਪਣੇ ਮੋਹ ਵਿਚ ਫਸਾਂਦੀ ਰਹਿੰਦੀ ਹੈ, (ਤੇ ਇਸ ਨਾਲ ਮਾਇਆ ਦੇ) ਰੰਗ ਰਸ ਮਾਣਦੀ ਰਹਿੰਦੀ ਹੈ । ਕੀਤੇ ਕਰਮਾਂ ਦੇ ਸੰਜੋਗਾਂ ਨਾਲ (ਇਹ ਜੀਵਾਤਮਾ ਅਤੇ ਕਾਇਆਂ) ਇਕੱਠੇ ਹੁੰਦੇ ਹਨ, ਤੇ, (ਦੁਨੀਆ ਦੇ) ਭੋਗ ਬਿਲਾਸ ਕਰਦੇ ਰਹਿੰਦੇ ਹਨ ।੧।

ਹੇ ਭਾਈ ! ਜੋ ਕੁਝ ਜੀਵਾਤਮਾ-ਪਤੀ ਕਾਇਆਂ-ਇਸਤ੍ਰੀ ਨੂੰ ਆਖਦਾ ਹੈ ਉਹ ਤੁਰਤ ਮੰਨਦੀ ਹੈ । ਜੀਵਾਤਮਾ-ਪਤੀ ਕਾਇਆਂ-ਇਸਤ੍ਰੀ ਨੂੰ ਸਜਾ-ਸੰਵਾਰ ਕੇ ਆਪਣੇ ਨਾਲ ਰੱਖਦਾ ਹੈ । ਮਿਲ ਕੇ ਦਿਨ ਰਾਤ ਇਹ ਇਕੱਠੇ ਵੱਸਦੇ ਹਨ । ਜੀਵਾਤਮਾ-ਪਤੀ ਕਾਇਆਂ-ਇਸਤ੍ਰੀ ਨੂੰ (ਕਈ ਤਰ੍ਹਾਂ ਦਾ) ਹੌਸਲਾ ਦੇਂਦਾ ਰਹਿੰਦਾ ਹੈ ।੨।

ਹੇ ਭਾਈ ! ਕਾਇਆਂ-ਇਸਤ੍ਰੀ (ਭੀ ਜੋ ਕੁਝ) ਮੰਗਦੀ ਹੈ, (ਉਹ ਹਾਸਲ ਕਰਨ ਵਾਸਤੇ) ਜੀਵਾਤਮਾ-ਪਤੀ ਕਈ ਤਰ੍ਹਾਂ ਦੀ ਦੌੜ-ਭੱਜ ਕਰਦਾ ਫਿਰਦਾ ਹੈ । ਜੋ ਕੁਝ ਉਸ ਨੂੰ ਲੱਭਦਾ ਹੈ, ਉਹ ਲਿਆ ਕੇ (ਆਪਣੀ ਕਾਇਆਂ-ਇਸਤ੍ਰੀ ਨੂੰ) ਵਿਖਾ ਦੇਂਦਾ ਹੈ । (ਪਰ ਇਸ ਦੌੜ-ਭੱਜ ਵਿਚ ਇਸ ਨੂੰ) ਨਾਮ-ਪਦਾਰਥ ਨਹੀਂ ਲੱਭ ਸਕਦਾ, (ਨਾਮ-ਪਦਾਰਥ ਤੋਂ ਬਿਨਾ) ਕਾਇਆਂ-ਇਸਤ੍ਰੀ ਦੀ (ਮਾਇਆ ਵਾਲੀ) ਭੁੱਖ ਤ੍ਰੇਹ ਟਿਕੀ ਰਹਿੰਦੀ ਹੈ ।੩।

ਹੇ ਭਾਈ ! ਕਾਇਆਂ-ਇਸਤ੍ਰੀ ਦੋਵੇਂ ਹੱਥ ਜੋੜਦੀ ਹੈ ਤੇ (ਜੀਵਾਤਮਾ-ਪਤੀ ਅੱਗੇ) ਬੇਨਤੀ ਕਰਦੀ ਰਹਿੰਦੀ ਹੈ—ਹੇ ਪਿਆਰੇ ! (ਮੈਨੂੰ ਛੱਡ ਕੇ) ਕਿਸੇ ਹੋਰ ਦੇਸ ਵਿਚ ਨਾਹ ਤੁਰ ਜਾਈਂ, ਮੇਰੇ ਹੀ ਇਸ ਘਰ ਵਿਚ ਟਿਕਿਆ ਰਹੀਂ । ਇਸੇ ਘਰ ਵਿਚ ਕੋਈ ਐਸਾ ਵਣਜ ਕਰਦਾ ਰਹੁ, ਜਿਸ ਨਾਲ ਮੇਰੀ ਭੁੱਖ ਤ੍ਰੇਹ ਮਿਟਦੀ ਰਹੇ (ਮੇਰੀਆਂ ਲੋੜਾਂ ਪੂਰੀਆਂ ਹੁੰਦੀਆਂ ਰਹਿਣ) ।੪।

ਪਰ, ਹੇ ਭਾਈ ! ਸਦਾ ਤੋਂ ਹੀ ਲੋਕ ਮਿਥੇ ਹੋਏ ਧਾਰਮਿਕ ਕਰਮ ਕਰਦੇ ਆਏ ਹਨ । ਹਰਿ-ਨਾਮ ਦੇ ਸੁਆਦ ਤੋਂ ਬਿਨਾ ਕਿਸੇ ਨੂੰ ਭੀ ਰਤਾ ਭਰ ਸੁਖ ਨਹੀਂ ਲੱਭਾ । ਹੇ ਨਾਨਕ ! ਜਦੋਂ ਸਾਧ ਸੰਗਤਿ ਵਿਚ ਪਰਮਾਤਮਾ ਦੀ ਕਿਰਪਾ ਹੁੰਦੀ ਹੈ ਤਾਂ ਇਹ ਜੀਵਾਤਮਾ ਤੇ ਕਾਇਆਂ ਮਿਲ ਕੇ (ਨਾਮ ਦੀ ਬਰਕਤਿ ਨਾਲ) ਆਤਮਕ ਆਨੰਦ ਮਾਣਦੇ ਹਨ ।੫।

**ਧਨ ਅੰਧੀ ਪਿਰੁ ਚਪਲੁ ਸਿਆਨਾ ॥ ਪੰਚ ਤਤੁ ਕਾ ਰਚਨੁ ਰਚਾਨਾ ॥ ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥੬॥ ਧਨ ਕਹੈ ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥ ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥ ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥ ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ ॥੮॥ ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ ॥ ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥ ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ ॥ ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ ॥੧੦॥ {ਪੰਨਾ ੧੦੭੩}**

**ਪਦ ਅਰਥ** :—ਧਨ—ਕਾਇਆਂ (-ਇਸਤ੍ਰੀ) । ਅੰਧੀ—ਮਾਇਆ-ਗ੍ਰਸੀ, ਮਾਇਆ ਦੇ ਮੋਹ ਵਿਚ ਅੰਨ੍ਹੀ । ਪਿਰੁ—ਜੀਵਾਤਮਾ-ਪਤੀ । ਚਪਲੁ—ਚੰਚਲ । ਸਿਆਨਾ—ਚਤੁਰ । ਪੰਚ ਤਤੁ ਕਾ ਰਚਨੁ—ਦੁਨੀਆ ਵਾਲੀ ਖੇਡ । ਰਚਾਨਾ—ਖੇਡ ਰਿਹਾ ਹੈ । ਵਖਰੁ ਕਉ—ਨਾਮ-ਪਦਾਰਥ ਵਾਸਤੇ ।੬।

ਮੈ ਨਾਲੇ—ਮੇਰੇ ਨਾਲ । ਪ੍ਰਿਅ ਸੁਖਵਾਸੀ—ਹੇ ਸੁਖ-ਰਹਿਣੇ ਪਿਆਰੇ । ਬਾਲ ਗੁਪਾਲੇ—ਹੇ ਲਾਡੁਲੇ ਸੱਜਣ ! ਹਉ—ਮੈਂ । ਕਿਤ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਤੁ' ਦਾ ੁ ਉੱਡ ਗਿਆ ਹੈ} । ਕਿਤ ਹੀ ਲੇਖੈ—ਕਿਸੇ ਹੀ ਲੇਖੇ ਵਿਚ, ਕਾਸੇ ਜੋਗੀ । ਵਚਨੁ ਦੇਹਿ—ਇਕਰਾਰ ਕਰ । ਨ ਜਾਸਾ—ਨਾ ਜਾਸਾਂ, ਨਹੀਂ ਜਾਵਾਂਗਾ ।੭।

ਪਿਰਿ—ਪਿਰ ਨੇ । ਹਉ—ਮੈਂ । ਕਾਣਿ—ਡਰ । ਛੰਦਾ—ਮੁਥਾਜੀ । ਜਿਚਰੁ—ਜਿਤਨਾ ਚਿਰ । ਸਦੇ—ਸੱਦੇ । ਜਾ—ਜਦੋਂ । ਸਿਧਾਸਾ—ਸਿਧਾਸਾਂ, ਮੈਂ ਚਲਾ ਜਾਵਾਂਗਾ ।੮।

ਜਾ—ਜਦੋਂ । ਕਹੇ—ਆਖਦਾ ਹੈ । ਪ੍ਰਿਅ—ਪਿਆਰਾ (ਜੀਵਾਤਮਾ) । ਬਹੁਰਿ ਬਹੁਰਿ—ਮੁੜ ਮੁੜ । ਸੰਗੁ—ਸਾਥ । ਓਹੁ—{ਪੁਲਿੰਗ} ਜੀਵਾਤਮਾ । ਹਾਸਾ—ਮਖ਼ੌਲ ।੯।

ਆਗਿਆ ਪਿਰਹੁ—ਪ੍ਰਭੂ-ਪਤੀ ਵਲੋਂ ਹੁਕਮ । ਮਤਾ—ਸਲਾਹ । ਊਠਿ—ਉੱਠ ਕੇ । ਛੂਟਰਿ—ਛੁੱਟੜ । ਮਿਥਨ ਮੋਹਾਸਾ—ਮੋਹ ਦਾ ਝੂਠਾ ਪਸਾਰਾ ।੧੦।

**ਅਰਥ** :—ਹੇ ਭਾਈ ! ਮਾਇਆ-ਗ੍ਰਸੀ ਕਾਇਆਂ ਦੀ ਸੰਗਤਿ ਵਿਚ ਜੀਵਾਤਮਾ ਚੰਚਲ ਚਤੁਰ ਹੋ ਕੇ ਦੁਨੀਆ ਦੀ ਖੇਡ ਹੀ ਖੇਡ ਰਿਹਾ ਹੈ । ਹੇ ਭਾਈ ! ਜਿਸ (ਨਾਮ-) ਪਦਾਰਥ ਦੀ ਖ਼ਾਤਰ ਤੁਸੀ ਜਗਤ ਵਿਚ ਆਏ ਹੋ, ਉਹ ਪਦਾਰਥ ਗੁਰੂ ਪਾਸੋਂ ਮਿਲਦਾ ਹੈ ।੬।

ਹੇ ਭਾਈ ! ਕਾਇਆਂ (ਜੀਵਾਤਮਾ ਨੂੰ) ਆਖਦੀ ਰਹਿੰਦੀ ਹੈ—ਹੇ ਪਿਆਰੇ ਤੇ ਸੁਖ-ਰਹਿਣੇ ਲਾਡੁਲੇ ਪਤੀ ! ਤੂੰ ਸਦਾ ਮੇਰੇ ਨਾਲ ਵੱਸਦਾ ਰਹੁ । ਤੈਥੋਂ ਬਿਨਾ ਮੇਰਾ ਕੁਝ ਭੀ ਮੁੱਲ ਨਹੀਂ ਹੈ । (ਮੇਰੇ ਨਾਲ) ਇਕਰਾਰ ਕਰ ਕਿ ਮੈਂ ਤੈਨੂੰ ਛੱਡ ਕੇ ਨਹੀਂ ਜਾਵਾਂਗਾ ।੭।

ਹੇ ਭਾਈ ! (ਜਦੋਂ ਭੀ ਕਾਇਆਂ-ਇਸਤ੍ਰੀ ਨੇ ਇਹ ਤਰਲਾ ਲਿਆ, ਤਦੋਂ ਹੀ) ਜੀਵਾਤਮਾ-ਪਤੀ ਨੇ ਆਖਿਆ—ਮੈਂ ਤਾਂ (ਉਸ ਪਰਮਾਤਮਾ ਦੇ) ਹੁਕਮ ਵਿਚ ਤੁਰਨ ਵਾਲਾ ਗ਼ੁਲਾਮ ਹਾਂ । ਉਹ ਬੜਾ ਵੱਡਾ ਮਾਲਕ ਹੈ, ਉਸ ਨੂੰ ਕਿਸੇ ਦਾ ਡਰ ਨਹੀਂ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ । ਜਿਤਨਾ ਚਿਰ ਉਹ ਮੈਨੂੰ ਤੇਰੇ ਨਾਲ ਰੱਖੇਗਾ, ਮੈਂ ਉਤਨਾ ਚਿਰ ਰਹਿ ਸਕਦਾ ਹਾਂ । ਜਦੋਂ ਸੱਦੇਗਾ, ਤਦੋਂ ਮੈਂ ਉੱਠ ਕੇ ਤੁਰ ਪਵਾਂਗਾ ।੮।

ਹੇ ਭਾਈ ! ਜਦੋਂ ਭੀ ਜੀਵਾਤਮਾ ਇਹ ਸੱਚੇ ਬਚਨ ਕਾਇਆਂ-ਇਸਤ੍ਰੀ ਨੂੰ ਆਖਦਾ ਹੈ, ਉਹ ਚੰਚਲ ਤੇ ਅਕਲ ਦੀ ਕੱਚੀ ਕੁਝ ਭੀ ਨਹੀਂ ਸਮਝਦੀ । ਉਹ ਮੁੜ ਮੁੜ ਜੀਵਾਤਮਾ-ਪਤੀ ਦਾ ਸਾਥ ਹੀ ਮੰਗਦੀ ਹੈ, ਤੇ, ਜੀਵਾਤਮਾ ਉਸ ਦੀ ਗੱਲ ਨੂੰ ਮਖ਼ੌਲ ਸਮਝ ਛੱਡਦਾ ਹੈ ।੯।

ਹੇ ਭਾਈ ! ਜਦੋਂ ਪਤੀ-ਪਰਮਾਤਮਾ ਵਲੋਂ ਹੁਕਮ ਆਉਂਦਾ ਹੈ, ਜਦੋਂ ਉਹ ਸੱਦਾ ਭੇਜਦਾ ਹੈ, ਜੀਵਾਤਮਾ ਨਾਹ ਹੀ ਕਾਇਆਂ-ਇਸਤ੍ਰੀ ਨੂੰ ਪੁੱਛਦਾ ਹੈ, ਨਾਹ ਹੀ ਉਸ ਨਾਲ ਸਲਾਹ ਕਰਦਾ ਹੈ । ਉਹ ਕਾਇਆਂ-ਮਿੱਟੀ ਨੂੰ ਛੁੱਟੜ ਕਰ ਕੇ ਉੱਠ ਕੇ ਤੁਰ ਪੈਂਦਾ ਹੈ । ਹੇ ਨਾਨਕ ! ਵੇਖ, ਇਹ ਹੈ ਮੋਹ ਦਾ ਝੂਠਾ ਪਸਾਰਾ ।੧੦।

**ਰੇ ਮਨ ਲੋਭੀ ਸੁਣਿ ਮਨ ਮੇਰੇ ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥ ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ ॥੧੧॥ ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥ ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥ ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥ ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਸਰਣਿ ਕੇ ਦਾਤੇ ਬਚਨ ਕੇ ਸੂਰੇ ॥ ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ ॥੧੪॥ ਗੁਣ ਨਿਧਾਨ ਕਿਛੁ ਕੀਮ ਨ ਪਾਈ ॥ ਘਟਿ ਘਟਿ ਪੂਰਿ ਰਹਿਓ ਸਭ ਠਾਈ ॥ ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥ {ਪੰਨਾ ੧੦੭੩}**

**ਪਦ ਅਰਥ** :— ਸੇਵਿ—ਸਰਨ ਪਿਆ ਰਹੁ । ਸਦੇਰੇ—ਸਦਾ ਹੀ । ਪਚਿ—(ਵਿਕਾਰਾਂ ਦੀ ਅੱਗ ਵਿਚ) ਸੜ ਕੇ । ਮੂਏ—ਆਤਮਕ ਮੌਤ ਸਹੇੜ ਬੈਠੇ । ਸਾਕਤ ਗਲਿ—ਸਾਕਤ ਦੇ ਗਲ ਵਿਚ, ਪਰਮਾਤਮਾ ਤੋਂ ਟੁੱਟੇ ਮਨੁੱਖ ਦੇ ਗਲ ਵਿਚ । ਜਮ ਫਾਸਾ—ਜਮ ਦਾ ਫਾਹਾ ।੧੧।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਆਵੈ—ਜੰਮਦਾ ਹੈ । ਜਾਵੈ—ਮਰਦਾ ਹੈ । ਖਾਵੈ—ਖਾਂਦਾ ਰਹਿੰਦਾ ਹੈ । ਸੇ—ਉਹ {ਬਹੁ-ਵਚਨ} । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਲੇਪੁ—ਲਬੇੜ, ਅਸਰ । ਮਾਸਾ—ਰਤਾ ਭੀ ।੧੨।

ਸੋਇ—ਉਹੀ ਮਨੁੱਖ । ਜਿ—ਜਿਹੜਾ । ਭਾਇਆ—ਚੰਗਾ ਲੱਗਾ । ਪ੍ਰਭਿ—ਪ੍ਰਭੂ ਨੇ । ਪਹਿਰਾਇਆ—ਸਿਰੋਪਾਉ ਦਿੱਤਾ, ਸਤਿਕਾਰਿਆ । ਆਨੰਦੀ—ਆਨੰਦ-ਦਾਤੇ ਨੂੰ (ਮਿਲ ਕੇ) । ਜਿਸੁ ਗਲਿ—ਜਿਸ ਦੇ ਗਲ ਵਿਚ । ਸਿਰਪਾਉ ਖਾਸਾ—ਵਧੀਆ ਸਿਰੋਪਾਉ ।੧੩।

ਹਉ—ਮੈਂ । ਸੂਰੇ—ਸੂਰਮੇ । ਬਚਨ ਕੇ ਸੂਰੇ—ਸੂਰਮਿਆਂ ਵਾਂਗ ਆਪਣੇ ਬਚਨ ਉੱਤੇ ਕਾਇਮ ਰਹਿਣ ਵਾਲੇ ।੧੪।

ਗੁਣ ਨਿਧਾਨ—ਗੁਣਾਂ ਦਾ ਖ਼ਜ਼ਾਨਾ । ਕੀਮ—ਕੀਮਤ, ਕਦਰ । ਘਟਿ ਘਟਿ—ਹਰੇਕ ਸਰੀਰ ਵਿਚ । ਸਭ ਠਾਈ—ਸਭ ਥਾਵਾਂ ਵਿਚ । ਦੀਨ ਦੁਖ ਭੰਜਨ—ਹੇ ਦੀਨਾਂ ਦੇ ਦੁੱਖ ਨਾਸ ਕਰਨ ਵਾਲੇ ! ਹਉ—ਮੈਂ । ਰੇਣ—ਚਰਨ-ਧੂੜ ।੧੫।

**ਅਰਥ** :—ਹੇ ਮੇਰੇ ਲੋਭੀ ਮਨ ! (ਮੇਰੀ ਗੱਲ) ਸੁਣ; ਦਿਨ ਰਾਤ ਸਦਾ ਹੀ ਗੁਰੂ ਦੀ ਸਰਨ ਪਿਆ ਰਹੁ । ਗੁਰੂ ਦੀ ਸਰਨ ਤੋਂ ਬਿਨਾ ਸਾਕਤ ਨਿਗੁਰੇ ਮਨੁੱਖ (ਵਿਕਾਰਾਂ ਦੀ ਅੱਗ ਵਿਚ) ਸੜ ਕੇ ਆਤਮਕ ਮੌਤ ਸਹੇੜੀ ਰੱਖਦੇ ਹਨ । ਉਹਨਾਂ ਦੇ ਗਲ ਵਿਚ ਜਮਰਾਜ ਦਾ (ਇਹ) ਫਾਹਾ ਪਿਆ ਰਹਿੰਦਾ ਹੈ ।੧੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਜੰਮਦਾ ਹੈ ਮਰਦਾ ਹੈ, ਮੁੜ ਮੁੜ ਜਨਮ ਮਰਨ ਦੇ ਇਸ ਗੇੜ ਦੀਆਂ ਚੋਟਾਂ ਖਾਂਦਾ ਰਹਿੰਦਾ ਹੈ । ਮਨ ਦਾ ਮੁਰੀਦ ਸਾਰੇ ਹੀ ਨਰਕਾਂ ਦੇ ਦੁੱਖ ਭੋਗਦਾ ਹੈ । ਪਰ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਉੱਤੇ ਇਹਨਾਂ ਦਾ ਰਤਾ ਭੀ ਅਸਰ ਨਹੀਂ ਪੈਂਦਾ ।੧੨।

ਹੇ ਭਾਈ ! ਉਸੇ ਮਨੁੱਖ ਨੂੰ ਗੁਰੂ ਦੇ ਸਨਮੁਖ ਜਾਣੋ ਜਿਹੜਾ ਪਰਮਾਤਮਾ ਨੂੰ ਚੰਗਾ ਲੱਗ ਗਿਆ । ਜਿਸ (ਅਜਿਹੇ) ਮਨੁੱਖ ਨੂੰ ਪਰਮਾਤਮਾ ਨੇ ਆਪ ਆਦਰ-ਸਤਕਾਰ ਦਿੱਤਾ, ਉਸ ਦੀ ਇਸ ਸੋਭਾ ਨੂੰ ਕੋਈ ਮਿਟਾ ਨਹੀਂ ਸਕਦਾ । ਜਿਸ ਮਨੁੱਖ ਦੇ ਗਲ ਵਿਚ ਕਰਤਾਰ ਵੱਲੋਂ ਸੋਹਣਾ ਸਿਰੋਪਾਉ ਪੈ ਗਿਆ, ਉਹ ਆਨੰਦ-ਸਰੂਪ ਪਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਸਦਾ ਆਤਮਕ ਆਨੰਦ ਮਾਣਦਾ ਹੈ ।੧੩।

ਹੇ ਭਾਈ ! ਮੈਂ ਪੂਰੇ ਗੁਰੂ ਤੋਂ ਸਦਕੇ ਜਾਂਦਾ ਹਾਂ । ਗੁਰੂ ਸਰਨ ਪਏ ਦੀ ਸਹਾਇਤਾ ਕਰਨ ਜੋਗਾ ਹੈ, ਗੁਰੂ ਸੂਰਮਿਆਂ ਵਾਂਗ ਬਚਨ ਪਾਲਣ ਵਾਲਾ ਹੈ । (ਪੂਰੇ ਗੁਰੂ ਦੀ ਮਿਹਰ ਨਾਲ ਮੈਨੂੰ) ਅਜਿਹਾ ਸੁਖਾਂ ਦਾ ਦਾਤਾ ਪਰਮਾਤਮਾ ਮਿਲ ਗਿਆ ਹੈ, ਕਿ ਉਸ ਦੇ ਚਰਨਾਂ ਤੋਂ ਵਿੱਛੜ ਕੇ ਮੈਂ ਹੋਰ ਕਿਤੇ ਭੀ ਨਹੀਂ ਜਾਵਾਂਗਾ ।੧੪।

ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਤੇਰੀ ਕੀਮਤ ਨਹੀਂ ਪੈ ਸਕਦੀ । ਤੂੰ ਸਭਨੀਂ ਥਾਈਂ ਹਰੇਕ ਸਰੀਰ ਵਿਚ ਵਿਆਪਕ ਹੈਂ । ਹੇ ਨਾਨਕ ! (ਆਖ—) ਹੇ ਦੀਨਾਂ ਦੇ ਦੁੱਖ ਨਾਸ ਕਰਨ ਵਾਲੇ ! ਮਿਹਰ ਕਰ, ਮੈਂ ਉਹਨਾਂ (ਦੇ ਚਰਨਾਂ) ਦੀ ਧੂੜ ਬਣਿਆ ਰਹਾਂ ਜੋ ਤੇਰੇ ਦਾਸ ਹਨ ।੧੫।੧।੨।

### ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥ ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥੧॥ ਹਰਖਵੰਤ ਆਨੰਤ ਦਇਆਲਾ ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥ ਰੂਪ ਕਰੇ ਕਰਿ ਵੇਖੈ ਵਿਗਸੈ ਆਪੇ ਹੀ ਆਪਿ ਪੂਜਾ ਹੇ ॥੨॥ ਆਪੇ ਕੁਦਰਤਿ ਕਰੇ ਵੀਚਾਰਾ ॥ ਆਪੇ ਹੀ ਸਚੁ ਕਰੇ ਪਸਾਰਾ ॥ ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ ॥੩॥ ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥ ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥੪॥ {ਪੰਨਾ ੧੦੭੩}

**ਪਦ ਅਰਥ** :—ਕਰੈ ਅਨੰਦੁ—ਖ਼ੁਸ਼ ਹੋ ਰਿਹਾ ਹੈ । ਅਨੰਦੀ—ਆਨੰਦ ਦਾ ਮਾਲਕ ਪਰਮਾਤਮਾ । ਘਟਿ ਘਟਿ—ਹਰੇਕ ਘਟ ਵਿਚ । ਪੂਰਨੁ—ਵਿਆਪਕ । ਸਿਰ ਸਿਰਹਿ—ਹਰੇਕ ਦੇ ਸਿਰ ਉੱਤੇ, ਹਰੇਕ ਦੇ ਕੀਤੇ ਕਰਮਾਂ ਅਨੁਸਾਰ । ਨਿਬੇਰਾ—ਫ਼ੈਸਲਾ, ਨਿਬੇੜਾ । ਸਿਰਿ ਸਾਹਾ ਕੈ—ਸ਼ਾਹਾਂ ਕੈ ਸਿਰਿ, ਸ਼ਾਹਾਂ ਦੇ ਸਿਰ ਉੱਤੇ । ਸਚਾ—ਸਦਾ ਕਾਇਮ ਰਹਿਣ ਵਾਲਾ । ਸਾਹਿਬੁ—ਮਾਲਕ ।੧।

ਹਰਖ—ਖ਼ੁਸ਼ੀ । ਹਰਖਵੰਤ—ਖ਼ੁਸ਼ੀ ਦਾ ਮਾਲਕ । ਆਨੰਤ—ਅਨੰਤ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ । ਉਜਾਲਾ—ਰੌਸ਼ਨੀ, ਚਾਨਣ । ਪ੍ਰਗਟਿ ਰਹਿਓ—ਪਰਗਟ ਹੋ ਰਿਹਾ ਹੈ । ਕਰੇ ਕਰਿ—ਕਰਿ ਕਰਿ, ਕਰ ਕਰ ਕੇ । ਵਿਗਸੈ—ਖਿੜ ਰਿਹਾ ਹੈ, ਖ਼ੁਸ਼ ਹੋ ਰਿਹਾ ਹੈ ।੨।

ਕਰੇ—ਕਰਿ, ਰਚ ਕੇ । ਵੀਚਾਰਾ—ਖ਼ਿਆਲ, ਸੰਭਾਲ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਪਸਾਰਾ—ਜਗਤ-ਖਿਲਾਰਾ । ਸੁਣਿ—ਸੁਣ ਕੇ । ਭੀਜਾ—ਪ੍ਰਸੰਨ ਹੁੰਦਾ ਹੈ ।੩।

ਸਚੀ—ਸਦਾ ਕਾਇਮ ਰਹਿਣ ਵਾਲੀ । ਖਜੀਨਾ—ਖ਼ਜ਼ਾਨਾ । ਸਾਹੀ—ਸ਼ਾਹ । ਆਪੇ ਸਚੁ—ਸਦਾ-ਥਿਰ ਹੈ ਆਪ ਹੀ । ਸਭੁ—ਸਾਰਾ ਜਗਤ । ਸਚੇ ਸਚਿ—ਸਦਾ-ਥਿਰ (ਹੁਕਮ) ਦੀ ਰਾਹੀਂ । ਵਰਤੀਜਾ—ਵਰਤਣ-ਵਿਹਾਰ ਕਰ ਰਿਹਾ ਹੈ ।੪।

**ਅਰਥ** :—ਹੇ ਭਾਈ ! ਖ਼ੁਸ਼ੀਆਂ ਦਾ ਮਾਲਕ ਮੇਰਾ ਪ੍ਰਭੂ (ਆਪ ਹੀ ਹਰ ਥਾਂ) ਖ਼ੁਸ਼ੀ ਮਾਣ ਰਿਹਾ ਹੈ । ਹਰੇਕ ਸਰੀਰ ਵਿਚ ਉਹ ਵਿਆਪਕ ਹੈ । ਹਰੇਕ ਜੀਵ ਦੇ ਕੀਤੇ ਕਰਮਾਂ ਅਨੁਸਾਰ ਫ਼ੈਸਲਾ ਕਰਦਾ ਹੈ । (ਦੁਨੀਆ ਦੇ) ਬਾਦਸ਼ਾਹਾਂ ਦੇ ਭੀ ਸਿਰ ਉੱਤੇ ਉਹ ਸਦਾ-ਥਿਰ ਪਰਮਾਤਮਾ ਹੈ । ਕੋਈ ਹੋਰ (ਉਸ ਦੇ ਬਰਾਬਰ ਦਾ) ਨਹੀਂ ਹੈ ।੧।

ਹੇ ਭਾਈ ! ਬੇਅੰਤ ਪਰਮਾਤਮਾ ਖ਼ੁਸ਼ੀਆਂ ਦਾ ਮਾਲਕ ਹੈ, ਦਇਆ ਦਾ ਘਰ ਹੈ । ਹਰ ਥਾਂ ਪਰਗਟ ਹੋ ਰਿਹਾ ਹੈ, ਸਭਨਾਂ ਵਿਚ ਉਹ ਹੀ (ਆਪਣੀ ਜੋਤਿ ਦਾ) ਚਾਨਣ ਕਰ ਰਿਹਾ ਹੈ । ਅਨੇਕਾਂ ਹੀ ਰੂਪ ਬਣਾ ਬਣਾ ਕੇ (ਸਭਨਾਂ ਦੀ) ਸੰਭਾਲ ਕਰ ਰਿਹਾ ਹੈ, ਤੇ ਖ਼ੁਸ਼ ਹੋ ਰਿਹਾ ਹੈ, (ਸਭ ਵਿਚ ਵਿਆਪਕ ਹੈ) ਆਪ ਹੀ (ਆਪਣੀ) ਪੂਜਾ ਕਰ ਰਿਹਾ ਹੈ ।੨।

ਹੇ ਭਾਈ ! ਪਰਮਾਤਮਾ ਆਪ ਹੀ ਇਹ ਕੁਦਰਤਿ ਰਚਦਾ ਹੈ ਆਪ ਹੀ ਇਸ ਦੀ ਸੰਭਾਲ ਕਰਦਾ ਹੈ । ਉਹ ਸਦਾ-ਥਿਰ ਪ੍ਰਭੂ ਆਪ ਹੀ ਜਗਤ-ਖਿਲਾਰਾ ਬਣਾ ਰਿਹਾ ਹੈ । ਦਿਨ ਰਾਤ ਹਰ ਵੇਲੇ ਉਹ ਆਪ ਹੀ (ਜੀਵਾਂ ਨੂੰ) ਖੇਡਾਂ ਖਿਡਾ ਰਿਹਾ ਹੈ । ਆਪ ਹੀ (ਜੀਵਾਂ ਦੀਆਂ ਅਰਜ਼ੋਈਆਂ) ਸੁਣ ਸੁਣ ਕੇ ਖ਼ੁਸ਼ ਹੁੰਦਾ ਹੈ ।੩।

ਹੇ ਭਾਈ ! ਉਹ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਸ਼ਾਹਨਸ਼ਾਹ ਹੈ, ਉਸ ਦਾ ਖ਼ਜ਼ਾਨਾ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਪਾਤਿਸ਼ਾਹੀ ਸਦਾ ਕਾਇਮ ਰਹਿਣ ਵਾਲੀ ਹੈ, ਉਸ ਦਾ ਤਖ਼ਤ ਸਦਾ ਕਾਇਮ ਰਹਿਣ ਵਾਲਾ ਹੈ । ਉਹ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ । ਸਾਰੇ ਜਗਤ ਨੂੰ ਉਹ ਆਪ ਹੀ ਸਹਾਰਾ ਦੇਣ ਵਾਲਾ ਹੈ । ਆਪਣੇ ਸਦਾ-ਥਿਰ (ਨਿਯਮਾਂ ਦੀ) ਰਾਹੀਂ ਉਹ ਆਪ ਹੀ ਜਗਤ ਵਿਚ ਵਰਤਾਰਾ ਵਰਤ ਰਿਹਾ ਹੈ ।੪।

**ਸਚੁ ਤਪਾਵਸੁ ਸਚੇ ਕੇਰਾ ॥ ਸਾਚਾ ਥਾਨੁ ਸਦਾ ਪ੍ਰਭ ਤੇਰਾ ॥ ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ ॥੫॥ ਏਕੋ ਆਪਿ ਤੂਹੈ ਵਡ ਰਾਜਾ ॥ ਹੁਕਮਿ ਸਚੇ ਕੈ ਪੂਰੇ ਕਾਜਾ ॥ ਅੰਤਰਿ ਬਾਹਰਿ ਸਭੁ ਕਿਛੁ ਜਾਣੈ**

**ਆਪੇ ਹੀ ਆਪਿ ਪਤੀਜਾ ਹੇ ॥੬॥ ਤੂ ਵਡ ਰਸੀਆ ਤੂ ਵਡ ਭੋਗੀ ॥ ਤੂ ਨਿਰਬਾਣੁ ਤੂਹੈ ਹੀ ਜੋਗੀ ॥ ਸਰਬ ਸੂਖ ਸਹਜ ਘਰਿ ਤੇਰੈ ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥ ਤੇਰੀ ਦਾਤਿ ਤੁਝੈ ਤੇ ਹੋਵੈ ॥ ਦੇਹਿ ਦਾਨੁ ਸਭਸੈ ਜੰਤ ਲੋਐ ॥ ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ ॥੮॥ {ਪੰਨਾ ੧੦੭੪}**

**ਪਦ ਅਰਥ** :—ਤਪਾਵਸੁ—ਨਿਆਂ, ਇਨਸਾਫ਼ । ਕੇਰਾ—ਦਾ । ਥਾਨੁ—ਥਾਂ, ਟਿਕਾਣਾ । ਪ੍ਰਭ—ਹੇ ਪ੍ਰਭੂ ! ਬਾਣੀ—ਬਨਾਵਟ, ਨਿਯਮ । ਸਚੀ—ਅਟੱਲ ਨਿਯਮਾਂ ਵਾਲੀ । ਸਾਹਿਬ—ਹੇ ਸਾਹਿਬ ! ਕੀਜਾ—ਕੀਤਾ ਹੈ ।੫।

ਵਡ—ਵੱਡਾ । ਸਚੇ ਕੈ ਹੁਕਮਿ—ਸਦਾ-ਥਿਰ ਪ੍ਰਭੂ ਦੇ ਹੁਕਮ ਵਿਚ । ਕਾਜਾ—ਕਾਰਜ, ਜੀਵਾਂ ਦੇ ਕੰਮ । ਪੂਰੇ—ਸਿਰੇ ਚੜ੍ਹਦੇ ਹਨ । ਪਤੀਜਾ—ਪਤੀਜਦਾ ਹੈ, ਸੰਤੁਸ਼ਟ ਹੁੰਦਾ ਹੈ ।੬।

ਰਸੀਆ—ਰਸ-ਆਨੰਦ ਮਾਣਨ ਵਾਲਾ । ਭੋਗੀ—ਪਦਾਰਥਾਂ ਨੂੰ ਭੋਗਣ ਵਾਲਾ । ਨਿਰਬਾਣੁ—ਵਾਸਨਾ-ਰਹਿਤ, ਨਿਰਲੇਪ । ਜੋਗੀ—ਵਿਰਕਤ । ਸਹਜ—ਆਤਮਕ ਅਡੋਲਤਾ । ਘਰਿ ਤੇਰੈ—ਤੇਰੇ ਘਰ ਵਿਚ । ਅਮਿਉ—ਅੰਮ੍ਰਿਤ । ਦ੍ਰਿਸਟੀਜਾ—ਦ੍ਰਿਸ਼ਟੀ ਵਿਚ ।੭।

ਤੁਝੈ ਤੇ—ਤੇਰੇ ਪਾਸੋਂ ਹੀ । ਦੇਹਿ—ਤੂੰ ਦੇਂਦਾ ਹੈਂ । ਲੋਐ—ਲੋਕਾਂ ਨੂੰ । ਤੋਟਿ—ਘਾਟਾ । ਭੰਡਾਰੈ—ਖ਼ਜ਼ਾਨੇ ਵਿਚ । ਤ੍ਰਿਪਤਿ ਰਹੇ ਆਘੀਜਾ—ਪੂਰਨ ਤੌਰ ਤੇ ਰੱਜੇ ਰਹਿੰਦੇ ਹਨ (ਸਾਰੇ ਜੀਵ) ।੮।

**ਅਰਥ** :—ਹੇ ਭਾਈ ! ਸਦਾ-ਥਿਰ ਪਰਮਾਤਮਾ ਦਾ ਨਿਆਂ ਭੀ ਅਟੱਲ (ਅਭੁੱਲ) ਹੈ । ਹੇ ਪ੍ਰਭੂ ! ਤੇਰਾ ਟਿਕਾਣਾ ਸਦਾ ਕਾਇਮ ਰਹਿਣ ਵਾਲਾ ਹੈ । ਹੇ ਸਾਹਿਬ ! ਤੇਰੀ ਰਚੀ ਹੋਈ ਕੁਦਰਤਿ ਤੇ (ਉਸ ਦੀ) ਬਣਤਰ ਅਟੱਲ ਨਿਯਮਾਂ ਵਾਲੀ ਹੈ । ਤੂੰ ਆਪ ਹੀ (ਇਸ ਕੁਦਰਤਿ ਵਿਚ) ਅਟੱਲ ਸੁਖ ਪੈਦਾ ਕੀਤਾ ਹੋਇਆ ਹੈ ।੫।

ਹੇ ਪ੍ਰਭੂ ! ਸਿਰਫ਼ ਤੂੰ ਆਪ ਹੀ ਸਭ ਤੋਂ ਵੱਡਾ ਰਾਜਾ ਹੈਂ । ਹੇ ਭਾਈ ! ਸਦਾ-ਥਿਰ ਪ੍ਰਭੂ ਦੇ ਹੁਕਮ ਅਨੁਸਾਰ ਸਭ ਜੀਵਾਂ ਦੇ ਕੰਮ ਸਿਰੇ ਚੜ੍ਹਦੇ ਹਨ । ਜੋ ਕੁਝ ਜੀਵਾਂ ਦੇ ਅੰਦਰ ਵਰਤਦਾ ਹੈ ਜੋ ਕੁਝ ਬਾਹਰ ਸਾਰੇ ਜਗਤ ਵਿਚ ਹੋ ਰਿਹਾ ਹੈ ਇਹ ਸਭ ਕੁਝ ਉਹ ਆਪ ਹੀ ਜਾਣਦਾ ਹੈ, ਤੇ ਸੰਤੁਸ਼ਟ ਹੁੰਦਾ ਹੈ ।੬।

ਹੇ ਪ੍ਰਭੂ ! (ਸਭ ਵਿਚ ਵਿਆਪਕ ਹੋ ਕੇ) ਤੂੰ ਸਭ ਤੋਂ ਵੱਡਾ ਰਸ ਮਾਣਨ ਵਾਲਾ ਤੇ ਭੋਗ ਭੋਗਣ ਵਾਲਾ ਹੈਂ । (ਨਿਰਾਕਾਰ ਹੁੰਦਾ ਹੋਇਆ) ਤੂੰ ਆਪ ਹੀ ਵਾਸਨਾ-ਰਹਿਤ ਜੋਗੀ ਹੈਂ । ਹੇ ਪ੍ਰਭੂ ! ਆਤਮਕ ਅਡੋਲਤਾ ਦੇ ਸਾਰੇ ਆਨੰਦ ਤੇਰੇ ਘਰ ਵਿਚ ਮੌਜੂਦ ਹਨ, ਤੇਰੀ ਮਿਹਰ ਦੀ ਨਿਗਾਹ ਵਿਚ ਅੰਮ੍ਰਿਤ ਵੱਸ ਰਿਹਾ ਹੈ ।੭।

ਹੇ ਪ੍ਰਭੂ ! ਜਿਤਨੀ ਦਾਤਿ ਤੂੰ ਦੇ ਰਿਹਾ ਹੈਂ ਇਹ ਤੂੰ ਹੀ ਦੇ ਸਕਦਾ ਹੈਂ । ਤੂੰ ਤਾਂ ਸਾਰੇ ਲੋਕਾਂ ਵਿਚ ਸਭ ਜੀਵਾਂ ਨੂੰ ਦਾਨ ਦੇ ਰਿਹਾ ਹੈਂ । ਤੇਰੇ ਭਰੇ ਹੋਏ ਖ਼ਜ਼ਾਨੇ ਵਿਚ ਕਦੇ ਘਾਟਾ ਨਹੀਂ ਪੈ ਸਕਦਾ । ਸਾਰੇ ਹੀ ਜੀਵ (ਤੇਰੀਆਂ ਦਾਤਾਂ ਦੀ ਬਰਕਤਿ ਨਾਲ) ਪੂਰਨ ਤੌਰ ਤੇ ਰੱਜੇ ਰਹਿੰਦੇ ਹਨ ।੮।

**ਜਾਚਹਿ ਸਿਧ ਸਾਧਿਕ ਬਨਵਾਸੀ ॥ ਜਾਚਹਿ ਜਤੀ ਸਤੀ ਸੁਖਵਾਸੀ ॥ ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥ ਕਰਹਿ ਭਗਤਿ ਅਰੁ ਰੰਗ ਅਪਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ ॥੧੦॥ ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥ ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥ ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ ॥੧੧॥ ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥ ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥੧੨॥ {ਪੰਨਾ ੧੦੭੪}**

**ਪਦ ਅਰਥ** :—ਜਾਚਹਿ—ਮੰਗਦੇ ਹਨ {ਬਹੁ-ਵਚਨ} । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਜਤੀ—ਕਾਮ-ਵਾਸਨਾ ਤੋਂ ਬਚੇ ਰਹਿਣ ਦਾ ਜਤਨ ਕਰਨ ਵਾਲੇ । ਸਤੀ—ਵਿਕਾਰਾਂ ਤੋਂ ਬਚਣ ਦਾ ਉੱਦਮ ਕਰਨ ਵਾਲੇ । ਸਗਲ—ਸਾਰੀ ਲੁਕਾਈ । ਜਾਚਿਕ—ਮੰਗਣ ਵਾਲੀ । ਦੇਹਿ—ਤੂੰ ਦੇਂਦਾ ਹੈਂ ।੯।

ਕਰਹਿ—ਕਰਦੇ ਹਨ । ਅਰੁ—ਅਤੇ । ਥਾਪਿ—ਪੈਦਾ ਕਰ ਕੇ । ਉਥਾਪਨਹਾਰਾ—ਨਾਸ ਕਰ ਸਕਣ ਵਾਲਾ । ਮੰਨਿ—ਮੰਨ ਕੇ । ਭਗਤੀਜਾ—ਭਗਤ ਬਣਦੇ ਹਨ ।੧੦।

ਦੇਹਿ—ਤੂੰ ਦੇਂਦਾ ਹੈਂ । ਸੋਈ—ਉਹੀ ਮਨੁੱਖ । ਤੁਧੁ ਜਾਣੈ—ਤੇਰੇ ਨਾਲ ਸਾਂਝ ਪਾਂਦਾ ਹੈ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਤੇਰੈ ਮਨਿ—ਤੇਰੇ ਮਨ ਵਿਚ ।੧੧।

ਜਿਸੁ ਚੀਤਿ—ਜਿਸ (ਮਨੁੱਖ) ਦੇ ਚਿੱਤ ਵਿਚ । ਆਵਹਿ—ਤੂੰ ਆ ਵੱਸਦਾ ਹੈਂ । ਵੇਪਰਵਾਹਾ—ਬੇ-ਮੁਥਾਜ । ਸਾਚਾ ਸਾਹਾ—ਸੱਚਾ ਸ਼ਾਹ, ਸਦਾ ਕਾਇਮ ਰਹਿਣ ਵਾਲੇ (ਨਾਮ-) ਧਨ ਦਾ ਮਾਲਕ । ਭਉ ਕੇਹਾ—ਕੇਹਾ ਡਰ ? ਕੋਈ ਡਰ ਨਹੀਂ (ਰਹਿ ਜਾਂਦਾ) ।੧੨।

**ਅਰਥ** :—ਹੇ ਪ੍ਰਭੂ ! ਜੰਗਲਾਂ ਦੇ ਵਾਸੀ ਸਿੱਧ ਤੇ ਸਾਧਿਕ (ਤੇਰੇ ਦਰ ਤੋਂ ਹੀ) ਮੰਗਦੇ ਹਨ । ਸੁਖ-ਰਹਿਣੇ ਜਤੀ ਤੇ ਸਤੀ (ਭੀ ਤੇਰੇ ਦਰ ਤੋਂ) ਮੰਗਦੇ ਹਨ । ਤੂੰ ਇਕ ਦਾਤਾ ਹੈਂ, ਹੋਰ ਸਾਰੀ ਲੁਕਾਈ (ਤੇਰੇ ਦਰ ਤੋਂ) ਮੰਗਣ ਵਾਲੀ ਹੈ । ਤੂੰ ਸਾਰੀ ਸ੍ਰਿਸ਼ਟੀ ਨੂੰ ਦਾਨ ਦੇਂਦਾ ਹੈਂ ।੯।

ਹੇ ਭਾਈ ! (ਅਨੇਕਾਂ ਭਗਤ) ਬੇਅੰਤ ਪ੍ਰਭੂ ਦੀ ਭਗਤੀ ਕਰਦੇ ਹਨ ਅਤੇ ਆਤਮਕ ਆਨੰਦ ਮਾਣਦੇ ਹਨ । ਪਰਮਾਤਮਾ ਪੈਦਾ ਕਰ ਕੇ ਇਕ ਛਿਨ ਵਿਚ ਨਾਸ ਕਰਨ ਦੀ ਸਮਰਥਾ ਰੱਖਦਾ ਹੈ । ਉਹ ਮਾਲਕ ਬੇਅੰਤ ਤਾਕਤ ਵਾਲਾ ਹੈ ਬੇਅੰਤ ਹੈ । (ਜੀਵ) ਉਸ ਦਾ ਹੁਕਮ ਮੰਨ ਕੇ ਉਸ ਦੇ ਭਗਤ ਬਣਦੇ ਹਨ ।੧੦।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਦਰਸਨ ਦੇਂਦਾ ਹੈਂ, ਉਹੀ ਤੇਰੇ ਨਾਲ ਸਾਂਝ ਪਾਂਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਸਦਾ ਆਤਮਕ ਆਨੰਦ ਮਾਣਦਾ ਹੈ । ਉਹੀ ਮਨੁੱਖ (ਅਸਲ) ਸਿਆਣਾ ਹੈ ਸੋਹਣਾ ਹੈ ਅਕਲ ਵਾਲਾ ਹੈ, ਜਿਹੜਾ ਤੇਰੇ ਮਨ ਵਿਚ ਚੰਗਾ ਲੱਗਦਾ ਹੈ ।੧੧।

ਹੇ ਪ੍ਰਭੂ ! ਜਿਸ ਮਨੁੱਖ ਦੇ ਚਿੱਤ ਵਿਚ ਤੂੰ ਆ ਵੱਸਦਾ ਹੈਂ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ, ਉਹ ਸਦਾ ਕਾਇਮ ਰਹਿਣ ਵਾਲੇ (ਨਾਮ-) ਧਨ ਦਾ ਮਾਲਕ ਬਣ ਜਾਂਦਾ ਹੈ, ਉਸ ਨੂੰ ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਰਹਿ ਜਾਂਦਾ, ਕੋਈ ਭੀ ਉਸ ਦਾ ਕੁਝ ਵਿਗਾੜ ਨਹੀਂ ਸਕਦਾ ।੧੨।

**ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥ ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥ ਮਰੈ ਨਾਹੀ ਸਦ ਸਦ ਹੀ ਜੀਵੈ ॥ ਅਮਰੁ ਭਇਆ ਅਬਿਨਾਸੀ ਥੀਵੈ ॥ ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥ ਪੂਰੇ ਗੁਰ ਕੀ ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥ ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ ॥੧੫॥ ਬਾਰਹਾ ਕੰਚਨੁ ਸੁਧੁ ਕਰਾਇਆ ॥ ਨਦਰਿ ਸਰਾਫ ਵੰਨੀਸ ਚੜਾਇਆ ॥ ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ ॥੧੬॥ ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥ ਨਾਨਕ ਦਾਸ ਸਦਾ ਕੁਰਬਾਨੀ ॥ ਸੰਤ ਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੩॥ {ਪੰਨਾ ੧੦੭੪}**

**ਪਦ ਅਰਥ** :—ਅੰਤਰੁ—ਹਿਰਦਾ {ਲਫ਼ਜ਼ 'ਅੰਤਰੁ' ਅਤੇ 'ਅੰਤਰਿ' ਦਾ ਫ਼ਰਕ ਚੇਤੇ ਰੱਖੋ} । ਗੁਰਿ ਪੂਰੈ—ਪੂਰੇ ਗੁਰੂ ਨੇ । ਤੂਟਾ ਲੈ—(ਪ੍ਰਭੂ ਨਾਲੋਂ) ਟੁੱਟੇ ਹੋਏ ਨੂੰ ਫੜ ਕੇ । ਗੰਢਾ—(ਪ੍ਰਭੂ ਨਾਲ ਫਿਰ) ਜੋੜ ਦਿੱਤਾ । ਰਿਦ

ਅੰਤਰਿ—ਹਿਰਦੇ ਵਿਚ । ਜਾਗੀ—ਜਾਗ ਪਈ, ਪੈਦਾ ਹੋ ਗਈ । 'ਸੁਰਤਿ...ਜਾਗੀ'—ਗੁਰੂ ਦੇ ਸ਼ਬਦ ਨੂੰ ਸੁਰਤਿ ਵਿਚ (ਟਿਕਾਣ ਦੀ ਸੂਝ ਉਸ ਮਨੁੱਖ ਦੇ) ਹਿਰਦੇ ਵਿਚ ਜਾਗ ਪਈ । ਅਮਿਉ—ਅੰਮ੍ਰਿਤ । ਝੋਲਿ—ਝੋਲਿ ਕੇ, ਹਿਲਾ ਕੇ, ਸੁਆਦ ਨਾਲ ।੧੩।

ਮਰੈ—ਆਤਮਕ ਮੌਤ ਸਹੇੜਦਾ ਹੈ । ਸਦ ਸਦ ਹੀ—ਸਦਾ ਹੀ ਸਦਾ ਹੀ । ਜੀਵੈ—ਆਤਮਕ ਜੀਵਨ ਜੀਊਂਦਾ ਹੈ । ਅਮਰੁ—ਅਟੱਲ ਆਤਮਕ ਜੀਵਨ ਵਾਲਾ । ਥੀਵੈ—ਹੋ ਜਾਂਦਾ ਹੈ । ਗੁਰਿ—ਗੁਰੂ ਨੇ ।੧੪।

ਪੂਰੈ—ਪੂਰਨ ਪ੍ਰਭੂ ਵਿਚ । ਲਾਗਾ—ਲੱਗਾ, ਜੁੜਿਆ । ਮਹਿ—ਵਿਚ । ਚੜੈ—ਚੜ੍ਹਦਾ ਹੈ । ਸਵਾਇਆ ਰੰਗਾ—ਵਧੀਕ ਪ੍ਰੇਮ-ਰੰਗ । ਘਟੈ—ਘਟਦਾ । ਤੋਲੀਜਾ—ਤੋਲਿਆਂ, ਪੜਤਾਲ ਕੀਤਿਆਂ ।੧੫।

ਬਾਰਹਾ—ਬਾਰਾਂ ਵੰਨੀ ਦਾ, ਪੂਰੇ ਬਾਰਾਂ ਮਾਸੇ ਤੋਲ ਤੇ ਵਿਕਣ ਵਾਲਾ । ਕੰਚਨੁ—ਸੋਨਾ । ਸੁਧੁ—ਸ਼ੁੱਧ, ਖਰਾ । ਵੰਨੀਸ—ਸੋਹਣੇ ਰੰਗ ਵਾਲਾ । ਨਦਰਿ ਸਰਾਫ ਚੜਾਇਆ—ਸਰਾਫ਼ ਦੀ ਨਜ਼ਰ ਵਿਚ ਚੜ੍ਹ ਜਾਂਦਾ ਹੈ, ਸਰਾਫ਼ ਦੀ ਨਜ਼ਰ ਵਿਚ ਪਰਵਾਨ ਹੋ ਜਾਂਦਾ ਹੈ । ਪਰਖਿ—ਪਰਖ ਕੇ ।੧੬।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਸੁਆਮੀ—ਹੇ ਸੁਆਮੀ ! ਸੰਤ ਸੰਗਿ—ਸੰਤ (ਗੁਰੂ) ਦੀ ਸੰਗਤਿ ਵਿਚ । ਦੇਖਿ—ਵੇਖ ਕੇ ।੧੭।

**ਅਰਥ** :—ਹੇ ਭਾਈ ! (ਪ੍ਰਭੂ ਨਾਲੋਂ) ਟੁੱਟੇ ਹੋਏ ਜਿਸ ਮਨੁੱਖ ਨੂੰ ਫੜ ਕੇ ਪੂਰੇ ਗੁਰੂ ਨੇ (ਮੁੜ ਪ੍ਰਭੂ ਨਾਲ) ਜੋੜ ਦਿੱਤਾ, ਉਸ ਦੀ ਤ੍ਰਿਸ਼ਨਾ (ਦੀ ਅੱਗ) ਬੁੱਝ ਗਈ ਉਸ ਦਾ ਹਿਰਦਾ ਸ਼ਾਂਤ ਹੋ ਗਿਆ । ਗੁਰੂ ਦੇ ਸ਼ਬਦ ਨੂੰ ਸੁਰਤਿ ਵਿਚ (ਟਿਕਾਣ ਦੀ ਸੂਝ ਉਸ ਮਨੁੱਖ ਦੇ) ਹਿਰਦੇ ਵਿਚ ਜਾਗ ਪਈ । ਉਹ ਮਨੁੱਖ ਬੜੇ ਸੁਆਦ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਂਦਾ ਹੈ ।੧੩।

ਹੇ ਭਾਈ ! ਗੁਰੂ ਨੇ ਜਿਸ ਮਨੁੱਖ ਦੀ ਭਟਕਣਾ ਦੂਰ ਕਰ ਦਿੱਤੀ, ਉਹ ਆਤਮਕ ਮੌਤ ਨਹੀਂ ਸਹੇੜਦਾ, ਉਹ ਸਦਾ ਹੀ ਆਤਮਕ ਜੀਵਨ ਜੀਊਂਦਾ ਹੈ । ਉਹ ਅਟੱਲ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ, ਉਸ ਨੂੰ ਮੌਤ ਦਾ ਸਹਮ ਨਹੀਂ ਵਿਆਪਦਾ । ਅਜਿਹਾ ਮਨੁੱਖ ਜਨਮ ਮਰਨ ਦੇ ਗੇੜ ਤੋਂ ਬਚ ਜਾਂਦਾ ਹੈ ।੧੪।

ਹੇ ਭਾਈ ! ਜਿਹੜਾ ਮਨੁੱਖ ਪੂਰੇ ਗੁਰੂ ਦੀ ਪੂਰੀ ਬਾਣੀ ਦੀ ਰਾਹੀਂ ਪੂਰਨ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ, ਉਹ ਉਸ ਵਿਚ ਸਮਾਇਆ ਰਹਿੰਦਾ ਹੈ । ਪਰਮਾਤਮਾ ਦੇ ਪ੍ਰੇਮ ਦਾ ਰੰਗ (ਉਸ ਦੇ ਹਿਰਦੇ ਵਿਚ) ਸਦਾ ਹੀ ਵਧਦਾ ਰਹਿੰਦਾ ਹੈ, ਪੜਤਾਲ ਕੀਤਿਆਂ ਉਹ ਕਦੇ ਭੀ ਘੱਟ ਨਹੀਂ ਹੁੰਦਾ ।੧੫।

ਹੇ ਭਾਈ ! ਉਹ ਮਨੁੱਖ ਬਾਰਾਂ ਵੰਨੀ ਦੇ ਸੋਨੇ ਵਰਗਾ ਖਰਾ ਹੋ ਜਾਂਦਾ ਹੈ, ਉਹ ਸੋਹਣੇ ਰੰਗ ਵਾਲਾ (ਸੋਹਣੇ ਆਤਮਕ ਜੀਵਨ ਵਾਲਾ) ਗੁਰੂ-ਸਰਾਫ਼ ਦੀਆਂ ਨਜ਼ਰਾਂ ਵਿਚ ਪਰਵਾਨ ਹੋ ਜਾਂਦਾ ਹੈ । (ਜਿਵੇਂ ਸੁੱਧ ਸੋਨੇ ਨੂੰ) ਸਰਾਫ਼ ਪਰਖ ਕੇ ਖ਼ਜ਼ਾਨੇ ਵਿਚ ਪਾ ਲੈਂਦੇ ਹਨ, ਤੇ ਉਸ ਨੂੰ ਫਿਰ ਪਰਖਣ ਲਈ ਤਾਇਆ ਨਹੀਂ ਜਾਂਦਾ (ਇਸ ਤਰ੍ਹਾਂ ਉਹ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ) ।੧੬।

ਹੇ ਨਾਨਕ ! (ਆਖ—) ਹੇ ਮੇਰੇ ਮਾਲਕ-ਪ੍ਰਭੂ ! ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ । ਤੇਰੇ ਦਾਸ ਤੈਥੋਂ ਸਦਾ ਸਦਕੇ ਜਾਂਦੇ ਹਨ । ਗੁਰੂ ਦੀ ਸੰਗਤਿ ਵਿਚ ਰਹਿ ਕੇ ਉਹ ਬਹੁਤ ਆਤਮਕ ਆਨੰਦ ਮਾਣਦੇ ਹਨ, (ਤੇਰਾ) ਦਰਸਨ ਕਰ ਕੇ ਉਹਨਾਂ ਦਾ ਇਹ ਮਨ (ਤੇਰੇ ਨਾਮ-ਰਸ ਵਿਚ) ਭਿੱਜਾ ਰਹਿੰਦਾ ਹੈ ।੧੭।੧।੩।

## ਮਾਰੂ ਮਹਲਾ ੫ ਸੋਲਹੇ

ੴ ਸਤਿਗੁਰ ਪ੍ਰਸਾਦਿ ॥ ਗੁਰੁ ਗੋਪਾਲੁ ਗੁਰੁ ਗੋਵਿੰਦਾ ॥ ਗੁਰੁ ਦਇਆਲੁ ਸਦਾ ਬਖਸਿੰਦਾ ॥ ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥ ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥ ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥ ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥੨॥ ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥ ਗੁਰ ਕਾ ਸੇਵਕੁ ਸਾਧ ਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥ ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥ ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥੪॥ {ਪੰਨਾ ੧੦੭੪-੧੦੭੫}

**ਪਦ ਅਰਥ** :—ਗੋਪਾਲੁ—{ਗੋ-ਸ੍ਰਿਸ਼ਟੀ} ਸ੍ਰਿਸ਼ਟੀ ਦਾ ਪਾਲਣਹਾਰ । ਗੋਵਿੰਦਾ—ਸ੍ਰਿਸ਼ਟੀ ਦੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ । ਦਇਆਲੁ—ਦਇਆ ਦਾ ਘਰ । ਘਟੁ ਕਰਮਾ—ਬ੍ਰਾਹਮਣਾਂ ਵਾਸਤੇ ਸ਼ਾਸਤ੍ਰ ਦੇ ਦੱਸੇ ਹੋਏ ਛੇ ਉੱਤਮ ਧਾਰਮਿਕ ਕਰਮ—ਦਾਨ ਦੇਣਾ, ਦਾਨ ਲੈਣਾ; ਜੱਗ ਕਰਨਾ, ਜੱਗ ਕਰਾਣਾ; ਵਿੱਦਿਆ ਪੜ੍ਹਨੀ, ਵਿੱਦਿਆ ਪੜ੍ਹਾਣੀ । ਅਸਥਾਨਾ—ਥਾਂ, ਤੀਰਥ ।੧।

ਸਿਮਰਤ—ਸਿਮਰਦਿਆਂ, ਯਾਦ ਕਰਦਿਆਂ । ਸਭਿ—ਸਾਰੇ । ਕਿਲਵਿਖ—ਪਾਪ {ਬਹੁ-ਵਚਨ} । ਜਮ ਸੰਗਿ—ਜਮਰਾਜ ਦੀ ਸੰਗਤਿ ਵਿਚ । ਅਪਮਾਨਾ—ਨਿਰਾਦਰੀ ।੨।

ਨਰਕਿ—ਨਰਕ ਵਿਚ । ਸੰਗੁ—ਸਾਥ । ਜੀਅ ਦਾਨਾ—ਆਤਮਕ ਜੀਵਨ ਦੀ ਦਾਤਿ ।੩।

ਗੁਰ ਦੁਆਰੈ—ਗੁਰੂ ਦੇ ਦਰ ਤੇ (ਰਹਿ ਕੇ) । ਸੁਣੀਐ—ਸੁਣਨਾ ਚਾਹੀਦਾ ਹੈ । ਭੇਟਿ—ਭੇਟੇ, ਮਿਲਦਾ ਹੈ । ਮੁਖਿ—ਮੂੰਹ ਨਾਲ । ਭਣੀਐ—ਉਚਾਰਨਾ ਚਾਹੀਦਾ ਹੈ । ਕਲਿ—ਝਗੜੇ । ਮਾਨਾਂ—ਆਦਰ ।੪।

**ਅਰਥ** :—ਹੇ ਭਾਈ ! (ਗੁਰੂ ਦੇ ਸੇਵਕ ਵਾਸਤੇ) ਗੁਰੂ ਗੋਪਾਲ (ਦਾ ਰੂਪ) ਹੈ, ਗੁਰੂ ਗੋਵਿੰਦ (ਦਾ ਰੂਪ) ਹੈ । ਗੁਰੂ ਦਰਿਆ ਦਾ ਸੋਮਾ ਹੈ, ਗੁਰੂ ਸਦਾ ਬਖ਼ਸ਼ਸ਼ ਕਰਨ ਵਾਲਾ ਹੈ । (ਸੇਵਕ ਵਾਸਤੇ) ਗੁਰੂ (ਹੀ ਸ਼ਾਸਤ੍ਰ ਹੈ, ਸਿਮ੍ਰਿਤੀ ਹੈ, ਛੇ ਧਾਰਮਿਕ ਕਰਮ ਹੈ; ਗੁਰੂ ਹੀ ਪਵਿੱਤਰ ਤੀਰਥ ਹੈ ।੧।

ਹੇ ਭਾਈ ! ਗੁਰੂ ਨੂੰ (ਹਰ ਵੇਲੇ) ਯਾਦ ਕਰਦਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ, ਗੁਰੂ ਨੂੰ ਯਾਦ ਕਰਦਿਆਂ (ਜੀਵ) ਜਮ ਦੀ ਫਾਹੀ ਵਿਚ ਨਹੀਂ ਫਸਦੇ (ਆਤਮਕ ਮੌਤ ਤੋਂ ਬਚੇ ਰਹਿੰਦੇ ਹਨ) । ਗੁਰੂ ਨੂੰ ਯਾਦ ਕਰਦਿਆਂ ਮਨ ਪਵਿੱਤਰ ਹੋ ਜਾਂਦਾ ਹੈ, (ਤੇ ਇਸ ਤਰ੍ਹਾਂ) ਗੁਰੂ ਮਨੁੱਖ ਨੂੰ (ਲੋਕ ਪਰਲੋਕ ਦੀ) ਨਿਰਾਦਰੀ ਤੋਂ ਬਚਾ ਲੈਂਦਾ ਹੈ ।੨।

ਹੇ ਭਾਈ ! ਗੁਰੂ ਦਾ ਸੇਵਕ ਨਰਕ ਵਿਚ ਨਹੀਂ ਪੈਂਦਾ, (ਕਿਉਂਕਿ) ਗੁਰੂ ਦਾ ਸੇਵਕ ਪਰਮਾਤਮਾ ਦਾ ਸਿਮਰਨ ਕਰਦਾ ਰਹਿੰਦਾ ਹੈ । ਗੁਰੂ ਦਾ ਸੇਵਕ ਸਾਧ ਸੰਗਤਿ (ਦਾ ਮਿਲਾਪ) ਹਾਸਲ ਕਰ ਲੈਂਦਾ ਹੈ, (ਸਾਧ ਸੰਗਤਿ ਵਿਚ) ਗੁਰੂ ਉਸ ਨੂੰ ਸਦਾ ਆਤਮਕ ਜੀਵਨ ਦੀ ਦਾਤਿ ਬਖ਼ਸ਼ਦਾ ਹੈ ।੩।

ਹੇ ਭਾਈ ! ਗੁਰੂ ਦੇ ਦਰ ਤੇ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਨੀ ਚਾਹੀਦੀ ਹੈ, ਹਰੀ ਦਾ ਜਸ ਮੂੰਹੋਂ ਉਚਾਰਨਾ ਚਾਹੀਦਾ ਹੈ (ਜਿਸ ਨੂੰ) ਗੁਰੂ ਮਿਲ ਪੈਂਦਾ ਹੈ (ਉਹ ਮਨੁੱਖ ਸਦਾ ਇਹ ਉੱਦਮ ਕਰਦਾ ਹੈ) । ਹੇ ਭਾਈ ! ਗੁਰੂ (ਮਨੁੱਖ ਦੇ) ਸਾਰੇ ਝਗੜੇ ਕਲੇਸ਼ ਮਿਟਾ ਦੇਂਦਾ ਹੈ, ਗੁਰੂ ਮਨੁੱਖ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ-ਸਤਕਾਰ ਦੇਂਦਾ ਹੈ ।੪।

ਅਗਮੁ ਅਗੋਚਰੁ ਗੁਰੂ ਦਿਖਾਇਆ ॥ ਭੂਲਾ ਮਾਰਗਿ ਸਤਿਗੁਰਿ ਪਾਇਆ ॥ ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ ॥੫॥ ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥ ਜਲਿ ਥਲਿ ਪੂਰਿ ਰਹਿਆ ਗੋਸਾਈ ॥ ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ ॥੬॥ ਗੁਰਿ ਮਿਲਿਐ ਸਭ ਤ੍ਰਿਸਨ

**ਬੁਝਾਈ ॥ ਗੁਰਿ ਮਿਲਿਐ ਨਹ ਜੋਹੈ ਮਾਈ ॥ ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥ ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥ ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥ ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥ ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥ {ਪੰਨਾ ੧੦੭੫}**

**ਪਦ ਅਰਥ** :—ਅਗਮੁ—ਅਪਹੁੰਚ ਪ੍ਰਭੂ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਮਾਰਗਿ—(ਸਹੀ ਜੀਵਨ-) ਰਾਹ ਉੱਤੇ । ਸਤਿਗੁਰਿ—ਗੁਰੂ ਨੇ । ਕਉ—ਨੂੰ । ਬਿਘਨੁ—ਰੁਕਾਵਟ । ਭਗਤੀ—ਭਗਤੀ (ਦੇ ਕਾਰਨ) । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕੀਤਾ । ਗਿਆਨ—ਪਰਮਾਤਮਾ ਨਾਲ ਡੂੰਘੀ ਸਾਂਝ ।੫।

ਗੁਰਿ—ਗੁਰੂ ਨੇ । ਦ੍ਰਿਸਟਇਆ—ਵਿਖਾ ਦਿੱਤਾ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਪੂਰਿ ਰਹਿਆ—ਵਿਆਪਕ ਹੈ । ਗੋਸਾਈ—ਸ੍ਰਿਸ਼ਟੀ ਦਾ ਮਾਲਕ-ਪ੍ਰਭੂ । ਊਨ—ਊਣੇ, ਖ਼ਾਲੀ । ਮਨਿ—ਮਨ ਵਿਚ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ ।੬।

ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਨਹ ਜੋਹੈ—ਤੱਕ ਨਹੀਂ ਸਕਦੀ, ਘਰ ਨਹੀਂ ਸਕਦੀ । ਮਾਈ—ਮਾਇਆ । ਸਤੁ ਸੰਤੋਖੁ—ਸੇਵਾ ਅਤੇ ਸੰਤੋਖ । ਗੁਰਿ ਪੂਰੈ—ਪੂਰੇ ਗੁਰੂ ਨੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਪਾਨਾਂ—ਪਿਲਾਂਦਾ ਹੈ ।੭।

ਸਭ ਮਾਹਿ ਸਮਾਣੀ—ਸਭ ਜੀਵਾਂ ਦੇ ਹਿਰਦੇ ਵਿਚ ਟਿਕਣ-ਜੋਗ ਹੈ । ਤੈ—ਅਤੇ । ਜਿਨਿ ਜਿਨਿ—ਜਿਸ ਜਿਸ ਨੇ । ਤੇਈ ਸਭਿ—ਉਹ ਸਾਰੇ ਹੀ । ਨਿਸਤ੍ਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਏ । ਤਿਨ—ਉਹਨਾਂ ਨੇ {ਬਹੁ-ਵਚਨ} ।੮।

ਮਹਿਮਾ—ਵਡਿਆਈ, ਵੱਡਾ ਜਿਗਰਾ । ਭਾਣੈ—ਰਜ਼ਾ ਵਿਚ । ਸਾਧੂ ਧੂਰਿ—ਗੁਰੂ ਦੀ ਚਰਨ-ਧੂੜ । ਜਾਚਹਿ—ਮੰਗਦੇ ਹਨ {ਬਹੁ-ਵਚਨ} । ਸਦ—ਸਦਾ ।੯।

**ਅਰਥ** :—ਹੇ ਭਾਈ ! ਕੁਰਾਹੇ ਜਾ ਰਹੇ ਮਨੁੱਖ ਨੂੰ ਗੁਰੂ ਨੇ ਹੀ (ਸਦਾ) ਸਹੀ ਜੀਵਨ-ਰਾਹ ਤੇ ਪਾਇਆ ਹੈ, ਗੁਰੂ ਨੇ ਹੀ ਉਸ ਨੂੰ ਅਪਹੁੰਚ ਤੇ ਅਗੋਚਰ ਪਰਮਾਤਮਾ ਦਾ ਦਰਸਨ ਕਰਾਇਆ ਹੈ । ਭਗਤੀ ਦੀ ਬਰਕਤਿ ਨਾਲ ਗੁਰੂ ਦੇ ਸੇਵਕ ਦੇ ਜੀਵਨ-ਸਫ਼ਰ ਵਿਚ ਕੋਈ ਰੁਕਾਵਟ ਨਹੀਂ ਪੈਂਦੀ ਗੁਰੂ ਹੀ ਪੂਰਨ ਪਰਮਾਤਮਾ ਨਾਲ ਡੂੰਘੀ ਸਾਂਝ ਸੇਵਕ ਦੇ ਹਿਰਦੇ ਵਿਚ ਪੱਕੀ ਕਰਦਾ ਹੈ ।੫।

ਹੇ ਭਾਈ ! ਗੁਰੂ ਨੇ (ਹੀ ਸੇਵਕ ਨੂੰ ਪਰਮਾਤਮਾ) ਸਭਨੀਂ ਥਾਈਂ ਵੱਸਦਾ ਵਿਖਾਇਆ ਹੈ (ਤੇ ਦੱਸਿਆ ਹੈ ਕਿ) ਸ੍ਰਿਸ਼ਟੀ ਦਾ ਮਾਲਕ ਜਲ ਵਿਚ ਧਰਤੀ ਵਿਚ (ਹਰ ਥਾਂ) ਵਿਆਪਕ ਹੈ, ਉੱਚੇ ਤੇ ਖ਼ਾਲੀ ਸਭ ਥਾਈਂ ਇਕੋ ਜਿਹਾ ਵਿਆਪਕ ਹੈ । (ਗੁਰੂ ਦੀ ਰਾਹੀਂ ਹੀ ਸੇਵਕ ਦੇ) ਮਨ ਵਿਚ ਆਤਮਕ ਅਡੋਲਤਾ ਦੀ ਬਰਕਤਿ ਨਾਲ ਪ੍ਰਭੂ-ਚਰਨਾਂ ਵਿਚ ਸੁਰਤਿ ਜੁੜਦੀ ਹੈ ।੬।

ਜੇ ਮਨੁੱਖ ਨੂੰ ਗੁਰੂ ਮਿਲ ਪਏ ਤਾਂ ਉਹ (ਮਨੁੱਖ ਦੇ ਅੰਦਰੋਂ) ਸਾਰੀ ਤ੍ਰਿਸ਼ਨਾ (ਦੀ ਅੱਗ) ਬੁਝਾ ਦੇਂਦਾ ਹੈ, ਮਨੁੱਖ ਉਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ । (ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਸਤ ਅਤੇ ਸੰਤੋਖ ਬਖ਼ਸ਼ਿਆ, ਉਹ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆਪ ਪੀਂਦਾ ਹੈ ਤੇ ਹੋਰਨਾਂ ਨੂੰ ਪਿਲਾਂਦਾ ਹੈ ।੭।

ਹੇ ਭਾਈ ! ਗੁਰੂ ਦੀ ਬਾਣੀ ਸਭ ਜੀਵਾਂ ਦੇ ਹਿਰਦੇ ਵਿਚ ਟਿਕਣ-ਜੋਗ ਹੈ, ਗੁਰੂ ਨੇ (ਪਰਮਾਤਮਾ ਪਾਸੋਂ) ਆਪ ਸੁਣੀ ਅਤੇ (ਦੁਨੀਆ ਦੇ ਜੀਵਾਂ ਨੂੰ) ਆਪ ਸੁਣਾਈ ਹੈ । ਜਿਸ ਜਿਸ ਮਨੁੱਖ ਨੇ ਇਹ ਬਾਣੀ ਹਿਰਦੇ ਵਿਚ ਵਸਾਈ ਹੈ, ਉਹ ਸਾਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ, ਉਹਨਾਂ ਨੇ ਉਹ ਆਤਮਕ ਟਿਕਾਣਾ ਹਾਸਲ ਕਰ ਲਿਆ ਹੈ ਜੋ (ਮਾਇਆ ਦੇ ਪ੍ਰਭਾਵ ਹੇਠ) ਡੋਲਦਾ ਨਹੀਂ ਹੈ ।੮।

ਹੇ ਭਾਈ ! ਗੁਰੂ ਦੀ ਉੱਚ-ਆਤਮਕਤਾ ਗੁਰੂ (ਹੀ) ਜਾਣਦਾ ਹੈ (ਗੁਰੂ ਹੀ ਜਾਣਦਾ ਹੈ ਕਿ ਪਰਮਾਤਮਾ) ਜੋ ਕੁਝ ਕਰਦਾ ਹੈ ਆਪਣੀ ਰਜ਼ਾ ਵਿਚ ਕਰਦਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਸੇਵਕ ਗੁਰੂ ਦੇ ਚਰਨਾਂ ਦੀ ਧੂੜ ਮੰਗਦੇ ਹਨ ਤੇ (ਗੁਰੂ ਤੋਂ) ਸਦਾ ਸਦਕੇ ਜਾਂਦੇ ਹਨ ।੯।੧।੪।

### ਮਾਰੂ ਸੋਲਹੇ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥ ਵਰਨੁ ਜਾਤਿ ਚਿਹਨੁ ਨਹੀ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥ ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥ ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥ ਕੀਤਾ ਹੋਵੈ ਤਿਸੁ ਕਿਆ ਕਹੀਐ ॥ ਗੁਰਮੁਖਿ ਨਾਮੁ ਪਦਾਰਥੁ ਲਹੀਐ ॥ ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥੩॥ ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥ ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥੪॥ {ਪੰਨਾ ੧੦੭੫}**

**ਪਦ ਅਰਥ** :—ਆਦਿ—(ਸਭ ਦਾ) ਮੁੱਢ । ਨਿਰੰਜਨੁ—{ਨਿਰ-ਅੰਜਨੁ । ਅੰਜਨੁ—ਸੁਰਮਾ, ਮਾਇਆ ਦੇ ਮੋਹ ਦੀ ਕਾਲਖ} ਮਾਇਆ ਦੇ ਪ੍ਰਭਾਵ ਤੋਂ ਰਹਿਤ । ਨਿਰੰਕਾਰਾ—ਨਿਰ-ਅਕਾਰ, ਜਿਸ ਦਾ ਕੋਈ ਖ਼ਾਸ ਸਰੂਪ ਦੱਸਿਆ ਨਾਹ ਜਾ ਸਕੇ । ਨਿਰਾਰਾ—ਨਿਰਾਲਾ, ਵੱਖਰਾ । ਵਰਨੁ—ਰੰਗ । ਚਿਹਨੁ—ਨਿਸ਼ਾਨ । ਹੁਕਮੇ—ਹੁਕਮ ਦੀ ਰਾਹੀਂ ਹੀ ।੧।

ਸਬਾਈ—ਸਾਰੀ । ਮਾਣਸ ਕਉ—ਮਾਣਸ ਜੋਨਿ ਕਉ, ਮਨੁੱਖ ਜਨਮ ਨੂੰ । ਪ੍ਰਭਿ—ਪ੍ਰਭੂ ਨੇ । ਦੀਈ—ਦਿੱਤੀ ਹੈ । ਤੇ—ਤੋਂ । ਚੂਕੈ—ਖੁੰਝ ਜਾਂਦਾ ਹੈ । ਆਇ ਜਾਇ—ਜਨਮ ਮਰਨ ਦੇ ਗੇੜ ਵਿਚ ਪੈ ਕੇ ।੨।

ਕੀਤਾ—ਪ੍ਰਭੂ ਦਾ ਕੀਤਾ ਹੋਇਆ । ਤਿਸੁ ਕਿਆ ਕਹੀਐ—ਉਸ ਦੀ ਵਡਿਆਈ ਕਰਨੀ ਵਿਅਰਥ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਹੀਐ—ਹਾਸਲ ਕਰਨਾ ਚਾਹੀਦਾ ਹੈ । ਭੁਲਾਏ—ਕੁਰਾਹੇ ਪਾ ਦੇਵੇ । ਜਿਸਹਿ—ਜਿਸੁ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ।੩।

ਹਰਖ—ਖ਼ੁਸ਼ੀ । ਸੋਗ—ਗ਼ਮੀ । ਨਗਰੁ—ਸਰੀਰ-ਸ਼ਹਰ । ਸੇ—ਉਹ {ਬਹੁ-ਵਚਨ} । ਉਬਰੇ—(ਮਾਇਆ ਦੇ ਪ੍ਰਭਾਵ ਤੋਂ) ਬਚ ਜਾਂਦੇ ਹਨ । ਤੇ—ਤੋਂ । ਨਿਰਾਰਾ—ਨਿਰਾਲਾ, ਬਚਿਆ ਹੋਇਆ ।੪।

**ਅਰਥ** :—ਹੇ ਭਾਈ ! ਉਹ ਪਰਮਾਤਮਾ, ਜੋ ਸਭ ਦਾ ਮੂਲ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ਤੇ ਜਿਸ ਦਾ ਕੋਈ ਖ਼ਾਸ ਸਰੂਪ ਦੱਸਿਆ ਨਹੀਂ ਜਾ ਸਕਦਾ, ਸਭ ਜੀਵਾਂ ਵਿਚ ਮੌਜੂਦ ਹੈ, ਤੇ ਫਿਰ ਭੀ ਨਿਰਲੇਪ ਰਹਿੰਦਾ ਹੈ । ਉਸ ਦਾ ਕੋਈ (ਬ੍ਰਾਹਮਣ ਖਤ੍ਰੀ ਆਦਿਕ) ਵਰਨ ਨਹੀਂ, ਕੋਈ ਜਾਤਿ ਨਹੀਂ, ਕੋਈ ਚਿਹਨ ਨਹੀਂ । ਉਹ ਆਪਣੇ ਹੁਕਮ ਅਨੁਸਾਰ ਹੀ ਸਾਰੀ ਸ੍ਰਿਸ਼ਟੀ ਪੈਦਾ ਕਰਦਾ ਹੈ ।੧।

ਹੇ ਭਾਈ ! ਸਾਰੀਆਂ ਚੌਰਾਸੀ ਲੱਖ ਜੂਨਾਂ ਵਿਚੋਂ ਪਰਮਾਤਮਾ ਨੇ ਮਨੁੱਖਾ ਜਨਮ ਨੂੰ ਵਡਿਆਈ ਦਿੱਤੀ ਹੈ । ਪਰ ਜਿਹੜਾ ਮਨੁੱਖ ਇਸ ਪੌੜੀ ਤੋਂ ਖੁੰਝ ਜਾਂਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁੱਖ ਭੋਗਦਾ ਹੈ ।੨।

ਹੇ ਭਾਈ ! ਪਰਮਾਤਮਾ ਦੇ ਪੈਦਾ ਕੀਤੇ ਹੋਏ ਦੀ ਵਡਿਆਈ ਕਰਦੇ ਰਹਿਣਾ ਵਿਅਰਥ ਹੈ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ) ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਕੀਮਤੀ ਨਾਮ ਪ੍ਰਾਪਤ ਕਰਨਾ ਚਾਹੀਦਾ ਹੈ । (ਪਰ ਜੀਵ ਦੇ ਵੱਸ ਦੀ ਇਹ ਗੱਲ ਨਹੀਂ ਹੈ) ਜਿਸ ਮਨੁੱਖ ਨੂੰ ਪਰਮਾਤਮਾ ਆਪ ਕੁਰਾਹੇ ਪਾ ਦੇਂਦਾ ਹੈ, ਉਹ ਮਨੁੱਖ ਕੁਰਾਹੇ ਪਿਆ ਰਹਿੰਦਾ ਹੈ । ਉਹ ਮਨੁੱਖ ਹੀ ਸਹੀ ਜੀਵਨ-ਰਸਤਾ ਸਮਝਦਾ ਹੈ ਜਿਸ ਨੂੰ ਪਰਮਾਤਮਾ ਆਪ ਸਮਝਾਂਦਾ ਹੈ ।੩।

ਹੇ ਭਾਈ ! ਪਰਮਾਤਮਾ ਨੇ ਇਸ ਮਨੁੱਖਾ ਸਰੀਰ ਨੂੰ ਖ਼ੁਸ਼ੀ ਗ਼ਮੀ ਦਾ ਨਗਰ ਬਣਾ ਦਿੱਤਾ ਹੈ । ਉਹ ਮਨੁੱਖ ਹੀ (ਇਹਨਾਂ ਦੇ ਪ੍ਰਭਾਵ ਤੋਂ) ਬਚਦੇ ਹਨ ਜਿਹੜੇ ਗੁਰੂ ਦੀ ਸਰਨ ਪੈਂਦੇ ਹਨ । ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਮਾਇਆ ਦੇ ਤਿੰਨ ਗੁਣਾਂ ਤੋਂ ਨਿਰਾਲਾ ਰਹਿੰਦਾ ਹੈ ਉਹ (ਲੋਕ ਪਰਲੋਕ ਵਿਚ) ਸੋਭਾ ਖੱਟਦਾ ਹੈ ।੪।

**ਅਨਿਕ ਕਰਮ ਕੀਏ ਬਹੁਤੇਰੇ ॥ ਜੋ ਕੀਜੈ ਸੋ ਬੰਧਨੁ ਪੈਰੇ ॥ ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥੫॥ ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥ ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥੬॥ ਖੰਡ ਪਤਾਲ ਦੀਪ ਸਭਿ ਲੋਆ ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥ ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥ ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥ {ਪੰਨਾ ੧੦੭੫-੧੦੭੬}**

**ਪਦ ਅਰਥ** :—ਜੋ—ਜਿਹੜਾ (ਭੀ ਕਰਮ) । ਕੀਜੈ—ਕੀਤਾ ਜਾਏ । ਬੰਧਨੁ—ਫਾਹੀ । ਪੈਰੇ—ਪੈਰਾਂ ਵਿਚ । ਕੁਰੁਤਾ—ਬੇ-ਬਾਹਾਰਾ । ਜੰਮੈ—ਉੱਗਦਾ । ਲਾਹਾ—ਖੱਟੀ । ਮੂਲ—ਰਾਸ-ਪੂੰਜੀ ।੫।

ਪਰਧਾਨਾ—ਸਭ ਤੋਂ ਸ੍ਰੇਸ਼ਟ ਕਰਮ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਾਇ ਧਿਆਨਾ—ਸੁਰਤਿ ਜੋੜ ਕੇ । ਤਰੈ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਦਾ ਹੈ । ਦਰਗਾਹ—ਹਜ਼ੂਰੀ ਵਿਚ । ਪਤਿ—ਇੱਜ਼ਤ ।੬।

ਦੀਪ—ਦ੍ਵੀਪ, ਟਾਪੂ । ਸਭਿ—ਸਾਰੇ । ਲੋਆ—ਲੋਕ, ਮੰਡਲ । ਕਾਲੈ ਵਸਿ—ਕਾਲ ਦੇ ਵੱਸ ਵਿਚ । ਪ੍ਰਭਿ—ਪ੍ਰਭੂ ਨੇ । ਨਿਹਚਲੁ—ਸਦਾ ਕਾਇਮ ਰਹਿਣ ਵਾਲਾ । ਅਬਿਨਾਸੀ—ਨਾਸ-ਰਹਿਤ । ਤਿਸਹਿ—ਤਿਸੁ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ।੭।

ਸੇਵਕੁ—ਭਗਤ । ਭੇਦੁ—ਫ਼ਰਕ, ਵਿੱਥ । ਮਾਣਸੁ ਦੇਹਾ—ਮਨੁੱਖਾ ਸਰੀਰ । ਜਲ ਤਰੰਗ—ਪਾਣੀ ਦੀਆਂ ਲਹਰਾਂ । ਉਠਹਿ—ਉੱਠਦੀਆਂ ਹਨ {ਬਹੁ-ਵਚਨ} । ਸਲਲੈ—ਪਾਣੀ ਵਿਚ । ਸਲਲ—ਪਾਣੀ ।੮।

**ਅਰਥ** :—ਹੇ ਭਾਈ ! (ਨਾਮ-ਸਿਮਰਨ ਤੋਂ ਬਿਨਾ ਤੀਰਥ-ਇਸ਼ਨਾਨ ਆਦਿਕ ਭਾਵੇਂ) ਅਨੇਕਾਂ ਬਥੇਰੇ (ਮਿਥੇ ਹੋਏ ਧਾਰਮਿਕ) ਕਰਮ ਕੀਤੇ ਜਾਣ, ਜਿਹੜਾ ਭੀ ਅਜਿਹਾ ਕਰਮ ਕੀਤਾ ਜਾਂਦਾ ਹੈ, ਉਹ ਇਸ ਜੀਵਨ-ਸਫ਼ਰ ਵਿਚ ਮਨੁੱਖ ਦੇ ਪੈਰਾਂ ਵਿਚ ਫਾਹੀ ਬਣਦਾ ਹੈ । (ਮਨੁੱਖ ਦੇ ਆਤਮਕ ਜੀਵਨ ਵਾਸਤੇ ਹਰਿ-ਨਾਮ ਦੇ ਸਿਮਰਨ ਦੀ ਲੋੜ ਹੈ । ਹੋਰ ਹੋਰ ਕਰਮ ਇਉਂ ਹੀ ਵਿਅਰਥ ਹਨ, ਜਿਵੇਂ,) ਬੇ-ਬਹਾਰਾ ਬੀਜਿਆ ਹੋਇਆ ਬੀਜ ਉੱਗਦਾ ਨਹੀਂ । ਮਨੁੱਖ ਖੱਟੀ ਭੀ ਗਵਾਂਦਾ ਹੈ ਤੇ ਰਾਸ-ਪੂੰਜੀ ਭੀ ਗਵਾਂਦਾ ਹੈ ।੫।

ਹੇ ਭਾਈ ! (ਜੁਗਾਂ ਦੀ ਵੰਡ ਕਰਨ ਵਾਲਿਆਂ ਅਨੁਸਾਰ ਭੀ) ਕਲਜੁਗ ਵਿਚ ਕੀਰਤਨ ਹੀ ਪਰਧਾਨ ਕਰਮ ਹੈ । (ਉਂਞ ਤਾਂ ਸਦਾ ਹੀ) ਗੁਰੂ ਦੀ ਸਰਨ ਪੈ ਕੇ ਸੁਰਤਿ ਜੋੜ ਕੇ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ ।

(ਜਿਹੜਾ ਮਨੁੱਖ ਜਪਦਾ ਹੈ) ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ, ਆਪਣੀਆਂ ਸਾਰੀਆਂ ਕੁਲਾਂ ਨੂੰ ਪਾਰ ਲੰਘਾ ਲੈਂਦਾ ਹੈ, ਅਤੇ ਪਰਮਾਤਮਾ ਦੀ ਹਜ਼ੂਰੀ ਵਿਚ ਇੱਜ਼ਤ ਨਾਲ ਜਾਂਦਾ ਹੈ ।੬।

ਹੇ ਭਾਈ ! ਇਹ ਜਿਤਨੇ ਭੀ ਖੰਡ ਮੰਡਲ ਪਾਤਾਲ ਤੇ ਦੀਪ ਹਨ, ਇਹ ਸਾਰੇ ਪਰਮਾਤਮਾ ਨੇ ਆਪ ਹੀ ਕਾਲ ਦੇ ਅਧੀਨ ਰੱਖੇ ਹੋਏ ਹਨ । ਨਾਸ-ਰਹਿਤ ਪ੍ਰਭੂ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ, ਜਿਹੜਾ ਮਨੁੱਖ ਪਰਮਾਤਮਾ ਦਾ ਸਿਮਰਨ ਕਰਦਾ ਹੈ ਉਹ ਭੀ ਅਟੱਲ ਜੀਵਨ ਵਾਲਾ ਹੋ ਜਾਂਦਾ ਹੈ (ਜਨਮ ਮਰਨ ਦੇ ਗੇੜ ਤੋਂ ਬਚ ਜਾਂਦਾ ਹੈ) ।੭।

ਹੇ ਭਾਈ ! ਪਰਮਾਤਮਾ ਦੀ ਭਗਤੀ ਕਰਨ ਵਾਲਾ ਮਨੁੱਖ ਪਰਮਾਤਮਾ ਵਰਗਾ ਹੀ ਹੋ ਜਾਂਦਾ ਹੈ । ਉਸ ਦਾ ਮਨੁੱਖਾ ਸਰੀਰ (ਵੇਖ ਕੇ ਪਰਮਾਤਮਾ ਨਾਲੋਂ ਉਸ ਦਾ) ਫ਼ਰਕ ਨਾਹ ਸਮਝੋ । (ਸਿਮਰਨ ਕਰਨ ਵਾਲਾ ਮਨੁੱਖ ਇਉਂ ਹੀ ਹੈ) ਜਿਵੇਂ ਕਈ ਕਿਸਮਾਂ ਦੀਆਂ ਪਾਣੀ ਦੀਆਂ ਲਹਰਾਂ ਉੱਠਦੀਆਂ ਹਨ, ਮੁੜ ਪਾਣੀ ਵਿਚ ਪਾਣੀ ਰਲ ਜਾਂਦਾ ਹੈ ।੮।

**ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥ ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ ॥੯॥ ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥ ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥ ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥੧੦॥ ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥ ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥੧੧॥ ਵਡਾ ਸਾਹਿਬੁ ਅਗਮ ਅਥਾਹਾ ॥ ਕਿਉ ਮਿਲੀਐ ਪ੍ਰਭ ਵੇਪਰਵਾਹਾ ॥ ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨॥ {ਪੰਨਾ ੧੦੭੬}**

**ਪਦ ਅਰਥ** :—ਜਾਚਿਕੁ—ਮੰਗਤਾ {ਇਕ-ਵਚਨ} । ਦੁਆਰੈ—ਦਰ ਤੇ (ਖੜਾ) । ਜਾ—ਜਾਂ, ਜਦੋਂ । ਪ੍ਰਭ ਭਾਵੈ—ਪ੍ਰਭੂ ਨੂੰ ਚੰਗਾ ਲੱਗੇ । ਜਿਤੁ—ਜਿਸ (ਦਰਸਨ) ਦੀ ਰਾਹੀਂ । ਤ੍ਰਿਪਤਾਸੈ—ਰੱਜ ਜਾਂਦਾ ਹੈ । ਕੀਰਤਨਿ—ਕੀਰਤਨ ਵਿਚ ।੯।

ਰੂੜੋ—ਸੁੰਦਰ । ਕਿਤੈ—ਕਿਸੇ ਤਰੀਕੇ ਨਾਲ । ਵਸਿ—ਵੱਸ ਵਿਚ । ਜਿ—ਜੋ ਕੁਝ । ਕੀਤਾ ਲੋੜਨਿ—ਕਰਨਾ ਚਾਹੁੰਦੇ ਹਨ । ਕਹਾਇਨਿ—ਕਰਾ ਲੈਂਦੇ ਹਨ । ਦਰਿ—ਦਰ ਤੇ । ਫੇਰੁ—ਰੁਕਾਵਟ ।੧੦।

ਅਉਘਟੁ—ਔਖਿਆਈ । ਧਿਆਈਐ—ਸਿਮਰਨਾ ਚਾਹੀਦਾ ਹੈ । ਸਾਰਿੰਗਪਾਣੀ—ਧਨੁਖ-ਧਾਰੀ ਪ੍ਰਭੂ {ਸਾਰਿੰਗ—ਧਨੁਖ । ਪਾਣੀ—ਹੱਥ} । ਕਲਤ੍ਰੁ—ਇਸਤ੍ਰੀ ।੧੧।

ਅਗਮ—ਅਪਹੁੰਚ । ਅਥਾਹਾ—ਡੂੰਘਾ । ਵੇਪਰਵਾਹ—ਬੇ-ਮੁਥਾਜ । ਕਾਟਿ—ਕੱਟ ਕੇ । ਸਿਲਕ—ਫਾਹੀ । ਮਾਰਗਿ—(ਸਹੀ) ਰਸਤੇ ਉਤੇ ।੧੨।

**ਅਰਥ** :—(ਪ੍ਰਭੂ ਦਾ ਦਾਸ) ਇਕ ਮੰਗਤਾ (ਬਣ ਕੇ ਉਸ ਦੇ) ਦਰ ਤੇ (ਖੜਾ ਉਸ ਦੇ ਦਰਸਨ ਦਾ) ਖ਼ੈਰ ਮੰਗਦਾ ਹੈ । ਜਦੋਂ ਪ੍ਰਭੂ ਦੀ ਰਜ਼ਾ ਹੁੰਦੀ ਹੈ ਤਦੋਂ ਉਹ ਕਿਰਪਾ ਕਰਦਾ ਹੈ । (ਮੰਗਤਾ ਇਉਂ ਮੰਗੀ ਜਾਂਦਾ ਹੈ—ਹੇ ਪ੍ਰਭੂ !) ਆਪਣਾ ਦਰਸ਼ਨ ਦੇਹ, ਜਿਸ ਦੀ ਬਰਕਤਿ ਨਾਲ ਮਨ (ਮਾਇਆ ਵਲੋਂ) ਰੱਜ ਜਾਂਦਾ ਹੈ ਤੇ ਸਿਫ਼ਤਿ-ਸਾਲਾਹ ਵਿਚ ਟਿਕ ਜਾਂਦਾ ਹੈ ।੯।

ਹੇ ਭਾਈ ! ਸੋਹਣਾ ਪ੍ਰਭੂ ਕਿਸੇ ਤਰੀਕੇ ਨਾਲ ਵੱਸ ਵਿਚ ਨਹੀਂ ਆਉਂਦਾ ਪਰ ਜੋ ਕੁਝ ਉਸ ਦੇ ਸੰਤ ਚਾਹੁੰਦੇ ਹਨ ਉਹ ਕੁਝ ਕਰ ਦੇਂਦਾ ਹੈ । (ਪ੍ਰਭੂ ਦੇ ਸੰਤ ਜਨ ਜੋ ਕੁਝ) ਕਰਨਾ ਚਾਹੁੰਦੇ ਹਨ ਉਹੀ ਕੁਝ ਪ੍ਰਭੂ ਪਾਸੋਂ ਕਰਾ ਲੈਂਦੇ ਹਨ । ਪ੍ਰਭੂ ਦੇ ਦਰ ਤੇ ਉਹਨਾਂ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਪਾ ਸਕਦਾ ।੧੦।

ਹੇ ਪ੍ਰਾਣੀ ! (ਜੀਵਨ-ਸਫ਼ਰ ਵਿਚ) ਜਿਥੇ ਭੀ ਕੋਈ ਔਖਿਆਈ ਆ ਬਣਦੀ ਹੈ, ਉੱਥੇ ਹੀ ਧਨੁਖ-ਧਾਰੀ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ । ਜਿੱਥੇ ਨਾਹ ਪੁੱਤਰ ਨਾਹ ਇਸਤ੍ਰੀ ਕੋਈ ਭੀ ਸਾਥੀ ਨਹੀਂ ਬਣ ਸਕਦਾ, ਉਥੇ ਪ੍ਰਭੂ ਆਪ (ਔਖਿਆਈ ਤੋਂ) ਛੁਡਾ ਲੈਂਦਾ ਹੈ ।੧੧।

ਹੇ ਭਾਈ ! ਪਰਮਾਤਮਾ ਅਪਹੁੰਚ ਹੈ, ਅਥਾਹ ਹੈ, ਵੱਡਾ ਮਾਲਕ ਹੈ । ਉਸ ਬੇ-ਮੁਥਾਜ ਨੂੰ ਜੀਵ ਆਪਣੇ ਉੱਦਮ ਨਾਲ ਨਹੀਂ ਮਿਲ ਸਕਦਾ । ਉਹ ਪ੍ਰਭੂ ਆਪ ਹੀ ਜਿਸ ਮਨੁੱਖ ਨੂੰ (ਮਾਇਆ ਦੇ ਮੋਹ ਦੀ) ਫਾਹੀ ਕੱਟ ਕੇ ਸਹੀ ਜੀਵਨ-ਰਾਹ ਤੇ ਪਾਂਦਾ ਹੈ, ਉਹ ਮਨੁੱਖ ਸਾਧ ਸੰਗਤਿ ਵਿਚ ਆ ਟਿਕਦਾ ਹੈ ।੧੨।

**ਹੁਕਮੁ ਬੂਝੈ ਸੋ ਸੇਵਕੁ ਕਹੀਐ ॥ ਬੁਰਾ ਭਲਾ ਦੁਇ ਸਮਸਰਿ ਸਹੀਐ ॥ ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥ ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥ ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥੧੪॥ ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਤਾ ਮਿਲੀਐ ਜਾ ਲਏ ਮਿਲਾਈ ॥ ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥੧੫॥ ਤੂ ਆਪੇ ਕਰਤਾ ਕਾਰਣ ਕਰਣਾ ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ ॥ ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥ {ਪੰਨਾ ੧੦੭੬}**

**ਪਦ ਅਰਥ** :—ਬੂਝੈ—(ਜਿਹੜਾ ਮਨੁੱਖ) ਸਮਝ ਲੈਂਦਾ ਹੈ । ਕਹੀਐ—ਆਖਿਆ ਜਾਂਦਾ ਹੈ । ਦੁਇ—ਦੋਵੇਂ । ਸਮਸਰਿ—ਬਰਾਬਰ, ਇਕੋ ਜਿਹੇ । ਸਹੀਐ—ਸਹਾਰਨਾ ਚਾਹੀਦਾ ਹੈ । ਜਾਇ—ਜਾਂਦੀ ਹੈ । ਤ—ਤਦੋਂ । ਏਕੋ ਬੂਝੈ—ਇਕ ਪਰਮਾਤਮਾ ਨੂੰ ਹੀ ਸਭ ਕੁਝ ਕਰਨ ਕਰਾਣ ਵਾਲਾ ਸਮਝਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਸਹਜਿ—ਆਤਮਕ ਅਡੋਲਤਾ ਵਿਚ ।੧੩।

ਸੁਖ ਵਾਸੀ—ਆਤਮਕ ਆਨੰਦ ਵਿਚ ਟਿਕੇ ਰਹਿਣ ਵਾਲੇ । ਬਾਲ ਸੁਭਾਇ—ਬਾਲਕ ਵਾਲੇ ਸੁਭਾਉ ਵਿਚ, ਵੈਰ-ਵਿਰੋਧ ਤੋਂ ਪਰੇ ਰਹਿ ਕੇ । ਅਤੀਤ—ਵਿਰਕਤ । ਕਰਹਿ—ਕਰਦੇ ਹਨ । ਲਾਡਾਇਦਾ—ਲਾਡ ਕਰਾਂਦਾ ਹੈ ।੧੪।

ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ} । ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਜਾ—ਜਾਂ, ਜਦੋਂ । ਗੁਰਮੁਖਿ—ਗੁਰੂ ਦੀ ਰਾਹੀਂ । ਜਿਨ ਮਸਤਕਿ—ਜਿਨ੍ਹਾਂ ਦੇ ਮੱਥੇ ਉਤੇ । ਧੁਰਿ—ਧੁਰੋਂ, ਪ੍ਰਭੂ ਦੇ ਹੁਕਮ ਅਨੁਸਾਰ । ਲੇਖੁ—ਕੀਤੇ ਕਰਮਾਂ ਅਨੁਸਾਰ ਭਾਗਾਂ ਵਿਚ ਲਿਖਿਆ ਲੇਖ ।੧੫।

ਕਰਤਾ—ਪੈਦਾ ਕਰਨ ਵਾਲਾ । ਕਰਣਾ—ਕਰਣ, ਜਗਤ । ਕਾਰਣ—ਮੂਲ । ਧਰੀ—ਆਸਰਾ ਦਿੱਤਾ ਹੋਇਆ ਹੈ । ਧਰਣਾ—ਧਰਤੀ । ਹਰਿ ਦੁਆਰੈ—ਹਰੀ ਦੇ ਦਰ ਤੇ । ਹਰਿ ਭਾਵੈ—ਜੇ ਹਰੀ ਨੂੰ ਚੰਗਾ ਲੱਗੇ । ਲਾਜ—ਇੱਜ਼ਤ ।੧੬।

**ਅਰਥ** :—ਹੇ ਭਾਈ ! ਉਹ ਮਨੁੱਖ ਪਰਮਾਤਮਾ ਦਾ ਭਗਤ ਆਖਿਆ ਜਾਂਦਾ ਹੈ, ਜਿਹੜਾ (ਹਰੇਕ ਹੋ ਰਹੀ ਕਾਰ ਨੂੰ ਪਰਮਾਤਮਾ ਦੀ) ਸਮਝਦਾ ਹੈ (ਤੇ, ਇਹ ਨਿਸ਼ਚਾ ਰੱਖਦਾ ਹੈ ਕਿ) ਦੁਖ (ਆਵੇ ਚਾਹੇ) ਸੁਖ, ਦੋਹਾਂ ਨੂੰ ਇਕੋ ਜਿਹਾ ਸਹਾਰਨਾ ਚਾਹੀਦਾ ਹੈ । ਪਰ ਮਨੁੱਖ ਤਦੋਂ ਹੀ ਸਿਰਫ਼ ਪਰਮਾਤਮਾ ਨੂੰ ਹੀ ਸਭ ਕੁਝ ਕਰਨ ਕਰਾਣ ਵਾਲਾ ਸਮਝਦਾ ਹੈ ਜਦੋਂ ਉਸ ਦੇ ਅੰਦਰੋਂ ਹਉਮੈ ਦੂਰ ਹੁੰਦੀ ਹੈ । ਉਹ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੧੩।

ਹੇ ਭਾਈ ! ਪਰਮਾਤਮਾ ਦੇ ਭਗਤ ਸਦਾ ਆਤਮਕ ਆਨੰਦ ਮਾਣਦੇ ਹਨ । ਉਹ ਸਦਾ ਵੈਰ-ਵਿਰੋਧ ਤੋਂ ਪਰੇ ਰਹਿੰਦੇ ਹਨ, ਵਿਰਕਤ ਅਤੇ ਮਾਇਆ ਦੇ ਮੋਹ ਤੋਂ ਉਤਾਂਹ ਰਹਿੰਦੇ ਹਨ । ਜਿਵੇਂ ਪਿਉ ਆਪਣੇ ਪੁੱਤਰ ਨੂੰ ਕਈ

ਲਾਡ ਲਡਾਂਦਾ ਹੈ, (ਤਿਵੇਂ ਭਗਤ ਪ੍ਰਭੂ-ਪਿਤਾ ਦੀ ਗੋਦ ਵਿਚ ਰਹਿ ਕੇ) ਕਈ ਤਰ੍ਹਾਂ ਦੇ ਅਨੇਕਾਂ ਆਤਮਕ ਰੰਗ ਮਾਣਦੇ ਹਨ ।੧੪।

ਹੇ ਭਾਈ ! ਪਰਮਾਤਮਾ ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਉਹ ਕਿਸੇ ਭੀ ਦੁਨੀਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ । ਉਸ ਨੂੰ ਤਦੋਂ ਹੀ ਮਿਲ ਸਕੀਦਾ ਹੈ, ਜਦੋਂ ਉਹ ਆਪ ਹੀ ਮਿਲਾਂਦਾ ਹੈ । ਗੁਰੂ ਦੀ ਰਾਹੀਂ ਉਹਨਾਂ ਮਨੁੱਖਾਂ ਦੇ ਹਿਰਦੇ ਵਿਚ ਪਰਗਟ ਹੁੰਦਾ ਹੈ ਜਿਨ੍ਹਾਂ ਦੇ ਮੱਥੇ ਉਤੇ (ਪੂਰਬਲੇ ਸੰਸਕਾਰਾਂ ਅਨੁਸਾਰ) ਧੁਰੋਂ ਹੀ ਮਿਲਾਪ ਦਾ ਲੇਖ ਲਿਖਿਆ ਹੁੰਦਾ ਹੈ ।੧੫।

ਹੇ ਪ੍ਰਭੂ ! ਤੂੰ ਆਪ ਹੀ ਪੈਦਾ ਕਰਨ ਵਾਲਾ ਹੈਂ, ਤੂੰ ਆਪ ਹੀ ਜਗਤ ਦਾ ਮੂਲ ਹੈਂ । ਤੂੰ ਆਪ ਹੀ ਸ੍ਰਿਸ਼ਟੀ ਪੈਦਾ ਕਰ ਕੇ ਸਾਰੀ ਧਰਤੀ ਨੂੰ ਸਹਾਰਾ ਦਿੱਤਾ ਹੋਇਆ ਹੈ ।

ਹੇ ਭਾਈ ! ਦਾਸ ਨਾਨਕ ਉਸੇ ਪ੍ਰਭੂ ਦੇ ਦਰ ਤੇ (ਡਿੱਗਾ ਹੋਇਆ ਹੈ, ਉਸੇ ਦੀ) ਸਰਨ ਪਿਆ ਹੋਇਆ ਹੈ । ਉਸ ਦੀ ਆਪਣੀ ਰਜ਼ਾ ਹੁੰਦੀ ਹੈ ਤਾਂ (ਲੋਕ ਪਰਲੋਕ ਵਿਚ ਜੀਵ ਦੀ) ਇੱਜ਼ਤ ਰੱਖ ਲੈਂਦਾ ਹੈ ।੧੬।੧।੫।

**ਮਾਰੂ ਸੋਲਹੇ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਜੋ ਦੀਸੈ ਸੋ ਏਕੋ ਤੂਹੈ ॥ ਬਾਣੀ ਤੇਰੀ ਸ੍ਰਵਣਿ ਸੁਣੀਐ ॥ ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥੧॥ ਆਪਿ ਚਿਤਾਰੇ ਅਪਣਾ ਕੀਆ ॥ ਆਪੇ ਆਪਿ ਆਪਿ ਪ੍ਰਭੁ ਥੀਆ ॥ ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ ॥੨॥ ਇਕਿ ਉਪਾਏ ਵਡ ਦਰਵਾਰੀ ॥ ਇਕਿ ਉਦਾਸੀ ਇਕਿ ਘਰ ਬਾਰੀ ॥ ਇਕਿ ਭੂਖੇ ਇਕਿ ਤ੍ਰਿਪਤਿ ਅਘਾਏ ਸਭਸੈ ਤੇਰਾ ਪਾਰਣਾ ॥੩॥ ਆਪੇ ਸਤਿ ਸਤਿ ਸਤਿ ਸਾਚਾ ॥ ਓਤਿ ਪੋਤਿ ਭਗਤਨ ਸੰਗਿ ਰਾਚਾ ॥ ਆਪੇ ਗੁਪਤੁ ਆਪੇ ਹੈ ਪਰਗਟੁ ਅਪਣਾ ਆਪੁ ਪਸਾਰਣਾ ॥੪॥ {ਪੰਨਾ ੧੦੭੬}**

**ਪਦ ਅਰਥ** :—ਦੀਸੈ—ਦਿੱਸ ਰਿਹਾ ਹੈ । ਏਕੋ ਤੂ ਹੈ—ਸਿਰਫ਼ ਤੂੰ ਹੀ ਤੂੰ ਹੈਂ । ਬਾਣੀ—ਆਵਾਜ਼ । ਸ੍ਰਵਣਿ—ਕੰਨ ਨਾਲ । ਸੁਣੀਐ—ਸੁਣੀ ਜਾ ਰਹੀ ਹੈ । ਅਵਰ—ਹੋਰ । ਕਾਈ—{ਲਫ਼ਜ਼ 'ਕੋਈ' ਪੁਲਿੰਗ ਹੈ, ਅਤੇ 'ਕਾਈ' ਇਸਤ੍ਰੀ-ਲਿੰਗ ਹੈ} । ਸਗਲ—ਸਾਰੀ ਸ੍ਰਿਸ਼ਟੀ । ਧਾਰਣਾ—ਆਸਰਾ ਦਿੱਤਾ ਹੋਇਆ ਹੈ ।੧।

ਚਿਤਾਰੇ—ਸੰਭਾਲ ਕਰਦਾ ਹੈ, ਖ਼ਿਆਲ ਰੱਖਦਾ ਹੈ । ਕੀਆ—ਪੈਦਾ ਕੀਤਾ ਹੋਇਆ (ਜਗਤ) । ਆਪੇ—ਆਪ ਹੀ । ਥੀਆ—(ਹਰ ਥਾਂ ਮੌਜੂਦ) ਹੈ । ਉਪਾਇ—ਪੈਦਾ ਕਰ ਕੇ । ਰਚਿਓਨੁ—ਉਸ (ਪ੍ਰਭੂ) ਨੇ ਰਚਿਆ ਹੈ । ਪਸਾਰਾ—ਜਗਤ-ਖਿਲਾਰਾ । ਘਟਿ ਘਟਿ—ਹਰੇਕ ਘਟ ਵਿਚ । ਸਾਰਣਾ—ਸਾਰ ਲੈਂਦਾ ਹੈ ।੨।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਦਰਵਾਰੀ—ਦਰਬਾਰ ਵਾਲੇ । ਉਦਾਸੀ—ਵਿਰਕਤ । ਘਰਬਾਰੀ—ਗ੍ਰਿਹਸਤੀ । ਭੂਖੇ—ਭੁੱਖੇ, ਤ੍ਰਿਸ਼ਨਾ ਦੇ ਅਧੀਨ । ਤ੍ਰਿਪਤਿ ਅਘਾਏ—ਪੂਰਨ ਤੌਰ ਤੇ ਰੱਜੇ ਹੋਏ । ਸਭਸੈ—ਹਰੇਕ ਜੀਵ ਨੂੰ । ਪਾਰਣਾ—ਪਰਣਾ, ਆਸਰਾ ।੩।

ਸਤਿ—{ਸ ਯ} ਸਦਾ ਕਾਇਮ ਰਹਿਣ ਵਾਲਾ । ਸਾਚਾ—ਸਦਾ ਕਾਇਮ ਰਹਿਣ ਵਾਲਾ । ਓਤਿ ਪੋਤਿ—ਤਾਣੇ ਪੇਟੇ ਵਿਚ {ਓਤ—ਉਣਿਆ ਹੋਇਆ । ਪੋਤ—ਪ੍ਰੋਤ, ਪ੍ਰੋਤਾ ਹੋਇਆ} । ਸੰਗਿ—ਨਾਲ । ਰਾਚਾ—ਰਚਿਆ-ਮਿਚਿਆ, ਮਿਲਿਆ ਹੋਇਆ । ਗੁਪਤੁ—ਲੁਕਿਆ ਹੋਇਆ । ਆਪੁ—ਆਪਣੇ ਆਪ ਨੂੰ । ਪਸਾਰਣਾ—ਖਿਲਾਰਿਆ ਹੋਇਆ ਹੈ ।੪।

**ਅਰਥ** :—ਹੇ ਪ੍ਰਭੂ ! (ਜਗਤ ਵਿਚ) ਜੋ ਕੁਝ ਦਿੱਸ ਰਿਹਾ ਹੈ, ਇਹ ਸਭ ਕੁਝ ਸਿਰਫ਼ ਤੂੰ ਹੀ ਤੂੰ ਹੈਂ । (ਸਭ ਜੀਵਾਂ ਵਿਚ ਤੂੰ ਹੀ ਬੋਲ ਰਿਹਾ ਹੈਂ) ਤੇਰਾ ਹੀ ਬੋਲ ਕੰਨੀਂ ਸੁਣਿਆ ਜਾ ਰਿਹਾ ਹੈ । ਸਾਰੀ ਸ੍ਰਿਸ਼ਟੀ ਤੇਰੀ ਹੀ ਰਚੀ ਹੋਈ ਹੈ, ਕੋਈ ਭੀ ਸ਼ੈ ਤੈਥੋਂ ਵੱਖਰੀ ਨਹੀਂ ਦਿੱਸ ਰਹੀ ।੧।

ਹੇ ਭਾਈ ! ਆਪਣੇ ਪੈਦਾ ਕੀਤੇ ਜਗਤ ਦੀ ਪ੍ਰਭੂ ਆਪ ਹੀ ਸੰਭਾਲ ਕਰ ਰਿਹਾ ਹੈ, ਹਰ ਥਾਂ ਪ੍ਰਭੂ ਆਪ ਹੀ ਆਪ ਹੈ । ਪ੍ਰਭੂ ਨੇ ਆਪ ਹੀ ਆਪਣੇ ਆਪ ਤੋਂ ਪੈਦਾ ਕਰ ਕੇ ਇਹ ਜਗਤ-ਪਸਾਰਾ ਰਚਿਆ ਹੈ । ਹਰੇਕ ਸਰੀਰ ਵਿਚ ਆਪ ਹੀ (ਵਿਆਪਕ ਹੋ ਕੇ ਸਭ ਦੀ) ਸਾਰ ਲੈਂਦਾ ਹੈ ।੨।

ਹੇ ਪ੍ਰਭੂ ! ਤੂੰ ਕਈ ਵੱਡੇ ਦਰਬਾਰਾਂ ਵਾਲੇ ਪੈਦਾ ਕੀਤੇ ਹਨ, ਕਈ ਤਿਆਗੀ ਤੇ ਕਈ ਗ੍ਰਿਹਸਤੀ ਬਣਾ ਦਿੱਤੇ ਹਨ । ਤੂੰ ਕਈ ਤਾਂ ਅਜਿਹੇ ਪੈਦਾ ਕੀਤੇ ਹਨ ਜੋ ਸਦਾ ਤ੍ਰਿਸ਼ਨਾ ਦੇ ਅਧੀਨ ਰਹਿੰਦੇ ਹਨ, ਤੇ ਕਈ ਪੂਰਨ ਤੌਰ ਤੇ ਰੱਜੇ ਹੋਏ ਹਨ । ਹਰੇਕ ਜੀਵ ਨੂੰ ਤੇਰਾ ਹੀ ਸਹਾਰਾ ਹੈ ।੩।

ਹੇ ਭਾਈ ! ਪਰਮਾਤਮਾ ਸਿਰਫ਼ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ । ਤਾਣੇ ਪੇਟੇ ਵਾਂਗ ਆਪਣੇ ਭਗਤਾਂ ਨਾਲ ਰਚਿਆ-ਮਿਚਿਆ ਰਹਿੰਦਾ ਹੈ । (ਜੀਵਾਤਮਾ ਦੇ ਰੂਪ ਵਿਚ ਹਰੇਕ ਜੀਵ ਦੇ ਅੰਦਰ) ਆਪ ਹੀ ਲੁਕਿਆ ਹੋਇਆ ਹੈ, ਇਹ ਦਿੱਸਦਾ ਪਸਾਰਾ ਭੀ ਉਹ ਆਪ ਹੀ ਹੈ । (ਜਗਤ-ਰੂਪ ਵਿਚ) ਉਸ ਨੇ ਆਪਣੇ ਆਪ ਨੂੰ ਆਪ ਹੀ ਖਿਲਾਰਿਆ ਹੋਇਆ ਹੈ ।੪।

**ਸਦਾ ਸਦਾ ਸਦ ਹੋਵਣਹਾਰਾ ॥ ਊਚਾ ਅਗਮੁ ਅਥਾਹੁ ਅਪਾਰਾ ॥ ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥੫॥ ਮੁਖਿ ਸਾਲਾਹੀ ਸਚੇ ਸਾਹਾ ॥ ਨੈਣੀ ਪੇਖਾ ਅਗਮ ਅਥਾਹਾ ॥ ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ਮੇਰੇ ਸਾਹਿਬ ਸਗਲ ਉਧਾਰਣਾ ॥੬॥ ਕਰਿ ਕਰਿ ਵੇਖਹਿ ਕੀਤਾ ਅਪਣਾ ॥ ਜੀਅ ਜੰਤ ਸੋਈ ਹੈ ਜਪਣਾ ॥ ਅਪਣੀ ਕੁਦਰਤਿ ਆਪੇ ਜਾਣੈ ਨਦਰੀ ਨਦਰਿ ਨਿਹਾਲਣਾ ॥੭॥ ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥ ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥੮॥** {ਪੰਨਾ ੧੦੭੭}

**ਪਦ ਅਰਥ** :—ਸਦ-ਸਦਾ । ਹੋਵਣਹਾਰਾ—ਕਾਇਮ ਰਹਿ ਸਕਣ ਵਾਲਾ । ਅਗਮੁ—ਅਪਹੁੰਚ । ਅਪਾਰਾ—ਬੇਅੰਤ । ਊਣੇ—ਸੱਖਣੇ । ਭਰਿ—ਭਰ ਕੇ । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} । ਚਲਤ—{ਬਹੁ-ਵਚਨ} ਕੌਤਕ ।੫।

ਮੁਖਿ—ਮੂੰਹ ਨਾਲ । ਸਾਲਾਹੀ—ਸਾਲਾਹੀਂ, ਮੈਂ ਸਿਫ਼ਤਿ-ਸਾਲਾਹ ਕਰਾਂ । ਸਚੇ ਸਾਹਾ—ਹੇ ਸਦਾ-ਥਿਰ ਸ਼ਾਹ ! ਨੈਣੀ—ਨੈਣੀਂ, ਅੱਖਾਂ ਨਾਲ । ਪੇਖਾ—ਪੇਖਾਂ, ਮੈਂ ਵੇਖਾਂ । ਕਰਨੀ—ਕਰਨੀਂ, ਕੰਨਾਂ ਨਾਲ । ਸੁਣਿ—ਸੁਣ ਕੇ । ਸਾਹਿਬ—ਹੇ ਸਾਹਿਬ ! ਸਗਲ—ਸਾਰੇ ਜੀਵ ।੬।

ਵੇਖਹਿ—ਤੂੰ ਵੇਖਦਾ ਹੈਂ, ਸੰਭਾਲ ਕਰਦਾ ਹੈਂ । ਕਰਿ—(ਪੈਦਾ) ਕਰ ਕੇ । ਸੋਈ—ਉਸ ਪਰਮਾਤਮਾ ਨੂੰ ਹੀ । ਆਪੇ—ਆਪ ਹੀ । ਨਦਰੀ—ਮਿਹਰ ਦੀ ਨਿਗਾਹ ਵਾਲਾ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਲਣਾ—ਵੇਖਦਾ ਹੈ ।੭।

ਸੰਤ ਸਭਾ—ਸੰਤਾਂ ਦੀ ਸਭਾ, ਸਾਧ ਸੰਗਤਿ । ਜਹ—ਜਿੱਥੇ । ਬੈਸਹਿ—ਬੈਠਦੇ ਹਨ {ਬਹੁ-ਵਚਨ} । ਪ੍ਰਭ ਪਾਸੇ—ਪ੍ਰਭੂ ਦੇ ਪਾਸ, ਪ੍ਰਭੂ-ਚਰਨਾਂ ਵਿਚ । ਮੰਗਲ—ਖ਼ੁਸ਼ੀਆਂ । ਗਾਵਹਿ—ਗਾਂਦੇ ਹਨ । ਅਨਹਦ ਧੁਨਿ—ਇਕ-ਰਸ ਸੁਰ ਨਾਲ । ਤਹ—ਉਥੇ । ਚਿਤਾਰਣਾ—ਚੇਤੇ ਕਰਦਾ ਹੈ ।੮।

**ਅਰਥ** :—ਹੇ ਭਾਈ ! ਪਰਮਾਤਮਾ ਸਦਾ ਹੀ ਸਦਾ ਹੀ ਜੀਊਂਦਾ ਰਹਿਣ ਵਾਲਾ ਹੈ, (ਆਤਮਕ ਅਵਸਥਾ ਵਿਚ) ਉਹ ਬਹੁਤ ਉੱਚਾ ਹੈ, ਅਪਹੁੰਚ ਹੈ, ਅਥਾਹ ਹੈ, ਬੇਅੰਤ ਹੈ । ਉਸ ਮਾਲਕ-ਪ੍ਰਭੂ ਦੇ ਇਹ ਕੌਤਕ ਤਮਾਸ਼ੇ ਹਨ ਕਿ ਸੱਖਣੇ (ਭਾਂਡੇ) ਭਰ ਦੇਂਦਾ ਹੈ, ਭਰਿਆਂ ਨੂੰ ਖ਼ਾਲੀ ਕਰ ਦੇਂਦਾ ਹੈ ।੫।

ਹੇ ਸਦਾ ਕਾਇਮ ਰਹਿਣ ਵਾਲੇ ਪਾਤਿਸ਼ਾਹ ! (ਮਿਹਰ ਕਰ) ਮੈਂ ਮੂੰਹੋਂ ਤੇਰੀ ਸਿਫ਼ਤਿ-ਕਰਦਾ ਰਹਾਂ । ਹੇ ਅਪਹੁੰਚ ਤੇ ਅਥਾਹ ਪ੍ਰਭੂ ! (ਕਿਰਪਾ ਕਰ, ਹਰ ਥਾਂ) ਮੈਂ (ਤੈਨੂੰ) ਅੱਖਾਂ ਨਾਲ ਵੇਖਾਂ । ਕੰਨਾਂ ਨਾਲ ਤੇਰੀ ਸਿਫ਼ਤਿ-ਸਾਲਾਹ ਸੁਣ ਸੁਣ ਕੇ ਮੇਰਾ ਮਨ ਮੇਰਾ ਤਨ (ਆਤਮਕ ਜੀਵਨ ਨਾਲ) ਹਰਿਆ-ਭਰਿਆ ਹੋਇਆ ਰਹੇ । ਹੇ ਮੇਰੇ ਮਾਲਕ ! ਤੂੰ ਸਭਨਾਂ ਜੀਵਾਂ ਦਾ ਬੇੜਾ ਪਾਰ ਕਰਨ ਵਾਲਾ ਹੈਂ ।੬।

ਹੇ ਪ੍ਰਭੂ ! ਤੂੰ ਸਭ ਜੀਵਾਂ ਨੂੰ ਪੈਦਾ ਕਰ ਕਰ ਕੇ ਆਪਣੇ ਪੈਦਾ ਕੀਤਿਆਂ ਦੀ ਸੰਭਾਲ ਕਰਦਾ ਹੈਂ । ਹੇ ਭਾਈ ! ਸਾਰੇ ਜੀਅ ਜੰਤ ਉਸੇ ਸਿਰਜਣਹਾਰ ਨੂੰ ਜਪਦੇ ਹਨ । ਆਪਣੀ ਕੁਦਰਤ (ਪੈਦਾ ਕਰਨ ਦੀ ਤਾਕਤ) ਨੂੰ ਆਪ ਹੀ ਜਾਣਦਾ ਹੈ । ਮਿਹਰ ਦਾ ਮਾਲਕ ਪ੍ਰਭੂ ਮਿਹਰ ਦੀ ਨਿਗਾਹ ਨਾਲ ਸਭ ਵਲ ਤੱਕਦਾ ਹੈ ।੭।

ਹੇ ਭਾਈ ! ਜਿਸ ਸਾਧ ਸੰਗਤਿ ਵਿਚ (ਸੰਤ ਜਨ) ਪ੍ਰਭੂ ਦੇ ਚਰਨਾਂ ਵਿਚ ਬੈਠਦੇ ਹਨ, ਪ੍ਰਭੂ ਦੇ ਕੌਤਕ ਤਮਾਸ਼ਿਆਂ ਦਾ ਜ਼ਿਕਰ ਕਰ ਕੇ ਆਤਮਕ ਆਨੰਦ ਖ਼ੁਸ਼ੀਆਂ ਮਾਣਦੇ ਹਨ, ਅਤੇ ਇਕ-ਰਸ ਸੁਰ ਵਿਚ ਬਾਣੀ ਦੀ ਰਾਹੀਂ ਪ੍ਰਭੂ ਦੇ ਗੁਣ ਗਾਂਦੇ ਹਨ, (ਜੇ ਪ੍ਰਭੂ ਦੀ ਮਿਹਰ ਹੋਵੇ ਤਾਂ) ਉਸ ਸਾਧ ਸੰਗਤਿ ਵਿਚ ਦਾਸ ਨਾਨਕ ਭੀ ਉਸ ਦੇ ਗੁਣ ਆਪਣੇ ਹਿਰਦੇ ਵਿਚ ਵਸਾਏ ।੮।

**ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥ ਕਰਿ ਕਰਿ ਦੇਖੈ ਖੇਲੁ ਅਪਾਰਾ ॥ ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ ॥੯॥ ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ ॥ ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ ॥੧੦॥ ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥ ਏਕੋ ਏਕੁ ਜਪੀ ਮਨ ਮਾਹੀ ॥ ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ ॥੧੧॥ ਗੁਰ ਉਪਦੇਸਿ ਜਪੀਐ ਮਨਿ ਸਾਚਾ ॥ ਗੁਰ ਉਪਦੇਸਿ ਰਾਮ ਰੰਗਿ ਰਾਚਾ ॥ ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹੁ ਪਰਜਾਲਣਾ ॥੧੨॥ {ਪੰਨਾ ੧੦੭੭}**

**ਪਦ ਅਰਥ** :—ਆਵਣੁ ਜਾਣਾ—(ਜੀਵਾਂ ਦਾ) ਜੰਮਣਾ ਤੇ ਮਰਨਾ । ਚਲਤੁ—ਤਮਾਸ਼ਾ, ਖੇਲ । ਕਰਿ—ਪੈਦਾ ਕਰ ਕੇ । ਅਪਾਰਾ—ਬੇਅੰਤ ਪ੍ਰਭੂ । ਉਪਾਵਣਹਾਰਾ—ਪੈਦਾ ਕਰਨ ਦੀ ਸਮਰਥਾ ਵਾਲਾ । ਕੀਆ—ਪੈਦਾ ਕੀਤੇ ਹੋਏ ਨੂੰ ।੯।

ਸੁਣਿ—ਸੁਣ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ । ਸੋਇ—ਖ਼ਬਰ, ਸੋਭਾ । ਜਾਈ—ਜਾਈਂ, ਮੈਂ ਜਾਂਦਾ ਹਾਂ । ਦੁਇ ਕਰ—ਦੋਵੇਂ ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਅਪਾਰਣਾ—ਹੇ ਅਪਾਰ ! ।੧੦।

ਸਾਲਾਹੀ—ਸਾਲਾਹੀਂ, ਮੈਂ ਸਾਲਾਹਾਂ । ਜਪੀ—ਜਪੀਂ, ਮੈਂ ਜਪਦਾ ਹਾਂ । ਮਾਹੀ—ਮਾਹਿ, ਵਿਚ । ਬੂਝਿ—ਸਮਝ ਕੇ । ਜਨ—ਪ੍ਰਭੂ ਦੇ ਸੇਵਕ । ਨਿਹਾਲਾ—ਪ੍ਰਸੰਨ । ਘਾਲਣਾ—ਮਿਹਨਤ, ਕਮਾਈ ।੧੧।

ਉਪਦੇਸਿ—ਉਪਦੇਸ਼ ਦੀ ਰਾਹੀਂ । ਜਪੀਐ—ਜਪਣਾ ਚਾਹੀਦਾ ਹੈ । ਮਨਿ—ਮਨ ਵਿਚ । ਸਾਚਾ—ਸਦਾ-ਥਿਰ ਪ੍ਰਭੂ । ਰੰਗਿ—ਪ੍ਰੇਮ-ਰੰਗ ਵਿਚ । ਰਾਚਾ—ਰਚ-ਮਿਚ ਜਾਂਦਾ ਹੈ । ਤੁਟਹਿ—ਟੁੱਟ ਜਾਂਦੇ ਹਨ {ਬਹੁ-ਵਚਨ} । ਸਭਿ—ਸਾਰੇ । ਪਰਜਾਲਣਾ—ਚੰਗੀ ਤਰ੍ਹਾਂ ਸੜ ਜਾਂਦਾ ਹੈ ।੧੨।

**ਅਰਥ** :—ਹੇ ਪ੍ਰਭੂ ! (ਜੀਵਾਂ ਦਾ) ਜੰਮਣਾ ਤੇ ਮਰਨਾ—ਇਹ ਸਾਰਾ ਤੇਰਾ (ਰਚਿਆ) ਖੇਲ ਹੈ । ਹੇ ਭਾਈ ! ਬੇਅੰਤ ਪ੍ਰਭੂ ਇਹ ਖੇਲ ਕਰ ਕਰ ਕੇ ਵੇਖ ਰਿਹਾ ਹੈ । ਪੈਦਾ ਕਰਨ ਦੀ ਸਮਰਥਾ ਵਾਲਾ ਪ੍ਰਭੂ ਆਪ (ਜੀਵਾਂ ਨੂੰ) ਪੈਦਾ ਕਰਦਾ ਹੈ । ਆਪਣੇ ਪੈਦਾ ਕੀਤੇ (ਜੀਵਾਂ) ਨੂੰ (ਆਪ ਹੀ) ਪਾਲਦਾ ਹੈ ।੯।

ਹੇ ਪ੍ਰਭੂ ! ਤੇਰੀ ਸੋਭਾ ਸੁਣ ਸੁਣ ਕੇ ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ, ਮੈਂ ਤੈਥੋਂ ਸਦਾ ਹੀ ਸਦਕੇ ਜਾਂਦਾ ਹਾਂ । ਹੇ ਮੇਰੇ ਅਪਹੁੰਚ ਤੇ ਬੇਅੰਤ ਮਾਲਕ ! (ਜਦੋਂ ਤੇਰੀ ਮਿਹਰ ਹੁੰਦੀ ਹੈ) ਮੈਂ ਦੋਵੇਂ ਹੱਥ ਜੋੜ ਕੇ ਦਿਨ ਰਾਤ ਤੈਨੂੰ ਸਿਮਰਦਾ ਹਾਂ ।੧੦।

ਹੇ ਪ੍ਰਭੂ ! ਤੈਨੂੰ ਛੱਡ ਕੇ ਮੈਂ ਕਿਸੇ ਹੋਰ ਦੀ ਸਿਫ਼ਤਿ-ਸਾਲਾਹ ਨਹੀਂ ਕਰ ਸਕਦਾ । ਮੈਂ ਆਪਣੇ ਮਨ ਵਿਚ ਸਿਰਫ਼ ਇਕ ਤੈਨੂੰ ਹੀ ਜਪਦਾ ਹਾਂ । ਤੇਰੇ ਸੇਵਕ ਤੇਰੀ ਰਜ਼ਾ ਨੂੰ ਸਮਝ ਕੇ ਸਦਾ ਖਿੜੇ-ਮੱਥੇ ਰਹਿੰਦੇ ਹਨ—ਇਹ ਹੈ ਤੇਰਿਆਂ ਭਗਤਾਂ ਦੀ ਘਾਲ ਕਮਾਈ ।੧੧।

ਹੇ ਭਾਈ ! ਗੁਰੂ ਦੇ ਉਪਦੇਸ਼ ਦੀ ਰਾਹੀਂ ਮਨ ਵਿਚ ਸਦਾ-ਥਿਰ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ । ਗੁਰੂ ਦੇ ਉਪਦੇਸ਼ ਉਤੇ ਤੁਰ ਕੇ ਮਨ ਪ੍ਰਭੂ ਦੇ ਪ੍ਰੇਮ-ਰੰਗ ਵਿਚ ਮਿਚਿਆ ਰਹਿੰਦਾ ਹੈ । ਹੇ ਭਾਈ ! ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ (ਮਨੁੱਖ ਦੇ ਅੰਦਰੋਂ ਮਾਇਆ ਦੇ ਮੋਹ ਦੇ) ਸਾਰੇ ਬੰਧਨ ਟੁੱਟ ਜਾਂਦੇ ਹਨ । ਮਨੁੱਖ ਦੀ ਇਹ ਭਟਕਣਾ, ਮਨੁੱਖ ਦਾ ਇਹ ਮੋਹ ਚੰਗੀ ਤਰ੍ਹਾਂ ਸੜ ਜਾਂਦਾ ਹੈ ।੧੨।

**ਜਹ ਰਾਖੈ ਸੋਈ ਸੁਖ ਥਾਨਾ ॥ ਸਹਜੇ ਹੋਇ ਸੋਈ ਭਲ ਮਾਨਾ ॥ ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ॥੧੩॥ ਡਰ ਚੂਕੇ ਬਿਨਸੇ ਅੰਧਿਆਰੇ ॥ ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥ ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ ॥੧੪॥ ਐਸਾ ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ ਖਸਮੁ ਧਿਆਇਆ ॥ ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥ ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ ॥ ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥ {ਪੰਨਾ ੧੦੭੭}**

**ਪਦ ਅਰਥ** :—ਜਹ—ਜਿੱਥੇ । ਰਾਖੈ—(ਪਰਮਾਤਮਾ ਸਾਨੂੰ) ਰੱਖਦਾ ਹੈ । ਸੁਖ ਥਾਨਾ—ਸੁਖ ਦੇਣ ਵਾਲਾ ਥਾਂ । ਸਹਜ—ਪ੍ਰਭੂ ਦੀ ਰਜ਼ਾ ਵਿਚ ਹੀ । ਭਲ—ਭਲਾ । ਮਾਨਾ—ਮੰਨਦਾ ਹੈ । ਬੈਰ—(ਸਾਰੇ) ਵੈਰ । ਸਭੁ—ਹਰ ਥਾਂ । ਏਕੋ—ਇਕ ਪਰਮਾਤਮਾ ਨੂੰ ਹੀ ।੧੩।

ਚੂਕੇ—ਮੁੱਕ ਗਏ । ਅੰਧਿਆਰੇ—(ਆਤਮਕ ਜੀਵਨ ਦੇ ਰਾਹ ਦੇ) ਹਨੇਰੇ । ਨਿਰਾਰੇ—ਨਿਰਾਲਾ, ਨਿਰਲੇਪ । ਆਪੁ—ਆਪਾ-ਭਾਵ । ਛੋਡਿ—ਤਿਆਗ ਕੇ । ਜਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ (ਪ੍ਰਭੂ) ਦਾ । ਸਾ—ਸੀ, ਹੈ । ਤਿਸੁ ਘਾਲਣਾ—ਉਸ (ਪ੍ਰਭੂ ਦੇ ਨਾਮ) ਦੀ ਘਾਲ-ਕਮਾਈ ।੧੪।

ਕੋ—ਕੋਈ (ਵਿਰਲਾ) ਮਨੁੱਖ । ਜਿਨਿ—ਜਿਸ (ਮਨੁੱਖ) ਨੇ । ਕੈ ਸੰਗਿ—ਦੇ ਨਾਲ, ਦੀ ਸੰਗਤਿ ਵਿਚ । ਸਭੁ ਕੋਈ—ਹਰੇਕ ਜੀਵ । ਸਧਾਰਣਾ—ਆਸਰਾ ਦੇਣ ਵਾਲਾ ।੧੫।

ਬਖਸੀਸ—ਬਖ਼ਸ਼ਸ਼, ਦਾਤਿ । ਤੇ—ਤੋਂ । ਪਾਵਾ—ਪਾਵਾਂ, ਮੈਂ ਹਾਸਲ ਕਰਾਂ । ਕਰ ਜੋੜਿ—(ਦੋਵੇਂ) ਹੱਥ ਜੋੜ ਕੇ । ਧਿਆਵਾ—ਧਿਆਵਾਂ, ਮੈਂ ਸਿਮਰਦਾ ਰਹਾਂ । ਜਪੀ—ਜਪੀਂ, ਮੈਂ ਜਪਾਂ । ਨਾਮਿ—ਨਾਮ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸਮਾਵਾ—ਸਮਾਵਾਂ, ਸਮਾਇਆ ਰਹਾਂ ।੧੬।

**ਅਰਥ** :—ਹੇ ਭਾਈ ! ('ਐਸਾ ਕੋ ਵਡਭਾਗੀ ਆਇਆ' ਜਿਹੜਾ ਇਹ ਨਿਸ਼ਚਾ ਰੱਖਦਾ ਹੈ ਕਿ) ਜਿੱਥੇ (ਪਰਮਾਤਮਾ ਸਾਨੂੰ) (ਸਾਡੇ ਵਾਸਤੇ) ਸੁਖ ਦੇਣ ਵਾਲਾ ਥਾਂ ਹੈ, (ਜਿਹੜਾ ਮਨੁੱਖ) ਜੋ ਕੁਝ ਰਜ਼ਾ ਵਿਚ ਹੋ ਰਿਹਾ ਹੈ ਉਸ ਨੂੰ ਭਲਾਈ ਵਾਸਤੇ ਹੋ ਰਿਹਾ ਮੰਨਦਾ ਹੈ, (ਜਿਸ ਮਨੁੱਖ ਦੇ ਅੰਦਰੋਂ) ਸਾਰੇ ਵੈਰ-ਵਿਰੋਧ ਮਿਟ ਜਾਂਦੇ ਹਨ, (ਜਿਸ ਨੂੰ ਜਗਤ ਵਿਚ) ਕੋਈ ਵੈਰੀ ਨਹੀਂ ਦਿੱਸਦਾ, (ਜਿਹੜਾ) ਹਰ ਥਾਂ ਸਿਰਫ਼ ਪਰਮਾਤਮਾ ਨੂੰ ਹੀ ਵੇਖਦਾ ਹੈ ।੧੩।

ਹੇ ਭਾਈ ! ('ਐਸਾ ਕੋ ਵਡਭਾਗੀ ਆਇਆ', ਜਿਸ ਦੇ ਅੰਦਰੋਂ) ਸਾਰੇ ਡਰ ਮੁੱਕ ਜਾਂਦੇ ਹਨ, ਆਤਮਕ ਜੀਵਨ ਦੇ ਰਸਤੇ ਦੇ ਸਾਰੇ ਹਨੇਰੇ ਦੂਰ ਹੋ ਜਾਂਦੇ ਹਨ, (ਜਿਸ ਦੇ ਅੰਦਰ) ਨਿਰਲੇਪ ਪ੍ਰਭੂ ਪਰਗਟ ਹੋ ਜਾਂਦਾ ਹੈ, (ਜਿਹੜਾ ਮਨੁੱਖ) ਆਪਾ-ਭਾਵ ਦੂਰ ਕਰ ਕੇ ਪਰਮਾਤਮਾ ਦੀ ਸਰਨੀਂ ਪੈਂਦਾ ਹੈ, ਜਿਸ ਪ੍ਰਭੂ ਦਾ ਪੈਦਾ ਕੀਤਾ ਹੋਇਆ ਹੈ ਉਸੇ (ਦੇ ਸਿਮਰਨ) ਦੀ ਘਾਲ-ਕਮਾਈ ਕਰਦਾ ਹੈ ।੧੪।

ਹੇ ਭਾਈ ! ਕੋਈ ਵਿਰਲਾ ਹੀ ਅਜਿਹਾ ਭਾਗਾਂ ਵਾਲਾ ਮਨੁੱਖ ਜੰਮਦਾ ਹੈ, ਜਿਹੜਾ ਅੱਠੇ ਪਹਰ ਮਾਲਕ-ਪ੍ਰਭੂ ਦਾ ਨਾਮ ਯਾਦ ਕਰਦਾ ਹੈ । ਉਸ ਮਨੁੱਖ ਦੀ ਸੰਗਤਿ ਵਿਚ (ਰਹਿ ਕੇ) ਹਰੇਕ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਉਹ ਮਨੁੱਖ ਆਪਣੇ ਪਰਵਾਰ ਵਾਸਤੇ ਸਹਾਰਾ ਬਣ ਜਾਂਦਾ ਹੈ ।੧੫।

ਹੇ ਨਾਨਕ ! (ਆਖ—ਹੇ ਭਾਈ ! ਜੇ ਮੇਰੇ ਮਾਲਕ ਦੀ ਮੇਰੇ ਉਤੇ ਮਿਹਰ ਹੋਵੇ ਤਾਂ) ਮੈਂ ਉਸ ਮਾਲਕ ਪਾਸੋਂ ਇਹ ਦਾਤਿ ਹਾਸਿਲ ਕਰਾਂ ਕਿ ਅੱਠੇ ਪਹਰ ਦੋਵੇਂ ਹੱਥ ਜੋੜ ਕੇ ਉਸ ਦਾ ਨਾਮ ਸਿਮਰਦਾ ਰਹਾਂ, ਉਸ ਦਾ ਨਾਮ ਜਪਦਾ ਰਹਾਂ, ਉਸ ਦੇ ਨਾਮ ਵਿਚ ਆਤਮਕ ਅਡੋਲਤਾ ਵਿਚ ਲੀਨ ਰਹਾਂ, ਮੈਨੂੰ ਉਸ ਦਾ ਨਾਮ ਜਪਣ ਦੀ ਦਾਤਿ ਮਿਲੀ ਰਹੇ ।੧੬।੧।੬।

**ਮਾਰੂ ਮਹਲਾ ੫ ॥ ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥ ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥੧॥ ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥ ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥੨॥ ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥ ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩॥ ਹੋਰੁ ਦੁਆਰਾ ਕੋਇ ਨ ਸੁਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥ ਸਤਿਗੁਰੁ ਸਾਹੁ ਭੰਡਾਰੁ ਨਾਮੁ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪॥ ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥ ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥ {ਪੰਨਾ ੧੦੭੭-੧੦੭੮}**

**ਪਦ ਅਰਥ** :—ਸੂਰਤਿ—ਸ਼ਕਲ । ਦੇਖਿ—ਵੇਖ ਕੇ । ਗਵਾਰਾ—ਹੇ ਮੂਰਖ ! ਮਿਥਨ—ਝੂਠਾ । ਮੋਹਾਰਾ—ਮੋਹ ਦਾ । ਪਸਾਰਾ—ਖਿਲਾਰਾ । ਨਿਹਚਲੁ—ਸਦਾ ਕਾਇਮ ਰਹਿਣ ਵਾਲਾ ।੧।

ਸਭੁ ਭਰਮੁ—ਹਰੇਕ ਕਿਸਮ ਦਾ ਭਰਮ । ਮਿਟਾਈ—(ਗੁਰੂ) ਮਿਟਾਂਦਾ ਹੈ । ਮੰਤ੍ਰੁ—ਉਪਦੇਸ਼ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ । ਅਉਖਧੁ—ਦਵਾਈ, ਦਾਰੂ । ਸਚੁ—ਸਦਾ-ਥਿਰ । ਰਿਦ—ਹਿਰਦੇ ਵਿਚ ।੨।

ਜਿਸੁ ਨਾਮੈ ਕਉ—ਜਿਸ ਦੇ ਨਾਮ ਨੂੰ । ਜਾ ਕੀ—ਜਿਸ (ਪ੍ਰਭੂ) ਦੀ । ਦੀਨ ਦੁਖ ਭੰਜਨੁ—ਗ਼ਰੀਬਾਂ ਦੇ ਦੁੱਖ ਨਾਸ ਕਰਨ ਵਾਲਾ ।੩।

ਦੁਆਰਾ—ਦਰਵਾਜ਼ਾ, ਦਰ । ਤ੍ਰਿਭਵਣ—ਤਿੰਨਾਂ ਭਵਨਾਂ ਵਿਚ । ਧਾਵੈ—(ਜੇ) ਦੌੜਦਾ ਫਿਰੇ । ਭੰਡਾਰੁ—ਖ਼ਜ਼ਾਨਾ । ਤਿਸੈ ਤੇ—ਉਸ (ਗੁਰੂ) ਪਾਸੋਂ ਹੀ ।੪।

ਪੁਨੀਤਾ—ਪਵਿੱਤਰ । ਸੁਰ—ਸੁਰਗ ਦੇ ਰਹਿਣ ਵਾਲੇ । ਨਰ—ਮਨੁੱਖ । ਮੀਤਾ—ਹੇ ਮਿੱਤਰ ।੫।

**ਅਰਥ** :—ਹੇ ਮੂਰਖ ! (ਜਗਤ ਦੇ ਪਦਾਰਥਾਂ ਦੀ) ਸ਼ਕਲ ਵੇਖ ਕੇ ਗ਼ਲਤੀ ਨਾਹ ਖਾਹ । ਇਹ ਸਾਰਾ ਝੂਠੇ ਮੋਹ ਦਾ ਝੂਠਾ ਖਿਲਾਰਾ ਹੈ । ਜਗਤ ਵਿਚ ਕੋਈ ਭੀ ਸਦਾ ਲਈ ਟਿਕਿਆ ਨਹੀਂ ਰਹਿ ਸਕਦਾ, ਸਿਰਫ਼ ਇਕ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ ।੧।

ਹੇ ਭਾਈ ! ਪੂਰੇ ਗੁਰੂ ਦੀ ਸਰਨ ਪਿਆ ਰਹੁ । ਗੁਰੂ (ਸਰਨ ਪਏ ਮਨੁੱਖ ਦਾ) ਮੋਹ ਸੋਗ ਤੇ ਸਾਰਾ ਭਰਮ ਮਿਟਾ ਦੇਂਦਾ ਹੈ । ਗੁਰੂ ਇਕੋ ਉਪਦੇਸ਼ ਹਿਰਦੇ ਵਿਚ ਕਰਦਾ ਹੈ ਇਕੋ ਦਵਾਈ ਦੇਂਦਾ ਹੈ ਕਿ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਸਿਮਰਨਾ ਚਾਹੀਦਾ ਹੈ ।੨।

ਹੇ ਭਾਈ ! ਜਿਸ ਪਰਮਾਤਮਾ ਦੇ ਨਾਮ ਨੂੰ ਅਨੇਕਾਂ ਦੇਵਤੇ ਤਰਸਦੇ ਹਨ, ਸਾਰੇ ਹੀ ਭਗਤ ਜਿਸ ਪ੍ਰਭੂ ਦੀ ਸੇਵਾ-ਭਗਤੀ ਕਰਦੇ ਹਨ, ਜਿਹੜਾ ਪਰਮਾਤਮਾ ਨਿਖਸਮਿਆਂ ਦਾ ਖਸਮ ਹੈ, ਜਿਹੜਾ ਪਰਮਾਤਮਾ ਗ਼ਰੀਬਾਂ ਦੇ ਦੁੱਖ ਨਾਸ ਕਰਨ ਵਾਲਾ ਹੈ, ਉਹ ਪਰਮਾਤਮਾ ਪੂਰੇ ਗੁਰੂ ਪਾਸੋਂ ਮਿਲਦਾ ਹੈ ।੩।

ਹੇ ਭਾਈ ! ਹੋਰ ਕੋਈ ਦਰ (ਐਸਾ) ਨਹੀਂ ਸੁੱਝਦਾ (ਜਿਥੋਂ ਨਾਮ-ਰਤਨ ਮਿਲ ਸਕੇ) । ਜੇ ਮਨੁੱਖ ਤਿੰਨਾਂ ਭਵਨਾਂ ਵਿਚ ਦੌੜ-ਭੱਜ ਕਰਦਾ ਫਿਰੇ ਤਾਂ ਭੀ ਉਸ ਨੂੰ ਨਾਮ-ਰਤਨ ਦੀ ਕੋਈ ਸਮਝ ਨਹੀਂ ਪੈ ਸਕਦੀ । ਇਕ ਗੁਰੂ ਹੀ ਐਸਾ ਸ਼ਾਹ ਹੈ ਜਿਸ ਦੇ ਪਾਸ ਨਾਮ ਦਾ ਖ਼ਜ਼ਾਨਾ ਹੈ । ਉਸ ਗੁਰੂ ਪਾਸੋਂ ਨਾਮ-ਰਤਨ ਮਿਲ ਸਕਦਾ ਹੈ ।੪।

ਹੇ ਭਾਈ ! ਜਿਸ (ਪ੍ਰਭੂ) ਦੀ ਚਰਨ-ਧੂੜ ਪਵਿੱਤਰ ਕਰ ਦੇਂਦੀ ਹੈ, ਹੇ ਮਿੱਤਰ ! ਉਸ ਨੂੰ ਦੇਵਤੇ ਮਨੁੱਖ ਪ੍ਰਾਪਤ ਨਹੀਂ ਕਰ ਸਕਦੇ । ਸਿਰਫ਼ ਹਰੀ-ਰੂਪ ਗੁਰੂ ਪੁਰਖ ਹੀ ਹੈ ਜਿਸ ਨੂੰ ਮਿਲਿਆਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕੀਦਾ ਹੈ ।੫।

**ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥ ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥ ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥ ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥ ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥੮॥ ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥ ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ ॥੯॥ ਗੁਰ ਕੀ ਮਹਿਮਾ ਬੇਦ ਨ ਜਾਣਹਿ ॥ ਤੁਛ ਮਾਤ ਸੁਣਿ ਸੁਣਿ ਵਖਾਣਹਿ ॥ ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥ {ਪੰਨਾ ੧੦੭੮}**

**ਪਦ ਅਰਥ** :—ਪਾਰਜਾਤੁ—ਮਨੋਕਾਮਨਾ ਪੂਰੀ ਕਰਨ ਵਾਲਾ ਰੁੱਖ {ਹਿੰਦੂ ਧਰਮ-ਪੁਸਤਕਾਂ ਅਨੁਸਾਰ ਸੁਰਗ ਵਿਚ ਪੰਜ ਅਜਿਹੇ ਰੁੱਖ ਮੰਨੇ ਗਏ ਹਨ} । ਮਨ—ਹੇ ਮਨ ! ਲੋੜਹਿ—(ਜੇ ਤੂੰ ਹਾਸਲ ਕਰਨਾ) ਚਾਹੁੰਦਾ ਹੈਂ । ਕਾਮਧੇਨੁ—{ਧੇਨੁ—ਗਾਂ} ਮਨ ਦੀ ਕਾਮਨਾ ਪੂਰੀ ਕਰਨ ਵਾਲੀ ਗਾਂ {ਇਹ ਭੀ ਸੁਰਗ ਵਿਚ ਹੀ ਰਹਿੰਦੀ ਮੰਨੀ ਗਈ ਹੈ} । ਸੋਹੀ—ਸੋਭਾ ਦੇਵੇ । ਦਰਬਾਰੇ—(ਤੇਰੇ) ਦਰ ਤੇ । ਤ੍ਰਿਪਤਿ—ਰਜੇਵਾਂ । ਰਸਾਇਣਾ—{ਰਸ-ਅਯਨ—ਰਸਾਂ ਦਾ ਘਰ} ਸਭ ਰਸਾਂ ਦਾ ਸੋਮਾ ।੬।

ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਮਰਹਿ—ਮਰ ਜਾਂਦੇ ਹਨ । ਪੰਚ ਧਾਤੂ—(ਕਾਮਾਦਿਕ) ਪੰਜ ਵਿਸ਼ੇ । ਭੈ ਪਾਰਬ੍ਰਹਮ—ਪਰਮਾਤਮਾ ਦੇ ਡਰ-ਅਦਬ ਵਿਚ (ਰਹਿ ਕੇ) । ਹੋਵਹਿ ਤੂ—ਤੂੰ ਹੋ ਜਾਇੰਗਾ । ਨਿਰਮਲ—

ਪਵਿੱਤਰ ਜੀਵਨ ਵਾਲਾ । ਪਾਰਸੁ—ਹੋਰ ਧਾਤਾਂ ਨੂੰ ਸੋਨਾ ਬਣਾ ਦੇਣ ਵਾਲੀ ਪੱਥਰੀ । ਭੇਟੈ—ਮਿਲਦਾ ਹੈ । ਪਰਸਿ—ਛੁਹ ਕੇ । ਦਿਖਾਇਣਾ—(ਪਰਮਾਤਮਾ) ਦਿੱਸ ਪੈਂਦਾ ਹੈ ।੭।

ਲਵੈ ਲਾਗੇ—ਬਰਾਬਰੀ ਕਰ ਸਕਦੇ । ਬਪੁੜੀ—ਨਿਮਾਣੀ, ਵਿਚਾਰੀ । ਗਿਆਨੀ—ਪਰਮਾਤਮਾ ਨਾਲ ਡੂੰਘੀ ਸਾਂਝ ਰੱਖਣ ਵਾਲਾ । ਤੇ—ਤੋਂ, ਦੀ ਰਾਹੀਂ । ਹਉ—ਮੈਂ । ਬਲਿ ਬਲਿ—ਸਦਾ ਸਦਕੇ ।੮।

ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਮਥਾਇਣਾ—ਮੱਥੇ ਉੱਤੇ ।੯।

ਮਹਿਮਾ—ਵਡਿਆਈ, ਉੱਚ-ਆਤਮਕਤਾ । ਨ ਜਾਣਹਿ—ਨਹੀਂ ਜਾਣਦੇ {ਬਹੁ-ਵਚਨ} । ਤੁਛ ਮਾਤ—ਤੁੱਛ ਮਾਤ੍ਰ, ਬਹੁਤ ਹੀ ਥੋੜਾ । ਸੁਣਿ—ਸੁਣ ਕੇ । ਅਪਰੰਪਰ—ਪਰੇ ਤੋਂ ਪਰੇ ।੧੦।

**ਅਰਥ** :—ਹੇ ਪਿਆਰੇ ਮਨ ! ਜੇ ਤੂੰ (ਸੁਰਗ ਦਾ) ਪਾਰਜਾਤ (ਰੁੱਖ) ਹਾਸਲ ਕਰਨਾ ਚਾਹੁੰਦਾ ਹੈਂ, ਜੇ ਤੂੰ ਚਾਹੁੰਦਾ ਹੈਂ ਕਿ ਕਾਮਧੇਨ ਤੇਰੇ ਬੂਹੇ ਉਤੇ ਸੋਭ ਰਹੀ ਹੋਵੇ, ਤਾਂ ਪੂਰੇ ਗੁਰੂ ਦੀ ਸਰਨ ਪਿਆ ਰਹੁ, ਗੁਰੂ ਪਾਸੋਂ ਪੂਰਨ ਸੰਤੋਖ ਪ੍ਰਾਪਤ ਕਰ, (ਗੁਰੂ ਦੇ ਰਾਹੇ ਤੁਰ ਕੇ) ਨਾਮ-ਸਿਮਰਨ ਦੀ ਕਮਾਈ ਕਰ, ਹਰਿ-ਨਾਮ ਹੀ ਸਾਰੇ ਰਸਾਂ ਦਾ ਸੋਮਾ ਹੈ ।੬।

ਹੇ ਪਿਆਰੇ ਮਨ ! ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਕਾਮਾਦਿਕ ਪੰਜੇ ਵਿਸ਼ੇ ਮਰ ਜਾਂਦੇ ਹਨ, (ਗੁਰੂ ਦੇ ਸ਼ਬਦ ਦੀ ਰਾਹੀਂ) ਪਰਮਾਤਮਾ ਦੇ ਡਰ-ਅਦਬ ਵਿਚ ਰਹਿ ਕੇ ਤੂੰ ਪਵਿੱਤਰ ਹੋ ਜਾਇੰਗਾ । (ਹੇ ਮਨ ! ਗੁਰੂ ਹੀ) ਪਾਰਸ ਹੈ । ਜਦੋਂ ਪੂਰਾ ਗੁਰੂ-ਪਾਰਸ ਮਿਲ ਪੈਂਦਾ ਹੈ, ਤਾਂ ਉਸ ਪਾਰਸ ਨੂੰ ਛੁਹਿਆਂ (ਪਰਮਾਤਮਾ ਹਰ ਥਾਂ) ਦਿੱਸ ਪੈਂਦਾ ਹੈ ।੭।

ਹੇ ਭਾਈ ! ਅਨੇਕਾਂ ਬੈਕੁੰਠ (ਗੁਰੂ ਦੇ ਦਰਸਨ ਦੀ) ਬਰਾਬਰੀ ਨਹੀਂ ਕਰ ਸਕਦੇ । ਜਿਹੜਾ ਮਨੁੱਖ (ਗੁਰੂ ਦੀ ਰਾਹੀਂ) ਪਰਮਾਤਮਾ ਨਾਲ ਸਾਂਝ ਪਾਂਦਾ ਹੈ, ਉਹ ਮੁਕਤੀ ਨੂੰ ਭੀ ਇਕ ਨਿਮਾਣੀ ਜਿਹੀ ਚੀਜ਼ ਸਮਝ ਕੇ (ਇਸ ਦੀ ਲਾਲਸਾ) ਛਡ ਦੇਂਦਾ ਹੈ । ਹੇ ਭਾਈ ! ਗੁਰੂ ਦੀ ਰਾਹੀਂ ਹੀ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ । ਮੈਂ ਤਾਂ ਗੁਰੂ ਦੇ ਦਰਸਨ ਤੋਂ ਸਦਾ ਸਦਕੇ ਹਾਂ ਸਦਾ ਸਦਕੇ ਹਾਂ ।੮।

ਹੇ ਭਾਈ ! ਗੁਰੂ ਦੀ ਸਰਨ (ਪੈਣ ਦਾ ਕੀਹ ਮਹਾਤਮ ਹੈ ?—ਇਹ ਭੇਤ ਨਿਰੇ ਦਿਮਾਗ਼ੀ ਤੌਰ ਤੇ) ਕੋਈ ਮਨੁੱਖ ਸਮਝ ਨਹੀਂ ਸਕਦਾ (ਸਰਨ ਪਿਆਂ ਹੀ ਸਮਝ ਪੈਂਦੀ ਹੈ) । ਗੁਰੂ (ਆਤਮਕ ਜੀਵਨ ਵਿਚ) ਉਹੀ ਪਰਮਾਤਮਾ ਹੈ ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਜਿਸ ਮਨੁੱਖ ਦੇ ਮੱਥੇ ਦੇ ਭਾਗ ਜਾਗ ਪੈਣ, ਜਿਸ ਨੂੰ (ਪਰਮਾਤਮਾ ਆਪ ਗੁਰੂ ਦੀ ਚਰਨੀਂ) ਲਾਂਦਾ ਹੈ ਉਹ ਗੁਰੂ ਦਾ ਸੇਵਕ ਬਣਦਾ ਹੈ ।੯।

ਹੇ ਭਾਈ ! ਗੁਰੂ ਦੀ ਉੱਚ-ਆਤਮਕਤਾ ਵੇਦ (ਭੀ) ਨਹੀਂ ਜਾਣਦੇ, ਉਹ (ਹੋਰਨਾਂ ਪਾਸੋਂ) ਸੁਣ ਸੁਣ ਕੇ ਰਤਾ-ਮਾਤ੍ਰ ਹੀ ਬਿਆਨ ਕਰ ਸਕੇ ਹਨ । ਹੇ ਭਾਈ ! ਗੁਰੂ (ਉੱਚ-ਆਤਮਕਤਾ ਵਿਚ) ਉਹ ਪਰਮਾਤਮਾ ਹੀ ਹੈ ਜੋ ਪਰੇ ਤੋਂ ਪਰੇ ਹੈ ਅਤੇ ਜਿਸ ਦਾ ਨਾਮ ਸਿਮਰਦਿਆਂ ਮਨ ਸੀਤਲ ਹੋ ਜਾਂਦਾ ਹੈ ।੧੦।

**ਜਾ ਕੀ ਸੋਇ ਸੁਣੀ ਮਨੁ ਜੀਵੈ ॥ ਰਿਦੈ ਵਸੈ ਤਾ ਠੰਢਾ ਥੀਵੈ ॥ ਗੁਰਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥ ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥ ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥੧੨॥ ਨਿਰਗੁਣ ਕਉ ਸੰਗਿ ਲੇਹੁ ਰਲਾਏ ॥ ਕਰਿ ਕਿਰਪਾ ਮੋਹਿ ਟਹਲੈ ਲਾਏ ॥ ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥੧੩॥ ਬਹੁਤੁ ਦੁਆਰੇ ਭ੍ਰਮਿ**

**ਭ੍ਰਮਿ ਆਇਆ ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥ ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ ॥੧੪॥ ਭਏ ਕ੍ਰਿਪਾਲ ਗੁਸਾਈ ਮੇਰੇ ॥ ਦਰਸਨੁ ਪਾਇਆ ਸਤਿਗੁਰ ਪੂਰੇ ॥ ਸੂਖ ਸਹਜ ਸਦਾ ਆਨੰਦਾ ਨਾਨਕ ਦਾਸ ਦਸਾਇਣਾ ॥੧੫॥੨॥੭॥ {ਪੰਨਾ ੧੦੭੯}**

**ਪਦ ਅਰਥ** :—ਜਾ ਕੀ—ਜਿਸ (ਗੁਰੂ) ਦੀ । ਸੋਇ—ਸੋਭਾ । ਸੁਣੀ—ਸੁਣਿ, ਸੁਣ ਕੇ । ਜੀਵੈ—ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਰਿਦੈ—ਹਿਰਦੇ ਵਿਚ । ਥੀਵੈ—ਹੋ ਜਾਂਦਾ ਹੈ । ਗੁਰਮੁਖਹੁ—ਗੁਰੂ ਦੇ ਮੂੰਹੋਂ, ਗੁਰੂ ਦੇ ਰਾਹ ਤੇ ਤੁਰ ਕੇ । ਅਲਾਏ—(ਨਾਮ) ਉਚਾਰੇ । ਤਿਸੁ—ਉਸ (ਮਨੁੱਖ) ਨੂੰ । ਜਮ ਕੈ ਪੰਥਿ—ਜਮਰਾਜ ਦੇ ਰਾਹ ਉਤੇ । ਨ ਪਾਇਣਾ—ਨਹੀਂ ਪਾਂਦਾ ।੧੧।

ਪੜਿਆ—(ਮੈਂ ਭੀ) ਪਿਆ ਹਾਂ । ਜੀਉ—ਜਿੰਦ । ਆਗੈ—ਗੁਰੂ ਦੇ ਅੱਗੇ । ਸੁਰਤਿ—ਸੂਝ । ਜਾਣਾ—ਜਾਣਾਂ, ਮੈਂ ਜਾਣਦਾਂ । ਕਾਈ—{ਇਸਤ੍ਰੀ-ਲਿੰਗ ਹੈ । ਪੁਲਿੰਗ ਹੈ 'ਕੋਈ'} । ਕਿਰਮਾਇਣਾ—ਕਿਰਮ ਉੱਤੇ, ਕੀੜੇ ਉਤੇ ।੧੨।

ਨਿਰਗੁਣ—ਗੁਣ-ਹੀਨ । ਕਉ—ਨੂੰ । ਸੰਗਿ—ਗੁਰੂ ਦੀ ਸੰਗਤਿ ਵਿਚ । ਮੋਹਿ—ਮੈਨੂੰ । ਟਹਲੈ—ਗੁਰੂ ਦੀ ਟਹਲ ਵਿਚ । ਫੇਰਉ—ਫੇਰਉਂ, ਮੈਂ ਫੇਰਾਂ । ਪੀਸਉ—ਪੀਸਉਂ, ਮੈਂ ਪੀਹਾਂ । ਸੰਤ—ਗੁਰੂ । ਧੋਇ—ਧੋ ਕੇ ।੧੩।

ਭ੍ਰਮਿ—ਭਟਕ ਕੇ । ਤੇ—ਤੋਂ, ਨਾਲ । ਤੁਮ ਸਰਣਾਇਆ—ਤੇਰੀ ਸਰਨ । ਸੰਗਿ—ਨਾਲ ।੧੪।

ਗੁਸਾਈ—ਮਾਲਕ । ਸਹਜ—ਆਤਮਕ ਅਡੋਲਤਾ । ਨਾਨਕ—ਹੇ ਨਾਨਕ ! ਦਾਸ ਦਸਾਇਣਾ—ਦਾਸਾਂ ਦਾ ਦਾਸ ।੧੫।

**ਅਰਥ** :—ਹੇ ਭਾਈ ! ਜਿਸ (ਗੁਰੂ) ਦੀ ਸੋਭਾ ਸੁਣ ਕੇ ਮਨ ਆਤਮਕ ਜੀਵਨ ਪ੍ਰਾਪਤ ਕਰਦਾ ਹੈ, ਜੇ ਗੁਰੂ (ਮਨੁੱਖ ਦੇ) ਹਿਰਦੇ ਵਿਚ ਆ ਵੱਸੇ, ਤਾਂ ਹਿਰਦਾ ਸ਼ਾਂਤ ਹੋ ਜਾਂਦਾ ਹੈ । ਜੇ ਮਨੁੱਖ ਗੁਰੂ ਦੇ ਰਸਤੇ ਉੱਤੇ ਤੁਰ ਕੇ ਹਰਿ-ਨਾਮ ਸਿਮਰੇ, ਤਾਂ ਮਨੁੱਖ (ਲੋਕ ਪਰਲੋਕ ਵਿਚ) ਸੋਭਾ ਖੱਟਦਾ ਹੈ, ਗੁਰੂ ਉਸ ਮਨੁੱਖ ਨੂੰ ਜਮਰਾਜ ਦੇ ਰਸਤੇ ਨਹੀਂ ਪੈਣ ਦੇਂਦਾ ।੧੧।

ਹੇ ਪ੍ਰਭੂ ! ਮੈਂ ਭੀ ਤੇਰੇ ਸੰਤ ਜਨਾਂ ਦੀ ਸਰਨ ਆ ਪਿਆ ਹਾਂ, ਮੈਂ ਆਪਣੀ ਜਿੰਦ ਆਪਣੇ ਪ੍ਰਾਣ ਆਪਣਾ ਧਨ ਸੰਤ ਜਨਾਂ ਦੇ ਅੱਗੇ ਲਿਆ ਰੱਖਿਆ ਹੈ । ਮੈਂ ਸੇਵਾ-ਭਗਤੀ ਕਰਨ ਦੀ ਕੋਈ ਸੂਝ ਨਹੀਂ ਜਾਣਦਾ । ਮੈਂ ਨਿਮਾਣੇ ਉੱਤੇ ਤੂੰ ਆਪ ਹੀ ਕਿਰਪਾ ਕਰ ।੧੨।

ਹੇ ਪ੍ਰਭੂ ! ਮੈਨੂੰ ਗੁਣ-ਹੀਣ ਨੂੰ ਗੁਰੂ ਦੀ ਸੰਗਤਿ ਵਿਚ ਰਲਾਈ ਰੱਖ । ਮੈਨੂੰ ਗੁਰੂ ਦੀ ਸੇਵਾ-ਟਹਲ ਵਿਚ ਜੋੜੀ ਰੱਖ । ਮੈਂ ਗੁਰੂ ਦੇ ਦਰ ਤੇ ਪੱਖਾ ਝੱਲਦਾ ਰਹਾਂ, (ਚੱਕੀ) ਪੀਂਹਦਾ ਰਹਾਂ, ਤੇ ਗੁਰੂ ਦੇ ਚਰਨ ਧੋ ਕੇ ਆਨੰਦ ਮਾਣਦਾ ਰਹਾਂ ।੧੩।

ਹੇ ਪ੍ਰਭੂ ! ਮੈਂ ਦਰਵਾਜ਼ਿਆਂ ਤੇ ਭਟਕ ਭਟਕ ਕੇ ਆਇਆ ਹਾਂ । ਤੇਰੀ ਹੀ ਕਿਰਪਾ ਨਾਲ (ਹੁਣ) ਤੇਰੀ ਸਰਨ ਆਇਆ ਹਾਂ । ਮੈਨੂੰ ਸਦਾ ਹੀ ਆਪਣੇ ਸੰਤ ਜਨਾਂ ਦੀ ਸੰਗਤਿ ਵਿਚ ਰੱਖ, ਅਤੇ ਉਹਨਾਂ ਪਾਸੋਂ ਆਪਣੇ ਨਾਮ ਦਾ ਖ਼ੈਰ ਪਵਾ ।੧੪।

ਹੇ ਨਾਨਕ ! (ਆਖ—ਹੇ ਭਾਈ !) ਜਦੋਂ (ਹੁਣ) ਮੇਰਾ ਮਾਲਕ-ਪ੍ਰਭੂ ਦਇਆਵਾਨ ਹੋਇਆ, ਤਾਂ ਮੈਨੂੰ ਪੂਰੇ ਗੁਰੂ ਦਾ ਦਰਸਨ ਹੋਇਆ । ਹੁਣ ਮੇਰੇ ਅੰਦਰ ਸਦਾ ਆਤਮਕ ਅਡੋਲਤਾ ਤੇ ਸੁਖ-ਆਨੰਦ ਬਣੇ ਰਹਿੰਦੇ ਹਨ । ਮੈਂ ਉਸ ਦੇ ਦਾਸਾਂ ਦਾ ਦਾਸ ਬਣਿਆ ਰਹਿੰਦਾ ਹਾਂ ।੧੫।੨।੭।

**ਮਾਰੂ ਸੋਲਹੇ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥ ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥ ਸਿਮਰਹਿ ਖੰਡ ਦੀਪ ਸਭਿ ਲੋਆ ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥ ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥੨॥ ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜਿ ਤੇਤੀਸਾ ॥ ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥੩॥ ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥ ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥੪॥ {ਪੰਨਾ ੧੦੭੮-੧੦੭੯}**

**ਪਦ ਅਰਥ** :—ਸਿਮਰੈ—ਸਿਮਰਦਾ ਹੈ, ਹਰ ਵੇਲੇ ਚੇਤੇ ਰੱਖਦਾ ਹੈ, ਰਜ਼ਾ ਵਿਚ ਤੁਰਦਾ ਹੈ । ਅਰੁ—ਅਤੇ । ਸਿਮਰਹਿ—ਸਿਮਰਦੇ ਹਨ {ਬਹੁ-ਵਚਨ} । ਗੁਣਤਾਸਾ—ਗੁਣਾਂ ਦਾ ਖ਼ਜ਼ਾਨਾ ਪਰਮਾਤਮਾ । ਪਉਣ—ਹਵਾ । ਬੈਸੰਤਰ—ਅੱਗ । ਸਗਲ—ਸਾਰੀ । ਉਪਾਰਜਨਾ—ਸ੍ਰਿਸ਼ਟੀ ।੧।

ਦੀਪ—ਦ੍ਵੀਪ, ਟਾਪੂ । ਸਭਿ—ਸਾਰੇ । ਲੋਆ—ਮੰਡਲ {ਲੋਕ} । ਸਚੁ—ਸਦਾ-ਥਿਰ ਪ੍ਰਭੂ । ਸਚੁ ਸੋਆ—ਉਸ ਸਦਾ-ਥਿਰ ਪ੍ਰਭੂ ਨੂੰ । ਖਾਣੀ—{ਅੰਡਜ ਜੇਰਜ ਸੇਤਜ ਉਤਭੁਜ ਆਦਿਕ) ਖਾਣੀਆਂ । ਬਾਣੀ—ਸਭ ਬੋਲੀਆਂ (ਦੇ ਬੋਲਣ ਵਾਲੇ) ।੨।

ਬ੍ਰਹਮੇ—{ਬਹੁ-ਵਚਨ} ਅਨੇਕਾਂ ਬ੍ਰਹਮੇ । ਬਿਸਨ—{ਬਹੁ-ਵਚਨ} । ਮਹੇਸਾ—ਸ਼ਿਵ । ਕੋੜਿ ਤੇਤੀਸਾ—ਤੇਤੀ ਕ੍ਰੋੜ । ਜਖ੍ਹਿ—ਜੱਖ (ਦੇਵਤਿਆਂ ਦੀ ਇਕ ਸ਼੍ਰੇਣੀ) । ਅਗਨਤੁ—ਉਹ ਪਰਮਾਤਮਾ ਜਿਸ ਦੇ ਗੁਣ ਗਿਣੇ ਨਹੀਂ ਜਾ ਸਕਦੇ । ਜਸੁ—ਸਿਫ਼ਤਿ-ਸਾਲਾਹ । ਨ ਜਾਈ ਗਨਾ—ਗਿਣਿਆ ਨਹੀਂ ਜਾ ਸਕਦਾ ।੩।

ਸਭਿ ਭੂਤਾ—ਸਾਰੇ ਜੀਵ । ਪਰਬਤ ਅਉਧੂਤਾ—ਨਾਂਗੇ ਸਾਧੂਆਂ ਵਾਂਗ ਅਡੋਲ ਟਿਕੇ ਹੋਏ ਪਰਬਤ । ਲਤਾ—ਵੇਲ । ਬਲੀ—{ਵ ਲੀ} ਵੇਲ । ਸਾਖ—ਸ਼ਾਖ਼ਾਂ । ਰਵਿ ਰਹਿਆ—ਵਿਆਪਕ ਹੈ । ਸਭ ਮਨਾ—ਸਾਰੇ ਮਨਾਂ ਵਿਚ ।੪।

**ਅਰਥ** :—ਹੇ ਭਾਈ ! ਧਰਤੀ ਪਰਮਾਤਮਾ ਦੀ ਰਜ਼ਾ ਵਿਚ ਤੁਰ ਰਹੀ ਹੈ ਆਕਾਸ਼ ਉਸ ਦੀ ਰਜ਼ਾ ਵਿਚ ਹੈ । ਚੰਦ ਅਤੇ ਸੂਰਜ ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਰਜ਼ਾ ਵਿਚ ਤੁਰ ਰਹੇ ਹਨ । ਹਵਾ ਪਾਣੀ ਅੱਗ (ਆਦਿਕ ਤੱਤ) ਪ੍ਰਭੂ ਦੀ ਰਜ਼ਾ ਵਿਚ ਕੰਮ ਕਰ ਰਹੇ ਹਨ । ਸਾਰੀ ਸ੍ਰਿਸ਼ਟੀ ਉਸ ਦੀ ਰਜ਼ਾ ਵਿਚ ਕੰਮ ਕਰ ਰਹੀ ਹੈ ।੧।

ਹੇ ਭਾਈ ! ਸਾਰੇ ਖੰਡ ਦੀਪ ਮੰਡਲ, ਪਾਤਾਲ ਅਤੇ ਸਾਰੀਆਂ ਪੁਰੀਆਂ, ਸਾਰੀਆਂ ਖਾਣੀਆਂ ਅਤੇ ਬਾਣੀਆਂ (ਦੇ ਜੀਵ), ਸਾਰੇ ਪ੍ਰਭੂ ਦੇ ਸੇਵਕ ਸਦਾ-ਥਿਰ ਪ੍ਰਭੂ ਦੀ ਰਜ਼ਾ ਵਿਚ ਵਰਤ ਰਹੇ ਹਨ ।੨।

ਹੇ ਭਾਈ ! ਅਨੇਕਾਂ ਬ੍ਰਹਮੇ ਵਿਸ਼ਨੂ ਅਤੇ ਸ਼ਿਵ, ਤੇਤੀ ਕ੍ਰੋੜ ਦੇਵਤੇ, ਸਾਰੇ ਜੱਖ੍ਹ ਅਤੇ ਦੈਂਤ ਉਸ ਅਗਣਤ ਪ੍ਰਭੂ ਨੂੰ ਹਰ ਵੇਲੇ ਯਾਦ ਕਰ ਰਹੇ ਹਨ । ਉਸ ਦੀ ਸਿਫ਼ਤਿ-ਸਾਲਾਹ ਦਾ ਅੰਤ ਨਹੀਂ ਪਾਇਆ ਜਾ ਸਕਦਾ ।੩।

ਹੇ ਭਾਈ ! ਸਾਰੇ ਪਸ਼ੂ ਪੰਛੀ ਆਦਿਕ ਜੀਵ, ਜੰਗਲ ਅਤੇ ਅਡੋਲ ਟਿਕੇ ਹੋਏ ਪਹਾੜ, ਵੇਲਾਂ ਰੁੱਖਾਂ ਦੀਆਂ ਸ਼ਾਖਾਂ, ਸਭ ਪਰਮਾਤਮਾ ਦੀ ਰਜ਼ਾ ਵਿਚ ਕੰਮ ਕਰ ਰਹੇ ਹਨ । ਹੇ ਭਾਈ ! ਮਾਲਕ-ਪ੍ਰਭੂ ਸਭ ਜੀਵਾਂ ਦੇ ਮਨਾਂ ਵਿਚ ਵੱਸ ਰਿਹਾ ਹੈ ।੪।

**ਸਿਮਰਹਿ ਥੂਲ ਸੂਖਮ ਸਭਿ ਜੰਤਾ ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥ ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥੫॥ ਸਿਮਰਹਿ ਨਰ ਨਾਰੀ ਆਸਰਮਾ ॥ ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥ ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥ ਸਿਮਰਹਿ ਘੜੀ ਮੂਰਤ ਪਲ ਨਿਮਖਾ ॥ ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥ ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥੭॥ ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥੮॥ {ਪੰਨਾ ੧੦੭੯}**

**ਪਦ ਅਰਥ** :—ਥੂਲ—ਸਥੂਲ, ਵੱਡੇ ਆਕਾਰ ਵਾਲੇ । ਸੂਖਮ—ਬਹੁਤ ਹੀ ਨਿੱਕੇ ਸਰੀਰ ਵਾਲੇ । ਸਭਿ—ਸਾਰੇ । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਮੰਤਾ—ਮੰਤ੍ਰ, ਜਾਪ । ਗੁਪਤ ਪ੍ਰਗਟ—ਦਿੱਸਦੇ ਅਣਦਿੱਸਦੇ ਜੀਵ । ਪ੍ਰਭ—ਹੇ ਪ੍ਰਭੂ ! ਧਨਾ—ਧਨੀ, ਮਾਲਕ ।੫।

ਆਸਰਮਾ—{ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਥ, ਸੰਨਿਆਸ) ਚੌਹਾਂ ਆਸ਼੍ਰਮਾਂ ਦੇ ਪ੍ਰਾਣੀ । ਵਰਨਾ—(ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ) ਚਾਰ ਵਰਨਾਂ ਦੇ ਪ੍ਰਾਣੀ । ਸਭਿ—ਸਾਰੇ । ਗੁਨੀ—ਗੁਣਵਾਨ । ਬੇਤੇ—ਵਿਦਵਾਨ । ਰੈਣੀ—ਰਾਤ ।੬।

ਮੂਰਤ—ਮੁਹੂਰਤ । ਨਿਮਖਾ—{ਨਿਮੇ_} ਅੱਖ ਝਮਕਣ ਜਿਤਨਾ ਸਮਾ । ਕਾਲੁ—ਮੌਤ । ਅਕਾਲੁ—ਜਨਮ । ਸੁਚਿ—ਸਰੀਰਕ ਪਵਿੱਤ੍ਰਤਾ । ਸੋਚਾ—ਸ਼ੌਚ, ਸਰੀਰਕ ਕ੍ਰਿਆ ਸਾਧਣੀ । ਸਉਣ ਸਾਸਤ੍ਰ—ਜੋਤਿਸ਼ ਆਦਿਕ ਦੇ ਸ਼ਾਸਤ੍ਰ । ਅਲਖੁ—ਜਿਸ ਦਾ ਸਹੀ ਸਰੂਪ ਬਿਆਨ ਨਾਹ ਹੋ ਸਕੇ ।੭।

ਕਰਾਵਨਹਾਰ—(ਜੀਵਾਂ ਪਾਸੋਂ) ਕਰਾ ਸਕਣ ਵਾਲਾ । ਘਟ—ਹਿਰਦਾ । ਕਰਿ—ਕਰ ਕੇ । ਜਿਨਾ—ਜਿਣਾ, ਜਿੱਤਦਾ ਹੈ ।੮।

**ਅਰਥ** :—ਹੇ ਮੇਰੇ ਪ੍ਰਭੂ ! ਬਹੁਤ ਵੱਡੇ ਸਰੀਰਾਂ ਤੋਂ ਲੈ ਕੇ ਬਹੁਤ ਹੀ ਨਿੱਕੇ ਸਰੀਰਾਂ ਵਾਲੇ ਸਾਰੇ ਜੀਵ, ਸਿੱਧ ਅਤੇ ਸਾਧਿਕ, ਦਿੱਸਦੇ ਅਣਦਿੱਸਦੇ ਸਾਰੇ ਜੀਵ ਤੈਨੂੰ ਹੀ ਸਿਮਰਦੇ ਹਨ । ਹੇ ਪ੍ਰਭੂ ! ਤੂੰ ਸਾਰੇ ਭਵਨਾਂ ਦਾ ਮਾਲਕ ਹੈਂ ।੧।

ਹੇ ਭਾਈ ! ਚੌਹਾਂ ਆਸ਼੍ਰਮਾਂ ਦੇ ਨਰ ਤੇ ਨਾਰੀਆਂ, ਸਭ ਜਾਤਾਂ ਤੇ ਵਰਨਾਂ ਦੇ ਸਾਰੇ ਪ੍ਰਾਣੀ, ਗੁਣਵਾਨ ਚਤੁਰ ਸਿਆਣੇ ਸਾਰੇ ਜੀਵ ਪਰਮਾਤਮਾ ਨੂੰ ਹੀ ਸਿਮਰਦੇ ਹਨ । (ਸਾਰੇ ਜੀਵ) ਰਾਤ ਅਤੇ ਦਿਨ ਹਰ ਵੇਲੇ ਉਸੇ ਪ੍ਰਭੂ ਨੂੰ ਸਿਮਰਦੇ ਹਨ ।੬।

ਹੇ ਭਾਈ ! ਘੜੀ ਮੁਹੂਰਤ, ਪਲ, ਨਿਮਖ (ਆਦਿਕ ਸਮੇ ਦੀਆਂ ਵੰਡਾਂ) ਪ੍ਰਭੂ ਦੇ ਹੁਕਮ-ਨਿਯਮ ਵਿਚ ਲੰਘਦੇ ਜਾ ਰਹੇ ਹਨ । ਮੌਤ ਪ੍ਰਭੂ ਦੇ ਹੁਕਮ ਵਿਚ ਤੁਰ ਰਹੀ ਹੈ, ਜਨਮ ਪ੍ਰਭੂ ਦੇ ਹੁਕਮ ਵਿਚ ਤੁਰ ਰਿਹਾ ਹੈ । ਸੁੱਚ ਅਤੇ ਸਰੀਰਕ ਕ੍ਰਿਆ—ਇਹ ਭੀ ਹੁਕਮ ਵਿਚ ਹੀ ਕਾਰ ਚੱਲ ਰਹੀ ਹੈ । ਸੰਜੋਗ ਆਦਿਕ ਦੱਸਣ ਵਾਲੇ ਜੋਤਿਸ਼ ਅਤੇ ਹੋਰ ਸ਼ਾਸਤ੍ਰ ਉਸ ਦੇ ਹੁਕਮ ਵਿਚ ਹੀ ਚੱਲ ਪਏ ਹਨ । ਪਰ ਪ੍ਰਭੂ ਆਪ ਐਸਾ ਹੈ ਕਿ ਉਸ ਦਾ ਸਹੀ ਸਰੂਪ ਦੱਸਿਆ ਨਹੀਂ ਜਾ ਸਕਦਾ, ਰਤਾ ਭਰ ਭੀ ਬਿਆਨ ਨਹੀਂ ਕੀਤਾ ਜਾ ਸਕਦਾ ।੭।

ਹੇ ਸਭ ਕੁਝ ਆਪ ਕਰ ਸਕਣ ਵਾਲੇ ਅਤੇ ਜੀਵਾਂ ਪਾਸੋਂ ਕਰਾ ਸਕਣ ਵਾਲੇ ਸੁਆਮੀ ! ਹੇ ਸਭ ਦੇ ਦਿਲਾਂ ਦੀ ਜਾਣਨ ਵਾਲੇ ਪ੍ਰਭੂ ! ਤੂੰ ਮਿਹਰ ਕਰ ਕੇ ਜਿਸ ਮਨੁੱਖ ਨੂੰ ਆਪਣੀ ਭਗਤੀ ਵਿਚ ਲਾਂਦਾ ਹੈਂ, ਉਹ ਇਸ ਕੀਮਤੀ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਜਾਂਦਾ ਹੈ ।੮।

**ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥ ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ ॥੯॥ ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ ॥੧੦॥ ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ ॥ ਸੋ ਪਤਿਵੰਤਾ ਜਿਨਿ ਸਾਧ ਸੰਗੁ ਪਾਇਆ ॥ ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ ॥੧੧॥ ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥ ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥੧੨॥ {ਪੰਨਾ ੧੦੭੯}**

**ਪਦ ਅਰਥ** :—ਜਾ ਕੈ ਮਨਿ—ਜਿਸ (ਮਨੁੱਖ) ਦੇ ਮਨ ਵਿਚ । ਵੂਠਾ—ਆ ਵੱਸਿਆ । ਕਰਮਿ—ਬਖ਼ਸ਼ਸ਼ ਦੀ ਰਾਹੀਂ । ਸਰਬ ਨਿਰੰਤਰਿ—ਸਭਨਾਂ ਦੇ ਅੰਦਰ । ਜਾਤਾ—ਜਾਣ ਲਿਆ । ਬਹੁੜਿ—ਮੁੜ, ਫਿਰ । ਭਰਮਿ—ਭਟਕ ਕੇ । ਰੁਨਾ—ਰੁੰਨਾ, ਰੋਇਆ, ਦੁਖੀ ਹੋਇਆ ।੯।

ਭ੍ਰਮੁ—ਭਟਕਣਾ । ਤਾ ਕਾ—ਉਸ (ਮਨੁੱਖ) ਦਾ । ਭਾਗੈ—ਭੱਜ ਜਾਂਦਾ ਹੈ {ਇਕ-ਵਚਨ} । ਸਹਜ—ਆਤਮਕ ਅਡੋਲਤਾ । ਅਨਹਦ—ਇਕ-ਰਸ, ਲਗਾਤਾਰ । ਧੁਨਾ—ਰੌ ।੧੦।

ਜਿਨਿ—ਜਿਸ (ਮਨੁੱਖ) ਨੇ । ਪਤਿਵੰਤਾ—ਇੱਜ਼ਤ ਵਾਲਾ । ਸੰਗੁ—ਸਾਥ । ਸਾਧ ਸੰਗੁ—ਗੁਰੂ ਦਾ ਸਾਥ । ਪੂਰ ਕਰੰਮਾ—ਪੂਰੇ ਭਾਗਾਂ ਵਾਲਾ । ਛਿਨਾ—ਗੁਪਤ, ਲੁਕਿਆ ਹੋਇਆ । ਨਾ ਛਿਨਾ—ਉੱਘਾ ।੧੧।

ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਕਹੀਐ—ਦੱਸਿਆ ਜਾ ਸਕਦਾ । ਗੁਰ ਗਿਆਨ ਅੰਜਨਿ—ਗੁਰੂ ਦੇ ਗਿਆਨ ਦੇ ਸੁਰਮੇ ਨੇ । ਸਗਲਾ—ਸਾਰਾ । ਦੀਸੈ—ਦਿੱਸਦਾ ।੧੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਿਆਰਾ ਪ੍ਰਭੂ ਆ ਵੱਸਦਾ ਹੈ, ਉਹ (ਪ੍ਰਭੂ ਦੀ) ਪੂਰੀ ਮਿਹਰ ਨਾਲ ਗੁਰੂ ਦਾ (ਦੱਸਿਆ) ਨਾਮ-ਜਾਪ ਜਪਦਾ ਹੈ । ਉਹ ਮਨੁੱਖ ਉਸ ਪ੍ਰਭੂ ਨੂੰ ਸਭਨਾਂ ਦੇ ਅੰਦਰ ਵੱਸਦਾ ਪਛਾਣ ਲੈਂਦਾ ਹੈ, ਉਹ ਮਨੁੱਖ ਮੁੜ ਜੂਨਾਂ ਦੀ ਭਟਕਣਾ ਵਿਚ ਦੁਖੀ ਨਹੀਂ ਹੁੰਦਾ ।੯।

ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਗੁਰੂ ਦਾ ਸ਼ਬਦ ਟਿਕ ਜਾਂਦਾ ਹੈ, ਉਸ ਦਾ ਦੁੱਖ ਉਸ ਦਾ ਦਰਦ ਦੂਰ ਹੋ ਜਾਂਦਾ ਹੈ, ਉਸ ਦੀ ਭਟਕਣਾ ਮੁੱਕ ਜਾਂਦੀ ਹੈ । ਉਸ ਦੇ ਅੰਦਰ ਆਤਮਕ ਅਡੋਲਤਾ ਦੇ ਸੁਖ-ਆਨੰਦ ਬਣੇ ਰਹਿੰਦੇ ਹਨ, ਉਸ ਨੂੰ ਪਰਮਾਤਮਾ ਦੇ ਨਾਮ ਦਾ ਸੁਆਦ ਆਉਣ ਲੱਗ ਪੈਂਦਾ ਹੈ, ਗੁਰਬਾਣੀ ਦੀ ਬਰਕਤਿ ਨਾਲ ਉਸ ਦੇ ਅੰਦਰ ਇਕ-ਰਸ ਆਤਮਕ ਅਡੋਲਤਾ ਦੀ ਰੌ ਚੱਲੀ ਰਹਿੰਦੀ ਹੈ ।੧੦।

ਹੇ ਭਾਈ ! ਜਿਸ ਮਨੁੱਖ ਨੇ ਪ੍ਰਭੂ ਦਾ ਧਿਆਨ ਧਰਿਆ ਉਹ ਨਾਮ-ਖ਼ਜ਼ਾਨੇ ਦਾ ਮਾਲਕ ਬਣ ਗਿਆ, ਜਿਸ ਮਨੁੱਖ ਨੇ ਗੁਰੂ ਦਾ ਸਾਥ ਹਾਸਲ ਕਰ ਲਿਆ ਉਹ (ਲੋਕ ਪਰਲੋਕ ਵਿਚ) ਇੱਜ਼ਤ ਵਾਲਾ ਹੋ ਗਿਆ । ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਆ ਵੱਸਿਆ, ਉਹ ਵੱਡੀ ਕਿਸਮਤ ਵਾਲਾ ਹੋ ਗਿਆ ਉਹ (ਜਗਤ ਵਿਚ) ਉੱਘਾ ਹੋ ਗਿਆ ।੧੧।

ਹੇ ਭਾਈ ! ਉਹੀ ਮਾਲਕ-ਪ੍ਰਭੂ ਜਲ ਵਿਚ ਧਰਤੀ ਵਿਚ ਆਕਾਸ਼ ਵਿਚ ਵੱਸਦਾ ਹੈ, ਉਸ ਤੋਂ ਬਿਨਾ ਕੋਈ ਦੂਜਾ ਦੱਸਿਆ ਹੀ ਨਹੀਂ ਜਾ ਸਕਦਾ । ਹੇ ਭਾਈ ! ਗੁਰੂ ਦੇ ਗਿਆਨ ਦੇ ਸੁਰਮੇ ਨੇ (ਜਿਸ ਮਨੁੱਖ ਦੀਆਂ ਅੱਖਾਂ ਦਾ)

ਸਾਰਾ ਭਰਮ (-ਜਾਲਾ) ਕੱਟ ਦਿੱਤਾ, ਉਸ ਨੂੰ ਇਕ ਪਰਮਾਤਮਾ ਤੋਂ ਬਿਨਾ (ਕਿਤੇ ਕੋਈ) ਹੋਰ ਨਹੀਂ ਦਿੱਸਦਾ ।੧੨।

**ਊਚੇ ਤੇ ਊਚਾ ਦਰਬਾਰਾ ॥ ਕਹਣੁ ਨ ਜਾਈ ਅੰਤੁ ਨ ਪਾਰਾ ॥ ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ ॥੧੩॥ ਤੂ ਕਰਤਾ ਤੇਰਾ ਸਭੁ ਕੀਆ ॥ ਤੁਝੁ ਬਿਨੁ ਅਵਰੁ ਨ ਕੋਈ ਬੀਆ ॥ ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤੁਮ ਤਨਾ ॥੧੪॥ ਜਮਦੂਤੁ ਤਿਸੁ ਨਿਕਟਿ ਨ ਆਵੈ ॥ ਸਾਧ ਸੰਗਿ ਹਰਿ ਕੀਰਤਨੁ ਗਾਵੈ ॥ ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥ ਤੂ ਸਭਨਾ ਕਾ ਸਭੁ ਕੋ ਤੇਰਾ ॥ ਸਾਚੇ ਸਾਹਿਬ ਗਹਿਰ ਗੰਭੀਰਾ ॥ ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥ {ਪੰਨਾ ੧੦੭੯}**

**ਪਦ ਅਰਥ** :—ਤੇ—ਤੋਂ । ਊਚੇ ਤੇ ਊਚਾ—ਸਭ ਤੋਂ ਉੱਚਾ । ਪਾਰਾ—ਪਾਰਲਾ ਬੰਨਾ । ਗਹਿਰ—ਡੂੰਘਾ । ਗੰਭੀਰ—ਵੱਡੇ ਜਿਗਰੇ ਵਾਲਾ । ਕਿਆ ਮਿਨਾ—ਮੈਂ ਕੀਹ ਮਿਣ ਸਕਦਾ ਹਾਂ ? ਮੈਂ ਮਿਣ-ਤੋਲ ਨਹੀਂ ਸਕਦਾ ।੧੩।

ਸਭੁ—ਸਾਰਾ ਜਗਤ । ਬੀਆ—ਦੂਜਾ । ਆਦਿ ਮਧਿ ਅੰਤਿ—ਜਗਤ-ਰਚਨਾ ਦੇ ਸ਼ੁਰੂ ਵਿਚ, ਵਿਚਕਾਰ ਅਤੇ ਅਖ਼ੀਰ ਵਿਚ । ਤੁਮ ਤਨਾ—ਤੇਰੇ ਸਰੀਰ ਦਾ, ਤੇਰੇ ਆਪੇ ਦਾ ।੧੪।

ਨਿਕਟਿ—ਨੇੜੇ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਤਾ ਕੇ—ਉਸ ਮਨੁੱਖ ਦੇ । ਸ੍ਰਵਣੀ—ਕੰਨਾਂ ਨਾਲ ।੧੫।

ਸਭੁ ਕੋ—ਹਰੇਕ ਜੀਵ । ਸਾਹਿਬ—ਹੇ ਸਾਹਿਬ ! ਸਾਚੇ—ਹੇ ਸਦਾ ਕਾਇਮ ਰਹਿਣ ਵਾਲੇ ! ਨਾਨਕ—ਹੇ ਨਾਨਕ ! ਸੇਈ ਜਨ—ਉਹੀ ਮਨੁੱਖ {ਬਹੁ-ਵਚਨ} । ਸੁਆਮੀ—ਹੇ ਸੁਆਮੀ ! ।੧੬।

**ਅਰਥ** :—ਹੇ ਪ੍ਰਭੂ ! ਤੇਰਾ ਦਰਬਾਰ ਸਭ (ਦਰਬਾਰਾਂ) ਨਾਲੋਂ ਉੱਚਾ ਹੈ, ਉਸ ਦਾ ਅਖ਼ੀਰ ਉਸ ਦਾ ਪਾਰਲਾ ਬੰਨਾ ਦੱਸਿਆ ਨਹੀਂ ਜਾ ਸਕਦਾ । ਹੇ ਡੂੰਘੇ ਤੇ ਅਥਾਹ (ਸਮੁੰਦਰ) ! ਹੇ ਵੱਡੇ ਜਿਗਰੇ ਵਾਲੇ ! ਹੇ ਮਾਲਕ ! ਤੂੰ ਅਤੁੱਲ ਹੈਂ, ਤੈਨੂੰ ਤੋਲਿਆ ਨਹੀਂ ਜਾ ਸਕਦਾ, ਤੈਨੂੰ ਮਿਣਿਆ ਨਹੀਂ ਜਾ ਸਕਦਾ ।੧੩।

ਹੇ ਪ੍ਰਭੂ ! ਤੂੰ ਪੈਦਾ ਕਰਨ ਵਾਲਾ ਹੈਂ, ਸਾਰਾ ਜਗਤ ਤੇਰਾ ਪੈਦਾ ਕੀਤਾ ਹੋਇਆ ਹੈ । ਤੈਥੋਂ ਬਿਨਾ (ਤੇਰੇ ਵਰਗਾ) ਕੋਈ ਹੋਰ ਦੂਜਾ ਨਹੀਂ ਹੈ । ਜਗਤ ਦੇ ਸ਼ੁਰੂ ਤੋਂ ਅਖ਼ੀਰ ਤਕ ਤੂੰ ਸਦਾ ਕਾਇਮ ਰਹਿਣ ਵਾਲਾ ਹੈਂ । ਇਹ ਸਾਰਾ ਜਗਤ-ਖਿਲਾਰਾ ਤੇਰੇ ਹੀ ਆਪਣੇ ਆਪ ਦਾ ਹੈ ।੧੪।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਹੈ, ਜਮਦੂਤ ਉਸ ਦੇ ਨੇੜੇ ਨਹੀਂ ਆ ਸਕਦਾ (ਮੌਤ ਉਸ ਨੂੰ ਡਰਾ ਨਹੀਂ ਸਕਦੀ । ਆਤਮਕ ਮੌਤ ਉਸ ਦੇ ਨੇੜੇ ਨਹੀਂ ਆ ਸਕਦੀ) । ਜਿਹੜਾ ਮਨੁੱਖ ਆਪਣੇ ਕੰਨਾਂ ਨਾਲ ਪ੍ਰਭੂ ਦਾ ਜਸ ਸੁਣਦਾ ਰਹਿੰਦਾ ਹੈ, ਉਸ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ ।੧੫।

ਹੇ ਪ੍ਰਭੂ ! ਤੂੰ ਸਾਰੇ ਜੀਵਾਂ ਦਾ (ਖਸਮ) ਹੈਂ । ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ) ਹੈ । ਹੇ ਨਾਨਕ ! ਆਖ—(ਹੇ ਸਦਾ ਕਾਇਮ ਰਹਿਣ ਵਾਲੇ ਮਾਲਕ ! ਹੇ ਡੂੰਘੇ ਤੇ ਵੱਡੇ ਜਿਗਰੇ ਵਾਲੇ ਪ੍ਰਭੂ !) ਉਹੀ ਮਨੁੱਖ ਸ੍ਰੇਸ਼ਟ ਹਨ ਜਿਹੜੇ ਤੇਰੇ ਮਨ ਨੂੰ ਚੰਗੇ ਲੱਗਦੇ ਹਨ ।੧੬।੧।੮।

**ਮਾਰੂ ਮਹਲਾ ੫ ॥ ਪ੍ਰਭ ਸਮਰਥ ਸਰਬ ਸੁਖ ਦਾਨਾ ॥ ਸਿਮਰਉ ਨਾਮੁ ਹੋਹੁ ਮਿਹਰਵਾਨਾ ॥ ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ ॥੧॥ ਮਾਗਉ ਜਨ ਧੂਰਿ ਪਰਮ ਗਤਿ ਪਾਵਉ ॥ ਜਨਮ ਜਨਮ ਕੀ ਮੈਲੁ ਮਿਟਾਵਉ ॥ ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ ॥੨॥ ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ, ਤਜਉ ਬਿਖੁ ਕਾਮੀ ॥ ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥੩॥ ਰਸਨਾ ਗੁਣ ਗਾਵੈ ਹਰਿ ਤੇਰੇ ॥ ਮਿਟਹਿ ਕਮਾਤੇ ਅਵਗੁਣ ਮੇਰੇ ॥ ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ ॥੪॥ {ਪੰਨਾ ੧੦੮੦}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਸਮਰਥ—ਹੇ ਸਾਰੀਆਂ ਤਾਕਤਾਂ ਦੇ ਮਾਲਕ ! ਸਿਮਰਉ—ਮੈਂ ਸਿਮਰਦਾ ਰਹਾਂ । ਜੀਅ ਜੰਤ—ਸਾਰੇ ਜੀਵ । ਭੇਖਾਰੀ—ਮੰਗਤੇ । ਜਨੁ—ਦਾਸ । ਬਾਂਛੈ—ਮੰਗਦਾ ਹੈ, ਤਾਂਘ ਕਰਦਾ ਹੈ । ਜਾਚੰਗਨਾ—ਮੰਗਤਾ (ਬਣ ਕੇ) ।੧।

ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਜਨ ਧੂਰਿ—ਸੰਤ ਜਨਾਂ ਦੀ ਚਰਨ-ਧੂੜ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਪਾਵਉ—ਪਾਵਉਂ, ਮੈਂ ਹਾਸਲ ਕਰ ਲਵਾਂ । ਦੀਰਘ ਰੋਗ—ਵੱਡੇ ਰੋਗ । ਮਿਟਹਿ—ਮਿਟ ਜਾਂਦੇ ਹਨ {ਬਹੁ-ਵਚਨ} । ਹਰਿ ਅਉਖਧਿ—ਹਰਿ-ਨਾਮ ਦੀ ਦਵਾਈ ਨਾਲ । ਨਿਰਮਲਿ—ਨਿਰਮਲ ਵਿਚ । ਰਾਪੈ—ਰੰਗਿਆ ਜਾਏ । ਮੰਗਨਾ—ਮੈਂ ਮੰਗਦਾ ਹਾਂ ।੨।

ਸ੍ਰਵਣੀ—ਕੰਨਾਂ ਨਾਲ । ਸੁਣਉ—ਸੁਣਉਂ, ਮੈਂ ਸੁਣਦਾ ਰਹਾਂ । ਬਿਮਲ—ਪਵਿੱਤਰ । ਸੁਆਮੀ—ਹੇ ਸੁਆਮੀ ! ਓਟ—ਆਸਰਾ । ਤਜਉ—ਤਜਉਂ, ਮੈਂ ਤਿਆਗ ਦਿਆਂ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ । ਕਾਮੀ—ਕਾਮਨਾ, ਵਾਸਨਾ । ਨਿਵਿ—ਨਿਊਂ ਕੇ । ਪਾਇ ਲਗਉ—ਪਾਇ ਲਗਉਂ, ਮੈਂ ਪੈਰੀਂ ਲੱਗਾਂ । ਕਰਿ—ਕਰ ਕੇ । ਸੁਕ੍ਰਿਤੁ—ਨੇਕ ਕਮਾਈ । ਸੰਗਨਾ—ਝਾਕਾ ਲੱਗੇ ।੩।

ਰਸਨਾ—ਜੀਭ । ਕਮਾਤੇ—ਕਮਾਏ ਹੋਏ । ਅਵਗੁਣ—ਵਿਕਾਰ । ਸਿਮਰਿ—ਸਿਮਰ ਕੇ । ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਰਹੇ । ਦੂਤ—ਵੈਰੀ । ਤੰਗਨਾ—ਤੰਗ ਕਰਨ ਵਾਲੇ ।੪।

**ਅਰਥ** :—ਹੇ ਸਾਰੀਆਂ ਤਾਕਤਾਂ ਦੇ ਮਾਲਕ ਪ੍ਰਭੂ ! ਹੇ ਸਾਰੇ ਸੁਖ ਦੇਣ ਵਾਲੇ ! (ਮੇਰੇ ਉਤੇ) ਮਿਹਰਵਾਨ ਹੋ, ਮੈਂ ਤੇਰਾ ਨਾਮ ਸਿਮਰਦਾ ਰਹਾਂ । ਹੇ ਭਾਈ ! ਪਰਮਾਤਮਾ ਦਾਤਾਂ ਦੇਣ ਵਾਲਾ ਹੈ, ਸਾਰੇ ਜੀਵ (ਉਸ ਦੇ ਦਰ ਦੇ) ਮੰਗਤੇ ਹਨ । (ਨਾਨਕ ਉਸ ਦਾ) ਦਾਸ ਮੰਗਤਾ ਬਣ ਕੇ (ਉਸ ਪਾਸੋਂ ਨਾਮ ਦੀ ਦਾਤਿ) ਮੰਗਦਾ ਹੈ ।੧।

ਹੇ ਭਾਈ ! (ਪ੍ਰਭੂ ਦੇ ਦਰ ਤੋਂ) ਮੈਂ (ਉਸ ਦੇ) ਸੇਵਕਾਂ ਦੀ ਚਰਨ-ਧੂੜ ਮੰਗਦਾ ਹਾਂ ਤਾ ਕਿ ਮੈਂ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਸਕਾਂ, ਅਤੇ ਅਨੇਕਾਂ ਜਨਮਾਂ ਦੀ (ਵਿਕਾਰਾਂ ਦੀ) ਮੈਲ ਦੂਰ ਕਰ ਸਕਾਂ । ਹੇ ਭਾਈ ! ਹਰਿ-ਨਾਮ ਦੀ ਦਵਾਈ ਨਾਲ ਵੱਡੇ-ਵੱਡੇ ਰੋਗ ਦੂਰ ਹੋ ਜਾਂਦੇ ਹਨ । ਮੈਂ ਭੀ (ਉਸ ਦੇ ਦਰ ਤੋਂ) ਮੰਗਦਾ ਹਾਂ ਕਿ ਉਸ ਦੇ ਪਵਿੱਤਰ ਨਾਮ ਵਿਚ (ਮੇਰਾ ਮਨ) ਰੰਗਿਆ ਰਹੇ ।੨।

ਹੇ ਸੁਆਮੀ ! (ਮਿਹਰ ਕਰ) ਮੈਂ (ਆਪਣੇ) ਕੰਨਾਂ ਨਾਲ ਤੇਰਾ ਪਵਿੱਤਰ ਜਸ ਸੁਣਦਾ ਰਹਾਂ । ਮੈਨੂੰ ਸਿਰਫ਼ ਤੇਰਾ ਹੀ ਆਸਰਾ ਹੈ, (ਮਿਹਰ ਕਰ) ਮੈਂ ਆਤਮਕ ਮੌਤ ਲਿਆਉਣ ਵਾਲੀ ਕਾਮ-ਵਾਸਨਾ ਤਿਆਗ ਦਿਆਂ, ਮੈਂ ਨਿਊਂ ਨਿਊਂ ਕੇ ਤੇਰੇ ਸੇਵਕਾਂ ਦੀ ਚਰਨੀਂ ਲੱਗਦਾ ਰਹਾਂ । ਇਹ ਨੇਕ ਕਮਾਈ ਕਰਦਿਆਂ ਮੈਨੂੰ ਕਦੇ ਝਾਕਾ ਨਾਹ ਲੱਗੇ ।੩।

ਹੇ ਸੁਆਮੀ ! ਹੇ ਹਰੀ ! (ਮਿਹਰ ਕਰ) ਮੇਰੀ ਜੀਭ ਤੇਰੇ ਗੁਣ ਗਾਂਦੀ ਰਹੇ, ਤੇ, ਮੇਰੇ (ਪਿਛਲੇ) ਕੀਤੇ ਹੋਏ ਔਗੁਣ ਮਿਟ ਜਾਣ । (ਮਿਹਰ ਕਰ) ਤੇਰਾ ਨਾਮ ਸਿਮਰ ਸਿਮਰ ਕੇ (ਤੇ, ਸਿਮਰਨ ਦੀ ਬਰਕਤਿ ਨਾਲ) ਦੁਖੀ ਕਰਨ ਵਾਲੇ ਕਾਮਾਦਿਕ ਪੰਜ ਵੈਰੀਆਂ ਦਾ ਸਾਥ ਛੱਡ ਕੇ ਮੇਰਾ ਮਨ ਆਤਮਕ ਜੀਵਨ ਪ੍ਰਾਪਤ ਕਰ ਲਏ ।੪।

**ਚਰਨ ਕਮਲ ਜਪਿ ਬੋਹਿਥਿ ਚਰੀਐ ॥ ਸੰਤ ਸੰਗਿ ਮਿਲਿ ਸਾਗਰੁ ਤਰੀਐ ॥ ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ ॥੫॥ ਦਾਸ ਦਾਸਨ ਕੋ ਕਰਿ ਲੇਹੁ ਗੁੋਪਾਲਾ ॥ ਕ੍ਰਿਪਾ ਨਿਧਾਨ ਦੀਨ ਦਇਆਲਾ ॥ ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ ॥੬॥ ਮਨੁ ਤਨੁ ਅਰਪਿ ਧਰੀ ਹਰਿ ਆਗੈ ॥ ਜਨਮ ਜਨਮ ਕਾ ਸੋਇਆ ਜਾਗੈ ॥ ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥੭॥ ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥ ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥੮॥ {ਪੰਨਾ ੧੦੮੦}**

**ਪਦ ਅਰਥ** :—ਚਰਨ ਕਮਲ—ਕੌਲ ਫੁੱਲ ਵਰਗੇ ਸੋਹਣੇ ਚਰਨ । ਬੋਹਿਥਿ—ਜਹਾਜ਼ ਵਿਚ । ਚਰੀਐ—ਚੜ੍ਹਨਾ ਚਾਹੀਦਾ ਹੈ । ਸੰਗਿ—ਸੰਗਤਿ ਵਿਚ । ਸਾਗਰੁ—ਸਮੁੰਦਰ । ਤਰੀਐ—ਤਰਿਆ ਜਾ ਸਕਦਾ ਹੈ । ਅਰਚਾ—ਫੁੱਲ ਆਦਿਕ ਭੇਟ ਰੱਖ ਕੇ ਦੇਵ-ਪੂਜਾ ਕਰਨੀ । ਬੰਦਨ—ਨਮਸਕਾਰ । ਸਮਤ ਨਿਵਾਸੀ—(ਸਭ ਜੀਵਾਂ ਵਿਚ) ਇਕ-ਸਮਾਨ ਵੱਸਣ ਵਾਲਾ । ਨ ਨੰਗਨਾ—ਬੇ-ਇੱਜ਼ਤ ਨਹੀਂ ਹੋਈਦਾ ।੫।

ਕੋ—ਦਾ । ਗੁੋਪਾਲਾ—ਹੇ ਗੋਪਾਲ ! {ਅੱਖਰ 'ਗ' ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ} । ਨਿਧਾਨ—ਖ਼ਜ਼ਾਨਾ । ਪਰਮੇਸੁਰ—ਹੇ ਪਰਮੇਸਰ ! ਭੰਗਨਾ—ਵਿਛੋੜਾ ।੬।

ਅਰਪਿ—ਭੇਟਾ ਕਰ ਕੇ । ਅਰਪਿ ਧਰੀ—ਭੇਟਾ ਕਰ ਦਿੱਤੀ । ਜਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਾ—ਸੀ, ਪੈਦਾ ਕੀਤਾ ਹੋਇਆ ਸੀ । ਹਤਿ—ਮਾਰ ਕੇ । ਹੰਤਨਾ—ਮਾਰਨ ਵਾਲੀ, ਆਤਮਕ ਮੌਤ ਲਿਆਉਣ ਵਾਲੀ ।੭।

ਜਲਿ—ਜਲ ਵਿਚ । ਥਲਿ—ਧਰਤੀ ਵਿਚ । ਪੂਰਨ—ਵਿਆਪਕ । ਘਟਿ ਘਟਿ—ਹਰੇਕ ਸਰੀਰ ਵਿਚ । ਭੀਤਿ—ਕੰਧ । ਗੁਰਿ ਪੂਰੈ—ਪੂਰੇ ਗੁਰੂ ਨੇ । ਰਵਿਆ—ਵਿਆਪਕ । ਸਰਬੰਗਨਾ—ਸਭਨਾਂ ਵਿਚ ।੮।

**ਅਰਥ** :—ਹੇ ਭਾਈ ! (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ ਪਰਮਾਤਮਾ ਦੇ) ਸੋਹਣੇ ਚਰਨਾਂ ਦਾ ਧਿਆਨ ਧਰ ਕੇ (ਨਾਮ-) ਜਹਾਜ਼ ਵਿਚ ਚੜ੍ਹਨਾ ਚਾਹੀਦਾ ਹੈ, ਗੁਰੂ ਦੀ ਸੰਗਤਿ ਵਿਚ ਮਿਲ ਕੇ (ਸੰਸਾਰ-) ਸਮੁੰਦਰ ਤੋਂ ਪਾਰ ਲੰਘਿਆ ਜਾ ਸਕੀਦਾ ਹੈ । ਪਰਮਾਤਮਾ ਨੂੰ ਸਭ ਜੀਵਾਂ ਵਿਚ ਇਕ-ਸਮਾਨ ਵੱਸਦਾ ਜਾਣ ਲੈਣਾ—ਇਹੀ ਹੈ ਉਸ ਦੀ ਅਰਚਾ-ਪੂਜਾ, ਇਹੀ ਹੈ ਉਸ ਅੱਗੇ ਬੰਦਨਾ । (ਇਸ ਤਰ੍ਹਾਂ) ਮੁੜ ਮੁੜ ਜੂਨਾਂ ਵਿਚ ਪੈ ਕੇ ਖ਼ੁਆਰ ਨਹੀਂ ਹੋਈਦਾ ।੫।

ਹੇ ਗੋਪਾਲ ! ਹੇ ਕਿਰਪਾ ਦੇ ਖ਼ਜ਼ਾਨੇ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾ ਲੈ । ਹੇ ਸਰਬ-ਵਿਆਪਕ ਪਰਮੇਸਰ ! ਤੂੰ ਹੀ ਮੇਰਾ ਮਿੱਤਰ ਹੈਂ, ਤੂੰ ਹੀ ਮੇਰਾ ਮਦਦਗਾਰ ਹੈਂ । ਮੈਨੂੰ ਮਿਲ, ਤੈਥੋਂ ਮੇਰਾ ਕਦੇ ਵਿਛੋੜਾ ਨਾਹ ਹੋਵੇ ।੬।

ਹੇ ਭਾਈ ! ਜਿਸ ਮਨੁੱਖ ਨੇ ਆਪਣਾ ਮਨ ਆਪਣਾ ਤਨ ਪਰਮਾਤਮਾ ਅੱਗੇ ਭੇਟਾ ਕਰ ਦਿੱਤਾ, ਉਹ ਮਨੁੱਖ ਅਨੇਕਾਂ ਜਨਮਾਂ ਦਾ ਸੁੱਤਾ ਹੋਇਆ (ਭੀ) ਜਾਗ ਪੈਂਦਾ ਹੈ (ਆਤਮਕ ਜੀਵਨ ਦੀ ਸੂਝ ਵਾਲਾ ਹੋ ਜਾਂਦਾ ਹੈ) ।

ਜਿਸ ਪਰਮਾਤਮਾ ਨੇ ਉਸ ਨੂੰ ਪੈਦਾ ਕੀਤਾ ਸੀ, ਉਹੀ ਉਸ ਦਾ ਰਾਖਾ ਬਣ ਜਾਂਦਾ ਹੈ, ਉਹ ਮਨੁੱਖ ਆਤਮਕ ਮੌਤ ਲਿਆਉਣ ਵਾਲੀ ਹਉਮੈ ਨੂੰ ਸਦਾ ਲਈ ਤਿਆਗ ਦੇਂਦਾ ਹੈ ।੭।

ਹੇ ਭਾਈ ! ਪੂਰੇ ਗੁਰੂ ਨੇ (ਜਿਸ ਮਨੁੱਖ ਦੀ ਪਰਮਾਤਮਾ ਨਾਲੋਂ ਵਿਛੋੜਾ ਪਾਣ ਵਾਲੀ) ਭਟਕਣਾ ਦੀ ਕੰਧ ਦੂਰ ਕਰ ਦਿੱਤੀ, ਉਸ ਨੂੰ ਪਰਮਾਤਮਾ ਸਭਨਾਂ ਵਿਚ ਵਿਆਪਕ ਦਿੱਸ ਪੈਂਦਾ ਹੈ; (ਉਸ ਨੂੰ ਦਿੱਸ ਪੈਂਦਾ ਹੈ ਕਿ) ਸਭ ਦੇ ਦਿਲਾਂ ਦੀ ਜਾਣਨ ਵਾਲਾ ਪ੍ਰਭੂ ਜਲ ਵਿਚ ਧਰਤੀ ਵਿਚ ਸਭ ਥਾਂ ਵਿਆਪਕ ਹੈ, ਮਾਇਆ ਪਾਸੋਂ ਨਾਹ ਛਲਿਆ ਜਾ ਸਕਣ ਵਾਲਾ ਹਰੀ ਹਰੇਕ ਸਰੀਰ ਵਿਚ ਮੌਜੂਦ ਹੈ ।੮।

**ਜਤ ਕਤ ਪੇਖਉ ਪ੍ਰਭ ਸੁਖ ਸਾਗਰ ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ ॥ ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ ਸੋ ਬੂਝੈ ਜਿਸੁ ਕਿਰਪੰਗਨਾ ॥੯॥ ਛਾਤੀ ਸੀਤਲ ਮਨੁ ਤਨੁ ਠੰਢਾ ॥ ਜਨਮ ਮਰਣ ਕੀ ਮਿਟਵੀ ਡੰਝਾ ॥ ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ ॥੧੦॥ ਏਕੋ ਏਕੁ ਰਵਿਆ ਸਭ ਠਾਈ ॥ ਤਿਸੁ ਬਿਨੁ ਦੂਜਾ ਕੋਈ ਨਾਹੀ ॥ ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ ॥੧੧॥ ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥ ਗੁਰੁ ਕਰਤਾ ਗੁਰੁ ਸਦ ਬਖਸੰਦੁ ॥ ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ ॥੧੨॥ {ਪੰਨਾ ੧੦੮੦}**

**ਪਦ ਅਰਥ** :—ਜਤ ਕਤ—ਜਿੱਥੇ ਕਿੱਥੇ, ਜਿਸ ਭੀ ਪਾਸੇ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਤੋਟਿ—ਘਾਟਾ, ਕਮੀ । ਰਤਨਾਗਰ—{ਰਤਨ-ਆਕਰ} ਰਤਨਾਂ ਦੀ ਖਾਣ । ਅਗਹ—ਅ-ਗਹ, ਜੋ ਪਕੜ ਤੋਂ ਪਰੇ ਹੈ । ਅਗਾਹ—ਅਥਾਹ । ਮਿਤਿ—ਹੱਦ-ਬੰਨਾ, ਮਿਣਤੀ । ਕਿਰਪੰਗਨਾ—ਕਿਰਪਾ ।੯।

ਸੀਤਲ—ਠੰਢੀ । ਡੰਝਾ—ਸੜਨ । ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਪ੍ਰਭਿ ਅਪੁਨੈ—ਆਪਣੇ ਪ੍ਰਭੂ ਨੇ । ਅਮਿਓ—ਅੰਮ੍ਰਿਤ । ਦ੍ਰਿਸਟੰਗਨਾ—ਦ੍ਰਿਸ਼ਟੀ । ਅਮਿਓ ਦ੍ਰਿਸਟੰਗਨਾ—ਆਤਮਕ ਜੀਵਨ ਦੇਣ ਵਾਲੀ ਦ੍ਰਿਸ਼ਟੀ ।੧੦।

ਏਕੋ ਏਕੁ—ਸਿਰਫ਼ ਪਰਮਾਤਮਾ ਹੀ ਪਰਮਾਤਮਾ । ਰਵਿਆ—ਵਿਆਪਕ ਹੈ । ਆਦਿ ਮਧਿ ਅੰਤਿ—ਜਗਤ-ਰਚਨਾ ਦੇ ਸ਼ੁਰੂ ਵਿਚ, ਵਿਚਕਾਰ, ਅਖ਼ੀਰ ਵਿਚ । ਤ੍ਰਿਸਨ—ਤ੍ਰਿਸ਼ਨਾ । ਭਰਮੰਗਨਾ—ਭਟਕਣਾ ।੧੧।

ਸਦ—ਸਦਾ । ਗੁਰ ਜਪੁ—ਗੁਰੂ ਦਾ ਦੱਸਿਆ ਨਾਮ ਦਾ ਜਾਪ । ਜਾਪਿ—ਜਪ ਕੇ । ਜਪਤ—ਜਪਦਿਆਂ । ਦੀਪਕੁ—ਦੀਵਾ । ਗਿਆਨ ਦੀਪਕੁ—ਗਿਆਨ ਦਾ ਦੀਵਾ, ਆਤਮਕ ਜੀਵਨ ਦੀ ਸੂਝ ਦਾ ਦੀਵਾ । ਸੰਤ ਸੰਗਨਾ—ਗੁਰੂ ਦੀ ਸੰਗਤਿ, ਸਾਧ ਸੰਗਤਿ ।੧੨।

**ਅਰਥ** :—ਹੇ ਭਾਈ ! ਮੈਂ ਜਿਸ ਭੀ ਪਾਸੇ ਵੇਖਦਾ ਹਾਂ, ਸੁਖਾਂ ਦਾ ਸਮੁੰਦਰ ਪਰਮਾਤਮਾ ਹੀ (ਵੱਸ ਰਿਹਾ ਹੈ) । ਰਤਨਾਂ ਦੀ ਖਾਣ ਉਸ ਪਰਮਾਤਮਾ ਦੇ ਖ਼ਜ਼ਾਨਿਆਂ ਵਿਚ ਕਦੇ ਕਮੀ ਨਹੀਂ ਆਉਂਦੀ । ਹੇ ਭਾਈ ! ਉਸ ਪਰਮਾਤਮਾ ਦੀ ਹਸਤੀ ਦਾ ਕੋਈ ਹੱਦ-ਬੰਨਾ ਨਹੀਂ ਲੱਭ ਸਕਦਾ ਜੋ ਹਰੇਕ ਕਿਸਮ ਦੀ ਜਕੜ ਤੋਂ ਪਰੇ ਹੈ ਜਿਸ ਦੀ ਹਾਥ ਨਹੀਂ ਪਾਈ ਜਾ ਸਕਦੀ । ਪਰ ਇਹ ਗੱਲ ਉਹ ਮਨੁੱਖ ਸਮਝਦਾ ਹੈ ਜਿਸ ਉਤੇ ਉਸ ਦੀ ਕਿਰਪਾ ਹੋਵੇ ।੯।

ਹੇ ਭਾਈ ! ਆਤਮਕ ਜੀਵਨ ਦੇਣ ਵਾਲੀ ਨਿਗਾਹ ਕਰ ਕੇ ਪਿਆਰੇ ਪ੍ਰਭੂ ਨੇ ਜਿਨ੍ਹਾਂ (ਵਡ-ਭਾਗੀਆਂ) ਨੂੰ (ਉਹਨਾਂ ਦਾ) ਹੱਥ ਫੜ ਕੇ (ਸੰਸਾਰ-ਸਮੁੰਦਰ ਵਿਚੋਂ) ਕੱਢ ਲਿਆ ਹੈ, ਉਹਨਾਂ ਦਾ ਹਿਰਦਾ ਸ਼ਾਂਤ ਹੋ ਗਿਆ ਹੈ,

ਉਹਨਾਂ ਦਾ ਮਨ ਉਹਨਾਂ ਦਾ ਤਨ ਸ਼ਾਂਤ ਹੋ ਗਿਆ ਹੈ, ਉਹਨਾਂ ਦੀ ਉਹ ਸੜਨ ਮਿਟ ਗਈ ਹੈ ਜੋ ਜਨਮ ਮਰਨ ਦੇ ਗੇੜ ਵਿਚ ਪਾਂਦੀ ਹੈ ।੧੦।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ ਮਾਇਆ ਦੀ) ਤ੍ਰਿਸ਼ਨਾ ਮੁੱਕ ਜਾਂਦੀ ਹੈ ਭਟਕਣਾ ਮੁੱਕ ਜਾਂਦੀ ਹੈ (ਉਸ ਨੂੰ ਇਹ ਦਿੱਸ ਪੈਂਦਾ ਹੈ ਕਿ) ਪਰਮਾਤਮਾ ਹੀ ਪਰਮਾਤਮਾ ਸਭਨੀਂ ਥਾਈਂ ਵੱਸ ਰਿਹਾ ਹੈ, ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਹੈ, ਉਹ ਪਰਮਾਤਮਾ ਹੀ ਜਗਤ-ਰਚਨਾ ਦੇ ਸ਼ੁਰੂ ਵਿਚ ਸੀ, ਉਹ ਪਰਮਾਤਮਾ ਹੀ ਹੁਣ ਮੌਜੂਦ ਹੈ, ਉਹ ਪਰਮਾਤਮਾ ਹੀ ਜਗਤ ਦੇ ਅੰਤ ਵਿਚ ਹੋਵੇਗਾ ।੧੧।

ਹੇ ਭਾਈ ! ਸਾਧ ਸੰਗਤਿ ਵਿਚ ਟਿਕ ਕੇ ਗੁਰੂ ਦਾ ਦੱਸਿਆ ਹਰਿ-ਨਾਮ ਦਾ ਜਾਪ ਜਪਦਿਆਂ ਜਿਸ ਮਨੁੱਖ ਦੇ ਅੰਦਰ ਆਤਮਕ ਜੀਵਨ ਦੀ ਸੂਝ ਦਾ ਦੀਵਾ ਜਗ ਪੈਂਦਾ ਹੈ ਜਿਸ ਨੂੰ ਇਹ ਫਲ ਪ੍ਰਾਪਤ ਹੋ ਜਾਂਦਾ ਹੈ (ਉਸ ਨੂੰ ਇਹ ਦਿੱਸ ਪੈਂਦਾ ਹੈ ਕਿ) ਗੁਰੂ ਪਰਮੇਸਰ (ਦਾ ਰੂਪ) ਹੈ ਗੁਰੂ ਗੋਬਿੰਦ (ਦਾ ਰੂਪ) ਹੈ, ਗੁਰੂ ਕਰਤਾਰ (ਦਾ ਰੂਪ ਹੈ) ਗੁਰੂ ਸਦਾ ਬਖ਼ਸ਼ਸ਼ਾਂ ਕਰਨ ਵਾਲਾ ਹੈ ।੧੨।

**ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥ ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥੧੩॥ ਜਾਚਕੁ ਜਾਚੈ ਤੁਮਹਿ ਅਰਾਧੈ ॥ ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥ ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹਕਿੰਚਨਾ ॥੧੪॥ ਕਾਇਆ ਪਾਤ੍ਰੁ ਪ੍ਰਭੁ ਕਰਣੈਹਾਰਾ ॥ ਲਗੀ ਲਾਗਿ ਸੰਤ ਸੰਗਾਰਾ ॥ ਨਿਰਮਲ ਸੋਇ ਬਣੀ ਹਰਿ ਬਾਣੀ ਮਨੁ ਨਾਮਿ ਮਜੀਠੈ ਰੰਗਨਾ ॥੧੫॥ ਸੋਲਹ ਕਲਾ ਸੰਪੂਰਨ ਫਲਿਆ ॥ ਅਨਤ ਕਲਾ ਹੋਇ ਠਾਕੁਰੁ ਚੜਿਆ ॥ ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ ਅੰਮ੍ਰਿਤ ਰਸੁ ਹਰਿ ਭੁੰਚਨਾ ॥੧੬॥੨॥੯॥ {ਪੰਨਾ ੧੦੮੦-੧੦੮੧}**

**ਪਦ ਅਰਥ** :—ਪੇਖਾ—ਪੇਖਾਂ, ਮੈਂ ਵੇਖਦਾ ਹਾਂ । ਸਭੁ ਕਿਛੁ—ਹਰੇਕ ਚੀਜ਼ । ਬਾਨੀ—ਬੋਲ । ਕੀਨੋ—ਕੀਤਾ । ਤੁਮਹਿ—ਤੂੰ ਹੀ । ਸਹਾਈ—ਸਹਾਇਤਾ ਕਰਨ ਵਾਲਾ । ਸੰਤਹ ਤਨਾ—ਸੰਤਾਂ ਦਾ ਆਸਰਾ ।੧੩।

ਜਾਚਕੁ—ਮੰਗਤਾ । ਜਾਚੈ—ਮੰਗਦਾ ਹੈ {ਇਕ-ਵਚਨ} । ਅਰਾਧੈ—ਆਰਾਧਦਾ ਹੈ । ਪਤਿਤ ਪਾਵਨ—ਹੇ ਪਤਿਤਾਂ ਨੂੰ ਪਵਿੱਤਰ ਕਰਨ ਵਾਲੇ ! ਸਾਧੈ—(ਤੈਨੂੰ) ਸਾਧ ਨੂੰ । ਸਰਬ ਸੁਖ—ਹੇ ਸਾਰੇ ਸੁਖ ਦੇਣ ਵਾਲੇ ! ਗੁਣ ਨਿਧਿ—ਹੇ ਗੁਣਾਂ ਦੇ ਖ਼ਜ਼ਾਨੇ ! ਆਨ—(ਨਾਮ ਤੋਂ ਬਿਨਾ) ਹੋਰ । ਨਿਹ ਕਿੰਚਨਾ—ਕੁਝ ਭੀ ਨਹੀਂ, ਨਿਕੰਮਾ ।੧੪।

ਪਾਤ੍ਰੁ—ਯੋਗ ਭਾਂਡਾ । ਕਾਇਆ—ਸਰੀਰ । ਲਾਗਿ—ਛੁਹ । ਸੰਗਾਰਾ—ਸੰਗਤਿ ਵਿਚ । ਸੋਇ—ਸੋਭਾ । ਹਰਿ ਬਾਣੀ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦਾ ਸਦਕਾ । ਨਾਮਿ—ਨਾਮ ਵਿਚ । ਮਜੀਠੈ—ਮਜੀਠ (ਦੇ ਪੱਕੇ ਰੰਗ) ਵਿਚ ।੧੫।

ਸੋਲਹ ਕਲਾ—ਸੋਲਾਂ ਕਲਾਂ ਵਾਲਾ, ਪੂਰਨ ਤੌਰ ਤੇ । ਅਨਤ—ਅਨੰਤ । ਅਨਤ ਕਲਾ—ਬੇਅੰਤ ਤਾਕਤਾਂ ਵਾਲਾ । ਚੜਿਆ—(ਸੂਰਜ ਵਾਂਗ ਹਿਰਦੇ-ਆਕਾਸ਼ ਵਿਚ) ਪਰਗਟ ਹੋਇਆ । ਅਨਦ ਬਿਨੋਦ—ਆਨੰਦ ਖ਼ੁਸ਼ੀਆਂ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਭੁੰਚਨਾ—ਭੋਗਦਾ ਹੈ, ਮਾਣਦਾ ਹੈ ।੧੬।

**ਅਰਥ** :—ਹੇ ਭਾਈ ! (ਸੰਸਾਰ ਵਿਚ) ਮੈਂ ਜੋ ਕੁਝ ਵੇਖਦਾ ਹਾਂ ਸਭ ਕੁਝ ਮਾਲਕ-ਪ੍ਰਭੂ (ਦਾ ਹੀ ਰੂਪ) ਹੈ, ਜੋ ਕੁਝ ਮੈਂ ਸੁਣਦਾ ਹਾਂ, ਪ੍ਰਭੂ ਹੀ ਹਰ ਥਾਂ ਆਪ ਬੋਲ ਰਿਹਾ ਹੈ । ਹੇ ਪ੍ਰਭੂ ! ਜੋ ਕੁਝ ਜੀਵ ਕਰਦੇ ਹਨ, ਉਹ ਤੂੰ ਹੀ ਕਰਾ ਰਿਹਾ ਹੈਂ । ਤੂੰ ਸਰਨ-ਪਿਆਂ ਦੀ ਸਹਾਇਤਾ ਕਰਨ ਵਾਲਾ ਹੈਂ, ਤੂੰ (ਆਪਣੇ) ਸੰਤਾਂ ਦਾ ਸਹਾਰਾ ਹੈਂ ।੧੩।

ਹੇ ਪਤਿਤ-ਪਾਵਨ ਪ੍ਰਭੂ ! ਹੇ ਪੂਰਨ ਸਾਧ ਪ੍ਰਭੂ ! (ਤੇਰੇ ਦਰ ਦਾ) ਮੰਗਤਾ (ਦਾਸ) ਤੈਥੋਂ ਹੀ ਮੰਗਦਾ ਹੈ ਤੈਨੂੰ ਹੀ ਆਰਾਧਦਾ ਹੈ । ਹੇ ਸਾਰੇ ਸੁਖ ਦੇਣ ਵਾਲੇ ਪ੍ਰਭੂ ! ਗੁਣਾਂ ਦੇ ਖ਼ਜ਼ਾਨੇ ਪ੍ਰਭੂ ! (ਤੇਰਾ ਦਾਸ ਤੈਥੋਂ) ਸਿਰਫ਼ (ਤੇਰੇ ਨਾਮ ਦਾ) ਦਾਨ (ਹੀ ਮੰਗਦਾ ਹੈ), ਹੋਰ ਮੰਗਾਂ ਮੰਗਣੀਆਂ ਨਿਕੰਮੀਆਂ ਹਨ ।੧੪।

ਹੇ ਭਾਈ ! ਜਿਸ ਮਨੁੱਖ ਨੂੰ ਸਾਧ ਸੰਗਤਿ ਵਿਚ ਛੁਹ ਲੱਗ ਜਾਂਦੀ ਹੈ, ਸਮਰੱਥ ਪ੍ਰਭੂ ਉਸ ਦੇ ਸਰੀਰ ਨੂੰ (ਨਾਮ ਦੀ ਦਾਤਿ ਹਾਸਲ ਕਰਨ ਲਈ) ਯੋਗ ਭਾਂਡਾ ਬਣਾ ਦੇਂਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਦੀ ਰਾਹੀਂ ਉਸ ਮਨੁੱਖ ਦੀ ਚੰਗੀ ਸੋਭਾ ਬਣ ਜਾਂਦੀ ਹੈ, ਉਸ ਦਾ ਮਨ ਮਜੀਠ (ਦੇ ਪੱਕੇ ਰੰਗ ਵਰਗੇ) ਨਾਮ-ਰੰਗ ਵਿਚ ਰੰਗਿਆ ਜਾਂਦਾ ਹੈ ।੧੫।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ-ਆਕਾਸ਼ ਵਿਚ ਬੇਅੰਤ ਤਾਕਤਾਂ ਵਾਲਾ ਪ੍ਰਭੂ-ਸੂਰਜ ਚੜ੍ਹ ਪੈਂਦਾ ਹੈ (ਪ੍ਰਭੂ ਪਰਗਟ ਹੋ ਜਾਂਦਾ ਹੈ), ਉਸ ਦਾ ਜੀਵਨ ਮੁਕੰਮਲ ਤੌਰ ਤੇ ਸਫਲ ਹੋ ਜਾਂਦਾ ਹੈ । ਹੇ ਨਾਨਕ ! ਹਰਿ-ਨਾਮ ਦੀ ਬਰਕਤਿ ਨਾਲ ਉਸ ਮਨੁੱਖ ਦੇ ਅੰਦਰ ਆਨੰਦ ਖ਼ੁਸ਼ੀਆਂ ਤੇ ਸੁਖ ਬਣੇ ਰਹਿੰਦੇ ਹਨ, ਉਹ ਮਨੁੱਖ ਸਦਾ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਰਸ ਮਾਣਦਾ ਰਹਿੰਦਾ ਹੈ ।੧੬।੨।੯।

## ਮਾਰੂ ਸੋਲਹੇ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਤੂ ਸਾਹਿਬੁ ਹਉ ਸੇਵਕੁ ਕੀਤਾ ॥ ਜੀਉ ਪਿੰਡੁ ਸਭੁ ਤੇਰਾ ਦੀਤਾ ॥ ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ ॥੧॥ ਤੁਮਹਿ ਪਠਾਏ ਤਾ ਜਗ ਮਹਿ ਆਏ ॥ ਜੋ ਤੁਧੁ ਭਾਣਾ ਸੇ ਕਰਮ ਕਮਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ ॥੨॥ ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥ ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਾੜਾ ॥੩॥ ਤੂ ਪਿਤਾ ਸਭਿ ਬਾਰਿਕ ਥਾਰੇ ॥ ਜਿਉ ਖੇਲਾਵਹਿ ਤਿਉ ਖੇਲਣਹਾਰੇ ॥ ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ ॥੪॥ {ਪੰਨਾ ੧੦੮੧}**

**ਪਦ ਅਰਥ** :—ਹਉ—ਹਉਂ, ਮੈਂ । ਜੀਉ—ਜਿੰਦ । ਪਿੰਡੁ—ਸਰੀਰ । ਸਭੁ—ਹਰ ਥਾਂ । ਅਸਾੜਾ—ਸਾਡਾ ।੧।

ਤੁਮਹਿ—ਤੂੰ (ਆਪ) ਹੀ । ਪਠਾਏ—ਭੇਜੇ, ਘੱਲੇ । ਤੁਧੁ ਭਾਣਾ—ਤੈਨੂੰ ਚੰਗਾ ਲੱਗਾ । ਸੇ—ਉਹ {ਬਹੁ-ਵਚਨ} । ਤੇ—ਤੋਂ । ਤਾ ਭੀ—ਇਤਨਾ ਖਲਜਗਨ ਹੁੰਦਿਆਂ ਭੀ । ਕਾੜਾ—ਚਿੰਤਾ-ਫ਼ਿਕਰ ।੨।

ਊਹਾ—ਉਥੇ, ਉਸ ਲੋਕ ਵਿਚ, ਪਰਲੋਕ ਵਿਚ । ਸੁਣੀਐ—ਸੁਣਿਆ ਜਾਂਦਾ ਹੈ । ਈਹਾ—ਇਥੇ, ਇਸ ਲੋਕ ਵਿਚ । ਭਣੀਐ—ਉਚਾਰਿਆ ਜਾਂਦਾ ਹੈ । ਆਪੇ ਲੇਖ—ਤੂੰ ਆਪ ਹੀ ਲੇਖੇ ਲਿਖਣ ਵਾਲਾ । ਅਲੇਖੈ—(ਤੂੰ) ਲੇਖੇ ਤੋਂ ਬਾਹਰ । ਸਿਉ—ਨਾਲ । ਝਾੜਾ—ਝੇੜਾ, ਝਗੜਾ ।੩।

ਸਭਿ—ਸਾਰੇ । ਥਾਰੇ—ਤੇਰੇ । ਉਝੜੁ—ਔਝੜ, ਕੁਰਾਹ । ਮਾਰਗੁ—(ਸਿੱਧਾ) ਰਸਤਾ । ਵੇਪਾੜਾ—ਉਲਟੇ ਰਹੇ । ਕੋ—ਕੋਈ ਮਨੁੱਖ ।੪।

**ਅਰਥ** :—ਹੇ ਪ੍ਰਭੂ ! ਤੂੰ (ਮੇਰਾ) ਮਾਲਕ ਹੈਂ, ਮੈਂ ਤੇਰਾ (ਪੈਦਾ) ਕੀਤਾ ਹੋਇਆ ਸੇਵਕ ਹਾਂ । ਇਹ ਜਿੰਦ ਇਹ ਸਰੀਰ ਸਭ ਕੁਝ ਤੇਰਾ ਦਿੱਤਾ ਹੋਇਆ ਹੈ । ਹੇ ਪ੍ਰਭੂ ! (ਜਗਤ ਵਿਚ) ਸਭ ਕੁਝ ਕਰਨ ਵਾਲਾ ਤੂੰ ਹੀ ਹੈਂ (ਜੀਵਾਂ ਪਾਸੋਂ) ਕਰਾਣ ਵਾਲਾ ਭੀ ਤੂੰ ਹੀ ਹੈਂ । ਅਸਾਂ ਜੀਵਾਂ ਦਾ ਕੋਈ ਜ਼ੋਰ ਨਹੀਂ ਚੱਲ ਸਕਦਾ ।੧।

ਹੇ ਪ੍ਰਭੂ ! ਤੂੰ ਹੀ (ਜੀਵਾਂ ਨੂੰ) ਭੇਜਦਾ ਹੈਂ, ਤਾਂ (ਇਹ) ਜਗਤ ਵਿਚ ਆਉਂਦੇ ਹਨ । ਜੋ ਤੈਨੂੰ ਚੰਗਾ ਲੱਗਦਾ ਹੈ, ਉਸੇ ਤਰ੍ਹਾਂ ਦੇ ਕਰਮ ਜੀਵ ਕਰਦੇ ਹਨ । ਹੇ ਪ੍ਰਭੂ ! ਤੇਰੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੋ ਸਕਦਾ । ਇਤਨਾ ਖਲਜਗਨ ਹੁੰਦਿਆਂ ਭੀ ਤੈਨੂੰ ਕੋਈ ਚਿੰਤਾ-ਫ਼ਿਕਰ ਨਹੀਂ ਹੈ ।੨।

ਹੇ ਪ੍ਰਭੂ ! ਪਰਲੋਕ ਵਿਚ ਭੀ ਤੇਰਾ (ਹੀ) ਹੁਕਮ (ਚੱਲ ਰਿਹਾ) ਸੁਣਿਆ ਜਾ ਰਿਹਾ ਹੈ, ਇਸ ਲੋਕ ਵਿਚ ਭੀ ਤੇਰੀ ਹੀ ਸਿਫ਼ਤਿ-ਸਾਲਾਹ ਉਚਾਰੀ ਜਾ ਰਹੀ ਹੈ । ਹੇ ਪ੍ਰਭੂ ! ਤੂੰ ਆਪ ਹੀ (ਜੀਵਾਂ ਦੇ ਕੀਤੇ ਕਰਮਾਂ ਦੇ) ਲੇਖੇ (ਲਿਖਣ ਵਾਲਾ ਹੈਂ), ਤੂੰ ਆਪ ਹੀ ਲੇਖੇ ਤੋਂ ਬਾਹਰ ਹੈਂ । ਤੇਰੇ ਨਾਲ (ਜੀਵ) ਕੋਈ ਝਗੜਾ ਨਹੀਂ ਪਾ ਸਕਦੇ ।੩।

ਹੇ ਪ੍ਰਭੂ ! ਤੂੰ (ਸਭ ਜੀਵਾਂ ਦਾ) ਪਿਤਾ ਹੈਂ, ਸਾਰੇ (ਜੀਵ) ਤੇਰੇ ਬੱਚੇ ਹਨ । ਜਿਵੇਂ ਤੂੰ (ਇਹਨਾਂ ਬੱਚਿਆਂ ਨੂੰ) ਖਿਡਾਂਦਾ ਹੈਂ, ਤਿਵੇਂ ਹੀ ਇਹ ਖੇਡ ਸਕਦੇ ਹਨ । ਹੇ ਪ੍ਰਭੂ ! ਗ਼ਲਤ ਰਸਤਾ ਤੇ ਠੀਕ ਰਸਤਾ ਸਭ ਕੁਝ ਤੂੰ ਆਪ ਹੀ ਬਣਾਇਆ ਹੋਇਆ ਹੈ । ਕੋਈ ਭੀ ਜੀਵ (ਆਪਣੇ ਆਪ) ਗ਼ਲਤ ਰਸਤੇ ਉੱਤੇ ਤੁਰ ਨਹੀਂ ਸਕਦਾ ।੪।

**ਇਕਿ ਬੈਸਾਇ ਰਖੇ ਗ੍ਰਿਹ ਅੰਤਰਿ ॥ ਇਕਿ ਪਠਾਏ ਦੇਸ ਦਿਸੰਤਰਿ ॥ ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ ॥੫॥ ਕਵਨ ਸੁ ਮੁਕਤੀ ਕਵਨ ਸੁ ਨਰਕਾ ॥ ਕਵਨੁ ਸੈਸਾਰੀ ਕਵਨੁ ਸੁ ਭਗਤਾ ॥ ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ ॥੬॥ ਹੁਕਮੇ ਮੁਕਤੀ ਹੁਕਮੇ ਨਰਕਾ ॥ ਹੁਕਮਿ ਸੈਸਾਰੀ ਹੁਕਮੇ ਭਗਤਾ ॥ ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ ॥੭॥ ਸਾਗਰੁ ਕੀਨਾ ਅਤਿ ਤੁਮ ਭਾਰਾ ॥ ਇਕਿ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ ॥ ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ ॥੮॥ {ਪੰਨਾ ੧੦੮੧}**

**ਪਦ ਅਰਥ** :—ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਗ੍ਰਿਹ—ਘਰ । ਪਠਾਏ—ਭੇਜੇ । ਦੇਸ ਦਿਸੰਤਰਿ—ਦੇਸ ਦੇਸ ਅੰਤਰਿ, ਹੋਰ ਹੋਰ ਦੇਸਾਂ ਵਿਚ । ਇਕ ਹੀ ਕਉ—ਕਈਆਂ ਨੂੰ । ਇਨ ਮਹਿ—ਤੇਰੇ ਇਹਨਾਂ ਕੰਮਾਂ ਵਿਚ । ਕੂੜਾ—ਝੂਠਾ, ਗ਼ਲਤ । ਕਿਆ ਕਹੀਐ—ਕੀਹ ਕਿਹਾ ਜਾ ਸਕਦਾ ਹੈ ? ਨਹੀਂ ਕਿਹਾ ਜਾ ਸਕਦਾ ।੫।

ਕਵਨ—ਕੌਣ ? ਕਿਹੜੀ ? ਸੈਸਾਰੀ—ਗ੍ਰਿਹਸਤੀ । ਦਾਨਾ—ਸਿਆਣਾ । ਹੋਛਾ—ਮੂਰਖ, ਕਾਹਲੇ ਸੁਭਾਉ ਵਾਲਾ । ਸੁਰਤਾ—ਉੱਚੀ ਸੁਰਤਿ ਵਾਲਾ, ਉੱਚੀ ਸੂਝ ਵਾਲਾ । ਜੜਾ—ਜੜ੍ਹ, ਮੂਰਖ ।੬।

ਹੁਕਮੇ—(ਤੇਰੇ) ਹੁਕਮ ਵਿਚ ਹੀ । ਹੁਕਮਿ—ਹੁਕਮ ਅਨੁਸਾਰ । ਧੜਾ—(ਤੇਰੇ ਮੁਕਾਬਲੇ ਤੇ) ਬਲ ਵਾਲਾ ।੭।

ਸਾਗਰੁ—ਸਮੁੰਦਰ । ਅਤਿ ਭਾਰਾ—ਬਹੁਤ ਵੱਡਾ । ਖੜੇ—ਪਾ ਦਿੱਤੇ, ਭੇਜ ਦਿੱਤੇ । ਰਸਾਤਲਿ—ਨਰਕ ਵਿਚ । ਕਰਿ—ਕਰ ਕੇ, ਬਣਾ ਕੇ । ਮਨਮੁਖ—ਮਨ ਦੇ ਮੁਰੀਦ । ਗਾਵਾਰਾ—ਮੂਰਖ । ਲੰਘਾਵਹਿ—ਤੂੰ ਲੰਘਾਂਦਾ ਹੈਂ । ਸਚੁ—ਸਦਾ ਕਾਇਮ ਰਹਿਣ ਵਾਲਾ । ਬੇੜਾ—ਜਹਾਜ਼ ।੮।

**ਅਰਥ** :—ਹੇ ਪ੍ਰਭੂ ! ਕਈ ਜੀਵ ਐਸੇ ਹਨ ਜਿਨ੍ਹਾਂ ਨੂੰ ਤੂੰ ਘਰ ਵਿਚ ਬਿਠਾਲ ਰੱਖਿਆ ਹੈ । ਕਈ ਐਸੇ ਹਨ ਜਿਨ੍ਹਾਂ ਨੂੰ ਤੂੰ ਹੋਰ ਹੋਰ ਦੇਸਾਂ ਵਿਚ ਭੇਜਦਾ ਹੈਂ । ਕਈ ਜੀਵਾਂ ਨੂੰ ਤੂੰ ਘਾਹ ਖੋਤਰਨ ਤੇ ਲਾ ਦਿੱਤਾ ਹੈ, ਕਈਆਂ ਨੂੰ ਤੂੰ ਰਾਜੇ ਬਣਾ ਦਿੱਤਾ ਹੈ । ਤੇਰੇ ਇਹਨਾਂ ਕੰਮਾਂ ਵਿਚੋਂ ਕਿਸੇ ਕੰਮ ਨੂੰ ਗ਼ਲਤ ਨਹੀਂ ਆਖਿਆ ਜਾ ਸਕਦਾ ।੫।

ਹੇ ਪ੍ਰਭੂ ! ਤੇਰੇ ਹੁਕਮ ਤੋਂ ਬਾਹਰ ਨਾਹ ਕੋਈ ਮੁਕਤੀ ਹੈ ਨਾਹ ਕੋਈ ਨਰਕ ਹੈ । ਤੇਰੇ ਹੁਕਮ ਤੋਂ ਬਿਨਾ ਨਾਹ ਕੋਈ ਗ੍ਰਿਹਸਤੀ ਹੈ ਨਾਹ ਕੋਈ ਭਗਤ ਬਣ ਸਕਦਾ ਹੈ । ਨਾਹ ਕੋਈ ਵੱਡੇ ਜਿਗਰੇ ਵਾਲਾ ਹੈ ਨਾਹ ਕੋਈ ਹੋਛੇ ਸੁਭਾਉ ਵਾਲਾ ਹੈ । ਤੇਰੇ ਹੁਕਮ ਤੋਂ ਬਿਨਾ ਨਾਹ ਕੋਈ ਉੱਚੀ ਸੂਝ ਵਾਲਾ ਹੈ ਤੇ ਨਾਹ ਕੋਈ ਮੂਰਖ ਹੈ ।੬।

ਹੇ ਪ੍ਰਭੂ ! ਤੇਰੇ ਹੀ ਹੁਕਮ ਵਿਚ (ਕਿਸੇ ਨੂੰ) ਮੁਕਤੀ (ਮਿਲਦੀ) ਹੈ, ਤੇਰੇ ਹੀ ਹੁਕਮ ਵਿਚ (ਕਿਸੇ ਨੂੰ) ਨਰਕ (ਮਿਲਦਾ) ਹੈ । ਤੇਰੇ ਹੀ ਹੁਕਮ ਵਿਚ ਕੋਈ ਗ੍ਰਿਹਸਤੀ ਹੈ ਤੇ ਕੋਈ ਭਗਤ ਹੈ । ਹੇ ਪ੍ਰਭੂ ! ਤੇਰੇ ਹੀ ਹੁਕਮ ਵਿਚ ਕੋਈ ਕਾਹਲੇ ਸੁਭਾਉ ਵਾਲਾ ਹੈ ਤੇ ਕੋਈ ਗੰਭੀਰ ਸੁਭਾਉ ਵਾਲਾ ਹੈ । ਤੇਰੇ ਟਾਕਰੇ ਤੇ ਹੋਰ ਕੋਈ ਧੜਾ ਹੈ ਹੀ ਨਹੀਂ ।੭।

ਹੇ ਪ੍ਰਭੂ ! ਇਹ ਬੇਅੰਤ ਵੱਡਾ ਸੰਸਾਰ-ਸਮੁੰਦਰ ਤੂੰ ਆਪ ਹੀ ਬਣਾਇਆ ਹੈ । (ਇਥੇ) ਕਈ ਜੀਵਾਂ ਨੂੰ ਮਨ ਦੇ ਮੁਰੀਦ-ਮੂਰਖ ਬਣਾ ਕੇ ਤੂੰ ਆਪ ਹੀ ਨਰਕ ਵਿਚ ਪਾਂਦਾ ਹੈਂ । ਕਈ ਜੀਵਾਂ ਨੂੰ ਤੂੰ ਆਪ ਹੀ (ਇਸ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈਂ । ਜਿਨ੍ਹਾਂ ਵਾਸਤੇ ਤੂੰ ਗੁਰੂ ਨੂੰ ਸਦਾ ਕਾਇਮ ਰਹਿਣ ਵਾਲਾ ਜਹਾਜ਼ ਬਣਾ ਦੇਂਦਾ ਹੈਂ ।੮।

**ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥ ਜੀਅ ਜੰਤ ਓਪਾਇ ਸਮਾਇਆ ॥ ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ ॥੯॥ ਵਡਾ ਸਾਹਿਬੁ ਵਡੀ ਨਾਈ ॥ ਵਡ ਦਾਤਾਰੁ ਵਡੀ ਜਿਸੁ ਜਾਈ ॥ ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ ॥੧੦॥ ਕੀਮਤਿ ਕੋਇ ਨ ਜਾਣੈ ਦੂਜਾ ॥ ਆਪੇ ਆਪਿ ਨਿਰੰਜਨ ਪੂਜਾ ॥ ਆਪਿ ਸੁ ਗਿਆਨੀ ਆਪਿ ਧਿਆਨੀ ਆਪਿ ਸਤਵੰਤਾ ਅਤਿ ਗਾੜਾ ॥੧੧॥ ਕੇਤੜਿਆ ਦਿਨ ਗੁਪਤੁ ਕਹਾਇਆ ॥ ਕੇਤੜਿਆ ਦਿਨ ਸੁੰਨਿ ਸਮਾਇਆ ॥ ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ ॥੧੨॥ {ਪੰਨਾ ੧੦੮੧}**

**ਪਦ ਅਰਥ** :—ਕਉਤਕੁ—ਖੇਲ, ਤਮਾਸ਼ਾ । ਕਾਲੁ—ਮੌਤ । ਹੁਕਮਿ—ਹੁਕਮ ਵਿਚ । ਪਠਾਇਆ—ਭੇਜਿਆ । ਓਪਾਇ—ਪੈਦਾ ਕਰ ਕੇ । ਸਮਾਇਆ—ਲੀਨ ਕਰ ਦੇਂਦਾ ਹੈ, ਮੁਕਾ ਦੇਂਦਾ ਹੈ । ਵਿਗਸੈ—ਖ਼ੁਸ਼ ਹੁੰਦਾ ਹੈ । ਸਭਿ—ਸਾਰੇ । ਮਾਣੇ—ਮਾਣਦਾ ਹੈ । ਰਚਨੁ—ਜਗਤ-ਰਚਨਾ । ਆਖਾੜਾ—ਅਖਾੜਾ, ਪਿੜ ।੯।

ਨਾਈ—ਵਡਿਆਈ । ਜਾਈ—ਥਾਂ । ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਆਹਾੜਾ—ਮਾਪ, ਤੋਲ ।੧੦।

ਆਪੇ—ਆਪ ਹੀ । ਨਿਰੰਜਨ—{ਨਿਰ-ਅੰਜਨ} (ਮਾਇਆ ਦੇ ਮੋਹ ਦੀ) ਕਾਲਖ ਤੋਂ ਰਹਿਤ । ਪੂਜਾ—ਪੁੱਜਦਾ ਹੈ, ਅੱਪੜਦਾ ਹੈ, ਬਰਾਬਰ ਦਾ ਹੈ । ਗਿਆਨੀ—ਡੂੰਘੀ ਸਾਂਝ ਪਾਣ ਵਾਲਾ । ਧਿਆਨੀ—ਸੁਰਤਿ ਜੋੜਨ ਵਾਲਾ । ਗਾੜਾ ਸਤਵੰਤਾ—ਬਹੁਤ ਉੱਚੇ ਆਚਰਨ ਵਾਲਾ ।੧੧।

ਕੇਤੜਿਆ ਦਿਨ—ਅਨੇਕਾਂ ਦਿਨ, ਢੇਰ ਸਮਾ । ਗੁਪਤੁ—ਲੁਕਿਆ ਹੋਇਆ । ਸੁੰਨਿ—ਸੁੰਞ ਵਿਚ, ਅਫੁਰ ਹਾਲਤ ਵਿਚ, ਉਸ ਹਾਲਤ ਵਿਚ ਜਿਥੇ ਕੋਈ ਫੁਰਨਾ ਨਹੀਂ ਉੱਠਦਾ । ਧੁੰਧੂਕਾਰਾ—ਹਨੇਰਾ ਹੀ ਹਨੇਰਾ, ਉਹ ਹਾਲਤ ਜੋ ਜੀਵਾਂ ਦੀ ਸਮਝ ਤੋਂ ਪਰੇ ਹੈ । ਕਰਤਾ—ਕਰਦਾ ਹੈ ।੧੨।

**ਅਰਥ** :—ਹੇ ਭਾਈ ! ਇਹ ਕਾਲ (ਮੌਤ, ਜੋ ਪ੍ਰਭੂ ਦਾ ਬਣਾਇਆ ਇਕ) ਖਿਡੌਣਾ (ਹੀ ਹੈ, ਉਸ ਨੇ ਆਪਣੇ) ਹੁਕਮ ਅਨੁਸਾਰ (ਜਗਤ ਵਿਚ) ਭੇਜਿਆ ਹੈ । (ਪ੍ਰਭੂ ਆਪ ਹੀ) ਸਾਰੇ ਜੀਵਾਂ ਨੂੰ ਪੈਦਾ ਕਰ ਕੇ ਮੁਕਾ ਦੇਂਦਾ ਹੈ । (ਪ੍ਰਭੂ ਆਪ ਹੀ ਇਸ ਤਮਾਸ਼ੇ ਨੂੰ) ਵੇਖ ਰਿਹਾ ਹੈ (ਤੇ ਵੇਖ ਵੇਖ ਕੇ) ਖ਼ੁਸ਼ ਹੋ ਰਿਹਾ ਹੈ, (ਸਭ ਜੀਵਾਂ ਵਿਚ

ਵਿਆਪਕ ਹੋ ਕੇ ਆਪ ਹੀ) ਸਾਰੇ ਰੰਗ ਮਾਣ ਰਿਹਾ ਹੈ । ਇਸ ਜਗਤ-ਰਚਨਾ ਨੂੰ ਉਸ ਨੇ ਇਕ ਅਖਾੜਾ ਬਣਾਇਆ ਹੋਇਆ ਹੈ ।੯।

ਹੇ ਭਾਈ ! ਉਹ ਮਾਲਕ-ਪ੍ਰਭੂ (ਬਹੁਤ) ਵੱਡਾ ਹੈ, ਉਸ ਦੀ ਵਡਿਆਈ (ਭੀ ਬਹੁਤ) ਵੱਡੀ ਹੈ, ਉਹ ਬੜਾ ਵੱਡਾ ਦਾਤਾ ਹੈ, ਉਸ ਦੀ ਥਾਂ (ਜਿਥੇ ਉਹ ਰਹਿੰਦਾ ਹੈ ਬਹੁਤ) ਵੱਡੀ ਹੈ । ਉਹ ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਬੇਅੰਤ ਹੈ, ਤੋਲਿਆ ਨਹੀਂ ਜਾ ਸਕਦਾ । ਉਸ ਦੇ ਤੋਲਣ ਲਈ ਕੋਈ ਭੀ ਮਾਪ-ਤੋਲ ਨਹੀਂ ਹੈ ।੧੦।

ਹੇ ਭਾਈ ! ਹੋਰ ਕੋਈ ਭੀ ਜੀਵ ਉਸ ਦਾ ਮੁੱਲ ਨਹੀਂ ਪਾ ਸਕਦਾ, ਉਹ ਨਿਰਲੇਪ ਪ੍ਰਭੂ ਆਪਣੇ ਬਰਾਬਰ ਦਾ ਆਪ ਹੀ ਹੈ । ਉਹ ਆਪ ਹੀ ਆਪਣੇ ਆਪ ਨੂੰ ਜਾਣਨ ਵਾਲਾ ਹੈ, ਆਪ ਹੀ ਆਪਣੇ ਆਪ ਵਿਚ ਸਮਾਧੀ ਲਾਣ ਵਾਲਾ ਹੈ । ਉਹ ਬਹੁਤ ਹੀ ਉੱਚੇ ਆਚਰਨ ਵਾਲਾ ਹੈ ।੧੧।

ਹੇ ਭਾਈ ! (ਹੁਣ ਜਗਤ ਬਣਨ ਤੇ ਸਿਆਣੇ) ਆਖਦੇ ਹਨ ਕਿ ਬੇਅੰਤ ਸਮਾ ਉਹ ਗੁਪਤ ਹੀ ਰਿਹਾ, ਬੇਅੰਤ ਸਮਾ ਉਹ ਅਫੁਰ ਅਵਸਥਾ ਵਿਚ ਟਿਕਿਆ ਰਿਹਾ । ਬੇਅੰਤ ਸਮਾ ਇਕ ਐਸੀ ਅਵਸਥਾ ਬਣੀ ਰਹੀ ਜੋ ਜੀਵਾਂ ਦੀ ਸਮਝ ਤੋਂ ਪਰੇ ਹੈ । ਫਿਰ ਉਸ ਨੇ ਆਪ ਹੀ ਆਪਣੇ ਆਪ ਨੂੰ (ਜਗਤ-ਰੂਪ ਵਿਚ) ਪਰਗਟ ਕਰ ਲਿਆ ।੧੨।

**ਆਪੇ ਸਕਤੀ ਸਬਲੁ ਕਹਾਇਆ ॥ ਆਪੇ ਸੂਰਾ ਅਮਰੁ ਚਲਾਇਆ ॥ ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ ॥੧੩॥ ਜਿਸਹਿ ਨਿਵਾਜੇ ਗੁਰਮੁਖਿ ਸਾਜੇ ॥ ਨਾਮੁ ਵਸੈ ਤਿਸੁ ਅਨਹਦ ਵਾਜੇ ॥ ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮੁ ਨੇੜਾ ॥੧੪॥ ਕੀਮਤਿ ਕਾਗਦ ਕਹੀ ਨ ਜਾਈ ॥ ਕਹੁ ਨਾਨਕ ਬੇਅੰਤ ਗੁਸਾਈ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ ॥੧੫॥ ਤਿਸਹਿ ਸਰੀਕੁ ਨਾਹੀ ਰੇ ਕੋਈ ॥ ਕਿਸ ਹੀ ਬੁਤੈ ਜਬਾਬੁ ਨ ਹੋਈ ॥ ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥ {ਪੰਨਾ ੧੦੮੨}**

**ਪਦ ਅਰਥ** :—ਆਪੇ—ਆਪ ਹੀ । ਸਬਲੁ—ਸ-ਬਲੁ, ਬਲ ਵਾਲਾ (ਪਰਮਾਤਮਾ) । ਸਕਤੀ—ਸ਼ਕਤੀ, ਮਾਇਆ । ਸੂਰਾ—ਸੂਰਮਾ । ਅਮਰੁ—ਹੁਕਮ । ਸਿਵ—ਸ਼ਿਵ, ਸੁਖ, ਸ਼ਾਂਤੀ । ਵਰਤਾਈਅਨੁ—ਉਸ ਨੇ ਵਰਤਾਈ ਹੋਈ ਹੈ । ਅੰਤਰਿ—(ਸਭ ਦੇ) ਅੰਦਰ । ਠਾਰੁ ਗੜਾ—ਗੜੇ ਵਰਗਾ ਠੰਢਾ-ਠਾਰ ।੧੩।

ਜਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ਜਿਸ ਨੂੰ । ਨਿਵਾਜੇ—ਬਖ਼ਸ਼ਸ਼ ਕਰਦਾ ਹੈ । ਗੁਰਮੁਖਿ ਸਾਜੇ—ਗੁਰੂ ਦੀ ਸਰਨ ਪਾ ਕੇ ਨਵੀਂ ਆਤਮਕ ਘਾੜਤ ਕਰਦਾ ਹੈ । ਤਿਸੁ—ਉਸ ਦੇ (ਹਿਰਦੇ ਵਿਚ) । ਅਨਹਦ—ਇਕ-ਰਸ, ਲਗਾਤਾਰ । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਠਕੁਰਾਈ—ਸਰਦਾਰੀ, ਉੱਚਤਾ ।੧੪।

ਕਾਗਦ—ਕਾਗ਼ਜ਼ਾਂ ਉਤੇ । ਨਾਨਕ—ਹੇ ਨਾਨਕ ! ਗੁਸਾਈ—ਧਰਤੀ ਦਾ ਖਸਮ-ਪ੍ਰਭੂ । ਹਾਥਿ—ਹੱਥ ਵਿਚ । ਤਿਸੈ ਕੈ ਹਾਥਿ—ਉਸੇ ਦੇ ਹੱਥ ਵਿਚ । ਨੇਬੇੜਾ—ਫ਼ੈਸਲਾ ।੧੫।

ਰੇ—ਹੇ ਭਾਈ ! ਤਿਸਹਿ ਸਰੀਕੁ—ਉਸ (ਪ੍ਰਭੂ) ਦਾ ਸ਼ਰੀਕ (ਬਰਾਬਰ ਦਾ) । ਬੁਤਾ—ਬੁੱਤਾ, ਕੰਮ । ਬੁਤੈ—ਬੁੱਤੈ, ਕੰਮ ਵਿਚ । ਕਿਸ ਹੀ ਬੁਤੈ—(ਉਸ ਦੇ) ਕਿਸੇ ਭੀ ਕੰਮ ਵਿਚ । ਜਬਾਬੁ—ਉਜ਼ਰ, ਇਨਕਾਰ । ਕਰਿ—ਕਰ ਕੇ । ਚੋਜ—ਤਮਾਸ਼ੇ {ਬਹੁ-ਵਚਨ} ।੧੬।

**ਅਰਥ** :—ਹੇ ਭਾਈ ! ਬਲਵਾਨ ਪਰਮਾਤਮਾ ਆਪ ਹੀ (ਆਪਣੇ ਆਪ ਨੂੰ) ਮਾਇਆ ਅਖਵਾ ਰਿਹਾ ਹੈ । ਉਹ ਸੂਰਮਾ ਪ੍ਰਭੂ ਆਪ ਹੀ (ਸਾਰੇ ਜਗਤ ਵਿਚ) ਹੁਕਮ ਚਲਾ ਰਿਹਾ ਹੈ । (ਸਭ ਜੀਵਾਂ ਦੇ) ਅੰਦਰ ਉਸਨੇ ਆਪ ਹੀ ਸੁਖ-ਸ਼ਾਂਤੀ ਵਰਤਾਈ ਹੋਈ ਹੈ, (ਕਿਉਂਕਿ) ਉਹ ਆਪ ਹੀ ਗੜੇ ਵਰਗਾ ਸੀਤਲ ਠੰਢਾ-ਠਾਰ ਹੈ ।੧੩।

ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਸ ਨੂੰ ਗੁਰੂ ਦੀ ਸਰਨ ਪਾ ਕੇ ਉਸ ਦੀ ਨਵੀਂ ਆਤਮਕ ਘਾੜਤ ਘੜਦਾ ਹੈ । ਉਸ (ਮਨੁੱਖ) ਦੇ ਅੰਦਰ ਪਰਮਾਤਮਾ ਦਾ ਨਾਮ ਆ ਵੱਸਦਾ ਹੈ (ਮਾਨੋ) ਉਸ ਦੇ ਅੰਦਰ ਇਕ-ਰਸ ਵਾਜੇ (ਵੱਜ ਪੈਂਦੇ ਹਨ) । ਉਸੇ ਮਨੁੱਖ ਨੂੰ (ਸਦਾ) ਆਤਮਕ ਆਨੰਦ ਪ੍ਰਾਪਤ ਰਹਿੰਦਾ ਹੈ, ਉਸੇ ਨੂੰ (ਲੋਕ ਪਰਲੋਕ ਵਿਚ) ਆਤਮਕ ਉੱਚਤਾ ਮਿਲ ਜਾਂਦੀ ਹੈ । ਜਮਰਾਜ ਉਸ ਦੇ ਨੇੜੇ ਨਹੀਂ ਢੁਕਦਾ (ਮੌਤ ਦਾ ਡਰ, ਆਤਮਕ ਮੌਤ ਉਸ ਉਤੇ ਅਸਰ ਨਹੀਂ ਪਾ ਸਕਦੀ) ।੧੪।

ਹੇ ਨਾਨਕ ! ਆਖ—ਸ੍ਰਿਸ਼ਟੀ ਦਾ ਮਾਲਕ-ਪ੍ਰਭੂ ਬੇਅੰਤ ਹੈ, ਕਾਗ਼ਜ਼ਾਂ ਉਤੇ (ਲਿਖ ਕੇ) ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ । ਜਗਤ ਦੇ ਸ਼ੁਰੂ ਵਿਚ, ਹੁਣ ਅੰਤ ਵਿਚ ਭੀ ਉਹੀ ਕਾਇਮ ਰਹਿਣ ਵਾਲਾ ਹੈ । ਜੀਵਾਂ ਦੇ ਕਰਮਾਂ ਦਾ ਫ਼ੈਸਲਾ ਉਸੇ ਦੇ ਹੱਥ ਵਿਚ ਹੈ ।੧੫।

ਹੇ ਭਾਈ ! ਕੋਈ ਭੀ ਜੀਵ ਉਸ (ਪਰਮਾਤਮਾ) ਦੇ ਬਰਾਬਰ ਦਾ ਨਹੀਂ ਹੈ । ਉਸ ਦੇ ਕਿਸੇ ਭੀ ਕੰਮ ਵਿਚ ਕਿਸੇ ਪਾਸੋਂ ਇਨਕਾਰ ਨਹੀਂ ਹੋ ਸਕਦਾ । ਨਾਨਕ ਦਾ ਪ੍ਰਭੂ (ਹਰ ਥਾਂ) ਆਪ ਹੀ ਆਪ ਹੈ । ਉਹ ਆਪ ਹੀ ਤਮਾਸ਼ੇ ਕਰ ਕਰ ਕੇ ਖੜਾ ਆਪ ਹੀ ਵੇਖ ਰਿਹਾ ਹੈ ।੧੬।੧।੧੦।

**ਮਾਰੂ ਮਹਲਾ ੫ ॥ ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁਸੂਦਨ ਦਾਮੋਦਰ ਸੁਆਮੀ ॥ ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥ ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥ ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥ ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥ ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥ ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥ {ਪੰਨਾ ੧੦੮੨}**

**ਪਦ ਅਰਥ** :—ਅਚੁਤ—{ ਯੁ—ਟੋ ਡਓਲਲ— ਯੁਤ—ਡਓਲਲਇਨ} ਨਾਹ ਨਾਸ ਹੋਣ ਵਾਲਾ । ਪਰਮੇਸੁਰ—ਪਰਮ ਈਸ਼੍ਵਰ, ਸਭ ਤੋਂ ਵੱਡਾ ਮਾਲਕ । ਅੰਤਰਜਾਮੀ—ਸਭ ਦੇ ਦਿਲਾਂ ਵਿਚ ਅੱਪੜਨ ਵਾਲਾ {ਯਾ—ਟੋ ਗੋ} । ਮਧੁਸੂਦਨ—ਮਧੂ ਦੈਂਤ ਨੂੰ ਮਾਰਨ ਵਾਲਾ । ਦਾਮੋਦਰ—{ਦਾਮ-ਉਦਰ} ਜਿਸ ਦੇ ਪੇਟ ਦੇ ਦੁਆਲੇ ਰੱਸੀ ਹੈ । ਰਿਖੀਕੇਸ—{ —ੀਕ—ਇੰਦ੍ਰੇ । ਈਸ—ਮਾਲਕ} ਜਗਤ ਦੇ ਗਿਆਨ-ਇੰਦ੍ਰਿਆਂ ਦਾ ਮਾਲਕ । ਗੋਵਰਧਨ ਧਾਰੀ—ਗੋਵਰਧਨ ਪਹਾੜ ਨੂੰ ਚੁੱਕਣ ਵਾਲਾ । ਮੁਰਲੀ ਮਨੋਹਰ—ਸੋਹਣੀ ਮੁਰਲੀ (ਬੰਸਰੀ) ਵਾਲਾ । ਰੰਗਾ—ਅਨੇਕਾਂ ਕੌਤਕ-ਤਮਾਸ਼ੇ ।੧।

ਮੋਹਨ—ਮਨ ਨੂੰ ਮੋਹ ਲੈਣ ਵਾਲਾ । ਮਾਧਵ—{ਮਾਇਆ ਦਾ ਧਵ} ਮਾਇਆ ਦਾ ਪਤੀ । ਮੁਰਾਰੇ—ਮੁਰ-ਦੈਂਤ ਦਾ ਵੈਰੀ {ਮੁਰ-ਅਰਿ} । ਜਗਦੀਸੁਰ—ਜਗਤ ਦਾ ਈਸ਼੍ਵਰ । ਅਸੁਰ ਸੰਘਾਰੇ—ਦੈਂਤਾਂ ਦਾ ਨਾਸ ਕਰਨ ਵਾਲਾ । ਜਗ ਜੀਵਨ—ਜਗਤ ਦਾ ਜੀਵਨ-ਆਸਰਾ । ਘਟ ਘਟ ਵਾਸੀ—ਸਭਨਾਂ ਸਰੀਰਾਂ ਵਿਚ ਵੱਸਣ ਵਾਲਾ । ਸੰਗਾ—ਸੰਗਿ, ਨਾਲ ।੨।

ਧਰਣੀ ਧਰ—ਧਰਤੀ ਦਾ ਸਹਾਰਾ । ਈਸ—ਈਸ਼, ਮਾਲਕ । ਨਾਰਾਇਣ—{ਨਾਰ-ਜਲ । ਅਯਨ—ਘਰ} ਜਿਸ ਦਾ ਘਰ ਪਾਣੀ (ਸਮੁੰਦਰ) ਵਿਚ ਹੈ । ਦਾੜਾ ਅਗ੍ਰੇ—ਦਾੜ੍ਹਾਂ ਦੇ ਉੱਤੇ । ਪ੍ਰਿਥਮਿ—ਧਰਤੀ ।

ਧਰਾਇਣ—ਚੁੱਕਣ ਵਾਲਾ । ਬਾਵਨ ਰੂਪੁ—ਵਾਮਨ (ਵਉਣਾ) ਅਵਤਾਰ । ਕਰਤੇ—ਹੇ ਕਰਤਾਰ ! ਸੇਤੀ—ਨਾਲ ।੩।

ਰੇਖਿਆ—ਚਿਹਨ-ਚੱਕ੍ਰ । ਬਨਵਾਲੀ—ਬਨ ਹੈ ਮਾਲਾ ਜਿਸ ਦੀ । ਚਕ੍ਰਪਾਣਿ—{ਪਾਣਿ—ਹੱਥ} ਜਿਸ ਦੇ ਹੱਥ ਵਿਚ (ਸੁਦਰਸ਼ਨ) ਚੱਕ੍ਰ ਹੈ । ਦਰਸਿ ਅਨੂਪਿਆ—ਉਪਮਾ-ਰਹਿਤ ਦਰਸਨ ਵਾਲਾ । ਸਹਸ ਨੇਤ੍ਰ—ਹਜ਼ਾਰਾਂ ਅੱਖਾਂ ਵਾਲਾ । ਸਹਸਾ—ਹਜ਼ਾਰਾਂ । ਮੰਗਾ—ਮੰਗਣ ਵਾਲੇ ।੪।

**ਅਰਥ** :—ਹੇ ਕਰਤਾਰ ! ਤੂੰ ਅਬਿਨਾਸੀ ਹੈਂ, ਤੂੰ ਪਾਰਬ੍ਰਹਮ ਹੈਂ, ਤੂੰ ਪਰਮੇਸੁਰ ਹੈਂ, ਤੂੰ ਅੰਤਰਜਾਮੀ ਹੈਂ । ਹੇ ਸੁਆਮੀ ! ਮਧੁਸੂਦਨ ਤੇ ਦਾਮੋਦਰ ਭੀ ਤੂੰ ਹੀ ਹੈਂ । ਹੇ ਹਰੀ ! ਤੂੰ ਹੀ ਰਿਖੀਕੇਸ਼ ਗੋਵਰਧਨਧਾਰੀ ਤੇ ਮਨੋਹਰ ਮੁਰਲੀ ਵਾਲਾ ਹੈਂ । ਤੂੰ ਅਨੇਕਾਂ ਰੰਗ-ਤਮਾਸ਼ੇ ਕਰ ਰਿਹਾ ਹੈਂ ।੧।

ਹੇ ਹਰੀ ਜੀਉ ! ਮੋਹਨ, ਮਾਧਵ, ਕ੍ਰਿਸ਼ਨ, ਮੁਰਾਰੀ ਤੂੰ ਹੀ ਹੈਂ । ਤੂੰ ਹੀ ਹੈਂ ਜਗਤ ਦਾ ਮਾਲਕ, ਤੂੰ ਹੀ ਹੈਂ ਦੈਂਤਾਂ ਦਾ ਨਾਸ ਕਰਨ ਵਾਲਾ । ਹੇ ਜਗਜੀਵਨ ! ਹੇ ਅਬਿਨਾਸੀ ਠਾਕੁਰ ! ਤੂੰ ਸਭ ਸਰੀਰਾਂ ਵਿਚ ਮੌਜੂਦ ਹੈਂ, ਤੂੰ ਸਭਨਾਂ ਦੇ ਨਾਲ ਵੱਸਦਾ ਹੈਂ ।੨।

ਹੇ ਧਰਤੀ ਦੇ ਆਸਰੇ ! ਹੇ ਈਸ਼੍ਵਰ ! ਤੂੰ ਹੀ ਹੈਂ ਨਰਸਿੰਘ ਅਵਤਾਰ, ਤੂੰ ਹੀ ਹੈਂ ਵਿਸ਼ਨੂ ਜਿਸ ਦਾ ਨਿਵਾਸ ਸਮੁੰਦਰ ਵਿਚ ਹੈ । (ਵਰਾਹ ਅਵਤਾਰ ਧਾਰ ਕੇ) ਧਰਤੀ ਨੂੰ ਆਪਣੀਆਂ ਦਾੜ੍ਹਾਂ ਉੱਤੇ ਚੁੱਕਣ ਵਾਲਾ ਭੀ ਤੂੰ ਹੀ ਹੈਂ । ਹੇ ਕਰਤਾਰ ! (ਰਾਜਾ ਬਲ ਨੂੰ ਛਲਣ ਲਈ) ਤੂੰ ਹੀ ਵਾਮਨ-ਰੂਪ ਧਾਰਿਆ ਸੀ । ਤੂੰ ਸਭ ਜੀਵਾਂ ਦੇ ਨਾਲ ਵੱਸਦਾ ਹੈਂ, (ਫਿਰ ਭੀ ਤੂੰ ਸਭ ਤੋਂ) ਉੱਤਮ ਹੈਂ ।੩।

ਹੇ ਪ੍ਰਭੂ ! ਤੂੰ ਉਹ ਸ੍ਰੀ ਰਾਮਚੰਦਰ ਹੈਂ ਜਿਸ ਦਾ ਨਾਹ ਕੋਈ ਰੂਪ ਹੈ ਨਾਹ ਰੇਖ । ਤੂੰ ਹੀ ਹੈਂ ਬਨਵਾਲੀ ਤੇ ਸੁਦਰਸ਼ਨ-ਚੱਕ੍ਰ-ਧਾਰੀ । ਤੂੰ ਬੇ-ਮਿਸਾਲ ਸਰੂਪ ਵਾਲਾ ਹੈਂ । ਤੇਰੇ ਹਜ਼ਾਰਾਂ ਨੇਤਰ ਹਨ, ਤੇਰੀਆਂ ਹਜ਼ਾਰਾਂ ਮੂਰਤੀਆਂ ਹਨ । ਤੂੰ ਹੀ ਇਕੱਲਾ ਦਾਤਾ ਹੈਂ, ਸਾਰੀ ਦੁਨੀਆ ਤੈਥੋਂ ਮੰਗਣ ਵਾਲੀ ਹੈ ।੪।

**ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥ ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥ ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥ ਕਮਲਾ ਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥ ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥੭॥ ਸ੍ਰੀਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥ ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥ {ਪੰਨਾ ੧੦੮੨}**

**ਪਦ ਅਰਥ** :—ਭਗਤਿ ਵਛਲੁ—ਭਗਤੀ ਨੂੰ ਪਿਆਰ ਕਰਨ ਵਾਲਾ । ਅਨਾਥਹ ਨਾਥੇ—ਹੇ ਅਨਾਥਾਂ ਦੇ ਨਾਥ ! ਗੋਪੀ ਨਾਥੁ—ਗੋਪੀਆਂ ਦਾ ਨਾਥ । ਬਾਸੁਦੇਵ—ਵਾਸੁਦੇਵ ਦਾ । ਨਿਰੰਜਨੁ—{ਨਿਰ-ਅੰਜਨ} ਮਾਇਆ ਦੇ ਮੋਹ ਦੀ ਕਾਲਖ ਤੋਂ ਰਹਿਤ । ਦਾਤੇ—ਹੇ ਦਾਤਾਰ ! ਸਾਕਉ—ਸਾਕਉਂ । ਬਰਨਿ ਨ ਸਾਕਉਂ—ਮੈਂ ਬਿਆਨ ਨਹੀਂ ਕਰ ਸਕਦਾ ।੫।

ਮੁਕੰਦ—{ਮੁਕੁਜ਼ਦਾਤਿ ਇਤਿ} ਮੁਕਤੀ ਦੇਣ ਵਾਲਾ । ਲਖਮੀ ਨਾਰਾਇਣ—ਲੱਛਮੀ ਦਾ ਪਤੀ ਨਾਰਾਇਣ । ਨਿਵਾਰਿ—ਬੇ-ਪਤੀ ਤੋਂ ਬਚਾ ਕੇ । ਉਧਾਰਣ—ਬਚਾਣ ਵਾਲਾ । ਕਮਲਾ ਕੰਤ—ਹੇ ਮਾਇਆ ਦੇ ਪਤੀ ! ਕਰਹਿ—ਤੂੰ ਕਰਦਾ ਹੈਂ । ਕੰਤੂਹਲ—ਕੌਤਕ ਤਮਾਸ਼ੇ । ਬਿਨੋਦੀ—ਆਨੰਦ ਮਾਣਨ ਵਾਲਾ । ਨਿਸੰਗਾ—ਨਿਰਲੇਪ ।੬।

ਅਮੋਘ—ਫਲ ਦੇਣ ਵਾਲਾ, ਕਦੇ ਖ਼ਾਲੀ ਨਾਹ ਜਾਣ ਵਾਲਾ । ਆਜੂਨੀ—ਜੂਨਾਂ ਤੋਂ ਰਹਿਤ । ਸੰਭਉ—{ਵਯਜ਼ਭੁ } ਆਪਣੇ ਆਪ ਤੋਂ ਪਰਗਟ ਹੋਣ ਵਾਲਾ । ਅਕਾਲ ਮੂਰਤਿ—ਜਿਸ ਦੀ ਹਸਤੀ ਕਾਲ ਤੋਂ ਰਹਿਤ ਹੈ । ਖਉ—ਨਾਸ । ਅਬਗਤ—{ਆ।ਯ#ਤ} ਅਦ੍ਰਿਸ਼ਟ । ਅਗੋਚਰ—ਹੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ! ਲਗਾ—ਆਸਰੇ ।੭।

ਸ੍ਰੀ ਰੰਗ—ਹੇ ਲਛਮੀ ਦੇ ਪਤੀ ! ਕੂਰਮੁ—ਕਛੂਕੁੰਮਾ । ਆਗਿਆ—ਤੇਰੇ ਹੁਕਮ ਵਿਚ । ਅਉਤਰਾਸੀ—ਉਤਰਿਆ, ਅਵਤਾਰ ਲਿਆ । ਕੇਸਵ—(ਕੇ_ਾ : ਪ੍ਰ_ਯਾ : ਸਤਿ ਅਯ} ਹੇ ਸੋਹਣੇ ਲੰਮੇ ਕੇਸਾਂ ਵਾਲੇ ! ਨਿਰਾਲੇ—ਅਨੋਖੇ । ਕੀਤਾ ਲੋੜਹਿ—(ਜੋ ਕੁਝ) ਤੂੰ ਕਰਨਾ ਚਾਹੁੰਦਾ ਹੈਂ ।੮।

**ਅਰਥ** :—ਹੇ ਅਨਾਥਾਂ ਦੇ ਨਾਥ ! ਤੂੰ ਭਗਤੀ ਨੂੰ ਪਿਆਰ ਕਰਨ ਵਾਲਾ ਹੈਂ । ਤੂੰ ਹੀ ਗੋਪੀਆਂ ਦਾ ਨਾਥ ਹੈਂ । ਤੂੰ ਸਭ ਜੀਵਾਂ ਦੇ ਨਾਲ ਰਹਿਣ ਵਾਲਾ ਹੈਂ । ਹੇ ਵਾਸੁਦੇਵ ! ਹੇ ਨਿਰਲੇਪ ਦਾਤਾਰ ! ਮੈਂ ਤੇਰੇ ਅਨੇਕਾਂ ਗੁਣ ਬਿਆਨ ਨਹੀਂ ਕਰ ਸਕਦਾ ।੫।

ਹੇ ਮੁਕਤੀ ਦਾਤੇ ! ਹੇ ਸੋਹਣੇ ਪ੍ਰਭੂ ! ਹੇ ਲੱਛਮੀ ਦੇ ਪਤੀ ਨਾਰਾਇਣ ! ਹੇ ਦ੍ਰੋਪਤੀ ਨੂੰ ਬੇਪਤੀ ਤੋਂ ਬਚਾ ਕੇ ਉਸ ਦੀ ਇੱਜ਼ਤ ਰੱਖਣ ਵਾਲੇ ! ਹੇ ਲੱਛਮੀ ਦੇ ਪਤੀ ! ਤੂੰ ਅਨੇਕਾਂ ਕੌਤਕ ਕਰਦਾ ਹੈਂ । ਤੂੰ ਸਾਰੇ ਆਨੰਦ ਮਾਣਨ ਵਾਲਾ ਹੈਂ, ਤੇ ਨਿਰਲੇਪ ਭੀ ਹੈਂ ।੬।

ਹੇ ਫਲ ਦੇਣ ਤੋਂ ਕਦੇ ਨਾਹ ਉੱਕਣ ਵਾਲੇ ਦਰਸਨ ਵਾਲੇ ਪ੍ਰਭੂ ! ਹੇ ਜੂਨਾਂ-ਰਹਿਤ ਪ੍ਰਭੂ ! ਹੇ ਆਪਣੇ ਆਪ ਤੋਂ ਪਰਕਾਸ਼ ਕਰਨ ਵਾਲੇ ਪ੍ਰਭੂ ! ਹੇ ਮੌਤ-ਰਹਿਤ ਸਰੂਪ ਵਾਲੇ ! ਹੇ (ਅਜਿਹੇ) ਪ੍ਰਭੂ ਜਿਸ ਦਾ ਕਦੇ ਨਾਸ ਨਹੀਂ ਹੋ ਸਕਦਾ ! ਹੇ ਅਬਿਨਾਸੀ ! ਹੇ ਅਦ੍ਰਿਸ਼ਟ ! ਹੇ ਅਗੋਚਰ ! (ਜਗਤ ਦੀ) ਹਰੇਕ ਸ਼ੈ ਤੇਰੇ ਹੀ ਆਸਰੇ ਹੈ ।੭।

ਹੇ ਲੱਛਮੀ ਦੇ ਪਤੀ ! ਹੇ ਬੈਕੁੰਠ ਦੇ ਰਹਿਣ ਵਾਲੇ ! ਮੱਛ ਤੇ ਕੱਛੂਕੁੰਮਾ (ਆਦਿਕ) ਤੇਰੀ ਹੀ ਆਗਿਆ ਵਿਚ ਅਵਤਾਰ ਹੋਇਆ । ਹੇ ਸੋਹਣੇ ਲੰਮੇ ਕੇਸਾਂ ਵਾਲੇ ! ਤੂੰ (ਸਦਾ) ਅਨੋਖੇ ਕੌਤਕ ਕਰਦਾ ਹੈਂ । ਜੋ ਕੁਝ ਤੂੰ ਕਰਨਾ ਚਾਹੁੰਦਾ ਹੈਂ ਜ਼ਰੂਰ ਉਹੀ ਹੁੰਦਾ ਹੈ ।੮।

**ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰਭੁਜੁ ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥ ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥ ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥੧੦॥ ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥ ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥ ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥ ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥ {ਪੰਨਾ ੧੦੮੨}**

**ਪਦ ਅਰਥ** :—ਨਿਰਾਹਰੀ—ਨਿਰ-ਆਹਾਰੀ {ਆਹਾਰ-ਖ਼ੁਰਾਕ}, ਅੰਨ ਤੋਂ ਬਿਨਾ ਜੀਊਂਦਾ ਰਹਿਣ ਵਾਲਾ । ਸਮਾਇਆ—ਸਭ ਵਿਚ ਵਿਆਪਕ । ਧਾਰਿ—ਧਾਰ ਕੇ, ਰਚ ਕੇ । ਖੇਲੁ—ਜਗਤ-ਤਮਾਸ਼ਾ । ਚਤੁਰਭੁਜ—ਚਾਰ ਬਾਹਾਂ ਵਾਲਾ, ਬ੍ਰਹਮਾ । ਸਾਵਲ—ਸਾਂਵਲੇ ਰੰਗ ਵਾਲਾ । ਬਨਾਵਹਿ—ਤੂੰ ਬਣਾਂਦਾ ਹੈਂ । ਬੇਣੁ—ਬੰਸਰੀ । ਸੁਨਤ—ਸੁਣਦਿਆਂ । ਸਭ—ਸਾਰੀ ਸ੍ਰਿਸ਼ਟੀ ।੯।

ਬਨਮਾਲਾ—ਗਿੱਟਿਆਂ ਤਕ ਲਟਕਣ ਵਾਲੀ ਜਾਂਗਲੀ ਫੁੱਲਾਂ ਦੀ ਮਾਲਾ, ਵੈਜਯੰਤੀ ਮਾਲਾ । ਬਿਭੂਖਨ—ਗਹਿਣੇ । ਨੈਨ—ਅੱਖਾਂ । ਬੈਨ—ਬੇਨ, ਬੰਸਰੀ । ਗਦਾ—ਗੁਰਜ । ਸਾਰਥੀ—ਰਥਵਾਹੀ {ਕ੍ਰਿਸ਼ਨ ਅਰਜਨ ਦਾ ਰਥਵਾਹੀ ਸੀ} ।੧੦।

ਪੀਤ—ਪੀਲਾ । ਪੀਤੰਬਰ—{ਪੀਅੰਬਰ} ਪੀਲੇ ਬਸਤ੍ਰਾਂ ਵਾਲਾ (ਕ੍ਰਿਸ਼ਨ) । ਧਣੀ—ਮਾਲਕ । ਮੁਖਿ—ਮੂੰਹ ਨਾਲ । ਭਣੀ—ਭਣੀਂ, ਮੈਂ ਉਚਾਰਦਾ ਹਾਂ । ਸਾਰਿੰਗਧਰ—ਧਨੁਖ-ਧਾਰੀ {ਸਾਰਿੰਗ—ਧਨੁਖ} । ਬੀਠੁਲਾ—{ਵਿ-ਥਲ, ਵਿਸ਼ਠਲ, ਵਿੱਠਲ} ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ । ਸਰਬੰਗਾ—ਸਰਬ ਅੰਗਾ, ਸਾਰੇ ਗੁਣ ।੧੧।

ਨਿਹਕੰਟਕੁ—{ਕੰਟਕੁ—ਕੰਡਾ, ਵੈਰੀ} ਜਿਸ ਦਾ ਕੋਈ ਵੈਰੀ ਨਹੀਂ । ਨਿਹਕੇਵਲੁ—ਵਾਸਨਾ-ਰਹਿਤ । ਕਹੀਐ—ਆਖਿਆ ਜਾਂਦਾ ਹੈ । ਧਨੰਜੈ—{ਧਨਾਜ਼ਜਯ—ੰਉਮਏ ੋਡ ਅਰਜੁਨ ਸਵਾ.ਲਨੱ ਜਨਪਦਾਨੱ ਜਿ ਵਾ, ਵਿ ਮਾਦਾਯ ਕ¥ਵਲਜ਼ ॥ ਮ ਐ ਧਨਯ ਤਿ ਠਾਮਿ, ਤੇਨਾਹੁਮਾ.ਲਜ਼ ਧਨਜ਼ਜਯ : ॥} ਸਾਰੇ ਜਗਤ ਦੇ ਧਨ ਨੂੰ ਜਿੱਤਣ ਵਾਲਾ । ਜਲਿ—ਜਲ ਵਿਚ । ਥਲਿ—ਥਲ ਵਿਚ । ਮਹੀਐ—ਧਰਤੀ ਉੱਤੇ {ਮਹੀ—ਧਰਤੀ} । ਮਿਰਤ ਲੋਕ—ਮਾਤ ਲੋਕ । ਪਇਆਲ—ਪਤਾਲ । ਸਮੀਪਤ—ਨੇੜੇ । ਅਸਥਿਤ—ਸਦਾ ਕਾਇਮ ਰਹਿਣ ਵਾਲਾ । ਅਭਗਾ—ਅਟੁੱਟ ।੧੨।

**ਅਰਥ** :—ਹੇ ਪ੍ਰਭੂ ! ਤੂੰ ਅੰਨ ਖਾਣ ਤੋਂ ਬਿਨਾ ਜੀਊਂਦਾ ਰਹਿਣ ਵਾਲਾ ਹੈਂ, ਤੇਰਾ ਕਿਸੇ ਨਾਲ ਵੈਰ ਨਹੀਂ, ਤੂੰ ਸਭ ਵਿਚ ਵਿਆਪਕ ਹੈਂ । ਇਹ ਜਗਤ-ਖੇਡ ਰਚ ਕੇ (ਤੂੰ ਹੀ ਆਪਣੇ ਆਪ ਨੂੰ) ਬ੍ਰਹਮਾ ਅਖਵਾਇਆ ਹੈ । ਹੇ ਪ੍ਰਭੂ ! (ਕ੍ਰਿਸ਼ਨ ਵਰਗੇ) ਅਨੇਕਾਂ ਸਾਂਵਲੇ ਸੋਹਣੇ ਰੂਪ ਤੂੰ ਬਣਾਂਦਾ ਰਹਿੰਦਾ ਹੈਂ । ਤੇਰੀ ਬੰਸਰੀ ਸੁਣਦਿਆਂ ਸਾਰੀ ਸ੍ਰਿਸ਼ਟੀ ਮੋਹੀ ਜਾਂਦੀ ਹੈ ।੯।

ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਦੀ ਬਨਸਪਤੀ ਤੇਰੇ ਗਹਿਣੇ ਹਨ । ਹੇ ਕੌਲ-ਫੁੱਲਾਂ ਵਰਗੀਆਂ ਅੱਖਾਂ ਵਾਲੇ ! ਹੇ ਸੋਹਣੇ ਕੁੰਡਲਾਂ ਵਾਲੇ ! ਹੇ ਮੁਕਟ-ਧਾਰੀ ! ਹੇ ਬੰਸਰੀ ਵਾਲੇ ! ਹੇ ਸੰਖ-ਧਾਰੀ ! ਹੇ ਚੱਕ੍ਰ-ਧਾਰੀ ! ਹੇ ਗਦਾ-ਧਾਰੀ ! ਤੂੰ ਸਤਸੰਗੀਆਂ ਦਾ ਸਭ ਤੋਂ ਵੱਡਾ ਰਥਵਾਹੀ (ਆਗੂ) ਹੈਂ ।੧੦।

ਹੇ ਪੀਲੇ ਬਸਤ੍ਰਾਂ ਵਾਲੇ ! ਹੇ ਤਿੰਨਾਂ ਭਵਨਾਂ ਦੇ ਮਾਲਕ ! ਤੂੰ ਹੀ ਸਾਰੇ ਜਗਤ ਦਾ ਨਾਥ ਹੈਂ, ਸ੍ਰਿਸ਼ਟੀ ਦਾ ਪਾਲਣਹਾਰ ਹੈਂ । ਮੈਂ (ਆਪਣੇ) ਮੂੰਹ ਨਾਲ (ਤੇਰੇ ਨਾਮ) ਉਚਾਰਦਾ ਹਾਂ । ਹੇ ਧਨੁਖ-ਧਾਰੀ ! ਹੇ ਭਗਵਾਨ ! ਹੇ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲੇ ! ਮੈਥੋਂ ਤੇਰੇ ਸਾਰੇ ਗੁਣ ਬਿਆਨ ਨਹੀਂ ਹੋ ਸਕਦੇ ।੧੧।

ਹੇ ਭਾਈ ! ਪਰਮਾਤਮਾ ਦਾ ਕੋਈ ਵੈਰੀ ਨਹੀਂ ਹੈ, ਉਸ ਨੂੰ ਵਾਸਨਾ-ਰਹਿਤ ਆਖਿਆ ਜਾਂਦਾ ਹੈ ਉਹੀ (ਸਾਰੇ ਜਗਤ ਦੇ ਧਨ ਨੂੰ ਜਿੱਤਣ ਵਾਲਾ) ਧਨੰਜੈ ਹੈ । ਉਹ ਜਲ ਵਿਚ ਹੈ ਥਲ ਵਿਚ ਹੈ ਧਰਤੀ ਉੱਤੇ (ਹਰ ਥਾਂ) ਹੈ । ਮਾਤ ਲੋਕ ਵਿਚ, ਪਤਾਲ ਵਿਚ (ਸਭ ਜੀਵਾਂ ਦੇ) ਨੇੜੇ ਹੈ । ਉਸ ਦਾ ਥਾਂ ਸਦਾ ਕਾਇਮ ਰਹਿਣ ਵਾਲਾ ਹੈ, ਕਦੇ ਟੁੱਟਣ ਵਾਲਾ ਨਹੀਂ ।੧੨।

**ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥ ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥ ਨਿਰੰਕਾਰੁ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥ ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥ ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥ ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥ ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥ {ਪੰਨਾ ੧੦੮੩}**

**ਪਦ ਅਰਥ** :—ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਾਵਨ—ਪਵਿੱਤਰ (ਕਰਨ ਵਾਲਾ) । ਭੈ—{ਬਹੁ-ਵਚਨ} ਸਾਰੇ ਡਰ । ਭੰਜਨੁ—ਨਾਸ ਕਰਨ ਵਾਲਾ । ਨਿਵਾਰਣੁ—ਦੂਰ ਕਰਨ ਵਾਲਾ । ਭਵ—ਜਨਮ ਮਰਨ ਦਾ ਗੇੜ । ਤੋਖਿਤ—ਪ੍ਰਸੰਨ ਹੁੰਦਾ ਹੈ । ਕਿਤ ਹੀ ਗੁਣੇ—ਕਿਸੇ ਭੀ (ਹੋਰ) ਗੁਣ ਨਾਲ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਤੁ' ਦਾ ੁ ਉੱਡ ਗਿਆ ਹੈ} । ਭਿਗਾ—ਭਿੱਜਦਾ, ਪਤੀਜਦਾ ।੧੩।

ਮਉਲੋ—ਖਿੜਿਆ ਹੋਇਆ ਹੈ । ਆਪਹੁ—ਆਪਣੇ ਜਤਨ ਨਾਲ ।੧੪।

ਆਪੇ—ਆਪ ਹੀ । ਕਾਨਾ—ਕਾਨ੍ਹ, ਕ੍ਰਿਸ਼ਨ । ਬਾਨਾ—ਬਨ ਵਿਚ । ਉਪਾਵਹਿ—ਤੂੰ ਪੈਦਾ ਕਰਦਾ ਹੈਂ । ਖਪਾਵਹਿ—ਤੂੰ ਨਾਸ ਕਰਦਾ ਹੈਂ । ਲੇਪੁ—ਪ੍ਰਭਾਵ, ਅਸਰ, ਦਬਾਉ । ਇਕੁ ਤਿਲੁ—ਰਤਾ ਭਰ ਭੀ । ਰੰਗਾ—ਦੁਨੀਆ ਦੇ ਰੰਗ-ਤਮਾਸ਼ਿਆਂ ਦਾ ।੧੫।

ਜੀਹ—ਜੀਭ । ਕਵਨ—ਕਿਹੜੇ ਕਿਹੜੇ ? ਸਹਸ—ਹਜ਼ਾਰ । ਫਨੀ—ਫਣਾਂ ਵਾਲਾ । ਸੇਖ—ਸ਼ੇਸ਼ਨਾਗ । ਨਵਤਨ—ਨਵਾਂ । ਇਕੁ ਗੁਣੁ ਪ੍ਰਭ—ਪ੍ਰਭੂ ਦਾ ਇੱਕ (ਭੀ) ਗੁਣ । ਕਹਿ ਸੰਗਾ—ਕਹਿ ਸਕਦਾ ।੧੬।

**ਅਰਥ** :—ਹੇ ਭਾਈ ! ਪਰਮਾਤਮਾ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਹੈ, (ਜੀਵਾਂ ਦੇ) ਸਾਰੇ ਦੁੱਖ ਸਾਰੇ ਡਰ ਦੂਰ ਕਰਨ ਵਾਲਾ ਹੈ, ਅਹੰਕਾਰ ਦੂਰ ਕਰਨ ਵਾਲਾ ਹੈ ਅਤੇ ਜਨਮ ਮਰਨ ਦਾ ਗੇੜ ਨਾਸ ਕਰਨ ਵਾਲਾ ਹੈ । ਹੇ ਭਾਈ ! ਦੀਨਾਂ ਉੱਤੇ ਕਿਰਪਾ ਕਰਨ ਵਾਲਾ ਪ੍ਰਭੂ ਭਗਤੀ ਨਾਲ ਖ਼ੁਸ਼ ਹੁੰਦਾ ਹੈ, ਕਿਸੇ ਭੀ ਹੋਰ ਗੁਣ ਨਾਲ ਨਹੀਂ ਪਤੀਜਦਾ ।੧੩।

ਹੇ ਭਾਈ ! ਆਕਾਰ-ਰਹਿਤ ਪਰਮਾਤਮਾ ਨੂੰ ਮਾਇਆ ਛਲ ਨਹੀਂ ਸਕਦੀ, (ਮਾਇਆ ਦੇ ਹੱਲਿਆਂ ਅੱਗੇ) ਉਹ ਡੋਲਣ ਵਾਲਾ ਨਹੀਂ ਹੈ । ਉਹ ਨਿਰਾ ਨੂਰ ਹੀ ਨੂਰ ਹੈ (ਉਸ ਦੇ ਨੂਰ ਨਾਲ) ਸਾਰਾ ਜਗਤ ਖਿੜ ਰਿਹਾ ਹੈ । (ਉਸ ਪਰਮਾਤਮਾ ਨੂੰ ਉਹੀ ਮਨੁੱਖ (ਹੀ) ਮਿਲ ਸਕਦਾ ਹੈ, ਜਿਸ ਨੂੰ ਉਹ ਆਪ ਮਿਲਾਂਦਾ ਹੈ । (ਉਸ ਦੀ ਮਿਹਰ ਤੋਂ ਬਿਨਾ ਨਿਰੇ) ਆਪਣੇ ਉੱਦਮ ਨਾਲ ਕੋਈ ਭੀ ਮਨੁੱਖ ਉਸ ਨੂੰ ਮਿਲ ਨਹੀਂ ਸਕਦਾ ।੧੪।

ਹੇ ਭਾਈ ! ਪਰਮਾਤਮਾ ਆਪ ਹੀ ਗੋਪੀਆਂ ਹੈ, ਆਪ ਹੀ ਕ੍ਰਿਸ਼ਨ ਹੈ । ਪ੍ਰਭੂ ਆਪ ਹੀ ਗਊਆਂ ਨੂੰ ਬਿੰਦ੍ਰਾਬਨ ਵਿਚ ਚਾਰਦਾ ਹੈ । ਹੇ ਪ੍ਰਭੂ ! ਤੂੰ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈਂ, ਆਪ ਹੀ ਨਾਸ ਕਰਦਾ ਹੈਂ । ਦੁਨੀਆ ਦੇ ਰੰਗ-ਤਮਾਸ਼ਿਆਂ ਦਾ ਤੇਰੇ ਉਤੇ ਰਤਾ ਭੀ ਅਸਰ ਨਹੀਂ ਹੁੰਦਾ ।੧੫।

ਹੇ ਪ੍ਰਭੂ ! (ਮੇਰੀ) ਇੱਕ ਜੀਭ (ਤੇਰੇ) ਕਿਹੜੇ ਕਿਹੜੇ ਗੁਣ ਬਿਆਨ ਕਰ ਸਕਦੀ ਹੈ ? ਹਜ਼ਾਰ ਫਣਾਂ ਵਾਲਾ ਸ਼ੇਸ਼ਨਾਗ (ਭੀ) (ਤੇਰੇ ਗੁਣਾਂ ਦਾ) ਅੰਤ ਨਹੀਂ ਜਾਣਦਾ । ਉਹ ਦਿਨ ਰਾਤ (ਤੇਰੇ) ਨਵੇਂ ਨਵੇਂ ਨਾਮ ਜਪਦਾ ਹੈ, ਪਰ, ਹੇ ਪ੍ਰਭੂ ! ਉਹ ਤੇਰਾ ਇੱਕ ਭੀ ਗੁਣ ਬਿਆਨ ਨਹੀਂ ਕਰ ਸਕਦਾ ।੧੬।

**ਓਟ ਗਹੀ ਜਗਤ ਪਿਤ ਸਰਣਾਇਆ ॥ ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ ॥ ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭॥ ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥ ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥ ਜਿਨ ਕਉ ਕ੍ਰਿਪਾ ਕਰੀ ਸੁਖਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥ ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯॥ ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿ ਨਾਮੁ ਤੇਰਾ ਪਰਾ ਪੂਰਬਲਾ ॥ ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥ ਤੇਰੀ ਗਤਿ ਮਿਤਿ ਤੂਹੈ ਜਾਣਹਿ ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥ ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥ {ਪੰਨਾ ੧੦੮੩}**

**ਪਦ ਅਰਥ** :—ਗਹੀ—ਫੜੀ । ਜਗਤ ਪਿਤਾ—ਹੇ ਜਗਤ ਦੇ ਪਿਤਾ ! ਭਇਆਨਕ—ਡਰਾਉਣੇ । ਦੁਤਰ—{ਦੁਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਇਛਾ—ਚੰਗੀ ਭਾਵਨਾ, ਮਿਹਰ ਦੀ ਨਿਗਾਹ । ਕਰਿ—ਕਰ ਕੇ । ਸੰਗਿ—ਨਾਲ ।੧੭।

ਦ੍ਰਿਸਟਿਮਾਨ—ਜੋ ਕੁਝ ਦਿੱਸ ਰਿਹਾ ਹੈ । ਮਿਥੇਨਾ—ਨਾਸਵੰਤ । ਮਾਗਉ—ਮਾਗਊਂ, ਮੈਂ ਮੰਗਦਾ ਹਾਂ । ਰੇਨਾ—ਚਰਨ-ਧੂੜ । ਮਸਤਕਿ—ਮੱਥੇ ਉਤੇ । ਲਾਇ—ਲਾ ਕੇ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪਾਵਉ—ਪਾਵਊਂ, ਮੈਂ ਪ੍ਰਾਪਤ ਕਰਾਂ । ਜਿਸੁ ਪ੍ਰਾਪਤਿ—ਜਿਸ ਦੇ ਭਾਗਾਂ ਵਿਚ ਪ੍ਰਾਪਤੀ ਲਿਖੀ ਹੋਈ ਹੈ ।੧੮।

ਕਰੀ—ਕੀਤੀ । ਜਿਨ ਕਉ—ਜਿਨ੍ਹਾਂ ਉੱਤੇ । ਰਿਦੈ—ਹਿਰਦੇ ਵਿਚ । ਪਰਾਤੇ—ਪਰੋਤੇ । ਨਾਮ ਨਿਧਾਨੁ—ਨਾਮ ਦਾ ਖ਼ਜ਼ਾਨਾ । ਅਨਹਦ—ਇਕ-ਰਸ । ਮਨਿ—ਮਨ ਵਿਚ । ਵਾਜੰਗਾ—ਵੱਜਦੇ ਹਨ ।

ਕਿਰਤਮ—ਬਣਾਏ ਹੋਏ, ਘੜੇ ਹੋਏ । ਪਰਾ ਪੂਰਬਲਾ—ਮੁੱਢ-ਕਦੀਮਾਂ ਦਾ । ਨਾਨਕ—ਹੇ ਨਾਨਕ ! ਰੰਗੁ—ਆਤਮਕ ਆਨੰਦ ।੨੦।

ਗਤਿ—ਆਤਮਕ ਹਾਲਤ । ਮਿਤਿ—ਮਾਤ, ਮਿਣਤੀ । ਤੇਰੀ ਗਤਿ ਮਿਤਿ—ਤੂੰ ਕਿਹੋ ਜਿਹਾ ਹੈਂ ਤੇ ਕਿਤਨਾ ਵੱਡਾ ਹੈਂ—ਇਹ ਗੱਲ । ਤੈ—ਅਤੇ । ਕੋ—ਦਾ । ਦਾਸਾ ਸੰਗਾ—ਦਾਸਾਂ ਦੀ ਸੰਗਤਿ ਵਿਚ ।੨੧।

**ਅਰਥ** :—ਹੇ ਜਗਤ ਦੇ ਪਿਤਾ ! ਮੈਂ ਤੇਰੀ ਓਟ ਲਈ ਹੈ, ਮੈਂ ਤੇਰੀ ਸਰਨ ਆਇਆ ਹਾਂ । ਜਮਦੂਤ ਬੜੇ ਡਰਾਉਣੇ ਹਨ, ਬੜੇ ਡਰ ਦੇ ਰਹੇ ਹਨ । ਮਾਇਆ (ਇਕ ਅਜਿਹਾ ਸਮੁੰਦਰ ਹੈ ਜਿਸ) ਵਿਚੋਂ ਪਾਰ ਲੰਘਣਾ ਔਖਾ ਹੈ । ਹੇ ਪ੍ਰਭੂ ! ਦਇਆਵਾਨ ਹੋਹੁ, ਮੈਨੂੰ ਕਿਰਪਾ ਕਰ ਕੇ ਸਾਧ ਸੰਗਤਿ ਵਿਚ ਰੱਖ ।੧੭।

ਹੇ ਗੋਬਿੰਦ ! ਇਹ ਦਿੱਸਦਾ ਪਸਾਰਾ ਸਭ ਨਾਸਵੰਤ ਹੈ । ਮੈਂ (ਤੇਰੇ ਪਾਸੋਂ) ਇਕ (ਇਹ) ਦਾਨ ਮੰਗਦਾ ਹਾਂ (ਕਿ ਮੈਨੂੰ) ਸੰਤ ਜਨਾਂ ਦੇ ਚਰਨਾਂ ਦੀ ਧੂੜ (ਮਿਲੇ) । (ਇਹ ਧੂੜ) ਮੈਂ (ਆਪਣੇ) ਮੱਥੇ ਉੱਤੇ ਲਾ ਕੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰਾਂ । ਜਿਸ ਦੇ ਭਾਗਾਂ ਵਿਚ ਤੂੰ ਜਿਸ ਚਰਨ-ਧੂੜ ਦੀ ਪ੍ਰਾਪਤੀ ਲਿਖੀ ਹੈ ਉਹੀ ਹਾਸਲ ਕਰ ਸਕਦਾ ਹੈ ।੧੮।

ਹੇ ਸੁਖਾਂ ਦੇ ਦੇਣ ਵਾਲੇ ! ਜਿਨ੍ਹਾਂ ਉਤੇ ਤੂੰ ਮਿਹਰ ਕਰਦਾ ਹੈਂ ਉਹ ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਪ੍ਰੋ ਲੈਂਦੇ ਹਨ । ਉਹਨਾਂ ਨੂੰ ਸਾਰੇ ਖ਼ਜ਼ਾਨਿਆਂ ਤੋਂ ਸ੍ਰੇਸ਼ਟ ਨਾਮ-ਖ਼ਜ਼ਾਨਾ ਮਿਲ ਜਾਂਦਾ ਹੈ । ਉਹਨਾਂ ਦੇ ਮਨ ਵਿਚ (ਮਾਨੋ) ਇਕ-ਰਸ ਵਾਜੇ ਵੱਜਣ ਲੱਗ ਪੈਂਦੇ ਹਨ ।੧੯।

ਹੇ ਪ੍ਰਭੂ ! (ਸਾਡੀ ਜੀਵਾਂ ਦੀ) ਜੀਭ ਤੇਰੇ ਉਹ ਨਾਮ ਉਚਾਰਦੀ ਹੈ ਜੋ ਨਾਮ (ਤੇਰੇ ਗੁਣ ਵੇਖ ਵੇਖ ਕੇ ਜੀਵਾਂ ਨੇ) ਬਣਾਏ ਹੋਏ ਹਨ । ਪਰ 'ਸਤਿਨਾਮੁ' ਤੇਰਾ ਮੁੱਢ-ਕਦੀਮਾਂ ਦਾ ਨਾਮ ਹੈ (ਭਾਵ, ਤੂੰ 'ਹੋਂਦ ਵਾਲਾ' ਹੈਂ, ਤੇਰੀ ਇਹ 'ਹੋਂਦ' ਜਗਤ-ਰਚਨਾ ਤੋਂ ਪਹਿਲਾਂ ਭੀ ਮੌਜੂਦ ਸੀ) । ਹੇ ਨਾਨਕ ! ਆਖ—(ਹੇ ਪ੍ਰਭੂ !) ਤੇਰੇ ਭਗਤ ਤੇਰੀ ਸਰਨ ਪਏ ਰਹਿੰਦੇ ਹਨ, ਤੂੰ ਉਹਨਾਂ ਨੂੰ ਦਰਸਨ ਦੇਂਦਾ ਹੈਂ, ਉਹਨਾਂ ਦੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ ।੨੦।

ਹੇ ਪ੍ਰਭੂ ! ਤੂੰ ਕਿਹੋ ਜਿਹਾ ਹੈਂ ਤੇ ਕੇਡਾ ਵੱਡਾ ਹੈਂ—ਇਹ ਗੱਲ ਤੂੰ ਆਪ ਹੀ ਜਾਣਦਾ ਹੈਂ । ਆਪਣੀ 'ਗਤਿ ਮਿਤਿ' ਤੂੰ ਦੱਸ ਸਕਦਾ ਹੈਂ ਤੇ ਆਪ ਹੀ ਬਿਆਨ ਕਰ ਸਕਦਾ ਹੈਂ । ਹੇ ਪ੍ਰਭੂ ! ਨਾਨਕ ਨੂੰ ਆਪਣੇ ਦਾਸਾਂ ਦਾ ਦਾਸ ਬਣਾਈ ਰੱਖ । ਤੇ, ਹੇ ਹਰੀ ! ਜੇ ਤੇਰੀ ਮਿਹਰ ਹੋਵੇ ਤਾਂ (ਨਾਨਕ ਨੂੰ) ਆਪਣੇ ਦਾਸਾਂ ਦੀ ਸੰਗਤਿ ਵਿਚ ਰੱਖ ।੨੧।੨।੧੧।

**ਮਾਰੂ ਮਹਲਾ ੫ ॥ ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥ ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥ ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥ ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥ ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥ ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥ ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥੪॥ {ਪੰਨਾ ੧੦੮੩}**

**ਪਦ ਅਰਥ** :—ਅਗਮ—ਅਪਹੁੰਚ ਰੱਬ । ਖੁਦਾਈ ਬੰਦੇ—ਖ਼ੁਦਾਈ ਬੰਦੇ, ਹੇ ਖ਼ੁਦਾ ਦੇ ਬੰਦੇ ! ਧੰਧੇ—ਝੰਬੇਲੇ । ਪੈ ਖਾਕੁ ਫਕੀਰ—ਫ਼ਕੀਰਾਂ ਦੇ ਪੈਰਾਂ ਦੀ ਖ਼ਾਕ । ਹੋਇ—ਹੋ ਕੇ । ਮੁਸਾਫਰੁ—ਪਰਦੇਸੀ । ਦਰਾ—(ਪ੍ਰਭੂ ਦੇ) ਦਰ ਤੇ ।੧।

ਸਚੁ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਯਕੀਨ—ਸ਼ਰਧਾ । ਮੁਸਲਾ—ਮੁਸੱਲਾ, ਉਹ ਫੂਹੜੀ ਜਿਸ ਉੱਤੇ ਮੁਸਲਮਾਨ ਨਿਮਾਜ਼ ਪੜ੍ਹਦਾ ਹੈ । ਮਨਸਾ—ਮਨ ਦਾ ਫੁਰਨਾ । ਮਾਰਿ—ਮਾਰ ਕੇ । ਨਿਵਾਰਿਹੁ—ਦੂਰ ਕਰੋ । ਆਸਾ—(ਫ਼ਕੀਰ ਦਾ) ਸੋਟਾ । ਦੇਹ—ਸਰੀਰ । ਮਉਲਾਣਾ—ਮੌਲਵੀ । ਕਲਮ ਖੁਦਾਈ—ਖ਼ੁਦਾ ਦਾ ਕਲਮਾ । ਪਾਕੁ—ਪਵਿੱਤਰ ।੨।

ਸਰਾ ਸਰੀਅਤਿ—ਸ਼ਰਹ ਸ਼ਰੀਅਤਿ, ਧਾਰਮਿਕ ਰਹਿਣੀ, ਬਾਹਰਲੀ ਧਾਰਮਿਕ ਰਹਿਤ । ਲੇ—ਲੈ ਕੇ । ਤਰੀਕਤਿ—ਮਨ ਨੂੰ ਪਵਿੱਤਰ ਕਰਨ ਦਾ ਤਰੀਕਾ । ਤਰਕ—ਤਿਆਗ । ਖੋਜਿ—ਖੋਜ ਕੇ । ਟੋਲਾਵਹੁ—ਲੱਭੋ । ਮਾਰਫਤਿ—ਗਿਆਨ, ਆਤਮਕ ਜੀਵਨ ਦੀ ਸੂਝ । ਅਬਦਾਲਾ—ਹੇ ਅਬਦਾਲ ਫ਼ਕੀਰ ! {ਫ਼ਕੀਰਾਂ ਦੇ ਪੰਜ ਦਰਜੇ—ਵਲੀ, ਗ਼ੌਂਸ, ਕੁਤਬ, ਅਬਦਾਲ, ਕਲੰਦਰ} । ਹਕੀਕਤਿ—ਮੁਸਲਮਾਨਾਂ ਅਨੁਸਾਰ ਚੌਥਾ ਪਦ ਜਿਥੇ ਰੱਬ ਨਾਲ ਮਿਲਾਪ ਹੋ ਜਾਂਦਾ ਹੈ । ਜਿਤੁ—ਜਿਸ (ਮਿਲਾਪ) ਦੀ ਰਾਹੀਂ । ਮਰਾ—ਮੌਤ, ਆਤਮਕ ਮੌਤ ।੩।

ਮਾਹਿ—ਵਿਚ । ਕਮਾਹੀ—ਕਮਾਹਿ, ਨਾਮ ਸਿਮਰਨ ਦੀ ਕਮਾਈ ਕਰ । ਦਸ ਅਉਰਾਤ—ਦਸ ਔਰਤਾਂ ਨੂੰ, ਦਸ ਇੰਦ੍ਰਿਆਂ ਨੂੰ । ਬਦ ਰਾਹੀ—ਭੈੜੇ ਰਾਹ ਤੋਂ । ਪੰਚ ਮਰਦ—ਕਾਮਾਦਿਕ ਪੰਜ ਸੂਰਮੇ । ਸਿਦਕਿ—ਸਿਦਕ ਦੀ ਰਾਹੀਂ । ਲੇ—ਲੈ ਕੇ, ਫੜ ਕੇ । ਬਾਧਹੁ—ਬੰਨ੍ਹ ਰੱਖੋ । ਖੈਰਿ—ਖ਼ੈਰ ਦੀ ਰਾਹੀਂ {ਖ਼ੈਰੁ—ਦਾਨ} । ਖੈਰਿ ਸਬੂਰੀ—ਸੰਤੋਖ ਦੇ ਖ਼ੈਰ ਦੀ ਰਾਹੀਂ । ਕਬੂਲ—ਪਰਵਾਨ ।੪।

**ਅਰਥ** :—ਹੇ ਅੱਲਾ ਦੇ ਬੰਦੇ ! ਹੇ ਅਪਹੁੰਚ ਰੱਬ ਦੇ ਬੰਦੇ ! ਹੇ ਖ਼ੁਦਾ ਦੇ ਬੰਦੇ ! (ਨਿਰੇ) ਦੁਨੀਆ ਵਾਲੇ ਖ਼ਿਆਲ ਛੱਡ ਦੇਹ, (ਨਿਰੇ) ਦੁਨੀਆ ਦੇ ਝੰਬੇਲੇ ਛੱਡ ਦੇਹ । ਰੱਬ ਦੇ ਫ਼ਕੀਰਾਂ ਦੇ ਪੈਰਾਂ ਦੀ ਖ਼ਾਕ ਹੋ ਕੇ (ਦੁਨੀਆ ਵਿਚ) ਮੁਸਾਫ਼ਰ ਬਣਿਆ ਰਹੁ । ਇਹੋ ਜਿਹਾ ਫ਼ਕੀਰ ਰੱਬ ਦੇ ਦਰ ਤੇ ਕਬੂਲ ਹੋ ਜਾਂਦਾ ਹੈ ।੧।

ਹੇ ਖ਼ੁਦਾ ਦੇ ਬੰਦੇ ! ਸਦਾ ਕਾਇਮ ਰਹਿਣ ਵਾਲੇ ਰੱਬ ਦੇ ਨਾਮ (ਦੀ ਯਾਦ) ਨੂੰ (ਆਪਣੀ) ਨਿਮਾਜ਼ ਬਣਾ । ਰੱਬ ਉਤੇ ਭਰੋਸਾ—ਇਹ ਤੇਰਾ ਮੁਸੱਲਾ ਹੋਵੇ । ਹੇ ਖ਼ੁਦਾ ਦੇ ਫ਼ਕੀਰ ! (ਆਪਣੇ ਅੰਦਰੋਂ) ਮਨ ਦਾ ਫੁਰਨਾ ਮਾਰ ਕੇ ਮੁਕਾ ਦੇਹ—ਇਸ ਨੂੰ ਸੋਟਾ ਬਣਾ । (ਤੇਰਾ ਇਹ) ਸਰੀਰ (ਤੇਰੀ) ਮਸੀਤ ਹੋਵੇ, (ਤੇਰਾ) ਮਨ (ਉਸ ਮਸੀਤ ਵਿਚ) ਮੁੱਲਾਂ (ਬਣਿਆ ਰਹੇ) । (ਇਸ ਮਨ ਨੂੰ ਸਦਾ) ਪਵਿੱਤਰ ਤੇ ਸਾਫ਼ ਰੱਖ—ਇਹ ਤੇਰੇ ਵਾਸਤੇ ਖ਼ੁਦਾਈ ਕਲਮਾ ਹੈ ।੨।

ਹੇ ਖ਼ੁਦਾ ਦੇ ਬੰਦੇ ! (ਖ਼ੁਦਾ ਦਾ ਨਾਮ) ਲੈ ਕੇ ਬੰਦਗੀ ਦੀ ਕਮਾਈ ਕਰਿਆ ਕਰ—ਇਹ ਹੈ ਅਸਲ ਸ਼ਰਹ ਸ਼ਰੀਅਤਿ (ਬਾਹਰਲੀ ਧਾਰਮਿਕ ਰਹਿਣੀ) । ਹੇ ਰੱਬ ਦੇ ਬੰਦੇ ! (ਆਪਾ-ਭਾਵ) ਤਿਆਗ ਕੇ (ਆਪਣੇ ਅੰਦਰ-

ਵੱਸਦੇ ਰੱਬ ਨੂੰ) ਖੋਜ ਕੇ ਲੱਭ—ਇਹ ਹੈ ਮਨ ਨੂੰ ਸਾਫ਼ ਰੱਖਣ ਦਾ ਤਰੀਕਾ । ਹੇ ਅਬਦਾਲ ਫ਼ਕੀਰ ! ਆਪਣੇ ਮਨ ਨੂੰ ਵੱਸ ਵਿਚ ਰੱਖ—ਇਹ ਹੈ ਮਾਰਫ਼ਤਿ (ਆਤਮਕ ਜੀਵਨ ਦੀ ਸੂਝ) । ਰੱਬ ਨਾਲ ਮਿਲਿਆ ਰਹੁ—ਇਹ ਹੈ ਹਕੀਕਤਿ (ਚੌਥਾ ਪਦ) । (ਇਹ ਹਕੀਕਤਿ ਐਸੀ ਹੈ ਕਿ) ਇਸ ਦੀ ਰਾਹੀਂ ਮੁੜ ਆਤਮਕ ਮੌਤ ਨਹੀਂ ਹੁੰਦੀ ।੩।

ਹੇ ਖ਼ੁਦਾ ਦੇ ਬੰਦੇ ! ਆਪਣੇ ਦਿਲ ਵਿਚ ਖ਼ੁਦਾ ਦੇ ਨਾਮ ਦੀ ਯਾਦ ਦੀ ਕਮਾਈ ਕਰਦਾ ਰਹੁ—ਇਹ ਹੈ ਕੁਰਾਨ, ਹੈ ਇਹ ਹੈ ਕਤੇਬਾਂ ਦੀ ਤਾਲੀਮ । ਹੇ ਖ਼ੁਦਾ ਦੇ ਬੰਦੇ ! ਆਪਣੇ ਦਸ ਹੀ ਇੰਦ੍ਰਿਆਂ ਨੂੰ ਭੈੜੇ ਰਸਤੇ ਤੋਂ ਰੋਕ ਰੱਖ । ਸਿਦਕ ਦੀ ਮਦਦ ਨਾਲ ਪੰਜ ਕਾਮਾਦਿਕ ਸੂਰਮਿਆਂ ਨੂੰ ਫੜ ਕੇ ਬੰਨ੍ਹ ਰੱਖ । ਸੰਤੋਖ ਦੇ ਖ਼ੈਰ ਦੀ ਬਰਕਤਿ ਨਾਲ ਤੂੰ ਖ਼ੁਦਾ ਦੇ ਦਰ ਤੇ ਕਬੂਲ ਹੋ ਜਾਹਿੰਗਾ ।੪।

**ਮਕਾ ਮਿਹਰ ਰੋਜਾ ਪੈ ਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥ ਹੂਰ ਨੂਰ ਮੁਸਕੁ ਖੁਦਾਇਆ, ਬੰਦਗੀ ਅਲਹ ਆਲਾ ਹੁਜਰਾ ॥੫॥ ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥ ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥ ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥ ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥੭॥ ਦਿਲ ਮਹਿ ਜਾਨਹੁ ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥ ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥੮॥ {ਪੰਨਾ ੧੦੮੩-੧੦੮੪}**

**ਪਦ ਅਰਥ** :—ਮਕਾ—ਮੱਕਾ; ਦੇਸ ਅਰਬ ਦਾ ਉਹ ਪ੍ਰਸਿੱਧ ਸ਼ਹਿਰ ਜਿਸ ਦਾ ਦਰਸਨ ਕਰਨ ਹਰ ਸਾਲ ਮੁਸਲਮਾਨ ਦੂਰੋਂ ਦੂਰੋਂ ਅੱਪੜਦੇ ਹਨ, ਹਜ਼ਰਤ ਮੁਹੰਮਦ ਸਾਹਿਬ ਮੱਕੇ ਵਿਚ ਹੀ ਪੈਦਾ ਹੋਏ ਸਨ । ਮਿਹਰ—ਤਰਸ, ਦਇਆ । ਰੋਜਾ—ਰੋਜ਼ਾ । ਪੈ ਖਾਕਾ—ਸਭਨਾਂ ਦੇ ਪੈਰਾਂ ਦੀ ਖ਼ਾਕ ਹੋਣਾ । ਭਿਸਤੁ—ਬਹਿਸ਼ਤ । ਪੀਰ ਲਫਜ—ਗੁਰੂ ਦੇ ਬਚਨ । ਅੰਦਾਜਾ—ਅੰਦਾਜ਼ੇ ਨਾਲ, ਪੂਰੇ ਤੌਰ ਤੇ । ਹੂਰ—ਬਹਿਸ਼ਤ ਦੀਆਂ ਸੁੰਦਰ ਇਸਤ੍ਰੀਆਂ । ਨੂਰ—ਪਰਮਾਤਮਾ ਦਾ ਪ੍ਰਕਾਸ਼ । ਮੁਸਕੁ—ਸੁਗੰਧੀ । ਖੁਦਾਇਆ—ਖ਼ੁਦਾ ਦੀ ਬੰਦਗੀ । ਬੰਦਗੀ ਅਲਹ—ਅੱਲਾ ਦੀ ਬੰਦਗੀ । ਆਲਾ—ਆਹਲਾ, ਸ੍ਰੇਸ਼ਟ । ਹੁਜਰਾ—ਬੰਦਗੀ ਕਰਨ ਲਈ ਵੱਖਰਾ ਨਿੱਕਾ ਜਿਹਾ ਕਮਰਾ ।੫।

ਸਚੁ—ਸਦਾ ਕਾਇਮ ਰਹਿਣ ਵਾਲੇ ਖ਼ੁਦਾ ਦੀ ਯਾਦ । ਸੋਧੈ—ਸੋਧਦਾ ਹੈ, ਪੜਤਾਲਦਾ ਹੈ ਪਵਿੱਤਰ ਰੱਖਦਾ ਹੈ । ਹਾਜੀ—ਮੱਕੇ ਦਾ ਹੱਜ ਕਰਨ ਵਾਲਾ, ਹੱਜ ਦੇ ਮੌਕੇ ਤੇ ਮੱਕੇ ਦਾ ਦਰਸਨ ਕਰਨ ਵਾਲਾ । ਮਲਊਨ—ਵਿਕਾਰਾਂ ਨੂੰ । ਨਿਵਾਰੈ—ਦੂਰ ਕਰਦਾ ਹੈ । ਜਿਸੁ ਧਰਾ—ਜਿਸ ਦਾ ਆਸਰਾ ।੬।

ਵਖਤ—ਵਕਤ {ਲਫ਼ਜ਼ 'ਵਕਤ' ਮੁਸਲਮਾਨੀ ਲਫ਼ਜ਼ ਹੈ, ਅਤੇ 'ਵੇਲਾ' ਹੇਂਦਕਾ ਲਫ਼ਜ਼ ਹੈ} । ਖਾਲਕੁ—ਖ਼ਲਕਤ ਨੂੰ ਪੈਦਾ ਕਰਨ ਵਾਲਾ । ਦਸ ਮਰਦਨੁ—ਦਸਾਂ (ਇੰਦ੍ਰਿਆਂ) ਨੂੰ ਮਲ ਦੇਣ ਵਾਲਾ ਰੱਬ, ਦਸਾਂ ਇੰਦ੍ਰਿਆਂ ਨੂੰ ਵੱਸ ਵਿਚ ਕਰਾ ਦੇਣ ਵਾਲਾ ਅੱਲਾ । ਸੀਲੁ—ਚੰਗਾ ਸੁਭਾਉ । ਬੰਧਾਨਿ—ਪਰਹੇਜ਼, ਵਿਕਾਰਾਂ ਵਲੋਂ ਸੰਕੋਚ । ਬਰਾ—ਸ੍ਰੇਸ਼ਟ ।੭।

ਸਭ—ਸਾਰੀ ਸ੍ਰਿਸ਼ਟੀ । ਫਿਲਹਾਲਾ—ਨਾਸਵੰਤ, ਚੰਦ-ਰੋਜ਼ਾ । ਬਿਰਾਦਰ—ਹੇ ਭਾਈ ! ਖਿਲਖਾਨਾ—ਟੱਬਰ-ਟੋਰ । ਹਮੂ—ਸਾਰਾ । ਮੀਰ—ਸ਼ਾਹ । ਉਮਰੇ—ਅਮੀਰ ਲੋਕ । ਫਾਨਾਇਆ—ਨਾਸਵੰਤ, ਫ਼ਨਾਹ ਹੋਣ ਵਾਲੇ । ਮੁਕਾਮ—ਕਾਇਮ ਰਹਿਣ ਵਾਲਾ ।੮।

**ਅਰਥ** :—ਹੇ ਖ਼ੁਦਾ ਦੇ ਬੰਦੇ ! (ਦਿਲ ਵਿਚ ਸਭਨਾਂ ਵਾਸਤੇ) ਤਰਸ ਨੂੰ (ਹੱਜ-ਅਸਥਾਨ) ਮੱਕਾ (ਸਮਝ) । (ਸਭ ਦੇ) ਪੈਰਾਂ ਦੀ ਖ਼ਾਕ ਹੋਏ ਰਹਿਣਾ (ਅਸਲ) ਰੋਜ਼ਾ ਹੈ । ਗੁਰੂ ਦੇ ਬਚਨਾਂ ਉਤੇ ਪੂਰੇ ਤੌਰ ਤੇ ਤੁਰਨਾ—ਇਹ ਹੈ ਬਹਿਸ਼ਤ । ਖ਼ੁਦਾ ਦੇ ਨੂਰ ਦਾ ਜ਼ਹੂਰ ਹੀ ਹੂਰਾਂ ਹਨ, ਖ਼ੁਦਾ ਦੀ ਬੰਦਗੀ ਹੀ ਕਸਤੂਰੀ ਹੈ । ਖ਼ੁਦਾ ਦੀ ਬੰਦਗੀ ਹੀ ਸਭ ਤੋਂ ਵਧੀਆ ਹੁਜਰਾ ਹੈ (ਜਿੱਥੇ ਮਨ ਵਿਕਾਰਾਂ ਵੱਲੋਂ ਹਟ ਕੇ ਇੱਕ ਟਿਕਾਣੇ ਤੇ ਰਹਿ ਸਕਦਾ ਹੈ) ।੫।

ਹੇ ਖ਼ੁਦਾ ਦੇ ਬੰਦੇ ! ਜਿਹੜਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਅੱਲਾ ਦੀ ਬੰਦਗੀ ਕਰਦਾ ਹੈ ਉਹ ਹੈ (ਅਸਲ) ਕਾਜ਼ੀ । ਜਿਹੜਾ ਮਨੁੱਖ ਆਪਣੇ ਦਿਲ ਨੂੰ ਪਵਿੱਤਰ ਰੱਖਣ ਦਾ ਜਤਨ ਕਰਦਾ ਰਹਿੰਦਾ ਹੈ ਉਹੀ ਹੈ (ਅਸਲ) ਹੱਜ ਕਰਨ ਵਾਲਾ । ਜਿਹੜਾ ਮਨੁੱਖ (ਆਪਣੇ ਅੰਦਰੋਂ) ਵਿਕਾਰਾਂ ਨੂੰ ਦੂਰ ਕਰਦਾ ਹੈ ਉਹ (ਅਸਲ) ਮੁੱਲਾਂ ਹੈ । ਜਿਸ ਮਨੁੱਖ ਨੂੰ ਖ਼ੁਦਾ ਦੀ ਸਿਫ਼ਤਿ-ਸਾਲਾਹ ਦਾ ਸਹਾਰਾ ਹੈ ਉਹ ਹੈ (ਅਸਲ) ਫ਼ਕੀਰ ।੬।

ਹੇ ਖ਼ੁਦਾ ਦੇ ਬੰਦੇ ! ਹਰ ਵਕਤ ਹਰ ਵੇਲੇ ਖ਼ਾਲਕ ਨੂੰ ਮੌਲਾ ਨੂੰ ਆਪਣੇ ਦਿਲ ਵਿਚ ਯਾਦ ਕਰਦਾ ਰਹੁ । ਹਰ ਵੇਲੇ ਖ਼ੁਦਾ ਨੂੰ ਯਾਦ ਕਰਦੇ ਰਹੋ—ਇਹੀ ਹੈ ਤਸਬੀ । ਉਹ ਖ਼ੁਦਾ ਹੀ ਦਸਾਂ ਇੰਦ੍ਰਿਆਂ ਨੂੰ ਵੱਸ ਵਿਚ ਲਿਆ ਸਕਦਾ ਹੈ । ਹੇ ਖ਼ੁਦਾ ਦੇ ਬੰਦੇ ! ਚੰਗਾ ਸੁਭਾਉ ਅਤੇ (ਵਿਕਾਰਾਂ ਵਲੋਂ) ਤਕੜਾ ਪਰਹੇਜ਼ ਹੀ ਸੁੰਨਤਿ (ਸਮਝ) ।੭।

ਹੇ ਅੱਲਾ ਦੇ ਬੰਦੇ ! ਸਾਰੀ ਰਚਨਾ ਨੂੰ ਆਪਣੇ ਦਿਲ ਵਿਚ ਨਾਸਵੰਤ ਜਾਣ । ਹੇ ਭਾਈ ! ਇਹ ਟੱਬਰ-ਟੋਰ (ਦਾ ਮੋਹ) ਸਭ ਫਾਹੀਆਂ (ਵਿਚ ਫਸਾਣ ਵਾਲਾ ਹੀ) ਹੈ । ਸ਼ਾਹ, ਪਾਤਿਸ਼ਾਹ, ਅਮੀਰ ਲੋਕ ਸਭ ਨਾਸਵੰਤ ਹਨ । ਸਿਰਫ਼ ਖ਼ੁਦਾ ਦਾ ਦਰ ਹੀ ਸਦਾ ਕਾਇਮ ਰਹਿਣ ਵਾਲਾ ਹੈ ।੮।

**ਅਵਲਿ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥ ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥ ਸਗਲੀ ਜਾਨਿ ਕਰਹੁ ਮਉਦੀਫਾ ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥ ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ ॥੧੦॥ ਹਕੁ ਹਲਾਲੁ ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ ॥ ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥੧੧॥ ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥੧੨॥ {ਪੰਨਾ ੧੦੮੪}**

**ਪਦ ਅਰਥ** :—ਅਵਲਿ—(ਨਿਮਾਜ਼ ਦਾ) ਪਹਿਲਾ (ਵਕਤ) । ਦੂਜੀ—ਦੂਜੀ (ਨਿਮਾਜ਼) । ਸਾਬੂਰੀ—ਸੰਤੋਖ । ਤੀਜੈ—(ਨਿਮਾਜ਼ ਦੇ) ਤੀਜੇ (ਵਕਤ) ਵਿਚ । ਹਲੇਮੀ—ਨਿਮ੍ਰਤਾ । ਚਉਥੈ—ਚੌਥੇ (ਵਕਤ) ਵਿਚ । ਖੈਰੀ—ਸਭ ਦਾ ਭਲਾ ਮੰਗਣਾ । ਪੰਜੇ—(ਕਾਮਾਦਿਕ) ਪੰਜ ਹੀ । ਇਕਤੁ—ਇੱਕ ਵਿਚ । ਇਕਤੁ ਮੁਕਾਮੈ—ਇੱਕੋ ਥਾਂ ਵਿਚ, ਵੱਸ ਵਿਚ (ਰੱਖਣੇ) । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} । ਵਖਤ—ਨਿਮਾਜ਼ ਦੇ ਵਕਤ । ਅਪਰ ਪਰਾ—ਪਰੇ ਤੋਂ ਪਰੇ, ਬਹੁਤ ਵਧੀਆ ।੯।

ਸਗਲੀ—ਸਾਰੀ (ਸ੍ਰਿਸ਼ਟੀ) ਵਿਚ । ਮਉਦੀਫਾ—ਵਜ਼ੀਫ਼ਾ, ਇਸਲਾਮੀ ਸਰਧਾ ਅਨੁਸਾਰ ਸਦਾ ਜਾਰੀ ਰੱਖਣ ਵਾਲਾ ਇਕ ਪਾਠ । ਬਦ ਅਮਲ—ਭੈੜੇ ਕੰਮ । ਹਥਿ—ਹੱਥ ਵਿਚ । ਕੂਜਾ—ਕੂਜ਼ਾ, ਲੋਟਾ, ਅਸਤਾਵਾ । ਬੁਝਿ—ਸਮਝ ਕੇ । ਬੁਰਗੂ—ਸਿੰਙ ਜੋ ਮੁਸਲਮਾਨ ਫ਼ਕੀਰ ਵਜਾਂਦੇ ਹਨ । ਬਰਖੁਰਦਾਰ—ਭਲਾ ਬੱਚਾ । ਖਰਾ—ਚੰਗਾ ।੧੦।

ਹਕੁ—ਹੱਕ ਦੀ ਕਮਾਈ, ਆਪਣੀ ਨੇਕ ਮਿਹਨਤ ਨਾਲ ਖੱਟੀ ਹੋਈ ਮਾਇਆ । ਬਖੋਰਹੁ—ਖਾਵੋ । ਮੈਲਾਣਾ—ਵਿਕਾਰਾਂ ਦੀ ਮੈਲ । ਪੀਰੁ—ਗੁਰੂ, ਰਾਹਬਰ । ਭਿਸਤੀ—ਬਹਿਸ਼ਤ ਦਾ ਹੱਕਦਾਰ । ਦੋਜ—ਦੋਜ਼ਕ (ਵਿਚ) । ਠਰਾ—ਠੇਹਲਦਾ, ਸੁੱਟਦਾ ।੧੧।

ਕਾਇਆ—ਸਰੀਰ । ਕਿਰਦਾਰ—ਅਮਲ, ਚੰਗੇ ਮੰਦੇ ਕਰਮ । ਅਉਰਤ—ਇਸਤ੍ਰੀ । ਅਉਰਤ ਯਕੀਨਾ—ਪਤਿਬ੍ਰਤਾ ਇਸਤ੍ਰੀ । ਹਕੀਨਾ—ਹੱਕ ਦੇ, ਰੱਬੀ ਮਿਲਾਪ ਦੇ । ਨਾਪਾਕ—ਅਪਵਿੱਤਰ । ਪਾਕੁ—ਪਵਿੱਤਰ । ਹਦੀਸ—ਪੈਗ਼ੰਬਰੀ ਪੁਸਤਕ ਜਿਸ ਨੂੰ ਕੁਰਾਨ ਤੋਂ ਦੂਜਾ ਦਰਜਾ ਦਿੱਤਾ ਜਾਂਦਾ ਹੈ, ਇਸ ਵਿਚ ਮੁਸਲਮਾਨੀ ਸ਼ਰਹ ਦੀ ਹਿਦਾਇਤ ਹੈ । ਹਦੂਰਿ ਹਦੀਸਾ—ਹਜ਼ੂਰੀ ਹਦੀਸ, ਰੱਬੀ ਸ਼ਰਹ ਦੀ ਪੁਸਤਕ । ਸਾਬਤ ਸੂਰਤਿ—(ਸੁੰਨਤਿ, ਲਬਾਂ ਕੱਟਣ ਆਦਿਕ ਦੀ ਸ਼ਰਹ ਨਾਹ ਕਰ ਕੇ) ਸਰੀਰ ਨੂੰ ਜਿਉਂ ਕਾ ਤਿਉਂ ਰੱਖਣਾ । ਦਸਤਾਰ ਸਿਰਾ—ਸਿਰ ਉਤੇ ਦਸਤਾਰ (ਦਾ ਕਾਰਨ ਬਣਦੀ ਹੈ), ਇੱਜ਼ਤ-ਆਦਰ ਦਾ ਵਸੀਲਾ ਹੈ ।੧੨।

**ਅਰਥ** :—ਹੇ ਖ਼ੁਦਾ ਦੇ ਬੰਦੇ ! (ਤੇਰੀ ਉਮਰ ਦੇ) ਇਹ ਪੰਜ ਵੇਲੇ ਤੇਰੇ ਵਾਸਤੇ ਬੜੇ ਹੀ ਲਾਭਦਾਇਕ ਹੋ ਸਕਦੇ ਹਨ (ਜੇ ਤੂੰ) ਪਹਿਲੇ ਵਕਤ ਵਿਚ ਰੱਬ ਦੀ ਸਿਫ਼ਤਿ-ਸਾਲਾਹ ਕਰਦਾ ਰਹੇਂ, ਜੇ ਸੰਤੋਖ ਤੇਰੀ ਦੂਜੀ ਨਿਮਾਜ਼ ਹੋਵੇ, ਨਿਮਾਜ਼ ਦੇ ਤੀਜੇ ਵਕਤ ਵਿਚ ਤੂੰ ਨਿਮ੍ਰਤਾ ਧਾਰਨ ਕਰੇਂ, ਜੇ ਚੌਥੇ ਵਕਤ ਵਿਚ ਤੂੰ ਸਭ ਦਾ ਭਲਾ ਮੰਗੇਂ, ਜੇ ਪੰਜਵੇਂ ਵਕਤ ਵਿਚ ਤੂੰ ਕਾਮਾਦਿਕ ਪੰਜਾਂ ਨੂੰ ਹੀ ਵੱਸ ਵਿਚ ਰੱਖੇਂ (ਭਾਵ, ਰੱਬ ਦੀ ਸਿਫ਼ਤਿ-ਸਾਲਾਹ, ਸੰਤੋਖ, ਨਿਮ੍ਰਤਾ, ਸਭ ਦਾ ਭਲਾ ਮੰਗਣਾ, ਕਾਮਾਦਿਕ ਪੰਜਾਂ ਨੂੰ ਹੀ ਵੱਸ ਵਿਚ ਰੱਖਣਾ—ਇਹ ਪੰਜ ਹਨ ਆਤਮਕ ਜੀਵਨ ਦੀਆਂ ਪੰਜ ਨਿਮਾਜ਼ਾਂ, ਤੇ, ਇਹ ਜੀਵਨ ਨੂੰ ਬਹੁਤ ਉੱਚਾ ਕਰਦੀਆਂ ਹਨ) ।੯।

ਹੇ ਅੱਲਾ ਦੇ ਬੰਦੇ ! ਸਾਰੀ ਸ੍ਰਿਸ਼ਟੀ ਵਿਚ ਇਕੋ ਖ਼ੁਦਾ ਨੂੰ ਵੱਸਦਾ ਜਾਣ—ਇਸ ਨੂੰ ਤੂੰ ਆਪਣਾ ਹਰ ਵੇਲੇ ਦਾ ਰੱਬੀ ਸਲਾਮ ਦਾ ਪਾਠ ਬਣਾਈ ਰੱਖ । ਮੰਦੇ ਕਰਮ ਕਰਨੇ ਛੱਡ ਦੇ—ਇਹ ਪਾਣੀ ਦਾ ਲੋਟਾ ਤੂੰ ਆਪਣੇ ਹੱਥ ਵਿਚ ਫੜ (ਸਰੀਰਕ ਸੁਅੱਛਤਾ ਵਾਸਤੇ) । ਇਹ ਯਕੀਨ ਬਣਾ ਕਿ ਸਾਰੀ ਹੀ ਖ਼ਲਕਤ ਦਾ ਇਕੋ ਖ਼ੁਦਾ ਹੈ—ਇਹ ਸਦਾ ਬਾਂਗ ਦਿਆ ਕਰ । ਹੇ ਫ਼ਕੀਰ ਸਾਈਂ ! ਖ਼ੁਦਾ ਦਾ ਚੰਗਾ ਪੁੱਤਰ ਬਣਨ ਦਾ ਜਤਨ ਕਰਿਆ ਕਰ—ਇਹ ਸਿੰਙ ਵਜਾਇਆ ਕਰ ।੧੦।

ਹੇ ਖ਼ੁਦਾ ਦੇ ਬੰਦੇ ! ਹੱਕ ਦੀ ਕਮਾਈ ਕਰਿਆ ਕਰ—ਇਹ ਹੈ 'ਹਲਾਲ', ਇਹ, ਖਾਣਾ ਖਾਇਆ ਕਰ । (ਦਿਲ ਵਿਚੋਂ ਵਿਤਕਰੇ ਕੱਢ ਕੇ) ਦਿਲ ਨੂੰ ਦਰੀਆ ਬਣਾਣ ਦਾ ਜਤਨ ਕਰ, (ਇਸ ਤਰ੍ਹਾਂ) ਦਿਲ ਦੀ (ਵਿਕਾਰਾਂ ਦੀ) ਮੈਲ ਧੋਇਆ ਕਰ । ਹੇ ਅੱਲਾ ਦੇ ਬੰਦੇ ! ਜਿਹੜਾ ਮਨੁੱਖ ਆਪਣੇ ਗੁਰੂ-ਪੀਰ (ਦੇ ਹੁਕਮ) ਨੂੰ ਪਛਾਣਦਾ ਹੈ, ਉਹ ਬਹਿਸ਼ਤ ਦਾ ਹੱਕਦਾਰ ਬਣ ਜਾਂਦਾ ਹੈ, ਅਜ਼ਰਾਈਲ ਉਸ ਨੂੰ ਦੋਜ਼ਕ ਵਿਚ ਨਹੀਂ ਸੁੱਟਦਾ ।੧੧।

ਹੇ ਖ਼ੁਦਾ ਦੇ ਬੰਦੇ ! ਆਪਣੇ ਇਸ ਸਰੀਰ ਨੂੰ, ਜਿਸ ਦੀ ਰਾਹੀਂ ਸਦਾ ਚੰਗੇ ਮੰਦੇ ਕਰਮ ਕੀਤੇ ਜਾਂਦੇ ਹਨ ਆਪਣੀ ਵਫ਼ਾਦਾਰ ਔਰਤ (ਪਤਿਬ੍ਰਤਾ ਇਸਤ੍ਰੀ) ਬਣਾ, (ਤੇ, ਵਿਕਾਰਾਂ ਦੇ ਰੰਗ-ਤਮਾਸ਼ੇ ਮਾਣਨ ਦੇ ਥਾਂ, ਇਸ ਪਤਿਬ੍ਰਤਾ ਇਸਤ੍ਰੀ ਦੀ ਰਾਹੀਂ) ਰੱਬੀ ਮਿਲਾਪ ਦੇ ਰੰਗ-ਤਮਾਸ਼ੇ ਮਾਣਿਆ ਕਰ । ਹੇ ਅੱਲਾ ਦੇ ਬੰਦੇ ! (ਵਿਕਾਰਾਂ ਵਿਚ) ਮਲੀਨ ਹੋ ਰਹੇ ਮਨ ਨੂੰ ਪਵਿੱਤਰ ਕਰਨ ਦਾ ਜਤਨ ਕਰ—ਇਹੀ ਹੈ ਰੱਬੀ ਮਿਲਾਪ ਪੈਦਾ ਕਰਨ ਵਾਲੀ ਸ਼ਰਹ ਦੀ ਕਿਤਾਬ । (ਸੁੰਨਤਿ, ਲਬਾਂ ਕਟਾਣ ਆਦਿਕ ਸ਼ਰਹ ਨੂੰ ਛੱਡ ਕੇ) ਆਪਣੀ ਸ਼ਕਲ ਨੂੰ ਜਿਉਂ ਕਾ ਤਿਉਂ ਰੱਖ—ਇਹ (ਲੋਕ ਪਰਲੋਕ ਵਿਚ) ਇੱਜ਼ਤ-ਆਦਰ ਪ੍ਰਾਪਤ ਕਰਨ ਦਾ ਵਸੀਲਾ ਬਣ ਜਾਂਦਾ ਹੈ ।੧੨।

**ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥ ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥ ਜਾ ਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥ ਸੋਈ ਸੇਖੁ**

**ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥੧੪॥ ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥ ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥ {ਪੰਨਾ ੧੦੮੪}**

**ਪਦ ਅਰਥ** :—ਦਿਲਿ—ਦਿਲ ਵਾਲਾ । ਮੋਮ ਦਿਲਿ—ਮੋਮ ਵਰਗੇ (ਨਰਮ) ਦਿਲ ਵਾਲਾ । ਅੰਤਰ ਕੀ—ਅੰਦਰ ਦੀ, ਅੰਦਰਲੀ । ਤੇ—ਤੋਂ । ਕੁਸਮ—ਫੁੱਲ । ਪਾਟੁ—ਪੱਟ, ਰੇਸ਼ਮ । ਪਾਕੁ—ਪਵਿੱਤਰ । ਹਰਾ—{ਹਾਰਿਣ} ਹਰਨ ਦੀ ਖੱਲ, ਮ੍ਰਿਗ ਛਾਲਾ ।੧੩।

ਮਰਦਾਨਾ—ਸੂਰਮਾ । ਸੇਖੁ—ਸ਼ੇਖ਼ੁ । ਨਰਾ—ਨਰਹਰ, ਪਰਮਾਤਮਾ ।੧੪।

ਕੁਦਰਤਿ ਕਾਦਰ—ਕਾਦਰ ਦੀ ਕੁਦਰਤਿ ਨੂੰ, ਕਰਤਾਰ ਦੀ ਰਚੀ ਰਚਨਾ ਨੂੰ । ਕਰਣ ਕਰੀਮਾ—ਕਰੀਮ ਦੇ ਕਰਣ ਨੂੰ, ਬਖ਼ਸ਼ਿੰਦ ਪ੍ਰਭੂ ਦੇ ਰਚੇ ਜਗਤ ਨੂੰ । ਰਹੀਮ—ਰਹਿਮ ਕਰਨ ਵਾਲਾ ਰੱਬ । ਮੁਹਬਤਿ—ਮੁਹੱਬਤਿ, ਪਿਆਰ । ਹਕੁ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਨੂੰ । ਬੁਝਿ—ਸਮਝ ਕੇ । ਬੰਦਿ—ਮਾਇਆ ਦੇ ਮੋਹ ਦੇ ਬੰਧਨ । ਤਰਾ—ਤਰ ਜਾਈਦਾ ਹੈ ।੧੫।

**ਅਰਥ** :—ਹੇ ਖ਼ੁਦਾ ਦੇ ਬੰਦੇ ! (ਅਸਲ) ਮੁਸਲਮਾਨ ਉਹ ਹੈ ਜੋ ਮੋਮ ਵਰਗੇ ਨਰਮ ਦਿਲ ਵਾਲਾ ਹੁੰਦਾ ਹੈ ਅਤੇ ਜੋ ਆਪਣੇ ਦਿਲ ਤੋਂ ਅੰਦਰਲੀ (ਵਿਕਾਰਾਂ ਦੀ) ਮੈਲ ਧੋ ਦੇਂਦਾ ਹੈ । (ਉਹ ਮੁਸਲਮਾਨ) ਦੁਨੀਆ ਦੇ ਰੰਗ-ਤਮਾਸ਼ਿਆਂ ਦੇ ਨੇੜੇ ਨਹੀਂ ਢੁਕਦਾ (ਜੋ ਇਉਂ ਪਵਿੱਤਰ ਰਹਿੰਦਾ ਹੈ) ਜਿਵੇਂ ਫੁੱਲ ਰੇਸ਼ਮ ਘਿਉ ਅਤੇ ਮ੍ਰਿਗਛਾਲਾ ਪਵਿੱਤਰ (ਰਹਿੰਦੇ ਹਨ) ।੧੩।

ਹੇ ਖ਼ੁਦਾ ਦੇ ਬੰਦੇ ! ਜਿਸ ਮਨੁੱਖ ਉੱਤੇ ਮਿਹਰਵਾਨ (ਮੌਲਾ) ਦੀ ਹਰ ਵੇਲੇ ਮਿਹਰ ਰਹਿੰਦੀ ਹੈ, (ਵਿਕਾਰਾਂ ਦੇ ਟਾਕਰੇ ਤੇ) ਉਹੀ ਮਨੁੱਖ ਸੂਰਮਾ ਮਰਦ (ਸਾਬਤ ਹੁੰਦਾ) ਹੈ । ਉਹੀ ਹੈ (ਅਸਲ) ਸ਼ੇਖ਼ ਮਸਾਇਕ ਤੇ ਹਾਜੀ, ਉਹੀ ਹੈ (ਅਸਲ) ਖ਼ੁਦਾ ਦਾ ਬੰਦਾ ਜਿਸ ਉੱਤੇ ਖ਼ੁਦਾ ਦੀ ਮਿਹਰ ਦੀ ਨਿਗਾਹ ਰਹਿੰਦੀ ਹੈ ।੧੪।

ਹੇ ਨਾਨਕ ! (ਆਖ—) ਹੇ ਖ਼ੁਦਾ ਦੇ ਬੰਦੇ ! ਕਾਦਰ ਦੀ ਕੁਦਰਤਿ ਨੂੰ, ਬਖ਼ਸ਼ਿੰਦ ਮਾਲਕ ਦੇ ਰਚੇ ਜਗਤ ਨੂੰ, ਬੇਅੰਤ ਡੂੰਘੇ ਰਹਿਮ-ਦਿਲ ਖ਼ੁਦਾ ਦੀ ਮੁਹੱਬਤ ਤੇ ਸਿਫ਼ਤਿ-ਸਾਲਾਹ ਨੂੰ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਹੁਕਮ ਨੂੰ, ਸਦਾ ਕਾਇਮ ਰਹਿਣ ਵਾਲੇ ਖ਼ੁਦਾ ਨੂੰ ਸਮਝ ਕੇ ਮਾਇਆ ਦੇ ਮੋਹ ਦੇ ਬੰਧਨਾਂ ਤੋਂ ਖ਼ਲਾਸੀ ਹੋ ਜਾਂਦੀ ਹੈ, ਤੇ, ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੧੫।੩।੧੨।

**ਮਾਰੂ ਮਹਲਾ ੫ ॥ ਪਾਰਬ੍ਰਹਮ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ ਸਾਜੇ ॥ ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ ॥੧॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥ ਰਕਤ ਕਿਰਮ ਮਹਿ ਨਹੀ ਸੰਘਾਰਿਆ ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥ ਚਰਣ ਕਮਲ ਸਰਣਾਈ ਆਇਆ ॥ ਸਾਧਸੰਗਿ ਹੈ ਹਰਿ ਜਸੁ ਗਾਇਆ ॥ ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥ ਸਮਰਥ ਅਕਥ ਅਗੋਚਰ ਦੇਵਾ ॥ ਜੀਅ ਜੰਤ ਸਭਿ ਤਾ ਕੀ ਸੇਵਾ ॥ ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥੪॥ {ਪੰਨਾ ੧੦੮੪}**

**ਪਦ ਅਰਥ** :—ਸਭ ਊਚ—ਸਭਨਾਂ ਤੋਂ ਉੱਚਾ । ਬਿਰਾਜੇ—ਟਿਕਿਆ ਹੋਇਆ ਹੈ । ਆਪੇ—ਆਪ ਹੀ । ਥਾਪਿ—ਪੈਦਾ ਕਰ ਕੇ । ਉਥਾਪੇ—ਨਾਸ ਕਰਦਾ ਹੈ । ਸਾਜੇ—ਸਾਜਦਾ ਹੈ, ਬਣਾਂਦਾ ਹੈ । ਗਹਤ—ਫੜਦਿਆਂ । ਪਾਈਐ—ਪਾਈਦਾ ਹੈ । ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ । ਬਾਲ—ਬਾਲਾ, ਮਾਇਆ ।੧।

ਜਿਨਹਿ—ਜਿਨਿ ਹੀ, ਜਿਸ ਨੇ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਨਿ' ਦੀ 'ਿ' ਉੱਡ ਗਈ ਹੈ} । ਉਬਾਰਿਆ—ਬਚਾਇਆ । ਰਕਤ—ਰੱਤ, ਲਹੂ । ਕਿਰਮ—ਕੀੜੇ । ਨਹੀ ਸੰਘਾਰਿਆ—ਨਹੀਂ ਮਰਨ ਦਿੱਤਾ । ਦੇ—ਦੇ ਕੇ । ਪ੍ਰਤਿਪਾਲਿਆ—ਰੱਖਿਆ ਕੀਤੀ । ਘਟ—ਸਰੀਰ ।੨।

ਚਰਣ ਕਮਲ—ਕੌਲ ਫੁੱਲ ਵਰਗੇ ਸੋਹਣੇ ਚਰਨ । ਸਾਧ ਸੰਗਿ—ਸਾਧ ਸੰਗਤਿ ਵਿਚ । ਜਸੁ—ਸਿਫ਼ਤਿ-ਸਾਲਾਹ । ਸਭਿ—ਸਾਰੇ । ਜਨਮ ਮਰਨ ਸਭਿ ਦੂਖ—ਜਨਮ ਤੋਂ ਮਰਨ ਤੱਕ ਦੇ ਸਾਰੇ ਦੁੱਖ, ਸਾਰੀ ਉਮਰ ਦੇ ਦੁੱਖ । ਨਿਵਾਰੇ—ਦੂਰ ਕਰਦਾ ਹੈ । ਕਾਲੁ—ਮੌਤ, ਆਤਮਕ ਮੌਤ ।੩।

ਸਮਰਥ—ਸਭ ਤਾਕਤਾਂ ਦਾ ਮਾਲਕ । ਅਕਥ—ਜਿਸ ਦੇ ਸਰੂਪ ਦਾ ਬਿਆਨ ਨਾਹ ਕੀਤਾ ਜਾ ਸਕੇ । ਅਗੋਚਰ—ਅ-ਗੋ-ਚਰ} ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਸੇਵਾ—ਚਾਨਣ-ਰੂਪ । ਸਭਿ—ਸਾਰੇ । ਤਾ ਕੀ—ਉਸ (ਪਰਮਾਤਮਾ) ਦੀ । ਸੇਵਾ—ਸਰਨ । ਅੰਡਜ—ਅੰਡ-ਜ, ਅੰਡੇ ਤੋਂ ਪੈਦਾ ਹੋਣ ਵਾਲੇ । ਜੇਰਜ—ਜੇਰ-ਜ, ਜਿਓਰ ਤੋਂ ਜੰਮਣ ਵਾਲੇ । ਸੇਤਜ—ਸੇਤ-ਜ, ਮੁੜ੍ਹਕੇ ਤੋਂ ਜੰਮਣ ਵਾਲੇ । ਉਤਭੁਜ—{ਉਖ਼ਿਜ—ਸ਼ਪਰੋਟਨਿਗ, ਗਏਰਮਨਿਓਟਨਿਗ (ਓਸ ਓ ਪਲਓਨਟ)} ਧਰਤੀ ਵਿਚੋਂ ਉੱਗਣ ਵਾਲੇ । ਬਹੁ ਪਰਕਾਰੀ—ਅਨੇਕਾਂ ਤਰੀਕਿਆਂ ਨਾਲ ।੪।

**ਅਰਥ** :—ਹੇ ਭਾਈ ! ਪਰਮਾਤਮਾ ਸਭ ਤੋਂ ਉੱਚੇ (ਆਤਮਕ) ਟਿਕਾਣੇ ਉੱਤੇ ਟਿਕਿਆ ਰਹਿੰਦਾ ਹੈ, ਉਹ ਆਪ ਹੀ (ਸਭ ਨੂੰ) ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈ, ਉਹ ਆਪ ਹੀ ਰਚਨਾ ਰਚਦਾ ਹੈ । ਹੇ ਭਾਈ ! ਉਸ ਪਰਮਾਤਮਾ ਦਾ ਆਸਰਾ ਲਿਆਂ ਆਤਮਕ ਆਨੰਦ ਪ੍ਰਾਪਤ ਹੋਇਆ ਰਹਿੰਦਾ ਹੈ, ਮਾਇਆ ਦੇ ਮੋਹ ਦਾ ਡਰ ਰਤਾ ਵੀ ਆਪਣਾ ਜ਼ੋਰ ਨਹੀਂ ਪਾ ਸਕਦਾ ।੧।

ਹੇ ਭਾਈ ! ਜਿਸ ਪਰਮਾਤਮਾ ਨੇ (ਜੀਵ ਨੂੰ) ਮਾਂ ਦੇ ਪੇਟ ਦੀ ਅੱਗ ਵਿਚ ਬਚਾਈ ਰੱਖਿਆ, ਜਿਸ ਨੇ ਮਾਂ ਦੀ ਰੱਤ ਦੇ ਕਿਰਮਾਂ ਵਿਚ (ਜੀਵ ਨੂੰ) ਮਰਨ ਨਾਹ ਦਿੱਤਾ ਉਸ ਨੇ (ਤਦੋਂ) ਆਪਣੇ (ਨਾਮ ਦਾ) ਸਿਮਰਨ ਦੇ ਕੇ ਰੱਖਿਆ ਕੀਤੀ । ਹੇ ਭਾਈ ! ਉਹ ਪ੍ਰਭੂ ਸਾਰੇ ਜੀਵਾਂ ਦਾ ਮਾਲਕ ਹੈ ।੨।

ਹੇ ਭਾਈ ! ਜਿਹੜਾ ਮਨੁੱਖ ਪ੍ਰਭੂ ਦੇ ਸੋਹਣੇ ਚਰਨਾਂ ਦੀ ਸਰਨ ਵਿਚ ਆ ਜਾਂਦਾ ਹੈ, ਜਿਹੜਾ ਮਨੁੱਖ ਸਾਧ ਸੰਗਤਿ ਵਿਚ (ਰਹਿ ਕੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਪਰਮਾਤਮਾ ਉਸ ਦੇ ਸਾਰੀ ਉਮਰ ਦੇ ਦੁੱਖ ਦੂਰ ਕਰ ਦੇਂਦਾ ਹੈ । ਪਰਮਾਤਮਾ ਦਾ ਨਾਮ ਜਪ ਜਪ ਕੇ ਉਸ ਨੂੰ (ਆਤਮਕ) ਮੌਤ ਦਾ ਡਰ ਨਹੀਂ ਰਹਿ ਜਾਂਦਾ ।੩।

ਹੇ ਭਾਈ ! ਪਰਮਾਤਮਾ ਸਭ ਤਾਕਤਾਂ ਦਾ ਮਾਲਕ ਹੈ, ਉਸ ਦਾ ਸਰੂਪ ਸਹੀ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਦਾ, ਉਹ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਹ ਨੂਰ ਹੀ ਨੂਰ ਹੈ । ਸਾਰੇ ਜੀਆ-ਜੰਤਾਂ ਨੂੰ ਉਸੇ ਦਾ ਹੀ ਆਸਰਾ ਹੈ । ਹੇ ਭਾਈ ! ਅੰਡਜ ਜੇਰਜ ਸੇਤਜ ਉਤਭੁਜ—ਇਹਨਾਂ ਚੌਹਾਂ ਹੀ ਖਾਣੀਆਂ ਦੇ ਜੀਵਾਂ ਨੂੰ ਉਹ ਕਈ ਤਰੀਕਿਆਂ ਨਾਲ ਪਾਲਣ ਵਾਲਾ ਹੈ ।੪।

**ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮਨਾਮ ਰਸੁ ਅੰਤਰਿ ਮਾਨਾ ॥ ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ ॥੫॥ ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥ ਭ੍ਰਮੁ ਭਉ ਮਿਟਿਆ ਸਾਧ ਸੰਗ ਤੇ ਦਾਲਿਦ ਨ ਕੋਈ ਘਾਲਕਾ ॥੬॥ ਊਤਮ ਬਾਣੀ ਗਾਉ ਗੁੋਪਾਲਾ ॥ ਸਾਧਸੰਗਤਿ ਕੀ ਮੰਗਹੁ ਰਵਾਲਾ ॥ ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥੭॥ ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ**

**ਕਰਿ ਦੇਖਹਿ ਨਾਲੀ ॥ ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥੮॥ {ਪੰਨਾ ੧੦੮੫}**

**ਪਦ ਅਰਥ** :—ਤਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ ਨੂੰ ਹੀ । ਨਿਧਾਨਾ—ਖ਼ਜ਼ਾਨਾ । ਰਸੁ—ਆਨੰਦ, ਸੁਆਦ । ਮਾਨਾ—ਮਾਣਦਾ ਹੈ । ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਕੂਪ—ਖੂਹ । ਅੰਧ ਕੂਪ ਤੇ—ਅੰਨ੍ਹੇ ਖੂਹ ਤੋਂ । ਸਾਲਕਾ—ਸੰਤ ।੫।

ਆਦਿ—ਸ਼ੁਰੂ ਵਿਚ । ਮਧਿ—ਵਿਚਕਾਰ, ਹੁਣ । ਅੰਤਿ—(ਰਚਨਾ ਦੇ) ਅੰਤ ਵਿਚ । ਆਪੇ—ਆਪ ਹੀ । ਭ੍ਰਮੁ—ਭਟਕਣਾ । ਸਾਧ ਸੰਗ ਤੇ—ਸਾਧ ਸੰਗਤਿ ਤੋਂ । ਦਾਲਿਦ—ਦਰਿੱਦ੍ਰ, ਗਰੀਬੀ, ਦੁੱਖ । ਘਾਲਕਾ—ਨਾਸ ਕਰਨ ਵਾਲਾ, ਆਤਮਕ ਮੌਤ ਲਿਆਉਣ ਵਾਲਾ ।੬।

ਗੁੋਪਾਲਾ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਗੋਪਾਲਾ' ਹੈ, ਇਥੇ 'ਗੁਪਾਲਾ' ਪੜ੍ਹਨਾ ਹੈ} । ਰਵਾਲਾ—ਚਰਨ-ਧੂੜ । ਬਾਸਨ—ਵਾਸਨਾ । ਮੇਟਿ—ਮਿਟਾ ਕੇ । ਨਿਬਾਸਨ—ਵਾਸਨਾ-ਰਹਿਤ । ਹੋਈਐ—ਹੋ ਜਾਈਦਾ ਹੈ । ਕਲਮਲ—ਪਾਪ । ਸਗਲੇ—ਸਾਰੇ । ਜਾਲਕਾ—ਸਾੜ ਲਈਦੇ ।੭।

ਰੀਤਿ—ਮਰਯਾਦਾ, ਜੀਵਨ-ਚਾਲ । ਨਿਰਾਲੀ—ਵੱਖਰੀ । ਕਰਿ—ਕਰ ਕੇ, ਸਮਝ ਕੇ । ਨਾਲੀ—(ਆਪਣੇ) ਨਾਲ ਹੀ । ਦੇਖਹਿ—ਵੇਖਦੇ ਹਨ {ਬਹੁ-ਵਚਨ} । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਕਿਉ ਕੀਜੈ—ਕਿਉਂ ਕੀਤਾ ਜਾਏ ? ਨਹੀਂ ਕਰਨਾ ਚਾਹੀਦਾ । ਆਲਕਾ—ਆਲਸ, ਢਿੱਲ-ਮਠ ।੮।

**ਅਰਥ** :—ਹੇ ਭਾਈ ! ਉਸ ਉਸ ਮਨੁੱਖ ਨੂੰ ਹੀ (ਨਾਮ ਦਾ) ਖ਼ਜ਼ਾਨਾ ਮਿਲਦਾ ਹੈ, ਉਹੀ ਮਨੁੱਖ ਪਰਮਾਤਮਾ ਦੇ ਨਾਮ ਦਾ ਆਨੰਦ ਆਪਣੇ ਅੰਦਰ ਮਾਣਦੇ ਹਨ, ਜਿਨ੍ਹਾਂ ਨੂੰ (ਉਹਨਾਂ ਦਾ) ਹੱਥ ਫੜ ਕੇ (ਪਰਮਾਤਮਾ ਮਾਇਆ ਦੇ ਮੋਹ ਦੇ) ਅੰਨ੍ਹੇ ਖੂਹ ਵਿਚੋਂ ਕੱਢ ਲੈਂਦਾ ਹੈ । ਪਰ, ਹੇ ਭਾਈ ! ਅਜਿਹੇ ਕੋਈ ਵਿਰਲੇ ਹੀ ਸੰਤ ਹੁੰਦੇ ਹਨ ।੫।

ਹੇ ਭਾਈ ! ਸਾਧ ਸੰਗਤਿ ਦੀ ਬਰਕਤਿ ਨਾਲ ਜਿਨ੍ਹਾਂ ਮਨੁੱਖਾਂ ਦੀ ਹਰੇਕ ਭਟਕਣਾ ਜਿਨ੍ਹਾਂ ਦਾ ਹਰੇਕ ਡਰ ਦੂਰ ਹੋ ਜਾਂਦਾ ਹੈ, ਕੋਈ ਭੀ ਦੁੱਖ-ਕਲੇਸ਼ ਉਹਨਾਂ ਦੀ ਆਤਮਕ ਮੌਤ ਨਹੀਂ ਲਿਆ ਸਕਦੇ, ਉਹਨਾਂ ਨੂੰ (ਜਗਤ ਦੇ) ਆਦਿ ਵਿਚ ਹੁਣ ਅਖ਼ੀਰ ਵਿਚ (ਕਾਇਮ ਰਹਿਣ ਵਾਲਾ) ਉਹ ਪਰਮਾਤਮਾ ਹੀ ਦਿੱਸਦਾ ਹੈ, (ਉਹਨਾਂ ਨੂੰ ਨਿਸ਼ਚਾ ਹੁੰਦਾ ਹੈ ਕਿ) ਕਰਤਾਰ ਆਪ ਹੀ ਜੋ ਕੁਝ ਕਰਦਾ ਹੈ ਉਹੀ ਹੁੰਦਾ ਹੈ ।੬।

ਹੇ ਭਾਈ ! ਜੀਵਨ ਨੂੰ ਉੱਚਾ ਕਰਨ ਵਾਲੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਇਆ ਕਰੋ, (ਹਰ ਵੇਲੇ) ਸਾਧ ਸੰਗਤਿ ਦੀ ਚਰਨ-ਧੂੜ ਮੰਗਿਆ ਕਰੋ, (ਇਸ ਤਰ੍ਹਾਂ ਆਪਣੇ ਅੰਦਰ ਦੀਆਂ) ਸਾਰੀਆਂ ਵਾਸਨਾਂ ਮਿਟਾ ਕੇ ਵਾਸਨਾ-ਰਹਿਤ ਹੋ ਜਾਈਦਾ ਹੈ, ਅਤੇ ਆਪਣੇ ਸਾਰੇ ਪਾਪ ਸਾੜ ਲਈਦੇ ਹਨ ।੭।

ਹੇ ਭਾਈ ! ਸੰਤ ਜਨਾਂ ਦੀ (ਦੁਨੀਆ ਦੇ ਲੋਕਾਂ ਨਾਲੋਂ) ਇਹ ਵੱਖਰੀ ਹੀ ਜੀਵਨ-ਚਾਲ ਹੈ, ਕਿ ਉਹ ਪਰਮਾਤਮਾ ਨੂੰ (ਸਦਾ ਆਪਣੇ) ਨਾਲ ਹੀ ਵੱਸਦਾ ਵੇਖਦੇ ਹਨ । ਹੇ ਭਾਈ ! ਸੰਤ ਜਨ ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਆਰਾਧਨ ਕਰਦੇ ਰਹਿੰਦੇ ਹਨ (ਉਹ ਜਾਣਦੇ ਹਨ ਕਿ) ਪਰਮਾਤਮਾ ਦਾ ਨਾਮ ਸਿਮਰਦਿਆਂ ਕਦੇ ਆਲਸ ਨਹੀਂ ਕਰਨਾ ਚਾਹੀਦਾ ।੮।

**ਜਹ ਦੇਖਾ ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥ ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ ॥੯॥ ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ ਜਾਗੈ ॥ ਅਨਦ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ ॥੧੦॥ ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧ ਸੰਗਿ ਹਰਿ ਕੀਰਤਨੁ ਗਾਹੀ ॥ ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ ॥੧੧॥ ਨਾਮ ਰਤਨੁ ਤੇਰਾ ਹੈ**

ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥ ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ ॥੧੨॥ {ਪੰਨਾ ੧੦੮੫}

**ਪਦ ਅਰਥ** :—ਜਹ—ਜਿੱਥੇ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਅੰਤਰਜਾਮੀ—ਹੇ ਸਭ ਦੇ ਦਿਲ ਦੀ ਜਾਣਨ ਵਾਲੇ ! ਨਿਮਖ—{ਨਿਮੇ_} ਅੱਖ ਝਮਕਣ ਜਿਤਨਾ ਸਮਾ । ਪ੍ਰਭ—ਹੇ ਪ੍ਰਭੂ ! ਸਿਮਰਿ—ਸਿਮਰ ਕੇ । ਜੀਵਹਿ—ਜਿਊਂਦੇ ਹਨ, ਆਤਮਕ ਜੀਵਨ ਹਾਸਲ ਕਰਦੇ ਹਨ । ਬਨਿ—ਜੰਗਲ ਵਿਚ । ਜਲਿ—ਜਲ ਵਿਚ । ਥਾਲਕਾ—ਥਲ ਵਿਚ । ਪੂਰਨ ਵਿਆਪਕ ।੯।

ਵਾਉ—ਹਵਾ । ਤਤੀ ਵਾਉ—ਤੱਤੀ ਹਵਾ, ਰਤਾ ਭੀ ਦੁੱਖ । ਤਾ ਕਉ—ਉਸ (ਮਨੁੱਖ) ਨੂੰ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗੈ—ਜਾਗਦਾ ਰਹਿੰਦਾ ਹੈ, (ਵਿਕਾਰਾਂ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦਾ ਹੈ । ਅਨਦ ਬਿਨੋਦ—ਆਤਮਕ ਆਨੰਦ-ਖ਼ੁਸ਼ੀਆਂ । ਸੰਗਿ—ਨਾਲ । ਤਾਲਕਾ—ਤਅੱਲੁਕ, ਵਾਹ, ਮੇਲ-ਜੋਲ ।੧੦।

ਤਿਸੁ—ਉਸ (ਉਸ) ਮਨੁੱਖ ਨੂੰ । ਗਾਹੀ—ਗਾਹਿ, ਗਾਂਦੇ ਹਨ । ਸਾਧ ਸੰਗਿ—ਸਾਧ ਸੰਗਤਿ ਵਿਚ । ਪ੍ਰਭ—ਹੇ ਪ੍ਰਭੂ ! ਖਾਲਕਾ—ਹੇ ਖ਼ਲਕਤ ! ਹੇ ਖ਼ਲਕਤ ਦੇ ਪੈਦਾ ਕਰਨ ਵਾਲੇ ! ।੧੧।

ਪਿਆਰੇ—ਹੇ ਪਿਆਰੇ ! ਰਤਨੁ—ਬਹੁਤ ਕੀਮਤੀ ਪਦਾਰਥ । ਤੇਰੈ ਰੰਗਿ—ਤੇਰੇ ਪਿਆਰ-ਰੰਗ ਵਿਚ ਰੱਤੇ ਹੋਏ । ਅਪਾਰੇ—ਹੇ ਬੇਅੰਤ ! ਜੇਹੇ—ਵਰਗੇ । ਭਾਲਕਾ—ਲੱਭਦੇ ਹਨ ।੧੨।

**ਅਰਥ** :—ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ! ਮੈਂ ਜਿਧਰ ਵੇਖਦਾ ਹਾਂ, ਉਧਰ (ਮੈਨੂੰ ਤੂੰ ਹੀ ਦਿੱਸਦਾ ਹੈਂ) । ਹੇ ਮੇਰੇ ਮਾਲਕ-ਪ੍ਰਭੂ ! (ਮਿਹਰ ਕਰ, ਮੈਨੂੰ) ਅੱਖ ਝਮਕਣ ਜਿਤਨੇ ਸਮੇ ਲਈ ਭੀ ਨਾਹ ਵਿਸਰ । ਹੇ ਪ੍ਰਭੂ ! ਤੇਰੇ ਦਾਸ ਤੈਨੂੰ ਸਿਮਰ ਸਿਮਰ ਕੇ ਆਤਮਕ ਜੀਵਨ ਹਾਸਲ ਕਰਦੇ ਰਹਿੰਦੇ ਹਨ । ਹੇ ਪ੍ਰਭੂ ! ਤੂੰ ਜੰਗਲ ਵਿਚ ਜਲ ਵਿਚ ਥਲ ਵਿਚ (ਹਰ ਥਾਂ ਵੱਸਦਾ ਹੈਂ) ।੯।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਿਆਂ ਹਰ ਵੇਲੇ (ਵਿਕਾਰਾਂ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦਾ ਹੈ, ਉਸ ਨੂੰ ਰਤਾ ਭਰ ਭੀ ਕੋਈ ਦੁੱਖ ਪੋਹ ਨਹੀਂ ਸਕਦਾ । ਉਹ ਮਨੁੱਖ (ਜਿਉਂ ਜਿਉਂ) ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦਾ ਹੈ (ਤਿਉਂ ਤਿਉਂ) ਆਤਮਕ ਆਨੰਦ ਮਾਣਦਾ ਹੈ, ਉਸ ਦਾ ਮਾਇਆ ਦੇ ਨਾਲ ਡੂੰਘਾ ਸੰਬੰਧ ਨਹੀਂ ਬਣਦਾ ।੧੦।

ਹੇ ਭਾਈ ! ਉਸ ਉਸ ਮਨੁੱਖ ਨੂੰ ਕੋਈ ਰੋਗ ਸੋਗ ਦੁੱਖ ਪੋਹ ਨਹੀਂ ਸਕਦੇ, ਜਿਹੜੇ ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ । ਹੇ ਪ੍ਰੀਤਮ ਪ੍ਰਭੂ ! ਹੇ ਖ਼ਲਕਤ ਦੇ ਪੈਦਾ ਕਰਨ ਵਾਲੇ ! (ਮੇਰੀ ਭੀ) ਬੇਨਤੀ ਸੁਣ, (ਮੈਨੂੰ ਭੀ) ਆਪਣਾ ਨਾਮ ਦੇਹ ।੧੧।

ਹੇ ਪਿਆਰੇ ! ਤੇਰਾ ਨਾਮ ਬਹੁਤ ਹੀ ਕੀਮਤੀ ਪਦਾਰਥ ਹੈ । ਹੇ ਬੇਅੰਤ ਪ੍ਰਭੂ ! ਤੇਰੇ ਦਾਸ ਤੇਰੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ । ਹੇ ਪ੍ਰਭੂ ! ਜਿਹੜੇ ਮਨੁੱਖ ਤੇਰੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਤੇਰੇ ਵਰਗੇ ਹੋ ਜਾਂਦੇ ਹਨ । ਪਰ ਅਜਿਹੇ ਬੰਦੇ ਬਹੁਤ ਵਿਰਲੇ ਲੱਭਦੇ ਹਨ ।੧੨।

ਤਿਨ ਕੀ ਧੂੜਿ ਮਾਂਗੈ ਮਨੁ ਮੇਰਾ ॥ ਜਿਨ ਵਿਸਰਹਿ ਨਾਹੀ ਕਾਹੂ ਬੇਰਾ ॥ ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗੀ ਹਰਿ ਨਾਲਕਾ ॥੧੩॥ ਸਾਜਨੁ ਮੀਤੁ ਪਿਆਰਾ ਸੋਈ ॥ ਏਕੁ ਦ੍ਰਿੜਾਏ ਦੁਰਮਤਿ ਖੋਈ ॥ ਕਾਮੁ ਕ੍ਰੋਧੁ ਅਹੰਕਾਰੁ ਤਜਾਏ ਤਿਸੁ ਜਨ ਕਉ ਉਪਦੇਸੁ ਨਿਰਮਾਲਕਾ ॥੧੪॥ ਤੁਧੁ ਵਿਣੁ ਨਾਹੀ ਕੋਈ ਮੇਰਾ ॥ ਗੁਰਿ ਪਕੜਾਏ ਪ੍ਰਭ ਕੇ ਪੈਰਾ ॥ ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ ਅਨਾਲਕਾ ॥੧੫॥ ਸਾਸਿ ਸਾਸਿ ਪ੍ਰਭੁ

ਬਿਸਰੈ ਨਾਹੀ ॥ ਆਠ ਪਹਰ ਹਰਿ ਹਰਿ ਕਉ ਧਿਆਈ ॥ ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ ॥੧੬॥੪॥੧੩॥ {ਪੰਨਾ ੧੦੮੫}

**ਪਦ ਅਰਥ** :—ਮਾਂਗੈ—ਮੰਗਦਾ ਹੈ {ਨੋਟ :—ਇਥੇ ( ੱ ) ਵਰਤੀ ਗਈ ਹੈ । ਸਿਰਲੇਖ ਦੇ ਲਫ਼ਜ਼ 'ਮਹਲਾ' ਦੇ ਨਾਲ ਵਰਤੇ ਹੋਏ ਅੰਕ ੧, ੨, ੩, ੪, ੫, ੯ ਨੂੰ ਕਿਵੇਂ ਪੜ੍ਹਨਾ ਹੈ—ਇਸ ਬਾਰੇ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ਤਿੰਨ ਚਾਰ ਵਾਰੀ ਹੀ ਹਿਦਾਇਤ ਹੈ । ਬਾਕੀ ਹਰੇਕ ਥਾਂ ਉਸ ਹਿਦਾਇਤ ਨੂੰ ਵਰਤਣਾ ਹੈ ਕਿ ਇਹਨਾਂ-ਅੰਕਾਂ ਨੂੰ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ, ਨਾਵਾਂ ਪੜ੍ਹਨਾ ਹੈ । ਇਸੇ ਤਰ੍ਹਾਂ ( ੱ ) ਦੀ ਵਰਤੋਂ ਭੀ ਬਹੁਤ ਥੋੜੀ ਥਾਈਂ ਹੈ, ਸਿਰਫ਼ ਹਿਦਾਇਤ-ਮਾਤ੍ਰ ਹੀ । ਲੋੜ ਅਨੁਸਾਰ ਹੋਰ ਥਾਈਂ ਭੀ ਪਾਠ ਵੇਲੇ ਇਹ ( ੱ ) ਪੜ੍ਹਨੀ ਹੈ} ।

ਕਾਹੂ ਬੇਰਾ—ਕਿਸੇ ਭੀ ਵੇਲੇ । ਵਿਸਰਹਿ—ਤੂੰ ਵਿਸਰਦਾ । ਕੈ ਸੰਗਿ—ਦੀ ਸੰਗਤਿ ਵਿਚ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪਾਈ—ਪਾਈਂ, ਮੈਂ ਪਾ ਸਕਾਂ । ਸੰਗੀ—ਸਾਥੀ । ਨਾਲਕਾ—ਨਾਲ ।੧੩।

ਸੋਈ—ਉਹੀ ਮਨੁੱਖ । ਦ੍ਰਿੜਾਏ—(ਹਿਰਦੇ ਵਿਚ) ਪੱਕਾ ਕਰ ਦੇਵੇ । ਦੁਰਮਤਿ—ਖੋਟੀ ਮਤਿ । ਖੋਈ—ਦੂਰ ਕਰ ਕੇ, ਖੋਇ । ਤਜਾਏ—ਛਡਾ ਦੇਵੇ । ਕਉ—ਨੂੰ । ਨਿਰਮਾਲਕਾ—ਪਵਿੱਤਰ ਕਰਨ ਵਾਲਾ ।੧੪।

ਗੁਰਿ—ਗੁਰੂ ਨੇ । ਹਉ—ਹਉਂ, ਮੈਂ । ਜਿਨਿ—ਜਿਸ (ਗੁਰੂ) ਨੇ । ਖੰਡਿਆ—ਨਾਸ ਕਰ ਦਿੱਤਾ । ਅਨਾਲਕਾ—ਅਨਲ, ਹਵਾ, ਝੱਖੜ (ਵਿਕਾਰਾਂ ਦਾ ਝੱਖੜ) ।੧੫।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਧਿਆਈ—ਧਿਆਈਂ, ਮੈਂ ਧਿਆਵਾਂ । ਨਾਨਕ—ਹੇ ਨਾਨਕ ! ਰਾਤੇ—ਰੰਗੇ ਹੋਏ । ਵਡਾਲਕਾ—ਵੱਡਾ । ਸਮਰਥੁ—ਸਾਰੀਆਂ ਤਾਕਤਾਂ ਦਾ ਮਾਲਕ ।੧੬।

**ਅਰਥ** :—ਹੇ ਪ੍ਰਭੂ ! ਜਿਨ੍ਹਾਂ ਮਨੁੱਖਾਂ ਨੂੰ ਤੂੰ ਕਿਸੇ ਭੀ ਵੇਲੇ ਭੁੱਲਦਾ ਨਹੀਂ, ਮੇਰਾ ਮਨ ਉਹਨਾਂ ਦੇ ਚਰਨਾਂ ਦੀ ਧੂੜ ਮੰਗਦਾ ਹੈ । ਹੇ ਭਾਈ ! (ਅਜਿਹੇ) ਉਹਨਾਂ ਮਨੁੱਖਾਂ ਦੀ ਸੰਗਤਿ ਵਿਚ ਮੈਂ ਭੀ (ਉਸ ਪ੍ਰਭੂ ਦੀ ਮਿਹਰ ਨਾਲ) ਉੱਚਾ ਆਤਮਕ ਦਰਜਾ ਹਾਸਲ ਕਰ ਸਕਾਂਗਾ, ਅਤੇ ਪਰਮਾਤਮਾ (ਮੇਰਾ) ਸਦਾ ਸਾਥੀ ਬਣਿਆ ਰਹੇਗਾ ।੧੩।

ਹੇ ਭਾਈ ! ਉਹੀ ਮਨੁੱਖ ਮੇਰਾ ਪਿਆਰਾ ਸਜਣ ਹੈ ਮਿੱਤਰ ਹੈ, ਜਿਹੜਾ ਮੇਰੀ ਖੋਟੀ ਮਤਿ ਦੂਰ ਕਰ ਕੇ (ਮੇਰੇ ਹਿਰਦੇ ਵਿਚ) ਇਕ (ਪਰਮਾਤਮਾ ਦੀ ਯਾਦ) ਨੂੰ ਪੱਕਾ ਕਰ ਦੇਵੇ, ਜਿਹੜਾ ਮੇਰੇ ਪਾਸੋਂ ਕਾਮ ਕ੍ਰੋਧ ਅਹੰਕਾਰ (ਦਾ ਖਹਿੜਾ) ਛਡਾ ਦੇਵੇ । ਹੇ ਭਾਈ ! ਉਸ ਮਨੁੱਖ ਨੂੰ ਅਜਿਹਾ ਉਪਦੇਸ਼ (ਫੁਰਦਾ ਹੈ ਜੋ ਸੁਣਨ ਵਾਲਿਆਂ ਨੂੰ) ਪਵਿੱਤਰ ਕਰ ਦੇਂਦਾ ਹੈ ।੧੪।

ਹੇ ਪ੍ਰਭੂ ! ਤੈਥੋਂ ਬਿਨਾ ਮੇਰਾ ਕੋਈ (ਸਹਾਰਾ) ਨਹੀਂ । ਹੇ ਭਾਈ ! ਗੁਰੂ ਨੇ ਮੈਨੂੰ ਪ੍ਰਭੂ ਦੇ ਪੈਰ ਫੜਾਏ ਹਨ । ਮੈਂ ਪੂਰੇ ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਨੇ ਮੇਰੀ ਭਟਕਣਾ ਨਾਸ ਕੀਤੀ ਹੈ, ਜਿਸ ਨੇ ਵਿਕਾਰਾਂ ਦਾ ਝੱਖੜ ਥੰਮ੍ਹ ਲਿਆ ਹੈ ।੧੫।

ਹੇ ਭਾਈ ! (ਜੇ ਪ੍ਰਭੂ ਦੀ ਮਿਹਰ ਹੋਵੇ ਤਾਂ) ਮੈਂ ਅੱਠੇ ਪਹਰ ਪ੍ਰਭੂ ਦਾ ਧਿਆਨ ਧਰਦਾ ਰਹਾਂ, ਹਰੇਕ ਸਾਹ ਦੇ ਨਾਲ (ਉਸ ਨੂੰ ਸਿਮਰਦਾ ਰਹਾਂ, ਮੈਨੂੰ ਕਿਸੇ ਭੀ ਵੇਲੇ ਉਹ) ਭੁੱਲੇ ਨਾਹ । ਹੇ ਨਾਨਕ ! (ਆਖ—ਹੇ ਪ੍ਰਭੂ !) ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ ਸਭ ਤੋਂ ਵੱਡਾ ਹੈਂ, ਤੇਰੇ ਸੰਤ ਤੇਰੇ ਪ੍ਰੇਮ-ਰੰਗ ਵਿਚ ਸਦਾ ਰੰਗੇ ਰਹਿੰਦੇ ਹਨ ।੧੬।੪।੧੩।

**ਮਾਰੂ ਮਹਲਾ ੫**

ੴ ਸਤਿਗੁਰ ਪ੍ਰਸਾਦਿ ॥ ਚਰਨ ਕਮਲ ਹਿਰਦੈ ਨਿਤ ਧਾਰੀ ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥ ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ ॥੧॥ ਸੋ ਠਾਕੁਰੁ ਕਿਉ ਮਨਹੁ ਵਿਸਾਰੇ ॥ ਜੀਉ ਪਿੰਡੁ ਦੇ ਸਾਜਿ ਸਵਾਰੇ ॥ ਸਾਸਿ ਗਰਾਸਿ ਸਮਾਲੇ ਕਰਤਾ ਕੀਤਾ ਅਪਣਾ ਪਾਵਣਾ ॥੨॥ ਜਾ ਤੇ ਬਿਰਥਾ ਕੋਊ ਨਾਹੀ ॥ ਆਠ ਪਹਰ ਹਰਿ ਰਖੁ ਮਨ ਮਾਹੀ ॥ ਸਾਧ ਸੰਗਿ ਭਜੁ ਅਚੁਤ ਸੁਆਮੀ ਦਰਗਹ ਸੋਭਾ ਪਾਵਣਾ ॥੩॥ ਚਾਰਿ ਪਦਾਰਥ ਅਸਟ ਦਸਾ ਸਿਧਿ ॥ ਨਾਮੁ ਨਿਧਾਨੁ ਸਹਜ ਸੁਖ ਨਉ ਨਿਧਿ ॥ ਸਰਬ ਕਲਿਆਣ ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ ॥੪॥ ਸਾਸਤ ਸਿੰਮ੍ਰਿਤਿ ਬੇਦ ਵਖਾਣੀ ॥ ਜਨਮੁ ਪਦਾਰਥੁ ਜੀਤੁ ਪਰਾਣੀ ॥ ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ ॥੫॥ {ਪੰਨਾ ੧੦੮੫-੧੦੮੬}

**ਪਦ ਅਰਥ** :—ਹਿਰਦੈ—ਹਿਰਦੇ ਵਿਚ । ਨਿਤ—ਸਦਾ । ਧਾਰੀ—ਧਾਰੀਂ, ਮੈਂ ਟਿਕਾਈ ਰੱਖਾਂ । ਖਿਨੁ ਖਿਨੁ—ਹਰੇਕ ਖਿਨ । ਨਮਸਕਾਰੀ—ਨਮਸਕਾਰੀਂ, ਮੈਂ ਨਮਸਕਾਰ ਕਰਦਾ ਰਹਾਂ । ਅਰਪਿ—ਭੇਟਾ ਕਰ ਕੇ । ਸਭੁ—ਸਭ ਕੁਝ । ਧਰੀ ਆਗੈ—ਧਰੀਂ (ਗੁਰ) ਆਗੈ, ਗੁਰੂ ਦੇ ਅੱਗੇ ਰੱਖ ਦਿਆਂ । ਸੁਹਾਵਣਾ—ਸੋਹਣਾ (ਬਣਾਂਦਾ ਹੈ) ।੧।

ਮਨਹੁ—ਮਨ ਤੋਂ । ਵਿਸਾਰੇ—ਵਿਸਾਰੇਂ, ਤੂੰ ਵਿਸਾਰਦਾ ਹੈਂ । ਜੀਉ—ਜਿੰਦ । ਪਿੰਡੁ—ਸਰੀਰ । ਦੇ—ਦੇ ਕੇ । ਸਾਜਿ ਪੈਦਾ ਕਰ ਕੇ । ਸਵਾਰੇ—ਸੋਹਣਾ ਬਣਾਂਦਾ ਹੈ । ਸਾਸਿ—ਸਾਹ ਦੇ ਨਾਲ । ਗਰਾਸਿ—ਗਿਰਾਹੀ ਦੇ ਨਾਲ । ਸਮਾਲੇ—ਸਮਾਲਿ, ਸੰਭਾਲ, ਯਾਦ ਰੱਖ । ਕਰਤਾ—ਕਰਤਾਰ ਨੂੰ । ਕੀਤਾ—ਕੀਤੀ ਹੋਈ ਕਮਾਈ ।੨।

ਜਾ ਤੇ—ਇਸ (ਪਰਮਾਤਮਾ ਦੇ ਦਰ) ਤੋਂ । ਬਿਰਥਾ—ਖ਼ਾਲੀ । ਮਾਹੀ—ਵਿਚ । ਸੰਗਿ—ਸੰਗਤਿ ਵਿਚ । ਅਚੁਤ—ਅਚੁੱਤ {ਅਯੁਤ} ਅਬਿਨਾਸ਼ੀ । ਸੋਭਾ —ਇੱਜ਼ਤ ।੩।

ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ । ਅਸਟ ਦਸਾ—ਅਠ ਤੇ ਦਸ, ਅਠਾਰਾਂ । ਸਿਧਿ—ਸਿੱਧੀਆਂ । ਨਿਧਾਨੁ—ਖ਼ਜ਼ਾਨਾ । ਸਹਜ ਸੁਖੁ—ਆਤਮਕ ਅਡੋਲਤਾ ਦਾ ਆਨੰਦ । ਨਉ ਨਿਧਿ—(ਦੁਨੀਆ ਦੇ ਸਾਰੇ) ਨੌ ਖ਼ਜ਼ਾਨੇ । ਸਰਬ—ਸਾਰੇ । ਕਲਿਆਣ—ਸੁਖ । ਚਾਹਹਿ—ਤੂੰ ਚਾਹੁੰਦਾ ਹੈਂ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਰਾਵਣਾ—ਸਿਮਰਨਾ ਚਾਹੀਦਾ ਹੈ ।੪।

ਵਖਾਣੀ—ਕਿਹਾ ਹੈ ਕਿ । ਪਰਾਣੀ—ਹੇ ਪ੍ਰਾਣੀ ! ਪਰਹਰੀਐ—ਦੂਰ ਕੀਤਾ ਜਾ ਸਕਦਾ ਹੈ । ਰਸਨਾ—ਜੀਭ (ਨਾਲ) । ਨਾਨਕ—ਹੇ ਨਾਨਕ ! ।੫।

**ਅਰਥ** :—ਹੇ ਭਾਈ ! (ਜੇ ਪ੍ਰਭੂ ਮਿਹਰ ਕਰੇ ਤਾਂ) ਮੈਂ (ਗੁਰੂ ਦੇ) ਸੋਹਣੇ ਚਰਣ ਸਦਾ (ਆਪਣੇ) ਹਿਰਦੇ ਵਿਚ ਟਿਕਾਈ ਰੱਖਾਂ, ਪੂਰੇ ਗੁਰੂ ਨੂੰ ਹਰੇਕ ਖਿਨ ਨਮਸਕਾਰ ਕਰਦਾ ਰਹਾਂ, ਆਪਣਾ ਤਨ ਆਪਣਾ ਮਨ ਸਭ ਕੁਝ (ਗੁਰੂ ਦੇ) ਅੱਗੇ ਭੇਟਾ ਕਰ ਕੇ ਰੱਖ ਦਿਆਂ (ਕਿਉਂਕਿ ਗੁਰੂ ਪਾਸੋਂ ਹੀ ਪਰਮਾਤਮਾ ਦਾ ਨਾਮ ਮਿਲਦਾ ਹੈ, ਤੇ) ਨਾਮ ਹੀ ਜਗਤ ਵਿਚ (ਜੀਵ ਨੂੰ) ਸੋਹਣਾ ਬਣਾਂਦਾ ਹੈ ।੧।

ਹੇ ਭਾਈ ! ਤੂੰ ਉਸ ਮਾਲਕ-ਪ੍ਰਭੂ ਨੂੰ (ਆਪਣੇ) ਮਨ ਤੋਂ ਕਿਉਂ ਭੁਲਾਂਦਾ ਹੈਂ, ਜਿਹੜਾ ਜਿੰਦ ਦੇ ਕੇ ਸਰੀਰ ਦੇ ਕੇ ਪੈਦਾ ਕਰ ਕੇ ਸੋਹਣਾ ਬਣਾਂਦਾ ਹੈ ? ਹਰੇਕ ਸਾਹ ਦੇ ਨਾਲ ਹਰੇਕ ਗਿਰਾਹੀ ਦੇ ਨਾਲ (ਖਾਂਦਿਆਂ ਸਾਹ ਲੈਂਦਿਆਂ) ਕਰਤਾਰ ਨੂੰ ਆਪਣੇ ਹਿਰਦੇ ਵਿਚ ਸੰਭਾਲ ਰੱਖ । ਆਪਣੀ ਹੀ ਕੀਤੀ ਕਮਾਈ ਦਾ ਫਲ ਮਿਲਦਾ ਹੈ ।੨।

ਹੇ ਭਾਈ ! ਜਿਸ (ਕਰਤਾਰ ਦੇ ਦਰ) ਤੋਂ ਕਦੇ ਕੋਈ ਖ਼ਾਲੀ ਨਹੀਂ ਮੁੜਦਾ, ਉਸ ਨੂੰ ਅੱਠੇ ਪਹਰ ਮਨ ਵਿਚ ਸਾਂਭ ਰੱਖ । ਉਸ ਅਬਿਨਾਸ਼ੀ ਮਾਲਕ-ਪ੍ਰਭੂ ਦਾ ਨਾਮ ਗੁਰੂ ਦੀ ਸੰਗਤਿ ਵਿਚ (ਰਹਿ ਕੇ) ਜਪਿਆ ਕਰ । ਪ੍ਰਭੂ ਦੀ ਹਜ਼ੂਰੀ ਵਿਚ (ਇਸ ਤਰ੍ਹਾਂ) ਇੱਜ਼ਤ ਮਿਲਦੀ ਹੈ ।੩।

ਹੇ ਭਾਈ ! ਜੇ ਤੂੰ ਚਾਰ ਪਦਾਰਥ ਲੋੜਦਾ ਹੈਂ, ਜੇ ਤੂੰ ਆਠਾਰਾਂ ਸਿੱਧੀਆਂ ਲੋੜਦਾ ਹੈਂ, ਜੇ ਤੂੰ ਦੁਨੀਆ ਦੇ ਨੌ ਹੀ ਖ਼ਜ਼ਾਨੇ ਲੋੜਦਾ ਹੈਂ, ਜੇ ਤੂੰ ਆਪਣੇ ਮਨ ਵਿਚ ਸਾਰੇ ਸੁਖ ਲੋੜਦਾ ਹੈਂ, ਤਾਂ ਗੁਰੂ ਨੂੰ ਮਿਲ ਕੇ ਮਾਲਕ-ਪ੍ਰਭੂ ਦਾ ਸਿਮਰਨ ਕਰਿਆ ਕਰ । ਇਹ ਹਰਿ-ਨਾਮ ਹੀ (ਅਸਲ) ਖ਼ਜ਼ਾਨਾ ਹੈ, ਇਹ ਨਾਮ ਹੀ ਆਤਮਕ ਅਡੋਲਤਾ ਦਾ ਸੁਖ ਹੈ, ਇਹ ਨਾਮ ਹੀ ਚਾਰ ਪਦਾਰਥ ਅਠਾਰਾਂ ਸਿੱਧੀਆਂ ਤੇ ਨੌ ਨਿਧੀਆਂ ਹੈ ।੪।

ਹੇ ਨਾਨਕ ! (ਆਖ—) ਹੇ ਪ੍ਰਾਣੀ ! ਸ਼ਾਸਤ੍ਰਾਂ ਨੇ, ਸਿੰਮ੍ਰਿਤੀਆਂ ਨੇ, ਵੇਦਾਂ ਨੇ ਆਖਿਆ ਹੈ ਕਿ ਆਪਣੇ ਕੀਮਤੀ ਮਨੁੱਖਾ ਜਨਮ ਨੂੰ ਸਫਲਾ ਕਰ । (ਪਰ ਇਹ ਸਫਲਾ ਤਾਂ ਹੀ ਹੋ ਸਕਦਾ ਹੈ ਜੇ) ਜੀਭ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਗਾਈ ਜਾਏ । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਹੀ ਕਾਮ ਛੱਡਿਆ ਜਾ ਸਕਦਾ ਹੈ ਕ੍ਰੋਧ ਤਿਆਗਿਆ ਜਾ ਸਕਦਾ ਹੈ ਨਿੰਦਾ ਛੱਡੀ ਜਾ ਸਕਦੀ ਹੈ (ਤੇ ਇਹਨਾਂ ਵਿਕਾਰਾਂ ਨੂੰ ਤਿਆਗਣ ਵਿਚ ਹੀ ਜਨਮ ਦੀ ਸਫਲਤਾ ਹੈ) ।੫।

**ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ ॥ ਪੂਰਨ ਪੂਰਿ ਰਹਿਆ ਦਿਨੁ ਰਾਤੀ ॥ ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ ॥੬॥ ਜਿਸ ਨੋ ਬਿਸਰੈ ਪੁਰਖੁ ਬਿਧਾਤਾ ॥ ਜਲਤਾ ਫਿਰੈ ਰਹੈ ਨਿਤ ਤਾਤਾ ॥ ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥੭॥ ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ ਰਾਖਿ ਨਿਵਾਜਿਆ ॥ ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ ॥੮॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥ ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥ ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖ ਨ ਵਿਆਪੈ ਮਾਇਆ ॥ ਨਾਨਕ ਦਾਸ ਸਦਾ ਸਰਣਾਈ ਦੂਸਰ ਲਵੈ ਨ ਲਾਵਣਾ ॥੧੦॥ {ਪੰਨਾ ੧੦੮੬}**

**ਪਦ ਅਰਥ** :—ਰੇਖਿਆ—ਰੇਖ, ਚਿਹਨ-ਚੱਕ੍ਰ । ਜਾਤੀ—ਜਾਤਿ । ਪੂਰਨ—ਸਰਬ-ਵਿਆਪਕ । ਸੋਈ—ਉਹੀ ਮਨੁੱਖ । ਵਡਭਾਗੀ—ਵੱਡੇ ਭਾਗਾਂ ਵਾਲਾ । ਬਹੁੜਿ—ਮੁੜ, ਫਿਰ ।੬।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਬਿਧਾਤਾ—ਸਿਰਜਣਹਾਰ । ਪੁਰਖੁ—ਸਰਬ-ਵਿਆਪਕ ਪ੍ਰਭੂ । ਜਲਤਾ—ਸੜਦਾ । ਤਾਤਾ—ਤੱਤਾ, ਕ੍ਰੋਧ ਵਿਚ । ਕਉ—ਨੂੰ । ਘੋਰ—ਭਿਆਨਕ ।੭।

ਜੀਉ—ਜਿੰਦ । ਜਿਨਿ—ਜਿਸ (ਪਰਮਾਤਮਾ) ਨੇ । ਸਾਜਿਆ—ਬਣਾਇਆ । ਮਾਤ—ਮਾਂ । ਰਾਖਿ—ਰੱਖ ਕੇ, ਰੱਖਿਆ ਕਰ ਕੇ । ਨਿਵਾਜਿਆ—ਨਿਵਾਜ਼ਸ਼ ਕੀਤੀ, ਮਿਹਰਬਾਨੀ ਕੀਤੀ । ਛਾਡਿ—ਛੱਡ ਕੇ । ਅਨ—{ਅੰਯ} ਹੋਰ ਹੋਰ (ਪਦਾਰਥਾਂ ਦੇ ਮੋਹ ਵਿਚ) । ਰਾਤਾ—ਰੱਤਾ, ਮਸਤ । ਕਾਹੂ ਸਿਰੈ—ਕਿਸੇ (ਕੰਮ ਦੇ) ਸਿਰੇ ਤੇ । ਕਾਹੂ...ਲਾਵਣਾ—ਕਿਸੇ ਕੰਮ ਵਿਚ ਸਫਲਤਾ ਨਹੀਂ ਹੁੰਦੀ ।੮।

ਅਨੁਗ੍ਰਹੁ—ਮਿਹਰ, ਕਿਰਪਾ {ਪੁਲਿੰਗ} । ਸੁਆਮੀ—ਹੇ ਸੁਆਮੀ ! ਘਟਿ ਘਟਿ—ਹਰੇਕ ਘਟ ਵਿਚ । ਵਸਹਿ—ਤੂੰ ਵੱਸਦਾ ਹੈਂ । ਹਾਥਿ—ਹੱਥ ਵਿਚ, ਵੱਸ ਵਿਚ । ਕਛੂਐ—ਕੁਝ ਭੀ । ਜਣਾਇਹਿ—ਤੂੰ ਸਮਝ ਬਖ਼ਸ਼ਦਾ ਹੈਂ ।੯।

ਮਸਤਕਿ—ਮੱਥੇ ਉੱਤੇ । ਕੈ ਮਸਤਕਿ—ਦੇ ਮੱਥੇ ਉੱਤੇ । ਧੁਰਿ—ਧੁਰ ਤੋਂ, ਪਰਮਾਤਮਾ ਵਲੋਂ ਹੀ । ਲਿਖਿ—ਲਿਖ ਕੇ । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ _ ਉੱਡ ਗਿਆ ਹੈ} । ਨ ਵਿਆਪੈ—ਜ਼ੋਰ ਨਹੀਂ ਪਾ ਸਕਦੀ । ਨਾਨਕ—ਹੇ ਨਾਨਕ ! ਦਾਸ—{ਬਹੁ-ਵਚਨ} ਪਰਮਾਤਮਾ ਦੇ ਭਗਤ । ਲਵੈ ਨ ਲਾਵਣਾ—ਬਰਾਬਰ ਨਹੀਂ ਸਮਝਦੇ ।੧੦।

**ਅਰਥ** :—ਹੇ ਭਾਈ ! ਜਿਸ ਪਰਮਾਤਮਾ ਦਾ (ਕੀਹ) ਰੂਪ, ਰੇਖ, ਕੁਲ ਅਤੇ ਜਾਤਿ (ਹੈ—ਇਹ ਗੱਲ) ਦੱਸੀ ਨਹੀਂ ਜਾ ਸਕਦੀ, ਜਿਹੜਾ ਪਰਮਾਤਮਾ ਦਿਨ ਰਾਤ ਹਰ ਵੇਲੇ ਸਭ ਥਾਈਂ ਮੌਜੂਦ ਹੈ, ਉਸ ਪਰਮਾਤਮਾ ਦਾ ਨਾਮ ਜਿਹੜਾ ਜਿਹੜਾ ਮਨੁੱਖ ਜਪਦਾ ਹੈ ਉਹ ਵੱਡੇ ਭਾਗਾਂ ਵਾਲਾ ਬਣ ਜਾਂਦਾ ਹੈ, ਉਹ ਮਨੁੱਖ ਮੁੜ ਮੁੜ ਜੂਨਾਂ ਵਿਚ ਨਹੀਂ ਪੈਂਦਾ ।੬।

ਹੇ ਭਾਈ ! ਜਿਸ ਮਨੁੱਖ ਨੂੰ ਸਰਬ-ਵਿਆਪਕ ਸਿਰਜਣਹਾਰ ਵਿਸਰਿਆ ਰਹਿੰਦਾ ਹੈ, ਉਹ ਸਦਾ (ਵਿਕਾਰਾਂ ਵਿਚ) ਸੜਦਾ ਫਿਰਦਾ ਹੈ, ਉਹ ਸਦਾ (ਕ੍ਰੋਧ ਨਾਲ) ਸੜਿਆ ਭੁੱਜਿਆ ਰਹਿੰਦਾ ਹੈ । ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਭੁਲਾਣ ਵਾਲੇ ਉਸ ਮਨੁੱਖ ਨੂੰ (ਇਸ ਭੈੜੀ ਆਤਮਕ ਦਸ਼ਾ ਤੋਂ) ਕੋਈ ਬਚਾ ਨਹੀਂ ਸਕਦਾ । ਉਹ ਮਨੁੱਖ (ਸਦਾ ਇਸ) ਭਿਆਨਕ ਨਰਕ ਵਿਚ ਪਿਆ ਰਹਿੰਦਾ ਹੈ ।੭।

ਹੇ ਨਾਨਕ ! ਜਿਸ ਪਰਮਾਤਮਾ ਨੇ ਜਿੰਦ ਦਿੱਤੀ, ਪ੍ਰਾਣ ਦਿੱਤੇ, ਸਰੀਰ ਬਣਾਇਆ, ਧਨ ਦਿੱਤਾ, ਮਾਂ ਦੇ ਪੇਟ ਵਿਚ ਰੱਖਿਆ ਕਰ ਕੇ ਬੜੀ ਦਇਆ ਕੀਤੀ, ਜਿਹੜਾ ਮਨੁੱਖ ਉਸ ਪਰਮਾਤਮਾ ਨਾਲ ਪਿਆਰ ਛੱਡ ਕੇ ਹੋਰ ਹੋਰ ਪਦਾਰਥਾਂ ਦੇ ਮੋਹ ਵਿਚ ਮਸਤ ਰਹਿੰਦਾ ਹੈ, ਉਹ ਮਨੁੱਖ ਕਿਸੇ ਪਾਸੇ ਭੀ ਨੇਪਰੇ ਨਹੀਂ ਚੜ੍ਹਦਾ ।੮।

ਹੇ ਮੇਰੇ ਮਾਲਕ-ਪ੍ਰਭੂ ! (ਅਸਾਂ ਜੀਵਾਂ ਉੱਤੇ) ਦਇਆ ਕਰੀ ਰੱਖ, ਤੂੰ ਹਰੇਕ ਸਰੀਰ ਵਿਚ ਵੱਸਦਾ ਹੈਂ, ਤੂੰ ਸਭ ਜੀਵਾਂ ਦੇ ਨੇੜੇ ਵੱਸਦਾ ਹੈਂ । ਅਸਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ ਹੈ । ਜਿਸ ਮਨੁੱਖ ਨੂੰ ਤੂੰ (ਆਤਮਕ ਜੀਵਨ ਦੀ) ਸਮਝ ਬਖ਼ਸ਼ਦਾ ਹੈਂ, ਉਹੀ ਮਨੁੱਖ ਇਹ ਸਮਝ ਹਾਸਲ ਕਰਦਾ ਹੈ ।੯।

ਹੇ ਨਾਨਕ ! (ਆਖ—ਹੇ ਭਾਈ !) ਧੁਰ ਹਜ਼ੂਰੀ ਵਿਚੋਂ ਜਿਸ ਮਨੁੱਖ ਦੇ ਮੱਥੇ ਉਤੇ (ਪ੍ਰਭੂ ਨੇ ਚੰਗੇ ਭਾਗਾਂ ਦਾ ਲੇਖ) ਲਿਖ ਕੇ ਪਾਇਆ ਹੁੰਦਾ ਹੈ, ਸਿਰਫ਼ ਉਸ ਮਨੁੱਖ ਉਤੇ ਹੀ ਮਾਇਆ ਆਪਣਾ ਜ਼ੋਰ ਨਹੀਂ ਪਾ ਸਕਦੀ । ਹੇ ਭਾਈ ! ਪਰਮਾਤਮਾ ਦੇ ਭਗਤ ਸਦਾ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ, ਉਹ ਕਿਸੇ ਹੋਰ ਨੂੰ ਪਰਮਾਤਮਾ ਦੇ ਬਰਾਬਰ ਦਾ ਨਹੀਂ ਸਮਝਦੇ ।੧੦।

**ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ ॥ ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ ॥੧੧॥ ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ ॥ ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥੧੨॥ ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥ ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਞਾਵਣਾ ॥੧੩॥ ਅੰਧ ਕੂਪ ਤੇ ਸੇਈ ਕਾਢੇ ॥ ਜਨਮ ਜਨਮ ਕੇ ਟੂਟੇ ਗਾਂਢੇ ॥ ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥੧੪॥ ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥ ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥੨੪॥੨॥੧੪॥੬੨॥** {ਪੰਨਾ ੧੦੯੬}

**ਪਦ ਅਰਥ** :—ਆਗਿਆ—ਹੁਕਮ ਵਿਚ । ਸਭਿ—ਸਾਰੇ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ । ਬਿਰਲੈ ਹੀ—ਕਿਸੇ ਵਿਰਲੇ ਨੇ ਹੀ । ਚੀਨੇ—ਪਛਾਣਿਆ ਹੈ । ਤਾ ਕੀ—ਉਸ (ਪਰਮਾਤਮਾ) ਦੀ । ਜਤ ਕਤ—ਹਰ ਥਾਂ । ਓਹੀ—ਉਹ ਪਰਮਾਤਮਾ ਹੀ ।੧੧।

ਸੋਈ—ਉਹ (ਪਰਮਾਤਮਾ ਆਪ) ਹੀ । ਭਗਤੁ—ਭਗਤੀ ਕਰਨ ਵਾਲਾ । ਬਿਧਾਤਾ—ਸਿਰਜਣਹਾਰ । ਬਾਲ ਸਹਾਈ—ਬਾਲ ਉਮਰ ਤੋਂ ਹੀ ਸਾਥੀ । ਸਹਾਈ—ਸਖਾਈ, ਮਿੱਤਰ, ਸਾਥੀ । ਤੇਰੈ ਮਨਿ—(ਹੇ ਪ੍ਰਭੂ !) ਤੇਰੇ ਮਨ ਵਿਚ । ਭਾਵਣਾ—ਚੰਗਾ ਲੱਗਾ ਹੈ ।੧੨।

ਮਿਰਤੁ—ਮੌਤ (ਮ  ਯੁ} । ਲਿਖਿ—(ਹਰੇਕ ਜੀਵ ਦੇ ਭਾਗਾਂ ਵਿਚ) ਲਿਖ ਕੇ । ਤਿਲੁ—ਰਤਾ ਭਰ ਭੀ । ਬਧਹਿ—ਵਧਦੇ {ਬਹੁ-ਵਚਨ} । ਹੋਇ—ਹੁੰਦਾ ਹੈ । ਕਰਤੇ ਭਾਵੈ—ਕਰਤਾਰ ਨੂੰ ਚੰਗਾ ਲੱਗਦਾ ਹੈ । ਕਹਿ ਕੈ—ਆਖ ਕੇ । ਆਪੁ—ਆਪਣੇ ਆਪ ਨੂੰ । ਵਞਾਵਣਾ—ਗਵਾਣਾ ਹੁੰਦਾ ਹੈ ।੧੩।

ਅੰਧ ਕੂਪ—(ਮਾਇਆ ਦੇ ਮੋਹ ਦਾ) ਘੁੱਪ ਹਨੇਰਾ ਖੂਹ । ਤੇ—ਤੋਂ । ਸੇਈ—ਉਹੀ ਮਨੁੱਖ {ਬਹੁ-ਵਚਨ} । ਧਾਰਿ—ਧਾਰ ਕੇ, ਕਰ ਕੇ । ਕਰਿ—ਬਣਾ ਕੇ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ ।੧੪।

ਦਾਨੁ—ਖ਼ੈਰ । ਜਨੁ—ਦਾਸ । ਨਾਨਕ—ਹੇ ਨਾਨਕ ! ਬਲਿ ਬਲਿ—ਸਦਕੇ ।੧੫।

**ਅਰਥ** :—ਹੇ ਭਾਈ ! (ਜਗਤ ਦੇ) ਸਾਰੇ ਦੁੱਖ ਸਾਰੇ ਸੁਖ (ਪਰਮਾਤਮਾ ਨੇ ਆਪਣੇ) ਹੁਕਮ ਵਿਚ (ਆਪ ਹੀ) ਬਣਾਏ ਹਨ । (ਇਹਨਾਂ ਦੁੱਖਾਂ ਤੋਂ ਬਚਣ ਲਈ) ਕਿਸੇ ਵਿਰਲੇ ਮਨੁੱਖ ਨੇ ਹੀ ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਨਾਲ ਸਾਂਝ ਪਾਈ ਹੈ । ਹੇ ਭਾਈ ! ਉਸ ਪਰਮਾਤਮਾ ਦਾ ਮੁੱਲ ਨਹੀਂ ਦੱਸਿਆ ਜਾ ਸਕਦਾ (ਉਹ ਪਰਮਾਤਮਾ ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਨਹੀਂ ਮਿਲਦਾ, ਉਂਞ) ਹਰ ਥਾਂ ਉਹ ਆਪ ਹੀ ਸਮਾਇਆ ਹੋਇਆ ਹੈ ।੧੧।

ਹੇ ਭਾਈ ! ਉਹ ਪਰਮਾਤਮਾ ਆਪ ਹੀ (ਆਪਣੇ ਸੇਵਕ ਵਿਚ ਬੈਠਾ ਆਪਣੀ) ਭਗਤੀ ਕਰਨ ਵਾਲਾ ਹੈ, ਉਹ ਆਪ ਹੀ ਸਭ ਤੋਂ ਵੱਡਾ ਦਾਤਾਰ ਹੈ, ਉਹ ਆਪ ਹੀ ਸਭ ਵਿਚ ਵਿਆਪਕ ਸਿਰਜਣਹਾਰ ਹੈ । ਹੇ ਪ੍ਰਭੂ ! ਜਿਹੜਾ (ਤੇਰਾ ਭਗਤ) ਤੇਰੇ ਮਨ ਵਿਚ (ਤੈਨੂੰ) ਪਿਆਰਾ ਲੱਗਦਾ ਹੈ, ਉਹੀ ਤੇਰਾ ਬਾਲ-ਸਖਾਈ ਹੈ (ਉਹੀ ਤੈਨੂੰ ਇਉਂ ਪਿਆਰਾ ਹੈ ਜਿਵੇਂ ਛੋਟੀ ਉਮਰ ਤੋਂ ਇਕੱਠੇ ਰਹਿਣ ਵਾਲੇ ਬਾਲਕ ਇਕ ਦੂਜੇ ਨੂੰ ਸਾਰੀ ਉਮਰ ਪਿਆਰ ਕਰਨ ਵਾਲੇ ਹੁੰਦੇ ਹਨ) ।੧੨।

ਹੇ ਭਾਈ ! ਮੌਤ ਦੁੱਖ ਸੁਖ ਕਰਤਾਰ ਨੇ ਆਪ ਹੀ (ਜੀਵਾਂ ਦੇ ਲੇਖਾਂ ਵਿਚ) ਲਿਖ ਕੇ ਰੱਖ ਦਿੱਤੇ ਹਨ । ਨਾਹ ਇਹ ਵਧਾਇਆਂ ਰਤਾ ਭੀ ਵਧਦੇ ਹਨ, ਨਾਹ ਇਹ ਘਟਾਇਆਂ ਰਤਾ ਭਰ ਘਟਦੇ ਹਨ । ਹੇ ਭਾਈ ! ਜੋ ਕੁਝ ਕਰਤਾਰ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ । (ਇਹ) ਆਖ ਕੇ (ਕਿ ਅਸੀ ਆਪਣੇ ਆਪ ਕੁਝ ਕਰ ਸਕਦੇ ਹਾਂ) ਆਪਣੇ ਆਪ ਨੂੰ ਖ਼ੁਆਰ ਹੀ ਕਰਨਾ ਹੁੰਦਾ ਹੈ ।੧੩।

ਹੇ ਭਾਈ ! ਪਰਮਾਤਮਾ ਕਿਰਪਾ ਕਰ ਕੇ ਜਿਨ੍ਹਾਂ ਮਨੁੱਖਾਂ ਨੂੰ ਆਪਣੇ ਬਣਾ ਲੈਂਦਾ ਹੈ, ਜਿਹੜੇ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਨੂੰ ਹੀ ਪਰਮਾਤਮਾ ਮਾਇਆ ਦੇ ਮੋਹ ਦੇ ਘੁੱਪ ਹਨੇਰੇ ਖੂਹ ਵਿਚੋਂ ਕੱਢ ਲੈਂਦਾ ਹੈ, ਤੇ, ਕਈ ਜਨਮਾਂ ਦੇ (ਆਪਣੇ ਨਾਲੋਂ) ਟੁੱਟਿਆਂ ਹੋਇਆਂ ਨੂੰ (ਮੁੜ ਆਪਣੇ ਨਾਲ) ਜੋੜ ਲੈਂਦਾ ਹੈ ।੧੪।

ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ । ਤੇਰਾ ਸਰੂਪ ਹੈਰਾਨ ਕਰ ਦੇਣ ਵਾਲਾ ਹੈ, ਤੇ ਵਡਿਆਈ ਵੱਡੀ ਹੈ । ਤੇਰਾ ਸੇਵਕ (ਤੇਰੇ ਦਰ ਤੋਂ) ਤੇਰੀ ਭਗਤੀ ਦਾ ਖ਼ੈਰ ਮੰਗਦਾ ਹੈ, ਤੇ ਤੈਥੋਂ ਸਦਕੇ ਜਾਂਦਾ ਹੈ ਕੁਰਬਾਨ ਜਾਂਦਾ ਹੈ ।੧੫।੧।੧੪।੨੨।੨੪।੨।੧੪।੬੨।

**ਅੰਕਾਂ ਦਾ ਵੇਰਵਾ :—**

ਸੋਲਹੇ ਮ: ੧ — ੨੨

ਸੋਲਹੇ ਮ: ੩ — ੨੪
ਸੋਲਹੇ ਮ: ੪ —  ੨
ਸੋਲਹੇ ਮ: ੫ — ੧੪
. . . . . . . ——
. ਕੁੱਲ ਜੋੜ . . . ੬੨

## ਮਾਰੂ ਵਾਰ ਮਹਲਾ ੩      ੧ੴ ਸਤਿਗੁਰ ਪ੍ਰਸਾਦਿ ॥ {ਪੰਨਾ ੧੦੮੬}

### ਮਾਰੂ ਵਾਰ ਮਹਲਾ ੩

**ਪਉੜੀ-ਵਾਰ ਭਾਵ—**

(੧) ਗੁਰੂ ਤੋਂ ਮਿਲੇ ਗਿਆਨ ਨਾਲ ਭਰਮ ਮੋਹ ਲੋਭ ਅਹੰਕਾਰ ਦਾ ਗੜ੍ਹ ਟੁੱਟ ਜਾਂਦਾ ਹੈ ਤੇ ਪ੍ਰਭੂ ਦਾ ਨਾਮ ਹਿਰਦੇ ਵਿਚ ਵੱਸ ਪੈਂਦਾ ਹੈ ।

(੨) ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ 'ਨਾਮ' ਕਮਾਂਦਾ ਹੈ, ਉਹ ਸੰਸਾਰ-ਸਾਗਰ ਦੀਆਂ ਲਹਿਰਾਂ ਵਿਚ ਪੈ ਕੇ ਦੁਖੀ ਨਹੀਂ ਹੁੰਦਾ ।

(੩) ਭਾਵੇਂ ਇਹ ਸੰਸਾਰਕ ਮਾਇਆ, ਨਾਲ ਨਹੀਂ ਨਿਭਦੀ, ਮਨਮੁਖ ਇਸ ਵਿਚ ਭੁੱਲ ਜਾਂਦਾ ਹੈ । ਬਚਦੇ ਉਹ ਹਨ ਜੋ ਗੁਰੂ ਦੀ ਮਿਹਰ ਨਾਲ ਨਾਮ-ਰਸ ਚੱਖਦੇ ਹਨ ।

(੪) ਜੋ ਗੁਰੂ ਦੀ ਸਰਨ ਪੈ ਕੇ ਗੁਰ-ਸ਼ਬਦ ਦੀ ਰਾਹੀਂ 'ਨਾਮ' ਵਿਚ ਜੁੜਦੇ ਹਨ, ਉਹ ਲੋਕ-ਪਰਲੋਕ ਸੰਵਾਰ ਲੈਂਦੇ ਹਨ ।

(੫) ਜਿਨ੍ਹਾਂ ਗੁਰ-ਸ਼ਬਦ ਦੀ ਰਾਹੀਂ ਨਾਮ-ਰਸ ਚੱਖਿਆ ਹੈ ਉਹਨਾਂ ਨੂੰ ਮਾਇਕ ਰਸ ਪੋਹ ਨਹੀਂ ਸਕਦੇ, ਉਹਨਾਂ ਦੀ ਤ੍ਰਿਸ਼ਨਾ-ਭੁੱਖ ਮਿਟ ਜਾਂਦੀ ਹੈ ।

(੬) ਦੁਨੀਆ ਵਾਲੇ ਭੂਪਤ ਰਾਜੇ ਇਕ ਤਾਂ ਦੁੱਖ ਹੀ ਦੁੱਖ ਸਹੇੜਦੇ ਹਨ, ਦੂਜੇ, ਇਹ ਰਾਜ ਜਾਂਦਿਆਂ ਚਿਰ ਨਹੀਂ ਲੱਗਦਾ । ਅਸਲ ਰਾਜੇ ਉਹ ਹਨ ਜਿਨ੍ਹਾਂ ਪ੍ਰਭੂ ਨੂੰ ਪਛਾਣਿਆ ਹੈ ।

(੭) ਉਹਨਾਂ ਪਾਸ 'ਨਾਮ' ਇਕ ਐਸਾ ਪਦਾਰਥ ਹੈ ਜਿਸ ਦਾ ਮੁੱਲ ਨਹੀਂ ਪੈ ਸਕਦਾ; ਇਸ ਅਮੁੱਲੇ ਧਨ ਦੀ ਬਰਕਤਿ ਨਾਲ ਉਹਨਾਂ ਦਾ ਹਿਰਦਾ ਸਦਾ ਖਿੜਿਆ ਰਹਿੰਦਾ ਹੈ ।

(੮) ਜਿਨ੍ਹਾਂ ਗੁਰੂ ਦੀ ਮਿਹਰ ਨਾਲ 'ਨਾਮ' ਜਪ ਕੇ ਮਨ ਨੂੰ ਜਿੱਤਿਆ ਹੈ ਉਹ ਅਸਲ ਸੂਰਮੇ ਹਨ, ਉਹਨਾਂ ਨੇ ਸਾਰੇ ਜਗਤ ਨੂੰ ਜਿੱਤ ਲਿਆ ਹੈ ।

(੯) ਉਹ ਨਹੀਂ ਸੂਰਮੇ, ਜੋ ਅਹੰਕਾਰੀ ਹੋ ਕੇ ਮਾਇਆ ਦੀ ਖ਼ਾਤਰ ਲੜ ਮਰਦੇ ਹਨ । ਉਹ ਤਾਂ ਜਨਮ ਅਜਾਈਂ ਗਵਾ ਗਏ । ਰੱਬ ਨੂੰ ਅਹੰਕਾਰ ਚੰਗਾ ਨਹੀਂ ਲੱਗਦਾ ।

(੧੦) ਮਨ ਨਾਲ ਲੜਨ ਵਾਲੇ, ਤੇ, ਅਹੰਕਾਰੀ ਹੋ ਕੇ ਮਾਇਆ ਦੀ ਖ਼ਾਤਰ ਦੂਜਿਆਂ ਨਾਲ ਲੜਨ ਵਾਲੇ—ਇਹ ਦੋਵੇਂ ਪਾਸੇ ਪ੍ਰਭੂ ਨੇ ਆਪ ਹੀ ਬਣਾਏ ਹਨ । ਸੁਖੀ ਉਹ ਹਨ ਜੋ ਗੁਰੂ ਦੇ ਸਨਮੁਖ ਹੋ ਕੇ 'ਨਾਮ' ਜਪਦੇ ਹਨ ।

(੧੧) ਧਨ ਪਦਾਰਥ ਦੇ ਮਾਣ ਵਿਚ ਆ ਕੇ ਵਿਕਾਰ ਕਰਨ ਵਾਲੇ ਦੁਖੀ ਹਨ ਕਿਉਂਕਿ ਜਗਤ ਵਿਚ ਅਸਲ ਦੁੱਖ ਇੱਕੋ ਹੀ ਹੈ, ਉਹ ਹੈ ਮੌਤ ਦਾ ਡਰ, ਤੇ ਇਹ ਮੌਤ ਦਾ ਡਰ ਧਨੀਆਂ ਤੇ ਵਿਕਾਰੀਆਂ ਨੂੰ ਹਰ ਵੇਲੇ ਸਹਿਮ ਵਿਚ ਪਾਈ ਰੱਖਦਾ ਹੈ ।

(੧੨) ਮੌਤ ਦਾ ਡਰ ਮਨਮੁਖ ਨੂੰ ਹੀ ਦਬਾਂਦਾ ਹੈ ਕਿਉਂਕਿ ਉਹ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ; ਡਰਦਾ ਹੈ ਮਤਾਂ ਮੌਤ ਆ ਕੇ ਇਸ ਮਾਇਆ ਨਾਲੋਂ ਵਿਛੋੜ ਨ ਦੇਵੇ ।

(੧੩) ਜੋ ਮਾਇਆ ਨੂੰ ਸੱਚਾ ਸਾਥੀ ਜਾਣ ਕੇ ਮਾਇਆ ਦੀ ਖ਼ਾਤਰ ਭਟਕਦੇ ਰਹੇ, ਉਨ੍ਹਾਂ ਦੀ ਸਾਰੀ ਮਿਹਨਤ ਨਿਹਫਲ ਗਈ । ਪਰ ਜਿਨ੍ਹਾਂ ਨੂੰ ਗੁਰੂ ਦੇ ਸਨਮੁਖ ਹੋ ਕੇ ਸਮਝ ਪੈ ਗਈ, ਉਹਨਾਂ 'ਨਾਮ' ਸਿਮਰਿਆ, ਉਹਨਾਂ ਦੇ ਅੰਦਰ ਰੱਬ ਦਾ ਪਿਆਰ ਉਪਜਿਆ ।

(੧੪) ਜਿਨ੍ਹਾਂ ਨੇ ਗੁਰ-ਸ਼ਬਦ ਦੀ ਰਾਹੀਂ ਆਪਣੇ ਆਪ ਨੂੰ ਖੋਜਿਆ ਉਹ ਪ੍ਰਭੂ ਦੇ ਗੁਣ ਗਾਉਂਦੇ ਹਨ ਤੇ 'ਨਾਮ' ਵਿਚ ਲੀਨ ਹੁੰਦੇ ਹਨ ।

(੧੫) ਜਗਤ ਵਿਚ ਪ੍ਰਭੂ ਦਾ 'ਨਾਮ' ਹੀ ਐਸਾ ਖ਼ਜ਼ਾਨਾ ਹੈ ਜੋ ਨਾਲ ਨਿਭਦਾ ਹੈ ਕਦੇ ਮੁੱਕਦਾ ਨਹੀਂ, ਇਸ ਦੀ ਬਰਕਤਿ ਨਾਲ ਮੌਤ ਦਾ ਡਰ ਦੂਰ ਹੋ ਜਾਂਦਾ ਹੈ, ਇਸ ਧਨ ਵਾਲੇ ਹੀ ਅਸਲ ਸ਼ਾਹ ਹਨ ।

(੧੬) ਪ੍ਰਭੂ ਦੇ 'ਨਾਮ' ਤੋਂ ਬਿਨਾ ਮਨੁੱਖ ਕਦੇ ਨਹੀਂ ਰੱਜਦਾ ਭਾਵੇਂ ਇਸ ਪਾਸ ਕਿਤਨਾ ਹੀ ਧਨ ਹੋਵੇ, ਇਸ ਧਨ ਦੇ ਹੁੰਦਿਆਂ ਫਿਰ ਭੀ ਕੰਗਾਲ ਹੀ ਹੈ ।

(੧੭) ਇਹ 'ਨਾਮ'-ਧਨ ਮਨੁੱਖ ਦੇ ਅੰਦਰ ਹੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਇਹ ਸਮਝ ਪੈਂਦੀ ਹੈ । ਜਦੋਂ 'ਨਾਮ' ਸਿਮਰਦਾ ਹੈ ਇਸ ਦੀ ਹਉਮੈ ਦੂਰ ਹੁੰਦੀ ਹੈ ਤੇ ਨਾਮ-ਰਸ ਨਾਲ ਰੱਜ ਜਾਂਦਾ ਹੈ ।

(੧੮) ਪ੍ਰਭੂ-ਪਾਤਸ਼ਾਹ ਮਨੁੱਖ ਦੇ ਅੰਦਰ ਹੀ ਹਿਰਦੇ-ਤਖ਼ਤ ਤੇ ਬੈਠਾ ਹੋਇਆ ਹੈ, ਪਰ ਉਸ ਦੇ ਮਹਲ ਦਾ ਦਰ ਗੁਰੂ ਤੋਂ ਲੱਭਦਾ ਹੈ । ਹਰੇਕ ਦੇ ਅੰਦਰ ਬੈਠਾ ਹੀ ਖੋਟੇ ਖਰੇ ਦੀ ਪਰਖ ਕਰੀ ਜਾ ਰਿਹਾ ਹੈ ।

(੧੯) ਪਰ ਮਨਮੁਖ ਆਪਣਾ ਅੰਦਰ ਨਹੀਂ ਭਾਲਦਾ, ਤ੍ਰਿਸ਼ਨਾ ਦਾ ਮਾਰਿਆ ਬਾਹਰ ਭਟਕਦਾ ਹੈ । ਗੁਰੂ-ਦਰ ਤੇ ਪਿਆਂ ਇਹ ਸਮਝ ਆਉਂਦੀ ਹੈ ਕਿ 'ਨਾਮ' ਜਪਿਆਂ ਇਸ ਤ੍ਰਿਸ਼ਨਾ ਤੋਂ ਖ਼ਲਾਸੀ ਹੁੰਦੀ ਹੈ ।

(੨੦) ਪ੍ਰਭੂ ਦਾ 'ਨਾਮ' ਹੀ ਪਾਪਾਂ ਦੀ ਮੈਲ ਲਾਹ ਕੇ ਅੰਦਰ ਠੰਢ ਵਰਤਾਂਦਾ ਹੈ । ਚਿੰਤਾ ਤੇ ਮੋਹ ਦੂਰ ਹੋ ਜਾਂਦਾ ਹੈ ।

(੨੧) ਪ੍ਰਭੂ ਆਪਣੀ ਰਜ਼ਾ ਅਨੁਸਾਰ ਹੀ ਮਿਹਰ ਕਰ ਕੇ ਗੁਰੂ ਮਿਲਾਂਦਾ ਹੈ ਤੇ ਸਿਮਰਨ ਵਿਚ ਜੋੜਦਾ ਹੈ ।

(੨੨) ਪ੍ਰਭੂ, ਮਾਲਕ ਤਾਂ ਸਭ ਜੀਵਾਂ ਦਾ ਹੈ; ਪਰ ਗੁਰੂ-ਚਰਨਾਂ ਵਿਚ ਜੋੜ ਕੇ ਜਿਸ ਨੂੰ 'ਨਾਮ' ਵਿਚ ਲਾਂਦਾ ਹੈ ਉਹੀ ਲੱਗਦਾ ਹੈ । ਉਸੇ ਦੇ ਨਚਾਏ ਸਾਰੇ ਜੀਵ ਨੱਚਦੇ ਹਨ ।

**ਸੰਖੇਪ ਭਾਵ—**

(੧) ਮਾਇਆ ਭਾਵੇਂ ਨਾਲ ਨਹੀਂ ਨਿਭਦੀ, ਫਿਰ ਭੀ ਮਨੁੱਖ ਇਸ ਵਿਚ ਭੁੱਲਾ ਰਹਿੰਦਾ ਹੈ, ਭਰਮ ਮੋਹ ਅਹੰਕਾਰ ਆਦਿਕ ਦੇ ਕਿਲ੍ਹੇ ਵਿਚ ਕੈਦ ਰਹਿੰਦਾ ਹੈ, ਤ੍ਰਿਸ਼ਨਾ ਆਦਿਕ ਦੀਆਂ ਲਹਿਰਾਂ ਵਿਚ ਗੋਤੇ ਖਾਂਦਾ ਰਹਿੰਦਾ ਹੈ । ਜਦੋਂ ਗੁਰੂ ਦੀ ਸਿੱਖਿਆ ਤੇ ਤੁਰ ਕੇ ਇਹ 'ਨਾਮ' ਜਪਦਾ ਹੈ ਤਾਂ ਇਹ ਕਿਲ੍ਹਾ ਟੁੱਟ ਜਾਂਦਾ ਹੈ, ਤ੍ਰਿਸ਼ਨਾ ਦੀਆਂ ਲਹਿਰਾਂ ਮੁੱਕ ਜਾਂਦੀਆਂ ਹਨ ਕਿਉਂਕਿ ਫਿਰ ਇਸ ਨੂੰ ਮਾਇਕ ਰਸ ਪੋਹ ਨਹੀਂ ਸਕਦੇ । (੧ ਤੋਂ ੫)

(੨) ਪ੍ਰਭੂ ਨੇ ਜਗਤ ਦੋ ਭਾਂਤ ਦਾ ਰਚਿਆ ਹੈ; ਇਕ ਹਨ ਦੁਨੀਆ ਦੇ ਭੂਪਤ ਰਾਜੇ ਤੇ ਸੂਰਮੇ, ਦੂਜੇ ਹਨ 'ਨਾਮ' ਦੇ ਧਨੀ ਤੇ ਆਪਣੇ ਮਨ ਨੂੰ ਜਿੱਤਣ ਵਾਲੇ । ਦੁਨੀਆ ਦੀ ਪਾਤਸ਼ਾਹੀ ਚਾਰ ਦਿਨ ਦੀ ਹੈ, ਤੇ ਜਦ ਤਕ ਹੈ ਤਦ ਤਕ ਭੀ ਦੁੱਖ ਹੀ ਦੁੱਖ; ਫਿਰ, ਹਰ ਵੇਲੇ ਸਹਿਮ ਤੇ ਮੌਤ ਦਾ ਡਰ ਕਿ ਕਿਤੇ ਛੇਤੀ ਇਸ ਧਨ ਨਾਲੋਂ ਵਿਛੋੜਾ ਨਾਹ ਹੋ ਜਾਏ ।

ਜਿਨ੍ਹਾਂ ਪਾਸ ਨਾਮ-ਧਨ ਹੈ, ਜਿਨ੍ਹਾਂ ਆਪਣਾ ਮਨ ਜਿੱਤਿਆ ਹੈ ਉਹ ਸੁਖੀ ਹਨ, ਬੇ-ਮੁਥਾਜ ਹਨ, ਸਦਾ ਖਿੜੇ ਰਹਿੰਦੇ ਹਨ । (੬ ਤੋਂ ੧੨)

(੩) 'ਨਾਮ' ਹੀ ਐਸਾ ਧਨ ਹੈ ਜੋ ਸਦਾ ਨਾਲ ਨਿਭਦਾ ਹੈ, ਇਸ ਦੀ ਬਰਕਤਿ ਨਾਲ ਮੌਤ ਦਾ ਡਰ ਨਹੀਂ ਰਹਿੰਦਾ, ਨਾਮ-ਧਨ ਵਾਲੇ ਹੀ ਅਸਲ ਸ਼ਾਹ ਹਨ ।

ਦੁਨੀਆ ਵਾਲਾ ਧਨ ਭਾਵੇਂ ਕਿਤਨਾ ਹੀ ਹੋਵੇ, ਫਿਰ ਭੀ ਮਨੁੱਖ ਦਾ ਮਨ ਕੰਗਾਲ ਹੀ ਕੰਗਾਲ; ਸੋ, ਨਿਰੀ ਮਾਇਆ ਦੀ ਖ਼ਾਤਰ ਮਿਹਨਤ ਨਿਹਫਲ ਹੀ ਜਾਂਦੀ ਹੈ । (੧੩ ਤੋਂ ੧੬)

(੪) ਇਹ ਨਾਮ-ਧਨ ਹਰੇਕ ਮਨੁੱਖ ਦੇ ਅੰਦਰ ਹੀ ਹੈ; ਪ੍ਰਭੂ-ਪਾਤਿਸ਼ਾਹ ਹਰੇਕ ਦੇ ਹਿਰਦੇ ਵਿਚ ਬੈਠਾ ਹੀ ਵੇਖ ਰਿਹਾ ਹੈ ਕਿ ਖੋਟੇ ਪਾਸੇ ਜਾ ਕੇ ਦੁਖੀ ਕੌਣ ਹੋ ਰਿਹਾ ਹੈ ਤੇ ਖਰੇ ਪਾਸੇ ਤੁਰ ਕੇ ਸੁਖੀ ਕੌਣ ਹੈ । ਪਰ, ਮਨਮੁਖ ਆਪਣਾ ਅੰਦਰ ਨਹੀਂ ਭਾਲਦਾ, ਬਾਹਰ ਹੀ ਭਟਕਦਾ ਤੇ ਦੁਖੀ ਹੁੰਦਾ ਹੈ । ਜੋ ਮਨੁੱਖ ਗੁਰੂ ਦੀ ਸਰਨ ਪੈ ਕੇ 'ਨਾਮ' ਜਪਦਾ ਹੈ ਉਸ ਦੀ ਹਉਮੈ ਦੂਰ ਹੁੰਦੀ ਹੈ ਉਸ ਦੇ ਪਾਪ ਨਾਸ ਹੁੰਦੇ ਹਨ ਤੇ ਉਸ ਦੇ ਅੰਦਰ ਠੰਢ ਵਰਤਦੀ ਹੈ । (੧੭ ਤੋਂ ੨੦)

(੫) ਪ੍ਰਭੂ ਆਪ ਹੀ ਸਭ ਦਾ ਮਾਲਕ ਹੈ, ਉਸੇ ਦੇ ਨਚਾਏ ਸਾਰੇ ਨੱਚਦੇ ਹਨ । ਗੁਰੂ ਨਾਲ ਮੇਲ ਭੀ ਉਸੇ ਦੀ ਆਪਣੀ ਮਿਹਰ ਨਾਲ ਹੀ ਹੁੰਦਾ ਹੈ । ਜਿਸ ਨੂੰ ਪ੍ਰਭੂ ਆਪ ਗੁਰੂ-ਚਰਨਾਂ ਵਿਚ ਜੋੜਦਾ ਹੈ ਉਹੀ 'ਨਾਮ' ਜਪਦਾ ਹੈ । (੨੧, ੨੨)

**ਵਾਰ ਦੀ ਬਣਤਰ—**

'ਵਾਰ' ਦੀਆਂ ੨੨ ਪਉੜੀਆਂ ਹਨ, ਇਹਨਾਂ ਨਾਲ ੪੭ ਸ਼ਲੋਕ ਹਨ । ਸ਼ਲੋਕਾਂ ਦਾ ਵੇਰਵਾ :—

ਮ: ੩ — ੨੩
ਮ: ੧ — ੧੮
ਮ: ੪ — ੩
ਮ: ੫ — ੨
ਮ: ੨ — ੧
. . . . ——
. ਜੋੜ . . ੪੭

ਸਿਰਫ਼ ਹੇਠ-ਲਿਖੀਆਂ ਪਉੜੀਆਂ ਨਾਲ ਸਾਰੇ ਸ਼ਲੋਕ ਗੁਰੂ ਅਮਰਦਾਸ ਜੀ ਦੇ ਹਨ ਜਿਨ੍ਹਾਂ ਦੀ ਇਹ ਵਾਰ ਹੈ—੪, ੭, ੯, ੧੦, ੧੧, ੧੬, ੧੭, ੧੮, ੨੨=੯ ਪਉੜੀਆਂ ।

ਹੇਠ-ਲਿਖੀਆਂ ਪਉੜੀਆਂ ਨਾਲ ਸਿਰਫ਼ ਇਕ ਇਕ ਸ਼ਲੋਕ ਮਹਲੇ ਤੀਜੇ ਦਾ ਹੈ—੧, ੩, ੬, ੮, ੧੯=੫ ਪਉੜੀਆਂ ।

੧੯ ਪਉੜੀਆਂ ਨਾਲ ਦੋ ਦੋ ਸ਼ਲੋਕ ਹਨ ਤੇ ਹੇਠ-ਲਿਖੀਆਂ ਦੋ ਪਉੜੀਆਂ ਨਾਲ ਤਿੰਨ ਤਿੰਨ ਸ਼ਲੋਕ—੨, ੧੩, ੧੪ ।

ਹਰੇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ, ਸਿਰਫ਼ ਅਖ਼ੀਰਲੀ ਪਉੜੀ ਦੀਆਂ ੬ ਤੁਕਾਂ ਹਨ ।

ਸਾਰੀ 'ਵਾਰ' ਵਿਚ ੮ ਪਉੜੀਆਂ ਐਸੀਆਂ ਹਨ ਜਿਨ੍ਹਾਂ ਦੇ ਨਾਲ ਗੁਰੂ ਅਮਰਦਾਸ ਜੀ ਦਾ ਕੋਈ ਸ਼ਲੋਕ ਨਹੀਂ ਹੈ; ਪਹਿਲੀ ਹੀ ਪਉੜੀ ਦੇ ਨਾਲ ਇਹਨਾਂ ਦਾ ਕੋਈ ਸ਼ਲੋਕ ਨਹੀਂ ।

ਅਖ਼ੀਰਲੀ ਪਉੜੀ ਤੋਂ ਛੁਟ, ਸਾਰੀਆਂ ਪਉੜੀਆਂ ਦੀਆਂ ਇਕੋ ਜਿਤਨੀਆਂ ਤੁਕਾਂ, ਸਾਰੀਆਂ ਪਉੜੀਆਂ ਦੇ ਮਜ਼ਮੂਨ ਦੀ ਭੀ ਇਕੋ ਹੀ ਲੜੀ—ਇਹ ਦੋਵੇਂ ਗੱਲਾਂ ਸਾਬਤ ਕਰਦੀਆਂ ਹਨ ਕਿ 'ਵਾਰ' ਗੁਰੂ ਅਮਰਦਾਸ ਜੀ ਨੇ ਇੱਕ ਹੀ ਸਮੇ ਤੇ ਉਚਾਰੀ ਹੈ ।

ਸਿਰਫ਼ ੯ ਪਉੜੀਆਂ ਦੇ ਨਾਲ ਗੁਰੂ ਅਮਰਦਾਸ ਜੀ ਦੇ ਸਾਰੇ ਸ਼ਲੋਕ; ੫ ਪਉੜੀਆਂ ਨਾਲ ਉਹਨਾਂ ਦਾ ਇਕ ਇਕ ਸ਼ਲੋਕ; ੮ ਪਉੜੀਆਂ ਨਾਲ ਉਹਨਾਂ ਦਾ ਕੋਈ ਭੀ ਸ਼ਲੋਕ ਨਹੀਂ; ਪਹਿਲੀ ਹੀ ਪਉੜੀ ਨਾਲ ਉਹਨਾਂ ਦਾ ਕੋਈ ਭੀ ਸ਼ਲੋਕ ਨਾਹ ਹੋਣਾ—ਇਹ ਸਾਰੀਆਂ ਗੱਲਾਂ ਸਾਬਤ ਕਰਦੀਆਂ ਹਨ ਕਿ ਗੁਰੂ ਅਮਰਦਾਸ ਜੀ ਦੇ ਸ਼ਲੋਕ ਕਿਸੇ ਹੋਰ ਹੋਰ ਮੌਕੇ ਦੇ ਹਨ, 'ਵਾਰ' ਦੇ ਨਾਲ ਉਹਨਾਂ ਆਪ ਦਰਜ ਨਹੀਂ ਕੀਤੇ । 'ਵਾਰ' ਸਿਰਫ਼ 'ਪਉੜੀਆਂ' ਹੀ ਸੀ । ਸੋ, ਜੋ ਟੀਕਾਕਾਰ ਪਉੜੀ ਨੰ: ੧੦ ਦੀ ਪਹਿਲੀ ਤੁਕ 'ਦੋਵੈ ਤਰਫਾ ਉਪਾਈਓਨੁ' ਤੇ ਇਹ ਨੋਟ ਲਿਖਦਾ ਹੈ 'ਗੁਰਮੁਖਾ ਵਾਲਾ ਤੇ ਮਨਮੁਖਾ ਵਾਲਾ ਰਾਹ, ਜਿਨ੍ਹਾਂ ਨੂੰ ਸ਼ਲੋਕਾਂ ਵਿਚ ਕਾਂ ਅਤੇ ਹੰਸ ਕਿਹਾ ਹੈ' ਉਕਾਈ ਖਾ ਰਿਹਾ ਹੈ, ਕਿਉਂਕਿ ਪਉੜੀਆਂ ਨਾਲ ਇਹ ਸ਼ਲੋਕ ਤਾਂ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ । ਫਿਰ ਇਹ 'ਦੋਵੈ ਤਰਫਾ' ਕੇਹੜੀਆਂ ਹਨ ? ਇਸ ਦਾ ਉੱਤਰ ਲੱਭਣ ਲਈ ਵੇਖੋ ਪਉੜੀ ਨੰ: ੬, ੭, ੮ ਅਤੇ ੯—

ਨੰ: ੬—ਦੁਨੀਆ ਦੇ 'ਭੂਪਤਿ ਰਾਜੇ' ।<br>
ਨੰ: ੯—"ਸੂਰੇ" ਜੋ "ਅਹੰਕਾਰ ਮਰਹਿ" ।<br>
ਨੰ: ੭—ਜਿਨ੍ਹਾਂ ਪਾਸ "ਹਰਿ ਕਾ ਨਾਮੁ ਅਮੋਲੁ ਹੈ" ।<br>
ਨੰ: ੮—"ਸੇ ਸੂਰੇ ਪਰਧਾਨਾ" ਜੋ "ਲੂਝਹਿ ਮਨੈ ਸਿਉ" ।

### ਮਾਰੂ ਵਾਰ ਮਹਲਾ ੩ ਸਲੋਕੁ ਮ: ੧ ॥

**ੴ ਸਤਿਗੁਰ ਪ੍ਰਸਾਦਿ ॥ ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥ ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥ ਗੁਣ ਤੇ ਗੁਣ ਮਿਲਿ ਪਾਈਐ ਜੇ ਸਤਿਗੁਰ ਮਾਹਿ ਸਮਾਇ ॥ ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ ॥ ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ ॥੧॥ {ਪੰਨਾ ੧੦੮੬-੧੦੮੭}**

**ਪਦ ਅਰਥ** :—ਸਹਘੋ—ਸਸਤਾ ('ਮਹਿਘਾ' ਤੇ 'ਸਹਘਾ') । ਲਾਖ—ਲੱਖੀਂ ਰੁਪਈਂ, ਭਾਵ, ਬੜੀ ਕੀਮਤ ਨਾਲ । ਗੁਣ ਤੇ—ਗੁਣਾਂ ਤੋਂ, ਪ੍ਰਭੂ ਦੇ ਗੁਣ ਗਾਉਣ ਨਾਲ। ਗੁਣ ਮਿਲਿ—ਗੁਣਾਂ ਵਿਚ ਮਿਲ ਕੇ, ਪ੍ਰਭੂ ਦੇ ਗੁਣਾਂ ਵਿਚ ਮਿਲਿਆਂ, ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਮਨ ਜੋੜਿਆਂ । ਪਾਈਐ—{ਇਹ ਲਫ਼ਜ਼ 'ਇਕ-ਵਚਨ' ਹੈ, ਇਸ ਦਾ 'ਬਹੁ-ਵਚਨ' ਹੈ 'ਪਾਈਅਹਿ'; ਲਫ਼ਜ਼ 'ਗੁਣ' ਭੀ 'ਬਹੁ-ਵਚਨ' ਹੈ, ਇਸ ਦਾ 'ਇਕ-ਵਚਨ' ਹੈ 'ਗੁਣੁ'; ਸੋ, 'ਪਾਈਐ' ਦਾ ਅਰਥ 'ਗੁਣ ਮਿਲਦੇ ਹਨ' ਗ਼ਲਤ ਹੈ ।} ਪਾਈਦਾ ਹੈ, ਮਿਲਦਾ ਹੈ,

('ਨਾਮ') ਮਿਲਦਾ ਹੈ । {ਨੋਟ :—ਕਈ ਟੀਕਾਕਾਰ 'ਪਉੜੀ' ਵਿਚ ਲਫ਼ਜ਼ 'ਗਿਆਨੁ' ਵੇਖ ਕੇ ਇਸ ਸ਼ਲੋਕ ਵਿਚ ਭੀ 'ਪਾਈਐ' ਦੇ ਨਾਲ ਲਫ਼ਜ਼ 'ਗਿਆਨੁ' ਜੋੜਦੇ ਹਨ, ਇਹ ਭੀ ਗ਼ਲਤ ਹੈ । 'ਵਾਰ' ਦੀ 'ਪਉੜੀ' ਆਪਣੇ ਥਾਂ ਹੈ ਤੇ ਇਹ ਸ਼ਲੋਕ ਆਪਣੇ ਥਾਂ; ਫਿਰ, ਇਹ ਸ਼ਲੋਕ ਹੈ ਭੀ ਗੁਰੂ ਨਾਨਕ ਦੇਵ ਦਾ ਤੇ 'ਪਉੜੀ' ਹੈ ਗੁਰੂ ਅਮਰਦਾਸ ਜੀ ਦੀ} । ਮੋੁਲਿ—{ਅਸਲ ਪਾਠ 'ਮੁਲਿ' ਹੈ, ਏਥੇ ਪੜ੍ਹਨਾ ਹੈ 'ਮੋਲਿ'} (ਕਿਸੇ) ਮੁੱਲ ਨਾਲ, ਕਿਸੇ ਕੀਮਤ ਨਾਲ । ਅਮੋੁਲੁ—(ਅਸਲ ਪਾਠ 'ਅਮੁਲੁ', ਏਥੇ ਪੜ੍ਹਨਾ 'ਅਮੋਲੁ'} ਅਮੋਲਕ । ਵਣਜਿ—ਖ਼ਰੀਦ ਕੇ । ਹਾਟਿ—ਹੱਟ ਤੋਂ । ਤੋਲੁ—('ਨਾਮ' ਦੇ) ਬਰਾਬਰ ਦੀ ਚੀਜ਼ । ਪੂਰਾ—ਮੁਕੰਮਲ, ਕਦੇ ਘੱਟ ਵਧ ਨਾਹ ਹੋਣ ਵਾਲਾ ।

**ਅਰਥ** :—ਜੇ ਕੋਈ ਗਾਹਕ ਨਾਹ ਹੋਵੇ ਤੇ (ਕੋਈ) ਗੁਣ (ਭਾਵ, ਕੋਈ ਕੀਮਤੀ ਪਦਾਰਥ) ਵੇਚੀਏ ਤਾਂ ਉਹ ਗੁਣ ਸਸਤੇ-ਭਾ ਵਿਕ ਜਾਂਦਾ ਹੈ, (ਭਾਵ, ਉਸ ਦੀ ਕਦਰ ਨਹੀਂ ਪੈਂਦੀ) । ਪਰ ਜੇ ਗੁਣ ਦਾ ਗਾਹਕ ਮਿਲ ਪਏ ਤਾਂ ਉਹ ਬਹੁਤ ਕੀਮਤ ਨਾਲ ਵਿਕਦਾ ਹੈ ।

(ਪਰ ਜੇ ਕੋਈ ਕਦਰ ਜਾਣਨ ਵਾਲਾ ਮਨੁੱਖ) ਗੁਰੂ ਵਿਚ 'ਆਪਾ' ਲੀਨ ਕਰ ਦੇਵੇ, ਤਾਂ ਪ੍ਰਭੂ ਦੇ ਗੁਣ ਗਾਂਵਿਆਂ, ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜਿਆਂ (ਪ੍ਰਭੂ ਦਾ 'ਨਾਮ'-ਰੂਪ ਕੀਮਤੀ ਪਦਾਰਥ) ਮਿਲਦਾ ਹੈ । 'ਨਾਮ' ਬਹੁ-ਮੁੱਲਾ ਪਦਾਰਥ ਹੈ, ਕਿਸੇ ਕੀਮਤਿ ਨਾਲ ਨਹੀਂ ਮਿਲ ਸਕਦਾ, ਕਿਸੇ ਹੱਟ ਤੋਂ ਖ਼ਰੀਦ ਕੇ ਨਹੀਂ ਲਿਆ ਜਾ ਸਕਦਾ । ਹੇ ਨਾਨਕ ! ('ਨਾਮ' ਦੇ ਮੁੱਲ ਦਾ) ਤੋਲ ਤਾਂ ਬੱਝਵਾਂ ਹੈ, ਉਹ ਕਦੇ ਘਟ ਨਹੀਂ ਸਕਦਾ (ਭਾਵ, 'ਆਪਾ ਗੁਰੂ ਵਿਚ ਲੀਨ ਕਰਨਾ'—ਇਹ ਬੱਝਵਾਂ ਮੁੱਲ ਹੈ, ਤੇ ਇਸ ਤੋਂ ਘਟ ਕੋਈ ਹੋਰ ਉੱਦਮ 'ਨਾਮ' ਦੀ ਪ੍ਰਾਪਤੀ ਲਈ ਕਾਫ਼ੀ ਨਹੀਂ ਹੈ) ।੧।

**ਮ: ੪ ॥ ਨਾਮ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ ॥ ਇਕਿ ਬਾਂਧੇ ਇਕਿ ਢੀਲਿਆ, ਇਕਿ ਸੁਖੀਏ ਹਰਿ ਪ੍ਰੀਤਿ ॥ ਨਾਨਕ ਸਚਾ ਮੰਨਿ ਲੈ, ਸਚੁ ਕਰਣੀ ਸਚੁ ਰੀਤਿ ॥੨॥**

**ਅਰਥ** :—ਜੋ ਮਨੁੱਖ 'ਨਾਮ' ਤੋਂ ਸੱਖਣੇ ਹਨ ਉਹ ਭਟਕਦੇ ਹਨ (ਭਟਕਣਾ ਦੇ ਕਾਰਨ) ਨਿੱਤ ਜੰਮਦੇ ਤੇ ਮਰਦੇ ਹਨ (ਭਾਵ, 'ਵਾਸਨਾ' ਪੂਰੀਆਂ ਕਰਨ ਲਈ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ); ਸੋ, ਕਈ ਜੀਵ (ਇਹਨਾਂ 'ਵਾਸਨਾ' ਨਾਲ) ਬੱਝੇ ਪਏ ਹਨ, ਕਈਆਂ ਨੇ ਬੰਧਨ ਕੁਝ ਢਿੱਲੇ ਕਰ ਲਏ ਹਨ ਤੇ ਕਈ ਪ੍ਰਭੂ ਦੇ ਪਿਆਰ ਵਿਚ ਰਹਿ ਕੇ (ਬਿਲਕੁਲ) ਸੁਖੀ ਹੋ ਗਏ ਹਨ । ਹੇ ਨਾਨਕ ! ਜਿਹੜਾ ਮਨੁੱਖ ਸਦਾ-ਥਿਰ ਪਰਮਾਤਮਾ ਨੂੰ ਆਪਣੇ ਮਨ ਵਿਚ ਪੱਕਾ ਕਰ ਲੈਂਦਾ ਹੈ, ਸਦਾ-ਥਿਰ ਨਾਮ ਉਸ ਵਾਸਤੇ ਕਰਨ-ਜੋਗ ਕੰਮ ਹੈ ਸਦਾ-ਥਿਰ ਨਾਮ ਹੀ ਉਸ ਦੀ ਜੀਵਨ-ਜੁਗਤਿ ਹੋ ਜਾਂਦਾ ਹੈ ।੨।

**ਪਉੜੀ ॥ ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ ॥ ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ ॥ ਹਰਿ ਕਾ ਨਾਮੁ ਮਨਿ ਵਸਿਆ ਗੁਰ ਸਬਦਿ ਵੀਚਾਰਾ ॥ ਸਚ ਸੰਜਮਿ ਮਤਿ ਊਤਮਾ ਹਰਿ ਲਗਾ ਪਿਆਰਾ ॥ ਸਭੁ ਸਚੋ ਸਚੁ ਵਰਤਦਾ ਸਚੁ ਸਿਰਜਣਹਾਰਾ ॥੧॥ {ਪੰਨਾ ੧੦੮੭}**

**ਅਰਥ** :—(ਗਿਆਨ, ਮਾਨੋ) ਬੜਾ ਤੇਜ਼ ਖੰਡਾ ਹੈ, ਇਹ ਗਿਆਨ ਗੁਰੂ ਤੋਂ ਮਿਲਦਾ ਹੈ, (ਜਿਸ ਨੂੰ ਮਿਲਿਆ ਹੈ ਉਸ ਦਾ) ਮਾਇਆ ਦੀ ਖ਼ਾਤਰ ਭਟਕਣਾ, ਮੋਹ, ਲੋਭ ਤੇ ਅਹੰਕਾਰ-ਰੂਪ ਕਿਲ੍ਹਾ (ਜਿਸ ਵਿਚ ਉਹ ਘਿਰਿਆ ਪਿਆ ਸੀ, ਇਸ ਗਿਆਨ-ਖੜਗ ਨਾਲ) ਕੱਟਿਆ ਜਾਂਦਾ ਹੈ; ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਿਆਂ ਉਸ ਦੇ ਮਨ ਵਿਚ ਪਰਮਾਤਮਾ ਦਾ ਨਾਮ ਵੱਸ ਪੈਂਦਾ ਹੈ । ਸਿਮਰਨ ਦੇ ਸੰਜਮ ਨਾਲ ਉਸ ਦੀ ਮਤਿ ਚੰਗੀ ਹੋ ਜਾਂਦੀ ਹੈ,

ਰੱਬ ਉਸ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ; (ਆਖ਼ਰ ਉਸ ਦੀ ਇਹ ਹਾਲਤ ਹੋ ਜਾਂਦੀ ਹੈ ਕਿ) ਸਦਾ-ਥਿਰ ਸਿਰਜਣਹਾਰ ਉਸ ਨੂੰ ਹਰ ਥਾਂ ਵੱਸਦਾ ਦਿੱਸਦਾ ਹੈ ।੧।

**ਸਲੋਕੁ ਮਃ ੩ ॥ ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ ॥ ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ ॥ ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥ ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ ॥ ਨਾਨਕ ਮਿਲਿਆ ਸੋ ਜਾਣੀਐ, ਗੁਰੂ ਨ ਛੋਡੈ ਆਪਣਾ, ਦੂਜੈ ਨ ਧਰੇ ਪਿਆਰੁ ॥੧॥ {ਪੰਨਾ ੧੦੮੭}**

**ਪਦ ਅਰਥ** :—ਰਾਸਿ—ਪੂੰਜੀ, ਸਰਮਾਇਆ । ਸੰਗ੍ਰਹੈ—ਇਕੱਠੀ ਕਰੇ । ਵਿਡਾਰਿ—ਮਾਰ ਕੇ ।

**ਅਰਥ** :—ਹੇ ਭਾਈ ! ਕੇਦਾਰਾ ਰਾਗ ਨੂੰ (ਹੋਰ ਬਾਕੀ ਦੇ) ਰਾਗਾਂ ਵਿਚ ਤਾਂ ਹੀ ਜਾਣੋ (ਭਾਵ, ਕੇਦਾਰਾ ਰਾਗ ਨੂੰ ਤਾਂ ਹੀ ਵਡਿਆਈਏ, ਜੇ ਇਸ ਨੂੰ ਗਾਉਣ ਵਾਲਾ) ਗੁਰੂ ਦੇ ਸ਼ਬਦ ਵਿਚ ਪਿਆਰ ਕਰਨ ਲੱਗ ਪਏ, ਅੰਦਰੋਂ ਆਪਣੀ ਮੈਲ ਭੀ ਕੱਟੇ ਤੇ ਆਪਣੀਆਂ ਕੁਲਾਂ ਨੂੰ ਭੀ ਤਾਰ ਲਏ, ਗੁਣਾਂ ਦੀ ਪੂੰਜੀ ਇਕੱਠੀ ਕਰੇ ਤੇ ਔਗੁਣ ਮਾਰ ਕੇ ਕੱਢ ਦੇਵੇ ।

ਹੇ ਨਾਨਕ ! (ਕੇਦਾਰਾ ਰਾਗ ਦੀ ਰਾਹੀਂ ਰੱਬ ਵਿਚ) ਜੁੜਿਆ ਉਸ ਨੂੰ ਸਮਝੋ ਜੋ ਕਦੇ ਆਪਣੇ ਗੁਰੂ ਦਾ ਆਸਰਾ ਨਾਹ ਛੱਡੇ ਤੇ ਮਾਇਆ ਵਿਚ ਮੋਹ ਨਾਹ ਪਾਏ ।੧।

**ਮਃ ੪ ॥ ਸਾਗਰੁ ਦੇਖਉ ਡਰਿ ਮਰਉ ਭੈ ਤੇਰੈ ਡਰੁ ਨਾਹਿ ॥ ਗੁਰ ਕੈ ਸਬਦਿ ਸੰਤੋਖੀਆ ਨਾਨਕ ਬਿਗਸਾ ਨਾਇ ॥੨॥ {ਪੰਨਾ ੧੦੮੭}**

**ਪਦ ਅਰਥ** :—ਭੈ ਤੇਰੈ—ਤੇਰੇ ਡਰ ਦੀ ਰਾਹੀਂ, ਤੇਰੇ ਡਰ ਵਿਚ ਰਿਹਾਂ । ਬਿਗਸਾ—ਮੈਂ ਵਿਗਸਦਾ ਹਾਂ, ਖਿੜਦਾ ਹਾਂ । ਨਾਇ—(ਤੇਰੇ) ਨਾਮ ਦੀ ਰਾਹੀਂ ।

**ਅਰਥ** :—(ਹੇ ਪ੍ਰਭੂ !) ਜਦੋਂ ਮੈਂ (ਇਸ ਸੰਸਾਰ-) ਸਮੁੰਦਰ ਨੂੰ ਵੇਖਦਾ ਹਾਂ ਤਾਂ ਡਰ ਨਾਲ ਸਹਿਮ ਜਾਂਦਾ ਹਾਂ (ਕਿ ਕਿਵੇਂ ਇਸ ਵਿਚੋਂ ਬਚ ਕੇ ਲੰਘਾਂਗਾ, ਪਰ) ਤੇਰੇ ਡਰ ਵਿਚ ਰਿਹਾਂ (ਇਸ ਸੰਸਾਰ-ਸਮੁੰਦਰ ਦਾ ਕੋਈ) ਡਰ ਨਹੀਂ ਰਹਿ ਜਾਂਦਾ; ਕਿਉਂਕਿ, ਹੇ ਨਾਨਕ ! ਗੁਰੂ ਦੇ ਸ਼ਬਦ ਦੀ ਰਾਹੀਂ ਮੈਂ ਸੰਤੋਖ ਵਾਲਾ ਬਣ ਰਿਹਾ ਹਾਂ ਤੇ ਪ੍ਰਭੂ ਦੇ ਨਾਮ ਦੀ ਰਾਹੀਂ ਮੈਂ ਖਿੜਦਾ ਹਾਂ ।੨।

**ਮਃ ੪ ॥ ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ ॥ ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ ॥ ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ ॥ ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ ॥੩॥ {ਪੰਨਾ ੧੦੮੭}**

**ਪਦ ਅਰਥ** :—ਬੋਹਿਥ—ਜਹਾਜ਼ । ਲਹਰੀ—ਲਹਿਰਾਂ ('ਲਹਿਰ' ਤੋਂ 'ਬਹੁ-ਵਚਨ') । ਠਾਕ—ਰੋਕ । ਸਾਵਧਾਨੁ—ਸੁਚੇਤ, ਤਤਪਰ {ਸ+ਅਵਧਾਨ=ਧਿਆਨ ਸਹਿਤ, ਗਹੁ ਕਰਨ ਵਾਲਾ} ।

**ਅਰਥ** :—(ਸੰਸਾਰ-) ਸਮੁੰਦਰ (ਤਾਂ ਵਿਕਾਰਾਂ ਦੀਆਂ) ਠਾਠਾਂ ਮਾਰ ਰਿਹਾ ਹੈ ਪਰ ਮੈਂ (ਗੁਰ-ਸ਼ਬਦ-ਰੂਪ) ਜਹਾਜ਼ ਵਿਚ ਚੜ੍ਹ ਕੇ (ਇਸ ਸਮੁੰਦਰ ਵਿਚੋਂ) ਲੰਘਾਂਗਾ । ਜੇ ਸਤਿਗੁਰ ਹੌਸਲਾ ਦੇਵੇ ਤਾਂ ਇਸ ਸੱਚੇ ਜਹਾਜ਼ ਵਿਚ ਚੜ੍ਹਿਆਂ (ਸਫ਼ਰ ਵਿਚ) ਕੋਈ ਰੋਕ ਨਹੀਂ ਪਏਗੀ । ਮੈਨੂੰ ਆਪਣਾ ਗੁਰੂ ਸੁਚੇਤ ਦਿੱਸ ਰਿਹਾ ਹੈ (ਮੈਨੂੰ ਨਿਸ਼ਚਾ ਹੈ ਕਿ ਗੁਰੂ ਮੈਨੂੰ) ਉਸ (ਪ੍ਰਭੂ ਦੇ) ਦਰ ਤੇ ਜਾ ਉਤਾਰੇਗਾ ।

ਹੇ ਨਾਨਕ ! (ਇਹ ਗੁਰ-ਸ਼ਬਦ ਦਾ ਜਹਾਜ਼) ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ (ਇਸ ਦੀ ਬਰਕਤਿ ਨਾਲ) ਪ੍ਰਭੂ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ ।੩।

**ਪਉੜੀ ॥ ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ ॥ ਸਚੈ ਤਖਤਿ ਬੈਠਾ ਨਿਆਉ ਕਰਿ ਸਤ ਸੰਗਤਿ ਮੇਲਿ ਮਿਲਾਈ ॥ ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ ॥ ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ ॥ ਹਰਿ ਸਿਉ ਪ੍ਰੀਤਿ ਊਪਜੀ ਗੁਰਿ ਸੋਝੀ ਪਾਈ ॥੨॥ {ਪੰਨਾ ੧੦੮੭}**

**ਪਦ ਅਰਥ** :—ਨਿਹਕੰਟਕ—ਜਿਸ ਵਿਚ ਕੋਈ ਕੰਡਾ ਚੋਭ ਨਾਹ ਲਾਏ । ਭੁੰਚਿ—ਮਾਣ । ਸਚੁ ਕਮਾਈ—ਸਿਮਰਨ-ਰੂਪ ਕਮਾਈ । ਗੁਰਿ—ਗੁਰੂ ਨੇ ।

**ਅਰਥ** :—(ਹੇ ਭਾਈ !) ਗੁਰੂ ਦੇ ਸਨਮੁਖ ਹੋ ਕੇ ਸਿਮਰਨ ਦੀ ਕਮਾਈ ਕਰ (ਤੇ ਇਸ ਤਰ੍ਹਾਂ) ਨਿਰਚੋਭ ਰਾਜ ਮਾਣ, (ਕਿਉਂਕਿ) ਜੋ ਪ੍ਰਭੂ ਸਦਾ-ਥਿਰ ਤਖ਼ਤ ਤੇ ਬਹਿ ਕੇ ਨਿਆਂ ਕਰ ਰਿਹਾ ਹੈ ਉਹ ਤੈਨੂੰ ਸਤਸੰਗ ਵਿਚ ਮਿਲਾ ਦੇਵੇਗਾ, ਓਥੇ ਨਾਮ-ਸਿਮਰਨ ਦੀ ਸੱਚੀ ਸਿੱਖਿਆ ਕਮਾਇਆਂ ਤੇਰੀ ਪ੍ਰਭੂ ਨਾਲ ਬਣ ਆਵੇਗੀ, ਇਸ ਜੀਵਨ ਵਿਚ ਸੁਖਦਾਤਾ ਰੱਬ ਮਨ ਵਿਚ ਵੱਸੇਗਾ ਤੇ ਅੰਤ ਵੇਲੇ ਭੀ ਸਾਥੀ ਬਣੇਗਾ ।

ਜਿਸ ਮਨੁੱਖ ਨੂੰ ਸਤਿਗੁਰੂ ਨੇ ਸਮਝ ਬਖ਼ਸ਼ੀ ਉਸ ਦਾ ਪ੍ਰਭੂ ਨਾਲ ਪਿਆਰ ਬਣ ਜਾਂਦਾ ਹੈ ।੨।

**ਸਲੋਕੁ ਮ: ੧ ॥ ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ ॥ ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥ ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤ ਹੀ ਠਾਇ ॥ ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ ॥੧॥ {ਪੰਨਾ ੧੦੮੭}**

**ਪਦ ਅਰਥ** :—ਭੂਲੀ ਭੂਲੀ—ਬਥੇਰਾ ਚਿਰ ਖੁੰਝੀ ਹੋਈ । ਪਾਧਰੁ—ਪੱਧਰਾ ਰਾਹ । ਉਤ ਹੀ ਠਾਇ—ਓਸੇ ਥਾਂ । ਤ੍ਰਿਪਤਾਸੀਐ—ਰੱਜ ਜਾਂਦਾ ਹੈ, ਭਟਕਣੋਂ ਹਟ ਜਾਂਦਾ ਹੈ । ਨਾਇ—ਨਾਮ ਦੀ ਰਾਹੀਂ ।

**ਅਰਥ** :—ਬਥੇਰੇ ਚਿਰ ਤੋਂ ਖੁੰਝੀ ਹੋਈ ਮੈਂ ਭਟਕ ਰਹੀ ਹਾਂ, ਮੈਨੂੰ ਕੋਈ ਪੱਧਰਾ ਰਾਹ ਨਹੀਂ ਦੱਸਦਾ, ਕੋਈ ਧਿਰ ਜਾ ਕੇ ਕਿਸੇ ਸਿਆਣੇ ਬੰਦਿਆਂ ਨੂੰ ਪੁੱਛੇ, ਭਲਾ ਜੇ ਕੋਈ ਮੇਰਾ ਕਸ਼ਟ ਕੱਟ ਦੇਵੇ ।

ਹੇ ਨਾਨਕ ! ਜੇ ਸੱਚਾ ਗੁਰੂ ਮਨ ਵਿਚ ਆ ਵੱਸੇ ਤਾਂ ਸੱਜਣ ਪ੍ਰਭੂ ਭੀ ਓਸੇ ਥਾਂ (ਭਾਵ, ਹਿਰਦੇ ਵਿਚ ਹੀ ਮਿਲ ਪੈਂਦਾ ਹੈ), ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਨਾਲ ਤੇ ਪ੍ਰਭੂ ਦਾ ਨਾਮ ਸਿਮਰਿਆਂ ਮਨ ਭਟਕਣੋਂ ਹਟ ਜਾਂਦਾ ਹੈ ।੧।

**ਮ: ੩ ॥ ਆਪੇ ਕਰਣੀ ਕਾਰ ਆਪਿ ਆਪੇ ਕਰੇ ਰਜਾਇ ॥ ਆਪੇ ਕਿਸ ਹੀ ਬਖਸਿ ਲਏ ਆਪੇ ਕਾਰ ਕਮਾਇ ॥ ਨਾਨਕ ਚਾਨਣੁ ਗੁਰ ਮਿਲੇ ਦੁਖ ਬਿਖੁ ਜਾਲੀ ਨਾਇ ॥੨॥ {ਪੰਨਾ ੧੦੮੭}**

**ਪਦ ਅਰਥ** :—ਕਰਣੀ—ਕਰਨ-ਜੋਗ, ਜੋ ਕਰਨੀ ਚਾਹੀਦੀ ਹੈ । ਕਿਸ ਹੀ—ਜਿਸ ਕਿਸੇ ਨੂੰ । ਗੁਰ ਮਿਲੇ—ਗੁਰੂ ਨੂੰ ਮਿਲਿਆਂ । ਬਿਖੁ—ਵਿਹੁ । ਨਾਇ—ਨਾਮ ਦੀ ਰਾਹੀਂ ।

**ਅਰਥ** :—ਪ੍ਰਭੂ ਆਪਣੀ ਰਜ਼ਾ ਵਿਚ ਆਪ ਹੀ ਕਰਨ-ਜੋਗ ਕਾਰ ਕਰਦਾ ਹੈ, ਆਪ ਹੀ ਜੀਵ ਨੂੰ ਬਖ਼ਸ਼ਦਾ ਹੈ ਆਪ ਹੀ (ਜਿਸ ਤੇ ਮਿਹਰ ਕਰੇ ਉਸ ਵਿਚ ਪ੍ਰਤੱਖ ਹੋ ਕੇ ਭਗਤੀ ਦੀ) ਕਾਰ ਕਮਾਂਦਾ ਹੈ ।

ਹੇ ਨਾਨਕ ! ਗੁਰੂ ਨੂੰ ਮਿਲ ਕੇ ਜਿਸ ਦੇ ਹਿਰਦੇ ਵਿਚ ਪ੍ਰਕਾਸ਼ ਹੁੰਦਾ ਹੈ ਉਹ 'ਨਾਮ' ਸਿਮਰ ਕੇ ਵਿਹੁ-ਰੂਪ ਮਾਇਆ ਤੋਂ ਪੈਦਾ ਹੋਏ ਦੁੱਖ ਸਾੜ ਦੇਂਦਾ ਹੈ ।੨।

**ਪਉੜੀ ॥ ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ ॥ ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ ॥ ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ ਕਲਖਾ ॥ ਗੁਰ ਪਰਸਾਦੀ ਉਬਰੇ ਜਿਨ ਹਰਿ ਰਸੁ ਚਖਾ ॥ ਆਪਿ ਕਰਾਏ ਕਰੇ ਆਪਿ ਆਪੇ ਹਰਿ ਰਖਾ ॥੩॥ {ਪੰਨਾ ੧੦੮੭}**

**ਪਦ ਅਰਥ** :—ਦਰਬੁ—ਧਨ । ਲਖਾ—ਲਖ, ਵੇਖ । ਕਲਖਾ—ਕਲ ਖਾ, ਕਾਲ ਦਾ । ਜਿਨਿ—ਜਿਨ੍ਹਾਂ ਨੇ । ਰਖਾ—ਰਾਖਾ ।

**ਅਰਥ** :—ਹੇ ਮੂਰਖ ! ਹੇ ਮਨ ਦੇ ਗ਼ੁਲਾਮ ! ਮਾਇਆ ਨੂੰ ਵੇਖ ਕੇ ਉਕਾਈ ਨਾਹ ਖਾਹ, ਇਹ (ਏਥੋਂ) ਤੁਰਨ ਵੇਲੇ ਕਿਸੇ ਦੇ ਨਾਲ ਨਹੀਂ ਤੁਰਦੀ, ਸੋ, ਸਾਰੇ ਧਨ ਨੂੰ ਝੂਠਾ (ਸਾਥੀ) ਜਾਣ । (ਪਰ ਇਸ ਮਾਇਆ ਨੂੰ ਵੇਖ ਕੇ) ਮੂਰਖ ਅੰਨ੍ਹਾ ਮਨੁੱਖ ਨਹੀਂ ਸਮਝਦਾ ਕਿ ਸਿਰ ਉਤੇ ਜਮ ਦੀ ਮੌਤ ਦੀ ਤਲਵਾਰ ਭੀ ਹੈ (ਤੇ ਇਸ ਮਾਇਆ ਨਾਲੋਂ ਸਾਥ ਟੁੱਟਣਾ ਹੈ) ।

ਜਿਨ੍ਹਾਂ ਮਨੁੱਖਾਂ ਨੇ ਹਰਿ-ਨਾਮ ਦਾ ਰਸ ਚੱਖਿਆ ਹੈ ਉਹ ਗੁਰੂ ਦੀ ਮਿਹਰ ਨਾਲ (ਮਾਇਆ ਵਿਚ ਮੋਹ ਪਾਣ ਦੀ ਉਕਾਈ ਤੋਂ) ਬਚ ਜਾਂਦੇ ਹਨ; ਇਹ (ਉੱਦਮ) ਪ੍ਰਭੂ ਆਪ ਹੀ (ਜੀਵ ਪਾਸੋਂ) ਕਰਾਂਦਾ ਹੈ (ਜੀਵ ਵਿਚ ਬੈਠ ਕੇ, ਮਾਨੋ) ਆਪ ਹੀ ਕਰਦਾ ਹੈ, ਆਪ ਹੀ ਜੀਵ ਦਾ ਰਾਖਾ ਹੈ ।੩।

**ਸਲੋਕੁ ਮਃ ੩ ॥ ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ ॥ ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ ॥ ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ ॥ ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ ॥੧॥** {ਪੰਨਾ ੧੦੮੮}

**ਪਦ ਅਰਥ** :—ਭੇਟਿਆ—{ਪਿਛਲੀ ਪਉੜੀ ਦੇ ਸਲੋਕ ਨੰ: ੨ ਵਿਚ 'ਗੁਰ ਮਿਲੇ' ਤੇ ਏਥੇ 'ਗੁਰੁ ਭੇਟਿਆ' ਆਇਆ ਹੈ । ਦੋਹਾਂ ਦਾ ਫ਼ਰਕ ਪਰਖੋ । 'ਗੁਰ ਮਿਲੇ' ਵਿਚ 'ਗੁਰ' ਦਾ ਅਰਥ ਹੈ 'ਗੁਰੂ ਨੂੰ' । 'ਗੁਰੁ ਭੇਟਿਆ' ਦਾ ਅਰਥ ਹੈ 'ਗੁਰੂ ਮਿਲਿਆ'; ਲਫ਼ਜ਼ 'ਜਿਨਾ' ਸਾਫ਼ ਦੱਸਦਾ ਹੈ='ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ' । ਸੋ 'ਭੇਟਾ ਲੈ ਕੇ ਮਿਲਣ ਨੂੰ 'ਭੇਟਣਾ' ਕਹਿੰਦੇ ਹਨ'—ਇਹ ਅਰਥ ਉੱਕਾ ਗ਼ਲਤ ਹੈ ਕਿਉਂਕਿ ਗੁਰੂ ਭੇਟਾ ਲੈ ਕੇ ਸਿੱਖ ਨੂੰ ਨਹੀਂ ਮਿਲਦਾ} । ਚਿੰਦ—ਚਿੰਤਾ । ਪਛੋੜੀਐ—ਪਟੜੇ ਉੱਤੇ ਪਟਕਾਈਦਾ ਹੈ । ਜੰਜਾਲੁ—ਝੰਬੇਲਾ, ਚਿੰਤਾ, ਸਹਸਾ ।

**ਅਰਥ** :—ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ, ਜਿਨ੍ਹਾਂ ਦੇ ਅੰਦਰ ਰੱਬ ਦਾ ਰਤਾ ਭੀ ਡਰ ਨਹੀਂ, ਉਹਨਾਂ ਨੂੰ ਜੰਮਣ ਮਰਨ (ਦਾ) ਡਾਢਾ ਦੁੱਖ ਲੱਗਾ ਰਹਿੰਦਾ ਹੈ, ਉਹਨਾਂ ਦੀ ਚਿੰਤਾ ਕਦੇ ਮੁੱਕਦੀ ਨਹੀਂ ।

ਹੇ ਨਾਨਕ ! ਜਿਵੇਂ (ਧੋਣ ਵੇਲੇ) ਕੱਪੜਾ (ਪਟੜੇ ਤੇ) ਪਟਕਾਈਦਾ ਹੈ, ਜਿਵੇਂ ਘੜਿਆਲ ਮੁੜ ਮੁੜ (ਚੋਟਾਂ ਖਾਂਦਾ ਹੈ) ਤਿਵੇਂ ਪ੍ਰਭੂ-ਨਾਮ ਤੋਂ ਵਾਂਜੇ ਰਹਿ ਕੇ ਉਹਨਾਂ ਦੇ ਸਿਰ ਤੋਂ (ਭੀ) ਸਹਸਾ ਨਹੀਂ ਮੁੱਕਦਾ ।੧।

**ਮ: ੩ ॥ ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ ॥ ਨ ਝੁਰੁ ਹੀਅੜੇ ਸਚੁ ਚਉ ਨਾਨਕ ਸਚੋ ਸਚੁ ॥੨॥** {ਪੰਨਾ ੧੦੮੮}

**ਪਦ ਅਰਥ** :—ਜਗਤਿ—ਜਗਤ ਵਿਚ । ਹੀਅੜੇ—ਹੇ ਦਿਲ ! {'ਹੀਅੜਾ' ਤੋਂ ਸੰਬੋਧਨ 'ਹੀਅੜੇ' ਹੈ; ਜੇ ਅਰਥ ਕਰਨਾ ਹੋਵੇ 'ਦਿਲ ਵਿਚ', ਤਾਂ 'ਹੀਅੜੈ' ਲਫ਼ਜ਼ ਹੈ 'ਅਧਿਕਰਣ ਕਾਰਕ, ਇਕ-ਵਚਨ'} । ਨਾਨਕ ਹੀਅੜੇ—ਹੇ ਨਾਨਕ ਦੇ ਦਿਲ ! ਸਚੁ—ਸੱਚਾ ਨਾਮ । ਚਉ—ਸਿਮਰ, ਉਚਾਰ ।

**ਅਰਥ** :—ਹੇ ਸੱਜਣ (ਪ੍ਰਭੂ !) ਮੈਂ ਤਿੰਨਾਂ ਹੀ ਭਵਨਾਂ ਵਿਚ ਭਾਲ ਵੇਖਿਆ ਹੈ ਕਿ ਜਗਤ ਵਿਚ 'ਹਉਮੈ' ਚੰਦਰੀ (ਬਲਾ ਚੰਬੜੀ ਹੋਈ) ਹੈ ।

(ਪਰ) ਹੇ ਨਾਨਕ ਦੇ ਦਿਲ ! (ਇਸ 'ਹਉਮੈ' ਤੋਂ ਘਾਬਰ ਕੇ) ਚਿੰਤਾ ਨਾਹ ਕਰ, ਤੇ ਪ੍ਰਭੂ ਦਾ ਨਾਮ ਸਿਮਰ ਜੋ ਸਦਾ ਹੀ ਥਿਰ ਰਹਿਣ ਵਾਲਾ ਹੈ ।੨।

**ਪਉੜੀ ॥ ਗੁਰਮੁਖਿ ਆਪੇ ਬਖਸਿਓਨੁ ਹਰਿ ਨਾਮਿ ਸਮਾਣੇ ॥ ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ ॥ ਸਨਮੁਖ ਸਦਾ ਸੋਹਣੇ ਸਚੈ ਦਰਿ ਜਾਣੇ ॥ ਐਥੈ ਓਥੈ ਮੁਕਤਿ ਹੈ ਜਿਨ ਰਾਮ ਪਛਾਣੇ ॥ ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ ਤਿਨ ਹਉ ਕੁਰਬਾਣੇ ॥੪॥ {ਪੰਨਾ ੧੦੮੮}**

**ਪਦ ਅਰਥ** :—ਬਖਸਿਓਨੁ—ਬਖ਼ਸ਼ਿਆ ਹੈ ਉਸ ਨੇ । ਲਾਇਓਨੁ—ਲਾਇਆ ਹੈ ਉਸ ਨੇ । ਨੀਸਾਣ—ਨਿਸ਼ਾਨ, (ਮਾਇਆ ਦੇ ਪ੍ਰਭਾਵ ਤੋਂ ਬਚਾਣ ਲਈ ਲਾਇਆ ਹੋਇਆ) ਨਿਸ਼ਾਨ ।

**ਅਰਥ** :—ਜੋ ਜੋ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਸ ਨੂੰ ਪ੍ਰਭੂ ਆਪ ਹੀ ਬਖ਼ਸ਼ਦਾ ਹੈ (ਭਾਵ, ਮਾਇਆ ਦੇ ਅਸਰ ਤੋਂ ਬਚਾਂਦਾ ਹੈ; ਵੇਖੋ ਪਉੜੀ ੩), ਉਹ ਮਨੁੱਖ ਪ੍ਰਭੂ ਦੇ ਨਾਮ ਵਿਚ ਜੁੜਦੇ ਹਨ । ਸਤਿਗੁਰੂ ਦੇ ਸ਼ਬਦ ਦੀ ਰਾਹੀਂ (ਮਾਇਆ ਦੇ ਅਸਰ ਤੋਂ ਨਿਖੇੜਨ ਵਾਲਾ) ਨਿਸ਼ਾਨ ਲਾ ਕੇ ਆਪ ਹੀ ਉਸ ਨੇ (ਗੁਰਮੁਖ ਨੂੰ) ਭਗਤੀ ਵਿਚ ਲਾਇਆ ਹੈ ।

ਜੋ ਮਨੁੱਖ ਭਗਤੀ ਕਰਦੇ ਹਨ ਉਹਨਾਂ ਨੂੰ ਪ੍ਰਭੂ ਦੇ ਦਰ ਤੇ ਅੱਖਾਂ ਨੀਵੀਆਂ ਨਹੀਂ ਕਰਨੀਆਂ ਪੈਂਦੀਆਂ, (ਕਿਉਂਕਿ ਭਗਤੀ ਕਰਨ ਕਰਕੇ) ਉਹਨਾਂ ਦੇ ਮੂੰਹ ਸੋਹਣੇ ਲੱਗਦੇ ਹਨ, ਪ੍ਰਭੂ-ਦਰ ਤੇ ਆਦਰ ਮਿਲਦਾ ਹੈ ।

ਜਿਨ੍ਹਾਂ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਹੈ ਉਹ ਲੋਕ ਪਰਲੋਕ ਵਿਚ (ਮਾਇਆ ਦੇ ਪ੍ਰਭਾਵ ਤੋਂ) ਆਜ਼ਾਦ ਰਹਿੰਦੇ ਹਨ । ਭਾਗਾਂ ਵਾਲੇ ਹਨ ਉਹ ਬੰਦੇ ਜਿਨ੍ਹਾਂ ਪ੍ਰਭੂ ਦੀ ਬੰਦਗੀ ਕੀਤੀ ਹੈ, ਮੈਂ ਉਹਨਾਂ ਤੋਂ ਸਦਕੇ ਹਾਂ ।੪।

**ਸਲੋਕੁ ਮਃ ੧ ॥ ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥ ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥੧॥ {ਪੰਨਾ ੧੦੮੮}**

**ਪਦ ਅਰਥ** :—ਮਹਲ—ਇਸਤ੍ਰੀ । ਮੜ—ਸਰੀਰ । ਮਤਵੜੀ—ਸਰੀਰ ਨਾਲ ਹੀ ਪਿਆਰ ਰੱਖਣ ਵਾਲੀ, ਸਰੀਰ ਨਾਲ ਆਪਣੇ ਆਪ ਨੂੰ ਇਕ ਸਮਝਣ ਵਾਲੀ । ਮੁੰਧ—ਇਸਤ੍ਰੀ ।

**ਅਰਥ** :—ਉਸ (ਜੀਵ-) ਇਸਤ੍ਰੀ ਨੂੰ ਕੋਈ ਚੱਜ ਨਹੀਂ ਜੋ ਨਿਰਾ ਆਪਣੇ ਸਰੀਰ ਨਾਲ ਪਿਆਰ ਕਰਦੀ ਹੈ, ਉਹ ਅੰਦਰੋਂ ਕਾਲੀ ਹੈ, ਮੈਲੀ ਹੈ । ਹੇ ਨਾਨਕ ! (ਜੀਵ-ਇਸਤ੍ਰੀ) ਖਸਮ ਪ੍ਰਭੂ ਨੂੰ ਤਾਂ ਹੀ ਮਿਲ ਸਕਦੀ ਹੈ ਜੇ (ਉਸ ਦੇ) ਅੰਦਰ ਗੁਣ ਹੋਣ, (ਪਰ ਕੁਚੱਜੀ) ਇਸਤ੍ਰੀ ਦੇ ਪਾਸ ਹੋਏ ਨਿਰੇ ਔਗੁਣ ਹੀ ।੧।

**ਮਃ ੧ ॥ ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥ ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥੨॥ {ਪੰਨਾ ੧੦੮੮}**

**ਪਦ ਅਰਥ** :—ਸਾ—ਉਹ ਇਸਤ੍ਰੀ । ਪਰਵਾਰਿ—ਪਰਵਾਰ ਵਿਚ । ਅਹਿ—ਦਿਨ । ਨਿਸਿ—ਰਾਤ । ਹੇਤਿ—ਹਿਤ ਵਿਚ । ਪਿਆਰਿ—ਪਿਆਰ ਵਿਚ ।

**ਅਰਥ** :—ਹੇ ਨਾਨਕ ! ਜੋ ਇਸਤ੍ਰੀ ਪਤੀ ਦੇ ਹਿਤ ਵਿਚ ਪਿਆਰ ਵਿਚ ਰਹਿੰਦੀ ਹੈ ਉਹ ਦਿਨੇ ਰਾਤ ਹਰ ਵੇਲੇ ਚੰਗੀ ਹੈ, ਉਹੀ ਚੰਗੇ ਆਚਰਨ ਵਾਲੀ ਤੇ ਜੁਗਤਿ ਵਾਲੀ ਹੈ, ਉਹ ਪਰਵਾਰ ਵਿਚ ਮੰਨੀ-ਪ੍ਰਮੰਨੀ ਹੈ ।੨।

**ਪਉੜੀ ॥ ਆਪਣਾ ਆਪੁ ਪਛਾਣਿਆ ਨਾਮੁ ਨਿਧਾਨੁ ਪਾਇਆ ॥ ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ ॥ ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ ॥ ਹਰਿ ਰਸੁ ਜਿਨੀ ਚਾਖਿਆ ਅਨ ਰਸ ਠਾਕਿ ਰਹਾਇਆ ॥ ਹਰਿ ਰਸੁ ਪੀ ਸਦਾ ਤ੍ਰਿਪਤਿ ਭਏ ਫਿਰਿ ਤ੍ਰਿਸਨਾ ਭੁਖ ਗਵਾਇਆ ॥੫॥ {ਪੰਨਾ ੧੦੮੮}**

**ਅਰਥ** :—ਜਿਸ ਮਨੁੱਖ ਨੇ ਆਪਣੇ ਆਤਮਕ ਜੀਵਨ ਨੂੰ (ਸਦਾ) ਪੜਤਾਲਿਆ ਹੈ ਉਸ ਨੂੰ ਨਾਮ-ਖ਼ਜ਼ਾਨਾ ਮਿਲ ਜਾਂਦਾ ਹੈ, ਪ੍ਰਭੂ ਆਪਣੀ ਮਿਹਰ ਕਰ ਕੇ ਉਸ ਨੂੰ ਸਤਿਗੁਰੂ ਦੇ ਸ਼ਬਦ ਵਿਚ ਜੋੜਦਾ ਹੈ, ਤੇ, ਗੁਰੂ ਦੀ ਪਵਿਤ੍ਰ ਬਾਣੀ ਦੀ ਰਾਹੀਂ ਉਸ ਨੂੰ ਆਪਣੇ ਨਾਮ ਦਾ ਰਸ ਪਿਲਾਂਦਾ ਹੈ ।

ਜਿਨ੍ਹਾਂ ਨੇ ਨਾਮ-ਰਸ ਚੱਖਿਆ ਹੈ ਉਹ ਹੋਰ ਰਸਾਂ ਨੂੰ ਵਰਜ ਰੱਖਦੇ ਹਨ (ਭਾਵ, ਦੁਨੀਆ ਦੇ ਚਸਕਿਆਂ ਨੂੰ ਆਪਣੇ ਨੇੜੇ ਨਹੀਂ ਢੁਕਣ ਦੇਂਦੇ); ਨਾਮ-ਰਸ ਪੀ ਕੇ ਉਹ ਸਦਾ ਰੱਜੇ ਰਹਿੰਦੇ ਹਨ ਤੇ ਮਾਇਆ ਦੀ ਤ੍ਰਿਸ਼ਨਾ ਤੇ ਭੁੱਖ ਨਾਸ ਕਰ ਲੈਂਦੇ ਹਨ ।੫।

**ਸਲੋਕੁ ਮਃ ੩ ॥ ਪਿਰ ਖੁਸੀਏ ਧਨ ਰਾਵੀਏ ਧਨ ਉਰਿ ਨਾਮੁ ਸੀਗਾਰੁ ॥ ਨਾਨਕ ਧਨ ਆਗੈ ਖੜੀ ਸੋਭਾਵੰਤੀ ਨਾਰਿ ॥੧॥ {ਪੰਨਾ ੧੦੮੮}**

**ਪਦ ਅਰਥ** :—ਉਰਿ—ਹਿਰਦੇ ਵਿਚ । ਖੁਸੀਏ—ਖ਼ੁਸ਼ੀ ਨਾਲ । ਧਨ—ਜੀਵ-ਇਸਤ੍ਰੀ ।

**ਅਰਥ** :—ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ 'ਨਾਮ'-ਸਿੰਗਾਰ ਹੈ ਉਸ ਨੂੰ ਪ੍ਰਭੂ-ਪਤੀ ਖ਼ੁਸ਼ੀ ਨਾਲ ਆਪਣੇ ਨਾਲ ਮਿਲਾਂਦਾ ਹੈ । ਹੇ ਨਾਨਕ ! ਜੋ ਜੀਵ-ਇਸਤ੍ਰੀ ਪ੍ਰਭੂ-ਪਤੀ ਦੀ ਹਜ਼ੂਰੀ ਵਿਚ ਖਲੋਤੀ ਰਹਿੰਦੀ ਹੈ ਉਸ ਨੂੰ ਸੋਭਾ ਮਿਲਦੀ ਹੈ ।੧।

**ਮਃ ੧ ॥ ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥ ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ ॥੨॥ {ਪੰਨਾ ੧੦੮੮}**

**ਪਦ ਅਰਥ** :—{ਨੋਟ—ਫ਼ਰੀਦ ਜੀ ਦੇ ਸ਼ਲੋਕਾਂ ਵਿਚ ਭੀ ਇਹ ਸ਼ਲੋਕ ਨੰ: ੩੨ ਤੇ ਦਰਜ ਹੈ; ਪਰ ਕਈ ਥਾਈਂ ਫ਼ਰਕ ਹਨ, ਪਾਠਕ-ਜਨ ਆਪ ਟਾਕਰਾ ਕਰ ਕੇ ਵੇਖ ਲੈਣ} । ਸੋੁਹਾਗਣੀ—{ਏਥੇ 'ਸ' ਦੇ ਨਾਲ ( ੁ ) ਪੜ੍ਹਨਾ ਹੈ, ਅਸਲ ਲ਼ਫ਼ਜ਼ 'ਸੋਹਾਗਣੀ' ਹੈ} ।

ਅਰਥ :—ਪ੍ਰਭੂ-ਖਸਮ ਅਪਹੁੰਚ ਹੈ ਤੇ ਬਹੁਤ ਡੂੰਘਾ ਹੈ; ਜੋ ਜੀਵ-ਇਸਤ੍ਰੀਆਂ ਸਹੁਰੇ-ਘਰ ਤੇ ਪੇਕੇ-ਘਰ (ਦੋਹੀਂ ਥਾਈਂ, ਭਾਵ ਲੋਕ ਪਰਲੋਕ ਵਿਚ ਉਸ) ਖਸਮ ਦੀਆਂ ਹੋ ਕੇ ਰਹਿੰਦੀਆਂ ਹਨ ਤੇ (ਇਸ ਤਰ੍ਹਾਂ) ਉਸ ਬੇਪਰਵਾਹ ਨੂੰ ਪਿਆਰੀਆਂ ਲੱਗਦੀਆਂ ਹਨ  ਉਹ ਭਾਗਾਂ ਵਾਲੀਆਂ ਹਨ ।੨।

**ਪਉੜੀ ॥ ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥ ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ ॥ ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ ॥ ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ ॥ ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ ॥੬॥ {ਪੰਨਾ ੧੦੮੮}**

**ਪਦ ਅਰਥ** :—ਤਖਤਿ—ਤਖ਼ਤ ਉੱਤੇ । ਭੂਪਤਿ—{ਭੂ—ਧਰਤੀ । ਪਤਿ—ਮਾਲਕ} ਧਰਤੀ ਦੇ ਮਾਲਕ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਕੀਤਾ—ਪੈਦਾ ਕੀਤਾ ਹੋਇਆ । ਬਿਲਮ—ਚਿਰ, ਦੇਰ ।

**ਅਰਥ** :—ਜੋ ਮਨੁੱਖ ਤਖ਼ਤ ਦੇ ਜੋਗ ਹੁੰਦਾ ਹੈ ਉਹੀ ਰਾਜਾ ਬਣ ਕੇ ਤਖ਼ਤ ਤੇ ਬੈਠਦਾ ਹੈ (ਭਾਵ, ਜੋ ਮਾਇਆ ਦੀ 'ਤ੍ਰਿਸ਼ਨਾ ਭੁਖ' ਗਵਾ ਕੇ ਬੇਪਰਵਾਹ ਹੋ ਜਾਂਦਾ ਹੈ ਉਹੀ ਆਦਰ ਪਾਂਦਾ ਹੈ); ਸੋ, ਜਿਨ੍ਹਾਂ ਨੇ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ ਹੈ ਉਹੀ ਅਸਲ ਰਾਜੇ ਹਨ ।

ਧਰਤੀ ਦੇ ਮਾਲਕ ਬਣੇ ਹੋਏ ਇਹ ਲੋਕ ਰਾਜੇ ਨਹੀਂ ਕਹੇ ਜਾ ਸਕਦੇ, ਇਹਨਾਂ ਨੂੰ (ਇਕ ਤਾਂ) ਮਾਇਆ ਦੇ ਮੋਹ ਕਰਕੇ ਸਦਾ ਦੁੱਖ ਵਾਪਰਦਾ ਹੈ, (ਦੂਜੇ) ਉਸ ਨੂੰ ਕੀਹ ਵਡਿਆਉਣਾ ਹੋਇਆ ਜੋ ਪੈਦਾ ਕੀਤਾ ਹੋਇਆ ਹੈ ਜਿਸ ਦੇ ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ।

ਅਟੱਲ ਰਾਜ ਵਾਲਾ ਇਕ ਪ੍ਰਭੂ ਹੀ ਹੈ । ਜੋ ਗੁਰੂ ਦੇ ਸਨਮੁਖ ਹੋ ਕੇ ਇਹ ਗੱਲ ਸਮਝ ਲੈਂਦਾ ਹੈ, ਉਹ ਭੀ ("ਤ੍ਰਿਸ਼ਨਾ ਭੁਖ" ਵਲੋਂ) ਅਡੋਲ ਹੋ ਜਾਂਦਾ ਹੈ ।੬।

**ਸਲੋਕੁ ਮਃ ੩ ॥ ਸਭਨਾ ਕਾ ਪਿਰੁ ਏਕੁ ਹੈ ਪਿਰ ਬਿਨੁ ਖਾਲੀ ਨਾਹਿ ॥ ਨਾਨਕ ਸੇ ਸੋਹਾਗਣੀ ਜਿ ਸਤਿਗੁਰ ਮਾਹਿ ਸਮਾਹਿ ॥੧॥ {ਪੰਨਾ ੧੦੮੮}**

ਅਰਥ :—ਸਭ ਜੀਵ ਇਸਤ੍ਰੀਆਂ ਦਾ ਖਸਮ ਇਕ ਪ੍ਰਭੂ ਹੈ, ਕੋਈ ਐਸੀ ਨਹੀਂ ਜਿਸ ਦੇ ਸਿਰ ਉਤੇ ਖਸਮ ਨਾਹ ਹੋਵੇ । ਪਰ, ਹੇ ਨਾਨਕ ! ਸੁਹਾਗ-ਭਾਗ ਵਾਲੀਆਂ ਉਹ ਹਨ ਜੋ ਸਤਿਗੁਰੂ ਵਿਚ ਲੀਨ ਹਨ ।੧।

**ਮਃ ੩ ॥ ਮਨ ਕੇ ਅਧਿਕ ਤਰੰਗ, ਕਿਉ ਦਰਿ ਸਾਹਿਬ ਛੁਟੀਐ ॥ ਜੇ ਰਾਚੈ ਸਚ ਰੰਗਿ ਗੂੜੈ ਰੰਗਿ ਅਪਾਰ ਕੈ ॥ ਨਾਨਕ ਗੁਰ ਪਰਸਾਦੀ ਛੁਟੀਐ ਜੇ ਚਿਤੁ ਲਗੈ ਸਚਿ ॥੨॥ {ਪੰਨਾ ੧੦੮੮}**

**ਅਰਥ** :—(ਜਿਤਨਾ ਚਿਰ) ਮਨ ਦੀਆਂ ਕਈ ਲਹਿਰਾਂ ਹਨ (ਭਾਵ, ਤ੍ਰਿਸ਼ਨਾ ਦੀਆਂ ਕਈ ਲਹਿਰਾਂ ਮਨ ਵਿਚ ਉੱਠ ਰਹੀਆਂ ਹਨ, ਉਤਨਾ ਚਿਰ) ਮਾਲਕ ਦੀ ਹਜ਼ੂਰੀ ਵਿਚ ਸੁਰਖ਼ਰੂ ਨਹੀਂ ਹੋ ਸਕੀਦਾ । ਜੇ ਬੇਅੰਤ ਪ੍ਰਭੂ ਦੇ ਗੂੜ੍ਹੇ ਪਿਆਰ ਵਿਚ, ਸਦਾ-ਥਿਰ ਰਹਿਣ ਵਾਲੇ ਰੰਗ ਵਿਚ ਮਨ ਮਸਤ ਰਹੇ, ਜੇ ਚਿੱਤ ਸਦਾ-ਥਿਰ ਪ੍ਰਭੂ ਵਿਚ ਜੁੜਿਆ ਰਹੇ, ਤਾਂ, ਹੇ ਨਾਨਕ ! ਗੁਰੂ ਦੀ ਮਿਹਰ ਨਾਲ ਸੁਰਖ਼ਰੂ ਹੋਈਦਾ ਹੈ ।੨।

**ਪਉੜੀ ॥ ਹਰਿ ਕਾ ਨਾਮੁ ਅਮੋਲੁ ਹੈ ਕਿਉ ਕੀਮਤਿ ਕੀਜੈ ॥ ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਵਰਤੀਜੈ ॥ ਗੁਰਮੁਖਿ ਸਦਾ ਸਲਾਹੀਐ ਸਚੁ ਕੀਮਤਿ ਕੀਜੈ ॥ ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ ॥ ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ ॥੭॥ {ਪੰਨਾ ੧੦੮੯}**

**ਪਦ ਅਰਥ** :—ਕਿਉ...ਕੀਜੈ—ਕਿਵੇਂ ਮੁੱਲ ਪਾਇਆ ਜਾ ਸਕੇ ? ਮੁੱਲ ਨਹੀਂ ਕੀਤਾ ਜਾ ਸਕਦਾ, 'ਨਾਮ' ਦੇ ਸਾਵੇਂ ਮੁੱਲ ਦੀ ਕੋਈ ਚੀਜ਼ ਪੇਸ਼ ਨਹੀਂ ਕੀਤੀ ਜਾ ਸਕਦੀ । ਸਾਜੀਅਨੁ—ਸਾਜੀ ਹੈ ਉਸ (ਪ੍ਰਭੂ) ਨੇ । ਇਵ—ਇਸ ਤਰ੍ਹਾਂ । ਸਹਜਿ—'ਸਹਜ' ਵਿਚ, ਸ਼ਾਂਤ ਅਵਸਥਾ ਵਿਚ ।

**ਅਰਥ** :—(ਧਰਤੀ ਦੇ ਮਾਲਕ ਰਾਜਿਆਂ ਦੇ ਟਾਕਰੇ ਤੇ) ਪ੍ਰਭੂ ਦਾ ਨਾਮ ਇਕ ਐਸੀ ਵਸਤ ਹੈ ਜਿਸ ਦਾ ਮੁੱਲ ਨਹੀਂ ਪੈ ਸਕਦਾ, ਜਿਸ ਦੇ ਸਾਵੇਂ ਮੁੱਲ ਦੀ ਕੋਈ ਚੀਜ਼ ਨਹੀਂ ਦੱਸੀ ਜਾ ਸਕਦੀ, (ਪ੍ਰਭੂ ਦੇ ਨਾਮ ਦੇ ਸਾਵੇਂ ਮੁੱਲ ਦੀ ਚੀਜ਼ ਹੋਵੇ ਭੀ ਕਿਵੇਂ ? ਕਿਉਂਕਿ) ਉਸ ਨੇ ਆਪ ਹੀ ਸਾਰੀ ਸ੍ਰਿਸ਼ਟੀ ਬਣਾਈ ਹੈ ਤੇ ਆਪ ਹੀ ਇਸ ਵਿਚ ਹਰ ਥਾਂ ਮੌਜੂਦ ਹੈ । (ਹਾਂ,) ਗੁਰੂ ਦੇ ਸਨਮੁਖ ਹੋ ਕੇ ਸਦਾ ਸਿਫ਼ਤਿ-ਸਾਲਾਹ ਕਰੀਏ (ਬੱਸ, ਇਹ) ਸਿਮਰਨ ਹੀ ('ਨਾਮ' ਦੀ ਪ੍ਰਾਪਤੀ ਲਈ) ਮੁੱਲ ਕੀਤਾ ਜਾ ਸਕਦਾ ਹੈ, (ਕਿਉਂਕਿ) ਗੁਰੂ ਦੇ ਸਬਦ ਦੀ ਰਾਹੀਂ ਹਿਰਦਾ-ਕੌਲ ਖਿੜਦਾ ਹੈ ਤੇ ਇਸ ਤਰ੍ਹਾਂ ਨਾਮ-ਰਸ ਪੀਵੀਦਾ ਹੈ, (ਜਗਤ ਵਿਚ) ਆਉਣ ਜਾਣ ਦਾ ਗੇੜ ਮੁੱਕ ਜਾਂਦਾ ਹੈ ਤੇ ਸੁਖ ਵਿਚ ਅਡੋਲ ਅਵਸਥਾ ਵਿਚ ਲੀਨ ਹੋ ਜਾਈਦਾ ਹੈ ।੭।

**ਸਲੋਕੁ ਮਃ ੧ ॥ ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ॥ ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ ॥੧॥ {ਪੰਨਾ ੧੦੮੯}**

**ਪਦ ਅਰਥ** :— ਮੈਲਾ—ਵਿਕਾਰਾਂ ਨਾਲ ਲਿਬੜਿਆ ਹੋਇਆ । ਧੁੰਧਲਾ—ਜਿਸ ਦੀਆਂ ਅੱਖਾਂ ਅੱਗੇ ਧੁੰਧ ਜਿਹੀ ਆਈ ਰਹੇ, ਜਿਸ ਨੂੰ ਸਾਫ਼ ਨਾਹ ਦਿੱਸੇ । ਨਾ ਧੁੰਧਲਾ—ਜਿਸ ਦੀ ਨਿਗਾਹ ਸਾਫ਼ ਹੋਵੇ, ਜਿਸ ਨੂੰ ਹਰ ਥਾਂ ਪਰਮਾਤਮਾ ਸਾਫ਼ ਪਿਆ ਦਿੱਸੇ । ਭਗਵਾ—ਭੇਖ ਦਾ ਰੰਗ । ਨਾ ਭਗਵਾ—ਜਿਸ ਨੂੰ ਕਿਸੇ ਭੇਖ ਦੀ ਲੋੜ ਨਾਹ

ਹੋਵੇ । ਕਚੁ—ਨਾਸਵੰਤ ਜਗਤ ਦਾ ਮੋਹ । ਲਾਲੋ ਲਾਲੁ—ਲਾਲ ਹੀ ਲਾਲ, ਪਰਮਾਤਮਾ ਦੇ ਪ੍ਰੇਮ-ਰੰਗ ਨਾਲ ਗੂੜ੍ਹਾ ਰੰਗਿਆ ਹੋਇਆ । ਸਚੈ—ਸਦਾ-ਥਿਰ ਹਰਿ-ਨਾਮ ਵਿਚ । ਰਤਾ—ਰੰਗਿਆ ਹੋਇਆ । ਸਚੁ—ਸਦਾ-ਥਿਰ (ਪ੍ਰਭੂ ਦਾ ਰੂਪ) ।੧।

**ਅਰਥ** :—ਹੇ ਨਾਨਕ ! (ਆਖ—ਹੇ ਭਾਈ ! ਜਿਹੜਾ ਮਨੁੱਖ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੇ ਨਾਮ) ਵਿਚ ਰੰਗਿਆ ਰਹਿੰਦਾ ਹੈ ਉਹ ਸਦਾ-ਥਿਰ ਪ੍ਰਭੂ (ਦਾ ਰੂਪ ਹੀ) ਹੋ ਜਾਂਦਾ ਹੈ, (ਉਸ ਦਾ ਮਨ ਪਰਮਾਤਮਾ ਦੇ ਪ੍ਰੇਮ-ਰੰਗ ਨਾਲ) ਗੂੜ੍ਹਾ ਰੰਗਿਆ ਜਾਂਦਾ ਹੈ । (ਹੇ ਭਾਈ ! ਉਸ ਦਾ ਮਨ) ਵਿਕਾਰਾਂ ਨਾਲ ਨਹੀਂ ਲਿੱਬੜਦਾ, ਉਸ ਦੀ ਨਿਗਾਹ ਧੁੰਧਲੀ ਨਹੀਂ ਹੁੰਦੀ (ਭਾਵ, ਉਸ ਨੂੰ ਹਰ ਥਾਂ ਪਰਮਾਤਮਾ ਸਾਫ਼ ਪਿਆ ਦਿੱਸਦਾ ਹੈ) ਉਸ ਨੂੰ ਕਿਸੇ ਭੇਖ ਆਦਿਕ ਦੀ ਤਾਂਘ ਨਹੀਂ ਹੁੰਦੀ, ਨਾਸਵੰਤ ਜਗਤ ਦਾ ਮੋਹ ਭੀ ਉਸ ਨੂੰ ਨਹੀਂ ਵਿਆਪਦਾ ।੧।

**ਮਃ ੩ ॥ ਸਹਜਿ ਵਣਸਪਤਿ ਫੁਲੁ ਫਲੁ ਭਵਰੁ ਵਸੈ ਭੈ ਖੰਡਿ ॥ ਨਾਨਕ ਤਰਵਰੁ ਏਕੁ ਹੈ ਏਕੋ ਫੁਲੁ ਭਿਰੰਗੁ ॥੨॥ {ਪੰਨਾ ੧੦੮੯}**

**ਪਦ ਅਰਥ** :—ਸਹਜਿ—ਆਤਮਕ ਅਡੋਲਤਾ ਵਿਚ । ਵਸੈ—ਵੱਸਦਾ ਹੈ । ਭੈ—ਸਾਰੇ ਡਰ {ਬਹੁ-ਵਚਨ} । ਖੰਡਿ—ਨਾਸ ਕਰ ਕੇ । ਤਰਵਰੁ—{ਤ{-ਵਰ} ਸ੍ਰੇਸ਼ਟ ਰੁੱਖ । ਭਿਰੰਗੁ—ਭੌਰਾ {ਭ੍ਰਿੰਗ} ।੨।

**ਅਰਥ** :—ਹੇ ਨਾਨਕ ! (ਆਖ—ਹੇ ਭਾਈ ! ਜਿਵੇਂ ਪੰਛੀਆਂ ਦੇ ਰੈਣ-ਬਸੇਰੇ ਵਾਸਤੇ ਰੁੱਖ ਆਸਰਾ ਹੈ, ਤਿਵੇਂ ਜਿਹੜਾ ਜੀਵ-) ਭੌਰਾ ਸਿਰਫ਼ ਪਰਮਾਤਮਾ ਨੂੰ ਹੀ ਆਸਰਾ-ਸਹਾਰਾ ਸਮਝਦਾ ਹੈ (ਜੋ ਭੌਰਿਆਂ ਵਾਂਗ ਹਰੇਕ ਫੁੱਲ ਦੀ ਸੁਗੰਧੀ ਨਹੀਂ ਲੈਂਦਾ ਫਿਰਦਾ, ਸਗੋਂ ਪਰਮਾਤਮਾ ਦੀ ਸਿਫ਼ਤਿ ਸਾਲਾਹ-ਰੂਪ) ਫੁੱਲ (ਦੀ ਸੁਗੰਧੀ ਹੀ) ਮਾਣਦਾ ਹੈ, ਉਹ ਜੀਵ-ਭੌਰਾ (ਦੁਨੀਆ ਦੇ) ਸਾਰੇ ਡਰ ਨਾਸ ਕਰ ਕੇ (ਸਦਾ) ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਬਨਸਪਤੀ ਦਾ ਹਰੇਕ ਫੁੱਲ ਹਰੇਕ ਫਲ (ਜਗਤ ਦਾ ਹਰੇਕ ਮਨ-ਮੋਹਣਾ ਪਦਾਰਥ ਉਸ ਨੂੰ ਮਾਇਆ ਦੀ ਭਟਕਣਾ ਵਿਚ ਪਾਣ ਦੇ ਥਾਂ) ਆਤਮਕ ਅਡੋਲਤਾ ਵਿਚ ਟਿਕਾਂਦਾ ਹੈ ।੨।

**ਪਉੜੀ ॥ ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥ ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ ॥ ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ ॥ ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥ ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ ॥੮॥ {ਪੰਨਾ ੧੦੮੯}**

**ਅਰਥ** :—ਜੋ ਮਨੁੱਖ (ਆਪਣੇ) ਮਨ ਨਾਲ ਲੜਦੇ ਹਨ ਉਹ ਸੂਰਮੇ ਇਨਸਾਨ ਬਣਦੇ ਹਨ ਉਹ ਮੰਨੇ-ਪ੍ਰਮੰਨੇ ਜਾਂਦੇ ਹਨ; ਜਿਨ੍ਹਾਂ ਨੇ ਆਪਣੇ ਆਪ ਨੂੰ ਪਛਾਣਿਆ ਹੈ ਉਹ ਸਦਾ ਰੱਬ ਨਾਲ ਮਿਲੇ ਰਹਿੰਦੇ ਹਨ, ਗਿਆਨਵਾਨ ਬੰਦਿਆਂ ਦੀ ਵਡਿਆਈ ਹੀ ਇਹ ਹੈ (ਭਾਵ, ਇਸੇ ਗੱਲ ਵਿਚ ਵਡਿਆਈ ਹੈ) ਕਿ ਉਹ ਮਨ ਵਿਚ ਟਿਕੇ ਰਹਿੰਦੇ ਹਨ (ਭਾਵ, ਮਾਇਆ ਦੇ ਪਿੱਛੇ ਭਟਕਣ ਦੇ ਥਾਂ ਅੰਦਰ ਵਲ ਪਰਤੇ ਰਹਿੰਦੇ ਹਨ); (ਇਸ ਤਰ੍ਹਾਂ) ਸੁਰਤਿ ਜੋੜ ਕੇ ਉਹਨਾਂ ਨੂੰ ਰੱਬ ਦਾ ਘਰ ਲੱਭ ਪੈਂਦਾ ਹੈ, ਰੱਬ ਮਿਲ ਪੈਂਦਾ ਹੈ ।

(ਸੋ) ਜਿਨ੍ਹਾਂ ਨੇ ਗੁਰੂ ਦੀ ਮਿਹਰ ਨਾਲ ਆਪਣੇ ਮਨ ਨੂੰ ਜਿੱਤਿਆ ਹੈ ਉਹਨਾਂ ਨੇ ਜਗਤ ਜਿੱਤ ਲਿਆ ਹੈ ।੮।

**ਸਲੋਕੁ ਮਃ ੩ ॥ ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥ ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥ ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ ॥ ਭੇਖੀ ਹਾਥ ਨ ਲਧੀਆ ਸਭ ਬਧੀ ਜਮ ਕਾਲਿ ॥ ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ ॥੧॥ {ਪੰਨਾ ੧੦੮੯}**

**ਪਦ ਅਰਥ** :—ਘਰਿ—ਘਰ ਵਿਚ । ਘਰਿ ਘਰਿ—ਹਰੇਕ ਘਰ ਵਿਚ । ਭੀਖਿਆ—ਖ਼ੈਰ । ਕਿਸੁ ਕਿਸੁ ਉਤਰੁ—ਕੇਹੜੀ ਕੇਹੜੀ (ਕਰਤੂਤ) ਦਾ ਉੱਤਰ । ਮੜੀ—ਮਠ, ਕੁਟੀਆ । ਕਾਲਿ—ਕਾਲ ਨੇ । ਹਾਥ—ਡੂੰਘਾਈ, ਅਸਲੀਅਤ, ਜ਼ਿੰਦਗੀ ਦਾ ਅਸਲ ਰਾਹ ।

**ਅਰਥ** :—ਜੇ ਮੈਂ ਜੋਗੀ ਬਣ ਜਾਵਾਂ, ਜਗਤ ਵਿਚ ਭੌਂਦਾ ਫਿਰਾਂ ਤੇ ਘਰ ਘਰ ਤੋਂ (ਨਿਰਾ) ਖ਼ੈਰ ਹੀ ਲੈਂਦਾ ਰਹਾਂ (ਤੇ ਆਪਣੀਆਂ ਕਰਤੂਤਾਂ ਵਲ ਵੇਖਾਂ ਹੀ ਨਾਹ, ਤਾਂ) ਪ੍ਰਭੂ ਦੀ ਹਜ਼ੂਰੀ ਵਿਚ (ਤਾਂ ਅਮਲਾਂ ਦਾ) ਲੇਖਾ ਮੰਗੀਦਾ ਹੈ ਮੈਂ ਕਿਸ ਕਿਸ ਕਰਤੂਤ ਦਾ ਜਵਾਬ ਦਿਆਂਗਾ ? (ਜਿਸ ਮਨੁੱਖ ਨੇ) ਪ੍ਰਭੂ ਦੇ ਨਾਮ ਨੂੰ ਭਿੱਛਿਆ ਬਣਾਇਆ ਹੈ ਸੰਤੋਖ ਨੂੰ ਕੁਟੀਆ ਬਣਾਇਆ ਹੈ ਰੱਬ ਸਦਾ ਉਸ ਦੇ ਨਾਲ ਵੱਸਦਾ ਹੈ ।

ਭੇਖਾਂ ਨਾਲ ਕਦੇ ਕਿਸੇ ਨੂੰ ਅਸਲੀਅਤ ਨਹੀਂ ਲੱਭੀ, ਸਾਰੀ ਸ੍ਰਿਸ਼ਟੀ ਜਮਕਾਲ ਨੇ ਬੰਨ੍ਹ ਰੱਖੀ ਹੈ । ਹੇ ਨਾਨਕ ! ਪ੍ਰਭੂ ਦਾ ਨਾਮ ਹੀ ਯਾਦ ਕਰ, ਇਸ ਤੋਂ ਛੁਟ ਹੋਰ ਗੱਲਾਂ ਕੂੜੀਆਂ ਹਨ ।੧।

**ਮਃ ੩ ॥ ਜਿਤੁ ਦਰਿ ਲੇਖਾ ਮੰਗੀਐ ਸੋ ਦਰੁ ਸੇਵਿਹੁ ਨ ਕੋਇ ॥ ਐਸਾ ਸਤਿਗੁਰੁ ਲੋੜਿ ਲਹੁ ਜਿਸੁ ਜੇਵਡੁ ਅਵਰੁ ਨ ਕੋਇ ॥ ਤਿਸੁ ਸਰਣਾਈ ਛੂਟੀਐ ਲੇਖਾ ਮੰਗੈ ਨ ਕੋਇ ॥ ਸਚੁ ਦ੍ਰਿੜਾਏ ਸਚੁ ਦ੍ਰਿੜੁ ਸਚਾ ਓਹੁ ਸਬਦੁ ਦੇਇ ॥ ਹਿਰਦੈ ਜਿਸ ਦੈ ਸਚੁ ਹੈ ਤਨੁ ਮਨੁ ਭੀ ਸਚਾ ਹੋਇ ॥ ਨਾਨਕ ਸਚੈ ਹੁਕਮਿ ਮੰਨਿਐ ਸਚੀ ਵਡਿਆਈ ਦੇਇ ॥ ਸਚੇ ਮਾਹਿ ਸਮਾਵਸੀ ਜਿਸ ਨੋ ਨਦਰਿ ਕਰੇਇ ॥੨॥ {ਪੰਨਾ ੧੦੮੯}**

**ਪਦ ਅਰਥ** :—ਜਿਤੁ ਦਰਿ—ਜਿਸ ਦਰ ਤੇ {ਨੋਟ :—ਇਸ ਦੇ ਟਾਕਰੇ ਤੇ ਗਹੁ ਨਾਲ ਵੇਖੋ 'ਜਿਸੁ ਦਰਿ'; ਇਸ ਦਾ ਅਰਥ ਹੈ ਜਿਸ ਦੇ ਦਰ ਤੇ} । ਦ੍ਰਿੜਾਏ—ਪੱਕਾ ਕਰਦਾ ਹੈ, ਪੱਕੀ ਗੰਢ ਬੰਨ੍ਹਾਂਦਾ ਹੈ । ਦ੍ਰਿੜੁ—ਦ੍ਰਿੜ (ਕਰਦਾ ਹੈ), ਪੱਲੇ ਬੰਨ੍ਹਦਾ ਹੈ । ਹੁਕਮਿ ਮੰਨਿਐ—{ਲ਼ੋਚਓਟਵਿਏ ਅਬਸੋਲੁਟਏ} ਜੇ ਹੁਕਮ ਮੰਨ ਲਈਏ, ਹੁਕਮ ਮੰਨ ਲਿਆਂ ।

**ਅਰਥ** :—(ਹੇ ਭਾਈ !) ਜਿਸ ਬੂਹੇ ਤੇ (ਬੈਠਿਆਂ, ਕੀਤੇ ਕਰਮਾਂ ਦਾ) ਲੇਖਾ (ਫਿਰ ਭੀ) ਮੰਗਿਆ ਜਾਣਾ ਹੈ ਉਹ ਬੂਹਾ ਕੋਈ ਨਾਹ ਮੱਲਿਓ । ਐਸਾ ਗੁਰੂ ਲੱਭੋ ਜਿਸ ਵਰਗਾ ਹੋਰ ਨਾਹ ਲੱਭ ਸਕੇ, ਉਸ ਗੁਰੂ ਦੀ ਸਰਨ ਪਿਆਂ (ਕਰਮਾਂ ਦੇ ਗੇੜ ਤੋਂ) ਮੁਕਤ ਹੋਈਦਾ ਹੈ (ਫਿਰ ਕਿਸੇ ਕਰਮਾਂ ਦਾ) ਲੇਖਾ ਕੋਈ ਨਹੀਂ ਮੰਗਦਾ (ਕਿਉਂਕਿ) ਉਹ ਗੁਰੂ ਆਪ ਪ੍ਰਭੂ ਦਾ ਨਾਮ ਪੱਲੇ ਬੰਨ੍ਹਦਾ ਹੈ (ਸਰਨ ਆਇਆਂ ਦੇ) ਪੱਲੇ ਬੰਨ੍ਹਾਂਦਾ ਹੈ ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੇਂਦਾ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ ਰੱਬ ਆ ਵੱਸਦਾ ਹੈ ਉਸ ਦਾ ਸਰੀਰ ਭੀ ਉਸ ਦਾ ਮਨ ਭੀ ਰੱਬ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ । ਹੇ ਨਾਨਕ ! ਜੇ ਪ੍ਰਭੂ ਦੀ ਰਜ਼ਾ ਮੰਨ ਲਈਏ ਤਾਂ ਉਹ ਸੱਚੀ ਵਡਿਆਈ ਬਖ਼ਸ਼ਦਾ ਹੈ; ਪਰ, ਉਹੀ ਮਨੁੱਖ ਆਪਣਾ ਆਪ ਪ੍ਰਭੂ ਵਿਚ ਲੀਨ ਕਰਦਾ ਹੈ ਜਿਸ ਉਤੇ ਉਹ ਆਪ ਮਿਹਰ ਦੀ ਨਜ਼ਰ ਕਰਦਾ ਹੈ ।੨।

**ਪਉੜੀ ॥ ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥ ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥ ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥ ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥ ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥੯॥ {ਪੰਨਾ ੧੦੮੯}**

**ਪਦ ਅਰਥ** :—ਦੂਜੈ—ਦੂਜੇ ਵਿਚ, ਰੱਬ ਨੂੰ ਛੱਡ ਕੇ ਹੋਰ ਵਿਚ, ਮਾਇਆ ਦੇ ਮੋਹ ਵਿਚ । ਅਗੈ ਪਿਛੈ—ਸਹੁਰੇ ਪੇਕੇ, ਪਰਲੋਕ ਵਿਚ ਤੇ ਇਸ ਲੋਕ ਵਿਚ । ਵਿਗਤੀ—ਬੇ-ਗਤੇ ।

**ਅਰਥ** :—ਜੋ ਮਨੁੱਖ ਅਹੰਕਾਰ ਵਿਚ ਮਰਦੇ ਹਨ (ਖਪਦੇ ਹਨ) ਤੇ ਦੁੱਖ ਪਾਂਦੇ ਹਨ ਉਹਨਾਂ ਨੂੰ ਸੂਰਮੇ ਨਹੀਂ ਆਖੀਦਾ, ਉਹ (ਅਹੰਕਾਰੀ) ਅੰਨ੍ਹੇ ਆਪਣਾ ਅਸਲਾ ਨਹੀਂ ਪਛਾਣਦੇ ਤੇ ਮਾਇਆ ਦੇ ਮੋਹ ਵਿਚ ਖ਼ੁਆਰ ਹੁੰਦੇ ਹਨ, ਬੜੇ ਕ੍ਰੋਧ ਵਿਚ ਆ ਕੇ (ਦੂਜਿਆਂ ਨਾਲ) ਲੜਦੇ ਹਨ ਤੇ ਇਸ ਲੋਕ ਤੇ ਪਰਲੋਕ ਵਿਚ ਦੁੱਖ ਹੀ ਪਾਂਦੇ ਹਨ ।

ਵੇਦ ਆਦਿਕ ਧਰਮ-ਪੁਸਤਕ ਭੀ ਪੁਕਾਰ ਕੇ ਕਹਿ ਰਹੇ ਹਨ ਕਿ ਰੱਬ ਨੂੰ ਅਹੰਕਾਰ ਚੰਗਾ ਨਹੀਂ ਲੱਗਦਾ । ਜੋ ਮਨੁੱਖ ਅਹੰਕਾਰ ਵਿਚ ਹੀ ਮਰਦੇ ਰਹੇ ਉਹ ਬੇ-ਗਤੇ ਹੀ ਗਏ (ਉਹਨਾਂ ਦਾ ਜੀਵਨ ਨਾਹ ਸੁਧਰਿਆ), ਉਹ ਮੁੜ ਮੁੜ ਮਰਦੇ ਜੰਮਦੇ ਰਹਿੰਦੇ ਹਨ ।੯।

**ਸਲੋਕੁ ਮਃ ੩ ॥ ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥ ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ ॥ ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ ॥ ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ ॥੧॥ {ਪੰਨਾ ੧੦੮੯}**

**ਪਦ ਅਰਥ** :—ਕਾਗਉ—ਕਾਗ ਤੋਂ । ਪਾਰੁ—ਪਾਰਲਾ ਬੰਨਾ । ਪਿਰਮ ਪਦਾਰਥੁ—ਪਿਆਰੇ (ਪ੍ਰਭੂ) ਦਾ ਨਾਮ । ਧੰਨੁ ਸਵਾਰਣਹਾਰੁ—ਸ਼ਾਬਾਸ਼ੇ ਉਸ ਦੇ ਸਵਾਰਨ ਵਾਲੇ (ਗੁਰੂ) ਨੂੰ । ਸਿਰਿ ਕਾਸਟ—ਲੱਕੜ ਦੇ ਸਿਰ ਤੇ (ਚੜ੍ਹ ਕੇ) । ਭੈ—ਭਉ ਵਿਚ । ਸਾਰੁ—ਚੰਗੀ ।

**ਅਰਥ** :—ਕਾਂ ਤੋਂ ਚਿੱਟਾ (ਹੰਸ) ਨਹੀਂ ਬਣ ਸਕਦਾ, ਲੋਹੇ ਦੀ ਬੇੜੀ (ਨਦੀ ਦਾ) ਪਾਰਲਾ ਕੰਢਾ ਨਹੀਂ ਲੱਭ ਸਕਦੀ; ਪਰ ਸ਼ਾਬਾਸੇ ਉਸ ਸਵਾਰਨ ਵਾਲੇ (ਗੁਰੂ) ਨੂੰ (ਜਿਸ ਦੀ ਮਤਿ ਲੈ ਕੇ ਕਾਂ ਵਰਗੇ ਕਾਲੇ ਮਨ ਵਾਲਾ ਭੀ) ਪਰਮਾਤਮਾ ਦਾ ਨਾਮ ਅੰਗੀਕਾਰ ਕਰਦਾ ਹੈ, ਹੁਕਮ ਪਛਾਣਦਾ ਹੈ ਤਾਂ (ਕਾਂ ਤੋਂ) ਹੰਸ ਬਣ ਜਾਂਦਾ ਹੈ (ਜਿਵੇਂ) ਲੱਕੜ ਦੇ ਆਸਰੇ ਲੋਹਾ (ਨਦੀ ਦੇ) ਪਾਰਲੇ ਕੰਢੇ ਜਾ ਲੱਗਦਾ ਹੈ; (ਗੁਰੂ ਦੇ ਆਸਰੇ) ਹੇ ਨਾਨਕ ! ਉਹ ਤ੍ਰਿਸ਼ਨਾ ਤਿਆਗਦਾ ਹੈ ਤੇ ਰੱਬ ਦੇ ਡਰ ਵਿਚ ਜੀਊਂਦਾ ਹੈ, (ਬੱਸ !) ਇਹੀ ਕਰਣੀ ਸਭ ਤੋਂ ਚੰਗੀ ਹੈ ।੧।

**ਮਃ ੩ ॥ ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ ॥ ਨਾਨਕ ਜੇ ਇਹੁ ਮਾਰੀਐ ਗੁਰ ਸਬਦੀ ਵੀਚਾਰਿ ॥ ਏਹੁ ਮਨੁ ਮਾਰਿਆ ਨਾ ਮਰੈ ਜੇ ਲੋਚੈ ਸਭੁ ਕੋਇ ॥ ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰੁ ਭੇਟੈ ਸੋਇ ॥੨॥ {ਪੰਨਾ ੧੦੮੯}**

**ਪਦ ਅਰਥ** :—ਮਾਰੂ—ਮਾਰੂਥਲੇ ਵਿਚ, ਭਾਵ, ਜੰਗਲ ਬੀਆਬਾਨ ਵਿਚ । ਸਭੁ ਕੋਇ—ਹਰੇਕ ਜੀਵ । ਭੇਟੈ—ਮਿਲ ਪਏ । ਸੋਇ—ਉਹ (ਭਾਵ, ਸਮਰੱਥ) ।

**ਅਰਥ** :—ਜੋ ਮੂਰਖ ਬਾਹਰ ਜੰਗਲਾਂ ਵਿਚ ਮਨ ਨੂੰ ਮਾਰਨ ਵਾਸਤੇ ਗਏ ਉਹ ਮਾਰ ਨ ਸਕੇ; ਹੇ ਨਾਨਕ ! ਜੇ ਇਹ ਮਨ ਵੱਸ ਕੀਤਾ ਜਾ ਸਕਦਾ ਹੈ ਤਾਂ ਗੁਰੂ ਦੇ ਸ਼ਬਦ ਵਿਚ ਵਿਚਾਰ ਕੀਤਿਆਂ ਹੀ ਵੱਸ ਕੀਤਾ ਜਾ ਸਕਦਾ ਹੈ, (ਨਹੀਂ ਤਾਂ ਉਂਵ) ਭਾਵੇਂ ਕੋਈ ਕਿਤਨੀ ਹੀ ਤਾਂਘ ਕਰੇ ਇਹ ਮਨ ਜਤਨ ਕੀਤਿਆਂ ਵੱਸ ਵਿਚ ਨਹੀਂ ਆਉਂਦਾ ।

ਹੇ ਨਾਨਕ ! ਜੇ ਸਮਰੱਥ ਗੁਰੂ ਮਿਲ ਪਏ ਤਾਂ ਮਨ ਹੀ ਮਨ ਨੂੰ ਮਾਰ ਲੈਂਦਾ ਹੈ (ਭਾਵ, ਗੁਰੂ ਦੀ ਸਹੈਤਾ ਨਾਲ ਅੰਦਰ ਵਲ ਪਰਤਿਆਂ ਮਨ ਵੱਸ ਵਿਚ ਆ ਜਾਂਦਾ ਹੈ) ।੨।

**ਪਉੜੀ ॥ ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ ॥ ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ ॥ ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ ॥ ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ ॥ ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ ॥੧੦॥ {ਪੰਨਾ ੧੦੯੦}**

ਨੋਟ :—ਵੇਖੋ ਮਲਾਰ ਕੀ ਵਾਰ ਮ: ੧ ਪਉੜੀ ਨੰ: ੫ । ਗੁਰੂ ਅਮਰਦਾਸ ਜੀ ਨੇ ਇਹ ਖ਼ਿਆਲ ਉਥੋਂ ਲਿਆ ਹੈ ।

**ਪਦ ਅਰਥ** :—ਦੋਵੈ ਤਰਫਾ—(ਵੇਖੋ ਪਉੜੀ ਨੰ: ੬, ੭, ੮, ੯) ਮਨ ਨੂੰ ਜਿੱਤਣ ਵਾਲੇ ਸੂਰਮੇ ਤੇ ਮਾਇਆ ਦੀ ਖ਼ਾਤਰ ਲੜਨ ਵਾਲੇ ਦੋਵੇਂ ਪਾਸੇ । ਵਿਚਿ—(ਇਸ ਸ੍ਰਿਸ਼ਟੀ) ਵਿਚ । ਸਕਤਿ—ਮਾਇਆ । ਸਿਵ—ਆਤਮਾ । ਗਿਰਾਸਾ—ਗਿਰਾਹੀ । ਸਾਸ ਗਿਰਾਸਾ—(ਭਾਵ,) ਖਾਂਦਿਆਂ ਪੀਂਦਿਆਂ ।

**ਅਰਥ** :—ਇਸ ਸ੍ਰਿਸ਼ਟੀ ਵਿਚ ਮਾਇਆ ਤੇ ਆਤਮਾ (ਦੋਹਾਂ ਦਾ) ਵਾਸ ਹੈ (ਇਹਨਾਂ ਦੇ ਅਸਰ ਹੇਠ ਕੋਈ ਅਹੰਕਾਰ ਵਿਚ ਦੂਜਿਆਂ ਨਾਲ ਲੜਦੇ ਹਨ ਤੇ ਕੋਈ ਨਾਮ ਦੇ ਧਨੀ ਹਨ) ਇਹ ਦੋਵੇਂ ਪਾਸੇ ਪ੍ਰਭੂ ਨੇ ਆਪ ਹੀ ਬਣਾਏ ਹਨ । ਮਾਇਆ ਦੇ ਅਸਰ ਵਿਚ ਰਹਿ ਕੇ ਕਿਸੇ ਨੇ (ਰੱਬ) ਨਹੀਂ ਲੱਭਾ, ਮੁੜ ਮੁੜ ਜੰਮਦਾ ਮਰਦਾ ਹੈ । ਪਰ ਗੁਰੂ ਦੇ ਹੁਕਮ ਵਿਚ ਤੁਰਿਆਂ ਖਾਂਦਿਆਂ ਪੀਂਦਿਆਂ ਨਾਮ ਜਪ ਕੇ (ਹਿਰਦੇ ਵਿਚ) ਠੰਢ ਪੈਂਦੀ ਹੈ ।

(ਹੇ ਭਾਈ !) ਸਿਮ੍ਰਿਤੀਆਂ ਤੇ ਸ਼ਾਸਤ੍ਰਾਂ (ਆਦਿਕ ਸਾਰੇ ਧਰਮ-ਪੁਸਤਕਾਂ ਨੂੰ ਬੇਸ਼ਕ) ਖੋਜ ਕੇ ਵੇਖ ਲਉ, ਚੰਗੇ ਮਨੁੱਖ ਉਹ ਹਨ ਜੋ ਪ੍ਰਭੂ ਦੇ ਸੇਵਕ ਹਨ । ਹੇ ਨਾਨਕ ! 'ਨਾਮ' ਤੋਂ ਬਿਨਾ ਕੋਈ ਸ਼ੈ ਥਿਰ ਰਹਿਣ ਵਾਲੀ ਨਹੀਂ; ਮੈਂ ਸਦਕੇ ਹਾਂ ਪ੍ਰਭੂ ਦੇ ਨਾਮ ਤੋਂ ।੧੦।

**ਸਲੋਕੁ ਮਃ ੩ ॥ ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥ ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ ॥ ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥ ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ॥੧॥ {ਪੰਨਾ ੧੦੯੦}**

**ਪਦ ਅਰਥ** :—ਜੋਤਕੀ—ਜੋਤਸ਼ੀ । ਮੁਖਿ—ਮੂੰਹ ਨਾਲ, ਮੂੰਹੋਂ, (ਭਾਵ,) ਜ਼ਬਾਨੀ । ਨਵ ਖੰਡ—ਧਰਤੀ ਦੇ ਨੌ ਹੀ ਖੰਡਾਂ ਵਿਚ, ਸਾਰੀ ਧਰਤੀ ਤੇ । ਪੂਜੀਆ—ਪੂਜਿਆ ਜਾਵਾਂ । ਚਜਿ—ਚੱਜ ਦੇ ਕਾਰਨ, ਆਚਰਣ ਕਰਕੇ । ਵੀਚਾਰਿ—(ਚੰਗੀ) ਵਿਚਾਰ ਅਕਲ ਦੇ ਕਾਰਨ । ਮਤੁ ਭੁਲਿ ਜਾਇ—ਕਿਤੇ ਭੁੱਲ ਨਾਹ ਜਾਏ । ਭਿਟੈ—ਛੁਹ ਜਾਏ । ਸਚਾ ਅਖਰੁ—ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ । ਚਉਕੈ—ਚੌਕੇ ਵਿਚ । ਝੂਠੇ—ਨਾਸਵੰਤ । ਸਚਾ—ਸਦਾ-ਥਿਰ । ਸੋਇ—ਉਹ ਪ੍ਰਭੂ ਹੀ ।੧।

**ਅਰਥ** :—ਹੇ ਭਾਈ ! ਜੇ ਮੈਂ (ਧਰਮ-ਪੁਸਤਕਾਂ ਦਾ) ਵਿਦਵਾਨ ਬਣ ਜਾਵਾਂ, ਜੋਤਸ਼ੀ ਬਣ ਜਾਵਾਂ, ਚਾਰੇ ਵੇਦ ਮੂੰਹ-ਜ਼ਬਾਨੀ ਪੜ੍ਹ ਸਕਾਂ; ਜੇ ਆਪਣੇ ਆਚਰਨ ਦੇ ਕਾਰਨ ਆਪਣੀ ਚੰਗੀ ਅਕਲ ਦੇ ਕਾਰਨ ਸਾਰੀ ਹੀ ਧਰਤੀ ਵਿਚ ਮੇਰੀ ਇੱਜ਼ਤ ਹੋਵੇ; (ਜੇ ਮੈਂ ਬੜੀ ਸੁੱਚ ਰੱਖਾਂ ਤੇ ਖ਼ਿਆਲ ਰੱਖਾਂ ਕਿ) ਕਿਤੇ ਕੋਈ (ਨੀਵੀਂ ਜਾਤਿ ਵਾਲਾ ਮਨੁੱਖ ਮੇਰੇ) ਚੌਂਕੇ ਨੂੰ ਭਿੱਟ ਨ ਜਾਏ (ਤਾਂ ਇਹ ਸਭ ਕੁਝ ਵਿਅਰਥ ਹੀ ਹੈ) । ਹੇ ਨਾਨਕ ! ਸਾਰੇ ਚੌਂਕੇ ਨਾਸਵੰਤ ਹਨ, ਸਦਾ ਕਾਇਮ ਰਹਿਣ ਵਾਲਾ ਸਿਰਫ਼ ਪਰਮਾਤਮਾ ਦਾ ਨਾਮ ਹੀ ਹੈ (ਧਿਆਨ ਇਸ ਗੱਲ ਦਾ ਰਹਿਣਾ ਚਾਹੀਦਾ ਹੈ ਕਿ) ਕਿਤੇ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ (ਮਨ ਤੋਂ) ਭੁੱਲ ਨਾਹ ਜਾਏ ।੧।

**ਮਃ ੩ ॥ ਆਪਿ ਉਪਾਏ ਕਰੇ ਆਪਿ ਆਪੇ ਨਦਰਿ ਕਰੇਇ ॥ ਆਪੇ ਦੇ ਵਡਿਆਈਆ ਕਹੁ ਨਾਨਕ ਸਚਾ ਸੋਇ ॥੨॥ {ਪੰਨਾ ੧੦੯੦}**

**ਅਰਥ** :—ਪ੍ਰਭੂ ਆਪ ਹੀ (ਜੀਆਂ ਨੂੰ) ਪੈਦਾ ਕਰਦਾ ਹੈ (ਸਭ ਕਾਰਜ) ਆਪ ਹੀ ਕਰਦਾ ਹੈ, ਆਪ ਹੀ (ਜੀਆਂ ਤੇ) ਮਿਹਰ ਦੀ ਨਜ਼ਰ ਕਰਦਾ ਹੈ, ਆਪ ਹੀ ਵਡਿਆਈਆਂ ਦੇਂਦਾ ਹੈ; ਆਖ, ਹੇ ਨਾਨਕ ! ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪ ਹੀ (ਸਭ ਕੁਝ ਕਰਨ ਦੇ ਸਮਰੱਥ) ਹੈ ।੨।

**ਪਉੜੀ ॥ ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ ॥ ਅਫਰਿਓ ਜਗ ਮਹਿ ਵਰਤਦਾ ਪਾਪੀ ਸਿਉ ਲੂਝੈ ॥ ਗੁਰ ਸਬਦੀ ਹਰਿ ਭੇਦੀਐ ਹਰਿ ਜਪਿ ਹਰਿ ਬੂਝੈ ॥ ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ ॥ ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ ॥੧੧॥ {ਪੰਨਾ ੧੦੯੦}**

**ਪਦ ਅਰਥ** :—ਕੰਟਕੁ—ਕੰਡਾ । ਕਾਲੁ—ਮੌਤ, ਮੌਤ ਦਾ ਸਹਿਮ । ਅਫਰਿਓ—ਅਮੋੜ, ਜਿਸ ਦੇ ਰਾਹ ਵਿਚ ਕੋਈ ਰੋਕ ਨ ਪਾ ਸਕੇ । ਲੂਝੈ—ਝਗੜਦਾ ਹੈ, ਅੜਦਾ ਹੈ । ਭੇਦੀਐ—ਵਿੱਝ ਜਾਈਏ ।

**ਅਰਥ** :—(ਮਨੁੱਖ ਲਈ) ਮੌਤ (ਦਾ ਡਰ ਹੀ) ਇਕ (ਐਸਾ) ਕੰਡਾ ਹੈ (ਜੋ ਹਰ ਵੇਲੇ ਦਿਲ ਵਿਚ ਚੁੱਭਦਾ ਹੈ) ਕੋਈ ਹੋਰ ਕੰਡਾ (ਭਾਵ, ਸਹਿਮ) ਇਸ ਵਰਗਾ ਨਹੀਂ ਹੈ । (ਇਹ ਮੌਤ) ਸਾਰੇ ਜਗਤ ਵਿਚ ਵਰਤ ਰਹੀ ਹੈ ਕੋਈ ਇਸ ਨੂੰ ਰੋਕ ਨਹੀਂ ਸਕਦਾ, (ਮੌਤ ਦਾ ਸਹਿਮ) ਵਿਕਾਰੀ ਬੰਦਿਆਂ ਨੂੰ (ਖ਼ਾਸ ਤੌਰ ਤੇ) ਅੜਦਾ ਹੈ (ਭਾਵ, ਦਬਾ ਪਾਂਦਾ ਹੈ) ।

ਜੋ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ-ਨਾਮ ਵਿਚ ਪ੍ਰੋਤਾ ਜਾਂਦਾ ਹੈ ਜੋ ਆਪਣੇ ਮਨ ਦੇ ਨਾਲ ਟਾਕਰਾ ਲਾਂਦਾ ਹੈ ਉਹ ਸਿਮਰਨ ਕਰ ਕੇ (ਅਸਲੀਅਤ ਨੂੰ) ਸਮਝ ਲੈਂਦਾ ਹੈ ਤੇ ਉਹ ਪ੍ਰਭੂ ਦੀ ਸਰਨ ਪੈ ਕੇ (ਮੌਤ ਦੇ ਸਹਿਮ ਤੋਂ) ਬਚ ਜਾਂਦਾ ਹੈ । ਜੋ ਮਨੁੱਖ ਆਪਣੇ ਮਨ ਵਿਚ (ਪ੍ਰਭੂ ਦੇ ਗੁਣਾਂ ਦੀ) ਵਿਚਾਰ ਕਰ ਕੇ ਬੰਦਗੀ ਕਰਦਾ ਹੈ ਉਹ ਪ੍ਰਭੂ ਦੀ ਹਜ਼ੂਰੀ ਵਿਚ ਪਰਵਾਨ ਹੁੰਦਾ ਹੈ ।੧੧।

**ਸਲੋਕੁ ਮਃ ੧ ॥ ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥ ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥ ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥ ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥ {ਪੰਨਾ ੧੦੯੦}**

**ਪਦ ਅਰਥ** :—ਸਾਖਤੀ—ਬਨਾਵਟ, ਪ੍ਰਭੂ ਨਾਲ ਜੋੜ । ਦਰਵਾਨੀ—ਰਾਖੀ । ਦਿਲੁ ਰਾਸਿ—ਦਿਲ ਨੂੰ ਸਿੱਧੇ ਰਾਹ ਤੇ ਰੱਖਣਾ । ਰਜਾਈ—ਰਜ਼ਾ ਦਾ ਮਾਲਕ ਪਰਮਾਤਮਾ ।

**ਅਰਥ** :—ਪਰਮਾਤਮਾ ਦੇ ਹੁਕਮ ਵਿਚ ਤੁਰਿਆਂ ਪਰਮਾਤਮਾ ਨਾਲ ਬਣ ਆਉਂਦੀ ਹੈ, ਪ੍ਰਭੂ ਦੀ ਹਜ਼ੂਰੀ ਵਿਚ ਸੱਚ (ਭਾਵ, ਸਿਮਰਨ) ਪ੍ਰਵਾਨ ਹੈ । ਹੇ ਭਾਈ ! ਦੁਨੀਆ ਨੂੰ ਵੇਖ ਕੇ (ਸਿਮਰਨ ਨੂੰ ਭੁੱਲਣ ਦੀ) ਗ਼ਲਤੀ ਨਾਹ ਖਾਹ, ਮਾਲਕ (ਤੇਰੇ ਅਮਲਾਂ ਦਾ) ਲੇਖਾ ਮੰਗੇਗਾ ।

ਜੋ ਮਨੁੱਖ ਦਿਲ ਦੀ ਰਾਖੀ ਕਰਦਾ ਹੈ, ਦਿਲ ਨੂੰ ਸਿੱਧੇ ਰਾਹ ਤੇ ਰੱਖਣ ਦੀ ਫ਼ਕੀਰੀ ਕਮਾਂਦਾ ਹੈ, ਹੇ ਨਾਨਕ ! ਉਸ ਦੇ ਪਿਆਰ ਮੁਹੱਬਤ ਦਾ ਹਿਸਾਬ ਕਰਤਾਰ ਦੇ ਪਾਸ ਹੈ (ਭਾਵ, ਪ੍ਰਭੂ ਉਸ ਦੇ ਪਿਆਰ ਨੂੰ ਜਾਣਦਾ ਹੈ) ।੧।

**ਮਃ ੧ ॥ ਅਲਗਉ ਜੋਇ ਮਧੂਕੜਉ ਸਾਰੰਗਪਾਣਿ ਸਬਾਇ ॥ ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥੨॥ {ਪੰਨਾ ੧੦੯੦}**

**ਪਦ ਅਰਥ** :—ਅਲਗਉ—ਅਲੱਗ, ਨਿਰਲੇਪ । ਜੋਇ—ਵੇਖਦਾ ਹੈ, ਤੱਕਦਾ ਹੈ । ਮਧੂਕੜਉ—ਮਧੂਕਰ, ਭੌਰਾ {ਨੋਟ :—'ਮਧੂਕੜਉ' ਦਾ ਅਰਥ 'ਮਧੁਕੜੀ, ਥਾਂ ਥਾਂ ਤੋਂ ਮੰਗਿਆ ਟੁੱਕਰ' ਕਰਨਾ ਗ਼ਲਤ ਹੈ; 'ਭੌਰੇ ਵਾਂਗ

ਫ਼ਕੀਰ ਥਾਂ ਥਾਂ ਤੋਂ ਸਾਰ ਗ੍ਰਹਣ ਕਰਨ ਵਾਲਾ'—ਇਸ ਅਰਥ ਵਿਚ ਭੀ 'ਮੰਗ ਖਾਣ' ਦੀ ਝਲਕ ਪੈਂਦੀ ਹੈ; ਪਰ, ਗੁਰੂ ਨਾਨਕ ਦੇਵ ਜੀ ਨੇ ਮੰਗਤਿਆਂ ਦਾ ਟੋਲਾ ਪੈਦਾ ਨਹੀਂ ਕੀਤਾ । ਏਥੇ 'ਭਉਰੇ' ਦਾ 'ਨਿਰਲੇਪਤਾ' ਦਾ ਗੁਣ ਹੀ ਲਿਆ ਗਿਆ ਹੈ, ਜਿਵੇਂ ਪਿਛਲੇ ਸ਼ਲੋਕ ਵਿਚ 'ਦਿਲੁ ਦਰਵਾਨੀ' ਹੈ} । ਕੰਠਿ—ਗਲ ਨਾਲ, ਗਲ ਵਿਚ । ਹੀਰਾ—ਆਤਮਾ । ਸਾਰੰਗਪਾਣਿ—ਜਿਸ ਦੇ ਹੱਥ ਵਿਚ ਸਾਰੰਗ ਧਨੁਖ ਹੈ, ਪਰਮਾਤਮਾ । ਸਬਾਇ—ਹਰ ਥਾਂ ।

**ਅਰਥ** :—(ਜੋ ਜੀਵ-) ਭੌਰਾ ਨਿਰਲੇਪ ਰਹਿ ਕੇ ਹਰ ਥਾਂ ਪਰਮਾਤਮਾ ਨੂੰ ਤੱਕਦਾ ਹੈ, ਜਿਸ ਦੀ ਆਤਮਾ ਪਰਮਾਤਮਾ ਵਿਚ ਪ੍ਰੋਤੀ ਹੋਈ ਹੈ, ਹੇ ਨਾਨਕ ! ਉਹ ਪ੍ਰਭੂ-ਪ੍ਰੇਮ ਦੀ ਰਾਹੀਂ ਪ੍ਰਭੂ ਦੇ ਗਲ ਨਾਲ (ਲੱਗਾ ਹੋਇਆ) ਹੈ ।੨।

**ਪਉੜੀ ॥ ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ॥ ਖਿਨ ਮਹਿ ਮਾਰਿ ਪਛਾੜਸੀ ਭਾਇ ਦੂਜੈ ਠਾਗੇ ॥ ਫਿਰਿ ਵੇਲਾ ਹਥਿ ਨ ਆਵਈ ਜਮ ਕਾ ਡੰਡੁ ਲਾਗੇ ॥ ਤਿਨ ਜਮ ਡੰਡੁ ਨ ਲਗਈ ਜੋ ਹਰਿ ਲਿਵ ਜਾਗੇ ॥ ਸਭ ਤੇਰੀ ਤੁਧੁ ਛਡਾਵਣੀ ਸਭ ਤੁਧੈ ਲਾਗੇ ॥੧੨॥ {ਪੰਨਾ ੧੦੯੦}**

**ਅਰਥ** :—ਮਨ ਦੇ ਗ਼ੁਲਾਮ ਮਨੁੱਖ ਮਾਇਆ ਦੇ ਮੋਹ ਵਿਚ ਮਸਤ ਰਹਿੰਦੇ ਹਨ, ਉਹਨਾਂ ਨੂੰ ਮੌਤ (ਦਾ ਸਹਿਮ) ਦਬਾਈ ਰੱਖਦਾ ਹੈ । ਜੋ ਮਨੁੱਖ ਮਾਇਆ ਦੇ ਮੋਹ ਵਿਚ ਲੁੱਟੇ ਜਾ ਰਹੇ ਹਨ ਉਹਨਾਂ ਨੂੰ (ਇਹ ਸਹਿਮ) ਪਲ ਵਿਚ ਮਾਰ ਕੇ ਨਾਸ ਕਰਦਾ ਹੈ । ਜਿਸ ਵੇਲੇ ਮੌਤ ਦਾ ਡੰਡਾ ਆ ਹੀ ਵੱਜਦਾ ਹੈ (ਮੌਤ ਸਿਰ ਤੇ ਆ ਜਾਂਦੀ ਹੈ) ਤਦੋਂ (ਇਸ ਮੋਹ ਵਿਚੋਂ ਨਿਕਲਣ ਲਈ) ਸਮਾ ਨਹੀਂ ਮਿਲਦਾ ।

ਜੋ ਮਨੁੱਖ ਪਰਮਾਤਮਾ ਦੀ ਯਾਦ ਵਿਚ ਸੁਚੇਤ ਰਹਿੰਦੇ ਹਨ ਉਹਨਾਂ ਨੂੰ ਜਮ ਦਾ ਡੰਡਾ ਨਹੀਂ ਲੱਗਦਾ (ਸਹਿਮ ਨਹੀਂ ਮਾਰਦਾ) ।

ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਤੇਰੀ ਹੀ ਹੈ, ਤੂੰ ਹੀ ਇਸ ਨੂੰ ਮਾਇਆ ਦੇ ਮੋਹ ਤੋਂ ਛਡਾਣਾ ਹੈ, ਸਾਰਿਆਂ ਦਾ ਤੂੰ ਹੀ ਆਸਰਾ ਹੈਂ ।੧੨।

**ਸਲੋਕੁ ਮਃ ੧ ॥ ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥ ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ ॥੧॥ {ਪੰਨਾ ੧੦੯੦}**

**ਪਦ ਅਰਥ** :—ਸਰਬੇ—ਸਾਰੀ ਸ੍ਰਿਸ਼ਟੀ । ਜੋਇ—ਤੱਕਦਾ ਹੈ {ਪਉੜੀ ਨੰ: ੧੨ ਤੇ ੧੪ ਵਿਚ ਭੀ ਇਹ ਲਫ਼ਜ਼ 'ਜੋਇ' ਆਉਂਦਾ ਹੈ, ਬਾਣੀ ਭੀ ਗੁਰੂ ਨਾਨਕ ਦੇਵ ਜੀ ਦੀ ਹੈ, ਇਸ ਦਾ ਅਰਥ ਹੈ 'ਤੱਕਦਾ ਹੈ'} । ਅਗਛਮੀ—ਨਾਹ ਨਾਸ ਹੋਣ ਵਾਲੀ । ਆਥਿ—ਹੈ । ਸਰੁ—ਸਰੋਵਰ, ਸਾਗਰ । ਲਾਭੁ—ਖੱਟੀ । ਪੂੰਜੀ—ਰਾਸਿ, ਮੂਲ ।

**ਅਰਥ** :—(ਜੋ ਮਨੁੱਖ) ਸਾਰੀ ਸ੍ਰਿਸ਼ਟੀ ਨੂੰ ਨਾਹ ਨਾਸ ਹੋਣ ਵਾਲੀ ਵੇਖਦਾ ਹੈ ਉਸ ਨੂੰ ਬੜਾ ਦੁੱਖ (ਵਿਆਪਦਾ ਹੈ, ਉਹ (ਮਾਨੋ) ਕੱਲਰ ਲੱਦ ਰਿਹਾ ਹੈ (ਪਰ ਉਸ ਨੇ) ਸਮੁੰਦਰ ਲੰਘਣਾ ਹੈ, ਉਸ ਦੇ ਪੱਲੇ ਨਾਹ ਮੂਲ ਹੈ ਤੇ ਨਾਹ ਖੱਟੀ ।੧।

**ਮਃ ੧ ॥ ਪੂੰਜੀ ਸਾਚਉ ਨਾਮੁ, ਤੂ ਅਖੁਟਉ ਦਰਬੁ ਅਪਾਰੁ ॥ ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ ॥੨॥ {ਪੰਨਾ ੧੦੯੦}**

**ਅਰਥ** :—(ਜਿਸ ਮਨੁੱਖ ਦੇ ਪਾਸ) ਪ੍ਰਭੂ ਦਾ ਨਾਮ ਪੂੰਜੀ ਹੈ, ਜਿਸ ਪਾਸ (ਹੇ ਪ੍ਰਭੂ !) ਤੂੰ ਨਾਹ ਮੁੱਕਣ ਵਾਲਾ ਤੇ ਬੇਅੰਤ ਧਨ ਹੈਂ, ਜਿਸ ਪਾਸ ਇਹ ਪਵਿਤ੍ਰ ਸੌਦਾ ਹੈ, ਹੇ ਨਾਨਕ ! ਉਹ ਸ਼ਾਹ ਧੰਨ ਹੈ ਤੇ ਉਸ ਦਾ ਵਣਜ ਧੰਨ ਹੈ ।੨।

**ਮਃ ੧ ॥ ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ ॥ ਮਾਥੈ ਊਭੈ ਜਮੁ ਮਾਰਸੀ ਨਾਨਕ ਮੇਲਣੁ ਨਾਮਿ ॥੩॥ {ਪੰਨਾ ੧੦੯੦}**

**ਪਦ ਅਰਥ** :—ਪਿਰਾਣਿ—ਪਛਾਣ । ਮਾਣਿ—ਭਾਵ, ਸਿਮਰ । ਮਾਥੈ ਊਭੈ—ਮੂੰਹ-ਭਾਰ ।

**ਅਰਥ** :—(ਹੇ ਜੀਵ !) ਪ੍ਰਭੂ ਨਾਲ ਮੁੱਢਲੀ ਪ੍ਰੀਤ ਪਛਾਣ, ਉਸ ਵੱਡੇ ਮਾਲਕ ਨੂੰ ਯਾਦ ਕਰ । ਹੇ ਨਾਨਕ ! ਪ੍ਰਭੂ ਦੇ ਨਾਮ ਵਿਚ ਜੁੜਨਾ ਜਮ ਨੂੰ (ਭਾਵ, ਮੌਤ ਦੇ ਸਹਿਮ ਨੂੰ) ਮੂੰਹ-ਭਾਰ ਮਾਰਦਾ ਹੈ ।੩।

**ਪਉੜੀ ॥ ਆਪੇ ਪਿੰਡੁ ਸਵਾਰਿਓਨੁ ਵਿਚਿ ਨਵ ਨਿਧਿ ਨਾਮੁ ॥ ਇਕਿ ਆਪੇ ਭਰਮਿ ਭੁਲਾਇਅਨੁ ਤਿਨ ਨਿਹਫਲ ਕਾਮੁ ॥ ਇਕਨੀ ਗੁਰਮੁਖਿ ਬੁਝਿਆ ਹਰਿ ਆਤਮ ਰਾਮੁ ॥ ਇਕਨੀ ਸੁਣਿ ਕੈ ਮੰਨਿਆ ਹਰਿ ਊਤਮ ਕਾਮੁ ॥ ਅੰਤਰਿ ਹਰਿ ਰੰਗੁ ਉਪਜਿਆ ਗਾਇਆ ਹਰਿ ਗੁਣ ਨਾਮੁ ॥੧੩॥ {ਪੰਨਾ ੧੦੯੦}**

**ਅਰਥ** :—ਪਰਮਾਤਮਾ ਨੇ ਆਪ ਹੀ ਇਹ ਮਨੁੱਖਾ ਸਰੀਰ ਸੰਵਾਰਿਆ ਹੈ ਤੇ ਆਪ ਹੀ ਇਸ ਵਿਚ ਆਪਣਾ ਨਾਮ (ਮਾਨੋ) ਨੌ ਖ਼ਜ਼ਾਨੇ ਪਾ ਦਿੱਤੇ ਹਨ । ਪਰ ਕਈ ਜੀਵ ਉਸ ਨੇ ਆਪ ਹੀ ਭਟਕਣਾ ਵਿਚ ਪਾ ਕੇ ਕੁਰਾਹੇ ਪਾਏ ਹੋਏ ਹਨ, ਉਹਨਾਂ ਦਾ (ਸਾਰਾ) ਉੱਦਮ ਅਸਫਲ ਜਾਂਦਾ ਹੈ । ਕਈ ਜੀਵਾਂ ਨੇ ਗੁਰੂ ਦੇ ਸਨਮੁਖ ਹੋ ਕੇ (ਸਭ ਥਾਂ) ਪਰਮਾਤਮਾ ਦੀ ਜੋਤਿ (ਵਿਆਪਕ) ਸਮਝੀ ਹੈ, ਕਈ ਜੀਵਾਂ ਨੇ 'ਨਾਮ' ਸੁਣ ਕੇ ਮੰਨ ਲਿਆ ਹੈ (ਭਾਵ, 'ਨਾਮ' ਵਿਚ ਮਨ ਗਿਝਾ ਲਿਆ ਹੈ) ਉਹਨਾਂ ਦਾ ਇਹ ਉੱਦਮ ਚੰਗਾ ਹੈ ।

ਜੋ ਮਨੁੱਖ ਪ੍ਰਭੂ ਦੇ ਗੁਣ ਗਾਂਦੇ ਹਨ, 'ਨਾਮ' ਸਿਮਰਦੇ ਹਨ ਉਹਨਾਂ ਦੇ ਮਨ ਵਿਚ ਪ੍ਰਭੂ ਦਾ ਪਿਆਰ ਪੈਦਾ ਹੁੰਦਾ ਹੈ ।੧੩।

**ਸਲੋਕੁ ਮਃ ੧ ॥ ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ ॥ ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀਡੁ ॥੧॥ {ਪੰਨਾ ੧੦੯੧}**

**ਪਦ ਅਰਥ** :—ਭੋਲਤਣਿ—ਭੋਲਾ-ਪਨ ਦੇ ਕਾਰਨ । ਭੈ—(ਰੱਬ ਦੇ) ਡਰ ਦੀ ਰਾਹੀਂ । ਹੇਕੈ—ਇਹੀ ਇਕ । ਪਾਧਰ—ਪੱਧਰਾ, ਸਰਲ । ਹੀਡੁ—ਹਿਰਦਾ । ਡਾਹਪਣਿ—{ਡਾਹ—ਸਾੜਾ} ਸਾੜੇ ਈਰਖਾ ਦੇ ਕਾਰਨ । ਤੀਨੇ ਥਾਵ—ਤਿੰਨੇ ਥਾਂ (ਮਨ, ਬਾਣੀ, ਸਰੀਰ) । ਭਰੀਡੁ—ਭਰਿਸ਼ਟ ।

**ਅਰਥ** :—ਉਹੀ ਇਕ ਹਿਰਦਾ ਸਰਲ ਹੈ ਜਿਸ ਹਿਰਦੇ ਵਿਚ ਭੋਲਾ-ਪਨ ਤੇ (ਰੱਬੀ) ਡਰ ਦੇ ਕਾਰਨ (ਰੱਬ ਆਪ) ਵੱਸਦਾ ਹੈ । ਪਰ ਸਾੜੇ ਈਰਖਾ ਦੇ ਕਾਰਨ ਬਹੁਤ ਹੀ ਦੁੱਖ ਵਿਆਪਦਾ ਹੈ, ਮਨ ਬਾਣੀ ਤੇ ਸਰੀਰ ਤਿੰਨੇ ਹੀ ਭਰਿਸ਼ਟੇ ਰਹਿੰਦੇ ਹਨ ।੧।

**ਮਃ ੧ ॥ ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥ ਨਾਨਕ ਨਾਮੁ ਸਮਾਲਿ ਤੂ ਬੀਜਉ ਅਵਰੁ ਨ ਕੋਇ ॥੨॥ {ਪੰਨਾ ੧੦੯੧}**

ਪਦ ਅਰਥ :—ਮਾਂਦਲੁ—ਢੋਲ । ਬੇਦਿ—ਬੇਦ ਨੇ । ਸਿ—ਉਸ (ਮਾਂਦਲ) ਨੂੰ । ਬਾਜਣੋ—ਵਜਾਇਆ । ਘਣੋ ਧੜੀਐ—ਘਣਾ ਧੜਾ, ਬਹੁਤ ਲੁਕਾਈ । ਜੋਇ—ਤੱਕਦਾ ਹੈ {ਨੋਟ :—ਇਹ ਲਫ਼ਜ਼ "ਜੋਇ" ਪਉੜੀ ਨੰ:

੧੨, ੧੩ ਤੇ ੧੪ ਦੇ ਨਾਲ ਵਰਤੇ ਹੋਏ ਸ਼ਲੋਕਾਂ ਵਿਚ ਆਇਆ ਹੈ ਸ਼ਲੋਕ ਤਿੰਨੇ ਹੀ ਗੁਰੂ ਨਾਨਕ ਦੇਵ ਜੀ ਦੇ ਹਨ । 'ਬੋਲੀ' ਭੀ ਹਰੇਕ ਵਿਚ 'ਲਹਿੰਦੀ' ਹੈ । ਸੋ, ਹਰੇਕ ਸ਼ਲੋਕ ਵਿਚ ਇਸ ਲਫ਼ਜ਼ ਦਾ ਅਰਥ ਇਕੋ ਹੀ ਚਾਹੀਦਾ ਹੈ} । ਬੀਜਉ—ਦੂਜਾ ।

**ਅਰਥ** :—ਘਣਾ ਧੜਾ (ਭਾਵ, ਬਹੁਤੀ ਲੁਕਾਈ) ਤੱਕਦਾ ਹੈ ਉਸ ਢੋਲ ਨੂੰ (ਜੋ ਢੋਲ) ਵੇਦ ਨੇ ਵਜਾਇਆ {ਭਾਵ, ਕਰਮ ਕਾਂਡ ਦਾ ਰਸਤਾ} । ਹੇ ਨਾਨਕ ! ਤੂੰ 'ਨਾਮ' ਸਿਮਰ, (ਇਸ ਤੋਂ ਛੁਟ) ਹੋਰ ਦੂਜਾ ਕੋਈ (ਸਹੀ ਰਸਤਾ) ਨਹੀਂ ਹੈ ।੨।

{ਨੋਟ :—ਵੇਖੋ, ਸਲੋਕ ਕਬੀਰ ਜੀ ਨੰ: ੧੯੫ :

ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥
ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੯੫॥}

**ਮਃ ੧ ॥ ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ ॥ ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ॥ ਮਝ ਭਰਿ ਦੁਖ ਬਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥੩॥ {ਪੰਨਾ ੧੦੯੧}**

**ਪਦ ਅਰਥ** :—ਗੁਣੀ—ਤ੍ਰੈਗੁਣੀ, ਮਾਇਆ ਦੇ ਤਿੰਨ ਗੁਣਾਂ ਵਾਲਾ । ਕਿਨਿ—ਕਿਸ ਨੇ ? ਕਿਸੇ ਵਿਰਲੇ ਨੇ । ਹਾਥਾਲਾ—ਹਾਥ, ਥਾਹ । ਮਝ—ਵਿਚਲਾ ਹਿੱਸਾ, (ਭਾਵ,) ਸਾਰਾ । ਭਰਿ—ਭਰਿਆ ।

**ਅਰਥ** :—(ਇਹ) ਤ੍ਰੈ-ਗੁਣੀ (ਸੰਸਾਰ) (ਮਾਨੋ) ਇਕ ਅੱਤ ਡੂੰਘਾ ਸਮੁੰਦਰ ਹੈ, ਇਸ ਦੀ ਹਾਥ ਕਿਸ ਨੇ ਲੱਭੀ ਹੈ ? ਜੇ ਸਤਿਗੁਰੂ (ਜੋ ਇਸ ਤ੍ਰਿਗੁਣੀ ਸੰਸਾਰ ਵਲੋਂ) ਬੜਾ ਬੇ-ਪਰਵਾਹ (ਹੈ) ਮਿਲ ਪਏ ਤਾਂ ਮੈਂ ਭੀ ਇਸ ਤੋਂ ਪਾਰ ਲੰਘ ਜਾਵਾਂ । ਇਸ ਸੰਸਾਰ-ਸਮੁੰਦਰ ਦਾ ਵਿਚਲਾ ਹਿੱਸਾ ਦੁੱਖਾਂ ਨਾਲ ਹੀ ਭਰਿਆ ਹੋਇਆ ਹੈ ।

ਹੇ ਨਾਨਕ ! ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਕਿਸੇ ਦੀ ਭੀ (ਤ੍ਰਿਗੁਣੀ ਮਾਇਆ ਬਾਰੇ) ਭੁੱਖ ਨਹੀਂ ਉਤਰਦੀ ।੩।

**ਪਉੜੀ ॥ ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ ॥ ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ ॥ ਧਰਮਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ ॥ ਹਰਿ ਨਾਮੁ ਧਿਆਵਹਿ ਦਿਨਸੁ ਰਾਤਿ ਹਰਿ ਨਾਮਿ ਸਮਾਵੈ ॥੧੪॥ {ਪੰਨਾ ੧੦੯੧}**

**ਪਦ ਅਰਥ** :—ਸੁਹਾਵੈ ਸਬਦਿ—ਸੋਹਣੇ ਸ਼ਬਦ ਦੀ ਰਾਹੀਂ । ਜਮ ਮਗਿ—ਜਮ ਦੇ ਰਾਹ ਤੇ । ਨ ਪਾਵੈ—ਨਹੀਂ ਤੋਰਦਾ । ਅੰਦਰੁ—ਅੰਦਰਲਾ, ਮਨ ।

**ਅਰਥ** :—ਸਤਿਗੁਰੂ ਦੇ ਸੋਹਣੇ ਸ਼ਬਦ ਦੀ ਰਾਹੀਂ ਜਿਨ੍ਹਾਂ ਨੇ ਆਪਣਾ ਮਨ ਖੋਜਿਆ ਹੈ ਉਹ ਹਰਿ-ਨਾਮ ਸਿਮਰਦੇ ਹਨ ਤੇ ਮਨ-ਇੱਛਤ ਫਲ ਪਾਂਦੇ ਹਨ ।

ਜਿਸ ਮਨੁੱਖ ਉਤੇ ਪ੍ਰਭੂ ਮਿਹਰ ਕਰੇ ਉਸ ਨੂੰ ਗੁਰੂ ਮਿਲਦਾ ਹੈ ਤੇ ਉਹ ਪ੍ਰਭੂ ਦੇ ਗੁਣ ਗਾਂਦਾ ਹੈ । ਧਰਮਰਾਜ ਉਹਨਾਂ ਦਾ ਮਿੱਤਰ ਬਣ ਜਾਂਦਾ ਹੈ ਉਹਨਾਂ ਨੂੰ ਉਹ ਜਮ ਦੇ ਰਾਹ ਤੇ ਨਹੀਂ ਪਾਂਦਾ; ਉਹ ਦਿਨ ਰਾਤ ਹਰਿ-ਨਾਮ ਸਿਮਰਦੇ ਹਨ ਤੇ ਹਰਿ-ਨਾਮ ਵਿਚ ਜੁੜੇ ਰਹਿੰਦੇ ਹਨ ।੧੪।

**ਸਲੋਕੁ ਮਃ ੧ ॥ ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ ॥ ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥ ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ ॥ ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ ॥੧॥ {ਪੰਨਾ ੧੦੯੧}**

**ਪਦ ਅਰਥ** :—ਸੁਰਗਿ—ਸੁਰਗ ਵਿਚ । ਮਿਰਤਿ—ਧਰਤੀ ਤੇ । ਪਇਆਲਿ—ਪਾਤਾਲ ਵਿਚ । ਰਹਸੀ—ਆਨੰਦ ਮਾਣਦਾ ਹੈ । ਕਉਣੁ—(ਪ੍ਰਭੂ ਤੋਂ ਬਿਨਾ ਹੋਰ) ਕੌਣ ? ਪ੍ਰਭੂ ਆਪ ਹੀ ।

**ਅਰਥ** :—ਇਹੀ ਗੱਲ ਸੁਣੀਦੀ ਹੈ ਤੇ ਬਿਆਨ ਕੀਤੀ ਜਾ ਰਹੀ ਹੈ ਕਿ ਸੁਰਗ ਵਿਚ ਧਰਤੀ ਤੇ ਪਾਤਾਲ ਵਿਚ (ਤਿੰਨਾਂ ਹੀ ਲੋਕਾਂ ਵਿਚ) ਪ੍ਰਭੂ ਇਕ ਆਪ ਹੀ ਆਪ ਹੈ, ਉਸ ਦਾ ਹੁਕਮ ਉਲੰਘਿਆ ਨਹੀਂ ਜਾ ਸਕਦਾ, (ਜੀਆਂ ਦਾ) ਜੋ ਜੋ ਲੇਖ ਉਸ ਨੇ ਲਿਖਿਆ ਹੈ ਉਹੀ (ਹਰੇਕ ਜੀਵ ਨੂੰ) ਤੋਰ ਰਿਹਾ ਹੈ । (ਸੋ,) ਨਾਹ ਕੋਈ ਮਰਦਾ ਹੈ ਨਾਹ ਕੋਈ ਮਾਰਦਾ ਹੈ, ਨਾਹ ਕੋਈ ਜੰਮਦਾ ਹੈ ਨਾਹ ਕੋਈ ਮਰਦਾ ਹੈ । ਹੇ ਨਾਨਕ ! ਉਹ ਆਪ ਹੀ ਆਨੰਦ ਲੈਣ ਵਾਲਾ ਹੈ, ਉਸ ਦੀ ਆਪਣੀ ਹੀ ਸੁਰਤਿ (ਆਪਣੇ ਆਪ ਵਿਚ) ਟਿਕੀ ਹੋਈ ਹੈ ।੧।

**ਮਃ ੧ ॥ ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥ ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥ ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥ ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥ ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥੨॥ {ਪੰਨਾ ੧੦੯੧}**

**ਪਦ ਅਰਥ** :—ਹਉ ਮੁਆ—'ਹਉ' ਵਿਚ ਮੋਇਆ ਹੋਇਆ, ਇਸ ਖ਼ਿਆਲ ਵਿਚ ਮਰਿਆ ਪਿਆ ਕਿ ਮੈਂ ਵੱਡਾ ਹਾਂ । ਮੈ ਮਾਰਿਆ—'ਮੈਂ' ਦਾ ਮਾਰਿਆ ਹੋਇਆ । ਪਉਣੁ—ਹਵਾ, ਤ੍ਰਿਸ਼ਨਾ । ਨਾਇ—ਨਾਮ ਵਿਚ । ਲੋਇਣ—ਅੱਖਾਂ । ਲੋਇਣੀ—ਅੱਖਾਂ ਵਿਚ ਹੀ, (ਭਾਵ,) ਆਪਣੇ ਆਪ ਵਿਚ ਹੀ (ਬਾਹਰਲੇ ਰੂਪ ਵਲ ਤੱਕਣ ਦੀ ਤਾਂਘ ਨਹੀਂ ਰਹੀ) । ਸੁਰਤਿ—(ਨਿੰਦਾ ਆਦਿਕ) ਸੁਣਨ ਦੀ ਤਾਂਘ । ਰਸਾਇਣਿ—ਰਸਾਂ ਦੇ ਘਰ (-ਨਾਮ) ਵਿਚ । ਚੂਨੜੀ—ਸੋਹਣਾ ਹੀਰਾ । ਲਵਾਇ—ਉੱਚਾਰ ਕੇ । ਮੁਸਕਿ—ਮਹਕ ਕੇ । ਝਕੋਲਿਆ—ਲਪਟਾਂ ਦੇ ਰਿਹਾ ਹੈ ।

**ਅਰਥ** :—ਜਿਤਨਾ ਚਿਰ ਜੀਵ 'ਹਉਮੈ' ਦਾ ਮਾਰਿਆ ਹੋਇਆ ਹੈ ਉਸ ਦੇ ਅੰਦਰ ਤ੍ਰਿਸ਼ਨਾ ਦਾ ਦਰਿਆ ਵਹਿੰਦਾ ਰਹਿੰਦਾ ਹੈ । ਪਰ, ਹੇ ਨਾਨਕ ! ਜਦੋਂ ਮਨ 'ਨਾਮ' ਵਿਚ ਰੰਗਿਆ ਜਾਂਦਾ ਹੈ ਤਾਂ ਤ੍ਰਿਸ਼ਨਾ ਮੁੱਕ ਜਾਂਦੀ ਹੈ, ਅੱਖਾਂ ਆਪਣੇ ਆਪ ਵਿਚ ਰੱਤੀਆਂ ਜਾਂਦੀਆਂ ਹਨ, (ਨਿੰਦਾ ਆਦਿਕ) ਸੁਣਨ ਦੀ ਤਾਂਘ ਕੰਨਾਂ ਵਿਚ ਹੀ ਲੀਨ ਹੋ ਜਾਂਦੀ ਹੈ, ਜੀਭ 'ਨਾਮ' ਸਿਮਰ ਕੇ ਨਾਮ-ਰਸੈਣ ਵਿਚ ਰੰਗੀਜ ਕੇ ਸੋਹਣਾ ਲਾਲ ਬਣ ਜਾਂਦੀ ਹੈ, ਮਨ ('ਨਾਮ' ਵਿਚ) ਮਹਕ ਕੇ ਲਪਟਾਂ ਦੇਂਦਾ ਹੈ । (ਐਸੇ ਜੀਵਨ ਵਾਲੇ ਦਾ) ਮੁੱਲ ਨਹੀਂ ਪੈ ਸਕਦਾ ।੨।

**ਪਉੜੀ ॥ ਇਸੁ ਜੁਗ ਮਹਿ ਨਾਮੁ ਨਿਧਾਨੁ ਹੈ ਨਾਮੋ ਨਾਲਿ ਚਲੈ ॥ ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ ॥ ਹਰਿ ਜਨ ਨੇੜਿ ਨ ਆਵਈ ਜਮਕੰਕਰ ਜਮਕਲੈ ॥ ਸੇ ਸਾਹ ਸਚੇ ਵਣਜਾਰਿਆ ਜਿਨ ਹਰਿ ਧਨੁ ਪਲੈ ॥ ਹਰਿ ਕਿਰਪਾ ਤੇ ਹਰਿ ਪਾਈਐ ਜਾ ਆਪਿ ਹਰਿ ਘਲੈ ॥੧੫॥ {ਪੰਨਾ ੧੦੯੧}**

**ਪਦ ਅਰਥ** :—ਜਮ ਕੰਕਰ—ਜਮ ਦਾ ਸੇਵਕ ਜਮ-ਦੂਤ । ਜਮਕਲੈ—ਜਮ ਕਾਲ ।

**ਅਰਥ** :—ਮਨੁੱਖਾ ਜਨਮ ਵਿਚ (ਜੀਵ ਲਈ ਪਰਮਾਤਮਾ ਦਾ) ਨਾਮ ਹੀ (ਅਸਲ) ਖ਼ਜ਼ਾਨਾ ਹੈ, 'ਨਾਮ' ਹੀ (ਇਥੋਂ ਮਨੁੱਖ ਦੇ) ਨਾਲ ਜਾਂਦਾ ਹੈ, ਇਹ ਨਾਮ-ਖ਼ਜ਼ਾਨਾ ਅਮੁੱਕ ਹੈ ਕਦੇ ਮੁੱਕਦਾ ਨਹੀਂ, ਬੇਸ਼ਕ ਖਾਓ ਖਰਚੋ ਤੇ ਪੱਲੇ ਬੰਨ੍ਹੋ; (ਫਿਰ, ਇਸ ਖ਼ਜ਼ਾਨੇ ਵਾਲੇ) ਭਗਤ ਜਨ ਦੇ ਨੇੜੇ ਜਮਕਾਲ ਜਮਦੂਤ ਭੀ ਨਹੀਂ ਆਉਂਦੇ । ਜਿਨ੍ਹਾਂ ਨੇ ਨਾਮ-ਧਨ ਇਕੱਠਾ ਕੀਤਾ ਹੈ ਉਹੀ ਸੱਚੇ ਸ਼ਾਹ ਹਨ ਉਹੀ ਸੱਚੇ ਵਪਾਰੀ ਹਨ । ਇਹ ਨਾਮ-ਧਨ ਪਰਮਾਤਮਾ ਦੀ ਮਿਹਰ ਨਾਲ ਮਿਲਦਾ ਹੈ ਜਦੋਂ ਉਹ ਆਪ (ਗੁਰੂ ਨੂੰ ਜਗਤ ਵਿਚ) ਭੇਜਦਾ ਹੈ ।੧੫।

**ਸਲੋਕੁ ਮਃ ੩ ॥ ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ ॥ ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ ॥ ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ ॥**

**ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ ॥ ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ ॥ ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ ॥੧॥**

**ਪਦ ਅਰਥ** :—ਸਾਰ—ਕਦਰ । ਬਿਖੁ—ਜ਼ਹਿਰ, ਮਾਇਆ । ਸੰਗ੍ਰਹਹਿ—ਇਕੱਠਾ ਕਰਦੇ ਹਨ, ਜੋੜਦੇ ਹਨ । ਵਾਦੀ—ਝਗੜਿਆਂ ਵਿਚ, ਮਜ਼ਹਬੀ ਬਹਿਸਾਂ ਵਿਚ । ਆਹਾਰੁ—ਖ਼ੁਰਾਕ, ਭੋਜਨ । ਆਕਾਰੁ—ਦਿੱਸਦਾ ਜਗਤ । ਮੈਲਾ—ਮੈਲ ਪੈਦਾ ਕਰਨ ਵਾਲਾ ।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਅਸਲ) ਵਪਾਰ ਦੀ ਕਦਰ ਨਹੀਂ ਜਾਣਦੇ, ਉਹ ਮਾਇਆ ਦਾ ਸੌਦਾ ਕਰਦੇ ਹਨ, ਮਾਇਆ ਜੋੜਦੇ ਹਨ ਤੇ ਮਾਇਆ ਨਾਲ ਹੀ ਪਿਆਰ ਕਰਦੇ ਹਨ; ਉਹ ਬਾਹਰੋਂ ਤਾਂ ਵਿਦਵਾਨ ਅਖਵਾਂਦੇ ਹਨ ਪਰ ਅਸਲ ਵਿਚ ਮੂਰਖ ਹਨ ਗੰਵਾਰ ਹਨ, (ਕਿਉਂਕਿ) ਉਹ ਪ੍ਰਭੂ ਨਾਲ ਤਾਂ ਮਨ ਨਹੀਂ ਲਾਂਦੇ (ਵਿੱਦਿਆ ਦੇ ਆਸਰੇ) ਚਰਚਾ ਵਿਚ ਪਿਆਰ ਕਰਦੇ ਹਨ, ਚਰਚਾ ਦੀਆਂ ਹੀ ਨਿੱਤ ਗੱਲਾਂ ਕਰਦੇ ਹਨ; ਤੇ ਰੋਜ਼ੀ ਕਮਾਂਦੇ ਹਨ ਕੂੜ ਬੋਲ ਕੇ ।

(ਅਸਲ ਗੱਲ ਇਹ ਹੈ ਕਿ) ਨਾਮ ਸਿਮਰਨਾ ਹੀ ਜਗਤ ਵਿਚ (ਪਵਿਤ੍ਰ ਕੰਮ) ਹੈ, ਹੋਰ ਜੋ ਕੁਝ ਦਿੱਸ ਰਿਹਾ ਹੈ (ਇਸ ਦਾ ਆਹਰ) ਮੈਲ ਪੈਦਾ ਕਰਦਾ ਹੈ । ਹੇ ਨਾਨਕ ! ਜੋ 'ਨਾਮ' ਨਹੀਂ ਸਿਮਰਦੇ ਉਹ ਮੂਰਖ ਨੀਵੇਂ ਜੀਵਨ ਵਾਲੇ ਹੋ ਕੇ ਆਤਮਕ ਮੌਤ ਸਹੇੜਦੇ ਹਨ ।੧।

**ਮਃ ੩ ॥ ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ ॥ ਆਪੇ ਦਾਤਾ ਸੁਖੈ ਦਾ ਆਪੇ ਦੇਇ ਸਜਾਇ ॥ ਨਾਨਕ ਏਵੈ ਜਾਣੀਐ ਸਭੁ ਕਿਛੁ ਤਿਸੈ ਰਜਾਇ ॥੨॥ {ਪੰਨਾ ੧੦੯੧}**

**ਪਦ ਅਰਥ** :—ਬਿਨੁ ਸੇਵਿਐ—(ਪ੍ਰਭੂ ਦੀ) ਸੇਵਾ ਕਰਨ ਤੋਂ ਬਿਨਾ, ਸਿਮਰਨ ਕਰਨ ਤੋਂ ਬਿਨਾ । ਆਪੇ—ਆਪ ਹੀ । ਸਜਾਇ—ਸਜ਼ਾ, ਦੰਡ । ਏਵੈ—ਇਸੇ ਤਰ੍ਹਾਂ ਹੀ, (ਭਾਵ,) ਹੁਕਮ ਮੰਨਣ ਨਾਲ ਹੀ ।

**ਅਰਥ** :—(ਪ੍ਰਭੂ ਦਾ) ਸਿਮਰਨ ਕਰਨ ਤੋਂ ਬਿਨਾ ਮਨੁੱਖ ਨੂੰ ਦੁੱਖ ਵਿਆਪਦਾ ਹੈ, ਜਦੋਂ (ਪ੍ਰਭੂ ਦਾ) ਹੁਕਮ ਮੰਨਦਾ ਹੈ (ਭਾਵ, ਰਜ਼ਾ ਵਿਚ ਤੁਰਦਾ ਹੈ) ਤਾਂ ਦੁੱਖ ਦੂਰ ਹੋ ਜਾਂਦਾ ਹੈ (ਕਿਉਂਕਿ ਪ੍ਰਭੂ) ਆਪ ਹੀ ਸੁਖ ਦੇਣ ਵਾਲਾ ਹੈ ਤੇ ਆਪ ਹੀ ਸਜ਼ਾ ਦੇਣ ਵਾਲਾ ਹੈ । ਹੇ ਨਾਨਕ ! ਹੁਕਮ ਵਿਚ ਤੁਰਿਆਂ ਹੀ ਇਹ ਸਮਝ ਪੈਂਦੀ ਹੈ ਕਿ ਸਭ ਕੁਝ ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ ।੨।

**ਪਉੜੀ ॥ ਹਰਿ ਨਾਮ ਬਿਨਾ ਜਗਤੁ ਹੈ ਨਿਰਧਨੁ ਬਿਨੁ ਨਾਵੈ ਤ੍ਰਿਪਤਿ ਨਾਹੀ ॥ ਦੂਜੈ ਭਰਮਿ ਭੁਲਾਇਆ ਹਉਮੈ ਦੁਖੁ ਪਾਹੀ ॥ ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ ॥ ਆਵੈ ਜਾਇ ਜੰਮੈ ਮਰੈ ਗੁਰ ਸਬਦਿ ਛੁਟਾਹੀ ॥ ਆਪਿ ਕਰੈ ਕਿਸੁ ਆਖੀਐ ਦੂਜਾ ਕੋ ਨਾਹੀ ॥੧੬॥ {ਪੰਨਾ ੧੦੯੧}**

**ਪਦ ਅਰਥ** :—ਨਿਰਧਨੁ—ਕੰਗਾਲ । ਤ੍ਰਿਪਤਿ—ਸੰਤੋਖ । ਦੂਜੈ—ਮਾਇਆ ਦੇ ਮੋਹ ਦੇ ਕਾਰਨ । ਭਰਮਿ—ਭੁਲੇਖੇ ਵਿਚ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਇਆ—ਕੁਰਾਹੇ ਪਿਆ ਰਹਿੰਦਾ ਹੈ ।

**ਅਰਥ** :—ਪ੍ਰਭੂ ਦੇ 'ਨਾਮ' ਤੋਂ ਬਿਨਾ ਜਗਤ ਕੰਗਾਲ ਹੈ (ਕਿਉਂਕਿ ਭਾਵੇਂ ਕਿਤਨੀ ਹੀ ਮਾਇਆ ਜੋੜ ਲਏ) 'ਨਾਮ' ਤੋਂ ਬਿਨਾ ਸੰਤੋਖ ਨਹੀਂ ਆਉਂਦਾ; ਮਾਇਆ ਦੇ ਮੋਹ ਕਰਕੇ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਹਉਮੈ ਦੇ ਕਾਰਨ ਹੀ ਜੀਵ ਦੁੱਖ ਪਾਂਦੇ ਹਨ । ਪਰ ਭਾਵੇਂ ਕਿਤਨੀ ਹੀ ਲਾਲਸਾ ਕਰਨ ਪ੍ਰਭੂ ਦੀ ਮਿਹਰ ਤੋਂ ਬਿਨਾ ਨਾਮ ਨਹੀਂ ਮਿਲਦਾ । (ਸੋ, ਇਸ ਮੋਹ ਵਿਚ ਹੀ) ਜਗਤ ਜੰਮਦਾ ਹੈ ਮਰਦਾ ਹੈ ਜੰਮਦਾ ਹੈ ਮਰਦਾ ਹੈ । (ਇਸ ਗੇੜ ਵਿਚੋਂ) ਜੀਵ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਬਚ ਸਕਦੇ ਹਨ ।

ਪਰ ਇਹ ਸਾਰੀ ਖੇਡ ਪ੍ਰਭੂ ਆਪ ਕਰ ਰਿਹਾ ਹੈ, ਕਿਸੇ ਹੋਰ ਪਾਸ ਪੁਕਾਰ ਨਹੀਂ ਕੀਤੀ ਜਾ ਸਕਦੀ, ਕਿਉਂਕਿ ਪ੍ਰਭੂ ਤੋਂ ਬਿਨਾ ਹੋਰ ਹੈ ਹੀ ਕੋਈ ਨਹੀਂ ।੧੯।

**ਸਲੋਕੁ ਮਃ ੩ ॥ ਇਸੁ ਜਗ ਮਹਿ ਸੰਤੀ ਧਨੁ ਖਟਿਆ ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥ ਸਤਿਗੁਰਿ ਸਚੁ ਦ੍ਰਿੜਾਇਆ ਇਸੁ ਧਨ ਕੀ ਕੀਮਤਿ ਕਹੀ ਨ ਜਾਇ ॥ ਇਤੁ ਧਨਿ ਪਾਇਐ ਭੁਖ ਲਥੀ ਸੁਖੁ ਵਸਿਆ ਮਨਿ ਆਇ ॥ ਜਿੰਨ੍ਾ ਕਉ ਧੁਰਿ ਲਿਖਿਆ ਤਿਨੀ ਪਾਇਆ ਆਇ ॥ ਮਨਮੁਖੁ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ ॥ ਅਨਦਿਨੁ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ ॥ ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ ॥ ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ ॥ ਨਾਨਕ ਵਿਣੁ ਸਤਿਗੁਰ ਮਤਿ ਭਵੀ, ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ॥ ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ ॥੧॥ {ਪੰਨਾ ੧੦੯੨}**

**ਪਦ ਅਰਥ** :—ਸੰਤੀ—ਸੰਤਾਂ ਨੇ । ਸਤਿਗੁਰਿ—ਸਤਿਗੁਰ ਨੇ । ਦ੍ਰਿੜਾਇਆ—ਮਨ ਵਿਚ ਪੱਕਾ ਕਰ ਦਿੱਤਾ । ਇਤੁ—{'ਇਸੁ' ਤੋਂ ਅਧਿਕਰਣ ਕਾਰਕ, ਇਕ-ਵਚਨ} । ਧਨਿ—{'ਧਨ' ਤੋਂ ਅਧਿਕਰਣ ਕਾਰਕ, ਇਕ-ਵਚਨ} । ਪਾਇਐ—{'ਪਾਇਆ' ਤੋਂ ਅਧਿਕਾਰਣ ਕਾਰਕ, ਇਕ-ਵਚਨ} । ਇਤੁ ਧਨਿ ਪਾਇਐ—{ਇਸ ਸਾਰੇ 'ਵਾਕਾਂਸ਼' (ਪਹਰਉਸਏ) ਦਾ ਹਰੇਕ ਲਫ਼ਜ਼ ਅਧਿਕਰਣ ਕਾਰਕ ਵਿਚ ਹੈ, ਇਹ 'ਵਾਕਾਂਸ਼' ਆਪਣੇ ਆਪ ਵਿਚ ਮੁਕੰਮਲ ਹੈ, ਭਾਵ, ਵਿਆਕਰਣ-ਅਨੁਸਾਰ ਇਸ ਨੂੰ ਕਿਸੇ ਹੋਰ ਲਫ਼ਜ਼ ਦੀ ਮੁਥਾਜੀ ਨਹੀਂ, ਸੋ, ਅੰਗਰੇਜ਼ੀ ਵਿਚ ਇਸ ਨੂੰ ਲ਼ੋਚਉਟਵਿਏ ਅਬਸੋਲੁਟਏ ਆਖਦੇ ਹਨ, ਪੰਜਾਬੀ ਵਿਆਕਰਣ ਵਿਚ ਇਸ ਨੂੰ ਅਸੀ 'ਪੂਰਬ ਪੂਰਣ ਕਾਰਦੰਤਕ' ਆਖਾਂਗੇ} ਇਹ ਧਨ ਹਾਸਲ ਕੀਤਿਆਂ । ਚਿੰਤ ਚਿਤਵਦਾ—ਸੋਚਾਂ ਸੋਚਦਾ । ਸਹਸਾ—ਤੌਖ਼ਲਾ ।

**ਅਰਥ** :—ਇਸ ਜਗਤ ਵਿਚ ਸੰਤਾਂ ਨੇ (ਹੀ) ਨਾਮ-ਧਨ ਕਮਾਇਆ ਹੈ ਜਿਨ੍ਹਾਂ ਨੂੰ ਗੁਰੂ ਮਿਲਿਆ ਹੈ (ਤੇ ਗੁਰੂ ਦੀ ਰਾਹੀਂ) ਪ੍ਰਭੂ ਮਿਲਿਆ ਹੈ, (ਕਿਉਂਕਿ) ਗੁਰੂ ਨੇ ਉਹਨਾਂ ਦੇ ਮਨ ਵਿਚ ਸਿਮਰਨ ਪੱਕਾ ਕਰ ਦਿੱਤਾ ਹੈ (ਭਾਵ, ਸਿਮਰਨ ਦੀ ਪੱਕੀ ਗੰਢ ਬੰਨ੍ਹ ਦਿੱਤੀ ਹੈ) । ਇਹ ਨਾਮ-ਧਨ ਇਤਨਾ ਅਮੋਲਕ ਹੈ ਕਿ ਇਸ ਦਾ ਮੁੱਲ ਨਹੀਂ ਪੈ ਸਕਦਾ । ਜੇ ਇਹ ਨਾਮ-ਧਨ ਮਿਲ ਜਾਏ ਤਾਂ (ਮਾਇਆ ਦੀ) ਭੁੱਖ ਲਹਿ ਜਾਂਦੀ ਹੈ, ਮਨ ਵਿਚ ਸੁਖ ਆ ਵਸਦਾ ਹੈ, ਪਰ ਮਿਲਦਾ ਉਹਨਾਂ ਨੂੰ ਹੈ ਜਿਨ੍ਹਾਂ ਦੇ ਭਾਗਾਂ ਵਿਚ ਧੁਰ ਦਰਗਾਹੋਂ ਲਿਖਿਆ ਹੋਵੇ (ਭਾਵ, ਜਿਨ੍ਹਾਂ ਉੱਤੇ ਮੇਹਰ ਹੋਵੇ) ।

ਮਨ ਦੇ ਪਿੱਛੇ ਤੁਰਨ ਵਾਲਾ ਜਗਤ ਸਦਾ ਕੰਗਾਲ ਹੈ ਮਾਇਆ ਲਈ ਹੀ ਵਿਲਕਦਾ ਹੈ, ਹਰ ਰੋਜ਼ ਸਦਾ ਭਟਕਦਾ ਫਿਰਦਾ ਹੈ, ਇਸ ਦੀ (ਮਾਇਆ ਵਾਲੀ) ਭੁੱਖ ਮਿਟਦੀ ਨਹੀਂ, ਕਦੇ ਇਸ ਦੇ ਅੰਦਰ ਠੰਢ ਨਹੀਂ ਪੈਂਦੀ, ਕਦੇ ਇਸ ਦੇ ਮਨ ਵਿਚ ਸੁਖ ਨਹੀਂ ਹੁੰਦਾ, ਕਦੇ ਇਸ ਦਾ ਤੌਖ਼ਲਾ ਦੂਰ ਨਹੀਂ ਹੁੰਦਾ, ਸਦਾ ਸੋਚਾਂ ਸੋਚਦਾ ਰਹਿੰਦਾ ਹੈ; ਹੇ ਨਾਨਕ ! ਗੁਰੂ ਤੋਂ ਵਾਂਜੇ ਰਹਿਣ ਕਰਕੇ ਇਸ ਦੀ ਬੁੱਧੀ ਨੂੰ ਚੱਕ੍ਰ ਆਇਆ ਹੋਇਆ ਹੈ ।

ਜੇ ਮਨਮੁਖ ਭੀ ਗੁਰੂ ਨੂੰ ਮਿਲ ਪਏ ਤਾਂ ਸ਼ਬਦ ਦੀ ਕਮਾਈ ਕਰਦਾ ਹੈ, (ਸ਼ਬਦ ਦੀ ਬਰਕਤਿ ਨਾਲ) ਫਿਰ ਸਦਾ ਹੀ ਸੁਖ ਟਿਕਿਆ ਰਹਿੰਦਾ ਹੈ, ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ।੧।

**ਮਃ ੩ ॥ ਜਿਨਿ ਉਪਾਈ ਮੇਦਨੀ ਸੋਈ ਸਾਰ ਕਰੇਇ ॥ ਏਕੋ ਸਿਮਰਹੁ ਭਾਇਰਹੁ ਤਿਸੁ ਬਿਨੁ ਅਵਰੁ ਨ ਕੋਇ ॥ ਖਾਣਾ ਸਬਦੁ ਚੰਗਿਆਈਆ ਜਿਤੁ ਖਾਧੈ ਸਦਾ ਤ੍ਰਿਪਤਿ ਹੋਇ ॥ ਪੈਨਣੁ ਸਿਫਤਿ ਸਨਾਇ ਹੈ ਸਦਾ ਸਦਾ ਓਹੁ**

**ਊਜਲਾ ਮੈਲਾ ਕਦੇ ਨ ਹੋਇ ॥ ਸਹਜੇ ਸਚੁ ਧਨੁ ਖਟਿਆ ਥੋੜਾ ਕਦੇ ਨ ਹੋਇ ॥ ਦੇਹੀ ਨੋ ਸਬਦੁ ਸੀਗਾਰੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥ ਨਾਨਕ ਗੁਰਮੁਖਿ ਬੁਝੀਐ ਜਿਸ ਨੋ ਆਪਿ ਵਿਖਾਲੇ ਸੋਇ ॥੨॥ {ਪੰਨਾ ੧੦੯੨}**

**ਪਦ ਅਰਥ** :—ਮੇਦਨੀ—ਧਰਤੀ, ਸ੍ਰਿਸ਼ਟੀ । ਸਾਰ—ਸੰਭਾਲ । ਭਾਇਰਹੁ—ਹੇ ਭਰਾਵੋ ! ਜਿਤੁ—ਜਿਸ ਦੀ ਰਾਹੀਂ । ਜਿਤੁ ਖਾਧੈ—ਜਿਸ ਦੇ ਖਾਣ ਨਾਲ । ਤ੍ਰਿਪਤਿ—ਸੰਤੋਖ । ਸਨਾਇ—{ਅਰਬੀ, ਨਾ} ਵਡਿਆਈ । ਦੇਹੀ—ਸਰੀਰ ।

**ਅਰਥ** :—ਜਿਸ ਪਰਮਾਤਮਾ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ ਉਹੀ ਇਸ ਦੀ ਸੰਭਾਲ ਕਰਦਾ ਹੈ, ਹੇ ਭਰਾਵੋ ! ਉਸ ਇਕ ਨੂੰ ਸਿਮਰੋ, ਉਸ ਤੋਂ ਬਿਨਾ ਹੋਰ ਕੋਈ (ਸੰਭਾਲ ਕਰਨ ਵਾਲਾ) ਨਹੀਂ ਹੈ । (ਹੇ ਭਰਾਵੋ !) ਪ੍ਰਭੂ ਦੇ ਗੁਣਾਂ ਨੂੰ ਗੁਰੂ ਦੇ ਸ਼ਬਦ ਨੂੰ ਭੋਜਨ ਬਣਾਓ (ਭਾਵ, ਜੀਵਨ ਦਾ ਆਸਰਾ ਬਣਾਓ), ਇਹ ਭੋਜਨ ਖਾਧਿਆਂ ਸਦਾ ਰੱਜੇ ਰਹੀਦਾ ਹੈ (ਮਨ ਵਿਚ ਸਦਾ ਸੰਤੋਖ ਰਹਿੰਦਾ ਹੈ); ਪ੍ਰਭੂ ਦੀ ਸਿਫ਼ਤਿ-ਸਾਲਾਹ ਨੂੰ ਵਡਿਆਈਆਂ ਨੂੰ (ਆਪਣਾ) ਪੁਸ਼ਾਕਾ ਬਣਾਓ, ਉਹ ਪੁਸ਼ਾਕਾ ਸਦਾ ਸਾਫ਼ ਰਹਿੰਦਾ ਹੈ ਤੇ ਕਦੇ ਮੈਲਾ ਨਹੀਂ ਹੁੰਦਾ ।

ਆਤਮਕ ਅਡੋਲਤਾ ਵਿਚ (ਰਹਿ ਕੇ) ਖੱਟਿਆ ਹੋਇਆ ਨਾਮ-ਧਨ ਕਦੇ ਘਟਦਾ ਨਹੀਂ । ਮਨੁੱਖਾ ਸਰੀਰ ਲਈ ਗੁਰੂ ਦਾ ਸ਼ਬਦ (ਮਾਨੋ) ਗਹਣਾ ਹੈ, ਇਸ (ਗਹਣੇ ਦੀ ਬਰਕਤਿ) ਨਾਲ ਸਦਾ ਹੀ ਸੁਖ ਮਿਲਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ ਪ੍ਰਭੂ ਆਪ ਸੋਝੀ ਪਾਏ ਉਹ ਗੁਰੂ ਦੀ ਰਾਹੀਂ ਇਹ (ਜੀਵਨ-ਭੇਤ) ਸਮਝਦਾ ਹੈ ।੨।

**ਪਉੜੀ ॥ ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ ॥ ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ ॥ ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ ॥ ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ ॥ ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ ॥੧੭॥ {ਪੰਨਾ ੧੦੯੨}**

**ਪਦ ਅਰਥ** :—ਅੰਤਰਿ—ਅੰਦਰ ਵਲ ਪਰਤਣਾ, ਮਨ ਦੇ ਅੰਦਰ ਹੀ ਟਿਕਣਾ । ਸੰਜਮੋ—ਇੰਦ੍ਰਿਆਂ ਤੇ ਮਨ ਨੂੰ ਰੋਕਣ ਦਾ ਉੱਦਮ । ਅੰਦਰੁ—ਅੰਦਰਲਾ, ਹਿਰਦਾ । ਅੰਮ੍ਰਿਤਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ । ਧ੍ਰਾਪੈ—ਰੱਜ ਜਾਂਦੇ ਹਨ । ਵਿਆਪੈ—ਦਬਾ ਪਾਂਦਾ ਹੈ ।

**ਅਰਥ** :—('ਦੂਜੇ ਭਰਮ' ਵਲੋਂ ਹਟ ਕੇ) ਮਨ ਦੇ ਅੰਦਰ ਹੀ ਟਿਕਣਾ—ਇਹੀ ਜਪ ਹੈ ਇਹੀ ਤਪ ਹੈ ਇਹੀ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਸਾਧਨ ਹੈ; ਪਰ ਇਹ ਸਮਝ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਆਉਂਦੀ ਹੈ; ਜੇ ('ਦੂਜੇ ਭਰਮ' ਨੂੰ ਛੱਡ ਕੇ) ਪ੍ਰਭੂ ਦਾ ਨਾਮ ਸਿਮਰੀਏ ਤਾਂ ਹਉਮੈ ਤੇ ਆਤਮਕ ਜੀਵਨ ਵਲੋਂ ਬੇ-ਸਮਝੀ ਦੂਰ ਹੋ ਜਾਂਦੀ ਹੈ ।

(ਉਂਞ ਤਾਂ ਸਦਾ ਹੀ) ਹਿਰਦਾ ਨਾਮ-ਅੰਮ੍ਰਿਤ ਨਾਲ ਨਕਾ-ਨਕ ਭਰਿਆ ਹੋਇਆ ਹੈ (ਭਾਵ, ਪਰਮਾਤਮਾ ਅੰਦਰ ਹੀ ਰੋਮ ਰੋਮ ਵਿਚ ਵੱਸਦਾ ਹੈ), (ਗੁਰ-ਸ਼ਬਦ ਦੀ ਰਾਹੀਂ ਨਾਮ-ਰਸ) ਚੱਖਿਆਂ ਸੁਆਦ ਆਉਂਦਾ ਹੈ । ਜਿਨ੍ਹਾਂ ਨੇ ਇਹ ਨਾਮ-ਰਸ ਚੱਖਿਆ ਹੈ ਉਹ ਨਿਰਭਉ (ਪ੍ਰਭੂ ਦਾ ਰੂਪ) ਹੋ ਜਾਂਦੇ ਹਨ, ਉਹ ਨਾਮ ਦੇ ਰਸ ਨਾਲ ਰੱਜ ਜਾਂਦੇ ਹਨ । ਜਿਨ੍ਹਾਂ ਨੂੰ ਪ੍ਰਭੂ ਨੇ ਮਿਹਰ ਕਰ ਕੇ ਇਹ ਰਸ ਪਿਲਾਇਆ ਹੈ ਉਹਨਾਂ ਨੂੰ ਮੁੜ ਮੌਤ ਦਾ ਡਰ ਦਬਾ ਨਹੀਂ ਸਕਦਾ (ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਆਉਂਦੀ) ।੧੭।

**ਸਲੋਕੁ ਮਃ ੩ ॥ ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ ॥ ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥ ਗੁਰ ਪਰਸਾਦੀ ਗੁਣ ਪਾਈਅਨ੍ਹਿ ਜਿਸ ਨੋ ਨਦਰਿ ਕਰੇਇ ॥੧॥ {ਪੰਨਾ ੧੦੯੨}**

**ਅਰਥ** :—ਜਗਤ ਔਗੁਣਾਂ ਦੀ ਪੋਟਲੀ ਬੰਨ੍ਹੀ ਜਾ ਰਿਹਾ ਹੈ, ਕੋਈ ਬੰਦਾ ਗੁਣਾਂ ਦਾ ਸੌਦਾ ਨਹੀਂ ਕਰਦਾ । ਹੇ ਨਾਨਕ ! ਗੁਣ ਖ਼ਰੀਦਣ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ । ਗੁਰੂ ਦੀ ਕਿਰਪਾ ਨਾਲ ਹੀ ਗੁਣ ਮਿਲਦੇ ਹਨ, (ਪਰ ਮਿਲਦੇ ਉਸ ਨੂੰ ਹਨ) ਜਿਸ ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ ।੧।

**ਮਃ ੩ ॥ ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥ ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥੨॥ {ਪੰਨਾ ੧੦੯੨}**

**ਅਰਥ** :—ਹੇ ਨਾਨਕ ! ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰਵਾਨ ਹੋ ਕੇ ਪ੍ਰਭੂ ਦਾ ਹੁਕਮ ਮੰਨਿਆਂ ਸੁਖ ਮਿਲਦਾ ਹੈ, (ਜਿਸ ਨੇ ਹੁਕਮ ਮੰਨਿਆ ਹੈ ਉਸ ਨੂੰ ਲੋਕਾਂ ਵਲੋਂ ਕੀਤੇ) ਗੁਣ ਤੇ ਔਗੁਣ (ਭਾਵ, ਨੇਕੀ ਤੇ ਬਦੀ ਦਾ ਸਲੂਕ) ਇਕੋ ਜਿਹੇ ਜਾਪਦੇ ਹਨ (ਕਿਉਂਕਿ 'ਹੁਕਮ' ਵਿਚ ਤੁਰਨ ਦੇ ਕਾਰਨ ਸਮਝਦਾ ਹੈ ਕਿ) ਇਹ (ਗੁਣ ਤੇ ਔਗੁਣ) ਕਰਤਾਰ ਨੇ ਆਪ ਪੈਦਾ ਕੀਤੇ ਹਨ ।੨।

**ਪਉੜੀ ॥ ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ ॥ ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ ॥ ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ ॥ ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ ॥ ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ ॥੧੮॥ {ਪੰਨਾ ੧੦੯੨}**

**ਅਰਥ** :—(ਜੀਵ ਦੇ) ਅੰਦਰ ਹੀ (ਜੀਆਂ ਦਾ) ਮਾਲਕ (ਬੈਠਾ) ਹੈ, (ਜੀਵ ਦੇ) ਅੰਦਰ ਹੀ (ਉਸ ਦਾ) ਤਖ਼ਤ ਹੈ, ਉਹ ਆਪ ਹੀ (ਅੰਦਰ ਬੈਠਾ ਹੋਇਆ, ਜੀਵ ਦੇ ਕੀਤੇ ਕਰਮਾਂ ਦਾ) ਨਿਆਂ ਕਰੀ ਜਾਂਦਾ ਹੈ; (ਜੀਵ ਦੇ) ਅੰਦਰ ਹੀ (ਉਸ ਦਾ) ਮਹਲ ਹੈ, (ਜੀਵ ਦੇ) ਅੰਦਰ ਹੀ (ਬੈਠਾ ਜੀਵ ਨੂੰ) ਆਸਰਾ (ਦੇਈ ਜਾ ਰਿਹਾ) ਹੈ, ਪਰ ਉਸ ਦੇ ਮਹਲ ਦਾ ਬੂਹਾ ਗੁਰੂ ਦੇ ਸ਼ਬਦ ਦੀ ਰਾਹੀਂ ਲੱਭਦਾ ਹੈ ।

(ਜੀਵ ਦੇ ਅੰਦਰ ਹੀ ਬੈਠੇ ਹੋਏ ਦੀ ਹਜ਼ੂਰੀ ਵਿਚ) ਖਰੇ ਜੀਵ ਪਰਖ ਕੇ ਖ਼ਜ਼ਾਨੇ ਵਿਚ ਰੱਖੇ ਜਾਂਦੇ ਹਨ (ਭਾਵ, ਅੰਦਰ ਬੈਠਾ ਹੋਇਆ ਹੀ ਖਰੇ ਜੀਵਾਂ ਦੀ ਆਪ ਸੰਭਾਲ ਕਰੀ ਜਾਂਦਾ ਹੈ), ਖੋਟਿਆਂ ਨੂੰ ਥਾਂ ਨਹੀਂ ਮਿਲਦੀ । ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਹਰ ਥਾਂ ਮੌਜੂਦ ਹੈ, ਉਸ ਦਾ ਨਿਆਂ ਸਦਾ ਅਟੱਲ ਹੈ; ਉਨ੍ਹਾਂ ਨੂੰ ਉਸ ਦੇ ਨਾਮ-ਅੰਮ੍ਰਿਤ ਦਾ ਸੁਆਦ ਆਉਂਦਾ ਹੈ ਜਿਨ੍ਹਾਂ ਦੇ ਮਨ ਵਿਚ ਨਾਮ ਵੱਸਦਾ ਹੈ ।੧੮।

**ਸਲੋਕ ਮਃ ੧ ॥ ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ ॥ ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ ॥ ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ ॥ ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥ ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ ॥ ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥ ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ ॥੧॥ {ਪੰਨਾ ੧੦੯੩}**

ਪਦ ਅਰਥ :—ਗਿਆਨੀ—ਹੇ ਗਿਆਨਵਾਨ ! ਬੂਝਣਾ—ਬੁਝਾਰਤ, ਡੂੰਘੀ ਗੱਲ । ਅਕਥ ਕਥਾ—ਉਸ ਪ੍ਰਭੂ ਦੀ ਗੱਲ ਜਿਸ ਦਾ ਸਰੂਪ ਦੱਸਿਆ ਨਹੀਂ ਜਾ ਸਕਦਾ । ਅਲਖੁ—ਜਿਸ ਦਾ ਕੋਈ ਖ਼ਾਸ ਨਿਸ਼ਾਨ ਨਹੀਂ ਦਿੱਸਦਾ । ਆਪੁ—ਆਪਾ-ਭਾਵ, ਹਉਮੈ । ਭ੍ਰਮੁ—ਭਟਕਣਾ । ਜਨਮ ਮਰਨ ਦੁਖ—ਜੰਮਣ ਤੋਂ ਲੈ ਕੇ ਮੌਤ ਤਕ ਦੇ ਸਾਰੇ ਦੁੱਖ, ਸਾਰੀ ਉਮਰ ਦੇ ਦੁੱਖ । ਊਤਮ ਮਤਿ—ਉੱਜਲ ਬੁੱਧ ਵਾਲੇ । ਸੋਹੰ—(ਸੋਸਹੰ) ਉਹ ਮੈਂ ਹਾਂ । ਹੰਸਾ—(ਅਹਜ਼ ਸ:) ਮੈਂ ਉਹ ਹਾਂ । ਸੋਹੰ ਹੰਸਾ ਜਪੁ—ਉਹ ਜਪ ਜਿਸ ਨਾਲ 'ਉਹ ਮੈਂ' ਤੇ 'ਮੈਂ ਉਹ' ਹੋ ਜਾਏ, ਉਹ ਸਿਮਰਨ ਜਿਸ ਨਾਲ ਜੀਵ ਤੇ ਪ੍ਰਭੂ ਇਕ-ਰੂਪ ਹੋ ਜਾਣ ।

**ਅਰਥ** :—ਹੇ ਪ੍ਰਭੂ ! ਜਦੋਂ ਮੈਂ 'ਹਉਂ, ਹਉਂ' ਕਰਦਾ ਹਾਂ ਤਦੋਂ ਤੂੰ (ਮੇਰੇ ਅੰਦਰ ਪਰਗਟ) ਨਹੀਂ ਹੁੰਦਾ, ਪਰ ਜਦੋਂ ਤੂੰ ਆ ਵੱਸਦਾ ਹੈਂ ਮੇਰੀ 'ਹਉਂ' ਮੁਕ ਜਾਂਦੀ ਹੈ ।

ਹੇ ਗਿਆਨਵਾਨ ! ਅਕੱਥ ਪ੍ਰਭੂ ਦੀ ਇਹ ਡੂੰਘੀ ਰਾਜ਼ ਵਾਲੀ ਗੱਲ ਆਪਣੇ ਮਨ ਵਿਚ ਸਮਝ । ਅਲੱਖ ਪ੍ਰਭੂ ਵੱਸਦਾ ਤਾਂ ਸਭ ਦੇ ਅੰਦਰ ਹੈ, ਪਰ ਇਹ ਅਸਲੀਅਤ ਗੁਰੂ ਤੋਂ ਬਿਨਾ ਨਹੀਂ ਲੱਭਦੀ, ਜਦੋਂ ਗੁਰੂ ਮਿਲ ਪਏ ਜਦੋਂ ਗੁਰੂ ਦਾ ਸ਼ਬਦ ਮਨ ਵਿਚ ਆ ਵੱਸੇ ਤਾਂ ਇਹ ਸਮਝ ਪੈਂਦੀ ਹੈ ।

ਜਿਸ ਮਨੁੱਖ ਦੀ 'ਹਉਂ' ਦੂਰ ਹੋ ਜਾਂਦੀ ਹੈ, (ਮਾਇਆ ਦੀ ਖ਼ਾਤਰ) ਭਟਕਣਾ ਮਿਟ ਜਾਂਦੀ ਹੈ (ਮੌਤ ਆਦਿਕ ਦਾ) ਡਰ ਮੁੱਕ ਜਾਂਦਾ ਹੈ, ਉਸ ਦੇ ਸਾਰੀ ਉਮਰ ਦੇ ਦੁੱਖ ਨਾਸ ਹੋ ਜਾਂਦੇ ਹਨ (ਕਿਉਂਕਿ ਜੀਵਨ ਵਿਚ ਦੁੱਖ ਹੁੰਦੇ ਹੀ ਇਹੀ ਹਨ); ਜਿਨ੍ਹਾਂ ਨੂੰ ਗੁਰੂ ਦੀ ਮਤਿ ਲਿਆਂ ਰੱਬ ਦਿੱਸ ਪੈਂਦਾ ਹੈ, ਜਿਨ੍ਹਾਂ ਦੀ ਬੁੱਧ ਉੱਜਲ ਹੋ ਜਾਂਦੀ ਹੈ ਉਹ (ਇਹਨਾਂ ਦੁੱਖਾਂ ਦੇ ਸਮੁੰਦਰ ਤੋਂ) ਤਰ ਜਾਂਦੇ ਹਨ ।

(ਸੋ,) ਹੇ ਨਾਨਕ ! (ਤੂੰ ਭੀ) ਸਿਮਰਨ ਕਰ ਜਿਸ ਨਾਲ ਤੇਰੀ ਆਤਮਾ ਪ੍ਰਭੂ ਨਾਲ ਇਕ-ਰੂਪ ਹੋ ਜਾਏ, (ਵੇਖ !) ਤ੍ਰਿਲੋਕੀ ਦੇ ਹੀ ਜੀਵ ਉਸੇ ਵਿਚ ਟਿਕੇ ਹੋਏ ਹਨ (ਉਸੇ ਦੇ ਆਸਰੇ ਹਨ) ।੧।

**ਮਃ ੩ ॥ ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ ॥ ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚਿ ਸੰਸਾਰਿ ॥ ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ ॥ ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ ॥੨॥ {ਪੰਨਾ ੧੦੯੩}**

**ਪਦ ਅਰਥ** :—ਮਾਣਕੁ—ਸੁੱਚਾ ਮੋਤੀ । ਜਿਨਿ—ਜਿਸ ਨੇ । ਸੰਸਾਰਿ—ਸੰਸਾਰ ਵਿਚ । ਜੁਗ—ਸਮਾ, ਪਹਿਰਾ । ਕਲ—ਕਲੇਸ਼, ਝਗੜੇ, ਵਿਕਾਰ । ਕਲਜੁਗ—ਜਿਥੇ ਵਿਕਾਰਾਂ ਦਾ ਪਹਿਰਾ ਹੈ । ਦੁਬਿਧਾ—ਦੁਚਿੱਤਾ-ਪਨ, ਮੇਰ-ਤੇਰ । ਦੁਤਰੁ—ਜਿਸ ਨੂੰ ਤਰਨਾ ਔਖਾ ਹੈ । ਭਉਜਲੁ—ਸੰਸਾਰ-ਸਮੁੰਦਰ । ਬਿਖਮੁ—ਔਖਾ, ਡਰਾਉਣਾ ।

**ਅਰਥ** :—ਇਹ ਮਨ ਸੁੱਚਾ ਮੋਤੀ ਹੈ, ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰ ਕਰ ਕੇ (ਇਸ ਸੁੱਚੇ ਮੋਤੀ ਨੂੰ) ਪਰਖ ਲਿਆ ਹੈ, ਉਸ ਦਾ ਆਪਾ ਹਉਮੈ ਤੇ ਮੇਰ-ਤੇਰ ਨੂੰ ਮਾਰ ਕੇ 'ਆਪੇ' ਨਾਲ ਮਿਲਿਆ ਰਹਿੰਦਾ ਹੈ । ਪਰ ਇਸ ਸੰਸਾਰ ਵਿਚ ਜਿੱਥੇ ਵਿਕਾਰਾਂ ਦਾ ਪਹਿਰਾ ਹੈ ਅਜੇਹੇ ਬੰਦੇ ਬੜੇ ਘੱਟ ਵੇਖੀਦੇ ਹਨ ।

ਹੇ ਨਾਨਕ ! ਜੋ ਮਨੁੱਖ ਪ੍ਰਭੂ ਦੇ ਨਾਮ ਵਿਚ ਰੰਗੇ ਜਾਂਦੇ ਹਨ ਉਹ ਇਸ ਡਰਾਉਣੇ ਸੰਸਾਰ-ਸਮੁੰਦਰ ਤੋਂ ਲੰਘ ਜਾਂਦੇ ਹਨ ਜਿਸ ਨੂੰ ਤਰਨਾ ਬੜਾ ਔਖਾ ਹੈ ।੨।

**ਪਉੜੀ ॥ ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ ॥ ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ ॥ ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ ॥ ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ ॥ ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ ॥੧੯॥**

**ਪਦ ਅਰਥ** :—ਅੰਦਰੁ—ਅੰਦਰਲਾ, ਭਾਵ, ਮਨ {ਦੂਜੀ ਤੁਕ ਦੇ ਲਫ਼ਜ਼ 'ਅੰਦਰਿ' ਤੇ ਇਸ ਲਫ਼ਜ਼ ਵਿਚ ਫ਼ਰਕ ਚੇਤੇ ਰੱਖਣ-ਯੋਗ ਹੈ} । ਅੰਦਰਿ—(ਮਨ) ਵਿਚ । ਅਹੰਮਤੇ—ਹਉਮੈ ਦੇ ਕਾਰਨ । ਤਿਖ—ਮਾਇਆ ਦੀ ਤ੍ਰਿਸ਼ਨਾ । ਤਤੇ—ਸੜੇ ਹੋਏ । ਵਿਗੁਤੇ—ਖ਼ੁਆਰ ਹੁੰਦੇ ਹਨ । ਸਤੇ—ਸਤਿ, ਸਦਾ ਰਹਿਣ ਵਾਲਾ । ਗਤੇ—ਗਤਿ ।

**ਅਰਥ** :—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਹਉਮੈ ਦੇ ਠੱਗੇ ਹੋਏ ਆਪਣਾ ਮਨ ਨਹੀਂ ਖੋਜਦੇ, ਅੰਦਰੋਂ ਤ੍ਰਿਸ਼ਨਾ ਨਾਲ ਸੜੇ ਹੋਏ (ਹੋਣ ਕਰਕੇ) (ਮਾਇਆ ਦੀ ਖ਼ਾਤਰ) ਚੌਹੀਂ ਪਾਸੀਂ ਭਟਕ ਭਟਕ ਕੇ ਥੱਕ ਜਾਂਦੇ ਹਨ; ਸਿੰਮ੍ਰਿਤੀਆਂ ਸ਼ਾਸਤ੍ਰਾਂ (ਭਾਵ, ਆਪਣੇ ਧਰਮ-ਪੁਸਤਕਾਂ) ਨੂੰ ਗਹੁ ਨਾਲ ਨਹੀਂ ਖੋਜਦੇ ਤੇ (ਧਰਮ-ਪੁਸਤਕਾਂ ਦੇ ਥਾਂ ਆਪਣੇ) ਮਨ ਦੇ ਪਿੱਛੇ ਤੁਰ ਕੇ ਖ਼ੁਆਰ ਹੁੰਦੇ ਹਨ ।

ਸਦਾ-ਥਿਰ ਰਹਿਣ ਪਰਮਾਤਮਾ ਦਾ ਨਾਮ ਗੁਰੂ ਦੀ ਸਰਨ ਆਉਣ ਤੋਂ ਬਿਨਾ ਕਿਸੇ ਨੇ ਭੀ ਨਹੀਂ ਲੱਭਾ । ਅਸਾਂ ਅਸਲ ਵਿਚਾਰ ਦੀ ਇਹ ਗੱਲ ਲੱਭੀ ਹੈ ਕਿ ਪਰਮਾਤਮਾ ਦਾ ਨਾਮ ਜਪਿਆਂ ਹੀ ਮਨੁੱਖ ਦੀ ਆਤਮਕ ਹਾਲਤ ਸੁਧਰਦੀ ਹੈ ।੧੯।

**ਸਲੋਕ ਮਃ ੨ ॥ ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥ ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥੧॥ {ਪੰਨਾ ੧੦੯੩}**

**ਪਦ ਅਰਥ** :—ਆਪੇ—ਆਪ ਹੀ । ਕਰੇ—ਪੈਦਾ ਕਰਦਾ ਹੈ । ਆਣੈ—ਲਿਆਉਂਦਾ ਹੈ । ਆਣੈ ਰਾਸਿ—ਰਾਸਿ ਲਿਆਉਂਦਾ ਹੈ, ਸਿਰੇ ਚਾੜ੍ਹਦਾ ਹੈ । ਤਿਸੈ—ਤਿਸ ਹੀ । ਖਲਿਇ—ਖਲੋ ਕੇ, ਧਿਆਨ ਨਾਲ, ਅਦਬ-ਸਰਧਾ ਨਾਲ ।

**ਅਰਥ** :— ਪ੍ਰਭੂ ਆਪ ਹੀ (ਜੀਵਾਂ ਦੇ ਦਿਲਾਂ ਦੀ) ਜਾਣਦਾ ਹੈ (ਕਿਉਂਕਿ) ਉਹ ਆਪ ਹੀ (ਇਹਨਾਂ ਨੂੰ) ਪੈਦਾ ਕਰਦਾ ਹੈ, ਆਪ ਹੀ (ਜੀਵਾਂ ਦੇ ਕਾਰਜ) ਸਿਰੇ ਚਾੜ੍ਹਦਾ ਹੈ; (ਇਸ ਲਈ) ਹੇ ਨਾਨਕ ! ਉਸ ਪ੍ਰਭੂ ਅੱਗੇ ਹੀ ਅਦਬ ਸਰਧਾ ਨਾਲ ਅਰਜ਼ੋਈ ਕਰਨੀ ਚਾਹੀਦੀ ਹੈ ।੧।

**ਮਃ ੧ ॥ ਜਿਨਿ ਕੀਆ ਤਿਨਿ ਦੇਖਿਆ ਆਪੇ ਜਾਣੈ ਸੋਇ ॥ ਕਿਸ ਨੋ ਕਹੀਐ ਨਾਨਕਾ ਜਾ ਘਰਿ ਵਰਤੈ ਸਭੁ ਕੋਇ ॥੨॥ {ਪੰਨਾ ੧੦੯੩}**

**ਪਦ ਅਰਥ** :—ਜਿਨਿ—ਜਿਸ ਪ੍ਰਭੂ ਨੇ । ਕੀਆ—ਜਗਤ ਪੈਦਾ ਕੀਤਾ ਹੈ । ਤਿਨਿ—ਉਸ ਪ੍ਰਭੂ ਨੇ । ਦੇਖਿਆ—ਇਸ ਜਗਤ ਦੀ ਸੰਭਾਲ ਕੀਤੀ ਹੈ । ਕਿਸ ਨੋ—ਉਸ ਪ੍ਰਭੂ ਤੋਂ ਬਿਨਾ ਹੋਰ ਕਿਸ ਨੂੰ ? ਘਰਿ—ਹਿਰਦੇ-ਘਰ ਵਿਚ । ਵਰਤੈ—ਮੌਜੂਦ ਹੈ । ਸਭੁ ਕੋਇ—ਹਰੇਕ ਜੀਵ । ਕਿਸ ਨੋ ਕਹੀਐ—ਕਿਸੇ ਹੋਰ ਨੂੰ ਆਖਣਾ ਵਿਅਰਥ ਹੈ ।

**ਅਰਥ** :—ਜਿਸ ਪਰਮਾਤਮਾ ਨੇ ਜਗਤ ਪੈਦਾ ਕੀਤਾ ਹੈ, ਉਸ ਨੇ ਹੀ ਇਸ ਦੀ ਸੰਭਾਲ ਕੀਤੀ ਹੋਈ ਹੈ, ਉਹ ਆਪ ਹੀ (ਹਰੇਕ ਦੇ ਦਿਲ ਦੀ) ਜਾਣਦਾ ਹੈ । ਹੇ ਨਾਨਕ ! ਜਦੋਂ ਹਰੇਕ ਜੀਵ (ਉਸ ਪਰਮਾਤਮਾ ਦੇ ਘਰ ਤੋਂ ਹਰੇਕ ਲੋੜ ਪੂਰੀ ਕਰਦਾ ਹੈ ਜੋ) ਹਰੇਕ ਦੇ ਹਿਰਦੇ-ਘਰ ਵਿਚ ਮੌਜੂਦ ਹੈ, ਤਾਂ ਉਸ ਤੋਂ ਬਿਨਾ ਕਿਸੇ ਹੋਰ ਅੱਗੇ ਅਰਜ਼ੋਈ ਕਰਨੀ ਵਿਅਰਥ ਹੈ ।੨।

**ਪਉੜੀ ॥ ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ ॥ ਮਨੁ ਤਨੁ ਹੋਇ ਨਿਹਾਲੁ ਪਾਪਾ ਦਹੈ ਹਰਿ ॥ ਆਵਣ ਜਾਣਾ ਚੁਕੈ ਜਨਮਿ ਨ ਜਾਹਿ ਮਰਿ ॥ ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ ॥ ਨਾਨਕ ਨਾਮੁ ਨਿਧਾਨੁ ਮਨ ਮਹਿ ਸੰਜਿ ਧਰਿ ॥੨੦॥ {ਪੰਨਾ ੧੦੯੩}**

**ਪਦ ਅਰਥ** :—ਥੋਕ—ਚੀਜ਼ਾਂ । ਨਿਹਾਲੁ—ਖਿੜਿਆ ਹੋਇਆ । ਦਹੈ—ਸਾੜ ਦੇਂਦਾ ਹੈ । ਚੁਕੈ—ਮੁੱਕ ਜਾਂਦਾ ਹੈ । ਜਨਮਿ—ਜਨਮ ਕੇ, ਜੰਮ ਕੇ । ਆਧਾਰੁ—ਆਸਰਾ । ਸੋਗਿ—ਸੋਗ ਵਿਚ, ਚਿੰਤਾ ਵਿਚ । ਜਰਿ—ਸੜ । ਸੰਜਿ ਧਰਿ—ਸੰਚ ਲੈ, ਇਕੱਠਾ ਕਰ ।

**ਅਰਥ** :—ਹੋਰ ਸਭ ਚੀਜ਼ਾਂ (ਦਾ ਮੋਹ) ਵਿਸਾਰ ਕੇ ਇਕ ਪਰਮਾਤਮਾ ਨੂੰ ਹੀ ਆਪਣਾ ਮਿੱਤਰ ਬਣਾ, ਤੇਰਾ ਮਨ ਖਿੜ ਆਵੇਗਾ ਤੇਰਾ ਸਰੀਰ ਹੌਲਾ-ਫੁੱਲ ਹੋ ਜਾਇਗਾ (ਕਿਉਂਕਿ) ਪਰਮਾਤਮਾ ਸਾਰੇ ਪਾਪ ਸਾੜ ਦੇਂਦਾ ਹੈ, (ਜਗਤ ਵਿਚ ਤੇਰਾ) ਜੰਮਣਾ ਮਰਨਾ ਮੁੱਕ ਜਾਇਗਾ, ਤੂੰ ਮੁੜ ਮੁੜ ਨਹੀਂ ਜੰਮੇ ਮਰੇਂਗਾ । ਪ੍ਰਭੂ ਦੇ ਨਾਮ ਨੂੰ ਆਸਰਾ ਬਣਾ, ਤੂੰ ਚਿੰਤਾ ਵਿਚ ਤੇ ਮੋਹ ਵਿਚ ਨਹੀਂ ਸੜੇਂਗਾ । ਹੇ ਨਾਨਕ ! ਪਰਮਾਤਮਾ ਦਾ ਨਾਮ-ਖ਼ਜ਼ਾਨਾ ਆਪਣੇ ਮਨ ਵਿਚ ਇਕੱਠਾ ਕਰ ਰੱਖ ।੨੦।

**ਸਲੋਕ ਮਃ ੫ ॥ ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ ॥ ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮ ॥੧॥ {ਪੰਨਾ ੧੦੯੩}**

**ਪਦ ਅਰਥ** :—{ਨੋਟ :—ਇਹ ਸਲੋਕ "ਵਾਰਾਂ ਤੇ ਵਧੀਕ ਸਲੋਕ ਮ: ੫" ਵਿਚ ਭੀ ਨੰ: ੧੯ ਤੇ ਦਰਜ ਹੈ । ਇਥੇ ਲਫ਼ਜ਼ 'ਕਰੰਮ' ਹੈ, ਓਥੇ 'ਕਰੰਮਿ ਹੈ ।}

ਦੰਮਾ ਦੰਮ—ਦਮ-ਬ-ਦਮ, ਸੁਆਸ ਸੁਆਸ । ਚਿਤਿ—ਚਿੱਤ ਵਿਚ । ਆਵਈ—ਆਵਏ, ਆਵੈ, ਆਉਂਦਾ । ਕਰੰਮ—ਚੰਗੇ ਭਾਗ ।

**ਅਰਥ** :—ਹੇ ਨਾਨਕ ! ਜਿਸ ਮਨੁੱਖ ਨੂੰ ਮਨੋਂ ਮਾਇਆ ਨਹੀਂ ਭੁੱਲਦੀ, ਜੋ (ਨਾਮ ਦੀ ਦਾਤਿ ਮੰਗਣ ਦੇ ਥਾਂ) ਸੁਆਸ-ਸੁਆਸ (ਮਾਇਆ ਹੀ) ਮੰਗਦਾ ਹੈ, ਜਿਸ ਨੂੰ ਉਹ ਪਰਮਾਤਮਾ ਕਦੇ ਚੇਤੇ ਨਹੀਂ ਆਉਂਦਾ (ਇਹ ਜਾਣੋ ਕਿ) ਉਸ ਦੇ ਭਾਗ ਚੰਗੇ ਨਹੀਂ ਹਨ ।੧।

**ਮਃ ੫ ॥ ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ ॥ ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ ॥੨॥ {ਪੰਨਾ ੧੦੯੩}**

**ਅਰਥ** :—ਹੇ ਅੰਨ੍ਹੇ (ਜੀਵ) ! ਤੂੰ (ਮੁੜ ਮੁੜ) ਮਾਇਆ ਨੂੰ ਕਿਉਂ ਚੰਬੜਦਾ ਹੈਂ ? ਇਹ ਤਾਂ ਕਦੇ ਕਿਸੇ ਦੇ ਨਾਲ ਨਹੀਂ ਜਾਂਦੀ; ਤੂੰ ਸਤਿਗੁਰੂ ਦੇ ਚਰਨਾਂ ਦਾ ਧਿਆਨ ਧਰ (ਭਾਵ, ਹਉਮੈ ਛੱਡ ਕੇ ਗੁਰੂ ਦਾ ਆਸਰਾ ਲੈ) (ਤਾਂ ਜੁ) ਤੇਰੀਆਂ ਇਹ ਮੁਸ਼ਕਾਂ ਜੋ ਮਾਇਆ ਨੇ ਕੱਸੀਆਂ ਹੋਈਆਂ ਹਨ ਟੁੱਟ ਜਾਣ ।੨।

**ਪਉੜੀ ॥ ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ ॥ ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ ॥ ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ ॥ ਨਾਨਕ ਤਿਸੁ ਸਰਣਾਗਤੀ ਜਿਨਿ ਜਗਤੁ ਉਪਾਇਆ ॥੨੧॥ {ਪੰਨਾ ੧੦੯੩}**

**ਪਦ ਅਰਥ** :—ਭਾਣੈ—ਰਜ਼ਾ ਵਿਚ । ਮਨਾਇਓਨੁ—ਮਨਾਇਆ ਉਸ (ਪ੍ਰਭੂ) ਨੇ । ਮੇਲਿਓਨੁ—ਮਿਲਾਇਆ ਉਸ (ਪ੍ਰਭੂ) ਨੇ । ਸਚੁ—ਸਦਾ-ਥਿਰ ਰਹਿਣ ਵਾਲੇ ਦਾ ਨਾਮ । ਦਾਤਿ—ਬਖ਼ਸ਼ਸ਼ । ਸਚੁ ਆਖਿ—ਨਾਮ (ਆਪ) ਸਿਮਰ ਕੇ । ਸੁਣਾਇਆ—(ਹੋਰਨਾਂ ਨੂੰ 'ਨਾਮ') ਸੁਣਾਇਆ ਹੈ । ਪੂਰਬਿ—ਮੁੱਢ ਤੋਂ, ਪਹਿਲਾਂ ਤੋਂ । ਜਿਨ ਕਉ—ਜਿਨ੍ਹਾਂ ਦੇ ਭਾਗਾਂ ਵਿਚ, ਜਿਨ੍ਹਾਂ ਵਾਸਤੇ ।

**ਅਰਥ** :—ਉਸ ਪਰਮਾਤਮਾ ਨੇ (ਜਿਸ ਮਨੁੱਖ ਤੋਂ) ਆਪਣੀ ਰਜ਼ਾ ਵਿਚ ਆਪਣਾ ਹੁਕਮ ਮਨਾਇਆ ਹੈ ਉਸ ਮਨੁੱਖ ਨੇ ਰਜ਼ਾ ਵਿਚ ਰਹਿ ਕੇ ਸੁਖ ਲੱਭਾ ਹੈ । ਉਸ ਪ੍ਰਭੂ ਨੇ ਆਪਣੀ ਰਜ਼ਾ ਵਿਚ ਜਿਸ ਮਨੁੱਖ ਨੂੰ ਗੁਰੂ ਮਿਲਾਇਆ ਹੈ ਉਹ ਮਨੁੱਖ ਰਜ਼ਾ ਵਿਚ ਰਹਿ ਕੇ 'ਨਾਮ' ਸਿਮਰਦਾ ਹੈ; ਜਿਸ ਮਨੁੱਖ ਨੂੰ ਪ੍ਰਭੂ ਦੀ ਰਜ਼ਾ ਵਿਚ ਰਹਿਣਾ ਸਭ ਤੋਂ ਵੱਡੀ ਰੱਬੀ ਬਖ਼ਸ਼ਸ਼ ਪ੍ਰਤੀਤ ਹੁੰਦੀ ਹੈ ਉਹ ਆਪ 'ਨਾਮ' ਸਿਮਰਦਾ ਹੈ ਤੇ ਹੋਰਨਾਂ ਨੂੰ ਸੁਣਾਂਦਾ

ਹੈ; ਪਰ 'ਨਾਮ' ਸਿਮਰਦੇ ਉਹੀ ਹਨ ਜਿਨ੍ਹਾਂ ਦੇ ਮੱਥੇ ਤੇ ਧੁਰੋਂ ਮੁੱਢ ਤੋਂ ਲਿਖਿਆ ਹੋਇਆ ਹੈ (ਭਾਵ, ਜਿਨ੍ਹਾਂ ਦੇ ਅੰਦਰ ਪੂਰਬਲੇ ਕਰਮਾਂ ਅਨੁਸਾਰ ਸਿਮਰਨ ਦੇ ਸੰਸਕਾਰ ਮੌਜੂਦ ਹਨ) ।

(ਸੋ,) ਹੇ ਨਾਨਕ ! ਉਸ ਪ੍ਰਭੂ ਦੀ ਸਰਨ ਵਿਚ ਰਹੁ ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ ।੨੧।

**ਸਲੋਕ ਮਃ ੩ ॥ ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ ॥ ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥੧॥ {ਪੰਨਾ ੧੦੯੩}**

**ਅਰਥ** :—ਜਿਨ੍ਹਾਂ ਮਨੁੱਖਾਂ ਦੇ ਅੰਦਰ ਪਰਮਾਤਮਾ ਦਾ ਰਤਾ ਭਰ ਭੀ ਡਰ ਨਹੀਂ, ਤੇ ਜਿਨ੍ਹਾਂ ਨੂੰ ਪ੍ਰਭੂ ਨਾਲ ਜਾਣ-ਪਛਾਣ ਪ੍ਰਾਪਤ ਨਹੀਂ ਹੋਈ, ਹੇ ਨਾਨਕ ! ਉਹ (ਆਤਮਕ ਮੌਤੇ) ਮੋਏ ਹੋਏ ਹਨ, ਉਹਨਾਂ ਨੂੰ (ਮਾਨੋ) ਰੱਬ ਨੇ ਆਪ ਮਾਰ ਦਿੱਤਾ ਹੈ, ਇਹਨਾਂ ਮੁਇਆਂ ਨੂੰ (ਏਦੂੰ ਵਧੀਕ) ਕਿਸੇ ਹੋਰ ਨੇ ਕੀਹ ਮਾਰਨਾ ਹੈ ? ।੧।

**ਮਃ ੩ ॥ ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ ॥ ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ ॥ ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ ॥ ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ ॥ ਅਗੈ ਜਾਤਿ ਨ ਪੁਛੀਐ ਕਰਣੀ ਸਬਦੁ ਹੈ ਸਾਰੁ ॥ ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ ॥ ਅੰਦਰਿ ਸੁਖੁ ਨ ਹੋਵਈ ਮਨਮੁਖ ਜਨਮੁ ਖੁਆਰੁ ॥ ਨਾਨਕ ਨਾਮਿ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ ॥੨॥ {ਪੰਨਾ ੧੦੯੩-੧੦੯੪}**

**ਪਦ ਅਰਥ** :—ਪਤ੍ਰੀ—ਉਹ ਪੋਥੀ ਜਿਸ ਵਿਚੋਂ ਬ੍ਰਾਹਮਣ ਆਪਣੇ ਜਜਮਾਨ ਆਦਿਕਾਂ ਨੂੰ ਥਿੱਤਾਂ ਦੱਸਦੇ ਹਨ । ਵਾਚਣੀ—ਪੜ੍ਹਨੀ । ਉਧਾਰੁ—ਪਾਰ-ਉਤਾਰਾ । ਸਾਰੁ—ਸ੍ਰੇਸ਼ਟ । ਬਿਖਿਆ—ਮਾਇਆ । ਹੇਤਿ—ਪਿਆਰ ਨਾਲ । ਅਪਾਰਿ ਹੇਤਿ—ਬੇਅੰਤ ਪਿਆਰ ਨਾਲ ।

ਅਰਥ :—(ਲੋਕਾਂ ਨੂੰ ਥਿੱਤਾਂ ਆਦਿਕ ਦੱਸਣ ਲਈ ਪੱਤ੍ਰੀ ਪੜ੍ਹਨ ਦੇ ਥਾਂ) ਆਪਣੇ ਮਨ ਦੀ ਪੱਤ੍ਰੀ ਪੜ੍ਹਨੀ ਚਾਹੀਦੀ ਹੈ (ਕਿ ਇਸ ਦੀ ਕੇਹੜੇ ਵੇਲੇ ਕੀਹ ਹਾਲਤ ਹੈ; ਇਹ ਪੱਤ੍ਰੀ ਵਾਚਣ ਨਾਲ) ਸਭ ਤੋਂ ਸ੍ਰੇਸ਼ਟ ਸੁਖ ਮਿਲਦਾ ਹੈ । (ਜੋ ਥਿੱਤਾਂ ਦੀ ਭਲਾਈ ਬੁਰਾਈ ਵਿਚਾਰਨ ਦੇ ਥਾਂ) ਰੱਬੀ ਵਿਚਾਰ ਨੂੰ ਸਮਝਦਾ ਹੈ ਉਸ ਬ੍ਰਾਹਮਣ ਨੂੰ ਚੰਗਾ ਜਾਣੋ । ਜੋ (ਬ੍ਰਾਹਮਣ) ਗੁਰੂ ਦੇ ਸ਼ਬਦ ਦੀ ਰਾਹੀਂ ਵਿਚਾਰ ਕਰ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਪ੍ਰਭੂ ਦਾ ਨਾਮ ਪੜ੍ਹਦਾ ਹੈ (ਤੇ ਇਸ ਤਰ੍ਹਾਂ) ਆਪਣੀ ਕੁਲ ਦਾ ਭੀ ਪਾਰ-ਉਤਾਰਾ ਕਰਦਾ ਹੈ ਉਸ ਦਾ ਜਗਤ ਵਿਚ ਆਉਣਾ ਸਫਲ ਹੈ ।

ਪ੍ਰਭੂ ਦੀ ਹਜ਼ੂਰੀ ਵਿਚ (ਉੱਚੀ) ਜਾਤਿ ਦੀ ਪੁੱਛ-ਗਿੱਛ ਨਹੀਂ ਹੁੰਦੀ, ਓਥੇ ਤਾਂ (ਸਿਫ਼ਤਿ-ਸਾਲਾਹ ਦੀ) ਬਾਣੀ (ਦਾ ਅੱਭਿਆਸ) ਹੀ ਸ੍ਰੇਸ਼ਟ ਕਰਨੀ (ਮਿਥੀ ਜਾਂਦੀ) ਹੈ, (ਸਿਫ਼ਤਿ-ਸਾਲਾਹ ਤੋਂ ਬਿਨਾ) ਹੋਰ ਪੜ੍ਹਨਾ ਤੇ ਕਮਾਣਾ ਵਿਅਰਥ ਹੈ, ਮਾਇਆ ਨਾਲ ਹੀ ਪਿਆਰ (ਵਧਾਂਦਾ) ਹੈ (ਉਸ ਪੜ੍ਹਾਈ ਤੇ ਕਮਾਈ ਨਾਲ) ਮਨ ਵਿਚ ਸੁਖ ਨਹੀਂ ਹੁੰਦਾ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੀ ਜ਼ਿੰਦਗੀ ਹੀ ਔਤਰ ਜਾਂਦੀ ਹੈ ।

ਹੇ ਨਾਨਕ ! ਜੋ ਮਨੁੱਖ ਗੁਰੂ (ਦੇ ਚਰਨਾਂ) ਵਿਚ ਬਹੁਤ ਪ੍ਰੇਮ ਕਰ ਕੇ ਪ੍ਰਭੂ ਦੇ ਨਾਮ ਵਿਚ ਰੰਗੇ ਜਾਂਦੇ ਹਨ ਉਹ ('ਬਿਖਿਆ' ਦੇ ਅਸਰ ਤੋਂ) ਬਚ ਜਾਂਦੇ ਹਨ ।੨।

**ਪਉੜੀ ॥ ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ ॥ ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ ॥ ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ ਹਰਿ ਸਚਾ ॥ ਸਭਨਾ ਕਾ ਸਾਹਿਬੁ ਏਕੁ ਹੈ ਗੁਰ ਸਬਦੀ ਰਚਾ ॥ ਗੁਰਮੁਖਿ ਸਦਾ**

ਸਲਾਹੀਐ ਸਭਿ ਤਿਸ ਦੇ ਜਚਾ ॥ ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ ॥੨੨॥੧॥ ਸੁਧੁ ॥ {ਪੰਨਾ ੧੦੯੪}

**ਪਦ ਅਰਥ** :—ਆਪੇ—ਆਪ ਹੀ । ਸਭੁ—ਹਰ ਥਾਂ । ਸਚਾ—ਅਟੱਲ । ਕਚਾ—ਡੋਲਣ ਵਾਲਾ । ਹੁਕਮੁ—ਰਜ਼ਾ । ਗੁਰਮੁਖਿ—ਗੁਰੂ ਦੇ ਸਨਮੁਖ ਮਨੁੱਖ । ਰਚਾ—ਰਚਿਆ ਜਾ ਸਕਦਾ ਹੈ, ਮਿਲ ਸਕੀਦਾ ਹੈ । ਜਚਾ—ਚੋਜ, ਤਮਾਸ਼ੇ ।

**ਅਰਥ** :—ਪ੍ਰਭੂ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ ਆਪ ਹੀ ਸੰਭਾਲ ਕਰਦਾ ਹੈ (ਕਿਉਂਕਿ) ਉਹ ਸਦਾ-ਥਿਰ ਰਹਿਣ ਵਾਲਾ ਪ੍ਰਭੂ ਹਰ ਥਾਂ ਆਪ ਹੀ (ਮੌਜੂਦ) ਹੈ । ਪਰ ਜੋ ਮਨੁੱਖ (ਪ੍ਰਭੂ ਦੀ ਇਸ ਹਰ ਥਾਂ ਮੌਜੂਦ ਹੋਣ ਦੀ) ਰਜ਼ਾ ਨੂੰ ਨਹੀਂ ਸਮਝਦਾ, ਉਹ ਮਨੁੱਖ ਡੋਲਦਾ ਰਹਿੰਦਾ ਹੈ । ਜਿਸ ਪਾਸੇ ਪ੍ਰਭੂ ਦੀ ਰਜ਼ਾ ਹੋਵੇ ਉਸੇ ਪਾਸੇ (ਹਰੇਕ ਜੀਵ ਨੂੰ) ਲਾਂਦਾ ਹੈ, ਜਿਸ ਨੂੰ ਗੁਰੂ ਦੇ ਸਨਮੁਖ ਕਰਦਾ ਹੈ ਉਹ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ ।

(ਉਂਵ ਤਾਂ) ਸਭ ਜੀਵਾਂ ਦਾ ਮਾਲਕ ਇਕ ਪਰਮਾਤਮਾ ਹੀ ਹੈ, ਪਰ ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਉਸ ਵਿਚ) ਜੁੜਿਆ ਜਾ ਸਕਦਾ ਹੈ; (ਸੋ) ਗੁਰੂ ਦੇ ਸਨਮੁਖ ਹੋ ਕੇ ਉਸ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । (ਜਗਤ ਦੇ ਇਹ) ਸਾਰੇ ਕੌਤਕ ਉਸ ਮਾਲਕ ਦੇ ਹੀ ਹਨ; ਹੇ ਨਾਨਕ ! ਜਿਵੇਂ ਉਹ ਆਪ ਜੀਵ ਨੂੰ ਨਚਾਂਦਾ ਹੈ ਤਿਵੇਂ ਜੀਵ ਨੱਚਦਾ ਹੈ ।੨੨।੧।ਸੁਧੁ।

ਮਾਰੂ ਵਾਰ ਮਹਲਾ ੫ ਡਖਣੇ ਮਃ ੫ ੴ ਸਤਿਗੁਰ ਪ੍ਰਸਾਦਿ ॥ {ਪੰਨਾ ੧੦੯੪}

## ਮਾਰੂ ਵਾਰ ਮਹਲਾ ੫ ਦਾ ਭਾਵ

### ਪਉੜੀ-ਵਾਰ—

੧. ਪਰਮਾਤਮਾ ਨੇ ਇਹ ਜਗਤ ਆਪ ਹੀ ਪੈਦਾ ਕੀਤਾ ਹੈ, ਤ੍ਰੈ-ਗੁਣੀ ਮਾਇਆ ਭੀ ਉਸ ਨੇ ਆਪ ਹੀ ਬਣਾਈ ਹੈ, ਸਾਰੇ ਜੀਵ ਭੀ ਪਰਮਾਤਮਾ ਦੇ ਹੀ ਪੈਦਾ ਕੀਤੇ ਹੋਏ ਹਨ । ਉਸ ਦੀ ਰਜ਼ਾ ਅਨੁਸਾਰ ਹੀ ਜੀਵ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ । ਇਹ ਨਿਯਮ ਭੀ ਉਸੇ ਨੇ ਬਣਾਇਆ ਹੋਇਆ ਹੈ ਕਿ ਜੀਵ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਮਾਇਆ ਦੇ ਮੋਹ ਤੋਂ ਬਚਣ ।

੨. ਸਿਰਜਣਹਾਰ ਨੂੰ ਭੁਲਾ ਕੇ ਜੀਵ ਮਾਇਆ ਦੇ ਮੋਹ ਵਿਚ ਫਸ ਜਾਂਦੇ ਹਨ, ਤੇ ਜਨਮ ਮਰਨ ਦੇ ਗੇੜ ਵਿਚ ਪੈ ਜਾਂਦੇ ਹਨ । ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਗੁਰੂ ਦੀ ਸਰਨ ਪੈਂਦਾ ਹੈ । ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰ ਕੇ ਉਹ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ । ਸਿਰਫ਼ ਇਹੀ ਰਸਤਾ ਹੈ ਮਾਇਆ ਦੇ ਮੋਹ ਵਿਚੋਂ ਨਿਕਲਣ ਦਾ ।

੩. ਮਾਇਆ ਨਾਲ ਤਾਂ ਮਨੁੱਖ ਨੂੰ ਹਰ ਵੇਲੇ ਵਾਹ ਪੈਂਦਾ ਹੈ, ਇਸ ਵਾਸਤੇ ਉਸ ਦੇ ਮੋਹ ਵਿਚ ਸੁਭਾਵਿਕ ਹੀ ਫਸ ਜਾਂਦਾ ਹੈ । ਪਰ ਪਰਮਾਤਮਾ ਇਹਨਾਂ ਅੱਖਾਂ ਨਾਲ ਦਿੱਸਦਾ ਨਹੀਂ, ਉਸ ਨਾਲ ਪਿਆਰ ਬਣਨਾ ਬੜੀ ਔਖੀ ਗੱਲ ਹੈ । ਸੋ, ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਦੀ ਸਰਨ ਪੈ ਕੇ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ ।

੪. ਮਾਇਆ ਰਚਣ ਵਾਲਾ ਭੀ ਤੇ ਜੀਵ ਪੈਦਾ ਕਰਨ ਵਾਲਾ ਭੀ ਪਰਮਾਤਮਾ ਆਪ ਹੀ ਹੈ । ਉਸ ਦੀ ਆਪਣੀ ਹੀ ਰਚੀ ਇਹ ਖੇਡ ਹੈ ਕਿ ਜੀਵ ਮਾਇਆ ਦੇ ਮੋਹ ਵਿਚ ਫਸ ਕੇ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਜੀਵਾਂ ਦੇ ਵੱਸ ਦੀ ਗੱਲ ਨਹੀਂ ।

੫. ਪਰਮਾਤਮਾ ਹਰ ਥਾਂ ਵਿਆਪਕ ਹੁੰਦਾ ਹੋਇਆ ਭੀ ਮਨੁੱਖ ਨੂੰ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ । ਮਨੁੱਖ ਦੇ ਭਾਣੇ ਉਹ ਕਿਤੇ ਦੂਰ-ਦੁਰੇਡੇ ਥਾਂ ਵੱਸ ਰਿਹਾ ਹੈ । ਫਿਰ, ਮਨੁੱਖ ਉਸ ਦੀ ਯਾਦ ਵਿਚ ਕਿਵੇਂ ਜੁੜੇ ? ਜਿਸ ਉਤੇ ਉਹ ਆਪ ਮਿਹਰ ਕਰਦਾ ਹੈ, ਉਸ ਨੂੰ ਗੁਰੂ ਮਿਲਾਂਦਾ ਹੈ । ਗੁਰੂ ਨੂੰ ਮਿਲ ਕੇ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ ।

੬. ਮਨੁੱਖ ਹਉਮੈ ਦੇ ਕਾਰਨ ਕਾਮਾਦਿਕ ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ, ਤੇ, ਮਨੁੱਖਾ ਜਨਮ ਦੀ ਬਾਜ਼ੀ ਹਾਰੀ ਜਾਂਦਾ ਹੈ । ਉਸ ਦੀ ਰਜ਼ਾ ਇਉਂ ਹੀ ਹੈ । ਜਿਸ ਮਨੁੱਖ ਨੂੰ ਆਪਣੀ ਮਿਹਰ ਨਾਲ ਸਤਸੰਗ ਵਿਚ ਰਹਿਣ ਦਾ ਅਵਸਰ ਬਖ਼ਸ਼ਦਾ ਹੈ, ਉਸ ਨੂੰ ਮਾਇਆ ਦੇ ਪੰਜੇ ਵਿਚੋਂ ਕੱਢ ਕੇ ਆਪਣੀ ਯਾਦ ਵਿਚ ਜੋੜੀ ਰੱਖਦਾ ਹੈ ।

੭. ਪਰਮਾਤਮਾ ਦੀ ਮਿਹਰ ਨਾਲ ਜਿਹੜਾ ਮਨੁੱਖ ਆਪਾ-ਭਾਵ ਦੂਰ ਕਰ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ ਉਸ ਦੇ ਅੰਦਰ ਕਿਸੇ ਵਾਸਤੇ ਵੈਰ-ਭਾਵਨਾ ਨਹੀਂ ਰਹਿ ਜਾਂਦੀ । ਗੁਰੂ ਦੀ ਸਰਨ ਪੈ ਕੇ ਉਸ ਦੇ ਮਨ ਵਿਚ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ । ਕੋਈ ਵਿਕਾਰ ਉਸ ਨੂੰ ਆਪਣੇ ਵਲ ਖਿੱਚ ਨਹੀਂ ਪਾ ਸਕਦਾ ।

੮. ਗੁਰੂ ਦੀ ਸਰਨ ਪੈ ਕੇ ਜਿਹੜਾ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਕੋਈ ਪਾਪ-ਵਿਕਾਰ ਉਸ ਦੇ ਨੇੜੇ ਨਹੀਂ ਢੁਕਦਾ । ਸਾਰਾ ਜਗਤ ਉਸ ਦੀ ਸੋਭਾ ਕਰਦਾ ਹੈ । ਕੋਈ ਦੁੱਖ-ਕਲੇਸ਼ ਉਸ ਨੂੰ ਪੋਹ ਨਹੀਂ ਸਕਦਾ ।

੯. ਪਰਮਾਤਮਾ ਦੀ ਮਿਹਰ ਨਾਲ ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੁੜਦਾ ਹੈ, ਉਸ ਦੇ ਅੰਦਰੋਂ ਮਾਇਆ ਵਾਲੀ ਭੁੱਖ ਮੁੱਕ ਜਾਂਦੀ ਹੈ । ਜਿੱਥੇ ਮਾਇਆ ਦੀ ਭੁੱਖ ਨਾਹ ਰਹੇ, ਉਥੇ ਹੋਰ ਦੁੱਖ ਕਿਹੜਾ ?

੧੦. ਜਗਤ, ਮਾਨੋ, ਇਕ ਅਖਾੜਾ ਹੈ । ਇਸ ਵਿਚ ਕਾਮਾਦਿਕ ਠੱਗ ਸਾਰੇ ਜੀਵਾਂ ਨੂੰ ਠੱਗ ਰਹੇ ਹਨ । ਪਰ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਯਾਦ ਵਿਚ ਟਿਕਦਾ ਹੈ, ਉਸ ਦਾ ਮਨ ਵਿਕਾਰਾਂ ਵਲੋਂ ਪਰਤ ਪੈਂਦਾ ਹੈ । ਕਾਮਾਦਿਕ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ ।

੧੧. ਪਰਮਾਤਮਾ ਦੀ ਮਿਹਰ ਤੋਂ ਬਿਨਾ ਮਨੁੱਖ ਨੂੰ ਗੁਰੂ ਦਾ ਮਿਲਾਪ ਹਾਸਲ ਨਹੀਂ ਹੁੰਦਾ । ਤੇ, ਗੁਰੂ ਦੀ ਸੰਗਤਿ ਤੋਂ ਬਿਨਾ ਮਨੁੱਖ ਦੇ ਅੰਦਰੋਂ ਅਹੰਕਾਰ ਦੂਰ ਨਹੀਂ ਹੁੰਦਾ, ਹਉਮੈ ਨਹੀਂ ਮਿਟਦੀ । ਹਉਮੈ ਅਤੇ ਪ੍ਰਭੂ-ਮਿਲਾਪ—ਇਹ ਦੋਵੇਂ ਇਕੋ ਹਿਰਦੇ ਵਿਚ ਨਹੀਂ ਟਿਕ ਸਕਦੇ । ਸੋ, ਗੁਰੂ ਦੀ ਸਰਨ ਪੈ ਕੇ ਸਾਧ ਸੰਗਤਿ ਦੀ ਬਰਕਤਿ ਨਾਲ ਪਰਮਾਤਮਾ ਦਾ ਸਿਮਰਨ ਹੋ ਸਕਦਾ ਹੈ, ਤੇ ਆਤਮਕ ਆਨੰਦ ਮਿਲਦਾ ਹੈ ।

੧੨. ਸਾਧ ਸੰਗਤਿ ਵਿਚੋਂ ਇਹ ਸੂਝ ਮਿਲਦੀ ਹੈ ਕਿ ਆਪਣੇ ਅੰਦਰੋਂ ਹਉਮੈ-ਅਹੰਕਾਰ ਦੂਰ ਕਰ ਕੇ ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਸ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਟਿਕੀ ਰਹਿੰਦੀ ਹੈ ।

੧੩. ਧਾਰਮਿਕ ਪਹਿਰਾਵੇ, ਵਰਤ, ਧਾਰਮਿਕ ਪੁਸਤਕਾਂ ਦੇ ਨਿਰੇ ਪਾਠ, ਤਿਲਕ—ਇਹਨਾਂ ਦੇ ਆਸਰੇ ਪਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਸ ਨੂੰ ਜੀਵਨ ਦਾ ਸਹੀ ਰਸਤਾ ਲੱਭਦਾ ਹੈ ।

੧੪. ਬਾਹਰਲੇ ਧਾਰਮਿਕ ਪਹਿਰਾਵਿਆਂ ਦੀ ਰਾਹੀਂ ਪਰਮਾਤਮਾ ਨਹੀਂ ਮਿਲਦਾ, ਕਿਉਂਕਿ ਉਹ ਤਾਂ ਹਰੇਕ ਦੇ ਦਿਲ ਨੂੰ ਜਾਣਦਾ ਹੈ । ਦੂਜੇ ਪਾਸੇ, ਧਨ ਆਦਿਕ ਦਾ ਮਾਣ ਕਰਨਾ ਭੀ ਮੂਰਖਤਾ ਹੈ, ਇਹ ਤਾਂ ਜਗਤ ਤੋਂ ਤੁਰਨ ਵੇਲੇ ਇਥੇ ਹੀ ਰਹਿ ਜਾਂਦਾ ਹੈ । ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਦਾ ਦਰਵਾਜ਼ਾ ਖੁਲ੍ਹਦਾ ਹੈ ਉਸ ਨੂੰ ਗੁਰੂ ਮਿਲਦਾ ਹੈ, ਤੇ ਗੁਰੂ ਦੀ ਰਾਹੀਂ ਉਹ ਮਨੁੱਖ ਪ੍ਰਭੂ ਚਰਨਾਂ ਵਿਚ ਜੁੜਦਾ ਹੈ ।

੧੫. ਮਾਇਆ ਦੇ ਮੋਹ ਵਿਚ ਫਸਿਆ ਮਨੁੱਖ ਪਰਮਾਤਮਾ ਦੀ ਯਾਦ ਤੋਂ ਖੁੰਝਿਆ ਰਹਿੰਦਾ ਹੈ । ਮਾਇਆ ਦੀ ਖ਼ਾਤਰ ਉਹ ਜ਼ਬਾਨ ਦਾ ਭੀ ਕੱਚਾ ਹੁੰਦਾ ਹੈ । ਅਜਿਹਾ ਮਨੁੱਖ ਆਤਮਕ ਮੌਤੇ ਮਰਿਆ ਰਹਿੰਦਾ ਹੈ, ਲੋਕ ਪਰਲੋਕ ਦੋਵੇਂ ਗਵਾ ਲੈਂਦਾ ਹੈ ।

੧੬. ਜਿਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਨਾਮ ਜਪਦਾ ਹੈ ਉਹ ਆਪ ਵਿਕਾਰ-ਲਹਿਰਾਂ ਭਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਆਪਣੇ ਸਾਥੀਆਂ ਨੂੰ ਭੀ ਵਿਕਾਰਾਂ ਤੋਂ ਬਚਾ ਲੈਂਦਾ ਹੈ । ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ, ਉਹ ਦੁਨੀਆ ਦੇ ਲਾਲਚਾਂ ਵਿਚ ਨਹੀਂ ਫਸਦਾ ।

੧੭. ਇਹ ਸਾਰਾ ਦਿੱਸਦਾ ਜਗਤ ਨਾਸਵੰਤ ਹੈ । ਪਰ ਜਿਹੜਾ ਮਨੁੱਖ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ ਉਸ ਦਾ ਜੀਵਨ ਸਦਾ ਲਈ ਅਟੱਲ ਹੋ ਜਾਂਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ ।

੧੮. ਤੀਰਥ-ਇਸ਼ਨਾਨੀ, ਧਰਮ-ਪੁਸਤਕਾਂ ਦੇ ਵਿਦਵਾਨ ਪਾਠੀ, ਛੇ ਭੇਖਾਂ ਦੇ ਸਾਧੂ, ਕਵੀ, ਜਤੀ ਸਤੀ ਸੰਨਿਆਸੀ—ਇਹ ਸਾਰੇ ਵਿਅਰਥ ਜੀਵਨ ਗੁਜ਼ਾਰ ਕੇ ਸੰਸਾਰ ਤੋਂ ਕੂਚ ਕਰ ਜਾਂਦੇ ਹਨ । ਭਾਗਾਂ ਵਾਲਾ ਜੀਵਨ ਹੁੰਦਾ ਹੈ ਪਰਮਾਤਮਾ ਦੀ ਭਗਤੀ ਕਰਨ ਵਾਲਿਆਂ ਦਾ ।

੧੯. ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਕੀਤੀ ਹੋਈ ਸਿਫ਼ਤਿ-ਸਾਲਾਹ ਹੀ ਇਕ ਐਸਾ ਖ਼ਜ਼ਾਨਾ ਹੈ ਜੋ ਸਦਾ ਅਟੱਲ ਰਹਿੰਦਾ ਹੈ । ਪੂਰਬਲੇ ਜਨਮ ਵਿਚ ਕੀਤੇ ਭਲੇ ਕਰਮਾਂ ਦਾ ਲੇਖ ਜਿਸ ਦੇ ਮੱਥੇ ਉਤੇ ਉੱਘੜਦਾ ਹੈ, ਉਹ ਗੁਰੂ ਦੀ ਸਰਨ ਪੈ ਕੇ ਇਹ ਨਾਮ-ਖ਼ਜ਼ਾਨਾ ਇਕੱਠਾ ਕਰਦਾ ਹੈ ।

੨੦. ਗੁਰੂ ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ-ਧਨ ਬਖ਼ਸ਼ਦਾ ਹੈ ਉਸ ਦਾ ਆਚਰਨ ਪਵਿੱਤਰ ਹੋ ਜਾਂਦਾ ਹੈ, ਉਸ ਦਾ ਮਨ ਵਿਕਾਰਾਂ ਵਾਲੇ ਪਾਸੇ ਨਹੀਂ ਡੋਲਦਾ, ਉਸ ਨੂੰ ਆਤਮਕ ਮੌਤ ਪੋਹ ਨਹੀਂ ਸਕਦੀ ।

੨੧. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਉਸ ਨੂੰ ਗੁਰੂ ਦੀ ਸਰਨ ਵਿਚ ਰੱਖ ਕੇ ਨਾਮ ਸਿਮਰਨ ਦੀ ਦਾਤਿ ਬਖ਼ਸ਼ਦਾ ਹੈ । ਉਸ ਦੀਆਂ ਮੂੰਹ-ਮੰਗੀਆਂ ਮੁਰਾਦਾਂ ਪੂਰੀਆਂ ਕਰਦਾ ਹੈ । ਸਾਰੇ ਸੁਖ ਉਸ ਦੇ ਦਾਸ ਬਣ ਜਾਂਦੇ ਹਨ ।

੨੨. ਪਰਮਾਤਮਾ ਨੇ ਜਿਸ ਮਨੁੱਖ ਨੂੰ ਗੁਰੂ ਦੀ ਸਰਨ ਬਖ਼ਸ਼ੀ, ਉਸ ਨੇ ਹਿਰਦੇ ਵਿਚ ਨਾਮ ਸਿਮਰਿਆ । ਉਹ ਪਰਮਾਤਮਾ ਦੀ ਮਿਹਰ ਦਾ ਪਾਤਰ ਬਣ ਗਿਆ । ਦੁਨੀਆ ਵਾਲੇ ਸਾਰੇ ਡਰ-ਸਹਿਮ ਉਸ ਦੇ ਅੰਦਰੋਂ ਮੁੱਕ ਗਏ । ਗੁਰੂ-ਜਹਾਜ਼ ਵਿਚ ਬੈਠ ਕੇ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ।

੨੩. ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ । ਜਿਸ ਮਨੁੱਖ ਉਤੇ ਪਰਮਾਤਮਾ ਆਪ ਮਿਹਰ ਕਰਦਾ ਹੈ ਉਸੇ ਨੂੰ ਆਪਣੀ ਸਿਫ਼ਤਿ-ਸਾਲਾਹ ਵਿਚ ਜੋੜਦਾ ਹੈ ।

**ਲੜੀ-ਵਾਰ ਭਾਵ—**

(੧ ਤੋਂ ੫) ਜਗਤ, ਜਗਤ ਦੀ ਤ੍ਰੈ-ਗੁਣੀ ਮਾਇਆ, ਜਗਤ ਦੇ ਸਾਰੇ ਜੀਵ ਪਰਮਾਤਮਾ ਨੇ ਆਪ ਹੀ ਰਚੇ ਹਨ, ਤੇ, ਜਗਤ ਵਿਚ ਹਰ ਥਾਂ ਉਹ ਵਿਆਪਕ ਹੈ । ਪਰ ਜੀਵ ਨੂੰ ਉਹ ਇਨ੍ਹਾਂ ਅੱਖਾਂ ਨਾਲ ਨਹੀਂ ਦਿੱਸਦਾ । ਪਰਮਾਤਮਾ ਨੂੰ ਭੁਲਾ ਕੇ ਜੀਵ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ । ਉਸ ਦੀ ਆਪਣੀ ਹੀ ਮਿਹਰ ਨਾਲ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਉਸ ਦਾ ਨਾਮ ਜਪਦਾ ਹੈ ਉਹ ਵਿਕਾਰਾਂ ਦੇ ਢਹੇ ਚੜ੍ਹਨੋਂ ਬਚ ਜਾਂਦਾ ਹੈ । ਇਹ ਮਰਯਾਦਾ ਪਰਮਾਤਮਾ ਨੇ ਆਪ ਹੀ ਬਣਾਈ ਹੈ । ਇਹੀ ਹੈ ਇਕੋ ਇਕ ਰਸਤਾ ਮਾਇਆ ਦੇ ਮੋਹ ਤੋਂ ਬਚਣ ਦਾ ।

(੬ ਤੋਂ ੧੦) ਇਹ ਜਗਤ ਇਕ ਅਖਾੜਾ ਹੈ । ਇਸ ਵਿਚ ਕਾਮਾਦਿਕ ਠੱਗ ਜੀਵਾਂ ਦੇ ਆਤਮਕ ਜੀਵਨ ਨੂੰ ਲੁੱਟੀ ਜਾ ਰਹੇ ਹਨ । ਮਨੁੱਖ ਜੀਵਨ ਦੀ ਬਾਜ਼ੀ ਹਾਰਦਾ ਜਾਂਦਾ ਹੈ । ਪਰਮਾਤਮਾ ਦੀ ਮਿਹਰ ਨਾਲ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਨਾਮ ਜਪਦਾ ਹੈ, ਉਹ ਇਹਨਾਂ ਦੇ ਢਹੇ ਨਹੀਂ ਚੜ੍ਹਦਾ ।

(੧੧ ਤੋਂ ੧੫) ਧਾਰਮਿਕ ਪਹਿਰਾਵੇ, ਵਰਤ, ਤਿਲਕ-ਇਸ਼ਨਾਨ ਆਦਿਕ ਮਨੁੱਖ ਨੂੰ ਵਿਕਾਰਾਂ ਦੀ ਮਾਰ ਤੋਂ ਬਚਾ ਨਹੀਂ ਸਕਦੇ । ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਦਾ ਦਰਵਾਜ਼ਾ ਖੁਲ੍ਹਦਾ ਹੈ ਉਹ ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ ਤੇ ਮਾਇਆ ਦੇ ਹੱਲਿਆਂ ਤੋਂ ਬਚਿਆ ਰਹਿੰਦਾ ਹੈ ।

(੧੬ ਤੋਂ ੨੩) ਜਗਤ ਨਾਸਵੰਤ ਹੈ । ਜੋ ਇਥੇ ਆਇਆ ਉਹ ਆਖ਼ਰ ਕੂਚ ਕਰ ਗਿਆ । ਇਥੇ ਕਾਮਯਾਬ ਜੀਵਨ ਵਾਲਾ ਸਿਰਫ਼ ਉਹੀ ਬਣਿਆ ਜਿਸ ਨੇ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਜਪਿਆ । ਪਰ ਇਹ ਗੱਲ ਮਨੁੱਖ ਦੇ ਆਪਣੇ ਵੱਸ ਦੀ ਨਹੀਂ । ਪਰਮਾਤਮਾ ਆਪ ਹੀ ਮਿਹਰ ਕਰ ਕੇ ਮਨੁੱਖ ਨੂੰ ਗੁਰੂ ਦੀ ਸਰਨ ਵਿਚ ਰੱਖ ਕੇ ਆਪਣੇ ਨਾਮ ਵਿਚ ਜੋੜਦਾ ਹੈ ।

### ਮੁੱਖ-ਭਾਵ—

ਪਰਮਾਤਮਾ ਇਹ ਜਗਤ-ਰਚਨਾ ਕਰ ਕੇ ਇਸ ਵਿਚ ਹਰ ਥਾਂ ਮੌਜੂਦ ਹੈ । ਪਰ ਜੀਵਾਂ ਨੂੰ ਇਹਨਾਂ ਅੱਖਾਂ ਨਾਲ ਦਿੱਸਦਾ ਨਹੀਂ । ਉਸ ਦੀ ਯਾਦ ਭੁਲਾ ਕੇ ਜੀਵ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ । ਜਗਤ ਦਾ ਅਖੌਤੀ ਤਿਆਗ, ਤੀਰਥ-ਇਸ਼ਨਾਨ, ਧਾਰਮਿਕ ਪਹਿਰਾਵੇ—ਅਜੇਹੇ ਕੋਈ ਭੀ ਉੱਦਮ ਮਨੁੱਖ ਨੂੰ ਮਾਇਆ ਦੀ ਮਾਰ ਤੋਂ ਨਹੀਂ ਬਚਾ ਸਕਦੇ । ਜਿਸ ਉਤੇ ਉਸ ਦੀ ਆਪਣੀ ਹੀ ਮਿਹਰ ਹੋਵੇ, ਉਹ ਗੁਰੂ ਦੀ ਸਰਨ ਪੈ ਕੇ ਉਸ ਦਾ ਨਾਮ ਜਪਦਾ ਹੈ ਆਪਣਾ ਜੀਵਨ ਕਾਮਯਾਬ ਬਣਾਂਦਾ ਹੈ ।

### 'ਵਾਰ ਦੀ ਬਣਤਰ'

ਇਸ 'ਵਾਰ' ਵਿਚ ੨੩ ਪਉੜੀਆਂ ਹਨ । ਹਰੇਕ ਪਉੜੀ ਦੀਆਂ ਅੱਠ ਅੱਠ ਤੁਕਾਂ ਹਨ । ਹਰੇਕ ਪਉੜੀ ਦੇ ਨਾਲ ਤਿੰਨ ਤਿੰਨ ਸ਼ਲੋਕ ਹਨ । ਹਰੇਕ ਸ਼ਲੋਕ ਦੀਆਂ ਦੋ ਦੋ ਤੁਕਾਂ ਹਨ । ਸਿਰਫ਼ ਪਉੜੀ ਨੰ: ੨੧ ਅਤੇ ੨੨ ਦੇ ਨਾਲ ਤੀਜਾ ਸ਼ਲੋਕ ਤਿੰਨ ਤਿੰਨ ਤੁਕਾਂ ਵਾਲਾ ਹੈ ।

ਇਹਨਾਂ ਪਉੜੀਆਂ ਵਿਚ ਲਫ਼ਜ਼ 'ਨਾਨਕ' ਹੇਠ-ਲਿਖੀਆਂ ਪਉੜੀਆਂ ਦੇ ਅਖ਼ੀਰ ਵਿਚ ਹੈ—ਨੰ: ੫, ੧੦, ੧੫, ੨੨ ਅਤੇ ੨੩ । ਲਫ਼ਜ਼ 'ਨਾਨਕ' ਦੀ ਵਰਤੋਂ ਨੂੰ ਸਾਹਮਣੇ ਰੱਖ ਕੇ ਸਾਰੀ 'ਵਾਰ' ਨੂੰ ਪੜ੍ਹਿਆਂ ਇਹ ਸਮਝ ਪੈ ਜਾਂਦੀ ਹੈ ਕਿ ਇਸ 'ਵਾਰ' ਦਾ ਲੜੀ ਵਾਰ ਭਾਵ ਚਾਰ ਹਿੱਸਿਆਂ ਵਿਚ ਵੰਡਿਆ ਹੋਇਆ ਹੈ ।

ਹੁਣ ਵੇਖੋ ਪਉੜੀਆਂ ਦੀ ਅਤੇ ਸ਼ਲੋਕਾਂ ਦੀ ਬੋਲੀ । ਸਾਰੇ ਹੀ ਸ਼ਲੋਕ ਲਹਿੰਦੀ ਬੋਲੀ ਦੇ ਹਨ । ਸਿਰਲੇਖ 'ਸਲੋਕ ਡਖਣੇ' ਭੀ ਇਹੀ ਦੱਸਦਾ ਹੈ । ਸਾਰੇ ਸਲੋਕ ਧਿਆਨ ਨਾਲ ਪੜ੍ਹ ਵੇਖੋ । ਆਪੋ ਵਿਚ ਇਹਨਾਂ ਦੇ ਕਈ ਲਫ਼ਜ਼ ਮਿਲਦੇ ਹਨ । ਇਹ ਸਾਂਝ ਇਹ ਜ਼ਾਹਰ ਕਰਦੀ ਹੈ ਕਿ ਸ਼ਲੋਕ ਇਕੋ ਵਕਤ ਦੇ ਲਿਖੇ ਹੋਏ ਹਨ । ਪਉੜੀਆਂ ਦੀ ਬੋਲੀ ਨਾਲ ਇਹਨਾਂ ਸ਼ਲੋਕਾਂ ਦੀ ਬੋਲੀ ਉੱਕਾ ਹੀ ਨਹੀਂ ਮਿਲਦੀ । ਸਾਰੀ 'ਵਾਰ' ਦੀਆਂ ਪਉੜੀਆਂ ਪਹਿਲਾਂ ਵੱਖ ਲਿਖੀਆਂ ਗਈਆਂ ਹਨ ।

### ਜੈਤਸਰੀ ਕੀ ਵਾਰ ਅਤੇ ਮਾਰੂ ਕੀ ਵਾਰ ਦਾ ਟਾਕਰਾ

ਜੈਤਸਰੀ ਕੀ ਵਾਰ ਭੀ ਗੁਰੂ ਅਰਜਨ ਸਾਹਿਬ ਦੀ ਹੈ ਜਿਵੇਂ ਮਾਰੂ ਕੀ ਵਾਰ । ਉਸ 'ਵਾਰ' ਵਿਚ ੨੦ ਪਉੜੀਆਂ ਹਨ । ਪਉੜੀ ਨੰ: ੫, ੧੦, ੧੫ ਅਤੇ ੨੦ ਦੇ ਅਖ਼ੀਰ ਵਿਚ ਲਫ਼ਜ਼ 'ਨਾਨਕ' ਵਰਤਿਆ

ਹੋਇਆ ਹੈ । ਇਸ ਦਾ ਭਾਵ ਇਹ ਹੈ ਕਿ ਇਸ 'ਵਾਰ' ਦਾ ਲੜੀ-ਵਾਰ ਭਾਵ ਚਾਰ ਹਿੱਸਿਆਂ ਵਿਚ ਵੰਡਿਆ ਹੋਇਆ ਹੈ ।

ਹੁਣ ਵੇਖੋ ਸ਼ਲੋਕਾਂ ਅਤੇ ਪਉੜੀਆਂ ਦੀ ਬੋਲੀ । ਸਾਰੇ ਸ਼ਲੋਕ ਸਹਸਕ੍ਰਿਤੀ ਬੋਲੀ ਵਿਚ ਹਨ, ਤੇ ਪਉੜੀਆਂ ਠੇਠ ਪੰਜਾਬੀ ਵਿਚ । ਪਰ ਮਾਰੂ ਕੀ ਵਾਰ ਵਾਂਗ ਇਥੇ ਅਸੀ ਇਹ ਨਹੀਂ ਕਹਿ ਸਕਦੇ ਕਿ ਪਉੜੀਆਂ ਵੱਖ ਲਿਖੀਆਂ ਹਨ ਤੇ ਸ਼ਲੋਕ ਵੱਖ । ਧਿਆਨ ਨਾਲ ਪੜ੍ਹ ਕੇ ਵੇਖੋ । ਜੋ ਲਫ਼ਜ਼ ਸ਼ਲੋਕਾਂ ਵਿਚ ਵਰਤੇ ਹਨ, ਜੋ ਖ਼ਿਆਲ ਸ਼ਲੋਕਾਂ ਵਿਚ ਦਿੱਤੇ ਹਨ, ਉਹੀ ਖ਼ਿਆਲ ਪਉੜੀ ਵਿਚ ਦੁਹਰਾਏ ਹਨ, ਉਹੀ ਲਫ਼ਜ਼ ਪਉੜੀ ਵਿਚ ਆਏ ਹਨ । ਹਾਂ, ਬੋਲੀ ਬਦਲ ਗਈ ਹੈ । ਸੋ, 'ਜੈਤਸਰੀ ਕੀ ਵਾਰ' ਬਾਰੇ ਯਕੀਨੀ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਹਰੇਕ ਸ਼ਲੋਕ-ਜੁੱਟ ਅਤੇ ਉਹਨਾਂ ਦੇ ਨਾਲ ਦੀ ਪਉੜੀ ਨਾਲੋ ਨਾਲ ਹੀ ਲਿਖੇ ਗਏ ਹਨ ।

'ਜੈਤਸਰੀ ਕੀ ਵਾਰ' ਦੀ ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ । ਹਰੇਕ ਪਉੜੀ ਦੇ ਨਾਲ ਦੋ ਦੋ ਸ਼ਲੋਕ ਹਨ । ਹਰੇਕ ਸ਼ਲੋਕ ਵਿਚ ਦੋ ਦੋ ਤੁਕਾਂ ਹਨ । ਪਰ ਪਉੜੀ ਨੰ: ੧੧ ਦੇ ਪਹਿਲੇ ਸ਼ਲੋਕ ਦੀਆਂ ਤਿੰਨ ਤੁਕਾਂ ਹਨ ।

ਨੋਟ :—ਪਾਠਕਾਂ ਦੀ ਸਹੂਲਤ ਵਾਸਤੇ ਇਥੇ ਜੈਤਸਰੀ ਦੀ ਵਾਰ ਦਾ ਭੀ ਪਉੜੀ-ਵਾਰ, ਲੜੀ-ਵਾਰ ਅਤੇ ਮੁੱਖ ਭਾਵ ਦਿੱਤਾ ਜਾਂਦਾ ਹੈ । ਉਸ 'ਵਾਰ' ਦੇ ਟੀਕੇ ਨਾਲ ਨਹੀਂ ਸੀ ਦਿੱਤਾ ਗਿਆ ।

## ਜੈਤਸਰੀ ਕੀ ਵਾਰ ਮ: ੫

### ਪਉੜੀ-ਵਾਰ ਭਾਵ :—

੧. ਸਭ ਤਾਕਤਾਂ ਦਾ ਮਾਲਕ ਪਰਮਾਤਮਾ ਇਹ ਸਾਰੀ ਜਗਤ-ਰਚਨਾ ਰਚ ਕੇ ਆਪ ਹੀ ਇਸ ਵਿਚ ਹਰ ਥਾਂ ਮੌਜੂਦ ਹੈ । ਇਹ ਸੂਝ ਪਰਮਾਤਮਾ ਆਪ ਹੀ ਜੀਵ ਨੂੰ ਬਖ਼ਸ਼ਦਾ ਹੈ । ਉਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਮਨੁੱਖ ਦਾ ਜੀਵਨ-ਮਨੋਰਥ ਹੈ ।

੨. ਪਰਮਾਤਮਾ ਦੀ ਸਿਫ਼ਤਿ-ਸਾਲਾਹ ਭੁਲਾ ਕੇ ਮਨੁੱਖ ਦੀ ਜ਼ਿੰਦਗੀ ਸੁਖੀ ਨਹੀਂ ਹੋ ਸਕਦੀ । ਇਸ ਤਰ੍ਹਾਂ ਮਨੁੱਖ ਜੀਵਨ-ਬਾਜ਼ੀ ਹਾਰ ਕੇ ਇਥੋਂ ਜਾਂਦਾ ਹੈ ।

੩. ਜਿੰਦ, ਪ੍ਰਾਣ, ਸਰੀਰ, ਧਨ, ਸੁਆਦਲੇ ਪਦਾਰਥ, ਘਰ, ਇਸਤ੍ਰੀ, ਪੁੱਤਰ—ਇਹ ਸਭ ਕੁਝ ਦੇਣ ਵਾਲੇ ਪਰਮਾਤਮਾ ਨੂੰ ਮਨੋਂ ਕਦੇ ਭੁਲਾਣਾ ਨਹੀਂ ਚਾਹੀਦਾ । ਉਸ ਦਾ ਸਿਮਰਨ ਕੀਤਿਆਂ ਜੀਵਨ ਸੁਖੀ ਗੁਜ਼ਰਦਾ ਹੈ ।

੪. ਇਹ ਸਭ ਕੁਝ ਦੇਣ ਵਾਲੇ ਪਰਮਾਤਮਾ ਨੂੰ ਭੁਲਾ ਦੇਣਾ ਅਕਿਰਤਘਣਾਂ ਵਾਲਾ ਜੀਵਨ ਹੈ । ਇਹਨਾਂ ਪਦਾਰਥਾਂ ਦਾ ਕੀਹ ਮਾਣ ? ਜਿੰਦ ਨਿਕਲਦਿਆਂ ਹੀ ਇਹ ਸਰੀਰ ਸੁਆਹ ਦੀ ਢੇਰੀ ਹੋ ਜਾਂਦਾ ਹੈ । ਦੁਨੀਆ ਵਾਲੇ ਪਦਾਰਥ ਇਥੇ ਹੀ ਰਹਿ ਜਾਂਦੇ ਹਨ ।

੫. ਦੁਨੀਆ ਦੇ ਪਦਾਰਥਾਂ ਦਾ ਮੋਹ ਤਾਂ ਸਹਿਮ ਦਾ ਕਾਰਨ ਬਣਦਾ ਹੈ । ਪਰਮਾਤਮਾ ਦਾ ਨਾਮ ਹੀ ਦੁੱਖਾਂ ਸਹਿਮਾਂ ਦਾ ਨਾਸ ਕਰਨ ਵਾਲਾ ਹੈ, ਤੇ ਸਦਾ ਦਾ ਸਾਥੀ ਹੈ । ਪਰਮਾਤਮਾ ਪਾਸੋਂ ਉਸ ਦੇ ਨਾਮ ਦੀ ਦਾਤਿ ਹੀ ਮੰਗਿਆ ਕਰੋ ।

੬. ਦੁਨੀਆ ਦੇ ਸਾਰੇ ਭੋਗ-ਪਦਾਰਥ ਮਨੁੱਖ ਨੂੰ ਮਿਲੇ ਹੋਏ ਹੋਣ, ਪਰ ਜੇ ਉਹ ਇਹ ਪਦਾਰਥ ਦੇਣ ਵਾਲੇ ਪਰਮਾਤਮਾ ਨੂੰ ਭੁਲਾ ਰਿਹਾ ਹੈ, ਤਾਂ ਉਸ ਨੂੰ ਗੰਦ ਦਾ ਕੀੜਾ ਹੀ ਸਮਝੋ । ਨਾਮ ਤੋਂ ਬਿਨਾ ਆਤਮਕ ਸੁਖ ਨਹੀਂ ਹੈ ।

੭. ਪਰ ਦੂਜੇ ਪਾਸੇ, ਜੇ ਮਨੁੱਖ ਟੁੱਟੀ ਹੋਈ ਕੁੱਲੀ ਵਿਚ ਰਹਿੰਦਾ ਹੋਵੇ, ਉਸ ਦੇ ਕੱਪੜੇ ਪਾਟੇ ਹੋਏ ਹੋਣ, ਪੱਲੇ ਧਨ ਨਾਹ ਹੋਵੇ, ਕੋਈ ਸਾਕ-ਸੈਣ ਭੀ ਨਾਹ ਹੋਣ, ਪਰ ਜੇ ਉਹ ਪਰਮਾਤਮਾ ਦੇ ਨਾਮ ਵਿਚ ਭਿੱਜਾ ਹੋਇਆ ਹੈ ਤਾਂ ਉਸ ਨੂੰ ਧਰਤੀ ਦਾ ਰਾਜਾ ਸਮਝੋ । ਉਸ ਦੇ ਚਰਨਾਂ ਦੀ ਧੂੜ ਨਾਲ ਮਨ ਵਿਕਾਰਾਂ ਤੋਂ ਬਚਦਾ ਹੈ ।

੮. ਦੁਨੀਆ ਦੇ ਮੌਜ-ਮੇਲਿਆਂ ਵਿਚ ਪਰਮਾਤਮਾ ਨੂੰ ਭੁਲਾ ਦੇਣ ਨਾਲ ਸਾਰੀ ਉਮਰ ਅਜਾਈਂ ਹੀ ਜਾਂਦੀ ਹੈ ।

੯. ਇਹ ਸਭ ਪਦਾਰਥ ਨਾਸਵੰਤ ਹਨ । ਇਹਨਾਂ ਨੂੰ ਸਦਾ ਟਿਕੇ ਰਹਿਣ ਵਾਲੇ ਨਾਹ ਸਮਝੋ । ਇਹਨਾਂ ਦੀ ਖ਼ਾਤਰ ਕਾਮਾਦਿਕ ਵਿਕਾਰਾਂ ਵਿਚ ਝੱਲੇ ਨਾਹ ਹੋਏ ਫਿਰੋ ।

੧੦. ਇਹ ਇਕੱਠੀ ਕੀਤੀ ਹੋਈ ਮਾਇਆ ਜਗਤ ਤੋਂ ਤੁਰਨ ਵੇਲੇ ਮਨੁੱਖ ਦੇ ਨਾਲ ਨਹੀਂ ਜਾਂਦੀ । ਪਰਮਾਤਮਾ ਨੂੰ ਵਿਸਾਰਿਆਂ ਨਿਰੀ ਮਾਇਆ ਨਾਲ ਮਨੁੱਖ ਰੱਜਦਾ ਭੀ ਨਹੀਂ ।

੧੧. ਪਰਮਾਤਮਾ ਦੀ ਭਗਤੀ ਕਰਨ ਵਾਲੇ ਮਨੁੱਖਾਂ ਨੂੰ ਨਾਮ ਦੇ ਟਾਕਰੇ ਤੇ ਦੁਨੀਆ ਦੇ ਸਾਰੇ ਪਦਾਰਥ ਬੇ-ਸੁਆਦੇ ਜਾਪਦੇ ਹਨ । ਗੁਰੂ ਦੀ ਕਿਰਪਾ ਨਾਲ ਉਹਨਾਂ ਦੇ ਅੰਦਰੋਂ ਆਤਮਕ ਜੀਵਨ ਵਲੋਂ ਹਨੇਰਾ ਦੂਰ ਹੋ ਜਾਂਦਾ ਹੈ । ਉਹਨਾਂ ਦਾ ਮਨ ਪ੍ਰਭੂ-ਚਰਨਾਂ ਵਿਚ ਪ੍ਰੋਤਾ ਰਹਿੰਦਾ ਹੈ ।

੧੨. ਜਿਵੇਂ ਮੱਛੀ ਪਾਣੀ ਤੋਂ ਬਿਨਾ, ਚਾਤ੍ਰਿਕ ਮੀਂਹ ਦੀ ਬੂੰਦ ਤੋਂ ਬਿਨਾ, ਭੌਰਾ ਫੁੱਲ ਤੋਂ ਬਿਨਾ ਨਹੀਂ ਰਹਿ ਸਕਦਾ, ਤਿਵੇਂ ਸੰਤ ਜਨ ਪ੍ਰਭੂ ਦੀ ਯਾਦ ਤੋਂ ਬਿਨਾ ਨਹੀਂ ਰਹਿ ਸਕਦੇ ।

੧੩. ਪਰਮਾਤਮਾ ਦੇ ਭਗਤ ਸਦਾ ਪਰਮਾਤਮਾ ਦੇ ਦਰਸਨ ਵਾਸਤੇ ਹੀ ਅਰਜ਼ੋਈਆਂ ਕਰਦੇ ਹਨ ।

੧੪. ਭਾਗਾਂ ਵਾਲੇ ਹਨ ਉਹ ਮਨੁੱਖ ਜੋ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਦੇ ਹਨ, ਜਿਨ੍ਹਾਂ ਦੇ ਹੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਲਿਖਦੇ ਹਨ, ਜਿਨ੍ਹਾਂ ਦੇ ਪੈਰ ਸਾਧ-ਸੰਗਤਿ ਵਾਲੇ ਪਾਸੇ ਤੁਰਦੇ ਹਨ ।

੧੫. ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦਿਆਂ ਨੂੰ ਜ਼ਿੰਦਗੀ ਦਾ ਉਹੀ ਸਮਾ ਭਾਗਾਂ ਵਾਲਾ ਜਾਪਦਾ ਹੈ ਜਦੋਂ ਉਹ ਪ੍ਰਭੂ ਦੀ ਯਾਦ ਵਿਚ ਜੁੜਦੇ ਹਨ । ਉਹ ਜਾਣਦੇ ਹਨ ਕਿ ਚੰਗੇ ਭਾਗਾਂ ਨਾਲ ਹੀ ਸਾਧ ਸੰਗਤਿ ਦਾ ਮਿਲਾਪ ਹੁੰਦਾ ਹੈ ਜਿਥੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਟਿਕ ਸਕੀਦਾ ਹੈ ।

੧੬. ਭਗਤੀ ਕਰਨ ਵਾਲਿਆਂ ਨਾਲ ਪਿਆਰ ਕਰਨਾ, ਤੇ ਵਿਕਾਰਾਂ ਵਿਚ ਡਿੱਗਿਆਂ ਨੂੰ ਬਚਾਣਾ—ਪਰਮਾਤਮਾ ਦਾ ਇਹ ਮੁੱਢ-ਕਦੀਮਾਂ ਦਾ ਸੁਭਾਉ ਹੈ ।

੧੭. ਪਰਮਾਤਮਾ ਦਾ ਨਾਮ ਸਿਮਰਿਆਂ ਮਨੁੱਖ ਦਾ ਮਨ ਸ਼ਾਂਤ ਰਹਿੰਦਾ ਹੈ, ਮਾਇਆ ਦੀ ਤਪਸ਼ ਤੋਂ ਬਚਿਆ ਰਹਿੰਦਾ ਹੈ ।

੧੮. ਪਰਮਾਤਮਾ ਦੇ ਸਿਮਰਨ ਦੀ ਬਰਕਤਿ ਨਾਲ ਮਨੁੱਖ ਉਤੇ ਮਾਇਆ ਜ਼ੋਰ ਨਹੀਂ ਪਾ ਸਕਦੀ ।

੧੯. ਗੁਰੂ ਦੀ ਸਰਨ ਵਿਚ ਰਹਿ ਕੇ ਪਰਮਾਤਮਾ ਦੀ ਭਗਤੀ ਕੀਤੀ ਜਾ ਸਕਦੀ ਹੈ । ਗੁਰੂ ਨੀਵਿਆਂ ਤੋਂ ਉੱਚੇ ਕਰ ਦੇਂਦਾ ਹੈ ।

੨੦. ਸਿਮਰਨ ਦੀ ਦਾਤਿ ਵਾਸਤੇ ਸਦਾ ਪਰਮਾਤਮਾ ਦੇ ਦਰ ਤੇ ਅਰਦਾਸ ਕਰਦੇ ਰਹੋ ।

**ਲੜੀ-ਵਾਰ ਭਾਵ—**

੧. (੧ ਤੋਂ ੫) ਦੁਨੀਆ ਦੇ ਸਾਰੇ ਪਦਾਰਥ ਦੇਣ ਵਾਲੇ ਪਰਮਾਤਮਾ ਦੀ ਯਾਦ ਭੁਲਾਣੀ ਅਕਿਰਤਘਣਾਂ ਵਾਲਾ ਜੀਵਨ ਹੈ ।

੨. (੬ ਤੋਂ ੧੦) ਦੁਨੀਆ ਦੇ ਮੌਜ-ਮੇਲਿਆਂ ਵਿਚ ਪਰਮਾਤਮਾ ਨੂੰ ਭੁਲਾਇਆਂ ਜੀਵਨ ਅਜਾਈਂ ਚਲਾ ਜਾਂਦਾ ਹੈ ।

੩. (੧੧ ਤੋਂ ੧੫) ਪਰਮਾਤਮਾ ਦੇ ਭਗਤ ਨੂੰ ਨਾਮ ਦੇ ਟਾਕਰੇ ਤੇ ਦੁਨੀਆ ਦੇ ਪਦਾਰਥ ਬੇ-ਸੁਆਦੇ ਜਾਪਦੇ ਹਨ ।

੪. (੧੬ ਤੋਂ ੨੦) ਨਾਮ ਸਿਮਰਿਆਂ ਮਨ ਵਿਕਾਰਾਂ ਦੇ ਹੱਲਿਆਂ ਤੋਂ ਬਚਿਆ ਰਹਿੰਦਾ ਹੈ; ਪਰ ਇਹ ਨਾਮ ਗੁਰੂ ਪਾਸੋਂ ਹੀ ਮਿਲਦਾ ਹੈ ।

**ਮੁੱਖ-ਭਾਵ—**

ਪਰਮਾਤਮਾ ਦਾ ਨਾਮ ਸਿਮਰਨਾ ਹੀ ਮਨੁੱਖਾ ਜੀਵਨ ਦਾ ਅਸਲ ਮਨੋਰਥ ਹੈ । ਇਹ ਨਾਮ ਗੁਰੂ ਦੀ ਸਰਨ ਪਿਆਂ ਮਿਲਦਾ ਹੈ ।

**'ਮਾਰੂ ਕੀ ਵਾਰ' ਬਾਰੇ ਜ਼ਰੂਰੀ ਨੋਟ—**

ਪਾਠਕ ਸੱਜਣ ਇਹ ਚੇਤੇ ਰੱਖਣ ਕਿ ਗੁਰੂ ਅਰਜਨ ਸਾਹਿਬ ਦੀ ਇਹ 'ਵਾਰ' ਮਾਰੂ ਰਾਗ ਵਿਚ ਦਰਜ 'ਮਾਰੂ ਕੀ ਵਾਰ' ਹੈ 'ਡੱਖਣੇ ਕੀ ਵਾਰ' ਨਹੀਂ ਹੈ । 'ਡਖਣੇ' ਤਾਂ ਸਿਰਫ਼ ਸ਼ਲੋਕ ਹਨ, 'ਲਹਿੰਦੀ' ਬੋਲੀ ਵਿਚ ਸ਼ਲੋਕ ।

**ਮਾਰੂ ਵਾਰ ਮਹਲਾ ੫ ਡਖਣੇ ਮਃ ੫**

**ੴ ਸਤਿਗੁਰ ਪ੍ਰਸਾਦਿ ॥ ਤੂ ਚਉ ਸਜਣ ਮੈਡਿਆ, ਡੇਈ ਸਿਸੁ ਉਤਾਰਿ ॥ ਨੈਣ ਮਹਿੰਜੇ ਤਰਸਦੇ, ਕਦਿ ਪਸੀ ਦੀਦਾਰੁ ॥੧॥ {ਪੰਨਾ ੧੦੯੪}**

**ਪਦ ਅਰਥ** :—ਚਉ—ਕਹੁ, ਦੱਸ । ਸਜਣ ਮੈਡਿਆ—ਹੇ ਮੇਰੇ ਸੱਜਣ ! ਡੇਈ—ਡੇਈਂ, ਮੈਂ ਦਿਆਂ । ਸਿਸੁ—ਸੀਸ, ਸਿਰ । ਮਹਿੰਜੇ—ਮੇਰੇ । ਪਸੀ—ਪੱਸੀਂ, ਮੈਂ ਵੇਖਾਂ ।

**ਅਰਥ** :—ਹੇ ਮੇਰੇ ਸੱਜਣ ! ਤੂੰ ਆਖ (ਭਾਵ, ਜੇ ਤੂੰ ਆਖੇਂ ਤਾਂ) ਮੈਂ ਆਪਣਾ ਸਿਰ ਭੀ ਲਾਹ ਕੇ ਭੇਟ ਕਰ ਦਿਆਂ, ਮੇਰੀਆਂ ਅੱਖਾਂ ਤਰਸ ਰਹੀਆਂ ਹਨ, ਮੈਂ ਕਦੋਂ ਤੇਰਾ ਦਰਸਨ ਕਰਾਂਗੀ ।੧।

**ਮਃ ੫ ॥ ਨੀਹੁ ਮਹਿੰਜਾ ਤਊ ਨਾਲਿ, ਬਿਆ ਨੇਹ ਕੂੜਾਵੇ ਡੇਖੁ ॥ ਕਪੜ ਭੋਗ ਡਰਾਵਣੇ, ਜਿਚਰੁ ਪਿਰੀ ਨ ਡੇਖੁ ॥੨॥ {ਪੰਨਾ ੧੦੯੪}**

**ਪਦ ਅਰਥ** :—ਨੀਹ—ਪ੍ਰੇਮ । ਤਊ ਨਾਲਿ—ਤੇਰੇ ਨਾਲ । ਬਿਆ—ਦੂਜੇ । ਕੂੜਾਵੇ—ਝੂਠੇ । ਡੇਖੁ—ਮੈਂ ਵੇਖ ਲਏ ਹਨ । ਪਿਰੀ—ਖਸਮ-ਪ੍ਰਭੂ ।

**ਅਰਥ** :—ਹੇ ਪ੍ਰਭੂ ! ਮੇਰਾ ਪਿਆਰ (ਹੁਣ ਸਿਰਫ਼) ਤੇਰੇ ਨਾਲ ਹੈ, ਦੂਜੇ ਪਿਆਰ ਮੈਂ ਝੂਠੇ ਵੇਖ ਲਏ ਹਨ (ਮੈਂ ਵੇਖ ਲਿਆ ਹੈ ਕਿ ਦੂਜੇ ਪਿਆਰ ਝੂਠੇ ਹਨ) । ਜਿਤਨਾ ਚਿਰ ਮੈਨੂੰ ਪਤੀ ਦਾ ਦਰਸ਼ਨ ਨਹੀਂ ਹੁੰਦਾ, ਦੁਨੀਆ ਵਾਲੇ ਖਾਣੇ ਪਹਿਨਣੇ ਮੈਨੂੰ ਡਰਾਉਣ ਲੱਗਦੇ ਹਨ ।੨।

**ਮਃ ੫ ॥ ਉਠੀ ਝਾਲੂ ਕੰਤੜੇ, ਹਉ ਪਸੀ ਤਉ ਦੀਦਾਰੁ ॥ ਕਾਜਲੁ ਹਾਰ ਤਮੋਲ ਰਸੁ, ਬਿਨੁ ਪਸੇ ਹਭਿ ਰਸ ਛਾਰੁ ॥੩॥ {ਪੰਨਾ ੧੦੯੪}**

**ਪਦ ਅਰਥ** :—ਉਠੀ—ਉੱਠੀਂ, ਮੈਂ ਉੱਠਾਂ । ਝਾਲੂ—ਝਲਾਂਗੇ, ਸਵੇਰੇ । ਕੰਤੜੇ—ਹੇ ਸੋਹਣੇ ਕੰਤ ! ਹਉ—ਮੈਂ । ਪਸੀ—ਪੱਸੀਂ, ਵੇਖਾਂ । ਕਾਜਲੁ—ਕੱਜਲ, ਸੁਰਮਾ । ਤਮੋਲ—ਪਾਨ । ਹਭਿ—ਸਾਰੇ । ਛਾਰੁ—ਸੁਆਹ ।

**ਅਰਥ** :—ਹੇ ਸੋਹਣੇ ਕੰਤ ! ਸਵੇਰੇ ਉੱਠਾਂ ਤੇ (ਪਹਿਲਾਂ) ਤੇਰਾ ਦਰਸਨ ਕਰਾਂ । ਤੇਰਾ ਦਰਸਨ ਕਰਨ ਤੋਂ ਬਿਨਾ ਕੱਜਲ ਹਾਰ ਪਾਨ ਦਾ ਰਸ—ਇਹ ਸਾਰੇ ਹੀ ਰਸ ਸੁਆਹ ਸਮਾਨ ਹਨ ।੩।

**ਪਉੜੀ ॥ ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥ ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ ॥ ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥ ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥ ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ॥ ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥ ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ ॥੧॥ {ਪੰਨਾ ੧੦੯੪}**

**ਪਦ ਅਰਥ** :—ਸਚਾ—ਸਦਾ-ਥਿਰ ਰਹਿਣ ਵਾਲਾ । ਧਾਰਿਆ—ਟਿਕਾਇਆ ਹੋਇਆ, ਪੈਦਾ ਕੀਤਾ । ਗੁਰਮੁਖਿ—ਗੁਰੂ ਦੇ ਸਨਮੁਖ । ਗੁਰਮੁਖਿ ਥਾਟੁ—ਗੁਰੂ ਦੇ ਰਾਹ ਤੇ ਤੁਰਨ ਦਾ ਨਿਯਮ । ਸਿਰਜਿ—ਪੈਦਾ ਕਰ ਕੇ । ਨਵ—ਨੌ । ਸਾਜਿ—ਸਾਜ ਕੇ । ਵੇਕੀ—ਰੰਗਾ ਰੰਗ ਦੇ । ਅੰਤਰਿ—(ਉਹ ਜੀਵਾਂ ਦੇ) ਅੰਦਰ । ਕਲ—ਸੱਤਿਆ ।

**ਅਰਥ** :—ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ, ਅਤੇ ਤੂੰ ਆਪਣਾ ਅਟੱਲ ਨਿਯਮ ਹੀ ਹਰ ਥਾਂ ਕਾਇਮ ਕੀਤਾ ਹੋਇਆ ਹੈ । ਜਗਤ ਪੈਦਾ ਕਰ ਕੇ ਤੂੰ ਇਹ ਨਿਯਮ ਭੀ ਬਣਾ ਦਿੱਤਾ ਕਿ (ਜੀਵਾਂ ਨੂੰ) ਗੁਰੂ ਦੇ ਦੱਸੇ ਰਸਤੇ ਉਤੇ ਤੁਰਨਾ ਚਾਹੀਦਾ ਹੈ ।

ਹੇ ਹਰੀ ! ਤੇਰੀ ਹੀ ਆਗਿਆ ਅਨੁਸਾਰ ਵੇਦ (ਆਦਿਕ ਧਰਮ-ਪੁਸਤਕਾਂ ਪਰਗਟ) ਹੋਏ, ਜਿਨ੍ਹਾਂ ਨੇ (ਜਗਤ ਵਿਚ) ਪਾਪ ਤੇ ਪੁੰਨ ਨੂੰ ਨਿਖੇੜਿਆ ਹੈ, ਤੂੰ ਹੀ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਨੂੰ ਪੈਦਾ ਕੀਤਾ, ਤੂੰ ਹੀ ਮਾਇਆ ਦੇ ਤਿੰਨ ਗੁਣਾਂ ਦਾ ਖਿਲਾਰਾ-ਰੂਪ ਜਗਤ ਬਣਾਇਆ ਹੈ । ਹੇ ਹਰੀ ! ਇਹ ਨੌ ਹਿੱਸਿਆਂ ਵਾਲੀ ਧਰਤੀ ਸਾਜ ਕੇ ਤੂੰ ਇਸ ਵਿਚ ਅਨੇਕਾਂ ਰੰਗ ਸਜਾਏ ਹਨ । ਵਖ ਵਖ ਭਾਂਤ ਦੇ ਜੀਵ ਪੈਦਾ ਕਰ ਕੇ ਤੂੰ (ਜੀਵਾਂ ਦੇ ਅੰਦਰ) ਆਪਣੀ ਸੱਤਿਆ ਕਾਇਮ ਕੀਤੀ ਹੈ ।

ਹੇ ਸਦਾ-ਥਿਰ ਸਿਰਜਣਹਾਰ ! ਕੋਈ ਜੀਵ (ਤੇਰੇ ਗੁਣਾਂ ਦਾ) ਅੰਤ ਨਹੀਂ ਜਾਣ ਸਕਦਾ । ਸਭ ਤਰ੍ਹਾਂ ਦੇ ਭੇਤ ਤੂੰ ਆਪ ਹੀ ਜਾਣਦਾ ਹੈਂ, ਜੀਵਾਂ ਨੂੰ ਤੂੰ ਗੁਰੂ ਦੇ ਰਸਤੇ ਉਤੇ ਤੋਰ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਉਂਦਾ ਹੈਂ ।੧।

**ਡਖਣੇ ਮਃ ੫ ॥ ਜੇ ਤੂ ਮਿਤ੍ਰੁ ਅਸਾਡੜਾ, ਹਿਕ ਭੋਰੀ ਨਾ ਵੇਛੋੜਿ ॥ ਜੀਉ ਮਹਿੰਜਾ ਤਉ ਮੋਹਿਆ, ਕਦਿ ਪਸੀ ਜਾਨੀ ਤੋਹਿ ॥੧॥ {ਪੰਨਾ ੧੦੯੪}**

**ਪਦ ਅਰਥ** :—ਹਿਕ—ਇੱਕ । ਭੋਰੀ—ਰਤਾ ਭਰ । ਮਹਿੰਜਾ—ਮੇਰਾ । ਜਾਨੀ—ਹੇ ਪਿਆਰੇ ! ਤੋਹਿ—ਤੈਨੂੰ । ਪਸੀ—ਪੱਸੀਂ, ਮੈਂ ਵੇਖਾਂ ।

**ਅਰਥ** :—ਜੇ ਤੂੰ ਮੇਰਾ ਮਿਤ੍ਰ ਹੈਂ, ਤਾਂ ਮੈਨੂੰ ਰਤਾ ਭਰ ਭੀ (ਆਪਣੇ ਨਾਲੋਂ) ਨਾਹ ਵਿਛੋੜ । ਮੇਰੀ ਜਿੰਦ ਤੂੰ (ਆਪਣੇ ਪਿਆਰ ਵਿਚ) ਮੋਹ ਲਈ ਹੈ (ਹੁਣ ਹਰ ਵੇਲੇ ਮੈਨੂੰ ਤਾਂਘ ਰਹਿੰਦੀ ਹੈ ਕਿ) ਹੇ ਪਿਆਰੇ ! ਮੈਂ ਕਦੋਂ ਤੈਨੂੰ ਵੇਖਾਂ ।੧।

**ਮਃ ੫ ॥ ਦੁਰਜਨ ਤੂ ਜਲੁ ਭਾਹੜੀ, ਵਿਛੋੜੇ ਮਰਿ ਜਾਹਿ ॥ ਕੰਤਾ ਤੂ ਸਉ ਸੇਜੜੀ, ਮੈਡਾ ਹਭੋ ਦੁਖੁ ਉਲਾਹਿ ॥੨॥ {ਪੰਨਾ ੧੦੯੪}**

**ਪਦ ਅਰਥ** :—ਜਲੁ—ਸੜ ਜਾ । ਭਾਹੜੀ—ਅੱਗ ਵਿਚ । ਮੈਡਾ—ਮੇਰਾ । ਉਲਾਹਿ—ਲਾਹ ਦੇ, ਦੂਰ ਕਰ ਦੇ ।

**ਅਰਥ** :—ਹੇ ਦੁਰਜਨ ! ਤੂੰ ਅੱਗ ਵਿਚ ਸੜ ਜਾ, ਹੇ ਵਿਛੋੜੇ ! ਤੂੰ ਮਰ ਜਾ । ਹੇ (ਮੇਰੇ) ਕੰਤ ! ਤੂੰ (ਮੇਰੀ ਹਿਰਦਾ-) ਸੇਜ ਉਤੇ (ਆ ਕੇ) ਸੌਂ ਤੇ ਮੇਰਾ ਸਾਰਾ ਦੁੱਖ ਦੂਰ ਕਰ ਦੇ ।੨।

ਨੋਟ :—ਅਗਲੇ ਸ਼ਲੋਕ ਵਿਚ ਸਾਹਿਬ ਲਿਖਦੇ ਹਨ ਕਿ 'ਦੁਰਜਨ' ਤੇ 'ਵਿਛੋੜਾ' ਕੌਣ ਹਨ ।

**ਮਃ ੫ ॥ ਦੁਰਜਨੁ ਦੂਜਾ ਭਾਉ ਹੈ, ਵੇਛੋੜਾ ਹਉਮੈ ਰੋਗੁ ॥ ਸਜਣੁ ਸਚਾ ਪਾਤਿਸਾਹੁ, ਜਿਸੁ ਮਿਲਿ ਕੀਚੈ ਭੋਗੁ ॥੩॥ {ਪੰਨਾ ੧੦੯੪}**

**ਪਦ ਅਰਥ** :—ਦੂਜਾ ਭਾਉ—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਦਾ ਪਿਆਰ । ਜਿਸੁ ਮਿਲਿ—ਜਿਸ ਨੂੰ ਮਿਲ ਕੇ । ਕੀਚੈ—ਕਰ ਸਕੀਦਾ ਹੈ । ਭੋਗੁ—ਆਨੰਦ । ਦੁਰਜਨੁ—ਦੁਸ਼ਮਨ । ਸਚਾ—ਸੱਚਾ, ਸਦਾ ਕਾਇਮ ਰਹਿਣ ਵਾਲਾ ।

**ਅਰਥ** :—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਨਾਲ ਪਿਆਰ (ਜਿੰਦ ਦਾ ਵੱਡਾ) ਵੈਰੀ ਹੈ, ਹਉਮੈ ਦਾ ਰੋਗ (ਪ੍ਰਭੂ ਨਾਲੋਂ) ਵਿਛੋੜਾ (ਪਾਣ ਵਾਲਾ) ਹੈ । ਸਦਾ ਕਾਇਮ ਰਹਿਣ ਵਾਲਾ ਪ੍ਰਭੂ ਪਾਤਿਸ਼ਾਹ (ਜਿੰਦ ਦਾ) ਮਿਤ੍ਰ ਹੈ ਜਿਸ ਨੂੰ ਮਿਲ ਕੇ (ਆਤਮਕ) ਆਨੰਦ ਮਾਣਿਆ ਜਾ ਸਕਦਾ ਹੈ ।੩।

**ਪਉੜੀ ॥ ਤੂ ਅਗਮ ਦਇਆਲੁ ਬੇਅੰਤੁ, ਤੇਰੀ ਕੀਮਤਿ ਕਹੈ ਕਉਣੁ ॥ ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ ॥ ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ ॥ ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ ॥ ਤੁਧੁ ਥਾਪੇ ਚਾਰੇ ਜੁਗ ਤੂ ਕਰਤਾ ਸਗਲ ਧਰਣ ॥ ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ ॥ ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ ॥ ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ ॥੨॥ {ਪੰਨਾ ੧੦੯੪-੧੦੯੫}**

**ਪਦ ਅਰਥ** :—ਅਗਮ—ਅਪਹੁੰਚ । ਸਿਰਜਿਆ—ਪੈਦਾ ਕੀਤਾ । ਨਾਇਕੁ—ਮਾਲਕ । ਸਗਲ ਭਉਣ—ਸਾਰੇ ਭਵਨਾਂ ਦਾ । ਸਗਲ ਰਉਣ—ਹੇ ਸਰਬ ਵਿਆਪਕ ! ਜਗ ਉਧਰਣ—ਜਗਤ ਦਾ ਬੇੜਾ ਪਾਰ ਕਰਨ ਵਾਲਾ । ਧਰਣੀ—ਧਰਤੀਆਂ । ਆਵਣ ਜਾਣਾ—ਜੰਮਣਾ ਮਰਨਾ । ਲੇਪੁ—ਅਸਰ, ਪ੍ਰਭਾਵ । ਤ੍ਰਿਣ—ਤੀਲੇ ਜਿਤਨਾ ਭੀ । ਹੋਰਤੁ—ਹੋਰ ਦੀ ਰਾਹੀਂ । ਉਪਾਇ—ਉਪਾਵ ਦੀ ਰਾਹੀਂ । ਹੋਰਤੁ ਉਪਾਇ—ਕਿਸੇ ਹੋਰ ਉਪਾਵ ਦੀ ਰਾਹੀਂ ।

**ਅਰਥ** :—ਹੇ ਪ੍ਰਭੂ ! ਤੂੰ ਅਪਹੁੰਚ ਹੈਂ ਦਇਆਲ ਤੇ ਬੇਅੰਤ ਹੈਂ, ਕੋਈ ਜੀਵ ਤੇਰਾ ਮੁੱਲ ਨਹੀਂ ਪਾ ਸਕਦਾ । ਇਹ ਸਾਰਾ ਜਗਤ ਤੂੰ ਹੀ ਪੈਦਾ ਕੀਤਾ ਹੈ, ਤੇ ਸਾਰੇ ਭਵਨਾਂ ਦਾ ਤੂੰ ਹੀ ਮਾਲਕ ਹੈਂ । ਹੇ ਮੇਰੇ ਸਰਬ-ਵਿਆਪਕ ਮਾਲਕ ! ਕੋਈ ਜੀਵ ਤੇਰੀ ਤਾਕਤ ਦਾ ਅੰਦਾਜ਼ਾ ਨਹੀਂ ਲਾ ਸਕਦਾ । ਹੇ ਜਗਤ ਉੱਧਾਰਣ ਵਾਲੇ ਅਬਿਨਾਸੀ ਪ੍ਰਭੂ ! ਕੋਈ ਜੀਵ ਤੇਰੀ ਬਰਾਬਰੀ ਨਹੀਂ ਕਰ ਸਕਦਾ ।

ਹੇ ਪ੍ਰਭੂ ! ਸਾਰੀਆਂ ਧਰਤੀਆਂ ਤੂੰ ਹੀ ਬਣਾਈਆਂ ਹਨ ਇਹ ਚਾਰੇ ਜੁੱਗ ਤੇਰੇ ਹੀ ਬਣਾਏ ਹੋਏ ਹਨ (ਸਮਾ ਬਣਾਣ ਵਾਲਾ ਤੇ ਸਮੇ ਦੀ ਵੰਡ ਕਰਨ ਵਾਲਾ ਤੂੰ ਹੀ ਹੈਂ) । (ਜੀਵਾਂ ਵਾਸਤੇ) ਜਨਮ ਮਰਨ ਦਾ ਗੇੜ ਤੂੰ ਹੀ ਬਣਾਇਆ ਹੈ, (ਜਨਮ ਮਰਨ ਦੇ ਗੇੜ ਦਾ) ਰਤਾ ਭੀ ਪ੍ਰਭਾਵ ਤੇਰੇ ਉਤੇ ਨਹੀਂ ਪੈਂਦਾ ।

ਹੇ ਪ੍ਰਭੂ ! ਜਿਸ ਜੀਵ ਉਤੇ ਤੂੰ ਦਿਆਲ ਹੁੰਦਾ ਹੈਂ ਉਸ ਨੂੰ ਗੁਰੂ ਦੀ ਚਰਨੀਂ ਲਾਂਦਾ ਹੈਂ (ਕਿਉਂਕਿ) ਹੇ ਸ੍ਰਿਸ਼ਟੀ-ਕਰਤਾ ਅਬਿਨਾਸ਼ੀ ਪ੍ਰਭੂ ! (ਗੁਰੂ ਦੀ ਸਰਨ ਤੋਂ ਬਿਨਾ) ਹੋਰ ਕਿਸੇ ਭੀ ਉਪਾਵ ਨਾਲ ਤੂੰ ਮਿਲ ਨਹੀਂ ਸਕਦਾ ।੨।

**ਡਖਣੇ ਮਃ ੫ ॥ ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ ॥ ਹਿਕਸੁ ਕੰਤੈ ਬਾਹਰੀ, ਮੈਡੀ ਵਾਤ ਨ ਪੁਛੈ ਕੋਇ ॥੧॥ {ਪੰਨਾ ੧੦੯੫}**

**ਪਦ ਅਰਥ** :—ਵਤਹਿ—ਆ ਜਾਏਂ । ਅੰਙਣੇ—(ਹਿਰਦੇ-) ਵੇਹੜੇ ਵਿਚ । ਹਭ—ਸਾਰੀ । ਧਰਤਿ—(ਭਾਵ,) ਸਰੀਰ । ਵਾਤ—ਗੱਲ, ਖ਼ਬਰ ।

**ਅਰਥ** :—ਹੇ ਪ੍ਰਭੂ-ਕੰਤ ! ਜੇ ਤੂੰ ਮੇਰੇ (ਹਿਰਦੇ-) ਵੇਹੜੇ ਵਿਚ ਆ ਜਾਏਂ, ਤਾਂ ਮੇਰਾ ਸਾਰਾ ਸਰੀਰ ਹੀ ਸੋਹਣਾ ਹੋ ਜਾਂਦਾ ਹੈ । ਪਰ ਇਕ ਖਸਮ-ਪ੍ਰਭੂ ਤੋਂ ਬਿਨਾ ਕੋਈ ਮੇਰੀ ਖ਼ਬਰ-ਸੁਰਤਿ ਹੀ ਨਹੀਂ ਪੁੱਛਦਾ (ਭਾਵ, ਜੇ ਪ੍ਰਭੂ ਹਿਰਦੇ ਵਿਚ ਵੱਸ ਪਏ, ਤਾਂ ਸਾਰੇ ਸ਼ੁਭ ਗੁਣਾਂ ਨਾਲ ਗਿਆਨ ਇੰਦ੍ਰੇ ਚਮਕ ਉਠਦੇ ਹਨ । ਜੇ ਪ੍ਰਭੂ ਤੋਂ ਵਿਛੋੜਾ ਹੈ ਤਾਂ ਕੋਈ ਸ਼ੁਭ ਗੁਣ ਨੇੜੇ ਨਹੀਂ ਢੁਕਦਾ) ।੧।

**ਮਃ ੫ ॥ ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣੁ ਮਲਿ ॥ ਪਹੀ ਨ ਵੰਵੈ ਬਿਰਥੜਾ, ਜੋ ਘਰਿ ਆਵੈ ਚਲਿ ॥੨॥ {ਪੰਨਾ ੧੦੯੫}**

**ਪਦ ਅਰਥ** :—ਟੋਲ—ਪਦਾਰਥ । ਮਲਿ—ਮੱਲ ਕੇ । ਪਹੀ—ਜੀਵ-ਰਾਹੀ । ਬਿਰਥੜਾ—ਖ਼ਾਲੀ-ਹੱਥ । ਜੋ—ਜੇਹੜਾ ਜੀਵ-ਰਾਹੀ । ਘਰਿ—ਘਰ ਵਿਚ, ਹਿਰਦੇ-ਘਰ ਵਿਚ ।

ਅਰਥ :—ਜਿਸ ਜੀਵ-ਰਾਹੀ ਦਾ ਹਿਰਦਾ-ਵੇਹੜਾ ਖਸਮ-ਪ੍ਰਭੂ ਮੱਲ ਕੇ ਬੈਠ ਜਾਂਦਾ ਹੈ, ਉਸ ਨੂੰ ਸਾਰੇ ਪਦਾਰਥ (ਵਰਤਣੇ) ਫਬਦੇ ਹਨ (ਕਿਉਂਕਿ) ਜੇਹੜਾ ਜੀਵ-ਰਾਹੀ (ਬਾਹਰਲੇ ਪਦਾਰਥਾਂ ਵਲੋਂ) ਪਰਤ ਕੇ ਅੰਤਰ ਆਤਮੇ ਆ ਟਿਕਦਾ ਹੈ ਉਹ (ਜਗਤ ਤੋਂ) ਖ਼ਾਲੀ-ਹੱਥ ਨਹੀਂ ਜਾਂਦਾ ।੨।

**ਮਃ ੫ ॥ ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ ॥ ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰੁ ॥੩॥ {ਪੰਨਾ ੧੦੯੫}**

**ਪਦ ਅਰਥ** :—ਕੰਤ ਕੂ—ਕੰਤ ਦੀ ਖ਼ਾਤਰ । ਹਭੁ—ਸਾਰਾ । ਇਤੀ—ਇਤਨੀ ਭੀ । ਮੰਝਿ—ਵਿਚਕਾਰ, ਮੇਰੇ ਤੇ ਪਤੀ ਦੇ ਵਿਚਕਾਰ । ਨ ਸਮਾਵਈ—ਨਹੀਂ ਟਿਕ ਸਕਦੀ, ਟਿਕੀ ਹੋਈ ਚੰਗੀ ਨਹੀਂ ਲੱਗਦੀ । ਗਲਿ—ਗਲ ਵਿਚ ।

**ਅਰਥ** :—ਮੈਂ ਪਤੀ ਨੂੰ ਮਿਲਣ ਵਾਸਤੇ ਸੇਜ ਵਿਛਾਈ ਤੇ ਹੋਰ ਸਾਰਾ ਹਾਰ-ਸਿੰਗਾਰ ਕੀਤਾ (ਹਿਰਦਾ-ਸੇਜ ਸਜਾਣ ਵਾਸਤੇ ਕਈ ਧਾਰਮਿਕ ਸਾਧਨ ਕੀਤੇ), ਪਰ ਹੁਣ (ਜਦੋਂ ਉਹ ਮਿਲ ਪਿਆ ਹੈ ਤਾਂ) ਜੇ ਮੈਂ (ਆਪਣੇ ਗਲ ਵਿਚ) ਇਕ ਹਾਰ ਭੀ ਪਹਿਨ ਲਵਾਂ (ਤਾਂ ਇਹ ਹਾਰ ਪਤੀ-ਮਿਲਾਪ ਦੇ ਰਸਤੇ ਵਿਚ ਵਿੱਥ ਪਾਂਦਾ ਹੈ, ਤੇ)

ਪਤੀ ਤੇ ਮੇਰੇ ਵਿਚਕਾਰ ਇਤਨੀ ਵਿੱਥ ਨੂੰ ਭੀ ਸਮਾਈ ਨਹੀਂ ਹੈ (ਭਾਵ, ਲੋਕਾਚਾਰੀ ਧਾਰਮਿਕ ਸਾਧਨ ਪਤੀ-ਮਿਲਾਪ ਦੇ ਰਸਤੇ ਵਿਚ ਰੁਕਾਵਟ ਹਨ) ।੩।

**ਪਉੜੀ ॥ ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥ ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥ ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ ॥ ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥ ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ ॥ ਏਹਿ ਰਤਨ ਜਵੇਹਰ ਲਾਲ ਕੀਮ ਨ ਪਾਵਹੀ ॥ ਜਿਸੁ ਹੋਵਹਿ ਆਪਿ ਦਇਆਲੁ ਤਿਸੁ ਸਤਿਗੁਰ ਸੇਵਾ ਲਾਵਹੀ ॥ ਤਿਸੁ ਕਦੇ ਨ ਆਵੈ ਤੋਟਿ ਜੋ ਹਰਿ ਗੁਣ ਗਾਵਹੀ ॥੩॥ {ਪੰਨਾ ੧੦੯੫}**

**ਪਦ ਅਰਥ** :—ਸਮਾਵਹੀ—ਤੂੰ ਵਿਆਪਕ ਹੈਂ । ਕਿਉ—ਕਿਸ ਤਰੀਕੇ ਨਾਲ ? ਭੰਡਾਰ—ਖ਼ਜ਼ਾਨੇ । ਤੋਟਿ—ਘਾਟ, ਕਮੀ । ਏਹਿ—ਇਹ ਸਾਰੇ । ਕੀਮ—ਮੁੱਲ ।

**ਅਰਥ** :—ਹੇ ਪ੍ਰਭੂ ! ਤੂੰ ਪਾਰਬ੍ਰਹਮ ਹੈਂ, ਸਭ ਤੋਂ ਵੱਡਾ ਮਾਲਕ ਹੈਂ, ਤੂੰ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ । ਤੂੰ ਆਪਣੇ ਹੁਕਮ ਨਾਲ ਜਗਤ ਪੈਦਾ ਕਰਦਾ ਹੈਂ, (ਜਗਤ) ਪੈਦਾ ਕਰ ਕੇ (ਇਸ ਵਿਚ) ਵਿਆਪਕ ਹੈਂ । ਤੇਰਾ ਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਫਿਰ ਜੀਵ ਤੇਰਾ ਧਿਆਨ ਕਿਸ ਤਰੀਕੇ ਨਾਲ ਧਰਨ ?

ਹੇ ਪ੍ਰਭੂ ! ਤੂੰ ਸਭ ਜੀਵਾਂ ਵਿਚ ਆਪ ਮੌਜੂਦ ਹੈਂ, (ਸਭ ਵਿਚ) ਆਪਣੀ ਤਾਕਤ ਵਿਖਾ ਰਿਹਾ ਹੈਂ ।

(ਤੇਰੇ ਪਾਸ) ਤੇਰੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ ਜੋ ਕਦੇ ਮੁੱਕ ਨਹੀਂ ਸਕਦੇ, ਤੇਰੇ ਗੁਣਾਂ ਦੇ ਖ਼ਜ਼ਾਨੇ ਐਸੇ ਰਤਨ ਜਵਾਹਰ ਤੇ ਲਾਲ ਹਨ ਜਿਨ੍ਹਾਂ ਦਾ ਮੁੱਲ ਨਹੀਂ ਪੈ ਸਕਦਾ (ਜਗਤ ਵਿਚ ਕੋਈ ਐਸੀ ਚੀਜ਼ ਨਹੀਂ ਹੈ ਜਿਸ ਦੇ ਇਵਜ਼ ਵਿਚ ਗੁਣਾਂ ਦੇ ਖ਼ਜ਼ਾਨੇ ਮਿਲ ਸਕਣ) ।

ਜਿਸ ਜੀਵ ਉਤੇ ਤੂੰ ਦਇਆ ਕਰਦਾ ਹੈਂ ਉਸ ਨੂੰ ਸਤਿਗੁਰੂ ਦੀ ਸੇਵਾ ਵਿਚ ਜੋੜਦਾ ਹੈਂ । (ਗੁਰੂ ਦੀ ਸਰਨ ਆ ਕੇ) ਜੋ ਮਨੁੱਖ ਪ੍ਰਭੂ ਦੇ ਗੁਣ ਗਾਂਦੇ ਹਨ, ਉਹਨਾਂ ਨੂੰ ਕਿਸੇ ਕਿਸਮ ਦੀ ਥੁੜ ਨਹੀਂ ਰਹਿੰਦੀ ।੩।

**ਡਖਣੇ ਮਃ ੫ ॥ ਜਾ ਮੂ ਪਸੀ ਹਠ ਮੈ, ਪਿਰੀ ਮਹਿਜੈ ਨਾਲਿ ॥ ਹਭੇ ਡੁਖ ਉਲਾਹਿਅਮੁ, ਨਾਨਕ ਨਦਰਿ ਨਿਹਾਲਿ ॥੧॥ {ਪੰਨਾ ੧੦੯੫}**

**ਪਦ ਅਰਥ** :—ਮੂ—ਮੈਂ । ਪਸੀ—ਪੱਸੀਂ, ਮੈਂ ਵੇਖਦਾ ਹਾਂ । ਹਠ ਮੈ—ਹਿਰਦੇ ਵਿਚ । ਮਹਿਜੈ—ਮੇਰੇ । ਉਲਾਹਿਅਮੁ—ਉਸ ਨੇ ਮੇਰੇ (ਦੁੱਖ) ਲਾਹ ਦਿੱਤੇ ਹਨ । ਨਦਰਿ—ਮਿਹਰ ਦੀ ਨਿਗਾਹ । ਨਿਹਾਲਿ—ਵੇਖ ਕੇ ।

**ਅਰਥ** :—ਜਦੋਂ ਮੈਂ (ਧਿਆਨ ਨਾਲ) ਹਿਰਦੇ ਵਿਚ ਵੇਖਦੀ ਹਾਂ, ਤਾਂ ਮੇਰਾ ਪਤੀ-ਪ੍ਰਭੂ ਮੇਰੇ ਨਾਲ (ਮੇਰੇ ਹਿਰਦੇ ਵਿਚ) ਮੌਜੂਦ ਹੈ । ਹੇ ਨਾਨਕ ! ਮਿਹਰ ਦੀ ਨਿਗਾਹ ਕਰ ਕੇ ਉਸ ਨੇ ਮੇਰੇ ਸਾਰੇ ਦੁੱਖ ਦੂਰ ਕਰ ਦਿੱਤੇ ਹਨ ।੧।

**ਮਃ ੫ ॥ ਨਾਨਕ ਬੈਠਾ ਭਖੇ ਵਾਉ, ਲੰਮੇ ਸੇਵਹਿ ਦਰੁ ਖੜਾ ॥ ਪਿਰੀਏ ਤੂ ਜਾਣੁ ਮਹਿਜਾ ਸਾਉ, ਜੋਈ ਸਾਈ ਮੁਹੁ ਖੜਾ ॥੨॥ {ਪੰਨਾ ੧੦੯੫}**

**ਪਦ ਅਰਥ** :—ਭਖੇ ਵਾਉ—ਤੇਰੀ ਵਾ ਭਖ ਰਿਹਾ ਹੈ, ਤੇਰੀ ਸੋਇ ਸੁਣ ਰਿਹਾ ਹੈ । ਲੰਮੇ—ਬੇਅੰਤ ਜੀਵ । ਸੇਵਹਿ—ਸੇਂਵਦੇ ਹਨ, ਮੱਲੀ ਬੈਠੇ ਹਨ । ਪਿਰੀਏ—ਹੇ ਪਤੀ ! ਸਾਉ—ਸੁਆਉ, ਮਨੋਰਥ । ਜੋਈ—ਜੋਈਂ, ਮੈਂ ਤੱਕ ਰਿਹਾ ਹਾਂ । ਸਾਈ—ਹੇ ਸਾਈਂ !

**ਅਰਥ** :—ਹੇ ਪ੍ਰਭੂ ! ਬੇਅੰਤ ਜੀਵ ਖੜੇ ਤੇਰਾ ਦਰ ਸੇਂਵਦੇ ਹਨ, ਮੈਂ ਨਾਨਕ ਭੀ (ਤੇਰੇ ਦਰ ਤੇ ਖੜਾ) ਤੇਰੀ ਸੋਇ ਸੁਣ ਰਿਹਾ ਹਾਂ । ਹੇ ਪਤੀ ! ਤੂੰ ਮੇਰੇ ਦਿਲ ਦੀ ਜਾਣਦਾ ਹੈਂ, ਹੇ ਸਾਈਂ ! ਮੈਂ ਖਲੋਤਾ ਤੇਰਾ ਮੂੰਹ ਤੱਕ ਰਿਹਾ ਹਾਂ ।੨।

**ਮਃ ੫ ॥ ਕਿਆ ਗਾਲਾਇਓ ਭੂਛ, ਪਰ ਵੇਲਿ ਨ ਜੋਹੇ ਕੰਤ ਤੂ ॥ ਨਾਨਕ ਫੁਲਾ ਸੰਦੀ ਵਾੜਿ, ਖਿੜਿਆ ਹਭੁ ਸੰਸਾਰੁ ਜਿਉ ॥੩॥ {ਪੰਨਾ ੧੦੯੫}**

ਪਦ ਅਰਥ :—ਗਾਲਾਇਓ—ਬੋਲ ਰਿਹਾ ਹੈਂ । ਭੂਛ—ਮਤਿ-ਹੀਣੇ, ਨਾਪਾਕ । ਵੇਲਿ—ਇਸਤ੍ਰੀ {ਵੇਲਿ ਰੁੱਖ ਦੇ ਆਸਰੇ ਵਧਦੀ ਫੁੱਲਦੀ ਹੈ, ਇਸਤ੍ਰੀ ਪਤੀ ਦੇ ਆਸਰੇ ਸੁਖੀ ਰਹਿ ਸਕਦੀ ਹੈ । ਇਸਤ੍ਰੀ ਨੂੰ ਵੇਲਿ ਨਾਲ ਉਪਮਾ ਦਿੱਤੀ ਗਈ ਹੈ । ਜਗਤ-ਫੁਲਵਾੜੀ ਵਿਚ ਇਸਤ੍ਰੀ ਵੇਲਿ ਸਮਾਨ ਹੈ} । ਨ ਜੋਹੇ—ਨਾਹ ਤੱਕ । ਜਿਉ ਫੁਲਾ ਸੰਦੀ ਵਾੜਿ—ਜਿਵੇਂ ਫੁਲਵਾੜੀ (ਖਿੜੀ ਹੋਈ) ਹੈ । ਸੰਦੀ—ਦੀ । ਵਾੜਿ—ਵਾੜੀ, ਬਗ਼ੀਚੀ । ਕੰਤ ਤੂ—ਤੂੰ (ਹਰ ਥਾਂ) ਕੰਤ ਨੂੰ (ਵੇਖ) ।

**ਅਰਥ** :—(ਹੇ ਜੀਵ !) ਤੂੰ ਹਰ ਥਾਂ ਕੰਤ-ਪ੍ਰਭੂ ਨੂੰ ਵੇਖ, ਪਰਾਈ ਇਸਤ੍ਰੀ ਨੂੰ (ਮੰਦ ਭਾਵਨਾ ਨਾਲ) ਨਾਹ ਵੇਖ, ਤੇ (ਕਾਮਾਤੁਰ ਹੋ ਕੇ) ਮਤਿ-ਹੀਣੇ ਨਾਪਾਕ ਬੋਲ ਨਾਹ ਬੋਲ । ਹੇ ਨਾਨਕ ! ਜਿਵੇਂ ਫੁਲਵਾੜੀ ਖਿੜੀ ਹੁੰਦੀ ਹੈ ਤਿਵੇਂ ਇਹ ਸਾਰਾ ਸੰਸਾਰ ਖਿੜਿਆ ਹੋਇਆ ਹੈ (ਇਥੇ ਕੋਈ ਫੁੱਲ ਤੋੜਨਾ ਨਹੀਂ ਹੈ, ਕਿਸੇ ਪਰਾਈ ਸੁੰਦਰੀ ਵਲ ਮੰਦ-ਭਾਵਨਾ ਨਹੀਂ ਰੱਖਣੀ) ।੩।

**ਪਉੜੀ ॥ ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ ॥ ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ ॥ ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥ ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ ॥ ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ ॥ ਇਹੁ ਆਵਾਗਵਣੁ ਰਚਾਇਓ ਕਰਿ ਚੋਜ ਦੇਖੰਤਾ ॥ ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ ॥ ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ ॥੪॥ {ਪੰਨਾ ੧੦੯੫}**

**ਪਦ ਅਰਥ** :—ਸੁਘੜੁ—ਸੋਹਣੀ ਘਾੜਤ ਵਾਲਾ, ਸੁਚੱਜਾ । ਸਰੂਪੁ—ਸੁੰਦਰ । ਮਹਿ—ਵਿਚ । ਪੂਜੰਤਾ—ਪੂਜਾ ਕਰਦਾ । ਦਾਨਾ—ਜਾਣਨ ਵਾਲਾ । ਬੀਨਾ—ਵੇਖਣ ਵਾਲਾ । ਸਤਵੰਤਾ—ਸ਼ੁਭ ਆਚਰਨ ਵਾਲਾ । ਚੋਜ—ਤਮਾਸ਼ੇ । ਬਾਹੁੜਿ—ਮੁੜ, ਫਿਰ । ਗਰਭਿ—ਗਰਭ ਵਿਚ, ਜੂਨ ਵਿਚ । ਮੰਤਾ—ਉਪਦੇਸ਼ । ਵਸਿ—ਇਖ਼ਤਿਆਰ ਵਿਚ ।

**ਅਰਥ** :—ਹੇ ਪ੍ਰਭੂ ! ਤੂੰ ਸੁਚੱਜਾ ਸਿਆਣਾ ਤੇ ਸੋਹਣਾ ਹੈਂ, ਸਭ ਜੀਵਾਂ ਵਿਚ ਤੂੰ ਹੀ ਮੌਜੂਦ ਹੈਂ, (ਸੋ) ਤੂੰ ਆਪ ਹੀ ਮਾਲਕ ਹੈਂ ਆਪ ਹੀ ਸੇਵਕ ਹੈਂ ਆਪ ਹੀ ਆਪਣੀ ਪੂਜਾ ਕਰ ਰਿਹਾ ਹੈਂ (ਹਰੇਕ ਜੀ ਦੇ ਅੰਦਰ ਵਿਆਪਕ ਹੋਣ ਕਰਕੇ) ਤੂੰ ਆਪ ਹੀ (ਜੀਵਾਂ ਦੇ ਕੰਮਾਂ ਨੂੰ) ਜਾਣਦਾ ਹੈਂ ਵੇਖਦਾ ਹੈਂ, ਤੂੰ ਆਪ ਹੀ ਚੰਗੇ ਆਚਰਨ ਵਾਲਾ ਹੈਂ । ਹੇ ਮੇਰੇ ਹਰੀ ਭਗਵਾਨ ! ਤੂੰ ਆਪ ਹੀ ਜਤੀ ਹੈਂ, ਆਪ ਹੀ ਪਵਿਤ੍ਰ ਆਚਰਨ ਵਾਲਾ ਹੈਂ । ਇਹ ਸਾਰਾ ਜਗਤ-ਖਿਲਾਰਾ ਤੂੰ ਆਪ ਹੀ ਖਿਲਾਰਿਆ ਹੋਇਆ ਹੈ, ਤੂੰ ਆਪ ਹੀ ਇਹ ਜਗਤ-ਖੇਡ ਖੇਡ ਰਿਹਾ ਹੈਂ । (ਜੀਵਾਂ ਦੇ) ਜੰਮਣ ਮਰਨ ਦਾ ਤਮਾਸ਼ਾ ਤੂੰ ਆਪ ਹੀ ਰਚਾਇਆ ਹੋਇਆ ਹੈ, ਇਹ ਤਮਾਸ਼ੇ ਰਚ ਕੇ ਤੂੰ ਆਪ ਹੀ ਵੇਖ ਰਿਹਾ ਹੈਂ ।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਗੁਰੂ ਉਪਦੇਸ਼ ਦੀ ਦਾਤਿ ਦੇਂਦਾ ਹੈਂ, ਉਸ ਨੂੰ ਮੁੜ ਜੂਨਾਂ ਦੇ ਗੇੜ ਵਿਚ ਨਹੀਂ ਪਾਂਦਾ । (ਤੇਰੇ ਪੈਦਾ ਕੀਤੇ ਇਹਨਾਂ) ਜੀਵਾਂ ਦੇ ਇਖ਼ਤਿਆਰ ਵਿਚ ਕੁਝ ਨਹੀਂ ਹੈ, ਜਿਵੇਂ ਤੂੰ ਆਪ ਜੀਵਾਂ ਨੂੰ ਤੋਰ ਰਿਹਾ ਹੈਂ, ਤਿਵੇਂ ਤੁਰ ਰਹੇ ਹਨ ।੪।

**ਡਖਣੇ ਮਃ ੫ ॥ ਕੁਰੀਏ ਕੁਰੀਏ ਵੈਦਿਆ, ਤਲਿ ਗਾੜਾ ਮਹਰੇਰੁ ॥ ਵੇਖੇ, ਛਿਟੜਿ ਥੀਵਦੋ, ਜਾਮਿ ਖਿਸੰਦੋ ਪੇਰੁ ॥੧॥ {ਪੰਨਾ ੧੦੯੫}**

**ਪਦ ਅਰਥ** :—ਕੁਰੀਏ ਕੁਰੀਏ—ਨਦੀ ਦੇ ਕੰਢੇ ਕੰਢੇ । ਵੈਦਿਆ—ਹੇ ਜਾਣ ਵਾਲਿਆ ! ਤਲਿ—(ਤੇਰੇ ਪੈਰਾਂ ਦੇ) ਹੇਠ । ਮਹਰੇਰੁ—ਢਾਹ, ਮਿੱਟੀ ਦਾ ਕਿਰਨਾ । ਗਾੜਾ ਮਹਰੇਰੁ—ਬੜੀ ਢਾਹ । ਵੇਖੇ—ਵੇਖੀਂ, ਧਿਆਨ ਰੱਖੀਂ । ਛਿਟੜਿ ਥੀਵਦੋ—ਲਿੱਬੜ ਜਾਏਂਗਾ । ਜਾਮਿ—ਜਦੋਂ । ਖਿਸੰਦੋ—ਤਿਲਕ ਗਿਆ । ਪੇਰੁ—ਪੈਰ ।

**ਅਰਥ** :—ਹੇ (ਸੰਸਾਰ-) ਨਦੀ ਦੇ ਕੰਢੇ ਕੰਢੇ ਜਾਣ ਵਾਲਿਆ ! ਤੇਰੇ ਪੈਰਾਂ ਹੇਠ (ਤੇਰੇ ਰਸਤੇ ਵਿਚ) ਬੜੀ ਢਾਹ ਲੱਗੀ ਹੋਈ ਹੈ । ਧਿਆਨ ਰੱਖੀਂ, ਜਦੋਂ ਹੀ ਤੇਰਾ ਪੈਰ ਤਿਲਕ ਗਿਆ, ਤਾਂ (ਮੋਹ ਦੇ ਚਿੱਕੜ ਨਾਲ) ਲਿੱਬੜ ਜਾਏਂਗਾ ।੧।

**ਮਃ ੫ ॥ ਸਚੁ ਜਾਣੈ ਕਚੁ ਵੈਦਿਓ, ਤੂ ਆਘੂ ਆਘੇ ਸਲਵੇ ॥ ਨਾਨਕ ਆਤਸੜੀ ਮੰਝਿ ਨੈਣੂ, ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥ {ਪੰਨਾ ੧੦੯੫}**

**ਪਦ ਅਰਥ** :—ਵੈਦਿਓ—ਨਾਸਵੰਤ, ਚਲੇ ਜਾਣ ਵਾਲਾ । ਆਘੂ ਆਘੇ—ਅਗਾਂਹ ਅਗਾਂਹ । ਸਲਵੇ—(ਤੂੰ) ਇਕੱੜ ਕਰਦਾ ਹੈਂ । ਆਤਸੜੀ—ਅੱਗ । ਨੈਣੂ—ਮੱਖਣ । ਬਿਆ—ਦੂਜੀ ਗੱਲ, ਦੂਜਾ । ਢਲਿ—ਢਲ ਕੇ (ਪਾਣੀ ਦੇ ਢਲ ਜਾਣ ਨਾਲ), ਡਿੱਗ ਕੇ । ਪਬਣਿ—ਚੁਪੱਤੀ । ਜੁੰਮਿਓ—ਨਾਸ ਹੋ ਜਾਂਦੀ ਹੈ ।

**ਅਰਥ** :—(ਹੇ ਜੀਵ !) ਨਾਸਵੰਤ ਕੱਚ (-ਰੂਪ ਮਾਇਆ) ਨੂੰ ਤੂੰ ਸਦਾ-ਥਿਰ ਜਾਣਦਾ ਹੈਂ, ਤੇ ਹੋਰ ਹੋਰ ਇਕੱਠੀ ਕਰਦਾ ਹੈਂ । ਪਰ ਹੇ ਨਾਨਕ ! (ਆਖ—ਇਹ ਮਾਇਆ ਇਉਂ ਹੈ) ਜਿਵੇਂ ਅੱਗ ਵਿਚ ਮੱਖਣ ਨਾਸ ਹੋ ਜਾਂਦਾ ਹੈ (ਪੱਘਰ ਜਾਂਦਾ ਹੈ), ਜਾਂ, ਜਿਵੇਂ (ਪਾਣੀ ਦੇ ਢਲ ਜਾਣ ਨਾਲ) ਚੁਪੱਤੀ ਡਿੱਗ ਕੇ ਨਾਸ ਹੋ ਜਾਂਦੀ ਹੈ ।੨।

**ਮਃ ੫ ॥ ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ ॥ ਮੁਦਤਿ ਪਈ ਚਿਰਾਣੀਆ, ਫਿਰਿ ਕਡੂ ਆਵੈ ਰੁਤਿ ॥੩॥ {ਪੰਨਾ ੧੦੯੫}**

**ਪਦ ਅਰਥ** :—ਭੋਰੇ ਰੂਹੜੇ—ਹੇ ਭੋਲੀਏ ਜਿੰਦੇ ! ਹੇ ਭੋਲੀ ਰੂਹ ! ਆਲਕੁ—ਆਲਸ । ਚਿਰਾਣੀਆ ਮੁਦਤਿ—ਢੇਰ ਸਮਾ । ਕਡੂ—ਕਦੋਂ ?

**ਅਰਥ** :—ਹੇ ਭੋਲੀਏ ਜਿੰਦੇ ! ਪਰਮਾਤਮਾ ਨੂੰ ਸਿਮਰਦਿਆਂ ਤੂੰ ਆਲਸ ਕਰਦੀ ਹੈਂ । ਲੰਮੀਆਂ ਮੁੱਦਤਾਂ ਪਿਛੋਂ (ਇਹ ਮਨੁੱਖਾ ਜਨਮ ਮਿਲਿਆ ਹੈ, ਜੇ ਸਿਮਰਨ ਤੋਂ ਸੱਖਣਾ ਬੀਤ ਗਿਆ) ਤਾਂ ਮੁੜ (ਕੀਹ ਪਤਾ ਹੈ ?) ਕਦੋਂ (ਮਨੁੱਖਾ ਜਨਮ ਦੀ) ਰੁੱਤ ਆਵੇ ।੩।

**ਪਉੜੀ ॥ ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ ॥ ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥ ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ ॥ ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥ ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ ॥ ਕਿਆ ਆਰਾਧੇ ਜਿਹਵਾ ਇਕ, ਤੂ ਅਬਿਨਾਸੀ ਅਪਰਪਰਾ ॥ ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ ॥ ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ ॥੫॥ {ਪੰਨਾ ੧੦੯੬}**

**ਪਦ ਅਰਥ** :—ਰੇਖਿਆ—ਰੇਖ, ਚਿਹਨ-ਚੱਕ੍ਰ । ਵਰਨ—ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ । ਮਾਣਸ—ਮਨੁੱਖ । ਏ—ਇਹ । ਜਾਹਰਾ—ਪਰਗਟ, ਪਰੱਤਖ । ਲੇਪੁ—ਅਸਰ, ਪ੍ਰਭਾਵ । ਨ ਲਾਹਰਾ—ਨਹੀਂ ਲੱਗਦਾ । ਅਨੰਦੀ—ਅਨੰਦ ਮਾਣਨ ਵਾਲਾ । ਸਮਾਹਰਾ—ਸਮਾਈ ਹੋਈ ਹੈ, ਵਿਆਪਕ । ਬਿਧਾਤੇ—ਹੇ ਸਿਰਜਣਹਾਰ ! ਨਰਹਰਾ—ਹੇ ਪਰਮਾਤਮਾ ! ਅਪਰਪਰਾ—ਪਰੇ ਤੋਂ ਪਰੇ । ਦਰਿ—ਦਰ ਉਤੇ ।

**ਅਰਥ** :—ਹੇ ਪ੍ਰਭੂ ! ਤੇਰਾ ਕੋਈ (ਖ਼ਾਸ) ਰੂਪ ਨਹੀਂ ਕੋਈ ਚਿਹਨ-ਚੱਕ੍ਰ ਨਹੀਂ । ਤੇਰੀ ਕੋਈ (ਖ਼ਾਸ) ਜਾਤਿ ਨਹੀਂ, (ਬ੍ਰਾਹਮਣ ਖਤ੍ਰੀ ਆਦਿ) ਤੇਰਾ ਕੋਈ (ਖ਼ਾਸ) ਵਰਨ ਨਹੀਂ ਹੈ । ਇਹ ਮਨੁੱਖ ਤੈਨੂੰ ਕਿਤੇ ਦੂਰ ਥਾਂ ਵੱਸਦਾ ਸਮਝਦੇ ਹਨ, ਤੂੰ ਹਰ ਥਾਂ ਮੌਜੂਦ ਹੈਂ, ਸਭ ਜੀਵਾਂ ਵਿਚ ਵਿਆਪਕ ਹੋ ਕੇ ਪਦਾਰਥ ਭੋਗ ਰਿਹਾ ਹੈਂ, (ਫਿਰ ਭੀ) ਤੈਨੂੰ ਮਾਇਆ ਦਾ ਅਸਰ ਪੋਹ ਨਹੀਂ ਸਕਦਾ । ਤੂੰ ਸਦਾ ਅਨੰਦ ਰਹਿਣ ਵਾਲਾ ਹੈਂ, ਬੇਅੰਤ ਹੈਂ, ਸਭ ਵਿਚ ਵਿਆਪਕ ਹੈਂ, ਸਭਨਾਂ ਵਿਚ ਤੇਰੀ ਜੋਤਿ ਟਿਕੀ ਹੋਈ ਹੈ ।

ਹੇ ਸਿਰਜਣਹਾਰ ! ਹੇ ਪਰਮਾਤਮਾ ! ਸਾਰੇ ਦੇਵਤਿਆਂ ਵਿਚ ਤੂੰ ਆਪ ਹੀ ਦੇਵਤਾ (ਪ੍ਰਕਾਸ਼ ਕਰਨ ਵਾਲਾ) ਹੈਂ । ਤੂੰ ਪਰੇ ਤੋਂ ਪਰੇ ਹੈਂ, ਤੂੰ ਨਾਸ-ਰਹਿਤ ਹੈਂ, ਮੇਰੀ ਇਕ ਜੀਭ ਤੇਰੀ ਅਰਾਧਨਾ ਕਰਨ ਦੇ ਸਮਰੱਥ ਨਹੀਂ ਹੈ ।

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਗੁਰੂ ਮਿਲਾ ਦੇਂਦਾ ਹੈਂ, ਉਸ ਦੀਆਂ ਸਾਰੀਆਂ ਕੁਲਾਂ ਤਰ ਜਾਂਦੀਆਂ ਹਨ, ਤੇਰੇ ਸਾਰੇ ਸੇਵਕ ਤੇਰੀ ਸੇਵਾ ਕਰਦੇ ਹਨ, ਮੈਂ ਤੇਰਾ ਦਾਸ ਨਾਨਕ (ਭੀ ਤੇਰੇ ਹੀ) ਦਰ ਤੇ (ਪਿਆ ਹਾਂ) ।੫।

**ਡਖਣੇ ਮਃ ੫ ॥ ਗਹਡੜੜਾ ਤ੍ਰਿਣਿ ਛਾਇਆ, ਗਾਫਲ ਜਲਿਓਹੁ ਭਾਹਿ ॥ ਜਿਨਾ ਭਾਗ ਮਥਾਹੜੈ, ਤਿਨ ਉਸਤਾਦ ਪਨਾਹਿ ॥੧॥ {ਪੰਨਾ ੧੦੯੬}**

**ਪਦ ਅਰਥ** :—ਗਹਡੜੜਾ—(ਸਰੀਰ-) ਛੱਪਰ । ਤ੍ਰਿਣਿ—ਕੱਖ ਨਾਲ । ਛਾਇਆ—ਬਣਿਆ ਹੋਇਆ । ਗਾਫਲ—ਗ਼ਾਫ਼ਲ ਮਨੁੱਖ ਦਾ । ਭਾਹਿ—ਅੱਗ ਵਿਚ, ਤ੍ਰਿਸ਼ਨਾ-ਅੱਗ ਵਿਚ । ਉਸਤਾਦ—ਗੁਰੂ । ਪਨਾਹਿ—ਓਟ, ਆਸਰਾ, ਸਹਾਰਾ ।

**ਅਰਥ** :—ਗ਼ਾਫ਼ਲ ਮਨੁੱਖ ਦਾ ਘਾਹ ਨਾਲ ਬਣਿਆ ਹੋਇਆ ਸਰੀਰ-ਛੱਪਰ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ । ਜਿਨ੍ਹਾਂ ਬੰਦਿਆਂ ਦੇ ਮੱਥੇ ਉਤੇ ਚੰਗੇ ਭਾਗ ਜਾਗਦੇ ਹਨ, ਉਹਨਾਂ ਨੂੰ ਗੁਰੂ ਦਾ ਸਹਾਰਾ ਮਿਲ ਜਾਂਦਾ ਹੈ (ਤੇ ਉਹ ਤ੍ਰਿਸ਼ਨਾ ਅੱਗ ਤੋਂ ਬਚ ਜਾਂਦੇ ਹਨ) ।੧।

**ਮਃ ੫ ॥ ਨਾਨਕ ਪੀਠਾ ਪਕਾ ਸਾਜਿਆ, ਧਰਿਆ ਆਣਿ ਮਉਜੂਦੁ ॥ ਬਾਝਹੁ ਸਤਿਗੁਰ ਆਪਣੇ, ਬੈਠਾ ਝਾਕੁ ਦਰੂਦ ॥੨॥ {ਪੰਨਾ ੧੦੯੬}**

**ਪਦ ਅਰਥ** :—ਆਣਿ—ਲਿਆ ਕੇ । ਮਉਜੂਦ—(ਖਾਣ ਲਈ) ਤਿਆਰ । ਦਰੂਦ—ਦੁਆ, ਅਰਦਾਸ {ਮੁਸਲਮਾਨ ਈਦ ਆਦਿਕ ਪਵਿਤ੍ਰ ਦਿਹਾੜੇ ਅੱਲਾ-ਨਿਮਿਤ ਆਪਣੇ ਕਾਜ਼ੀ ਨੂੰ ਚੰਗਾ-ਚੋਖਾ ਖਾਣਾ ਪਕਾ ਕੇ ਭੇਟਾ ਕਰਦੇ ਹਨ । ਕਾਜ਼ੀ ਆ ਕੇ ਪਹਿਲਾਂ ਦਰੂਦ ਪੜ੍ਹਦਾ ਹੈ, ਫਿਰ ਉਹ ਖਾਣਾ ਸ੍ਵੀਕਾਰ ਕਰਦਾ ਹੈ । ਉਸ ਤੋਂ ਪਿਛੋਂ ਘਰ ਵਾਲਿਆਂ ਨੂੰ ਖਾਣ ਨੂੰ ਮਿਲਦਾ ਹੈ । ਜਿਤਨਾ ਚਿਰ ਕਾਜ਼ੀ ਨਾਹ ਆਵੇ, ਘਰ ਦੇ ਅੰਞਾਣੇ-ਸਿਆਣੇ ਪਏ ਝਾਕਦੇ ਹਨ ਤੇ ਉਡੀਕਦੇ ਹਨ । ਤਿਆਰ ਹੋਏ ਖਾਣੇ ਉਹਨਾਂ ਦੇ ਸਾਹਮਣੇ ਪਏ ਰਹਿੰਦੇ ਹਨ, ਪਰ ਉਹਨਾਂ ਨੂੰ ਖਾਣ ਦੀ ਇਜਾਜ਼ਤ ਨਹੀਂ ਹੁੰਦੀ । ਇਸੇ ਤਰ੍ਹਾਂ ਜੀਵ ਕਈ ਸਾਧਨ ਪਿਆ ਕਰੇ, ਪਰ ਗੁਰੂ ਦੀ ਸਰਨ ਤੋਂ ਬਿਨਾ ਪ੍ਰਭੂ ਦੀ ਮੇਹਰ ਦਾ ਦਰ ਨਹੀਂ ਖੁਲ੍ਹਦਾ} ।

**ਅਰਥ** :—ਹੇ ਨਾਨਕ ! (ਨਿਆਜ਼ ਆਦਿਕ ਦੇਣ ਲਈ ਸਰਧਾਲੂ ਮੁਸਲਮਾਨ ਆਟਾ) ਪਿਹਾ ਕੇ ਪਕਾ ਕੇ ਖਾਣਾ ਸੰਵਾਰ ਕੇ ਤਿਆਰ ਲਿਆ ਰੱਖਦਾ ਹੈ, (ਪਰ ਜਦ ਤਕ ਪੀਰ ਆ ਕੇ) ਦੁਆ (ਨਾ ਪੜ੍ਹੇ, ਉਹ) ਬੈਠਾ ਝਾਕਦਾ ਹੈ । (ਤਿਵੇਂ ਮਨੁੱਖ ਅਨੇਕਾਂ ਧਾਰਮਿਕ ਸਾਧਨ ਕਰਦਾ ਹੈ, ਪਰ) ਜਦ ਤਕ ਗੁਰੂ ਨਾਹ ਮਿਲੇ ਮਨੁੱਖ ਰੱਬ ਦੀ ਰਹਿਮਤ ਨੂੰ ਬੈਠਾ ਉਡੀਕਦਾ ਹੈ ।੨।

**ਮਃ ੫ ॥ ਨਾਨਕ ਭੁਸਰੀਆ ਪਕਾਈਆ, ਪਾਈਆ ਥਾਲੈ ਮਾਹਿ ॥ ਜਿਨੀ ਗੁਰੂ ਮਨਾਇਆ, ਰਜਿ ਰਜਿ ਸੇਈ ਖਾਹਿ ॥੩॥ {ਪੰਨਾ ੧੦੯੬}**

**ਪਦ ਅਰਥ** :—ਭੁਸਰੀ—ਗੁੜ ਵਾਲੀ ਰੋਟੀ, ਰੋਟ, ਮੰਨ, ਧਰਤੀ ਤੇ ਪਕਾਈ ਹੋਈ ਰੋਟੀ । {ਭੁ-ਸ੍ਰਿਤ । ਭੁ—ਭੂ, ਧਰਤੀ । ਸ੍ਰਿਤ—ਸ਼੍ਰਿਤ, ਇਮਪਲੋਇਦ, ਸਇਦ । ਭੂਸ਼੍ਰਿਤ—ਧਰਤੀ ਦਾ ਆਸਰਾ ਲੈ ਕੇ ਤਿਆਰ ਕੀਤੀ ਹੋਈ} ਨੋਟ :—ਗਰੀਬ ਟੱਪਰੀ-ਵਾਸ ਲੋਕ ਇੱਟ ਆਦਿਕ ਜਾਂ ਬੱਬਰ ਆਦਿਕ ਨੂੰ ਤਪਾ ਕੇ ਹੀ ਰੋਟੀ ਪਕਾ ਲੈਂਦੇ ਹਨ । ਰਜਿ ਰਜਿ—ਰੱਜ ਰੱਜ ਕੇ, ਸੁਆਦ ਨਾਲ ।

**ਅਰਥ** :—ਹੇ ਨਾਨਕ ! (ਜੇ ਕੋਈ ਮਨੁੱਖ ਇਤਨੇ ਹੀ ਗ਼ਰੀਬ ਹਨ ਕਿ ਰਸੋਈ ਚੌਂਕਾ ਆਦਿਕ ਵਰਤਣ ਦੇ ਥਾਂ) ਧਰਤੀ ਉਤੇ ਹੀ ਮੰਨ ਪਕਾ ਲੈਂਦੇ ਹਨ ਤੇ ਥਾਲ ਵਿਚ ਪਾ ਲੈਂਦੇ ਹਨ, ਜੇ ਉਹਨਾਂ ਨੇ (ਆਪਣੇ) ਗੁਰੂ ਨੂੰ ਖ਼ੁਸ਼ ਕਰ ਲਿਆ ਹੈ (ਜੇ ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਉਹਨਾਂ ਆਪਣੇ ਗੁਰੂ ਦੀ ਪ੍ਰਸੰਨਤਾ ਹਾਸਲ ਕਰ ਲਈ ਹੈ) ਤਾਂ ਉਹ ਉਹਨਾਂ ਭੁਸਰੀਆਂ ਨੂੰ ਧਰਤੀ ਉਤੇ ਪਕਾਈਆਂ ਰੋਟੀਆਂ ਨੂੰ ਹੀ ਸੁਆਦ ਨਾਲ ਖਾਂਦੇ ਹਨ (ਭਾਵ, ਗ਼ਰੀਬ ਮਨੁੱਖਾਂ ਨੂੰ ਗ਼ਰੀਬੀ ਵਿਚ ਹੀ ਸੁਖੀ ਜੀਵਨ ਅਨੁਭਵ ਹੁੰਦਾ ਹੈ ਜੇ ਉਹ ਗੁਰੂ ਦੇ ਰਸਤੇ ਤੁਰ ਕੇ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰ ਲੈਂਦੇ ਹਨ) ।੩।

**ਪਉੜੀ ॥ ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ ॥ ਏਕੁ ਮੰਦਰੁ ਪੰਚ ਚੋਰ ਹਹਿ, ਨਿਤ ਕਰਹਿ ਬੁਰਿਆਈਆ ॥ ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ ॥ ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥ ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥ ਸਿਵ, ਅਗੈ ਸਕਤੀ ਹਾਰਿਆ, ਏਵੈ ਹਰਿ ਭਾਈਆ ॥ ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥ ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥ {ਪੰਨਾ ੧੦੯੬}**

**ਪਦ ਅਰਥ** :—ਵਿਚਿ—(ਜੀਵਾਂ ਦੇ) ਅੰਦਰ । ਮੰਦਰੁ—ਮਨੁੱਖਾ ਸਰੀਰ । ਪੰਚ ਚੋਰ—ਕਾਮਾਦਿਕ ਪੰਜੇ । ਕਰਹਿ—ਕਰਦੇ ਹਨ । ਦਰ ਨਾਰੀ—ਦਸ ਇੰਦ੍ਰੀਆਂ । ਪੁਰਖੁ—ਮਨ । ਸਾਦਿ—ਸੁਆਦ ਵਿਚ । ਏਨਿ ਮਾਇਆ—ਇਸ ਮਾਇਆ ਨੇ । ਫਿਰਹਿ—(ਦਸ ਨਾਰੀ) ਫਿਰਦੀਆਂ ਹਨ । ਹਾਠਾ—ਤਰਫ਼ਾਂ । ਸਿਵ—ਜੀਵ । ਸਕਤਿ—ਮਾਇਆ । ਭਾਈਆ—ਚੰਗੀ ਲੱਗੀ । ਇਕਿ—ਕਈ ਜੀਵ । ਬਿੰਬੁ—ਬੁਲਬੁਲਾ ।

**ਅਰਥ** :—ਹੇ ਪ੍ਰਭੂ ! ਤੂੰ ਜੀਵਾਂ ਦੇ ਅੰਦਰ ਹਉਮੈ ਪਾ ਦਿੱਤੀ ਹੈ, (ਤੇ ਇਸ ਤਰ੍ਹਾਂ) ਜਗਤ ਵਿਚ ਇਕ ਤਮਾਸ਼ਾ ਰਚ ਦਿੱਤਾ ਹੈ । ਇਹ ਮਨੁੱਖਾ ਸਰੀਰ ਇਕ ਹੈ (ਇਸ ਵਿਚ) ਕਾਮਾਦਿਕ ਪੰਜ ਚੋਰ ਹਨ ਜੋ ਸਦਾ ਹੀ ਭੈੜ ਕਰਦੇ ਰਹਿੰਦੇ ਹਨ । (ਇਕ ਪਾਸੇ) ਮਨ ਇਕੱਲਾ ਹੈ, (ਇਸ ਦੇ ਨਾਲ) ਦਸ ਇੰਦ੍ਰੀਆਂ ਹਨ, ਇਹ ਦਸੇ ਹੀ (ਮਾਇਆ ਦੇ) ਸੁਆਦ ਵਿਚ ਫਸੀਆਂ ਹੋਈਆਂ ਹਨ । ਇਸ ਮੋਹਣੀ ਮਾਇਆ ਨੇ ਇਹਨਾਂ ਨੂੰ ਮੋਹਿਆ ਹੋਇਆ ਹੈ (ਇਸ ਵਾਸਤੇ ਇਹ) ਸਦਾ ਭਟਕਦੀਆਂ ਫਿਰਦੀਆਂ ਹਨ ।

(ਪਰ) ਇਹ ਦੋਵੇਂ ਪਾਸੇ ਤੂੰ ਆਪ ਹੀ ਬਣਾਏ ਹਨ, ਜੀਵਾਤਮਾ ਤੇ ਮਾਇਆ ਦੀ ਖੇਡ ਤੂੰ ਹੀ ਰਚੀ ਹੈ । ਹੇ ਹਰੀ ! ਤੈਨੂੰ ਇਉਂ ਹੀ ਚੰਗਾ ਲੱਗਾ ਹੈ ਕਿ ਜੀਵਾਤਮਾ ਮਾਇਆ ਦੇ ਟਾਕਰੇ ਤੇ ਹਾਰ ਰਿਹਾ ਹੈ ।

ਪਰ ਜਿਨ੍ਹਾਂ ਨੂੰ ਤੂੰ ਸਤਸੰਗ ਵਿਚ ਜੋੜਿਆ ਹੈ ਉਹਨਾਂ ਨੂੰ ਤੂੰ ਮਾਇਆ ਵਿਚੋਂ ਬਚਾ ਲਿਆ ਹੈ (ਤੇ ਆਪਣੇ ਚਰਨਾਂ ਵਿਚ ਲੀਨ ਕਰ ਰੱਖਿਆ ਹੈ) ਜਿਵੇਂ ਪਾਣੀ ਵਿਚੋਂ ਬੁਲਬੁਲਾ ਪੈਦਾ ਹੁੰਦਾ ਹੈ ਤੇ ਪਾਣੀ ਵਿਚ ਹੀ ਲੀਨ ਹੋ ਜਾਂਦਾ ਹੈ (ਉਹ ਤੇਰੇ ਅੰਦਰ ਲੀਨ ਹੋਏ ਰਹਿੰਦੇ ਹਨ) ।੬।

**ਡਖਣੇ ਮਃ ੫ ॥ ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥ ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥੧॥ {ਪੰਨਾ ੧੦੯੬}**

**ਪਦ ਅਰਥ** :—ਤ੍ਰਾਘਿ—ਤਾਂਘ ਕਰ । ਸਿਝਿ—ਸਫਲ ਹੋ, ਕਾਮਯਾਬ ਹੋ । ਇਵੇਹਾ ਵਾਰ—ਇਸੇ ਵਾਰੀ, ਇਸੇ ਜਨਮ ਵਿਚ । ਬਹੁੜਿ—ਮੁੜ, ਫਿਰ ।

**ਅਰਥ** :—(ਹੇ ਭਾਈ !) ਅਗਾਂਹ ਵਧਣ ਲਈ ਤਾਂਘ ਕਰ, ਪਿਛਾਂਹ ਨੂੰ ਮੋਢਾ ਨ ਮੋੜ (ਜੀਵਨ ਨੂੰ ਹੋਰ ਹੋਰ ਉੱਚਾ ਬਣਾਣ ਲਈ ਉੱਦਮ ਕਰ, ਨੀਵਾਂ ਨ ਹੋਣ ਦੇ) । ਹੇ ਨਾਨਕ ! ਇਸੇ ਜਨਮ ਵਿਚ ਕਾਮਯਾਬ ਹੋ (ਜੀਵਨ-ਖੇਡ ਜਿੱਤ) ਤਾਕਿ ਮੁੜ ਜਨਮ ਨਾਹ ਲੈਣਾ ਪਏ ।੧।

**ਮਃ ੫ ॥ ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤੁ ॥ ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ ॥੨॥**

**ਪਦ ਅਰਥ** :—ਸਜਣੁ—ਮਿਤ੍ਰ-ਪ੍ਰਭੂ । ਮੈਡਾ—ਮੇਰਾ । ਚਾਈਆ—ਚਾ ਵਾਲਾ, ਪਿਆਰ-ਭਰੇ ਦਿਲ ਵਾਲਾ । ਹਭ ਕਹੀ ਦਾ—ਹਰ ਕਿਸੇ ਦਾ । ਹਭੇ—ਸਾਰੇ ਜੀਵ । ਜਾਣਨਿ—ਜਾਣਦੇ ਹਨ । ਕਹੀ ਚਿਤੁ—ਕਿਸੇ ਦਾ ਭੀ ਦਿਲ । ਨ ਠਾਹੇ—ਨਹੀਂ ਢਾਹੁੰਦਾ, ਨਹੀਂ ਤੋੜਦਾ ।

**ਅਰਥ** :—ਮੇਰਾ ਮਿਤ੍ਰ-ਪ੍ਰਭੂ ਪਿਆਰ-ਭਰੇ ਦਿਲ ਵਾਲਾ ਹੈ, ਹਰ ਕਿਸੇ ਦਾ ਮਿੱਤਰ ਹੈ (ਹਰੇਕ ਨਾਲ ਪਿਆਰ ਕਰਦਾ ਹੈ) । ਸਾਰੇ ਹੀ ਜੀਵ ਉਸ ਪ੍ਰਭੂ ਨੂੰ ਆਪਣਾ (ਮਿਤ੍ਰ) ਜਾਣਦੇ ਹਨ, ਉਹ ਕਿਸੇ ਦਾ ਦਿਲ ਤੋੜਦਾ ਨਹੀਂ ।੨।

**ਮਃ ੫ ॥ ਗੁਝੜਾ ਲਧਮੁ ਲਾਲੁ, ਮਥੈ ਹੀ ਪਰਗਟੁ ਥਿਆ ॥ ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩॥ {ਪੰਨਾ ੧੦੯੬}**

**ਪਦ ਅਰਥ** :—ਗੁਝੜਾ—(ਅੰਦਰ) ਲੁਕਿਆ ਹੋਇਆ । ਲਧਮੁ—ਮੈਂ ਲੱਭਾ । ਮਥੈ—ਮੱਥੇ ਉਤੇ । ਥਿਆ—ਹੋ ਗਿਆ । ਸੁਹਾਵਾ—ਸੋਹਣਾ । ਪਿਰੀਏ ਜੀ—ਹੇ ਪਿਰ ਜੀ ! ਹੇ ਪਤੀ-ਪ੍ਰਭੂ ਜੀ । ਨਾਨਕ—ਹੇ ਨਾਨਕ ! (ਆਖ) । ਵੁਠਿਆ—ਆ ਵੱਸਿਆ ।

**ਅਰਥ** :—(ਪ੍ਰਭੂ-ਪਤੀ ਦੀ ਮਿਹਰ ਹੋਈ, ਤਾਂ ਉਹ ਪ੍ਰਭੂ-) ਲਾਲ ਮੇਰੇ ਅੰਦਰ ਲੁਕਿਆ ਹੋਇਆ ਹੀ ਮੈਨੂੰ ਲੱਭ ਪਿਆ, (ਇਸ ਦੀ ਬਰਕਤਿ ਨਾਲ) ਮੇਰੇ ਮੱਥੇ ਉਤੇ ਪਰਕਾਸ਼ ਹੋ ਗਿਆ (ਭਾਵ, ਮੇਰਾ ਮਨ ਤਨ ਖਿੜ ਪਿਆ) । ਹੇ ਨਾਨਕ ! (ਆਖ—) ਹੇ ਪ੍ਰਭੂ-ਪਤੀ ! ਜਿਸ ਹਿਰਦੇ ਵਿਚ ਤੂੰ ਆ ਵੱਸਦਾ ਹੈਂ, ਉਹ ਹਿਰਦਾ ਸੋਹਣਾ ਹੋ ਜਾਂਦਾ ਹੈ ।੩।

**ਪਉੜੀ ॥ ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥ ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥ ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥ ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥ ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥ ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥ ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥੭॥ {ਪੰਨਾ ੧੦੯੬}**

**ਪਦ ਅਰਥ** :—ਮੁਹਛੰਦਾ—ਮੁਥਾਜੀ । ਬੰਦਾ—ਸੇਵਕ, ਗ਼ੁਲਾਮ । ਲਖਮੀ—ਮਾਇਆ । ਤੋਟਿ—ਕਮੀ । ਰਹੰਦਾ—ਰੱਖਦਾ । ਮੇਦਨੀ—ਧਰਤੀ । ਸਭਿ—ਸਾਰੇ । ਮੰਗਹਿ—ਚਿਤਵਦੇ । ਮਿਲਿ—ਮਿਲ ਕੇ । ਤੁਧੁ ਭਾਵੰਦਾ—ਤੈਨੂੰ ਭਾਵੇ ।

**ਅਰਥ** :—ਹੇ ਪ੍ਰਭੂ ! ਜਦੋਂ ਤੂੰ ਮੇਰੀ ਸਹਾਇਤਾ ਤੇ ਹੋਵੇਂ, ਤਾਂ ਮੈਨੂੰ ਕਿਸੇ ਹੋਰ ਦੀ ਕੋਈ ਮੁਥਾਜੀ ਨਹੀਂ ਰਹਿ ਜਾਂਦੀ । ਜਦੋਂ ਮੈਂ ਤੇਰਾ ਸੇਵਕ ਬਣਦਾ ਹਾਂ, ਤਾਂ ਤੂੰ ਮੈਨੂੰ ਸਭ ਕੁਝ ਦੇ ਦੇਂਦਾ ਹੈਂ । ਮੈਨੂੰ ਧਨ-ਪਦਾਰਥ ਦੀ ਕੋਈ ਕਮੀ ਨਹੀਂ ਰਹਿੰਦੀ ਮੈਂ (ਤੇਰਾ ਇਹ ਨਾਮ-ਧਨ) ਵਰਤਦਾ ਹਾਂ ਵੰਡਦਾ ਹਾਂ ਤੇ ਇਕੱਠਾ ਭੀ ਕਰਦਾ ਹਾਂ । ਧਰਤੀ ਦੇ ਚੌਰਾਸੀ ਲੱਖ ਜੀਵ ਹੀ ਮੇਰੀ ਸੇਵਾ ਕਰਨ ਲੱਗ ਪੈਂਦੇ ਹਨ । ਤੂੰ ਵੈਰੀਆਂ ਨੂੰ ਭੀ ਮੇਰੇ ਮਿਤ੍ਰ ਬਣਾ ਦੇਂਦਾ ਹੈਂ, ਕੋਈ ਭੀ ਮੇਰਾ ਬੁਰਾ ਨਹੀਂ ਚਿਤਵਦੇ ।

ਹੇ ਹਰੀ ! ਜਦੋਂ ਤੂੰ ਮੈਨੂੰ ਬਖ਼ਸ਼ਣ ਵਾਲਾ ਹੋਵੇਂ, ਤਾਂ ਕੋਈ ਭੀ ਮੈਨੂੰ ਮੇਰੇ ਕੀਤੇ ਕਰਮਾਂ ਦਾ ਹਿਸਾਬ ਨਹੀਂ ਪੁੱਛਦਾ, ਕਿਉਂਕਿ ਗੋਵਿੰਦ-ਰੂਪ ਗੁਰੂ ਨੂੰ ਮਿਲ ਕੇ ਮੇਰੇ ਅੰਦਰ ਠੰਢ ਪੈ ਜਾਂਦੀ ਹੈ ਮੈਨੂੰ ਸੁਖ ਪ੍ਰਾਪਤ ਹੋ ਜਾਂਦਾ ਹੈ । ਜਦੋਂ ਤੇਰੀ ਰਜ਼ਾ ਹੋਵੇ, ਤਾਂ ਮੇਰੇ ਸਾਰੇ ਕੰਮ ਸੰਵਰ ਜਾਂਦੇ ਹਨ ।੭।

**ਡਖਣੇ ਮਃ ੫ ॥ ਡੇਖਣ ਕੂ ਮੁਸਤਾਕੁ, ਮੁਖੁ ਕਿਜੇਹਾ ਤਉ ਧਣੀ ॥ ਫਿਰਦਾ ਕਿਤੈ ਹਾਲਿ, ਜਾ ਡਿਠਮੁ ਤਾ ਮਨੁ ਧ੍ਰਾਪਿਆ ॥੧॥ {ਪੰਨਾ ੧੦੯੬}**

**ਪਦ ਅਰਥ** :—ਕੂ—ਵਾਸਤੇ । ਮੁਸਤਾਕੁ—ਉਤਾਵਲਾ, ਚਾਹਵਾਨ । ਕਿਜੇਹਾ—ਕਿਹੋ ਜੇਹਾ ? ਤਉ—ਤੇਰਾ । ਧਣੀ—ਹੇ ਮਾਲਕ ! ਕਿਤੈ ਹਾਲਿ—ਕਿਸੇ (ਭੈੜੇ) ਹਾਲ ਵਿਚ । ਜਾ—ਜਦੋਂ । ਡਿਠਮੁ—ਮੈਂ ਵੇਖ ਲਿਆ । ਧ੍ਰਾਪਿਆ—ਰੱਜ ਗਿਆ ।

**ਅਰਥ** :—ਹੇ (ਮੇਰੇ) ਮਾਲਕ ! ਤੇਰਾ ਮੂੰਹ ਕਿਹੋ ਜਿਹਾ ਹੈ ? ਮੈਂ ਤੇਰਾ ਮੁਖ ਦੇਖਣ ਦਾ ਬੜਾ ਚਾਹਵਾਨ ਸਾਂ, (ਮਾਇਆ-ਵੱਸ ਹੋ ਕੇ) ਮੈਂ ਕਿਸੇ ਭੈੜੇ ਹਾਲ ਵਿਚ ਭਟਕਦਾ ਫਿਰਦਾ ਸਾਂ, ਪਰ ਜਦੋਂ ਤੇਰਾ ਮੂੰਹ ਮੈਂ ਵੇਖ ਲਿਆ, ਤਾਂ ਮੇਰਾ ਮਨ (ਮਾਇਆ ਵਲੋਂ) ਤ੍ਰਿਪਤ ਹੋ ਗਿਆ ।੧।

**ਮਃ ੫ ॥ ਦੁਖੀਆ ਦਰਦ ਘਣੇ, ਵੇਦਨ ਜਾਣੇ ਤੂ ਧਣੀ ॥ ਜਾਣਾ ਲਖ ਭਵੇ, ਪਿਰੀ ਡਿਖੰਦੋ ਤਾ ਜੀਵਸਾ ॥੨॥ {ਪੰਨਾ ੧੦੯੭}**

**ਪਦ ਅਰਥ** :—ਧਣੀ—ਹੇ ਮਾਲਕ ! ਵੇਦਨ—ਪੀੜਾਂ, ਦੁੱਖ । ਭਵੇ—ਭਾਵੇਂ । ਜਾਣਾ ਲਖ—ਮੈਂ ਲੱਖ ਵਾਰੀ ਜਾਣਦਾ ਹੋਵਾਂ । ਪਿਰੀ ਡਿਖੰਦੋ—ਖਸਮ-ਪ੍ਰਭੂ ਨੂੰ ਵੇਖਾਂ । ਜੀਵਸਾ—ਮੈਂ ਜੀਉ ਸਕਦੀ ਹਾਂ, ਮੇਰੇ ਵਿਚ ਜਿੰਦ ਪੈਂਦੀ ਹੈ, ਮੈਨੂੰ ਸੁਖ ਦਾ ਸਾਹ ਆਉਂਦਾ ਹੈ ।

**ਅਰਥ** :—(ਪ੍ਰਭੂ ਦੇ ਦਰਸਨ ਖੁਣੋਂ) ਮੈਂ ਦੁਖੀ ਹਾਂ, ਮੇਰੇ ਅੰਦਰ ਅਨੇਕਾਂ ਪੀੜਾਂ ਹਨ । ਹੇ ਖਸਮ ! ਮੇਰੇ ਦਿਲ ਦੀ ਪੀੜ ਤੂੰ ਹੀ ਜਾਣਦਾ ਹੈਂ । ਪਰ ਭਾਵੇਂ ਮੈਨੂੰ ਲੱਖ ਪਤਾ ਹੋਵੇ (ਕਿ ਤੂੰ ਮੇਰੀ ਵੇਦਨ ਜਾਣਦਾ ਹੈਂ, ਫਿਰ ਭੀ) ਮੈਨੂੰ ਸੁਖ ਦਾ ਸਾਹ ਤਦੋਂ ਹੀ ਆਉਂਦਾ ਹੈ ਜਦੋਂ ਮੈਂ ਤੇਰਾ ਦਰਸਨ ਕਰਾਂ ।੨।

**ਮਃ ੫ ॥ ਢਹਦੀ ਜਾਇ ਕਰਾਰਿ, ਵਹਣਿ ਵਹੰਦੇ ਮੈ ਡਿਠਿਆ ॥ ਸੇਈ ਰਹੇ ਅਮਾਣ, ਜਿਨਾ ਸਤਿਗੁਰੁ ਭੇਟਿਆ ॥੩॥ {ਪੰਨਾ ੧੦੯੭}**

**ਪਦ ਅਰਥ** :—ਕਰਾਰਿ—(ਸੰਸਾਰ-ਨਦੀ ਦਾ) ਕਿਨਾਰਾ । ਵਹਣਿ—ਵਹਣ ਵਿਚ, ਨਦੀ ਦੇ ਰੋਹੜ ਵਿਚ । ਵਹੰਦੇ—ਰੁੜ੍ਹਦੇ । ਸੇਈ—ਉਹੀ ਬੰਦੇ । ਅਮਾਣ—ਸਹੀ-ਸਲਾਮਤ । ਭੇਟਿਆ—ਮਿਲਿਆ ।

**ਅਰਥ** :—(ਸੰਸਾਰ-ਨਦੀ ਵਿਚ ਵਿਕਾਰਾਂ ਨੇ ਢਾਹ ਲਾਈ ਹੋਈ ਹੈ, ਨਦੀ ਦਾ) ਕੰਢਾ ਢਹਿੰਦਾ ਜਾ ਰਿਹਾ ਹੈ, (ਵਿਕਾਰਾਂ ਦੇ) ਰੋੜ੍ਹ ਵਿਚ ਅਨੇਕਾਂ ਬੰਦੇ ਰੁੜ੍ਹਦੇ ਮੈਂ (ਆਪ) ਵੇਖੇ ਹਨ । ਉਹੀ ਸਹੀ-ਸਲਾਮਤ ਰਹਿੰਦੇ ਹਨ, ਜਿਨ੍ਹਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ ।੩।

**ਪਉੜੀ ॥ ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ ॥ ਜਿਨਿ ਜਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ ॥ ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥ ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ ॥ ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥ ਹਰਿ ਜੀਉ ਤੂ ਸਭਨਾ ਕਾ ਮਿਤੁ ਹੈ ਸਭਿ ਜਾਣਹਿ ਆਪੈ ॥ ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥ ਸਭ ਅੰਤਰਿ ਜਨ ਵਰਤਾਇਆ, ਹਰਿ, ਜਨ ਤੇ ਜਾਪੈ ॥੮॥ {ਪੰਨਾ ੧੦੯੭}**

**ਪਦ ਅਰਥ** :—ਨ ਵਿਆਪੈ—ਪੋਂਹਦਾ ਨਹੀਂ । ਜਿਨਿ ਜਨਿ—ਜਿਸ ਜਨ ਨੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਚਹੁ ਕੁੰਡੀ—ਚਾਰੇ ਪਾਸੀਂ, ਸਾਰੇ ਜਗਤ ਵਿਚ । ਜਾਪੈ—ਪਰਗਟ ਹੋ ਜਾਂਦਾ ਹੈ । ਤਿਸੁ ਕੰਬਹਿ ਪਾਪੈ—ਪਾਪ ਉਸ ਤੋਂ ਕੰਬਦੇ ਹਨ, ਪਾਪ ਉਸ ਦੇ ਨੇੜੇ ਨਹੀਂ ਢੁਕਦੇ । ਨਾਪੈ—ਇਸ਼ਨਾਨ ਕਰਦਾ ਹੈ । ਜਿਨਿ—ਜਿਸ ਮਨੁੱਖ ਨੇ । ਨ ਸੰਤਾਪੈ—ਦੁੱਖ ਨਹੀਂ ਦੇਂਦਾ । ਸਭਿ ਜਾਣਹਿ ਆਪੈ—ਸਭ ਨੂੰ ਤੂੰ ਆਪਣਾ ਸਮਝਦਾ ਹੈਂ । ਜਨ ਵਰਤਾਇਆ—ਸੇਵਕ ਦੀ ਸੋਭਾ ਟਿਕਾ ਦਿੱਤੀ । ਜਨ ਤੇ—ਸੇਵਕ ਤੋਂ । ਜਾਪੈ—ਪਛਾਣਿਆ ਜਾਂਦਾ ਹੈ ।

**ਅਰਥ** :—ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰੇ ਨਾਮ ਦੀ ਤਾਂਘ ਹੈ ਉਸ ਮਨੁੱਖ ਨੂੰ ਕੋਈ ਦੁੱਖ ਪੋਹ ਨਹੀਂ ਸਕਦਾ । ਜਿਸ ਸੇਵਕ ਨੇ ਗੁਰੂ ਦੀ ਸਰਨ ਪੈ ਕੇ ਤੇਰੇ ਨਾਲ ਸਾਂਝ ਪਾਈ ਹੈ ਉਹ ਸਾਰੇ ਜਗਤ ਵਿਚ ਪਰਗਟ ਹੋ ਜਾਂਦਾ ਹੈ । (ਫਿਰ) ਜੋ ਮਨੁੱਖ ਉਸ ਸੇਵਕ ਦੀ ਸਰਨ ਪੈਂਦਾ ਹੈ, ਉਸ ਦੇ ਭੀ ਨੇੜੇ ਕੋਈ ਪਾਪ ਨਹੀਂ ਢੁਕਦੇ । ਗੁਰੂ ਦੀ ਚਰਨਾਂ ਦੀ ਧੂੜ ਵਿਚ ਇਸ਼ਨਾਨ ਕਰ ਕੇ ਉਸ ਦੀ ਕਈ ਜਨਮਾਂ ਦੀ (ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ । ਜਿਸ ਮਨੁੱਖ ਨੇ ਪ੍ਰਭੂ ਦੀ ਰਜ਼ਾ ਨੂੰ (ਮਿੱਠਾ ਕਰ ਕੇ) ਮੰਨ ਲਿਆ ਹੈ ਉਸ ਨੂੰ ਕੋਈ ਚਿੰਤਾ-ਫ਼ਿਕਰ ਦੁੱਖ ਨਹੀਂ ਦੇ ਸਕਦਾ ।

ਹੇ ਪ੍ਰਭੂ ਜੀ ! ਤੂੰ ਸਾਰੇ ਜੀਵਾਂ ਦਾ ਮਿੱਤਰ ਹੈਂ, ਸਾਰੇ ਜੀਵਾਂ ਨੂੰ ਤੂੰ ਆਪਣੇ ਸਮਝਦਾ ਹੈਂ ।

ਪ੍ਰਭੂ ਦੇ ਸੇਵਕ ਦੀ ਸੋਭਾ ਉਤਨੀ ਹੀ ਵੱਡੀ ਹੋ ਜਾਂਦੀ ਹੈ ਜਿਤਨਾ ਵੱਡਾ ਪ੍ਰਭੂ ਦਾ ਆਪਣਾ ਤੇਜ-ਪਰਤਾਪ ਹੈ । ਪ੍ਰਭੂ ਆਪਣੇ ਸੇਵਕ ਦੀ ਵਡਿਆਈ ਸਭ ਜੀਵਾਂ ਦੇ ਅੰਦਰ ਟਿਕਾ ਦੇਂਦਾ ਹੈ । ਪ੍ਰਭੂ ਆਪਣੇ ਸੇਵਕ ਤੋਂ ਹੀ ਪਛਾਣਿਆ ਜਾਂਦਾ ਹੈ ।੮।

**ਡਖਣੇ ਮਃ ੫ ॥ ਜਿਨਾ ਪਿਛੈ ਹਉ ਗਈ, ਸੇ ਮੈ ਪਿਛੈ ਭੀ ਰਵਿਆਸੁ ॥ ਜਿਨਾ ਕੀ ਮੈ ਆਸੜੀ, ਤਿਨਾ ਮਹਿਜੀ ਆਸ ॥੧॥ {ਪੰਨਾ ੧੦੯੭}**

**ਪਦ ਅਰਥ** :—ਹਉ—ਮੈਂ । ਸੇ ਭੀ—ਉਹ ਭੀ । ਮੈ ਪਿਛੈ—ਮੇਰੇ ਪਿਛੇ ਪਿਛੇ । ਰਵਿਆਸੁ—ਤੁਰੇ ਫਿਰਦੇ ਹਨ {ਰਮੱ—ਜਾਣਾ} । ਆਸੜੀ—ਮਾੜੀ ਮਾੜੀ ਆਸ । ਮਹਿਜੀ—ਮੇਰੀ ।

**ਅਰਥ** :—(ਮਾਇਆ ਦਾ ਅਜਬ ਪ੍ਰਭਾਵ ਹੈ, ਸਭ ਮਾਇਆ ਦੀ ਖ਼ਾਤਰ ਭਟਕਦੇ ਫਿਰਦੇ ਹਨ, ਮਾਇਆ ਵਾਸਤੇ) ਜਿਨ੍ਹਾਂ ਬੰਦਿਆਂ ਦੇ ਪਿਛੇ ਮੈਂ ਜਾਂਦਾ ਹਾਂ (ਜਿਨ੍ਹਾਂ ਦੀ ਮੁਥਾਜੀ ਮੈਂ ਕੱਢਦਾ ਹਾਂ, ਜਦੋਂ ਮੈਂ ਉਹਨਾਂ ਵਲ

ਤੱਕਦਾ ਹਾਂ, ਤਾਂ) ਉਹ ਭੀ ਮੇਰੇ ਪਿਛੇ ਪਿਛੇ ਤੁਰੇ ਫਿਰਦੇ ਹਨ । ਜਿਨ੍ਹਾਂ ਦੀ ਸਹੈਤਾ ਦੀ ਮੈਂ ਆਸ ਰੱਖੀ ਫਿਰਦਾ ਹਾਂ, ਉਹ ਮੈਥੋਂ ਆਸ ਬਣਾਈ ਬੈਠੇ ਹਨ ।੧।

**ਮਃ ੫ ॥ ਗਿਲੀ ਗਿਲੀ ਰੋਡੜੀ, ਭਉਦੀ ਭਵਿ ਭਵਿ ਆਇ ॥ ਜੋ ਬੈਠੇ ਸੇ ਫਾਥਿਆ, ਉਬਰੇ ਭਾਗ ਮਥਾਇ ॥੨॥ {ਪੰਨਾ ੧੦੯੭}**

**ਪਦ ਅਰਥ** :—ਗਿਲੀ ਗਿਲੀ—ਚਿਪ-ਚਿਪ ਕਰਦੀ । ਰੋਡੜੀ—ਗੁੜ ਦੀ ਰੋੜੀ । ਭਉਦੀ—ਮੱਖੀ । ਭਵਿ ਭਵਿ—ਮੁੜ ਮੁੜ ਉੱਡ ਉੱਡ ਕੇ । ਮਥਾਇ—ਮੱਥੇ ਉਤੇ ।

**ਅਰਥ** :—ਚਿਪ-ਚਿਪ ਕਰਦੀ ਗੁੜ ਦੀ ਰੋੜੀ ਉੱਤੇ ਮੱਖੀ ਮੁੜ ਮੁੜ ਉੱਡ ਕੇ ਆ ਬੈਠਦੀ ਹੈ (ਤੇ ਆਖ਼ਰ ਗੁੜ ਨਾਲ ਹੀ ਚੰਬੜ ਜਾਂਦੀ ਹੈ ਤੇ ਉਥੇ ਹੀ ਮਰ ਜਾਂਦੀ ਹੈ, ਇਹੀ ਹਾਲ ਹੈ ਮਾਇਆ ਦਾ,) ਜੇਹੜੇ ਜੇਹੜੇ ਬੰਦੇ (ਮਾਇਆ ਦੇ ਨੇੜੇ ਹੋ ਹੋ) ਬੈਠਦੇ ਹਨ ਉਹ (ਇਸ ਦੇ ਮੋਹ ਵਿਚ) ਫਸ ਜਾਂਦੇ ਹਨ, (ਸਿਰਫ਼) ਉਹੀ ਬਚਦੇ ਹਨ ਜਿਨ੍ਹਾਂ ਦੇ ਮੱਥੇ ਦੇ ਭਾਗ (ਜਾਗਦੇ ਹਨ) ।੨।

**ਮਃ ੫ ॥ ਡਿਠਾ ਹਭ ਮਝਾਹਿ, ਖਾਲੀ ਕੋਇ ਨ ਜਾਣੀਐ ॥ ਤੈ ਸਖੀ ਭਾਗ ਮਥਾਹਿ, ਜਿਨੀ ਮੇਰਾ ਸਜਣੁ ਰਾਵਿਆ ॥੩॥ {ਪੰਨਾ ੧੦੯੭}**

**ਪਦ ਅਰਥ** :—ਹਭ ਮਝਾਹਿ—ਸਭ ਜੀਵਾਂ ਵਿਚ । ਤੈ ਮਥਾਹਿ—ਉਹਨਾਂ ਦੇ ਹੀ ਮੱਥੇ ਉਤੇ । ਰਾਵਿਆ—ਮਿਲਾਪ ਦਾ ਰਸ ਮਾਣਿਆ ਹੈ ।

**ਅਰਥ** :—(ਇਹ ਅਸਚਰਜ ਖੇਡ ਹੈ ਕਿ ਜੀਵ ਮਾਇਆ ਦੇ ਮੋਹ ਵਿਚ ਫਸ ਜਾਂਦੇ ਹਨ । ਕੀ ਇਹਨਾਂ ਦੇ ਅੰਦਰ ਰੱਬ ਨਹੀਂ ਵੱਸਦਾ, ਜੋ ਇਹਨਾਂ ਨੂੰ ਬਚਾ ਲਏ ? ਪਰਮਾਤਮਾ ਨੂੰ ਤਾਂ ਮੈਂ) ਹਰੇਕ ਦੇ ਅੰਦਰ ਵੱਸਦਾ ਵੇਖਿਆ ਹੈ, ਕੋਈ ਭੀ ਜੀਵ ਐਸਾ ਨਹੀਂ ਜਿਸ ਵਿਚ ਉਹ ਨਹੀਂ ਵੱਸਦਾ । ਪਰ ਸਿਰਫ਼ ਉਹਨਾਂ (ਸਤ ਸੰਗਣ) ਸਹੇਲੀਆਂ ਦੇ ਮੱਥੇ ਦੇ ਭਾਗ ਜਾਗਦੇ ਹਨ (ਤੇ ਉਹੀ ਮਾਇਆ ਦੇ ਪ੍ਰਭਾਵ ਤੋਂ ਬਚਦੀਆਂ ਹਨ) ਜਿਨ੍ਹਾਂ ਨੇ ਪਿਆਰੇ ਮਿਤ੍ਰ-ਪ੍ਰਭੂ ਦਾ ਮਿਲਾਪ ਪ੍ਰਾਪਤ ਕੀਤਾ ਹੈ ।੩।

**ਪਉੜੀ ॥ ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ ॥ ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ ॥ ਸੋ ਮੰਗਾ ਦਾਨੁ ਗੁੋਸਾਈਆ ਜਿਤੁ ਭੁਖ ਲਹਿ ਜਾਵੈ ॥ ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ ॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥ ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥ ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥ ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ ॥੯॥ {ਪੰਨਾ ੧੦੯੭}**

**ਪਦ ਅਰਥ** :—ਹਉ—ਮੈਂ । ਦਰਿ—ਦਰ ਤੇ । ਪ੍ਰਭ ਭਾਵੈ—ਪ੍ਰਭੂ ਨੂੰ ਚੰਗਾ ਲੱਗੇ । ਥਾਵਰੀ—ਟਿਕਾਣੇ ਵਾਲਾ । ਜਿਤੁ—ਜਿਸ ਦੀ ਰਾਹੀਂ । ਤ੍ਰਿਪਤਾਵੈ—ਰੱਜ ਜਾਏ । ਦਾਤਾਰਿ—ਦਾਤਾਰ ਨੇ । ਪ੍ਰਭਿ—ਪ੍ਰਭੂ ਨੇ । ਮਹਲਿ—ਮਹਲ ਵਿਚ । ਪਾਵੈ—ਪੈਰੀਂ । ਨਿਰਗੁਣ—ਗੁਣ-ਹੀਨ । ਬਖਸਿਓਨੁ—ਉਸ ਨੇ ਬਖ਼ਸ਼ ਲਿਆ । ਪ੍ਰਭਿ ਪੁਰਖਿ—ਪ੍ਰਭੂ ਪੁਰਖ ਨੇ । ਵੇਦਾਵੈ—ਨਿਮਾਣੇ ਨੂੰ ।

**ਅਰਥ** :—ਜੇ ਹਰੀ ਪ੍ਰਭੂ ਨੂੰ ਚੰਗਾ ਲੱਗੇ (ਜੇ ਪ੍ਰਭੂ ਦੀ ਰਜ਼ਾ ਹੋਵੇ, ਮੇਹਰ ਹੋਵੇ) ਤਾਂ ਮੈਂ ਢਾਢੀ (ਉਸ ਦੇ) ਦਰ ਤੇ (ਉਸ ਦੇ) ਗੁਣ ਗਾਂਦਾ ਹਾਂ । ਮੇਰਾ ਪ੍ਰਭੂ ਸਦਾ-ਥਿਰ ਟਿਕਾਣੇ ਵਾਲਾ ਹੈ, ਹੋਰ (ਸ੍ਰਿਸ਼ਟੀ) ਜੰਮਦੀ ਮਰਦੀ ਹੈ । ਹੇ ਧਰਤੀ ਦੇ ਸਾਂਈ ! ਮੈਂ (ਤੈਥੋਂ) ਉਹ ਦਾਨ ਮੰਗਦਾ ਹਾਂ ਜਿਸ ਨਾਲ ਮੇਰੀ (ਮਾਇਆ ਦੀ) ਭੁੱਖ ਦੂਰ ਹੋ ਜਾਏ

। ਹੇ ਪ੍ਰਭੂ ਜੀ ! ਮੈਨੂੰ ਆਪਣਾ ਦਰਸਨ ਦਿਉ ਜਿਸ ਨਾਲ ਮੈਂ ਢਾਢੀ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਵਾਂ ।

ਦਾਤਾਰ ਪ੍ਰਭੂ ਨੇ (ਮੇਰੀ) ਅਰਦਾਸ ਸੁਣ ਲਈ ਤੇ (ਮੈਨੂੰ) ਢਾਢੀ ਨੂੰ ਆਪਣੇ ਮਹਲ ਵਿਚ ਬੁਲਾ ਲਿਆ (ਬੁਲਾਉਂਦਾ ਹੈ); ਪ੍ਰਭੂ ਦਾ ਦੀਦਾਰ ਕਰਦਿਆਂ ਹੀ ਮੇਰੀ (ਮਾਇਆ ਵਾਲੀ) ਭੁੱਖ ਤੇ ਹੋਰ ਦੁੱਖ ਦੂਰ ਹੋ ਗਏ, ਮੈਨੂੰ ਢਾਢੀ ਨੂੰ ਇਹ ਚੇਤੇ ਹੀ ਨਾਹ ਰਿਹਾ ਕਿ ਮੈਂ ਕੁਝ ਮੰਗਾਂ, ਪ੍ਰਭੂ ਦੀ ਚਰਨੀਂ ਲੱਗ ਕੇ ਮੇਰੀਆਂ ਸਾਰੀਆਂ ਹੀ ਕਾਮਨਾਂ ਪੂਰੀਆਂ ਹੋ ਗਈਆਂ (ਮੇਰੀ ਕੋਈ ਵਾਸਨਾ ਰਹਿ ਹੀ ਨ ਗਈ) । ਉਸ ਪ੍ਰਭੂ-ਪੁਰਖ ਨੇ ਮੈਨੂੰ ਨਿਮਾਣੇ ਗੁਣ-ਹੀਨ ਢਾਢੀ ਨੂੰ ਬਖ਼ਸ਼ ਲਿਆ ।੯।

**ਡਖਣੇ ਮਃ ੫ ॥ ਜਾ ਛੁਟੇ ਤਾ ਖਾਕੁ, ਤੂ ਸੁੰਞੀ ਕੰਤੁ ਨ ਜਾਣਹੀ ॥ ਦੁਰਜਨ ਸੇਤੀ ਨੇਹੁ, ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥੧॥ {ਪੰਨਾ ੧੦੯੭}**

**ਪਦ ਅਰਥ** :—ਜਾ—ਜਦੋਂ । ਛੁਟੇ—(ਤੇਰਾ ਤੇ ਜਿੰਦ ਦਾ ਸੰਬੰਧ) ਮੁੱਕ ਜਾਇਗਾ । ਸੁੰਞੀ—ਜਿੰਦ ਤੋਂ ਸੱਖਣੀ । ਨ ਜਾਣਹੀ—ਨਹੀਂ ਜਾਣ ਸਕੇਂਗੀ । ਦੁਰਜਨ ਸੇਤੀ—ਭੈੜਿਆਂ ਨਾਲ, ਵਿਕਾਰਾਂ ਨਾਲ । ਕੈ ਗੁਣਿ—ਕਿਸ ਗੁਣ ਦੀ ਰਾਹੀਂ ?

**ਅਰਥ** :—(ਹੇ ਮੇਰੀ ਕਾਇਆ !) ਜਦੋਂ (ਤੇਰਾ ਤੇ ਇਸ ਜਿੰਦ ਦਾ ਸੰਬੰਧ) ਮੁੱਕ ਜਾਇਗਾ, ਤਦੋਂ ਤੂੰ ਮਿੱਟੀ ਹੋ ਜਾਇੰਗੀ, (ਉਸ ਵੇਲੇ) ਜਿੰਦ ਤੋਂ ਸੱਖਣੀ ਤੂੰ ਖਸਮ-ਪ੍ਰਭੂ ਨਾਲ ਸਾਂਝ ਨਹੀਂ ਪਾ ਸਕੇਂਗੀ । (ਹੁਣ) ਤੇਰਾ ਪਿਆਰ ਵਿਕਾਰਾਂ ਨਾਲ ਹੈ, (ਦੱਸ !) ਤੂੰ ਕਿਸ ਗੁਣ ਦੀ ਬਰਕਤਿ ਨਾਲ ਹਰੀ (ਦੇ ਮਿਲਾਪ) ਦਾ ਆਨੰਦ ਮਾਣ ਸਕਦੀ ਹੈਂ ? ।੧।

**ਮਃ ੫ ॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ, ਵਿਸਰੇ ਸਰੈ ਨ ਬਿੰਦ ॥ ਤਿਸੁ ਸਿਉ ਕਿਉ ਮਨ ਰੂਸੀਐ, ਜਿਸਹਿ ਹਮਾਰੀ ਚਿੰਦ ॥੨॥ {ਪੰਨਾ ੧੦੯੭}**

**ਪਦ ਅਰਥ** :—ਨ ਜੀਵਣਾ—ਜੀਊ ਨਹੀਂ ਸਕੀਦਾ, ਸੁਖ ਦਾ ਸਾਹ ਨਹੀਂ ਆ ਸਕਦਾ । ਨ ਸਰੈ—ਨਹੀਂ ਨਿਭਦੀ, ਨਿਰਬਾਹ ਨਹੀਂ ਹੁੰਦਾ । ਮਨ—ਹੇ ਮਨ ! ਚਿੰਦ—ਫ਼ਿਕਰ ।

**ਅਰਥ** :—ਹੇ ਨਾਨਕ ! ਜਿਸ (ਪ੍ਰਭੂ ਦੀ ਯਾਦ) ਤੋਂ ਬਿਨਾ ਇਕ ਘੜੀ ਭੀ ਸੁਖ ਦਾ ਸਾਹ ਨਹੀਂ ਆਉਂਦਾ (ਦੁਨੀਆ ਦੇ ਚਿੰਤਾ-ਫ਼ਿਕਰ ਹੀ ਜਾਨ ਖਾ ਜਾਂਦੇ ਹਨ), ਜਿਸ ਨੂੰ ਵਿਸਾਰਿਆਂ ਇਕ ਪਲ ਭਰ ਭੀ ਜੀਵਨ-ਨਿਰਬਾਹ ਨਹੀਂ ਹੋ ਸਕਦਾ, (ਫਿਰ) ਹੇ ਮਨ ! ਜਿਸ ਪ੍ਰਭੂ ਨੂੰ (ਹਰ ਵੇਲੇ) ਸਾਡਾ ਫ਼ਿਕਰ ਹੈ, ਉਸ ਨਾਲ ਰੁੱਸਣਾ ਠੀਕ ਨਹੀਂ ਹੈ ।੨।

**ਮਃ ੫ ॥ ਰਤੇ ਰੰਗਿ ਪਾਰਬ੍ਰਹਮ ਕੈ, ਮਨੁ ਤਨੁ ਅਤਿ ਗੁਲਾਲੁ ॥ ਨਾਨਕ ਵਿਣੁ ਨਾਵੈ ਆਲੂਦਿਆ, ਜਿਤੀ ਹੋਰੁ ਖਿਆਲੁ ॥੩॥ {ਪੰਨਾ ੧੦੯੭}**

**ਪਦ ਅਰਥ** :—ਕੈ ਰੰਗਿ—ਦੇ ਰੰਗ ਵਿਚ । ਪਾਰਬ੍ਰਹਮ—ਪਰਮ ਜੋਤਿ ਪ੍ਰਭੂ । ਅਤਿ ਗੁਲਾਲੁ—ਗੂੜ੍ਹਾ ਲਾਲ । ਆਲੂਦਿਆ—ਮਲੀਨ । ਜਿਤੀ—ਜਿਤਨਾ ਭੀ ।

**ਅਰਥ** :—ਹੇ ਨਾਨਕ ! ਜੇਹੜੇ ਬੰਦੇ ਪਰਮ ਜੋਤਿ-ਪ੍ਰਭੂ ਦੇ ਪਿਆਰ ਵਿਚ ਰੰਗੇ ਜਾਂਦੇ ਹਨ, ਉਹਨਾਂ ਦਾ ਤਨ ਮਨ (ਪਿਆਰ ਵਿਚ) ਗੂੜ੍ਹਾ ਲਾਲ ਹੋ ਜਾਂਦਾ ਹੈ । (ਪ੍ਰਭੂ ਦੇ ਪਿਆਰ ਨੂੰ ਘਟਾਣ ਵਾਲਾ) ਜਿਤਨਾ ਭੀ ਹੋਰ ਹੋਰ ਧਿਆਨ ਹੈ, ਉਹ ਪ੍ਰਭੂ ਦੇ ਨਾਮ ਦੀ ਯਾਦ ਤੋਂ ਵਾਂਜਿਆਂ ਰੱਖਦਾ ਹੈ ਤੇ (ਮਨ ਨੂੰ) ਮੈਲਾ ਕਰਦਾ ਹੈ ।੩।

**ਪਵੜੀ ॥ ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ ॥ ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ ॥ ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ ॥ ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ ॥ ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥ ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥ ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ ॥ ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ ॥੧੦॥ {ਪੰਨਾ ੧੦੯੭-੧੦੯੮}**

**ਪਦ ਅਰਥ** :—ਕਾੜਾ—ਧੋਖਾ, ਫ਼ਿਕਰ । ਜਿਨੀ ਠਗੀ—ਜਿਨ੍ਹਾਂ (ਕਾਮਾਦਿਕ) ਠੱਗਾਂ ਨੇ । ਨਿਵਾੜਾ—ਨਿਵਾਰੇ, ਭਜਾ ਦਿੱਤੇ । ਗੁਰਿ—ਗੁਰੂ ਦੀ ਰਾਹੀਂ । ਭਉਜਲੁ—ਸੰਸਾਰ-ਸਮੁੰਦਰ । ਜਿਤਾ—ਜਿੱਤ ਲਿਆ । ਪਾਵਾੜਾ—ਧੰਧੇ, ਜੰਜਾਲ । ਸਭਿ—ਸਾਰੇ । ਸਤਵੰਤਾ—ਉੱਚੇ ਆਚਰਨ ਵਾਲਾ । ਸਾੜਾ—ਸਾਡਾ । ਜਿਤੁ—ਜਿਸ ਪਾਸੇ । ਲਾਈਅਨਿ—ਲਾਈ ਦੀਆਂ ਹਨ । ਖਿੰਜੋਤਾੜਾ—ਖਿੱਚੋਤਾਣ । ਇਛੀ—ਮੈਂ ਇੱਛਾ ਕਰਦਾ ਹਾਂ । ਗੁਰਿ—ਗੁਰੂ ਨੇ । ਅੰਦਰਿ ਵਾੜਾ—ਅੰਦਰਲੇ ਪਾਸੇ (ਮਨ ਨੂੰ) ਪਰਤਾ ਦਿੱਤਾ । ਭਾਇਰਹੁ—ਹੇ ਭਰਾਵੋ !

**ਅਰਥ** :—ਹੇ ਹਰੀ ਜੀ ! ਜਦੋਂ ਤੂੰ ਮੇਰਾ ਮਿਤ੍ਰ ਹੈਂ, ਤਾਂ ਮੈਨੂੰ ਕੋਈ ਚਿੰਤਾ-ਫ਼ਿਕਰ ਨਹੀਂ ਰਹਿ ਸਕਦਾ, (ਕਿਉਂਕਿ) ਜਿਨ੍ਹਾਂ (ਕਾਮਾਦਿਕ) ਠੱਗਾਂ ਨੇ ਜਗਤ ਨੂੰ ਠੱਗ ਲਿਆ ਹੈ ਉਹ ਤੂੰ (ਮੇਰੇ ਅੰਦਰੋਂ) ਮਾਰ ਕੇ ਭਜਾ ਦਿੱਤੇ ਹਨ, ਗੁਰੂ ਦੀ ਰਾਹੀਂ ਤੂੰ ਮੈਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ਹੈ, ਮੈਂ ਮਾਇਆ ਦੇ ਜੰਜਾਲ ਜਿੱਤ ਲਏ ਹਨ । ਹੁਣ ਮੈਂ ਗੁਰੂ ਦੇ ਉਪਦੇਸ਼ ਤੇ ਤੁਰ ਕੇ ਸਾਰੇ ਰੰਗ ਮਾਣਦਾ ਹਾਂ, ਮੈਂ ਇਸ ਵੱਡੇ ਜਗਤ-ਅਖਾੜੇ (ਨੂੰ ਜਿੱਤ ਲਿਆ ਹੈ) ।

ਤੂੰ ਮੇਰਾ ਸਤਵੰਤਾ ਸਾਈਂ (ਮੇਰੇ ਸਿਰ ਉਤੇ) ਹੈਂ, ਤੂੰ ਮੇਰੀਆਂ ਸਾਰੀਆਂ ਇੰਦ੍ਰੀਆਂ ਮੇਰੇ ਕਾਬੂ ਵਿਚ ਕਰ ਦਿੱਤੀਆਂ ਹਨ, ਹੁਣ ਇਹਨਾਂ ਨੂੰ ਜਿਸ ਪਾਸੇ ਲਾਈਦਾ ਹੈ ਉਧਰ ਹੀ ਲੱਗਦੀਆਂ ਹਨ, ਕੋਈ ਖਿੱਚੋਤਾਣ ਨਹੀਂ (ਕਰਦੀਆਂ) । ਗੁਰੂ ਨੇ (ਮੇਰੇ ਮਨ ਨੂੰ) ਅੰਦਰ ਵਲ ਪਰਤਾ ਦਿੱਤਾ ਹੈ, ਹੁਣ ਮੈਂ ਜੋ ਕੁਝ ਇੱਛਾ ਕਰਦਾ ਹਾਂ ਉਹੀ ਫਲ ਪ੍ਰਾਪਤ ਕਰ ਲੈਂਦਾ ਹਾਂ ।

ਹੇ ਭਰਾਵੋ ! ਮੇਰੇ ਉਤੇ ਗੁਰੂ ਨਾਨਕ ਪਰਸੰਨ ਹੋ ਪਿਆ ਹੈ, (ਉਸ ਦੀ ਮੇਹਰ ਨਾਲ) ਮੈਨੂੰ ਪ੍ਰਭੂ (ਆਪਣੇ) ਨੇੜੇ ਵੱਸਦਾ ਦਿੱਸਦਾ ਹੈ ।੧੦।

**ਡਖਣੇ ਮਃ ੫ ॥ ਜਾ ਮੂੰ ਆਵਹਿ ਚਿਤਿ ਤੂ, ਤਾ ਹਭੇ ਸੁਖ ਲਹਾਉ ॥ ਨਾਨਕ ਮਨ ਹੀ ਮੰਝਿ ਰੰਗਾਵਲਾ, ਪਿਰੀ ਤਹਿਜਾ ਨਾਉ ॥੧॥ {ਪੰਨਾ ੧੦੯੮}**

**ਪਦ ਅਰਥ** :—ਮੂੰ—ਮੈਨੂੰ । ਚਿਤਿ—ਚਿੱਤ ਵਿਚ । ਮੂੰ ਚਿਤਿ—ਮੇਰੇ ਚਿੱਤ ਵਿਚ । ਲਹਾਉ—ਮੈਂ ਲੈ ਲੈਂਦਾ ਹਾਂ, ਪ੍ਰਾਪਤ ਕਰ ਲੈਂਦਾ ਹਾਂ । ਨਾਨਕ—ਹੇ ਨਾਨਕ ! (ਆਖ—) । ਰੰਗਾਵਲਾ—ਰੰਗ ਪੈਦਾ ਕਰਨ ਵਾਲਾ, ਸੁਹਾਵਣਾ, ਪਿਆਰਾ । ਪਿਰੀ—ਹੇ ਪਿਰ ! ਤਹਿਜਾ—ਤੇਰਾ ।

**ਅਰਥ** :—ਹੇ ਨਾਨਕ ! (ਆਖ—) ਹੇ ਪਤੀ-ਪ੍ਰਭੂ ! ਜਦੋਂ ਤੂੰ ਮੇਰੇ ਹਿਰਦੇ ਵਿਚ ਵੱਸਦਾ ਹੈਂ, ਤਾਂ ਮੈਨੂੰ ਸਾਰੇ ਸੁਖ ਮਿਲ ਜਾਂਦੇ ਹਨ, ਤੇਰਾ ਨਾਮ ਮੈਨੂੰ ਆਪਣੇ ਮਨ ਵਿਚ ਮਿੱਠਾ ਪਿਆਰਾ ਲੱਗਦਾ ਹੈ (ਤੇ ਸੁਖ ਦੇਂਦਾ ਹੈ) ।੧।

**ਮਃ ੫ ॥ ਕਪੜ ਭੋਗ ਵਿਕਾਰ, ਏ ਹਭੇ ਹੀ ਛਾਰ ॥ ਖਾਕੁ ਲੋੜੇਦਾ ਤੰਨਿ ਖੇ, ਜੋ ਰਤੇ ਦੀਦਾਰ ॥੨॥ {ਪੰਨਾ ੧੦੯੮}**

**ਪਦ ਅਰਥ** :—ਕਪੜ ਭੋਗ—(ਨਿਰੇ) ਭੋਗ ਕੱਪੜ, ਨਿਰੇ ਖਾਣ-ਹੰਢਾਣ । ਛਾਰ—ਸੁਆਹ । ਲੋੁੜੇਦਾ—ਮੈਂ ਲੋੜਦਾ ਹਾਂ, ਮੈਂ ਚਾਹੁੰਦਾ ਹਾਂ {ਨੋਟ :—ਅੱਖਰ 'ਲ' ਦੇ ਨਾਲ ਦੋ ਲਗਾਂ ਹਨ, ੋ ਅਤੇ ੁ । ਅਸਲ ਲਫ਼ਜ਼ 'ਲੋੜੇਦਾ' ਹੈ, ਇਥੇ 'ਲੁੜੇਦਾ' ਪੜ੍ਹਨਾ ਹੈ} । ਤੰਨਿ ਖੇ—ਤਿਨ੍ਹਾਂ ਦੀ । ਖਾਕੁ—ਚਰਨ-ਧੂੜ ।

**ਅਰਥ** :—(ਪ੍ਰਭੂ ਦੀ ਯਾਦ ਤੋਂ ਵਿਰਵੇ ਰਹਿ ਕੇ ਨਿਰੇ) ਖਾਣ-ਹੰਢਾਣ (ਦੇ ਪਦਾਰਥ) ਵਿਕਾਰ (ਪੈਦਾ ਕਰਦੇ ਹਨ । ਇਸ ਵਾਸਤੇ ਅਸਲ ਵਿਚ) ਇਹ ਸਾਰੇ ਸੁਆਹ ਸਮਾਨ ਹਨ (ਉੱਕੇ ਹੀ ਨਿਕੰਮੇ ਹਨ) । (ਤਾਹੀਏਂ) ਮੈਂ ਉਹਨਾਂ ਬੰਦਿਆਂ ਦੇ ਚਰਨਾਂ ਦੀ ਧੂੜ ਭਾਲਦਾ ਹਾਂ, ਜੋ ਪ੍ਰਭੂ ਦੇ ਦੀਦਾਰ ਵਿਚ ਰੰਗੇ ਹੋਏ ਹਨ ।੨।

**ਮਃ ੫ ॥ ਕਿਆ ਤਕਹਿ ਬਿਆ ਪਾਸ, ਕਰਿ ਹੀਅੜੇ ਹਿਕੁ ਅਧਾਰੁ ॥ ਥੀਉ ਸੰਤਨ ਕੀ ਰੇਣੁ, ਜਿਤੁ ਲਭੀ ਸੁਖ ਦਾਤਾਰੁ ॥੩॥ {ਪੰਨਾ ੧੦੯੮}**

**ਪਦ ਅਰਥ** :—ਬਿਆ—ਦੂਜੇ । ਪਾਸ—ਪਾਸੇ, ਆਸਰੇ । ਹੀਅੜੇ—ਹੇ ਮੇਰੇ ਹਿਰਦੇ ! ਹੇ ਮੇਰੀ ਜਿੰਦੇ ! ਹਿਕੁ—ਇਕ । ਅਧਾਰੁ—ਆਸਰਾ । ਥੀਉ—ਹੋ ਜਾ । ਰੇਣੁ—ਚਰਨ-ਧੂੜ । ਜਿਤੁ—ਜਿਸ ਦੀ ਰਾਹੀਂ ।

**ਅਰਥ** :—ਹੇ ਮੇਰੀ ਜਿੰਦੇ ! (ਪ੍ਰਭੂ ਨੂੰ ਛੱਡ ਕੇ ਸੁਖਾਂ ਦੀ ਖ਼ਾਤਰ) ਹੋਰ ਹੋਰ ਆਸਰੇ ਕਿਉਂ ਤੱਕਦੀ ਹੈਂ ? ਕੇਵਲ ਇਕ ਪ੍ਰਭੂ ਨੂੰ ਆਪਣਾ ਆਸਰਾ ਬਣਾ । (ਤੇ, ਉਸ ਪ੍ਰਭੂ ਦੀ ਪ੍ਰਾਪਤੀ ਵਾਸਤੇ ਉਸ ਦੇ) ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣ, ਜਿਸ ਦੀ ਬਰਕਤਿ ਨਾਲ ਸੁਖਾਂ ਦਾ ਦੇਣ ਵਾਲਾ ਪ੍ਰਭੂ ਮਿਲ ਪਏ ।੨੩।

**ਪਉੜੀ ॥ ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ ॥ ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ ॥ ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ ॥ ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥ ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥ ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੈ ॥ ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ ਅਭਗੈ ॥ ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ ॥੧੧॥ {ਪੰਨਾ ੧੦੯੮}**

**ਪਦ ਅਰਥ** :—ਕਰਮਾ—ਬਖ਼ਸ਼ਸ਼, ਕਰਮ । ਮਨੂਆ—ਮਾਇਆ ਵਿਚ ਫਸਿਆ ਮਨ । ਧੀਰਾ—ਟਿਕੇ ਰਹਿਣ ਵਾਲਾ । ਕਲਿ—(ਭਾਵ,) ਸੰਸਾਰ । ਨ ਤਗੈ—(ਟਿਕਾਉ ਵਿਚ) ਨਹੀਂ ਨਿਭ ਸਕਦਾ । ਅਹਿ—ਇਹ । ਕਰੁ—ਹੱਥ । ਥਾਹ—ਡੂੰਘਾਈ । ਭੰਗੈ—ਤੋਟ, ਵਿੱਥ । ਜਿਨਿ ਜਨਿ—ਜਿਸ ਜਨ ਨੇ । ਘਰਿ—ਹਿਰਦੇ ਵਿਚ । ਅਭਗੈ—ਨਾਹ ਨਾਸ ਹੋਣ ਵਾਲਾ ।

**ਅਰਥ** :—ਪ੍ਰਭੂ ਦੀ ਮੇਹਰ ਤੋਂ ਬਿਨਾ ਪ੍ਰਭੂ ਨਾਲ ਮਿਲਾਪ ਨਹੀਂ ਹੁੰਦਾ (ਪ੍ਰਭੂ ਦੀ ਮੇਹਰ ਨਾਲ ਹੀ ਗੁਰੂ ਮਿਲਦਾ ਹੈ, ਤੇ) ਗੁਰੂ ਤੋਂ ਬਿਨਾ ਮਨੁੱਖ ਦਾ ਮਾਇਆ-ਵੇੜ੍ਹਿਆ ਮਨ (ਪ੍ਰਭੂ-ਚਰਨਾਂ ਵਿਚ) ਜੁੜਦਾ ਹੀ ਨਹੀਂ । ਸੰਸਾਰ ਵਿਚ ਧਰਮ ਹੀ ਸਦਾ ਇਕ-ਰਸ ਰਹਿੰਦਾ ਹੈ, ਪਰ ਇਹ ਮਨ (ਜਦੋਂ ਤਕ) ਪਾਪਾਂ ਵਿਚ ਪਰਵਿਰਤ (ਹੈ) ਬਿਲਕੁਲ ਅਡੋਲਤਾ ਵਿਚ ਟਿਕਿਆ ਨਹੀਂ ਰਹਿ ਸਕਦਾ, (ਕਿਉਂਕਿ ਕੀਤੇ ਵਿਕਾਰਾਂ ਦਾ ਮਾਨਸਕ ਸਿੱਟਾ ਨਿਕਲਦਿਆਂ) ਰਤਾ ਭੀ ਸਮਾ ਨਹੀਂ ਲੱਗਦਾ, ਜੋ ਕੁਝ ਇਹ ਹੱਥ ਕਰਦਾ ਹੈ ਉਸ ਦਾ ਫਲ ਇਹੀ ਹੱਥ ਪਾ ਲੈਂਦਾ ਹੈ ।

(ਜਦੋਂ ਤੋਂ ਦੁਨੀਆ ਬਣੀ ਹੈ) ਚੌਹਾਂ ਹੀ ਜੁਗਾਂ ਦੇ ਸਮੇ ਨੂੰ ਵਿਚਾਰ ਕੇ ਮੈਂ ਵੇਖ ਲਿਆ ਹੈ ਕਿ ਮਨ ਦਾ ਅਹੰਕਾਰ ਸੰਗਤਿ ਤੋਂ ਬਿਨਾ ਦੂਰ ਨਹੀਂ ਹੁੰਦਾ, ਗੁਰਮੁਖਾਂ ਦੀ ਸੰਗਤਿ ਤੋਂ ਬਿਨਾ ਹਉਮੈ ਬਿਲਕੁਲ ਨਹੀਂ ਮੁੱਕ ਸਕਦੀ । (ਜਦ ਤਕ ਮਨ ਵਿਚ ਹਉਮੈ ਹੈ, ਤਦ ਤਕ ਮਾਲਕ-ਪ੍ਰਭੂ ਨਾਲੋਂ ਵਿੱਥ ਹੈ) ਜਦ ਤਕ ਮਾਲਕ ਨਾਲੋਂ ਵਿੱਥ ਹੈ ਤਦ ਤਕ ਮਨੁੱਖ ਉਸ ਦੇ ਗੁਣਾਂ ਦੀ ਡੂੰਘਾਈ ਵਿਚ ਟਿਕ ਨਹੀਂ ਸਕਦਾ ।

ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੈ ਪ੍ਰਭੂ ਦਾ ਸਿਮਰਨ ਕੀਤਾ ਹੈ ਉਸ ਦੇ ਹਿਰਦੇ ਵਿਚ ਹੀ ਅਬਿਨਾਸ਼ੀ ਪ੍ਰਭੂ ਦਾ ਦਰਬਾਰ ਲੱਗ ਜਾਂਦਾ ਹੈ । ਪ੍ਰਭੂ ਦੀ ਮੇਹਰ ਨਾਲ ਹੀ ਮਨੁੱਖ ਗੁਰੂ ਦੇ ਚਰਨਾਂ ਵਿਚ ਜੁੜਦਾ ਹੈ, ਤੇ ਮੇਹਰ ਨਾਲ ਹੀ ਆਤਮਕ ਸੁਖ ਪ੍ਰਾਪਤ ਕਰਦਾ ਹੈ ।੧੧।

**ਡਖਣੇ ਮਃ ੫ ॥ ਲੋੜੀਦੋ ਹਭ ਜਾਇ, ਸੋ ਮੀਰਾ ਮੀਰੰਨ ਸਿਰਿ ॥ ਹਠ ਮੰਝਾਹੂ ਸੋ ਧਣੀ, ਚਉਦੋ ਮੁਖਿ ਅਲਾਇ ॥੧॥ {ਪੰਨਾ ੧੦੯੮}**

**ਪਦ ਅਰਥ** :—ਲੋੜੀਦੋ—ਮੈਂ ਭਾਲ ਕਰਦਾ ਸਾਂ । ਹਭ ਜਾਇ—ਹਰ ਥਾਂ । ਸਿਰਿ—ਸਿਰ ਉਤੇ । ਮੀਰੰਨ ਸਿਰਿ ਮੀਰਾ—ਸ਼ਾਹਾਂ ਦੇ ਸਿਰ ਉਤੇ ਸ਼ਾਹ । ਹਠ—ਹਿਰਦਾ । ਮੰਝਾਹੂ—ਵਿਚ, ਅੰਦਰ । ਧਣੀ—ਮਾਲਕ । ਚਉਦੋ—ਮੈਂ ਉਚਾਰਦਾ ਹਾਂ । ਮੁਖਿ—ਮੂੰਹ ਨਾਲ । ਅਲਾਹਿ—ਬੋਲ ਕੇ, ਉਚਾਰ ਕੇ ।

**ਅਰਥ** :—ਉਹ ਮਾਲਕ-ਪ੍ਰਭੂ ਸ਼ਾਹਾਂ ਦੇ ਸਿਰ ਉਤੇ ਪਾਤਿਸ਼ਾਹ ਹੈ, ਮੈਂ ਉਸ ਨੂੰ (ਬਾਹਰ) ਹਰ ਥਾਂ ਭਾਲਦਾ ਫਿਰਦਾ ਸਾਂ; ਪਰ ਹੁਣ ਜਦੋਂ ਮੈਂ ਮੂੰਹ ਨਾਲ ਉਸ ਦੇ ਗੁਣ ਉਚਾਰਦਾ ਹਾਂ, ਉਹ ਮੈਨੂੰ ਮੇਰੇ ਹਿਰਦੇ ਵਿਚ ਹੀ ਦਿੱਸ ਰਿਹਾ ਹੈ ।੧।

**ਮਃ ੫ ॥ ਮਾਣਿਕੂ ਮੋਹਿ ਮਾਉ, ਡਿੰਨਾ ਧਣੀ ਅਪਾਹਿ ॥ ਹਿਆਉ ਮਹਿਜਾ ਠੰਢੜਾ, ਮੁਖਹੁ ਸਚੁ ਅਲਾਇ ॥੨॥ {ਪੰਨਾ ੧੦੯੮}**

**ਪਦ ਅਰਥ** :—ਮਾਉ—ਹੇ ਮਾਂ ! ਮੋਹਿ—ਮੈਨੂੰ । ਮਾਣਿਕੁ—ਮੋਤੀ । ਡਿੰਨਾ—ਦਿੱਤਾ । ਆਪਹਿ—ਆਪ ਹੀ । ਧਣੀ—ਮਾਲਕ । ਹਿਆਉ—ਹਿਰਦਾ । ਮੁਖਹੁ—ਮੂੰਹੋਂ । ਅਲਾਇ—ਬੋਲ ਕੇ ।

**ਅਰਥ** :—ਹੇ ਮਾਂ ! ਮਾਲਕ-ਪ੍ਰਭੂ ਨੇ ਆਪ ਹੀ ਮੈਨੂੰ ਆਪਣਾ ਨਾਮ-ਮੋਤੀ ਦਿੱਤਾ । (ਹੁਣ) ਮੂੰਹੋਂ ਉਸ ਸਦਾ-ਥਿਰ ਪ੍ਰਭੂ ਦਾ ਨਾਮ ਉਚਾਰ ਉਚਾਰ ਕੇ ਮੇਰਾ ਹਿਰਦਾ ਠੰਢਾ-ਠਾਰ ਹੋ ਗਿਆ ਹੈ ।੨।

**ਮਃ ੫ ॥ ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ ॥ ਜੇ ਡੇਖੈ ਹਿਕ ਵਾਰ, ਤਾ ਸੁਖ ਕੀਮਾਹੂ ਬਾਹਰੇ ॥੩॥ {ਪੰਨਾ ੧੦੯੮}**

**ਪਦ ਅਰਥ** :—ਮੂ—ਮੈਂ, ਮੇਰਾ ਹਿਰਦਾ । ਥੀਆਊ—ਮੈਂ ਬਣ ਗਿਆ ਹਾਂ । ਪਿਰੀ—ਪ੍ਰਭੂ-ਪਤੀ ਵਾਸਤੇ । ਡੇਖੈ—ਵੇਖੇ । ਕੀਮਾਹੂ—ਕੀਮਤ ਤੋਂ । ਕੀਮਾਹੂ ਬਾਹਰੇ—ਕੀਮਤ ਤੋਂ ਪਰੇ, ਅਮੋਲਕ, ਜਿਸ ਦਾ ਮੁੱਲ ਨ ਪੈ ਸਕੇ ।

**ਅਰਥ** :—ਮੈਂ ਆਪਣੇ ਹਿਰਦੇ ਨੂੰ ਪ੍ਰਭੂ-ਪਤੀ (ਦੇ ਬਿਰਾਜਣ) ਵਾਸਤੇ ਸੇਜ ਬਣਾ ਦਿੱਤਾ ਹੈ, ਆਪਣੀਆਂ ਅੱਖਾਂ ਨੂੰ (ਉਸ ਸੇਜ ਦਾ) ਵਿਛਾਉਣਾ ਬਣਾਇਆ ਹੈ । ਜਦੋਂ ਉਹ ਇਕ ਵਾਰੀ ਭੀ (ਮੇਰੇ ਵਲ) ਤੱਕਦਾ ਹੈ, ਮੈਨੂੰ ਅਜੇਹੇ ਸੁਖ ਅਨੁਭਵ ਹੁੰਦੇ ਹਨ ਜਿਨ੍ਹਾਂ ਦਾ ਮੁੱਲ ਨਹੀਂ ਪੈ ਸਕਦਾ (ਜੇਹੜੇ ਕਿਸੇ ਭੀ ਕੀਮਤ ਤੋਂ ਮਿਲ ਨਹੀਂ ਸਕਦੇ) ।੩।

**ਪਉੜੀ ॥ ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ ॥ ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ ॥ ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ ॥ ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ ॥ ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ ॥ ਨਿਤ ਸੇਵਿਹੁ ਸਾਹਿਬੁ ਆਪਣਾ ਸਤ ਸੰਗਿ ਮਿਲਾਈਆ ॥ ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ ॥ ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ ॥੧੨॥ {ਪੰਨਾ ੧੦੯੮}**

**ਪਦ ਅਰਥ** :—ਪਾਈਆ—ਪਾਈਂ, ਪਾਵਾਂ । ਵਿੜਤੇ—ਵੱਟ ਲਏ, ਖੱਟ ਲਏ । ਸਾਹਿਬਾ—ਹੇ ਸਾਹਿਬ ! ਬੁੋਲਾਈਆ—ਬੁਲਾਏਂ {ਅੱਖਰ 'ਬ' ਦੇ ਨਾਲ ਦੋ ਲਗਾਂ ਹਨ । ਲਫ਼ਜ਼ ਦੀ ਅਸਲ ਲਗ ੋ ਹੈ, ਇਥੇ ਪਾਠ ਕਰਨ ਲੱਗਿਆਂ ੁ ਪੜ੍ਹਨਾ ਹੈ} । ਬਿੰਦ—ਰਤਾ ਭਰ । ਸਾਈਆ—ਹੇ ਸਾਈਂ ! ਸੰਤਹੋ—ਹੇ ਸੰਤ ਜਨੋ ! ਕਿਉ—ਕਿਵੇਂ । ਇਤੁ ਪੰਥਿ—ਇਸ ਰਸਤੇ ਵਿਚ । ਜੁਲਾਈਆ—ਮੈਂ ਤੁਰਾਂ ।

**ਅਰਥ** :—ਪ੍ਰਭੂ ਨੂੰ ਮਿਲਣ ਲਈ ਮੇਰਾ ਮਨ ਬੜਾ ਤਰਸਦਾ ਹੈ (ਪਰ ਸਮਝ ਨਹੀਂ ਆਉਂਦੀ ਕਿ) ਕਿਵੇਂ ਦਰਸਨ ਕਰਾਂ । ਹੇ (ਮੇਰੇ) ਮਾਲਕ ! ਜੇ ਤੂੰ ਮੈਨੂੰ ਰਤਾ ਭਰ ਭੀ ਵਾਜ ਮਾਰੇਂ ਤਾਂ (ਮੈਂ ਸਮਝਦਾ ਹਾਂ ਕਿ) ਮੈਂ ਲੱਖਾਂ ਰੁਪਏ ਖੱਟ ਲਏ ਹਨ । ਹੇ ਮੇਰੇ ਸਾਈਂ ! ਮੈਂ ਚੁਫੇਰੇ ਸਾਰੀ ਸ੍ਰਿਸ਼ਟੀ ਖੋਜ ਕੇ ਵੇਖ ਲਿਆ ਹੈ ਕਿ ਤੇਰੇ ਜੇਡਾ ਹੋਰ ਕੋਈ ਨਹੀਂ ਹੈ ।

ਹੇ ਸੰਤ ਜਨੋ ! (ਤੁਸੀ ਹੀ) ਮੈਨੂੰ ਰਾਹ ਦੱਸੋ ਕਿ ਮੈਂ ਪ੍ਰਭੂ ਨੂੰ ਕਿਵੇਂ ਮਿਲਾਂ । (ਸੰਤ ਜਨ ਰਾਹ ਦੱਸਦੇ ਹਨ ਕਿ) ਮਨ (ਪ੍ਰਭੂ ਦੇ) ਭੇਟਾ ਕਰੋ ਹਉਮੈ ਦੂਰ ਕਰੋ (ਤੇ ਆਖਦੇ ਹਨ ਕਿ) ਮੈਂ ਇਸ ਰਸਤੇ ਉਤੇ ਤੁਰਾਂ । (ਸੰਤ ਉਪਦੇਸ਼ ਦੇਂਦੇ ਹਨ ਕਿ) ਸਦਾ ਆਪਣੇ ਮਾਲਕ-ਪ੍ਰਭੂ ਨੂੰ ਯਾਦ ਕਰੋ (ਤੇ ਕਹਿੰਦੇ ਹਨ ਕਿ) ਮੈਂ ਸਤਸੰਗ ਵਿਚ ਮਿਲਾਂ । ਜਦੋਂ ਪ੍ਰਭੂ ਦੀ ਹਜ਼ੂਰੀ ਵਿਚ ਗੁਰੂ ਨੇ ਸੱਦ ਲਿਆ, ਤਾਂ ਸਾਰੀਆਂ ਆਸਾਂ ਪੂਰੀਆਂ ਹੋ ਜਾਣਗੀਆਂ ।

ਹੇ ਮੇਰੇ ਮਿਤ੍ਰ ! ਹੇ ਧਰਤੀ ਦੇ ਮਾਲਕ ! ਮੈਨੂੰ ਤੇਰੇ ਜੇਡਾ ਹੋਰ ਕੋਈ ਲੱਭਦਾ ਨਹੀਂ (ਤੂੰ ਮੇਹਰ ਕਰ, ਤੇ ਦੀਦਾਰ ਦੇਹ) ।੧੨।

**ਡਖਣੇ ਮः ੫ ॥ ਮੂ ਥੀਆਊ ਤਖਤੁ, ਪਿਰੀ ਮਹਿੰਜੇ ਪਾਤਿਸਾਹ ॥ ਪਾਵ ਮਿਲਾਵੇ ਕੋਲਿ, ਕਵਲ ਜਿਵੈ ਬਿਗਸਾਵਦੋ ॥੧॥ {ਪੰਨਾ ੧੦੯੮}**

**ਪਦ ਅਰਥ** :—ਮੂ—ਮੈਂ, ਮੇਰਾ ਹਿਰਦਾ, ਮੇਰਾ ਆਪਣਾ ਆਪ । ਮਹਿੰਜੇ—ਮੇਰੇ । ਪਿਰੀ ਪਾਤਿਸਾਹ—ਹੇ ਮੇਰੇ ਪਤੀ ! ਹੇ ਪਾਤਿਸ਼ਾਹ ! ਪਾਵ—ਚਰਨ । ਕੋਲਿ—ਨੇੜੇ । ਮਿਲਾਵੇ—ਛੁਹਾਵੇਂ । ਕਵਲ ਜਿਵੈ—ਕੌਲ ਫੁੱਲ ਵਾਂਗ । ਬਿਗਸਾਵਦੋ—ਮੈਂ ਖਿੜ ਪੈਂਦਾ ਹਾਂ ।

**ਅਰਥ** :—ਹੇ ਮੇਰੇ ਪਤੀ ਪਾਤਿਸ਼ਾਹ ! ਮੈਂ (ਤੇਰੇ ਬੈਠਣ ਲਈ) ਆਪਣੇ ਹਿਰਦੇ ਨੂੰ ਤਖ਼ਤ ਬਣਾਇਆ ਹੈ । ਜਦੋਂ ਤੂੰ ਆਪਣੇ ਚਰਨ ਮੇਰੇ ਹਿਰਦੇ-ਤਖ਼ਤ ਨਾਲ ਛੁਹਾਂਦਾ ਹੈਂ, ਮੈਂ ਕੌਲ ਫੁੱਲ ਵਾਂਗ ਖਿੜ ਪੈਂਦਾ ਹਾਂ ।

**ਮः ੫ ॥ ਪਿਰੀਆ ਸੰਦੜੀ ਭੁਖ, ਮੂ ਲਾਵਣ ਥੀ ਵਿਥਰਾ ॥ ਜਾਣੁ ਮਿਠਾਈ ਇਖ, ਬੇਈ ਪੀੜੇ ਨਾ ਹੁਟੈ ॥੨॥ {ਪੰਨਾ ੧੦੯੮}**

**ਪਦ ਅਰਥ** :—ਸੰਦੜੀ—ਦੀ । ਪਿਰੀਆ ਸੰਦੜੀ ਭੁਖ—ਪਿਆਰੇ ਪਤੀ-ਪ੍ਰਭੂ ਨੂੰ ਮਿਲਣ ਦੀ ਭੁੱਖ (ਮਿਟਾਣ ਲਈ) । ਥੀ ਵਿਥਰਾ—ਹੋ ਜਾਵਾਂ । ਮੂ—ਮੈਂ, ਮੇਰਾ ਆਪਾ-ਭਾਵ । ਲਾਵਣ—ਸਲੂਣਾ । ਜਾਣੁ—ਮੈਂ ਜਾਣ ਲਵਾਂ, ਮੈਂ ਬਣਨਾ ਸਿੱਖ ਲਵਾਂ । ਮਿਠਾਈ ਇਖ—ਗੰਨੇ ਦੀ ਮਿਠਾਸ । ਬੇਈ ਪੀੜੇ—ਮੁੜ ਮੁੜ ਪੀੜਿਆਂ । ਨਾ ਹੁਟੈ—ਨਾਹ ਮੁੱਕੇ ।

**ਅਰਥ** :—ਪਿਆਰੇ ਪਤੀ-ਪ੍ਰਭੂ ਨੂੰ ਮਿਲਣ ਦੀ ਭੁੱਖ ਮਿਟਾਣ ਲਈ ਮੇਰਾ ਆਪਾ-ਭਾਵ ਸਲੂਣਾ ਬਣ ਜਾਏ । ਮੈਂ ਅਜੇਹੀ ਗੰਨੇ ਦੀ ਮਿਠਾਸ ਬਣਨਾ ਸਿੱਖ ਲਵਾਂ ਕਿ (ਗੰਨੇ ਨੂੰ) ਮੁੜ ਮੁੜ ਪੀੜਿਆਂ ਭੀ ਨਾਹ ਮੁੱਕੇ (ਭਾਵ, ਮੈਂ ਆਪਾ-ਭਾਵ ਮਿਟਾ ਦਿਆਂ, ਤੇ ਆਪਾ ਵਾਰਦਿਆਂ ਕਦੇ ਅੱਕਾਂ ਨਾਹ, ਰੱਜਾਂ ਨਾਹ) ।੨।

**ਮਃ ੫ ॥ ਠਗਾ ਨੀਹੁ ਮਤ੍ਰੋੜਿ, ਜਾਣੁ ਗੰਧ੍ਰਬਾ ਨਗਰੀ ॥ ਸੁਖ ਘਟਾਊ ਡੂਇ, ਇਸੁ ਪੰਧਾਣੂ ਘਰ ਘਣੇ ॥੩॥ {ਪੰਨਾ ੧੦੯੮}**

**ਪਦ ਅਰਥ** :—ਠਗਾ ਨੀਹੁ—ਠੱਗ ਦਾ ਪਿਆਰ, ਦੁਨੀਆ ਦਾ ਮੋਹ । ਮਤ੍ਰੋੜਿ—ਚੰਗੀ ਤਰ੍ਹਾਂ ਤੋੜ ਦੇ । ਗੰਧ੍ਰਬਾ ਨਗਰੀ—ਧੂਏਂ ਦਾ ਪਹਾੜ, ਛਲ । ਜਾਣੁ—ਸਮਝ । ਡੂਇ—ਦੋ । ਸੁਖ ਘਟਾਊ ਡੂਇ—ਦੋ ਘੜੀਆਂ ਦਾ ਸੁਖ (ਮਾਣਿਆਂ) । ਪੰਧਾਣੂ—ਰਾਹੀ (-ਜੀਵ) । ਘਣੇ—ਅਨੇਕਾਂ । ਘਰ—ਜੂਨਾਂ ।

**ਅਰਥ** :—(ਹੇ ਭਾਈ !) ਦੁਨੀਆ ਦਾ ਮੋਹ ਚੰਗੀ ਤਰ੍ਹਾਂ ਤੋੜ ਦੇ, (ਇਸ ਦੁਨੀਆ ਨੂੰ) ਧੂਏਂ ਦਾ ਪਹਾੜ ਸਮਝ । (ਦੁਨੀਆ ਦਾ) ਦੋ ਘੜੀਆਂ ਦਾ ਸੁਖ (ਮਾਣਿਆਂ) ਇਸ ਜੀਵ-ਰਾਹੀ ਨੂੰ ਅਨੇਕਾਂ ਜੂਨਾਂ (ਵਿਚ ਭਟਕਣਾ ਪੈਂਦਾ ਹੈ) ।੩।

**ਪਉੜੀ ॥ ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥ ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥ ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥ ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥ ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥ ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥ ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ ॥ ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ ॥੧੩॥ {ਪੰਨਾ ੧੦੯੯}**

**ਪਦ ਅਰਥ** :—ਕਲਾ—(ਦਗਿਟਿ) ਹਿੱਸਾ, ਟੋਟਾ (ਜਿਵੇਂ ਚੰਦ੍ਰਮਾ ਦੀਆਂ ਕਲਾ ਵਧਦੀਆਂ ਘਟਦੀਆਂ ਹਨ) । ਅਕਲ—ਜਿਸ ਦੀਆਂ ਕਲਾਂ ਨਾਹ ਹੋਣ, ਜਿਸ ਦੇ ਟੋਟੇ ਨਾਹ ਹੋ ਸਕਣ, ਜੋ ਚੰਦ੍ਰਮਾ ਵਾਂਗ ਘਟਦਾ ਵਧਦਾ ਨਹੀਂ, ਅਖੰਡ ਸ਼ਕਤੀ ਵਾਲਾ । ਲਖ—(ਲ੍ਰ) ਨਿਸ਼ਾਨ, ਚਿਹਨ । ਅਲੇਖ—ਜੋ ਬਿਆਨ ਨਾਹ ਕੀਤਾ ਜਾ ਸਕੇ । ਖਟੁ ਦਰਸਨ—ਛੇ ਭੇਖਾਂ ਦੇ ਸਾਧੂ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬੈਰਾਗੀ, ਬੋਧੀ) । ਚੰਦ੍ਰਾਇਣ ਵਰਤ—ਚੰਦ੍ਰਮਾ ਨਾਲ ਸੰਬੰਧ ਰੱਖਣ ਵਾਲੇ ਵਰਤ । ਸਾਰ—ਅਸਲੀਅਤ । ਨ ਪੇਖੰ—ਨਹੀਂ ਵੇਖਦੇ । ਮਾਰਗਿ—ਰਸਤੇ ਉਤੇ । ਤਿਨਿ—ਉਸ ਨੇ ।

**ਅਰਥ** :—ਜਿਸ ਪ੍ਰਭੂ ਦਾ ਕੋਈ ਚਿਹਨ-ਚੱਕ੍ਰ ਨਹੀਂ, ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਜੋ ਵਧਦਾ ਘਟਦਾ ਨਹੀਂ ਹੈ ਉਸ ਦਾ ਭੇਤ (ਕਲਾ) ਨਹੀਂ ਪਾਇਆ ਜਾ ਸਕਦਾ । ਛੇ ਭੇਖਾਂ ਦੇ ਸਾਧੂ (ਵਿਅਰਥ) ਭਟਕਦੇ ਫਿਰਦੇ ਹਨ, ਪ੍ਰਭੂ ਭੇਖਾਂ ਦੀ ਰਾਹੀਂ ਨਹੀਂ ਮਿਲਦਾ । (ਕਈ ਬੰਦੇ) ਚੰਦ੍ਰਾਇਣ ਵਰਤ ਰੱਖਦੇ ਹਨ, ਪਰ ਉਹਨਾਂ ਦਾ ਕੋਈ ਲਾਭ ਨਹੀਂ (ਉਹ ਕਿਸੇ ਗਿਣਤੀ ਵਿਚ ਨਹੀਂ) । ਜੋ ਸਾਰੇ ਦੇ ਸਾਰੇ ਵੇਦ ਪੜ੍ਹਦੇ ਹਨ, ਉਹ ਭੀ ਅਸਲੀਅਤ ਨਹੀਂ ਵੇਖ ਸਕਦੇ । ਕਈ ਇਸ਼ਨਾਨ ਕਰ ਕੇ (ਮੱਥੇ ਉੱਤੇ) ਤਿਲਕ ਲਾਂਦੇ ਹਨ, ਪਰ ਉਹਨਾਂ ਨੇ ਮਨ ਵਿਚ (ਵਿਕਾਰਾਂ ਦੀ) ਕਾਲਖ ਹੁੰਦੀ ਹੈ (ਉਹਨਾਂ ਨੂੰ ਭੀ ਰੱਬ ਨਹੀਂ ਮਿਲਦਾ) । ਪਰਮਾਤਮਾ ਭੇਖਾਂ ਦੀ ਰਾਹੀਂ ਨਹੀਂ ਲੱਭਦਾ, (ਗੁਰੂ ਦੇ) ਸੱਚੇ ਉਪਦੇਸ਼ ਤੋਂ ਬਿਨਾ ਨਹੀਂ ਮਿਲਦਾ ।

ਜਿਸ ਮਨੁੱਖ ਦੇ ਮੱਥੇ ਉੱਤੇ ਧੁਰੋਂ (ਬਖ਼ਸ਼ਸ਼ ਦਾ ਲਿਖਿਆ) ਲੇਖ ਉੱਘੜ ਪਏ, ਉਹ (ਪਹਿਲਾਂ) ਕੁਰਾਹੇ ਪਿਆ ਹੋਇਆ (ਭੀ ਠੀਕ) ਰਸਤੇ ਤੇ ਆ ਜਾਂਦਾ ਹੈ । ਜਿਸ ਮਨੁੱਖ ਨੇ ਆਪਣੀ ਅੱਖੀਂ ਗੁਰੂ ਦਾ ਦਰਸਨ ਕਰ ਲਿਆ ਹੈ, ਉਸ ਨੇ ਆਪਣਾ ਜਨਮ ਸਫਲਾ ਕਰ ਲਿਆ ਹੈ ।੧੩।

**ਡਖਣੇ ਮਃ ੫ ॥ ਸੋ ਨਿਵਾਹੂ ਗਡਿ, ਜੋ ਚਲਾਊ ਨ ਥੀਐ ॥ ਕਾਰ ਕੂੜਾਵੀ ਛਡਿ, ਸੰਮਲੁ ਸਚੁ ਧਣੀ ॥੧॥ {ਪੰਨਾ ੧੦੯੯}**

**ਪਦ ਅਰਥ** :—ਨਿਵਾਹੂ—ਤੋੜ ਨਿਬਾਹੁਣ ਵਾਲਾ, ਪੂਰਾ ਸਾਥ ਨਿਬਾਹੁਣ ਵਾਲਾ । ਗਡਿ—(ਹਿਰਦੇ ਵਿਚ) ਪੱਕਾ ਕਰ ਕੇ ਰੱਖ । ਚਲਾਊ—ਚਲਾ ਜਾਣ ਵਾਲਾ, ਸਾਥ ਛੱਡ ਜਾਣ ਵਾਲਾ । ਥੀਐ—ਹੋਵੇ । ਸੰਮਲੁ—ਸੰਭਾਲ ਕੇ (ਮਨ ਵਿਚ) ਰੱਖ । ਧਣੀ—ਮਾਲਕ ।

**ਅਰਥ** :—ਜੋ (ਮਾਲਕ-ਪ੍ਰਭੂ) ਸਾਥ ਛੱਡ ਜਾਣ ਵਾਲਾ ਨਹੀਂ ਹੈ ਉਸ ਤੋੜ ਨਿਬਾਹੁਣ ਵਾਲੇ ਨੂੰ (ਹਿਰਦੇ ਵਿਚ) ਪੱਕਾ ਕਰ ਕੇ ਰੱਖ । ਸਦਾ-ਥਿਰ ਰਹਿਣ ਵਾਲੇ ਮਾਲਕ ਨੂੰ (ਮਨ ਵਿਚ) ਸੰਭਾਲ ਕੇ ਰੱਖ, (ਜੇਹੜੀ ਕਾਰ ਉਸ ਦੀ ਯਾਦ ਨੂੰ ਭੁਲਾਵੇ, ਉਸ) ਕੂੜੀ ਕਾਰ ਨੂੰ ਛੱਡ ਦੇਹ (ਮਾਇਆ ਸੰਬੰਧੀ ਕਾਰ ਵਿਚ ਚਿੱਤ ਨੂੰ ਨਾਹ ਗੱਡ) ।੧।

**ਮਃ ੫ ॥ ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ ॥ ਪਰਗਟੁ ਥੀਆ ਆਪਿ, ਨਾਨਕ ਮਸਤਕਿ ਲਿਖਿਆ ॥੨॥ {ਪੰਨਾ ੧੦੯੯}**

**ਪਦ ਅਰਥ** :—ਹਭ—ਹਰ ਥਾਂ । ਘਟਾਊ—ਘੜਿਆਂ ਵਿਚ । ਮਸਤਕਿ—ਮੱਥੇ ਉਤੇ ।

**ਅਰਥ** :—ਹੇ ਨਾਨਕ ! ਪ੍ਰਭੂ ਦੀ ਜੋਤਿ ਤਾਂ ਹਰ ਥਾਂ ਸਮਾਈ ਹੋਈ ਹੈ (ਮੌਜੂਦ ਹੈ) ਜਿਵੇਂ ਪਾਣੀ ਦੇ ਘੜਿਆਂ ਵਿਚ ਚੰਦ੍ਰਮਾ (ਦਾ ਪ੍ਰਤਿਬਿੰਬ) ਹੈ । (ਪਰ ਮਾਇਆ-ਵੇੜ੍ਹੇ ਜੀਵ ਨੂੰ ਆਪਣੇ ਅੰਦਰ ਉਸ ਦਾ ਦੀਦਾਰ ਨਹੀਂ ਹੁੰਦਾ) । ਜਿਸ ਮਨੁੱਖ ਦੇ ਮੱਥੇ ਉਤੇ (ਪੂਰਬਲਾ) ਲਿਖਿਆ ਲੇਖ ਜਾਗਦਾ ਹੈ, ਉਸ ਦੇ ਅੰਦਰ ਪ੍ਰਭੂ ਦੀ ਜੋਤਿ ਪਰਤੱਖ ਹੋ ਪੈਂਦੀ ਹੈ ।੨।

**ਮਃ ੫ ॥ ਮੁਖ ਸੁਹਾਵੇ ਨਾਮੁ ਚਉ, ਆਠ ਪਹਰ ਗੁਣ ਗਾਉ ॥ ਨਾਨਕ ਦਰਗਹ ਮੰਨੀਅਹਿ, ਮਿਲੀ ਨਿਥਾਵੇ ਥਾਉ ॥੩॥ {ਪੰਨਾ ੧੦੯੯}**

**ਪਦ ਅਰਥ** :—ਸੁਹਾਵੇ—ਸੋਹਣੇ । ਚਉ—ਉਚਾਰ (ਕੇ) । ਮੰਨੀਅਹਿ—ਆਦਰ ਪ੍ਰਾਪਤ ਕਰਦੇ ਹਨ ।

**ਅਰਥ** :—ਹੇ ਨਾਨਕ ! ਜੋ ਮਨੁੱਖ ਪ੍ਰਭੂ ਦਾ ਨਾਮ ਸਿਮਰਦੇ ਹਨ ਜੋ ਅੱਠੇ ਪਹਰ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਉਹਨਾਂ ਦੇ ਮੂੰਹ ਸੁੰਦਰ (ਦਿੱਸਦੇ) ਹਨ । ਹੇ ਨਾਨਕ ! ਅਜੇਹੇ (ਭਾਗਾਂ ਵਾਲੇ) ਬੰਦੇ ਪ੍ਰਭੂ ਦੀ ਹਜ਼ੂਰੀ ਵਿਚ ਮਾਣ ਪਾਂਦੇ ਹਨ । ਜਿਸ ਮਨੁੱਖ ਨੂੰ (ਪਹਿਲਾਂ) ਕਿਤੇ ਭੀ ਆਸਰਾ ਨਹੀਂ ਸੀ ਮਿਲਦਾ (ਨਾਮ ਦੀ ਬਰਕਤਿ ਨਾਲ) ਉਸ ਨੂੰ (ਹਰ ਥਾਂ) ਆਦਰ ਮਿਲਦਾ ਹੈ ।੩।

**ਪਉੜੀ ॥ ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ ॥ ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ ॥ ਮਨੁ ਰਤਾ ਕੁਟੰਬ ਸਿਉ ਨਿਤ ਗਰਬਿ ਫਿਰਾਮੀ ॥ ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ ॥ ਚਲਦਿਆ ਨਾਲਿ ਨ ਚਲਈ ਖਿਨ ਜਾਇ ਬਿਲਾਮੀ ॥ ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ ॥ ਕਰਮੁ ਖੁਲਾ ਗੁਰੁ ਪਾਇਆ ਹਰਿ ਮਿਲਿਆ ਸੁਆਮੀ ॥ ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥੧੪॥ {ਪੰਨਾ ੧੦੯੯}**

**ਪਦ ਅਰਥ** :—ਬਾਹਰ ਭੇਖਿ—ਬਾਹਰਲੇ ਭੇਖਾਂ ਨਾਲ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ । ਬਾਹਰੀ—ਬਿਨਾ । ਨਿਕਾਮੀ—ਨਿਕੰਮੀ, ਵਿਅਰਥ । ਗਰਬਿ—ਅਹੰਕਾਰ ਵਿਚ । ਫਿਰਾਮੀ—ਫਿਰਦੀ ਹੈ । ਗੁਮਾਨੀ—ਅਹੰਕਾਰੀ । ਗਰਬਹਿ—ਅਹੰਕਾਰ ਕਰਦੇ ਹਨ । ਦਾਮੀ—ਪੈਸੇ ਵਾਲੇ, ਮਾਇਆਧਾਰੀ । ਬਿਲਾਮੀ—ਬਿਲਮ, ਦੇਰ, ਚਿਰ । ਹੁਕਾਮੀ—ਹੁਕਮ ਵਿਚ, ਹੁਕਮ ਅਨੁਸਾਰ । ਕਰਮੁ—ਬਖ਼ਸ਼ਸ਼ । ਕਾਮੀ—ਕੰਮ ਆਉਂਦਾ ਹੈ । ਤਿਸ ਕੀ ਕਾਮੀ—ਉਸ ਦੇ ਕੰਮ ਆਉਂਦਾ ਹੈ, ਉਸ ਦਾ ਕੰਮ ਸਵਾਰਦਾ ਹੈ ।

**ਅਰਥ** :—ਰੱਬ ਬਾਹਰਲੇ ਭੇਖਾਂ ਨਾਲ ਨਹੀਂ ਮਿਲਦਾ (ਕਿਉਂਕਿ) ਉਹ ਹਰੇਕ ਦੇ ਦਿਲ ਦੀ ਜਾਣਦਾ ਹੈ, ਤੇ, ਇਕ ਰੱਬ ਦੇ ਮਿਲਾਪ ਤੋਂ ਬਿਨਾ ਸਾਰੀ ਸ੍ਰਿਸ਼ਟੀ ਵਿਅਰਥ ਵਿਚਰਦੀ ਹੈ । ਜਿਨ੍ਹਾਂ ਬੰਦਿਆਂ ਦਾ ਮਨ ਪਰਵਾਰ ਦੇ ਮੋਹ ਵਿਚ ਰੰਗਿਆ ਰਹਿੰਦਾ ਹੈ, ਉਹ ਸਦਾ ਅਹੰਕਾਰ ਵਿਚ ਹੀ ਫਿਰਦੇ ਹਨ, ਮਾਇਆ-ਧਾਰੀ ਬੰਦੇ ਜਗਤ ਵਿਚ ਆਕੜ ਆਕੜ ਕੇ ਚੱਲਦੇ ਹਨ, ਪਰ ਉਹਨਾਂ ਦਾ ਅਹੰਕਾਰ ਕਿਸੇ ਅਰਥ ਨਹੀਂ, (ਕਿਉਂਕਿ) ਜਗਤ ਤੋਂ ਤੁਰਨ ਵੇਲੇ ਮਾਇਆ ਜੀਵ ਦੇ ਨਾਲ ਨਹੀਂ ਜਾਂਦੀ, ਖਿਨ ਪਲ ਵਿਚ ਹੀ ਸਾਥ ਛੱਡ ਜਾਂਦੀ ਹੈ । ਅਜੇਹੇ ਬੰਦੇ ਪਰਮਾਤਮਾ ਦੀ ਰਜ਼ਾ ਅਨੁਸਾਰ ਸੰਸਾਰ ਵਿਚ (ਵਿਅਰਥ ਹੀ) ਜੀਵਨ ਗੁਜ਼ਾਰ ਜਾਂਦੇ ਹਨ ।

ਜਿਸ ਮਨੁੱਖ ਉਤੇ ਪ੍ਰਭੂ ਦੀ ਮੇਹਰ (ਦਾ ਦਰਵਾਜ਼ਾ) ਖੁਲ੍ਹਦਾ ਹੈ, ਉਸ ਨੂੰ ਗੁਰੂ ਮਿਲਦਾ ਹੈ (ਗੁਰੂ ਦੀ ਰਾਹੀਂ) ਉਸ ਨੂੰ ਮਾਲਕ-ਪ੍ਰਭੂ ਮਿਲ ਪੈਂਦਾ ਹੈ । ਜੋ ਮਨੁੱਖ ਪ੍ਰਭੂ ਦਾ ਸੇਵਕ ਬਣ ਜਾਂਦਾ ਹੈ, ਪ੍ਰਭੂ ਉਸ ਦਾ ਕੰਮ ਸਵਾਰਦਾ ਹੈ ।੧੪।

**ਡਖਣੇ ਮਃ ੫ ॥ ਮੁਖਹੁ ਅਲਾਏ ਹਭ, ਮਰਣੁ ਪਛਾਣੰਦੋ ਕੋਇ ॥ ਨਾਨਕ ਤਿਨਾ ਖਾਕੁ, ਜਿਨਾ ਯਕੀਨਾ ਹਿਕ ਸਿਉ ॥੧॥ {ਪੰਨਾ ੧੦੯੯}**

**ਪਦ ਅਰਥ** :—ਅਲਾਏ—ਉਚਾਰਦਾ ਹੈ, ਆਖਦਾ ਹੈ । ਹਭ—ਸਾਰੀ (ਸ੍ਰਿਸ਼ਟੀ) । ਕੋਇ—ਕੋਈ ਵਿਰਲਾ । ਖਾਕੁ—ਚਰਨ-ਧੂੜ । ਯਕੀਨਾ—ਪਰਤੀਤ, ਸਰਧਾ । ਹਿਕ—ਇਕ ।

**ਅਰਥ** :—ਸਾਰੀ ਸ੍ਰਿਸ਼ਟੀ ਹੀ ਮੂੰਹ ਨਾਲ ਆਖਦੀ ਹੈ (ਕਿ) ਮੌਤ (ਸਿਰ ਉਤੇ ਖੜੀ ਹੈ), ਪਰ ਕੋਈ ਵਿਰਲਾ ਬੰਦਾ (ਇਹ ਗੱਲ ਯਕੀਨ ਨਾਲ) ਸਮਝਦਾ ਹੈ । ਹੇ ਨਾਨਕ ! (ਆਖ—) ਮੈਂ ਉਹਨਾਂ (ਗੁਰਮੁਖਾਂ) ਦੀ ਚਰਨ-ਧੂੜ (ਮੰਗਦਾ) ਹਾਂ ਜੋ (ਮੌਤ ਨੂੰ ਸੱਚ ਜਾਣ ਕੇ) ਇਕ ਪਰਮਾਤਮਾ ਨਾਲ ਸੰਬੰਧ ਜੋੜਦੇ ਹਨ ।੧।

**ਮਃ ੫ ॥ ਜਾਣੁ ਵਸੰਦੋ ਮੰਝਿ, ਪਛਾਣੂ ਕੋ ਹੇਕੜੋ ॥ ਤੈ ਤਨਿ ਪੜਦਾ ਨਾਹਿ, ਨਾਨਕ ਜੈ ਗੁਰੁ ਭੇਟਿਆ ॥੨॥ {ਪੰਨਾ ੧੦੯੯}**

**ਪਦ ਅਰਥ** :—ਜਾਣੁ—ਅੰਤਰਜਾਮੀ । ਮੰਝਿ—(ਹਰੇਕ ਜੀਵ ਦੇ) ਅੰਦਰ । ਕੋ ਹੇਕੜੋ—ਕੋਈ ਵਿਰਲਾ ਇਕ । ਤੈ ਤਨਿ—ਉਸ ਮਨੁੱਖ ਦੇ ਸਰੀਰ ਵਿਚ । ਪੜਦਾ—ਪਰਮਾਤਮਾ ਨਾਲੋਂ ਵਿੱਥ । ਜੈ—ਜਿਸ ਨੂੰ । ਭੇਟਿਆ—ਮਿਲਿਆ ।

**ਅਰਥ** :—ਅੰਤਰਜਾਮੀ ਪਰਮਾਤਮਾ (ਹਰੇਕ ਜੀਵ ਦੇ) ਅੰਦਰ ਵੱਸਦਾ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ ਬੰਦਾ ਸਮਝਦਾ ਹੈ । ਹੇ ਨਾਨਕ ! (ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਉਸ ਦੇ ਹਿਰਦੇ ਵਿਚ (ਸਰੀਰ ਵਿਚ ਪਰਮਾਤਮਾ ਨਾਲੋਂ) ਵਿੱਥ ਨਹੀਂ ਰਹਿ ਜਾਂਦੀ (ਤੇ ਉਹ ਪਰਮਾਤਮਾ ਨੂੰ ਆਪਣੇ ਅੰਦਰ ਵੇਖ ਲੈਂਦਾ ਹੈ) ।੨।

**ਮਃ ੫ ॥ ਮਤੜੀ ਕਾਂਢਕੁ ਆਹ, ਪਾਵ ਧੋਵੰਦੋ ਪੀਵਸਾ ॥ ਮੂ ਤਨਿ ਪ੍ਰੇਮੁ ਅਥਾਹ, ਪਸਣ ਕੂ ਸਚਾ ਧਣੀ ॥੩॥ {ਪੰਨਾ ੧੦੯੯}**

**ਪਦ ਅਰਥ** :—ਕੁਆਹੁ—ਭੈੜੀ, ਖੋਟੀ (ਕੁਲਾਹ), ਘਾਟੇ ਵਾਲੀ । ਮਤੜੀ—ਕੋਝੀ ਮਤ । ਕਾਂਢ—ਕੱਢਣ ਵਾਲਾ । ਕਾਂਢ ਪਾਵ—ਕੱਢਣ ਵਾਲੇ ਦੇ ਪੈਰ । ਮੂ ਤਨਿ—ਮੇਰੇ ਸਰੀਰ ਵਿਚ, ਮੇਰੇ ਹਿਰਦੇ ਵਿਚ । ਅਥਾਹ—ਬੇਅੰਤ । ਪਸਣ ਕੂ—ਵੇਖਣ ਲਈ । ਧਣੀ—ਮਾਲਕ ।

**ਅਰਥ** :—ਸਦਾ ਕਾਇਮ ਰਹਿਣ ਵਾਲੇ ਮਾਲਕ ਦਾ ਦਰਸਨ ਕਰਨ ਵਾਸਤੇ ਮੇਰੇ ਹਿਰਦੇ ਵਿਚ ਅਥਾਹ ਪ੍ਰੇਮ ਹੈ (ਪਰ ਮੇਰੀ ਖੋਟੀ ਮਤ ਦਰਸਨ ਦੇ ਰਸਤੇ ਵਿਚ ਰੋਕ ਪਾਂਦੀ ਹੈ); ਜੇਹੜਾ ਮਨੁੱਖ ਮੇਰੀ ਇਸ ਖੋਟੀ ਮਤ ਨੂੰ (ਮੇਰੇ ਅੰਦਰੋਂ) ਕੱਢ ਦੇਵੇ, ਮੈਂ ਉਸ ਦੇ ਪੈਰ ਧੋ ਧੋ ਕੇ ਪੀਵਾਂਗਾ ।੩।

**ਪਉੜੀ ॥ ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥ ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥ ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥ ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥ ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥ ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥੧੫॥ {ਪੰਨਾ ੧੦੯੯}**

**ਪਦ ਅਰਥ** :—ਰਚਾ—ਖਚਿਤ, ਮਸਤ । ਨਚਾ—ਨੱਚਦਾ, ਭਟਕਦਾ ਫਿਰਦਾ । ਤੈ—ਅਤੇ । ਥੋਥਾ—ਖ਼ਾਲੀ । ਕੂੜਿਆਰੁ—ਝੂਠਾ । ਖਚਾ—ਗੱਪ । ਪਾਤਿਸਾਹਿ—ਪਾਤਿਸ਼ਾਹ ਨੇ । ਵੇਖਿ—ਵੇਖ ਕੇ । ਕਰਮਚਾ—ਕਰਮ, ਕੀਤੇ ਕੰਮ । ਹੇਰਿਆ—ਤੱਕਿਆ । ਜਮਦੂਤੀ—ਜਮਦੂਤਾਂ ਨੇ । ਪਚਾ—ਖ਼ੁਆਰ ਹੁੰਦਾ । ਤਪਾਵਸੁ—ਨਿਆਉ । ਦਰਿ—ਦਰ ਤੇ ।

**ਅਰਥ** :—ਜਿਸ ਮਨੁੱਖ ਨੇ ਨਿਰਭਉ ਪ੍ਰਭੂ ਦਾ ਨਾਮ ਭੁਲਾ ਦਿੱਤਾ ਹੈ ਤੇ ਜੋ ਮਾਇਆ ਵਿਚ ਹੀ ਮਸਤ ਰਹਿੰਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ਉਹ ਅਨੇਕਾਂ ਜੂਨਾਂ ਵਿਚ ਭਟਕਦਾ ਹੈ ।

(ਮਾਇਆ ਵਿਚ ਮਸਤ ਮਨੁੱਖ ਜੇ ਕੋਈ) ਬਚਨ ਕਰਦਾ ਹੈ ਤਾਂ ਉਸ ਤੋਂ ਫਿਰ ਜਾਂਦਾ ਹੈ, ਸਦਾ ਝੂਠੀ ਗੱਲ ਹੀ ਕਰਦਾ ਹੈ । ਉਹ ਝੂਠਾ ਆਪਣੇ ਮਨ ਵਿਚੋਂ ਖ਼ਾਲੀ ਹੁੰਦਾ ਹੈ (ਉਸ ਦੀ ਨੀਯਤ ਪਹਿਲਾਂ ਹੀ ਮਾੜੀ ਹੁੰਦੀ ਹੈ, ਇਸ ਵਾਸਤੇ) ਉਸ ਦੀ (ਹਰੇਕ ਗੱਲ) ਝੂਠੀ ਹੁੰਦੀ ਹੈ ਗੱਪ ਹੁੰਦੀ ਹੈ । ਅਜੇਹਾ ਬੰਦਾ ਝੂਠੇ ਲਾਲਚ ਵਿਚ ਫਸ ਕੇ ਨਿਰਵੈਰ ਬੰਦੇ ਨਾਲ ਭੀ ਵੈਰ ਕਮਾ ਲੈਂਦਾ ਹੈ, ਮੁੱਢ ਤੋਂ ਹੀ ਉਸ ਲਾਲਚੀ ਦੇ ਕੰਮਾਂ ਨੂੰ ਵੇਖ ਕੇ ਸਦਾ-ਥਿਰ ਰਹਿਣ ਵਾਲੇ ਪ੍ਰਭੂ ਪਾਤਿਸ਼ਾਹ ਨੇ (ਉਸ ਦੀ ਜ਼ਮੀਰ ਨੂੰ) ਮਾਰ ਦਿੱਤਾ ਹੋਇਆ ਹੈ । ਅਜੇਹਾ ਮਨੁੱਖ ਸਦਾ ਜਮਦੂਤਾਂ ਦੀ ਤੱਕ ਵਿਚ ਰਹਿੰਦਾ ਹੈ, ਦੁੱਖਾਂ ਵਿਚ ਹੀ ਖ਼ੁਆਰ ਹੁੰਦਾ ਹੈ । ਹੇ ਨਾਨਕ ! ਸੱਚੇ ਪ੍ਰਭੂ ਦੇ ਦਰ ਤੇ ਧਰਮ ਦਾ ਇਨਸਾਫ਼ (ਹੀ) ਹੁੰਦਾ ਹੈ ।੧੫।

**ਡਖਣੇ ਮਃ ੫ ॥ ਪਰਭਾਤੇ ਪ੍ਰਭ ਨਾਮੁ ਜਪਿ, ਗੁਰ ਕੇ ਚਰਣ ਧਿਆਇ ॥ ਜਨਮ ਮਰਣ ਮਲੁ ਉਤਰੈ, ਸਚੇ ਕੇ ਗੁਣ ਗਾਇ ॥੧॥ {ਪੰਨਾ ੧੦੯੯}**

**ਪਦ ਅਰਥ** :—ਪ੍ਰਭ ਨਾਮੁ—ਪ੍ਰਭੂ ਦਾ ਨਾਮ । ਧਿਆਇ—ਧਿਆਨ ਧਰ ।

**ਅਰਥ** :—(ਹੇ ਭਾਈ !) ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦਾ ਨਾਮ ਸਿਮਰ, ਅਤੇ ਆਪਣੇ ਗੁਰੂ ਦੇ ਚਰਨਾਂ ਦਾ ਧਿਆਨ ਧਰ (ਭਾਵ, ਪ੍ਰਭੂ ਦੇ ਨਾਮ ਵਿਚ ਜੋੜਨ ਵਾਲੇ ਗੁਰੂ ਦਾ ਆਦਰ-ਸਤਕਾਰ ਪੂਰੀ ਨਿਮ੍ਰਤਾ ਹਲੀਮੀ ਨਾਲ ਆਪਣੇ ਹਿਰਦੇ ਵਿਚ ਟਿਕਾ) । ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਜਨਮ ਮਰਨ ਦੇ ਗੇੜ ਵਿਚ ਪਾਣ ਵਾਲੀ ਵਿਕਾਰਾਂ ਦੀ ਮੈਲ ਮਨ ਤੋਂ ਉਤਰ ਜਾਂਦੀ ਹੈ ।੧।

**ਮਃ ੫ ॥ ਦੇਹ ਅੰਧਾਰੀ ਅੰਧੁ, ਸੁੰਞੀ ਨਾਮ ਵਿਹੂਣੀਆ ॥ ਨਾਨਕ ਸਫਲ ਜਨੰਮੁ, ਜੈ ਘਟਿ ਵੁਠਾ ਸਚੁ ਧਣੀ ॥੨॥ {ਪੰਨਾ ੧੦੯੯}**

**ਪਦ ਅਰਥ** :—ਦੇਹ—ਕਾਇਆਂ । ਅੰਧੁ ਅੰਧਾਰੀ—ਪੂਰਨ ਤੌਰ ਤੇ ਅੰਨ੍ਹੀ । ਸੁੰਞੀ—ਆਤਮਕ ਜੀਵਨ ਤੋਂ ਸੱਖਣੀ । ਜੈ ਘਟਿ—ਜਿਸ ਮਨੁੱਖ ਦੇ ਹਿਰਦੇ ਵਿਚ । ਸਚੁ—ਸਦਾ-ਥਿਰ । ਵੁਠਾ—ਆ ਵੱਸਿਆ ।

**ਅਰਥ** :—ਨਾਮ ਤੋਂ ਖੁੰਝਿਆ ਹੋਇਆ ਸਰੀਰ (ਆਤਮਕ ਜੀਵਨ ਤੋਂ) ਸੱਖਣਾ ਰਹਿੰਦਾ ਹੈ, ਪੂਰਨ ਤੌਰ ਤੇ (ਆਤਮਕ ਜੀਵਨ ਦੀ ਸੂਝ ਵਲੋਂ) ਅੰਨ੍ਹਾ ਹੋ ਜਾਂਦਾ ਹੈ (ਭਾਵ, ਸਾਰੇ ਗਿਆਨ ਇੰਦ੍ਰੇ ਸੁਚੱਜੀ ਵਰਤੋਂ ਵਲੋਂ ਅੰਨ੍ਹੇ ਹੋ ਕੇ ਵਿਕਾਰਾਂ ਵਿਚ ਪਰਵਿਰਤ ਹੋਏ ਰਹਿੰਦੇ ਹਨ) । ਹੇ ਨਾਨਕ ! ਜਿਸ ਮਨੁੱਖ ਦੇ ਹਿਰਦੇ ਵਿਚ ਸਦਾ-ਥਿਰ ਮਾਲਕ-ਪ੍ਰਭੂ ਆ ਵੱਸਦਾ ਹੈ, ਉਸ ਦੀ ਜ਼ਿੰਦਗੀ ਮੁਬਾਰਿਕ ਹੈ ।੨।

**ਮਃ ੫ ॥ ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ ॥ ਨਾਨਕ ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥੩॥ {ਪੰਨਾ ੧੦੯੯}**

**ਪਦ ਅਰਥ** :—ਲੋਇਣ—ਅੱਖਾਂ ਨਾਲ । ਲੋਈ—ਲੋਕ, ਜਗਤ, ਮਾਇਕ ਪਦਾਰਥ । ਪਿਆਸ—ਮਾਇਕ ਪਦਾਰਥਾਂ ਦੀ ਲਾਲਸਾ । ਮੂ—ਮੇਰੀ । ਘਣੀ—ਬਹੁਤ ਵਧੀ ਹੋਈ । ਅਖੜੀਆ—ਅੱਖਾਂ । ਬਿਅੰਨਿ—ਹੋਰ ਕਿਸਮ ਦੀਆਂ । ਮਾ—ਮੇਰਾ ।

**ਅਰਥ** :—(ਜਿਉਂ ਜਿਉਂ) ਮੈਂ ਇਹਨਾਂ ਅੱਖਾਂ ਨਾਲ (ਨਿਰੇ) ਜਗਤ ਨੂੰ (ਭਾਵ, ਦੁਨੀਆ ਦੇ ਪਦਾਰਥਾਂ ਨੂੰ) ਤੱਕਦਾ ਹਾਂ (ਇਹਨਾਂ ਪਦਾਰਥਾਂ ਵਾਸਤੇ ਮੇਰੀ ਲਾਲਸਾ ਬਹੁਤ ਵਧਦੀ ਜਾਂਦੀ ਹੈ, ਲਾਲਸਾ ਮੁੱਕਦੀ ਨਹੀਂ । ਹੇ ਨਾਨਕ ! (ਤ੍ਰਿਸਨਾ-ਮਾਰੀਆਂ ਅੱਖਾਂ ਨਾਲ ਪਿਆਰਾ ਪ੍ਰਭੂ ਦਿੱਸ ਨਹੀਂ ਸਕਦਾ) ਉਹ ਅੱਖਾਂ (ਇਹਨਾਂ ਤ੍ਰਿਸ਼ਨਾ-ਵੇੜ੍ਹੀਆਂ ਅੱਖਾਂ ਨਾਲੋਂ) ਹੋਰ ਕਿਸਮ ਦੀਆਂ ਹਨ, ਜਿਨ੍ਹਾਂ ਨਾਲ ਪਿਆਰਾ ਪਤੀ-ਪ੍ਰਭੂ ਦਿੱਸਦਾ ਹੈ ।੩।

**ਪਉੜੀ ॥ ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ ॥ ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ ॥ ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥ ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥ ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ ॥ ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ ॥ ਹੋਆ ਓਹੀਅਲੁ ਜਗ ਮਹਿ ਗੁਰ ਗਿਆਨੁ ਜਪਾਈ ॥ ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥੧੬॥ {ਪੰਨਾ ੧੧੦੦}**

**ਪਦ ਅਰਥ** :—ਜਿਨਿ—ਜਿਸ ਨੇ । ਜਨਿ—ਜਨ ਨੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਤਿਨਿ—ਉਸ ਨੇ । ਸਭਿ—ਸਾਰੇ । ਸੰਚਿਆ—ਜੋੜਿਆ, ਇਕੱਠਾ ਕੀਤਾ । ਓਨਿ—ਉਸ ਨੇ । ਓਸੁ ਘਰਿ—ਉਸ ਦੇ ਹਿਰਦੇ-ਘਰ ਵਿਚ । ਸਖਾ—ਮਿਤ੍ਰ । ਸਮ—ਇਕੋ ਜਿਹੇ । ਸੁਭਾਈ—ਚੰਗੇ ਸੁਭਾਵ ਵਾਲਾ । ਓਹੀਅਲੁ—ਪਰਗਟ, ਉੱਘਾ, ਨਾਮਣੇ ਵਾਲਾ । {ਓਝਲ—ਅੱਖਾਂ ਦੇ ਉਹਲੇ । ਓਹੀਅਲੁ—ਅੱਖਾਂ ਦੇ ਸਾਹਮਣੇ} ।

**ਅਰਥ** :—ਜਿਸ ਮਨੁੱਖ ਨੇ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਨੂੰ ਸਿਮਰਿਆ ਹੈ ਉਸ ਨੇ ਸਾਰੇ ਸੁਖ ਮਾਣ ਲਏ ਹਨ, ਉਹ ਆਪਣੇ ਪਰਵਾਰ ਸਮੇਤ ਆਪ ਭੀ (ਸੰਸਾਰ-ਸਮੁੰਦਰ ਤੋਂ) ਤਰ ਜਾਂਦਾ ਹੈ, ਸਾਰੇ ਜਗਤ ਨੂੰ ਭੀ ਤਾਰ ਲੈਂਦਾ ਹੈ । ਉਸ ਮਨੁੱਖ ਨੇ ਪਰਮਾਤਮਾ ਦਾ ਨਾਮ-ਧਨ ਇਤਨਾ ਜੋੜਿਆ ਹੈ ਕਿ ਮਾਇਆ ਵਾਲੀ ਸਾਰੀ ਹੀ ਤ੍ਰਿਸ਼ਨਾ ਉਸ ਨੇ ਮਿਟਾ ਲਈ ਹੈ । ਉਸ ਨੇ ਦੁਨੀਆ ਦੇ ਸਾਰੇ ਲਾਲਚ ਛੱਡ ਦਿੱਤੇ ਹਨ (ਲਾਲਚਾਂ ਵਿਚ ਨਹੀਂ ਫਸਦਾ) ਉਸ ਨੇ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਹੋਈ ਹੈ । ਉਸ ਦੇ ਹਿਰਦੇ ਵਿਚ ਸਦਾ ਖ਼ੁਸ਼ੀ-ਅਨੰਦ ਹੈ, ਪ੍ਰਭੂ ਸਦਾ ਉਸ ਦਾ ਮਿਤ੍ਰ ਹੈ ਸਹਾਇਤਾ ਕਰਨ ਵਾਲਾ ਹੈ । ਉਸ ਨੇ ਵੈਰੀ ਤੇ ਮਿਤ੍ਰ ਇਕੋ ਜੇਹੇ ਸਮਝ ਲਏ ਹਨ (ਹਰੇਕ ਨੂੰ ਮਿਤ੍ਰ ਸਮਝਦਾ ਹੈ), ਸਭਨਾਂ ਨਾਲ ਚੰਗਾ ਸੁਭਾਉ ਵਰਤਦਾ ਹੈ ।

ਉਹ ਮਨੁੱਖ ਗੁਰੂ ਤੋਂ ਮਿਲੇ ਉਪਦੇਸ਼ ਨੂੰ ਸਦਾ ਚੇਤੇ ਰੱਖਦਾ ਹੈ ਤੇ ਜਗਤ ਵਿਚ ਨਾਮਣੇ ਵਾਲਾ ਹੋ ਜਾਂਦਾ ਹੈ, ਪਿਛਲੇ ਜਨਮਾਂ ਵਿਚ ਕੀਤੇ ਭਲੇ ਕਰਮਾਂ ਦੇ ਲੇਖ ਉਸ ਦੇ ਮੱਥੇ ਉਤੇ ਉੱਘੜ ਪੈਂਦੇ ਹਨ ਤੇ (ਇਸ ਜਨਮ ਵਿਚ) ਪਰਮਾਤਮਾ ਨਾਲ ਉਸ ਦੀ ਪੱਕੀ ਪ੍ਰੀਤਿ ਬਣ ਜਾਂਦੀ ਹੈ ।੧੯।

**ਡਖਣੇ ਮਃ ੫ ॥ ਸਚੁ ਸੁਹਾਵਾ ਕਾਢੀਐ, ਕੂੜੈ ਕੂੜੀ ਸੋਇ ॥ ਨਾਨਕ ਵਿਰਲੇ ਜਾਣੀਅਹਿ, ਜਿਨ ਸਚੁ ਪਲੈ ਹੋਇ ॥੧॥ {ਪੰਨਾ ੧੧੦੦}**

**ਪਦ ਅਰਥ** :—ਸਚੁ—ਸਦਾ-ਥਿਰ ਰਹਿਣ ਵਾਲਾ ਨਾਮ-ਧਨ । ਸੁਹਾਵਾ—ਸੁਖਾਵਾਂ, ਸੁਖ ਦੇਣ ਵਾਲਾ । ਕਾਢੀਐ—ਆਖੀਦਾ ਹੈ, ਹਰ ਕੋਈ ਆਖਦਾ ਹੈ । ਕੂੜੈ—ਝੂਠਾ ਧਨ, ਨਾਸਵੰਤ ਪਦਾਰਥ । ਕੂੜੀ ਸੋਇ—ਮੰਦੀ ਸੋਇ, ਕਿਸੇ ਨ ਕਿਸੇ ਉਪਾਧੀ ਵਾਲੀ ਹੀ ਖ਼ਬਰ । ਜਾਣੀਅਹਿ—ਜਾਣੇ ਜਾਂਦੇ ਹਨ, ਪਤਾ ਲੱਗਦਾ ਹੈ ।

**ਅਰਥ** :—ਹੇ ਨਾਨਕ ! ਹਰ ਕੋਈ ਆਖਦਾ ਹੈ ਕਿ (ਪਰਮਾਤਮਾ ਦਾ) ਨਾਮ-ਧਨ ਸੁਖ ਦੇਣ ਵਾਲਾ ਹੈ ਤੇ ਦੁਨੀਆਵੀ ਧਨ (ਦੇ ਇਕੱਠਾ ਕਰਨ) ਵਿਚ ਕੋਈ ਨ ਕੋਈ ਝਗੜੇ-ਉਪਾਧੀ ਵਾਲੀ ਖ਼ਬਰ ਹੀ ਸੁਣੀਦੀ ਹੈ । ਫਿਰ ਭੀ, ਐਸੇ ਬੰਦੇ ਵਿਰਲੇ ਹੀ ਮਿਲਦੇ ਹਨ, ਜਿਨ੍ਹਾਂ ਨੇ ਨਾਮ-ਧਨ ਇਕੱਠਾ ਕੀਤਾ ਹੋਵੇ (ਹਰ ਕੋਈ ਉਪਾਧੀ-ਮੂਲ ਦੁਨੀਆਵੀ ਧਨ ਦੇ ਹੀ ਪਿੱਛੇ ਦੌੜ ਰਿਹਾ ਹੈ) ।੧।

**ਮਃ ੫ ॥ ਸਜਣ ਮੁਖੁ ਅਨੂਪੁ, ਅਠੇ ਪਹਰ ਨਿਹਾਲਸਾ ॥ ਸੁਤੜੀ ਸੋ ਸਹੁ ਡਿਠੁ, ਤੈ ਸੁਪਨੇ ਹਉ ਖੰਨੀਐ ॥੨॥ {ਪੰਨਾ ੧੧੦੦}**

**ਪਦ ਅਰਥ** :—ਸੁਤੜੀ—ਸੁੱਤੀ ਹੋਈ ਨੇ । ਸਹੁ—ਖਸਮ । ਸੁਪਨੇ—ਹੇ ਸੁਪਨੇ ! ਤੈ—ਤੈਥੋਂ । ਹਉ—ਮੈਂ । ਖੰਨੀਐ—ਕੁਰਬਾਨ ਹਾਂ । ਸਜਣ ਮੁਖੁ—ਮਿਤ੍ਰ ਪ੍ਰਭੂ ਦਾ ਮੂੰਹ । ਅਨੂਪੁ—ਉਪਮਾ ਰਹਿਤ, ਬੇ-ਮਿਸਾਲ, ਬਹੁਤ ਹੀ ਸੋਹਣਾ । ਨਿਹਾਲਸਾ—ਮੈਂ ਵੇਖਾਂਗੀ ।

**ਅਰਥ** :—ਸੁੱਤੀ ਹੋਈ ਨੇ ਮੈਂ ਉਸ ਖਸਮ-ਪ੍ਰਭੂ ਨੂੰ (ਸੁਪਨੇ ਵਿਚ) ਵੇਖਿਆ, ਸੱਜਣ ਦਾ ਮੂੰਹ ਬਹੁਤ ਹੀ ਸੋਹਣਾ (ਲੱਗਾ) । ਹੇ ਸੁਪਨੇ ! ਮੈਂ ਤੈਥੋਂ ਸਦਕੇ ਜਾਂਦੀ ਹਾਂ । (ਹੁਣ ਮੇਰੀ ਤਾਂਘ ਹੈ ਕਿ) ਮੈਂ ਅੱਠੇ ਪਹਰ (ਸੱਜਣ ਦਾ ਮੂੰਹ) ਵੇਖਦੀ ਰਹਾਂ ।੨।

**ਮਃ ੫ ॥ ਸਜਣ ਸਚੁ ਪਰਖਿ, ਮੁਖਿ ਅਲਾਵਣੁ ਥੋਥਰਾ ॥ ਮੰਨ ਮਝਾਹੂ ਲਖਿ, ਤੁਧਹੁ ਦੂਰਿ ਨ ਸੁ ਪਿਰੀ ॥੩॥ {ਪੰਨਾ ੧੧੦੦}**

**ਪਦ ਅਰਥ** :—ਸਜਣ—ਹੇ ਮਿਤ੍ਰ ! ਸਚੁ—ਨਾਮ-ਧਨ । ਪਰਖਿ—ਮੁੱਲ ਪਾ, (ਖਰਾਪਨ) ਗਹੁ ਨਾਲ ਵੇਖ । ਮੁਖਿ—(ਨਿਰਾ) ਮੂੰਹੋਂ । ਅਲਾਵਣੁ—ਬੋਲਣਾ, ਆਖਣਾ । ਥੋਥਰਾ—ਖ਼ਾਲੀ, ਵਿਅਰਥ । ਮੰਨ ਮਝਾਹੂ—ਮਨ ਵਿਚ । ਲਖਿ—ਵੇਖ । ਸੁ—ਉਹ ।

**ਅਰਥ** :—ਹੇ ਮਿਤ੍ਰ ! (ਨਿਰਾ) ਮੂੰਹੋਂ ਆਖਣਾ ਵਿਅਰਥ ਹੈ, ਨਾਮ-ਧਨ ਨੂੰ (ਆਪਣੇ ਹਿਰਦੇ ਵਿਚ) ਜਾਚ-ਤੋਲ । ਆਪਣੇ ਅੰਦਰ ਝਾਤੀ ਮਾਰ ਕੇ ਵੇਖ, ਉਹ ਪਤੀ-ਪ੍ਰਭੂ ਤੈਥੋਂ ਦੂਰ ਨਹੀਂ ਹੈ (ਤੇਰੇ ਅੰਦਰ ਹੀ ਵੱਸਦਾ ਹੈ) ।੩।

**ਪਉੜੀ ॥ ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥ ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥ ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥ ਪੀਰ ਪੈਕਾਬਰ**

**ਅਉਲੀਏ ਕੋ ਥਿਰੁ ਨ ਰਹਾਸੀ ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥ ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕੁ, ਖੁਦਾਇ ਬੰਦਾ ਅਬਿਨਾਸੀ ॥੧੭॥ {ਪੰਨਾ ੧੧੦੦}**

**ਪਦ ਅਰਥ** :—ਬਿਨਾਸੀ—ਨਾਸਵੰਤ । ਉਮਰਾਵ—ਅਮੀਰ ਬੰਦੇ । ਖਾਨ—ਖ਼ਾਨ, ਜਾਇਦਾਦਾਂ ਦੇ ਮਾਲਕ । ਢਾਹਿ—ਢਾਹ ਕੇ, ਛੱਡ ਕੇ । ਰੰਗ—ਰੰਕ, ਕੰਗਾਲ । ਤੁੰਗ—ਉੱਚੇ, ਧਨਾਢ । ਮਸਤ—ਅਹੰਕਾਰੀ, ਮਾਇਆ-ਮੱਤੇ । ਸਿਧਾਸੀ—ਸੰਸਾਰ ਤੋਂ ਚਲੇ ਜਾਣਗੇ । ਮਸਾਇਕਾ—ਸ਼ੇਖ਼ ਅਖਵਾਣ ਵਾਲੇ । ਅਉਲੀਏ—ਵਲੀ ਲੋਕ, ਧਾਰਮਿਕ ਆਗੂ । ਮੇਦਨੀ—ਧਰਤੀ । ਨਿਹਚਲੁ—ਸਦਾ ਕਾਇਮ ਰਹਿਣ ਵਾਲਾ ।

**ਅਰਥ** :—ਧਰਤੀ ਆਕਾਸ਼ ਪਾਤਾਲ ਚੰਦ ਅਤੇ ਸੂਰਜ—ਇਹ ਸਭ ਨਾਸਵੰਤ ਹਨ । ਸ਼ਾਹ ਬਾਦਸ਼ਾਹ ਅਮੀਰ ਜਾਗੀਰਦਾਰ (ਸਭ ਆਪਣੇ) ਮਹਲ-ਮਾੜੀਆਂ ਛੱਡ ਕੇ (ਇਥੋਂ) ਤੁਰ ਜਾਣਗੇ । ਕੰਗਾਲ, ਅਮੀਰ, ਗ਼ਰੀਬ, ਮਾਇਆ-ਮੱਤੇ (ਕੋਈ ਭੀ ਹੋਵੇ) ਸਾਰਾ ਜਗਤ ਹੀ (ਇਥੋਂ) ਚਾਲੇ ਪਾ ਜਾਇਗਾ । ਕਾਜ਼ੀ ਸ਼ੇਖ਼ ਆਦਿਕ ਭੀ ਸਾਰੇ ਹੀ ਕੂਚ ਕਰ ਜਾਣਗੇ । ਪੀਰ ਪੈਗ਼ੰਬਰ ਵੱਡੇ ਵੱਡੇ ਧਾਰਮਿਕ ਆਗੂ—ਇਹਨਾਂ ਵਿਚੋਂ ਭੀ ਕੋਈ ਇਥੇ ਸਦਾ ਟਿਕਿਆ ਨਹੀਂ ਰਹੇਗਾ । ਜਿਨ੍ਹਾਂ ਰੋਜ਼ੇ ਰੱਖੇ, ਬਾਂਗਾਂ ਦਿੱਤੀਆਂ, ਨਿਮਾਜ਼ਾਂ ਪੜ੍ਹੀਆਂ, ਧਾਰਮਿਕ ਪੁਸਤਕ ਪੜ੍ਹੇ ਉਹ ਭੀ ਅਤੇ ਜਿਨ੍ਹਾਂ ਇਹਨਾਂ ਦੀ ਸਾਰ ਨ ਸਮਝੀ ਉਹ ਭੀ ਸਾਰੇ (ਜਗਤ ਤੋਂ ਆਖ਼ਰ) ਚਲੇ ਜਾਣਗੇ । ਧਰਤੀ ਦੀਆਂ ਚੌਰਾਸੀ ਲੱਖ ਜੂਨਾਂ ਦੇ ਸਾਰੇ ਹੀ ਜੀਵ (ਜਗਤ ਵਿਚ) ਆਉਂਦੇ ਹਨ ਤੇ ਫਿਰ ਇਥੋਂ ਚਲੇ ਜਾਂਦੇ ਹਨ ।

ਸਿਰਫ਼ ਇਕ ਸੱਚਾ ਖ਼ੁਦਾ ਹੀ ਸਦਾ ਕਾਇਮ ਰਹਿਣ ਵਾਲਾ ਹੈ । ਖ਼ੁਦਾ ਦਾ ਬੰਦਾ (ਭਗਤ) ਭੀ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ ।੧੭।

**ਡਖਣੇ ਮਃ ੫ ॥ ਡਿਠੀ ਹਭ ਢੰਢੋਲਿ, ਹਿਕਸੁ ਬਾਝੁ ਨ ਕੋਇ ॥ ਆਉ ਸਜਣ ਤੂ ਮੁਖਿ ਲਗੁ, ਮੇਰਾ ਤਨੁ ਮਨੁ ਠੰਢਾ ਹੋਇ ॥੧॥ {ਪੰਨਾ ੧੧੦੦}**

**ਪਦ ਅਰਥ** :—ਹਭ—ਸਾਰੀ ਸ੍ਰਿਸ਼ਟੀ । ਢੰਢੋਲਿ—ਭਾਲ ਕੇ । ਸਜਣ—ਹੇ ਮਿਤ੍ਰ-ਪ੍ਰਭੂ ! ਮੁਖਿ ਲਗੁ—ਮਿਲ, ਦੀਦਾਰ ਦੇਹ । ਤਨੁ ਮਨੁ ਠੰਢਾ ਹੋਇ—ਤਨ ਮਨ ਵਿਚ ਠੰਢ ਪੈਂਦੀ ਹੈ, ਮਨ ਤੇ ਗਿਆਨ ਇੰਦ੍ਰੇ ਸ਼ਾਂਤ ਹੁੰਦੇ ਹਨ ।

**ਅਰਥ** :—ਹੇ ਮਿਤ੍ਰ-ਪ੍ਰਭੂ ! ਆ, ਤੂੰ ਮੈਨੂੰ ਦਰਸਨ ਦੇਹ, (ਤੇਰਾ ਦਰਸਨ ਕੀਤਿਆਂ) ਮੇਰੇ ਤਨ ਮਨ ਵਿਚ ਠੰਢ ਪੈਂਦੀ ਹੈ । ਮੈਂ ਸਾਰੀ ਸ੍ਰਿਸ਼ਟੀ ਭਾਲ ਕੇ ਵੇਖ ਲਈ ਹੈ, (ਹੇ ਪ੍ਰਭੂ !) ਇਕ ਤੇਰੇ (ਦੀਦਾਰ ਤੋਂ) ਬਿਨਾ ਹੋਰ ਕੋਈ ਭੀ (ਪਦਾਰਥ ਮੈਨੂੰ ਆਤਮਕ ਸ਼ਾਂਤੀ) ਨਹੀਂ (ਦੇਂਦਾ) ।੧।

**ਮਃ ੫ ॥ ਆਸਕੁ ਆਸਾ ਬਾਹਰਾ, ਮੂ ਮਨਿ ਵਡੀ ਆਸ ॥ ਆਸ ਨਿਰਾਸਾ ਹਿਕੁ ਤੂ, ਹਉ ਬਲਿ ਬਲਿ ਬਲਿ ਗਈਆਸ ॥੨॥ {ਪੰਨਾ ੧੧੦੦}**

**ਪਦ ਅਰਥ** :—ਆਸਕੁ—(ਪ੍ਰਭੂ-ਚਰਨਾਂ ਦਾ) ਪ੍ਰੇਮੀ । ਆਸਾ—(ਦੁਨੀਆਵੀ ਪਦਾਰਥਾਂ ਦੀਆਂ) ਆਸਾਂ, ਮਾਇਕ ਲਾਲਸਾ । ਮੂ ਮਨਿ—ਮੇਰੇ ਮਨ ਵਿਚ । ਆਸ ਨਿਰਾਸਾ—ਦੁਨੀਆਵੀ ਆਸਾਂ ਤੋਂ ਉਪਰਾਮ ਕਰਨ ਵਾਲਾ । ਹਿਕੁ ਤੂ—ਸਿਰਫ਼ ਤੂੰ ਹੈਂ ।

**ਅਰਥ** :—(ਹੇ ਪ੍ਰਭੂ !) (ਤੇਰੇ ਚਰਨਾਂ ਦਾ ਸੱਚਾ) ਪ੍ਰੇਮੀ ਉਹੀ ਹੋ ਸਕਦਾ ਹੈ ਜਿਸ ਨੂੰ ਦੁਨੀਆਵੀ ਆਸਾਂ ਨਾਹ ਪੋਹ ਸਕਣ, ਪਰ ਮੇਰੇ ਮਨ ਵਿਚ ਤਾਂ ਵੱਡੀਆਂ ਵੱਡੀਆਂ ਆਸਾਂ ਹਨ । ਸਿਰਫ਼ ਤੂੰ ਹੀ ਹੈਂ ਜੋ ਮੈਨੂੰ (ਦੁਨੀਆਵੀ) ਆਸਾਂ ਤੋਂ ਉਪਰਾਮ ਕਰ ਸਕਦਾ ਹੈਂ । ਮੈਂ ਤੈਥੋਂ ਹੀ ਕੁਰਬਾਨ ਜਾਂਦਾ ਹਾਂ (ਤੂੰ ਆਪ ਹੀ ਮੇਹਰ ਕਰ) ।੨।

**ਮਃ ੫ ॥ ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥ ਬਾਝੁ ਪਿਆਰੇ ਆਪਣੇ, ਬਿਰਹੀ ਨਾ ਧੀਰੋਦਿ ॥੩॥ {ਪੰਨਾ ੧੧੦੦}**

**ਪਦ ਅਰਥ** :—ਸੁਣੇ—ਸੁਣਿ, ਸੁਣ ਕੇ । ਮਰਿਓਦਿ—ਆਤਮਕ ਮੌਤ ਹੋ ਜਾਂਦੀ ਹੈ । ਬਿਰਹੀ—ਸੱਚੀ ਆਸ਼ਕ, ਪ੍ਰੇਮੀ । ਨਾ ਧੀਰੋਦਿ—ਧੀਰਜ ਨਹੀਂ ਕਰਦਾ, ਮਨ ਖਲੋਂਦਾ ਨਹੀਂ ।

**ਅਰਥ** :—(ਪ੍ਰਭੂ-ਚਰਨਾਂ ਦਾ ਅਸਲ) ਪ੍ਰੇਮੀ ਉਹ ਹੈ ਜਿਸ ਨੂੰ ਇਹ ਸੁਣ ਕੇ ਹੀ ਦੁੱਖ ਪ੍ਰਤੀਤ ਹੋਵੇ ਕਿ ਪ੍ਰਭੂ ਤੋਂ ਵਿਛੋੜਾ ਹੋਣ ਲੱਗਾ ਹੈ । ਦੀਦਾਰ ਤੋਂ ਬਿਨਾ ਸੱਚਾ ਪ੍ਰੇਮੀ ਆਤਮਕ ਮੌਤ ਮਹਿਸੂਸ ਕਰਦਾ ਹੈ । ਆਪਣੇ ਪਿਆਰੇ ਪ੍ਰਭੂ ਤੋਂ ਵਿਛੁੜ ਕੇ ਪ੍ਰੇਮੀ ਦਾ ਮਨ ਖਲੋਂਦਾ ਨਹੀਂ ਹੈ ।੩।

**ਪਉੜੀ ॥ ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥ ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥ ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥ ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ ॥ ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥ ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥ ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥੧੮॥ {ਪੰਨਾ ੧੧੦੦}**

**ਪਦ ਅਰਥ** :—ਤਟ—ਨਦੀ ਦਾ ਕਿਨਾਰਾ । ਦੇਵਾਲਿਆ—ਦੇਵਤੇ ਦਾ ਘਰ, ਮੰਦਰ । ਸਣੁ—ਸਮੇਤ । ਖਟੁ ਦਰਸ—ਛੇ ਭੇਖਾਂ ਦੇ ਸਾਧ । ਸਮਾਸੀ—ਸਮਾ ਜਾਣਗੇ, ਮਰ ਜਾਣਗੇ । ਕਵਿਤੇ—ਕਵੀ ਲੋਕ । ਕਾਲੈ ਵਾਸੀ—ਕਾਲ ਦੇ ਵੱਸ, ਮੌਤ ਦੇ ਅਧੀਨ । ਦਿਗੰਬਰਾ—{ਦਿਗ-ਅੰਬਰ । ਦਿਗ—ਦਿਸ਼ਾ, ਪਾਸਾ । ਅੰਬਰ—ਕੱਪੜਾ} ਨਾਂਗੇ । ਜਮੈ ਸਣੁ—ਜਮਾਂ ਸਮੇਤ ।

**ਅਰਥ** :—ਦੇਵਤਿਆਂ ਦੇ ਮੰਦਰ, ਕੇਦਾਰ ਮਥੁਰਾ ਕਾਂਸ਼ੀ ਆਦਿਕ ਤੀਰਥ, ਤੇਤੀ ਕਰੋੜ ਦੇਵਤੇ, ਇੰਦਰ ਦੇਵਤਾ ਭੀ—ਆਖ਼ਰ ਨਾਸਵੰਤ ਹਨ । ਚਾਰ ਵੇਦ ਸਿਮ੍ਰਿਤੀਆਂ ਸਾਸਤ੍ਰ ਆਦਿਕ ਧਾਰਮਿਕ ਪੁਸਤਕਾਂ (ਦੇ ਪੜ੍ਹਨ ਵਾਲੇ) ਤੇ ਛਿਆਂ ਭੇਖਾਂ ਦੇ ਸਾਧੂ ਭੀ ਅੰਤ ਨੂੰ ਚੱਲ ਜਾਣਗੇ । ਪੁਸਤਕਾਂ ਦੇ ਵਿਦਵਾਨ, ਗੀਤਾਂ ਕਵਿਤਾਵਾਂ ਦੇ ਲਿਖਣ ਵਾਲੇ ਕਵੀ ਭੀ ਜਗਤ ਤੋਂ ਕੂਚ ਕਰ ਜਾਣਗੇ । ਜਤੀ ਸਤੀ ਸੰਨਿਆਸੀ—ਇਹ ਸਾਰੇ ਭੀ ਮੌਤ ਦੇ ਅਧੀਨ ਹਨ । ਸਮਾਧੀਆਂ ਲਾਵਣ ਵਾਲੇ, ਜੋਗੀ, ਨਾਂਗੇ, ਜਮਦੂਤ—ਇਹ ਭੀ ਨਾਸਵੰਤ ਹਨ ।

(ਮੁੱਕਦੀ ਗੱਲ) (ਜਗਤ ਵਿਚ) ਜੋ ਕੁਝ ਦਿੱਸ ਰਿਹਾ ਹੈ ਉਹ ਨਾਸਵੰਤ ਹੈ, ਹਰੇਕ ਨੇ ਜ਼ਰੂਰ ਨਾਸ ਹੋ ਜਾਣਾ ਹੈ । ਸਦਾ ਕਾਇਮ ਰਹਿਣ ਵਾਲਾ ਕੇਵਲ ਪਾਰਬ੍ਰਹਮ ਪਰਮੇਸਰ ਹੀ ਹੈ । ਉਸ ਦਾ ਭਗਤ ਭੀ ਜੰਮਣ ਮਰਨ ਤੋਂ ਰਹਿਤ ਹੋ ਜਾਂਦਾ ਹੈ ।੧੮।

**ਸਲੋਕ ਡਖਣੇ ਮਃ ੫ ॥ ਸੈ ਨੰਗੇ ਨਹ ਨੰਗ, ਭੁਖੇ ਲਖ ਨ ਭੁਖਿਆ ॥ ਡੁਖੇ ਕੋੜਿ ਨ ਡੁਖ, ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥੧॥ {ਪੰਨਾ ੧੧੦੦}**

**ਪਦ ਅਰਥ** :—ਸੈ—ਸੈਂਕੜੇ ਵਾਰੀ । ਨਹ ਨੰਗ—ਨੰਗ (ਦੀ ਪਰਵਾਹ) ਨਹੀਂ ਹੁੰਦੀ, ਨੰਗੇ ਰਹਿਣਾ ਦੁਖਦਾਈ ਨਹੀਂ ਜਾਪਦਾ । ਲਖ—ਲੱਖਾਂ ਵਾਰੀ । ਨ ਭੁਖਿਆ—ਭੁੱਖ ਚੁੱਭਦੀ ਨਹੀਂ । ਡੁਖ—ਦੁੱਖ । ਕੋੜਿ—ਕ੍ਰੋੜਾਂ । ਸੁਭ ਦਿਸਟਿ—ਚੰਗੀ ਨਿਗਾਹ ਨਾਲ, ਸਵੱਲੀ ਨਜ਼ਰ ਨਾਲ । ਪਿਖੰਦੋ—ਵੇਖੇ ।

**ਅਰਥ** :—ਹੇ ਨਾਨਕ ! (ਜਿਸ ਮਨੁੱਖ ਵਲ) ਪ੍ਰਭੂ-ਪਤੀ ਸਵੱਲੀ ਨਜ਼ਰ ਨਾਲ ਤੱਕੇ, ਉਸ ਨੂੰ ਨੰਗ ਦੀ ਪਰਵਾਹ ਨਹੀਂ ਹੁੰਦੀ ਚਾਹੇ ਸੈਂਕੜੇ ਵਾਰੀ ਨੰਗਾ ਰਹਿਣਾ ਪਏ, ਉਸ ਨੂੰ ਭੁੱਖ ਨਹੀਂ ਚੁੱਭਦੀ ਚਾਹੇ ਲੱਖਾਂ ਵਾਰੀ ਭੁੱਖਾ ਰਹਿਣਾ ਪਏ, ਉਸ ਨੂੰ ਕੋਈ ਦੁੱਖ ਨਹੀਂ ਪੋਂਹਦਾ ਚਾਹੇ ਕ੍ਰੋੜਾਂ ਦੁੱਖ ਵਾਪਰਨ ।੧।

**ਮਃ ੫ ॥ ਸੁਖ ਸਮੂਹਾ ਭੋਗ, ਭੂਮਿ ਸਬਾਈ ਕੋ ਧਣੀ ॥ ਨਾਨਕ ਹਭੋ ਰੋਗੁ, ਮਿਰਤਕ ਨਾਮ ਵਿਹੂਣਿਆ ॥੨॥ {ਪੰਨਾ ੧੧੦੧}**

**ਪਦ ਅਰਥ** :—ਸਮੂਹ—ਢੇਰ (ਭਾਵ, ਸਾਰੇ) । ਭੂਮਿ—ਧਰਤੀ । ਸਬਾਈ—ਸਾਰੀ । ਧਣੀ—ਮਾਲਕ । ਮਿਰਤਕ—ਮੁਰਦਾ, ਮੁਈ ਆਤਮਾ ਵਾਲਾ ।

**ਅਰਥ** :—ਜੇ ਕਿਸੇ ਮਨੁੱਖ ਨੂੰ ਸਾਰੇ ਸੁਖ ਮਾਣਨ ਨੂੰ ਮਿਲੇ ਹੋਣ, ਜੇ ਉਹ ਸਾਰੀ ਧਰਤੀ ਦਾ ਮਾਲਕ ਹੋਵੇ, (ਪਰ) ਹੇ ਨਾਨਕ ! ਜੇ ਉਹ ਪ੍ਰਭੂ ਦੇ ਨਾਮ ਤੋਂ ਸੱਖਣਾ ਹੈ ਉਸ ਦੀ ਆਤਮਾ ਮੁਰਦਾ ਹੈ, ਸਾਰੇ ਸੁਖ ਉਸ ਲਈ ਰੋਗ (ਸਮਾਨ) ਹਨ (ਉਸ ਦੀ ਆਤਮਾ ਨੂੰ ਹੋਰ ਮੁਰਦਿਹਾਣ ਦੇਂਦੇ ਹਨ) ।੨।

**ਮਃ ੫ ॥ ਹਿਕਸ ਕੂੰ ਤੂ ਆਹਿ, ਪਛਾਣੂ ਭੀ ਹਿਕੁ ਕਰਿ ॥ ਨਾਨਕ ਆਸੜੀ ਨਿਬਾਹਿ, ਮਾਨੁਖ ਪਰਥਾਈ ਲਜੀਵਦੋ ॥੩॥ {ਪੰਨਾ ੧੧੦੧}**

**ਪਦ ਅਰਥ** :—ਹਿਕਸ ਕੂੰ—ਸਿਰਫ਼ ਇਕ ਪ੍ਰਭੂ ਨੂੰ । ਆਹਿ—(ਮਿਲਣ ਦੀ) ਤਾਂਘ ਬਣਾ । ਪਛਾਣੂ—ਮਿੱਤਰ । ਕਰਿ—ਬਣਾ । ਨਿਬਾਹਿ—ਨਿਬਾਹੁੰਦਾ ਹੈ, ਪੂਰੀ ਕਰਦਾ ਹੈ । ਪਰਥਾਈ—{ਪ੍ਰ[illegible]ਥਾਨ) ਤੁਰ ਕੇ ਜਾਣਾ, ਆਸਰਾ ਲੈਣਾ । ਲਜੀਵਦੋ—ਲੱਜਾ ਦਾ ਕਾਰਨ ਬਣਦਾ ਹੈ ।

**ਅਰਥ** :—ਹੇ ਨਾਨਕ ! ਸਿਰਫ਼ ਇਕ ਪਰਮਾਤਮਾ ਨੂੰ ਮਿਲਣ ਦੀ ਤਾਂਘ ਰੱਖ, ਇਕ ਪਰਮਾਤਮਾ ਨੂੰ ਹੀ ਆਪਣਾ ਮਿੱਤਰ ਬਣਾ, ਉਹੀ ਤੇਰੀ ਆਸ ਪੂਰੀ ਕਰਨ ਵਾਲਾ ਹੈ । ਕਿਸੇ ਮਨੁੱਖ ਦਾ ਆਸਰਾ ਲੈਣਾ ਲੱਜਾ ਦਾ ਕਾਰਨ ਬਣਦਾ ਹੈ ।੩।

**ਪਉੜੀ ॥ ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥ ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥ ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥ ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥ ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥ ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥ ਨਿਹਚਲ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥੧੯॥ {ਪੰਨਾ ੧੧੦੧}**

**ਪਦ ਅਰਥ** :—ਅਗਾਧ—ਅਥਾਹ । ਨਿਧਾਨੁ—ਖ਼ਜ਼ਾਨਾ । ਲਾਧਾ—ਲੱਭ ਪੈਂਦਾ ਹੈ । ਗੁਰਮੁਖਿ—ਗੁਰੂ ਦੀ ਰਾਹੀਂ । ਗਵਾਧਾ—ਗਾਇਆ ਜਾਂਦਾ ਹੈ । ਰੈਨਿ—ਰਾਤ । ਕਰਮਿ—(ਪ੍ਰਭੂ ਦੀ) ਬਖ਼ਸ਼ਸ਼ ਨਾਲ । ਮਸਤਕਿ—ਮੱਥੇ ਉਤੇ । ਟਲਾਧਾ—ਟਾਲਿਆਂ । ਪੂਰਬਿ—ਪਹਿਲੇ ਸਮੇ ਵਿਚ ।

**ਅਰਥ** :—ਸਿਰਫ਼ ਅਪਹੁੰਚ ਤੇ ਅਥਾਹ ਹਰੀ-ਪਰਮਾਤਮਾ ਹੀ ਸਦਾ-ਥਿਰ ਰਹਿਣ ਵਾਲਾ ਹੈ, ਉਸ ਹਰੀ ਦਾ ਨਾਮ-ਖ਼ਜ਼ਾਨਾ ਭੀ ਅਮੁੱਕ ਹੈ, ਨਾਮ ਸਿਮਰਿਆਂ ਪਰਮਾਤਮਾ ਲੱਭ ਪੈਂਦਾ ਹੈ । ਗੁਰੂ ਦੀ ਸਰਨ ਪੈ ਕੇ ਗਾਂਵਿਆ ਹੋਇਆ ਪਰਮਾਤਮਾ ਦੇ ਗੁਣਾਂ ਦਾ ਕੀਰਤਨ ਭੀ (ਐਸਾ ਖ਼ਜ਼ਾਨਾ ਹੈ ਜੋ) ਸਦਾ ਕਾਇਮ ਰਹਿੰਦਾ ਹੈ । ਦਿਨ ਰਾਤ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ, ਇਹੀ ਹੈ ਸਦਾ-ਥਿਰ ਧਰਮ ਤੇ ਇਹੀ ਹੈ ਸਦਾ ਕਾਇਮ ਰਹਿਣ ਵਾਲਾ ਤਪ । ਪਰ ਇਹ ਅਟੱਲ ਤਪ ਦਇਆ ਤੇ ਧਰਮ ਉਸੇ ਨੂੰ ਮਿਲਦਾ ਹੈ ਜਿਸ ਦੇ ਭਾਗਾਂ ਵਿਚ ਪ੍ਰਭੂ ਦੀ ਮੇਹਰ ਨਾਲ ਲਿਖਿਆ ਗਿਆ ਹੈ । ਮੱਥੇ ਉਤੇ ਲਿਖਿਆ ਹੋਇਆ ਇਹ ਲੇਖ ਐਸਾ ਹੈ ਕਿ ਕਿਸੇ ਦੇ ਟਾਲਿਆਂ ਟਲ ਨਹੀਂ ਸਕਦਾ ।

ਸਾਧ ਜਨਾਂ ਦੀ ਸੰਗਤਿ (ਭੀ ਮਨੁੱਖਾ ਜੀਵਨ ਵਾਸਤੇ ਇਕ) ਅਟੱਲ (ਰਸਤਾ) ਹੈ, ਗੁਰੂ-ਸਾਧ ਦੇ ਬਚਨ ਭੀ (ਮਨੁੱਖ ਦੀ ਅਗਵਾਈ ਵਾਸਤੇ) ਅਟੱਲ (ਬੋਲ) ਹਨ । ਪੂਰਬਲੇ ਜਨਮ ਵਿਚ ਕੀਤੇ ਕਰਮਾਂ ਦਾ ਲੇਖ ਜਿਨ੍ਹਾਂ ਦੇ ਮੱਥੇ ਉਤੇ ਉੱਘੜਿਆ ਹੈ, ਉਹਨਾਂ ਨੇ ਸਦਾ ਹੀ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਸਿਮਰਨ ਕੀਤਾ ਹੈ ।੧੯।

**ਸਲੋਕ ਡਖਣੇ ਮਃ ੫ ॥ ਜੋ ਡੁਬੰਦੋ ਆਪਿ, ਸੋ ਤਰਾਏ ਕਿਨ੍ ਖੇ ॥ ਤਾਰੇਦੜੋ ਭੀ ਤਾਰਿ, ਨਾਨਕ ਪਿਰ ਸਿਉ ਰਤਿਆ ॥੧॥ {ਪੰਨਾ ੧੧੦੧}**

**ਪਦ ਅਰਥ** :—ਕਿਨ੍ ਖੇ—ਕਿਨ੍ਹਾਂ ਨੂੰ ? ਤਾਰਿ—ਤਾਰੀ ਲਾਂਦੇ ਹਨ, ਤਰਦੇ ਹਨ ।

**ਅਰਥ** :—ਜੇਹੜਾ ਮਨੁੱਖ ਆਪ ਹੀ (ਸੰਸਾਰ-ਸਮੁੰਦਰ ਦੇ ਵਿਕਾਰਾਂ ਦੀਆਂ ਲਹਿਰਾਂ ਵਿਚ) ਡੁੱਬ ਰਿਹਾ ਹੋਵੇ, ਉਹ ਹੋਰ ਕਿਨ੍ਹਾਂ ਨੂੰ ਤਾਰ ਸਕਦਾ ਹੈ ? ਹੇ ਨਾਨਕ ! ਜੋ ਮਨੁੱਖ ਪਤੀ-ਪਰਮਾਤਮਾ (ਦੇ ਪਿਆਰ) ਵਿਚ ਰੰਗੇ ਹੋਏ ਹਨ ਉਹ (ਇਹਨਾਂ ਠਿੱਲ੍ਹਾਂ ਵਿਚੋਂ) ਆਪ ਭੀ ਤਰ ਜਾਂਦੇ ਹਨ ਤੇ ਹੋਰਨਾਂ ਨੂੰ ਭੀ ਤਾਰ ਲੈਂਦੇ ਹਨ ।੧।

**ਮਃ ੫ ॥ ਜਿਥੈ ਕੋਇ ਕਥੰਨਿ, ਨਾਉ ਸੁਣੰਦੋ ਮਾ ਪਿਰੀ ॥ ਮੂੰ ਜੁਲਾਊਂ ਤਥਿ, ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥੨॥ {ਪੰਨਾ ੧੧੦੧}**

**ਪਦ ਅਰਥ** :—ਕਥੰਨਿ—ਕਥਦੇ ਹਨ, ਉਚਾਰਦੇ ਹਨ । ਮਾ ਪਿਰੀ—ਮੇਰੇ ਪਿਰ ਦਾ । ਮੂੰ—ਮੈਂ । ਜੁਲਾਊਂ—ਮੈਂ ਜਾਵਾਂ । ਤਥਿ—ਤਿੱਥੇ, ਉਥੇ । ਪਿਰੀ ਪਸੰਦੋ—ਪਿਰ ਨੂੰ ਵੇਖ ਕੇ । ਥੀਓਸਿ—ਹੋ ਜਾਈਦਾ ਹੈ ।

**ਅਰਥ** :—ਜਿਸ ਥਾਂ (ਭਾਵ, ਸਾਧ ਸੰਗਤਿ ਵਿਚ) ਕੋਈ (ਗੁਰਮੁਖ ਬੰਦੇ) ਮੇਰੇ ਪਤੀ-ਪ੍ਰਭੂ ਦਾ ਨਾਮ ਸੁਣਦੇ ਉਚਾਰਦੇ ਹੋਣ, ਮੈਂ ਭੀ ਉਥੇ (ਚੱਲ ਕੇ) ਜਾਵਾਂ । (ਕਿਉਂਕਿ) ਹੇ ਨਾਨਕ ! (ਸਾਧ ਸੰਗਤਿ ਵਿਚ) ਪਿਰ ਦਾ ਦੀਦਾਰ ਕਰ ਕੇ (ਆਪਾ) ਹਰਾ ਹੋ ਜਾਂਦਾ ਹੈ (ਆਤਮਕ ਜੀਵਨ ਮਿਲ ਜਾਂਦਾ ਹੈ) ।੨।

**ਮਃ ੫ ॥ ਮੇਰੀ ਮੇਰੀ ਕਿਆ ਕਰਹਿ, ਪੁਤ੍ਰ ਕਲਤ੍ਰ ਸਨੇਹ ॥ ਨਾਨਕ ਨਾਮ ਵਿਹੂਣੀਆ, ਨਿਮੁਣੀਆਦੀ ਦੇਹ ॥੩॥ {ਪੰਨਾ ੧੧੦੧}**

**ਪਦ ਅਰਥ** :—ਕਲਤ੍ਰ—ਇਸਤ੍ਰੀ । ਸਨੇਹ—ਪਿਆਰ, ਮੋਹ । ਨਿਮੁਣੀਆਦੀ—ਬੇ-ਬੁਨਿਆਦੀ, ਜਿਸ ਦੀ ਨੀਂਹ ਨਹੀਂ ਹੈ, ਵਿਅਰਥ ਜਾਣ ਵਾਲੀ । ਦੇਹ—ਕਾਇਆਂ, ਸਰੀਰ ।

**ਅਰਥ** :—ਮੋਹ ਵਿਚ ਫਸ ਕੇ ਤੂੰ ਕਿਉਂ ਇਹ ਆਖੀ ਜਾ ਰਿਹਾ ਹੈਂ ਕਿ ਇਹ ਮੇਰੀ ਇਸਤ੍ਰੀ ਹੈ ਇਹ ਮੇਰਾ ਪੁੱਤਰ ਹੈ ? ਹੇ ਨਾਨਕ ! (ਮੋਹ ਵਿਚ ਫਸ ਕੇ) ਪ੍ਰਭੂ ਦੇ ਨਾਮ ਤੋਂ ਸੱਖਣਾ ਰਹਿ ਕੇ ਇਹ ਸਰੀਰ ਜਿਸ ਦੀ ਪਾਂਇਆਂ ਕੋਈ ਨਹੀਂ (ਵਿਅਰਥ ਚਲਾ ਜਾਇਗਾ) ।੩।

**ਪਉੜੀ ॥ ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥ ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥ ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥ ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ ॥ ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ ॥ ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ ॥ ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥ ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ ॥੨੦॥ {ਪੰਨਾ ੧੧੦੧}**

**ਪਦ ਅਰਥ** :—ਨੈਨੀ—ਨੈਨੀਂ, ਅੱਖਾਂ ਨਾਲ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਪੈਰੀ—ਪੈਰੀਂ, ਪੈਰਾਂ ਨਾਲ । ਮਾਰਗਿ—ਰਸਤੇ ਉਤੇ । ਫੇਰੀ—ਫੇਰੀਂ, ਮੈਂ ਫੇਰਦਾ ਹਾਂ । ਅਪਾਇਣੋ—ਆਪਾ-ਭਾਵ, ਅਪਣੱਤ । ਭਰਵਾਸੈ

ਗੁਰ—ਗੁਰੂ ਦੇ ਆਸਰੇ ਹੋ ਕੇ । ਗੁਰਿ—ਗੁਰੂ ਨੇ । ਨਿਧਾਨੁ—ਖ਼ਜ਼ਾਨਾ । ਭਾਈਹੋ—ਹੇ ਭਰਾਵੋ ! ਭੁੰਚਹੁ—ਖਾਵਹੁ । ਅਗਥਾ—ਅਕੱਥ ਪ੍ਰਭੂ ਦਾ । ਪਲੈ—ਪੱਲੇ (ਬੰਨ੍ਹੋ), ਇਕੱਠਾ ਕਰੋ । ਦਾਨੁ—ਸੇਵਾ । ਇਸਨਾਨੁ—(ਆਚਰਨ ਦੀ) ਪਵਿੱਤ੍ਰਤਾ । ਸਹਜੁ—ਅਡੋਲਤਾ ।

**ਅਰਥ** :—ਮੈਂ ਅੱਖਾਂ ਨਾਲ ਗੁਰੂ ਦਾ ਦਰਸਨ ਕਰਦਾ ਹਾਂ, ਆਪਣਾ ਮੱਥਾ ਗੁਰੂ ਦੇ ਚਰਨਾਂ ਵਿਚ ਧਰਦਾ ਹਾਂ, ਪੈਰਾਂ ਨਾਲ ਮੈਂ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹਾਂ, ਹੱਥਾਂ ਨਾਲ ਮੈਂ (ਗੁਰੂ ਨੂੰ ਸੰਗਤਿ ਨੂੰ) ਪੱਖਾ ਝੱਲਦਾ ਹਾਂ । (ਇਸ ਸੰਜਮ ਵਿਚ ਰਹਿ ਕੇ) ਮੈਂ ਪਰਮਾਤਮਾ ਦਾ ਸਰੂਪ ਆਪਣੇ ਹਿਰਦੇ ਵਿਚ ਟਿਕਾਂਦਾ ਹਾਂ ਤੇ ਦਿਨ ਰਾਤ (ਉਸ ਦਾ ਨਾਮ) ਜਪਦਾ ਹਾਂ ।

ਸਭ ਤਾਕਤਾਂ ਦੇ ਮਾਲਕ ਗੁਰੂ ਵਿਚ ਸਰਧਾ ਧਾਰ ਕੇ ਮੈਂ (ਮਾਇਆ ਵਾਲੀ) ਸਾਰੀ ਅਪਣੱਤ ਦੂਰ ਕਰ ਲਈ ਹੈ ।

ਗੁਰੂ ਨੇ ਮੈਨੂੰ ਪ੍ਰਭੂ ਦਾ ਨਾਮ-ਖ਼ਜ਼ਾਨਾ ਦਿੱਤਾ ਹੈ, (ਹੁਣ) ਮੇਰਾ ਸਾਰਾ ਦੁੱਖ-ਕਲੇਸ਼ ਲਹਿ ਗਿਆ ਹੈ । ਹੇ ਭਰਾਵੋ ! (ਤੁਸੀ ਭੀ) ਅਕੱਥ ਪ੍ਰਭੂ ਦੇ ਨਾਮ-ਖ਼ਜ਼ਾਨੇ ਨੂੰ (ਖੁਲ੍ਹੇ ਦਿਲ) ਵਰਤੋ, ਤੇ ਇਕੱਠਾ ਕਰੋ । ਸਦਾ ਗੁਰੂ ਦੀਆਂ ਕਹਾਣੀਆਂ ਕਰੋ, ਨਾਮ ਜਪੋ, ਸੇਵਾ ਕਰੋ ਤੇ ਆਪਣਾ ਆਚਰਨ ਪਵਿੱਤ੍ਰ ਬਣਾਓ । (ਇਸ ਤਰ੍ਹਾਂ ਜਦੋਂ) ਮਨ ਦੀ ਅਡੋਲਤਾ ਬਣ ਜਾਂਦੀ ਹੈ, ਤਾਂ ਰੱਬ ਮਿਲ ਪੈਂਦਾ ਹੈ, (ਫਿਰ) ਮੌਤ ਦਾ ਡਰ ਭੀ ਦੂਰ ਹੋ ਜਾਂਦਾ ਹੈ (ਆਤਮਕ ਮੌਤ ਨੇੜੇ ਨਹੀਂ ਢੁਕ ਸਕਦੀ) ।੨੦।

**ਸਲੋਕ ਡਖਣੇ ਮਃ ੫ ॥ ਲਗੜੀਆ ਪਿਰੀਅੰਨਿ, ਪੇਖੰਦੀਆ ਨਾ ਤਿਪੀਆ ॥ ਹਭ ਮਝਾਹੂ ਸੋ ਧਣੀ, ਬਿਆ ਨ ਡਿਠੋ ਕੋਇ ॥੧॥ {ਪੰਨਾ ੧੧੦੧}**

**ਪਦ ਅਰਥ** :—ਪਿਰੀਅੰਨਿ—ਪਿਰ ਨਾਲ । ਤਿਪੀਆ—ਰੱਜੀਆਂ । ਹਭ ਮਝਾਹੂ—ਸਭਨਾਂ ਵਿਚ । ਬਿਆ—ਦੂਸਰਾ ।

**ਅਰਥ** :—(ਮੇਰੀਆਂ ਅੱਖਾਂ) ਪਤੀ-ਪ੍ਰਭੂ ਨਾਲ ਲੱਗ ਗਈਆਂ ਹਨ (ਹੁਣ ਇਹ ਅੱਖਾਂ ਉਸ ਨੂੰ) ਵੇਖ ਵੇਖ ਕੇ ਰੱਜਦੀਆਂ ਨਹੀਂ (ਅੱਕਦੀਆਂ ਨਹੀਂ) । ਉਹ ਮਾਲਕ-ਪ੍ਰਭੂ (ਹੁਣ ਮੈਨੂੰ) ਸਭਨਾਂ ਵਿਚ (ਦਿੱਸ ਰਿਹਾ ਹੈ), (ਮੈਂ ਕਿਤੇ ਭੀ ਉਸ ਤੋਂ ਬਿਨਾ ਉਸ ਵਰਗਾ) ਕੋਈ ਦੂਜਾ ਨਹੀਂ ਵੇਖਿਆ ।੧।

**ਮਃ ੫ ॥ ਕਥੜੀਆ ਸੰਤਾਹ, ਤੇ ਸੁਖਾਊ ਪੰਧੀਆ ॥ ਨਾਨਕ ਲਧੜੀਆ ਤਿੰਨਾਹ, ਜਿਨਾ ਭਾਗੁ ਮਥਾਹੜੈ ॥੨॥ {ਪੰਨਾ ੧੧੦੧}**

**ਪਦ ਅਰਥ** :—ਕਥੜੀਆ—ਕਥਾ-ਕਹਾਣੀਆਂ, ਉਪਦੇਸ਼ ਦੇ ਬਚਨ । ਪੰਧੀਆ—ਰਸਤਾ । ਸੁਖਾਊ—ਸੁਖ ਦੇਣ ਵਾਲੇ । ਮਥਾਹੜੈ—ਮੱਥੇ ਉਤੇ । ਤਿੰਨਾਹ—ਉਹਨਾਂ ਨੂੰ ।

**ਅਰਥ** :—ਸੰਤ ਜਨਾਂ ਦੇ ਉਪਦੇਸ਼-ਮਈ ਬਚਨ ਸੁਖ ਵਿਖਾਲਣ ਵਾਲਾ ਰਸਤਾ ਹਨ; (ਪਰ) ਹੇ ਨਾਨਕ ! ਇਹ ਬਚਨ ਉਹਨਾਂ ਨੂੰ ਹੀ ਮਿਲਦੇ ਹਨ ਜਿਨ੍ਹਾਂ ਦੇ ਮੱਥੇ ਉਤੇ (ਪੂਰਬਲੇ ਭਲੇ ਕਰਮਾਂ ਦਾ) ਭਾਗ (ਉੱਘੜਦਾ ਹੈ) ।੨।

**ਮਃ ੫ ॥ ਡੂੰਗਰਿ ਜਲਾ ਥਲਾ, ਭੂਮਿ ਬਨਾ ਫਲ ਕੰਦਰਾ ॥ ਪਾਤਾਲਾ ਆਕਾਸ, ਪੂਰਨੁ ਹਭ ਘਟਾ ॥ ਨਾਨਕ ਪੇਖਿ ਜੀਓ, ਇਕਤੁ ਸੂਤਿ ਪਰੋਤੀਆ ॥੩॥ {ਪੰਨਾ ੧੧੦੧}**

**ਪਦ ਅਰਥ** :—ਡੂੰਗਰਿ—ਡੂੰਗਰ ਵਿਚ, ਪਹਾੜ ਵਿਚ । ਬਨਾ—ਜੰਗਲਾਂ ਵਿਚ । ਜਲਾ—ਪਾਣੀਆਂ ਵਿਚ । ਥਲਾ—ਰੇਤਲੇ ਥਾਵਾਂ ਵਿਚ । ਕੰਦਰਾ—ਗੁਫ਼ਾਂ ਵਿਚ । ਪੂਰਨੁ—ਵਿਆਪਕ । ਪੇਖਿ—ਵੇਖ ਕੇ । ਜੀਓ—ਮੈਂ

ਜੀਊਂਦਾ ਹਾਂ, ਮੇਰੇ ਅੰਦਰ ਜਿੰਦ ਪੈਂਦੀ ਹੈ, ਮੈਨੂੰ ਆਤਮਕ ਜੀਵਨ ਮਿਲਦਾ ਹੈ । ਇਕਤੁ—ਇਕ ਵਾਰ । ਸੂਤਿ—ਸੂਤ ਵਿਚ ।

**ਅਰਥ** :—ਪਹਾੜਾਂ ਵਿਚ, ਸਮੁੰਦਰਾਂ ਵਿਚ, ਰੇਤਲੇ ਥਾਵਾਂ ਵਿਚ, ਧਰਤੀ ਵਿਚ, ਜੰਗਲਾਂ ਵਿਚ, ਫਲਾਂ ਵਿਚ, ਗੁਫ਼ਾਂ ਵਿਚ, ਪਾਤਾਲ ਆਕਾਸ ਵਿਚ—ਸਾਰੇ ਹੀ ਸਰੀਰਾਂ ਵਿਚ (ਪਰਮਾਤਮਾ) ਵਿਆਪਕ ਹੈ ।

ਹੇ ਨਾਨਕ ! ਜਿਸ ਪ੍ਰਭੂ ਨੇ (ਸਾਰੀ ਹੀ ਰਚਨਾ ਨੂੰ) ਇਕੋ ਧਾਗੇ ਵਿਚ (ਭਾਵ, ਹੁਕਮ ਵਿਚ, ਮਰਯਾਦਾ ਵਿਚ) ਪ੍ਰੋ ਰੱਖਿਆ ਹੈ ਉਸ ਨੂੰ ਵੇਖ ਵੇਖ ਕੇ ਮੈਨੂੰ ਆਤਮਕ ਜੀਵਨ ਮਿਲਦਾ ਹੈ ।੩।

**ਪਉੜੀ ॥ ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥ ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥ ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥ ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥ ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥ ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥ ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥ ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ ॥੨੧॥ {ਪੰਨਾ ੧੧੦੧}**

**ਪਦ ਅਰਥ** :—ਸਾਰ—ਸੰਭਾਲ । ਸਹਜਿ—ਸਹਜ ਅਵਸਥਾ ਵਿਚ, ਆਤਮਕ ਅਡੋਲਤਾ ਵਿਚ । ਆਲਕ—ਆਲਸ । ਕੋ—ਕੋਈ । ਸੇਤੀ—ਨਾਲ । ਲਾਇਕ—ਲਾ ਲੈਂਦਾ ਹੈ । ਮੰਗਾਂ—ਮੈਂ ਮੰਗਦਾ ਹਾਂ । ਸੁਖਦਾਇਕ—ਸੁਖ ਦੇਣ ਵਾਲਾ । ਸਉਪਿਓਨੁ—ਉਸ (ਪ੍ਰਭੂ) ਨੇ ਸੌਂਪਿਆ ਹੈ । ਸਾਝੀ—ਭਾਈਵਾਲ । ਪਾਇਕ—ਸੇਵਕ । ਮੈ ਨਾਲਹੁ—ਮੇਰੇ ਨਾਲੋਂ । ਲਾਇਕ—ਸਮਰੱਥ ।

**ਅਰਥ** :—ਪਰਮਾਤਮਾ ਮੇਰਾ ਮਾਤਾ ਪਿਤਾ ਹੈ (ਮਾਪਿਆਂ ਵਾਂਗ ਮੈਨੂੰ) ਪਾਲਣ ਵਾਲਾ ਹੈ । ਪ੍ਰਭੂ ਮੇਰੀ ਸੰਭਾਲ ਕਰਦਾ ਹੈ, ਅਸੀ ਪ੍ਰਭੂ ਦੇ ਬੱਚੇ ਹਾਂ । ਮੈਨੂੰ ਮੇਰਾ ਹਰੀ ਅਡੋਲ ਅਵਸਥਾ ਵਿਚ ਟਿਕਾ ਕੇ ਜੀਵਨ-ਖੇਡ ਖਿਡਾ ਰਿਹਾ ਹੈ, (ਇਸ ਗੱਲੋਂ ਰਤਾ ਭੀ) ਆਲਸ ਨਹੀਂ ਕਰਦਾ । ਮੇਰੇ ਕਿਸੇ ਔਗੁਣ ਨੂੰ ਚੇਤੇ ਨਹੀਂ ਰੱਖਦਾ, (ਸਦਾ) ਆਪਣੇ ਗਲ ਨਾਲ (ਮੈਨੂੰ) ਲਾਈ ਰੱਖਦਾ ਹੈ । ਜੋ ਕੁਝ ਮੈਂ ਮੂੰਹੋਂ ਮੰਗਦਾ ਹਾਂ, ਮੇਰਾ ਸੁਖ-ਦਾਈ ਪਿਤਾ-ਪ੍ਰਭੂ ਉਹੀ ਉਹੀ ਦੇ ਦੇਂਦਾ ਹੈ ।

ਉਸ ਪ੍ਰਭੂ ਨੇ ਮੈਨੂੰ ਆਪਣੇ ਨਾਲ ਜਾਣ-ਪਛਾਣ ਦੀ ਪੂੰਜੀ ਆਪਣਾ ਨਾਮ-ਧਨ ਸੌਂਪ ਦਿੱਤਾ ਹੈ, ਤੇ ਮੈਨੂੰ ਇਹ ਸੌਦਾ ਵਿਹਾਝਣ ਦੇ ਲਾਇਕ ਬਣਾ ਦਿੱਤਾ ਹੈ । ਪ੍ਰਭੂ ਨੇ ਮੈਨੂੰ ਸਤਿਗੁਰੂ ਦੇ ਨਾਲ ਭਾਈਵਾਲ ਬਣਾ ਦਿੱਤਾ ਹੈ, (ਹੁਣ) ਸਾਰੇ ਸੁਖ ਮੇਰੇ ਦਾਸ ਬਣ ਗਏ ਹਨ ।

ਮੇਰਾ ਪਿਤਾ-ਪ੍ਰਭੂ ਕਦੇ ਭੀ ਮੇਰੇ ਨਾਲੋਂ ਵਿਛੁੜਦਾ ਨਹੀਂ, ਸਾਰੀਆਂ ਗੱਲਾਂ ਕਰਨ ਦੇ ਸਮਰੱਥ ਹੈ ।੨੧।

**ਸਲੋਕ ਡਖਣੇ ਮਃ ੫ ॥ ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥ ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥੧॥ {ਪੰਨਾ ੧੧੦੨}**

**ਪਦ ਅਰਥ** :—ਕਚੜਿਆ ਸਿਉ—ਉਹਨਾਂ ਨਾਲੋਂ ਜਿਨ੍ਹਾਂ ਦੀ ਪ੍ਰੀਤ ਕੱਚੀ ਹੈ {ਨੋਟ :—ਜਿਨ੍ਹਾਂ ਨਾਲ ਪ੍ਰੀਤ ਸਿਰਫ਼ ਮਾਇਆ ਦੇ ਸੰਬੰਧ ਕਰਕੇ ਹੁੰਦੀ ਹੈ, ਉਹ ਸਦਾ ਕਾਇਮ ਨਹੀਂ ਰਹਿ ਸਕਦੀ । ਜਾਇਦਾਦ ਦੀ ਵੰਡ ਤੋਂ ਜਾਂ ਕਈ ਹੋਰ ਸੁਆਰਥਾਂ ਦੇ ਕਾਰਨ ਫਿੱਕ ਪੈ ਜਾਂਦੀ ਹੈ} । ਓਇ ਵਿਛੁੜਹਿ—ਮਾਇਆ ਦੇ ਆਸਰੇ ਬਣੇ ਹੋਏ ਸਾਕ-ਸੈਣ ਪ੍ਰੀਤ ਤੋੜ ਲੈਂਦੇ ਹਨ ।

**ਅਰਥ** :—ਹੇ ਨਾਨਕ ! (ਮਾਇਆ ਦੇ ਆਸਰੇ ਪ੍ਰੀਤ ਪਾਣ ਵਾਲਿਆਂ ਦੀ ਪ੍ਰੀਤ ਦੀ ਗੰਢ ਪੱਕੀ ਨਹੀਂ ਹੁੰਦੀ, ਸੋ) ਉਹਨਾਂ ਨਾਲੋਂ ਪ੍ਰੀਤ ਤੋੜ ਲੈ ਜਿਨ੍ਹਾਂ ਦੀ ਪ੍ਰੀਤ ਕੱਚੀ ਹੈ (ਉਹਨਾਂ ਨੂੰ ਸਦਾ ਨਿਭਣ ਵਾਲਾ ਸਾਥੀ ਨਾਹ ਸਮਝ) । ਗੁਰਮੁਖਾਂ ਦੀ, ਸੰਤ ਜਨਾਂ ਦੀ ਭਾਲ ਕਰ, ਉਹਨਾਂ ਦੀ ਪ੍ਰੀਤ ਪੱਕੀ ਹੁੰਦੀ ਹੈ (ਕਿਉਂਕਿ ਉਹਨਾਂ) ਨੂੰ ਕੋਈ ਸੁਆਰਥ ਨਹੀਂ ਹੁੰਦਾ । ਸੁਆਰਥੀ ਤਾਂ ਜੀਊਂਦਿਆਂ ਹੀ (ਦਿਲੋਂ) ਵਿੱਛੁੜੇ ਰਹਿੰਦੇ ਹਨ, ਪਰ ਗੁਰਮੁਖ ਸਤਸੰਗੀ ਮਰਨ ਤੇ ਭੀ ਸਾਥ ਨਹੀਂ ਛੱਡਦੇ (ਪ੍ਰਭੂ-ਪਿਆਰ ਦੀ ਦਾਤਿ ਲਈ ਅਰਦਾਸ ਕਰਦੇ ਹਨ) ।

**ਮਃ ੫ ॥ ਨਾਨਕ ਬਿਜੁਲੀਆ ਚਮਕੰਨਿ, ਘੁਰਨਿ੍ ਘਟਾ ਅਤਿ ਕਾਲੀਆ ॥ ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥ {ਪੰਨਾ ੧੧੦੨}**

**ਪਦ ਅਰਥ** :—ਘੁਰਨਿ—ਘੁਰ-ਘੁਰ ਕਰਦੀਆਂ ਹਨ, ਗੜ੍ਹਕਦੀਆਂ ਹਨ, ਗੱਜਦੀਆਂ ਹਨ । ਅਤਿ ਕਾਲੀਆ—ਗੂੜ੍ਹੇ ਕਾਲੇ ਰੰਗ ਵਾਲੀਆਂ । ਮੇਘ—ਬੱਦਲ । ਸੰਗਮਿ—ਮਿਲਾਪ ਵਿਚ । ਸੁਹੰਦੀਆ—ਸੋਹਣੀਆਂ ਲੱਗਦੀਆਂ ਹਨ ।

**ਅਰਥ** :—ਹੇ ਨਾਨਕ ! (ਸਾਵਣ ਦੀ ਰੁੱਤੇ ਜਦੋਂ) ਬੱਦਲਾਂ ਦੀਆਂ ਗੂੜ੍ਹੀਆਂ ਕਾਲੀਆਂ ਘਟਾਵਾਂ ਗੱਜਦੀਆਂ ਹਨ, (ਉਹਨਾਂ ਵਿਚ) ਬਿਜਲੀਆਂ ਚਮਕਦੀਆਂ ਹਨ, ਤੇ ਬੱਦਲ ਮੁਹਲੇ-ਧਾਰ ਵਰ੍ਹਦੇ ਹਨ (ਤਦੋਂ ਕੈਸਾ ਸੁਹਾਵਣਾ ਸਮਾ ਹੁੰਦਾ ਹੈ); ਪਰ ਇਹ ਕਾਲੀਆਂ ਘਟਾਵਾਂ (ਇਸਤ੍ਰੀ ਨੂੰ) ਪਤੀ ਦੇ ਮਿਲਾਪ ਵਿਚ ਹੀ ਸੋਹਣੀਆਂ ਲੱਗਦੀਆਂ ਹਨ ।੨।

**ਮਃ ੫ ॥ ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ ॥ ਸੇਜੜੀਆ ਸੋਇੰਨ, ਹੀਰੇ ਲਾਲ ਜੜੰਦੀਆ ॥ ਸੁਭਰ ਕਪੜ ਭੋਗ, ਨਾਨਕ ਪਿਰੀ ਵਿਹੂਣੀ ਤਤੀਆ ॥੩॥ {ਪੰਨਾ ੧੧੦੨}**

**ਪਦ ਅਰਥ** :—ਨੀਰਿ—ਪਾਣੀ ਨਾਲ । ਜਲ ਥਲ—ਨਦੀਆਂ ਤੇ ਮਦਾਨ, ਟੋਏ-ਟਿੱਬੇ । ਸੀਤਲ ਪਵਣ—ਠੰਢੀਆਂ ਹਵਾਵਾਂ । ਝੁਲਾਰਦੇ—ਵਗਦੀਆਂ ਹੋਣ । ਸੋਇੰਨ—ਸੋਨੇ ਦੀਆਂ । ਸੁਭਰ ਕਪੜ—ਸਗਨਾਂ ਦੇ ਸਾਲੂ ।

**ਅਰਥ** :—ਹੇ ਨਾਨਕ ! (ਜੇਠ ਹਾੜ ਦੀਆਂ ਲੋਆਂ ਪਿਛੋਂ ਵਰਖਾ ਰੁੱਤੇ) ਟੋਏ-ਟਿੱਬੇ (ਮੀਂਹ ਦੇ) ਪਾਣੀ ਨਾਲ ਭਰੇ ਹੋਏ ਹੋਣ, ਠੰਢੀਆਂ ਹਵਾਵਾਂ ਵਗਦੀਆਂ ਹੋਣ, ਸੋਨੇ ਦਾ ਪਲੰਘ ਹੋਵੇ ਜਿਸ ਵਿਚ ਹੀਰੇ ਲਾਲ ਜੜੇ ਹੋਏ ਹੋਣ, ਸਗਨਾਂ ਦੇ ਸਾਲੂ ਪਹਿਨਣ ਨੂੰ ਹੋਣ, (ਪਰ ਜੇ ਇਸਤ੍ਰੀ ਨੂੰ ਆਪਣੇ) ਪਤੀ ਤੋਂ ਵਿਛੋੜਾ ਹੈ ਤਾਂ (ਇਹ ਸਾਰੇ ਸੁਹਾਵਣੇ ਪਦਾਰਥ ਹਿਰਦੇ ਨੂੰ ਪੁਚਾਣ ਦੇ ਥਾਂ) ਸੜਨ ਪੈਦਾ ਕਰਦੇ ਹਨ ।੩।

**ਪਉੜੀ ॥ ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ ॥ ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ ॥ ਬਿਨੁ ਕਰਮਾ ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ ॥ ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ ॥ ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ ॥ ਖੋਜਤ ਖੋਜਤ ਸਹਜੁ ਉਪਜਿਆ ਫਿਰਿ ਜਨਮਿ ਨ ਮਰਣਾ ॥ ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥ ਬੋਹਿਥੁ ਨਾਨਕ ਦੇਉ ਗੁਰੁ, ਜਿਸੁ ਹਰਿ ਚੜਾਏ, ਤਿਸੁ ਭਉਜਲੁ ਤਰਣਾ ॥੨੨॥ {ਪੰਨਾ ੧੧੦੨}**

**ਪਦ ਅਰਥ** :—ਕਾਰਣੁ—ਸਬਬ । ਕਰਤੈ—ਕਰਤਾਰ ਨੇ । ਹੈ ਕਰਣਾ—(ਸਬੱਬ) ਬਣਨਾ ਹੈ । ਸਉ—ਸੈਂਕੜੇ ਵਾਰੀ । ਧਾਵਹਿ—ਤੂੰ ਦੌੜੇਂ । ਧੁਰਿ—(ਜੋ) ਧੁਰੋਂ (ਤੇਰੇ ਕੀਤੇ ਕਰਮਾਂ ਅਨੁਸਾਰ ਪ੍ਰਭੂ ਨੇ ਲਿਖਿਆ ਹੈ) । ਕਰਮਾ—ਕਰਮ, ਮੇਹਰ । ਧਰਣਾ—ਧਰਤੀ । ਭੈ ਡਰੁ—(ਦੁਨੀਆ ਦੇ) ਡਰਾਂ ਦਾ ਸਹਿਮ । ਭੈ—ਡਰਾਂ ਦਾ । ਭੈ ਤੇ—(ਪ੍ਰਭੂ ਦੇ) ਡਰ ਤੋਂ । ਸਹਜੁ—ਅਡੋਲ ਅਵਸਥਾ । ਹਿਆਇ—ਹਿਰਦੇ ਵਿਚ । ਬੋਹਿਥੁ—ਜਹਾਜ਼ ।

**ਅਰਥ** :—ਹੇ ਪ੍ਰਾਣੀ ! ਜੋ ਸਬੱਬ ਕਰਤਾਰ ਨੇ ਬਣਾਇਆ ਹੈ ਉਹੀ ਬਣਨਾ ਹੈ । ਜੇ ਤੂੰ ਸੈਂਕੜੇ ਵਾਰੀ ਦੌੜਦਾ ਫਿਰੇਂ, ਜੋ ਧੁਰੋਂ (ਤੇਰੇ ਕੀਤੇ ਕਰਮਾਂ ਅਨੁਸਾਰ) ਲਹਣਾ (ਲਿਖਿਆ) ਹੈ ਉਹੀ ਪ੍ਰਾਪਤ ਕਰੇਂਗਾ । ਸਾਰੀ ਧਰਤੀ ਉਤੇ ਭੀ ਜੇ ਭਟਕਦਾ ਫਿਰੇਂ, ਤਾਂ ਭੀ ਪ੍ਰਭੂ ਦੀ ਮੇਹਰ ਤੋਂ ਬਿਨਾ ਕੁਝ ਨਹੀਂ ਮਿਲੇਗਾ (ਇਸ ਵਾਸਤੇ ਉਸ ਦੀ ਮੇਹਰ ਦਾ ਪਾਤਰ ਬਣ) ।

ਜਿਸ ਮਨੁੱਖ ਨੇ ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਡਰ (ਹਿਰਦੇ ਵਿਚ ਵਸਾਇਆ ਹੈ), ਪ੍ਰਭੂ ਨੇ ਉਸ ਦਾ ਦੁਨੀਆਵੀ ਡਰਾਂ ਦਾ ਸਹਿਮ ਦੂਰ ਕਰ ਦਿੱਤਾ ਹੈ । ਪਰਮਾਤਮਾ ਦੇ ਡਰ ਤੋਂ ਹੀ ਦੁਨੀਆ ਵਲੋਂ ਵੈਰਾਗ ਪੈਦਾ ਹੁੰਦਾ ਹੈ, ਮਨੁੱਖ ਪ੍ਰਭੂ ਦੀ ਖੋਜ ਵਿਚ ਲੱਗ ਜਾਂਦਾ ਹੈ । ਪਰਮਾਤਮਾ ਦੀ ਖੋਜ ਕਰਦਿਆਂ ਕਰਦਿਆਂ (ਮਨੁੱਖ ਦੇ ਅੰਦਰ) ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, ਅਤੇ ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਜਿਸ ਨੂੰ ਗੁਰੂ ਦੀ ਸਰਨ ਪ੍ਰਾਪਤ ਹੋ ਗਈ, ਉਸ ਨੇ ਹਿਰਦੇ ਵਿਚ ਨਾਮ ਸਿਮਰਿਆ ਨਾਮ ਦੀ ਕਮਾਈ ਕੀਤੀ ।

(ਹੇ ਪ੍ਰਾਣੀ !) ਗੁਰੂ ਨਾਨਕ ਦੇਵ (ਆਤਮਕ) ਜਹਾਜ਼ ਹੈ, ਹਰੀ ਨੇ ਜਿਸ ਨੂੰ ਇਸ ਜਹਾਜ਼ ਵਿਚ ਬਿਠਾ ਦਿੱਤਾ, ਉਸ ਨੇ ਸੰਸਾਰ-ਸਮੁੰਦਰ ਨੂੰ ਤਰ ਲਿਆ ।੨੨।

**ਸਲੋਕ ਮਃ ੫ ॥ ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥੧॥ {ਪੰਨਾ ੧੧੦੨}**

ਨੋਟ :—ਇਸ ਸਲੋਕ ਵਿਚ ਗੁਰੂ ਅਰਜਨ ਸਾਹਿਬ ਪਰਮਾਤਮਾ ਵਲੋਂ ਹਰੇਕ ਪ੍ਰਾਣੀ ਨੂੰ ਸੁਨੇਹਾ ਦੇਂਦੇ ਹਨ ਕਿ ਉਸ ਦੇ ਨੇੜੇ ਉਹੀ ਹੋ ਸਕਦਾ ਹੈ ਜਿਸ ਨੇ ਹਉਮੈ ਤਿਆਗੀ ਹੈ ਤੇ ਨਿਮ੍ਰਤਾ ਧਾਰੀ ਹੈ ।

**ਪਦ ਅਰਥ** :—ਮਰਣੁ—ਮੌਤ, ਹਉਮੈ ਦੀ ਮੌਤ, ਹਉਮੈ ਦਾ ਤਿਆਗ । ਕਬੂਲਿ—ਪਵਵਾਨ ਕਰ । ਰੇਣੁਕਾ—ਚਰਨ-ਧੂੜ । ਤਉ—ਤਦੋਂ ।

**ਅਰਥ** :—(ਪਰਮਾਤਮਾ ਵਲੋਂ ਸੁਨੇਹਾ ਹੈ—ਹੇ ਬੰਦੇ !) ਤਦੋਂ ਹੀ ਤੂੰ ਮੇਰੇ ਨੇੜੇ ਆ ਸਕਦਾ ਹੈਂ, ਜੇ ਸਭਨਾਂ ਦੇ ਚਰਨਾਂ ਦੀ ਧੂੜ ਹੋ ਜਾਏਂ, ਪਹਿਲਾਂ (ਹਉਮੈ ਮਮਤਾ ਦਾ) ਤਿਆਗ ਪਰਵਾਨ ਕਰੇਂ, ਤੇ (ਸੁਆਰਥ-ਭਰੀ) ਜ਼ਿੰਦਗੀ ਦੀ ਤਾਂਘ ਛੱਡ ਦੇਵੇਂ ।੧।

**ਮਃ ੫ ॥ ਮੁਆ ਜੀਵੰਦਾ ਪੇਖੁ, ਜੀਵੰਦੇ ਮਰਿ ਜਾਨਿ੍ ॥ ਜਿਨ੍ਾ ਮੁਹਬਤਿ ਇਕ ਸਿਉ, ਤੇ ਮਾਣਸ ਪਰਧਾਨ ॥੨॥ {ਪੰਨਾ ੧੧੦੨}**

**ਪਦ ਅਰਥ** :—ਮੁਆ—ਸੰਸਾਰਕ ਵਾਸਨਾ ਵਲੋਂ ਮੋਇਆ ਹੋਇਆ, ਜਿਸ ਨੇ ਸੰਸਾਰਕ ਵਾਸਨਾ ਮਿਟਾ ਲਈਆਂ ਹਨ । ਪੇਖੁ—ਵੇਖੋ, ਸਮਝੋ । ਮਰਿ ਜਾਨਿ੍—ਆਤਮਕ ਮੌਤੇ ਮਰ ਜਾਂਦੇ ਹਨ । ਜੀਵੰਦੇ—ਨਿਰੇ ਦੁਨੀਆ ਦੇ ਰੰਗ ਮਾਣਨ ਵਾਲੇ । ਮੁਹਬਤਿ—ਪਿਆਰ । ਇਕ ਸਿਉ—ਇਕ ਪ੍ਰਭੂ ਨਾਲ । ਤੇ—ਉਹ {ਬਹੁ-ਵਚਨ} । ਮਾਣਸ—ਮਨੁੱਖ । ਪਰਧਾਨ—ਸ੍ਰੇਸ਼ਟ ।

**ਅਰਥ** :—ਅਸਲ ਵਿਚ ਉਸੇ ਬੰਦੇ ਨੂੰ ਜਿਊਂਦਾ ਸਮਝੋ ਜਿਸ ਨੇ ਸੰਸਾਰਕ ਵਾਸਨਾ ਮਿਟਾ ਲਈਆਂ ਹਨ । ਜੇਹੜੇ ਨਿਰੇ ਦੁਨੀਆ ਦੇ ਰੰਗ ਮਾਣਦੇ ਹਨ ਉਹ ਆਤਮਕ ਮੌਤੇ ਮਰ ਜਾਂਦੇ ਹਨ । ਉਹੀ ਮਨੁੱਖ ਸ਼ਿਰੋਮਣੀ (ਕਹੇ ਜਾਂਦੇ ਹਨ), ਜਿਨ੍ਹਾਂ ਦਾ ਪਿਆਰ ਇੱਕ ਪਰਮਾਤਮਾ ਨਾਲ ਹੈ ।੨।

**ਮਃ ੫ ॥ ਜਿਸੁ ਮਨਿ ਵਸੈ ਪਾਰਬ੍ਰਹਮੁ, ਨਿਕਟਿ ਨ ਆਵੈ ਪੀਰ ॥ ਭੁਖ ਤਿਖ ਤਿਸੁ ਨ ਵਿਆਪਈ, ਜਮੁ ਨਹੀ ਆਵੈ ਨੀਰ ॥੩॥ {ਪੰਨਾ ੧੧੦੨}**

ਪਦ ਅਰਥ :—ਜਿਸ ਮਨਿ—ਜਿਸ ਦੇ ਮਨ ਵਿਚ । ਨਿਕਟਿ—ਨੇੜੇ । ਪੀਰ—ਦੁੱਖ-ਕਲੇਸ਼ । ਭੁਖ ਤਿਖ—ਮਾਇਆ ਦੀ ਭੁੱਖ-ਤ੍ਰੇਹ । ਨ ਵਿਆਪਈ—ਦਬਾਉ ਨਹੀਂ ਪਾ ਸਕਦੀ । ਜਮੁ—ਮੌਤ ਦਾ ਡਰ । ਨੀਰ—ਨੇੜੇ ।

**ਅਰਥ** :—ਜਿਸ ਮਨੁੱਖ ਦੇ ਮਨ ਵਿਚ (ਸਦਾ) ਪਰਮਾਤਮਾ (ਦਾ ਨਾਮ) ਵੱਸਦਾ ਹੈ, ਕੋਈ ਦੁੱਖ-ਕਲੇਸ਼ ਉਸ ਦੇ ਨੇੜੇ ਢੁਕਦਾ, ਮਾਇਆ ਦੀ ਭੁੱਖ-ਤ੍ਰੇਹ ਉਸ ਉਤੇ ਆਪਣਾ ਦਬਾਉ ਨਹੀਂ ਪਾ ਸਕਦੀ, ਮੌਤ ਦਾ ਡਰ (ਭੀ) ਉਸ ਦੇ ਨੇੜੇ ਨਹੀਂ ਆਉਂਦਾ ।੩।

**ਪਉੜੀ ॥ ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥ ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁ ਨੋ ਤੋਲੈ ॥ ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥ ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ ॥ ਰਿਜਕੁ ਸਮਾਹੇ ਸਭਸੈ, ਕਿਆ ਮਾਣਸੁ ਡੋਲੈ ॥ ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ ॥ ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ ॥ ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥੨੩॥੧॥੨॥ {ਪੰਨਾ ੧੧੦੨}**

**ਪਦ ਅਰਥ** :—ਅਡੋਲੈ—ਹੇ ਕਦੇ ਨਾਹ ਡੋਲਣ ਵਾਲੇ ! ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਸਾਧਨ ਕਰਨ ਵਾਲੇ । ਤੋਲੈ—ਮੁੱਲ ਪਾ ਸਕੇ । ਓਪਤਿ—ਉਤਪੱਤੀ । ਪਰਲੈ—{ਪ੍ਰਲਯ} ਨਾਸ । ਕਰਣ ਕਾਰਣ—ਜਗਤ ਦਾ ਬਣਾਉਣ ਵਾਲਾ, ਜਗਤ ਦਾ ਮੂਲ । ਸਮਾਹੇ—ਅਪੜਾਂਦਾ ਹੈ । ਸਭਸੈ—ਹਰੇਕ ਜੀਵ ਨੂੰ । ਗਹਿਰ—ਡੂੰਘਾ । ਧੁਰਿ—ਧੁਰ ਤੋਂ । ਮਉਲੈ—ਮਉਲਾ ਨੇ ।

**ਅਰਥ** :—ਹੇ ਸਦਾ-ਥਿਰ ਤੇ ਕਦੇ ਨ ਡੋਲਣ ਵਾਲੇ ਸ਼ਾਹ ! ਤੇਰਾ ਮੁੱਲ ਨਹੀਂ ਦੱਸਿਆ ਜਾ ਸਕਦਾ । ਜੋਗ-ਸਾਧਨਾਂ ਵਿਚ ਪੁਗੇ ਹੋਏ ਜੋਗੀ, ਸਾਧਨਾਂ ਕਰਨ ਵਾਲੇ, ਗਿਆਨ-ਚਰਚਾ ਕਰਨ ਵਾਲੇ ਤੇ ਸਮਾਧੀਆਂ ਲਾਣ ਵਾਲੇ—ਇਹਨਾਂ ਵਿਚੋਂ ਕੇਹੜਾ ਹੈ ਜੋ ਤੇਰਾ ਮੁਲ ਪਾ ਸਕੇ ?

(ਹੇ ਭਾਈ !) ਪ੍ਰਭੂ (ਸ੍ਰਿਸ਼ਟੀ ਨੂੰ) ਪੈਦਾ ਕਰਨ ਤੇ ਨਾਸ ਕਰਨ ਦੇ ਸਮਰੱਥ ਹੈ, (ਸ੍ਰਿਸ਼ਟੀ ਦੀ) ਉਤਪੱਤੀ ਭੀ ਉਹੀ ਕਰਦਾ ਹੈ ਤੇ ਨਾਸ ਭੀ ਉਹੀ । ਜਗਤ ਪੈਦਾ ਕਰਨ ਦੀ ਤਾਕਤ ਰੱਖਦਾ ਹੈ ਹਰੇਕ ਜੀਵ ਦੇ ਅੰਦਰ ਉਹੀ ਬੋਲਦਾ ਹੈ । ਹਰੇਕ ਜੀਵ ਨੂੰ ਰਿਜ਼ਕ ਅਪੜਾਂਦਾ ਹੈ, ਮਨੁੱਖ ਵਿਅਰਥ ਹੀ ਘਾਬਰਦਾ ਹੈ ।

ਹੇ ਪ੍ਰਭੂ ! ਤੂੰ ਡੂੰਘਾ ਹੈਂ ਸਿਆਣਾ ਹੈਂ, ਤੇਰੀ ਹਾਥ ਨਹੀਂ ਪੈ ਸਕਦੀ । ਤੇਰੇ ਗੁਣਾਂ ਦਾ ਮੁੱਲ ਨਹੀਂ ਪੈ ਸਕਦਾ, ਤੇਰੇ ਗਿਆਨ ਦਾ ਮੁੱਲ ਨਹੀਂ ਪੈ ਸਕਦਾ ।

(ਹੇ ਭਾਈ !) ਜੀਵ ਉਹੀ ਕੰਮ ਕਰਦਾ ਹੈ ਜੋ ਧੁਰੋਂ ਕਰਤਾਰ ਨੇ ਉਸ ਵਾਸਤੇ ਮਿਥ ਦਿੱਤਾ ਹੈ (ਭਾਵ, ਉਸ ਦੇ ਕੀਤੇ ਕਰਮਾਂ ਅਨੁਸਾਰ ਜਿਹੋ ਜਿਹੇ ਸੰਸਕਾਰ ਜੀਵ ਦੇ ਅੰਦਰ ਪਾ ਦਿੱਤੇ ਹਨ) ।

ਹੇ ਪ੍ਰਭੂ ! ਤੈਥੋਂ ਆਕੀ ਹੋ ਕੇ (ਜਗਤ ਵਿਚ) ਕੁਝ ਨਹੀਂ ਵਰਤ ਰਿਹਾ । ਨਾਨਕ ਤੇਰੀ ਹੀ ਸਿਫ਼ਤਿ-ਸਾਲਾਹ ਕਰਦਾ ਹੈ ।੨੩।੧।੨।

## ਰਾਗ ਮਾਰੂ ਬਾਣੀ ਕਬੀਰ ਜੀਉ ਕੀ

**ੴ ਸਤਿਗੁਰ ਪ੍ਰਸਾਦਿ ॥ ਪਡੀਆ, ਕਵਨ ਕੁਮਤਿ ਤੁਮ ਲਾਗੇ ॥ ਬੂਡਹੁਗੇ ਪਰਵਾਰ ਸਕਲ ਸਿਉ, ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥ ਬੇਦ ਪੁਰਾਨ ਪੜੇ ਕਾ ਕਿਆ ਗੁਨੁ, ਖਰ ਚੰਦਨ ਜਸ ਭਾਰਾ ॥ ਰਾਮ ਨਾਮ ਕੀ ਗਤਿ ਨਹੀ ਜਾਨੀ, ਕੈਸੇ ਉਤਰਸਿ ਪਾਰਾ ॥੧॥ ਜੀਅ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮੁ ਕਹਹੁ ਕਤ ਭਾਈ**

**॥ ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹਹੁ ਕਸਾਈ ॥੨॥ ਮਨ ਕੇ ਅੰਧੇ, ਆਪਿ ਨ ਬੂਝਹੁ, ਕਾਹਿ ਬੁਝਾਵਹੁ ਭਾਈ ॥ ਮਾਇਆ ਕਾਰਨ ਬਿਦਿਆ ਬੇਚਹੁ, ਜਨਮੁ ਅਬਿਰਥਾ ਜਾਈ ॥੩॥ ਨਾਰਦ ਬਚਨ, ਬਿਆਸੁ ਕਹਤ ਹੈ, ਸੁਕ ਕਉ ਪੂਛਹੁ ਜਾਈ ॥ ਕਹਿ ਕਬੀਰ ਰਾਮੈ ਰਮਿ ਛੂਟਹੁ, ਨਾਹਿ ਤ ਬੂਡੇ ਭਾਈ ॥੪॥੧॥ {ਪੰਨਾ ੧੧੦੨-੧੧੦੩}**

**ਪਦ ਅਰਥ** :—ਪਡੀਆ—ਹੇ ਪਾਂਡੇ ! ਸਿਉ—ਸਮੇਤ । ਅਭਾਗੇ—ਹੇ ਮੰਦ ਭਾਗੀ ! ।੧।ਰਹਾਉ।

ਗੁਨੁ—ਲਾਭ, ਫ਼ਾਇਦਾ । ਖਰ—ਖੋਤਾ, ਖ਼ਰ । ਜਸ—ਜੈਸੇ, ਜਿਵੇਂ । ਭਾਰਾ—ਭਾਰ, ਬੋਝ, ਲੱਦਾ । ਗਤਿ—ਹਾਲਤ, ਅਵਸਥਾ । ਨਾਮ ਕੀ ਗਤਿ—ਨਾਮ ਜਪਣ ਦੀ ਅਵਸਥਾ, ਨਾਮ ਜਪਿਆਂ ਜੋ ਆਤਮਕ ਅਵਸਥਾ ਬਣਦੀ ਹੈ ।੧।

ਬਧਹੁ—ਮਾਰਦੇ ਹੋ (ਜੱਗਾਂ ਦੇ ਵੇਲੇ) । ਥਾਪਹੁ—ਮਿਥ ਲੈਂਦੇ ਹੋ । ਅਧਰਮੁ—ਪਾਪ । ਭਾਈ—ਹੇ ਭਾਈ ! ਮੁਨਿਵਰ—ਸ੍ਰੇਸ਼ਟ ਮੁਨੀ । ਕਾ ਕਉ—ਕਿਸ ਨੂੰ ? ਕਸਾਈ—ਜੋ ਮਨੁੱਖ ਬੱਕਰੇ ਆਦਿਕ ਮਾਰ ਕੇ ਉਹਨਾਂ ਦਾ ਮਾਸ ਵੇਚ ਕੇ ਗੁਜ਼ਾਰਾ ਕਰਦੇ ਹਨ ।੨।

ਕਾਹਿ—ਹੋਰ ਕਿਸ ਨੂੰ ? ਬੁਝਾਵਹੁ—ਸਮਝਾਉਂਦੇ ਹੋ । ਅਬਿਰਥਾ—ਵਿਅਰਥ ।੩।

ਨਾਰਦ, ਬਿਆਸ, ਸੁਕ—ਪੁਰਾਣੇ ਹਿੰਦੂ ਵਿਦਵਾਨ ਰਿਸ਼ੀਆਂ ਦੇ ਨਾਮ ਹਨ (ਨੋਟ :—ਕਬੀਰ ਜੀ ਕਿਸੇ ਪੰਡਿਤ ਨੂੰ ਉਸ ਦਾ ਭੁਲੇਖਾ ਸਮਝਾ ਰਹੇ ਹਨ, ਇਸ ਵਾਸਤੇ ਉਹਨਾਂ ਦੇ ਹੀ ਰਿਸ਼ੀਆਂ ਦਾ ਹਵਾਲਾ ਦੇਂਦੇ ਹਨ) । ਜਾਇ—ਜਾ ਕੇ । ਰਮਿ—ਸਿਮਰ ਕੇ । ਬੂਡੇ—ਡੁੱਬੇ ਸਮਝੋ ।੪।

**ਅਰਥ** :—ਹੇ ਪੰਡਿਤ ! ਤੁਸੀ ਲੋਕ ਕਿਹੜੀ ਕੁਮੱਤੇ ਲੱਗੇ ਪਏ ਹੋ ? ਹੇ ਮੰਦ-ਭਾਗੀ ਪਾਂਡੇ ! ਤੁਸੀ ਪ੍ਰਭੂ ਦਾ ਨਾਮ ਨਹੀਂ ਸਿਮਰਦੇ, ਸਾਰੇ ਪਰਵਾਰ ਸਮੇਤ ਹੀ (ਸੰਸਾਰ-ਸਮੁੰਦਰ ਵਿਚ) ਡੁੱਬ ਜਾਉਗੇ ।੧।ਰਹਾਉ।

(ਹੇ ਪਾਂਡੇ !) ਤੂੰ (ਸੰਸਾਰ-ਸਮੁੰਦਰ ਤੋਂ) ਕਿਵੇਂ ਪਾਰ ਲੰਘੇਂਗਾ ? ਇਹ ਤਾਂ ਤੈਨੂੰ ਸਮਝ ਹੀ ਨਹੀਂ ਪਈ ਕਿ ਪਰਮਾਤਮਾ ਦਾ ਨਾਮ ਸਿਮਰਿਆਂ ਕਿਹੋ ਜਿਹੀ ਆਤਮਕ ਅਵਸਥਾ ਬਣਦੀ ਹੈ । (ਤੂੰ ਮਾਣ ਕਰਦਾ ਹੈਂ ਕਿ ਤੂੰ ਵੇਦ ਆਦਿਕ ਧਰਮ-ਪੁਸਤਕਾਂ ਪੜ੍ਹਿਆ ਹੋਇਆ ਹੈਂ, ਪਰ) ਵੇਦ ਪੁਰਾਨ ਪੜ੍ਹਨ ਦਾ ਕੋਈ ਭੀ ਲਾਭ ਨਹੀਂ (ਜੇ ਨਾਮ ਤੋਂ ਸੁੰਞਾ ਰਿਹਾ; ਇਹ ਤਾਂ ਦਿਮਾਗ਼ ਉੱਤੇ ਭਾਰ ਹੀ ਲੱਦ ਲਿਆ), ਜਿਵੇਂ ਕਿਸੇ ਖੋਤੇ ਉੱਤੇ ਚੰਦਨ ਦਾ ਲੱਦਾ ਲੱਦ ਲਿਆ ।੧।

(ਹੇ ਪਾਂਡੇ ! ਇਕ ਪਾਸੇ ਤੁਸੀ ਮਾਸ ਖਾਣ ਨੂੰ ਨਿੰਦਦੇ ਹੋ; ਪਰ ਜੱਗ ਕਰਨ ਵੇਲੇ ਤੁਸੀ ਭੀ) ਜੀਵ ਮਾਰਦੇ ਹੋ (ਕੁਰਬਾਨੀ ਦੇਣ ਲਈ, ਤੇ) ਇਸ ਨੂੰ ਧਰਮ ਦਾ ਕੰਮ ਸਮਝਦੇ ਹੋ । ਫਿਰ, ਹੇ ਭਾਈ ! ਦੱਸੋ, ਪਾਪ ਕਿਹੜਾ ਹੈ ? (ਜੱਗ ਕਰਨ ਵੇਲੇ ਤੁਸੀ ਆਪ ਭੀ ਜੀਵ-ਹਿੰਸਾ ਕਰਦੇ ਹੋ, ਪਰ) ਆਪਣੇ ਆਪ ਨੂੰ ਤੁਸੀ ਸ੍ਰੇਸ਼ਟ ਰਿਸ਼ੀ ਮਿਥਦੇ ਹੋ । (ਜੇ ਜੀਵ ਮਾਰਨ ਵਾਲੇ ਲੋਕ ਰਿਸ਼ੀ ਹੋ ਸਕਦੇ ਹਨ,) ਤਾਂ ਤੁਸੀ ਕਸਾਈ ਕਿਸ ਨੂੰ ਆਖਦੇ ਹੋ ? (ਤੁਸੀ ਉਹਨਾਂ ਲੋਕਾਂ ਨੂੰ ਕਸਾਈ ਕਿਉਂ ਆਖਦੇ ਹੋ ਜੋ ਮਾਸ ਵੇਚਦੇ ਹਨ ? ।੨।

ਹੇ ਅਗਿਆਨੀ ਪਾਂਡੇ ! ਤੁਹਾਨੂੰ ਆਪ ਨੂੰ (ਜੀਵਨ ਦੇ ਸਹੀ ਰਸਤੇ ਦੀ) ਸਮਝ ਨਹੀਂ ਆਈ, ਹੇ ਭਾਈ ! ਹੋਰ ਕਿਸ ਨੂੰ ਮੱਤਾਂ ਦੇਹ ਰਹੇ ਹੋ ? (ਇਸ ਪੜ੍ਹੀ ਹੋਈ ਵਿੱਦਿਆ ਤੋਂ ਤੁਸੀ ਆਪ ਕੋਈ ਲਾਭ ਨਹੀਂ ਉਠਾ ਰਹੇ, ਇਸ) ਵਿੱਦਿਆ ਨੂੰ ਸਿਰਫ਼ ਮਾਇਆ ਦੀ ਖ਼ਾਤਰ ਵੇਚ ਹੀ ਰਹੇ ਹੋ, ਇਸ ਤਰ੍ਹਾਂ ਤੁਹਾਡੀ ਜ਼ਿੰਦਗੀ ਵਿਅਰਥ ਗੁਜ਼ਰ ਰਹੀ ਹੈ ।੩।

ਕਬੀਰ ਆਖਦਾ ਹੈ—ਹੇ ਭਾਈ ! (ਦੁਨੀਆ ਦੇ ਬੰਧਨਾਂ ਤੋਂ) ਪ੍ਰਭੂ ਦਾ ਨਾਮ ਸਿਮਰ ਕੇ ਹੀ ਮੁਕਤ ਹੋ ਸਕਦੇ ਹੋ, ਨਹੀਂ ਤਾਂ ਆਪਣੇ ਆਪ ਨੂੰ ਡੁੱਬੇ ਸਮਝੋ । (ਜੇ ਮੇਰੀ ਇਸ ਗੱਲ ਉੱਤੇ ਯਕੀਨ ਨਹੀਂ ਆਉਂਦਾ, ਤਾਂ ਆਪਣੇ ਹੀ ਪੁਰਾਣੇ ਰਿਸ਼ੀਆਂ ਦੇ ਬਚਨ ਪੜ੍ਹ ਸੁਣ ਵੇਖੋ) ਨਾਰਦ ਰਿਸ਼ੀ ਦੇ ਇਹੀ ਬਚਨ ਹਨ, ਵਿਆਸ ਇਹੀ ਗੱਲ ਆਖਦਾ ਹੈ; ਸੁਕਦੇਵ ਨੂੰ ਵੀ ਜਾ ਕੇ ਪੁੱਛ ਲਵੋ (ਭਾਵ, ਸੁਕਦੇਵ ਦੇ ਬਚਨ ਪੜ੍ਹ ਕੇ ਭੀ ਵੇਖ ਲਵੋ, ਉਹ ਭੀ ਇਹੀ ਆਖਦਾ ਹੈ ਕਿ ਨਾਮ ਸਿਮਰਿਆਂ ਪਾਰ-ਉਤਾਰਾ ਹੁੰਦਾ ਹੈ) ।੪।੧।

**ਸ਼ਬਦ ਦਾ ਭਾਵ** :—ਧਾਰਮਿਕ ਪੁਸਤਕਾਂ ਦੇ ਨਿਰੇ ਪਾਠ ਦਾ ਕੋਈ ਲਾਭ ਨਹੀਂ, ਜੇ ਜੀਵਨ ਵਿਚ ਪਲਟਾ ਨਹੀਂ ਆਇਆ ।

**ਬਨਹਿ ਬਸੇ ਕਿਉ ਪਾਈਐ, ਜਉ ਲਉ ਮਨਹੁ ਨ ਤਜਹਿ ਬਿਕਾਰ ॥ ਜਿਹ ਘਰੁ ਬਨੁ ਸਮਸਰਿ ਕੀਆ, ਤੇ ਪੂਰੇ ਸੰਸਾਰ ॥੧॥ ਸਾਰ ਸੁਖੁ ਪਾਈਐ ਰਾਮਾ ॥ ਰੰਗਿ ਰਵਹੁ ਆਤਮੈ ਰਾਮ ॥੧॥ ਰਹਾਉ ॥ ਜਟਾ ਭਸਮ ਲੇਪਨ ਕੀਆ, ਕਹਾ ਗੁਫਾ ਮਹਿ ਬਾਸੁ ॥ ਮਨੁ ਜੀਤੇ ਜਗੁ ਜੀਤਿਆ, ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥੨॥ ਅੰਜਨੁ ਦੇਇ ਸਭੈ ਕੋਈ, ਟੁਕੁ ਚਾਹਨ ਮਾਹਿ ਬਿਡਾਨੁ ॥ ਗਿਆਨ ਅੰਜਨੁ ਜਿਹ ਪਾਇਆ, ਤੇ ਲੋਇਨ ਪਰਵਾਨੁ ॥੩॥ ਕਹਿ ਕਬੀਰ ਅਬ ਜਾਨਿਆ, ਗੁਰਿ ਗਿਆਨੁ ਦੀਆ ਸਮਝਾਇ ॥ ਅੰਤਰਗਤਿ ਹਰਿ ਭੇਟਿਆ, ਅਬ ਮੇਰਾ ਮਨੁ ਕਤਹੂ ਨ ਜਾਇ ॥੪॥੨॥ {ਪੰਨਾ ੧੧੦੩}**

**ਪਦ ਅਰਥ** :—ਬਨਹਿ—ਬਨ ਵਿਚ, ਜੰਗਲ ਵਿਚ । ਜਉ ਲਉ—ਜਦ ਤਕ । ਮਨਹੁ—ਮਨ ਤੋਂ । ਨ ਤਜਹਿ—ਤੂੰ ਨਹੀਂ ਤਿਆਗਦਾ । ਜਿਹ—ਜਿਨ੍ਹਾਂ ਨੇ । ਸਮਸਰਿ—ਬਰਾਬਰ, ਇਕੋ ਜਿਹਾ । ਪੂਰੇ—ਪੂਰਨ ਮਨੁੱਖ ।੧।

ਸਾਰ—ਸ੍ਰੇਸ਼ਟ । ਰਾਮਾ—ਪ੍ਰਭੂ ਦਾ ਨਾਮ ਸਿਮਰਿਆਂ, ਪ੍ਰਭੂ ਤੋਂ । ਰੰਗਿ—ਪ੍ਰੇਮ ਨਾਲ । ਆਤਮੈ—ਆਤਮਾ ਵਿਚ, ਆਪਣੇ ਅੰਦਰ । ਰਵਹੁ—ਸਿਮਰੋ ।੧।ਰਹਾਉ।

ਕੀਹ—ਕੀਹ ਹੋਇਆ ? ਕੋਈ ਲਾਭ ਨਹੀਂ । ਬਿਖਿਆ ਤੇ—ਮਾਇਆ ਤੋਂ ।੨।

ਅੰਜਨੁ—ਸੁਰਮਾ । ਦੇਇ—ਦੇਂਦਾ ਹੈ, ਪਾਂਦਾ ਹੈ । ਟੁਕੁ—ਰਤਾ । ਚਾਹਨ—ਭਾਵਨਾ, ਨੀਅਤ । ਬਿਡਾਨੁ—ਫ਼ਰਕ । ਜਿਹ—ਜਿਨ੍ਹਾਂ ਨੇ । ਲੋਇਨ—ਅੱਖਾਂ ।੩।

ਗੁਰਿ—ਗੁਰੂ ਨੇ । ਅੰਤਰਗਤਿ—ਅੰਦਰ ਹਿਰਦੇ ਵਿਚ ਬੈਠਾ ਹੋਇਆ । ਭੇਟਿਆ—ਮਿਲਿਆ । ਕਤਹੂ—ਹੋਰ ਕਿਸੇ ਪਾਸੇ ।੪।

**ਅਰਥ** :—ਅਸਲ ਸ੍ਰੇਸ਼ਟ ਸੁਖ ਪ੍ਰਭੂ ਦਾ ਨਾਮ ਸਿਮਰਿਆਂ ਹੀ ਮਿਲਦਾ ਹੈ; (ਇਸ ਵਾਸਤੇ, ਹੇ ਭਾਈ !) ਆਪਣੇ ਹਿਰਦੇ ਵਿਚ ਹੀ ਪ੍ਰੇਮ ਨਾਲ ਰਾਮ ਦਾ ਨਾਮ ਸਿਮਰੋ ।੧।ਰਹਾਉ।

ਜਦ ਤਕ, (ਹੇ ਭਾਈ !) ਤੂੰ ਆਪਣੇ ਮਨ ਵਿਚੋਂ ਵਿਕਾਰ ਨਹੀਂ ਛੱਡਦਾ, ਜੰਗਲ ਵਿਚ ਜਾ ਵੱਸਿਆਂ ਪਰਮਾਤਮਾ ਕਿਵੇਂ ਮਿਲ ਸਕਦਾ ਹੈ ? ਜਗਤ ਵਿਚ ਪੂਰਨ ਪੁਰਖ ਉਹੀ ਹਨ ਜਿਨ੍ਹਾਂ ਨੇ ਘਰ ਤੇ ਜੰਗਲ ਨੂੰ ਇਕੋ ਜਿਹਾ ਕਰ ਜਾਣਿਆ ਹੈ (ਭਾਵ, ਗ੍ਰਿਹਸਤ ਵਿਚ ਰਹਿੰਦੇ ਹੋਏ ਹੀ ਤਿਆਗੀ ਹਨ) ।੧।

ਜੇ ਤੁਸਾਂ ਜਟਾ (ਧਾਰ ਕੇ ਉਹਨਾਂ) ਨੂੰ ਸੁਆਹ ਲਿੰਬ ਲਈ, ਜਾਂ ਕਿਸੇ ਗੁਫ਼ਾ ਵਿਚ ਜਾ ਡੇਰਾ ਲਾਇਆ, ਤਾਂ ਭੀ ਕੀਹ ਹੋਇਆ ? (ਮਾਇਆ ਦਾ ਮੋਹ ਇਸ ਤਰ੍ਹਾਂ ਖ਼ਲਾਸੀ ਨਹੀਂ ਕਰਦਾ) । ਜਿਨ੍ਹਾਂ ਨੇ ਆਪਣੇ ਮਨ ਨੂੰ ਜਿੱਤ

ਲਿਆ ਹੈ ਉਹਨਾਂ (ਮਾਨੋ) ਸਾਰੇ ਜਗਤ ਨੂੰ ਜਿੱਤ ਲਿਆ, ਕਿਉਂਕਿ ਮਨ ਜਿੱਤਣ ਨਾਲ ਹੀ ਮਾਇਆ ਤੋਂ ਉਪਰਾਮ ਹੋਈਦਾ ਹੈ ।੨।

ਹਰ ਕੋਈ ਸੁਰਮਾ ਪਾ ਲੈਂਦਾ ਹੈ, ਪਰ (ਸੁਰਮਾ ਪਾਣ ਵਾਲਿਆਂ ਦੀ) ਨੀਅਤ ਵਿਚ ਕੁਝ ਫ਼ਰਕ ਹੋਇਆ ਕਰਦਾ ਹੈ (ਕੋਈ ਸੁਰਮਾ ਪਾਂਦਾ ਹੈ ਵਿਕਾਰਾਂ ਲਈ, ਤੇ ਕੋਈ ਅੱਖਾਂ ਦੀ ਨਜ਼ਰ ਚੰਗੀ ਰੱਖਣ ਲਈ । ਤਿਵੇਂ, ਮਾਇਆ ਦੇ ਬੰਧਨਾਂ ਤੋਂ ਨਿਕਲਣ ਲਈ ਉੱਦਮ ਕਰਨ ਦੀ ਲੋੜ ਹੈ, ਪਰ ਉੱਦਮ ਉੱਦਮ ਵਿਚ ਫ਼ਰਕ ਹੈ) ਉਹੀ ਅੱਖਾਂ (ਪ੍ਰਭੂ ਦੀ ਨਜ਼ਰ ਵਿਚ) ਕਬੂਲ ਹਨ ਜਿਨ੍ਹਾਂ (ਗੁਰੂ ਦੇ) ਗਿਆਨ ਦਾ ਸੁਰਮਾ ਪਾਇਆ ਹੈ ।੩।

ਕਬੀਰ ਆਖਦਾ ਹੈ—ਮੈਨੂੰ ਮੇਰੇ ਗੁਰੂ ਨੇ (ਜੀਵਨ ਦੇ ਸਹੀ ਰਸਤੇ ਦਾ) ਗਿਆਨ ਬਖ਼ਸ਼ ਦਿੱਤਾ ਹੈ । ਮੈਨੂੰ ਹੁਣ ਸਮਝ ਆ ਗਈ ਹੈ । (ਗੁਰੂ ਦੀ ਕਿਰਪਾ ਨਾਲ) ਮੇਰੇ ਅੰਦਰ ਬੈਠਾ ਹੋਇਆ ਪਰਮਾਤਮਾ ਮੈਨੂੰ ਮਿਲ ਪਿਆ ਹੈ, ਮੇਰਾ ਮਨ (ਜੰਗਲ ਗੁਫ਼ਾ ਆਦਿਕ) ਕਿਸੇ ਹੋਰ ਪਾਸੇ ਨਹੀਂ ਜਾਂਦਾ ।੪।੨।

**ਸ਼ਬਦ ਦਾ ਭਾਵ** :—ਗ੍ਰਿਹਸਤ ਤਿਆਗਿਆਂ ਅਸਲ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ । ਵਿਕਾਰ ਤਾਂ ਅੰਦਰ ਹੀ ਟਿਕੇ ਰਹਿੰਦੇ ਹਨ । ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪਰਮਾਤਮਾ ਦਾ ਸਿਮਰਨ ਕਰੋ, ਇਸ ਤਰ੍ਹਾਂ ਗ੍ਰਿਹਸਥ ਵਿਚ ਰਹਿੰਦੇ ਹੋਏ ਹੀ ਤਿਆਗੀ ਰਹੋਗੇ ।

**ਰਿਧਿ ਸਿਧਿ ਜਾ ਕਉ ਫੁਰੀ, ਤਬ ਕਾਹੂ ਸਿਉ ਕਿਆ ਕਾਜ ॥ ਤੇਰੇ ਕਹਨੇ ਕੀ ਗਤਿ ਕਿਆ ਕਹਉ, ਮੈ ਬੋਲਤ ਹੀ ਬਡ ਲਾਜ ॥੧॥ ਰਾਮੁ ਜਿਹ ਪਾਇਆ ਰਾਮ ॥ ਤੇ ਭਵਹਿ ਨ ਬਾਰੈ ਬਾਰ ॥੧॥ਰਹਾਉ॥ ਝੂਠਾ ਜਗੁ ਡਹਕੈ ਘਨਾ, ਦਿਨ ਦੁਇ ਬਰਤਨ ਕੀ ਆਸ ॥ ਰਾਮ ਉਦਕੁ ਜਿਹ ਜਨ ਪੀਆ, ਤਿਹਿ ਬਹੁਰਿ ਨ ਭਈ ਪਿਆਸ ॥੨॥ ਗੁਰ ਪ੍ਰਸਾਦਿ ਜਿਹ ਬੂਝਿਆ, ਆਸਾ ਤੇ ਭਇਆ ਨਿਰਾਸੁ ॥ ਸਭੁ ਸਚੁ ਨਦਰੀ ਆਇਆ, ਜਉ ਆਤਮ ਭਇਆ ਉਦਾਸੁ ॥੩॥ ਰਾਮ ਨਾਮ ਰਸੁ ਚਾਖਿਆ, ਹਰਿ ਨਾਮਾ ਹਰ ਤਾਰਿ ॥ ਕਹੁ ਕਬੀਰ ਕੰਚਨੁ ਭਇਆ, ਭ੍ਰਮੁ ਗਇਆ ਸਮੁਦ੍ਰੈ ਪਾਰਿ ॥੪॥੩॥ {ਪੰਨਾ ੧੧੦੩}**

**ਪਦ ਅਰਥ** :—ਜਾ ਕਉ—ਜਿਸ ਮਨੁੱਖ ਨੂੰ । ਰਿਧਿ ਸਿਧਿ ਫੁਰੀ—ਰਿੱਧੀਆਂ ਸਿੱਧੀਆਂ ਫੁਰ ਪੈਂਦੀਆਂ ਹਨ, ਫੁਰਨਾ ਉੱਠਣ ਤੇ ਹੀ ਰਿੱਧੀਆਂ ਸਿੱਧੀਆਂ ਹੋ ਪੈਂਦੀਆਂ ਹਨ । ਕਾਹੂ ਸਿਉ—ਕਿਸੇ ਹੋਰ ਨਾਲ । ਕਾਜ—ਕੰਮ, ਮੁਥਾਜੀ । ਕਹਨੇ ਕੀ—(ਨਿਰੀਆਂ ਮੂੰਹੋਂ ਆਖੀਆਂ) ਗੱਲਾਂ ਦੀ । ਕਿਆ ਕਹਉ—ਮੈਂ ਕੀਹ ਆਖਾਂ ? ਲਾਜ—ਸ਼ਰਮ ।੧।

ਜਿਹ—ਜਿਨ੍ਹਾਂ ਮਨੁੱਖਾਂ ਨੇ । ਤੇ—ਉਹ ਬੰਦੇ । ਬਾਰੈ ਬਾਰ—ਦਰ ਦਰ ਤੇ ।੧।ਰਹਾਉ।

ਡਹਕੈ—ਭਟਕਦਾ ਹੈ । ਘਨਾ—ਬਹੁਤ । ਦਿਨ ਦੁਇ—ਦੋ ਦਿਨਾਂ ਲਈ । ਉਦਕੁ—ਜਲ, ਅੰਮ੍ਰਿਤ । ਤਿਹਿ—ਉਹਨਾਂ ਨੂੰ । ਬਹੁਰਿ—ਮੁੜ ।੨।

ਜਿਹ—ਜਿਸ ਮਨੁੱਖ ਨੇ । ਨਿਰਾਸੁ—ਆਸਾ-ਰਹਿਤ । ਸਭੁ—ਹਰ ਥਾਂ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਉਦਾਸੁ—ਉਪਰਾਮ ।੩।

ਹਰ ਤਾਰਿ—ਹਰ ਤਾਲਿ, ਹਰੇਕ ਤਾਲ ਵਿਚ, ਹਰੇਕ ਕੌਤਕ ਵਿਚ । ਕੰਚਨੁ—ਸੋਨਾ । ਭ੍ਰਮੁ—ਭੁਲੇਖਾ, ਭਟਕਣਾ ।੪।

**ਅਰਥ** :—(ਹੇ ਜੋਗੀ !) ਜਿਨ੍ਹਾਂ ਲੋਕਾਂ ਨੂੰ ਸਚ-ਮੁਚ ਪਰਮਾਤਮਾ ਮਿਲ ਪੈਂਦਾ ਹੈ, ਉਹ (ਭਿੱਛਿਆ ਮੰਗਣ ਲਈ) ਦਰ ਦਰ ਤੇ ਨਹੀਂ ਭਟਕਦੇ ।੧।ਰਹਾਉ।

(ਹੇ ਜੋਗੀ ! ਤੂੰ ਆਖਦਾ ਹੈਂ 'ਮੈਨੂੰ ਰਿੱਧੀਆਂ ਸਿੱਧੀਆਂ ਫੁਰ ਪਈਆਂ ਹਨ', ਪਰ) ਤੇਰੇ ਨਿਰਾ (ਇਹ ਗੱਲ) ਆਖਣ ਦੀ ਹਾਲਤ ਮੈਂ ਕੀਹ ਦੱਸਾਂ ? ਮੈਨੂੰ ਤਾਂ ਗੱਲ ਕਰਦਿਆਂ ਸ਼ਰਮ ਆਉਂਦੀ ਹੈ । (ਭਲਾ, ਹੇ ਜੋਗੀ !) ਜਿਸ ਮਨੁੱਖ ਦੇ ਨਿਰਾ ਫੁਰਨਾ ਉੱਠਣ ਤੇ ਹੀ ਰਿੱਧੀਆਂ ਸਿੱਧੀਆਂ ਹੋ ਪੈਣ, ਉਸ ਨੂੰ ਕਿਸੇ ਹੋਰ ਦੀ ਕੀਹ ਮੁਥਾਜੀ ਰਹਿੰਦੀ ਹੈ ? (ਤੇ ਤੂੰ ਅਜੇ ਭੀ ਮੁਥਾਜ ਹੋ ਕੇ ਲੋਕਾਂ ਦੇ ਦਰ ਤੇ ਭਟਕਦਾ ਹੈਂ) ।੧।

ਦੋ ਚਾਰ ਦਿਨ (ਮਾਇਆ) ਵਰਤਣ ਦੀ ਆਸ ਤੇ ਹੀ ਇਹ ਝੂਠਾ ਜਗਤ ਕਿਤਨਾ ਹੀ ਭਟਕਦਾ ਫਿਰਦਾ ਹੈ । (ਹੇ ਜੋਗੀ !) ਜਿਨ੍ਹਾਂ ਬੰਦਿਆਂ ਨੇ ਪ੍ਰਭੂ ਦਾ ਨਾਮ-ਅੰਮ੍ਰਿਤ ਪੀਤਾ ਹੈ, ਉਹਨਾਂ ਨੂੰ ਮੁੜ ਮਾਇਆ ਦੀ ਤ੍ਰੇਹ ਨਹੀਂ ਲੱਗਦੀ ।੨।

ਗੁਰੂ ਦੀ ਕਿਰਪਾ ਨਾਲ ਜਿਸ ਨੇ (ਸਹੀ ਜੀਵਨ) ਸਮਝ ਲਿਆ ਹੈ, ਉਹ ਆਸਾਂ ਛੱਡ ਕੇ ਆਸਾਂ ਤੋਂ ਉਤਾਂਹ ਹੋ ਜਾਂਦਾ ਹੈ, ਕਿਉਂਕਿ ਜਦੋਂ ਮਨੁੱਖ ਅੰਦਰੋਂ ਮਾਇਆ ਤੋਂ ਉਪਰਾਮ ਹੋ ਜਾਏ ਤਾਂ ਉਸ ਨੂੰ ਹਰ ਥਾਂ ਪ੍ਰਭੂ ਦਿੱਸਦਾ ਹੈ (ਮਾਇਆ ਵਲ ਉਸ ਦੀ ਨਿਗਾਹ ਹੀ ਨਹੀਂ ਪੈਂਦੀ) ।੩।

ਹੇ ਕਬੀਰ ! ਆਖ—ਜਿਸ ਮਨੁੱਖ ਨੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖ ਲਿਆ ਹੈ, ਉਸ ਨੂੰ ਹਰੇਕ ਕੌਤਕ ਵਿਚ ਪ੍ਰਭੂ ਦਾ ਨਾਮ ਹੀ ਦਿੱਸਦਾ ਸੁਣੀਦਾ ਹੈ, ਉਹ ਸੁੱਧ ਸੋਨਾ ਬਣ ਜਾਂਦਾ ਹੈ, ਉਸ ਦੀ ਭਟਕਣਾ ਸਮੁੰਦਰੋਂ ਪਾਰ ਚਲੀ ਜਾਂਦੀ ਹੈ (ਸਦਾ ਲਈ ਮਿਟ ਜਾਂਦੀ ਹੈ) ।੪।੩।

ਸ਼ਬਦ ਦਾ ਭਾਵ :—ਜਿਸ ਮਨੁੱਖ ਨੂੰ ਪਰਮਾਤਮਾ ਮਿਲ ਪੈਂਦਾ ਹੈ, ਉਹ ਮੰਗਤਿਆਂ ਵਾਂਗ ਦਰ ਦਰ ਤੇ ਭਟਕਦਾ ਨਹੀਂ ਫਿਰਦਾ । ਉਹ ਸੁੱਧ ਸੋਨਾ ਬਣ ਜਾਂਦਾ ਹੈ । ਉਸ ਨੂੰ ਹਰ ਥਾਂ ਪਰਮਾਤਮਾ ਹੀ ਦਿੱਸਦਾ ਹੈ । ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ ।

**ਉਦਕ ਸਮੁੰਦ ਸਲਲ ਕੀ ਸਾਖਿਆ, ਨਦੀ ਤਰੰਗ ਸਮਾਵਹਿਗੇ ॥ ਸੁੰਨਹਿ ਸੁੰਨੁ ਮਿਲਿਆ ਸਮਦਰਸੀ, ਪਵਨ ਰੂਪ ਹੋਇ ਜਾਵਹਿਗੇ ॥੧॥ ਬਹੁਰਿ ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ, ਹੁਕਮੈ ਬੁਝਿ ਸਮਾਵਹਿਗੇ ॥੧॥ ਰਹਾਉ ॥ ਜਬ ਚੂਕੈ ਪੰਚ ਧਾਤੁ ਕੀ ਰਚਨਾ, ਐਸੇ ਭਰਮੁ ਚੁਕਾਵਹਿਗੇ ॥ ਦਰਸਨੁ ਛੋਡਿ ਭਏ ਸਮਦਰਸੀ, ਏਕੋ ਨਾਮੁ ਧਿਆਵਹਿਗੇ ॥੨॥ ਜਿਤ ਹਮ ਲਾਏ ਤਿਤ ਹੀ ਲਾਗੇ, ਤੈਸੇ ਕਰਮ ਕਮਾਵਹਿਗੇ ॥ ਹਰਿ ਜੀ ਕ੍ਰਿਪਾ ਕਰੇ ਜਉ ਅਪਨੀ, ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥ ਜੀਵਤ ਮਰਹੁ ਮਰਹੁ ਫੁਨਿ ਜੀਵਹੁ, ਪੁਨਰਪਿ ਜਨਮੁ ਨ ਹੋਈ ॥ ਕਹੁ ਕਬੀਰ ਜੋ ਨਾਮਿ ਸਮਾਨੇ, ਸੁੰਨ ਰਹਿਆ ਲਿਵ ਸੋਈ ॥੪॥੪॥ {ਪੰਨਾ ੧੧੦੩}**

**ਨੋਟ** :—ਹਰੇਕ ਤੁਕ ਦੇ ਅਖ਼ੀਰ ਉੱਤੇ ਅੱਖਰ 'ਗੇ' ਨੂੰ ਪਦ-ਪੂਰਤੀ ਲਈ ਹੀ ਸਮਝਣਾ, ਕਿਸੇ ਭਵਿੱਖਤ ਸਮੇ ਦੀ ਗੱਲ ਨਹੀਂ ਕਰ ਰਹੇ । ਨਾਮ ਸਿਮਰਨ ਨਾਲ ਜੋ ਹਾਲਤ ਬੰਦਗੀ ਵਾਲੇ ਦੀ ਬਣਦੀ ਹੈ, ਉਸ ਦਾ ਜ਼ਿਕਰ ਹੈ । ਸਿਮਰਨ ਨੇ ਹੁਣੇ ਹੀ, ਐਸ ਵੇਲੇ ਹੀ, ਇਸੇ ਜੀਵਨ ਵਿਚ ਹੀ ਤਬਦੀਲੀ ਲਿਆਉਣੀ ਹੈ ।

**ਪਦ ਅਰਥ** :—ਉਦਕ—ਪਾਣੀ । ਸਲਲ—ਪਾਣੀ । ਸਾਖਿਆ—ਤਰ੍ਹਾਂ, ਵਾਂਗ । ਤਰੰਗ—ਲਹਿਰਾਂ । ਸਮਾਵਹਿਗੇ—ਅਸੀ ਸਮਾ ਗਏ ਹਾਂ, ਮੈਂ ਲੀਨ ਹੋ ਗਿਆ ਹਾਂ । ਸੁੰਨਹਿ—ਸੁੰਨ ਵਿਚ, ਅਫੁਰ ਪ੍ਰਭੂ ਵਿਚ । ਸੁੰਨੁ—ਅਫੁਰ ਹੋਇਆ ਆਤਮਾ । ਮਿਲਿਆ—ਮਿਲ ਗਿਆ ਹੈ । ਸਮ—ਸਮਾਨ, ਬਰਾਬਰ । ਪਵਨ ਰੂਪ—ਹਵਾ ਵਾਂਗ । ਪਵਨ ਰੂਪ ਹੋਇ ਜਾਵਹਿਗੇ—ਅਸੀ ਹਵਾ ਵਾਂਗ ਹੋ ਗਏ ਹਾਂ, ਮੈਂ ਹਵਾ ਵਾਂਗ ਹੋ ਗਿਆ ਹਾਂ, ਜਿਵੇਂ ਹਵਾ ਹਵਾ ਵਿਚ ਮਿਲ ਜਾਂਦੀ ਹੈ ਤਿਵੇਂ ਮੈਂ ਭੀ ।੧।

ਬਹੁਰਿ—ਮੁੜ, ਫੇਰ । ਹਮ—ਮੈਂ, ਅਸਾਂ । ਬੁਝਿ—ਸਮਝ ਕੇ ।੧।ਰਹਾਉ।

ਜਬ—ਹੁਣ ਜਦੋਂ । ਚੂਕੈ—ਮੁੱਕ ਗਈ ਹੈ । ਪੰਚ ਧਾਤੁ ਕੀ ਰਚਨਾ—ਪੰਜ-ਤੱਤੀ ਸਰੀਰ ਦੀ ਖੇਡ, ਪੰਜ-ਤੱਤੀ ਸਰੀਰ ਦਾ ਮੋਹ, ਦੇਹ-ਅੱਭਿਆਸ, ਸਰੀਰ ਦੇ ਦੁਖ-ਸੁਖ ਦੀ ਸੁਰਤ । ਐਸੇ—ਇਸ ਤਰ੍ਹਾਂ । ਚੁਕਾਵਹਿਗੇ—ਮੈਂ ਮੁਕਾ ਦਿੱਤਾ ਹੈ । ਦਰਸਨੁ—ਭੇਖ, ਕਿਸੇ ਭੇਖ ਦੀ ਉੱਚਤਾ ਦਾ ਖ਼ਿਆਲ । ਧਿਆਵਹਿਗੇ—ਮੈਂ ਸਿਮਰਦਾ ਹਾਂ ।੨।

ਜਿਤੁ—ਜਿਸ ਪਾਸੇ । ਹਮ—ਸਾਨੂੰ, ਮੈਨੂੰ । ਲਾਗੇ—ਮੈਂ ਲੱਗਾ ਹੋਇਆ ਹਾਂ । ਕਮਾਵਹਿਗੇ—ਮੈਂ ਕਮਾ ਰਿਹਾ ਹਾਂ । ਸਮਾਵਹਿਗੇ—ਮੈਂ ਸਮਾ ਰਿਹਾ ਹਾਂ ।੩।

ਜੀਵਤ—ਜਿਊਂਦੇ ਹੀ, ਦੁਨੀਆ ਵਿਚ ਰਹਿੰਦੇ ਹੋਏ ਹੀ । ਮਰਹੁ—ਵਿਸ਼ਿਆਂ ਵਲੋਂ ਮਰ ਜਾਉ । ਫੁਨਿ—ਮੁੜ, ਆਤਮਕ ਜੀਵਨ ਵਾਲੇ ਪਾਸੇ । ਪੁਨਰਪਿ {ਪੁਨਹ-ਅਪਿ} ਫਿਰ ਭੀ, ਫਿਰ ਕਦੇ । ਨਾਮਿ—ਨਾਮ ਵਿਚ । ਸੁੰਨ—ਅਫੁਰ ਪ੍ਰਭੂ । ਸੋਈ—ਉਹੀ ਮਨੁੱਖ ।੪।

**ਅਰਥ** :—ਮੈਂ ਫਿਰ ਕਦੇ (ਜਨਮ ਮਰਨ ਦੇ ਗੇੜ ਵਿਚ) ਨਹੀਂ ਆਵਾਂਗਾ । ਇਹ ਜਨਮ ਮਰਨ ਦਾ ਗੇੜ ਪ੍ਰਭੂ ਦੀ ਰਜ਼ਾ (ਅਨੁਸਾਰ) ਹੀ ਹੈ, ਮੈਂ ਉਸ ਰਜ਼ਾ ਨੂੰ ਸਮਝ ਕੇ (ਰਜ਼ਾ ਵਿਚ) ਲੀਨ ਹੋ ਗਿਆ ਹਾਂ ।੧।ਰਹਾਉ।

ਜਿਵੇਂ ਪਾਣੀ ਸਮੁੰਦਰ ਦੇ ਪਾਣੀ ਵਿਚ ਮਿਲ ਕੇ ਇਕ-ਰੂਪ ਹੋ ਜਾਂਦਾ ਹੈ, ਜਿਵੇਂ ਨਦੀ ਦੇ ਪਾਣੀ ਦੀਆਂ ਲਹਿਰਾਂ ਨਦੀ ਦੇ ਪਾਣੀ ਵਿਚ ਲੀਨ ਹੋ ਜਾਂਦੀਆਂ ਹਨ, ਜਿਵੇਂ ਹਵਾ ਹਵਾ ਵਿਚ ਮਿਲ ਜਾਂਦੀ ਹੈ, ਤਿਵੇਂ ਵਾਸ਼ਨਾ-ਰਹਿਤ ਹੋਇਆ ਮੇਰਾ ਮਨ ਅਫੁਰ ਪ੍ਰਭੂ ਵਿਚ ਮਿਲ ਗਿਆ ਹੈ, ਤੇ ਹੁਣ ਮੈਨੂੰ ਹਰ ਥਾਂ ਪ੍ਰਭੂ ਹੀ ਦਿੱਸ ਰਿਹਾ ਹੈ ।੧।

ਹੁਣ ਜਦੋਂ (ਪ੍ਰਭੂ ਵਿਚ ਲੀਨ ਹੋਣ ਕਰਕੇ) ਮੇਰਾ ਪੰਜ-ਤੱਤੀ ਸਰੀਰ ਦਾ ਮੋਹ ਮੁੱਕ ਗਿਆ ਹੈ, ਮੈਂ ਆਪਣਾ ਭੇਲੇਖਾ ਭੀ ਇਉਂ ਮੁਕਾ ਲਿਆ ਹੈ ਕਿ ਕਿਸੇ ਖ਼ਾਸ ਭੇਖ (ਦੀ ਮਹੱਤਤਾ ਦਾ ਖ਼ਿਆਲ) ਛੱਡ ਕੇ ਮੈਨੂੰ ਸਭਨਾਂ ਵਿਚ ਹੀ ਪਰਮਾਤਮਾ ਦਿੱਸਦਾ ਹੈ, ਮੈਂ ਇਕ ਪ੍ਰਭੂ ਦਾ ਨਾਮ ਹੀ ਸਿਮਰ ਰਿਹਾ ਹਾਂ ।੨।

(ਪਰ, ਇਹ ਪ੍ਰਭੂ ਦੀ ਆਪਣੀ ਹੀ ਮਿਹਰ ਹੈ) ਜਿਸ ਪਾਸੇ ਉਸ ਨੇ ਮੈਨੂੰ ਲਾਇਆ ਹੈ ਮੈਂ ਉਧਰ ਹੀ ਲੱਗ ਪਿਆ ਹਾਂ (ਜਿਹੋ ਜਿਹੇ ਕੰਮ ਉਹ ਮੈਥੋਂ ਕਰਾਉਂਦਾ ਹੈ) ਉਹੋ ਜਿਹੇ ਕੰਮ ਮੈਂ ਕਰ ਰਿਹਾ ਹਾਂ । ਜਦੋਂ ਭੀ (ਜਿਨ੍ਹਾਂ ਉੱਤੇ) ਪ੍ਰਭੂ ਜੀ ਆਪਣੀ ਮਿਹਰ ਕਰਦੇ ਹਨ, ਉਹ ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਂਦੇ ਹਨ ।੩।

(ਹੇ ਭਾਈ !) ਗ੍ਰਿਹਸਤ ਵਿਚ ਰਹਿੰਦੇ ਹੋਏ ਹੀ (ਪਹਿਲਾਂ) ਵਿਕਾਰਾਂ ਵਲੋਂ ਮਰੋ । ਜਦੋਂ ਇਸ ਤਰ੍ਹਾਂ ਮਰੋਗੇ, ਤਾਂ ਫਿਰ ਆਤਮਕ ਜੀਵਨ ਵਾਲੇ ਪਾਸੇ ਜੀਊ ਪਵੋਗੇ । ਫਿਰ ਕਦੇ ਜਨਮ (ਮਰਨ ਦਾ ਗੇੜ) ਨਹੀਂ ਹੋਵੇਗਾ । ਹੇ ਕਬੀਰ ! ਆਖ—ਜੋ ਜੋ ਮਨੁੱਖ ਪ੍ਰਭੂ ਦੇ ਨਾਮ ਵਿਚ ਲੀਨ ਹੁੰਦਾ ਹੈ, ਉਹ ਅਫੁਰ ਪ੍ਰਭੂ ਵਿਚ ਸੁਰਤ ਜੋੜੀ ਰੱਖਦਾ ਹੈ ।੪।੪।

**ਸ਼ਬਦ ਦਾ ਭਾਵ** :—ਪ੍ਰਭੂ ਦੇ ਨਾਮ ਵਿਚ ਜੁੜਿਆਂ ਪ੍ਰਭੂ ਦੀ ਸਮਝ ਪੈਂਦੀ ਹੈ । ਰਜ਼ਾ ਵਿਚ ਤੁਰਿਆਂ ਪ੍ਰਭੂ ਨਾਲ ਇਉਂ ਇਕ-ਮਿਕ ਹੋ ਜਾਈਦਾ ਹੈ, ਜਿਵੇਂ ਨਦੀ ਦੀਆਂ ਲਹਿਰਾਂ ਨਦੀ ਦੇ ਪਾਣੀ ਨਾਲ, ਜਿਵੇਂ ਹਵਾ ਹਵਾ ਨਾਲ । ਫਿਰ ਜੰਮਣ ਮਰਨ ਦੇ ਗੇੜ ਦੀ ਕੋਈ ਸੰਭਾਵਨਾ ਰਹਿ ਹੀ ਨਹੀਂ ਜਾਂਦੀ ।

**ਜਉ ਤੁਮ੍ ਮੋ ਕਉ ਦੂਰਿ ਕਰਤ ਹਉ, ਤਉ ਤੁਮ ਮੁਕਤਿ ਬਤਾਵਹੁ ॥ ਏਕ ਅਨੇਕ ਹੋਇ ਰਹਿਓ ਸਗਲ ਮਹਿ, ਅਬ ਕੈਸੇ ਭਰਮਾਵਹੁ ॥੧॥ ਰਾਮ, ਮੋ ਕਉ ਤਾਰਿ, ਕਹਾਂ ਲੈ ਜਈ ਹੈ ॥ ਸੋਧਉ, ਮੁਕਤਿ ਕਹਾ ਦੇਉ ਕੈਸੀ, ਕਰਿ**

**ਪ੍ਰਸਾਦੁ ਮੋਹਿ ਪਾਈ ਹੈ ॥੧॥ ਰਹਾਉ ॥ ਤਾਰਨ ਤਰਨੁ ਤਬੈ ਲਗੁ ਕਹੀਐ, ਜਬ ਲਗੁ ਤਤੁ ਨ ਜਾਨਿਆ ॥ ਅਬ ਤਉ ਬਿਮਲ ਭਏ ਘਟ ਹੀ ਮਹਿ, ਕਹਿ ਕਬੀਰ ਮਨੁ ਮਾਨਿਆ ॥੨॥੫॥ {ਪੰਨਾ ੧੧੦੪}**

**ਪਦ ਅਰਥ** :—ਜਉ—ਜੇ । ਮੋ ਕਉ—ਮੈਨੂੰ । ਦੂਰ ਕਰਤ ਹਉ—ਤੂੰ (ਮੈਨੂੰ) ਆਪਣੇ ਚਰਨਾਂ ਤੋਂ ਵਿਛੋੜ ਦੇਵੇਂ । ਭਰਮਾਵਹੁ—ਮੈਨੂੰ ਭੁਲੇਖੇ ਵਿਚ ਪਾਂਦਾ ਹੈਂ ।੧।

ਰਾਮ—ਹੇ ਰਾਮ ! ਤਾਰਿ—ਤਾਰ ਕੇ । ਕਹਾ—(ਆਪਣੇ ਚਰਨਾਂ ਤੋਂ ਪਰੇ ਹੋਰ) ਕਿੱਥੇ ? ਲੈ ਜਈ ਹੈ—ਲੈ ਜਾਏਂਗਾ ।੧।ਰਹਾਉ।

ਸੋਧਉ—ਸੋਧਉਂ, ਮੈਂ ਪੁੱਛਦਾ ਹਾਂ । ਕੈਸੀ—ਕਿਹੋ ਜਿਹੀ (ਮੁਕਤੀ) ? ਪ੍ਰਸਾਦੁ—ਕਿਰਪਾ । ਮੋਹਿ—ਮੈਂ । ਪਾਈ ਹੈ—ਲੱਭ ਲਈ ਹੈ ।੧।ਰਹਾਉ।

ਤਾਰਨ—(ਕਿਸੇ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣਾ । ਤਰਨੁ—ਤਰਨਾ, ਪਾਰ ਲੰਘਣਾ । ਕਹੀਐ—(ਇਹ ਗੱਲ) ਆਖੀਦੀ ਹੈ । ਤਤੁ—ਸਾਰੇ ਜਗਤ ਦਾ ਮੂਲ-ਪ੍ਰਭੂ । ਨ ਜਾਨਿਆ—ਜਾਣ-ਪਛਾਣ ਨਹੀਂ ਕੀਤੀ, ਸਾਂਝ ਨਹੀਂ ਪਾਈ । ਬਿਮਲ—ਪਵਿੱਤਰ । ਘਟ ਹੀ ਮਹਿ—ਹਿਰਦੇ ਵਿਚ ਹੀ । ਮਾਨਿਆ—ਮੰਨ ਗਿਆ ਹੈ, ਗਿੱਝ ਗਿਆ ਹੈ, ਪਰਚ ਗਿਆ ਹੈ ।੨।

**ਅਰਥ** :—ਹੇ ਰਾਮ ! (ਮੈਂ ਤਾਂ ਅੱਗੇ ਹੀ ਤੇਰੇ ਚਰਨਾਂ ਵਿਚ ਜੁੜਿਆ ਬੈਠਾ ਹਾਂ । ਲੋਕ ਆਖਦੇ ਹਨ ਕਿ ਮਰਨ ਪਿਛੋਂ ਮੁਕਤੀ ਮਿਲਦੀ ਹੈ) ਮੈਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਕੇ ਹੋਰ ਕਿੱਥੇ ਲੈ ਜਾਏਂਗਾ ? (ਤੇਰੇ ਚਰਨਾਂ ਵਿਚ ਟਿਕੇ ਰਹਿਣਾ ਹੀ ਮੇਰੇ ਲਈ ਮੁਕਤੀ ਹੈ । ਜੇ ਤੇਰੇ ਚਰਨਾਂ ਵਿਚ ਜੁੜੇ ਰਹਿਣਾ ਮੁਕਤੀ ਨਹੀਂ ਹੈ, ਤਾਂ) ਮੈਂ ਪੁੱਛਦਾ ਹਾਂ—ਉਹ ਮੁਕਤੀ ਕਿਹੋ ਜਿਹੀ ਹੋਵੇਗੀ, ਤੇ ਮੈਨੂੰ ਹੋਰ ਕਿਥੇ ਲੈ ਜਾ ਕੇ ਤੂੰ ਦੇਵੇਂਗਾ ? (ਤੇਰੇ ਚਰਨਾਂ ਵਿਚ ਜੁੜੇ ਰਹਿਣ ਵਾਲੀ ਮੁਕਤੀ ਤਾਂ) ਤੇਰੀ ਕਿਰਪਾ ਨਾਲ ਮੈਂ ਅੱਗੇ ਹੀ ਪ੍ਰਾਪਤ ਕੀਤੀ ਹੋਈ ਹੈ ।੧।ਰਹਾਉ।

ਹੇ ਰਾਮ ! ਜੇ ਤੂੰ ਮੈਨੂੰ ਆਪਣੇ ਚਰਨਾਂ ਤੋਂ ਵਿਛੋੜ ਦੇਵੇਂ, ਤਾਂ ਦੱਸ ਹੋਰ ਮੁਕਤੀ ਕੀਹ ਹੈ ? ਤੂੰ ਇਕ ਪ੍ਰਭੂ ਅਨੇਕਾਂ ਰੂਪ ਧਾਰ ਕੇ ਸਾਰੇ ਜੀਵਾਂ ਵਿਚ ਵਿਆਪਕ ਹੈਂ (ਮੇਰੇ ਅੰਦਰ ਭੀ ਬੈਠ ਕੇ ਮੈਨੂੰ ਮਿਲਿਆ ਹੋਇਆ ਹੈਂ) । ਹੁਣ ਮੈਨੂੰ ਕਿਸੇ ਹੋਰ ਭੁਲੇਖੇ ਵਿਚ ਕਿਉਂ ਪਾਂਦਾ ਹੈਂ (ਕਿ ਮੁਕਤੀ ਕਿਸੇ ਹੋਰ ਥਾਂ ਕਿਸੇ ਹੋਰ ਕਿਸਮ ਦੀ ਮਿਲੇਗੀ) ? ।੧।

ਸੰਸਾਰ-ਸਮੁੰਦਰ ਤੋਂ ਪਾਰ ਲੰਘਾਣਾ ਤੇ ਪਾਰ ਲੰਘਣਾ—ਇਹ ਗੱਲ ਤਦ ਤਕ ਹੀ ਕਹੀਦੀ ਹੈ, ਜਦ ਤਕ ਜਗਤ ਦੇ ਮੂਲ-ਪ੍ਰਭੂ ਨਾਲ ਸਾਂਝ ਨਹੀਂ ਪਾਈ ਜਾਂਦੀ । ਕਬੀਰ ਆਖਦਾ ਹੈ—ਮੈਂ ਤਾਂ ਹੁਣ ਹਿਰਦੇ ਵਿਚ ਹੀ (ਤੇਰੇ ਮਿਲਾਪ ਦੀ ਬਰਕਤਿ ਨਾਲ) ਪਵਿੱਤਰ ਹੋ ਚੁਕਾ ਹਾਂ ਮੇਰਾ ਮਨ (ਤੇਰੇ ਨਾਲ ਹੀ) ਪਰਚ ਗਿਆ ਹੈ (ਕਿਸੇ ਹੋਰ ਮੁਕਤੀ ਦੀ ਮੈਨੂੰ ਲੋੜ ਨਹੀਂ ਹੈ) ।੨।੫।

**ਸ਼ਬਦ ਦਾ ਭਾਵ** :—ਪ੍ਰਭੂ ਦੇ ਚਰਨਾਂ ਵਿਚ ਸਦਾ ਸੁਰਤ ਟਿਕੇ ਰਹਿਣ ਦਾ ਨਾਮ ਹੀ ਮੁਕਤੀ ਹੈ ।

**ਜਿਨਿ ਗੜ ਕੋਟ ਕੀਏ ਕੰਚਨ ਕੇ, ਛੋਡਿ ਗਇਆ ਸੋ ਰਾਵਨੁ ॥੧॥ ਕਾਹੇ ਕੀਜਤੁ ਹੈ ਮਨਿ ਭਾਵਨੁ ॥ ਜਬ ਜਮੁ ਆਇ ਕੇਸ ਤੇ ਪਕਰੈ, ਤਹ ਹਰਿ ਕੋ ਨਾਮੁ ਛਡਾਵਨ ॥੧॥ ਰਹਾਉ ॥ ਕਾਲੁ ਅਕਾਲੁ ਖਸਮ ਕਾ ਕੀਨ੍ਹਾ, ਇਹੁ ਪਰਪੰਚੁ ਬਧਾਵਨੁ ॥ ਕਹਿ ਕਬੀਰ ਤੇ ਅੰਤੇ ਮੁਕਤੇ, ਜਿਨ੍ਹ ਹਿਰਦੈ ਰਾਮ ਰਸਾਇਨੁ ॥੨॥੬॥ {ਪੰਨਾ ੧੧੦੪}**

**ਪਦ ਅਰਥ** :—ਜਿਨਿ—ਜਿਸ (ਰਾਵਣ) ਨੇ । ਗੜ ਕੋਟ—ਕਿਲ੍ਹੇ । ਕੰਚਨ—ਸੋਨਾ ।੧।

ਮਨਿ—ਮਨ ਵਿਚ । ਮਨਿ ਭਾਵਨੁ—ਆਪਣੇ ਮਨ ਵਿਚ (ਪੈਦਾ ਹੋਈ) ਮਰਜ਼ੀ, ਮਨ ਮਰਜ਼ੀ ।੧।ਰਹਾਉ।

ਅਕਾਲੁ—ਅ-ਕਾਲੁ, ਮੌਤ-ਰਹਿਤ, ਅਮੋੜ । ਪਰਪੰਚੁ—ਜਗਤ । ਬਧਵਨੁ—ਬੰਧਨ । ਕਹਿ—ਕਹੈ, ਆਖਦਾ ਹੈ । ਅੰਤੇ—ਆਖ਼ਰ ਨੂੰ । ਮੁਕਤੇ—ਪਰਪੰਚ-ਰੂਪ ਬੰਧਨ ਤੋਂ ਆਜ਼ਾਦ । ਰਸਾਇਨੁ—ਰਸ-ਅਯਨ, ਰਸਾਂ ਦਾ ਘਰ ।੨।

**ਅਰਥ** :—ਜਿਸ ਰਾਵਣ ਨੇ ਸੋਨੇ ਦੇ ਕਿਲ੍ਹੇ ਬਣਾਏ (ਦੱਸੀਏ ਹਨ), ਉਹ ਭੀ (ਉਹ ਕਿਲ੍ਹੇ ਇਥੇ ਹੀ) ਛੱਡ ਗਿਆ ।੧।

ਹੇ ਭਾਈ ! ਕਿਉਂ ਆਪਣੀ ਮਨ-ਮਰਜ਼ੀ ਕਰਦਾ ਹੈਂ ? ਜਦੋਂ ਜਮਦੂਤ ਆ ਕੇ ਕੇਸਾਂ ਤੋਂ ਫੜ ਲੈਂਦਾ ਹੈ (ਭਾਵ, ਜਦੋਂ ਮੌਤ ਸਿਰ ਤੇ ਆ ਜਾਂਦੀ ਹੈ) ਉਸ ਵੇਲੇ ਪਰਮਾਤਮਾ ਦਾ ਨਾਮ ਹੀ (ਉਸ ਮੌਤ ਦੇ ਸਹਿਮ ਤੋਂ) ਬਚਾਂਦਾ ਹੈ ।੧।ਰਹਾਉ।

ਕਬੀਰ ਆਖਦਾ ਹੈ—ਇਹ ਅਮੋੜ ਮੌਤ ਅਤੇ ਬੰਧਨ-ਰੂਪ ਇਹ ਜਗਤ ਪਰਮਾਤਮਾ ਦੇ ਹੀ ਬਣਾਏ ਹੋਏ ਹਨ । ਇਹਨਾਂ ਤੋਂ ਬਚਦੇ ਉਹੀ ਹਨ ਜਿਨ੍ਹਾਂ ਦੇ ਹਿਰਦੇ ਵਿਚ ਸਭ ਰਸਾਂ ਦਾ ਘਰ ਪਰਮਾਤਮਾ ਦਾ ਨਾਮ ਮੌਜੂਦ ਹੈ ।੨।੬।

**ਸ਼ਬਦ ਦਾ ਭਾਵ** :—ਧਨ-ਪਦਾਰਥ ਦੇ ਮਾਣ ਵਿਚ ਆ ਕੇ ਮਨ ਦੀਆਂ ਮੌਜਾਂ ਵਿਚ ਨਹੀਂ ਫਸਣਾ ਚਾਹੀਦਾ । ਇਹਨਾਂ ਨਾਲ ਸਦਾ ਸਾਥ ਨਹੀਂ ਨਿਭਦਾ । ਆਖ਼ਰ ਮੌਤ ਆ ਕੂਕਦੀ ਹੈ । ਮੌਤ ਦੇ ਸਹਿਮ ਤੋਂ ਬਚਾਣ ਵਾਲਾ ਇਕ ਨਾਮ ਹੀ ਹੈ ।

**ਨੋਟ** :—ਵੇਖੋ ਰਹਾਉ ਦੀ ਤੁਕ । ਸਧਾਰਨ ਜਿਹਾ ਜ਼ਿਕਰ ਕਰਨ ਵੇਲੇ ਜਮਾਂ ਦਾ ਕੇਸਾਂ ਤੋਂ ਆ ਪਕੜਨ ਦਾ ਮੁਹਾਵਰਾ ਕਬੀਰ ਜੀ ਵਰਤਦੇ ਹਨ । ਕੀ ਇਸ ਦਾ ਭਾਵ ਇਹ ਨਹੀਂ ਕਿ ਕਬੀਰ ਜੀ ਕੇਸਾਧਾਰੀ ਸਨ ?

**ਦੇਹੀ ਗਾਵਾ, ਜੀਉ ਧਰ ਮਹਤਉ, ਬਸਹਿ ਪੰਚ ਕਿਰਸਾਨਾ ॥ ਨੈਨੂ ਨਕਟੂ ਸ੍ਰਵਨੂ ਰਸਪਤਿ, ਇੰਦ੍ਰੀ ਕਹਿਆ ਨ ਮਾਨਾ ॥੧॥ ਬਾਬਾ, ਅਬ ਨ ਬਸਉ ਇਹ ਗਾਉ ॥ ਘਰੀ ਘਰੀ ਕਾ ਲੇਖਾ ਮਾਗੈ, ਕਾਇਥੁ ਚੇਤੂ ਨਾਉ ॥੧॥ ਰਹਾਉ ॥ ਧਰਮ ਰਾਇ ਜਬ ਲੇਖਾ ਮਾਗੈ, ਬਾਕੀ ਨਿਕਸੀ ਭਾਰੀ ॥ ਪੰਚ ਕ੍ਰਿਸਾਨਵਾ ਭਾਗਿ ਗਏ, ਲੈ ਬਾਧਿਓ ਜੀਉ ਦਰਬਾਰੀ ॥੨॥ ਕਹੈ ਕਬੀਰੁ, ਸੁਨਹੁ ਰੇ ਸੰਤਹੁ, ਖੇਤ ਹੀ ਕਰਹੁ ਨਿਬੇਰਾ ॥ ਅਬ ਕੀ ਬਾਰ ਬਖਸਿ ਬੰਦੇ ਕਉ, ਬਹੁਰਿ ਨ ਭਉਜਲਿ ਫੇਰਾ ॥੩॥੭॥ {ਪੰਨਾ ੧੧੦੪}**

**ਪਦ ਅਰਥ** :—ਦੇਹੀ—ਸਰੀਰ । ਗਾਵਾ—ਗਾਂਵ, ਨਗਰ । ਜੀਉ—ਜੀਵ, ਆਤਮਾ । ਧਰ ਮਹਤਉ—ਧਰਤੀ ਦਾ ਚੌਧਰੀ । ਕਿਰਸਾਨ—ਮੁਜ਼ਾਰੇ । ਬਸਹਿ—ਵੱਸਦੇ ਹਨ । ਨੈਨੂੰ—ਅੱਖਾਂ । ਨਕਟੂ—ਨੱਕ । ਸ੍ਰਵਨੂ—ਕੰਨ । ਰਸ ਪਤਿ—ਰਸਾਂ ਦਾ ਪਤੀ, ਜੀਭ ।੧।

ਨ ਬਸਉ—ਨ ਬਸਉਂ, ਮੈਂ ਨਹੀਂ ਵੱਸਾਂਗਾ । ਕਾਇਥੁ—ਕਾਇਸਥ (ਉਧਰ ਆਮ ਤੌਰ ਤੇ ਕਾਇਸਥ ਹੀ ਪੜ੍ਹੇ-ਲਿਖੇ ਤੇ ਪਟਵਾਰੀ ਹੁੰਦੇ ਸਨ), ਪਟਵਾਰੀ । ਚੇਤੂ—ਚਿੱਤਰ ਗੁਪਤ ।੧।ਰਹਾਉ।

ਬਾਕੀ—ਉਹ ਰਕਮ ਜੋ ਜ਼ਿੰਮੇ ਨਿਕਲੇ । ਵਾ—ਉਹ । ਦਰਬਾਰੀ—ਦਰਬਾਰੀਆਂ ਨੇ ।੨।

ਖੇਤ ਹੀ—ਖੇਤ ਵਿਚ ਹੀ, ਇਸੇ ਸਰੀਰ ਵਿਚ ਹੀ, ਇਸੇ ਜਨਮ ਵਿਚ । ਭਉਜਲਿ—ਭਉਜਲ ਵਿਚ, ਸੰਸਾਰ-ਸਮੁੰਦਰ ਵਿਚ ।੩।

ਅਰਥ :—ਹੇ ਬਾਬਾ ! ਹੁਣ ਮੈਂ ਇਸ ਪਿੰਡ ਵਿਚ ਨਹੀਂ ਵੱਸਣਾ, ਜਿੱਥੇ ਰਿਹਾਂ ਉਹ ਪਟਵਾਰੀ ਜਿਸ ਦਾ ਨਾਮ ਚਿਤ੍ਰਗੁਪਤ ਹੈ, ਹਰੇਕ ਘੜੀ ਦਾ ਲੇਖਾ ਮੰਗਦਾ ਹੈ ।੧।ਰਹਾਉ।

ਇਹ ਮਨੁੱਖਾ ਸਰੀਰ (ਮਾਨੋ ਇਕ) ਨਗਰ ਹੈ, ਜੀਵ ਇਸ (ਨਗਰ ਦੀ) ਧਰਤੀ ਦਾ ਚੌਧਰੀ ਹੈ, ਇਸ ਵਿਚ ਪੰਜ ਕਿਸਾਨ ਵੱਸਦੇ ਹਨ—ਅੱਖਾਂ, ਨੱਕ, ਕੰਨ, ਜੀਭ ਤੇ (ਕਾਮ-ਵਾਸ਼ਨਾ ਵਾਲੀ) ਇੰਦ੍ਰੀ । ਇਹ ਪੰਜੇ ਹੀ ਜੀਵ-ਚੌਧਰੀ ਦਾ ਕਿਹਾ ਨਹੀਂ ਮੰਨਦੇ (ਅਮੋੜ ਹਨ) ।੧।

(ਜੋ ਜੀਵ ਇਹਨਾਂ ਪੰਜਾਂ ਦੇ ਅਧੀਨ ਹੋ ਕੇ ਰਹਿੰਦਾ ਹੈ) ਜਦੋਂ ਧਰਮਰਾਜ (ਇਸ ਜੀਵਨ ਵਿਚ ਕੀਤੇ ਕੰਮਾਂ ਦਾ) ਹਿਸਾਬ ਮੰਗਦਾ ਹੈ (ਉਸ ਦੇ ਜ਼ਿੰਮੇ) ਬਹੁਤ ਕੁਝ ਦੇਣਾ ਨਿਕਲਦਾ ਹੈ । (ਸਰੀਰ ਢਹਿ ਜਾਣ ਤੇ) ਉਹ ਪੰਜ ਮੁਜ਼ਾਰੇ ਤਾਂ ਭੱਜ ਜਾਂਦੇ ਹਨ ਪਰ ਜੀਵ ਨੂੰ (ਲੇਖਾ ਮੰਗਣ ਵਾਲੇ) ਦਰਬਾਰੀ ਬੰਨ੍ਹ ਲੈਂਦੇ ਹਨ ।੨।

ਕਬੀਰ ਆਖਦਾ ਹੈ—ਹੇ ਸੰਤ ਜਨੋ ! ਸੁਣੋ, ਇਸੇ ਹੀ ਮਨੁੱਖਾ ਜਨਮ ਵਿਚ (ਇਹਨਾਂ ਇੰਦ੍ਰਿਆਂ ਦਾ) ਹਿਸਾਬ ਮੁਕਾਉ (ਤੇ ਪ੍ਰਭੂ ਅੱਗੇ ਨਿੱਤ ਅਰਦਾਸ ਕਰੋ—ਹੇ ਪ੍ਰਭੂ ! ਇਸੇ ਹੀ ਵਾਰੀ (ਭਾਵ, ਇਸੇ ਹੀ ਜਨਮ ਵਿਚ) ਮੈਨੂੰ ਆਪਣੇ ਸੇਵਕ ਨੂੰ ਬਖ਼ਸ਼ ਲੈ, ਇਸ ਸੰਸਾਰ-ਸਮੁੰਦਰ ਵਿਚ ਮੇਰਾ ਮੁੜ ਫੇਰ ਨਾਹ ਹੋਵੇ ।੩।੭।

**ਸ਼ਬਦ ਦਾ ਭਾਵ** :—ਅੱਖਾਂ, ਕੰਨ, ਨੱਕ ਆਦਿਕ ਇੰਦ੍ਰੇ ਮਨੁੱਖ ਨੂੰ ਮੁੜ ਮੁੜ ਵਿਕਾਰਾਂ ਵਲ ਪ੍ਰੇਰਦੇ ਹਨ । ਇਹਨਾਂ ਦੀ ਮੰਦੀ ਪ੍ਰੇਰਨਾ ਤੋਂ ਬਚਣ ਲਈ ਇੱਕੋ ਹੀ ਤਰੀਕਾ ਹੈ—ਪਰਮਾਤਮਾ ਦੇ ਦਰ ਤੇ ਨਿੱਤ ਅਰਦਾਸ ਕਰਨੀ ਚਾਹੀਦੀ ਹੈ ।

**ਰਾਗੁ ਮਾਰੂ ਬਾਣੀ ਕਬੀਰ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥ ਅਨਭਉ ਕਿਨੈ ਨ ਦੇਖਿਆ, ਬੈਰਾਗੀਅੜੇ ॥ ਬਿਨੁ ਭੈ ਅਨਭਉ ਹੋਇ ਵਣਾਹੰਬੈ ॥੧॥ ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ ॥ ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥੨॥ ਹਰਿ ਪਾਖੰਡੁ ਨ ਕੀਜਈ ਬੈਰਾਗੀਅੜੇ ॥ ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ ॥੩॥ ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ ॥ ਮਮਤਾ ਜਾਲਿਆ ਪਿੰਡੁ ਵਣਾਹੰਬੈ ॥੪॥ ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ ॥ ਜੇ ਮਨੁ ਮਿਰਤਕੁ ਹੋਇ ਵਣਾਹੰਬੈ ॥੫॥ ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥ ਜੇ ਲੋਚੈ ਸਭੁ ਕੋਇ ਵਣਾਹੰਬੈ ॥੬॥ ਕਰਮੁ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ ॥ ਸਹਜੇ ਪਾਵੈ ਸੋਇ ਵਣਾਹੰਬੈ ॥੭॥ ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ ॥ ਮੋ ਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ ॥੮॥੧॥੮॥ {ਪੰਨਾ ੧੧੦੪}**

**ਪਦ ਅਰਥ** :—ਅਨਭਉ—{ਸ਼ਕਟ. ਅਨੁਭਵ—ਧਰਿੲਚਟ ਪੲਰਚੲਪਟੋਨਿ ੍ਰ ਚੋਗਨਟਿੋਨਿ} ਝਲਕਾਰਾ, ਆਤਮਕ ਗਿਆਨ । ਕਿਨੈ—ਕਿਸੇ ਮਨੁੱਖ ਨੇ । ਨ ਦੇਖਿਆ—ਪਰਮਾਤਮਾ ਨੂੰ ਇਹਨਾਂ ਅੱਖਾਂ ਨਾਲ ਨਹੀਂ ਵੇਖਿਆ । ਬੈਰਾਗੀਅੜੇ—ਹੇ ਅੰਞਾਣ ਵੈਰਾਗੀ ! ਬਿਨੁ ਭੈ—ਸੰਸਾਰਕ ਡਰਾਂ ਤੋਂ ਰਹਿਤ । ਹੋਇ—ਹੁੰਦਾ ਹੈ, ਪਰਗਟ ਹੁੰਦਾ ਹੈ । ਵਣਾਹੰਬੈ—ਇਹ ਲਫ਼ਜ਼ ਛੰਦ ਦੀ ਸਿਰਫ਼ ਪਦ-ਪੂਰਤੀ ਲਈ ਹੈ, ਇਸ ਦਾ ਅਰਥ ਕੋਈ ਨਹੀਂ ਹੈ, ਜਿਵੇਂ 'ਫੁਨਹੇ' ਦੀ ਬਾਣੀ ਵਿਚ ਲਫ਼ਜ਼ 'ਹਰਿਹਾਂ' ਹੈ ।੧।

ਹਦੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਭਉ—ਪਰਮਾਤਮਾ ਦਾ ਡਰ । ਪਵੈ—(ਹਿਰਦੇ ਵਿਚ) ਟਿਕਦਾ ਹੈ । ਨਿਰਭਉ—ਦੁਨੀਆ ਦੇ ਡਰਾਂ ਤੋਂ ਰਹਿਤ ।੨।

ਪਾਖੰਡਿ—ਪਖੰਡ ਵਿਚ । ਰਤਾ—ਰੰਗਿਆ ਹੋਇਆ । ਲੋਕੁ—ਜਗਤ ।੩।

ਪਾਸੁ—ਪਾਸਾ, ਸਾਥ । ਜਾਲਿਆ—ਸਾੜ ਦਿੱਤਾ ਹੈ । ਪਿੰਡੁ—ਸਰੀਰ ।੪।

ਜਾਲਿ—ਸਾੜ ਕੇ । ਤਨੁ—ਸਰੀਰ, ਸਰੀਰ ਦਾ ਮੋਹ । ਮਿਰਤਕੁ—ਮੁਰਦਾ, ਤ੍ਰਿਸ਼ਨਾ ਮਮਤਾ ਵਲੋਂ ਮੁਰਦਾ ।੫।

ਬੈਰਾਗੁ—ਤ੍ਰਿਸ਼ਨਾ ਮਮਤਾ ਵਲੋਂ ਉਪਰਾਮਤਾ । ਸਭੁ ਕੋਇ—ਹਰੇਕ ਜੀਵ ।੬।

ਕਰਮੁ—ਬਖ਼ਸ਼ਸ਼ । ਸਹਜੇ—ਸਹਿਜ ਅਵਸਥਾ ਵਿਚ ਟਿਕ ਕੇ, ਤ੍ਰਿਸ਼ਨਾ ਆਦਿਕ ਵਿਚ ਡੋਲਣ ਤੋਂ ਹਟ ਕੇ ।੭।

ਮੋ ਕਉ—ਮੈਨੂੰ । ਭਉਜਲੁ—ਸੰਸਾਰ-ਸਮੁੰਦਰ ।੮।

**ਅਰਥ** :—ਹੇ ਅੰਵਾਣ ਵੈਰਾਗੀ ! (ਪਰਮਾਤਮਾ ਨੂੰ ਇਹਨਾਂ ਅੱਖਾਂ ਨਾਲ ਕਦੇ) ਕਿਸੇ ਨੇ ਨਹੀਂ ਵੇਖਿਆ, ਉਸ ਦਾ ਤਾਂ ਆਤਮਕ ਝਲਕਾਰਾ ਹੀ ਵੱਜਦਾ ਹੈ । ਤੇ, ਇਹ ਆਤਮਕ ਝਲਕਾਰਾ ਤਦੋਂ ਵੱਜਦਾ ਹੈ, ਜਦੋਂ ਮਨੁੱਖ ਦੁਨੀਆ ਦੇ ਡਰਾਂ ਤੋਂ ਰਹਿਤ ਹੋ ਜਾਂਦਾ ਹੈ ।੧।

ਹੇ ਅੰਵਾਣ ਬੈਰਾਗੀ ! ਜੋ ਮਨੁੱਖ ਪਰਮਾਤਮਾ-ਖਸਮ ਨੂੰ ਹਰ ਵੇਲੇ ਅੰਗ-ਸੰਗ ਸਮਝਦਾ ਹੈ, ਉਸ ਦੇ ਅੰਦਰ ਉਸ ਦਾ ਡਰ ਪੈਦਾ ਹੁੰਦਾ ਹੈ (ਕਿ ਪ੍ਰਭੂ ਸਾਡੇ ਸਾਰੇ ਕੀਤੇ ਕਰਮਾਂ ਨੂੰ ਵੇਖ ਰਿਹਾ ਹੈ) । ਇਸ ਡਰ ਦੀ ਬਰਕਤਿ ਨਾਲ ਮਨੁੱਖ ਉਸ ਪ੍ਰਭੂ ਦਾ) ਹੁਕਮ ਸਮਝਦਾ ਹੈ (ਭਾਵ, ਇਹ ਸਮਝਣ ਦੀ ਕੋਸ਼ਸ਼ ਕਰਦਾ ਹੈ ਕਿ ਸਾਨੂੰ ਜੀਵਾਂ ਨੂੰ ਕਿਵੇਂ ਜੀਊਣਾ ਚਾਹੀਦਾ ਹੈ) ਤਾਂ ਸੰਸਾਰਕ ਡਰਾਂ ਤੋਂ ਰਹਿਤ ਹੋ ਜਾਂਦਾ ਹੈ (ਕਿਉਂਕਿ ਰਜ਼ਾ ਨੂੰ ਸਮਝ ਕੇ ਸੰਸਾਰਕ ਡਰਾਂ ਵਾਲੇ ਕੰਮ ਕਰਨੇ ਛੱਡ ਦੇਂਦਾ ਹੈ) ।੨।

ਹੇ ਅੰਵਾਣ ਬੈਰਾਗੀ ! (ਇਹ ਤੀਰਥ ਆਦਿਕ ਕਰ ਕੇ) ਪਰਮਾਤਮਾ ਨਾਲ ਠੱਗੀ ਨਾਹ ਕਰੀਏ, ਸਾਰਾ ਜਗਤ (ਤੀਰਥ ਆਦਿਕ ਕਰਨ ਦੇ ਵਹਿਣ ਵਿਚ ਪੈ ਕੇ) ਪਖੰਡ ਵਿਚ ਰੁੱਝਾ ਪਿਆ ਹੈ ।੩।

ਹੇ ਅੰਵਾਣ ਬੈਰਾਗੀ ! (ਪਖੰਡ-ਕਰਮ ਕੀਤਿਆਂ) ਤ੍ਰਿਸ਼ਨਾ ਖ਼ਲਾਸੀ ਨਹੀਂ ਕਰਦੀ, ਸਗੋਂ ਮਾਇਆ ਦੀ ਮਮਤਾ ਸਰੀਰ ਨੂੰ ਸਾੜ ਦੇਂਦੀ ਹੈ ।੪।

ਹੇ ਅੰਵਾਣ ਬੈਰਾਗੀ ! ਜੇ ਮਨੁੱਖ ਦਾ ਮਨ (ਤ੍ਰਿਸ਼ਨਾ ਮਮਤਾ ਵਲੋਂ) ਮਰ ਜਾਏ (ਤਾਂ ਉਹ ਸੱਚਾ ਬੈਰਾਗੀ ਬਣ ਜਾਂਦਾ ਹੈ, ਉਸ ਅਜਿਹੇ ਬੈਰਾਗੀ ਨੇ) ਚਿੰਤਾ ਸਾੜ ਕੇ ਸਰੀਰ (ਦਾ ਮੋਹ) ਸਾੜ ਲਿਆ ਹੈ ।੫।

(ਪਰ) ਹੇ ਅੰਵਾਣ ਬੈਰਾਗੀ ! ਸਤਿਗੁਰੂ (ਦੀ ਸ਼ਰਨ ਆਉਣ) ਤੋਂ ਬਿਨਾ (ਹਿਰਦੇ ਵਿਚ) ਵੈਰਾਗ ਪੈਦਾ ਨਹੀਂ ਹੋ ਸਕਦਾ, ਭਾਵੇਂ ਕੋਈ ਕਿਤਨੀ ਹੀ ਤਾਂਘ ਕਰੇ ।੬।

(ਤ) ਹੇ ਅੰਵਾਣ ਬੈਰਾਗੀ ! ਸਤਿਗੁਰੂ ਤਦੋਂ ਮਿਲਦਾ ਹੈ ਜੇ (ਪ੍ਰਭੂ ਦੀ) ਕਿਰਪਾ ਹੋਵੇ, ਉਹ ਮਨੁੱਖ (ਫਿਰ) ਸਹਿਜੇ ਹੀ (ਵੈਰਾਗ) ਪ੍ਰਾਪਤ ਕਰ ਲੈਂਦਾ ਹੈ ।੭।

ਹੇ ਕਬੀਰ ! ਆਖ—ਹੇ ਅੰਵਾਣ ਬੈਰਾਗੀ ! (ਪਖੰਡ ਨਾਲ ਕੁਝ ਨਹੀਂ ਸੌਰਨਾ, ਪ੍ਰਭੂ ਅੱਗੇ) ਇਉਂ ਅਰਦਾਸ ਕਰ, 'ਹੇ ਪ੍ਰਭੂ ! ਮੈਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ' ।੮।੧।੮।

**ਰਾਜਨ, ਕਉਨੁ ਤੁਮਾਰੈ ਆਵੈ ॥ ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥ ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ ॥ ਤੁਮਰੋ ਦੂਧੁ ਬਿਦਰ ਕੋ ਪਾਨ੍ਹੋ, ਅੰਮ੍ਰਿਤੁ ਕਰਿ ਮੈ ਮਾਨਿਆ ॥੧॥ ਖੀਰ ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ ॥ ਕਬੀਰ ਕੋ ਠਾਕੁਰੁ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ ॥੨॥੯॥ {ਪੰਨਾ ੧੧੦੫}**

ਨੋਟ :—ਕ੍ਰਿਸ਼ਨ ਜੀ ਇਕ ਵਾਰੀ ਹਸਤਨਾ ਪੁਰ ਗਏ । ਰਾਜ ਕੌਰਵਾਂ ਦਾ ਸੀ । ਕੌਰਵ ਰਾਜ-ਮਦ ਵਿਚ ਇਹ ਖ਼ਿਆਲ ਕਰਦੇ ਰਹੇ ਕਿ ਕ੍ਰਿਸ਼ਨ ਜੀ ਸਾਡੇ ਪਾਸ ਆਉਣਗੇ । ਪਰ ਉਹ ਆਪਣੇ ਗ਼ਰੀਬ ਭਗਤ ਬਿਦਰ ਦੇ ਘਰ ਚਲੇ ਗਏ । ਰਾਜੇ ਦੁਰਜੋਧਨ ਨੇ ਇਹ ਗਿਲਾ ਕੀਤਾ । ਕ੍ਰਿਸ਼ਨ ਜੀ ਨੇ ਉੱਤਰ ਦਿੱਤਾ ਕਿ ਤੁਹਾਨੂੰ ਆਪਣੇ ਰਾਜ ਦਾ ਮਾਣ ਹੈ, ਬਿਦਰ ਭਾਵੇਂ ਗਰੀਬੜਾ ਹੈ, ਉਸ ਦੇ ਪਾਸ ਰਿਹਾਂ ਸਮਾ ਭਜਨ-ਭਗਤੀ ਵਿਚ ਗੁਜ਼ਾਰਿਆ ਹੈ । ਇਸ ਸ਼ਬਦ ਵਿਚ ਕਬੀਰ ਜੀ ਕ੍ਰਿਸ਼ਨ ਜੀ ਦੇ ਦੁਰਜੋਧਨ ਨੂੰ ਦਿੱਤੇ ਉੱਤਰ ਦਾ ਹਵਾਲਾ ਦੇ ਕੇ ਆਖਦੇ ਹਨ ਕਿ ਪ੍ਰਭੂ ਨੂੰ ਕਿਸੇ ਦਾ ਉੱਚਾ ਮਰਾਤਬਾ ਜਾਂ ਉੱਚੀ ਜਾਤ ਕਬੂਲ ਨਹੀਂ, ਉਸ ਨੂੰ ਪ੍ਰੇਮ ਹੀ ਚੰਗਾ ਲੱਗਦਾ ਹੈ ।

**ਪਦ ਅਰਥ** :—ਰਾਜਨ—ਹੇ ਰਾਜਾ ਦੁਰਜੋਧਨ ! ਤੁਮਾਰੈ—ਤੇਰੇ ਵਲ । ਭਾਉ—ਪਿਆਰ । ਮੋਹਿ—ਮੈਨੂੰ । ਭਾਵੈ—ਚੰਗਾ ਲੱਗਦਾ ਹੈ ।੧।ਰਹਾਉ।

ਹਸਤੀ—ਹਾਥੀ । ਭਰਮ ਤੇ—ਭੁਲੇਖੇ ਨਾਲ । ਭੂਲਾ—ਰੱਬ ਨੂੰ ਭੁਲਾ ਬੈਠਾ ਹੈਂ । ਪਾਨ੍ਹੋ—ਪਾਣੀ (ਨੋਟ—ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) ।੧।

ਰੈਨਿ—ਰਾਤ । ਬਿਨੋਦੀ—ਚੋਜ ਤਮਾਸ਼ੇ ਕਰਨ ਵਾਲਾ, ਮੌਜ ਦਾ ਮਾਲਕ । ਨ ਮਾਨੀ—ਨਹੀਂ ਮੰਨਦਾ, ਪਰਵਾਹ ਨਹੀਂ ਕਰਦਾ ।੨।

**ਅਰਥ** :—ਹੇ ਰਾਜਾ (ਦੁਰਜੋਧਨ) ! ਤੇਰੇ ਘਰ ਕੌਣ ਆਵੇ ? (ਮੈਨੂੰ ਤੇਰੇ ਘਰ ਆਉਣ ਦੀ ਖਿੱਚ ਨਹੀਂ ਹੋ ਸਕਦੀ) । ਮੈਂ ਬਿਦਰ ਦਾ ਇਤਨਾ ਪ੍ਰੇਮ ਵੇਖਿਆ ਹੈ ਕਿ ਉਹ ਗ਼ਰੀਬ (ਭੀ) ਮੈਨੂੰ ਪਿਆਰਾ ਲੱਗਦਾ ਹੈ ।੧।ਰਹਾਉ।

ਤੂੰ ਹਾਥੀ (ਆਦਿਕ) ਵੇਖ ਕੇ ਮਾਣ ਵਿਚ ਆ ਕੇ ਖੁੰਝ ਗਿਆ ਹੈਂ, ਪਰਮਾਤਮਾ ਨੂੰ ਭੁਲਾ ਬੈਠਾ ਹੈਂ । ਇਕ ਪਾਸੇ ਤੇਰਾ ਦੁੱਧ ਹੈ, ਦੂਜੇ ਪਾਸੇ ਬਿਦਰ ਦਾ ਪਾਣੀ ਹੈ; ਇਹ ਪਾਣੀ ਮੈਨੂੰ ਅੰਮ੍ਰਿਤ ਦਿੱਸਦਾ ਹੈ ।੧।

(ਬਿਦਰ ਦੇ ਘਰ ਦਾ ਰਿੱਝਾ ਹੋਇਆ) ਸਾਗ (ਤੇਰੀ ਰਸੋਈ ਦੀ ਪੱਕੀ) ਖੀਰ ਵਰਗਾ ਮੈਨੂੰ (ਮਿੱਠਾ) ਲੱਗਦਾ ਹੈ, (ਕਿਉਂਕਿ ਬਿਦਰ ਦੇ ਕੋਲ ਰਹਿ ਕੇ ਮੇਰੀ) ਰਾਤ ਪ੍ਰਭੂ ਦੇ ਗੁਣ ਗਾਂਦਿਆਂ ਬੀਤੀ ਹੈ । ਕਬੀਰ ਦਾ ਮਾਲਕ ਪ੍ਰਭੂ ਆਨੰਦ ਤੇ ਮੌਜ ਦਾ ਮਾਲਕ ਹੈ (ਜਿਵੇਂ ਉਸ ਨੇ ਕ੍ਰਿਸ਼ਨ-ਰੂਪ ਵਿਚ ਆ ਕੇ ਕਿਸੇ ਦੇ ਉੱਚੇ ਮਰਾਤਬੇ ਦੀ ਪਰਵਾਹ ਨਹੀਂ ਕੀਤੀ, ਤਿਵੇਂ) ਉਹ ਕਿਸੇ ਦੀ ਉੱਚੀ ਜਾਤ ਦੀ ਪਰਵਾਹ ਨਹੀਂ ਕਰਦਾ ।੨।੯।

**ਸ਼ਬਦ ਦਾ ਭਾਵ** :—ਪਰਮਾਤਮਾ ਪਿਆਰ ਦਾ ਭੁੱਖਾ ਹੈ । ਕਿਸੇ ਦੇ ਉੱਚੇ ਮਰਾਤਬੇ ਜਾਂ ਉੱਚੀ ਜਾਤ ਦੀ ਉਸ ਨੂੰ ਖਿੱਚ ਨਹੀਂ ਪੈ ਸਕਦੀ ।

**ਸਲੋਕ ਕਬੀਰ ॥ ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥ ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥ ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥੨॥੨॥ {ਪੰਨਾ ੧੧੦੫}**

**ਪਦ ਅਰਥ** :—ਗਗਨ—ਅਕਾਸ਼, ਦਸਵਾਂ-ਦੁਆਰਾ, ਦਿਮਾਗ਼ । ਦਮਾਮਾ—ਧੌਂਸਾ । ਪਰਿਓ ਘਾਉ—ਚੋਟ ਪਈ ਹੈ, ਸੱਟ ਪਈ ਹੈ । ਨੀਸਾਨੈ—ਨਿਸ਼ਾਨ ਉੱਤੇ, ਠੀਕ ਟਿਕਾਣੇ ਉੱਤੇ, ਹਿਰਦੇ ਵਿਚ । ਪਰਿਓ ਨੀਸਾਨੈ ਘਾਉ—ਹਿਰਦੇ ਵਿਚ ਖਿੱਚ ਪਈ ਹੈ ਪ੍ਰਭੂ-ਚਰਨਾਂ ਵਲ । ਖੇਤੁ—ਲੜਾਈ ਦਾ ਮੈਦਾਨ, ਰਣ-ਭੂਮੀ । ਜੁ—ਜੋ ਮਨੁੱਖ । ਮਾਂਡਿਓ—ਮੱਲ ਬੈਠਾ ਹੈ । ਖੇਤੁ ਜੁ ਮਾਂਡਿਓ—ਜੋ ਮਨੁੱਖ ਮੈਦਾਨਿ-ਜੰਗ ਮੱਲ ਬੈਠਾ ਹੈ, ਜੋ ਮਨੁੱਖ ਇਸ

ਜਗਤ-ਰੂਪ ਰਣ-ਭੂਮੀ ਵਿਚ ਦਲੇਰ ਹੋ ਕੇ ਵਿਕਾਰਾਂ ਦੇ ਟਾਕਰੇ ਤੇ ਖਲੋ ਗਿਆ ਹੈ । ਅਬ—ਹੁਣ ਦਾ ਸਮਾ, ਮਨੁੱਖਾ-ਜਨਮ । ਜੂਝਨ ਕੋ ਦਾਉ—(ਕਾਮਾਦਿਕਾਂ ਨਾਲ) ਲੜਨ ਦਾ ਮੌਕਾ ਹੈ ।੧।

**ਨੋਟ** :—ਦੁਨੀਆ ਦੇ ਲੋਕ ਸੂਰਮਾ ਮਰਦ ਉਸ ਨੂੰ ਆਖਦੇ ਹਨ ਜਿਸ ਦੇ ਮਹੱਲਾਂ ਦੇ ਸਾਹਮਣੇ ਦਮਾਮੇ ਵੱਜਦੇ ਹਨ, ਤੇ ਜੋ ਮੈਦਾਨਿ-ਜੰਗ ਵਿਚ ਵੈਰੀਆਂ ਦਾ ਮੁਕਾਬਲਾ ਕਰਦਾ ਹੈ । ਪਰ ਸਾਰਾ ਜਗਤ ਹੀ ਇਕ ਰਣ-ਭੂਮੀ ਹੈ, ਇੱਥੇ ਹਰੇਕ ਮਨੁੱਖ ਨੂੰ ਵਿਕਾਰ-ਵੈਰੀਆਂ ਨਾਲ ਟੱਕਰਨਾ ਪੈਂਦਾ ਹੈ । ਅਸਲ ਸੂਰਮਾ ਉਹ ਹੈ ਜੋ ਇਹਨਾਂ ਵੈਰੀਆਂ ਦੇ ਟਾਕਰੇ ਤੇ ਅੜ ਖਲੋਤਾ ਹੈ, ਤੇ ਸਮਝਦਾ ਹੈ ਕਿ ਇਹ ਮਨੁੱਖਾ ਜੀਵਨ ਹੀ ਮੌਕਾ ਹੈ ਜਦੋਂ ਇਹ ਜੰਗ ਜਿੱਤਿਆ ਜਾ ਸਕਦਾ ਹੈ ।

**ਅਰਥ** :—ਜੋ ਮਨੁੱਖ ਇਸ ਜਗਤ-ਰੂਪ ਰਣ-ਭੂਮੀ ਵਿਚ ਦਲੇਰ ਹੋ ਕੇ ਵਿਕਾਰਾਂ ਦੇ ਟਾਕਰੇ ਤੇ ਅੜ ਖਲੋਤਾ ਹੈ, ਤੇ ਇਹ ਸਮਝਦਾ ਹੈ ਕਿ ਇਹ ਮਨੁੱਖਾ-ਜੀਵਨ ਹੀ ਮੌਕਾ ਹੈ ਜਦੋਂ ਇਹਨਾਂ ਨਾਲ ਲੜਿਆ ਜਾ ਸਕਦਾ ਹੈ, ਉਹ ਹੈ ਅਸਲ ਸੂਰਮਾ । ਉਸ ਦੇ ਦਸਮ-ਦੁਆਰ ਵਿਚ ਧੌਂਸਾ ਵੱਜਦਾ ਹੈ, ਉਸ ਦੇ ਨਿਸ਼ਾਨੇ ਤੇ ਚੋਟ ਪੈਂਦੀ ਹੈ (ਭਾਵ, ਉਸ ਦਾ ਮਨ ਪ੍ਰਭੂ-ਚਰਨਾਂ ਵਿਚ ਉੱਚੀਆਂ ਉਡਾਰੀਆਂ ਲਾਂਦਾ ਹੈ, ਜਿੱਥੇ ਕਿਸੇ ਵਿਕਾਰ ਦੀ ਸੁਣਾਈ ਹੀ ਨਹੀਂ ਹੋ ਸਕਦੀ, ਉਸ ਦੇ ਹਿਰਦੇ ਵਿਚ ਪ੍ਰਭੂ-ਚਰਨਾਂ ਵਿਚ ਜੁੜੇ ਰਹਿਣ ਦੀ ਧੂਹ ਪੈਂਦੀ ਹੈ) ।੧।

(ਹਾਂ, ਇਕ ਹੋਰ ਭੀ ਸੂਰਮਾ ਹੈ) ਉਸ ਮਨੁੱਖ ਨੂੰ ਭੀ ਸੂਰਮਾ ਹੀ ਸਮਝਣਾ ਚਾਹੀਦਾ ਹੈ ਜੋ ਗ਼ਰੀਬਾਂ ਦੀ ਖ਼ਾਤਰ ਲੜਦਾ ਹੈ, (ਗ਼ਰੀਬਾਂ ਵਾਸਤੇ ਲੜਦਾ ਲੜਦਾ) ਟੋਟੇ ਟੋਟੇ ਹੋ ਮਰਦਾ ਹੈ, ਪਰ ਲੜਾਈ ਦਾ ਮੈਦਾਨ ਕਦੇ ਨਹੀਂ ਛੱਡਦਾ (ਪਰ ਪਿਛਾਂਹ ਪੈਰ ਨਹੀਂ ਹਟਾਂਦਾ, ਆਪਣੀ ਜਿੰਦ ਬਚਾਣ ਦੀ ਖ਼ਾਤਰ ਗ਼ਰੀਬ ਦੀ ਫੜੀ ਹੋਈ ਬਾਂਹ ਨਹੀਂ ਛੱਡਦਾ) ।੨।੨।

**ਨੋਟ** :—ਜਿਸ ਮਨੁੱਖ ਦਾ ਧਰਤੀ ਉੱਤੇ ਰਾਜ ਹੋਵੇ, ਜਿਸ ਦਾ ਛਤਰ 'ਬਾਰਹ ਜੋਜਨ' ਝੁਲਦਾ ਹੋਵੇ, ਉਸ ਦੇ ਗਿਲਾ ਕਰਨ ਤੇ ਉਸ ਨੂੰ ਦਲੇਰ ਹੋ ਕੇ ਖਰਾ ਉੱਤਰ ਦੇਣਾ ਕਿ ਤੇਰੇ ਨਾਲੋਂ ਮੈਨੂੰ ਉਹ ਗ਼ਰੀਬ ਚੰਗਾ ਹੈ, ਜਿਸ ਦੇ ਅੰਦਰ ਰੱਬ ਦਾ ਪਿਆਰ ਹੈ—ਇਹ ਕੰਮ ਕਿਸੇ ਵਿਰਲੇ ਸੂਰਮੇ ਦਾ ਹੈ, ਹਰੇਕ ਨੂੰ ਇਹ ਹਿੰਮਤ ਨਹੀਂ ਪੈ ਸਕਦੀ । ਪਰ ਉਹ ਸੂਰਮਾ ਉਹੀ ਹੋ ਸਕਦਾ ਹੈ ਜਿਸ ਨੇ ਕਾਮਾਦਿਕ ਨੂੰ ਵੱਸ ਕਰ ਕੇ ਦੁਨੀਆ ਦੀ ਕੋਈ ਮੁਥਾਜੀ ਨਹੀਂ ਰੱਖੀ ।

'ਰਾਜਨ ਕਉਨੁ ਤੁਮਾਰੈ ਆਵੈ' ਸ਼ਬਦ ਦੇ ਭਾਵ ਨਾਲ ਇਹਨਾਂ ਉਪਰਲੇ ਸ਼ਲੋਕਾਂ ਦਾ ਭਾਵ ਖ਼ੂਬ ਮਿਲਦਾ ਸੀ, ਇਸ ਵਾਸਤੇ ਕਬੀਰ ਜੀ ਦੇ ਇਹ ਦੋਵੇਂ ਸ਼ਲੋਕ ਬਾਕੀ ਸ਼ਲੋਕਾਂ ਨਾਲੋਂ ਵੱਖਰੇ ਇੱਥੇ ਦਰਜ ਕੀਤੇ ਗਏ ਹਨ । ਇਹਨਾਂ ਸ਼ਲੋਕਾਂ ਦੀ ਗਿਣਤੀ ਸ਼ਬਦਾਂ ਨਾਲੋਂ ਵੱਖਰੀ ਨਹੀਂ ਮੰਨੀ ਗਈ, ਅਖ਼ੀਰਲੇ ਸ਼ਬਦ ਦਾ ਦੂਜਾ ਹਿੱਸਾ ਹੀ ਮੰਨਿਆ ਗਿਆ ਹੈ, ਤੇ ਦੋਹਾਂ ਸ਼ਲੋਕਾਂ ਦੇ ਅਖ਼ੀਰ ਤੇ ਅੰਕ ੨ ਵਰਤਿਆ ਗਿਆ ਹੈ ।

{ਇਹਨਾਂ ਸ਼ਲੋਕਾਂ ਬਾਰੇ ਹੋਰ ਵਿਚਾਰ ਪੜ੍ਹਨ ਲਈ ਮੇਰੀ ਪੁਸਤਕ 'ਸਰਬੱਤ ਦਾ ਭਲਾ' ਵਿਚ ਵੇਖੋ ਮੇਰਾ ਮਜ਼ਮੂਨ 'ਓਹੁ ਗਰੀਬੁ ਮੋਹਿ ਭਾਵੈ' । 'ਸਿੰਘ ਬ੍ਰਦਰਜ਼' ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਤੋਂ ਮਿਲਦੀ ਹੈ} ।

## ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਚਾਰਿ ਮੁਕਤਿ ਚਾਰੈ, ਸਿਧਿ, ਮਿਲਿ ਕੈ, ਦੂਲਹ ਪ੍ਰਭ ਕੀ ਸਰਨਿ ਪਰਿਓ ॥ ਮੁਕਤਿ ਭਇਓ, ਚਉਹੂੰ ਜੁਗ ਜਾਨਿਓ, ਜਸੁ ਕੀਰਤਿ, ਮਾਥੈ ਛਤ੍ਰੁ ਧਰਿਓ ॥੧॥ ਰਾਜਾ ਰਾਮ ਜਪਤ, ਕੋ ਕੋ ਨ ਤਰਿਓ ॥ ਗੁਰ ਉਪਦੇਸਿ ਸਾਧ ਕੀ ਸੰਗਤਿ, ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ ਰਹਾਉ ॥ ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ, ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ ਭਏ ਰਾਮ ਬਲ ਗਰਜਿਤ, ਜਨਮ ਮਰਨ ਸੰਤਾਪ ਹਿਰਿਓ**

**॥੨॥ ਅੰਬਰੀਕ ਕਉ ਦੀਓ ਅਭੈ ਪਦੁ, ਰਾਜੁ ਭਭੀਖਨ ਅਧਿਕ ਕਰਿਓ ॥ ਨਉ ਨਿਧਿ ਠਾਕੁਰਿ ਦਈ ਸੁਦਾਮੈ, ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥ ਭਗਤ ਹੇਤਿ ਮਾਰਿਓ ਹਰਨਾਖਸੁ, ਨਰਸਿੰਘ ਰੂਪ ਹੋਇ ਦੇਹ ਧਰਿਓ ॥ ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥ {ਪੰਨਾ ੧੧੦੫}**

**ਪਦ ਅਰਥ** :—ਚਾਰਿ ਮੁਕਤਿ—ਚਾਰ ਕਿਸਮ ਦੀਆਂ ਮੁਕਤੀਆਂ (ਸਾਲੋਕਜ, ਸਾਮੀਪਜ, ਸਾਰੂਪਜ ਅਤੇ ਸਾਯੁਜਜ । ਸਾਲੋਕਜ—ਆਪਣੇ ਇਸ਼ਟ ਨਾਲ ਇੱਕੋ ਹੀ ਲੋਕ ਦੇਸ ਵਿਚ ਵੱਸਣਾ । ਸਾਮੀਪਜ—ਇਸ਼ਟ ਦੇ ਸਮੀਪ ਨੇੜੇ ਹੋ ਜਾਣਾ । ਸਰੂਪਜ—ਇਸ਼ਟ ਦੇ ਨਾਲ ਇਕ-ਰੂਪ ਹੋ ਜਾਣਾ । ਸਾਯੁਜਜ—ਆਪਣੇ ਇਸ਼ਟ ਦੇ ਨਾਲ ਜੁੜ ਜਾਣਾ, ਉਸ ਵਿਚ ਲੀਨ ਹੋ ਜਾਣਾ । ਚਾਰੈ—ਇਹ ਚਾਰੇ ਹੀ ਮੁਕਤੀਆਂ । ਸਿਧਿ ਮਿਲ ਕੈ—(ਚਾਰ ਮੁਕਤੀਆਂ ਅਠਾਰਾਂ) ਸਿੱਧੀਆਂ ਨਾਲ ਮਿਲ ਕੇ । ਦੂਲਹ ਕੀ—ਖਸਮ ਦੀ । ਜਾਨਿਓ—ਉੱਘਾ ਹੋ ਗਿਆ ਹੈ । ਜਸੁ—ਸੋਭਾ ।੧।

ਕੋ ਕੋ ਨ—ਕੌਣ ਨਹੀਂ ? ਉਪਦੇਸਿ—ਉਪਦੇਸ਼ ਦੀ ਰਾਹੀਂ ।੧।ਰਹਾਉ।

ਦੇਖਿ ਪ੍ਰਤਾਪੁ—(ਭਗਤ ਦਾ) ਪਰਤਾਪ ਵੇਖ ਕੇ । ਹਿਰਿਓ—ਦੂਰ ਹੋ ਜਾਂਦਾ ਹੈ ।੨।

ਅੰਬਰੀਕ—ਸੂਰਜ ਬੰਸੀ ਇਕ ਰਾਜਾ; ਪ੍ਰਭੂ ਦਾ ਭਗਤ ਸੀ । ਦੁਰਬਾਸਾ ਰਿਸ਼ੀ ਇਕ ਵਾਰ ਇਸ ਦੇ ਪਾਸ ਆਇਆ, ਤਦੋਂ ਰਾਜੇ ਨੇ ਵਰਤ ਰੱਖਿਆ ਹੋਇਆ ਸੀ, ਰਿਸ਼ੀ ਦੀ ਸੇਵਾ ਚੰਗੀ ਤਰ੍ਹਾਂ ਨਾ ਕਰ ਸਕਿਆ । ਦੁਰਬਾਸਾ ਸਰਾਪ ਦੇਣ ਲੱਗਾ । ਵਿਸ਼ਨੂ ਨੇ ਆਪਣੇ ਭਗਤ ਦੀ ਰੱਖਿਆ ਲਈ ਆਪਣਾ ਸੁਦਰਸ਼ਨ ਚੱਕਰ ਛੱਡਿਆ; ਰਿਸ਼ੀ ਜਾਨ ਬਚਾਉਣ ਲਈ ਨੱਠਾ, ਪਰ ਕੋਈ ਉਸ ਦੀ ਸਹਾਇਤਾ ਨਾ ਕਰ ਸਕਿਆ, ਆਖ਼ਿਰ ਅੰਬਰੀਕ ਨੇ ਹੀ ਬਚਾਇਆ । ਅਧਿਕ—ਵੱਡਾ । ਠਾਕੁਰਿ—ਠਾਕੁਰ ਨੇ ।੩।

ਭਗਤ ਹੇਤਿ—ਭਗਤ ਦੀ ਖ਼ਾਤਰ । ਦੇਹ ਧਰਿਓ—ਸਰੀਰ ਧਾਰਿਆ । ਬਸਿ—ਵੱਸ ਵਿਚ । ਕੇਸਵ—ਲੰਮੇ ਕੇਸਾਂ ਵਾਲਾ । ਬਲਿ—ਇਕ ਭਗਤ ਰਾਜਾ ਸੀ; ਇਸ ਨੂੰ ਛਲਣ ਲਈ ਵਿਸ਼ਨੂ ਨੇ ਵਾਮਨ ਅਵਤਾਰ ਧਾਰਿਆ । ਵਾਮਨ-ਰੂਪ ਵਿਚ ਆ ਕੇ ਰਾਜੇ ਪਾਸੋਂ ਢਾਈ ਕਰੂ ਥਾਂ ਮੰਗਿਆ, ਕੁਟੀਆ ਬਣਾਣ ਲਈ । ਪਰ ਮਿਣਨ ਲੱਗਿਆਂ ਦੋ ਕਰੂਆਂ ਨਾਲ ਸਾਰੀ ਧਰਤੀ ਹੀ ਮਿਣ ਲਈ ਅਤੇ ਅੱਧੇ ਕਰੂ ਨਾਲ ਰਾਜੇ ਦਾ ਆਪਣਾ ਸਰੀਰ । ਰਾਜੇ ਨੂੰ ਪਤਾਲ ਜਾ ਅਪੜਾਇਆ । ਜਾਣ ਲੱਗਾ ਤਾਂ ਰਾਜੇ ਆਖਿਆ ਕਿ ਕੁਟੀਆ ਬਣਾਣ ਦਾ ਬਚਨ ਹੁਣ ਪਾਲੋ । ਸੋ, ਹੁਣ ਤਕ ਉਸ ਦੇ ਬੂਹੇ ਅੱਗੇ ਕੁਟੀਆ ਪਾਈ ਬੈਠਾ ਹੈ ।੪।

**ਨੋਟ** :—ਇਸ ਸ਼ਬਦ ਵਿਚ ਨਾਮਦੇਵ ਜੀ ਬੰਦਗੀ ਕਰਨ ਵਾਲੇ ਦੀ ਵਡਿਆਈ ਬਿਆਨ ਕਰਦੇ ਹਨ । 'ਰਹਾਉ' ਦੀ ਤੁਕ ਵਿਚ ਇਹੀ ਕੇਂਦਰੀ ਖ਼ਿਆਲ ਹੈ । ਨਾਮਦੇਵ ਜੀ ਹਿੰਦੂ ਜਾਤੀ ਵਿਚ ਜੰਮੇ-ਪਲੇ ਸਨ; ਹਿੰਦੂਆਂ ਵਿਚ ਇਕ ਪ੍ਰਭੂ ਦੀ ਭਗਤੀ ਦਾ ਪਰਚਾਰ ਕਰਨ ਲੱਗਿਆਂ ਪਰਚਾਰ ਦਾ ਪ੍ਰਭਾਵ ਪਾਣ ਲਈ ਉਹਨਾਂ ਹਿੰਦੂ ਭਗਤਾਂ ਦਾ ਹੀ ਜ਼ਿਕਰ ਕਰ ਸਕਦੇ ਸਨ ਜਿਨ੍ਹਾਂ ਦੀਆਂ ਸਾਖੀਆਂ ਪੁਰਾਣਾਂ ਵਿਚ ਆਈਆਂ, ਤੇ ਜੋ ਆਮ ਲੋਕਾਂ ਵਿਚ ਪਰਸਿੱਧ ਸਨ । ਅੰਬਰੀਕ, ਸੁਦਾਮਾ, ਪ੍ਰਹਿਲਾਦ, ਦਰੋਪਤੀ, ਅਹੱਲਿਆ, ਭਭੀਖਣ, ਬਲਿ, ਧ੍ਰੂ, ਗਜ—ਆਮ ਤੌਰ ਤੇ ਇਹਨਾਂ ਬਾਰੇ ਹੀ ਸਾਖੀਆਂ ਪਰਸਿੱਧ ਸਨ ਤੇ ਹੈਨ । ਗੁਰੂ ਤੇਗ ਬਹਾਦਰ ਸਾਹਿਬ ਪੂਰਬ ਦੇਸ ਵਿਚ ਜਾ ਕੇ ਹਿੰਦੂ ਜਨਤਾ ਨੂੰ ਮੁਗ਼ਲ-ਰਾਜ ਦੇ ਜ਼ੁਲਮਾਂ ਦੇ ਸਹਿਮ ਤੋਂ ਢਾਰਸ ਦੇਣ ਵੇਲੇ ਭੀ ਇਹਨਾਂ ਸਾਖੀਆਂ ਦਾ ਹੀ ਹਵਾਲਾ ਦੇਂਦੇ ਰਹੇ । ਵੇਰਵਾ ਵਿਚ ਗਿਆਂ—ਇਹ ਸਾਖੀਆਂ ਸਿੱਖ ਧਰਮ ਦੇ ਅਨੁਸਾਰ ਹਨ ਜਾਂ ਨਹੀਂ—ਇਸ ਗੱਲ ਦੇ ਛੇੜਨ ਦੀ ਲੋੜ ਨਹੀਂ ਸੀ । ਮੁਗ਼ਲ-ਰਾਜ ਦੇ ਜ਼ੁਲਮਾਂ ਤੋਂ ਸਹਿਮੇ ਹੋਏ ਬੰਦਿਆਂ ਨੂੰ

ਉਹਨਾਂ ਦੇ ਆਪਣੇ ਘਰ ਵਿਚੋਂ ਪਰਸਿੱਧ ਭਗਤਾਂ ਦੇ ਨਾਮ ਸੁਣਾ ਕੇ ਹੀ ਮਨੁੱਖਤਾ ਦੀ ਪ੍ਰੇਰਨਾ ਕੀਤੀ ਜਾ ਸਕਦੀ ਸੀ । ਜੇ ਗੁਰੂ ਅਰਜਨ ਦੇਵ ਜੀ ਨੇ ਕਿਸੇ ਜੋਗੀ ਨੂੰ ਇਹ ਆਖਿਆ ਕਿ—

"ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥"

ਇਸ ਦਾ ਭਾਵ ਇਹ ਨਹੀਂ ਕਿ ਸਤਿਗੁਰੂ ਜੀ ਆਪ ਭੀ ਵੇਦਾਂ ਸ਼ਾਸਤਰਾਂ ਤੇ ਪੁਰਾਣਾਂ ਦੇ ਸ਼ਰਧਾਲੂ ਸਨ । ਜੇ ਉਹ ਇਕ ਮੁਸਲਮਾਨ ਨੂੰ ਆਖਦੇ ਹਨ ਕਿ—

"ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥"

ਤਾਂ ਇਥੋਂ ਇਹ ਮਤਲਬ ਨਹੀਂ ਨਿਕਲਦਾ ਕਿ ਸਤਿਗੁਰੂ ਜੀ ਮੁਸਲਮਾਨ ਸਨ ।

ਭਗਤ ਜੀ ਨੇ ਲਫ਼ਜ਼ 'ਸੰਤ ਚਕ੍ਰ ਗਦਾ' ਆਦਿਕ ਭੀ ਇਸੇ ਵਾਸਤੇ ਹੀ ਵਰਤੇ ਹਨ ਕਿ ਹਿੰਦੂ ਲੋਕ ਵਿਸ਼ਨੂ ਦਾ ਇਹੀ ਸਰੂਪ ਮੰਨਦੇ ਹਨ । ਅੱਜ ਜੋ ਉਤਸ਼ਾਹ ਕਿਸੇ ਸਿੱਖ ਨੂੰ 'ਕਲਗੀ' ਤੇ 'ਬਾਜ' ਲਫ਼ਜ਼ ਵਰਤ ਕੇ ਦਿੱਤਾ ਜਾ ਸਕਦਾ ਹੈ, ਹੋਰ ਕਿਸੇ ਉਪਦੇਸ਼ ਨਾਲ ਨਹੀਂ ।

ਗੁਰੂ ਨਾਨਕ ਦੇਵ ਜੀ ਨੇ ਭੀ ਤਾਂ ਪਰਮਾਤਮਾ ਦਾ ਇਸੇ ਤਰ੍ਹਾਂ ਦਾ ਸਰੂਪ ਇਕ ਵਾਰ ਵਿਖਾਇਆ ਸੀ; ਵੇਖੋ, ਵਡਹੰਸ ਮਹਲਾ ੧ ਛੰਤ :

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮਦੁਆਰਿ ਨ ਹੋਹੁ ਖੜੀਆ, ਸਿਖ ਸੁਣਹੁ ਮਹੇਲੀਹੋ ॥੭॥੨॥

ਸੋ, ਇਸ ਸ਼ਬਦ ਦੇ ਲਫ਼ਜ਼ ਸੰਖ, ਚਕ੍ਰ, ਮਾਲਾ, ਤਿਲਕ ਆਦਿਕ ਤੋਂ ਇਹ ਭਾਵ ਨਹੀਂ ਲਿਆ ਜਾ ਸਕਦਾ ਕਿ ਭਗਤ ਨਾਮਦੇਵ ਜੀ ਕਿਸੇ ਅਵਤਾਰ ਦੀ ਕਿਸੇ ਮੂਰਤੀ ਉੱਤੇ ਰੀਝੇ ਹੋਏ ਸਨ ।

**ਅਰਥ** :—ਪਰਕਾਸ਼-ਰੂਪ ਪਰਮਾਤਮਾ ਦਾ ਨਾਮ ਸਿਮਰ ਕੇ ਬੇਅੰਤ ਜੀਵ ਤਰੇ ਹਨ । ਜਿਸ ਜਿਸ ਮਨੁੱਖ ਨੇ ਆਪਣੇ ਗੁਰੂ ਦੀ ਸਿੱਖਿਆ ਉੱਤੇ ਤੁਰ ਕੇ ਸਾਧ ਸੰਗਤ ਕੀਤੀ, ਉਸ ਦਾ ਨਾਮ ਭਗਤ ਪੈ ਗਿਆ ।੧।ਰਹਾਉ।

(ਜਗਤ ਵਿਚ) ਚਾਰ ਕਿਸਮ ਦੀਆਂ ਮੁਕਤੀਆਂ (ਮਿੱਥੀਆਂ ਗਈਆਂ ਹਨ), ਇਹ ਚਾਰੇ ਮੁਕਤੀਆਂ (ਅਠਾਰਾਂ) ਸਿੱਧੀਆਂ ਨਾਲ ਮਿਲ ਕੇ ਖਸਮ (-ਪ੍ਰਭੂ) ਦੀ ਸ਼ਰਨੀ ਪਈਆਂ ਹੋਈਆਂ ਹਨ, (ਜੋ ਮਨੁੱਖ ਉਸ ਪ੍ਰਭੂ ਦਾ ਨਾਮ ਸਿਮਰਦਾ ਹੈ, ਉਸ ਨੂੰ ਇਹ ਹਰੇਕ ਕਿਸਮ ਦੀ) ਮੁਕਤੀ ਮਿਲ ਜਾਂਦੀ ਹੈ, ਉਹ ਮਨੁੱਖ ਚਹੁੰਆਂ ਜੁਗਾਂ ਵਿਚ ਉੱਘਾ ਹੋ ਜਾਂਦਾ ਹੈ, ਉਸ ਦੀ (ਹਰ ਥਾਂ) ਸੋਭਾ ਹੁੰਦੀ ਹੈ, ਵਡਿਆਈ ਹੁੰਦੀ ਹੈ, ਉਸ ਦੇ ਸਿਰ ਉੱਤੇ ਛਤਰ ਝੁਲਦਾ ਹੈ ।੧।

(ਪ੍ਰਭੂ ਦਾ) ਸੰਖ, ਚੱਕ੍ਰ, ਮਾਲਾ, ਤਿਲਕ ਆਦਿਕ ਚਮਕਦਾ ਵੇਖ ਕੇ, ਪਰਤਾਪ ਵੇਖ ਕੇ, ਜਮਰਾਜ ਭੀ ਸਹਿਮ ਜਾਂਦਾ ਹੈ (ਜਿਨ੍ਹਾਂ ਨੇ ਉਸ ਪ੍ਰਭੂ ਨੂੰ ਸਿਮਰਿਆ ਹੈ) ਉਹਨਾਂ ਨੂੰ ਕੋਈ ਡਰ ਨਹੀਂ ਰਹਿ ਜਾਂਦਾ (ਕਿਉਂਕਿ ਉਹਨਾਂ ਪਾਸੋਂ ਤਾਂ ਜਮ ਭੀ ਡਰਦਾ ਹੈ), ਪ੍ਰਭੂ ਦਾ ਪਰਤਾਪ ਉਹਨਾਂ ਦੇ ਅੰਦਰ ਉਛਾਲੇ ਮਾਰਦਾ ਹੈ, ਉਹਨਾਂ ਦੇ ਜਨਮ ਮਰਨ ਦੇ ਕਲੇਸ਼ ਨਾਸ ਹੋ ਜਾਂਦੇ ਹਨ ।੨।

(ਅੰਬਰੀਕ ਨੇ ਨਾਮ ਸਿਮਰਿਆ, ਪ੍ਰਭੂ ਨੇ) ਅੰਬਰੀਕ ਨੂੰ ਨਿਰਭੈਤਾ ਦਾ ਉੱਚਾ ਦਰਜਾ ਬਖ਼ਸ਼ਿਆ (ਤੇ ਦੁਰਬਾਸਾ ਉਸ ਦਾ ਕੁਝ ਵਿਗਾੜ ਨਾ ਸਕਿਆ), ਪ੍ਰਭੂ ਨੇ ਭਭੀਖਣ ਨੂੰ ਰਾਜ ਦੇ ਕੇ ਵੱਡਾ ਬਣਾ ਦਿੱਤਾ; ਸੁਦਾਮੇ (ਗ਼ਰੀਬ) ਨੂੰ ਠਾਕੁਰ ਨੇ ਨੌ ਨਿਧੀਆਂ ਦੇ ਦਿੱਤੀਆਂ, ਧ੍ਰੂ ਨੂੰ ਅਟੱਲ ਪਦਵੀ ਬਖ਼ਸ਼ੀ ਜੋ ਅਜੇ ਤਕ ਕਾਇਮ ਹੈ ।੩।

ਪ੍ਰਭੂ ਨੇ ਆਪਣੇ ਭਗਤ (ਪ੍ਰਹਿਲਾਦ) ਦੀ ਖ਼ਾਤਰ ਨਰਸਿੰਘ ਦਾ ਰੂਪ ਧਾਰਿਆ, ਤੇ ਹਰਨਾਖਸ਼ ਨੂੰ ਮਾਰਿਆ । ਨਾਮਦੇਵ ਆਖਦਾ ਹੈ—ਪਰਮਾਤਮਾ ਭਗਤੀ ਦੇ ਅਧੀਨ ਹੈ, (ਵੇਖੋ !) ਅਜੇ ਤਕ ਉਹ (ਆਪਣੇ ਭਗਤ ਰਾਜਾ) ਬਲਿ ਦੇ ਬੂਹੇ ਅੱਗੇ ਖਲੋਤਾ ਹੈ ।੪।੧।

**ਭਾਵ** :—ਸਿਮਰਨ ਭਗਤੀ ਦੀ ਮਹਿਮਾ—ਭਗਤੀ ਕਰਨ ਵਾਲੇ ਦੀ ਜਗਤ ਵਿਚ ਸੋਭਾ ਹੁੰਦੀ ਹੈ, ਉਸ ਨੂੰ ਕੋਈ ਡਰ ਨਹੀਂ ਵਿਆਪਦਾ, ਪ੍ਰਭੂ ਆਪ ਹਰ ਵੇਲੇ ਉਸ ਦਾ ਸਹਾਈ ਹੁੰਦਾ ਹੈ ।

**ਮਾਰੂ ਕਬੀਰ ਜੀਉ ॥ ਦੀਨੁ, ਬਿਸਾਰਿਓ ਰੇ ਦਿਵਾਨੇ, ਦੀਨੁ ਬਿਸਾਰਿਓ ਰੇ ॥ ਪੇਟੁ ਭਰਿਓ ਪਸੂਆ ਜਿਉ ਸੋਇਓ, ਮਨੁਖੁ ਜਨਮੁ ਹੈ ਹਾਰਿਓ ॥੧॥ ਰਹਾਉ ॥ ਸਾਧ ਸੰਗਤਿ ਕਬਹੂ ਨਹੀ ਕੀਨੀ, ਰਚਿਓ ਧੰਧੈ ਝੂਠ ॥ ਸੁਆਨ ਸੂਕਰ ਬਾਇਸ ਜਿਵੈ, ਭਟਕਤੁ ਚਾਲਿਓ ਊਠਿ ॥੧॥ ਆਪਸ ਕਉ ਦੀਰਘੁ ਕਰਿ ਜਾਨੈ, ਅਉਰਨ ਕਉ ਲਗ ਮਾਤ ॥ ਮਨਸਾ ਬਾਚਾ ਕਰਮਨਾ, ਮੈ ਦੇਖੇ ਦੋਜਕ ਜਾਤ ॥੨॥ ਕਾਮੀ ਕ੍ਰੋਧੀ ਚਾਤੁਰੀ, ਬਾਜੀਗਰ ਬੇਕਾਮ ॥ ਨਿੰਦਾ ਕਰਤੇ ਜਨਮੁ ਸਿਰਾਨੋ, ਕਬਹੂ ਨ ਸਿਮਰਿਓ ਰਾਮੁ ॥੩॥ ਕਹਿ ਕਬੀਰ ਚੇਤੈ ਨਹੀ, ਮੂਰਖੁ ਮੁਗਧੁ ਗਵਾਰੁ ॥ ਰਾਮੁ ਨਾਮੁ ਜਾਨਿਓ ਨਹੀ, ਕੈਸੇ ਉਤਰਸਿ ਪਾਰਿ ॥੪॥੧॥ {ਪੰਨਾ ੧੧੦੫}**

**ਪਦ ਅਰਥ** :—ਦੀਨੁ—ਧਰਮੁ, ਮਜ਼ਹਬ । ਰੇ ਦਿਵਾਨੇ—ਹੇ ਕਮਲਿਆ ! ਜਿਉ—ਵਾਂਗ । ਹਾਰਿਓ—ਗੰਵਾ ਲਿਆ ਹੈ ।੧।ਰਹਾਉ।

ਰਚਿਓ—ਰੁੱਝਾ ਪਿਆ ਹੈਂ । ਸੁਆਨ—ਕੁੱਤਾ । ਸੂਕਰ—ਸੂਰ । ਬਾਇਸ—ਕਾਂ । ਭਟਕਤੁ—ਭਟਕਦਾ ਹੀ, ਖ਼ੁਆਰ ਹੁੰਦਾ ਹੀ ।੧।

ਦੀਰਘੁ—ਵੱਡਾ, ਵੱਡੀ ਉਮਰ ਵਾਲਾ, ਲੰਮਾ । ਲਗ ਮਾਤ—ਮਾਤ੍ਰਾ ਜਿਤਨਾ, ਨਿੱਕਾ ਜਿਹਾ, ਤੁੱਛ । ਮਨਸਾ—{ਸ਼ਕਟ. ਮਨਸਾ ੀਨਸਟਰੁਮੲਨਟੳਲ ਸਨਿਗੁਲੳਰ ਡਰੋਮ ਮਨਸੱ ਬੇ ਮੲਓਨਸ ੋਡ ਮਨਿਦ} ਮਨ ਦੀ ਰਾਹੀਂ । ਬਾਚਾ—{ਸ਼ਕਟ. ਵਾਚਾ ੀਨਸਟਰੁਮੲਨਟੳਲ ਸਨਿਗੁਲੳਰ ਡਰੋਮ ਵਾਚੱ ਬੇ ਮੲਓਨਸ ੋਡ ੋਰਦ} ਬਚਨ ਦੁਆਰਾ । ਕਰਮਨਾ—{ਸ਼ਕਟ. ਕਮ.ਲਣਾ ੀਨਸਟਰੁਮੲਨਟੳਲ ਸਨਿਗੁਲੳਰ ਡਰੋਮ ਕਮ.ਲਨੱ ਠਹਰੋਗਹ ੳਚਟੋਨਿ} ਕੰਮ ਦੀ ਰਾਹੀਂ ।੨।

ਚਾਤੁਰੀ—ਚਤਰ, ਚਲਾਕ । ਬਾਜੀਗਰ—ਠੱਗੀ ਕਰਨ ਵਾਲੇ । ਬੇਕਾਮ—ਨਿਕੰਮੇ, ਨਕਾਰੇ । ਸਿਰਾਨੋ—ਗੁਜ਼ਰ ਗਿਆ ।੩।

**ਅਰਥ** :—ਹੇ ਕਮਲੇ ਮਨੁੱਖ ! ਤੂੰ ਧਰਮ (ਮਨੁੱਖਾ-ਜੀਵਨ ਦਾ ਫ਼ਰਜ਼) ਵਿਸਾਰ ਦਿੱਤਾ ਹੈ । ਤੂੰ ਪਸ਼ੂਆਂ ਵਾਂਗ ਢਿੱਡ ਭਰ ਕੇ ਸੁੱਤਾ ਰਹਿੰਦਾ ਹੈਂ; ਤੂੰ ਮਨੁੱਖ ਜੀਵਨ ਐਵੇਂ ਹੀ ਗੰਵਾ ਲਿਆ ਹੈ ।੧।ਰਹਾਉ।

ਤੂੰ ਕਦੇ ਸਤਸੰਗ ਵਿਚ ਨਹੀਂ ਗਿਆ, ਜਗਤ ਦੇ ਝੂਠੇ ਧੰਧਿਆਂ ਵਿਚ ਹੀ ਮਸਤ ਹੈਂ; ਕਾਂ, ਕੁੱਤੇ, ਸੂਰ ਵਾਂਗ ਭਟਕਦਾ ਹੀ (ਜਗਤ ਤੋਂ) ਤੁਰ ਜਾਏਂਗਾ ।੧।

ਜੋ ਮਨੁੱਖ ਮਨ, ਬਚਨ ਜਾਂ ਕਰਮ ਦੁਆਰਾ ਹੋਰਨਾਂ ਨੂੰ ਤੁੱਛ ਜਾਣਦੇ ਹਨ ਤੇ ਆਪਣੇ ਆਪ ਨੂੰ ਵੱਡੇ ਸਮਝਦੇ ਹਨ, ਐਸੇ ਬੰਦੇ ਮੈਂ ਦੋਜ਼ਕ ਜਾਂਦੇ ਵੇਖੇ ਹਨ (ਭਾਵ, ਨਿੱਤ ਇਹ ਵੇਖਣ ਵਿਚ ਆਉਂਦਾ ਹੈ ਕਿ ਅਜਿਹੇ ਹੰਕਾਰੀ ਮਨੁੱਖ ਹਉਮੈ ਵਿਚ ਇਉਂ ਦੁਖੀ ਹੁੰਦੇ ਹਨ ਜਿਵੇਂ ਦੋਜ਼ਕ ਦੀ ਅੱਗ ਵਿਚ ਸੜ ਰਹੇ ਹਨ) ।੨।

ਕਾਮ-ਵੱਸ ਹੋ ਕੇ, ਕ੍ਰੋਧ-ਅਧੀਨ ਹੋ ਕੇ, ਚਤਰਾਈਆ ਠੱਗੀਆਂ ਨਕਾਰੇ-ਪਨ ਵਿਚ, ਦੂਜਿਆਂ ਦੀ ਨਿੰਦਿਆ ਕਰ ਕੇ, (ਹੇ ਕਮਲਿਆ !) ਤੂੰ ਜੀਵਨ ਗੁਜ਼ਾਰ ਦਿੱਤਾ ਹੈ, ਕਦੇ ਪ੍ਰਭੂ ਨੂੰ ਯਾਦ ਨਹੀਂ ਕੀਤਾ ।੩।

ਕਬੀਰ ਆਖਦਾ ਹੈ—ਮੂਰਖ ਮੂੜ੍ਹ ਗੰਵਾਰ ਮਨੁੱਖ ਪਰਮਾਤਮਾ ਨੂੰ ਨਹੀਂ ਸਿਮਰਦਾ, ਪ੍ਰਭੂ ਦੇ ਨਾਮ ਨਾਲ ਸਾਂਝ ਨਹੀਂ ਪਾਂਦਾ । (ਸੰਸਾਰ-ਸਮੁੰਦਰ ਵਿਚੋਂ) ਕਿਵੇਂ ਪਾਰ ਲੰਘੇਗਾ ? ।੪।੧।

## ਰਾਗ ਮਾਰੂ ਬਾਣੀ ਜੈਦੇਉ ਜੀਉ ਕੀ

**ੴ ਸਤਿਗੁਰ ਪ੍ਰਸਾਦਿ ॥ ਚੰਦ ਸਤ ਭੇਦਿਆ, ਨਾਦ ਸਤ ਪੂਰਿਆ, ਸੂਰ ਸਤ ਖੋੜਸਾ ਦਤੁ ਕੀਆ ॥ ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ, ਅਘੜੁ ਘੜਿਆ, ਤਹਾ ਅਪਿਉ ਪੀਆ ॥੧॥ ਮਨ, ਆਦਿ ਗੁਣ ਆਦਿ ਵਖਾਣਿਆ ॥ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ ਰਹਾਉ ॥ ਅਰਧਿ ਕਉ ਅਰਧਿਆ, ਸਰਧਿ ਕਉ ਸਰਧਿਆ, ਸਲਲ ਕਉ ਸਲਲਿ ਸੰਮਾਨਿ ਆਇਆ ॥ ਬਦਤਿ ਜੈਦੇਉ ਜੈਦੇਵ ਕਉ ਰੰਮਿਆ, ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥੨॥੧॥ {ਪੰਨਾ ੧੧੦੬}**

**ਪਦ ਅਰਥ** :—ਚੰਦ—ਚੰਦ੍ਰਮਾ ਨਾੜੀ, "ਸੋਮ ਸਰ", ਖੱਬੀ ਨਾਸ ਦੀ ਨਾੜੀ । ਸਤ—{ਸ਼ਕਟ. ਸ ਵ, ਸੱਤ੍ਵ} ਪ੍ਰਾਣ । ਭੇਦਿਆ—ਵਿੰਨ੍ਹ ਲਿਆ, ਚਾੜ੍ਹ ਲਏ (ਪ੍ਰਾਣ) । ਨਾਦ—ਸੁਖਮਨਾ । ਪੂਰਿਆ—(ਪ੍ਰਾਣ) ਰੋਕ ਲਏ । ਸੂਰ—ਸੱਜੀ ਸੁਰ । ਖੋੜਸਾ—ਸੋਲਾਂ ਵਾਰੀ (ਓਂ ਆਖ ਕੇ) । ਦਤੁ ਕੀਤਾ—(ਪ੍ਰਾਣ ਬਾਹਰ) ਕੱਢੇ । ਅਬਲ ਬਲੁ—(ਵਿਕਾਰਾਂ ਵਿਚ ਪੈਣ ਕਰਕੇ) ਕਮਜ਼ੋਰ ਮਨ ਦਾ (ਵਿਸ਼ੇ ਵਿਕਾਰਾਂ ਤੇ ਦੁਬਿਧਾ ਦ੍ਰਿਸ਼ਟੀ ਵਾਲਾ) ਬਲ । ਅਚਲ—ਅਮੋੜ । ਚਲੁ—ਚੰਚਲ ਸੁਭਾਉ । ਅਚਲ ਚਲੁ—ਅਮੋੜ ਮਨ ਦਾ ਸੁਭਾਉ । ਥਪਿਆ—ਰੋਕ ਲਿਆ । ਅਘੜੁ—ਅੱਲ੍ਹੜ ਮਨ । ਅਪਿਉ—ਅੰਮ੍ਰਿਤ ।੧।

ਮਨ—ਹੇ ਮਨ ! ਆਦਿ ਗੁਣ—ਆਦਿ ਪ੍ਰਭੂ ਦੇ ਗੁਣ, ਜਗਤ ਦੇ ਮੂਲ ਪ੍ਰਭੂ ਦੇ ਗੁਣ । ਆਦਿ—ਆਦਿਕ । ਦੁਬਿਧਾ ਦ੍ਰਿਸਟਿ—ਮੇਰ-ਤੇਰ ਵਾਲੀ ਨਜ਼ਰ, ਵਿਤਕਰੇ ਵਾਲਾ ਸੁਭਾਉ । ਸੰਮਾਨਿਆ—ਪੱਧਰਾ ਹੋ ਜਾਂਦਾ ਹੈ ।੧।ਰਹਾਉ।

ਅਰਧਿ—ਅਰਾਧਣ-ਜੋਗ ਪ੍ਰਭੂ । ਸਰਧਿ—ਸਰਧਾ ਰੱਖਣ ਜੋਗ । ਸਲਲ—ਪਾਣੀ । ਬਦਤਿ—ਆਖਦਾ ਹੈ । ਜੈਦੇਵ—ਪਰਮਾਤਮਾ, ਉਹ ਦੇਵ ਜਿਸ ਦੀ ਸਦਾ ਜੈ ਹੁੰਦੀ ਹੈ । ਰੰਮਿਆ—ਸਿਮਰਿਆਂ । ਨਿਰਬਾਣੁ—ਵਾਸ਼ਨਾ ਰਹਿਤ । ਲਿਵਲੀਣੁ—ਆਪਣੇ ਆਪ ਵਿਚ ਮਸਤ ਪ੍ਰਭੂ ।੨।

**ਨੋਟ** :—ਇਸ ਸ਼ਬਦ ਨਾਲ ਰਲਾ ਕੇ ਹੇਠ-ਲਿਖਿਆ ਸ਼ਬਦ ਗੁਰੂ ਨਾਨਕ ਦੇਵ ਜੀ ਦਾ ਪੜ੍ਹੋ । ਇਹ ਭੀ ਮਾਰੂ ਰਾਗ ਵਿਚ ਹੀ ਹੈ :—

ਮਾਰੂ ਮਹਲਾ ੧ ॥ ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ, ਜੁਗਤਿ ਕਰਿ ਮਰਤੁ, ਸੁ ਸਨਬੰਧੁ ਕੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ, ਨਹ ਕੰਧੁ ਛੀਜੈ ॥੧॥ ਮੂੜੇ ਕਾਇਚੇ ਭਰਮਿ ਭੁਲਾ ॥ ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ ਰਹਾਉ ॥ ਅਜਰ ਗਹੁ ਜਾਰਿ ਲੈ, ਅਮਰ ਗਹੁ ਮਾਰਿ ਲੈ, ਭ੍ਰਾਤਿ ਤਜਿ

ਛੋਡਿ, ਤਉ ਅਪਿਉ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ, ਨਹ ਕੰਧੁ ਛੀਜੈ ॥੨॥ ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ, ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ, ਨਹ ਕੰਧੁ ਛੀਜੈ ॥੩॥੯॥ {ਪੰਨਾ ੯੯੨}

ਦੋਵੇਂ ਸ਼ਬਦ ਮਾਰੂ ਰਾਗ ਵਿਚ ਹਨ; ਦੋਹਾਂ ਦੇ ਛੰਦ ਦੀ ਚਾਲ ਇਕੋ ਜਿਹੀ ਹੈ; ਕਈ ਲਫ਼ਜ਼ ਸਾਂਝੇ ਹਨ, ਜਿਵੇਂ 'ਸੂਰ, ਚੰਦ (ਸੋਮ), ਅਪਿਉ' । "ਦੁਬਿਧਾ ਦ੍ਰਿਸਟਿ" ਦੇ ਟਾਕਰੇ ਤੇ "ਮੀਨ ਕੀ ਚਪਲ ਸਿਉ ਮਨੁ" ਹੈ । ਜੈਦੇਵ ਜੀ ਦੇ ਸ਼ਬਦ ਵਿਚ ਸਿਫ਼ਤਿ-ਸਾਲਾਹ ਕਰਨ ਦੇ ਲਾਭ ਦੱਸੇ ਹਨ, ਗੁਰੂ ਨਾਨਕ ਦੇਵ ਜੀ ਨੇ ਸਿਫ਼ਤਿ-ਸਾਲਾਹ ਕਰਨ ਦੀ 'ਜੁਗਤਿ' ਭੀ ਦੱਸੀ ਹੈ । ਜੈਦੇਵ ਜੀ ਮਨ ਨੂੰ ਸੰਬੋਧਨ ਕਰ ਕੇ ਆਖਦੇ ਹਨ ਕਿ ਜੇ ਤੂੰ ਸਿਫ਼ਤਿ-ਸਾਲਾਹ ਕਰੇਂ ਤਾਂ ਤੇਰੀ ਚੰਚਲਤਾ ਦੂਰ ਹੋ ਜਾਇਗੀ, ਸਤਿਗੁਰੂ ਜੀ ਜੀਵ ਨੂੰ ਉਪਦੇਸ਼ ਕਰਦੇ ਹਨ ਕਿ ਸਿਫ਼ਤਿ-ਸਾਲਾਹ ਦੀ 'ਜੁਗਤਿ' ਵਰਤਿਆਂ ਮਨ ਦੀ ਚੰਚਲਤਾ ਮਿਟ ਜਾਂਦੀ ਹੈ ।

ਜਿਉਂ ਜਿਉਂ ਇਹਨਾਂ ਦੋਹਾਂ ਸ਼ਬਦਾਂ ਨੂੰ ਗਹੁ ਨਾਲ ਰਲਾ ਕੇ ਪੜ੍ਹੀਏ, ਡੂੰਘੀ ਸਾਂਝ ਦਿੱਸਦੀ ਹੈ, ਤੇ, ਇਸ ਨਤੀਜੇ ਉਤੇ ਅਪੜਨੋਂ ਰਹਿ ਨਹੀਂ ਸਕੀਦਾ ਕਿ ਆਪਣਾ ਇਹ ਸ਼ਬਦ ਉਚਾਰਨ ਵੇਲੇ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਭਗਤ ਜੈਦੇਵ ਜੀ ਦਾ ਸ਼ਬਦ ਮੌਜੂਦ ਸੀ । ਇਹ ਇਤਨੀ ਡੂੰਘੀ ਸਾਂਝ ਸਬਬ ਨਾਲ ਨਹੀਂ ਹੋ ਗਈ । ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਵਿਚ ਹਿੰਦੂ ਤੀਰਥਾਂ ਤੇ ਹੁੰਦੇ ਹੋਏ ਬੰਗਾਲ ਵਿਚ ਭੀ ਅੱਪੜੇ ਸਨ । ਭਗਤ ਜੈਦੇਵ ਜੀ ਬੰਗਾਲ ਦੇ ਰਹਿਣ ਵਾਲੇ ਸਨ । ਉਸ ਦੀ ਸੋਭਾ (ਜੋ ਜ਼ਰੂਰ ਉਸ ਦੇਸ ਵਿਚ ਖਿਲਰੀ ਹੋਈ ਹੋਵੇਗੀ) ਸੁਣ ਕੇ ਉਸ ਦੀ ਸੰਤਾਨ ਪਾਸੋਂ ਜਾਂ ਭਗਤ ਜੀ ਦੇ ਸ਼ਰਧਾਲੂਆਂ ਪਾਸੋਂ ਇਹ ਸ਼ਬਦ ਲਿਆ ਹੋਵੇਗਾ ।

**ਅਰਥ** :—ਹੇ ਮਨ ! ਜਗਤ ਦੇ ਮੂਲ-ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਤੇਰਾ ਵਿਤਕਰੇ ਵਾਲਾ ਸੁਭਾਉ ਪੱਧਰਾ ਹੋ ਗਿਆ ਹੈ ।੧।ਰਹਾਉ।

(ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਹੀ) ਖੱਬੀ ਸੁਰ ਵਿਚ ਪ੍ਰਾਣ ਚੜ੍ਹ ਭੀ ਗਏ ਹਨ, ਸੁਖਮਨਾ ਵਿਚ ਅਟਕਾਏ ਭੀ ਗਏ ਹਨ, ਤੇ ਸੱਜੀ ਸੁਰ ਰਸਤੇ ਸੋਲਾਂ ਵਾਰੀ 'ਓਂ' ਆਖ ਕੇ (ਉਤਰ) ਭੀ ਆਏ ਹਨ (ਭਾਵ, ਪ੍ਰਾਣਾਯਾਮ ਦਾ ਸਾਰਾ ਉੱਦਮ ਸਿਫ਼ਤਿ-ਸਾਲਾਹ ਵਿਚ ਹੀ ਆ ਗਿਆ ਹੈ, ਸਿਫ਼ਤਿ-ਸਾਲਾਹ ਦੇ ਟਾਕਰੇ ਤੇ ਪ੍ਰਾਣ ਚਾੜ੍ਹਨ, ਟਿਕਾਣ ਅਤੇ ਉਤਾਰਨ ਵਾਲੇ ਸਾਧਨ ਪ੍ਰਾਣਾਯਾਮ ਦੀ ਲੋੜ ਹੀ ਨਹੀਂ ਰਹਿ ਗਈ) । (ਇਸ ਸਿਫ਼ਤਿ-ਸਾਲਾਹ ਦਾ ਸਦਕਾ) (ਵਿਕਾਰਾਂ ਵਿਚ ਪੈਣ ਕਰਕੇ) ਕਮਜ਼ੋਰ (ਹੋਏ) ਮਨ ਦਾ ('ਦੁਬਿਧਾ ਦ੍ਰਿਸਟਿ' ਵਾਲਾ) ਬਲ ਟੁੱਟ ਗਿਆ ਹੈ, ਅਮੋੜ ਮਨ ਦਾ ਚੰਚਲ ਸੁਭਾਉ ਰੁਕ ਗਿਆ ਹੈ, ਇਹ ਅਲ੍ਹੜ ਮਨ ਹੁਣ ਸੋਹਣੀ ਘਾੜਤ ਵਾਲਾ ਹੋ ਗਿਆ ਹੈ, ਇਥੇ ਅੱਪੜ ਕੇ ਇਸ ਨੇ ਨਾਮ-ਅੰਮ੍ਰਿਤ ਪੀ ਲਿਆ ਹੈ ।੧।

ਜੈਦੇਉ ਆਖਦਾ ਹੈ—ਜੇ ਆਰਾਧਣ-ਜੋਗ ਪ੍ਰਭੂ ਦੀ ਆਰਾਧਨਾ ਕਰੀਏ, ਜੇ ਸਰਧਾ-ਜੋਗ ਪ੍ਰਭੂ ਵਿਚ ਸਿਦਕ ਧਾਰੀਏ, ਤਾਂ ਉਸ ਨਾਲ ਇਕ-ਰੂਪ ਹੋ ਜਾਈਦਾ ਹੈ, ਜਿਵੇਂ ਪਾਣੀ ਨਾਲ ਪਾਣੀ । ਜੇਦੈਵ-ਪ੍ਰਭੂ ਦਾ ਸਿਮਰਨ ਕੀਤਿਆਂ ਉਹ ਵਾਸ਼ਨਾਂ-ਰਹਿਤ ਬੇ-ਪਰਵਾਹ ਪ੍ਰਭੂ ਮਿਲ ਪੈਂਦਾ ਹੈ ।੨।੧।

**ਨੋਟ** :—ਭਗਤ-ਬਾਣੀ ਦਾ ਵਿਰੋਧੀ ਵੀਰ ਭਗਤ ਜੈਦੇਵ ਜੀ ਬਾਰੇ ਇਉਂ ਲਿਖਦਾ ਹੈ—"ਭਗਤ ਜੈਦੇਵ ਜੀ ਬੰਗਾਲ ਇਲਾਕੇ ਅੰਦਰ ਪਿੰਡ ਕੇਂਦਰੀ (ਪਰਗਨਾ ਬੀਰਬਾਨ) ਦੇ ਰਹਿਣ ਵਾਲੇ ਜਨਮ ਦੇ ਕਨੌਜੀਏ ਬ੍ਰਾਹਮਣ ਸਨ । ਸੰਸਕ੍ਰਿਤ ਦੇ ਚੰਗੇ ਵਿਦਵਾਨ ਤੇ ਕਵੀਸ਼ਰ ਸਨ । ਵੈਸੇ ਗ੍ਰਿਹਸਤੀ ਸਨ, ਜੋ ਸੁਪਤਨੀ ਸਮੇਤ ਸਾਧੂ ਬਿਰਤੀ ਅੰਦਰ ਰਹੇ । ਆਪ ਜੀ ਦੀ ਹੋਂਦ ਗਿਆਰਵੀਂ ਬਾਰ੍ਹਵੀਂ ਸਦੀ ਬਿਕ੍ਰਮੀ ਦੇ ਵਿਚਕਾਰ ਹੋਣੀ ਦੱਸੀ ਜਾਂਦੀ ਹੈ ।

ਆਪ ਅੰਤਮ ਦਮਾਂ ਤੀਕਰ ਗੰਗਾ ਦੇ ਪੁਜਾਰੀ ਰਹੇ, ਅਤੇ ਪੱਕੇ ਬ੍ਰਾਹਮਣ ਸਨ । ਜਗਨ ਨਾਥ ਦੇ ਮੰਦਰ ਵਿਚ ਇਹਨਾਂ ਦੇ ਰਚੇ ਗ੍ਰੰਥ "ਗੀਤ ਗੋਬਿੰਦ" ਦੇ ਭਜਨ ਗਾਏ ਜਾਂਦੇ ਹਨ ।

"ਮੌਜੂਦਾ ਛਾਪੇ ਦੀ ਬੀੜ ਵਿਚ ਆਪ ਜੀ ਦੇ ਨਾਮ ਪਰ ਕੇਵਲ ਦੋ ਸ਼ਬਦ ਹਨ, ਇਕ ਮਾਰੂ ਰਾਗ ਅੰਦਰ, ਦੂਸਰਾ ਗੂਜਰੀ ਰਾਗ ਵਿਚ; ਪਰ ਇਹਨਾਂ ਦੋਹਾਂ ਸ਼ਬਦਾਂ ਦਾ ਸਿੱਧਾਂਤ ਗੁਰਮਤਿ ਨਾਲ ਬਿਲਕੁਲ ਨਹੀਂ ਮਿਲਦਾ, ਦੋਵੇਂ ਸ਼ਬਦ ਵਿਸ਼ਨੂੰ ਭਗਤੀ ਅਤੇ ਜੋਗ-ਅੱਭਿਆਸ ਨੂੰ ਦ੍ਰਿੜਾਉਂਦੇ ਹਨ ।"

ਇਸ ਤੋਂ ਅਗਾਂਹ ਭਗਤ ਜੀ ਦਾ ਮਾਰੂ ਰਾਗ ਵਾਲਾ ਉਪਰ ਲਿਖਿਆ ਸ਼ਬਦ ਦੇ ਕੇ ਸਾਡਾ ਵੀਰ ਲਿਖਦਾ ਹੈ—"ਉਕਤੁ ਸ਼ਬਦ ਹਠ-ਯੋਗ ਕਰਮਾਂ ਦਾ ਉਪਦੇਸ਼ ਹੈ । ਇਸੇ ਗੂਜਰੀ ਰਾਗ ਅੰਦਰ "ਪਰਮਾਦਿ ਪੁਰਖ ਮਨੋਪਮੰ" ਵਾਲੇ ਸ਼ਬਦ ਅੰਦਰ ਵਿਸ਼ਨੂੰ-ਭਗਤੀ ਦਾ ਉਪਦੇਸ਼ ਹੈ । ਦੋਵੇਂ ਸ਼ਬਦ ਗੁਰਮਤਿ-ਸਿੱਧਾਂਤ ਦੇ ਉਕੇ ਉਲਟ ਹਨ ।... ਗੁਰਬਾਣੀ ਵਿਖੇ ਭਗਤ ਜੈਦੇਵ ਜੀ ਦੇ ਸਿਧਾਂਤਾਂ ਦਾ ਜ਼ੋਰਦਾਰ ਖੰਡਣ ਮਿਲਦਾ ਹੈ ।"

ਸਾਡੇ ਵੀਰ ਨੇ ਹਠ-ਜੋਗ ਆਦਿਕ ਦਾ ਖੰਡਣ ਕਰਨ ਵਾਸਤੇ ਇਕ ਦੋ ਸ਼ਬਦ ਪ੍ਰਮਾਣ ਵਜੋਂ ਭੀ ਦਿੱਤੇ ਹਨ ।

ਆਓ, ਹੁਣ ਵਿਚਾਰ ਕਰੀਏ ।

ਸਾਡਾ ਵੀਰ ਭਗਤ-ਬਾਣੀ ਬਾਰੇ ਸਦਾ ਇਹ ਪੱਖ ਲੈਂਦਾ ਹੈ ਕਿ (੧) ਭਗਤ-ਬਾਣੀ ਦਾ ਆਸ਼ਾ ਗੁਰਬਾਣੀ ਦੇ ਆਸ਼ੇ ਦੇ ਉਲਟ ਹੈ । ਇਸ ਸ਼ਬਦ ਬਾਰੇ ਭੀ ਇਹੀ ਕਿਹਾ ਗਿਆ ਹੈ ਕਿ ਇਹ ਸ਼ਬਦ ਹਠ-ਜੋਗ ਦ੍ਰਿੜਾਉਂਦਾ ਹੈ ਤੇ ਗੁਰਮਤਿ ਹਠ-ਜੋਗ ਦਾ ਖੰਡਣ ਕਰਦੀ ਹੈ । (੨) ਭਗਤਾਂ ਦੇ ਕਈ ਸ਼ਬਦਾਂ ਵਿਚ ਸਤਿਗੁਰੂ ਜੀ ਦੇ ਕਈ ਸ਼ਬਦਾਂ ਨਾਲ ਸਾਂਝੇ ਲਫ਼ਜ਼ ਤੇ ਖ਼ਿਆਲ ਇਸ ਵਾਸਤੇ ਮਿਲਦੇ ਹਨ ਕਿ ਭਗਤਾਂ ਦੇ ਪੰਜਾਬ-ਵਾਸੀ ਸ਼ਰਧਾਲੂਆਂ ਨੇ ਭਗਤਾਂ ਦੇ ਸ਼ਬਦਾਂ ਦਾ ਪੰਜਾਬੀ ਵਿਚ ਉਲਥਾ ਕਰਨ ਵੇਲੇ ਇਹ ਲਫ਼ਜ਼ ਗੁਰਬਾਣੀ ਵਿਚੋਂ ਸੁਤੇ ਹੀ ਪਾ ਲਏ ਸਨ ।

ਅਸੀ ਜੈਦੇਵ ਜੀ ਦੇ ਇਸ ਸ਼ਬਦ ਦੇ ਨਾਲ ਇਸੇ ਹੀ ਰਾਗ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭੀ ਇਕ ਸ਼ਬਦ ਪਾਠਕਾਂ ਦੇ ਪੇਸ਼ ਕਰ ਚੁਕੇ ਹਾਂ । ਇਹਨਾਂ ਦੋਹਾਂ ਸ਼ਬਦਾਂ ਵਿਚ ਕਈ ਲਫ਼ਜ਼ ਤੇ ਖ਼ਿਆਲ ਸਾਂਝੇ ਹਨ; ਜਿਵੇਂ ਕਿ—

ਜੈਦੇਵ ਜੀ     ਗੁਰੂ ਨਾਨਕ ਦੇਵ ਜੀ

੧. ਚੰਦ ਸਤੁ — ਸੋਮ ਸਰੁ
੨. ਸੂਰ ਸਤੁ — ਸੂਰ ਸਰੁ
੩. ਚਲੁ — ਚਪਲ
੪. ਅਪਿਉ ਪੀਆ — ਅਪਿਉ ਪੀਜੈ
੫. ਮਨ — ਮਨੁ
੬. ਦੁਬਿਧਾ ਦ੍ਰਿਸਟਿ — (ਰਹਾਉ ਦੀਆਂ ਤੁਕਾਂ) — ਭਰਮਿ ਭੁਲਾ
੭. ਅਚਲ ਚਲੁ ਥਪਿਆ — ਉਡੈ ਨਹਿ ਹੰਸੁ
੮. ਆਦਿ ਗੁਣ ਆਦਿ ਵਖਾਣਿਆ — ਰਵੈ ਜੇ ਹਰਿ ਮਨੋ

ਹੁਣ ਜੇ ਸਿਰਫ਼ ਇਹਨਾਂ 'ਚੰਦ, ਸੂਰ, ਖੋੜਸਾ' ਆਦਿਕ ਲਫ਼ਜ਼ਾਂ ਤੋਂ ਹੀ ਇਹ ਮਿਥ ਲੈਣਾ ਹੈ ਕਿ ਭਗਤ ਜੀ ਦਾ ਇਹ ਸ਼ਬਦ ਹਠ-ਜੋਗ ਕਰਮਾਂ ਦਾ ਉਪਦੇਸ਼ ਕਰਦਾ ਹੈ, ਤਾਂ ਇਹੀ ਖ਼ਿਆਲ ਗੁਰੂ ਨਾਨਕ ਸਾਹਿਬ ਦੇ ਸ਼ਬਦ ਬਾਰੇ ਭੀ ਮਿਥਣਾ ਪਏਗਾ । ਰਤਾ ਫਿਰ ਧਿਆਨ ਨਾਲ ਪੜ੍ਹੋ, "ਸੂਰ ਸੁਰ ਸੋਸਿ ਲੈ, ਸੋਮ ਸਰੁ ਪੋਖਿ ਲੈ,

ਜੁਗਤਿ ਕਰਿ ਮਰਤੁ" । ਸਤਿਗੁਰੂ ਜੀ ਨੇ ਤਾਂ ਸਾਫ਼ ਲਫ਼ਜ਼ "ਮਰਤੁ" ਭੀ ਵਰਤ ਦਿੱਤਾ ਹੈ, ਜਿਸ ਦਾ ਅਰਥ ਹੈ 'ਪ੍ਰਾਣ, ਹਵਾ', ਜਿਸ ਤੋਂ ਅੰਞਾਣ ਮਨੁੱਖ 'ਪ੍ਰਾਣਾਯਾਮ' ਦਾ ਭਾਵ ਕੱਢ ਲਏਗਾ । ਪਰ ਨਿਰੇ ਇਹਨਾਂ ਲਫ਼ਜ਼ਾਂ ਦੇ ਆਸਰੇ ਜੇ ਕੋਈ ਸਿੱਖ ਇਹ ਸਮਝ ਲਏ ਕਿ ਇਸ ਸ਼ਬਦ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਪ੍ਰਾਣਾਯਾਮ ਦੀ ਵਡਿਆਈ ਕੀਤੀ ਹੈ, ਤਾਂ ਉਸ ਦੀ ਇਹ ਭਾਰੀ ਭੁੱਲ ਹੋਵੇਗੀ ।

ਸਾਡੇ ਵੀਰ ਨੇ ਭਗਤ ਜੈਦੇਵ ਜੀ ਨੂੰ ਹਠ-ਜੋਗ ਦਾ ਉਪਦੇਸ਼ਕ ਸਾਬਤ ਕਰਨ ਲਈ ਭਗਤ ਜੀ ਦਾ ਸਿਰਫ਼ ਇਹੀ ਸ਼ਬਦ ਪੇਸ਼ ਕੀਤਾ ਹੈ, ਜਿਸ ਦੇ ਦੋ ਚਾਰ ਲਫ਼ਜ਼ਾਂ ਨੂੰ ਓਪਰੀ ਨਿਗਾਹੇ ਵੇਖ ਕੇ ਅੰਞਾਣ ਸਿੱਖ ਟਪਲਾ ਖਾ ਸਕੇ । ਜੇ ਉਹ ਵੀਰ ਭਗਤ ਜੀ ਦਾ ਦੂਜਾ ਸ਼ਬਦ ਭੀ ਗਹੁ ਨਾਲ ਪੜ੍ਹ ਲੈਂਦਾ, ਤਾਂ ਸ਼ਾਇਦ ਉਹ ਆਪ ਭੀ ਇਸ ਟਪਲੇ ਤੋਂ ਬਚ ਜਾਂਦਾ । ਹਠ-ਜੋਗ ਦਾ ਪ੍ਰਚਾਰਕ ਹੋਣ ਦੇ ਥਾਂ ਉਸ ਸ਼ਬਦ ਵਿਚ ਜੈਦੇਵ ਜੀ ਤਪ ਅਤੇ ਜੋਗ ਨੂੰ ਸਾਫ਼ ਲਫ਼ਜ਼ਾਂ ਵਿਚ ਵਿਅਰਥ ਆਖਦੇ ਹਨ । ਵੇਖੋ ਲਿਖਦੇ ਹਨ :—

"ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥<br>ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ, ਤਪਸਾ ॥੪॥

**ਭਾਵ** :—ਪਰਮਾਤਮਾ ਦੇ ਪਿਆਰੇ ਭਗਤ ਮਨ ਬਚਨ ਅਤੇ ਕਰਮ ਵਲੋਂ ਪੂਰਨ ਤੌਰ ਤੇ ਪਵਿਤ੍ਰ ਹੁੰਦੇ ਹਨ (ਭਾਵ, ਭਗਤਾਂ ਦਾ ਮਨ ਪਵਿਤ੍ਰ, ਬੋਲ ਪਵਿਤ੍ਰ ਅਤੇ ਕੰਮ ਭੀ ਪਵਿਤ੍ਰ ਹੁੰਦੇ ਹਨ) । ਉਹਨਾਂ ਨੂੰ ਜੋਗ ਨਾਲ ਕੀਹ ਵਾਸਤਾ ? ਉਹਨਾਂ ਨੂੰ ਜੱਗ ਨਾਲ ਕੀਹ ਪ੍ਰਯੋਜਨ ? ਉਹਨਾਂ ਨੂੰ ਦਾਨ ਅਤੇ ਤਪ ਨਾਲ ਕੀਹ ? (ਭਾਵ, ਭਗਤ ਜਾਣਦੇ ਹਨ ਕਿ ਜੋਗ-ਸਾਧਨ, ਜੱਗ, ਦਾਨ ਅਤੇ ਤਪ ਕਰਨ ਤੋਂ ਕੋਈ ਆਤਮਕ ਲਾਭ ਨਹੀਂ ਹੋ ਸਕਦਾ, ਪ੍ਰਭੂ ਦੀ ਭਗਤੀ ਹੀ ਅਸਲ ਕਰਣੀ ਹੈ) ।

ਸਾਡਾ ਵੀਰ ਜੈਦੇਵ ਜੀ ਦੇ ਦੋ ਚਾਰ ਲਫ਼ਜ਼ਾਂ ਤੋਂ ਟਪਲਾ ਖਾ ਗਿਆ ਹੈ । ਜੇ ਸਾਰੇ ਸ਼ਬਦ ਦੇ ਅਰਥ ਨੂੰ ਗਹੁ ਨਾਲ ਸਮਝਣ ਦੀ ਕੋਸ਼ਸ਼ ਕਰਦਾ, ਤਾਂ ਇਹ ਉਕਾਈ ਨਾਹ ਲੱਗਦੀ । ਪਾਠਕ ਸੱਜਣ 'ਰਹਾਉ' ਦੀ ਤੁਕ ਦੇ ਲਫ਼ਜ਼ 'ਵਖਾਨਿਆ' ਤੋਂ ਸ਼ੁਰੂ ਕਰ ਕੇ ਪਹਿਲੇ 'ਬੰਦ' ਦੇ ਲਫ਼ਜ਼ 'ਭੇਦਿਆ' 'ਪੂਰੀਆ' ਆਦਿਕ ਤਕ ਅੱਪੜ ਕੇ ਅਰਥ ਕਰਨ—ਹੇ ਮਨ ! ਆਦਿ (ਪ੍ਰਭੂ) ਦੇ ਗੁਣ ਆਦਿ ਵਖਾਨਿਆਂ (ਭਾਵ, ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ) ਖੱਬੀ ਸੁਰ ਵਿਚ ਪ੍ਰਾਣ ਭੀ ਗਏ ਹਨ,... ਸੱਜੀ ਸੁਰ ਰਸਤੇ ਸੋਲਾਂ ਵਾਰੀ 'ਓਂ' ਆਖ ਕੇ ਉਤਰ ਭੀ ਆਏ ਹਨ (ਭਾਵ, ਪ੍ਰਾਣਾਯਾਮ ਦਾ ਸਾਰਾ ਹੀ ਉੱਦਮ ਸਿਫ਼ਤਿ-ਸਾਲਾਹ ਵਿਚ ਹੀ ਆ ਗਿਆ ਹੈ, ਅਰਥਾਤ, ਪ੍ਰਾਣਾਯਾਮ ਦਾ ਉੱਦਮ ਵਿਅਰਥ ਹੈ) ।

ਇਥੇ ਪਾਠਕਾਂ ਦੀ ਸਹੂਲਤ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਦੇ ਉੱਪਰ-ਲਿਖੇ ਸ਼ਬਦ ਦਾ ਅਰਥ ਦੇਣਾ ਭੀ ਜ਼ਰੂਰੀ ਜਾਪਦਾ ਹੈ ।

ਸੂਰ ਸਰੁ ਸੋਸਿ ਲੈ—ਸੂਰਜ (ਦੀ ਤਪਸ਼) ਦੇ ਸਰੋਵਰ ਨੂੰ ਸੁਕਾ ਦੇਹ, ਤਮੋ-ਗੁਣੀ ਸੁਭਾਉ ਨੂੰ ਸੁਕਾ ਦੇਹ, (ਸੂਰਜ ਦੀ ਨਾੜੀ ਨੂੰ ਸੁਕਾ ਦੇਹ, ਇਹ ਹੈ ਸੱਜੀ ਸੁਰ ਦੀ ਰਾਹੀਂ ਪ੍ਰਾਣ ਉਤਾਰਨੇ) ।

ਸੋਮ ਸਰੁ ਪੋਖਿ ਲੈ—ਚੰਦ੍ਰਮਾ ਦੀ (ਸੀਤਲਤਾ) ਦੇ ਸਰੋਵਰ ਨੂੰ ਤਕੜਾ ਕਰ, ਸ਼ਾਂਤ-ਸੁਭਾਵ, ਸੀਤਲਤਾ ਨੂੰ ਤਕੜਾ ਕਰ, (ਚੰਦ੍ਰਮਾ ਦੀ ਨਾੜੀ ਨੂੰ ਤਕੜਾ ਕਰ, ਇਹ ਹੈ ਖੱਬੀ ਸੁਰ ਦੀ ਰਾਹੀਂ ਪ੍ਰਾਣ ਚਾੜ੍ਹਨੇ) ।

ਜੁਗਤਿ ਕਰਿ ਮਰਤੁ—ਸੋਹਣੀ ਜੀਵਨ-ਜੁਗਤਿ ਨੂੰ ਪ੍ਰਾਣਾਂ ਦਾ ਟਿਕਾਉਣਾ ਬਣਾ (ਜ਼ਿੰਦਗੀ ਨੂੰ ਸੋਹਣੀ ਜੁਗਤਿ ਵਿਚ ਰੱਖਣਾ ਹੀ ਪ੍ਰਾਣਾਂ ਨੂੰ ਸੁਖਮਨਾ ਨਾੜੀ ਵਿਚ ਟਿਕਾਣਾ ਹੈ ।

ਸੁ ਸਨਬੰਧੁ ਕੀਜੈ—ਸਾਰਾ ਇਹੋ ਜਿਹਾ ਹੀ ਮੇਲ ਮਿਲਾਉ ।

ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ—ਇਸ ਜੁਗਤਿ ਨਾਲ ਮੀਨ ਦੀ ਚਪਲ ਵਾਲਾ ਮਨ ਰੱਖਿਆ ਜਾ ਸਕਦਾ ਹੈ, ਇਸ ਜੁਗਤਿ ਨਾਲ ਮੱਛੀ ਦੀ ਚੰਚਲਤਾ ਵਾਲਾ ਮਨ ਸਾਂਭਿਆ ਜਾ ਸਕਦਾ ਹੈ ।

ਉਡੈ ਨਹ ਹੰਸੁ—ਮਨ (ਵਿਕਾਰਾਂ ਵਲ) ਦੌੜਦਾ ਨਹੀਂ ।

ਨਹ ਕੰਧੁ ਛੀਜੈ—ਸਰੀਰ ਭੀ (ਵਿਕਾਰਾਂ ਵਿਚ) ਖਚਿਤ ਨਹੀਂ ਹੁੰਦਾ ।

ਭਗਤ ਜੈਦੇਵ ਜੀ ਦੇ ਦੂਜੇ ਸ਼ਬਦ ਦਾ ਹਵਾਲਾ ਦੇ ਕੇ ਸਾਡਾ ਵੀਰ ਆਖਦਾ ਹੈ ਕਿ ਉਸ ਸ਼ਬਦ ਵਿਚ ਵਿਸ਼ਨੂੰ-ਭਗਤੀ ਦਾ ਉਪਦੇਸ਼ ਹੈ । ਇਥੇ ਉਸ ਸ਼ਬਦ ਦਾ ਸਾਰਾ ਅਰਥ ਦੇਣ ਨਾਲ ਤਾਂ ਲੇਖ ਬਹੁਤ ਹੀ ਲੰਮਾ ਹੋ ਜਾਇਗਾ; ਸਿਰਫ਼ 'ਰਹਾਉ' ਦੀ ਤੁਕ ਪੇਸ਼ ਕੀਤੀ ਜਾਂਦੀ ਹੈ, ਕਿਉਂਕਿ ਇਹੀ ਤੁਕ ਸਾਰੇ ਸ਼ਬਦ ਦਾ ਕੇਂਦਰ ਹੋਇਆ ਕਰਦੀ ਹੈ । ਜੈਦੇਵ ਜੀ ਲਿਖਦੇ ਹਨ :—

"ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥
ਨ ਦਨੋਤਿ ਜਸਮਰਣੇਨ, ਜਨਮ ਜਰਾਧਿ ਮਰਣ ਭਇਅੰ ॥੧॥ਰਹਾਉ॥

**ਭਾਵ** :—(ਹੇ ਭਾਈ !) ਕੇਵਲ ਪਰਮਾਤਮਾ ਦਾ ਸੁੰਦਰ ਨਾਮ ਸਿਮਰ, ਜੋ ਅੰਮ੍ਰਿਤ-ਭਰਪੂਰ ਹੈ, ਜੋ ਅਸਲੀਅਤ-ਰੂਪ ਹੈ, ਅਤੇ ਜਿਸ ਦੇ ਸਿਮਰਨ ਨਾਲ ਜਨਮ-ਮਰਨ, ਬੁਢੇਪਾ, ਚਿੰਤਾ-ਫ਼ਿਕਰ ਅਤੇ ਮੌਤ ਦਾ ਡਰ ਦੁੱਖ ਨਹੀਂ ਦੇਂਦਾ ।

ਪਤਾ ਨਹੀਂ, ਸਾਡੇ ਵੀਰ ਨੂੰ ਇਥੇ ਕਿਨ੍ਹਾਂ ਲਫ਼ਜ਼ਾਂ ਵਿਚ ਵਿਸ਼ਨੂੰ-ਭਗਤੀ ਦਿੱਸ ਰਹੀ ਹੈ ।

**ਕਬੀਰੁ ॥ ਮਾਰੂ ॥ ਰਾਮੁ ਸਿਮਰੁ, ਪਛੁਤਾਹਿਗਾ ਮਨ ॥ ਪਾਪੀ ਜੀਅਰਾ ਲੋਭੁ ਕਰਤੁ ਹੈ, ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥ ਲਾਲਚ ਲਾਗੇ ਜਨਮੁ ਗਵਾਇਆ, ਮਾਇਆ ਭਰਮ ਭੁਲਾਹਿਗਾ ॥ ਧਨ ਜੋਬਨ ਕਾ ਗਰਬੁ ਨ ਕੀਜੈ, ਕਾਗਦ ਜਿਉ ਗਲਿ ਜਾਹਿਗਾ ॥੧॥ ਜਉ ਜਮੁ ਆਇ ਕੇਸ ਗਹਿ ਪਟਕੈ, ਤਾ ਦਿਨ ਕਿਛੁ ਨ ਬਸਾਹਿਗਾ ॥ ਸਿਮਰਨੁ ਭਜਨੁ ਦਇਆ ਨਹੀ ਕੀਨੀ, ਤਉ ਮੁਖਿ ਚੋਟਾ ਖਾਹਿਗਾ ॥੨॥ ਧਰਮ ਰਾਇ ਜਬ ਲੇਖਾ ਮਾਗੈ, ਕਿਆ ਮੁਖੁ ਲੈ ਕੈ ਜਾਹਿਗਾ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ, ਸਾਧ ਸੰਗਤਿ ਤਰਿ ਜਾਂਹਿਗਾ ॥੩॥੧॥ {ਪੰਨਾ ੧੧੦੬}**

**ਪਦ ਅਰਥ** :—ਮਨ—ਹੇ ਮਨ ! ਜੀਅਰਾ—ਕਮਜ਼ੋਰ ਜਿੰਦ । ਆਜੁ ਕਾਲਿ—ਅੱਜ-ਭਲਕ, ਛੇਤੀ ਹੀ ।੧।ਰਹਾਉ।

ਗਰਬੁ—ਮਾਣ । ਜਿਉ—ਵਾਂਗ ।੧।

ਗਹਿ—ਫੜ ਕੇ । ਨ ਬਸਾਹਿਗਾ—ਪੇਸ਼ ਨਹੀਂ ਜਾਇਗੀ । ਮੁਖਿ—ਮੂੰਹ ਉਤੇ ।੨।

ਕਿਆ ਮੁਖੁ ਲੈ ਕੇ—ਕਿਹੜੇ ਮੂੰਹ ਨਾਲ ? ।੩।

**ਅਰਥ** :—ਹੇ ਮਨ ! (ਹੁਣ ਹੀ ਵੇਲਾ ਹੈ) ਪ੍ਰਭੂ ਦਾ ਸਿਮਰਨ ਕਰ, (ਨਹੀਂ ਤਾਂ ਸਮਾ ਵਿਹਾ ਜਾਣ ਤੇ) ਅਫ਼ਸੋਸ ਕਰੇਂਗਾ । ਵਿਕਾਰਾਂ ਵਿਚ ਫਸੀ ਹੋਈ ਤੇਰੀ ਕਮਜ਼ੋਰ ਜਿੰਦ (ਧਨ ਪਦਾਰਥ ਦਾ) ਲੋਭ ਕਰ ਰਹੀ ਹੈ, ਪਰ ਤੂੰ ਥੋੜੇ ਹੀ ਦਿਨਾਂ ਵਿਚ (ਇਹ ਸਭ ਕੁਝ ਛੱਡ ਕੇ ਇੱਥੋਂ) ਤੁਰ ਜਾਏਂਗਾ ।੧।ਰਹਾਉ।

ਹੇ ਮਨ ! ਤੂੰ ਲਾਲਚ ਵਿਚ ਫਸ ਕੇ ਜੀਵਨ ਅਜਾਈਂ ਗਵਾ ਰਿਹਾ ਹੈਂ, ਮਾਇਆ ਦੀ ਭਟਕਣਾ ਵਿਚ ਖੁੰਝਿਆ ਫਿਰਦਾ ਹੈਂ । ਨਾਹ ਕਰ ਇਹ ਮਾਣ ਧਨ ਤੇ ਜੁਆਨੀ ਦਾ, (ਮੌਤ ਆਉਣ ਤੇ) ਕਾਗ਼ਜ਼ ਵਾਂਗ ਗਲ ਜਾਏਂਗਾ ।੧।

ਹੇ ਮਨ ! ਜਦੋਂ ਜਮ ਨੇ ਆ ਕੇ ਕੇਸਾਂ ਤੋਂ ਫੜ ਕੇ ਤੈਨੂੰ ਭੁੰਞੇ ਪਟਕਾਇਆ, ਤਦੋਂ ਤੇਰੀ (ਉਸ ਅੱਗੇ) ਕੋਈ ਪੇਸ਼ ਨਹੀਂ ਜਾਇਗੀ । ਤੂੰ ਹੁਣ ਪ੍ਰਭੂ ਦਾ ਸਿਮਰਨ ਭਜਨ ਨਹੀਂ ਕਰਦਾ, ਤੂੰ ਦਇਆ ਨਹੀਂ ਪਾਲਦਾ, ਮਰਨ ਵੇਲੇ ਦੁਖੀ ਹੋਵੇਂਗਾ ।੨।

ਹੇ ਮਨ ! ਜਦੋਂ ਧਰਮਰਾਜ ਨੇ (ਤੈਥੋਂ ਜੀਵਨ ਵਿਚ ਕੀਤੇ ਕੰਮਾਂ ਦਾ) ਹਿਸਾਬ ਮੰਗਿਆ, ਤਾਂ ਕੀਹ ਮੂੰਹ ਲੈ ਕੇ ਉਸ ਦੇ ਸਾਹਮਣੇ ਹੋਵੇਂਗਾ ? ਕਬੀਰ ਆਖਦਾ ਹੈ—ਹੇ ਸੰਤ ਜਨੋ ! ਸੁਣੋ, ਸਾਧ-ਸੰਗਤ ਵਿਚ ਰਹਿ ਕੇ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘੀਦਾ ਹੈ ।੩।੧।

**ਨੋਟ** :—ਸਾਧਾਰਨ ਤੌਰ ਤੇ ਮੌਤ ਦਾ ਜ਼ਿਕਰ ਕਰਦੇ ਹੋਏ ਕਬੀਰ ਜੀ ਮੁਹਾਵਰੇ ਦੇ ਤੌਰ ਤੇ ਲਿਖਦੇ ਹਨ "ਜਉ ਜਮ ਆਇ ਕੇਸ ਗਹਿ ਪਟਕੈ", ਭਾਵ, ਕੇਸਾਂ ਦਾ ਜ਼ਿਕਰ ਕਰਦੇ ਹਨ । ਇਹ ਮੁਹਾਵਰਾ ਉਹਨਾਂ ਦੀ ਰੋਜ਼ਾਨਾ ਬੋਲ-ਚਾਲ ਦਾ ਹਿੱਸਾ ਬਣ ਜਾਣਾ ਹੀ ਦੱਸਦਾ ਹੈ ਕਿ ਕਬੀਰ ਜੀ ਦੇ ਸਿਰ ਉੱਤੇ ਸਾਬਤ ਕੇਸ ਸਨ । ਇਸੇ ਹੀ ਰਾਗ ਦੇ ਸ਼ਬਦ ਨੰ: ੬ ਵਿਚ ਭੀ ਵੇਖੋ "ਜਬ ਜਮੁ ਆਇ ਕੇਸ ਤੇ ਪਕਰੈ" ।

**ਸ਼ਬਦ ਦਾ ਭਾਵ** :—ਦੁਨੀਆ ਦੇ ਕੂੜੇ ਮਾਣ ਵਿਚ ਭੁੱਲ ਕੇ ਪਰਮਾਤਮਾ ਦੀ ਬੰਦਗੀ ਵਲੋਂ ਖੁੰਝਣਾ ਮੂਰਖਤਾ ਹੈ, ਪਛਤਾਣਾ ਪੈਂਦਾ ਹੈ ।

## ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ

**ੴ ਸਤਿਗੁਰ ਪ੍ਰਸਾਦਿ ॥ ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥੧॥ ਰਹਾਉ ॥ ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥ ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ ॥੧॥ ਨਾਮਦੇਵ ਕਬੀਰੁ ਤਿਲੋਚਨੁ, ਸਧਨਾ ਸੈਨੁ ਤਰੈ ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ॥੨॥੧॥ {ਪੰਨਾ ੧੧੦੬}**

**ਪਦ ਅਰਥ** :—ਲਾਲ—ਹੇ ਸੋਹਣੇ ਪ੍ਰਭੂ ! ਐਸੀ—ਅਜਿਹੀ (ਮਿਹਰ) । ਗਰੀਬ ਨਿਵਾਜੁ—ਗਰੀਬਾਂ ਨੂੰ ਮਾਣ ਦੇਣ ਵਾਲਾ । ਗੁਸਈਆ ਮੇਰਾ—ਮੇਰਾ ਮਾਲਕ । ਮਾਥੈ—(ਗਰੀਬ ਦੇ) ਸਿਰ ਉੱਤੇ ।੧।ਰਹਾਉ।

ਛੋਤਿ—ਭਿੱਟ । ਤਾ ਪਰ—ਉਸ ਉੱਤੇ । ਢਰੈ—ਢਲਦਾ ਹੈਂ, ਦ੍ਰਵਦਾ ਹੈਂ, ਤਰਸ ਕਰਦਾ ਹੈਂ । ਨੀਚਹ—ਨੀਚ ਬੰਦਿਆਂ ਨੂੰ । ਕਾਹੂ ਤੇ—ਕਿਸੇ ਬੰਦੇ ਤੋਂ ।੧।

ਸਭੈ—ਸਾਰੇ ਕੰਮ । ਸਰੈ—ਸਰਦੇ ਹਨ, ਹੋ ਸਕਦੇ ਹਨ, ਸਿਰੇ ਚੜ੍ਹ ਸਕਦੇ ਹਨ ।੨।

**ਅਰਥ** :—ਹੇ ਸੋਹਣੇ ਪ੍ਰਭੂ ! ਤੈਥੋਂ ਬਿਨਾ ਅਜਿਹੀ ਕਰਨੀ ਹੋਰ ਕੌਣ ਕਰ ਸਕਦਾ ਹੈ ? (ਹੇ ਭਾਈ !) ਮੇਰਾ ਪ੍ਰਭੂ ਗ਼ਰੀਬਾਂ ਨੂੰ ਮਾਣ ਦੇਣ ਵਾਲਾ ਹੈ, (ਗ਼ਰੀਬ ਦੇ) ਸਿਰ ਉੱਤੇ ਭੀ ਛੱਤਰ ਝੁਲਾ ਦੇਂਦਾ ਹੈ (ਭਾਵ, ਗ਼ਰੀਬ ਨੂੰ ਭੀ ਰਾਜਾ ਬਣਾ ਦੇਂਦਾ ਹੈ) ।੧।ਰਹਾਉ।

(ਜਿਸ ਮਨੁੱਖ ਨੂੰ ਇਤਨਾ ਨੀਵਾਂ ਸਮਝਿਆ ਜਾਂਦਾ ਹੋਵੇ) ਕਿ ਉਸ ਦੀ ਭਿੱਟ ਸਾਰੇ ਸੰਸਾਰ ਨੂੰ ਲੱਗ ਜਾਏ (ਭਾਵ, ਜਿਸ ਮਨੁੱਖ ਦੇ ਛੋਹਣ ਨਾਲ ਹੋਰ ਸਾਰੇ ਲੋਕ ਆਪਣੇ ਆਪ ਨੂੰ ਭਿੱਟਿਆ ਗਿਆ ਸਮਝਣ ਲੱਗ ਪੈਣ) ਉਸ ਮਨੁੱਖ

ਉੱਤੇ (ਹੇ ਪ੍ਰਭੂ !) ਤੂੰ ਹੀ ਕਿਰਪਾ ਕਰਦਾ ਹੈਂ । (ਹੇ ਭਾਈ !) ਮੇਰਾ ਗੋਬਿੰਦ ਨੀਚ ਬੰਦਿਆਂ ਨੂੰ ਉੱਚੇ ਬਣਾ ਦੇਂਦਾ ਹੈ, ਉਹ ਕਿਸੇ ਤੋਂ ਡਰਦਾ ਨਹੀਂ ।੧।

(ਪ੍ਰਭੂ ਦੀ ਕਿਰਪਾ ਨਾਲ ਹੀ) ਨਾਮਦੇਵ ਕਬੀਰ ਤ੍ਰਿਲੋਚਨ ਸਧਨਾ ਅਤੇ ਸੈਨ (ਆਦਿਕ ਭਗਤ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਏ । ਰਵਿਦਾਸ ਆਖਦਾ ਹੈ—ਹੇ ਸੰਤ ਜਨੋ ! ਸੁਣੋ, ਪ੍ਰਭੂ ਸਭ ਕੁਝ ਕਰਨ ਦੇ ਸਮਰੱਥ ਹੈ ।੨।੧।

**ਨੋਟ** :—ਲਫ਼ਜ਼ 'ਨੀਚਹ' ਨੂੰ ਆਮ ਤੌਰ ਤੇ ਲੋਕ 'ਨੀਚਹੁ' ਪੜ੍ਹਦੇ ਹਨ । ਸਹੀ ਪਾਠ 'ਨੀਚਹ' ਹੈ ।

**ਨੋਟ** :—ਭਗਤ ਰਵਿਦਾਸ ਜੀ ਦੀ ਗਵਾਹੀ ਅਨੁਸਾਰ ਨਾਮਦੇਵ ਜੀ ਕਿਸੇ ਬੀਠੁਲ-ਮੂਰਤੀ ਦੀ ਪੂਜਾ ਤੋਂ ਨਹੀਂ, ਸਗੋਂ ਪਰਮਾਤਮਾ ਦੀ ਭਗਤੀ ਦੀ ਬਰਕਤਿ ਨਾਲ ਤਰੇ ਸਨ । ਨਾਮਦੇਵ, ਤਿਲੋਚਨ, ਕਬੀਰ ਅਤੇ ਸਧਨਾ—ਇਹਨਾਂ ਚਹੁੰਆਂ ਬਾਬਤ ਰਵਿਦਾਸ ਜੀ ਆਖਦੇ ਹਨ ਕਿ 'ਹਰਿ ਜੀਉ ਤੇ ਸਭੈ ਸਰੈ' ।

**ਸ਼ਬਦ ਦਾ ਭਾਵ** :—ਪ੍ਰਭੂ ਦੀ ਸ਼ਰਨ ਹੀ ਨੀਵਿਆਂ ਨੂੰ ਉੱਚਾ ਕਰਦੀ ਹੈ ।

**ਮਾਰੂ ॥ ਸੁਖਸਾਗਰ ਸੁਰਿਤਰੁ ਚਿੰਤਾਮਨਿ, ਕਾਮਧੇਨ ਬਸਿ ਜਾ ਕੇ ਰੇ ॥ ਚਾਰਿ ਪਦਾਰਥ ਅਸਟ ਮਹਾ ਸਿਧਿ, ਨਵਨਿਧਿ ਕਰ ਤਲ ਤਾ ਕੈ ॥੧॥ ਹਰਿ ਹਰਿ ਹਰਿ ਨ ਜਪਸਿ ਰਸਨਾ ॥ ਅਵਰ ਸਭ ਛਾਡਿ ਬਚਨ ਰਚਨਾ ॥੧॥ ਰਹਾਉ ॥ ਨਾਨਾ ਖਿਆਨ ਪੁਰਾਨ ਬੇਦ ਬਿਧਿ, ਚਉਤੀਸ ਅਛਰ ਮਾਹੀ ॥ ਬਿਆਸ ਬੀਚਾਰਿ ਕਹਿਓ ਪਰਮਾਰਥੁ, ਰਾਮ ਨਾਮ ਸਰਿ ਨਾਹੀ ॥੨॥ ਸਹਜ ਸਮਾਧਿ ਉਪਾਧਿ ਰਹਤ ਹੋਇ, ਬਡੇ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ ਉਦਾਸ ਦਾਸ ਮਤਿ, ਜਨਮ ਮਰਨ ਭੈ ਭਾਗੀ ॥੩॥੨॥੧੫॥ {ਪੰਨਾ ੧੧੦੬}**

**ਨੋਟ** :—ਰਵਿਦਾਸ ਜੀ ਦਾ ਇਹ ਸ਼ਬਦ ਥੋੜੇ ਜਿਹੇ ਫ਼ਰਕ ਨਾਲ ਸੋਰਠਿ ਰਾਗ ਵਿਚ ਭੀ ਹੈ । ਇਸ ਦਾ ਭਾਵ ਇਹ ਹੈ ਕਿ ਇਹ ਸ਼ਬਦ ਦੋਹਾਂ ਰਾਗਾਂ ਵਿਚ ਗਾਵਿਆਂ ਜਾਣਾ ਚਾਹੀਦਾ ਹੈ । ਇਸ ਸ਼ਬਦ ਦੇ ਪਦ ਅਰਥ ਵੇਖੋ ਸੋਰਠਿ ਰਾਗ ਵਿਚ ਸ਼ਬਦ ਨੰ: ੪, ਰਵਿਦਾਸ ਜੀ ਦਾ ।

**ਅਰਥ** :—(ਹੇ ਪੰਡਿਤ) ਜੋ ਪ੍ਰਭੂ ਸੁਖਾਂ ਦਾ ਸਮੁੰਦਰ ਹੈ, ਜਿਸ ਪ੍ਰਭੂ ਦੇ ਵੱਸ ਵਿਚ ਸੁਰਗ ਦੇ ਪੰਜ ਰੁੱਖ, ਚਿੰਤਾਮਣਿ ਅਤੇ ਕਾਮਧੇਨ ਹਨ; ਧਰਮ ਅਰਥ ਕਾਮ ਮੋਖ ਚਾਰੇ ਪਦਾਰਥ, ਅੱਠ ਵੱਡੀਆਂ ਅਤੇ ਨੌ ਨਿਧੀਆਂ ਇਹ ਸਭ ਉਸੇ ਦੇ ਹੱਥਾਂ ਦੀਆਂ ਤਲੀਆਂ ਉਤੇ ਹਨ ।੧।

(ਹੇ ਪੰਡਿਤ !) ਤੂੰ ਹੋਰ ਸਭ ਫੋਕੀਆਂ ਗੱਲਾਂ ਛੱਡ ਕੇ (ਆਪਣੀ) ਜੀਭ ਨਾਲ ਸਦਾ ਇਕ ਪਰਮਾਤਮਾ ਦਾ ਨਾਮ ਕਿਉਂ ਨਹੀਂ ਜਪਦਾ ? ।੧।ਰਹਾਉ।

(ਹੇ ਪੰਡਿਤ !) ਪੁਰਾਣਾਂ ਦੇ ਅਨੇਕਾਂ ਕਿਸਮਾਂ ਦੇ ਪ੍ਰਸੰਗ, ਵੇਦਾਂ ਦੀਆਂ ਦੱਸੀਆਂ ਹੋਈਆਂ ਵਿਧੀਆਂ ਇਹ ਸਭ ਵਾਕ-ਰਚਨਾ ਹੀ ਹਨ (ਅਨੁਭਵੀ ਗਿਆਨ ਨਹੀਂ ਹੈ ਜੋ ਪ੍ਰਭੂ ਦੇ ਚਰਨਾਂ ਵਿਚ ਜੁੜਿਆਂ ਹਿਰਦੇ ਵਿਚ ਪੈਦਾ ਹੁੰਦਾ ਹੈ) । (ਹੇ ਪੰਡਿਤ ! ਵੇਦਾਂ ਦੇ ਖੋਜੀ) ਵਿਆਸ ਰਿਸ਼ੀ ਨੇ ਸੋਚ ਵਿਚਾਰ ਕੇ ਇਹੀ ਪਰਮ ਤੱਤ ਦੱਸਿਆ ਹੈ ਕਿ ਇਹਨਾਂ ਪੁਸਤਕਾਂ ਦੇ ਪਾਠ ਆਦਿਕ) ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਦੀ ਬਰਾਬਰੀ ਨਹੀਂ ਕਰ ਸਕਦੇ ।੨।

ਰਵਿਦਾਸ ਆਖਦਾ ਹੈ—(ਹੇ ਪੰਡਿਤ !) ਵੱਡੀ ਕਿਸਮਤਿ ਨਾਲ ਜਿਸ ਮਨੁੱਖ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਜੁੜਦੀ ਹੈ, ਉਸ ਦਾ ਮਨ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਕੋਈ ਵਿਕਾਰ ਉਸ ਵਿਚ ਨਹੀਂ

ਉਠਦਾ, ਉਸ ਸੇਵਕ ਦੀ ਮੱਤ (ਮਾਇਆ ਵਲੋਂ) ਨਿਰਮੋਹ ਰਹਿੰਦੀ ਹੈ, ਤੇ, ਜਨਮ ਮਰਨ (ਭਾਵ, ਸਾਰੀ ਉਮਰ) ਦੇ ਉਸ ਦੇ ਡਰ ਨਾਸ ਹੋ ਜਾਂਦੇ ਹਨ ।੩।੨।੧੫।

**ਸ਼ਬਦ ਦਾ ਭਾਵ** :—ਸਭ ਪਦਾਰਥਾਂ ਦਾ ਦਾਤਾ ਪ੍ਰਭੂ ਆਪ ਹੈ । ਉਸ ਦਾ ਸਿਮਰਨ ਕਰੋ, ਕੋਈ ਭੁੱਖ ਨਹੀਂ ਰਹਿ ਜਾਇਗੀ ।

## ਤੁਖਾਰੀ ਛੰਤ ਮਹਲਾ ੧ ਬਾਰਹਮਾਹਾ {ਪੰਨਾ ੧੧੦੭}

**ਪਉੜੀ ਵਾਰ ਭਾਵ :—**

੧. ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਮਨੁੱਖ ਇਸ ਜਨਮ ਵਿਚ ਭੀ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਤੇ, ਦੁਖੀ ਜੀਵਨ ਗੁਜ਼ਾਰਦਾ ਹੈ । ਪਰਮਾਤਮਾ ਦੀ ਮਿਹਰ ਨਾਲ ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਉਸ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਪੀ ਕੇ ਆਤਮਤ ਆਨੰਦ ਮਾਣਦਾ ਹੈ । ਇਹੀ ਹੈ ਜਨਮ ਮਨੋਰਥ ।

੨. ਨਾਮ ਦੀ ਬਰਕਤਿ ਨਾਲ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਆਪਣੇ ਸਾਰੇ ਗਿਆਨ-ਇੰਦ੍ਰਿਆਂ ਨੂੰ ਮਰਯਾਦਾ ਵਿਚ ਰੱਖ ਕੇ ਮਾਇਕ ਪਦਾਰਥਾਂ ਦੇ ਮੋਹ ਤੋਂ ਉੱਚਾ ਟਿਕਿਆ ਰਹਿੰਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ।

੩. ਸਿਫ਼ਤਿ-ਸਾਲਾਹ ਕਰਦਿਆਂ ਕਰਦਿਆਂ ਮਨੁੱਖ ਦੇ ਅੰਦਰ ਉੱਚਾ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ । ਮਨੁੱਖ ਨੂੰ ਯਕੀਨ ਬਣ ਜਾਂਦਾ ਹੈ ਕਿ ਇਕ ਪਰਮਾਤਮਾ ਹੀ ਜੀਵ ਦੇ ਨਾਲ ਸਦਾ ਨਿਭਣ ਵਾਲਾ ਸਾਥੀ ਹੈ ।

੪. ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦਾ ਮਨ ਵਿਕਾਰਾਂ ਵਲੋਂ ਅਡੋਲ ਰਹਿੰਦਾ ਹੈ । ਉਸ ਦੇ ਅੰਦਰ ਹਰ ਵੇਲੇ ਪਰਮਾਤਮਾ ਦੇ ਮਿਲਾਪ ਦੀ ਖਿੱਚ ਬਣੀ ਰਹਿੰਦੀ ਹੈ ।

੫. ਬਸੰਤ ਦਾ ਮੌਸਮ ਸੁਹਾਵਣਾ ਹੁੰਦਾ ਹੈ । ਹਰ ਪਾਸੇ ਫੁੱਲ ਖਿੜੇ ਹੁੰਦੇ ਹਨ, ਕੋਇਲ ਅੰਬ ਉਤੇ ਬੈਠੀ ਮਿੱਠੇ ਬੋਲ ਬੋਲਦੀ ਹੈ । ਪਰ ਪਤੀ ਤੋਂ ਵਿੱਛੁੜੀ ਨਾਟ ਨੂੰ ਇਹ ਸਭ ਕੁਝ ਚੋਭਵਾਂ ਲੱਗਦਾ ਹੈ । ਜਿਸ ਮਨੁੱਖ ਦਾ ਮਨ ਅੰਦਰਲੇ ਹਿਰਦੇ-ਕੌਲ ਨੂੰ ਛੱਡ ਕੇ ਦੁਨੀਆ ਦੇ ਰੰਗ-ਤਮਾਸ਼ਿਆਂ ਵਿਚ ਭਟਕਦਾ ਫਿਰਦਾ ਹੈ, ਉਸ ਦਾ ਇਹ ਜੀਊਣ ਅਸਲ ਵਿਚ ਆਤਮਕ ਮੌਤ ਹੈ । ਆਤਮਕ ਆਨੰਦ ਤਦੋਂ ਹੀ ਹੈ ਜਦੋਂ ਪਰਮਾਤਮਾ ਹਿਰਦੇ ਵਿਚ ਆ ਵੱਸੇ ।

੬. ਜਿਸ ਮਨੁੱਖ ਦਾ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਗਿੱਝ ਜਾਂਦਾ ਹੈ, ਉਸ ਨੂੰ ਕੁਦਰਤਿ ਦੀ ਸੁੰਦਰਤਾ ਭੀ ਪਰਮਾਤਮਾ ਦੇ ਚਰਨਾਂ ਵਿਚ ਹੀ ਜੋੜਨ ਲਈ ਸਹਾਇਤਾ ਕਰਦੀ ਹੈ ।

੭. ਕਾਮਾਦਿਕ ਵਿਕਾਰਾਂ ਦੀ ਅੱਗ ਨਾਲ ਸੰਸਾਰੀ ਜੀਵਾਂ ਦੇ ਹਿਰਦੇ ਤਪਦੇ ਰਹਿੰਦੇ ਹਨ । ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਹਿਰਦੇ ਵਿਚ ਵਸਾ ਕੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਉਸ ਦਾ ਹਿਰਦਾ ਸਦਾ ਸ਼ਾਂਤ ਰਹਿੰਦਾ ਹੈ, ਉਹ ਮਨੁੱਖ ਵਿਕਾਰਾਂ ਦੀ ਤਪਸ਼-ਲੋ ਤੋਂ ਬਚਿਆ ਰਹਿੰਦਾ ਹੈ ।

੮. ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਸ ਨੂੰ ਇਸ ਜੀਵਨ-ਸਫ਼ਰ ਵਿਚ ਹਾੜ ਦੀ ਕਹਰ ਦੀ ਤਪਸ਼ ਵਰਗਾ ਵਿਕਾਰਾਂ ਦਾ ਸੇਕ ਪੋਹ ਨਹੀਂ ਸਕਦਾ ।

੯. ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਪੈਦਾ ਹੋ ਜਾਂਦਾ ਹੈ, ਇਸ ਪਿਆਰ ਦੇ ਟਾਕਰੇ ਤੇ ਸਰੀਰਕ ਸੁਖਾਂ ਦੇ ਕੋਈ ਭੀ ਸਾਧਨ ਉਸ ਦੇ ਮਨ ਨੂੰ ਧੂਹ ਨਹੀਂ ਪਾ ਸਕਦੇ ।

੧੦. ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰ ਕੇ ਜਿਸ ਮਨੁੱਖ ਦਾ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਗਿੱਝ ਜਾਂਦਾ ਹੈ, ਪਰਮਾਤਮਾ ਦੀ ਯਾਦ ਤੋਂ ਬਿਨਾ ਹੋਰ ਕਿਸੇ ਵੀ ਰੰਗ-ਤਮਾਸ਼ੇ ਵਿਚ ਉਸ ਨੂੰ ਆਤਮਕ ਆਨੰਦ ਨਹੀਂ ਮਿਲਦਾ ।

੧੧. ਜਿਹੜਾ ਮਨੁੱਖ ਦੁਨੀਆ ਦੇ ਝੂਠੇ ਮੋਹ ਵਿਚ ਫਸ ਜਾਂਦਾ ਹੈ, ਉਹ ਪਰਮਾਤਮਾ ਦੇ ਚਰਨਾਂ ਤੋਂ ਵਿੱਛੁੜਿਆ ਰਹਿੰਦਾ ਹੈ । ਪਰ ਜਿਹੜਾ ਮਨੁੱਖ ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਸਰਨ ਪੈਂਦਾ ਹੈ, ਉਹ ਮਾਇਆ ਦੇ ਮੋਹ ਦੇ ਹੱਲਿਆਂ ਵਲੋਂ ਅਡੋਲ ਹੋ ਜਾਂਦਾ ਹੈ, ਤੇ ਉਸ ਨੂੰ ਪ੍ਰਭੂ-ਮਿਲਾਪ ਦਾ ਆਨੰਦ ਪ੍ਰਾਪਤ ਹੁੰਦਾ ਹੈ ।

੧੨. ਜਿਸ ਮਨੁੱਖ ਨੂੰ ਪਰਮਾਤਮਾ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦਾ ਹੈ, ਉਸ ਦੇ ਅੰਦਰ ਆਤਮਕ ਜੀਵਨ ਦੀ ਸੂਝ ਦੇਣ ਵਾਲੇ ਚਾਨਣ ਦਾ, ਮਾਨੋ, ਦੀਵਾ ਜਗ ਪੈਂਦਾ ਹੈ । ਉਹ ਮਨੁੱਖ ਪਰਮਾਤਮਾ ਦੀ ਯਾਦ ਤੋਂ ਇਕ ਘੜੀ-ਪਲਕ ਦਾ ਵਿਛੋੜਾ ਭੀ ਸਹਾਰ ਨਹੀਂ ਸਕਦਾ ।

੧੩. ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਟਿਕਿਆ ਰਹਿੰਦਾ ਹੈ, ਪਰਮਾਤਮਾ ਨਾਲ ਉਸ ਦੀ ਪੱਕੀ ਪਿਆਰ ਦੀ ਗੰਢ ਬੱਝ ਜਾਂਦੀ ਹੈ । ਜਗਤ ਦਾ ਕੋਈ ਭੀ ਦੁੱਖ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ ।

੧੪. ਪਰਮਾਤਮਾ ਦੀ ਯਾਦ ਭੁਲਾਇਆਂ ਮਨੁੱਖ ਦੇ ਅੰਦਰ ਕੋਰਾ-ਪਨ ਜ਼ੋਰ ਪਾ ਲੈਂਦਾ ਹੈ, ਉਹ ਕੋਰਾ-ਪਨ ਉਸ ਦੇ ਜੀਵਨ ਵਿਚੋਂ ਪ੍ਰੇਮ-ਰਸ ਸੁਕਾ ਦੇਂਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਮਨੁੱਖ ਦੇ ਅੰਦਰ ਉੱਚੀ ਆਤਮਕ ਅਵਸਥਾ ਪੈਦਾ ਕਰਦੀ ਹੈ ਤੇ ਕਾਇਮ ਰੱਖਦੀ ਹੈ ।

੧੫. ਮਾਘੀ ਵਾਲੇ ਦਿਨ ਲੋਕ ਪ੍ਰਯਾਗ ਆਦਿਕ ਤੀਰਥ ਉਤੇ ਇਸ਼ਨਾਨ ਕਰਨ ਵਿਚ ਪਵਿੱਤ੍ਰਤਾ ਮੰਨਦੇ ਹਨ । ਪਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹਿਰਦੇ ਵਿਚ ਵਸਾਣੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ।

੧੬. ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਸਿਫ਼ਤਿ-ਸਾਲਾਹ ਦੀ ਰਾਹੀਂ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ, ਉਸ ਨੂੰ ਆਪਣੇ ਅੰਦਰ ਵੱਸਦਾ ਪਰਮਾਤਮਾ ਮਿਲ ਪੈਂਦਾ ਹੈ । ਪਰ ਇਹ ਆਪਾ-ਭਾਵ ਦੂਰ ਕਰਨਾ ਕੋਈ ਸੌਖੀ ਖੇਡ ਨਹੀਂ, ਉਹ ਹੀ ਦੂਰ ਕਰਦਾ ਹੈ ਜਿਸ ਉਤੇ ਪਰਮਾਤਮਾ ਮਿਹਰ ਕਰੇ ।

**ਨੋਟ** :—ਇਸ ਸਾਰੀ ਬਾਣੀ ਦਾ ਨਿਚੋੜ ਅਖ਼ੀਰਲੀ ਪਉੜੀ ਨੰ: ੧੭ ਵਿਚ ਹੈ ।

੧੭. ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਂਦਾ ਹੈ, ਉਸ ਨੂੰ ਕਿਸੇ ਸੰਗ੍ਰਾਂਦ ਮੱਸਿਆ ਆਦਿਕ ਦੀ ਖ਼ਾਸ ਪਵਿੱਤ੍ਰਤਾ ਦਾ ਭਰਮ-ਭੁਲੇਖਾ ਨਹੀਂ ਰਹਿੰਦਾ । ਉਹ ਮਨੁੱਖ ਕਿਸੇ ਕੰਮ ਨੂੰ ਸ਼ੁਰੂ ਕਰਨ ਵਾਸਤੇ ਕੋਈ ਖ਼ਾਸ ਮੁਹੂਰਤ ਨਹੀਂ ਭਾਲਦਾ; ਉਸ ਨੂੰ ਯਕੀਨ ਹੁੰਦਾ ਹੈ ਕਿ ਪਰਮਾਤਮਾ ਦਾ ਆਸਰਾ ਲਿਆਂ ਸਭ ਕੰਮ ਰਾਸ ਆ ਜਾਂਦੇ ਹਨ ।

**ਇਕ ਹੋਰ ਬਾਰਹਮਾਹ—**

ਇਹ ਬਾਰਹਮਾਹਾ ਤੁਖਾਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਲਿਖਿਆ ਹੋਇਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਹੋਰ ਬਾਰਹਮਾਹਾ ਭੀ ਹੈ । ਉਹ ਹੈ ਗੁਰੂ ਅਰਜਨ ਸਾਹਿਬ ਜੀ ਦਾ ਲਿਖਿਆ ਹੋਇਆ,

ਅਤੇ ਉਹ ਰਾਗ ਮਾਝ ਵਿਚ ਹੈ । ਸਾਹਿੱਤਕ ਦ੍ਰਿਸ਼ਟੀ-ਕੋਣ ਤੋਂ ਦੋਹਾਂ ਬਾਣੀਆਂ ਦਾ ਪਰਸਪਰ ਟਾਕਰਾ ਪਾਠਕਾਂ ਵਾਸਤੇ ਦਿਲਚਸਪ ਹੋਵੇਗਾ ।

**ਦੋਹਾਂ ਬਾਣੀਆਂ ਦਾ ਪਰਸਪਰ ਟਾਕਰਾ—**

(੧.) (ੳ) ਤੁਖਾਰੀ ਮ: ੧, ਪਉੜੀ ਨੰ: ੧

ਕਿਰਤ ਕਰੰਮਾ ਪੁਰਬਿ ਕਮਾਇਆ ॥ ਸਿਰਿ ਸਿਰਿ ਸੁਖ ਸਹੰਮਾ...॥ ...
ਪ੍ਰਿਅ ਬਾਝੁ ਦੁਹੇਲੀ, ਕੋਇ ਨ ਬੇਲੀ...॥ {ਪੰਨਾ ੧੧੦੭}

ਪਉੜੀ ਨੰ: ੩

ਨਾ ਕੋਈ ਮੇਰਾ, ਹਉ ਕਿਸੁ ਕੇਰਾ...॥

ਪਉੜੀ ਨੰ: ੪

ਉਨਵਿ ਘਨ ਛਾਏ, ਬਰਸੁ ਸੁਭਾਏ...॥

(ਅ) ਮਾਝ ਮ: ੫, ਪਉੜੀ ਨੰ: ੧

ਕਿਰਤ ਕਰਮ ਕੇ ਵੀਛੁੜੇ... ॥ ਹਰਿ ਨਾਹ ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ ॥...
ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ ॥
ਨਾਨਕ ਕੀ ਬੇਨੰਤੀਆ, ਕਰਿ ਕਿਰਪਾ ਦੀਜੈ ਨਾਮੁ ॥ {ਪੰਨਾ ੧੩੩}

੨. (ੳ) ਤੁਖਾਰੀ ਮ: ੧, ਪਉੜੀ ਨੰ: ੫

ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ...॥...
ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ ਪਾਏ ॥

(ਅ) ਮਾਝ ਮ: ੫, ਪਉੜੀ ਨੰ: ੨

ਇਕੁ ਖਿਨੁ ਤਿਸੁ ਬਿਨੁ ਜੀਵਣਾ, ਬਿਰਥਾ ਜਨਮੁ ਜਣਾ ॥ ਚੇਤਿ ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ ॥ {ਪੰਨਾ ੧੩੩}

੩. (ੳ) ਤੁਖਾਰੀ ਮ: ੧, ਪਉੜੀ ਨੰ: ੬

ਵੈਸਾਖੁ ਭਲਾ, ਸਾਖਾ ਵੇਸ ਕਰੇ ॥ ਧਨ ਦੇਖੈ ਹਰਿ ਦੁਆਰਿ, ਆਵਹੁ ਦਇਆ ਕਰੇ ॥ {ਪੰਨਾ ੧੧੦੮}

(ਅ) ਮਾਝ ਮ: ੫, ਪਉੜੀ ਨੰ: ੩

ਵੈਸਾਖਿ ਧੀਰਨਿ ਕਿਉ ਵਾਢੀਆ, ਜਿਨਾ ਪ੍ਰੇਮ ਬਿਛੋਹੁ ॥...
ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤੁ ਭੇਟੇ ਹਰਿ ਸੋਇ ॥ {ਪੰਨਾ ੧੩੩}

੪. (ੳ) ਤੁਖਾਰੀ ਮ: ੧, ਪਉੜੀ ਨੰ: ੭

ਮਾਹੁ ਜੇਠੁ ਭਲਾ, ਪ੍ਰੀਤਮੁ ਕਿਉ ਬਿਸਰੈ ॥ {ਪੰਨਾ ੧੧੦੮}

(ਅ) ਮਾਝ ਮ: ੫, ਪਉੜੀ ਨੰ: ੪

ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥੪॥ {ਪੰਨਾ ੧੩੪}

੫. (ੳ) ਤੁਖਾਰੀ ਮ: ੧, ਪਉੜੀ ਨੰ: ੮

...ਸੂਰਜੁ ਗਗਨਿ ਤਪੈ ॥...ਅਵਗਣ ਬਾਧਿ ਚਲੀ, ਦੁਖੁ ਆਗੈ, ਸੁਖੁ ਤਿਸੁ ਸਾਚੁ ਸਮਾਲੇ ॥

(ਅ) ਮਾਝ ਮ: ੫, ਪਉੜੀ ਨੰ: ੫

ਆਸਾੜੁ ਤਪੰਦਾ...॥...ਦੁਯੈ ਭਾਇ ਵਿਗੁਚੀਐ...॥ ਰੈਣਿ ਵਿਹਾਣੀ ਪਛੁਤਾਣੀ...॥
ਆਸਾੜੁ ਸੁਹੰਦਾ ਤਿਸੁ ਲਗੈ, ਜਿਸੁ ਮਨਿ ਹਰਿ ਚਰਣ ਨਿਵਾਸੁ ॥ {ਪੰਨਾ ੧੩੪}

੬. (ੳ) ਤੁਖਾਰੀ ਮ: ੧, ਪਉੜੀ ਨੰ: ੯

ਸਾਵਣਿ ਸਰਸ ਮਨਾ...॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ...॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥

(ਅ) ਮਾਝ ਮ: ੫, ਪਉੜੀ ਨੰ: ੬

ਸਾਵਣਿ ਸਰਸੀ ਕਾਮਣੀ...॥ ਹਰਿ ਮਿਲਣੈ ਨੋ ਮਨੁ ਲੋਚਦਾ...॥
ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿ ਹਾਰੁ ॥ {ਪੰਨਾ ੧੩੪}

੭. (ੳ) ਤੁਖਾਰੀ ਮ: ੧, ਪਉੜੀ ਨੰ: ੧੦

ਭਾਦਉ ਭਰਮਿ ਭੁਲੀ...॥...ਨਾਨਕ ਪੂਛਿ ਚਲਉ ਗੁਰ ਅਪੁਨੇ, ਜਹ ਪ੍ਰਭ ਤਹ ਹੀ ਜਾਈਐ ॥

(ਅ) ਮਾਝ ਮ: ੫, ਪਉੜੀ ਨੰ: ੭

ਭਾਦੁਇ ਭਰਮਿ ਭੁਲਾਣੀਆ...॥ ਸੇ ਭਾਦੁਇ ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ ॥

{ਪੰਨਾ ੧੩੪}

੮. (ੳ) ਤੁਖਾਰੀ ਮ: ੧, ਪਉੜੀ ਨੰ: ੧੧

ਅਸੁਨਿ ਆਉ ਪਿਰਾ, ਸਾਧਨ ਝੂਰਿ ਮੁਈ ॥...ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥

(ਅ) ਮਾਝ ਮ: ੫, ਪਉੜੀ ਨੰ: ੮

ਅਸੁਨਿ ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ ॥...ਸੰਤ ਸਹਾਈ ਪ੍ਰੇਮ ਕੇ...॥ {ਪੰਨਾ ੧੩੪}

੯. (ੳ) ਤੁਖਾਰੀ ਮ: ੧, ਪਉੜੀ ਨੰ: ੧੨

ਕਤਕਿ ਕਿਰਤੁ ਪਇਆ...ਅਵਗਣ ਮਾਰੀ ਮਰੈ...

(ਅ) ਮਾਝ ਮ: ੫, ਪਉੜੀ ਨੰ: ੯

ਕਤਿਕਿ ਕਰਮ ਕਮਾਵਣੇ, ਦੋਸੁ ਨ ਕਾਹੂ ਜੋਗੁ ॥
ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ ॥ {ਪੰਨਾ ੧੩੫}

੧੦. (ੳ) ਤੁਖਾਰੀ ਮ: ੧, ਪਉੜੀ ਨੰ: ੧੩

ਮੰਘਰ ਮਾਹੁ ਭਲਾ, ਹਰਿ ਗੁਣ ਅੰਕਿ ਸਮਾਵਏ ॥
ਗੁਣਵੰਤੀ ਗੁਣ ਰਵੈ, ਮੈ ਪਿਰੁ ਨਿਹਚਲੁ ਭਾਵਏ ॥...ਰਾਮ ਨਾਮਿ ਦੁਖੁ ਭਾਗੈ ॥

(ਅ) ਮਾਝ ਮ: ੫, ਪਉੜੀ ਨੰ: ੧੦

ਮੰਘਿਰਿ ਮਾਹਿ ਸੁਹੰਦੀਆ, ਹਰਿ ਪਿਰ ਸੰਗਿ ਬੈਠੜੀਆਹ ॥...
ਤਨੁ ਮਨੁ ਮਉਲਿਆ ਰਾਮ ਸਿਉ...॥ ਮੰਘਿਰਿ ਪ੍ਰਭੁਆਰਾਧਣਾ, ਬਹੁੜਿ ਨ ਜਨਮੜੀਆਹ ॥ {ਪੰਨਾ ੧੩੪}

੧੧. (ੳ) ਤੁਖਾਰੀ ਮ: ੧, ਪਉੜੀ ਨੰ: ੧੪

ਪੋਖਿ ਤੁਖਾਰੁ ਪੜੈ, ਵਣੁ ਤ੍ਰਿਣੁ ਰਸੁ ਸੋਖੈ ॥

(ਅ) ਮਾਝ ਮ: ੫, ਪਉੜੀ ਨੰ: ੧੧

ਪੋਖਿ ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ ॥

੧੨. (ੳ) ਤੁਖਾਰੀ ਮ: ੧, ਪਉੜੀ ਨੰ: ੧੫

ਮਾਘਿ ਪੁਨੀਤ ਭਈ, ਤੀਰਥੁ ਅੰਤਰਿ ਜਾਨਿਆ ॥...
ਤੁਧੁ ਭਾਵਾ ਸਰਿ ਨਾਵਾ ॥...ਹਰਿ ਜਪਿ ਅਠਸਠਿ ਤੀਰਥ ਨਾਤਾ ॥

(ਅ) ਮਾਝ ਮ: ੫, ਪਉੜੀ ਨੰ: ੧੨

ਮਾਘਿ ਮਜਨੁ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ..., ਅਠਸਠਿ ਤੀਰਥ ਸਗਲ ਪੁੰਨ...॥ {ਪੰਨਾ ੧੩੬}

੧੩. (ੳ) ਤੁਖਾਰੀ ਮ: ੧, ਪਉੜੀ ਨੰ: ੧੬

ਫਲਗੁਨਿ ਮਨਿ ਰਹਸੀ...॥ ਅਨਦਿਨੁ ਰਹਸੁ ਭਇਆ...॥...
ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥

(ਅ) ਮਾਝ ਮ: ੫, ਪਉੜੀ ਨੰ: ੧੩

ਫਲਗੁਣਿ ਅਨੰਦ ਉਪਰਜਨਾ...ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ ॥...
ਵਰੁ ਪਾਇਆ ਹਰਿ ਰਾਇ ॥ {ਪੰਨਾ ੧੩੬}

੧੪. (ੳ) ਤੁਖਾਰੀ ਮ: ੧, ਪਉੜੀ ਨੰ: ੧੭

ਬੇ-ਦਸ ਮਾਹ ਰੁਤੀ ਥਿਤੀ ਵਾਰ ਭਲੇ ॥ ਘੜੀ ਮੂਰਤ ਪਲ...॥ ਪ੍ਰਭ ਮਿਲੇ ਪਿਆਰੇ ਕਾਰਜ ਸਾਰੇ...॥
{ਪੰਨਾ ੧੧੦੯}

(ਅ) ਮਾਝ ਮ: ੫, ਪਉੜੀ ਨੰ: ੧੪

...ਤਿਨ ਕੇ ਕਾਜ ਸਰੇ ॥...ਮਾਹ ਦਿਵਸ ਮੂਰਤ ਭਲੇ, ਜਿਸ ਕਉ ਨਦਰਿ ਕਰੇ ॥

ਨੋਟ :—ਪਾਠਕ ਸੱਜਣ ਗਹੁ ਨਾਲ ਪੜ੍ਹ ਕੇ ਵੇਖ ਲੈਣਗੇ, ਕਿ ਗੁਰੂ ਨਾਨਕ ਦੇਵ ਜੀ ਨੇ ਤੁਖਾਰੀ ਰਾਗ ਦੇ ਬਾਰਹਮਾਹ ਵਿਚ ਜਿਹੜੇ ਦਿਲ-ਤਰੰਗ ਔਖੀ ਬੋਲੀ ਵਿਚ ਲਿਖੇ ਹਨ, ਉਹੀ ਦਿਲ-ਤਰੰਗ ਗੁਰੂ ਅਰਜਨ ਸਾਹਿਬ

ਨੇ ਮਾਝ ਰਾਗ ਦੇ ਬਾਰਹਮਾਹ ਵਿਚ ਸੌਖੀ ਬੋਲੀ ਵਰਤ ਕੇ ਲਿਖ ਦਿੱਤੇ ਹਨ । ਦੋਹੀਂ ਪਾਸੀਂ ਪਉੜੀਆਂ ਵਿਚ ਕਈ ਕਈ ਲਫ਼ਜ਼ ਭੀ ਸਾਂਝੇ ਵਰਤੇ ਹੋਏ ਹਨ । ਬੜਾ ਸਾਫ਼ ਪ੍ਰਤੱਖ ਦਿੱਸ ਰਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਬਾਰਹਮਾਹ ਤੋਂ ਪ੍ਰੇਰਿਤ ਹੋ ਕੇ ਗੁਰੂ ਅਰਜਨ ਸਾਹਿਬ ਨੇ ਮਾਝ ਰਾਗ ਵਿਚ ਸੌਖੀ ਬੋਲੀ ਵਰਤ ਕੇ ਆਪਣਾ ਬਾਰਹਮਾਹ ਲਿਖਿਆ ।

ਪਾਠਕਾਂ ਦੀ ਸਹੂਲਤ ਵਾਸਤੇ ਇਥੇ ਮਾਝ ਰਾਗ ਦੇ ਬਾਰਹਮਾਹ ਦਾ ਭੀ ਪਉੜੀ-ਵਾਰ ਭਾਵ ਦਿੱਤਾ ਜਾਂਦਾ ਹੈ ।

ੴ ਸਤਿਗੁਰ ਪ੍ਰਸਦਿ ॥

**ਬਾਰਹਮਾਹਾ ਮਾਝ ਮਹਲਾ ੫ ਘਰੁ ੪**

**ਪਉੜੀ-ਵਾਰ ਭਾਵ :—**

੧. ਕੀਤੇ ਕਰਮਾਂ ਦੇ ਸੰਸਕਾਰਾਂ ਦੇ ਅਸਰ ਹੇਠ ਮਨੁੱਖ ਪਰਮਾਤਮਾ ਦੀ ਯਾਦ ਭੁਲਾ ਦੇਂਦਾ ਹੈ, ਤੇ, ਕਾਮਾਦਿਕ ਵਿਕਾਰਾਂ ਦੀ ਤਪਸ਼ ਨਾਲ ਉਸ ਦਾ ਹਿਰਦਾ ਬਲਦੀ ਭੱਠੀ ਸਮਾਨ ਬਣਿਆ ਰਹਿੰਦਾ ਹੈ । ਇਸ ਤਰ੍ਹਾਂ ਮਨੁੱਖ ਆਪਣੀ ਸਾਰੀ ਉਮਰ ਅਜਾਈਂ ਗਵਾ ਲੈਂਦਾ ਹੈ ।

੨. ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ । ਉਹੀ ਮਨੁੱਖ ਜੀਊਂਦਾ ਜਾਣੋ ਜੋ ਪਰਮਾਤਮਾ ਦਾ ਨਾਮ ਸਿਮਰਦਾ ਹੈ । ਪਰ ਨਾਮ ਦੀ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

੩. ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਹੋਰ ਜਿਤਨੇ ਭੀ ਕਰਮ ਇਥੇ ਕਰੀਦੇ ਹਨ ਉਹ ਉੱਚੇ ਆਤਮਕ ਜੀਵਨ ਦਾ ਅੰਗ ਨਹੀਂ ਬਣ ਸਕਦੇ । ਪ੍ਰਭੂ ਦੀ ਯਾਦ ਤੋਂ ਸੱਖਣਾ ਮਨੁੱਖ ਦੁਖੀ ਜੀਵਨ ਹੀ ਗੁਜ਼ਾਰਦਾ ਹੈ । ਚੁਫੇਰੇ ਦੀ ਸੁਹਾਵਣੀ ਕੁਦਰਤਿ ਭੀ ਉਸ ਨੂੰ, ਸਗੋਂ ਵੱਢ ਵੱਢ ਖਾਂਦੀ ਹੈ ।

੪. ਪਰਮਾਤਮਾ ਦਾ ਨਾਮ-ਧਨ ਸਦਾ ਮਨੁੱਖ ਦੇ ਨਾਲ ਨਿਭਦਾ ਹੈ । ਨਾਮ ਸਿਮਰਨ ਵਾਲਾ ਮਨੁੱਖ ਲੋਕ ਪਰਲੋਕ ਵਿਚ ਸੋਭਾ ਖੱਟਦਾ ਹੈ । ਨਾਮ ਦੀ ਦਾਤਿ ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਸਰਨ ਪਿਆਂ ਹੀ ਮਿਲਦੀ ਹੈ ।

੫. ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਭੁਲਾ ਕੇ ਪਰਮਾਤਮਾ ਦਾ ਆਸਰਾ ਵਿਸਾਰ ਕੇ ਦੁਨੀਆ ਦੇ ਲੋਕਾਂ ਦੇ ਆਸਰੇ ਭਾਲਦਾ ਫਿਰਦਾ ਹੈ ਉਹ ਸਾਰੀ ਉਮਰ ਖ਼ੁਆਰ ਹੁੰਦਾ ਰਹਿੰਦਾ ਹੈ । ਉਸ ਦੀਆਂ ਦੁਨੀਆ ਵਾਲੀਆਂ ਆਸਾਂ ਭੀ ਸਿਰੇ ਨਹੀਂ ਚੜ੍ਹਦੀਆਂ । ਜਿਸ ਦੇ ਹਿਰਦੇ ਵਿਚ ਸਦਾ ਪਰਮਾਤਮਾ ਦੀ ਯਾਦ ਟਿਕੀ ਰਹਿੰਦੀ ਹੈ ਉਸ ਦੀ ਸਾਰੀ ਜ਼ਿੰਦਗੀ ਸੁਹਾਵਣੀ ਬੀਤਦੀ ਹੈ ।

੬. ਜਿਸ ਮਨੁੱਖ ਦੇ ਅੰਦਰ ਪਰਮਾਤਮਾ ਦਾ ਪਿਆਰ ਟਿਕਿਆ ਰਹਿੰਦਾ ਹੈ ਜਿਹੜਾ ਮਨੁੱਖ ਪਰਮਾਤਮਾ ਦੇ ਨਾਮ ਨੂੰ ਆਪਣੇ ਜੀਵਨ ਦਾ ਸਹਾਰਾ ਬਣਾਈ ਰੱਖਦਾ ਹੈ, ਉਹ ਦੁਨੀਆ ਦੇ ਰੰਗ-ਤਮਾਸ਼ਿਆਂ ਨੂੰ ਇਸ ਦੇ ਟਾਕਰੇ ਤੇ ਹੋਛੇ ਸਮਝਦਾ ਹੈ । ਜਿਸ ਮਨੁੱਖ ਉਤੇ ਪਰਮਾਤਮਾ ਆਪ ਮਿਹਰ ਕਰਦਾ ਹੈ ਉਸ ਨੂੰ ਗੁਰੂ ਦੀ ਸਰਨ ਵਿਚ ਰੱਖ ਕੇ ਇਹ ਦਾਤਿ ਬਖ਼ਸ਼ਦਾ ਹੈ ।

੭. ਜਿਵੇਂ ਪੈਲੀ ਵਿਚ ਜੋ ਕੁਝ ਬੀਜੀਏ ਉਹੀ ਫ਼ਸਲ ਵੱਢ ਸਕੀਦਾ ਹੈ, ਤਿਵੇਂ ਇਸ ਸਰੀਰ ਦੀ ਰਾਹੀਂ ਜਿਹੋ ਜਿਹੇ ਕਰਮ ਮਨੁੱਖ ਕਰਦਾ ਹੈ ਉਹੋ ਜਿਹੇ ਸੰਸਕਾਰ ਉਸ ਦੇ ਮਨ ਵਿਚ ਇਕੱਠੇ ਹੁੰਦੇ ਜਾਂਦੇ ਹਨ । ਸੋ, ਦੁਨੀਆ ਦੇ ਨਾਸਵੰਤ ਪਦਾਰਥਾਂ ਨਾਲ ਪਾਇਆ ਹੋਇਆ ਪਿਆਰ ਮਨੁੱਖ ਨੂੰ ਸਾਰੀ ਉਮਰ ਕੁਰਾਹੇ ਪਾਈ ਰੱਖਦਾ ਹੈ, ਤੇ,

ਇਹਨਾਂ ਪਦਾਰਥਾਂ ਵਾਲਾ ਸਾਥ ਭੀ ਆਖ਼ਰ ਮੁੱਕ ਜਾਂਦਾ ਹੈ । ਗੁਰੂ ਦੀ ਸਰਨ ਪੈ ਕੇ ਖੱਟਿਆ ਹੋਇਆ ਪ੍ਰਭੂ-ਚਰਨਾਂ ਦਾ ਪਿਆਰ ਹੀ ਅਸਲ ਸਾਥੀ ਹੈ ਤੇ ਸੁਖਦਾਈ ਹੈ ।

੮. ਪਰਮਾਤਮਾ ਦੀ ਯਾਦ ਤੋਂ ਬਿਨਾ ਸੁਖ ਨਹੀਂ ਮਿਲ ਸਕਦਾ, ਸੁਖ ਹਾਸਲ ਕਰਨ ਲਈ ਹੋਰ ਕੋਈ ਥਾਂ ਹੀ ਨਹੀਂ । ਪਰ ਇਹ ਦਾਤਿ ਮਿਲਦੀ ਹੈ ਗੁਰੂ ਦੀ ਸਰਨ ਪਿਆਂ ਸਾਧ ਸੰਗਤਿ ਵਿਚੋਂ । ਗੁਰੂ ਦੀ ਸਰਨ ਸਾਧ ਸੰਗਤਿ ਦਾ ਮੇਲ ਪਰਮਾਤਮਾ ਦੀ ਆਪਣੀ ਮਿਹਰ ਨਾਲ ਹੀ ਨਸੀਬ ਹੁੰਦਾ ਹੈ । ਸਦਾ ਉਸ ਦੇ ਦਰ ਤੇ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ—ਹੇ ਪਾਤਿਸ਼ਾਹ ! ਸਾਨੂੰ ਆਪਣੇ ਲੜ ਲਾਈ ਰੱਖ ।

੯. ਪਰਮਾਤਮਾ ਦੀ ਯਾਦ ਤੋਂ ਖੁੰਝਿਆਂ ਦੁਨੀਆ ਦੇ ਸਾਰੇ ਦੁੱਖ-ਕਲੇਸ਼ ਜ਼ੋਰ ਪਾ ਲੈਂਦੇ ਹਨ, ਪਰਮਾਤਮਾ ਨਾਲੋਂ ਲੰਮੇ ਵਿਛੋੜੇ ਪੈ ਜਾਂਦੇ ਹਨ । ਜਿਨ੍ਹਾਂ ਰੰਗ-ਤਮਾਸ਼ਿਆਂ ਦੀ ਖ਼ਾਤਰ ਪਰਮਾਤਮਾ ਦੀ ਯਾਦ ਭੁਲਾਇਦੀ ਹੈ ਉਹ ਭੀ ਆਖ਼ਰ ਦੁਖਦਾਈ ਹੋ ਜਾਂਦੇ ਹਨ । ਤਦੋਂ ਦੁਖੀ ਜੀਵ ਦੀ ਆਪਣੀ ਕੋਈ ਪੇਸ਼ ਨਹੀਂ ਜਾਂਦੀ । ਪਰਮਾਤਮਾ ਆਪ ਮਿਹਰ ਕਰ ਕੇ ਜਿਸ ਮਨੁੱਖ ਨੂੰ ਗੁਰੂ ਦੀ ਸੰਗਤਿ ਵਿਚ ਮਿਲਾਂਦਾ ਹੈ ਉਸ ਨੂੰ ਮਾਇਆ ਦੇ ਬੰਧਨਾਂ ਤੋਂ ਛਡਾ ਲੈਂਦਾ ਹੈ ।

੧੦. ਜਿਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ, ਉਸ ਦਾ ਤਨ ਮਨ ਸਦਾ ਖਿੜਿਆ ਰਹਿੰਦਾ ਹੈ, ਉਹ ਮਨੁੱਖ ਲੋਕ ਪਰਲੋਕ ਵਿਚ ਸੋਭਾ ਖੱਟਦਾ ਹੈ, ਉਹ ਵਿਕਾਰਾਂ ਦੇ ਹੱਲਿਆਂ ਵਲੋਂ ਸਦਾ ਸੁਚੇਤ ਰਹਿੰਦਾ ਹੈ । ਪਰ ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਭੁਲਾਈ ਰੱਖਦਾ ਹੈ ਉਸ ਦੀ ਉਮਰ ਦੁੱਖਾਂ ਵਿਚ ਬੀਤਦੀ ਹੈ, ਕਾਮਾਦਿਕ ਕਈ ਵੈਰੀ ਉਸ ਨੂੰ ਸਦਾ ਘੇਰੀ ਰੱਖਦੇ ਹਨ ।

੧੧. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਉਹ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਨੂੰ ਆਪਣੀ ਜ਼ਿੰਦਗੀ ਦੀ ਅਸਲ ਕਮਾਈ ਸਮਝਦਾ ਹੈ, ਸਿਫ਼ਤਿ-ਸਾਲਾਹ ਦੀ ਬਰਕਤ ਨਾਲ ਉਸ ਦੇ ਅੰਦਰੋਂ ਸੁਆਰਥ ਵਾਲਾ ਜੀਵਨ ਖ਼ਤਮ ਹੋ ਜਾਂਦਾ ਹੈ, ਉਸ ਦੇ ਅੰਦਰ ਹਰ ਵੇਲੇ ਪਰਮਾਤਮਾ ਦੇ ਦਰਸਨ ਦੀ ਤਾਂਘ ਬਣੀ ਰਹਿੰਦੀ ਹੈ । ਦਰ ਤੇ ਆ ਡਿੱਗੇ ਦੀ ਫਿਰ ਪਰਮਾਤਮਾ ਭੀ ਲਾਜ ਰੱਖਦਾ ਹੈ, ਤੇ, ਉਸ ਉਤੇ ਮਾਇਆ ਆਪਣਾ ਜ਼ੋਰ ਨਹੀਂ ਪਾ ਸਕਦੀ ।

੧੨. ਜਿਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ; ਸਮਝੋ ਕਿ ਉਸ ਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ; ਕਾਮ ਕ੍ਰੋਧ ਲੋਭ ਆਦਿਕ ਕਿਸੇ ਭੀ ਵਿਕਾਰ ਦਾ ਉਹ ਦਬੇਲ ਨਹੀਂ ਬਣਦਾ । ਜ਼ਿੰਦਗੀ ਦੇ ਇਸ ਰਾਹੇ ਤੁਰ ਕੇ ਉਹ ਜਗਤ ਵਿਚ ਸੋਭਾ ਖੱਟ ਲੈਂਦਾ ਹੈ ।

੧੩. ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤਿਆਂ ਮਨੁੱਖ ਦਾ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ ਪਰਮਾਤਮਾ ਨਾਲੋਂ ਉਸ ਦੀ ਵਿੱਥ ਮਿਟ ਜਾਂਦੀ ਹੈ, ਉਸ ਦੇ ਅੰਦਰ ਹਰ ਵੇਲੇ ਆਨੰਦ ਬਣਿਆ ਰਹਿੰਦਾ ਹੈ, ਦੁੱਖ-ਕਲੇਸ਼ ਉਸ ਉਤੇ ਆਪਣੇ ਜ਼ੋਰ ਨਹੀਂ ਪਾ ਸਕਦੇ । ਉਸ ਦਾ ਇਹ ਲੋਕ ਭੀ ਅਤੇ ਪਰਲੋਕ ਭੀ ਦੋਵੇਂ ਹੀ ਸੰਵਰ ਜਾਂਦੇ ਹਨ, ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਉਹ ਸੌਖਾ ਹੀ ਪਾਰ ਲੰਘ ਜਾਂਦਾ ਹੈ ।

੧੪. ਜਿਹੜਾ ਭੀ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਦੇ ਦੁਨੀਆ ਵਾਲੇ ਕੰਮ ਭੀ ਸਿਰੇ ਚੜ੍ਹ ਜਾਂਦੇ ਹਨ, ਤੇ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਭੀ ਸੁਰਖ਼ਰੂ ਹੋ ਜਾਂਦਾ ਹੈ । ਉਸ ਮਨੁੱਖ ਦੇ ਭਾਣੇ ਸਾਰੇ ਹੀ ਮਹੀਨੇ ਭਾਗਾਂ ਵਾਲੇ ਹਨ, ਸਾਰੇ ਹੀ ਦਿਨ ਭਾਗਾਂ ਵਾਲੇ ਹਨ, ਸੰਗ੍ਰਾਂਦ ਆਦਿਕ ਦੀ ਉਚੇਚੀ ਪਵਿੱਤ੍ਰਤਾ ਦਾ ਉਸ ਨੂੰ

ਭੁਲੇਖਾ ਨਹੀਂ ਰਹਿੰਦਾ । ਕੋਈ ਕੰਮ ਕਰਨ ਵੇਲੇ ਉਸ ਨੂੰ ਕੋਈ ਖ਼ਾਸ ਮੁਹੂਰਤ ਭਾਲਣ ਦੀ ਭੀ ਲੋੜ ਨਹੀਂ ਰਹਿ ਜਾਂਦੀ । ਉਹ ਮਨੁੱਖ ਹਰ ਵੇਲੇ, ਹਰ ਕੰਮ-ਕਾਰ ਵੇਲੇ, ਪਰਮਾਤਮਾ ਦੇ ਦਰ ਤੇ ਹੀ ਅਰਦਾਸ ਕਰਦਾ ਹੈ ।

**ਨੋਟ** :—ਸਾਰਾ ਬਾਰਹਮਾਹ ਲਿਖ ਕੇ ਅਖ਼ੀਰ ਤੇ ਗੁਰੂ ਅਰਜਨ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਵਾਂਗ ਹੀ ਇਹ ਚੇਤਾਵਨੀ ਕਰਾਂਦੇ ਹਨ ਕਿ ਜਿਹੜਾ ਮਨੁੱਖ ਪਰਮਾਤਮਾ ਦਾ ਆਸਰਾ ਲੈਂਦਾ ਹੈ ਉਸ ਦੇ ਵਾਸਤੇ ਸਾਰੇ ਦਿਨ ਇਕੋ ਜਿਹੇ ਹਨ । ਸੰਗ੍ਰਾਂਦ ਮੱਸਿਆ ਆਦਿਕ ਵਾਲੇ ਦਿਨ ਕੋਈ ਖ਼ਾਸ ਉਚੇਚੇ ਪਵਿੱਤਰ ਨਹੀਂ ਹਨ ।

ੴ ਸਤਿਗੁਰ ਪ੍ਰਸਾਦਿ ॥

## ਸੰਗ੍ਰਾਂਦ

### ਭੈੜੀਆਂ ਰੂਹਾਂ :—

ਮਨੁੱਖ-ਜਾਤੀ ਦੇ ਜੀਵਨ ਵਿਚ ਇਕ ਉਹ ਸਮਾ ਭੀ ਆਇਆ ਸੀ ਜਦੋਂ ਮਨੁੱਖ ਇਹ ਸਮਝਦਾ ਸੀ ਕਿ ਕੁਦਰਤਿ ਦੇ ਹਰੇਕ ਅੰਗ ਵਿਚ, ਧਰਤੀ ਹਵਾ ਪਾਣੀ ਵਿਚ, ਰੁੱਖਾਂ ਤੇ ਪਰਬਤਾਂ ਵਿਚ, ਹਨੇਰੀ ਝੱਖੜਾਂ ਵਿਚ, ਕੜਕਦੀ ਬਿਜਲੀ ਤੇ ਭੁਚਾਲਾਂ ਵਿਚ, ਪਸ਼ੂ ਪੰਛੀਆਂ ਤੇ ਮੱਛੀਆਂ ਵਿਚ, ਸੂਰਜ ਚੰਦ੍ਰਮਾ ਤੇ ਤਾਰਿਆਂ ਵਿਚ, ਹਰ ਥਾਂ 'ਰੂਹਾਂ' ਹਨ ਜੋ ਮਨੁੱਖ ਦੀਆਂ ਵਿਰੋਧੀ ਹਨ । ਮਨੁੱਖ ਦਾ ਇਹ ਵੱਡਾ ਫ਼ਰਜ਼ ਸਮਝਿਆ ਗਿਆ ਸੀ ਕਿ ਮਨੁੱਖ ਇਹਨਾਂ 'ਰੂਹਾਂ' ਨੂੰ ਖ਼ੁਸ਼ ਰੱਖਣ ਦੇ ਜਤਨ ਕਰਦਾ ਰਹੇ ਤਾਂ ਜੋ ਉਹ ਇਸ ਨੂੰ ਸਤਾਣੋਂ ਰੁਕੀਆਂ ਰਹਿਣ ।

### ਭਲੀਆਂ ਰੂਹਾਂ :—

ਸਮਾ ਪੈਣ ਤੇ 'ਭੈੜੀਆਂ ਰੂਹਾਂ' ਦੇ ਨਾਲ ਦੇਵਤੇ ਭੀ ਸ਼ਾਮਲ ਕੀਤੇ ਗਏ, ਇਹਨਾਂ ਦੇ ਆਪੋ ਵਿਚ ਦੇ ਜੰਗਾਂ ਦੀ ਚਰਚਾ ਭੀ ਚੱਲ ਪਈ । ਯੂਨਾਨ, ਚੀਨ, ਈਰਾਨ, ਹਿੰਦੁਸਤਾਨ ਪੁਰਾਣੀ ਸੱਭਿਅਤਾ ਵਾਲੇ ਸਾਰੇ ਦੇਸਾਂ ਵਿਚ ਇਹੀ ਖ਼ਿਆਲ ਪਰਚਲਤ ਸੀ ਕਿ ਸਾਰੀ ਰਚਨਾ ਵਿਚ ਹਰ ਥਾਂ ਕਿਤੇ ਦੇਵਤਿਆਂ ਤੇ ਕਿਤੇ ਦੈਂਤਾਂ ਦਾ ਰਾਜ ਹੈ, ਤੇ ਹਰ ਵੇਲੇ ਮਨੁੱਖ ਦੇ ਸੁਖ ਦੁੱਖ ਇਹਨਾਂ ਦੇ ਹੀ ਵੱਸ ਵਿਚ ਹਨ । ਭਲੀਆਂ ਰੂਹਾਂ (ਦੇਵਤਿਆਂ) ਤੋਂ ਕੋਈ ਸੁਖ ਹਾਸਲ ਕਰਨ ਲਈ, ਤੇ, ਭੈੜੀਆਂ ਰੂਹਾਂ ਦੀ ਭੈੜੀ ਨਜ਼ਰ ਤੋਂ ਬਚਣ ਲਈ ਇਹਨਾਂ ਦੇਵਤਿਆਂ ਤੇ ਦੈਂਤਾਂ ਦੀ ਪੂਜਾ ਦੇ ਖ਼ਾਸ ਖ਼ਾਸ ਦਿਨ ਮਿਥੇ ਗਏ ।

### ਇਕੋ ਹੀ ਸਰਬ-ਵਿਆਪਕ ਸਿਰਜਣਹਾਰ :—

ਸਹਿਜੇ ਸਹਿਜੇ ਮਨੁੱਖ ਨੂੰ ਇਹ ਸਮਝ ਆ ਗਈ ਕਿ ਵਖੋ-ਵਖ ਰੂਹਾਂ ਨਹੀਂ, ਸਗੋਂ ਇਸ ਸਾਰੀ ਕੁਦਰਤਿ ਨੂੰ ਬਣਾਣ ਵਾਲਾ ਇਕੋ ਹੀ ਸਿਰਜਣਹਾਰ ਪਰਮਾਤਮਾ ਹੈ ਜੋ ਆਪ ਹੀ ਸਭ ਦੀ ਪਾਲਣਾ ਕਰਨ ਵਾਲਾ ਹੈ । ਜਿਉਂ ਜਿਉਂ ਇਹ ਨਿਸਚਾ ਵਧਦਾ ਗਿਆ, ਤਿਉਂ ਤਿਉਂ ਮਨੁੱਖ ਹੋਰ ਹੋਰ ਪੂਜਾ ਛੱਡ ਕੇ ਪਰਮਾਤਮਾ ਦੀ ਪ੍ਰੇਮਾ-ਭਗਤੀ ਕਰਨ ਲੱਗ ਪਿਆ, ਦੇਵਤੇ ਦੈਂਤ ਆਦਿਕ ਵਿਸਰਦੇ ਗਏ, ਤੇ ਉਹਨਾਂ ਦੀ ਪੂਜਾ ਵਾਸਤੇ ਖ਼ਾਸ ਮਿਥੇ ਹੋਏ ਦਿਨ ਭੀ ਭੁੱਲਦੇ ਗਏ । ਪਰ ਇਉਂ ਜਾਪਦਾ ਹੈ ਕਿ ਹੋਰ ਸਾਰੀ ਰਚਨਾ ਨਾਲੋਂ ਸੂਰਜ ਤੇ ਚੰਦ੍ਰਮਾ ਨੇ ਮਨੁੱਖ ਦੇ ਮਨ ਉੱਤੇ ਵਧੀਕ ਡੂੰਘਾ ਅਸਰ ਪਾਇਆ ਹੋਇਆ ਸੀ । ਇਹਨਾਂ ਦੀ ਪੂਜਾ ਲਈ ਮਿਥੇ ਹੋਏ ਦਿਹਾੜੇ ਅਜੇ ਤਕ ਆਪਣਾ ਪ੍ਰਭਾਵ ਪਾਈ ਆ ਰਹੇ ਹਨ ।

### ਦਸ ਪੁਰਬ :—

ਸੂਰਜ ਚੰਦ੍ਰਮਾ ਨਾਲ ਸੰਬੰਧ ਰੱਖਣ ਵਾਲੇ ਹੇਠ-ਲਿਖੇ ਦਸ ਦਿਨ ਪਵਿੱਤਰ ਸਮਝੇ ਜਾ ਰਹੇ ਹਨ—ਸੂਰਜ-ਗ੍ਰਹਿਣ, ਚੰਦ-ਗ੍ਰਹਿਣ, ਮੱਸਿਆ, ਪੁੰਨਿਆ, ਚਾਨਣਾ ਐਤਵਾਰ, ਸੰਗ੍ਰਾਂਦ, ਦੋ ਇਕਾਦਸ਼ੀਆਂ, ਤੇ ਦੋ ਅਸ਼ਟਪਦੀਆਂ ।

ਇਹਨਾਂ ਦਸ ਦਿਨਾਂ ਨੂੰ 'ਪੁਰਬ' {ਪਵ.ਲਨੱ} (ਪਵਿੱਤਰ ਦਿਨ) ਮੰਨਿਆ ਜਾਂਦਾ ਹੈ । ਸੂਰਜ-ਦੇਵਤੇ ਨਾਲ ਸੰਬੰਧ ਰੱਖਣ ਵਾਲੇ ਇਹਨਾਂ ਵਿਚੋਂ ਸਿਰਫ਼ ਦੋ ਦਿਨ ਹਨ—ਸੂਰਜ-ਗ੍ਰਹਿਣ ਅਤੇ ਸੰਗ੍ਰਾਂਦ । ਬਾਕੀ ਦੇ ਦਿਨ ਚੰਦ੍ਰਮਾ ਦੇ ਹਨ । 'ਚਾਨਣਾ ਐਤਵਾਰ' ਸੂਰਜ ਤੇ ਚੰਦ ਦੋਹਾਂ ਦਾ ਹੈ । ਵਖੋ-ਵਖ ਦੇਵਤਿਆਂ ਦੇ ਥਾਂ ਇਕ ਪਰਮਾਤਮਾ ਦੀ ਭਗਤੀ ਦਾ ਰਿਵਾਜ ਵਧਣ ਤੇ ਭੀ ਇਹਨਾਂ ਦਸ ਪੁਰਬਾਂ ਦੀ ਰਾਹੀਂ ਇਹਨਾਂ ਦੇਵਤਿਆਂ ਦੀ ਪੂਜਾ ਤੇ ਪਿਆਰ ਅਜੇ ਤਕ ਜੋਬਨ ਤੇ ਹੈ ।

ਇਸ ਪ੍ਰਭਾਵ ਦੀ ਡੂੰਘਾਈ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੀ ਤਾਲੀਮ ਦੀ ਬਰਕਤਿ ਨਾਲ ਜੋ ਲੋਕ 'ਅੱਨ ਪੂਜਾ' ਛੱਡ ਕੇ ਇਕ ਅਕਾਲ ਪੁਰਖ ਨੂੰ ਮੰਨਣ ਵਾਲੇ ਹੋ ਚੁਕੇ ਸਨ ਉਹ ਭੀ ਅਜੇ ਸੂਰਜ ਦੀ ਯਾਦ ਮਨਾਣੀ ਨਹੀਂ ਛੱਡ ਸਕੇ ।

### ਸੰਗ੍ਰਾਂਦ ਕੀਹ ਹੈ ?

ਲਫ਼ਜ਼ 'ਸੰਗ੍ਰਾਂਦ' ਸੰਸਕ੍ਰਿਤ ਦੇ ਲਫ਼ਜ਼ 'ਸਾਂਕ੍ਰਾਂਤਿ (ਸਾਜ਼੍ਹੁੰਜ਼ਤਿ) ਦਾ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ ਹੈ । ਇਸ ਦਾ ਅਰਥ ਹੈ 'ਸੂਰਜ ਦਾ ਇਕ ਰਾਸਿ ਤੋਂ ਦੂਜੀ ਰਾਸਿ ਵਿਚ ਲੰਘਣਾ' । 'ਸਾਂਕ੍ਰਾਂਤਿ' ਉਹ ਦਿਨ ਹੈ ਜਦੋਂ ਸੂਰਜ ਨਵੀਂ ਰਾਸ਼ਿ ਵਿਚ ਦਾਖ਼ਲ ਹੁੰਦਾ ਹੈ । ਬਿਕ੍ਰਮਾਜੀਤੀ ਸਾਲ ਦੇ ਇਹਨਾਂ ਬਾਰਾਂ ਮਹੀਨਿਆਂ ਦਾ ਸੰਬੰਧ ਸੂਰਜ ਦੀ ਚਾਲ ਦੇ ਨਾਲ ਹੈ । ਹਰ ਦੇਸੀ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਸੂਰਜ ਇਕ 'ਰਾਸਿ' ਨੂੰ ਛੱਡ ਕੇ ਦੂਜੀ 'ਰਾਸਿ' ਵਿਚ ਪੈਰ ਧਰਦਾ ਹੈ । ਬਾਰਾਂ ਮਹੀਨੇ ਹਨ ਤੇ ਬਾਰਾਂ ਹੀ ਰਾਸਾਂ ਹਨ । ਜੋ ਲੋਕ ਸੂਰਜ ਦੇਵਤੇ ਦੇ ਉਪਾਸਕ ਹਨ, ਉਹਨਾਂ ਲਈ ਹਰੇਕ 'ਸੰਗ੍ਰਾਂਦ' ਦਾ ਦਿਨ ਪਵਿੱਤ੍ਰ ਹੈ ਕਿਉਂਕਿ ਉਸ ਦਿਨ ਸੂਰਜ-ਦੇਵਤਾ ਇਕ 'ਰਾਸਿ' ਨੂੰ ਛੱਡ ਕੇ ਦੂਜੀ ਵਿਚ ਆਉਂਦਾ ਹੈ । ਉਸ ਦਿਨ ਖ਼ਾਸ ਉਚੇਚਾ ਪੂਜਾ-ਪਾਠ ਕੀਤਾ ਜਾਂਦਾ ਹੈ, ਤਾਂ ਜੋ ਸੂਰਜ-ਦੇਵਤਾ ਉਸ ਨਵੀਂ 'ਰਾਸਿ' ਵਿਚ ਰਹਿ ਕੇ ਉਪਾਸਕ ਲਈ ਸਾਰਾ ਮਹੀਨਾ ਚੰਗਾ ਲੰਘਾਏ ।

### ਲੋਕ-ਗੀਤ :—

ਆਪਣੇ ਦੇਸ ਦੇ 'ਲੋਕ-ਗੀਤਾਂ' ਨੂੰ ਗਹੁ ਨਾਲ ਵੇਖੋ, ਜੀਵਨ-ਪੰਧ ਦੀ ਹਰੇਕ ਝਾਕੀ ਨਾਲ ਸੰਬੰਧ ਰੱਖਦੇ ਹਨ— ਘੋੜੀਆਂ, ਸੁਹਾਗ, ਕਾਮਣ, ਸਿੱਠਣੀਆਂ, ਛੰਦ, ਗਿੱਧਾ, ਲਾਵਾਂ ਤੇ ਅਲਾਹਣੀਆਂ ਆਦਿਕ ਹਰੇਕ ਕਿਸਮ ਦੇ 'ਗੀਤ' ਮਿਲਦੇ ਹਨ । ਰੁੱਤਾਂ ਦੇ ਬਦਲਣ ਤੇ ਭੀ ਨਵੀਆਂ-ਨਵੀਆਂ ਰੁੱਤਾਂ ਦੇ ਨਵੇਂ ਨਵੇਂ 'ਲੋਕ-ਗੀਤ', ਹੋਲੀਆਂ ਸਾਂਵਿਆਂ ਆਦਿਕ ਦੇ ਗੀਤ । ਇਸੇ ਤਰ੍ਹਾਂ ਕਵੀਆਂ ਨੇ ਦੇਸ-ਵਾਸੀਆਂ ਦੇ ਜੀਵਨ ਵਿਚ ਨਵੇਂ ਨਵੇਂ ਹੁਲਾਰੇ ਪੈਦਾ ਕਰਨ ਲਈ 'ਵਾਰਾਂ', ਸਿ-ਹਰਫ਼ੀਆਂ ਤੇ 'ਬਾਰਹਮਾਹ' ਪੜ੍ਹਨ ਸੁਣਨ ਦਾ ਰਿਵਾਜ ਪੈਦਾ ਕਰ ਦਿੱਤਾ ।

### ਗੁਰੂ ਨਾਨਕ ਦੇਵ ਜੀ ਨੇ ਭੀ :—

ਗੁਰੂ ਨਾਨਕ ਦੇਵ ਜੀ ਨੇ ਦੇਸ ਵਿਚ ਇਕ ਨਵਾਂ ਜੀਵਨ ਪੈਦਾ ਕਰਨਾ ਸੀ । ਵਾਰਤਕ ਨਾਲੋਂ ਕਵਿਤਾ ਵਧੀਕ ਖਿੱਚ ਪਾਂਦੀ ਹੈ । ਕਵਿਤਾ ਦੇ ਜੋ ਛੰਦ ਪੰਜਾਬ ਵਿਚ ਵਧੀਕ ਪਰਚਲਤ ਸਨ, ਸਤਿਗੁਰੂ ਜੀ ਨੇ ਉਹੀ ਵਰਤੇ । ਸਤਿਗੁਰੂ ਜੀ ਨੇ ਇਕ 'ਬਾਰਹਮਾਹ' ਭੀ ਲਿਖਿਆ ਜੋ ਤੁਖਾਰੀ ਰਾਗ ਵਿਚ ਦਰਜ ਹੈ । ਗੁਰੂ ਅਰਜਨ ਸਾਹਿਬ ਨੇ ਭੀ ਇਕ 'ਬਾਰਹਮਾਹ' ਲਿਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਾਝ ਰਾਗ ਵਿਚ ਦਰਜ ਕੀਤਾ । ਪਰ ਇਹਨਾਂ ਦੋਹਾਂ 'ਬਾਰਹਮਾਹਾਂ' ਦਾ ਸੂਰਜ ਦੀ 'ਸੰਗ੍ਰਾਂਦ' ਨਾਲ ਕੋਈ ਸੰਬੰਧ ਨਹੀਂ ਸੀ ਰੱਖਿਆ ਗਿਆ । ਇਹ ਤਾਂ ਦੇਸ ਵਿਚ ਪਰਚਲਤ 'ਕਾਵਿ ਛੰਦਾਂ' ਵਿਚੋਂ ਇਕ ਕਿਸਮ ਸੀ । ਸਾਰੀ ਬਾਣੀ ਵਿਚ ਕਿਤੇ ਕੋਈ ਐਸਾ ਬਚਨ ਨਹੀਂ

ਮਿਲਦਾ, ਜਿਥੇ ਸਤਿਗੁਰੂ ਜੀ ਨੇ ਸਾਧਾਰਨ ਦਿਨਾਂ ਵਿਚੋਂ ਕਿਸੇ ਇੱਕ ਖ਼ਾਸ ਦਿਨ ਦੇ ਚੰਗਾ ਜਾਂ ਮੰਦਾ ਹੋਣ ਦਾ ਵਿਤਕਰਾ ਦੱਸਿਆ ਹੋਵੇ ।

**ਇਕ ਭੁਲੇਖਾ :—**

ਕਈ ਮਨੁੱਖ ਇਹ ਖ਼ਿਆਲ ਕਰਦੇ ਹਨ ਕਿ 'ਸੰਗ੍ਰਾਂਦ' ਆਦਿਕ ਦਿਨ ਉਚੇਚੇ ਮਨਾਏ ਜਾਣੇ ਚਾਹੀਦੇ ਹਨ, ਤਾਂ ਜੋ ਇਸੇ ਬਹਾਨੇ ਹੀ ਉਹ ਲੋਕ ਭੀ ਆਪਣੇ ਧਰਮ-ਅਸਥਾਨਾਂ ਤੇ ਆ ਕੇ ਕੁਝ ਸਮਾਂ ਸਤਸੰਗ ਵਿਚ ਗੁਜ਼ਾਰ ਸਕਣ ਜੋ ਅੱਗੇ-ਪਿੱਛੇ ਕਦੇ ਵਿਹਲ ਨਹੀਂ ਕੱਢ ਸਕਦੇ । ਪਰ, ਇਹ ਖ਼ਿਆਲ ਬਹੁਤ ਹੱਦ ਤੱਕ ਕੁਰਾਹੇ ਪਾ ਦੇਂਦਾ ਹੈ, ਮਨੁੱਖ ਦਾ 'ਅਸਲਾ' ਉਸ ਦੇ ਨਿਰੇ ਬਾਹਰਲੇ ਕੰਮਾਂ ਤੋਂ ਜਾਚਿਆ ਨਹੀਂ ਜਾ ਸਕਦਾ । ਇਕ ਮਨੁੱਖ ਕਿਸੇ ਦੀਵਾਨ ਆਦਿਕ ਦੇ ਸਮੇ ਕਿਸੇ ਧਾਰਮਿਕ ਪੰਥਕ ਕਾਰਜ ਲਈ ਰੁਪਇਆ ਦਾਨ ਕਰਦਾ ਹੈ; ਪਰ ਨਿਰੇ ਇਸ ਦਾਨ ਤੋਂ ਇਹ ਅੰਦਾਜ਼ਾ ਲਾਣਾ ਗ਼ਲਤ ਹੈ ਕਿ ਇਹ ਮਨੁੱਖ ਮਨੁੱਖਤਾ ਦੇ ਮਾਪ ਵਿਚ ਪੂਰਾ ਉਤਰ ਪਿਆ ਹੈ । ਹੋ ਸਕਦਾ ਹੈ ਕਿ ਉਹ ਧਨਾਢ ਮਨੁੱਖ ਲੋਕਾਂ ਵਿਚ ਸਿਰਫ਼ ਸੋਭਾ ਖੱਟਣ ਦੀ ਖ਼ਾਤਰ ਤੇ ਚੌਧਰੀ ਬਣਨ ਦੀ ਖ਼ਾਤਰ ਇਹ ਦਾਨ ਕਰਦਾ ਹੋਵੇ, ਤੇ ਇਸ ਤਰ੍ਹਾਂ ਇਹ ਦਾਨ ਉਸ ਦੀ ਹਉਮੈ ਨੂੰ ਵਧਾਈ ਜਾਂਦਾ ਹੋਵੇ, ਤੇ ਇਨਸਾਨੀਅਤ ਤੋਂ ਉਸ ਨੂੰ ਗਿਰਾਈ ਜਾਂਦਾ ਹੋਵੇ । 'ਦਾਨ' ਆਦਿਕ ਧਾਰਮਿਕ ਕੰਮ ਦਾ ਅਸਰ ਮਨੁੱਖ ਦੇ ਜੀਵਨ ਉਤੇ ਉਹੋ ਜਿਹਾ ਹੀ ਪੈ ਸਕਦਾ ਹੈ ਜੈਸੀ ਉਸ ਕੰਮ ਦੇ ਕਰਨ ਵੇਲੇ ਉਸ ਦੀ ਨੀਅਤ ਹੋਵੇ ।

**ਉਚੇਚਾ ਭਾਗਾਂ ਵਾਲਾ ਦਿਹਾੜਾ :—**

ਜਦੋਂ ਮਨੁੱਖ ਕਿਸੇ 'ਸੰਗ੍ਰਾਂਦ' ਆਦਿਕ ਨੂੰ ਇਕ ਉਚੇਚਾ ਭਾਗਾਂ ਵਾਲਾ ਸ਼ੁਭ ਦਿਹਾੜਾ ਸਮਝਦਾ ਹੈ, ਤੇ ਧਰਮ-ਅਸਥਾਨ ਤੇ ਜਾਂਦਾ ਹੈ, ਉਹ ਉਸ ਦਿਨ ਇਹ ਭੀ ਤਾਂਘ ਰੱਖਦਾ ਹੈ ਕਿ 'ਵਰ੍ਹੇ ਦਿਨ ਦੇ ਦਿਨ' ਕਿਸੇ ਭਲੇ ਦੇ ਮੱਥੇ ਲੱਗਾਂ । ਸੋ, ਉਹ ਕਿਸੇ ਖ਼ਾਸ ਮਨੁੱਖ ਦੇ ਮੂੰਹੋਂ 'ਮਹੀਨਾ' ਸੁਣਦਾ ਹੈ । ਜੇ ਉਸ ਸਾਰੇ ਮਹੀਨੇ ਵਿਚ ਕੋਈ ਕਸ਼ਟ-ਤਕਲੀਫ਼ ਆ ਪਏ ਤਾਂ ਸਹਿਜ-ਸੁਭਾਇ ਆਖਦਾ ਹੈ ਕਿ ਐਤਕੀ 'ਵਰ੍ਹੇ ਦਿਨ ਦੇ ਦਿਨ' ਫਲਾਣਾ ਚੰਦਰਾ ਬੰਦਾ ਮੱਥੇ ਲੱਗਾ ਸੀ । ਜਿਸ ਵਹਿਮ-ਪ੍ਰਸਤੀ ਨੂੰ ਹਟਾਣ ਲਈ, ਜੋ ਵਿਤਕਰੇ ਦੂਰ ਕਰਨ ਲਈ, ਸਿੱਖ ਨੇ ਗੁਰਦੁਆਰੇ ਵਿਚ ਜਾਣਾ ਹੈ, ਇਸ 'ਸੰਗ੍ਰਾਂਦ' ਦੇ ਮਨਾਣ ਨਾਲ ਉਹ ਵਹਿਮ-ਪ੍ਰਸਤੀ ਤੇ ਵਿਤਕਰੇ ਸਗੋਂ ਵਧਦੇ ਹਨ ।

**ਰੋਜ਼ਾਨਾ ਅਰਦਾਸ :—**

ਅਸਲ ਗੱਲ ਤਾਂ ਇਹ ਹੈ ਕਿ ਹਰੇਕ ਮਨੁੱਖ ਵਿਚ ਰੱਬ ਦੀ ਜੋਤਿ ਹੈ, ਤੇ ਹਰੇਕ ਦਿਨ ਇਕੋ ਜਿਹਾ ਹੈ । ਭਾਗਾਂ ਵਾਲਾ ਸਮਾ ਸਿਰਫ਼ ਉਹੀ ਹੈ ਜਦੋਂ ਮਨੁੱਖ ਨੂੰ ਪਰਮਾਤਮਾ ਚੇਤੇ ਆਉਂਦਾ ਹੈ । ਕਿਸੇ ਖ਼ਾਸ਼ ਦਿਹਾੜੇ ਨਹੀਂ, ਸਗੋਂ ਹਰ ਰੋਜ਼ ਸਵੇਰੇ ਉੱਠ ਕੇ ਇਸ ਦੀ ਅਰਦਾਸ ਇਉਂ ਹੋਣੀ ਚਾਹੀਦੀ ਹੈ, 'ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ' ।

**ਪਰਤੱਖ ਨੂੰ ਪ੍ਰਮਾਣ ਦੀ ਕੀਹ ਲੋੜ ?**

ਇਹੀ ਨਿਰੀ ਫ਼ਰਜ਼ੀ ਗੱਲ ਨਹੀਂ ਕਿ 'ਸੰਗ੍ਰਾਂਦ' ਦੇ ਪਰਚੇ ਕਰਕੇ ਵਹਿਮ-ਪ੍ਰਸਤੀ ਵਧ ਰਹੀ ਹੈ । ਸੰਗ੍ਰਾਂਦ ਵਾਲੇ ਦਿਨ ਜਾ ਕੇ ਗੁਰਦੁਆਰੇ ਵੇਖੋ, ਇਸ ਦੇ ਸਰਧਾਲੂਆਂ ਦੀ ਉਸ ਦਿਨ ਇਹ ਤਾਂਘ ਹੁੰਦੀ ਹੈ ਕਿ ਅੱਜ 'ਮਹੀਨੇ' ਵਾਲਾ ਸ਼ਬਦ ਸੁਣਾਇਆ ਜਾਏ, ਹਾਲਾਂ ਕਿ ਸਾਰੀ ਬਾਣੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਹੋਣ ਕਰਕੇ, ਜ਼ਿੰਦਗੀ ਦੀ ਰਹਿਬਰੀ ਵਾਲੀ ਹੋਣ ਕਰਕੇ, ਇਕੋ ਦਰਜਾ ਰੱਖਦੀ ਹੈ । 'ਸੰਗ੍ਰਾਂਦ' ਦੇ ਵਹਿਮ ਵਿਚ 'ਬਾਣੀ' 'ਬਾਣੀ' ਵਿਚ ਫ਼ਰਕ ਸਮਝਿਆ ਜਾਂਦਾ ਹੈ, ਕਿਉਂਕਿ ਅਸਲ ਨੀਅਤ 'ਬਾਣੀ' ਸੁਣਨ ਦੀ ਨਹੀਂ ਹੁੰਦੀ, ਸਿਰਫ਼

'ਮਹੀਨਾ' ਸੁਣਨ ਦੀ ਹੁੰਦੀ ਹੈ । ਨਿਰਾ ਇਹੀ ਨਹੀਂ, ਸ੍ਰੀ ਦਰਬਾਰ ਸਾਹਿਬ ਵਿਚ 'ਸੰਗ੍ਰਾਂਦ' ਵਾਲੇ ਦਿਨ ਜਾ ਕੇ ਵੇਖੋ, ਉਥੇ ਹੋਰ ਅਚਰਜ ਖੇਡ ਵਰਤਦੀ ਹੈ । 'ਆਸਾ ਦੀ ਵਾਰ' ਦੇ ਕੀਰਤਨ ਦੀ ਸਮਾਪਤੀ ਤੇ ਜਦੋਂ 'ਬਾਰਹਮਾਹ' ਵਿਚ 'ਮਹੀਨਾ' ਸੁਣਾਣਾ ਸ਼ੁਰੂ ਕੀਤਾ ਜਾਂਦਾ ਹੈ, ਤਾਂ ਸ਼ੁਰੂ ਵਿਚ ਹੀ ਲਫ਼ਜ਼ 'ਜੇਠ' 'ਹਾੜ' ਆਦਿਕ ਸੁਣ ਕੇ ਸਾਰੀ ਪਉੜੀ ਨੂੰ ਸੁਣਨ ਦੀ ਲੋੜ ਹੀ ਨਹੀਂ ਸਮਝੀ ਜਾਂਦੀ । 'ਮਹੀਨਾ' ਸੁਣ ਕੇ ਹੀ 'ਵਾਹਿਗੁਰੂ, ਵਾਹਿਗੁਰੂ' ਆਖਦੀਆਂ ਬਹੁਤ ਸੰਗਤਾਂ ਚਾਲੇ ਪਾ ਦੇਂਦੀਆਂ ਹਨ ।

**ਦੁਕਾਨਦਾਰੀ** :—

ਕਈ ਦੁਕਾਨਦਾਰਾਂ ਨੇ ਇਸ ਵਹਿਮ-ਪ੍ਰਸਤੀ ਤੋਂ ਅਜੀਬ ਲਾਭ ਉਠਾਣ ਦੀ ਕੋਸ਼ਿਸ਼ ਕੀਤੀ ਜਾਪਦੀ ਹੈ । ਆਪਣੀਆਂ ਛਾਪੀਆਂ 'ਬੀੜਾਂ' ਨੂੰ ਸ਼ਾਇਦ ਹਰ-ਮਨ-ਪਿਆਰਾ ਕਰਨ ਲਈ ਇਸ 'ਬਾਰਹਮਾਹ' ਨੂੰ ਭੀ ਉਹੋ ਜਿਹੀ ਉਚੇਚੀ ਰੰਗ-ਬਰੰਗੀ ਥਾਂ ਦਿੱਤੀ ਗਈ ਹੈ ਜੋ ਹਰੇਕ 'ਰਾਗ' ਦੇ 'ਆਰੰਭ' ਨੂੰ ਦਿੱਤੀ ਗਈ ਹੈ ।

**ਸੂਰਜ-ਪ੍ਰਸਤੀ ਦਾ ਪਰਚਾਰ ਬੇ-ਮਲੂਮੇ ਜਿਹੇ** :—

ਸੋ ਹਰ ਪਾਸਿਓਂ ਸੰਗ੍ਰਾਂਦ ਦੀ ਰਾਹੀਂ ਇਹ ਵਹਿਮ ਵਧ ਰਿਹਾ ਹੈ ਕਿ ਸੂਰਜ ਦੇ ਨਵੀਂ 'ਰਾਸਿ' ਵਿਚ ਆਉਣ ਵਾਲਾ ਪਹਿਲਾ ਦਿਹਾੜਾ ਖ਼ਾਸ ਤੌਰ ਤੇ ਭਾਗਾਂ ਵਾਲਾ ਹੈ, ਤੇ, ਇਸ ਤਰ੍ਹਾਂ ਬੇ-ਮਲੂਮੇ ਜਿਹੇ ਸਿੱਖਾਂ ਵਿਚ ਸੂਰਜ-ਪ੍ਰਸਤੀ ਦਾ ਪਰਚਾਰ ਕੀਤਾ ਜਾ ਰਿਹਾ ਹੈ । ਇਸ 'ਸੰਗ੍ਰਾਂਦ' ਦੇ ਭਰਮ ਤੋਂ ਹੀ, ਇਸ 'ਵਰ੍ਹੇ ਦਿਨ ਦੇ ਦਿਨ' ਦੇ ਵਹਿਮ ਤੋਂ ਹੀ ਅਗਾਂਹ ਹੋਰ ਭਰਮ ਵਧਦੇ ਜਾ ਰਹੇ ਹਨ ਕਿ ਅੱਜ 'ਵਰ੍ਹੇ ਦਿਨ ਦੇ ਦਿਨ' ਪਰਦੇਸ ਨਹੀਂ ਜਾਣਾ, ਸਵੇਰੇ ਸਵੇਰੇ ਹੱਥੋਂ ਮਾਇਆ ਨਹੀਂ ਖ਼ਰਚਣੀ, ਇਤਿਆਦਿਕ ।

**ਭਾਈ ਗੁਰਦਾਸ ਜੀ** :—

ਅਜਿਹੇ ਭਰਮਾਂ ਨੂੰ ਹੀ ਭਾਈ ਗੁਰਦਾਸ ਜੀ ਨੇ ਮਨਮਤਿ ਦੱਸ ਕੇ ਸਿੱਖਾਂ ਨੂੰ ਇਹਨਾਂ ਵਲੋਂ ਸੁਚੇਤ ਕਰਨ ਦੀ ਕੋਸ਼ਿਸ਼ ਕੀਤੀ ਸੀ, ਪਰ ਅਸੀ ਫਿਰ ਓਧਰੇ ਪਰਤਦੇ ਜਾਪਦੇ ਹਾਂ । ਆਪ ਲਿਖਦੇ ਹਨ :—

"ਸਉਣ ਸਗਨ ਬੀਚਾਰਨੇ, ਨਉਂ ਗ੍ਰਹ 'ਬਾਰਹ ਰਾਸਿ' ਵੀਚਾਰਾ ॥ ਕਾਮਣ ਟੂਣੇ ਔਂਸੀਆਂ, ਕਣਸੋਈ ਪਾਸਾਰ ਪਸਾਰਾ ॥ ਗੱਦਹੁੰ ਕੁੱਤੇ ਬਿੱਲੀਆਂ, ਇੱਲ ਮਲਾਲੀ ਛਾਰਾ ॥ ਨਾਰਿ ਪੁਰਖ ਪਾਣੀ ਅਗਨਿ, ਛਿੱਕ ਪੱਦ ਹਿਡਕੀ ਵਰਤਾਰਾ ॥ ਥਿਤਿ 'ਵਾਰ' ਭੱਦ੍ਰਾ ਭਰਮ, ਦਿਸ਼ਾ ਸੂਲ ਸਹਸਾ ਸੰਸਾਰਾ ॥ ਵਲ-ਛਲ ਕਰਿ ਵਿਸ਼ਵਾਸ ਲੱਖ, ਬਹੁ ਚੁੱਖੀਂ ਕਿਉਂ ਰਵੈ ਭਤਾਰਾ ॥ ਗੁਰਮੁਖਿ ਸੁਖ ਫਲੁ ਪਾਰ-ਉਤਾਰਾ ॥੮॥੫॥

{ਕੀਰਤਨ, ਅੰਮ੍ਰਿਤ, ਕਰਾਮਾਤਿ ਆਦਿਕ ਮਜ਼ਬੂਨਾਂ ਬਾਰੇ ਮੇਰੇ ਵਿਚਾਰਾਂ ਵਾਸਤੇ ਪੜ੍ਹੋ ਮੇਰੀ ਪੁਸਤਕ 'ਬੁਰਾਈ ਦਾ ਟਾਕਰਾ' । 'ਸਿੰਘ ਬ੍ਰਦਰਜ਼' ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਤੋਂ ਮਿਲੇਗੀ} ।

## ਤੁਖਾਰੀ ਛੰਤ ਮਹਲਾ ੧ ਬਾਰਹਮਾਹਾ

**ੴ ਸਤਿਗੁਰ ਪ੍ਰਸਾਦਿ ॥ ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ ॥ ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥ ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥ ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥ ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮ ਰਾਮਾ ॥੧॥ {ਪੰਨਾ ੧੧੦੭}**

**ਪਦ ਅਰਥ** :—ਤੂ ਸੁਣਿ—ਹੇ ਹਰੀ ! ਤੂੰ (ਮੇਰੀ ਬੇਨਤੀ) ਸੁਣ । ਕਿਰਤ—ਕੀਤੇ ਹੋਏ । ਕਰੰਮਾ—ਕਰਮ, ਕੰਮ । ਪੂਰਬਿ—ਪੂਰਬਲੇ ਸਮੇ ਵਿਚ, ਪਹਿਲੇ ਜਨਮਾਂ ਵਿਚ । ਕਮਾਇਆ—ਕਮਾਈ । ਸਿਰਿ—ਸਿਰ ਉਤੇ ।

ਸਿਰਿ ਸਿਰਿ—ਹਰੇਕ ਜੀਵ ਦੇ ਸਿਰ ਉਤੇ । ਸਹੰਮਾ—ਸਹਿਮ, ਦੁੱਖ । ਤੂ ਦੇਹਿ—(ਜੋ) ਤੂੰ ਦੇਂਦਾ ਹੈਂ । ਸੁ ਭਲਾ—ਉਹ (ਹਰੇਕ ਜੀਵ ਵਾਸਤੇ) ਭਲਾ ਹੈ । ਗਤਿ—ਹਾਲਤ । ਦੁਹੇਲੀ—ਦੁੱਖੀ । ਬੇਲੀ—ਮਦਦ ਕਰਨ ਵਾਲਾ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਨਿਰੰਕਾਰੀ ਰਚਨਾ—ਨਿਰੰਕਾਰ ਦੀ ਰਚਨਾ ਵਿਚ । ਸੁ ਕਰਮਾ—ਸ੍ਰੇਸ਼ਟ ਕੰਮ । ਪੰਥੁ—ਰਸਤਾ । ਨਿਹਾਲੇ—ਤੱਕ ਰਹੀ ਹੈ । ਸਾਧਨ—ਜੀਵ-ਇਸਤ੍ਰੀ । ਆਤਮ ਰਾਮਾ—ਹੇ ਸਰਬ-ਵਿਆਪਕ ਪਰਮਾਤਮਾ ! ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।

**ਅਰਥ** :—ਹੇ ਹਰੀ ! (ਮੇਰੀ ਬੇਨਤੀ) ਸੁਣ । ਪੂਰਬਲੇ ਕਮਾਏ ਕੀਤੇ ਕਰਮਾਂ ਅਨੁਸਾਰ ਹਰੇਕ ਜੀਵ ਦੇ ਸਿਰ ਉਤੇ ਜੋ ਸੁਖ ਤੇ ਦੁੱਖ (ਝੱਲਣ ਲਈ) ਤੂੰ ਦੇਂਦਾ ਹੈਂ ਉਹੀ ਠੀਕ ਹੈ ।

ਹੇ ਹਰੀ ! ਮੈਂ ਤੇਰੀ ਰਚੀ ਮਾਇਆ ਵਿਚ (ਰੁੱਝਾ ਪਿਆ) ਹਾਂ । ਮੇਰਾ ਕੀਹ ਹਾਲ ਹੋਵੇਗਾ ? ਤੈਥੋਂ ਬਿਨਾ (ਤੇਰੀ ਯਾਦ ਤੋਂ ਬਿਨਾ) ਇਕ ਘੜੀ ਭੀ ਜੀਊਣਾ ਇਹ ਕੇਹੀ ਜ਼ਿੰਦਗੀ ਹੈ ? ਹੇ ਪਿਆਰੇ ! ਤੇਰੇ ਬਿਨਾ ਮੈਂ ਦੁੱਖੀ ਹਾਂ, (ਇਸ ਦੁੱਖ ਵਿਚੋਂ ਕੱਢਣ ਵਾਸਤੇ) ਕੋਈ ਮਦਦਗਾਰ ਨਹੀਂ ਹੈ । (ਮੇਹਰ ਕਰ ਕਿ) ਗੁਰੂ ਦੀ ਸਰਨ ਪੈ ਕੇ ਮੈਂ ਤੇਰਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਰਹਾਂ ।

ਅਸੀ ਜੀਵ ਨਿਰੰਕਾਰ ਦੀ ਰਚੀ ਮਾਇਆ ਵਿਚ ਹੀ ਫਸੇ ਪਏ ਹਾਂ (ਇਹ ਕਾਹਦਾ ਜੀਵਨ ਹੈ ?), ਪ੍ਰਭੂ ਨੂੰ ਮਨ ਵਿਚ ਵਸਾਣਾ ਹੀ ਸਭ ਕੰਮਾਂ ਤੋਂ ਸ੍ਰੇਸ਼ਟ ਕੰਮ ਹੈ (ਇਹੀ ਹੈ ਮਨੁੱਖ ਵਾਸਤੇ ਜੀਵਨ-ਮਨੋਰਥ) ।

ਹੇ ਨਾਨਕ ! (ਆਖ—) ਹੇ ਸਰਬ ਵਿਆਪਕ ਪਰਮਾਤਮਾ ! ਤੂੰ (ਜੀਵ-ਇਸਤ੍ਰੀ ਦੀ ਅਰਜ਼ੋਈ) ਸੁਣ (ਤੇ ਉਸ ਨੂੰ ਆਪਣਾ ਦਰਸਨ ਦੇਹ), ਜੀਵ-ਇਸਤ੍ਰੀ ਤੇਰਾ ਰਾਹ ਤੱਕ ਰਹੀ ਹੈ ।੧।

**ਭਾਵ** :—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਮਨੁੱਖ ਇਸ ਜਨਮ ਵਿਚ ਭੀ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਤੇ, ਦੁਖੀ ਜੀਵਨ ਗੁਜ਼ਾਰਦਾ ਹੈ । ਪਰਮਾਤਮਾ ਦੀ ਮਿਹਰ ਨਾਲ ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਉਸ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਪੀ ਕੇ ਆਤਮਕ ਆਨੰਦ ਮਾਣਦਾ ਹੈ । ਇਹੀ ਹੈ ਜਨਮ-ਮਨੋਰਥ ।

**ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥ ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥ ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥ ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥ ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ॥ ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥੨॥ {ਪੰਨਾ ੧੧੦੭}**

**ਪਦ ਅਰਥ** :—ਬਾਬੀਹਾ—ਪਪੀਹਾ, ਚਾਤ੍ਰਿਕ । ਬਾਣੀਆ—ਮਿੱਠਾ ਬੋਲ । ਸਾਧਨ—ਜੀਵ-ਇਸਤ੍ਰੀ । ਸਭਿ—ਸਾਰੇ । ਚੋਲੈ—ਖਾਂਦੀ ਹੈ, ਮਾਣਦੀ ਹੈ । ਅੰਕਿ—ਅੰਕ ਵਿਚ, ਅੰਗ ਨਾਲ । ਪ੍ਰਭ ਭਾਣੀ—ਪ੍ਰਭੂ ਨੂੰ ਪਿਆਰੀ ਲੱਗਦੀ ਹੈ । ਸੋਹਾਗਣਿ—ਚੰਗੇ ਭਾਗਾਂ ਵਾਲੀ । ਨਾਰੇ—ਨਾਰਿ, ਜੀਵ-ਇਸਤ੍ਰੀ । ਨਵ ਘਰ—ਨੌ ਗੋਲਕਾਂ, ਨੌ ਇੰਦ੍ਰੀਆਂ ਵਾਲੇ ਸਰੀਰ ਨੂੰ । ਥਾਪਿ—ਟਿਕਾ ਕੇ, ਜੁਗਤਿ ਵਿਚ ਰੱਖ ਕੇ । ਊਚਉ—ਉੱਚਾ । ਮਹਲ ਘਰੁ—ਪ੍ਰਭੂ ਦਾ ਨਿਵਾਸ-ਥਾਂ, ਪ੍ਰਭੂ ਦੇ ਚਰਨ । ਨਿਜ ਘਰਿ ਮੁਰਾਰੇ—ਪ੍ਰਭੂ ਦੇ ਸ੍ਵੈ-ਸਰੂਪ ਵਿਚ, ਪ੍ਰਭੂ ਦੇ ਆਪਣੇ ਘਰ ਵਿਚ । ਨਿਸਿ—ਰਾਤ । ਬਾਸੁਰ—ਦਿਨ । ਰੰਗਿ—ਪਿਆਰ ਵਿਚ । ਰਾਵੈ—ਮਾਣਦੀ ਹੈ, ਸਿਮਰਦੀ ਹੈ । ਸਬਦਿ—ਸ਼ਬਦ ਨਾਲ । ਸੁਹਾਵੈ—ਸੋਹਣੀ ਲੱਗਦੀ ਹੈ ।

ਅਰਥ :—(ਜਿਵੇਂ) ਪਪੀਹਾ 'ਪ੍ਰਿਉ ਪ੍ਰਿਉ' ਬੋਲਦਾ ਹੈ ਜਿਵੇਂ ਕੋਇਲ ('ਕੂ ਕੂ' ਦੀ ਮਿੱਠੀ) ਬੋਲੀ ਬੋਲਦੀ ਹੈ (ਤਿਵੇਂ ਜੇਹੜੀ ਜੀਵ-ਇਸਤ੍ਰੀ ਵੈਰਾਗ ਵਿਚ ਆ ਕੇ ਮਿੱਠੀ ਸੁਰ ਨਾਲ ਪ੍ਰਭੂ-ਪਤੀ ਨੂੰ ਯਾਦ ਕਰਦੀ ਹੈ, ਉਹ)

ਜੀਵ-ਇਸਤ੍ਰੀ (ਪ੍ਰਭੂ-ਮਿਲਾਪ ਦੇ) ਸਾਰੇ ਆਨੰਦ ਮਾਣਦੀ ਹੈ, ਤੇ ਉਸ ਦੇ ਚਰਨਾਂ ਵਿਚ ਟਿਕੀ ਰਹਿੰਦੀ ਹੈ । ਜਦੋਂ ਉਹ ਪ੍ਰਭੂ ਨੂੰ ਚੰਗੀ ਲੱਗ ਪੈਂਦੀ ਹੈ, (ਤਾਂ ਉਸ ਦੀ ਮਿਹਰ ਨਾਲ) ਉਸ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ, ਉਹੀ ਜੀਵ-ਇਸਤ੍ਰੀ ਚੰਗੇ ਭਾਗਾਂ ਵਾਲੀ ਹੈ । ਉਹ ਆਪਣੇ ਸਰੀਰ ਨੂੰ (ਸਰੀਰਕ ਇੰਦ੍ਰਿਆਂ ਨੂੰ) ਜੁਗਤੀ ਵਿਚ ਰੱਖ ਕੇ ਪ੍ਰਭੂ ਦੇ ਆਪਣੇ ਸਰੂਪ ਵਿਚ ਟਿਕ ਜਾਂਦੀ ਹੈ, ਤੇ (ਮਾਇਕ ਪਦਾਰਥਾਂ ਦੇ ਮੋਹ ਤੋਂ ਉੱਠ ਕੇ) ਪ੍ਰਭੂ ਦਾ ਉੱਚਾ ਟਿਕਾਣਾ ਮੱਲ ਲੈਂਦੀ ਹੈ ।

ਹੇ ਨਾਨਕ ! ਉਹ ਜੀਵ-ਇਸਤ੍ਰੀ ਪ੍ਰਭੂ ਦੇ ਪਿਆਰ ਵਿਚ ਰੰਗੀਜ ਕੇ ਦਿਨ ਰਾਤ ਉਸ ਨੂੰ ਸਿਮਰਦੀ ਹੈ, ਤੇ ਆਖਦੀ ਹੈ—ਇਹ ਸਾਰੀ ਸ੍ਰਿਸ਼ਟੀ ਤੇਰੀ ਰਚੀ ਹੋਈ ਹੈ, ਤੂੰ ਹੀ ਮੇਰਾ ਪਿਆਰਾ ਖਸਮ-ਸਾਈਂ ਹੈਂ । ਜਿਵੇਂ ਪਪੀਹਾ ਪ੍ਰਿਉ ਪ੍ਰਿਉ ਬੋਲਦਾ ਹੈ ਜਿਵੇਂ ਕੋਇਲ ਮਿੱਠਾ ਬੋਲ ਬੋਲਦੀ ਹੈ, ਤਿਵੇਂ ਉਹ ਜੀਵ-ਇਸਤ੍ਰੀ ਗੁਰ-ਸ਼ਬਦ ਦੀ ਰਾਹੀਂ (ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ) ਸੋਹਣੀ ਲੱਗਦੀ ਹੈ ।੨।

**ਭਾਵ** :—ਨਾਮ ਦੀ ਬਰਕਤ ਨਾਲ, ਸਿਫ਼ਤਿ-ਸਾਲਾਹ ਦੀ ਬਰਕਤ ਨਾਲ ਮਨੁੱਖ ਆਪਣੇ ਸਾਰੇ ਗਿਆਨ-ਇੰਦ੍ਰਿਆਂ ਨੂੰ ਮਰਯਾਦਾ ਵਿਚ ਰੱਖ ਕੇ ਮਾਇਕ ਪਦਾਰਥਾਂ ਦੇ ਮੋਹ ਤੋਂ ਉੱਚਾ ਟਿਕਿਆ ਰਹਿੰਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ।

**ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥ ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥ ਕਿਉ ਘੜੀ ਬਿਸਾਰੀ, ਹਉ ਬਲਿਹਾਰੀ, ਹਉ ਜੀਵਾ ਗੁਣ ਗਾਏ ॥ ਨਾ ਕੋਈ ਮੇਰਾ, ਹਉ ਕਿਸੁ ਕੇਰਾ, ਹਰਿ ਬਿਨੁ ਰਹਣੁ ਨ ਜਾਏ ॥ ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥ ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥੩॥ {ਪੰਨਾ ੧੧੦੭}**

**ਪਦ ਅਰਥ** :—ਹਰਿ ਰਸ ਭਿੰਨੇ—ਹੇ ਰਸ-ਭਿੰਨੇ ਹਰੀ ! ਪ੍ਰੀਤਮ ਆਪਣੇ—ਹੇ ਮੇਰੇ ਪ੍ਰੀਤਮ ! ਮਨਿ—(ਮੇਰੇ) ਮਨ ਵਿਚ । ਤਨਿ—(ਮੇਰੇ) ਸਰੀਰ ਵਿਚ । ਰਵਤ ਰਵੰਨੇ—ਹੇ ਰਮੇ ਹੋਏ ! ਨ ਬੀਸਰੈ—(ਮੇਰਾ ਮਨ) ਨਹੀਂ ਭੁਲਾਂਦਾ । ਬਿਸਾਰੀ—ਬਿਸਾਰੀਂ, ਮੈਂ ਵਿਸਾਰ ਸਕਾਂ । ਹਉ—ਮੈਂ । ਗਾਏ—ਗਾਇ, ਗਾ ਕੇ । ਕੇਰਾ—ਦਾ । ਰਹਣੁ ਨ ਜਾਏ—ਮਨ ਧੀਰਜ ਨਹੀਂ ਫੜਦਾ । ਗਹੀ—ਫੜੀ । ਦ੍ਰਿਸਟਿ—ਨਜ਼ਰ । ਦੀਰਘ—ਲੰਮੀ । ਦੀਰਘ ਦ੍ਰਿਸਟਿ—ਲੰਮੀ ਨਜ਼ਰ ਵਾਲਾ, ਲੰਮੇ ਜਿਗਰੇ ਵਾਲਾ । ਧੀਰਾ—ਧੀਰਜ ਵਾਲਾ ।

**ਅਰਥ** :—ਹੇ ਮੇਰੇ ਪ੍ਰੀਤਮ ! ਹੇ ਰਸ-ਭਿੰਨੇ ਹਰੀ ! ਹੇ ਮੇਰੇ ਮਨ ਤਨ ਵਿਚ ਰਮੇ ਹੋਏ ! ਤੂੰ (ਮੇਰੀ ਅਰਜ਼ੋਈ) ਸੁਣ, (ਮੇਰਾ ਮਨ ਤੈਨੂੰ) ਇਕ ਘੜੀ ਵਾਸਤੇ ਭੀ ਭੁਲਾ ਨਹੀਂ ਸਕਦਾ ।

ਮੈਂ ਇਕ ਘੜੀ ਭਰ ਭੀ ਤੈਨੂੰ ਵਿਸਾਰ ਨਹੀਂ ਸਕਦਾ, ਮੈਂ ਤੈਥੋਂ (ਸਦਾ) ਸਦਕੇ ਹਾਂ, ਤੇਰੀ ਸਿਫ਼ਤਿ-ਸਾਲਾਹ ਕਰ ਕਰ ਕੇ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ । (ਪਰਮਾਤਮਾ ਤੋਂ ਬਿਨਾ ਤੋੜ ਨਿਭਣ ਵਾਲਾ) ਨਾ ਕੋਈ ਮੇਰਾ (ਸਦਾ ਦਾ) ਸਾਥੀ ਹੈ ਨਾਹ ਹੀ ਮੈਂ ਕਿਸੇ ਦਾ (ਸਦਾ ਦਾ) ਸਾਥੀ ਹਾਂ, ਪਰਮਾਤਮਾ ਦੀ ਯਾਦ ਤੋਂ ਬਿਨਾ ਮੇਰਾ ਮਨ ਧੀਰਜ ਨਹੀਂ ਫੜਦਾ ।

ਜਿਸ ਮਨੁੱਖ ਨੇ ਪਰਮਾਤਮਾ ਦਾ ਆਸਰਾ ਲਿਆ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਦੇ ਚਰਨ ਵੱਸ ਪਏ ਹਨ, ਉਸ ਦਾ ਸਰੀਰ ਪਵਿੱਤ੍ਰ ਹੋ ਜਾਂਦਾ ਹੈ । ਹੇ ਨਾਨਕ ! ਉਹ ਮਨੁੱਖ ਲੰਮੇ ਜਿਗਰੇ ਵਾਲਾ ਹੋ ਜਾਂਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਦਾ ਮਨ ਧੀਰਜ ਵਾਲਾ ਬਣ ਜਾਂਦਾ ਹੈ ।੩।

**ਭਾਵ** :—ਸਿਫ਼ਤਿ-ਸਾਲਾਹ ਕਰਦਿਆਂ ਕਰਦਿਆਂ ਮਨੁੱਖ ਦੇ ਅੰਦਰ ਉੱਚਾ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ । ਮਨੁੱਖ ਨੂੰ ਯਕੀਨ ਬਣ ਜਾਂਦਾ ਹੈ ਕਿ ਇਕ ਪਰਮਾਤਮਾ ਹੀ ਜੀਵ ਦੇ ਨਾਲ ਸਦਾ ਨਿਭਣ ਵਾਲਾ ਸਾਥੀ ਹੈ ।

**ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥ ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥ ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥ ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥ ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥ ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥੪॥ {ਪੰਨਾ ੧੧੦੭}**

**ਪਦ ਅਰਥ** :—ਬਰਸੈ—ਵਰ੍ਹਦੀ ਹੈ । ਅੰਮ੍ਰਿਤ ਧਾਰ ਬੂੰਦ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀਆਂ ਬੂੰਦਾਂ ਦੀ ਧਾਰ । ਸਹਜਿ—ਸਹਜ ਅਵਸਥਾ ਵਿਚ (ਟਿਕੇ ਹੋਏ ਨੂੰ), ਆਤਮਕ ਅਡੋਲਤਾ ਵਿਚ (ਟਿਕੇ ਹੋਏ ਨੂੰ) । ਸੁਭਾਇ—ਪ੍ਰੇਮ ਵਿਚ (ਟਿਕੇ ਹੋਏ ਨੂੰ) । ਸਿਉ—ਨਾਲ । ਮੰਦਰਿ—ਮੰਦਰ ਵਿਚ । ਜਾ—ਜਦੋਂ । ਪ੍ਰਭ ਭਾਵੈ—ਪ੍ਰਭੂ ਨੂੰ ਚੰਗਾ ਲੱਗਦਾ ਹੈ । ਧਨ—ਜੀਵ-ਇਸਤ੍ਰੀ । ਊਭੀ—ਉੱਚੀ (ਹੋ ਹੋ ਕੇ), ਉਤਾਵਲੀ । ਸਾਰੀ—ਸੰਭਾਲਦੀ ਹੈ । ਘਰਿ ਘਰਿ—ਹਰੇਕ ਹਿਰਦੇ-ਘਰ ਵਿਚ । ਕੰਤੁ—ਪ੍ਰਭੂ-ਪਤੀ । ਰਾਵੈ—ਰੰਗ ਮਾਣਦਾ ਹੈ । ਹਉ—ਮੈਨੂੰ । ਕੰਤਿ—ਕੰਤ ਨੇ, ਪ੍ਰਭੂ-ਪਤੀ ਨੇ । ਉਨਵਿ—ਨਿਵ ਕੇ, ਲਿਫ਼ ਕੇ, ਹੇਠਾਂ ਆ ਕੇ, ਤਰਸ ਕਰ ਕੇ । ਘਨ—ਹੇ ਘਨ ! ਹੇ ਬੱਦਲ ! ਬਰਸੁ—ਵਰ੍ਹ, ਵਰਖਾ ਕਰ । ਸੁਭਾਏ—ਪ੍ਰੇਮ ਨਾਲ । ਸੁਖਾਵੈ—ਸੁਖਾਂਦਾ ਹੈ, ਸੁਖ ਦੇਂਦਾ ਹੈ । ਘਰਿ—ਘਰ ਵਿਚ ।

**ਅਰਥ** :—(ਜਿਸ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ), ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ ਸੁਹਾਵਣੀਆਂ ਬੂੰਦਾਂ ਦੀ ਧਾਰ ਵਰ੍ਹਦੀ ਹੈ, ਉਸ ਅਡੋਲ ਅਵਸਥਾ ਵਿਚ ਟਿਕੀ ਹੋਈ ਨੂੰ ਪ੍ਰੇਮ ਵਿਚ ਟਿਕੀ ਹੋਈ ਨੂੰ ਸੱਜਣ ਪ੍ਰਭੂ ਆ ਮਿਲਦਾ ਹੈ, ਪ੍ਰਭੂ ਨਾਲ ਉਸ ਦੀ ਪ੍ਰੀਤ ਬਣ ਜਾਂਦੀ ਹੈ । (ਉਸ ਜੀਵ-ਇਸਤ੍ਰੀ ਦਾ ਹਿਰਦਾ ਪ੍ਰਭੂ-ਦੇਵ ਦੇ ਟਿਕਣ ਲਈ ਮੰਦਰ ਬਣ ਜਾਂਦਾ ਹੈ) ਜਦੋਂ ਪ੍ਰਭੂ ਨੂੰ ਚੰਗਾ ਲੱਗਦਾ ਹੈ, ਉਹ ਉਸ ਜੀਵ-ਇਸਤ੍ਰੀ ਦੇ ਹਿਰਦੇ-ਮੰਦਰ ਵਿਚ ਆ ਟਿਕਦਾ ਹੈ, ਉਹ ਜੀਵ-ਇਸਤ੍ਰੀ ਉਤਾਵਲੀ ਹੋ ਹੋ ਕੇ ਉਸ ਦੇ ਗੁਣ ਗਾਂਦੀ ਹੈ, (ਤੇ ਆਖਦੀ ਹੈ—) ਹਰੇਕ ਭਾਗਾਂ ਵਾਲੀ ਦੇ ਹਿਰਦੇ-ਘਰ ਵਿਚ ਪ੍ਰਭੂ-ਪਤੀ ਰਲੀਆਂ ਮਾਣਦਾ ਹੈ, ਪ੍ਰਭੂ-ਪਤੀ ਨੇ ਮੈਨੂੰ ਕਿਉਂ ਭੁਲਾ ਦਿੱਤਾ ਹੈ ? (ਉਹ ਤਰਲੇ ਲੈ ਲੈ ਕੇ ਗੁਰੂ ਅੱਗੇ ਇਉਂ ਅਰਦਾਸ ਕਰਦੀ ਹੈ—) ਹੇ ਲਿਫ਼ ਕੇ ਘਟ ਬੰਨ੍ਹ ਕੇ ਆਏ ਬੱਦਲ ! ਪ੍ਰੇਮ ਨਾਲ ਵਰ੍ਹ (ਹੇ ਤਰਸ ਕਰ ਕੇ ਆਏ ਗੁਰੂ ਪਾਤਿਸ਼ਾਹ ! ਪ੍ਰੇਮ ਨਾਲ ਮੇਰੇ ਅੰਦਰ ਸਿਫ਼ਤਿ-ਸਾਲਾਹ ਦੀ ਵਰਖਾ ਕਰ), ਪ੍ਰਭੂ ਦਾ ਪਿਆਰ ਮੇਰੇ ਮਨ ਵਿਚ, ਮੇਰੇ ਤਨ ਵਿਚ ਆਨੰਦ ਪੈਦਾ ਕਰਦਾ ਹੈ ।

ਹੇ ਨਾਨਕ ! ਜਿਸ (ਸੁਭਾਗ) ਹਿਰਦੇ-ਘਰ ਵਿਚ ਸਿਫ਼ਤਿ-ਸਾਲਾਹ ਦੀ ਬਾਣੀ ਦੀ ਵਰਖਾ ਹੁੰਦੀ ਹੈ, ਪ੍ਰਭੂ ਕਿਰਪਾ ਧਾਰ ਕੇ ਆਪ ਉਥੇ ਆ ਟਿਕਦਾ ਹੈ ।੪।

**ਭਾਵ** :—ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦਾ ਮਨ ਵਿਕਾਰਾਂ ਵਲੋਂ ਅਡੋਲ ਰਹਿੰਦਾ ਹੈ, ਉਸ ਦੇ ਅੰਦਰ ਹਰ ਵੇਲੇ ਪਰਮਾਤਮਾ ਦੇ ਮਿਲਾਪ ਦੀ ਖਿੱਚ ਬਣੀ ਰਹਿੰਦੀ ਹੈ ।

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੈ ॥ ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ, ਬਿਰਹਿ ਬਿਰੋਧ ਤਨੁ ਛੀਜੈ ॥ ਕੋਕਿਲ ਅੰਬਿ ਸੁਹਾਵੀ ਬੋਲੈ, ਕਿਉ ਦੁਖੁ ਅੰਕਿ ਸਹੀਜੈ ॥ ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥ ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥੫॥ {ਪੰਨਾ ੧੧੦੮}**

**ਪਦ ਅਰਥ** :—ਸੁਹਾਵੜੇ—ਸੁਹਾਵਣੇ, ਸੋਹਣੇ । ਬਨ—ਜੰਗਲ, ਬਨਸਪਤੀ, ਰੁੱਖ-ਬਿਰਖ, ਬੇਲ-ਬੂਟੇ । ਮੰਝ—ਵਿਚ । ਬਾਰਿ—ਜੂਹ, ਖੁਲ੍ਹੀ ਜ਼ਮੀਨ । ਮੈ ਪਿਰੁ—ਮੇਰਾ ਪਤੀ-ਪ੍ਰਭੂ । ਬਾਹੁੜੈ—ਆ ਜਾਏ । ਧਨ—ਇਸਤ੍ਰੀ

। ਬਿਰਹਿ—ਵਿਛੋੜੇ ਵਿਚ । ਛੀਜੈ—ਛਿੱਜਦਾ ਹੈ, ਟੁੱਟਦਾ ਹੈ, ਦੁਖੀ ਹੁੰਦਾ ਹੈ । ਅੰਬਿ—ਅੰਬ (ਦੇ ਰੁੱਖ) ਉਤੇ । ਅੰਕਿ—ਹਿਰਦੇ ਵਿਚ । ਮਰੁ—ਮੌਤ, ਆਤਮਕ ਮੌਤ । ਮਾਏ—ਹੇ ਮਾਂ ! ਵਰੁ—ਖਸਮ, ਪਤੀ । ਘਰਿ—ਹਿਰਦੇ-ਘਰ ਵਿਚ । ਧਨ—ਜੀਵ-ਇਸਤ੍ਰੀ । ਪਾਏ—ਲੱਭ ਲਏ ।

**ਅਰਥ** :—ਚੇਤ (ਦਾ ਮਹੀਨਾ) ਚੰਗਾ ਲੱਗਦਾ ਹੈ, (ਚੇਤ ਵਿਚ) ਬਸੰਤ (ਦਾ ਮੌਸਮ ਭੀ) ਪਿਆਰਾ ਲੱਗਦਾ ਹੈ, (ਇਸ ਮਹੀਨੇ) ਖੁਲ੍ਹੀ ਜੂਹ ਵਿਚ ਬਨਸਪਤੀ ਨੂੰ ਫੁੱਲ ਲੱਗ ਪੈਂਦੇ ਹਨ, ਤੇ (ਫੁੱਲਾਂ ਉਤੇ ਬੈਠੇ ਹੋਏ) ਭਵਰ ਸੋਹਣੇ ਲੱਗਦੇ ਹਨ । (ਮੇਰੇ ਹਿਰਦੇ ਦਾ ਕੌਲ-ਫੁੱਲ ਭੀ ਖਿੜ ਪਏ, ਜੇ) ਮੇਰਾ ਪਤੀ-ਪ੍ਰਭੂ ਹਿਰਦੇ-ਘਰ ਵਿਚ ਆ ਵੱਸੇ ।

ਜਿਸ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਹਿਰਦੇ-ਘਰ ਵਿਚ ਨਾਹ ਆ ਵੱਸੇ, ਉਸ ਜੀਵ-ਇਸਤ੍ਰੀ ਨੂੰ ਆਤਮਕ ਆਨੰਦ ਨਹੀਂ ਆ ਸਕਦਾ, ਉਸ ਦਾ ਸਰੀਰ (ਪ੍ਰਭੂ ਤੋਂ) ਵਿਛੋੜੇ ਦੇ ਕਾਰਨ (ਕਾਮਾਦਿਕ ਵੈਰੀਆਂ ਦੇ) ਹੱਲਿਆਂ ਨਾਲ ਕਮਜ਼ੋਰ ਹੋ ਜਾਂਦਾ ਹੈ । (ਚੇਤਰ ਦੇ ਮਹੀਨੇ) ਕੋਇਲ ਅੰਬ ਦੇ ਰੁੱਖ ਉਤੇ ਮਿੱਠੇ ਬੋਲ ਬੋਲਦੀ ਹੈ (ਵਿਜੋਗਣ ਨੂੰ ਇਹ ਬੋਲ ਮਿੱਠੇ ਨਹੀਂ ਲੱਗਦੇ, ਚੋਭਵੇਂ ਦੁਖਦਾਈ ਲੱਗਦੇ ਹਨ, ਤੇ ਵਿਛੋੜੇ ਦਾ) ਦੁੱਖ ਉਸ ਪਾਸੋਂ ਹਿਰਦੇ ਵਿਚ ਸਹਾਰਿਆ ਨਹੀਂ ਜਾਂਦਾ ।

ਹੇ ਮਾਂ ! ਮੇਰਾ ਮਨ-ਭੌਰਾ (ਅੰਦਰਲੇ ਖਿੜੇ ਹੋਏ ਹਿਰਦੇ-ਕਮਲ ਨੂੰ ਛੱਡ ਕੇ ਦੁਨੀਆ ਦੇ ਰੰਗ-ਤਮਾਸ਼ਿਆਂ ਦੇ) ਫੁੱਲਾਂ ਤੇ ਡਾਲੀਆਂ ਉਤੇ ਭਟਕਦਾ ਫਿਰਦਾ ਹੈ । ਇਹ ਆਤਮਕ ਜੀਵਨ ਨਹੀਂ ਹੈ, ਇਹ ਤਾਂ ਆਤਮਕ ਮੌਤ ਹੈ ।

ਹੇ ਨਾਨਕ ! ਚੇਤਰ ਦੇ ਮਹੀਨੇ ਵਿਚ (ਬਸੰਤ ਦੇ ਮੌਸਮ ਵਿਚ) ਜੀਵ-ਇਸਤ੍ਰੀ ਅਡੋਲ ਅਵਸਥਾ ਵਿਚ ਟਿਕ ਕੇ ਆਤਮਕ ਆਨੰਦ ਮਾਣਦੀ ਹੈ, ਜੇ ਜੀਵ-ਇਸਤ੍ਰੀ (ਆਪਣੇ ਹਿਰਦੇ-) ਘਰ ਵਿਚ ਪ੍ਰਭੂ-ਪਤੀ ਨੂੰ ਲੱਭ ਲਏ ।

**ਭਾਵ** :—ਬਸੰਤ ਦਾ ਮੌਸਮ ਸੁਹਾਵਣਾ ਹੁੰਦਾ ਹੈ । ਹਰ ਪਾਸੇ ਫੁੱਲ ਖਿੜੇ ਹੁੰਦੇ ਹਨ, ਕੋਇਲ ਅੰਬ ਉਤੇ ਬੈਠੀ ਮਿੱਠੇ ਬੋਲ ਬੋਲਦੀ ਹੈ । ਪਰ ਪਤੀ ਤੋਂ ਵਿਛੁੜੀ ਨਾਰ ਨੂੰ ਇਹ ਸਭ ਕੁਝ ਚੋਭਵਾਂ ਲੱਗਦਾ ਹੈ । ਜਿਸ ਮਨੁੱਖ ਦਾ ਮਨ ਅੰਦਰਲੇ ਹਿਰਦੇ-ਕੌਲ-ਫੁੱਲ ਨੂੰ ਛੱਡ ਕੇ ਦੁਨੀਆ ਦੇ ਰੰਗ ਤਮਾਸ਼ਿਆਂ ਵਿਚ ਭਟਕਦਾ ਫਿਰਦਾ ਹੈ, ਉਸ ਦਾ ਇਹ ਜੀਊਣ ਅਸਲ ਵਿਚ ਆਤਮਕ ਮੌਤ ਹੈ । ਆਤਮਕ ਆਨੰਦ ਤਦੋਂ ਹੀ ਹੈ ਜਦੋਂ ਪਰਮਾਤਮਾ ਹਿਰਦੇ ਵਿਚ ਆ ਵੱਸੇ ।

**ਵੈਸਾਖੁ ਭਲਾ, ਸਾਖਾ ਵੇਸ ਕਰੇ ॥ ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥ ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥ ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥ ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥ ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥੬॥ {ਪੰਨਾ ੧੧੦੮}**

**ਪਦ ਅਰਥ** :—ਸਾਖਾ—ਸਾਖਾਂ, ਨਵੀਆਂ-ਫੁੱਟੀਆਂ ਟਾਹਣੀਆਂ, ਲਗਰਾਂ । ਵੇਸ ਕਰੇ—ਸੋਹਣੇ ਕੱਪੜੇ ਪਾਏ ਹੋਏ ਹਨ, ਨਰਮ ਨਰਮ ਕੂਲੇ ਕੂਲੇ ਪੱਤੇ ਨਿਕਲੇ ਹੋਏ ਹਨ । ਧਨ—ਇਸਤ੍ਰੀ । ਦੇਖੈ—ਵੇਖਦੀ ਹੈ, ਉਡੀਕਦੀ ਹੈ । ਦੁਆਰਿ—ਬੂਹੇ ਵਿਚ (ਖਲੋਤੀ) । ਕਰੇ—ਕਰਿ, ਕਰ ਕੇ । ਘਰਿ—ਘਰ ਵਿਚ । ਦੁਤਰ—ਜਿਸ ਵਿਚੋਂ ਤਰ ਕੇ ਲੰਘਣਾ ਔਖਾ ਹੋਵੇ । ਤਾਰੇ—ਤਾਰਿ, ਪਾਰ ਲੰਘਾ । ਅਢੁ—ਅੱਧੀ ਕੌਡੀ । ਮੋਲੋ—ਮੁੱਲ । ਤੁਧੁ ਭਾਵਾਂ—ਜੇ ਤੈਨੂੰ ਚੰਗੀ ਲੱਗਣ ਲੱਗ ਪਵਾਂ । ਦੇਖਿ—ਵੇਖ ਕੇ, ਦਰਸਨ ਕਰ ਕੇ । ਦਿਖਾਵੈ—(ਮੈਨੂੰ ਭੀ) ਦਰਸਨ ਕਰਾ ਦੇਵੇ । ਢੋਲੋ—ਢੋਲੇ ਦਾ, ਪਿਆਰੇ ਪਤੀ ਦਾ । ਜਾਨਾ—ਜਾਣਦੀ ਹਾਂ । ਮਾਨਾ—ਮੰਨਦੀ ਹਾਂ । ਮਹਲੁ—ਟਿਕਾਣਾ

। ਪਛਾਨਾ—ਪਛਾਣ ਲੈਂਦੀ ਹਾਂ । ਵੈਸਾਖੀਂ—ਵੈਸਾਖ ਵਿਚ । ਸਬਦਿ—ਸ਼ਬਦ ਵਿਚ । ਮਾਨਾ—ਪਤੀਜ ਗਿਆ, ਗਿੱਝ ਗਿਆ ।

**ਅਰਥ** :—ਵੈਸਾਖ (ਦਾ ਮਹੀਨਾ ਕੇਹਾ) ਚੰਗਾ ਲੱਗਦਾ ਹੈ ! (ਰੁੱਖਾਂ ਦੀਆਂ) ਲਗਰਾਂ (ਸੱਜ-ਵਿਆਹੀਆਂ ਮੁਟਿਆਰਾਂ ਵਾਂਗ ਕੂਲੇ ਕੂਲੇ ਪੱਤਰਾਂ ਦਾ) ਹਾਰ-ਸਿੰਗਾਰ ਕਰਦੀਆਂ ਹਨ । (ਇਹਨਾਂ ਲਗਰਾਂ ਦਾ ਹਾਰ-ਸਿੰਗਾਰ ਵੇਖ ਕੇ ਪਤੀ ਤੋਂ ਵਿਛੁੜੀ ਨਾਰ ਦੇ ਅੰਦਰ ਭੀ ਪਤੀ ਨੂੰ ਮਿਲਣ ਲਈ ਧ੍ਰੂਹ ਪੈਂਦੀ ਹੈ, ਤੇ ਉਹ ਆਪਣੇ ਘਰ ਦੇ ਬੂਹੇ ਵਿਚ ਖਲੋਤੀ ਰਾਹ ਤੱਕਦੀ ਹੈ । ਇਸੇ ਤਰ੍ਹਾਂ ਕੁਦਰਤਿ-ਰਾਣੀ ਦਾ ਸੋਹਜ-ਸਿੰਗਾਰ ਵੇਖ ਕੇ ਉਮਾਹ-ਭਰੀ) ਜੀਵ-ਇਸਤ੍ਰੀ ਆਪਣੇ (ਹਿਰਦੇ-) ਦਰ ਤੇ ਪ੍ਰਭੂ-ਪਤੀ ਦੀ ਉਡੀਕ ਕਰਦੀ ਹੈ (ਤੇ ਆਖਦੀ ਹੈ—ਹੇ ਪ੍ਰਭੂ-ਪਤੀ !) ਮਿਹਰ ਕਰ ਕੇ (ਮੇਰੇ ਹਿਰਦੇ-ਘਰ ਵਿਚ) ਆਓ । ਹੇ ਪਿਆਰੇ ! (ਮੇਰੇ) ਘਰ ਵਿਚ ਆਓ, ਮੈਨੂੰ ਇਸ ਬਿਖਮ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਾ, ਤੈਥੋਂ ਬਿਨਾ ਮੇਰੀ ਕਦਰ ਅੱਧੀ ਕੌਡੀ ਜਿਤਨੀ ਭੀ ਨਹੀਂ ਹੈ । ਪਰ, ਹੇ ਮਿਤ੍ਰ-ਪ੍ਰਭੂ ! ਜੇ ਗੁਰੂ ਤੇਰਾ ਦਰਸਨ ਕਰ ਕੇ ਮੈਨੂੰ ਭੀ ਦਰਸਨ ਕਰਾ ਦੇਵੇ, ਤੇ ਜੇ ਮੈਂ ਤੈਨੂੰ ਚੰਗੀ ਲੱਗ ਪਵਾਂ, ਤਾਂ ਕੌਣ ਮੇਰਾ ਮੁੱਲ ਪਾ ਸਕਦਾ ਹੈ ? ਫਿਰ ਤੂੰ ਮੈਨੂੰ ਕਿਤੇ ਦੂਰ ਨਹੀਂ ਜਾਪੇਂਗਾ, ਮੈਨੂੰ ਯਕੀਨ ਹੋਵੇਗਾ ਕਿ ਤੂੰ ਮੇਰੇ ਅੰਦਰ ਵੱਸ ਰਿਹਾ ਹੈਂ, ਉਸ ਟਿਕਾਣੇ ਦੀ ਮੈਨੂੰ ਪਛਾਣ ਹੋ ਜਾਇਗੀ ਜਿਥੇ ਤੂੰ ਵੱਸਦਾ ਹੈਂ ।

ਹੇ ਨਾਨਕ ! ਵੈਸਾਖ ਵਿਚ (ਕੁਦਰਤਿ-ਰਾਣੀ ਦਾ ਸੋਹਜ-ਸਿੰਗਾਰ ਵੇਖ ਕੇ ਉਹ ਜੀਵ-ਇਸਤ੍ਰੀ) ਪ੍ਰਭੂ-ਪਤੀ (ਦਾ ਮਿਲਾਪ) ਹਾਸਲ ਕਰ ਲੈਂਦੀ ਹੈ ਜਿਸ ਦੀ ਸੁਰਤਿ ਗੁਰੂ ਦੇ ਸ਼ਬਦ ਵਿਚ ਜੁੜੀ ਰਹਿੰਦੀ ਹੈ, ਜਿਸ ਦਾ ਮਨ (ਸਿਫ਼ਤਿ-ਸਾਲਾਹ ਵਿਚ ਹੀ) ਗਿੱਝ ਜਾਂਦਾ ਹੈ ।੬।

**ਭਾਵ** :—ਜਿਸ ਮਨੁੱਖ ਦਾ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਗਿੱਝ ਜਾਂਦਾ ਹੈ, ਉਸ ਨੂੰ ਕੁਦਰਤਿ ਦੀ ਸੁੰਦਰਤਾ ਭੀ ਪਰਮਾਤਮਾ ਦੇ ਚਰਨਾਂ ਵਿਚ ਹੀ ਜੋੜਨ ਲਈ ਸਹਾਇਤਾ ਕਰਦੀ ਹੈ ।

**ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥ ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ ॥ ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥ ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥ ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥ ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥੭॥ {ਪੰਨਾ ੧੧੦੮}**

**ਪਦ ਅਰਥ** :—ਕਿਉ ਬਿਸਰੈ—ਕਿਵੇਂ ਵਿੱਸਰੇ ? ਨਹੀਂ ਵਿੱਸਰਦਾ । ਤਾਪਹਿ—ਤਪਦੇ ਹਨ, ਭਖਦੇ ਹਨ । ਸਰ—ਵਾਂਗ । ਭਾਰ—ਭੱਠ । ਸਾਧਨ—ਜੀਵ-ਇਸਤ੍ਰੀ । ਬਿਨਉ—ਬੇਨਤੀ । ਸਾਰੇਦੀ—ਸੰਭਾਲਦੀ ਹੈ, ਯਾਦ ਕਰਦੀ ਹੈ । ਸਾਰੀ—ਮੈਂ ਯਾਦ ਕਰਦੀ ਹਾਂ । ਪ੍ਰਭ ਭਾਵਾ—ਪ੍ਰਭੂ ਨੂੰ ਚੰਗੀ ਲੱਗ ਪਵਾਂ । ਮਹਲਿ—ਮਹਲ ਵਿਚ । ਬੈਰਾਗੀ—ਵਿਰਕਤ, ਮਾਇਆ ਤੋਂ ਨਿਰਲੇਪ । ਆਵਣ ਦੇਹਿ—ਜੇ ਤੂੰ ਆਉਣ ਦੀ ਆਗਿਆ ਦੇਵੇਂ । ਆਵਾ—ਮੈਂ (ਤੇਰੇ ਪਾਸ) ਆ ਸਕਦੀ ਹਾਂ । ਮਹਲੀ—ਮਹਲਾਂ ਵਿਚ । ਕਰਮਿ—ਬਖ਼ਸ਼ਸ਼ ਨਾਲ । ਗਹਿਲੀ—ਗ੍ਰਹਣ ਕਰਨ ਵਾਲੀ । ਜਾਣੈ—ਜਾਣ ਲਏ, ਜਾਣ-ਪਛਾਣ ਪਾ ਲਏ, ਸਾਂਝ ਪਾ ਲਏ । ਗੁਣ ਗਹਿਲੀ—ਪ੍ਰਭੂ ਦੇ ਗੁਣ ਗ੍ਰਹਣ ਕਰਨ ਵਾਲੀ ।

**ਅਰਥ** :—ਜੇਠ ਮਹੀਨਾ (ਉਹਨਾਂ ਨੂੰ ਹੀ) ਚੰਗਾ ਲੱਗਦਾ ਹੈ ਜਿਨ੍ਹਾਂ ਨੂੰ ਪ੍ਰੀਤਮ-ਕਦੇ ਨਹੀਂ ਵਿੱਸਰਦਾ । (ਜੇਠ ਵਿਚ ਲੋਆਂ ਪੈਣ ਨਾਲ) ਭੱਠ ਵਾਂਗ ਥਲ ਤਪਣ ਲੱਗ ਪੈਂਦੇ ਹਨ (ਇਸੇ ਤਰ੍ਹਾਂ ਕਾਮਾਦਿਕ ਵਿਕਾਰਾਂ ਦੀ ਅੱਗ ਨਾਲ ਸੰਸਾਰੀ ਜੀਵਾਂ ਦੇ ਹਿਰਦੇ ਤਪਦੇ ਹਨ, ਉਹਨਾਂ ਦੀ ਤਪਸ਼ ਅਨੁਭਵ ਕਰ ਕੇ) ਗੁਰਮੁਖਿ ਜੀਵ-ਇਸਤ੍ਰੀ (ਪ੍ਰਭੂ-ਚਰਨਾਂ ਵਿਚ) ਅਰਦਾਸ ਕਰਦੀ ਹੈ, ਉਸ ਪ੍ਰਭੂ ਦੇ ਗੁਣ (ਹਿਰਦੇ ਵਿਚ) ਸੰਭਾਲਦੀ ਹੈ, ਜੋ ਇਸ ਤਪਸ਼ ਤੋਂ

ਨਿਰਾਲਾ ਆਪਣੇ ਸਦਾ-ਥਿਰ ਮਹਲ ਵਿਚ ਟਿਕਿਆ ਰਹਿੰਦਾ ਹੈ, ਉਸ ਅੱਗੇ ਜੀਵ-ਇਸਤ੍ਰੀ ਬੇਨਤੀ ਕਰਦੀ ਹੈ—ਹੇ ਪ੍ਰਭੂ ! ਮੈਂ ਤੇਰੀ ਸਿਫ਼ਤਿ-ਸਾਲਾਹ ਕਰਦੀ ਹਾਂ, ਤਾ ਕਿ ਤੈਨੂੰ ਚੰਗੀ ਲੱਗ ਪਵਾਂ, ਤੂੰ ਮੈਨੂੰ ਆਗਿਆ ਦੇਵੇਂ ਮੈਂ ਭੀ ਤੇਰੇ ਮਹਲ ਵਿਚ ਆ ਜਾਵਾਂ (ਤੇ ਬਾਹਰਲੀ ਤਪਸ਼ ਤੋਂ ਬਚ ਸਕਾਂ) ।

ਜਿਤਨਾ ਚਿਰ ਜੀਵ-ਇਸਤ੍ਰੀ ਪ੍ਰਭੂ ਤੋਂ ਵੱਖ ਰਹਿ ਕੇ (ਵਿਕਾਰਾਂ ਦੀ ਤਪਸ਼ ਨਾਲ) ਨਿਢਾਲ ਤੇ ਕਮਜ਼ੋਰ ਹੈ, ਉਤਨਾ ਚਿਰ (ਤਪਸ਼ੋਂ ਬਚੇ ਹੋਏ ਪ੍ਰਭੂ ਦੇ) ਮਹਲ ਦਾ ਆਨੰਦ ਨਹੀਂ ਮਾਣ ਸਕਦੀ ।

ਹੇ ਨਾਨਕ ! ਜੇਠ (ਦੀ ਸਾੜਦੀ ਲੋ) ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਨੂੰ ਹਿਰਦੇ ਵਿਚ ਵਸਾ ਲੈਣ ਵਾਲੀ ਜੇਹੜੀ ਜੀਵ-ਇਸਤ੍ਰੀ ਪ੍ਰਭੂ ਨਾਲ ਜਾਣ-ਪਛਾਣ ਪਾ ਲੈਂਦੀ ਹੈ, ਉਹ ਉਸ (ਸ਼ਾਂਤ-ਚਿੱਤ ਪ੍ਰਭੂ) ਵਰਗੀ ਹੋ ਜਾਂਦੀ ਹੈ, ਉਸ ਦੀ ਮਿਹਰ ਨਾਲ ਉਸ ਵਿਚ ਇਕ-ਰੂਪ ਹੋ ਜਾਂਦੀ ਹੈ (ਤੇ ਵਿਕਾਰਾਂ ਦੀ ਤਪਸ਼-ਲੋ ਤੋਂ ਬਚੀ ਰਹਿੰਦੀ ਹੈ) ।੭।

**ਭਾਵ** :—ਕਾਮਾਦਿਕ ਵਿਕਾਰਾਂ ਦੀ ਅੱਗ ਨਾਲ ਸੰਸਾਰੀ ਜੀਵਾਂ ਦੇ ਹਿਰਦੇ ਤਪਦੇ ਰਹਿੰਦੇ ਹਨ । ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਹਿਰਦੇ ਵਿਚ ਵਸਾ ਕੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਉਸ ਦਾ ਹਿਰਦਾ ਸਦਾ ਸ਼ਾਂਤ ਰਹਿੰਦਾ ਹੈ, ਉਹ ਮਨੁੱਖ ਵਿਕਾਰਾਂ ਦੀ ਤਪਸ਼-ਲੋ ਤੋਂ ਬਚਿਆ ਰਹਿੰਦਾ ਹੈ ।

**ਆਸਾੜੁ ਭਲਾ, ਸੂਰਜੁ ਗਗਨਿ ਤਪੈ ॥ ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥ ਅਗਨਿ ਰਸੁ ਸੋਖੈ, ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੇ ॥ ਰਥੁ ਫਿਰੈ, ਛਾਇਆ ਧਨ ਤਾਕੈ, ਟੀਡੁ ਲਵੈ ਮੰਝਿ ਬਾਰੇ ॥ ਅਵਗਣ ਬਾਧਿ ਚਲੀ, ਦੁਖੁ ਆਗੈ, ਸੁਖੁ ਤਿਸੁ ਸਾਚੁ ਸਮਾਲੇ ॥ ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥੮॥ {ਪੰਨਾ ੧੧੦੮}**

**ਪਦ ਅਰਥ** :—ਆਸਾੜੁ—ਹਾੜ ਮਹੀਨਾ । ਗਗਨਿ—ਆਕਾਸ਼ ਵਿਚ । ਭਲਾ—ਚੰਗਾ, ਜੋਬਨ ਵਿਚ । ਸਹੈ—ਸਹਾਰਦੀ ਹੈ । ਭਖੈ—ਤਪਦੀ ਹੈ । ਰਸੁ—ਜਲ । ਮਰੀਐ—ਮਰੀਦਾ ਹੈ, ਦੁਖੀ ਹੋਵੀਦਾ ਹੈ । ਧੋਖੈ—ਧੁਖ ਧੁਖ ਕੇ, ਕ੍ਹਾਹ ਕ੍ਹਾਹ ਕੇ । ਸੋ—ਉਹ ਸੂਰਜ । ਕਿਰਤੁ ਨ ਹਾਰੇ—ਕਰਤੱਬ ਨਹੀਂ ਛੱਡਦਾ । ਫਿਰੈ—ਚੱਕਰ ਲਾਂਦਾ ਹੈ । ਧਨ—ਕਮਜ਼ੋਰ ਜਿੰਦ । ਤਾਕੈ—ਤੱਕਦੀ ਹੈ, ਭਾਲਦੀ ਹੈ । ਟੀਡੁ—ਬੀਂਡਾ । ਲਵੈ—ਲੌਂਦਾ ਹੈ, ਟੀਂ ਟੀਂ ਕਰਦਾ ਹੈ । ਬਾਰਿ—ਜੂਹ । ਮੰਝਿ ਬਾਰੇ—ਖੁਲ੍ਹੀ ਜੂਹ ਵਿਚ । ਬਾਧਿ—ਬੰਨ੍ਹ ਕੇ । ਚਲੀ—ਤੁਰਦੀ ਹੈ । ਆਗੈ—ਅਗਾਂਹ ਸਾਹਮਣੇ, ਜ਼ਿੰਦਗੀ ਦੇ ਸਫ਼ਰ ਵਿਚ । ਸਾਚੁ—ਸਦਾ-ਥਿਰ ਪ੍ਰਭੂ । ਸਮਾਲੇ—ਹਿਰਦੇ ਵਿਚ ਸੰਭਾਲਦੀ ਹੈ । ਇਹੁ ਮਨੁ—ਸੱਚ ਸੰਭਾਲਣ ਵਾਲਾ ਮਨ । ਮਰਣੁ ਜੀਵਣੁ—ਹਰ ਵੇਲੇ ਦਾ ਸਾਥ ।

**ਅਰਥ** :—(ਜਦੋਂ) ਹਾੜ ਮਹੀਨਾ ਚੰਗਾ ਜੋਬਨ ਵਿਚ ਹੁੰਦਾ ਹੈ, ਆਕਾਸ਼ ਵਿਚ ਸੂਰਜ ਤਪਦਾ ਹੈ । (ਜਿਉਂ ਜਿਉਂ ਸੂਰਜ ਧਰਤੀ ਦੀ ਨਮੀ ਨੂੰ) ਸੁਕਾਂਦਾ ਹੈ, ਧਰਤੀ ਦੁੱਖ ਸਹਾਰਦੀ ਹੈ (ਧਰਤੀ ਦੇ ਜੀਅ-ਜੰਤ ਔਖੇ ਹੁੰਦੇ ਹਨ), ਧਰਤੀ ਅੱਗ (ਵਾਂਗ) ਭਖਦੀ ਹੈ । (ਸੂਰਜ) ਅੱਗ (ਵਾਂਗ) ਪਾਣੀ ਨੂੰ ਸੁਕਾਂਦਾ ਹੈ, (ਹਰੇਕ ਦੀ ਜਿੰਦ) ਕ੍ਹਾਹ ਕ੍ਹਾਹ ਕੇ ਦੁਖੀ ਹੁੰਦੀ ਹੈ, ਫਿਰ ਭੀ ਸੂਰਜ ਆਪਣਾ ਕਰਤੱਬ ਨਹੀਂ ਛੱਡਦਾ (ਕਰੀ ਜਾਂਦਾ ਹੈ) । (ਸੂਰਜ ਦਾ) ਰਥ ਚੱਕਰ ਲਾਂਦਾ ਹੈ, ਕਮਜ਼ੋਰ ਜਿੰਦ ਕਿਤੇ ਛਾਂ ਦਾ ਆਸਰਾ ਲੈਂਦੀ ਹੈ, ਬੀਂਡਾ ਭੀ ਬਾਹਰ ਜੂਹ ਵਿਚ (ਰੁੱਖ ਦੀ ਛਾਵੇਂ) ਟੀਂ ਟੀਂ ਪਿਆ ਕਰਦਾ ਹੈ (ਹਰੇਕ ਜੀਵ ਤਪਸ਼ ਤੋਂ ਜਾਨ ਲੁਕਾਂਦਾ ਦਿੱਸਦਾ ਹੈ) ।

(ਅਜੇਹੀ ਮਾਨਸਕ ਤਪਸ਼ ਦਾ) ਦੁੱਖ ਉਸ ਜੀਵ-ਇਸਤ੍ਰੀ ਦੇ ਸਾਹਮਣੇ (ਭਾਵ, ਜੀਵਨ-ਸਫ਼ਰ ਵਿਚ) ਮੌਜੂਦ ਰਹਿੰਦਾ ਹੈ, ਜੋ ਮੰਦੇ ਕਰਮਾਂ (ਦੀ ਪੰਡ ਸਿਰੇ ਉਤੇ) ਬੰਨ੍ਹ ਕੇ ਤੁਰਦੀ ਹੈ । ਆਤਮਕ ਆਨੰਦ ਸਿਰਫ਼ ਉਸ ਨੂੰ ਹੈ ਜੋ ਸਦਾ-ਥਿਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਟਿਕਾ ਰੱਖਦੀ ਹੈ । ਹੇ ਨਾਨਕ ! ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਨੇ

ਹਰੀ-ਨਾਮ ਸਿਮਰਨ ਵਾਲਾ ਮਨ ਦਿੱਤਾ ਹੈ, ਪ੍ਰਭੂ ਨਾਲ ਉਸ ਦਾ ਸਦੀਵੀ ਸਾਥ ਬਣ ਜਾਂਦਾ ਹੈ (ਉਸ ਨੂੰ ਹਾੜ ਦੀ ਕਹਰ ਦੀ ਤਪਸ਼ ਵਰਗਾ ਵਿਕਾਰਾਂ ਦਾ ਸੇਕ ਪੋਹ ਨਹੀਂ ਸਕਦਾ) ।੮।

**ਭਾਵ** :—ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਸ ਨੂੰ ਇਸ ਜੀਵਨ-ਸਫ਼ਰ ਵਿਚ ਹਾੜ ਦੀ ਕਹਰ ਦੀ ਤਪਸ਼ ਵਰਗਾ ਵਿਕਾਰਾਂ ਦਾ ਸੇਕ ਪੋਹ ਨਹੀਂ ਸਕਦਾ ।

**ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥ ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥ ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ, ਦਾਮਨਿ ਚਮਕਿ ਡਰਾਏ ॥ ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥ ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥ {ਪੰਨਾ ੧੧੦੮}**

**ਪਦ ਅਰਥ** :—ਸਾਵਣਿ—ਸਾਵਣ ਵਿਚ । ਸਰਸ—ਰਸ ਵਾਲਾ ਹੋ, ਹਰਾ ਹੋ । ਘਣ—ਬੱਦਲ । ਆਏ—ਆਈ ਹੈ । ਮੈ ਭਾਵੈ—ਮੈਨੂੰ ਪਿਆਰਾ ਲੱਗਦਾ ਹੈ । ਪਿਰ—ਪਤੀ ਜੀ । ਸਿਧਾਏ—ਚਲੇ ਗਏ ਹਨ । ਹਾਵੈ—ਹਾਹੁਕੇ ਵਿਚ । ਦਾਮਨਿ—ਬਿਜਲੀ । ਚਮਕਿ—ਚਮਕ ਕੇ । ਖਰੀ—ਬਹੁਤ । ਦੁਹੇਲੀ—ਦੁਖਦਾਈ । ਮਾਏ—ਹੇ ਮਾਂ ! ਕਹੁ—ਦੱਸੋ । ਤਨਿ—ਤਨ ਉਤੇ । ਸੁਖਾਵਏ—ਸੁਖਾਵੈ, ਸੁਖਾਂਦਾ ਹੈ । ਕੰਤੀ—ਕੰਤ ਵਾਲੀ, ਜਿਸ ਨੂੰ ਕੰਤ ਪਿਆਰ ਕਰਦਾ ਹੈ । ਅੰਕਿ—ਗਲਵੱਕੜੀ ਵਿਚ । ਸਮਾਵਏ—ਸਮਾਵੈ, ਲੀਨ ਹੋ ਜਾਂਦੀ ਹੈ ।

**ਅਰਥ** :—(ਹਾੜ ਦੀ ਅੱਤ ਦਰਜੇ ਦੀ ਤਪਸ਼ ਵਿਚ ਘਾਹ ਆਦਿਕ ਸੁੱਕ ਜਾਂਦੇ ਹਨ । ਉਸ ਤਪਸ਼ ਦੇ ਪਿਛੋਂ ਸਾਵਨ ਮਹੀਨੇ ਵਿਚ ਘਟਾਂ ਚੜ੍ਹਦੀਆਂ ਹਨ । ਪਸ਼ੂ ਪੰਛੀ ਮਨੁੱਖ ਤਾਂ ਕਿਤੇ ਰਹੇ, ਸੁੱਕਾ ਹੋਇਆ ਘਾਹ ਭੀ ਹਰਾ ਹੋ ਜਾਂਦਾ ਹੈ । ਉਸ ਦੀ ਹਰਿਆਵਲ ਵੇਖ ਕੇ ਹਰੇਕ ਪ੍ਰਾਣੀ ਬੋਲ ਉਠਦਾ ਹੈ—) ਹੇ ਮੇਰੇ ਮਨ ! ਸਾਵਣ ਮਹੀਨੇ ਵਿਚ (ਵਰਖਾ ਦੀ) ਰੁੱਤ ਆ ਗਈ ਹੈ, ਬੱਦਲ ਵਰ੍ਹ ਰਹੇ ਹਨ, ਹੁਣ ਤੂੰ ਭੀ ਹਰਾ ਹੋ (ਤੂੰ ਭੀ ਉਮਾਹ ਵਿਚ ਆ) ।

(ਪਰਦੇਸ ਗਏ ਪਤੀ ਦੀ ਨਾਰ ਦਾ ਹਿਰਦਾ ਕਾਲੀਆਂ ਘਟਾਂ ਨੂੰ ਵੇਖ ਕੇ ਤੜਪ ਉਠਦਾ ਹੈ । ਉਮਾਹ ਪੈਦਾ ਕਰਨ ਵਾਲੇ ਇਹ ਸਾਮਾਨ ਵਿਛੋੜੇ ਵਿਚ ਉਸ ਨੂੰ ਦੁਖਦਾਈ ਪ੍ਰਤੀਤ ਹੁੰਦੇ ਹਨ । ਬਿਰਹੋਂ ਵਿਚ ਉਹ ਇਉਂ ਆਖਦੀ ਹੈ—) ਹੇ ਮਾਂ ! (ਇਹ ਬੱਦਲ ਵੇਖ ਵੇਖ ਕੇ) ਮੈਨੂੰ ਆਪਣਾ ਪਤੀ ਮਨ ਵਿਚ ਰੋਮ ਰੋਮ ਵਿਚ ਪਿਆਰਾ ਲੱਗ ਰਿਹਾ ਹੈ, ਪਰ ਮੇਰੇ ਪਤੀ ਜੀ ਤਾਂ ਪਰਦੇਸ ਗਏ ਹੋਏ ਹਨ । (ਜਿਤਨਾ ਚਿਰ) ਪਤੀ ਘਰ ਵਿਚ ਨਹੀਂ ਆਉਂਦਾ, ਮੈਂ ਹਾਹੁਕਿਆਂ ਨਾਲ ਮਰ ਰਹੀ ਹਾਂ, ਬਿਜਲੀ ਚਮਕ ਕੇ (ਸਗੋਂ) ਮੈਨੂੰ ਡਰਾ ਨਹੀਂ ਹੈ । (ਪਤੀ ਦੇ ਵਿਛੋੜੇ ਵਿਚ) ਮੇਰੀ ਸੱਖਣੀ ਸੇਜ ਮੈਨੂੰ ਬਹੁਤ ਦੁਖਦਾਈ ਹੋ ਰਹੀ ਹੈ, (ਪਤੀ ਤੋਂ ਵਿਛੋੜੇ ਦਾ) ਦੁੱਖ ਮੈਨੂੰ ਮੌਤ (ਬਰਾਬਰ) ਹੋ ਗਿਆ ਹੈ ।

(ਜਿਸ ਜੀਵ-ਇਸਤ੍ਰੀ ਦੇ ਅੰਦਰ ਪ੍ਰਭੂ-ਪਤੀ ਦਾ ਪਿਆਰ ਹੈ, ਬਿਰਹਣੀ ਨਾਰ ਵਾਂਗ) ਉਸ ਨੂੰ ਪ੍ਰਭੂ ਦੇ ਮਿਲਾਪ ਤੋਂ ਬਿਨਾ ਨਾਹ ਨੀਂਦ, ਨਾਹ ਭੁੱਖ । ਉਸ ਨੂੰ ਤਾਂ ਕੱਪੜਾ ਭੀ ਸਰੀਰ ਉਤੇ ਨਹੀਂ ਸੁਖਾਂਦਾ (ਸਰੀਰਕ ਸੁਖਾਂ ਦੇ ਕੋਈ ਭੀ ਸਾਧਨ ਉਸ ਦੇ ਮਨ ਨੂੰ ਧੂਹ ਨਹੀਂ ਪਾ ਸਕਦੇ) ।

ਹੇ ਨਾਨਕ ! ਉਹੀ ਭਾਗਾਂ ਵਾਲੀ ਜੀਵ-ਇਸਤ੍ਰੀ ਪ੍ਰਭੂ-ਪਤੀ ਦੇ ਪਿਆਰ ਦੀ ਹੱਕਦਾਰ ਹੋ ਸਕਦੀ ਹੈ, ਜੋ ਸਦਾ ਪ੍ਰਭੂ ਦੀ ਯਾਦ ਵਿਚ ਲੀਨ ਰਹਿੰਦੀ ਹੈ ।੯।

**ਭਾਵ** :—ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਪੈਦਾ ਹੋ ਜਾਂਦਾ ਹੈ, ਇਸ ਪਿਆਰ ਦੇ ਟਾਕਰੇ ਤੇ ਸਰੀਰਕ ਸੁਖਾਂ ਦੇ ਕੋਈ ਭੀ ਸਾਧਨ ਉਸ ਦੇ ਮਨ ਨੂੰ ਧੂਹ ਨਹੀਂ ਪਾ ਸਕਦੇ ।

**ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥ ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥ ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥ ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥ ਮਛਰ ਡੰਗ, ਸਾਇਰ ਭਰ ਸੁਭਰ, ਬਿਨੁ ਹਰਿ ਕਿਉ ਸੁਖੁ ਪਾਈਐ ॥ ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥੧੦॥ {ਪੰਨਾ ੧੧੦੮}**

**ਪਦ ਅਰਥ** :—ਭਰਮਿ—ਭਟਕਣਾ ਵਿਚ । ਭੁਲੀ—ਕੁਰਾਹੇ ਪੈ ਗਈ । ਭਰਿ ਜੋਬਨਿ—ਪੂਰੇ ਜੋਬਨ ਵਿਚ, ਪੂਰੇ ਜੋਬਨ ਸਮੇ । ਨੀਰਿ—ਪਾਣੀ ਨਾਲ । ਬਰਸ ਰੁਤੇ—ਵਰਖਾ ਦੀ ਰੁੱਤੇ । ਰੰਗੁ ਮਾਣੀ—ਰੰਗ ਮਾਣਦੀ । ਨਿਸਿ—ਰਾਤ ਵੇਲੇ । ਦਾਦਰ—ਡੱਡੂ । ਲਵੰਤੇ—ਬੋਲਦੇ ਹਨ । ਚਵੈ—ਬੋਲਦਾ ਹੈ । ਭੁਇਅੰਗਮ—ਸੱਪ । ਡਸੰਤੇ—ਡੰਗ ਮਾਰਦੇ । ਸਾਇਰ—ਸਮੁੰਦਰ, ਸਰੋਵਰ, ਤਲਾਬ । ਭਰ ਸੁਭਰ—ਨਕਾ-ਨਕ ਭਰੇ ਹੋਏ । ਚਲਉ—ਮੈਂ ਚੱਲਾਂ । ਜਹ—ਜਿਥੇ । ਤਹ—ਤਿਥੈ ।

**ਅਰਥ** :—ਭਾਦਰੋਂ (ਦਾ ਮਹੀਨਾ) ਆ ਗਿਆ ਹੈ । ਵਰਖਾ ਰੁੱਤ ਵਿਚ ਟੋਏ ਟਿੱਬੇ ਪਾਣੀ ਨਾਲ ਭਰੇ ਹੋਏ ਹਨ, (ਇਸ ਨਜ਼ਾਰੇ ਦਾ) ਰੰਗ ਮਾਣਿਆ ਜਾ ਸਕਦਾ ਹੈ ।

(ਪਰ) ਜੇਹੜੀ ਇਸਤ੍ਰੀ ਭਰ-ਜੋਬਨ ਵਿਚ (ਜੋਬਨ ਦੇ ਮਾਣ ਦੇ) ਭੁਲੇਖੇ ਵਿਚ ਗ਼ਲਤੀ ਖਾ ਗਈ, ਉਸ ਨੂੰ (ਪਤੀ ਦੇ ਵਿਛੋੜੇ ਵਿਚ) ਪਛਤਾਣਾ ਹੀ ਪਿਆ (ਉਸ ਨੂੰ ਨੀਰ-ਭਰੇ ਥਾਂ ਚੰਗੇ ਨਾਹ ਲੱਗੇ) ।

ਕਾਲੀ ਰਾਤ ਨੂੰ ਮੀਂਹ ਵਰ੍ਹਦਾ ਹੈ, ਡੱਡੂ ਗੁੜੈਂ ਗੁੜੈਂ ਕਰਦੇ ਹਨ, ਮੋਰ ਕੁਹਕਦੇ ਹਨ, ਪਪੀਹਾ ਭੀ 'ਪ੍ਰਿਉ ਪ੍ਰਿਉ' ਕਰਦਾ ਹੈ, (ਪਰ ਪਤੀ ਤੋਂ ਵਿਛੁੜੀ) ਨਾਰ ਨੂੰ (ਇਸ ਸੁਹਾਵਣੇ ਰੰਗ ਤੋਂ) ਆਨੰਦ ਨਹੀਂ ਮਿਲਦਾ । ਉਸ ਨੂੰ ਤਾਂ (ਭਾਦਰੋਂ ਵਿਚ ਇਹੀ ਦਿੱਸਦਾ ਹੈ ਕਿ) ਸੱਪ ਡੰਗਦੇ ਫਿਰਦੇ ਹਨ, ਮੱਛਰ ਡੰਗ ਮਾਰਦੇ ਹਨ । ਚੁਫੇਰੇ ਛੱਪੜ-ਤਲਾਬ (ਮੀਂਹ ਦੇ ਪਾਣੀ ਨਾਲ) ਨਕਾ-ਨਕ ਭਰੇ ਹੋਏ ਹਨ (ਬਿਰਹਣੀ ਨਾਰ ਨੂੰ ਇਸ ਵਿਚ ਕੋਈ ਸੁਹਜ-ਸੁਆਦ ਨਹੀਂ ਦਿੱਸਦਾ) ।

(ਇਸੇ ਤਰ੍ਹਾਂ ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਤੋਂ ਵਿਛੋੜੇ ਦਾ ਅਹਿਸਾਸ ਹੋ ਜਾਂਦਾ ਹੈ, ਉਸ ਨੂੰ) ਪ੍ਰਭੂ ਦੀ ਯਾਦ ਤੋਂ ਬਿਨਾ (ਹੋਰ ਕਿਸੇ ਰੰਗ-ਤਮਾਸ਼ੇ ਵਿਚ) ਆਤਮਕ ਆਨੰਦ ਨਹੀਂ ਮਿਲਦਾ ।

ਹੇ ਨਾਨਕ ! (ਆਖ—) ਮੈਂ ਤਾਂ ਆਪਣੇ ਗੁਰੂ ਦੀ ਸਿੱਖਿਆ ਉਤੇ ਤੁਰ ਕੇ (ਉਸ ਦੇ ਦੱਸੇ ਰਾਹ ਉਤੇ) ਤੁਰਾਂਗੀ, ਜਿਥੇ ਪ੍ਰਭੂ-ਪਤੀ ਮਿਲ ਸਕਦਾ ਹੋਵੇ, ਉਥੇ ਹੀ ਜਾਵਾਂਗੀ ।੧੦।

**ਭਾਵ** :—ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰ ਕੇ ਜਿਸ ਮਨੁੱਖ ਦਾ ਮਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਗਿੱਝ ਜਾਂਦਾ ਹੈ, ਪਰਮਾਤਮਾ ਦੀ ਯਾਦ ਤੋਂ ਬਿਨਾ ਕਿਸੇ ਭੀ ਰੰਗ-ਤਮਾਸ਼ੇ ਵਿਚ ਉਸ ਨੂੰ ਆਤਮਕ ਆਨੰਦ ਨਹੀਂ ਮਿਲਦਾ ।

**ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥ ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥ ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥ ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥ ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥੧੧॥ {ਪੰਨਾ ੧੧੦੮-੧੧੦੯}**

**ਪਦ ਅਰਥ** :—ਅਸੁਨਿ—ਅੱਸੂ ਮਹੀਨੇ ਵਿਚ । ਪਿਰਾ—ਹੇ ਪਤੀ ! ਸਾਧਨ—ਇਸਤ੍ਰੀ । ਝੂਰਿ—ਝੂਰ ਕੇ, ਹਾਹੁਕੇ ਲੈ ਲੈ ਕੇ । ਤਾ—ਤਦੋਂ ਹੀ । ਪ੍ਰਭ—ਹੇ ਪ੍ਰਭੂ ! ਮੇਲੇ—ਮੇਲੇਂ, ਜੇ ਤੂੰ ਆਪ ਮਿਲਾਏਂ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਪਿਆਰ ਵਿਚ । ਖੁਈ—ਖੁੰਝ ਗਈ, ਜੀਵਨ ਦੇ ਸਹੀ ਰਸਤੇ ਤੋਂ ਕੁਰਾਹੇ ਪੈ ਗਈ । ਵਿਗੁਤੀ—ਖ਼ੁਆਰ ਹੋਈ । ਮੁਤੀ—ਛੱਡੀ ਹੋਈ, ਛੁੱਟੜ । ਪਿਰ—ਹੇ ਪਤੀ ! ਕੁਕਹ ਕਾਹ—ਪਿਲਛੀ ਤੇ ਕਾਹੀ {ਨੋਟ—ਅੱਸੂ ਦੀ ਰੁੱਤੇ ਦਰਿਆਵਾਂ ਕੰਢੇ ਉੱਗੀ ਹੋਈ ਪਿਲਛੀ ਤੇ ਕਾਹੀ ਨੂੰ ਬੂਰ ਪੈਂਦਾ ਹੈ । ਪਿਲਛੀ ਤੇ ਕਾਹੀ ਦਾ ਫੁੱਲਣਾ ਬੁਢੇਪੇ ਨੂੰ ਅੱਖਾਂ ਅੱਗੇ ਲਿਆ ਕੇ ਉਦਾਸੀ ਪੈਦਾ ਕਰਦਾ ਹੈ} । ਆਗੈ—ਅੱਗੇ ਲੰਘ ਗਈ ਹੈ । ਘਾਮ—ਤਪਸ਼, ਘੁੰਮਾ, ਗਰਮੀ (ਭਾਵ, ਸਰੀਰਕ ਨਿੱਘ, ਤਾਕਤ) । ਪਿਛੈ—ਉਸ ਘਾਮ ਦੇ ਪਿਛੇ ਪਿਛੇ । ਜਾਡਾ—ਸਿਆਲ (ਭਾਵ, ਕਮਜ਼ੋਰੀ) । ਸਹਜਿ—ਅਡੋਲਤਾ ਵਿਚ । ਬਸੀਠਾ—ਵਕੀਲ, ਵਿਚੋਲਾ ।

**ਅਰਥ** :—(ਭਾਦਰੋਂ ਦੇ ਘੁੰਮੇ ਤੇ ਤ੍ਰਾਟਕੇ ਲੰਘਣ ਤੇ) ਅੱਸੂ (ਦੀ ਮਿੱਠੀ ਰੁੱਤ) ਵਿਚ (ਇਸਤ੍ਰੀ ਦੇ ਦਿਲ ਵਿਚ ਪਤੀ ਨੂੰ ਮਿਲਣ ਦੀ ਤਾਂਘ ਪੈਦਾ ਹੁੰਦੀ ਹੈ । ਤਿਵੇਂ ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਦੇ ਵਿਛੋੜੇ ਵਿਚ ਕਾਮਾਦਿਕ ਵੈਰੀਆਂ ਦੇ ਹੱਲਿਆਂ ਦੇ ਦੁੱਖ ਵੇਖ ਲਏ ਹਨ, ਉਹ ਅਰਦਾਸ ਕਰਦੀ ਹੈ—) ਹੇ ਪ੍ਰਭੂ-ਪਤੀ ! (ਮੇਰੇ ਹਿਰਦੇ ਵਿਚ) ਆ ਵੱਸ (ਤੈਥੋਂ ਵਿਛੁੜ ਕੇ) ਮੈਂ ਹਾਹੁਕੇ ਲੈ ਲੈ ਕੇ ਆਤਮਕ ਮੌਤੇ ਮਰ ਰਹੀ ਹਾਂ, ਮਾਇਕ ਪਦਾਰਥਾਂ ਦੇ ਮੋਹ ਵਿਚ ਫਸ ਕੇ ਮੈਂ ਔਝੜੇ ਪਈ ਹੋਈ ਹਾਂ । ਹੇ ਪ੍ਰਭੂ ! ਤੈਨੂੰ ਤਦੋਂ ਹੀ ਮਿਲ ਸਕੀਦਾ ਹੈ ਜੇ ਤੂੰ ਆਪ ਮਿਲਾਏਂ ।

(ਜਦੋਂ ਤੋਂ) ਦੁਨੀਆ ਦੇ ਝੂਠੇ ਮੋਹ ਵਿਚ ਫਸ ਕੇ ਮੈਂ ਖ਼ੁਆਰ ਹੋ ਰਹੀ ਹਾਂ, ਤਦੋਂ ਤੋਂ, ਹੇ ਪਤੀ ! ਤੈਥੋਂ ਵਿਛੁੜੀ ਹੋਈ ਹਾਂ । ਪਿਲਛੀ ਤੇ ਕਾਹੀ (ਦੇ ਸੁਫ਼ੈਦ ਬੂਰ ਵਾਂਗ ਮੇਰੇ ਕੇਸ) ਚਿੱਟੇ ਹੋ ਗਏ ਹਨ, (ਮੇਰੇ ਸਰੀਰ ਦਾ) ਨਿੱਘ ਅਗਾਂਹ ਲੰਘ ਗਿਆ ਹੈ (ਘਟ ਗਿਆ ਹੈ), ਉਸ ਦੇ ਪਿਛੇ ਪਿਛੇ ਸਰੀਰਕ ਕਮਜ਼ੋਰੀ ਆ ਰਹੀ ਹੈ, ਇਹ ਤਮਾਸ਼ਾ ਵੇਖ ਕੇ ਮੇਰਾ ਮਨ ਘਬਰਾ ਰਿਹਾ ਹੈ (ਕਿਉਂਕਿ ਅਜੇ ਤਕ ਤੇਰਾ ਦੀਦਾਰ ਨਹੀਂ ਹੋ ਸਕਿਆ) । (ਕਾਹੀ ਪਿਲਛੀ ਦਾ ਹਾਲ ਵੇਖ ਕੇ ਤਾਂ ਮਨ ਡੋਲਦਾ ਹੈ, ਪਰ) ਹਰ ਪਾਸੇ (ਬਨਸਪਤੀ ਦੀਆਂ) ਹਰੀਆਂ ਸਾਖਾਂ ਦੀ ਹਰਿਆਵਲ ਵੇਖ ਕੇ (ਇਹ ਧੀਰਜ ਆਉਂਦੀ ਹੈ ਕਿ) ਅਡੋਲ ਅਵਸਥਾ ਵਿਚ (ਜੇਹੜਾ ਜੀਵ) ਦ੍ਰਿੜ੍ਹ ਰਹਿੰਦਾ ਹੈ, ਉਸੇ ਨੂੰ ਪ੍ਰਭੂ-ਮਿਲਾਪ ਦੀ ਮਿਠਾਸ (ਖ਼ੁਸ਼ੀ) ਮਿਲਦੀ ਹੈ ।

ਹੇ ਨਾਨਕ ! ਅੱਸੂ (ਦੀ ਮਿੱਠੀ ਰੁੱਤ) ਵਿਚ (ਤੂੰ ਭੀ ਅਰਦਾਸ ਕਰ ਤੇ ਆਖ—) ਹੇ ਪਿਆਰੇ ਪ੍ਰਭੂ ! (ਮੇਹਰ ਕਰ) ਗੁਰੂ ਦੀ ਰਾਹੀਂ ਮੈਨੂੰ ਮਿਲ ।੧੧।

**ਭਾਵ** :—ਜਿਹੜਾ ਮਨੁੱਖ ਦੁਨੀਆ ਦੇ ਝੂਠੇ ਮੋਹ ਵਿਚ ਫਸ ਜਾਂਦਾ ਹੈ, ਉਹ ਪਰਮਾਤਮਾ ਦੇ ਚਰਨਾਂ ਤੋਂ ਵਿਛੁੜਿਆ ਰਹਿੰਦਾ ਹੈ । ਪਰ ਜਿਹੜਾ ਮਨੁੱਖ ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਸਰਨ ਪੈਂਦਾ ਹੈ ਉਹ ਮਾਇਆ ਦੇ ਮੋਹ ਦੇ ਹੱਲਿਆਂ ਵਲੋਂ ਅਡੋਲ ਹੋ ਜਾਂਦਾ ਹੈ ਤੇ ਉਸ ਨੂੰ ਪ੍ਰਭੂ-ਮਿਲਾਪ ਦਾ ਆਨੰਦ ਪ੍ਰਾਪਤ ਹੁੰਦਾ ਹੈ ।

**ਕਤਕਿ ਕਿਰਤੁ ਪਇਆ, ਜੋ ਪ੍ਰਭ ਭਾਇਆ ॥ ਦੀਪਕੁ ਸਹਜਿ ਬਲੈ, ਤਤਿ ਜਲਾਇਆ ॥ ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥ ਅਵਗਣ ਮਾਰੀ ਮਰੈ, ਨ ਸੀਝੈ, ਗੁਣਿ ਮਾਰੀ ਤਾ ਮਰਸੀ ॥ ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥ ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥੧੨॥ {ਪੰਨਾ ੧੧੦੯}**

**ਪਦ ਅਰਥ** :—ਕਤਕਿ—ਕੱਤਕ (ਦੇ ਮਹੀਨੇ) ਵਿਚ (ਜਦੋਂ ਕਿਸਾਨ ਮੁੰਜੀ ਮਕਈ ਆਦਿਕ ਸਾਵਣੀ ਦਾ ਫ਼ਸਲ ਕੱਟ ਕੇ ਘਰ ਲੈ ਆਉਂਦਾ ਹੈ) । ਕਿਰਤੁ—ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ । ਪਇਆ—ਮਿਲ ਜਾਂਦਾ ਹੈ । ਜੋ—ਜਿਹੜਾ ਜੀਵ । ਪ੍ਰਭ ਭਾਇਆ—ਪ੍ਰਭੂ ਨੂੰ ਚੰਗਾ ਲੱਗ ਪੈਂਦਾ ਹੈ । ਦੀਪਕੁ—ਦੀਵਾ, (ਆਤਮਕ ਜੀਵਨ ਦੀ ਸੂਝ ਦੇਣ ਵਾਲੇ ਚਾਨਣ ਦਾ) ਦੀਵਾ । ਸਹਜਿ—ਆਤਮਕ ਅਡੋਲਤਾ ਵਿਚ । ਬਲੈ—ਜਗ ਪੈਂਦਾ ਹੈ । ਤਤਿ—ਤੱਤ ਨੇ, ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਨੇ । ਜਲਾਇਆ—ਜਗਾ ਦਿੱਤਾ । ਦੀਪਕ ਰਸ ਤੇਲੋ—ਆਤਮਕ ਜੀਵਨ ਦੀ ਸੂਝ ਦੇ ਆਨੰਦ ਦਾ ਤੇਲ । ਧਨ—ਜੀਵ-ਇਸਤ੍ਰੀ । ਓਮਾਹੈ—ਉਮਾਹ ਵਿਚ, ਉਤਸ਼ਾਹ ਵਿਚ । ਸਰਸੀ—ਸ-ਰਸੀ, ਆਨੰਦ ਮਾਣਦੀ ਹੈ । ਮਾਰੀ—ਆਤਮਕ ਮੌਤੇ ਮਾਰ ਦਿੱਤਾ । ਮਰੈ—ਆਤਮਕ ਮੌਤੇ ਮਰ ਜਾਂਦੀ ਹੈ । ਸੀਝੈ—ਕਾਮਯਾਬ ਹੁੰਦੀ । ਗੁਣਿ—ਗੁਣ ਨੇ, ਪ੍ਰਭੂ ਦੀ ਸਿਫ਼ਤਿ-ਸਾਲਾਹ ਨੇ । ਮਾਰੀ—ਵਿਕਾਰਾਂ ਵਲੋਂ ਮਾਰ ਦਿੱਤੀ । ਮਰਸੀ—ਵਿਕਾਰਾਂ ਵਲੋਂ ਬਚੀ ਰਹੇਗੀ । ਦੇ—ਦੇਂਦਾ ਹੈ । ਘਰਿ—ਘਰ ਵਿਚ । ਨਿਜ ਘਰਿ—ਆਪਣੇ ਘਰ ਵਿਚ, ਆਪਣੇ ਹਿਰਦੇ-ਘਰ ਵਿਚ । ਤਿਨਾੜੀ—ਉਹਨਾਂ ਦੀ । ਨਾਨਕ—ਹੇ ਨਾਨਕ ! ਕਪਟ—ਕਿਵਾੜ । ਕਪਟ ਦਰ—ਦਰਵਾਜ਼ੇ ਦੇ ਕਿਵਾੜ । ਦਰ—ਦਰਵਾਜ਼ਾ । ਖਟੁ ਮਾਸਾ—ਛੇ ਮਹੀਨੇ ।੧੨।

ਅਰਥ :—ਹੇ ਭਾਈ ! (ਜਿਵੇਂ) ਕੱਤਕ (ਦੇ ਮਹੀਨੇ) ਵਿਚ (ਕਿਸਾਨ ਨੂੰ ਮੁੰਜੀ ਮਕਈ ਆਦਿਕ ਸਾਵਣੀ ਦੇ ਫ਼ਸਲ ਦੀ ਕੀਤੀ ਕਮਾਈ ਮਿਲ ਜਾਂਦੀ ਹੈ, ਤਿਵੇਂ ਹਰੇਕ ਜੀਵ ਨੂੰ ਆਪਣੇ) ਕੀਤੇ ਕਰਮਾਂ ਦਾ ਫਲ (ਮਨ ਵਿਚ ਇਕੱਠੇ ਹੋਏ ਸੰਸਕਾਰਾਂ ਦੇ ਰੂਪ ਵਿਚ) ਮਿਲ ਜਾਂਦਾ ਹੈ ।

ਹੇ ਭਾਈ ! (ਆਪਣੇ ਕੀਤੇ ਭਲੇ ਕਰਮਾਂ ਅਨੁਸਾਰ) ਜਿਹੜਾ ਮਨੁੱਖ ਪਰਮਾਤਮਾ ਨੂੰ ਪਿਆਰਾ ਲੱਗ ਪੈਂਦਾ ਹੈ (ਉਸ ਦੇ ਹਿਰਦੇ ਵਿਚ) ਆਤਮਕ ਅਡੋਲਤਾ ਦੇ ਕਾਰਨ (ਆਤਮਕ ਜੀਵਨ ਦੀ ਸੂਝ ਦੇਣ ਵਾਲੇ ਚਾਨਣ ਦਾ) ਦੀਵਾ ਜਗ ਪੈਂਦਾ ਹੈ (ਇਹ ਦੀਵਾ ਉਸ ਦੇ ਅੰਦਰ) ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਨੇ ਜਗਾਇਆ ਹੁੰਦਾ ਹੈ । ਜਿਸ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਹੋ ਜਾਂਦਾ ਹੈ (ਉਸ ਦੇ ਅੰਦਰ) ਆਤਮਕ ਜੀਵਨ ਦੀ ਸੂਝ ਦੇਣ ਵਾਲੇ ਚਾਨਣ ਦੇ ਆਨੰਦ ਦਾ (ਮਾਨੋ, ਦੀਵੇ ਵਿਚ) ਤੇਲ ਬਲ ਰਿਹਾ ਹੈ, ਉਹ ਜੀਵ-ਇਸਤ੍ਰੀ ਉਤਸ਼ਾਹ ਵਿਚ ਆਤਮਕ ਆਨੰਦ ਮਾਣਦੀ ਹੈ ।

(ਹੇ ਭਾਈ ! ਜਿਸ ਜੀਵ-ਇਸਤ੍ਰੀ ਦੇ ਜੀਵਨ ਨੂੰ) ਵਿਕਾਰਾਂ ਨੇ ਮਾਰ ਮੁਕਾਇਆ ਉਹ ਆਤਮਕ ਮੌਤੇ ਮਰ ਗਈ, ਉਹ (ਜ਼ਿੰਦਗੀ ਵਿਚ) ਕਾਮਯਾਬ ਨਹੀਂ ਹੁੰਦੀ, ਪਰ ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਨੇ ਵਿਕਾਰਾਂ ਵਲੋਂ) ਮਾਰਿਆ ਉਹ ਹੀ ਵਿਕਾਰਾਂ ਵਲੋਂ ਬਚੀ ਰਹੇਗੀ ।

ਹੇ ਨਾਨਕ ! ਜਿਨ੍ਹਾਂ ਨੂੰ ਪਰਮਾਤਮਾ ਆਪਣਾ ਨਾਮ ਦੇਂਦਾ ਹੈ ਆਪਣੀ ਭਗਤੀ ਦੇਂਦਾ ਹੈ ਉਹ (ਵਿਕਾਰਾਂ ਵਲ ਭਟਕਣ ਦੇ ਥਾਂ) ਆਪਣੇ ਹਿਰਦੇ-ਘਰ ਵਿਚ ਟਿਕੇ ਰਹਿੰਦੇ ਹਨ, (ਉਹਨਾਂ ਦੇ ਅੰਦਰ) ਸਦਾ ਹੀ (ਪ੍ਰਭੂ-ਮਿਲਾਪ ਦੀ) ਤਾਂਘ ਬਣੀ ਰਹਿੰਦੀ ਹੈ (ਉਹ ਸਦਾ ਅਰਦਾਸ ਕਰਦੇ ਹਨ—ਹੇ ਪਾਤਿਸ਼ਾਹ ! ਸਾਨੂੰ) ਮਿਲ, (ਸਾਡੇ ਅੰਦਰੋਂ ਵਿਛੋੜਾ ਪਾਣ ਵਾਲੇ) ਕਿਵਾੜ ਖੋਹਲ ਦੇਹ, (ਤੇਰੇ ਨਾਲੋਂ) ਇਕ ਘੜੀ (ਦਾ ਵਿਛੋੜਾ) ਛੇ ਮਹੀਨੇ (ਦਾ ਵਿਛੋੜਾ ਜਾਪਦਾ) ਹੈ ।੧੨।

**ਭਾਵ** :—ਜਿਸ ਮਨੁੱਖ ਨੂੰ ਪਰਮਾਤਮਾ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦਾ ਹੈ, ਉਸ ਦੇ ਅੰਦਰ ਆਤਮਕ ਜੀਵਨ ਦੀ ਸੂਝ ਵਾਲੇ ਚਾਨਣ ਦਾ, ਮਾਨ, ਦੀਵਾ ਜਗ ਪੈਂਦਾ ਹੈ । ਉਹ ਮਨੁੱਖ ਪਰਮਾਤਮਾ ਦੀ ਯਾਦ ਤੋਂ ਇਕ ਘੜੀ-ਪਲ ਦਾ ਵਿਛੋੜਾ ਭੀ ਸਹਾਰ ਨਹੀਂ ਸਕਦਾ ।

**ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥ ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥ ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥ ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥ ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥ ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥੧੩॥ {ਪੰਨਾ ੧੧੦੯}**

**ਪਦ ਅਰਥ** :—ਗੁਣ—ਗੁਣਾਂ ਦੇ ਕਾਰਨ, ਸਿਫ਼ਤਿ-ਸਾਲਾਹ ਕਰਨ ਨਾਲ । ਅੰਕਿ—ਹਿਰਦੇ ਵਿਚ । ਹਰਿ ਸਮਾਵਏ—ਪ੍ਰਭੂ ਆ ਵੱਸਦਾ ਹੈ । ਗੁਣ ਰਵੈ—ਜੋ (ਜੀਵ-ਇਸਤ੍ਰੀ) ਪ੍ਰਭੂ ਦੇ ਗੁਣ ਚੇਤੇ ਕਰਦੀ ਹੈ । ਮੈ ਪਿਰੁ—ਮੇਰਾ ਪਤੀ, ਪਿਆਰਾ ਪ੍ਰਭੂ-ਪਤੀ । ਨਿਹਚਲੁ—ਸਦਾ ਕਾਇਮ ਰਹਿਣ ਵਾਲਾ । ਭਾਵਏ—(ਉਸ ਨੂੰ) ਪਿਆਰਾ ਲੱਗਦਾ ਹੈ । ਬਿਧਾਤਾ—ਸਿਰਜਣਹਾਰ । ਚੰਚਲੁ—ਨਾਸਵੰਤ । ਸਬਾਇਆ—ਸਾਰਾ । ਗਿਆਨੁ—ਪ੍ਰਭੂ ਨਾਲ ਜਾਣ-ਪਛਾਣ । ਧਿਆਨੁ—ਸੁਰਤਿ ਦਾ ਟਿਕਾਉ । ਗੁਣ—ਪ੍ਰਭੂ ਦੀ ਸਿਫ਼ਤਿ-ਸਾਲਾਹ । ਪ੍ਰਭ ਭਾਣੇ—ਜਦੋਂ ਪ੍ਰਭੂ ਦੀ ਰਜ਼ਾ ਹੋਈ । ਤਾ—ਤਦੋਂ । ਗੀਤ ਨਾਦ ਕਵਿਤ ਕਵੇ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਬਾਣੀ ਕਾਵਿ । ਸੁਣਿ—ਸੁਣ ਕੇ । ਨਾਮਿ—ਨਾਮ ਵਿਚ (ਜੁੜਿਆਂ) । ਨਾਹ ਪਿਆਰੀ—ਖਸਮ-ਪ੍ਰਭੂ ਨੂੰ ਪਿਆਰੀ । ਅਭ—ਹਿਰਦਾ । ਨਾਹ—ਨਾਥ, ਖ਼ਸਮ । ਅਭ ਭਗਤੀ—ਦਿਲੀ ਪਿਆਰ ।

**ਅਰਥ** :—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ ਆ ਵੱਸਦਾ ਹੈ, ਉਸ ਨੂੰ ਮੱਘਰ ਦਾ ਮਹੀਨਾ ਚੰਗਾ ਲੱਗਦਾ ਹੈ ।

ਹੋਰ ਸਾਰਾ ਜਗਤ ਤਾਂ ਨਾਸਵੰਤ ਹੈ, ਇਕ ਸਿਰਜਣਹਾਰ ਹੀ ਜੋ ਚਤੁਰ ਹੈ ਤੇ ਸਿਆਣਾ ਹੈ, ਸਦਾ ਕਾਇਮ ਰਹਿਣ ਵਾਲਾ ਹੈ । ਇਹ ਸਦਾ-ਥਿਰ ਪਿਆਰਾ ਪ੍ਰਭੂ-ਪਤੀ ਉਸ ਗੁਣਾਂ ਵਾਲੀ ਜੀਵ-ਇਸਤ੍ਰੀ ਨੂੰ ਪਿਆਰਾ ਲੱਗਦਾ ਹੈ ਜੋ ਉਸ ਦੇ ਗੁਣ ਚੇਤੇ ਕਰਦੀ ਰਹਿੰਦੀ ਹੈ । ਉਸ ਨੂੰ ਪ੍ਰਭੂ ਨਾਲ ਡੂੰਘੀ ਸਾਂਝ ਪ੍ਰਾਪਤ ਹੁੰਦੀ ਹੈ, ਉਸ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਟਿਕਦੀ ਹੈ, ਪ੍ਰਭੂ ਦੇ ਗੁਣ ਉਸ ਦੇ ਹਿਰਦੇ ਵਿਚ ਆ ਵੱਸਦੇ ਹਨ; ਪ੍ਰਭੂ ਦੀ ਰਜ਼ਾ ਅਨੁਸਾਰ ਇਹ ਸਭ ਕੁਝ ਉਸ ਜੀਵ-ਇਸਤ੍ਰੀ ਨੂੰ ਚੰਗਾ ਲੱਗਣ ਲੱਗ ਪੈਂਦਾ ਹੈ ।

ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਬਾਣੀ ਕਾਵਿ ਸੁਣ ਸੁਣ ਕੇ ਪ੍ਰਭੂ ਦੇ ਨਾਮ ਵਿਚ (ਜੁੜ ਕੇ) ਉਸ ਦਾ ਹੋਰ ਸਾਰਾ ਦੁੱਖ ਦੂਰ ਹੋ ਜਾਂਦਾ ਹੈ ।

ਹੇ ਨਾਨਕ ! ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਹੋ ਜਾਂਦੀ ਹੈ, ਉਹ ਆਪਣਾ ਦਿਲੀ ਪਿਆਰ ਪ੍ਰਭੂ ਦੇ ਅੱਗੇ (ਭੇਟ) ਪੇਸ਼ ਕਰਦੀ ਹੈ ।੧੩।

**ਭਾਵ** :—ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਟਿਕਿਆ ਰਹਿੰਦਾ ਹੈ, ਪਰਮਾਤਮਾ ਨਾਲ ਉਸ ਦੀ ਪੱਕੀ ਪਿਆਰ ਦੀ ਗੰਢ ਬੱਝ ਜਾਂਦੀ ਹੈ । ਜਗਤ ਦਾ ਕੋਈ ਭੀ ਦੁੱਖ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ ।

**ਪੋਖਿ ਤੁਖਾਰੁ ਪੜੈ, ਵਣੁ ਤ੍ਰਿਣੁ ਰਸੁ ਸੋਖੈ ॥ ਆਵਤ ਕੀ ਨਾਹੀ, ਮਨਿ ਤਨਿ ਵਸਹਿ ਮੁਖੇ ॥ ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ ॥ ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥ ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥ ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥੧੪॥ {ਪੰਨਾ ੧੧੦੯}**

**ਪਦ ਅਰਥ** :—ਪੋਖਿ—ਪੋਹ (ਦੇ ਮਹੀਨੇ) ਵਿਚ । ਤੁਖਾਰੁ—ਕੱਕਰ, ਕੋਰਾ । ਰਸੁ—ਨਮੀ । ਸੋਖੈ—ਸੁਕਾ ਦੇਂਦਾ ਹੈ । ਵਸਹਿ—ਤੂੰ ਵੱਸਦਾ । ਮੁਖੇ—ਮੁਖਿ, ਮੁਖ ਵਿਚ । ਜਗ ਜੀਵਨੁ—ਜਗਤ ਦਾ ਜੀਵਨ, ਜਗਤ ਦਾ

ਆਸਰਾ । ਮਾਣੀ—ਮਾਣੈ, ਮਾਣਦਾ ਹੈ । ਅੰਡਜ—ਅੰਡੇ ਤੋਂ ਪੈਦਾ ਹੋਣ ਵਾਲੇ ਜੀਵ । ਜੇਰਜ—ਜਿਓਰ ਤੋਂ ਪੈਦਾ ਹੋਣ ਵਾਲੇ । ਸੇਤਜ—ਮੁੜ੍ਹਕੇ ਤੋਂ ਪੈਦਾ ਹੋਣ ਵਾਲੇ । ਉਤਭੁਜ—ਧਰਤੀ ਵਿਚੋਂ ਉੱਗਣ ਵਾਲੇ । ਘਟਿ ਘਟਿ—ਹਰੇਕ ਘਟ ਵਿਚ । ਗਤਿ—ਉੱਚੀ ਆਤਮਕ ਅਵਸਥਾ । ਪਾਵਉ—ਪਾਵਉਂ, ਮੈਂ ਪਾ ਲਵਾਂ, ਪ੍ਰਾਪਤ ਕਰ ਲਵਾਂ । ਮਤਿ—ਅਕਲ । ਰੰਗਿ—ਪਿਆਰ ਵਿਚ । ਰਸਿ—ਰਸ ਨਾਲ, ਆਨੰਦ ਨਾਲ । ਰਸੀਆ—ਪ੍ਰੇਮੀ । ਸਨੇਹੋ—ਪਿਆਰ ।

**ਅਰਥ** :—ਪੋਹ (ਦੇ ਮਹੀਨੇ) ਵਿਚ ਕੱਕਰ ਪੈਂਦਾ ਹੈ, ਉਹ ਵਣ ਨੂੰ ਘਾਹ ਨੂੰ (ਹਰੇਕ ਘਾਹ-ਬੂਟ ਦੇ) ਰਸ ਨੂੰ ਸੁਕਾ ਦੇਂਦਾ ਹੈ (ਪ੍ਰਭੂ ਦੀ ਯਾਦ ਭੁਲਾਇਆਂ ਜਿਸ ਮਨੁੱਖ ਦੇ ਅੰਦਰ ਕੋਰਾਪਨ ਜ਼ੋਰ ਪਾਂਦਾ ਹੈ, ਉਹ ਉਸ ਦੇ ਜੀਵਨ ਵਿਚੋਂ ਪ੍ਰੇਮ-ਰਸ ਸੁਕਾ ਦੇਂਦਾ ਹੈ) । ਹੇ ਪ੍ਰਭੂ ! ਤੂੰ ਆ ਕੇ ਮੇਰੇ ਮਨ ਵਿਚ ਮੇਰੇ ਤਨ ਵਿਚ ਮੇਰੇ ਮੂੰਹ ਵਿਚ ਕਿਉਂ ਨਹੀਂ ਵੱਸਦਾ ? (ਤਾ ਕਿ ਮੇਰਾ ਜੀਵਨ ਰੁੱਖਾ ਨ ਹੋ ਜਾਏ) ।

ਜਿਸ ਜੀਵ ਦੇ ਮਨ ਵਿਚ ਤਨ ਵਿਚ ਸਾਰੇ ਜਗਤ ਦਾ ਆਸਰਾ ਪ੍ਰਭੂ ਆ ਵੱਸਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦੇ ਮਿਲਾਪ ਦਾ ਆਨੰਦ ਮਾਣਦਾ ਹੈ । ਉਸ ਨੂੰ ਚੌਹਾਂ ਖਾਣੀਆਂ ਦੇ ਜੀਵਾਂ ਵਿਚ ਹਰੇਕ ਘਟ ਵਿਚ ਪ੍ਰਭੂ ਦੀ ਹੀ ਜੋਤਿ ਸਮਾਈ ਦਿੱਸਦੀ ਹੈ ।

ਹੇ ਦਿਆਲ ਦਾਤਾਰ ! ਮੈਨੂੰ ਆਪਣਾ ਦਰਸਨ ਦੇਹ, ਮੈਨੂੰ (ਚੰਗੀ) ਅਕਲ ਦੇਹ, (ਜਿਸ ਕਰਕੇ) ਮੈਂ ਉੱਚੀ ਆਤਮਕ ਅਵਸਥਾ ਹਾਸਲ ਕਰ ਸਕਾਂ (ਤੇ ਤੈਨੂੰ ਹਰ ਥਾਂ ਵੇਖ ਸਕਾਂ) ।

ਹੇ ਨਾਨਕ ! ਜਿਸ ਮਨੁੱਖ ਦੀ ਪ੍ਰੀਤ ਜਿਸ ਦਾ ਪਿਆਰ ਪਰਮਾਤਮਾ ਨਾਲ ਬਣ ਜਾਂਦਾ ਹੈ, ਉਹ ਪ੍ਰੇਮੀ ਪ੍ਰਭੂ ਦੇ ਪਿਆਰ ਵਿਚ (ਜੁੜ ਕੇ) ਉਸ ਦੇ ਗੁਣ ਆਨੰਦ ਨਾਲ ਯਾਦ ਕਰਦਾ ਹੈ ।੧੪।

**ਭਾਵ** :—ਪਰਮਾਤਮਾ ਦੀ ਯਾਦ ਭੁਲਾਇਆਂ ਮਨੁੱਖ ਦੇ ਅੰਦਰ ਕੋਰਾ-ਪਨ ਜ਼ੋਰ ਪਾ ਲੈਂਦਾ ਹੈ, ਉਹ ਕੋਰਾ-ਪਨ ਉਸ ਦੇ ਜੀਵਨ ਵਿਚੋਂ ਪ੍ਰੇਮ-ਰਸ ਸੁਕਾ ਦੇਂਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਮਨੁੱਖ ਦੇ ਅੰਦਰ ਉੱਚੀ ਆਤਮਕ ਅਵਸਥਾ ਪੈਦਾ ਕਰਦੀ ਹੈ ਤੇ ਕਾਇਮ ਰੱਖਦੀ ਹੈ ।

**ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥ ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥ ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥ ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥ ਪੁੰਨ ਦਾਨ ਪੂਜਾ, ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥ ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥੧੫॥ {ਪੰਨਾ ੧੧੦੯}**

**ਪਦ ਅਰਥ** :—ਮਾਘਿ—ਮਾਘ (ਮਹੀਨੇ) ਵਿਚ । ਪੁਨੀਤ—ਪਵਿਤ੍ਰ । ਤੀਰਥੁ—ਪਵਿਤ੍ਰ ਅਸਥਾਨ (ਖ਼ਾਸ ਤੌਰ ਤੇ ਉਹ) ਜੋ ਕਿਸੇ ਨਦੀ ਆਦਿਕ ਦੇ ਨੇੜੇ ਹੋਵੇ । ਅੰਤਰਿ—ਹਿਰਦੇ ਵਿਚ । ਜਾਨਿਆ—ਪਛਾਣ ਲਿਆ, ਲੱਭ ਲਿਆ । ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ । ਗਹਿ—ਗ੍ਰਹਿਣ ਕਰ ਕੇ । ਅੰਕੇ—ਅੰਕ ਵਿਚ, ਹਿਰਦੇ ਵਿਚ । ਸੁਣਿ—(ਤੇਰੇ ਗੁਣ) ਸੁਣ ਕੇ । ਬੰਕੇ—ਸੋਹਣੇ । ਸਰਿ—ਸਰੋਵਰ ਵਿਚ, ਤੀਰਥ ਉਤੇ । ਨਾਵਾ—ਨ੍ਹਾਵਾਂ, ਇਸ਼ਨਾਨ ਕਰ ਲੈਂਦਾ ਹਾਂ । ਤਹ—ਉਸ ਆਤਮਕ ਅਵਸਥਾ ਵਿਚ । ਬੇਣੀ ਸੰਗਮ—ਤ੍ਰਿਬੇਣੀ, ਗੰਗਾ ਜਮਨਾ ਸਰਸ੍ਵਤੀ ਤਿੰਨਾਂ ਪਵਿਤ੍ਰ ਨਦੀਆਂ ਦਾ ਮਿਲਾਪ-ਅਸਥਾਨ । ਜਪਿ—ਜਪ ਕੇ । ਜਾਤਾ—ਡੂੰਘੀ ਸਾਂਝ ਪਾ ਲਈ ।

**ਅਰਥ** :—ਮਾਘ (ਮਹੀਨੇ) ਵਿਚ (ਲੋਕ ਪ੍ਰਯਾਗ ਆਦਿਕ ਉਤੇ ਇਸ਼ਨਾਨ ਕਰਨ ਵਿਚ ਪਵਿਤ੍ਰਤਾ ਮੰਨਦੇ ਹਨ ਪਰ) ਜਿਸ ਜੀਵ ਨੇ ਆਪਣੇ ਹਿਰਦੇ ਵਿਚ ਹੀ ਤੀਰਥ ਪਛਾਣ ਲਿਆ ਹੈ ਉਸ ਦੀ ਜਿੰਦ ਪਵਿਤ੍ਰ ਹੋ ਜਾਂਦੀ ਹੈ ।

ਜੋ ਜੀਵ ਪਰਮਾਤਮਾ ਦੇ ਗੁਣ ਆਪਣੇ ਹਿਰਦੇ ਵਿਚ ਵਸਾ ਕੇ ਉਸ ਦੇ ਚਰਨਾਂ ਵਿਚ ਲੀਨ ਹੁੰਦਾ ਹੈ, ਉਹ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ ਜਿਥੇ ਉਸ ਨੂੰ ਸੱਜਣ-ਪ੍ਰਭੂ ਮਿਲ ਪੈਂਦਾ ਹੈ ।

ਹੇ ਸੋਹਣੇ ਪ੍ਰੀਤਮ ਪ੍ਰਭੂ ! ਜੇ ਤੇਰੇ ਗੁਣ ਮੈਂ ਆਪਣੇ ਹਿਰਦੇ ਵਿਚ ਵਸਾ ਕੇ ਤੇਰੀ ਸਿਫ਼ਤਿ-ਸਾਲਾਹ ਸੁਣ ਕੇ ਤੈਨੂੰ ਚੰਗਾ ਲੱਗਣ ਲੱਗ ਪਵਾਂ, ਤਾਂ ਮੈਂ ਤੀਰਥ ਉਤੇ ਇਸ਼ਨਾਨ ਕਰ ਲਿਆ (ਸਮਝਦਾ ਹਾਂ) । ਤੇਰੇ ਚਰਨਾਂ ਵਿਚ ਲੀਨਤਾ ਵਾਲੀ ਅਵਸਥਾ ਹੀ ਗੰਗਾ ਜਮਨਾ ਸਰਸ੍ਵਤੀ ਤਿੰਨਾਂ ਨਦੀਆਂ ਦਾ ਮਿਲਾਪ-ਥਾਂ ਹੈ ਤ੍ਰਿਬੇਣੀ ਹੈ, ਉਥੇ ਹੀ ਮੈਂ ਸੱਤੇ ਸਮੁੰਦਰ ਸਮਾਏ ਮੰਨਦਾ ਹਾਂ ।

ਜਿਸ ਮਨੁੱਖ ਨੇ ਹਰੇਕ ਜੁਗ ਵਿਚ ਵਿਆਪਕ ਪਰਮੇਸਰ ਨਾਲ ਸਾਂਝ ਪਾ ਲਈ ਉਸ ਨੇ (ਤੀਰਥ-ਇਸ਼ਨਾਨ ਆਦਿਕ) ਸਾਰੇ ਪੁੰਨ ਕਰਮ ਦਾਨ ਤੇ ਪੂਜਾ ਕਰਮ ਕਰ ਲਏ ।

ਹੇ ਨਾਨਕ ! ਮਾਘ ਮਹੀਨੇ ਵਿਚ (ਤੀਰਥ-ਇਸ਼ਨਾਨ ਆਦਿਕ ਦੇ ਥਾਂ) ਜਿਸ ਨੇ ਪ੍ਰਭੂ ਦਾ ਨਾਮ ਸਿਮਰ ਕੇ ਪ੍ਰਭੂ-ਨਾਮ ਦਾ ਮਹਾ ਰਸ ਪੀ ਲਿਆ, ਉਸ ਨੇ ਅਠਾਹਠ ਹੀ ਤੀਰਥਾਂ ਦਾ ਇਸ਼ਨਾਨ ਕਰ ਲਿਆ ।੧੫।

**ਭਾਵ** :—ਮਾਘੀ ਵਾਲੇ ਦਿਨ ਲੋਕ ਪ੍ਰਯਾਗ ਆਦਿਕ ਤੀਰਥ ਉਤੇ ਇਸ਼ਨਾਨ ਕਰਨ ਵਿਚ ਪਵਿੱਤ੍ਰਤਾ ਮੰਨਦੇ ਹਨ । ਪਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹਿਰਦੇ ਵਿਚ ਵਸਾਣੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ।

**ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥ ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥ ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥ ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥ ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥ ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥੧੬॥ {ਪੰਨਾ ੧੧੦੯}**

**ਪਦ ਅਰਥ** :—ਮਨਿ—ਮਨ ਵਿਚ । ਰਹਸੀ—ਖ਼ੁਸ਼ ਹੋਈ, ਖਿੜ ਪਈ । ਸੁਭਾਇਆ—ਚੰਗਾ ਲੱਗਾ । ਅਨਦਿਨੁ—ਹਰ ਰੋਜ਼ । ਰਹਸੁ—ਖਿੜਾਉ, ਆਨੰਦ । ਆਪੁ—ਆਪਾ-ਭਾਵ । ਮਨ ਮੋਹੁ—ਮਨ ਦਾ ਮੋਹ, ਮਨ (ਵਿਚ ਪੈਦਾ ਹੋਇਆ ਮਾਇਆ) ਦਾ ਮੋਹ । ਤਿਸੁ—ਉਸ (ਪ੍ਰਭੂ) ਨੂੰ । ਆਓ—ਆਗਮਨ, ਨਿਵਾਸ । ਘਰਿ—ਹਿਰਦੇ-ਘਰ । ਕਰੀ—ਕਰੀਂ, ਮੈਂ ਕਰਦੀ ਹਾਂ । ਮਹਲੀ—ਪ੍ਰਭੂ ਦੇ ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ । ਲਹਾ ਨ—ਮੈਂ ਨਹੀਂ ਲੱਭ ਸਕਦੀ । ਥਾਓ—ਥਾਉ, ਥਾਂ । ਪਾਟ ਪਟੰਬਰ—ਪਾਟ ਪਟ ਅੰਬਰ, ਰੇਸ਼ਮ ਦੇ ਕੱਪੜੇ । ਪਿਰਿ—ਪਿਰ ਨੇ । ਲੋੜੀ—ਲੋੜ ਲਈ, ਪਸੰਦ ਕਰ ਲਈ । ਗੁਰਿ ਅਪਣੈ—ਆਪਣੇ ਗੁਰੂ ਦੀ ਰਾਹੀਂ । ਘਰਿ—ਹਿਰਦੇ-ਘਰ ਵਿਚ । ਵਰੁ—ਖਸਮ-ਪ੍ਰਭੂ ।

**ਅਰਥ** :—(ਸਿਆਲੀ ਰੁੱਤ ਦੀ ਕਰੜੀ ਸਰਦੀ ਪਿਛੋਂ ਬਹਾਰ ਫਿਰਨ ਤੇ) ਫੱਗਣ ਦੇ ਮਹੀਨੇ ਵਿਚ (ਲੋਕ ਹੋਲੀਆਂ ਦੇ ਰੰਗ-ਤਮਾਸ਼ਿਆਂ ਦੀ ਰਾਹੀਂ ਖ਼ੁਸ਼ੀਆਂ ਮਨਾਂਦੇ ਹਨ, ਪਰ ਜਿਸ ਜੀਵ-ਇਸਤ੍ਰੀ ਨੂੰ ਆਪਣੇ ਮਨ ਵਿਚ) ਪ੍ਰਭੂ ਦਾ ਪਿਆਰ ਮਿੱਠਾ ਲੱਗਾ, ਉਸ ਦੇ ਮਨ ਵਿਚ ਅਸਲ ਆਨੰਦ ਪੈਦਾ ਹੋਇਆ ਹੈ; ਜਿਸ ਨੇ ਆਪਾ-ਭਾਵ ਗਵਾਇਆ ਹੈ, ਉਸ ਦੇ ਅੰਦਰ ਹਰ ਵੇਲੇ ਹੀ ਖਿੜਾਉ ਬਣਿਆ ਰਹਿੰਦਾ ਹੈ ।

(ਪਰ ਆਪਾ-ਭਾਵ ਗਵਾਣਾ ਕੋਈ ਸੌਖੀ ਖੇਡ ਨਹੀਂ ਹੈ) ਜਦੋਂ ਪ੍ਰਭੂ ਆਪ ਹੀ ਮਿਹਰ ਕਰਦਾ ਹੈ, ਤਾਂ ਜੀਵ ਆਪਣੇ ਮਨ ਵਿਚੋਂ ਮਾਇਆ ਦਾ ਮੋਹ ਮੁਕਾਂਦਾ ਹੈ, ਪ੍ਰਭੂ ਭੀ ਮਿਹਰ ਕਰ ਕੇ ਉਸ ਦੇ ਹਿਰਦੇ-ਘਰ ਵਿਚ ਆ ਪ੍ਰਵੇਸ਼ ਕਰਦਾ ਹੈ ।

ਪ੍ਰਭੂ-ਮਿਲਾਪ ਤੋਂ ਬਿਨਾ ਹੀ ਮੈਂ ਬਥੇਰੇ (ਧਾਰਮਿਕ) ਸਿੰਗਾਰ (ਬਾਹਰੋਂ ਦਿੱਸਦੇ ਧਾਰਮਿਕ ਕੰਮ) ਕੀਤੇ, ਪਰ ਉਸ ਦੇ ਚਰਨਾਂ ਵਿਚ ਮੈਨੂੰ ਟਿਕਾਣਾ ਨਾਹ ਹੀ ਮਿਲਿਆ । ਹਾਂ, ਜਿਸ ਨੂੰ ਪਤੀ-ਪ੍ਰਭੂ ਨੇ ਪਸੰਦ ਕਰ ਲਿਆ, ਉਹ ਸਾਰੇ ਹਾਰ-ਸਿੰਗਾਰਾਂ ਰੇਸ਼ਮੀ ਕੱਪੜਿਆਂ ਨਾਲ ਸਿੰਗਾਰੀ ਗਈ ।

ਹੇ ਨਾਨਕ ! ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨੇ ਆਪਣੇ ਗੁਰੂ ਦੀ ਰਾਹੀਂ (ਆਪਣੇ ਨਾਲ) ਮਿਲਾ ਲਿਆ, ਉਸ ਨੂੰ ਹਿਰਦੇ-ਘਰ ਵਿਚ ਹੀ ਖਸਮ-ਪ੍ਰਭੂ ਮਿਲ ਪਿਆ ।੧੬।

**ਭਾਵ** :—ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਸਿਫ਼ਤਿ-ਸਾਲਾਹ ਦੀ ਰਾਹੀਂ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ, ਉਸ ਨੂੰ ਆਪਣੇ-ਅੰਦਰ-ਵੱਸਦਾ ਪਰਮਾਤਮਾ ਮਿਲ ਪੈਂਦਾ ਹੈ । ਪਰ ਇਹ ਆਪਾ-ਭਾਵ ਦੂਰ ਕਰਨਾ ਕੋਈ ਸੌਖੀ ਖੇਡ ਨਹੀਂ, ਉਹ ਹੀ ਦੂਰ ਕਰਦਾ ਹੈ ਜਿਸ ਉਤੇ ਪਰਮਾਤਮਾ ਮਿਹਰ ਕਰੇ ।

**ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥ ਘੜੀ ਮੂਰਤ ਪਲ, ਸਾਚੇ ਆਏ ਸਹਜਿ ਮਿਲੇ ॥ ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥ ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥ ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥ ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥੧੭॥੧॥ {ਪੰਨਾ ੧੧੦੯}**

**ਪਦ ਅਰਥ** :—ਬੇ—ਦੋ । ਬੇ ਦਸ—ਦੋ ਤੇ ਦਸ, ਬਾਰਾਂ । ਬੇ ਦਸ ਮਾਹ—ਬਾਰਾਂ ਹੀ ਮਹੀਨੇ । ਰੁਤੀ—ਰੁੱਤਾਂ । ਥਿਤੀ—ਥਿੱਤਾਂ {ਚੰਦ੍ਰਮਾ ਦੇ ਵਧਣ ਘਟਣ ਨਾਲ ਏਕਮ ਦੂਜ ਤੀਜ ਆਦਿਕ} । ਵਾਰ—ਦਿਨ । ਭਲੇ—ਸੁਲੱਖਣੇ, ਭਾਗਾਂ ਵਾਲੇ, ਚੰਗੇ । ਮੂਰਤ—ਮੁਹੂਰਤ । ਸਾਚੇ—ਸਦਾ-ਥਿਰ ਪ੍ਰਭੂ ਜੀ {ਆਦਰ ਵਾਸਤੇ ਬਹੁ-ਵਚਨ} । ਆਏ—ਆਇ, ਆ ਕੇ । ਸਹਜਿ—ਅਡੋਲ ਅਵਸਥਾ ਵਿਚ, ਅਡੋਲ ਹੋਏ ਹਿਰਦੇ ਵਿਚ । ਸਾਰੇ—ਸਿਰੇ ਚੜ੍ਹ ਗਏ, ਸਫਲ ਹੋ ਗਏ । ਬਿਧਿ—ਢੰਗ, ਜੁਗਤਿ । ਜਿਨਿ—ਜਿਸ (ਪ੍ਰਭੂ) ਨੇ । ਸੀਗਾਰੀ—ਸੰਵਾਰ ਦਿੱਤੀ, ਮਨ ਪਵਿਤ੍ਰ ਕਰ ਦਿੱਤਾ । ਤਿਸਹਿ—ਉਸੇ (ਪ੍ਰਭੂ) ਨੂੰ । ਰੰਗੁ—ਆਤਮਕ ਆਨੰਦ । ਘਰਿ—ਹਿਰਦੇ ਵਿਚ । ਪਿਰਿ—ਪਿਰ ਨੇ । ਰਾਵੀ—ਮਿਲਾ ਲਈ । ਮਸਤਕਿ—ਮੱਥੇ ਉਤੇ । ਅਹਿ—ਦਿਨ । ਨਿਸਿ—ਰਾਤ । ਥਿਰੁ—ਸਦਾ ਕਾਇਮ । ਸੋਹਾਗੋ—ਚੰਗਾ ਭਾਗ ।

**ਅਰਥ** :—ਜਿਸ ਜੀਵ-ਇਸਤ੍ਰੀ ਦੇ ਅਡੋਲ ਹੋਏ ਹਿਰਦੇ ਵਿਚ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਆ ਟਿਕਦਾ ਹੈ, ਉਸ ਨੂੰ ਬਾਰਾਂ ਹੀ ਮਹੀਨੇ, ਸਾਰੀਆਂ ਰੁੱਤਾਂ, ਸਾਰੀਆਂ ਥਿੱਤਾਂ, ਸਾਰੇ ਦਿਨ, ਸਾਰੀਆਂ ਘੜੀਆਂ, ਸਾਰੇ ਮੁਹੂਰਤ ਤੇ ਪਲ ਸੁਲੱਖਣੇ ਜਾਪਦੇ ਹਨ (ਉਸ ਨੂੰ ਕਿਸੇ ਸੰਗ੍ਰਾਂਦ ਮੱਸਿਆ ਆਦਿਕ ਦੀ ਹੀ ਪਵਿਤ੍ਰਤਾ ਦਾ ਭਰਮ-ਭੁਲੇਖਾ ਨਹੀਂ ਰਹਿੰਦਾ) ।

(ਉਹ ਜੀਵ-ਇਸਤ੍ਰੀ ਕਿਸੇ ਕੰਮ ਨੂੰ ਸ਼ੁਰੂ ਕਰਨ ਵਾਸਤੇ ਕੋਈ ਖ਼ਾਸ ਮੁਹੂਰਤ ਨਹੀਂ ਭਾਲਦੀ, ਉਸ ਨੂੰ ਇਹ ਯਕੀਨ ਹੁੰਦਾ ਹੈ ਕਿ) ਜਦੋਂ ਪਿਆਰਾ ਪ੍ਰਭੂ ਮਿਲ ਪਏ (ਭਾਵ, ਪਰਮਾਤਮਾ ਦਾ ਆਸਰਾ ਲਿਆਂ) ਸਭ ਕੰਮ ਰਾਸ ਆ ਜਾਂਦੇ ਹਨ, ਕਰਤਾਰ ਹੀ (ਜੀਵ ਨੂੰ ਸਫਲਤਾ ਦੇਣ ਦੀਆਂ) ਸਾਰੀਆਂ ਬਿਧੀਆਂ ਜਾਣਦਾ ਹੈ । (ਪਰ ਇਹ ਸਿਦਕ-ਸਰਧਾ ਦਾ ਆਤਮਕ ਸੋਹਜ ਪਰਮਾਤਮਾ ਆਪ ਹੀ ਦੇਂਦਾ ਹੈ) ਪ੍ਰਭੂ ਨੇ ਆਪ ਹੀ ਜੀਵ-ਇਸਤ੍ਰੀ ਦੇ ਆਤਮਾ ਨੂੰ ਸੰਵਾਰਨਾ ਹੈ, ਤੇ ਆਪ ਹੀ ਉਸ ਨੂੰ ਪਿਆਰਨਾ ਹੈ । (ਉਸ ਦੀ ਮਿਹਰ ਨਾਲ ਹੀ) ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮੇਲ ਹੁੰਦਾ ਹੈ, ਤੇ ਉਹ ਆਤਮਕ ਆਨੰਦ ਮਾਣਦੀ ਹੈ ।

ਗੁਰੂ ਦੀ ਰਾਹੀਂ ਜਿਸ ਜੀਵ-ਇਸਤ੍ਰੀ ਦੇ ਮੱਥੇ ਦਾ ਲੇਖ ਉੱਘੜਿਆ, (ਉਸ ਅਨੁਸਾਰ) ਜਦੋਂ ਪ੍ਰਭੂ-ਪਤੀ ਨੇ ਉਸ ਨੂੰ ਆਪਣੇ ਚਰਨਾਂ ਨਾਲ ਜੋੜਿਆ, ਉਸ ਦੀ ਹਿਰਦਾ-ਸੇਜ ਸੁੰਦਰ ਹੋ ਗਈ ਹੈ । ਹੇ ਨਾਨਕ ! ਉਸ ਸੁਭਾਗ

ਜੀਵ-ਇਸਤ੍ਰੀ ਨੂੰ ਪ੍ਰੀਤਮ-ਪ੍ਰਭੂ ਦਿਨ ਰਾਤ ਮਿਲਿਆ ਰਹਿੰਦਾ ਹੈ, ਪ੍ਰਭੂ-ਪਤੀ ਉਸ ਦਾ ਸਦਾ ਲਈ ਕਾਇਮ ਰਹਿਣ ਵਾਲਾ ਸੁਹਾਗ ਬਣ ਜਾਂਦਾ ਹੈ ।੧੭।੧।

**ਭਾਵ** :—ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਂਦਾ ਹੈ, ਉਸ ਨੂੰ ਕਿਸੇ ਸੰਗ੍ਰਾਂਦ ਮੱਸਿਆ ਆਦਿਕ ਦੀ ਖ਼ਾਸ ਪਵਿੱਤ੍ਰਤਾ ਦਾ ਭਰਮ-ਭੁਲੇਖਾ ਨਹੀਂ ਰਹਿੰਦਾ । ਉਹ ਮਨੁੱਖ ਕਿਸੇ ਕੰਮ ਨੂੰ ਸ਼ੁਰੂ ਕਰਨ ਵਾਸਤੇ ਕੋਈ ਖ਼ਾਸ ਮੁਹੂਰਤ ਨਹੀਂ ਭਾਲਦਾ, ਉਸ ਨੂੰ ਯਕੀਨ ਹੁੰਦਾ ਹੈ ਕਿ ਪਰਮਾਤਮਾ ਦਾ ਆਸਰਾ ਲਿਆਂ ਸਭ ਕੰਮ ਰਾਸ ਆ ਜਾਂਦੇ ਹਨ ।

ਤੁਖਾਰੀ ਮਹਲਾ ੧ ॥ ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥ ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥ ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ ॥ ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ ॥ ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥ ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥੧॥ ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥ ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ ॥ ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ ॥ ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ ॥ ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥ ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੈ ਸੁਖੁ ਪਾਵਏ ॥੨॥ ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ ॥ ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ ॥ ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ ॥ ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ ॥ ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥ ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥੩॥ ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ ॥ ਤਿਨ ਘਰੁ ਰਾਖਿਅੜਾ ਜੁੋ ਅਨਦਿਨੁ ਜਾਗੈ ਰਾਮ ॥ ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ ॥ ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ ॥ ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ ॥ ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ॥੪॥ ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥ ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥ ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥ ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥ ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ॥ ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ॥੫॥੨॥ {ਪੰਨਾ ੧੧੧੦}

**ਪਦ ਅਰਥ** :—ਪਹਿਲੈ ਪਹਰੈ—(ਰਾਤ ਦੇ) ਪਹਿਲੇ ਪਹਰ ਵਿਚ, (ਜ਼ਿੰਦਗੀ ਦੀ ਰਾਤ ਦੇ) ਪਹਿਲੇ ਪਹਰ ਵਿਚ, ਉਮਰ ਦੇ ਪਹਿਲੇ ਹਿੱਸੇ ਵਿਚ । ਸਲੋਨੜੀਏ—ਹੇ ਸੋਹਣੇ ਲੋਇਣਾਂ ਵਾਲੀਏ ! ਹੇ ਸੋਹਣੀਆਂ ਅੱਖਾਂ ਵਾਲੀਏ ! ਰੈਣਿ—ਰਾਤ । ਅੰਧਿਆਰੀ—ਹਨੇਰੀ, ਘੁੱਪ ਹਨੇਰੇ ਵਾਲੀ । ਰੈਣਿ ਅੰਧਿਆਰੀ—ਘੁੱਪ ਹਨੇਰੀ ਰਾਤ (ਜਿਸ ਵਿਚ ਅੱਖਾਂ ਨੂੰ ਕੁਝ ਭੀ ਨਹੀਂ ਦਿੱਸਦਾ) । ਵਖਰੁ—ਸੌਦਾ । ਰਾਖੁ—ਸੰਭਾਲ ਲੈ । ਮੁਈਏ ! ਹੇ ਮੁਈ ਹੋਈ ਇਸਤ੍ਰੀਏ ! ਹੇ ਆਤਮਕ ਜੀਵਨ ਵਲੋਂ ਮਰੀ ਹੋਈ ਜੀਵ-ਇਸਤ੍ਰੀਏ ! ਹੇ ਆਤਮਕ ਮੌਤ ਸਹੇੜ ਰਹੀ ਜੀਵ-ਇਸਤ੍ਰੀਏ ! ਆਵੈ—ਆ ਰਹੀ ਹੈ । ਕਵਣੁ—ਕੌਣ ? ਸੂਤੀ—ਸੁੱਤੀ ਹੋਈ, ਮਾਇਆ ਦੇ ਮੋਹ ਵਿਚ ਗ਼ਾਫ਼ਿਲ ਹੋ ਰਹੀ । ਜਮ ਰਸੁ—ਜਮ ਦਾ ਰਸ, ਜਮਾਂ ਨਾਲ ਵਾਹ ਪਾਣ ਵਾਲਾ ਮਾਇਕ ਪਦਾਰਥਾਂ ਦਾ ਰਸ । ਚੂਸਏ—{ਵਰਤਮਾਨ ਕਾਲ, ਅੱਨ ਪੁਰਖ, ਇਕ-ਵਚਨ} ਚੂਸੇ, ਚੂਸਦੀ ਰਹਿੰਦੀ ਹੈ । ਰੈਣਿ ਅੰਧੇਰੀ—ਹਨੇਰੀ ਰਾਤ । ਪਤਿ—ਇੱਜ਼ਤ । ਕਿਆ ਪਤਿ ਤੇਰੀ—ਤੇਰੀ ਕੀਹ ਇੱਜ਼ਤ ਹੋਵੇਗੀ ? ਤੈਨੂੰ ਇੱਜ਼ਤ ਨਹੀਂ ਮਿਲੇਗੀ । ਮੂਸਏ—

ਮੂਸੈ, ਲੁੱਟਦਾ ਹੈ । ਅਗਮ—ਹੇ ਅਪਹੁੰਚ ! ਅਪਾਰਾ—ਬੇ ਬੇਅੰਤ ! ਨਾਨਕ—ਹੇ ਨਾਨਕ ! ਕਿਆ ਸੂਝੈ—ਕੀਹ ਸੁੱਝਦਾ ਹੈ ? ਕੁਝ ਭੀ ਨਹੀਂ ਦਿੱਸਦਾ ।੧।

**ਅਰਥ** :—ਹੇ ਸੋਹਣੇ ਨੇਤ੍ਰਾਂ ਵਾਲੀਏ ! (ਹੇ ਜੀਵ-ਇਸਤ੍ਰੀਏ ! ਆਤਮਕ ਜੀਵਨ ਦਾ ਰਸਤਾ ਵੇਖਣ ਲਈ ਤੈਨੂੰ ਸੋਹਣੇ ਗਿਆਨ ਨੇਤ੍ਰ ਮਿਲੇ ਸਨ, ਪਰ ਜ਼ਿੰਦਗੀ ਦੀ ਰਾਤ ਦੇ) ਪਹਿਲੇ ਹਿੱਸੇ ਵਿਚ (ਤੇਰੀਆਂ ਉਹਨਾਂ) ਅੱਖਾਂ ਵਾਸਤੇ (ਅਗਿਆਨਤਾ ਦੀ) ਹਨੇਰੀ ਰਾਤ (ਬਣੀ ਰਹਿੰਦੀ ਹੈ) । (ਇਸ ਆਤਮਕ ਹਨੇਰੇ ਵਿਚ ਰਹਿ ਕੇ) ਹੇ ਆਤਮਕ ਮੌਤ ਸਹੇੜ ਰਹੀ ਜੀਵ-ਇਸਤ੍ਰੀਏ ! (ਹੋਸ਼ ਕਰ, ਆਪਣੇ ਆਤਮਕ ਜੀਵਨ ਦਾ) ਸੌਦਾ ਸਾਂਭ ਕੇ ਰੱਖ, (ਜਿਹੜੀ ਭੀ ਜੀਵ-ਇਸਤ੍ਰੀ ਇਥੇ ਆਉਂਦੀ ਹੈ, ਇਥੋਂ ਚਲੇ ਜਾਣ ਵਾਸਤੇ ਹਰੇਕ ਦੀ) ਵਾਰੀ ਆ ਜਾਂਦੀ ਹੈ । (ਜ਼ਰੂਰ ਹਰੇਕ ਦੀ) ਵਾਰੀ ਆ ਜਾਂਦੀ ਹੈ । (ਪਰ ਜਿਹੜੀ ਜੀਵ-ਇਸਤ੍ਰੀ ਮਾਇਆ ਦੇ ਮੋਹ ਵਿਚ ਫਸ ਕੇ ਆਤਮਕ ਜੀਵਨ ਵਲੋਂ) ਬੇ-ਪਰਵਾਹ ਹੋਈ ਰਹਿੰਦੀ ਹੈ, ਉਹ ਜਮਾਂ ਨਾਲ ਵਾਹ ਪਾਣ ਵਾਲਾ ਮਾਇਕ ਪਦਾਰਥਾਂ ਦਾ ਰਸ ਚੂਸਦੀ ਰਹਿੰਦੀ ਹੈ ? (ਅਜਿਹੀ ਨੂੰ) ਜਗਾਏ ਭੀ ਕੌਣ ?

ਹੇ ਸੋਹਣੇ ਨੈਣਾਂ ਵਾਲੀਏ ! (ਜੇ ਆਤਮਕ ਜੀਵਨ ਵਲੋਂ ਤੇਰੀਆਂ ਅੱਖਾਂ ਵਾਸਤੇ) ਹਨੇਰੀ ਰਾਤ (ਹੀ ਬਣੀ ਰਹੀ, ਤਾਂ) ਲੋਕ ਪਰਲੋਕ ਵਿਚ ਕਿਤੇ ਭੀ) ਤੈਨੂੰ ਇੱਜ਼ਤ ਨਹੀਂ ਮਿਲੇਗੀ । (ਅਜਿਹੀ ਸੁੱਤੀ ਹੋਈ ਜੀਵ-ਇਸਤ੍ਰੀ ਦੇ ਹਿਰਦੇ-ਘਰ ਵਿਚ ਕਾਮਾਦਿਕ ਹਰੇਕ) ਚੋਰ ਸੰਨ੍ਹ ਲਾਈ ਰੱਖਦਾ ਹੈ (ਤੇ, ਉਸ ਦਾ ਹਿਰਦਾ-) ਘਰ ਲੁੱਟ ਲੈਂਦਾ ਹੈ ।

ਹੇ ਨਾਨਕ ! (ਆਖ—) ਹੇ ਰੱਖਿਆ ਕਰ ਸਕਣ ਵਾਲੇ ਪ੍ਰਭੂ ! ਹੇ ਅਪਹੁੰਚ ਪ੍ਰਭੂ ! ਹੇ ਬੇ-ਅੰਤ ਪ੍ਰਭੂ ! ਮੇਰੀ ਬੇਨਤੀ ਸੁਣ (ਮੇਰੀ ਜੀਵਨ-ਰਾਤ ਨੂੰ ਵਿਕਾਰਾਂ ਦਾ ਘੁੱਪ ਹਨੇਰਾ ਦਬਾਈ ਨਾਹ ਰੱਖੇ) । ਹੇ ਨਾਨਕ ! ਮੂਰਖ ਮਨੁੱਖ ਕਦੇ ਭੀ (ਪਰਮਾਤਮਾ ਨੂੰ) ਯਾਦ ਨਹੀਂ ਕਰਦਾ (ਵਿਕਾਰਾਂ ਦੀ ਘੁੱਪ) ਹਨੇਰੀ (ਜੀਵਨ-) ਰਾਤ ਵਿਚ (ਉਸ ਨੂੰ ਆਤਮਕ ਜੀਵਨ ਦਾ ਸਹੀ ਰਸਤਾ) ਸੁੱਝਦਾ ਹੀ ਨਹੀਂ ।੧।

**ਪਦ ਅਰਥ** :—ਜਾਗੁ—ਸੁਚੇਤ ਹੋ । ਅਚੇਤੀ—ਹੇ ਅਚੇਤ ਜੀਵ-ਇਸਤ੍ਰੀਏ ! ਹੇ ਗ਼ਾਫ਼ਿਲ ਜੀਵ-ਇਸਤ੍ਰੀਏ ! ਖਾਜੈ—ਖਾਧੀ ਜਾ ਰਹੀ ਹੈ । ਖੇਤੀ—ਆਤਮਕ ਗੁਣਾਂ ਵਾਲੀ ਫ਼ਸਲ । ਹੇਤੀ—ਹੇਤਿ, ਪਿਆਰ ਦੀ ਬਰਕਤਿ ਨਾਲ । ਜਾਗਤ—(ਵਿਕਾਰਾਂ ਦੇ ਹੱਲੇ ਵੱਲੋਂ) ਸੁਚੇਤ ਰਿਹਾਂ । ਚੋਰੁ—(ਕਾਮਾਦਿਕ ਕੋਈ ਭੀ) ਚੋਰ {ਇਕ-ਵਚਨ} । ਮਗਿ—ਰਸਤੇ ਉੱਤੇ {ਮਾਗ਼ਲ—ਰਸਤਾ} । ਭਾਗੈ—ਭੱਜ ਜਾਂਦਾ ਹੈ । ਰਵਿ—ਸੂਰਜ, ਗਿਆਨ, ਆਤਮਕ ਜੀਵਨ ਦੀ ਸੂਝ । ਸਸਿ—ਚੰਦ੍ਰਮਾ, ਸੀਤਲਤਾ, ਸ਼ਾਂਤੀ । ਦੀਪਕ—ਦੀਵੇ । ਦੁਆਰੈ—ਦਰ ਤੇ । ਮਨਿ—ਮਨ ਵਿਚ । ਸਾਚਾ—ਸਦਾ-ਥਿਰ ਪ੍ਰਭੂ । ਮੁਖਿ—ਮੂੰਹ ਨਾਲ । ਧਿਆਵਏ—ਧਿਆਵੈ, ਧਿਆਉਂਦਾ ਹੈ {ਇਕ-ਵਚਨ} । ਨਾਨਕ—ਹੇ ਨਾਨਕ ! ਅਜਹੁ—ਅਜੇ ਭੀ । ਕਿਵ—ਕਿਵੇਂ ? ਦੂਜੇ—(ਪਰਮਾਤਮਾ ਨੂੰ ਛੱਡ ਕੇ) ਹੋਰ (ਦੇ ਪਿਆਰ) ਵਿਚ । ਪਾਵਏ—ਪਾਵੈ, ਪਾ ਸਕਦਾ ਹੈ ।੨।

**ਅਰਥ** :—ਹੇ ਗ਼ਾਫ਼ਿਲ ਜੀਵ-ਇਸਤ੍ਰੀ ! (ਹੁਣ ਤਾਂ ਤੇਰੀ ਜ਼ਿੰਦਗੀ ਦੀ ਰਾਤ ਦਾ) ਦੂਜਾ ਪਹਰ ਲੰਘ ਰਿਹਾ ਹੈ (ਹੁਣ ਤਾਂ ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਸੁਚੇਤ ਹੋ । ਹੇ ਆਤਮਕ ਮੌਤ ਸਹੇੜ ਰਹੀ ਜੀਵ-ਇਸਤ੍ਰੀਏ ! (ਆਪਣੇ ਆਤਮਕ ਜੀਵਨ ਦਾ) ਸੌਦਾ ਸਾਂਭ ਕੇ ਰੱਖ, (ਤੇਰੇ ਆਤਮਕ ਗੁਣਾਂ ਵਾਲੀ) ਫ਼ਸਲ (ਵਿਕਾਰਾਂ ਦੇ ਮੂੰਹ ਆ ਕੇ) ਖਾਧੀ ਜਾ ਰਹੀ ਹੈ ।

ਹੇ ਭਾਈ ! ਹਰੀ ਨਾਲ ਗੁਰੂ ਨਾਲ ਪ੍ਰੇਮ ਪਾ ਕੇ (ਆਪਣੀ ਆਤਮਕ ਗੁਣਾਂ ਵਾਲੀ) ਫ਼ਸਲ ਸਾਂਭ ਕੇ ਰੱਖੋ, (ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਿਹਾਂ (ਕਾਮਾਦਿਕ ਕੋਈ ਭੀ) ਚੋਰ (ਆਤਮਕ ਜੀਵਨ ਦੇ ਧਨ ਨੂੰ) ਸੰਨ੍ਹ

ਨਹੀਂ ਲਾ ਸਕਦਾ । ਹੇ ਭਾਈ ! (ਵਿਕਾਰਾਂ ਵਿਚ ਫਸ ਕੇ) ਜਮਾਂ ਦੇ ਰਸਤੇ ਉੱਤੇ ਨਾਹ ਤੁਰੋ, ਅਤੇ ਦੁੱਖ ਨਾਹ ਸਹੇੜੋ । (ਵਿਕਾਰਾਂ ਤੋਂ ਬਚੇ ਰਿਹਾਂ) ਜਮਰਾਜ ਦਾ ਡਰ-ਭਉ ਦੂਰ ਹੋ ਜਾਂਦਾ ਹੈ ।

ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਵੱਸਦਾ ਰਹਿੰਦਾ ਹੈ, ਜਿਹੜਾ ਮਨੁੱਖ ਆਪਣੇ ਮੂੰਹ ਨਾਲ (ਪਰਮਾਤਮਾ ਦਾ ਨਾਮ) ਸਿਮਰਦਾ ਰਹਿੰਦਾ ਹੈ, ਗੁਰੂ ਦੀ ਮਤਿ ਦੀ ਬਰਕਤਿ ਨਾਲ ਉਸ ਦੇ ਹਿਰਦੇ ਵਿਚ ਗਿਆਨ ਅਤੇ ਸ਼ਾਂਤੀ ਦੇ ਦੀਵੇ ਜਗਦੇ ਰਹਿੰਦੇ ਹਨ ।

ਪਰ, ਹੇ ਨਾਨਕ ! ਮੂਰਖ ਮਨੁੱਖ ਅਜੇ ਭੀ ਪਰਮਾਤਮਾ ਨੂੰ ਯਾਦ ਨਹੀਂ ਕਰਦਾ (ਜਦੋਂ ਕਿ ਉਸ ਦੀ ਜ਼ਿੰਦਗੀ ਦੀ ਰਾਤ ਦਾ ਦੂਜਾ ਪਹਰ ਬੀਤ ਰਿਹਾ ਹੈ । ਪਰਮਾਤਮਾ ਨੂੰ ਭੁਲਾ ਕੇ) ਹੋਰ ਹੋਰ (ਪਿਆਰ) ਵਿਚ ਮਨੁੱਖ ਕਿਸੇ ਭੀ ਹਾਲਤ ਵਿਚ ਆਤਮਕ ਆਨੰਦ ਨਹੀਂ ਲੱਭ ਸਕਦਾ ।੨।

**ਪਦ ਅਰਥ** :—ਨੀਦ ਵਿਆਪੀ—(ਮਾਇਆ ਦੇ ਮੋਹ ਦੀ) ਨੀਂਦ ਆਪਣਾ ਜ਼ੋਰ ਪਾਈ ਰੱਖਦੀ ਹੈ । ਸੁਤ—ਪੁੱਤਰ । ਦਾਰਾ—ਇਸਤ੍ਰੀ । ਦੂਖਿ—ਦੁੱਖ ਵਿਚ, ਚਿੰਤਾ-ਫ਼ਿਕਰ ਵਿਚ । ਸੰਤਾਪੀ—ਕਲਪਦੀ ਰਹਿੰਦੀ ਹੈ । ਚੋਗ ਚੁਗੈ—(ਮਨੁੱਖ ਮਾਇਕ ਪਦਾਰਥਾਂ ਦੇ) ਭੋਗ ਭੋਗਦਾ ਰਹਿੰਦਾ ਹੈ । ਤਾ—ਤਦੋਂ । ਸੁਖੁ—ਆਤਮਕ ਆਨੰਦ । ਕਾਲੁ—ਮੌਤ, ਆਤਮਕ ਮੌਤ । ਗ੍ਰਾਸੈ—ਖਾਂਦੀ, ਆਪਣੇ ਕਾਬੂ ਵਿਚ ਰੱਖਦੀ । ਤੀਜੈ—ਜ਼ਿੰਦਗੀ ਦੀ ਰਾਤ ਦਾ ਤੀਜਾ ਪਹਰ ਗੁਜ਼ਰਦਿਆਂ ਹੀ । ਲੋਕਾ—ਹੇ ਲੋਕੋ ! ਤ੍ਰਿਬਿਧਿ ਮਾਇਆ ਮੋਹਿ—ਤਿੰਨਾਂ ਗੁਣਾਂ ਵਾਲੀ ਮਾਇਆ ਦੇ ਮੋਹ ਵਿਚ {ਤਿੰਨ ਗੁਣ—ਰਜੋ ਤਮੋ ਸਤੋ} । ਵਿਆਪੀ—ਫਸੀ ਰਹਿੰਦੀ ਹੈ ।੩।

**ਅਰਥ** :—ਹੇ ਭਾਈ ! ਜਦੋਂ ਜ਼ਿੰਦਗੀ ਦੀ ਰਾਤ ਦਾ ਤੀਜਾ ਪਹਰ ਭੀ ਲੰਘਦਾ ਜਾ ਰਿਹਾ ਹੈ ਤਦੋਂ ਭੀ ਮਾਇਆ ਦੇ ਮੋਹ ਦੀ ਨੀਂਦ ਜੀਵ ਉਤੇ ਆਪਣਾ ਜ਼ੋਰ ਪਾਈ ਰੱਖਦੀ ਹੈ; ਮਾਇਆ ਪੁੱਤਰ ਇਸਤ੍ਰੀ ਆਦਿਕ ਕਈ ਕਿਸਮ ਦੇ ਚਿੰਤਾ-ਫ਼ਿਕਰ ਵਿਚ ਮਨੁੱਖ ਦੀ ਜਿੰਦ ਕਲਪਦੀ ਰਹਿੰਦੀ ਹੈ ।

ਹੇ ਭਾਈ ! ਮਨੁੱਖ ਨੂੰ ਮਾਇਆ ਦਾ ਪਿਆਰ, ਪੁੱਤਰਾਂ ਦਾ ਪਿਆਰ ਇਸਤ੍ਰੀ ਦਾ ਪਿਆਰ, ਦੁਨੀਆ ਦਾ ਪਿਆਰ (ਮੋਹੀ ਰੱਖਦਾ ਹੈ, ਜਿਉਂ ਜਿਉਂ ਮਨੁੱਖ) ਮਾਇਕ ਪਦਾਰਥਾਂ ਦੇ ਭੋਗ ਭੋਗਦਾ ਹੈ ਤਿਉਂ ਤਿਉਂ ਸਦਾ (ਇਹਨਾਂ ਵਿਚ) ਫਸਿਆ ਰਹਿੰਦਾ ਹੈ (ਤੇ ਦੁੱਖ ਪਾਂਦਾ ਹੈ) । ਜਦੋਂ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਤਦੋਂ ਆਤਮਕ ਆਨੰਦ ਹਾਸਲ ਕਰਦਾ ਹੈ, ਤੇ ਗੁਰੂ ਦੀ ਮਤਿ ਦੀ ਬਰਕਤਿ ਨਾਲ ਆਤਮਕ ਮੌਤ ਇਸ ਨੂੰ ਆਪਣੇ ਕਾਬੂ ਵਿਚ ਨਹੀਂ ਰੱਖ ਸਕਦੀ ।

ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਮਨੁੱਖ ਦੀ ਜਿੰਦ ਸਦਾ ਕਲਪਦੀ ਹੈ, ਜਨਮ ਮਰਨ ਦਾ ਗੇੜ ਇਸ ਦੀ ਖ਼ਲਾਸੀ ਨਹੀਂ ਕਰਦਾ, ਆਤਮਕ ਮੌਤ ਇਸ ਦੀ ਖ਼ਲਾਸੀ ਨਹੀਂ ਕਰਦੀ । ਹੇ ਲੋਕੋ ! ਜ਼ਿੰਦਗੀ ਦੀ ਰਾਤ ਦਾ ਤੀਜਾ ਪਹਰ ਲੰਘਦਿਆਂ ਭੀ (ਨਾਮ ਤੋਂ ਸੁੰਞੀ ਰਹਿਣ ਕਰਕੇ ਮਨੁੱਖ ਦੀ ਜਿੰਦ) ਤ੍ਰਿਗੁਣੀ ਮਾਇਆ ਦੇ ਮੋਹ ਵਿਚ ਫਸੀ ਰਹਿੰਦੀ ਹੈ ।੩।

**ਪਦ ਅਰਥ** :—ਦਉਤ—ਉਦੈ, ਪਰਕਾਸ਼ । ਬਿਹਾਗੈ—ਸੂਰਜ ਦਾ {ਵਿਹਾਗ—ਸੂਰਜ}। ਦਉਤੁ ਬਿਹਾਗੈ—ਸੂਰਜ ਦਾ ਉਦੈ (ਹੋ ਜਾਂਦਾ ਹੈ), ਸੂਰਜ ਚੜ੍ਹ ਪੈਂਦਾ ਹੈ, ਰਾਤ ਤੋਂ ਦਿਨ ਹੋ ਜਾਂਦਾ ਹੈ, ਕਾਲੇ ਕੇਸਾਂ ਤੋਂ ਧੌਲੇ ਹੋ ਜਾਂਦੇ ਹਨ । ਤਿਨ—ਉਹਨਾਂ ਨੇ {ਬਹੁ-ਵਚਨ । ਤਿਨਿ—ਇਕ-ਵਚਨ} । ਘਰੁ ਰਾਖਿਆੜਾ—ਹਿਰਦਾ-ਘਰ ਵਿਕਾਰਾਂ ਤੋਂ ਬਚਾ ਲਿਆ, ਆਤਮਕ ਗੁਣਾਂ ਦੀ ਰਾਸ-ਪੂੰਜੀ ਬਚਾ ਲਈ । ਜੁ—ਜਿਹੜਾ ਮਨੁੱਖ, ਜਿਹੜਾ ਜਿਹੜਾ ਮਨੁੱਖ {ਅੱਖਰ 'ਜ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਜੋ' ਹੈ, ਇਥੇ 'ਜੁ' ਪੜ੍ਹਨਾ ਹੈ} ।

ਜਾਗੈ—ਜਾਗਦਾ ਰਹਿੰਦਾ ਹੈ, ਮਾਇਆ ਦੇ ਹੱਲਿਆਂ ਵੱਲੋਂ ਸੁਚੇਤ ਰਹਿੰਦਾ ਹੈ {ਇਕ-ਵਚਨ । 'ਜਾਗਹਿ' ਬਹੁ-ਵਚਨ} । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨੰ} ।

ਗੁਰ ਪੂਛਿ—ਗੁਰੂ ਨੂੰ ਪੁੱਛ ਕੇ, ਗੁਰੂ ਦੀ ਸਿੱਖਿਆ ਉਤੇ ਤੁਰ ਕੇ । ਜਾਗੇ—{ਬਹੁ-ਵਚਨ} ਜਿਹੜੇ ਜਾਗਦੇ ਰਹੇ, ਜਿਹੜੇ ਮਾਇਆ ਦੇ ਮੋਹ ਦੀ ਨੀਂਦ ਵਿਚ ਨਾਹ ਸੁੱਤੇ । ਨਾਮਿ—ਪ੍ਰਭੂ ਦੇ ਨਾਮ ਵਿਚ । ਲਾਗੇ—ਜੁੜੇ ਰਹੇ, ਲੱਗੇ ਰਹੇ । ਰੈਣਿ—ਰਾਤ, ਜ਼ਿੰਦਗੀ ਦੀ ਰਾਤ, ਸਾਰੀ ਜ਼ਿੰਦਗੀ । ਸੁਹੇਲੀਆ—ਸੁਖਦਾਈ, ਸੌਖੀ । ਸਬਦੁ ਕਮਾਵਹਿ—ਸ਼ਬਦ ਅਨੁਸਾਰ ਜੀਵਨ ਬਿਤੀਤ ਕਰਦੇ ਹਨ । ਜਨਮਿ—ਜਨਮ ਵਿਚ, ਜਨਮ-ਮਰਨ ਦੇ ਗੇੜ ਵਿਚ । ਬੇਲੀਆ—ਮਿੱਤਰ ।

ਕਰਿ—ਹੱਥ {ਬਹੁ-ਵਚਨ} । ਚਰਣ—ਪੈਰ {ਬਹੁ-ਵਚਨ} । ਕੰਪਿ—ਕੰਬ ਕੇ । ਕੰਪੈ—{ਇਕ-ਵਚਨ} ਕੰਬਦਾ ਹੈ । ਅੰਧੁਲੇ—ਅੰਨ੍ਹੇ ਜਿਹੇ । ਨੈਣ ਅੰਧੁਲੇ—ਅੱਖਾਂ ਅੰਨ੍ਹੀਆਂ ਜਿਹੀਆਂ, ਅੱਖੀਂ ਘੱਟ ਦਿੱਸਦਾ ਹੈ । ਤਨੁ—ਸਰੀਰ । ਭਸਮ ਸੇ—ਸੁਆਹ ਵਰਗਾ (ਰੁੱਖਾ) । ਜੁਗ ਚਾਰੇ—ਚਹੁੰਆਂ ਹੀ ਜੁਗਾਂ ਵਿਚ {ਕੋਈ ਭੀ ਜੁਗ ਹੋਵੇ । ਇਹ ਅਟੱਲ ਨਿਯਮ ਹੈ ਕਿ ਨਾਮ ਤੋਂ ਬਿਨਾ ਦੁੱਖ ਹੀ ਦੁੱਖ ਹੈ} । ਮਨਿ—ਮਨ ਵਿਚ ।੪।

**ਅਰਥ** :—ਹੇ ਭਾਈ ! ਜਦੋਂ ਮਨੁੱਖ ਦੀ ਜ਼ਿੰਦਗੀ ਦੀ ਰਾਤ ਦਾ ਚੌਥਾ ਪਹਰ ਬੀਤ ਰਿਹਾ ਹੁੰਦਾ ਹੈ ਤਦੋਂ ਰਾਤ ਤੋਂ ਦਿਨ ਹੋ ਜਾਂਦਾ ਹੈ (ਤਦੋਂ ਕਾਲੇ ਕੇਸਾਂ ਤੋਂ ਧੌਲੇ ਹੋ ਜਾਂਦੇ ਹਨ) । ਪਰ ਆਤਮਕ ਜੀਵਨ ਦੀ ਰਾਸ-ਪੂੰਜੀ ਮਨੁੱਖਾਂ ਨੇ ਹੀ ਬਚਾਈ ਹੁੰਦੀ ਹੈ ਜਿਹੜਾ ਜਿਹੜਾ ਹਰ ਵੇਲੇ (ਵਿਕਾਰਾਂ ਦੇ ਹੱਲਿਆਂ ਤੋਂ) ਸੁਚੇਤ ਰਹਿੰਦਾ ਹੈ ।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਿੱਖਿਆ ਲੈ ਕੇ (ਵਿਕਾਰਾਂ ਦੇ ਹੱਲਿਆਂ ਵੱਲੋਂ) ਸੁਚੇਤ ਰਹੇ, ਜਿਹੜੇ ਪਰਮਾਤਮਾ ਦੇ ਨਾਮ ਵਿਚ ਜੁੜੇ ਰਹੇ, ਉਹਨਾਂ ਦੀ ਜ਼ਿੰਦਗੀ ਦੀ ਰਾਤ (ਉਹਨਾਂ ਦੀ ਸਾਰੀ ਉਮਰ) ਸੌਖੀ ਲੰਘਦੀ ਹੈ । ਜਿਹੜੇ ਮਨੁੱਖ ਗੁਰੂ ਦੇ ਸ਼ਬਦ ਅਨੁਸਾਰ ਜੀਵਨ ਬਤੀਤ ਕਰਦੇ ਹਨ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ (ਵਿਕਾਰਾਂ ਤੋਂ ਬਚਾਣ ਲਈ) ਪਰਮਾਤਮਾ (ਆਪ) ਉਹਨਾਂ ਦਾ ਮਦਦਗਾਰ ਬਣਿਆ ਰਹਿੰਦਾ ਹੈ ।

ਹੇ ਨਾਨਕ ! (ਜ਼ਿੰਦਗੀ ਦੀ ਰਾਤ ਦੇ ਚੌਥੇ ਪਹਰ ਵਿਚ ਮਨੁੱਖ ਦੇ) ਹੱਥ ਪੈਰ ਕੰਬਣ ਲੱਗ ਪੈਂਦੇ ਹਨ, ਸਰੀਰ ਕੰਬਣ ਲੱਗ ਪੈਂਦਾ ਹੈ, ਅੱਖਾਂ ਤੋਂ ਘੱਟ ਦਿੱਸਦਾ ਹੈ, ਸਰੀਰ ਸੁਆਹ ਵਰਗਾ (ਰੁੱਖਾ ਜਿਹਾ) ਹੋ ਜਾਂਦਾ ਹੈ (ਜਿਹੜਾ ਮਨੁੱਖ ਅਜੇ ਭੀ ਹਰਿ-ਨਾਮ ਨਹੀਂ ਚੇਤੇ ਕਰਦਾ ਹੈ, ਉਸ ਨੂੰ ਭਾਗ-ਹੀਣ ਹੀ ਸਮਝੋ । ਜੁਗ ਕੋਈ ਭੀ ਹੋਵੇ, ਇਹ ਪੱਕਾ ਨਿਯਮ ਜਾਣੋ ਕਿ) ਪਰਮਾਤਮਾ ਦਾ ਨਾਮ ਮਨ ਵਿਚ ਵੱਸਣ ਤੋਂ ਬਿਨਾ ਮਨੁੱਖ ਚੌਹਾਂ ਹੀ ਜੁਗਾਂ ਵਿਚ ਦੁੱਖੀ ਰਹਿੰਦਾ ਹੈ ।੪।

**ਨੋਟ** :—ਭਾਵ ਇਹ ਹੈ ਕਿ ਸਮਾ ਕੋਈ ਭੀ ਹੋਵੇ (ਸਤਜੁਗ ਹੋਵੇ, ਤ੍ਰੇਤਾ ਹੋਵੇ, ਦੁਆਪੁਰ ਹੋਵੇ, ਕਲਜੁਗ ਹੋਵੇ) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਆਤਮਕ ਆਨੰਦ ਕਦੇ ਭੀ ਨਹੀਂ ਹੋ ਸਕਦਾ ।

**ਪਦ ਅਰਥ** :—ਖੂਲੀ—(ਜਦੋਂ) ਖੁਲ੍ਹ ਗਈ, ਜਦੋਂ ਖੁਲ੍ਹ ਜਾਂਦੀ ਹੈ । ਗੰਠਿ—ਗੰਢ, ਜ਼ਿੰਦਗੀ ਦੇ ਮਿਲੇ ਸੁਆਸਾਂ ਦੀ ਗੰਢ । ਉਠੋ—ਉੱਠ । ਰਸ ਕਸ—ਸਾਰੇ ਰਸ, ਸਭ ਰਸਾਂ ਦੇ ਪਦਾਰਥ । ਠਾਕੇ—ਰੋਕ ਲਏ ਜਾਂਦੇ ਹਨ । ਬੰਧਿ—ਬੰਨ੍ਹ ਕੇ । ਚਲਾਇਆ—ਜੀਵ ਨੂੰ ਅੱਗੇ ਤੋਰ ਲਿਆ ਜਾਂਦਾ ਹੈ । ਜਾ—ਜਦੋਂ । ਪ੍ਰਭ ਭਾਇਆ—ਪ੍ਰਭੂ ਨੂੰ ਚੰਗਾ ਲੱਗਦਾ ਹੈ, ਜਦੋਂ ਪ੍ਰਭੂ ਦੀ ਰਜ਼ਾ ਹੁੰਦੀ ਹੈ । ਸਭਸੈ—ਹਰੇਕ ਜੀਵ ਦੀ । ਪਕੀ ਖੇਤੀ—ਪੱਕਾ ਹੋਇਆ ਫ਼ਸਲ । ਲੁਣੀਐ—ਕੱਟੀ ਜਾਂਦੀ ਹੈ, ਕੱਟਿਆ ਜਾਂਦਾ ਹੈ । ਚਸਾ—ਰਤਾ ਭਰ ਭੀ ਸਮਾ । ਲੀਜੈ—ਲਿਆ ਜਾਂਦਾ ਹੈ । ਸਹੁ—ਸਹਾਰ । ਜੀਆ—ਹੇ ਜੀਵ ! ਨਾਨਕ—ਹੇ ਨਾਨਕ ! ਸੁਰਿ ਨਰ—ਭਲੇ ਬੰਦੇ । ਸਬਦਿ—

ਗੁਰੂ ਦੇ ਸ਼ਬਦ ਵਿਚ । ਤਿਨਿ—ਉਸ ਨੇ । ਪ੍ਰਭਿ—ਪ੍ਰਭੂ ਨੇ । ਤਿਨਿ ਪ੍ਰਭਿ—ਉਸ ਪ੍ਰਭੂ ਨੇ । ਕਾਰਣੁ—ਸਬਬ ।੫।

**ਅਰਥ** :—ਹੇ ਭਾਈ ! ਜਦੋਂ ਜੀਵ ਦੀ ਜ਼ਿੰਦਗੀ ਦੇ ਮਿਲੇ ਸੁਆਸਾਂ ਦੀ ਗੰਢ ਖੁਲ੍ਹ ਜਾਂਦੀ ਹੈ (ਸੁਆਸ ਮੁੱਕ ਜਾਂਦੇ ਹਨ), ਤਾਂ ਪਰਮਾਤਮਾ ਵਲੋਂ ਲਿਖਿਆ ਹੁਕਮ ਆ ਜਾਂਦਾ ਹੈ (ਕਿ ਹੇ ਜੀਵ !) ਉੱਠ (ਤੁਰਨ ਲਈ ਤਿਆਰ ਹੋ ਜਾ) । ਜੀਵ ਦੇ ਸਾਰੇ ਖਾਣ-ਪੀਣ ਸਾਰੇ ਸੁਖ ਰੋਕ ਲਏ ਜਾਂਦੇ ਹਨ, ਜੀਵ ਨੂੰ ਬੰਨ੍ਹ ਕੇ ਅੱਗੇ ਤੋਰ ਲਿਆ ਜਾਂਦਾ ਹੈ (ਭਾਵ, ਜਾਣਾ ਚਾਹੇ ਜਾਂ ਨਾਹ ਜਾਣਾ ਚਾਹੇ, ਉਸ ਨੂੰ ਜਗਤ ਤੋਂ ਤੋਰ ਲਿਆ ਜਾਂਦਾ ਹੈ) । ਜਦੋਂ ਪ੍ਰਭੂ ਦੀ ਰਜ਼ਾ ਹੁੰਦੀ ਹੈ, ਜੀਵ ਨੂੰ ਇਥੋਂ ਚੁੱਕ ਲਿਆ ਜਾਂਦਾ ਹੈ, (ਫਿਰ) ਨਾਹ ਜੀਵ ਦਾ ਇੱਥੇ ਕੁਝ ਦਿੱਸਦਾ ਹੈ, ਨਾਹ ਕੁਝ ਸੁਣਿਆ ਜਾਂਦਾ ਹੈ । ਹੇ ਭਾਈ ! ਹਰੇਕ ਜੀਵ ਦੀ ਇਹ ਵਾਰੀ ਆ ਜਾਂਦੀ ਹੈ; (ਜਿਵੇਂ) ਪੱਕਾ ਫ਼ਸਲ (ਆਖ਼ਿਰ) ਕੱਟਿਆ ਹੀ ਜਾਂਦਾ ਹੈ ।

ਹੇ ਭਾਈ ! ਜੀਵ ਦੇ ਹਰੇਕ ਘੜੀ ਪਲ ਦੇ ਕੀਤੇ ਕਰਮਾਂ ਦਾ ਇਸ ਪਾਸੋਂ ਲੇਖਾ ਮੰਗਿਆ ਜਾਂਦਾ ਹੈ । ਹੇ ਜੀਵ ! ਆਪਣੇ ਕੀਤੇ ਚੰਗੇ ਮੰਦੇ ਕੰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ ।

ਹੇ ਨਾਨਕ ! ਉਸ ਪਰਮਾਤਮਾ ਨੇ ਅਜਿਹਾ ਸਬਬ ਬਣਾ ਰੱਖਿਆ ਹੈ ਕਿ ਭਲੇ ਮਨੁੱਖਾਂ ਨੂੰ ਗੁਰੂ ਦੇ ਸ਼ਬਦ ਵਿਚ ਜੋੜੀ ਰੱਖਦਾ ਹੈ ।੫।੨।

ਤੁਖਾਰੀ ਮਹਲਾ ੧ ॥ ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥ ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥ ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ ॥ ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ॥ ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ॥ ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ ॥੧॥ ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥ ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ ॥ ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥ ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥ ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ॥ ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ ॥੨॥ ਅਉਗਣ ਵੀਸਰਿਆ ਗੁਣੀ ਘਰੁ ਕੀਆ ਰਾਮ ॥ ਏਕੋ ਰਵਿ ਰਹਿਆ ਅਵਰੁ ਨ ਬੀਆ ਰਾਮ ॥ ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ ॥ ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ ਜਾਨਿਆ ॥ ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ ॥ ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ ॥੩॥ ਆਵਣ ਜਾਣ ਰਹੇ ਚੂਕਾ ਭੋਲਾ ਰਾਮ ॥ ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ॥ ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ ॥ ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ॥ ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ ॥ ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ ॥੪॥੩॥ {ਪੰਨਾ ੧੧੧੦-੧੧੧੧}

**ਪਦ ਅਰਥ** :—ਤਾਰਾ ਲੰਮਾ—ਬੋਦੀ ਵਾਲਾ ਤਾਰਾ {ਨੋਟ—ਜਦੋਂ ਬੋਦੀ ਵਾਲਾ ਤਾਰਾ ਚੜ੍ਹਦਾ ਹੈ, ਤਾਂ ਲੋਕ ਬੜੀ ਤਾਂਘ ਨਾਲ ਵੇਖਦੇ ਹਨ । ਸੂਰਜ ਦੇ ਚਾਨਣ ਵਿਚ ਤਾਂ ਦਿੱਸਦਾ ਨਹੀਂ । ਹਨੇਰਾ ਪੈਂਦਿਆਂ ਹੀ ਲੋਕ ਆਕਾਸ਼ ਵੱਲ ਤੱਕਣ ਲੱਗ ਪੈਂਦੇ ਹਨ}, ਸਰਬ-ਵਿਆਪਕ ਰੱਬੀ ਜੋਤਿ । ਕਿਉ—ਕਿਉਂ ? ਕਿਵੇਂ ? ਕਿਸ ਤਰ੍ਹਾਂ ? ਨਿਹਾਲਿਆ—ਵੇਖਿਆ ਜਾਏ । ਸੇਵਕ ਪੂਰ ਕਰੰਮਾ—ਉਸ ਸੇਵਕ ਦੇ ਪੂਰੇ ਕਰਮ (ਜਾਗ ਪੈਂਦੇ ਹਨ) । ਸਤਿਗੁਰਿ—ਗੁਰੂ ਨੇ । ਸਬਦਿ—ਸ਼ਬਦ ਦੀ ਰਾਹੀਂ ।

ਸਚੁ—ਸਦਾ-ਥਿਰ ਹਰਿ-ਨਾਮ । ਸਮਾਲਿਆ—ਹਿਰਦੇ ਵਿਚ ਵਸਾਇਆ । ਅਹਿ—ਦਿਨ । ਨਿਸਿ—ਰਾਤ । ਦੇਖਿ—ਵੇਖ ਕੇ । ਬੀਚਾਰਿਆ—(ਉਸ ਦੇ ਗੁਣਾਂ ਦੀ) ਵਿਚਾਰ ਕਰਦਾ ਹੈ । ਪੰਚ—ਪੰਜ ਗਿਆਨ-ਇੰਦ੍ਰੇ । ਧਾਵਤ ਰਹੇ—ਭਟਕਣ ਤੋਂ ਹਟ ਗਏ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲਾ ਜ਼ਹਰ ।

ਅੰਤਰਿ—ਉਸ ਦੇ ਅੰਦਰ । ਜੋਤਿ—ਪਰਮਾਤਮਾ ਦਾ ਨੂਰ । ਗੁਰ ਸਾਖੀ—ਗੁਰੂ ਦੀ ਸਿੱਖਿਆ ਨਾਲ । ਚੀਨੇ—ਵੇਖਦਾ ਹੈ । ਰਾਮ ਕਰੰਮਾ—ਪਰਮਾਤਮਾ ਦੇ ਕੌਤਕਾਂ ਨੂੰ । ਨਾਨਕ—ਹੇ ਨਾਨਕ ! ਮਾਰਿ—ਮਾਰ ਕੇ । ਪਤੀਣੇ—ਪਤੀਜ ਗਏ ।੧।

**ਅਰਥ** :—ਹੇ ਭਾਈ ! ਵਿਆਪਕ-ਸਰੂਪ ਪਰਮਾਤਮਾ (ਸਾਰੇ ਜਗਤ ਵਿਚ ਆਪਣਾ) ਪਰਕਾਸ਼ ਕਰ ਰਿਹਾ ਹੈ । ਪਰ ਉਸ ਨੂੰ ਅੱਖਾਂ ਨਾਲ ਵੇਖਿਆ ਕਿਵੇਂ ਜਾਏ ?

ਹੇ ਭਾਈ ! ਗੁਰੂ ਨੇ ਆਪਣੇ ਸ਼ਬਦ ਦੀ ਰਾਹੀਂ (ਜਿਸ ਨੂੰ) ਦਰਸਨ ਕਰਾ ਦਿੱਤਾ, ਉਸ ਸੇਵਕ ਦੇ ਪੂਰੇ ਭਾਗ ਜਾਗ ਪਏ । ਜਿਸ ਮਨੁੱਖ ਨੂੰ ਗੁਰੂ ਦੇ ਸ਼ਬਦ ਨੇ (ਸਰਬ-ਵਿਆਪਕ ਪਰਮਾਤਮਾ) ਵਿਖਾਲ ਦਿੱਤਾ, ਉਹ ਸਦਾ-ਥਿਰ ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ । ਉਸ ਦਾ ਦਰਸਨ ਕਰ ਕੇ ਉਹ ਮਨੁੱਖ ਦਿਨ ਰਾਤ ਉਸ ਦੇ ਗੁਣਾਂ ਨੂੰ ਆਪਣੇ ਚਿੱਤ ਵਿਚ ਵਸਾਂਦਾ ਹੈ । ਉਹ ਮਨੁੱਖ (ਆਪਣੇ ਅਸਲ) ਘਰ ਨੂੰ ਜਾਣ ਲੈਂਦਾ ਹੈ, ਉਸ ਦੇ ਪੰਜੇ ਗਿਆਨ-ਇੰਦ੍ਰੇ (ਵਿਕਾਰਾਂ ਵਲ) ਭਟਕਣ ਤੋਂ ਹਟ ਜਾਂਦੇ ਹਨ, ਉਹ ਮਨੁੱਖ ਆਤਮਕ ਮੌਤ ਲਿਆਉਣ ਵਾਲੇ ਕਾਮ ਨੂੰ ਕ੍ਰੋਧ ਨੂੰ ਮਾਰ ਮੁਕਾਂਦਾ ਹੈ ।

ਹੇ ਭਾਈ ! ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਉਸ ਮਨੁੱਖ ਦੇ ਅੰਦਰ ਰੱਬੀ ਜੋਤਿ ਪਰਗਟ ਹੋ ਜਾਂਦੀ ਹੈ (ਜੋ ਕੁਝ ਜਗਤ ਵਿਚ ਹੋ ਰਿਹਾ ਹੈ, ਉਸ ਨੂੰ) ਉਹ ਪਰਮਾਤਮਾ ਦੇ ਕੌਤਕ (ਜਾਣ ਕੇ) ਵੇਖਦਾ ਹੈ ।

ਹੇ ਨਾਨਕ ! (ਜਿਨ੍ਹਾਂ ਮਨੁੱਖਾਂ ਦੇ ਅੰਦਰ) ਸਰਬ-ਵਿਆਪਕ ਪ੍ਰਭੂ ਦੀ ਜੋਤਿ ਜਗ ਪੈਂਦੀ ਹੈ, ਉਹ (ਆਪਣੇ ਅੰਦਰੋਂ) ਹਉਮੈ ਨੂੰ ਮਾਰ ਕੇ (ਪਰਮਾਤਮਾ ਦੇ ਚਰਨਾਂ ਵਿਚ) ਸਦਾ ਟਿਕੇ ਰਹਿੰਦੇ ਹਨ ।੧।

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਜਾਗਿ ਰਹੇ—(ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ । ਚੂਕੀ—ਮੁੱਕ ਜਾਂਦੀ ਹੈ । ਅਭਿਮਾਨੀ—ਅਹੰਕਾਰ ਵਾਲੀ ਦਸ਼ਾ । ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨੰ} । ਭੋਰੁ—ਦਿਨ, ਆਤਮਕ ਜੀਵਨ ਦੀ ਸੂਝ ਦਾ ਚਾਨਣ । ਸਾਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਸਮਾਨੀ—(ਸੁਰਤਿ) ਟਿਕੀ ਰਹਿੰਦੀ ਹੈ । ਮਨਿ—ਮਨ ਵਿਚ । ਭਾਨੀ—ਭਾ ਜਾਂਦੀ ਹੈ, ਪਿਆਰੀ ਲੱਗਦੀ ਹੈ । ਸਾਬਤੁ—ਸੰਪੂਰਨ, ਉਕਾਈ-ਹੀਣ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਸਾਚੁ ਨਾਮੁ—ਸਦਾ-ਥਿਰ ਹਰਿ-ਨਾਮ । ਗੁਰਿ—ਗੁਰੂ ਨੇ ।

ਜੋਤਿ—ਹਰੇਕ ਜੋਤਿ ਵਿਚ, ਹਰੇਕ ਜੀਵ ਵਿਚ । ਜਾਤਾ—(ਪਰਮਾਤਮਾ ਨੂੰ ਵੱਸਦਾ) ਪਛਾਣ ਲਿਆ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਭਰਮਿ—ਭਟਕਣਾ ਦੇ ਕਾਰਨ । ਭੁਲਾਣੀ—ਕੁਰਾਹੇ ਪਈ ਰਹਿੰਦੀ ਹੈ । ਨਾਨਕ—ਹੇ ਨਾਨਕ ! ਮਾਨਿਆ—ਪਤੀਜਿਆ ਰਹਿੰਦਾ ਹੈ । ਰੈਣਿ—ਜ਼ਿੰਦਗੀ ਦੀ ਰਾਤਿ ।੨।

**ਅਰਥ** :—ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦੇ ਹਨ, (ਉਹਨਾਂ ਦੇ ਅੰਦਰੋਂ) ਅਹੰਕਾਰ ਵਾਲੀ ਦਸ਼ਾ ਮੁੱਕ ਜਾਂਦੀ ਹੈ । (ਉਹਨਾਂ ਦੇ ਅੰਦਰ) ਹਰ ਵੇਲੇ ਆਤਮਕ ਜੀਵਨ ਦੀ ਸੂਝ ਦਾ ਚਾਨਣ ਹੋਇਆ ਰਹਿੰਦਾ ਹੈ, (ਉਹਨਾਂ ਦੀ ਸੁਰਤਿ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਟਿਕੀ ਰਹਿੰਦੀ ਹੈ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੀ ਸੁਰਤਿ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੀ ਹੈ, (ਉਹਨਾਂ ਨੂੰ ਇਹ ਦਸ਼ਾ ਆਪਣੇ) ਮਨ ਵਿਚ ਪਿਆਰੀ ਲੱਗਦੀ ਹੈ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸਦਾ ਹੀ ਸੁਚੇਤ ਰਹਿੰਦੇ ਹਨ । ਗੁਰੂ ਨੇ ਉਹਨਾਂ ਨੂੰ ਆਤਮਕ ਜੀਵਨ ਦੇਣ ਵਾਲਾ ਸਦਾ-ਥਿਰ ਹਰਿ-ਨਾਮ ਬਖ਼ਸ਼ਿਆ ਹੁੰਦਾ ਹੈ, ਉਹਨਾਂ ਦੀ ਲਿਵ ਪਰਮਾਤਮਾ ਦੇ ਚਰਨਾਂ ਵਿਚ ਲੱਗੀ ਰਹਿੰਦੀ ਹੈ ।

ਹੇ ਭਾਈ ! ਗੁਰਮੁਖਾਂ ਦੇ ਅੰਦਰ ਪਰਮਾਤਮਾ ਦੀ ਜੋਤਿ ਦਾ ਚਾਨਣ ਹੋ ਜਾਂਦਾ ਹੈ, ਉਹ ਹਰੇਕ ਜੀਵ ਵਿਚ ਉਸੇ ਰੱਬੀ ਜੋਤਿ ਨੂੰ ਵੱਸਦੀ ਸਮਝਦੇ ਹਨ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਭਟਕਣਾ ਦੇ ਕਾਰਨ ਕੁਰਾਹੇ ਪਈ ਰਹਿੰਦੀ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਅੰਦਰ ਆਤਮਕ ਜੀਵਨ ਦੀ ਸੂਝ ਦਾ ਚਾਨਣ ਹੋਇਆ ਰਹਿੰਦਾ ਹੈ, ਉਹਨਾਂ ਦਾ ਮਨ (ਉਸ ਚਾਨਣ ਵਿਚ) ਪਰਚਿਆ ਰਹਿੰਦਾ ਹੈ । (ਮਾਇਆ ਦੇ ਹੱਲਿਆਂ ਵੱਲੋਂ) ਸੁਚੇਤ ਰਹਿੰਦਿਆਂ ਹੀ ਉਹਨਾਂ ਦੀ ਜੀਵਨ-ਰਾਤ ਬੀਤਦੀ ਹੈ ।੨।

**ਪਦ ਅਰਥ** :—ਗੁਣੀ—ਗੁਣਾਂ ਨੇ । ਘਰੁ ਕੀਆ—ਟਿਕਾਣਾ ਬਣਾ ਲਿਆ । ਏਕੋ—ਇਕ (ਪਰਮਾਤਮਾ) ਹੀ । ਰਵਿ ਰਹਿਆ—ਸਭ ਥਾਈਂ ਮੌਜੂਦ ਦਿੱਸਦਾ ਹੈ । ਬੀਆ—ਦੂਜਾ । ਤੇ—ਤੋਂ । ਮਨ ਹੀ ਤੇ—ਮਨ ਤੋਂ ਹੀ, ਅੰਤਰ ਆਤਮੇ ਹੀ । ਮਾਨਿਆ—ਪਤੀਜਿਆ ਰਹਿੰਦਾ ਹੈ, ਪਰਚਿਆ ਰਹਿੰਦਾ ਹੈ ।

ਜਿਨਿ—ਜਿਸ (ਪਰਮਾਤਮਾ) ਨੇ । ਘਟੁ ਘਟੁ ਥਾਪਿਆ—ਹਰੇਕ ਸਰੀਰ ਬਣਾਇਆ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਕਰਣ ਕਾਰਣ—(ਸਾਰੇ) ਜਗਤ ਦਾ ਮੂਲ । ਸਮਰਥ—ਸਭ ਤਾਕਤਾਂ ਦਾ ਮਾਲਕ । ਅਪਾਰਾ—ਬੇਅੰਤ । ਤ੍ਰਿਬਿਧਿ—ਤਿੰਨ ਕਿਸਮਾਂ ਵਾਲੀ, ਤ੍ਰਿਗੁਣੀ ਮਾਇਆ । ਮੇਟਿ—ਮਿਟਾ ਕੇ । ਗੁਣਹ—ਗੁਣਾਂ ਵਿਚ ।੩।

**ਅਰਥ** :—ਹੇ ਭਾਈ ! (ਜਿਸ ਮਨੁੱਖ ਦੇ ਹਿਰਦੇ-ਆਕਾਸ਼ ਵਿਚ 'ਤਾਰਾ ਚੜਿਆ ਲੰਮਾ', ਉਸ ਦੇ ਅੰਦਰੋਂ) ਸਾਰੇ ਔਗੁਣ ਮੁੱਕ ਜਾਂਦੇ ਹਨ, (ਉਸ ਦੇ ਅੰਦਰ) ਗੁਣ ਆਪਣਾ ਟਿਕਾਣਾ ਆ ਬਣਾਂਦੇ ਹਨ । ਉਸ ਮਨੁੱਖ ਨੂੰ ਇਕ ਪਰਮਾਤਮਾ ਹੀ ਹਰ ਥਾਂ ਮੌਜੂਦ ਦਿੱਸਦਾ ਹੈ, ਉਸ ਤੋਂ ਬਿਨਾ ਕੋਈ ਹੋਰ ਦੂਜਾ ਨਹੀਂ ਦਿੱਸਦਾ ।

ਹੇ ਭਾਈ ! (ਜਿਸ ਮਨੁੱਖ ਦੇ ਅੰਦਰ 'ਤਾਰਾ ਚੜਿਆ ਲੰਮਾ', ਉਸ ਨੂੰ) ਹਰ ਥਾਂ ਇਕ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ, ਉਸ ਤੋਂ ਬਿਨਾ ਕੋਈ ਹੋਰ ਉਸ ਨੂੰ ਨਹੀਂ ਦਿੱਸਦਾ, ਉਸ ਮਨੁੱਖ ਦਾ ਮਨ ਅੰਤਰ-ਆਤਮੇ (ਹਰਿ-ਨਾਮ ਵਿਚ) ਪਰਚਿਆ ਰਹਿੰਦਾ ਹੈ । ਜਿਸ (ਪਰਮਾਤਮਾ) ਨੇ ਜਲ ਥਲ ਤਿੰਨੇ ਭਵਨ ਹਰੇਕ ਸਰੀਰ ਬਣਾਇਆ ਹੈ, ਉਹ ਮਨੁੱਖ ਉਸ ਪਰਮਾਤਮਾ ਨਾਲ ਗੁਰੂ ਦੀ ਰਾਹੀਂ ਡੂੰਘੀ ਸਾਂਝ ਬਣਾਈ ਰੱਖਦਾ ਹੈ ।

ਹੇ ਨਾਨਕ ! (ਜਿਸ ਮਨੁੱਖ ਦੇ ਹਿਰਦੇ-ਆਕਾਸ਼ ਵਿਚ 'ਤਾਰਾ ਚੜਿਆ ਲੰਮਾ', ਉਹ ਆਪਣੇ ਅੰਦਰੋਂ) ਤ੍ਰਿਗੁਣੀ ਮਾਇਆ ਦਾ ਪ੍ਰਭਾਵ ਮਿਟਾ ਕੇ ਉਸ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ ਜੋ ਸਾਰੇ ਜਗਤ ਦਾ ਮੂਲ ਹੈ ਜੋ ਸਾਰੀਆਂ ਤਾਕਤਾਂ ਦਾ ਮਾਲਕ ਹੈ ਅਤੇ ਜੋ ਬੇਅੰਤ ਹੈ । ਹੇ ਨਾਨਕ ! ਗੁਰੂ ਪਾਸੋਂ ਉਹ ਮਨੁੱਖ ਅਜਿਹੀ ਮਤਿ ਹਾਸਲ ਕਰ ਲੈਂਦਾ ਹੈ ਕਿ ਉਸ ਦੇ ਸਾਰੇ ਔਗੁਣ ਗੁਣਾਂ ਵਿਚ ਸਮਾ ਜਾਂਦੇ ਹਨ ।੩।

**ਪਦ ਅਰਥ** :—ਆਵਣ ਜਾਣ—{ਬਹੁ-ਵਚਨ} ਜਨਮ ਮਰਨ ਦੇ ਗੇੜ । ਰਹੇ—ਮੁੱਕ ਗਏ । ਚੂਕਾ—ਮੁੱਕ ਗਿਆ । ਭੋਲਾ—ਭੋਲਾਵਾ, ਭੈੜੀ ਜੀਵਨ-ਚਾਲ । ਮਾਰਿ—ਮਾਰ ਕੇ । ਸਾਚਾ—ਸਦਾ-ਥਿਰ, ਅਡੋਲ, ਵਿਕਾਰਾਂ ਦੇ ਹੱਲਿਆਂ ਤੋਂ ਅਡੋਲ, ਪਵਿੱਤਰ । ਚੋਲਾ—ਸਰੀਰ-ਚੋਲਾ ।

ਗੁਰਿ—ਗੁਰੂ ਨੇ । ਖੋਈ—ਨਾਸ ਕਰ ਦਿੱਤੀ । ਪਰਗਟੁ—ਪ੍ਰਸਿੱਧ, ਸੋਭਾ ਵਾਲੀ । ਚੂਕੇ—ਮੁੱਕ ਗਏ । ਸੋਗ—ਗ਼ਮ । ਸੰਤਾਪੈ—ਦੁੱਖ-ਕਲੇਸ਼ । ਸਮਾਣੀ—ਲੀਨ ਹੋ ਗਈ । ਆਪੁ—ਆਪਣੇ ਆਪ ਨੂੰ । ਆਪੈ—ਆਪਣੇ ਆਪ ਨੂੰ ।

ਪੇਈਅੜੈ—ਪੇਕੇ (ਘਰ) ਵਿਚ । ਪੇਈਅੜੈ ਘਰਿ—ਪੇਕੇ ਘਰ ਵਿਚ, ਇਸ ਲੋਕ ਵਿਚ । ਸਬਦਿ—ਗੁਰੂ ਦੇ ਸ਼ਬਦ ਵਿਚ । ਪਤੀਣੀ—ਪਤੀਜੀ ਰਹੀ । ਸਾਹੁਰੜੈ—ਪਰਲੋਕ ਵਿਚ । ਪਿਰ ਭਾਣੀ—ਪਿਰ ਨੂੰ ਭਾ ਗਈ, ਪ੍ਰਭੂ-ਪਤੀ ਨੂੰ ਚੰਗੀ ਲੱਗੀ । ਸਤਿਗੁਰਿ—ਗੁਰੂ ਨੇ । ਮੇਲਿ—ਮੇਲ ਕੇ । ਕਾਣਿ—ਮੁਥਾਜੀ । ਲੋਕਾਣੀ—ਜਗਤ ਦੀ ।੪।

**ਅਰਥ** :—ਹੇ ਭਾਈ ! (ਜਿਨ੍ਹਾਂ ਦੇ ਹਿਰਦੇ-ਆਕਾਸ਼ ਵਿਚ 'ਤਾਰਾ ਚੜਿਆ ਲੰਮਾ', ਉਹਨਾਂ ਦੇ) ਜਨਮ ਮਰਨ ਦੇ ਗੇੜ ਮੁੱਕ ਗਏ, ਉਹਨਾਂ ਦੀ ਕੋਝੀ ਜੀਵਨ-ਚਾਲ ਖ਼ਤਮ ਹੋ ਗਈ । ਉਹ (ਆਪਣੇ ਅੰਦਰੋਂ) ਹਉਮੈ ਦੂਰ ਕਰ ਕੇ (ਪ੍ਰਭੂ-ਚਰਨਾਂ ਵਿਚ) ਜੁੜ ਗਏ, ਉਹਨਾਂ ਦਾ ਸਰੀਰ (ਵਿਕਾਰਾਂ ਦੇ ਹੱਲਿਆਂ ਦੇ ਟਾਕਰੇ ਤੇ) ਅਡੋਲ ਹੋ ਗਿਆ ।

ਹੇ ਭਾਈ ! ਗੁਰੂ ਨੇ ਜਿਸ ਜੀਵ-ਇਸਤ੍ਰੀ ਦੀ ਹਉਮੈ ਦੂਰ ਕਰ ਦਿੱਤੀ, ਉਹ (ਲੋਕ ਪਰਲੋਕ ਵਿਚ) ਸੋਭਾ ਵਾਲੀ ਹੋ ਗਈ, ਉਸ ਦੇ ਸਾਰੇ ਗ਼ਮ ਸਾਰੇ ਦੁੱਖ-ਕਲੇਸ਼ ਮੁੱਕ ਗਏ । ਉਸ ਦੀ ਜਿੰਦ ਪਰਮਾਤਮਾ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ, ਉਹ ਆਪਣੇ ਆਤਮਕ ਜੀਵਨ ਦੀ ਸਦਾ ਪੜਤਾਲ ਕਰਦੀ ਰਹਿੰਦੀ ਹੈ ।

ਹੇ ਭਾਈ ! ਜਿਹੜੀ ਜੀਵ-ਇਸਤ੍ਰੀ ਇਸ ਲੋਕ ਵਿਚ ਗੁਰੂ ਦੇ ਸ਼ਬਦ ਵਿਚ ਪਰਚੀ ਰਹਿੰਦੀ ਹੈ, ਉਹ ਪਰਲੋਕ ਵਿਚ (ਜਾ ਕੇ) ਪ੍ਰਭੂ-ਪਤੀ ਨੂੰ ਭਾ ਜਾਂਦੀ ਹੈ । ਹੇ ਨਾਨਕ ! ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ (ਆਪਣੇ ਸ਼ਬਦ ਵਿਚ) ਜੋੜ ਕੇ ਪ੍ਰਭੂ ਨਾਲ ਮਿਲਾ ਦਿੱਤਾ, ਉਸ ਨੂੰ ਦੁਨੀਆ ਦੀ ਮੁਥਾਜੀ ਨਹੀਂ ਰਹਿ ਜਾਂਦੀ ।੪।੩।

ਤੁਖਾਰੀ ਮਹਲਾ ੧ ॥ ਭੋਲਾਵੜੈ ਭੁਲੀ, ਭੁਲਿ ਭੁਲਿ ਪਛੋਤਾਣੀ ॥ ਪਿਰਿ ਛੋਡਿਅੜੀ ਸੁਤੀ, ਪਿਰ ਕੀ ਸਾਰ ਨ ਜਾਣੀ ॥ ਪਿਰਿ ਛੋਡੀ ਸੁਤੀ, ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ ॥ ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ, ਹਉਮੈ ਲਗੀ ਤਾਤੇ ॥ ਉਡਰਿ ਹੰਸੁ ਚਲਿਆ ਫੁਰਮਾਇਆ, ਭਸਮੈ ਭਸਮ ਸਮਾਣੀ ॥ ਨਾਨਕ ਸਚੇ ਨਾਮ ਵਿਹੂਣੀ, ਭੁਲਿ ਭੁਲਿ ਪਛੋਤਾਣੀ ॥੧॥ ਸੁਣਿ ਨਾਹ ਪਿਆਰੇ, ਇਕ ਬੇਨੰਤੀ ਮੇਰੀ ॥ ਤੂ ਨਿਜ ਘਰਿ ਵਸਿਅੜਾ, ਹਉ ਰੁਲਿ ਭਸਮੈ ਢੇਰੀ ॥ ਬਿਨੁ ਅਪਨੇ ਨਾਹੈ, ਕੋਇ ਨ ਚਾਹੈ, ਕਿਆ ਕਹੀਐ ਕਿਆ ਕੀਜੈ ॥ ਅੰਮ੍ਰਿਤ ਨਾਮੁ ਰਸਨ ਰਸੁ, ਰਸਨਾ ਗੁਰ ਸਬਦੀ ਰਸੁ ਪੀਜੈ ॥ ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ ॥ ਨਾਨਕ ਲਾਹਾ ਲੈ ਘਰਿ ਜਾਈਐ, ਸਾਚੀ ਸਚੁ ਮਤਿ ਤੇਰੀ ॥੨॥ ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥ ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥ ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥ ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥ ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ ॥ ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ, ਮਿਲਿ ਪ੍ਰੀਤਮ ਰਸੁ ਚਾਖੈ ॥੩॥ ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ॥ ਅਨਦਿਨੁ ਰਤੜੀਏ ਸਹਜਿ ਮਿਲੀਜੈ ॥ ਸੁਖਿ ਸਹਜਿ ਮਿਲੀਜੈ, ਰੋਸੁ ਨ ਕੀਜੈ, ਗਰਬੁ ਨਿਵਾਰਿ ਸਮਾਣੀ ॥ ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ॥ ਜਬ ਨਾਚੀ ਤਬ ਘੂਘਟੁ ਕੈਸਾ, ਮਟੁਕੀ ਫੋੜਿ ਨਿਰਾਰੀ ॥ ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ ॥੪॥੪॥ {ਪੰਨਾ ੧੧੧੧-੧੧੧੨}

**ਪਦ ਅਰਥ** :—ਭੋਲਾਵੜੈ—ਕੋਝੇ ਭੋਲਾਵੇ ਵਿਚ, ਕੋਝੇ ਭੁਲੇਖੇ ਵਿਚ । ਭੁਲੀ—ਕੁਰਾਹੇ ਪੈ ਗਈ । ਭੁਲਿ—ਗ਼ਲਤੀ ਕਰ ਕੇ । ਪਛੋਤਾਣੀ—ਅਫ਼ਸੋਸ ਕਰਦੀ ਰਹੀ, ਹੱਥ ਮਲਦੀ ਰਹੀ । ਪਿਰਿ—ਪਿਰ ਨੇ, ਪ੍ਰਭੂ-ਪਤੀ ਨੇ

। ਛੋਡਿਅੜੀ—ਤਿਆਗ ਦਿੱਤੀ, ਪਿਆਰ ਕਰਨਾ ਛੱਡ ਦਿੱਤਾ । ਸੁਤੀ—ਮਾਇਆ ਦੇ ਮੋਹ ਦੀ ਨੀਂਦ ਵਿਚ ਪਈ ਰਹੀ । ਸਾਰ—ਕਦਰ ।

ਅਵਗਣਿ—ਅਵਗਣ ਦੇ ਕਾਰਨ, (ਇਸ) ਭੁੱਲ ਦੇ ਕਾਰਨ, (ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੀ ਰਹਿਣ ਦੀ) ਭੁੱਲ ਦੇ ਕਾਰਨ । ਮੁਤੀ—(ਪਿਰ ਨੇ) ਤਿਆਗ ਦਿੱਤੀ । ਤਿਸੁ ਧਨ ਰਾਤੇ—ਉਸ (ਜੀਵ-) ਇਸਤ੍ਰੀ ਦੀ (ਜੀਵਨ) ਰਾਤ । ਵਿਧਣ—ਦੁੱਖ-ਭਰੀ । ਕਾਮਿ—ਕਾਮ ਵਿਚ । ਕ੍ਰੋਧ ਵਿਚ । ਵਿਗੁਤੀ—ਖ਼ੁਆਰ ਹੁੰਦੀ ਰਹੀ । ਤਾਤੇ—ਤਾਤਿ, ਈਰਖਾ ।

ਉਡਰਿ—ਉੱਡ ਕੇ । ਉਡਰਿ ਚਲਿਆ—ਉੱਡ ਤੁਰਿਆ । ਹੰਸੁ—ਜੀਵਾਤਮਾ । ਭਸਮ—ਮਿੱਟੀ । ਵਿਹੂਣੀ—ਸੱਖਣੀ ।੧।

**ਅਰਥ** :—ਹੇ ਭਾਈ ! (ਜਿਹੜੀ ਜੀਵ-ਇਸਤ੍ਰੀ ਪਰਮਾਤਮਾ ਦੇ ਨਾਮ ਤੋਂ ਵਾਂਜੀ ਰਹਿੰਦੀ ਹੈ, ਉਹ) ਕੋਝੇ ਭੁਲੇਖੇ ਵਿਚ ਪੈ ਕੇ ਜੀਵਨ-ਰਾਹ ਤੋਂ ਖੁੰਝ ਜਾਂਦੀ ਹੈ, ਮੁੜ ਮੁੜ ਗ਼ਲਤੀਆਂ ਕਰ ਕੇ ਪਛੁਤਾਂਦੀ ਰਹਿੰਦੀ ਹੈ । (ਅਜਿਹੀ ਜੀਵ-ਇਸਤ੍ਰੀ) ਪ੍ਰਭੂ-ਪਤੀ ਦੀ ਕਦਰ ਨਹੀਂ ਸਮਝਦੀ । (ਮਾਇਆ ਦੇ ਮੋਹ ਦੀ ਨੀਂਦ ਵਿਚ) ਗ਼ਾਫ਼ਿਲ ਹੋ ਰਹੀ (ਅਜਿਹੀ ਜੀਵ-ਇਸਤ੍ਰੀ) ਨੂੰ ਪ੍ਰਭੂ-ਪਤੀ ਨੇ ਭੀ ਮਨੋਂ ਲਾਹ ਦਿੱਤਾ ਹੁੰਦਾ ਹੈ ।

ਹੇ ਭਾਈ ! ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੀ ਹੋਈ ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਨੇ ਪਿਆਰ ਕਰਨਾ ਛੱਡ ਦਿੱਤਾ, (ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੀ ਰਹਿਣ ਦੇ ਇਸ) ਔਗੁਣ ਦੇ ਕਾਰਨ ਤਿਆਗ ਦਿੱਤਾ, ਉਸ ਜੀਵ-ਇਸਤ੍ਰੀ ਦੀ ਜ਼ਿੰਦਗੀ ਦੀ ਰਾਤ ਦੁੱਖਦਾਈ ਹੋ ਜਾਂਦੀ ਹੈ (ਉਸ ਦੀ ਸਾਰੀ ਉਮਰ ਦੁੱਖਾਂ ਵਿਚ ਬੀਤਦੀ ਹੈ) । ਉਹ ਇਸਤ੍ਰੀ ਕਾਮ ਵਿਚ ਕ੍ਰੋਧ ਵਿਚ ਅਹੰਕਾਰ ਵਿਚ (ਸਦਾ) ਖ਼ੁਆਰ ਹੁੰਦੀ ਰਹਿੰਦੀ ਹੈ, ਉਸ ਨੂੰ ਹਉਮੈ ਚੰਬੜੀ ਰਹਿੰਦੀ ਹੈ ਉਸ ਨੂੰ ਈਰਖਾ ਚੰਬੜੀ ਰਹਿੰਦੀ ਹੈ ।

ਹੇ ਭਾਈ ! ਪਰਮਾਤਮਾ ਦੇ ਹੁਕਮ ਅਨੁਸਾਰ ਜੀਵਾਤਮਾ (ਤਾਂ ਆਖ਼ਿਰ ਸਰੀਰ ਨੂੰ ਛੱਡ ਕੇ) ਤੁਰ ਪੈਂਦਾ ਹੈ, ਤੇ, ਸਰੀਰ ਮਿੱਟੀ ਦੀ ਢੇਰੀ ਹੋ ਕੇ ਮਿੱਟੀ ਨਾਲ ਮਿਲ ਜਾਂਦਾ ਹੈ । ਪਰ, ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਭੁੱਲੀ ਹੋਈ ਜੀਵ-ਇਸਤ੍ਰੀ ਸਾਰੀ ਉਮਰ ਭੁੱਲਾਂ ਕਰ ਕਰ ਕੇ (ਅਨੇਕਾਂ ਦੁੱਖ ਸਹੇੜ ਕੇ) ਪਛੁਤਾਂਦੀ ਰਹਿੰਦੀ ਹੈ ।੧।

**ਪਦ ਅਰਥ** :—ਨਾਹ—ਹੇ ਨਾਹ ! ਹੇ ਨਾਥ ! ਹੇ ਖਸਮ ! ਨਿਜ ਘਰਿ—ਆਪਣੇ ਘਰ ਵਿਚ । ਹਉ—ਹਉਂ, ਮੈਂ । ਰੁਲਿ—ਰੁਲ ਕੇ, (ਵਿਕਾਰਾਂ ਵਿਚ), ਖ਼ੁਆਰ ਹੋ ਕੇ । ਬਿਨੁ ਨਾਹੈ—ਖਸਮ ਤੋਂ ਬਿਨਾ । ਨ ਚਾਹੈ—ਪਸੰਦ ਨਹੀਂ ਕਰਦਾ । ਕਿਆ ਕਹੀਐ—ਕੀਹ ਆਖਣਾ ਚਾਹੀਦਾ ਹੈ ? ਕਿਆ ਕੀਜੈ—ਕੀਹ ਕਰਨਾ ਚਾਹੀਦਾ ਹੈ ? ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ । ਰਸਨ ਰਸੁ—ਸਾਰੇ ਰਸਾਂ ਤੋਂ ਸ੍ਰੇਸ਼ਟ ਰਸ । ਰਸਨਾ—ਜੀਭ ਨਾਲ । ਗੁਰ ਸਬਦੀ—ਗੁਰੂ ਦੇ ਸ਼ਬਦ ਵਿਚ ਜੁੜ ਕੇ । ਪੀਜੈ—ਪੀਣਾ ਚਾਹੀਦਾ ਹੈ ।

ਸੰਗਿ—ਸੰਗੀ । ਆਵੈ ਜਾਇ—ਜੰਮਦੀ ਮਰਦੀ ਹੈ, ਜਨਮ ਮਰਨ ਦੇ ਗੇੜ ਵਿਚ ਪਈ ਰਹਿੰਦੀ ਹੈ । ਘਨੇਰੀ—ਬਹੁਤ ਲੋਕਾਈ । ਨਾਨਕ—ਹੇ ਨਾਨਕ ! ਲਾਹਾ—ਲਾਭ । ਘਰਿ—ਘਰ ਵਿਚ, ਪ੍ਰਭੂ-ਚਰਨਾਂ ਵਿਚ । ਜਾਈਐ—ਜਾਣਾ ਚਾਹੀਦਾ ਹੈ । ਸਾਚੀ ਮਤਿ—ਪਵਿੱਤਰ ਮਤਿ । ਸਚੁ—ਸਦਾ-ਥਿਰ ਹਰਿ-ਨਾਮ (ਨੂੰ ਸਿਮਰਿਆਂ) ।੨।

**ਅਰਥ** :—ਹੇ ਪਿਆਰੇ (ਪ੍ਰਭੂ-) ਪਤੀ ! ਮੇਰੀ ਇਕ ਬੇਨਤੀ ਸੁਣ—ਤੂੰ ਆਪਣੇ ਘਰ ਵਿਚ ਵੱਸ ਰਿਹਾ ਹੈਂ, ਪਰ ਮੈਂ (ਤੈਥੋਂ ਵਿਛੁੜ ਕੇ ਵਿਕਾਰਾਂ ਵਿਚ) ਖ਼ੁਆਰ ਹੋ ਕੇ ਸੁਆਹ ਦੀ ਢੇਰੀ ਹੋ ਰਹੀ ਹਾਂ ।

ਆਪਣੇ (ਪ੍ਰਭੂ-) ਪਤੀ ਤੋਂ ਬਿਨਾ (ਪ੍ਰਭੂ-ਪਤੀ ਤੋਂ ਵਿਛੁੜੀ ਜੀਵ-ਇਸਤ੍ਰੀ ਨੂੰ) ਕੋਈ ਪਿਆਰ ਨਹੀਂ ਕਰਦਾ। (ਇਸ ਹਾਲਤ ਵਿਚ ਫਿਰ) ਕੀਹ ਆਖਣਾ ਚਾਹੀਦਾ ਹੈ ? ਕੀਹ ਕਰਨਾ ਚਾਹੀਦਾ ਹੈ ? (ਹੇ ਜੀਵ-ਇਸਤ੍ਰੀ !) ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ (ਦੁਨੀਆ ਦੇ) ਸਭ ਰਸਾਂ ਤੋਂ ਸ੍ਰੇਸ਼ਟ ਰਸ ਹੈ; ਗੁਰੂ ਦੇ ਸ਼ਬਦ ਦੀ ਰਾਹੀਂ ਇਹ ਨਾਮ-ਰਸ ਜੀਭ ਨਾਲ ਪੀਂਦੇ ਰਹਿਣਾ ਚਾਹੀਦਾ ਹੈ।

ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ (ਜਿੰਦ ਦਾ ਹੋਰ) ਕੋਈ ਸੰਗੀ ਨਹੀਂ ਕੋਈ ਸਾਥੀ ਨਹੀਂ। (ਨਾਮ ਤੋਂ ਖੁੰਝ ਕੇ) ਬਹੁਤ ਲੋਕਾਈ ਜਨਮ ਮਰਨ ਦੇ ਗੇੜ ਵਿਚ ਪਈ ਰਹਿੰਦੀ ਹੈ। ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦਾ ਨਾਮ-ਲਾਭ ਖੱਟ ਕੇ ਪ੍ਰਭੂ ਦੀ ਹਜ਼ੂਰੀ ਵਿਚ ਅੱਪੜ ਜਾਈਦਾ ਹੈ। (ਹੇ ਭਾਈ !) ਪਰਮਾਤਮਾ ਦਾ ਸਦਾ-ਥਿਰ ਨਾਮ (ਜਪਿਆ ਕਰ। ਇਸ ਦੀ ਬਰਕਤ ਨਾਲ) ਤੇਰੀ ਮਤਿ (ਵਿਕਾਰਾਂ ਦੇ ਹੱਲਿਆਂ ਤੋਂ) ਅਡੋਲ ਹੋ ਜਾਇਗੀ।੨।

**ਪਦ ਅਰਥ** :—ਸਾਜਨ—ਸੱਜਣ ਪ੍ਰਭੂ ਜੀ ! ਦੇਸਿ—ਦੇਸ ਵਿਚ, (ਜੀਵ-ਇਸਤ੍ਰੀ ਦੇ) ਹਿਰਦੇ-ਦੇਸ ਵਿਚ। ਵਿਦੇਸ—ਪਰਦੇਸ। ਵਿਦੇਸੀ—ਪਰਦੇਸੀ, ਪਰਦੇਸ ਵਿਚ ਰਹਿਣ ਵਾਲਾ। ਦੇਦੀ—ਦੇਂਦੀ। ਸਾਰਿ—ਚੇਤੇ ਕਰ ਕੇ, ਯਾਦ ਕਰ ਕੇ। ਸਮਾਲੇ—(ਹਿਰਦੇ ਵਿਚ) ਸਾਂਭਦੀ ਹੈ। ਤਿਨ ਸਜਣਾ—ਉਹਨਾਂ ਸੱਜਣਾਂ ਨੂੰ, ਪ੍ਰਭੂ ਸੱਜਣ ਜੀ ਨੂੰ। ਮੁੰਧ—{ਮੁ ਧਾ} ਅੰਞਾਣ ਜੀਵ-ਇਸਤ੍ਰੀ। ਸਾਰੇਦੀ—ਸਾਰੇਂਦੀ, ਯਾਦ ਕਰਦੀ ਹੈ। ਕਿਉ ਪ੍ਰਭ ਮਿਲਾ—ਕਿਉਂ ਪ੍ਰਭ ਮਿਲਾਂ, ਮੈਂ ਕਿਵੇਂ ਪ੍ਰਭੂ ਨੂੰ ਮਿਲਾਂ ? ਮਾਰਗੁ—ਰਸਤਾ। ਪੰਥੁ—ਰਸਤਾ। ਨ ਜਾਣਉ—ਨ ਜਾਣਉਂ, ਮੈਂ ਨਹੀਂ ਜਾਣਦੀ। ਵਿਖੜਾ—ਔਖਾ, ਔਕੜਾਂ-ਭਰਿਆ। ਪਾਰੇ—(ਵਿਖੜੇ ਰਸਤੇ ਤੋਂ) ਪਾਰਲੇ ਪਾਸੇ। ਸਬਦੀ—ਸ਼ਬਦ ਦੀ ਰਾਹੀਂ। ਵਿਛੁੰਨੀ—ਵਿਛੁੜੀ ਹੋਈ ਜੀਵ-ਇਸਤ੍ਰੀ। ਆਗੈ ਰਾਖੈ—(ਪ੍ਰਭੂ-ਪਤੀ ਦੇ) ਅੱਗੇ ਰੱਖ ਦੇਂਦੀ ਹੈ, ਭੇਟਾ ਕਰ ਦੇਂਦੀ ਹੈ। ਅੰਮ੍ਰਿਤ ਬਿਰਖੁ—ਆਤਮਕ ਜੀਵਨ ਦੇਣ ਵਾਲਾ ਨਾਮ-ਰੁੱਖ। ਮਹਾਰਸ ਫਲਿਆ—ਬੜੇ ਮਿੱਠੇ ਫਲਾਂ ਵਾਲਾ, ਜਿਸ ਨੂੰ ਉੱਚੇ ਆਤਮਕ ਗੁਣਾਂ ਦੇ ਬੜੇ ਮਿੱਠੇ ਫਲ ਲੱਗੇ ਹੋਏ ਹਨ। ਮਿਲਿ ਪ੍ਰੀਤਮ—ਪ੍ਰੀਤਮ-ਪ੍ਰਭੂ ਨੂੰ ਮਿਲ ਕੇ। ਰਸੁ—ਸੁਆਦ। ਚਾਖੈ—ਚੱਖਦੀ ਹੈ {ਇਕ-ਵਚਨ}।੩।

**ਅਰਥ** :—ਹੇ ਭਾਈ ! ਸੱਜਣ-ਪ੍ਰਭੂ ਜੀ (ਹਰੇਕ ਜੀਵ-ਇਸਤ੍ਰੀ ਦੇ) ਹਿਰਦੇ-ਦੇਸ ਵਿਚ ਵੱਸ ਰਹੇ ਹਨ, (ਪਰ ਨਾਮ-ਹੀਣ ਜੀਵ-ਇਸਤ੍ਰੀ ਦੁੱਖਾਂ ਵਿਚ ਘਿਰ ਕੇ ਉਸ ਨੂੰ) ਪਰਦੇਸ ਵਿਚ ਵੱਸਦਾ ਜਾਣ ਕੇ (ਦੁੱਖਾਂ ਤੋਂ ਬਚਣ ਲਈ) ਤਰਲੇ-ਭਰੇ ਸਨੇਹੇ ਭੇਜਦੀ ਹੈ। (ਨਾਮ ਤੋਂ ਵਾਂਜੀ ਹੋਈ) ਅੰਞਾਣ ਜੀਵ-ਇਸਤ੍ਰੀ (ਸਹੇੜੇ ਹੋਏ ਦੁੱਖਾਂ ਦੇ ਕਾਰਨ) ਰੋਂਦੀ ਹੈ, ਵਿਰਲਾਪ ਕਰਦੀ ਹੈ ਤੇ ਉਸ ਸੱਜਣ-ਪ੍ਰਭੂ ਜੀ ਨੂੰ ਮੁੜ ਮੁੜ ਯਾਦ ਕਰਦੀ ਹੈ।

(ਨਾਮ ਤੋਂ ਵਾਂਜੀ ਹੋਈ) ਅੰਞਾਣ ਜੀਵ-ਇਸਤ੍ਰੀ (ਸਹੇੜੇ ਦੁੱਖਾਂ ਦੇ ਕਾਰਨ) ਵਿਰਲਾਪ ਕਰਦੀ ਹੈ, ਪ੍ਰਭੂ-ਪਤੀ ਦੇ ਗੁਣ ਚੇਤੇ ਕਰਦੀ ਹੈ, (ਤੇ, ਤਰਲੇ ਲੈਂਦੀ ਹੈ ਕਿ) ਪਿਆਰੇ ਪ੍ਰਭੂ ਨੂੰ ਕਿਵੇਂ ਮਿਲਾਂ। (ਜਿਸ ਦੇਸ ਵਿਚ ਉਹ ਵੱਸਦਾ ਹੈ, ਉਸ ਦਾ) ਰਸਤਾ (ਅਨੇਕਾਂ ਵਿਕਾਰਾਂ ਦੀਆਂ) ਔਕੜਾਂ ਨਾਲ ਭਰਿਆ ਹੋਇਆ ਹੈ, ਮੈਂ ਉਹ ਰਸਤਾ ਜਾਣਦੀ ਭੀ ਨਹੀਂ ਹਾਂ, ਮੈਂ ਉਸ ਪਤੀ ਨੂੰ ਕਿਵੇਂ ਮਿਲਾਂ, ਉਹ ਤਾਂ (ਇਹਨਾਂ ਵਿਕਾਰਾਂ ਦੀਆਂ ਰੁਕਾਵਟਾਂ ਤੋਂ) ਪਾਰਲੇ ਪਾਸੇ ਰਹਿੰਦਾ ਹੈ।

ਹੇ ਨਾਨਕ ! (ਆਖ—ਹੇ ਭਾਈ !) ਜਿਹੜੀ ਵਿਛੁੜੀ ਹੋਈ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਦੀ ਰਾਹੀਂ ਆਪਣਾ ਤਨ ਆਪਣਾ ਮਨ ਉਸ ਦੇ ਹਵਾਲੇ ਕਰ ਦੇਂਦੀ ਹੈ, ਉਹ ਉਸ ਨੂੰ ਮਿਲ ਪੈਂਦੀ ਹੈ। ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਇਕ ਐਸਾ ਰੁੱਖ ਹੈ ਜਿਸ ਨੂੰ ਉੱਚੇ ਆਤਮਕ ਗੁਣਾਂ ਦੇ ਫਲ ਲੱਗੇ ਰਹਿੰਦੇ ਹਨ, (ਗੁਰੂ ਦੇ ਸ਼ਬਦ ਦੀ ਰਾਹੀਂ ਆਪਣਾ ਤਨ ਮਨ ਭੇਟਾ ਕਰਨ ਵਾਲੀ ਜੀਵ-ਇਸਤ੍ਰੀ) ਪ੍ਰੀਤਮ-ਪ੍ਰਭੂ ਨੂੰ ਮਿਲ ਕੇ (ਉਸ ਰੁੱਖ ਦੇ ਫਲਾਂ ਦਾ) ਸੁਆਦ ਚੱਖਦੀ ਰਹਿੰਦੀ ਹੈ।੩।

ਪਦ ਅਰਥ :—ਮਹਲਿ—ਮਹਲ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਬੁਲਾਇੜੀਏ—ਹੇ ਸੱਦੀਏ ਹੋਈਏ ! ਬਿਲਮੁ—{ਵਿਲੰਬ} ਦੇਰ, ਢਿੱਲ । ਨ ਕੀਜੈ—ਨਹੀਂ ਕਰਨੀ ਚਾਹੀਦੀ । ਅਨੁਦਿਨੁ—{ਅਨੁਦਿਨੰ} ਹਰ ਰੋਜ਼, ਹਰ ਵੇਲੇ । ਸਹਜਿ—ਸਹਜ ਵਿਚ, ਆਤਮਕ ਅਡੋਲਤਾ ਵਿਚ । ਮਿਲੀਜੈ—ਮਿਲੇ ਰਹਿਣਾ ਚਾਹੀਦਾ ਹੈ, ਟਿਕੇ ਰਹਿਣਾ ਚਾਹੀਦਾ ਹੈ ।

ਸੁਖਿ—ਸੁਖ ਵਿਚ, ਆਨੰਦ ਵਿਚ । ਰੋਸੁ—ਗਿਲਾ । ਰੋਸੁ ਨ ਕੀਜੈ—ਰੋਸਾ ਨਹੀਂ ਕਰਨਾ ਚਾਹੀਦਾ, ਗਿਲਾ ਨਹੀਂ ਕਰਨਾ ਚਾਹੀਦਾ । ਗਰਬੁ—ਅਹੰਕਾਰ । ਨਿਵਾਰਿ—ਦੂਰ ਕਰ ਕੇ । ਸਾਚੈ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ । ਰਾਤੀ—ਰੱਤੀ ਹੋਈ, ਪ੍ਰੇਮ-ਰੰਗ ਵਿਚ ਰੰਗੀ ਹੋਈ । ਮਿਲਾਈ—(ਗੁਰੂ ਦੀ) ਮਿਲਾਈ ਹੋਈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਆਵਣ ਜਾਣੀ—ਜਨਮ ਮਰਨ ਦੇ ਗੇੜ ਵਿਚ ।

ਨਾਚੀ—ਨੱਚਣ ਲੱਗ ਪਈ । ਘੂਘਟੁ—ਘੁੰਡ । ਮਟੁਕੀ ਫੋੜਿ—ਸਰੀਰ ਦੇ ਮੋਹ ਨੂੰ ਤੋੜ ਕੇ । ਨਿਰਾਰੀ—ਨਿਰਾਲੀ, ਨਿਰਲੇਪ, ਵੱਖਰੀ । ਆਪੈ ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਪਛਾਣੈ—ਪਛਾਣਦਾ ਹੈ, ਪੜਤਾਲਦਾ ਹੈ । ਤਤੁ—ਅਸਲੀਅਤ, ਅਸਲ ਜੀਵਨ-ਭੇਤ । ਬੀਚਾਰੀ—ਵਿਚਾਰਨ ਵਾਲਾ ।੪।

**ਅਰਥ** :—ਹੇ ਪ੍ਰਭੂ ਦੀ ਹਜ਼ੂਰੀ ਵਿਚ ਸੱਦੀ ਹੋਈਏ ! ਢਿੱਲ ਨਹੀਂ ਕਰਨੀ ਚਾਹੀਦੀ । ਹੇ ਹਰ ਵੇਲੇ ਪ੍ਰੇਮ-ਰੰਗ ਵਿਚ ਰੰਗੀ ਹੋਈਏ ! ਆਤਮਕ ਅਡੋਲਤਾ ਵਿਚ ਟਿਕੇ ਰਹਿਣਾ ਚਾਹੀਦਾ ਹੈ (ਭਾਵ, ਹੇ ਭਾਈ ! ਜਿਹੜੀ ਜੀਵ-ਇਸਤ੍ਰੀ ਹਰ ਵੇਲੇ ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗੀ ਰਹਿੰਦੀ ਹੈ, ਜਿਹੜੀ ਪ੍ਰਭੂ ਦੀ ਯਾਦ ਵੱਲੋਂ ਕਦੇ ਭੀ ਢਿੱਲ ਨਹੀਂ ਕਰਦੀ, ਜਿਹੜੀ ਹਰ ਵੇਲੇ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹੈ, ਉਸ ਜੀਵ-ਇਸਤ੍ਰੀ ਨੂੰ ਪਰਮਾਤਮਾ ਆਪਣੇ ਚਰਨਾਂ ਵਿਚ ਜੋੜਦਾ ਹੈ) ।

ਹੇ ਭਾਈ ! ਆਤਮਕ ਅਨੰਦ ਵਿਚ ਆਤਮਕ ਅਡੋਲਤਾ ਵਿਚ ਟਿਕੇ ਰਹਿਣਾ ਚਾਹੀਦਾ ਹੈ, (ਕਿਸੇ ਆਪਣੇ ਉੱਦਮ ਤੇ ਮਾਣ ਕਰ ਕੇ ਇਸ ਗੱਲ ਦਾ) ਗਿਲਾ ਨਹੀਂ ਕਰਨਾ ਚਾਹੀਦਾ (ਕਿ ਮੇਰਾ ਉੱਦਮ ਛੇਤੀ ਸਫਲ ਕਿਉਂ ਨਹੀਂ ਹੁੰਦਾ । ਜਿਹੜੀ ਭੀ ਜੀਵ-ਇਸਤ੍ਰੀ ਪ੍ਰਭੂ ਦਾ ਮਿਲਾਪ ਹਾਸਲ ਕਰਦੀ ਹੈ) ਅਹੰਕਾਰ ਦੂਰ ਕਰ ਕੇ (ਹੀ ਪ੍ਰਭੂ ਵਿਚ) ਲੀਨ ਹੁੰਦੀ ਹੈ । ਜਿਸ ਨੂੰ ਗੁਰੂ ਮਿਲਾਂਦਾ ਹੈ ਉਹੀ ਮਿਲਦੀ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੀ ਰਹਿੰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜਨਮ ਮਰਨ ਦੇ ਗੇੜ ਵਿਚ ਪਈ ਰਹਿੰਦੀ ਹੈ ।

ਹੇ ਭਾਈ ! (ਜਿਵੇਂ) ਜਦੋਂ ਕੋਈ ਇਸਤ੍ਰੀ ਨੱਚਣ ਲੱਗ ਪਏ ਤਾਂ ਉਹ ਘੁੰਡ ਨਹੀਂ ਕੱਢਦੀ, (ਤਿਵੇਂ ਜਿਹੜੀ ਜੀਵ-ਇਸਤ੍ਰੀ ਪ੍ਰਭੂ-ਪਿਆਰ ਦੇ ਰਾਹ ਤੇ ਤੁਰਦੀ ਹੈ ਉਹ) ਸਰੀਰ ਦਾ ਮੋਹ ਛੱਡ ਕੇ (ਮਾਇਆ ਤੋਂ) ਨਿਰਲੇਪ ਹੋ ਜਾਂਦੀ ਹੈ । ਹੇ ਨਾਨਕ ! ਗੁਰੂ ਦੇ ਦੱਸੇ ਰਾਹ ਉੱਤੇ ਤੁਰਨ ਵਾਲਾ ਮਨੁੱਖ ਸਦਾ ਆਪਣੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਅਸਲ ਜੀਵਨ-ਰਾਹ ਨੂੰ ਆਪਣੇ ਵਿਚਾਰ-ਮੰਡਲ ਵਿਚ ਟਿਕਾਈ ਰੱਖਦਾ ਹੈ ।੪।੪।

**ਤੁਖਾਰੀ ਮਹਲਾ ੧ ॥ ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ ॥ ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ ॥ ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ ॥ ਜਗਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ ॥ ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ ॥**

ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ ਸਰਬ ਜੀਆ ਪ੍ਰਤਿਪਾਲਾ ॥੧॥ ਭਰਿਪੁਰਿ ਧਾਰਿ ਰਹੇ ਅਤਿ ਪਿਆਰੇ ॥ ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ ॥ ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨ ਪਾਇਆ ॥ ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ ॥ ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ ॥ ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ ॥੨॥ ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ ॥ ਸਚੁ ਸਾਚਿ ਸਮਾਇਆ ਚੂਕਾ ਆਵਣ ਜਾਣੋ ॥ ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ ॥ ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ ਸਮਾਵੈ ॥ ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥ ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ ॥੩॥ ਸਚ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ ॥ ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ ॥ ਦੇਵੈ ਸਚੁ ਦਾਨੋ ਸੋ ਪਰਵਾਨੋ ਸਦ ਦਾਤਾ ਵਡ ਦਾਣਾ ॥ ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ ॥ ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ ॥ ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ ॥੪॥੫॥ {ਪੰਨਾ ੧੧੧੨}

**ਪਦ ਅਰਥ** :—ਰੰਗੀਲੇ—ਚੋਜੀ, ਅਨੇਕਾਂ ਕੌਤਕ ਕਰਨ ਵਾਲੇ । ਹਮ—ਅਸੀ, ਮੈਂ । ਲਾਲੇ—ਗੋਲੇ, ਗ਼ੁਲਾਮ । ਗੁਰਿ—ਗੁਰੂ ਨੇ । ਅਲਖੁ—ਅ-ਲਖੁ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਵਰੁ—ਹੋਰ । ਭਾਲੇ—ਭਾਲਦਾ, ਲੱਭਦਾ ।

ਜਾ—ਜਦੋਂ । ਤਿਸੁ ਭਾਇਆ—ਉਸ (ਪ੍ਰਭੂ) ਨੂੰ ਚੰਗਾ ਲੱਗਾ । ਪ੍ਰਭਿ—ਪ੍ਰਭੂ ਨੇ । ਜਗ ਜੀਵਨੁ—ਜਗਤ ਦਾ ਜੀਵਨ, ਜਗਤ ਦਾ ਆਸਰਾ । ਪੁਰਖੁ—ਸਰਬ-ਵਿਆਪਕ । ਬਿਧਾਤਾ—ਸਿਰਜਣਹਾਰ । ਸਹਜਿ—ਆਤਮਕ ਅਡੋਲਤਾ ਵਿਚ । ਬਨਵਾਰੀ—ਪਰਮਾਤਮਾ {ਬਨ-ਮਾਲੀ, ਸਾਰੀ ਬਨਸਪਤੀ ਹੈ ਜਿਸ ਦੀ ਮਾਲਾ} ।

ਨਦਰਿ—ਮਿਹਰ ਦੀ ਨਿਗਾਹ । ਤਾਰਹਿ—{ਤੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈਂ । ਤਰੀਐ—ਪਾਰ ਲੰਘ ਸਕੀਦਾ ਹੈ । ਸਚੁ—ਸਦਾ-ਥਿਰ ਨਾਮ । ਦੀਨ ਦਇਆਲਾ—ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ! ਪ੍ਰਣਵਤਿ—ਬੇਨਤੀ ਕਰਦਾ ਹੈ । ਦਾਸਨਿਦਾਸਾ—ਦਾਸਾਂ ਦਾ ਦਾਸ । ਸਰਬ—ਸਾਰੇ ।੧।

**ਅਰਥ** :—ਹੇ ਭਾਈ ! ਸੋਹਣੇ ਪ੍ਰਭੂ ਜੀ ਅਨੇਕਾਂ ਕੌਤਕ ਕਰਨ ਵਾਲੇ ਹਨ, ਮੈਂ ਉਸ ਸੋਹਣੇ ਪ੍ਰਭੂ ਦਾ (ਸਦਾ ਲਈ) ਗ਼ੁਲਾਮ ਹਾਂ । ਹੇ ਭਾਈ ! (ਜਿਸ ਮਨੁੱਖ ਨੂੰ) ਗੁਰੂ ਨੇ ਅਲੱਖ ਪ੍ਰਭੂ ਦੀ ਸੂਝ ਬਖ਼ਸ਼ ਦਿੱਤੀ, (ਉਹ ਮਨੁੱਖ ਉਸ ਨੂੰ ਛੱਡ ਕੇ) ਕਿਸੇ ਹੋਰ ਦੀ ਭਾਲ ਨਹੀਂ ਕਰਦਾ ।

ਹੇ ਭਾਈ ! ਜਦੋਂ ਪ੍ਰਭੂ ਦੀ ਰਜ਼ਾ ਹੋਈ, ਜਦੋਂ ਪ੍ਰਭੂ ਨੇ (ਕਿਸੇ ਜੀਵ ਉਤੇ) ਕਿਰਪਾ ਕੀਤੀ, ਤਦੋਂ ਗੁਰੂ ਨੇ ਉਸ ਨੂੰ ਅਲੱਖ ਪ੍ਰਭੂ ਦਾ ਗਿਆਨ ਦਿੱਤਾ । ਤਦੋਂ ਉਸ ਨੂੰ ਆਤਮਕ ਅਡੋਲਤਾ ਵਿਚ ਟਿਕ ਕੇ ਉਹ ਪਰਮਾਤਮਾ ਮਿਲ ਪੈਂਦਾ ਹੈ ਜਿਹੜਾ ਜਗਤ ਦਾ ਸਹਾਰਾ ਹੈ ਜਿਹੜਾ ਸਭ ਦਾਤਾਂ ਦੇਣ ਵਾਲਾ ਹੈ ਜਿਹੜਾ ਸਰਬ-ਵਿਆਪਕ ਹੈ ਅਤੇ ਸਿਰਜਣਹਾਰ ਹੈ ।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! ਜਦੋਂ ਤੂੰ ਆਪਣਾ ਸਦਾ-ਥਿਰ ਨਾਮ ਦੇਂਦਾ ਹੈਂ, ਜਦੋਂ ਤੂੰ ਮਿਹਰ ਦੀ ਨਿਗਾਹ ਕਰਦਾ ਹੈਂ, ਜਦੋਂ ਤੂੰ (ਆਪ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈਂ, ਤਦੋਂ ਹੀ ਪਾਰ ਲੰਘ ਸਕੀਦਾ ਹੈ । ਤੇਰੇ ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ ਤੂੰ ਸਾਰੇ ਜੀਵਾਂ ਦੀ ਰੱਖਿਆ ਕਰਨ ਵਾਲਾ ਹੈਂ ।੧।

**ਪਦ ਅਰਥ** :—ਭਰਿਪੁਰਿ—ਭਰਪੂਰ ਹੈ, ਸਭ ਵਿਚ ਵਿਆਪਕ ਹੈ । ਧਾਰਿ ਰਹੇ—(ਪ੍ਰਭੂ ਜੀ ਸਾਰੀ ਸ੍ਰਿਸ਼ਟੀ ਨੂੰ) ਆਸਰਾ ਦੇ ਰਹੇ ਹਨ । ਸਬਦੇ—(ਗੁਰੂ ਦੇ) ਸ਼ਬਦ ਦੀ ਰਾਹੀਂ (ਇਹ ਸਮਝ ਆਉਂਦੀ ਹੈ) । ਰਵਿ ਰਹਿਆ—ਸਭ ਜੀਵਾਂ ਵਿਚ ਮੌਜੂਦ ਹੈ । ਗੁਰ ਰੂਪਿ—ਵੱਡੀ ਹਸਤੀ ਵਾਲਾ ਪ੍ਰਭੂ । ਮੁਰਾਰੇ—{ਮੁਰ-ਅਰਿ}

ਪਰਮਾਤਮਾ । ਤ੍ਰਿਭਵਨ ਧਾਰੇ—ਤਿੰਨਾਂ ਭਵਨਾਂ ਨੂੰ ਸਹਾਰਾ ਦੇ ਰਿਹਾ ਹੈ । ਤਾ ਕਾ—ਉਸ (ਪਰਮਾਤਮਾ) ਦਾ । ਰੰਗੀ—ਕਈ ਰੰਗਾਂ ਦੇ । ਜਿਨਸੀ—ਕਈ ਜਿਨਸਾਂ ਦੇ । ਚੜੈ ਸਵਾਇਆ—(ਉਸ ਦਾ ਦਿੱਤਾ ਦਾਨ) ਵਧਦਾ ਰਹਿੰਦਾ ਹੈ ।

ਅਪਰੰਪਰੁ—ਪਰੇ ਤੋਂ ਪਰੇ ਪ੍ਰਭੂ, ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਥਾਪਿ—ਪੈਦਾ ਕਰ ਕੇ । ਉਥਾਪੇ—ਨਾਸ ਕਰਦਾ ਹੈ । ਹੀਰਾ—ਪਵਿੱਤਰ ਹੋ ਚੁਕਿਆ ਜੀਵਾਤਮਾ । ਹੀਰੈ—ਮਹਾਨ ਉੱਚੇ ਪਰਮਾਤਮਾ ਵਿਚ । ਬੇਧਿਆ—ਵਿੱਝ ਜਾਂਦਾ ਹੈ । ਗੁਣ ਕੈ ਹਾਰਿ—ਗੁਣਾਂ ਦੇ ਹਾਰ ਵਿਚ ।੨।

**ਅਰਥ** :—ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ (ਇਹ ਸਮਝ ਪੈਂਦੀ ਹੈ ਕਿ ਸਭ ਜੀਵਾਂ ਨੂੰ) ਬਹੁਤ ਹੀ ਪਿਆਰ ਕਰਨ ਵਾਲਾ ਪਰਮਾਤਮਾ ਸਭ ਵਿਚ ਵਿਆਪਕ ਹੈ, (ਸਾਰੀ ਸ੍ਰਿਸ਼ਟੀ ਨੂੰ) ਆਸਰਾ ਦੇ ਰਿਹਾ ਹੈ, ਵੱਡੀ ਹਸਤੀ ਵਾਲਾ ਹੈ ਅਤੇ ਸਭ ਜੀਵਾਂ ਵਿਚ ਮੌਜੂਦ ਹੈ ।

ਹੇ ਭਾਈ ! ਸਭ ਤੋਂ ਵੱਡੀ ਹਸਤੀ ਵਾਲਾ ਪਰਮਾਤਮਾ ਤਿੰਨਾਂ ਭਵਨਾਂ ਨੂੰ ਸਹਾਰਾ ਦੇ ਰਿਹਾ ਹੈ, (ਕਿਸੇ ਭੀ ਜੀਵ ਨੇ ਅਜੇ ਤਕ) ਉਸ (ਦੇ ਗੁਣਾਂ) ਦਾ ਅੰਤ ਨਹੀਂ ਲੱਭਾ । ਉਹ ਪਰਮਾਤਮਾ ਅਨੇਕਾਂ ਰੰਗਾਂ ਦੇ ਅਨੇਕਾਂ ਕਿਸਮਾਂ ਦੇ ਜੀਵ ਪੈਦਾ ਕਰਦਾ ਹੈ, (ਸਭ ਜੀਵਾਂ ਨੂੰ) ਸਦਾ (ਦਾਨ) ਦੇਂਦਾ ਹੈ, ਅਤੇ ਉਸ ਦਾ ਭੰਡਾਰਾ ਸਦਾ ਵਧਦਾ ਹੀ ਰਹਿੰਦਾ ਹੈ ।

ਹੇ ਭਾਈ ! ਪਰਮਾਤਮਾ ਬਹੁਤ ਬੇਅੰਤ ਹੈ, ਉਹ ਆਪ ਹੀ ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈ । (ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ ਉਸ ਨੂੰ ਚੰਗਾ ਲੱਗਦਾ ਹੈ । ਹੇ ਨਾਨਕ ! (ਆਖ—ਹੇ ਭਾਈ ! ਜਿਹੜਾ ਜੀਵ ਉਸ ਪਰਮਾਤਮਾ ਦੇ) ਗੁਣਾਂ ਦੇ ਹਾਰ ਵਿਚ (ਆਪਣੇ ਆਪ ਨੂੰ) ਪ੍ਰੋ ਲੈਂਦਾ ਹੈ ਉਹ ਪਵਿੱਤਰ ਹੋ ਚੁਕਿਆ ਜੀਵਾਤਮਾ ਮਹਾਨ ਉੱਚੇ ਪਰਮਾਤਮਾ ਵਿਚ ਇੱਕ-ਰੂਪ ਹੋ ਜਾਂਦਾ ਹੈ ।੨।

**ਪਦ ਅਰਥ** :—ਗੁਣਹਿ—(ਪਰਮਾਤਮਾ ਦੇ) ਗੁਣਾਂ ਵਿਚ । ਸਮਾਣੇ—ਲੀਨ ਹੋ ਜਾਂਦੇ ਹਨ । ਮਸਤਕਿ—(ਜਿਨ੍ਹਾਂ ਦੇ) ਮੱਥੇ ਉੱਤੇ । ਨਾਮ ਨੀਸਾਣੋ—(ਪ੍ਰਭੂ ਦੇ) ਨਾਮ (ਦੀ ਪ੍ਰਾਪਤੀ) ਦਾ ਨਿਸ਼ਾਨ (ਲੱਗ ਜਾਂਦਾ ਹੈ, ਲੇਖ ਲਿਖਿਆ ਜਾਂਦਾ ਹੈ) । ਸਚੁ—ਸਦਾ-ਥਿਰ ਹਰਿ-ਨਾਮ (ਸਿਮਰ ਕੇ) । ਸਾਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਚੂਕਾ—ਮੁੱਕ ਗਿਆ । ਆਵਣ ਜਾਣੋ—ਜਨਮ ਮਰਨ ਦਾ ਗੇੜ ।

ਸਚੁ ਪਛਾਤਾ—ਸਦਾ-ਥਿਰ ਪ੍ਰਭੂ ਨਾਲ ਸਾਂਝ ਪਾ ਲਈ । ਸਾਚੈ—ਸਦਾ-ਥਿਰ ਪ੍ਰਭੂ ਵਿਚ । ਮਨਿ ਭਾਵੈ—(ਉਸ ਦੇ) ਮਨ ਵਿਚ ਪਿਆਰਾ ਲੱਗਦਾ ਹੈ । ਸਾਚੇ ਊਪਰਿ—ਸਦਾ-ਥਿਰ ਪ੍ਰਭੂ ਤੋਂ ਵੱਡਾ । ਸਾਚੇ ਸਾਚਿ—ਹਰ ਵੇਲੇ ਸਦਾ-ਥਿਰ ਪ੍ਰਭੂ ਵਿਚ ।

ਮੋਹਨਿ—ਮੋਹਨ-ਪ੍ਰਭੂ ਨੇ । ਖੋਲਿ—ਖੋਲ੍ਹ ਕੇ, ਤੋੜ ਕੇ । ਨਿਰਾਰੇ—ਨਿਰਲੇਪ (ਕਰ ਦੇਂਦਾ ਹੈ) । ਜੋਤੀ—ਜੋਤਿ-ਰੂਪ ਪ੍ਰਭੂ ਵਿਚ । ਜਾ—ਜਦੋਂ ।੩।

**ਅਰਥ** :—ਹੇ ਭਾਈ ! ਜਿਨ੍ਹਾਂ ਦੇ ਮੱਥੇ ਉਤੇ ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ, ਉਹ ਮਨੁੱਖ ਪਰਮਾਤਮਾ ਦੇ ਗੁਣ ਉਚਾਰ ਕੇ ਉਹਨਾਂ ਗੁਣਾਂ ਵਿਚ ਲੀਨ ਹੋਏ ਰਹਿੰਦੇ ਹਨ ।

ਹੇ ਭਾਈ ! ਜਿਹੜਾ ਮਨੁੱਖ ਸਦਾ-ਥਿਰ ਹਰਿ-ਨਾਮ ਉਚਾਰ ਕੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋਇਆ ਰਹਿੰਦਾ ਹੈ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।

ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਰਹਿਣ ਵਾਲਾ ਮਨੁੱਖ ਸਦਾ-ਕਾਇਮ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਸ ਨੂੰ ਸਦਾ-ਥਿਰ ਪ੍ਰਭੂ ਦਾ ਮਿਲਾਪ ਪ੍ਰਾਪਤ ਹੋ ਜਾਂਦਾ ਹੈ, ਉਸ ਦੇ ਮਨ ਵਿਚ ਉਹ ਪਿਆਰਾ ਲੱਗਦਾ ਰਹਿੰਦਾ ਹੈ । ਉਸ ਮਨੁੱਖ ਨੂੰ ਸਦਾ-ਥਿਰ ਪਰਮਾਤਮਾ ਤੋਂ ਵੱਡਾ ਹੋਰ ਕੋਈ ਨਹੀਂ ਦਿੱਸਦਾ, ਉਹ ਹਰ ਵੇਲੇ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਰਿਹਾ ਹੁੰਦਾ ਹੈ ।

ਹੇ ਭਾਈ ! ਉਸ ਮੋਹਨ (ਪ੍ਰਭੂ) ਨੇ ਮੇਰਾ ਮਨ (ਭੀ) ਮੋਹ ਲਿਆ ਹੋਇਆ ਹੈ । ਹੇ ਨਾਨਕ ! ਆਖ—ਹੇ ਭਾਈ ! ਜਦੋਂ (ਕੋਈ ਵਡ-ਭਾਗੀ ਮਨੁੱਖ ਉਸ) ਅੱਤ ਪਿਆਰੇ ਪਰਮਾਤਮਾ ਨੂੰ ਮਿਲ ਪੈਂਦਾ ਹੈ, ਉਸ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ, ਪ੍ਰਭੂ ਉਸ ਦੇ (ਮਾਇਆ ਦੇ ਮੋਹ ਦੇ) ਬੰਧਨ ਕੱਟ ਕੇ ਉਸ ਨੂੰ (ਮਾਇਆ ਤੋਂ) ਨਿਰਲੇਪ ਕਰ ਦੇਂਦਾ ਹੈ ।੩।

**ਪਦ ਅਰਥ** :—ਸਚ ਘਰੁ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਘਰ, ਸੱਚੇ ਦਾ ਘਰ । ਖੋਜਿ—ਖੋਜਿ ਕੇ । ਗੁਰ ਥਾਨੋ—ਗੁਰੂ ਦਾ ਥਾਂ । ਸਾਚਾ ਗੁਰ ਥਾਨੋ—ਸਦਾ-ਥਿਰ ਸਾਧ ਸੰਗਤਿ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਿਆਂ । ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ, ਗੁਰੂ ਦੀ ਸਰਨ ਪਿਆਂ ।

ਦੇਵੈ—(ਗੁਰੂ) ਦੇਂਦਾ ਹੈ । ਸਚੁ ਦਾਨੋ—ਸਦਾ-ਥਿਰ ਹਰਿ-ਨਾਮ ਦਾ ਦਾਨ । ਸੋ—ਉਹ ਮਨੁੱਖ । ਸਦ—ਸਦਾ । ਦਾਨਾ—ਸਿਆਣਾ । ਅਮਰੁ—ਕਦੇ ਨਾਹ ਮਰਨ ਵਾਲਾ । ਜਾਪੈ—ਜਪਦਾ ਹੈ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਸਾਚਾ—ਸਦਾ-ਥਿਰ । ਚਿਰਾਣਾ ਮਹਲੁ—ਮੁੱਢ ਕਦੀਮਾਂ ਦਾ ਟਿਕਾਣਾ ।

ਦੋਤਿ—{ੋਤਿ—ਜੋਤਿ} ਨੂਰ, ਪਰਕਾਸ਼ । ਉਚਾਪਤਿ ਲੇਖੁ—(ਵਿਕਾਰਾਂ ਦੇ) ਕਰਜ਼ੇ ਦਾ ਲੇਖ । ਨ ਲਿਖੀਐ—ਨਹੀਂ ਲਿਖਿਆ ਜਾਂਦਾ । ਮੁਰਾਰੀ—{ਮੁਰ-ਅਰਿ} ਪਰਮਾਤਮਾ । ਨਾਨਕ—ਹੇ ਨਾਨਕ ! ਸਾਚਾ—ਸਦਾ-ਥਿਰ ਹਰੀ ਦਾ ਰੂਪ । ਰਾਚਾ—ਮਸਤ, ਲੀਨ । ਤਰੀਐ—ਤਰ ਸਕੀਦੀ ਹੈ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਨੂੰ ਸਦਾ-ਥਿਰ ਸਾਧ ਸੰਗਤਿ ਪ੍ਰਾਪਤ ਹੋ ਜਾਂਦੀ ਹੈ, ਉਹ ਮਨੁੱਖ (ਸਾਧ ਸੰਗਤਿ ਵਿਚ) ਖੋਜ ਕਰ ਕੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਟਿਕਾਣਾ ਲੱਭ ਲੈਂਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪਿਆਂ ਪਰਮਾਤਮਾ ਨਾਲ ਡੂੰਘੀ ਸਾਂਝ ਪ੍ਰਾਪਤ ਹੁੰਦੀ ਹੈ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨੂੰ (ਇਹ ਦਾਤਿ) ਨਹੀਂ ਮਿਲਦੀ ।

ਹੇ ਭਾਈ ! (ਗੁਰੂ ਜਿਸ ਮਨੁੱਖ ਨੂੰ) ਸਦਾ ਦਾਤਾਂ ਦੇਣ ਵਾਲੇ ਵੱਡੇ ਸਿਆਣੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ-ਦਾਨ ਦੇਂਦਾ ਹੈ, ਉਹ ਮਨੁੱਖ ਉਸ ਅਮਰ ਅਜੋਨੀ ਅਤੇ ਸਦਾ-ਥਿਰ ਪ੍ਰਭੂ (ਦਾ ਨਾਮ ਸਦਾ) ਜਪਦਾ ਰਹਿੰਦਾ ਹੈ, ਉਸ ਮਨੁੱਖ ਨੂੰ ਪਰਮਾਤਮਾ ਦਾ ਮੁੱਢ ਕਦੀਮਾਂ ਦਾ ਸਦਾ-ਥਿਰ ਟਿਕਾਣਾ ਲੱਭ ਪੈਂਦਾ ਹੈ ।

ਹੇ ਨਾਨਕ ! (ਆਖ—ਹੇ ਭਾਈ ! ਜਿਸ ਮਨੁੱਖ ਦੇ ਅੰਦਰ) ਪਰਮਾਤਮਾ ਦੀ ਜੋਤਿ ਪਰਗਟ ਹੋ ਜਾਂਦੀ ਹੈ, ਉਸ ਜੋਤਿ ਦੀ ਬਰਕਤਿ ਨਾਲ ਉਸ ਮਨੁੱਖ ਦਾ ਵਿਕਾਰਾਂ ਦੇ ਕਰਜ਼ੇ ਦਾ ਹਿਸਾਬ ਲਿਖਣਾ ਬੰਦ ਹੋ ਜਾਂਦਾ ਹੈ (ਭਾਵ, ਉਹ ਮਨੁੱਖ ਵਿਕਾਰਾਂ ਵਲੋਂ ਹੱਟ ਜਾਂਦਾ ਹੈ), ਉਹ ਮਨੁੱਖ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ, ਉਹ ਮਨੁੱਖ ਹਰ ਵੇਲੇ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।

ਹੇ ਭਾਈ ! ਗੁਰੂ ਦੀ ਸਰਨ ਪਿਆਂ ਹੀ (ਮਾਇਆ ਦੇ ਮੋਹ ਦੇ ਸਮੁੰਦਰ ਤੋਂ) ਇਹ ਤਾਰੀ ਤਰੀ ਜਾ ਸਕਦੀ ਹੈ ।੪।੫।

ਤੁਖਾਰੀ ਮਹਲਾ ੧ ॥ ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥ ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥ ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ ॥ ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ ॥ ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ ॥ ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥੧॥ ਏ ਮਨ ਮੇਰਿਆ ਤੂ ਛੋਡਿ ਆਲ ਜੰਜਾਲਾ ਰਾਮ ॥ ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥ ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ ॥ ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥ ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ ॥ ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥੨॥ ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥ ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥ ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ ॥ ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥ ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ ॥ ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥੩॥ ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥ ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥ ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ॥ ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ ॥ ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥ ਹਰਿਨਾਮੁ ਧਿਆਈਐ ਸਬਦਿ ਰਸੁ ਪਾਈਐ ਵਡਭਾਗਿ ਜਪੀਐ ਹਰਿ ਜਸੋ ॥੪॥ ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥ ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥ ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥ ਮਿਲਿ ਸਾਧ ਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥ ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥ ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥੫॥੬॥ {ਪੰਨਾ ੧੧੧੨-੧੧੧੩}

**ਪਦ ਅਰਥ** :—ਏ ਅਚੇਤ ਮਨ—ਹੇ ਗ਼ਾਫ਼ਿਲ ਮਨ ! ਹੇ ਲਾ-ਪਰਵਾਹ ਮਨ ! ਗੁਣੀ ਸਮਾਣਿਆ—(ਪਰਮਾਤਮਾ ਦੇ) ਗੁਣਾਂ ਵਿਚ ਲੀਨ ਹੋ ।

ਬਹੁ ਸਾਦ—ਅਨੇਕਾਂ ਸੁਆਦਾਂ ਵਿਚ । ਲੁਭਾਣੇ—ਫਸਣ ਵਾਲੇ, ਲੋਭ ਕਰਨ ਵਾਲੇ । ਕਿਰਤ ਕਮਾਣੇ—ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ । ਦੁਤਰੁ—{ਦੁਸ੍ਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ । ਡਰਿ—ਡਰ ਨਾਲ । ਮਰੀਐ—ਮਰੀਦਾ ਹੈ, ਸਹਿਮੇ ਰਹੀਦਾ ਹੈ । ਪੰਥੁ—ਰਸਤਾ । ਦੁਹੇਲਾ—ਦੁਖਦਾਈ ।

ਮਨਿ—ਮਨ ਵਿਚ । ਜਾਤਾ—ਜਾਣਿਆ, ਸਾਂਝ ਪਾਈ । ਸਾਝ—ਸ਼ਾਮ ਵੇਲੇ । ਪ੍ਰਭਾਤਾ—ਸਵੇਰੇ । ਅਵਘਟਿ—ਔਖੇ ਰਸਤੇ ਵਿਚ । ਰੁਧਾ—ਰੁਕਿਆ ਹੋਇਆ, ਫਸਿਆ ਹੋਇਆ । ਕਿਆ ਕਰੇ—ਕੀਹ ਕਰ ਸਕਦਾ ਹੈ ? ਬੇ-ਬਸ ਹੋ ਜਾਂਦਾ ਹੈ । ਬੰਧਨਿ—ਬੰਧਨ ਨਾਲ {ਇਕ-ਵਚਨ}, (ਮਾਇਆ ਦੇ ਮੋਹ ਦੀ) ਰੱਸੀ ਨਾਲ । ਇਨਿ ਬਿਧਿ—ਇਸ ਤਰੀਕੇ ਨਾਲ । ਛੂਟੈ—ਬੰਧਨ ਵਿਚੋਂ ਨਿਕਲ ਸਕਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੇਵੈ—ਸਿਮਰੇ । ਨਰਹਰੇ—ਪਰਮਾਤਮਾ ।੧।

**ਅਰਥ** :—ਹੇ ਮੇਰੇ ਮਨ ! ਹੇ ਮੇਰੇ ਗ਼ਾਫ਼ਿਲ ਮਨ ! ਹੇ ਮੇਰੇ ਅੰਞਾਣ ਮਨ ! ਤੂੰ ਹੋਸ਼ ਕਰ । ਹੇ ਮੇਰੇ ਮਨ ! ਮੰਦੇ ਕਰਮ ਕਰਨੇ ਛੱਡ ਦੇ, (ਪਰਮਾਤਮਾ ਦੇ) ਗੁਣਾਂ (ਦੀ ਯਾਦ) ਵਿਚ ਲੀਨ ਰਿਹਾ ਕਰ ।

ਹੇ ਮੇਰੇ ਮਨ ! ਜਿਹੜੇ ਮਨੁੱਖ ਅਨੇਕਾਂ (ਪਦਾਰਥਾਂ ਦੇ) ਸੁਆਦਾਂ ਵਿਚ ਫਸੇ ਰਹਿੰਦੇ ਹਨ, ਉਹ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ (ਪਰਮਾਤਮਾ ਤੋਂ ਵਿਛੁੜੇ ਰਹਿੰਦੇ ਹਨ । ਇਹਨਾਂ ਸੰਸਕਾਰਾਂ ਦੇ ਕਾਰਨ ਹੀ)

ਉਹਨਾਂ ਵਿਛੁੜੇ ਹੋਇਆਂ ਦਾ (ਆਪਣੇ ਆਪ ਪਰਮਾਤਮਾ ਨਾਲ) ਮਿਲਾਪ ਨਹੀਂ ਹੋ ਸਕਦਾ । ਹੇ ਮੇਰੇ ਮਨ ! ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਬਹੁਤ ਔਖਾ ਹੈ, (ਆਪਣੇ ਉੱਦਮ ਨਾਲ) ਪਾਰ ਨਹੀਂ ਲੰਘ ਸਕੀਦਾ । ਜਮਾਂ ਦੇ ਡਰ ਨਾਲ ਸਹਿਮੇ ਰਹੀਦਾ ਹੈ । ਹੇ ਮਨ ! ਜਮਾਂ ਵਾਲੇ ਪਾਸੇ ਲੈ ਜਾਣ ਵਾਲਾ ਰਸਤਾ ਬੜਾ ਦੁਖਦਾਈ ਹੈ ।

ਹੇ ਮੇਰੇ ਮਨ ! ਜਿਸ ਮਨੁੱਖ ਨੇ ਆਪਣੇ ਮਨ ਵਿਚ ਸਵੇਰੇ ਸ਼ਾਮ (ਕਿਸੇ ਭੀ ਵੇਲੇ) ਪਰਮਾਤਮਾ ਨਾਲ ਸਾਂਝ ਨਹੀਂ ਪਾਈ, ਉਹ (ਮਾਇਆ ਦੇ ਮੋਹ ਦੇ) ਔਖੇ ਰਾਹ ਵਿਚ ਫਸ ਜਾਂਦਾ ਹੈ (ਇਸ ਵਿਚੋਂ ਨਿਕਲਣ ਲਈ) ਉਹ ਕੁਝ ਭੀ ਨਹੀਂ ਕਰ ਸਕਦਾ । (ਪਰ ਹਾਂ, ਮਾਇਆ ਦੇ ਮੋਹ ਦੀ) ਰੱਸੀ ਨਾਲ ਬੱਝਾ ਹੋਇਆ ਉਹ ਇਸ ਤਰੀਕੇ ਨਾਲ ਖ਼ਲਾਸੀ ਪਾ ਸਕਦਾ ਹੈ ਕਿ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਸਿਮਰਨ ਕਰੇ ।੧।

**ਪਦ ਅਰਥ** :—ਆਲ—{ਆਲਯ} ਘਰ । ਆਲ ਜੰਜਾਲਾ—ਘਰ ਦੇ ਜੰਜਾਲ, ਘਰ ਦੀਆਂ ਫਾਹੀਆਂ, ਘਰ ਦੇ ਮੋਹ ਦੀਆਂ ਫਾਹੀਆਂ । ਸੇਵਹੁ—ਸਿਮਰੋ, ਸਿਮਰਦਾ ਰਹੁ । ਪੁਰਖੁ—ਸਰਬ-ਵਿਆਪਕ ਪ੍ਰਭੂ । ਨਿਰਾਲਾ—ਨਿਰਲੇਪ ।

ਏਕੰਕਾਰੁ—ਇਕ ਓਅੰਕਾਰ, ਜੋ ਇਕ ਆਪ ਹੀ ਆਪ ਅਤੇ ਸਰਬ-ਵਿਆਪਕ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ । ਜਿੰਨਿ—ਜਿਨਿ, ਜਿਸ ਨੇ {ਛੰਤ ਦੀ ਚਾਲ ਪੂਰੀ ਰੱਖਣ ਲਈ ਇਕ ਮਾਤ੍ਰਾ ਵਧਾ ਕੇ 'ਜਿਨਿ' ਨੂੰ 'ਜਿੰਨਿ' ਲਿਖਿਆ ਹੈ} । ਪਉਣੁ—ਹਵਾ । ਅਗਨਿ—ਅੱਗ । ਬਾਧੇ—(ਮਰਯਾਦਾ ਵਿਚ) ਬੰਨ੍ਹੇ ਹੋਏ ਹਨ । ਗੁਰਿ ਦਿਖਾਇਆ—(ਜਿਸ ਨੂੰ) ਗੁਰੂ ਨੇ ਵਿਖਾਲ ਦਿੱਤਾ ਹੈ । ਜਗਤਿ—ਜਗਤ ਵਿਚ । ਖੇਲੁ—(ਪਰਮਾਤਮਾ ਦਾ ਰਚਿਆ) ਤਮਾਸ਼ਾ ।

ਆਚਾਰਿ—ਆਚਾਰੀ, ਕਰਮ-ਕਾਂਡੀ, ਮਿਥੀ ਹੋਈ ਖ਼ਾਸ ਧਾਰਮਿਕ ਮਰਯਾਦਾ ਵਿਚ ਤੁਰਨ ਵਾਲਾ । ਆਚਾਰ—ਧਾਰਮਿਕ ਮਿਥੀ ਹੋਈ ਮਰਯਾਦਾ । ਵੀਚਾਰਿ—ਵੀਚਾਰੀ, ਵਿਚਾਰ-ਵਾਨ, ਗਿਆਨਵਾਨ । ਆਪੇ—ਆਪ ਹੀ । ਸਖਾ—ਮਿੱਤਰ । ਸੈਨੁ—ਸੱਜਣ । ਜਪੋ—ਜਪੁ, ਜਪਦਾ ਰਹੁ ।੨।

**ਅਰਥ** :—ਹੇ ਮੇਰੇ ਮਨ ! ਘਰ ਦੇ ਮੋਹ ਦੀਆਂ ਫਾਹੀਆਂ ਛੱਡ ਦੇ । ਹੇ ਮੇਰੇ ਮਨ ! ਉਸ ਪਰਮਾਤਮਾ ਨੂੰ ਸਿਮਰਦਾ ਰਹੁ, ਜੋ ਸਭਨਾਂ ਵਿਚ ਵਿਆਪਕ ਭੀ ਹੈ ਤੇ ਨਿਰਲੇਪ ਭੀ ਹੈ ।

ਹੇ ਮੇਰੇ ਮਨ ! ਉਸ ਇਕ ਸਰਬ-ਵਿਆਪਕ ਅਤੇ ਸਦਾ-ਥਿਰ ਪਰਮਾਤਮਾ (ਦਾ ਨਾਮ) ਸਿਮਰਦਾ ਰਹੁ, ਜਿਸ ਨੇ ਸਾਰਾ ਜਗਤ ਪੈਦਾ ਕੀਤਾ ਹੈ ਅਤੇ ਹਵਾ ਪਾਣੀ ਅੱਗ (ਆਦਿਕ ਤੱਤਾਂ) ਨੂੰ (ਮਰਯਾਦਾ ਵਿਚ) ਬੰਨ੍ਹਿਆ ਹੋਇਆ ਹੈ । ਹੇ ਮੇਰੇ ਮਨ ! (ਉਹੀ ਮਨੁੱਖ ਨਾਮ ਸਿਮਰਦਾ ਹੈ ਜਿਸ ਨੂੰ) ਗੁਰੂ ਨੇ ਜਗਤ ਵਿਚ (ਪਰਮਾਤਮਾ ਦਾ ਇਹ) ਤਮਾਸ਼ਾ ਵਿਖਾ ਦਿੱਤਾ ਹੈ (ਅਤੇ ਨਾਮ ਵਿਚ ਜੋੜਿਆ ਹੈ) ।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਦਾ ਜਪਦਾ ਰਹੁ ਜਪਦਾ ਰਹੁ, ਇਹੀ ਹੈ ਮਿੱਤਰ ਇਹੀ ਹੈ ਸੱਜਣ ਇਹੀ ਹੈ ਪਿਆਰਾ ਪ੍ਰੀਤਮ । ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਹੀ ਹੈ ਅਨੇਕਾਂ ਸੰਜਮ ਅਨੇਕਾਂ ਜਪ ਅਤੇ ਅਨੇਕਾਂ ਤਪ । ਹੇ ਮੇਰੇ ਮਨ ! ਨਾਮ ਜਪਿਆਂ ਹੀ ਤੂੰ ਧਾਰਮਿਕ ਮਰਯਾਦਾ ਵਿਚ ਤੁਰਨ ਵਾਲਾ ਹੈਂ, ਨਾਮ ਜਪਿਆਂ ਹੀ ਤੂੰ ਉੱਚੀ ਆਤਮਕ ਜੀਵਨ ਦੀ ਵਿਚਾਰ ਦਾ ਮਾਲਕ ਹੈਂ ।੨।

**ਪਦ ਅਰਥ** :—ਥਿਰੁ—(ਪ੍ਰਭੂ-ਚਰਨਾਂ ਵਿਚ) ਅਡੋਲ । ਨ ਖਾਵਹੀ—ਨ ਖਾਵਹਿ, {ਮੱਧਮ ਪੁਰਖ, ਇਕ-ਵਚਨ} ਤੂੰ ਨਹੀਂ ਖਾਹਿੰਗਾ । ਚੋਟ—(ਵਿਕਾਰਾਂ ਦੀ) ਸੱਟ । ਗੁਣ ਗਾਵਹਿ—(ਜੇ ਤੂੰ ਪਰਮਾਤਮਾ ਦੇ) ਗੁਣ

ਗਾਂਦਾ ਰਹੇਂ । ਸਹਜਿ—ਸਹਜ ਵਿਚ, ਆਤਮਕ ਅਡੋਲਤਾ ਵਿਚ । ਸਮਾਵਹੀ—ਸਮਾਵਹਿ, ਤੂੰ ਸਮਾ ਜਾਹਿੰਗਾ ।

ਗਾਇ—ਗਾ ਕੇ । ਗੁਣ ਰਾਮ—ਰਾਮ ਦੇ ਗੁਣ । ਰਸਾਇ—ਰਸਾ ਕੇ, ਸੁਆਦ ਨਾਲ । ਰਸੀਅਹਿ—ਤੂੰ ਰਸ ਜਾਹਿੰਗਾ, ਤੇਰੇ ਅੰਦਰ ਰਸ ਜਾਣਗੇ । ਅੰਜਨੁ—ਸੁਰਮਾ । ਗੁਰ ਗਿਆਨ ਅੰਜਨੁ—ਗੁਰੂ ਦੇ ਗਿਆਨ ਦਾ ਸੁਰਮਾ, ਗੁਰੂ ਦੀ ਬਖ਼ਸ਼ੀ ਆਤਮਕ ਜੀਵਨ ਦੀ ਸੂਝ ਦਾ ਸੁਰਮਾ । ਗਿਆਨ—ਆਤਮਕ ਜੀਵਨ ਦੀ ਸੂਝ । ਸਾਰਹੇ—ਸਾਰਹਿ, ਜੇ ਤੂੰ ਪਾ ਲਏਂ (ਅੱਖਾਂ ਵਿਚ) । ਦੀਪਕੁ—ਦੀਵਾ । ਤ੍ਰੈ ਲੋਕ—ਤਿੰਨ ਲੋਕ (ਧਰਤੀ, ਆਕਾਸ਼, ਪਾਤਾਲ) ਸਾਰਾ ਜਗਤ । ਤ੍ਰੈ ਲੋਕ ਦੀਪਕੁ—ਸਾਰੇ ਜਗਤ ਦਾ ਦੀਵਾ, ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਪ੍ਰਭੂ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਦੂਤ—ਵੈਰੀ । ਪੰਚ ਦੂਤ—ਕਾਮਾਦਿਕ ਪੰਜ ਵੈਰੀ । ਸੰਘਾਰਹੇ—ਸੰਘਾਰਹਿ, ਤੂੰ ਮਾਰ ਲਏਂਗਾ ।

ਭੈ—ਸਾਰੇ ਡਰ {ਬਹੁ-ਵਚਨ} । ਕਾਟਿ—ਕੱਟ ਕੇ । ਤਰਹਿ—ਤੂੰ ਪਾਰ ਲੰਘ ਜਾਹਿੰਗਾ । ਦੁਤਰੁ—(ਉਹ ਸੰਸਾਰ-ਸਮੁੰਦਰ) ਜਿਸ ਤੋਂ ਪਾਰ ਲੰਘਣਾ ਔਖਾ ਹੈ । ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਸਾਰਏ—ਸਾਰ ਦੇਂਦਾ ਹੈ, (ਪ੍ਰਭੂ) ਸਵਾਰ ਦੇਂਦਾ ਹੈ । ਕਾਰਜ—ਸਾਰੇ ਕੰਮ । ਸਿਉ—ਨਾਲ । ਧਾਰਏ—ਧਾਰੈ, ਧਾਰਦਾ ਹੈ ।੩।

**ਅਰਥ** :—ਹੇ ਮੇਰੇ ਮਨ ! ਤੂੰ (ਪਰਮਾਤਮਾ ਦੇ ਚਰਨਾਂ ਵਿਚ) ਅਡੋਲ ਟਿਕਿਆ ਰਿਹਾ ਕਰ, (ਇਸ ਤਰ੍ਹਾਂ) ਤੂੰ (ਵਿਕਾਰਾਂ ਦੀ) ਸੱਟ ਨਹੀਂ ਖਾਹਿੰਗਾ । ਹੇ ਮੇਰੇ ਮਨ ! (ਜੇ ਤੂੰ ਪਰਮਾਤਮਾ ਦੇ) ਗੁਣ ਗਾਂਦਾ ਰਹੇਂ, ਤਾਂ ਤੂੰ ਆਤਮਕ ਅਡੋਲਤਾ ਵਿਚ ਲੀਨ ਰਹੇਂਗਾ ।

ਹੇ ਮਨ ! ਪ੍ਰੇਮ ਨਾਲ ਪਰਮਾਤਮਾ ਦੇ ਗੁਣ ਗਾਇਆਂ (ਗੁਣ) ਤੇਰੇ ਅੰਦਰ ਰਸ ਜਾਣਗੇ । (ਹੇ ਮੇਰੇ ਮਨ !) ਜੇ ਤੂੰ ਗੁਰੂ ਦੀ ਬਖ਼ਸ਼ੀ ਹੋਈ ਆਤਮਕ ਜੀਵਨ ਦੀ ਸੂਝ ਦਾ ਸੁਰਮਾ (ਆਪਣੀਆਂ ਆਤਮਕ ਅੱਖਾਂ ਵਿਚ) ਪਾ ਲਏਂ, ਤਾਂ ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਦੀਵਾ (-ਪ੍ਰਭੂ ਤੇਰੇ ਅੰਦਰ ਜਗ ਪਏਗਾ), ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਤੇਰੇ ਅੰਦਰ ਆਤਮਕ ਜੀਵਨ ਦੀ ਸੂਝ ਦਾ) ਚਾਨਣ (ਹੋ ਜਾਇਗਾ) । ਤੂੰ (ਕਾਮਾਦਿਕ) ਪੰਜ ਵੈਰੀਆਂ ਨੂੰ (ਆਪਣੇ ਅੰਦਰੋਂ) ਮਾਰ ਲਏਂਗਾ ।

ਹੇ ਮੇਰੇ ਮਨ ! (ਜੇ ਤੂੰ ਪਰਮਾਤਮਾ ਦੇ ਗੁਣ ਗਾਂਦਾ ਰਹੇਂਗਾ, ਤਾਂ ਆਪਣੇ ਅੰਦਰੋਂ ਦੁਨੀਆ ਦੇ ਸਾਰੇ) ਡਰ ਕੱਟ ਕੇ ਨਿਰਭਉ ਹੋ ਜਾਹਿੰਗਾ, ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਹਿੰਗਾ ਜਿਸ ਤੋਂ ਪਾਰ ਲੰਘਣਾ ਔਖਾ ਹੈ ।

ਹੇ ਮਨ ! ਜੇ ਗੁਰੂ ਮਿਲ ਪਏ ਤਾਂ ਪਰਮਾਤਮਾ ਜੀਵ ਦੇ ਸਾਰੇ ਕੰਮ ਸੰਵਾਰ ਦੇਂਦਾ ਹੈ । ਹੇ ਮਨ ! ਜਿਸ ਮਨੁੱਖ ਉੱਤੇ ਪਰਮਾਤਮਾ ਆਪ ਕਿਰਪਾ ਕਰਦਾ ਹੈ ਉਸ ਦਾ (ਸੋਹਣਾ ਆਤਮਕ) ਰੂਪ ਹੋ ਜਾਂਦਾ ਹੈ (ਸੋਹਣਾ ਆਤਮਕ) ਰੰਗ ਹੋ ਜਾਂਦਾ ਹੈ, ਪਰਮਾਤਮਾ ਨਾਲ ਉਸ ਦਾ ਪਿਆਰ ਬਣ ਜਾਂਦਾ ਹੈ ।੩।

**ਪਦ ਅਰਥ** :—ਕਿਆ ਲੈ ਆਇਆ—(ਜੰਮਣ ਸਮੇ ਆਪਣੇ ਨਾਲ) ਕੀਹ ਲੈ ਕੇ ਤੂੰ ਆਇਆ ਸੀ ? ਲੈ—ਲੈ ਕੇ । ਜਾਇਸੀ—ਤੂੰ ਜਾਹਿੰਗਾ । ਤਾ—ਤਦੋਂ । ਛੁਟਸੀ—(ਮਾਇਆ ਦੇ ਮੋਹ ਤੋਂ) ਖ਼ਲਾਸੀ ਹਾਸਲ ਕਰੇਂਗਾ । ਜਾ—ਜਦੋਂ । ਭਰਮੁ—(ਮਾਇਆ ਦੀ ਖ਼ਾਤਰ) ਭਟਕਣਾ । ਚੁਕਾਇਸੀ—ਤੂੰ ਦੂਰ ਕਰੇਂਗਾ ।

ਸੰਚਿ—ਇਕੱਠਾ ਕਰ । ਵਖਰੁ—ਸੌਦਾ (ਵਿਹਾਞ) । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਭਾਉ—ਪ੍ਰੇਮ, ਪਿਆਰ । ਪਛਾਣਹੇ—ਪਛਾਣਹਿ, ਜੇ ਤੂੰ ਪਛਾਣ ਲਏਂ । ਮੈਲੁ—ਵਿਕਾਰਾਂ ਦੀ ਮੈਲ । ਪਰਹਰਿ—ਦੂਰ ਕਰ ਕੇ

। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸਚੁ ਮਹਲੁ—ਸਦਾ-ਥਿਰ ਟਿਕਾਣਾ । ਸਚੁ ਘਰੁ—ਸਦਾ-ਥਿਰ ਘਰ । ਜਾਣਹੇ—ਜਾਣਹਿ, ਤੂੰ ਜਾਣ ਲਏਂਗਾ, ਤੂੰ ਲੱਭ ਲਏਂਗਾ ।

ਪਤਿ—(ਲੋਕ ਪਰਲੋਕ ਦੀ) ਇੱਜ਼ਤ । ਘਰਿ—ਘਰ ਵਿਚ, (ਅਸਲ) ਘਰ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਸਿਧਾਵਹਿ—ਤੂੰ ਪਹੁੰਚ ਜਾਹਿੰਗਾ । ਝੋਲਿ—ਹਿਲਾ ਕੇ, ਨਿਤਾਰ ਕੇ, ਪ੍ਰੇਮ ਨਾਲ । ਅੰਮ੍ਰਿਤ ਰਸੋ—ਅੰਮ੍ਰਿਤ ਰਸੁ, ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਧਿਆਈਐ—ਧਿਆਉਣਾ ਚਾਹੀਦਾ ਹੈ । ਰਸੁ—ਸੁਆਦ । ਪਾਈਐ—ਮਿਲ ਸਕਦਾ ਹੈ । ਵਡਭਾਗਿ—ਵੱਡੀ ਕਿਸਮਤ ਨਾਲ । ਜਪੀਐ—ਜਪਿਆ ਜਾ ਸਕਦਾ ਹੈ । ਹਰਿ ਜਸੋ—ਹਰਿ-ਜਸੁ ।੪।

**ਅਰਥ** :—ਹੇ ਮੇਰੇ ਮਨ ! ਨਾਹ ਤੂੰ (ਜਨਮ ਸਮੇ) ਆਪਣੇ ਨਾਲ ਕੁਝ ਲੈ ਕੇ ਆਇਆ ਸੀ, ਨਾਹ ਤੂੰ (ਇਥੋਂ ਤੁਰਨ ਵੇਲੇ) ਆਪਣੇ ਨਾਲ ਕੁਝ ਲੈ ਕੇ ਜਾਹਿੰਗਾ (ਵਿਅਰਥ ਹੀ ਮਾਇਆ ਦੇ ਮੋਹ ਦੀਆਂ ਫਾਹੀਆਂ ਵਿਚ ਫਸ ਰਿਹਾ ਹੈਂ) । ਹੇ ਮਨ ! (ਮਾਇਆ ਦੇ ਮੋਹ ਦੀਆਂ ਫਾਹੀਆਂ ਵਿਚੋਂ) ਤਦੋਂ ਤੇਰੀ ਖ਼ਲਾਸੀ ਹੋਵੇਗੀ, ਜਦੋਂ ਤੂੰ (ਮਾਇਆ ਦੀ ਖ਼ਾਤਰ) ਭਟਕਣਾ ਛੱਡ ਦੇਵੇਂਗਾ ।

ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਦਾ ਧਨ ਇਕੱਠਾ ਕਰਿਆ ਕਰ, ਨਾਮ ਦਾ ਸੌਦਾ (ਵਿਹਾਝਿਆ ਕਰ) । ਹੇ ਮਨ ! ਜੇ ਤੂੰ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰ ਪ੍ਰਭੂ ਦਾ) ਪਿਆਰ ਪਛਾਣ ਲਏਂ, ਤਾਂ ਸ਼ਬਦ ਦੀ ਬਰਕਤਿ ਨਾਲ (ਵਿਕਾਰਾਂ ਦੀ) ਮੈਲ ਦੂਰ ਕਰ ਕੇ ਤੂੰ ਪਵਿੱਤਰ ਹੋ ਜਾਹਿੰਗਾ । ਤੂੰ ਸਦਾ ਕਾਇਮ ਰਹਿਣ ਵਾਲਾ ਘਰ-ਮਹਲ ਲੱਭ ਲਏਂਗਾ ।

ਹੇ ਮੇਰੇ ਮਨ ! ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪ੍ਰੇਮ ਨਾਲ ਪੀਆ ਕਰ, ਤੂੰ (ਲੋਕ ਪਰਲੋਕ ਦੀ) ਇੱਜ਼ਤ (ਲੋਕ ਪਰਲੋਕ ਦਾ) ਨਾਮਣਾ ਖੱਟ ਲਏਂਗਾ, ਪ੍ਰਭੂ ਦੀ ਹਜ਼ੂਰੀ ਵਿਚ ਪਹੁੰਚ ਜਾਹਿੰਗਾ । ਹੇ ਮਨ ! (ਸਦਾ) ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, (ਨਾਮ ਦਾ) ਸੁਆਦ ਗੁਰੂ ਦੇ ਸ਼ਬਦ ਦੀ ਰਾਹੀਂ (ਹੀ) ਪ੍ਰਾਪਤ ਹੋ ਸਕਦਾ ਹੈ । ਹੇ ਮਨ ! ਵੱਡੀ ਕਿਸਮਤ ਨਾਲ (ਹੀ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ ।੪।

**ਪਦ ਅਰਥ** :—ਮੰਦਰਿ—ਮੰਦਰ ਉੱਤੇ, ਕੋਠੇ ਉੱਤੇ । ਕਿਉ ਚੜੈ—ਕਿਵੇਂ (ਕੋਈ) ਚੜ੍ਹ ਸਕਦਾ ਹੈ ? (ਕੋਈ) ਨਹੀਂ ਚੜ੍ਹ ਸਕਦਾ । ਨ ਅੰਬੜੈ—ਨਹੀਂ ਅੱਪੜ ਸਕਦਾ । ਪਾਰਿ—(ਦਰੀਆ ਦੇ) ਪਾਰਲੇ ਪਾਸੇ ।

ਪਾਰਿ—ਪਾਰਲੇ ਪਾਸੇ, (ਵਿਕਾਰਾਂ ਦੀਆਂ ਲਹਿਰਾਂ ਨਾਲ ਭਰਪੂਰ ਸੰਸਾਰ-ਸਮੁੰਦਰ ਦੇ) ਪਾਰਲੇ ਪਾਸੇ । ਅਪਾਰੁ—ਬੇਅੰਤ ਪ੍ਰਭੂ । ਸਬਦ ਸੁਰਤਿ—ਸ਼ਬਦ ਦੀ ਸੁਰਤਿ, ਸ਼ਬਦ ਦੀ ਸੋਝੀ । ਲੰਘਾਵਏ—ਲੰਘਾਵੈ, (ਪਾਰ) ਲੰਘਾਂਦੀ ਹੈ । ਮਿਲਿ—ਮਿਲ ਕੇ । ਕਰਹਿ ਰਲੀਆ—ਜੇ ਤੂੰ ਆਤਮਕ ਆਨੰਦ ਮਾਣੇਂ । ਨ ਪਛੋਤਾਵਏ—ਨ ਪਛੋਤਾਵੈ, ਨਹੀਂ ਪਛੁਤਾਂਦਾ {ਵਰਤਮਾਨ ਕਾਲ, ਅੱਨ ਪੁਰਖ, ਇਕ-ਵਚਨ} । ਦਇਆਲ—ਹੇ ਦਇਆਲ ਪ੍ਰਭੂ ! ਸਾਚਾ ਦਾਨੁ—ਸਦਾ-ਥਿਰ ਨਾਮ ਦਾ ਦਾਨ । ਪਾਵਓ—ਪਾਵਓਂ, ਮੈਂ ਪ੍ਰਾਪਤ ਕਰਾਂ । ਨਾਮ ਸੰਗਤਿ—ਨਾਮ ਦਾ ਸਾਥ । ਨਾਨਕੁ ਪਇਅੰਪੈ—ਨਾਨਕ ਬੇਨਤੀ ਕਰਦਾ ਹੈ । ਪ੍ਰੀਤਮ—ਹੇ ਪ੍ਰੀਤਮ ! {ਲਫ਼ਜ਼ 'ਪ੍ਰੀਤਮੁ' ਅਤੇ 'ਪ੍ਰੀਤਮ' ਦਾ ਵਿਆਕਰਨਿਕ ਫ਼ਰਕ ਧਿਆਨ ਨਾਲ ਵੇਖਣ ਦੀ ਲੋੜ ਹੈ} । ਸਮਝਾਵਓ—ਸਮਝਾਵਓਂ, ਮੈਂ ਸਮਝਾਵਾਂ ।੫।

**ਅਰਥ** :—ਹੇ ਮੇਰੇ ਮਨ ! (ਜਿਵੇਂ) ਪੌੜੀਆਂ ਤੋਂ ਬਿਨਾ (ਕੋਈ ਭੀ ਮਨੁੱਖ) ਕੋਠੇ (ਦੀ ਛੱਤ) ਉਤੇ ਨਹੀਂ ਚੜ੍ਹ ਸਕਦਾ (ਤਿਵੇਂ ਉੱਚੇ ਆਤਮਕ ਟਿਕਾਣੇ ਤੇ ਵੱਸਦੇ ਪਰਮਾਤਮਾ ਤਕ ਸਿਮਰਨ ਦੀ ਪੌੜੀ ਤੋਂ ਬਿਨਾ ਪਹੁੰਚ ਨਹੀਂ ਹੋ ਸਕਦੀ) । ਹੇ ਮੇਰੇ ਮਨ ! ਬੇੜੀ ਤੋਂ ਬਿਨਾ ਮਨੁੱਖ ਨਦੀ ਦੇ ਪਾਰਲੇ ਪਾਸੇ ਨਹੀਂ ਅੱਪੜ ਸਕਦਾ ।

ਹੇ ਮਨ ! ਸੱਜਣ ਪ੍ਰਭੂ ! ਬੇਅੰਤ ਪ੍ਰਭੂ, ਪ੍ਰੀਤਮ ਪ੍ਰਭੂ (ਵਿਕਾਰਾਂ ਦੀਆਂ ਲਹਿਰਾਂ ਨਾਲ ਭਰਪੂਰ ਸੰਸਾਰ-ਸਮੁੰਦਰ ਦੇ) ਪਾਰਲੇ ਪਾਸੇ (ਵੱਸਦਾ ਹੈ) । ਗੁਰੂ ਦੇ ਸ਼ਬਦ ਦੀ ਸੂਝ (ਹੀ ਇਸ ਸਮੁੰਦਰ ਦੇ ਪਾਰਲੇ ਪਾਸੇ) ਲੰਘਾ ਸਕਦੀ ਹੈ । ਹੇ ਮਨ ! ਜੇ ਤੂੰ ਸਾਧ ਸੰਗਤਿ ਵਿਚ ਮਿਲ ਕੇ ਆਤਮਕ ਆਨੰਦ ਮਾਣਦਾ ਰਹੇਂ (ਤਾਂ ਤੂੰ ਭੀ ਇਸ ਸੰਸਾਰ-ਸਮੁੰਦਰ ਦੇ ਪਾਰਲੇ ਪਾਸੇ ਪਹੁੰਚ ਜਾਏਂ । ਜਿਹੜਾ ਭੀ ਮਨੁੱਖ ਸਾਧ ਸੰਗਤਿ ਵਿਚ ਮਿਲ ਕੇ ਨਾਮ ਜਪਦਾ ਹੈ, ਉਸ ਨੂੰ) ਮੁੜ ਪਛੁਤਾਣਾ ਨਹੀਂ ਪੈਂਦਾ (ਕਿਉਂਕਿ ਉਸ ਨੂੰ ਸੰਸਾਰ-ਸਮੁੰਦਰ ਦੀਆਂ ਵਿਕਾਰ-ਠਿੱਲ੍ਹਾਂ ਦੁੱਖ ਨਹੀਂ ਦੇ ਸਕਦੀਆਂ) ।

ਨਾਨਕ ਬੇਨਤੀ ਕਰਦਾ ਹੈ—ਹੇ ਦਇਆਲ ਪ੍ਰਭੂ ! (ਮੇਰੇ ਉਤੇ) ਦਇਆ ਕਰ, ਮੈਨੂੰ ਆਪਣੇ ਸਦਾ-ਥਿਰ ਨਾਮ ਦਾ ਦਾਨ ਦੇਹ, ਮੈਂ ਤੇਰੇ ਨਾਮ ਦੀ ਸੰਗਤਿ ਹਾਸਲ ਕਰੀ ਰੱਖਾਂ । ਹੇ ਪ੍ਰੀਤਮ ! (ਮੇਰੀ ਬੇਨਤੀ) ਸੁਣ (ਮਿਹਰ ਕਰ) ਮੈਂ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਮਨ ਨੂੰ (ਆਤਮਕ ਜੀਵਨ ਦੀ) ਸੂਝ ਦੇਂਦਾ ਰਹਾਂ ।੫।੬।

**ਤੁਖਾਰੀ ਛੰਤ ਮਹਲਾ ੪**

**ੴ ਸਤਿਗੁਰ ਪ੍ਰਸਾਦਿ ॥ ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ ॥ ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ ॥ ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ ॥ ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ ॥ ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ ॥ ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ, ਹਉ ਸਤਿਗੁਰ ਵਿਟਹੁ ਵਾਰਿਆ ॥੧॥ {ਪੰਨਾ ੧੧੧੩}**

**ਪਦ ਅਰਥ** :—ਅੰਤਰਿ—ਅੰਦਰ, ਮੇਰੇ ਅੰਦਰ, ਮੇਰੇ ਹਿਰਦੇ ਵਿਚ । ਪਿਰੀ—ਪਿਰ ਦਾ, ਪ੍ਰਭੂ-ਪਤੀ ਦਾ । ਕਿਉ ਜੀਵੀਐ—ਕਿਵੇਂ ਜੀਵਿਆ ਜਾ ਸਕਦਾ ਹੈ ? ਆਤਮਕ ਜੀਵਨ ਪ੍ਰਾਪਤ ਨਹੀਂ ਹੋ ਸਕਦਾ । ਜਬ ਲਗੁ—ਜਦੋਂ ਤਕ । ਦਰਸੁ—ਦਰਸਨ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਕਿਉ ਪੀਵੀਐ—ਨਹੀਂ ਪੀਤਾ ਜਾ ਸਕਦਾ । ਹਰਿ ਬਿਨੁ ਜੀਵੀਐ—(ਕਿਉ) ਹਰਿ ਬਿਨੁ ਜੀਵੀਐ, ਪ੍ਰਭੂ-ਮਿਲਾਪ ਤੋਂ ਬਿਨਾ ਆਤਮਕ ਜੀਵਨ ਨਹੀਂ ਮਿਲ ਸਕਦਾ । ਰਹਨੁ ਨ ਜਾਇ—ਰਿਹਾ ਨਹੀਂ ਜਾ ਸਕਦਾ, ਸ਼ਾਂਤੀ ਨਹੀਂ ਮਿਲਦੀ । ਅਨਦਿਨੁ—ਹਰ ਰੋਜ਼, ਹਰ ਵੇਲੇ । ਪ੍ਰਿਉ ਪ੍ਰਿਉ ਕਰੇ—ਪਿਆਰੇ (ਪ੍ਰਭੂ) ਨੂੰ ਮੁੜ ਮੁੜ ਯਾਦ ਕਰਦੀ ਹੈ । ਪਿਆਸ—ਤ੍ਰਿਸ਼ਨਾ, ਮਾਇਆ ਦੀ ਤ੍ਰਿਸ਼ਨਾ (ਜਿਵੇਂ ਸ੍ਵਾਂਤੀ ਨਛੱਤ੍ਰ ਦੀ ਵਰਖਾ-ਬੂੰਦ ਤੋਂ ਬਿਨਾ ਪਪੀਹੇ ਦੀ ਪਿਆਸ ਨਹੀਂ ਬੁੱਝਦੀ) ।

ਕਰਹੁ—ਕਰਦੇ ਹੋ । ਹਰਿ ਪਿਆਰੇ—ਹੇ ਪਿਆਰੇ ਹਰੀ ! ਸਦ—ਸਦਾ । ਸਾਰਿਆ—ਸੰਭਾਲਿਆ ਹੈ, ਯਾਦ ਕੀਤਾ ਹੈ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਮੈ—ਮੈਨੂੰ । ਹਉ—ਮੈਂ । ਵਿਟਹੁ—ਤੋਂ । ਵਾਰਿਆ—ਕੁਰਬਾਨ ।੧।

**ਅਰਥ** :—(ਹੇ ਸਖੀਏ !) ਮੇਰੇ ਹਿਰਦੇ ਵਿਚ ਪ੍ਰਭੂ-ਪਤੀ ਦਾ ਪਿਆਰ ਵੱਸ ਰਿਹਾ ਹੈ । ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਆਤਮਕ ਜੀਵਨ (ਕਦੇ) ਨਹੀਂ ਮਿਲ ਸਕਦਾ । (ਹੇ ਸਖੀ !) ਜਦੋਂ ਤਕ ਪ੍ਰਭੂ-ਪਤੀ ਦਾ ਦਰਸ਼ਨ ਨਹੀਂ ਹੁੰਦਾ, (ਤਦ ਤਕ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਤਾ ਨਹੀਂ ਜਾ ਸਕਦਾ ।

(ਹੇ ਸਖੀ ! ਪ੍ਰਭੂ-ਪਤੀ ਦੇ ਦਰਸਨ ਤੋਂ ਬਿਨਾ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਕਦੇ ਭੀ) ਪੀਤਾ ਨਹੀਂ ਜਾ ਸਕਦਾ, ਪ੍ਰਭੂ-ਪਤੀ ਦੀ ਯਾਦ ਤੋਂ ਬਿਨਾ ਆਤਮਕ ਜੀਵਨ ਨਹੀਂ ਮਿਲ ਸਕਦਾ, ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਆਤਮਕ ਸ਼ਾਂਤੀ ਨਹੀਂ ਮਿਲ ਸਕਦੀ । (ਹੇ ਸਖੀ ! ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ-ਪਤੀ ਦਾ ਪਿਆਰ ਵੱਸਦਾ ਹੈ, ਉਹ) ਹਰ ਵੇਲੇ ਦਿਨ ਰਾਤ ਪ੍ਰਭੂ-ਪਤੀ ਨੂੰ ਮੁੜ ਮੁੜ ਯਾਦ ਕਰਦੀ ਰਹਿੰਦੀ ਹੈ । (ਹੇ ਸਖੀ !) ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ (ਮਾਇਆ ਦੀ) ਤ੍ਰਿਸ਼ਨਾ ਦੂਰ ਨਹੀਂ ਹੁੰਦੀ (ਜਿਵੇਂ ਸ੍ਵਾਂਤੀ ਨਛੱਤ੍ਰ ਦੀ ਵਰਖਾ-ਬੂੰਦ ਤੋਂ ਬਿਨਾ ਪਪੀਹੇ ਦੀ ਪਿਆਸ ਨਹੀਂ ਮਿਟਦੀ) ।

ਹੇ ਪਿਆਰੇ ਹਰੀ ! (ਜਿਸ ਜੀਵ ਉੱਤੇ) ਤੂੰ ਆਪਣੀ ਮਿਹਰ ਕਰਦਾ ਹੈਂ, ਉਹ ਹਰ ਵੇਲੇ ਹਰਿ-ਨਾਮ ਨੂੰ (ਆਪਣੇ ਹਿਰਦੇ ਵਿਚ) ਵਸਾਈ ਰੱਖਦਾ ਹੈ ।

ਹੇ ਭਾਈ ! ਮੈਂ (ਆਪਣੇ) ਗੁਰੂ ਤੋਂ ਸਦਾ ਸਦਕੇ ਹਾਂ, (ਕਿਉਂਕਿ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੈਨੂੰ (ਭੀ) ਪ੍ਰਭੂ-ਪ੍ਰੀਤਮ ਮਿਲ ਪਿਆ ਹੈ ।੧।

**ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥ ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥ ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ ਬਿਨੁ ਦੇਖੇ ਤ੍ਰਿਪਤਿ ਨ ਆਵਏ ॥ ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ ॥ ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥ ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥੨॥ {ਪੰਨਾ ੧੧੧੪}**

**ਪਦ ਅਰਥ** :—ਦੇਖਾਂ—ਮੈਂ ਵੇਖਦੀ ਹਾਂ । ਪਿਰੁ—ਪਤੀ । ਰਸਿ—ਰਸ ਨਾਲ, ਸੁਆਦ ਨਾਲ । ਰਵਾ—ਰਵਾਂ, ਮੈਂ ਯਾਦ ਕਰਦੀ ਹਾਂ । ਮੇਰੈ ਅੰਤਰਿ—ਮੇਰੇ ਅੰਦਰ, ਮੇਰੇ ਹਿਰਦੇ ਵਿਚ । ਵਿਗਾਸੁ—ਖਿੜਾਉ, ਖ਼ੁਸ਼ੀ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ ! ਨਿਤ—ਸਦਾ । ਚਵਾ—ਚਵਾਂ, ਮੈਂ ਉਚਾਰਦੀ ਹਾਂ ।

ਪ੍ਰਿਉ ਚਵਾ ਪਿਆਰੇ—ਪਿਆਰੇ ਪਤੀ ਨੂੰ ਯਾਦ ਕਰਦੀ ਹਾਂ । ਸਬਦਿ—ਗੁਰੂ ਦੇ ਸ਼ਬਦ ਵਿਚ (ਜੋੜ ਕੇ) । ਨਿਸਤਾਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । ਤ੍ਰਿਪਤਿ—(ਮਾਇਆ ਦੀ ਭੁੱਖ ਵੱਲੋਂ) ਰਜੇਵਾਂ । ਆਵਏ—ਆਵੈ, ਆਉਂਦੀ । ਕਾਮਣਿ—(ਜੀਵ-) ਇਸਤ੍ਰੀ । ਧਿਆਵਏ—ਧਿਆਵੈ, ਧਿਆਉਂਦੀ ਹੈ ।

ਮੰਗਤ ਜਨ ਦੀਜੈ—ਮੰਗਤੇ ਦਾਸ ਨੂੰ ਦੇਹੁ । ਮੈ—ਮੈਨੂੰ । ਦੇਹੁ ਮਿਲਾਏ—ਮਿਲਾ ਦੇਹ । ਅਨਦਿਨੁ—ਹਰ ਰੋਜ਼, ਹਰ ਵੇਲੇ । ਗੋਪਾਲੁ—{ਗੋ—ਸ੍ਰਿਸ਼ਟੀ} ਸ੍ਰਿਸ਼ਟੀ ਨੂੰ ਪਾਲਣ ਵਾਲਾ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ । ਵਿਟਹੁ—ਤੋਂ । ਘੁਮਾਏ—ਘੁਮਾਈ, ਸਦਕੇ, ਕੁਰਬਾਨ ।੨।

**ਅਰਥ** :—ਹੇ ਸਖੀ ! ਜਦੋਂ ਮੈਂ ਪਿਆਰੇ ਪ੍ਰਭੂ-ਪਤੀ ਦਾ ਦਰਸਨ ਕਰਦੀ ਹਾਂ, ਤਦੋਂ ਮੈਂ ਬੜੇ ਸੁਆਦ ਨਾਲ ਉਸ ਹਰੀ ਦੇ ਗੁਣ ਯਾਦ ਕਰਦੀ ਹਾਂ, ਮੇਰੇ ਹਿਰਦੇ ਵਿਚ ਖਿੜਾਉ ਪੈਦਾ ਹੋ ਜਾਂਦਾ ਹੈ । (ਤਾਹੀਏਂ, ਹੇ ਸਖੀ !) ਉਸ ਸਦਾ ਕਾਇਮ ਰਹਿਣ ਵਾਲੇ ਪਿਆਰੇ ਪ੍ਰਭੂ ਦਾ ਨਾਮ ਮੈਂ ਸਦਾ ਉਚਾਰਦੀ ਰਹਿੰਦੀ ਹਾਂ ।

ਹੇ ਸਖੀ ! ਮੈਂ ਪਿਆਰੇ ਪ੍ਰੀਤਮ ਦਾ ਨਾਮ (ਸਦਾ) ਉਚਾਰਦੀ ਹਾਂ । ਉਹ ਪ੍ਰੀਤਮ-ਪ੍ਰਭੂ ਗੁਰੂ ਦੇ ਸ਼ਬਦ ਦੀ ਰਾਹੀਂ (ਜੀਵ-ਇਸਤ੍ਰੀ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । (ਹੇ ਸਖੀ ! ਉਸ ਪ੍ਰੀਤਮ ਦਾ) ਦਰਸਨ ਕਰਨ ਤੋਂ ਬਿਨਾ (ਮਾਇਆ ਵਲੋਂ) ਤ੍ਰਿਪਤੀ ਨਹੀਂ ਹੁੰਦੀ । ਹੇ ਸਖੀ ! ਗੁਰੂ ਦੇ ਸ਼ਬਦ ਦੀ ਰਾਹੀਂ ਜਿਸ ਜੀਵ-

ਇਸਤ੍ਰੀ ਦਾ (ਆਤਮਕ) ਸਿੰਗਾਰ ਬਣਿਆ ਰਹਿੰਦਾ ਹੈ (ਭਾਵ, ਜਿਸ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ) ਉਹ ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦੀ ਰਹਿੰਦੀ ਹੈ ।

ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ, ਹਰ ਵੇਲੇ ਪ੍ਰਭੂ ਦੇ ਰੂਪ ਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹਾਂ (ਤੇ ਗੁਰੂ ਦੇ ਦਰ ਤੇ ਨਿੱਤ ਅਰਦਾਸ ਕਰਦਾ ਹਾਂ—ਹੇ ਗੁਰੂ !) ਦਇਆ ਕਰ, ਮੈਨੂੰ ਆਪਣੇ ਮੰਗਤੇ ਦਾਸ ਨੂੰ ਇਹ ਦਾਨ ਦੇਹ ਕਿ ਮੈਨੂੰ ਪ੍ਰੀਤਮ-ਪ੍ਰਭੂ ਮਿਲਾ ਦੇਹ ।੨।

**ਹਮ ਪਾਥਰ ਗੁਰੁ ਨਾਵ ਬਿਖੁ ਭਵਜਲੁ ਤਾਰੀਐ ਰਾਮ ॥ ਗੁਰ ਦੇਵਹੁ ਸਬਦੁ ਸੁਭਾਇ ਮੈ ਮੂੜ ਨਿਸਤਾਰੀਐ ਰਾਮ ॥ ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ ॥ ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ ਨਿਰਗੁਣੀ ਨਿਮਾਣਿਆ ॥ ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥ ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ ॥੩॥ {ਪੰਨਾ ੧੧੧੪}**

**ਪਦ ਅਰਥ** :—ਹਮ—ਅਸੀ ਜੀਵ । ਪਾਥਰ—ਪੱਥਰ {ਬਹੁ-ਵਚਨ} । ਨਾਵ—ਬੇੜੀ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲਾ ਜ਼ਹਰ । ਭਵਜਲੁ—ਸੰਸਾਰ-ਸਮੁੰਦਰ । ਤਾਰੀਐ—ਪਾਰ ਲੰਘਾ ਲੈ । ਗੁਰ ਸਬਦੁ—ਗੁਰੂ ਦਾ ਸ਼ਬਦ । ਸੁਭਾਇ—ਪਿਆਰ ਵਿਚ (ਜੋੜ ਕੇ) । ਮੈ—ਮੈਨੂੰ । ਮੂੜ—ਮੂਰਖ ।

ਮੁਗਧ—ਮੂਰਖ, ਅਗਿਆਨੀ । ਮਿਤਿ—ਮਾਪ, ਤੇਰੀ ਮਿਤਿ, ਤੇਰਾ ਮਾਪ, ਤੂੰ ਕੇਡਾ ਵੱਡਾ ਹੈਂ—ਇਹ ਗੱਲ । ਅਗੰਮੁ—ਅਪਹੁੰਚ । ਵਡ—ਵੱਡਾ । ਦਰਿਆਲੁ—ਦਇਆ ਦਾ ਘਰ । ਕਰਿ—ਕਰ ਕੇ । ਨਿਰਗੁਣੀ—ਗੁਣ-ਹੀਨ । ਨਿਮਾਣਿਆ—ਨਿਆਸਰਿਆਂ ਨੂੰ । ਕਰਿ—ਕਰ ਕੇ । ਭਰਮੇ—ਭਟਕਦੇ ਰਹੇ । ਤਉ—ਤੇਰੀ । ਹਮ ਲਾਗਹ—ਅਸੀ ਲੱਗੇ ਰਹੀਏ । ਪਾਏ—ਪੈਰੀਂ ।

**ਅਰਥ** :—ਹੇ ਪ੍ਰਭੂ ! ਅਸੀ ਜੀਵ (ਪਾਪਾਂ ਨਾਲ ਭਾਰੇ ਹੋ ਚੁਕੇ) ਪੱਥਰ ਹਾਂ, ਗੁਰੂ ਬੇੜੀ ਹੈ । (ਸਾਨੂੰ ਜੀਵਾਂ ਨੂੰ ਗੁਰੂ ਦੀ ਸਰਨ ਪਾ ਕੇ) ਆਤਮਕ ਮੌਤ ਲਿਆਉਣ ਵਾਲੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ । ਹੇ ਪ੍ਰਭੂ ! ਆਪਣੇ ਪਿਆਰੇ ਵਿਚ (ਜੋੜ ਕੇ) ਗੁਰੂ ਦਾ ਸ਼ਬਦ ਦੇਹ, ਅਤੇ ਮੈਨੂੰ ਮੂਰਖ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ ।

ਹੇ ਪ੍ਰਭੂ ! ਅਸੀ ਜੀਵ ਮੂਰਖ ਹਾਂ, ਅਗਿਆਨੀ ਹਾਂ । ਤੂੰ ਕੇਡਾ ਵੱਡਾ ਹੈਂ—ਇਸ ਗੱਲ ਦੀ ਸਮਝ ਸਾਨੂੰ ਨਹੀਂ ਪੈ ਸਕਦੀ । (ਗੁਰੂ ਦੀ ਸਰਨ ਪੈ ਕੇ ਹੁਣ ਇਹ) ਸਮਝਿਆ ਹੈ ਕਿ ਤੂੰ ਅਪਹੁੰਚ ਹੈਂ, ਤੂੰ ਸਭ ਤੋਂ ਵੱਡਾ ਹੈਂ । ਹੇ ਪ੍ਰਭੂ ! ਤੂੰ ਦਇਆ ਦਾ ਘਰ ਹੈਂ । ਸਾਨੂੰ ਗੁਣ-ਹੀਨ ਨਿਮਾਣੇ ਜੀਵਾਂ ਨੂੰ ਤੂੰ ਆਪ ਹੀ ਮਿਹਰ ਕਰ ਕੇ (ਆਪਣੇ ਚਰਨਾਂ ਵਿਚ) ਮਿਲਾਂਦਾ ਹੈਂ ।

ਹੇ ਪ੍ਰਭੂ ਜੀ ! ਪਾਪ ਕਰ ਕਰ ਕੇ ਅਸੀ ਅਨੇਕਾਂ ਜਨਮਾਂ ਵਿਚ ਭਟਕਦੇ ਰਹੇ ਹਾਂ, ਹੁਣ (ਤੇਰੀ ਮਿਹਰ ਨਾਲ) ਤੇਰੀ ਸਰਨ ਆਏ ਹਾਂ । ਹੇ ਹਰੀ ਜੀਉ ! ਮਿਹਰ ਕਰੋ, ਰੱਖਿਆ ਕਰੋ ਕਿ ਅਸੀ ਗੁਰੂ ਦੀ ਚਰਨੀਂ ਲੱਗੇ ਰਹੀਏ ।੩।

**ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥ ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ ॥ ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ ॥ ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ ॥ ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥ ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥੪॥੧॥ {ਪੰਨਾ ੧੧੧੪}**

**ਪਦ ਅਰਥ** :—ਲੋਹ—ਲੋਹਾ । ਮਿਲਿ—(ਗੁਰੂ-ਪਾਰਸ ਨੂੰ) ਮਿਲ ਕੇ । ਕੰਚਨੁ—ਸੋਨਾ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਜੋਤਿ—ਜਿੰਦ । ਮਿਲਾਇ—ਮਿਲਾ ਕੇ । ਕਾਇਆ—ਸਰੀਰ । ਗੜੁ—ਕਿਲ੍ਹਾ । ਸੋਹਿਆ—ਸੋਹਣਾ ਬਣ ਗਿਆ ਹੈ ।

ਪ੍ਰਭਿ—ਪ੍ਰਭੂ ਨੇ । ਮੋਹਿਆ—ਮੋਹ ਲਿਆ ਹੈ, ਆਪਣੇ ਪ੍ਰੇਮ ਵਿਚ ਜਕੜ ਲਿਆ ਹੈ । ਸਾਸਿ—(ਹਰੇਕ) ਸਾਹ ਦੇ ਨਾਲ । ਗਿਰਾਸਿ—(ਹਰੇਕ) ਗਿਰਾਹੀ ਦੇ ਨਾਲ । ਕਿਉ ਵਿਸਾਰੀਐ—ਨਹੀਂ ਵਿਸਾਰਨਾ ਚਾਹੀਦਾ । ਅਗੋਚਰੁ—
{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਸਬਦੀ—ਸ਼ਬਦ ਦੀ ਰਾਹੀਂ । ਹਉ—ਹਉ, ਮੈਂ । ਕੈ—ਤੋਂ ।

ਸੀਸੁ—ਸਿਰ । ਦੇਉ—ਦੇਉਂ, ਮੈਂ ਦੇ ਦਿਆਂ । ਭਾਵੇ—ਚੰਗਾ ਲੱਗੇ । ਪ੍ਰਭ—ਹੇ ਪ੍ਰਭੂ ! ਦਾਤੇ—ਹੇ ਦਾਤਾਰ ! ਅੰਕਿ—ਅੰਕ ਵਿਚ, ਗੋਦ ਵਿਚ, ਚਰਨਾਂ ਵਿਚ । ਸਮਾਵੈ—ਲੀਨ ਹੋ ਜਾਂਦਾ ਹੈ ।੪।

**ਅਰਥ** :—ਹੇ ਭਾਈ ! ਗੁਰੂ ਪਾਸ ਪਾਰਸ ਹੈ ਅਸੀ ਜੀਵ ਲੋਹਾ ਹਾਂ, (ਜਿਵੇਂ ਲੋਹਾ ਪਾਰਸ ਨੂੰ) ਮਿਲ ਕੇ ਸੋਨਾ ਹੋ ਜਾਂਦਾ ਹੈ, (ਤਿਵੇਂ ਗੁਰੂ ਦੀ ਰਾਹੀਂ) ਪਰਮਾਤਮਾ ਦੀ ਜੋਤਿ ਵਿਚ (ਆਪਣੀ) ਜਿੰਦ ਮਿਲਾ ਕੇ (ਅਸਾਂ ਜੀਵਾਂ ਦਾ) ਸਰੀਰ-ਕਿਲ੍ਹਾ ਸੁੰਦਰ ਬਣ ਜਾਂਦਾ ਹੈ ।

ਹੇ ਭਾਈ ! (ਜਿਸ ਜੀਵ ਨੂੰ) ਮੇਰੇ ਪ੍ਰਭੂ ਨੇ ਆਪਣੇ ਪ੍ਰੇਮ ਵਿਚ ਜੋੜ ਲਿਆ, ਉਸ ਦਾ ਸਰੀਰ-ਕਿਲ੍ਹਾ ਸੋਹਣਾ ਹੋ ਜਾਂਦਾ ਹੈ, ਉਸ ਪ੍ਰਭੂ ਨੂੰ (ਹਰੇਕ) ਸਾਹ ਦੇ ਨਾਲ (ਹਰੇਕ) ਗਿਰਾਹੀ ਦੇ ਨਾਲ (ਯਾਦ ਰੱਖਣਾ ਚਾਹੀਦਾ ਹੈ, ਉਸ ਨੂੰ) ਕਦੇ ਭੀ ਭੁਲਾਣਾ ਨਹੀਂ ਚਾਹੀਦਾ । ਹੇ ਭਾਈ ! ਮੈਂ ਉਸ ਅਦ੍ਰਿਸ਼ਟ ਅਗੋਚਰ (ਪਰਮਾਤਮਾ ਦੇ ਚਰਨਾਂ) ਨੂੰ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣੇ ਹਿਰਦੇ ਵਿਚ ਵਸਾ ਲਿਆ ਹੈ । ਮੈਂ ਗੁਰੂ ਤੋਂ ਸਦਕੇ ਹਾਂ । ਹੇ ਭਾਈ ! ਜੇ ਸਦਾ-ਥਿਰ ਪ੍ਰਭੂ ਦੇ ਰੂਪ ਗੁਰੂ ਨੂੰ ਚੰਗਾ ਲੱਗੇ, ਤਾਂ ਮੈਂ ਆਪਣਾ ਸਿਰ ਗੁਰੂ ਦੇ ਅੱਗੇ ਭੇਟ ਧਰ ਦਿਆਂ ।

ਹੇ ਨਾਨਕ ! (ਆਖ—) ਹੇ ਦਾਤਾਰ ! ਹੇ ਪ੍ਰਭੂ ! ਜਿਸ ਮਨੁੱਖ ਉੱਤੇ ਤੂੰ ਆਪ ਹੀ ਮਿਹਰ ਕਰਦਾ ਹੈਂ, ਉਹ ਤੇਰੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ ।੪।੧।

**ਤੁਖਾਰੀ ਮਹਲਾ ੪ ॥ ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥ ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ ॥ ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ ॥ ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ ॥ ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ ॥ ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥੧॥ {ਪੰਨਾ ੧੧੧੪}**

**ਪਦ ਅਰਥ** :—ਅਗਮ—ਹੇ ਅਪਹੁੰਚ ਪ੍ਰਭੂ ! ਅਗਾਧਿ—ਹੇ ਅਥਾਹ ਹਰੀ ! ਅਪਰੰਪਰ—ਹੇ ਪਰੇ ਤੋਂ ਪਰੇ ਹਰੀ ! ਅਪਰਪਰਾ—ਜਿਸ ਦਾ ਪਾਰਲਾ ਬੰਨਾ ਨਹੀਂ ਲੱਭਦਾ । ਧਿਆਵਹਿ—ਧਿਆਉਂਦੇ ਹਨ {ਬਹੁ-ਵਚਨ} । ਜਗਦੀਸ—{ਜਗਤ ਈਸ} ਹੇ ਜਗਤ ਦੇ ਮਾਲਕ ! ਤੇ ਜਨ—{ਬਹੁ-ਵਚਨ} ਉਹ ਮਨੁੱਖ । ਭਉ—ਭਉਜਲ, ਸੰਸਾਰ-ਸਮੁੰਦਰ । ਬਿਖਮੁ—ਔਖਾ (ਸੰਸਾਰ-ਸਮੁੰਦਰ) । ਤਰਾ—ਤਰ ਜਾਂਦੇ ਹਨ, ਪਾਰ ਲੰਘ ਜਾਂਦੇ ਹਨ ।

ਤਿਨ ਤਰਿਆ—ਉਹਨਾਂ ਮਨੁੱਖਾਂ ਨੇ ਤਰਿਆ, ਉਹ ਮਨੁੱਖ ਪਾਰ ਲੰਘੇ । ਸੁਹੇਲਾ—ਸੌਖੇ ਹੀ । ਗੁਰ ਵਾਕਿ ਸਤਿਗੁਰ—ਗੁਰ ਸਤਿਗੁਰ ਵਾਕਿ, ਗੁਰੂ ਦੇ ਬਚਨ ਅਨੁਸਾਰ, ਗੁਰੂ ਦੀ ਸਿੱਖਿਆ ਉੱਤੇ ਤੁਰ ਕੇ । ਭਾਇ—ਪ੍ਰੇਮ ਵਿਚ, ਪ੍ਰੇਮ ਦੇ ਆਸਰੇ । ਚਲੇ—ਜੀਵਨ-ਸਫ਼ਰ ਵਿਚ ਤੁਰਦੇ ਰਹੇ, ਜੀਵਨ ਬਿਤੀਤ ਕਰਦੇ ਰਹੇ ।

ਜੋਤੀ ਜੋਤਿ ਮਿਲਿ—ਚਾਨਣ-ਰੂਪ ਪ੍ਰਭੂ ਦੀ ਜੋਤਿ ਵਿਚ ਮਿਲ ਕੇ । ਮਿਲਿ—ਮਿਲ ਕੇ । ਜੋਤਿ ਸਮਾਣੀ—ਉਹਨਾਂ ਦੀ ਜਿੰਦ ਲੀਨ ਹੋ ਗਈ । ਕਰਿ—ਕਰੀ, ਕੀਤੀ । ਧਰਣੀ ਧਰਾ—ਧਰਤੀ ਦਾ ਆਸਰਾ ਹਰੀ । ਧਰਣੀ—ਧਰਤੀ । ਧਰਾ—ਆਸਰਾ ।੧।

**ਅਰਥ** :—ਹੇ ਹਰੀ ! ਹੇ ਅਪਹੁੰਚ ਹਰੀ ! ਹੇ ਅਥਾਹ ਹਰੀ ! ਹੇ ਬੇਅੰਤ ਹਰੀ ! ਹੇ ਪਰੇ ਤੋਂ ਪਰੇ ਹਰੀ ! ਹੇ ਜਗਤ ਦੇ ਮਾਲਕ ਹਰੀ ! ਜਿਹੜੇ ਮਨੁੱਖ ਤੇਰਾ ਨਾਮ ਸਿਮਰਦੇ ਹਨ, ਉਹ ਮਨੁੱਖ ਇਸ ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ (ਸਦਾ) ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹ ਮਨੁੱਖ ਇਸ ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਸੌਖੇ ਹੀ ਪਾਰ ਲੰਘ ਜਾਂਦੇ ਹਨ । ਹੇ ਭਾਈ ! ਜਿਹੜੇ ਮਨੁੱਖ ਗੁਰੂ ਸਤਿਗੁਰੂ ਦੀ ਸਿੱਖਿਆ ਉਤੇ ਤੁਰ ਕੇ ਪ੍ਰੇਮ ਦੇ ਆਸਰੇ ਜੀਵਨ ਬਿਤੀਤ ਕਰਦੇ ਰਹੇ, ਉਹਨਾਂ ਨੂੰ ਪਰਮਾਤਮਾ ਨੇ ਆਪ (ਆਪਣੇ ਚਰਨਾਂ ਵਿਚ) ਮਿਲਾ ਲਿਆ ।

ਹੇ ਹਰੀ ! ਹੇ ਅਪਹੁੰਚ ਹਰੀ ! ਹੇ ਅਥਾਹ ਹਰੀ ! ਹੇ ਪਰੇ ਤੋਂ ਪਰੇ ਹਰੀ ! ਹੇ ਬੇਅੰਤ ਹਰੀ ! ਹੇ ਧਰਤੀ ਦੇ ਆਸਰੇ ਹਰੀ ! ਜਿਨ੍ਹਾਂ ਉੱਤੇ ਤੂੰ ਕਿਰਪਾ ਕੀਤੀ, ਉਹਨਾਂ ਦੀ ਜਿੰਦ ਤੇਰੀ ਜੋਤਿ ਵਿਚ ਮਿਲ ਕੇ ਤੇਰੀ ਜੋਤਿ ਵਿਚ ਹੀ ਲੀਨ ਹੋਈ ਰਹਿੰਦੀ ਹੈ ।੧।

**ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥ ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥ ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤ ਸੰਗਤਿ ਮਿਲਿ ਗੁਣ ਰਵੇ ॥ ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥ ਜਾ ਬਹਹਿ ਗੁਰਮੁਖਿ ਹਰਿਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥ ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥੨॥ {ਪੰਨਾ ੧੧੧੪}**

**ਪਦ ਅਰਥ** :—ਸੁਆਮੀ—ਮਾਲਕ । ਅਗਮ—ਹੇ ਅਪਹੁੰਚ ! ਘਟਿ—ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਤੂ ਪੂਰਿ ਰਹਿਆ—ਤੂੰ ਵਿਆਪਕ ਹੈਂ । ਅਲਖ—ਅਲੱਖ, ਜਿਸ ਦਾ ਸਹੀ ਸਰੂਪ ਬਿਆਨ ਨ ਕੀਤਾ ਜਾ ਸਕੇ । ਅਭੇਉ—ਅ-ਭੇਉ, ਜਿਸ ਦਾ ਭੇਤ ਨਾਹ ਪਾਇਆ ਜਾ ਸਕੇ । ਅਗੰਮੁ—ਅਪਹੁੰਚ । ਬਚਨਿ—ਬਚਨ ਦੀ ਰਾਹੀਂ । ਗੁਰ ਬਚਨਿ—ਗੁਰੂ ਦੇ ਬਚਨ ਦੀ ਰਾਹੀਂ । ਲਹਿਆ—ਲੱਭ ਲਿਆ ।

ਧਨੁ ਧੰਨੁ—ਧੰਨ ਹਨ ਧੰਨ ਹਨ, ਭਾਗਾਂ ਵਾਲੇ ਹਨ । ਤੇ ਜਨ—{ਬਹੁ-ਵਚਨ} ਉਹ ਮਨੁੱਖ । ਮਿਲਿ—ਮਿਲ ਕੇ । ਰਵੇ—ਚੇਤੇ ਕੀਤੇ, ਯਾਦ ਕੀਤੇ । ਬਿਬੇਕ—ਪਰਖ, ਚੰਗੇ ਮੰਦੇ ਦੀ ਪਰਖ । ਬਿਬੇਕ ਬੁਧਿ—ਪਰਖ ਕਰ ਸਕਣ ਵਾਲੀ ਅਕਲ ਦੀ ਰਾਹੀਂ । ਬੀਚਾਰਿ—(ਪ੍ਰਭੂ ਦੇ ਗੁਣਾਂ ਨੂੰ) ਵਿਚਾਰ ਕੇ, ਮਨ ਵਿਚ ਵਸਾ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਖਿਨੁ ਖਿਨੁ—ਹਰੇਕ ਖਿਨ, ਹਰ ਵੇਲੇ । ਚਵੇ—ਉਚਾਰੇ ।

ਜਾ—ਜਦੋਂ । ਬਹਹਿ—ਬਹਿੰਦੇ ਹਨ {ਬਹੁ-ਵਚਨ} । ਖੜੇ—ਖਲੋਤੇ ਹੋਏ ਹਨ । ਕਹਿਆ—ਸਿਮਰਿਆ । ਸੁਆਮੀ—ਮਾਲਕ ।੨।

**ਅਰਥ** :—ਹੇ ਅਪਹੁੰਚ ਪ੍ਰਭੂ ! ਹੇ ਅਥਾਹ ਪ੍ਰਭੂ ! ਤੂੰ (ਸਭ ਦਾ) ਮਾਲਕ ਹੈਂ; ਤੂੰ ਹਰੇਕ ਸਰੀਰ ਵਿਚ ਵਿਆਪਕ ਹੈਂ । ਹੇ ਭਾਈ ! ਅਦ੍ਰਿਸ਼ਟ ਅਭੇਵ ਅਤੇ ਅਪਹੁੰਚ ਪ੍ਰਭੂ ਗੁਰੂ ਸਤਿਗੁਰੂ ਦੇ ਬਚਨ ਦੀ ਰਾਹੀਂ ਲੱਭ ਪੈਂਦਾ ਹੈ ।

ਹੇ ਭਾਈ ! ਉਹ ਪੂਰਨ ਪੁਰਖ ਭਾਗਾਂ ਵਾਲੇ ਹਨ ਕਿਸਮਤ ਵਾਲੇ ਹਨ, ਜਿਨ੍ਹਾਂ ਨੇ ਗੁਰੂ-ਸੰਤ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਗੁਣ ਯਾਦ ਕੀਤੇ ਹਨ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਚੰਗੇ ਮੰਦੇ ਕਰਮ ਦੀ ਪਰਖ ਕਰ ਸਕਣ ਵਾਲੀ ਅਕਲ ਦੀ ਰਾਹੀਂ ਪਰਮਾਤਮਾ ਦੇ ਗੁਣਾਂ ਨੂੰ ਆਪਣੇ ਮਨ ਵਿਚ ਵਸਾ ਕੇ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪਰਮਾਤਮਾ ਦੇ ਗੁਣਾਂ ਨੂੰ ਸਦਾ ਹਰ ਖਿਨ ਸਿਮਰਦੇ ਰਹਿੰਦੇ ਹਨ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਜਦੋਂ (ਕਿਤੇ) ਬੈਠਦੇ ਹਨ ਤਾਂ ਪਰਮਾਤਮਾ ਦਾ ਨਾਮ ਉਚਾਰਦੇ ਹਨ, ਜਦੋਂ ਖਲੋਂਦੇ ਹਨ ਤਦੋਂ ਭੀ ਉਹ ਹਰਿ-ਨਾਮ ਹੀ ਉਚਾਰਦੇ ਹਨ (ਭਾਵ, ਗੁਰਮੁਖ ਮਨੁੱਖ ਬੈਠੇ ਖਲੋਤੇ ਹਰ ਵੇਲੇ ਪਰਮਾਤਮਾ ਦਾ ਨਾਮ ਚੇਤੇ ਰੱਖਦੇ ਹਨ) ।

ਹੇ ਅਪਹੁੰਚ ਪ੍ਰਭੂ ! ਹੇ ਅਥਾਹ ਪ੍ਰਭੂ ! ਤੂੰ (ਸਭ ਜੀਵਾਂ ਦਾ) ਮਾਲਕ ਹੈਂ; ਅਤੇ ਤੂੰ ਹਰੇਕ ਸਰੀਰ ਵਿਚ ਵਿਆਪਕ ਹੈਂ ।੨।

**ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥ ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ ॥ ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥ ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ ॥ ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ ॥ ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥੩॥ {ਪੰਨਾ ੧੧੧੪-੧੧੧੫}**

**ਪਦ ਅਰਥ** :—ਸੇਵਹਿ—ਸੇਵਾ-ਭਗਤੀ ਕਰਦੇ ਹਨ, ਸਿਮਰਦੇ ਹਨ । ਤੇ—{ਬਹੁ-ਵਚਨ} ਉਹ ਮਨੁੱਖ । ਗੁਰਮਤਿ—ਗੁਰੂ ਦੀ ਮਤਿ ਉਤੇ ਤੁਰ ਕੇ । ਕੋਟਿ ਪਾਪ—ਕ੍ਰੋੜਾਂ ਪਾਪ । ਸਭਿ—ਸਾਰੇ । ਪਰਹਰਿ—ਦੂਰ ਕਰ ਕੇ ।

ਦੋਖ—ਐਬ, ਔਗੁਣ । ਬਿਨਸੇ—ਨਾਸ ਹੋ ਜਾਂਦੇ ਹਨ । ਮਨਿ—ਮਨ ਵਿਚ । ਚਿਤਿ—ਚਿੱਤ ਵਿਚ । ਇਕੁ—ਇਕ ਪਰਮਾਤਮਾ ਨੂੰ । ਸਫਲਿਓ—ਕਾਮਯਾਬ । ਸਭੁ—ਸਾਰਾ । ਕਰਤੈ—ਕਰਤਾਰ ਨੇ । ਬਚਨੀ—ਬਚਨਾਂ ਦੀ ਰਾਹੀਂ । ਸਚੁ—ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ । ਭਾਖਿਆ—ਉਚਾਰਿਆ, ਜਪਿਆ ।

ਧੰਨੁ—ਭਾਗਾਂ ਵਾਲੇ । ਪੂਰੇ—ਸਭ ਗੁਣਾਂ ਵਾਲੇ । ਜਪਿ—ਜਪ ਕੇ । ਭਉ—ਭਉ ਸਾਗਰ, ਸੰਸਾਰ-ਸਮੁੰਦਰ । ਬਿਖਮੁ—ਔਖਾ ਤਰਿਆ ਜਾਣ ਵਾਲਾ । ਤਰੇ—ਪਾਰ ਲੰਘ ਗਏ ।੩।

**ਅਰਥ** :—ਹੇ ਭਾਈ ! ਪਰਮਾਤਮਾ ਦੇ ਭਗਤ (ਪਰਮਾਤਮਾ ਦੀ) ਸੇਵਾ-ਭਗਤੀ ਕਰਦੇ ਹਨ, ਉਹ (ਪਰਮਾਤਮਾ ਦੀ ਹਜ਼ੂਰੀ ਵਿਚ) ਆਦਰ-ਸਤਕਾਰ ਹਾਸਲ ਕਰਦੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਉੱਤੇ ਤੁਰ ਕੇ ਪ੍ਰਭੂ ਦੀ ਸੇਵਾ-ਭਗਤੀ ਕੀਤੀ, ਪਰਮਾਤਮਾ ਨੇ ਉਹਨਾਂ ਦੇ ਸਾਰੇ ਪਾਪ ਇਕ ਖਿਨ ਵਿਚ ਹੀ ਦੂਰ ਕਰ ਦਿੱਤੇ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਪਣੇ ਮਨ ਵਿਚ ਆਪਣੇ ਚਿੱਤ ਵਿਚ ਇਕ ਪਰਮਾਤਮਾ ਦਾ ਸਿਮਰਨ ਕੀਤਾ, ਉਹਨਾਂ ਦੇ ਸਾਰੇ ਪਾਪ ਉਹਨਾਂ ਦੇ ਸਾਰੇ ਔਗੁਣ ਨਾਸ ਹੋ ਗਏ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਬਚਨਾਂ ਉਤੇ ਤੁਰ ਕੇ ਸਦਾ-ਥਿਰ ਹਰਿ-ਨਾਮ ਸਿਮਰਿਆ, ਕਰਤਾਰ ਨੇ ਉਹਨਾਂ ਦਾ ਸਾਰਾ ਜਨਮ ਸਫਲ ਕਰ ਦਿੱਤਾ ।

ਹੇ ਭਾਈ ! ਉਹ ਮਨੁੱਖ ਭਾਗਾਂ ਵਾਲੇ ਹਨ, ਮਹਾ ਪੁਰਖ ਹਨ, ਗੁਣਾਂ ਦੇ ਭਾਂਡੇ ਹਨ, ਜਿਹੜੇ ਗੁਰੂ ਦੀ ਮਤਿ ਉਤੇ ਤੁਰ ਕੇ ਇਸ ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।

ਹੇ ਭਾਈ ! ਪਰਮਾਤਮਾ ਦੇ ਭਗਤ (ਪਰਮਾਤਮਾ ਦੀ) ਸੇਵਾ-ਭਗਤੀ ਕਰਦੇ ਹਨ, ਉਹ (ਪਰਮਾਤਮਾ ਦੀ ਹਜ਼ੂਰੀ ਵਿਚ) ਆਦਰ-ਸਤਕਾਰ ਕਰਦੇ ਹਨ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਉੱਤੇ ਤੁਰ ਕੇ ਪ੍ਰਭੂ ਦੀ ਸੇਵਾ-ਭਗਤੀ ਕੀਤੀ (ਪਰਮਾਤਮਾ ਨੇ ਉਹਨਾਂ ਦੇ ਸਾਰੇ ਪਾਪ ਇਕ ਖਿਨ ਵਿਚ ਹੀ ਦੂਰ ਕਰ ਦਿੱਤੇ) ।੩।

**ਤੂ ਅੰਤਰਜਾਮੀ ਹਰਿ ਆਪਿ, ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥ ਹਮਰੈ ਹਾਥਿ ਕਿਛੁ ਨਾਹਿ ਜਾ ਤੂ ਮੇਲਹਿ ਤਾ ਹਉ ਆਇ ਮਿਲਾ ॥ ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ ॥ ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ ॥ ਨਾਨਕ ਦਇਆਲੁ ਹੋਆ ਤਿਨ ਊਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥ ਤੂ ਅੰਤਰਜਾਮੀ ਹਰਿ ਆਪਿ, ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥੪॥੨॥ {ਪੰਨਾ ੧੧੧੫}**

**ਪਦ ਅਰਥ** :—ਅੰਤਰਜਾਮੀ—{ਅੰਤਰੱ-ਯਾ} ਅੰਦਰ ਤਕ ਪਹੁੰਚ ਵਾਲਾ, ਅੰਦਰ ਦੀ ਜਾਣਨ ਵਾਲਾ । ਜਿਉ—ਜਿਉਂ, ਜਿਵੇਂ, ਜਿਸ ਤਰ੍ਹਾਂ । ਚਲਾਵਹਿ—ਜੀਵਨ-ਰਾਹ ਤੇ ਤੂੰ ਤੋਰਦਾ ਹੈਂ । ਹਉ—ਹਉਂ, ਮੈਂ । ਚਲਾ—ਚੱਲਾਂ, ਮੈਂ ਚੱਲਦਾ ਹਾਂ । ਹਾਥਿ—ਹੱਥ ਵਿਚ । ਜਾ—ਜਦੋਂ । ਆਇ—ਆ ਕੇ । ਮਿਲਾ—ਮਿਲਾਂ, ਮੈਂ ਮਿਲਦਾ ਹਾਂ ।

ਕਉ—ਨੂੰ । ਹਰਿ—ਹੇ ਹਰੀ ! ਸੁਆਮੀ—ਹੇ ਸੁਆਮੀ ! ਸਭੁ—ਸਾਰਾ । ਛੁਟਕਿ ਗਇਆ—ਮੁੱਕ ਗਿਆ, ਮੁੱਕ ਜਾਂਦਾ ਹੈ । ਗਣਤ—ਦੰਦ-ਕਥਾ, ਨੁਕਤਾ-ਚੀਨੀ, ਕਰਮਾਂ ਦੀ ਗਿਣਤੀ-ਵਿਚਾਰ । ਕੋ—ਕੋਈ ਧਿਰ । ਭਾਈ—ਹੇ ਭਾਈ ! ਗੁਰ ਬਚਨੀ—ਗੁਰ ਬਚਨੀਂ, ਗੁਰੂ ਦੇ ਬਚਨਾਂ ਦੀ ਰਾਹੀਂ ।

ਨਾਨਕ—ਹੇ ਨਾਨਕ ! ਭਲਾ—ਭਲਾ ਜਾਣ ਕੇ । ਭਾਣਾ—ਰਜ਼ਾ, ਹੁਕਮ ।੪।

**ਅਰਥ** :—ਹੇ ਹਰੀ ! ਤੂੰ ਆਪ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ । ਹੇ ਪਿਆਰੇ ! ਜਿਵੇਂ ਤੂੰ (ਅਸਾਂ ਜੀਵਾਂ ਨੂੰ) ਜੀਵਨ-ਰਾਹ ਉਤੇ ਤੁਰਦਾ ਹੈਂ, ਮੈਂ ਉਸੇ ਤਰ੍ਹਾਂ ਹੀ ਤੁਰਦਾ ਹਾਂ । ਹੇ ਹਰੀ ! ਅਸਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ । ਜਦੋਂ ਤੂੰ (ਮੈਨੂੰ ਆਪਣੇ ਚਰਨਾਂ ਵਿਚ) ਮਿਲਾਂਦਾ ਹੈਂ, ਤਦੋਂ (ਹੀ) ਮੈਂ ਆ ਕੇ ਮਿਲਦਾ ਹਾਂ ।

ਹੇ ਹਰੀ ! ਹੇ ਸੁਆਮੀ ! ਜਿਨ੍ਹਾਂ ਨੂੰ ਤੂੰ (ਆਪਣੇ ਚਰਨਾਂ ਵਿਚ) ਜੋੜਦਾ ਹੈਂ, ਉਹਨਾਂ ਦੇ (ਪਿਛਲੇ ਕੀਤੇ ਕਰਮਾਂ ਦਾ) ਸਾਰਾ ਲੇਖ ਮੁੱਕ ਜਾਂਦਾ ਹੈ (ਉਹਨਾਂ ਦੇ ਅੰਦਰੋਂ ਪਿਛਲੇ ਕੀਤੇ ਸਾਰੇ ਮੰਦ ਕਰਮਾਂ ਦੇ ਸੰਸਕਾਰ ਮਿਟ ਜਾਂਦੇ ਹਨ) । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਗੁਰੂ ਦੇ ਬਚਨਾਂ ਉਤੇ ਤੋਰ ਕੇ (ਆਪਣੇ ਨਾਲ) ਮਿਲਾਂਦਾ ਹੈ, ਕੋਈ ਭੀ ਧਿਰ ਉਹਨਾਂ ਦੇ (ਪਿਛਲੇ ਕਰਮਾਂ ਦੀ) ਵਿਚਾਰ ਨਾਹ ਕਰਿਓ (ਕਿਉਂਕਿ ਉਹਨਾਂ ਦੇ ਅੰਦਰੋਂ ਤਾਂ ਉਹ ਸਾਰੇ ਸੰਸਕਾਰ ਮਿਟ ਜਾਂਦੇ ਹਨ) ।

ਹੇ ਨਾਨਕ ! ਜਿਹੜੇ ਮਨੁੱਖ ਗੁਰੂ ਦੀ ਰਜ਼ਾ ਨੂੰ ਮਿੱਠੀ ਕਰਕੇ ਮੰਨਦੇ ਹਨ, ਪਰਮਾਤਮਾ ਉਹਨਾਂ ਉੱਤੇ ਆਪ ਦਇਆਵਾਨ ਹੁੰਦਾ ਹੈ ।

ਹੇ ਹਰੀ ! ਤੂੰ ਆਪ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ । ਹੇ ਪਿਆਰੇ ! ਜਿਵੇਂ ਤੂੰ (ਅਸਾਂ ਜੀਵਾਂ ਨੂੰ) ਜੀਵਨ-ਰਾਹ ਉਤੇ ਤੋਰਦਾ ਹੈਂ, ਮੈਂ ਉਸੇ ਤਰ੍ਹਾਂ ਹੀ ਤੁਰਦਾ ਹਾਂ ।੪।੨।

**ਤੁਖਾਰੀ ਮਹਲਾ ੪ ॥ ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥ ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ ॥ ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥ ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥ ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ**

**ਜਪਿਆ ਤਿਨ ਦੇਖੇ ਹਉ ਭਇਆ ਸਨਾਥੁ ॥ ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥੧॥ {ਪੰਨਾ ੧੧੧੫}**

**ਪਦ ਅਰਥ** :—ਜਗ ਜੀਵਨੁ—ਜਗਤ ਦਾ ਜੀਵਨ, ਜਗਤ ਦੇ ਜੀਵਾਂ ਨੂੰ ਜ਼ਿੰਦਗੀ ਦੇਣ ਵਾਲਾ । ਜਗਦੀਸੁ—ਜਗਤ ਦਾ ਈਸ਼, ਜਗਤ ਦਾ ਮਾਲਕ । ਨਾਥੁ—ਖਸਮ । ਤੂ—ਤੈਨੂੰ । ਜਿਨ ਕੈ—ਜਿਨ੍ਹਾਂ ਦੇ ਭਾਗ ਵਿਚ । ਧੁਰਿ—ਧੁਰੋਂ, ਪ੍ਰਭੂ ਦੀ ਹਜ਼ੂਰੀ ਤੋਂ । ਲੇਖੁ—(ਸਿਮਰਨ ਦੇ ਸੰਸਕਾਰਾਂ ਦਾ) ਲੇਖ । ਮਾਥੁ—ਮੱਥਾ ।

ਜਿਨ ਕਉ—ਜਿਨ੍ਹਾਂ ਵਾਸਤੇ । ਨਿਮਖ—{ਨਿਮੇ—} ਅੱਖ ਫਰਕਣ ਜਿਤਨਾ ਸਮਾ । ਸਭਿ ਪਾਪ—ਸਾਰੇ ਪਾਪ । ਗੁਰਬਚਨੀ—ਗੁਰੂ ਦੇ ਬਚਨਾਂ ਉੱਤੇ ਤੁਰ ਕੇ । ਜਾਪਿਆ—ਜਪਿਆ । ਤੇ ਜਨ—{ਬਹੁ-ਵਚਨ} ਉਹ ਬੰਦੇ । ਤਿਨ ਦੇਖੇ—ਉਹਨਾਂ ਨੂੰ ਵੇਖ ਕੇ, ਉਹਨਾਂ ਦਾ ਦਰਸਨ ਕਰ ਕੇ । ਹਉ—ਮੈਂ । ਸਨਾਥੁ—ਨਾਥ ਵਾਲਾ, ਖਸਮ ਵਾਲਾ ।੧।

**ਅਰਥ** :—ਹੇ ਪ੍ਰਭੂ ! ਤੂੰ ਜਗਤ ਦੇ ਜੀਵਾਂ ਨੂੰ ਜ਼ਿੰਦਗੀ ਦੇਣ ਵਾਲਾ ਹੈਂ, ਤੂੰ ਜਗਤ ਦਾ ਮਾਲਕ ਹੈਂ, ਤੂੰ ਸਾਰੀ (ਸ੍ਰਿਸ਼ਟੀ) ਦਾ ਪੈਦਾ ਕਰਨ ਵਾਲਾ ਹੈਂ, ਤੂੰ ਸ੍ਰਿਸ਼ਟੀ ਦਾ ਖਸਮ ਹੈਂ । ਹੇ ਪ੍ਰਭੂ ! ਧੁਰ ਦਰਗਾਹ ਤੋਂ ਜਿਨ੍ਹਾਂ ਦੇ ਭਾਗਾਂ ਵਿਚ (ਹਰਿ-ਸਿਮਰਨ ਦੇ ਸੰਸਕਾਰਾਂ ਦਾ) ਲੇਖ ਲਿਖਿਆ ਹੋਇਆ ਹੈ, ਜਿਨ੍ਹਾਂ ਦਾ ਮੱਥਾ ਭਾਗਾਂ ਵਾਲਾ ਹੈ, ਉਹਨਾਂ ਨੇ ਤੈਨੂੰ ਸਿਮਰਿਆ ਹੈ । ਹੇ ਭਾਈ ! ਉਹਨਾਂ ਨੇ ਮੇਰੇ ਰਾਮ ਨੂੰ ਸਿਮਰਿਆ ਹੈ ।

ਹੇ ਭਾਈ ! ਮਾਲਕ-ਹਰੀ ਨੇ ਜਿਨ੍ਹਾਂ ਦੇ ਭਾਗਾਂ ਵਿਚੋਂ ਧੁਰੋਂ ਸਿਮਰਨ ਦਾ ਲੇਖ ਲਿਖ ਦਿੱਤਾ ਹੈ, ਉਹ (ਸਦਾ) ਹਰਿ-ਨਾਮ ਦਾ ਸਿਮਰਨ ਕਰਦੇ ਹਨ । ਹੇ ਭਾਈ ! ਜਿਨ੍ਹਾਂ ਨੇ ਗੁਰੂ ਦੇ ਬਚਨਾਂ ਉਤੇ ਤੁਰ ਕੇ ਪਰਮਾਤਮਾ ਦਾ ਨਾਮ ਜਪਿਆ ਹੈ, ਉਹਨਾਂ ਦੇ ਸਾਰੇ ਪਾਪ ਅੱਖ ਝਮਕਣ ਜਿਤਨੇ ਸਮੇ ਵਿਚ ਹੀ ਦੂਰ ਹੋ ਜਾਂਦੇ ਹਨ ।

ਹੇ ਭਾਈ ! ਉਹ ਮਨੁੱਖ ਭਾਗਾਂ ਵਾਲੇ ਹਨ, ਮੁਬਾਰਿਕ ਹਨ, ਜਿਹੜੇ ਪਰਮਾਤਮਾ ਦਾ ਨਾਮ ਜਪਦੇ ਹਨ । ਉਹਨਾਂ ਦਾ ਦਰਸਨ ਕਰ ਕੇ ਮੈਂ (ਭੀ) ਖਸਮ ਵਾਲਾ (ਅਖਵਾਣ ਜੋਗਾ) ਹੋ ਗਿਆ ਹਾਂ (ਕਿਉਂਕਿ ਮੈਂ ਭੀ ਖਸਮ-ਪ੍ਰਭੂ ਦਾ ਨਾਮ ਜਪਣ ਲੱਗ ਪਿਆ ਹਾਂ) ।

ਹੇ ਪ੍ਰਭੂ ! ਤੂੰ ਜਗਤ ਦੇ ਜੀਵਾਂ ਨੂੰ ਜ਼ਿੰਦਗੀ ਦੇਣ ਵਾਲਾ ਹੈਂ, ਤੂੰ ਜਗਤ ਦਾ ਮਾਲਕ ਹੈਂ, ਤੂੰ ਸਾਰੀ (ਸ੍ਰਿਸ਼ਟੀ) ਦਾ ਪੈਦਾ ਕਰਨ ਵਾਲਾ ਹੈਂ, ਤੂੰ ਸ੍ਰਿਸ਼ਟੀ ਦਾ ਖਸਮ ਹੈਂ ।੧।

**ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥ ਜਿਨ ਜਪਿਆ ਹਰਿ ਮਨਿ ਚੀਤਿ ਹਰਿ ਜਪਿ ਜਪਿ ਮੁਕਤੁ ਘਣੀ ॥ ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ ਤਿਨ ਕੇ ਊਜਲ ਮੁਖ ਹਰਿ ਦੁਆਰਿ ॥ ਓਇ ਹਲਤਿ ਪਲਤਿ ਜਨ ਭਏ ਸੁਹੇਲੇ ਹਰਿ ਰਾਖਿ ਲੀਏ ਰਖਨਹਾਰਿ ॥ ਹਰਿ ਸੰਤ ਸੰਗਤਿ ਜਨ ਸੁਣਹੁ ਭਾਈ ਗੁਰਮੁਖਿ ਹਰਿ ਸੇਵਾ ਸਫਲ ਬਣੀ ॥ ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥੨॥ {ਪੰਨਾ ੧੧੧੫}**

**ਪਦ ਅਰਥ** :—ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ {ਮਹੀ—ਧਰਤੀ । ਤਲਿ—ਤਲ ਉਤੇ} ਧਰਤੀ ਦੇ ਤਲ ਉਤੇ, ਪੁਲਾੜ ਵਿਚ । ਭਰਪੂਰਿ—ਵਿਆਪਕ । ਸਾਚੁ—ਸਦਾ ਕਾਇਮ ਰਹਿਣ ਵਾਲਾ । ਧਣੀ—ਮਾਲਕ । ਮਨਿ—ਮਨ ਵਿਚ । ਚੀਤਿ—ਚਿੱਤ ਵਿਚ । ਜਪਿ ਜਪਿ—ਮੁੜ ਮੁੜ ਜਪ ਕੇ । ਘਣੀ—ਬਹੁਤ ਲੁਕਾਈ ।

ਤੇ—ਉਹ {ਬਹੁ-ਵਚਨ} । ਮੁਕਤ—ਵਿਕਾਰਾਂ ਤੋਂ ਸੁਤੰਤਰ । ਤਿਨ ਕੇ ਮੁਖ—ਉਹਨਾਂ ਦੇ ਮੂੰਹ । ਊਜਲ—ਰੌਸ਼ਨ । ਦੁਆਰਿ—ਦੁਆਰੇ ਤੇ, ਦਰ ਤੇ । ਓਇ—{ਲਫ਼ਜ਼ 'ਓਹੁ' ਤੋਂ ਬਹੁ-ਵਚਨ} ਉਹ ਬੰਦੇ । ਹਲਤਿ—

{ਅੱ} ਇਸ ਲੋਕ ਵਿਚ । ਪਲਤਿ—{ਪਰੱ} ਪਰਲੋਕ ਵਿਚ । ਸੁਹੇਲੇ—ਸੁਖੀ । ਰਖਨਹਾਰਿ—ਰਖਨਹਾਰ ਨੇ, ਬਚਾਣ ਦੀ ਸਮਰਥਾ ਵਾਲੇ ਨੇ ।

ਭਾਈ—ਹੇ ਭਾਈ ! ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ । ਸਫਲ—ਫਲ ਵਾਲੀ, ਕਾਮਯਾਬ ।੨।

**ਅਰਥ** :—ਹੇ ਪ੍ਰਭੂ ! ਤੂੰ ਜਲ ਵਿਚ ਧਰਤੀ ਵਿਚ ਆਕਾਸ਼ ਵਿਚ (ਹਰ ਥਾਂ) ਵਿਆਪਕ ਹੈਂ, ਤੂੰ ਸਭ ਜੀਵਾਂ ਦੇ ਸਿਰ ਉੱਤੇ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਪਣੇ ਮਨ ਵਿਚ ਆਪਣੇ ਚਿੱਤ ਵਿਚ ਪਰਮਾਤਮਾ ਦਾ ਨਾਮ (ਸਦਾ) ਜਪਿਆ (ਉਹ ਵਿਕਾਰਾਂ ਤੋਂ ਬਚ ਗਏ) । ਹੇ ਭਾਈ ! ਪ੍ਰਭੂ ਦਾ ਨਾਮ ਮੁੜ ਮੁੜ ਜਪ ਕੇ ਬੇਅੰਤ ਲੁਕਾਈ ਮੁਕਤ ਹੋ ਜਾਂਦੀ ਹੈ ।

ਹੇ ਭਾਈ ! ਜਿਹੜੇ ਪ੍ਰਾਣੀ ਪਰਮਾਤਮਾ ਦਾ ਨਾਮ ਜਪਦੇ ਹਨ, ਉਹ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ, ਪਰਮਾਤਮਾ ਦੇ ਦਰ ਤੇ ਉਹਨਾਂ ਦੇ ਮੂੰਹ ਉਜਲੇ ਹੁੰਦੇ ਹਨ (ਪ੍ਰਭੂ-ਦਰ ਤੇ ਉਹ ਆਦਰ-ਸਤਕਾਰ ਪ੍ਰਾਪਤ ਕਰਦੇ ਹਨ) । ਉਹ ਬੰਦੇ ਇਸ ਲੋਕ ਵਿਚ ਤੇ ਪਰਲੋਕ ਵਿਚ ਸੁਖੀ ਜੀਵਨ ਵਾਲੇ ਹੋ ਜਾਂਦੇ ਹਨ । ਬਚਾਣ ਦੀ ਸਮਰਥਾ ਵਾਲੇ ਪਰਮਾਤਮਾ ਨੇ ਉਹਨਾਂ ਨੂੰ ਆਪ (ਵਿਕਾਰਾਂ ਤੋਂ) ਬਚਾ ਲਿਆ ਹੁੰਦਾ ਹੈ ।

ਹੇ ਹਰੀ ਦੇ ਸੰਤ ਜਨੋਂ ! ਹੇ ਸਾਧ ਸੰਗਤਿ ! ਹੇ ਭਾਈ ! ਸੁਣੋ—ਗੁਰੂ ਦੀ ਸਰਨ ਪਿਆਂ ਹੀ ਪਰਮਾਤਮਾ ਦੀ ਕੀਤੀ ਹੋਈ ਸੇਵਾ-ਭਗਤੀ ਕਾਮਯਾਬ ਹੁੰਦੀ ਹੈ ।

ਹੇ ਪ੍ਰਭੂ ! ਤੂੰ ਜਲ ਵਿਚ ਧਰਤੀ ਵਿਚ ਆਕਾਸ਼ ਵਿਚ (ਹਰ ਥਾਂ) ਵਿਆਪਕ ਹੈਂ, ਤੂੰ ਸਭ ਜੀਵਾਂ ਦੇ ਸਿਰ ਉਤੇ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ ।੨।

**ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥ ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮੁ ਚਵਿਆ ॥ ਸਭਿ ਚਵਹਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ ॥ ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿ ਪ੍ਰਭ ਕਰਤੇ ਭਾਵਏ ॥ ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥ ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥੩॥ {ਪੰਨਾ ੧੧੧੫}**

**ਪਦ ਅਰਥ** :—ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਰਵਿਆ—ਵਿਆਪਕ, ਮੌਜੂਦ । ਵਣਿ—ਵਣ ਵਿਚ । ਤ੍ਰਿਣਿ—ਤ੍ਰਿਣ ਵਿਚ, ਘਾਹ ਦੇ ਤੀਲੇ ਵਿਚ । ਤ੍ਰਿਭਵਣਿ—ਤਿੰਨ-ਭਵਨੀ ਜਗਤ ਵਿਚ । ਮੁਖਿ—ਮੂੰਹ ਨਾਲ । ਚਵਿਆ—ਉਚਾਰਿਆ ।

ਸਭਿ—ਸਾਰੇ ਜੀਵ । ਚਵਹਿ—ਉਚਾਰਦੇ ਹਨ । ਕਰਤੇ—ਕਰਤਾਰ ਦਾ । ਅਸੰਖ—ਜਿਨ੍ਹਾਂ ਦੀ ਸੰਖਿਆ ਨਹੀਂ ਹੋ ਸਕਦੀ, ਅਣ-ਗਿਣਤ । ਧਿਆਵਏ—ਧਿਆਵੈ, ਧਿਆਉਂਦੀ ਹੈ {ਇਕ-ਵਚਨ} । ਕਰਤੇ ਭਾਵਏ—ਕਰਤਾਰ ਨੂੰ ਪਿਆਰਾ ਲੱਗਦਾ ਹੈ ।

ਸਫਲੁ—ਕਾਮਯਾਬ । ਸੋ—ਉਹ ਮਨੁੱਖ । ਦਰਸਨੁ—(ਉਸ ਮਨੁੱਖ ਦਾ) ਦਰਸਨ । ਕਰਤੇ—ਹੇ ਕਰਤਾਰ ! ਜਿਸੁ ਹਿਰਦੈ—ਜਿਸ ਦੇ ਹਿਰਦੇ ਵਿਚ । ਸਦ—ਸਦਾ । ਚਵਿਆ—ਉਚਾਰਿਆ ।

**ਅਰਥ** :—ਹੇ ਹਰੀ ! ਹਰੇਕ ਥਾਂ ਵਿਚ ਇਕ ਤੂੰ ਹੀ ਤੂੰ ਮੌਜੂਦ ਹੈਂ ।

ਹੇ ਪ੍ਰਭੂ ! ਜੰਗਲ ਵਿਚ, ਘਾਹ ਦੇ ਤੀਲੇ ਵਿਚ, ਤ੍ਰਿਭਵਣੀ-ਜਗਤ ਵਿਚ—ਹਰ ਥਾਂ ਤੂੰ ਹੀ ਤੂੰ ਵੱਸ ਰਿਹਾ ਹੈਂ । ਹੇ ਭਾਈ ! ਸਾਰੀ ਸ੍ਰਿਸ਼ਟੀ (ਭਾਵ, ਸਾਰੀ ਸ੍ਰਿਸ਼ਟੀ ਦੇ ਜੀਵ) ਆਪਣੇ ਮੂੰਹ ਨਾਲ ਹਰਿ-ਨਾਮ ਹੀ ਉਚਾਰ ਰਹੀ ਹੈ ।

ਹੇ ਭਾਈ ! ਅਸੰਖਾਂ ਜੀਵ ਅਣਗਿਣਤ ਜੀਵ ਸਾਰੇ ਹੀ ਕਰਤਾਰ ਦਾ ਨਾਮ ਸਦਾ ਉਚਾਰ ਰਹੇ ਹਨ । ਹੇ ਭਾਈ ! (ਸਾਰੀ ਸ੍ਰਿਸ਼ਟੀ) ਹਰੀ ਦਾ ਨਾਮ ਸਿਮਰ ਰਹੀ ਹੈ । ਹੇ ਭਾਈ ! ਹਰੀ ਦਾ ਉਹ ਸੰਤ ਹਰੀ ਦਾ ਉਹ ਸਾਧੂ ਧੰਨ ਹੈ ਧੰਨ ਹੈ, ਜਿਹੜਾ ਹਰਿ-ਪ੍ਰਭੂ ਨੂੰ ਜਿਹੜਾ ਕਰਤਾਰ ਨੂੰ ਪਿਆਰਾ ਲੱਗਦਾ ਹੈ ।

ਹੇ ਕਰਤਾਰ ! ਜਿਸ ਦੇ ਹਿਰਦੇ ਵਿਚ (ਤੂੰ ਵੱਸਦਾ ਹੈਂ), ਜੋ ਸਦਾ (ਤੇਰਾ) ਨਾਮ ਉਚਾਰਦਾ ਹੈ, ਉਹ ਮਨੁੱਖ ਕਾਮਯਾਬ (ਜੀਵਨ ਵਾਲਾ) ਹੈ, (ਮੈਨੂੰ ਉਸ ਦਾ) ਦਰਸਨ ਬਖ਼ਸ਼ । ਹੇ ਹਰੀ ! ਹਰੇਕ ਥਾਂ ਵਿਚ ਇਕ ਤੂੰ ਹੀ ਤੂੰ ਮੌਜੂਦ ਹੈਂ ।੩।

**ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥ ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥ ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥ ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥ ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥ ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥੪॥੩॥ {ਪੰਨਾ ੧੧੧੫-੧੧੧੬}**

**ਪਦ ਅਰਥ** :—ਭੰਡਾਰ—ਖ਼ਜ਼ਾਨੇ । ਅਸੰਖ—ਬੇਅੰਤ । ਸੁਆਮੀ—ਹੇ ਸੁਆਮੀ ! ਜਿਸ ਕੈ ਮਸਤਕਿ—ਜਿਸ ਦੇ ਮੱਥੇ ਉੱਤੇ {ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਗੁਰ ਹਾਥੁ—ਗੁਰੂ ਦਾ ਹੱਥ । ਟਿਕਹਿ—ਟਿਕ ਜਾਂਦੇ ਹਨ ।

ਤਿਸ ਕੈ ਹਿਰਦੈ—ਉਸ (ਮਨੁੱਖ) ਦੇ ਹਿਰਦੇ ਵਿਚ । ਭਉ—ਡਰ-ਅਦਬ । ਭਾਵਨੀ—ਸਰਧਾ, ਪਿਆਰ । ਬਿਨੁ ਭੈ—ਡਰ-ਅਦਬ ਤੋਂ ਬਿਨਾ {ਸੰਬੰਧਕ ਦੇ ਕਾਰਨ ਲਫ਼ਜ਼ 'ਭਉ' ਤੋਂ 'ਭੈ' ਬਣ ਜਾਂਦਾ ਹੈ} ।

ਨਾਨਕ—ਹੇ ਨਾਨਕ ! ਤਿਸਹਿ—ਉਸ (ਮਨੁੱਖ) ਨੂੰ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ।੪।

**ਅਰਥ** :—ਹੇ ਮੇਰੇ ਸੁਆਮੀ ! (ਤੇਰੇ ਘਰ ਵਿਚ) ਤੇਰੀ ਭਗਤੀ ਦੇ ਬੇਅੰਤ ਖ਼ਜ਼ਾਨੇ ਭਰੇ ਪਏ ਹਨ, (ਪਰ ਇਹ ਖ਼ਜ਼ਾਨੇ) ਉਸ (ਮਨੁੱਖ) ਨੂੰ ਮਿਲਦੇ ਹਨ ਜਿਸ ਨੂੰ ਤੂੰ (ਆਪ) ਦੇਂਦਾ ਹੈਂ । ਹੇ ਭਾਈ ! ਜਿਸ (ਮਨੁੱਖ) ਦੇ ਮੱਥੇ ਉਤੇ ਗੁਰੂ ਦਾ ਹੱਥ ਹੋਵੇ, ਉਸ ਦੇ ਹਿਰਦੇ ਵਿਚ ਪਰਮਾਤਮਾ ਦੇ ਗੁਣ ਟਿਕੇ ਰਹਿੰਦੇ ਹਨ ।

ਹੇ ਭਾਈ ! ਜਿਸ (ਮਨੁੱਖ) ਦੇ ਅੰਦਰ (ਪਰਮਾਤਮਾ ਦਾ) ਡਰ ਅਦਬ ਹੈ (ਪਰਮਾਤਮਾ ਵਾਸਤੇ) ਸਰਧਾ-ਪਿਆਰ ਹੈ, ਉਸ ਦੇ ਹਿਰਦੇ ਵਿਚ ਪਰਮਾਤਮਾ ਦੇ ਗੁਣ ਟਿਕੇ ਰਹਿੰਦੇ ਹਨ । ਹੇ ਭਾਈ ! ਪਰਮਾਤਮਾ ਦੇ ਡਰ-ਅਦਬ ਤੋਂ ਬਿਨਾ ਕਿਸੇ ਭੀ ਮਨੁੱਖ ਨੇ (ਪਰਮਾਤਮਾ ਦਾ) ਪ੍ਰੇਮ ਪ੍ਰਾਪਤ ਨਹੀਂ ਕੀਤਾ । ਕੋਈ ਭੀ ਮਨੁੱਖ (ਪਰਮਾਤਮਾ ਦੇ) ਡਰ-ਅਦਬ ਤੋਂ ਬਿਨਾ (ਇਸ ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘ ਸਕਿਆ (ਕੋਈ ਭੀ ਵਿਕਾਰਾਂ ਤੋਂ ਬਚ ਨਹੀਂ ਸਕਿਆ) ।

ਹੇ ਨਾਨਕ ! (ਆਖ—ਹੇ ਪ੍ਰਭੂ !) ਉਸੇ ਮਨੁੱਖ ਦੇ ਹਿਰਦੇ ਵਿਚ ਤੇਰਾ ਡਰ-ਅਦਬ ਤੇਰਾ ਪ੍ਰੇਮ-ਪਿਆਰ ਪੈਦਾ ਹੁੰਦਾ ਹੈ ਜਿਸ ਉੱਤੇ ਆਪਣੀ ਮਿਹਰ ਕਰਦਾ ਹੈਂ । ਹੇ ਮੇਰੇ ਸੁਆਮੀ ! (ਤੇਰੇ ਘਰ ਵਿਚ) ਤੇਰੇ ਭਗਤੀ ਦੇ ਬੇਅੰਤ ਖ਼ਜ਼ਾਨੇ ਭਰੇ ਪਏ ਹਨ, (ਪਰ ਇਹ ਖ਼ਜ਼ਾਨੇ) ਉਸ (ਮਨੁੱਖ) ਨੂੰ ਮਿਲਦੇ ਹਨ ਜਿਸ ਨੂੰ ਤੂੰ (ਆਪ) ਦੇਂਦਾ ਹੈਂ ।੪।੩।

**ਤੁਖਾਰੀ ਮਹਲਾ ੪ ॥ ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥ ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥ ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥ ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥ ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥ ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥ {ਪੰਨਾ ੧੧੧੬}**

**ਪਦ ਅਰਥ** :—ਨਾਵਣੁ—{ਨਾਵ, ਕਰਤਾ ਕਾਰਕ, ਇਕ-ਵਚਨ} ਇਸ਼ਨਾਨ, ਤੀਰਥ-ਇਸ਼ਨਾਨ । ਪੁਰਬੁ—{ਪਵ.ਲਨੱ} ਪਵਿੱਤਰ ਦਿਨ, ਚਾਨਣੇ ਪੱਖ ਦੀ ਪਹਿਲੀ, ਪੂਰਨਮਾਸ਼ੀ ।

ਅਭੀਚੁ—{ਅਭਿਜਿਤੱ—ਪੂਰਨ ਜਿੱਤ ਦੇਣ ਵਾਲਾ} ਉਹ ਲਗਨ ਜੋ ਕਿਤੇ ਪੈਂਡੇ ਪੈਣ ਵਾਸਤੇ ਸ਼ੁਭ ਸਮਝਿਆ ਜਾਂਦਾ ਹੈ । ਪੁਰਬੁ ਅਭੀਚੁ—ਉਹ ਪਵਿੱਤਰ ਦਿਨ ਜਦੋਂ ਤੀਰਥ-ਇਸ਼ਨਾਨ ਵੈਰੀਆਂ ਉੱਤੇ ਜਿੱਤ ਦੇਣ ਵਾਲਾ ਮੰਨਿਆ ਜਾਂਦਾ ਹੈ ।

ਗੁਰ ਸਤਿਗੁਰ ਦਰਸੁ—ਗੁਰੂ ਦਾ ਸਤਿਗੁਰੂ ਦਾ ਦਰਸਨ । ਦੁਰਮਤਿ ਮੈਲੁ—ਖੋਟੀ ਮਤਿ ਦੀ ਮੈਲ । ਹਰੀ—{ਠਓਕਏਨ ਓਾਓ} ਦੂਰ ਹੋ ਗਈ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਅੰਧੇਰੁ—ਹਨੇਰਾ । ਅੰਤਰਿ—ਅੰਦਰ । ਪ੍ਰਗਾਸੀ—ਪਰਗਟ ਹੋ ਗਈ । ਜੋਤਿ ਪ੍ਰਗਾਸੀ—ਜੋਤਿ ਨੇ ਪਰਕਾਸ਼ ਕੀਤਾ । ਜਨਮ ਮਰਣ ਦੁਖ—ਜਨਮ ਮਰਨ ਦੇ ਦੁੱਖ । ਬਿਨਸੇ—ਨਾਸ ਹੋ ਗਏ । ਅਬਿਨਾਸੀ—ਨਾਸ-ਰਹਿਤ ।

ਆਪਿ ਕਰਤੈ—ਕਰਤਾਰ ਨੇ ਆਪ । ਕੀਆ—ਕੀਤਾ । ਕੁਲਖੇਤਿ—ਕੁਲਖੇਤ ਤੇ । ਨਾਵਣਿ—{ਲਫ਼ਜ਼ 'ਨਾਵਣ' ਤੋਂ ਅਧਿਕਰਣ ਕਾਰਕ, ਇਕ-ਵਚਨ} ਨਾਵਣ ਤੇ, ਨਾਵਣ (ਦੇ ਮੌਕੇ) ਤੇ, ਤੀਰਥ-ਇਸ਼ਨਾਨ ਦੇ ਸਮੇ ਤੇ ।੧।

**ਅਰਥ** :—ਹੇ ਭਾਈ ! (ਜਿਸ ਮਨੁੱਖ ਨੂੰ) ਗੁਰੂ ਦਾ ਸਤਿਗੁਰੂ ਦਾ ਦਰਸ਼ਨ ਹੋ ਗਿਆ, (ਇਹ ਗੁਰ-ਦਰਸ਼ਨ ਉਸ ਮਨੁੱਖ ਵਾਸਤੇ) ਤੀਰਥ-ਇਸ਼ਨਾਨ ਹੈ, (ਉਸ ਮਨੁੱਖ ਵਾਸਤੇ) ਅਭੀਚ (ਨਛੱਤ੍ਰ ਦਾ) ਪਵਿੱਤਰ ਦਿਹਾੜਾ ਹੈ । (ਗੁਰੂ ਦੇ ਦਰਸਨ ਦੀ ਬਰਕਤਿ ਨਾਲ ਉਸ ਮਨੁੱਖ ਦੀ) ਖੋਟੀ ਮਤਿ ਦੀ ਮੈਲ ਕੱਟੀ ਜਾਂਦੀ ਹੈ, (ਉਸ ਮਨੁੱਖ ਦੇ ਅੰਦਰੋਂ) ਆਤਮਕ ਜੀਵਨ ਵਲੋਂ ਬੇਸਮਝੀ ਵਾਲਾ ਹਨੇਰਾ ਦੂਰ ਹੋ ਜਾਂਦਾ ਹੈ ।

ਹੇ ਭਾਈ ! (ਜਿਸ ਮਨੁੱਖ ਨੇ) ਗੁਰੂ ਦਾ ਦਰਸਨ ਕਰ ਲਿਆ, (ਉਸ ਨੇ ਆਪਣੇ ਅੰਦਰੋਂ) ਅਗਿਆਨ (-ਹਨੇਰਾ) ਦੂਰ ਕਰ ਲਿਆ, ਉਸ ਦੇ ਅੰਦਰ ਪਰਮਾਤਮਾ ਦੀ ਜੋਤਿ ਨੇ ਆਪਣਾ ਪਰਕਾਸ਼ ਕਰ ਦਿੱਤਾ, (ਗੁਰੂ ਦੇ ਦਰਸਨ ਦੀ ਬਰਕਤਿ ਨਾਲ ਉਸ ਮਨੁੱਖ ਨੇ) ਅਬਿਨਾਸ਼ੀ ਪ੍ਰਭੂ (ਦਾ ਮਿਲਾਪ) ਹਾਸਲ ਕਰ ਲਿਆ, ਉਸ ਮਨੁੱਖ ਦੇ ਜਨਮ ਤੋਂ ਮਰਨ ਤਕ ਦੇ ਸਾਰੇ ਦੁੱਖ ਨਾਸ ਹੋ ਗਏ ।

ਹੇ ਭਾਈ ! ਗੁਰੂ (ਅਮਰਦਾਸ ਅਭੀਚ ਪੁਰਬ ਦੇ) ਤੀਰਥ-ਇਸ਼ਨਾਨ (ਦੇ ਸਮੇ) ਤੇ ਕੁਲਖੇਤ ਤੇ ਗਿਆ, ਹਰੀ ਨੇ ਕਰਤਾਰ ਨੇ ਆਪ (ਗੁਰੂ ਦੇ ਜਾਣ ਦੇ ਇਸ ਉੱਦਮ ਨੂੰ ਉਥੇ ਇਕੱਠੇ ਹੋਏ ਲੋਕਾਂ ਵਾਸਤੇ) ਪਵਿੱਤਰ ਦਿਹਾੜਾ ਬਣਾ ਦਿੱਤਾ । ਹੇ ਭਾਈ ! (ਜਿਸ ਮਨੁੱਖ ਨੂੰ) ਗੁਰੂ ਦਾ ਸਤਿਗੁਰੂ ਦਾ ਦਰਸਨ ਹੋ ਗਿਆ, (ਇਹ ਗੁਰ-ਦਰਸਨ ਉਸ ਮਨੁੱਖ ਵਾਸਤੇ) ਤੀਰਥ-ਇਸ਼ਨਾਨ ਹੈ, (ਉਸ ਮਨੁੱਖ ਵਾਸਤੇ) ਅਭੀਚ (ਨਛੱਤ੍ਰ ਦਾ) ਪਵਿੱਤਰ ਦਿਹਾੜਾ ਹੈ ।੧।

**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥ ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥ ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥ ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥ ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥ {ਪੰਨਾ ੧੧੧੬}**

**ਪਦ ਅਰਥ** :—ਮਾਰਗਿ—ਮਾਰਗ ਉਤੇ, ਰਸਤੇ ਤੇ । ਪੰਥਿ—ਰਸਤੇ ਤੇ, ਰਾਹ ਤੇ । ਗੁਰ ਸੰਗਿ—ਗੁਰੂ ਦੇ ਨਾਲ । ਸਿਖਾ—ਅਨੇਕਾਂ ਸਿੱਖ । ਅਨਦਿਨੁ—ਹਰ ਰੋਜ਼, ਹਰ ਵੇਲੇ । ਬਣੀ—ਬਣੀ ਰਹਿੰਦੀ ਸੀ । ਖਿਨੁ ਖਿਨੁ—ਹਰੇਕ ਖਿਨ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਵਿਖਾ—ਕਦਮ । ਨਿਮਖ ਨਿਮਖ—ਹਰੇਕ ਨਿਮਖ ਵਿਚ । ਵਿਖਾ ਵਿਖਾ—ਹਰੇਕ ਕਦਮ ਤੇ ।

ਕੇਰੀ—ਦੀ । ਸਭੁ ਲੋਕ—ਸਾਰੀ ਲੁਕਾਈ, ਬਹੁਤ ਲੁਕਾਈ ।

ਤੀਰਥ ਉਦਮੁ—ਤੀਰਥਾਂ ਤੇ ਜਾਣ ਦਾ ਉੱਦਮ । ਅਰਥਾ—ਵਾਸਤੇ । ਉਧਰਣ ਅਰਥਾ—ਬਚਾਣ ਵਾਸਤੇ, ਕੁਰਾਹੇ ਪਏ ਰਹਿਣ ਤੋਂ ਬਚਾਣ ਲਈ ।੨।

**ਅਰਥ** :—ਹੇ ਭਾਈ ! ਅਨੇਕਾਂ ਸਿੱਖ ਗੁਰੂ (ਅਮਰਦਾਸ ਜੀ) ਦੇ ਨਾਲ ਉਸ ਲੰਮੇ ਪੈਂਡੇ ਵਿਚ ਗਏ । ਹੇ ਭਾਈ ! ਹਰੇਕ ਖਿਨ, ਨਿਮਖ ਨਿਮਖ, ਕਦਮ ਕਦਮ ਤੇ ਹਰ ਰੋਜ਼ ਪਰਮਾਤਮਾ ਦੀ ਭਗਤੀ (ਦਾ ਅਵਸਰ) ਬਣਿਆ ਰਹਿੰਦਾ ਸੀ ।

ਹੇ ਭਾਈ ! (ਉਸ ਸਾਰੇ ਪੈਂਡੇ ਵਿਚ) ਸਦਾ ਪਰਮਾਤਮਾ ਦੀ ਭਗਤੀ ਦਾ ਉੱਦਮ ਬਣਿਆ ਰਹਿੰਦਾ ਸੀ, ਬਹੁਤ ਲੁਕਾਈ (ਗੁਰੂ ਦਾ) ਦਰਸਨ ਕਰਨ ਆਉਂਦੀ ਸੀ । ਜਿਨ੍ਹਾਂ (ਵਡਭਾਗੀ ਮਨੁੱਖਾਂ) ਨੇ ਗੁਰੂ ਦਾ ਦਰਸਨ ਕੀਤਾ, ਪਰਮਾਤਮਾ ਨੇ ਆਪ ਉਹਨਾਂ ਨੂੰ (ਆਪਣੇ ਚਰਨਾਂ ਵਿਚ) ਜੋੜ ਲਿਆ (ਭਾਵ, ਜਿਹੜੇ ਮਨੁੱਖ ਗੁਰੂ ਦਾ ਦਰਸਨ ਕਰਦੇ ਹਨ, ਉਹਨਾਂ ਨੂੰ ਪਰਮਾਤਮਾ ਆਪਣੇ ਨਾਲ ਮਿਲਾ ਲੈਂਦਾ ਹੈ) ।

ਹੇ ਭਾਈ ! (ਤੀਰਥਾਂ ਉਤੇ ਇਕੱਠੀ ਹੋਈ) ਸਾਰੀ ਲੁਕਾਈ ਨੂੰ (ਗ਼ਲਤ ਰਸਤੇ ਤੋਂ) ਬਚਾਣ ਲਈ ਸਤਿਗੁਰੂ ਨੇ ਤੀਰਥਾਂ ਉਤੇ ਜਾਣ ਦਾ ਉੱਦਮ ਕੀਤਾ ਸੀ । ਸਤਿਗੁਰੂ ਦੇ ਨਾਲ ਅਨੇਕਾਂ ਸਿੱਖ ਉਸ ਲੰਮੇ ਪੈਂਡੇ ਵਿਚ ਗਏ (ਸਨ) ।੨।

**ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥ ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥ ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥ ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥ ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥ ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥ {ਪੰਨਾ ੧੧੧੬}**

**ਪਦ ਅਰਥ** :—ਪ੍ਰਥਮ—ਪਹਿਲਾਂ । ਕੁਲਖੇਤਿ—ਕੁਲਖੇਤ ਤੇ । ਗੁਰ ਪੁਰਬੁ—ਗੁਰੂ ਦਾ ਪਵਿੱਤਰ ਦਿਹਾੜਾ, ਗੁਰੂ ਦੇ ਕੁਲਖੇਤ ਆਉਣ ਨਾਲ ਸੰਬੰਧ ਰੱਖਣ ਵਾਲਾ ਪਵਿੱਤਰ ਦਿਨ । ਹੋਆ—ਹੋ ਗਿਆ, ਬਣ ਗਿਆ । ਸੰਸਾਰਿ—ਸੰਸਾਰ ਵਿਚ । ਤ੍ਰੈ ਲੋਆ—ਤਿੰਨੇ ਲੋਕ, ਤਿੰਨਾਂ ਲੋਕਾਂ ਦੇ ਜੀਵ, ਬੇਅੰਤ ਲੋਕ ।

ਤੀਨਿ ਲੋਕ—(ਧਰਤੀ ਆਕਾਸ਼ ਪਾਤਾਲ) ਤਿੰਨੇ ਲੋਕ, ਬੇਅੰਤ ਲੋਕ । ਸੁਰਿ ਨਰ—ਦੈਵੀ ਸੁਭਾਵ ਵਾਲੇ ਮਨੁੱਖ । ਮੁਨਿ ਜਨ—ਅਨੇਕਾਂ ਰਿਸ਼ੀ-ਸੁਭਾਵ ਬੰਦੇ । ਸਭਿ—ਸਾਰੇ । ਪਰਸਿਆ—(ਦਰਸਨ) ਪਰਸਿਆ, ਦਰਸਨ ਕੀਤਾ । ਕਿਲਵਿਖ—ਪਾਪ ।

ਦਿਗੰਬਰ—{ਦਿਗ—ਦਿਸ਼ਾ । ਅੰਬਰ—ਬਸਤ੍ਰ, ਕੱਪੜੇ । ਚਾਰੇ ਹੀ ਦਿਸ਼ਾ ਜਿਨ੍ਹਾਂ ਦੇ ਪਹਿਨਣ ਵਾਲੇ ਕੱਪੜੇ ਹਨ} ਨਾਂਗੇ । ਖਟੁ—ਛੇ । ਦਰਸਨ—ਭੇਖ । ਖਟੁ ਦਰਸਨੁ—ਛੇ ਭੇਖ, (ਜੋਗੀ, ਸੰਨਿਆਸੀ, ਜੰਗਮ, ਬੋਧੀ, ਸਰੇਵੜੇ, ਬੈਰਾਗੀ) ਛਿਆਂ ਭੇਖਾਂ ਦੇ ਸਾਧੂ । ਗੋਸਟਿ—ਚਰਚਾ, ਵਿਚਾਰ । ਢੋਆ—ਭੇਟਾ ।੩।

**ਅਰਥ** :—ਹੇ ਭਾਈ ! ਗੁਰੂ (ਅਮਰਦਾਸ) ਜੀ ਪਹਿਲਾਂ ਕੁਲਖੇਤ (ਕੁਰੂਖੇਤ੍ਰ) ਤੇ ਪਹੁੰਚੇ । (ਉਥੋਂ ਦੇ ਲੋਕਾਂ ਵਾਸਤੇ ਉਹ ਦਿਨ) ਗੁਰੂ ਸਤਿਗੁਰੂ ਨਾਲ ਸੰਬੰਧ ਰੱਖਣ ਵਾਲਾ ਪਵਿੱਤਰ ਦਿਨ ਬਣ ਗਿਆ । ਸੰਸਾਰ ਵਿਚ (ਭਾਵ, ਦੂਰ ਦੂਰ ਤਕ) (ਸਤਿਗੁਰੂ ਜੀ ਦੇ ਕੁਲੇਖਤ ਆਉਣ ਦੀ) ਖ਼ਬਰ ਹੋ ਗਈ, ਬੇਅੰਤ ਲੋਕ (ਦਰਸਨ ਕਰਨ ਲਈ) ਆ ਗਏ ।

ਹੇ ਭਾਈ ! (ਗੁਰੂ ਅਮਰਦਾਸ ਜੀ ਦਾ) ਦਰਸਨ ਕਰਨ ਲਈ ਬਹੁਤ ਲੋਕ ਆ ਪਹੁੰਚੇ । ਦੈਵੀ ਸੁਭਾਵ ਵਾਲੇ ਮਨੁੱਖ, ਰਿਸ਼ੀ ਸੁਭਾਵ ਵਾਲੇ ਮਨੁੱਖ ਬਹੁਤ ਆ ਇਕੱਠੇ ਹੋਏ । ਹੇ ਭਾਈ ! ਜਿਨ੍ਹਾਂ (ਵਡਭਾਗੀ ਮਨੁੱਖਾਂ) ਨੇ ਪੂਰੇ ਗੁਰੂ ਸਤਿਗੁਰੂ ਦਾ ਦਰਸਨ ਕੀਤਾ, ਉਹਨਾਂ ਦੇ (ਪਿਛਲੇ ਸਾਰੇ) ਪਾਪ ਨਾਸ ਹੋ ਗਏ ।

ਹੇ ਭਾਈ ! ਜੋਗੀ, ਨਾਂਗੇ, ਸੰਨਿਆਸੀ (ਸਾਰੇ ਹੀ) ਛੇ ਭੇਖਾਂ ਦੇ ਸਾਧੂ (ਦਰਸਨ ਕਰਨ ਆਏ) । ਕਈ ਕਿਸਮ ਦੀ ਪਰਸਪਰ ਸ਼ੁਭ ਵਿਚਾਰ (ਉਹ ਸਾਧੂ ਲੋਕ ਆਪਣੇ ਵੱਲੋਂ ਗੁਰੂ ਦੇ ਦਰ ਤੇ) ਭੇਟਾ ਪੇਸ਼ ਕਰ ਕੇ ਗਏ । ਹੇ ਭਾਈ ! ਗੁਰੂ (ਅਮਰਦਾਸ) ਜੀ ਪਹਿਲਾਂ ਕੁਲਖੇਤ (ਕੁਰੂਖੇਤ੍ਰ) ਤੇ ਪਹੁੰਚੇ । (ਉਥੋਂ ਦੇ ਲੋਕਾਂ ਵਾਸਤੇ ਉਹ ਦਿਨ) ਗੁਰੂ ਸਤਿਗੁਰੂ ਨਾਲ ਸੰਬੰਧ ਰੱਖਣ ਵਾਲਾ ਪਵਿੱਤਰ ਦਿਨ ਬਣ ਗਿਆ ।੩।

**ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥ ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥ ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥ ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥ ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥ ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥ {ਪੰਨਾ ੧੧੧੬}**

**ਪਦ ਅਰਥ** :—ਦੁਤੀਆ—ਦੂਜੇ ਥਾਂ, ਫਿਰ । ਜਮੁਨ—ਜਮੁਨਾ (ਨਦੀ) ਤੇ । ਗੁਰਿ—ਗੁਰੂ (ਅਮਰਦਾਸ ਜੀ) ਨੇ । ਜਾਗਾਤੀ—ਮਸੂਲੀਏ, ਸਰਕਾਰੀ ਮਸੂਲ ਉਗਰਾਹੁਣ ਵਾਲੇ । ਦੇ—ਦੇ ਕੇ । ਗੁਰ ਪਿਛੈ—ਗੁਰੂ ਦੇ ਅਨੁਸਾਰ ਤੁਰਨ ਵਾਲਿਆਂ ਨੂੰ ।

ਸਭ—ਸਾਰੀ ਲੁਕਾਈ । ਛੁਟੀ—(ਮਸੂਲ ਦੇਣ ਤੋਂ) ਬਚ ਗਈ । ਜਿਨਿ—ਜਿਸ (ਜਿਸ) ਨੇ । ਗੁਰ ਬਚਨਿ—ਗੁਰੂ ਦੇ ਹੁਕਮ ਉਤੇ । ਗੁਰ ਮਾਰਗਿ—ਗੁਰੂ ਦੇ ਦੱਸੇ ਰਸਤੇ ਉਤੇ । ਗੁਰ ਪੰਥਿ—ਗੁਰੂ ਦੇ ਰਾਹ ਉਤੇ । ਜੋ ਚਾਲੇ—ਜਿਹੜੇ (ਮਨੁੱਖ) ਤੁਰੇ । ਤਿਨ ਨੇੜਿ—ਉਹਨਾਂ ਦੇ ਨੇੜੇ । ਜਮੁ ਜਾਗਾਤੀ—ਮਸੂਲੀਆ ਜਮਰਾਜ ।

ਸਭ ਜਗਤੁ—ਸਾਰੀ ਦੁਨੀਆ, ਸਾਰੀ ਲੁਕਾਈ । ਨਾਇ ਲਇਐ—ਜੇ ਨਾਮ ਲਿਆ ਜਾਏ । ਸਭਿ—ਸਾਰੇ ਜੀਵ । ਛੁਟਕਿ ਗਇਆ—(ਜਮ ਜਾਗਾਤੀ ਦੀ ਧੌਂਸ ਤੋਂ) ਬਚ ਗਏ ।੪।

**ਅਰਥ** :—ਹੇ ਭਾਈ ! ਫਿਰ (ਗੁਰੂ ਅਮਰਦਾਸ ਜੀ) ਜਮੁਨਾ ਨਦੀ ਤੇ ਪਹੁੰਚੇ । ਸਤਿਗੁਰੂ ਜੀ ਨੇ (ਉਥੇ ਭੀ) ਪਰਮਾਤਮਾ ਦਾ ਨਾਮ ਹੀ ਜਪਿਆ-ਜਪਾਇਆ । (ਜਾਤ੍ਰੀਆਂ ਪਾਸੋਂ) ਸਰਕਾਰੀ ਮਸੂਲ ਉਗਰਾਹੁਣ ਵਾਲੇ ਭੀ ਭੇਟਾ ਰੱਖ ਕੇ (ਸਤਿਗੁਰੂ ਜੀ ਨੂੰ) ਮਿਲੇ । ਆਪਣੇ ਆਪ ਨੂੰ ਗੁਰੂ ਦਾ ਸਿੱਖ ਆਖਣ ਵਾਲੇ ਸਭਨਾਂ ਨੂੰ (ਉਹਨਾਂ ਮਸੂਲੀਆਂ ਨੇ ਬਿਨਾ ਮਸੂਲ ਲਏ) ਪਾਰ ਲੰਘਾ ਦਿੱਤਾ ।

ਗੁਰੂ ਦੇ ਪਿੱਛੇ ਤੁਰਨ ਵਾਲੀ ਸਾਰੀ ਲੁਕਾਈ ਮਸੂਲ ਭਰਨ ਤੋਂ ਬਚ ਗਈ । (ਇਸੇ ਤਰ੍ਹਾਂ) ਹੇ ਭਾਈ ! ਜਿਸ ਜਿਸ ਨੇ ਪਰਮਾਤਮਾ ਦਾ ਨਾਮ ਸਿਮਰਿਆ, ਜਿਹੜੇ ਮਨੁੱਖ ਗੁਰੂ ਦੇ ਬਚਨ ਉੱਤੇ ਤੁਰਦੇ ਹਨ, ਗੁਰੂ ਦੇ ਦੱਸੇ ਰਸਤੇ ਉਤੇ ਤੁਰਦੇ ਹਨ, ਜਮਰਾਜ ਮਸੂਲੀਆ ਉਹਨਾਂ ਦੇ ਨੇੜੇ ਨਹੀਂ ਆਉਂਦਾ ।

ਹੇ ਭਾਈ ! (ਜਿਹੜੀ) ਲੁਕਾਈ ਗੁਰੂ ਦਾ ਆਸਰਾ ਲੈਂਦੀ ਹੈ, (ਜਮਰਾਜ ਮਸੂਲੀਆ ਉਸ ਦੇ ਨੇੜੇ ਨਹੀਂ ਆਉਂਦਾ) । ਹੇ ਭਾਈ ! ਜੇ ਗੁਰੂ ਦਾ ਨਾਮ ਲਿਆ ਜਾਏ (ਜੇ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਜਪਿਆ ਜਾਏ) ਤਾਂ (ਨਾਮ ਲੈਣ ਵਾਲੇ) ਸਾਰੇ (ਜਮ ਜਾਗਾਤੀ ਦੀ ਧੌਂਸ ਤੋਂ) ਬਚ ਜਾਂਦੇ ਹਨ ।

ਹੇ ਭਾਈ ! ਫਿਰ (ਗੁਰੂ ਅਮਰਦਾਸ ਜੀ) ਜਮੁਨਾ ਨਦੀ ਤੇ ਪਹੁੰਚੇ । ਸਤਿਗੁਰੂ ਜੀ ਨੇ (ਉਥੇ ਭੀ) ਪਰਮਾਤਮਾ ਦਾ ਨਾਮ ਹੀ ਜਪਿਆ-ਜਪਾਇਆ ।੪।

**ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥ ਸਭ ਮੋਹੀ ਦੇਖਿ ਦਰਸਨੁ ਗੁਰ ਸੰਤ, ਕਿਨੈ ਆਢੁ ਨ ਦਾਮੁ ਲਇਆ ॥ ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥ ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥ ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥ ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥ {ਪੰਨਾ ੧੧੧੬}**

**ਪਦ ਅਰਥ** :—ਤ੍ਰਿਤੀਆ—(ਦੋ ਥਾਵਾਂ ਤੇ ਹੋ ਕੇ) ਤੀਜੇ ਥਾਂ । ਸੁਰਸਰੀ—ਗੰਗਾ । ਤਹ—ਉਥੇ (ਗੰਗਾ ਤੇ) । ਕਉਤਕੁ—ਤਮਾਸ਼ਾ । ਚਲਤੁ—ਅਜਬ ਖੇਡ । ਸਭ—ਸਾਰੀ ਲੁਕਾਈ । ਮੋਹੀ—ਮਸਤ ਹੋ ਗਈ । ਦੇਖਿ—ਵੇਖ ਕੇ । ਦਰਸਨੁ ਗੁਰ ਸੰਤ—ਗੁਰੂ-ਸੰਤ ਦਾ ਦਰਸਨ । ਕਿਨੈ—ਕਿਸੇ (ਭੀ ਮਸੂਲੀਏ) ਨੇ ।

ਆਢੁ ਦਾਮੁ—ਅੱਧੀ ਕੌਡੀ । ਬੋਲਕ—(ਮਸੂਲੀਆਂ ਦੀਆਂ) ਗੋਲਕਾਂ ਵਿਚ । ਮੁੰਦਣਿ—(ਦੰਦਣ ਵਾਂਗ) ਮੂੰਹ ਬੰਦ ਹੋ ਜਾਣਾ । ਮੋਹਣ ਮੁੰਦਣਿ—ਇਉਂ ਮੋਹੇ ਗਏ ਕਿ ਮੂੰਹੋਂ ਬੋਲਣ ਜੋਗੇ ਨਾਹ ਰਹੇ । ਹਮ ਕਿਆ ਕਰਹ—ਅਸੀ ਕੀਹ ਕਰੀਏ ? ਮਾਂਗਹ—ਅਸੀ ਮੰਗੀਏ । ਸਭ—ਸਾਰੀ ਲੁਕਾਈ । ਭਾਗਿ—ਭੱਜ ਕੇ । ਸਤਿਗੁਰ ਪਿਛੈ ਪਈ—ਗੁਰੂ ਦੀ ਸਰਨ ਜਾ ਪਈ ਹੈ ।

ਕਰਿ ਵੀਚਾਰੁ—ਵਿਚਾਰ ਕੇ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਕਈ ਇਲਾਜ, ਕਈ ਹੀਲੇ (ਸੋਚੇ) । ਸਭਿ—ਸਾਰੇ (ਜਾਗਾਤੀ) । ਉਠਿ—ਉੱਠ ਕੇ ।੫।

**ਅਰਥ** :—ਹੇ ਭਾਈ ! (ਦੋ ਤੀਰਥਾਂ ਤੇ ਹੋ ਕੇ ਸਤਿਗੁਰੂ ਅਮਰਦਾਸ ਜੀ) ਤੀਜੇ ਥਾਂ ਗੰਗਾ ਪਹੁੰਚੇ । ਉਥੇ ਇਕ ਅਜਬ ਤਮਾਸ਼ਾ ਹੋਇਆ । ਸੰਤ-ਗੁਰੂ (ਅਮਰਦਾਸ ਜੀ) ਦਾ ਦਰਸਨ ਕਰ ਕੇ ਸਾਰੀ ਲੁਕਾਈ ਮਸਤ ਹੋ ਗਈ । ਕਿਸੇ (ਭੀ ਮਸੂਲੀਏ) ਨੇ (ਕਿਸੇ ਭੀ ਜਾਤ੍ਰੂ ਪਾਸੋਂ) ਅੱਧੀ ਕੌਡੀ (ਮਸੂਲ ਭੀ) ਵਸੂਲ ਨਾਹ ਕੀਤਾ ।

ਹੇ ਭਾਈ ! (ਮਸੂਲੀਆਂ ਦੀਆਂ) ਗੋਲਕਾਂ ਵਿਚ ਅੱਧੀ ਕੌਡੀ ਭੀ ਮਸੂਲ ਨਾਹ ਪਿਆ । ਮਸੂਲੀਏ ਇਉਂ ਹੈਰਾਨ ਜਿਹੇ ਹੋ ਕੇ ਬੋਲਣ ਜੋਗੇ ਨਾਹ ਰਹੇ, (ਆਖਣ ਲੱਗੇ)—ਹੇ ਭਾਈ ! ਅਸੀ (ਹੁਣ) ਕੀਹ ਕਰੀਏ ? ਅਸੀ ਕਿਸ ਪਾਸੋਂ (ਮਸੂਲ) ਮੰਗੀਏ ? ਇਹ ਸਾਰੀ ਹੀ ਲੁਕਾਈ ਭੱਜ ਕੇ ਗੁਰੂ ਦੀ ਸਰਨ ਜਾ ਪਈ ਹੈ (ਤੇ, ਜਿਹੜੇ ਆਪਣੇ ਆਪ ਨੂੰ ਗੁਰੂ ਦਾ ਸਿੱਖ ਦੱਸ ਰਹੇ ਹਨ, ਉਹਨਾਂ ਪਾਸੋਂ ਅਸੀ ਮਸੂਲ ਲੈ ਨਹੀਂ ਸਕਦੇ) ।

ਹੇ ਭਾਈ ! ਮਸੂਲੀਆਂ ਨੇ ਕਈ ਹੀਲੇ ਸੋਚੇ, ਕਈ ਸੋਚਾਂ ਸੋਚੀਆਂ, (ਆਖ਼ਿਰ ਉਹਨਾਂ ਨੇ) ਵਿਚਾਰ ਕਰ ਕੇ ਵੇਖ ਲਿਆ (ਕਿ ਮਸੂਲ ਉਗਰਾਹੁਣ ਵਿਚ ਸਾਡੀ ਪੇਸ਼ ਨਹੀਂ ਜਾ ਸਕਦੀ), ਆਪਣੀਆਂ ਗੋਲਕਾਂ ਬੰਦ ਕਰ ਕੇ ਉਹ ਸਾਰੇ ਉੱਠ ਕੇ ਚਲੇ ਗਏ ।

ਹੇ ਭਾਈ ! (ਦੋ ਤੀਰਥਾਂ ਤੇ ਹੋ ਕੇ ਸਤਿਗੁਰੂ ਅਮਰਦਾਸ ਜੀ) ਤੀਜੇ ਥਾਂ ਗੰਗਾ ਪਹੁੰਚੇ । ਉਥੇ ਇਕ ਅਜਬ ਤਮਾਸ਼ਾ ਹੋਇਆ ।੫।

**ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥ ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥ ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥ ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥ ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥ ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥੬॥੪॥੧੦॥ {ਪੰਨਾ ੧੧੧੭}**

**ਪਦ ਅਰਥ** :—ਮਿਲਿ—ਮਿਲ ਕੇ । ਮਹਾ ਜਾਨਾ—ਮਹਾ ਜਨਾਂ, ਵੱਡੇ ਬੰਦੇ, ਤੁਰਨੇ-ਸਿਰ ਬੰਦੇ । ਨਗਰ ਮਹਾ ਜਨਾ—ਨਗਰ ਦੇ ਤੁਰਨੇ-ਸਿਰ ਮਨੁੱਖ । ਓਟ—ਸਰਨ । ਗਹੀ—ਫੜੀ । ਪੁਛਿ—(ਗੁਰੂ ਨੂੰ) ਪੁੱਛ ਕੇ । ਸਹੀ ਕੀਤਾ—ਨਿਰਨਾ ਕੱਢਿਆ । ਗੁਰੁ ਸਤਿਗੁਰੁ ਗੁਰੁ ਗੋਵਿੰਦ ਸਿਮ੍ਰਿਤਿ—ਗੁਰੂ ਸਤਿਗੁਰੂ ਨੂੰ, ਗੁਰੂ ਗੋਵਿੰਦ ਨੂੰ (ਹਿਰਦੇ ਵਿਚ ਵਸਾਣਾ ਹੀ) ਅਸਲ ਸਿਮ੍ਰਿਤੀ ਹੈ ।

ਸਭਨੀ—ਸਭਨੀਂ, ਸਾਰੇ ਤੁਰਨੇ-ਸਿਰ ਮਨੁੱਖਾਂ ਨੇ । ਸੁਕਿ—ਸੁਕਦੇਵ ਨੇ । ਪ੍ਰਹਿਲਾਦਿ—ਪ੍ਰਹਿਲਾਦ ਨੇ । ਸ੍ਰੀ ਰਾਮਿ—ਸ੍ਰੀ ਰਾਮ (ਚੰਦਰ) ਨੇ । ਕਰਿ—ਕਰ ਕੇ, ਆਖ ਆਖ ਕੇ । ਕਰਿ ਗੁਰ ਗੋਵਿਦੁ—'ਗੁਰ ਗੋਵਿੰਦ' ਉਚਾਰ ਉਚਾਰ ਕੇ । ਦੇਹੀ—ਸਰੀਰ । ਦੇਹੀ ਨਗਰਿ—ਸਰੀਰ-ਨਗਰ ਵਿਚ । ਦੇਹੀ ਕੋਟਿ—ਸਰੀਰ-ਕਿਲ੍ਹੇ ਵਿਚ । ਵਟਵਾਰੇ—ਰਾਹ-ਮਾਰ, ਡਾਕੂ । ਥਾਉ ਥੇਹੁ—ਸਾਰਾ ਹੀ ਨਿਸ਼ਾਨ ।

ਕੀਰਤਨ ਨਿਤ ਹੋਵਹਿ—ਨਿੱਤ ਕੀਰਤਨ ਹੋ ਰਹੇ ਹਨ, ਹਰ ਵੇਲੇ ਕੀਰਤਨ ਹੋਣ ਲੱਗ ਪਏ । ਗੁਰ ਬਚਨਿ—ਗੁਰੂ ਦੇ ਉਪਦੇਸ਼ ਦੀ ਰਾਹੀਂ । ਨਾਨਕਿ—(ਗੁਰੂ) ਨਾਨਕ ਦੀ ਰਾਹੀਂ । ਲਹੀ—ਲੱਭ ਲਈ ।੬।

**ਅਰਥ** :—ਹੇ ਭਾਈ ! ਨਗਰ ਦੇ ਤੁਰਨੇ-ਸਿਰ ਮਨੁੱਖ ਮਿਲ ਕੇ (ਗੁਰੂ ਅਮਰਦਾਸ ਜੀ ਦੇ ਕੋਲ) ਆਏ । (ਉਹਨਾਂ) ਗੁਰੂ ਦੀ ਓਟ ਲਈ, ਸਤਿਗੁਰੂ ਦਾ ਪੱਲਾ ਫੜਿਆ । (ਗੁਰੂ ਪਾਸੋਂ) ਪੁੱਛ ਕੇ ਉਹਨਾਂ ਪੰਚਾਂ ਨੇ ਇਹ ਨਿਰਨਾ ਕਰ ਲਿਆ ਕਿ 'ਗੁਰੂ ਸਤਿਗੁਰੂ' 'ਗੁਰੁ ਗੋਵਿੰਦ' ਨੂੰ (ਹਿਰਦੇ ਵਿਚ ਵਸਾਣਾ ਹੀ ਅਸਲ) ਸਿਮ੍ਰਿਤੀ ਹੈ ।

ਹੇ ਭਾਈ ! ਉਹਨਾਂ ਸਾਰੇ ਮਹਾਂ ਜਨਾਂ ਨੇ (ਗੁਰੂ ਪਾਸੋਂ ਪੁੱਛ ਕੇ) ਇਹ ਨਿਰਨਾ ਕਰ ਲਿਆ (ਕਿ ਜਿਵੇਂ) ਸੁਕਦੇਵ ਨੇ ਪ੍ਰਹਿਲਾਦ ਨੇ ਸ੍ਰੀ ਰਾਮ ਚੰਦਰ ਨੇ 'ਗੋਵਿੰਦ, ਗੋਵਿੰਦ' ਆਖ ਆਖ ਕੇ 'ਗੁਰ ਗੋਵਿੰਦ' ਦਾ ਨਾਮ ਸਿਮਰਿਆ ਸੀ (ਤਿਵੇਂ ਗੁਰ ਗੋਵਿੰਦ ਨੂੰ ਸਿਮਰਨਾ ਹੀ ਅਸਲ) ਸਿਮ੍ਰਿਤੀਆਂ ਤੇ ਸ਼ਾਸਤਰ ਹਨ । (ਉਹਨਾਂ ਸੁਕ ਪ੍ਰਹਿਲਾਦ ਸ੍ਰੀ ਰਾਮ ਨੇ) ਸਰੀਰ-ਨਗਰ ਵਿਚ ਵੱਸਣ ਵਾਲੇ ਸਰੀਰ-ਕਿਲ੍ਹੇ ਵਿਚ ਵੱਸਣ ਵਾਲੇ (ਕਾਮਾਦਿਕ) ਪੰਜ ਚੋਰਾਂ ਨੂੰ ਪੰਜ ਡਾਕੂਆਂ ਨੂੰ (ਮਾਰ ਕੇ) ਉਹਨਾਂ ਦਾ (ਆਪਣੇ ਅੰਦਰੋਂ) ਨਿਸ਼ਾਨ ਹੀ ਮਿਟਾ ਦਿੱਤਾ ਸੀ ।

ਹੇ ਭਾਈ ! (ਨਗਰ ਦੇ ਪੰਚਾਂ ਨੇ ਗੁਰੂ) ਨਾਨਕ ਦੀ ਰਾਹੀਂ ਗੁਰੂ ਦੇ ਉਪਦੇਸ਼ ਦੀ ਰਾਹੀਂ ਪਰਮਾਤਮਾ ਦੀ ਭਗਤੀ ਕਰਨ ਦੀ ਦਾਤਿ ਹਾਸਲ ਕਰ ਲਈ । (ਨਗਰ ਵਿਚ) ਸਦਾ ਕੀਰਤਨ ਹੋਣ ਲੱਗ ਪਏ—(ਇਹੀ ਉਹਨਾਂ ਮਹਾ ਜਨਾਂ ਵਾਸਤੇ) ਪੁਰਾਣਾਂ ਦੇ ਪਾਠ ਅਤੇ ਪੁੰਨ-ਦਾਨ (ਹੋ ਗਏ) ।

ਹੇ ਭਾਈ ! ਨਗਰ ਦੇ ਤੁਰਨੇ-ਸਿਰ ਮਨੁੱਖ ਮਿਲ ਕੇ (ਗੁਰੂ ਅਮਰਦਾਸ ਜੀ ਦੇ ਕੋਲ) ਆਏ । (ਉਹਨਾਂ) ਗੁਰੂ ਦੀ ਓਟ ਲਈ, (ਉਹਨਾਂ) ਸਤਿਗੁਰੂ ਦਾ ਪੱਲਾ ਫੜਿਆ ।੬।੪।੧੦।

ਛੰਤ ਮਹਲਾ ੧ — ੬

ਛੰਤ ਮਹਲਾ ੪ — ੪

. . . . . . . . ——

. . ਜੋੜ . . . . ੧੦

## ਤੁਖਾਰੀ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ॥ ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ ॥ ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ ॥ ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ ॥ ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥ ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥ {ਪੰਨਾ ੧੧੧੭}

**ਪਦ ਅਰਥ** :—ਘੋਲਿ—ਘੋਲੀ, ਮੈਂ ਸਦਕੇ । ਘੁਮਾਈ—ਮੈਂ ਵਾਰਨੇ । ਲਾਲਨਾ—ਹੇ ਲਾਲਨ ! ਹੇ ਸੋਹਣੇ ਲਾਲ ! ਗੁਰਿ—ਗੁਰੂ ਦੀ ਰਾਹੀਂ । ਸੁਣਿ—ਸੁਣ ਕੇ । ਭੀਨਾ—(ਨਾਮ-ਰਸ ਵਿਚ) ਭਿੱਜ ਗਿਆ ਹੈ ।

ਜਲ ਮੀਨਾ—ਪਾਣੀ ਦੀ ਮੱਛੀ (ਪਾਣੀ ਤੋਂ ਬਿਨਾ ਜੀਊਂ ਨਹੀਂ ਸਕਦੀ) । ਰੰਗੁ—ਪ੍ਰੇਮ । ਮੁਰਾਰਾ—ਹੇ ਮੁਰਾਰੀ ! {ਮੁਰ-ਅਰਿ—ਮੁਰ ਦੈਂਤ ਦਾ ਵੈਰੀ} ਹੇ ਪਰਮਾਤਮਾ ! ਠਾਕੁਰ—ਹੇ ਠਾਕੁਰ ! ਹੇ ਮਾਲਕ ! ਅਪਾਰਾ—ਅ-ਪਾਰ, ਬੇਅੰਤ ।

ਦਾਤੇ—ਹੇ ਦੇਣ ਵਾਲੇ ! ਸੁਆਮੀ—ਹੇ ਮਾਲਕ ! ਬਿਨਉ—{ਵਿਨਯ} ਬੇਨਤੀ । ਬਿਨਉ ਦੀਨਾ—ਦੀਨ ਦੀ ਬੇਨਤੀ । ਬਲਿਹਾਰੀ—ਕੁਰਬਾਨ । ਜੀਅੜਾ—ਨਿੱਕੀ ਜਿਹੀ ਜਿੰਦ । ਬਲਿ ਬਲਿ—ਕੁਰਬਾਨ ।੧।

**ਅਰਥ** :—ਹੇ ਸੋਹਣੇ ਲਾਲ ! ਗੁਰੂ ਦੀ ਰਾਹੀਂ (ਗੁਰੂ ਦੀ ਸਰਨ ਪੈ ਕੇ) ਮੈਂ ਆਪਣਾ ਇਹ) ਮਨ (ਤੈਨੂੰ) ਦੇ ਦਿੱਤਾ ਹੈ, ਮੈਂ ਤੈਥੋਂ ਸਦਕੇ ਜਾਂਦਾ ਹਾਂ । ਹੇ ਲਾਲ ! ਤੇਰੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣ ਕੇ ਮੇਰਾ ਮਨ (ਤੇਰੇ ਨਾਮ-ਰਸ ਨਾਲ) ਭਿੱਜ ਗਿਆ ਹੈ ।

ਹੇ ਮੁਰਾਰੀ ! (ਮੇਰਾ ਇਹ) ਮਨ (ਤੇਰੇ ਨਾਮ-ਰਸ ਨਾਲ ਇਉਂ) ਭਿੱਜ ਗਿਆ ਹੈ (ਮੇਰੇ ਅੰਦਰ ਤੇਰਾ ਇਤਨਾ) ਪਿਆਰ ਬਣ ਗਿਆ ਹੈ (ਕਿ ਇਸ ਨਾਮ-ਜਲ ਤੋਂ ਬਿਨਾ ਇਹ ਮਨ ਜੀਊ ਹੀ ਨਹੀਂ ਸਕਦਾ) ਜਿਵੇਂ ਪਾਣੀ ਦੀ ਮੱਛੀ (ਪਾਣੀ ਤੋਂ ਬਿਨਾ ਰਹਿ ਨਹੀਂ ਸਕਦੀ) । ਹੇ ਮੇਰੇ ਮਾਲਕ ! ਤੇਰਾ ਮੁੱਲ ਪਾਇਆ ਨਹੀਂ ਜਾ ਸਕਦਾ (ਤੂੰ ਕਿਸੇ ਦੁਨੀਆਵੀ ਪਦਾਰਥ ਦੇ ਇਵਜ਼ ਮਿਲ ਨਹੀਂ ਸਕਦਾ), ਤੇਰੇ ਟਿਕਾਣੇ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।

ਹੇ ਸਾਰੇ ਗੁਣ ਦੇਣ ਵਾਲੇ ਮਾਲਕ ! ਮੇਰੀ ਗਰੀਬ ਦੀ ਇਕ ਬੇਨਤੀ ਸੁਣ—(ਮੈਨੂੰ) ਨਾਨਕ ਨੂੰ ਆਪਣਾ ਦਰਸਨ ਬਖ਼ਸ਼, ਮੈਂ ਤੈਥੋਂ ਸਦਕੇ ਹਾਂ, ਮੈਂ ਆਪਣੀ ਇਹ ਨਿਮਾਣੀ ਜਿਹੀ ਜਿੰਦ ਤੈਥੋਂ ਵਾਰਨੇ ਕਰਦਾ ਹਾਂ ।੧।

ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ ॥ ਖੰਨੀਐ ਵੰਞਾ ਦਰਸਨ ਤੇਰੇ ॥ ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ ॥ ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ ॥ ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥ ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥ {ਪੰਨਾ ੧੧੧੭}

**ਪਦ ਅਰਥ** :—ਸਭਿ ਗੁਣ—ਸਾਰੇ ਗੁਣ । ਵੰਞਾ—ਵੰਞਾਂ, ਮੈਂ (ਸਦਕੇ) ਜਾਂਦਾ ਹਾਂ । ਖੰਨੀਐ ਵੰਞਾ—ਮੈਂ ਟੋਟੇ ਟੋਟੇ ਹੁੰਦਾ ਹਾਂ । ਪ੍ਰਭ ਮੇਰੇ—ਹੇ ਮੇਰੇ ਪ੍ਰਭੂ ! ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਦ੍ਰਿਸਟਿ—ਨਿਗਾਹ, ਨਜ਼ਰ । ਪੇਖਿ—ਵੇਖ ਕੇ । ਜੀਵਾ—ਜੀਵਾਂ, ਮੈਂ ਜੀਉਂਦਾ ਹਾਂ, ਮੈਂ ਆਤਮਕ ਜੀਵਨ ਹਾਸਲ ਕਰਦਾ

ਹਾਂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸੁਨੀਜੈ—ਸੁਣਿਆ ਜਾਂਦਾ ਹੈ । ਕਰਹਿ—ਜੇ ਤੂੰ ਕਰੇਂ । ਤ—ਤਾਂ । ਪੀਵਾ—ਪੀਵਾਂ, ਮੈਂ ਪੀ ਸਕਦਾ ਹਾਂ ।

ਪਿਆਸੀ—ਤਿਹਾਈ । ਆਸ ਪਿਆਸੀ—(ਪ੍ਰਭੂ-ਪਤੀ ਦੇ ਦਰਸਨ ਦੀ) ਆਸ ਨਾਲ ਤਿਹਾਈ । ਕੈ ਤਾਈ—ਕੈ ਤਾਈਂ, ਦੀ ਖ਼ਾਤਰ । ਪਿਰ ਕੈ ਤਾਈ—ਪ੍ਰਭੂ-ਪਤੀ (ਦੇ ਦਰਸਨ) ਦੀ ਖ਼ਾਤਰ । ਚਾਤ੍ਰਿਕੁ—ਪਪੀਹਾ । ਬੂੰਦੇਰੇ—(ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ) ਬੂੰਦ ਵਾਸਤੇ ।੨।

**ਅਰਥ** :—ਹੇ ਮੇਰੇ ਪ੍ਰਭੂ ! (ਮੇਰਾ) ਇਹ ਸਰੀਰ ਤੇਰਾ (ਦਿੱਤਾ ਹੋਇਆ ਹੈ), (ਮੇਰਾ) ਇਹ ਮਨ ਤੇਰਾ (ਬਖ਼ਸ਼ਿਆ ਹੋਇਆ ਹੈ), ਸਾਰੇ ਗੁਣ ਭੀ ਤੇਰੇ ਹੀ ਬਖ਼ਸ਼ੇ ਮਿਲਦੇ ਹਨ । ਮੈਂ ਤੇਰੇ ਦਰਸਨ ਤੋਂ ਕੁਰਬਾਨ ਜਾਂਦਾ ਹਾਂ ।

ਹੇ ਮੇਰੇ ਪ੍ਰਭੂ ! (ਮੈਂ) ਤੇਰੇ ਦਰਸਨ (ਤੋਂ ਸਦਕੇ ਜਾਂਦਾ ਹਾਂ) । ਅੱਖ ਝਮਕਣ ਜਿਤਨੇ ਸਮੇ ਲਈ ਹੀ (ਮੇਰੇ ਵਲ) ਨਿਗਾਹ ਕਰ । (ਤੈਨੂੰ) ਵੇਖ ਕੇ ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਹੇ ਪ੍ਰਭੂ ! ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਸੁਣੀਂਦਾ ਹੈ । ਜੇ ਤੂੰ (ਮੇਰੇ ਉਤੇ) ਮਿਹਰ ਕਰੇਂ ਤਾਂ ਹੀ ਮੈਂ (ਤੇਰਾ ਨਾਮ ਜਲ) ਪੀ ਸਕਦਾ ਹਾਂ ।

ਹੇ ਮੇਰੇ ਪ੍ਰਭੂ-ਪਤੀ ! ਤੇਰੇ ਦਰਸਨ ਦੀ ਖ਼ਾਤਰ ਮੇਰੇ ਅੰਦਰ ਤਾਂਘ ਪੈਦਾ ਹੋ ਰਹੀ ਹੈ, ਉਸ ਤਾਂਘ ਦੀ (ਮਾਨੋ) ਪਿਆਸ ਲੱਗੀ ਹੋਈ ਹੈ (ਦਰਸਨ ਤੋਂ ਬਿਨਾ ਉਹ ਪਿਆਸ ਮਿਟਦੀ ਨਹੀਂ) ਜਿਵੇਂ ਪਪੀਹਾ (ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ) ਬੂੰਦ ਨੂੰ ਤਾਂਘਦਾ ਰਹਿੰਦਾ ਹੈ । ਹੇ ਨਾਨਕ ! ਆਖ—ਹੇ ਮੇਰੇ ਪ੍ਰਭੂ ! ਮੈਨੂੰ (ਆਪਣਾ) ਦਰਸਨ ਦੇਹ, ਮੈਂ ਆਪਣੀ ਇਹ ਜਿੰਦ ਤੈਥੋਂ ਕੁਰਬਾਨ ਕਰਦਾ ਹਾਂ ।੨।

**ਤੂ ਸਾਚਾ ਸਾਹਿਬੁ ਸਾਹੁ ਅਮਿਤਾ ॥ ਤੂ ਪ੍ਰੀਤਮੁ ਪਿਆਰਾ ਪ੍ਰਾਨ ਹਿਤ ਚਿਤਾ ॥ ਪ੍ਰਾਨ ਸੁਖਦਾਤਾ ਗੁਰਮੁਖਿ ਜਾਤਾ ਸਗਲ ਰੰਗ ਬਨਿ ਆਏ ॥ ਸੋਈ ਕਰਮੁ ਕਮਾਵੈ ਪ੍ਰਾਣੀ ਜੇਹਾ ਤੂ ਫੁਰਮਾਏ ॥ ਜਾ ਕਉ ਕ੍ਰਿਪਾ ਕਰੀ ਜਗਦੀਸੁਰਿ ਤਿਨਿ ਸਾਧ ਸੰਗਿ ਮਨੁ ਜਿਤਾ ॥ ਕਹੁ ਨਾਨਕ ਜੀਅੜਾ ਬਲਿਹਾਰੀ ਜੀਉ ਪਿੰਡੁ ਤਉ ਦਿਤਾ ॥੩॥ {ਪੰਨਾ ੧੧੧੭}**

**ਪਦ ਅਰਥ** :—ਸਾਚਾ—ਸਦਾ ਕਾਇਮ ਰਹਿਣ ਵਾਲਾ । ਸਾਹਿਬੁ—ਮਾਲਕ । ਅਮਿਤਾ—ਅਮਿੱਤਾ, ਹੱਦ-ਬੰਨੇ ਤੋਂ ਪਰੇ । ਪ੍ਰਾਨ ਹਿਤ—ਮੇਰੇ ਪ੍ਰਾਣਾਂ ਦਾ ਹਿਤੂ । ਹਿਤ ਚਿਤਾ—ਹਿਤ ਚਿੱਤਾ, ਮੇਰੇ ਚਿੱਤ ਦਾ ਹਿਤੂ, ਮੇਰੀ ਜਿੰਦ ਦਾ ਹਿਤੂ ।

ਸੁਖ ਦਾਤਾ—ਸੁਖ ਦੇਣ ਵਾਲਾ । ਪ੍ਰਾਨ ਦਾਤਾ—ਜਿੰਦ ਦੇਣ ਵਾਲਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਜਾਤਾ—ਪਛਾਣਦਾ ਹੈ, ਸਾਂਝ ਪਾਂਦਾ ਹੈ । ਸਗਲ—ਸਾਰੇ । ਰੰਗ—ਆਤਮਕ ਆਨੰਦ । ਕਰਮੁ—ਕੰਮ । ਫੁਰਮਾਏ—ਫ਼ੁਰਮਾਇਆ, ਹੁਕਮ ਕੀਤਾ ਹੁੰਦਾ ਹੈ ।

ਜਾ ਕਉ—ਜਿਸ (ਮਨੁੱਖ) ਉੱਤੇ । ਜਗਦੀਸੁਰਿ—ਜਗਤ ਦੇ ਈਸਰ ਨੇ, ਜਗਤ ਦੇ ਮਾਲਕ ਨੇ । ਤਿਨਿ—ਉਸ (ਮਨੁੱਖ) ਨੇ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਜਿਤਾ—ਜਿੱਤਾ, ਜਿੱਤ ਲਿਆ । ਜੀਉ—ਜਿੰਦ । ਪਿੰਡੁ—ਸਰੀਰ । ਤਉ ਦਿਤਾ—ਤਉ ਦਿੱਤਾ, ਤੇਰਾ ਦਿੱਤਾ ਹੋਇਆ ।੩।

**ਅਰਥ** :—ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ, ਤੂੰ ਬੇਅੰਤ ਵੱਡਾ ਸ਼ਾਹ ਹੈਂ । ਹੇ ਪ੍ਰਭੂ ! ਤੂੰ (ਸਾਡਾ) ਪ੍ਰੀਤਮ ਹੈਂ, (ਸਾਡਾ) ਪਿਆਰਾ ਹੈਂ । ਤੂੰ ਸਾਡੇ ਪ੍ਰਾਣਾਂ ਦਾ ਰਾਖਾ ਹੈਂ, ਤੂੰ ਸਾਡੀ ਜਿੰਦ ਦਾ ਰਾਖਾ ਹੈਂ ।

ਹੇ ਪ੍ਰਭੂ ! ਤੂੰ (ਸਾਨੂੰ) ਜਿੰਦ ਦੇਣ ਵਾਲਾ ਹੈਂ, ਸਾਰੇ ਸੁਖ ਦੇਣ ਵਾਲਾ ਹੈਂ । ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਤੇਰੇ ਨਾਲ ਡੂੰਘੀ ਸਾਂਝ ਪਾਂਦਾ ਹੈ, ਉਸ ਦੇ ਅੰਦਰ ਸਾਰੇ ਆਤਮਕ ਆਨੰਦ ਪੈਦਾ ਹੋ ਜਾਂਦੇ ਹਨ । ਹੇ ਪ੍ਰਭੂ ! ਜਿਹੋ ਜਿਹਾ ਹੁਕਮ ਤੂੰ ਕੀਤਾ ਹੁੰਦਾ ਹੈ, ਜੀਵ ਉਹੀ ਕੰਮ ਕਰਦਾ ਹੈ ।

ਹੇ ਭਾਈ ! ਜਗਤ ਦੇ ਮਾਲਕ ਪ੍ਰਭੂ ਨੇ ਜਿਸ ਮਨੁੱਖ ਉਤੇ ਮਿਹਰ ਕੀਤੀ, ਉਸ ਨੇ ਗੁਰੂ ਦੀ ਸੰਗਤਿ ਵਿਚ (ਰਹਿ ਕੇ ਆਪਣੇ) ਮਨ ਨੂੰ ਵੱਸ ਵਿਚ ਕਰ ਲਿਆ ।

ਹੇ ਨਾਨਕ ! ਆਖ—(ਹੇ ਪ੍ਰਭੂ ! ਮੇਰੀ ਇਹ) ਨਿਮਾਣੀ ਜਿੰਦ ਤੈਥੋਂ ਸਦਕੇ ਹੈ । ਇਹ ਜਿੰਦ ਇਹ ਸਰੀਰ ਤੇਰਾ ਹੀ ਦਿੱਤਾ ਹੋਇਆ ਹੈ ।੩।

**ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥ ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥ ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ ॥ ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ ॥ ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ ॥ ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ ॥੪॥੧॥੧੧॥ {ਪੰਨਾ ੧੧੧੭}**

**ਪਦ ਅਰਥ** :—ਨਿਰਗੁਣੁ—ਗੁਣ-ਹੀਨ । ਕਾ ਸਦਕਾ—ਦੀ ਬਰਕਤਿ ਨਾਲ । ਸੰਤਨ ਕਾ ਸਦਕਾ—ਸੰਤਾਂ ਦੀ ਸਰਨ ਪੈਣ ਦੀ ਬਰਕਤਿ ਨਾਲ । ਸਤਿਗੁਰਿ—ਸਤਿਗੁਰੂ ਨੇ । ਮੋਹਿ ਪਾਪੀ—ਮੇਰਾ ਪਾਪੀ ਦਾ ।

ਢਾਕਨਹਾਰੇ—ਹੇ (ਸਾਡੇ ਪਰਦੇ) ਢੱਕਣ ਦੀ ਸਮਰੱਥਾ ਵਾਲੇ ! ਜੀਅ ਦਾਤੇ—ਹੇ ਜਿੰਦ ਦੇਣ ਵਾਲੇ ! ਪ੍ਰਾਨ ਦਾਤੇ—ਹੇ ਪ੍ਰਾਣ ਦੇਣ ਵਾਲੇ ! ਸੁਖਦਾਤੇ—ਹੇ ਸੁਖ ਦੇਣ ਵਾਲੇ ! ਅਬਿਗਤ—ਹੇ ਅਵਿਅਕਤ ! ਹੇ ਅਦ੍ਰਿਸ਼ਟ ! ਪੂਰਨ—ਹੇ ਸਭ ਗੁਣਾਂ ਨਾਲ ਭਰਪੂਰ ਪ੍ਰਭੂ ! ਪੁਰਖ—ਹੇ ਸਰਬ-ਵਿਆਪਕ ! ਬਿਧਾਤੇ—ਹੇ ਸਿਰਜਣਹਾਰ !

ਉਸਤਤਿ—ਵਡਿਆਈ । ਕਉਣੁ ਕਹੈ—ਕੌਣ ਦੱਸ ਸਕਦਾ ਹੈ ? ਕੋਈ ਨਹੀਂ ਦੱਸ ਸਕਦਾ । ਕਦ ਕਾ—ਕਦੋਂ ਦਾ ? ਤਾ ਕੈ—ਉਸ (ਗੁਰੂ) ਤੋਂ । ਨਿਮਕਾ—ਨਿਮਖ-ਮਾਤ੍ਰ, ਅੱਖ ਝਮਕਣ ਜਿਤਨੇ ਸਮੇ ਲਈ ।੪।

**ਅਰਥ** :—ਹੇ ਮੇਰੇ ਪ੍ਰਭੂ ! ਸੰਤ ਜਨਾਂ ਦੀ ਸਰਨ ਪੈਣ ਦੀ ਬਰਕਤਿ ਨਾਲ ਤੂੰ ਮੈਨੂੰ ਗੁਣ-ਹੀਨ ਨੂੰ (ਭੀ ਵਿਕਾਰਾਂ ਤੋਂ) ਬਚਾ ਲਿਆ ਹੈ । ਸਤਿਗੁਰੂ ਨੇ ਮੇਰਾ ਪਾਪੀ ਦਾ ਪਰਦਾ ਢੱਕ ਲਿਆ ਹੈ (ਮੇਰੇ ਪਾਪ ਨਸ਼ਰ ਨਹੀਂ ਹੋਣ ਦਿੱਤੇ) ।

ਹੇ ਅਸਾਂ ਜੀਵਾਂ ਦੇ ਮਾਲਕ ! ਹੇ ਸਭ ਜੀਵਾਂ ਦਾ ਪਰਦਾ ਢੱਕਣ ਦੀ ਸਮਰਥਾ ਵਾਲੇ ! ਹੇ ਜਿੰਦ ਦੇਣ ਵਾਲੇ ! ਹੇ ਪ੍ਰਾਣ ਦੇਣ ਵਾਲੇ ! ਹੇ ਸੁਖ ਦੇਣ ਵਾਲੇ ! ਹੇ ਨਾਸ-ਰਹਿਤ ਸੁਆਮੀ ! ਹੇ ਅਦ੍ਰਿਸ਼ਟ ਸੁਆਮੀ ! ਹੇ ਸਭ ਗੁਣਾਂ ਨਾਲ ਭਰਪੂਰ ਪ੍ਰਭੂ ! ਹੇ ਸਰਬ-ਵਿਆਪਕ ! ਹੇ ਸਿਰਜਣਹਾਰ ! ਤੇਰੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਕੋਈ ਨਹੀਂ ਦੱਸ ਸਕਦਾ ਕਿ ਤੂੰ ਕਦੋਂ ਦਾ ਹੈਂ ।

ਦਾਸ ਨਾਨਕ ਉਸ (ਗੁਰੂ) ਤੋਂ ਕੁਰਬਾਨ ਹੈ (ਜਿਸ ਦੀ ਕਿਰਪਾ ਨਾਲ) ਪਰਮਾਤਮਾ ਦਾ ਨਾਮ ਅੱਖ ਝਮਕਣ ਜਿਤਨੇ ਸਮੇ ਲਈ ਭੀ ਮਿਲ ਜਾਂਦਾ ਹੈ ।੪।੧।੧੧।

ਗਿਣਤੀ ਦਾ ਵੇਰਵਾ—

ਛੰਤ ਮ: ੧ — ੬<br>
ਛੰਤ ਮ: ੪ — ੪<br>
ਛੰਤ ਮ: ੫ — ੧

. . . . . .——
. ਜੋੜ . . . ੧੧

## ਕੇਦਾਰਾ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਰਾਮਨਾਮ ਨਿਤ ਗਾਵੀਐ ਰੇ ॥ ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ ॥ ਰਹਾਉ ॥ ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥ ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥੧॥ ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥ ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥੨॥ ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥ ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥੩॥ ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥ ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥੪॥੧॥ {ਪੰਨਾ ੧੧੧੮}

**ਪਦ ਅਰਥ** :—ਰੇ ਮੇਰੇ ਮਨ—ਹੇ ਮੇਰੇ ਮਨ ! ਨਿਤ—ਸਦਾ । ਗਾਵੀਐ—ਗਾਵਣਾ ਚਾਹੀਦਾ ਹੈ, ਸਿਮਰਨਾ ਚਾਹੀਦਾ ਹੈ । ਅਗਮ—{ਅਗੰਯ} ਅਪਹੁੰਚ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ} ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਨ ਜਾਈ ਲਖਿਆ—ਸਮਝਿਆ ਨਹੀਂ ਜਾ ਸਕਦਾ । ਲਖਾਵੀਐ—ਸਮਝਿਆ ਜਾ ਸਕਦਾ ਹੈ । ਰਹਾਉ ।

ਆਪੇ—ਆਪ ਹੀ । ਕਉ—ਨੂੰ । ਲਿਵ—ਲਗਨ, ਪ੍ਰੀਤ । ਲਾਵੀਐ—ਲਾਈ ਜਾਂਦੀ ਹੈ, ਲੱਗਦੀ ਹੈ । ਸਭੁ ਕੋ—ਹਰੇਕ ਜੀਵ । ਕੇਰੀ—ਦੀ । ਹਰਿ ਭਾਵੈ—(ਜਿਹੜਾ ਮਨੁੱਖ) ਹਰੀ ਨੂੰ ਚੰਗਾ ਲੱਗਦਾ ਹੈ । ਥਾਇ ਪਾਵੀਐ—ਥਾਂ ਤੇ ਪਾਇਆ ਜਾਂਦਾ ਹੈ, ਕਬੂਲ ਹੁੰਦਾ ਹੈ ।੧।

ਅਮੋਲਕੁ—ਜੋ ਕਿਸੇ (ਦੁਨੀਆਵੀ) ਮੁੱਲ ਤੋਂ ਨਹੀਂ ਮਿਲ ਸਕਦਾ । ਪਹਿ—ਪਾਸ, ਕੋਲ । ਦੇਵੈ—ਦੇਂਦਾ ਹੈ । ਤਾ—ਤਦੋਂ । ਧਿਆਵੀਐ—ਸਿਮਰਿਆ ਜਾ ਸਕਦਾ ਹੈ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਦੇਇ—ਦੇਂਦਾ ਹੈ । ਤਿਸੁ ਲੇਖਾ—ਉਸ (ਦੇ ਕਰਮਾਂ) ਦਾ ਲੇਖਾ । ਸਭੁ—ਸਾਰਾ । ਛਡਾਵੀਐ—ਛਡਾਇਆ ਜਾਂਦਾ ਹੈ, ਮੁਕਾਇਆ ਜਾਂਦਾ ਹੈ ।੨।

ਅਰਾਧਹਿ—ਆਰਾਧਦੇ ਹਨ {ਬਹੁ-ਵਚਨ} । ਸੇ—ਉਹ ਮਨੁੱਖ {ਬਹੁ-ਵਚਨ} । ਧੰਨੁ ਜਨ—{ਧੰਯ} ਭਾਗਾਂ ਵਾਲੇ ਮਨੁੱਖ । ਕਹੀਅਹਿ—ਆਖੇ ਜਾਂਦੇ ਹਨ । ਮਸਤਕਿ—ਮੱਥੇ ਉੱਤੇ । ਧੁਰਿ—ਧੁਰ-ਦਰਗਾਹ ਤੋਂ । ਭਾਗੁ ਲਿਖਿ ਪਾਵੀਐ—ਚੰਗੀ ਕਿਸਮਤ ਲਿਖ ਕੇ ਪਾਈ ਜਾਂਦੀ ਹੈ । ਤਿਨ ਦੇਖੇ—ਉਹਨਾਂ ਨੂੰ ਵੇਖਿਆਂ । ਬਿਗਸੈ—ਖਿੜ ਆਉਂਦਾ ਹੈ, ਖ਼ੁਸ਼ ਹੁੰਦਾ ਹੈ । ਸੁਤੁ—ਪੁੱਤਰ । ਮਿਲਿ ਮਾਤ—ਮਾਂ ਨੂੰ ਮਿਲ ਕੇ । ਗਲਿ—ਗਲ ਨਾਲ । ਲਾਵੀਐ—ਲਾਇਆ ਜਾਂਦਾ ਹੈ ।੩।

ਬਾਰਿਕ—ਬੱਚੇ, ਬਾਲਕ {ਬਹੁ-ਵਚਨ} । ਪ੍ਰਭ—ਹੇ ਪ੍ਰਭੂ ! ਮੋ ਕਉ—ਮੈਨੂੰ । ਮਤੀ—ਸਿੱਖਿਆ । ਜਿਤੁ—ਜਿਸ (ਮਤਿ) ਦੀ ਰਾਹੀਂ । ਪਾਵੀਐ—ਲੱਭਿਆ ਜਾ ਸਕਦਾ ਹੈ । ਬਛੁਰਾ—ਵੱਛਾ । ਦੇਖਿ—ਵੇਖ ਕੇ । ਗਊ

ਸੁਖੁ ਮਾਨੈ—ਗਾਂ ਸੁਖ ਮੰਨਦੀ ਹੈ, ਗਾਂ ਖ਼ੁਸ਼ ਹੁੰਦੀ ਹੈ । ਹਰਿ ਗਲਿ—ਹਰੀ ਦੇ ਗਲ ਨਾਲ । ਲਾਵੀਐ—ਲਾਇਆ ਜਾਂਦਾ ਹੈ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ । ਹੇ ਮਨ ! ਉਹ ਪਰਮਾਤਮਾ ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਮਨੁੱਖ ਦੀ ਆਪਣੀ ਅਕਲ ਨਾਲ ਉਹ) ਸਮਝਿਆ ਨਹੀਂ ਜਾ ਸਕਦਾ । ਜਦੋਂ ਪੂਰਾ ਗੁਰੂ ਮਿਲਦਾ ਹੈ ਤਦੋਂ ਉਸ ਨੂੰ ਸਮਝਿਆ ਜਾ ਸਕਦਾ ਹੈ ।ਰਹਾਉ।

ਹੇ ਮੇਰੇ ਮਨ ! ਮੇਰਾ ਮਾਲਕ-ਪ੍ਰਭੂ ਜਿਸ ਮਨੁੱਖ ਉਤੇ ਆਪ ਹੀ ਕਿਰਪਾ ਕਰਦਾ ਹੈ, ਉਸ ਮਨੁੱਖ ਨੂੰ ਪ੍ਰਭੂ (ਆਪਣੇ ਚਰਨਾਂ ਦਾ) ਪਿਆਰ ਲਾਂਦਾ ਹੈ । ਹੇ ਮਨ ! (ਆਪਣੇ ਵੱਲੋਂ) ਹਰੇਕ ਜੀਵ ਪਰਮਾਤਮਾ ਦੀ ਭਗਤੀ ਕਰਦਾ ਹੈ, ਪਰ ਉਹ ਮਨੁੱਖ (ਉਸ ਦੇ ਦਰ ਤੇ) ਪਰਵਾਨ ਹੁੰਦਾ ਹੈ ਜਿਹੜਾ ਉਸ ਨੂੰ ਪਿਆਰਾ ਲੱਗਦਾ ਹੈ ।੧।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਕਿਸੇ ਦੁਨੀਆਵੀ ਮੁੱਲ ਤੋਂ ਨਹੀਂ ਮਿਲ ਸਕਦਾ, (ਉਸ ਦਾ ਇਹ ਨਾਮ ਉਸ) ਪਰਮਾਤਮਾ ਦੇ (ਆਪਣੇ) ਪਾਸ ਹੈ । ਜਦੋਂ ਪਰਮਾਤਮਾ (ਕਿਸੇ ਨੂੰ ਨਾਮ ਦੀ ਦਾਤਿ) ਦੇਂਦਾ ਹੈ, ਤਦੋਂ ਹੀ ਸਿਮਰਿਆ ਜਾ ਸਕਦਾ ਹੈ ।

ਹੇ ਮਨ ! ਮੇਰਾ ਮਾਲਕ-ਪ੍ਰਭੂ ਜਿਸ ਮਨੁੱਖ ਨੂੰ ਆਪਣਾ ਨਾਮ ਦੇਂਦਾ ਹੈ ਉਸ (ਦੇ ਪਿਛਲੇ ਕੀਤੇ ਕਰਮਾਂ ਦਾ) ਸਾਰਾ ਹਿਸਾਬ ਮੁੱਕ ਜਾਂਦਾ ਹੈ ।੨।

ਹੇ ਮੇਰੇ ਮਨ ! ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਮਨੁੱਖ ਵੱਡੇ ਭਾਗਾਂ ਵਾਲੇ ਆਖੇ ਜਾਂਦੇ ਹਨ । ਉਹਨਾਂ ਦੇ ਮੱਥੇ ਉੱਤੇ ਧੁਰੋਂ ਪ੍ਰਭੂ ਦੀ ਹਜ਼ੂਰੀ ਤੋਂ ਲਿਖੀ ਚੰਗੀ ਕਿਸਮਤ ਉਹਨਾਂ ਨੂੰ ਪ੍ਰਾਪਤ ਹੋ ਜਾਂਦੀ ਹੈ । ਹੇ ਭਾਈ ! ਉਹਨਾਂ ਦਾ ਦਰਸਨ ਕੀਤਿਆਂ ਮੇਰਾ ਮਨ (ਇਉਂ) ਖ਼ੁਸ਼ ਹੁੰਦਾ ਹੈ, ਜਿਵੇਂ ਪੁੱਤਰ (ਆਪਣੀ) ਮਾਂ ਨੂੰ ਮਿਲ ਕੇ (ਖ਼ੁਸ਼ ਹੁੰਦਾ ਹੈ), ਉਹ ਮਾਂ ਦੇ ਗਲ ਨਾਲ ਚੰਬੜ ਜਾਂਦਾ ਹੈ ।੩।

ਹੇ ਮੇਰੇ ਪਿਤਾ ਪ੍ਰਭੂ ! ਅਸੀ ਜੀਵ ਤੇਰੇ ਬੱਚੇ ਹਾਂ । (ਹੇ ਪ੍ਰਭੂ !) ਮੈਨੂੰ ਅਜਿਹੀ ਮਤਿ ਦੇਹ, ਜਿਸ ਦੀ ਰਾਹੀਂ ਤੇਰਾ ਨਾਮ ਪ੍ਰਾਪਤ ਹੋ ਸਕੇ ।

ਹੇ ਨਾਨਕ ! ਜਿਵੇਂ ਗਾਂ (ਆਪਣੇ) ਵੱਛੇ ਨੂੰ ਵੇਖ ਕੇ ਖ਼ੁਸ਼ ਹੁੰਦੀ ਹੈ ਤਿਵੇਂ ਉਹ ਵਡਭਾਗੀ ਮਨੁੱਖ ਸੁਖ ਪ੍ਰਤੀਤ ਕਰਦਾ ਹੈ ਜਿਸ ਨੂੰ ਪਰਮਾਤਮਾ ਆਪਣੇ ਗਲ ਨਾਲ ਲਾ ਲੈਂਦਾ ਹੈ ।੪।੧।

### ਕੇਦਾਰਾ ਮਹਲਾ ੪ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥ ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ ॥ ਰਹਾਉ ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥ ਮਿਲਿ ਸਤ ਸੰਗਤਿ ਕੀਜੈ ਹਰਿ ਗੋਸਟਿ, ਸਾਧੂ ਸਿਉ ਗੋਸਟਿ, ਹਰਿ ਪ੍ਰੇਮ ਰਸਾਇਣੁ, ਰਾਮ ਨਾਮੁ ਰਸਾਇਣੁ, ਹਰਿ ਰਾਮ ਨਾਮ ਰਾਮ ਰਮਹੁ ਰੇ ॥੧॥ ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ ਆਪਨ ਗਹੁ ਰੇ ॥ ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ ਹਰਿ ਸੰਤਨ ਕੀ ਧੂਰਿ ਕਰਿ ਹਰੇ ॥੨॥੧॥੨॥ {ਪੰਨਾ ੧੧੧੮-੧੧੧੯}**

**ਪਦ ਅਰਥ** :—ਰੇ ਮੇਰੇ ਮਨ—ਹੇ ਮੇਰੇ ਮਨ ! ਕਹੁ—ਉਚਾਰਿਆ ਕਰ । ਧੋਇ—ਧੋ ਕੇ । ਇਨ ਬਿਧਿ—ਇਸ ਤਰ੍ਹਾਂ । ਲਹੁ—ਲੱਭ ਲੈ ।ਰਹਾਉ।

ਅਭਿਮਾਨੁ—ਅਹੰਕਾਰ । ਬਿਖੈ ਰਸ—ਵਿਸ਼ਿਆਂ ਦੇ ਸੁਆਦ । ਇਨ ਸੰਗਤਿ ਤੇ—ਇਹਨਾਂ ਦੀ ਸੰਗਤਿ ਤੋਂ । ਰਹੁ—ਹਟ ਜਾਹ । ਮਿਲਿ—ਮਿਲ ਕੇ । ਕੀਜੈ—ਕਰਨੀ ਚਾਹੀਦੀ ਹੈ । ਗੋਸਟਿ—ਵਿਚਾਰ । ਹਰਿ ਗੋਸਟਿ—ਪਰਮਾਤਮਾ ਦੇ ਗੁਣਾਂ ਦੀ ਵਿਚਾਰ । ਸਾਧੂ ਸਿਉ—ਗੁਰੂ ਨਾਲ, ਗੁਰਸਿੱਖ ਨਾਲ । ਰਸਾਇਣੁ—{ਰਸ-ਅਯਨ} ਸਾਰੇ ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ । ਰਮਹੁ—ਸਿਮਰੋ ।੧।

ਅੰਤਰ ਕਾ—ਅੰਦਰ ਦਾ । ਜੋਰੁ—ਹੈਂਕੜ । ਆਪਨ ਗਹੁ—ਆਪਣੇ ਆਪ ਨੂੰ ਵੱਸ ਵਿਚ ਰੱਖੋ । ਕਉ—ਨੂੰ, ਉਤੇ । ਸੁਆਮੀ—ਹੇ ਸੁਆਮੀ ! ਹਰੇ—ਹੇ ਹਰੀ ! ਕਰਿ—ਬਣਾ ਦੇਹ ।੨।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਗੁਣ ਗਾਇਆ ਕਰ । ਗੁਰੂ ਦੇ ਚਰਨ ਧੋ ਧੋ ਕੇ ਪੂਜਿਆ ਕਰ (ਭਾਵ, ਅਹੰਕਾਰ ਛੱਡ ਕੇ ਗੁਰੂ ਦੀ ਸਰਨ ਪਿਆ ਰਹੁ) । ਹੇ ਮਨ ! ਇਸ ਤਰੀਕੇ ਨਾਲ ਪਿਆਰੇ ਪ੍ਰਭੂ ਨੂੰ ਲੱਭ ਲੈ ।ਰਹਾਉ।

ਹੇ ਮਨ ! ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਵਿਸ਼ਿਆਂ ਦੇ ਚਸਕੇ—ਇਹਨਾਂ ਦੇ ਸਾਥ ਤੋਂ ਸਦਾ ਪਰੇ ਟਿਕਿਆ ਰਹੁ । ਹੇ ਮਨ ! ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਨੀ ਚਾਹੀਦੀ ਹੈ, ਗੁਰਮੁਖਾਂ ਨਾਲ ਮਿਲ ਕੇ ਹਰਿ-ਗੁਣਾਂ ਦੀ ਵਿਚਾਰ ਕਰਨੀ ਚਾਹੀਦੀ ਹੈ । ਹੇ ਮੇਰੇ ਮਨ ! ਪਰਮਾਤਮਾ ਦਾ ਪਿਆਰ ਸਭ ਰਸਾਂ ਨਾਲੋਂ ਸ੍ਰੇਸ਼ਟ ਰਸ ਹੈ, ਪਰਮਾਤਮਾ ਦਾ ਨਾਮ ਸਾਰੇ ਰਸਾਂ ਦਾ ਘਰ ਹੈ । ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰ ।੧।

ਹੇ ਭਾਈ ! ਆਪਣੇ ਅੰਦਰ ਦਾ ਇਹ ਮਾਣ ਹੈਂਕੜ ਦੂਰ ਕਰ ਕਿ ਤੂੰ ਬਹੁਤ ਕੁਝ ਜਾਣਦਾ ਹੈਂ (ਕਿ ਤੂੰ ਬੜਾ ਸਿਆਣਾ ਹੈਂ) । ਹੇ ਭਾਈ ! ਆਪਣੇ ਆਪ ਨੂੰ ਵੱਸ ਵਿਚ ਰੱਖ ।

ਹੇ ਹਰੀ ! ਹੇ ਸੁਆਮੀ ! ਦਾਸ ਨਾਨਕ ਉਤੇ ਦਇਆਵਾਨ ਹੋਹੁ । (ਦਾਸ ਨਾਨਕ ਨੂੰ) ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਾਈ ਰੱਖ ।੨।੧।੨।

## ਕੇਦਾਰਾ ਮਹਲਾ ੫ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਮਾਈ ਸੰਤ ਸੰਗਿ ਜਾਗੀ ॥ ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ ਰਹਾਉ ॥ ਦਰਸਨ ਪਿਆਸ ਲੋਚਨ ਤਾਰ ਲਾਗੀ ॥ ਬਿਸਰੀ ਤਿਆਸ ਬਿਡਾਨੀ ॥੧॥ ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ ॥ ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ ॥੨॥੧॥ {ਪੰਨਾ ੧੧੧੯}**

**ਪਦ ਅਰਥ** :—ਮਾਈ—ਹੇ ਮਾਂ ! ਸੰਤ ਸੰਗਿ—ਗੁਰੂ ਦੀ ਸੰਗਤਿ ਵਿਚ । ਜਾਗੀ—(ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦੀ ਹੈ । ਪ੍ਰਿਅ ਰੰਗ—ਪਿਆਰੇ (ਪ੍ਰਭੂ) ਦੇ ਕੌਤਕ {ਬਹੁ-ਵਚਨ} । ਦੇਖੈ—ਵੇਖਦੀ ਹੈ । ਜਪਤੀ—ਜਪਦੀ ਜਪਦੀ । ਨਿਧਾਨੀ—ਨਿਧਾਨ ਵਾਲੀ, ਖ਼ਜ਼ਾਨੇ ਵਾਲੀ, ਖ਼ਜ਼ਾਨੇ ਦੀ ਮਾਲਕ, ਸੁਖਾਂ ਦੇ ਖ਼ਜ਼ਾਨੇ ਦੀ ਮਾਲਕ ।ਰਹਾਉ।

ਪਿਆਸ—ਤਾਂਘ । ਲੋਚਨ—ਅੱਖਾਂ । ਲੋਚਨ ਤਾਰ—ਅੱਖਾਂ ਦੀ ਤਾਰ । ਤਿਆਸ—ਤ੍ਰਿਹ, ਪਿਆਸ । ਬਿਡਾਨੀ—ਬਿਗਾਨੀ, ਹੋਰ ਹੋਰ ਪਾਸੇ ਦੀ ।੧।

ਅਬ—ਹੁਣ । ਸਹਜ—ਆਤਮਕ ਅਡੋਲਤਾ । ਦਾਇਕ—ਦੇਣ ਵਾਲਾ । ਪੇਖਤ—ਵੇਖਦਿਆਂ । ਲਪਟਾਨੀ—ਮਗਨ ਹੋ ਜਾਂਦਾ ਹੈ । ਦੇਖਿ—ਵੇਖ ਕੇ । ਦਮੋਦਰ—{ਦਾਮ-ਉਦਰ । ਦਾਮ—ਰੱਸੀ, ਤੜਾਗੀ । ਉਦਰ—ਪੇਟ । ਜਿਸ ਦੇ ਲੱਕ ਦੇ ਦੁਆਲੇ ਤੜਾਗੀ ਹੈ, ਕ੍ਰਿਸ਼ਨ} ਪਰਮਾਤਮਾ । ਨਾਨਕ—ਹੇ ਨਾਨਕ ! ਪ੍ਰਿਅ ਬਾਨੀ—ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਰਹਸੁ—ਹੁਲਾਸ, ਖ਼ੁਸ਼ੀ ।੨।

**ਅਰਥ** :—ਹੇ ਮਾਂ ! (ਜਿਹੜੀ ਜੀਵ-ਇਸਤ੍ਰੀ) ਗੁਰੂ ਦੀ ਸੰਗਤਿ ਵਿਚ (ਟਿਕ ਕੇ ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦੀ ਹੈ, (ਉਹ ਹਰ ਪਾਸੇ) ਪਿਆਰੇ ਪ੍ਰਭੂ ਦੇ ਹੀ (ਕੀਤੇ) ਕੌਤਕ ਵੇਖਦੀ ਹੈ, (ਉਹ ਜੀਵ-ਇਸਤ੍ਰੀ ਪਰਮਾਤਮਾ ਦਾ) ਨਾਮ ਜਪਦੀ ਸੁਖਾਂ ਦੇ ਖ਼ਜ਼ਾਨੇ ਵਾਲੀ ਬਣ ਜਾਂਦੀ ਹੈ ।ਰਹਾਉ।

ਹੇ ਮਾਂ ! (ਜਿਹੜੀ ਜੀਵ-ਇਸਤ੍ਰੀ ਗੁਰੂ ਦੀ ਸੰਗਤਿ ਵਿਚ ਟਿਕ ਕੇ ਮਾਇਆ ਦੇ ਮੋਹ ਦੀ ਨੀਂਦ ਤੋਂ ਜਾਗ ਪੈਂਦੀ ਹੈ, ਉਸ ਦੇ ਅੰਦਰ ਪਰਮਾਤਮਾ ਦੇ) ਦਰਸਨ ਦੀ ਤਾਂਘ ਬਣੀ ਰਹਿੰਦੀ ਹੈ (ਦਰਸਨ ਦੀ ਉਡੀਕ ਵਿਚ ਹੀ ਉਸ ਦੀਆਂ) ਅੱਖਾਂ ਦੀ ਤਾਰ ਬੱਝੀ ਰਹਿੰਦੀ ਹੈ । ਉਸ ਨੂੰ ਹੋਰ ਹੋਰ ਪਾਸੇ ਦੀ ਪਿਆਸ ਭੁੱਲ ਜਾਂਦੀ ਹੈ ।੧।

ਹੇ ਮਾਂ ! (ਮੈਨੂੰ ਭੀ) ਹੁਣ ਆਤਮਕ ਅਡੋਲਤਾ ਦਾ ਆਨੰਦ ਦੇਣ ਵਾਲਾ ਗੁਰੂ ਮਿਲ ਪਿਆ ਹੈ । (ਉਸ ਦਾ) ਦਰਸਨ ਕਰ ਕੇ (ਮੇਰਾ) ਮਨ (ਉਸ ਦੇ ਚਰਨਾਂ ਵਿਚ) ਲਪਟ ਗਿਆ ਹੈ ।

ਹੇ ਨਾਨਕ ! (ਆਖ—ਹੇ ਮਾਂ !) ਪਰਮਾਤਮਾ ਦਾ ਦਰਸਨ ਕਰ ਕੇ ਮਨ ਵਿਚ ਹੁਲਾਸ ਪੈਦਾ ਹੋ ਜਾਂਦਾ ਹੈ । ਹੇ ਮਾਂ ! ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਆਤਮਕ ਜੀਵਨ ਦੇਣ ਵਾਲੀ ਹੈ ।੨।੧।

### ਕੇਦਾਰਾ ਮਹਲਾ ੫ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਦੀਨ ਬਿਨਉ ਸੁਨੁ ਦਇਆਲ ॥ ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ॥ ਰਾਖੁ ਹੋ ਕਿਰਪਾਲ ॥ ਰਹਾਉ ॥ ਅਨਿਕ ਜਤਨ ਗਵਨੁ ਕਰਉ ॥ ਖਟੁ ਕਰਮ ਜੁਗਤਿ ਧਿਆਨੁ ਧਰਉ ॥ ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥੧॥ ਸਰਣਿ ਬੰਦਨ ਕਰੁਣਾਪਤੇ ॥ ਭਵ ਹਰਣ ਹਰਿ ਹਰਿ ਹਰਿ ਹਰੇ ॥ ਏਕ ਤੂ ਹੀ ਦੀਨ ਦਇਆਲ ॥ ਪ੍ਰਭ ਚਰਨ ਨਾਨਕ ਆਸਰੋ ॥ ਉਧਰੇ ਭ੍ਰਮ ਮੋਹ ਸਾਗਰ ॥ ਲਗਿ ਸੰਤਨਾ ਪਗ ਪਾਲ ॥੨॥੧॥੨॥ {ਪੰਨਾ ੧੧੧੯}**

**ਪਦ ਅਰਥ** :—ਦੀਨ ਬਿਨਉ—ਦੀਨ ਦੀ ਬੇਨਤੀ, ਗ਼ਰੀਬ ਦੀ ਬੇਨਤੀ । ਦਇਆਲ—ਹੇ ਦਇਆਲ ! ਪੰਚ ਦਾਸ—ਕਾਮਾਦਿਕ ਪੰਜਾਂ ਦਾ ਗ਼ੁਲਾਮ । ਤੀਨਿ—ਰਜੋ, ਸਤੋ, ਤਮੋ—ਇਹ ਤਿੰਨੇ ਹੀ । ਦੋਖੀ—ਵੈਰੀ । ਅਨਾਥ ਨਾਥ—ਹੇ ਅਨਾਥਾਂ ਦੇ ਨਾਥ ! ਹੋ ਕਿਰਪਾਲ—ਹੇ ਕਿਰਪਾਲ ! ਰਹਾਉ।

ਗਵਨੁ ਕਰਉ—(ਮੈਂ ਤੀਰਥਾਂ ਤੇ) ਗਵਨ ਕਰਦਾ ਹਾਂ । ਅਨਿਕ ਜਤਨ ਕਰਉ—ਮੈਂ ਕਈ ਜਤਨ ਕਰਦਾ ਹਾਂ । ਖਟੁ ਕਰਮ—ਬ੍ਰਾਹਮਣਾਂ ਵਾਸਤੇ ਜ਼ਰੂਰੀ ਮਿਥੇ ਹੋਏ ਛੇ ਕਰਮ—

{ਅ⁄ ਯੋਾਪਨਮ%ਯਯਨਜ਼, ਯਜਨਜ਼ ਯਾਜਨ ਤਥਾ ।
ਦਾਨਾਜ਼ ਪ੍ਰਤਿਗ੍ਰਹ❀ਚੈਵ, —ਟੱ ਕਮਾ.ਲ਼ਫਯਗ੍ਰਜੰਮਨ :˚.ਸ਼. ੧੦. ੭੫}

ਜੁਗਤਿ—ਮਰਯਾਦਾ । ਧਿਆਨੁ ਧਰਉ—ਮੈਂ ਸਮਾਧੀ ਲਾਂਦਾ ਹਾਂ । ਉਪਾਵ ਸਗਲ—ਸਾਰੇ ਹੀਲੇ । ਕਰਿ—ਕਰ ਕੇ । ਨਹ ਹੁਟਹਿ—ਥੱਕਦੇ ਨਹੀਂ ਹਨ । ਬਿਕਰਾਲ—ਡਰਾਉਣੇ (ਕਾਮਾਦਿਕ) ।੧।

ਬੰਦਨ—ਸਿਰ ਨਿਵਾਉਣਾ । ਕਰੁਣਾਪਤੇ—ਹੇ ਕਰੁਣਾ ਦੇ ਪਤੀ ! {ਕਰੁਣਾ—ਤਰਸ} ਹੇ ਤਰਸ ਦੇ ਮਾਲਕ ਪ੍ਰਭੂ ! ਭਵ ਹਰਣ—ਹੇ ਜਨਮ ਮਰਨ ਦਾ ਗੇੜ ਨਾਸ ਕਰਨ ਵਾਲੇ ! ਹਰੇ—ਹੇ ਹਰੀ ! ਦੀਨ ਦਇਆਲ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਉਧਰੇ—ਬਚ ਗਏ । ਸਾਗਰ—ਸਮੁੰਦਰ। ਲਗਿ—ਲੱਗ ਕੇ । ਪਗ—ਪੈਰੀਂ । ਪਾਲ—ਪੱਲੇ ।੨।

**ਅਰਥ** :—ਹੇ ਦਇਆਲ ਪ੍ਰਭੂ ! ਹੇ ਅਨਾਥਾਂ ਦੇ ਨਾਥ ! ਮੇਰੀ ਗਰੀਬ ਦੀ ਬੇਨਤੀ ਸੁਣ—(ਮੇਰਾ ਇਹ) ਇਕ ਮਨ ਹੈ, (ਕਾਮਾਦਿਕ) ਪੰਜਾਂ ਦਾ ਗ਼ੁਲਾਮ (ਬਣਿਆ ਪਿਆ) ਹੈ, ਮਾਇਆ ਦੇ ਤਿੰਨ ਗੁਣ ਇਸ ਦੇ ਵੈਰੀ ਹਨ । ਹੇ ਕਿਰਪਾਲ ਪ੍ਰਭੂ ! (ਮੈਨੂੰ ਇਹਨਾਂ ਤੋਂ) ਬਚਾ ਲੈ ।ਰਹਾਉ।

ਹੇ ਪ੍ਰਭੂ ! (ਇਹਨਾਂ ਤੋਂ ਬਚਣ ਲਈ) ਮੈਂ ਕਦੀ ਜਤਨ ਕਰਦਾ ਹਾਂ, ਮੈਂ ਤੀਰਥਾਂ ਤੇ ਜਾਂਦਾ ਹਾਂ, ਮੈਂ ਛੇ (ਰੋਜ਼ਾਨਾ) ਕਰਮਾਂ ਦੀ ਮਰਯਾਦਾ ਨਿਬਾਹੁੰਦਾ ਹਾਂ, ਮੈਂ ਸਮਾਧੀਆਂ ਲਾਂਦਾ ਹਾਂ । ਹੇ ਪ੍ਰਭੂ ! ਮੈਂ ਸਾਰੇ ਹੀਲੇ ਕਰ ਕੇ ਥੱਕ ਗਿਆ ਹਾਂ, ਪਰ ਇਹ ਡਰਾਉਣੇ ਵਿਕਾਰ (ਮੇਰੇ ਉੱਤੇ ਹੱਲੇ ਕਰਨੋਂ) ਥੱਕਦੇ ਨਹੀਂ ਹਨ ।੧।

ਹੇ ਦਇਆ ਦੇ ਮਾਲਕ ਪ੍ਰਭੂ ! ਹੇ ਜਨਮ ਮਰਨ ਦਾ ਗੇੜ ਦੂਰ ਕਰਨ ਵਾਲੇ ਹਰੀ ! ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੇਰੇ ਦਰ ਤੇ ਸਿਰ ਨਿਵਾਉਂਦਾ ਹਾਂ । ਹੇ ਦੀਨਾਂ ਉਤੇ ਦਇਆ ਕਰਨ ਵਾਲੇ ! (ਮੇਰਾ) ਸਿਰਫ਼ ਤੂੰ ਹੀ (ਰਾਖਾ) ਹੈਂ । ਹੇ ਪ੍ਰਭੂ ! ਨਾਨਕ ਨੂੰ ਤੇਰੇ ਹੀ ਚਰਨਾਂ ਦਾ ਆਸਰਾ ਹੈ ।

ਹੇ ਪ੍ਰਭੂ ! ਤੇਰੇ ਸੰਤ ਜਨਾਂ ਦੀ ਚਰਨੀਂ ਲੱਗ ਕੇ, ਤੇਰੇ ਸੰਤ ਜਨਾਂ ਦਾ ਪੱਲਾ ਫੜ ਕੇ (ਅਨੇਕਾਂ ਜੀਵ) ਭਰਮ ਤੇ ਮੋਹ ਦੇ ਸਮੁੰਦਰ (ਵਿਚ ਡੁੱਬਣ) ਤੋਂ ਬਚ ਗਏ ।੨।੧।੨।

**ਕੇਦਾਰਾ ਮਹਲਾ ੫ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਸਰਨੀ ਆਇਓ ਨਾਥ ਨਿਧਾਨ ॥ ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥੧॥ ਰਹਾਉ ॥ ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥ ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ ॥੧॥ ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥ ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥੨॥੧॥੩॥ {ਪੰਨਾ ੧੧੧੯}**

**ਪਦ ਅਰਥ** :—ਨਾਥ—ਹੇ ਨਾਥ ! ਨਿਧਾਨ—ਹੇ (ਸਭ ਸੁਖਾਂ ਦੇ) ਖ਼ਜ਼ਾਨੇ ! ਮਨ ਭੀਤਰਿ—ਮਨ ਵਿਚ । ਮਾਗਨ ਕਉ—ਮੰਗਣ ਵਾਸਤੇ ।੧।ਰਹਾਉ।

ਪੂਰਨ—ਹੇ ਸਭ ਗੁਣਾਂ ਨਾਲ ਭਰਪੂਰ ! ਪਰਮੇਸੁਰ—ਹੇ ਪਰਮ ਈਸੁਰ ! ਹੇ ਸਭ ਤੋਂ ਉੱਚੇ ਮਾਲਕ ! ਮਾਨ—ਲਾਜ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਸੁਆਮੀ—ਹੇ ਮਾਲਕ ! ਰਸਨ—ਜੀਭ (ਨਾਲ) । ਬਖਾਨ—ਉਚਾਰਨੇ ।੧।

ਗੋਪਾਲ—ਹੇ ਗੋਪਾਲ ! ਦਮੋਦਰ—ਹੇ ਦਮੋਦਰ ! ਕਥਾ—ਸਿਫ਼ਤਿ-ਸਾਲਾਹ । ਗਿਆਨ—ਸੂਝ । ਰੰਗਿ—ਰੰਗ ਵਿਚ । ਰਾਗਹੁ—ਰਾਂਗਹੁ, ਰੰਗ ਦੇਹ । ਸੰਗਿ—ਨਾਲ । ਧਿਆਨੁ—ਸੁਰਤਿ ।੨।

**ਅਰਥ** :—ਹੇ ਨਾਥ ! ਹੇ (ਸਭ ਸੁਖਾਂ ਦੇ) ਖ਼ਜ਼ਾਨੇ ! ਮੇਰੇ ਮਨ ਵਿਚ ਤੇਰੇ ਨਾਮ ਦਾ ਪਿਆਰ ਪੈਦਾ ਹੋ ਗਿਆ ਹੈ । ਹੇ ਹਰੀ ! ਤੇਰੇ ਨਾਮ ਦਾ ਦਾਨ ਮੰਗਣ ਲਈ ਮੈਂ ਤੇਰੀ ਸਰਨ ਆਇਆ ਹਾਂ ।੧।ਰਹਾਉ।

ਹੇ ਸੁਖ ਦਾਤੇ ! ਹੇ ਸਰਬ ਗੁਣ ਭਰਪੂਰ ! ਹੇ ਸਭ ਤੋਂ ਉੱਚੇ ਮਾਲਕ ! ਮਿਹਰ ਕਰ, (ਮੇਰੀ ਸਰਨ ਪਏ ਦੀ) ਲਾਜ ਰੱਖ । ਹੇ ਸੁਆਮੀ ! ਗੁਰੂ ਦੀ ਸੰਗਤਿ ਵਿਚ (ਰੱਖ ਕੇ ਮੈਨੂੰ ਆਪਣਾ) ਪਿਆਰ ਬਖ਼ਸ਼ । ਹੇ ਹਰੀ ! ਮੇਰੀ ਜੀਭ ਤੇਰੇ ਗੁਣ ਉਚਾਰਦੀ ਰਹੇ ।੧।

ਹੇ ਗੋਪਾਲ ! ਹੇ ਦਇਆਲ ! ਹੇ ਗੋਬਿੰਦ ! ਹੇ ਦਮੋਦਰ ! ਮੈਨੂੰ ਆਪਣੀ ਪਵਿੱਤਰ ਸਿਫ਼ਤਿ-ਸਾਲਾਹ ਦੀ ਸੂਝ (ਬਖ਼ਸ਼) । ਹੇ ਹਰੀ ! ਨਾਨਕ ਨੂੰ ਆਪਣੇ (ਪਿਆਰ-) ਰੰਗ ਵਿਚ ਰੰਗ ਦੇਹ । (ਨਾਨਕ ਦੀ) ਸੁਰਤਿ ਤੇਰੇ ਸੋਹਣੇ ਚਰਨਾਂ ਵਿਚ ਟਿਕੀ ਰਹੇ ।੨।੧।੩।

**ਕੇਦਾਰਾ ਮਹਲਾ ੫ ॥ ਹਰਿ ਕੇ ਦਰਸਨ ਕੋ ਮਨਿ ਚਾਉ ॥ ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ ਰਹਾਉ ॥ ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ ॥ ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ ॥੧॥ ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ ॥ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ ॥੨॥੨॥੪॥ {ਪੰਨਾ ੧੧੧੯-੧੧੨੦}**

**ਪਦ ਅਰਥ** :—ਕੋ—ਦਾ । ਮਨਿ—ਮਨ ਵਿਚ । ਕਰਿ—ਕਰ ਕੇ । ਸਤ ਸੰਗਿ—ਸਾਧ ਸੰਗਤਿ ਵਿਚ ।ਰਹਾਉ।

ਕਰਉ—ਕਰਉਂ, ਮੈਂ ਕਰਾਂ । ਸੇਵਾ ਸਤ ਪੁਰਖ—ਗੁਰਮੁਖਾਂ ਦੀ ਸੇਵਾ । ਪਿਆਰੇ—ਹੇ ਪਿਆਰੇ ਪ੍ਰਭੂ ! ਜਤ—{ਯਤੑ} ਜਿੱਥੇ । ਸੁਨੀਐ—ਸੁਣਿਆ ਜਾਂਦਾ ਹੈ । ਤਤ—ਉਥੇ । ਮਨਿ—ਮਨ ਵਿਚ । ਰਹਸਾਉ—ਰਹਸੁ, ਖਿੜਾਉ । ਵਾਰੀ, ਫੇਰੀ, ਘੁਮਾਈ—ਮੈਂ ਸਦਕੇ ਜਾਂਦਾ ਹਾਂ । ਅਨੂਪੁ—{ਅਨ-ਊਪ} ਜਿਸ ਵਰਗਾ ਹੋਰ ਕੋਈ ਨਹੀਂ, ਬਹੁਤ ਹੀ ਸੁੰਦਰ । ਠਾਉ—ਥਾਂ ।੧।

ਪ੍ਰਤਿਪਾਲਹਿ—ਤੂੰ ਪਾਲਦਾ ਹੈਂ । ਸਮਾਲਹਿ—ਤੂੰ ਸੰਭਾਲ ਕਰਦਾ ਹੈਂ । ਛਾਉ—ਆਸਰਾ । ਪੁਰਖ—ਹੇ ਸਰਬ-ਵਿਆਪਕ ! ਬਿਧਾਤੇ—ਹੇ ਸਿਰਜਣਹਾਰ ! ਘਟਿ ਘਟਿ—ਹਰੇਕ ਘਟ ਵਿਚ । ਦਿਖਾਉ—ਮੈਂ ਵੇਖਦਾ ਹਾਂ ।੨।

**ਅਰਥ** :—ਹੇ ਭਾਈ ! ਮੇਰੇ ਮਨ ਵਿਚ ਹਰੀ ਦੇ ਦਰਸਨ ਦੀ ਤਾਂਘ ਹੈ । ਹੇ ਹਰੀ ! ਮਿਹਰ ਕਰ ਕੇ ਮੈਨੂੰ ਸਾਧ ਸੰਗਤਿ ਵਿਚ ਮਿਲਾਈ ਰੱਖ, (ਤੇ ਉਥੇ ਰੱਖ ਕੇ) ਮੈਨੂੰ ਆਪਣਾ ਨਾਮ ਬਖ਼ਸ਼ ।ਰਹਾਉ।

ਹੇ ਪਿਆਰੇ ਹਰੀ ! (ਮਿਹਰ ਕਰ) ਮੈਂ ਗੁਰਮੁਖਾਂ ਦੀ ਸੇਵਾ ਕਰਦਾ ਰਹਾਂ (ਕਿਉਂਕਿ ਗੁਰਮੁਖਾਂ ਦੀ ਸੰਗਤਿ ਵਿਚ) ਜਿਥੇ ਭੀ ਤੇਰਾ ਨਾਮ ਸੁਣਿਆ ਜਾਂਦਾ ਹੈ ਉਥੇ ਹੀ ਮਨ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ । ਹੇ ਪ੍ਰਭੂ ! ਮੈਂ ਤੈਥੋਂ ਵਾਰਨੇ ਜਾਂਦਾ ਹਾਂ, ਤੈਥੋਂ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ, (ਜਿੱਥੇ ਤੂੰ ਵੱਸਦਾ ਹੈਂ) ਤੇਰਾ (ਉਹ) ਥਾਂ ਬਹੁਤ ਹੀ ਸੋਹਣਾ ਹੈ ।੧।

ਹੇ ਪ੍ਰਭੂ ! ਤੂੰ ਸਭ ਜੀਵਾਂ ਦੀ ਪਾਲਣਾ ਕਰਦਾ ਹੈਂ, ਤੂੰ ਸਭ ਦੀ ਸੰਭਾਲ ਕਰਦਾ ਹੈਂ, ਸਭ ਜੀਵਾਂ ਨੂੰ ਤੇਰਾ ਹੀ ਆਸਰਾ ਹੈ । ਹੇ ਨਾਨਕ ਦੇ ਪ੍ਰਭੂ ! ਹੇ ਸਰਬ-ਵਿਆਪਕ ਸਿਰਜਣਹਾਰ ! (ਮਿਹਰ ਕਰ) ਮੈਂ ਤੈਨੂੰ ਹੀ ਹਰੇਕ ਸਰੀਰ ਵਿਚ ਵੇਖਦਾ ਰਹਾਂ ।੨।੨।੪।

**ਕੇਦਾਰਾ ਮਹਲਾ ੫ ॥ ਪ੍ਰਿਅ ਕੀ ਪ੍ਰੀਤਿ ਪਿਆਰੀ ॥ ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ॥ ਰਹਾਉ ॥ ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ ॥ ਖੂਲੇ ਕਪਟ ਧਪਟ ਬੁਝਿ ਤ੍ਰਿਸਨਾ**

**ਜੀਵਉ ਪੇਖਿ ਦਰਸਾਰੀ ॥੧॥ ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ ॥ ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ ॥੨॥੩॥੫॥ {ਪੰਨਾ ੧੧੨੦}**

**ਪਦ ਅਰਥ** :—ਪ੍ਰਿਅ ਕੀ—ਪਿਆਰੇ ਪ੍ਰਭੂ ਦੀ । ਪਿਆਰੀ—(ਮਨ ਨੂੰ) ਚੰਗੀ ਲੱਗਦੀ ਹੈ । ਮਗਨ—ਮਸਤ । ਮਨੈ ਮਹਿ—ਮਨ ਮਹਿ ਹੀ, ਮਨ ਵਿਚ ਹੀ । ਚਿਤਵਉ—ਚਿਤਵਉਂ, ਮੈਂ ਚਿਤਵਦਾ ਹਾਂ । ਨੈਨਹੁ—(ਮੇਰੀਆਂ) ਅੱਖਾਂ ਵਿਚ । ਤਾਰ ਤੁਹਾਰੀ—ਤੇਰੀ ਹੀ ਖਿੱਚ ।ਰਹਾਉ।

ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਮੂਰਤ—ਮੁਹੂਰਤ । ਕੈਸੇ—ਕਿਹੋ ਜਿਹੇ ? ਬੜੇ ਹੀ ਸੁਹਾਵਣੇ । ਘਰੀ—ਘੜੀ । ਕਿਹਾਰੀ—ਕਿਹੋ ਜਿਹੀ ? ਬੜੀ ਹੀ ਸੋਹਣੀ । ਕਪਟ—ਕਿਵਾੜ । ਧਪਟ—ਝਟਪਟ । ਬੁਝਿ—ਬੁਝ ਕੇ । ਜੀਵਉ—ਜੀਵਉਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਪੇਖਿ—ਵੇਖ ਕੇ ।੧।

ਸੁ—ਉਹ । ਉਪਾਉ—ਹੀਲਾ । ਬੀਚਾਰੀ—ਬੀਚਾਰੀਂ, ਮੈਂ ਵਿਚਾਰਾਂ । ਤਜਿ—ਤਿਆਗ ਕੇ । ਸੰਗਿ—ਸੰਗਤਿ ਵਿਚ । ਉਧਾਰੀ—ਉਧਾਰ, ਪਾਰ-ਉਤਾਰਾ ।੨।

**ਅਰਥ** :—ਹੇ ਭਾਈ ! ਪਿਆਰੇ ਪ੍ਰਭੂ ਦੀ ਪ੍ਰੀਤ ਮੇਰੇ ਮਨ ਨੂੰ ਖਿੱਚ ਪਾਂਦੀ ਰਹਿੰਦੀ ਹੈ । ਹੇ ਪ੍ਰਭੂ ! ਆਪਣੇ ਮਨ ਵਿਚ ਹੀ ਮਸਤ (ਰਹਿ ਕੇ) ਮੈਂ (ਤੇਰੇ ਦਰਸਨ ਦੀਆਂ) ਆਸਾਂ ਚਿਤਵਦਾ ਰਹਿੰਦਾ ਹਾਂ, ਮੇਰੀਆਂ ਅੱਖਾਂ ਵਿਚ (ਤੇਰੇ ਹੀ ਦਰਸਨ ਦੀ) ਤਾਂਘ-ਭਰੀ ਉਡੀਕ ਬਣੀ ਰਹਿੰਦੀ ਹੈ ।ਰਹਾਉ।

ਹੇ ਭਾਈ ! ਉਹ ਦਿਹਾੜੇ, ਉਹ ਪਹਰ, ਉਹ ਮੁਹੂਰਤ, ਉਹ ਪਲ ਬੜੇ ਹੀ ਭਾਗਾਂ ਵਾਲੇ ਹੁੰਦੇ ਹਨ, ਉਹ ਘੜੀ ਭੀ ਬੜੀ ਭਾਗਾਂ ਵਾਲੀ ਹੁੰਦੀ ਹੈ, ਜਦੋਂ (ਮਨੁੱਖ ਦੇ ਅੰਦਰੋਂ) ਮਾਇਆ ਦੀ ਤ੍ਰਿਸ਼ਨਾ ਮਿਟ ਕੇ ਉਸ ਦੇ (ਮਨ ਦੇ ਬੰਦ ਹੋ ਚੁਕੇ) ਕਿਵਾੜ ਝਟਪਟ ਖੁਲ੍ਹ ਜਾਂਦੇ ਹਨ । ਹੇ ਭਾਈ ! ਪ੍ਰਭੂ ਦਾ ਦਰਸਨ ਕਰ ਕੇ (ਮੇਰੇ ਅੰਦਰ ਤਾਂ) ਆਤਮਕ ਜੀਵਨ ਪੈਦਾ ਹੁੰਦਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਮੈਂ ਉਹ ਕਿਹੜਾ ਜਤਨ ਦੱਸਾਂ ? ਉਹ ਕਿਹੜਾ ਹੀਲਾ ਦੱਸਾਂ ? ਮੈਂ ਉਹ ਕਿਹੜੀ ਸੇਵਾ ਵਿਚਾਰਾਂ (ਜਿਨ੍ਹਾਂ ਦਾ ਸਦਕਾ ਪਿਆਰੇ ਪ੍ਰਭੂ ਦਾ ਦਰਸਨ ਹੋ ਸਕਦਾ ਹੈ) ।

ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ ਮਾਣ ਅਹੰਕਾਰ ਮੋਹ ਤਿਆਗ ਕੇ ਹੀ ਪਾਰ-ਉਤਾਰਾ ਹੁੰਦਾ ਹੈ (ਤੇ ਪ੍ਰਭੂ ਦਾ ਮਿਲਾਪ ਹੁੰਦਾ ਹੈ) ।੨।੩।੫।

**ਕੇਦਾਰਾ ਮਹਲਾ ੫ ॥ ਹਰਿ ਹਰਿ ਹਰਿ ਗੁਨ ਗਾਵਹੁ ॥ ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ ॥ ਰਹਾਉ ॥ ਕਾਢਿ ਲੀਏ ਪ੍ਰਭ ਆਨ ਬਿਖੈ ਤੇ ਸਾਧ ਸੰਗਿ ਮਨੁ ਲਾਵਹੁ ॥ ਭ੍ਰਮੁ ਭਉ ਮੋਹੁ ਕਟਿਓ ਗੁਰ ਬਚਨੀ ਅਪਨਾ ਦਰਸੁ ਦਿਖਾਵਹੁ ॥੧॥ ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ ਤਜਾਵਹੁ ॥ ਅਪਨੀ ਭਗਤਿ ਦੇਹਿ ਦਇਆਲਾ ਵਡਭਾਗੀ ਨਾਨਕ ਹਰਿ ਪਾਵਹੁ ॥੨॥੪॥੬॥ {ਪੰਨਾ ੧੧੨੦}**

**ਪਦ ਅਰਥ** :—ਗੋਪਾਲ—ਹੇ ਗੋਪਾਲ ! ਜਪਾਵਹੁ—ਜਪਣ ਵਿਚ ਸਹਾਇਤਾ ਕਰੋ ।ਰਹਾਉ।

ਪ੍ਰਭ—ਹੇ ਪ੍ਰਭੂ ! ਤੇ—ਤੋਂ । ਆਨ—ਹੋਰ ਹੋਰ {ਅੰਯ} । ਆਨ ਬਿਖੈ ਤੇ—ਹੋਰ ਹੋਰ ਵਿਸ਼ਿਆਂ ਤੋਂ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਲਾਵਹੁ—(ਹੇ ਪ੍ਰਭੂ !) ਤੂੰ ਜੋੜਦਾ ਹੈਂ । ਕਟਿਓ—ਕੱਟਿਆ ਜਾਂਦਾ ਹੈ । ਗੁਰ ਬਚਨੀ—ਗੁਰੂ ਦੇ ਬਚਨਾਂ ਦੀ ਰਾਹੀਂ । ਦਿਖਾਵਹੁ—ਤੂੰ ਦਿਖਾਂਦਾ ਹੈਂ ।੧।

ਰੇਨ—ਚਰਨ-ਧੂੜ । ਅਹੰਬੁਧਿ—ਹਉਮੈ ਵਾਲੀ ਬੁਧਿ । ਤਜਾਵਹੁ—ਛੱਡਣ ਵਿਚ ਸਹਾਇਤਾ ਕਰੋ । ਦਇਆਲਾ—ਹੇ ਦਇਆਲ ! ਵਡਭਾਗੀ—ਵੱਡੇ ਭਾਗਾਂ ਨਾਲ । ਪਾਵਹੁ—(ਮਿਲਾਪ) ਹਾਸਲ ਕਰ ਸਕੋਗੇ ।੨।

**ਅਰਥ** :—ਹੇ ਭਾਈ ! ਸਦਾ ਪਰਮਾਤਮਾ ਦੇ ਗੁਣ ਗਾਂਦੇ ਰਿਹਾ ਕਰੋ ।

ਹੇ ਗੋਪਾਲ ! ਹੇ ਗੋਬਿੰਦ ! (ਮੇਰੇ ਉਤੇ) ਮਿਹਰ ਕਰ, ਮੈਨੂੰ ਆਪਣਾ ਨਾਮ ਜਪਣ ਵਿਚ ਸਹਾਇਤਾ ਕਰ ।ਰਹਾਉ।

ਹੇ ਪ੍ਰਭੂ ! ਤੂੰ ਮਨੁੱਖਾਂ ਦਾ ਮਨ ਸਾਧ ਸੰਗਤਿ ਵਿਚ ਲਾਂਦਾ ਹੈਂ, ਉਹਨਾਂ ਨੂੰ ਤੂੰ ਹੋਰ ਹੋਰ ਵਿਸ਼ਿਆਂ ਵਿਚੋਂ ਕੱਢ ਲਿਆ ਹੈ । ਹੇ ਪ੍ਰਭੂ ! ਜਿਨ੍ਹਾਂ ਨੂੰ ਤੂੰ ਆਪਣਾ ਦਰਸਨ ਦੇਂਦਾ ਹੈਂ, ਗੁਰੂ ਦੇ ਬਚਨਾਂ ਦੀ ਰਾਹੀਂ ਉਹਨਾਂ ਦਾ ਭਰਮ ਉਹਨਾਂ ਦਾ ਡਰ ਉਹਨਾਂ ਦਾ ਮੋਹ ਕੱਟਿਆ ਜਾਂਦਾ ਹੈ ।੧।

ਹੇ ਦਇਆਲ ਪ੍ਰਭੂ ! (ਮਿਹਰ ਕਰ, ਮੈਨੂੰ) ਆਪਣੀ ਭਗਤੀ (ਦੀ ਦਾਤਿ) ਬਖ਼ਸ਼ (ਮਿਹਰ ਕਰ, ਮੇਰੇ ਅੰਦਰੋਂ) ਹਉਮੈ ਦੂਰ ਕਰ, ਮੇਰਾ ਮਨ ਸਭਨਾਂ ਦੇ ਚਰਨਾਂ ਦੀ ਧੂੜ ਹੋਇਆ ਰਹੇ ।

ਹੇ ਨਾਨਕ ! (ਆਖ—ਹੇ ਭਾਈ !) ਤੁਸੀਂ ਵੱਡੇ ਭਾਗਾਂ ਨਾਲ (ਹੀ) ਪਰਮਾਤਮਾ ਦਾ ਮਿਲਾਪ ਕਰ ਸਕਦੇ ਹੋ ।੨।੪।੬।

**ਕੇਦਾਰਾ ਮਹਲਾ ੫ ॥ ਹਰਿ ਬਿਨੁ ਜਨਮੁ ਅਕਾਰਥ ਜਾਤ ॥ ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ ॥ ਰਹਾਉ ॥ ਧਨੁ ਜੋਬਨੁ ਸੰਪੈ ਸੁਖ ਭੋੁਗਵੈ ਸੰਗਿ ਨ ਨਿਬਹਤ ਮਾਤ ॥ ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੁਮ ਛਾਇਆ ਰੰਗਿ ਰਾਤ ॥੧॥ ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ ॥ ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥੨॥੫॥੭॥ {ਪੰਨਾ ੧੧੨੦}**

**ਪਦ ਅਰਥ** :—ਅਕਾਰਥ—ਵਿਅਰਥ । ਜਾਤ—ਜਾਂਦਾ ਹੈ । ਤਜਿ—ਛੱਡ ਕੇ, ਭੁਲਾ ਕੇ । ਆਨ ਰੰਗਿ—ਹੋਰ (ਪਦਾਰਥਾਂ) ਦੇ ਪਿਆਰ ਵਿਚ । ਰਾਚਤ—ਮਸਤ । ਮਿਥਿਆ—ਵਿਅਰਥ । ਪਹਿਰਤ—ਪਹਿਨਦਾ । ਖਾਤ—ਖਾਂਦਾ ।ਰਹਾਉ।

ਜੋਬਨੁ—ਜੁਆਨੀ ! ਸੰਪੈ—ਦੌਲਤ । ਭੋੁਗਵੈ—{ਅੱਖਰ 'ਭ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਪਾਠ ਹੈ 'ਭੋਗਵੈ' । ਇਥੇ 'ਭੁਗਵੈ' ਪੜ੍ਹਨਾ ਹੈ} । ਸੰਗਿ—ਨਾਲ । ਮਾਤ—ਮਾਤ੍ਰ, ਰਤਾ ਭਰ ਭੀ । ਮ੍ਰਿਗ ਤ੍ਰਿਸਨਾ—ਠਗਨੀਰਾ {ਰੇਤਲੇ ਇਲਾਕਿਆਂ ਵਿਚ ਸੂਰਜ ਦੀਆਂ ਕਿਰਨਾਂ ਨਾਲ ਰੇਤ ਇਉਂ ਜਾਪਦੀ ਹੈ ਜਿਵੇਂ ਪਾਣੀ ਠਾਠਾਂ ਮਾਰ ਰਿਹਾ ਹੈ । ਤ੍ਰਿਹ ਨਾਲ ਘਾਬਰੇ ਹੋਏ ਮ੍ਰਿਗ ਆਦਿਕ ਪਸ਼ੂ ਉਸ ਰੇਤ-ਥਲੇ ਨੂੰ ਪਾਣੀ ਸਮਝ ਕੇ ਉਸ ਵਲ ਦੌੜਦੇ ਹਨ । ਨੇੜੇ ਦਾ ਰੇਤ-ਥਲਾ ਤਾਂ ਧਰਤੀ ਹੀ ਦਿੱਸਦਾ ਹੈ, ਪਰ ਦੂਰ ਵਾਲਾ ਰੇਤ-ਥਲਾ ਪਾਣੀ ਜਾਪਦਾ ਹੈ । ਤਿਹਾਇਆ ਮ੍ਰਿਗ ਪਾਣੀ ਦੀ ਖ਼ਾਤਰ ਦੌੜ ਦੌੜ ਕੇ ਕਈ ਵਾਰੀ ਜਾਨ ਗਵਾ ਬੈਠਦਾ ਹੈ} । ਬਾਵਰ—ਕਮਲਾ, ਝੱਲਾ । ਦ੍ਰੁਮ—ਰੁੱਖ । ਰਾਤ—ਰੱਤਾ ਹੋਇਆ, ਮਸਤ ।੧।

ਮਦ—ਨਸ਼ਾ । ਕੈ ਖਾਤ—ਦੇ ਟੋਏ ਵਿਚ । ਕਰੁ—ਹੱਥ {ਇਕ-ਵਚਨ} । ਗਹਿ ਲੇਹੁ—ਫੜ ਲੈ । ਹੋਇ—ਹੋ ਕੇ । ਸਹਾਤ—ਸਹਾਈ । ਪ੍ਰਭ—ਹੇ ਪ੍ਰਭੂ ! ।੨।

**ਅਰਥ** :—ਹੇ ਭਾਈ ! ਪਰਮਾਤਮਾ (ਦੇ ਭਜਨ) ਤੋਂ ਬਿਨਾ ਜ਼ਿੰਦਗੀ ਵਿਅਰਥ ਚਲੀ ਜਾਂਦੀ ਹੈ । (ਜਿਹੜਾ ਮਨੁੱਖ) ਪਰਮਾਤਮਾ (ਦੀ ਯਾਦ) ਭੁਲਾ ਕੇ ਹੋਰ ਹੋਰ ਰੰਗ ਵਿਚ ਮਸਤ ਰਹਿੰਦਾ ਹੈ, ਉਸ ਦਾ ਪਹਿਨਣਾ ਖਾਣਾ ਸਭ ਕੁਝ ਵਿਅਰਥ ਹੈ ।ਰਹਾਉ।

ਹੇ ਭਾਈ ! (ਮਨੁੱਖ ਇਥੇ) ਧਨ ਦੌਲਤ (ਇਕੱਠੀ ਕਰਦਾ ਹੈ), ਜੁਆਨੀ ਸੁਖ ਮਾਣਦਾ ਹੈ (ਪਰ ਇਹਨਾਂ ਵਿਚੋਂ ਕੋਈ ਭੀ ਚੀਜ਼ ਜਗਤ ਤੋਂ ਤੁਰਨ ਵੇਲੇ) ਰਤਾ ਭਰ ਭੀ (ਮਨੁੱਖ ਦੇ) ਨਾਲ ਨਹੀਂ ਜਾਂਦੀ । ਝੱਲਾ ਮਨੁੱਖ

(ਮਾਇਆ ਦੇ ਇਸ) ਠਗ-ਨੀਰੇ ਨੂੰ ਵੇਖ ਕੇ ਇਸ ਵਿਚ ਮਸਤ ਰਹਿੰਦਾ ਹੈ (ਮਾਨੋ) ਰੁੱਖ ਦੀ ਛਾਂ ਦੀ ਮੌਜ ਵਿਚ ਮਸਤ ਹੈ ।੧।

ਹੇ ਭਾਈ ! ਮਨੁੱਖ (ਦੁਨੀਆ ਦੇ) ਮਾਣ ਮੋਹ ਦੇ ਭਾਰੇ ਨਸ਼ੇ ਵਿਚ ਮੋਹਿਆ ਰਹਿੰਦਾ ਹੈ, ਕਾਮ ਕ੍ਰੋਧ ਦੇ ਟੋਏ ਵਿਚ ਡਿੱਗਾ ਰਹਿੰਦਾ ਹੈ ।

ਹੇ ਪ੍ਰਭੂ ਜੀ ! (ਨਾਨਕ ਦਾ) ਸਹਾਈ ਬਣ ਕੇ ਦਾਸ ਨਾਨਕ ਨੂੰ ਹੱਥ ਫੜ ਕੇ (ਇਸ ਟੋਏ ਵਿਚ ਡਿੱਗਣੋਂ) ਬਚਾ ਲੈ ।੨।੫।੭।

**ਕੇਦਾਰਾ ਮਹਲਾ ੫ ॥ ਹਰਿ ਬਿਨੁ ਕੋਇ ਨ ਚਾਲਸਿ ਸਾਥ ॥ ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ ॥ ਰਹਾਉ ॥ ਸੁਤ ਸੰਪਤਿ ਬਿਖਿਆ ਰਸ ਭੋੁਗਵਤ ਨਹ ਨਿਬਹਤ ਜਮ ਕੈ ਪਾਥ ॥ ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ ॥੧॥ ਸਰਨਿ ਸਮਰਥ ਅਕਥ ਅਗੋਚਰ ਹਰਿ ਸਿਮਰਤ ਦੁਖ ਲਾਥ ॥ ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ ॥੨॥੬॥੮॥ {ਪੰਨਾ ੧੧੨੦}**

**ਪਦ ਅਰਥ** :—ਸਾਥ—ਨਾਲ । ਨ ਚਾਲਸਿ—ਨਹੀਂ ਜਾਂਦਾ । ਦੀਨਾ ਨਾਥ—ਹੇ ਗ਼ਰੀਬਾਂ ਦੇ ਖਸਮ ! ਕਰੁਣਾਪਤਿ—ਹੇ ਤਰਸ ਦੇ ਮਾਲਕ ! ਹੇ ਮਿਹਰਾਂ ਦੇ ਸਾਈਂ ! ਅਨਾਥਾ ਕੇ ਨਾਥ—ਹੇ ਨਿਆਸਰਿਆਂ ਦੇ ਆਸਰੇ ! ।ਰਹਾਉ।

ਸੁਤ—ਪੁੱਤਰ । ਸੰਪਤਿ—ਧਨ । ਬਿਖਿਆ—ਮਾਇਆ । ਭੋੁਗਵਤ—{ਅੱਖਰ 'ਭ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਭੋਗਵਤ' । ਇਥੇ 'ਭੁਗਵਤ' ਪੜ੍ਹਨਾ ਹੈ} । ਪਾਥ—ਰਸਤਾ । ਜਮ ਕੈ ਪਾਥ—ਜਮਰਾਜ ਦੇ ਰਸਤੇ ਪਿਆਂ । ਨਿਧਾਨੁ—ਖ਼ਜ਼ਾਨਾ । ਗਾਉ—ਗਾਇਆ ਕਰ । ਉਧਰੁ—(ਆਪਣੇ ਆਪ ਨੂੰ) ਬਚਾ ਲੈ । ਸਾਗਰ—(ਸੰਸਾਰ-) ਸਮੁੰਦਰ । ਖਾਤ—(ਵਿਕਾਰਾਂ ਦਾ) ਗੜ੍ਹਾ, ਟੋਆ ।੧।

ਸਮਰਥ—ਹੇ ਸਭ ਤਾਕਤਾਂ ਦੇ ਮਾਲਕ ! ਅਕਥ—ਜਿਸ ਦੇ ਸਹੀ ਸਰੂਪ ਦਾ ਬਿਆਨ ਨਾਹ ਹੋ ਸਕੇ । ਅਗੋਚਰ—{ਅ-ਗੋ-ਚਰ । ਗੋ—ਗਿਆਨ ਇੰਦ੍ਰੇ} ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਲਾਥ—ਲਹਿ ਜਾਂਦੇ ਹਨ । ਦੀਨ—ਗਰੀਬ । ਧੂਰਿ ਜਨ—ਸੰਤ ਜਨਾਂ ਦੀ ਚਰਨ-ਧੂੜ । ਬਾਂਛਤ—ਮੰਗਦਾ । ਲਿਖਤ ਧੁਰਿ ਮਾਥ—ਧੁਰ-ਦਰਗਾਹ ਤੋਂ ਮੱਥੇ ਉਤੇ ਲਿਖੇ ਅਨੁਸਾਰ ।੨।

**ਅਰਥ** :—ਹੇ ਭਾਈ ! (ਜਗਤ ਤੋਂ ਤੁਰਨ ਵੇਲੇ) ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ (ਜੀਵ ਦੇ) ਨਾਲ ਨਹੀਂ ਜਾਂਦਾ । ਹੇ ਦੀਨਾਂ ਦੇ ਨਾਥ ! ਹੇ ਮਿਹਰਾਂ ਦੇ ਸਾਈਂ ! ਹੇ ਸੁਆਮੀ ! ਹੇ ਅਨਾਥਾਂ ਦੇ ਨਾਥ ! (ਤੇਰਾ ਨਾਮ ਹੀ ਅਸਲ ਸਾਥੀ ਹੈ) ।ਰਹਾਉ।

ਹੇ ਭਾਈ ! (ਮਨੁੱਖ ਦੇ ਪਾਸ) ਪੁੱਤਰ (ਹੁੰਦੇ ਹਨ), ਧਨ (ਹੁੰਦਾ ਹੈ), (ਮਨੁੱਖ) ਮਾਇਆ ਦੇ ਅਨੇਕਾਂ ਰਸ ਭੋਗਦਾ ਹੈ, ਪਰ ਜਮਰਾਜ ਦੇ ਰਸਤੇ ਤੁਰਨ ਵੇਲੇ ਕੋਈ ਸਾਥ ਨਹੀਂ ਨਿਬਾਹੁੰਦਾ । ਹੇ ਭਾਈ ! ਪਰਮਾਤਮਾ ਦਾ ਨਾਮ ਹੀ (ਨਾਲ ਨਿਭਣ ਵਾਲਾ ਅਸਲ) ਖ਼ਜ਼ਾਨਾ ਹੈ । ਗੋਬਿੰਦ ਦੇ ਗੁਣ ਗਾਇਆ ਕਰ, (ਇਸ ਤਰ੍ਹਾਂ ਆਪਣੇ ਆਪ ਨੂੰ) ਸੰਸਾਰ-ਸਮੁੰਦਰ ਦੇ (ਵਿਕਾਰਾਂ ਦੇ) ਟੋਟੇ (ਵਿਚ ਡਿੱਗਣ) ਤੋਂ ਬਚਾ ਲੈ ।੧।

ਹੇ ਸਮਰਥ ! ਹੇ ਅਕੱਥ ! ਹੇ ਅਗੋਚਰ ! ਹੇ ਹਰੀ ! (ਮੈਂ ਤੇਰੀ) ਸਰਨ (ਆਇਆ ਹਾਂ), (ਤੇਰਾ ਨਾਮ) ਸਿਮਰਦਿਆਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ । ਹੇ ਨਾਨਕ ! (ਆਖ—ਹੇ ਪ੍ਰਭੂ !) ਦਾਸ ਗਰੀਬ ਤੇਰੇ ਸੰਤ ਜਨਾਂ

ਦੀ ਚਰਨ-ਧੂੜ ਮੰਗਦਾ ਹੈ । ਇਹ ਚਰਨ-ਧੂੜ ਉਸ ਮਨੁੱਖ ਨੂੰ ਮਿਲਦੀ ਹੈ, ਜਿਸ ਦੇ ਮੱਥੇ ਉਤੇ ਧੁਰ-ਦਰਗਾਹ ਤੋਂ ਲਿਖੀ ਹੁੰਦੀ ਹੈ ।੨।੬।੮।

**ਕੇਦਾਰਾ ਮਹਲਾ ੫ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਬਿਸਰਤ ਨਾਹਿ ਮਨ ਤੇ ਹਰੀ ॥ ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ॥ ਰਹਾਉ ॥ ਬੂੰਦ ਕਹਾ ਤਿਆਗਿ ਚਾਤ੍ਰਿਕ, ਮੀਨ ਰਹਤ ਨ ਘਰੀ ॥ ਗੁਨ ਗੋਪਾਲ ਉਚਾਰੁ ਰਸਨਾ, ਟੇਵ ਏਹ ਪਰੀ ॥੧॥ ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥ ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥੨॥੧॥੯॥ {ਪੰਨਾ ੧੧੨੦-੧੧੨੧}**

**ਪਦ ਅਰਥ** :—ਤੇ—ਤੋਂ । ਹਰੀ—ਪਰਮਾਤਮਾ । ਅਬ—ਹੁਣ । ਮਹਾ—ਬਹੁਤ । ਪ੍ਰਬਲ—ਤਕੜੀ । ਆਨੁ—{ਅੰਯ} ਹੋਰ । ਬਿਖੈ—ਵਿਸ਼ੇ । ਜਰੀ—ਸੜ ਗਏ ।ਰਹਾਉ।

ਬੂੰਦ—(ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ) ਕਣੀ । ਕਹਾ ਤਿਆਗਿ—ਕਿੱਥੇ ਤਿਆਗ ਸਕਦਾ ਹੈ ? ਨਹੀਂ ਛੱਡ ਸਕਦਾ । ਚਾਤ੍ਰਿਕ—ਪਪੀਹਾ । ਮੀਨ—ਮੱਛੀ । ਘਰੀ—ਘੜੀ । ਰਸਨਾ—ਜੀਭ ਨਾਲ । ਟੇਵ—ਆਦਤ । ਪਰੀ—ਪੈ ਜਾਂਦੀ ਹੈ ।੧।

ਨਾਦ—(ਘੰਡੇਹੇੜੇ ਦੀ) ਆਵਾਜ਼ । ਕੁਰੰਕ—ਹਰਨ । ਬੇਧਿ—ਵਿੰਨ੍ਹਿਆ ਜਾਂਦਾ ਹੈ । ਸਰ—ਤੀਰ । ਤੀਖਨ ਸਰੀ—ਤੇਜ਼ ਤੀਰਾਂ ਨਾਲ । ਰਸਾਲ—{ਰਸ-ਆਲਯ—ਰਸਾਂ ਦਾ ਘਰ} ਮਿੱਠੇ । ਗਾਠਿ—ਗੰਢ । ਬਾਧਿ ਧਰੀ—ਬੰਨ੍ਹ ਲਈ ।੨।

ਅਰਥ :—ਹੇ ਭਾਈ ! (ਜਿਸ ਮਨੁੱਖ ਦੇ) ਮਨ ਤੋਂ ਪਰਮਾਤਮਾ ਨਹੀਂ ਭੁੱਲਦਾ, ਉਸ ਦੇ ਅੰਦਰ ਆਖ਼ਰ ਇਹ ਪਿਆਰ ਇਤਨਾ ਬਲਵਾਨ ਹੋ ਜਾਂਦਾ ਹੈ ਕਿ ਹੋਰ ਸਾਰੇ ਵਿਸ਼ੇ (ਇਸ ਪ੍ਰੀਤ-ਅਗਨੀ ਵਿਚ) ਸੜ ਜਾਂਦੇ ਹਨ ।ਰਹਾਉ।

ਹੇ ਭਾਈ ! (ਵੇਖੋ ਪ੍ਰੀਤ ਦੇ ਕਾਰਨਾਮੇ !) ਪਪੀਹਾ (ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ) ਬੂੰਦ ਛੱਡ ਕੇ ਕਿਸੇ ਹੋਰ ਬੂੰਦ ਨਾਲ ਤ੍ਰਿਪਤ ਨਹੀਂ ਹੁੰਦਾ । ਮੱਛੀ (ਦਾ ਪਾਣੀ ਨਾਲ ਇਤਨਾ ਪਿਆਰ ਹੈ ਕਿ ਉਹ ਪਾਣੀ ਤੋਂ ਬਿਨਾ) ਇਕ ਘੜੀ ਭੀ ਜੀਊ ਨਹੀਂ ਸਕਦੀ । ਹੇ ਭਾਈ ! ਆਪਣੀ ਜੀਭ ਨਾਲ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੇ ਗੁਣ ਗਾਇਆ ਕਰ । (ਜਿਹੜਾ ਮਨੁੱਖ ਸਦਾ ਹਰਿ-ਗੁਣ ਉਚਾਰਦਾ ਹੈ, ਉਸ ਨੂੰ) ਇਹ ਆਦਤ ਹੀ ਬਣ ਜਾਂਦੀ ਹੈ (ਫਿਰ ਉਹ ਗੁਣ ਉਚਾਰਨ ਤੋਂ ਬਿਨਾ ਰਹਿ ਨਹੀਂ ਸਕਦਾ) ।੧।

ਹੇ ਭਾਈ ! (ਪ੍ਰੀਤ ਦਾ ਹੋਰ ਕਾਰਨਾਮਾ ਵੇਖ !) ਹਰਨ (ਘੰਡੇਹੇੜੇ ਦੀ) ਆਵਾਜ਼ ਨਾਲ ਮੋਹਿਆ ਜਾਂਦਾ ਹੈ (ਉਸ ਵਿਚ ਇਤਨਾ ਮਸਤ ਹੁੰਦਾ ਹੈ ਕਿ ਸ਼ਿਕਾਰੀ ਦੇ) ਤ੍ਰਿੱਖੇ ਤੀਰਾਂ ਨਾਲ ਵਿੱਝ ਜਾਂਦਾ ਹੈ । (ਇਸੇ ਤਰ੍ਹਾਂ) ਹੇ ਨਾਨਕ ! (ਜਿਸ ਮਨੁੱਖ ਨੂੰ) ਪ੍ਰਭੂ ਦੇ ਸੋਹਣੇ ਚਰਨ ਮਿੱਠੇ ਲੱਗਦੇ ਹਨ, (ਉਹ ਮਨੁੱਖ ਇਹਨਾਂ ਚਰਨਾਂ ਨਾਲ ਆਪਣੇ ਮਨ ਦੀ ਪੱਕੀ) ਗੰਢ ਬੰਨ੍ਹ ਲੈਂਦਾ ਹੈ ।੨।੧।੯।

**ਕੇਦਾਰਾ ਮਹਲਾ ੫ ॥ ਪ੍ਰੀਤਮ ਬਸਤ ਰਿਦ ਮਹਿ ਖੋਰ ॥ ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ ॥੧॥ ਰਹਾਉ ॥ ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ ॥ ਸੰਤ ਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ ॥੧॥ ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ ॥ ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ ॥੨॥੨॥੧੦॥ {ਪੰਨਾ ੧੧੨੧}**

**ਪਦ ਅਰਥ** :—ਪ੍ਰੀਤਮ—ਹੇ ਪ੍ਰੀਤਮ ! ਰਿਦ ਮਹਿ—(ਮੇਰੇ) ਹਿਰਦੇ ਵਿਚ । ਬਸਤ—ਵੱਸ ਰਹੀ ਹੈ । ਖੋਰ—ਖੋਟ, ਕੋਰਾ-ਪਨ । ਭੀਤਿ—ਕੰਧ । ਨਿਵਾਰਿ—ਦੂਰ ਕਰ । ਠਾਕੁਰ—ਹੇ ਠਾਕੁਰ ! ਗਹਿ ਲੇਹੁ—(ਮੇਰੀ ਬਾਂਹ) ਫੜ ਲੈ । ਓਰ—ਪਾਸੇ ।੧।ਰਹਾਉ।

ਅਧਿਕ—ਕਈ, ਬਥੇਰੇ । ਗਰਤ—ਟੋਏ, ਗੜ੍ਹੇ । ਸਾਗਰ—ਸਮੁੰਦਰ । ਚਾਰਹੁ—ਚਾੜ੍ਹ ਲਵੋ । ਧੋਰ—ਕੰਢੇ ਤੇ । ਸੰਗਿ—ਸੰਗਤਿ ਵਿਚ । ਬੋਹਿਥ—ਜਹਾਜ਼ । ਉਧਰਤੇ—ਬਚਾ ਲੈਂਦੇ ਹਨ । ਮੋਰ ਲੈ—ਮੈਨੂੰ ਲੈ ਕੇ ।੧।

ਗਰਭ ਕੁੰਟ ਮਹਿ—ਗਟਭ ਕੁੰਡ ਵਿਚ, ਮਾਂ ਦੇ ਪੇਟ ਵਿਚ । ਜਿਨਹਿ—ਜਿਸ (ਹਰੀ) ਨੇ । ਧਾਰਿਓ—ਬਚਾਈ ਰੱਖਿਆ । ਬਨ—{ॳਜ਼ਾਨਾਜ਼ ਕਾਨਨੇ ਜਲੇ} ਪਾਣੀ । ਬਿਖੈ ਬਨ—ਵਿਸ਼ਿਆਂ ਦਾ ਸਮੁੰਦਰ । ਸਕਤ—ਸ਼ਕਤੀ ਵਾਲਾ । ਸਰਨ ਸਮਰਥ—ਸ਼ਰਨ ਪਿਆਂ ਨੂੰ ਬਚਾਣ ਦੀ ਤਾਕਤ ਵਾਲਾ । ਨਿਹੋਰ—ਮੁਥਾਜੀ । ਆਨ—ਹੋਰ ।੨।

**ਅਰਥ** :—ਹੇ ਪ੍ਰੀਤਮ ਪ੍ਰਭੂ ! (ਮੇਰੇ) ਹਿਰਦੇ ਵਿਚ ਕੋਰਾ-ਪਨ ਵੱਸ ਰਿਹਾ ਹੈ (ਜੋ ਤੇਰੇ ਚਰਨਾਂ ਨਾਲ ਪਿਆਰ ਬਣਨ ਨਹੀਂ ਦੇਂਦਾ) । ਹੇ ਠਾਕੁਰ ! (ਮੇਰੇ ਅੰਦਰੋਂ) ਭਟਕਣਾ ਦੀ ਕੰਧ ਦੂਰ ਕਰ (ਇਹ ਕੰਧ ਮੈਨੂੰ ਤੇਰੇ ਨਾਲੋਂ ਪਰੇ ਰੱਖ ਰਹੀ ਹੈ) । (ਮੇਰਾ ਹੱਥ) ਫੜ ਕੇ ਮੈਨੂੰ ਆਪਣੇ ਪਾਸੇ (ਜੋੜ) ਲੈ (ਆਪਣੇ ਚਰਨਾਂ ਵਿਚ ਜੋੜ ਲੈ) ।੧।ਰਹਾਉ।

ਹੇ ਪ੍ਰੀਤਮ ! (ਤੇਰੇ ਇਸ) ਸੰਸਾਰ-ਸਮੁੰਦਰ ਵਿਚ (ਵਿਕਾਰਾਂ ਦੇ) ਅਨੇਕਾਂ ਗੜ੍ਹੇ ਹਨ, ਮਿਹਰ ਕੇ (ਮੈਨੂੰ ਇਹਨਾਂ ਤੋਂ ਬਚਾ ਕੇ) ਕੰਢੇ ਤੇ ਚਾੜ੍ਹ ਲੈ । ਹੇ ਹਰੀ ! ਸੰਤ ਜਨਾਂ ਦੀ ਸੰਗਤ ਵਿਚ (ਰੱਖ ਕੇ ਮੈਨੂੰ ਆਪਣੇ) ਚਰਨਾਂ ਦੇ ਜਹਾਜ਼ (ਵਿਚ ਚਾੜ੍ਹ ਲੈ), (ਤੇਰੇ ਇਹ ਚਰਨ) ਮੈਨੂੰ ਪਾਰ ਲੰਘਾਣ ਦੇ ਸਮਰਥ ਹਨ ।੧।

ਹੇ ਭਾਈ ! ਜਿਸ ਪਰਮਾਤਮਾ ਨੇ ਮਾਂ ਦੇ ਪੇਟ ਵਿਚ ਬਚਾਈ ਰੱਖਿਆ, ਵਿਸ਼ੇ ਵਿਕਾਰਾਂ ਦੇ ਸਮੁੰਦਰ ਵਿਚ (ਡੁੱਬਦੇ ਨੂੰ ਬਚਾਣ ਵਾਲਾ ਭੀ ਉਸ ਤੋਂ ਬਿਨਾ) ਕੋਈ ਹੋਰ ਨਹੀਂ ਹੈ । ਹੇ ਨਾਨਕ ! ਪਰਮਾਤਮਾ ਸਭ ਤਾਕਤਾਂ ਦਾ ਮਾਲਕ ਹੈ, ਸਰਨ ਪਏ ਨੂੰ ਬਚਾ ਸਕਣ ਵਾਲਾ ਹੈ, (ਜਿਹੜਾ ਮਨੁੱਖ ਉਸ ਦੀ ਸਰਨ ਆ ਪੈਂਦਾ ਹੈ, ਉਸ ਨੂੰ) ਕੋਈ ਹੋਰ ਮੁਥਾਜੀ ਨਹੀਂ ਰਹਿ ਜਾਂਦੀ ।੨।੨।੧੦।

**ਕੇਦਾਰਾ ਮਹਲਾ ੫ ॥ ਰਸਨਾ ਰਾਮ ਰਾਮ ਬਖਾਨੁ ॥ ਗੁਨ ਗੋੁਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ ॥ ਰਹਾਉ ॥ ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ ॥ ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ ॥੧॥ ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥ ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ ॥੨॥੩॥੧੧॥ {ਪੰਨਾ ੧੧੨੧}**

**ਪਦ ਅਰਥ** :—ਰਸਨਾ—ਜੀਭ (ਨਾਲ) । ਬਖਾਨੁ—ਉਚਾਰਿਆ ਕਰ । ਗੋੁਪਾਲ—{ਅੱਖਰ ‘ਗ’ ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ ‘ਗੋਪਾਲ’ । ਇਥੇ ‘ਗੁਪਾਲ’ ਪੜ੍ਹਨਾ ਹੈ} । ਰੈਨਿ—ਰਾਤ । ਕਲਮਲ—ਪਾਪ । ਭਏ ਹਾਨ—ਨਾਸ ਹੋ ਗਏ ।ਰਹਾਉ।

ਤਿਆਗਿ—ਛੱਡ ਕੇ । ਸੰਪਤ—ਧਨ-ਪਦਾਰਥ । ਕਾਲੁ—ਮੌਤ । ਪਰਿ—ਉੱਤੇ । ਜਾਨੁ—ਸਮਝ ਰੱਖ । ਮਿਥਨ ਮੋਹ—ਨਾਸਵੰਤ ਪਦਾਰਥਾਂ ਦਾ ਮੋਹ । ਦੁਰੰਤ—{ਦੁਰ-ਅੰਤ} ਕਦੇ ਨਾਹ ਮੁੱਕਣ ਵਾਲੀਆਂ । ਝੂਠੁ—ਨਾਸਵੰਤ । ਸਰਪਰ—ਜ਼ਰੂਰ । ਮਾਨ—ਮੰਨ ।੧।

ਸਤਿ—ਸਦਾ ਕਾਇਮ ਰਹਿਣ ਵਾਲਾ । ਪੁਰਖ—ਸਰਬ-ਵਿਆਪਕ । ਅਕਾਲ—ਅ-ਕਾਲ, ਮੌਤ-ਰਹਿਤ । ਮੂਰਤਿ—ਸਰੂਪ । ਅਕਾਲ ਮੂਰਤਿ—ਜਿਸ ਦੀ ਹਸਤੀ ਮੌਤ-ਰਹਿਤ ਹੈ । ਰਿਦੈ—ਹਿਰਦੇ ਵਿਚ । ਨਿਧਾਨੁ—ਖ਼ਜ਼ਾਨਾ । ਬਸਤੁ—ਚੀਜ਼ । ਪਰਵਾਨੁ—ਕਬੂਲ ।੨।

**ਅਰਥ** :—ਹੇ ਭਾਈ ! (ਆਪਣੀ) ਜੀਭ ਨਾਲ ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰ, ਦਿਨ ਰਾਤ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੇ ਗੁਣ ਗਾਇਆ ਕਰ । (ਜਿਹੜਾ ਮਨੁੱਖ ਇਹ ਉੱਦਮ ਕਰਦਾ ਹੈ, ਉਸ ਦੇ ਸਾਰੇ) ਪਾਪ ਨਾਸ ਹੋ ਜਾਂਦੇ ਹਨ ।ਰਹਾਉ।

ਹੇ ਭਾਈ ! ਸਾਰਾ ਧਨ-ਪਦਾਰਥ ਛੱਡ ਕੇ (ਆਖ਼ਿਰ ਹਰੇਕ ਪ੍ਰਾਣੀ ਨੇ ਇਥੋਂ) ਚਲੇ ਜਾਣਾ ਹੈ । ਹੇ ਭਾਈ ! ਮੌਤ ਨੂੰ (ਸਦਾ ਆਪਣੇ) ਸਿਰ ਉਤੇ (ਖਲੋਤੀ) ਸਮਝ । ਹੇ ਭਾਈ ! ਨਾਸਵੰਤ ਪਦਾਰਥਾਂ ਦਾ ਮੋਹ, ਕਦੇ ਨਾਹ ਮੁੱਕਣ ਵਾਲੀਆਂ ਆਸਾਂ—ਇਹਨਾਂ ਨੂੰ ਨਿਸ਼ਚੇ ਕਰ ਕੇ ਨਾਸਵੰਤ ਮੰਨ ।੧।

ਹੇ ਭਾਈ ! (ਆਪਣੇ) ਹਿਰਦੇ ਵਿਚ ਉਸ ਪਰਮਾਤਮਾ ਦਾ ਧਿਆਨ ਧਰਿਆ ਕਰ ਜਿਹੜਾ ਸਦਾ ਕਾਇਮ ਰਹਿਣ ਵਾਲਾ ਹੈ ਜਿਹੜਾ ਸਰਬ-ਵਿਆਪਕ ਹੈ ਅਤੇ ਜਿਹੜਾ ਨਾਸ-ਰਹਿਤ ਹੋਂਦ ਵਾਲਾ ਹੈ । ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦਾ ਨਾਮ (ਹੀ ਅਸਲ) ਖ਼ਜ਼ਾਨਾ ਹੈ (ਅਸਲ) ਖੱਟੀ ਹੈ । ਇਹ ਚੀਜ਼ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹੁੰਦੀ ਹੈ ।੨।੩।੧੧।

**ਕੇਦਾਰਾ ਮਹਲਾ ੫ ॥ ਹਰਿ ਕੇ ਨਾਮ ਕੋ ਆਧਾਰੁ ॥ ਕਲਿ ਕਲੇਸ ਨ ਕਛੁ ਬਿਆਪੈ ਸੰਤ ਸੰਗਿ ਬਿਉਹਾਰੁ ॥ ਰਹਾਉ ॥ ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ ॥ ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ ॥੧॥ ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ ॥ ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ ॥੨॥੪॥੧੨॥ {ਪੰਨਾ ੧੧੨੧}**

**ਪਦ ਅਰਥ** :—ਕੋ—ਦਾ । ਆਧਾਰੁ—ਆਸਰਾ । ਕਲਿ—ਝਗੜੇ । ਕਛੁ—ਕੋਈ ਭੀ (ਵਿਕਾਰ) । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਸੰਗਿ—ਨਾਲ, ਸੰਗਤਿ ਵਿਚ । ਬਿਉਹਾਰੁ—(ਹਰਿ-ਨਾਮ ਦਾ) ਵਣਜ ।ਰਹਾਉ।

ਕਰਿ—ਕਰ ਕੇ । ਅਨੁਗ੍ਰਹੁ—ਕਿਰਪਾ । ਰਾਖਿਓ—ਰੱਖਿਆ ਕੀਤੀ । ਉਪਜਤਉ—ਪੈਦਾ ਹੁੰਦਾ । ਬੇਕਾਰੁ—(ਕੋਈ) ਵਿਕਾਰ । ਪਰਾਪਤਿ ਹੋਇ—ਧੁਰੋਂ ਮਿਲੇ । ਦਹਤ ਨਹ—ਨਹੀਂ ਸਾੜਦਾ । ਸੰਸਾਰੁ—ਸੰਸਾਰ ਦੇ ਵਿਕਾਰਾਂ ਦੀ ਅੱਗ ।੧।

ਮੰਗਲ—ਖ਼ੁਸ਼ੀਆਂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਸਾਰੁ—ਸੰਭਾਲ (ਹਿਰਦੇ ਵਿਚ) । ਨਾਨਕ—ਹੇ ਨਾਨਕ ! (ਆਖ—) । ਸਰਨਾਗਤੀ—ਸਰਨ ਆਇਆ ਹੈ । ਛਾਰੁ—ਚਰਨਾਂ ਦੀ ਧੂੜ ।੨।

**ਅਰਥ** :—ਹੇ ਭਾਈ ! (ਜਿਸ ਮਨੁੱਖ ਨੂੰ ਸਦਾ) ਪਰਮਾਤਮਾ ਦੇ ਨਾਮ ਦਾ ਆਸਰਾ ਰਹਿੰਦਾ ਹੈ, ਜਿਹੜਾ ਮਨੁੱਖ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਹਰਿ-ਨਾਮ ਦਾ ਵਣਜ ਕਰਦਾ ਹੈ, (ਦੁਨੀਆ ਦੇ) ਝਗੜੇ ਕਲੇਸ਼ (ਇਹਨਾਂ ਵਿਚੋਂ) ਕੋਈ ਭੀ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ ।ਰਹਾਉ।

ਹੇ ਭਾਈ ! ਪਰਮਾਤਮਾ ਆਪ ਮਿਹਰ ਕਰ ਕੇ ਜਿਸ ਮਨੁੱਖ ਦੀ ਰੱਖਿਆ ਕਰਦਾ ਹੈ, ਉਸ ਦੇ ਅੰਦਰ ਕੋਈ ਵਿਕਾਰ ਪੈਦਾ ਨਹੀਂ ਹੁੰਦਾ । ਹੇ ਭਾਈ ! ਜਿਸ ਮਨੁੱਖ ਨੂੰ ਨਾਮ ਦੀ ਦਾਤਿ ਧੁਰ-ਦਰਗਾਹ ਤੋਂ ਮਿਲਦੀ ਹੈ, ਉਹੀ

ਹਰਿ-ਨਾਮ ਸਿਮਰਦਾ ਹੈ, ਫਿਰ ਉਸ (ਦੇ ਆਤਮਕ ਜੀਵਨ) ਨੂੰ ਸੰਸਾਰ (ਭਾਵ, ਸੰਸਾਰ ਦੇ ਵਿਕਾਰਾਂ ਦੀ ਅੱਗ) ਸਾੜ ਨਹੀਂ ਸਕਦੀ ।੧।

ਹੇ ਭਾਈ ! ਹਰੀ ਪ੍ਰਭੂ ਦੇ ਚਰਨ ਆਤਮਕ ਜੀਵਨ ਦੇਣ ਵਾਲੇ ਹਨ, ਇਹਨਾਂ ਨੂੰ ਆਪਣੇ ਹਿਰਦੇ ਵਿਚ ਸੰਭਾਲ, (ਤੇਰੇ ਅੰਦਰ) ਆਤਮਕ ਸੁਖ ਖ਼ੁਸ਼ੀਆਂ ਆਨੰਦ (ਪੈਦਾ ਹੋਣਗੇ) ।

ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰਾ ਦਾਸ ਤੇਰੀ ਸਰਨ ਆਇਆ ਹੈ, ਤੇਰੇ ਸੰਤ ਜਨਾਂ ਦੀ ਚਰਨ-ਧੂੜ (ਮੰਗਦਾ ਹੈ) ।੨।੪।੧੨।

**ਕੇਦਾਰਾ ਮਹਲਾ ੫ ॥ ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ ॥ ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ ਰਹਾਉ ॥ ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ ॥ ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ ॥੧॥ ਤਜਿ ਗੋੁਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ ॥ ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ ॥੨॥੫॥੧੩॥ {ਪੰਨਾ ੧੧੨੧}**

**ਪਦ ਅਰਥ** :—ਧ੍ਰਿਗੁ—ਫਿਟਕਾਰ-ਜੋਗ । ਸ੍ਰੋਤ—ਕੰਨ । ਜੀਵਨ ਰੂਪ—ਉਹ ਪ੍ਰਭੂ ਜੋ ਨਿਰਾ ਜੀਵਨ ਹੀ ਜੀਵਨ ਹੈ, ਜੋ ਸਭ ਦਾ ਜੀਵਨ ਹੈ । ਬਿਸਾਰਿ—ਭੁਲਾ ਕੇ । ਜੀਵਹਿ—(ਜੋ ਮਨੁੱਖ) ਜੀਊਂਦੇ ਹਨ । ਤਿਨ—ਉਹਨਾਂ ਦਾ । ਕਤ—ਕਾਹਦਾ ? ।ਰਹਾਉ ।

ਬਿੰਜਨ—ਭੋਜਨ । ਬਾਹਕ—ਚੁੱਕਣ ਵਾਲੇ, ਢੋਣ ਵਾਲੇ । ਖੋਤ—ਖੋਤੇ । ਸ੍ਰਮੁ—ਥਕੇਵਾਂ । ਬਿਰਖ—{ਵ —ਭ} ਬਲਦ । ਜੰਤੀ—ਕੋਹਲੂ (ਅੱਗੇ) । ਜੋਤ—ਜੋਇਆ ਹੁੰਦਾ ਹੈ ।੧।

ਤਜਿ—ਤਜ ਕੇ, ਭੁਲਾ ਕੇ । ਗੋੁਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ ਹੈ 'ਗੋਪਾਲ' । ਇਥੇ ਪੜ੍ਹਨਾ ਹੈ 'ਗੁਪਾਲ'} । ਜਿ—ਜਿਹੜੇ ਮਨੁੱਖ । ਆਨ—ਹੋਰ ਹੋਰ ਪਾਸੇ । ਸੇ—ਉਹ ਬੰਦੇ । ਰੋਤ—ਰੋਂਦੇ ਹਨ, ਦੁਖੀ ਹੁੰਦੇ ਹਨ । ਕਰ—ਹੱਥ {ਬਹੁ-ਵਚਨ} । ਜੋਰਿ—ਜੋੜ ਕੇ । ਮਾਗੈ—ਮੰਗਦਾ ਹੈ । ਰਖਉ—ਰਖਉਂ, ਮੈਂ ਰੱਖਾਂ । ਕੰਠਿ—ਗਲੇ ਵਿਚ । ਪਰੋਤ—ਪਰੋ ਕੇ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸੁਣਨ ਤੋਂ ਬਿਨਾ (ਮਨੁੱਖ ਦੇ) ਕੰਨ ਫਿਟਕਾਰ-ਜੋਗ ਹਨ (ਕਿਉਂਕਿ ਫਿਰ ਇਹ ਨਿੰਦਾ-ਚੁਗਲੀ ਵਿਚ ਹੀ ਰੁੱਝੇ ਰਹਿੰਦੇ ਹਨ) । ਹੇ ਭਾਈ ! ਜਿਹੜੇ ਮਨੁੱਖ ਸਾਰੇ ਜਗਤ ਦੇ ਜੀਵਨ ਪ੍ਰਭੂ ਨੂੰ ਭੁਲਾ ਕੇ ਜੀਊਂਦੇ ਹਨ (ਜ਼ਿੰਦਗੀ ਦੇ ਦਿਨ ਗੁਜ਼ਾਰਦੇ ਹਨ), ਉਹਨਾਂ ਦਾ ਜੀਊਣ ਕਾਹਦਾ ਹੈ ? (ਉਹਨਾਂ ਦੇ ਜੀਊਣ ਨੂੰ ਜੀਊਣਾ ਨਹੀਂ ਕਿਹਾ ਜਾ ਸਕਦਾ) ।ਰਹਾਉ।

ਹੇ ਭਾਈ ! (ਹਰਿ-ਨਾਮ ਨੂੰ ਵਿਸਾਰ ਕੇ ਜਿਹੜੇ ਮਨੁੱਖ) ਅਨੇਕਾਂ ਚੰਗੇ ਚੰਗੇ ਖਾਣੇ ਖਾਂਦੇ ਪੀਂਦੇ ਹਨ, (ਉਹ ਇਉਂ ਹੀ ਹਨ) ਜਿਵੇਂ ਭਾਰ ਢੋਣ ਵਾਲੇ ਖੋਤੇ । (ਹਰਿ-ਨਾਮ ਨੂੰ ਵਿਸਾਰਨ ਵਾਲੇ) ਅੱਠੇ ਪਹਰ (ਮਾਇਆ ਦੀ ਖ਼ਾਤਰ ਦੌੜ-ਭੱਜ ਕਰਦੇ ਹੋਏ) ਬੜਾ ਥਕੇਵਾਂ ਸਹਾਰਦੇ ਹਨ, ਜਿਵੇਂ ਕੋਈ ਬਲਦ ਕੋਹਲੂ ਅੱਗੇ ਜੋਇਆ ਹੁੰਦਾ ਹੈ ।੧।

ਹੇ ਭਾਈ ! ਸ੍ਰਿਸ਼ਟੀ ਦੇ ਪਾਲਣਹਾਰ (ਦਾ ਨਾਮ) ਤਿਆਗ ਕੇ ਜਿਹੜੇ ਮਨੁੱਖ ਹੋਰ ਹੋਰ ਆਹਰਾਂ ਵਿਚ ਲੱਗੇ ਰਹਿੰਦੇ ਹਨ, ਉਹ ਕਈ ਤਰੀਕਿਆਂ ਨਾਲ ਦੁਖੀ ਹੁੰਦੇ ਰਹਿੰਦੇ ਹਨ । ਹੇ ਨਾਨਕ ! (ਆਖ—) ਹੇ ਹਰੀ ! (ਤੇਰਾ ਦਾਸ ਦੋਵੇ) ਹੱਥ ਜੋੜ ਕੇ (ਤੇਰੇ ਨਾਮ ਦਾ) ਦਾਨ ਮੰਗਦਾ ਹੈ (ਆਪਣਾ ਨਾਮ ਦੇਹ), ਮੈਂ (ਇਸ ਨੂੰ ਆਪਣੇ) ਗਲੇ ਵਿਚ ਪ੍ਰੋ ਕੇ ਰੱਖਾਂ ।੨।੫।੧੩।

**ਕੇਦਾਰਾ ਮਹਲਾ ੫ ॥ ਸੰਤਹ ਧੂਰਿ ਲੇ ਮੁਖਿ ਮਲੀ ॥ ਗੁਣਾ ਅਚੁਤ ਸਦਾ ਪੂਰਨ, ਨਹ ਦੋਖ ਬਿਆਪਹਿ ਕਲੀ ॥ ਰਹਾਉ ॥ ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ ॥ ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ ॥੧॥ ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ ॥ ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ ॥੨॥੬॥੧੪॥ {ਪੰਨਾ ੧੧੨੧}**

**ਪਦ ਅਰਥ** :—ਧੂਰਿ—ਚਰਨ-ਧੂੜ । ਲੇ—(ਜਿਸ ਨੇ) ਲੈ ਕੇ । ਮੁਖਿ—(ਆਪਣੇ) ਮੂੰਹ ਉੱਤੇ । ਅਚੁਤ—{ ਯੁਤ ਟੋ ਡਓਲਲ} ਅਬਿਨਾਸ਼ੀ । ਗੁਣਾ ਅਚੁਤ—ਅਬਿਨਾਸ਼ੀ ਪ੍ਰਭੂ ਦੇ ਗੁਣ (ਹਿਰਦੇ ਵਿਚ ਵਸਾਣ) ਨਾਲ । ਪੂਰਨ—ਸਰਬ-ਵਿਆਪਕ । ਦੋਖ ਕਲੀ—ਕਲਿਜੁਗ ਦੇ ਵਿਕਾਰ, ਜਗਤ ਦੇ ਵਿਕਾਰ {ਨੋਟ :—ਲਫ਼ਜ਼ 'ਕਲੀ' ਇਥੇ ਕਿਸੇ ਖ਼ਾਸ 'ਜੁਗ' ਦਾ ਲਖਾਇਕ ਨਹੀਂ ਹੈ} ।ਰਹਾਉ।

ਬਚਨਿ—ਬਚਨ ਦੀ ਰਾਹੀਂ । ਸਰਬ—ਸਾਰੇ । ਈਤ ਊਤ—ਇਧਰ ਉਧਰ । ਹਲੀ—ਡੋਲਦਾ । ਬਿਖੈ ਅਗਨਿ—ਵਿਸ਼ਿਆਂ ਦੀ ਅੱਗ (ਵਿਚ) । ਜਲੀ—ਸੜਦਾ ।੧।

ਗਹਿ—ਫੜ ਕੇ । ਭੁਜਾ—ਬਾਂਹ । ਜੋਤਿ—ਜਿੰਦ । ਜੋਤੀ—ਪ੍ਰਭ ਦੀ ਜੋਤਿ ਵਿਚ । ਅਨਾਥੁ—ਨਿਮਾਣਾ । ਸੰਗਿ—ਨਾਲ ।੨।

**ਅਰਥ** :—ਹੇ ਭਾਈ ! (ਜਿਸ ਮਨੁੱਖ ਨੇ) ਸੰਤ ਜਨਾਂ ਦੇ ਚਰਨਾਂ ਦੀ ਧੂੜ ਲੈ ਕੇ (ਆਪਣੇ) ਮੱਥੇ ਉੱਤੇ ਮਲ ਲਈ (ਤੇ, ਸੰਤਾਂ ਦੀ ਸੰਗਤਿ ਵਿਚ ਜਿਸ ਨੇ ਪਰਮਾਤਮਾ ਦੇ ਗੁਣ ਗਾਏ), ਅਬਿਨਾਸ਼ੀ ਤੇ ਸਰਬ-ਵਿਆਪਕ ਪ੍ਰਭੂ ਦੇ ਗੁਣ ਹਿਰਦੇ ਵਿਚ ਵਸਾਣ ਦੀ ਬਰਕਤਿ ਨਾਲ ਜਗਤ ਦੇ ਵਿਕਾਰ ਉਸ ਉੱਤੇ ਆਪਣਾ ਜ਼ੋਰ ਨਹੀਂ ਪਾ ਸਕਦੇ ।ਰਹਾਉ।

ਹੇ ਭਾਈ ! (ਜਿਸ ਮਨੁੱਖ ਨੇ ਸੰਤ ਜਨਾਂ ਦੀ ਚਰਨ-ਧੂੜ ਆਪਣੇ ਮੱਥੇ ਤੇ ਲਾਈ) ਗੁਰੂ ਦੇ ਉਪਦੇਸ਼ ਦਾ ਸਦਕਾ ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ, ਉਸ ਦਾ ਮਨ ਇਧਰ ਉਧਰ ਨਹੀਂ ਡੋਲਦਾ, (ਉਸ ਨੂੰ ਇਉਂ ਦਿੱਸ ਪੈਂਦਾ ਹੈ ਕਿ) ਇਕ ਪਰਮਾਤਮਾ ਅਨੇਕਾਂ ਰੂਪਾਂ ਵਿਚ ਸਭ ਥਾਈਂ ਵਿਆਪਕ ਹੈ, ਉਹ ਮਨੁੱਖ ਵਿਕਾਰਾਂ ਦੀ ਅੱਗ ਵਿਚ ਨਹੀਂ ਸੜਦਾ (ਉਸ ਦਾ ਆਤਮਕ ਜੀਵਨ ਵਿਕਾਰਾਂ ਦੀ ਅੱਗ ਵਿਚ ਤਬਾਹ ਨਹੀਂ ਹੁੰਦਾ) ।੧।

ਹੇ ਨਾਨਕ ! (ਆਖ—ਹੇ ਭਾਈ !) ਪ੍ਰਭੂ ਆਪਣੇ ਜਿਸ ਦਾਸ ਨੂੰ (ਉਸ ਦੀ) ਬਾਂਹ ਫੜ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ, ਉਸ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ । ਜਿਹੜਾ ਅਨਾਥ (ਪ੍ਰਾਣੀ ਭੀ) ਪ੍ਰਭੂ ਦੇ ਚਰਨਾਂ ਦੀ ਸਰਨ ਵਿਚ ਆ ਜਾਂਦਾ ਹੈ, ਉਹ ਪ੍ਰਾਣੀ ਪ੍ਰਭੂ ਦੀ ਯਾਦ ਵਿਚ ਹੀ ਜੀਵਨ-ਰਾਹ ਉਤੇ ਤੁਰਦਾ ਹੈ ।੨।੬।੧੪।

**ਕੇਦਾਰਾ ਮਹਲਾ ੫ ॥ ਹਰਿ ਕੇ ਨਾਮ ਕੀ ਮਨ ਰੁਚੈ ॥ ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੈ ॥ ਰਹਾਉ ॥ ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ ॥ ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ ॥੧॥ ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥ ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥੨॥੭॥੧੫॥ {ਪੰਨਾ ੧੧੨੨}**

**ਪਦ ਅਰਥ** :—ਮਨ—ਮਨ ਨੂੰ । ਰੁਚੈ—ਰੁਚੀ, ਚਾਹ, ਲਗਨ । ਕੋਟਿ—ਕਿਲ੍ਹੇ ਵਿਚ, ਹਿਰਦੇ ਦੇ ਕਿਲ੍ਹੇ ਵਿਚ । ਜਲਤ—(ਵਿਕਾਰਾਂ ਦੀ) ਬਲ ਰਹੀ (ਅੱਗ) । ਛਾਤੀ—ਹਿਰਦਾ । ਬੁਝੈ—(ਅੱਗ) ਬੁੱਝ ਜਾਂਦੀ ਹੈ ।ਰਹਾਉ।

ਸੰਤ ਮਾਰਗਿ—ਗੁਰੂ ਦੇ (ਦੱਸੇ) ਰਾਹ ਉਤੇ । ਚਲਤ—ਤੁਰ ਰਿਹਾ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਮੁਚੈ—ਬਹੁਤ, ਅਨੇਕਾਂ । ਉਧਰੇ—(ਵਿਕਾਰਾਂ ਤੋਂ) ਬਚ ਜਾਂਦੇ ਹਨ । ਰੇਨੁ—ਚਰਨ-ਧੂੜ । ਜਨ—ਪ੍ਰਭੂ ਦਾ ਭਗਤ । ਮਸਤਕਿ—ਮੱਥੇ ਉੱਤੇ । ਸੁਚੈ—ਸੁੱਚ, ਪਵਿੱਤ੍ਰਤਾ ।੧।

ਭੀਤਰਿ—ਵਿਚ । ਧਿਆਨ ਭੀਤਰਿ—ਧਿਆਨ ਵਿਚ, ਯਾਦ ਵਿਚ । ਘਟਿ—ਘਟ ਵਿਚ । ਘਟਿ ਘਟਹਿ—ਹਰੇਕ ਸਰੀਰ ਵਿਚ । ਸੁਝੈ—ਦਿੱਸਦਾ ਹੈ । ਦੇਵ—ਪ੍ਰਕਾਸ਼-ਰੂਪ ਪ੍ਰਭੂ । ਅਪਾਰ—ਬੇਅੰਤ । ਬਹੁਰਿ—ਮੁੜ । ਲੁਝੈ—ਝਗੜਦਾ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਮਨ ਨੂੰ ਪਰਮਾਤਮਾ ਦੇ ਨਾਮ ਦੀ ਲਗਨ ਲੱਗ ਜਾਂਦੀ ਹੈ, ਉਸ ਦੇ ਹਿਰਦੇ ਵਿਚ ਪੂਰਨ ਸ਼ਾਂਤੀ ਆਨੰਦ ਬਣਿਆ ਰਹਿੰਦਾ ਹੈ, ਉਸ ਦੇ ਹਿਰਦੇ ਵਿਚ (ਵਿਕਾਰਾਂ ਦੀ ਪਹਿਲੀ) ਬਲ ਰਹੀ ਅੱਗ ਬੁੱਝ ਜਾਂਦੀ ਹੈ ।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ, (ਉਸ ਦੀ ਸੰਗਤਿ ਵਿਚ ਰਹਿ ਕੇ) ਅਨੇਕਾਂ ਵਿਕਾਰੀ ਮਨੁੱਖ (ਵਿਕਾਰਾਂ ਤੋਂ) ਬਚ ਜਾਂਦੇ ਹਨ । ਜਿਸ ਮਨੁੱਖ ਦੇ ਮੱਥੇ ਉਤੇ ਪਰਮਾਤਮਾ ਦੇ ਸੇਵਕ ਦੀ ਚਰਨ-ਧੂੜ ਲੱਗਦੀ ਹੈ, (ਉਸ ਦੇ ਅੰਦਰ, ਮਾਨੋ) ਅਨੇਕਾਂ ਤੀਰਥਾਂ (ਦੇ ਇਸ਼ਨਾਨ) ਦੀ ਪਵਿੱਤ੍ਰਤਾ ਹੋ ਜਾਂਦੀ ਹੈ ।੧।

ਹੇ ਭਾਈ ! ਜਿਸ ਮਨੁੱਖ ਦੀ ਸੁਰਤਿ ਪ੍ਰਭੂ ਦੇ ਸੋਹਣੇ ਚਰਨਾਂ ਦੇ ਧਿਆਨ ਵਿਚ ਟਿਕੀ ਰਹਿੰਦੀ ਹੈ, ਉਸ ਨੂੰ ਮਾਲਕ-ਪ੍ਰਭੂ ਹਰੇਕ ਸਰੀਰ ਵਿਚ ਵੱਸਦਾ ਦਿੱਸ ਪੈਂਦਾ ਹੈ । ਹੇ ਨਾਨਕ ! ਜਿਹੜਾ ਮਨੁੱਖ ਚਾਨਣ-ਰੂਪ ਬੇਅੰਤ ਪ੍ਰਭੂ ਦੀ ਸਰਨ ਵਿਚ ਆ ਜਾਂਦਾ ਹੈ, ਜਮਦੂਤ ਮੁੜ ਉਸ ਨਾਲ ਕੋਈ ਝਗੜਾ ਨਹੀਂ ਪਾਂਦਾ ।੨।੭।੧੫।

**ਕੇਦਾਰਾ ਛੰਤ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਮਿਲੁ ਮੇਰੇ ਪ੍ਰੀਤਮ ਪਿਆਰਿਆ ॥ ਰਹਾਉ ॥ ਪੂਰਿ ਰਹਿਆ ਸਰਬਤ੍ਰ ਮੈ ਸੋ ਪੁਰਖੁ ਬਿਧਾਤਾ ॥ ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ ॥ ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ ਘਟਿ ਘਟਿ ਨਦਰਿ ਨਿਹਾਲਿਆ ॥ ਜੋ ਸਰਨੀ ਆਵੈ ਸਰਬ ਸੁਖ ਪਾਵੈ ਤਿਲੁ ਨਹੀ ਭੰਨੈ ਘਾਲਿਆ ॥ ਹਰਿ ਗੁਣ ਨਿਧਿ ਗਾਏ ਸਹਜ ਸੁਭਾਏ ਪ੍ਰੇਮ ਮਹਾ ਰਸ ਮਾਤਾ ॥ ਨਾਨਕ ਦਾਸ ਤੇਰੀ ਸਰਣਾਈ ਤੂ ਪੂਰਨ ਪੁਰਖੁ ਬਿਧਾਤਾ ॥੧॥ {ਪੰਨਾ ੧੧੨੨}**

**ਪਦ ਅਰਥ** :—ਪ੍ਰੀਤਮ—ਹੇ ਪ੍ਰੀਤਮ ! ।ਰਹਾਉ।

ਪੂਰਿ ਰਹਿਆ—ਮੌਜੂਦ ਹੈ । ਸਰਬਤ੍ਰ ਮੈ—ਸਭ ਥਾਈਂ, ਸਭਨਾਂ ਵਿਚ । ਪੁਰਖੁ—ਸਰਬ-ਵਿਆਪਕ ਪ੍ਰਭੂ । ਬਿਧਾਤਾ—ਸਿਰਜਣਹਾਰ । ਮਾਰਗੁ—ਰਸਤਾ । ਹਰਿ ਕੀਆ—ਹਰੀ ਨੇ ਹੀ ਬਣਾਇਆ । ਸੰਗਿ—ਸੰਗਤਿ ਵਿਚ । ਜਾਤਾ—ਜਾਣਿਆ ਜਾਂਦਾ ਹੈ ।

ਘਟਿ ਘਟਿ—ਹਰੇਕ ਸਰੀਰ ਵਿਚ । ਨਦਰਿ—ਨਜ਼ਰ ਨਾਲ । ਨਿਹਾਲਿਆ—ਵੇਖਿਆ ਜਾਂਦਾ ਹੈ । ਸਰਬ ਸੁਖ—ਸਾਰੇ ਸੁਖ । ਤਿਲੁ—ਰਤਾ ਭਰ ਭੀ । ਘਾਲਿਆ—ਕੀਤੀ ਹੋਈ ਮਿਹਨਤ ।

ਨਿਧਿ—ਖ਼ਜ਼ਾਨਾ । ਗਾਏ—ਜੋ ਗਾਂਦਾ ਹੈ । ਸਹਜ ਸੁਭਾਏ—ਆਤਮਕ ਅਡੋਲਤਾ ਅਤੇ ਪ੍ਰੇਮ ਵਿਚ । ਮਾਤਾ—ਮਸਤ ।੧।

**ਅਰਥ** :—ਹੇ ਮੇਰੇ ਪਿਆਰੇ ! ਹੇ ਮੇਰੇ ਪ੍ਰੀਤਮ ! (ਮੈਨੂੰ) ਮਿਲ ।ਰਹਾਉ।

ਹੇ ਭਾਈ ! ਉਹ ਸਰਬ-ਵਿਆਪਕ ਸਿਰਜਣਹਾਰ ਸਭ ਥਾਈਂ ਮੌਜੂਦ ਹੈ । ਹੇ ਭਾਈ ! ਪ੍ਰਭੂ (ਨੂੰ ਮਿਲਣ) ਦਾ ਰਸਤਾ ਪ੍ਰਭੂ ਨੇ ਆਪ ਹੀ ਬਣਾਇਆ ਹੈ (ਉਹ ਰਸਤਾ ਇਹ ਹੈ ਕਿ) ਸੰਤ ਜਨਾਂ ਦੀ ਸੰਗਤਿ ਵਿਚ ਹੀ ਉਸ ਨਾਲ ਡੂੰਘੀ ਸਾਂਝ ਪੈ ਸਕਦੀ ਹੈ ।

ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ ਹੀ ਸਿਰਜਣਹਾਰ ਅਕਾਲ ਪੁਰਖ ਨਾਲ ਜਾਣ-ਪਛਾਣ ਹੋ ਸਕਦੀ ਹੈ । (ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਹੀ ਉਸ ਨੂੰ) ਹਰੇਕ ਸਰੀਰ ਵਿਚ ਅੱਖੀਂ ਵੇਖਿਆ ਜਾ ਸਕਦਾ ਹੈ । ਜਿਹੜਾ ਮਨੁੱਖ (ਸੰਤ ਜਨਾਂ ਦੀ ਸੰਗਤਿ ਦੀ ਬਰਕਤਿ ਨਾਲ ਪ੍ਰਭੂ ਦੀ) ਸਰਨ ਆਉਂਦਾ ਹੈ, ਉਹ ਸਾਰੇ ਸੁਖ ਹਾਸਲ ਕਰ ਲੈਂਦਾ ਹੈ । ਪ੍ਰਭੂ ਉਸ ਮਨੁੱਖ ਦੀ ਕੀਤੀ ਹੋਈ ਮਿਹਨਤ ਨੂੰ ਰਤਾ ਭਰ ਭੀ ਨਹੀਂ ਗਵਾਂਦਾ ।

ਹੇ ਭਾਈ ! ਜਿਹੜਾ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਪਿਆਰ ਨਾਲ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੇ ਗੁਣ ਗਾਂਦਾ ਹੈ, ਉਹ ਸਭ ਤੋਂ ਉੱਚੇ ਪ੍ਰੇਮ-ਰਸ ਵਿਚ ਮਸਤ ਰਹਿੰਦਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ !) ਤੇਰੇ ਦਾਸ ਤੇਰੀ ਸਰਨ ਵਿਚ ਰਹਿੰਦੇ ਹਨ । ਤੂੰ ਸਭ ਗੁਣਾਂ ਨਾਲ ਭਰਪੂਰ ਹੈਂ, ਤੂੰ ਸਰਬ-ਵਿਆਪਕ ਹੈਂ, ਤੂੰ (ਸਾਰੇ ਜਗਤ ਦਾ) ਰਚਨਹਾਰ ਹੈਂ ।੧।

**ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ ॥ ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥ ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ ॥ ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ ॥ ਹਰਿ ਦਰਸਿ ਮਨੁ ਲਾਗਾ ਦਿਨਸੁ ਸਭਾਗਾ ਅਨਦਿਨੁ ਹਰਿ ਗੁਣ ਗਾਹੀ ॥ ਨਾਨਕ ਦਾਸੁ ਕਹੈ ਬੇਨੰਤੀ ਕਤ ਹਰਿ ਬਿਨੁ ਪ੍ਰਾਣ ਟਿਕਾਹੀ ॥੨॥ {ਪੰਨਾ ੧੧੨੨}**

**ਪਦ ਅਰਥ** :—ਜਨ—ਜਿਹੜੇ ਮਨੁੱਖ {ਬਹੁ-ਵਚਨ} । ਬੇਧਿਆ—ਵਿੰਨ੍ਹੇ ਜਾਂਦੇ ਹਨ । ਸੇ—ਉਹ ਮਨੁੱਖ {ਬਹੁ-ਵਚਨ} । ਆਨ ਕਤ—ਹੋਰ ਕਿੱਥੇ ? ਕਿਸੇ ਭੀ ਹੋਰ ਥਾਂ ਨਹੀਂ । ਜਾਹੀ—ਜਾਹਿ, ਜਾਂਦੇ, ਜਾ ਸਕਦੇ । ਮੀਨੁ—ਮੱਛੀ । ਬਿਛੋਹਾ—(ਪਾਣੀ ਦਾ) ਵਿਛੋੜਾ । ਮਰਿ ਪਾਹੀ—ਮਰਿ ਪਾਹਿ, (ਮੱਛੀਆਂ) ਮਰ ਜਾਂਦੀਆਂ ਹਨ {ਬਹੁ-ਵਚਨ} ।

ਕਿਉ ਰਹੀਐ—ਕਿਵੇਂ ਰਿਹਾ ਜਾ ਸਕਦਾ ਹੈ ? ਨਹੀਂ ਰਿਹਾ ਜਾ ਸਕਦਾ । ਕਿਨਿ—ਕਿਸ ਪਾਸੋਂ ? ਕਿਸੇ ਭੀ ਪਾਸੋਂ ਨਹੀਂ । ਕਿਨਿ ਸਹੀਐ—ਕਿਸ ਪਾਸੋਂ ਸਹਾਰਿਆ ਜਾ ਸਕਦਾ ਹੈ ? ਕਿਸੇ ਪਾਸੋਂ ਭੀ ਸਹਾਰਿਆ ਨਹੀਂ ਜਾ ਸਕਦਾ । ਚਾਤ੍ਰਿਕ—ਪਪੀਹਾ । ਬੂੰਦ—(ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ) ਕਣੀ । ਰੈਨਿ—ਰਾਤ । ਕਬ—ਕਦੋਂ ? ਪ੍ਰਗਾਸਿਆ—ਚਾਨਣ ਕਰੇ ।

ਦਰਸਿ—ਦਰਸਨ ਵਿਚ । ਸਭਾਗਾ—ਭਾਗਾਂ ਵਾਲਾ । ਅਨਦਿਨੁ—ਹਰ ਰੋਜ਼, ਹਰ ਵੇਲੇ । ਗਾਹੀ—ਗਾਹਿ, ਗਾਂਦੇ ਹਨ । ਕਹੈ—ਆਖਦਾ ਹੈ । ਕਤ—ਕਿੱਥੇ ? ਟਿਕਾਹੀ—ਟਿਕਾਹਿ, ਟਿਕਹਿ, ਟਿਕ ਸਕਦੇ ਹਨ ।੨।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਹਰੀ ਦੀ ਪ੍ਰੇਮਾ-ਭਗਤੀ ਵਿਚ ਵਿੱਝ ਜਾਂਦੇ ਹਨ, ਉਹ (ਹਰੀ ਨੂੰ ਛੱਡ ਕੇ) ਕਿਸੇ ਹੋਰ ਥਾਂ ਨਹੀਂ ਜਾ ਸਕਦੇ । (ਜਿਵੇਂ) ਮੱਛੀ (ਪਾਣੀ ਦਾ) ਵਿਛੋੜਾ ਸਹਾਰ ਨਹੀਂ ਸਕਦੀ, ਪਾਣੀ ਤੋਂ ਬਿਨਾ ਮੱਛੀਆਂ ਮਰ ਜਾਂਦੀਆਂ ਹਨ ।

ਹੇ ਭਾਈ ! (ਜਿਨ੍ਹਾਂ ਦੇ ਮਨ ਪ੍ਰੇਮ-ਭਗਤੀ ਵਿਚ ਵਿੱਝ ਗਏ ਹਨ, ਉਹਨਾਂ ਵਿਚੋਂ ਕਿਸੇ ਪਾਸੋਂ ਭੀ) ਪਰਮਾਤਮਾ (ਦੀ ਯਾਦ) ਤੋਂ ਬਿਨਾ ਰਿਹਾ ਨਹੀਂ ਜਾ ਸਕਦਾ, ਕਿਸੇ ਪਾਸੋਂ ਭੀ ਵਿਛੋੜੇ ਦਾ ਦੁੱਖ ਸਹਾਰਿਆ ਨਹੀਂ ਜਾ ਸਕਦਾ (ਜਿਵੇਂ) ਪਪੀਹਾ ਹਰ ਵੇਲੇ ਸ੍ਵਾਂਤੀ ਬੂੰਦ ਲਈ ਤਰਸਦਾ ਹੈ (ਜਿਵੇਂ) ਜਦ ਤਕ ਰਾਤ ਨਾਹ ਮੁੱਕੇ, ਜਦ ਤਕ ਸੂਰਜ ਦੀ ਕਿਰਨ ਲੋਅ ਨ ਕਰੇ, ਚਕਵੀ ਨੂੰ ਸੁਖ ਨਹੀਂ ਮਿਲ ਸਕਦਾ ।

ਹੇ ਭਾਈ ! (ਪ੍ਰਭੂ-ਪ੍ਰੇਮ ਵਿਚ ਵਿੱਝੇ ਹੋਏ ਮਨੁੱਖਾਂ ਲਈ) ਉਹ ਦਿਨ ਭਾਗਾਂ ਵਾਲਾ ਹੁੰਦਾ ਹੈ ਜਦੋਂ ਉਹਨਾਂ ਦਾ ਮਨ ਪ੍ਰਭੂ ਦੇ ਦੀਦਾਰ ਵਿਚ ਜੁੜਦਾ ਹੈ, ਉਹ ਹਰ ਵੇਲੇ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ । ਦਾਸ ਨਾਨਕ ਬੇਨਤੀ ਕਰਦਾ ਹੈ—(ਹੇ ਭਾਈ ! ਜਿਨ੍ਹਾਂ ਦੇ ਮਨ ਪ੍ਰਭੂ-ਪ੍ਰੇਮ ਵਿਚ ਵਿੱਝੇ ਹੋਏ ਹਨ, ਉਹਨਾਂ ਦੇ) ਪ੍ਰਾਣ ਪਰਮਾਤਮਾ ਦੀ ਯਾਦ ਤੋਂ ਬਿਨਾ ਕਿਤੇ ਭੀ ਧੀਰਜ ਨਹੀਂ ਪਾ ਸਕਦੇ ।੨।

**ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥ ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ ॥ ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ ॥ ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ ॥ ਹਰਿ ਸਿਉ ਜਾਇ ਮਿਲਣਾ ਸਾਧ ਸੰਗਿ ਰਹਣਾ ਸੋ ਸੁਖੁ ਅੰਕਿ ਨ ਮਾਵੈ ॥ ਹੋਹੁ ਕ੍ਰਿਪਾਲ ਨਾਨਕ ਕੇ ਸੁਆਮੀ ਹਰਿ ਚਰਨਹ ਸੰਗਿ ਸਮਾਵੈ ॥੩॥ {ਪੰਨਾ ੧੧੨੨}**

**ਪਦ ਅਰਥ** :—ਸਾਸ—ਸਾਹ । ਦੇਹੁਰੀ—ਸਰੀਰ । ਕਤ ਪਾਵੈ—ਕਿਥੇ ਪਾ ਸਕਦੀ ਹੈ ? ਨਹੀਂ ਪਾ ਸਕਦੀ । ਦਰਸ ਬਿਹੂਨਾ—ਪ੍ਰਭੂ ਦੇ ਦਰਸਨ ਤੋਂ ਬਿਨਾ ।

ਰਹਣਾ—ਜੀਊਣਾ । ਚਰਨ ਕਮਲ—ਸੋਹਣੇ ਚਰਨਾਂ ਵਿਚ । ਬੇਧਿਆ—ਵਿੱਝ ਗਿਆ । ਰਸਿਕ—ਰਸੀਆ, ਪ੍ਰੇਮੀ । ਬੈਰਾਗੀ—ਵੈਰਾਗਵਾਨ । ਨਾਮਿ—ਨਾਮ ਵਿਚ । ਲਿਵ—ਲਗਨ । ਕਤਹੁ—ਕਿਤੋਂ ਭੀ । ਨਿਖੇਧਿਆ—ਨਿਰਾਦਰਿਆ ।

ਸਿਉ—ਨਾਲ । ਜਾਇ—ਜਾ ਕੇ । ਅੰਕਿ—ਸਰੀਰ ਵਿਚ । ਮਾਵੈ—ਮਿਉਂਦਾ ਹੈ, ਸਮਾਉਂਦਾ । ਹੋਹੁ—ਤੁਸੀ ਹੁੰਦੇ ਹੋ । ਸੁਆਮੀ—ਹੇ ਸੁਆਮੀ ! ਸੰਗਿ—ਨਾਲ । ਸਮਾਵੈ—ਲੀਨ ਰਹਿੰਦਾ ਹੈ ।੩।

**ਅਰਥ** :—ਹੇ ਭਾਈ ! ਜਿਵੇਂ ਸਾਹ (ਆਉਣ) ਤੋਂ ਬਿਨਾ ਮਨੁੱਖ ਦਾ ਸਰੀਰ ਕਿਤੇ ਸੋਭਾ ਨਹੀਂ ਪਾ ਸਕਦਾ, (ਤਿਵੇਂ ਪਰਮਾਤਮਾ ਦੇ) ਦਰਸਨ ਤੋਂ ਬਿਨਾ ਸਾਧੂ-ਜਨ (ਸੋਭਾ ਨਹੀਂ ਪਾ ਸਕਦਾ) । (ਪ੍ਰਭੂ ਦੇ ਦਰਸਨ ਤੋਂ ਬਿਨਾ ਮਨੁੱਖ ਦਾ ਮਨ) ਇਕ ਖਿਨ ਲਈ ਭੀ ਟਿਕ ਨਹੀਂ ਸਕਦਾ ।

ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਜੋ ਜੀਊਣ ਹੈ, ਉਹ ਜੀਊਣ ਨਰਕ (ਦਾ ਦੁੱਖ) ਸਹਾਰਨ (ਦੇ ਤੁੱਲ) ਹੈ । ਪਰ ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਸੋਹਣੇ ਚਰਨਾਂ ਵਿਚ ਵਿੱਛ ਜਾਂਦਾ ਹੈ, ਉਹ ਪਰਮਾਤਮਾ ਦੇ ਨਾਮ ਦਾ ਰਸੀਆ ਹੋ ਜਾਂਦਾ ਹੈ, ਹਰਿ-ਨਾਮ ਦਾ ਪ੍ਰੇਮੀ ਹੋ ਜਾਂਦਾ ਹੈ, ਹਰਿ-ਨਾਮ ਵਿਚ ਉਸ ਦੀ ਲਗਨ ਲੱਗੀ ਰਹਿੰਦੀ ਹੈ, ਉਸ ਦੀ ਕਿਤੇ ਭੀ ਨਿਰਾਦਰੀ ਨਹੀਂ ਹੁੰਦੀ ।

ਹੇ ਭਾਈ ! ਸਾਧ ਸੰਗਤਿ ਵਿਚ ਟਿਕੇ ਰਹਿਣਾ (ਤੇ, ਸਾਧ ਸੰਗਤਿ ਦੀ ਬਰਕਤਿ ਨਾਲ) ਪ੍ਰਭੂ ਨਾਲ ਮਿਲਾਪ ਹੋ ਜਾਣਾ (ਇਸ ਤੋਂ ਐਸਾ ਆਤਮਕ ਆਨੰਦ ਪੈਦਾ ਹੁੰਦਾ ਹੈ ਕਿ) ਉਹ ਆਨੰਦ ਲੁਕਿਆ ਨਹੀਂ ਰਹਿ ਸਕਦਾ ।

ਹੇ ਨਾਨਕ ਦੇ ਮਾਲਕ-ਪ੍ਰਭੂ ! ਜਿਸ ਮਨੁੱਖ ਉੱਤੇ ਤੂੰ ਦਇਆਵਾਨ ਹੁੰਦਾ ਹੈਂ, ਉਹ ਤੇਰੇ ਚਰਨਾਂ ਵਿਚ ਲੀਨ ਰਹਿੰਦਾ ਹੈ ।੩।

**ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ ॥ ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ ॥ ਨਹੀ ਦੋਖ ਬੀਚਾਰੇ, ਪੂਰਨ ਸੁਖ ਸਾਰੇ, ਪਾਵਨ ਬਿਰਦੁ ਬਖਾਨਿਆ ॥ ਭਗਤਿ ਵਛਲੁ ਸੁਨਿ ਅੰਚਲੋ ਗਹਿਆ ਘਟਿ ਘਟਿ ਪੂਰ ਸਮਾਨਿਆ ॥ ਸੁਖ ਸਾਗਰੋੁ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥ ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ ॥੪॥੧॥ {ਪੰਨਾ ੧੧੨੨}**

**ਪਦ ਅਰਥ** :—ਪ੍ਰਭ ਮਿਲੇ—ਪ੍ਰਭੂ ਜੀ ਮਿਲ ਪਏ {ਆਦਰ-ਬੋਧਕ ਬਹੁ-ਵਚਨ} । ਕਰੁਣਾ—ਤਰਸ, ਦਇਆ । ਧਾਰੇ—ਧਾਰਿ, ਧਾਰ ਕੇ । ਨਿਰਗੁਣੁ—ਗੁਣ-ਹੀਨ । ਅਨਾਥੁ—ਨਿਮਾਣਾ । ਦੋਖ—ਐਬ, ਉਕਾਈਆਂ । ਸਾਰੇ—ਸੌਂਪ ਦਿੱਤੇ । ਪਾਵਨ—ਪਵਿੱਤਰ (ਕਰਨਾ) । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਬਖਾਨਿਆ—ਕਿਹਾ ਜਾਂਦਾ ਹੈ । ਭਗਤਿ ਵਛਲੁ—ਭਗਤੀ ਨੂੰ ਪਿਆਰ ਕਰਨ ਵਾਲਾ । ਸੁਨਿ—ਸੁਣ ਕੇ । ਅੰਚਲੋੁ—ਪੱਲਾ {ਅੱਖਰ 'ਲ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ ਹੈ 'ਅੰਚਲੁ' । ਇਥੇ 'ਅੰਚਲੋ' ਪੜ੍ਹਨਾ ਹੈ} । ਗਹਿਆ—(ਮੈਂ) ਫੜ ਲਿਆ । ਘਟਿ ਘਟਿ—ਹਰੇਕ ਸਰੀਰ ਵਿਚ । ਪੂਰ—ਪੂਰਨ ਤੌਰ ਤੇ ।

ਸਾਗਰੋੁ—ਸਮੁੰਦਰ {ਅਸਲ ਲਫ਼ਜ਼ 'ਸਾਗਰੁ' ਹੈ । ਇਥੇ 'ਸਾਗਰੋ' ਪੜ੍ਹਨਾ ਹੈ} । ਸਹਜ ਸੁਭਾਇਆ—ਆਤਮਕ ਅਡੋਲਤਾ ਦੇ ਸੁਭਾਉ ਨਾਲ, ਬਿਨਾ ਕਿਸੇ ਹਠ ਆਦਿਕ ਦੇ ਜਤਨ ਨਾਲ । ਹਾਰੇ—ਥੱਕ ਗਏ । ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਉਰਿ—ਹਿਰਦੇ ਵਿਚ । ਹਾਰੇ—ਹਾਰ ।੪।

**ਅਰਥ** :—ਹੇ ਭਾਈ ! (ਪ੍ਰਭੂ ਜੀ ਦੀ) ਭਾਲ ਕਰਦਿਆਂ ਕਰਦਿਆਂ (ਆਖ਼ਰ) ਪ੍ਰਭੂ ਜੀ (ਆਪ ਹੀ) ਦਇਆ ਕਰ ਕੇ (ਮੈਨੂੰ) ਮਿਲ ਪਏ (ਪ੍ਰਭੂ ਦਾ ਮਿਲਾਪ ਪ੍ਰਭੂ ਜੀ ਦੀ ਮਿਹਰ ਨਾਲ ਹੀ ਹੁੰਦਾ ਹੈ) । ਮੇਰੇ ਵਿਚ ਕੋਈ ਗੁਣ ਨਹੀਂ ਸੀ, ਮੈਂ ਨੀਵੇਂ ਜੀਵਨ ਵਾਲਾ ਸਾਂ, ਮੈਂ ਅਨਾਥ ਸਾਂ । ਪਰ ਪ੍ਰਭੂ ਜੀ ਨੇ ਮੇਰੇ ਔਗੁਣਾਂ ਵਲ ਧਿਆਨ ਨਹੀਂ ਦਿੱਤਾ ।

ਹੇ ਭਾਈ ! ਪ੍ਰਭੂ ਨੇ ਮੇਰੇ ਔਗੁਣ ਨਹੀਂ ਵਿਚਾਰੇ, ਮੈਨੂੰ ਪੂਰਨ ਸੁਖ ਉਸ ਨੇ ਦੇ ਦਿੱਤੇ, (ਤਾਹੀਏਂ ਤਾਂ ਇਹ) ਕਿਹਾ ਜਾਂਦਾ ਹੈ ਕਿ (ਪਤਿਤਾਂ ਨੂੰ) ਪਵਿੱਤਰ ਕਰਨਾ (ਪ੍ਰਭੂ ਦਾ) ਮੁੱਢ-ਕਦੀਮਾਂ ਦਾ ਸੁਭਾਉ ਹੈ । ਇਹ ਸੁਣ ਕੇ ਕਿ ਪ੍ਰਭੂ ਭਗਤੀ ਨੂੰ ਪਿਆਰ ਕਰਨ ਵਾਲਾ ਹੈ, ਮੈਂ ਉਸ ਦਾ ਪੱਲਾ ਫੜ ਲਿਆ (ਤੇ ਭਗਤੀ ਦੀ ਦਾਤਿ ਮੰਗੀ) । ਹੇ ਭਾਈ ! ਪ੍ਰਭੂ ਹਰੇਕ ਸਰੀਰ ਵਿਚ ਪੂਰਨ ਤੌਰ ਤੇ ਵਿਆਪਕ ਹੈ ।

ਹੇ ਭਾਈ ! ਜਦੋਂ ਮੈਂ ਉਸ ਦਾ ਪੱਲਾ ਫੜ ਲਿਆ, ਤਾਂ ਉਹ ਸੁਖਾਂ ਦਾ ਸਮੁੰਦਰ ਪ੍ਰਭੂ ਮੈਨੂੰ ਆਪ-ਮੁਹਾਰਾ ਹੀ ਮਿਲ ਪਿਆ । ਜਨਮ ਤੋਂ ਮਰਨ ਤਕ ਦੇ ਮੇਰੇ ਸਾਰੇ ਹੀ ਦੁੱਖ ਥੱਕ ਗਏ (ਮੁੱਕ ਗਏ) । ਹੇ ਨਾਨਕ ! (ਆਖ—ਹੇ ਭਾਈ !) ਪ੍ਰਭੂ ਆਪਣੇ ਦਾਸਾਂ ਦਾ ਹੱਥ ਫੜ ਕੇ ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ । ਪਰਮਾਤਮਾ ਦਾ ਨਾਮ (ਉਹਨਾਂ ਸੇਵਕਾਂ ਦੇ) ਹਿਰਦੇ ਵਿਚ ਹਾਰ ਬਣਿਆ ਰਹਿੰਦਾ ਹੈ ।੪।੧।

## ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ

**ੴ ਸਤਿਗੁਰ ਪ੍ਰਸਾਦਿ ॥ ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨਾ ॥ ਲੋਹਾ ਕੰਚਨੁ ਸਮ ਕਰਿ ਜਾਨਹਿ, ਤੇ ਮੂਰਤਿ ਭਗਵਾਨਾ ॥੧॥ ਤੇਰਾ ਜਨੁ, ਏਕੁ ਆਧੁ ਕੋਈ ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ, ਹਰਿ ਪਦੁ ਚੀਨੈ ਸੋਈ ॥੧॥ ਰਹਾਉ ॥ ਰਜ ਗੁਣ, ਤਮ ਗੁਣ, ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ ॥ ਚਉਥੇ ਪਦ ਕਉ ਜੋ ਨਰੁ ਚੀਨ੍ਹੇ, ਤਿਨ੍ਹ ਹੀ ਪਰਮ ਪਦੁ ਪਾਇਆ ॥੨॥ ਤੀਰਥ ਬਰਤ ਨੇਮ ਸੁਚਿ ਸੰਜਮ, ਸਦਾ ਰਹੈ ਨਿਹਕਾਮਾ ॥ ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ, ਚਿਤਵਤ ਆਤਮ ਰਾਮਾ ॥੩॥ ਜਿਹ ਮੰਦਰਿ ਦੀਪਕੁ ਪਰਗਾਸਿਆ, ਅੰਧਕਾਰੁ ਤਹ ਨਾਸਾ ॥ ਨਿਰਭਉ ਪੂਰਿ ਰਹੇ ਭ੍ਰਮੁ ਭਾਗਾ, ਕਹਿ ਕਬੀਰ ਜਨ ਦਾਸਾ ॥੪॥੧॥ {ਪੰਨਾ ੧੧੨੩}**

**ਪਦ ਅਰਥ** :—ਬਿਬਰਜਿਤ—ਮਨ੍ਹਾ, ਵਰਜੇ ਹੋਏ, ਮਾੜੇ । ਉਸਤਤਿ—ਵਡਿਆਈ, ਕਿਸੇ ਬੰਦੇ ਦੀ ਵਡਿਆਈ, ਖ਼ੁਸ਼ਾਮਦ । ਅਭਿਮਾਨਾ—ਅਹੰਕਾਰ । ਕੰਚਨੁ—ਸੋਨਾ । ਸਮ—ਬਰਾਬਰ । ਤੇ—ਉਹ ਬੰਦੇ ।੧।

ਏਕੁ ਆਧੁ—ਕੋਈ ਵਿਰਲਾ । ਹਰਿ ਪਦੁ—ਰੱਬੀ ਮਿਲਾਪ ਦੀ ਅਵਸਥਾ । ਚੀਨੈ—ਪਛਾਣਦਾ ਹੈ ।੧।ਰਹਾਉ।

ਰਜੁ ਗੁਣ—ਮਾਇਆ ਦਾ ਉਹ ਗੁਣ ਜੋ ਮੋਹ ਅਹੰਕਾਰ ਆਦਿਕ ਦਾ ਮੂਲ ਹੈ । ਤਮ ਗੁਣ—ਉਹ ਗੁਣ ਜਿਸ ਦੇ ਕਾਰਨ ਆਤਮਕ ਜੀਵਨ ਦਾ ਸਾਹ ਘੁੱਟਿਆ ਜਾਏ । (ਤਮ—ਸਾਹ ਘੁੱਟਿਆ ਜਾਣਾ) । ਸਤ ਗੁਣ—ਮਾਇਆ ਦੇ ਗੁਣਾਂ ਵਿਚੋਂ ਪਹਿਲਾ ਗੁਣ ਜਿਸ ਦਾ ਨਤੀਜਾ ਸ਼ਾਂਤੀ, ਦਇਆ, ਦਾਨ, ਖਿਮਾ, ਪ੍ਰਸੰਨਤਾ ਆਦਿਕ ਹੈ । ਇਸ ਅਵਸਥਾ ਵਿਚ ਮਨੁੱਖ ਸ਼ਾਂਤੀ, ਦਇਆ ਆਦਿਕ ਕੰਮਾਂ ਤੇ ਜ਼ੋਰ ਦੇਂਦਾ ਹੈ, ਤੇ ਇਹਨਾਂ ਦੇ ਕਰਨ ਨਾਲ ਹੀ ਉਸ ਨੂੰ ਜੀਵਨ-ਹੁਲਾਰਾ ਆਉਂਦਾ ਹੈ ।੨।

ਨਿਹਕਾਮਾ—ਕਾਮਨਾ-ਰਹਿਤ । ਸੁਚਿ—ਪਵਿੱਤ੍ਰਤਾ, ਸਰੀਰਕ ਸੁਚ । ਸੰਜਮ—ਇੰਦ੍ਰਿਆਂ ਨੂੰ ਕਾਬੂ ਕਰਨ ਦੇ ਜਤਨ । ਚਿਤਵਤ—ਸਿਮਰਦਿਆਂ ।੩।

ਮੰਦਰਿ—ਮੰਦਰ ਵਿਚ, ਘਰ ਵਿਚ । ਦੀਪਕੁ—ਦੀਵਾ । ਪਰਗਾਸਿਆ—ਜਗ ਪਿਆ । ਤਹ—ਉੱਥੇ । ਪੂਰਿ ਰਹੇ—ਪਰਗਟ ਹੋਏ ।੪।

**ਅਰਥ** :—ਹੇ ਭਾਈ ! ਕਿਸੇ ਮਨੁੱਖ ਦੀ ਖ਼ੁਸ਼ਾਮਦ ਕਰਨੀ ਜਾਂ ਕਿਸੇ ਦੇ ਐਬ ਫਰੋਲਣੇ—ਇਹ ਦੋਵੇਂ ਕੰਮ ਮਾੜੇ ਹਨ । (ਇਹ ਖ਼ਿਆਲ ਭੀ) ਛੱਡ ਦਿਉ (ਕਿ ਕੋਈ ਤੁਹਾਡਾ) ਆਦਰ (ਕਰਦਾ ਹੈ ਜਾਂ ਕੋਈ) ਆਕੜ (ਵਿਖਾਉਂਦਾ ਹੈ) । ਜੋ ਮਨੁੱਖ ਲੋਹੇ ਤੇ ਸੋਨੇ ਨੂੰ ਇਕੋ ਜਿਹਾ ਜਾਣਦੇ ਹਨ, ਉਹ ਭਗਵਾਨ ਦਾ ਰੂਪ ਹਨ । {ਸੋਨਾ—ਆਦਰ । ਲੋਹਾ—ਨਿਰਾਦਰੀ} ।੧।

ਹੇ ਪ੍ਰਭੂ ! ਕੋਈ ਵਿਰਲਾ ਮਨੁੱਖ ਤੇਰਾ ਹੋ ਕੇ ਰਹਿੰਦਾ ਹੈ । (ਜੋ ਤੇਰਾ ਬਣਦਾ ਹੈ) ਉਸ ਨੂੰ ਕਾਮ, ਕ੍ਰੋਧ, ਲੋਭ, ਮੋਹ (ਆਦਿਕ ਵਿਕਾਰ) ਮਾੜੇ ਲੱਗਦੇ ਹਨ । (ਜੋ ਮਨੁੱਖ ਇਹਨਾਂ ਨੂੰ ਤਿਆਗਦਾ ਹੈ) ਉਹੀ ਮਨੁੱਖ ਪ੍ਰਭੂ-ਮਿਲਾਪ ਵਾਲੀ ਅਵਸਥਾ ਨਾਲ ਸਾਂਝ ਪਾਂਦਾ ਹੈ ।੧।ਰਹਾਉ।

ਕੋਈ ਜੀਵ ਰਜੋ ਗੁਣ ਵਿਚ ਹਨ, ਕੋਈ ਤਮੋ ਗੁਣ ਵਿਚ ਹਨ, ਕੋਈ ਸਤੋ ਗੁਣ ਵਿਚ ਹਨ । ਪਰ (ਜੀਵਾਂ ਦੇ ਕੀਹ ਵੱਸ ?) ਇਹ ਸਭ ਕੁਝ, ਹੇ ਪ੍ਰਭੂ ! ਤੇਰੀ ਮਾਇਆ ਹੀ ਕਹੀ ਜਾ ਸਕਦੀ ਹੈ । ਜੋ ਮਨੁੱਖ (ਇਹਨਾਂ ਤੋਂ ਉਤਾਂਹ) ਚੌਥੀ ਅਵਸਥਾ (ਪ੍ਰਭੂ-ਮਿਲਾਪ) ਨਾਲ ਜਾਣ-ਪਛਾਣ ਕਰਦਾ ਹੈ, ਉਸੇ ਨੂੰ ਹੀ ਉੱਚੀ ਆਤਮਕ ਅਵਸਥਾ ਪ੍ਰਾਪਤ ਹੁੰਦੀ ਹੈ ।੨।

ਜੋ ਮਨੁੱਖ ਸਦਾ ਸਰਬ-ਵਿਆਪਕ ਪ੍ਰਭੂ ਨੂੰ ਸਿਮਰਦਾ ਹੈ, ਉਸ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਤੇ ਭਟਕਣਾ ਦੂਰ ਹੋ ਜਾਂਦੀ ਹੈ, ਇਸ ਲਈ ਉਹ ਸਦਾ ਤੀਰਥ ਵਰਤ ਸੁੱਚ ਸੰਜਮ ਆਦਿਕ ਨੇਮਾਂ ਵਲੋਂ ਨਿਸ਼ਕਾਮ ਰਹਿੰਦਾ ਹੈ, (ਭਾਵ, ਇਹਨਾਂ ਕਰਮਾਂ ਦੇ ਕਰਨ ਦੀ ਉਸ ਨੂੰ ਚਾਹ ਨਹੀਂ ਰਹਿੰਦੀ) ।੩।

ਪ੍ਰਭੂ ਦਾ ਜਨ, ਪ੍ਰਭੂ ਦਾ ਦਾਸ ਕਬੀਰ ਆਖਦਾ ਹੈ—ਜਿਸ ਘਰ ਵਿਚ ਦੀਵਾ ਜਗ ਪਏ, ਉੱਥੋਂ ਹਨੇਰਾ ਦੂਰ ਹੋ ਜਾਂਦਾ ਹੈ, ਤਿਵੇਂ ਹੀ ਜਿਸ ਹਿਰਦੇ ਵਿਚ ਨਿਰਭਉ ਪ੍ਰਭੂ ਪਰਗਟ ਹੋ ਜਾਏ ਉਸ ਦੀ ਭਟਕਣਾ ਮਿਟ ਜਾਂਦੀ ਹੈ ।੪।੧।

**ਸ਼ਬਦ ਦਾ ਭਾਵ** :—ਸੰਤ ਦਾ ਕਰਤੱਬ—ਵਿਕਾਰਾਂ ਤੋਂ ਮਨੁੱਖ ਪਰਹੇਜ਼ ਕਰਦਾ ਹੈ; ਨਾਹ ਕਿਸੇ ਦੀ ਨਿੰਦਾ, ਨਾਹ ਕਿਸੇ ਦੀ ਖ਼ੁਸ਼ਾਮਦ, ਤੀਰਥ ਵਰਤ ਆਦਿਕ ਵਲੋਂ ਬੇ-ਪਰਵਾਹ; ਕੋਈ ਭਟਕਣਾ ਨਹੀਂ ਰਹਿ ਜਾਂਦੀ ।

**ਕਿਨ ਹੀ ਬਨਜਿਆ ਕਾਂਸੀ ਤਾਂਬਾ, ਕਿਨ ਹੀ ਲਉਗ ਸੁਪਾਰੀ ॥ ਸੰਤਹੁ ਬਨਜਿਆ ਨਾਮੁ ਗੋਬਿਦ ਕਾ, ਐਸੀ ਖੇਪ ਹਮਾਰੀ ॥੧॥ ਹਰਿ ਕੇ ਨਾਮ ਕੇ ਬਿਆਪਾਰੀ ॥ ਹੀਰਾ ਹਾਥਿ ਚੜਿਆ ਨਿਰਮੋਲਕੁ, ਛੂਟਿ ਗਈ ਸੰਸਾਰੀ ॥੧॥**

**ਰਹਾਉ ॥ ਸਾਚੇ ਲਾਏ ਤਉ ਸਚ ਲਾਗੇ, ਸਾਚੇ ਕੇ ਬਿਉਹਾਰੀ ॥ ਸਾਚੀ ਬਸਤੁ ਕੇ ਭਾਰ ਚਲਾਏ, ਪਹੁਚੇ ਜਾਇ ਭੰਡਾਰੀ ॥੨॥ ਆਪਹਿ ਰਤਨ ਜਵਾਹਰ ਮਾਨਿਕ, ਆਪੈ ਹੈ ਪਾਸਾਰੀ ॥ ਆਪੈ ਦਹ ਦਿਸ ਆਪ ਚਲਾਵੈ, ਨਿਹਚਲੁ ਹੈ ਬਿਆਪਾਰੀ ॥੩॥ ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ, ਗਿਆਨ ਗੋਨਿ ਭਰਿ ਡਾਰੀ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ, ਨਿਬਹੀ ਖੇਪ ਹਮਾਰੀ ॥੪॥੨॥ {ਪੰਨਾ ੧੧੨੩}**

**ਪਦ ਅਰਥ** :—ਬਨਜਿਆ—ਵਣਜ ਕੀਤਾ । ਸੰਤਹੁ—ਸੰਤਾਂ ਨੇ । ਖੇਪ—ਸੌਦਾ ।੧।

ਬਿਆਪਾਰੀ—ਵਪਾਰੀ । ਹਾਥਿ ਚੜਿਆ—ਲੱਭ ਪਿਆ । ਸੰਸਾਰੀ—ਸੰਸਾਰ ਵਿਚ ਗ੍ਰਸੇ ਰਹਿਣ ਵਾਲੀ ਸੁਰਤ ।੧।ਰਾਹਉ।

ਬਿਉਹਾਰੀ—ਵਪਾਰੀ । ਚਲਾਏ—ਲੱਦ ਲਏ । ਭੰਡਾਰੀ—(ਰੱਬੀ) ਖ਼ਜ਼ਾਨੇ ਵਿਚ ।੨।

ਆਪਹਿ—ਪ੍ਰਭੂ ਆਪ ਹੀ । ਪਾਸਾਰੀ—ਪਸਾਰੀ, ਸੌਦਾ ਵੇਚਣ ਵਾਲਾ । ਦਹਦਿਸ—ਦਸੀਂ ਪਾਸੀਂ । ਨਿਹਚਲੁ—ਸਦਾ-ਥਿਰ ਰਹਿਣ ਵਾਲਾ ।੩।

ਸੁਰਤਿ—(ਪ੍ਰਭੂ-ਚਰਨਾਂ ਵਿਚ ਜੁੜੀ ਹੋਈ) ਸੁਰਤ । ਗੋਨਿ—ਛੱਟ । ਭਰਿ ਡਾਰੀ—ਭਰ ਲਈ । ਨਿਬਹੀ—ਤੋੜ ਪਹੁੰਚ ਗਈ ਹੈ ।੪।

**ਅਰਥ** :—ਕਈ ਲੋਕ ਕੈਂਹ ਤਾਂਬੇ ਆਦਿਕ ਦਾ ਵਣਜ ਕਰਦੇ ਹਨ, ਕਈ ਲੌਂਗ ਸੁਪਾਰੀ ਆਦਿਕ ਵਣਜਦੇ ਹਨ । ਪ੍ਰਭੂ ਦੇ ਸੰਤਾਂ ਨੇ ਪਰਮਾਤਮਾ ਦਾ ਨਾਮ ਵਣਜਿਆ ਹੈ; ਮੈਂ ਭੀ ਇਹੀ ਸੌਦਾ ਲੱਦਿਆ ਹੈ ।੧।

ਜੋ ਮਨੁੱਖ ਪ੍ਰਭੂ ਦੇ ਨਾਮ ਦਾ ਵਣਜ ਕਰਦੇ ਹਨ, ਉਹਨਾਂ ਨੂੰ ਪ੍ਰਭੂ ਦਾ ਨਾਮ-ਰੂਪ ਅਮੋਲਕ ਹੀਰਾ ਲੱਭ ਪੈਂਦਾ ਹੈ । ਤੇ, ਉਹਨਾਂ ਦੀ ਉਹ ਬਿਰਤੀ ਮੁੱਕ ਜਾਂਦੀ ਹੈ, ਜੋ ਸਦਾ ਸੰਸਾਰ ਵਿਚ ਹੀ ਜੋੜੀ ਰੱਖਦੀ ਹੈ ।੧।ਰਹਾਉ।

ਸੱਚੇ ਨਾਮ ਦਾ ਵਪਾਰ ਕਰਨ ਵਾਲੇ ਬੰਦੇ ਤਦੋਂ ਹੀ ਸੱਚੇ ਨਾਮ ਵਿਚ ਲੱਗਦੇ ਹਨ, ਜਦੋਂ ਪ੍ਰਭੂ ਆਪ ਉਹਨਾਂ ਨੂੰ ਇਸ ਵਣਜ ਵਿਚ ਲਾਂਦਾ ਹੈ । ਉਹ ਮਨੁੱਖ ਇਸ ਸਦਾ-ਥਿਰ ਰਹਿਣ ਵਾਲੀ ਨਾਮ ਵਸਤ ਦੇ ਲੱਦੇ ਲੱਦ ਤੁਰਦੇ ਹਨ, ਤੇ ਪ੍ਰਭੂ ਦੀ ਹਜ਼ੂਰੀ ਵਿਚ ਜਾ ਅੱਪੜਦੇ ਹਨ ।੨।

ਪ੍ਰਭੂ ਆਪ ਹੀ ਰਤਨ ਹੈ, ਆਪ ਹੀ ਹੀਰਾ ਹੈ, ਆਪ ਹੀ ਮੋਤੀ ਹੈ, ਉਹ ਆਪ ਹੀ ਇਸ ਦਾ ਹੱਟ ਚਲਾ ਰਿਹਾ ਹੈ; ਉਹ ਆਪ ਹੀ ਸਦਾ-ਥਿਰ ਰਹਿਣ ਵਾਲਾ ਸੌਦਾਗਰ ਹੈ, ਉਹ ਆਪ ਹੀ ਜੀਵ-ਵਣਜਾਰਿਆਂ ਨੂੰ (ਜਗਤ ਵਿਚ) ਦਸੀਂ ਪਾਸੀਂ ਤੋਰ ਰਿਹਾ ਹੈ ।੩।

ਕਬੀਰ ਆਖਦਾ ਹੈ—ਹੇ ਸੰਤ ਜਨੋ ! ਸੁਣੋ, ਮੇਰਾ ਵਣਜਿਆ ਹੋਇਆ ਨਾਮ-ਵੱਖਰ ਬੜਾ ਲਾਹੇ-ਵੰਦਾ ਹੋਇਆ ਹੈ । ਮੈਂ ਆਪਣੇ ਮਨ ਨੂੰ ਬਲਦ ਬਣਾ ਕੇ, (ਪ੍ਰਭੂ-ਚਰਨਾਂ ਵਿਚ ਜੁੜੀ ਆਪਣੀ) ਸੁਰਤ ਦੀ ਰਾਹੀਂ ਜੀਵਨ-ਪੰਧ ਤੁਰ ਕੇ (ਗੁਰੂ ਦੇ ਦੱਸੇ) ਗਿਆਨ ਦੀ ਛੱਟ ਭਰ ਲਈ ਹੈ ।੪।੨।

**ਸ਼ਬਦ ਦਾ ਭਾਵ** :—ਸੰਤ ਦਾ ਕਰਤੱਬ—ਸੰਸਾਰ ਵਲ ਸਦਾ ਦੌੜਦੀ ਸੁਰਤ ਪ੍ਰਭੂ ਵਿਚ ਟਿਕ ਜਾਂਦੀ ਹੈ । ਜਿਵੇਂ ਦੁਨੀਆਦਾਰ ਮਾਇਕ ਵਣਜ-ਵਪਾਰ ਵਾਸਤੇ ਤਨੋਂ ਮਨੋਂ ਦੌੜ-ਭੱਜ ਕਰਦਾ ਹੈ, ਤਿਵੇਂ ਪ੍ਰਭੂ-ਚਰਨਾਂ ਵਿਚ ਜੁੜਿਆ ਬੰਦਾ ਪ੍ਰਭੂ-ਪ੍ਰੀਤ ਨੂੰ ਹੀ ਆਪਣੇ ਜੀਵਨ ਦਾ ਨਿਸ਼ਾਨਾ ਸਮਝਦਾ ਹੈ ।

**ਰੀ ਕਲਵਾਰਿ ਗਵਾਰਿ ਮੂਢ ਮਤਿ, ਉਲਟੋ ਪਵਨੁ ਫਿਰਾਵਉ ॥ ਮਨੁ ਮਤਵਾਰ, ਮੇਰ ਸਰ ਭਾਠੀ, ਅੰਮ੍ਰਿਤ ਧਾਰ ਚੁਆਵਉ ॥੧॥ ਬੋਲਹੁ ਭਈਆ, ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ ਦੁਰਲਭ, ਸਹਜੇ ਪਿਆਸ ਬੁਝਾਈ ॥੧॥ ਰਹਾਉ ॥ ਭੈ ਬਿਚਿ ਭਾਉ, ਭਾਇ ਕੋਊ ਬੂਝਹਿ, ਹਰਿ ਰਸੁ ਪਾਵੈ ਭਾਈ ॥ ਜੇਤੇ ਘਟ ਅੰਮ੍ਰਿਤੁ**

**ਸਭ ਹੀ ਮਹਿ, ਭਾਵੈ ਤਿਸਹਿ ਪੀਆਈ ॥੨॥ ਨਗਰੀ ਏਕੈ, ਨਉ ਦਰਵਾਜੇ, ਧਾਵਤੁ ਬਰਜਿ ਰਹਾਈ ॥ ਤ੍ਰਿਕੁਟੀ ਛੂਟੈ, ਦਸਵਾ ਦਰੁ ਖੂਲ੍ਹੈ, ਤਾ ਮਨੁ ਖੀਵਾ ਭਾਈ ॥੩॥ ਅਭੈ ਪਦ ਪੂਰਿ, ਤਾਪ ਤਹ ਨਾਸੇ, ਕਹਿ ਕਬੀਰ ਬੀਚਾਰੀ ॥ ਉਬਟ ਚਲੰਤੇ ਇਹੁ ਮਦੁ ਪਾਇਆ, ਜੈਸੇ ਖੋਂਦ ਖੁਮਾਰੀ ॥੪॥੩॥ {ਪੰਨਾ ੧੧੨੩}**

**ਪਦ ਅਰਥ** :—ਭਈਆ—ਹੇ ਭਾਈ ! ਹੇ ਸੱਜਣ ! ਦੁਹਾਈ—ਹੋਰ ਗੱਲ ਛੱਡ ਕੇ ਇੱਕੋ ਹੀ ਗੱਲ ਨੂੰ ਮੁੜ ਮੁੜ ਆਖੀ ਜਾਣ ਨੂੰ ਦੁਹਾਈ ਪਾ ਦੇਣਾ ਆਖੀਦਾ ਹੈ । ਰਾਮ ਕੀ ਦੁਹਾਈ—ਹੋਰ ਖ਼ਿਆਲ ਛੱਡ ਕੇ ਪਰਮਾਤਮਾ ਦੇ ਨਾਮ ਦਾ ਮੁੜ ਮੁੜ ਉੱਚਾਰਨ । ਬੋਲਹੁ ਰਾਮ ਕੀ ਦੁਹਾਈ—ਮੁੜ ਮੁੜ ਪ੍ਰਭੂ ਦੇ ਨਾਮ ਦਾ ਜਾਪ ਜਪੋ । ਸੰਤ—ਹੇ ਸੰਤ ਜਨੋ ! ਪੀਵਹੁ—(ਪ੍ਰਭੂ ਦੇ ਨਾਮ ਦਾ ਜਾਪ-ਰੂਪ ਅੰਮ੍ਰਿਤ) ਪੀਓ । ਦੁਰਲਭ—ਜੋ ਬਹੁਤ ਮੁਸ਼ਕਲ ਨਾਲ ਲੱਭੇ । ਸਦਾ ਮਤਿ ਦੁਰਲਭ—(ਹੇ ਸੰਤ ਜਨੋ ! ਰਾਮ ਕੀ ਦੁਹਾਈ-ਰੂਪ ਅੰਮ੍ਰਿਤ ਪੀਣ ਨਾਲ) ਤੁਹਾਡੀ ਮਤ ਸਦਾ ਲਈ ਐਸੀ ਬਣ ਜਾਇਗੀ ਜੋ ਮੁਸ਼ਕਲ ਨਾਲ ਮਿਲਦੀ ਹੈ । ਸਹਜੇ-ਸਹਜ ਅਵਸਥਾ ਵਿਚ (ਅਪੜਾ ਕੇ) । ਪਿਆਸ ਬੁਝਾਈ—(ਇਹ ਅੰਮ੍ਰਿਤ ਮਾਇਆ ਦੀ) ਪਿਆਸ ਬੁਝਾ ਦੇਂਦਾ ਹੈ ।੧।ਰਹਾਉ।

ਰੀ—{'ਇਸਤ੍ਰੀ-ਲਿੰਗ' ਹੈ, ਇਸ ਦੇ ਟਾਕਰੇ ਤੇ ਲਫ਼ਜ਼ 'ਰੇ' ਪੁਲਿੰਗ ਹੈ । 'ਰੇ ਲੋਈ !' ਵਿਚ ਲਫ਼ਜ਼ 'ਲੋਈ' ਪੁਲਿੰਗ ਹੀ ਹੋ ਸਕਦਾ ਹੈ । ਸੋ, ਰਾਗ ਆਸਾ ਦੇ ਸ਼ਬਦ "ਕਰਵਤੁ ਭਲਾ..." ਵਿਚ ਲਫ਼ਜ਼ 'ਲੋਈ' ਕਬੀਰ ਜੀ ਦੀ ਵਹੁਟੀ ਵਾਸਤੇ ਨਹੀਂ ਹੈ} । ਰੀ ਕਲਵਾਰਿ—ਹੇ ਕਲਾਲਣ ! ਰੀ ਗਵਾਰਿ—ਹੇ ਗੰਵਾਰਨ ! ਮੂਢ—ਮੂਰਖ । ਪਵਨੁ—ਚੰਚਲ (ਮਨ) {"ਸੰਤਹੁ ਮਨ ਪਵਨੈ ਸੁਖੁ ਬਨਿਆ—" ਸੋਰਠਿ ਕਬੀਰ} । ਉਲਟੋ ਪਵਨੁ—ਉਲਟਿਆ ਹੋਇਆ ਚੰਚਲ (ਮਨ), ਵਿਗੜਿਆ ਹੋਇਆ ਚੰਚਲ ਮਨ । ਫਿਰਾਵਉ—ਫਿਰਾਵਉਂ, ਮੈਂ ਫਿਰਾ ਰਿਹਾ ਹਾਂ, ਮੈਂ ਮੋੜ ਰਿਹਾ ਹਾਂ, ਮੈਂ ਵਿਗਾੜ ਵਲੋਂ ਵਰਜ ਰਿਹਾ ਹਾਂ । ਮਤਵਾਰ—ਮਤਵਾਲਾ, ਮਸਤ । ਮੇਰ—ਸਭ ਤੋਂ ਉੱਚਾ ਪਰਬਤ ਜਿਸ ਵਿਚ ਸੋਨਾ ਤੇ ਹੀਰੇ ਆਦਿਕ ਮਿਲਦੇ ਮੰਨੇ ਗਏ ਹਨ; (੨) ਮਾਲਾ ਦਾ ਸਭ ਤੋਂ ਉਪਰਲਾ ਮਣਕਾ; (੩) ਸਰੀਰ ਦਾ ਸਭ ਤੋਂ ਉੱਚਾ ਸ਼ਿਰੋਮਣੀ ਹਿੱਸਾ, ਦਿਮਾਗ਼ ਦਸਮ-ਦੁਆਰ । ਸਰ—ਬਰਾਬਰ, ਵਰਗਾ । ਭਾਠੀ—ਭੱਠੀ, ਜਿਸ ਵਿਚ ਅਰਕ ਸ਼ਰਾਬ ਆਦਿਕ ਕੱਢੇ ਜਾਂਦੇ ਹਨ । ਅੰਮ੍ਰਿਤ ਧਾਰ—(ਨਾਮ) ਅੰਮ੍ਰਿਤ ਦੀਆਂ ਧਾਰਾਂ । ਚੁਆਵਉ—ਮੈਂ ਚੁਆ ਰਿਹਾ ਹਾਂ, ਮੈਂ ਕੱਢ ਰਿਹਾ ਹਾਂ ।੧।

ਭੈ ਬਿਚਿ—ਪ੍ਰਭੂ ਦੇ ਅਦਬ ਵਿਚ (ਰਿਹਾਂ) । ਭਾਉ—(ਪ੍ਰਭੂ ਨਾਲ) ਪਿਆਰ । ਭਾਇ—(ਉਸ) ਪਿਆਰ ਦੀ ਰਾਹੀਂ । ਕੋਊ—ਕੋਈ ਵਿਰਲੇ ਵਿਰਲੇ । ਹਰਿ ਰਸੁ—ਹਰਿ-ਨਾਮ ਅੰਮ੍ਰਿਤ ਦਾ ਸੁਆਦ । ਭਾਈ—ਹੇ ਭਾਈ ! ਘਰ—ਸਰੀਰ, ਜੀਵ । ਭਾਵੈ—(ਜੋ ਉਸ ਪ੍ਰਭੂ ਨੂੰ) ਚੰਗਾ ਲੱਗਦਾ ਹੈ । ਤਿਸਹਿ—ਉਸ ਨੂੰ ਹੀ ।੨।

ਨਗਰੀ ਏਕੈ—ਇਸ ਆਪਣੇ ਸਰੀਰ-ਰੂਪ ਨਗਰ ਵਿਚ ਹੀ । ਧਾਵਤ—ਭਟਕਦੇ ਮਨ ਨੂੰ । ਤ੍ਰਿਕੁਟੀ—ਤ੍ਰਿਊੜੀ, ਖਿੱਝ । ਦਸਵਾ ਦਰੁ—ਦਸਵਾਂ ਦਰਵਾਜ਼ਾ, ਦਿਮਾਗ਼ । ਖੂਲੈ—ਖੁਲ੍ਹ ਜਾਂਦਾ ਹੈ, (ਪ੍ਰਭੂ-ਚਰਨਾਂ ਨਾਲ) ਸੰਬੰਧ ਪੈਦਾ ਕਰ ਲੈਂਦਾ ਹੈ । ਖੀਵਾ—ਮਸਤ । ਭਾਈ—ਹੇ ਸੱਜਣ ! ।੩।

ਅਭੈ ਪਦ—ਨਿਰਭੈਤਾ ਵਾਲੀ ਅਵਸਥਾ, ਮਨ ਦੀ ਉਹ ਹਾਲਤ ਜਿੱਥੇ ਦੁਨੀਆ ਦੇ ਕੋਈ ਡਰ ਨਹੀਂ ਪੋਂਹਦੇ । ਤਹ—ਉਸ ਅਵਸਥਾ ਵਿਚ, ਉੱਥੇ । ਕਹਿ—ਕਹੇ, ਆਖਦਾ ਹੈ । ਬੀਚਾਰੀ—ਵਿਚਾਰ ਕੇ, ਸੋਚ-ਸਮਝ ਕੇ । ਉਬਟ—{ਸ਼ਕਟ. ੳ ਤੱ—ਅਨ ਏਲਏਵਓਟੋਨਿ, ਹਲਿਲ, ਪ੍ਰਾਕ੍ਰਿਤ-ਰੂਪ ਹੈ 'ਉਬਟ'} ਔਖੀ ਘਾਟੀ, ਔਖੇ ਚੜ੍ਹਾਈ ਵਾਲੇ ਪਾਸੇ । ਮਦੁ—ਨਸ਼ਾ । ਖੁਮਾਰੀ—ਮਸਤੀ, ਨਸ਼ਾ । ਖੋਂਦ—ੑਦ ) ਦਾਖ ਦਾ ਰਸ, ਅੰਗੂਰੀ ਸ਼ਰਾਬ । ਖੋਂਦ ਖੁਮਾਰੀ—ਅੰਗੂਰੀ ਸ਼ਰਾਬ ਦਾ ਨਸ਼ਾ ।੪।

**ਅਰਥ** :—ਹੇ ਭਾਈ ! ਮੁੜ ਮੁੜ ਪ੍ਰਭੂ ਦੇ ਨਾਮ ਦਾ ਜਾਪ ਜਪੋ; ਹੇ ਸੰਤ ਜਨੋ ! (ਪ੍ਰਭੂ ਦੇ ਨਾਮ ਦਾ ਜਾਪ-ਰਸ ਅੰਮ੍ਰਿਤ) ਪੀਓ । ਇਸ ਨਾਮ-ਰਸ ਅੰਮ੍ਰਿਤ ਦੇ ਪੀਣ ਨਾਲ) ਤੁਹਾਡੀ ਮਤ ਸਦਾ ਲਈ ਐਸੀ ਬਣ ਜਾਇਗੀ ਜੋ ਮੁਸ਼ਕਲ ਨਾਲ ਬਣਿਆ ਕਰਦੀ ਹੈ, (ਇਹ ਅੰਮ੍ਰਿਤ) ਸਹਿਜ ਅਵਸਥਾ ਵਿਚ (ਅਪੜਾ ਕੇ, ਮਾਇਆ ਦੀ) ਪਿਆਸ ਬੁਝਾ ਦੇਂਦਾ ਹੈ ।੧।ਰਹਾਉ।

ਹੇ (ਮਾਇਆ ਦਾ) ਨਸ਼ਾ ਵੰਡਣ ਵਾਲੀ ! ਹੇ ਗੰਵਾਰਨ ! ਹੇ ਮੇਰੀ ਮੂਰਖ ਅਕਲ ! ਮੈਂ ਤਾਂ (ਨਾਮ-ਅੰਮ੍ਰਿਤ ਦੀ ਮੌਜ ਵਿਚ) ਆਪਣੇ ਵਿੰਗੇ ਜਾਂਦੇ ਚੰਚਲ ਮਨ ਨੂੰ (ਮਾਇਆ ਵਲੋਂ) ਵਰਜ ਰਿਹਾ ਹਾਂ । (ਪ੍ਰਭੂ-ਚਰਨਾਂ ਵਿਚ ਜੁੜੀ) ਸੁਰਤ ਦੀ ਭੱਠੀ ਬਣਾ ਕੇ ਮੈਂ ਜਿਉਂ ਜਿਉਂ (ਨਾਮ-) ਅੰਮ੍ਰਿਤ ਦੀਆਂ ਧਾਰਾਂ ਚੋਂਦਾ ਹਾਂ, ਤਿਉਂ ਤਿਉਂ ਮੇਰਾ ਮਨ (ਉਸ ਵਿਚ) ਮਸਤ ਹੁੰਦਾ ਜਾ ਰਿਹਾ ਹੈ ।੧।

ਹੇ ਭਾਈ ! ਜੋ ਜੋ ਮਨੁੱਖ ਇਸ ਹਰਿ-ਨਾਮ ਅੰਮ੍ਰਿਤ ਦਾ ਸੁਆਦ ਚੱਖਦਾ ਹੈ, ਪ੍ਰਭੂ ਦੇ ਡਰ ਵਿਚ ਰਹਿ ਕੇ ਉਸ ਦੇ ਅੰਦਰ ਪ੍ਰਭੂ ਦਾ ਪ੍ਰੇਮ ਪੈਦਾ ਹੁੰਦਾ ਹੈ । ਉਸ ਪ੍ਰੇਮ ਦੀ ਬਰਕਤਿ ਨਾਲ ਉਹ ਵਿਰਲੇ (ਭਾਗਾਂ ਵਾਲੇ) ਬੰਦੇ ਇਹ ਗੱਲ ਸਮਝ ਲੈਂਦੇ ਹਨ ਕਿ ਜਿਤਨੇ ਭੀ ਜੀਵ ਹਨ, ਉਹਨਾਂ ਸਭਨਾਂ ਦੇ ਅੰਦਰ ਇਹ ਨਾਮ-ਅੰਮ੍ਰਿਤ ਮੌਜੂਦ ਹੈ । ਪਰ, ਜੋ ਜੀਵ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਸੇ ਨੂੰ ਹੀ ਉਹ ਅੰਮ੍ਰਿਤ ਪਿਆਲਦਾ ਹੈ ।੨।

ਹੇ ਭਾਈ ! ("ਰਾਮ ਕੀ ਦੁਹਾਈ" ਦੀ ਬਰਕਤਿ ਨਾਲ) ਜੋ ਮਨੁੱਖ ਇਸ ਨੌਂ-ਗੋਲਕੀ ਸਰੀਰ ਦੇ ਅੰਦਰ ਹੀ ਭਟਕਦੇ ਮਨ ਨੂੰ ਮਾਇਆ ਵਲੋਂ ਵਰਜ ਕੇ ਰੋਕ ਰੱਖਦਾ ਹੈ, ਉਸ ਦੀ ਤ੍ਰਿਊੜੀ ਮੁੱਕ ਜਾਂਦੀ ਹੈ (ਭਾਵ, ਮਾਇਆ ਦੇ ਕਾਰਨ ਪੈਦਾ ਹੋਈ ਖਿੱਝ ਖ਼ਤਮ ਹੋ ਜਾਂਦੀ ਹੈ), ਉਸ ਦੀ ਸੁਰਤ ਪ੍ਰਭੂ-ਚਰਨਾਂ ਵਿਚ ਜੁੜ ਜਾਂਦੀ ਹੈ ਤੇ (ਉਸ ਮਿਲਾਪ ਵਿਚ ਉਸ ਦਾ) ਮਨ ਮਗਨ ਰਹਿੰਦਾ ਹੈ ।੩।

ਹੁਣ ਕਬੀਰ ਇਹ ਗੱਲ ਬੜੇ ਯਕੀਨ ਨਾਲ ਆਖਦਾ ਹੈ—('ਰਾਮ ਕੀ ਦੁਹਾਈ' ਦੀ ਬਰਕਤਿ ਨਾਲ) ਮਨ ਵਿਚ ਉਹ ਹਾਲਤ ਪੈਦਾ ਹੋ ਜਾਂਦੀ ਹੈ ਜਿੱਥੇ ਇਸ ਨੂੰ ਦੁਨੀਆ ਦੇ ਕੋਈ) ਡਰ ਨਹੀਂ ਪੋਂਹਦੇ, ਮਨ ਦੇ ਸਾਰੇ ਕਲੇਸ਼ ਨਾਸ ਹੋ ਜਾਂਦੇ ਹਨ । (ਪਰ ਇਹ ਨਾਮ-ਅੰਮ੍ਰਿਤ ਹਾਸਲ ਕਰਨ ਵਾਲਾ ਰਾਹ, ਔਖਾ ਪਹਾੜੀ ਰਾਹ ਹੈ) ਇਸ ਔਖੇ ਚੜ੍ਹਾਈ ਦੇ ਰਾਹ ਚੜ੍ਹਦਿਆਂ ਹੀ ਇਹ ਨਸ਼ਾ ਪ੍ਰਾਪਤ ਹੁੰਦਾ ਹੈ (ਤੇ ਇਹ ਨਸ਼ਾ ਇਉਂ ਹੈ) ਜਿਵੇਂ ਅੰਗੂਰੀ ਸ਼ਰਾਬ ਦਾ ਨਸ਼ਾ ਹੁੰਦਾ ਹੈ ।੪।੩।

**ਨੋਟ** :—ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਸਾਰੇ ਸ਼ਬਦ ਵਿਚ "ਰਾਮ ਕੀ ਦੁਹਾਈ" ਦਾ ਵਿਕਾਸ ਹੈ । ਸਿਮਰਨ ਦੀ ਬਰਕਤਿ ਨਾਲ ਜੋ ਤਬਦੀਲੀ ਜੀਵਨ ਵਿਚ ਪੈਦਾ ਹੁੰਦੀ ਹੈ, ਉਸ ਦਾ ਜ਼ਿਕਰ ਸ਼ਬਦ ਦੇ ਚਹੁੰਆਂ ਬੰਦਾਂ ਵਿਚ ਹੈ । ਲਫ਼ਜ਼ ਤ੍ਰਿਕੁਟੀ ਪਵਨ ਆਦਿਕ ਤੋਂ ਕਾਹਲੀ ਨਾਲ ਇਹ ਨਤੀਜਾ ਕੱਢ ਲੈਣਾ ਠੀਕ ਨਹੀਂ ਹੈ ਕਿ ਕਬੀਰ ਜੀ ਕਿਸੇ ਜੋਗ-ਅੱਭਿਆਸ ਜਾਂ ਪ੍ਰਾਣਾਯਾਮ ਦੀ ਹਾਮੀ ਭਰਦੇ ਹਨ ।

**ਸ਼ਬਦ ਦਾ ਭਾਵ** :—ਸਿਮਰਨ ਦਾ ਸਿੱਟਾ—ਮਾਇਆ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ, ਮਨ ਨਾਮ-ਅੰਮ੍ਰਿਤ ਦੀ ਧਾਰ ਵਿਚ ਮਸਤ ਰਹਿੰਦਾ ਹੈ, ਮਾਇਆ ਦੇ ਮੋਹ ਦੇ ਕਾਰਨ ਉਪਜੀ ਖਿੱਝ ਦੂਰ ਹੋ ਜਾਂਦੀ ਹੈ ।

**ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ, ਗਤਿ ਨਹੀ ਏਕੈ ਜਾਨੀ ॥ ਫੂਟੀ ਆਖੈ ਕਛੂ ਨ ਸੂਝੈ, ਬੂਡਿ ਮੂਏ ਬਿਨੁ ਪਾਨੀ ॥੧॥ ਚਲਤ ਕਤ ਟੇਢੇ ਟੇਢੇ ਟੇਢੇ ॥ ਅਸਤਿ ਚਰਮ ਬਿਸਟਾ ਕੇ ਮੂੰਦੇ, ਦੁਰਗੰਧ ਹੀ ਕੇ ਬੇਢੇ ॥੧॥ ਰਹਾਉ ॥ ਰਾਮ ਨ ਜਪਹੁ, ਕਵਨ ਭ੍ਰਮ ਭੂਲੇ, ਤੁਮ ਤੇ ਕਾਲੁ ਨ ਦੂਰੇ ॥ ਅਨਿਕ ਜਤਨ ਕਰਿ ਇਹੁ ਤਨੁ ਰਾਖਹੁ, ਰਹੈ ਅਵਸਥਾ ਪੂਰੇ ॥੨॥ ਆਪਨ ਕੀਆ ਕਛੂ ਨ ਹੋਵੈ, ਕਿਆ ਕੋ ਕਰੈ ਪਰਾਨੀ ॥ ਜਾ ਤਿਸੁ ਭਾਵੈ ਸਤਿਗੁਰੁ ਭੇਟੈ,**

ਏਕੋ ਨਾਮੁ ਬਖਾਨੀ ॥੩॥ ਬਲੂਆ ਕੇ ਘਰੂਆ ਮਹਿ ਬਸਤੇ, ਫੁਲਵਤ ਦੇਹ ਅਇਆਨੇ ॥ ਕਹੁ ਕਬੀਰ, ਜਿਹ ਰਾਮੁ ਨ ਚੇਤਿਓ, ਬੂਡੇ ਬਹੁਤੁ ਸਿਆਨੇ ॥੪॥੪॥ {ਪੰਨਾ ੧੧੨੪}

**ਪਦ ਅਰਥ** :—ਲੀਨੇ—ਗ੍ਰਸੇ ਹੋਏ । ਏਕੈ ਗਤਿ—ਇਕ ਪ੍ਰਭੂ (ਦੇ ਮੇਲ) ਦੀ ਅਵਸਥਾ । ਫੂਟੀ ਆਖੈ—ਅੱਖਾਂ ਫੁੱਟ ਜਾਣ ਕਰਕੇ, ਅੰਨ੍ਹਾ ਹੋ ਜਾਣ ਦੇ ਕਾਰਨ । ਬੂਡਿ ਮੂਏ—ਡੁੱਬ ਮੁਏ ।੧।

ਕਤ—ਕਾਹਦੇ ਲਈ ? ਕਿਉਂ ? ਅਸਤਿ—{ਸ਼ਕਟ. ਅਸ੍ਥਿ} ਹੱਡੀ । ਚਰਮ—ਚੰਮੜੀ । ਮੂੰਦੇ—ਭਰੇ ਹੋਏ । ਬੇਢੇ—ਵੇੜ੍ਹੇ ਹੋਏ, ਲਿੱਬੜੇ ਹੋਏ ।੧।ਰਹਾਉ।

ਤੁਮ ਤੇ—ਤੈਥੋਂ । ਰਾਖਹੁ—ਪਾਲ ਰਹੇ ਹੋ, ਰਾਖੀ ਕਰ ਰਹੇ ਹੋ । ਰਹੈ—ਰਹਿ ਜਾਂਦਾ ਹੈ, ਨਾਸ ਹੋ ਜਾਂਦਾ ਹੈ । ਅਵਸਥਾ—ਉਮਰ ।੨।

ਪਰਾਨੀ—ਜੀਵ । ਭੇਟੈ—ਮਿਲਦਾ ਹੈ । ਬਖਾਨੀ—ਉੱਚਾਰਦਾ ਹੈ ।੩।

ਬਲੂਆ—ਰੇਤ । ਘਰੂਆ—ਨਿੱਕਾ ਜਿਹਾ ਘਰ । ਫੁਲਵਤ—ਫੁੱਲਦਾ, ਮਾਣ ਕਰਦਾ । ਦੇਹ—ਸਰੀਰ । ਅਇਆਨੇ—ਹੇ ਅੰਞਾਣ ! ਜਿਹ—ਜਿਨ੍ਹਾਂ ਨੇ ।੪।

**ਅਰਥ** :—(ਹੇ ਅੰਞਾਣ ਜੀਵ !) ਕਿਉਂ ਆਕੜ ਆਕੜ ਕੇ ਤੁਰਦਾ ਹੈਂ ? ਹੈਂ ਤਾਂ ਤੂੰ ਹੱਡੀਆਂ, ਚੰਮੜੀ ਤੇ ਵਿਸ਼ਟੇ ਨਾਲ ਹੀ ਭਰਿਆ ਹੋਇਆ, ਤੇ ਦੁਰਗੰਧ ਨਾਲ ਹੀ ਲਿੱਬੜਿਆ ਹੋਇਆ ।੧।ਰਹਾਉ।

(ਹੇ ਅੰਞਾਣ !) ਕਾਮ, ਕ੍ਰੋਧ, ਤ੍ਰਿਸ਼ਨਾ ਆਦਿਕ ਵਿਚ ਗ੍ਰਸੇ ਰਹਿ ਕੇ ਤੂੰ ਇਹ ਨਹੀਂ ਸਮਝਿਆ ਕਿ ਪ੍ਰਭੂ ਨਾਲ ਮੇਲ ਕਿਵੇਂ ਹੋ ਸਕੇਗਾ । ਮਾਇਆ ਵਿਚ ਤੂੰ ਅੰਨ੍ਹਾ ਹੋ ਰਿਹਾ ਹੈਂ, (ਮਾਇਆ ਤੋਂ ਬਿਨਾ) ਕੁਝ ਹੋਰ ਤੈਨੂੰ ਸੁੱਝਦਾ ਹੀ ਨਹੀਂ । ਤੂੰ ਪਾਣੀ ਤੋਂ ਬਿਨਾ ਹੀ (ਰੜੇ ਹੀ) ਡੁੱਬ ਮੋਇਓਂ ।੧।

(ਹੇ ਅੰਞਾਣ !) ਤੂੰ ਪ੍ਰਭੂ ਨੂੰ ਨਹੀਂ ਸਿਮਰਦਾ, ਕਿਹੜੇ ਭੁਲੇਖਿਆਂ ਵਿਚ ਭੁੱਲਿਆ ਹੈਂ ? (ਕੀ ਤੇਰਾ ਇਹ ਖ਼ਿਆਲ ਹੈ ਕਿ ਮੌਤ ਨਹੀਂ ਆਵੇਗੀ ?) ਮੌਤ ਤੈਥੋਂ ਦੂਰ ਨਹੀਂ । ਜਿਸ ਸਰੀਰ ਨੂੰ ਅਨੇਕਾਂ ਜਤਨ ਕਰ ਕੇ ਪਾਲ ਰਿਹਾ ਹੈਂ, ਇਹ ਉਮਰ ਪੂਰੀ ਹੋਣ ਤੇ ਢਹਿ ਪਏਗਾ ।੨।

(ਪਰ) ਜੀਵ ਦੇ ਭੀ ਕੀਹ ਵੱਸ ? ਜੀਵ ਦਾ ਆਪਣਾ ਕੀਤਾ ਕੁਝ ਨਹੀਂ ਹੋ ਸਕਦਾ । ਜਦੋਂ ਪ੍ਰਭੂ ਦੀ ਰਜ਼ਾ ਹੁੰਦੀ ਹੈ (ਜੀਵ ਨੂੰ) ਗੁਰੂ ਮਿਲਦਾ ਹੈ (ਤੇ, ਗੁਰੂ ਦੀ ਮਿਹਰ ਨਾਲ) ਇਹ ਪ੍ਰਭੂ ਦੇ ਨਾਮ ਨੂੰ ਹੀ ਸਿਮਰਦਾ ਹੈ ।੩।

ਹੇ ਅੰਞਾਣ ! (ਇਹ ਤੇਰਾ ਸਰੀਰ ਰੇਤ ਦੇ ਘਰ ਸਮਾਨ ਹੈ) ਤੂੰ ਰੇਤ ਦੇ ਘਰ ਵਿਚ ਵੱਸਦਾ ਹੈਂ, ਤੇ ਇਸ ਸਰੀਰ ਉੱਤੇ ਮਾਣ ਕਰਦਾ ਹੈਂ । ਹੇ ਕਬੀਰ ! ਆਖ—ਜਿਨ੍ਹਾਂ ਬੰਦਿਆਂ ਨੇ ਪ੍ਰਭੂ ਦਾ ਸਿਮਰਨ ਨਹੀਂ ਕੀਤਾ, ਉਹ ਬੜੇ ਬੜੇ ਸਿਆਣੇ ਭੀ (ਸੰਸਾਰ-ਸਮੁੰਦਰ) ਵਿਚ ਡੁੱਬ ਗਏ ।੪।੪।

**ਸ਼ਬਦ ਦਾ ਭਾਵ** :—ਅਸਾਰਤਾ—ਸਰੀਰ ਦੇ ਮਾਣ ਵਿਚ ਰੱਬ ਨੂੰ ਵਿਸਾਰ ਦੇਣਾ ਮੂਰਖਤਾ ਹੈ । ਇਹ ਤਾਂ ਰੇਤ ਦੇ ਘਰ ਵਰਗਾ ਹੈ ।

ਟੇਢੀ ਪਾਗ ਟੇਢੇ ਚਲੇ, ਲਾਗੇ ਬੀਰੇ ਖਾਨ ॥ ਭਾਉ ਭਗਤਿ ਸਿਉ ਕਾਜੁ ਨ ਕਛੂਐ, ਮੇਰੋ ਕਾਮੁ ਦੀਵਾਨ ॥੧॥ ਰਾਮੁ ਬਿਸਾਰਿਓ ਹੈ ਅਭਿਮਾਨਿ ॥ ਕਨਿਕ ਕਾਮਨੀ ਮਹਾ ਸੁੰਦਰੀ, ਪੇਖਿ ਪੇਖਿ ਸਚੁ ਮਾਨਿ ॥੧॥ ਰਹਾਉ ॥ ਲਾਲਚ ਝੂਠ ਬਿਕਾਰ ਮਹਾ ਮਦ, ਇਹ ਬਿਧਿ ਅਉਧ ਬਿਹਾਨਿ ॥ ਕਹਿ ਕਬੀਰ ਅੰਤ ਕੀ ਬੇਰ, ਆਇ ਲਾਗੋ ਕਾਲੁ ਨਿਦਾਨਿ ॥੨॥੫॥ {ਪੰਨਾ ੧੧੨੪}

**ਪਦ ਅਰਥ** :—ਟੇਢੀ—ਵਿੰਗੀ । ਚਲੇ—ਤੁਰਦੇ ਹਨ । ਬੀਰੇ—ਪਾਨ ਦੇ ਬੀੜੇ । ਖਾਨ ਲਾਗੇ—ਖਾਣ ਲੱਗਦੇ ਹਨ, ਖਾਣ ਵਿਚ ਮਸਤ ਹਨ । ਭਾਉ—ਪਿਆਰ । ਸਿਉ—ਨਾਲ । ਕਛੂਐ ਕਾਜੁ ਨ—ਕੋਈ ਕੰਮ ਨਹੀਂ, ਕੋਈ ਲੋੜ ਨਹੀਂ । ਦੀਵਾਨ—ਕਚਹਿਰੀ, ਹਕੂਮਤ ।੧।

ਅਭਿਮਾਨਿ—ਅਹੰਕਾਰ ਵਿਚ । ਕਨਿਕ—ਸੋਨਾ । ਕਾਮਨੀ—ਇਸਤ੍ਰੀ । ਮਹਾ—ਬੜੀ । ਪੇਖਿ—ਵੇਖ ਕੇ । ਸਚੁ—ਸਦਾ ਟਿਕੇ ਰਹਿਣ ਵਾਲੇ । ਮਾਨਿ—ਮਾਨੈ, ਮੰਨਦਾ ਹੈ, ਸਮਝਦਾ ਹੈ ।੧।ਰਹਾਉ।

ਮਦ—ਅਹੰਕਾਰ । ਇਹ ਬਿਧਿ—ਇਹਨੀਂ ਢੰਗੀਂ, ਇਹਨਾਂ ਤਰੀਕਿਆਂ ਨਾਲ । ਅਉਧ—ਉਮਰ । ਬਿਹਾਨਿ—ਗੁਜ਼ਰਦੀ ਹੈ, ਬੀਤਦੀ ਹੈ । ਕਹਿ—ਕਹੇ, ਆਖਦਾ ਹੈ । ਬੇਰ—ਸਮੇ । ਆਇ ਲਾਗੋ—ਆ ਅੱਪੜਦਾ ਹੈ । ਕਾਲੁ—ਮੌਤ । ਨਿਦਾਨਿ—ਓੜਕ ਨੂੰ ।੨।

**ਅਰਥ** :—ਮਨੁੱਖ ਅਹੰਕਾਰ ਵਿਚ (ਆ ਕੇ) ਪਰਮਾਤਮਾ ਨੂੰ ਭੁਲਾ ਦੇਂਦਾ ਹੈ । ਸੋਨਾ ਤੇ ਬੜੀ ਸੁਹਣੀ ਇਸਤ੍ਰੀ ਵੇਖ ਵੇਖ ਕੇ ਇਹ ਮੰਨ ਬੈਠਦਾ ਹੈ ਕਿ ਇਹ ਸਦਾ ਰਹਿਣ ਵਾਲੇ ਹਨ ।੧।ਰਹਾਉ।

(ਅਹੰਕਾਰ ਵਿਚ) ਵਿੰਗੀ ਪੱਗ ਬੰਨ੍ਹਦਾ ਹੈ, ਆਕੜ ਕੇ ਤੁਰਦਾ ਹੈ, ਪਾਨ ਦੇ ਬੀੜੇ ਖਾਂਦਾ ਹੈ, (ਤੇ ਆਖਦਾ ਹੈ—) ਮੇਰਾ ਕੰਮ ਹੈ ਹਕੂਮਤ ਕਰਨੀ, ਪਰਮਾਤਮਾ ਨਾਲ ਪਿਆਰ ਜਾਂ ਪ੍ਰਭੂ ਦੀ ਭਗਤੀ ਦੀ ਮੈਨੂੰ ਕੋਈ ਲੋੜ ਨਹੀਂ ।੧।

(ਮਾਇਆ ਦਾ) ਲਾਲਚ, ਝੂਠ, ਵਿਕਾਰ, ਬੜਾ ਅਹੰਕਾਰ—ਇਹਨੀਂ ਗੱਲੀਂ ਹੀ (ਸਾਰੀ) ਉਮਰ ਗੁਜ਼ਰ ਜਾਂਦੀ ਹੈ । ਕਬੀਰ ਆਖਦਾ ਹੈ—ਆਖ਼ਰ ਉਮਰ ਮੁੱਕਣ ਤੇ ਮੌਤ (ਸਿਰ ਤੇ) ਆ ਹੀ ਅੱਪੜਦੀ ਹੈ ।੨।੫।

**ਸ਼ਬਦ ਦਾ ਭਾਵ** :—ਅਸਾਰਤਾ—ਧਨ, ਇਸਤ੍ਰੀ, ਹਕੂਮਤ ਦੇ ਮਾਣ ਵਿਚ ਰੱਬ ਨੂੰ ਵਿਸਾਰ ਕੇ ਮਨੁੱਖ ਜੀਵਨ ਅਜਾਈਂ ਗਵਾ ਲੈਂਦਾ ਹੈ ।

**ਚਾਰਿ ਦਿਨ, ਅਪਨੀ ਨਉਬਤਿ ਚਲੇ ਬਜਾਇ ॥ ਇਤਨਕੁ ਖਟੀਆ ਗਠੀਆ ਮਟੀਆ, ਸੰਗਿ ਨ ਕਛੁ ਲੈ ਜਾਇ ॥੧॥ ਰਹਾਉ ॥ ਦਿਹਰੀ ਬੈਠੀ ਮਿਹਰੀ ਰੋਵੈ, ਦੁਆਰੈ ਲਉ ਸੰਗਿ ਮਾਇ ॥ ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ, ਹੰਸੁ ਇਕੇਲਾ ਜਾਇ ॥੧॥ ਵੈ ਸੁਤ, ਵੈ ਬਿਤ, ਵੈ ਪੁਰ ਪਾਟਨ, ਬਹੁਰਿ ਨ ਦੇਖੈ ਆਇ ॥ ਕਹਤੁ ਕਬੀਰੁ, ਰਾਮੁ ਕੀ ਨ ਸਿਮਰਹੁ, ਜਨਮੁ ਅਕਾਰਥੁ ਜਾਇ ॥੨॥੬॥ {ਪੰਨਾ ੧੧੨੪}**

**ਪਦ ਅਰਥ** :—ਨਉਬਤਿ ਬਜਾਇ—ਹਕੂਮਤ ਦਾ ਨਗਾਰਾ ਵਜਾ ਕੇ, ਹਕੂਮਤ ਕਰ ਕੇ । ਚਲੇ—ਤੁਰ ਪਏ । ਇਤਨਕੁ ਖਟੀਆ—ਮਾਇਆ ਇਤਨੀ ਕਮਾਈ । ਗਠੀਆ—ਗੰਢਾਂ ਬੰਨ੍ਹ ਲਈਆਂ । ਮਟੀਆ—ਮਿੱਟੀ ਵਿਚ (ਦੱਬ ਰੱਖੀ) ।੧।ਰਹਾਉ।

ਦਿਹਰੀ—ਦਲੀਜ਼ । ਮਿਹਰੀ—ਮਹਿਲੀ, ਵਹੁਟੀ । ਦੁਆਰੈ—ਬਾਹਰਲੇ ਦਰਵਾਜ਼ੇ ਤਕ । ਮਾਇ—ਮਾਂ । ਮਰਹਟ—ਮਰਘਟ, ਮਸਾਣ । ਹੰਸੁ—ਜਿੰਦ ।੧।

ਵੈ—ਉਹ । ਬਿਤ—ਧਨ । ਪੁਰ—ਨਗਰ । ਪਾਟਨ—ਸ਼ਹਿਰ । ਬਹੁਰਿ—ਫਿਰ ਕਦੇ । ਆਇ—ਆ ਕੇ । ਕੀ ਨ—ਕਿਉਂ ਨਹੀਂ ? ਅਕਾਰਥ—ਵਿਅਰਥ ।੨।

**ਅਰਥ** :—ਮਨੁੱਖ (ਜੇ ਰਾਜਾ ਭੀ ਬਣ ਜਾਏ ਤਾਂ ਭੀ) ਥੋੜ੍ਹੇ ਹੀ ਦਿਨ ਰਾਜ ਮਾਣ ਕੇ ਇੱਥੋਂ) ਤੁਰ ਪੈਂਦਾ ਹੈ । ਜੇ ਇਤਨਾ ਧਨ ਭੀ ਜੋੜ ਲਏ ਕਿ ਗੰਢਾਂ ਬੰਨ੍ਹ ਲਏ, ਜ਼ਮੀਨ ਵਿਚ ਦੱਬ ਰੱਖੇ, ਤਾਂ ਭੀ ਕੋਈ ਚੀਜ਼ (ਅੰਤ ਵੇਲੇ ਜੀਵ ਦੇ) ਨਾਲ ਨਹੀਂ ਜਾਂਦੀ ।੧।ਰਹਾਉ।

(ਜਦੋਂ ਮਰ ਜਾਂਦਾ ਹੈ ਤਾਂ) ਘਰ ਦੀ ਦਲੀਜ਼ ਉੱਤੇ ਬੈਠੀ ਵਹੁਟੀ ਰੋਂਦੀ ਹੈ, ਬਾਹਰਲੇ ਬੂਹੇ ਤਕ ਉਸ ਦੀ ਮਾਂ (ਉਸ ਦੇ ਮੁਰਦਾ ਸਰੀਰ ਦਾ) ਸਾਥ ਕਰਦੀ ਹੈ, ਮਸਾਣਾਂ ਤਕ ਹੋਰ ਲੋਕ ਤੇ ਪਰਵਾਰ ਦੇ ਬੰਦੇ ਜਾਂਦੇ ਹਨ । ਪਰ ਜਿੰਦ ਇਕੱਲੀ ਹੀ ਜਾਂਦੀ ਹੈ ।੧।

ਉਹ (ਆਪਣੇ) ਪੁੱਤਰ, ਧਨ, ਨਗਰ ਸ਼ਹਿਰ ਮੁੜ ਕਦੇ ਆ ਕੇ ਨਹੀਂ ਵੇਖ ਸਕਦਾ । ਕਬੀਰ ਆਖਦਾ ਹੈ—(ਹੇ ਭਾਈ !) ਪਰਮਾਤਮਾ ਦਾ ਸਿਮਰਨ ਕਿਉਂ ਨਹੀਂ ਕਰਦਾ ? (ਸਿਮਰਨ ਤੋਂ ਬਿਨਾ) ਜੀਵਨ ਵਿਅਰਥ ਚਲਾ ਜਾਂਦਾ ਹੈ ।੨।੬।

**ਸ਼ਬਦ ਦਾ ਭਾਵ** :—ਅਸਾਰਤਾ—ਧਨ, ਹਕੂਮਤ, ਪੁੱਤਰ, ਇਸਤ੍ਰੀ ਆਦਿਕ ਸਭ ਨਾਲੋਂ ਆਖ਼ਰ ਸਾਥ ਟੁੱਟ ਜਾਂਦਾ ਹੈ । ਇਹਨਾਂ ਦੇ ਮੋਹ ਵਿਚ ਹੀ ਫਸੇ ਰਹਿਣ ਨਾਲ ਜੀਵਨ ਵਿਅਰਥ ਜਾਂਦਾ ਹੈ ।

**ਨੋਟ** :—ਸਧਾਰਨ ਤੌਰ ਤੇ ਦੁਨੀਆ ਦੀ ਅਸਾਰਤਾ ਦਾ ਜ਼ਿਕਰ ਕਰਦਿਆਂ ਭੀ ਕਬੀਰ ਜੀ ਹੇਂਦਕਾ ਲਫ਼ਜ਼ 'ਮਰਹਟ' (ਮਰਘਟ) ਵਰਤਦੇ ਹਨ । ਜੰਮ-ਪਲ ਜੁ ਹਿੰਦੂ-ਘਰ ਦੇ ਹੋਏ ।

## ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ

**ੴ ਸਤਿਗੁਰ ਪ੍ਰਸਾਦਿ ॥ ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥ ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ ॥੧॥ ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥ ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ, ਰਾਮ ਭਗਤਿ ਬਿਸੇਖ ॥੧॥ ਰਹਾਉ ॥ ਸੁਆਨ ਸਤ੍ਰੁ ਅਜਾਤੁ ਸਭ ਤੇ, ਕ੍ਰਿਸ੍ਨ ਲਾਵੈ ਹੇਤੁ ॥ ਲੋਗੁ ਬਪੁਰਾ ਕਿਆ ਸਰਾਹੈ, ਤੀਨਿ ਲੋਕ ਪ੍ਰਵੇਸ ॥੨॥ ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ, ਗਏ ਹਰਿ ਕੈ ਪਾਸਿ ॥ ਐਸੇ ਦੁਰਮਤਿ ਨਿਸਤਰੇ, ਤੂ ਕਿਉ ਨ ਤਰਹਿ ਰਵਿਦਾਸ ॥੩॥੧॥ {ਪੰਨਾ ੧੧੨੪}**

**ਪਦ ਅਰਥ** :—ਖਟੁ ਕਰਮ—ਮਨੂ-ਸਿਮ੍ਰਿਤੀ ਵਿਚ ਦੱਸੇ ਛੇ ਕਰਮ ਜੋ ਹਰੇਕ ਬ੍ਰਾਹਮਣ ਲਈ ਜ਼ਰੂਰੀ ਹਨ ।

{ਅ੍ਯਾਪਨਮ੍ਯਨਜ਼ ਯਜਨਜ਼ ਯਾਜਨਜ਼ ਤਥਾ ।
ਦਾਨ ਪ੍ਰਤਿਗ੍ਰਹ ਚੈਵ, —ਟੱ ਕਮਾ.ਲ਼ਣਯਗ੍ਰਜੰਮਨ :ਸ਼. ੧੦. ੭੫}

ਵਿੱਦਿਆ ਪੜ੍ਹਨੀ ਤੇ ਪੜ੍ਹਾਣੀ, ਜੱਗ ਕਰਨਾ ਤੇ ਕਰਾਣਾ, ਦਾਨ ਦੇਣਾ ਤੇ ਲੈਣਾ । ਸੰਜੁਗਤੁ—ਸਮੇਤ, ਸਹਿਤ । ਚਰਨਾਰਬਿੰਦ—ਚਰਨ+ਅਰਬਿੰਦ, ਚਰਨ ਕਮਲ । ਸੁ ਪਚ—{ਵ+ਪਚ} ਚੰਡਾਲ, ਜੋ ਕੁੱਤੇ ਨੂੰ ਰਿੰਨ੍ਹ ਲਏ । ਤੁਲਿ—ਬਰਾਬਰ । ਸਮਾਨਿ—ਵਰਗਾ ।੧।

ਰੇ ਅਚੇਤ ਚਿਤ—ਹੇ ਗ਼ਾਫ਼ਲ ਮਨ ! ਕਾਹੇ ਨ—ਕਿਉਂ ਨਹੀਂ ? ਪਦਹਿ—ਦਰਜੇ ਉੱਤੇ । ਅਮਰਿਓ—ਅੱਪੜਿਆ । ਬਿਸੇਖ—ਵਿਸ਼ੇਸ਼ਤਾ, ਵਡਿਆਈ ।੧।ਰਹਾਉ।

ਸੁਆਨ ਸਤ੍ਰੁ—ਕੁੱਤਿਆਂ ਦਾ ਵੈਰੀ, ਕੁੱਤੇ ਨੂੰ ਮਾਰ ਕੇ ਖਾ ਜਾਣ ਵਾਲਾ । ਅਜਾਤੁ—ਨੀਚ, ਚੰਡਾਲ । ਹੇਤੁ—ਪਿਆਰ । ਬਪੁਰਾ—ਵਿਚਾਰਾ, ਨਿਮਾਣਾ । ਸਰਾਹੈ—ਸਿਫ਼ਤਿ ਕਰੇ ।੨।

ਲੁਭਤੁ—ਲੁਬਧਕ, ਸ਼ਿਕਾਰੀ । ਕੁੰਚਰੁ—ਹਾਥੀ । ਦੁਰਮਤਿ—ਭੈੜੀ ਮੱਤ ਵਾਲੇ ।੩।

ਅਜਾਮਲ—ਕਨੌਜ ਦੇਸ਼ ਦਾ ਇਕ ਦੁਰਾਚਾਰੀ ਬ੍ਰਾਹਮਣ, ਜਿਸ ਨੇ ਇਕ ਵੇਸਵਾ ਨਾਲ ਵਿਆਹ ਕੀਤਾ ਸੀ । ਉਸ ਵੇਸਵਾ ਦੇ ਉਦਰ ਤੋਂ ੧੦ ਪੁੱਤਰ ਜਨਮੇ । ਛੋਟੇ ਪੁੱਤਰ ਦਾ ਨਾਮ ਨਾਰਾਇਣ ਹੋਣ ਕਰਕੇ ਅਜਾਮਲ ਨਾਰਾਇਣ ਦਾ ਭਗਤ ਬਣ ਗਿਆ, ਅਤੇ ਮੁਕਤੀ ਦਾ ਅਧਿਕਾਰੀ ਹੋ ਗਿਆ ।

ਕੁੰਚਰੁ—ਹਾਥੀ, ਗਜ । ਇਕ ਗੰਧਰਵ ਜੋ ਦੈਵਲ ਰਿਖੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ । ਵਰੁਣ ਦੇਵਤੇ ਦੇ ਤਲਾਬ ਵਿਚ ਤੰਦੂਏ ਨੇ ਇਸ ਨੂੰ ਗ੍ਰਸ ਲਿਆ ਸੀ । ਜਦੋਂ ਨਿਰਬਲ ਹੋ ਕੇ ਇਹ ਡੁੱਬਣ ਲੱਗਾ, ਤਦ ਕਮਲ ਸੁੰਡ ਵਿਚ ਲੈ ਕੇ ਈਸ਼੍ਵਰ ਨੂੰ ਅਰਾਧਦੇ ਹੋਏ ਨੇ ਸਹਾਇਤਾ ਲਈ ਪੁਕਾਰ ਕੀਤੀ ਸੀ । ਭਗਵਾਨ ਨੇ ਤੇਂਦੂਏ ਦੇ ਬੰਧਨਾਂ ਤੋਂ ਗਜਰਾਜ ਨੂੰ ਮੁਕਤ ਕੀਤਾ ਸੀ । ਇਹ ਕਥਾ ਭਾਗਵਤ ਦੇ ਅਠਵੇਂ ਅਸਕੰਧ ਦੇ ਦੂਜੇ ਅਧਿਆਇ ਵਿਚ ਹੈ ।

ਪਿੰਗੁਲਾ—ਜਨਕਪੁਰੀ ਵਿਚ ਇਕ ਗਨਕਾ ਰਹਿੰਦੀ ਸੀ, ਜਿਸ ਦਾ ਨਾਮ ਪਿੰਗੁਲਾ ਸੀ । ਉਸ ਨੇ ਇਕ ਦਿਨ ਧਨੀ ਸੁੰਦਰ ਜਵਾਨ ਵੇਖਿਆ, ਉਸ ਉੱਤੇ ਮੋਹਿਤ ਹੋ ਗਈ । ਪਰ ਉਹ ਉਸ ਪਾਸ ਨਾਹ ਆਇਆ । ਪਿੰਗੁਲਾ ਦੀ ਸਾਰੀ ਰਾਤ ਬੇਚੈਨੀ ਵਿਚ ਬੀਤੀ । ਅੰਤ ਨੂੰ ਉਸ ਦੇ ਮਨ ਵਿਚ ਵੈਰਾਗ ਪੈਦਾ ਹੋਇਆ ਕਿ ਜੇ ਅਜਿਹਾ ਪ੍ਰੇਮ ਮੈਂ ਪਰਮੇਸ਼ਰ ਵਿਚ ਲਾਂਦੀ, ਤਾਂ ਕੇਹਾ ਚੰਗਾ ਫਲ ਮਿਲਦਾ । ਪਿੰਗੁਲਾ ਕਰਤਾਰ ਦੇ ਸਿਮਰਨ ਵਿਚ ਲੱਗ ਕੇ ਮੁਕਤ ਹੋ ਗਈ ।

**ਅਰਥ** :—ਹੇ ਮੇਰੇ ਗ਼ਾਫ਼ਲ ਮਨ ! ਪ੍ਰਭੂ ਨੂੰ ਸਿਮਰ । ਹੇ ਮਨ ! ਤੂੰ ਬਾਲਮੀਕ ਵਲ ਕਿਉਂ ਨਹੀਂ ਵੇਖਦਾ ? ਇਕ ਨੀਵੀਂ ਜਾਤ ਤੋਂ ਬੜੇ ਵੱਡੇ ਦਰਜੇ ਉੱਤੇ ਅੱਪੜ ਗਿਆ—ਇਹ ਵਡਿਆਈ ਪਰਮਾਤਮਾ ਦੀ ਭਗਤੀ ਦੇ ਕਾਰਨ ਹੀ ਸੀ ।੧।ਰਹਾਉ।

ਜੇ ਕੋਈ ਮਨੁੱਖ ਉੱਚੀ ਬ੍ਰਾਹਮਣ ਕੁਲ ਦਾ ਹੋਵੇ, ਤੇ, ਨਿੱਤ ਛੇ ਕਰਮ ਕਰਦਾ ਹੋਵੇ; ਪਰ ਜੇ ਉਸ ਦੇ ਹਿਰਦੇ ਵਿਚ ਪਰਮਾਤਮਾ ਦੀ ਭਗਤੀ ਨਹੀਂ, ਜੇ ਉਸ ਨੂੰ ਪ੍ਰਭੂ ਦੇ ਸੋਹਣੇ ਚਰਨਾਂ ਦੀਆਂ ਗੱਲਾਂ ਚੰਗੀਆਂ ਨਹੀਂ ਲੱਗਦੀਆਂ, ਤਾਂ ਉਹ ਚੰਡਾਲ ਦੇ ਬਰਾਬਰ ਹੈ, ਚੰਡਾਲ ਵਰਗਾ ਹੈ ।੧।

(ਬਾਲਮੀਕ) ਕੁੱਤਿਆਂ ਦਾ ਵੈਰੀ ਸੀ, ਸਭ ਲੋਕਾਂ ਨਾਲੋਂ ਚੰਡਾਲ ਸੀ, ਪਰ ਉਸ ਨੇ ਪ੍ਰਭੂ ਨਾਲ ਪਿਆਰ ਕੀਤਾ । ਵਿਚਾਰਾ ਜਗਤ ਉਸ ਦੀ ਕੀਹ ਵਡਿਆਈ ਕਰ ਸਕਦਾ ਹੈ ? ਉਸ ਦੀ ਸੋਭਾ ਤ੍ਰਿਲੋਕੀ ਵਿਚ ਖਿੱਲਰ ਗਈ ।੨।

ਅਜਾਮਲ, ਪਿੰਗਲਾ, ਸ਼ਿਕਾਰੀ, ਕੁੰਚਰ—ਇਹ ਸਾਰੇ (ਮੁਕਤ ਹੋ ਕੇ) ਪ੍ਰਭੂ-ਚਰਨਾਂ ਵਿਚ ਜਾ ਅੱਪੜੇ । ਹੇ ਰਵਿਦਾਸ ! ਜੇ ਅਜਿਹੀ ਭੈੜੀ ਮੱਤ ਵਾਲੇ ਤਰ ਗਏ ਤਾਂ ਤੂੰ (ਇਸ ਸੰਸਾਰ-ਸਾਗਰ ਤੋਂ) ਕਿਉਂ ਨ ਪਾਰ ਲੰਘੇਂਗਾ ? ।੩।੧।

**ਸ਼ਬਦ ਦਾ ਭਾਵ** :—ਸਿਮਰਨ ਦੀ ਵਡਿਆਈ । ਸਿਮਰਨ ਵੱਡੇ ਵੱਡੇ ਪਾਪੀਆਂ ਨੂੰ ਤਾਰ ਦੇਂਦਾ ਹੈ । ਸਿਮਰਨ ਤੋਂ ਸੱਖਣਾ ਮਨੁੱਖ ਹੀ ਅਸਲ ਨੀਚ ਹੈ ।

## ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਤੁਝ ਤੇ ਬਾਹਰਿ ਕਿਛੂ ਨ ਹੋਇ ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥੧॥ ਕਿਆ ਕਹੀਐ ਕਿਛੁ ਕਹੀ ਨ ਜਾਇ ॥ ਜੋ ਕਿਛੁ ਅਹੈ ਸਭ ਤੇਰੀ ਰਜਾਇ ॥੧॥ ਰਹਾਉ ॥ ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥ ਕਿਸੁ ਆਗੈ ਕੀਚੈ ਅਰਦਾਸਿ ॥੨॥ ਆਖਣੁ ਸੁਨਣਾ ਤੇਰੀ ਬਾਣੀ ॥ ਤੂ ਆਪੇ ਜਾਣਹਿ ਸਰਬ ਵਿਡਾਣੀ ॥੩॥ ਕਰੇ ਕਰਾਏ ਜਾਣੈ ਆਪਿ ॥ ਨਾਨਕ ਦੇਖੈ ਥਾਪਿ ਉਥਾਪਿ ॥੪॥੧॥ {ਪੰਨਾ ੧੧੨੫}**

**ਪਦ ਅਰਥ** :—ਤੁਝ ਤੇ ਬਾਹਰਿ—ਤੇਰੀ ਮਰਜ਼ੀ ਦੇ ਉਲਟ । ਦੇਖਹਿ—ਤੂੰ ਸੰਭਾਲ ਕਰਦਾ ਹੈਂ । ਜਾਣਹਿ ਸੋਇ—ਤੂੰ ਹੀ ਉਸ (ਆਪਣੇ ਕੀਤੇ) ਨੂੰ ਸਮਝਦਾ ਹੈਂ ।੧।

ਅਹੈ—ਹੈ, ਹੋ ਰਿਹਾ ਹੈ । ਰਜਾਇ—ਮਰਜ਼ੀ, ਹੁਕਮ, ਮਰਯਾਦਾ ।੧।ਰਹਾਉ।

ਕੀਚੈ—ਕੀਤੀ ਜਾਏ ।੨।

ਬਾਣੀ—ਸਿਫ਼ਤਿ-ਸਾਲਾਹ । ਵਿਡਾਣ—ਅਸਚਰਜ ਕੌਤਕ । ਵਿਡਾਣੀ—ਅਸਰਜ ਕੌਤਕ ਕਰਨ ਵਾਲਾ । ਸਰਬ ਵਿਡਾਣੀ—ਹੇ ਸਾਰੇ ਅਚਰਜ ਕੌਤਕ ਕਰਨ ਵਾਲੇ ! ।੩।

ਥਾਪਿ—ਬਣਾ ਕੇ, ਪੈਦਾ ਕਰ ਕੇ । ਉਥਾਪਿ—ਢਾਹ ਕੇ ।੪।

**ਅਰਥ** :—(ਹੇ ਪ੍ਰਭੂ ! ਜਗਤ ਵਿਚ) ਜੋ ਕੁਝ ਹੋ ਰਿਹਾ ਹੈ ਸਭ ਤੇਰੀ ਮਰਜ਼ੀ ਅਨੁਸਾਰ ਹੋ ਰਿਹਾ ਹੈ (ਚਾਹੇ ਉਹ ਜੀਵਾਂ ਵਾਸਤੇ ਸੁਖ ਹੈ ਚਾਹੇ ਦੁੱਖ ਹੈ । ਜੇ ਜੀਵਾਂ ਨੂੰ ਕੋਈ ਕਸ਼ਟ ਮਿਲ ਰਿਹਾ ਹੈ, ਤਾਂ ਭੀ ਉਸ ਦੇ ਵਿਰੁੱਧ ਰੋਸ ਵਜੋਂ) ਅਸੀ ਜੀਵ ਕੀਹ ਆਖ ਸਕਦੇ ਹਾਂ ? (ਸਾਨੂੰ ਤੇਰੀ ਰਜ਼ਾ ਦੀ ਸਮਝ ਨਹੀਂ ਹੈ, ਇਸ ਵਾਸਤੇ ਸਾਥੋਂ ਜੀਵਾਂ ਪਾਸੋਂ) ਕੋਈ ਗਿਲਾ ਕੀਤਾ ਨਹੀਂ ਜਾ ਸਕਦਾ (ਕੋਈ ਗਿਲਾ ਫਬਦਾ ਨਹੀਂ ਹੈ) ।੧।ਰਹਾਉ।

(ਜਗਤ ਵਿਚ) ਕੋਈ ਭੀ ਕੰਮ ਤੇਰੀ ਮਰਜ਼ੀ ਦੇ ਵਿਰੁੱਧ ਨਹੀਂ ਹੋ ਰਿਹਾ । ਤੂੰ ਆਪ ਹੀ ਸਭ ਕੁਝ ਕਰ ਕਰ ਕੇ ਸੰਭਾਲ ਕਰਦਾ ਹੈਂ ਤੂੰ ਆਪ ਹੀ (ਆਪਣੇ ਕੀਤੇ ਨੂੰ) ਸਮਝਦਾ ਹੈਂ ।੧।

(ਜੇ ਤੇਰੀ ਰਜ਼ਾ ਵਿਚ ਕੋਈ ਐਸੀ ਘਟਨਾ ਵਾਪਰੇ ਜੋ ਸਾਨੂੰ ਜੀਵਾਂ ਨੂੰ ਦੁਖਦਾਈ ਜਾਪੇ, ਤਾਂ ਭੀ ਤੈਥੋਂ ਬਿਨਾ) ਕਿਸੇ ਹੋਰ ਅੱਗੇ ਅਰਜ਼ੋਈ ਨਹੀਂ ਕੀਤੀ ਜਾ ਸਕਦੀ, ਸੋ ਅਸਾਂ ਜੀਵਾਂ ਨੇ ਜੇਹੜਾ ਭੀ ਕੋਈ ਤਰਲਾ ਕਰਨਾ ਹੈ ਤੇਰੇ ਪਾਸ ਹੀ ਕਰਨਾ ਹੈ ।੨।

ਹੇ ਸਾਰੇ ਅਚਰਜ ਕੌਤਕ ਕਰਨ ਵਾਲੇ ਪ੍ਰਭੂ ! ਤੂੰ ਆਪ ਹੀ (ਆਪਣੇ ਕੀਤੇ ਕੰਮਾਂ ਦੇ ਰਾਜ਼) ਸਮਝਦਾ ਹੈਂ (ਸਾਨੂੰ ਜੀਵਾਂ ਨੂੰ) ਇਹੀ ਫਬਦਾ ਹੈ ਕਿ ਅਸੀ ਤੇਰੀ ਸਿਫ਼ਤਿ-ਸਾਲਾਹ ਹੀ ਕਰੀਏ ਤੇ ਸੁਣੀਏ ।੩।

ਹੇ ਨਾਨਕ ! ਜਗਤ ਨੂੰ ਰਚ ਕੇ ਭੀ ਤੇ ਢਾਹ ਕੇ ਭੀ ਪ੍ਰਭੂ ਆਪ ਹੀ ਸੰਭਾਲ ਕਰਦਾ ਹੈ । ਪ੍ਰਭੂ ਆਪ ਹੀ ਸਭ ਕੁਝ ਕਰਦਾ ਹੈ ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ ਤੇ ਆਪ ਹੀ (ਸਾਰੇ ਭੇਦ ਨੂੰ) ਸਮਝਦਾ ਹੈ (ਕਿ ਕਿਉਂ ਇਹ ਕੁਝ ਕਰ ਤੇ ਕਰਾ ਰਿਹਾ ਹੈ) ।੪।੧।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਭੈਰਉ ਮਹਲਾ ੧ ਘਰੁ ੨ ॥ ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥ ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ ॥੧॥ ਭਵਜਲੁ ਬਿਨੁ ਸਬਦੈ ਕਿਉ ਤਰੀਐ ॥ ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ ॥੧॥ ਰਹਾਉ ॥ ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥ ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥੨॥ ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ ॥ ਮਨੁ ਜੋਗੀ ਮਨੁ ਬਿਨਸਿ ਬਿਓਗੀ ਮਨੁ ਸਮਝੈ ਗੁਣ ਗਾਈ ॥੩॥ ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ ॥ ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ ॥੪॥੧॥੨॥ {ਪੰਨਾ ੧੧੨੫}**

**ਪਦ ਅਰਥ** :—ਸਬਦਿ—ਸ਼ਬਦ ਦੀ ਰਾਹੀਂ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਮੁਨਿ—ਮੋਨਧਾਰੀ ਸਾਧੂ, ਸਦਾ ਚੁੱਪ ਸਾਧੀ ਰੱਖਣ ਵਾਲੇ । ਕੇਤੇ—ਕਿਤਨੇ ਹੀ, ਬੇਅੰਤ । ਇੰਦ੍ਰਾਦਿਕ—ਇੰਦ੍ਰ ਆਦਿਕ, ਇੰਦ੍ਰ ਅਤੇ ਉਸ

ਵਰਗੇ ਹੋਰ । ਬ੍ਰਹਮਾਦਿ—ਬ੍ਰਹਮਾ ਆਦਿ, ਬ੍ਰਹਮਾ ਅਤੇ ਉਸ ਵਰਗੇ ਹੋਰ । ਸਨਕ, ਸਨੰਦਨ—ਬ੍ਰਹਮਾ ਦੇ ਪੁੱਤਰ । ਪਾਰਿ ਪਰੇ—(ਭਵਜਲ ਤੋਂ) ਪਾਰ ਲੰਘ ਗਏ ।੧।

ਭਵਜਲੁ—ਸੰਸਾਰ-ਸਮੁੰਦਰ । ਕਿਉ ਤਰੀਐ—ਕਿਵੇਂ ਤਰਿਆ ਜਾਏ ? ਨਹੀਂ ਤਰਿਆ ਜਾ ਸਕਦਾ । ਰੋਗਿ—ਰੋਗ ਵਿਚ, ਦੁਬਿਧਾ ਦੇ ਰੋਗ ਵਿਚ । ਬਿਆਪਿਆ—ਗ੍ਰਸਿਆ ਹੋਇਆ, ਫਸਿਆ ਹੋਇਆ । ਦੁਬਿਧਾ—ਦੋ-ਕਿਸਮਾ-ਪਨ,
ਮੇਰ-ਤੇਰ । ਡੁਬਿ—ਡੁੱਬ ਕੇ । ਡੁਬਿ ਡੁਬਿ—ਮੁੜ ਮੁੜ ਡੁੱਬ ਕੇ । ਮਰੀਐ—ਆਤਮਕ ਮੌਤ ਸਹੇੜ ਲਈਦੀ ਹੈ ।੧।ਰਹਾਉ।

ਦੇਵਾ—ਪ੍ਰਕਾਸ਼-ਰੂਪ, ਚਾਨਣ ਦਾ ਸੋਮਾ । ਅਭੇਵਾ—ਜਿਸ ਦਾ ਭੇਤ ਨ ਪੈ ਸਕੇ । ਗੁਰਿ—ਗੁਰੂ ਨੇ । ਦਾਤੈ—ਦਾਤੇ ਨੇ ।੨।

ਰਾਜਾ—ਬਲੀ ਹਾਕਮ, ਇੰਦ੍ਰਿਆਂ ਦਾ ਮਾਲਕ, ਇੰਦ੍ਰਿਆਂ ਉਤੇ ਕਾਬੂ ਪਾ ਸਕਣ ਵਾਲਾ । ਮਨ ਤੇ—ਮਨ ਤੋਂ, ਮਨ (ਦੇ ਮਾਇਕ ਫੁਰਨਿਆਂ) ਤੋਂ । ਮਾਨਿਆ—ਮੰਨ ਗਿਆ, ਵਰਜਿਆ ਗਿਆ । ਮਨਸਾ—ਮਨ ਦੀ ਵਾਸਨਾ । ਮਨਹਿ—ਮਨਿ ਹੀ, ਮਨ ਵਿਚ ਹੀ । ਜੋਗੀ—ਪ੍ਰਭੂ-ਚਰਨਾਂ ਵਿਚ ਮਿਲਿਆ ਹੋਇਆ । ਬਿਨਸਿ—ਬਿਨਸ ਕੇ, ਮਰ ਕੇ, ਆਪਾ-ਭਾਵ ਵਲੋਂ ਖ਼ਤਮ ਹੋ ਕੇ । ਬਿਓਗੀ—ਬਿਰਹੀ, ਪ੍ਰੇਮੀ । ਗਾਈ—ਗਾਏ, ਗਾਂਦਾ ਹੈ ।੩।

ਗੁਰ ਤੇ—ਗੁਰੂ ਤੋਂ, ਗੁਰੂ ਤੋਂ ਉਪਦੇਸ਼ ਲੈ ਕੇ । ਤੇ—ਉਹ ਬੰਦੇ । ਭਰਿਪੁਰਿ—ਸਾਰੇ ਜਗਤ ਵਿਚ ਨਕਾ-ਨਕ ਭਰਿਆ ਹੋਇਆ । ਲੀਣ—ਸਾਰੇ ਜਗਤ ਵਿਚ ਵਿਆਪਕ । ਸਬਦਿ—ਸ਼ਬਦ ਵਿਚ ਜੁੜਿਆਂ ।੪।

**ਅਰਥ** :—ਗੁਰੂ ਦੇ ਸ਼ਬਦ (ਦੀ ਅਗਵਾਈ) ਤੋਂ ਬਿਨਾ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘ ਸਕੀਦਾ, (ਕਿਉਂਕਿ) ਪਰਮਾਤਮਾ ਦੇ ਨਾਮ ਤੋਂ ਵਾਂਜਿਆਂ ਰਹਿ ਕੇ ਜਗਤ (ਮੇਰ-ਤੇਰ ਵਿਤਕਰੇ ਦੇ) ਰੋਗ ਵਿਚ ਫਸਿਆ ਰਹਿੰਦਾ ਹੈ, ਤੇ ਮੇਰ-ਤੇਰ (ਦੇ ਡੂੰਘੇ ਪਾਣੀਆਂ) ਵਿਚ ਮੁੜ ਮੁੜ ਡੁੱਬ ਕੇ (ਗੋਤੇ ਖਾ ਕੇ ਆਖ਼ਿਰ) ਆਤਮਕ ਮੌਤ ਸਹੇੜ ਲਈਦੀ ਹੈ ।੧।ਰਹਾਉ।

ਇੰਦ੍ਰ ਬ੍ਰਹਮਾ ਅਤੇ ਉਹਨਾਂ ਵਰਗੇ ਹੋਰ ਅਨੇਕਾਂ ਸਮਾਧੀਆਂ ਲਾਣ ਵਾਲੇ ਸਾਧੂ ਗੁਰੂ ਦੇ ਸ਼ਬਦ ਵਿਚ ਜੁੜ ਕੇ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘਦੇ ਰਹੇ, (ਬ੍ਰਹਮਾ ਦੇ ਪੁਤ੍ਰ) ਸਨਕ ਸਨੰਦਨ ਤੇ ਹੋਰ ਅਨੇਕਾਂ ਤਪੀ ਸਾਧੂ ਗੁਰੂ ਦੀ ਮੇਹਰ ਨਾਲ ਹੀ ਭਵਜਲ ਤੋਂ ਪਾਰ ਲੰਘੇ ।੧।

ਗੁਰੂ (ਆਤਮਕ ਜੀਵਨ ਦੇ) ਚਾਨਣ ਦਾ ਸੋਮਾ ਹੈ, ਗੁਰੂ ਅਲੱਖ ਅਭੇਵ ਪਰਮਾਤਮਾ (ਦਾ ਰੂਪ) ਹੈ, (ਗੁਰੂ ਦੇ ਦੱਸੇ ਰਸਤੇ ਤੇ ਤੁਰਿਆਂ ਹੀ) ਗੁਰੂ ਦੀ ਦੱਸੀ ਹੋਈ ਕਾਰ ਕਮਾਇਆਂ ਹੀ ਤਿੰਨਾਂ ਭਵਣਾਂ (ਵਿਚ ਵਿਆਪਕ ਪ੍ਰਭੂ) ਦੀ ਸੂਝ ਪੈਂਦੀ ਹੈ । ਨਾਮ ਦੀ ਦਾਤਿ ਦੇਣ ਵਾਲੇ ਗੁਰੂ ਨੇ ਜਿਸ ਮਨੁੱਖ ਨੂੰ ਆਪ (ਨਾਮ ਦੀ) ਦਾਤਿ ਦਿੱਤੀ, ਉਸ ਨੂੰ ਅਲੱਖ ਅਭੇਵ ਪ੍ਰਭੂ ਲੱਭ ਪਿਆ ।੨।

(ਗੁਰੂ ਦੀ ਮੇਹਰ ਨਾਲ) ਜੇਹੜਾ ਮਨ ਆਪਣੇ ਸਰੀਰਕ ਇੰਦ੍ਰਿਆਂ ਉਤੇ ਕਾਬੂ ਪਾਣ-ਜੋਗਾ ਹੋ ਗਿਆ; ਉਹ ਮਨ ਮਾਇਕ ਫੁਰਨਿਆਂ ਦੇ ਪਿਛੇ ਦੌੜ-ਭੱਜ ਬੰਦ ਕਰਨੀ ਮੰਨ ਗਿਆ, ਉਸ ਮਨ ਦੀ ਵਾਸਨਾ ਉਸ ਦੇ ਆਪਣੇ ਹੀ ਅੰਦਰ ਲੀਨ ਹੋ ਗਈ । (ਗੁਰੂ ਦੀ ਮੇਹਰ ਨਾਲ ਉਹ) ਮਨ ਪ੍ਰਭੂ-ਚਰਨਾਂ ਦਾ ਮਿਲਾਪੀ ਹੋ ਗਿਆ, ਉਹ ਮਨ ਆਪਾ-ਭਾਵ ਵਲੋਂ ਖ਼ਤਮ ਹੋ ਕੇ ਪ੍ਰਭੂ (-ਦੀਦਾਰ) ਦਾ ਪ੍ਰੇਮੀ ਹੋ ਗਿਆ, ਉਹ ਮਨ ਉੱਚੀ ਸੂਝ ਵਾਲਾ ਹੋ ਗਿਆ, ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪਿਆ ।੩।

(ਪਰ,) ਹੇ ਨਾਨਕ ! ਜਗਤ ਵਿਚ ਉਹ ਵਿਰਲੇ ਬੰਦੇ ਹਨ ਜਿਨ੍ਹਾਂ ਨੇ ਗੁਰੂ ਦੀ ਸਰਨ ਪੈ ਕੇ ਆਪਣਾ ਮਨ ਵੱਸ ਵਿਚ ਕੀਤਾ ਹੈ ਤੇ ਗੁਰੂ ਦੇ ਸ਼ਬਦ ਨੂੰ ਆਪਣੇ ਅੰਦਰ ਵਸਾਇਆ ਹੈ (ਜਿਨ੍ਹਾਂ ਇਹ ਪਦਵੀ ਪਾ ਲਈ ਹੈ), ਉਹਨਾਂ ਨੂੰ ਮਾਲਿਕ-ਪ੍ਰਭੂ ਸਾਰੇ ਜਗਤ ਵਿਚ (ਨਕਾ-ਨਕ) ਵਿਆਪਕ ਦਿੱਸ ਪੈਂਦਾ ਹੈ, ਗੁਰੂ ਦੇ ਸੱਚੇ ਸ਼ਬਦ ਦੀ ਬਰਕਤਿ ਨਾਲ (ਸੰਸਾਰ-ਸਮੁੰਦਰ ਦੇ ਮੇਰ-ਤੇਰ ਦੇ ਡੂੰਘੇ ਪਾਣੀਆਂ ਵਿਚੋਂ) ਉਹ ਪਾਰ ਲੰਘ ਜਾਂਦੇ ਹਨ ।੪।੧।੨।

**ਨੋਟ** :—'ਘਰੁ ੨' ਦਾ ਇਹ ਪਹਿਲਾ ਸ਼ਬਦ ਹੈ । ਅੰਕ ੧ ਦਾ ਇਹੀ ਭਾਵ ਹੈ ।

**ਭੈਰਉ ਮਹਲਾ ੧ ॥ ਨੈਨੀ ਦ੍ਰਿਸਟਿ ਨਹੀ, ਤਨੁ ਹੀਨਾ, ਜਰਿ ਜੀਤਿਆ, ਸਿਰਿ ਕਾਲੋ ॥ ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥੧॥ ਪ੍ਰਾਣੀ ਹਰਿ ਜਪਿ, ਜਨਮੁ ਗਇਓ ॥ ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ॥੧॥ ਰਹਾਉ ॥ ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ ॥ ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ ॥੨॥ ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ ॥ ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ ॥੩॥ ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥ ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ ॥੪॥੨॥੩॥ {ਪੰਨਾ ੧੧੨੫-੧੧੨੬}**

**ਪਦ ਅਰਥ** :—ਨੈਨੀ—ਅੱਖਾਂ ਵਿਚ । ਦ੍ਰਿਸਟਿ—ਵੇਖਣ ਦੀ ਤਾਕਤ । ਹੀਨਾ—ਕਮਜ਼ੋਰ, ਲਿੱਸਾ । ਜਰਿ—ਜਰ ਨੇ, ਬੁਢੇਪੇ ਨੇ । ਸਿਰਿ—ਸਿਰ ਉਤੇ । ਕਾਲੋ—ਕਾਲੁ, ਮੌਤ । ਰਹਸੁ—ਖਿੜਾਉ । ਸਾਚਾ—ਸਦਾ ਕਾਇਮ ਰਹਿਣ ਵਾਲਾ, ਰੱਬੀ । ਜਮ ਜਾਲੋ—ਜਮ ਦਾ ਜਾਲ, ਜਮ ਦੀ ਫਾਹੀ ।੧।

ਜਨਮੁ—ਮਨੁੱਖਾ ਜਨਮ । ਗਇਓ—ਲੰਘਦਾ ਜਾ ਰਿਹਾ ਹੈ । ਨ ਛੂਟਸਿ—ਤੂੰ (ਜਮ-ਜਾਲ ਤੋਂ) ਖ਼ਲਾਸੀ ਨਹੀਂ ਪਾ ਸਕੇਂਗਾ ।੧।ਰਹਾਉ।

ਹਉ—ਮੈਂ ਮੈਂ, ਮੈਂ ਵੱਡਾ ਮੈਂ ਵੱਡਾ, ਹਉਮੈ । ਮਮ—ਮੇਰਾ । ਮਮਤਾ—ਮਲਕੀਅਤਾਂ ਦੀ ਤਾਂਘ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਰਸੁ—(ਸਿਮਰਨ ਦਾ) ਸੁਆਦ । ਰਸਨਾ—ਜੀਭ (ਨਾਲ) । ਇਨ ਬਿਧਿ—ਇਹਨਾਂ ਤਰੀਕਿਆਂ ਨਾਲ ।੨।

ਬਹਰੇ—ਬੋਲੇ । ਕਰਨ—ਕੰਨ । ਅਕਲਿ—ਮਤਿ, ਸਮਝ । ਹੋਛੀ—ਥੋੜ੍ਹ-ਵਿਤੀ । ਸਹਜੁ—ਅਡੋਲ ਅਵਸਥਾ, ਸ਼ਾਂਤ-ਰਸ । ਸਬਦ ਸਹਜੁ—ਸਿਫ਼ਤਿ-ਸਾਲਾਹ ਦਾ ਸ਼ਾਂਤ-ਰਸ । ਮਨਮੁਖਿ—ਮਨ ਵਲ ਮੂੰਹ ਕਰ ਕੇ, ਮਨ ਦੇ ਪਿੱਛੇ ਤੁਰ ਕੇ । ਅੰਧੁ—ਅੰਨ੍ਹਾ ।੩।

ਉਦਾਸੁ—ਉਪਰਾਮ, ਨਿਰਲੇਪ । ਨਿਰਾਸਾ—ਆਸਾਂ ਤੋਂ ਨਿਰਾਲਾ । ਸਹਜ ਧਿਆਨਿ—ਅਡੋਲਤਾ ਦੀ ਸਮਾਧੀ ਵਿਚ । ਧਿਆਨਿ—ਧਿਆਨ ਵਿਚ, ਸਮਾਧੀ ਵਿਚ । ਬੈਰਾਗੀ—ਵੈਰਾਗਵਾਨ, ਨਿਰਮੋਹ । ਛੂਟਸਿ—ਮਾਇਆ ਦੇ ਮੋਹ ਤੋਂ ਬਚੇਗਾ । ਨਾਮਿ—ਨਾਮ ਵਿਚ ।੪।

**ਅਰਥ** :—ਹੇ ਪ੍ਰਾਣੀ ! ਪਰਮਾਤਮਾ ਦਾ ਸਿਮਰਨ ਕਰ । ਜ਼ਿੰਦਗੀ ਬੀਤਦੀ ਜਾ ਰਹੀ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ ਵਾਂਜਿਆ ਰਹਿ ਕੇ (ਮਾਇਆ ਦੇ ਮੋਹ ਤੋਂ, ਜਮ ਦੇ ਜਾਲ ਤੋਂ) ਤੂੰ ਕਦੇ ਭੀ ਬਚਿਆ ਨਹੀਂ ਰਹਿ ਸਕੇਂਗਾ । ਤੇਰੀ ਜ਼ਿੰਦਗੀ ਵਿਅਰਥ ਹੀ ਚਲੀ ਜਾਇਗੀ ।੧।ਰਹਾਉ।

ਹੇ ਪ੍ਰਾਣੀ ! ਤੇਰੀਆਂ ਅੱਖਾਂ ਵਿਚ ਵੇਖਣ ਦੀ (ਪੂਰੀ) ਤਾਕਤ ਨਹੀਂ ਰਹੀ, ਤੇਰਾ ਸਰੀਰ ਲਿੱਸਾ ਹੋ ਗਿਆ ਹੈ, ਬੁਢੇਪੇ ਨੇ ਤੈਨੂੰ ਜਿੱਤ ਲਿਆ ਹੈ (ਬੁਢੇਪੇ ਨੇ ਜ਼ੋਰ ਪਾ ਦਿੱਤਾ ਹੈ) । ਤੇਰੇ ਸਿਰ ਉਤੇ ਹੁਣ ਮੌਤ ਕੂਕ ਰਹੀ ਹੈ । ਨਾਹ ਤੇਰਾ ਰੱਬੀ ਰੂਪ ਬਣਿਆ, ਨਾਹ ਤੈਨੂੰ ਰੱਬੀ ਰੰਗ ਚੜ੍ਹਿਆ, ਨਾਹ ਤੇਰੇ ਅੰਦਰ ਰੱਬੀ ਖੇੜਾ ਆਇਆ, (ਦੱਸ) ਜਮ ਦਾ ਜਾਲ ਤੈਨੂੰ ਕਿਵੇਂ ਛੱਡੇਗਾ ? ।੧।

ਹੇ ਪ੍ਰਾਣੀ ! ਤੇਰੇ ਸਰੀਰ ਵਿਚ ਕਾਮ (ਜ਼ੋਰ ਪਾ ਰਿਹਾ) ਹੈ, ਕ੍ਰੋਧ (ਪ੍ਰਬਲ) ਹੈ, ਹਉਮੈ ਹੈ, ਮਲਕੀਅਤਾਂ ਦੀ ਤਾਂਘ ਹੈ, ਇਹਨਾਂ ਸਭਨਾਂ ਦੀ ਵੱਡੀ ਔਖੀ ਪੀੜ ਉਠ ਰਹੀ ਹੈ (ਇਹਨਾਂ ਵਿਕਾਰਾਂ ਵਿਚ ਡੁੱਬਣੋਂ ਤੇਰਾ ਬਚਾ ਕਿਵੇਂ ਹੋਵੇ ?) ।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਭਜਨ ਕਰ, ਜੀਭ ਨਾਲ (ਸਿਮਰਨ ਦਾ) ਸੁਆਦ ਲੈ । ਇਹਨਾਂ ਤਰੀਕਿਆਂ ਨਾਲ (ਇਹਨਾਂ ਵਿਕਾਰਾਂ ਦੇ ਡੂੰਘੇ ਪਾਣੀਆਂ ਵਿਚੋਂ ਸਿਮਰਨ ਦੀ) ਤਾਰੀ ਲਾ ਕੇ ਪਾਰ ਲੰਘ ।੨।

ਹੇ ਪ੍ਰਾਣੀ ! (ਸਿਫ਼ਤਿ-ਸਾਲਾਹ ਵਲੋਂ) ਤੇਰੇ ਕੰਨ ਬੋਲੇ (ਹੀ ਰਹੇ), ਤੇਰੀ ਮਤਿ ਥੋੜ੍ਹ-ਵਿਤੀ ਹੋ ਗਈ ਹੈ (ਰਤਾ ਰਤਾ ਗੱਲ ਤੇ ਛਿੱਥਾ ਪੈਣ ਦਾ ਤੇਰਾ ਸੁਭਾਉ ਬਣ ਗਿਆ ਹੈ), ਸਿਫ਼ਤਿ-ਸਾਲਾਹ ਦਾ ਸ਼ਾਂਤ-ਰਸ ਤੂੰ ਸਮਝ ਨਹੀਂ ਸਕਿਆ । ਆਪਣੇ ਮਨ ਦੇ ਪਿੱਛੇ ਲੱਗ ਕੇ ਤੂੰ ਕੀਮਤੀ ਮਨੁੱਖਾ ਜਨਮ ਗਵਾ ਲਿਆ ਹੈ । ਗੁਰੂ ਦੀ ਸਰਨ ਨਾਹ ਆਉਣ ਕਰ ਕੇ ਤੂੰ (ਆਤਮਕ ਜੀਵਨ ਵਲੋਂ) ਅੰਨ੍ਹਾ ਹੀ ਰਿਹਾ, ਤੈਨੂੰ (ਆਤਮਕ ਜੀਵਨ ਦੀ) ਸਮਝ ਨਾਹ ਆਈ ।੩।

(ਹੇ ਪ੍ਰਾਣੀ !) ਨਾਨਕ ਬੇਨਤੀ ਕਰਦਾ ਹੈ (ਤੇ ਤੈਨੂੰ ਸਮਝਾਂਦਾ ਹੈ ਕਿ) ਜੋ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ ਉਹ (ਵਿਕਾਰਾਂ ਦੀ ਫਾਹੀ ਤੋਂ) ਖ਼ਲਾਸੀ ਪਾ ਲੈਂਦਾ ਹੈ, ਪ੍ਰਭੂ ਦੇ ਨਾਮ ਵਿਚ ਉਸ ਦੀ ਸੁਰਤਿ ਟਿਕੀ ਰਹਿੰਦੀ ਹੈ, ਉਹ (ਦੁਨੀਆ ਵਿਚ ਵਰਤਦਾ ਹੋਇਆ ਭੀ ਦੁਨੀਆ ਵਲੋਂ) ਉਪਰਾਮ ਰਹਿੰਦਾ ਹੈ, ਆਸਾਂ ਤੋਂ ਨਿਰਲੇਪ ਰਹਿੰਦਾ ਹੈ, ਅਡੋਲਤਾ ਦੀ ਸਮਾਧੀ ਵਿਚ ਟਿਕਿਆ ਰਹਿ ਕੇ ਉਹ (ਦੁਨੀਆ ਤੋਂ) ਨਿਰਮੋਹ ਰਹਿੰਦਾ ਹੈ ।੪।੨।੩।

**ਭੈਰਉ ਮਹਲਾ ੧ ॥ ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ॥ ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥੧॥ ਅੰਧੁਲੇ ਕਿਆ ਪਾਇਆ ਜਗਿ ਆਇ ॥ ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥੧॥ ਰਹਾਉ ॥ ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥ ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ ॥੨॥ ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥ ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥੩॥ ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ ॥੪॥੩॥੪॥ {ਪੰਨਾ ੧੧੨੬}**

**ਪਦ ਅਰਥ** :—ਭੂੰਡੀ—ਕੋਝੀ, ਬੇ-ਢਬੀ, ਭੱਦੀ । ਕਰ—ਹੱਥ । ਖਿਸਰੇ—ਢਿੱਲੇ ਹੋ ਗਏ । ਤੁਚਾ—ਚਮੜੀ । ਦੇਹ—ਸਰੀਰ (ਦੀ) । ਨੇਤ੍ਰੀ—ਅੱਖਾਂ ਵਿਚ । ਕਰਨ—ਕੰਨ । ਬਹਰੇ—ਬੋਲੇ । ਮਨਮੁਖਿ—ਮਨ ਦੇ ਪਿੱਛੇ ਤੁਰਨ ਵਾਲਾ ਬੰਦਾ ।੧।

ਜਗਿ—ਜਗਤ ਵਿਚ । ਆਇ—ਆ ਕੇ, ਜਨਮ ਲੈ ਕੇ । ਰਿਦੈ—ਹਿਰਦੇ ਵਿਚ । ਮੂਲੁ—ਰਾਸਿ-ਪੂੰਜੀ ।੧।ਰਹਾਉ।

ਰੰਗਿ—ਰੰਗ ਵਿਚ, ਪ੍ਰੇਮ ਵਿਚ । ਰਾਤੀ—ਰੱਤੀ, ਰੰਗੀ । ਫੀਕੇ—ਖਰ੍ਹਵੇ । ਵਿਆਪਸਿ—ਰੁੱਝਾ ਰਹਿੰਦਾ ਹੈ । ਨੀਕੇ—ਚੰਗੇ ।੨।

ਸਤਿਗੁਰ ਮੇਲਿ—ਗੁਰੂ ਦੀ ਸੰਗਤਿ ਵਿਚ । ਸਬਦ ਭੇਦੁ—ਸ਼ਬਦ ਦਾ ਭੇਦ, ਸ਼ਬਦ ਦਾ ਰਸ । ਕਾਲੁ—ਮੌਤ (ਦਾ ਡਰ) ।੩।

ਅਨ ਕੋ—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਦਾ । ਸਚਿਆਰਾ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ । ਪਰਸਾਦਿ—ਕਿਰਪਾ ਨਾਲ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਵਿਚਾਰਾ—ਵਿਚਾਰ ਦੀ ਗੱਲ ।੪।

**ਅਰਥ** :—ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਜੀਵ ! ਤੂੰ ਜਗਤ ਵਿਚ ਜਨਮ ਲੈ ਕੇ (ਆਤਮਕ ਜੀਵਨ ਦੇ ਅਸਲੀ ਲਾਭ ਵਜੋਂ) ਕੁਝ ਭੀ ਨਾਹ ਖੱਟਿਆ, ਸਗੋਂ ਤੂੰ ਮੂਲ ਭੀ ਗਵਾ ਲਿਆ (ਜੇਹੜਾ ਪਹਿਲਾਂ ਕੋਈ ਆਤਮਕ ਜੀਵਨ ਸੀ ਉਹ ਭੀ ਨਾਸ ਕਰ ਲਿਆ, ਕਿਉਂਕਿ) ਤੂੰ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਨਹੀਂ ਵਸਾਇਆ, ਤੇ ਤੂੰ ਗੁਰੂ ਦੀ ਦੱਸੀ ਕਾਰ ਨਹੀਂ ਕੀਤੀ ।੧।ਰਹਾਉ।

(ਹੇ ਅੰਨ੍ਹੇ ਜੀਵ ! ਹੁਣ ਬੁਢੇਪੇ ਵਿਚ) ਤੇਰੀ ਤੋਰ ਬੇ-ਢਬੀ ਹੋ ਚੁਕੀ ਹੈ, ਤੇਰੇ ਪੈਰ ਹੱਥ ਢਿਲਕ ਪਏ ਹਨ, ਤੇਰੇ ਸਰੀਰ ਦੀ ਚਮੜੀ ਉਤੇ ਝੁਰੜੀਆਂ ਪੈ ਰਹੀਆਂ ਹਨ, ਤੇਰੀਆਂ ਅੱਖਾਂ ਅੱਗੇ ਹਨੇਰਾ ਹੋਣ ਲੱਗ ਪਿਆ ਹੈ, ਤੇਰੇ ਕੰਨ ਬੋਲੇ ਹੋ ਚੁਕੇ ਹਨ, ਪਰ ਅਜੇ ਭੀ ਆਪਣੇ ਮਨ ਦੇ ਪਿੱਛੇ ਤੁਰ ਕੇ ਤੂੰ ਪਰਮਾਤਮਾ ਦੇ ਨਾਮ ਨਾਲ ਸਾਂਝ ਨਹੀਂ ਪਾਈ ।੧।

(ਹੇ ਅੰਨ੍ਹੇ ਜੀਵ !) ਤੇਰੀ ਜੀਭ ਪ੍ਰਭੂ ਦੀ ਯਾਦ ਦੇ ਪਿਆਰ ਵਿਚ ਨਹੀਂ ਭਿੱਜੀ, ਜਦੋਂ ਭੀ ਬੋਲਦੀ ਹੈ ਫਿੱਕੇ ਬੋਲ ਹੀ ਬੋਲਦੀ ਹੈ । ਤੂੰ ਸਦਾ ਭਲੇ ਬੰਦਿਆਂ ਦੀ ਨਿੰਦਿਆ ਵਿਚ ਰੁੱਝਾ ਰਹਿੰਦਾ ਹੈਂ, ਤੇਰੇ ਸਾਰੇ ਕੰਮ ਪਸ਼ੂਆਂ ਵਾਲੇ ਹੋਏ ਪਏ ਹਨ, (ਇਸੇ ਤਰ੍ਹਾਂ ਰਿਹਾਂ) ਇਹ ਕਦੇ ਭੀ ਚੰਗੇ ਨਹੀਂ ਹੋ ਸਕਣਗੇ ।੨।

(ਪਰ ਜੀਵਾਂ ਦੇ ਭੀ ਕੀਹ ਵੱਸ ?) ਆਤਮਕ ਜੀਵਨ ਦੇਣ ਵਾਲੇ ਸ੍ਰੇਸ਼ਟ ਨਾਮ ਦੇ ਜਾਪ ਦਾ ਸੁਆਦ ਉਹਨਾਂ ਵਿਰਲਿਆਂ ਬੰਦਿਆਂ ਨੂੰ ਆਉਂਦਾ ਹੈ ਜਿਨ੍ਹਾਂ ਨੂੰ (ਪਰਮਾਤਮਾ ਆਪ) ਸਤਿਗੁਰੂ ਦੀ ਸੰਗਤਿ ਵਿਚ ਮਿਲਾਂਦਾ ਹੈ । ਮਨੁੱਖ ਨੂੰ ਜਦੋਂ ਤਕ ਸਿਫ਼ਤਿ-ਸਾਲਾਹ ਦਾ ਰਸ ਨਹੀਂ ਆਉਂਦਾ ਤਦੋਂ ਤਕ (ਇਹ ਅਜੇਹੇ ਕੰਮ ਕਰਦਾ ਰਹਿੰਦਾ ਹੈ ਜਿਨ੍ਹਾਂ ਕਰ ਕੇ) ਇਸ ਨੂੰ ਮੌਤ ਦਾ ਡਰ ਦੁਖੀ ਕਰਦਾ ਰਹਿੰਦਾ ਹੈ ।੩।

ਨਾਨਕ ਇਹ ਵਿਚਾਰ ਦੀ ਗੱਲ ਆਖਦਾ ਹੈ ਕਿ ਗੁਰੂ ਦੀ ਕਿਰਪਾ ਨਾਲ ਜੋ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਦਰ ਹੀ ਮੱਲੀ ਰੱਖਦਾ ਹੈ ਤੇ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਦਰਵਾਜ਼ਾ ਕਿਸੇ ਹੋਰ ਦਾ ਘਰ ਨਹੀਂ ਭਾਲਦਾ ਉਹ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਕਰ ਲੈਂਦਾ ਹੈ ।੪।੩।੪।

**ਭੈਰਉ ਮਹਲਾ ੧ ॥ ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ ॥ ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ ॥੧॥ ਮਨ ਰੇ ਕਿਉ ਛੂਟਸਿ ਦੁਖੁ ਭਾਰੀ ॥ ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ ॥੧॥ ਰਹਾਉ ॥ ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ॥ ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥੨॥ ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ॥ ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ॥੩॥ ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ॥ ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥੪॥੪॥੫॥**
{ਪੰਨਾ ੧੧੨੬}

**ਪਦ ਅਰਥ** :—ਰੈਣਿ—ਰਾਤ । ਸੋਵਤ—ਕਾਮਾਦਿਕ ਵਿਕਾਰਾਂ ਵਿਚ ਮਸਤ ਰਹਿੰਦਾ ਹੈ । ਗਲਿ—ਗਲ ਵਿਚ । ਜੰਜਾਲਿ—ਮਾਇਆ ਇਕੱਠੀ ਕਰਨ ਦੇ ਧੰਧੇ ਵਿਚ । ਜਾਨਿਆ—ਸਾਂਝ ਪਾਈ । ਜਿਨਿ—ਜਿਸ (ਪ੍ਰਭੂ) ਨੇ ।੧।

ਦੁਖੁ—ਮਾਇਆ ਦੇ ਮੋਹ ਦਾ ਦੁੱਖ । ਕਿਆ ਲੇ ਆਵਸਿ—ਕੀਹ ਨਾਲ ਲੈ ਕੇ ਆਉਂਦਾ ਹੈ ? ਖ਼ਾਲੀ-ਹੱਥ ਆਉਂਦਾ ਹੈ । ਗੁਣ ਕਾਰੀ—ਆਤਮਕ ਗੁਣ ਪੈਦਾ ਕਰਨ ਵਾਲਾ ।੧।ਰਹਾਉ।

ਊਂਧਉ—ਉਲਟਾ, ਪੁੱਠਾ । ਕਵਲੁ—ਹਿਰਦਾ-ਕਵਲ । ਹੋਛੀ—ਥੋੜ-ਵਿਤੀ । ਮਨਿ—ਮਨ ਦੀ ਰਾਹੀਂ । ਮਨਿ ਅੰਧੈ—ਅੰਨ੍ਹੇ ਮਨ ਦੀ ਰਾਹੀਂ । ਧੰਧਾ—ਜੰਜਾਲ, ਮਾਇਆ ਦੇ ਮੋਹ ਦਾ ਝੰਬੇਲਾ । ਬਿਕਾਲੁ—ਬਿ-ਕਾਲੁ, (ਮੌਤ ਦੇ ਉਲਟ) ਜਨਮ ।੨।

ਡਗਰੀ—ਹੈਂਕੜ-ਭਰੀ । ਫੁਨਿ—ਭੀ । ਅੰਧੁਲੇ—(ਵਿਕਾਰਾਂ ਵਿਚ) ਅੰਨ੍ਹੇ । ਨਹੀ ਭਾਈ—ਚੰਗੀ ਨਹੀਂ ਲੱਗੀ । ਤ੍ਰੈਗੁਣ ਮਾਇਆ—ਤ੍ਰਿਗੁਣੀ ਮਾਇਆ ਦਾ (ਪ੍ਰਭਾਵ) । ਅੰਧੁਲਉ—ਮਾਇਆ ਵਿਚ ਅੰਨ੍ਹਾ ਹੋਇਆ ਜੀਵ । ਧੰਧੁ—ਮਾਇਆ ਦੀ ਖ਼ਾਤਰ ਦੌੜ-ਭੱਜ ।੩।

ਮੂਲੁ—ਉਹ ਆਤਮਕ ਜੀਵਨ ਜੋ ਪਹਿਲਾਂ ਪੱਲੇ ਸੀ । ਕਹ—ਕਿਥੋਂ ? ਬੀਚਾਰਿ—ਵਿਚਾਰ ਕੇ । ਸਾਚਿ—ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ । ਪਤੀਣੇ—ਪਤੀਜੇ ਹੋਏ, ਪ੍ਰਸੰਨ ।੪।

**ਅਰਥ** :—ਹੇ ਮਨ ! ਤੂੰ ਮਾਇਆ ਦੇ ਮੋਹ ਦਾ ਭਾਰੀ ਦੁੱਖ ਸਹਾਰ ਰਿਹਾ ਹੈਂ (ਜੇ ਤੂੰ ਪ੍ਰਭੂ-ਸਿਮਰਨ ਨਹੀਂ ਕਰਦਾ ਤਾਂ ਇਸ ਦੁੱਖ ਤੋਂ) ਕਿਵੇਂ ਖ਼ਲਾਸੀ ਪਾਏਂਗਾ ? (ਦਿਨ ਰਾਤ ਮਾਇਆ ਦੀ ਖ਼ਾਤਰ ਭਟਕ ਰਿਹਾ ਹੈਂ, ਦੱਸ, ਜਦੋਂ ਜੰਮਿਆ ਸੀ) ਕੇਹੜੀ ਮਾਇਆ ਆਪਣੇ ਨਾਲ ਲੈ ਕੇ ਆਇਆ ਸੀ ? ਇਥੋਂ ਤੁਰਨ ਲੱਗਾ ਭੀ ਕੋਈ ਚੀਜ਼ ਨਾਲ ਨਹੀਂ ਲੈ ਕੇ ਜਾ ਸਕੇਂਗਾ । ਪਰਮਾਤਮਾ ਦਾ ਨਾਮ ਜਪ, ਇਹੀ ਹੈ ਆਤਮਕ ਜੀਵਨ ਦੇ ਗੁਣ ਪੈਦਾ ਕਰਨ ਵਾਲਾ ।੧।ਰਹਾਉ।

ਹੇ ਭਾਈ ! ਸਾਰੀ ਰਾਤ ਕਾਮਾਦਿਕ ਵਿਕਾਰਾਂ ਦੀ ਨੀਂਦ ਵਿਚ ਰਹਿੰਦਾ ਹੈਂ, (ਇਹਨਾਂ ਵਿਕਾਰਾਂ ਦੇ ਸੰਸਕਾਰਾਂ ਦੀ) ਫਾਹੀ ਤੇਰੇ ਗਲ ਵਿਚ ਪੈਂਦੀ ਜਾਂਦੀ ਹੈ । ਸਾਰਾ ਦਿਨ ਮਾਇਆ ਕਮਾਣ ਦੇ ਧੰਧੇ ਵਿਚ ਗੁਜ਼ਾਰ ਦੇਂਦਾ ਹੈਂ । ਇਕ ਖਿਨ ਇਕ ਪਲ ਇਕ ਘੜੀ ਤੂੰ ਉਸ ਪਰਮਾਤਮਾ ਨਾਲ ਸਾਂਝ ਨਹੀਂ ਪਾਂਦਾ ਜਿਸ ਨੇ ਇਹ ਸਾਰਾ ਸੰਸਾਰ ਪੈਦਾ ਕੀਤਾ ਹੈ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਦੇ ਕਾਰਨ ਤੇਰਾ ਹਿਰਦਾ-ਕਵਲ ਪ੍ਰਭੂ ਦੀ ਯਾਦ ਵਲੋਂ ਉਲਟਿਆ ਪਿਆ ਹੈ, ਤੇਰੀ ਸਮਝ ਥੋੜ੍ਹ-ਵਿਤੀ ਹੋਈ ਪਈ ਹੈ, (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਮਨ (ਦੀ ਅਗਵਾਈ) ਦੇ ਕਾਰਨ ਤੇਰੇ ਸਿਰ ਉਤੇ ਮਾਇਆ ਦੇ ਜੰਜਾਲਾਂ ਦੀ ਪੰਡ ਬੱਝੀ ਪਈ ਹੈ । ਜਨਮ ਮਰਨ (ਦਾ ਗੇੜ) ਸਦਾ ਤੇਰੇ ਸਿਰ ਉਤੇ ਟਿਕਿਆ ਪਿਆ ਹੈ । ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਤੇਰੇ ਗਲ ਵਿਚ ਮੋਹ ਦੀ ਫਾਹੀ ਪਈ ਹੋਈ ਹੈ ।੨।

ਹੈਂਕੜ-ਭਰੀ ਤੇਰੀ ਚਾਲ ਹੈ, ਤੇਰੀਆਂ ਅੱਖਾਂ ਭੀ (ਵਿਕਾਰਾਂ ਵਿਚ) ਅੰਨ੍ਹੀਆਂ ਹੋਈਆਂ ਪਈਆਂ ਹਨ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਲ ਧਿਆਨ ਦੇਣਾ ਤੈਨੂੰ ਚੰਗਾ ਨਹੀਂ ਲੱਗਦਾ । ਵੇਦ ਸ਼ਾਸਤ੍ਰ ਪੜ੍ਹਦਾ ਭੀ ਤ੍ਰੈਗੁਣੀ ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈਂ । ਤੂੰ (ਮੋਹ ਵਿਚ) ਅੰਨ੍ਹਾ ਹੋਇਆ ਪਿਆ ਹੈਂ, ਤੇ ਮਾਇਆ ਦੀ ਖ਼ਾਤਰ ਹੀ ਦੌੜ-ਭੱਜ ਕਰਦਾ ਹੈਂ ।੩।

ਹੇ ਗਿਆਨ-ਹੀਣ ਜੀਵ ! ਭੈੜੀ ਮੱਤੇ ਲੱਗ ਕੇ ਤੂੰ ਉਹ ਅਤਮਕ ਜੀਵਨ ਭੀ ਗਵਾ ਬੈਠਾ ਹੈਂ ਜੋ ਪਹਿਲਾਂ ਤੇਰੇ ਪੱਲੇ ਸੀ (ਇਥੇ ਜਨਮ ਲੈ ਕੇ ਹੋਰ) ਆਤਮਕ ਲਾਭ ਤੂੰ ਕਿਥੋਂ ਖੱਟਣਾ ਸੀ ? ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਮਨ ਵਿਚ ਵਸਾ ਕੇ ਪ੍ਰਭੂ-ਨਾਮ (ਦੇ ਸਿਮਰਨ) ਦਾ ਸੁਆਦ ਚੱਖਿਆ, ਉਹ ਉਸ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਮਸਤ ਰਹਿੰਦੇ ਹਨ ।੪।੪।੫।

**ਭੈਰਉ ਮਹਲਾ ੧ ॥ ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ ॥ ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ ॥੧॥ ਸੋ ਜਨੁ ਐਸਾ ਮੈ ਮਨਿ ਭਾਵੈ ॥ ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥੧॥ ਰਹਾਉ ॥ ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥ ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥੨॥ ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ ॥ ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ ॥੩॥ ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ ॥ ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ ॥੪॥੫॥੬॥ {ਪੰਨਾ ੧੧੨੬-੧੧੨੭}**

**ਪਦ ਅਰਥ** :—ਕੈ ਸੰਗਿ—ਦੀ ਸੰਗਤਿ ਵਿਚ । ਗੁਰ ਕੈ ਸੰਗਿ—ਗੁਰੂ ਦੀ ਯਾਦ ਵਿਚ । ਰਸਨਿ—ਰਸਨਾ ਉਤੇ, ਜੀਭ ਉਤੇ । ਰੰਗਿ—ਪ੍ਰੇਮ ਵਿਚ । ਰਾਤਾ—ਰੰਗਿਆ, ਮਸਤ । ਅੰਤਰਿ—ਅੰਦਰ-ਵੱਸਦਾ । ਜਾਣਿ—ਜਾਣ ਕੇ, ਸਮਝ ਕੇ ।੧।

ਜਨੁ—ਦਾਸ । ਮੈ ਮਨਿ—ਮੇਰੇ ਮਨ ਵਿਚ । ਭਾਵੈ—ਪਿਆਰਾ ਲੱਗਦਾ ਹੈ । ਆਪੁ—ਆਪਾ-ਭਾਵ । ਅਪਰੰਪਰਿ—ਅਪਰੰਪਰ ਵਿਚ, ਬੇਅੰਤ ਪ੍ਰਭੂ ਵਿਚ, ਉਸ ਵਿਚ ਜੋ ਪਰੇ ਤੋਂ ਪਰੇ ਹੈ ।੧।ਰਹਾਉ।

ਪੁਰਖੁ—ਵਿਆਪਕ । ਨਿਰੰਜਨੁ—ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ ! ਪੁਰਖ ਆਦੇਸੋ—ਵਿਆਪਕ ਪ੍ਰਭੂ ਨੂੰ ਨਮਸਕਾਰ । ਘਟ—ਸਰੀਰ, ਹਿਰਦਾ । ਸਰਬ ਨਿਰੰਤਰਿ—ਇਕ-ਰਸ ਸਭ ਵਿਚ । ਸਚੁ ਵੇਸੋ—ਜਿਸ ਦਾ ਸਰੂਪ ਸਦਾ ਕਾਇਮ ਰਹਿਣ ਵਾਲਾ ਹੈ ।੨।

ਮਿਥਿਆ—ਝੂਠ । ਰਾਈ—ਰਤਾ ਭਰ ਭੀ । ਸਬਦਿ—ਸ਼ਬਦ ਵਿਚ । ਪਤਿ—ਇੱਜ਼ਤ ।੩।

ਗੁਣੀ—ਗੁਣਵਾਨ । ਮਿਲਿ—ਮਿਲ ਕੇ । ਲਾਹਾ—ਲਾਭ । ਨਾਮਿ—ਨਾਮ ਵਿਚ (ਜੁੜ ਕੇ) । ਮਿਟਹਿ—ਮਿਟ ਜਾਂਦੇ ਹਨ । ਸਖਾਈ—ਮਿਤ੍ਰ ।੪।

**ਅਰਥ** :—ਮੇਰੇ ਮਨ ਵਿਚ ਤਾਂ (ਪਰਮਾਤਮਾ ਦਾ) ਅਜੇਹਾ ਦਾਸ ਪਿਆਰਾ ਲੱਗਦਾ ਹੈ ਜੋ ਆਪਾ-ਭਾਵ (ਸੁਆਰਥ) ਮੁਕਾ ਕੇ ਬੇਅੰਤ ਪ੍ਰਭੂ (ਦੇ ਪਿਆਰ) ਵਿਚ ਮਸਤ ਰਹਿੰਦਾ ਹੈ ਤੇ ਸਤਿਗੁਰੂ ਦੀ ਦੱਸੀ ਕਾਰ ਕਰਦਾ ਹੈ (ਉਹਨਾਂ ਪੂਰਨਿਆਂ ਤੇ ਤੁਰਦਾ ਹੈ ਜੋ ਗੁਰੂ ਨੇ ਪਾ ਦਿੱਤੇ ਹਨ) ।੧।ਰਹਾਉ।

ਅਜੇਹਾ ਦਾਸ ਦਿਨ ਰਾਤ ਗੁਰੂ ਦੀ ਸੰਗਤਿ ਵਿਚ ਰਹਿੰਦਾ ਹੈ (ਭਾਵ, ਗੁਰੂ ਨੂੰ ਆਪਣੇ ਮਨ ਵਿਚ ਵਸਾਈ ਰੱਖਦਾ ਹੈ), ਪਰਮਾਤਮਾ (ਦੇ ਨਾਮ) ਨੂੰ ਆਪਣੀ ਜੀਭ ਉਤੇ ਰੱਖਦਾ ਹੈ, ਤੇ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ । ਉਹ ਦਾਸ ਸਦਾ ਸਿਫ਼ਤਿ-ਸਾਲਾਹ ਨਾਲ ਸਾਂਝ ਪਾਂਦਾ ਹੈ (ਨਿੰਦਿਆ ਆਦਿਕ ਕਿਸੇ) ਹੋਰ (ਬੋਲ) ਨੂੰ ਨਹੀਂ ਜਾਣਦਾ, ਪ੍ਰਭੂ ਨੂੰ ਆਪਣੇ ਅੰਦਰ ਵੱਸਦਾ ਜਾਣ ਕੇ ਉਸ ਨਾਲ ਸਾਂਝ ਪਾਈ ਰੱਖਦਾ ਹੈ ।੧।

(ਮੈਨੂੰ ਉਹ ਦਾਸ ਪਿਆਰਾ ਲੱਗਦਾ ਹੈ ਜੋ) ਉਸ ਅਕਾਲ ਪੁਰਖ ਨੂੰ (ਸਦਾ) ਨਮਸਕਾਰ ਕਰਦਾ ਹੈ ਜੋ ਸਾਰੇ ਸੰਸਾਰ ਦਾ ਮੁੱਢ ਹੈ । (ਉਸ ਦਾਸ ਨੂੰ ਪਰਮਾਤਮਾ) ਅੰਦਰ ਬਾਹਰ ਹਰ ਥਾਂ ਵਿਆਪਕ ਦਿੱਸਦਾ ਹੈ, ਉਸ ਪ੍ਰਭੂ

ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ । (ਉਸ ਸੇਵਕ ਨੂੰ) ਉਹ ਸਦਾ-ਥਿਰ-ਸਰੂਪ ਪ੍ਰਭੂ ਹਰੇਕ ਸਰੀਰ ਵਿਚ ਇੱਕ-ਰਸ ਸਭ ਜੀਵਾਂ ਦੇ ਅੰਦਰ ਮੌਜੂਦ ਪ੍ਰਤੀਤ ਹੁੰਦਾ ਹੈ ।੨।

ਜੇਹੜੇ ਬੰਦੇ ਸਦਾ-ਥਿਰ ਪ੍ਰਭੂ (ਦੇ ਪਿਆਰ) ਵਿਚ ਮਸਤ ਰਹਿੰਦੇ ਹਨ, ਜਿਨ੍ਹਾਂ ਦੀ ਜੀਭ ਉਤੇ ਆਤਮਕ ਜੀਵਨ ਦੇਣ ਵਾਲਾ ਨਾਮ ਟਿਕਿਆ ਰਹਿੰਦਾ ਹੈ, ਝੂਠ ਦੀ ਮੈਲ ਉਹਨਾਂ ਦੇ ਅੰਦਰ ਰਤਾ ਭੀ ਨਹੀਂ ਹੁੰਦੀ । ਉਹ ਬੰਦੇ ਪਵਿੱਤ੍ਰ ਨਾਮ (ਜਪਦੇ ਹਨ), ਆਤਮਕ ਜੀਵਨ ਦੇਣ ਵਾਲੇ ਨਾਮ ਦਾ ਸੁਆਦ ਚੱਖਦੇ ਹਨ, ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਸਦਾ ਮਸਤ ਰਹਿੰਦੇ ਹਨ, ਤੇ (ਲੋਕ ਪਰਲੋਕ ਵਿਚ) ਇੱਜ਼ਤ ਖੱਟਦੇ ਹਨ ।੩।

ਗੁਣਵਾਨ (ਸੇਵਕ) ਗੁਣਵਾਨ (ਸੇਵਕ) ਨੂੰ ਮਿਲ ਕੇ (ਨਾਮ ਸਿਮਰਨ ਦੀ ਸਾਂਝ ਬਣਾ ਕੇ) ਪ੍ਰਭੂ-ਨਾਮ ਦਾ ਲਾਭ ਖੱਟਦਾ ਹੈ, ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਨਾਮ ਵਿਚ ਜੁੜ ਕੇ ਇੱਜ਼ਤ ਪਾਂਦਾ ਹੈ, ਗੁਰੂ ਦੀ ਦੱਸੀ ਕਾਰ ਕਰ ਕੇ ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ; ਹੇ ਨਾਨਕ ! ਪ੍ਰਭੂ ਦਾ ਨਾਮ ਉਸ ਦਾ (ਸਦਾ ਦਾ) ਮਿੱਤਰ ਬਣ ਜਾਂਦਾ ਹੈ ।੪।੫।੬।

**ਭੈਰਉ ਮਹਲਾ ੧ ॥ ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ ॥ ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ ॥੧॥ ਮਨ ਰੇ ਰਾਮ ਭਗਤਿ ਚਿਤੁ ਲਾਈਐ ॥ ਗੁਰਮੁਖਿ ਰਾਮ ਨਾਮੁ ਜਪਿ ਹਿਰਦੈ ਸਹਜ ਸੇਤੀ ਘਰਿ ਜਾਈਐ ॥੧॥ ਰਹਾਉ ॥ ਭਰਮੁ ਭੇਦੁ ਭਉ ਕਬਹੁ ਨ ਛੂਟਸਿ ਆਵਤ ਜਾਤ ਨ ਜਾਨੀ ॥ ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵਸਿ ਡੂਬਿ ਮੁਏ ਬਿਨੁ ਪਾਨੀ ॥੨॥ ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ॥ ਬਿਨੁ ਗੁਰ ਸਬਦ ਮੁਕਤਿ ਨਹੀ ਕਬ ਹੀ ਅੰਧੁਲੇ ਧੰਧੁ ਪਸਾਰਾ ॥੩॥ ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ॥ ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ॥੪॥੬॥੭॥ {ਪੰਨਾ ੧੧੨੭}**

**ਪਦ ਅਰਥ** :—ਸਰਬ—ਸਾਰੇ ਜੀਵਾਂ ਦਾ । ਧਾਰਣੁ—ਆਸਰਾ, ਸਹਾਰਾ । ਪਰਸਾਦੀ—ਕਿਰਪਾ ਨਾਲ । ਪਾਈਐ—ਮਿਲਦਾ ਹੈ । ਅਮਰ ਪਦਾਰਥ ਤੇ—ਆਤਮਕ ਜੀਵਨ ਦੇਣ ਵਾਲੀ ਇਸ ਕੀਮਤੀ ਚੀਜ਼ ਦੀ ਬਰਕਤਿ ਨਾਲ । ਤੇ—ਤੋਂ, ਦੀ ਰਾਹੀਂ । ਕਿਰਤਾਰਥ—{ਕਿਰਤ-ਅਰਥ} ਜਿਸ ਦਾ ਮਨੋਰਥ ਪੂਰਾ ਹੋ ਗਿਆ, ਸਫਲ, ਕਾਮਯਾਬ ਜੀਵਨ ਵਾਲਾ । ਧਿਆਨਿ—ਧਿਆਨ ਵਿਚ, ਸਮਾਧੀ ਵਿਚ, ਟਿਕਾਓ ਵਿਚ (ਟਿਕ ਕੇ) । ਸਹਜ ਧਿਆਨਿ—ਆਤਮਕ ਅਡੋਲਤਾ ਦੇ ਟਿਕਾਓ ਵਿਚ (ਟਿਕ ਕੇ) ।੧।

ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੇ ਦੱਸੇ ਰਾਹ ਤੇ ਤੁਰ ਕੇ । ਸਹਜ—ਅਡੋਲਤਾ, ਸ਼ਾਂਤੀ । ਸੇਤੀ—ਨਾਲ । ਸਹਜ ਸੇਤੀ—ਸ਼ਾਂਤੀ ਵਾਲਾ ਜੀਵਨ ਗੁਜ਼ਾਰਦਿਆਂ । ਘਰਿ—ਘਰ ਵਿਚ, ਆਪਣੇ ਮੂਲ ਵਿਚ, ਪ੍ਰਭੂ-ਚਰਨਾਂ ਵਿਚ ।੧।ਰਹਾਉ।

ਭਰਮੁ—ਭਟਕਣਾ । ਭੇਦੁ—(ਪ੍ਰਭੂ ਨਾਲੋਂ) ਵਿੱਥ । ਭਉ—ਡਰ, ਸਹਮ । ਆਵਤ ਜਾਤ—ਜੰਮਦਿਆਂ ਮਰਦਿਆਂ । ਡੂਬਿ ਮੁਏ—(ਵਿਕਾਰਾਂ ਦੇ ਪਾਣੀਆਂ ਵਿਚ) ਗੋਤੇ ਖਾ ਖਾ ਕੇ ਆਤਮਕ ਮੌਤ ਸਹੇੜ ਲਈ । ਬਿਨੁ ਪਾਨੀ—ਪਾਣੀ ਤੋਂ ਖ਼ਾਲੀ ਹੀ ਰਹੇ, ਵਿਸ਼ਿਆਂ ਨਾਲ ਤ੍ਰਿਪਤੀ ਭੀ ਨਾਹ ਹੋਈ ।੨।

ਪਤਿ—ਇੱਜ਼ਤ । ਧੰਧਾ—ਮਾਇਆ ਦੀ ਖ਼ਾਤਰ ਦੌੜ-ਭੱਜ । ਭਰਮੁ—ਭਟਕਣਾ । ਗਵਾਰਾ—ਹੇ ਮੂਰਖ ! ਅੰਧੁਲੇ—ਹੇ ਅੰਨ੍ਹੇ ! ਪਸਾਰਾ—ਖਿਲਾਰਾ, ਸੁਰਤਿ ਦਾ ਖਿੰਡਾਉ ।੩।

ਅਕੁਲ—ਉਹ ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਨਿਰੰਜਨ—ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ {ਨਿਰ-ਅੰਜਨ । ਅੰਜਨ—ਕਾਲਖ, ਮਾਇਆ ਦੀ ਕਾਲਖ} । ਸਿਉ—ਨਾਲ । ਮਾਨਿਆ—ਗਿੱਝ ਗਿਆ । ਮਨ ਤੇ—ਮਨ ਤੋਂ, ਮਨ ਦੇ ਮਾਇਕ ਫੁਰਨਿਆਂ ਵਲੋਂ । ਮਨੁ ਮੂਆ—ਮਨ ਮਰ ਜਾਂਦਾ ਹੈ, ਮਨ ਦਾ ਚਾਉ-ਉਤਸ਼ਾਹ ਮੁੱਕ ਜਾਂਦਾ ਹੈ ।੪।

**ਅਰਥ** :—ਹੇ ਮਨ ! ਪਰਮਾਤਮਾ ਦੀ ਭਗਤੀ ਵਿਚ ਜੁੜਨਾ ਚਾਹੀਦਾ ਹੈ । ਹੇ ਮਨ ! ਗੁਰੂ ਦੇ ਦੱਸੇ ਜੀਵਨ-ਰਾਹ ਤੇ ਤੁਰ ਕੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਸਿਮਰ, (ਇਸ ਤਰ੍ਹਾਂ) ਸ਼ਾਂਤੀ ਵਾਲਾ ਜੀਵਨ ਗੁਜ਼ਾਰਦਿਆਂ ਪਰਮਾਤਮਾ ਦੇ ਚਰਨਾਂ ਵਿਚ ਪਹੁੰਚ ਜਾਈਦਾ ਹੈ ।੧।ਰਹਾਉ।

(ਜਿਵੇਂ ਦੁਨੀਆ ਵਾਲਾ ਧਨ-ਪਦਾਰਥ ਇਨਸਾਨ ਦੀਆਂ ਸਰੀਰਕ ਲੋੜਾਂ ਪੂਰੀਆਂ ਕਰਦਾ ਹੈ, ਤਿਵੇਂ) ਪਰਮਾਤਮਾ ਦਾ ਨਾਮ ਹਿਰਦੇ ਵਿਚ ਟਿਕਾਣਾ ਸਭ ਜੀਵਾਂ ਲਈ (ਆਤਮਕ ਲੋੜਾਂ ਪੂਰੀਆਂ ਕਰਨ ਵਾਸਤੇ) ਧਨ ਹੈ (ਆਤਮਕ ਜੀਵਨ ਦਾ) ਸਹਾਰਾ ਬਣਦਾ ਹੈ, (ਪਰ ਇਹ ਧਨ) ਗੁਰੂ ਦੀ ਕਿਰਪਾ ਨਾਲ ਮਿਲਦਾ ਹੈ । ਆਤਮਕ ਜੀਵਨ ਦੇਣ ਵਾਲੇ ਇਸ ਕੀਮਤੀ ਧਨ ਦੀ ਬਰਕਤਿ ਨਾਲ ਕਾਮਯਾਬ ਜ਼ਿੰਦਗੀ ਵਾਲਾ ਹੋ ਜਾਈਦਾ ਹੈ, ਆਤਮਕ ਅਡੋਲਤਾ ਦੇ ਟਿਕਾਓ ਵਿਚ ਟਿਕੇ ਰਹਿ ਕੇ ਸੁਰਤਿ (ਪ੍ਰਭੂ-ਚਰਨਾਂ ਵਿਚ) ਜੁੜੀ ਰਹਿੰਦੀ ਹੈ ।੧।

(ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ) ਭਟਕਣਾ, ਪ੍ਰਭੂ ਨਾਲੋਂ ਵਿੱਥ, ਡਰ-ਸਹਮ ਕਦੇ ਨਹੀਂ ਮੁੱਕਦਾ, ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ, (ਸਹੀ ਜੀਵਨ ਦੀ) ਸਮਝ ਨਹੀਂ ਪੈਂਦੀ । ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਕੋਈ ਬੰਦਾ (ਮਾਇਆ ਦੀ ਤ੍ਰਿਸ਼ਨਾ ਤੋਂ) ਖ਼ਲਾਸੀ ਨਹੀਂ ਪ੍ਰਾਪਤ ਕਰ ਸਕਦਾ । (ਵਿਕਾਰਾਂ ਦੇ ਪਾਣੀ ਵਿਚ) ਗੋਤੇ ਖਾ ਖਾ ਕੇ ਆਤਮਕ ਮੌਤ ਸਹੇੜ ਲੈਂਦਾ ਹੈ, ਵਿਸ਼ਿਆਂ ਨਾਲ ਤ੍ਰਿਪਤੀ ਭੀ ਨਹੀਂ ਹੁੰਦੀ ।੨।

ਹੇ ਮੂਰਖ (ਮਨ) ! (ਨਿਰੀ) ਮਾਇਆ ਦੀ ਖ਼ਾਤਰ ਦੌੜ-ਭੱਜ ਕਰਦਿਆਂ ਤੂੰ ਆਪਣੀ ਇੱਜ਼ਤ ਗਵਾ ਲਏਂਗਾ, (ਇਸ ਤਰ੍ਹਾਂ) ਤੇਰੀ ਭਟਕਣਾ ਨਹੀਂ ਮੁੱਕੇਗੀ । ਹੇ ਅੰਨ੍ਹੇ (ਮਨ) ! ਗੁਰੂ ਦੇ ਸ਼ਬਦ (ਨਾਲ ਪਿਆਰ ਕਰਨ) ਤੋਂ ਬਿਨਾ (ਮਾਇਆ ਦੀ ਤ੍ਰਿਸ਼ਨਾ ਤੋਂ) ਕਦੇ ਖ਼ਲਾਸੀ ਨਹੀਂ ਹੋਵੇਗੀ । ਇਹ ਦੌੜ-ਭੱਜ ਟਿਕੀ ਰਹੇਗੀ, ਸੁਰਤਿ ਦਾ ਇਹ ਖਿੰਡਾਉ ਬਣਿਆ ਰਹੇਗਾ ।੩।

ਜੇਹੜਾ ਮਨ ਉਸ ਪ੍ਰਭੂ ਨਾਲ ਗਿੱਝ ਜਾਂਦਾ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਅਤੇ ਜਿਸ ਦੀ ਕੋਈ ਖ਼ਾਸ ਕੁਲ ਨਹੀਂ ਹੈ, ਮਾਇਕ ਫੁਰਨਿਆਂ ਵਲੋਂ ਉਸ ਮਨ ਦਾ ਚਾਉ-ਉਤਸ਼ਾਹ ਹੀ ਮੁੱਕ ਜਾਂਦਾ ਹੈ । ਹੇ ਨਾਨਕ ! ਉਹ ਮਨ ਆਪਣੇ ਅੰਦਰ ਤੇ ਸਾਰੇ ਸੰਸਾਰ ਵਿਚ ਇਕ ਪਰਮਾਤਮਾ ਨੂੰ ਹੀ ਪਛਾਣਦਾ ਹੈ, ਉਸ ਪ੍ਰਭੂ ਤੋਂ ਬਿਨਾ ਕੋਈ ਹੋਰ ਉਸ ਨੂੰ ਨਹੀਂ ਸੁਝਦਾ ।੪।੬।੭।

**ਭੈਰਉ ਮਹਲਾ ੧ ॥ ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥ ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥੧॥ ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥ ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥੧॥ ਰਹਾਉ ॥ ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ॥ ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ ॥੨॥ ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥ ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥੩॥ ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ॥ ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ ॥੪॥ ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥ ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥੫॥੭॥੮॥ {ਪੰਨਾ ੧੧੨੭}**

**ਪਦ ਅਰਥ** :—ਹੋਮ—ਹਵਨ । ਦੇਹੀ—ਸਰੀਰ । ਮੁਕਤਿ—(ਦੁੱਖਾਂ ਤੋਂ) ਖ਼ਲਾਸੀ । ਨਾਮਿ—ਨਾਮ ਵਿਚ (ਜੁੜ ਕੇ) । ਗੁਰਮੁਖਿ—ਗੁਰੂ ਦੇ ਦੱਸੇ ਰਸਤੇ ਤੁਰ ਕੇ ।੧।

ਬਿਰਥੇ—ਵਿਅਰਥ । ਜਗਿ—ਜਗਤ ਵਿਚ । ਬਿਖੁ—ਜ਼ਹਰ, ਵਿਕਾਰਾਂ ਦੀ ਜ਼ਹਰ । ਮਰਿ—ਮਰੈ, ਆਤਮਕ ਮੌਤ ਮਰਦਾ ਹੈ, ਉੱਚੇ ਆਤਮਕ ਗੁਣ ਗਵਾ ਲੈਂਦਾ ਹੈ । ਭ੍ਰਮਨਾ—ਭਟਕਣਾ ।੧।ਰਹਾਉ।

ਵਖਾਣੈ—(ਹੋਰਨਾਂ ਨੂੰ) ਸਮਝਾਂਦਾ ਹੈ । ਤਿਕਾਲ—ਤਿੰਨ ਵੇਲੇ (ਸਵੇਰੇ, ਦੁਪਹਿਰ ਤੇ ਸ਼ਾਮ) । ਕਹਾ—ਕਿੱਥੇ ? ਪ੍ਰਾਣੀ—ਹੇ ਪ੍ਰਾਣੀ ! ਉਰਝਿ—ਉਲਝ ਕੇ, (ਵਿਕਾਰਾਂ ਵਿਚ) ਫਸ ਕੇ ।੨।

ਡੰਡ—(ਜੋਗੀ ਵਾਲਾ) ਡੰਡਾ । ਕਮੰਡਲ—ਖੱਪਰ, ਚਿੱਪੀ । ਸਿਖਾ—ਬੋਦੀ, ਚੋਟੀ । ਸੂਤੁ—ਜਨੇਊ । ਤੀਰਥਿ ਗਵਨੁ—ਤੀਰਥ ਉਤੇ ਜਾਣਾ, ਤੀਰਥ-ਜਾਤ੍ਰਾ । ਭ੍ਰਮਨੁ—(ਧਰਤੀ ਉਤੇ) ਭੌਣਾ ।੩।

ਜਟਾ ਮੁਕਟੁ—ਜਟਾਂ ਦਾ ਜੂੜਾ । ਤਨਿ—ਸਰੀਰ ਉਤੇ । ਭਸਮ—ਸੁਆਹ । ਛੋਡਿ—ਛੱਡ ਕੇ । ਨਗਨੁ—ਨੰਗਾ । ਬਾਂਧੈ—ਬੱਧੇ ਹੋਏ (ਮਨੁੱਖ) ਨੂੰ । ਕਿਰਤ—ਕੀਤੇ ਹੋਏ ਕਰਮਾਂ ਦੇ ਸੰਸਕਾਰ । ਕਿਰਤ ਕੈ ਬਾਂਧੈ—ਕੀਤੇ ਕਰਮਾਂ ਦੇ ਸੰਸਕਾਰਾਂ ਦੇ ਬੱਧੇ ਮਨੁੱਖ ਨੂੰ । ਭੇਖੁ—ਧਾਰਮਿਕ ਲਿਬਾਸ ।੪।

ਜੇਤੇ ਜੀਅ—ਜਿਤਨੇ ਭੀ ਜੀਵ ਹਨ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਪਰ, ਧਰਤੀ ਦੇ ਉਪਰਲੇ ਪੁਲਾੜ ਵਿਚ, ਆਕਾਸ਼ ਵਿਚ । ਜਤ੍ਰ ਕਤ੍ਰ—ਜਿਥੇ ਕਿਥੇ, ਹਰ ਥਾਂ । ਜਨ ਕਉ—(ਆਪਣੇ) ਦਾਸ ਨੂੰ । ਰਾਖਿ ਲੇ—ਰੱਖ ਲੈਂਦਾ ਹੈ । ਝੋਲਿ—ਹਿਲਾ ਕੇ, ਸੁਆਦ ਨਾਲ ।੫।

**ਅਰਥ** :—ਪਰਮਾਤਮਾ ਦਾ ਨਾਮ ਜਪਣ ਤੋਂ ਵਾਂਜੇ ਰਹਿ ਕੇ ਮਨੁੱਖ ਦਾ ਜਗਤ ਵਿਚ ਜਨਮ (ਲੈਣਾ) ਵਿਅਰਥ ਹੋ ਜਾਂਦਾ ਹੈ । ਜੇਹੜਾ ਮਨੁੱਖ ਵਿਸ਼ਿਆਂ ਦੀ ਜ਼ਹਰ ਖਾਂਦਾ ਰਹਿੰਦਾ ਹੈ, ਵਿਸ਼ਿਆਂ ਦੀਆਂ ਹੀ ਨਿੱਤ ਗੱਲਾਂ ਕਰਦਾ ਰਹਿੰਦਾ ਹੈ ਤੇ ਪ੍ਰਭੂ-ਸਿਮਰਨ ਤੋਂ ਖ਼ਾਲੀ ਰਹਿੰਦਾ ਹੈ, ਉਸ ਦੀ ਜ਼ਿੰਦਗੀ ਵਿਅਰਥ ਰਹਿੰਦੀ ਹੈ ਉਹ ਆਤਮਕ ਮੌਤੇ ਮਰ ਜਾਂਦਾ ਹੈ ਅਤੇ ਸਦਾ ਭਟਕਦਾ ਰਹਿੰਦਾ ਹੈ ।੧।ਰਹਾਉ।

(ਵਿਕਾਰਾਂ ਤੋਂ ਅਤੇ ਵਿਕਾਰਾਂ ਤੋਂ ਪੈਦਾ ਹੋਏ ਦੁੱਖਾਂ ਤੋਂ) ਖ਼ਲਾਸੀ ਕੋਈ ਮਨੁੱਖ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਤੋਂ ਬਿਨਾ ਨਹੀਂ ਪ੍ਰਾਪਤ ਕਰ ਸਕਦਾ, ਇਹ ਖ਼ਲਾਸੀ ਗੁਰੂ ਦੀ ਸਰਨ ਪੈ ਕੇ ਪ੍ਰਭੂ-ਨਾਮ ਵਿਚ ਜੁੜਿਆਂ ਹੀ ਮਿਲਦੀ ਹੈ । (ਜੇ ਮਨੁੱਖ ਪ੍ਰਭੂ ਦਾ ਸਿਮਰਨ ਨਹੀਂ ਕਰਦਾ ਤਾਂ) ਜੱਗ ਹਵਨ ਪੁੰਨ-ਦਾਨ, ਤਪ ਪੂਜਾ ਆਦਿਕ ਕਰਮ ਕੀਤਿਆਂ ਸਰੀਰ (ਫਿਰ ਭੀ) ਦੁਖੀ ਹੀ ਰਹਿੰਦਾ ਹੈ ਦੁੱਖ ਹੀ ਸਹਾਰਦਾ ਹੈ ।੧।

(ਪੰਡਿਤ ਸੰਸਕ੍ਰਿਤ) ਪੁਸਤਕਾਂ ਦੇ ਪਾਠ ਤੇ ਵਿਆਕਰਣ ਆਦਿਕ (ਆਪਣੇ ਵਿਦਿਆਰਥੀਆਂ ਆਦਿਕਾਂ ਨੂੰ) ਸਮਝਾਂਦਾ ਹੈ, ਤਿੰਨ ਵੇਲੇ (ਹਰ ਰੋਜ਼) ਸੰਧਿਆ-ਕਰਮ ਭੀ ਕਰਦਾ ਹੈ, ਪਰ, ਹੇ ਪ੍ਰਾਣੀ ! ਗੁਰੂ ਦੇ ਸ਼ਬਦ ਤੋਂ ਬਿਨਾ ਉਸ ਨੂੰ (ਵਿਸ਼ਿਆਂ ਦੇ ਜ਼ਹਰ ਤੋਂ) ਖ਼ਲਾਸੀ ਬਿਲਕੁਲ ਨਹੀਂ ਮਿਲ ਸਕਦੀ । ਪਰਮਾਤਮਾ ਦੇ ਨਾਮ ਤੋਂ ਵਾਂਜਿਆ ਉਹ ਵਿਕਾਰਾਂ ਵਿਚ ਫਸਿਆ ਰਹਿ ਕੇ ਆਤਮਕ ਮੌਤ ਸਹੇੜ ਲੈਂਦਾ ਹੈ ।੨।

(ਜੋਗੀ ਹੱਥ ਵਿਚ) ਡੰਡਾ ਤੇ ਖੱਪਰ ਫੜ ਲੈਂਦਾ ਹੈ, ਬ੍ਰਾਹਮਣ ਬੋਦੀ ਰੱਖਦਾ ਹੈ, ਜਨੇਊ ਤੇ ਧੋਤੀ ਪਹਿਨਦਾ ਹੈ, (ਜੋਗੀ) ਤੀਰਥ-ਜਾਤ੍ਰਾ ਤੇ ਧਰਤੀ-ਭ੍ਰਮਨ ਕਰਦਾ ਹੈ ।

(ਪਰ ਇਹਨੀਂ ਕੰਮੀਂ) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਮਨ ਨੂੰ) ਸ਼ਾਂਤੀ ਨਹੀਂ ਆ ਸਕਦੀ । ਜੋ ਮਨੁੱਖ ਹਰੀ ਦਾ ਨਾਮ ਸਦਾ ਸਿਮਰਦਾ ਹੈ, ਉਹ (ਵਿਸ਼ੇ ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੩।

ਜਟਾਂ ਦਾ ਜੂੜਾ ਕਰ ਲਿਆ, ਪਿੰਡੇ ਤੇ ਸੁਆਹ ਮਲ ਲਈ, ਸਰੀਰ ਉਤੋਂ ਕੱਪੜੇ ਉਤਾਰ ਕੇ ਨੰਗਾ ਰਹਿਣ ਲੱਗ ਪਿਆ, ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਬੱਝੇ ਹੋਏ ਲਈ (ਇਹ ਸਾਰਾ ਅਡੰਬਰ) ਨਿਰਾ ਬਾਹਰਲਾ ਧਾਰਮਿਕ ਲਿਬਾਸ ਹੀ ਹੈ । ਪ੍ਰਭੂ ਦਾ ਨਾਮ ਜਪਣ ਤੋਂ ਬਿਨਾ ਮਾਇਆ ਦੀ ਤ੍ਰਿਸ਼ਨਾ ਵਲੋਂ ਮਨ ਰੱਜਦਾ ਨਹੀਂ ।੪।

(ਪਰ ਹੇ ਪ੍ਰਭੂ ! ਜੀਵਾਂ ਦੇ ਕੁਝ ਵੱਸ ਨਹੀਂ ਹੈ) ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਜਿਤਨੇ ਭੀ ਜੀਵ ਵੱਸਦੇ ਹਨ ਸਭਨਾਂ ਵਿਚ ਤੂੰ ਆਪ ਹੀ ਹਰ ਥਾਂ ਮੌਜੂਦ ਹੈਂ ।

ਹੇ ਨਾਨਕ ! ਜਿਸ ਜੀਵ ਨੂੰ ਪ੍ਰਭੂ ਗੁਰੂ ਦੀ ਕਿਰਪਾ ਦੀ ਰਾਹੀਂ (ਵਿਸ਼ੇ ਵਿਕਾਰਾਂ ਤੋਂ) ਬਚਾਂਦਾ ਹੈ ਉਹ ਪਰਮਾਤਮਾ ਦੇ ਨਾਮ ਦਾ ਰਸ ਬੜੇ ਸੁਆਦ ਨਾਲ ਪੀਂਦਾ ਹੈ ।੫।੭।੮।

**ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥ ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ ਰਹਾਉ ॥ ਚਾਰੇ ਵਰਨ ਆਖੈ ਸਭੁ ਕੋਈ ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥ ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥ ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥ ਘਟਿ ਵਧਿ ਕੋ ਕਰੈ ਬੀਚਾਰਾ ॥੪॥ ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥੧॥ {ਪੰਨਾ ੧੧੨੭-੧੧੨੮}**

**ਪਦ ਅਰਥ** :—ਗਰਬੁ—ਅਹੰਕਾਰ । ਬ੍ਰਹਮੁ—ਪਰਮਾਤਮਾ । ਬਿੰਦੇ—(ਜੋ) ਜਾਣਦਾ ਹੈ, ਸਾਂਝ ਪਾ ਲੈਂਦਾ ਹੈ ।੧।

ਮੂਰਖ—ਹੇ ਮੂਰਖ ! ਤੇ—ਤੋਂ {ਲਫ਼ਜ਼ 'ਗਰਬੁ' ਅਤੇ 'ਗਰਬ' ਦਾ ਵਿਆਕਰਣਿਕ ਫ਼ਰਕ ਵੇਖਣਾ} । ਵਿਕਾਰਾ—ਭੈੜ ।੧।ਰਹਾਉ।

ਚਾਰੇ—ਚਾਰ ਹੀ । ਵਰਨ—ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ । ਸਭੁ ਕੋਈ—ਹਰੇਕ ਮਨੁੱਖ । ਤੇ—ਤੋਂ । ਬਿੰਦ—ਵੀਰਜ, ਅਸਲਾ । ਬ੍ਰਹਮੁ ਬਿੰਦ ਤੇ—ਪਰਮਾਤਮਾ ਦੀ ਜੋਤਿ-ਰੂਪ ਅਸਲੇ ਤੋਂ । ਸਭ—ਸਾਰੀ । ਓਪਤਿ—ਉਤਪੱਤੀ ।੨।

ਸਗਲ—ਸਾਰਾ । ਬਹੁ ਬਿਧਿ—ਕਈ ਕਿਸਮਾਂ ਦੇ । ਘੜੈ—ਘੜਦਾ ਹੈ ।੩।

ਮਿਲਿ—ਮਿਲ ਕੇ । ਦੇਹੀ—ਸਰੀਰ । ਆਕਾਰਾ—ਸ਼ਕਲ । ਕੋ ਕਰੈ—ਕੌਣ ਕਰ ਸਕਦਾ ਹੈ ? ਘਟਿ—ਥੋੜ੍ਹੇ । ਵਧਿ—ਵਧੀਕ, ਬਹੁਤੇ ।੪।

ਕਹਤੁ—ਆਖਦਾ ਹੈ । ਜੀਉ—ਜੀਵ । ਕਰਮ ਬੰਧੁ—ਆਪਣੇ ਕੀਤੇ ਕਰਮਾਂ ਦਾ ਬੱਧਾ ਹੋਇਆ । ਭੇਟੇ—ਮਿਲਿਆਂ । ਮੁਕਤਿ—(ਕਰਮਾਂ ਦੇ ਬੰਧਨਾਂ ਤੋਂ) ਖ਼ਲਾਸੀ ।੫।

**ਅਰਥ** :—ਹੇ ਮੂਰਖ ! ਹੇ ਗੰਵਾਰ ! (ਉੱਚੀ) ਜਾਤਿ ਦਾ ਮਾਣ ਨਾਹ ਕਰ । ਇਸ ਮਾਣ-ਅਹੰਕਾਰ ਤੋਂ (ਭਾਈਚਾਰਕ ਜੀਵਨ ਵਿਚ) ਕਈ ਵਿਗਾੜ ਚੱਲ ਪੈਂਦੇ ਹਨ ।੧।ਰਹਾਉ।

ਹੇ ਭਾਈ ! ਕੋਈ ਭੀ ਧਿਰ (ਉੱਚੀ) ਜਾਤਿ ਦਾ ਮਾਣ ਨਾਹ ਕਰਿਓ । ('ਜਾਤਿ' ਦੇ ਆਸਰੇ ਬ੍ਰਾਹਮਣ ਨਹੀਂ ਬਣੀਦਾ) ਉਹ ਮਨੁੱਖ ਬ੍ਰਾਹਮਣ ਬਣ ਜਾਂਦਾ ਹੈ ਜਿਹੜਾ ਬ੍ਰਹਮ (ਪਰਮਾਤਮਾ) ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ।੧।

ਹੇ ਭਾਈ ! ਹਰੇਕ ਮਨੁੱਖ ਇਹੀ ਆਖਦਾ ਹੈ ਕਿ (ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ, ਇਹ) ਚਾਰ ਹੀ (ਵਖ ਵਖ) ਵਰਨ ਹਨ । (ਪਰ ਇਹ ਲੋਕ ਇਹ ਨਹੀਂ ਸਮਝਦੇ ਕਿ) ਪਰਮਾਤਮਾ ਦੀ ਜੋਤਿ-ਰੂਪ ਅਸਲੇ ਤੋਂ ਹੀ ਸਾਰੀ ਸ੍ਰਿਸ਼ਟੀ ਪੈਦਾ ਹੁੰਦੀ ਹੈ ।੨।

ਹੇ ਭਾਈ ! (ਜਿਵੇਂ ਕੋਈ) ਘੁਮਿਆਰ ਇਕੋ ਮਿੱਟੀ ਤੋਂ ਕਈ ਕਿਸਮਾਂ ਦੇ ਭਾਂਡੇ ਘੜ ਲੈਂਦਾ ਹੈ, (ਤਿਵੇਂ) ਇਹ ਸਾਰਾ ਸੰਸਾਰ ਹੈ (ਪਰਮਾਤਮਾ ਨੇ ਆਪਣੀ ਹੀ ਜੋਤਿ ਤੋਂ ਬਣਾਇਆ ਹੋਇਆ) ।੩।

ਹੇ ਭਾਈ ! ਪੰਜ ਤੱਤ ਮਿਲ ਕੇ ਸਰੀਰ ਦੀ ਸ਼ਕਲ ਬਣਦੀ ਹੈ । ਕੋਈ ਇਹ ਨਹੀਂ ਆਖ ਸਕਦਾ ਕਿ ਕਿਸੇ (ਵਰਨ ਵਾਲੇ) ਵਿਚ ਬਹੁਤੇ ਤੱਤ ਹਨ, ਤੇ, ਕਿਸੇ (ਵਰਨ ਵਾਲੇ) ਵਿਚ ਥੋੜ੍ਹੇ ਤੱਤ ਹਨ ।੪।

ਨਾਨਕ ਆਖਦਾ ਹੈ—(ਭਾਵੇਂ ਕੋਈ ਬ੍ਰਾਹਮਣ ਹੈ, ਭਾਵੇਂ ਕੋਈ ਸ਼ੂਦਰ ਹੈ) ਹਰੇਕ ਜੀਵ ਆਪੋ ਆਪਣੇ ਕੀਤੇ ਕਰਮਾਂ (ਦੇ ਸੰਸਕਾਰਾਂ) ਦਾ ਬੱਝਾ ਹੋਇਆ ਹੈ । ਗੁਰੂ ਨੂੰ ਮਿਲਣ ਤੋਂ ਬਿਨਾ (ਕੀਤੇ ਕਰਮਾਂ ਦੇ ਸੰਸਕਾਰਾਂ ਦੇ ਬੰਧਨਾਂ ਤੋਂ) ਖ਼ਲਾਸੀ ਨਹੀਂ ਹੁੰਦੀ ।੫।੧।

**ਭੈਰਉ ਮਹਲਾ ੩ ॥ ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥ ਏ ਸੂਤੇ ਅਪਣੈ ਅਹੰਕਾਰੀ ॥੧॥ ਮਾਇਆ ਮਦਿ ਮਾਤਾ ਰਹਿਆ ਸੋਇ ॥ ਜਾਗਤੁ ਰਹੈ ਨ ਮੂਸੈ ਕੋਇ ॥੧॥ ਰਹਾਉ ॥ ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥ ਪੰਚ ਦੂਤ ਓਹੁ ਵਸਗਤਿ ਕਰੈ ॥੨॥ ਸੋ ਜਾਗੈ ਜੋ ਤਤੁ ਬੀਚਾਰੈ ॥ ਆਪਿ ਮਰੈ ਅਵਰਾ ਨਹ ਮਾਰੈ ॥੩॥ ਸੋ ਜਾਗੈ ਜੋ ਏਕੋ ਜਾਣੈ ॥ ਪਰਕਿਰਤਿ ਛੋਡੈ ਤਤੁ ਪਛਾਣੈ ॥੪॥ ਚਹੁ ਵਰਨਾ ਵਿਚਿ ਜਾਗੈ ਕੋਇ ॥ ਜਮੈ ਕਾਲੈ ਤੇ ਛੂਟੈ ਸੋਇ ॥੫॥ ਕਹਤ ਨਾਨਕ ਜਨੁ ਜਾਗੈ ਸੋਇ ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ ॥੬॥੨॥ {ਪੰਨਾ ੧੧੨੮}**

**ਪਦ ਅਰਥ** :—ਗ੍ਰਿਹੀ—ਗ੍ਰਿਹਸਤੀ । ਪੰਡਿਤ—{ਬਹੁ-ਵਚਨ} । ਭੇਖਧਾਰੀ—ਛੇ ਭੇਖਾਂ ਦੇ ਸਾਧੂ । ਏ—{ਬਹੁ-ਵਚਨ} ਇਹ ਸਾਰੇ । ਸੂਤੇ—ਸੁੱਤੇ ਹੋਏ ਹਨ । ਅਪਣੈ ਅਹੰਕਾਰੀ—ਅਪਣੈ ਅਹੰਕਾਰਿ, ਆਪੋ ਆਪਣੇ ਅਹੰਕਾਰ ਵਿਚ ।੧।

ਮਦਿ—ਨਸ਼ੇ ਵਿਚ । ਮਾਤਾ—ਮਸਤ । ਰਹਿਆ ਸੋਇ—ਸੌਂ ਰਿਹਾ ਹੈ । ਜਾਗਤੁ ਰਹੈ—ਜਿਹੜਾ ਸੁਚੇਤ ਰਹਿੰਦਾ ਹੈ । ਮੂਸੈ—ਠੱਗਦਾ ਹੈ ।੧।ਰਹਾਉ।

ਜਿਸੁ—ਜਿਸ ਨੂੰ । ਦੂਤ—ਵੈਰੀ । ਓਹੁ—ਉਹ ਮਨੁੱਖ । ਵਸਗਤਿ—ਵੱਸ ਵਿਚ ।੨।

ਤਤੁ—ਜਗਤ ਦਾ ਅਸਲਾ, ਪਰਮਾਤਮਾ । ਬੀਚਾਰੈ—ਮਨ ਵਿਚ ਵਸਾਂਦਾ ਹੈ । ਮਰੈ—(ਵਿਕਾਰਾਂ ਵਲੋਂ) ਮਰਦਾ ਹੈ । ਅਵਰਾ—ਅਵਰਾਂ, ਹੋਰਨਾਂ ਨੂੰ ।੩।

ਏਕੋ—ਸਿਰਫ਼ ਪਰਮਾਤਮਾ ਨੂੰ । ਜਾਣੈ—ਡੂੰਘੀ ਸਾਂਝ ਪਾਂਦਾ ਹੈ । ਪਰਕਿਰਤਿ—{ਪ੍ਰ ਤਿ—ਮਾਇਆ} ਮਾਇਆ (ਦਾ ਮੋਹ) ।੪।

ਕੋਇ—ਕੋਈ ਵਿਰਲਾ । ਜਮੈ ਤੇ—ਜਮ ਤੋਂ । ਕਾਲੈ ਤੇ—ਕਾਲ ਤੋਂ । ਜਮੈ ਕਾਲੈ ਤੇ—ਜਨਮ ਮਰਨ ਦੇ ਗੇੜ ਤੋਂ, ਆਤਮਕ ਮੌਤ ਤੋਂ । ਛੂਟੈ—ਬਚ ਜਾਂਦਾ ਹੈ ।੫।

ਜਨੁ ਸੋਇ—ਉਹੀ ਮਨੁੱਖ । ਜਾ ਕੀ ਨੇਤ੍ਰੀ—ਜਿਸ ਦੀਆਂ ਅੱਖਾਂ ਵਿਚ । ਗਿਆਨ—ਆਤਮਕ ਜੀਵਨ ਦੀ ਸੂਝ । ਅੰਜਨੁ—ਸੁਰਮਾ ।੬।

**ਅਰਥ** :—ਹੇ ਭਾਈ ! ਜੀਵ ਮਾਇਆ ਦੇ (ਮੋਹ ਦੇ) ਨਸ਼ੇ ਵਿਚ ਮਸਤ ਹੋ ਕੇ ਪ੍ਰਭੂ ਦੀ ਯਾਦ ਵਲੋਂ ਗ਼ਾਫ਼ਿਲ ਹੋਇਆ ਰਹਿੰਦਾ ਹੈ (ਤੇ, ਇਸ ਦੇ ਆਤਮਕ ਜੀਵਨ ਦੀ ਰਾਸ-ਪੂੰਜੀ ਨੂੰ ਕਾਮਾਦਿਕ ਲੁੱਟਦੇ ਰਹਿੰਦੇ ਹਨ) । ਪਰ ਜਿਹੜਾ ਮਨੁੱਖ (ਪ੍ਰਭੂ ਦੀ ਯਾਦ ਦੀ ਬਰਕਤਿ ਨਾਲ) ਸੁਚੇਤ ਰਹਿੰਦਾ ਹੈ, ਉਸ ਨੂੰ ਕੋਈ ਵਿਕਾਰ ਲੁੱਟ ਨਹੀਂ ਸਕਦਾ ।੧।ਰਹਾਉ।

ਹੇ ਭਾਈ ! ਜੋਗੀ, ਗ੍ਰਿਹਸਤੀ, ਪੰਡਿਤ, ਭੇਖਾਂ ਦੇ ਸਾਧੂ—ਇਹ ਸਾਰੇ ਆਪੋ ਆਪਣੇ (ਕਿਸੇ) ਅਹੰਕਾਰ ਵਿਚ (ਪੈ ਕੇ ਪ੍ਰਭੂ ਦੀ ਯਾਦ ਵਲੋਂ) ਗ਼ਾਫ਼ਿਲ ਹੋਏ ਰਹਿੰਦੇ ਹਨ ।੧।

ਹੇ ਭਾਈ ! ਸਿਰਫ਼ ਉਹ ਮਨੁੱਖ ਸੁਚੇਤ ਰਹਿੰਦਾ ਹੈ ਜਿਸ ਨੂੰ ਗੁਰੂ ਮਿਲ ਪੈਂਦਾ ਹੈ । ਉਹ ਮਨੁੱਖ (ਸਿਮਰਨ ਦੀ ਬਰਕਤਿ ਨਾਲ) ਕਾਮਾਦਿਕ ਪੰਜੇ ਵੈਰੀਆਂ ਨੂੰ ਆਪਣੇ ਵੱਸ ਵਿਚ ਕਰੀ ਰੱਖਦਾ ਹੈ ।੨।

ਹੇ ਭਾਈ ! ਸਿਰਫ਼ ਉਹ ਮਨੁੱਖ ਸੁਚੇਤ ਰਹਿੰਦਾ ਹੈ, ਜੋ ਪਰਮਾਤਮਾ ਦੇ ਗੁਣਾਂ ਨੂੰ ਆਪਣੇ ਮਨ ਵਿਚ ਵਸਾਂਦਾ ਹੈ । ਉਹ ਮਨੁੱਖ (ਵਿਕਾਰਾਂ ਵਲੋਂ) ਆਪਣੇ ਆਪ ਨੂੰ ਬਚਾਈ ਰੱਖਦਾ ਹੈ, ਉਹ ਮਨੁੱਖ ਹੋਰਨਾਂ ਉਤੇ ਧੱਕਾ-ਵਧੀਕੀ ਨਹੀਂ ਕਰਦਾ ।੩।

ਹੇ ਭਾਈ ! ਸਿਰਫ਼ ਉਹ ਮਨੁੱਖ (ਮਾਇਆ ਦੇ ਮੋਹ ਦੀ ਨੀਂਦ ਵਲੋਂ) ਸੁਚੇਤ ਰਹਿੰਦਾ ਹੈ ਜਿਹੜਾ ਸਿਰਫ਼ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ, ਜਿਹੜਾ ਮਾਇਆ (ਦੇ ਮੋਹ) ਨੂੰ ਤਿਆਗਦਾ ਹੈ, ਅਤੇ ਆਪਣੇ ਅਸਲੇ-ਪ੍ਰਭੂ ਨਾਲ ਜਾਣ-ਪਛਾਣ ਬਣਾਂਦਾ ਹੈ ।੪।

ਹੇ ਭਾਈ ! (ਕੋਈ ਬ੍ਰਾਹਮਣ ਹੋਵੇ ਖੱਤ੍ਰੀ ਹੋਵੇ ਵੈਸ਼ ਹੋਵੇ ਸ਼ੂਦਰ ਹੋਵੇ) ਚੌਹਾਂ ਵਰਨਾਂ ਵਿਚੋਂ ਕੋਈ ਵਿਰਲਾ (ਮਾਇਆ ਦੇ ਮੋਹ ਦੀ ਨੀਂਦ ਤੋਂ) ਸੁਚੇਤ ਰਹਿੰਦਾ ਹੈ (ਕਿਸੇ ਖ਼ਾਸ ਵਰਨ ਦਾ ਕੋਈ ਲਿਹਾਜ਼ ਨਹੀਂ) । (ਜਿਹੜਾ ਜਾਗਦਾ ਹੈ, ਉਹ) ਆਤਮਕ ਮੌਤ ਤੋਂ ਬਚਿਆ ਰਹਿੰਦਾ ਹੈ ।੫।

ਨਾਨਕ ਆਖਦਾ ਹੈ—ਉਹ ਮਨੁੱਖ ਮਾਇਆ ਦੇ ਮੋਹ ਦੀ ਨੀਂਦ ਤੋਂ ਜਾਗਦਾ ਹੈ ਜਿਸ ਦੀਆਂ ਅੱਖਾਂ ਵਿਚ ਆਤਮਕ ਜੀਵਨ ਦੀ ਸੂਝ ਦਾ ਸੁਰਮਾ ਪਿਆ ਹੁੰਦਾ ਹੈ ।੬।੨।

**ਭੈਰਉ ਮਹਲਾ ੩ ॥ ਜਾ ਕਉ ਰਾਖੈ ਅਪਣੀ ਸਰਣਾਈ ॥ ਸਾਚੇ ਲਾਗੈ ਸਾਚਾ ਫਲੁ ਪਾਈ ॥੧॥ ਰੇ ਜਨ ਕੈ ਸਿਉ ਕਰਹੁ ਪੁਕਾਰਾ ॥ ਹੁਕਮੇ ਹੋਆ ਹੁਕਮੇ ਵਰਤਾਰਾ ॥੧॥ ਰਹਾਉ ॥ ਏਹੁ ਆਕਾਰੁ ਤੇਰਾ ਹੈ ਧਾਰਾ ॥ ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ ॥੨॥ ਕਰਿ ਪ੍ਰਸਾਦੁ ਇਕੁ ਖੇਲੁ ਦਿਖਾਇਆ ॥ ਗੁਰ ਕਿਰਪਾ ਤੇ ਪਰਮ ਪਦੁ ਪਾਇਆ ॥੩॥ ਕਹਤ ਨਾਨਕੁ ਮਾਰਿ ਜੀਵਾਲੇ ਸੋਇ ॥ ਐਸਾ ਬੂਝਹੁ ਭਰਮਿ ਨ ਭੂਲਹੁ ਕੋਇ ॥੪॥੩॥ {ਪੰਨਾ ੧੧੨੮}**

**ਪਦ ਅਰਥ** :—ਜਾ ਕਉ—ਜਿਸ (ਮਨੁੱਖ) ਨੂੰ । ਸਾਚੇ—ਸਾਚਿ ਹੀ, ਸਦਾ-ਥਿਰ ਹਰਿ-ਨਾਮ ਵਿਚ । ਸਾਚਾ ਫਲੁ—ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਫਲ । ਪਾਈ—ਹਾਸਲ ਕਰਦਾ ਹੈ ।੧।

ਰੇ ਜਨ—ਹੇ ਭਾਈ ! ਕੈ ਸਿਉ—(ਪਰਮਾਤਮਾ ਨੂੰ ਛੱਡ ਕੇ ਹੋਰ) ਕਿਸ ਅੱਗੇ ? ਕਰਹੁ—ਤੁਸੀ ਕਰਦੇ ਹੋ । ਹੁਕਮੇ—ਹੁਕਮ ਵਿਚ ਹੀ । ਹੋਆ—(ਜਗਤ) ਬਣਿਆ । ਵਰਤਾਰਾ—ਹਰੇਕ ਕਾਰ-ਵਿਹਾਰ ।੧।ਰਹਾਉ।

ਆਕਾਰੁ—ਜਗਤ । ਧਾਰਾ—ਟਿਕਾਇਆ ਹੋਇਆ । ਬਿਨਸੈ—ਨਾਸ ਹੋ ਜਾਂਦਾ ਹੈ । ਕਰਤ—ਪੈਦਾ ਕਰਦਿਆਂ । ਬਾਰਾ—ਬਾਰ, ਦੇਰ, ਚਿਰ ।੨।

ਕਰਿ—ਕਰ ਕੇ । ਪ੍ਰਸਾਦੁ—ਕਿਰਪਾ । ਤੇ—ਤੋਂ, ਦੀ ਰਾਹੀਂ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ ।੩।

ਮਾਰਿ ਜੀਵਾਲੇ—ਮਾਰੇ ਜੀਵਾਲੇ, ਮਾਰਦਾ ਹੈ ਜਿਵਾਲਦਾ ਹੈ । ਸੋਇ—ਉਹ (ਆਪ) ਹੀ । ਭਰਮਿ—ਭਟਕਣਾ ਵਿਚ (ਪੈ ਕੇ) । ਨ ਭੂਲਹੁ—ਕੁਰਾਹੇ ਨਾਹ ਪਵੋ ।੪।

**ਅਰਥ** :—ਹੇ ਭਾਈ ! (ਕੋਈ ਔਕੜ ਆਉਣ ਤੇ ਤੁਸੀ ਪਰਮਾਤਮਾ ਨੂੰ ਛੱਡ ਕੇ) ਕਿਸੇ ਹੋਰ ਅੱਗੇ ਤਰਲੇ ਨਾਹ ਕਰਦੇ ਫਿਰੋ । ਪਰਮਾਤਮਾ ਦੇ ਹੁਕਮ ਵਿਚ ਹੀ ਇਹ ਜਗਤ ਬਣਿਆ ਹੈ, ਉਸ ਦੇ ਹੁਕਮ ਵਿਚ ਹੀ ਹਰੇਕ ਘਟਨਾ ਵਾਪਰ ਰਹੀ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਨੂੰ ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ, ਉਹ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਜੁੜਿਆ ਰਹਿੰਦਾ ਹੈ, ਉਹ ਮਨੁੱਖ ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ ਹਾਸਲ ਕਰਦਾ ਹੈ ।੧।

ਹੇ ਪ੍ਰਭੂ ! ਇਹ ਸਾਰਾ ਜਗਤ ਤੇਰੇ ਹੀ ਆਸਰੇ ਹੈ । (ਜਦੋਂ ਤੂੰ ਚਾਹੇਂ) ਇਹ ਇਕ ਛਿਨ ਵਿਚ ਨਾਸ ਹੋ ਜਾਂਦਾ ਹੈ, ਇਸ ਨੂੰ ਪੈਦਾ ਕਰਦਿਆਂ ਭੀ (ਤੈਨੂੰ) ਚਿਰ ਨਹੀਂ ਲੱਗਦਾ ।੨।

ਹੇ ਭਾਈ ! (ਪਰਮਾਤਮਾ ਨੇ) ਮਿਹਰ ਕਰ ਕੇ (ਜਿਸ ਮਨੁੱਖ ਨੂੰ ਇਹ ਸੰਸਾਰ) ਇਕ ਤਮਾਸ਼ਾ ਜਿਹਾ ਹੀ ਵਿਖਾਲ ਦਿੱਤਾ ਹੈ, ਉਹ ਮਨੁੱਖ ਗੁਰੂ ਦੀ ਕਿਰਪਾ ਨਾਲ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ।੩।

ਨਾਨਕ ਆਖਦਾ ਹੈ—(ਹੇ ਭਾਈ !) ਉਹ (ਪਰਮਾਤਮਾ) ਹੀ (ਜੀਵਾਂ ਨੂੰ) ਮਾਰਦਾ ਹੈ ਤੇ ਜਿਵਾਲਦਾ ਹੈ । ਇਸ ਤਰ੍ਹਾਂ (ਅਸਲੀਅਤ ਨੂੰ) ਸਮਝੋ, ਤੇ, ਕੋਈ ਧਿਰ ਭਟਕਣਾ ਵਿਚ ਪੈ ਕੇ ਕੁਰਾਹੇ ਨਾਹ ਪਵੋ ।੪।੩।

**ਭੈਰਉ ਮਹਲਾ ੩ ॥ ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥ ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥ ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥ ਭਨਤਿ ਨਾਨਕੁ ਕਰੇ ਕਿਆ ਕੋਇ ॥ ਜਿਸ ਨੋ ਆਪਿ ਮਿਲਾਵੈ ਸੋਇ ॥੪॥੪॥ {ਪੰਨਾ ੧੧੨੮}**

**ਪਦ ਅਰਥ** :—ਕਾਮਣਿ—ਇਸਤ੍ਰੀ, ਜੀਵ-ਇਸਤ੍ਰੀ । ਕੰਤੁ—ਖਸਮ । ਕਰੀ—ਕਰੀਂ, ਮੈਂ ਕਰਦੀ ਹਾਂ । ਸੀਗਾਰੁ—(ਆਤਮਕ ਜੀਵਨ ਦਾ) ਸ਼ਿੰਗਾਰ ।੧।

ਜਾਂ—ਜਦੋਂ । ਤਿਸੁ ਭਾਵੈ—ਉਸ (ਪ੍ਰਭੂ-ਪਤੀ) ਨੂੰ ਚੰਗਾ ਲੱਗਦਾ ਹੈ । ਤਾਂ—ਤਦੋਂ । ਕਰੇ ਭੋਗੁ—(ਮੈਨੂੰ) ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ । ਸਾਚੇ ਸਾਹਿਬ ਜੋਗੁ—ਸਦਾ ਕਾਇਮ ਰਹਿਣ ਵਾਲੇ ਮਾਲਕ ਜੋਗਾ, ਸਦਾ-ਥਿਰ ਪ੍ਰਭੂ-ਪਤੀ ਦੇ ਹਵਾਲੇ ਕਰ ਦਿੱਤਾ ਹੈ ।੧।ਰਹਾਉ।

ਉਸਤਤਿ—ਸੋਭਾ । ਕਰੇ ਕਿਆ ਕੋਈ—ਕਿਸੇ ਦੀ ਕੀਤੀ ਦਾ ਮੇਰੇ ਉਤੇ ਅਸਰ ਨਹੀਂ ਹੁੰਦਾ । ਆਪੇ—ਪ੍ਰਭੂ ਆਪ ਹੀ । ਵਰਤੈ—(ਉਸਤਤਿ ਕਰਨ ਵਾਲੇ ਅਤੇ ਨਿੰਦਾ ਕਰਨ ਵਾਲੇ ਵਿਚ) ਮੌਜੂਦ ਹੈ । ਸੋਈ—ਉਹ ਆਪ ਹੀ ।੨।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਪਿਰਮ ਕਸਾਈ—ਪਿਆਰ ਦੀ ਖਿੱਚ । ਮਿਲਉਗੀ—ਮਿਲਉਂ ਗੀ, ਮੈਂ ਮਿਲਾਂਗੀ । ਪੰਚ ਸਬਦ ਵਜਾਈ—ਪੰਚ ਸਬਦ ਵਜਾਇ, (ਜਿਵੇਂ) ਪੰਜਾਂ ਕਿਸਮਾਂ ਦੇ ਸਾਜ ਵਜਾ ਕੇ (ਬੜਾ ਵਧੀਆ ਸੰਗੀਤਕ ਰਸ ਬਣਦਾ ਹੈ, ਤਿਵੇਂ ਪੂਰਨ ਖਿੜਾਉ-ਆਨੰਦ ਨਾਲ) ।੩।

ਭਨਤਿ—ਆਖਦਾ ਹੈ । ਕਰੇ ਕਿਆ ਕੋਇ—ਕੋਇ ਕਿਆ ਕਰੇ ? ਕੋਈ ਕੀਹ ਵਿਗਾੜ ਸਕਦਾ ਹੈ ? ਜਿਸ ਨੋ—{ਲਫ਼ਜ਼ 'ਜਿਸ' ਦਾ ੁ ਸੰਬੰਧਕ 'ਨੋ' ਦੇ ਕਾਰਨ ਉੱਡ ਗਿਆ ਹੈ} ।੪।

**ਅਰਥ** :—ਹੇ ਸਖੀ ! ਮੈਂ ਆਪਣਾ ਤਨ ਆਪਣਾ ਮਨ ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਦੇ ਹਵਾਲੇ ਕਰ ਚੁਕੀ ਹਾਂ, ਜਦੋਂ ਉਸ ਦੀ ਰਜ਼ਾ ਹੁੰਦੀ ਹੈ ਮੈਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੧।ਰਹਾਉ।

ਹੇ ਸਖੀ ! ਮੈਂ (ਜੀਵ-) ਇਸਤ੍ਰੀ ਹਾਂ, ਕਰਤਾਰ ਮੇਰਾ ਪਤੀ ਹੈ, ਮੈਂ ਉਹੋ ਜਿਹਾ ਹੀ ਸਿੰਗਾਰ ਕਰਦੀ ਹਾਂ ਜਿਹੋ ਜਿਹਾ ਆਪ ਕਰਾਂਦਾ ਹੈ (ਮੈਂ ਆਪਣੇ ਜੀਵਨ ਨੂੰ ਉਤਨਾ ਕੁ ਸੋਹਣਾ ਹੀ ਬਣਾ ਸਕਦੀ ਹਾਂ, ਜਿਤਨਾ ਉਹ ਬਣਵਾਂਦਾ ਹੈ) ।੧।

ਹੇ ਸਖੀ ! ਜਦੋਂ (ਹੁਣ ਮੈਨੂੰ ਨਿਸਚਾ ਹੋ ਗਿਆ ਕਿ) ਇਕ ਪਰਮਾਤਮਾ ਹੀ ਸਭ ਵਿਚ ਬੈਠਾ ਪ੍ਰੇਰਨਾ ਕਰ ਰਿਹਾ ਹੈ (ਉਸਤਤਿ ਕਰਨ ਵਾਲਿਆਂ ਵਿਚ ਭੀ ਉਹੀ, ਨਿੰਦਾ ਕਰਨ ਵਾਲਿਆਂ ਵਿਚ ਭੀ ਉਹੀ), ਕਿਸੇ ਦੀ ਕੀਤੀ ਉਸਤਤਿ ਜਾਂ ਨਿੰਦਾ ਦਾ ਹੁਣ ਮੇਰੇ ਉਤੇ ਕੋਈ ਅਸਰ ਨਹੀਂ ਪੈਂਦਾ ।੨।

ਹੇ ਸਖੀ ! ਗੁਰੂ ਦੀ ਕਿਰਪਾ ਨਾਲ (ਮੇਰੇ ਅੰਦਰ ਪ੍ਰਭੂ-ਪਤੀ ਵਾਸਤੇ) ਪਿਆਰ ਦੀ ਖਿੱਚ ਬਣ ਗਈ ਹੈ, ਹੁਣ ਮੈਂ ਉਸ ਦਇਆ ਦੇ ਸੋਮੇ ਪ੍ਰਭੂ ਨੂੰ ਪੂਰਨ ਖਿੜਾਉ-ਆਨੰਦ ਨਾਲ ਮਿਲਦੀ ਹਾਂ ।੩।

ਨਾਨਕ ਆਖਦਾ ਹੈ—(ਹੇ ਸਖੀ !) ਜਿਸ ਜੀਵ ਨੂੰ ਉਹ ਪ੍ਰਭੂ ਆਪ ਹੀ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ, ਕੋਈ ਭੀ ਹੋਰ ਜੀਵ ਉਸ ਦਾ ਕੁਝ ਵਿਗਾੜ ਨਹੀਂ ਸਕਦਾ ।੪।੪।

**ਜ਼ਰੂਰੀ ਨੋਟ** :—ਇਸੇ ਹੀ ਰਾਗ ਵਿਚ ਭਗਤ ਨਾਮਦੇਵ ਜੀ ਦਾ ਸ਼ਬਦ ਨੰ: ੪ ਪੜ੍ਹੋ, ਜਿਸ ਦੀ ਪਹਿਲੀ ਤੁਕ ਹੈ "ਮੈ ਬਉਰੀ ਮੇਰਾ ਰਾਮੁ ਭਤਾਰੁ" । ਭਗਤ ਨਾਮਦੇਵ ਜੀ ਦੀ ਬਾਣੀ ਦੇ ਟੀਕੇ ਵਿਚ ਇਹਨਾਂ ਦੋਹਾਂ ਸ਼ਬਦਾਂ ਦੀ ਸਾਂਝ ਬਾਰੇ ਵਿਚਾਰ ਪੜ੍ਹੋ ।

**ਭੈਰਉ ਮਹਲਾ ੩ ॥ ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥ ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ ਰਹਾਉ ॥ ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥ ਮਮਤਾ ਲਾਇ ਭਰਮਿ ਭੋੁਲਾਇਆ ॥੨॥ ਇਸੁ ਮਨ ਤੇ ਸਭ ਪਿੰਡ ਪਰਾਣਾ ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥ ਕਰਮੁ ਹੋਵੈ ਗੁਰੁ ਕਿਰਪਾ ਕਰੈ ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥ ਮਨ ਕਾ ਸੁਭਾਉ ਸਦਾ ਬੈਰਾਗੀ ॥ ਸਭ ਮਹਿ ਵਸੈ ਅਤੀਤੁ ਅਨਰਾਗੀ ॥੫॥ ਕਹਤ ਨਾਨਕੁ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥੬॥੫॥ {ਪੰਨਾ ੧੧੨੮-੧੧੨੯}**

**ਪਦ ਅਰਥ** :—ਮੁਨਿ—ਮੋਨ-ਧਾਰੀ ਸਾਧੂ । ਜਿ—ਜਿਹੜਾ । ਦੁਬਿਧਾ—ਦੁ-ਕਿਸਮਾ-ਪਨ, ਮੇਰ-ਤੇਰ । ਬ੍ਰਹਮੁ—ਪਰਮਾਤਮਾ । ਬੀਚਾਰੇ—ਮਨ ਵਿਚ ਵਸਾਂਦਾ ਹੈ ।੧।

ਕਉ—ਨੂੰ । ਖੋਜਹੁ—ਪੜਤਾਲ ਕਰਦੇ ਰਹੋ । ਭਾਈ—ਹੇ ਭਾਈ ! ਖੋਜਤ—ਪੜਤਾਲ ਕਰਦਿਆਂ । ਨਉ ਨਿਧਿ—(ਧਰਤੀ ਦੇ ਸਾਰੇ) ਨੌ ਖ਼ਜ਼ਾਨੇ । ਪਾਈ—ਪ੍ਰਾਪਤ ਹੋ ਜਾਂਦਾ ਹੈ ।੧।ਰਹਾਉ।

ਮੂਲੁ—ਮੁੱਢ । ਕਰਿ—ਬਣਾ ਕੇ । ਕਰਤੈ—ਕਰਤਾਰ ਨੇ । ਮਮਤਾ—{ਮਮ—ਮੇਰਾ} ਮਲਕੀਅਤ ਬਣਾਣ ਦਾ ਸੁਭਾਉ, ਅਪਣੱਤ । ਭਰਮਿ—ਭਰਮ ਵਿਚ, ਭਟਕਣਾ ਵਿਚ । ਭੁੋਲਾਇਆ—{ਅੱਖਰ 'ਭ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ ਹੈ 'ਭੁਲਾਇਆ' । ਇਥੇ 'ਭੋਲਾਇਆ' ਪੜ੍ਹਨਾ ਹੈ} ।੨।

ਤੇ—ਤੋਂ । ਮਨ ਤੇ—ਮਨ ਤੋਂ, ਮਨ ਦੇ ਸੰਸਕਾਰਾਂ ਤੋਂ । ਪਿੰਡ ਪਰਾਣਾ—ਸਰੀਰ ਤੇ ਪ੍ਰਾਣ, ਜਨਮ ਮਰਨ ਦਾ ਗੇੜ । ਕੈ ਵੀਚਾਰਿ—ਦੇ ਵੀਚਾਰ ਦੀ ਰਾਹੀਂ । ਬੂਝਿ—ਸਮਝ ਕੇ । ਸਮਾਣਾ—(ਜਨਮ ਮਰਨ) ਮੁੱਕ ਜਾਂਦਾ ਹੈ ।੩।

ਕਰਮੁ—(ਪਰਮਾਤਮਾ ਦੀ) ਮਿਹਰ । ਜਾਗੈ—ਸੁਚੇਤ ਹੋ ਜਾਂਦਾ । ਮਰੈ—ਮੁੱਕ ਜਾਂਦੀ ਹੈ ।੪।

ਸੁਭਾਉ—ਅਸਲਾ । ਬੈਰਾਗੀ—ਮਾਇਆ ਤੋਂ ਨਿਰਲੇਪ । ਅਤੀਤੁ—ਵਿਰਕਤ । ਅਨਰਾਗੀ—ਰਾਗ-ਰਹਿਤ {ਅਨ-ਰਾਗੀ} ਨਿਰਮੋਹ ।੫।

ਭੇਉ—ਭੇਤ । ਪੁਰਖੁ—ਸਰਬ-ਵਿਆਪਕ ਪ੍ਰਭੂ । ਨਿਰੰਜਨ—{ਨਿਰ-ਅੰਜਨ । ਅੰਜਨ—ਮਾਇਆ ਦੇ ਮੋਹ ਦੀ ਕਾਲਖ} ਨਿਰਲੇਪ । ਦੇਉ—ਪ੍ਰਕਾਸ਼-ਰੂਪ ।੬।

**ਅਰਥ** :—ਹੇ ਭਾਈ ! ਆਪਣੇ ਇਸ ਮਨ ਨੂੰ ਖੋਜਦੇ ਰਿਹਾ ਕਰੋ । ਮਨ (ਦੀ ਦੌੜ-ਭੱਜ) ਦੀ ਪੜਤਾਲ ਕਰਦਿਆਂ ਪਰਮਾਤਮਾ ਦਾ ਨਾਮ ਮਿਲ ਜਾਂਦਾ ਹੈ, ਇਸ ਨਾਮ ਹੀ (ਮਾਨੋ) ਧਰਤੀ ਦੇ ਸਾਰੇ ਨੌ ਖ਼ਜ਼ਾਨੇ ਹੈ ।੧।ਰਹਾਉ।

ਹੇ ਭਾਈ ! ਅਸਲ ਮੋਨ-ਧਾਰੀ ਸਾਧੂ ਉਹ ਹੈ ਜਿਹੜਾ (ਆਪਣੇ) ਮਨ ਦੀ ਮੇਰ-ਤੇਰ ਮੁਕਾ ਦੇਂਦਾ ਹੈ, ਅਤੇ ਮੇਰ-ਤੇਰ ਮੁਕਾ ਕੇ (ਉਸ ਮੇਰ-ਤੇਰ ਦੇ ਥਾਂ) ਪਰਮਾਤਮਾ ਨੂੰ (ਆਪਣੇ) ਮਨ ਵਿਚ ਵਸਾਂਦਾ ਹੈ ।੧।

ਹੇ ਭਾਈ ! (ਜਗਤ-ਰਚਨਾ ਦੇ) ਮੁੱਢ ਮੋਹ ਨੂੰ ਬਣਾ ਕੇ ਕਰਤਾਰ ਨੇ ਜਗਤ ਪੈਦਾ ਕੀਤਾ । ਜੀਵਾਂ ਨੂੰ ਅਪਣੱਤ ਚੰਬੋੜ ਕੇ (ਮਾਇਆ ਦੀ ਖ਼ਾਤਰ) ਭਟਕਣਾ ਵਿਚ ਪਾ ਕੇ (ਉਸ ਨੇ ਆਪ ਹੀ) ਕੁਰਾਹੇ ਪਾ ਦਿੱਤਾ ।੨।

ਹੇ ਭਾਈ ! ਇਹ ਮਨ (ਦੇ ਮੇਰ-ਤੇਰ ਅਪਣੱਤ ਆਦਿਕ ਦੇ ਸੰਸਕਾਰਾਂ) ਤੋਂ ਹੀ ਸਾਰਾ ਜਨਮ ਮਰਨ ਦਾ ਸਿਲਸਿਲਾ ਬਣਦਾ ਹੈ । ਮਨ ਦੇ (ਸੁਚੱਜੇ) ਵੀਚਾਰ ਦੀ ਰਾਹੀਂ ਪਰਮਾਤਮਾ ਦੀ ਰਜ਼ਾ ਨੂੰ ਸਮਝ ਕੇ ਜੀਵ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ।੩।

ਹੇ ਭਾਈ ! ਜਦੋਂ ਪਰਮਾਤਮਾ ਦੀ ਮਿਹਰ ਹੁੰਦੀ ਹੈ, ਗੁਰੂ (ਜੀਵ ਉੱਤੇ) ਕਿਰਪਾ ਕਰਦਾ ਹੈ, (ਜੀਵ ਦਾ) ਇਹ ਮਨ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦਾ ਹੈ, ਇਸ ਮਨ ਦੀ ਮੇਰ-ਤੇਰ ਮੁੱਕ ਜਾਂਦੀ ਹੈ ।੪।

ਹੇ ਭਾਈ ! (ਜੀਵ ਦੇ) ਮਨ ਦਾ ਅਸਲਾ ਉਹ ਪ੍ਰਭੂ ਹੈ ਜੋ ਮਾਇਆ ਤੋਂ ਸਦਾ ਨਿਰਲੇਪ ਰਹਿੰਦਾ ਹੈ । ਜੋ ਸਭ ਵਿਚ ਵੱਸਦਾ ਹੈ ਜੋ ਵਿਰਕਤ ਹੈ ਜੋ ਨਿਰਮੋਹ ਹੈ ।੫।

ਨਾਨਕ ਆਖਦਾ ਹੈ—ਜਿਹੜਾ ਮਨੁੱਖ (ਆਪਣੇ ਇਸ ਅਸਲੇ ਬਾਰੇ) ਇਹ ਭੇਤ ਸਮਝ ਲੈਂਦਾ ਹੈ ਉਹ (ਪਰਮਾਤਮਾ ਦੀ ਯਾਦ ਵਿਚ ਜੁੜ ਕੇ ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਆਪਣੇ ਅੰਦਰੋਂ ਮਮਤਾ ਦੀ ਦੁਬਿਧਾ ਆਦਿਕ ਨੂੰ ਮੁਕਾ ਕੇ) ਉਸ ਪਰਮਾਤਮਾ ਦਾ ਰੂਪ ਬਣ ਜਾਂਦਾ ਹੈ ਜੋ ਸਭ ਦਾ ਮੁੱਢ ਹੈ ਜੋ ਸਭ ਵਿਚ ਵਿਆਪਕ ਹੈ ਅਤੇ ਜੋ ਮਾਇਆ ਦੇ ਮੋਹ ਤੋਂ ਨਿਰਲੇਪ ਚਾਨਣ-ਰੂਪ ਹੈ ।੬।੫।

**ਭੈਰਉ ਮਹਲਾ ੩ ॥ ਰਾਮ ਨਾਮੁ ਜਗਤ ਨਿਸਤਾਰਾ ॥ ਭਵਜਲੁ ਪਾਰਿ ਉਤਾਰਣਹਾਰਾ ॥੧॥ ਗੁਰ ਪਰਸਾਦੀ ਹਰਿ ਨਾਮੁ ਸਮ੍ਹਾਲਿ ॥ ਸਦ ਹੀ ਨਿਬਹੈ ਤੇਰੈ ਨਾਲਿ ॥੧॥ ਰਹਾਉ ॥ ਨਾਮੁ ਨ ਚੇਤਹਿ ਮਨਮੁਖ ਗਾਵਾਰਾ ॥ ਬਿਨੁ ਨਾਵੈ ਕੈਸੇ ਪਾਵਹਿ ਪਾਰਾ ॥੨॥ ਆਪੇ ਦਾਤਿ ਕਰੇ ਦਾਤਾਰੁ ॥ ਦੇਵਣਹਾਰੇ ਕਉ ਜੈਕਾਰੁ ॥੩॥ ਨਦਰਿ ਕਰੇ ਸਤਿਗੁਰੂ ਮਿਲਾਏ ॥ ਨਾਨਕ ਹਿਰਦੈ ਨਾਮੁ ਵਸਾਏ ॥੪॥੬॥ {ਪੰਨਾ ੧੧੨੯}**

**ਪਦ ਅਰਥ** :—ਜਗਤ ਨਿਸਤਾਰਾ—ਸੰਸਾਰ ਦਾ ਪਾਰ-ਉਤਾਰਾ ਕਰਦਾ ਹੈ । ਭਵਜਲੁ—ਸੰਸਾਰ-ਸਮੁੰਦਰ । ਉਤਾਰਣਹਾਰਾ—(ਪਾਰ) ਉਤਾਰਨ ਦੀ ਸਮਰਥਾ ਵਾਲਾ ।੧।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਸਮ੍ਹਾਲਿ—ਹਿਰਦੇ ਵਿਚ ਵਸਾਓ । ਸਦ—ਸਦਾ । ਨਿਬਹੈ—ਸਾਥ ਦੇਂਦਾ ਹੈ ।੧।ਰਹਾਉ।

ਨ ਚੇਤਹਿ—ਯਾਦ ਨਹੀਂ ਕਰਦੇ {ਬਹੁ-ਵਚਨ} । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਗਾਵਾਰਾ—ਮੂਰਖ ਬੰਦੇ । ਕੈਸੇ ਪਾਵਹਿ ਪਾਰਾ—ਪਾਰਲਾ ਬੰਨਾ ਕਿਵੇਂ ਲੱਭ ਸਕਦੇ ਹਨ ? ।੨।

ਆਪੇ—ਆਪ ਹੀ । ਦਾਤਿ—(ਨਾਮ ਦੀ) ਬਖ਼ਸ਼ਸ਼ । ਦਾਤਾਰੁ—ਦਾਤਾਂ ਦੇਣ ਵਾਲਾ ਪ੍ਰਭੂ । ਕਉ—ਨੂੰ । ਜੈਕਾਰੁ—ਸਿਫ਼ਤਿ-ਸਾਲਾਹ ਕਰੋ ।੩।

ਨਦਰਿ—(ਮਿਹਰ ਦੀ) ਨਿਗਾਹ । ਨਾਨਕ—ਹੇ ਨਾਨਕ ! ਹਿਰਦੈ—ਹਿਰਦੇ ਵਿਚ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਦੁਨੀਆ ਦਾ ਪਾਰ-ਉਤਾਰਾ ਕਰਦਾ ਹੈ (ਜੀਵਾਂ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੀ ਸਮਰਥਾ ਰੱਖਣ ਵਾਲਾ ਹੈ ।੧।

ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਗੁਰੂ ਦੀ ਕਿਰਪਾ ਦਾ ਪਾਤ੍ਰ ਬਣ ਕੇ) ਪਰਮਾਤਮਾ ਦਾ ਨਾਮ (ਆਪਣੇ ਹਿਰਦੇ ਵਿਚ) ਸੰਭਾਲ । ਇਹ ਹਰਿ-ਨਾਮ ਸਦਾ ਹੀ ਤੇਰੇ ਨਾਲ ਸਾਥ ਦੇਵੇਗਾ ।੧।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ । ਨਾਮ ਤੋਂ ਬਿਨਾ ਉਹ ਕਿਸੇ ਤਰ੍ਹਾਂ ਭੀ (ਸੰਸਾਰ ਦੇ ਵਿਕਾਰਾਂ ਤੋਂ) ਪਾਰ ਨਹੀਂ ਲੰਘ ਸਕਦੇ ।੨।

(ਪਰ, ਹੇ ਭਾਈ ! ਇਹ ਕਿਸੇ ਦੇ ਵੱਸ ਦੀ ਗੱਲ ਨਹੀਂ) ਨਾਮ ਦੀ ਬਖ਼ਸ਼ਸ਼ ਦਾਤਾਰ ਪ੍ਰਭੂ ਆਪ ਹੀ ਕਰਦਾ ਹੈ, (ਇਸ ਵਾਸਤੇ) ਦੇਣ ਦੀ ਸਮਰਥਾ ਵਾਲੇ ਪ੍ਰਭੂ ਦੇ ਅੱਗੇ ਹੀ ਸਿਰ ਨਿਵਾਉਣਾ ਚਾਹੀਦਾ ਹੈ (ਪ੍ਰਭੂ ਪਾਸੋਂ ਹੀ ਨਾਮ ਦੀ ਦਾਤਿ ਮੰਗਣੀ ਚਾਹੀਦੀ ਹੈ) ।੩।

ਹੇ ਨਾਨਕ ! ਜਿਸ ਮਨੁੱਖ ਉਤੇ ਪ੍ਰਭੂ ਮਿਹਰ ਦੀ ਨਿਗਾਹ ਕਰਦਾ ਹੈ, ਉਸ ਨੂੰ ਗੁਰੂ ਮਿਲਾਂਦਾ ਹੈ, ਤੇ ਉਹ ਮਨੁੱਖ ਆਪਣੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸਾਂਦਾ ਹੈ ।੪।੬।

**ਭੈਰਉ ਮਹਲਾ ੩ ॥ ਨਾਮੇ ਉਧਰੇ ਸਭਿ ਜਿਤਨੇ ਲੋਅ ॥ ਗੁਰਮੁਖਿ ਜਿਨਾ ਪਰਾਪਤਿ ਹੋਇ ॥੧॥ ਹਰਿ ਜੀਉ ਅਪਣੀ ਕ੍ਰਿਪਾ ਕਰੇਇ ॥ ਗੁਰਮੁਖਿ ਨਾਮੁ ਵਡਿਆਈ ਦੇਇ ॥੧॥ ਰਹਾਉ ॥ ਰਾਮ ਨਾਮਿ ਜਿਨ ਪ੍ਰੀਤਿ ਪਿਆਰੁ ॥ ਆਪਿ ਉਧਰੇ ਸਭਿ ਕੁਲ ਉਧਾਰਣਹਾਰੁ ॥੨॥ ਬਿਨੁ ਨਾਵੈ ਮਨਮੁਖ ਜਮ ਪੁਰਿ ਜਾਹਿ ॥ ਅਉਖੇ ਹੋਵਹਿ ਚੋਟਾ ਖਾਹਿ ॥੩॥ ਆਪੇ ਕਰਤਾ ਦੇਵੈ ਸੋਇ ॥ ਨਾਨਕ ਨਾਮੁ ਪਰਾਪਤਿ ਹੋਇ ॥੪॥੭॥ {ਪੰਨਾ ੧੧੨੯}**

**ਪਦ ਅਰਥ** :—ਨਾਮੇ—ਨਾਮਿ ਹੀ, ਨਾਮ ਦੀ ਰਾਹੀਂ ਹੀ । ਉਧਰੇ—ਵਿਕਾਰਾਂ ਤੋਂ ਬਚੇ ਹਨ । ਸਭਿ—ਸਾਰੇ । ਲੋਅ—(ਚੌਦਾਂ) ਲੋਕ, ਚੌਦਾਂ ਲੋਕਾਂ ਦੇ ਜੀਵ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਪਰਾਪਤਿ ਹੋਇ—(ਹਰਿ-ਨਾਮ) ਮਿਲਦਾ ਹੈ ।੧।

ਕਰੇਇ—ਕਰਦਾ ਹੈ । ਵਡਿਆਈ—ਇੱਜ਼ਤ । ਦੇਇ—ਦੇਂਦਾ ਹੈ ।੧।ਰਹਾਉ।

ਰਾਮ ਨਾਮਿ—ਪਰਮਾਤਮਾ ਦੇ ਨਾਮ ਵਿਚ । ਸਭਿ ਕੁਲ—ਸਾਰੀਆਂ ਕੁਲਾਂ ਨੂੰ । ਉਧਾਰਣਹਾਰੁ—ਵਿਕਾਰਾਂ ਤੋਂ ਬਚਾਣ ਦੀ ਸਮਰੱਥਾ ਵਾਲਾ {ਇਕ-ਵਚਨ} ।੨।

ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ । ਜਮਪੁਰਿ—ਜਮਰਾਜ ਦੇ ਦੇਸ ਵਿਚ । ਜਾਹਿ—ਜਾਂਦੇ ਹਨ {ਬਹੁ-ਵਚਨ}। ਅਉਖੇ—ਦੁਖੀ । ਖਾਹਿ—ਖਾਂਦੇ ਹਨ ।੩।

ਆਪੇ—ਆਪ ਹੀ । ਸੋਇ ਕਰਤਾ—ਉਹ ਕਰਤਾਰ ਹੀ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! (ਜਿਸ ਮਨੁੱਖ ਉੱਤੇ) ਪਰਮਾਤਮਾ ਆਪਣੀ ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਦੀ ਸਰਨ ਪਾ ਕੇ (ਆਪਣਾ) ਨਾਮ ਦੇਂਦਾ ਹੈ (ਇਹੀ ਹੈ ਅਸਲ) ਇੱਜ਼ਤ ।੧।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਮਿਲ ਜਾਂਦਾ ਹੈ (ਉਹ ਵਿਕਾਰਾਂ ਤੋਂ ਬਚ ਜਾਂਦੇ ਹਨ) । ਹੇ ਭਾਈ ! ਚੌਦਾਂ ਭਵਨਾਂ ਦੇ ਜਿਤਨੇ ਭੀ ਜੀਵ ਹਨ, ਉਹ ਸਾਰੇ ਪਰਮਾਤਮਾ ਦੇ ਨਾਮ ਦੀ ਰਾਹੀਂ ਵਿਕਾਰਾਂ ਤੋਂ ਬਚਦੇ ਹਨ ।੧।

ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਜਿਨ੍ਹਾਂ ਮਨੁੱਖਾਂ ਦੀ ਪ੍ਰੀਤ ਹੈ ਜਿਨ੍ਹਾਂ ਦਾ ਪਿਆਰ ਹੈ, ਉਹ ਆਪ ਵਿਕਾਰਾਂ ਤੋਂ ਬਚ ਗਏ । (ਉਹਨਾਂ ਵਿਚੋਂ ਹਰੇਕ ਆਪਣੀਆਂ) ਸਾਰੀਆਂ ਕੁਲਾਂ ਨੂੰ ਬਚਾਣ-ਜੋਗਾ ਹੋ ਗਿਆ ।੨।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਪਰਮਾਤਮਾ ਦੇ ਨਾਮ ਤੋਂ ਖੁੰਝ ਕੇ ਜਮਰਾਜ ਦੇ ਦੇਸ ਵਿਚ ਜਾਂਦੇ ਹਨ, ਉਹ ਦੁਖੀ ਹੁੰਦੇ, (ਤੇ ਨਿੱਤ ਵਿਕਾਰਾਂ ਦੀਆਂ) ਸੱਟਾਂ ਸਹਾਰਦੇ ਹਨ ।੩।

ਹੇ ਨਾਨਕ ! ਜਿਸ ਮਨੁੱਖ ਨੂੰ ਕਰਤਾਰ ਆਪ ਹੀ (ਨਾਮ ਦੀ ਦਾਤਿ) ਦੇਂਦਾ ਹੈ (ਉਸ ਨੂੰ ਹੀ ਉਸ ਦਾ) ਨਾਮ ਮਿਲਦਾ ਹੈ ।੪।੭।

**ਭੈਰਉ ਮਹਲਾ ੩ ॥ ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ ॥ ਰਾਮ ਨਾਮ ਸਬਦਿ ਬੀਚਾਰੇ ॥੧॥ ਹਰਿ ਜੀਉ ਅਪਣੀ ਕਿਰਪਾ ਧਾਰੁ ॥ ਗੁਰਮੁਖਿ ਨਾਮੇ ਲਗੈ ਪਿਆਰੁ ॥੧॥ ਰਹਾਉ ॥ ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥ ਪੂਰੈ ਗੁਰਿ ਮੇਲਾਵਾ ਹੋਇ ॥੨॥ ਨਿਜ ਘਰਿ ਵਸੈ ਸਹਜਿ ਸੁਭਾਇ ॥ ਗੁਰਮੁਖਿ ਨਾਮੁ ਵਸੈ ਮਨਿ ਆਇ ॥੩॥ ਆਪੇ ਵੇਖੈ ਵੇਖਣਹਾਰੁ ॥ ਨਾਨਕ ਨਾਮੁ ਰਖਹੁ ਉਰ ਧਾਰਿ ॥੪॥੮॥ {ਪੰਨਾ ੧੧੨੯}**

**ਪਦ ਅਰਥ** :—ਸਨਕਾਦਿਕ—ਸਨਕ ਆਦਿਕ ਸਨਕ, ਸਨੰਦਨ, ਸਨਤਕੁਮਾਰ, ਸਨਾਤਨ—ਬ੍ਰਹਮਾ ਦੇ ਚਾਰ ਪੁੱਤਰ । ਉਧਾਰੇ—(ਸੰਸਾਰ-ਸਮੁੰਦਰ ਤੋਂ) ਬਚਾਏ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਬੀਚਾਰੇ—ਵਿਚਾਰ ਕੀਤੀ, ਆਪਣੇ ਮਨ ਵਿਚ ਵਸਾਏ ।੧।

ਹਰਿ ਜੀਉ—ਹੇ ਹਰੀ ! ਧਾਰੁ—ਕਰ । ਗੁਰਮੁਖਿ—ਗੁਰੂ ਦੀ ਰਾਹੀਂ । ਨਾਮੇ—ਨਾਮ ਵਿਚ ਹੀ । ਲਗੈ—ਬਣਿਆ ਰਹੇ ।੧।ਰਹਾਉ।

ਅੰਤਰਿ—(ਜਿਸ ਮਨੁੱਖ ਦੇ) ਅੰਦਰ । ਸਾਚੀ—ਸਦਾ ਕਾਇਮ ਰਹਿਣ ਵਾਲੀ । ਪੂਰੈ ਗੁਰਿ—ਪੂਰੇ ਗੁਰੂ ਦੀ ਰਾਹੀਂ । ਮੇਲਾਵਾ—ਮਿਲਾਪ ।੨।

ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ-ਚਰਨਾਂ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਮਨਿ—ਮਨ ਵਿਚ ।੩।

ਆਪੇ—ਆਪ ਹੀ । ਵੇਖੈ—ਸੰਭਾਲ ਕਰਦਾ ਹੈ । ਵੇਖਣਹਾਰੁ—ਸੰਭਾਲ ਕਰ ਸਕਣ ਵਾਲਾ ਪ੍ਰਭੂ ! ਉਰ—ਹਿਰਦਾ । ਧਾਰਿ—ਧਾਰ ਕੇ, ਟਿਕਾ ਕੇ ।੪।

**ਅਰਥ** :—ਹੇ ਪ੍ਰਭੂ ਜੀ ! (ਮੇਰੇ ਉਤੇ) ਆਪਣੀ ਕਿਰਪਾ ਕਰੀ ਰੱਖ, ਤਾ ਕਿ ਗੁਰੂ ਦੀ ਸਰਨ ਪੈ ਕੇ (ਮੇਰਾ) ਪਿਆਰ (ਤੇਰੇ) ਨਾਮ ਵਿਚ ਹੀ ਬਣਿਆ ਰਹੇ ।੧।ਰਹਾਉ।

ਹੇ ਭਾਈ ! ਸਨਕ, ਸਨੰਦਨ, ਸਨਤਾਨ, ਸਨਤਕੁਮਾਰ—ਬ੍ਰਹਮਾ ਦੇ ਇਹਨਾਂ ਚਾਰ ਪੁੱਤਰਾਂ—ਨੇ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਨੂੰ ਆਪਣੇ ਮਨ ਵਿਚ ਵਸਾਇਆ, ਪਰਮਾਤਮਾ ਦੇ (ਚਰਨਾਂ ਦੇ ਇਸ) ਪਿਆਰ ਨੇ ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ।੧।

ਹੇ ਭਾਈ ! ਪੂਰੇ ਗੁਰੂ ਦੀ ਰਾਹੀਂ ਜਿਸ ਮਨੁੱਖ ਦੇ ਅੰਦਰ ਪਰਮਾਤਮਾ ਦੀ ਸਦਾ ਕਾਇਮ ਰਹਿਣ ਵਾਲੀ ਪ੍ਰੀਤਿ-ਭਗਤੀ ਪੈਦਾ ਹੁੰਦੀ ਹੈ, ਪਰਮਾਤਮਾ ਨਾਲ ਉਸ ਦਾ ਮਿਲਾਪ ਹੋ ਜਾਂਦਾ ਹੈ ।੨।

ਹੇ ਭਾਈ ! ਗੁਰੂ ਦੀ ਸਰਨ ਪੈ ਕੇ (ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ, ਪ੍ਰਭੂ-ਪਿਆਰ ਵਿਚ ਟਿਕ ਕੇ, ਪ੍ਰਭੂ ਦੀ ਹਜ਼ੂਰੀ ਵਿਚ ਨਿਵਾਸ ਕਰੀ ਰੱਖਦਾ ਹੈ ।੩।

ਹੇ ਨਾਨਕ ! ਸਭ ਜੀਵਾਂ ਦੀ ਸੰਭਾਲ ਕਰਨ ਦੇ ਸਮਰੱਥ ਜਿਹੜਾ ਪ੍ਰਭੂ ਆਪ ਹੀ (ਸਭ ਦੀ) ਸੰਭਾਲ ਕਰ ਰਿਹਾ ਹੈ, ਉਸ ਦਾ ਨਾਮ ਆਪਣੇ ਹਿਰਦੇ ਵਿਚ ਪ੍ਰੋ ਕੇ ਰੱਖ ।੪।੮।

**ਭੈਰਉ ਮਹਲਾ ੩ ॥ ਕਲਜੁਗ ਮਹਿ ਰਾਮ ਨਾਮੁ ਉਰ ਧਾਰੁ ॥ ਬਿਨੁ ਨਾਵੈ ਮਾਥੈ ਪਾਵੈ ਛਾਰੁ ॥੧॥ ਰਾਮ ਨਾਮੁ ਦੁਲਭੁ ਹੈ ਭਾਈ ॥ ਗੁਰ ਪਰਸਾਦਿ ਵਸੈ ਮਨਿ ਆਈ ॥੧॥ ਰਹਾਉ ॥ ਰਾਮ ਨਾਮੁ ਜਨ ਭਾਲਹਿ ਸੋਇ ॥ ਪੂਰੇ ਗੁਰ ਤੇ ਪ੍ਰਾਪਤਿ ਹੋਇ ॥੨॥ ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥ ਗੁਰ ਕੈ ਸਬਦਿ ਨਾਮ ਨੀਸਾਣੁ ॥੩॥ ਸੋ ਸੇਵਹੁ ਜੋ ਕਲ ਰਹਿਆ ਧਾਰਿ ॥ ਨਾਨਕ ਗੁਰਮੁਖਿ ਨਾਮੁ ਪਿਆਰਿ ॥੪॥੯॥ {ਪੰਨਾ ੧੧੨੯}**

**ਪਦ ਅਰਥ** :—ਕਲਜੁਗ ਮਹਿ—ਕਲਜੁਗ ਵਿਚ, ਵਿਕਾਰਾਂ-ਭਰੇ ਜਗਤ ਵਿਚ {ਨੋਟ :—ਕਿਸੇ ਖ਼ਾਸ 'ਜੁਗ' ਦਾ ਜ਼ਿਕਰ ਨਹੀਂ ਕਰ ਰਹੇ} । ਉਰ—ਹਿਰਦਾ । ਧਾਰੁ—ਵਸਾਈ ਰੱਖ । ਮਾਥੈ—(ਆਪਣੇ) ਮੱਥੇ ਉਤੇ, ਮੂੰਹ ਉੱਤੇ । ਪਾਵੈ—(ਉਹ ਮਨੁੱਖ) ਪਾਂਦਾ ਹੈ । ਛਾਰੁ—(ਲੋਕ ਪਰਲੋਕ ਦੀ ਨਿਰਾਦਰੀ ਦੀ) ਸੁਆਹ, ਮੁਕਾਲਖ । ਮਾਥੈ ਪਾਵੈ—ਆਪਣੇ ਮੂੰਹ ਉੱਤੇ ਪਾਂਦਾ ਹੈ, ਖੱਟਦਾ ਹੈ ।੧।

ਦੁਲਭੁ—ਦੁਰਲੱਭ, ਮੁਸ਼ਕਿਲ ਨਾਲ ਮਿਲਣ ਵਾਲਾ । ਭਾਈ—ਹੇ ਭਾਈ ! ਪਰਸਾਦਿ—ਕਿਰਪਾ ਨਾਲ । ਮਨਿ—ਮਨ ਵਿਚ ।੧।ਰਹਾਉ।

ਜਨ ਸੋਇ—{ਬਹੁ-ਵਚਨ} ਉਹ ਮਨੁੱਖ । ਭਾਲਹਿ—ਭਾਲਦੇ ਹਨ, ਖੋਜਦੇ ਹਨ, ਭਾਲ ਕਰਦੇ ਹਨ । ਤੇ—ਤੋਂ । ਪ੍ਰਾਪਤਿ—ਪ੍ਰਾਪਤੀ, ਮੇਲ, ਸੰਜੋਗ ।੨।

ਮੰਨਹਿ—ਠੀਕ ਸਮਝਦੇ ਹਨ । ਸੇ ਜਨ—{ਬਹੁ-ਵਚਨ} ਉਹ ਮਨੁੱਖ । ਪਰਵਾਣੁ—ਕਬੂਲ, ਸਤਕਾਰੇ ਜਾਂਦੇ ਹਨ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਨੀਸਾਣੁ—ਪਰਵਾਨਾ, ਰਾਹਦਾਰੀ । ਨਾਮ ਨੀਸਾਣੁ—ਹਰਿ-ਨਾਮ ਦਾ ਪਰਵਾਨਾ ।੩।

ਸੋ—ਉਸ ਪਰਮਾਤਮਾ ਨੂੰ । ਸੇਵਹੁ—ਸਿਮਰੋ । ਕਲ—ਕਲਾ, ਸੱਤਿਆ । ਰਹਿਆ ਧਾਰਿ—ਟਿਕਾ ਰਿਹਾ ਹੈ । ਪਿਆਰਿ—ਪਿਆਰ ਕਰ, ਪਿਆਰ ਨਾਲ ਹਿਰਦੇ ਵਿਚ ਵਸਾਓ ।੪।

**ਅਰਥ** :—ਹੇ ਭਾਈ ! (ਹੋਰ ਪਦਾਰਥਾਂ ਦੇ ਟਾਕਰੇ ਤੇ) ਪਰਮਾਤਮਾ ਦਾ ਨਾਮ ਬੜੀ ਮੁਸ਼ਕਿਲ ਨਾਲ ਮਿਲਦਾ ਹੈ । (ਇਹ ਤਾਂ) ਗੁਰੂ ਦੀ ਕਿਰਪਾ ਨਾਲ (ਕਿਸੇ ਭਾਗਾਂ ਵਾਲੇ ਦੇ) ਮਨ ਵਿਚ ਆ ਕੇ ਵੱਸਦਾ ਹੈ ।੧।ਰਹਾਉ।

ਹੇ ਭਾਈ ! ਇਸ ਵਿਕਾਰਾਂ-ਭਰੇ ਜਗਤ ਵਿਚ (ਵਿਕਾਰਾਂ ਤੋਂ ਬਚਣ ਲਈ) ਪਰਮਾਤਮਾ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਈ ਰੱਖ । (ਜਿਹੜਾ ਮਨੁੱਖ) ਨਾਮ ਤੋਂ ਖ਼ਾਲੀ (ਰਹਿੰਦਾ ਹੈ, ਉਹ ਲੋਕ ਪਰਲੋਕ ਦੀ) ਨਿਰਾਦਰੀ ਹੀ ਖੱਟਦਾ ਹੈ ।੧।

ਪਰ, ਹੇ ਭਾਈ ! (ਕਿਸੇ ਦੇ ਵੱਸ ਦੀ ਗੱਲ ਨਹੀਂ) ਪੂਰੇ ਗੁਰੂ ਪਾਸੋਂ (ਜਿਨ੍ਹਾਂ ਮਨੁੱਖਾਂ ਦੇ ਭਾਗਾਂ ਵਿਚ) ਹਰਿ-ਨਾਮ ਦੀ ਪ੍ਰਾਪਤੀ (ਲਿਖੀ ਹੋਈ ਹੈ), ਸਿਰਫ਼ ਉਹ ਮਨੁੱਖ ਹੀ ਪਰਮਾਤਮਾ ਦਾ ਨਾਮ ਭਾਲਦੇ ਹਨ ।੨।

ਹੇ ਭਾਈ ! ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਜਿਨ੍ਹਾਂ ਮਨੁੱਖਾਂ ਨੂੰ) ਹਰਿ-ਨਾਮ (ਦੀ ਪਰਾਪਤੀ) ਦਾ ਪਰਵਾਨਾ (ਮਿਲ ਜਾਂਦਾ ਹੈ) ਉਹ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ (ਮਿੱਠਾ ਕਰਕੇ) ਮੰਨਦੇ ਹਨ, ਉਹ ਮਨੁੱਖ (ਪਰਮਾਤਮਾ ਦੀ ਹਜ਼ੂਰੀ ਵਿਚ) ਸਤਕਾਰੇ ਜਾਂਦੇ ਹਨ ।੩।

ਹੇ ਨਾਨਕ ! ਜਿਹੜਾ ਪਰਮਾਤਮਾ ਸਾਰੀ ਸ੍ਰਿਸ਼ਟੀ ਦੀ ਮਰਯਾਦਾ ਨੂੰ ਆਪਣੀ ਸੱਤਿਆ ਨਾਲ ਤੋਰ ਰਿਹਾ ਹੈ ਉਸ ਦੀ ਸੇਵਾ-ਭਗਤੀ ਕਰੋ, ਗੁਰੂ ਦੀ ਰਾਹੀਂ ਉਸ ਦੇ ਨਾਮ ਨੂੰ ਪਿਆਰ ਕਰੋ ।੪।੯।

**ਭੈਰਉ ਮਹਲਾ ੩ ॥ ਕਲਜੁਗ ਮਹਿ ਬਹੁ ਕਰਮ ਕਮਾਹਿ ॥ ਨਾ ਰੁਤਿ ਨ ਕਰਮ ਥਾਇ ਪਾਹਿ ॥੧॥ ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥ ਗੁਰਮੁਖਿ ਸਾਚਾ ਲਗੈ ਪਿਆਰੁ ॥੧॥ ਰਹਾਉ ॥ ਤਨੁ ਮਨੁ ਖੋਜਿ ਘਰੈ ਮਹਿ ਪਾਇਆ ॥ ਗੁਰਮੁਖਿ ਰਾਮ ਨਾਮਿ ਚਿਤੁ ਲਾਇਆ ॥੨॥ ਗਿਆਨ ਅੰਜਨੁ ਸਤਿਗੁਰ ਤੇ ਹੋਇ ॥ ਰਾਮ ਨਾਮੁ ਰਵਿ ਰਹਿਆ ਤਿਹੁ ਲੋਇ ॥੩॥ ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ ॥ ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥੪॥੧੦॥ {ਪੰਨਾ ੧੧੨੯-੧੧੩੦}**

**ਪਦ ਅਰਥ** :—ਕਮਾਹਿ—ਕਮਾਂਦੇ ਹਨ । ਰੁਤਿ—ਮੌਸਮ । ਥਾਇ ਪਾਹਿ—ਕਬੂਲ ਹੁੰਦੇ ।੧।

ਸਾਰੁ—ਸ੍ਰੇਸ਼ਟ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਾਚਾ—ਸਦਾ ਕਾਇਮ ਰਹਿਣ ਵਾਲਾ ।੧।ਰਹਾਉ।

ਖੋਜਿ—ਖੋਜ ਕੇ । ਘਰੈ ਮਹਿ—ਹਿਰਦੇ-ਘਰ ਵਿਚ ਹੀ । ਨਾਮਿ—ਨਾਮ ਵਿਚ ।੨।

ਗਿਆਨ ਅੰਜਨੁ—ਆਤਮਕ ਜੀਵਨ ਦੀ ਸੂਝ ਦਾ ਸੁਰਮਾ । ਤੇ—ਤੋਂ, ਪਾਸੋਂ । ਰਵਿ ਰਹਿਆ—ਵਿਆਪਕ । ਤਿਹੁ ਲੋਇ—ਤਿੰਨਾਂ ਹੀ ਲੋਕਾਂ ਵਿਚ ।੩।

ਹਿਰਦੈ—ਹਿਰਦੇ ਵਿਚ । ਲੇਹੁ ਜਮਾਈ—ਬੀਜ ਲਵੋ ।੪।

**ਅਰਥ** :—(ਜੇ ਸ਼ਾਸਤਰਾਂ ਦੀ ਮਰਯਾਦਾ ਵਲ ਭੀ ਵੇਖੋ, ਤਾਂ ਭੀ) ਕਲਜੁਗ ਵਿਚ ਪਰਮਾਤਮਾ ਦਾ ਨਾਮ (ਜਪਣਾ ਹੀ) ਸ੍ਰੇਸ਼ਟ (ਕੰਮ) ਹੈ । ਗੁਰੂ ਦੀ ਸਰਨ ਪੈ ਕੇ (ਨਾਮ ਸਿਮਰਿਆਂ ਪਰਮਾਤਮਾ ਨਾਲ) ਸਦਾ ਕਾਇਮ ਰਹਿਣ ਵਾਲਾ ਪਿਆਰ ਬਣ ਜਾਂਦਾ ਹੈ ।੧।ਰਹਾਉ।

ਜਿਹੜੇ (ਕਰਮ-ਕਾਂਡੀ ਲੋਕ) ਕਲਜੁਗ ਵਿਚ ਵਿਚ ਭੀ ਹੋਰ ਹੋਰ (ਮਿਥੇ ਧਾਰਮਿਕ) ਕਰਮ ਕਰਦੇ ਹਨ, ਉਹਨਾਂ ਦੇ ਉਹ ਕਰਮ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਨਹੀਂ ਹੁੰਦੇ (ਕਿਉਂਕਿ ਸ਼ਾਸਤ੍ਰਾਂ ਅਨੁਸਾਰ ਭੀ ਸਿਮਰਨ ਤੋਂ ਬਿਨਾ ਹੋਰ ਕਿਸੇ ਕਰਮ ਦੀ ਹੁਣ) ਰੁੱਤ ਨਹੀਂ ਹੈ ।੧।

ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਚਿੱਤ ਜੋੜਿਆ, ਉਸ ਨੇ ਆਪਣਾ ਤਨ ਆਪਣਾ ਮਨ ਖੋਜ ਕੇ ਹਿਰਦੇ-ਘਰ ਵਿਚ ਹੀ ਪ੍ਰਭੂ ਨੂੰ ਲੱਭ ਲਿਆ ।੨।

ਆਤਮਕ ਜੀਵਨ ਦੀ ਸੂਝ ਦੇਣ ਵਾਲਾ ਸੁਰਮਾ ਜਿਸ ਮਨੁੱਖ ਨੂੰ ਗੁਰੂ ਪਾਸੋਂ ਮਿਲ ਗਿਆ, ਉਸ ਨੂੰ ਸਾਰੇ ਜਗਤ ਵਿਚ ਪਰਮਾਤਮਾ ਦਾ ਨਾਮ ਹੀ ਵਿਆਪਕ ਦਿੱਸਦਾ ਹੈ ।੩।

(ਸ਼ਾਸਤ੍ਰਾਂ ਅਨੁਸਾਰ ਭੀ) ਕਲਜੁਗ ਵਿਚ ਸਿਰਫ਼ ਹਰਿ-ਨਾਮ ਸਿਮਰਨ ਦੀ ਹੀ ਰੁੱਤ ਹੈ, ਕਿਸੇ ਹੋਰ ਕਰਮ ਕਾਂਡ ਦੇ ਕਰਨ ਦੀ ਰੁੱਤ ਨਹੀਂ । (ਤਾਂ ਤੇ) ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸਰਨ ਪੈ ਕੇ ਆਪਣੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਬੀਜ ਬੀਜ ਲਵੋ ।੪।੧੦।

**ਨੋਟ** :—ਕਿਸੇ ਕਰਮ-ਕਾਂਡੀ ਨੂੰ ਸਮਝਾ ਰਹੇ ਹਨ ਜੋ ਸਿਮਰਨ ਤੋਂ ਖੁੰਝ ਕੇ ਸਿਰਫ਼ ਕਰਮ-ਕਾਂਡ ਨੂੰ ਹੀ ਜੀਵਨ ਦਾ ਸਹੀ ਰਸਤਾ ਸਮਝ ਰਿਹਾ ਹੈ ।

**ਭੈਰਉ ਮਹਲਾ ੩ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥ ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ॥੧॥ ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ ॥ ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ ਰਹਾਉ ॥ ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥ ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥੨॥ ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ ॥ ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਇ ॥੩॥ ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ ॥ ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥੪॥ ਏਕਸੁ ਕੀ ਸਿਰਿ ਕਾਰ ਏਕ ਜਿਨਿ ਬ੍ਰਹਮਾ ਬਿਸਨੁ ਰੁਦ੍ਰੁ ਉਪਾਇਆ ॥ ਨਾਨਕ ਨਿਹਚਲੁ ਸਾਚਾ ਏਕੋ ਨਾ ਓਹੁ ਮਰੈ ਨ ਜਾਇਆ ॥੫॥੧॥੧੧॥ {ਪੰਨਾ ੧੧੩੦}**

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਦੁਬਿਧਾ ਰੋਗਿ—ਮੇਰ-ਤੇਰ ਦੇ ਆਤਮਕ ਰੋਗ ਵਿਚ । ਵਿਆਪੇ—ਫਸੇ ਹੋਏ । ਜਲਹਿ—ਸੜਦੇ ਹਨ । ਅਧਿਕਾਈ—ਬਹੁਤ । ਮਰਿ—ਮਰ ਕੇ । ਠਉਰ—ਜਨਮ ਮਰਨ ਦੇ ਚੱਕਰ ਤੋਂ ਟਿਕਾਣਾ । ਗਵਾਈ—ਗਵਾਇ, ਗਵਾ ਕੇ ।੧।

ਪ੍ਰੀਤਮ—ਹੇ ਪ੍ਰੀਤਮ ! ਬੁਝਾਈ—ਆਤਮਕ ਜੀਵਨ ਦੀ ਸੂਝ । ਉਪਾਇਆ—ਬਣਾ ਦਿੱਤਾ ਹੈ । ਨ ਜਾਈ—ਦੂਰ ਨਹੀਂ ਹੁੰਦਾ ।੧।ਰਹਾਉ।

ਮੁਨਿ—ਰਿਸ਼ੀ, ਮੋਨਧਾਰੀ ਸਾਧੂ । ਕੇਤੇ—ਅਨੇਕਾਂ । ਸੁਰਤਿ—ਆਤਮਕ ਜੀਵਨ ਦੀ ਸੂਝ । ਨ ਪਾਈ—ਨਹੀਂ ਮਿਲਦੀ । ਤ੍ਰੈ ਗੁਣ ਸਭੇ—ਸਾਰੇ ਤ੍ਰੈ-ਗੁਣੀ ਜੀਵ । ਮਮਤਾ—ਅਪਣੱਤ (ਨੇ) । ਸੁਰਤਿ ਗਵਾਈ—(ਉਹਨਾਂ ਦੀ) ਹੋਸ਼ ਭੁਲਾ ਰੱਖੀ ਹੈ ।੨।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਪ੍ਰਭਿ ਆਪੇ—ਪ੍ਰਭੂ ਨੇ ਆਪ ਹੀ । ਨਿਧਾਨੋ—ਖ਼ਜ਼ਾਨਾ । ਮਨਿ—ਮਨ ਵਿਚ । ਆਏ—ਆਇ ।੩।

ਚਉਥੀ ਪਦਵੀ—ਤਿੰਨਾਂ ਗੁਣਾਂ ਦੇ ਅਸਰ ਤੋਂ ਉਤਲੇ ਆਤਮਕ ਮੰਡਲ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ । ਸਤਿਗੁਰਿ—ਸਤਿਗੁਰ ਨੇ । ਵਿਚਹੁ—ਆਪਣੇ ਅੰਦਰੋਂ । ਆਪੁ—ਆਪ-ਭਾਵ ।੪।

ਸਿਰਿ—ਸਿਰ ਉੱਤੇ । ਏਕਸੁ ਕੀ—ਇਕ ਪਰਮਾਤਮਾ ਦੀ ਹੀ । ਜਿਨਿ—ਜਿਸ (ਪਰਮਾਤਮਾ) ਨੇ । ਨਿਹਚਲੁ—ਅਟੱਲ । ਸਾਚਾ—ਸਦਾ ਕਾਇਮ ਰਹਿਣ ਵਾਲਾ । ਨ ਜਾਇਆ—ਨਾਹ ਜੰਮਦਾ ਹੈ ।੫।

**ਅਰਥ** :—ਹੇ ਮੇਰੇ ਪ੍ਰੀਤਮ ਪ੍ਰਭੂ ! (ਮੇਰੇ ਉਤੇ) ਮਿਹਰ ਕਰ, (ਮੈਨੂੰ ਆਤਮਕ ਜੀਵਨ ਦੀ) ਸੂਝ ਬਖ਼ਸ਼ । ਹੇ ਪ੍ਰਭੂ ! ਹਉਮੈ ਨੇ ਸਾਰੇ ਜਗਤ ਨੂੰ (ਆਤਮਕ ਤੌਰ ਤੇ) ਰੋਗੀ ਬਣਾ ਰੱਖਿਆ ਹੈ । ਇਹ ਰੋਗ ਗੁਰੂ ਦੇ ਸ਼ਬਦ ਤੋਂ ਬਿਨਾ ਦੂਰ ਨਹੀਂ ਹੋ ਸਕਦਾ ।੧।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਵਿਤਕਰੇ ਦੇ ਆਤਮਕ ਰੋਗ ਵਿਚ ਜਕੜੇ ਪਏ ਹਨ, ਮਾਇਆ ਦੇ ਲਾਲਚ ਦੀ ਅੱਗ ਵਿਚ ਬਹੁਤ ਸੜਦੇ ਹਨ (ਇਸ ਤਰ੍ਹਾਂ ਹੀ ਆਪਣਾ ਕੀਮਤੀ) ਜਨਮ ਵਿਅਰਥ ਗਵਾ ਕੇ ਜੰਮਣ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਇਸ ਗੇੜ ਵਿਚੋਂ ਉਹਨਾਂ ਨੂੰ ਖ਼ੁਲ੍ਹੀਰ ਨਹੀਂ ਮਿਲਦੀ ।੧।

ਹੇ ਭਾਈ ! ਅਨੇਕਾਂ ਮੁਨੀ ਲੋਕ ਸਿਮ੍ਰਿਤੀਆਂ ਪੜ੍ਹਦੇ ਹਨ ਸ਼ਾਸਤ੍ਰ ਭੀ ਪੜ੍ਹਦੇ ਹਨ, ਪਰ ਗੁਰੂ ਦੇ ਸ਼ਬਦ ਤੋਂ ਬਿਨਾ ਆਤਮਕ ਜੀਵਨ ਦੀ ਸੂਝ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੀ । ਸਾਰੇ ਹੀ ਤ੍ਰੈ-ਗੁਣੀ ਜੀਵ ਹਉਮੈ ਦੇ ਰੋਗ ਵਿਚ ਫਸੇ ਪਏ ਹਨ, ਮਮਤਾ ਨੇ ਉਹਨਾਂ ਦੀ ਹੋਸ਼ ਭੁਲਾ ਰੱਖੀ ਹੈ ।੨।

ਪਰ, ਹੇ ਭਾਈ ! ਕਈ ਐਸੇ (ਭਾਗਾਂ ਵਾਲੇ) ਹਨ ਜਿਨ੍ਹਾਂ ਨੂੰ ਪ੍ਰਭੂ ਨੇ ਆਪ ਹੀ (ਮਮਤਾ ਵਿਚੋਂ) ਬਚਾ ਰੱਖਿਆ ਹੈ, ਪ੍ਰਭੂ ਨੇ ਉਹਨਾਂ ਨੂੰ ਗੁਰੂ ਦੀ ਸੇਵਾ ਵਿਚ ਲਾ ਰੱਖਿਆ ਹੈ । ਉਹਨਾਂ ਪਰਮਾਤਮਾ ਦਾ ਨਾਮ-ਖ਼ਜ਼ਾਨਾ ਲੱਭ ਲਿਆ ਹੈ, (ਇਸ ਵਾਸਤੇ ਉਹਨਾਂ ਦੇ) ਮਨ ਵਿਚ ਆਤਮਕ ਆਨੰਦ ਆ ਵੱਸਿਆ ਹੈ ।੩।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਤਿੰਨਾਂ ਗੁਣਾਂ ਦੇ ਅਸਰ ਤੋਂ ਉਤਲੇ ਆਤਮਕ ਮੰਡਲ ਵਿਚ ਰਹਿ ਕੇ ਜਗਤ ਨਾਲ ਵਰਤਣ-ਵਿਹਾਰ ਰੱਖਦੇ ਹਨ । ਉਹ ਸਦਾ ਪ੍ਰਭੂ-ਚਰਨਾਂ ਵਿਚ ਟਿਕੇ ਰਹਿੰਦੇ ਹਨ । ਪੂਰੇ ਗੁਰੂ ਨੇ ਉਹਨਾਂ ਉਤੇ ਮਿਹਰ ਕੀਤੀ ਹੋਈ ਹੈ, (ਇਸ ਵਾਸਤੇ ਉਹਨਾਂ ਨੇ ਆਪਣੇ) ਅੰਦਰੋਂ ਆਪਾ-ਭਾਵ ਦੂਰ ਕਰ ਲਿਆ ਹੈ ।੪।

(ਪਰ, ਹੇ ਭਾਈ ! ਜੀਵਾਂ ਦੇ ਕੀਹ ਵੱਸ ?) ਜਿਸ ਪਰਮਾਤਮਾ ਨੇ ਬ੍ਰਹਮਾ ਵਿਸ਼ਨੂ ਸ਼ਿਵ (ਵਰਗੇ ਵੱਡੇ ਵੱਡੇ ਦੇਵਤੇ) ਪੈਦਾ ਕੀਤੇ, ਉਸੇ ਦਾ ਹੀ ਹੁਕਮ ਹਰੇਕ ਜੀਵ ਦੇ ਸਿਰ ਉੱਤੇ ਚੱਲ ਰਿਹਾ ਹੈ । ਹੇ ਨਾਨਕ ! ਸਦਾ ਕਾਇਮ ਰਹਿਣ ਵਾਲਾ ਸਦਾ ਅਟੱਲ ਰਹਿਣ ਵਾਲਾ ਇਕ ਪਰਮਾਤਮਾ ਹੀ ਹੈ, ਉਹ ਨਾਹ ਕਦੇ ਮਰਦਾ ਹੈ ਨਾਹ ਜੰਮਦਾ ਹੈ ।੫।੧।੧੧।

**ਭੈਰਉ ਮਹਲਾ ੩ ॥ ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ ॥ ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ॥੧॥ ਹਰਿ ਜੀਉ ਸਤ ਸੰਗਤਿ ਮੇਲਾਇ ॥ ਨਾਨਕ ਤਿਸ ਨੋ ਦੇਇ ਵਡਿਆਈ ਜੋ ਰਾਮ ਨਾਮਿ ਚਿਤੁ ਲਾਇ ॥੧॥ ਰਹਾਉ ॥ ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ ॥ ਗੁਰਮੁਖਿ ਪ੍ਰਾਣੀ ਜਮੁ ਨੇੜਿ ਨ ਆਵੈ ਜਿਨ ਹਰਿ ਰਾਖਿਆ ਉਰਿ ਧਾਰਾ ॥੨॥ ਜਿਨ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥ ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥੩॥ ਨਾਨਕ**

**ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥ ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥੪॥੨॥੧੨॥ {ਪੰਨਾ ੧੧੩੦}**

**ਪਦ ਅਰਥ** :—ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਦੁਬਿਧਾ ਰੋਗੀ—ਮੇਰ-ਤੇਰ ਦੇ ਰੋਗ ਵਿਚ ਫਸਿਆ ਹੋਇਆ । ਸਗਲ—ਸਾਰਾ । ਗੁਰਮਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਬੂਝਹਿ—(ਸਹੀ ਜੀਵਨ-ਜੁਗਤਿ ਨੂੰ) ਸਮਝ ਲੈਂਦੇ ਹਨ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ ।੧।

ਹਰਿ ਜੀਉ—ਹੇ ਪ੍ਰਭੂ ਜੀ ! ਨਾਨਕ—ਹੇ ਨਾਨਕ ! ਤਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਦੇਇ—ਦੇਂਦਾ ਹੈ । ਨਾਮਿ—ਨਾਮ ਵਿਚ । ਲਾਇ—ਜੋੜਦਾ ਹੈ ।੧।ਰਹਾਉ।

ਕਾਲਿ—ਮੌਤ ਵਿਚ, ਆਤਮਕ ਮੌਤ ਵਿਚ । ਸਭਿ—ਸਾਰੇ ਜੀਵ । ਰੋਗਿ—(ਦੁਬਿਧਾ ਦੇ) ਰੋਗ ਵਿਚ । ਵਿਆਪੇ—ਗ੍ਰਸੇ ਹੋਏ । ਸਿਰਿ—ਸਿਰ ਉਤੇ । ਕਾਰਾ—ਹਕੂਮਤ, ਦਬਦਬਾ । ਜਿਨ—ਜਿਨ੍ਹਾਂ ਨੇ । ਉਰਿ—ਹਿਰਦੇ ਵਿਚ ।੨।

ਗੁਰਮੁਖਿ—ਗੁਰੂ ਦੀ ਰਾਹੀਂ । ਜਾਤਾ—ਜਾਣਿਆ, ਡੂੰਘੀ ਸਾਂਝ ਪਾਈ । ਕਾਹੇ—ਕਾਹਦੇ ਲਈ ? ਵਿਅਰਥ ਹੀ । ਕੀਨੀ—ਕੀਤੀ । ਬਿਰਥਾ—ਵਿਅਰਥ ।੩।

ਸੇ—ਉਹ ਮਨੁੱਖ {ਬਹੁ-ਵਚਨ} । ਇਛਹਿ—ਲੋੜਦੇ ਹਨ, ਚਾਹੁੰਦੇ ਹਨ, ਮੰਗਦੇ ਹਨ {ਬਹੁ-ਵਚਨ} । ਪਾਏ—ਪ੍ਰਾਪਤ ਕਰਦਾ ਹੈ {ਇਕ-ਵਚਨ} ।੪।

**ਅਰਥ** :—ਹੇ ਪ੍ਰਭੂ ਜੀ ! (ਮੈਨੂੰ) ਸਾਧ ਸੰਗਤਿ ਦਾ ਮੇਲ ਮਿਲਾ । ਹੇ ਨਾਨਕ ! (ਆਖ—ਹੇ ਭਾਈ !) ਜਿਹੜਾ ਮਨੁੱਖ (ਸਾਧ ਸੰਗਤਿ ਵਿਚ ਮਿਲ ਕੇ) ਪਰਮਾਤਮਾ ਦੇ ਨਾਮ ਵਿਚ (ਆਪਣਾ) ਚਿੱਤ ਜੋੜਦਾ ਹੈ (ਪਰਮਾਤਮਾ) ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਬਖ਼ਸ਼ਦਾ ਹੈ ।੧।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਸਦਾ ਮੇਰ-ਤੇਰ ਦੇ ਰੋਗ ਵਿਚ ਫਸਿਆ ਰਹਿੰਦਾ ਹੈ, (ਮਨ ਦਾ ਮੁਰੀਦ) ਸਾਰਾ ਜਗਤ ਹੀ ਇਸ ਰੋਗ ਦਾ ਸ਼ਿਕਾਰ ਹੋਇਆ ਰਹਿੰਦਾ ਹੈ । ਪਰ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਸਹੀ ਜੀਵਨ-ਜੁਗਤਿ ਨੂੰ) ਸਮਝ ਲੈਂਦੇ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਵਿਚਾਰ ਕਰ ਕੇ ਉਹ (ਇਹ) ਰੋਗ (ਆਪਣੇ ਅੰਦਰੋਂ) ਦੂਰ ਕਰ ਲੈਂਦੇ ਹਨ ।੧।

ਹੇ ਭਾਈ ! ਮਮਤਾ ਵਿਚ ਫਸੇ ਹੋਏ ਜੀਵ ਸਾਰੇ ਆਤਮਕ ਮੌਤ ਦੇ ਰੋਗ ਵਿਚ ਫਸੇ ਰਹਿੰਦੇ ਹਨ, ਉਹਨਾਂ ਦੇ ਸਿਰ ਉਤੇ (ਮਾਨੋ) ਜਮਰਾਜ ਦਾ ਹੁਕਮ ਚੱਲ ਰਿਹਾ ਹੈ । ਪਰ ਗੁਰੂ ਦੇ ਸਨਮੁਖ ਰਹਿਣ ਵਾਲੇ ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ (ਦੀ ਯਾਦ) ਨੂੰ ਆਪਣੇ ਹਿਰਦੇ ਵਿਚ ਵਸਾ ਰੱਖਿਆ ਹੈ, ਜਮਰਾਜ ਉਹਨਾਂ ਦੇ ਨੇੜੇ ਨਹੀਂ ਢੁਕਦਾ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਨਾਲ ਸਾਂਝ ਨਹੀਂ ਪਾਈ, ਉਹਨਾਂ ਦਾ ਜਗਤ ਵਿਚ ਆਉਣਾ ਵਿਅਰਥ ਚਲਾ ਜਾਂਦਾ ਹੈ । ਜਿਨ੍ਹਾਂ ਨੇ ਕਦੇ ਭੀ ਗੁਰੂ ਦੀ ਸੇਵਾ ਨਹੀਂ ਕੀਤੀ, ਉਹਨਾਂ ਨੇ ਜੀਵਨ ਅਜਾਈਂ ਹੀ ਗਵਾ ਲਿਆ ।੩।

ਹੇ ਨਾਨਕ ! ਉਹ ਮਨੁੱਖ (ਗੁਣਾਂ ਦੇ) ਪੂਰੇ (ਭਾਂਡੇ) ਹਨ, ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ (ਪਰਮਾਤਮਾ ਨੇ) ਗੁਰੂ ਦੀ ਸੇਵਾ ਵਿਚ ਜੋੜ ਦਿੱਤਾ ਹੈ, ਉਹ ਮਨੁੱਖ (ਪਰਮਾਤਮਾ ਪਾਸੋਂ) ਜੋ ਕੁਝ ਮੰਗਦੇ ਹਨ ਉਹੀ ਪ੍ਰਾਪਤ ਕਰ

ਲੈਂਦੇ ਹਨ । ਹੇ ਭਾਈ ! ਜਿਹੜਾ ਭੀ ਮਨੁੱਖ ਗੁਰੂ ਦੀ ਬਾਣੀ ਦਾ ਆਸਰਾ ਲੈਂਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ ।੪।੨।੧੨।

**ਭੈਰਉ ਮਹਲਾ ੩ ॥ ਦੁਖ ਵਿਚਿ ਜੰਮੈ ਦੁਖਿ ਮਰੈ ਦੁਖ ਵਿਚਿ ਕਾਰ ਕਮਾਇ ॥ ਗਰਭ ਜੋਨੀ ਵਿਚਿ ਕਦੇ ਨ ਨਿਕਲੈ ਬਿਸਟਾ ਮਾਹਿ ਸਮਾਇ ॥੧॥ ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥ ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥੧॥ ਰਹਾਉ ॥ ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ ॥ ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ ॥੨॥ ਸਤਿਗੁਰੁ ਭੇਟੈ ਤਾ ਫਲੁ ਪਾਏ ਸਚੁ ਕਰਣੀ ਸੁਖ ਸਾਰੁ ॥ ਸੇ ਜਨ ਨਿਰਮਲ ਜੋ ਹਰਿ ਲਾਗੇ ਹਰਿ ਨਾਮੇ ਧਰਹਿ ਪਿਆਰੁ ॥੩॥ ਤਿਨ ਕੀ ਰੇਣੁ ਮਿਲੈ ਤਾਂ ਮਸਤਕਿ ਲਾਈ ਜਿਨ ਸਤਿਗੁਰੁ ਪੂਰਾ ਧਿਆਇਆ ॥ ਨਾਨਕ ਤਿਨ ਕੀ ਰੇਣੁ ਪੂਰੈ ਭਾਗਿ ਪਾਈਐ ਜਿਨੀ ਰਾਮ ਨਾਮਿ ਚਿਤੁ ਲਾਇਆ ॥੪॥੩॥੧੩॥ {ਪੰਨਾ ੧੧੩੦-੧੧੩੧}**

**ਪਦ ਅਰਥ** :—ਜੰਮੈ—ਜੰਮਦਾ ਹੈ {ਇਕ-ਵਚਨ} । ਦੁਖਿ—ਦੁੱਖ ਵਿਚ । ਕਮਾਇ—ਕਮਾਂਦਾ ਹੈ, ਕਰਦਾ ਹੈ । ਗਰਭ ਜੋਨੀ ਵਿਚਿ—ਜਨਮ ਮਰਨ ਦੇ ਗੇੜ ਵਿਚ (ਸਦਾ ਪਿਆ ਰਹਿੰਦਾ ਹੈ) । ਬਿਸਟਾ—(ਵਿਕਾਰਾਂ ਦਾ) ਗੰਦ । ਸਮਾਇ—ਲੀਨ ਰਹਿੰਦਾ ਹੈ ।੧।

ਧ੍ਰਿਗੁ—ਫਿਟਕਾਰ-ਜੋਗ । ਮਨਮੁਖਿ—ਮਨਮੁਖ ਨੇ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਨੇ । ਨ ਭਾਇਆ—ਪਿਆਰਾ ਨਾਹ ਲੱਗਾ ।੧।ਰਹਾਉ।

ਸਭਿ—ਸਾਰੇ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਲਾਏ—(ਲਗਨ) ਲਾਂਦਾ ਹੈ । ਨਾਮੇ ਨਾਮਿ—ਹਰ ਵੇਲੇ ਹਰਿ-ਨਾਮ ਵਿਚ । ਮੰਨਿ—ਮਨਿ, ਮਨ ਵਿਚ ।੨।

ਭੇਟੈ—ਮਿਲ ਪੈਂਦਾ ਹੈ । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਕਰਣੀ—{ਕਰਣੀਯ} ਕਰਨ-ਜੋਗ ਕੰਮ, ਕਰਤੱਬ । ਸੁਖ ਸਾਰੁ—ਸੁਖਾਂ ਦਾ ਤੱਤ, ਸਭ ਤੋਂ ਸ੍ਰੇਸ਼ਟ ਸੁਖ । ਨਾਮੇ—ਨਾਮ ਵਿਚ ਹੀ । ਧਰਹਿ—ਧਰਦੇ ਹਨ {ਬਹੁ-ਵਚਨ} ।੩।

ਰੇਣੁ—ਚਰਨ-ਧੂੜ । ਮਸਤਕਿ—ਮੱਥੇ ਉਤੇ । ਲਾਈ—ਲਾਈਂ, ਮੈਂ ਲਾਵਾਂ । ਪੂਰੈ ਭਾਗਿ—ਪੂਰੀ ਕਿਸਮਤ ਨਾਲ । ਪਾਈਐ—ਪਾਈਦੀ ਹੈ, ਮਿਲਦੀ ਹੈ ।੪।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਆਪਣਾ ਜੀਵਨ ਗਵਾ ਲੈਂਦਾ ਹੈ, ਉਸ ਨੂੰ (ਲੋਕ ਪਰਲੋਕ ਵਿਚ) ਫਿਟਕਾਰਾਂ ਹੀ ਪੈਂਦੀਆਂ ਹਨ (ਉਸ ਨੇ ਸਾਰੀ ਉਮਰ) ਨਾਹ ਪੂਰੇ ਗੁਰੂ ਦਾ ਆਸਰਾ ਲਿਆ ਅਤੇ ਨਾਹ ਹੀ ਪਰਮਾਤਮਾ ਦਾ ਨਾਮ ਉਸ ਨੂੰ ਪਿਆਰਾ ਲੱਗਾ ।੧।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਦੁਖ ਵਿਚ ਜੰਮਦਾ ਹੈ ਦੁਖ ਵਿਚ ਮਰਦਾ ਹੈ ਦੁਖ ਵਿਚ (ਸਾਰੀ ਉਮਰ) ਕਾਰ-ਵਿਹਾਰ ਕਰਦਾ ਹੈ । ਉਹ ਸਦਾ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, (ਜਦ ਤਕ ਉਹ ਮਨ ਦਾ ਮੁਰੀਦ ਹੈ ਤਦ ਤਕ) ਕਦੇ ਭੀ ਉਹ (ਇਸ ਗੇੜ ਵਿਚੋਂ) ਨਿਕਲ ਨਹੀਂ ਸਕਦਾ (ਕਿਉਂਕਿ ਉਹ) ਸਦਾ ਵਿਕਾਰਾਂ ਦੇ ਗੰਦ ਵਿਚ ਜੁੜਿਆ ਰਹਿੰਦਾ ਹੈ ।੧।

ਹੇ ਭਾਈ ! ਗੁਰੂ ਦਾ ਸ਼ਬਦ ਸਾਰੇ ਰੋਗ ਦੂਰ ਕਰ ਦੇਂਦਾ ਹੈ, (ਪਰ ਗੁਰ-ਸ਼ਬਦ ਵਿਚ ਉਹੀ ਜੁੜਦਾ ਹੈ) ਜਿਸ ਨੂੰ ਪਰਮਾਤਮਾ (ਸਬਦ ਦੀ ਲਗਨ) ਲਾਂਦਾ ਹੈ । ਹੇ ਭਾਈ ! ਜਿਸ ਮਨੁੱਖ ਨੂੰ (ਸ਼ਬਦ ਦੀ ਲਗਨ ਲਾ ਕੇ ਉਸ ਦੇ) ਮਨ ਵਿਚ (ਆਪਣਾ ਨਾਮ) ਵਸਾਂਦਾ ਹੈ, ਸਦਾ ਹਰਿ-ਨਾਮ ਵਿਚ ਟਿਕੇ ਰਹਿਣ ਕਰਕੇ ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ ।੨।

ਹੇ ਭਾਈ ! ਸਦਾ-ਥਿਰ ਹਰਿ-ਨਾਮ ਦਾ ਸਿਮਰਨ ਹੀ (ਅਸਲ) ਕਰਤੱਬ ਹੈ, (ਨਾਮ-ਸਿਮਰਨ ਹੀ) ਸਭ ਤੋਂ ਸ੍ਰੇਸ਼ਟ ਸੁਖ ਹੈ, ਪਰ ਇਹ (ਹਰਿ-ਨਾਮ-ਸਿਮਰਨ) ਫਲ ਮਨੁੱਖ ਨੂੰ ਤਦੋਂ ਹੀ ਮਿਲਦਾ ਹੈ ਜਦੋਂ ਇਸ ਨੂੰ ਗੁਰੂ ਮਿਲਦਾ ਹੈ । ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਦੇ ਹਨ, ਪਰਮਾਤਮਾ ਦੇ ਨਾਮ ਵਿਚ ਪਿਆਰ ਪਾਂਦੇ ਹਨ, ਉਹ ਮਨੁੱਖ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ ।੩।

ਹੇ ਭਾਈ ! ਜਿਹੜੇ ਮਨੁੱਖ ਪੂਰੇ ਗੁਰੂ ਨੂੰ ਹਿਰਦੇ ਵਿਚ ਵਸਾਂਦੇ ਹਨ, ਜੇ ਮੈਨੂੰ ਉਹਨਾਂ ਦੀ ਚਰਨ-ਧੂੜ ਮਿਲ ਜਾਏ, ਤਾਂ ਉਹ ਧੂੜ ਮੈਂ ਆਪਣੇ ਮੱਥੇ ਉਤੇ ਲਾਵਾਂ । ਹੇ ਨਾਨਕ ! ਜਿਹੜੇ ਮਨੁੱਖ ਸਦਾ ਆਪਣਾ ਚਿੱਤ ਪਰਮਾਤਮਾ ਦੇ ਨਾਮ ਵਿਚ ਜੋੜੀ ਰੱਖਦੇ ਹਨ, ਉਹਨਾਂ ਦੇ ਚਰਨਾਂ ਦੀ ਧੂੜ ਪੂਰੀ ਕਿਸਮਤ ਨਾਲ ਹੀ ਮਿਲਦੀ ਹੈ ।੪।੩।੧੩।

**ਭੈਰਉ ਮਹਲਾ ੩ ॥ ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ ॥ ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ ॥੧॥ ਭਗਤੁ ਭਗਤੁ ਕਹੈ ਸਭੁ ਕੋਈ ॥ ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥੧॥ ਰਹਾਉ ॥ ਮਨਮੁਖ ਮੂਲੁ ਗਵਾਵਹਿ ਲਾਭੁ ਮਾਗਹਿ ਲਾਹਾ ਲਾਭੁ ਕਿਦੂ ਹੋਈ ॥ ਜਮਕਾਲੁ ਸਦਾ ਹੈ ਸਿਰ ਊਪਰਿ ਦੂਜੈ ਭਾਇ ਪਤਿ ਖੋਈ ॥੨॥ ਬਹਲੇ ਭੇਖ ਭਵਹਿ ਦਿਨੁ ਰਾਤੀ ਹਉਮੈ ਰੋਗੁ ਨ ਜਾਈ ॥ ਪੜਿ ਪੜਿ ਲੂਝਹਿ ਬਾਦੁ ਵਖਾਣਹਿ ਮਿਲਿ ਮਾਇਆ ਸੁਰਤਿ ਗਵਾਈ ॥੩॥ ਸਤਿਗੁਰੁ ਸੇਵਹਿ ਪਰਮ ਗਤਿ ਪਾਵਹਿ ਨਾਮਿ ਮਿਲੈ ਵਡਿਆਈ ॥ ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ ॥੪॥੪॥੧੪॥ {ਪੰਨਾ ੧੧੩੧}**

**ਪਦ ਅਰਥ** :—ਬੀਚਾਰੇ—ਮਨ ਵਿਚ ਵਸਾਂਦਾ ਹੈ । ਸਾਚਾ—ਟਿਕਵੇਂ ਜੀਵਨ ਵਾਲਾ, (ਮਾਇਆ ਦੇ ਹੱਲਿਆਂ ਵਲੋਂ) ਅਡੋਲ-ਚਿੱਤ । ਕੈ ਹਿਰਦੈ—ਦੇ ਦਿਰਦੇ ਵਿਚ । ਸਾਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸਾਚੀ ਭਗਤਿ—ਸਦਾ-ਥਿਰ ਪ੍ਰਭੂ ਦੀ ਭਗਤੀ । ਕਰਹਿ—ਕਰਦੇ ਹਨ {ਬਹੁ-ਵਚਨ} । ਤਨਿ—ਸਰੀਰ ਵਿਚ । ਨ ਹੋਈ—ਪੈਦਾ ਨਹੀਂ ਹੁੰਦਾ ।੧।

ਕਹੈ—ਆਖਦਾ ਹੈ {ਇਕ-ਵਚਨ} । ਸਭੁ ਕੋਈ—ਹਰੇਕ ਮਨੁੱਖ । ਮਿਲੈ—ਮਿਲਦਾ ਹੈ ।੧।ਰਹਾਉ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਮੂਲੁ—ਰਾਸ-ਪੂੰਜੀ, ਸਰਮਾਇਆ । ਲਾਭੁ—ਨਫ਼ਾ । ਮਾਗਹਿ—ਮੰਗਦੇ ਹਨ {ਬਹੁ-ਵਚਨ} । ਕਿਦੂ—ਕਿਵੇਂ ? ਜਮਕਾਲੁ—ਆਤਮਕ ਮੌਤ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਪਤਿ—ਇੱਜ਼ਤ । ਖੋਈ—ਗਵਾ ਲਈ ।੨।

ਬਹਲੇ—ਕਈ, ਅਨੇਕਾਂ । ਭਵਹਿ—ਭੌਂਦੇ ਹਨ (ਤੀਰਥ ਆਦਿਕਾਂ ਤੇ) । ਨ ਜਾਈ—ਦੂਰ ਨਹੀਂ ਹੁੰਦਾ । ਪੜਿ—ਪੜ੍ਹ ਕੇ । ਲੂਝਹਿ—ਝਗੜਦੇ ਹਨ, ਬਹਸਾਂ ਕਰਦੇ ਹਨ, ਸ਼ਾਸਤ੍ਰਰਾਥ ਕਰਦੇ ਹਨ । ਬਾਦੁ—ਝਗੜਾ, ਬਹਸ, ਚਰਚਾ । ਵਖਾਣਹਿ—ਉਚਾਰਦੇ ਹਨ, ਬੋਲਦੇ ਹਨ । ਮਿਲਿ—ਮਿਲ ਕੇ । ਸੁਰਤਿ—ਆਤਮਕ ਜੀਵਨ ਵਾਲੇ ਪਾਸੇ ਦੀ ਹੋਸ਼ ।੩।

ਸੇਵਹਿ—ਸਰਨ ਪੈਂਦੇ ਹਨ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਨਾਮਿ—ਨਾਮ ਵਿਚ (ਜੁੜੇ ਰਹਿਣ ਦੇ ਕਾਰਣ ਦੇ ਕਾਰਨ) । ਵਡਿਆਈ—(ਲੋਕ ਪਰਲੋਕ ਦੀ) ਇੱਜ਼ਤ । ਮਨਿ—ਮਨ ਵਿਚ । ਦਰਿ—ਦਰ ਤੇ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਪਤਿ—ਇੱਜ਼ਤ ।੪।

**ਅਰਥ** :—ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ । ਹੇ ਭਾਈ ! ਪੂਰੀ ਕਿਸਮਤ ਨਾਲ ਹੀ (ਕਿਸੇ ਮਨੁੱਖ ਨੂੰ) ਉਹ ਪਰਮਾਤਮਾ ਮਿਲਦਾ ਹੈ, (ਜਿਸ ਮਨੁੱਖ ਨੂੰ ਮਿਲ ਪੈਂਦਾ ਹੈ, ਉਸ ਬਾਰੇ) ਹਰ ਕੋਈ ਆਖਦਾ ਹੈ ਕਿ ਇਹ ਭਗਤ ਹੈ ਭਗਤ ਹੈ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ (ਆਪਣੇ) ਮਨ ਵਿਚ ਵਸਾਂਦਾ ਹੈ, ਉਹ ਮਨੁੱਖ (ਮਾਇਆ ਦੇ ਹੱਲਿਆਂ ਵੱਲੋਂ) ਅਡੋਲ-ਚਿੱਤ ਹੋ ਜਾਂਦਾ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਵੱਸ ਪੈਂਦਾ ਹੈ, ਜਿਹੜੇ ਮਨੁੱਖ ਦਿਨ ਰਾਤ ਸਦਾ-ਥਿਰ ਪ੍ਰਭੂ ਦੀ ਭਗਤੀ ਕਰਦੇ ਹਨ, ਉਹਨਾਂ ਦੇ ਸਰੀਰ ਵਿਚ ਕੋਈ (ਵਿਕਾਰ-) ਦੁੱਖ ਪੈਦਾ ਨਹੀਂ ਹੁੰਦਾ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਆਪਣਾ) ਸਰਮਾਇਆ (ਹੀ) ਗਵਾ ਲੈਂਦੇ ਹਨ, ਪਰ ਮੰਗਦੇ ਹਨ (ਆਤਮਕ) ਲਾਭ । (ਦੱਸੋ, ਉਹਨਾਂ ਨੂੰ) ਖੱਟੀ ਕਿਵੇਂ ਹੋ ਸਕਦੀ ਹੈ ? ਲਾਭ ਕਿਥੋਂ ਮਿਲੇ ? ਆਤਮਕ ਮੌਤ ਸਦਾ ਉਹਨਾਂ ਦੇ ਸਿਰ ਉੱਤੇ ਸਵਾਰ ਰਹਿੰਦੀ ਹੈ । ਮਾਇਆ ਦੇ ਪਿਆਰ ਵਿਚ (ਫਸ ਕੇ ਉਹਨਾਂ ਨੇ ਲੋਕ ਪਰਲੋਕ ਦੀ) ਇੱਜ਼ਤ ਗਵਾ ਲਈ ਹੁੰਦੀ ਹੈ ।੨।

ਹੇ ਭਾਈ ! ਜਿਹੜੇ ਮਨੁੱਖ ਕਈ (ਧਾਰਮਿਕ) ਭੇਖ ਕਰ ਕੇ ਦਿਨ ਰਾਤ (ਥਾਂ ਥਾਂ) ਭੌਂਦੇ ਫਿਰਦੇ ਹਨ (ਉਹਨਾਂ ਨੂੰ ਆਪਣੇ ਇਸ ਤਿਆਗ ਦੀ ਹਉਮੈ ਹੋ ਜਾਂਦੀ ਹੈ, ਉਹਨਾਂ ਦਾ ਇਹ) ਹਉਮੈ ਦਾ ਰੋਗ ਦੂਰ ਨਹੀਂ ਹੁੰਦਾ । (ਤੇ, ਜਿਹੜੇ ਪੰਡਿਤ ਆਦਿਕ ਲੋਕ ਵੇਦ ਸ਼ਾਸਤ੍ਰ ਆਦਿਕ) ਪੜ੍ਹ ਪੜ੍ਹ ਕੇ (ਫਿਰ ਆਪੋ ਵਿਚ) ਮਿਲ ਕੇ ਬਹਸ ਕਰਦੇ ਹਨ ਚਰਚਾ ਕਰਦੇ ਹਨ ਉਹਨਾਂ ਨੇ ਭੀ ਮਾਇਆ ਦੇ ਮੋਹ ਦੇ ਕਾਰਨ (ਆਤਮਕ ਜੀਵਨ ਵਲੋਂ ਆਪਣੀ) ਹੋਸ਼ ਗਵਾ ਲਈ ਹੁੰਦੀ ਹੈ ।੩।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦੇ ਹਨ, (ਪਰਮਾਤਮਾ ਦੇ) ਨਾਮ ਵਿਚ ਜੁੜੇ ਰਹਿਣ ਕਰਕੇ ਉਹਨਾਂ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲ ਜਾਂਦੀ ਹੈ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਿਆ, ਉਹਨਾਂ ਨੇ ਸਦਾ-ਥਿਰ ਪ੍ਰਭੂ ਦੇ ਦਰ ਤੇ ਇੱਜ਼ਤ ਖੱਟ ਲਈ ।੪।੪।੧੪।

**ਭੈਰਉ ਮਹਲਾ ੩ ॥ ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ ਖੁਆਏ ॥ ਉਦਰੁ ਨੈ ਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ ॥੧॥ ਸਦਾ ਅਨੰਦੁ ਰਾਮ ਰਸਿ ਰਾਤੇ ॥ ਹਿਰਦੈ ਨਾਮੁ ਦੁਬਿਧਾ ਮਨਿ ਭਾਗੀ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ ॥੧॥ ਰਹਾਉ ॥ ਆਪੇ ਪਾਰਬ੍ਰਹਮੁ ਸ੍ਰਿਸਟਿ ਜਿਨਿ ਸਾਜੀ ਸਿਰਿ ਸਿਰਿ ਧੰਧੈ ਲਾਏ ॥ ਮਾਇਆ ਮੋਹੁ ਕੀਆ ਜਿਨਿ ਆਪੇ ਆਪੇ ਦੂਜੈ ਲਾਏ ॥੨॥ ਤਿਸ ਨੋ ਕਿਹੁ ਕਹੀਐ ਜੇ ਦੂਜਾ ਹੋਵੈ ਸਭਿ ਤੁਧੈ ਮਾਹਿ ਸਮਾਏ ॥ ਗੁਰਮੁਖਿ ਗਿਆਨੁ ਤਤੁ ਬੀਚਾਰਾ ਜੋਤੀ ਜੋਤਿ ਮਿਲਾਏ ॥੩॥ ਸੋ ਪ੍ਰਭੁ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ ॥ ਨਾਨਕ ਸਤਿਗੁਰਿ ਸੋਝੀ ਪਾਈ ਸਚਿ ਨਾਮਿ ਨਿਸਤਾਰਾ ॥੪॥੫॥੧੫॥ {ਪੰਨਾ ੧੧੩੧}**

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਆਸਾ—(ਹੋਰ ਹੋਰ ਮਾਇਆ ਜੋੜਨ ਦੀ) ਤਾਂਘ । ਉਤਰੈ—ਮੁੱਕਦੀ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਖੁਆਏ—(ਸਹੀ ਜੀਵਨ-ਰਾਹ ਤੋਂ) ਖੁੰਝੇ ਹੋਏ ਹਨ । ਉਦਰੁ—ਪੇਟ । ਨੈ—ਨਦੀ । ਸਾਣੁ—ਵਾਂਗ । ਪਚਾਏ—(ਉਹਨਾਂ ਨੂੰ) ਸਾੜਦੀ ਹੈ ।੧।

ਰਸਿ—ਸੁਆਦ ਵਿਚ । ਰਾਤੇ—ਰੱਤੇ ਹੋਏ, ਮਸਤ । ਹਿਰਦੈ—ਹਿਰਦੇ ਵਿਚ । ਦੁਬਿਧਾ—ਮੇਰ-ਤੇਰ । ਮਨਿ—ਮਨ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀ—ਪੀ ਕੇ । ਤ੍ਰਿਪਤਾਤੇ—ਰੱਜ ਜਾਂਦੇ ਹਨ ।੧।ਰਹਾਉ।

ਜਿਨਿ—ਜਿਸ ਨੇ । ਸਾਜੀ—ਪੈਦਾ ਕੀਤੀ, ਰਚੀ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ, ਹਰੇਕ ਦੇ ਕੀਤੇ ਅਨੁਸਾਰ । ਧੰਧੈ—ਧੰਧੇ ਵਿਚ । ਆਪੇ—ਆਪ ਹੀ । ਦੂਜੈ—ਮਾਇਆ (ਦੇ ਮੋਹ) ਵਿਚ ।੨।

ਤਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਕਿਹੁ—ਕੁਝ । ਸਭਿ—ਸਾਰੇ ਜੀਵ । ਮਾਹਿ—ਵਿਚ । ਗੁਰਮੁਖਿ—ਗੁਰੂ ਦੀ ਰਾਹੀਂ । ਗਿਆਨੁ—ਆਤਮਕ ਜੀਵਨ ਦੀ ਸੂਝ । ਬੀਚਾਰਾ—ਮਨ ਵਿਚ ਵਸਾਇਆ । ਜੋਤੀ—ਪ੍ਰਭੂ ਦੀ ਜੋਤਿ ਵਿਚ ।੩।

ਸਾਚਾ—ਸਦਾ ਕਾਇਮ ਰਹਿਣ ਵਾਲਾ । ਸਦ—ਸਦਾ । ਸਾਚਾ—ਹੋਂਦ ਵਾਲਾ । ਆਕਾਰਾ—ਜਗਤ । ਸਤਿਗੁਰਿ—ਗੁਰੂ ਨੇ । ਸਚਿ ਨਾਮਿ—ਸਦਾ-ਥਿਰ ਹਰਿ-ਨਾਮ ਵਿਚ (ਜੋੜ ਕੇ) । ਨਿਸਤਾਰਾ—ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ ।੪।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ-ਰਸ ਵਿਚ ਭਿੱਜੇ ਰਹਿੰਦੇ ਹਨ, ਉਹਨਾਂ ਦੇ ਅੰਦਰ ਸਦਾ ਆਨੰਦ ਬਣਿਆ ਰਹਿੰਦਾ ਹੈ । (ਮਾਇਆ ਦੇ ਮੋਹ ਦੇ ਕਾਰਨ ਮਨੁੱਖ ਦੇ) ਮਨ ਵਿਚ ਮੇਰ-ਤੇਰ ਟਿਕੀ ਰਹਿੰਦੀ ਹੈ, ਪਰ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹਨਾਂ ਦੀ ਮੇਰ-ਤੇਰ ਦੂਰ ਹੋ ਜਾਂਦੀ ਹੈ । ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀ ਕੇ ਉਹ (ਮਾਇਆ ਵਲੋਂ ਸਦਾ) ਰੱਜੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੇ ਅੰਦਰੋਂ (ਹੋਰ ਹੋਰ ਮਾਇਆ ਜੋੜਨ ਦੀ) ਲਾਲਸਾ ਦੂਰ ਨਹੀਂ ਹੁੰਦੀ । ਮਾਇਆ ਦੇ ਪਿਆਰ ਵਿਚ ਉਹ ਸਹੀ ਜੀਵਨ-ਰਾਹ ਤੋਂ ਖੁੰਝੇ ਰਹਿੰਦੇ ਹਨ । ਨਦੀ ਵਾਂਗ ਉਹਨਾਂ ਦਾ ਪੇਟ (ਮਾਇਆ ਨਾਲ) ਕਦੇ ਰੱਜਦਾ ਨਹੀਂ । ਤ੍ਰਿਸ਼ਨਾ ਦੀ ਅੱਗ ਉਹਨਾਂ ਨੂੰ ਸਾੜਦੀ ਰਹਿੰਦੀ ਹੈ ।੧।

ਪਰ, ਹੇ ਭਾਈ ! (ਜੀਵਾਂ ਦੇ ਕੀਹ ਵੱਸ ?) ਜਿਸ (ਪਰਮਾਤਮਾ) ਨੇ ਜਗਤ ਰਚਿਆ ਹੈ ਉਹ ਪਰਮਾਤਮਾ ਆਪ ਹੀ ਸਭ ਜੀਵਾਂ ਨੂੰ ਪਿਛਲੀ ਕੀਤੀ ਕਮਾਈ ਅਨੁਸਾਰ ਮਾਇਆ ਦੀ ਦੌੜ-ਭੱਜ ਵਿਚ ਲਾਈ ਰੱਖਦਾ ਹੈ । ਜਿਸ ਪ੍ਰਭੂ ਨੇ ਮਾਇਆ ਦਾ ਮੋਹ ਬਣਾਇਆ ਹੈ, ਉਹ ਆਪ ਹੀ (ਜੀਵਾਂ ਨੂੰ) ਮਾਇਆ ਦੇ ਮੋਹ ਵਿਚ ਜੋੜੀ ਰੱਖਦਾ ਹੈ ।੨।

ਹੇ ਭਾਈ ! (ਮਾਇਆ ਦੇ ਮੋਹ ਬਾਰੇ) ਉਸ ਪਰਮਾਤਮਾ ਨੂੰ ਕੁਝ ਤਾਂ ਹੀ ਕਿਹਾ ਜਾ ਸਕਦਾ ਹੈ ਜੇ ਉਹ ਸਾਥੋਂ ਓਪਰਾ ਹੋਵੇ । ਹੇ ਪ੍ਰਭੂ ! ਸਾਰੇ ਜੀਵ ਤੇਰੇ ਵਿਚ ਹੀ ਲੀਨ ਹਨ (ਜਿਵੇਂ ਦਰੀਆ ਦੀਆਂ ਲਹਿਰਾਂ ਦਰੀਆ ਵਿਚ) । ਹੇ ਭਾਈ ! ਜਿਸ ਮਨੁੱਖ ਨੇ ਆਤਮਕ ਜੀਵਨ ਦੀ ਅਸਲ ਸੂਝ ਨੂੰ ਵਿਚਾਰਿਆ ਹੈ, ਉਸ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਜੁੜੀ ਰਹਿੰਦੀ ਹੈ ।੩।

ਹੇ ਭਾਈ ! ਉਹ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਹੀ ਹੋਂਦ ਵਾਲਾ ਹੈ । ਇਹ ਸਾਰਾ ਜਗਤ ਭੀ ਸਦਾ ਹੋਂਦ ਵਾਲਾ ਹੈ (ਕਿਉਂਕਿ ਇਸ ਵਿਚ ਪਰਮਾਤਮਾ ਹੀ ਸਭ ਥਾਂ ਵਿਆਪਕ ਹੈ) । ਹੇ ਨਾਨਕ ! ਜਿਸ ਮਨੁੱਖ ਨੂੰ ਗੁਰੂ ਨੇ (ਆਤਮਕ ਜੀਵਨ ਦੀ) ਸਮਝ ਬਖ਼ਸ਼ੀ ਹੈ, ਉਸ ਨੂੰ ਉਸ ਨੇ ਪਰਮਾਤਮਾ ਦੇ ਨਾਮ ਵਿਚ ਜੋੜ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ ਹੈ ।੪।੫।੧੫।

**ਭੈਰਉ ਮਹਲਾ ੩ ॥ ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥ ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ॥੧॥ ਕਲਿ ਮਹਿ ਰਾਮ ਨਾਮਿ ਵਡਿਆਈ ॥ ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ ॥੧॥ ਰਹਾਉ ॥ ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ ॥**

**ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ ॥੨॥ ਮੇਰਾ ਪ੍ਰਭੁ ਹੈ ਗੁਣ ਕਾ ਦਾਤਾ ਅਵਗਣ ਸਬਦਿ ਜਲਾਏ ॥ ਜਿਨ ਮਨਿ ਵਸਿਆ ਸੇ ਜਨ ਸੋਹੇ ਹਿਰਦੈ ਨਾਮੁ ਵਸਾਏ ॥੩॥ ਘਰੁ ਦਰੁ ਮਹਲੁ ਸਤਿਗੁਰੂ ਦਿਖਾਇਆ ਰੰਗ ਸਿਉ ਰਲੀਆ ਮਾਣੈ ॥ ਜੋ ਕਿਛੁ ਕਹੈ ਸੁ ਭਲਾ ਕਰਿ ਮਾਨੈ ਨਾਨਕ ਨਾਮੁ ਵਖਾਣੈ ॥੪॥੬॥੧੬॥ {ਪੰਨਾ ੧੧੩੧-੧੧੩੨}**

**ਪਦ ਅਰਥ** :—ਕਲਿ—ਕਲਜੁਗ । ਪ੍ਰੇਤ—ਭੂਤ-ਪ੍ਰੇਤ, ਉਹ ਰੂਹਾਂ ਜਿਨ੍ਹਾਂ ਦੀ ਗਤੀ ਨਹੀਂ ਹੋਈ । ਪਛਾਤਾ—ਸਾਂਝ ਪਾਈ । ਸਤਜੁਗਿ—ਸਤਜੁਗ ਵਿਚ । ਪਰਮ ਹੰਸ—ਸਭ ਤੋਂ ਉੱਚੇ ਹੰਸ, ਸਭ ਤੋਂ ਚੰਗੇ ਜੀਵਨ ਵਾਲੇ, ਮਹਾ ਪੁਰਖ । ਬੀਚਾਰੀ—ਵਿਚਾਰਵਾਨ, ਜਿਨ੍ਹਾਂ ਨੇ ਨਾਮ ਨੂੰ ਮਨ ਵਿਚ ਵਸਾਇਆ ਹੈ । ਦੁਆਪੁਰਿ—ਦੁਆਪੁਰ ਵਿਚ । ਤ੍ਰੈਤੈ—ਤ੍ਰੇਤੇ ਵਿਚ । ਮਾਣਸ—ਮਨੁੱਖ {ਬਹੁ-ਵਚਨ} । ਵਰਤਹਿ—ਵਰਤਣ-ਵਿਹਾਰ ਕਰਦੇ ਹਨ । ਵਿਰਲੈ—ਕਿਸੇ ਵਿਰਲੇ ਨੇ ।੧।

ਜੁਗਿ—ਜੁਗ ਵਿਚ । ਜੁਗਿ ਜੁਗਿ—ਹਰੇਕ ਜੁਗ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੇ । ਜਾਤਾ—ਜਾਣਿਆ, ਡੂੰਘੀ ਸਾਂਝ ਪਾਈ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਨ ਪਾਈ—(ਕਿਸੇ ਮਨੁੱਖ ਨੇ ਭੀ) ਹਾਸਲ ਨਹੀਂ ਕੀਤੀ ।੧।ਰਹਾਉ।

ਹਿਰਦੈ—ਹਿਰਦੇ ਵਿਚ । ਲਖੈ—ਵੇਖ ਲੈਂਦਾ ਹੈ, ਵੱਸਦਾ ਸਹੀ ਕਰ ਲੈਂਦਾ ਹੈ । ਜਨੁ—(ਜਿਹੜਾ) ਮਨੁੱਖ । ਸਾਚਾ—ਸਦਾ-ਥਿਰ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਮੰਨਿ—ਮਨਿ, ਮਨ ਵਿਚ । ਤਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ । ਸਗਲੇ ਕੁਲ—ਸਾਰੀਆਂ ਕੁਲਾਂ । ਨਾਮਿ—ਨਾਮ ਵਿਚ । ਲਿਵ—ਲਗਨ ।੨।

ਸਬਦਿ—ਗੁਰੂ ਦੇ ਸ਼ਬਦ ਵਿਚ (ਜੋੜ ਕੇ) । ਜਲਾਏ—ਸਾੜਦਾ ਹੈ । ਮਨਿ—ਮਨ ਵਿਚ । ਸੇ—{ਬਹੁ-ਵਚਨ} ਉਹ । ਸੋਹੇ—ਸੋਹਣੇ ਜੀਵਨ ਵਾਲੇ ਬਣ ਗਏ । ਵਸਾਏ—ਵਸਾਇ, ਵਸਾ ਕੇ ।੩।

ਘਰੁ—(ਪ੍ਰਭੂ ਦਾ) ਘਰ । ਦਰੁ—(ਪ੍ਰਭੂ ਦਾ) ਦਰਵਾਜ਼ਾ । ਮਹਲੁ—(ਪ੍ਰਭੂ ਦਾ) ਟਿਕਾਣਾ । ਰੰਗ ਸਿਉ—ਆਤਮਕ ਆਨੰਦ ਨਾਲ । ਕਰਿ—ਕਰ ਕੇ, ਸਮਝ ਕੇ । ਨਾਨਕ—ਹੇ ਨਾਨਕ ! ਵਖਾਣੈ—(ਸਦਾ) ਉਚਾਰਦਾ ਹੈ ।੪।

**ਅਰਥ** :—ਹੇ ਭਾਈ ! (ਜੁਗ ਭਾਵੇਂ ਕੋਈ ਭੀ ਹੋਵੇ) ਹਰੇਕ ਜੁਗ ਵਿਚ ਗੁਰੂ ਦੀ ਸਰਨ ਪੈਣ ਵਾਲੇ ਮਨੁੱਖ ਨੇ (ਹੀ) ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਹੈ । (ਕਿਸੇ ਭੀ ਜੁਗ ਵਿਚ) ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸੇ ਨੇ ਭੀ ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਨਹੀਂ ਕੀਤੀ । (ਇਸ ਤਰ੍ਹਾਂ) ਕਲਜੁਗ ਵਿਚ ਭੀ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਹੀ (ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ ।੧।ਰਹਾਉ।

ਹੇ ਭਾਈ ! ਕਲਜੁਗ ਵਿਚ ਪ੍ਰੇਤ (ਸਿਰਫ਼ ਉਹੀ) ਹਨ, ਜਿਨ੍ਹਾਂ ਨੇ ਪਰਮਾਤਮਾ ਨੂੰ (ਆਪਣੇ ਹਿਰਦੇ ਵਿਚ ਵੱਸਦਾ) ਨਹੀਂ ਪਛਾਣਿਆ । ਸਤਜੁਗ ਵਿਚ ਸਭ ਤੋਂ ਉੱਚੇ ਜੀਵਨ ਉਹੀ ਹਨ, ਜਿਹੜੇ ਆਤਮਕ ਜੀਵਨ ਦੀ ਸੂਝ ਵਾਲੇ ਹੋ ਗਏ (ਸਾਰੇ ਲੋਕ ਸਤਜੁਗ ਵਿਚ ਭੀ ਪਰਮ ਹੰਸ ਨਹੀਂ) । ਦੁਆਪੁਰ ਵਿਚ ਤ੍ਰੇਤੇ ਵਿਚ ਭੀ (ਸਤਜੁਗ ਅਤੇ ਕਲਜੁਗ ਵਰਗੇ ਹੀ) ਮਨੁੱਖ ਵੱਸਦੇ ਹਨ । (ਤਦੋਂ ਭੀ) ਕਿਸੇ ਵਿਰਲੇ ਨੇ ਹੀ (ਆਪਣੇ ਅੰਦਰੋਂ) ਹਉਮੈ ਦੂਰ ਕੀਤੀ ।੧।

ਹੇ ਭਾਈ ! ਜਿਹੜਾ ਮਨੁੱਖ ਸਦਾ-ਥਿਰ ਹਰਿ-ਨਾਮ (ਆਪਣੇ ਅੰਦਰ ਵੱਸਦਾ) ਸਹੀ ਕਰ ਲੈਂਦਾ ਹੈ, ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਹਰਿ-ਨਾਮ ਨੂੰ ਆਪਣੇ) ਮਨ ਵਿਚ ਵਸਾ ਲੈਂਦਾ ਹੈ, (ਉਹ ਮਨੁੱਖ ਸੰਸਾਰ-

ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ । ਹੇ ਭਾਈ ! ਜਿਨ੍ਹਾਂ ਭੀ ਮਨੁੱਖਾਂ ਨੇ ਪਰਮਾਤਮਾ ਦੇ ਨਾਮ ਵਿਚ ਲਗਨ ਬਣਾਈ, ਉਹ ਆਪ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ, ਉਹਨਾਂ ਆਪਣੀਆਂ ਸਾਰੀਆਂ ਕੁਲਾਂ ਭੀ ਪਾਰ ਲੰਘਾ ਲਈਆਂ ।੨।

ਹੇ ਭਾਈ ! ਮੇਰਾ ਪਰਮਾਤਮਾ ਗੁਣ ਬਖ਼ਸ਼ਣ ਵਾਲਾ ਹੈ, ਉਹ (ਜੀਵ ਨੂੰ ਗੁਰੂ ਦੇ) ਸ਼ਬਦ ਵਿਚ (ਜੋੜ ਕੇ ਉਸ ਦੇ ਸਾਰੇ) ਔਗੁਣ ਸਾੜ ਦੇਂਦਾ ਹੈ । ਹੇ ਭਾਈ ! ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਹਿਰਦੇ ਵਿਚ ਨਾਮ ਨੂੰ ਵਸਾ ਕੇ ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ ।੩।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਪਰਮਾਤਮਾ ਦਾ ਘਰ ਪਰਮਾਤਮਾ ਦਾ ਦਰ ਪਰਮਾਤਮਾ ਦਾ ਮਹਲ ਵਿਖਾ ਦੇਂਦਾ ਹੈ, ਉਹ ਮਨੁੱਖ ਪ੍ਰੇਮ ਨਾਲ ਪ੍ਰਭੂ-ਚਰਨਾਂ ਦਾ ਮਿਲਾਪ ਮਾਣਦਾ ਹੈ । ਹੇ ਨਾਨਕ ! ਗੁਰੂ ਉਸ ਮਨੁੱਖ ਨੂੰ ਜਿਹੜਾ ਉਪਦੇਸ਼ ਦੇਂਦਾ ਹੈ, ਉਹ ਮਨੁੱਖ ਉਸ ਨੂੰ ਭਲਾ ਜਾਣ ਕੇ ਮੰਨ ਲੈਂਦਾ ਹੈ ਅਤੇ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ।੪।੬।੧੬।

**ਭੈਰਉ ਮਹਲਾ ੩ ॥ ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥ ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥੧॥ ਮਨ ਮੇਰੇ ਰਾਮ ਨਾਮੁ ਆਧਾਰੁ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸਭ ਇਛ ਪੁਜਾਵਣਹਾਰੁ ॥੧॥ ਰਹਾਉ ॥ ਸਭ ਮਹਿ ਏਕੋ ਰਵਿ ਰਹਿਆ ਗੁਰ ਬਿਨੁ ਬੂਝ ਨ ਪਾਇ ॥ ਗੁਰਮੁਖਿ ਪ੍ਰਗਟੁ ਹੋਆ ਮੇਰਾ ਹਰਿ ਪ੍ਰਭੁ ਅਨਦਿਨੁ ਹਰਿ ਗੁਣ ਗਾਇ ॥੨॥ ਸੁਖਦਾਤਾ ਹਰਿ ਏਕੁ ਹੈ ਹੋਰ ਥੈ ਸੁਖੁ ਨ ਪਾਹਿ ॥ ਸਤਿਗੁਰੁ ਜਿਨੀ ਨ ਸੇਵਿਆ ਦਾਤਾ, ਸੇ ਅੰਤਿ ਗਏ ਪਛੁਤਾਹਿ ॥੩॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਫਿਰਿ ਦੁਖੁ ਨ ਲਾਗੈ ਧਾਇ ॥ ਨਾਨਕ ਹਰਿ ਭਗਤਿ ਪਰਾਪਤਿ ਹੋਈ ਜੋਤੀ ਜੋਤਿ ਸਮਾਇ ॥੪॥੭॥੧੭॥ {ਪੰਨਾ ੧੧੩੨}**

**ਪਦ ਅਰਥ** :—ਮਨਸਾ—ਮਨ ਦਾ ਫੁਰਨਾ {ਮਨੀ—ਾ} । ਮਨਹਿ—ਮਨ ਵਿਚ ਹੀ । ਸਮਾਇ ਲੈ—ਲੀਨ ਕਰ ਦੇਹ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਵੀਚਾਰ—(ਪਰਮਾਤਮਾ ਦੇ ਗੁਣਾਂ ਦੀ) ਵਿਚਾਰ । ਤੇ—ਤੋਂ, ਪਾਸੋਂ । ਪਵੈ—ਪੈਂਦੀ ਹੈ । ਵਾਰੋ ਵਾਰ—ਮੁੜ ਮੁੜ ।੧।

ਮਨ—ਹੇ ਮਨ ! ਆਧਾਰੁ—ਆਸਰਾ । ਪਰਸਾਦਿ—ਕਿਰਪਾ ਨਾਲ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪੁਜਾਵਣਹਾਰੁ—ਪੂਰੀਆਂ ਕਰ ਸਕਣ ਵਾਲਾ ਹੈ ।੧।ਰਹਾਉ।

ਏਕੋ—ਇਕ ਪਰਮਾਤਮਾ ਹੀ । ਰਵਿ ਰਹਿਆ—ਵਿਆਪਕ ਹੈ । ਬੂਝ—ਸਮਝ । ਗੁਰਮੁਖਿ—ਗੁਰੂ ਦੀ ਰਾਹੀਂ । ਅਨਦਿਨੁ—ਹਰ ਰੋਜ਼, ਹਰ ਵੇਲੇ । ਗਾਇ—ਗਾਂਦਾ ਹੈ ।੨।

ਹੋਰਥੈ—ਕਿਸੇ ਹੋਰ ਥਾਂ ਤੋਂ । ਨ ਪਾਹਿ—ਨਹੀਂ ਪਾ ਸਕਦੇ {ਬਹੁ-ਵਚਨ} । ਪਛੁਤਾਹਿ—ਪਛੁਤਾਂਦੇ ਹਨ {ਬਹੁ-ਵਚਨ} ।੩।

ਧਾਇ—ਧਾ ਕੇ, ਦੌੜ ਕੇ, ਹੱਲਾ ਕਰ ਕੇ । ਪਰਾਪਤਿ ਹੋਈ—ਭਾਗਾਂ ਅਨੁਸਾਰ ਮਿਲ ਗਈ । ਜੋਤਿ—ਜਿੰਦ । ਜੋਤੀ—ਪਰਮਾਤਮਾ ਦੀ ਜੋਤਿ ਵਿਚ । ਸਮਾਇ—ਲੀਨ ਹੋ ਜਾਂਦੀ ਹੈ {ਇਕ-ਵਚਨ} ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਨੂੰ (ਆਪਣਾ) ਆਸਰਾ ਬਣਾ । (ਜਿਹੜਾ ਮਨੁੱਖ ਹਰਿ-ਨਾਮ ਨੂੰ ਆਪਣਾ ਆਸਰਾ ਬਣਾਂਦਾ ਹੈ) ਉਹ ਗੁਰੂ ਦੀ ਕਿਰਪਾ ਨਾਲ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ । ਹੇ ਮਨ ! ਪਰਮਾਤਮਾ ਹਰੇਕ ਇੱਛਾ ਪੂਰੀ ਕਰਨ ਵਾਲਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਗੁਣਾਂ ਨੂੰ) ਮਨ ਵਿਚ ਵਸਾ ਕੇ ਮਨ ਦੇ (ਮਾਇਕ) ਫੁਰਨਿਆਂ ਨੂੰ (ਅੰਦਰ) ਮਨ ਵਿਚ ਹੀ ਲੀਨ ਕਰ ਦੇਹ । ਹੇ ਭਾਈ ! ਜਿਸ ਮਨੁੱਖ ਨੂੰ ਪੂਰੇ ਗੁਰੂ ਪਾਸੋਂ ਇਹ ਸਮਝ ਹਾਸਲ ਹੋ ਜਾਂਦੀ ਹੈ, ਉਹ ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ ।੧।

ਹੇ ਭਾਈ ! ਸਭ ਜੀਵਾਂ ਵਿਚ ਇਕ ਪਰਮਾਤਮਾ ਹੀ ਵਿਆਪਕ ਹੈ, ਪਰ ਗੁਰੂ ਤੋਂ ਬਿਨਾ ਇਹ ਸਮਝ ਨਹੀਂ ਆਉਂਦੀ । ਜਿਸ ਮਨੁੱਖ ਦੇ ਅੰਦਰ ਗੁਰੂ ਦੀ ਰਾਹੀਂ ਪਰਮਾਤਮਾ ਪਰਗਟ ਹੋ ਜਾਂਦਾ ਹੈ, ਉਹ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੨।

ਹੇ ਭਾਈ ! ਸੁਖ ਦੇਣ ਵਾਲਾ ਸਿਰਫ਼ ਪਰਮਾਤਮਾ ਹੀ ਹੈ (ਜਿਹੜੇ ਮਨੁੱਖ ਪਰਮਾਤਮਾ ਦਾ ਆਸਰਾ ਨਹੀਂ ਲੈਂਦੇ) ਉਹ ਹੋਰ ਹੋਰ ਥਾਂ ਤੋਂ ਸੁਖ ਪ੍ਰਾਪਤ ਨਹੀਂ ਕਰ ਸਕਦੇ । ਹੇ ਭਾਈ ! ਗੁਰੂ (ਪਰਮਾਤਮਾ ਦੇ ਨਾਮ ਦੀ ਦਾਤਿ) ਦੇਣ ਵਾਲਾ ਹੈ, ਜਿਨ੍ਹਾਂ ਨੇ ਗੁਰੂ ਦੀ ਸਰਨ ਨਹੀਂ ਲਈ, ਉਹ ਆਖ਼ਰ ਇਥੋਂ ਜਾਣ ਵੇਲੇ ਹੱਥ ਮਲਦੇ ਹਨ ।੩।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦਾ ਆਸਰਾ ਲਿਆ, ਉਸ ਨੇ ਸਦਾ ਆਨੰਦ ਮਾਣਿਆ । ਕੋਈ ਭੀ ਦੁੱਖ ਹੱਲਾ ਕਰ ਕੇ ਉਸ ਨੂੰ ਨਹੀਂ ਚੰਬੜ ਸਕਦਾ । ਹੇ ਨਾਨਕ ! ਜਿਸ ਮਨੁੱਖ ਨੂੰ ਭਾਗਾਂ ਨਾਲ ਪਰਮਾਤਮਾ ਦੀ ਭਗਤੀ ਪ੍ਰਾਪਤ ਹੋ ਗਈ, ਉਸ ਦੀ ਜਿੰਦ ਪਰਮਾਤਮਾ ਦੀ ਜੋਤਿ ਵਿਚ ਲੀਨ ਰਹਿੰਦੀ ਹੈ ।੪।੧।੧੭।

**ਭੈਰਉ ਮਹਲਾ ੩ ॥ ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ ॥ ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ ॥੧॥ ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ ॥ ਹਿਰਦੈ ਹਰਿ ਨਾਮੁ ਮੀਠਾ ਸਦ ਲਾਗਾ ਗੁਰ ਸਬਦੇ ਭਵਜਲੁ ਤਰਣਾ ॥੧॥ ਰਹਾਉ ॥ ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ ॥ ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰ ਬਾਰੁ ॥੨॥ ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ ॥ ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰ ਧਾਰਿ ॥੩॥ ਜਿਉ ਤਿਸੁ ਭਾਵੈ ਤਿਵੈ ਚਲਾਵੈ ਕਰਣਾ ਕਿਛੂ ਨ ਜਾਈ ॥ ਨਾਨਕ ਗੁਰਮੁਖਿ ਸਬਦੁ ਸਮ੍ਹਾਲੇ ਰਾਮ ਨਾਮਿ ਵਡਿਆਈ ॥੪॥੮॥੧੮॥ {ਪੰਨਾ ੧੧੩੨}**

**ਪਦ ਅਰਥ** :—ਬਉਰਾਨਾ—ਕਮਲਾ, ਝੱਲਾ । ਭੂਲਾ—ਕੁਰਾਹੇ ਪਿਆ ਹੋਇਆ । ਖਾਈ—ਖਾਂਦਾ ਹੈ । ਮਰਿ ਮਰਿ ਜੰਮੈ—ਮੁੜ ਮੁੜ ਮਰ ਕੇ ਜੰਮਦਾ ਹੈ, ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਦਰ ਕੀ—ਪਰਮਾਤਮਾ ਦੇ ਦਰ ਦੀ । ਖਬਰਿ—ਸੂਝ ।੧।

ਮਨ—ਹੇ ਮਨ ! ਹਿਰਦੈ—ਹਿਰਦੇ ਵਿਚ । ਸਦ—ਸਦਾ । ਸਬਦੇ—ਸ਼ਬਦ ਦੀ ਰਾਹੀਂ । ਭਵਜਲੁ—ਸੰਸਾਰ-ਸਮੁੰਦਰ ।੧।ਰਹਾਉ।

ਡੋਲੈ—ਡੋਲਦਾ ਹੈ । ਅੰਤਰਿ—(ਉਸ ਦੇ) ਅੰਦਰ । ਤਿਸਾ—ਤ੍ਰਿਸ਼ਨਾ । ਫਿਰੈ—ਫਿਰਦਾ ਹੈ । ਦਰ ਬਾਰੁ—(ਹਰੇਕ ਘਰ ਦੇ) ਦਰ ਦਾ ਬੂਹਾ (ਖੜਕਾਂਦਾ ਹੈ) ।੨।

ਸਬਦਿ—ਸ਼ਬਦ ਦੀ ਰਾਹੀਂ । ਮਰਹਿ—ਮਰਦੇ ਹਨ, ਦੁਨੀਆ ਦੀਆਂ ਖ਼ਾਹਸ਼ਾਂ ਵਲੋਂ ਮਰਦੇ ਹਨ । ਜੀਵਹਿ—ਆਤਮਕ ਜੀਵਨ ਹਾਸਲ ਕਰ ਲੈਂਦੇ ਹਨ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਦੁਆਰਿ—ਪ੍ਰਭੂ ਦੇ ਦਰ ਤੇ (ਪਹੁੰਚ) । ਉਰ—ਹਿਰਦਾ । ਧਾਰਿ—ਧਾਰ ਕੇ ।੩।

ਤਿਸੁ—ਉਸ (ਪਰਮਾਤਮਾ) ਨੂੰ । ਭਾਵੈ—ਚੰਗਾ ਲੱਗਦਾ ਹੈ । ਚਲਾਵੈ—ਜੀਵਨ-ਰਾਹ ਤੇ ਤੋਰਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸਮ੍ਹਾਲੇ—ਹਿਰਦੇ ਵਿਚ ਵਸਾਂਦਾ ਹੈ । ਨਾਮਿ—ਨਾਮ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਮਨ ! ਸਦਾ ਗੁਰੂ ਦੀ ਸਰਨ ਪਿਆ ਰਹੁ । (ਜਿਹੜਾ ਮਨੁੱਖ ਗੁਰੂ ਦੀ ਸਰਨ ਵਿਚ ਟਿਕਿਆ ਰਹਿੰਦਾ ਹੈ, ਉਸ ਨੂੰ ਆਪਣੇ) ਹਿਰਦੇ ਵਿਚ ਪਰਮਾਤਮਾ ਦਾ ਨਾਮ ਸਦਾ ਪਿਆਰਾ ਲੱਗਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧।ਰਹਾਉ।

ਹੇ ਮਨ ! ਗੁਰੂ ਦੀ ਸਰਨ ਤੋਂ ਬਿਨਾ ਜਗਤ (ਵਿਕਾਰਾਂ ਵਿਚ) ਝੱਲਾ ਹੋਇਆ ਫਿਰਦਾ ਹੈ, ਕੁਰਾਹੇ ਪੈ ਕੇ (ਵਿਕਾਰਾਂ ਦੀਆਂ) ਸੱਟਾਂ ਖਾਂਦਾ ਰਹਿੰਦਾ ਹੈ, ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ, ਸਦਾ ਦੁੱਖ ਸਹਿੰਦਾ ਹੈ, ਪਰਮਾਤਮਾ ਦੇ ਦਰ ਦੀ ਉਸ ਨੂੰ ਕੋਈ ਸਮਝ ਨਹੀਂ ਪੈਂਦੀ ।੧।

ਹੇ ਮਨ ! (ਜਿਹੜਾ ਮਨੁੱਖ ਗੁਰੂ ਦੀ ਸਰਨ ਤੋਂ ਖੁੰਝ ਕੇ) ਕਈ (ਧਾਰਮਿਕ) ਭੇਖ ਬਣਾਂਦਾ ਹੈ, ਉਸ ਦਾ ਮਨ (ਵਿਕਾਰਾਂ ਵਿਚ ਹੀ) ਡੋਲਦਾ ਰਹਿੰਦਾ ਹੈ, ਉਸ ਦੇ ਅੰਦਰ ਕਾਮ (ਦਾ ਜ਼ੋਰ) ਹੈ, ਕ੍ਰੋਧ (ਦਾ ਜ਼ੋਰ) ਹੈ, ਅਹੰਕਾਰ (ਦਾ ਜ਼ੋਰ) ਹੈ, ਉਸ ਦੇ ਅੰਦਰ ਮਾਇਆ ਦੀ ਬੜੀ ਤ੍ਰਿਸ਼ਨਾ ਹੈ, ਮਾਇਆ ਦੀ ਬੜੀ ਭੁੱਖ ਹੈ, ਉਹ (ਕੁੱਤੇ ਵਾਂਗ ਰੋਟੀ ਦੀ ਖ਼ਾਤਰ) ਭੌਂਕਦਾ ਫਿਰਦਾ ਹੈ, (ਹਰੇਕ ਘਰ ਦੇ) ਦਰ ਦਾ ਬੂਹਾ (ਖੜਕਾਂਦਾ ਫਿਰਦਾ ਹੈ) ।੨।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਵਿਕਾਰਾਂ ਵਲੋਂ) ਮਰਦੇ ਹਨ, ਉਹ ਫਿਰ ਆਤਮਕ ਜੀਵਨ ਹਾਸਲ ਕਰ ਲੈਂਦੇ ਹਨ, ਉਹਨਾਂ ਨੂੰ ਵਿਕਾਰਾਂ ਤੋਂ ਖ਼ਲਾਸੀ ਮਿਲ ਜਾਂਦੀ ਹੈ, ਪਰਮਾਤਮਾ ਦੇ ਦਰ ਤੇ (ਉਹਨਾਂ ਦੀ ਪਹੁੰਚ ਹੋ ਜਾਂਦੀ ਹੈ) । ਉਹਨਾਂ ਦੇ ਅੰਦਰ ਸ਼ਾਂਤੀ ਬਣੀ ਰਹਿੰਦੀ ਹੈ ਉਹਨਾਂ ਦੇ ਅੰਦਰ ਸਦਾ ਆਨੰਦ ਬਣਿਆ ਰਹਿੰਦਾ ਹੈ, (ਕਿਉਂਕਿ ਉਹਨਾਂ ਨੇ) ਪਰਮਾਤਮਾ (ਦੇ ਨਾਮ) ਨੂੰ ਆਪਣੇ ਹਿਰਦੇ ਵਿਚ ਟਿਕਾ ਰੱਖਿਆ ਹੁੰਦਾ ਹੈ ।੩।

ਪਰ, ਹੇ ਭਾਈ ! (ਜੀਵਾਂ ਦੇ ਕੁਝ ਵੱਸ ਨਹੀਂ) ਜਿਵੇਂ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਉਸੇ ਤਰ੍ਹਾਂ ਉਹ ਜੀਵਾਂ ਨੂੰ ਜੀਵਨ-ਰਾਹ ਉਤੇ ਤੋਰਦਾ ਹੈ, ਅਸਾਂ ਜੀਵਾਂ ਦਾ ਉਸ ਦੇ ਸਾਹਮਣੇ ਕੋਈ ਜ਼ੋਰ ਨਹੀਂ ਚੱਲ ਸਕਦਾ । ਹੇ ਨਾਨਕ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਗੁਰੂ ਦਾ ਸ਼ਬਦ ਹਿਰਦੇ ਵਿਚ ਵਸਾਂਦਾ ਹੈ, ਪਰਮਾਤਮਾ ਦੇ ਨਾਮ ਵਿਚ ਜੁੜਨ ਕਰਕੇ ਉਸ ਨੂੰ (ਲੋਕ ਪਰਲੋਕ ਦੀ) ਇੱਜ਼ਤ ਮਿਲ ਜਾਂਦੀ ਹੈ ।੪।੮।੧੮।

**ਭੈਰਉ ਮਹਲਾ ੩ ॥ ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ ॥ ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥੧॥ ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ ॥ ਰਾਮ ਨਾਮੁ ਸੁਪਨੈ ਨਹੀ ਚੇਤਿਆ, ਹਰਿ ਸਿਉ ਕਦੇ ਨ ਲਾਗੈ ਪਿਆਰੁ ॥੧॥ ਰਹਾਉ ॥ ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ ॥ ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ ॥੨॥ ਹਰਿ ਹਰਿ ਨਾਮੁ ਰਿਦੈ ਸਦ ਵਸਿਆ ਪਾਇਆ ਗੁਣੀ ਨਿਧਾਨੁ ॥ ਗੁਰ ਪਰਸਾਦੀ ਪੂਰਾ ਪਾਇਆ ਚੂਕਾ ਮਨ ਅਭਿਮਾਨੁ ॥੩॥ ਆਪੇ ਕਰਤਾ ਕਰੇ ਕਰਾਏ ਆਪੇ ਮਾਰਗਿ ਪਾਏ ॥ ਆਪੇ ਗੁਰਮੁਖਿ ਦੇ ਵਡਿਆਈ ਨਾਨਕ ਨਾਮਿ ਸਮਾਏ ॥੪॥੯॥੧੯॥ {ਪੰਨਾ ੧੧੩੨}**

**ਪਦ ਅਰਥ** :—ਮੋਹਿ—ਮੋਹ ਵਿਚ (ਫਸ ਕੇ) । ਖੁਆਇਆ—(ਜੀਵਨ-ਰਾਹ ਤੋਂ) ਖੁੰਝ ਗਿਆ । ਖਾਇ—ਖਾਂਦਾ ਹੈ, ਸਹਾਰਦਾ ਹੈ । ਅੰਤਰਿ—ਅੰਦਰ । ਬਿਬੇਕ—(ਚੰਗੇ ਮੰਦੇ ਕੰਮ ਦੀ) ਪਰਖ ਕਰਨ ਦੀ ਸਮਰਥਾ । ਭਰਮਾਇਆ—ਭਟਕਦਾ ਫਿਰਦਾ ਹੈ ।੧।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ । ਧ੍ਰਿਗੁ—ਫਿਟਕਾਰ-ਜੋਗ । ਸੈਸਾਰਿ—ਸੰਸਾਰ ਵਿਚ । ਸੁਪਨੈ—ਸੁਪਨੇ ਵਿਚ ਭੀ, ਕਦੇ ਹੀ । ਸਿਉ—ਨਾਲ ।੧।ਰਹਾਉ।

ਪਸੂਆ ਕਰਮ—ਪਸ਼ੂਆਂ ਵਾਲੇ ਕੰਮ । ਕਰੈ—ਕਰਦਾ ਹੈ {ਇਕ-ਵਚਨ} । ਕੂੜੋ—ਕੂੜ ਹੀ । ਤ—ਤਾਂ, ਤਦੋਂ । ਉਲਟੀ ਹੋਵੈ—ਮਾਇਆ ਦੇ ਮੋਹ ਵਲੋਂ ਸੁਰਤਿ ਪਰਤਦੀ ਹੈ । ਜਨੁ ਕੋਇ—ਕੋਈ ਵਿਰਲਾ ਮਨੁੱਖ । ਲਹੈ—ਲੱਭ ਲੈਂਦਾ ਹੈ ।੨।

ਰਿਦੈ—ਹਿਰਦੈ ਵਿਚ । ਸਦ—ਸਦਾ । ਨਿਧਾਨੁ—ਖ਼ਜ਼ਾਨਾ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਪੂਰਾ—ਅਭੁੱਲ ਪਰਮਾਤਮਾ । ਮਨ ਅਭਿਮਾਨੁ—ਮਨ ਦਾ ਅਹੰਕਾਰ । ਚੂਕਾ—ਮੁੱਕ ਗਿਆ ।੩।

ਆਪੇ—ਆਪ ਹੀ । ਮਾਰਗਿ—ਰਸਤੇ ਉਤੇ । ਗੁਰਮੁਖਿ—ਗੁਰੂ ਦੀ ਰਾਹੀਂ । ਦੇ—ਦੇਂਦਾ ਹੈ । ਨਾਮਿ—ਨਾਮ ਵਿਚ ।੪।

**ਅਰਥ** :—ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਜਗਤ ਵਿਚ ਜੀਵਨ (-ਢੰਗ) ਇਹੋ ਜਿਹਾ ਹੀ ਰਹਿੰਦਾ ਹੈ ਕਿ ਉਸ ਨੂੰ ਫਿਟਕਾਰਾਂ ਪੈਂਦੀਆਂ ਰਹਿੰਦੀਆਂ ਹਨ । ਉਹ ਪਰਮਾਤਮਾ ਦਾ ਨਾਮ ਕਦੇ ਭੀ ਯਾਦ ਨਹੀਂ ਕਰਦਾ, ਪਰਮਾਤਮਾ ਨਾਲ ਉਸ ਦਾ ਕਦੇ ਭੀ ਪਿਆਰ ਨਹੀਂ ਬਣਦਾ ।੧।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਹਉਮੈ ਦੇ ਕਾਰਨ ਮਾਇਆ ਦੇ ਮੋਹ ਦੇ ਕਾਰਨ ਜੀਵਨ-ਰਾਹ ਤੋਂ ਖੁੰਝਿਆ ਰਹਿੰਦਾ ਹੈ । ਉਹ ਉਹੀ ਕੁਝ ਕਰਦਾ ਰਹਿੰਦਾ ਹੈ ਜਿਸ ਤੋਂ ਉਹ ਦੁੱਖ ਹੀ ਸਹੇੜਦਾ ਹੈ ਦੁੱਖ ਹੀ ਸਹਾਰਦਾ ਹੈ । ਉਸ ਦੇ ਅੰਦਰ ਲੋਭ (ਟਿਕਿਆ ਰਹਿੰਦਾ ਹੈ ਜਿਵੇਂ ਕੁੱਤੇ ਨੂੰ) ਹਲਕ (ਹੋ ਜਾਂਦਾ) ਹੈ (ਕੁੱਤਾ ਆਪ ਭੀ ਦੁਖੀ ਹੁੰਦਾ ਹੈ ਲੋਕਾਂ ਨੂੰ ਭੀ ਦੁਖੀ ਕਰਦਾ ਹੈ । ਇਸੇ ਤਰ੍ਹਾਂ ਲੋਭੀ ਨੂੰ) ਬਹੁਤ ਦੁੱਖ ਬਣਿਆ ਰਹਿੰਦਾ ਹੈ । ਚੰਗੇ ਮੰਦੇ ਕੰਮ ਦੀ ਪਰਖ ਨਾਹ ਕਰ ਸਕਣ ਕਰਕੇ ਉਹ (ਮਾਇਆ ਦੀ ਖ਼ਾਤਰ) ਭਟਕਦਾ ਫਿਰਦਾ ਹੈ ।੧।

ਹੇ ਭਾਈ ! ਮਨ ਦਾ ਮੁਰੀਦ ਮਨੁੱਖ ਪਸ਼ੂਆਂ ਵਾਲੇ ਕੰਮ ਕਰਦਾ ਹੈ, ਉਸ ਨੂੰ ਸਮਝ ਨਹੀਂ ਆਉਂਦੀ (ਕਿ ਇਹ ਜੀਵਨ-ਰਾਹ ਗ਼ਲਤ ਹੈ) । ਨਾਸਵੰਤ ਮਾਇਆ ਦੀ ਖ਼ਾਤਰ ਦੌੜ-ਭੱਜ ਕਰਦਾ ਕਰਦਾ ਉਸੇ ਦਾ ਰੂਪ ਹੋਇਆ ਰਹਿੰਦਾ ਹੈ । ਪਰ ਜੇ ਉਸ ਨੂੰ ਗੁਰੂ ਮਿਲ ਪਏ, ਤਾਂ ਉਸ ਦੀ ਸੁਰਤਿ ਮਾਇਆ ਵਲੋਂ ਪਰਤ ਜਾਂਦੀ ਹੈ (ਫਿਰ ਉਹ) ਖੋਜ ਕਰ ਕੇ ਪਰਮਾਤਮਾ ਦਾ ਮਿਲਾਪ ਪ੍ਰਾਪਤ ਕਰ ਲੈਂਦਾ ਹੈ (ਪਰ ਅਜਿਹਾ ਹੁੰਦਾ) ਕੋਈ ਵਿਰਲਾ ਹੀ ਹੈ ।੨।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਸਦਾ ਵੱਸਿਆ ਰਹਿੰਦਾ ਹੈ, ਉਹ ਮਨੁੱਖ ਗੁਣਾਂ ਦੇ ਖ਼ਜ਼ਾਨੇ ਪਰਮਾਤਮਾ ਨੂੰ ਮਿਲ ਪੈਂਦਾ ਹੈ । ਗੁਰੂ ਦੀ ਕਿਰਪਾ ਨਾਲ ਉਸ ਨੂੰ ਪੂਰਨ ਪ੍ਰਭੂ ਮਿਲ ਪੈਂਦਾ ਹੈ, ਉਸ ਦੇ ਮਨ ਦਾ ਅਹੰਕਾਰ ਦੂਰ ਹੋ ਜਾਂਦਾ ਹੈ ।੩।

(ਪਰ, ਹੇ ਭਾਈ ! ਮਨਮੁਖ ਦੇ ਭੀ ਕੀਹ ਵੱਸ ?) ਪਰਮਾਤਮਾ ਆਪ ਹੀ ਸਭ ਕੁਝ ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ, ਆਪ ਹੀ (ਜੀਵਾਂ ਨੂੰ) ਸਹੀ ਜੀਵਨ-ਰਾਹ ਤੇ ਪਾਂਦਾ ਹੈ, ਆਪ ਹੀ ਗੁਰੂ ਦੀ ਰਾਹੀਂ ਇੱਜ਼ਤ ਬਖ਼ਸ਼ਦਾ ਹੈ । ਹੇ ਨਾਨਕ ! (ਜਿਸ ਉਤੇ ਪਰਮਾਤਮਾ ਮਿਹਰ ਕਰਦਾ ਹੈ), ਉਹ ਹਰਿ-ਨਾਮ ਵਿਚ ਲੀਨ ਰਹਿੰਦਾ ਹੈ ।੪।੯।੧੯।

**ਭੈਰਉ ਮਹਲਾ ੩ ॥ ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ ਦੂਜੈ ਭਾਇ ਫਾਥੇ ਜਮ ਜਾਲਾ ॥ ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥ ਹਰਿ ਸੁਖਦਾਤਾ ਮੇਰੈ ਨਾਲਾ ॥੧॥ ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥ ਸਾਸਨਾ ਤੇ**

**ਬਾਲਕੁ ਗਮੁ ਨ ਕਰੈ ॥੧॥ ਰਹਾਉ ॥ ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮਨਾਮੁ ਛੋਡਹੁ ਜੀਉ ਲੇਹੁ ਉਬਾਰੇ ॥ ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥ ਸੰਡਾ ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥ ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥ ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ ॥੩॥ ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥ ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥ ਹਰਣਾਖਸੁ ਨਖੀ ਬਿਦਾਰਿਆ ਪ੍ਰਹਿਲਾਦੁ ਲੀਆ ਉਬਾਰਿ ॥੪॥ ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥ ਪ੍ਰਹਿਲਾਦ ਜਨ ਕੇ ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥ {ਪੰਨਾ ੧੧੩੩}**

**ਪਦ ਅਰਥ** :—ਦੂਜੈ ਭਾਇ—(ਪ੍ਰਭੂ ਨੂੰ ਛੱਡ ਕੇ) ਹੋਰ ਦੇ ਪਿਆਰ ਵਿਚ (ਰਹਿਣ ਵਾਲੇ) । ਜਮ ਜਾਲਾ—ਜਮ ਦਾ ਜਾਲ, ਆਤਮਕ ਮੌਤ ਦਾ ਜਾਲ । ਪ੍ਰਤਿਪਾਲਾ—ਰਾਖੀ ।੧।

ਉਪਦੇਸਿ—ਉਪਦੇਸ ਨਾਲ । ਉਚਰੈ—ਉਚਾਰਦਾ ਹੈ, ਜਪਦਾ ਹੈ । ਸਾਸਨਾ—ਤਾੜਨਾ, ਦੰਡ, ਸਰੀਰਕ ਕਸ਼ਟ । ਤੇ—ਤੋਂ । ਗਮੁ—ਗ਼ਮ । ਗਮੁ ਨ ਕਰੈ—ਘਾਬਰਦਾ ਨਹੀਂ, ਡਰਦਾ ਨਹੀਂ ।੧।ਰਹਾਉ।

ਉਪਦੇਸੈ—ਸਮਝਾਂਦੀ ਹੈ । ਪ੍ਰਹਿਲਾਦ—ਹੇ ਪ੍ਰਹਿਲਾਦ ! ਪੁਤ੍ਰ—ਹੇ ਪੁੱਤਰ ! ਜੀਉ—ਜਿੰਦ । ਲੇਹੁ ਉਬਾਰੇ—ਬਚਾ ਲੈ । ਮਾਇ—ਹੇ ਮਾਂ ! ਨ ਛੋਡਾ—ਨ ਛੋਡਾਂ, ਮੈਂ ਨਹੀਂ ਛੱਡਦਾ । ਗੁਰਿ—ਗੁਰੂ ਨੇ । ਦੀਆ ਬੁਝਾਇ—ਸਮਝਾ ਦਿੱਤਾ ਹੈ ।੨।

ਸੰਡਾ ਮਰਕਾ—ਸੰਡ ਅਤੇ ਅਮਰਕ । ਸਭਿ—ਸਾਰੇ । ਜਾਇ—ਜਾ ਕੇ । ਚਾਟੜੇ—ਪੜ੍ਹਨ ਵਾਲੇ ਮੁੰਡੇ । ਮਹਿ—ਵਿਚ । ਮੰਤ੍ਰੁ ਪਕਾਇਆ—ਸਲਾਹ ਪੱਕੀ ਕੀਤੀ । ਰਘੁਰਾਇਆ—ਪਰਮਾਤਮਾ ।੩।

ਹਾਥਿ—ਹੱਥ ਵਿਚ । ਖੜਗੁ—ਤਲਵਾਰ । ਕਰਿ—ਕਰ ਕੇ, ਲੈ ਕੇ । ਅਤਿ ਅਹੰਕਾਰਿ—ਬੜੇ ਹੀ ਅਹੰਕਾਰ ਨਾਲ । ਕਹਾ—ਕਹਾਂ ? ਕਿੱਥੇ ? ਲਏ ਉਬਾਰਿ—ਉਬਾਰਿ ਲਏ, (ਜੋ ਤੈਨੂੰ) ਬਚਾ ਲਏ । ਭੈਆਨ—ਭਿਆਨਕ । ਉਪਾੜਿ—ਪਾੜ ਕੇ । ਨਖੀ—ਨਖੀਂ, ਨਹੁੰਆਂ ਨਾਲ । ਬਿਦਾਰਿਆ—ਚੀਰ ਦਿੱਤਾ ।੪।

ਕਾਰਜ—ਸਾਰੇ ਕੰਮ । ਉਧਾਰੇ—ਬਚਾ ਲਏ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਨਾਮਿ—ਨਾਮ ਵਿਚ (ਜੋੜ ਕੇ) । ਨਿਸਤਾਰੇ—ਪਾਰ ਲੰਘਾਂਦਾ ਹੈ ।੫।

**ਅਰਥ** :—ਹੇ ਭਾਈ ! (ਆਪਣੇ) ਗੁਰੂ ਦੀ ਸਿੱਖਿਆ ਉੱਤੇ ਤੁਰ ਕੇ ਪ੍ਰਹਿਲਾਦ ਪਰਮਾਤਮਾ ਦਾ ਨਾਮ ਜਪਦਾ ਹੈ । ਬਾਲਕ (ਪ੍ਰਹਿਲਾਦ) ਕਿਸੇ ਭੀ ਸਰੀਰਕ ਕਸ਼ਟ ਤੋਂ ਡਰਦਾ ਨਹੀਂ ।੧।ਰਹਾਉ।

ਹੇ ਭਾਈ ! (ਪ੍ਰਹਿਲਾਦ ਆਪਣੇ ਪੜ੍ਹਾਉਣ ਵਾਲਿਆਂ ਨੂੰ ਨਿੱਤ ਆਖਦਾ ਹੈ—) ਮੇਰੀ ਪੱਟੀ ਉਤੇ ਹਰੀ ਦਾ ਨਾਮ ਲਿਖ ਦਿਉ, ਗੋਬਿੰਦ ਦਾ ਨਾਮ ਲਿਖ ਦਿਉ, ਗੋਪਾਲ ਦਾ ਨਾਮ ਲਿਖ ਦਿਉ । ਜਿਹੜੇ ਮਨੁੱਖ ਨਿਰੇ ਮਾਇਆ ਦੇ ਪਿਆਰ ਵਿਚ ਰਹਿੰਦੇ ਹਨ, ਉਹ ਆਤਮਕ ਮੌਤ ਦੇ ਜਾਲ ਵਿਚ ਫਸੇ ਰਹਿੰਦੇ ਹਨ । ਮੇਰਾ ਗੁਰੂ ਮੇਰੀ ਰਾਖੀ ਕਰ ਰਿਹਾ ਹੈ । ਸਾਰੇ ਸੁਖ ਦੇਣ ਵਾਲਾ ਪਰਮਾਤਮਾ (ਹਰ ਵੇਲੇ) ਮੇਰੇ ਅੰਗ-ਸੰਗ ਵੱਸਦਾ ਹੈ ।੧।

ਹੇ ਭਾਈ ! (ਪ੍ਰਹਿਲਾਦ ਨੂੰ ਉਸ ਦੀ) ਮਾਂ ਸਮਝਾਂਦੀ ਹੈ—ਹੇ ਪਿਆਰੇ ਪ੍ਰਹਿਲਾਦ ! ਹੇ (ਮੇਰੇ) ਪੁੱਤਰ ! ਪਰਮਾਤਮਾ ਦਾ ਨਾਮ ਛੱਡ ਦੇਹ, ਆਪਣੀ ਜਿੰਦ ਬਚਾ ਲੈ । (ਅੱਗੋਂ) ਪ੍ਰਹਿਲਾਦ ਆਖਦਾ ਹੈ—ਹੇ ਮੇਰੀ ਮਾਂ ! ਸੁਣ, ਮੈਂ ਪਰਮਾਤਮਾ ਦਾ ਨਾਮ ਨਹੀਂ ਛੱਡਾਂਗਾ (ਇਹ ਨਾਮ ਜਪਣਾ ਮੈਨੂੰ ਮੇਰੇ) ਗੁਰੂ ਨੇ ਸਮਝਾਇਆ ਹੈ ।੨।

ਹੇ ਭਾਈ ! ਸੰਡ ਅਮਰਕ ਤੇ ਹੋਰ ਸਾਰਿਆਂ ਨੇ ਜਾ ਕੇ (ਹਰਨਾਖਸ਼ ਕੋਲ) ਪੁਕਾਰ ਕੀਤੀ—ਪ੍ਰਹਿਲਾਦ ਆਪ ਵਿਗੜਿਆ ਹੋਇਆ ਹੈ, (ਉਸ ਨੇ) ਸਾਰੇ ਮੁੰਡੇ ਭੀ ਵਿਗਾੜ ਦਿੱਤੇ ਹਨ । ਹੇ ਭਾਈ ! (ਇਹ ਸੁਣ ਕੇ) ਉਹਨਾਂ ਦੁਸ਼ਟਾਂ ਨੇ ਰਲ ਕੇ ਸਲਾਹ ਪੱਕੀ ਕੀਤੀ (ਕਿ ਪ੍ਰਹਿਲਾਦ ਨੂੰ ਮਾਰ ਮੁਕਾਈਏ । ਪਰ) ਪ੍ਰਹਿਲਾਦ ਦਾ ਰਾਖਾ ਆਪ ਪਰਮਾਤਮਾ ਬਣ ਗਿਆ ।੩।

ਹੇ ਭਾਈ ! (ਹਰਨਾਖਸ਼) ਹੱਥ ਵਿਚ ਤਲਵਾਰ ਫੜ ਕੇ ਬੜੇ ਅਹੰਕਾਰ ਨਾਲ (ਪ੍ਰਹਿਲਾਦ ਉੱਤੇ) ਟੁੱਟ ਪਿਆ (ਅਤੇ ਕਹਿਣ ਲੱਗਾ—ਦੱਸ) ਕਿੱਥੇ ਹੈ ਤੇਰਾ ਹਰੀ, ਜਿਹੜਾ (ਤੈਨੂੰ) ਬਚਾ ਲਏ ? (ਇਹ ਆਖਣ ਦੀ ਢਿੱਲ ਸੀ ਕਿ ਝੱਟ) ਇਕ ਖਿਨ ਵਿਚ ਹੀ (ਪਰਮਾਤਮਾ) ਭਿਆਨਕ ਰੂਪ (ਧਾਰ ਕੇ) ਥੰਮ੍ਹ ਪਾੜ ਕੇ ਨਿਕਲ ਆਇਆ । (ਉਸ ਨੇ ਨਰਸਿੰਘ ਰੂਪ ਵਿਚ) ਹਰਨਾਖਸ਼ ਨੂੰ (ਆਪਣੇ ਨਹੁੰਆਂ ਨਾਲ ਚੀਰ ਦਿੱਤਾ, ਤੇ, ਪ੍ਰਹਿਲਾਦ ਨੂੰ ਬਚਾ ਲਿਆ ।੪।

ਹੇ ਭਾਈ ! ਪਰਮਾਤਮਾ ਸਦਾ ਆਪਣੇ ਭਗਤਾਂ ਦੇ ਸਾਰੇ ਕੰਮ ਸਵਾਰਦਾ ਹੈ (ਵੇਖ ! ਉਸ ਨੇ) ਪ੍ਰਹਿਲਾਦ ਦੀਆਂ ਇੱਕੀ ਕੁਲਾਂ (ਭੀ) ਤਾਰ ਦਿੱਤੀਆਂ । ਹੇ ਨਾਨਕ ! ਪਰਮਾਤਮਾ ਆਪਣੇ ਸੰਤਾਂ ਨੂੰ ਗੁਰੂ ਸ਼ਬਦ ਵਿਚ ਜੋੜ ਕੇ (ਉਹਨਾਂ ਦੇ ਅੰਦਰੋਂ) ਆਤਮਕ ਮੌਤ ਲਿਆਉਣ ਵਾਲੀ ਹਉਮੈ ਮੁਕਾ ਦੇਂਦਾ ਹੈ, ਤੇ, ਹਰਿ-ਨਾਮ ਵਿਚ ਜੋੜ ਕੇ ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।੫।੧੦।੨੦।

**ਭੈਰਉ ਮਹਲਾ ੩ ॥ ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ, ਆਪੇ ਰਾਖਾ ਸੋਈ ॥ ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥੧॥ ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥ ਦੈਤ ਪੁਤ੍ਰੁ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ ॥੧॥ ਰਹਾਉ ॥ ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥ ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥੨॥ ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ ॥ ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ ॥੩॥ ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ ॥ ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ ॥੪॥ ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ॥ ਨਾਨਕ ਹਰਣਾਖਸੁ ਨਖੀ ਬਿਦਾਰਿਆ, ਅੰਧੈ ਦਰ ਕੀ ਖਬਰਿ ਨ ਪਾਈ ॥੫॥੧੧॥੨੧॥ {ਪੰਨਾ ੧੧੩੩}**

**ਪਦ ਅਰਥ** :—ਦੈਤ—ਦੈਂਤ, ਦੁਸ਼ਟ, ਦੁਰਜਨ । ਆਪੇ—ਆਪ ਹੀ (ਪਰਮਾਤਮਾ ਨੇ) । ਤਿਨ ਮਨਿ—ਉਹਨਾਂ ਦੇ ਮਨ ਵਿਚ ।੧।

ਜੁਗਿ ਜੁਗਿ—ਹਰੇਕ ਜੁਗ ਵਿਚ । ਦੈਤ ਪੁਤ੍ਰੁ—ਦੈਂਤ (ਹਰਨਾਖਸ਼) ਦਾ ਪੁੱਤਰ । ਤਰਪਣੁ—ਪਿਤਰਾਂ ਨਿਮਿਤ ਪਾਣੀ ਅਰਪਣ ਕਰਨਾ—ਇਹ ਹਰ ਰੋਜ਼ ਕੀਤੇ ਜਾਣ ਵਾਲੇ ਪੰਜਾਂ ਜੱਗਾਂ ਵਿਚੋਂ ਇਕ ਹੈ । ਹਰੇਕ ਹਿੰਦੂ ਇਸ ਦਾ ਕਰਨਾ ਜ਼ਰੂਰੀ ਸਮਝਦਾ ਹੈ ।

ਗਾਇਤ੍ਰੀ—ਇਕ ਬੜੀ ਪਵਿਤ੍ਰ ਤੁਕ, ਜਿਸ ਦਾ ਪਾਠ ਹਰੇਕ ਬ੍ਰਾਹਮਣ ਸਵੇਰੇ ਸ਼ਾਮ ਕਰਦਾ ਹੈ । ਇਸ ਦੇ ਮੁੜ ਮੁੜ ਪਾਠ ਨਾਲ ਵੱਡੇ ਵੱਡੇ ਪਾਪ ਭੀ ਨਾਸ ਹੋ ਜਾਂਦੇ ਮੰਨੇ ਗਏ ਹਨ—

ਤਸਵਿਤੁ ਵ.ਲਰੇਫ਼ਯਜ਼ ਭੋ.ਲਜ਼ ਦੇਵ ਯ ਧੀਮਹੀ ਧਿਯੋ ਯੋ ਨ: ਪ੍ਰਚੋਦਯਾਤੱ੍. ਤ੍ਰ. ੩. ੦੨. ੧੦

ਸਬਦੇ—ਗੁਰੂ ਦੇ ਸ਼ਬਦ ਵਿਚ । ਮੇਲਿ—ਜੋੜ ਕੇ । ਮਿਲਾਇਆ—ਆਪਣੇ ਨਾਲ ਮਿਲਾ ਲਿਆ ।੧।ਰਹਾਉ।

ਅਨਦਿਨੁ—ਹਰ ਰੋਜ਼, ਹਰ ਵੇਲੇ । ਕਰਹਿ—ਕਰਦੇ ਹਨ {ਬਹੁ-ਵਚਨ} । ਦੁਬਿਧਾ—ਮੇਰ-ਤੇਰ, ਵਿਤਕਰਾ । ਖੋਈ—ਮੁਕਾ ਲਈ । ਨਿਰਮਲ—ਪਵਿੱਤਰ । ਸਚਿ—ਸਦਾ-ਥਿਰ ਹਰਿ-ਨਾਮ ਵਿਚ । ਰਾਤੇ—ਰੰਗੇ ਹੋਏ, ਮਸਤ, ਰੱਤੇ ਹੋਏ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਮਨਿ—(ਉਹਨਾਂ ਦੇ) ਮਨ ਵਿਚ ।੨।

ਪੜ੍ਹਹਿ—ਪੜ੍ਹਦੇ ਹਨ {ਬਹੁ-ਵਚਨ} । ਦੁਬਿਧਾ ਪੜ੍ਹਹਿ—ਵਿਤਕਰੇ ਪੈਦਾ ਕਰਨ ਵਾਲੀ ਵਿੱਦਿਆ ਪੜ੍ਹਦੇ ਹਨ । ਮੂਲੁ—ਜਗਤ ਦਾ ਪੈਦਾ ਕਰਨ ਵਾਲਾ । ਬਿਰਥਾ—ਵਿਅਰਥ । ਦੁਸਟੁ ਦੈਤੁ—ਦੁਸ਼ਟ (ਹਰਨਾਖਸ਼) ਦੈਂਤ ਨੂੰ । ਚਿੜਾਇਆ—ਚੁੱਕਿਆ, (ਪ੍ਰਹਿਲਾਦ ਦੇ ਵਿਰੁੱਧ) ਗੁੱਸੇ ਵਿਚ ਲਿਆਂਦਾ ।੩।

ਪੜੈ—ਪੜ੍ਹਦਾ ਹੈ {ਇਕ-ਵਚਨ} । ਕਾਲੁ—ਮੌਤ । ਦੈਤੈ—ਦੈਂਤ ਦਾ ।੪।

ਪੈਜ—ਲਾਜ, ਇੱਜ਼ਤ । ਦੇਇ—ਦੇਂਦਾ ਹੈ । ਨਖੀ—ਨਖੀਂ, ਨਹੁੰਆਂ ਨਾਲ । ਬਿਦਾਰਿਆ—ਚੀਰ ਦਿੱਤਾ । ਅੰਧੈ—(ਅਹੰਕਾਰ ਵਿਚ) ਅੰਨ੍ਹੇ ਹੋ ਚੁਕੇ ਨੇ । ਦਰ—ਪਰਮਾਤਮਾ ਦਾ ਦਰ । ਖਬਰਿ—ਸੂਝ ।੫।

**ਅਰਥ** :—ਹੇ ਭਾਈ ! ਹਰੇਕ ਜੁਗ ਵਿਚ (ਪਰਮਾਤਮਾ ਆਪਣੇ) ਭਗਤਾਂ ਦੀ (ਇੱਜ਼ਤ) ਰੱਖਦਾ ਆਇਆ ਹੈ । (ਵੇਖੋ) ਦੈਂਤ (ਹਰਨਾਖਸ਼) ਦਾ ਪੁੱਤਰ ਪ੍ਰਹਿਲਾਦ ਗਾਇਤ੍ਰੀ (ਮੰਤ੍ਰ ਦਾ ਪਾਠ ਕਰਨਾ; ਪਿਤਰਾਂ ਦੀ ਪ੍ਰਸੰਨਤਾ ਵਾਸਤੇ) ਪੂਜਾ-ਅਰਚਾ (ਕਰਨੀ—) ਇਹ ਕੁਝ ਭੀ ਨਹੀਂ ਸੀ ਜਾਣਦਾ । (ਪਰਮਾਤਮਾ ਨੇ ਉਸ ਨੂੰ ਗੁਰੂ ਦੇ) ਸ਼ਬਦ ਵਿਚ ਜੋੜ ਕੇ (ਆਪਣੇ ਚਰਨਾਂ ਵਿਚ) ਜੋੜ ਲਿਆ ।੧।ਰਹਾਉ।

ਹੇ ਭਾਈ ! ਪਰਮਾਤਮਾ ਆਪ ਹੀ (ਆਪਣੇ) ਸੰਤ ਜਨਾਂ ਨੂੰ (ਦੁੱਖ ਦੇਣ ਲਈ ਉਹਨਾਂ ਨੂੰ) ਦੈਂਤ ਚੰਬੋੜ ਦੇਂਦਾ ਹੈ, ਪਰ ਉਹ ਪ੍ਰਭੂ ਆਪ ਹੀ (ਸੰਤ ਜਨਾਂ ਦਾ) ਰਾਖਾ ਬਣਦਾ ਹੈ । ਹੇ ਪ੍ਰਭੂ ! ਜਿਹੜੇ ਮਨੁੱਖ ਤੇਰੀ ਸਰਨ ਵਿਚ ਸਦਾ ਟਿਕੇ ਰਹਿੰਦੇ ਹਨ (ਦੁਸ਼ਟ ਭਾਵੇਂ ਕਿਤਨੇ ਹੀ ਕਸ਼ਟ ਉਹਨਾਂ ਨੂੰ ਦੇਣ) ਉਹਨਾਂ ਦੇ ਮਨ ਵਿਚ ਕੋਈ ਤਕਲੀਫ਼ ਨਹੀਂ ਹੁੰਦੀ ।੧।

ਹੇ ਭਾਈ ! ਜਿਹੜੇ ਮਨੁੱਖ ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦੇ ਹਨ, ਉਹਨਾਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਮੇਰ-ਤੇਰ ਮੁਕਾ ਲਈ ਹੁੰਦੀ ਹੈ । ਹੇ ਭਾਈ ! ਜਿਹੜੇ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਰੱਤੇ ਰਹਿੰਦੇ ਹਨ, ਜਿਨ੍ਹਾਂ ਦੇ ਮਨ ਵਿਚ ਉਹ ਸਦਾ-ਥਿਰ ਪ੍ਰਭੂ ਹੀ ਵੱਸਿਆ ਰਹਿੰਦਾ ਹੈ ਉਹਨਾਂ ਦਾ ਜੀਵਨ ਸਦਾ ਪਵਿੱਤਰ ਟਿਕਿਆ ਰਹਿੰਦਾ ਹੈ ।੨।

ਹੇ ਭਾਈ ! ਮੂਰਖ ਲੋਕ ਮੇਰ-ਤੇਰ (ਪੈਦਾ ਕਰਨ ਵਾਲੀ ਵਿੱਦਿਆ ਹੀ ਨਿੱਤ) ਪੜ੍ਹਦੇ ਹਨ, ਰਚਨਹਾਰ ਕਰਤਾਰ ਨਾਲ ਸਾਂਝ ਨਹੀਂ ਪਾਂਦੇ, ਸੰਤ ਜਨਾਂ ਦੀ ਨਿੰਦਾ (ਭੀ) ਕਰਦੇ ਹਨ (ਇਸ ਤਰ੍ਹਾਂ ਆਪਣਾ) ਜੀਵਨ ਵਿਅਰਥ ਗਵਾ ਦੇਂਦੇ ਹਨ । (ਇਹੋ ਜਿਹੇ ਮੂਰਖ ਸੰਡ ਅਮਰਕ ਆਦਿਕਾਂ ਨੇ ਹੀ) ਦੁਸ਼ਟ ਦੈਂਤ (ਹਰਨਾਖਸ਼) ਨੂੰ (ਪ੍ਰਹਿਲਾਦ ਦੇ ਵਿਰੁਧ) ਭੜਕਾਇਆ ਸੀ ।੩।

ਪਰ ਹੇ ਭਾਈ ! ਪ੍ਰਹਿਲਾਦ ਮੇਰ-ਤੇਰ (ਪੈਦਾ ਕਰਨ ਵਾਲੀ ਵਿੱਦਿਆ) ਨਹੀਂ ਪੜ੍ਹਦਾ, ਉਹ ਪਰਮਾਤਮਾ ਦਾ ਨਾਮ ਨਹੀਂ ਛੱਡਦਾ, ਉਹ ਕਿਸੇ ਦਾ ਡਰਾਇਆ ਡਰਦਾ ਨਹੀਂ । ਹੇ ਭਾਈ ! ਪਰਮਾਤਮਾ ਆਪਣੇ ਸੰਤ ਜਨਾਂ ਦਾ ਰਖਵਾਲਾ ਆਪ ਹੈ । (ਪ੍ਰਹਿਲਾਦ ਨਾਲ ਅੱਡਾ ਲਾ ਕੇ ਮੂਰਖ ਹਰਨਾਖਸ਼) ਦੈਂਤ ਦਾ ਕਾਲ (ਸਗੋਂ) ਨੇੜੇ ਆ ਪਹੁੰਚਿਆ ।੪।

ਹੇ ਭਾਈ ! (ਭਗਤਾਂ ਦੀ ਇੱਜ਼ਤ ਤੇ ਪਰਮਾਤਮਾ ਦੀ ਇੱਜ਼ਤ ਸਾਂਝੀ ਹੈ । ਭਗਤਾਂ ਦੀ ਇੱਜ਼ਤ ਨੂੰ ਆਪਣੀ ਇੱਜ਼ਤ ਜਾਣ ਕੇ) ਪਰਮਾਤਮਾ (ਭਗਤਾਂ ਦੀ ਮਦਦ ਕਰ ਕੇ) ਆਪਣੀ ਇੱਜ਼ਤ ਆਪ ਬਚਾਂਦਾ ਹੈ, (ਆਪਣੇ)

ਭਗਤਾਂ ਨੂੰ (ਸਦਾ) ਵਡਿਆਈ ਬਖ਼ਸ਼ਦਾ ਹੈ । (ਤਾਹੀਏਂ) ਹੇ ਨਾਨਕ ! (ਪਰਮਾਤਮਾ ਨੇ ਨਰਸਿੰਘ ਰੂਪ ਧਾਰ ਕੇ) ਹਰਨਾਖਸ਼ ਨੂੰ (ਆਪਣੇ) ਨਹੁੰਆਂ ਨਾਲ ਚੀਰ ਦਿੱਤਾ । (ਤਾਕਤ ਦੇ ਮਾਣ ਵਿਚ) ਅੰਨ੍ਹੇ ਹੋ ਚੁਕੇ (ਹਰਨਾਖਸ) ਨੇ ਪਰਮਾਤਮਾ ਦੇ ਦਰ ਦਾ ਭੇਤ ਨਾਹ ਸਮਝਿਆ ।੫।੧੧।੨੧।੮।੨੧।੨੯।

ਵੇਰਵਾ ਸ਼ਬਦਾਂ ਦਾ—

ਭੈਰਉ ਮਹਲਾ ੧ — ੮
ਭੈਰਉ ਮਹਲਾ ੩ — ੨੧
. . . . . . . . . ——
. . . . ਜੋੜ . . . . ੨੯

**ਰਾਗੁ ਭੈਰਉ ਮਹਲਾ ੪ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥ ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥੧॥ ਮੇਰੇ ਮਨ ਹਰਿ ਭਜੁ ਨਾਮੁ ਨਰਾਇਣੁ ॥ ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਭਵਜਲੁ ਹਰਿ ਨਾਮਿ ਤਰਾਇਣੁ ॥੧॥ ਰਹਾਉ ॥ ਸੰਗਤਿ ਸਾਧ ਮੇਲਿ ਹਰਿ ਗਾਇਣੁ ॥ ਗੁਰਮਤੀ ਲੇ ਰਾਮ ਰਸਾਇਣੁ ॥੨॥ ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ ॥ ਸਭਿ ਕਿਲਵਿਖ ਪਾਪ ਗਏ ਗਾਵਾਇਣੁ ॥੩॥ ਤੂ ਆਪੇ ਕਰਤਾ ਸ੍ਰਿਸਟਿ ਧਰਾਇਣੁ ॥ ਜਨੁ ਨਾਨਕੁ ਮੇਲਿ ਤੇਰਾ ਦਾਸ ਦਸਾਇਣੁ ॥੪॥੧॥ {ਪੰਨਾ ੧੧੩੩-੧੧੩੪}**

**ਪਦ ਅਰਥ** :—ਕਰਿ—ਕਰ ਕੇ । ਪਗਿ—ਪੈਰ ਵਿਚ, ਚਰਨੀਂ । ਲਾਇਣੁ—ਲਾਣ ਵਾਲਾ ਹੈ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਭਜੁ—ਜਪਿਆ ਕਰ । ਸਮਾਇਣੁ—ਜਾਗ (ਨਾਮ ਦੀ) ।੧।

ਮਨ—ਹੇ ਮਨ ! ਸੁਖਦਾਤਾ—ਸੁਖਾਂ ਦਾ ਦਾਤਾ । ਗੁਰਮੁਖਿ—ਗੁਰੂ ਦੀ ਰਾਹੀਂ । ਭਵਜਲੁ—ਸੰਸਾਰ-ਸਮੁੰਦਰ । ਨਾਮਿ—ਨਾਮ ਵਿਚ (ਜੋੜ ਕੇ) ।੧।ਰਹਾਉ।

ਮੇਲਿ—ਮੇਲ ਵਿਚ । ਹਰਿ ਗਾਇਣੁ—ਹਰੀ ਦੀ ਸਿਫ਼ਤਿ-ਸਾਲਾਹ । ਗੁਰਮਤੀ—ਗੁਰੂ ਦੀ ਮਤਿ ਉਤੇ ਤੁਰ ਕੇ । ਰਸਾਇਣੁ—{ਰਸ-ਅਯਨ} ਸਾਰੇ ਰਸਾਂ ਦਾ ਘਰ ।੨।

ਗਿਆਨ ਸਰਿ—ਗਿਆਨ ਦੇ ਸਰੋਵਰ ਵਿਚ । ਸਾਧੂ—ਗੁਰੂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਨਾਇਣੁ—ਇਸ਼ਨਾਨ । ਸਭਿ—ਸਾਰੇ । ਕਿਲਵਿਖ—ਪਾਪ ।੩।

ਆਪੇ—ਆਪ ਹੀ । ਧਰਾਇਣੁ—ਆਸਰਾ । ਮੇਲਿ—ਮਿਲਾ (ਆਪਣੇ ਚਰਨਾਂ ਵਿਚ) । ਦਾਸ ਦਸਾਇਣੁ—ਦਾਸਾਂ ਦਾ ਦਾਸ ।੪।

**ਅਰਥ** :—ਹੇ ਮੇਰੇ ਮਨ ! ਹਰੀ ਦਾ ਨਾਮ ਜਪਿਆ ਕਰ, ਨਾਰਾਇਣ ਨਾਰਾਇਣ ਜਪਿਆ ਕਰ । ਸਾਰੇ ਸੁਖਾਂ ਦਾ ਦੇਣ ਵਾਲਾ ਪਰਮਾਤਮਾ ਜਿਸ ਮਨੁੱਖ ਉਤੇ ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਦੀ ਸਰਨ ਵਿਚ ਰੱਖ ਕੇ ਆਪਣੇ ਨਾਮ ਦੀ ਰਾਹੀਂ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧।ਰਹਾਉ।

ਹੇ ਮੇਰੇ ਮਨ ! (ਪਰਮਾਤਮਾ ਆਪ) ਕਿਰਪਾ ਕਰ ਕੇ (ਜਿਸ ਮਨੁੱਖ ਨੂੰ ਆਪਣੇ) ਸੰਤ ਜਨਾਂ ਦੀ ਚਰਨੀਂ ਲਾਂਦਾ ਹੈ (ਉਹ ਮਨੁੱਖ ਹਰੀ ਨਾਮ ਜਪਦਾ ਹੈ) । ਹੇ ਮਨ ! (ਤੂੰ ਭੀ ਗੁਰੂ ਦੀ ਸਰਨ ਪਉ, ਤੇ) ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦਾ ਨਾਮ ਜਪ, ਆਪਣੀ ਸੁਰਤਿ ਵਿਚ ਹਰਿ-ਨਾਮ ਦੀ ਜਾਗ ਲਾ ।੧।

ਹੇ ਮੇਰੇ ਮਨ ! ਸਾਧ ਸੰਗਤਿ ਦੇ ਮੇਲ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰ, ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦਾ ਨਾਮ ਜਪਿਆ ਕਰ, ਇਹ ਨਾਮ ਹੀ ਸਾਰੇ ਰਸਾਂ ਦਾ ਘਰ ਹੈ ।੨।

ਹੇ ਮੇਰੇ ਮਨ ! ਜਿਹੜਾ ਮਨੁੱਖ ਗੁਰੂ ਦੇ ਆਤਮਕ ਜੀਵਨ ਦੇਣ ਵਾਲੇ ਗਿਆਨ-ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਉਸ ਦੇ ਸਾਰੇ ਪਾਪ ਸਾਰੇ ਐਬ ਦੂਰ ਹੋ ਜਾਂਦੇ ਹਨ ।੩।

ਹੇ ਪ੍ਰਭੂ ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਹੈਂ, ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦਾ ਆਸਰਾ ਹੈਂ । ਦਾਸ ਨਾਨਕ ਨੂੰ (ਆਪਣੇ ਚਰਨਾਂ ਵਿਚ) ਮਿਲਾਈ ਰੱਖ, (ਨਾਨਕ) ਤੇਰੇ ਦਾਸਾਂ ਦਾ ਦਾਸ ਹੈ ।੪।੧।

**ਭੈਰਉ ਮਹਲਾ ੪ ॥ ਬੋਲਿ ਹਰਿ ਨਾਮੁ ਸਫਲ ਸਾ ਘਰੀ ॥ ਗੁਰ ਉਪਦੇਸਿ ਸਭਿ ਦੁਖ ਪਰਹਰੀ ॥੧॥ ਮੇਰੇ ਮਨ ਹਰਿ ਭਜੁ ਨਾਮੁ ਨਰਹਰੀ ॥ ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤ ਸੰਗਤਿ ਸੰਗਿ ਸਿੰਧੁ ਭਉ ਤਰੀ ॥੧॥ ਰਹਾਉ ॥ ਜਗ ਜੀਵਨੁ ਧਿਆਇ ਮਨਿ ਹਰਿ ਸਿਮਰੀ ॥ ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥੨॥ ਸਤਸੰਗਤਿ ਸਾਧ ਧੂਰਿ ਮੁਖਿ ਪਰੀ ॥ ਇਸਨਾਨੁ ਕੀਓ ਅਠਸਠਿ ਸੁਰਸਰੀ ॥੩॥ ਹਮ ਮੂਰਖ ਕਉ ਹਰਿ ਕਿਰਪਾ ਕਰੀ ॥ ਜਨੁ ਨਾਨਕੁ ਤਾਰਿਓ ਤਾਰਣ ਹਰੀ ॥੪॥੨॥ {ਪੰਨਾ ੧੧੩੪}**

**ਪਦ ਅਰਥ** :—ਬੋਲਿ—ਬੋਲਿਆ ਕਰ, ਜਪਿਆ ਕਰ । ਸਾ ਘਰੀ—ਉਹ ਘੜੀ । ਉਪਦੇਸਿ—ਉਪਦੇਸ਼ ਦੀ ਰਾਹੀਂ । ਸਭਿ ਦੁਖ—ਸਾਰੇ ਦੁਖ । ਪਰਹਰੀ—ਪਰਹਰਿ, ਦੂਰ ਕਰ ਲੈ ।੧।

ਮਨ—ਹੇ ਮਨ ! ਨਾਮੁ ਨਰਹਰੀ—ਪਰਮਾਤਮਾ ਦਾ ਨਾਮ {ਨਰਹਰੀ—ਨਰਸਿੰਘ} । ਕਰਿ—ਕਰ ਕੇ । ਮੇਲਹੁ—ਤੂੰ ਮਿਲਾਂਦਾ ਹੈ । ਸੰਗਿ—ਨਾਲ । ਸਿੰਧੁ ਭਉ—ਭਵਸਾਗਰ {ਸੰਧੁ—ਸਾਗਰ, ਸਮੁੰਦਰ} । ਤਰੀ—ਤਰ ਜਾਂਦਾ ਹੈ ।੧।ਰਹਾਉ।

ਜਗ ਜੀਵਨੁ—ਜਗਤ ਦਾ ਆਸਰਾ । ਮਨਿ—ਮਨ ਵਿਚ । ਸਿਮਰੀ—ਸਿਮਰਿ । ਕੋਟੁ—ਕਿਲ੍ਹਾ, ਸਰੀਰ-ਕਿਲ੍ਹਾ {ਇਕ-ਵਚਨ} । ਕੋਟ—{ਬਹੁ-ਵਚਨ} (ਅਨੇਕਾਂ) ਸਰੀਰ । ਕੋਟ ਕੋਟੰਤਰ—ਕੋਟ ਕੋਟ ਅੰਤਰ, ਹੋਰ ਹੋਰ ਅਨੇਕਾਂ ਸਰੀਰ । ਕੋਟ ਕੋਟੰਤਰ ਪਾਪ—ਅਨੇਕਾਂ ਜਨਮਾਂ ਦੇ ਪਾਪ । ਪਰਹਰੀ—ਦੂਰ ਕਰ ਦੇਵੇਗਾ ।੨।

ਮੁਖਿ—ਮੂੰਹ ਉਤੇ, ਮੱਥੇ ਉਤੇ । ਪਰੀ—ਪੈਂਦੀ ਹੈ । ਅਠਸਠਿ—ਅਠਾਹਠ (ਤੀਰਥ) । ਸੁਰਸਰੀ—ਗੰਗਾ ।੩।

ਹਮ ਮੂਰਖ ਕਉ—ਮੈਂ ਮੂਰਖ ਉੱਤੇ । ਕਰੀ—ਕੀਤੀ ਹੈ । ਤਾਰਿਓ—ਤਾਰ ਲਿਆ ਹੈ । ਤਾਰਣ ਹਰੀ—ਤਾਰਣਹਾਰ ਹਰੀ ਨੇ ।੪।

**ਅਰਥ** :—ਹੇ ਮੇਰੇ ਮਨ ! ਹਰੀ ਦਾ, ਪਰਮਾਤਮਾ ਦਾ ਨਾਮ ਜਪਿਆ ਕਰ (ਤੇ, ਆਖਿਆ ਕਰ—ਹੇ ਪ੍ਰਭੂ !) ਕਿਰਪਾ ਕਰ ਕੇ ਜਿਸ ਮਨੁੱਖ ਨੂੰ ਤੂੰ ਪੂਰਾ ਗੁਰੂ ਮਿਲਾਂਦਾ ਹੈਂ ਉਹ ਸਤਸੰਗਤਿ ਨਾਲ (ਮਿਲ ਕੇ ਤੇਰਾ ਨਾਮ ਜਪ ਕੇ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧।ਰਹਾਉ।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪਿਆ ਕਰ (ਜਿਸ ਘੜੀ ਨਾਮ ਜਪੀਦਾ ਹੈ) ਉਹ ਘੜੀ ਸੁਲੱਖਣੀ ਹੁੰਦੀ ਹੈ । ਹੇ ਮਨ ! ਗੁਰੂ ਦੇ ਉਪਦੇਸ਼ ਦੀ ਰਾਹੀਂ (ਹਰਿ-ਨਾਮ ਜਪ ਕੇ ਆਪਣੇ) ਸਾਰੇ ਦੁੱਖ ਦੂਰ ਕਰ ਲੈ ।੧।

ਹੇ ਭਾਈ ! ਜਗਤ ਦੇ ਆਸਰੇ ਪਰਮਾਤਮਾ ਦਾ ਧਿਆਨ ਧਰਿਆ ਕਰ, ਆਪਣੇ ਮਨ ਵਿਚ ਹਰਿ-ਨਾਮ ਸਿਮਰਿਆ ਕਰ । ਪਰਮਾਤਮਾ ਤੇਰੇ ਅਨੇਕਾਂ ਜਨਮਾਂ ਦੇ ਪਾਪ ਦੂਰ ਕਰ ਦੇਵੇਗਾ ।੨।

ਹੇ ਮੇਰੇ ਮਨ ! ਜਿਸ ਮਨੁੱਖ ਦੇ ਮੱਥੇ ਉੱਤੇ ਸਾਧ ਸੰਗਤਿ ਦੀ ਚਰਨ-ਧੂੜ ਲੱਗਦੀ ਹੈ, ਉਸ ਨੇ (ਮਾਨੋ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ, ਗੰਗਾ ਦਾ ਇਸ਼ਨਾਨ ਕਰ ਲਿਆ ।੩।

ਹੇ ਭਾਈ ! ਸਭ ਨੂੰ ਤਾਰਣ ਦੀ ਸਮਰਥਾ ਵਾਲੇ ਹਰੀ ਨੇ ਮੈਂ ਮੂਰਖ ਉੱਤੇ ਭੀ ਕਿਰਪਾ ਕੀਤੀ, ਤੇ (ਮੈਨੂੰ) ਦਾਸ ਨਾਨਕ ਨੂੰ ਭੀ ਉਸ ਨੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲਿਆ (ਆਪਣਾ ਨਾਮ ਦੇ ਕੇ) ।੪।੨।

**ਭੈਰਉ ਮਹਲਾ ੪ ॥ ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥ ਹਿਰਦੈ ਫੇਰਿ ਚਲੈ ਤੁਧੁ ਨਾਲੀ ॥੧॥ ਹਰਿ ਹਰਿ ਨਾਮੁ ਜਪਹੁ ਬਨਵਾਲੀ ॥ ਕਰਿ ਕਿਰਪਾ ਮੇਲਹੁ ਸਤ ਸੰਗਤਿ ਤੂਟਿ ਗਈ ਮਾਇਆ ਜਮ ਜਾਲੀ ॥੧॥ ਰਹਾਉ ॥ ਗੁਰਮੁਖਿ ਸੇਵਾ ਘਾਲਿ ਜਿਨਿ ਘਾਲੀ ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥੨॥ ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥ ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥੩॥ ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ ॥ ਜਨ ਨਾਨਕ ਤਾਰਹੁ ਨਦਰਿ ਨਿਹਾਲੀ ॥੪॥੩॥ {ਪੰਨਾ ੧੧੩੪}**

**ਪਦ ਅਰਥ** :—ਕਰਣੀ—{ਕਰਣੀਯ} ਕਰਨ-ਜੋਗ ਕੰਮ । ਸੁਕ੍ਰਿਤੁ ਕਰਣੀ—ਸਭ ਤੋਂ ਸ੍ਰੇਸ਼ਟ ਕਰਨ-ਜੋਗ ਕੰਮ । ਸਾਰੁ—(ਹਿਰਦੇ ਵਿਚ) ਸੰਭਾਲ ਲੈ । ਜਪਮਾਲੀ—ਮਾਲਾ । ਹਿਰਦੈ—ਹਿਰਦੇ ਵਿਚ । ਫੇਰਿ—ਫੇਰਿਆ ਕਰ (ਇਸ ਮਾਲਾ ਨੂੰ) । ਨਾਲੀ—ਨਾਲ ।੧।

ਨਾਮੁ ਬਨਵਾਲੀ—ਪਰਮਾਤਮਾ ਦਾ ਨਾਮ । ਕਰਿ—ਕਰ ਕੇ । ਜਮ ਜਾਲੀ—ਜਮ ਦੀ ਜਾਲੀ, ਆਤਮਕ ਮੌਤ ਲਿਆਉਣ ਵਾਲੀ ਫਾਹੀ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜਿਨਿ—ਜਿਸ (ਮਨੁੱਖ) ਨੇ । ਸੇਵਾ ਘਾਲ ਘਾਲੀ—ਸੇਵਾ-ਭਗਤੀ ਦੀ ਮਿਹਨਤ ਕੀਤੀ । ਤਿਸੁ ਸਬਦੁ—ਉਸ ਦਾ ਸ਼ਬਦ । ਘੜੀਐ—ਘੜਿਆ ਜਾਂਦਾ ਹੈ । ਤਿਸੁ ਘੜੀਐ ਸਬਦੁ—ਉਸ ਦਾ ਸਿਮਰਨ ਦਾ ਉੱਦਮ ਸੋਹਣਾ ਰੂਪ ਧਾਰ ਲੈਂਦਾ ਹੈ । ਸਚੀ ਟਕਸਾਲੀ—ਜਤ, ਧੀਰਜ, ਉੱਚੀ ਮਤਿ, ਆਤਮਕ ਜੀਵਨ ਦੀ ਸੂਝ, ਭਉ, ਆਦਿਕ ਦੀ ਸਦਾ-ਥਿਰ ਟਕਸਾਲ ਵਿਚ ।੨।

ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਗੁਰਿ—ਗੁਰੂ ਨੇ । ਦਿਖਾਲੀ—ਦਰਸਨ ਕਰਾ ਦਿੱਤਾ । ਕਾਇਆ—ਸਰੀਰ । ਭਾਲੀ—ਭਾਲਿ, ਭਾਲ ਕੇ, ਖੋਜ ਕੇ ।੩।

ਹਮ—ਅਸੀ ਜੀਵ । ਬਾਰਿਕ—ਬੱਚੇ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਲੀ—ਨਿਹਾਲਿ, ਤੱਕ ਕੇ ।੪।

**ਅਰਥ** :—ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਜਪਦੇ ਰਿਹਾ ਕਰੋ (ਤੇ, ਅਰਦਾਸ ਕਰਿਆ ਕਰੋ—ਹੇ ਪ੍ਰਭੂ ! ਸਾਨੂੰ ਸਤ ਸੰਗਤਿ ਵਿਚ ਮਿਲਾਈ ਰੱਖ) ਜਿਸ ਨੂੰ ਤੂੰ ਕਿਰਪਾ ਕਰ ਕੇ ਸਾਧ ਸੰਗਤਿ ਵਿਚ ਰੱਖਦਾ ਹੈਂ, ਉਸ ਦੀ ਮਾਇਆ ਦੇ ਮੋਹ ਦੀ ਆਤਮਕ ਮੌਤ ਲਿਆਉਣ ਵਾਲੀ ਫਾਹੀ ਟੁੱਟ ਜਾਂਦੀ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ) ਸੰਭਾਲ ਰੱਖ, ਇਹੀ ਹੈ ਸਭ ਤੋਂ ਸ੍ਰੇਸ਼ਟ ਕਰਨ-ਜੋਗ ਕੰਮ, ਇਹੀ ਹੈ ਮਾਲਾ । (ਇਸ ਹਰਿ-ਨਾਮ ਸਿਮਰਨ ਦੀ ਮਾਲਾ ਨੂੰ ਆਪਣੇ) ਹਿਰਦੇ ਵਿਚ ਫੇਰਿਆ ਕਰ । ਇਹ ਹਰਿ-ਨਾਮ ਤੇਰੇ ਨਾਲ ਸਾਥ ਕਰੇਗਾ ।੧।

ਹੇ ਭਾਈ ! ਜਿਸ (ਮਨੁੱਖ) ਨੇ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਸਿਮਰਨ ਦੀ ਮਿਹਨਤ ਕੀਤੀ, (ਜਤ, ਧੀਰਜ, ਉੱਚੀ ਮਤਿ, ਆਤਮਕ ਜੀਵਨ ਦੀ ਸੂਝ, ਭਉ ਆਦਿਕ ਦੀ) ਸਦਾ-ਥਿਰ ਰਹਿਣ ਵਾਲੀ ਟਕਸਾਲ ਵਿਚ ਉਸ ਮਨੁੱਖ ਦਾ ਹਰਿ-ਨਾਮ ਸਿਮਰਨ ਦਾ ਉੱਦਮ ਸੋਹਣਾ ਰੂਪ ਧਾਰ ਲੈਂਦਾ ਹੈ ।੨।

ਹੇ ਭਾਈ ! (ਜਿਸ ਮਨੁੱਖ ਨੇ ਹਰਿ-ਨਾਮ-ਸਿਮਰਨ ਦੀ ਮਾਲਾ ਹਿਰਦੇ ਵਿਚ ਫੇਰੀ) ਗੁਰੂ ਨੇ ਉਸ ਨੂੰ ਅਪਹੁੰਚ ਤੇ ਅਗੋਚਰ ਪਰਮਾਤਮਾ (ਉਸ ਦੇ ਅੰਦਰ ਹੀ) ਵਿਖਾਲ ਦਿੱਤਾ, (ਗੁਰੂ ਦੀ ਸਹਾਇਤਾ ਨਾਲ) ਉਸ ਨੇ ਪਰਮਾਤਮਾ ਨੂੰ ਆਪਣੇ ਸਰੀਰ-ਨਗਰ ਦੇ ਅੰਦਰ ਹੀ ਭਾਲ ਕੇ ਲੱਭ ਲਿਆ ।੩।

ਹੇ ਨਾਨਕ ! (ਆਖ—) ਹੇ ਹਰੀ ! ਅਸੀ ਜੀਵ ਤੇਰੇ ਬੱਚੇ ਹਾਂ ਤੂੰ ਸਾਡਾ ਪਾਲਣਹਾਰ ਪਿਤਾ ਹੈਂ । ਮਿਹਰ ਦੀ ਨਿਗਾਹ ਕਰ ਕੇ (ਸਾਨੂੰ) ਦਾਸਾਂ ਨੂੰ (ਆਪਣੇ ਨਾਮ ਦੀ ਮਾਲਾ ਦੇ ਕੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਾਓ ।੪।੩।

**ਭੈਰਉ ਮਹਲਾ ੪ ॥ ਸਭਿ ਘਟ ਤੇਰੇ ਤੂ ਸਭਨਾ ਮਾਹਿ ॥ ਤੁਝ ਤੇ ਬਾਹਰਿ ਕੋਈ ਨਾਹਿ ॥੧॥ ਹਰਿ ਸੁਖਦਾਤਾ ਮੇਰੇ ਮਨ ਜਾਪੁ ॥ ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ ॥੧॥ ਰਹਾਉ ॥ ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ ॥ ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ ॥੨॥ ਜਿਸ ਕਉ ਤੁਮ ਹਰਿ ਰਾਖਿਆ ਭਾਵੈ ॥ ਤਿਸ ਕੈ ਨੇੜੈ ਕੋਇ ਨ ਜਾਵੈ ॥੩॥ ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ ॥ ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥੪॥੪॥ {ਪੰਨਾ ੧੧੩੪}**

**ਪਦ ਅਰਥ** :—ਸਭਿ—ਸਾਰੇ । ਘਟ—ਘੜੇ, ਸਰੀਰ {ਬਹੁ-ਵਚਨ} । ਮਾਹਿ—ਵਿਚ । ਤੇ—ਤੋਂ ।੧।

ਮਨ—ਹੇ ਮਨ ! ਹਉ—ਮੈਂ । ਸਾਲਾਹੀ—ਸਾਲਾਹੀਂ, ਸਲਾਹੁੰਦਾ ਹਾਂ । ਪ੍ਰਭੁ—ਮਾਲਕ ।੧।ਰਹਾਉ।

ਜਹ ਜਹ—ਜਿੱਥੇ ਜਿੱਥੇ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਸੋਇ—ਉਹੀ । ਵਸਿ—ਵੱਸ ਵਿਚ । ਅਵਰੁ—ਹੋਰ ।੨।

ਜਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਰਾਖਿਆ ਭਾਵੈ—ਰੱਖਣਾ ਚਾਹੇ । ਤਿਸ ਕੈ—{ਸੰਬੰਧਕ 'ਕੈ' ਦੇ ਕਾਰਨ 'ਤਿਸੁ' ਦਾ ੁ ਉੱਡ ਗਿਆ ਹੈ} ।੩।

ਜਲਿ—ਜਲ ਵਿਚ । ਥਲਿ—ਥਲ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਪਰ, ਪੁਲਾੜ ਵਿਚ, ਆਕਾਸ਼ ਵਿਚ । ਸਭਤੈ—ਹਰ ਥਾਂ । ਜਨ ਨਾਨਕ—ਹੇ ਦਾਸ ਨਾਨਕ ! ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਜਪਿਆ ਕਰ (ਉਹੀ) ਸਾਰੇ ਸੁਖ ਦੇਣ ਵਾਲਾ ਹੈ । ਹੇ ਹਰੀ ! (ਮਿਹਰ ਕਰ) ਮੈਂ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ, ਤੂੰ ਮੇਰਾ ਮਾਲਕ ਹੈਂ, ਤੂੰ ਮੇਰਾ ਪਿਉ ਹੈਂ ।੧।ਰਹਾਉ।

ਹੇ ਪ੍ਰਭੂ ! ਸਾਰੇ ਸਰੀਰ ਤੇਰੇ (ਬਣਾਏ ਹੋਏ) ਹਨ, ਤੂੰ (ਇਹਨਾਂ) ਸਾਰਿਆਂ ਵਿਚ ਵੱਸਦਾ ਹੈਂ । ਕੋਈ ਭੀ ਸਰੀਰ ਤੇਰੀ ਜੋਤਿ ਤੋਂ ਬਿਨਾ ਨਹੀਂ ਹੈ ।੧।

ਹੇ ਭਾਈ ! ਮੈਂ ਜਿਧਰ ਜਿਧਰ ਵੇਖਦਾ ਹਾਂ, ਉਧਰ ਉਧਰ ਉਹ ਹਰੀ ਪ੍ਰਭੂ ਹੀ ਵੱਸ ਰਿਹਾ ਹੈ । ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਤੇਰੇ ਵੱਸ ਵਿਚ ਹੈ, (ਤੈਥੋਂ ਬਿਨਾ ਤੇਰੇ ਵਰਗਾ) ਹੋਰ ਕੋਈ ਨਹੀਂ ਹੈ ।੨।

ਹੇ ਹਰੀ ! ਜਿਸ ਦੀ ਤੂੰ ਰੱਖਿਆ ਕਰਨੀ ਚਾਹੇਂ, ਕੋਈ (ਵੈਰੀ ਆਦਿਕ) ਉਸ ਦੇ ਨੇੜੇ ਨਹੀਂ ਆਉਂਦਾ ।੩।

ਹੇ ਹਰੀ ! ਤੂੰ ਜਲ ਵਿਚ ਹੈਂ, ਤੂੰ ਆਕਾਸ਼ ਵਿਚ ਹੈਂ ਤੂੰ ਹਰ ਥਾਂ ਵਿਆਪਕ ਹੈਂ । ਹੇ ਦਾਸ ਨਾਨਕ ! ਉਸ ਹਰੀ ਦਾ ਨਾਮ ਜਪਿਆ ਕਰ, ਜੋ ਹਰ ਥਾਂ ਹਾਜ਼ਰ-ਨਾਜ਼ਰ (ਪ੍ਰਤੱਖ ਦਿੱਸ ਰਿਹਾ) ਹੈ ।੪।੪।

**ਭੈਰਉ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥ ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ ॥੧॥ ਮਧੁਸੂਦਨੁ ਜਪੀਐ ਉਰ ਧਾਰਿ ॥ ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ ॥੧॥ ਰਹਾਉ ॥ ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ ॥ ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ ॥੨॥ ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ ॥ ਜੋ ਕਿਛੁ ਕਰੈ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ ॥੩॥ ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥ ਨਾਨਕ ਸੋ ਪ੍ਰਭੁ ਸਦਾ ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ ॥੪॥੧॥੫॥ {ਪੰਨਾ ੧੧੩੪-੧੧੩੫}**

**ਪਦ ਅਰਥ** :—ਮੂਰਤਿ—ਸਰੂਪ । ਹਿਰਦੈ—ਹਿਰਦੇ ਵਿਚ । ਮੁਰਾਰਿ—{ਮੁਰ-ਅਰਿ । ਅਰਿ—ਵੈਰੀ} ਪਰਮਾਤਮਾ । ਜਿਸੁ ਮਸਤਕਿ—ਜਿਸ ਦੇ ਮੱਥੇ ਉਤੇ । ਭਾਗੁ—ਚੰਗੀ ਕਿਸਮਤ । ਗੁਰਮਤਿ—ਗੁਰੂ ਦੀ ਸਿੱਖਿਆ ਅਨੁਸਾਰ । ਸਮ੍ਹਾਰਿ—ਸਮ੍ਹਾਰੇ, ਸੰਭਾਲਦਾ ਹੈ ।੧।

ਮਧੁ ਸੂਦਨੁ—{ਮਧੁ ਦੈਂਤ ਨੂੰ ਮਾਰਨ ਵਾਲਾ} ਪਰਮਾਤਮਾ । ਉਰ—ਹਿਰਦਾ । ਧਾਰਿ—ਟਿਕਾ ਕੇ, ਵਸਾ ਕੇ । ਦੇਹੀ—ਸਰੀਰ । ਨਗਰਿ—ਨਗਰ ਵਿਚ । ਤਸਕਰ—{ਬਹੁ-ਵਚਨ} ਚੋਰ । ਧਾਤੂ—ਧਾਵਨ ਵਾਲੇ, ਭਟਕਣਾ ਵਿਚ ਪਾਣ ਵਾਲੇ । ਸਬਦੀ—ਸ਼ਬਦ ਦੀ ਰਾਹੀਂ । ਕਾਢੇ ਮਾਰਿ—ਮਾਰ ਕੇ ਕੱਢ ਦਿੱਤੇ ।੧।ਰਹਾਉ।

ਸੇਤੀ—ਨਾਲ । ਮਾਨਿਆ—ਗਿੱਝ ਗਿਆ । ਕਾਰਜ—{ਬਹੁ-ਵਚਨ} ਸਾਰੇ ਕੰਮ । ਸਵਾਰਿ—ਸਵਾਰੇ, ਸਵਾਰਦਾ ਹੈ । ਚੂਕੀ—ਮੁੱਕ ਗਈ । ਮੁਹਤਾਜੀ—ਗ਼ਰਜ਼ । ਅੰਗੀਕਾਰੁ—ਸਹਾਇਤਾ । ਕਰਤਾਰਿ—ਕਰਤਾਰ ਨੇ ।੨।

ਮਤਾ—ਆਪਣੇ ਮਨ ਦੀ ਸਲਾਹ । ਮਸੂਰਤਿ—ਮਸ਼ਵਰਾ । ਕੀਜੈ—ਕੀਤਾ ਜਾ ਸਕਦਾ ਹੈ । ਹਰਿ ਬਾਹਰਿ—ਪਰਮਾਤਮਾ ਤੋਂ ਬਾਹਰਾ । ਭਲ—ਭਲਾ । ਹੋਸੀ—ਹੋਵੇਗਾ । ਅਨਦਿਨੁ—ਹਰ ਰੋਜ਼, ਹਰ ਵੇਲੇ ।੩।

ਆਪੇ—ਆਪ ਹੀ । ਪੂਛਿ—ਪੁੱਛ ਕੇ । ਬੀਚਾਰਿ—ਵਿਚਾਰ ਕਰ ਕੇ । ਜਿਨਿ—ਜਿਸ (ਪ੍ਰਭੂ) ਨੇ । ਧਾਰਿ—ਧਾਰ ਕੇ ।੪।

**ਅਰਥ** :—ਹੇ ਭਾਈ ! (ਦੈਂਤਾਂ ਦੇ ਨਾਸ ਕਰਨ ਵਾਲੇ) ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾ ਕੇ ਜਪਣਾ ਚਾਹੀਦਾ ਹੈ । (ਜਿਹੜਾ ਮਨੁੱਖ ਨਾਮ ਜਪਦਾ ਹੈ) ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਆਪਣੇ) ਸਰੀਰ-ਨਗਰ ਵਿਚ (ਵੱਸ ਰਹੇ) ਭਟਕਣਾ ਵਿਚ ਪਾਣ ਵਾਲੇ (ਕਾਮਾਦਿਕ) ਪੰਜਾਂ ਚੋਰਾਂ ਨੂੰ ਮਾਰ ਕੇ ਬਾਹਰ ਕੱਢ ਦੇਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਭਗਤ ਜਿਸ ਦੇ ਹਿਰਦੇ ਵਿਚ (ਸਦਾ) ਪਰਮਾਤਮਾ ਦਾ ਨਾਮ ਵੱਸਦਾ ਹੈ ਪਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ । ਪਰ ਉਹੀ ਮਨੁੱਖ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸੰਭਾਲਦਾ ਹੈ ਜਿਸ ਦੇ ਮੱਥੇ ਉਤੇ (ਧੁਰੋਂ) ਚੰਗੀ ਕਿਸਮਤ (ਦਾ ਲੇਖ) ਲਿਖਿਆ ਹੁੰਦਾ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ ਮਨ ਪਰਮਾਤਮਾ (ਦੀ ਯਾਦ) ਨਾਲ ਗਿੱਝ ਜਾਂਦਾ ਹੈ, ਉਹਨਾਂ ਦੇ ਸਾਰੇ ਕੰਮ ਪਰਮਾਤਮਾ ਆਪ ਸਵਾਰਦਾ ਹੈ । ਕਰਤਾਰ ਨੇ ਸਦਾ ਉਹਨਾਂ ਦੀ ਸਹਾਇਤਾ ਕੀਤੀ ਹੁੰਦੀ ਹੈ (ਇਸ ਵਾਸਤੇ) ਉਹਨਾਂ ਦੇ ਅੰਦਰੋਂ ਲੋਕਾਂ ਦੀ ਮੁਥਾਜੀ ਮੁੱਕ ਚੁਕੀ ਹੁੰਦੀ ਹੈ ।੨।

ਹੇ ਭਾਈ ! ਆਪਣੇ ਮਨ ਦੀ ਸਾਲਾਹ ਆਪਣੇ ਮਨ ਦਾ ਮਸ਼ਵਰਾ ਤਦੋਂ ਹੀ ਕੋਈ ਕੀਤਾ ਜਾ ਸਕਦਾ ਹੈ ਜੇ ਪਰਮਾਤਮਾ ਤੋਂ ਬਾਹਰਾ ਕੋਈ ਕੰਮ ਹੋ ਹੀ ਸਕਦਾ ਹੋਵੇ । ਹੇ ਭਾਈ ! ਜੋ ਕੁਝ ਪਰਮਾਤਮਾ ਕਰਦਾ ਹੈ ਉਹ ਸਾਡੇ ਭਲੇ ਵਾਸਤੇ ਹੀ ਹੁੰਦਾ ਹੈ । (ਇਸ ਵਾਸਤੇ, ਹੇ ਭਾਈ !) ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦੇ ਰਿਹਾ ਕਰੋ ।੩।

ਹੇ ਭਾਈ ! ਪਰਮਾਤਮਾ ਜੋ ਕੁਝ ਕਰਦਾ ਹੈ ਆਪ ਹੀ ਕਰਦਾ ਹੈ ਆਪ ਹੀ ਕਰਦਾ ਹੈ, ਉਹ ਕਿਸੇ ਪਾਸੋਂ ਪੁੱਛ ਕੇ ਨਹੀਂ ਕਰਦਾ, ਕਿਸੇ ਨਾਲ ਵਿਚਾਰ ਕਰ ਕੇ ਨਹੀਂ ਕਰਦਾ । ਹੇ ਨਾਨਕ ! ਉਸ ਪਰਮਾਤਮਾ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ ਜਿਸ ਨੇ ਮੇਹਰ ਕਰ ਕੇ (ਅਸਾਨੂੰ) ਗੁਰੂ ਮਿਲਾਇਆ ਹੈ ।੪।੧।੫।

**ਭੈਰਉ ਮਹਲਾ ੪ ॥ ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥ ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ ॥੧॥ ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥ ਕ੍ਰਿਪਾ ਕ੍ਰਿਪਾ ਕਰਿ ਜਗਤ ਪਿਤ ਸੁਆਮੀ ਹਮ ਦਾਸਨਿ ਦਾਸ ਕੀਜੈ ਪਨਿਹਾਰੀ ॥੧॥ ਰਹਾਉ ॥ ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ ॥ ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ ॥੨॥ ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥ ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥੩॥ ਹਰਿ ਆਪਿ ਬੁਲਾਵੈ ਆਪੇ ਬੋਲੈ ਹਰਿ ਆਪਿ ਨਿਰੰਜਨੁ ਨਿਰੰਕਾਰੁ ਨਿਰਾਹਾਰੀ ॥ ਹਰਿ ਜਿਸੁ ਤੂ ਮੇਲਹਿ ਸੋ ਤੁਧੁ ਮਿਲਸੀ ਜਨ ਨਾਨਕ ਕਿਆ ਏਹਿ ਜੰਤ ਵਿਚਾਰੀ ॥੪॥੨॥੬॥ {ਪੰਨਾ ੧੧੩੫}**

**ਪਦ ਅਰਥ** :—ਤੇ—ਉਹ {ਬਹੁ-ਵਚਨ} । ਹਰਿ—ਹੇ ਹਰੀ ! ਸੁਆਮੀ—ਹੇ ਸੁਆਮੀ ! ਜਿਨ ਜਪਿਆ—ਜਿਨ੍ਹਾਂ ਨੂੰ ਯਾਦ ਕੀਤਿਆਂ {'ਜਿਨ' ਬਹੁ-ਵਚਨ} । ਗਤਿ—ਉੱਚੀ ਆਤਮਕ ਅਵਸਥਾ । ਤਿਨ—{ਬਹੁ-ਵਚਨ} । ਦੇਖਿ—ਵੇਖ ਕੇ । ਬਿਗਸੈ—ਖਿੜ ਪੈਂਦਾ ਹੈ । ਤਿਨ ਕਉ—{ਬਹੁ-ਵਚਨ} ਉਹਨਾਂ ਉਤੋਂ । ਹਉ—ਹਉਂ, ਮੈਂ । ਬਲਿਹਾਰੀ—ਕੁਰਬਾਨ ।੧।

ਹਿਰਦੈ—ਹਿਰਦੇ ਵਿਚ । ਜਪਿ—ਜਪੀਂ, ਮੈਂ ਜਪਾਂ । ਮੁਰਾਰੀ ਨਾਮੁ—{ਮੁਰ-ਅਰਿ । ਅਰਿ—ਵੈਰੀ} ਪਰਮਾਤਮਾ ਦਾ ਨਾਮ । ਜਗਤ ਪਿਤ—ਹੇ ਜਗਤ ਦੇ ਪਿਤਾ ! ਸੁਆਮੀ—ਹੇ ਸੁਆਮੀ ! ਦਾਸਨਿ ਦਾਸ ਕੀਜੈ—ਦਾਸਾਂ ਦਾ ਦਾਸ ਬਣਾ ਲੈ । ਪਨਿਹਾਰੀ—ਪਾਣੀ ਢੋਣ ਵਾਲਾ ਸੇਵਕ ।੧।ਰਹਾਉ।

ਪਤਿ—ਇੱਜ਼ਤ । ਜਿਨ ਹਿਰਦੈ—ਜਿਨ੍ਹਾਂ ਦੇ ਹਿਰਦੇ ਵਿਚ । ਬਨਵਾਰੀ—{ਸਾਰੀ ਬਨਸਪਤੀ ਹੈ ਮਾਲਾ ਜਿਸ ਦੀ) ਪਰਮਾਤਮਾ । ਹਰਿ ਸੁਆਮੀ—ਹੇ ਹਰੀ ! ਹੇ ਸੁਆਮੀ ! ਲਾਇ—ਜੋੜੀ ਰੱਖ । ਤਿਨ ਸਿਮਰਤ—ਉਨ੍ਹਾਂ ਨੂੰ ਯਾਦ ਕੀਤਿਆਂ ।੨।

ਜਿਨ—ਜਿਨ੍ਹਾਂ (ਮਨੁੱਖਾਂ) ਨੇ । ਤੇ—ਉਹ ਬੰਦੇ । ਕਾਢੇ ਮਾਰੀ—ਮਾਰ ਕੇ ਕੱਢੇ ਜਾਂਦੇ ਹਨ । ਸੋਭ—ਸੋਭਾ । ਸਿਰਜਨਹਾਰੀ—ਸਿਰਜਨਹਾਰ ਨੇ ।

ਨਿਰੰਜਨੁ—ਨਿਰ-ਅੰਜਨੁ, ਮਾਇਆ ਦੇ ਮੋਹ ਦੀ ਕਾਲਖ ਤੋਂ ਰਹਿਤ {ਅੰਜਨੁ—ਕਾਲਖ} । ਨਿਰੰਕਾਰੁ—ਆਕਾਰ-ਰਹਿਤ; ਜਿਸ ਦਾ ਕੋਈ ਖ਼ਾਸ ਸਰੂਪ ਦੱਸਿਆ ਨਹੀਂ ਜਾ ਸਕਦਾ । ਨਿਰਾਹਾਰੀ—ਨਿਰ-ਆਹਾਰੀ

{ਆਹਾਰ—ਖ਼ੁਰਾਕ} ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ ਪੈਂਦੀ । ਹਰਿ—ਹੇ ਹਰੀ ! ਤੁਧੁ—ਤੈਨੂੰ । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ} । ਵਿਚਾਰੀ—ਵਿਚਾਰੇ, ਨਿਮਾਣੇ ।੪।

**ਅਰਥ** :—ਹੇ ਹਰੀ ! ਹੇ ਜਗਤ ਦੇ ਪਿਤਾ ! ਹੇ ਸੁਆਮੀ ! (ਮੇਰੇ ਉਤੇ ਮਿਹਰ ਕਰ) ਮੈਂ (ਸਦਾ) ਤੇਰਾ ਨਾਮ ਜਪਦਾ ਰਹਾਂ । (ਮੇਰੇ ਉਤੇ) ਮਿਹਰ ਕਰ, ਮਿਹਰ ਕਰ, ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾ ਲੈ, ਮੈਨੂੰ ਆਪਣੇ ਦਾਸਾਂ ਦਾ ਪਾਣੀ ਢੋਣ ਵਾਲਾ ਸੇਵਕ ਬਣਾ ਲੈ ।੧।ਰਹਾਉ।

ਹੇ ਹਰੀ ! ਹੇ ਸੁਆਮੀ ! ਮੈਨੂੰ ਉਹਨਾਂ ਗੁਰਮੁਖਾਂ ਦਾ ਮਿਲਾਪ ਕਰਾ ਦੇਹ, ਜਿਨ੍ਹਾਂ ਨੂੰ ਯਾਦ ਕੀਤਿਆਂ ਮੇਰੀ ਉੱਚੀ ਆਤਮਕ ਅਵਸਥਾ ਬਣ ਜਾਏ, ਉਹਨਾਂ ਦਾ ਦਰਸਨ ਕਰ ਕੇ ਮੇਰਾ ਮਨ ਖਿੜਿਆ ਰਹੇ । ਹੇ ਹਰੀ ! ਮੈਂ ਇਕ ਇਕ ਛਿਨ ਉਹਨਾਂ ਤੋਂ ਸਦਕੇ ਜਾਂਦਾ ਹਾਂ ।੧।

ਹੇ ਭਾਈ ! ਜਿਨ੍ਹਾਂ (ਗੁਰਮੁਖਾਂ) ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ (ਸਦਾ) ਵੱਸਦਾ ਹੈ, ਉਹਨਾਂ ਦੀ ਮਤਿ ਸ੍ਰੇਸ਼ਟ ਹੁੰਦੀ ਹੈ, ਉਹਨਾਂ ਨੂੰ (ਲੋਕ ਪਰਲੋਕ ਵਿਚ) ਉੱਚੀ ਇੱਜ਼ਤ ਮਿਲਦੀ ਹੈ । ਹੇ ਹਰੀ ! ਹੇ ਸੁਆਮੀ ! ਮੈਨੂੰ ਉਹਨਾਂ (ਗੁਰਮੁਖਾਂ ਦੀ) ਸੇਵਾ ਵਿਚ ਲਾਈ ਰੱਖ, ਉਹਨਾਂ ਨੂੰ ਯਾਦ ਕੀਤਿਆਂ ਮੈਨੂੰ ਉੱਚੀ ਆਤਮਕ ਅਵਸਥਾ ਮਿਲ ਸਕਦੀ ਹੈ ।੨।

ਹੇ ਭਾਈ ! (ਜਿਸ ਗੁਰੂ ਦੀ ਸਰਨ ਪਿਆਂ ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ) ਜਿਨ੍ਹਾਂ ਮਨੁੱਖਾਂ ਨੂੰ ਅਜਿਹਾ ਸਾਧੂ ਗੁਰੂ ਨਹੀਂ ਮਿਲਿਆ, ਉਹ ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚੋਂ ਧੱਕੇ ਮਾਰ ਕੇ ਕੱਢੇ ਜਾਂਦੇ ਹਨ । ਉਹ ਨਿੰਦਕ ਮਨੁੱਖ (ਕਿਤੇ ਭੀ) ਸੋਭਾ ਨਹੀਂ ਪਾਂਦੇ । ਸਿਰਜਨਹਾਰ ਨੇ (ਆਪ) ਉਹਨਾਂ ਦਾ ਨੱਕ ਕੱਟ ਦਿੱਤਾ ਹੋਇਆ ਹੈ ।੩।

(ਪਰ ਜੀਵਾਂ ਦੇ ਕੀਹ ਵੱਸ ?) ਜਿਹੜਾ ਪਰਮਾਤਮਾ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿੰਦਾ ਹੈ, ਜਿਸ ਪਰਮਾਤਮਾ ਦਾ ਕੋਈ ਖ਼ਾਸ ਸਰੂਪ ਨਹੀਂ ਦਸਿਆ ਜਾ ਸਕਦਾ, ਜਿਸ ਪਰਮਾਤਮਾ ਨੂੰ (ਜੀਵਾਂ ਵਾਂਗ) ਕਿਸੇ ਖ਼ੁਰਾਕ ਦੀ ਲੋੜ ਨਹੀਂ, ਉਹ ਪਰਮਾਤਮਾ ਆਪ ਹੀ (ਸਭ ਜੀਵਾਂ ਨੂੰ) ਬੋਲਣ ਦੀ ਪ੍ਰੇਰਨਾ ਕਰਦਾ ਹੈ, ਉਹ ਪਰਮਾਤਮਾ ਆਪ ਹੀ (ਸਭ ਜੀਵਾਂ ਵਿਚ ਬੈਠਾ) ਬੋਲਦਾ ਹੈ ।

ਹੇ ਨਾਨਕ ! (ਆਖ—) ਹੇ ਹਰੀ ! ਜਿਸ ਮਨੁੱਖ ਨੂੰ ਤੂੰ (ਆਪਣੇ ਨਾਲ) ਮਿਲਾਂਦਾ ਹੈਂ, ਉਹੀ ਤੈਨੂੰ ਮਿਲ ਸਕਦਾ ਹੈ । ਇਹਨਾਂ ਨਿਮਾਣੇ ਜੀਵਾਂ ਦੇ ਵੱਸ ਕੁਝ ਨਹੀਂ ਹੈ ।੪।੨।੬।

**ਭੈਰਉ ਮਹਲਾ ੪ ॥ ਸਤਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ ॥ ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ ਤਿਨ ਹਮ ਸ੍ਰੇਵਹ ਨਿਤ ਚਰਣੇ ॥੧॥ ਜਗ ਜੀਵਨੁ ਹਰਿ ਧਿਆਇ ਤਰਣੇ ॥ ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ ॥੧॥ ਰਹਾਉ ॥ ਗੁਰਸਿਖ ਹਰਿ ਬੋਲਹੁ ਹਰਿ ਗਾਵਹੁ ਲੇ ਗੁਰਮਤਿ ਹਰਿ ਜਪਣੇ ॥ ਜੋ ਉਪਦੇਸੁ ਸੁਣੇ ਗੁਰ ਕੇਰਾ ਸੋ ਜਨੁ ਪਾਵੈ ਹਰਿ ਸੁਖ ਘਣੇ ॥੨॥ ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥ ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥ ਹਰਿ ਹਰਿ ਅਗਮ ਨਾਮ ਹਰਿ ਤੇਰੇ ਵਿਚਿ ਭਗਤਾ ਹਰਿ ਧਰਣੇ ॥ ਨਾਨਕ ਜਨਿ ਪਾਇਆ ਮਤਿ ਗੁਰਮਤਿ ਜਪਿ ਹਰਿ ਹਰਿ ਪਾਰਿ ਪਵਣੇ ॥੪॥੩॥੭॥ {ਪੰਨਾ ੧੧੩੫}**

**ਪਦ ਅਰਥ** :—ਸਾਈ—ਉਹੀ {ਇਸਤ੍ਰੀ ਲਿੰਗ} । ਜਿਤੁ—ਜਿਸ ਵਿਚ । ਕੀਰਤਿ—ਸਿਫ਼ਤਿ-ਸਾਲਾਹ । ਸੁਨਣੇ—ਸੁਣੀ ਜਾਏ । ਭੀਨਾ—ਭਿੱਜ ਗਿਆ । ਤਿਨ ਚਰਣੇ—ਉਹਨਾਂ ਦੇ ਚਰਨ । ਹਮ ਸ੍ਰੇਵਹ—ਅਸੀ ਸੇਵੀਏ, ਮੈਂ ਸੇਵਾਂ ।੧।

ਜਗ ਜੀਵਨੁ—ਜਗਤ ਦਾ ਆਸਰਾ ਪ੍ਰਭੂ । ਧਿਆਇ—ਸਿਮਰ ਕੇ । ਤਰਣੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘੀਦਾ ਹੈ । ਅਸੰਖ—ਅਣ-ਗਿਣਤ {ਸੰਖਿਆ—ਗਿਣਤੀ} । ਹਰਿ—ਹੇ ਹਰੀ ! ਜਿਹਵਾ—ਜੀਭ । ਇਤੁ—ਇਸ ਦੀ ਰਾਹੀਂ । ਜਿਹਵਾ ਇਤੁ—ਇਸ ਜੀਭ ਨਾਲ ।੧।ਰਹਾਉ।

ਗੁਰਸਿਖ—ਹੇ ਗੁਰੂ ਦੇ ਸਿੱਖੋ ! ਲੇ—ਲੈ ਕੇ । ਕੇਰਾ—ਦਾ । ਘਣੇ—ਬਹੁਤ ।੨।

ਧੰਨੁ—ਸੋਭਾ ਵਾਲਾ । ਵੰਸੁ—ਕੁਲ, ਖ਼ਾਨਦਾਨ । ਜਿਨਿ—ਜਿਸ ਨੇ । ਜਨ—ਭਗਤ । ਜਣੇ—ਜੰਮੇ, ਜਨਮ ਦਿੱਤਾ । ਜਿਨ—ਜਿਨ੍ਹਾਂ ਨੇ {ਬਹੁ-ਵਚਨ} । 'ਜਿਨਿ' {ਇਕ-ਵਚਨ} । ਸਾਸਿ—(ਹਰੇਕ) ਸਾਹ ਨਾਲ । ਗਿਰਾਸਿ—(ਹਰੇਕ) ਗਿਰਾਹੀ ਨਾਲ । ਸੇ—ਉਹ {ਬਹੁ-ਵਚਨ} । ਸਾਚੀ—ਸਦਾ ਕਾਇਮ ਰਹਿਣ ਵਾਲੀ । ਬਣੇ—ਸੋਭਾ ਵਾਲੇ ਹੋਏ ।੩।

ਅਗਮ—ਅਪਹੁੰਚ । ਧਰਣੇ—ਰੱਖੇ ਹੋਏ ਹਨ । ਜਨਿ—ਜਨ ਨੇ, (ਜਿਸ) ਸੇਵਕ ਨੇ । ਪਾਰਿ ਪਵਣੇ—ਪਾਰ ਲੰਘ ਜਾਂਦੇ ਹਨ ।੪।

**ਅਰਥ** :—ਹੇ ਭਾਈ ! ਜਗਤ ਦੇ ਜੀਵਨ ਪ੍ਰਭੂ ਨੂੰ ਹਰੀ ਨੂੰ ਸਿਮਰ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ । ਹੇ ਹਰੀ ! (ਤੇਰੀਆਂ ਸਿਫ਼ਤਾਂ ਤੋਂ ਬਣੇ ਹੋਏ) ਤੇਰੇ ਨਾਮ ਅਨੇਕਾਂ ਹਨ ਅਣਗਿਣਤ ਹਨ, ਇਸ ਜੀਭ ਨਾਲ ਗਿਣੇ ਨਹੀਂ ਜਾ ਸਕਦੇ ।੧।ਰਹਾਉ।

ਹੇ ਹਰੀ ! (ਉਹੀ ਇਕੱਠ) ਤੇਰੀ ਸਾਧ ਸੰਗਤਿ (ਅਖਵਾ ਸਕਦਾ) ਹੈ, ਜਿਸ ਵਿਚ, ਹੇ ਹਰੀ ! ਤੇਰੀ ਸਿਫ਼ਤਿ-ਸਾਲਾਹ ਸੁਣੀ ਜਾਂਦੀ ਹੈ । ਹੇ ਭਾਈ ! (ਸਾਧ ਸੰਗਤਿ ਵਿਚ ਰਹਿ ਕੇ) ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸੁਣਿਆ ਹੈ (ਸਾਧ ਸੰਗਤਿ ਵਿਚ ਟਿਕ ਕੇ) ਜਿਨ੍ਹਾਂ ਦਾ ਮਨ (ਹਰਿ-ਨਾਮ ਅੰਮ੍ਰਿਤ ਵਿਚ) ਭਿੱਜ ਗਿਆ ਹੈ, ਮੈਂ ਉਹਨਾਂ ਦੇ ਚਰਨਾਂ ਦੀ ਸੇਵਾ ਕਰਨੀ (ਆਪਣੀ) ਸੁਭਾਗਤਾ ਸਮਝਦਾ ਹਾਂ ।੧।

ਹੇ ਗੁਰੂ ਦੇ ਸਿੱਖੋ ! ਗੁਰੂ ਦੀ ਸਿੱਖਿਆ ਲੈ ਕੇ ਪਰਮਾਤਮਾ ਦਾ ਨਾਮ ਉਚਾਰਿਆ ਕਰੋ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਗਾਵਿਆ ਕਰੋ, ਹਰੀ ਦਾ ਨਾਮ ਜਪਿਆ ਕਰੋ । ਹੇ ਗੁਰਸਿੱਖੋ ! ਜਿਹੜਾ ਮਨੁੱਖ ਗੁਰੂ ਦਾ ਉਪਦੇਸ਼ (ਸਰਧਾ ਨਾਲ) ਸੁਣਦਾ ਹੈ, ਉਹ ਹਰੀ ਦੇ ਦਰ ਤੋਂ ਬਹੁਤ ਸੁਖ ਪ੍ਰਾਪਤ ਕਰਦਾ ਹੈ ।੨।

ਹੇ ਭਾਈ ! ਭਾਗਾਂ ਵਾਲੀ ਹੈ ਉਹ ਕੁਲ, ਧੰਨ ਹੈ ਉਹ ਪਿਉ ਤੇ ਧੰਨ ਹੈ ਉਹ ਮਾਂ ਜਿਸ ਨੇ ਭਗਤ-ਜਨਾਂ ਨੂੰ ਜਨਮ ਦਿੱਤਾ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਆਪਣੇ ਹਰੇਕ ਸਾਹ ਦੇ ਨਾਲ ਆਪਣੀ ਹਰੇਕ ਗਿਰਾਹੀ ਦੇ ਨਾਲ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਦਰਗਾਹ ਵਿਚ ਸੋਭਾ ਵਾਲੇ ਬਣ ਜਾਂਦੇ ਹਨ ।੩।

ਹੇ ਹਰੀ ! (ਤੇਰੇ ਬੇਅੰਤ ਗੁਣਾਂ ਦੇ ਕਾਰਨ) ਤੇਰੇ ਬੇਅੰਤ ਹੀ ਨਾਮ ਹਨ, ਤੂੰ ਆਪਣੇ ਉਹ ਨਾਮ ਆਪਣੇ ਭਗਤਾਂ ਦੇ ਹਿਰਦੇ ਵਿਚ ਟਿਕਾਏ ਹੋਏ ਹਨ । ਹੇ ਨਾਨਕ ! ਜਿਸ ਜਿਸ ਸੇਵਕ ਨੇ ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦਾ ਨਾਮ ਪ੍ਰਾਪਤ ਕੀਤਾ ਹੈ, ਉਹ ਸਦਾ ਨਾਮ ਜਪ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੪।੩।੭।

## ਭੈਰਉ ਮਹਲਾ ੫ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾਸੀ ॥੧॥ ਭਰਮਿ ਭੂਲੇ ਨਰ ਕਰਤ ਕਚਰਾਇਣ ॥ ਜਨਮ ਮਰਣ ਤੇ ਰਹਤ ਨਾਰਾਇਣ ॥੧॥ ਰਹਾਉ ॥ ਕਰਿ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥ ਸਗਲ ਪਰਾਧ ਦੇਹਿ ਲੋਰੋਨੀ ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥ ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥ {ਪੰਨਾ ੧੧੩੬}**

**ਪਦ ਅਰਥ** :—ਸਗਲੀ ਥੀਤਿ—ਸਾਰੀਆਂ ਥਿੱਤਾਂ । ਥੀਤਿ—{ਤਿਥਿ} ਚੰਦ੍ਰਮਾ ਦੇ ਹਿਸਾਬ ਨਾਲ ਗਿਣੇ ਹੋਏ ਦਿਨ । ਮੱਸਿਆ ਤੋਂ ਪੂਰਨਮਾਸ਼ੀ ਤਕ ਸ਼ੁਕਲ ਪੱਖ (ਸੁਦੀ), ਪੂਰਨਮਾਸ਼ੀ ਤੋਂ ਮੱਸਿਆ ਤਕ ਕ੍ਰਿਸ਼ਨ ਪੱਖ (ਵਦੀ) । ਮਹਾ ਪੁਰਖਾਂ ਦੇ ਜਨਮ-ਦਿਨ ਆਮ ਤੌਰ ਤੇ ਇਹਨਾਂ ਥਿੱਤਾਂ ਅਨੁਸਾਰ ਗਿਣੀਦੇ ਆ ਰਹੇ ਹਨ । ਕ੍ਰਿਸ਼ਨ ਜੀ ਦਾ ਜਨਮ ਭਾਦਰੋਂ ਦੀ ਅਸ਼ਟਮੀ ਹੈ {ਭਾਦਰੋਂ ਦੀ ਪੂਰਨਮਾਸ਼ੀ ਤੋਂ ਪਿੱਛੋਂ ਅਠਵਾਂ ਦਿਨ} । ਅਸਟਮ—ਅਠਵੀਂ । ਗੋਵਿੰਦ ਜਨਮਾਸੀ—(ਕ੍ਰਿਸ਼ਨ-ਰੂਪ ਵਿਚ) ਪਰਮਾਤਮਾ ਦਾ ਜਨਮ ।੧।

ਭਰਮਿ—ਭੁਲੇਖੇ ਵਿਚ । ਭੂਲੇ ਨਰ—ਹੇ ਕੁਰਾਹੇ ਪਏ ਹੋਏ ਮਨੁੱਖ । ਕਚਰਾਇਣ—ਕੱਚੀਆਂ ਗੱਲਾਂ । ਤੇ—ਤੋਂ । ਨਾਰਾਇਣ—ਪਰਮਾਤਮਾ ।੧।ਰਹਾਉ।

ਕਰਿ—ਬਣਾ ਕੇ । ਚੋਰ—ਚੋਰੀ ਚੋਰੀ, ਲੁਕਾ ਕੇ । ਜਨਮਿ ਨ ਮਰੈ—ਜੰਮ ਕੇ ਨਹੀਂ ਮਰਦਾ, ਨਾਹ ਜੰਮਦਾ ਹੈ ਨਾਹ ਮਰਦਾ ਹੈ । ਰੇ ਸਾਕਤ—ਹੇ ਰੱਬ ਤੋਂ ਟੁੱਟੇ ਹੋਏ ! ਰੇ ਢੋਰ—ਹੇ ਮਹਾ ਮੂਰਖ ! ।੨।

ਸਗਲ ਪਰਾਧ—ਸਾਰੇ ਅਪਰਾਧਾਂ (ਦਾ ਮੂਲ) । ਦੇਹਿ—ਦੇਹਿਂ, ਤੂੰ ਦੇਂਦਾ ਹੈਂ । ਲੋਰੋਨੀ—ਲੋਰੀ । ਸੋ—ਉਹ । ਜਲਉ—{ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ} ਸੜ ਜਾਏ । ਜਿਤੁ—ਜਿਸ (ਮੂੰਹ) ਨਾਲ । ਕਹਹਿ—ਤੂੰ ਆਖਦਾ ਹੈਂ, ਕਹਹਿਂ ।੩।

ਨ ਆਵੈ ਨ ਜਾਇ—ਨਾਹ ਆਉਂਦਾ ਹੈ ਨਾਹ ਜਾਂਦਾ ਹੈ । ਸਮਾਇ ਰਹਿਓ—ਸਭ ਥਾਂ ਵਿਆਪਕ ਹੈ ।੪।

**ਅਰਥ** :—ਭਟਕਣਾ ਦੇ ਕਾਰਨ ਕੁਰਾਹੇ ਪਏ ਹੋਏ ਹੇ ਮਨੁੱਖ ! ਤੂੰ ਇਹ ਕੱਚੀਆਂ ਗੱਲਾਂ ਕਰ ਰਿਹਾ ਹੈਂ (ਕਿ ਪਰਮਾਤਮਾ ਨੇ ਭਾਦਰੋਂ ਵਦੀ ਅਸ਼ਟਮੀ ਨੂੰ ਕ੍ਰਿਸ਼ਨ-ਰੂਪ ਵਿਚ ਜਨਮ ਲਿਆ) । ਪਰਮਾਤਮਾ ਜੰਮਣ ਮਰਨ ਤੋਂ ਪਰੇ ਹੈ ।੧।ਰਹਾਉ।

ਹੇ ਭਾਈ ! (ਤੇਰੀ ਇਹ ਕੱਚੀ ਗੱਲ ਹੈ ਕਿ) ਪਰਮਾਤਮਾ ਨੇ ਹੋਰ ਸਾਰੀਆਂ ਥਿੱਤਾਂ ਲਾਂਭੇ ਰਹਿਣ ਦਿੱਤੀਆਂ, ਅਤੇ (ਭਾਦਰੋਂ ਵਦੀ) ਅਸ਼ਟਮੀ ਥਿੱਤ ਨੂੰ ਉਸ ਨੇ ਜਨਮ ਲਿਆ ।੧।

ਹੇ ਭਾਈ ! ਪੰਜੀਰ ਬਣਾ ਕੇ ਤੂੰ ਲੁਕਾ ਕੇ (ਆਪਣੇ ਵੱਲੋਂ ਪਰਮਾਤਮਾ ਨੂੰ ਕ੍ਰਿਸ਼ਨ-ਮੂਰਤੀ ਦੇ ਰੂਪ ਵਿਚ) ਖਵਾਂਦਾ ਹੈਂ । ਹੇ ਰੱਬ ਤੋਂ ਟੁੱਟੇ ਹੋਏ ਮੂਰਖ ! ਪਰਮਾਤਮਾ ਨਾਹ ਜੰਮਦਾ ਹੈ ਨਾਹ ਮਰਦਾ ਹੈ ।੨।

ਹੇ ਭਾਈ ! ਤੂੰ (ਕ੍ਰਿਸ਼ਨ-ਮੂਰਤੀ ਨੂੰ) ਲੋਰੀ ਦੇਂਦਾ ਹੈਂ (ਆਪਣੇ ਵਲੋਂ ਤੂੰ ਪਰਮਾਤਮਾ ਨੂੰ ਲੋਰੀ ਦੇਂਦਾ ਹੈਂ, ਤੇਰਾ ਇਹ ਕੰਮ) ਸਾਰੇ ਅਪਰਾਧਾਂ (ਦਾ ਮੂਲ ਹੈ) । ਸੜ ਜਾਏ (ਤੇਰਾ) ਉਹ ਮੂੰਹ ਜਿਸ ਦੀ ਰਾਹੀਂ ਤੂੰ ਆਖਦਾ ਹੈਂ ਕਿ ਮਾਲਕ-ਪ੍ਰਭੂ ਜੂਨਾਂ ਵਿਚ ਆਉਂਦਾ ਹੈ ।੩।

ਹੇ ਭਾਈ ! ਨਾਨਕ ਦਾ ਪਰਮਾਤਮਾ ਸਭ ਥਾਈਂ ਵਿਆਪਕ ਹੈ, ਉਹ ਨਾਹ ਜੰਮਦਾ ਹੈ ਨਾਹ ਮਰਦਾ ਹੈ, ਨਾਹ ਆਉਂਦਾ ਹੈ ਨਾਹ ਜਾਂਦਾ ਹੈ ।੪।੧।

**ਭੈਰਉ ਮਹਲਾ ੫ ॥ ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥ ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥ ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨॥ ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥ {ਪੰਨਾ ੧੧੩੬}**

**ਪਦ ਅਰਥ** :—ਊਠਤ ਬੈਠਤ—ਉਠਦਾ ਬੈਠਦਾ ਹਰ ਵੇਲੇ । ਸੁਖੀਆ—ਆਤਮਕ ਆਨੰਦ ਵਿਚ । ਭਉ—(ਕਿਸੇ ਕਿਸਮ ਦਾ) ਡਰ । ਜਾਂ—ਜਦੋਂ । ਐਸੇ—ਇਸ ਤਰ੍ਹਾਂ । ਬੁਝੀਆ—(ਮਨੁੱਖ) ਸਮਝਦਾ ਹੈ ।੧।

ਹਮਾਰਾ—ਅਸਾਂ ਜੀਵਾਂ ਦਾ । ਸੁਆਮੀ—ਮਾਲਕ । ਘਟਾ ਕਾ—ਘਟਾਂ ਕਾ, ਸਰੀਰਾਂ ਦਾ । ਅੰਤਰਜਾਮੀ—ਦਿਲ ਦੀ ਜਾਣਨ ਵਾਲਾ ।੧।ਰਹਾਉ।

ਸੋਇ—ਸੌਂਦਾ ਹੈ । ਜਾਗਿ—ਜਾਗੇ, ਜਾਗਦਾ ਹੈ । ਅਚਿੰਤਾ—ਚਿੰਤਾ-ਰਹਿਤ ਹੋ ਕੇ । ਜਹਾ ਕਹਾਂ—ਜਿੱਥੇ ਕਿੱਥੇ, ਹਰ ਥਾਂ । ਪ੍ਰਭੁ ਤੂੰ—ਤੂੰ ਪ੍ਰਭੂ ਹੀ । ਵਰਤੰਤਾ—ਮੌਜੂਦ ਹੈਂ ।੨।

ਘਰਿ—ਘਰ ਵਿਚ । ਸੁਖਿ—ਆਨੰਦ ਵਿਚ । ਬਾਹਰਿ—ਘਰੋਂ ਬਾਹਰ । ਸੁਖੁ—ਆਨੰਦ । ਕਹੁ—ਆਖ । ਨਾਨਕ—ਹੇ ਨਾਨਕ ! ਗੁਰਿ—ਗੁਰੂ ਨੇ । ਮੰਤ੍ਰੁ—ਉਪਦੇਸ਼ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ ।੩।

**ਅਰਥ** :—ਹੇ ਭਾਈ ! ਅਸਾਂ ਜੀਵਾਂ ਦਾ ਰਾਖਾ ਇਕ ਮਾਲਕ-ਪ੍ਰਭੂ ਹੀ ਹੈ । ਸਾਡਾ ਉਹ ਮਾਲਕ ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ ।੧।ਰਹਾਉ।

ਹੇ ਭਾਈ ! ਜਦੋਂ ਕੋਈ ਮਨੁੱਖ ਇਉਂ ਸਮਝ ਲੈਂਦਾ ਹੈ (ਕਿ ਪਰਮਾਤਮਾ ਹੀ ਸਭ ਦਾ ਰਾਖਾ ਹੈ) ਤਦੋਂ ਉਸ ਨੂੰ ਕਿਸੇ ਕਿਸਮ ਦਾ ਕੋਈ (ਮੌਤ ਆਦਿਕ ਦਾ) ਡਰ ਪੋਹ ਨਹੀਂ ਸਕਦਾ; ਉਹ ਉਠਦਾ ਬੈਠਦਾ ਹਰ ਵੇਲੇ ਆਤਮਕ ਆਨੰਦ ਮਾਣਦਾ ਹੈ ।੧।

ਹੇ ਭਾਈ ! (ਜਦੋਂ ਮਨੁੱਖ ਇਹ ਸਮਝ ਲੈਂਦਾ ਹੈ ਕਿ ਇਕ ਪਰਮਾਤਮਾ ਹੀ ਸਭ ਜੀਵਾਂ ਦਾ ਰਾਖਾ ਹੈ, ਤਦੋਂ ਮਨੁੱਖ ਹਰ ਵੇਲੇ ਇਹ ਆਖਣ ਲੱਗ ਪੈਂਦਾ ਹੈ ਕਿ ਹੇ ਸੁਆਮੀ !) ਤੂੰ ਪ੍ਰਭੂ ਹੀ ਹਰ ਥਾਂ ਮੌਜੂਦ ਹੈਂ, ਤਾਂ ਉਹ ਮਨੁੱਖ ਨਿਸਚਿੰਤ ਹੋ ਕੇ ਸੌਂਦਾ ਹੈ ਨਿਸਚਿੰਤ ਹੋ ਕੇ ਜਾਗਦਾ ਹੈ ।੨।

ਹੇ ਨਾਨਕ ! ਆਖ—ਗੁਰੂ ਨੇ ਜਿਸ ਮਨੁੱਖ ਦੇ ਹਿਰਦੇ ਵਿਚ (ਇਹ) ਉਪਦੇਸ਼ ਪੱਕਾ ਕਰ ਦਿੱਤਾ (ਕਿ ਪਰਮਾਤਮਾ ਹੀ ਅਸਾਂ ਸਭ ਜੀਵਾਂ ਦਾ ਰਾਖਾ ਹੈ,) ਉਹ ਮਨੁੱਖ ਆਪਣੇ ਘਰ ਵਿਚ (ਭੀ) ਸੁਖੀ ਵੱਸਦਾ ਹੈ, ਉਹ ਘਰੋਂ ਬਾਹਰ (ਜਾ ਕੇ) ਭੀ ਆਨੰਦ ਮਾਣਦਾ ਹੈ ।੩।੨।

**ਭੈਰਉ ਮਹਲਾ ੫ ॥ ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥ ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥ ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥ ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥ ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥ ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥ {ਪੰਨਾ ੧੧੩੬}**

ਨੋਟ :—ਇਸ ਸ਼ਬਦ ਦਾ ਸਿਰਲੇਖ ਹੈ 'ਮਹਲਾ ੫' । ਪਰ ਅਖ਼ੀਰ ਤੇ ਲਫ਼ਜ਼ 'ਨਾਨਕ' ਦੇ ਥਾਂ 'ਕਬੀਰ' ਹੈ । ਇਸ ਦਾ ਭਾਵ ਇਹ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਆਪਣਾ ਲਿਖਿਆ ਹੋਇਆ ਹੈ, ਪਰ

ਹੈ ਇਹ ਕਬੀਰ ਜੀ ਦੇ ਕਿਸੇ ਸ਼ਬਦ ਦੇ ਪਰਥਾਇ । ਹੁਣ ਵੇਖੋ ਇਸੇ ਰਾਗ ਵਿਚ ਕਬੀਰ ਜੀ ਦਾ ਸ਼ਬਦ ਨੰਬਰ ੭ । ਉਸ ਵਿਚੋਂ ਹੇਠ-ਲਿਖੀਆਂ ਤੁਕਾਂ ਪੜ੍ਹ ਕੇ ਗੁਰੂ ਅਰਜਨ ਸਾਹਿਬ ਦੇ ਇਸ ਸ਼ਬਦ ਨਾਲ ਰਲਾਓ—

ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥ਰਹਾਉ॥...
ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥

ਗੁਰੂ ਅਰਜਨ ਸਾਹਿਬ ਆਪਣੇ ਸ਼ਬਦ ਵਿਚ ਕਬੀਰ ਜੀ ਦੇ ਦਿੱਤੇ ਖ਼ਿਆਲ ਦੀ ਵਿਆਖਿਆ ਕਰ ਰਹੇ ਹਨ ।

**ਪਦ ਅਰਥ** :—ਰਹਉ—ਰਹਉਂ, ਮੈਂ ਰਹਿੰਦਾ ਹਾਂ । ਮਹ ਰਮਦਾਨਾ—ਮਾਹ ਰਮਜ਼ਾਨਾ, ਰਮਜ਼ਾਨ ਦਾ ਮਹੀਨਾ (ਜਦੋਂ ਰੋਜ਼ੇ ਰੱਖੇ ਜਾਂਦੇ ਹਨ) । ਤਿਸੁ—ਉਸ ਪ੍ਰਭੂ ਨੂੰ । ਸੇਵੀ—ਸੇਵੀਂ, ਮੈਂ ਸਿਮਰਦਾ ਹਾਂ । ਰਖੈ—ਰੱਖਿਆ ਕਰਦਾ ਹੈ । ਨਿਦਾਨਾ—ਆਖ਼ਰ ਨੂੰ ।੧।

ਗੁਸਾਈ—ਗੋ-ਸਾਈਂ, ਧਰਤੀ ਦਾ ਖਸਮ । ਅਲਹੁ—ਅੱਲਾ (ਮੁਸਲਮਾਨਾਂ ਦਾ ਨਾਮ ਪਰਮਾਤਮਾ ਵਾਸਤੇ) । ਦੁਹਾਂ ਨੇਬੇਰਾ—ਦੁਹਾਂ ਤੋਂ (ਸੰਬੰਧ) ਨਿਬੇੜ ਲਿਆ ਹੈ, ਦੋਹਾਂ ਨਾਲੋਂ ਮੁਕਾ ਲਿਆ ਹੈ ।੧।ਰਹਾਉ।

ਜਾਉ ਨ—ਜਾਉਂ ਨ, ਮੈਂ ਨਹੀਂ ਜਾਂਦਾ । ਏਕੋ ਸੇਵੀ—ਇਕ ਪਰਮਾਤਮਾ ਨੂੰ ਹੀ ਮੈਂ ਸਿਮਰਦਾ ਹਾਂ ।੨।

ਕਰਉ ਨ—ਕਰਉਂ ਨ, ਮੈਂ ਨਹੀਂ ਕਰਦਾ । ਨਿਵਾਜ—ਨਿਮਾਜ਼ । ਨ ਗੁਜਾਰਉ—ਨ ਗੁਜਾਰਉਂ, ਮੈਂ ਨਹੀਂ ਗੁਜ਼ਾਰਦਾ, ਮੈਂ (ਨਿਮਾਜ਼) ਨਹੀਂ ਪੜ੍ਹਦਾ । ਲੈ—ਲੈ ਕੇ । ਰਿਦੈ—ਹਿਰਦੇ ਵਿਚ । ਨਮਸਕਾਰਉ—ਨਮਸਕਾਰਉਂ, ਮੈਂ ਸਿਰ ਨਿਵਾਂਦਾ ਹਾਂ ।੩।

ਹਮ—ਅਸੀ । ਪਿੰਡ—ਸਰੀਰ । ਪਰਾਨ—ਪ੍ਰਾਣ, ਜਿੰਦ । ਕੇ—ਦੇ (ਦਿੱਤੇ ਹੋਏ) ।੪।

ਕਹੁ—ਆਖ । ਕਬੀਰ—ਹੇ ਕਬੀਰ ! ਗੁਰ ਮਿਲਿ—ਗੁਰੂ ਨੂੰ ਮਿਲ ਕੇ । ਪੀਰ ਮਿਲਿ—ਪੀਰ ਨੂੰ ਮਿਲ ਕੇ । ਖੁਦਿ—ਆਪਣਾ ।੫।

**ਅਰਥ** :—ਹੇ ਭਾਈ ! (ਆਤਮਕ ਜੀਵਨ ਦੀ ਅਗਵਾਈ ਦੇ ਸੰਬੰਧ ਵਿਚ) ਮੈਂ ਹਿੰਦੂ ਅਤੇ ਤੁਰਕ ਦੋਹਾਂ ਨਾਲੋਂ ਹੀ ਸਾਂਝ ਮੁਕਾ ਲਈ ਹੈ । ਮੇਰਾ ਤਾਂ ਸਿਰਫ਼ ਉਹ ਹੈ (ਜਿਸ ਨੂੰ ਹਿੰਦੂ) ਗੁਸਾਈਂ (ਆਖਦਾ ਹੈ ਅਤੇ ਜਿਸ ਨੂੰ ਮੁਸਲਮਾਨ) ਅੱਲਾ (ਆਖਦਾ ਹੈ) ।੧।ਰਹਾਉ।

ਹੇ ਭਾਈ ! ਨਾਹ ਮੈਂ (ਹਿੰਦੂ ਦੇ) ਵਰਤਾਂ ਦਾ ਆਸਰਾ ਲੈਂਦਾ ਹਾਂ, ਨਾਹ ਮੈਂ (ਮੁਸਲਮਾਨ ਦੇ) ਰਮਜ਼ਾਨ ਦੇ ਮਹੀਨੇ (ਵਿਚ ਰੱਖੇ ਰੋਜ਼ਿਆਂ ਦਾ) । ਮੈਂ ਤਾਂ (ਸਿਰਫ਼) ਉਸ ਪਰਮਾਤਮਾ ਨੂੰ ਸਿਮਰਦਾ ਹਾਂ ਜਿਹੜਾ ਆਖ਼ਿਰ (ਹਰੇਕ ਦੀ) ਰੱਖਿਆ ਕਰਦਾ ਹੈ ।੧।

ਹੇ ਭਾਈ ! ਮੈਂ ਨਾਹ ਕਾਬੇ ਦਾ ਹੱਜ ਕਰਨ ਜਾਂਦਾ ਹਾਂ (ਜਿਵੇਂ ਮੁਸਲਮਾਨ ਜਾਂਦੇ ਹਨ), ਨਾਹ ਮੈਂ (ਹਿੰਦੂਆਂ ਵਾਂਗ) ਤੀਰਥਾਂ ਤੇ ਪੂਜਾ ਕਰਨ ਜਾਂਦਾ ਹਾਂ । ਮੈਂ ਤਾਂ ਸਿਰਫ਼ ਇੱਕ ਪਰਮਾਤਮਾ ਨੂੰ ਸਿਮਰਦਾ ਹਾਂ, ਕਿਸੇ ਹੋਰ ਦੂਜੇ ਨੂੰ ਨਹੀਂ (ਸਿਮਰਦਾ) ।੨।

ਹੇ ਭਾਈ ! ਮੈਂ ਨਾਹ (ਹਿੰਦੂਆਂ ਵਾਂਗ ਵੇਦ-) ਪੂਜਾ ਕਰਦਾ ਹਾਂ, ਨਾਹ (ਮੁਸਲਮਾਨ ਵਾਂਗ) ਨਿਮਾਜ਼ ਪੜ੍ਹਦਾ ਹਾਂ । ਮੈਂ ਤਾਂ ਸਿਰਫ਼ ਨਿਰੰਕਾਰ ਨੂੰ ਹਿਰਦੇ ਵਿਚ ਵਸਾ ਕੇ (ਉਸ ਅੱਗੇ) ਸਿਰ ਨਿਵਾਂਦਾ ਹਾਂ ।੩।

ਹੇ ਭਾਈ ! (ਆਤਮਕ ਜੀਵਨ ਦੀ ਅਗਵਾਈ ਵਾਸਤੇ) ਨਾਹ ਅਸੀ ਹਿੰਦੂ (ਦੇ ਮੁਥਾਜ) ਹਾਂ, ਨਾਹ ਅਸੀਂ ਮੁਸਲਮਾਨ (ਦੇ ਮੁਥਾਜ) ਹਾਂ । ਸਾਡੇ ਇਹ ਸਰੀਰ ਸਾਡੀ ਇਹ ਜਿੰਦ (ਉਸ ਪਰਮਾਤਮਾ) ਦੇ ਦਿੱਤੇ ਹੋਏ ਹਨ (ਜਿਸ ਨੂੰ ਮੁਸਲਮਾਨ) ਅੱਲਾ (ਆਖਦਾ ਹੈ, ਜਿਸ ਨੂੰ ਹਿੰਦੂ) ਰਾਮ (ਆਖਦਾ ਹੈ) ।੪।

ਹੇ ਕਬੀਰ ! ਆਖ—(ਹੇ ਭਾਈ !) ਮੈਂ ਤਾਂ ਇਹ ਗੱਲ ਖੋਲ੍ਹ ਕੇ ਦੱਸਦਾ ਹਾਂ ਕਿ ਮੈਂ ਆਪਣੇ ਗੁਰੂ-ਪੀਰ ਨੂੰ ਮਿਲ ਕੇ ਆਪਣੇ ਖਸਮ-ਪ੍ਰਭੂ ਨਾਲ ਡੂੰਘੀ ਸਾਂਝ ਪਾ ਰੱਖੀ ਹੈ ।੫।੩।

**ਭੈਰਉ ਮਹਲਾ ੫ ॥ ਦਸ ਮਿਰਗੀ ਸਹਜੇ ਬੰਧਿ ਆਨੀ ॥ ਪਾਂਚ ਮਿਰਗ ਬੇਧੇ ਸਿਵ ਕੀ ਬਾਨੀ ॥੧॥ ਸੰਤ ਸੰਗਿ ਲੇ ਚੜਿਓ ਸਿਕਾਰ ॥ ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥੧॥ ਰਹਾਉ ॥ ਆਖੇਰ ਬਿਰਤਿ ਬਾਹਰਿ ਆਇਓ ਧਾਇ ॥ ਅਹੇਰਾ ਪਾਇਓ ਘਰ ਕੈ ਗਾਂਇ ॥੨॥ ਮ੍ਰਿਗ ਪਕਰੇ ਘਰਿ ਆਣੇ ਹਾਟਿ ॥ ਚੁਖ ਚੁਖ ਲੇ ਗਏ ਬਾਂਢੇ ਬਾਟਿ ॥੩॥ ਏਹੁ ਅਹੇਰਾ ਕੀਨੋ ਦਾਨੁ ॥ ਨਾਨਕ ਕੈ ਘਰਿ ਕੇਵਲ ਨਾਮੁ ॥੪॥੪॥ {ਪੰਨਾ ੧੧੩੬}**

**ਪਦ ਅਰਥ** :—ਮਿਰਗੀ—ਹਿਰਨੀਆਂ । ਦਸ ਮਿਰਗੀ—ਦਸ ਹਿਰਨੀਆਂ, ਦਸ ਇੰਦ੍ਰਿਆਂ । ਸਹਜੇ—ਆਤਮਕ ਅਡੋਲਤਾ ਵਿਚ (ਟਿਕ ਕੇ) । ਬੰਧਿ—ਬੰਨ੍ਹ ਕੇ । ਆਨੀ—ਲੈ ਆਂਦੀਆਂ । ਪਾਂਚ ਮਿਰਗ—(ਕਾਮਾਦਿਕ) ਪੰਜ ਹਿਰਨ । ਬੇਧੇ—ਵਿੰਨ੍ਹ ਲਏ । ਸਿਵ ਕੀ ਬਾਨੀ—ਸ਼ਿਵ ਦੇ ਤੀਰਾਂ ਨਾਲ, ਕਦੇ ਖ਼ਤਾ ਨਾਹ ਖਾਣ ਵਾਲੇ ਤੀਰਾਂ ਨਾਲ, ਗੁਰੂ ਦੀ ਬਾਣੀ ਨਾਲ ।੧।

ਸੰਤ ਸੰਗਿ ਲੇ—ਸੰਤ ਜਨਾਂ ਨੂੰ (ਆਪਣੇ) ਨਾਲ ਲੈ ਕੇ, ਸਾਧ ਸੰਗਤਿ ਵਿਚ ਟਿਕ ਕੇ । ਚੜਿਓ ਸਿਕਾਰ—ਸ਼ਿਕਾਰ ਖੇਡਣ ਲਈ ਚੜ੍ਹ ਪਿਆ, ਕਾਮਾਦਿਕ ਹਿਰਨਾਂ ਨੂੰ ਫੜਨ ਲਈ ਤਿਆਰੀ ਕਰ ਲਈ । ਮ੍ਰਿਗ ਪਕਰੇ—(ਪੰਜੇ ਕਾਮਾਦਿਕ) ਹਿਰਨ ਕਾਬੂ ਕਰ ਲਏ । ਘੋਰ—ਘੋੜੇ ।੧।ਰਹਾਉ।

ਆਖੇਰ—ਆਖੇਟ, (ਹੁਨਟਨਿਗ) ਸ਼ਿਕਾਰ ਖੇਡਣਾ । ਬਿਰਤਿ—{ਵ ਿ—ਫਰੋਡੲਸਸੋਨਿ} ਕਿੱਤਾ, ਸੁਭਾਉ । ਆਖੇਰ ਬਿਰਤਿ—{ਆਖੇਟ ਵ ਿ—ਫਰੋਡੲਸਸੋਨਿੋਡ ਹੁਨਟਨਿਗ} (ਵਿਸ਼ੇ-ਵਿਕਾਰਾਂ ਦਾ) ਸ਼ਿਕਾਰ ਖੇਡਣ ਦਾ ਕਸਬ (ਸੁਭਾਉ) । ਧਾਇ—ਧਾ ਕੇ, ਦੌੜ ਕੇ । ਅਹੇਰਾ—ਸ਼ਿਕਾਰ, ਜਿਸ ਨੂੰ ਪਕੜਨਾ ਸੀ ਉਹ (ਮਨ) । ਕੈ ਗਾਂਇ—ਦੇ ਗ੍ਰਾਮ ਵਿਚ, ਦੇ ਪਿੰਡ ਵਿਚ । ਘਰ ਕੈ ਗਾਂਇ—ਸਰੀਰ-ਘਰ ਦੇ ਪਿੰਡ ਵਿਚ, ਸਰੀਰ ਦੇ ਅੰਦਰ ਹੀ ।੨।

ਮ੍ਰਿਗ—(ਕਾਮਾਦਿਕ ਪੰਜੇ) ਹਿਰਨ । ਘਰਿ—ਘਰ ਵਿਚ । ਘਰਿ ਆਣੇ—ਘਰ ਵਿਚ ਲੈ ਆਂਦੇ । ਹਾਟਿ ਆਣੇ—ਹੱਟੀ ਵਿਚ ਲੈ ਆਂਦੇ । ਘਰਿ ਆਣੇ ਹਾਟਿ—ਘਰ ਵਿਚ ਹੱਟੀ ਵਿਚ ਲੈ ਆਂਦੇ, ਵੱਸ ਵਿਚ ਕਰ ਲਏ । ਚੁਖ ਚੁਖ—ਰਤਾ ਰਤਾ ਕਰ ਕੇ । ਲੇ ਗਏ—(ਸੰਤ ਜਨ) ਲੈ ਗਏ । ਬਾਂਢੇ ਬਾਟਿ—ਬਿਗਾਨੇ ਰਸਤੇ ਵਿਚ, ਓਪਰੇ ਪਿੰਡ ਵਿਚ (ਮੇਰੇ ਅੰਦਰੋਂ ਕੱਢ ਕੇ) ਹੋਰ ਥਾਂ (ਲੈ ਗਏ), (ਮੇਰੇ ਅੰਦਰੋਂ ਸੰਤ ਜਨਾਂ ਨੇ) ਉਹਨਾਂ ਨੂੰ ਉੱਕਾ ਹੀ ਕੱਢ ਦਿੱਤਾ ।੩।

ਅਹੇਰਾ—ਸ਼ਿਕਾਰ, ਜਿਸ (ਮਨ) ਨੂੰ ਫੜਨਾ ਸੀ ਉਹ । ਕੈ ਘਰਿ—ਦੇ ਘਰ ਵਿਚ, ਦੇ ਹਿਰਦੇ ਵਿਚ ।੪।

**ਅਰਥ** :—ਹੇ ਭਾਈ ! ਸੰਤ ਜਨਾਂ ਨੂੰ ਨਾਲ ਲੈ ਕੇ ਮੈਂ ਸ਼ਿਕਾਰ ਖੇਡਣ ਚੜ੍ਹ ਪਿਆ (ਸਾਧ ਸੰਗਤਿ ਵਿਚ ਟਿਕ ਕੇ ਮੈਂ ਕਾਮਾਦਿਕ ਹਿਰਨਾਂ ਨੂੰ ਫੜਨ ਲਈ ਤਿਆਰੀ ਕਰ ਲਈ) । ਬਿਨਾ ਘੋੜਿਆਂ ਤੋਂ ਬਿਨਾ ਹਥਿਆਰਾਂ ਤੋਂ (ਉਹ ਕਾਮਾਦਿਕ) ਹਿਰਨ ਮੈਂ ਫੜ ਲਏ (ਵੱਸ ਵਿਚ ਕਰ ਲਏ) ।੧।ਰਹਾਉ।

ਹੇ ਭਾਈ ! (ਸੰਤ ਜਨਾਂ ਦੀ ਸਹਾਇਤਾ ਨਾਲ, ਸਾਧ ਸੰਗਤਿ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਟਿਕ ਕੇ ਮੈਂ ਦਸੇ ਹਿਰਨੀਆਂ (ਇੰਦ੍ਰੀਆਂ) ਬੰਨ੍ਹ ਕੇ ਲੈ ਆਂਦੀਆਂ (ਵੱਸ ਵਿਚ ਕਰ ਲਈਆਂ) । ਕਦੇ ਖ਼ਤਾ ਨਾਹ ਖਾਣ ਵਾਲੇ ਗੁਰ-ਸ਼ਬਦ-ਤੀਰਾਂ ਨਾਲ ਮੈਂ ਪੰਜ (ਕਾਮਾਦਿਕ) ਹਿਰਨ (ਭੀ) ਵਿੰਨ੍ਹ ਲਏ ।੧।

ਹੇ ਭਾਈ ! (ਸਾਧ ਸੰਗਤਿ ਦੀ ਬਰਕਤਿ ਨਾਲ, ਸੰਤ ਜਨਾਂ ਦੀ ਸਹਾਇਤਾ ਨਾਲ) ਵਿਸ਼ੇ-ਵਿਕਾਰਾਂ ਦਾ ਸ਼ਿਕਾਰ ਖੇਡਣ ਵਾਲਾ ਸੁਭਾਉ (ਮੇਰੇ ਅੰਦਰੋਂ) ਦੌੜ ਕੇ ਬਾਹਰ ਨਿਕਲ ਗਿਆ । (ਜਿਸ ਮਨ ਨੂੰ ਪਕੜਨਾ ਸੀ ਉਹ ਮਨ-) ਸ਼ਿਕਾਰ ਮੈਨੂੰ ਆਪਣੇ ਸਰੀਰ ਦੇ ਅੰਦਰ ਹੀ ਲੱਭ ਪਿਆ (ਤੇ, ਮੈਂ ਉਸ ਨੂੰ ਕਾਬੂ ਕਰ ਲਿਆ) ।੨।

ਹੇ ਭਾਈ ! (ਪੰਜਾਂ) ਹਿਰਨਾਂ ਨੂੰ ਫੜ ਕੇ ਮੈਂ ਆਪਣੇ ਘਰ ਵਿਚ ਲੈ ਆਂਦਾ, ਆਪਣੀ ਹੱਟੀ ਵਿਚ ਲੈ ਆਂਦਾ । (ਸੰਤ ਜਨ ਉਹਨਾਂ ਨੂੰ) ਰਤਾ ਰਤਾ ਕਰ ਕੇ (ਮੇਰੇ ਅੰਦਰੋਂ) ਦੂਰ-ਦੁਰਾਡੇ ਥਾਂ ਲੈ ਗਏ (ਮੇਰੇ ਅੰਦਰੋਂ ਸੰਤ ਜਨਾਂ ਨੇ ਪੰਜਾਂ ਕਾਮਾਦਿਕ ਹਿਰਨਾਂ ਨੂੰ ਉੱਕਾ ਹੀ ਕੱਢ ਦਿੱਤਾ) ।੩।

ਹੇ ਭਾਈ ! ਸੰਤ ਜਨਾਂ ਨੇ ਇਹ ਫੜਿਆ ਹੋਇਆ ਸ਼ਿਕਾਰ (ਇਹ ਵੱਸ ਵਿਚ ਕੀਤਾ ਹੋਇਆ ਮੇਰਾ ਮਨ) ਮੈਨੂੰ ਬਖ਼ਸ਼ੀਸ਼ ਦੇ ਤੌਰ ਤੇ ਦੇ ਦਿੱਤਾ । ਹੁਣ ਮੈਂ ਨਾਨਕ ਦੇ ਹਿਰਦੇ ਵਿਚ ਸਿਰਫ਼ ਪਰਮਾਤਮਾ ਦਾ ਨਾਮ ਹੀ ਨਾਮ ਹੈ (ਮਨ ਵੱਸ ਵਿਚ ਆ ਗਿਆ ਹੈ, ਤੇ ਕਾਮਾਦਿਕ ਭੀ ਆਪਣਾ ਜ਼ੋਰ ਨਹੀਂ ਪਾ ਸਕਦੇ) ।੪।੪।

**ਭੈਰਉ ਮਹਲਾ ੫ ॥ ਜੇ ਸਉ ਲੋਚਿ ਲੋਚਿ ਖਾਵਾਇਆ ॥ ਸਾਕਤ ਹਰਿ ਹਰਿ ਚੀਤਿ ਨ ਆਇਆ ॥੧॥ ਸੰਤ ਜਨਾ ਕੀ ਲੇਹੁ ਮਤੇ ॥ ਸਾਧ ਸੰਗਿ ਪਾਵਹੁ ਪਰਮ ਗਤੇ ॥੧॥ ਰਹਾਉ ॥ ਪਾਥਰ ਕਉ ਬਹੁ ਨੀਰੁ ਪਵਾਇਆ ॥ ਨਹ ਭੀਗੈ ਅਧਿਕ ਸੂਕਾਇਆ ॥੨॥ ਖਟੁ ਸਾਸਤ੍ਰ ਮੂਰਖੈ ਸੁਨਾਇਆ ॥ ਜੈਸੇ ਦਹ ਦਿਸ ਪਵਨੁ ਝੁਲਾਇਆ ॥੩॥ ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ ॥ ਤਿਉ ਸਾਕਤ ਤੇ ਕੋ ਨ ਬਰਾਸਾਇਆ ॥੪॥ ਤਿਤ ਹੀ ਲਾਗਾ ਜਿਤੁ ਕੋ ਲਾਇਆ ॥ ਕਹੁ ਨਾਨਕ ਪ੍ਰਭਿ ਬਣਤ ਬਣਾਇਆ ॥੫॥੫॥ {ਪੰਨਾ ੧੧੩੬-੧੧੩੭}**

**ਪਦ ਅਰਥ** :—ਸਉ—ਸੌ ਵਾਰੀ । ਲੋਚਿ—ਲੋਚ ਕੇ, ਤਾਂਘ ਨਾਲ । ਲੋਚਿ ਲੋਚਿ—ਬੜੀ ਤਾਂਘ ਨਾਲ । ਜੇ ਖਾਵਾਇਆ—ਜੇ (ਨਾਮ-ਭੋਜਨ) ਖਵਾਲਿਆ ਜਾਏ । ਸਾਕਤ ਚੀਤਿ—ਸਾਕਤ ਦੇ ਚਿੱਤ ਵਿਚ । ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ ।੧।

ਮਤੇ—ਮਤਿ, ਸਿੱਖਿਆ । ਸਾਧ ਸੰਗਿ—ਸਾਧ ਸੰਗਤਿ ਵਿਚ । ਪਰਮ ਗਤੇ—ਸਭ ਤੋਂ ਉੱਚੀ ਆਤਮਕ ਅਵਸਥਾ ।੧।ਰਹਾਉ।

ਕਉ—ਨੂੰ । ਨੀਰੁ—ਪਾਣੀ । ਭੀਗੈ—ਭਿੱਜਦਾ । ਅਧਿਕ—ਬਹੁਤ ।੨।

ਖਟੁ—ਛੇ । ਮੂਰਖੈ—ਮੂਰਖ ਨੂੰ । ਦਹ ਦਿਸ—ਦਸੀਂ ਪਾਸੀਂ । ਦਿਸ—ਪਾਸਾ । ਪਵਨੁ—ਹਵਾ ।੩।

ਕਣ—ਅੰਨ ਦੇ ਦਾਣੇ । ਖਲਹਾਨੁ—ਖਲਵਾੜਾ । ਗਾਹਨ ਪਾਇਆ—ਗਾਹਿਆ ਜਾਏ । ਤੇ—ਤੋਂ । ਕੋ—ਕੋਈ ਭੀ ਮਨੁੱਖ । ਬਰਾਸਾਇਆ—ਲਾਭ ਉਠਾ ਸਕਦਾ ।੪।

ਤਿਤ ਹੀ—ਤਿਤੁ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਤੁ' ਦਾ ੁ ਉੱਡ ਗਿਆ ਹੈ} ਉਸ (ਕੰਮ) ਵਿਚ ਹੀ । ਜਿਤੁ—ਜਿਸ (ਕੰਮ) ਵਿਚ । ਕੋ—ਕੋਈ ਮਨੁੱਖ । ਨਾਨਕ—ਹੇ ਨਾਨਕ ! ਪ੍ਰਭਿ—ਪ੍ਰਭੂ ਨੇ । ਬਣਤ—ਮਰਯਾਦਾ ।੫।

**ਅਰਥ** :—ਹੇ ਭਾਈ ! (ਪਰਮਾਤਮਾ ਦੇ ਚਰਨਾਂ ਨਾਲੋਂ ਟੁੱਟੇ ਹੋਏ ਬੰਦਿਆਂ ਦੀ ਸੰਗਤਿ ਕਰਨ ਦੇ ਥਾਂ) ਸੰਤ ਜਨਾਂ ਪਾਸੋਂ (ਸਹੀ ਜੀਵਨ-ਜੁਗਤਿ ਦੀ) ਸਿੱਖਿਆ ਲਿਆ ਕਰੋ । ਸੰਤ ਜਨਾਂ ਦੀ ਸੰਗਤਿ ਵਿਚ (ਰਹਿ ਕੇ) ਤੁਸੀਂ ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲਵੋਗੇ ।੧।ਰਹਾਉ।

ਹੇ ਭਾਈ ! ਪਰਮਾਤਮਾ ਤੋਂ ਟੁੱਟੇ ਹੋਏ ਮਨੁੱਖ ਨੂੰ ਜੇ ਸੌ ਵਾਰੀ ਭੀ ਬੜੀ ਤਾਂਘ ਨਾਲ (ਉਸ ਦਾ ਆਤਮਕ ਜੀਵਨ ਕਾਇਮ ਰੱਖਣ ਲਈ ਨਾਮ-) ਭੋਜਨ ਖਵਾਲਣ ਦਾ ਜਤਨ ਕੀਤਾ ਜਾਏ, ਤਾਂ ਭੀ ਉਸ ਦੇ ਚਿੱਤ ਵਿਚ ਪਰਮਾਤਮਾ ਦਾ ਨਾਮ (-ਭੋਜਨ) ਟਿਕ ਨਹੀਂ ਸਕਦਾ ।੧।

ਹੇ ਭਾਈ ! ਜੇ ਕਿਸੇ ਪੱਥਰ ਉੱਤੇ ਬਹੁਤ ਸਾਰਾ ਪਾਣੀ ਸੁਟਾਇਆ ਜਾਏ, (ਤਾਂ ਭੀ ਉਹ ਪੱਥਰ ਅੰਦਰੋਂ) ਭਿੱਜਦਾ ਨਹੀਂ, (ਅੰਦਰੋਂ ਉਹ) ਬਿਲਕੁਲ ਸੁੱਕਾ ਹੀ ਰਹਿੰਦਾ ਹੈ (ਇਹੀ ਹਾਲ ਹੈ ਸਾਕਤ ਦਾ) ।੨।

ਹੇ ਭਾਈ ! ਜੇ ਕਿਸੇ ਅਨਪੜ੍ਹ ਮੂਰਖ ਨੂੰ ਛੇ ਸ਼ਾਸਤ੍ਰ ਸੁਣਾਏ ਜਾਣ (ਉਹ ਅਨਪੜ੍ਹ ਵਿਚਾਰਾ ਕੀਹ ਸਮਝੇ ਉਹਨਾਂ ਸ਼ਾਸਤ੍ਰਾਂ ਨੂੰ ? ਉਸ ਦੇ ਭਾਣੇ ਤਾਂ ਇਉਂ ਹੈ) ਜਿਵੇਂ ਉਸ ਦੇ ਦਸੀਂ ਪਾਸੀਂ (ਨਿਰੀ) ਹਵਾ ਹੀ ਚੱਲ ਰਹੀ ਹੈ (ਇਹੀ ਹਾਲ ਹੈ ਸਾਕਤ ਦਾ) ।੩।

ਹੇ ਭਾਈ ! ਜਿਵੇਂ ਅੰਨ ਦੇ ਦਾਨਿਆਂ ਤੋਂ ਬਿਨਾ ਕੋਈ ਖਲਵਾੜਾ ਗਾਹਿਆ ਜਾਏ (ਉਸ ਵਿਚੋਂ ਦਾਨਿਆਂ ਦਾ ਬੋਹਲ ਨਹੀਂ ਬਣੇਗਾ), ਤਿਵੇਂ ਹੀ ਪਰਮਾਤਮਾ ਦੇ ਚਰਨਾਂ ਨਾਲੋਂ ਟੁੱਟੇ ਹੋਏ ਮਨੁੱਖ ਪਾਸੋਂ ਕੋਈ ਮਨੁੱਖ ਆਤਮਕ ਜੀਵਨ ਦੀ ਖ਼ੁਰਾਕ ਪ੍ਰਾਪਤ ਨਹੀਂ ਕਰ ਸਕਦਾ ।੪।

ਪਰ, ਹੇ ਭਾਈ ! (ਸਾਕਤ ਦੇ ਭੀ ਕੀਹ ਵੱਸ ?) ਹਰ ਕੋਈ ਉਸ (ਕੰਮ) ਵਿਚ ਹੀ ਲੱਗਦਾ ਹੈ ਜਿਸ ਵਿਚ (ਪਰਮਾਤਮਾ ਵੱਲੋਂ) ਉਹ ਲਾਇਆ ਜਾਂਦਾ ਹੈ । ਹੇ ਨਾਨਕ ! ਆਖ—(ਕੋਈ ਸਾਕਤ ਹੈ ਤੇ ਕੋਈ ਸੰਤ ਹੈ—ਇਹ) ਖੇਡ ਪ੍ਰਭੂ ਨੇ ਆਪ ਹੀ ਬਣਾਈ ਹੋਈ ਹੈ ।੫।੫।

**ਭੈਰਉ ਮਹਲਾ ੫ ॥ ਜੀਉ ਪ੍ਰਾਣ ਜਿਨਿ ਰਚਿਓ ਸਰੀਰ ॥ ਜਿਨਹਿ ਉਪਾਏ ਤਿਸ ਕਉ ਪੀਰ ॥੧॥ ਗੁਰੁ ਗੋਬਿੰਦੁ ਜੀਅ ਕੈ ਕਾਮ ॥ ਹਲਤਿ ਪਲਤਿ ਜਾ ਕੀ ਸਦ ਛਾਮ ॥੧॥ ਰਹਾਉ ॥ ਪ੍ਰਭੁ ਆਰਾਧਨ ਨਿਰਮਲ ਰੀਤਿ ॥ ਸਾਧ ਸੰਗਿ ਬਿਨਸੀ ਬਿਪਰੀਤਿ ॥੨॥ ਮੀਤ ਹੀਤ ਧਨੁ ਨਹ ਪਾਰਣਾ ॥ ਧੰਨਿ ਧੰਨਿ ਮੇਰੇ ਨਾਰਾਇਣਾ ॥੩॥ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਏਕ ਬਿਨਾ ਦੂਜਾ ਨਹੀ ਜਾਣੀ ॥੪॥੬॥ {ਪੰਨਾ ੧੧੩੭}**

**ਪਦ ਅਰਥ** :—ਜੀਉ—ਜਿੰਦ । ਜਿਨਿ—ਜਿਸ (ਪਰਮਾਤਮਾ) ਨੇ । ਰਚਿਓ—ਬਣਾਇਆ ਹੈ । ਜਿਨਹਿ—ਜਿਨਿ ਹੀ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਨਿ' ਦੀ ( ਿ) ਉੱਡ ਗਈ ਹੈ} । ਤਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਪੀਰ—ਦਰਦ-ਸਨੇਹ ।੧।

ਜੀਅ ਕੈ ਕਾਮ—ਜਿੰਦ ਦੇ ਕੰਮ, ਜਿੰਦ ਵਾਸਤੇ ਲਾਭਦਾਇਕ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਜਾ ਕੀ—ਜਿਸ (ਪਰਮਾਤਮਾ) ਦੀ । ਸਦ—ਸਦਾ । ਛਾਮ—ਛਾਂ, ਸਾਮ, ਆਸਰਾ ।੧।ਰਹਾਉ।

ਰੀਤਿ—ਜੀਵਨ-ਮਰਯਾਦਾ, ਜੀਵਨ-ਜੁਗਤਿ । ਨਿਰਮਲ—ਪਵਿੱਤਰ । ਸੰਗਿ—ਸੰਗਤਿ ਵਿਚ । ਬਿਨਸੀ—ਨਾਸ ਹੋ ਜਾਂਦੀ ਹੈ । ਬਿਪਰੀਤਿ—(ਸਿਮਰਨ ਤੋਂ) ਉਲਟੀ ਜੀਵਨ-ਜੁਗਤਿ ।੨।

ਹੀਤ—ਹਿਤੂ, ਸਨੇਹੀ । ਪਾਰਣਾ—ਪਰਨਾ, ਆਸਰਾ । ਧੰਨਿ—ਸਲਾਹੁਣ-ਜੋਗ । ਨਾਰਾਇਣਾ—ਹੇ ਨਾਰਾਇਣ ! ਹੇ ਪਰਮਾਤਮਾ ! ।੩।

ਨਾਨਕੁ ਬੋਲੈ—ਨਾਨਕ ਬੋਲਦਾ ਹੈ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਜਾਣੀ—ਜਾਣਿ ।੪।

**ਅਰਥ** :—ਹੇ ਭਾਈ ! ਜਿਸ (ਗੁਰੂ) ਦਾ ਜਿਸ (ਗੋਬਿੰਦ) ਦਾ ਇਸ ਲੋਕ ਵਿਚ ਅਤੇ ਪਰਲੋਕ ਵਿਚ ਸਦਾ (ਮਨੁੱਖ ਨੂੰ) ਆਸਰਾ ਹੈ, ਉਹ ਗੁਰੂ (ਹੀ) ਉਹ ਗੋਬਿੰਦ (ਹੀ) ਜਿੰਦ ਦੀ ਸਹਾਇਤਾ ਕਰਨ ਵਾਲਾ ਹੈ ।੧।ਰਹਾਉ।

ਹੇ ਭਾਈ ! ਜਿਸ (ਪਰਮਾਤਮਾ) ਨੇ ਜਿੰਦ ਪ੍ਰਾਣ (ਦੇ ਕੇ ਜੀਵਾਂ ਦੇ) ਸਰੀਰ ਰਚੇ ਹਨ, ਹੇ ਭਾਈ ! ਜਿਸ ਪਰਮਾਤਮਾ ਨੇ ਜੀਵ ਪੈਦਾ ਕੀਤੇ ਹਨ, ਉਸ ਨੂੰ ਹੀ (ਜੀਵਾਂ ਦਾ) ਦਰਦ ਹੈ ।੧।

ਹੇ ਭਾਈ ! ਉਸ ਪਰਮਾਤਮਾ ਨੂੰ ਸਿਮਰਨਾ ਹੀ ਪਵਿੱਤਰ ਜੀਵਨ-ਜੁਗਤਿ ਹੈ (ਇਹ ਜੀਵਨ-ਜੁਗਤਿ ਸਾਧ ਸੰਗਤਿ ਵਿਚ ਪ੍ਰਾਪਤ ਹੁੰਦੀ ਹੈ) । ਹੇ ਭਾਈ ! ਸਾਧ ਸੰਗਤਿ ਵਿਚ ਰਹਿ ਕੇ (ਸਿਮਰਨ ਤੋਂ) ਉਲਟੀ ਜੀਵਨ-ਜੁਗਤਿ ਨਾਸ ਹੋ ਜਾਂਦੀ ਹੈ (ਭਾਵ, ਸਿਮਰਨ ਨਾਹ ਕਰਨ ਦੀ ਮਾੜੀ ਵਾਦੀ ਖ਼ਤਮ ਹੋ ਜਾਂਦੀ ਹੈ) ।੨।

ਹੇ ਭਾਈ ! ਮਿੱਤਰ, ਹਿਤੂ, ਧਨ—ਇਹ (ਮਨੁੱਖ ਦੀ ਜਿੰਦ ਦਾ) ਸਹਾਰਾ ਨਹੀਂ ਹਨ । ਹੇ ਮੇਰੇ ਪਰਮਾਤਮਾ ! (ਤੂੰ ਹੀ ਅਸਾਂ ਜੀਵਾਂ ਦਾ ਆਸਰਾ ਹੈਂ) ਤੂੰ ਹੀ ਸਲਾਹੁਣ-ਜੋਗ ਹੈਂ, ਤੂੰ ਹੀ ਸਲਾਹੁਣ-ਜੋਗ ਹੈਂ ।੩।

ਹੇ ਭਾਈ ! ਨਾਨਕ ਆਤਮਕ ਜੀਵਨ ਦੇਣ ਵਾਲਾ (ਇਹ) ਬਚਨ ਆਖਦਾ ਹੈ ਕਿ ਇਕ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨੂੰ (ਜ਼ਿੰਦਗੀ ਦਾ ਸਹਾਰਾ) ਨਾਹ ਸਮਝੀਂ ।੪।੬।

**ਭੈਰਉ ਮਹਲਾ ੫ ॥ ਆਗੈ ਦਯੁ ਪਾਛੈ ਨਾਰਾਇਣ ॥ ਮਧਿ ਭਾਗਿ ਹਰਿ ਪ੍ਰੇਮ ਰਸਾਇਣ ॥੧॥ ਪ੍ਰਭੂ ਹਮਾਰੈ ਸਾਸਤ੍ਰ ਸਉਣ ॥ ਸੂਖ ਸਹਜ ਆਨੰਦ ਗ੍ਰਿਹ ਭਉਣ ॥੧॥ ਰਹਾਉ ॥ ਰਸਨਾ ਨਾਮੁ ਕਰਨ ਸੁਣਿ ਜੀਵੇ ॥ ਪ੍ਰਭੁ ਸਿਮਰਿ ਸਿਮਰਿ ਅਮਰ ਥਿਰੁ ਥੀਵੇ ॥੨॥ ਜਨਮ ਜਨਮ ਕੇ ਦੂਖ ਨਿਵਾਰੇ ॥ ਅਨਹਦ ਸਬਦ ਵਜੇ ਦਰਬਾਰੇ ॥੩॥ ਕਰਿ ਕਿਰਪਾ ਪ੍ਰਭਿ ਲੀਏ ਮਿਲਾਏ ॥ ਨਾਨਕ ਪ੍ਰਭ ਸਰਣਾਗਤਿ ਆਏ ॥੪॥੭॥ {ਪੰਨਾ ੧੧੩੭}**

**ਪਦ ਅਰਥ** :—ਆਗੈ—ਅਗਾਂਹ ਆਉਣ ਵਾਲੇ ਸਮੇ ਵਿਚ । ਪਾਛੈ—ਪਿਛਲੇ ਲੰਘ ਚੁਕੇ ਸਮੇ ਵਿਚ । ਦਯੁ—{ਦਯੱ—ਠੋ ਲੋਵਣ, ਡਇਲ ਪਟਿ} ਤਰਸ ਕਰਨ ਵਾਲਾ ਪ੍ਰਭੂ । ਮਧਿ ਭਾਗਿ—ਵਿਚਕਾਰਲੇ ਹਿੱਸੇ ਵਿਚ, ਹੁਣ ਭੀ । ਰਸਾਇਣ—ਸਾਰੇ ਰਸਾਂ ਦਾ ਘਰ, ਸਾਰੇ ਸੁਖ ਦੇਣ ਵਾਲਾ ।੧।

ਹਮਾਰੈ—ਸਾਡੇ ਵਾਸਤੇ । ਸਉਣ—ਸਗਨ, ਚੰਗਾ ਮੁਹੂਰਤ । ਸਾਸਤ੍ਰ ਸਉਣ—ਸਗਨ ਦੱਸਣ ਵਾਲਾ ਸ਼ਾਸਤ੍ਰ । ਭਉਣ—ਭਵਨ, ਘਰ ।੧।ਰਹਾਉ।

ਰਸਨਾ—ਜੀਭ (ਨਾਲ) । ਕਰਨ—ਕੰਨਾਂ ਨਾਲ । ਸੁਣਿ—ਸੁਣ ਕੇ । ਜੀਵੇ—ਆਤਮਕ ਜੀਵਨ ਹਾਸਲ ਕਰ ਗਏ । ਸਿਮਰਿ ਸਿਮਰਿ—ਸਦਾ ਸਿਮਰ ਕੇ । ਅਮਰ—ਅ-ਮਰ, ਆਤਮਕ ਮੌਤ ਤੋਂ ਬਚੇ ਹੋਏ । ਥਿਰੁ—(ਵਿਕਾਰਾਂ ਵਲੋਂ) ਅਡੋਲ-ਚਿੱਤ । ਥੀਵੇ—ਹੋ ਗਏ ।੨।

ਨਿਵਾਰੇ—ਦੂਰ ਕਰ ਲਏ । ਅਨਹਦ—{ਅਨਾਹਤ—ਅਨੱ ਆਹਤ} ਬਿਨਾ ਵਜਾਏ, ਇਕ-ਰਸ । ਸਬਦ—(ਪੰਜਾਂ ਕਿਸਮਾਂ ਦੇ ਸਾਜ਼ਾਂ ਦੇ) ਆਵਾਜ਼ । ਦਰਬਾਰੇ—ਦਰਬਾਰ ਵਿਚ, ਹਿਰਦੇ ਵਿਚ ।੩।

ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਪ੍ਰਭੂ ਦਾ ਨਾਮ ਹੀ ਸਾਡੇ ਵਾਸਤੇ ਚੰਗਾ ਮੁਹੂਰਤ ਦੱਸਣ ਵਾਲਾ ਸ਼ਾਸਤ੍ਰ ਹੈ (ਜਿਸ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸਦਾ ਹੈ, ਉਸ) ਹਿਰਦੇ-ਘਰ ਵਿਚ ਸਦਾ ਆਤਮਕ ਅਡੋਲਤਾ ਦੇ ਸੁਖ ਹਨ ਆਨੰਦ ਹਨ ।੧।ਰਹਾਉ।

ਹੇ ਭਾਈ ! ਅਗਾਂਹ ਆਉਣ ਵਾਲੇ ਸਮੇ ਵਿਚ ਪਰਮਾਤਮਾ ਹੀ (ਅਸਾਂ ਜੀਵਾਂ ਉਤੇ) ਤਰਸ ਕਰਨ ਵਾਲਾ ਹੈ, ਪਿੱਛੇ ਲੰਘ ਚੁਕੇ ਸਮੇ ਵਿਚ ਭੀ ਪਰਮਾਤਮਾ ਹੀ (ਸਾਡਾ ਰਾਖਾ ਸੀ) । ਹੁਣ ਭੀ ਸਾਰੇ ਸੁਖਾਂ ਦਾ ਦਾਤਾ ਪ੍ਰਭੂ ਹੀ (ਸਾਡੇ ਨਾਲ) ਪਿਆਰ ਕਰਨ ਵਾਲਾ ਹੈ ।੧।

ਹੇ ਭਾਈ ! ਜੀਭ ਨਾਲ ਨਾਮ (ਜਪ ਕੇ), ਕੰਨਾਂ ਨਾਲ (ਨਾਮ) ਸੁਣ ਕੇ (ਅਨੇਕਾਂ ਹੀ ਜੀਵ) ਆਤਮਕ ਜੀਵਨ ਪ੍ਰਾਪਤ ਕਰ ਗਏ । ਪਰਮਾਤਮਾ ਦਾ ਨਾਮ ਸਦਾ ਸਿਮਰ ਕੇ (ਅਨੇਕਾਂ ਜੀਵ) ਆਤਮਕ ਮੌਤ ਤੋਂ ਬਚ ਗਏ, (ਵਿਕਾਰਾਂ ਦੇ ਟਾਕਰੇ ਤੇ) ਅਡੋਲ-ਚਿੱਤ ਬਣੇ ਰਹੇ ।੨।

ਹੇ ਭਾਈ ! (ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਨੂੰ ਜੀਵਨ ਦਾ ਆਸਰਾ ਬਣਾਇਆ, ਉਹਨਾਂ ਦੇ ਆਪਣੇ) ਅਨੇਕਾਂ ਹੀ ਜਨਮਾਂ ਦੇ ਦੁੱਖ-ਪਾਪ ਦੂਰ ਕਰ ਲਏ, ਉਹਨਾਂ ਦੇ ਹਿਰਦੇ-ਦਰਬਾਰ ਵਿਚ ਇਉਂ ਇਕ-ਰਸ ਆਨੰਦ ਬਣ ਗਿਆ ਜਿਵੇਂ ਪੰਜਾਂ ਹੀ ਕਿਸਮਾਂ ਦੇ ਸਾਜ਼ ਵੱਜਣ ਨਾਲ ਸੰਗੀਤਕ ਰਸ ਬਣਦਾ ਹੈ ।੩।

ਹੇ ਨਾਨਕ ! (ਜਿਹੜੇ ਮਨੁੱਖ ਸਗਨ ਆਦਿਕਾਂ ਦੇ ਭਰਮ ਛੱਡ ਕੇ ਸਿੱਧੇ) ਪਰਮਾਤਮਾ ਦੀ ਸਰਨ ਆ ਪਏ, ਪਰਮਾਤਮਾ ਨੇ ਕਿਰਪਾ ਕਰ ਕੇ ਉਹਨਾਂ ਨੂੰ ਆਪਣੇ ਚਰਨਾਂ ਵਿਚ ਜੋੜ ਲਿਆ ।੪।੭।

**ਭੈਰਉ ਮਹਲਾ ੫ ॥ ਕੋਟਿ ਮਨੋਰਥ ਆਵਹਿ ਹਾਥ ॥ ਜਮ ਮਾਰਗ ਕੈ ਸੰਗੀ ਪਾਂਥ ॥੧॥ ਗੰਗਾ ਜਲੁ ਗੁਰ ਗੋਬਿੰਦ ਨਾਮ ॥ ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥੧॥ ਰਹਾਉ ॥ ਪੂਜਾ ਜਾਪ ਤਾਪ ਇਸਨਾਨ ॥ ਸਿਮਰਤ ਨਾਮ ਭਏ ਨਿਹਕਾਮ ॥੨॥ ਰਾਜ ਮਾਲ ਸਾਦਨ ਦਰਬਾਰ ॥ ਸਿਮਰਤ ਨਾਮ ਪੂਰਨ ਆਚਾਰ ॥੩॥ ਨਾਨਕ ਦਾਸ ਇਹੁ ਕੀਆ ਬੀਚਾਰੁ ॥ ਬਿਨੁ ਹਰਿ ਨਾਮ ਮਿਥਿਆ ਸਭ ਛਾਰੁ ॥੪॥੮॥ {ਪੰਨਾ ੧੧੩੭}**

**ਪਦ ਅਰਥ** :—ਕੋਟਿ—ਕ੍ਰੋੜਾਂ । ਮਨੋਰਥ—ਮਨ ਦੇ ਰਥ, ਮਨ ਦੀਆਂ ਮੰਗਾਂ । ਆਵਹਿ ਹਾਥ—ਹੱਥਾਂ ਵਿਚ ਆ ਜਾਂਦੇ ਹਨ, ਮਿਲ ਜਾਂਦੇ ਹਨ । ਪਾਂਥ—ਪੰਧ ਵਿਚ ਸਾਥ ਦੇਣ ਵਾਲਾ {ਪੰਥ—ਰਸਤਾ, ਪੰਧ—ਸਫ਼ਰ} । ਸੰਗੀ—ਸਾਥੀ । ਜਮ ਮਾਰਗ ਕੈ—ਮੌਤ ਦੇ ਰਸਤੇ ਉਤੇ, ਮਰਨ ਤੋਂ ਪਿੱਛੋਂ ।੧।

ਗੋਬਿੰਦ ਨਾਮ—ਪਰਮਾਤਮਾ ਦਾ ਨਾਮ । ਜੋ—ਜਿਹੜਾ ਮਨੁੱਖ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਗਤਿ—ਉੱਚੀ ਆਤਮਕ ਅਵਸਥਾ, ਮੁਕਤੀ । ਬਹੁੜਿ—ਮੁੜ, ਫਿਰ । ਭ੍ਰਮਾਮ—ਭਟਕਣਾ ।੧।ਰਹਾਉ।

ਨਿਹਕਾਮ—ਵਾਸਨਾ-ਰਹਿਤ ।੨।

ਸਾਦਨ—{ਸਦਨ} ਘਰ । ਪੂਰਨ ਆਚਾਰ—ਸੁੱਚਾ ਆਚਰਨ ।੩।

ਦਾਸ—ਦਾਸਾਂ ਨੇ । ਮਿਥਿਆ—ਨਾਸਵੰਤ । ਛਾਰੁ—ਸੁਆਹ (ਦੇ ਤੁੱਲ) ।੪।

**ਅਰਥ** :—ਹੇ ਭਾਈ ! ਗੁਰ-ਗੋਬਿੰਦ ਦਾ ਨਾਮ (ਹੀ ਅਸਲ) ਗੰਗਾ-ਜਲ ਹੈ । ਜਿਹੜਾ ਮਨੁੱਖ (ਗੋਬਿੰਦ ਦਾ ਨਾਮ) ਸਿਮਰਦਾ ਹੈ, ਉਸ ਦੀ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ, ਜਿਹੜਾ (ਇਸ ਨਾਮ-ਜਲ ਗੰਗਾ-ਜਲ ਨੂੰ) ਪੀਂਦਾ ਹੈ ਉਹ ਮੁੜ ਜੂਨਾਂ ਵਿਚ ਨਹੀਂ ਭਟਕਦਾ ।੧।ਰਹਾਉ।

ਹੇ ਭਾਈ ! (ਜਿਹੜਾ ਮਨੁੱਖ ਨਾਮ ਜਪਦਾ ਹੈ ਉਸ ਦੇ) ਮਨ ਦੀਆਂ ਕ੍ਰੋੜਾਂ ਮੰਗਾਂ ਪੂਰੀਆਂ ਹੋ ਜਾਂਦੀਆਂ ਹਨ । ਮਰਨ ਤੋਂ ਪਿੱਛੋਂ ਭੀ ਇਹ ਨਾਮ ਹੀ ਉਸ ਦਾ ਸਾਥੀ ਬਣਦਾ ਹੈ ਸਹਾਇਕ ਬਣਦਾ ਹੈ ।੧।

ਹੇ ਭਾਈ ! ਹਰਿ-ਨਾਮ ਹੀ (ਦੇਵ-) ਪੂਜਾ ਹੈ, ਨਾਮ ਹੀ ਜਪ-ਤਪ ਹੈ, ਤਾਪ ਹੀ ਤੀਰਥ-ਇਸ਼ਨਾਨ ਹੈ । ਨਾਮ ਸਿਮਰਦਿਆਂ (ਸਿਮਰਨ ਕਰਨ ਵਾਲੇ) ਦੁਨੀਆ ਵਾਲੀਆਂ ਵਾਸਨਾਂ ਤੋਂ ਰਹਿਤ ਹੋ ਜਾਂਦੇ ਹਨ ।੨।

ਹੇ ਭਾਈ ! ਰਾਜ, ਮਾਲ, ਮਹਲ-ਮਾੜੀਆਂ, ਦਰਬਾਰ ਲਾਉਣੇ (ਜੋ ਸੁਖ ਇਹਨਾਂ ਵਿਚ ਹਨ, ਨਾਮ ਸਿਮਰਨ ਵਾਲਿਆਂ ਨੂੰ ਉਹ ਸੁਖ ਨਾਮ-ਸਿਮਰਨ ਤੋਂ ਪ੍ਰਾਪਤ ਹੁੰਦੇ ਹਨ) । ਹੇ ਭਾਈ ! ਹਰਿ-ਨਾਮ ਸਿਮਰਦਿਆਂ ਮਨੁੱਖ ਦਾ ਆਚਰਨ ਸੁੱਚਾ ਬਣ ਜਾਂਦਾ ਹੈ ।੩।

ਹੇ ਨਾਨਕ ! ਪ੍ਰਭੂ ਦੇ ਸੇਵਕਾਂ ਨੇ ਇਹ ਨਿਸ਼ਚਾ ਕੀਤਾ ਹੁੰਦਾ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਸਾਰੀ (ਮਾਇਆ) ਨਾਸਵੰਤ ਹੈ ਸੁਆਹ (ਦੇ ਤੁੱਲ) ਹੈ ।੪।੮।

**ਭੈਰਉ ਮਹਲਾ ੫ ॥ ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥ ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥੧॥ ਰਹਾਉ ॥ ਅਪਣਾ ਖਸਮੁ ਜਨਿ ਆਪਿ ਧਿਆਇਆ ॥ ਇਆਣਾ ਪਾਪੀ ਓਹੁ ਆਪਿ ਪਚਾਇਆ ॥੨॥ ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥ ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥੩॥ ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥੪॥੯॥ {ਪੰਨਾ ੧੧੩੭}**

**ਪਦ ਅਰਥ** :—ਲੇਪੁ—ਮਾੜਾ ਅਸਰ । ਤਿਲ ਕਾ—ਤਿਲ ਜਿਤਨਾ ਭੀ, ਰਤਾ ਭੀ । ਨ ਮੂਲਿ—ਬਿਲਕੁਲ ਨਹੀਂ । ਦੁਸਟੁ—ਪਾਪੀ, ਭੈੜਾ-ਚੰਦਰਾ ।੧।

ਹਰਿ ਜਨ—ਪਰਮਾਤਮਾ ਦੇ ਭਗਤ, ਪਰਮਾਤਮਾ ਦੇ ਸੇਵਕ । ਪਾਰਬ੍ਰਹਮਿ—ਪਰਮਾਤਮਾ ਨੇ । ਗੁਰ ਪਰਤਾਪਿ—ਗੁਰੂ ਦੇ ਪਰਤਾਪ ਨਾਲ ।੧।ਰਹਾਉ।

ਜਨਿ—ਜਨ ਨੇ, ਸੇਵਕ ਨੇ । ਇਆਣਾ—ਮੂਰਖ । ਪਚਾਇਆ—ਸਾੜਿਆ, ਨਾਸ ਕੀਤਾ ।੨।

ਈਹਾਂ ਊਹਾ—ਇਕ ਲੋਕ ਅਤੇ ਪਰਲੋਕ ਵਿਚ । ਮਾਥਾ ਕਾਲਾ—ਮੂੰਹ ਕਾਲਾ ।੩।

ਪਰਮੇਸਰਿ—ਪਰਮੇਸਰ ਨੇ । ਮਲੇਛੁ—ਭੈੜੀ ਨੀਅਤ ਵਾਲਾ । ਪਚਿਆ—ਮਰਿਆ । ਨਿਰਾਸੁ—ਜਿਸ ਦੀ ਆਸ ਪੂਰੀ ਨਾਹ ਹੋ ਸਕੀ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੇ ਆਪਣੇ ਸੇਵਕਾਂ ਦੀ ਰੱਖਿਆ (ਸਦਾ ਹੀ) ਆਪ ਕੀਤੀ ਹੈ । (ਵੇਖੋ, ਵਿਸਾਹ-ਘਾਤੀ ਬ੍ਰਾਹਮਣ) ਦੁਸ਼ਟ ਗੁਰੂ ਦੇ ਪਰਤਾਪ ਨਾਲ (ਆਪ ਹੀ) ਮਰ ਗਿਆ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਦੀ ਮਿਹਰ ਆਪਣੇ ਸੇਵਕ ਉੱਤੇ ਹੋਈ ਹੈ, ਬਾਲਕ (ਗੁਰੂ) ਹਰਿਗੋਬਿੰਦ ਉੱਤੇ ਉਸ ਦੁਸ਼ਟ ਦੀ ਮੰਦੀ ਕਰਤੂਤ ਦਾ) ਬਿਲਕੁਲ ਰਤਾ ਭਰ ਭੀ ਮਾੜਾ ਅਸਰ ਨਹੀਂ ਹੋ ਸਕਿਆ (ਪਰ ਗੁਰੂ ਦੇ ਪਰਤਾਪ ਨਾਲ ਉਹ) ਚੰਦਰਾ ਬ੍ਰਾਹਮਣ (ਪੇਟ ਵਿਚ) ਸੂਲ ਉੱਠਣ ਨਾਲ ਮਰ ਗਿਆ ਹੈ ।੧।

ਹੇ ਭਾਈ ! (ਪਰਮਾਤਮਾ ਨੇ ਆਪਣੇ ਸੇਵਕ ਦੀ ਆਪ ਰੱਖਿਆ ਕੀਤੀ ਹੈ, ਕਿਉਂਕਿ) ਸੇਵਕ ਨੇ ਆਪਣੇ ਮਾਲਕ-ਪ੍ਰਭੂ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਇਆ ਹੈ । ਉਹ ਬੇਸਮਝ ਦੁਸ਼ਟ (ਇਸ ਰੱਬੀ ਭੇਤ ਨੂੰ ਸਮਝ ਨਾਹ ਸਕਿਆ, ਤੇ ਪਰਮਾਤਮਾ ਨੇ) ਆਪ ਹੀ ਉਸ ਨੂੰ ਮਾਰ ਮੁਕਾਇਆ ।੨।

ਹੇ ਭਾਈ ! ਮਾਂ ਪਿਉ (ਵਾਂਗ) ਪ੍ਰਭੂ ਆਪਣੇ ਸੇਵਕ ਦਾ ਸਦਾ ਆਪ ਰਾਖਾ ਬਣਦਾ ਹੈ (ਤਾਹੀਏਂ ਪ੍ਰਭੂ ਦੇ ਸੇਵਕ ਦੇ) ਦੋਖੀ ਦਾ ਮੂੰਹ ਲੋਕ ਪਰਲੋਕ ਦੁਹੀਂ ਸਰਾਈਂ ਕਾਲਾ ਹੁੰਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਆਪਣੇ ਸੇਵਕ ਦੀ ਪਰਮੇਸਰ ਨੇ (ਸਦਾ ਹੀ) ਅਰਦਾਸ ਸੁਣੀ ਹੈ (ਵੇਖੋ, ਪਰਮੇਸਰ ਦੇ ਸੇਵਕ ਉੱਤੇ ਵਾਰ ਕਰਨ ਵਾਲਾ) ਦੁਸ਼ਟ ਪਾਪੀ (ਆਪ ਹੀ) ਮਰ ਮਿਟਿਆ, ਤੇ, ਬੇ-ਮੁਰਾਦਾ ਹੀ ਰਿਹਾ ।੪।੯।

**ਭੈਰਉ ਮਹਲਾ ੫ ॥ ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥ ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥੧॥ ਰਹਾਉ ॥ ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥ ਨਾਮ ਬਿਨਾ ਸਭ ਦੁਨੀਆ ਛਾਰੁ ॥੧॥ ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ ॥ ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ ॥੨॥ ਨੀਧਰਿਆ ਧਰ ਪਨਹ ਖੁਦਾਇ ॥ ਗਰੀਬ ਨਿਵਾਜੁ ਦਿਨੁ ਰੈਣਿ ਧਿਆਇ ॥੩॥ ਨਾਨਕ ਕਉ ਖੁਦਿ ਖਸਮ ਮਿਹਰਵਾਨ ॥ ਅਲਹੁ ਨ ਵਿਸਰੈ ਦਿਲ ਜੀਅ ਪਰਾਨ ॥੪॥੧੦॥ {ਪੰਨਾ ੧੧੩੭-੧੧੩੮}**

**ਪਦ ਅਰਥ** :—ਖੂਬੁ—ਸੋਹਣਾ, ਚੰਗਾ, ਮਿੱਠਾ । ਝੂਠੁ—ਛੇਤੀ ਮੁੱਕ ਜਾਣ ਵਾਲਾ । ਦੁਨੀ—ਦੁਨੀਆ ਦਾ । ਗੁਮਾਨੁ—ਮਾਣ ।੧।ਰਹਾਉ।

ਨਗਜ—ਨਗ਼ਜ਼, ਸੋਹਣੇ, ਸੁੰਦਰ । ਅਪਾਰੁ—ਬੇਅੰਤ (ਸੋਹਣਾ) । ਸਭ—ਸਾਰੀ । ਛਾਰੁ—ਸੁਆਹ (ਦੇ ਤੁੱਲ) ।੧।

ਅਚਰਜੁ—ਹੈਰਾਨ ਕਰਨ ਵਾਲਾ ਕੰਮ । ਕਦਮ—ਚਰਨ । ਸਲਾਹ—ਸਲਾਹੁਣ-ਜੋਗ । ਗਨੀਵ—ਗ਼ਨੀਮਤ, ਅਮੋਲਕ । ਸਚੇ—ਹੇ ਸਦਾ ਕਾਇਮ ਰਹਿਣ ਵਾਲੇ ! ।੨।

ਨੀਧਰਿਆ ਧਰ—ਨਿਆਸਰਿਆਂ ਦਾ ਆਸਰਾ । ਪਨਹ—ਪਨਾਹ, ਓਟ । ਖੁਦਾਇ—ਪਰਮਾਤਮਾ । ਗਰੀਬ ਨਿਵਾਜੁ—ਗਰੀਬਾਂ ਉਤੇ ਮਿਹਰ ਕਰਨ ਵਾਲਾ । ਰੈਣਿ—ਰਾਤ । ਧਿਆਇ—ਸਿਮਰਿਆ ਕਰ ।੩।

ਨਾਨਕ ਕਉ—ਹੇ ਨਾਨਕ ! ਜਿਸ ਕਉ, ਹੇ ਨਾਨਕ ! ਜਿਸ ਮਨੁੱਖ ਉੱਤੇ । ਖੁਦਿ—ਖ਼ੁਦਿ, ਆਪ । ਅਲਹੁ—ਅੱਲ੍ਹਾ, ਪਰਮਾਤਮਾ । ਜੀਅ—ਜਿੰਦ ਤੋਂ ।੪।

**ਅਰਥ** :—ਹੇ ਪ੍ਰਭੂ ! ਤੇਰਾ ਨਾਮ ਸੋਹਣਾ ਹੈ, ਤੇਰਾ ਨਾਮ ਮਿੱਠਾ ਹੈ, ਤੇਰਾ ਨਾਮ ਚੰਗਾ ਹੈ । (ਪਰ ਹੇ ਭਾਈ !) ਦੁਨੀਆ ਦਾ ਮਾਣ ਝੂਠਾ ਹੈ, ਛੇਤੀ ਮੁੱਕ ਜਾਣ ਵਾਲਾ ਹੈ, ਦੁਨੀਆ ਦੇ ਮਾਣ ਦਾ ਕੀਹ ਭਰੋਸਾ ? ।੧।ਰਹਾਉ।

ਹੇ ਪ੍ਰਭੂ ! ਤੇਰੀ ਭਗਤੀ ਕਰਨ ਵਾਲੇ ਬੰਦੇ ਸੋਹਣੇ ਹਨ, ਉਹਨਾਂ ਦਾ ਦਰਸਨ ਬੇਅੰਤ (ਅਮੋਲਕ) ਹੈ । ਹੇ ਪ੍ਰਭੂ ! ਤੇਰੇ ਨਾਮ ਤੋਂ ਬਿਨਾ (ਜੀਵ ਵਾਸਤੇ) ਸਾਰੀ ਦੁਨੀਆ (ਦਾ ਧਨ-ਪਦਾਰਥ) ਸੁਆਹ (ਦੇ ਤੁੱਲ) ਹੈ ।੧।

ਹੇ ਪ੍ਰਭੂ ! ਤੇਰੀ ਰਚੀ ਕੁਦਰਤਿ ਇਕ ਹੈਰਾਨ ਕਰਨ ਵਾਲਾ ਤਮਾਸ਼ਾ ਹੈ, ਤੇਰੇ ਚਰਨ ਸਲਾਹੁਣ-ਜੋਗ ਹਨ । ਹੇ ਸਦਾ ਕਾਇਮ ਰਹਿਣ ਵਾਲੇ ਪਾਤਿਸ਼ਾਹ ! ਤੇਰੀ ਸਿਫ਼ਤਿ-ਸਾਲਾਹ (ਇਕ) ਅਮੋਲਕ (ਖ਼ਜ਼ਾਨਾ) ਹੈ ।੨।

ਹੇ ਭਾਈ ! ਦਿਨ ਰਾਤ ਉਸ ਪਰਮਾਤਮਾ ਦਾ ਨਾਮ ਸਿਮਰਿਆ ਕਰ, ਉਹ ਗਰੀਬਾਂ ਉੱਤੇ ਮਿਹਰ ਕਰਨ ਵਾਲਾ ਹੈ, ਉਹ ਨਿਆਸਰਿਆਂ ਦਾ ਆਸਰਾ ਹੈ (ਨਿਓਟਿਆਂ ਦੀ) ਓਟ ਹੈ ।੩।

ਹੇ ਨਾਨਕ ! ਜਿਸ ਮਨੁੱਖ ਉੱਤੇ ਮਾਲਕ-ਪ੍ਰਭੂ ਆਪ ਦਇਆਵਾਨ ਹੁੰਦਾ ਹੈ, ਉਸ ਦੀ ਜਿੰਦ ਤੋਂ, ਉਸ ਦੇ ਦਿਲ ਤੋਂ, ਉਸ ਦੇ ਪ੍ਰਾਣਾਂ ਤੋਂ ਉਹ ਕਦੇ ਭੀ ਨਹੀਂ ਵਿਸਰਦਾ ।੪।੧੦।

**ਭੈਰਉ ਮਹਲਾ ੫ ॥ ਸਾਚ ਪਦਾਰਥੁ ਗੁਰਮੁਖਿ ਲਹਹੁ ॥ ਪ੍ਰਭ ਕਾ ਭਾਣਾ ਸਤਿ ਕਰਿ ਸਹਹੁ ॥੧॥ ਜੀਵਤ ਜੀਵਤ ਜੀਵਤ ਰਹਹੁ ॥ ਰਾਮ ਰਸਾਇਣੁ ਨਿਤ ਉਠਿ ਪੀਵਹੁ ॥ ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥੧॥ ਰਹਾਉ ॥ ਕਲਿਜੁਗ ਮਹਿ ਇਕ ਨਾਮਿ ਉਧਾਰੁ ॥ ਨਾਨਕੁ ਬੋਲੈ ਬ੍ਰਹਮ ਬੀਚਾਰੁ ॥੨॥੧੧॥ {ਪੰਨਾ ੧੧੩੮}**

**ਪਦ ਅਰਥ** :—ਸਾਚ—ਸਦਾ ਕਾਇਮ ਰਹਿਣ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਹਹੁ—ਲੱਭ ਲਵੋ । ਭਾਣਾ—ਰਜ਼ਾ, ਉਹ ਗੱਲ ਜੋ ਪ੍ਰਭੂ ਨੂੰ ਚੰਗੀ ਲੱਗਦੀ ਹੈ । ਸਤਿ ਕਰਿ—ਸਹੀ ਜਾਣ ਕੇ, ਆਪਣੇ ਭਲੇ ਵਾਸਤੇ ਸਮਝ ਕੇ । ਸਹਹੁ—ਸਹਾਰੋ ।੧।

ਜੀਵਤ ਜੀਵਤ ਜੀਵਤ—ਸਦਾ ਹੀ ਆਤਮਕ ਜੀਵਨ ਵਾਲੇ । ਰਸਾਇਣੁ—ਰਸ-ਅਯਨ, ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ । ਨਿਤ ਉਠਿ—ਸਦਾ ਉੱਠ ਕੇ, ਸਦਾ ਆਹਰ ਨਾਲ । ਰਸਨਾ—ਜੀਭ ਨਾਲ ।੧।ਰਹਾਉ।

ਕਲਿਜੁਗ ਮਹਿ—ਕਲਜੁਗ ਵਿਚ, ਜਗਤ ਵਿਚ {ਨੋਟ :—ਇਥੇ ਜੁਗਾਂ ਦੇ ਨਿਖੇੜੇ ਦਾ ਜ਼ਿਕਰ ਨਹੀਂ ਚੱਲ ਰਿਹਾ । ਸਾਧਾਰਨ ਤੌਰ ਤੇ ਹੀ ਉਹ ਨਾਮ ਵਰਤਿਆ ਹੈ ਜੋ ਹਿੰਦੂ ਜਨਤਾ ਵਿਚ ਆਮ ਪ੍ਰਚਲਤ ਹੈ} । ਨਾਮਿ—ਨਾਮ ਦੀ ਰਾਹੀਂ । ਉਧਾਰੁ—ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ । ਬ੍ਰਹਮ ਬੀਚਾਰੁ—ਪਰਮਾਤਮਾ ਦੇ ਮਿਲਾਪ ਦੀ ਸੋਚ ।੨।

**ਅਰਥ** :—ਹੇ ਭਾਈ ! ਸਦਾ ਹੀ ਪਰਮਾਤਮਾ ਦਾ ਨਾਮ ਆਪਣੀ ਜੀਭ ਨਾਲ ਉਚਾਰਦੇ ਰਹੋ । ਹੇ ਭਾਈ ! ਸਦਾ ਆਹਰ ਨਾਲ ਸਭ ਰਸਾਂ ਤੋਂ ਸ੍ਰੇਸ਼ਟ ਨਾਮ-ਰਸ ਪੀਂਦੇ ਰਹੋ, (ਇਸ ਤਰ੍ਹਾਂ) ਸਦਾ ਆਤਮਕ ਜੀਵਨ ਵਾਲੇ ਬਣੇ ਰਹੋ ।੧।ਰਹਾਉ।

ਹੇ ਭਾਈ ! (ਇਹ) ਸਦਾ ਕਾਇਮ ਰਹਿਣ ਵਾਲਾ (ਹਰਿ-ਨਾਮ) ਧਨ ਗੁਰੂ ਦੀ ਸਰਨ ਪੈ ਕੇ ਹਾਸਲ ਕਰੋ । ਪਰਮਾਤਮਾ ਵਲੋਂ ਵਰਤੀ ਰਜ਼ਾ ਨੂੰ (ਆਪਣੇ) ਭਲੇ ਵਾਸਤੇ ਜਾਣ ਕੇ ਸਹਾਰੋ ।੨।

ਹੇ ਭਾਈ ! ਸਿਰਫ਼ ਹਰਿ-ਨਾਮ ਦੀ ਰਾਹੀਂ ਹੀ ਜਗਤ ਵਿਚ ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਹੁੰਦਾ ਹੈ, ਨਾਨਕ (ਤੁਹਾਨੂੰ) ਪਰਮਾਤਮਾ ਨਾਲ ਮਿਲਾਪ ਦੀ (ਇਹੀ) ਜੁਗਤਿ ਦੱਸਦਾ ਹੈ ।੨।੧੧।

**ਭੈਰਉ ਮਹਲਾ ੫ ॥ ਸਤਿਗੁਰੁ ਸੇਵਿ ਸਰਬ ਫਲ ਪਾਏ ॥ ਜਨਮ ਜਨਮ ਕੀ ਮੈਲੁ ਮਿਟਾਏ ॥੧॥ ਪਤਿਤ ਪਾਵਨ ਪ੍ਰਭ ਤੇਰੋ ਨਾਉ ॥ ਪੂਰਬਿ ਕਰਮ ਲਿਖੇ ਗੁਣ ਗਾਉ ॥੧॥ ਰਹਾਉ ॥ ਸਾਧੂ ਸੰਗਿ ਹੋਵੈ ਉਧਾਰੁ ॥ ਸੋਭਾ ਪਾਵੈ ਪ੍ਰਭ ਕੈ ਦੁਆਰ ॥੨॥ ਸਰਬ ਕਲਿਆਣ ਚਰਣ ਪ੍ਰਭ ਸੇਵਾ ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥੩॥ ਨਾਨਕ ਪਾਇਆ ਨਾਮ ਨਿਧਾਨੁ ॥ ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ ॥੪॥੧੨॥ {ਪੰਨਾ ੧੧੩੮}**

**ਪਦ ਅਰਥ** :—ਸੇਵਿ—ਸੇਵ ਕੇ, ਸਰਨ ਪੈ ਕੇ । ਸਰਬ ਫਲ—ਸਾਰੇ ਫਲ (ਦੇਣ ਵਾਲਾ ਹਰਿ-ਨਾਮ) । ਪਾਏ—ਹਾਸਲ ਕਰ ਲੈਂਦਾ ਹੈ ।੧।

ਪਤਿਤ ਪਾਵਨ—(ਵਿਕਾਰਾਂ ਵਿਚ) ਡਿੱਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ । ਪ੍ਰਭ—ਹੇ ਪ੍ਰਭੂ ! ਗੁਣ ਗਾਉ—ਗੁਣਾਂ ਦਾ ਗਾਵਣਾ । ਪੂਰਬਿ—ਪਿਛਲੇ ਜਨਮ ਵਿਚ । ਕਰਮ ਲਿਖੇ—ਕੀਤੇ ਕਰਮਾਂ ਦੇ ਲਿਖੇ ਸੰਸਕਾਰਾਂ ਅਨੁਸਾਰ ।੧।ਰਹਾਉ।

ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਉਧਾਰੁ—ਪਾਰ-ਉਤਾਰਾ । ਪ੍ਰਭ ਕੈ ਦੁਆਰ—ਪ੍ਰਭੂ ਦੇ ਦਰ ਤੇ ।੨।

ਸਰਬ ਕਲਿਆਣ—ਸਾਰੇ ਸੁਖ । ਬਾਛਹਿ—ਲੋਚਦੇ ਹਨ । ਸਭਿ—ਸਾਰੇ । ਸੁਰਿ ਨਰ—ਦੈਵੀ ਗੁਣਾਂ ਵਾਲੇ ਮਨੁੱਖ ।੩।

ਨਿਧਾਨੁ—ਖ਼ਜ਼ਾਨਾ । ਜਪਿ ਜਪਿ—ਹਰ ਵੇਲੇ ਜਪ ਕੇ । ਉਧਾਰਿਆ—ਪਾਰ ਲੰਘ ਗਿਆ ।੪।

**ਅਰਥ** :—ਹੇ ਪ੍ਰਭੂ ! ਤੇਰਾ ਨਾਮ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਹੈ । ਪਰ ਤੇਰੇ ਗੁਣ ਗਾਵਣ ਦੀ ਦਾਤਿ ਉਸੇ ਨੂੰ ਮਿਲਦੀ ਹੈ ਜਿਸ ਦੇ ਪੂਰਬਲੇ ਜਨਮ ਵਿਚ ਕੀਤੇ ਕਰਮਾਂ ਅਨੁਸਾਰ (ਗੁਰੂ ਦੀ ਪ੍ਰਾਪਤੀ ਉਸ ਦੇ ਭਾਗਾਂ ਵਿਚ) ਲਿਖੀ ਹੈ ।੧।ਰਹਾਉ।

ਹੇ ਭਾਈ ! (ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਹ) ਗੁਰੂ ਦੀ ਸਰਨ ਪੈ ਕੇ ਸਾਰੇ ਫਲ (ਦੇਣ ਵਾਲਾ ਹਰਿ-ਨਾਮ) ਪ੍ਰਾਪਤ ਕਰ ਲੈਂਦਾ ਹੈ (ਤੇ, ਇਸ ਤਰ੍ਹਾਂ) ਜਨਮਾਂ ਜਨਮਾਂ ਦੇ ਵਿਕਾਰਾਂ ਦੀ ਮੈਲ ਦੂਰ ਕਰ ਲੈਂਦਾ ਹੈ ।੧।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਿਹਾਂ ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ, (ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਹ) ਪਰਮਾਤਮਾ ਦੇ ਦਰ ਤੇ ਸੋਭਾ ਖੱਟਦਾ ਹੈ ।੨।

ਹੇ ਭਾਈ ! ਪ੍ਰਭੂ ਦੇ ਚਰਨਾਂ ਦੀ ਸੇਵਾ-ਭਗਤੀ ਤੋਂ ਸਾਰੇ ਸੁਖ ਪ੍ਰਾਪਤ ਹੁੰਦੇ ਹਨ, (ਜਿਹੜਾ ਮਨੁੱਖ ਪ੍ਰਭੂ ਦੇ ਚਰਨਾਂ ਦੀ ਸਰਨ ਲੈਂਦਾ ਹੈ) ਉਸ ਦੇ ਚਰਨਾਂ ਦੀ ਧੂੜ ਸਾਰੇ ਦੇਵਤੇ ਸਾਰੇ ਦੈਵੀ ਗੁਣਾਂ ਵਾਲੇ ਮਨੁੱਖ ਲੋੜਦੇ ਹਨ ।੩।

ਹੇ ਨਾਨਕ ! (ਗੁਰੂ ਦੀ ਸਰਨ ਵਿਚ ਰਹਿ ਕੇ) ਨਾਮ-ਖ਼ਜ਼ਾਨਾ ਮਿਲ ਜਾਂਦਾ ਹੈ । (ਗੁਰੂ ਦੀ ਸੰਗਤਿ ਵਿਚ) ਹਰਿ-ਨਾਮ ਜਪ ਜਪ ਕੇ ਸਾਰਾ ਜਗਤ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੪।੧੨।

**ਭੈਰਉ ਮਹਲਾ ੫ ॥ ਅਪਣੇ ਦਾਸ ਕਉ ਕੰਠਿ ਲਗਾਵੈ ॥ ਨਿੰਦਕ ਕਉ ਅਗਨਿ ਮਹਿ ਪਾਵੈ ॥੧॥ ਪਾਪੀ ਤੇ ਰਾਖੇ ਨਾਰਾਇਣ ॥ ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ ॥੧॥ ਰਹਾਉ ॥ ਦਾਸ ਰਾਮ ਜੀਉ ਲਾਗੀ ਪ੍ਰੀਤਿ ॥ ਨਿੰਦਕ ਕੀ ਹੋਈ ਬਿਪਰੀਤਿ ॥੨॥ ਪਾਰਬ੍ਰਹਮਿ ਅਪਣਾ ਬਿਰਦੁ ਪ੍ਰਗਟਾਇਆ ॥ ਦੋਖੀ ਅਪਣਾ ਕੀਤਾ ਪਾਇਆ ॥੩॥ ਆਇ ਨ ਜਾਈ ਰਹਿਆ ਸਮਾਈ ॥ ਨਾਨਕ ਦਾਸ ਹਰਿ ਕੀ ਸਰਣਾਈ ॥੪॥੧੩॥ {ਪੰਨਾ ੧੧੩੮}**

**ਪਦ ਅਰਥ** :—ਕਉ—ਨੂੰ । ਕੰਠਿ—ਗਲ ਨਾਲ । ਅਗਨਿ ਮਹਿ—(ਨਿੰਦਾ ਦੀ) ਅੱਗ ਵਿਚ {ਨਿੰਦਾ ਕਰਨ ਵੇਲੇ ਨਿੰਦਕ ਦੇ ਆਪਣੇ ਅੰਦਰ ਈਰਖਾ ਦੀ ਅੱਗ ਬਲ ਰਹੀ ਹੁੰਦੀ ਹੈ} । ਪਾਵੈ—ਪਾਈ ਰੱਖਦਾ ਹੈ ।੧।

ਤੇ—ਤੋਂ । ਰਾਖੇ—ਰੱਖਿਆ ਕਰਦਾ ਹੈ । ਗਤਿ—ਉੱਚੀ ਆਤਮਕ ਅਵਸਥਾ । ਕਤਹੂ—ਕਿਤੇ ਭੀ । ਪਚਿਆ—ਸੜਿਆ ਰਹਿੰਦਾ ਹੈ, ਅੰਦਰੇ-ਅੰਦਰ ਸੜਦਾ-ਭੁੱਜਦਾ ਰਹਿੰਦਾ ਹੈ । ਆਪ ਕਮਾਇਣੁ—ਨਿੰਦਾ-ਈਰਖਾ ਦੇ ਆਪਣੇ ਕਮਾਏ ਕਰਮਾਂ ਦੇ ਕਾਰਨ ।੧।ਰਹਾਉ।

ਬਿਪਰੀਤਿ—ਉਲਟੇ ਪਾਸੇ ਪ੍ਰੀਤ, ਭੈੜੇ ਕੰਮਾਂ ਨਾਲ ਪਿਆਰ ।੨।

ਪਾਰਬ੍ਰਹਮਿ—ਪਰਮਾਤਮਾ ਨੇ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਦੋਖੀ—ਨਿੰਦਕ ।੩।

ਆਇ ਨ ਜਾਈ—ਜਿਹੜਾ ਪ੍ਰਭੂ ਨਾਹ ਜੰਮਦਾ ਹੈ ਨਾਹ ਮਰਦਾ ਹੈ । ਰਹਿਆ ਸਮਾਈ—ਜਿਹੜਾ ਪ੍ਰਭੂ ਸਭ ਥਾਂ ਵਿਆਪਕ ਹੈ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਨਿੰਦਕ-ਦੋਖੀ ਪਾਸੋਂ ਪਰਮਾਤਮਾ (ਆਪਣੇ ਸੇਵਕ ਨੂੰ ਸਦਾ ਆਪ) ਬਚਾਂਦਾ ਹੈ । ਨਿੰਦਕ-ਦੋਖੀ ਦੀ ਆਤਮਕ ਅਵਸਥਾ ਕਿਤੇ ਭੀ ਉੱਚੀ ਨਹੀਂ ਹੋ ਸਕਦੀ, (ਕਿਉਂਕਿ) ਨਿੰਦਕ-ਦੋਖੀ ਆਪਣੇ ਕਮਾਏ ਕਰਮਾਂ ਅਨੁਸਾਰ (ਸਦਾ ਨਿੰਦਾ-ਈਰਖਾ ਦੀ ਅੱਗ ਵਿਚ ਅੰਦਰੇ ਅੰਦਰ) ਸੜਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਆਪਣੇ ਸੇਵਕ ਨੂੰ (ਸਦਾ ਆਪਣੇ) ਗਲ ਨਾਲ ਲਾਈ ਰੱਖਦਾ ਹੈ, ਅਤੇ (ਆਪਣੇ ਸੇਵਕ ਦੇ) ਦੋਖੀ ਨੂੰ (ਈਰਖਾ ਦੀ ਅੰਦਰੇ-ਅੰਦਰ ਧੁਖ ਰਹੀ) ਅੱਗ ਵਿਚ ਪਾਈ ਰੱਖਦਾ ਹੈ ।੧।

ਹੇ ਭਾਈ ! ਪਰਮਾਤਮਾ ਦੇ ਸੇਵਕ ਦੀ ਪਰਮਾਤਮਾ ਨਾਲ ਪ੍ਰੀਤ ਬਣੀ ਰਹਿੰਦੀ ਹੈ, ਪਰ ਸੇਵਕ ਦੇ ਦੋਖੀ ਦਾ (ਨਿੰਦਾ-ਈਰਖਾ ਆਦਿਕ) ਭੈੜੇ ਕੰਮਾਂ ਨਾਲ ਪਿਆਰ ਬਣਿਆ ਰਹਿੰਦਾ ਹੈ ।੨।

ਹੇ ਭਾਈ ! (ਸਦਾ ਹੀ) ਪਰਮਾਤਮਾ ਨੇ (ਆਪਣੇ ਸੇਵਕ ਦੀ ਲਾਜ ਰੱਖ ਕੇ) ਆਪਣਾ ਮੁੱਢ-ਕਦੀਮਾਂ ਦਾ (ਇਹ) ਸੁਭਾਉ (ਜਗਤ ਵਿਚ) ਪਰਗਟ ਕੀਤਾ ਹੈ, (ਸੇਵਕ ਦੇ) ਨਿੰਦਕ-ਦੋਖੀ ਨੇ (ਭੀ ਸਦਾ) ਆਪਣੇ ਕੀਤੇ ਮੰਦੇ ਕਰਮ ਦਾ ਫਲ ਭੁਗਤਿਆ ਹੈ ।੩।

ਹੇ ਨਾਨਕ ! ਜਿਹੜਾ ਪਰਮਾਤਮਾ ਨਾਹ ਜੰਮਦਾ ਹੈ ਨਾਹ ਮਰਦਾ ਹੈ ਜਿਹੜਾ ਪਰਮਾਤਮਾ ਸਭ ਥਾਈਂ ਵਿਆਪਕ ਹੈ, ਉਸ ਦੇ ਦਾਸ (ਸਦਾ) ਉਸ ਦੀ ਸਰਨ ਪਏ ਰਹਿੰਦੇ ਹਨ ।੪।੧੩।

**ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ ॥ ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ ॥੧॥ ਰੇ ਮਨ ਮੇਰੇ ਤੂ ਗੋਵਿਦ ਭਾਜੁ ॥ ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ ॥੧॥ ਰਹਾਉ ॥ ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥ ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥੨॥ ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ ॥ ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ ॥੩॥ ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ ॥ ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ ॥੪॥੧॥੧੪॥ {ਪੰਨਾ ੧੧੩੮}**

**ਪਦ ਅਰਥ** :—ਸ੍ਰੀ—ਸ਼੍ਰੀ, ਲੱਛਮੀ । ਸ੍ਰੀਧਰ—ਲੱਛਮੀ ਦਾ ਆਸਰਾ, ਪਰਮਾਤਮਾ । ਸਗਲ ਉਪਾਵਨ—ਸਭਨਾਂ ਨੂੰ ਪੈਦਾ ਕਰਨ ਵਾਲਾ । ਨਿਰੰਕਾਰ—ਉਹ ਜਿਸ ਦਾ ਕੋਈ ਖ਼ਾਸ ਸਰੂਪ ਦੱਸਿਆ ਨਹੀਂ ਜਾ ਸਕਦਾ । ਛੋਡਿ—ਛੱਡ ਕੇ । ਕਰਹਿ—ਤੂੰ ਕਰਦਾ ਹੈਂ । ਅਨ ਸੇਵਾ—{ਅੰਯ} ਕਿਸੇ ਹੋਰ ਦੀ ਸੇਵਾ-ਭਗਤੀ । ਬਿਖਿਆ—ਮਾਇਆ । ਕਵਨ ਰਸ—ਕਿਹੜੇ ਰਸਾਂ ਵਿਚ ? ਕੋਝੇ ਸੁਆਦਾਂ ਵਿਚ । ਮਾਤਾ—ਮਸਤ ।੧।

ਭਾਜੁ—ਭਜੁ, ਜਪਿਆ ਕਰ । ਉਪਾਵ—{ਬਹੁ-ਵਚਨ ਲਫ਼ਜ਼ 'ਉਪਾਉ' ਤੋਂ} ਹੀਲੇ । ਜੋ—ਜਿਹੜਾ ਭੀ ਉਪਾਉ । ਚਿਤਵੀਐ—ਸੋਚਿਆ ਜਾਂਦਾ ਹੈ । ਤਿਤੁ—ਉਸ (ਉਪਾਉ) ਨਾਲ । ਬਿਗਰਸਿ—ਵਿਗੜ ਜਾਂਦਾ ਹੈ ।੧।ਰਹਾਉ।

ਦਾਸੀ ਕਉ—ਮਾਇਆ-ਦਾਸੀ ਨੂੰ । ਸਿਮਰਹਿ—ਸਿਮਰਦੇ ਹਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਅੰਧ—ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਮਨੁੱਖ । ਅਗਿਆਨਾ—ਆਤਮਕ ਜੀਵਨ ਦੀ ਸੂਝ ਤੋਂ ਸੱਖਣੇ । ਤਿਨ—ਉਹਨਾਂ ਨੂੰ । ਪਸੂ ਸਮਾਨਾ—ਪਸ਼ੂਆਂ ਵਰਗੇ ਜੀਵਨ ਵਾਲੇ ।੨।

ਜੀਉ—ਜਿੰਦ । ਪਿੰਡੁ—ਸਰੀਰ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ । ਅਹੰਬੁਧਿ—ਹਉਮੈ ਵਾਲੀ ਅਕਲ ਦੇ ਕਾਰਨ । ਦੁਰਮਤਿ—ਖੋਟੀ ਮਤਿ । ਭਵਜਲਿ—ਸੰਸਾਰ-ਸਮੁੰਦਰ ਵਿਚ ।੩।

ਸਭਿ—ਸਾਰੇ । ਸੰਜਮ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦੇ ਸਾਧਨ । ਤਟਿ—(ਨਦੀ ਦੇ) ਕੰਢੇ ਉਤੇ । ਤੀਰਥਿ—ਤੀਰਥ ਉਤੇ । ਆਪੁ—ਆਪਾ-ਭਾਵ । ਗੁਰਮੁਖਿ—ਗੁਰੂ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਮਨ ! ਤੂੰ (ਸਦਾ) ਪਰਮਾਤਮਾ ਦਾ ਨਾਮ ਜਪਿਆ ਕਰ । (ਸਿਮਰਨ ਤੋਂ ਬਿਨਾ) ਹੋਰ ਸਾਰੇ ਹੀਲੇ (ਕਰਦੇ ਲੋਕ) ਮੈਂ ਵੇਖੇ ਹਨ (ਇਹੀ) ਨਤੀਜਾ ਨਿਕਲਦਾ ਵੇਖਿਆ ਹੈ ਕਿ) ਹੋਰ ਜਿਹੜਾ ਭੀ ਹੀਲਾ ਸੋਚਿਆ ਜਾਂਦਾ ਹੈ ਉਸ (ਹੀਲੇ) ਨਾਲ (ਆਤਮਕ ਜੀਵਨ ਦਾ) ਕੰਮ (ਸਗੋਂ) ਵਿਗੜਦਾ (ਹੀ) ਹੈ ।੧।ਰਹਾਉ।

ਹੇ ਮਨ ! ਜਿਹੜਾ ਸੋਹਣਾ ਪ੍ਰਭੂ ਲੱਛਮੀ ਦਾ ਆਸਰਾ ਹੈ, ਜਿਹੜਾ ਆਕਾਰ-ਰਹਿਤ ਪ੍ਰਭੂ ਸਭਨਾਂ ਨੂੰ ਪੈਦਾ ਕਰਨ ਵਾਲਾ ਹੈ, ਜਿਹੜਾ ਸਾਰੇ ਸੁਖ ਦੇਣ ਵਾਲਾ ਹੈ, ਉਸ ਨੂੰ ਛੱਡ ਕੇ ਤੂੰ ਹੋਰ ਹੋਰ ਦੀ ਸੇਵਾ-ਪੂਜਾ ਕਰਦਾ ਹੈਂ, ਤੂੰ ਮਾਇਆ ਦੇ ਕੋਝੇ ਸੁਆਦਾਂ ਵਿਚ ਮਸਤ ਹੈਂ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ, ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਮਨੁੱਖ, ਆਤਮਕ ਜੀਵਨ ਦੀ ਸੂਝ ਤੋਂ ਸੱਖਣੇ ਮਨੁੱਖ ਮਾਲਕ-ਪ੍ਰਭੂ ਨੂੰ ਛੱਡ ਕੇ ਉਸ ਦੀ ਦਾਸੀ (ਮਾਇਆ) ਨੂੰ ਹੀ ਹਰ ਵੇਲੇ ਚੇਤੇ ਰੱਖਦੇ ਹਨ । ਅਜਿਹੇ ਨਿਗੁਰੇ ਮਨੁੱਖ, ਪਸ਼ੂਆਂ ਵਰਗੇ ਜੀਵਨ ਵਾਲੇ ਮਨੁੱਖ ਉਹਨਾਂ ਬੰਦਿਆਂ ਨੂੰ ਨਿੰਦਦੇ ਹਨ ਜਿਹੜੇ ਪਰਮਾਤਮਾ ਦੀ ਭਗਤੀ ਕਰਦੇ ਹਨ ।੨।

ਹੇ ਭਾਈ ! ਇਹ ਜਿੰਦ ਇਹ ਸਰੀਰ ਇਹ ਧਨ—ਇਹ ਸਭ ਕੁਝ ਪਰਮਾਤਮਾ ਦਾ ਦਿੱਤਾ ਹੋਇਆ ਹੈ, ਪਰ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਆਖਦੇ ਰਹਿੰਦੇ ਹਨ ਕਿ ਇਹ ਹਰੇਕ ਚੀਜ਼ ਸਾਡੀ ਹੈ । ਹਉਮੈ ਵਾਲੀ ਬੁੱਧੀ ਦੇ ਕਾਰਨ ਉਹਨਾਂ ਦੀ ਅਕਲ ਖੋਟੀ ਹੋਈ ਰਹਿੰਦੀ ਹੈ ਮੈਲੀ ਹੋਈ ਰਹਿੰਦੀ ਹੈ, ਗੁਰੂ ਦੀ ਸਰਨ ਤੋਂ ਬਿਨਾ ਸੰਸਾਰ-ਸਮੁੰਦਰ ਵਿਚ ਉਹਨਾਂ ਦਾ ਗੇੜ ਬਣਿਆ ਰਹਿੰਦਾ ਹੈ ।੩।

ਹੇ ਨਾਨਕ ! ਹੋਮ, ਜੱਗ, ਜਪ-ਤਪ ਸਾਧਨਾਂ ਨਾਲ, ਇੰਦ੍ਰਿਆਂ ਨੂੰ ਵੱਸ ਵਿਚ ਕਰਨ ਵਾਲੇ ਸਾਰੇ ਸਾਧਨਾਂ ਨਾਲ, ਕਿਸੇ ਪਵਿੱਤਰ ਨਦੀ ਦੇ ਕੰਢੇ ਉਤੇ ਕਿਸੇ ਤੀਰਥ ਉਤੇ (ਇਸ਼ਨਾਨ ਕੀਤਿਆਂ) ਪਰਮਾਤਮਾ ਦਾ ਮਿਲਾਪ ਨਹੀਂ ਹੋ ਸਕਦਾ । ਜਿਹੜੇ ਮਨੁੱਖ ਪਰਮਾਤਮਾ ਦੀ ਸਰਨ ਪੈਂਦੇ ਹਨ ਉਹਨਾਂ ਦੇ ਅੰਦਰੋਂ ਆਪਾ-ਭਾਵ ਮਿਟ ਜਾਂਦਾ ਹੈ । ਹੇ ਨਾਨਕ ! (ਪਰਮਾਤਮਾ) ਗੁਰੂ ਦੀ ਸਰਨ ਪਾ ਕੇ ਜਗਤ (ਜਗਤ ਦੇ ਜੀਵਾਂ) ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੪।੧।੧੪।

**ਭੈਰਉ ਮਹਲਾ ੫ ॥ ਬਨ ਮਹਿ ਪੇਖਿਓ ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ ॥ ਦੰਡਧਾਰ ਜਟਧਾਰੈ ਪੇਖਿਓ ਵਰਤ ਨੇਮ ਤੀਰਥਾਏ ॥੧॥ ਸੰਤ ਸੰਗਿ ਪੇਖਿਓ ਮਨ ਮਾਏਂ ॥ ਊਭ ਪਇਆਲ ਸਰਬ ਮਹਿ ਪੂਰਨ ਰਸਿ ਮੰਗਲ ਗੁਣ ਗਾਏ ॥੧॥ ਰਹਾਉ ॥ ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ ਕਾਪੜਾਏ ॥ ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ ॥੨॥ ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ ॥ ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ ॥੩॥ ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥ ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀਆਏ ॥੪॥੨॥੧੫॥ {ਪੰਨਾ ੧੧੩੯}**

**ਪਦ ਅਰਥ** :—ਬਨ ਮਹਿ—ਜੰਗਲ ਵਿਚ । ਤ੍ਰਿਣ—ਘਾਹ ਦਾ ਤੀਲਾ, ਬਨਸਪਤੀ । ਗ੍ਰਿਹਿ—ਘਰ ਵਿਚ । ਉਦਾਸਾਏ—ਘਰਾਂ ਤੋਂ ਉਦਾਸ ਤਿਆਗੀਆਂ ਵਿਚ । ਦੰਡਧਾਰ—ਹੱਥ ਵਿਚ ਡੰਡਾ ਰੱਖਣ ਵਾਲੇ ਜੋਗੀਆਂ ਵਿਚ । ਜਟਧਾਰੈ—ਜਟਾ-ਧਾਰੀ ਜੋਗੀ ਵਿਚ ।੧।

ਸੰਤ ਸੰਗਿ—ਸੰਤ ਜਨਾਂ ਦੀ ਸੰਗਤਿ ਵਿਚ । ਮਨ ਮਾਏਂ—ਮਨ ਮਾਹਿ, ਆਪਣੇ ਮਨ ਵਿਚ ਹੀ । ਊਭ—ਆਕਾਸ਼ ਵਿਚ । ਪਇਆਲ—ਪਾਤਾਲ ਵਿਚ । ਪੂਰਨ—ਵਿਆਪਕ । ਰਸਿ—ਆਨੰਦ ਨਾਲ । ਮੰਗਲ ਗੁਣ—ਆਤਮਕ ਆਨੰਦ ਦੇਣ ਵਾਲੇ ਗੁਣ । ਗਾਏ—ਗਾਇ, ਗਾ ਕੇ ।੧।ਰਹਾਉ।

ਸੰਨਿਆਸੈ—ਸੰਨਿਆਸ ਵਿਚ । ਕਾਪੜਾਏ—ਕਾਪੜੀਏ ਸਾਧੂਆਂ ਵਿਚ । ਤਪੀਸੁਰ—{ਤਪੀ-ਈਸੁਰ) ਵੱਡੇ ਵੱਡੇ ਤਪੀ ।੨।

ਚਹੁ ਮਹਿ—ਚਾਰ ਵੇਦਾਂ ਵਿਚ । ਖਟ ਮਹਿ—ਛੇ ਸ਼ਾਸਤ੍ਰਾਂ ਵਿਚ । ਦਸ ਅਸਟੀ—ਅਠਾਰਾਂ ਪੁਰਾਣਾਂ ਵਿਚ । ਮਿਲਿ—ਮਿਲ ਕੇ । ਵਖਾਨਹਿ—ਆਖਦੇ ਹਨ । ਤਉ—ਤਦੋਂ, ਤਾਂ । ਕਹਉ—ਕਹਉਂ, ਮੈਂ ਆਖਾਂ । ਕਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ} ਕਿਸ ਤੋਂ ? ਦੁਰਾਏ—ਦੂਰ, ਲੁਕਿਆ ਹੋਇਆ ।੩।

ਅਗਹ—ਅਥਾਹ । ਕੀਮ—ਕੀਮਤ, ਮੁੱਲ । ਤਿਨ ਕੈ—ਉਹਨਾਂ ਤੋਂ । ਬਲਿ ਬਲਿ—ਸਦਕੇ, ਕੁਰਬਾਨ । ਜਾਈਐ—ਜਾਣਾ ਚਾਹੀਦਾ ਹੈ । ਜਿਹ ਘਟਿ—ਜਿਸ (ਜਿਸ) ਦੇ ਹਿਰਦੇ ਵਿਚ । ਪਰਗਟੀਆਏ—ਪਰਗਟ ਹੋ ਪਿਆ ਹੈ ।੪।

**ਅਰਥ** :—ਹੇ ਭਾਈ ! ਜਦੋਂ ਸੰਤ ਜਨਾਂ ਦੀ ਸੰਗਤਿ ਵਿਚ ਪਰਮਾਤਮਾ ਦੇ ਆਨੰਦ ਦੇਣ ਵਾਲੇ ਗੁਣ ਸੁਆਦ ਨਾਲ ਗਾ ਕੇ ਮੈਂ ਉਸ ਨੂੰ ਆਪਣੇ ਮਨ ਵਿਚ ਹੀ ਵੱਸਦਾ ਵੇਖ ਲਿਆ, ਤਾਂ ਆਕਾਸ਼ ਪਾਤਾਲ ਸਭਨਾਂ ਵਿਚ ਉਹ ਵਿਆਪਕ ਦਿੱਸ ਪਿਆ ।੧।ਰਹਾਉ।

ਹੇ ਭਾਈ ! (ਤਦੋਂ ਮੈਂ) ਜੰਗਲ ਵਿਚ, ਬਨਸਪਤੀ ਵਿਚ (ਪ੍ਰਭੂ ਨੂੰ ਹੀ ਵੱਸਦਾ) ਵੇਖ ਲਿਆ, ਘਰ ਵਿਚ ਭੀ ਉਸੇ ਨੂੰ ਵੇਖ ਲਿਆ, ਤੇ, ਤਿਆਗੀ ਵਿਚ ਭੀ ਉਸੇ ਨੂੰ ਵੇਖ ਲਿਆ । ਤਦੋਂ ਮੈਂ ਉਸ ਨੂੰ ਦੰਡ-ਧਾਰੀਆਂ ਵਿਚ, ਜਟਾ-ਧਾਰੀਆਂ ਵਿਚ ਵੱਸਦਾ ਵੇਖ ਲਿਆ, ਵਰਤ-ਨੇਮ ਅਤੇ ਤੀਰਥ-ਜਾਤ੍ਰਾ ਕਰਨ ਵਾਲਿਆਂ ਵਿਚ ਭੀ ਵੇਖ ਲਿਆ ।੧।

ਹੇ ਭਾਈ ! (ਜਦੋਂ ਮੈਂ ਪਰਮਾਤਮਾ ਨੂੰ ਆਪਣੇ ਅੰਦਰ ਵੱਸਦਾ ਵੇਖਿਆ, ਤਦੋਂ ਮੈਂ ਉਸ ਪਰਮਾਤਮਾ ਨੂੰ) ਜੋਗੀਆਂ ਵਿਚ, ਸਾਰੇ ਭੇਖਾਂ ਵਿਚ, ਸੰਨਿਆਸੀਆਂ ਵਿਚ, ਜਤੀਆਂ ਵਿਚ, ਜੰਗਮਾਂ ਵਿਚ, ਕਾਪੜੀਏ ਸਾਧੂਆਂ ਵਿਚ, ਸਭਨਾਂ ਵਿਚ ਵੱਸਦਾ ਵੇਖ ਲਿਆ । ਤਦੋਂ ਮੈਂ ਉਸ ਨੂੰ ਤਪੀਆਂ ਵਿਚ, ਵੱਡੇ ਵੱਡੇ ਤਪੀਆਂ ਵਿਚ, ਮੁਨੀਆਂ ਵਿਚ, ਨਾਟਕ ਕਰਨ ਵਾਲੇ ਨਟਾਂ ਵਿਚ, ਰਾਸਧਾਰੀਆਂ ਵਿਚ (ਸਭਨਾਂ ਵਿਚ ਵੱਸਦਾ) ਵੇਖ ਲਿਆ ।੨।

ਹੇ ਭਾਈ ! (ਜਦੋਂ ਸਾਧ ਸੰਗਤਿ ਦੀ ਕਿਰਪਾ ਨਾਲ ਮੈਂ ਪਰਮਾਤਮਾ ਨੂੰ ਆਪਣੇ ਅੰਦਰ ਵੱਸਦਾ ਵੇਖਿਆ, ਤਦੋਂ ਮੈਂ ਉਸ ਨੂੰ) ਚਾਰ ਵੇਦਾਂ ਵਿਚ, ਛੇ ਸ਼ਾਸਤ੍ਰਾਂ ਵਿਚ, ਅਠਾਰਾਂ ਪੁਰਾਣਾਂ ਵਿਚ, (ਸਾਰੀਆਂ) ਸਿੰਮ੍ਰਿਤੀਆਂ ਵਿਚ ਵੱਸਦਾ ਵੇਖ ਲਿਆ । (ਜਦੋਂ ਮੈਂ ਇਹ ਵੇਖ ਲਿਆ ਕਿ) ਸਾਰੇ ਜੀਅ-ਜੰਤ ਮਿਲ ਕੇ ਸਿਰਫ਼ ਇਕ ਪਰਮਾਤਮਾ ਦੇ ਹੀ ਗੁਣ ਗਾ ਰਹੇ ਹਨ, ਤਾਂ ਹੁਣ ਮੈਂ ਉਸ ਨੂੰ ਕਿਸ ਪਾਸੋਂ ਦੂਰ ਬੈਠਾ ਆਖ ਸਕਦਾ ਹਾਂ ? ।੩।

ਹੇ ਭਾਈ ! ਪਰਮਾਤਮਾ ਅਥਾਹ ਹੈ, ਅਥਾਹ ਹੈ, ਬੇਅੰਤ ਹੈ, ਉਸ ਦਾ ਮੁੱਲ ਨਹੀਂ ਪੈ ਸਕਦਾ, ਉਹ ਕਿਸੇ ਦੁਨੀਆਵੀ ਪਦਾਰਥ ਦੇ ਬਦਲੇ ਨਹੀਂ ਮਿਲ ਸਕਦਾ । ਹੇ ਦਾਸ ਨਾਨਕ ! (ਆਖ—ਹੇ ਭਾਈ ! ਉਹ ਪ੍ਰਭੂ ਵੱਸਦਾ ਤਾਂ ਸਭਨਾਂ ਵਿਚ ਹੀ ਹੈ, ਪਰ) ਜਿਸ ਜਿਸ (ਵਡ-ਭਾਗੀ) ਦੇ ਹਿਰਦੇ ਵਿਚ ਉਹ ਪਰਤੱਖ ਹੋ ਗਿਆ ਹੈ, ਉਹਨਾਂ ਤੋਂ ਸਦਕੇ ਕੁਰਬਾਨ ਜਾਣਾ ਚਾਹੀਦਾ ਹੈ ।੪।੨।੧੫।

**ਭੈਰਉ ਮਹਲਾ ੫ ॥ ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥ ਬਿਖੁ ਸੰਚੈ ਨਿਤ ਡਰਤਾ ਫਿਰੈ ॥ ਹੈ ਨਿਕਟੇ ਅਰੁ ਭੇਦੁ ਨ ਪਾਇਆ ॥ ਬਿਨੁ ਸਤਿਗੁਰ ਸਭ ਮੋਹੀ ਮਾਇਆ ॥੧॥ ਨੇੜੈ ਨੇੜੈ ਸਭੁ ਕੋ ਕਹੈ ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥੧॥ ਰਹਾਉ ॥ ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥ ਦਰਬੁ ਹਿਰੈ ਮਿਥਿਆ ਕਰਿ ਖਾਇ ॥ ਪਈ ਠਗਉਰੀ ਹਰਿ ਸੰਗਿ ਨ ਜਾਨਿਆ ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ ॥੨॥ ਨਿਕਟਿ ਨ ਜਾਨੈ ਬੋਲੈ ਕੂੜੁ ॥ ਮਾਇਆ ਮੋਹਿ ਮੂਠਾ ਹੈ ਮੂੜੁ ॥ ਅੰਤਰਿ ਵਸਤੁ ਦਿਸੰਤਰਿ ਜਾਇ ॥ ਬਾਝੁ ਗੁਰੂ ਹੈ ਭਰਮਿ ਭੁਲਾਇ ॥੩॥ ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ ॥ ਅੰਤਰਿ ਬਾਹਰਿ ਨਿਕਟੇ ਸੋਇ ॥ ਜਨ ਨਾਨਕ ਆਵੈ ਨ ਜਾਵੈ ਕੋਇ ॥੪॥੩॥੧੬॥ {ਪੰਨਾ ੧੧੩੯}**

**ਪਦ ਅਰਥ** :—ਨਿਕਟਿ—(ਆਪਣੇ) ਨੇੜੇ (ਵੱਸਦਾ) । ਬੁਝੈ—(ਜਿਹੜਾ ਮਨੁੱਖ) ਸਮਝਦਾ ਹੈ । ਕਿਉ ਕਰੈ—ਨਹੀਂ ਕਰ ਸਕਦਾ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ਮਾਇਆ । ਸੰਚੈ—ਇਕੱਠੀ ਕਰਦਾ ਹੈ । ਨਿਕਟੇ—ਨੇੜੇ ਹੀ । ਅਰੁ—ਅਤੇ, ਪਰ । ਸਭ—ਸਾਰੀ ਲੁਕਾਈ ।੧।

ਸਭੁ ਕੋ—ਹਰੇਕ ਪ੍ਰਾਣੀ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਲਹੈ—ਲੱਭਦਾ ਹੈ ।੧।ਰਹਾਉ।

ਪਰ ਗ੍ਰਿਹਿ—ਪਰਾਏ ਘਰ ਵਿਚ । ਜਾਇ—ਜਾਂਦਾ ਹੈ । ਦਰਬੁ—ਧਨ । ਹਿਰੈ—ਚੁਰਾਂਦਾ ਹੈ । ਮਿਥਿਆ—ਨਾਸਵੰਤ । ਮਿਥਿਆ ਕਰਿ—ਇਹ ਆਖ ਆਖ ਕੇ ਭੀ ਕਿ ਸਭ ਕੁਝ ਨਾਸਵੰਤ ਹੈ । ਠਗਉਰੀ—ਠਗ-ਮੂਰੀ, ਠਗ-ਬੂਟੀ, ਧਤੂਰਾ, ਸੂਝ-ਬੂਝ ਮੁਕਾ ਦੇਣ ਵਾਲੀ ਬੂਟੀ । ਸੰਗਿ—(ਆਪਣੇ) ਨਾਲ । ਭਰਮਿ—ਭਟਕਣਾ ਵਿਚ (ਪੈ ਕੇ) । ਭੁਲਾਨਿਆ—ਕੁਰਾਹੇ ਪਿਆ ਰਹਿੰਦਾ ਹੈ ।੨।

ਕੂੜੁ—ਝੂਠ । ਮੋਹਿ—ਮੋਹ ਵਿਚ । ਮੂਠਾ ਹੈ—ਠੱਗਿਆ ਜਾ ਰਿਹਾ ਹੈ । ਮੂੜੁ—ਮੂਰਖ ਮਨੁੱਖ {ਇਕ-ਵਚਨ} । ਅੰਤਰਿ—ਅੰਦਰ । ਦਿਸੰਤਰਿ—ਦੇਸ ਅੰਤਰਿ, ਹੋਰ ਦੇਸ਼ ਵਿਚ, ਬਾਹਰ ।੩।

ਮਸਤਕਿ—ਮੱਥੇ ਉਤੇ । ਕਰਮੁ—ਬਖ਼ਸ਼ਸ਼, ਪਰਮਾਤਮਾ ਦੀ ਮਿਹਰ (ਦਾ ਲੇਖ) । ਲਿਲਾਟ—ਮੱਥੇ (ਉਤੇ) । ਸੇਵੇ—ਸਰਨ ਪੈਂਦਾ ਹੈ । ਕਪਾਟ—ਕਵਾੜ, ਬੰਦ ਹੋਏ ਹੋਏ ਭਿੱਤ । ਸੋਇ—ਉਹ (ਪਰਮਾਤਮਾ) ਹੀ । ਜਨ ਨਾਨਕ—ਹੇ ਦਾਸ ਨਾਨਕ ! ਕੋਇ—(ਪਰਮਾਤਮਾ ਤੋਂ ਬਿਨਾ) ਕੋਈ (ਹੋਰ) ।੪।

**ਅਰਥ** :—ਹੇ ਭਾਈ ! (ਆਖਣ ਨੂੰ ਤਾਂ) ਹਰੇਕ ਪ੍ਰਾਣੀ (ਇਹ) ਆਖ ਦੇਂਦਾ ਹੈ (ਕਿ ਪਰਮਾਤਮਾ ਸਭ ਦੇ) ਨੇੜੇ ਹੈ (ਸਭ ਦੇ) ਨੇੜੇ ਹੈ । ਪਰ ਕੋਈ ਵਿਰਲਾ ਮਨੁੱਖ ਗੁਰੂ ਦੀ ਸਰਨ ਪੈ ਕੇ ਇਸ ਡੂੰਘੀ ਗੱਲ ਨੂੰ ਸਮਝਦਾ ਹੈ ।੧।ਰਹਾਉ।

ਹੇ ਭਾਈ ! (ਜਿਹੜਾ ਮਨੁੱਖ ਪਰਮਾਤਮਾ ਨੂੰ ਆਪਣੇ) ਨੇੜੇ (ਵੱਸਦਾ) ਸਮਝਦਾ ਹੈ ਉਹ (ਕਿਸੇ ਨਾਲ ਕੋਈ) ਬੁਰਾਈ ਨਹੀਂ ਕਰ ਸਕਦਾ । ਪਰ ਜਿਹੜਾ ਮਨੁੱਖ ਆਤਮਕ ਮੌਤ ਲਿਆਉਣ ਵਾਲੀ ਮਾਇਆ ਨੂੰ ਹਰ ਵੇਲੇ ਜੋੜਦਾ ਰਹਿੰਦਾ ਹੈ, ਉਹ ਮਨੁੱਖ (ਹਰੇਕ ਪਾਸੋਂ) ਸਦਾ ਡਰਦਾ ਫਿਰਦਾ ਹੈ । ਹੇ ਭਾਈ ! ਪਰਮਾਤਮਾ ਹਰੇਕ ਦੇ ਨੇੜੇ ਤਾਂ ਜ਼ਰੂਰ ਵੱਸਦਾ ਹੈ, ਪਰ (ਨਿੱਤ ਮਾਇਆ ਜੋੜਨ ਵਾਲਾ ਮਨੁੱਖ) ਇਹ ਭੇਤ ਸਮਝਦਾ ਨਹੀਂ । ਗੁਰੂ ਦੀ ਸਰਨ ਪੈਣ ਤੋਂ ਬਿਨਾ ਸਾਰੀ ਲੁਕਾਈ ਮਾਇਆ ਦੇ ਮੋਹ ਵਿਚ ਫਸੀ ਰਹਿੰਦੀ ਹੈ ।੧।

ਹੇ ਭਾਈ ! (ਉਹੀ ਮਨੁੱਖ) ਪਰਾਏ ਘਰ ਵਿਚ (ਚੋਰੀ ਦੀ ਨੀਅਤ ਨਾਲ) ਜਾਂਦਾ ਹੈ, ਜਿਹੜਾ ਪਰਮਾਤਮਾ ਨੂੰ ਆਪਣੇ ਨੇੜੇ-ਵੱਸਦਾ ਨਹੀਂ ਵੇਖਦਾ । ਉਹ ਮਨੁੱਖ ਪਰਾਇਆ ਧਨ ਚੁਰਾਂਦਾ ਹੈ, ਤੇ, ਧਨ ਨੂੰ ਨਾਸਵੰਤ ਆਖ ਆਖ ਕੇ ਭੀ ਪਰਾਇਆ ਮਾਲ ਖਾਈ ਜਾਂਦਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ ਭਟਕਣਾ ਵਿਚ

ਪੈ ਕੇ ਮਨੁੱਖ ਕੁਰਾਹੇ ਪਿਆ ਰਹਿੰਦਾ ਹੈ, ਮਾਇਆ-ਠਗਬੂਟੀ ਉਸ ਉਤੇ ਆਪਣਾ ਪ੍ਰਭਾਵ ਪਾਈ ਰੱਖਦੀ ਹੈ, (ਇਸ ਵਾਸਤੇ ਉਹ ਪਰਮਾਤਮਾ ਨੂੰ ਆਪਣੇ) ਨਾਲ ਵੱਸਦਾ ਨਹੀਂ ਸਮਝਦਾ ।੨।

ਹੇ ਭਾਈ ! (ਉਹੀ ਮਨੁੱਖ) ਝੂਠ ਬੋਲਦਾ ਹੈ ਜਿਹੜਾ ਪਰਮਾਤਮਾ ਨੂੰ ਆਪਣੇ ਨਾਲ ਵੱਸਦਾ ਨਹੀਂ ਸਮਝਦਾ, ਉਹ ਮੂਰਖ ਮਾਇਆ ਦੇ ਮੋਹ ਵਿਚ ਫਸ ਕੇ (ਆਪਣੀ ਆਤਮਕ ਰਾਜ-ਪੂੰਜੀ) ਲੁਟਾਈ ਜਾਂਦਾ ਹੈ । ਪਰਮਾਤਮਾ ਦਾ ਨਾਮ-ਧਨ ਉਸ ਦੇ ਹਿਰਦੇ ਵਿਚ ਵੱਸਦਾ ਹੈ, ਪਰ ਉਹ (ਨਿਰੀ ਮਾਇਆ ਦੀ ਖ਼ਾਤਰ ਹੀ) ਬਾਹਰ ਭਟਕਦਾ ਫਿਰਦਾ ਹੈ । ਹੇ ਭਾਈ ! ਗੁਰੂ ਦੀ ਸਰਨ ਤੋਂ ਬਿਨਾ (ਜਗਤ) ਭਟਕਣਾ ਦੇ ਕਾਰਨ ਕੁਰਾਹੇ ਪਿਆ ਰਹਿੰਦਾ ਹੈ ।੩।

ਹੇ ਦਾਸ ਨਾਨਕ ! ਜਿਸ ਮਨੁੱਖ ਦੇ ਮੱਥੇ ਉਤੇ ਲਿਲਾਟ ਉਤੇ (ਪਰਮਾਤਮਾ ਦੀ) ਬਖ਼ਸ਼ਸ਼ (ਦਾ ਲੇਖ) ਲਿਖਿਆ ਉੱਘੜ ਪੈਂਦਾ ਹੈ, ਉਹ ਗੁਰੂ ਦੀ ਸਰਨ ਆ ਪੈਂਦਾ ਹੈ, ਉਸ ਦੇ ਮਨ ਵਿਚ ਕਿਵਾੜ ਖੁਲ੍ਹ ਜਾਂਦੇ ਹਨ । ਉਸ ਨੂੰ ਆਪਣੇ ਅੰਦਰ ਤੇ ਬਾਹਰ ਜਗਤ ਵਿਚ ਇਕ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ, (ਉਸ ਨੂੰ ਇਉਂ ਜਾਪਦਾ ਹੈ ਕਿ ਪਰਮਾਤਮਾ ਤੋਂ ਬਿਨਾ ਹੋਰ) ਕੋਈ ਨਾਹ ਜੰਮਦਾ ਹੈ ਨਾਹ ਮਰਦਾ ਹੈ ।੪।੩।੧੬।

**ਭੈਰਉ ਮਹਲਾ ੫ ॥ ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ ॥ ਕੋਟਿ ਉਪਾਵ ਚਿਤਵਤ ਹੈ ਪ੍ਰਾਣੀ ॥ ਸੋ ਹੋਵੈ ਜਿ ਕਰੈ ਚੋਜ ਵਿਡਾਣੀ ॥੧॥ ਰਾਖਹੁ ਰਾਖਹੁ ਕਿਰਪਾ ਧਾਰਿ ॥ ਤੇਰੀ ਸਰਣਿ ਤੇਰੈ ਦਰਵਾਰਿ ॥੧॥ ਰਹਾਉ ॥ ਜਿਨਿ ਸੇਵਿਆ ਨਿਰਭਉ ਸੁਖਦਾਤਾ ॥ ਤਿਨਿ ਭਉ ਦੂਰਿ ਕੀਆ ਏਕੁ ਪਰਾਤਾ ॥ ਜੋ ਤੂ ਕਰਹਿ ਸੋਈ ਫੁਨਿ ਹੋਇ ॥ ਮਾਰੈ ਨ ਰਾਖੈ ਦੂਜਾ ਕੋਇ ॥੨॥ ਕਿਆ ਤੂ ਸੋਚਹਿ ਮਾਣਸ ਬਾਣਿ ॥ ਅੰਤਰਜਾਮੀ ਪੁਰਖੁ ਸੁਜਾਣੁ ॥ ਏਕ ਟੇਕ ਏਕੋ ਆਧਾਰੁ ॥ ਸਭ ਕਿਛੁ ਜਾਣੈ ਸਿਰਜਣਹਾਰੁ ॥੩॥ ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥ ਤਿਸੁ ਜਨ ਕੇ ਸਭਿ ਕਾਜ ਸਵਾਰਿ ॥ ਤਿਸ ਕਾ ਰਾਖਾ ਏਕੋ ਸੋਇ ॥ ਜਨ ਨਾਨਕ ਅਪੜਿ ਨ ਸਾਕੈ ਕੋਇ ॥੪॥੪॥੧੭॥ {ਪੰਨਾ ੧੧੩੯}**

**ਪਦ ਅਰਥ** :—ਸੰਸਾਰੈ—ਸੰਸਾਰ ਵਿਚ । ਕੋਟਿ—ਕ੍ਰੋੜਾਂ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} । ਚੋਜ ਵਿਡਾਣੀ—ਅਸਚਰਜ ਚੋਜਾਂ ਵਾਲਾ ।੧।

ਧਾਰਿ—ਧਾਰ ਕੇ, ਕਰ ਕੇ । ਦਰਵਾਰਿ—ਦਰ ਦੇ ਬੂਹੇ ਤੇ, ਦਰ ਤੇ ।੧।ਰਹਾਉ।

ਜਿਨਿ—ਜਿਸ (ਮਨੁੱਖ) ਨੇ । ਤਿਨਿ—ਉਸ (ਮਨੁੱਖ) ਨੇ । ਏਕੁ ਪਰਾਤਾ—ਇੱਕ ਪਰਮਾਤਮਾ ਨੂੰ ਪਛਾਣਿਆ । ਫੁਨਿ—ਮੁੜ ।੨।

ਬਾਣਿ—ਆਦਤ । ਸੁਜਾਣੁ—ਸਿਆਣਾ । ਆਧਾਰੁ—ਆਸਰਾ ।੩।

ਸਭਿ—ਸਾਰੇ । ਸਵਾਰਿ—ਸਵਾਰੇ, ਸਵਾਰਦਾ ਹੈ । ਤਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ।੪।

**ਅਰਥ** :—ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਮੈਂ ਤੇਰੇ ਦਰ ਤੇ ਆਇਆ ਹਾਂ, ਮਿਹਰ ਕਰ ਕੇ ਮੇਰੀ ਰੱਖਿਆ ਕਰ, ਰੱਖਿਆ ਕਰ ।੧।ਰਹਾਉ।

ਹੇ ਪ੍ਰਭੂ ! ਜਿਸ ਨੂੰ ਤੂੰ ਬਚਾਏਂ, ਉਸ ਨੂੰ ਕੋਈ ਮਾਰ ਨਹੀਂ ਸਕਦਾ, (ਕਿਉਂਕਿ) ਸਾਰੇ ਸੰਸਾਰ ਵਿਚ ਸਾਰੀ (ਉਤਪੱਤੀ) ਤੇਰੇ ਹੀ ਅਧੀਨ ਹੈ । ਹੇ ਭਾਈ ! ਜੀਵ (ਆਪਣੇ ਵਾਸਤੇ) ਕ੍ਰੋੜਾਂ ਹੀਲੇ ਸੋਚਦਾ ਰਹਿੰਦਾ ਹੈ, ਪਰ ਉਹੀ ਕੁਝ ਹੁੰਦਾ ਹੈ ਜੋ ਅਚਰਜ ਚੋਜ ਕਰਨ ਵਾਲਾ ਪਰਮਾਤਮਾ ਕਰਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੇ ਨਿਰਭਉ ਅਤੇ ਸਾਰੇ ਸੁਖ ਦੇਣ ਵਾਲੇ ਪਰਮਾਤਮਾ ਦੀ ਸਰਨ ਲਈ, ਉਸ ਨੇ (ਆਪਣਾ ਹਰੇਕ) ਡਰ ਦੂਰ ਕਰ ਲਿਆ, ਉਸ ਨੇ ਇਕ ਪਰਮਾਤਮਾ ਨਾਲ ਹੀ ਡੂੰਘੀ ਸਾਂਝ ਪਾ ਲਈ । ਹੇ ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ, ਉਹੀ ਹੁੰਦਾ ਹੈ । (ਤੈਥੋਂ ਬਿਨਾ) ਕੋਈ ਦੂਜਾ ਨਾਹ ਕਿਸੇ ਨੂੰ ਮਾਰ ਸਕਦਾ ਹੈ ਨਾਹ ਬਚਾ ਸਕਦਾ ਹੈ ।੨।

ਹੇ ਭਾਈ ! (ਆਪਣੇ) ਮਨੁੱਖਾ ਸੁਭਾਉ ਅਨੁਸਾਰ ਤੂੰ ਕੀਹ ਸੋਚਾਂ ਸੋਚਦਾ ਰਹਿੰਦਾ ਹੈਂ ? ਸਰਬ-ਵਿਆਪਕ ਪਰਮਾਤਮਾ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ ਸਿਆਣਾ ਹੈ । (ਅਸਾਂ ਜੀਵਾਂ ਦੀ) ਉਹੀ ਟੇਕ ਹੈ ਉਹੀ ਆਸਰਾ ਹੈ । ਜੀਵਾਂ ਨੂੰ ਪੈਦਾ ਕਰਨ ਵਾਲਾ ਉਹ ਪ੍ਰਭੂ ਸਭ ਕੁਝ ਜਾਣਦਾ ਹੈ ।੩।

ਹੇ ਭਾਈ ! ਕਰਤਾਰ ਜਿਸ ਮਨੁੱਖ ਉੱਤੇ ਮਿਹਰ ਦੀ ਨਿਗਾਹ ਕਰਦਾ ਹੈ, ਉਸ ਸੇਵਕ ਦੇ ਉਹ ਸਾਰੇ ਕੰਮ ਸਵਾਰਦਾ ਹੈ । ਉਸ ਮਨੁੱਖ ਦਾ ਰਾਖਾ ਉਹ ਪਰਮਾਤਮਾ ਆਪ ਹੀ ਬਣਿਆ ਰਹਿੰਦਾ ਹੈ । ਹੇ ਦਾਸ ਨਾਨਕ ! (ਜਗਤ ਦਾ ਕੋਈ ਜੀਵ) ਉਸ ਦੀ ਬਰਾਬਰੀ ਨਹੀਂ ਕਰ ਸਕਦਾ ।੪।੪।੧੭।

**ਭੈਰਉ ਮਹਲਾ ੫ ॥ ਤਉ ਕੜੀਐ ਜੇ ਹੋਵੈ ਬਾਹਰਿ ॥ ਤਉ ਕੜੀਐ ਜੇ ਵਿਸਰੈ ਨਰਹਰਿ ॥ ਤਉ ਕੜੀਐ ਜੇ ਦੂਜਾ ਭਾਏ ॥ ਕਿਆ ਕੜੀਐ ਜਾਂ ਰਹਿਆ ਸਮਾਏ ॥੧॥ ਮਾਇਆ ਮੋਹਿ ਕੜੇ ਕੜਿ ਪਚਿਆ ॥ ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥੧॥ ਰਹਾਉ ॥ ਤਉ ਕੜੀਐ ਜੇ ਦੂਜਾ ਕਰਤਾ ॥ ਤਉ ਕੜੀਐ ਜੇ ਅਨਿਆਇ ਕੋ ਮਰਤਾ ॥ ਤਉ ਕੜੀਐ ਜੇ ਕਿਛੁ ਜਾਣੈ ਨਾਹੀ ॥ ਕਿਆ ਕੜੀਐ ਜਾਂ ਭਰਪੂਰਿ ਸਮਾਹੀ ॥੨॥ ਤਉ ਕੜੀਐ ਜੇ ਕਿਛੁ ਹੋਇ ਧਿਙਾਣੈ ॥ ਤਉ ਕੜੀਐ ਜੇ ਭੂਲਿ ਰੰਞਾਣੈ ॥ ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ ॥੩॥ ਪ੍ਰਭ ਤੂ ਹੈ ਠਾਕੁਰੁ ਸਭੁ ਕੋ ਤੇਰਾ ॥ ਜਿਉ ਭਾਵੈ ਤਿਉ ਕਰਹਿ ਨਿਬੇਰਾ ॥ ਦੁਤੀਆ ਨਾਸਤਿ ਇਕੁ ਰਹਿਆ ਸਮਾਇ ॥ ਰਾਖਹੁ ਪੈਜ ਨਾਨਕ ਸਰਣਾਇ ॥੪॥੫॥੧੮॥ {ਪੰਨਾ ੧੧੪੦}**

**ਪਦ ਅਰਥ** :—ਤਉ—ਤਦੋਂ, ਤਾਂ ਹੀ । ਕੜੀਐ—ਚਿੰਤਾ ਕਰੀਦੀ ਹੈ, ਖਿੱਝੀਦਾ ਹੈ । ਵਿਸਰੈ—ਭੁੱਲ ਜਾਂਦਾ ਹੈ । ਨਰਹਰਿ—ਪਰਮਾਤਮਾ । ਭਾਏ—ਚੰਗਾ ਲੱਗਦਾ ਹੈ । ਕਿਆ ਕੜੀਐ—ਝੁਰਨ ਦੀ ਲੋੜ ਨਹੀਂ ਪੈਂਦੀ । ਜਾਂ—ਜਦੋਂ ।੧।

ਮੋਹਿ—ਮੋਹ ਵਿਚ (ਫਸ ਕੇ) । ਕੜੇ ਕੜਿ—ਕੜਿ ਕੜਿ, ਖਿੱਝ ਖਿੱਝ ਕੇ । ਪਚਿਆ—ਸੜ ਮਰਦਾ ਹੈ । ਭ੍ਰਮਿ—ਭਟਕ ਕੇ । ਖਪਿਆ—ਦੁਖੀ ਹੁੰਦਾ ਹੈ ।੧।ਰਹਾਉ।

ਅਨਿਆਇ—ਅ-ਨਿਆਇ, ਨਿਆਂ ਦੇ ਉਲਟ, ਪਰਮਾਤਮਾ ਦੇ ਹੁਕਮ ਤੋਂ ਬਾਹਰਾ । ਕੋ—ਕੋਈ ਜੀਵ । ਭਰਪੂਰਿ—ਹਰ ਥਾਂ, ਨਕਾ-ਨਕ । ਸਮਾਹੀ—(ਹੇ ਪ੍ਰਭੂ !) ਤੂੰ ਵਿਆਪਕ ਹੈਂ ।੨।

ਧਿਙਾਣੈ—ਬਦੋ ਬਦੀ, ਪਰਮਾਤਮਾ ਤੋਂ ਬੇ-ਵਸਾ । ਭੂਲਿ—ਭੁੱਲ ਕੇ, ਭੁਲੇਖੇ ਨਾਲ । ਰੰਞਾਣੈ—ਦੁਖੀ ਕਰਦਾ ਹੈ । ਗੁਰਿ—ਗੁਰੂ ਨੇ । ਪ੍ਰਭ ਤੇ—ਪ੍ਰਭੂ ਤੋਂ, ਪ੍ਰਭੂ ਦੇ ਹੁਕਮ ਨਾਲ । ਕਾੜਾ—ਖਿੱਝ, ਚਿੰਤਾ । ਛੋਡਿ—ਛੱਡ ਕੇ । ਅਚਿੰਤ—ਬੇ-ਫ਼ਿਕਰ । ਸੋਤੇ—ਸੌਂਦੇ ਹਾਂ, ਰਹਿੰਦੇ ਹਾਂ ।੩।

ਪ੍ਰਭ—ਹੇ ਪ੍ਰਭੂ ! ਠਾਕੁਰੁ—ਮਾਲਕ । ਸਭੁ ਕੋ—ਹਰੇਕ ਜੀਵ । ਕਰਹਿ—ਤੂੰ ਕਰਦਾ ਹੈਂ । ਨਿਬੇਰਾ—ਫ਼ੈਸਲਾ । ਦੁਤੀਆ—ਦੂਜਾ, ਤੈਥੋਂ ਬਿਨਾ ਕੋਈ ਹੋਰ । ਨਾਸਤਿ—ਨ ਅਸਤਿ, ਨਹੀਂ ਹੈ {ਅਸ੍ਤਿ} । ਪੈਜ—ਲਾਜ, ਇੱਜ਼ਤ ।੪।

**ਅਰਥ** :—ਹੇ ਭਾਈ ! ਮਾਇਆ ਦੇ ਮੋਹ ਵਿਚ ਫਸਿਆ ਹੋਇਆ ਮਨੁੱਖ ਖਿੱਝ ਖਿੱਝ ਕੇ ਆਤਮਕ ਮੌਤ ਮਰਦਾ ਰਹਿੰਦਾ ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ (ਮਾਇਆ ਦੀ ਖ਼ਾਤਰ) ਭਟਕ ਕੇ ਭਟਕ ਕੇ ਭਟਕ ਕੇ ਖ਼ੁਆਰ ਹੁੰਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜੇ (ਜੀਵ ਨੂੰ ਇਹ ਖ਼ਿਆਲ ਬਣਿਆ ਰਹੇ ਕਿ ਪਰਮਾਤਮਾ ਮੈਥੋਂ ਵੱਖਰਾ) ਕਿਤੇ ਦੂਰ ਹੈ, ਤਦੋਂ (ਹਰ ਗੱਲੇ) ਚਿੰਤਾ ਕਰੀਦੀ ਹੈ । ਤਦੋਂ ਭੀ ਝੁਰਦੇ ਰਹੀਦਾ ਹੈ ਜੇ ਪਰਮਾਤਮਾ (ਸਾਡੇ ਮਨੋਂ) ਭੁੱਲ ਜਾਏ । ਜਦੋਂ (ਪਰਮਾਤਮਾ ਤੋਂ ਬਿਨਾ) ਕੋਈ ਹੋਰ ਪਦਾਰਥ (ਪਰਮਾਤਮਾ ਨਾਲੋਂ ਵਧੀਕ) ਪਿਆਰਾ ਲੱਗਣ ਲੱਗ ਪੈਂਦਾ ਹੈ, ਤਦੋਂ (ਭੀ) ਝੁਰਦੇ ਰਹੀਦਾ ਹੈ । ਪਰ ਜਦੋਂ (ਇਹ ਯਕੀਨ ਬਣਿਆ ਰਹੇ ਕਿ ਪਰਮਾਤਮਾ) ਹਰੇਕ ਥਾਂ ਵਿਆਪਕ ਹੈ, ਤਦੋਂ ਚਿੰਤਾ-ਝੋਰਾ ਮਿਟ ਜਾਂਦਾ ਹੈ ।੧।

ਹੇ ਭਾਈ ! ਜੇ (ਇਹ ਖ਼ਿਆਲ ਟਿਕਿਆ ਰਹੇ ਕਿ ਪਰਮਾਤਮਾ ਤੋਂ ਬਿਨਾ) ਕੋਈ ਹੋਰ ਕੁਝ ਕਰ ਸਕਣ ਵਾਲਾ ਹੈ, ਤਦੋਂ ਚਿੰਤਾ-ਫ਼ਿਕਰ ਵਿਚ ਫਸੇ ਰਹੀਦਾ ਹੈ । ਤਦੋਂ ਭੀ ਝੂਰੀਦਾ ਹੈ ਜੇ ਇਹ ਖ਼ਿਆਲ ਬਣੇ ਕਿ ਕੋਈ ਪ੍ਰਾਣੀ ਪਰਮਾਤਮਾ ਦੇ ਹੁਕਮ ਤੋਂ ਬਾਹਰਾ ਮਰ ਸਕਦਾ ਹੈ । ਜੇ ਇਹ ਯਕੀਨ ਟਿਕ ਜਾਏ ਕਿ ਪਰਮਾਤਮਾ ਸਾਡੀਆਂ ਲੋੜਾਂ ਜਾਣਦਾ ਨਹੀਂ ਹੈ, ਤਾਂ ਭੀ ਝੁਰਦੇ ਰਹੀਦਾ ਹੈ । ਪਰ, ਹੇ ਪ੍ਰਭੂ ! ਤੂੰ ਤਾਂ ਹਰ ਥਾਂ ਮੌਜੂਦ ਹੈਂ, ਫਿਰ ਅਸੀ ਚਿੰਤਾ-ਫ਼ਿਕਰ ਕਿਉਂ ਕਰੀਏ ? ।੨।

ਹੇ ਭਾਈ ! ਕੁਝ ਭੀ ਪਰਮਾਤਮਾ ਦੇ ਹੁਕਮ ਤੋਂ ਬਾਹਰਾ ਨਹੀਂ ਹੁੰਦਾ, ਕਿਸੇ ਨੂੰ ਭੀ ਉਹ ਭੁਲੇਖੇ ਨਾਲ ਦੁਖੀ ਨਹੀਂ ਕਰਦਾ, ਫਿਰ ਚਿੰਤਾ-ਫ਼ਿਕਰ ਕਿਉਂ ਕੀਤਾ ਜਾਏ ? ਹੇ ਭਾਈ ! ਗੁਰੂ ਨੇ ਇਹ ਦੱਸਿਆ ਹੈ ਕਿ ਜੋ ਕੁਝ ਹੁੰਦਾ ਹੈ ਸਭ ਪ੍ਰਭੂ ਦੇ ਹੁਕਮ ਨਾਲ ਹੀ ਹੁੰਦਾ ਹੈ । ਇਸ ਵਾਸਤੇ ਅਸੀ ਤਾਂ ਚਿੰਤਾ-ਫ਼ਿਕਰ ਛੱਡ ਕੇ (ਉਸ ਦੀ ਰਜ਼ਾ ਵਿਚ) ਬੇ-ਫ਼ਿਕਰ ਟਿਕੇ ਹੋਏ ਹਾਂ ।੩।

ਹੇ ਪ੍ਰਭੂ ! ਤੂੰ ਸਭ ਜੀਵਾਂ ਦਾ ਮਾਲਕ ਹੈਂ, ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ) ਹੈ । ਜਿਵੇਂ ਤੇਰੀ ਰਜ਼ਾ ਹੁੰਦੀ ਹੈ, ਤੂੰ (ਜੀਵਾਂ ਦੀ ਕਿਸਮਤ ਦਾ) ਫ਼ੈਸਲਾ ਕਰਦਾ ਹੈਂ । ਹੇ ਪ੍ਰਭੂ ! ਤੈਥੋਂ ਬਿਨਾ (ਤੇਰੇ ਬਰਾਬਰ ਦਾ) ਹੋਰ ਕੋਈ ਨਹੀਂ ਹੈ, ਤੂੰ ਹੀ ਹਰ ਥਾਂ ਵਿਆਪਕ ਹੈਂ । ਹੇ ਨਾਨਕ ! (ਪ੍ਰਭੂ ਦੇ ਦਰ ਤੇ ਹੀ ਅਰਦਾਸ ਕਰਿਆ ਕਰ ਕਿ, ਹੇ ਪ੍ਰਭੂ !) ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਲਾਜ ਰੱਖ ।੪।੫।੧੮।

**ਭੈਰਉ ਮਹਲਾ ੫ ॥ ਬਿਨੁ ਬਾਜੇ ਕੈਸੋ ਨਿਰਤਿਕਾਰੀ ॥ ਬਿਨੁ ਕੰਠੈ ਕੈਸੇ ਗਾਵਨਹਾਰੀ ॥ ਜੀਲ ਬਿਨਾ ਕੈਸੇ ਬਜੈ ਰਬਾਬ ॥ ਨਾਮ ਬਿਨਾ ਬਿਰਥੇ ਸਭਿ ਕਾਜ ॥੧॥ ਨਾਮ ਬਿਨਾ ਕਹਹੁ ਕੋ ਤਰਿਆ ॥ ਬਿਨੁ ਸਤਿਗੁਰ ਕੈਸੇ ਪਾਰਿ ਪਰਿਆ ॥੧॥ ਰਹਾਉ ॥ ਬਿਨੁ ਜਿਹਵਾ ਕਹਾ ਕੋ ਬਕਤਾ ॥ ਬਿਨੁ ਸ੍ਰਵਨਾ ਕਹਾ ਕੋ ਸੁਨਤਾ ॥ ਬਿਨੁ ਨੇਤ੍ਰਾ ਕਹਾ ਕੋ ਪੇਖੈ ॥ ਨਾਮ ਬਿਨਾ ਨਰੁ ਕਹੀ ਨ ਲੇਖੈ ॥੨॥ ਬਿਨੁ ਬਿਦਿਆ ਕਹਾ ਕੋਈ ਪੰਡਿਤ ॥ ਬਿਨੁ ਅਮਰੈ ਕੈਸੇ ਰਾਜ ਮੰਡਿਤ ॥ ਬਿਨੁ ਬੂਝੇ ਕਹਾ ਮਨੁ ਠਹਰਾਨਾ ॥ ਨਾਮ ਬਿਨਾ ਸਭੁ ਜਗੁ ਬਉਰਾਨਾ ॥੩॥ ਬਿਨੁ ਬੈਰਾਗ ਕਹਾ ਬੈਰਾਗੀ ॥ ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥ ਬਿਨੁ ਬਸਿ ਪੰਚ ਕਹਾ ਮਨ ਚੂਰੇ ॥ ਨਾਮ ਬਿਨਾ ਸਦ ਸਦ ਹੀ ਝੂਰੇ ॥੪॥ ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਬਿਨੁ ਪੇਖੇ ਕਹੁ ਕੈਸੋ ਧਿਆਨੁ ॥ ਬਿਨੁ ਭੈ ਕਥਨੀ ਸਰਬ ਬਿਕਾਰ ॥ ਕਹੁ ਨਾਨਕ ਦਰ ਕਾ ਬੀਚਾਰ ॥੫॥੬॥੧੯॥ {ਪੰਨਾ ੧੧੪੦}**

**ਪਦ ਅਰਥ** :—ਕੈਸੇ—ਕਿਹੋ ਜਿਹਾ ? ਫਬਦਾ ਨਹੀਂ । ਨਿਰਤਿਕਾਰੀ—ਨਾਚ । ਕੰਠ—ਗਲਾ । ਜੀਲ—ਤੰਦੀ । ਸਭਿ—ਸਾਰੇ ।੧।

ਕਹਹੁ—ਦੱਸੋ । ਕੋ—ਕੌਣ ? ਕੈਸੇ—ਕਿਵੇਂ ? ।੧।ਰਹਾਉ।

ਜਿਹਵਾ—ਜੀਭ । ਕਹਾ—ਕਹਾਂ ? ਕਿੱਥੇ ? ਕੋ—ਕੋਈ । ਬਕਤਾ—ਬੋਲਣ-ਜੋਗਾ । ਸ੍ਰਵਨ—ਕੰਨ । ਪੇਖੈ—ਵੇਖ ਸਕਦਾ ਹੈ । ਕਹੀ ਨ ਲੇਖੈ—ਕਿਤੇ ਭੀ ਲੇਖੇ ਵਿਚ ਨਹੀਂ, ਕਿਤੇ ਭੀ ਇੱਜ਼ਤ ਨਹੀਂ ਪਾ ਸਕਦਾ ! ।੨।

ਅਮਰ—ਹੁਕਮ । ਰਾਜ ਮੰਡਿਤ—ਰਾਜ ਦੀ ਸਜਾਵਟ । ਠਹਰਾਨਾ—ਟਿਕ ਸਕਦਾ ਹੈ । ਬਉਰਾਨਾ—ਝੱਲਾ ।੩।

ਬੈਰਾਗੁ—ਉਪਰਾਮਤਾ, ਨਿਰਮੋਹਤਾ । ਹਉ—ਹਉਮੈ । ਬਸਿ—ਵੱਸ ਵਿਚ । ਪੰਚ—ਕਾਮਾਦਿਕ ਪੰਜੇ । ਚੂਰੇ—ਮਾਰਿਆ ਜਾ ਸਕੇ । ਸਦ—ਸਦਾ ।੪।

ਦੀਖਿਆ—ਉਪਦੇਸ਼ । ਗਿਆਨੁ—ਆਤਮਕ ਜੀਵਨ ਦੀ ਸੂਝ । ਬਿਨੁ ਪੇਖੇ—ਵੇਖਣ ਤੋਂ ਬਿਨਾ । ਕਹੁ—ਦੱਸੋ । ਕੈਸੋ—ਕਿਹੋ ਜਿਹਾ ? ਬਿਨੁ ਭੈ—ਡਰ-ਅਦਬ ਤੋਂ ਬਿਨਾ । ਕਥਨੀ ਸਰਬ—ਸਾਰੀ ਕਹਣੀ । ਵਿਕਾਰ—ਵਿਕਾਰਾਂ ਦਾ ਮੂਲ । ਨਾਨਕ—ਹੇ ਨਾਨਕ ! ।੫।

**ਅਰਥ** :—ਹੇ ਭਾਈ ! ਦੱਸ, ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਕੌਣ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕਦਾ ਹੈ ? ਗੁਰੂ ਦੀ ਸਰਨ ਪੈਣ ਤੋਂ ਬਿਨਾ ਕਿਵੇਂ ਕੋਈ ਪਾਰ ਲੰਘ ਸਕਦਾ ਹੈ ? ।੧।ਰਹਾਉ।

ਹੇ ਭਾਈ ! (ਨਾਚ ਦੇ ਨਾਲ) ਸਾਜ਼ਾਂ ਤੋਂ ਬਿਨਾ ਨਾਚ ਫਬਦਾ ਨਹੀਂ । ਗਲੇ ਤੋਂ ਬਿਨਾ ਕੋਈ ਗਵਈਆ ਗਾ ਨਹੀਂ ਸਕਦਾ । ਤੰਦੀ ਤੋਂ ਬਿਨਾ ਰਬਾਬ ਨਹੀਂ ਵੱਜ ਸਕਦੀ । (ਇਸੇ ਤਰ੍ਹਾਂ) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਦੁਨੀਆ ਵਾਲੇ ਹੋਰ) ਸਾਰੇ ਕੰਮ ਵਿਅਰਥ ਚਲੇ ਜਾਂਦੇ ਹਨ ।੧।

ਹੇ ਭਾਈ ! ਜੀਭ ਤੋਂ ਬਿਨਾ ਕੋਈ ਬੋਲਣ-ਜੋਗਾ ਨਹੀਂ ਹੋ ਸਕਦਾ, ਕੰਨਾਂ ਤੋਂ ਬਿਨਾ ਕੋਈ ਸੁਣ ਨਹੀਂ ਸਕਦਾ । ਅੱਖਾਂ ਤੋਂ ਬਿਨਾ ਕੋਈ ਵੇਖ ਨਹੀਂ ਸਕਦਾ । (ਇਸੇ ਤਰ੍ਹਾਂ) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਮਨੁੱਖ ਕਿਸੇ ਪੁੱਛ-ਗਿਛ ਵਿਚ ਨਹੀਂ ਹੈ ।੨।

ਹੇ ਭਾਈ ! ਵਿੱਦਿਆ ਪ੍ਰਾਪਤ ਕਰਨ ਤੋਂ ਬਿਨਾ ਕੋਈ ਪੰਡਿਤ ਨਹੀਂ ਬਣ ਸਕਦੇ । (ਰਾਜਿਆਂ ਦੇ) ਹੁਕਮ ਤੋਂ ਬਿਨਾ ਰਾਜ ਦੀਆਂ ਸਜਾਵਟਾਂ ਕਿਸੇ ਕੰਮ ਨਹੀਂ । (ਆਤਮਕ ਜੀਵਨ ਦੀ) ਸੂਝ ਤੋਂ ਬਿਨਾ ਮਨੁੱਖ ਦਾ ਮਨ ਕਿਤੇ ਟਿਕ ਨਹੀਂ ਸਕਦਾ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਸਾਰਾ ਜਗਤ ਝੱਲਾ ਹੋਇਆ ਫਿਰਦਾ ਹੈ ।੩।

ਹੇ ਭਾਈ ! ਜੇ ਵੈਰਾਗੀ ਦੇ ਅੰਦਰ ਮਾਇਆ ਵਲੋਂ ਨਿਰਮੋਹਤਾ ਨਹੀਂ, ਤਾਂ ਉਹ ਵੈਰਾਗੀ ਕਾਹਦਾ ? ਹਉਮੈ ਨੂੰ ਤਿਆਗਣ ਤੋਂ ਬਿਨਾ ਕੋਈ ਤਿਆਗੀ ਨਹੀਂ ਅਖਵਾ ਸਕਦਾ । ਕਾਮਾਦਿਕ ਪੰਜਾਂ ਨੂੰ ਵੱਸ ਕਰਨ ਤੋਂ ਬਿਨਾ ਮਨ ਮਾਰਿਆ ਨਹੀਂ ਜਾ ਸਕਦਾ । ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਮਨੁੱਖ ਸਦਾ ਹੀ ਸਦਾ ਹੀ ਚਿੰਤਾ-ਫ਼ਿਕਰਾਂ ਵਿਚ ਪਿਆ ਰਹਿੰਦਾ ਹੈ ।੪।

ਹੇ ਭਾਈ ! ਗੁਰੂ ਦੇ ਉਪਦੇਸ਼ ਤੋਂ ਬਿਨਾ ਆਤਮਕ ਜੀਵਨ ਦੀ ਸੂਝ ਨਹੀਂ ਪੈ ਸਕਦੀ । ਹੇ ਭਾਈ ! ਉਹ ਸਮਾਧੀ ਕਾਹਦੀ, ਜੇ ਆਪਣੇ ਇਸ਼ਟ ਦਾ ਦਰਸਨ ਨਹੀਂ ਹੁੰਦਾ ? ਹੇ ਭਾਈ ! ਪਰਮਾਤਮਾ ਦਾ ਡਰ-ਅਦਬ ਹਿਰਦੇ ਵਿਚ ਰੱਖਣ ਤੋਂ ਬਿਨਾ ਮਨੁੱਖ ਦੀ ਸਾਰੀ ਚੁੰਚ-ਗਿਆਨਤਾ ਵਿਕਾਰਾਂ ਦਾ ਮੂਲ ਹੈ । ਹੇ ਨਾਨਕ ! ਆਖ—ਹੇ ਭਾਈ ! ਪਰਮਾਤਮਾ ਦੇ ਦਰ ਤੇ ਪਹੁੰਚਾਣ ਵਾਲੀ ਇਹ ਵਿਚਾਰ ਹੈ ।੫।੬।੧੯।

**ਭੈਰਉ ਮਹਲਾ ੫ ॥ ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥ ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥੧॥ ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ**

**ਜੋਗੀ ॥੧॥ ਰਹਾਉ ॥ ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ ਰੋਗਿ ਭਵਰੁ ਬਿਨਸਾਨੋ ॥ ਹੇਤ ਰੋਗ ਕਾ ਸਗਲ ਸੰਸਾਰਾ ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥ ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥ ਰੋਗ ਬੰਧ ਰਹਨੁ ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥ ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥ ਤੂਟੇ ਬੰਧਨ ਸਾਧਸੰਗੁ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥ {ਪੰਨਾ ੧੧੪੦-੧੧੪੧}**

**ਪਦ ਅਰਥ** :—ਕਉ—ਨੂੰ । ਰੋਗਿ—ਰੋਗ ਨੇ । ਮੈਗਲੁ—ਹਾਥੀ । ਬਸਿ—ਵੱਸ ਵਿਚ । ਰੋਗਿ—ਰੋਗ ਵਿਚ । ਪਚਿ ਮੁਏ—ਸੜ ਮੁਏ । ਦ੍ਰਿਸਟਿ ਰੋਗਿ—ਵੇਖਣ ਦੇ ਰੋਗ ਵਿਚ । ਨਾਦ—(ਘੰਡੇ ਹੇੜੇ ਦੀ) ਆਵਾਜ਼ (ਹਿਰਨਾਂ ਨੂੰ ਫੜਨ ਲਈ ਮੜ੍ਹੇ ਹੋਏ ਘੜੇ ਦੀ) ਆਵਾਜ਼ । ਕੁਰੰਗਾ—ਹਿਰਨ ।੧।

ਜੋਗੀ—(ਪ੍ਰਭੂ ਵਿਚ) ਜੁੜਿਆ ਹੋਇਆ ।੧।ਰਹਾਉ।

ਮੀਨੁ—ਮੱਛ {ਪੁਲਿੰਗ} । ਗ੍ਰਸਿਆਨੋ—ਪਕੜਿਆ ਹੋਇਆ । ਬਾਸਨ—ਸੁਗੰਧੀ । ਹੇਤ—ਮੋਹ । ਤ੍ਰਿਬਿਧਿ ਰੋਗ ਮਹਿ—ਤ੍ਰਿਗੁਣੀ ਮਾਇਆ ਦੇ ਮੋਹ ਵਿਚ । ਬਧੇ—ਬੱਝੇ ਹੋਏ । ਬਿਕਾਰਾ—ਵਿਕਾਰ, ਐਬ ।੨।

ਰੋਗੇ—ਰੋਗ ਵਿਚ ਹੀ । ਫਿਰਿ ਫਿਰਿ—ਮੁੜ ਮੁੜ । ਭਰਮੈ—ਭਟਕਦਾ ਹੈ । ਬੰਧੁ—ਬੰਧਨ । ਰਹਨੁ—ਭਟਕਣਾ ਤੋਂ ਖ਼ਲਾਸੀ, ਸ਼ਾਂਤੀ, ਟਿਕਾਉ । ਰਤੀ—ਰਤਾ ਭਰ ਭੀ । ਕਤਹਿ—ਕਿਸੇ ਤਰ੍ਹਾਂ ਭੀ ।੩।

ਪਾਰਬ੍ਰਹਮਿ—ਪਾਰਬ੍ਰਹਮ ਨੇ । ਪਕੜਿ—ਫੜ ਕੇ । ਰੋਗਹੁ—ਰੋਗ ਤੋਂ । ਗੁਰਿ—ਗੁਰੂ ਨੇ ।੪।

**ਅਰਥ** :—ਹੇ ਭਾਈ ! ਜਿਹੜਾ ਜਿਹੜਾ ਜੀਵ (ਜਗਤ ਵਿਚ) ਦਿੱਸ ਰਿਹਾ ਹੈ, ਹਰੇਕ ਕਿਸੇ ਨ ਕਿਸੇ ਰੋਗ ਵਿਚ ਫਸਿਆ ਹੋਇਆ ਹੈ । (ਅਸਲ) ਜੋਗੀ ਮੇਰਾ ਸਤਿਗੁਰੂ (ਸਭ) ਰੋਗਾਂ ਤੋਂ ਰਹਿਤ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਨੇ) ਮਨੁੱਖ ਨੂੰ ਹਉਮੈ ਦਾ ਰੋਗ ਦੇ ਰੱਖਿਆ ਹੈ, ਕਾਮ-ਵਾਸਨਾ ਦੇ ਰੋਗ ਨੇ ਹਾਥੀ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ । (ਦੀਵੇ ਦੀ ਲਾਟ ਨੂੰ) ਵੇਖਣ ਦੇ ਰੋਗ ਦੇ ਕਾਰਨ ਪਤੰਗੇ (ਦੀਵੇ ਦੀ ਲਾਟ ਉਤੇ) ਸੜ ਮਰਦੇ ਹਨ । (ਘੰਡੇ ਹੇੜੇ ਦੀ) ਆਵਾਜ਼ (ਸੁਣਨ) ਦੇ ਰੋਗ ਦੇ ਕਾਰਨ ਹਿਰਨ ਖ਼ੁਆਰ ਹੁੰਦੇ ਹਨ ।੧।

ਹੇ ਭਾਈ ! ਜੀਭ ਦੇ ਰੋਗ ਦੇ ਕਾਰਨ ਮੱਛੀ ਫੜੀ ਜਾਂਦੀ ਹੈ, ਸੁਗੰਧੀ ਦੇ ਰੋਗ ਦੇ ਕਾਰਨ (ਫੁੱਲ ਦੀ ਸੁਗੰਧੀ ਲੈਣ ਦੇ ਰਸ ਦੇ ਕਾਰਨ) ਭੌਰਾ (ਫੁੱਲ ਵਿਚ ਮੀਟਿਆ ਜਾ ਕੇ) ਨਾਸ ਹੋ ਜਾਂਦਾ ਹੈ । ਹੇ ਭਾਈ ! ਸਾਰਾ ਜਗਤ ਮੋਹ ਦੇ ਰੋਗ ਦਾ ਸ਼ਿਕਾਰ ਹੋਇਆ ਪਿਆ ਹੈ, ਤ੍ਰਿਗੁਣੀ ਮਾਇਆ ਦੇ ਮੋਹ ਦੇ ਰੋਗ ਵਿਚ ਬੱਝੇ ਹੋਏ ਜੀਵ ਅਨੇਕਾਂ ਵਿਕਾਰ ਕਰਦੇ ਹਨ ।੨।

ਹੇ ਭਾਈ ! (ਮਨੁੱਖ ਕਿਸੇ ਨ ਕਿਸੇ ਆਤਮਕ) ਰੋਗ ਵਿਚ (ਫਸਿਆ ਹੋਇਆ) ਹੀ ਮਰ ਜਾਂਦਾ ਹੈ, (ਕਿਸੇ ਨ ਕਿਸੇ ਆਤਮਕ) ਰੋਗ ਵਿਚ (ਗ੍ਰਸਿਆ ਹੋਇਆ) ਹੀ ਜੰਮਦਾ ਹੈ, ਉਸ ਰੋਗ ਦੇ ਕਾਰਨ ਹੀ ਮੁੜ ਮੁੜ ਜੂਨਾਂ ਵਿਚ ਭਟਕਦਾ ਰਹਿੰਦਾ ਹੈ, ਰੋਗ ਦੇ ਬੰਧਨਾਂ ਦੇ ਕਾਰਨ (ਜੂਨਾਂ ਵਿਚ) ਭਟਕਣ ਤੋਂ ਰਤਾ ਭਰ ਭੀ ਖ਼ਲਾਸੀ ਨਹੀਂ ਪਾ ਸਕਦਾ । ਹੇ ਭਾਈ ! ਗੁਰੂ ਦੀ ਸਰਨ ਤੋਂ ਬਿਨਾ (ਇਹ) ਰੋਗ ਕਿਸੇ ਤਰ੍ਹਾਂ ਭੀ ਦੂਰ ਨਹੀਂ ਹੁੰਦਾ ।੩।

ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਨੇ ਮਿਹਰ ਕਰ ਦਿੱਤੀ, ਉਸ ਨੂੰ ਉਸ ਨੇ ਬਾਂਹ ਫੜ ਕੇ ਰੋਗ ਵਿਚੋਂ ਬਚਾ ਲਿਆ । ਜਦੋਂ ਉਸ ਨੇ ਗੁਰੂ ਦੀ ਸੰਗਤਿ ਪ੍ਰਾਪਤ ਕੀਤੀ, ਉਸ ਦੇ (ਆਤਮਕ ਰੋਗਾਂ ਦੇ ਸਾਰੇ) ਬੰਧਨ ਟੁੱਟ

ਗਏ । ਹੇ ਨਾਨਕ ! ਆਖ—(ਜਿਹੜਾ ਭੀ ਮਨੁੱਖ ਗੁਰੂ ਦੀ ਸਰਨ ਪਿਆ,) ਗੁਰੂ ਨੇ (ਉਸ ਦਾ) ਰੋਗ ਮਿਟਾ ਦਿੱਤਾ ।੪।੭।੨੦।

**ਭੈਰਉ ਮਹਲਾ ੫ ॥ ਚੀਤਿ ਆਵੈ ਤਾਂ ਮਹਾ ਅਨੰਦ ॥ ਚੀਤਿ ਆਵੈ ਤਾਂ ਸਭਿ ਦੁਖ ਭੰਜ ॥ ਚੀਤਿ ਆਵੈ ਤਾਂ ਸਰਧਾ ਪੂਰੀ ॥ ਚੀਤਿ ਆਵੈ ਤਾਂ ਕਬਹਿ ਨ ਝੂਰੀ ॥੧॥ ਅੰਤਰਿ ਰਾਮ ਰਾਇ ਪ੍ਰਗਟੇ ਆਇ ॥ ਗੁਰਿ ਪੂਰੈ ਦੀਓ ਰੰਗੁ ਲਾਇ ॥੧॥ ਰਹਾਉ ॥ ਚੀਤਿ ਆਵੈ ਤਾਂ ਸਰਬ ਕੋ ਰਾਜਾ ॥ ਚੀਤਿ ਆਵੈ ਤਾਂ ਪੂਰੇ ਕਾਜਾ ॥ ਚੀਤਿ ਆਵੈ ਤਾਂ ਰੰਗਿ ਗੁਲਾਲ ॥ ਚੀਤਿ ਆਵੈ ਤਾਂ ਸਦਾ ਨਿਹਾਲ ॥੨॥ ਚੀਤਿ ਆਵੈ ਤਾਂ ਸਦ ਧਨਵੰਤਾ ॥ ਚੀਤਿ ਆਵੈ ਤਾਂ ਸਦ ਨਿਭਰੰਤਾ ॥ ਚੀਤਿ ਆਵੈ ਤਾਂ ਸਭਿ ਰੰਗ ਮਾਣੇ ॥ ਚੀਤਿ ਆਵੈ ਤਾਂ ਚੂਕੀ ਕਾਣੇ ॥੩॥ ਚੀਤਿ ਆਵੈ ਤਾਂ ਸਹਜ ਘਰੁ ਪਾਇਆ ॥ ਚੀਤਿ ਆਵੈ ਤਾਂ ਸੁੰਨਿ ਸਮਾਇਆ ॥ ਚੀਤਿ ਆਵੈ ਸਦ ਕੀਰਤਨੁ ਕਰਤਾ ॥ ਮਨੁ ਮਾਨਿਆ ਨਾਨਕ ਭਗਵੰਤਾ ॥੪॥੮॥੨੧॥ {ਪੰਨਾ ੧੧੪੧}**

**ਪਦ ਅਰਥ** :—ਚੀਤਿ—ਚਿੱਤ ਵਿਚ । ਆਵੈ—(ਪਰਮਾਤਮਾ) ਆ ਵੱਸਦਾ ਹੈ । ਸਭਿ—ਸਾਰੇ । ਭੰਜ—ਨਾਸ । ਨ ਝੂਰੀ—ਚਿੰਤਾ ਫ਼ਿਕਰ ਨਹੀਂ ਕਰਦਾ ।੧।

ਅੰਤਰਿ—(ਜਿਸ ਮਨੁੱਖ ਦੇ) ਹਿਰਦੇ ਵਿਚ । ਰਾਮਰਾਇ—ਪ੍ਰਭੂ-ਪਾਤਿਸ਼ਾਹ । ਆਇ—ਆ ਕੇ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਰੰਗੁ—ਆਤਮਕ ਆਨੰਦ ।੧।ਰਹਾਉ।

ਕੋ—ਦਾ । ਪੂਰੇ—ਸਿਰੇ ਚੜ੍ਹ ਜਾਂਦੇ ਹਨ । ਰੰਗਿ—ਰੰਗ ਵਿਚ । ਨਿਹਾਲ—ਪ੍ਰਸੰਨ, ਖਿੜੇ-ਮੱਥੇ ।੨।

ਸਦ—ਸਦਾ । ਨਿਭਰੰਤਾ—ਭ੍ਰਾਂਤੀ ਤੋਂ ਬਿਨਾ, ਭਟਕਣਾ ਤੋਂ ਬਚ ਜਾਂਦਾ ਹੈ । ਚੂਕੀ—ਮੁੱਕ ਜਾਂਦੀ ਹੈ । ਕਾਣੇ—ਕਾਣਿ, ਮੁਥਾਜੀ ।੩।

ਸਹਜ ਘਰੁ—ਆਤਮਕ ਅਡੋਲਤਾ ਦਾ ਟਿਕਾਣਾ । ਸੁੰਨਿ—ਸੁੰਨ ਵਿਚ, ਉਸ ਅਵਸਥਾ ਵਿਚ ਜਿੱਥੇ ਮਾਇਕ ਫੁਰਨਿਆਂ ਵਲੋਂ ਸੁੰਞ ਹੀ ਸੁੰਞ ਹੈ, ਅਫੁਰ ਅਵਸਥਾ ਵਿਚ । ਕੀਰਤਨੁ—ਸਿਫ਼ਤਿ-ਸਾਲਾਹ । ਮਾਨਿਆ—ਪਤੀਜ ਜਾਂਦਾ ਹੈ, ਗਿੱਝ ਜਾਂਦਾ ਹੈ ।੪।

**ਅਰਥ** :—ਹੇ ਭਾਈ ! ਪੂਰੇ ਗੁਰੂ ਦੀ ਰਾਹੀਂ ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ-ਪਾਤਿਸ਼ਾਹ ਪਰਗਟ ਹੋ ਜਾਂਦਾ ਹੈ, ਉਸ ਦੇ ਅੰਦਰ ਰੰਗ ਲਾ ਦੇਂਦਾ ਹੈ (ਆਤਮਕ ਆਨੰਦ ਬਣਾ ਦੇਂਦਾ ਹੈ) ।੧।ਰਹਾਉ।

ਹੇ ਭਾਈ ! (ਜਦੋਂ ਕਿਸੇ ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, ਤਦੋਂ ਉਸ ਦੇ ਅੰਦਰ ਬੜਾ ਆਨੰਦ ਬਣ ਜਾਂਦਾ ਹੈ, ਤਦੋਂ ਉਸ ਦੇ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ, ਤਦੋਂ ਉਸ ਦੀ ਹਰੇਕ ਸੱਧਰ ਪੂਰੀ ਹੋ ਜਾਂਦੀ ਹੈ, ਤਦੋਂ ਉਹ ਕਦੇ ਭੀ ਕੋਈ ਚਿੰਤਾ-ਫ਼ਿਕਰ ਨਹੀਂ ਕਰਦਾ ।੧।

ਹੇ ਭਾਈ ! (ਜਦੋਂ ਕਿਸੇ ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, ਤਦੋਂ ਉਹ (ਮਾਨੋ) ਸਭ ਦਾ ਰਾਜਾ ਬਣ ਜਾਂਦਾ ਹੈ, ਤਦੋਂ ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ, ਤਦੋਂ ਉਹ ਗੂੜ੍ਹੇ ਆਤਮਕ ਆਨੰਦ ਵਿਚ ਮਸਤ ਰਹਿੰਦਾ ਹੈ, ਤਦੋਂ ਉਹ ਸਦਾ ਹੀ ਖਿੜੇ-ਮੱਥੇ ਰਹਿੰਦਾ ਹੈ ।੨।

ਹੇ ਭਾਈ ! (ਜਦੋਂ ਪਰਮਾਤਮਾ ਕਿਸੇ ਮਨੁੱਖ ਦੇ) ਹਿਰਦੇ ਵਿਚ ਆ ਵੱਸਦਾ ਹੈ, ਤਦੋਂ ਉਹ ਸਦਾ ਲਈ ਨਾਮ-ਧਨ ਦਾ ਸ਼ਾਹ ਬਣ ਜਾਂਦਾ ਹੈ, ਤਦੋਂ ਉਹ ਸਦਾ ਲਈ ਮਾਇਆ ਦੀ ਖ਼ਾਤਰ ਭਟਕਣਾ ਤੋਂ ਬਚ ਜਾਂਦਾ ਹੈ, ਤਦੋਂ ਉਹ ਸਾਰੇ (ਆਤਮਕ) ਆਨੰਦ ਮਾਣਦਾ ਹੈ, ਤਦੋਂ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿ ਜਾਂਦੀ ।੩।

ਹੇ ਭਾਈ ! (ਜਦੋਂ ਪਰਮਾਤਮਾ ਕਿਸੇ ਮਨੁੱਖ ਦੇ) ਹਿਰਦੇ ਵਿਚ ਆ ਪਰਗਟਦਾ ਹੈ, ਤਦੋਂ ਉਹ ਮਨੁੱਖ ਆਤਮਕ ਅਡੋਲਤਾ ਦਾ ਟਿਕਾਣਾ ਲੱਭ ਲੈਂਦਾ ਹੈ, ਤਦੋਂ ਉਹ ਉਸ ਆਤਮਕ ਅਵਸਥਾ ਵਿਚ ਲੀਨ ਰਹਿੰਦਾ ਹੈ ਜਿਥੇ ਮਾਇਆ ਵਾਲੇ ਫੁਰਨੇ ਨਹੀਂ ਉੱਠਦੇ, ਤਦੋਂ ਉਹ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਹੇ ਨਾਨਕ ! ਤਦੋਂ ਉਸ ਦਾ ਮਨ ਪਰਮਾਤਮਾ ਨਾਲ ਗਿੱਝ ਜਾਂਦਾ ਹੈ ।੪।੮।੨੧।

**ਭੈਰਉ ਮਹਲਾ ੫ ॥ ਬਾਪੁ ਹਮਾਰਾ ਸਦ ਚਰੰਜੀਵੀ ॥ ਭਾਈ ਹਮਾਰੇ ਸਦ ਹੀ ਜੀਵੀ ॥ ਮੀਤ ਹਮਾਰੇ ਸਦਾ ਅਬਿਨਾਸੀ ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ ॥੧॥ ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥ ਗੁਰਿ ਪੂਰੈ ਪਿਤਾ ਸੰਗਿ ਮੇਲੇ ॥੧॥ ਰਹਾਉ ॥ ਮੰਦਰ ਮੇਰੇ ਸਭ ਤੇ ਊਚੇ ॥ ਦੇਸ ਮੇਰੇ ਬੇਅੰਤ ਅਪੂਛੇ ॥ ਰਾਜੁ ਹਮਾਰਾ ਸਦ ਹੀ ਨਿਹਚਲੁ ॥ ਮਾਲੁ ਹਮਾਰਾ ਅਖੂਟੁ ਅਬੇਚਲੁ ॥੨॥ ਸੋਭਾ ਮੇਰੀ ਸਭ ਜੁਗ ਅੰਤਰਿ ॥ ਬਾਜ ਹਮਾਰੀ ਥਾਨ ਥਨੰਤਰਿ ॥ ਕੀਰਤਿ ਹਮਰੀ ਘਰਿ ਘਰਿ ਹੋਈ ॥ ਭਗਤਿ ਹਮਾਰੀ ਸਭਨੀ ਲੋਈ ॥੩॥ ਪਿਤਾ ਹਮਾਰੇ ਪ੍ਰਗਟੇ ਮਾਝ ॥ ਪਿਤਾ ਪੂਤ ਰਲਿ ਕੀਨੀ ਸਾਂਝ ॥ ਕਹੁ ਨਾਨਕ ਜਉ ਪਿਤਾ ਪਤੀਨੇ ॥ ਪਿਤਾ ਪੂਤ ਏਕੈ ਰੰਗਿ ਲੀਨੇ ॥੪॥੯॥੨੨॥ {ਪੰਨਾ ੧੧੪੧}**

**ਪਦ ਅਰਥ** :—ਬਾਪੁ—ਪਿਤਾ, ਪ੍ਰਭੂ-ਪਿਤਾ । ਸਦ—ਸਦਾ । ਸਦ ਚਰੰਜੀਵੀ—ਸਦਾ ਚਿਰੰਜੀਵੀ, ਸਦਾ ਹੀ ਕਾਇਮ ਰਹਿਣ ਵਾਲਾ । ਭਾਈ—ਸਤਸੰਗੀ, ਆਤਮਕ ਜੀਵਨ ਦੀ ਸਾਂਝ ਰੱਖਣ ਵਾਲੇ । ਜੀਵੀ—ਆਤਮਕ ਜੀਵਨ ਵਾਲੇ । ਅਬਿਨਾਸੀ—ਅਟੱਲ ਆਤਮਕ ਜੀਵਨ ਵਾਲੇ । ਕੁਟੰਬੁ—ਪਰਵਾਰ, ਇੰਦ੍ਰੀਆਂ, ਬ੍ਰਿਤੀਆਂ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ-ਚਰਨਾਂ ਵਿਚ । ਵਾਸੀ—ਵੱਸਣ ਵਾਲਾ, ਟਿਕੇ ਰਹਿਣ ਵਾਲਾ ।੧।

ਹਮ—ਅਸਾਂ । ਸੁਖੁ—ਆਤਮਕ ਆਨੰਦ । ਸਭਹਿ—ਸਾਰੇ (ਭਾਈ, ਮੀਤ, ਕੁਟੰਬ) । ਸੁਹੇਲੇ—ਸੁਖੀ । ਗੁਰਿ ਪੂਰੈ—ਪੂਰੇ ਗੁਰੂ ਨੇ । ਸੰਗਿ—ਨਾਲ । ਮੇਲੇ—ਮਿਲਾ ਦਿੱਤਾ ।੧।ਰਹਾਉ।

ਮੰਦਰ ਮੇਰੇ—ਮੇਰੇ ਘਰ, ਮੇਰੀ ਜਿੰਦ ਦੇ ਟਿਕੇ ਰਹਿਣ ਵਾਲੇ ਆਤਮਕ ਅਸਥਾਨ, ਉਹ ਅਵਸਥਾ ਜਿੱਥੇ ਮੇਰੀ ਜਿੰਦ ਟਿਕੀ ਰਹਿੰਦੀ ਹੈ । ਤੇ—ਤੋਂ । ਦੇਸ ਮੇਰੇ—ਮੇਰੀ ਜਿੰਦ ਦੇ ਆਤਮਕ ਟਿਕਾਣੇ । ਅਪੂਛੇ—(ਜਮ ਦੀ) ਪੁੱਛ ਤੋਂ ਪਰੇ । ਨਿਹਚਲੁ—ਸਦਾ ਕਾਇਮ ਰਹਿਣ ਵਾਲਾ । ਰਾਜੁ—ਹਕੂਮਤ, ਆਪਣੇ ਇੰਦ੍ਰਿਆਂ ਉੱਤੇ ਹਕੂਮਤ । ਮਾਲੁ—ਸਰਮਾਇਆ, ਹਰਿ-ਨਾਮ-ਸਰਮਾਇਆ । ਅਖੂਟੁ—ਕਦੇ ਨਾਹ ਮੁੱਕਣ ਵਾਲਾ । ਅਬੇਚਲੁ—ਅਬਿਚਲੁ, ਸਦਾ ਕਾਇਮ ਰਹਿਣ ਵਾਲਾ ।੨।

ਸਭ ਜੁਗ ਅੰਤਰਿ—ਸਾਰੇ ਜੁਗਾਂ ਵਿਚ । ਬਾਜ—ਮਸ਼ਹੂਰੀ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰੇਕ ਥਾਂ ਵਿਚ । ਕੀਰਤਿ—ਵਡਿਆਈ । ਘਰਿ ਘਰਿ—ਹਰੇਕ ਘਰ ਵਿਚ । ਭਗਤਿ—ਸੇਵਾ-ਮਾਨਤਾ । ਲੋਈ—ਲੋਕਾਂ ਵਿਚ ।੩।

ਮਾਝ—(ਸਾਡੇ) ਹਿਰਦੇ ਵਿਚ । ਰਲਿ—ਰਲ ਕੇ, ਮਿਲ ਕੇ । ਸਾਂਝ—ਪਿਆਰ । ਜਉ—ਜਦੋਂ । ਪਤੀਨੇ—(ਪੁੱਤਰ ਉੱਤੇ) ਪ੍ਰਸੰਨ ਹੋ ਗਏ । ਏਕੈ ਰੰਗਿ—ਇਕੋ ਪਿਆਰ ਵਿਚ । ਲੀਨੇ—ਲੀਨ ਹੋ ਗਏ, ਇਕ-ਮਿਕ ਹੋ ਗਏ ।੪।

**ਅਰਥ** :—ਹੇ ਭਾਈ ! ਜਦੋਂ ਪੂਰੇ ਗੁਰੂ ਨੇ ਮੈਨੂੰ ਪ੍ਰਭੂ-ਪਿਤਾ ਦੇ ਨਾਲ ਮਿਲਾ ਦਿੱਤਾ, ਮੈਨੂੰ ਆਤਮਕ ਆਨੰਦ ਪ੍ਰਾਪਤ ਹੋ ਗਿਆ, ਤਦੋਂ (ਮੇਰੇ ਨਾਲ ਸੰਬੰਧ ਰੱਖਣ ਵਾਲੇ ਮੀਤ ਭਾਈ ਸਾਰੇ ਇੰਦ੍ਰੇ—ਇਹ) ਸਾਰੇ ਹੀ (ਆਤਮਕ ਆਨੰਦ ਦੀ ਬਰਕਤਿ ਨਾਲ) ਸੁਖੀ ਹੋ ਗਏ ।੧।ਰਹਾਉ।

ਹੇ ਭਾਈ ! (ਜਦੋਂ ਪੂਰੇ ਗੁਰੂ ਨੇ ਮੈਨੂੰ ਪ੍ਰਭੂ-ਪਿਤਾ ਨਾਲ ਮਿਲਾ ਦਿਤਾ, ਤਦੋਂ ਮੈਨੂੰ ਨਿਸ਼ਚਾ ਬਣ ਗਿਆ ਕਿ) ਅਸਾਂ ਜੀਵਾਂ ਦਾ ਪ੍ਰਭੂ-ਪਿਤਾ ਸਦਾ ਕਾਇਮ ਰਹਿਣ ਵਾਲਾ ਹੈ, ਮੇਰੇ ਨਾਲ ਆਤਮਕ ਜੀਵਨ ਦੀ ਸਾਂਝ ਰੱਖਣ ਵਾਲੇ ਭੀ ਸਦਾ ਹੀ ਆਤਮਕ ਜੀਵਨ ਵਾਲੇ ਬਣ ਗਏ, ਮੇਰੇ ਨਾਲ ਹਰਿ-ਨਾਮ-ਸਿਮਰਨ ਦੀ ਪ੍ਰੇਮ ਰੱਖਣ ਵਾਲੇ ਸਦਾ ਲਈ ਅਟੱਲ ਜੀਵਨ ਵਾਲੇ ਹੋ ਗਏ, (ਸਾਰੀਆਂ ਇੰਦ੍ਰੀਆਂ ਦਾ) ਮੇਰਾ ਪਰਵਾਰ ਪ੍ਰਭੂ-ਚਰਨਾਂ ਵਿਚ ਟਿਕੇ ਰਹਿਣ ਵਾਲਾ ਬਣ ਗਿਆ ।੧।

ਹੇ ਭਾਈ ! (ਜਦੋਂ ਪੂਰੇ ਗੁਰੂ ਨੇ ਮੈਨੂੰ ਪ੍ਰਭੂ-ਪਿਤਾ ਦੇ ਨਾਲ ਮਿਲਾ ਦਿੱਤਾ, ਤਦੋਂ ਮੇਰੀ ਜਿੰਦ ਦੇ ਟਿਕੇ ਰਹਿਣ ਵਾਲੇ) ਟਿਕਾਣੇ ਸਾਰੀਆਂ (ਮਾਇਕ ਪ੍ਰੇਰਨਾ) ਤੋਂ ਉੱਚੇ ਹੋ ਗਏ, ਮੇਰੀ ਜਿੰਦ ਦੇ ਆਤਮਕ ਅਸਥਾਨ ਇਤਨੇ ਉੱਚੇ ਹੋ ਗਏ ਕਿ ਜਮ-ਰਾਜ ਉੱਥੇ ਕੁਝ ਪੁੱਛਣ-ਜੋਗਾ ਹੀ ਨਾਹ ਰਿਹਾ । ਤਦੋਂ ਮੇਰੀ ਆਪਣੇ ਇੰਦ੍ਰਿਆਂ ਉੱਤੇ ਹਕੂਮਤ ਸਦਾ ਲਈ ਅਟੱਲ ਹੋ ਗਈ, ਤਦੋਂ ਮੇਰੇ ਪਾਸ ਇਤਨਾ ਨਾਮ ਖ਼ਜ਼ਾਨਾ ਇਕੱਠਾ ਹੋ ਗਿਆ, ਜੋ ਮੁੱਕ ਹੀ ਨਾਹ ਸਕੇ, ਜੋ ਸਦਾ ਲਈ ਕਾਇਮ ਰਹੇ ।੨।

ਹੇ ਭਾਈ ! (ਜਦੋਂ ਪੂਰੇ ਗੁਰੂ ਨੇ ਮੈਨੂੰ ਪ੍ਰਭੂ-ਪਿਤਾ ਨਾਲ ਮਿਲਾ ਦਿੱਤਾ, ਮੈਨੂੰ ਸਮਝ ਆ ਗਈ ਕਿ ਇਹ ਜੋ ਪ੍ਰਭੂ ਦੀ ਸੋਭਾ) ਸਾਰੇ ਜੁਗਾਂ ਵਿਚ ਹੋ ਰਹੀ ਹੈ ਮੇਰੇ ਵਾਸਤੇ ਭੀ ਇਹੀ ਸੋਭਾ ਹੈ (ਇਹ ਜੋ) ਹਰੇਕ ਥਾਂ ਵਿਚ (ਪ੍ਰਭੂ ਦੀ) ਵਡਿਆਈ ਹੋ ਰਹੀ ਹੈ ਮੇਰੇ ਲਈ ਭੀ ਇਹੀ ਵਡਿਆਈ ਹੈ, (ਇਹ ਜੋ) ਹਰੇਕ ਘਰ ਵਿਚ (ਪ੍ਰਭੂ ਦੀ) ਸਿਫ਼ਤਿ-ਸਾਲਾਹ ਹੋ ਰਹੀ ਹੈ, ਮੇਰੇ ਲਈ ਭੀ ਇਹੀ ਹੈ, (ਇਹ ਜੋ) ਸਭਨਾਂ ਲੋਕਾਂ ਵਿਚ (ਪ੍ਰਭੂ ਦੀ) ਭਗਤੀ ਹੋ ਰਹੀ ਹੈ ਮੇਰੇ ਲਈ ਭੀ ਇਹੀ ਹੈ (ਪ੍ਰਭੂ-ਚਰਨਾਂ ਵਿਚ ਮਿਲਾਪ ਦੀ ਬਰਕਤਿ ਨਾਲ ਮੈਨੂੰ ਕਿਸੇ ਸੋਭਾ ਮਸ਼ਹੂਰੀ ਕੀਰਤੀ ਮਾਣ-ਆਦਰ ਦੀ ਵਾਸਨਾ ਨਹੀਂ ਰਹੀ) ।੩।

ਹੇ ਭਾਈ ! (ਜਦੋਂ ਪੂਰੇ ਗੁਰੂ ਨੇ ਮੈਨੂੰ ਪ੍ਰਭੂ-ਪਿਤਾ ਨਾਲ ਮਿਲਾ ਦਿੱਤਾ) ਪ੍ਰਭੂ-ਪਿਤਾ ਜੀ ਮੇਰੇ ਹਿਰਦੇ ਵਿਚ ਪਰਗਟ ਹੋ ਪਏ, ਪ੍ਰਭੂ-ਪਿਤਾ ਨੇ ਮੇਰੇ ਨਾਲ ਇਉਂ ਪਿਆਰ ਪਾ ਲਿਆ ਜਿਵੇਂ ਪਿਉ ਆਪਣੇ ਪੁੱਤਰ ਨਾਲ ਪਿਆਰ ਬਣਾਂਦਾ ਹੈ ।

ਹੇ ਨਾਨਕ ! ਆਖ—ਜਦੋਂ ਪਿਤਾ-ਪ੍ਰਭੂ (ਆਪਣੇ ਕਿਸੇ ਪੁੱਤਰ ਉੱਤੇ) ਦਇਆਵਾਨ ਹੁੰਦਾ ਹੈ, ਤਦੋਂ ਪ੍ਰਭੂ-ਪਿਤਾ ਤੇ ਜੀਵ-ਪੁੱਤਰ ਇੱਕੋ ਪਿਆਰ ਵਿਚ ਇਕ-ਮਿਕ ਹੋ ਜਾਂਦੇ ਹਨ ।੪।੯।੨੨।

**ਭੈਰਉ ਮਹਲਾ ੫ ॥ ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥ ਹਮ ਅਪਰਾਧੀ ਤੁਮ੍ ਬਖਸਾਤੇ ॥ ਜਿਸੁ ਪਾਪੀ ਕਉ ਮਿਲੈ ਨ ਢੋਈ ॥ ਸਰਣਿ ਆਵੈ ਤਾਂ ਨਿਰਮਲੁ ਹੋਈ ॥੧॥ ਸੁਖੁ ਪਾਇਆ ਸਤਿਗੁਰੂ ਮਨਾਇ ॥ ਸਭ ਫਲ ਪਾਏ ਗੁਰੂ ਧਿਆਇ ॥੧॥ ਰਹਾਉ ॥ ਪਾਰਬ੍ਰਹਮ ਸਤਿਗੁਰ ਆਦੇਸੁ ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ ॥ ਚੂਕਾ ਪੜਦਾ ਤਾਂ ਨਦਰੀ ਆਇਆ ॥ ਖਸਮੁ ਤੂ ਹੈ ਸਭਨਾ ਕੇ ਰਾਇਆ ॥੨॥ ਤਿਸੁ ਭਾਣਾ ਸੂਕੇ ਕਾਸਟ ਹਰਿਆ ॥ ਤਿਸੁ ਭਾਣਾ ਤਾਂ ਥਲ ਸਿਰਿ ਸਰਿਆ ॥ ਤਿਸੁ ਭਾਣਾ ਤਾਂ ਸਭਿ ਫਲ ਪਾਏ ॥ ਚਿੰਤ ਗਈ ਲਗਿ ਸਤਿਗੁਰ ਪਾਏ ॥੩॥ ਹਰਾਮਖੋਰ ਨਿਰਗੁਣ ਕਉ ਤੂਠਾ ॥ ਮਨੁ ਤਨੁ ਸੀਤਲੁ ਮਨਿ ਅੰਮ੍ਰਿਤੁ ਵੂਠਾ ॥ ਪਾਰਬ੍ਰਹਮ ਗੁਰ ਭਏ ਦਇਆਲਾ ॥ ਨਾਨਕ ਦਾਸ ਦੇਖਿ ਭਏ ਨਿਹਾਲਾ ॥੪॥੧੦॥੨੩॥ {ਪੰਨਾ ੧੧੪੧}**

**ਪਦ ਅਰਥ** :—ਨਿਰਵੈਰ—ਹੇ ਕਿਸੇ ਨਾਲ ਵੈਰ ਨਾਹ ਰੱਖਣ ਵਾਲੇ ! ਦਾਤੇ—ਹੇ ਦਾਤਾਰ ! ਬਖਸਾਤੇ—ਬਖ਼ਸ਼ਣ ਵਾਲੇ । ਕਉ—ਨੂੰ । ਢੋਈ—ਆਸਰਾ । ਨਿਰਮਲੁ—ਪਵਿੱਤਰ ।੧।

ਮਨਾਇ—ਮਨਾ ਕੇ, ਪ੍ਰਸੰਨ ਕਰ ਕੇ । ਪਾਏ—ਹਾਸਲ ਕਰ ਲਏ ।੧।ਰਹਾਉ।

ਪਾਰਬ੍ਰਹਮ—ਹੇ ਪਾਰਬ੍ਰਹਮ ! ਆਦੇਸੁ—ਨਮਸਕਾਰ । ਚੂਕਾ—ਮੁੱਕ ਗਿਆ । ਪੜਦਾ—ਮਾਇਆ ਦੇ ਮੋਹ ਵਾਲੀ ਵਿੱਥ । ਨਦਰੀ ਆਇਆ—ਦਿੱਸ ਪਿਆ । ਰਾਇਆ—ਹੇ ਪਾਤਿਸ਼ਾਹ ! ।੨।

ਤਿਸੁ ਭਾਣਾ—ਉਸ (ਪ੍ਰਭੂ) ਨੂੰ ਚੰਗਾ ਲੱਗੇ । ਕਾਸਟ—ਕਾਠ, ਲੱਕੜ । ਥਲ ਸਿਰਿ—ਥਲ ਦੇ ਸਿਰ ਉੱਤੇ । ਸਰਿਆ—ਸਰ, ਸਰੋਵਰ । ਸਭਿ—ਸਾਰੇ । ਸਤਿਗੁਰ ਪਾਏ—ਗੁਰੂ ਦੀ ਚਰਨੀਂ ।੩।

ਹਰਾਮਖੋਰ—ਬਿਗਾਨਾ ਹੱਕ ਖਾਣ ਵਾਲਾ । ਤੂਠਾ—ਦਇਆਲ ਹੋ ਜਾਂਦਾ ਹੈ । ਸੀਤਲੁ—ਠੰਢਾ, ਸ਼ਾਂਤ । ਮਨਿ—ਮਨ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਵੂਠਾ—ਵੱਸ ਪਿਆ । ਦੇਖਿ—ਵੇਖ ਕੇ । ਨਿਹਾਲਾ—ਪ੍ਰਸੰਨ ।੪।

**ਅਰਥ** :—ਹੇ ਭਾਈ ! ਗੁਰੂ ਨੂੰ ਹਿਰਦੇ ਵਿਚ ਵਸਾ ਕੇ (ਮਨੁੱਖ) ਸਾਰੇ (ਇੱਛਿਤ) ਫਲ ਹਾਸਲ ਕਰ ਲੈਂਦਾ ਹੈ । ਗੁਰੂ ਨੂੰ ਪ੍ਰਸੰਨ ਕਰ ਕੇ (ਮਨੁੱਖ) ਆਤਮਕ ਆਨੰਦ ਪ੍ਰਾਪਤ ਕਰ ਲੈਂਦਾ ਹੈ ।੧।ਰਹਾਉ।

ਹੇ ਕਿਸੇ ਨਾਲ ਵੈਰ ਨਾਹ ਰੱਖਣ ਵਾਲੇ ਗੁਰੂ ਪੁਰਖ ! ਹੇ ਦਾਤਾਰ ਪ੍ਰਭੂ ! ਅਸੀ (ਜੀਵ) ਭੁੱਲਾਂ ਕਰਨ ਵਾਲੇ ਹਾਂ, ਤੁਸੀ (ਸਾਡੀਆਂ) ਭੁੱਲਾਂ ਬਖ਼ਸ਼ਣ ਵਾਲੇ ਹੋ । ਹੇ ਸਤਿਗੁਰੂ ! ਜਿਸ ਪਾਪੀ ਨੂੰ ਹੋਰ ਕਿਤੇ ਆਸਰਾ ਨਹੀਂ ਮਿਲਦਾ, ਜਦੋਂ ਉਹ ਤੇਰੀ ਸਰਨ ਆ ਜਾਂਦਾ ਹੈ, ਤਾਂ ਉਹ ਪਵਿੱਤਰ ਜੀਵਨ ਵਾਲਾ ਬਣ ਜਾਂਦਾ ਹੈ ।੧।

ਹੇ ਗੁਰੂ ! ਹੇ ਪ੍ਰਭੂ ! (ਤੈਨੂੰ ਮੇਰੀ) ਨਮਸਕਾਰ ਹੈ । (ਅਸਾਂ ਜੀਵਾਂ ਦਾ ਇਹ) ਮਨ (ਇਹ) ਤਨ ਤੇਰਾ ਹੀ ਦਿੱਤਾ ਹੋਇਆ ਹੈ (ਜੋ ਕੁਝ ਦਿੱਸ ਰਿਹਾ ਹੈ) ਸਾਰਾ ਤੇਰਾ ਹੀ ਦੇਸ ਹੈ (ਹਰ ਥਾਂ ਤੂੰ ਹੀ ਵੱਸ ਰਿਹਾ ਹੈਂ) । ਹੇ ਸਭ ਜੀਵਾਂ ਦੇ ਪਾਤਿਸ਼ਾਹ ! ਤੂੰ (ਸਭ ਦਾ) ਖਸਮ ਹੈਂ । (ਜਦੋਂ ਕਿਸੇ ਜੀਵ ਦੇ ਅੰਦਰੋਂ ਮਾਇਆ ਦੇ ਮੋਹ ਦਾ) ਪਰਦਾ ਮੁੱਕ ਜਾਂਦਾ ਹੈ ਤਦੋਂ ਤੂੰ ਉਸ ਨੂੰ ਦਿੱਸ ਪੈਂਦਾ ਹੈਂ ।੨।

ਹੇ ਭਾਈ ! ਜੇ ਉਸ ਪ੍ਰਭੂ ਨੂੰ ਚੰਗਾ ਲੱਗੇ ਤਾਂ ਸੁੱਕੇ ਕਾਠ ਹਰੇ ਹੋ ਜਾਂਦੇ ਹਨ, ਥਲ ਉੱਤੇ ਸਰੋਵਰ ਬਣ ਜਾਂਦਾ ਹੈ । ਜਦੋਂ ਕੋਈ ਮਨੁੱਖ ਉਸ ਪ੍ਰਭੂ ਨੂੰ ਚੰਗਾ ਲੱਗ ਪਏ, ਤਦੋਂ ਉਹ ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ, ਗੁਰੂ ਦੀ ਚਰਨੀਂ ਲੱਗ ਕੇ (ਉਸ ਦੇ ਅੰਦਰੋਂ) ਚਿੰਤਾ ਦੂਰ ਹੋ ਜਾਂਦੀ ਹੈ ।੩।

ਹੇ ਭਾਈ ! ਪਰਾਇਆ ਹੱਕ ਖਾਣ ਵਾਲੇ ਗੁਣ-ਹੀਨ ਮਨੁੱਖ ਉੱਤੇ ਭੀ ਜਦੋਂ ਪਰਮਾਤਮਾ ਦਇਆਵਾਨ ਹੋ ਜਾਂਦਾ ਹੈ, ਉਸ ਦਾ ਮਨ ਉਸ ਦਾ ਤਨ ਸ਼ਾਂਤ ਹੋ ਜਾਂਦਾ ਹੈ, ਉਸ ਦੇ ਮਨ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆ ਵੱਸਦਾ ਹੈ । ਹੇ ਨਾਨਕ ! ਜਿਨ੍ਹਾਂ ਸੇਵਕਾਂ ਉਤੇ ਗੁਰੂ ਪਰਮਾਤਮਾ ਦਇਆਲ ਹੁੰਦੇ ਹਨ ਉਹ ਦਰਸਨ ਕਰ ਕੇ ਨਿਹਾਲ ਹੋ ਜਾਂਦੇ ਹਨ ।੪।੧੦।੨੩।

**ਭੈਰਉ ਮਹਲਾ ੫ ॥ ਸਤਿਗੁਰੁ ਮੇਰਾ ਬੇਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥ ਸਤਿਗੁਰੁ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥ ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ ਰਹਾਉ ॥ ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥ ਸਤਿਗੁਰੁ ਮੇਰਾ ਮਾਰਿ ਜੀਵਾਲੈ ॥ ਸਤਿਗੁਰ ਮੇਰੇ ਕੀ ਵਡਿਆਈ ॥ ਪ੍ਰਗਟੁ ਭਈ ਹੈ ਸਭਨੀ ਥਾਈ ॥੨॥ ਸਤਿਗੁਰੁ ਮੇਰਾ ਤਾਣੁ ਨਿਤਾਣੁ ॥ ਸਤਿਗੁਰੁ ਮੇਰਾ ਘਰਿ ਦੀਬਾਣੁ ॥ ਸਤਿਗੁਰ ਕੈ ਹਉ ਸਦ ਬਲਿ ਜਾਇਆ ॥ ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ ॥੩॥ ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥ ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥ ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥ {ਪੰਨਾ ੧੧੪੨}**

**ਪਦ ਅਰਥ** :—ਬੇ-ਮੁਹਤਾਜੁ—ਕਿਸੇ ਦਾ ਅਰਥੀਆ ਨਹੀਂ । ਸਚਾ—ਸਦਾ ਕਾਇਮ ਰਹਿਣ ਵਾਲਾ । ਸਾਜੁ—ਮਰਯਾਦਾ । ਸਭਸ ਕਾ—ਸਭ ਜੀਵਾਂ ਦਾ । ਬਿਧਾਤਾ—ਸਿਰਜਣਹਾਰ ਪ੍ਰਭੂ (ਦਾ ਰੂਪ) ।੧।

ਕੋ—ਕੋਈ । ਦੇਵ—ਦੇਵਤਾ । ਮਸਤਕਿ—ਮੱਥੇ ਉੱਤੇ । ਭਾਗੁ—ਚੰਗੀ ਕਿਸਮਤ ।੧।ਰਹਾਉ।

ਪ੍ਰਤਿਪਾਲੈ—ਪਾਲਣਾ ਕਰਦਾ ਹੈ । ਮਾਰਿ—(ਮਾਇਆ ਦੇ ਮੋਹ ਵੱਲੋਂ) ਮਾਰ ਕੇ । ਜੀਵਾਲੈ—ਆਤਮਕ ਜੀਵਨ ਦੇਂਦਾ ਹੈ । ਵਡਿਆਈ—ਸੋਭਾ ।੨।

ਤਾਣੁ—ਸਹਾਰਾ । ਨਿਤਾਣੁ—ਨਿਆਸਰਾ ਮਨੁੱਖ । ਘਰਿ—ਹਿਰਦੇ-ਘਰ ਵਿਚ । ਦੀਬਾਣੁ—ਆਸਰਾ । ਕੈ—ਤੋਂ । ਹਉ—ਮੈਂ । ਸਦ—ਸਦਾ । ਬਲਿ ਜਾਇਆ—ਸਦਕੇ ਹਾਂ । ਜਿਨਿ—ਜਿਸ (ਗੁਰੂ) ਨੇ । ਪ੍ਰਗਟੁ—ਪਰਤੱਖ, ਸਿੱਧਾ । ਮਾਰਗੁ—ਰਸਤਾ ।੩।

ਜਿਨਿ—ਜਿਸ (ਮਨੁੱਖ) ਨੇ । ਨ ਬਿਆਪੈ—ਜ਼ੋਰ ਨਹੀਂ ਪਾ ਸਕਦਾ । ਨ ਸੰਤਾਪੈ—ਦੁਖੀ ਨਹੀਂ ਕਰ ਸਕਦਾ । ਸੋਧੇ—ਖੋਜ ਵੇਖੇ ਹਨ । ਭੇਦ—ਫ਼ਰਕ, ਵਿੱਥ ।੪।

**ਅਰਥ** :—ਹੇ ਭਾਈ ! ਗੁਰੂ ਵਰਗਾ ਹੋਰ ਕੋਈ ਦੇਵਤਾ ਨਹੀਂ ਹੈ । ਜਿਸ (ਮਨੁੱਖ) ਦੇ ਮੱਥੇ ਉਤੇ ਚੰਗੀ ਕਿਸਮਤ (ਜਾਗ ਪਏ) ਉਹ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ।੧।ਰਹਾਉ।

ਹੇ ਭਾਈ ! ਪਿਆਰੇ ਗੁਰੂ ਨੂੰ ਕਿਸੇ ਦੀ ਮੁਥਾਜੀ ਨਹੀਂ (ਗੁਰੂ ਦੀ ਕੋਈ ਆਪਣੀ ਜ਼ਾਤੀ ਗ਼ਰਜ਼ ਨਹੀਂ)—ਗੁਰੂ ਦੀ ਇਹ ਸਦਾ ਕਾਇਮ ਰਹਿਣ ਵਾਲੀ ਮਰਯਾਦਾ ਹੈ (ਕਿ ਉਹ ਸਦਾ ਬੇ-ਗ਼ਰਜ਼ ਹੈ) । ਹੇ ਭਾਈ ! ਗੁਰੂ ਸਭ ਜੀਵਾਂ ਨੂੰ (ਦਾਤਾਂ) ਦੇਣ ਵਾਲਾ ਹੈ । ਗੁਰੂ ਅਤੇ ਸਿਰਜਣਹਾਰ ਅਕਾਲ ਪੁਰਖ ਇੱਕ-ਰੂਪ ਹੈ ।੧।

ਹੇ ਭਾਈ ! ਪਿਆਰਾ ਗੁਰੂ ਸਭ ਜੀਵਾਂ ਦੀ ਰੱਖਿਆ ਕਰਦਾ ਹੈ, (ਜਿਹੜਾ ਮਨੁੱਖ ਉਸ ਦੇ ਦਰ ਤੇ ਆਉਂਦਾ ਹੈ, ਉਸ ਨੂੰ ਮਾਇਆ ਦੇ ਮੋਹ ਵੱਲੋਂ) ਮਾਰ ਕੇ ਆਤਮਕ ਜੀਵਨ ਦੇ ਦੇਂਦਾ ਹੈ । ਹੇ ਭਾਈ ! ਗੁਰੂ ਦੀ ਇਹ ਉੱਚੀ ਸੋਭਾ ਸਭਨੀਂ ਥਾਈਂ ਰੌਸ਼ਨ ਹੋ ਗਈ ਹੈ ।੨।

ਹੇ ਭਾਈ ! ਜਿਸ ਮਨੁੱਖ ਦਾ ਹੋਰ ਕੋਈ ਭੀ ਆਸਰਾ ਨਹੀਂ (ਜਦੋਂ ਉਹ ਗੁਰੂ ਦੀ ਸਰਨ ਆ ਪੈਂਦਾ ਹੈ) ਗੁਰੂ (ਉਸ ਦਾ) ਆਸਰਾ ਬਣ ਜਾਂਦਾ ਹੈ, ਗੁਰੂ ਉਸ ਦੇ ਹਿਰਦੇ-ਘਰ ਵਿਚ ਸਹਾਰਾ ਦੇਂਦਾ ਹੈ । ਹੇ ਭਾਈ ! ਜਿਸ (ਗੁਰੂ) ਨੇ ਆਤਮਕ ਜੀਵਨ ਦਾ) ਸਿੱਧਾ ਰਾਹ ਵਿਖਾਲ ਦਿੱਤਾ ਹੈ, ਮੈਂ ਉਸ ਤੋਂ ਸਦਾ ਕੁਰਬਾਨ ਜਾਂਦਾ ਹਾਂ ।੩।

ਹੇ ਭਾਈ ! ਜਿਸ (ਮਨੁੱਖ) ਨੇ ਗੁਰੂ ਦੀ ਸਰਨ ਲਈ ਹੈ, ਕੋਈ ਡਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ, ਕੋਈ ਦੁੱਖ-ਕਲੇਸ਼ ਉਸ ਨੂੰ ਸਤਾ ਨਹੀਂ ਸਕਦਾ । ਹੇ ਨਾਨਕ ! (ਆਖ—ਹੇ ਭਾਈ !) ਸਿੰਮ੍ਰਿਤੀਆਂ ਵੇਦ (ਆਦਿਕ ਧਰਮ-ਪੁਸਤਕ) ਖੋਜ ਵੇਖੇ ਹਨ (ਗੁਰੂ ਸਭ ਤੋਂ ਉੱਚਾ ਹੈ) ਗੁਰੂ ਅਤੇ ਪਰਮਾਤਮਾ ਵਿਚ ਕੋਈ ਭੀ ਫ਼ਰਕ ਨਹੀਂ ਹੈ ।੪।੧੧।੨੪।

**ਭੈਰਉ ਮਹਲਾ ੫ ॥ ਨਾਮੁ ਲੈਤ ਮਨੁ ਪਰਗਟੁ ਭਇਆ ॥ ਨਾਮੁ ਲੈਤ ਪਾਪੁ ਤਨ ਤੇ ਗਇਆ ॥ ਨਾਮੁ ਲੈਤ ਸਗਲ ਪੁਰਬਾਇਆ ॥ ਨਾਮੁ ਲੈਤ ਅਠਸਠਿ ਮਜਨਾਇਆ ॥੧॥ ਤੀਰਥੁ ਹਮਰਾ ਹਰਿ ਕੋ ਨਾਮੁ ॥ ਗੁਰਿ ਉਪਦੇਸਿਆ ਤਤੁ ਗਿਆਨੁ ॥੧॥ ਰਹਾਉ ॥ ਨਾਮੁ ਲੈਤ ਦੁਖੁ ਦੂਰਿ ਪਰਾਨਾ ॥ ਨਾਮੁ ਲੈਤ ਅਤਿ ਮੂੜ ਸੁਗਿਆਨਾ ॥ ਨਾਮੁ ਲੈਤ ਪਰਗਟਿ ਉਜੀਆਰਾ ॥ ਨਾਮੁ ਲੈਤ ਛੁਟੇ ਜੰਜਾਰਾ ॥੨॥ ਨਾਮੁ ਲੈਤ ਜਮੁ ਨੇੜਿ ਨ ਆਵੈ ॥ ਨਾਮੁ ਲੈਤ ਦਰਗਹ ਸੁਖੁ ਪਾਵੈ ॥ ਨਾਮੁ ਲੈਤ ਪ੍ਰਭੁ ਕਹੈ ਸਾਬਾਸਿ ॥ ਨਾਮੁ ਹਮਾਰੀ ਸਾਚੀ ਰਾਸਿ ॥੩॥ ਗੁਰਿ ਉਪਦੇਸੁ**

**ਕਹਿਓ ਇਹੁ ਸਾਰੁ ॥ ਹਰਿ ਕੀਰਤਿ ਮਨ ਨਾਮੁ ਅਧਾਰੁ ॥ ਨਾਨਕ ਉਧਰੇ ਨਾਮ ਪੁਨਹਚਾਰ ॥ ਅਵਰਿ ਕਰਮ ਲੋਕਹ ਪਤੀਆਰ ॥੪॥੧੨॥੨੫॥ {ਪੰਨਾ ੧੧੪੨}**

**ਪਦ ਅਰਥ** :—ਲੈਤ—ਲੈਂਦਿਆਂ, ਜਪਦਿਆਂ । ਪਰਗਟੁ—ਰੌਸ਼ਨ । ਤਨ ਤੇ—ਸਰੀਰ ਤੋਂ । ਸਗਲ ਪੂਰਬਾਇਆ—ਸਾਰੇ ਪੁਰਬ, ਸਾਰੇ ਪਵਿੱਤਰ ਦਿਹਾੜੇ । ਅਠਸਠਿ—ਅਠਾਹਠ (ਤੀਰਥ) । ਮਜਨਾਇਆ—ਇਸ਼ਨਾਨ (ਹੋ ਜਾਂਦਾ ਹੈ) ।੧।

ਹਮਰਾ—ਸਾਡਾ । ਕੋ—ਦਾ । ਗੁਰਿ—ਗੁਰੂ ਨੇ । ਤਤੁ ਗਿਆਨ—ਗਿਆਨ ਦਾ ਤੱਤ, ਆਤਮਕ ਜੀਵਨ ਦੀ ਸੂਝ ਦਾ ਨਿਚੋੜ ।੧।ਰਹਾਉ।

ਦੂਰਿ ਪਰਾਨਾ—ਦੂਰ ਹੋ ਜਾਂਦਾ ਹੈ । ਅਤਿ ਮੂੜ—ਵੱਡਾ ਮੂਰਖ । ਸੁਗਿਆਨਾ—ਚੰਗਾ ਸਿਆਣਾ । ਪਰਗਟਿ—ਪਰਗਟੇ, ਪਰਗਟ ਹੋ ਜਾਂਦਾ ਹੈ । ਛੁਟੇ—ਮੁੱਕ ਜਾਂਦੇ ਹਨ । ਜੰਜਾਰਾ—ਜੰਜਾਲ, ਮਨ ਦੀਆਂ ਮੋਹ ਦੀਆਂ ਫਾਹੀਆਂ ।੨।

ਨੇੜਿ—ਨੇੜੇ । ਦਰਗਹ—ਪਰਮਾਤਮਾ ਦੀ ਹਜ਼ੂਰੀ ਵਿਚ । ਕਹੈ ਸਾਬਾਸਿ—ਆਦਰ-ਸਤਕਾਰ ਕਰਦਾ ਹੈ । ਸਾਚੀ—ਸਦਾ ਕਾਇਮ ਰਹਿਣ ਵਾਲੀ । ਰਾਸਿ—ਪੂੰਜੀ, ਸਰਮਾਇਆ ।੩।

ਗੁਰਿ—ਗੁਰੂ ਨੇ । ਸਾਰੁ—ਸ੍ਰੇਸ਼ਟ । ਕੀਰਤਿ—ਸਿਫ਼ਤਿ-ਸਾਲਾਹ । ਅਧਾਰੁ—ਆਸਰਾ । ਉਧਰੇ—ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ । ਪੁਨਹਚਾਰ—ਕੀਤੇ ਪਾਪਾਂ ਦੀ ਨਵਿਰਤੀ ਲਈ ਪ੍ਰਾਸ਼ਚਿਤ ਕਰਮ । ਅਵਰਿ—ਹੋਰ {ਬਹੁ-ਵਚਨ ਲਫ਼ਜ਼ 'ਅਵਰ' ਤੋਂ} । ਲੋਕਹ ਪਤੀਆਰ—ਲੋਕਾਂ ਨੂੰ (ਆਪਣੇ ਧਾਰਮਿਕ ਹੋਣ ਦੀ) ਤਸੱਲੀ ਦੇਣ ਲਈ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਹੀ ਸਾਡਾ ਤੀਰਥ ਹੈ । ਗੁਰੂ ਨੇ (ਸਾਨੂੰ) ਆਤਮਕ ਜੀਵਨ ਦੀ ਸੂਝ ਦਾ ਇਹ ਨਿਚੋੜ ਸਮਝਾ ਦਿੱਤਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ (ਮਨੁੱਖ ਦਾ) ਮਨ (ਵਿਕਾਰਾਂ ਦੇ ਹਨੇਰੇ ਵਿਚੋਂ ਨਿਕਲ ਕੇ) ਰੌਸ਼ਨ ਹੋ ਜਾਂਦਾ ਹੈ (ਕਿਉਂਕਿ) ਨਾਮ ਸਿਮਰਦਿਆਂ (ਹਰੇਕ ਕਿਸਮ ਦਾ) ਪਾਪ ਸਰੀਰ ਤੋਂ ਦੂਰ ਹੋ ਜਾਂਦਾ ਹੈ । ਹੇ ਭਾਈ ! ਨਾਮ ਸਿਮਰਦਿਆਂ (ਮਾਨੋ) ਸਾਰੇ ਪੁਰਬ ਮਨਾਏ ਗਏ, ਨਾਮ ਜਪਦਿਆਂ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਗਿਆ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ (ਹਰੇਕ) ਦੁੱਖ ਦੂਰ ਹੋ ਜਾਂਦਾ ਹੈ, ਨਾਮ ਜਪਦਿਆਂ ਵੱਡਾ ਭਾਰਾ ਮੂਰਖ ਭੀ ਆਤਮਕ ਜੀਵਨ ਦੀ ਸੋਹਣੀ ਸੂਝ ਵਾਲਾ ਹੋ ਜਾਂਦਾ ਹੈ । ਹੇ ਭਾਈ ! ਨਾਮ ਸਿਮਰਦਿਆਂ (ਮਨ ਵਿਚ ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ (ਕਿਉਂਕਿ) ਨਾਮ ਜਪਦਿਆਂ (ਮਨ ਦੀਆਂ ਮਾਇਆ ਦੇ ਮੋਹ ਦੀਆਂ ਸਾਰੀਆਂ) ਫਾਹੀਆਂ ਮੁੱਕ ਜਾਂਦੀਆਂ ਹਨ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ ਜਮ (ਮਨੁੱਖ ਦੇ) ਨੇੜੇ ਨਹੀਂ ਆਉਂਦਾ, ਮਨੁੱਖ ਪਰਮਾਤਮਾ ਦੀ ਹਜ਼ੂਰੀ ਵਿਚ ਟਿਕ ਕੇ ਆਤਮਕ ਆਨੰਦ ਮਾਣਦਾ ਹੈ, ਨਾਮ ਸਿਮਰਦਿਆਂ ਪਰਮਾਤਮਾ (ਭੀ) ਆਦਰ-ਮਾਣ ਦੇਂਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਹੀ ਅਸਾਂ ਜੀਵਾਂ ਵਾਸਤੇ ਸਦਾ ਕਾਇਮ ਰਹਿਣ ਵਾਲਾ ਸਰਮਾਇਆ ਹੈ ।੩।

ਹੇ ਭਾਈ ! ਗੁਰੂ ਨੇ (ਮੈਨੂੰ) ਇਹ ਸਭ ਤੋਂ ਵਧੀਆ ਉਪਦੇਸ਼ ਦੇ ਦਿੱਤਾ ਹੈ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਰਮਾਤਮਾ ਦਾ ਨਾਮ (ਹੀ) ਮਨ ਦਾ ਆਸਰਾ ਹੈ । ਹੇ ਨਾਨਕ ! ਉਹ ਮਨੁੱਖ (ਵਿਕਾਰਾਂ ਦੀਆਂ ਲਹਿਰਾਂ ਤੋਂ) ਪਾਰ ਲੰਘ ਜਾਂਦੇ ਹਨ ਜਿਹੜੇ ਨਾਮ ਜਪਣ ਦੇ ਪ੍ਰਾਸ਼ਚਿਤ ਕਰਮ ਕਰਦੇ ਹਨ । ਹੋਰ ਸਾਰੇ (ਪ੍ਰਾਸ਼ਚਿਤ) ਕਰਮ ਲੋਕਾਂ ਦੀ ਤਸੱਲੀ ਕਰਾਣ ਵਾਸਤੇ ਹਨ (ਕਿ ਅਸੀ ਧਾਰਮਿਕ ਬਣ ਗਏ ਹਾਂ) ।੪।੧੨।੨੫।

**ਭੈਰਉ ਮਹਲਾ ੫ ॥ ਨਮਸਕਾਰ ਤਾ ਕਉ ਲਖ ਬਾਰ ॥ ਇਹੁ ਮਨੁ ਦੀਜੈ ਤਾ ਕਉ ਵਾਰਿ ॥ ਸਿਮਰਨਿ ਤਾ ਕੈ ਮਿਟਹਿ ਸੰਤਾਪ ॥ ਹੋਇ ਅਨੰਦੁ ਨ ਵਿਆਪਹਿ ਤਾਪ ॥੧॥ ਐਸੋ ਹੀਰਾ ਨਿਰਮਲ ਨਾਮ ॥ ਜਾਸੁ ਜਪਤ ਪੂਰਨ ਸਭਿ ਕਾਮ ॥੧॥ ਰਹਾਉ ॥ ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ ॥ ਅਨਿਕ ਭਗਤ ਜਾ ਕੇ ਚਰਨ ਪੂਜਾਰੀ ॥ ਸਗਲ ਮਨੋਰਥ ਪੂਰਨਹਾਰੀ ॥੨॥ ਖਿਨ ਮਹਿ ਊਣੇ ਸੁਭਰ ਭਰਿਆ ॥ ਖਿਨ ਮਹਿ ਸੂਕੇ ਕੀਨੇ ਹਰਿਆ ॥ ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ ॥ ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ ॥੩॥ ਸਭ ਮਹਿ ਏਕੁ ਰਹਿਆ ਭਰਪੂਰਾ ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ ॥ ਹਰਿ ਕੀਰਤਨੁ ਤਾ ਕੋ ਆਧਾਰੁ ॥ ਕਹੁ ਨਾਨਕ ਜਿਸੁ ਆਪਿ ਦਇਆਰੁ ॥੪॥੧੩॥੨੬॥ {ਪੰਨਾ ੧੧੪੨}**

**ਪਦ ਅਰਥ** :—ਤਾ ਕਉ—ਉਸ (ਪਰਮਾਤਮਾ) ਨੂੰ । ਬਾਰ—ਵਾਰੀ । ਵਾਰਿ ਦੀਜੈ—ਸਦਕੇ ਕਰ ਦੇਈਏ । ਤਾ ਕੈ ਸਿਮਰਨਿ—ਉਸ (ਪ੍ਰਭੂ) ਦੇ ਸਿਮਰਨ ਦੀ ਬਰਕਤਿ ਨਾਲ । ਮਿਟਹਿ—ਮਿਟ ਜਾਂਦੇ ਹਨ {ਬਹੁ-ਵਚਨ} । ਸੰਤਾਪ—ਦੁੱਖ-ਕਲੇਸ਼ । ਨ ਵਿਆਪਹਿ—ਆਪਣਾ ਜ਼ੋਰ ਨਹੀਂ ਪਾ ਸਕਦੇ ।੧।

ਹੀਰਾ—ਕੀਮਤੀ ਪਦਾਰਥ । ਨਿਰਮਲ—ਪਵਿੱਤਰ (ਕਰਨ ਵਾਲਾ) । ਜਾਸੁ ਜਪਤ—ਜਿਸ ਨੂੰ ਜਪਦਿਆਂ । ਸਭਿ—ਸਾਰੇ । ਕਾਮ—ਕੰਮ ।੧।ਰਹਾਉ।

ਜਾ ਕੀ ਦ੍ਰਿਸਟਿ—ਜਿਸ ਦੀ (ਮਿਹਰ ਦੀ) ਨਿਗਾਹ ਨਾਲ । ਢਹੈ—ਢਹਿ ਜਾਂਦਾ ਹੈ {ਇਕ-ਵਚਨ} । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸੀਤਲੁ—ਠੰਢਾ, ਸ਼ਾਂਤੀ ਦੇਣ ਵਾਲਾ । ਮਨਿ—ਮਨ ਵਿਚ । ਗਹੈ—ਫੜ ਰੱਖਦਾ ਹੈ । ਪੂਜਾਰੀ—ਪੂਜਾ ਕਰਨ ਵਾਲੇ । ਮਨੋਰਥ—ਮੰਗਾਂ, ਲੋੜਾਂ । ਪੂਰਨਹਾਰੀ—ਪੂਰੀਆਂ ਕਰਨ ਵਾਲਾ ।੨।

ਊਣੇ—ਖ਼ਾਲੀ । ਸੁਭਰ—ਨਕਾ-ਨਕ ।੩।

ਰਹਿਆ ਭਰਪੂਰਾ—ਪੂਰਨ ਤੌਰ ਤੇ ਵੱਸ ਰਿਹਾ ਹੈ । ਜਾਪੈ—ਜਪਦਾ ਹੈ । ਤਾ ਕੋ—ਉਸ ਦੇ ਹਿਰਦੇ ਵਿਚ । ਆਧਾਰੁ—ਆਸਰਾ । ਦਇਆਰੁ—ਦਇਆਵਾਨ ।੪।

**ਅਰਥ** :—ਹੇ ਭਾਈ ! (ਜੀਵਾਂ ਦੇ ਹਿਰਦੇ) ਪਵਿੱਤਰ ਕਰਨ ਵਾਲਾ ਹਰਿ-ਨਾਮ ਅਜਿਹਾ ਕੀਮਤੀ ਪਦਾਰਥ ਹੈ ਕਿ ਉਸ ਨੂੰ ਜਪਦਿਆਂ ਸਾਰੇ ਕੰਮ ਸਫਲ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਉਸ ਪਰਮਾਤਮਾ ਅੱਗੇ ਲੱਖਾਂ ਵਾਰੀ ਸਿਰ ਨਿਵਾਣਾ ਚਾਹੀਦਾ ਹੈ, ਆਪਣਾ ਇਹ ਮਨ ਉਸ ਪਰਮਾਤਮਾ ਦੇ ਅੱਗੇ ਭੇਟਾ ਕਰ ਦੇਣਾ ਚਾਹੀਦਾ ਹੈ । ਹੇ ਭਾਈ ! ਉਸ ਪਰਮਾਤਮਾ ਦਾ ਨਾਮ ਸਿਮਰਨ ਦੀ ਬਰਕਤ ਨਾਲ (ਸਾਰੇ) ਦੁੱਖ-ਕਲੇਸ਼ ਮਿਟ ਜਾਂਦੇ ਹਨ, (ਮਨ ਵਿਚ) ਖ਼ੁਸ਼ੀ ਪੈਦਾ ਹੁੰਦੀ ਹੈ, ਕੋਈ ਭੀ ਦੁੱਖ ਆਪਣਾ ਜ਼ੋਰ ਨਹੀਂ ਪਾ ਸਕਦੇ ।੧।

ਹੇ ਭਾਈ ! ਜਿਸ ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ (ਮਨੁੱਖ ਦੇ ਅੰਦਰੋਂ) ਦੁੱਖਾਂ ਦਾ ਡੇਰਾ ਢਹਿ ਜਾਂਦਾ ਹੈ, (ਜਿਹੜਾ ਮਨੁੱਖ ਉਸ ਦਾ) ਆਤਮਕ ਜੀਵਨ ਦੇਣ ਵਾਲਾ ਨਾਮ (ਆਪਣੇ) ਮਨ ਵਿਚ ਵਸਾਂਦਾ ਹੈ (ਉਸ ਦਾ

ਹਿਰਦਾ) ਠੰਢਾ-ਠਾਰ ਹੋ ਜਾਂਦਾ ਹੈ । ਹੇ ਭਾਈ ! ਅਨੇਕਾਂ ਹੀ ਭਗਤ ਜਿਸ ਪਰਮਾਤਮਾ ਦੇ ਚਰਨ ਪੂਜ ਰਹੇ ਹਨ, ਉਹ ਪ੍ਰਭੂ (ਆਪਣੇ ਭਗਤਾਂ ਦੇ) ਸਾਰੇ ਮਨੋਰਥ ਪੂਰੇ ਕਰਨ ਵਾਲਾ ਹੈ ।੨।

ਹੇ ਭਾਈ ! (ਉਸ ਪਰਮਾਤਮਾ ਦਾ ਨਾਮ) ਖ਼ਾਲੀ (ਹਿਰਦਿਆਂ) ਨੂੰ ਇਕ ਖਿਨ ਵਿਚ (ਗੁਣਾਂ ਨਾਲ) ਨਕਾ-ਨਕ ਭਰ ਦੇਂਦਾ ਹੈ, (ਆਤਮਕ ਜੀਵਨ ਵਲੋਂ) ਸੁੱਕੇ ਹੋਇਆਂ ਨੂੰ ਇਕ ਖਿਨ ਵਿਚ ਹਰੇ ਕਰ ਦੇਂਦਾ ਹੈ । ਜਿਸ ਮਨੁੱਖ ਨੂੰ ਕਿਤੇ ਆਸਰਾ ਨਹੀਂ ਮਿਲਦਾ, ਪਰਮਾਤਮਾ ਉਸ ਨੂੰ ਇਕ ਖਿਨ ਵਿਚ ਸਹਾਰਾ ਦੇ ਦੇਂਦਾ ਹੈ, ਜਿਸ ਨੂੰ ਕਿਤੇ ਕੋਈ ਆਦਰ-ਸਤਕਾਰ ਨਹੀਂ ਦੇਂਦਾ, ਉਹ ਪਰਮਾਤਮਾ ਉਸ ਨੂੰ ਇਕ ਖਿਨ ਵਿਚ ਮਾਣ-ਆਦਰ ਬਖ਼ਸ਼ ਦੇਂਦਾ ਹੈ ।੩।

ਹੇ ਭਾਈ ! ਸਭ ਜੀਵਾਂ ਵਿਚ ਉਹ ਪਰਮਾਤਮਾ ਹੀ ਪੂਰਨ ਤੌਰ ਤੇ ਵੱਸ ਰਿਹਾ ਹੈ । (ਪਰ ਉਸ ਦਾ ਨਾਮ) ਉਹ ਮਨੁੱਖ (ਹੀ) ਜਪਦਾ ਹੈ, ਜਿਸ ਨੂੰ ਪੂਰਾ ਗੁਰੂ (ਪ੍ਰੇਰਨਾ ਕਰਦਾ ਹੈ) । ਹੇ ਨਾਨਕ ! ਆਖ—ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਆਪ ਦਇਆਵਾਨ ਹੁੰਦਾ ਹੈ ਉਸ ਦੇ ਹਿਰਦੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਆਸਰਾ ਬਣ ਜਾਂਦੀ ਹੈ ।੪।੧੩।੨੬।

**ਭੈਰਉ ਮਹਲਾ ੫ ॥ ਮੋਹਿ ਦੁਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥ ਮਿਟਿਓ ਦੁਖੁ ਅਰੁ ਸਗਲ ਸੰਤਾਪ ॥ ਗੁਰ ਹੋਏ ਮੇਰੇ ਮਾਈ ਬਾਪ ॥੧॥ ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥ ਕਰਿ ਕਿਰਪਾ ਭੇਟੇ ਮੋਹਿ ਕੰਤ ॥੧॥ ਰਹਾਉ ॥ ਤਪਤਿ ਬੁਝੀ ਪੂਰਨ ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ ॥ ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥੨॥ ਜਾ ਕਉ ਪ੍ਰਗਟ ਭਏ ਗੋਪਾਲ ॥ ਤਾ ਕੈ ਦਰਸਨਿ ਸਦਾ ਨਿਹਾਲ ॥ ਸਰਬ ਗੁਣਾ ਤਾ ਕੈ ਬਹੁਤੁ ਨਿਧਾਨ ॥ ਜਾ ਕਉ ਸਤਿਗੁਰਿ ਦੀਓ ਨਾਮੁ ॥੩॥ ਜਾ ਕਉ ਭੇਟਿਓ ਠਾਕੁਰੁ ਅਪਨਾ ॥ ਮਨੁ ਤਨੁ ਸੀਤਲੁ ਹਰਿ ਹਰਿ ਜਪਨਾ ॥ ਕਹੁ ਨਾਨਕ ਜੋ ਜਨ ਪ੍ਰਭ ਭਾਏ ॥ ਤਾ ਕੀ ਰੇਨੁ ਬਿਰਲਾ ਕੋ ਪਾਏ ॥੪॥੧੪॥੨੭॥ {ਪੰਨਾ ੧੧੪੩}**

**ਪਦ ਅਰਥ** :—ਮੋਹਿ—ਮੈਨੂੰ । ਦੋਹਾਗਨਿ—{ਦੁਭਾ਼ਲਗਿਨੀ} ਮੰਦੇ ਭਾਗਾਂ ਵਾਲੀ ਨੂੰ । ਸੀਗਾਰੀ—ਸਿੰਗਾਰ ਲਿਆ, ਸਜਾ ਲਿਆ । ਦੇ—ਦੇ ਕੇ । ਨਾਮਿ—ਨਾਮ ਵਿਚ (ਜੋੜ ਕੇ) । ਸਵਾਰੀ—ਸੋਹਣੀ ਬਣਾ ਲਿਆ । ਅਰੁ—ਅਤੇ {ਅਰਿ—ਵੈਰੀ} ਸੰਤਾਪ—ਕਲੇਸ਼ । ਮਾਈ—ਮਾਂ ।੧।

ਸਖੀ—ਹੇ ਸਖੀਓ ! ਸਹੇਰੀ—ਹੇ ਸਹੇਲੀਹੋ ! ਮੇਰੈ ਗ੍ਰਸਤਿ—ਮੇਰੇ (ਹਿਰਦੇ-) ਘਰ ਵਿਚ । ਕਰਿ—ਕਰ ਕੇ । ਭੇਟੇ—ਮਿਲ ਪਏ ਹਨ । ਮੋਹਿ—ਮੈਨੂੰ । ਕੰਤ—ਖਸਮ (-ਪ੍ਰਭੂ) ਜੀ ।੧।ਰਹਾਉ।

ਤਪਤਿ—(ਤ੍ਰਿਸ਼ਨਾ-ਅੱਗ ਦੀ) ਸੜਨ । ਪਰਗਾਸਾ—ਚਾਨਣ । ਅਨਹਦ ਸ਼ਬਦ—ਇਕ-ਰਸ ਸਾਰੇ ਸਾਜ਼ਾਂ ਦਾ ਰਾਗ । ਬਿਸਮਾਦ—ਹੈਰਾਨ ਕਰ ਦੇਣ ਵਾਲੀ ਅਵਸਥਾ । ਪਰਸਾਦ—ਕਿਰਪਾ ।੨।

ਜਾ ਕਉ—ਜਿਸ ਨੂੰ, ਜਿਸ ਦੇ ਹਿਰਦੇ ਵਿਚ । ਤਾ ਕੈ ਦਰਸਨਿ—ਉਸ ਦੇ ਦਰਸਨ ਨਾਲ । ਨਿਹਾਲ—ਪ੍ਰਸੰਨ । ਤਾ ਕੈ—ਉਸ ਦੇ ਅੰਦਰ । ਨਿਧਾਨ—ਖ਼ਜ਼ਾਨਾ । ਸਤਿਗੁਰਿ—ਗੁਰੂ ਨੇ ।੩।

ਭੇਟਿਓ—ਮਿਲ ਪਿਆ । ਸੀਤਲੁ—ਸ਼ਾਂਤ । ਜਪਨਾ—ਜਪਦਿਆਂ । ਭਾਏ—ਪਿਆਰੇ ਲੱਗੇ । ਤਾ ਕੀ—ਉਹਨਾਂ ਦੀ । ਰੇਨੁ—ਚਰਨ-ਧੂੜ । ਬਿਰਲਾ ਕੋ—ਕੋਈ ਵਿਰਲਾ ਮਨੁੱਖ ।੪।

**ਅਰਥ** :—ਹੇ ਮੇਰੀ ਸਖੀਓ ! ਹੇ ਮੇਰੀ ਸਹੇਲੀਓ ! ਮੇਰੇ (ਹਿਰਦੇ-) ਘਰ ਵਿਚ ਆਤਮਕ ਆਨੰਦ ਬਣ ਗਿਆ ਹੈ, (ਕਿਉਂਕਿ) ਮੇਰੇ ਖਸਮ (-ਪ੍ਰਭੂ) ਜੀ ਮਿਹਰ ਕਰ ਕੇ ਮੈਨੂੰ ਮਿਲ ਪਏ ਹਨ ।੧।ਰਹਾਉ।

ਹੇ ਸਹੇਲੀਓ ! (ਮੈਂ) ਮੰਦੇ ਭਾਗਾਂ ਵਾਲੀ (ਸਾਂ) ਮੈਨੂੰ (ਖਸਮ-ਪ੍ਰਭੂ ਨੇ) ਆਪ (ਆਤਮਕ ਜੀਵਨ ਦੇ ਗਹਿਣਿਆਂ ਨਾਲ) ਸਜਾ ਲਿਆ, (ਮੈਨੂੰ ਸੋਹਣਾ ਆਤਮਕ) ਰੂਪ ਦੇ ਕੇ (ਸੋਹਣਾ) ਪ੍ਰੇਮ ਬਖ਼ਸ਼ ਕੇ (ਆਪਣੇ) ਨਾਮ ਵਿਚ (ਜੋੜ ਕੇ ਉਸ ਨੇ ਮੈਨੂੰ) ਸੋਹਣੇ ਆਤਮਕ ਜੀਵਨ ਵਾਲੀ ਬਣਾ ਲਿਆ । ਹੇ ਸਹੇਲੀਓ ! (ਮੇਰੇ ਅੰਦਰੋਂ) ਦੁੱਖ ਮਿਟ ਗਿਆ ਹੈ ਸਾਰੇ ਕਲੇਸ਼ ਮਿਟ ਗਏ ਹਨ (ਇਹ ਸਾਰੀ ਮਿਹਰ ਗੁਰੂ ਨੇ ਕਰਾਈ ਹੈ, ਗੁਰੂ ਨੇ ਹੀ ਕੰਤ-ਪ੍ਰਭੂ ਨਾਲ ਮਿਲਾਇਆ ਹੈ) ਸਤਿਗੁਰੂ ਹੀ (ਮੇਰੇ ਵਾਸਤੇ) ਮੇਰੀ ਮਾਂ ਮੇਰਾ ਪਿਉ ਬਣਿਆ ਹੈ ।੧।

ਹੇ ਸਹੇਲੀਓ ! (ਹੁਣ ਮੇਰੇ ਅੰਦਰੋਂ ਤ੍ਰਿਸ਼ਨਾ-ਅੱਗ ਦੀ) ਸੜਨ ਬੁੱਝ ਗਈ ਹੈ, ਮੇਰੀ ਹਰੇਕ ਆਸ ਪੂਰੀ ਹੋ ਗਈ ਹੈ, (ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸਾਰੇ) ਹਨੇਰੇ ਮਿਟ ਗਏ ਹਨ, (ਮੇਰੇ ਅੰਦਰ ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੋ ਗਿਆ ਹੈ (ਹੁਣ ਇਉਂ ਹੋ ਗਿਆ ਹੈ ਜਿਵੇਂ) ਇਕ-ਰਸ ਸਾਰੇ ਸਾਜ਼ਾਂ ਦਾ ਰਾਗ (ਮੇਰੇ ਅੰਦਰ ਹੋ ਰਿਹਾ ਹੈ) (ਮੇਰੇ ਅੰਦਰ) ਅਚਰਜ ਤੇ ਹੈਰਾਨ ਕਰਨ ਵਾਲੀ (ਉੱਚੀ ਆਤਮਕ ਅਵਸਥਾ ਬਣ ਗਈ ਹੈ) । (ਹੇ ਸਹੇਲੀਓ ! ਇਹ ਸਭ ਕੁਝ) ਪੂਰਾ ਗੁਰੂ ਹੀ (ਕਰਨ ਵਾਲਾ ਹੈ, ਇਹ) ਪੂਰੇ (ਗੁਰੂ ਦੀ ਹੀ) ਮਿਹਰ ਹੋਈ ਹੈ ।੨।

ਹੇ ਸਹੇਲੀਓ ! ਜਿਸ (ਸੁਭਾਗੀ) ਦੇ ਅੰਦਰ ਗੋਪਾਲ-ਪ੍ਰਭੂ ਪਰਗਟ ਹੋ ਜਾਂਦਾ ਹੈ, ਉਸ ਦੇ ਦਰਸਨ ਦੀ ਬਰਕਤਿ ਨਾਲ ਸਦਾ ਨਿਹਾਲ ਹੋ ਜਾਈਦਾ ਹੈ । ਹੇ ਸਹੇਲੀਓ ! ਜਿਸ ਮਨੁੱਖ ਨੂੰ ਗੁਰੂ ਨੇ ਪਰਮਾਤਮਾ ਦਾ ਨਾਮ (-ਖ਼ਜ਼ਾਨਾ) ਦੇ ਦਿੱਤਾ, ਉਸ ਦੇ ਹਿਰਦੇ ਵਿਚ ਸਾਰੇ (ਆਤਮਕ) ਗੁਣ ਪੈਦਾ ਹੋ ਜਾਂਦੇ ਹਨ ਉਸ ਦੇ ਅੰਦਰ (ਮਾਨੋ) ਭਾਰਾ ਖ਼ਜ਼ਾਨਾ ਇਕੱਠਾ ਹੋ ਜਾਂਦਾ ਹੈ ।੩।

ਹੇ ਸਹੇਲੀਓ ! ਜਿਸ ਮਨੁੱਖ ਨੂੰ ਆਪਣਾ ਮਾਲਕ-ਪ੍ਰਭੂ ਮਿਲ ਪੈਂਦਾ ਹੈ, ਪਰਮਾਤਮਾ ਦਾ ਨਾਮ ਹਰ ਵੇਲੇ ਜਪਦਿਆਂ ਉਸ ਦਾ ਮਨ ਉਸ ਦਾ ਤਨ ਠੰਢਾ-ਠਾਰ ਹੋ ਜਾਂਦਾ ਹੈ ।

ਹੇ ਨਾਨਕ ! ਆਖ—ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਨੂੰ ਪਿਆਰੇ ਲੱਗਣ ਲੱਗ ਪੈਂਦੇ ਹਨ, ਕੋਈ ਵਿਰਲਾ (ਵਡਭਾਗੀ) ਮਨੁੱਖ ਉਹਨਾਂ ਦੇ ਚਰਨਾਂ ਦੀ ਧੂੜ ਹਾਸਲ ਕਰਦਾ ਹੈ ।੪।੧੪।੨੭।

**ਭੈਰਉ ਮਹਲਾ ੫ ॥ ਚਿਤਵਤ ਪਾਪ ਨ ਆਲਕੁ ਆਵੈ ॥ ਬੇਸੁਆ ਭਜਤ ਕਿਛੁ ਨਹ ਸਰਮਾਵੈ ॥ ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥੧॥ ਮਾਇਆ ਲਗਿ ਭੂਲੋ ਸੰਸਾਰੁ ॥ ਆਪਿ ਭੁਲਾਇਆ ਭੁਲਾਵਣਹਾਰੈ ਰਾਚਿ ਰਹਿਆ ਬਿਰਥਾ ਬਿਉਹਾਰ ॥੧॥ ਰਹਾਉ ॥ ਪੇਖਤ ਮਾਇਆ ਰੰਗ ਬਿਹਾਇ ॥ ਗੜਬੜ ਕਰੈ ਕਉਡੀ ਰੰਗੁ ਲਾਇ ॥ ਅੰਧ ਬਿਉਹਾਰ ਬੰਧ ਮਨੁ ਧਾਵੈ ॥ ਕਰਣੈਹਾਰੁ ਨ ਜੀਅ ਮਹਿ ਆਵੈ ॥੨॥ ਕਰਤ ਕਰਤ ਇਵ ਹੀ ਦੁਖੁ ਪਾਇਆ ॥ ਪੂਰਨ ਹੋਤ ਨ ਕਾਰਜ ਮਾਇਆ ॥ ਕਾਮਿ ਕ੍ਰੋਧਿ ਲੋਭਿ ਮਨੁ ਲੀਨਾ ॥ ਤੜਫਿ ਮੂਆ ਜਿਉ ਜਲ ਬਿਨੁ ਮੀਨਾ ॥੩॥ ਜਿਸ ਕੇ ਰਾਖੇ ਹੋਇ ਹਰਿ ਆਪਿ ॥ ਹਰਿ ਹਰਿ ਨਾਮੁ ਸਦਾ ਜਪੁ ਜਾਪਿ ॥ ਸਾਧ ਸੰਗਿ ਹਰਿ ਕੇ ਗੁਣ ਗਾਇਆ ॥ ਨਾਨਕ ਸਤਿਗੁਰੁ ਪੂਰਾ ਪਾਇਆ ॥੪॥੧੫॥੨੮॥ {ਪੰਨਾ ੧੧੪੩}**

**ਪਦ ਅਰਥ** :—ਚਿਤਵਤ—ਚਿਤਵਦਿਆਂ, ਸੋਚਦਿਆਂ । ਆਲਕੁ—ਆਲਸ । ਭਜਤ—ਭੋਗਦਿਆਂ । ਬਜਰ—ਬਿਜਲੀ । ਸਿਰਿ—ਸਿਰ ਉਤੇ ।੧।

ਲਗਿ—ਲੱਗ ਕੇ, ਪੈ ਕੇ । ਭੂਲੋ—ਕੁਰਾਹੇ ਪਿਆ ਹੋਇਆ ਹੈ । ਭੁਲਾਵਣਹਾਰੈ—ਕੁਰਾਹੇ ਪਾਣ ਦੀ ਸਮਰਥਾ ਵਾਲੇ ਹਰੀ ਨੇ । ਰਾਚਿ ਰਹਿਆ—ਮਗਨ ਹੋ ਰਿਹਾ ਹੈ । ਬਿਉਹਾਰ—ਵਿਹਾਰਾਂ ਵਿਚ ।੧।ਰਹਾਉ।

ਮਾਇਆ ਰੰਗ—ਮਾਇਆ ਦੇ ਚੋਜ-ਤਮਾਸ਼ੇ । ਬਿਹਾਇ—(ਉਮਰ) ਬੀਤਦੀ ਹੈ । ਗੜਬੜ—(ਹਿਸਾਬ ਵਿਚ) ਹੇਰਾ ਫੇਰੀ । ਰੰਗੁ—ਪਿਆਰ । ਕਉਡੀ—ਤੁੱਛ ਮਾਇਆ ਵਿਚ । ਲਾਇ—ਲਾ ਕੇ । ਅੰਧ ਬਿਉਹਾਰ—(ਮਾਇਆ ਦੇ ਮੋਹ ਵਿਚ) ਅੰਨ੍ਹੇ ਕਰ ਦੇਣ ਵਾਲੇ ਕਾਰ-ਵਿਹਾਰ । ਬੰਧ—ਬੰਧਨ । ਧਾਵੈ—ਦੌੜਦਾ ਹੈ । ਜੀਅ ਮਹਿ—ਹਿਰਦੇ ਵਿਚ ।੨।

ਕਰਤ ਕਰਤ—ਕਰਦਿਆਂ ਕਰਦਿਆਂ । ਇਵ ਹੀ—ਇਸੇ ਤਰ੍ਹਾਂ । ਕਾਰਜ—ਕੰਮ {ਬਹੁ-ਵਚਨ} । ਕਾਮਿ—ਕਾਮ-ਵਾਸਨਾ ਵਿਚ । ਤੜਫਿ ਮੂਆ—ਦੁਖੀ ਹੋ ਹੋ ਕੇ ਆਤਮਕ ਮੌਤ ਸਹੇੜੀ ਜਾਂਦਾ ਹੈ । ਮੀਨਾ—ਮੱਛੀ ।੩।

ਜਾਪਿ—ਜਾਪੇ, ਜਪਦਾ ਹੈ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਜਗਤ ਮਾਇਆ ਦੇ ਮੋਹ ਵਿਚ ਫਸ ਕੇ ਕੁਰਾਹੇ ਪਿਆ ਰਹਿੰਦਾ ਹੈ । (ਪਰ ਜਗਤ ਦੇ ਭੀ ਕੀਹ ਵੱਸ ?) ਕੁਰਾਹੇ ਪਾ ਸਕਣ ਵਾਲੇ ਪਰਮਾਤਮਾ ਨੇ ਆਪ (ਹੀ ਜਗਤ ਨੂੰ) ਕੁਰਾਹੇ ਪਾਇਆ ਹੋਇਆ ਹੈ (ਇਸ ਵਾਸਤੇ ਜਗਤ) ਵਿਅਰਥ ਵਿਹਾਰਾਂ ਵਿਚ ਹੀ ਮਗਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਕੁਰਾਹੇ ਪਿਆ ਹੋਇਆ ਮਨੁੱਖ) ਪਾਪ ਸੋਚਦਿਆਂ (ਰਤਾ ਭੀ) ਢਿੱਲ ਨਹੀਂ ਕਰਦਾ, ਵੇਸੁਆ ਦੇ ਦੁਆਰੇ ਤੇ ਜਾਣੋਂ ਭੀ ਰਤਾ ਸ਼ਰਮ ਨਹੀਂ ਕਰਦਾ । (ਮਾਇਆ ਦੀ ਖ਼ਾਤਰ) ਸਾਰਾ ਹੀ ਦਿਨ ਮਜੂਰੀ ਕਰ ਸਕਦਾ ਹੈ, ਪਰ ਜਦੋਂ ਪਰਮਾਤਮਾ ਦੇ ਸਿਮਰਨ ਦਾ ਵੇਲਾ ਹੁੰਦਾ ਹੈ (ਤਦੋਂ ਇਉਂ ਹੁੰਦਾ ਹੈ ਜਿਵੇਂ ਇਸ ਦੇ) ਸਿਰ ਉਤੇ ਬਿਜਲੀ ਪੈ ਜਾਂਦੀ ਹੈ ।੧।

ਹੇ ਭਾਈ ! ਮਾਇਆ ਦੇ ਚੋਜ-ਤਮਾਸ਼ੇ ਵੇਖਦਿਆਂ ਹੀ (ਕੁਰਾਹੇ ਪਏ ਮਨੁੱਖ ਦੀ ਉਮਰ) ਬੀਤ ਜਾਂਦੀ ਹੈ, ਤੁੱਛ ਜਿਹੀ ਮਾਇਆ ਵਿਚ ਪਿਆਰ ਪਾ ਕੇ (ਰੋਜ਼ਾਨਾ ਕਾਰ-ਵਿਹਾਰ ਵਿਚ ਭੀ) ਹੇਰਾ-ਵੇਰੀ ਕਰਦਾ ਰਹਿੰਦਾ ਹੈ । ਹੇ ਭਾਈ ! ਮਾਇਆ ਦੇ ਮੋਹ ਵਿਚ ਅੰਨ੍ਹਾ ਕਰ ਦੇਣ ਵਾਲੇ ਕਾਰ-ਵਿਹਾਰ ਦੇ ਬੰਧਨਾਂ ਵਲ (ਕੁਰਾਹੇ ਪਏ ਮਨੁੱਖ ਦਾ) ਮਨ ਦੌੜਦਾ ਰਹਿੰਦਾ ਹੈ, ਪਰ ਪੈਦਾ ਕਰਨ ਵਾਲਾ ਪਰਮਾਤਮਾ ਇਸ ਦੇ ਹਿਰਦੇ ਵਿਚ ਨਹੀਂ ਯਾਦ ਆਉਂਦਾ ।੨।

ਹੇ ਭਾਈ ! (ਕੁਰਾਹੇ ਪਿਆ ਮਨੁੱਖ) ਇਸੇ ਤਰ੍ਹਾਂ ਕਰਦਿਆਂ ਕਰਦਿਆਂ ਦੁੱਖ ਭੋਗਦਾ ਹੈ, ਮਾਇਆ ਵਾਲੇ (ਇਸ ਦੇ) ਕੰਮ ਕਦੇ ਮੁੱਕਦੇ ਹੀ ਨਹੀਂ । ਕਾਮ-ਵਾਸਨਾ ਵਿਚ, ਕ੍ਰੋਧ ਵਿਚ, ਲੋਭ ਵਿਚ (ਇਸ ਦਾ) ਮਨ ਡੁੱਬਾ ਰਹਿੰਦਾ ਹੈ; ਜਿਵੇਂ ਮੱਛੀ ਪਾਣੀ ਤੋਂ ਬਿਨਾ ਤੜਫ ਮਰਦੀ ਹੈ, ਤਿਵੇਂ ਨਾਮ ਤੋਂ ਬਿਨਾ ਵਿਕਾਰਾਂ ਵਿਚ ਲੁਛ ਲੁਛ ਕੇ ਇਹ ਆਤਮਕ ਮੌਤ ਸਹੇੜ ਲੈਂਦਾ ਹੈ ।੩।

ਪਰ, ਹੇ ਭਾਈ ! ਪ੍ਰਭੂ ਜੀ ਆਪ ਜਿਸ ਮਨੁੱਖ ਦੇ ਰਖਵਾਲੇ ਬਣ ਗਏ, ਉਹ ਮਨੁੱਖ ਸਦਾ ਹੀ ਪ੍ਰਭੂ ਦਾ ਨਾਮ ਜਪਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ (ਪ੍ਰਭੂ ਦੀ ਕਿਰਪਾ ਨਾਲ) ਪੂਰਾ ਗੁਰੂ ਮਿਲ ਪੈਂਦਾ ਹੈ, ਉਹ ਸਾਧ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ ।੪।੧੫।੨੮।

**ਭੈਰਉ ਮਹਲਾ ੫ ॥ ਅਪਣੀ ਦਇਆ ਕਰੇ ਸੋ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਸਾਚ ਸਬਦੁ ਹਿਰਦੇ ਮਨ ਮਾਹਿ ॥ ਜਨਮ ਜਨਮ ਕੇ ਕਿਲਵਿਖ ਜਾਹਿ ॥੧॥ ਰਾਮ ਨਾਮੁ ਜੀਅ ਕੋ ਆਧਾਰੁ ॥ ਗੁਰ ਪਰਸਾਦਿ ਜਪਹੁ ਨਿਤ**

**ਭਾਈ ਤਾਰਿ ਲਏ ਸਾਗਰ ਸੰਸਾਰੁ ॥੧॥ ਰਹਾਉ ॥ ਜਿਨ ਕਉ ਲਿਖਿਆ ਹਰਿ ਏਹੁ ਨਿਧਾਨੁ ॥ ਸੇ ਜਨ ਦਰਗਹ ਪਾਵਹਿ ਮਾਨੁ ॥ ਸੂਖ ਸਹਜ ਆਨੰਦ ਗੁਣ ਗਾਉ ॥ ਆਗੈ ਮਿਲੈ ਨਿਥਾਵੇ ਥਾਉ ॥੨॥ ਜੁਗਹ ਜੁਗੰਤਰਿ ਇਹੁ ਤਤੁ ਸਾਰੁ ॥ ਹਰਿ ਸਿਮਰਣੁ ਸਾਚਾ ਬੀਚਾਰੁ ॥ ਜਿਸੁ ਲੜਿ ਲਾਇ ਲਏ ਸੋ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥੩॥ ਤੇਰੇ ਭਗਤ ਭਗਤਨ ਕਾ ਆਪਿ ॥ ਅਪਣੀ ਮਹਿਮਾ ਆਪੇ ਜਾਪਿ ॥ ਜੀਅ ਜੰਤ ਸਭਿ ਤੇਰੈ ਹਾਥਿ ॥ ਨਾਨਕ ਕੇ ਪ੍ਰਭ ਸਦ ਹੀ ਸਾਥਿ ॥੪॥੧੬॥੨੯॥ {ਪੰਨਾ ੧੧੪੩-੧੧੪੪}**

**ਪਦ ਅਰਥ** :—ਕਰੇ—(ਪਰਮਾਤਮਾ) ਕਰਦਾ ਹੈ । ਸੋ ਪਾਏ—ਉਹ (ਮਨੁੱਖ ਹਰਿ-ਨਾਮ) ਪ੍ਰਾਪਤ ਕਰ ਲੈਂਦਾ ਹੈ । ਮੰਨਿ—ਮਨਿ, ਮਨ ਵਿਚ । ਸਾਚ ਸਬਦੁ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਕਿਲਵਿਖ—(ਸਾਰੇ) ਪਾਪ । ਜਾਹਿ—ਦੂਰ ਹੋ ਜਾਂਦੇ ਹਨ {ਬਹੁ-ਵਚਨ} ।੧।

ਜੀਅ ਕੋ—ਜਿੰਦ ਦਾ । ਆਧਾਰੁ—ਆਸਰਾ । ਪਰਸਾਦਿ—ਕਿਰਪਾ ਨਾਲ । ਭਾਈ—ਹੇ ਭਾਈ ! ਸਾਗਰ—ਸਮੁੰਦਰ ।੧।ਰਹਾਉ।

ਨਿਧਾਨੁ—ਖ਼ਜ਼ਾਨਾ । ਸੇ ਜਨ—ਉਹ ਬੰਦੇ {ਬਹੁ-ਵਚਨ} । ਮਾਨੁ—ਆਦਰ । ਸਹਜ—ਆਤਮਕ ਅਡੋਲਤਾ । ਆਗੈ—ਪਰਮਾਤਮਾ ਦੀ ਹਜ਼ੂਰੀ ਵਿਚ ।੨।

ਜੁਗਹ ਜੁਗੰਤਰਿ—ਜੁਗਹ ਜੁਗ ਅੰਤਰਿ, ਹਰੇਕ ਜੁਗ ਵਿਚ । ਤਤੁ—ਅਸਲੀਅਤ । ਸਾਰੁ—ਤੱਤ, ਅਸਲੀਅਤ, ਨਿਚੋੜ । ਸਾਚਾ—ਸਦਾ ਕਾਇਮ ਰਹਿਣ ਵਾਲਾ । ਲੜਿ—ਪੱਲੇ ਨਾਲ । ਜਾਗੈ—ਜਾਗ ਪੈਂਦਾ ਹੈ ।੩।

ਮਹਿਮਾ—ਵਡਿਆਈ, ਸੋਭਾ । ਆਪੇ—ਆਪ ਹੀ । ਜਾਪਿ—(ਤੂੰ) ਜਪਦਾ ਹੈਂ । ਸਭਿ—ਸਾਰੇ । ਹਾਥਿ—ਹੱਥ ਵਿਚ, ਵੱਸ ਵਿਚ । ਪ੍ਰਭ—ਹੇ ਪ੍ਰਭੂ ! ਸਦ—ਸਦਾ । ਸਾਥਿ—ਨਾਲ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ (ਮਨੁੱਖ ਦੀ) ਜਿੰਦ ਦਾ ਆਸਰਾ ਹੈ । (ਇਸ ਵਾਸਤੇ) ਗੁਰੂ ਦੀ ਕਿਰਪਾ ਨਾਲ (ਇਹ ਨਾਮ) ਸਦਾ ਜਪਿਆ ਕਰੋ, (ਪ੍ਰਭੂ ਦਾ ਨਾਮ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਉੱਤੇ) ਪਰਮਾਤਮਾ ਆਪਣੀ ਮਿਹਰ ਕਰਦਾ ਹੈ, ਉਹ ਮਨੁੱਖ (ਹਰਿ-ਨਾਮ ਦਾ ਸਿਮਰਨ) ਪ੍ਰਾਪਤ ਕਰ ਲੈਂਦਾ ਹੈ, ਉਹ ਮਨੁੱਖ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾ ਲੈਂਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਆਪਣੇ ਹਿਰਦੇ ਵਿਚ ਆਪਣੇ ਮਨ ਵਿਚ ਟਿਕਾਈ ਰੱਖਦਾ ਹੈ (ਜਿਸ ਦੀ ਬਰਕਤਿ ਨਾਲ ਮਨੁੱਖ ਦੇ) ਅਨੇਕਾਂ ਜਨਮਾਂ ਦੇ ਪਾਪ ਦੂਰ ਹੋ ਜਾਂਦੇ ਹਨ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮੱਥੇ ਉੱਤੇ ਪਰਮਾਤਮਾ ਨੇ ਇਸ ਨਾਮ-ਖ਼ਜ਼ਾਨੇ ਦੀ ਪ੍ਰਾਪਤੀ ਲਿਖੀ ਹੁੰਦੀ ਹੈ, ਉਹ ਮਨੁੱਖ (ਨਾਮ ਜਪ ਕੇ) ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਪਾਂਦੇ ਹਨ । ਹੇ ਭਾਈ ! ਪਰਮਾਤਮਾ ਦੇ ਗੁਣ ਗਾਇਆ ਕਰੋ, (ਗੁਣ ਗਾਵਣ ਦੀ ਬਰਕਤਿ ਨਾਲ) ਆਤਮਕ ਅਡੋਲਤਾ ਦੇ ਸੁਖ ਆਨੰਦ (ਪ੍ਰਾਪਤ ਹੁੰਦੇ ਹਨ), (ਜਿਸ ਮਨੁੱਖ ਨੂੰ ਜਗਤ ਵਿਚ) ਕੋਈ ਜੀਵ ਭੀ ਸਹਾਰਾ ਨਹੀਂ ਦੇਂਦਾ, ਉਸ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਥਾਂ ਮਿਲਦੀ ਹੈ ।੨।

ਹੇ ਭਾਈ ! (ਜੁਗ ਕੋਈ ਭੀ ਹੋਵੇ) ਹਰੇਕ ਜੁਗ ਵਿਚ ਪਰਮਾਤਮਾ ਦਾ ਸਿਮਰਨ ਹੀ (ਆਤਮਕ ਜੀਵਨ ਜੀਊਣ ਦੀ) ਸਹੀ ਵਿਚਾਰ ਹੈ (ਇਹ ਨਾਮ-ਸਿਮਰਨ ਹੀ ਜੀਵਨ-ਜੁਗਤਿ ਦਾ) ਤੱਤ ਹੈ ਨਿਚੋੜ ਹੈ । ਪਰ, ਜਿਸ ਮਨੁੱਖ

ਨੂੰ ਪਰਮਾਤਮਾ ਆਪ ਆਪਣੇ ਲੜ ਲਾ ਲੈਂਦਾ ਹੈ, ਉਹੀ ਲੱਗਦਾ ਹੈ, ਉਹੀ ਮਨੁੱਖ (ਮਾਇਆ ਦੇ ਮੋਹ ਦੀ ਨੀਂਦ ਵਿਚ) ਅਨੇਕਾਂ ਜਨਮਾਂ ਦਾ ਸੁੱਤਾ ਹੋਇਆ ਜਾਗ ਪੈਂਦਾ ਹੈ ।੩।

ਹੇ ਪ੍ਰਭੂ ! ਤੇਰੇ ਭਗਤ (ਤੇਰੇ ਸਹਾਰੇ ਹਨ), ਤੂੰ ਆਪ ਆਪਣੇ ਭਗਤਾਂ ਦਾ (ਸਦਾ ਰਾਖਾ ਹੈਂ) । (ਭਗਤਾਂ ਵਿਚ ਬੈਠ ਕੇ) ਤੂੰ ਆਪ ਹੀ ਆਪਣੀ ਵਡਿਆਈ ਕਰਦਾ ਹੈਂ । ਹੇ ਨਾਨਕ ਦੇ ਪ੍ਰਭੂ ! ਸਾਰੇ ਹੀ ਜੀਅ ਜੰਤ ਤੇਰੇ ਵੱਸ ਵਿਚ ਹਨ, ਤੂੰ ਸਭ ਜੀਵਾਂ ਦੇ ਸਦਾ ਅੰਗ-ਸੰਗ ਰਹਿੰਦਾ ਹੈਂ ।੪।੧੬।੨੯।

**ਭੈਰਉ ਮਹਲਾ ੫ ॥ ਨਾਮੁ ਹਮਾਰੈ ਅੰਤਰਜਾਮੀ ॥ ਨਾਮੁ ਹਮਾਰੈ ਆਵੈ ਕਾਮੀ ॥ ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥੧॥ ਨਾਮੁ ਰਤਨੁ ਮੇਰੈ ਭੰਡਾਰ ॥ ਅਗਮ ਅਮੋਲਾ ਅਪਰ ਅਪਾਰ ॥੧॥ ਰਹਾਉ ॥ ਨਾਮੁ ਹਮਾਰੈ ਨਿਹਚਲ ਧਨੀ ॥ ਨਾਮ ਕੀ ਮਹਿਮਾ ਸਭ ਮਹਿ ਬਨੀ ॥ ਨਾਮੁ ਹਮਾਰੈ ਪੂਰਾ ਸਾਹੁ ॥ ਨਾਮੁ ਹਮਾਰੈ ਬੇਪਰਵਾਹੁ ॥੨॥ ਨਾਮੁ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ ॥ ਨਾਮੁ ਨ ਵਿਸਰੈ ਸੰਤ ਪ੍ਰਸਾਦਿ ॥ ਨਾਮੁ ਲੈਤ ਅਨਹਦ ਪੂਰੇ ਨਾਦ ॥੩॥ ਪ੍ਰਭ ਕਿਰਪਾ ਤੇ ਨਾਮੁ ਨਉ ਨਿਧਿ ਪਾਈ ॥ ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ ॥ ਧਨਵੰਤੇ ਸੇਈ ਪਰਧਾਨ ॥ ਨਾਨਕ ਜਾ ਕੈ ਨਾਮੁ ਨਿਧਾਨ ॥੪॥੧੭॥੩੦॥ {ਪੰਨਾ ੧੧੪੪}**

**ਪਦ ਅਰਥ** :—ਹਮਾਰੈ—ਮੇਰੇ ਹਿਰਦੇ ਵਿਚ, ਮੇਰੇ ਵਾਸਤੇ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਆਵੈ ਕਾਮੀ—ਕੰਮ ਆਉਂਦਾ ਹੈ, ਹਰੇਕ ਕੰਮ ਸਵਾਰਦਾ ਹੈ । ਰੋਮਿ ਰੋਮਿ—ਹਰੇਕ ਰੋਮ ਵਿਚ । ਰਵਿਆ—ਰਚ ਗਿਆ ਹੈ । ਸਤਿਗੁਰ ਪੂਰੈ—ਪੂਰੇ ਗੁਰੂ ਨੇ ।੧।

ਮੇਰੈ—ਮੇਰੇ ਵਾਸਤੇ, ਮੇਰੇ ਹਿਰਦੇ ਵਿਚ । ਰਤਨੁ—ਕੀਮਤੀ ਪਦਾਰਥ । ਭੰਡਾਰ—ਖ਼ਜ਼ਾਨੇ । ਅਗਮ—ਅਪਹੁੰਚ । ਅਮੋਲਾ—ਜੋ ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਨਾਹ ਮਿਲ ਸਕੇ । ਅਪਰ ਅਪਾਰ—ਬੇਅੰਤ ।੧।ਰਹਾਉ।

ਨਿਹਚਲ ਧਨੀ—ਸਦਾ ਕਾਇਮ ਰਹਿਣ ਵਾਲਾ ਮਾਲਕ । ਮਹਿਮਾ—ਵਡਿਆਈ । ਪੂਰਾ ਸਾਹੁ—ਉਹ ਸ਼ਾਹ ਜਿਸ ਦੇ ਘਰ ਵਿਚ ਕੋਈ ਕਿਸੇ ਤਰ੍ਹਾਂ ਦੀ ਕਮੀ ਨਾਹ ਹੋਵੇ । ਵੇਪਰਵਾਹੁ—ਬੇ-ਮੁਥਾਜ ।੨।

ਭਾਉ—ਪਿਆਰ । ਸੁਆਉ—ਸੁਆਰਥ, ਮਨੋਰਥ, ਮੰਗ । ਸੰਤ ਪ੍ਰਸਾਦਿ—ਗੁਰੂ-ਸੰਤ ਦੀ ਕਿਰਪਾ ਨਾਲ । ਅਨਹਦ ਨਾਦ—ਇਕ-ਰਸ ਵੱਜ ਰਹੇ ਵਾਜੇ ।੩।

ਤੇ—ਤੋਂ, ਨਾਲ । ਨਉਨਿਧਿ—ਧਰਤੀ ਦੇ ਸਾਰੇ ਨੌ ਹੀ ਖ਼ਜ਼ਾਨੇ । ਸਿਉ—ਨਾਲ । ਸੇਈ—ਉਹ ਬੰਦੇ । ਜਾ ਕੈ—ਜਿਨ੍ਹਾਂ ਦੇ ਹਿਰਦੇ ਵਿਚ । ਨਿਧਾਨ—ਖ਼ਜ਼ਾਨਾ ।੪।

**ਅਰਥ** :—ਹੇ ਭਾਈ ! (ਪੂਰੇ ਗੁਰੂ ਦੀ ਕਿਰਪਾ ਨਾਲ) ਅਪਹੁੰਚ ਤੇ ਬੇਅੰਤ ਪਰਮਾਤਮਾ ਦਾ ਕੀਮਤੀ ਨਾਮ ਮੇਰੇ ਹਿਰਦੇ ਵਿਚ ਆ ਵੱਸਿਆ ਹੈ, ਇਹ ਐਸਾ ਖ਼ਜ਼ਾਨਾ ਹੈ ਜੋ ਕਿਸੇ ਕੀਮਤ ਤੋਂ ਨਹੀਂ ਮਿਲ ਸਕਦਾ ।੧।ਰਹਾਉ।

ਹੇ ਭਾਈ ! ਪੂਰੇ ਗੁਰੂ ਨੇ ਮੈਨੂੰ (ਹਰਿ-ਨਾਮ ਰਤਨ ਦਾ) ਦਾਨ ਦਿੱਤਾ ਹੈ, (ਹੁਣ) ਸਭ ਦੇ ਦਿਲ ਦੀ ਜਾਣਨ ਵਾਲੇ ਹਰੀ ਦਾ ਨਾਮ ਮੇਰੇ ਹਿਰਦੇ ਵਿਚ ਵੱਸ ਰਿਹਾ ਹੈ, ਹਰਿ-ਨਾਮ ਮੇਰੇ ਸਾਰੇ ਕੰਮ ਸਵਾਰ ਰਿਹਾ ਹੈ, (ਗੁਰੂ ਦੀ ਕਿਰਪਾ ਨਾਲ) ਹਰਿ-ਨਾਮ ਮੇਰੇ ਰੋਮ ਰੋਮ ਵਿਚ ਵੱਸ ਪਿਆ ਹੈ ।੧।

ਹੇ ਭਾਈ ! ਹੁਣ ਪਰਮਾਤਮਾ ਦਾ ਨਾਮ ਹੀ (ਮੇਰੇ ਸਿਰ ਉਤੇ) ਸਦਾ ਕਾਇਮ ਰਹਿਣ ਵਾਲਾ ਮਾਲਕ ਹੈ । ਹਰਿ-ਨਾਮ ਦੀ ਵਡਿਆਈ ਹੀ ਸਭ ਜੀਵਾਂ ਦੇ ਅੰਦਰ ਸੋਭ ਰਹੀ ਹੈ । ਹੇ ਭਾਈ ! ਹੁਣ ਪਰਮਾਤਮਾ ਦਾ ਨਾਮ ਹੀ

(ਮੇਰੇ ਵਾਸਤੇ ਉਹ) ਸ਼ਾਹ ਹੈ ਜਿਸ ਦੇ ਘਰ ਵਿਚ ਕੋਈ ਕਮੀ ਨਹੀਂ, ਹਰਿ-ਨਾਮ ਹੀ (ਮੇਰੇ ਸਿਰ ਉਤੇ ਉਹ) ਮਾਲਕ ਹੈ ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ ।੨।

ਹੇ ਭਾਈ ! (ਜਦੋਂ ਤੋਂ ਪੂਰੇ ਗੁਰੂ ਨੇ ਮੈਨੂੰ ਨਾਮ ਦਾ ਦਾਨ ਦਿੱਤਾ ਹੈ, ਤਦੋਂ ਤੋਂ) ਪਰਮਾਤਮਾ ਦਾ ਨਾਮ ਪਰਮਾਤਮਾ ਦੇ ਨਾਮ ਦਾ ਪਿਆਰ ਹੀ ਮੇਰੀ ਆਤਮਕ ਖ਼ੁਰਾਕ ਬਣ ਗਈ ਹੈ । ਹਰਿ-ਨਾਮ ਮੇਰੇ ਮਨ ਦੀ ਹਰ ਵੇਲੇ ਦੀ ਮੰਗ ਹੋ ਗਈ ਹੈ । ਹੇ ਭਾਈ ! ਗੁਰੂ-ਸੰਤ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਮੈਨੂੰ ਕਦੇ ਨਹੀਂ ਭੁੱਲਦਾ । ਹੇ ਭਾਈ ! ਨਾਮ ਜਪਦਿਆਂ (ਅੰਤਰ ਆਤਮੇ ਇਉਂ ਪ੍ਰਤੀਤ ਹੁੰਦਾ ਹੈ ਕਿ) ਸਾਰੇ ਸੰਗੀਤਕ ਸਾਜ਼ ਇਕ-ਰਸ ਵੱਜਣ ਲੱਗ ਪਏ ਹਨ ।੩।

ਹੇ ਭਾਈ ! ਪਰਮਾਤਮਾ ਦੀ ਕਿਰਪਾ ਨਾਲ ਮੈਨੂੰ (ਉਸ ਦਾ) ਨਾਮ ਮਿਲ ਗਿਆ ਹੈ (ਜੋ ਮੇਰੇ ਲਈ, ਮਾਨੋ, ਧਰਤੀ ਦੇ ਸਾਰੇ) ਨੌ ਖ਼ਜ਼ਾਨੇ ਹੈ । ਗੁਰੂ ਦੀ ਕਿਰਪਾ ਨਾਲ ਮੇਰਾ ਪਿਆਰ ਪਰਮਾਤਮਾ ਦੇ ਨਾਮ ਨਾਲ ਬਣ ਗਿਆ ਹੈ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਨਾਮ-ਖ਼ਜ਼ਾਨਾ (ਆ ਵੱਸਦਾ ਹੈ), ਉਹੀ (ਅਸਲ) ਧਨਾਢ ਹਨ, ਉਹੀ (ਲੋਕ ਪਰਲੋਕ ਵਿਚ) ਤੁਰਨੇ-ਸਿਰ ਮਨੁੱਖ ਹਨ ।੪।੧੭।੩੦।

**ਭੈਰਉ ਮਹਲਾ ੫ ॥ ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥ ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥੧॥ ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥ ਤੁਮ੍ਰੀ ਉਸਤਤਿ ਕਰਉ ਦਿਨ ਰਾਤਿ ॥੧॥ ਰਹਾਉ ॥ ਹਮ ਤੇਰੇ ਜੰਤ ਤੂ ਬਜਾਵਨਹਾਰਾ ॥ ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥ ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥੨॥ ਤੁਮ੍ਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧ ਸੰਗਿ ਤੁਮਰੇ ਗੁਣ ਗਾਉ ॥ ਤੁਮ੍ਰੀ ਦਇਆ ਤੇ ਹੋਇ ਦਰਦ ਬਿਨਾਸੁ ॥ ਤੁਮਰੀ ਮਇਆ ਤੇ ਕਮਲ ਬਿਗਾਸੁ ॥੩॥ ਹਉ ਬਲਿਹਾਰਿ ਜਾਉ ਗੁਰਦੇਵ ॥ ਸਫਲ ਦਰਸਨੁ ਜਾ ਕੀ ਨਿਰਮਲ ਸੇਵ ॥ ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥੪॥੧੮॥੩੧॥ {ਪੰਨਾ ੧੧੪੪}**

**ਪਦ ਅਰਥ** :—ਜੀਅ ਦਾਤਾ—ਜਿੰਦ ਦੇਣ ਵਾਲਾ । ਪ੍ਰਾਨ ਦਾਤਾ—ਪ੍ਰਾਣ ਦੇਣ ਵਾਲਾ । ਸੁਖ ਦਾਤਾ—ਸਾਰੇ ਸੁਖ ਦੇਣ ਵਾਲਾ । ਠਾਕੁਰੁ—ਮਾਲਕ । ਹਉ—ਮੈਂ । ਅਵਰੁ ਕੋ—ਕੋਈ ਹੋਰ ।੧।

ਕਰਿ—ਕਰ ਕੇ । ਪ੍ਰਭ—ਹੇ ਪ੍ਰਭੂ ! ਉਸਤਤਿ—ਸਿਫ਼ਤਿ-ਸਾਲਾਹ । ਕਰਉ—ਕਰਉਂ, ਮੈਂ ਕਰਦਾ ਰਹਾਂ ।੧।ਰਹਾਉ।

ਜੰਤ—ਜੰਤ੍ਰ, ਸਾਜ਼ । ਭਿਖਾਰੀ—ਮੰਗਤੇ । ਦੇਹਿ—ਦੇਹਿਂ, ਤੂੰ ਦੇਂਦਾ ਹੈਂ । ਤਉ ਪਰਸਾਦਿ—ਤੇਰੀ ਕਿਰਪਾ ਨਾਲ । ਘਟ ਘਟ ਅੰਤਰਿ—ਹਰੇਕ ਸਰੀਰ ਵਿਚ । ਤੁਮਹਿ—ਤੂੰ ਹੀ ।੨।

ਤੇ—ਤੋਂ, ਨਾਲ । ਜਪੀਐ—ਜਪਿਆ ਜਾ ਸਕਦਾ ਹੈ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਗਾਉ—ਗਾਉਂ, ਮੈਂ ਗਾਂਦਾ ਰਹਾਂ । ਦਰਦ ਬਿਨਾਸੁ—ਦਰਦ ਦਾ ਨਾਸ । ਮਇਆ—ਕਿਰਪਾ । ਬਿਗਾਸੁ—ਖੇੜਾ, ਖਿੜਾਉ ।੩।

ਹਉ—ਮੈਂ । ਜਾਉ—ਜਾਉਂ, ਮੈਂ ਜਾਵਾਂ । ਸਫਲ—ਫਲ ਦੇਣ ਵਾਲਾ । ਨਿਰਮਲ—ਪਵਿੱਤਰ ਕਰਨ ਵਾਲੀ । ਪ੍ਰਭ—ਹੇ ਪ੍ਰਭੂ ! ਗਾਵੈ—ਗਾਂਦਾ ਰਹੇ ।੪।

**ਅਰਥ** :—ਹੇ ਪ੍ਰਭੂ ! ਮਿਹਰ ਕਰ ਕੇ (ਮੈਨੂੰ ਇਹ) ਦਾਤਿ ਬਖ਼ਸ਼ (ਕਿ) ਮੈਂ ਦਿਨ ਰਾਤ ਤੇਰੀ ਸਿਫ਼ਤਿ-ਸਾਲਾਹ ਕਰਦਾ ਰਹਾਂ ।੧।ਰਹਾਉ।

ਹੇ ਪ੍ਰਭੂ ! ਮੇਰੇ ਵਾਸਤੇ ਤੂੰ ਹੀ ਪਿਤਾ ਹੈਂ, ਮੇਰੇ ਵਾਸਤੇ ਤੂੰ ਹੀ ਮਾਂ ਹੈਂ । ਤੂੰ ਹੀ ਮੈਨੂੰ ਜਿੰਦ ਦੇਣ ਵਾਲਾ ਹੈਂ, ਤੂੰ ਹੀ ਮੈਨੂੰ ਪ੍ਰਾਣ ਦੇਣ ਵਾਲਾ ਹੈਂ, ਤੂੰ ਹੀ ਮੈਨੂੰ ਸਾਰੇ ਸੁਖ ਦੇਣ ਵਾਲਾ ਹੈਂ । ਤੂੰ ਮੇਰਾ ਮਾਲਕ ਹੈਂ, ਮੈਂ ਤੇਰਾ ਸੇਵਕ ਹਾਂ । ਤੈਥੋਂ ਬਿਨਾ ਹੋਰ ਕੋਈ ਮੇਰਾ (ਆਸਰਾ) ਨਹੀਂ ਹੈ ।੧।

ਹੇ ਪ੍ਰਭੂ ! ਅਸੀ ਜੀਵ ਤੇਰੇ (ਸੰਗੀਤਕ) ਸਾਜ਼ ਹਾਂ, ਤੂੰ (ਇਹਨਾਂ ਸਾਜ਼ਾਂ ਨੂੰ) ਵਜਾਣ ਵਾਲਾ ਹੈਂ । ਹੇ ਦਾਤਾਰ ! ਅਸੀ ਤੇਰੇ (ਦਰ ਦੇ) ਮੰਗਤੇ ਹਾਂ, ਤੂੰ ਸਾਨੂੰ ਦਾਨ ਦੇਂਦਾ ਹੈਂ । ਤੇਰੀ ਮਿਹਰ ਨਾਲ ਹੀ ਅਸੀ (ਬੇਅੰਤ) ਰੰਗ ਰਸ ਮਾਣਦੇ ਆ ਰਹੇ ਹਾਂ । ਹੇ ਪ੍ਰਭੂ ! ਹਰੇਕ ਸਰੀਰ ਵਿਚ ਤੂੰ ਹੀ ਮੌਜੂਦ ਹੈਂ ।੨।

ਹੇ ਪ੍ਰਭੂ ! ਤੇਰੀ ਮਿਹਰ ਨਾਲ (ਹੀ) ਤੇਰਾ ਨਾਮ ਜਪਿਆ ਜਾ ਸਕਦਾ ਹੈ, (ਮਿਹਰ ਕਰ ਕਿ) ਮੈਂ ਸਾਧ ਸੰਗਤਿ ਵਿਚ ਟਿਕ ਕੇ ਤੇਰੇ ਗੁਣ ਗਾਂਦਾ ਰਹਾਂ । ਹੇ ਪ੍ਰਭੂ ! ਤੇਰੀ ਮਿਹਰ ਨਾਲ (ਹੀ) ਮੇਰੇ ਹਰੇਕ ਦਰਦ ਦਾ ਨਾਸ ਹੁੰਦਾ ਹੈ, ਤੇਰੀ ਮਿਹਰ ਨਾਲ (ਹੀ) ਮੇਰੇ ਹਿਰਦੇ-ਕੌਲ ਦਾ ਖਿੜਾਉ ਹੁੰਦਾ ਹੈ ।੩।

ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਉਸ ਗੁਰੂ ਦਾ ਦਰਸਨ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ, ਉਸ ਗੁਰੂ ਦੀ ਸੇਵਾ ਜੀਵਨ ਨੂੰ ਪਵਿੱਤਰ ਬਣਾਂਦੀ ਹੈ । ਹੇ ਮੇਰੇ ਠਾਕੁਰ ! ਹੇ ਮੇਰੇ ਪ੍ਰਭੂ ! ਮਿਹਰ ਕਰ, (ਤੇਰਾ ਦਾਸ) ਨਾਨਕ ਸਦਾ ਤੇਰੇ ਗੁਣ ਗਾਂਦਾ ਰਹੇ ।੪।੧੮।੩੧।

**ਭੈਰਉ ਮਹਲਾ ੫ ॥ ਸਭ ਤੇ ਊਚ ਜਾ ਕਾ ਦਰਬਾਰੁ ॥ ਸਦਾ ਸਦਾ ਤਾ ਕਉ ਜੋਹਾਰੁ ॥ ਊਚੇ ਤੇ ਊਚਾ ਜਾ ਕਾ ਥਾਨ ॥ ਕੋਟਿ ਅਘਾ ਮਿਟਹਿ ਹਰਿ ਨਾਮ ॥੧॥ ਤਿਸੁ ਸਰਣਾਈ ਸਦਾ ਸੁਖੁ ਹੋਇ ॥ ਕਰਿ ਕਿਰਪਾ ਜਾ ਕਉ ਮੇਲੈ ਸੋਇ ॥੧॥ ਰਹਾਉ ॥ ਜਾ ਕੇ ਕਰਤਬ ਲਖੇ ਨ ਜਾਹਿ ॥ ਜਾ ਕਾ ਭਰਵਾਸਾ ਸਭ ਘਟ ਮਾਹਿ ॥ ਪ੍ਰਗਟ ਭਇਆ ਸਾਧੂ ਕੈ ਸੰਗਿ ॥ ਭਗਤ ਅਰਾਧਹਿ ਅਨਦਿਨੁ ਰੰਗਿ ॥੨॥ ਦੇਦੇ ਤੋਟਿ ਨਹੀ ਭੰਡਾਰ ॥ ਖਿਨ ਮਹਿ ਥਾਪਿ ਉਥਾਪਨਹਾਰ ॥ ਜਾ ਕਾ ਹੁਕਮੁ ਨ ਮੇਟੈ ਕੋਇ ॥ ਸਿਰਿ ਪਾਤਿਸਾਹਾ ਸਾਚਾ ਸੋਇ ॥੩॥ ਜਿਸ ਕੀ ਓਟ ਤਿਸੈ ਕੀ ਆਸਾ ॥ ਦੁਖੁ ਸੁਖੁ ਹਮਰਾ ਤਿਸ ਹੀ ਪਾਸਾ ॥ ਰਾਖਿ ਲੀਨੋ ਸਭੁ ਜਨ ਕਾ ਪੜਦਾ ॥ ਨਾਨਕੁ ਤਿਸ ਕੀ ਉਸਤਤਿ ਕਰਦਾ ॥੪॥੧੯॥੩੨॥ {ਪੰਨਾ ੧੧੪੪}**

**ਪਦ ਅਰਥ** :—ਸਭ ਤੇ—ਸਭ (ਪਾਤਿਸ਼ਾਹਾਂ ਦੇ ਦਰਬਾਰਾਂ) ਤੋਂ । ਜਾ ਕਾ—ਜਿਸ (ਪ੍ਰਭੂ-ਪਾਤਿਸ਼ਾਹ) ਦਾ । ਤਾ ਕਉ—ਉਸ ਨੂੰ । ਜੋਹਾਰੁ—ਨਮਸਕਾਰ । ਕੋਟਿ—ਕ੍ਰੋੜਾਂ । ਅਘਾ—ਅਘਾਂ, ਪਾਪ । ਮਿਟਹਿ—ਮਿਟ ਜਾਂਦੇ ਹਨ {ਬਹੁ-ਵਚਨ} ।

ਸਰਣਾਈ—ਸਰਨ ਪਿਆਂ । ਜਾ ਕਉ—ਜਿਸ (ਮਨੁੱਖ) ਨੂੰ । ਸੋਇ—ਉਹ (ਪ੍ਰਭੂ ਆਪ) ਹੀ ।੧।ਰਹਾਉ।

ਲਖੇ ਨ ਜਾਹਿ—ਸਮਝੇ ਨਹੀਂ ਜਾ ਸਕਦੇ । ਭਰਵਾਸਾ—ਸਹਾਰਾ । ਘਟ—ਹਿਰਦਾ । ਸਾਧੂ ਕੈ ਸੰਗਿ—ਗੁਰੂ ਦੀ ਸੰਗਤਿ ਵਿਚ । ਅਰਾਧਹਿ—ਆਰਾਧਦੇ ਹਨ, ਨਾਮ ਜਪਦੇ ਹਨ । ਅਨਦਿਨੁ—ਹਰ ਰੋਜ਼, ਹਰ ਵੇਲੇ । ਰੰਗਿ—ਪ੍ਰੇਮ ਨਾਲ ।੨।

ਦੇਦੇ—ਦੇਂਦੇ, ਦੇਂਦਿਆਂ । ਤੋਟਿ—ਘਾਟਾ, ਕਮੀ । ਥਾਪਿ—ਪੈਦਾ ਕਰ ਕੇ । ਉਥਾਪਨਹਾਰ—ਨਾਸ ਕਰ ਸਕਣ ਵਾਲਾ । ਨ ਮੇਟੈ—ਮੋੜ ਨਹੀਂ ਸਕਦਾ । ਸਿਰਿ ਪਾਤਿਸ਼ਾਹਾ—(ਸਾਰੇ) ਪਾਤਿਸ਼ਾਹਾਂ ਦੇ ਸਿਰ ਉੱਤੇ । ਸਾਚਾ—ਸਦਾ ਕਾਇਮ ਰਹਿਣ ਵਾਲਾ ।੩।

ਜਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਸਭੁ—ਸਾਰਾ, ਹਰ ਥਾਂ ।੪।

**ਅਰਥ** :—ਹੇ ਭਾਈ ! ਉਹ ਪ੍ਰਭੂ ਆਪ ਹੀ ਮਿਹਰ ਕਰ ਕੇ ਜਿਸ ਮਨੁੱਖ ਨੂੰ ਆਪਣੇ ਚਰਨਾਂ ਵਿਚ ਜੋੜਦਾ ਹੈ, ਉਸ (ਪ੍ਰਭੂ) ਦੀ ਸਰਨ ਵਿਚ (ਰਹਿ ਕੇ) ਉਸ ਨੂੰ ਸਦਾ ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਿਸ (ਪਰਮਾਤਮਾ) ਦਾ ਦਰਬਾਰ ਸਭ (ਪਾਤਿਸ਼ਾਹਾਂ ਦੇ ਦਰਬਾਰਾਂ) ਨਾਲੋਂ ਉੱਚਾ ਹੈ, ਉਸ (ਪ੍ਰਭੂ-ਪਾਤਿਸ਼ਾਹ) ਨੂੰ ਸਦਾ ਹੀ ਸਦਾ ਨਮਸਕਾਰ ਕਰਨੀ ਚਾਹੀਦੀ ਹੈ । ਹੇ ਭਾਈ ! ਜਿਸ ਪ੍ਰਭੂ-ਪਾਤਿਸ਼ਾਹ ਦਾ ਮਹੱਲ ਉੱਚੇ ਤੋਂ ਉੱਚਾ ਹੈ, ਉਸ ਹਰੀ-ਪਾਤਿਸ਼ਾਹ ਦੇ ਨਾਮ ਦੀ ਬਰਕਤਿ ਨਾਲ ਕ੍ਰੋੜਾਂ ਪਾਪ ਖ਼ਤਮ ਹੋ ਜਾਂਦੇ ਹਨ ।੧।

ਹੇ ਭਾਈ ! ਜਿਸ ਪ੍ਰਭੂ-ਪਾਤਿਸ਼ਾਹ ਦੇ ਚੋਜ-ਤਮਾਸ਼ੇ ਸਮਝੇ ਨਹੀਂ ਜਾ ਸਕਦੇ, ਜਿਸ ਪਰਮਾਤਮਾ ਦਾ ਸਹਾਰਾ ਹਰੇਕ ਜੀਵ ਦੇ ਹਿਰਦੇ ਵਿਚ ਹੈ, ਉਹ ਪ੍ਰਭੂ-ਪਾਤਿਸ਼ਾਹ ਗੁਰੂ ਦੀ ਸੰਗਤਿ ਵਿਚ ਰਿਹਾਂ (ਮਨੁੱਖ ਦੇ ਹਿਰਦੇ ਵਿਚ) ਪਰਗਟ ਹੋ ਜਾਂਦਾ ਹੈ । ਉਸ ਦੇ ਭਗਤ ਹਰ ਵੇਲੇ ਪ੍ਰੇਮ ਨਾਲ ਉਸ ਦਾ ਨਾਮ ਜਪਦੇ ਰਹਿੰਦੇ ਹਨ ।੨।

ਹੇ ਭਾਈ ! (ਦੁਨੀਆ ਦੇ) ਪਾਤਿਸ਼ਾਹਾਂ ਦੇ ਸਿਰ ਉੱਤੇ ਸਦਾ ਕਾਇਮ ਰਹਿਣ ਵਾਲਾ (ਪਾਤਿਸ਼ਾਹ) ਉਹ (ਪਰਮਾਤਮਾ) ਹੀ ਹੈ, (ਜੀਵਾਂ ਨੂੰ ਬੇਅੰਤ ਦਾਤਾਂ) ਦੇਂਦਿਆਂ ਭੀ (ਉਸ ਦੇ) ਖ਼ਜ਼ਾਨਿਆਂ ਵਿਚ ਕਮੀ ਨਹੀਂ ਹੁੰਦੀ, ਉਹ ਇਕ ਖਿਨ ਵਿਚ ਪੈਦਾ ਕਰ ਕੇ ਨਾਸ ਕਰਨ ਦੀ ਸਮਰਥਾ ਵਾਲਾ ਹੈ । ਹੇ ਭਾਈ ! ਕੋਈ ਭੀ ਜੀਵ ਉਸ ਦਾ ਹੁਕਮ ਮੋੜ ਨਹੀਂ ਸਕਦਾ ।੩।

ਹੇ ਭਾਈ ! (ਦੁੱਖਾਂ ਤੋਂ ਬਚਣ ਲਈ ਅਸਾਂ ਜੀਵਾਂ ਨੂੰ) ਜਿਸ (ਪਰਮਾਤਮਾ) ਦਾ ਆਸਰਾ ਹੈ, (ਸੁਖਾਂ ਦੀ ਪ੍ਰਾਪਤੀ ਲਈ ਭੀ) ਉਸੇ ਦੀ (ਸਹਾਇਤਾ ਦੀ) ਆਸ ਹੈ । ਹੇ ਭਾਈ ! ਦੁੱਖ (ਤੋਂ ਬਚਣ ਲਈ, ਤੇ) ਸੁਖ (ਦੀ ਪ੍ਰਾਪਤੀ ਲਈ) ਅਸਾਂ ਜੀਵਾਂ ਦੀ ਉਸ ਦੇ ਪਾਸ ਹੀ (ਸਦਾ ਅਰਦਾਸ) ਹੈ । ਹੇ ਭਾਈ ! ਆਪਣੇ ਸੇਵਕ ਦੀ ਇੱਜ਼ਤ ਪਰਮਾਤਮਾ ਹਰ ਥਾਂ ਰੱਖ ਲੈਂਦਾ ਹੈ, ਨਾਨਕ ਉਸ ਦੀ (ਹੀ ਸਦਾ) ਸਿਫ਼ਤਿ-ਸਾਲਾਹ ਕਰਦਾ ਹੈ ।੪।੧੯।੩੨।

**ਭੈਰਉ ਮਹਲਾ ੫ ॥ ਰੋਵਨਹਾਰੀ ਰੋਜੁ ਬਨਾਇਆ ॥ ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ ॥ ਬੂਝਿ ਬੈਰਾਗੁ ਕਰੇ ਜੇ ਕੋਇ ॥ ਜਨਮ ਮਰਣ ਫਿਰਿ ਸੋਗੁ ਨ ਹੋਇ ॥੧॥ ਬਿਖਿਆ ਕਾ ਸਭੁ ਧੰਧੁ ਪਸਾਰੁ ॥ ਵਿਰਲੈ ਕੀਨੋ ਨਾਮ ਅਧਾਰੁ ॥੧॥ ਰਹਾਉ ॥ ਤ੍ਰਿਬਿਧਿ ਮਾਇਆ ਰਹੀ ਬਿਆਪਿ ॥ ਜੋ ਲਪਟਾਨੋ ਤਿਸੁ ਦੂਖ ਸੰਤਾਪ ॥ ਸੁਖੁ ਨਾਹੀ ਬਿਨੁ ਨਾਮ ਧਿਆਏ ॥ ਨਾਮ ਨਿਧਾਨੁ ਬਡਭਾਗੀ ਪਾਏ ॥੨॥ ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥ ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ ॥ ਮੇਘ ਕੀ ਛਾਇਆ ਜੈਸੇ ਬਰਤਨਹਾਰ ॥ ਤੈਸੋ ਪਰਪੰਚੁ ਮੋਹ ਬਿਕਾਰ ॥੩॥ ਏਕ ਵਸਤੁ ਜੇ ਪਾਵੈ ਕੋਇ ॥ ਪੂਰਨ ਕਾਜੁ ਤਾਹੀ ਕਾ ਹੋਇ ॥ ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ ॥ ਨਾਨਕ ਆਇਆ ਸੋ ਪਰਵਾਨੁ ॥੪॥੨੦॥੩੩॥ {ਪੰਨਾ ੧੧੪੫}**

**ਪਦ ਅਰਥ** :—ਰੋਜੁ—ਹਰ ਰੋਜ਼ ਦਾ ਨੇਮ । ਬਲਨ—ਵਲੇਵਾ । ਬਲਨ ਬਰਤਨ ਕਉ—ਵਰਤਣ-ਵਿਹਾਰ ਦੀ ਖ਼ਾਤਰ । ਚਿਤਿ—ਚਿੱਤ ਵਿਚ । ਬੂਝਿ—(ਜਗਤ ਦੇ ਸੰਬੰਧ ਨੂੰ) ਸਮਝ ਕੇ । ਕੋਇ—ਕੋਈ ਮਨੁੱਖ । ਬੈਰਾਗੁ—ਨਿਰਮੋਹਤਾ । ਸੋਗੁ—ਗ਼ਮ ।੧।

ਬਿਖਿਆ—ਮਾਇਆ । ਧੰਧੁ—ਖਲਜਗਨ । ਅਧਾਰੁ—ਆਸਰਾ ।੧।ਰਹਾਉ।

ਤ੍ਰਿਬਿਧਿ—ਤਿੰਨਾਂ ਗੁਣਾਂ ਵਾਲੀ । ਰਹੀ ਬਿਆਪਿ—(ਆਪਣਾ) ਜ਼ੋਰ ਪਾ ਰਹੀ ਹੈ । ਲਪਟਾਨੋ—ਚੰਬੜਦਾ ਹੈ । ਸੰਤਾਪ—(ਅਨੇਕਾਂ) ਕਲੇਸ਼ । ਨਿਧਾਨੁ—ਖ਼ਜ਼ਾਨਾ ।੨।

ਸਿਉ—ਨਾਲ । ਰੀਝਾਵੈ—ਪਰਚਾਂਦਾ ਹੈ । ਸ੍ਵਾਗਿ ਉਤਾਰਿਐ—ਜਦੋਂ ਸਾਂਗ ਲਾਹ ਦਿੱਤਾ ਜਾਂਦਾ ਹੈ । ਮੇਘ—ਬੱਦਲ । ਪਰਪੰਚੁ—ਜਗਤ-ਪਸਾਰਾ ।੩।

ਵਸਤੁ—ਨਾਮ-ਪਦਾਰਥ । ਤਾਹੀ ਕਾ—ਉਸੇ ਦਾ । ਪ੍ਰਸਾਦਿ—ਕਿਰਪਾ ਨਾਲ । ਜਿਨਿ—ਜਿਸ (ਮਨੁੱਖ) ਨੇ । ਆਇਆ—ਜਗਤ ਵਿਚ ਜੰਮਿਆ ।੪।

**ਅਰਥ** :—ਹੇ ਭਾਈ ! (ਜਗਤ ਵਿਚ) ਮਾਇਆ ਦਾ ਹੀ ਸਾਰਾ ਧੰਧਾ ਹੈ, ਮਾਇਆ ਦਾ ਹੀ ਸਾਰਾ ਖਿਲਾਰਾ ਹੈ । ਕਿਸੇ ਵਿਰਲੇ ਮਨੁੱਖ ਨੇ (ਮਾਇਆ ਦਾ ਆਸਰਾ ਛੱਡ ਕੇ) ਪਰਮਾਤਮਾ ਦੇ ਨਾਮ ਦਾ ਆਸਰਾ ਲਿਆ ਹੈ ।੧।ਰਹਾਉ।

ਹੇ ਭਾਈ ! (ਕਿਸੇ ਸੰਬੰਧੀ ਦੇ ਮਰਨ ਤੇ ਮਾਇਕ ਸੰਬੰਧਾਂ ਦੇ ਕਾਰਨ ਹੀ) ਰੋਣ ਵਾਲੀ ਇਸਤ੍ਰੀ (ਰੋਣ ਨੂੰ) ਹਰ ਰੋਜ਼ ਦਾ ਨੇਮ ਬਣਾਈ ਰੱਖਦੀ ਹੈ (ਕਿਉਂਕਿ ਉਸ ਨੂੰ ਵਿਛੁੜੇ ਸੰਬੰਧੀ ਦੇ ਨਾਲ) ਵਰਤਣ-ਵਿਹਾਰ ਦਾ ਸੰਬੰਧ ਚੇਤੇ ਆਉਂਦਾ ਰਹਿੰਦਾ ਹੈ । ਪਰ ਜੇ ਕੋਈ ਪ੍ਰਾਣੀ (ਇਹ) ਸਮਝ ਕੇ (ਕਿ ਇਹ ਮਾਇਕ ਸੰਬੰਧ ਸਦਾ ਕਾਇਮ ਨਹੀਂ ਰਹਿ ਸਕਦੇ ਆਪਣੇ ਅੰਦਰ) ਨਿਰਮੋਹਤਾ ਪੈਦਾ ਕਰ ਲਏ, ਤਾਂ ਉਸ ਨੂੰ (ਕਿਸੇ ਦੇ) ਜਨਮ (ਦੀ ਖ਼ੁਸ਼ੀ, ਤੇ, ਕਿਸੇ ਦੇ) ਮਰਨ ਦਾ ਗ਼ਮ ਨਹੀਂ ਵਿਆਪਦਾ ।੧।

ਹੇ ਭਾਈ ! ਇਹ ਤ੍ਰਿਗੁਣੀ ਮਾਇਆ (ਸਾਰੇ ਜੀਵਾਂ ਉਤੇ ਆਪਣਾ) ਜ਼ੋਰ ਪਾ ਰਹੀ ਹੈ । ਜਿਹੜਾ ਮਨੁੱਖ (ਇਸ ਮਾਇਆ ਨੂੰ) ਚੰਬੜਿਆ ਰਹਿੰਦਾ ਹੈ, ਉਸ ਨੂੰ (ਅਨੇਕਾਂ) ਕਲੇਸ਼ ਵਿਆਪਦੇ ਰਹਿੰਦੇ ਹਨ । ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਸੁਖ ਨਹੀਂ ਹੋ ਸਕਦਾ । ਕੋਈ ਵਿਰਲਾ ਕਿਸਮਤ ਵਾਲਾ ਮਨੁੱਖ ਹੀ ਨਾਮ-ਖ਼ਜ਼ਾਨਾ ਹਾਸਲ ਕਰਦਾ ਹੈ ।੨।

ਹੇ ਭਾਈ ! ਜਿਹੜਾ ਮਨੁੱਖ ਕਿਸੇ ਸਾਂਗ-ਧਾਰੀ ਨਾਲ ਪਿਆਰ ਪਾ ਲੈਂਦਾ ਹੈ, ਜਦੋਂ ਉਹ ਸਾਂਗ ਲਾਹ ਦਿੱਤਾ ਜਾਂਦਾ ਹੈ ਤਦੋਂ ਉਹ (ਪਿਆਰ ਪਾਣ ਵਾਲਾ ਅਸਲੀਅਤ ਵੇਖ ਕੇ) ਪਛੁਤਾਂਦਾ ਹੈ । ਹੇ ਭਾਈ ! ਜਿਵੇਂ ਬੱਦਲਾਂ ਦੀ ਛਾਂ (ਨੂੰ ਟਿਕਵੀਂ ਛਾਂ ਸਮਝ ਕੇ ਉਸ) ਨਾਲ ਵਰਤਣ ਕਰਨਾ ਹੈ, ਤਿਵੇਂ ਹੀ ਇਹ ਜਗਤ-ਪਸਾਰਾ ਮੋਹ ਆਦਿਕ ਵਿਕਾਰਾਂ ਦਾ ਮੂਲ ਹੈ ।੩।

ਹੇ ਭਾਈ ! ਜੇ ਕੋਈ ਮਨੁੱਖ ਪਰਮਾਤਮਾ ਦਾ ਨਾਮ-ਖ਼ਜ਼ਾਨਾ ਪ੍ਰਾਪਤ ਕਰ ਲਏ, ਉਸੇ ਦਾ ਹੀ (ਜੀਵਨ ਦਾ ਅਸਲ) ਕੰਮ ਕਿਸੇ ਸਿਰੇ ਚੜ੍ਹਦਾ ਹੈ । ਹੇ ਨਾਨਕ ! ਜਗਤ ਵਿਚ ਜੰਮਿਆ ਉਹੀ ਮਨੁੱਖ (ਲੋਕ ਪਰਲੋਕ ਵਿਚ) ਕਬੂਲ ਹੁੰਦਾ ਹੈ ਜਿਸ ਨੇ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਹਾਸਲ ਕਰ ਲਿਆ ਹੈ ।੪।੨੦।੩੩।

**ਭੈਰਉ ਮਹਲਾ ੫ ॥ ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥ ਸੰਤ ਕੀ ਨਿੰਦਾ ਦੂਖ ਸਹਾਮ ॥ ਡਾਨੁ ਦੈਤ ਨਿੰਦਕ ਕਉ ਜਾਮ ॥੧॥ ਸੰਤ ਸੰਗਿ ਕਰਹਿ ਜੋ ਬਾਦੁ ॥ ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ ਰਹਾਉ ॥ ਭਗਤ ਕੀ ਨਿੰਦਾ ਕੰਧੁ ਛੇਦਾਵੈ ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ ॥ ਭਗਤ ਕੀ ਨਿੰਦਾ ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥੨॥ ਨਿੰਦਕ ਕੀ ਗਤਿ ਕਤਹੂ ਨਾਹਿ ॥ ਆਪਿ ਬੀਜਿ ਆਪੇ ਹੀ ਖਾਹਿ ॥ ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥੩॥ ਪਾਰਬ੍ਰਹਮ ਕੇ ਭਗਤ**

ਨਿਰਵੈਰ ॥ ਸੋ ਨਿਸਤਰੈ ਜੋ ਪੂਜੈ ਪੈਰ ॥ ਆਦਿ ਪੁਰਖਿ ਨਿੰਦਕੁ ਭੋਲਾਇਆ ॥ ਨਾਨਕ ਕਿਰਤੁ ਨ ਜਾਇ ਮਿਟਾਇਆ ॥੪॥੨੧॥੩੪॥ {ਪੰਨਾ ੧੧੯੫}

**ਪਦ ਅਰਥ** :—ਨਿੰਦਾ—ਆਚਰਨ ਉੱਤੇ ਦੂਸ਼ਣ ਲਾਣੇ । ਸਹਾਮ—ਸਹਾਰਨੇ ਪੈਂਦੇ ਹਨ । ਡਾਨੁ—ਡੰਨ, ਸਜ਼ਾ । ਜਾਮ—ਜਮਰਾਜ ।੧।

ਸੰਗਿ—ਨਾਲ । ਕਰਹਿ—ਕਰਦੇ ਹਨ । {ਬਹੁ-ਵਚਨ} । ਬਾਦੁ—ਝਗੜਾ । ਸਾਦੁ—ਸੁਆਦ, ਆਨੰਦ ।੧।ਰਹਾਉ।

ਕੰਧੁ—ਸਰੀਰ । ਛੇਦਾਵੈ—(ਵਿਕਾਰਾਂ ਨਾਲ) ਪ੍ਰੋ ਦੇਂਦੀ ਹੈ । ਭੁੰਚਾਵੈ—ਭੋਗਾਂਦੀ ਹੈ । ਗਰਭ ਮਹਿ—ਅਨੇਕਾਂ ਜੂਨਾਂ ਵਿਚ । ਰਾਜ ਤੇ—ਉੱਚੀ ਆਤਮਕ ਪਦਵੀ ਤੋਂ । ਟਲੈ—ਹੇਠਾਂ ਡਿੱਗ ਪੈਂਦਾ ਹੈ ।੨।

ਗਤਿ—ਉੱਚੀ ਆਤਮਕ ਅਵਸਥਾ । ਖਾਇ—ਖਾਂਦਾ ਹੈ, ਫਲ ਪਾਂਦਾ ਹੈ । ਤੇ—ਤੋਂ । ਜਾਰ—ਵਿਭਚਾਰੀ । ਅਣਹੋਦਾ ਭਾਰੁ—ਉਹਨਾਂ ਵਿਕਾਰਾਂ ਦਾ ਭਾਰ ਜੋ ਪਹਿਲਾਂ ਉਸ ਦੇ ਆਪਣੇ ਅੰਦਰ ਨਹੀਂ ਸਨ । ਨਿੰਦਕਿ—ਨਿੰਦਕ ਨੇ । ਸਿਰਿ—ਸਿਰ ਉਤੇ ।੩।

ਨਿਰਵੈਰ—ਕਿਸੇ ਨਾਲ ਭੀ ਵੈਰ ਨਾਹ ਕਰਨ ਵਾਲੇ । ਨਿਸਤਰੈ—ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ {ਇਕ-ਵਚਨ} । ਪੈਰ—(ਭਗਤਾਂ ਦੇ) ਪੈਰ । ਆਦਿ ਪੁਰਖਿ—ਆਦਿ ਪੁਰਖ ਨੇ । ਭੋਲਾਇਆ—ਕੁਰਾਹੇ ਪਾ ਦਿੱਤਾ ਹੈ । ਕਿਰਤੁ—ਕੀਤਾ ਹੋਇਆ ਕਰਮ, ਕੀਤੇ ਕਰਮਾਂ ਦੇ ਸੰਸਕਾਰਾਂ ਦਾ ਸਮੂਹ ।੪।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਭਗਤ ਨਾਲ ਝਗੜਾ ਖੜਾ ਕਰੀ ਰੱਖਦੇ ਹਨ, ਉਹਨਾਂ ਨਿੰਦਕਾਂ ਨੂੰ ਜੀਵਨ ਦਾ ਕੋਈ ਆਤਮਕ ਆਨੰਦ ਨਹੀਂ ਆਉਂਦਾ ।੧।ਰਹਾਉ।

ਹੇ ਭਾਈ ! ਕਿਸੇ ਗੁਰਮੁਖ ਦੇ ਆਚਰਨ ਉਤੇ ਅਣਹੋਏ ਦੂਸ਼ਣ ਲਾਣ ਨਾਲ ਮਨੁੱਖ ਕਈ ਜੂਨਾਂ ਵਿਚ ਭਟਕਦਾ ਫਿਰਦਾ ਹੈ, ਕਿਉਂਕਿ ਉਹ ਮਨੁੱਖ ਉਹਨਾਂ ਦੂਸ਼ਣਾਂ ਦਾ ਜ਼ਿਕਰ ਕਰਦਾ ਕਰਦਾ ਆਪ ਹੀ ਆਪਣੇ ਆਪ ਨੂੰ ਉਹਨਾਂ ਦੂਸ਼ਣਾਂ ਦਾ ਸ਼ਿਕਾਰ ਬਣਾ ਲੈਂਦਾ ਹੈ, (ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਇਥੇ ਜਗਤ ਵਿਚ ਉਹ ਮਨੁੱਖ ਉਸ) ਨਿੰਦਾ ਦੇ ਕਾਰਨ (ਕਈ ਆਤਮਕ) ਦੁੱਖ ਸਹਾਰਦਾ ਰਹਿੰਦਾ ਹੈ (ਤੇ ਅਗਾਂਹ ਪਰਲੋਕ ਵਿਚ ਭੀ) ਨਿੰਦਕ ਨੂੰ ਜਮਰਾਜ ਸਜ਼ਾ ਦੇਂਦਾ ਹੈ ।੧।

ਹੇ ਭਾਈ ! ਕਿਸੇ ਗੁਰਮੁਖ ਉੱਤੇ ਚਿੱਕੜ ਸੁੱਟਣ ਨਾਲ ਮਨੁੱਖ ਆਪਣੇ ਹੀ ਸਰੀਰ ਨੂੰ ਉਹਨਾਂ ਦੂਸ਼ਣਾਂ ਨਾਲ ਪ੍ਰੋ ਲੈਂਦਾ ਹੈ (ਇਸ ਤਰ੍ਹਾਂ) ਗੁਰਮੁਖ ਦੀ ਨਿੰਦਾ (ਨਿੰਦਾ ਕਰਨ ਵਾਲੇ ਨੂੰ) ਨਰਕ (ਦਾ ਦੁੱਖ) ਭੋਗਾਂਦੀ ਹੈ, ਉਸ ਨਿੰਦਾ ਦੇ ਕਾਰਨ ਮਨੁੱਖ ਅਨੇਕਾਂ ਜੂਨਾਂ ਵਿਚ ਗਲਦਾ ਫਿਰਦਾ ਹੈ, ਤੇ, ਉੱਚੀ ਆਤਮਕ ਪਦਵੀ ਤੋਂ ਹੇਠਾਂ ਡਿੱਗ ਪੈਂਦਾ ਹੈ ।੨।

ਹੇ ਭਾਈ ! ਦੂਜਿਆਂ ਉੱਤੇ ਸਦਾ ਚਿੱਕੜ ਸੁੱਟਣ ਵਾਲੇ ਮਨੁੱਖ ਦੀ ਆਪਣੀ ਉੱਚੀ ਆਤਮਕ ਅਵਸਥਾ ਕਦੇ ਭੀ ਨਹੀਂ ਬਣਦੀ (ਇਸ ਤਰ੍ਹਾਂ ਨਿੰਦਕ ਨਿੰਦਾ ਦਾ ਇਹ ਮਾੜਾ ਬੀਜ) ਬੀਜ ਕੇ ਆਪ ਹੀ ਉਸ ਦਾ ਫਲ ਖਾਂਦਾ ਹੈ । ਹੇ ਭਾਈ ! ਨਿੰਦਾ ਕਰਨ ਵਾਲਾ ਮਨੁੱਖ ਚੋਰ ਨਾਲੋਂ ਵਿਭਚਾਰੀ ਨਾਲੋਂ ਜੁਆਰੀਏ ਨਾਲੋਂ ਭੀ ਭੈੜਾ ਸਾਬਤ ਹੁੰਦਾ ਹੈ, ਕਿਉਂਕਿ ਨਿੰਦਕ ਨੇ ਆਪਣੇ ਸਿਰ ਉਤੇ ਸਦਾ ਉਹਨਾਂ ਵਿਕਾਰਾਂ ਦਾ ਭਾਰ ਚੁੱਕਿਆ ਹੁੰਦਾ ਹੈ ਜੋ ਪਹਿਲਾਂ ਉਸ ਦੇ ਅੰਦਰ ਨਹੀਂ ਸਨ ।੩।

ਹੇ ਭਾਈ ! ਪਰਮਾਤਮਾ ਦੇ ਭਗਤ ਕਿਸੇ ਨਾਲ ਭੀ ਵੈਰ ਨਹੀਂ ਰੱਖਦੇ । ਜਿਹੜਾ ਭੀ ਮਨੁੱਖ ਉਹਨਾਂ ਦੀ ਸਰਨ ਆਉਂਦਾ ਹੈ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ । (ਪਰ ਨਿੰਦਕ ਦੇ ਭੀ ਕੀਹ ਵੱਸ ?) ਪਰਮਾਤਮਾ ਨੇ ਆਪ ਹੀ ਨਿੰਦਕ ਨੂੰ ਗ਼ਲਤ ਰਸਤੇ ਪਾ ਰੱਖਿਆ ਹੈ । ਹੇ ਨਾਨਕ ! ਪਿਛਲੇ ਅਨੇਕਾਂ ਜਨਮਾਂ ਦੇ ਕੀਤੇ ਹੋਏ ਨਿੰਦਾ ਦੇ ਕਰਮਾਂ ਦੇ ਸੰਸਕਾਰਾਂ ਦਾ ਢੇਰ ਉਸ ਪਾਸੋਂ ਆਪਣੇ ਉੱਦਮ ਨਾਲ ਮਿਟਾਇਆ ਨਹੀਂ ਜਾ ਸਕਦਾ ।੪।੨੧।੩੪।

**ਭੈਰਉ ਮਹਲਾ ੫ ॥ ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥ ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥੧॥ ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥ ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥ ਰਹਾਉ ॥ ਨਾਮੁ ਹਮਾਰੈ ਮਜਨ ਇਸਨਾਨੁ ॥ ਨਾਮੁ ਹਮਾਰੈ ਪੂਰਨ ਦਾਨੁ ॥ ਨਾਮੁ ਲੈਤ ਤੇ ਸਗਲ ਪਵੀਤ ॥ ਨਾਮੁ ਜਪਤ ਮੇਰੇ ਭਾਈ ਮੀਤ ॥੨॥ ਨਾਮੁ ਹਮਾਰੈ ਸਉਣ ਸੰਜੋਗ ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥ ਨਾਮੁ ਹਮਾਰੈ ਸਗਲ ਆਚਾਰ ॥ ਨਾਮੁ ਹਮਾਰੈ ਨਿਰਮਲ ਬਿਉਹਾਰ ॥੩॥ ਜਾ ਕੈ ਮਨਿ ਵਸਿਆ ਪ੍ਰਭੁ ਏਕੁ ॥ ਸਗਲ ਜਨਾ ਕੀ ਹਰਿ ਹਰਿ ਟੇਕ ॥ ਮਨਿ ਤਨਿ ਨਾਨਕ ਹਰਿ ਗੁਣ ਗਾਉ ॥ ਸਾਧ ਸੰਗਿ ਜਿਸੁ ਦੇਵੈ ਨਾਉ ॥੪॥੨੨॥੩੫॥ {ਪੰਨਾ ੧੧੪੫}**

**ਪਦ ਅਰਥ** :—ਹਮਾਰੈ—ਸਾਡੇ ਵਾਸਤੇ, ਮੇਰੇ ਵਾਸਤੇ । ਬੇਦ—ਵੇਦ (ਸ਼ਾਸਤ੍ਰ ਆਦਿਕਾਂ ਦੀ ਚਰਚਾ) । ਨਾਦ—(ਜੋਗੀਆਂ ਦੇ ਸਿੰਙੀ ਆਦਿਕ) ਵਜਾਣੇ । ਅਰੁ—ਅਤੇ {ਅਰਿ—ਵੈਰੀ} । ਪੂਜਾ ਦੇਵ—ਦੇਵ-ਪੂਜਾ ।੧।

ਗੁਰਿ ਪੂਰੈ—ਪੂਰੇ ਗੁਰੂ ਨੇ । ਦ੍ਰਿੜਿਓ—(ਮੇਰੇ ਹਿਰਦੇ ਵਿਚ) ਪੱਕਾ ਕਰ ਦਿੱਤਾ ਹੈ । ਤੇ—ਤੋਂ ।੧।ਰਹਾਉ।

ਮਜਨ—ਚੁੱਭੀ, ਇਸ਼ਨਾਨ । ਤੇ—ਉਹ ਬੰਦੇ {ਬਹੁ-ਵਚਨ} । ਸਗਲ—ਸਾਰੇ । ਪਵੀਤ—ਚੰਗੇ ਆਚਰਨ ਵਾਲੇ ।੨।

ਸਉਣ—ਸਗਨ (ਵਿਚਾਰਨੇ) । ਸੰਜੋਗ—ਨਛੱਤ੍ਰਾਂ ਦਾ ਮੇਲ ਵਿਚਾਰਨਾ, ਮੁਹੂਰਤ ਵਿਚਾਰਨੇ । ਤ੍ਰਿਪਤਿ—ਰੱਜ । ਸੁਭੋਗ—ਸੁਆਦਲੇ ਭੋਗਾਂ ਦੀ । ਆਚਾਰ—ਕਰਮ-ਕਾਂਡ, ਤੀਰਥ-ਜਾਤ੍ਰਾ ਆਦਿਕ ਮਿੱਥੇ ਹੋਏ ਧਰਮ-ਕਰਮ । ਬਿਉਹਾਰੁ—ਕਾਰ-ਵਿਹਾਰ ।੩।

ਜਾ ਕੈ ਮਨਿ—ਜਿਸ (ਮਨੁੱਖ) ਦੇ ਮਨ ਵਿਚ । ਟੇਕ—ਆਸਰਾ । ਮਨਿ—ਮਨ ਵਿਚ । ਤਨਿ—ਸਰੀਰ ਵਿਚ । ਗੁਣ ਗਾਉ—ਸਿਫ਼ਤਿ-ਸਾਲਾਹ, ਗੁਣਾਂ ਦਾ ਗਾਇਨ । ਸਾਧ ਸੰਗਿ—ਸਾਧ ਸੰਗਤਿ ਵਿਚ ।੪।

**ਅਰਥ** :—ਹੇ ਭਾਈ ! ਪੂਰੇ ਗੁਰੂ ਨੇ (ਮੇਰੇ ਹਿਰਦੇ ਵਿਚ) ਪਰਮਾਤਮਾ ਦਾ ਨਾਮ ਪੱਕਾ ਟਿਕਾ ਦਿੱਤਾ ਹੈ (ਹੁਣ ਮੈਨੂੰ ਨਿਸ਼ਚਾ ਹੋ ਗਿਆ ਹੈ ਕਿ) ਸਭਨਾਂ ਕੰਮਾਂ ਨਾਲੋਂ ਪਰਮਾਤਮਾ ਦਾ ਨਾਮ ਸਿਮਰਨ ਦਾ ਕੰਮ ਸ੍ਰੇਸ਼ਟ ਹੈ ।੧।ਰਹਾਉ।

ਹੇ ਭਾਈ ! (ਜਦੋਂ ਤੋਂ ਗੁਰੂ ਨੇ ਮੇਰੇ ਅੰਦਰ ਹਰਿ-ਨਾਮ ਦ੍ਰਿੜ੍ਹ ਕੀਤਾ ਹੈ, ਤਦੋਂ ਤੋਂ) ਪਰਮਾਤਮਾ ਦਾ ਨਾਮ ਹੀ ਮੇਰੇ ਵਾਸਤੇ ਵੇਦ (ਸ਼ਾਸਤ੍ਰ ਆਦਿਕਾਂ ਦੀ ਚਰਚਾ ਹੈ) ਅਤੇ (ਜੋਗੀਆਂ ਦਾ ਸਿੰਙੀ ਆਦਿਕ) ਵਜਾਣਾ ਹੋ ਚੁਕਾ ਹੈ । ਪਰਮਾਤਮਾ ਦਾ ਨਾਮ ਮੇਰੇ ਸਾਰੇ ਕੰਮ ਸਿਰੇ ਚਾੜ੍ਹਦਾ ਹੈ, ਇਹ ਹਰਿ-ਨਾਮ ਹੀ ਮੇਰੇ ਵਾਸਤੇ ਦੇਵ-ਪੂਜਾ ਹੈ, ਹਰਿ ਨਾਮ ਸਿਮਰਨਾ ਹੀ ਮੇਰੇ ਵਾਸਤੇ ਗੁਰੂ ਦੀ ਸੇਵਾ-ਭਗਤੀ ਕਰਨੀ ਹੈ ।੧।

ਹੇ ਭਾਈ ! (ਗੁਰੂ ਨੇ ਮੇਰੇ ਹਿਰਦੇ ਵਿਚ ਨਾਮ ਦ੍ਰਿੜ੍ਹ ਕਰ ਦਿੱਤਾ ਹੈ, ਹੁਣ) ਹਰਿ-ਨਾਮ ਜਪਣਾ ਹੀ ਮੇਰੇ ਲਈ ਪੁਰਬਾਂ ਸਮੇ ਤੀਰਥ-ਇਸ਼ਨਾਨ ਹੈ, (ਤੀਰਥਾਂ ਤੇ ਜਾ ਕੇ) ਸਭ ਕੁਝ (ਬ੍ਰਾਹਮਣਾਂ ਨੂੰ) ਦਾਨ ਕਰ ਦੇਣਾ—ਇਹ ਭੀ

ਮੇਰੇ ਵਾਸਤੇ ਨਾਮ-ਸਿਮਰਨ ਹੀ ਹੈ । ਹੇ ਭਾਈ ! ਜਿਹੜੇ ਮਨੁੱਖ ਨਾਮ ਜਪਦੇ ਹਨ ਉਹ ਸਾਰੇ ਸੁੱਚੇ ਆਚਰਨ ਵਾਲੇ ਬਣ ਜਾਂਦੇ ਹਨ, ਨਾਮ ਜਪਣ ਵਾਲੇ ਹੀ ਮੇਰੇ ਭਰਾ ਹਨ ਮੇਰੇ ਮਿੱਤਰ ਹਨ ।੨।

ਹੇ ਭਾਈ ! (ਕਾਰਾਂ-ਵਿਹਾਰਾਂ ਦੀ ਸਫਲਤਾ ਵਾਸਤੇ ਲੋਕ) ਸਗਨ (ਵਿਚਾਰਦੇ ਹਨ) ਮੁਹੂਰਤ (ਕਢਾਂਦੇ ਹਨ) ਪਰ ਮੇਰੇ ਵਾਸਤੇ ਤਾਂ ਹਰਿ-ਨਾਮ ਹੀ ਸਭ ਕੁਝ ਹੈ । ਦੁਨੀਆ ਦੇ ਸੁਆਦਲੇ ਪਦਾਰਥਾਂ ਨੂੰ ਖਾ ਖਾ ਕੇ ਰੱਜਣਾ—(ਇਹ ਸਾਰਾ ਸੁਆਦ) ਮੇਰੇ ਵਾਸਤੇ ਹਰਿ-ਨਾਮ ਦਾ ਸਿਮਰਨ ਹੈ । ਹੇ ਭਾਈ ! (ਤੀਰਥ-ਜਾਤ੍ਰਾ ਆਦਿਕ ਮਿਥੇ ਹੋਏ) ਸਾਰੇ ਧਰਮ-ਕਰਮ ਮੇਰੇ ਵਾਸਤੇ ਪਰਮਾਤਮਾ ਦਾ ਨਾਮ ਹੀ ਹੈ । ਇਹੀ ਹੈ ਮੇਰੇ ਲਈ ਪਵਿੱਤਰ ਕਾਰ-ਵਿਹਾਰ ।੩।

ਹੇ ਭਾਈ ! ਪਰਮਾਤਮਾ (ਦਾ ਨਾਮ) ਹੀ ਸਾਰੇ ਜੀਵਾਂ ਦਾ ਸਹਾਰਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ ਸਿਰਫ਼ ਪਰਮਾਤਮਾ ਆ ਵੱਸਿਆ ਹੈ ਜਿਹੜਾ ਮਨੁੱਖ ਮਨੋਂ ਤਨੋਂ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ (ਉਹ ਭਾਗਾਂ ਵਾਲਾ ਹੈ, ਪਰ ਇਹ ਕੰਮ ਉਹੀ ਮਨੁੱਖ ਕਰਦਾ ਹੈ) ਜਿਸ ਨੂੰ ਪਰਮਾਤਮਾ ਸਾਧ ਸੰਗਤਿ ਵਿਚ ਰੱਖ ਕੇ ਆਪਣੇ ਨਾਮ ਦੀ ਦਾਤਿ ਦੇਂਦਾ ਹੈ ।੪।੨੨।੩੫।

**ਭੈਰਉ ਮਹਲਾ ੫ ॥ ਨਿਰਧਨ ਕਉ ਤੁਮ ਦੇਵਹੁ ਧਨਾ ॥ ਅਨਿਕ ਪਾਪ ਜਾਹਿ ਨਿਰਮਲ ਮਨਾ ॥ ਸਗਲ ਮਨੋਰਥ ਪੂਰਨ ਕਾਮ ॥ ਭਗਤ ਅਪੁਨੇ ਕਉ ਦੇਵਹੁ ਨਾਮ ॥੧॥ ਸਫਲ ਸੇਵਾ ਗੋਪਾਲ ਰਾਇ ॥ ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ ॥੧॥ ਰਹਾਉ ॥ ਰੋਗੀ ਕਾ ਪ੍ਰਭ ਖੰਡਹੁ ਰੋਗੁ ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥ ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥ ਦਾਸ ਅਪਨੇ ਕਉ ਭਗਤੀ ਲਾਵਹੁ ॥੨॥ ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥ ਮੂੜ ਮੁਗਧੁ ਹੋਇ ਚਤੁਰ ਸੁਗਿਆਨੁ ॥ ਸਗਲ ਭਇਆਨ ਕਾ ਭਉ ਨਸੈ ॥ ਜਨ ਅਪਨੇ ਕੈ ਹਰਿ ਮਨਿ ਬਸੈ ॥੩॥ ਪਾਰਬ੍ਰਹਮ ਪ੍ਰਭ ਸੂਖ ਨਿਧਾਨ ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ ॥ ਕਰਿ ਕਿਰਪਾ ਸੰਤ ਟਹਲੈ ਲਾਏ ॥ ਨਾਨਕ ਸਾਧੂ ਸੰਗਿ ਸਮਾਏ ॥੪॥੨੩॥੩੬॥ {ਪੰਨਾ ੧੧੪੬}**

**ਪਦ ਅਰਥ** :—ਨਿਰਧਨ ਕਉ—ਕੰਗਾਲ ਨੂੰ । ਦੇਵਹੁ—ਤੂੰ ਦੇਂਦਾ ਹੈਂ । ਧਨਾ—ਨਾਮ-ਧਨ । ਜਾਹਿ—ਦੂਰ ਹੋ ਜਾਂਦੇ ਹਨ । ਨਿਰਮਲ—ਪਵਿੱਤਰ । ਮਨੋਰਥ—ਲੋੜਾਂ ।੧।

ਸੇਵਾ—ਭਗਤੀ । ਸਫਲ—ਫਲ ਦੇਣ ਵਾਲੀ । ਕਰਾਵਨਹਾਰ—(ਜੀਵਾਂ ਪਾਸੋਂ) ਕਰਾ ਸਕਣ ਵਾਲਾ । ਤਾ ਤੇ—ਉਸ (ਪ੍ਰਭੂ ਦੇ ਦਰ) ਤੋਂ । ਬਿਰਥਾ—ਖ਼ਾਲੀ, ਬੇ-ਮੁਰਾਦ ।੧।ਰਹਾਉ।

ਪ੍ਰਭ—ਹੇ ਪ੍ਰਭੂ ! ਖੰਡਹੁ—ਤੂੰ ਨਾਸ ਕਰਦਾ ਹੈਂ । ਸੋਗੁ—ਗ਼ਮ । ਥਾਨਿ—(ਇੱਜ਼ਤ ਵਾਲੀ) ਥਾਂ ਤੇ ।੨।

ਦੇਤੋ—ਤੂੰ ਦੇਂਦਾ ਹੈਂ । ਮਾਨੁ—ਆਦਰ । ਮੂੜ ਮੁਗਧੁ—ਮਹਾਂ ਮੂਰਖ । ਚਤੁਰ—ਸਿਆਣਾ । ਸੁਗਿਆਨੁ—ਗਿਆਨ-ਵਾਨ । ਭਇਆਨ—ਡਰ ਦੇਣ ਵਾਲੇ, ਡਰਾਣ ਵਾਲੇ । ਭਉ—ਡਰ । ਜਨ ਕੈ ਮਨਿ—ਜਨ ਦੇ ਮਨ ਵਿਚ ।੩।

ਨਿਧਾਨ—ਖ਼ਜ਼ਾਨਾ । ਗਿਆਨੁ—ਆਤਮਕ ਜੀਵਨ ਦੀ ਸੂਝ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਕਰਿ—ਕਰ ਕੇ । ਲਏ—ਲਾਂਦਾ ਹੈ । ਸੰਗਿ—ਸੰਗਤ ਵਿਚ । ਸਮਾਏ—ਲੀਨ ਰਹਿੰਦਾ ਹੈ ।੪।

**ਅਰਥ** :—ਹੇ ਭਾਈ ! ਸ੍ਰਿਸ਼ਟੀ ਦੇ ਪਾਲਕ-ਪ੍ਰਭੂ-ਪਾਤਿਸ਼ਾਹ ਦੀ ਭਗਤੀ (ਸਦਾ) ਫਲ ਦੇਣ ਵਾਲੀ ਹੈ । ਉਹ ਮਾਲਕ-ਪ੍ਰਭੂ ਸਭ ਕੁਝ ਕਰਨ ਦੀ ਸਮਰਥਾ ਵਾਲਾ ਹੈ ਤੇ ਜੀਵਾਂ ਪਾਸੋਂ ਸਭ ਕੁਝ ਕਰਾ ਸਕਦਾ ਹੈ, ਉਸ ਦੇ ਦਰ ਤੋਂ ਕੋਈ ਜੀਵ ਖ਼ਾਲੀ ਨਹੀਂ ਜਾਂਦਾ ।੧।ਰਹਾਉ।

ਹੇ ਪ੍ਰਭੂ ! ਤੂੰ (ਜਿਸ) ਕੰਗਾਲ ਨੂੰ (ਆਪਣਾ ਨਾਮ-) ਧਨ ਦੇਂਦਾ ਹੈਂ, ਉਸ ਦੇ ਅਨੇਕਾਂ ਪਾਪ ਦੂਰ ਹੋ ਜਾਂਦੇ ਹਨ, ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ, ਉਸ ਦੀਆਂ ਸਾਰੀਆਂ ਮੰਗਾਂ ਪੂਰੀਆਂ ਹੋ ਜਾਂਦੀਆਂ ਹਨ, ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ । ਹੇ ਪ੍ਰਭੂ ! ਤੂੰ ਆਪਣੇ ਭਗਤ ਨੂੰ (ਆਪ ਹੀ) ਆਪਣਾ ਨਾਮ ਦੇਂਦਾ ਹੈਂ ।੧।

ਹੇ ਪ੍ਰਭੂ ! ਤੂ (ਆਪਣਾ ਨਾਮ-ਦਾਰੂ ਦੇ ਕੇ) ਰੋਗੀ ਦਾ ਰੋਗ ਨਾਸ ਕਰ ਦੇਂਦਾ ਹੈਂ, ਦੁਖੀਏ ਦਾ ਗ਼ਮ ਮਿਟਾ ਦੇਂਦਾ ਹੈਂ, ਜਿਸ ਨੂੰ ਕਿਤੇ ਭੀ ਸਹਾਰਾ ਨਹੀਂ ਮਿਲਦਾ ਤੂੰ ਉਸ ਨੂੰ (ਆਪਣਾ ਨਾਮ ਬਖ਼ਸ਼ ਕੇ) ਇੱਜ਼ਤ ਵਾਲੀ ਥਾਂ ਤੇ ਬਿਠਾ ਦੇਂਦਾ ਹੈਂ । ਹੇ ਪ੍ਰਭੂ ! ਆਪਣੇ ਸੇਵਕ ਨੂੰ ਤੂੰ ਆਪ ਹੀ ਆਪਣੀ ਭਗਤੀ ਵਿਚ ਜੋੜਦਾ ਹੈਂ ।੨।

ਹੇ ਪ੍ਰਭੂ ! ਜਿਸ ਮਨੁੱਖ ਨੂੰ ਕਿਤੇ ਭੀ ਆਦਰ-ਸਤਕਾਰ ਨਹੀਂ ਮਿਲਦਾ, ਉਸ ਨੂੰ ਤੂੰ (ਆਪਣੀ ਭਗਤੀ ਦੀ ਦਾਤਿ ਦੇ ਕੇ ਹਰ ਥਾਂ) ਇੱਜ਼ਤ ਬਖ਼ਸ਼ਦਾ ਹੈਂ, (ਤੇਰੀ ਭਗਤੀ ਦੀ ਬਰਕਤਿ ਨਾਲ) ਮਹਾਂ ਮੂਰਖ ਮਨੁੱਖ ਸਿਆਣਾ ਹੋ ਜਾਂਦਾ ਹੈ ਗਿਆਨਵਾਨ ਹੋ ਜਾਂਦਾ ਹੈ, (ਉਸ ਦੇ ਮਨ ਵਿਚੋਂ) ਸਾਰੇ ਡਰਾਣ ਵਾਲਿਆਂ ਦਾ ਡਰ ਦੂਰ ਹੋ ਜਾਂਦਾ ਹੈ । ਹੇ ਭਾਈ ! ਪਰਮਾਤਮਾ ਆਪਣੇ ਸੇਵਕ ਦੇ (ਸਦਾ) ਮਨ ਵਿਚ ਵੱਸਦਾ ਹੈ ।੩।

ਹੇ ਨਾਨਕ ! ਪਰਮੇਸਰ ਪ੍ਰਭੂ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, ਉਸ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਆਤਮਕ ਜੀਵਨ ਦੀ ਸੂਝ ਦੇਂਦਾ ਹੈ ਰਾਜ਼ ਸਮਝਾਂਦਾ ਹੈ । ਮਿਹਰ ਕਰ ਕੇ ਜਿਸ ਮਨੁੱਖ ਨੂੰ ਉਹ ਆਪ ਸੰਤ ਜਨਾਂ ਦੀ ਸੇਵਾ ਵਿਚ ਜੋੜਦਾ ਹੈ, ਉਹ ਮਨੁੱਖ (ਸਦਾ) ਸਾਧ ਸੰਗਤਿ ਵਿਚ ਟਿਕਿਆ ਰਹਿੰਦਾ ਹੈ ।੪।੨੩।੩੬।

**ਭੈਰਉ ਮਹਲਾ ੫ ॥ ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ ॥ ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤ ਸੰਗਿ ਹੋਇ ਏਕ ਪਰੀਤਿ ॥੧॥ ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥੧॥ ਰਹਾਉ ॥ ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥ ਸੰਤ ਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥੨॥ ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥ ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤ ਸੰਗਿ ਹਉਮੈ ਦੁਖ ਨਸਾ ॥੩॥ ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ ॥ ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ ਓਤਿ ਪੋਤਿ ਭਗਵਾਨੁ ॥੪॥੨੪॥੩੭॥ {ਪੰਨਾ ੧੧੪੬}**

**ਪਦ ਅਰਥ** :—ਸੰਤ ਮੰਡਲ—ਸਾਧ ਸੰਗਤਿ । ਮਨਿ—ਮਨ ਵਿਚ । ਵਸੈ—ਆ ਵੱਸਦਾ ਹੈ । ਦੁਰਤੁ—{ਦੁਰਿਤ} ਪਾਪ । ਰੀਤਿ—ਜੀਵਨ-ਮਰਯਾਦਾ, ਜੀਵਨ-ਜੁਗਤਿ । ਨਿਰਮਲ—ਵਿਕਾਰਾਂ ਦੀ ਮੈਲ ਤੋਂ ਸਾਫ਼ (ਰੱਖਣ ਵਾਲੀ) । ਸੰਤ ਸੰਗਿ—ਸਾਧ ਸੰਗਤਿ ਵਿਚ । ਏਕ ਪਰੀਤਿ—ਇਕ ਪਰਮਾਤਮਾ ਦਾ ਪਿਆਰ ।੧।

ਤਹਾ ਕਾ—ਉਸ (ਥਾਂ) ਦਾ । ਕੇਵਲ—ਸਿਰਫ਼ । ਗੁਣ ਗਾਉ—ਗੁਣਾਂ ਦਾ ਗਾਇਨ, ਸਿਫ਼ਤਿ-ਸਾਲਾਹ ।੧।ਰਹਾਉ।

ਰਹੈ—ਮੁੱਕ ਜਾਂਦਾ ਹੈ । ਨਿਰਮਲ ਬਾਣੀ—ਪਵਿੱਤਰ ਕਰਨ ਵਾਲੀ ਬਾਣੀ (ਦਾ ਉਚਾਰ) । ਵਖਾਣੀ—ਉਚਾਰਿਆ ਜਾਂਦਾ ਹੈ ।੨।

ਨਿਹਚਲ—(ਵਿਕਾਰਾਂ ਵਲੋਂ) ਅਡੋਲ । ਆਸਨੁ—(ਹਿਰਦਾ-) ਆਸਣ । ਨਸਾ—ਨੱਠ ਜਾਂਦਾ ਹੈ, ਦੂਰ ਹੋ ਜਾਂਦਾ ਹੈ ।੩।

ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ । ਠਾਕੁਰ ਬਿਸ੍ਰਾਮੁ—ਮਾਲਕ-ਪ੍ਰਭੂ ਦਾ ਨਿਵਾਸ । ਓਤਿ—ਉਣੇ ਹੋਏ ਵਿਚ । ਪੋਤਿ—ਪ੍ਰੋਤੇ ਹੋਏ ਵਿਚ । ਓਤਿ ਪੋਤਿ—ਤਾਣੇ ਪੇਟੇ ਵਿਚ, ਜਿਵੇਂ ਤਾਣੇ ਪੇਟੇ ਦੇ ਧਾਗੇ ਆਪੋ ਵਿਚ ਮਿਲੇ ਹੁੰਦੇ ਹਨ ।੪।

**ਅਰਥ** :—ਹੇ ਭਾਈ ! ਸਾਧ ਸੰਗਤਿ ਉਸ ਥਾਂ ਦਾ ਨਾਮ ਹੈ ਜਿਥੇ ਸਿਰਫ਼ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਹੈ ।੧।ਰਹਾਉ।

ਹੇ ਭਾਈ ! ਸਾਧ ਸੰਗਤਿ ਵਿਚ (ਰਿਹਾਂ) ਪਰਮਾਤਮਾ (ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ (ਪਰਗਟ ਹੋ ਪੈਂਦਾ ਹੈ) । ਸਾਧ ਸੰਗਤਿ ਵਿਚ ਟਿਕਿਆਂ (ਹਿਰਦੇ ਵਿਚੋਂ) ਹਰੇਕ ਕਿਸਮ ਦਾ ਪਾਪ ਦੂਰ ਹੋ ਜਾਂਦਾ ਹੈ । ਸਾਧ ਸੰਗਤਿ ਵਿਚ ਰਿਹਾਂ (ਮਨੁੱਖ ਦੀ) ਜੀਵਨ-ਜੁਗਤਿ ਵਿਕਾਰਾਂ ਦੀ ਮੈਲ ਤੋਂ ਸਾਫ਼ ਰੱਖਣ ਵਾਲੀ ਬਣ ਜਾਂਦੀ ਹੈ, ਸਾਧ ਸੰਗਤਿ ਦੀ ਬਰਕਤਿ ਨਾਲ ਇਕ ਪਰਮਾਤਮਾ ਦਾ ਪਿਆਰ (ਹਿਰਦੇ ਵਿਚ ਪੈਦਾ) ਹੋ ਜਾਂਦਾ ਹੈ ।੧।

ਹੇ ਭਾਈ ! ਸਾਧ ਸੰਗਤਿ ਵਿਚ ਰਿਹਾਂ ਜਨਮ ਮਰਨ (ਦਾ ਗੇੜ) ਮੁੱਕ ਜਾਂਦਾ ਹੈ, ਸਾਧ ਸੰਗਤਿ ਵਿਚ ਰਿਹਾਂ ਜਮਰਾਜ ਕੋਈ ਡਰਾਵਾ ਨਹੀਂ ਦੇ ਸਕਦਾ (ਕਿਉਂਕਿ) ਸਾਧ ਸੰਗਤਿ ਵਿਚ (ਜੀਵਨ ਨੂੰ) ਪਵਿੱਤਰ ਕਰਨ ਵਾਲੀ ਬਾਣੀ ਦਾ ਉਚਾਰਨ ਹੁੰਦਾ ਹੈ, (ਉਥੇ) ਪਰਮਾਤਮਾ ਦਾ ਨਾਮ (ਹੀ) ਉਚਾਰਿਆ ਜਾਂਦਾ ਹੈ ।੨।

ਹੇ ਭਾਈ ! ਸਾਧ ਸੰਗਤਿ ਦਾ ਟਿਕਾਣਾ (ਐਸਾ ਹੈ ਕਿ ਉਥੇ ਟਿਕਣ ਵਾਲੇ ਵਿਕਾਰਾਂ ਦੇ ਹੱਲਿਆਂ ਤੋਂ) ਅਡੋਲ (ਰਹਿੰਦੇ ਹਨ), ਸਾਧ ਸੰਗਤਿ ਵਿਚ ਰਿਹਾਂ (ਸਾਰੇ) ਪਾਪਾਂ ਦਾ ਨਾਸ ਹੋ ਜਾਂਦਾ ਹੈ । ਸਾਧ ਸੰਗਤਿ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਰਹਿੰਦੀ ਹੈ ਜੋ (ਮਨੁੱਖ ਨੂੰ) ਵਿਕਾਰਾਂ ਦੀ ਮੈਲ ਤੋਂ ਬਚਾਈ ਰੱਖਦੀ ਹੈ । ਸਾਧ ਸੰਗਤਿ ਵਿਚ ਰਹਿ ਕੇ ਹਉਮੈ (ਤੋਂ ਪੈਦਾ ਹੋਣ ਵਾਲੇ ਸਾਰੇ) ਦੁੱਖ ਦੂਰ ਹੋ ਜਾਂਦੇ ਹਨ ।੩।

ਹੇ ਭਾਈ ! ਸਾਧ ਸੰਗਤਿ ਵਿਚ ਗੁਣਾਂ ਦਾ ਖ਼ਜ਼ਾਨਾ ਪਰਮਾਤਮਾ (ਸਦਾ) ਵੱਸਦਾ ਹੈ, (ਇਸ ਵਾਸਤੇ) ਸਾਧ ਸੰਗਤਿ ਦੇ ਵਾਯੂ-ਮੰਡਲ ਦਾ ਕਦੇ ਨਾਸ ਨਹੀਂ ਹੁੰਦਾ । ਹੇ ਨਾਨਕ ! ਸਾਧ ਸੰਗਤਿ ਵਿਚ ਸਦਾ ਮਾਲਕ-ਪ੍ਰਭੂ ਦਾ ਨਿਵਾਸ ਹੈ । ਭਗਵਾਨ-ਪ੍ਰਭੂ (ਸਾਧ ਸੰਗਤਿ ਵਿਚ) ਤਾਣੇ ਪੇਟੇ ਵਾਂਗ ਮਿਲਿਆ ਰਹਿੰਦਾ ਹੈ ।੪।੨੪।੩੭।

**ਭੈਰਉ ਮਹਲਾ ੫ ॥ ਰੋਗੁ ਕਵਨੁ ਜਾਂ ਰਾਖੈ ਆਪਿ ॥ ਤਿਸੁ ਜਨ ਹੋਇ ਨ ਦੂਖੁ ਸੰਤਾਪੁ ॥ ਜਿਸੁ ਊਪਰਿ ਪ੍ਰਭੁ ਕਿਰਪਾ ਕਰੈ ॥ ਤਿਸੁ ਊਪਰ ਤੇ ਕਾਲੁ ਪਰਹਰੈ ॥੧॥ ਸਦਾ ਸਖਾਈ ਹਰਿ ਹਰਿ ਨਾਮੁ ॥ ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ ਨ ਆਵੈ ਤਾ ਕੈ ਜਾਮੁ ॥੧॥ ਰਹਾਉ ॥ ਜਬ ਇਹੁ ਨ ਸੋ ਤਬ ਕਿਨਹਿ ਉਪਾਇਆ ॥ ਕਵਨ ਮੂਲ ਤੇ ਕਿਆ ਪ੍ਰਗਟਾਇਆ ॥ ਆਪਹਿ ਮਾਰਿ ਆਪਿ ਜੀਵਾਲੈ ॥ ਅਪਨੇ ਭਗਤ ਕਉ ਸਦਾ ਪ੍ਰਤਿਪਾਲੈ ॥੨॥ ਸਭ ਕਿਛੁ ਜਾਣਹੁ ਤਿਸ ਕੈ ਹਾਥ ॥ ਪ੍ਰਭੁ ਮੇਰੋ ਅਨਾਥ ਕੋ ਨਾਥ ॥ ਦੁਖ ਭੰਜਨੁ ਤਾ ਕਾ ਹੈ ਨਾਉ ॥ ਸੁਖ ਪਾਵਹਿ ਤਿਸ ਕੇ ਗੁਣ ਗਾਉ ॥੩॥ ਸੁਣਿ ਸੁਆਮੀ ਸੰਤਨ ਅਰਦਾਸਿ ॥ ਜੀਉ ਪ੍ਰਾਨ ਧਨੁ ਤੁਮ੍ਰੈ ਪਾਸਿ ॥ ਇਹੁ ਜਗੁ ਤੇਰਾ ਸਭ ਤੁਝਹਿ ਧਿਆਏ ॥ ਕਰਿ ਕਿਰਪਾ ਨਾਨਕ ਸੁਖੁ ਪਾਏ ॥੪॥੨੫॥੩੮॥ {ਪੰਨਾ ੧੧੪੬}**

**ਪਦ ਅਰਥ** :—ਕਵਨੁ—ਕਿਹੜਾ ? ਜਾਂ—ਜਦੋਂ । ਸੰਤਾਪੁ—ਕਲੇਸ਼ । ਤਿਸੁ ਊਪਰ ਤੇ—ਉਸ ਦੇ ਸਿਰ ਉੱਤੋਂ । ਕਾਲੁ—ਮੌਤ, ਮੌਤ ਦਾ ਡਰ । ਪਰਹਰੈ—ਦੂਰ ਕਰ ਦੇਂਦਾ ਹੈ ।੧।

ਸਖਾਈ—ਸਾਥੀ, ਮਿੱਤਰ । ਚੀਤਿ—ਚਿੱਤ ਵਿਚ । ਤਾ ਕੈ ਨਿਕਟਿ—ਉਸ ਦੇ ਨੇੜੇ । ਜਾਮੁ—ਜਮੁ ।੧।ਰਹਾਉ।

ਇਹੁ—ਇਹ ਜੀਵ । ਨ ਸੋ—ਨਹੀਂ ਸੀ । ਕਿਨਹਿ—ਕਿਸਨੇ ? ਮੂਲ ਤੇ—ਮੁੱਢ ਤੋਂ । ਕਿਆ—ਕੈਸਾ ਸੋਹਣਾ । ਆਪਹਿ—ਆਪ ਹੀ । ਮਾਰਿ—ਮਾਰੇ, ਮਾਰਦਾ ਹੈ । ਜੀਵਾਲੈ—ਜਿੰਦ ਪਾ ਦੇਂਦਾ ਹੈ । ਕਉ—ਨੂੰ । ਪ੍ਰਤਿਪਾਲੈ—ਰੱਖਿਆ ਕਰਦਾ ਹੈ ।੨।

ਸਭ ਕਿਛੁ—ਹਰੇਕ ਤਾਕਤ । ਅਨਾਥ ਕੋ ਨਾਥ—ਨਿਖਸਮਿਆਂ ਦਾ ਖਸਮ । ਦੁਖ ਭੰਜਨੁ—ਦੁੱਖਾਂ ਦਾ ਨਾਸ ਕਰਨ ਵਾਲਾ । ਤਾ ਕਾ—ਉਸ (ਪਰਮਾਤਮਾ) ਦਾ । ਪਾਵਹਿ—ਤੂੰ ਪ੍ਰਾਪਤ ਕਰੇਂਗਾ । ਤਿਸ ਕੇ—{ਸਬੰਧਕ 'ਕੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਗਾਉ—ਗਾਇਆ ਕਰ ।੩।

ਸੁਆਮੀ—ਹੇ ਮਾਲਕ-ਪ੍ਰਭੂ ! ਜੀਉ—ਜਿੰਦ । ਪਾਸਿ—ਹਵਾਲੇ । ਸਭ—ਸਾਰੀ ਲੁਕਾਈ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ (ਹੀ ਮਨੁੱਖ ਦਾ) ਸਦਾ ਸਾਥੀ ਹੈ । ਜਿਸ ਮਨੁੱਖ ਦੇ ਚਿੱਤ ਵਿਚ ਹਰਿ-ਨਾਮ ਆ ਵੱਸਦਾ ਹੈ, ਉਹ ਸਦਾ ਆਤਮਕ ਆਨੰਦ ਮਾਣਦਾ ਹੈ, ਜਮਰਾਜ ਉਸ ਦੇ ਨੇੜੇ ਨਹੀਂ ਆਉਂਦਾ (ਉਸ ਨੂੰ ਮੌਤ ਦਾ ਡਰ ਨਹੀਂ ਰਹਿੰਦਾ । ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁਕਦੀ) ।੧।ਰਹਾਉ।

ਹੇ ਭਾਈ ! ਜਦੋਂ ਪਰਮਾਤਮਾ ਆਪ (ਕਿਸੇ ਮਨੁੱਖ ਦੀ) ਰੱਖਿਆ ਕਰਦਾ ਹੈ, ਉਸ ਨੂੰ ਕੋਈ ਰੋਗ ਵਿਆਪ ਨਹੀਂ ਸਕਦਾ, ਕੋਈ ਦੁੱਖ ਕੋਈ ਕਲੇਸ਼ ਉਸ ਨੂੰ ਪੋਹ ਨਹੀਂ ਸਕਦਾ । ਹੇ ਭਾਈ ! ਪਰਮਾਤਮਾ ਜਿਸ ਮਨੁੱਖ ਉੱਤੇ ਮਿਹਰ ਕਰਦਾ ਹੈ, ਉਸ ਦੇ ਸਿਰ ਉੱਤੋਂ ਉਹ ਮੌਤ (ਦਾ ਡਰ, ਆਤਮਕ ਮੌਤ) ਦੂਰ ਕਰ ਦੇਂਦਾ ਹੈ ।੧।

ਹੇ ਭਾਈ ! ਜਦੋਂ ਇਹ ਜੀਵ ਪਹਿਲਾਂ ਹੈ ਹੀ ਨਹੀਂ ਸੀ ਤਦੋਂ (ਪਰਮਾਤਮਾ ਤੋਂ ਬਿਨਾ ਹੋਰ) ਕਿਸ ਨੇ ਇਸ ਨੂੰ ਪੈਦਾ ਕਰ ਸਕਣਾ ਸੀ ? (ਵੇਖੋ,) ਕਿਸ ਮੁੱਢ ਤੋਂ (ਪਿਤਾ ਦੀ ਬੂੰਦ ਤੋਂ) ਇਸ ਦੀ ਕੈਸੀ ਸੋਹਣੀ ਸੂਰਤ (ਪਰਮਾਤਮਾ ਨੇ) ਬਣਾ ਦਿੱਤੀ । ਹੇ ਭਾਈ ! ਉਹ ਆਪ ਹੀ (ਜੀਵ ਨੂੰ) ਮਾਰਦਾ ਹੈ ਆਪ ਹੀ ਪੈਦਾ ਕਰਦਾ ਹੈ । ਪਰਮਾਤਮਾ ਆਪਣੇ ਭਗਤ ਦੀ ਸਦਾ ਰੱਖਿਆ ਕਰਦਾ ਹੈ ।੨।

ਹੇ ਭਾਈ ! ਇਹ ਸੱਚ ਜਾਣੋ ਕਿ ਹਰੇਕ ਤਾਕਤ ਉਸ ਪਰਮਾਤਮਾ ਦੇ ਹੱਥਾਂ ਵਿਚ ਹੈ । ਹੇ ਭਾਈ ! ਉਹ ਪਿਆਰਾ ਪ੍ਰਭੂ ਨਿਖਸਮਿਆਂ ਦਾ ਖਸਮ ਹੈ । ਉਸ ਦਾ ਨਾਮ ਹੀ ਹੈ 'ਦੁਖ-ਭੰਜਨੁ' (ਭਾਵ, ਦੁੱਖਾਂ ਦਾ ਨਾਸ ਕਰਨ ਵਾਲਾ) । ਹੇ ਭਾਈ ! ਉਸ ਦੇ ਗੁਣ ਗਾਇਆ ਕਰ, ਸਾਰੇ ਸੁਖ ਪ੍ਰਾਪਤ ਕਰੇਂਗਾ ।੩।

ਹੇ ਸੁਆਮੀ ! ਤੂੰ ਆਪਣੇ ਸੰਤ ਜਨਾਂ ਦੀ ਅਰਜ਼ੋਈ ਸੁਣ ਲੈਂਦਾ ਹੈਂ । ਸੰਤ ਜਨ ਆਪਣੀ ਜਿੰਦ ਆਪਣੇ ਪ੍ਰਾਣ ਆਪਣਾ ਧਨ ਸਭ ਕੁਝ ਤੇਰੇ ਹਵਾਲੇ ਕਰੀ ਰੱਖਦੇ ਹਨ । ਹੇ ਪ੍ਰਭੂ ! ਇਹ ਸਾਰਾ ਜਗਤ ਤੇਰਾ ਪੈਦਾ ਕੀਤਾ ਹੋਇਆ ਹੈ, ਸਾਰੀ ਲੁਕਾਈ ਤੇਰਾ ਹੀ ਧਿਆਨ ਧਰਦੀ ਹੈ । ਹੇ ਨਾਨਕ ! (ਆਖ—ਹੇ ਪ੍ਰਭੂ !) ਮਿਹਰ ਕਰ ਕੇ (ਜਿਸ ਨੂੰ ਤੂੰ ਆਪਣਾ ਨਾਮ ਬਖ਼ਸ਼ਦਾ ਹੈਂ, ਉਹ ਮਨੁੱਖ) ਆਤਮਕ ਆਨੰਦ ਮਾਣਦਾ ਹੈ ।੪।੨੫।੩੮।

ਭੈਰਉ ਮਹਲਾ ੫ ॥ ਤੇਰੀ ਟੇਕ ਰਹਾ ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥ ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥੧॥ ਦੀਨ ਦੁਨੀਆ ਤੇਰੀ ਟੇਕ ॥ ਸਭ ਮਹਿ ਰਵਿਆ ਸਾਹਿਬੁ ਏਕ ॥੧॥ ਰਹਾਉ ॥ ਤੇਰੀ ਟੇਕ ਕਰਉ ਆਨੰਦ ॥ ਤੇਰੀ ਟੇਕ ਜਪਉ ਗੁਰ ਮੰਤ ॥ ਤੇਰੀ ਟੇਕ ਤਰੀਐ ਭਉ ਸਾਗਰੁ ॥ ਰਾਖਣਹਾਰੁ ਪੂਰਾ ਸੁਖ ਸਾਗਰੁ ॥੨॥ ਤੇਰੀ ਟੇਕ ਨਾਹੀ ਭਉ ਕੋਇ ॥ ਅੰਤਰਜਾਮੀ ਸਾਚਾ ਸੋਇ ॥ ਤੇਰੀ ਟੇਕ ਤੇਰਾ ਮਨਿ ਤਾਣੁ ॥ ਈਹਾਂ ਊਹਾਂ ਤੂ ਦੀਬਾਣੁ ॥੩॥ ਤੇਰੀ ਟੇਕ ਤੇਰਾ ਭਰਵਾਸਾ ॥ ਸਗਲ ਧਿਆਵਹਿ ਪ੍ਰਭ ਗੁਣਤਾਸਾ ॥ ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ ॥ ਸਿਮਰਿ ਨਾਨਕ ਸਾਚੇ ਗੁਣਤਾਸਾ ॥੪॥੨੬॥੩੯॥ {ਪੰਨਾ ੧੧੪੭}

**ਪਦ ਅਰਥ** :—ਟੇਕ—ਆਸਰੇ । ਰਹਾ—ਰਹਾਂ, ਮੈਂ ਰਹਿੰਦਾ ਹਾਂ । ਕਲਿ ਮਾਹਿ—ਵਿਕਾਰਾਂ-ਭਰੇ ਜਗਤ ਵਿਚ {ਨੋਟ :—ਕਿਸੇ ਖ਼ਾਸ 'ਜੁਗ' ਦਾ ਜ਼ਿਕਰ ਨਹੀਂ ਹੈ । ਸਾਧਾਰਨ ਤੌਰ ਤੇ ਉਸੇ ਸਮੇ ਦਾ ਨਾਮ ਲੈ ਦਿੱਤਾ ਹੈ ਜਿਸ ਦਾ ਨਾਮ 'ਕਲਿਜੁਗ' ਪਿਆ ਹੋਇਆ ਹੈ} । ਗਾਹਿ—(ਜਿਹੜੇ ਮਨੁੱਖ) ਗਾਂਦੇ ਹਨ । ਕਾਲੁ—ਮੌਤ, ਆਤਮਕ ਮੌਤ । ਜੰਜਾਲੁ—ਮਾਇਆ ਦੇ ਮੋਹ ਦੀ ਫਾਹੀ ।੧।

ਦੀਨ ਦੁਨੀਆ—ਪਰਲੋਕ ਵਿਚ ਤੇ ਇਸ ਲੋਕ ਵਿਚ । ਸਭ ਮਹਿ—ਸਾਰੀ ਸ੍ਰਿਸ਼ਟੀ ਵਿਚ । ਰਵਿਆ—ਵਿਆਪਕ ਹੈ । ਸਾਹਿਬੁ—ਮਾਲਕ-ਪ੍ਰਭੂ ।੧।ਰਹਾਉ।

ਕਰਉ—ਕਰਉਂ, ਮੈਂ ਕਰਦਾ ਹਾਂ, ਮੈਂ ਜਾਣਦਾ ਹਾਂ । ਜਪਉ—ਜਪਉਂ, ਮੈਂ ਜਪਦਾ ਹਾਂ । ਤਰੀਐ—ਪਾਰ ਲੰਘ ਜਾਈਦਾ ਹੈ । ਭਉ ਸਾਗਰੁ—ਸੰਸਾਰ-ਸਮੁੰਦਰ । ਰਾਖਣਹਾਰੁ—ਰੱਖਿਆ ਕਰ ਸਕਣ ਵਾਲਾ ।੨।

ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਸਾਚਾ—ਸਦਾ-ਥਿਰ ਪ੍ਰਭੂ । ਸੋਇ—ਉਹ (ਪ੍ਰਭੂ) ਹੀ । ਮਨਿ—ਮਨ ਵਿਚ । ਤਾਣੁ—ਬਲ । ਈਹਾਂ ਊਹਾਂ—ਇਸ ਲੋਕ ਵਿਚ, ਤੇ, ਪਰਲੋਕ ਵਿਚ । ਦੀਬਾਣੁ—ਆਸਰਾ ।੩।

ਭਰਵਾਸਾ—ਸਹਾਰਾ । ਧਿਆਵਹਿ—ਸਿਮਰਦੇ ਹਨ {ਬਹੁ-ਵਚਨ} । ਗੁਣਤਾਸਾ—ਗੁਣਾਂ ਦਾ ਖ਼ਜ਼ਾਨਾ । ਜਪਿ—ਜਪ ਕੇ । ਕਰਹਿ—ਕਰਦੇ ਹਨ ।੪।

**ਅਰਥ** :—ਹੇ ਪ੍ਰਭੂ ! ਇਸ ਲੋਕ ਤੇ ਪਰਲੋਕ ਵਿਚ (ਅਸਾਂ ਜੀਵਾਂ ਨੂੰ) ਤੇਰਾ ਹੀ ਸਹਾਰਾ ਹੈ । ਹੇ ਭਾਈ ! ਸਾਰੀ ਸ੍ਰਿਸ਼ਟੀ ਵਿਚ ਮਾਲਕ-ਪ੍ਰਭੂ ਹੀ ਵਿਆਪਕ ਹੈ ।੧।ਰਹਾਉ।

ਹੇ ਪ੍ਰਭੂ ! ਇਸ ਵਿਕਾਰ-ਭਰੇ ਜਗਤ ਵਿਚ ਮੈਂ ਤੇਰੇ ਆਸਰੇ ਹੀ ਜੀਊਂਦਾ ਹਾਂ । ਹੇ ਪ੍ਰਭੂ ! (ਸਭ ਜੀਵ) ਤੇਰੇ ਹੀ ਸਹਾਰੇ ਹਨ, ਤੇਰੇ ਹੀ ਗੁਣ ਗਾਂਦੇ ਹਨ । ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰਾ ਆਸਰਾ ਹੈ ਉਸ ਉਤੇ ਆਤਮਕ ਮੌਤ ਆਪਣਾ ਪ੍ਰਭਾਵ ਨਹੀਂ ਪਾ ਸਕਦੀ । ਤੇਰੇ ਆਸਰੇ (ਮਨੁੱਖ ਦੀ) ਮਾਇਆ ਦੇ ਮੋਹ ਦੀ ਫਾਹੀ ਟੁੱਟ ਜਾਂਦੀ ਹੈ ।੧।

ਹੇ ਪ੍ਰਭੂ ! ਮੈਂ ਤੇਰੇ ਨਾਮ ਦਾ ਆਸਰਾ ਲੈ ਕੇ ਹੀ ਆਤਮਕ ਆਨੰਦ ਮਾਣਦਾ ਹਾਂ ਅਤੇ ਗੁਰੂ ਦਾ ਦਿੱਤਾ ਹੋਇਆ ਤੇਰਾ ਨਾਮ-ਮੰਤ੍ਰ ਜਪਦਾ ਰਹਿੰਦਾ ਹਾਂ । ਹੇ ਪ੍ਰਭੂ ! ਤੇਰੇ (ਨਾਮ ਦੇ) ਸਹਾਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, ਤੂੰ ਸਭ ਦੀ ਰੱਖਿਆ ਕਰਨ ਦੇ ਸਮਰੱਥ ਹੈਂ, ਤੂੰ ਸਾਰੇ ਸੁਖਾਂ ਦਾ (ਮਾਨੋ) ਸਮੁੰਦਰ ਹੈਂ ।੨।

ਹੇ ਪ੍ਰਭੂ ! ਜਿਸ ਨੂੰ ਤੇਰੇ ਨਾਮ ਦਾ ਆਸਰਾ ਹੈ ਉਸ ਨੂੰ ਕੋਈ ਡਰ ਵਿਆਪ ਨਹੀਂ ਸਕਦਾ । ਹੇ ਭਾਈ ! ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੀ ਸਭ ਦੇ ਦਿਲ ਦੀ ਜਾਣਨ ਵਾਲਾ ਹੈ । ਹੇ ਪ੍ਰਭੂ ! ਸਭ ਜੀਵਾਂ ਨੂੰ ਤੇਰਾ ਹੀ ਆਸਰਾ ਹੈ, ਸਭ ਦੇ ਮਨ ਵਿਚ ਤੇਰੇ ਨਾਮ ਦਾ ਹੀ ਸਹਾਰਾ ਹੈ । ਇਸ ਲੋਕ ਤੇ ਪਰਲੋਕ ਵਿਚ ਤੂੰ ਹੀ ਜੀਵਾਂ ਦਾ ਆਸਰਾ ਹੈਂ ।੩।

ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! (ਅਸਾਂ ਜੀਵਾਂ ਨੂੰ) ਤੇਰੀ ਹੀ ਟੇਕ ਹੈ ਤੇਰਾ ਹੀ ਆਸਰਾ ਹੈ, ਸਭ ਜੀਵ ਤੇਰਾ ਹੀ ਧਿਆਨ ਧਰਦੇ ਹਨ, ਤੇਰੇ ਦਾਸ ਤੇਰਾ ਨਾਮ ਜਪ ਜਪ ਕੇ ਆਤਮਕ ਆਨੰਦ ਮਾਣਦੇ ਹਨ । ਹੇ ਨਾਨਕ ! (ਤੂੰ ਭੀ) ਸਦਾ ਕਾਇਮ ਰਹਿਣ ਵਾਲੇ ਅਤੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਨਾਮ ਸਿਮਰਿਆ ਕਰ ।੪।੨੬।੩੯।

**ਭੈਰਉ ਮਹਲਾ ੫ ॥ ਪ੍ਰਥਮੇ ਛੋਡੀ ਪਰਾਈ ਨਿੰਦਾ ॥ ਉਤਰਿ ਗਈ ਸਭ ਮਨ ਕੀ ਚਿੰਦਾ ॥ ਲੋਭੁ ਮੋਹੁ ਸਭੁ ਕੀਨੋ ਦੂਰਿ ॥ ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥੧॥ ਐਸੋ ਤਿਆਗੀ ਵਿਰਲਾ ਕੋਇ ॥ ਹਰਿ ਹਰਿ ਨਾਮੁ ਜਪੈ ਜਨੁ**

ਸੋਇ ॥੧॥ ਰਹਾਉ ॥ ਅਹੰਬੁਧਿ ਕਾ ਛੋਡਿਆ ਸੰਗੁ ॥ ਕਾਮ ਕ੍ਰੋਧ ਕਾ ਉਤਰਿਆ ਰੰਗੁ ॥ ਨਾਮ ਧਿਆਏ ਹਰਿ ਹਰਿ ਹਰੇ ॥ ਸਾਧ ਜਨਾ ਕੈ ਸੰਗਿ ਨਿਸਤਰੇ ॥੨॥ ਬੈਰੀ ਮੀਤ ਹੋਏ ਸੰਮਾਨ ॥ ਸਰਬ ਮਹਿ ਪੂਰਨ ਭਗਵਾਨ ॥ ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥੩॥ ਕਰਿ ਕਿਰਪਾ ਜਿਸੁ ਰਾਖੈ ਆਪਿ ॥ ਸੋਈ ਭਗਤੁ ਜਪੈ ਨਾਮ ਜਾਪ ॥ ਮਨਿ ਪ੍ਰਗਾਸੁ ਗੁਰ ਤੇ ਮਤਿ ਲਈ ॥ ਕਹੁ ਨਾਨਕ ਤਾ ਕੀ ਪੂਰੀ ਪਈ ॥੪॥੨੭॥੪੦॥ {ਪੰਨਾ ੧੧੪੭}

**ਪਦ ਅਰਥ** :—ਪ੍ਰਥਮੇ—ਸਭ ਤੋਂ ਪਹਿਲਾਂ । ਚਿੰਦਾ—ਚਿੰਤਾ । ਸਭੁ—ਸਾਰੇ ਦਾ ਸਾਰਾ । ਪਰਮ—ਸਭ ਤੋਂ ਉੱਚਾ । ਬੈਸਨੋ—ਵਿਸ਼ਨੂ ਦਾ ਭਗਤ, ਪਵਿੱਤਰ ਜੀਵਨ ਵਾਲਾ ਭਗਤ । ਪੇਖਿ—ਵੇਖ ਕੇ । ਹਜੂਰਿ—ਅੰਗ-ਸੰਗ ।੧।

ਐਸੋ—ਇਹੋ ਜਿਹਾ । ਜਨੁ ਸੋਇ—ਉਹੀ ਮਨੁੱਖ ।੧।ਰਹਾਉ।

ਅਹੰਬੁਧਿ—ਅਹੰਕਾਰ । ਸੰਗੁ—ਸਾਥ । ਰੰਗੁ—ਪ੍ਰਭਾਵ । ਧਿਆਵੇ—ਧਿਆਉਂਦਾ ਹੈ । ਸੰਗਿ—ਨਾਲ ।੨।

ਸੰਮਾਨ—ਇੱਕੋ ਜਿਹੇ, ਮਿੱਤਰਾਂ ਵਰਗੇ ਹੀ । ਪੂਰਨ—ਵਿਆਪਕ । ਆਗਿਆ—ਰਜ਼ਾ । ਮਾਨਿ—ਮੰਨ ਕੇ, ਮਿੱਠੀ ਜਾਣ ਕੇ । ਗੁਰਿ ਪੂਰੈ—ਪੂਰੇ ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ ।੩।

ਕਰਿ—ਕਰ ਕੇ । ਮਨਿ—ਮਨ ਵਿਚ । ਪ੍ਰਗਾਸੁ—ਚਾਨਣ, ਆਤਮਕ ਜੀਵਨ ਦੀ ਸੂਝ ਦਾ ਚਾਨਣ । ਤੇ—ਤੋਂ । ਮਤਿ—ਸਿੱਖਿਆ । ਤਾ ਕੀ—ਉਸ ਮਨੁੱਖ ਦੀ । ਪੂਰੀ ਪਈ—ਸਫਲਤਾ ਹੋ ਗਈ ।੪।

**ਅਰਥ** :—ਹੇ ਭਾਈ ! ਪਰਮਾਤਮਾ ਨੂੰ ਅੰਗ-ਸੰਗ ਵੱਸਦਾ ਵੇਖ ਕੇ (ਮਨੁੱਖ) ਸਭ ਤੋਂ ਉੱਚਾ ਵੈਸ਼ਨਵ ਬਣ ਜਾਂਦਾ ਹੈ (ਉਹ ਮਨੁੱਖ ਬਾਹਰ ਦੀ ਸੁੱਚ ਦੇ ਥਾਂ ਅੰਦਰ ਦੀ ਪਵਿੱਤ੍ਰਤਾ ਕਾਇਮ ਰੱਖਣ ਵਾਸਤੇ) ਸਭ ਤੋਂ ਪਹਿਲਾਂ ਦੂਜਿਆਂ ਦੇ ਐਬ ਲੱਭਣੇ ਛੱਡ ਦੇਂਦਾ ਹੈ (ਇਸ ਤਰ੍ਹਾਂ ਉਸ ਦੇ ਆਪਣੇ) ਮਨ ਦੀ ਸਾਰੀ ਚਿੰਤਾ ਲਹਿ ਜਾਂਦੀ ਹੈ (ਮਨ ਤੋਂ ਵਿਕਾਰਾਂ ਦਾ ਚਿੰਤਨ ਲਹਿ ਜਾਂਦਾ ਹੈ), ਉਹ ਮਨੁੱਖ (ਆਪਣੇ ਅੰਦਰੋਂ) ਲੋਭ ਅਤੇ ਮੋਹ ਸਾਰੇ ਦਾ ਸਾਰਾ ਦੂਰ ਕਰ ਦੇਂਦਾ ਹੈ ।੧।

ਹੇ ਭਾਈ ! (ਇਹੋ ਜਿਹਾ ਵੈਸ਼ਨਵ ਹੀ ਅਸਲ ਤਿਆਗੀ ਹੈ, ਪਰ) ਇਹੋ ਜਿਹਾ ਤਿਆਗੀ (ਜਗਤ ਵਿਚ) ਕੋਈ ਵਿਰਲਾ ਮਨੁੱਖ ਹੀ ਹੁੰਦਾ ਹੈ, ਉਹੀ ਮਨੁੱਖ (ਸਹੀ ਅਰਥਾਂ ਵਿਚ) ਪਰਮਾਤਮਾ ਦਾ ਨਾਮ ਜਪਦਾ ਹੈ ।੧।ਰਹਾਉ।

ਹੇ ਭਾਈ ! (ਜਿਹੜਾ ਮਨੁੱਖ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਵੇਖ ਕੇ ਅਸਲ ਵੈਸ਼ਨਵ ਬਣ ਜਾਂਦਾ ਹੈ, ਉਹ) ਅਹੰਕਾਰ ਦਾ ਸਾਥ ਛੱਡ ਦੇਂਦਾ ਹੈ, (ਉਸ ਦੇ ਮਨ ਤੋਂ) ਕਾਮ ਅਤੇ ਕ੍ਰੋਧ ਦਾ ਅਸਰ ਦੂਰ ਹੋ ਜਾਂਦਾ ਹੈ, ਉਹ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ । ਹੇ ਭਾਈ ! ਅਜਿਹੇ ਮਨੁੱਖ ਸਾਧ ਸੰਗਤਿ ਵਿਚ ਰਹਿ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੨।

ਹੇ ਭਾਈ ! ਪੂਰੇ ਗੁਰੂ ਨੇ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕੇ ਤੌਰ ਤੇ ਟਿਕਾ ਦਿੱਤਾ, ਉਸ ਨੇ ਪਰਮਾਤਮਾ ਦੀ ਰਜ਼ਾ ਨੂੰ ਮਿੱਠਾ ਜਾਣ ਕੇ ਸਦਾ ਆਤਮਕ ਆਨੰਦ ਮਾਣਿਆ ਹੈ, ਉਸ ਨੂੰ ਭਗਵਾਨ ਸਭ ਜੀਵਾਂ ਵਿਚ ਵਿਆਪਕ ਦਿੱਸਦਾ ਹੈ, ਇਸ ਵਾਸਤੇ ਉਸ ਨੂੰ ਵੈਰੀ ਅਤੇ ਮਿੱਤਰ ਇੱਕੋ ਜਿਹੇ (ਮਿੱਤਰ ਹੀ) ਦਿੱਸਦੇ ਹਨ ।੩।

ਹੇ ਭਾਈ ! ਪਰਮਾਤਮਾ ਆਪਣੀ ਮਿਹਰ ਕਰ ਕੇ ਜਿਸ ਮਨੁੱਖ ਦੀ ਆਪ ਰੱਖਿਆ ਕਰਦਾ ਹੈ, ਉਹੀ ਹੈ ਅਸਲ ਭਗਤ, ਉਹੀ ਉਸ ਦੇ ਨਾਮ ਦਾ ਜਾਪ ਜਪਦਾ ਹੈ । ਹੇ ਭਾਈ ! ਜਿਸ ਮਨੁੱਖ ਨੇ ਗੁਰੂ ਪਾਸੋਂ (ਜੀਵਨ-ਜੁਗਤਿ ਦੀ) ਸਿੱਖਿਆ ਲੈ ਲਈ ਉਸ ਦੇ ਮਨ ਵਿਚ (ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੋ ਗਿਆ । ਹੇ ਨਾਨਕ ! ਆਖ—ਉਸ ਮਨੁੱਖ ਦੀ ਜ਼ਿੰਦਗੀ ਕਾਮਯਾਬ ਹੋ ਗਈ ।੪।੨੭।੪੦।

**ਭੈਰਉ ਮਹਲਾ ੫ ॥ ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥ ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥ ਸੂਖ ਸਹਜ ਆਨੰਦ ਲਹਹੁ ॥ ਸਾਧ ਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧॥ ਰਹਾਉ ॥ ਬੰਧਨ ਮਾਤ ਪਿਤਾ ਸੁਤ ਬਨਿਤਾ ॥ ਬੰਧਨ ਕਰਮ ਧਰਮ ਹਉ ਕਰਤਾ ॥ ਬੰਧਨ ਕਾਟਨਹਾਰੁ ਮਨਿ ਵਸੈ ॥ ਤਉ ਸੁਖੁ ਪਾਵੈ ਨਿਜ ਘਰਿ ਬਸੈ ॥੨॥ ਸਭਿ ਜਾਚਿਕ ਪ੍ਰਭ ਦੇਵਨਹਾਰ ॥ ਗੁਣ ਨਿਧਾਨ ਬੇਅੰਤ ਅਪਾਰ ॥ ਜਿਸ ਨੋ ਕਰਮੁ ਕਰੇ ਪ੍ਰਭੁ ਅਪਨਾ ॥ ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥੩॥ ਗੁਰ ਅਪਨੇ ਆਗੈ ਅਰਦਾਸਿ ॥ ਕਰਿ ਕਿਰਪਾ ਪੁਰਖ ਗੁਣਤਾਸਿ ॥ ਕਹੁ ਨਾਨਕ ਤੁਮਰੀ ਸਰਣਾਈ ॥ ਜਿਉ ਭਾਵੈ ਤਿਉ ਰਖਹੁ ਗੁਸਾਈ ॥੪॥੨੮॥੪੧॥ {ਪੰਨਾ ੧੧੪੭}**

**ਪਦ ਅਰਥ** :—ਧਨਿ ਖਾਟੇ—ਜੇ ਧਨ ਖੱਟਿਆ ਜਾਏ । ਬਹੁਤੈ ਧਨਿ ਖਾਟੇ—ਬਹੁਤਾ ਧਨ ਖੱਟਣ ਨਾਲ । ਪੇਖੇ—ਵੇਖਿਆਂ । ਨਿਰਤਿ—ਨਾਚ । ਨਾਟੇ—ਨਾਟਕ । ਕਮਾਏ—ਮੱਲਣ ਨਾਲ । ਸਰਬ—ਸਾਰੇ । ਗਾਏ—ਗਾਇਆਂ ।੧।

ਸਹਜ—ਆਤਮਕ ਅਡੋਲਤਾ । ਪਾਈਐ—ਪਾ ਸਕੀਦੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਮਾਤ—ਮਾਂ । ਸੁਤ—ਪੁੱਤਰ । ਬਨਿਤਾ—ਇਸਤ੍ਰੀ । ਬੰਧਨ—ਮਾਇਆ ਦੇ ਮੋਹ ਦੀਆਂ ਫਾਹੀਆਂ । ਕਰਮ ਧਰਮ—ਮਿਥੇ ਹੋਏ ਧਾਰਮਿਕ ਕੰਮ (ਤੀਰਥ ਜਾਤ੍ਰਾ ਆਦਿਕ) । ਹਉ—ਹਉਂ, ਮੈਂ, ਹਉਮੈ, ਅਹੰਕਾਰ । ਕਾਟਨਹਾਰੁ—ਕੱਟ ਸਕਣ ਵਾਲਾ ਪ੍ਰਭੂ । ਮਨਿ—ਮਨ ਵਿਚ । ਤਉ—ਤਦੋਂ । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ ।੨।

ਸਭਿ—ਸਾਰੇ । ਜਾਚਿਕ—ਮੰਗਤੇ {ਬਹੁ-ਵਚਨ} । ਦੇਵਨਹਾਰ—ਸਭ ਕੁਝ ਦੇ ਸਕਣ ਵਾਲਾ । ਨਿਧਾਨੁ—ਖ਼ਜ਼ਾਨਾ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਕਰਮੁ—ਮਿਹਰ, ਬਖ਼ਸ਼ਸ਼ । ਤਿਨੈ ਜਨਿ—ਉਸੇ ਜਨ ਨੇ, ਉਸੇ ਮਨੁੱਖ ਨੇ ।੩।

ਪੁਰਖ ਗੁਣਤਾਸਿ—ਹੇ ਗੁਣਾਂ ਦੇ ਖ਼ਜ਼ਾਨੇ ਅਕਾਲ ਪੁਰਖ ! ਨਾਨਕ—ਹੇ ਨਾਨਕ ! ਗੁਸਾਈ—ਹੇ ਸ੍ਰਿਸ਼ਟੀ ਦੇ ਮਾਲਕ ! ।੪।

**ਅਰਥ** :—ਹੇ ਭਾਈ ! (ਸਾਧ ਸੰਗਤਿ ਵਿਚ) ਗੁਰੂ ਦੀ ਸਰਨ ਪੈ ਕੇ ਸਦਾ ਪਰਮਾਤਮਾ ਦਾ ਨਾਮ ਜਪੋ, (ਤੇ, ਇਸ ਤਰ੍ਹਾਂ) ਆਤਮਕ ਅਡੋਲਤਾ ਦੇ ਸੁਖ ਆਨੰਦ ਮਾਣੋ । ਪਰ ਹੇ ਭਾਈ ! ਵੱਡੀ ਕਿਸਮਤ ਨਾਲ ਹੀ ਸਾਧ ਸੰਗਤਿ ਮਿਲਦੀ ਹੈ ।੧।ਰਹਾਉ।

ਹੇ ਭਾਈ ! ਬਹੁਤਾ ਧਨ ਖੱਟਣ ਨਾਲ (ਆਤਮਕ) ਆਨੰਦ ਨਹੀਂ ਮਿਲਦਾ, ਨਾਟਕਾਂ ਦੇ ਨਾਚ ਵੇਖਿਆਂ ਭੀ ਆਤਮਕ ਆਨੰਦ ਨਹੀਂ ਪ੍ਰਾਪਤ ਹੁੰਦਾ । ਹੇ ਭਾਈ ! ਬਹੁਤੇ ਦੇਸ ਜਿੱਤ ਲੈਣ ਨਾਲ ਭੀ ਸੁਖ ਨਹੀਂ ਮਿਲਦਾ । ਪਰ, ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤਿਆਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ ।੧।

ਹੇ ਭਾਈ ! ਮਾਂ, ਪਿਉ, ਪੁੱਤਰ, ਇਸਤ੍ਰੀ (ਆਦਿਕ ਸੰਬੰਧੀ) ਮਾਇਆ ਦੇ ਮੋਹ ਦੀਆਂ ਫਾਹੀਆਂ ਪਾਂਦੇ ਹਨ । (ਤੀਰਥ ਆਦਿਕ ਮਿਥੇ ਹੋਏ) ਧਾਰਮਿਕ ਕਰਮ ਭੀ ਫਾਹੀਆਂ ਪੈਦਾ ਕਰਦੇ ਹਨ (ਕਿਉਂਕਿ ਇਹਨਾਂ ਦੇ ਕਾਰਨ

ਮਨੁੱਖ) ਅਹੰਕਾਰ ਕਰਦਾ ਹੈ (ਕਿ ਮੈਂ ਤੀਰਥ-ਜਾਤ੍ਰਾ ਆਦਿਕ ਕਰਮ ਕੀਤੇ ਹਨ) । ਪਰ ਜਦੋਂ ਇਹ ਫਾਹੀਆਂ ਕੱਟ ਸਕਣ ਵਾਲਾ ਪਰਮਾਤਮਾ (ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ ਤਦੋਂ (ਮਾਂ ਪਿਉ ਪੁੱਤਰ ਇਸਤ੍ਰੀ ਆਦਿਕ ਸੰਬੰਧੀਆਂ ਵਿਚ ਰਹਿੰਦਾ ਹੋਇਆ ਹੀ) ਆਤਮਕ ਆਨੰਦ ਮਾਣਦਾ ਹੈ (ਕਿਉਂਕਿ ਤਦੋਂ ਮਨੁੱਖ) ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ।੨।

ਹੇ ਭਾਈ ! ਸਾਰੇ ਜੀਵ ਸਭ ਕੁਝ ਦੇ ਸਕਣ ਵਾਲੇ ਪ੍ਰਭੂ (ਦੇ ਦਰ) ਦੇ (ਹੀ) ਮੰਗਤੇ ਹਨ, ਉਹ ਪਰਮਾਤਮਾ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਬੇਅੰਤ ਹੈ, ਉਸ ਦੀ ਹਸਤੀ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਹੇ ਭਾਈ ! ਜਿਸ ਮਨੁੱਖ ਉਤੇ ਪਿਆਰਾ ਪ੍ਰਭੂ ਬਖ਼ਸ਼ਸ਼ ਕਰਦਾ ਹੈ, ਉਸੇ ਹੀ ਮਨੁੱਖ ਨੇ ਸਦਾ ਪਰਮਾਤਮਾ ਦਾ ਨਾਮ ਜਪਿਆ ਹੈ ।੩।

ਹੇ ਨਾਨਕ ! ਆਪਣੇ ਗੁਰੂ ਦੇ ਦਰ ਤੇ (ਸਦਾ) ਅਰਜ਼ੋਈ ਕਰਿਆ ਕਰ, ਤੇ, ਆਖਦਾ ਰਹੁ—ਹੇ ਸ੍ਰਿਸ਼ਟੀ ਦੇ ਮਾਲਕ ! ਹੇ ਗੁਣਾਂ ਦੇ ਖ਼ਜ਼ਾਨੇ ਅਕਾਲ ਪੁਰਖ ! ਮੈਂ ਤੇਰੀ ਸਰਨ ਆਇਆ ਹਾਂ, ਮਿਹਰ ਕਰ ਕੇ ਜਿਵੇਂ ਤੇਰੀ ਰਜ਼ਾ ਹੈ ਤਿਵੇਂ ਮੈਨੂੰ (ਆਪਣੇ ਚਰਨਾਂ ਵਿਚ) ਰੱਖ ।੪।੨੮।੪੧।

**ਭੈਰਉ ਮਹਲਾ ੫ ॥ ਗੁਰ ਮਿਲਿ ਤਿਆਗਿਓ ਦੂਜਾ ਭਾਉ ॥ ਗੁਰਮੁਖਿ ਜਪਿਓ ਹਰਿ ਕਾ ਨਾਉ ॥ ਬਿਸਰੀ ਚਿੰਤ ਨਾਮਿ ਰੰਗੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥੧॥ ਕਰਿ ਕਿਰਪਾ ਅਪਨੀ ਸੇਵਾ ਲਾਏ ॥ ਸਾਧੂ ਸੰਗਿ ਸਰਬ ਸੁਖ ਪਾਏ ॥੧॥ ਰਹਾਉ ॥ ਰੋਗ ਦੋਖ ਗੁਰ ਸਬਦਿ ਨਿਵਾਰੇ ॥ ਨਾਮ ਅਉਖਧੁ ਮਨ ਭੀਤਰਿ ਸਾਰੇ ॥ ਗੁਰ ਭੇਟਤ ਮਨਿ ਭਇਆ ਅਨੰਦ ॥ ਸਰਬ ਨਿਧਾਨ ਨਾਮ ਭਗਵੰਤ ॥੨॥ ਜਨਮ ਮਰਣ ਕੀ ਮਿਟੀ ਜਮ ਤ੍ਰਾਸ ॥ ਸਾਧ ਸੰਗਤਿ ਊਂਧ ਕਮਲ ਬਿਗਾਸ ॥ ਗੁਣ ਗਾਵਤ ਨਿਹਚਲੁ ਬਿਸ੍ਰਾਮ ॥ ਪੂਰਨ ਹੋਏ ਸਗਲੇ ਕਾਮ ॥੩॥ ਦੁਲਭ ਦੇਹ ਆਈ ਪਰਵਾਨੁ ॥ ਸਫਲ ਹੋਈ ਜਪਿ ਹਰਿ ਹਰਿ ਨਾਮੁ ॥ ਕਹੁ ਨਾਨਕ ਪ੍ਰਭਿ ਕਿਰਪਾ ਕਰੀ ॥ ਸਾਸਿ ਗਿਰਾਸਿ ਜਪਉ ਹਰਿ ਹਰੀ ॥੪॥੨੯॥੪੨॥ {ਪੰਨਾ ੧੧੪੮}**

**ਪਦ ਅਰਥ** :—ਗੁਰ ਮਿਲਿ—ਗੁਰੂ ਨੂੰ ਮਿਲ ਕੇ । ਭਾਉ—ਪਿਆਰ । ਦੂਜਾ ਭਾਉ—(ਪਰਮਾਤਮਾ ਤੋਂ ਬਿਨਾ) ਹੋਰ ਦਾ ਪਿਆਰ, ਮਾਇਆ ਦਾ ਮੋਹ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਨਾਮਿ—ਨਾਮ ਵਿਚ । ਰੰਗੁ—ਪ੍ਰੇਮ । ਜਨਮ ਜਨਮ ਕਾ—ਅਨੇਕਾਂ ਜਨਮਾਂ ਦਾ ।੧।

ਕਰਿ—ਕਰ ਕੇ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ ।੧।ਰਹਾਉ।

ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਿਵਾਰੇ—ਦੂਰ ਕਰ ਲਏ । ਅਉਖਧੁ—ਦਵਾਈ । ਭੀਤਰਿ—ਵਿਚ । ਸਾਰੇ—ਸੰਭਾਲਦਾ ਹੈ, ਸਾਂਭ ਕੇ ਰੱਖਦਾ ਹੈ । ਗੁਰ ਭੇਟਤ—ਗੁਰੂ ਨੂੰ ਮਿਲਦਿਆਂ । ਮਨਿ—ਮਨ ਵਿਚ । ਸਰਬ—ਸਾਰੇ । ਨਿਧਾਨ—ਖ਼ਜ਼ਾਨੇ । ਦੋਖ—ਐਬ, ਵਿਕਾਰ ।੨।

ਜਮ ਤ੍ਰਾਸ—ਜਮਰਾਜ ਦਾ ਸਹਿਮ । ਤ੍ਰਾਸ—ਡਰ, ਸਹਿਮ । ਊਂਧ—ਉਲਟਿਆ ਹੋਇਆ, ਮਾਇਆ ਵਾਲੇ ਪਾਸੇ ਪਰਤਿਆ ਹੋਇਆ । ਬਿਗਾਸ—ਖੇੜਾ, ਖਿੜਾਉ । ਗਾਵਤ—ਗਾਂਦਿਆਂ । ਨਿਹਚਲੁ—(ਮਾਇਆ ਦੇ ਹੱਲਿਆਂ ਵਲੋਂ) ਅਡੋਲ । ਬਿਸ੍ਰਾਮ—ਟਿਕਾਣਾ । ਕਾਮ—ਕੰਮ ।੩।

ਦੁਲਭ—ਬੜੀ ਮੁਸ਼ਕਿਲ ਨਾਲ ਮਿਲਣ ਵਾਲੀ । ਦੇਹ—ਕਾਂਇਆਂ, ਮਨੁੱਖਾ ਸਰੀਰ । ਆਈ ਪਰਵਾਨੁ—ਕਬੂਲ ਹੋ ਗਈ । ਜਪਿ—ਜਪ ਕੇ । ਨਾਨਕ—ਹੇ ਨਾਨਕ ! ਪ੍ਰਭਿ—ਪ੍ਰਭੂ ਨੇ । ਸਾਸਿ—ਹਰੇਕ ਸਾਹ ਦੇ ਨਾਲ । ਗਿਰਾਸਿ—ਹਰੇਕ ਗਿਰਾਹੀ ਦੇ ਨਾਲ । ਜਪਉ—ਜਪਉਂ, ਮੈਂ ਜਪਦਾ ਹਾਂ ।੪।

**ਅਰਥ** :—ਹੇ ਭਾਈ ! ਮਿਹਰ ਕਰ ਕੇ ਪਰਮਾਤਮਾ (ਜਿਸ ਮਨੁੱਖ ਨੂੰ) ਆਪਣੀ ਸੇਵਾ-ਭਗਤੀ ਵਿਚ ਜੋੜਦਾ ਹੈ, ਉਹ ਮਨੁੱਖ ਦੀ ਸੰਗਤਿ ਵਿਚ ਟਿਕ ਕੇ ਸਾਰੇ ਆਤਮਕ ਆਨੰਦ ਮਾਣਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਨੂੰ ਮਿਲ ਕੇ (ਆਪਣੇ ਅੰਦਰੋਂ) ਮਾਇਆ ਦਾ ਮੋਹ ਛੱਡ ਦਿੱਤਾ, ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਣਾ ਸ਼ੁਰੂ ਕਰ ਦਿੱਤਾ, (ਉਸ ਦੇ ਮਨ ਦੀ) ਚਿੰਤਾ ਮੁੱਕ ਗਈ, ਪਰਮਾਤਮਾ ਦੇ ਨਾਮ ਵਿਚ ਉਸ ਦਾ ਪਿਆਰ ਬਣ ਗਿਆ, ਅਨੇਕਾਂ ਜਨਮਾਂ ਦਾ ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤਾ ਹੋਇਆ ਹੁਣ ਉਹ ਜਾਗ ਪਿਆ (ਉਸ ਨੂੰ ਜੀਵਨ-ਜੁਗਤਿ ਦੀ ਸਮਝ ਆ ਗਈ) ।੧।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਨੂੰ ਮਿਲ ਕੇ (ਆਪਣੇ ਮਨ ਵਿਚੋਂ) ਰੋਗ ਅਤੇ ਵਿਕਾਰ ਦੂਰ ਕਰ ਲਏ, ਜਿਹੜਾ ਮਨੁੱਖ ਨਾਮ-ਦਾਰੂ ਆਪਣੇ ਮਨ ਵਿਚ ਸਾਂਭ ਕੇ ਰੱਖਦਾ ਹੈ, ਗੁਰੂ ਨੂੰ ਮਿਲਿਆਂ ਉਸ ਦੇ ਮਨ ਵਿਚ ਆਨੰਦ ਬਣ ਆਉਂਦਾ ਹੈ । ਹੇ ਭਾਈ ! ਭਗਵਾਨ ਦਾ ਨਾਮ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ ।੨।

ਹੇ ਭਾਈ ! (ਮਿਹਰ ਕਰ ਕੇ ਪ੍ਰਭੂ ਜਿਸ ਮਨੁੱਖ ਨੂੰ ਆਪਣੀ ਸੇਵਾ-ਭਗਤੀ ਵਿਚ ਜੋੜਦਾ ਹੈ, ਉਸ ਦੇ ਮਨ ਵਿਚੋਂ) ਜਨਮ ਮਰਨ ਦੇ ਗੇੜ ਦਾ ਸਹਿਮ ਜਮ-ਰਾਜ ਦਾ ਡਰ ਮਿਟ ਜਾਂਦਾ ਹੈ, ਸਾਧ ਸੰਗਤਿ ਦੀ ਬਰਕਤਿ ਨਾਲ ਉਸ ਦਾ (ਪਹਿਲਾਂ ਮਾਇਆ ਦੇ ਮੋਹ ਵਲ) ਉਲਟਿਆ ਹੋਇਆ ਹਿਰਦਾ-ਕਮਲ ਖਿੜ ਪੈਂਦਾ ਹੈ । ਪਰਮਾਤਮਾ ਦੇ ਗੁਣ ਗਾਂਦਿਆਂ (ਉਸ ਨੂੰ ਉਹ ਆਤਮਕ) ਟਿਕਾਣਾ (ਮਿਲ ਜਾਂਦਾ ਹੈ ਜਿਹੜਾ ਮਾਇਆ ਦੇ ਹੱਲਿਆਂ ਦੇ ਟਾਕਰੇ ਤੇ) ਅਡੋਲ ਰਹਿੰਦਾ ਹੈ, ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੩।

ਹੇ ਭਾਈ ! (ਮਿਹਰ ਕਰ ਕੇ ਪ੍ਰਭੂ ਜਿਸ ਮਨੁੱਖ ਨੂੰ ਆਪਣੀ ਸੇਵਾ-ਭਗਤੀ ਵਿਚ ਜੋੜਦਾ ਹੈ) ਪਰਮਾਤਮਾ ਦਾ ਨਾਮ ਸਦਾ ਜਪ ਕੇ ਉਸ ਦਾ ਇਹ ਦੁਰਲੱਭ ਸਰੀਰ (ਲੋਕ ਪਰਲੋਕ ਵਿਚ) ਕਬੂਲ ਹੋ ਜਾਂਦਾ ਹੈ, ਕਾਮਯਾਬ ਹੋ ਜਾਂਦਾ ਹੈ ।

ਹੇ ਨਾਨਕ ! ਆਖ—(ਹੇ ਭਾਈ !) ਪ੍ਰਭੂ ਨੇ (ਮੇਰੇ ਉੱਤੇ) ਮਿਹਰ ਕੀਤੀ ਹੈ, ਮੈਂ ਭੀ ਹਰੇਕ ਸਾਹ ਦੇ ਨਾਲ ਹਰੇਕ ਗਿਰਾਹੀ ਦੇ ਨਾਲ ਉਸ ਦਾ ਨਾਮ ਜਪ ਰਿਹਾ ਹਾਂ ।੪।੨੯।੪੨।

**ਭੈਰਉ ਮਹਲਾ ੫ ॥ ਸਭ ਤੇ ਊਚਾ ਜਾ ਕਾ ਨਾਉ ॥ ਸਦਾ ਸਦਾ ਤਾ ਕੇ ਗੁਣ ਗਾਉ ॥ ਜਿਸੁ ਸਿਮਰਤ ਸਗਲਾ ਦੁਖੁ ਜਾਇ ॥ ਸਰਬ ਸੂਖ ਵਸਹਿ ਮਨਿ ਆਇ ॥੧॥ ਸਿਮਰਿ ਮਨਾ ਤੂ ਸਾਚਾ ਸੋਇ ॥ ਹਲਤਿ ਪਲਤਿ ਤੁਮਰੀ ਗਤਿ ਹੋਇ ॥੧॥ ਰਹਾਉ ॥ ਪੁਰਖ ਨਿਰੰਜਨ ਸਿਰਜਨਹਾਰ ॥ ਜੀਅ ਜੰਤ ਦੇਵੈ ਆਹਾਰ ॥ ਕੋਟਿ ਖਤੇ ਖਿਨ ਬਖਸਨਹਾਰ ॥ ਭਗਤਿ ਭਾਇ ਸਦਾ ਨਿਸਤਾਰ ॥੨॥ ਸਾਚਾ ਧਨੁ ਸਾਚੀ ਵਡਿਆਈ ॥ ਗੁਰ ਪੂਰੇ ਤੇ ਨਿਹਚਲ ਮਤਿ ਪਾਈ ॥ ਕਰਿ ਕਿਰਪਾ ਜਿਸੁ ਰਾਖਨਹਾਰਾ ॥ ਤਾ ਕਾ ਸਗਲ ਮਿਟੈ ਅੰਧਿਆਰਾ ॥੩॥ ਪਾਰਬ੍ਰਹਮ ਸਿਉ ਲਾਗੋ ਧਿਆਨ ॥ ਪੂਰਨ ਪੂਰਿ ਰਹਿਓ ਨਿਰਬਾਨ ॥ ਭ੍ਰਮ ਭਉ ਮੇਟਿ ਮਿਲੇ ਗੋਪਾਲ ॥ ਨਾਨਕ ਕਉ ਗੁਰ ਭਏ ਦਇਆਲ ॥੪॥੩੦॥੪੩॥ {ਪੰਨਾ ੧੧੪੮}**

**ਪਦ ਅਰਥ** :—ਤੇ—ਤੋਂ । ਜਾ ਕਾ—ਜਿਸ (ਪਰਮਾਤਮਾ) ਦਾ । ਨਾਉ—ਨਾਮਣਾ, ਵਡਿਆਈ । ਤਾ ਕੇ—ਉਸ (ਪ੍ਰਭੂ) ਦੇ । ਗਾਉ—ਗਾਇਆ ਕਰ । ਸਿਮਰਤ—ਸਿਮਰਦਿਆਂ । ਸਗਲਾ—ਸਾਰਾ । ਸਰਬ ਸੂਖ—ਸਾਰੇ ਸੁਖ {ਬਹੁ-ਵਚਨ} । ਵਸਹਿ—ਆ ਵੱਸਦੇ ਹਨ {ਬਹੁ-ਵਚਨ} । ਮਨਿ—ਮਨ ਵਿਚ । ਆਇ—ਆ ਕੇ ।੧।

ਮਨਾ—ਹੇ ਮਨ ! ਸਾਚਾ—ਸਦਾ ਕਾਇਮ ਰਹਿਣ ਵਾਲਾ । ਸੋਇ—ਉਹ (ਪ੍ਰਭੂ) ਹੀ । ਹਲਤਿ—{ਅ´} ਇਸ ਲੋਕ ਵਿਚ । ਪਲਤਿ—{ਪਰ´} ਪਰਲੋਕ ਵਿਚ । ਗਤਿ—ਉੱਚੀ ਆਤਮਕ ਅਵਸਥਾ ।੧।ਰਹਾਉ।

ਪੁਰਖ—ਸਰਬ-ਵਿਆਪਕ । ਨਿਰੰਜਨ—{ਨਿਰ-ਅੰਜਨ} (ਮਾਇਆ ਦੇ ਮੋਹ ਦੀ) ਕਾਲਖ ਤੋਂ ਰਹਿਤ । ਆਹਾਰ—ਖ਼ੁਰਾਕ । ਕੋਟਿ—ਕ੍ਰੋੜਾਂ । ਖਤੇ—ਪਾਪ {ਬਹੁ-ਵਚਨ} । ਭਾਇ—ਪਿਆਰ ਵਿਚ । {ਭਾਉ—ਪਿਆਰ} । ਨਿਸਤਾਰ—ਪਾਰ ਲੰਘਾਣ ਵਾਲਾ ।੨।

ਸਾਚੀ—ਸਦਾ ਕਾਇਮ ਰਹਿਣ ਵਾਲੀ । ਵਡਿਆਈ—ਇੱਜ਼ਤ । ਤੇ—ਤੋਂ । ਨਿਹਚਲ—(ਵਿਕਾਰਾਂ ਵਲ) ਨਾਹ ਡੋਲਣ ਵਾਲੀ । ਪਾਈ—ਪ੍ਰਾਪਤ ਕਰ ਲਈ । ਕਰਿ—ਕਰ ਕੇ । ਤਾ ਕਾ—ਉਸ (ਮਨੁੱਖ) ਦਾ । ਅੰਧਿਆਰਾ—(ਮਾਇਆ ਦੇ ਮੋਹ ਵਾਲਾ) ਹਨੇਰਾ ।੩।

ਸਿਉ—ਨਾਲ । ਨਿਰਬਾਨ—ਵਾਸਨਾ-ਰਹਿਤ । ਭ੍ਰਮ—ਭਟਕਣਾ । ਮੇਟਿ—ਮਿਟਾ ਕੇ, ਦੂਰ ਕਰ ਕੇ । ਨਾਨਕ ਕਉ—ਹੇ ਨਾਨਕ ! ਜਿਸ ਨੂੰ । ਦਇਆਲ—ਦਇਆਵਾਨ ।੪।

**ਅਰਥ** :—ਹੇ (ਮੇਰੇ) ਮਨ ! ਤੂੰ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਹੀ ਸਿਮਰਿਆ ਕਰ (ਸਿਮਰਨ ਦੀ ਬਰਕਤਿ ਨਾਲ) ਇਸ ਲੋਕ ਅਤੇ ਪਰਲੋਕ ਵਿਚ ਤੇਰੀ ਉੱਚੀ ਆਤਮਕ ਅਵਸਥਾ ਬਣੀ ਰਹੇਗੀ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦਾ ਨਾਮਣਾ ਸਭ ਨਾਲੋਂ ਉੱਚਾ ਹੈ, ਜਿਸ ਦਾ ਸਿਮਰਨ ਕਰਦਿਆਂ ਸਾਰਾ ਦੁੱਖ ਦੂਰ ਹੋ ਜਾਂਦਾ ਹੈ ਅਤੇ ਸਾਰੇ ਆਨੰਦ ਮਨ ਵਿਚ ਆ ਵੱਸਦੇ ਹਨ, ਤੂੰ ਸਦਾ ਹੀ ਉਸ ਦੇ ਗੁਣ ਗਾਇਆ ਕਰ ।੧।

ਹੇ ਮਨ ! (ਤੂੰ ਉਸ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਿਆ ਕਰ) ਜੋ ਸਰਬ-ਵਿਆਪਕ ਹੈ, ਜੋ ਮਾਇਆ ਦੇ ਮੋਹ ਦੀ ਕਾਲਖ ਤੋਂ ਰਹਿਤ ਹੈ, ਜੋ ਸਭ ਨੂੰ ਪੈਦਾ ਕਰਨ ਵਾਲਾ ਹੈ, ਜੋ ਸਭ ਜੀਵਾਂ ਨੂੰ ਖਾਣ ਲਈ ਖ਼ੁਰਾਕ ਦੇਂਦਾ ਹੈ, ਜੋ (ਜੀਵਾਂ ਦੇ) ਕ੍ਰੋੜਾਂ ਪਾਪ ਇਕ ਖਿਨ ਵਿਚ ਬਖ਼ਸ਼ ਸਕਣ ਵਾਲਾ ਹੈ, ਜੋ ਉਹਨਾਂ ਜੀਵਾਂ ਨੂੰ ਸਦਾ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ਜਿਹੜੇ ਪ੍ਰੇਮ ਵਿਚ ਟਿਕ ਕੇ ਉਸ ਦੀ ਭਗਤੀ ਕਰਦੇ ਹਨ ।੨।

ਹੇ ਭਾਈ ! ਜਿਸ ਮਨੁੱਖ ਨੇ ਪੂਰੇ ਗੁਰੂ ਪਾਸੋਂ ਵਿਕਾਰਾਂ ਵਲੋਂ ਅਡੋਲ ਰਹਿਣ ਵਾਲੀ ਸਿਮਰਨ ਦੀ ਮਤਿ ਪ੍ਰਾਪਤ ਕਰ ਲਈ, ਉਸ ਨੂੰ ਸਦਾ ਕਾਇਮ ਰਹਿਣ ਵਾਲਾ ਨਾਮ-ਧਨ ਲੱਭ ਪਿਆ, ਉਸ ਨੂੰ ਸਦਾ-ਥਿਰ ਰਹਿਣ ਵਾਲੀ (ਲੋਕ ਪਰਲੋਕ ਦੀ) ਸੋਭਾ ਮਿਲ ਗਈ । ਹੇ ਭਾਈ ! ਰੱਖਿਆ ਕਰਨ ਵਾਲਾ ਪ੍ਰਭੂ ਜਿਸ ਮਨੁੱਖ ਨੂੰ ਮਿਹਰ ਕਰ ਕੇ (ਸਿਮਰਨ ਦੀ ਦਾਤਿ ਦੇਂਦਾ ਹੈ) ਉਸ ਦੇ ਅੰਦਰੋਂ ਮਾਇਆ ਦੇ ਮੋਹ ਦਾ ਸਾਰਾ ਹਨੇਰਾ ਦੂਰ ਹੋ ਜਾਂਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਉਤੇ ਸਤਿਗੁਰੂ ਜੀ ਦਇਆਵਾਨ ਹੁੰਦੇ ਹਨ, ਉਸ ਦੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ, ਉਸ ਨੂੰ ਵਾਸਨਾ-ਰਹਿਤ ਪ੍ਰਭੂ ਸਭ ਥਾਈਂ ਵਿਆਪਕ ਦਿੱਸਦਾ ਹੈ, ਉਹ ਮਨੁੱਖ (ਆਪਣੇ ਅੰਦਰੋਂ) ਹਰੇਕ ਕਿਸਮ ਦੀ ਭਟਕਣਾ ਅਤੇ ਡਰ ਮਿਟਾ ਕੇ ਸ੍ਰਿਸ਼ਟੀ ਦੇ ਪਾਲਕ-ਪ੍ਰਭੂ ਨੂੰ ਮਿਲ ਪੈਂਦਾ ਹੈ ।੪।੩੦।੪੩।

**ਭੈਰਉ ਮਹਲਾ ੫ ॥ ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ ॥ ਮਿਟਹਿ ਕਲੇਸ, ਸੁਖ ਸਹਜਿ ਨਿਵਾਸੁ ॥ ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥ ਪੂਰੇ ਗੁਰ ਕੀ ਪਾਏ ਸੇਵ ॥੧॥ ਸਰਬ ਸੁਖਾ ਪ੍ਰਭ ਤੇਰੋ ਨਾਉ ॥ ਆਠ ਪਹਰ ਮੇਰੇ ਮਨ ਗਾਉ ॥੧॥ ਰਹਾਉ ॥ ਜੋ ਇਛੈ ਸੋਈ ਫਲੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਆਵਣ ਜਾਣ ਰਹੇ ਹਰਿ ਧਿਆਇ ॥ ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥੨॥ ਬਿਨਸੇ ਕਾਮ ਕ੍ਰੋਧ ਅਹੰਕਾਰ ॥ ਤੂਟੇ ਮਾਇਆ ਮੋਹ ਪਿਆਰ ॥ ਪ੍ਰਭ ਕੀ ਟੇਕ ਰਹੈ ਦਿਨੁ ਰਾਤਿ ॥ ਪਾਰਬ੍ਰਹਮੁ ਕਰੇ ਜਿਸੁ ਦਾਤਿ ॥੩॥ ਕਰਨ ਕਰਾਵਨਹਾਰ**

**ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਕਰਿ ਕਿਰਪਾ ਅਪਨੀ ਸੇਵਾ ਲਾਇ ॥ ਨਾਨਕ ਦਾਸ ਤੇਰੀ ਸਰਣਾਇ ॥੪॥੩੧॥੪੪॥ {ਪੰਨਾ ੧੧੪੮}**

**ਪਦ ਅਰਥ** :—ਮਨਿ—ਮਨ ਵਿਚ । ਪ੍ਰਗਾਸੁ—ਚਾਨਣ, ਆਤਮਕ ਜੀਵਨ ਦੀ ਸੂਝ । ਮਿਟਹਿ—ਮਿਟ ਜਾਂਦੇ ਹਨ {ਬਹੁ-ਵਚਨ} । ਸੁਖ ਨਿਵਾਸੁ—ਸੁਖਾਂ ਵਿਚ ਨਿਵਾਸ । ਸਹਜਿ—ਆਤਮਕ ਅਡੋਲਤਾ ਵਿਚ । ਤਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ ਮਨੁੱਖ ਨੂੰ ਹੀ । ਦੇਇ—ਦੇਂਦਾ ਹੈ । ਪਾਏ—ਪਾਂਦਾ ਹੈ, ਜੋੜਦਾ ਹੈ ।੧।

ਪ੍ਰਭ—ਹੇ ਪ੍ਰਭੂ ! ਮਨ—ਹੇ ਮਨ ! ਗਾਉ—ਗਾਇਆ ਕਰ ।੧।ਰਹਾਉ।

ਇਛੈ—ਇੱਛਾ ਕਰਦਾ ਹੈ, ਲੋੜਦਾ ਹੈ, ਮੰਗਦਾ ਹੈ । ਮੰਨਿ—ਮਨਿ, ਮਨ ਵਿਚ । ਰਹੇ—ਮੁਕ ਜਾਂਦੇ ਹਨ । ਧਿਆਇ—ਸਿਮਰ ਕੇ । ਭਾਇ—ਪਿਆਰ ਨਾਲ {ਭਾਉ—ਪਿਆਰ} । ਲਿਵ—ਲਗਨ । ਲਾਇ—ਲਾ ਕੇ ।੨।

ਬਿਨਸੇ—ਨਾਸ ਹੋ ਗਏ । ਟੇਕ—ਆਸਰੇ । ਰਹੈ—ਰਹਿੰਦਾ ਹੈ । ਜਿਸੁ—ਜਿਸ ਮਨੁੱਖ ਨੂੰ ।੩।

ਸੁਆਮੀ—ਹੇ ਸੁਆਮੀ ! ਘਟ—ਸਰੀਰ, ਹਿਰਦਾ । ਅੰਤਰਜਾਮੀ—ਹੇ ਸਭ ਦੇ ਦਿਲ ਦੀ ਜਾਣਨ ਵਾਲੇ ! ਕਰਿ—ਕਰ ਕੇ । ਲਾਇ—ਲਾਈ ਰੱਖ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਪ੍ਰਭੂ ! ਤੇਰਾ ਨਾਮ ਸਾਰੇ ਸੁਖਾਂ ਦਾ ਮੂਲ ਹੈ । ਹੇ ਮੇਰੇ ਮਨ ! ਅੱਠੇ ਪਹਰ (ਹਰ ਵੇਲੇ) ਪ੍ਰਭੂ ਦੇ ਗੁਣ ਗਾਇਆ ਕਰ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦਾ ਨਾਮ ਸਿਮਰਦਿਆਂ (ਮਨੁੱਖ ਦੇ) ਮਨ ਵਿਚ ਆਤਮਕ ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ (ਜਿਸ ਦਾ ਸਿਮਰਨ ਕਰਦਿਆਂ ਸਾਰੇ) ਕਲੇਸ਼ ਮਿਟ ਜਾਂਦੇ ਹਨ, ਸੁਖਾਂ ਵਿਚ ਆਤਮਕ ਅਡੋਲਤਾ ਵਿਚ ਟਿਕਾਉ ਹੋ ਜਾਂਦਾ ਹੈ, ਉਹ ਪਰਮਾਤਮਾ ਜਿਸ ਮਨੁੱਖ ਨੂੰ (ਸਿਮਰਨ ਦੀ ਦਾਤਿ) ਦੇਂਦਾ ਹੈ ਉਸੇ ਨੂੰ ਮਿਲਦੀ ਹੈ, (ਪਰਮਾਤਮਾ ਉਸ ਮਨੁੱਖ ਨੂੰ) ਪੂਰੇ ਗੁਰੂ ਦੀ ਸੇਵਾ ਵਿਚ ਜੋੜ ਦੇਂਦਾ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ (ਆਪਣੇ) ਮਨ ਵਿਚ ਵਸਾਂਦਾ ਹੈ, ਉਹ ਮਨੁੱਖ ਜੋ ਕੁਝ (ਪਰਮਾਤਮਾ ਪਾਸੋਂ) ਮੰਗਦਾ ਹੈ ਉਹੀ ਫਲ ਹਾਸਲ ਕਰ ਲੈਂਦਾ ਹੈ । ਭਗਤੀ-ਭਾਵ ਨਾਲ ਪ੍ਰਭੂ ਵਿਚ ਸੁਰਤਿ ਜੋੜ ਕੇ ਪ੍ਰਭੂ ਦਾ ਧਿਆਨ ਧਰ ਕੇ ਉਸ ਦੇ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ ।੨।

ਹੇ ਭਾਈ ! ਪਰਮਾਤਮਾ ਜਿਸ ਮਨੁੱਖ ਨੂੰ (ਆਪਣੇ ਨਾਮ ਦੀ) ਦਾਤਿ ਦੇਂਦਾ ਹੈ, ਉਹ ਮਨੁੱਖ ਦਿਨ ਰਾਤ ਪਰਮਾਤਮਾ ਦੇ ਹੀ ਆਸਰੇ ਰਹਿੰਦਾ ਹੈ (ਉਸ ਦੇ ਅੰਦਰੋਂ) ਮਾਇਆ ਦੇ ਮੋਹ ਦੀਆਂ ਤਣਾਵਾਂ ਟੁੱਟ ਜਾਂਦੀਆਂ ਹਨ, (ਉਸ ਦੇ ਅੰਦਰੋਂ) ਕਾਮ ਕ੍ਰੋਧ ਅਹੰਕਾਰ (ਇਹ ਸਾਰੇ ਵਿਕਾਰ) ਨਾਸ ਹੋ ਜਾਂਦੇ ਹਨ ।੩।

ਹੇ ਨਾਨਕ ! (ਪ੍ਰਭੂ ਦੇ ਦਰ ਤੇ ਅਰਦਾਸ ਕਰਿਆ ਕਰ ਤੇ ਆਖਿਆ ਕਰ—) ਹੇ ਸਭ ਕੁਝ ਕਰਨ ਜੋਗ ਸੁਆਮੀ ! ਹੇ ਜੀਵਾਂ ਪਾਸੋਂ ਸਭ ਕੁਝ ਕਰਾਵਣ ਦੇ ਸਮਰਥ ਸੁਆਮੀ ! ਹੇ ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲੇ ! ਮਿਹਰ ਕਰ ਕੇ (ਮੈਨੂੰ) ਆਪਣੀ ਸੇਵਾ-ਭਗਤੀ ਵਿਚ ਜੋੜੀ ਰੱਖ, (ਮੈਂ ਤੇਰਾ) ਦਾਸ ਤੇਰੀ ਸਰਨ ਆਇਆ ਹਾਂ ।੪।੩੧।੪੪।

ਭੈਰਉ ਮਹਲਾ ੫ ॥ ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥ ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ ॥ ਮੂਲ ਬਿਨਾ ਸਾਖਾ ਕਤ ਆਹੈ ॥੧॥ ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥ ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥੧॥ ਰਹਾਉ ॥ ਤੀਰਥਿ ਨਾਇ ਕਹਾ ਸੁਚਿ ਸੈਲੁ ॥ ਮਨ ਕਉ ਵਿਆਪੈ ਹਉਮੈ ਮੈਲੁ ॥ ਕੋਟਿ ਕਰਮ ਬੰਧਨ ਕਾ ਮੂਲੁ ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ ॥੨॥ ਬਿਨੁ ਖਾਏ ਬੂਝੈ ਨਹੀ ਭੂਖ ॥ ਰੋਗੁ ਜਾਇ ਤਾਂ ਉਤਰਹਿ ਦੂਖ ॥ ਕਾਮ ਕ੍ਰੋਧ ਲੋਭ ਮੋਹਿ ਬਿਆਪਿਆ ॥ ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹੀ ਜਾਪਿਆ ॥੩॥ ਧਨੁ ਧਨੁ ਸਾਧ ਧੰਨੁ ਹਰਿ ਨਾਉ ॥ ਆਠ ਪਹਰ ਕੀਰਤਨੁ ਗੁਣ ਗਾਉ ॥ ਧਨੁ ਹਰਿ ਭਗਤਿ ਧਨੁ ਕਰਣੈਹਾਰ ॥ ਸਰਣਿ ਨਾਨਕ ਪ੍ਰਭ ਪੁਰਖ ਅਪਾਰ ॥੪॥੩੨॥੪੫॥ {ਪੰਨਾ ੧੧੪੯}

**ਪਦ ਅਰਥ** :—ਲਾਜ ਮਰੈ—ਸ਼ਰਮ ਨਾਲ ਮਰ ਜਾਂਦਾ ਹੈ, ਸ਼ਰਮ ਨਾਲ ਹੌਲੇ ਜੀਵਨ ਵਾਲਾ ਹੋ ਜਾਂਦਾ ਹੈ । ਕਿਉ ਸੋਵੈ—ਕਿਵੇਂ ਸੌਂ ਸਕਦਾ ਹੈ ? ਨਹੀਂ ਸੌਂ ਸਕਦਾ । ਛਾਡਿ—ਛੱਡ ਕੇ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਮੂਲ—(ਰੁੱਖ ਦਾ) ਮੁੱਢ । ਸਾਖਾ—ਟਹਣੀ । ਕਤ—ਕਿੱਥੇ ? ਆਹੈ—ਹੈ, ਹੋ ਸਕਦੀ ਹੈ ।੧।

ਮਨ—ਹੇ ਮਨ ! ਧਿਆਇ—ਸਿਮਰਿਆ ਕਰ । ਉਤਾਰੈ—ਦੂਰ ਕਰ ਦੇਂਦਾ ਹੈ । ਬੰਧਨ—ਮਾਇਆ ਦੇ ਮੋਹ ਦੀਆਂ ਫਾਹੀਆਂ । ਸੰਗਿ—ਨਾਲ । ਮਿਲਾਇ—ਜੋੜ ਦੇਂਦਾ ਹੈ ।੧।ਰਹਾਉ।

ਤੀਰਥਿ—ਤੀਰਥ ਉੱਤੇ । ਨਾਇ—ਨ੍ਹਾਇ, ਨ੍ਹਾ ਕੇ । ਸੁਚਿ—ਪਵਿੱਤ੍ਰਤਾ । ਸੈਲੁ—ਪੱਥਰ, ਪੱਥਰ-ਦਿਲ ਮਨੁੱਖ । ਵਿਆਪੈ—ਜ਼ੋਰ ਪਾਈ ਰੱਖਦੀ ਹੈ । ਕੋਟਿ ਕਰਮ—ਕ੍ਰੋੜਾਂ (ਮਿਥੇ ਹੋਏ ਧਾਰਮਿਕ) ਕੰਮ । ਮੂਲੁ—ਕਾਰਨ, ਵਸੀਲਾ । ਪੂਲੁ—(ਕਰਮਾਂ ਦਾ) ਪੂਲਾ, ਪੰਡ ।੨।

ਬੂਝੈ ਨਹੀ—ਨਹੀਂ ਬੁੱਝਦੀ । ਜਾਇ—ਜੇ ਦੂਰ ਹੋ ਜਾਏ । ਉਤਰਹਿ—ਲਹਿ ਜਾਂਦੇ ਹਨ {ਬਹੁ-ਵਚਨ} । ਮੋਹਿ—ਮੋਹ ਵਿਚ । ਬਿਆਪਿਆ—ਫਸਿਆ ਹੋਇਆ । ਜਿਨਿ ਪ੍ਰਭਿ—ਜਿਸ ਪ੍ਰਭੂ ਨੇ ।੩।

ਧਨੁ ਧਨੁ—ਭਾਗਾਂ ਵਾਲੇ । ਗੁਣ ਗਾਉ—ਗੁਣਾਂ ਦਾ ਗਾਇਨ (ਕਰਦੇ ਹਨ) । ਧਨੁ—ਸਰਮਾਇਆ ।੪।

**ਅਰਥ** :—ਹੇ ਮੇਰੇ ਮਨ ! ਗੁਰੂ ਨੂੰ ਗੋਵਿੰਦ ਨੂੰ (ਸਦਾ) ਸਿਮਰਿਆ ਕਰ । (ਏਹ ਸਿਮਰਨ) ਅਨੇਕਾਂ ਜਨਮਾਂ ਦੀ (ਵਿਕਾਰਾਂ ਦੀ) ਮੈਲ ਦੂਰ ਕਰ ਦੇਂਦਾ ਹੈ, ਮਾਇਆ ਦੇ ਮੋਹ ਦੀਆਂ ਫਾਹੀਆਂ ਕੱਟ ਕੇ (ਮਨੁੱਖ ਨੂੰ) ਪਰਮਾਤਮਾ ਦੇ ਨਾਲ ਜੋੜ ਦੇਂਦਾ ਹੈ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ, ਉਹ ਆਪਣੇ ਆਪ ਵਿਚ ਸ਼ਰਮ ਨਾਲ ਹੌਲਾ ਪੈ ਜਾਂਦਾ ਹੈ । ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਮਨੁੱਖ ਸੁਖ ਦੀ ਨੀਂਦ ਨਹੀਂ ਸੌਂ ਸਕਦਾ । (ਜਿਹੜਾ ਮਨੁੱਖ) ਹਰਿ-ਨਾਮ ਦਾ ਸਿਮਰਨ ਛੱਡ ਕੇ ਸਭ ਤੋਂ ਉੱਚੀ ਆਤਮਕ ਅਵਸਥਾ (ਹਾਸਲ ਕਰਨੀ) ਚਾਹੁੰਦਾ ਹੈ (ਉਸ ਦੀ ਇਹ ਤਾਂਘ ਵਿਅਰਥ ਹੈ, ਜਿਵੇਂ ਰੁੱਖ ਦੇ) ਮੁੱਢ ਤੋਂ ਬਿਨਾ (ਉਸ ਉਤੇ) ਕੋਈ ਟਹਣੀ ਨਹੀਂ ਉੱਗ ਸਕਦੀ ।੧।

ਹੇ ਭਾਈ ! ਪੱਥਰ (ਪੱਥਰ-ਦਿਲ ਮਨੁੱਖ) ਤੀਰਥ ਉੱਤੇ ਇਸ਼ਨਾਨ ਕਰ ਕੇ (ਆਤਮਕ) ਪਵਿੱਤ੍ਰਤਾ ਹਾਸਲ ਨਹੀਂ ਕਰ ਸਕਦਾ, (ਉਸ ਦੇ) ਮਨ ਨੂੰ (ਇਹੀ) ਹਉਮੈ ਦੀ ਮੈਲ ਚੰਬੜੀ ਰਹਿੰਦੀ ਹੈ (ਕਿ ਮੈਂ ਤੀਰਥ-ਜਾਤ੍ਰਾ ਕਰ ਆਇਆ ਹਾਂ) । ਹੇ ਭਾਈ ! (ਤੀਰਥ-ਜਾਤ੍ਰਾ ਆਦਿਕ ਮਿਥੇ ਹੋਏ) ਕ੍ਰੋੜਾਂ ਧਾਰਮਿਕ ਕਰਮ (ਹਉਮੈ ਦੀਆਂ) ਫਾਹੀਆਂ ਦਾ (ਹੀ) ਕਾਰਨ ਬਣਦੇ ਹਨ । ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਇਹ ਮਿਥੇ ਹੋਏ ਧਾਰਮਿਕ ਕਰਮ ਮਨੁੱਖ ਦੇ ਸਿਰ ਉੱਤੇ) ਵਿਅਰਥ ਪੰਡ ਹੀ ਹਨ ।੨।

ਹੇ ਭਾਈ ! (ਭੋਜਨ) ਖਾਣ ਤੋਂ ਬਿਨਾ (ਪੇਟ ਦੀ) ਭੁੱਖ (ਦੀ ਅੱਗ) ਨਹੀਂ ਬੁੱਝਦੀ (ਰੋਗ ਤੋਂ ਪੈਦਾ ਹੋਏ) ਸਰੀਰਕ ਦੁੱਖ ਤਦੋਂ ਹੀ ਦੂਰ ਹੁੰਦੇ ਹਨ, ਜੇ (ਅੰਦਰੋਂ) ਰੋਗ ਦੂਰ ਹੋ ਜਾਏ । ਹੇ ਭਾਈ ! ਜਿਸ ਪਰਮਾਤਮਾ ਨੇ ਪੈਦਾ ਕੀਤਾ ਹੈ ਜਿਹੜਾ ਮਨੁੱਖ ਉਸ ਦਾ ਨਾਮ ਨਹੀਂ ਜਪਦਾ, ਉਹ ਸਦਾ ਕਾਮ ਕ੍ਰੋਧ ਲੋਭ ਮੋਹ ਵਿਚ ਫਸਿਆ ਰਹਿੰਦਾ ਹੈ ।੩।

ਹੇ ਭਾਈ ! ਉਹ ਗੁਰਮੁਖ ਮਨੁੱਖ ਭਾਗਾਂ ਵਾਲੇ ਹਨ, ਜਿਹੜੇ ਪਰਮਾਤਮਾ ਦਾ ਨਾਮ ਜਪਦੇ ਹਨ, ਜਿਹੜੇ ਅੱਠੇ ਪਹਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਦੇ ਹਨ । ਹੇ ਨਾਨਕ ! ਜਿਹੜੇ ਮਨੁੱਖ ਬੇਅੰਤ ਤੇ ਸਰਬ-ਵਿਆਪਕ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ, ਉਹਨਾਂ ਦੇ ਪਾਸ ਪਰਮਾਤਮਾ ਦੀ ਭਗਤੀ ਦਾ ਧਨ ਸਿਰਜਣਹਾਰ ਦੇ ਨਾਮ ਦਾ ਧਨ (ਸਦਾ ਮੌਜੂਦ) ਹੈ ।੪।੩੨।੪੫।

**ਭੈਰਉ ਮਹਲਾ ੫ ॥ ਗੁਰ ਸੁਪ੍ਰਸੰਨ ਹੋਏ ਭਉ ਗਏ ॥ ਨਾਮ ਨਿਰੰਜਨ ਮਨ ਮਹਿ ਲਏ ॥ ਦੀਨ ਦਇਆਲ ਸਦਾ ਕਿਰਪਾਲ ॥ ਬਿਨਸਿ ਗਏ ਸਗਲੇ ਜੰਜਾਲ ॥੧॥ ਸੂਖ ਸਹਜ ਆਨੰਦ ਘਨੇ ॥ ਸਾਧ ਸੰਗਿ ਮਿਟੇ ਭੈ ਭਰਮਾ ਅੰਮ੍ਰਿਤੁ ਹਰਿ ਹਰਿ ਰਸਨ ਭਨੇ ॥੧॥ ਰਹਾਉ ॥ ਚਰਨ ਕਮਲ ਸਿਉ ਲਾਗੋ ਹੇਤੁ ॥ ਖਿਨ ਮਹਿ ਬਿਨਸਿਓ ਮਹਾ ਪਰੇਤੁ ॥ ਆਠ ਪਹਰ ਹਰਿ ਹਰਿ ਜਪੁ ਜਾਪਿ ॥ ਰਾਖਨਹਾਰ ਗੋਵਿਦ ਗੁਰ ਆਪਿ ॥੨॥ ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥ ਭਗਤ ਜਨਾ ਕੇ ਸਾਸ ਨਿਹਾਰੈ ॥ ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥੩॥ ਨਿਰਮਲ ਸੋਭਾ ਨਿਰਮਲ ਰੀਤਿ ॥ ਪਾਰਬ੍ਰਹਮੁ ਆਇਆ ਮਨਿ ਚੀਤਿ ॥ ਕਰਿ ਕਿਰਪਾ ਗੁਰਿ ਦੀਨੋ ਦਾਨੁ ॥ ਨਾਨਕ ਪਾਇਆ ਨਾਮੁ ਨਿਧਾਨੁ ॥੪॥੩੩॥੪੬॥ {ਪੰਨਾ ੧੧੪੯}**

**ਪਦ ਅਰਥ** :—ਸੁਪ੍ਰਸੰਨ—ਚੰਗੀ ਤਰ੍ਹਾਂ ਖ਼ੁਸ਼ । ਭਉ ਗਏ—ਭਉ ਗਇਆ, ਹਰੇਕ ਡਰ ਦੂਰ ਹੋ ਗਿਆ । ਨਿਰੰਜਨ—{ਨਿਰ-ਅੰਜਨ} ਮਾਇਆ ਦੀ ਕਾਲਖ ਤੋਂ ਰਹਿਤ ਪ੍ਰਭੂ । ਲਏ—ਲੈਂਦਾ ਹੈ । ਸਗਲੇ—ਸਾਰੇ । ਜੰਜਾਲ—ਮਾਇਆ ਦੇ ਮੋਹ ਦੇ ਬੰਧਨ ।੧।

ਸਹਜ—ਆਤਮਕ ਅਡੋਲਤਾ । ਘਨੇ—ਬਹੁਤ । ਸੰਗਿ—ਸੰਗਤਿ ਵਿਚ । ਭੈ—{'ਭਉ' ਤੋਂ ਬਹੁ-ਵਚਨ} ਸਾਰੇ ਡਰ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ । ਰਸਨ—ਜੀਭ ਨਾਲ । ਭਨੇ—ਉਚਾਰਦਾ ਹੈ ।੧।ਰਹਾਉ।

ਹੇਤੁ—ਹਿਤ, ਪਿਆਰ । ਪਰੇਤੁ—ਅਸੁੱਧ ਸੁਭਾਉ, ਖੋਟਾ ਸੁਭਾਉ । ਜਾਪਿ—ਜਪਿਆ ਕਰ ।੨।

ਕਉ—ਨੂੰ । ਪ੍ਰਤਿਪਾਰੈ—ਪਾਲਦਾ ਹੈ । ਸਾਸ—ਸਾਹ {ਬਹੁ-ਵਚਨ} । ਨਿਹਾਰੈ—ਵੇਖਦਾ ਹੈ, ਤੱਕਦਾ ਹੈ । ਮਾਨਸ—ਮਨੁੱਖ । ਕਹੁ—ਦੱਸ । ਕੇਤਕ ਬਾਤ—ਕੀਹ ਪਾਂਇਆਂ ? ਜਮ ਤੇ—ਜਮਾਂ ਤੋਂ । ਦੇ ਕਰਿ—ਦੇ ਕੇ ।੩।

ਨਿਰਮਲ—ਬੇ-ਦਾਗ਼ । ਰੀਤਿ—ਜੀਵਨ-ਜੁਗਤਿ । ਮਨਿ—ਮਨ ਵਿਚ । ਚੀਤਿ—ਚਿੱਤ ਵਿਚ । ਗੁਰਿ—ਗੁਰੂ ਨੇ । ਨਿਧਾਨੁ—ਖ਼ਜ਼ਾਨਾ ।੪।

**ਅਰਥ** :—ਹੇ ਭਾਈ ! ਸਾਧ ਸੰਗਤਿ ਵਿਚ ਰਹਿ ਕੇ ਜਿਹੜਾ ਮਨੁੱਖ ਆਪਣੀ ਜੀਭ ਨਾਲ ਆਮਤਕ ਜੀਵਨ ਦੇਣ ਵਾਲਾ ਹਰਿ-ਨਾਮ ਉਚਾਰਦਾ ਰਹਿੰਦਾ ਹੈ, ਉਸ ਦੇ ਸਾਰੇ ਡਰ ਵਹਿਮ ਦੂਰ ਹੋ ਜਾਂਦੇ ਹਨ (ਉਸ ਦੇ ਅੰਦਰ) ਆਤਮਕ ਅਡੋਲਤਾ ਦੇ ਬੜੇ ਸੁਖ ਆਨੰਦ ਬਣੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਸਤਿਗੁਰੂ ਜਿਸ ਮਨੁੱਖ ਉਤੇ ਬਹੁਤ ਪ੍ਰਸੰਨ ਹੁੰਦਾ ਹੈ, ਉਸ ਦਾ ਹਰੇਕ ਡਰ ਦੂਰ ਹੋ ਜਾਂਦਾ ਹੈ (ਕਿਉਂਕਿ) ਉਹ ਮਨੁੱਖ (ਹਰ ਵੇਲੇ) ਮਾਇਆ-ਰਹਿਤ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਈ ਰੱਖਦਾ

ਹੈ । ਹੇ ਭਾਈ ! ਦੀਨਾਂ ਉਤੇ ਦਇਆ ਕਰਨ ਵਾਲਾ ਪ੍ਰਭੂ ਜਿਸ ਮਨੁੱਖ ਉੱਤੇ ਕਿਰਪਾ ਕਰਦਾ ਹੈ, (ਉਸ ਦੇ ਅੰਦਰੋਂ) ਮਾਇਆ ਦੇ ਮੋਹ ਦੇ ਸਾਰੇ ਬੰਧਨ ਨਾਸ ਹੋ ਜਾਂਦੇ ਹਨ ।੧।

ਹੇ ਭਾਈ ! ਪ੍ਰਭੂ ਦੇ ਸੋਹਣੇ ਚਰਨਾਂ ਨਾਲ ਜਿਸ ਮਨੁੱਖ ਦਾ ਪਿਆਰ ਬਣ ਜਾਂਦਾ ਹੈ, ਉਸ ਦੇ ਅੰਦਰੋਂ (ਖੋਟਾ ਸੁਭਾਉ-ਰੂਪ) ਵੱਡਾ ਪ੍ਰੇਤ ਇਕ ਖਿਨ ਵਿਚ ਮੁੱਕ ਜਾਂਦਾ ਹੈ । ਹੇ ਭਾਈ ! ਤੂੰ ਅੱਠੇ ਪਹਿਰ ਪਰਮਾਤਮਾ ਦੇ ਨਾਮ ਦਾ ਜਾਪ ਜਪਿਆ ਕਰ, ਸਭ ਦੀ ਰੱਖਿਆ ਕਰ ਸਕਣ ਵਾਲਾ ਗੁਰੂ ਗੋਬਿੰਦ ਆਪ (ਤੇਰੀ ਭੀ ਰੱਖਿਆ ਕਰੇਗਾ) ।੨।

ਹੇ ਭਾਈ ! ਪ੍ਰਭੂ ਆਪਣੇ ਸੇਵਕ ਦੀ ਆਪ ਰੱਖਿਆ ਕਰਦਾ ਹੈ, ਪ੍ਰਭੂ ਆਪਣੇ ਭਗਤਾਂ ਦੇ ਸੁਆਸਾਂ ਨੂੰ ਗਹੁ ਨਾਲ ਤੱਕਦਾ ਰਹਿੰਦਾ ਹੈ (ਭਾਵ, ਬੜੇ ਧਿਆਨ ਨਾਲ ਭਗਤ ਜਨਾਂ ਦੀ ਰਾਖੀ ਕਰਦਾ ਹੈ) । ਹੇ ਭਾਈ ! ਦੱਸ, ਮਨੁੱਖ ਵਿਚਾਰੇ ਭਗਤ ਜਨਾਂ ਦਾ ਕੀਹ ਵਿਗਾੜ ਸਕਦੇ ਹਨ ? ਪਰਮਾਤਮਾ ਤਾਂ ਉਹਨਾਂ ਨੂੰ ਹੱਥ ਦੇ ਕੇ ਜਮਾਂ ਤੋਂ ਭੀ ਬਚਾ ਲੈਂਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਚਿੱਤ ਵਿਚ ਪਰਮਾਤਮਾ ਆ ਵੱਸਦਾ ਹੈ, ਉਸ ਦੀ ਹਰ ਥਾਂ ਬੇ-ਦਾਗ਼ ਸੋਭਾ ਬਣੀ ਰਹਿੰਦੀ ਹੈ, ਉਸ ਦੀ ਜੀਵਨ-ਜੁਗਤਿ ਸਦਾ ਪਵਿੱਤਰ ਹੁੰਦੀ ਹੈ । ਹੇ ਨਾਨਕ ! (ਆਖ—ਹੇ ਭਾਈ !) ਮਿਹਰ ਕਰ ਕੇ ਗੁਰੂ ਨੇ ਜਿਸ ਮਨੁੱਖ ਨੂੰ (ਨਾਮ ਦੀ) ਦਾਤਿ ਬਖ਼ਸ਼ੀ, ਉਸ ਨੇ ਨਾਮ-ਖ਼ਜ਼ਾਨਾ ਹਾਸਲ ਕਰ ਲਿਆ ।੪।੩੩।੪੬।

**ਭੈਰਉ ਮਹਲਾ ੫ ॥ ਕਰਣ ਕਾਰਣ ਸਮਰਥੁ ਗੁਰੁ ਮੇਰਾ ॥ ਜੀਅ ਪ੍ਰਾਣ ਸੁਖਦਾਤਾ ਨੇਰਾ ॥ ਭੈ ਭੰਜਨ ਅਬਿਨਾਸੀ ਰਾਇ ॥ ਦਰਸਨਿ ਦੇਖਿਐ ਸਭੁ ਦੁਖੁ ਜਾਇ ॥੧॥ ਜਤ ਕਤ ਪੇਖਉ ਤੇਰੀ ਸਰਣਾ ॥ ਬਲਿ ਬਲਿ ਜਾਈ ਸਤਿਗੁਰ ਚਰਣਾ ॥੧॥ ਰਹਾਉ ॥ ਪੂਰਨ ਕਾਮ ਮਿਲੇ ਗੁਰਦੇਵ ॥ ਸਭਿ ਫਲਦਾਤਾ ਨਿਰਮਲ ਸੇਵ ॥ ਕਰੁ ਗਹਿ ਲੀਨੇ ਅਪੁਨੇ ਦਾਸ ॥ ਰਾਮ ਨਾਮੁ ਰਿਦ ਦੀਓ ਨਿਵਾਸ ॥੨॥ ਸਦਾ ਅਨੰਦੁ, ਨਾਹੀ ਕਿਛੁ ਸੋਗੁ ॥ ਦੂਖੁ ਦਰਦੁ ਨਹ ਬਿਆਪੈ ਰੋਗੁ ॥ ਸਭੁ ਕਿਛੁ ਤੇਰਾ ਤੂ ਕਰਣੈਹਾਰੁ ॥ ਪਾਰਬ੍ਰਹਮ ਗੁਰ ਅਗਮ ਅਪਾਰ ॥੩॥ ਨਿਰਮਲ ਸੋਭਾ ਅਚਰਜ ਬਾਣੀ ॥ ਪਾਰਬ੍ਰਹਮ ਪੂਰਨ ਮਨਿ ਭਾਣੀ ॥ ਜਲਿ ਥਲਿ ਮਹੀਅਲਿ ਰਵਿਆ ਸੋਇ ॥ ਨਾਨਕ ਸਭੁ ਕਿਛੁ ਪ੍ਰਭ ਤੇ ਹੋਇ ॥੪॥੩੪॥੪੭॥ {ਪੰਨਾ ੧੧੪੯}**

**ਪਦ ਅਰਥ** :—ਕਰਣ—ਜਗਤ, ਸ੍ਰਿਸ਼ਟੀ । ਕਾਰਣ—ਮੂਲ । ਸਮਰਥੁ—ਸਭ ਕੁਝ ਕਰ ਸਕਣ ਵਾਲਾ । ਜੀਅ ਦਾਤਾ—ਜਿੰਦ ਦੇਣ ਵਾਲਾ । ਪ੍ਰਾਣ ਦਾਤਾ—ਪ੍ਰਾਣ ਦੇਣ ਵਾਲਾ । ਸੁਖਦਾਤਾ—ਸਾਰੇ ਸੁਖ ਦੇਣ ਵਾਲਾ । ਨੇਰਾ—(ਸਭ ਦੇ) ਨੇੜੇ । ਭੈ ਭੰਜਨ—ਸਾਰੇ ਡਰਾਂ ਦਾ ਨਾਸ ਕਰਨ ਵਾਲਾ । ਰਾਇ—ਪਾਤਿਸ਼ਾਹ । ਦਰਸਨਿ ਦੇਖਿਐ—ਜੇ ਦਰਸਨ ਕਰ ਲਈਏ । ਜਾਇ—ਦੂਰ ਹੋ ਜਾਂਦਾ ਹੈ ।੧।

ਜਤ ਕਤ—ਜਿੱਥੇ ਕਿੱਥੇ, ਹਰ ਥਾਂ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਬਲਿ ਜਾਈ—ਬਲਿ ਜਾਈਂ, ਮੈਂ ਕੁਰਬਾਨ ਜਾਂਦਾ ਹਾਂ ।੧।ਰਹਾਉ।

ਕਾਮ—ਕਾਮਨਾ, ਇੱਛਾ । ਸਭਿ—ਸਾਰੇ {ਬਹੁ-ਵਚਨ} । ਨਿਰਮਲ—ਜੀਵਨ ਨੂੰ ਪਵਿੱਤਰ ਕਰਨ ਵਾਲੀ । ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਰਿਦ—ਹਿਰਦੇ ਵਿਚ ।੨।

ਸੋਗੁ—ਗ਼ਮ । ਬਿਆਪੈ—ਆਪਣਾ ਜ਼ੋਰ ਪਾ ਸਕਦਾ । ਕਰਣੈਹਾਰੁ—ਪੈਦਾ ਕਰਨ ਦੀ ਸਮਰਥਾ ਵਾਲਾ ।੩।

ਨਿਰਮਲ—ਬੇ-ਦਾਗ਼ । ਅਚਰਜ ਬਾਣੀ—ਵਿਸਮਾਦ ਅਵਸਥਾ ਪੈਦਾ ਕਰਨ ਵਾਲੀ ਬਾਣੀ । ਪੂਰਨ—ਸਰਬ-ਵਿਆਪਕ । ਮਨਿ—(ਜਿਸ ਮਨੁੱਖ ਦੇ) ਮਨ ਵਿਚ । ਭਾਣੀ—ਪਿਆਰੀ ਲੱਗ ਪੈਂਦੀ ਹੈ । ਜਲਿ—ਜਲ ਵਿਚ

। ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ । ਰਵਿਆ—ਵਿਆਪਕ । ਤੇ—ਤੋਂ ।੪।

**ਅਰਥ** :—ਹੇ ਪ੍ਰਭੂ ! ਮੈਂ (ਆਪਣੇ) ਗੁਰੂ ਦੇ ਚਰਨਾਂ ਤੋਂ ਸਦਾ ਸਦਕੇ ਜਾਂਦਾ ਹਾਂ (ਜਿਸ ਨੇ ਮੈਨੂੰ ਤੇਰੇ ਚਰਨਾਂ ਵਿਚ ਜੋੜਿਆ ਹੈ, ਹੁਣ) ਮੈਂ ਹਰ ਥਾਂ ਤੇਰਾ ਹੀ ਆਸਰਾ ਤੱਕਦਾ ਹਾਂ ।੧।ਰਹਾਉ।

ਹੇ ਭਾਈ ! ਮੇਰਾ ਗੁਰੂ-ਪਰਮੇਸਰ ਸਾਰੀ ਸ੍ਰਿਸ਼ਟੀ ਦਾ ਮੂਲ ਹੈ, ਸਭ ਤਾਕਤਾਂ ਦਾ ਮਾਲਕ ਹੈ, (ਸਭ ਨੂੰ) ਜਿੰਦ ਦੇਣ ਵਾਲਾ ਹੈ, ਪ੍ਰਾਣ ਦੇਣ ਵਾਲਾ ਹੈ, ਸਾਰੇ ਸੁਖ ਦੇਣ ਵਾਲਾ ਹੈ, (ਸਭਨਾਂ ਦੇ) ਨੇੜੇ (ਵੱਸਦਾ ਹੈ) । ਹੇ ਭਾਈ ! ਉਹ ਪਾਤਿਸ਼ਾਹ (ਜੀਵਾਂ ਦੇ ਸਾਰੇ) ਡਰ ਦੂਰ ਕਰਨ ਵਾਲਾ ਹੈ, ਉਹ ਆਪ ਨਾਸ-ਰਹਿਤ ਹੈ, ਜੇ ਉਸ ਦਾ ਦਰਸਨ ਹੋ ਜਾਏ, (ਤਾਂ ਮਨੁੱਖ ਦਾ) ਸਾਰਾ ਦੁੱਖ ਦੂਰ ਹੋ ਜਾਂਦਾ ਹੈ ।੧।

ਹੇ ਭਾਈ ! ਗੁਰਦੇਵ-ਪ੍ਰਭੂ ਨੂੰ ਮਿਲਿਆਂ ਸਾਰੀਆਂ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ, ਉਹ ਪ੍ਰਭੂ ਸਾਰੇ ਫਲ ਦੇਣ ਵਾਲਾ ਹੈ, ਉਸ ਦੀ ਸੇਵਾ-ਭਗਤੀ ਜੀਵਨ ਨੂੰ ਪਵਿਤਰ ਕਰ ਦੇਂਦੀ ਹੈ । ਹੇ ਭਾਈ ! ਪ੍ਰਭੂ ਆਪਣੇ ਦਾਸਾਂ ਦਾ ਹੱਥ ਫੜ ਕੇ ਉਹਨਾਂ ਨੂੰ ਆਪਣੇ ਬਣਾ ਲੈਂਦਾ ਹੈ, ਅਤੇ ਉਹਨਾਂ ਦੇ ਹਿਰਦੇ ਵਿਚ ਆਪਣਾ ਨਾਮ ਟਿਕਾ ਦੇਂਦਾ ਹੈ ।੨।

ਹੇ ਗੁਰੂ-ਪਾਰਬ੍ਰਹਮ ! ਹੇ ਅਪਹੁੰਚ ! ਹੇ ਬੇਅੰਤ ! (ਜੋ ਕੁਝ ਦਿੱਸ ਰਿਹਾ ਹੈ, ਇਹ) ਸਭ ਕੁਝ ਤੇਰਾ ਪੈਦਾ ਕੀਤਾ ਹੋਇਆ ਹੈ, ਤੂੰ ਹੀ ਸਭ ਕੁਝ ਪੈਦਾ ਕਰਨ ਦੀ ਸਮਰਥਾ ਵਾਲਾ ਹੈਂ । ਜਿਸ ਦੇ ਹਿਰਦੇ ਵਿਚ ਤੂੰ ਆਪਣਾ ਨਾਮ ਟਿਕਾਂਦਾ ਹੈਂ, ਉਸ ਦੇ ਅੰਦਰ) ਸਦਾ ਆਨੰਦ ਬਣਿਆ ਰਹਿੰਦਾ ਹੈ, ਉਸ ਨੂੰ ਕੋਈ ਗ਼ਮ (ਪੋਹ ਨਹੀਂ ਸਕਦਾ) । ਕੋਈ ਦੁੱਖ ਕੋਈ ਦਰਦ ਕੋਈ ਰੋਗ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ ।੩।

ਹੇ ਭਾਈ ! ਸਰਬ-ਵਿਆਪਕ ਪਰਮਾਤਮਾ ਦੀ ਵਿਸਮਾਦ ਪੈਦਾ ਕਰਨ ਵਾਲੀ ਸਿਫ਼ਤਿ-ਸਾਲਾਹ ਜਿਸ ਮਨੁੱਖ ਦੇ ਮਨ ਵਿਚ ਮਿੱਠੀ ਲੱਗ ਪੈਂਦੀ ਹੈ, ਉਸ ਦੀ ਬੇ-ਦਾਗ਼ ਸੋਭਾ (ਹਰ ਥਾਂ ਪਸਰ ਜਾਂਦੀ ਹੈ) । ਹੇ ਨਾਨਕ ! ਉਹ ਪ੍ਰਭੂ ਜਲ ਵਿਚ ਧਰਤੀ ਵਿਚ ਆਕਾਸ਼ ਵਿਚ ਸਭ ਥਾਂ ਮੌਜੂਦ ਹੈ (ਜੋ ਕੁਝ ਜਗਤ ਵਿਚ ਹੋ ਰਿਹਾ ਹੈ) ਸਭ ਕੁਝ ਪ੍ਰਭੂ ਤੋਂ (ਪ੍ਰਭੂ ਦੇ ਹੁਕਮ ਨਾਲ ਹੀ) ਹੋ ਰਿਹਾ ਹੈ ।੪।੩੪।੪੭।

**ਭੈਰਉ ਮਹਲਾ ੫ ॥ ਮਨੁ ਤਨੁ ਰਾਤਾ ਰਾਮ ਰੰਗਿ ਚਰਣੇ ॥ ਸਰਬ ਮਨੋਰਥ ਪੂਰਨ ਕਰਣੇ ॥ ਆਠ ਪਹਰ ਗਾਵਤ ਭਗਵੰਤੁ ॥ ਸਤਿਗੁਰਿ ਦੀਨੋ ਪੂਰਾ ਮੰਤੁ ॥੧॥ ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥ ਤਿਸ ਕੈ ਸੰਗਿ ਤਰੈ ਸੰਸਾਰੁ ॥੧॥ ਰਹਾਉ ॥ ਸੋਈ ਗਿਆਨੀ ਜਿ ਸਿਮਰੈ ਏਕ ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥ ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥ ਸੋ ਪਤਿਵੰਤਾ ਜਿ ਆਪੁ ਪਛਾਨੀ ॥੨॥ ਗੁਰ ਪਰਸਾਦਿ ਪਰਮ ਪਦੁ ਪਾਇਆ ॥ ਗੁਣ ਗੋੁਪਾਲ ਦਿਨੁ ਰੈਨਿ ਧਿਆਇਆ ॥ ਤੂਟੇ ਬੰਧਨ ਪੂਰਨ ਆਸਾ ॥ ਹਰਿ ਕੇ ਚਰਣ ਰਿਦ ਮਾਹਿ ਨਿਵਾਸਾ ॥੩॥ ਕਹੁ ਨਾਨਕ ਜਾ ਕੇ ਪੂਰਨ ਕਰਮਾ ॥ ਸੋ ਜਨੁ ਆਇਆ ਪ੍ਰਭ ਕੀ ਸਰਨਾ ॥ ਆਪਿ ਪਵਿਤੁ ਪਾਵਨ ਸਭਿ ਕੀਨੇ ॥ ਰਾਮ ਰਸਾਇਣੁ ਰਸਨਾ ਚੀਨੑੇ ॥੪॥੩੫॥੪੮॥ {ਪੰਨਾ ੧੧੫੦}**

**ਪਦ ਅਰਥ** :—ਰਾਤਾ—ਰੰਗਿਆ ਗਿਆ । ਰਾਮ ਰੰਗਿ ਚਰਣੇ—ਰਾਮ ਦੇ ਚਰਨਾਂ ਦੇ ਪਿਆਰ ਵਿਚ । ਮਨੋਰਥ—ਲੋੜਾਂ, ਮੰਗਾਂ । ਗਾਵਤ—ਗਾਂਦਿਆਂ । ਸਤਿਗੁਰਿ—ਗੁਰੂ ਨੇ । ਮੰਤੁ—ਉਪਦੇਸ਼, ਨਾਮ-ਮੰਤ੍ਰ ।੧।

ਨਾਮਿ—ਨਾਮ ਵਿਚ । ਤਿਸ ਕੈ ਸੰਗਿ—ਉਸ ਦੀ ਸੰਗਤਿ ਵਿਚ {ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਤਰੈ—(ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੧।ਰਹਾਉ।

ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ । ਜਿ—ਜਿਹੜਾ ਮਨੁੱਖ । ਬੁਧਿ ਬਿਬੇਕ—(ਚੰਗੇ ਮੰਦੇ ਕਰਮ ਦੀ) ਪਰਖ ਦੀ ਅਕਲ । ਕੁਲਵੰਤਾ—ਚੰਗੀ ਕੁਲ ਵਾਲਾ । ਪਤਿਵੰਤਾ—ਇੱਜ਼ਤ ਵਾਲਾ । ਆਪੁ—ਆਪਣੇ ਆਪ ਨੂੰ, ਆਪਣੇ ਆਚਰਨ ਨੂੰ ।੨।

ਪਰਸਾਦਿ—ਕਿਰਪਾ ਨਾਲ । ਪਰਮ—ਸਭ ਤੋਂ ਉੱਚਾ । ਪਦੁ—ਆਤਮਕ ਦਰਜਾ । ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਗੋਪਾਲ', ਇਥੇ ਪੜ੍ਹਨਾ ਹੈ 'ਗੁਪਾਲ'} । ਰੈਨਿ—ਰਾਤ । ਬੰਧਨ—ਮਾਇਆ ਦੇ ਮੋਹ ਦੀਆਂ ਫਾਹੀਆਂ । ਰਿਦ ਮਾਹਿ—ਹਿਰਦੇ ਵਿਚ ।੩।

ਜਾ ਕੇ—ਜਿਸ (ਮਨੁੱਖ) ਦੇ । ਪੂਰਨ ਕਰਮਾ—ਪੂਰੇ ਭਾਗ, ਚੰਗੀ ਕਿਸਮਤ । ਸੋ—ਉਹ {ਇਕ-ਵਚਨ} । ਪਾਵਨ—ਪਵਿੱਤਰ ਜੀਵਨ ਵਾਲੇ । ਸਭਿ—ਸਾਰੇ । ਰਸਾਇਣੁ—{ਰਸ-ਅਯਨ । ਰਸਾਂ ਦਾ ਘਰ} ਸਭ ਰਸਾਂ ਤੋਂ ਸ੍ਰੇਸ਼ਟ ਰਸ । ਰਸਨਾ—ਜੀਭ (ਨਾਲ) । ਚੀਨ੍ਹੇ—ਪਛਾਣਿਆ, ਮਾਣਿਆ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦਾ ਪਰਮਾਤਮਾ ਦੇ ਨਾਮ ਵਿਚ ਪਿਆਰ ਬਣ ਗਿਆ ਹੈ, ਉਹ ਵੱਡੇ ਭਾਗਾਂ ਵਾਲਾ ਹੈ । ਉਸ (ਮਨੁੱਖ) ਦੀ ਸੰਗਤਿ ਵਿਚ ਸਾਰਾ ਜਗਤ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਨੇ (ਸਾਰੇ ਗੁਣਾਂ ਨਾਲ) ਭਰਪੂਰ ਨਾਮ-ਮੰਤ੍ਰ ਦੇ ਦਿੱਤਾ, (ਉਸ ਦੀ ਉਮਰ) ਅੱਠੇ ਪਹਰ ਭਗਵਾਨ ਦੇ ਗੁਣ ਗਾਂਦਿਆਂ (ਬੀਤਦੀ ਹੈ), ਪਰਮਾਤਮਾ ਉਸ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਰਹਿੰਦਾ ਹੈ, ਉਸ ਦਾ ਮਨ ਉਸ ਦਾ ਤਨ ਪਰਮਾਤਮਾ ਦੇ ਚਰਨਾਂ ਦੇ ਪਿਆਰ ਵਿਚ ਮਸਤ ਰਹਿੰਦਾ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਇਕ ਪ੍ਰਭੂ ਦਾ ਨਾਮ ਸਿਮਰਦਾ ਰਹਿੰਦਾ ਹੈ, ਉਹੀ ਆਤਮਕ ਜੀਵਨ ਦੀ ਸੂਝ ਵਾਲਾ ਹੁੰਦਾ ਹੈ । ਜਿਸ ਮਨੁੱਖ ਨੂੰ ਚੰਗੇ ਮੰਦੇ ਕਰਮ ਦੀ ਪਰਖ ਦੀ ਅਕਲ ਆ ਜਾਂਦੀ ਹੈ ਉਹ ਮਨੁੱਖ ਨਾਮ-ਧਨ ਦਾ ਮਾਲਕ ਬਣ ਜਾਂਦਾ ਹੈ । ਜਿਹੜਾ ਮਨੁੱਖ ਮਾਲਕ-ਪ੍ਰਭੂ ਨੂੰ ਯਾਦ ਕਰਦਾ ਰਹਿੰਦਾ ਹੈ ਉਹ (ਸਭ ਤੋਂ ਉੱਚੇ ਪ੍ਰਭੂ ਨਾਲ ਛੁਹ ਕੇ) ਉੱਚੀ ਕੁਲ ਵਾਲਾ ਬਣ ਗਿਆ । ਜਿਹੜਾ ਮਨੁੱਖ ਆਪਣੇ ਆਚਰਨ ਨੂੰ ਪੜਤਾਲਦਾ ਰਹਿੰਦਾ ਹੈ ਉਹ (ਲੋਕ ਪਰਲੋਕ ਵਿਚ) ਇੱਜ਼ਤ ਵਾਲਾ ਹੋ ਜਾਂਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਕਿਰਪਾ ਨਾਲ ਦਿਨ ਰਾਤ (ਹਰ ਵੇਲੇ) ਪਰਮਾਤਮਾ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ, ਉਸ ਨੂੰ ਸਭ ਤੋਂ ਉੱਚਾ ਆਤਮਕ ਦਰਜਾ ਮਿਲ ਗਿਆ । ਉਸ ਦੀਆਂ ਮਾਇਆ ਦੇ ਮੋਹ ਦੀਆਂ ਸਭ ਫਾਹੀਆਂ ਟੁੱਟ ਗਈਆਂ, ਉਸ ਦੀਆਂ ਸਭ ਆਸਾਂ ਪੂਰੀਆਂ ਹੋ ਗਈਆਂ, ਪਰਮਾਤਮਾ ਦੇ ਚਰਨ ਉਸ ਦੇ ਹਿਰਦੇ ਵਿਚ (ਸਦਾ ਲਈ) ਟਿਕ ਗਏ ।੩।

ਹੇ ਨਾਨਕ ! ਆਖ—(ਹੇ ਭਾਈ !) ਜਿਸ ਮਨੁੱਖ ਦੇ ਪੂਰੇ ਭਾਗ ਜਾਗ ਪੈਂਦੇ ਹਨ, ਉਹ ਮਨੁੱਖ ਪਰਮਾਤਮਾ ਦੀ ਸਰਨ ਵਿਚ ਆ ਪੈਂਦਾ ਹੈ । ਉਹ ਮਨੁੱਖ ਆਪ ਸੁੱਚੇ ਆਚਰਨ ਵਾਲਾ ਬਣ ਜਾਂਦਾ ਹੈ (ਜਿਹੜੇ ਉਸ ਦੀ ਸੰਗਤਿ ਕਰਦੇ ਹਨ ਉਹਨਾਂ) ਸਾਰਿਆਂ ਨੂੰ ਭੀ ਪਵਿੱਤਰ ਜੀਵਨ ਵਾਲਾ ਬਣਾ ਲੈਂਦਾ ਹੈ । ਉਹ ਮਨੁੱਖ ਆਪਣੀ ਜੀਭ ਨਾਲ ਸਭ ਰਸਾਂ ਤੋਂ ਸ੍ਰੇਸ਼ਟ ਨਾਮ-ਰਸ ਨੂੰ ਚੱਖਦਾ ਰਹਿੰਦਾ ਹੈ ।੪।੩੫।੪੮।

**ਭੈਰਉ ਮਹਲਾ ੫ ॥ ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ ॥ ਨਾਮੁ ਲੈਤ ਸਭ ਦੂਖਹ ਨਾਸੁ ॥ ਨਾਮੁ ਜਪਤ ਹਰਿ ਚਰਣ ਨਿਵਾਸੁ ॥੧॥ ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥ ਰਸਕਿ ਰਸਕਿ ਹਰਿ ਕੇ ਗੁਣ ਗਾਉ ॥੧॥ ਰਹਾਉ ॥ ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥ ਹਰਿ ਸਿਮਰਤ ਦੈਤ ਦੇਉ ਨ ਪੋਹੈ ॥ ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥੨॥ ਹਰਿ ਸਿਮਰਨ ਕੀ**

**ਸਗਲੀ ਬੇਲਾ ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥ ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥੩॥ ਹਰਿ ਕਾ ਨਾਮੁ ਜਪੀਐ ਸਾਧ ਸੰਗਿ ॥ ਹਰਿ ਕੇ ਨਾਮ ਕਾ ਪੂਰਨ ਰੰਗੁ ॥ ਨਾਨਕ ਕਉ ਪ੍ਰਭ ਕਿਰਪਾ ਧਾਰਿ ॥ ਸਾਸਿ ਸਾਸਿ ਹਰਿ ਦੇਹੁ ਚਿਤਾਰਿ ॥੪॥੩੬॥੪੯॥ {ਪੰਨਾ ੧੧੫੦}**

**ਪਦ ਅਰਥ** :—ਲੈਤ—ਲੈਂਦਿਆਂ, ਸਿਮਰਦਿਆਂ । ਬਿਘਨੁ—ਰੁਕਾਵਟ । ਦੂਖਹ—ਦੁੱਖਾਂ ਦਾ ।੧।

ਨਿਰਬਿਘਨ—ਵਿਘਨਾਂ ਤੋਂ ਬਚਾਣ ਵਾਲੀ । ਰਸਕਿ—ਆਨੰਦ ਨਾਲ, ਸੁਆਦ ਨਾਲ ।੧।ਰਹਾਉ।

ਚਾਖੁ—{ਚਕ੍ਸ਼ੁ} ਭੈੜੀ ਨਜ਼ਰ । ਜੋਹੈ—ਤੱਕ ਸਕਦੀ । ਦੈਤ ਦੇਉ—ਦੈਂਤ ਦੇਉ, (ਕਾਮਾਦਿਕ ਕੋਈ) ਵੱਡੇ ਤੋਂ ਵੱਡਾ ਦੇਉ । ਨ ਪੋਹੈ—ਆਪਣਾ ਜ਼ੋਰ ਨਹੀਂ ਪਾ ਸਕਦਾ । ਨ ਬਧੈ—ਨਹੀਂ ਮਾਰ ਸਕਦਾ, ਆਤਮਕ ਤੌਰ ਤੇ ਮਾਰ ਨਹੀਂ ਸਕਦਾ । ਰੁਧੈ—ਰੁੱਝਦਾ, ਫਸਦਾ । ਗਰਭ ਜੋਨਿ—ਜੂਨਾਂ ਦੇ ਗੇੜ ਵਿਚ ।੨।

ਸਗਲੀ ਬੇਲਾ—ਹਰੇਕ ਸਮਾ । ਬੇਲਾ—ਵੇਲਾ । ਇਕੇਲਾ—ਕੋਈ ਵਿਰਲਾ । ਅਜਾਤਿ—ਨੀਵੀਂ ਜਾਤਿ ਦਾ ਮਨੁੱਖ । ਜਨੁ ਕੋਇ—ਜਿਹੜਾ ਭੀ ਮਨੁੱਖ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਗਤਿ—ਉੱਚੀ ਆਤਮਕ ਅਵਸਥਾ ।੩।

ਜਪੀਐ—ਜਪਿਆ ਜਾ ਸਕਦਾ ਹੈ । ਸਾਧ ਸੰਗਿ—ਸਾਧ ਸੰਗਤਿ ਵਿਚ । ਪੂਰਨ—ਪੂਰਾ, ਮੁਕੰਮਲ । ਧਾਰਿ—ਕਰ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਚਿਤਾਰਿ—ਚਿਤਾਰੀਂ, ਮੈਂ ਚੇਤੇ ਕਰਦਾ ਰਹਾਂ ।੪।

**ਅਰਥ** :—ਹੇ ਭਾਈ ! ਬੜੇ ਪ੍ਰੇਮ ਨਾਲ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਿਹਾ ਕਰ, ਸਦਾ ਹਰੀ ਦਾ ਨਾਮ ਜਪਦਾ ਰਿਹਾ ਕਰ । ਇਹ ਭਗਤੀ ਜ਼ਿੰਦਗੀ ਦੇ ਰਾਹ ਵਿਚ (ਵਿਕਾਰਾਂ ਦੀ) ਕੋਈ ਰੁਕਾਵਟ ਨਹੀਂ ਪੈਣ ਦੇਂਦੀ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ (ਜ਼ਿੰਦਗੀ ਦੇ ਸਫ਼ਰ ਵਿਚ ਕਾਮਾਦਿਕ ਦੀ) ਕੋਈ ਰੁਕਾਵਟ ਨਹੀਂ ਪੈਂਦੀ । ਪਰਮਾਤਮਾ ਦਾ ਨਾਮ ਸੁਣਦਿਆਂ (ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ ਨਾਮ ਜਪਣ ਵਾਲੇ ਮਨੁੱਖ ਪਾਸੋਂ) ਜਮਰਾਜ ਦੂਰੋਂ ਹੀ ਪਰੇ ਹਟ ਜਾਂਦਾ ਹੈ । ਨਾਮ ਜਪਦਿਆਂ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ, ਅਤੇ ਪਰਮਾਤਮਾ ਦੇ ਚਰਨਾਂ ਵਿਚ ਮਨ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਕੋਈ ਭੈੜੀ ਨਜ਼ਰ ਨਹੀਂ ਲੱਗਦੀ, ਕੋਈ ਦੈਂਤ ਕੋਈ ਦੇਉ ਆਪਣਾ ਜ਼ੋਰ ਨਹੀਂ ਪਾ ਸਕਦਾ, ਮਾਇਆ ਦਾ ਮੋਹ ਦੁਨੀਆ ਦਾ ਕੋਈ ਮਾਣ ਆਤਮਕ ਜੀਵਨ ਨੂੰ ਕੁਚਲ ਨਹੀਂ ਸਕਦਾ, ਪਰਮਾਤਮਾ ਦਾ ਨਾਮ ਸਿਮਰਦਿਆਂ ਮਨੁੱਖ ਜੂਨਾਂ ਦੇ ਗੇੜ ਵਿਚ ਨਹੀਂ ਫਸਦਾ ।੨।

ਹੇ ਭਾਈ ! (ਜਿਹੜਾ ਭੀ ਸਮਾ ਸਿਮਰਨ ਵਿਚ ਗੁਜ਼ਾਰਿਆ ਜਾਏ ਉਹੀ ਚੰਗਾ ਹੈ) ਹਰੇਕ ਸਮਾ ਸਿਮਰਨ ਵਾਸਤੇ ਢੁਕਵਾਂ ਹੈ, ਪਰ ਅਨੇਕਾਂ ਵਿਚੋਂ ਕੋਈ ਵਿਰਲਾ ਮਨੁੱਖ ਹੀ ਹਰਿ-ਨਾਮ ਦਾ ਸਿਮਰਨ ਕਰਦਾ ਹੈ । ਉੱਚੀ ਜਾਤਿ ਦਾ ਹੋਵੇ ਚਾਹੇ ਨੀਵੀਂ ਜਾਤਿ ਦਾ ਹੋਵੇ, ਜਿਹੜਾ ਭੀ ਮਨੁੱਖ ਨਾਮ ਜਪਦਾ ਹੈ ਉਸ ਦੀ ਆਤਮਕ ਅਵਸਥਾ ਉੱਚੀ ਹੋ ਜਾਂਦੀ ਹੈ ।੩।

ਹੇ ਭਾਈ ! ਪਰਮਾਤਮਾ ਦਾ ਨਾਮ ਸਾਧ ਸੰਗਤਿ ਵਿਚ (ਰਹਿ ਕੇ) ਜਪਿਆ ਜਾ ਸਕਦਾ ਹੈ, (ਸਾਧ ਸੰਗਤਿ ਦੀ ਸਹਾਇਤਾ ਨਾਲ ਹੀ) ਪਰਮਾਤਮਾ ਦੇ ਨਾਮ ਦਾ ਪੂਰਾ ਰੰਗ (ਮਨੁੱਖ ਦੀ ਜ਼ਿੰਦਗੀ ਉਤੇ ਚੜ੍ਹਦਾ ਹੈ) । ਹੇ ਪ੍ਰਭੂ ! (ਆਪਣੇ ਦਾਸ) ਨਾਨਕ ਉਤੇ ਮਿਹਰ ਕਰ, ਹੇ ਹਰੀ ! (ਮੈਨੂੰ ਆਪਣੇ ਨਾਮ ਦੀ ਦਾਤਿ) ਦੇਹ (ਤਾ ਕਿ) ਮੈਂ (ਆਪਣੇ) ਹਰੇਕ ਸਾਹ ਦੇ ਨਾਲ (ਤੇਰਾ ਨਾਮ) ਚੇਤੇ ਕਰਦਾ ਰਹਾਂ ।੪।੩੬।੪੯।

ਭੈਰਉ ਮਹਲਾ ੫ ॥ ਆਪੇ ਸਾਸਤੁ ਆਪੇ ਬੇਦੁ ॥ ਆਪੇ ਘਟਿ ਘਟਿ ਜਾਣੈ ਭੇਦੁ ॥ ਜੋਤਿ ਸਰੂਪ ਜਾ ਕੀ ਸਭ ਵਥੁ ॥ ਕਰਣ ਕਾਰਣ ਪੂਰਨ ਸਮਰਥੁ ॥੧॥ ਪ੍ਰਭ ਕੀ ਓਟ ਗਹਹੁ ਮਨ ਮੇਰੇ ॥ ਚਰਨ ਕਮਲ ਗੁਰਮੁਖਿ ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ ॥੧॥ ਰਹਾਉ ॥ ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ ॥ ਜਾ ਕੈ ਸੂਤਿ ਪਰੋਇਆ ਸੰਸਾਰੁ ॥ ਆਪੇ ਸਿਵ ਸਕਤੀ ਸੰਜੋਗੀ ॥ ਆਪਿ ਨਿਰਬਾਣੀ ਆਪੇ ਭੋਗੀ ॥੨॥ ਜਤ ਕਤ ਪੇਖਉ ਤਤ ਤਤ ਸੋਇ ॥ ਤਿਸੁ ਬਿਨੁ ਦੂਜਾ ਨਾਹੀ ਕੋਇ ॥ ਸਾਗਰੁ ਤਰੀਐ ਨਾਮ ਕੈ ਰੰਗਿ ॥ ਗੁਣ ਗਾਵੈ ਨਾਨਕੁ ਸਾਧ ਸੰਗਿ ॥੩॥ ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ ॥ ਊਣਾ ਨਾਹੀ ਕਿਛੁ ਜਨ ਤਾ ਕੈ ॥ ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ ॥ ਨਾਨਕ ਦਾਸ ਸੇਈ ਜਨ ਧੰਨ ॥੪॥੩੭॥੫੦॥ {ਪੰਨਾ ੧੧੫੦}

**ਪਦ ਅਰਥ** :—ਆਪੇ—(ਪ੍ਰਭੂ) ਆਪ ਹੀ, ਪ੍ਰਭੂ ਦਾ ਆਪਣਾ ਨਾਮ ਹੀ । ਘਟਿ—ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਜਾਣੈ—ਜਾਣਦਾ ਹੈ {ਇਕ-ਵਚਨ} । ਜੋਤਿ ਸਰੂਪ—ਨਿਰੀ ਜੋਤਿ ਹੀ ਜੋਤਿ, ਨਿਰਾ ਚਾਨਣ ਹੀ ਚਾਨਣ । ਜਾ ਕੀ—ਜਿਸ (ਪਰਮਾਤਮਾ) ਦੀ । ਸਭ ਵਥੁ—ਸਾਰੀ ਵਸਤ, ਸਾਰੀ ਸ੍ਰਿਸ਼ਟੀ । ਕਰਣ ਕਾਰਣ—ਸਾਰੇ ਜਗਤ ਦਾ ਮੂਲ । ਪੂਰਨ—ਸਰਬ-ਵਿਆਪਕ । ਸਮਰਥੁ—ਸਭ ਤਾਕਤਾਂ ਦਾ ਮਾਲਕ ।੧।

ਓਟ—ਆਸਰਾ, ਸਹਾਰਾ । ਗਹਹੁ—ਫੜੋ, ਲਵੋ । ਮਨ—ਹੇ ਮਨ ! ਚਰਨ ਕਮਲ—ਕੌਲ-ਫੁੱਲਾਂ ਵਰਗੇ ਸੋਹਣੇ ਚਰਨ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਦੁਸਮਨ—ਵੈਰੀ {ਬਹੁ-ਵਚਨ} । ਆਵੈ—ਆਉਂਦਾ {ਇਕ-ਵਚਨ} । ਨੇਰੇ—ਨੇੜੇ ।੧।ਰਹਾਉ।

ਆਪੇ—ਪ੍ਰਭੂ ਆਪ ਹੀ । ਵਣੁ—ਜੰਗਲ । ਤ੍ਰਿਣੁ—ਘਾਹ ਦਾ ਤੀਲਾ, ਬਨਸਪਤੀ । ਸਾਰੁ—ਤੱਤ, ਮੂਲ । ਜਾ ਕੈ ਸੂਤਿ—ਜਿਸ ਦੇ ਸੂਤ ਵਿਚ, ਜਿਸ ਦੀ ਮਰਯਾਦਾ ਵਿਚ, ਜਿਸ ਦੇ ਹੁਕਮ ਵਿਚ । ਸਿਵ—ਸ਼ਿਵ, ਆਤਮਾ । ਸਕਤੀ—ਸ਼ਕਤੀ, ਮਾਇਆ, ਪ੍ਰਕ੍ਰਿਤੀ । ਸੰਜੋਗੀ—ਮਿਲਾਣ ਵਾਲਾ । ਨਿਰਬਾਣੀ—{ਨਿਵ੍ਰਲਾਣ} ਵਾਸਨਾ-ਰਹਿਤ, ਨਿਰਲੇਪ । ਭੋਗੀ—ਭੋਗਣ ਵਾਲਾ, ਭੋਗਾਂ ਵਿਚ ਪ੍ਰਵਿਰਤ ।੨।

ਜਤ ਕਤ—{ਯ ਕੁ} ਜਿੱਥੇ ਕਿੱਥੇ, ਹਰ ਥਾਂ । ਪੇਖਉ—ਪੇਖਊਂ, ਮੈਂ ਵੇਖਦਾ ਹਾਂ । ਤਤ ਤਤ—ਉਥੇ ਉਥੇ । ਸੋਇ—ਉਹ (ਪਰਮਾਤਮਾ) ਹੀ । ਸਾਗਰੁ—(ਸੰਸਾਰ-) ਸਮੁੰਦਰ । ਤਰੀਐ—ਤਰਿਆ ਜਾ ਸਕਦਾ ਹੈ । ਕੈ ਰੰਗਿ—ਦੇ ਪ੍ਰੇਮ ਨਾਲ । ਗਾਵੈ—ਗਾਂਦਾ ਹੈ । ਸਾਧ ਸੰਗਿ—ਸਾਧ ਸੰਗਤਿ ਵਿਚ (ਰਹਿ ਕੇ) ।੩।

ਮੁਕਤਿ—(ਵਿਕਾਰਾਂ ਤੋਂ ਜਨਮ ਮਰਨ ਦੇ ਗੇੜ ਤੋਂ) ਖ਼ਲਾਸੀ । ਭੁਗਤਿ—ਭੋਜਨ ਆਦਿਕ । ਜੁਗਤਿ—ਜੀਊਣ ਦੀ ਜਾਚ । ਜਾ ਕੈ ਵਸਿ—ਜਿਸ (ਪਰਮਾਤਮਾ) ਦੇ ਵੱਸ ਵਿਚ । ਕਿਛੁ ਊਣਾ—ਕੋਈ ਕਮੀ । ਜਨ—ਹੇ ਜਨ ! ਤਾ ਕੈ—ਉਸ (ਪ੍ਰਭੂ) ਦੇ ਘਰ ਵਿਚ । ਕਰਿ—ਕਰ ਕੇ । ਜਿਸੁ—ਜਿਸ ਜਿਸ ਉੱਤੇ । ਸੇਈ ਜਨ—ਉਹ ਬੰਦੇ {ਬਹੁ-ਵਚਨ} । ਧੰਨ—ਭਾਗਾਂ ਵਾਲੇ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦਾ ਆਸਰਾ ਲਈ ਰੱਖ । ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਰਾਧਨ ਕਰਿਆ ਕਰ, (ਜਿਹੜਾ ਮਨੁੱਖ ਇਹ ਉੱਦਮ ਕਰਦਾ ਹੈ, ਕੋਈ) ਵੈਰੀ (ਉਸ ਦੇ) ਨੇੜੇ ਨਹੀਂ ਆਉਂਦੇ, ਕੋਈ ਦੁੱਖ (ਉਸ ਦੇ) ਨੇੜੇ ਨਹੀਂ ਆਉਂਦਾ ।੧।ਰਹਾਉ।

ਹੇ ਮੇਰੇ ਮਨ ! ਉਹ (ਪਰਮਾਤਮਾ) ਆਪ ਹੀ (ਤੇਰੇ ਵਾਸਤੇ) ਸ਼ਾਸਤ੍ਰ ਹੈ, ਉਹ (ਪਰਮਾਤਮਾ) ਆਪ ਹੀ (ਤੇਰੇ ਵਾਸਤੇ) ਵੇਦ ਹੈ (ਭਾਵ, ਪਰਮਾਤਮਾ ਦਾ ਨਾਮ ਹੀ ਤੇਰੇ ਵਾਸਤੇ ਵੇਦ ਸ਼ਾਸਤ੍ਰ ਹੈ) । ਹੇ ਮਨ ! ਉਹ ਪਰਮਾਤਮਾ ਆਪ ਹੀ ਹਰੇਕ ਸਰੀਰ ਵਿਚ (ਵੱਸ ਰਿਹਾ ਹੈ), ਉਹ ਆਪ ਹੀ (ਹਰੇਕ ਜੀਵ ਦੇ ਦਿਲ ਦਾ) ਭੇਦ ਜਾਣਦਾ ਹੈ ।

ਹੇ ਮੇਰੇ ਮਨ ! ਇਹ ਸਾਰੀ ਸ੍ਰਿਸ਼ਟੀ ਜਿਸ (ਪਰਮਾਤਮਾ) ਦੀ (ਰਚੀ ਹੋਈ ਹੈ) ਉਹ ਨਿਰਾ ਨੂਰ ਹੀ ਨੂਰ ਹੈ । ਉਹ ਹੀ ਸਾਰੇ ਜਗਤ ਦਾ ਮੂਲ ਹੈ, ਉਹ ਸਭ ਥਾਈਂ ਮੌਜੂਦ ਹੈ, ਉਹ ਸਭ ਤਾਕਤਾਂ ਦਾ ਮਾਲਕ ਹੈ ।੧।

ਹੇ ਮੇਰੇ ਮਨ ! ਉਹ (ਪ੍ਰਭੂ) ਆਪ ਹੀ (ਹਰੇਕ) ਜੰਗਲ (ਨੂੰ ਪੈਦਾ ਕਰਨ ਵਾਲਾ) ਹੈ, (ਸਾਰੀ) ਵਨਸਪਤੀ (ਨੂੰ ਪੈਦਾ ਕਰਨ ਵਾਲਾ) ਹੈ, ਉਹ ਆਪ ਹੀ ਤਿੰਨਾਂ ਭਵਨਾਂ ਦਾ ਮੂਲ ਹੈ । (ਉਹ ਐਸਾ ਹੈ) ਜਿਸ ਦੇ ਹੁਕਮ ਵਿਚ ਸਾਰਾ ਜਗਤ ਪ੍ਰੋਤਾ ਹੋਇਆ ਹੈ । ਹੇ ਮਨ ! ਉਹ ਆਪ ਹੀ ਜੀਵਾਤਮਾ ਤੇ ਪ੍ਰਕ੍ਰਿਤੀ ਨੂੰ ਜੋੜਨ ਵਾਲਾ ਹੈ, ਉਹ ਆਪ ਹੀ (ਸਭ ਤੋਂ ਵੱਖਰਾ) ਵਾਸਨਾ-ਰਹਿਤ ਹੈ, ਉਹ ਆਪ ਹੀ (ਸਭ ਵਿਚ ਵਿਆਪਕ ਹੋ ਕੇ ਸਾਰੇ ਭੋਗ) ਭੋਗਣ ਵਾਲਾ ਹੈ ।੨।

ਹੇ ਭਾਈ ! ਮੈਂ ਜਿਧਰ ਕਿਧਰ ਵੇਖਦਾ ਹਾਂ, ਹਰ ਥਾਂ ਉਹ ਪ੍ਰਭੂ ਆਪ ਹੀ ਮੌਜੂਦ ਹੈ, ਉਸ ਤੋਂ ਬਿਨਾ (ਕਿਤੇ ਭੀ) ਕੋਈ ਹੋਰ ਦੂਜਾ ਨਹੀਂ ਹੈ । ਹੇ ਭਾਈ ! (ਉਸ ਪਰਮਾਤਮ ਦੇ) ਨਾਮ ਵਿਚ ਪਿਆਰ ਪਾਇਆਂ ਹੀ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ । ਨਾਨਕ (ਭੀ) ਸਾਧ ਸੰਗਤਿ ਵਿਚ (ਰਹਿ ਕੇ ਉਸੇ ਪਰਮਾਤਮਾ ਦੇ) ਗੁਣ ਗਾਂਦਾ ਹੈ ।੩।

ਹੇ ਭਾਈ ! (ਜੀਵਾਂ ਨੂੰ) ਮੁਕਤੀ (ਦੇਣੀ, ਜੀਵਾਂ ਨੂੰ ਖਾਣ-ਪੀਣ ਨੂੰ) ਭੋਜਨ (ਦੇਣਾ, ਜੀਵਾਂ ਨੂੰ) ਜੀਵਨ-ਤੋਰੇ ਤੋਰਨਾ—ਇਹ ਸਭ ਕੁਝ ਜਿਸ ਪਰਮਾਤਮਾ ਦੇ ਵੱਸ ਵਿਚ ਹੈ, ਉਸ ਦੇ ਘਰ ਵਿਚ (ਕਿਸੇ ਚੀਜ਼ ਦੀ) ਕੋਈ ਕਮੀ ਨਹੀਂ ਹੈ । ਹੇ ਦਾਸ ਨਾਨਕ ! ਮਿਹਰ ਕਰ ਕੇ ਜਿਸ ਜਿਸ ਮਨੁੱਖ ਉੱਤੇ ਪਰਮਾਤਮਾ ਦਇਆਵਾਨ ਹੁੰਦਾ ਹੈ, ਉਹੀ ਸਾਰੇ ਬੰਦੇ (ਅਸਲ) ਭਾਗਾਂ ਵਾਲੇ ਹਨ ।੪।੩੭।੫੦।

**ਭੈਰਉ ਮਹਲਾ ੫ ॥ ਭਗਤਾ ਮਨਿ ਆਨੰਦੁ ਗੋਬਿੰਦ ॥ ਅਸਥਿਤਿ ਭਏ ਬਿਨਸੀ ਸਭ ਚਿੰਦ ॥ ਭੈ ਭ੍ਰਮ ਬਿਨਸਿ ਗਏ ਖਿਨ ਮਾਹਿ ॥ ਪਾਰਬ੍ਰਹਮੁ ਵਸਿਆ ਮਨਿ ਆਇ ॥੧॥ ਰਾਮ ਰਾਮ ਸੰਤ ਸਦਾ ਸਹਾਇ ॥ ਘਰਿ ਬਾਹਰਿ ਨਾਲੇ ਪਰਮੇਸਰੁ ਰਵਿ ਰਹਿਆ ਪੂਰਨ ਸਭ ਠਾਇ ॥੧॥ ਰਹਾਉ ॥ ਧਨੁ ਮਾਲੁ ਜੋਬਨੁ ਜੁਗਤਿ ਗੋਪਾਲ ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ ॥ ਅਪਨੇ ਦਾਸ ਕਉ ਦੇ ਰਾਖੈ ਹਾਥ ॥ ਨਿਮਖ ਨ ਛੋਡੈ ਸਦ ਹੀ ਸਾਥ ॥੨॥ ਹਰਿ ਸਾ ਪ੍ਰੀਤਮੁ ਅਵਰੁ ਨ ਕੋਇ ॥ ਸਾਰਿ ਸਮ੍ਾਲੇ ਸਾਚਾ ਸੋਇ ॥ ਮਾਤ ਪਿਤਾ ਸੁਤ ਬੰਧੁ ਨਰਾਇਣੁ ॥ ਆਦਿ ਜੁਗਾਦਿ ਭਗਤ ਗੁਣ ਗਾਇਣੁ ॥੩॥ ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ ॥ ਏਕ ਬਿਨਾ ਦੂਜਾ ਨਹੀ ਹੋਰੁ ॥ ਨਾਨਕ ਕੈ ਮਨਿ ਇਹੁ ਪੁਰਖਾਰਥੁ ॥ ਪ੍ਰਭੂ ਹਮਾਰਾ ਸਾਰੇ ਸੁਆਰਥੁ ॥੪॥੩੮॥੫੧॥ {ਪੰਨਾ ੧੧੫੧}**

**ਪਦ ਅਰਥ** :—ਮਨਿ—ਮਨ ਵਿਚ । ਅਸਥਿਤਿ—(ਭੈ ਭਰਮ ਆਦਿਕਾਂ ਵਲੋਂ) ਅਡੋਲਤਾ । ਚਿੰਦ—(ਭੈ ਭਰਮਾਂ ਦਾ) ਚਿੰਤਨ, ਚਿੱਤ-ਚੇਤਾ । ਭੈ—{ਬਹੁ-ਵਚਨ} ਸਾਰੇ ਡਰ । ਆਇ—ਆ ਕੇ ।੧।

ਸਹਾਇ—ਸਹਾਈ, ਮਦਦਗਾਰ । ਨਾਲੇ—ਨਾਲ ਹੀ । ਰਵਿ ਰਹਿਆ—ਵਿਆਪਕ ਹੈ । ਪੂਰਨ—ਵਿਆਪਕ । ਸਭ ਠਾਇ—ਸਭ ਥਾਈਂ ।੧।ਰਹਾਉ।

ਜੁਗਤਿ—ਜੀਵਨ ਦੀ ਮਰਯਾਦਾ, ਜੀਉਣ ਦੀ ਜਾਚ । ਜੀਅ—ਜਿੰਦ । ਦੇ—ਦੇ ਕੇ । ਰਾਖੈ—ਰੱਖਿਆ ਕਰਦਾ ਹੈ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਸਦ—ਸਦਾ ।੨।

ਸਾ—ਵਰਗਾ । ਪ੍ਰੀਤਮੁ—ਪਿਆਰ ਕਰਨ ਵਾਲਾ । ਸਾਰਿ—ਸਾਰ ਲੈ ਕੇ, ਗਹੁ ਨਾਲ । ਸਮ੍ਾਲੇ—ਸੰਭਾਲ ਕਰਦਾ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸੁਤ—ਪੁੱਤਰ । ਬੰਧੁ—ਸਨਬੰਧੀ । ਭਗਤ—ਪਰਮਾਤਮਾ ਦੇ ਸੇਵਕ । ਆਦਿ—ਮੁੱਢ ਤੋਂ । ਜੁਗਾਦਿ—ਜੁਗਾਂ ਦੇ ਮੁੱਢ ਤੋਂ ।੩।

ਧਰ—ਆਸਰਾ । ਤਿਸ ਕੀ—{ਸੰਬੰਧਕ ‘ਕੀ’ ਦੇ ਕਾਰਨ ਲਫ਼ਜ਼ ‘ਤਿਸੁ’ ਦਾ ੁ ਉੱਡ ਗਿਆ ਹੈ} । ਮਨਿ—ਮਨ ਵਿਚ । ਜੋਰੁ—ਬਲ, ਸਹਾਰਾ । ਕੈ ਮਨਿ—ਦੇ ਮਨ ਵਿਚ । ਪੁਰਖਾਰਥੁ—ਹੌਸਲਾ । ਸਾਰੇ—ਸੁਆਰਦਾ ਹੈ ।੪।

**ਅਰਥ** :—ਹੇ ਭਾਈ ! (ਜਿਹੜਾ) ਪਰਮਾਤਮਾ ਸਭਨੀਂ ਥਾਈਂ ਪੂਰਨ ਤੌਰ ਤੇ ਮੌਜੂਦ ਹੈ, (ਉਹ) ਪਰਮਾਤਮਾ ਆਪਣੇ ਸੰਤ ਜਨਾਂ ਦਾ ਸਦਾ ਮਦਦਗਾਰ ਹੈ, ਘਰ ਵਿਚ ਘਰੋਂ ਬਾਹਰ ਹਰ ਥਾਂ (ਸੰਤ ਜਨਾਂ ਦੇ ਨਾਲ) ਹੁੰਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਭਗਤਾਂ ਦੇ ਮਨ ਵਿਚ ਸਦਾ ਆਤਮਕ ਹੁਲਾਰਾ ਟਿਕਿਆ ਰਹਿੰਦਾ ਹੈ (ਦੁਨੀਆ ਦੇ ਡਰਾਂ, ਦੁਨੀਆ ਦੀਆਂ ਭਟਕਣਾਂ ਵਲੋਂ ਉਹਨਾਂ ਦੇ ਅੰਦਰ ਸਦਾ) ਅਡੋਲਤਾ ਰਹਿੰਦੀ ਹੈ (ਦੁਨੀਆ ਦੇ ਡਰਾਂ ਦਾ ਉਹਨਾਂ ਨੂੰ) ਚਿਤ-ਚੇਤਾ ਭੀ ਨਹੀਂ ਰਹਿੰਦਾ । ਹੇ ਭਾਈ ! (ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਇਕ ਖਿਨ ਵਿਚ ਉਸ ਦੇ ਸਾਰੇ ਡਰ ਸਹਿਮ ਦੂਰ ਹੋ ਜਾਂਦੇ ਹਨ ।੧।

ਹੇ ਭਾਈ ! ਪਰਮਾਤਮਾ ਅੱਖ ਝਮਕਣ ਜਿਤਨੇ ਸਮੇ ਲਈ ਭੀ ਆਪਣੇ ਸੇਵਕ ਦਾ ਸਾਥ ਨਹੀਂ ਛੱਡਦਾ, ਸਦਾ ਉਸ ਦੇ ਨਾਲ ਰਹਿੰਦਾ ਹੈ, ਆਪਣੇ ਸੇਵਕ ਨੂੰ ਹੱਥ ਦੇ ਕੇ ਬਚਾਂਦਾ ਹੈ । ਹੇ ਭਾਈ ! ਪਰਮਾਤਮਾ ਸੇਵਕ ਦੀ ਜਿੰਦ ਦੀ ਪਾਲਣਾ ਕਰਦਾ ਹੈ, ਸਦਾ ਉਸ ਦੇ ਪ੍ਰਾਣਾਂ ਦੀ ਰਾਖੀ ਕਰਦਾ ਹੈ, ਉਸ ਨੂੰ ਸਾਰੇ ਸੁਖ ਦੇਂਦਾ ਹੈ । (ਸੇਵਕ ਵਾਸਤੇ ਭੀ) ਪਰਮਾਤਮਾ ਦਾ ਨਾਮ ਹੀ ਧਨ ਹੈ, ਨਾਮ ਹੀ ਮਾਲ ਹੈ, ਨਾਮ ਹੀ ਜਵਾਨੀ ਹੈ ਅਤੇ ਨਾਮ ਜਪਣਾ ਹੀ ਜੀਊਣ ਦੀ ਸੁਚੱਜੀ ਜਾਚ ਹੈ ।੨।

ਹੇ ਭਾਈ ! ਪਰਮਾਤਮਾ ਵਰਗਾ ਪਿਆਰ ਕਰਨ ਵਾਲਾ ਹੋਰ ਕੋਈ ਨਹੀਂ ਹੈ । ਉਹ ਸਦਾ-ਥਿਰ ਪ੍ਰਭੂ ਬੜੇ ਗਹੁ ਨਾਲ (ਆਪਣੇ ਭਗਤਾਂ ਦੀ) ਸੰਭਾਲ ਕਰਦਾ ਹੈ । ਹੇ ਭਾਈ ! ਜਗਤ ਦੇ ਸ਼ੁਰੂ ਤੋਂ ਜੁਗਾਂ ਦੇ ਸ਼ੁਰੂ ਤੋਂ ਭਗਤ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਦੇ ਆ ਰਹੇ ਹਨ, ਉਹਨਾਂ ਵਾਸਤੇ ਪਰਮਾਤਮਾ ਹੀ ਮਾਂ ਹੈ, ਪਰਮਾਤਮਾ ਹੀ ਪਿਉ ਹੈ, ਪਰਮਾਤਮਾ ਹੀ ਪੁੱਤਰ ਹੈ ਪਰਮਾਤਮਾ ਹੀ ਸਨਬੰਧੀ ਹੈ ।੩।

ਹੇ ਭਾਈ ! ਭਗਤ ਜਨਾਂ ਦੇ ਮਨ ਵਿਚ ਪਰਮਾਤਮਾ ਦਾ ਹੀ ਆਸਰਾ ਹੈ ਪਰਮਾਤਮਾ ਦਾ ਹੀ ਤਾਣ ਹੈ । ਨਾਨਕ ਦੇ ਮਨ ਵਿਚ (ਭੀ) ਇਹੀ ਹੌਸਲਾ ਹੈ ਕਿ ਪਰਮਾਤਮਾ ਸਾਡਾ ਹਰੇਕ ਕੰਮ ਸੁਆਰਦਾ ਹੈ ।੪।੩੮।੫੧।

**ਭੈਰਉ ਮਹਲਾ ੫ ॥ ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥ ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ ॥੧॥ ਰਹਾਉ ॥ ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ ॥ ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ ॥੧॥ ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧ ਸੰਗਿ ਮਿਟਿਆ ਅਭਿਮਾਨ ॥ ਐਸੇ ਸੰਤ ਭੇਟਹਿ ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ ॥੨॥੩੯॥੫੨॥ {ਪੰਨਾ ੧੧੫੧}**

**ਪਦ ਅਰਥ** :—ਭੈ ਕਉ—ਡਰ ਨੂੰ {ਸੰਬੰਧਕ ਦੇ ਕਾਰਨ ਲਫ਼ਜ਼ ‘ਭਉ’ ਤੋਂ ‘ਭੈ’ ਬਣ ਜਾਂਦਾ ਹੈ} । ਪੜਿਆ—ਪੈ ਗਿਆ । ਸਿਮਰਤ—ਸਿਮਰਦਿਆਂ । ਸਗਲ ਬਿਆਧਿ—ਹਰੇਕ ਕਿਸਮ ਦੀ ਬੀਮਾਰੀ । ਤ੍ਰਿਹੁ ਗੁਣ ਕੀ—ਮਾਇਆ ਦੇ ਤਿੰਨਾਂ ਹੀ ਗੁਣਾਂ ਤੋਂ ਪੈਦਾ ਹੋਣ ਵਾਲੀ । ਕਾਮ—ਕੰਮ ।੧।ਰਹਾਉ।

ਗਾਵਹਿ—ਗਾਂਦੇ ਹਨ {ਬਹੁ-ਵਚਨ} । ਪੂਰਨ ਧਾਮ—ਸਰਬ-ਵਿਆਪਕ ਪ੍ਰਭੂ ਦੇ ਚਰਨਾਂ ਦਾ ਟਿਕਾਣਾ । ਧਾਮ—ਘਰ, ਟਿਕਾਣਾ । ਬਾਂਛੈ—ਲੋੜਦਾ ਹੈ, ਚਾਹੁੰਦਾ ਹੈ {ਇਕ-ਵਚਨ} । ਪੁਨੀਤ—ਪਵਿੱਤਰ । ਜਾਮ—ਜਮਰਾਜ ।੧।

ਮਦ—ਮਸਤੀ, ਮੋਹ । ਸਾਧ ਸੰਗਿ—ਸਾਧ ਸੰਗਤਿ ਵਿਚ । ਭੇਟਹਿ—ਮਿਲਦੇ ਹਨ {ਬਹੁ-ਵਚਨ} । ਤਿਨ ਕੈ—ਉਹਨਾਂ ਤੋਂ । ਸਦ—ਸਦਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਡਰ ਨੂੰ ਭੀ ਡਰ ਪੈ ਜਾਂਦਾ ਹੈ (ਡਰ ਸਿਮਰਨ ਕਰਨ ਵਾਲੇ ਦੇ ਨੇੜੇ ਨਹੀਂ ਜਾਂਦਾ) । ਮਾਇਆ ਦੇ ਤਿੰਨਾਂ ਹੀ ਗੁਣਾਂ ਤੋਂ ਪੈਦਾ ਹੋਣ ਵਾਲੀ ਹਰੇਕ ਬੀਮਾਰੀ (ਭਗਤ ਜਨ ਦੇ ਅੰਦਰੋਂ) ਦੂਰ ਹੋ ਜਾਂਦੀ ਹੈ । ਪ੍ਰਭੂ ਦੇ ਸੇਵਕ ਦੇ ਸਾਰੇ ਕੰਮ ਸਿਰੇ ਚੜ੍ਹਦੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਭਗਤ ਸਦਾ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹਨਾਂ ਨੂੰ ਸਰਬ-ਵਿਆਪਕ ਪ੍ਰਭੂ ਦੇ ਚਰਨਾਂ ਦਾ ਟਿਕਾਣਾ ਮਿਲਿਆ ਰਹਿੰਦਾ ਹੈ । ਹੇ ਭਾਈ ! ਧਰਮਰਾਜ ਜਮਰਾਜ ਭੀ ਦਿਨ ਰਾਤ ਪਰਮਾਤਮਾ ਦੇ ਭਗਤ ਦਾ ਦਰਸਨ ਕਰਨਾ ਲੋੜਦਾ ਹੈ (ਕਿਉਂਕਿ ਉਸ ਦਰਸਨ ਨਾਲ ਉਹ) ਪਵਿੱਤਰ ਹੋ ਸਕਦਾ ਹੈ ।੧।

ਹੇ ਭਾਈ ! ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਕਾਮ ਕ੍ਰੋਧ ਲੋਭ ਮੋਹ ਅਹੰਕਾਰ (ਹਰੇਕ ਵਿਕਾਰ ਮਨੁੱਖ ਦੇ ਅੰਦਰੋਂ) ਖ਼ਤਮ ਹੋ ਜਾਂਦਾ ਹੈ । ਪਰ ਇਹੋ ਜਿਹੇ ਸੰਤ ਜਨ ਵੱਡੇ ਭਾਗਾਂ ਨਾਲ ਹੀ ਮਿਲਦੇ ਹਨ । ਹੇ ਨਾਨਕ ! (ਆਖ—) ਮੈਂ ਉਹਨਾਂ ਸੰਤ ਜਨਾਂ ਤੋਂ ਸਦਾ ਸਦਕੇ ਜਾਂਦਾ ਹਾਂ ।੨।੩੯।੫੨।

**ਭੈਰਉ ਮਹਲਾ ੫ ॥ ਪੰਚ ਮਜਮੀ ਜੋ ਪੰਚਨ ਰਾਖੈ ॥ ਮਿਥਿਆ ਰਸਨਾ ਨਿਤ ਉਠਿ ਭਾਖੈ ॥ ਚਕ੍ਰ ਬਣਾਇ ਕਰੈ ਪਾਖੰਡ ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥੧॥ ਹਰਿ ਕੇ ਨਾਮ ਬਿਨਾ ਸਭ ਝੂਠੁ ॥ ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ ॥੧॥ ਰਹਾਉ ॥ ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥ ਲੀਪਿਐ ਥਾਇ ਨ ਸੁਚਿ ਹਰਿ ਮਾਨੈ ॥ ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥ ਸਾਚੀ ਦਰਗਹਿ ਅਪਨੀ ਪਤਿ ਖੋਵੈ ॥੨॥ ਮਾਇਆ ਕਾਰਣਿ ਕਰੈ ਉਪਾਉ ॥ ਕਬਹਿ ਨ ਘਾਲੈ ਸੀਧਾ ਪਾਉ ॥ ਜਿਨਿ ਕੀਆ ਤਿਸੁ ਚੀਤਿ ਨ ਆਣੈ ॥ ਕੂੜੀ ਕੂੜੀ ਮੁਖਹੁ ਵਖਾਣੈ ॥੩॥ ਜਿਸ ਨੋ ਕਰਮੁ ਕਰੇ ਕਰਤਾਰੁ ॥ ਸਾਧ ਸੰਗਿ ਹੋਇ ਤਿਸੁ ਬਿਉਹਾਰੁ ॥ ਹਰਿ ਨਾਮ ਭਗਤਿ ਸਿਉ ਲਾਗਾ ਰੰਗੁ ॥ ਕਹੁ ਨਾਨਕ ਤਿਸੁ ਜਨ ਨਹੀ ਭੰਗੁ ॥੪॥੪੦॥੫੩॥ {ਪੰਨਾ ੧੧੫੧}**

**ਪਦ ਅਰਥ** :—ਪੰਚ ਮਜਮੀ—ਪੰਜ ਪੀਰਾਂ ਦਾ ਉਪਾਸਕ, ਕਾਮਾਦਿਕ ਪੰਜ ਪੀਰਾਂ ਦਾ ਉਪਾਸਕ । ਪੰਚਨ—ਕਾਮਾਦਿਕ ਪੰਜਾਂ ਨੂੰ । ਮਿਥਿਆ—ਝੂਠ । ਰਸਨਾ—ਜੀਭ (ਨਾਲ) । ਉਠਿ—ਉੱਠ ਕੇ । ਨਿਤ ਉਠਿ—ਸਦਾ ਹੀ, ਹਰ ਰੋਜ਼ । ਭਾਖੈ—ਬੋਲਦਾ ਹੈ । ਚਕ੍ਰ—ਗਣੇਸ਼ ਆਦਿਕ ਦੇ ਨਿਸ਼ਾਨ । ਪਾਖੰਡ—ਧਰਮੀ ਹੋਣ ਦਾ ਵਿਖਾਵਾ । ਝੁਰਿ ਝੁਰਿ—ਮਾਇਆ ਦੀ ਖ਼ਾਤਰ ਤਰਲੇ ਲੈ ਲੈ ਕੇ । ਪਚੈ—ਅੰਦਰੇ ਅੰਦਰ ਸੜਦਾ ਹੈ । ਤ੍ਰਿਆ ਰੰਡ—ਵਿਧਵਾ ਇਸਤ੍ਰੀ, ਰੰਡੀ ਜ਼ਨਾਨੀ ।੧।

ਸਭ—ਸਾਰੀ (ਵਿਖਾਵੇ ਵਾਲੀ ਧਾਰਮਿਕ ਕ੍ਰਿਆ) । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਸਾਚੀ ਦਰਗਹਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹਜ਼ੂਰੀ ਵਿਚ । ਸਾਕਤ ਮੂਠੁ—ਸਾਕਤਾਂ ਦਾ ਪਾਜ, ਸਾਕਤਾਂ ਦਾ ਠੱਗੀ ਦਾ ਪਾਜ, ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਦੀ ਠੱਗੀ-ਠੋਰੀ ।੧।ਰਹਾਉ।

ਸੋਈ—ਉਹੀ ਮਨੁੱਖ । ਕੁਚੀਲੁ—ਗੰਦੀ ਰਹਿਣੀ ਵਾਲਾ । ਜਾਨੈ—ਪਛਾਣਦਾ । ਲੀਪਿਐ ਥਾਇ—ਜੇ ਚੌਂਕਾ ਪੋਚਿਆ ਜਾਏ । ਸੁਚਿ—ਪਵਿੱਤ੍ਰਤਾ । ਮਾਨੈ—ਮੰਨਦਾ । ਅੰਤਰੁ—ਅੰਦਰਲਾ, ਹਿਰਦਾ । ਬਾਹਰੁ—(ਸਰੀਰ ਦਾ) ਬਾਹਰਲਾ ਪਾਸਾ । ਪਤਿ—ਇੱਜ਼ਤ ।੨।

ਕਾਰਣਿ—ਕਮਾਣ ਵਾਸਤੇ । ਉਪਾਉ—ਹੀਲਾ, ਉੱਦਮ । ਘਾਲੈ—ਘੱਲਦਾ, ਧਰਦਾ । ਸੀਧਾ ਪਾਉ—ਸਿੱਧਾ ਪੈਰ । ਜਿਨਿ—ਜਿਸ (ਪਰਮਾਤਮਾ) ਨੇ । ਚੀਤਿ—ਚਿੱਤ ਵਿਚ । ਆਣੈ—ਲਿਆਉਂਦਾ । ਕੂੜੀ ਕੂੜੀ—ਝੂਠ-ਮੂਠ । ਮੁਖਹੁ—ਮੂੰਹੋਂ ।੩।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਕਰਮੁ—ਬਖ਼ਸ਼ਸ਼ । ਬਿਉਹਾਰੁ—ਵਰਤਣ-ਵਿਹਾਰ, ਮੇਲ-ਜੋਲ, ਬਹਿਣ-ਖਲੋਣ । ਸਿਉ—ਨਾਲ । ਰੰਗੁ—ਪਿਆਰ । ਭੰਗੁ—ਤੋਟ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ (ਹੋਰ) ਸਾਰੀ (ਵਿਖਾਵੇ ਵਾਲੀ ਧਾਰਮਿਕ ਕ੍ਰਿਆ) ਝੂਠਾ ਉੱਦਮ ਹੈ । ਪੂਰੇ ਗੁਰੂ ਦੀ ਸਰਣ ਪੈਣ ਤੋਂ ਬਿਨਾ ਵਿਕਾਰਾਂ ਤੋਂ ਖ਼ਲਾਸੀ ਨਹੀਂ ਮਿਲਦੀ । ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹਜ਼ੂਰੀ ਵਿਚ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਦਾ ਠੱਗੀ ਦਾ ਪਾਜ ਚੱਲ ਨਹੀਂ ਸਕਦਾ ।੧।ਰਹਾਉ।

ਹੇ ਭਾਈ ! (ਨਾਮ-ਸਿਮਰਨ ਛੱਡ ਕੇ ਜਿਹੜਾ ਮਨੁੱਖ ਆਪਣੇ ਸਰੀਰ ਉੱਤੇ) ਗਣੇਸ਼ ਆਦਿਕ ਦਾ ਨਿਸ਼ਾਨ ਬਣਾ ਕੇ ਆਪਣੇ ਧਰਮੀ ਹੋਣ ਦਾ ਵਿਖਾਵਾ ਕਰਦਾ ਹੈ, ਉਹ (ਅਸਲ ਵਿਚ) ਅੰਦਰੇ ਅੰਦਰ ਮਾਇਆ ਦੀ ਖ਼ਾਤਰ ਤਰਲੈ ਲੈ ਲੈ ਕੇ ਸੜਦਾ ਰਹਿੰਦਾ ਹੈ, ਜਿਵੇਂ ਵਿਧਵਾ ਇਸਤ੍ਰੀ (ਪਤੀ ਤੋਂ ਬਿਨਾ ਸਦਾ ਦੁਖੀ ਰਹਿੰਦੀ ਹੈ) । ਉਹ ਮਨੁੱਖ (ਅਸਲ ਵਿਚ ਕਾਮਾਦਿਕ) ਪੰਜ ਪੀਰਾਂ ਦਾ ਉਪਾਸਕ ਹੁੰਦਾ ਹੈ ਕਿਉਂਕਿ ਉਹ ਇਹਨਾਂ ਪੰਜਾਂ ਨੂੰ (ਆਪਣੇ ਹਿਰਦੇ ਵਿਚ) ਸਾਂਭੀ ਰੱਖਦਾ ਹੈ, ਤੇ ਸਦਾ ਗਿਣ-ਮਿਥ ਕੇ ਆਪਣੀ ਜੀਭ ਨਾਲ ਝੂਠ ਬੋਲਦਾ ਰਹਿੰਦਾ ਹੈ ।੧।

ਹੇ ਭਾਈ ! ਅਸਲ ਵਿਚ ਉਹੀ ਮਨੁੱਖ ਗੰਦੀ ਰਹਿਣੀ ਵਾਲਾ ਹੈ ਜਿਹੜਾ ਇਸ ਸਾਰੀ ਰਚਨਾ ਵਿਚ (ਇਸ ਦੇ ਕਰਤਾਰ ਸਿਰਜਣਹਾਰ ਨੂੰ ਵੱਸਦਾ) ਨਹੀਂ ਪਛਾਣ ਸਕਦਾ । ਜੇ ਬਾਹਰਲਾ ਚੌਕਾ ਲਿਪਿਆ ਜਾਏ (ਤਾਂ ਉਸ ਬਾਹਰਲੀ ਸੁੱਚ ਨੂੰ) ਪਰਮਾਤਮਾ ਸੁੱਚ ਨਹੀਂ ਸਮਝਦਾ । ਜਿਸ ਮਨੁੱਖ ਦਾ ਹਿਰਦਾ ਤਾਂ ਵਿਕਾਰਾਂ ਨਾਲ ਗੰਦਾ ਹੋਇਆ ਪਿਆ ਹੈ, ਪਰ ਉਹ ਆਪਣੇ ਸਰੀਰ ਨੂੰ (ਸੁੱਚ ਦੀ ਖ਼ਾਤਰ) ਸਦਾ ਧੋਂਦਾ ਰਹਿੰਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਆਪਣੀ ਇੱਜ਼ਤ ਗਵਾ ਲੈਂਦਾ ਹੈ ।੨।

ਹੇ ਭਾਈ ! (ਆਪਣੇ ਧਰਮੀ ਹੋਣ ਦਾ ਵਿਖਾਵਾ ਕਰਨ ਵਾਲਾ ਮਨੁੱਖ ਅੰਦਰੋਂ) ਮਾਇਆ ਇਕੱਠੀ ਕਰਨ ਦੀ ਖ਼ਾਤਰ (ਭੇਖ ਤੇ ਸੁੱਚ ਆਦਿਕ ਦਾ) ਹੀਲਾ ਕਰਦਾ ਹੈ, ਪਰ (ਪਵਿੱਤਰ ਜੀਵਨ ਵਾਲੇ ਰਸਤੇ ਉਤੇ) ਕਦੇ ਭੀ ਸਿੱਧਾ ਪੈਰ ਨਹੀਂ ਧਰਦਾ । ਜਿਸ ਪਰਮਾਤਮਾ ਨੇ ਪੈਦਾ ਕੀਤਾ ਹੈ, ਉਸ ਨੂੰ ਆਪਣੇ ਚਿੱਤ ਵਿਚ ਨਹੀਂ ਵਸਾਂਦਾ (ਹਾਂ) ਝੂਠ-ਮੂਠ (ਲੋਕਾਂ ਨੂੰ ਠੱਗਣ ਲਈ ਆਪਣੇ) ਮੂੰਹੋਂ (ਰਾਮ ਰਾਮ) ਉਚਾਰਦਾ ਰਹਿੰਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਉੱਤੇ ਕਰਤਾਰ-ਸਿਰਜਣਹਾਰ ਮਿਹਰ ਕਰਦਾ ਹੈ, ਸਾਧ ਸੰਗਤਿ ਵਿਚ ਉਸ ਮਨੁੱਖ ਦਾ ਬਹਿਣ-ਖਲੋਣ ਹੋ ਜਾਂਦਾ ਹੈ, ਪਰਮਾਤਮਾ ਦੇ ਨਾਮ ਨਾਲ ਪਰਮਾਤਮਾ ਦੀ ਭਗਤੀ ਨਾਲ ਉਸ ਦਾ ਪ੍ਰੇਮ ਬਣ ਜਾਂਦਾ ਹੈ । ਹੇ ਨਾਨਕ ! ਉਹ ਮਨੁੱਖ ਨੂੰ (ਆਤਮਕ ਅਨੰਦ ਵਿਚ ਕਦੇ) ਤੋਟ ਨਹੀਂ ਆਉਂਦੀ ।੪।੪੦।੫੩।

**ਭੈਰਉ ਮਹਲਾ ੫ ॥ ਨਿੰਦਕ ਕਉ ਫਿਟਕੇ ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥ ਨਿੰਦਕ ਕਾ ਮੈਲਾ ਆਚਾਰੁ ॥ ਦਾਸ ਅਪੁਨੇ ਕਉ ਰਾਖਨਹਾਰੁ ॥੧॥ ਨਿੰਦਕੁ ਮੁਆ ਨਿੰਦਕ ਕੈ ਨਾਲਿ ॥ ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ ਰਹਾਉ ॥ ਨਿੰਦਕ ਕਾ ਕਹਿਆ ਕੋਇ ਨ ਮਾਨੈ ॥ ਨਿੰਦਕ ਝੂਠੁ ਬੋਲਿ ਪਛੁਤਾਨੇ ॥ ਹਾਥ ਪਛੋਰਹਿ ਸਿਰੁ ਧਰਨਿ ਲਗਾਹਿ ॥ ਨਿੰਦਕ ਕਉ ਦਈ ਛੋਡੈ ਨਾਹਿ ॥੨॥ ਹਰਿ ਕਾ ਦਾਸੁ ਕਿਛੁ**

**ਬੁਰਾ ਨ ਮਾਗੈ ॥ ਨਿੰਦਕ ਕਉ ਲਾਗੈ ਦੁਖ ਸਾਂਗੈ ॥ ਬਗੁਲੇ ਜਿਉ ਰਹਿਆ ਪੰਖ ਪਸਾਰਿ ॥ ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥੩॥ ਅੰਤਰਜਾਮੀ ਕਰਤਾ ਸੋਇ ॥ ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥ ਹਰਿ ਕਾ ਦਾਸੁ ਸਾਚਾ ਦਰਬਾਰਿ ॥ ਜਨ ਨਾਨਕ ਕਹਿਆ ਤਤੁ ਬੀਚਾਰਿ ॥੪॥੪੧॥੫੪॥ {ਪੰਨਾ ੧੧੫੧-੧੧੫੨}**

**ਪਦ ਅਰਥ** :—ਨਿੰਦਕ—ਦੂਜਿਆਂ ਉੱਤੇ ਚਿੱਕੜ ਸੁੱਟਣ ਵਾਲਾ, ਦੂਜਿਆਂ ਉੱਤੇ ਤੁਹਮਤਾਂ ਲਾਣ ਵਾਲਾ । ਕਉ—ਨੂੰ । ਫਿਟਕੇ—ਫਿਟਕਾਰਾਂ ਪਾਂਦਾ ਹੈ । ਬਿਉਹਾਰ—(ਤੁਹਮਤਾਂ ਲਾਣ ਵਾਲਾ) ਕਸਬ । ਮੈਲਾ—ਗੰਦਾ, ਵਿਕਾਰਾਂ-ਭਰਿਆ । ਆਚਾਰੁ—ਆਚਰਨ । ਰਾਖਨਹਾਰੁ—(ਵਿਕਾਰਾਂ ਤੋਂ) ਬਚਾ ਸਕਣ ਵਾਲਾ ।੧।

ਮੁਆ—ਆਤਮਕ ਮੌਤੇ ਮਰ ਜਾਂਦਾ ਹੈ । ਕੈ ਨਾਲਿ—ਦੀ ਸੁਹਬਤ ਵਿਚ । ਪਰਮੇਸਰਿ—ਪਰਮੇਸਰ ਨੇ । ਰਾਖੇ—(ਸਦਾ) ਰੱਖਿਆ ਕੀਤੀ । ਕੈ ਸਿਰਿ—ਦੇ ਸਿਰ ਉੱਤੇ । ਕੜਕਿਓ—ਕੂਕਦਾ ਰਹਿੰਦਾ ਹੈ । ਕਾਲੁ—ਆਤਮਕ ਮੌਤ ।੧।ਰਹਾਉ।

ਨ ਮਾਨੈ—ਇਤਬਾਰ ਨਹੀਂ ਕਰਦਾ । ਬੋਲਿ—ਬੋਲ ਕੇ । ਪਛਤਾਨੇ—ਅਫ਼ਸੋਸ ਕਰਦੇ ਹਨ । ਹਾਥ ਪਛੋਰਹਿ—(ਆਪਣੇ) ਹੱਥ (ਮੱਥੇ ਤੇ) ਮਾਰਦੇ ਹਨ । ਧਰਨਿ—ਧਰਤੀ । ਦਈ—ਪਰਮਾਤਮਾ ।੨।

ਨ ਮਾਗੈ—ਨਹੀਂ ਮੰਗਦਾ, ਨਹੀਂ ਚਾਹੁੰਦਾ । ਦੁਖੁ ਸਾਂਗੈ—ਬਰਛੀ (ਵੱਜਣ) ਦਾ ਦੁੱਖ । ਪੰਖ—ਖੰਡ । ਪਸਾਰਿ ਰਹਿਆ—ਖਿਲਾਰੀ ਰੱਖਦਾ ਹੈ । ਤੇ—ਤੋਂ । ਤਾਂ—ਤਦੋਂ । ਬੀਚਾਰਿ—ਵਿਚਾਰਿ, ਵਿਚਾਰ ਕੇ ।੩।

ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਨਿਹਚਲੁ—ਅਟੱਲ, ਜ਼ਰੂਰ ਵਾਪਰਨ ਵਾਲਾ । ਸਾਚਾ—ਅਡੋਲ ਜੀਵਨ ਵਾਲਾ । ਦਰਬਾਰਿ—ਪ੍ਰਭੂ ਦੀ ਹਜ਼ੂਰੀ ਵਿਚ । ਤਤੁ—ਅਸਲੀਅਤ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! (ਸੰਤ ਜਨਾਂ ਉਤੇ) ਤੁਹਮਤਾਂ ਲਾਣ ਵਾਲਾ ਮਨੁੱਖ ਤੁਹਮਤਾਂ ਲਾਣ ਵਾਲੇ ਦੀ ਸੁਹਬਤ ਵਿਚ ਰਹਿ ਕੇ ਆਤਮਕ ਮੌਤ ਸਹੇੜ ਲੈਂਦਾ ਹੈ । ਪ੍ਰਭੂ-ਪਰਮੇਸਰ ਨੇ (ਵਿਕਾਰਾਂ ਵਿਚ ਡਿੱਗਣ ਵਲੋਂ ਸਦਾ ਹੀ ਆਪਣੇ) ਸੇਵਕਾਂ ਦੀ ਰੱਖਿਆ ਕੀਤੀ ਹੈ, ਪਰ ਉਹਨਾਂ ਉਤੇ ਤੁਹਮਤਾਂ ਲਾਣ ਵਾਲਿਆਂ ਦੇ ਸਿਰ ਉੱਤੇ ਆਤਮਕ ਮੌਤ (ਸਦਾ) ਗੱਜਦੀ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਸੰਤ ਜਨਾਂ ਉਤੇ ਤੁਹਮਤਾਂ ਲਾਣ ਵਾਲੇ ਮਨੁੱਖ ਨੂੰ ਸਾਰਾ ਜਗਤ ਫਿਟਕਾਰਾਂ ਪਾਂਦਾ ਹੈ (ਕਿਉਂਕਿ ਜਗਤ ਜਾਣਦਾ ਹੈ ਕਿ) ਤੁਹਮਤਾਂ ਲਾਣ ਦਾ ਇਹ ਕਸਬ ਝੂਠਾ ਹੈ । ਹੇ ਭਾਈ ! (ਤੁਹਮਤਾਂ ਲਾ ਲਾ ਕੇ) ਤੁਹਮਤਾਂ ਲਾਣ ਵਾਲੇ ਦਾ ਆਪਣਾ ਆਚਰਨ ਹੀ ਗੰਦਾ ਹੋ ਜਾਂਦਾ ਹੈ । ਪਰ ਪਰਮਾਤਮਾ ਆਪਣੇ ਸੇਵਕ ਨੂੰ (ਵਿਕਾਰਾਂ ਵਿਚ ਡਿੱਗਣ ਤੋਂ) ਆਪ ਬਚਾਈ ਰੱਖਦਾ ਹੈ ।੧।

ਹੇ ਭਾਈ ! ਸੰਤ ਜਨਾਂ ਉਤੇ ਤੁਹਮਤਾਂ ਲਾਣ ਵਾਲਿਆਂ ਦੀ ਗੱਲ ਨੂੰ ਕੋਈ ਭੀ ਮਨੁੱਖ ਸੱਚ ਨਹੀਂ ਮੰਨਦਾ ਤੁਹਮਤਾਂ ਲਾਣ ਵਾਲੇ ਝੂਠ ਬੋਲ ਕੇ (ਫਿਰ) ਅਫ਼ਸੋਸ ਹੀ ਕਰਦੇ ਹਨ, (ਨਸ਼ਰ ਹੋਣ ਤੇ ਨਿੰਦਕ) ਹੱਥ ਮੱਥੇ ਉਤੇ ਮਾਰਦੇ ਹਨ ਤੇ ਆਪਣਾ ਸਿਰ ਧਰਤੀ ਨਾਲ ਪਟਕਾਂਦੇ ਹਨ (ਭਾਵ, ਬਹੁਤ ਹੀ ਸ਼ਰਮਿੰਦੇ ਹੁੰਦੇ ਹਨ) । (ਪਰ ਊਜਾਂ ਲਾਣ ਦੀ ਵਾਦੀ ਵਿਚ ਦੋਖੀ ਮਨੁੱਖ ਅਜਿਹਾ ਫਸਦਾ ਹੈ ਕਿ) ਪਰਮਾਤਮਾ ਉਸ ਦੋਖੀ ਨੂੰ (ਉਸ ਦੇ ਆਪਣੇ ਤਣੇ ਨਿੰਦਾ ਦੇ ਜਾਲ ਵਿਚੋਂ) ਛੁਟਕਾਰਾ ਨਹੀਂ ਦੇਂਦਾ ।੨।

ਹੇ ਭਾਈ ! ਪਰਮਾਤਮਾ ਦਾ ਭਗਤ (ਉਸ ਦੋਖੀ ਦਾ ਭੀ) ਰਤਾ ਭਰ ਭੀ ਬੁਰਾ ਨਹੀਂ ਮੰਗਦਾ (ਇਹ ਨਹੀਂ ਚਾਹੁੰਦਾ ਕਿ ਉਸ ਦਾ ਕੋਈ ਨੁਕਸਾਨ ਹੋਵੇ । ਫਿਰ ਭੀ) ਦੋਖੀ ਨੂੰ (ਆਪਣੀ ਹੀ ਕਰਤੂਤ ਦਾ ਅਜਿਹਾ) ਦੁੱਖ

ਅੱਪੜਦਾ ਹੈ (ਜਿਵੇਂ) ਬਰਛੀ (ਲੱਗਣ) ਦਾ (ਦੁੱਖ ਹੁੰਦਾ ਹੈ) । ਹੇ ਭਾਈ ! ਸੰਤ ਜਨਾਂ ਉਤੇ ਊਜਾਂ ਲਾਣ ਵਾਲਾ ਮਨੁੱਖ ਆਪ ਬਗਲੇ ਵਾਂਗ ਖੰਡ ਖਿਲਾਰੀ ਰੱਖਦਾ ਹੈ (ਆਪਣੇ ਆਪ ਨੂੰ ਚੰਗੇ ਜੀਵਨ ਵਾਲਾ ਪਰਗਟ ਕਰਦਾ ਹੈ, ਪਰ ਜਦੋਂ ਹੀ ਉਹ) ਮੂਹੋਂ (ਤੁਹਮਤਾਂ ਦੇ) ਬਚਨ ਬੋਲਦਾ ਹੈ ਤਦੋਂ ਉਹ (ਝੂਠਾ ਦੋਖੀ) ਮਿਥਿਆ ਜਾ ਕੇ (ਲੋਕਾਂ ਵਲੋਂ) ਦੁਰਕਾਰਿਆ ਜਾਂਦਾ ਹੈ ।੩।

ਹੇ ਭਾਈ ! ਉਹ ਕਰਤਾਰ ਆਪ ਹੀ ਹਰੇਕ ਦੇ ਦਿਲ ਦੀ ਜਾਣਦਾ ਹੈ । ਉਸ ਦਾ ਸੇਵਕ ਜੋ ਕੁਝ ਕਰਦਾ ਹੈ ਉਹ ਪੱਥਰ ਦੀ ਲਕੀਰ ਹੁੰਦਾ ਹੈ (ਉਸ ਵਿਚ ਰਤਾ ਭਰ ਝੂਠ ਨਹੀਂ ਹੁੰਦਾ, ਉਹ ਕਿਸੇ ਦੀ ਬੁਰਾਈ ਵਾਸਤੇ ਨਹੀਂ ਹੁੰਦਾ) । ਹੇ ਨਾਨਕ ! ਪ੍ਰਭੂ ਦੇ ਸੇਵਕਾਂ ਨੇ ਵਿਚਾਰ ਕੇ ਇਹ ਤੱਤ ਕਹਿ ਦਿੱਤਾ ਹੈ ਕਿ ਪਰਮਾਤਮਾ ਦਾ ਸੇਵਕ ਪਰਮਾਤਮਾ ਦੀ ਹਜ਼ੂਰੀ ਵਿਚ ਸੁਰਖ਼ਰੂ ਹੁੰਦਾ ਹੈ ।੪।੪੧।੫੪।

**ਭੈਰਉ ਮਹਲਾ ੫ ॥ ਦੁਇ ਕਰ ਜੋਰਿ ਕਰਉ ਅਰਦਾਸਿ ॥ ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥ ਸੋਈ ਮੇਰਾ ਸੁਆਮੀ ਕਰਨੈਹਾਰੁ ॥ ਕੋਟਿ ਬਾਰ ਜਾਈ ਬਲਿਹਾਰ ॥੧॥ ਸਾਧੂ ਧੂਰਿ ਪੁਨੀਤ ਕਰੀ ॥ ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥੧॥ ਰਹਾਉ ॥ ਜਾ ਕੈ ਗ੍ਰਿਹ ਮਹਿ ਸਗਲ ਨਿਧਾਨ ॥ ਜਾ ਕੀ ਸੇਵਾ ਪਾਈਐ ਮਾਨੁ ॥ ਸਗਲ ਮਨੋਰਥ ਪੂਰਨਹਾਰ ॥ ਜੀਅ ਪ੍ਰਾਨ ਭਗਤਨ ਆਧਾਰ ॥੨॥ ਘਟ ਘਟ ਅੰਤਰਿ ਸਗਲ ਪ੍ਰਗਾਸ ॥ ਜਪਿ ਜਪਿ ਜੀਵਹਿ ਭਗਤ ਗੁਣਤਾਸ ॥ ਜਾ ਕੀ ਸੇਵ ਨ ਬਿਰਥੀ ਜਾਇ ॥ ਮਨ ਤਨ ਅੰਤਰਿ ਏਕੁ ਧਿਆਇ ॥੩॥ ਗੁਰ ਉਪਦੇਸਿ ਦਇਆ ਸੰਤੋਖੁ ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ ॥ ਕਰਿ ਕਿਰਪਾ ਲੀਜੈ ਲੜਿ ਲਾਇ ॥ ਚਰਨ ਕਮਲ ਨਾਨਕ ਨਿਤ ਧਿਆਇ ॥੪॥੪੨॥੫੫॥ {ਪੰਨਾ ੧੧੫੨}**

**ਪਦ ਅਰਥ** :—ਦੁਇ ਕਰ—ਦੋਵੇਂ ਹੱਥ । {ਬਹੁ-ਵਚਨ} । ਜੋਰਿ—ਜੋੜ ਕੇ । ਕਰਉ—ਕਰਉਂ, ਮੈਂ ਕਰਦਾ ਹਾਂ । ਜੀਉ—ਜਿੰਦ । ਪਿੰਡੁ—ਸਰੀਰ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਰਾਸਿ—ਪੂੰਜੀ, ਸਰਮਾਇਆ । ਕਰਨੈਹਾਰੁ—ਸਭ ਕੁਝ ਕਰਨ ਜੋਗਾ । ਕੋਟਿ ਬਾਰ—ਕ੍ਰੋੜਾਂ ਵਾਰੀ । ਜਾਈ—ਜਾਈਂ, ਮੈਂ ਜਾਂਦਾ ਹਾਂ । ਬਲਿਹਾਰ—ਸਦਕੇ ।੧।

ਸਾਧੂ ਧੂਰਿ—ਗੁਰੂ ਦੀ ਚਰਨ-ਧੂੜ । ਪੁਨੀਤ—ਪਵਿੱਤਰ (ਜੀਵਨ ਵਾਲਾ) । ਕਰੀ—ਬਣਾ ਦੇਂਦੀ ਹੈ । ਮਿਟਹਿ—ਮਿਟ ਜਾਂਦੇ ਹਨ {ਬਹੁ-ਵਚਨ} । ਹਰੀ—ਦੂਰ ਹੋ ਜਾਂਦੀ ਹੈ ।੧।ਰਹਾਉ।

ਸਗਲ ਨਿਧਾਨ—ਸਾਰੇ ਖ਼ਜ਼ਾਨੇ । ਸੇਵਾ—ਭਗਤੀ । ਮਾਨੁ—ਇੱਜ਼ਤ । ਸਗਲ ਮਨੋਰਥ—ਸਾਰੀਆ ਲੋੜਾਂ । ਪੂਰਨਹਾਰ—ਪੂਰੀਆਂ ਕਰ ਸਕਣ ਵਾਲਾ । ਜੀਅ ਆਧਾਰ—ਜਿੰਦ ਦਾ ਆਸਰਾ ।੨।

ਘਟਿ—ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਅੰਤਰਿ ਸਗਲ—ਸਭਨਾਂ ਦੇ ਅੰਦਰ । ਪ੍ਰਗਾਸ—ਚਾਨਣੁ । ਜਪਿ—ਜਪ ਕੇ । ਜੀਵਹਿ—ਆਤਮਕ ਜੀਵਨ ਹਾਸਲ ਕਰਦੇ ਹਨ । ਗੁਣ ਤਾਸ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਬਿਰਥੀ—ਖ਼ਾਲੀ, ਵਿਅਰਥ । ਧਿਆਇ—ਸਿਮਰਿਆ ਕਰ ।੩।

ਉਪਦੇਸਿ—ਉਪਦੇਸ਼ ਦੀ ਰਾਹੀਂ, ਉਪਦੇਸ਼ ਤੇ ਤੁਰਿਆਂ । ਨਿਧਾਨੁ—ਖ਼ਜ਼ਾਨਾ । ਨਿਰਮਲੁ—(ਜੀਵਨ ਨੂੰ) ਪਵਿੱਤਰ ਕਰਨ ਵਾਲਾ । ਥੋਕੁ—ਪਦਾਰਥ । ਕਰਿ—ਕਰ ਕੇ । ਲੜਿ—ਪੱਲੇ ਨਾਲ । ਲਾਇ ਲੀਜੈ—ਲਾ ਲੈ । ਧਿਆਇ—ਸਿਮਰਦਾ ਰਹੇ ।੪।

**ਅਰਥ** :—ਹੇ ਭਾਈ ! ਗੁਰੂ ਦੀ ਚਰਨ-ਧੂੜ (ਮਨੁੱਖ ਦੇ ਜੀਵਨ ਨੂੰ) ਪਵਿੱਤਰ ਕਰ ਦੇਂਦੀ ਹੈ, (ਗੁਰੂ ਦੀ ਸਰਨ ਪੈ ਕੇ) ਪ੍ਰਭੂ ਦਾ ਨਾਮ ਸਿਮਰਦਿਆਂ (ਮਨੁੱਖ ਦੇ) ਮਨ ਦੇ ਵਿਕਾਰ ਦੂਰ ਹੋ ਜਾਂਦੇ ਹਨ, ਅਨੇਕਾਂ ਜਨਮਾਂ (ਕੇ ਕੀਤੇ ਕੁਕਰਮਾਂ) ਦੀ ਮੈਲ ਲਹਿ ਜਾਂਦੀ ਹੈ ।੧।ਰਹਾਉ।

ਹੇ ਭਾਈ ! (ਗੁਰੂ ਦੀ ਸਰਨ ਦੀ ਬਰਕਤਿ ਨਾਲ) ਮੈਂ ਦੋਵੇਂ ਹੱਥ ਜੋੜ ਕੇ (ਪ੍ਰਭੂ ਦੇ ਦਰ ਤੇ) ਅਰਜ਼ੋਈ ਕਰਦਾ ਰਹਿੰਦਾ ਹਾਂ । ਮੇਰੀ ਇਹ ਜਿੰਦ, ਮੇਰਾ ਇਹ ਸਰੀਰ ਇਹ ਧਨ—ਸਭ ਕੁਝ ਉਸ ਪਰਮਾਤਮਾ ਦੀ ਬਖ਼ਸ਼ੀ ਪੂੰਜੀ ਹੈ । ਮੇਰਾ ਉਹ ਮਾਲਕ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ । ਮੈਂ ਕ੍ਰੋੜਾਂ ਵਾਰੀ ਉਸ ਤੋਂ ਸਦਕੇ ਜਾਂਦਾ ਹਾਂ ।੧।

ਹੇ ਭਾਈ ! (ਗੁਰੂ ਦੀ ਸਰਨ ਪਿਆਂ ਇਹ ਸਮਝ ਆਉਂਦੀ ਹੈ ਕਿ) ਜਿਸ ਪਰਮਾਤਮਾ ਦੇ ਘਰ ਵਿਚ ਸਾਰੇ ਖ਼ਜ਼ਾਨੇ ਹਨ, ਜਿਸ ਦੀ ਸੇਵਾ-ਭਗਤੀ ਕੀਤਿਆਂ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ, ਉਹ ਪਰਮਾਤਮਾ (ਜੀਵਾਂ ਦੀਆਂ) ਸਾਰੀਆਂ ਲੋੜਾਂ ਪੂਰੀਆਂ ਕਰ ਸਕਣ ਵਾਲਾ ਹੈ, ਉਹ ਆਪਣੇ ਭਗਤਾਂ ਦੀ ਜਿੰਦ ਦਾ ਪ੍ਰਾਣਾਂ ਦਾ ਸਹਾਰਾ ਹੈ ।੨।

ਹੇ ਭਾਈ ! (ਗੁਰੂ ਦੀ ਸਰਨ ਪਿਆਂ ਹੀ ਇਹ ਸੂਝ ਪੈਂਦੀ ਹੈ ਕਿ) ਪਰਮਾਤਮਾ ਹਰੇਕ ਸਰੀਰ ਵਿਚ ਵੱਸ ਰਿਹਾ ਹੈ, ਸਭ ਜੀਵਾਂ ਦੇ ਅੰਦਰ (ਆਪਣੀ ਜੋਤਿ ਦਾ) ਚਾਨਣ ਕਰਦਾ ਹੈ । ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਨਾਮ ਜਪ ਜਪ ਕੇ ਉਸ ਦੇ ਭਗਤ ਆਤਮਕ ਜੀਵਨ ਹਾਸਲ ਕਰਦੇ ਹਨ । ਹੇ ਭਾਈ ! ਜਿਸ ਪ੍ਰਭੂ ਦੀ ਕੀਤੀ ਭਗਤੀ ਵਿਅਰਥ ਨਹੀਂ ਜਾਂਦੀ, ਤੂੰ ਆਪਣੇ ਮਨ ਵਿਚ ਆਪਣੇ ਤਨ ਵਿਚ ਉਸ ਇੱਕ ਦਾ ਨਾਮ ਸਿਮਰਿਆ ਕਰ ।੩।

ਹੇ ਭਾਈ ! ਗੁਰੂ ਦੀ ਸਿੱਖਿਆ ਉੱਤੇ ਤੁਰਿਆਂ (ਮਨੁੱਖ ਦੇ ਹਿਰਦੇ ਵਿਚ) ਦਇਆ ਪੈਦਾ ਹੁੰਦੀ ਹੈ ਸੰਤੋਖ ਪੈਦਾ ਹੁੰਦਾ ਹੈ, ਨਾਮ-ਖ਼ਜ਼ਾਨਾ ਪਰਗਟ ਹੋ ਜਾਂਦਾ ਹੈ, ਇਹ (ਨਾਮ-ਖ਼ਜ਼ਾਨਾ ਅਜਿਹਾ) ਪਦਾਰਥ ਹੈ ਕਿ ਇਹ ਜੀਵਨ ਨੂੰ ਪਵਿੱਤਰ ਕਰ ਦੇਂਦਾ ਹੈ ।

ਹੇ ਨਾਨਕ ! (ਪ੍ਰਭੂ-ਦਰ ਤੇ ਅਰਦਾਸ ਕਰਿਆ ਕਰ ਤੇ ਆਖ—ਹੇ ਪ੍ਰਭੂ !) ਮਿਹਰ ਕਰ ਕੇ (ਮੈਨੂੰ ਆਪਣੇ) ਪੱਲੇ ਲਾਈ ਰੱਖ । (ਮੈਂ) ਤੇਰੇ ਸੋਹਣੇ ਚਰਨਾਂ ਦਾ ਸਦਾ ਧਿਆਨ ਧਰਦਾ ਰਹਾਂ ।੪।੪੨।੫੫।

**ਭੈਰਉ ਮਹਲਾ ੫ ॥ ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥ ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥੧॥ ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸ ਕੀ ਸੇਵ ॥ ਰਹਾਉ ॥ ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਕਾ ਅਮਰੁ ਨ ਮੇਟੈ ਕੋਇ ॥ ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥੨॥ ਜਾ ਕੈ ਅੰਤਰਿ ਬਸੈ ਹਰਿ ਨਾਮੁ ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥ ਬੀਸ ਬਿਸੁਏ ਜਾ ਕੈ ਮਨਿ ਪਰਗਾਸੁ ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥੩॥ ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥ ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ॥੪॥੪੩॥੫੬॥ {ਪੰਨਾ ੧੧੫੨}**

**ਪਦ ਅਰਥ** :—ਸਤਿਗੁਰ ਅਪੁਨੇ—ਪਿਆਰੇ ਗੁਰੂ ਨੇ । ਅਰਦਾਸਿ—ਬੇਨਤੀ । ਕਾਰਜੁ—ਕੰਮ । ਆਇਆ ਰਾਸਿ—ਸਿਰੇ ਚੜ੍ਹ ਗਿਆ । ਅੰਤਰਿ—ਅੰਦਰ । ਗੁਰ ਪੂਰੈ—ਪੂਰੇ ਗੁਰੂ ਨੇ । ਸਗਲ—ਸਾਰਾ । ਚੁਕਾਇਆ—ਮੁਕਾ ਦਿੱਤਾ ।੧।

ਸਭ ਤੇ—ਸਭਨਾਂ ਨਾਲੋਂ । ਤੇ—ਤੋਂ । ਵਡ ਸਮਰਥ—ਵੱਡੀ ਤਾਕਤ ਵਾਲਾ । ਸਭਿ—ਸਾਰੇ । ਪਾਈ—ਪਾਈਂ, ਮੈਂ ਹਾਸਲ ਕਰਦਾ ਹਾਂ । ਤਿਸ ਕੀ—{ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਸੇਵ—ਸਰਨ ।ਰਹਾਉ।

ਜਾ ਕਾ—ਜਿਸ (ਪਰਮਾਤਮਾ) ਦਾ । ਸਭੁ ਕਿਛੁ—ਹਰੇਕ ਕੰਮ । ਅਮਰੁ—ਹੁਕਮ । ਨ ਮੇਟੈ—ਮੋੜ ਨਹੀਂ ਸਕਦਾ । ਅਨੂਪੁ—{ਅਨ-ਊਪ} ਜਿਸ ਦੀ ਉਪਮਾ ਨਾਹ ਹੋ ਸਕੇ, ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ,

ਬਹੁਤ ਹੀ ਸੁੰਦਰ । ਸਫਲ ਮੂਰਤਿ—ਜਿਸ ਦੀ ਹਸਤੀ ਸਾਰੇ ਫਲ ਦੇਣ ਵਾਲੀ ਹੈ । ਤਿਸ ਕਾ—{ਤਿਸੁ ਕਾ} ਉਸ ਪਰਮਾਤਮਾ ਦਾ ।੨।

ਜਾ ਕੈ ਅੰਤਰਿ—ਜਿਸ ਮਨੁੱਖ ਦੇ ਹਿਰਦੇ ਵਿਚ । ਜੋ ਜੋ—ਜੋ ਕੁਝ ਭੀ । ਪੇਖੈ—ਵੇਖਦਾ ਹੈ । ਸੁ—ਉਹ (ਵੇਖਿਆ ਹੋਇਆ ਪਦਾਰਥ) । ਬ੍ਰਹਮ ਗਿਆਨੁ—ਪਰਮਾਤਮਾ ਨਾਲ ਡੂੰਘੀ ਸਾਂਝ । ਬੀਸ ਬਿਸੁਏ—ਵੀਹ ਵਿਸਵੇ, ਪੂਰੇ ਤੌਰ ਤੇ । ਤਿਸੁ ਜਨ ਕੈ—ਉਸ ਮਨੁੱਖ ਦੇ ਹਿਰਦੇ ਵਿਚ ।੩।

ਸਦ—ਸਦਾ । ਕਰੀ—ਕਰੀਂ, ਮੈਂ ਕਰਦਾ ਹਾਂ । ਜਾਉ—ਜਾਉਂ, ਮੈਂ ਜਾਂਦਾ ਹਾਂ । ਬਲਿਹਾਰ—ਸਦਕੇ । ਧੋਇ—ਧੋ ਕੇ । ਪੀਵਾ—ਪੀਵਾਂ, ਮੈਂ ਪੀਂਦਾ ਰਹਾਂ । ਨਾਨਕ—ਹੇ ਨਾਨਕ ! ਜਪਿ—ਜਪ ਕੇ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਨਹੀਂ ।੪।

**ਅਰਥ** :—ਹੇ ਭਾਈ ! ਗੁਰੂ ਸਭਨਾਂ (ਦੇਵਤਿਆਂ) ਨਾਲੋਂ ਬਹੁਤ ਵੱਡੀ ਤਾਕਤ ਵਾਲਾ ਹੈ । ਮੈਂ (ਤਾਂ) ਉਸ (ਗੁਰੂ) ਦੀ ਸਰਨ ਪੈ ਕੇ ਸਾਰੇ ਸੁਖ ਪ੍ਰਾਪਤ ਕਰ ਰਿਹਾ ਹਾਂ ।ਰਹਾਉ।

ਹੇ ਭਾਈ ! ਪਿਆਰੇ ਗੁਰੂ ਨੇ (ਜਿਸ ਮਨੁੱਖ ਦੀ) ਬੇਨਤੀ ਸੁਣ ਲਈ, ਉਸ ਦਾ (ਹਰੇਕ) ਕੰਮ ਮੁਕੰਮਲ ਤੌਰ ਤੇ ਸਿਰੇ ਚੜ੍ਹ ਜਾਂਦਾ ਹੈ । ਉਹ ਮਨੁੱਖ ਆਪਣੇ ਮਨ ਵਿਚ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਧਿਆਨ ਧਰਦਾ ਰਹਿੰਦਾ ਹੈ । ਪੂਰਾ ਗੁਰੂ ਉਸ ਦਾ (ਹਰੇਕ) ਡਰ ਸਾਰੇ ਦਾ ਸਾਰਾ ਦੂਰ ਕਰ ਦੇਂਦਾ ਹੈ ।੧।

ਹੇ ਭਾਈ ! (ਜਗਤ ਵਿਚ) ਜਿਸ (ਪਰਮਾਤਮਾ) ਦਾ ਕੀਤਾ ਹੀ ਹਰੇਕ ਕੰਮ ਹੋ ਰਿਹਾ ਹੈ, ਉਸ (ਪਰਮਾਤਮਾ) ਦਾ ਹੁਕਮ ਕੋਈ ਜੀਵ ਮੋੜ ਨਹੀਂ ਸਕਦਾ । ਉਹ ਪ੍ਰਭੂ ਪਰਮੇਸਰ (ਐਸਾ ਹੈ ਕਿ ਉਸ) ਵਰਗਾ ਹੋਰ ਕੋਈ ਨਹੀਂ । ਉਸ ਦੇ ਸਰੂਪ ਦਾ ਦੀਦਾਰ ਸਾਰੇ ਮਨੋਰਥ ਪੂਰੇ ਕਰਦਾ ਹੈ । ਹੇ ਭਾਈ ! ਗੁਰੂ ਉਸ ਪਰਮਾਤਮਾ ਦਾ ਰੂਪ ਹੈ ।੨।

ਹੇ ਭਾਈ ! (ਗੁਰੂ ਦੀ ਰਾਹੀਂ) ਜਿਸ (ਮਨੁੱਖ) ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, (ਉਹ ਮਨੁੱਖ ਜਗਤ ਵਿਚ) ਜੋ ਕੁਝ ਭੀ ਵੇਖਦਾ ਹੈ ਉਹ (ਵੇਖਿਆ ਪਦਾਰਥ ਉਸ ਦੀ) ਪਰਮਾਤਮਾ ਨਾਲ ਡੂੰਘੀ ਸਾਂਝ ਹੀ ਬਣਾਂਦਾ ਹੈ । ਹੇ ਭਾਈ ! (ਗੁਰੂ ਦੀ ਰਾਹੀਂ) ਜਿਸ ਮਨੁੱਖ ਦੇ ਮਨ ਵਿਚ ਆਤਮਕ ਜੀਵਨ ਦਾ ਮੁਕੰਮਲ ਚਾਨਣ ਹੋ ਜਾਂਦਾ ਹੈ, ਉਸ ਮਨੁੱਖ ਦੇ ਅੰਦਰ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਉਸ ਗੁਰੂ ਨੂੰ ਮੈਂ ਸਦਾ ਸਿਰ ਨਿਵਾਂਦਾ ਰਹਿੰਦਾ ਹਾਂ ਉਸ ਗੁਰੂ ਤੋਂ ਮੈਂ ਸਦਾ ਕੁਰਬਾਨ ਜਾਂਦਾ ਹਾਂ । ਮੈਂ ਉਸ ਗੁਰੂ ਦੇ ਚਰਨ ਧੋ ਧੋ ਕੇ ਪੀਂਦਾ ਹਾਂ (ਭਾਵ, ਮੈਂ ਉਸ ਗੁਰੂ ਤੋਂ ਆਪਣਾ ਆਪਾ ਸਦਕੇ ਕਰਦਾ ਹਾਂ) । ਉਸ ਗੁਰੂ ਨੂੰ ਸਦਾ ਚੇਤੇ ਕਰ ਕੇ ਮੈਂ ਆਤਮਕ ਜੀਵਨ ਹਾਸਲ ਕਰਦਾ ਰਹਿੰਦਾ ਹਾਂ ।੪।੪੩।੫੬।

**ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ ॥ ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ ॥੧॥ ਰਹਾਉ ॥ ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ ॥ ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ ॥੧॥ ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ ॥ ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ ॥੨॥੧॥੫੭॥੮॥੨੧॥੭॥੫੭॥੯੩॥ {ਪੰਨਾ ੧੧੫੩}**

**ਪਦ ਅਰਥ** :—ਪਰਤਿਪਾਲ—ਹੇ ਪ੍ਰਤਿਪਾਲ ! ਹੇ ਪਾਲਣਹਾਰ ! ਕਵਨ ਗੁਨ—ਕਿਹੜੇ ਕਿਹੜੇ ਗੁਣ ? ਗਨੀ—ਗਨੀਂ, ਮੈਂ ਗਿਣਾਂ । ਤਰੰਗ—ਲਹਿਰਾਂ । ਕੋ—ਦਾ । ਧਨੀ—ਮਾਲਕ ।੧।ਰਹਾਉ।

ਅਨਿਕ—ਅਨੇਕਾਂ ਜੀਵ । ਗਿਆਨ—ਧਾਰਮਿਕ ਪੁਸਤਕਾਂ ਦੇ ਵਿਚਾਰ । ਧਿਆਨ—ਸਮਾਧੀਆਂ । ਜਾਪ—ਮੰਤ੍ਰਾਂ ਦੇ ਜਾਪ । ਤਾਪ—ਧੂਣੀਆਂ ਤਪਾਣੀਆਂ । ਗੁਨਿਤ—ਗੁਣਾਂ ਦੀ ਵਿਚਾਰ । ਲਲਿਤ—ਸੁੰਦਰ । ਧੁਨਿਤ ਲਲਿਤ—ਸੋਹਣੀਆਂ ਧੁਨਾਂ । ਧਾਰ ਮੁਨੀ—ਮੌਨ ਧਾਰਨ ਵਾਲੇ ।੧।

ਨਾਦ—ਆਵਾਜ਼ । ਬਾਜ—ਵਾਜੇ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਦੋਖ—ਐਬ, ਵਿਕਾਰ । ਮਿਟਹਿ—ਮਿਟ ਜਾਂਦੇ ਹਨ, ਦੂਰ ਹੋ ਜਾਂਦੇ ਹਨ {ਬਹੁ-ਵਚਨ} । ਜਸ—ਸਿਫ਼ਤਿ-ਸਾਲਾਹ {ਬਹੁ-ਵਚਨ} । ਸੁਨੀ—ਸੁਣਿਆਂ । ਨਾਨਕ—ਹੇ ਨਾਨਕ ! ਸੇਵ—ਸੇਵਾ-ਭਗਤੀ । ਅਪਾਰ ਦੇਵ—ਬੇਅੰਤ ਪ੍ਰਭੂ-ਦੇਵ ਜੀ । ਤਟਹ—ਤਟ, ਤੀਰਥਾਂ ਦੇ ਕੰਢੇ, ਤੀਰਥ-ਇਸ਼ਨਾਨ । ਖਟਹ—ਛੇ (ਸ਼ਾਸਤ੍ਰਾਂ ਦੇ ਵਿਚਾਰ) । ਪੂਜਾ—ਦੇਵ-ਪੂਜਾ । ਗਵਨ ਭਵਨ—ਸਾਰੀ ਧਰਤੀ ਦਾ ਰਟਨ । ਪੁਨੀ—ਪੁੰਨ ।੨।

**ਅਰਥ** :—ਹੇ ਸਭ ਦੇ ਪਾਲਣਹਾਰ ਪ੍ਰਭੂ ! ਹੇ ਕਿਰਪਾਲ ਪ੍ਰਭੂ ! ਮੈਂ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ ? (ਜਗਤ ਦੇ) ਅਨੇਕਾਂ ਰੰਗ-ਤਮਾਸ਼ੇ (ਤੇਰੇ ਹੀ ਰਚੇ ਹੋਏ ਹਨ), (ਤੂੰ ਇਕ ਬੇਅੰਤ ਸਮੁੰਦਰ ਹੈਂ, ਜਗਤ ਦੇ ਬੇਅੰਤ ਜੀਅ-ਜੰਤ ਤੇਰੇ ਵਿਚੋਂ ਹੀ) ਲਹਿਰਾਂ ਉੱਠੀਆਂ ਹੋਈਆਂ ਹਨ, ਤੂੰ ਸਭ ਜੀਵਾਂ ਦਾ ਮਾਲਕ ਹੈਂ ।੧।ਰਹਾਉ।

ਹੇ ਪਾਲਣਹਾਰ ਪ੍ਰਭੂ ! ਅਨੇਕਾਂ ਹੀ ਜੀਵ (ਧਾਰਮਿਕ ਪੁਸਤਕਾਂ ਦੇ) ਵਿਚਾਰ ਕਰ ਰਹੇ ਹਨ, ਅਨੇਕਾਂ ਹੀ ਜੀਵ ਸਮਾਧੀਆਂ ਲਾ ਰਹੇ ਹਨ, ਅਨੇਕਾਂ ਹੀ ਜੀਵ ਮੰਤ੍ਰਾਂ ਦੇ ਜਪ ਕਰ ਰਹੇ ਹਨ ਤੇ ਧੂਣੀਆਂ ਤਪ ਰਹੇ ਹਨ । ਅਨੇਕਾਂ ਜੀਵ ਤੇਰੇ ਗੁਣਾਂ ਨੂੰ ਵਿਚਾਰ ਰਹੇ ਹਨ, ਅਨੇਕਾਂ ਜੀਵ (ਤੇਰੇ ਕੀਰਤਨ ਵਿਚ) ਮਿਠੀਆਂ ਸੁਰਾਂ ਲਾ ਰਹੇ ਹਨ, ਅਨੇਕਾਂ ਹੀ ਜੀਵ ਮੌਨ ਧਾਰੀ ਬੈਠੇ ਹਨ ।੧।

ਹੇ ਪ੍ਰਭੂ ! (ਜਗਤ ਵਿਚ) ਅਨੇਕਾਂ ਰਾਗ ਹੋ ਰਹੇ ਹਨ, ਅਨੇਕਾਂ ਸਾਜ ਵੱਜ ਰਹੇ ਹਨ, ਇਕ ਇਕ ਨਿਮਖ ਵਿਚ ਅਨੇਕਾਂ ਸੁਆਦ ਪੈਦਾ ਹੋ ਰਹੇ ਹਨ । ਹੇ ਪ੍ਰਭੂ ! ਤੇਰੀ ਸਿਫ਼ਤਿ-ਸਾਲਾਹ ਸੁਣਿਆਂ ਅਨੇਕਾਂ ਵਿਕਾਰ ਤੇ ਅਨੇਕਾਂ ਰੋਗ ਦੂਰ ਹੋ ਜਾਂਦੇ ਹਨ ।

ਹੇ ਨਾਨਕ ! ਬੇਅੰਤ ਪ੍ਰਭੂ-ਦੇਵ ਦੀ ਸੇਵਾ-ਭਗਤੀ ਹੀ ਤੀਰਥ-ਜਾਤ੍ਰਾ ਹੈ, ਭਗਤੀ ਹੀ ਛੇ ਸ਼ਾਸਤਰਾਂ ਦੀ ਵਿਚਾਰ ਹੈ, ਭਗਤੀ ਹੀ ਦੇਵ-ਪੂਜਾ ਹੈ, ਭਗਤੀ ਹੀ ਦੇਸ-ਰਟਨ ਤੇ ਤੀਰਥ-ਜਾਤ੍ਰਾ ਹੈ । ਸਾਰੇ ਫਲ ਸਾਰੇ ਪੁੰਨ ਪਰਮਾਤਮਾ ਦੀ ਸੇਵਾ-ਭਗਤੀ ਵਿਚ ਹੀ ਹਨ ।੨।੧।੫੭।੮।੨੧।੭।੫੭।੯੩।

ਨੋਟ :—ਪੜਤਾਲ—ਕਈ ਤਾਲਾਂ ਦਾ ਪਰਤ ਪਰਤ ਕੇ ਵੱਜ ਸਕਣਾ । ਇਸ ਕਿਸਮ ਦੇ ਸ਼ਬਦ ਦੇ ਗਾਇਨ ਸਮੇ ਚਾਰ ਤਾਲ, ਤਿੰਨ ਤਾਲ, ਸੂਲ ਫ਼ਾਖ਼ਤਾ, ਝੱਪ ਤਾਲ ਆਦਿਕ ਕਈ ਤਾਲ ਪਰਤ ਪਰਤ ਕੇ ਵਜਾਏ ਜਾ ਸਕਦੇ ਹਨ ।

**ਅੰਕਾ ਦਾ ਵੇਰਵਾ :—**

ਸ਼ਬਦ ਮ: ੧ — ੮
ਸ਼ਬਦ ਮ: ੩ — ੨੧
ਸ਼ਬਦ ਮ: ੪ — ੭
ਸ਼ਬਦ ਮ: ੫ — ੫੭

. . . . . . . ——
. . ਜੋੜ . . . . ੬੩

### ਭੈਰਉ ਅਸਟਪਦੀਆ ਮਹਲਾ ੧ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥ ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥੧॥ ਨਾਨਕ ਹਉਮੈ ਰੋਗ ਬੁਰੇ ॥ ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ ॥੧॥ ਰਹਾਉ ॥ ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ ॥ ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ॥੨॥ ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ ॥ ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ ॥੩॥ ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥ ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥੪॥ ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ ॥ ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ ॥੫॥ ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥ ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥੬॥ ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ॥ ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ ॥੭॥ ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ॥ ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ ॥੮॥ ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥ ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਇਆ ॥੯॥੧॥ {ਪੰਨਾ ੧੧੫੩}

**ਪਦ ਅਰਥ** :—ਆਤਮ ਮਹਿ—(ਹਰੇਕ) ਜੀਵਾਤਮਾ ਵਿਚ । ਚੀਨਸਿ—ਪਛਾਣ ਕਰਦਾ ਹੈ, ਸਮਝਦਾ ਹੈ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਹਉ—ਹਉਮੈ ।੧।

ਬੁਰੇ—ਬਹੁਤ ਭੈੜੇ । ਦੇਖਾਂ—ਮੈਂ ਵੇਖਦਾ ਹਾਂ । ਜਹ—ਜਿਥੇ । ਏਕਾ—ਇਹੀ । ਬੇਦਨ—ਪਾੜਾ, ਦੁੱਖ । ਧੁਰੇ—ਧੁਰ ਤੋਂ ।੧।ਰਹਾਉ।

ਪਰਖਣਹਾਰੈ—ਪਰਖਣ ਦੀ ਤਾਕਤ ਰੱਖਣ ਵਾਲੇ ਪਰਮਾਤਮਾ ਨੇ । ਬਹੁਰਿ—ਮੁੜ, ਫਿਰ । ਸੂਲਾਕੁ—ਲੋਹੇ ਦੀ ਤ੍ਰਿੱਖੀ ਸੀਖ਼ ਜਿਸ ਨਾਲ ਸੋਨੇ ਨੂੰ ਪਰਖਣ ਵੇਲੇ ਛੇਕ ਕੀਤੇ ਜਾਂਦੇ ਹਨ । ਗੁਰਿ—ਗੁਰੂ ਨੇ । ਸਚੁ—ਸਦਾ-ਥਿਰ ਪ੍ਰਭੂ (ਦਾ ਰੂਪ) ।੨।

ਬੈਸੰਤਰੁ—ਅੱਗ । ਸਭੋਗੀ—ਭੋਗਾਂ ਸਮੇਤ । ਦੇਹ—ਸਰੀਰ ।੩।

ਸਰੁਦ੍ਰਾ—ਸ-ਰੁਦ੍ਰਾ, ਸ਼ਿਵ ਸਮੇਤ । ਰੁਦ੍ਰ—ਸ਼ਿਵ । ਚੀਨਿ—ਪਛਾਣ ਕੇ ।੪।

ਸਨਦੀਆ—ਸ-ਨਦੀਆ, ਨਦੀਆਂ ਸਮੇਤ । ਰੋਗਿ—ਰੋਗ ਨਾਲ । ਸਾਚਿ—ਸਦਾ-ਥਿਰ ਪ੍ਰਭੂ ਵਿਚ (ਜੁੜ ਕੇ) ।੫।

ਖਟ—ਛੇ । ਦਰਸ਼ਨ—ਭੇਖ {ਜੋਗੀ, ਸੰਨਿਆਸੀ, ਜੰਗਮ, ਬੋਧੀ, ਸਰੇਵੜੇ, ਬੈਰਾਗੀ} । ਨਾਨਾ—ਅਨੇਕਾਂ । ਕਹ—ਕੀਹ ? ਕਤੇਬ—ਪੱਛਮੀ ਧਰਮਾਂ ਦੀਆਂ ਪੁਸਤਕਾਂ {ਕੁਰਾਨ, ਅੰਜੀਲ, ਤੌਰੇਤ, ਜ਼ਬੂਰ} ।੬।

ਕੰਦ—ਜ਼ਮੀਨ ਵਿਚੋਂ ਪੈਦਾ ਹੋਈਆਂ ਗਾਜਰ ਮੂਲੀ ਆਦਿਕ । ਮੂਲਿ—ਸਬਜ਼ੀ ਦੀਆਂ ਜੜ੍ਹਾਂ (ਖਾਣ ਵਿਚ) । ਅਨ—ਹੋਰ {ਅੰਯ} ।੭।

ਬਾਦੁ ਬਿਬਾਦੁ—ਝਗੜਾ । ਅਧਿਕ—ਬਹੁਤ ।੮।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਾਚਾ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਮਨਿ—ਮਨ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਕਰਮਿ—(ਪ੍ਰਭੂ ਦੀ) ਮੇਹਰ ਨਾਲ । ਨੀਸਾਣੁ—(ਸਿਫ਼ਤਿ-ਸਾਲਾਹ ਦਾ) ਨਿਸ਼ਾਨ ।੯।

**ਅਰਥ** :—ਹੇ ਨਾਨਕ ! ਹਉਮੈ ਤੋਂ ਪੈਦਾ ਹੋਣ ਵਾਲੇ (ਆਤਮਕ) ਰੋਗ ਬਹੁਤ ਚੰਦਰੇ ਹਨ । ਮੈਂ ਤਾਂ (ਜਗਤ ਵਿਚ) ਜਿਧਰ ਵੇਖਦਾ ਹਾਂ ਉਧਰ ਇਹ ਹਉਮੈ ਦੀ ਪੀੜਾ ਹੀ ਵੇਖਦਾ ਹਾਂ । ਧੁਰੋਂ ਜਿਸ ਨੂੰ ਆਪ ਹੀ ਬਖ਼ਸ਼ਦਾ ਹੈ ਉਸ ਨੂੰ ਗੁਰੂ ਦੇ ਸ਼ਬਦ ਵਿਚ (ਜੋੜਦਾ ਹੈ) ।੧।ਰਹਾਉ।

(ਜਿਸ ਮਨੁੱਖ ਉਤੇ ਪ੍ਰਭੂ ਧੁਰੋਂ ਬਖ਼ਸ਼ਸ਼ ਕਰਦਾ ਹੈ ਉਹ) ਗੁਰੂ ਦੇ ਸ਼ਬਦ ਦੀ ਵਿਚਾਰ ਰਾਹੀਂ ਇਹ ਪਛਾਣ ਲੈਂਦਾ ਹੈ ਕਿ ਹਰੇਕ ਜੀਵਾਤਮਾ ਵਿਚ ਪਰਮਾਤਮਾ ਮੌਜੂਦ ਹੈ, ਪਰਮਾਤਮਾ ਵਿਚ ਹੀ ਹਰੇਕ ਜੀਵ (ਜੀਉਂਦਾ) ਹੈ । ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਕਦਰ ਸਮਝ ਲੈਂਦਾ ਹੈ, ਉਹ (ਆਪਣੇ ਅੰਦਰੋਂ) ਹਉਮੈ ਨੂੰ ਮੁਕਾ ਲੈਂਦਾ ਹੈ (ਤੇ ਹਉਮੈ ਤੋਂ ਪੈਦਾ ਹੋਣ ਵਾਲੇ ਸਾਰੇ) ਦੁੱਖ ਦੂਰ ਕਰ ਲੈਂਦਾ ਹੈ ।੧।

ਪਰਖਣ ਦੀ ਤਾਕਤ ਰੱਖਣ ਵਾਲੇ ਪਰਮਾਤਮਾ ਨੇ ਆਪ ਹੀ ਜਿਨ੍ਹਾਂ ਨੂੰ ਪਰਖ (ਕੇ ਪਰਵਾਨ ਕਰ) ਲਿਆ ਹੈ, ਉਹਨਾਂ ਨੂੰ ਮੁੜ (ਹਉਮੈ ਦਾ) ਕਸ਼ਟ ਨਹੀਂ ਹੁੰਦਾ । ਜਿਨ੍ਹਾਂ ਉਤੇ ਪਰਮਾਤਮਾ ਦੀ ਮੇਹਰ ਦੀ ਨਿਗਾਹ ਹੋ ਗਈ, ਉਹਨਾਂ ਨੂੰ ਗੁਰੂ ਨੇ (ਪ੍ਰਭੂ-ਚਰਨਾਂ ਵਿਚ) ਜੋੜ ਲਿਆ । ਜੇਹੜਾ ਮਨੁੱਖ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਉਹ ਉਸ ਸਦਾ-ਥਿਰ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ ।੨।

(ਹਉਮੈ ਦਾ ਰੋਗ ਇਤਨਾ ਬਲੀ ਹੈ ਕਿ) ਹਵਾ, ਪਾਣੀ, ਅੱਗ (ਆਦਿਕ ਤੱਤ ਭੀ) ਇਸ ਰੋਗ ਵਿਚ ਗ੍ਰਸੇ ਹੋਏ ਹਨ, ਇਹ ਧਰਤੀ ਭੀ ਹਉਮੈ-ਰੋਗ ਦਾ ਸ਼ਿਕਾਰ ਹੈ ਜਿਸ ਵਿਚੋਂ ਵਰਤਣ ਵਾਲੇ ਬੇਅੰਤ ਪਦਾਰਥ ਪੈਦਾ ਹੁੰਦੇ ਹਨ । (ਆਪੋ ਆਪਣੇ) ਪਰਵਾਰਾਂ ਦੇ ਸੰਬੰਧ ਦੇ ਕਾਰਨ ਮਾਂ ਪਿਉ, ਮਾਇਆ, ਸਰੀਰ—ਇਹ ਸਾਰੇ ਹੀ ਹਉਮੈ ਦੇ ਰੋਗ ਵਿਚ ਫਸੇ ਹੋਏ ਹਨ ।੩।

(ਸਾਧਾਰਨ ਜੀਵਾਂ ਦੀ ਗੱਲ ਹੀ ਕੀਹ ਹੈ ? ਵੱਡੇ ਵੱਡੇ ਅਖਵਾਣ ਵਾਲੇ ਦੇਵਤੇ) ਬ੍ਰਹਮਾ, ਵਿਸ਼ਨੂ ਤੇ ਸ਼ਿਵ ਭੀ ਹਉਮੈ ਦੇ ਰੋਗ ਵਿਚ ਹਨ, ਸਾਰਾ ਸੰਸਾਰ ਹੀ ਇਸ ਰੋਗ ਵਿਚ ਗ੍ਰਸਿਆ ਹੋਇਆ ਹੈ । ਇਸ ਰੋਗ ਤੋਂ ਉਹੀ ਸੁਤੰਤਰ ਹੁੰਦੇ ਹਨ ਜਿਨ੍ਹਾਂ ਨੇ ਪਰਮਾਤਮਾ ਨਾਲ ਮਿਲਾਪ-ਅਵਸਥਾ ਦੀ ਕਦਰ ਪਛਾਣ ਕੇ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਇਆ ਹੈ ।੪।

ਸਾਰੀਆਂ ਨਦੀਆਂ ਸਮੇਤ ਸੱਤੇ ਸਮੁੰਦਰ (ਹਉਮੈ ਦੇ) ਰੋਗੀ ਹਨ, ਸਾਰੀਆਂ ਧਰਤੀਆਂ ਤੇ ਪਾਤਾਲ—ਇਹ ਭੀ (ਹਉਮੈ-) ਰੋਗ ਨਾਲ ਭਰੇ ਹੋਏ ਹਨ । ਜੇਹੜੇ ਬੰਦੇ ਪਰਮਾਤਮਾ ਦੇ ਹੋ ਜਾਂਦੇ ਹਨ ਉਹ ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੇ ਹਨ ਤੇ ਸੁਖੀ ਜੀਵਨ ਗੁਜ਼ਾਰਦੇ ਹਨ, ਪ੍ਰਭੂ ਹਰ ਥਾਂ ਉਹਨਾਂ ਉਤੇ ਮੇਹਰ ਦੀ ਨਜ਼ਰ ਕਰਦਾ ਹੈ ।੫।

ਛੇ ਹੀ ਭੇਖਾਂ ਦੇ ਧਾਰਨੀ (ਜੋਗੀ ਜੰਗਮ ਆਦਿਕ) ਅਤੇ ਹੋਰ ਅਨੇਕਾਂ ਕਿਸਮਾਂ ਦੇ ਹਠ-ਸਾਧਨ ਕਰਨ ਵਾਲੇ ਭੀ ਹਉਮੈ-ਰੋਗ ਵਿਚ ਫਸੇ ਹੋਏ ਹਨ । ਵੇਦ ਤੇ ਕੁਰਾਨ ਆਦਿਕ ਧਰਮ-ਪੁਸਤਕ ਭੀ ਉਹਨਾਂ ਦੀ ਸਹੈਤਾ ਕਰਨ ਤੋਂ ਅਸਮਰਥ ਹੋ ਜਾਂਦੇ ਹਨ, ਕਿਉਂਕਿ ਉਹ ਉਸ ਪਰਮਾਤਮਾ ਨੂੰ ਨਹੀਂ ਪਛਾਣਦੇ ਜੋ ਇਕ ਆਪ ਹੀ ਆਪ (ਸਾਰੀ ਸ੍ਰਿਸ਼ਟੀ ਦਾ ਕਰਤਾ ਤੇ ਇਸ ਵਿਚ ਵਿਆਪਕ) ਹੈ ।੬।

ਜੇਹੜਾ ਮਨੁੱਖ (ਗ੍ਰਿਹਸਤ ਵਿਚ ਰਹਿ ਕੇ) ਹਰੇਕ ਕਿਸਮ ਦਾ ਸੁਆਦਲਾ ਪਦਾਰਥ ਖਾਂਦਾ ਹੈ ਉਹ (ਭੀ ਹਉਮੈ-) ਰੋਗ ਵਿਚ ਲਿੱਬੜਿਆ ਪਿਆ ਹੈ, ਜੇਹੜਾ ਮਨੁੱਖ (ਜਗਤ ਤਿਆਗ ਕੇ ਜੰਗਲ ਵਿਚ ਜਾ ਬੈਠਦਾ ਹੈ ਉਸ ਨੂੰ ਭੀ ਨਿਰੇ) ਗਾਜਰ ਮੂਲੀ (ਖਾ ਲੈਣ) ਨਾਲ ਆਤਮਕ ਸੁਖ ਨਹੀਂ ਮਿਲ ਜਾਂਦਾ । (ਗ੍ਰਿਹਸਤੀ ਹੋਣ, ਚਾਹੇ ਤਿਆਗੀ) ਪਰਮਾਤਮਾ ਦਾ ਨਾਮ ਭੁਲਾ ਕੇ ਜੇਹੜੇ ਜੇਹੜੇ ਭੀ ਹੋਰ ਹੋਰ ਰਸਤੇ ਤੇ ਤੁਰਦੇ ਹਨ ਉਹ ਆਖ਼ਰ ਪਛੁਤਾਂਦੇ ਹੀ ਹਨ ।੭।

ਜੇਹੜਾ ਮਨੁੱਖ ਤੀਰਥ ਉਤੇ ਭਟਕਦਾ ਫਿਰਦਾ ਹੈ ਉਸ ਦਾ ਭੀ (ਹਉਮੈ-) ਰੋਗ ਨਹੀਂ ਮੁੱਕਦਾ, ਪੜ੍ਹਿਆ ਹੋਇਆ ਮਨੁੱਖ ਭੀ ਇਸ ਤੋਂ ਨਹੀਂ ਬਚਿਆ, ਉਸ ਨੂੰ ਝਗੜਾ-ਬਹਸ (ਰੂਪ ਹੋ ਕੇ ਹਉਮੈ-ਰੋਗ) ਚੰਬੜਿਆ ਹੋਇਆ ਹੈ । ਪਰਮਾਤਮਾ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਇਕ ਬੜਾ ਭਾਰਾ ਰੋਗ ਹੈ, ਇਸ ਵਿਚ ਫਸਿਆ ਮਨੁੱਖ ਸਦਾ ਮਾਇਆ ਦਾ ਮੁਥਾਜ ਬਣਿਆ ਰਹਿੰਦਾ ਹੈ ।੮।

ਜੇਹੜਾ (ਵੱਡ-ਭਾਗੀ) ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦੇ ਮਨ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਸਦਾ ਵੱਸਦਾ ਹੈ, ਇਸ ਵਾਸਤੇ ਉਸ ਦਾ (ਹਉਮੈ-) ਰੋਗ ਦੂਰ ਹੋ ਜਾਂਦਾ ਹੈ ।

ਹੇ ਨਾਨਕ ! ਪਰਮਾਤਮਾ ਦੇ ਭਗਤ ਸਦਾ ਪਵਿਤ੍ਰ ਜੀਵਨ ਵਾਲੇ ਹੁੰਦੇ ਹਨ, ਕਿਉਂਕਿ ਪ੍ਰਭੂ ਦੀ ਮੇਹਰ ਨਾਲ ਉਹਨਾਂ ਦੇ ਮੱਥੇ ਤੇ ਨਾਮ-ਸਿਮਰਨ ਦਾ ਨਿਸ਼ਾਨ (ਚਮਕਾਂ ਮਾਰਦਾ) ਹੈ ।੯।੧।

**ਭੈਰਉ ਮਹਲਾ ੩ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਤਿਨਿ ਕਰਤੈ ਇਕੁ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥ ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥੧॥ ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥ ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥੧॥ ਰਹਾਉ ॥ ਪਿਤਾ ਪ੍ਰਹਲਾਦੁ ਪੜਣ ਪਠਾਇਆ ॥ ਲੈ ਪਾਟੀ ਪਾਧੇ ਕੈ ਆਇਆ ॥ ਨਾਮ ਬਿਨਾ ਨਹ ਪੜਉ ਅਚਾਰ ॥ ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥੨॥ ਪੁਤ੍ਰ ਪ੍ਰਹਿਲਾਦ ਸਿਉ ਕਹਿਆ ਮਾਇ ॥ ਪਰਵਿਰਤਿ ਨ ਪੜਹੁ ਰਹੀ ਸਮਝਾਇ ॥ ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ ॥ ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ ॥੩॥ ਪ੍ਰਹਲਾਦਿ ਸਭਿ ਚਾਟੜੇ ਵਿਗਾਰੇ ॥ ਹਮਾਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ ॥ ਸਭ ਨਗਰੀ ਮਹਿ ਭਗਤਿ ਦ੍ਰਿੜਾਈ ॥ ਦੁਸਟ ਸਭਾ ਕਾ ਕਿਛੁ ਨ ਵਸਾਈ ॥੪॥ ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥ ਭਗਤ ਜਨਾ ਕੀ ਪਤਿ ਰਾਖੈ ਸੋਈ ॥ ਕੀਤੇ ਕੈ ਕਹਿਐ ਕਿਆ ਹੋਈ ॥੫॥ {ਪੰਨਾ ੧੧੫੪}**

**ਪਦ ਅਰਥ** :—ਤਿਨਿ—ਉਸ ਨੇ । ਤਿਨਿ ਕਰਤੈ—ਉਸ ਕਰਤਾਰ ਨੇ । ਚਲਤੁ—ਜਗਤ-ਤਮਾਸ਼ਾ । ਅਨਹਦ—ਇਕ-ਰਸ ਕਾਇਮ ਰਹਿਣ ਵਾਲਾ । ਬਾਣੀ—ਤਰੰਗ, ਵਲਵਲਾ । ਅਨਹਦ ਬਾਣੀ—{ਲਫ਼ਜ਼ 'ਸ਼ਬਦੁ' ਦਾ ਵਿਸ਼ੇਸ਼ਣ} ਇਕ-ਰਸ ਵਲਵਲੇ ਵਾਲਾ । ਸਬਦੁ—ਗੁਰ-ਸ਼ਬਦ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਭੂਲੇ—ਕੁਰਾਹੇ ਪਏ ਰਹੇ, ਸਹੀ ਜੀਵਨ-ਰਾਹ ਤੋਂ ਖੁੰਝੇ ਰਹੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਕਾਰਣੁ—(ਇਹ) ਸਬਬ ।੧।

ਮੇਰੈ ਅੰਤਰਿ—ਮੇਰੇ ਅੰਦਰ, ਮੇਰੇ ਹਿਰਦੇ ਵਿਚ । ਧਿਆਨੁ—ਮੇਰਾ ਧਿਆਨ, ਮੇਰੀ ਸੁਰਤਿ, ਮੇਰੀ ਸੁਰਤਿ ਦਾ ਨਿਸ਼ਾਨਾ । ਹਉ—ਮੈਂ, ਹਉਂ । ਨ ਛੋਡਉ—ਨ ਛੋਡਉਂ, ਮੈਂ ਨਹੀਂ ਛੱਡਦਾ ।੧।ਰਹਾਉ।

ਪਠਾਇਆ—ਘੱਲਿਆ । ਲੈ—ਲੈ ਕੇ । ਪਾਟੀ—ਪੱਟੀ । ਕੈ—ਦੇ ਪਾਸ । ਨਹ ਪੜਉ—ਨਹ ਪੜਉਂ, ਮੈਂ ਨਹੀਂ ਪੜ੍ਹਦਾ । ਅਚਾਰ—ਹੋਰ ਵਿਹਾਰ-ਕਾਰ । ਮੁਰਾਰਿ—ਪਰਮਾਤਮਾ {ਮੁਰ-ਅਰਿ} ।੨।

ਸਿਉ—ਨਾਲ, ਨੂੰ । ਮਾਇ—ਮਾਂ ਨੇ । ਪਰਵਿਰਤਿ—ਉਹ ਜਿਸ ਵਿਚ ਤੂੰ ਲੱਗਾ ਹੋਇਆ ਹੈਂ । ਜੇ ਛੋਡਉ—ਜੇ ਮੈਂ ਛੱਡ ਦਿਆਂ {ਛੋਡਉਂ} । ਤਉ—ਤਾਂ । ਕੁਲਿ ਲਾਗੈ ਗਾਲਿ—ਕੁਲ ਨੂੰ ਗਾਲ ਲੱਗਦੀ ਹੈ, ਕੁਲ ਦੀ ਬਦਨਾਮੀ ਹੁੰਦੀ ਹੈ ।੩।

ਪ੍ਰਹਲਾਦਿ—ਪ੍ਰਹਲਾਦ ਨੇ । ਸਭਿ—ਸਾਰੇ । ਚਾਟੜੇ—ਪੜ੍ਹਨ ਵਾਲੇ ਮੁੰਡੇ । ਕਾਰਜ—ਕੰਮ {ਬਹੁ-ਵਚਨ} । ਦ੍ਰਿੜਾਈ—ਪੱਕੀ ਕਰ ਦਿੱਤੀ ਹੈ । ਵਸਾਈ—ਵੱਸ, ਜ਼ੋਰ ।੪।

ਸੰਡੈ—ਸੰਡ ਨੇ । ਮਰਕੈ—ਅਮਰਕ ਨੇ । ਮਾਰਿ—ਮਾਰ ਕੇ । ਰਹੇ ਮਾਰਿ—ਮਾਰ ਰਹੇ । ਪਤਿ—ਇੱਜ਼ਤ । ਕੈ ਕਹਿਐ—ਦੇ ਆਖਿਆਂ । ਕਿਆ ਹੋਈ—ਕੀਹ ਹੋ ਸਕਦਾ ਹੈ ? ਕੀਤੇ—ਪੈਦਾ ਕੀਤੇ ਹੋਏ ।੫।

**ਅਰਥ** :—ਹੇ ਭਾਈ ! (ਮੇਰੇ) ਗੁਰੂ ਦਾ ਸ਼ਬਦ ਮੇਰੇ ਅੰਦਰ ਵੱਸ ਰਿਹਾ ਹੈ, ਮੇਰੀ ਸੁਰਤਿ ਦਾ ਨਿਸ਼ਾਨਾ ਬਣ ਚੁਕਾ ਹੈ । (ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਾਪਤ ਕੀਤਾ ਹੋਇਆ) ਪਰਮਾਤਮਾ ਦਾ ਨਾਮ ਮੈਂ ਕਦੇ ਨਹੀਂ ਛੱਡਾਂਗਾ ।੧।ਰਹਾਉ।

ਹੇ ਭਾਈ ! (ਇਹ ਜਗਤ) ਉਸ ਕਰਤਾਰ ਨੇ ਇਕ ਤਮਾਸ਼ਾ ਰਚਿਆ ਹੋਇਆ ਹੈ, (ਉਸ ਨੇ ਆਪ ਹੀ ਗੁਰੂ ਦੀ ਰਾਹੀਂ ਜੀਵਾਂ ਨੂੰ) ਇਕ-ਰਸ ਵਲਵਲੇ ਵਾਲਾ ਗੁਰ-ਸ਼ਬਦ ਸੁਣਾਇਆ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਸਹੀ ਜੀਵਨ-ਰਾਹ ਤੋਂ) ਖੁੰਝੇ ਰਹਿੰਦੇ ਹਨ, ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ (ਪਰਮਾਤਮਾ ਆਤਮਕ ਜੀਵਨ ਦੀ) ਸੂਝ ਬਖ਼ਸ਼ ਦੇਂਦਾ ਹੈ । ਇਹ ਸਬਬ ਕਰਤਾਰ (ਸਦਾ ਤੋਂ ਹੀ) ਬਣਾਂਦਾ ਆ ਰਿਹਾ ਹੈ ।੧।

ਹੇ ਭਾਈ ! (ਵੇਖੋ, ਪ੍ਰਹਲਾਦ ਦੇ) ਪਿਉ ਨੇ ਪ੍ਰਹਲਾਦ ਨੂੰ ਪੜ੍ਹਨ ਵਾਸਤੇ (ਪਾਠਸ਼ਾਲਾ ਵਿਚ) ਘੱਲਿਆ । ਪ੍ਰਹਲਾਦ ਪੱਟੀ ਲੈ ਕੇ ਪਾਂਧੇ ਕੋਲ ਪਹੁੰਚਿਆ । (ਪਾਂਧੇ ਤਾਂ ਕੁਝ ਹੋਰ ਪੜ੍ਹਾਣ ਲੱਗੇ, ਪਰ ਪ੍ਰਹਲਾਦ ਨੇ ਆਖਿਆ—) ਮੈਂ ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਕਾਰ-ਵਿਹਾਰ ਨਹੀਂ ਪੜ੍ਹਾਂਗਾ, ਤੁਸੀ ਮੇਰੀ ਪੱਟੀ ਉਤੇ ਪਰਮਾਤਮਾ ਦਾ ਨਾਮ ਹੀ ਲਿਖ ਦਿਹੁ ।੨।

ਹੇ ਭਾਈ ! ਮਾਂ ਨੇ (ਆਪਣੇ) ਪੁੱਤਰ ਪ੍ਰਹਲਾਦ ਨੂੰ ਆਖਿਆ—ਤੂੰ ਜਿਸ (ਹਰਿ-ਨਾਮ) ਵਿਚ ਰੁੱਝਾ ਪਿਆ ਹੈਂ ਉਹ ਨਾਹ ਪੜ੍ਹ (ਬਥੇਰਾ) ਸਮਝਾ ਰਹੀ (ਪਰ ਪ੍ਰਹਲਾਦ ਨੇ ਇਹੀ ਉੱਤਰ ਦਿੱਤਾ—) ਕਿਸੇ ਪਾਸੋਂ ਨਾਹ ਡਰਨ ਵਾਲਾ ਪਰਮਾਤਮਾ (ਸਦਾ) ਮੇਰੇ ਨਾਲ ਹੈ, ਜੇ ਮੈਂ ਪਰਮਾਤਮਾ (ਦਾ ਨਾਮ) ਛੱਡ ਦਿਆਂ, ਤਾਂ ਸਾਰੀ ਕੁਲ ਨੂੰ ਹੀ ਦਾਗ਼ ਲੱਗੇਗਾ ।੩।

ਹੇ ਭਾਈ ! (ਪਾਂਧਿਆਂ ਨੇ ਸੋਚਿਆ ਕਿ) ਪ੍ਰਹਲਾਦ ਨੇ (ਤਾਂ) ਸਾਰੇ ਹੀ ਮੁੰਡੇ ਵਿਗਾੜ ਦਿੱਤੇ ਹਨ, ਸਾਡਾ ਆਖਿਆ ਇਹ ਸੁਣਦਾ ਹੀ ਨਹੀਂ, ਆਪਣੇ ਕੰਮ ਠੀਕ ਕਰੀ ਜਾ ਰਿਹਾ ਹੈ, ਸਾਰੇ ਸ਼ਹਰ ਵਿਚ ਹੀ ਇਸ ਨੇ ਪਰਮਾਤਮਾ ਦੀ ਭਗਤੀ ਲੋਕਾਂ ਦੇ ਦਿਲਾਂ ਵਿਚ ਪੱਕੀ ਕਰ ਦਿੱਤੀ ਹੈ । ਹੇ ਭਾਈ ! ਦੁਸ਼ਟਾਂ ਦੀ ਜੁੰਡੀ ਦਾ (ਪ੍ਰਹਲਾਦ ਉੱਤੇ) ਕੋਈ ਜ਼ੋਰ ਨਹੀਂ ਸੀ ਚੱਲ ਰਿਹਾ ।੪।

ਹੇ ਭਾਈ ! (ਆਖ਼ਿਰ) ਸੰਡ ਨੇ ਤੇ ਅਮਰਕ ਨੇ (ਹਰਨਾਖਸ਼ ਪਾਸ) ਜਾ ਸ਼ਿਕੈਤ ਕੀਤੀ । ਸਾਰੇ ਦੈਂਤ ਆਪਣੀ ਵਾਹ ਲਾ ਥੱਕੇ (ਪਰ ਉਹਨਾਂ ਦੀ ਪੇਸ਼ ਨ ਗਈ) । ਹੇ ਭਾਈ ! ਆਪਣੇ ਭਗਤਾਂ ਦੀ ਲਾਜ ਉਹ ਆਪ ਹੀ ਰੱਖਦਾ ਹੈ । ਉਸ ਦੇ ਪੈਦਾ ਕੀਤੇ ਹੋਏ ਕਿਸੇ (ਦੋਖੀ) ਦਾ ਜ਼ੋਰ ਨਹੀਂ ਚੱਲ ਸਕਦਾ ।੫।

**ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ ॥ ਹਰਿ ਨ ਬੂਝੈ ਤਿਨਿ ਆਪਿ ਭੁਲਾਇਆ ॥ ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ ॥ ਅੰਧਾ ਨ ਬੂਝੈ ਕਾਲੁ ਨੇੜੈ ਆਇਆ ॥੬॥ ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ ॥ ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ ॥ ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ ॥ ਜੋ ਧੁਰਿ ਲਿਖਿਆ ਸੁ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ ॥੭॥ ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥ ਕਹਾਂ ਤੁਮ੍ਾਰਾ ਜਗਦੀਸ ਗੁਸਾਈ ॥ ਜਗਜੀਵਨੁ ਦਾਤਾ ਅੰਤਿ ਸਖਾਈ ॥ ਜਹ ਦੇਖਾ ਤਹ ਰਹਿਆ ਸਮਾਈ ॥੮॥ ਥੰਮ੍ਹ ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ ॥ ਭਗਤਾ ਮਨਿ ਆਨੰਦੁ ਵਜੀ ਵਧਾਈ ॥ ਅਪਨੇ ਸੇਵਕ ਕਉ ਦੇ ਵਡਿਆਈ ॥੯॥ ਜੰਮਣੁ ਮਰਣਾ ਮੋਹੁ ਉਪਾਇਆ ॥ ਆਵਣੁ ਜਾਣਾ ਕਰਤੈ ਲਿਖਿ ਪਾਇਆ ॥ ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ ॥ ਭਗਤਾ ਕਾ ਬੋਲੁ ਆਗੈ ਆਇਆ ॥੧੦॥ {ਪੰਨਾ ੧੧੫੪}**

**ਪਦ ਅਰਥ** :—ਕਿਰਤ ਸੰਜੋਗੀ—(ਪਿਛਲੇ) ਕੀਤੇ ਹੋਏ ਕਰਮਾਂ ਦਾ ਸੰਜੋਗ ਨਾਲ । ਦੈਤਿ—ਦੈਂਤ (ਹਰਨਾਖਸ਼) ਨੇ । ਤਿਨਿ—ਉਸ (ਪਰਮਾਤਮਾ) ਨੇ । ਭੁਲਾਇਆ—ਕੁਰਾਹੇ ਪਾ ਰੱਖਿਆ ਸੀ । ਸਿਉ—ਨਾਲ । ਵਾਦੁ—ਝਗੜਾ । ਅੰਧਾ—(ਰਾਜ ਦੇ ਮਦ ਵਿਚ) ਅੰਨ੍ਹਾ ਹੋ ਚੁਕਾ । ਕਾਲੁ—ਮੌਤ ।੬।

ਬਾਰਿ—ਦਰਵਾਜ਼ੇ ਉਤੇ । ਤਾਲਾ—ਜੰਦਰਾ । ਮੂਲਿ—ਬਿਲਕੁਲ । ਡਰਈ—ਡਰੈ, ਡਰਦਾ । ਕੀਤਾ—(ਪ੍ਰਭੂ ਦਾ) ਪੈਦਾ ਕੀਤਾ ਹੋਇਆ । ਸਰੀਕੀ—(ਪ੍ਰਭੂ ਨਾਲ ਹੀ) ਬਰਾਬਰੀ । ਅਨਹੋਦਾ—(ਸਮਰਥਾ) ਨਾਹ ਹੁੰਦਿਆਂ । ਨਾਉ—ਵੱਡਾ ਨਾਮ । ਧੁਰਿ—ਧੁਰ ਦਰਗਾਹ ਤੋਂ । ਸੁ—{ਅਸਲ ਲਫ਼ਜ਼ ਹੈ 'ਸੋ' । ਇਥੇ ਪੜ੍ਹਨਾ ਹੈ 'ਸੁ'} ।੭।

ਗੁਰਜ—ਗਦਾ {ਡੰਡੇ ਵਰਗਾ ਹੀ ਇਕ ਸ਼ਸਤ੍ਰ ਜਿਸ ਦਾ ਸਿਰਾ ਬਹੁਤ ਹੀ ਮੋਟਾ ਤੇ ਭਾਰਾ ਹੁੰਦਾ ਹੈ} । ਜਗਦੀਸ—ਜਗਤ ਦਾ ਮਾਲਕ । ਗੁਸਾਈ—ਧਰਤੀ ਦਾ ਸਾਈਂ । ਜਗਜੀਵਨੁ—ਜਗਤ ਦਾ ਜੀਵਨ । ਅੰਤਿ—ਅੰਤ ਵੇਲੇ । ਸਹਾਈ—ਸਹਾਇਕ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਤਹ—ਉਥੇ ਹੀ ।੮।

ਉਪਾੜਿ—ਪਾੜ ਕੇ । ਆਪੁ—ਆਪਣਾ ਆਪ । ਮਾਰਿ—ਮਾਰ ਕੇ । ਪਚਾਇਆ—ਖ਼ੁਆਰ ਕੀਤਾ । ਮਨਿ—ਮਨ ਵਿਚ । ਵਧਾਈ—ਦਿਲ-ਵਧੀ, ਚੜ੍ਹਦੀ ਕਲਾ । ਵਜੀ—ਵੱਜੀ, ਪ੍ਰਬਲ ਹੋ ਗਈ । ਦੇ—ਦੇਂਦਾ ਹੈ ।੯।

ਕਰਤੈ—ਕਰਤਾਰ ਨੇ । ਲਿਖਿ—(ਸਭ ਜੀਵਾਂ ਦੇ ਮੱਥੇ ਉਤੇ) ਲਿਖ ਕੇ । ਕੈ ਕਾਰਜਿ—ਦੇ ਕੰਮ ਵਾਸਤੇ । ਆਪੁ—ਆਪਣਾ ਆਪ । ਦਿਖਾਇਆ—ਪਰਗਟ ਕੀਤਾ । ਆਗੈ ਆਇਆ—ਪੂਰਾ ਹੋਇਆ ।੧੦।

**ਅਰਥ** :—ਹੇ ਭਾਈ ! ਪਿਛਲੇ ਕੀਤੇ ਕਰਮਾਂ ਦੇ ਸੰਜੋਗ ਨਾਲ ਦੈਂਤ (ਹਰਨਾਖਸ਼) ਨੇ ਰਾਜ ਚਲਾ ਲਿਆ, (ਰਾਜ ਦੇ ਮਦ ਵਿਚ) ਉਹ ਪਰਮਾਤਮਾ ਨੂੰ (ਕੁਝ ਭੀ) ਨਹੀਂ ਸੀ ਸਮਝਦਾ (ਪਰ ਉਸ ਦੇ ਭੀ ਕੀਹ ਵੱਸ ?) ਉਸ ਕਰਤਾਰ ਨੇ (ਆਪ ਹੀ) ਉਸ ਨੂੰ ਕੁਰਾਹੇ ਪਾ ਰੱਖਿਆ ਸੀ । (ਸੋ) ਉਸ ਨੇ (ਆਪਣੇ) ਪੁੱਤਰ ਪ੍ਰਹਲਾਦ ਨਾਲ ਝਗੜਾ ਖੜਾ ਕਰ ਲਿਆ । (ਰਾਜ ਦੇ ਮਦ ਵਿਚ) ਅੰਨ੍ਹਾ ਹੋਇਆ (ਹਰਨਾਖਸ਼ ਇਹ) ਨਹੀਂ ਸੀ ਸਮਝਦਾ (ਕਿ ਉਸ ਦੀ) ਮੌਤ ਨੇੜੇ ਆ ਗਈ ਹੈ ।੬।

ਹੇ ਭਾਈ ! (ਹਰਨਾਖਸ਼ ਨੇ) ਪ੍ਰਹਲਾਦ ਨੂੰ ਕੋਠੇ ਵਿਚ ਬੰਦ ਕਰਾ ਦਿੱਤਾ, ਤੇ ਦਰਵਾਜ਼ੇ ਨੂੰ ਜੰਦਰਾ ਲਵਾ ਦਿੱਤਾ । ਪਰ ਨਿਡਰ ਬਾਲਕ ਬਿਲਕੁਲ ਨਹੀਂ ਸੀ ਡਰਦਾ, (ਉਹ ਆਖਦਾ ਸੀ—) ਮੇਰਾ ਗੁਰੂ ਮੇਰਾ ਪਰਮਾਤਮਾ ਮੇਰੇ ਹਿਰਦੇ ਵਿਚ ਵੱਸਦਾ ਹੈ । ਹੇ ਭਾਈ ! ਪਰਮਾਤਮਾ ਦਾ ਪੈਦਾ ਕੀਤਾ ਹੋਇਆ ਜਿਹੜਾ ਮਨੁੱਖ ਪਰਮਾਤਮਾ ਨਾਲ ਬਰਾਬਰੀ ਕਰਨ ਲੱਗ ਪੈਂਦਾ ਹੈ, ਉਹ ਸਮਰਥਾ ਤੋਂ ਬਿਨਾ ਹੀ ਆਪਣਾ ਨਾਮ ਵੱਡਾ ਰਖਾ ਲੈਂਦਾ ਹੈ । (ਹਰਨਾਖਸ਼ ਨੇ) ਪ੍ਰਭੂ ਦੇ ਭਗਤ ਨਾਲ ਝਗੜਾ ਛੇੜ ਲਿਆ । ਧੁਰ ਦਰਗਾਹ ਤੋਂ ਜੋ ਭਾਵੀ ਲਿਖੀ ਸੀ, ਉਸ ਦਾ ਵੇਲਾ ਆ ਪਹੁੰਚਿਆ ।੭।

ਸੋ, ਹੇ ਭਾਈ ! ਪਿਉ (ਹਰਨਾਖਸ਼) ਨੇ ਪ੍ਰਹਲਾਦ ਉੱਤੇ ਗੁਰਜ ਚੁੱਕੀ, (ਤੇ ਆਖਣ ਲੱਗਾ—ਦੱਸ,) ਕਿੱਥੇ ਹੈ ਤੇਰਾ ਜਗਦੀਸ਼ ? ਕਿੱਥੇ ਹੈ ਤੇਰਾ ਗੁਸਾਈਂ ? (ਜਿਹੜਾ ਤੈਨੂੰ ਹੁਣ ਬਚਾਏ) । (ਪ੍ਰਹਲਾਦ ਨੇ ਉੱਤਰ ਦਿੱਤਾ—) ਜਗਤ ਦਾ ਆਸਰਾ ਦਾਤਾਰ ਪ੍ਰਭੂ ਹੀ ਆਖ਼ਰ (ਹਰੇਕ ਜੀਵ ਦਾ ਮਦਦਗਾਰ ਬਣਦਾ ਹੈ । ਮੈਂ ਤਾਂ ਜਿੱਧਰ ਵੇਖਦਾ ਹਾਂ, ਉਧਰ ਹੀ ਉਹ ਮੌਜੂਦ ਹੈ ।੮।

ਹੇ ਭਾਈ ! (ਉਸੇ ਵੇਲੇ) ਥੰਮ੍ਹ ਪਾੜ ਕੇ ਪਰਮਾਤਮਾ ਨੇ ਆਪਣੇ ਆਪ ਨੂੰ ਪਰਗਟ ਕਰ ਦਿੱਤਾ, (ਰਾਜ ਦੇ ਮਦ ਵਿਚ) ਮੱਤੇ ਹੋਏ (ਹਰਨਾਖਸ਼) ਦੈਂਤ ਨੂੰ ਮਾਰ ਮੁਕਾਇਆ । ਹੇ ਭਾਈ ! ਭਗਤਾਂ ਦੇ ਮਨ ਵਿਚ (ਸਦਾ) ਆਨੰਦ (ਸਦਾ) ਚੜ੍ਹਦੀ ਕਲਾ ਬਣੀ ਰਹਿੰਦੀ ਹੈ । (ਭਗਤ ਜਾਣਦੇ ਹਨ ਕਿ) ਪਰਮਾਤਮਾ ਆਪਣੇ ਭਗਤ ਨੂੰ (ਲੋਕ ਪਰਲੋਕ ਵਿਚ) ਇੱਜ਼ਤ ਦੇਂਦਾ ਹੈ ।੯।

ਹੇ ਭਾਈ ! ਕਰਤਾਰ ਨੇ ਆਪ ਹੀ ਜਨਮ ਮਰਨ ਦਾ ਗੇੜ ਬਣਾਇਆ ਹੈ, ਆਪ ਹੀ ਜੀਵਾਂ ਦੇ ਅੰਦਰ ਮਾਇਆ ਦਾ ਮੋਹ ਪੈਦਾ ਕੀਤਾ ਹੋਇਆ ਹੈ । (ਜਗਤ ਵਿਚ) ਆਉਣਾ (ਜਗਤ ਤੋਂ) ਚਲੇ ਜਾਣਾ—ਇਹ ਲੇਖ ਕਰਤਾਰ ਨੇ ਆਪ ਹੀ ਹਰੇਕ ਜੀਵ ਦੇ ਮੱਥੇ ਉਤੇ ਲਿਖ ਰੱਖਿਆ ਹੈ । (ਹਰਨਾਖਸ਼ ਦੇ ਕੀਹ ਵੱਸ ?) ਪ੍ਰਹਲਾਦ ਦਾ ਕੰਮ ਸੰਵਾਰਨ ਵਾਸਤੇ ਪਰਮਾਤਮਾ ਨੇ ਆਪਣੇ ਆਪ ਨੂੰ (ਨਰਸਿੰਘ ਰੂਪ ਵਿਚ) ਪਰਗਟ ਕੀਤਾ । (ਇਸ ਤਰ੍ਹਾਂ) ਭਗਤਾਂ ਦਾ ਬਚਨ ਪੂਰਾ ਹੋ ਗਿਆ (ਕਿ 'ਅਪੁਨੇ ਸੇਵਕ ਕਉ ਦੇ ਵਡਿਆਈ') ।੧੦।

**ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ ॥ ਮਾਤਾ ਨਰਸਿੰਘ ਕਾ ਰੂਪੁ ਨਿਵਾਰੁ ॥ ਲਖਿਮੀ ਭਉ ਕਰੈ ਨ ਸਾਕੈ ਜਾਇ ॥ ਪ੍ਰਹਲਾਦੁ ਜਨੁ ਚਰਣੀ ਲਾਗਾ ਆਇ ॥੧੧॥ ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥ ਰਾਜੁ ਮਾਲੁ ਝੂਠੀ ਸਭ ਮਾਇਆ ॥ ਲੋਭੀ ਨਰ ਰਹੇ ਲਪਟਾਇ ॥ ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥੧੨॥ ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥ ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ ॥ ਭਗਤਾ ਕਾ ਅੰਗੀਕਾਰੁ ਕਰਦਾ ਆਇਆ ॥ ਕਰਤੈ ਅਪਣਾ ਰੂਪੁ ਦਿਖਾਇਆ ॥੧੩॥੧॥੨॥ {ਪੰਨਾ ੧੧੫੫}**

**ਪਦ ਅਰਥ** :—ਦੇਵ ਕੁਲੀ—ਦੇਵਤਿਆਂ ਦੀ ਸਾਰੀ ਕੁਲ, ਸਾਰੇ ਦੇਵਤੇ । ਲਖਿਮੀ—ਲੱਛਮੀ । ਕਉ—ਨੂੰ । ਕਰਹਿ—ਕਰਦੇ ਹਨ, ਕਰਨ ਲੱਗ ਪਏ । ਜੈਕਾਰੁ—ਨਮਸਕਾਰ, ਵਡਿਆਈ । ਮਾਤਾ—ਹੇ ਮਾਤਾ ! ਨਿਵਾਰੁ—ਦੂਰ ਕਰ । ਭਉ—ਡਰ । ਕਰੈ—ਕਰਦੀ ਹੈ । ਭਉ ਕਰੈ—ਡਰਦੀ ਹੈ, ਡਰਦੀ ਸੀ । ਨ ਜਾਇ ਸਾਕੈ—ਜਾ ਨਹੀਂ ਸਕਦੀ । ਆਇ—ਆ ਕੇ ।੧੧।

ਸਤਿਗੁਰਿ—ਗੁਰੂ ਨੇ । ਨਿਧਾਨੁ—ਖ਼ਜ਼ਾਨਾ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ । ਸਭ—ਸਾਰੀ । ਰਹੇ ਲਪਟਾਇ—ਚੰਬੜ ਰਹੇ ਹਨ । ਦਰਗਹ—ਪ੍ਰਭੂ ਦੀ ਹਜ਼ੂਰੀ ਵਿਚ ।੧੨।

ਸਭੁ ਕੋ—ਹਰੇਕ ਜੀਵ । ਕਰਾਇਆ—ਪਰਮਾਤਮਾ ਦਾ ਪ੍ਰੇਰਿਆ ਹੋਇਆ । ਸੇ—ਉਹ {ਬਹੁ-ਵਚਨ} । ਸਿਉ—ਨਾਲ । ਅੰਗੀਕਾਰੁ—ਪੱਖ, ਸਹਾਇਤਾ । ਕਰਤੈ—ਕਰਤਾਰ ਨੇ ।੧੩।

**ਅਰਥ** :—ਹੇ ਭਾਈ ! ਸਾਰੇ ਦੇਵਤਿਆਂ ਨੇ ਲੱਛਮੀ ਦੀ ਵਡਿਆਈ ਕੀਤੀ (ਤੇ ਆਖਿਆ—) ਹੇ ਮਾਤਾ ! (ਪ੍ਰੇਰਨਾ ਕਰ ਤੇ ਆਖ—ਹੇ ਪ੍ਰਭੂ !) ਨਰਸਿੰਘ ਵਾਲਾ ਰੂਪ ਦੂਰ ਕਰ । (ਪਰ) ਲੱਛਮੀ ਭੀ ਡਰਦੀ ਸੀ, ਉਹ ਭੀ (ਨਰਸਿੰਘ ਦੇ ਨੇੜੇ) ਨਹੀਂ ਜਾ ਸਕਦੀ ਸੀ । (ਪਰਮਾਤਮਾ ਦਾ) ਭਗਤ ਪ੍ਰਹਲਾਦ (ਨਰਸਿੰਘ ਦੀ) ਚਰਨੀਂ ਆ ਲੱਗਾ ।੧੧।

ਹੇ ਭਾਈ ! ਗੁਰੂ ਨੇ (ਜਿਸ ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦਾ ਨਾਮ ਖ਼ਜ਼ਾਨਾ ਪੱਕਾ ਕਰ ਦਿੱਤਾ (ਉਸ ਨੂੰ ਦਿੱਸ ਪੈਂਦਾ ਹੈ ਕਿ) ਦੁਨੀਆ ਦਾ ਰਾਜ ਮਾਲ ਤੇ ਸਾਰੀ ਮਾਇਆ—ਇਹ ਸਭ ਕੁਝ ਨਾਸਵੰਤ ਹੈ । ਪਰ ਲਾਲਚੀ ਬੰਦੇ ਸਦਾ ਇਸ ਨਾਲ ਹੀ ਚੰਬੜੇ ਰਹਿੰਦੇ ਹਨ । ਪਰਮਾਤਮਾ ਦੇ ਨਾਮ ਤੋਂ ਬਿਨਾ (ਉਹਨਾਂ ਨੂੰ) ਪਰਮਾਤਮਾ ਦੀ ਹਜ਼ੂਰੀ ਵਿਚ ਸਜ਼ਾ ਮਿਲਦੀ ਹੈ ।੧੨।

ਹੇ ਭਾਈ ! ਨਾਨਕ ਆਖਦਾ ਹੈ—(ਜੀਵਾਂ ਦੇ ਭੀ ਕੀਹ ਵੱਸ ?) ਹਰੇਕ ਜੀਵ ਪਰਮਾਤਮਾ ਦਾ ਪ੍ਰੇਰਿਆ ਹੋਇਆ ਹੀ ਕਰਦਾ ਹੈ । ਜਿਨ੍ਹਾਂ ਨੇ (ਇਥੇ) ਪਰਮਾਤਮਾ (ਦੇ ਨਾਮ) ਨਾਲ ਚਿੱਤ ਜੋੜਿਆ, ਉਹ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੋ ਗਏ । ਹੇ ਭਾਈ ! ਧੁਰ ਤੋਂ ਹੀ ਪਰਮਾਤਮਾ ਆਪਣੇ ਭਗਤਾਂ ਦਾ ਪੱਖ ਕਰਦਾ ਆ ਰਿਹਾ ਹੈ । ਕਰਤਾਰ ਨੇ (ਸਦਾ ਹੀ ਆਪਣੇ ਭਗਤਾਂ ਨੂੰ) ਆਪਣਾ ਦਰਸਨ ਦਿੱਤਾ ਹੈ (ਤੇ ਉਹਨਾਂ ਦੀ ਸਹਾਇਤਾ ਕੀਤੀ ਹੈ) ।੧੩।੧।੨।

**ਭੈਰਉ ਮਹਲਾ ੩ ॥ ਗੁਰ ਸੇਵਾ ਤੇ ਅੰਮ੍ਰਿਤ ਫਲੁ ਪਾਇਆ ਹਉਮੈ ਤ੍ਰਿਸਨ ਬੁਝਾਈ ॥ ਹਰਿ ਕਾ ਨਾਮੁ ਹ੍ਰਿਦੈ ਮਨਿ ਵਸਿਆ ਮਨਸਾ ਮਨਹਿ ਸਮਾਈ ॥੧॥ ਹਰਿ ਜੀਉ ਕ੍ਰਿਪਾ ਕਰਹੁ ਮੇਰੇ ਪਿਆਰੇ ॥ ਅਨਦਿਨੁ ਹਰਿ ਗੁਣ ਦੀਨ ਜਨੁ ਮਾਂਗੈ ਗੁਰ ਕੈ ਸਬਦਿ ਉਧਾਰੇ ॥੧॥ ਰਹਾਉ ॥ ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ ॥ ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ ॥੨॥ ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ ॥ ਜਨਮ ਜਨਮ ਕੇ ਕਿਲਵਿਖ ਦੁਖ ਕਾਟਹਿ ਦੁਬਿਧਾ ਰਤੀ ਨ ਰਾਈ ॥੩॥ ਹਮ ਮੂੜ ਮੁਗਧ ਕਿਛੁ ਬੂਝਹਿ ਨਾਹੀ ਤੂ ਆਪੇ ਦੇਹਿ ਬੁਝਾਈ ॥ ਜੋ ਤੁਧੁ ਭਾਵੈ ਸੋਈ ਕਰਸੀ ਅਵਰੁ ਨ ਕਰਣਾ ਜਾਈ ॥੪॥ {ਪੰਨਾ ੧੧੫੫}**

**ਪਦ ਅਰਥ** :—ਤੇ—ਤੋਂ । ਗੁਰ ਸੇਵਾ ਤੇ—ਗੁਰੂ ਦੀ ਸੇਵਾ ਤੋਂ, ਗੁਰੂ ਦੀ ਸਰਨ ਪੈਣ ਨਾਲ । ਅੰਮ੍ਰਿਤ ਫਲੁ—ਆਤਮਕ ਜੀਵਨ ਦੇਣ ਵਾਲਾ ਨਾਮ-ਫਲ । ਤ੍ਰਿਸਨ—ਤ੍ਰਿਸ਼ਨਾ, ਮਾਇਆ ਦਾ ਲਾਲਚ । ਹ੍ਰਿਦੈ—ਹਿਰਦੇ ਵਿਚ । ਮਨਿ—ਮਨ ਵਿਚ । ਮਨਸਾ—ਮਨ ਦਾ ਫੁਰਨਾ {ਮਨੀ—ਾ} । ਮਨਹਿ—ਮਨਿ ਹੀ, ਮਨ ਵਿਚ ਹੀ । ਸਮਾਈ—ਲੀਨ ਹੋ ਜਾਂਦੀ ਹੈ ।੧।

ਹਰਿ—ਹੇ ਹਰੀ ! ਅਨਦਿਨੁ—ਹਰ ਰੋਜ਼, ਹਰ ਵੇਲੇ । ਦੀਨ ਜਨੁ—ਗਰੀਬ ਸੇਵਕ । ਮਾਂਗੈ—ਮੰਗਦਾ ਹੈ {ਇਕ-ਵਚਨ} । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਉਧਾਰੇ—ਉਧਾਰਿ, (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ।੧।ਰਹਾਉ।

ਕਉ—ਨੂੰ । ਜੋਹਿ ਨ ਸਾਕੈ—ਤੱਕ ਨਹੀਂ ਸਕਦਾ । ਰਤੀ—ਰਤਾ ਭਰ ਭੀ । ਅੰਚ—ਸੇਕ । ਨ ਲਾਈ—ਨਹੀਂ ਲਾਂਦਾ । ਤਰਹਿ—ਤਰ ਜਾਂਦੇ ਹਨ {ਬਹੁ-ਵਚਨ} । ਸਗਲੇ—ਸਾਰੇ ।੨।

ਪੈਜ—ਲਾਜ, ਇੱਜ਼ਤ । ਆਪੇ—ਆਪ ਹੀ । ਵਡਿਆਈ—ਵਡ-ਦਿਲੀ । ਕਿਲਵਿਖ—ਪਾਪ । ਕਾਟਹਿ—ਤੂੰ ਕੱਟ ਦੇਂਦਾ ਹੈਂ । ਦੁਬਿਧਾ—ਮੇਰ-ਤੇਰ, ਦੁ-ਕਿਸਮਾ-ਪਨ । ਰਾਈ—ਰਤਾ ਭੀ ।੩।

ਹਮ—ਅਸੀ ਜੀਵ । ਮੁਗਧ—ਮੂਰਖ । ਬੂਝਹਿ—(ਅਸੀ) ਸਮਝਦੇ । ਦੇਹਿ—ਤੂੰ ਦੇਂਦਾ ਹੈਂ । ਬੁਝਾਈ—ਆਤਮਕ ਜੀਵਨ ਦੀ) ਸਮਝ । ਜੋ—ਜੋ ਕੰਮ । ਤੁਧੁ ਭਾਵੈ—ਤੈਨੂੰ ਚੰਗਾ ਲੱਗਦਾ ਹੈ । ਕਰਸੀ—(ਹਰੇਕ ਜੀਵ) ਕਰੇਗਾ । ਅਵਰੁ—ਹੋਰ ਕੰਮ ।੪।

**ਅਰਥ** :—ਹੇ ਮੇਰੇ ਪਿਆਰੇ ਪ੍ਰਭੂ ਜੀ ! (ਮੈਂ ਗਰੀਬ ਉਤੇ) ਮਿਹਰ ਕਰ । (ਤੇਰੇ ਦਰ ਦਾ) ਗਰੀਬ ਸੇਵਕ (ਤੈਥੋਂ) ਹਰ ਵੇਲੇ ਤੇਰੇ ਗੁਣ (ਗਾਣ ਦੀ ਦਾਤਿ) ਮੰਗਦਾ ਹੈ । ਹੇ ਪ੍ਰਭੂ ! ਮੈਨੂੰ ਗੁਰੂ ਦੇ ਸ਼ਬਦ ਦੀ ਰਾਹੀਂ (ਵਿਕਾਰਾਂ ਤੋਂ) ਬਚਾਈ ਰੱਖ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਫਲ ਪ੍ਰਾਪਤ ਕਰ ਲਿਆ, ਉਸ ਨੇ (ਆਪਣੇ ਅੰਦਰੋਂ) ਹਉਮੈ ਅਤੇ ਤ੍ਰਿਸ਼ਨਾ (ਦੀ ਅੱਗ) ਬੁਝਾ ਲਈ । ਪਰਮਾਤਮਾ ਦਾ ਨਾਮ ਉਸ ਦੇ ਹਿਰਦੇ ਵਿਚ ਉਸ ਦੇ ਮਨ ਵਿਚ ਵੱਸ ਪਿਆ, ਉਸ ਦੇ ਮਨ ਦਾ (ਮਾਇਕ) ਫੁਰਨਾ ਮਨ ਵਿਚ ਹੀ ਲੀਨ ਹੋ ਗਿਆ ।੧।

ਹੇ ਭਾਈ ! ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦਿਆਂ ਵਲ ਜਮਰਾਜ (ਭੀ) ਤੱਕ ਨਹੀਂ ਸਕਦਾ, (ਦੁਨੀਆ ਦੇ) ਦੁੱਖਾਂ ਦਾ ਰਤਾ ਭਰ ਭੀ ਸੇਕ (ਉਹਨਾਂ ਨੂੰ) ਲਾ ਨਹੀਂ ਸਕਦਾ । ਹੇ ਪ੍ਰਭੂ ! ਜਿਹੜੇ ਮਨੁੱਖ ਤੇਰੀ ਸਰਨ ਆ ਪੈਂਦੇ ਹਨ, ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ, ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦੇ ਹਨ ।੨।

ਹੇ ਪ੍ਰਭੂ ! ਆਪਣੇ ਭਗਤਾਂ ਦੀ (ਲੋਕ ਪਰਲੋਕ ਵਿਚ) ਇੱਜ਼ਤ ਤੂੰ ਆਪ ਹੀ ਰੱਖਦਾ ਹੈਂ, ਇਹ ਤੇਰੀ ਬਜ਼ੁਰਗੀ ਹੈ । ਤੂੰ ਉਹਨਾਂ ਦੇ (ਪਿਛਲੇ) ਅਨੇਕਾਂ ਹੀ ਜਨਮਾਂ ਦੇ ਪਾਪ ਤੇ ਦੁੱਖ ਕੱਟ ਦੇਂਦਾ ਹੈਂ, ਉਹਨਾਂ ਦੇ ਅੰਦਰ ਰਤਾ ਭਰ ਰਾਈ ਭਰ ਭੀ ਮੇਰ-ਤੇਰ ਨਹੀਂ ਰਹਿ ਜਾਂਦੀ ।੩।

ਹੇ ਭਾਈ ! ਅਸੀ (ਜੀਵ) ਮੂਰਖ ਹਾਂ ਅੰਞਾਣ ਹਾਂ, ਅਸੀ (ਆਤਮਕ ਜੀਵਨ ਦਾ ਸਹੀ ਰਸਤਾ) (ਰਤਾ ਭੀ) ਨਹੀਂ ਸਮਝਦੇ, ਤੂੰ ਆਪ ਹੀ (ਸਾਨੂੰ ਇਹ) ਸਮਝ ਦੇਂਦਾ ਹੈਂ । ਹੇ ਪ੍ਰਭੂ ! ਜਿਹੜਾ ਕੰਮ ਤੈਨੂੰ ਚੰਗਾ ਲੱਗਦਾ ਹੈ, ਉਹੀ (ਹਰੇਕ ਜੀਵ) ਕਰਦਾ ਹੈ, (ਉਸ ਤੋਂ ਉਲਟ) ਹੋਰ ਕੋਈ ਕੰਮ ਨਹੀਂ ਕੀਤਾ ਜਾ ਸਕਦਾ ।੪।

**ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ ॥ ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ ॥੫॥ ਮਨਮੁਖਿ ਮਰਹਿ ਤਿਨ ਕਿਛੂ ਨ ਸੂਝੈ ਦੁਰਮਤਿ ਅਗਿਆਨ ਅੰਧਾਰਾ ॥ ਭਵਜਲੁ ਪਾਰਿ ਨ ਪਾਵਹਿ ਕਬ ਹੀ ਡੂਬਿ ਮੁਏ ਬਿਨੁ ਗੁਰ ਸਿਰਿ ਭਾਰਾ ॥੬॥ ਸਾਚੈ ਸਬਦਿ ਰਤੇ ਜਨ ਸਾਚੇ ਹਰਿ ਪ੍ਰਭਿ ਆਪਿ ਮਿਲਾਏ ॥ ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵ ਲਾਏ ॥੭॥ ਤੂੰ ਆਪਿ ਨਿਰਮਲੁ ਤੇਰੇ ਜਨ ਹੈ ਨਿਰਮਲ ਗੁਰ ਕੈ ਸਬਦਿ ਵੀਚਾਰੇ ॥ ਨਾਨਕੁ ਤਿਨ ਕੈ ਸਦ ਬਲਿਹਾਰੈ ਰਾਮ ਨਾਮੁ ਉਰਿ ਧਾਰੇ ॥੮॥੨॥੩॥ {ਪੰਨਾ ੧੧੫੫}**

**ਪਦ ਅਰਥ** :—ਉਪਾਇ—ਪੈਦਾ ਕਰ ਕੇ । ਧੰਧੈ—(ਦੁਨੀਆ ਦੇ) ਧੰਧੇ ਵਿਚ । ਭੂੰਡੀ—ਭੈੜੀ । ਜੂਐ—ਜੂਏ ਵਿਚ । ਸਬਦੈ—ਸ਼ਬਦ ਦੀ ਰਾਹੀਂ । ਸੁਰਤਿ—ਆਤਮਕ ਜੀਵਨ ਦੀ ਸੂਝ ।੫।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਮਰਹਿ—ਮਰ ਜਾਂਦੇ ਹਨ, ਆਤਮਕ ਮੌਤ ਸਹੇੜ ਲੈਂਦੇ ਹਨ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਅੰਧੇਰਾ—ਹਨੇਰਾ । ਭਵਜਲੁ—ਸੰਸਾਰ-ਸਮੁੰਦਰ । ਡੂਬਿ ਮੁਏ—(ਵਿਕਾਰਾਂ ਵਿਚ) ਡੁੱਬ ਕੇ ਆਤਮਕ ਮੌਤ ਸਹੇੜ ਲੈਂਦੇ ਹਨ । ਸਿਰਿ ਭਾਰਾ—ਸਿਰ-ਪਰਨੇ ।੬।

ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ । ਰਤੇ—ਰੱਤੇ, ਰੰਗੇ ਹੋਏ । ਪ੍ਰਭਿ—ਪ੍ਰਭੂ ਨੇ । ਬਾਣੀ—ਆਤਮ ਤਰੰਗ, ਵਲਵਲਾ । ਸਬਦਿ—ਸ਼ਬਦ ਦੀ ਰਾਹੀਂ । ਪਛਾਤੀ—ਸਾਂਝ ਪਾ ਲਈ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਰਹੇ ਲਾਏ—ਲਾਇ ਰਹੇ, ਲਾਈ ਰੱਖਦੇ ਹਨ ।੭।

ਨਿਰਮਲੁ—ਪਵਿੱਤਰ {'ਨਿਰਮਲੁ' ਇਕ-ਵਚਨ; 'ਨਿਰਮਲ' ਬਹੁ-ਵਚਨ} । ਹੈ—ਹੈਂ, ਹਨ । ਵੀਚਾਰੇ—ਵਿਚਾਰਿ, ਗੁਣਾਂ ਦੀ ਵਿਚਾਰ ਕਰ ਕੇ । ਸਦ—ਸਦਾ । ਬਲਿਹਾਰੈ—ਸਦਕੇ । ਉਰਿ—ਹਿਰਦੇ ਵਿਚ ।੮।

**ਅਰਥ** :—ਹੇ ਪ੍ਰਭੂ ! (ਤੂੰ ਆਪ ਹੀ) ਜਗਤ ਨੂੰ ਪੈਦਾ ਕਰ ਕੇ (ਤੂੰ ਆਪ ਹੀ ਇਸ ਨੂੰ ਮਾਇਆ ਦੇ) ਧੰਧੇ ਵਿਚ ਲਾ ਰੱਖਿਆ ਹੈ, (ਤੇਰੀ ਪ੍ਰੇਰਨਾ ਨਾਲ ਹੀ ਜਗਤ ਮਾਇਆ ਦੇ ਮੋਹ ਦੀ) ਭੈੜੀ ਕਾਰ ਕਰ ਰਿਹਾ ਹੈ । (ਮਾਇਆ ਦੇ ਮੋਹ ਵਿਚ ਫਸ ਕੇ ਜਗਤ ਨੇ) ਕੀਮਤੀ ਮਨੁੱਖਾ ਜਨਮ ਨੂੰ (ਜੁਆਰੀਏ ਵਾਂਗ) ਜੂਏ ਵਿਚ ਹਾਰ ਦਿੱਤਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ (ਜਗਤ ਨੇ) ਆਮਤਕ ਜੀਵਨ ਦੀ ਸੂਝ ਹਾਸਲ ਨਹੀਂ ਕੀਤੀ ।੫।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਆਤਮਕ ਮੌਤ ਸਹੇੜ ਲੈਂਦੇ ਹਨ, ਉਹਨਾਂ ਨੂੰ ਆਤਮਕ ਜੀਵਨ ਦੀ ਰਤਾ ਭੀ ਸਮਝ ਨਹੀਂ ਪੈਂਦੀ । ਭੈੜੀ ਮਤਿ ਦਾ, ਆਤਮਕ ਜੀਵਨ ਵਲੋਂ ਬੇ-ਸਮਝੀ ਦਾ (ਉਹਨਾਂ ਦੇ ਅੰਦਰ) ਹਨੇਰਾ ਪਿਆ ਰਹਿੰਦਾ ਹੈ । ਉਹ ਮਨੁੱਖ ਗੁਰੂ ਦੀ ਸਰਨ ਪੈਣ ਤੋਂ ਬਿਨਾ ਵਿਕਾਰਾਂ ਵਿਚ ਸਿਰ-ਪਰਨੇ ਡੁੱਬ ਕੇ ਆਤਮਕ ਮੌਤ ਸਹੇੜ ਲੈਂਦੇ ਹਨ, ਉਹ ਕਦੇ ਭੀ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘ ਸਕਦੇ ।੬।

ਹੇ ਭਾਈ ! ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ ਉਹ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦੇ ਹਨ । ਪ੍ਰਭੂ ਨੇ ਆਪ ਹੀ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ ਹੁੰਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਉਹਨਾਂ ਨੇ ਗੁਰੂ ਦੇ ਆਤਮ-ਤਰੰਗ ਨਾਲ ਸਾਂਝ ਪਾ ਲਈ ਹੁੰਦੀ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਵਿਚ ਸੁਰਤਿ ਜੋੜੀ ਰੱਖਦੇ ਹਨ ।੭।

ਹੇ ਪ੍ਰਭੂ ! ਤੂੰ ਆਪ ਪਵਿੱਤਰ ਸਰੂਪ ਹੈਂ । ਤੇਰੇ ਸੇਵਕ ਗੁਰੂ ਦੇ ਸ਼ਬਦ ਦੀ ਰਾਹੀਂ (ਤੇਰੇ ਗੁਣਾਂ ਦਾ) ਵਿਚਾਰ ਕਰ ਕੇ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ । ਹੇ ਭਾਈ ! ਨਾਨਕ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਜਾਂਦਾ ਹੈ, ਜਿਹੜੇ ਪਰਮਾਤਮਾ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਈ ਰੱਖਦੇ ਹਨ ।੮।੨।੩।

### ਭੈਰਉ ਮਹਲਾ ੫ ਅਸਟਪਦੀਆ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥ ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥ ਨਾਮ ਬਿਨਾ ਜਨਮੁ ਬਿਰਥਾ ਜਾਏ ॥੧॥ ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥ ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥੧॥ ਰਹਾਉ ॥ ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥ ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ ॥ ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥ ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥੨॥ ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥ ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ ॥ ਜਿਸੁ ਨਾਮੁ ਰਿਦੈ ਤਿਨਿ ਨਉ ਨਿਧਿ ਪਾਈ ॥ ਨਾਮ ਬਿਨਾ ਭ੍ਰਮਿ ਆਵੈ ਜਾਈ ॥੩॥ ਜਿਸੁ ਨਾਮੁ ਰਿਦੈ ਸੋ ਵੇਪਰਵਾਹਾ ॥ ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ ॥ ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ ॥ ਨਾਮ ਬਿਨਾ ਮਨਮੁਖ ਗਾਵਾਰਾ ॥੪॥ {ਪੰਨਾ ੧੧੫੫-੧੧੫੬}

**ਪਦ ਅਰਥ** :—ਜਿਸੁ ਰਿਦੈ—ਜਿਸ ਮਨੁੱਖ ਦੇ ਹਿਰਦੇ ਵਿਚ । ਕਾਜਾ—ਕੰਮ । ਤਿਨਿ—ਉਸ (ਮਨੁੱਖ) ਨੇ । ਕੋਟਿ—ਕ੍ਰੋੜਾਂ । ਕੋਟਿ ਧਨ—ਕ੍ਰੋੜਾਂ ਕਿਸਮਾਂ ਦੇ ਧਨ । ਬਿਰਥਾ—ਵਿਅਰਥ ।੧।

ਤਿਸੁ—ਉਸ (ਮਨੁੱਖ) ਨੂੰ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਰਾਸਿ—ਸਰਮਾਇਆ, ਪੂੰਜੀ । ਜਿਸੁ ਮਸਤਕਿ—ਜਿਸ ਮਨੁੱਖ ਦੇ ਮੱਥੇ ਉਤੇ । ਗੁਰ ਹਾਥੁ—ਗੁਰੂ ਦਾ ਹੱਥ ।੧।ਰਹਾਉ।

ਕੋਟ ਕਈ—ਕਈ ਕਿਲ੍ਹੇ । ਸੈਨਾ—ਫ਼ੌਜਾਂ । ਸਹਜ ਸੁਖੈਨਾ—ਆਤਮਕ ਅਡੋਲਤਾ ਦੇ ਸੁਖ । ਮੂਆ—ਆਤਮਕ ਮੌਤੇ ਮਰਿਆ ਹੋਇਆ ।੨।

ਜੀਵਨ ਮੁਕਤਾ—ਜੀਉਂਦਾ ਮੁਕਤ, ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਤੋਂ ਬਚਿਆ ਹੋਇਆ । ਜੁਗਤਾ—ਸੁਚੱਜੇ ਜੀਵਨ ਦੀ ਜਾਚ । ਤਿਨਿ—ਉਸ ਨੇ । ਨਉਨਿਧਿ—(ਧਰਤੀ ਦੇ ਸਾਰੇ) ਨੌ ਖ਼ਜ਼ਾਨੇ । ਭ੍ਰਮਿ—ਭਟਕਣਾ ਵਿਚ (ਪੈ ਕੇ) ।੩।

ਸਦ—ਸਦਾ । ਲਾਹਾ—ਲਾਭ, ਆਤਮਕ ਜੀਵਨ ਦੀ ਖੱਟੀ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਗਾਵਾਰਾ—ਮੂਰਖ ।੪।

**ਅਰਥ** :—ਹੇ ਭਾਈ ! ਮੈਂ ਉਸ ਮਨੁੱਖ ਨੂੰ ਵਡਿਆਉਂਦਾ ਹਾਂ ਜਿਸ ਦੇ ਪਾਸ ਪਰਮਾਤਮਾ ਦਾ ਨਾਮ-ਧਨ ਸਰਮਾਇਆ ਹੈ । ਜਿਸ ਮਨੁੱਖ ਦੇ ਮੱਥੇ ਉੱਤੇ ਗੁਰੂ ਦਾ ਹੱਥ ਟਿਕਿਆ ਹੋਇਆ ਹੋਵੇ, ਉਹ ਵੱਡੇ ਭਾਗਾਂ ਵਾਲਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ ਉਹੀ (ਸਭ ਰਾਜਿਆਂ ਤੋਂ) ਵੱਡਾ ਰਾਜਾ ਹੈ, ਉਸ ਮਨੁੱਖ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ, ਉਸ ਨੇ (ਮਾਨੋ) ਕ੍ਰੋੜਾਂ ਕਿਸਮਾਂ ਦੇ ਧਨ ਪ੍ਰਾਪਤ ਕਰ ਲਏ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ, ਉਹ (ਮਾਨੋ) ਕਈ ਕਿਲ੍ਹਿਆਂ ਤੇ ਫ਼ੌਜਾਂ (ਦਾ ਮਾਲਕ ਹੋ ਜਾਂਦਾ ਹੈ) ਉਸ ਨੂੰ ਆਤਮਕ ਅਡੋਲਤਾ ਦੇ ਸਾਰੇ ਸੁਖ ਮਿਲ ਜਾਂਦੇ ਹਨ, ਉਸ ਦਾ ਹਿਰਦਾ (ਪੂਰਨ ਤੌਰ ਤੇ) ਸ਼ਾਂਤ ਰਹਿੰਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਆਤਮਕ ਮੌਤ ਸਹੇੜ ਲੈਂਦਾ ਹੈ ਉਸ ਦਾ ਜੀਵਨ ਫਿਟਕਾਰ-ਜੋਗ ਹੋ ਜਾਂਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਆ ਵੱਸਦਾ ਹੈ, ਉਹ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿੰਦਾ ਹੈ, ਉਸ ਨੂੰ ਸੁਚੱਜੇ ਜੀਵਨ ਦੀ ਸਾਰੀ ਜਾਚ ਆ ਜਾਂਦੀ ਹੈ, ਉਸ ਮਨੁੱਖ ਨੇ (ਮਾਨੋ, ਧਰਤੀ ਦੇ ਸਾਰੇ ਹੀ) ਨੌ ਖ਼ਜ਼ਾਨੇ ਪ੍ਰਾਪਤ ਕਰ ਲਏ ਹੁੰਦੇ ਹਨ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਮਾਇਆ ਦੀ ਭਟਕਣਾ ਵਿਚ ਪੈ ਕੇ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਬੇ-ਮੁਥਾਜ ਟਿਕਿਆ ਰਹਿੰਦਾ ਹੈ । (ਕਿਸੇ ਦੀ ਖ਼ੁਸ਼ਾਮਦ ਨਹੀਂ ਕਰਦਾ), ਉਸ ਨੂੰ ਉੱਚੇ ਆਤਮਕ ਜੀਵਨ ਦੀ ਖੱਟੀ ਸਦਾ ਹੀ ਪ੍ਰਾਪਤ ਰਹਿੰਦੀ ਹੈ, ਉਸ ਮਨੁੱਖ ਦਾ ਵੱਡਾ ਪਰਵਾਰ ਬਣ ਜਾਂਦਾ ਹੈ (ਭਾਵ, ਸਾਰਾ ਜਗਤ ਹੀ ਉਸ ਨੂੰ ਆਪਣਾ ਦਿੱਸਦਾ ਹੈ) । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਆਪਣੇ ਮਨ ਦਾ ਮੁਰੀਦ ਬਣ ਜਾਂਦਾ ਹੈ, (ਜੀਵਨ-ਜਾਚ ਵਲੋਂ) ਮੂਰਖ ਹੀ ਰਹਿ ਜਾਂਦਾ ਹੈ ।੪।

**ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ ॥ ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ ॥ ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥ ਨਾਮਹੀਣ ਨਾਹੀ ਪਤਿ ਵੇਸਾਹੁ ॥੫॥ ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ ॥ ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ ॥ ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ ॥ ਨਾਮ ਬਿਨਾ ਭ੍ਰਮਿ ਜੋਨੀ ਮੂਚਾ ॥੬॥ ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ ॥ ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ ॥ ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ ॥ ਨਾਮ ਬਿਨਾ ਫਿਰਿ ਆਵਣ ਜਾਣੁ ॥੭॥ ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ॥ ਸਾਧ ਸੰਗਤਿ ਮਹਿ ਲਖੇ ਗੁੋਪਾਲ ॥ ਆਵਣ ਜਾਣ ਰਹੇ ਸੁਖੁ ਪਾਇਆ ॥ ਕਹੁ ਨਾਨਕ ਤਤੈ ਤਤੁ ਮਿਲਾਇਆ ॥੮॥੧॥੪॥ {ਪੰਨਾ ੧੧੫੬}**

**ਪਦ ਅਰਥ** :—ਜਿਸੁ ਰਿਦੈ—ਜਿਸ (ਮਨੁੱਖ) ਦੇ ਹਿਰਦੇ ਵਿਚ । ਨਿਹਚਲ—ਨਾਹ ਡੋਲਣ ਵਾਲਾ, (ਮਾਇਆ ਦੇ ਹੱਲਿਆਂ ਵੱਲੋਂ) ਅਡੋਲ । ਆਸਨੁ—ਹਿਰਦਾ-ਤਖ਼ਤ । ਤਖਤਿ—ਤਖ਼ਤ ਉਤੇ । ਤਿਸੁ ਨਿਵਾਸਨੁ—ਉਸ (ਮਨੁੱਖ) ਦਾ ਆਤਮਕ ਟਿਕਾਣਾ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸਾਹੁ—ਨਾਮ-ਧਨ ਦਾ ਸਾਹੂਕਾਰ । ਪਤਿ—ਇੱਜ਼ਤ । ਵੇਸਾਹੁ—ਇਤਬਾਰ ।੫।

ਜਾਤਾ—ਜਾਣਿਆ ਜਾਂਦਾ ਹੈ, ਪਰਗਟ ਹੋ ਜਾਂਦਾ ਹੈ, ਸੋਭਾ ਪ੍ਰਾਪਤ ਕਰਦਾ ਹੈ । ਪੁਰਖੁ—ਸਰਬ-ਵਿਆਪਕ ਪ੍ਰਭੂ (ਦਾ ਰੂਪ) । ਬਿਧਾਤਾ—ਸਿਰਜਣਹਾਰ (ਦਾ ਰੂਪ) । ਤੇ—ਤੋਂ । ਊਚਾ—ਉੱਚੇ ਆਤਮਕ ਜੀਵਨ ਵਾਲਾ । ਭ੍ਰਮਿ—ਭ੍ਰਮੈ, ਭਟਕਦਾ ਹੈ । ਮੂਚਾ—ਬਹੁਤ । ਜੋਨੀ ਮੂਚਾ—ਬਹੁਤ ਜੂਨਾਂ ਵਿਚ ।੬।

ਪਹਾਰਾ—ਦੁਕਾਨ, ਲੁਹਾਰ ਦੀ ਦੁਕਾਨ ਜਿਸ ਵਿਚ ਲੋਹੇ ਆਦਿਕ ਤੋਂ ਕੁਝ ਘੜੀਦਾ ਹੈ, ਆਤਮਕ ਜੀਵਨ ਦੀ ਘਾੜਤ ਦੀ ਮਿਹਨਤ । ਪ੍ਰਗਟਿ—ਪ੍ਰਗਟੈ, ਪਰਗਟ ਹੋ ਜਾਂਦੀ ਹੈ । ਅੰਧਾਰਾ—ਮਾਇਆ ਦੇ ਮੋਹ ਦਾ ਹਨੇਰਾ । ਪਰਵਾਣੁ—ਕਬੂਲ । ਫਿਰਿ—ਮੁੜ ਮੁੜ । ਆਵਣ ਜਾਣੁ—ਜਨਮ ਮਰਨ ਦਾ ਗੇੜ ।੭।

ਤਿਨਿ—ਉਸ (ਮਨੁੱਖ) ਨੇ । ਜਿਸੁ—ਜਿਸ (ਮਨੁੱਖ) ਉੱਤੇ । ਲਖੇ—ਸਮਝ ਲੈਂਦਾ ਹੈ, ਵੇਖ ਲੈਂਦਾ ਹੈ । ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇੱਥੇ 'ਗੁਪਾਲ' ਪੜ੍ਹਨਾ ਹੈ} । ਰਹੇ—ਮੁੱਕ ਜਾਂਦੇ ਹਨ । ਨਾਨਕ—ਹੇ ਨਾਨਕ ! ਤਤੈ—ਜਗਤ ਦੇ ਮੂਲ ਪਰਮਾਤਮਾ ਵਿਚ । ਤਤੁ—ਜੀਵਾਤਮਾ ।੮।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਸ ਦਾ ਹਿਰਦਾ-ਤਖ਼ਤ ਮਾਇਆ ਦੇ ਹੱਲਿਆਂ ਵਲੋਂ ਅਡੋਲ ਹੋ ਜਾਂਦਾ ਹੈ, (ਆਤਮਕ ਅਡੋਲਤਾ ਦੇ ਉੱਚੇ) ਤਖ਼ਤ ਉੱਤੇ ਉਸ ਦਾ (ਸਦਾ ਲਈ) ਨਿਵਾਸ ਹੋ ਜਾਂਦਾ ਹੈ, ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਨਾਮ-ਧਨ ਦਾ ਸ਼ਾਹ ਬਣ ਜਾਂਦਾ ਹੈ । ਹੇ ਭਾਈ ! ਨਾਮ ਤੋਂ ਸੱਖਣੇ ਮਨੁੱਖ ਦੀ ਨਾਹ ਕਿਤੇ ਇੱਜ਼ਤ ਹੁੰਦੀ ਹੈ, ਨਾਹ ਕਿਤੇ ਇਤਬਾਰ ਬਣਦਾ ਹੈ ।੫।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਹ ਸਭ ਲੋਕਾਂ ਵਿਚ ਸੋਭਾ ਖੱਟਦਾ ਹੈ, ਉਹ ਮਨੁੱਖ ਸਰਬ-ਵਿਆਪਕ ਸਿਰਜਣਹਾਰ ਦਾ ਰੂਪ ਹੋ ਜਾਂਦਾ ਹੈ, ਉਹ ਸਭ ਤੋਂ ਉੱਚੇ ਆਤਮਕ ਜੀਵਨ ਵਾਲਾ ਬਣ ਜਾਂਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਅਨੇਕਾਂ ਜੂਨਾਂ ਵਿਚ ਭਟਕਦਾ ਹੈ ।੬।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸਦਾ ਹੈ, ਉਸ ਦੀ ਆਤਮਕ ਜੀਵਨ ਦੀ ਘਾੜਤ ਦੀ ਮਿਹਨਤ (ਸਭ ਥਾਂ) ਪਰਗਟ ਹੋ ਜਾਂਦੀ ਹੈ, ਉਸ ਦੇ ਅੰਦਰੋਂ ਮਾਇਆ ਦੇ ਮੋਹ ਦਾ ਹਨੇਰਾ ਮਿਟ ਜਾਂਦਾ ਹੈ, ਉਹ ਮਨੁੱਖ (ਪਰਮਾਤਮਾ ਦੀ ਦਰਗਾਹ ਵਿਚ) ਕਬੂਲ ਹੋ ਜਾਂਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮੁੜ ਮੁੜ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ ।੭।

ਹੇ ਭਾਈ ! ਜਿਸ ਮਨੁੱਖ ਉੱਤੇ ਪਰਮਾਤਮਾ ਦਇਆਵਾਨ ਹੋ ਗਿਆ, ਉਸ ਨੇ ਹਰਿ-ਨਾਮ ਹਾਸਲ ਕਰ ਲਿਆ, ਸਾਧ ਸੰਗਤਿ ਵਿਚ (ਟਿਕ ਕੇ) ਉਸ ਨੇ ਸ੍ਰਿਸ਼ਟੀ ਦੇ ਪਾਲਣਹਾਰ ਦਾ ਦਰਸਨ ਕਰ ਲਿਆ, ਉਸ ਦੇ ਜਨਮ ਮਰਨ ਦੇ ਗੇੜ ਮੁੱਕ ਗਏ, ਉਸ ਨੇ ਆਤਮਕ ਆਨੰਦ ਪ੍ਰਾਪਤ ਕਰ ਲਿਆ । ਹੇ ਨਾਨਕ ! ਆਖ—ਉਸ ਮਨੁੱਖ ਦੀ ਜਿੰਦ ਪਰਮਾਤਮਾ ਦੇ ਨਾਲ ਇੱਕ-ਮਿਕ ਹੋ ਗਈ ।੮।੧।੪।

**ਭੈਰਉ ਮਹਲਾ ੫ ॥ ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥ ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥ ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥ ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ ॥ ਕੋਟਿ ਉਪਾਰਜਨਾ ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥੨॥ ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥ ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥੩॥ ਕੋਟਿ ਪੂਰੀਅਤ ਹੈ ਜਾ ਕੈ ਨਾਦ ॥ ਕੋਟਿ ਅਖਾਰੇ ਚਲਿਤ ਬਿਸਮਾਦ ॥ ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥੪॥ {ਪੰਨਾ ੧੧੫੬}**

**ਪਦ ਅਰਥ** :—ਕੋਟਿ—ਕ੍ਰੋੜ । ਧ੍ਰਮਸਾਲ—ਧਰਮ ਕਮਾਣ ਦੇ ਥਾਂ । ਮਹੇਸ—ਸ਼ਿਵ । ਉਪਾਇ—ਪੈਦਾ ਕਰ ਕੇ । ਸਮਾਏ—ਲੀਨ ਕਰ ਲਏ । ਬ੍ਰਹਮੇ—{ਲਫ਼ਜ਼ 'ਬ੍ਰਹਮਾ' ਤੋਂ ਬਹੁ-ਵਚਨ} । ਸਾਜਣ—ਪੈਦਾ ਕਰਨ ਦੇ ਕੰਮ ਤੇ ।੧।

ਧਣੀ—ਮਾਲਕ । ਬਰਨਿ ਨ ਸਾਕਉ—ਬਰਨਿ ਨ ਸਾਕਉਂ, ਮੈਂ ਬਿਆਨ ਨਹੀਂ ਕਰ ਸਕਦਾ ।੧।ਰਹਾਉ।

ਜਾ ਕੈ—ਜਿਸ ਦੇ ਦਰ ਤੇ । ਸੇਵਕਾਇ—ਦਾਸੀਆਂ । ਜੀਅ—ਜੀਵ {ਬਹੁ-ਵਚਨ} । ਸਿਹਜਾਇ—ਸੇਜ । ਉਪਾਰਜਨਾ—ਉਤਪੱਤੀਆਂ । ਤੇਰੈ ਅੰਗਿ—ਤੇਰੇ ਅੰਗ ਵਿਚ, ਤੇਰੇ ਆਪੇ ਵਿਚ । ਸੰਗਿ—ਨਾਲ ।੨।

ਛਤ੍ਰਪਤਿ—ਰਾਜੇ । ਠਾਢੇ—ਖਲੋਤੇ ਹੋਏ । ਜਾ ਕੀ—ਜਿਸ ਪਰਮਾਤਮਾ ਦੀ । ਦ੍ਰਿਸਟੀ ਮਾਹਿ—ਨਿਗਾਹ ਵਿਚ ।੩।

ਜਾ ਕੈ—ਜਿਸ ਦੇ ਦਰ ਤੇ । ਅਖਾਰੇ—ਜਗਤ-ਅਖਾੜੇ । ਚਲਿਤ—ਤਮਾਸ਼ੇ । ਬਿਸਮਾਦ—ਹੈਰਾਨ ਕਰਨ ਵਾਲੇ । ਸਕਤਿ—ਮਾਇਆ, ਲੱਛਮੀ । ਸਿਵ—ਸ਼ਿਵ, ਜੀਵ । ਜੀਅ—ਜੀਵ {ਬਹੁ-ਵਚਨ} । ਆਧਾਰ—ਆਸਰਾ ।੪।

**ਅਰਥ** :—ਹੇ ਭਾਈ ! ਸਾਡਾ ਮਾਲਕ ਪ੍ਰਭੂ ਇਹੋ ਜਿਹਾ (ਬੇਅੰਤ) ਹੈ ਕਿ ਮੈਂ ਉਸ ਦੇ ਗੁਣਾਂ ਦਾ ਵਿਸਥਾਰ ਬਿਆਨ ਨਹੀਂ ਕਰ ਸਕਦਾ ।੧।ਰਹਾਉ।

ਹੇ ਭਾਈ ! (ਉਹ ਗੋਬਿੰਦ ਐਸਾ ਹੈ ਜਿਸ ਨੇ) ਕ੍ਰੋੜਾਂ ਹੀ ਵਿਸ਼ਨੂ-ਅਵਤਾਰ ਬਣਾਏ, ਕ੍ਰੋੜਾਂ ਬ੍ਰਹਮੰਡ ਜਿਸ ਦੇ ਧਰਮ-ਅਸਥਾਨ ਹਨ, ਜਿਹੜਾ ਕ੍ਰੋੜਾਂ ਸ਼ਿਵ ਪੈਦਾ ਕਰ ਕੇ (ਆਪਣੇ ਵਿਚ ਹੀ) ਲੀਨ ਕਰ ਦੇਂਦਾ ਹੈ, ਜਿਸ ਨੇ ਕ੍ਰੋੜਾਂ ਹੀ ਬ੍ਰਹਮੇ ਜਗਤ ਪੈਦਾ ਕਰਨ ਦੇ ਕੰਮ ਤੇ ਲਾਏ ਹੋਏ ਹਨ ।੧।

ਹੇ ਭਾਈ ! (ਉਹ ਗੋਬਿੰਦ ਐਸਾ ਮਾਲਕ ਹੈ ਕਿ) ਕ੍ਰੋੜਾਂ ਹੀ ਲੱਛਮੀਆਂ ਉਸ ਦੇ ਘਰ ਵਿਚ ਦਾਸੀਆਂ ਹਨ, ਕ੍ਰੋੜਾਂ ਹੀ ਜੀਵ ਉਸ ਦੀ ਸੇਜ ਹਨ । ਹੇ ਪ੍ਰਭੂ ! ਕ੍ਰੋੜਾਂ ਹੀ ਉਤਪੱਤੀਆਂ ਤੇਰੇ ਆਪੇ ਵਿਚ ਸਮਾ ਜਾਂਦੀਆਂ ਹਨ । ਹੇ ਭਾਈ ! ਕ੍ਰੋੜਾਂ ਹੀ ਭਗਤ ਪ੍ਰਭੂ ਦੇ ਚਰਨਾਂ ਵਿਚ ਵੱਸਦੇ ਹਨ ।੨।

ਹੇ ਭਾਈ ! (ਉਹ ਗੋਬਿੰਦ ਐਸਾ ਮਾਲਕ ਹੈ ਕਿ) ਕ੍ਰੋੜਾਂ ਰਾਜੇ ਉਸ ਅੱਗੇ ਸਿਰ ਨਿਵਾਂਦੇ ਹਨ, ਕ੍ਰੋੜਾਂ ਇੰਦ੍ਰ ਉਸ ਦੇ ਦਰ ਤੇ ਖੜੇ ਹਨ, ਕ੍ਰੋੜਾਂ ਹੀ ਬੈਕੁੰਠ ਉਸ ਦੀ (ਮਿਹਰ ਦੀ) ਨਿਗਾਹ ਵਿਚ ਹਨ, ਉਸ ਦੇ ਕ੍ਰੋੜਾਂ ਹੀ ਨਾਮ ਹਨ, (ਉਹ ਐਸਾ ਹੈ) ਕਿ ਉਸ ਦਾ ਮੁੱਲ ਨਹੀਂ ਪੈ ਸਕਦਾ ।੩।

ਹੇ ਭਾਈ ! (ਉਹ ਗੋਬਿੰਦ ਐਸਾ ਹੈ ਕਿ) ਉਸ ਦੇ ਦਰ ਤੇ ਕ੍ਰੋੜਾਂ (ਸੰਖ ਆਦਿਕ) ਨਾਦ ਪੂਰੇ (ਵਜਾਏ) ਜਾਂਦੇ ਹਨ, ਉਸ ਦੇ ਕ੍ਰੋੜਾਂ ਹੀ ਜਗਤ-ਅਖਾੜੇ ਹਨ, ਉਸ ਦੇ ਰਚੇ ਕੌਤਕ-ਤਮਾਸ਼ੇ ਹੈਰਾਨ ਕਰਨ ਵਾਲੇ ਹਨ । ਕ੍ਰੋੜਾਂ ਸ਼ਿਵ ਤੇ ਕ੍ਰੋੜਾਂ ਸ਼ਕਤੀਆਂ ਉਸ ਦੇ ਹੁਕਮ ਵਿਚ ਤੁਰਨ ਵਾਲੇ ਹਨ । ਹੇ ਭਾਈ ! ਉਹ ਮਾਲਕ ਕ੍ਰੋੜਾਂ ਜੀਵਾਂ ਨੂੰ ਆਸਰਾ ਦੇ ਰਿਹਾ ਹੈ ।੪।

**ਕੋਟਿ ਤੀਰਥ ਜਾ ਕੇ ਚਰਨ ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮ ਚਾਰ ॥ ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥੫॥ ਕੋਟਿ ਮਹਿਮਾ ਜਾ ਕੀ ਨਿਰਮਲ ਹੰਸ ॥ ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ ॥ ਕੋਟਿ ਪਰਲਉ ਓਪਤਿ ਨਿਮਖ ਮਾਹਿ ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥੬॥ ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥ ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੋੁਨਿ ਮਹਿ ਰਹਤੇ ॥੭॥ ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥ ਜਤ ਕਤ ਦੇਖਉ ਤੇਰਾ ਵਾਸਾ ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥੮॥੨॥੫॥ {ਪੰਨਾ ੧੧੫੬}**

**ਪਦ ਅਰਥ** :—ਮਝਾਰ—ਵਿਚ । ਪਵਿਤ੍ਰ—ਸੁੱਚੇ ਜੀਵਨ ਵਾਲੇ ਜੀਵ । ਬਿਸਥਾਰਨੁ—ਖਿਲਾਰਾ । ਅਵਰੁ—ਹੋਰ । ਚਾਰ—ਸੁੰਦਰ ।੫।

ਨਿਰਮਲ ਹੰਸ—ਪਵਿੱਤਰ ਜੀਵਨ ਵਾਲੇ ਜੀਵ । ਬ੍ਰਹਮੰਸ—(ਸਨਕ, ਸਨੰਦਨ, ਸਨਾਤਨ, ਸਨਤਕੁਮਾਰ) ਬ੍ਰਹਮਾ ਦੇ ਪੁੱਤਰ । ਪਰਲਉ—ਨਾਸ । ਓਪਤਿ—ਉਤਪੱਤੀ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ ।੬।

ਗਿਆਨੀ—ਸਿਆਣੇ ਮਨੁੱਖ, ਆਤਮਕ ਜੀਵਨ ਦੀ ਸੂਝ ਰੱਖਣ ਵਾਲੇ । ਗਿਆਨੁ—ਪਰਮਾਤਮਾ ਦੇ ਗੁਣਾਂ ਦਾ ਵਿਚਾਰ । ਧਿਆਨੀ—ਸਮਾਧੀ ਲਾਣ ਵਾਲੇ । ਤਪੀਸਰ—ਤਪੀ-ਈਸਰ, ਵੱਡੇ ਵੱਡੇ ਤਪੀ । ਮੁਨੀਸਰ—ਮੁਨੀ-ਈਸਰ, ਵੱਡੇ ਵੱਡੇ ਮੁਨੀ । ਮੋੁਨਿ—{ਅੱਖਰ 'ਮ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਮੋਨਿ' । ਇਥੇ 'ਮੁਨਿ' ਪੜ੍ਹਨਾ ਹੈ} ਚੁੱਪ ।੭।

ਅਵਿਗਤ—{ਅਵ੍ਯਕ੍ਤ} ਅਦ੍ਰਿਸ਼ਟ । ਨਾਥੁ—ਖਸਮ-ਪ੍ਰਭੂ । ਅਗੋਚਰ—{ਅ-ਗੋ-ਚਰ} ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਘਟ—ਸਰੀਰ {ਬਹੁ-ਵਚਨ} । ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਜਤ ਕਤ—ਜਿੱਥੇ ਕਿੱਥੇ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਕਉ—ਨੂੰ । ਗੁਰਿ—ਗੁਰੂ ਨੇ । ਪ੍ਰਗਾਸਾ—ਆਤਮਕ ਚਾਨਣ ।੮।

**ਅਰਥ** :—ਹੇ ਭਾਈ ! (ਸਾਡਾ ਉਹ ਗੋਬਿੰਦ ਐਸਾ ਧਣੀ ਹੈ) ਕਿ ਕ੍ਰੋੜਾਂ ਹੀ ਤੀਰਥ ਉਸ ਦੇ ਚਰਨਾਂ ਵਿਚ ਹਨ (ਉਸ ਦੇ ਚਰਨਾਂ ਵਿਚ ਜੁੜੇ ਰਹਿਣਾ ਹੀ ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਬਰਾਬਰ ਹੈ), ਕ੍ਰੋੜਾਂ ਹੀ ਜੀਵ ਉਸ ਦਾ ਸੋਹਣਾ ਨਾਮ ਜਪਦਿਆਂ ਸੁੱਚੇ ਜੀਵਨ ਵਾਲੇ ਹੋ ਜਾਂਦੇ ਹਨ, ਕ੍ਰੋੜਾਂ ਪੁਜਾਰੀ ਉਸ ਦੀ ਪੂਜਾ ਕਰ ਰਹੇ ਹਨ, ਉਸ

ਮਾਲਕ ਨੇ ਕ੍ਰੋੜਾਂ ਹੀ ਜੀਵਾਂ ਦਾ ਖਿਲਾਰਾ ਖਿਲਾਰਿਆ ਹੋਇਆ ਹੈ, (ਉਸ ਤੋਂ ਬਿਨਾ) ਕੋਈ ਹੋਰ ਦੂਜਾ ਨਹੀਂ ਹੈ ।੫।

ਹੇ ਭਾਈ ! (ਉਹ ਸਾਡਾ ਗੋਬਿੰਦ ਐਸਾ ਹੈ) ਕਿ ਕ੍ਰੋੜਾਂ ਹੀ ਪਵਿੱਤਰ ਜੀਵਨ ਵਾਲੇ ਜੀਵ ਉਸ ਦੀ ਮਹਿਮਾ ਕਰ ਰਹੇ ਹਨ, ਸਨਕ ਆਦਿਕ ਬ੍ਰਹਮਾ ਦੇ ਕ੍ਰੋੜਾਂ ਹੀ ਪੁੱਤਰ ਉਸ ਦੀ ਉਸਤਤਿ ਕਰ ਰਹੇ ਹਨ, ਉਹ ਗੋਬਿੰਦ ਅੱਖ ਦੇ ਇਕ ਫੋਰ ਵਿਚ ਕ੍ਰੋੜਾਂ (ਜੀਵਾਂ ਦੀ) ਉਤਪੱਤੀ ਤੇ ਨਾਸ (ਕਰਦਾ ਰਹਿੰਦਾ) ਹੈ । ਹੇ ਪ੍ਰਭੂ ! ਤੇਰੇ ਕ੍ਰੋੜਾਂ ਹੀ ਗੁਣ ਹਨ, (ਅਸਾਂ ਜੀਵਾਂ ਪਾਸੋਂ) ਗਿਣੇ ਨਹੀਂ ਜਾ ਸਕਦੇ ।੬।

ਹੇ ਭਾਈ ! (ਸਾਡਾ ਉਹ ਗੋਬਿੰਦ ਐਸਾ ਹੈ ਕਿ) ਆਤਮਕ ਜੀਵਨ ਦੀ ਸੂਝ ਵਾਲੇ ਕ੍ਰੋੜਾਂ ਹੀ ਮਨੁੱਖ ਉਸ ਦੇ ਗੁਣਾਂ ਦਾ ਵਿਚਾਰ ਬਿਆਨ ਕਰਦੇ ਰਹਿੰਦੇ ਹਨ, ਸਮਾਧੀਆਂ ਲਾਣ ਵਾਲੇ ਕ੍ਰੋੜਾਂ ਹੀ ਸਾਧੂ (ਉਸ ਵਿਚ) ਸੁਰਤਿ ਜੋੜੀ ਰੱਖਦੇ ਹਨ, (ਉਸ ਦਾ ਦਰਸਨ ਕਰਨ ਲਈ) ਕ੍ਰੋੜਾਂ ਹੀ ਵੱਡੇ ਵੱਡੇ ਤਪੀ ਤਪ ਕਰਦੇ ਰਹਿੰਦੇ ਹਨ, ਕ੍ਰੋੜਾਂ ਹੀ ਵੱਡੇ ਵੱਡੇ ਮੁਨੀ ਮੋਨ ਧਾਰੀ ਰੱਖਦੇ ਹਨ ।੭।

ਹੇ ਭਾਈ ! ਸਾਡਾ ਉਹ ਖਸਮ-ਪ੍ਰਭੂ ਅਦ੍ਰਿਸ਼ਟ ਹੈ, ਸਾਡਾ ਉਹ ਸੁਆਮੀ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਉਹ ਪ੍ਰਭੂ ਸਭ ਸਰੀਰਾਂ ਵਿਚ ਮੌਜੂਦ ਹੈ । ਹੇ ਪ੍ਰਭੂ ! (ਮੈਨੂੰ) ਨਾਨਕ ਨੂੰ ਗੁਰੂ ਨੇ (ਅਜਿਹਾ ਆਤਮਕ) ਚਾਨਣ ਬਖ਼ਸ਼ਿਆ ਹੈ ਕਿ ਮੈਂ ਜਿਧਰ ਕਿਧਰ ਵੇਖਦਾ ਹਾਂ ਮੈਨੂੰ ਤੇਰਾ ਹੀ ਨਿਵਾਸ ਦਿੱਸਦਾ ਹੈ ।੮।੨।੫।

**ਭੈਰਉ ਮਹਲਾ ੫ ॥ ਸਤਿਗੁਰਿ ਮੋ ਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥ ਸਹਜ ਬਿਨੋਦ ਚੋਜ ਆਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥੧॥ ਕਹੁ ਨਾਨਕ ਕੀਰਤਿ ਹਰਿ ਸਾਚੀ ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥੧॥ ਰਹਾਉ ॥ ਅਚਿੰਤ ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ ਲੀਚੈ ਨਾਉ ॥ ਅਚਿੰਤ ਹਮਾਰੈ ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥੨॥ ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿੰਤ ਹਮਾਰੈ ਲਥੇ ਵਿਸੂਰੇ ॥ ਅਚਿੰਤ ਹਮਾਰੈ ਬੈਰੀ ਮੀਤਾ ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥੩॥ ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥ ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥ ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥੪॥ {ਪੰਨਾ ੧੧੫੭}**

**ਪਦ ਅਰਥ** :—ਸਤਿਗੁਰਿ—ਗੁਰੂ ਨੇ । ਮੋ ਕਉ—ਮੈਨੂੰ । ਅਮੋਲ—ਜੋ ਕਿਸੇ ਭੀ ਮੁੱਲ ਤੋਂ ਨਾਹ ਮਿਲ ਸਕੇ । ਸਹਜ ਬਿਨੋਦ—ਆਤਮਕ ਅਡੋਲਤਾ ਦੇ ਆਨੰਦ । ਆਨੰਤਾ—ਬੇਅੰਤ । ਅਚਿੰਤਾ—(ਜੀਵਾਂ ਦੇ ਮਨ ਦੀ) ਚਿੰਤਾ ਦੂਰ ਕਰਨ ਵਾਲਾ ।੧।

ਕਹੁ—ਆਖ । ਨਾਨਕ—ਹੇ ਨਾਨਕ ! ਕੀਰਤਿ—ਸਿਫ਼ਤਿ-ਸਾਲਾਹ । ਸਾਚੀ—ਸਦਾ-ਥਿਰ ਰਹਿਣ ਵਾਲੀ । ਬਹੁਰਿ ਬਹੁਰਿ—ਮੁੜ ਮੁੜ । ਤਿਸੁ ਸੰਗਿ—ਉਸ (ਸਿਫ਼ਤਿ-ਸਾਲਾਹ) ਨਾਲ । ਰਾਚੀ—ਜੋੜੀ ਰੱਖ ।੧।ਰਹਾਉ।

ਅਚਿੰਤ ਭਾਉ—ਚਿੰਤਾ ਦੂਰ ਕਰਨ ਵਾਲੇ ਪਰਮਾਤਮਾ ਦਾ ਪਿਆਰ । ਹਮਾਰੈ—ਮੇਰੇ ਵਾਸਤੇ । ਲੀਚੈ—ਲਈਦਾ ਹੈ । ਅਚਿੰਤ ਨਾਉ—ਅਚਿੰਤ ਪ੍ਰਭੂ ਦਾ ਨਾਮ । ਅਚਿੰਤ ਸਬਦਿ—ਚਿੰਤਾ ਦੂਰ ਕਰਨ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਰਾਹੀਂ । ਉਧਾਰ—ਪਾਰ-ਉਤਾਰਾ ।੨।

ਪੂਰੇ—ਸਫਲ ਹੁੰਦੇ ਹਨ । ਵਿਸੂਰੇ—ਚਿੰਤਾ-ਝੋਰੇ । ਮੀਤਾ—ਮਿੱਤਰ । ਅਚਿੰਤੋ ਹੀ—ਚਿੰਤਾ ਦੂਰ ਕਰਨ ਵਾਲਾ ਹਰਿ ਨਾਮ ਲੈ ਕੇ ਹੀ । ਵਸਿ—ਕਾਬੂ ਵਿਚ ।੩।

ਹਮ—ਸਾਨੂੰ, ਮੈਨੂੰ । ਦਿਲਾਸਾ—ਹੌਸਲਾ । ਹਮ੍ਾ ਕਉ—ਮੇਰੇ ਵਾਸਤੇ । ਸਿਧਾਂਤੁ—ਸਿੱਧਾਂਤੁ, ਧਰਮ ਦਾ ਨਿਚੋੜ । ਅਚਿੰਤੁ—ਚਿੰਤਾ ਦੂਰ ਕਰਨ ਵਾਲੇ ਪ੍ਰਭੂ ਦਾ ਨਾਮ । ਗੁਰਿ—ਗੁਰੂ ਨੇ । ਮੰਤੁ—ਉਪਦੇਸ਼ ।੪।

**ਅਰਥ** :—ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦੀ ਸਦਾ ਕਾਇਮ ਰਹਿਣ ਵਾਲੀ ਵਡਿਆਈ ਕਰਿਆ ਕਰ । ਆਪਣੇ ਮਨ ਨੂੰ ਮੁੜ ਮੁੜ ਉਸ (ਸਿਫ਼ਤਿ-ਸਾਲਾਹ) ਨਾਲ ਜੋੜੀ ਰੱਖ ।੧।ਰਹਾਉ।

ਹੇ ਭਾਈ ! ਗੁਰੂ ਨੇ ਮੈਨੂੰ (ਇਹ) ਦਾਤਿ ਬਖ਼ਸ਼ੀ ਹੈ, (ਗੁਰੂ ਨੇ ਮੈਨੂੰ ਉਹ) ਨਾਮ-ਰਤਨ ਦਿੱਤਾ ਹੈ ਜੋ ਕਿਸੇ ਭੀ ਮੁੱਲ ਤੋਂ ਨਹੀਂ ਮਿਲ ਸਕਦਾ । (ਮੈਨੂੰ) ਨਾਨਕ ਨੂੰ (ਗੁਰੂ ਦੀ ਕਿਰਪਾ ਨਾਲ) ਚਿੰਤਾ ਦੂਰ ਕਰਨ ਵਾਲਾ ਪਰਮਾਤਮਾ ਆ ਮਿਲਿਆ ਹੈ, (ਹੁਣ ਮੇਰੇ ਅੰਦਰ) ਆਤਮਕ ਅਡੋਲਤਾ ਦੇ ਬੇਅੰਤ ਆਨੰਦ-ਤਮਾਸ਼ੇ ਬਣੇ ਰਹਿੰਦੇ ਹਨ ।੧।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ ਹੁਣ) ਚਿੰਤਾ ਦੂਰ ਕਰਨ ਵਾਲੇ ਪ੍ਰਭੂ ਦਾ ਪਿਆਰ ਹੀ ਮੇਰੇ ਵਾਸਤੇ (ਆਤਮਕ ਜੀਵਨ ਦੀ) ਖ਼ੁਰਾਕ ਹੈ, ਮੇਰੇ ਅੰਦਰ ਅਚਿੰਤ ਪ੍ਰਭੂ ਦਾ ਨਾਮ ਹੀ ਸਦਾ ਲਿਆ ਜਾ ਰਿਹਾ ਹੈ, ਅਚਿੰਤ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਵਿਕਾਰਾਂ ਤੋਂ ਮੇਰਾ ਬਚਾਉ ਹੋ ਰਿਹਾ ਹੈ । (ਗੁਰੂ ਦੀ ਕਿਰਪਾ ਨਾਲ) ਮੇਰੇ ਅੰਦਰ ਚਿੰਤਾ ਦੂਰ ਕਰਨ ਵਾਲੇ ਪਰਮਾਤਮਾ ਦੇ ਨਾਮ ਦੇ ਖ਼ਜ਼ਾਨੇ ਭਰੇ ਗਏ ਹਨ ।੨।

ਹੇ ਭਾਈ ! ਚਿੰਤਾ ਦੂਰ ਕਰਨ ਵਾਲੇ ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਮੇਰੇ ਸਾਰੇ ਕੰਮ ਸਫਲ ਹੋ ਰਹੇ ਹਨ, (ਮੇਰੇ ਅੰਦਰੋਂ ਸਾਰੇ) ਚਿੰਤਾ-ਝੋਰੇ ਮੁੱਕ ਗਏ ਹਨ, ਹੁਣ ਮੈਨੂੰ ਵੈਰੀ ਭੀ ਮਿੱਤਰ ਦਿੱਸ ਰਹੇ ਹਨ । ਚਿੰਤਾ ਦੂਰ ਕਰਨ ਵਾਲਾ ਹਰਿ-ਨਾਮ ਲੈ ਕੇ ਹੀ ਮੈਂ ਆਪਣਾ ਇਹ ਮਨ ਵੱਸ ਵਿਚ ਕਰ ਲਿਆ ਹੈ ।੩।

ਹੇ ਭਾਈ ! ਚਿੰਤਾ ਦੂਰ ਕਰਨ ਵਾਲੇ ਪਰਮਾਤਮਾ ਨੇ ਮੈਨੂੰ ਹੌਸਲਾ ਬਖ਼ਸ਼ਿਆ ਹੈ, ਮੇਰੀਆਂ ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ । ਚਿੰਤਾ ਦੂਰ ਕਰਨ ਵਾਲੇ ਪ੍ਰਭੂ ਦਾ ਨਾਮ ਜਪਣਾ ਹੀ ਮੇਰੇ ਵਾਸਤੇ ਸਾਰੇ ਧਰਮਾਂ ਦਾ ਨਿਚੋੜ ਹੈ । ਹੇ ਭਾਈ ! ਇਹ ਨਾਮ-ਮੰਤ੍ਰ ਮੈਨੂੰ ਗੁਰੂ ਨੇ ਦਿੱਤਾ ਹੈ ।੪।

**ਅਚਿੰਤ ਹਮਾਰੇ ਬਿਨਸੇ ਬੈਰ ॥ ਅਚਿੰਤ ਹਮਾਰੇ ਮਿਟੇ ਅੰਧੇਰ ॥ ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥ ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥੫॥ ਅਚਿੰਤ ਮਿਟਿਓ ਹੈ ਸਗਲੋ ਭਰਮਾ ॥ ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥ ਅਚਿੰਤ ਹਮਾਰੈ ਅਨਹਤ ਵਾਜੈ ॥ ਅਚਿੰਤ ਹਮਾਰੈ ਗੋਬਿੰਦੁ ਗਾਜੈ ॥੬॥ ਅਚਿੰਤ ਹਮਾਰੈ ਮਨੁ ਪਤੀਆਨਾ ॥ ਨਿਹਚਲ ਧਨੀ ਅਚਿੰਤੁ ਪਛਾਨਾ ॥ ਅਚਿੰਤੋ ਉਪਜਿਓ ਸਗਲ ਬਿਬੇਕਾ ॥ ਅਚਿੰਤ ਚਰੀ ਹਥਿ ਹਰਿ ਹਰਿ ਟੇਕਾ ॥੭॥ ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ ॥ ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥੮॥੩॥੬॥ {ਪੰਨਾ ੧੧੫੭}**

**ਪਦ ਅਰਥ** :—ਬੈਰ—ਵੈਰ-ਵਿਰੋਧ {ਬਹੁ-ਵਚਨ} । ਅੰਧੇਰ—ਮਾਇਆ ਦੇ ਮੋਹ ਦੇ ਹਨੇਰੇ । ਅਚਿੰਤੋ ਹੀ—ਚਿੰਤਾ ਦੂਰ ਕਰਨ ਵਾਲੇ ਪ੍ਰਭੂ ਦਾ ਨਾਮ (ਜਪ ਕੇ) ਹੀ । ਮਨਿ—ਮਨ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ ।੫।

ਸਗਲੋ—ਸਾਰਾ । ਬਿਸ੍ਰਾਮਾ—ਟਿਕਾਣਾ । ਅਨਹਤ—ਇਕ-ਰਸ, ਲਗਾਤਾਰ, ਬਿਨਾ ਸਾਜ਼ ਵਜਾਇਆਂ । ਵਾਜੈ—ਵੱਜ ਰਿਹਾ ਹੈ, ਰਾਗ ਹੋ ਰਿਹਾ ਹੈ । ਗਾਜੈ—ਗੱਜ ਰਿਹਾ ਹੈ, ਪੂਰਾ ਪ੍ਰਭਾਵ ਪਾ ਰਿਹਾ ਹੈ ।੬।

ਪਤੀਆਨਾ—ਪਤੀਜ ਗਿਆ ਹੈ, ਭਟਕਣੋਂ ਹਟ ਗਿਆ ਹੈ । ਨਿਹਚਲ ਧਨੀ—ਸਦਾ ਕਾਇਮ ਰਹਿਣ ਵਾਲਾ ਮਾਲਕ । ਪਛਾਨਾ—ਪਛਾਣ ਲਿਆ ਹੈ, ਸਾਂਝ ਪਾ ਲਈ ਹੈ । ਬਿਬੇਕਾ—ਚੰਗੇ ਮਾੜੇ ਕੰਮ ਦੀ ਪਰਖ । ਚਰੀ—ਚੜ੍ਹੀ ਹੈ । ਹਥਿ—ਹੱਥ ਵਿਚ । ਟੇਕ—ਆਸਰਾ ।੭।

ਧੁਰਿ—ਧੁਰ ਦਰਗਾਹ ਤੋਂ । ਅਚਿੰਤਾ—ਚਿੰਤਾ ਦੂਰ ਕਰਨ ਵਾਲਾ ਹਰਿ-ਨਾਮ । ਚਿੰਤ ਸਗਲੀ—ਸਾਰੀ ਚਿੰਤਾ । ਪ੍ਰਭ ਮਈ—ਪ੍ਰਭੂ ਦਾ ਰੂਪ ।੮।

**ਅਰਥ** :—ਹੇ ਭਾਈ ! ਚਿੰਤਾ ਦੂਰ ਕਰਨ ਵਾਲੇ ਪਰਮਾਤਮਾ ਦਾ ਨਾਮ ਜਪ ਕੇ (ਮੇਰੇ ਅੰਦਰੋਂ ਸਾਰੇ) ਵੈਰ-ਵਿਰੋਧ ਨਾਸ ਹੋ ਗਏ ਹਨ, (ਮੇਰੇ ਅੰਦਰੋਂ) ਮਾਇਆ ਦੇ ਮੋਹ ਦੇ ਹਨੇਰੇ ਦੂਰ ਹੋ ਗਏ ਹਨ । ਹੇ ਭਾਈ ! ਚਿੰਤਾ ਦੂਰ ਕਰਨ ਵਾਲਾ ਹਰਿ-ਨਾਮ ਜਪ ਕੇ ਹੀ ਮੇਰੇ ਮਨ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਿਆਰੀ ਲੱਗ ਰਹੀ ਹੈ, ਅਤੇ ਉਸ ਪਰਮਾਤਮਾ ਨੂੰ ਮੈਂ ਹਰੇਕ ਹਿਰਦੇ ਵਿਚ ਵੱਸਦਾ ਵੇਖ ਲਿਆ ਹੈ ।੫।

ਹੇ ਭਾਈ ! ਚਿੰਤਾ ਦੂਰ ਕਰਨ ਵਾਲੇ ਹਰਿ-ਨਾਮ ਦੀ ਬਰਕਤਿ ਨਾਲ ਮੇਰੀ ਸਾਰੀ ਭਟਕਣਾ ਮੁੱਕ ਗਈ ਹੈ, (ਜਦੋਂ ਤੋਂ) ਅਚਿੰਤ ਪ੍ਰਭੂ ਮੇਰੇ ਮਨ ਵਿਚ ਆ ਵੱਸਿਆ ਹੈ, ਮੇਰੇ ਅੰਦਰ ਆਤਮਕ ਆਨੰਦ ਦਾ (ਪੱਕਾ) ਟਿਕਾਣਾ ਬਣ ਗਿਆ ਹੈ । ਹੁਣ ਮੇਰੇ ਅੰਦਰ ਚਿੰਤਾ ਦੂਰ ਕਰਨ ਵਾਲੇ ਹਰਿ-ਨਾਮ ਦਾ ਇੱਕ-ਰਸ ਵਾਜਾ ਵੱਜ ਰਿਹਾ ਹੈ, ਮੇਰੇ ਅੰਦਰ ਗੋਬਿੰਦ ਦਾ ਨਾਮ ਹੀ ਹਰ ਵੇਲੇ ਗੱਜ ਰਿਹਾ ਹੈ ।੬।

ਹੇ ਭਾਈ ! ਚਿੰਤਾ ਦੂਰ ਕਰਨ ਵਾਲੇ ਹਰਿ-ਨਾਮ ਦੀ ਬਰਕਤਿ ਨਾਲ ਮੇਰਾ ਮਨ ਭਟਕਣੋਂ ਹਟ ਗਿਆ ਹੈ, ਅਚਿੰਤ ਹਰਿ-ਨਾਮ ਜਪ ਕੇ ਮੈਂ ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਨਾਲ ਸਾਂਝ ਪਾ ਲਈ ਹੈ । ਚਿੰਤਾ ਦੂਰ ਕਰਨ ਵਾਲਾ ਹਰਿ-ਨਾਮ ਜਪ ਕੇ ਹੀ ਮੇਰੇ ਅੰਦਰ ਚੰਗੇ ਮਾੜੇ ਕੰਮ ਦੀ ਸਾਰੀ ਪਛਾਣ ਪੈਦਾ ਹੋ ਗਈ ਹੈ । ਇਸ ਅਚਿੰਤ ਹਰਿ-ਨਾਮ ਦੀ ਮੈਨੂੰ ਸਦਾ ਲਈ ਟੇਕ ਮਿਲ ਗਈ ਹੈ ।੭।

ਹੇ ਭਾਈ ! ਜਿਸ ਮਨੁੱਖ ਦੇ ਮੱਥੇ ਉਤੇ ਪ੍ਰਭੂ ਨੇ ਚਿੰਤਾ ਦੂਰ ਕਰਨ ਵਾਲੇ ਹਰਿ-ਨਾਮ ਦੀ ਪ੍ਰਾਪਤੀ ਦਾ ਲੇਖ ਧੁਰ ਦਰਗਾਹ ਤੋਂ ਲਿਖ ਦਿੱਤਾ ਹੈ, ਉਸ ਨੂੰ ਉਹ ਸਭ ਦਾ ਮਾਲਕ ਪ੍ਰਭੂ ਮਿਲ ਜਾਂਦਾ ਹੈ । ਹੇ ਭਾਈ ! ਚਿੰਤਾ ਦੂਰ ਕਰਨ ਵਾਲਾ ਹਰਿ-ਨਾਮ ਜਪ ਕੇ ਮੇਰੀ ਸਾਰੀ ਚਿੰਤਾ ਦੂਰ ਹੋ ਗਈ ਹੈ, ਹੁਣ ਮੈਂ ਨਾਨਕ ਸਦਾ ਲਈ ਪ੍ਰਭੂ ਵਿਚ ਲੀਨ ਹੋ ਗਿਆ ਹਾਂ ।੮।੩।੬।

ਅੰਕਾਂ ਦਾ ਵੇਰਵਾ

ਅਸਟਪਦੀਆ ਮਹਲਾ ੧ — ੧
ਅਸਟਪਦੀਆ ਮਹਲਾ ੩ — ੨
ਅਸਟਪਦੀਆ ਮਹਲਾ ੫ — ੩
. . . . . . . . . . . . . ——
. . . . ਜੋੜ . . . . . . . ੬

**ਭੈਰਉ ਬਾਣੀ ਭਗਤਾ ਕੀ ॥ ਕਬੀਰ ਜੀਉ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਇਹੁ ਧਨੁ ਮੇਰੇ ਹਰਿ ਕੋ ਨਾਉ ॥ ਗਾਂਠਿ ਨ ਬਾਧਉ, ਬੇਚਿ ਨ ਖਾਉ ॥੧॥ ਰਹਾਉ ॥ ਨਾਉ ਮੇਰੇ ਖੇਤੀ, ਨਾਉ ਮੇਰੇ ਬਾਰੀ ॥ ਭਗਤਿ ਕਰਉ ਜਨੁ ਸਰਨਿ ਤੁਮ੍ਹਾਰੀ ॥੧॥ ਨਾਉ ਮੇਰੇ ਮਾਇਆ, ਨਾਉ ਮੇਰੇ ਪੂੰਜੀ ॥ ਤੁਮਹਿ ਛੋਡਿ, ਜਾਨਉ ਨਹੀ ਦੂਜੀ ॥੨॥ ਨਾਉ ਮੇਰੇ ਬੰਧਿਪ, ਨਾਉ ਮੇਰੇ ਭਾਈ ॥ ਨਾਉ ਮੇਰੇ**

ਸੰਗਿ, ਅੰਤਿ ਹੋਇ ਸਖਾਈ ॥੩॥ ਮਾਇਆ ਮਹਿ ਜਿਸੁ ਰਖੈ ਉਦਾਸੁ ॥ ਕਹਿ ਕਬੀਰ, ਹਉ ਤਾ ਕੋ ਦਾਸੁ ॥੪॥੧॥ {ਪੰਨਾ ੧੧੫੭}

**ਪਦ ਅਰਥ** :—ਮੇਰੇ—ਮੇਰੇ ਕੋਲ । ਕੋ—ਦਾ । ਗਾਂਠਿ—ਗੰਢ-ਪੱਲੇ । ਗਾਂਠਿ ਨ ਬਾਧਉ—ਮੈਂ ਪੱਲੇ ਨਹੀਂ ਬੰਨ੍ਹਦਾ, ਮੈਂ ਸ਼ੂਮਾਂ ਵਾਂਗ ਲੁਕਾ ਨਹੀਂ ਰੱਖਦਾ । ਬੇਚਿ ਨ ਖਾਉ—ਮੈਂ ਇਸ ਨੂੰ ਵੇਚ ਕੇ ਭੀ ਨਹੀਂ ਖਾਂਦਾ, ਮੈਂ ਇਸ ਧਨ ਨੂੰ ਫ਼ਜ਼ੂਲ ਭੀ ਨਹੀਂ ਖ਼ਰਚਦਾ, ਮੈਂ ਇਸ ਧਨ ਦਾ ਵਿਖਾਵਾ ਭੀ ਨਹੀਂ ਕਰਦਾ ।੧।ਰਹਾਉ।

ਬਾਰੀ—ਵਾੜੀ, ਬਗ਼ੀਚੀ । ਕਰਉ—ਕਰਉਂ, ਮੈਂ ਕਰਦਾ ਹਾਂ । ਜਨੁ—(ਮੈਂ) ਦਾਸ ।੧।

ਮਾਇਆ—ਧਨ । ਪੂੰਜੀ—ਰਾਸ । ਦੂਜੀ—ਕੋਈ ਹੋਰ ਰਾਸ-ਪੂੰਜੀ ।੨।

ਬੰਧਿਪ—ਸੰਬੰਧੀ । ਭਾਈ—ਭਰਾ । ਸੰਗਿ—ਨਾਲ । ਸਖਾਈ—ਸਹਾਈ, ਸਹਾਇਤਾ ਕਰਨ ਵਾਲਾ ।੩।

ਜਿਸੁ—ਜਿਸ (ਮਨੁੱਖ) ਨੂੰ । ਉਦਾਸੁ—ਨਿਰਲੇਪ । ਤਾ ਕੋ—ਉਸ ਦਾ ।੪।

ਨੋਟ :—ਮਨੁੱਖ ਜੀਵਨ-ਨਿਰਬਾਹ ਵਾਸਤੇ ਧਨ ਕਮਾਉਣਾ ਸ਼ੁਰੂ ਕਰਦਾ ਹੈ । ਸਹਿਜੇ ਸਹਿਜੇ ਇਸ ਨਾਲ ਇਤਨਾ ਮੋਹ ਬਣ ਜਾਂਦਾ ਹੈ ਕਿ ਧਨ ਹੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ । ਆਪਣੇ ਸਰੀਰ ਦੇ ਨਿਰਬਾਹ ਲਈ ਆਪਣੀ ਹੱਥੀਂ ਹੀ ਕਮਾਈ ਕਰਨੀ ਹੈ, ਕਿਸੇ ਹੋਰ ਉੱਤੇ ਆਪਣਾ ਭਾਰ ਨਹੀਂ ਪਾਣਾ, ਪਰ ਧਨ ਨੂੰ ਜ਼ਿੰਦਗੀ ਦਾ ਮਨੋਰਥ ਨਹੀਂ ਬਣਾ ਲੈਣਾ—ਇਹ ਹੈ ਉਪਦੇਸ਼ ਇਸ ਸ਼ਬਦ ਵਿਚ ।

**ਅਰਥ** :—ਪ੍ਰਭੂ ਦਾ ਇਹ ਨਾਮ ਹੀ ਮੇਰੇ ਲਈ ਧਨ ਹੈ (ਜਿਵੇਂ ਲੋਕ ਧਨ ਨੂੰ ਜੀਵਨ ਦਾ ਸਹਾਰਾ ਬਣਾ ਲੈਂਦੇ ਹਨ, ਮੇਰੇ ਜੀਵਨ ਦਾ ਸਹਾਰਾ ਪ੍ਰਭੂ ਦਾ ਨਾਮ ਹੀ ਹੈ, ਪਰ) ਮੈਂ ਨਾਹ ਤਾਂ ਇਸ ਨੂੰ ਲੁਕਾ ਕੇ ਰੱਖਦਾ ਹਾਂ, ਤੇ ਨਾਹ ਹੀ ਵਿਖਾਵੇ ਲਈ ਵਰਤਦਾ ਹਾਂ ।੧।ਰਹਾਉ।

(ਕੋਈ ਮਨੁੱਖ ਖੇਤੀ-ਵਾੜੀ ਨੂੰ ਆਸਰਾ ਮੰਨਦਾ ਹੈ, ਪਰ) ਮੇਰੇ ਲਈ ਪ੍ਰਭੂ ਦਾ ਨਾਮ ਹੀ ਖੇਤੀ ਹੈ, ਤੇ ਨਾਮ ਹੀ ਬਗ਼ੀਚੀ ਹੈ । ਹੇ ਪ੍ਰਭੂ ! ਮੈਂ ਤੇਰਾ ਦਾਸ ਤੇਰੀ ਹੀ ਸ਼ਰਨ ਹਾਂ, ਤੇ ਤੇਰੀ ਭਗਤੀ ਕਰਦਾ ਹਾਂ ।੧।

ਹੇ ਪ੍ਰਭੂ ! ਤੇਰਾ ਨਾਮ ਹੀ ਮੇਰੇ ਲਈ ਮਾਇਆ ਹੈ ਤੇ ਰਾਸ-ਪੂੰਜੀ ਹੈ (ਵਪਾਰ ਕਰਨ ਲਈ । ਭਾਵ, ਵਪਾਰ ਸਰੀਰਕ ਨਿਰਬਾਹ ਵਾਸਤੇ ਹੈ, ਮੇਰੀ ਜ਼ਿੰਦਗੀ ਦਾ ਸਹਾਰਾ ਨਹੀਂ ਹੈ) । ਹੇ ਪ੍ਰਭੂ ! ਤੈਨੂੰ ਵਿਸਾਰ ਕੇ ਮੈਂ ਕਿਸੇ ਹੋਰ ਰਾਸ-ਪੂੰਜੀ ਨਾਲ ਸਾਂਝ ਨਹੀਂ ਬਣਾਂਦਾ ।੨।

ਪ੍ਰਭੂ ਦਾ ਨਾਮ ਹੀ ਮੇਰੇ ਲਈ ਰਿਸ਼ਤੇਦਾਰ ਹੈ, ਨਾਮ ਹੀ ਮੇਰਾ ਭਰਾ ਹੈ; ਨਾਮ ਹੀ ਮੇਰੇ ਨਾਲ ਆਖ਼ਰ ਨੂੰ ਸਹਾਇਤਾ ਕਰਨ ਵਾਲਾ ਬਣ ਸਕਦਾ ਹੈ ।੩।

ਕਬੀਰ ਆਖਦਾ ਹੈ—ਮੈਂ ਉਸ ਮਨੁੱਖ ਦਾ ਸੇਵਕ ਹਾਂ ਜਿਸ ਨੂੰ ਪ੍ਰਭੂ ਮਾਇਆ ਵਿਚ ਰਹਿੰਦੇ ਹੋਏ ਨੂੰ ਮਾਇਆ ਤੋਂ ਨਿਰਲੇਪ ਰੱਖਦਾ ਹੈ ।੪।੧।

ਨਾਂਗੇ ਆਵਨੁ, ਨਾਂਗੇ ਜਾਨਾ ॥ ਕੋਇ ਨ ਰਹਿ ਹੈ, ਰਾਜਾ ਰਾਨਾ ॥੧॥ ਰਾਮੁ ਰਾਜਾ, ਨਉ ਨਿਧਿ ਮੇਰੈ ॥ ਸੰਪੈ ਹੇਤੁ ਕਲਤੁ ਧਨੁ ਤੇਰੈ ॥੧॥ ਰਹਾਉ ॥ ਆਵਤ ਸੰਗ, ਨ ਜਾਤ ਸੰਗਾਤੀ ॥ ਕਹਾ ਭਇਓ, ਦਰਿ ਬਾਂਧੇ ਹਾਥੀ ॥੨॥ ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥੩॥ ਕਹਿ ਕਬੀਰ, ਕਿਛੁ ਗੁਨੁ ਬੀਚਾਰਿ ॥ ਚਲੇ ਜੁਆਰੀ, ਦੁਇ ਹਥ ਝਾਰਿ ॥੪॥੨॥ {ਪੰਨਾ ੧੧੫੮}

**ਪਦ ਅਰਥ** :—ਨ ਰਹਿ ਹੈ—ਨਹੀਂ ਰਹੇਗਾ ।੧।

ਰਾਮੁ ਰਾਜਾ—ਸਾਰੇ ਜਗਤ ਦਾ ਮਾਲਕ ਪ੍ਰਭੂ ! {ਨੋਟ :—ਲਫ਼ਜ਼ 'ਰਾਜਾ' ਸੰਬੋਧਨ ਵਿਚ ਨਹੀਂ ਹੈ, ਉਹ ਹੈ 'ਰਾਜਨ'; ਜਿਵੇਂ 'ਰਾਜਨ ! ਕਉਨੁ ਤੁਮਾਰੈ ਆਵੈ'} । ਨਉ ਨਿਧਿ—ਨੌ ਖ਼ਜ਼ਾਨੇ, ਜਗਤ ਦਾ ਸਾਰਾ ਧਨ-ਮਾਲ । ਮੇਰੈ—ਮੇਰੇ ਭਾਣੇ, ਮੇਰੇ ਲਈ, ਮੇਰੇ ਹਿਰਦੇ ਵਿਚ । ਸੰਪੈ ਹੇਤੁ—ਐਸ਼੍ਵਰਜ ਦਾ ਮੋਹ । ਕਲਤੁ—ਇਸਤ੍ਰੀ । ਤੇਰੈ—ਤੇਰੇ ਲਈ, ਤੇਰੇ ਮਨ ਵਿਚ ।੧।ਰਹਾਉ।

ਸੰਗਾਤੀ—ਨਾਲ । ਦਰਿ—ਬੂਹੇ ਤੇ ।੨।

ਗਢੁ—ਕਿਲ੍ਹਾ ।੩।

ਕਹਿ—ਕਹੈ, ਆਖਦਾ ਹੈ । ਗੁਨੁ—ਭਲਿਆਈ । ਦੁਇ ਹਥ ਝਾਰਿ—ਦੋਵੇਂ ਹੱਥ ਝਾੜ ਕੇ, ਖ਼ਾਲੀ ਹੱਥੀਂ ।੪।

ਨੋਟ :—ਲੋਕਾਂ ਦੇ ਆਮ ਪ੍ਰਚਲਤ ਖ਼ਿਆਲਾਂ ਨੂੰ ਉਹਨਾਂ ਦੇ ਸਾਹਮਣੇ ਰੱਖ ਕੇ ਹੀ ਭਗਤ ਜੀ ਜੀਵਨ ਦਾ ਸਹੀ ਰਾਹ ਦੱਸਦੇ ਹਨ । ਲੰਕਾ ਦਾ ਕਿਲ੍ਹਾ ਸਾਰੇ ਦਾ ਸਾਰਾ ਸੋਨੇ ਦਾ ਬਣਿਆ ਹੋਇਆ ਸੀ ਜਾਂ ਨਹੀਂ, ਇਸ ਗੱਲ ਨਾਲ ਭਗਤ ਜੀ ਦਾ ਵਾਸਤਾ ਨਹੀਂ ਹੈ । ਲੋਕਾਂ ਵਿਚ ਇਹੀ ਗੱਲ ਮਸ਼ਹੂਰ ਹੈ ਕਿ ਰਾਵਣ ਦੀ ਲੰਕਾ ਸੋਨੇ ਦੀ ਸੀ, ਤੇ ਲੋਕ ਰਾਵਣ ਦਾ ਅੰਤ ਦਾ ਹਾਲ ਭੀ ਜਾਣਦੇ ਹਨ ਕਿ ਮਹੱਲਾਂ ਵਿਚ ਕੋਈ ਦੀਵਾ ਜਗਾਣ ਜੋਗਾ ਭੀ ਨਾਹ ਰਹਿ ਗਿਆ । ਸੋ, ਇਹੀ ਪ੍ਰਸਿੱਧ ਕਹਾਣੀ ਸਾਹਮਣੇ ਰੱਖ ਕੇ ਸਮਝਾਂਦੇ ਹਨ ਕਿ ਧਨ-ਪਦਾਰਥ ਦਾ ਆਸਰਾ ਲੈਣਾ ਕੱਚੀ ਗੱਲ ਹੈ ।

**ਅਰਥ** :—ਹੇ ਭਾਈ ! ਮੇਰੇ ਲਈ ਤਾਂ ਜਗਤ ਦੇ ਮਾਲਕ ਪ੍ਰਭੂ ਦਾ ਨਾਮ ਹੀ ਜਗਤ ਦਾ ਸਾਰਾ ਧਨ-ਮਾਲ ਹੈ (ਭਾਵ, ਪ੍ਰਭੂ ਮੇਰੇ ਹਿਰਦੇ ਵਿਚ ਵੱਸਦਾ ਹੈ, ਇਹੀ ਮੇਰੇ ਲਈ ਸਭ ਕੁਝ ਹੈ) । ਪਰ ਤੇਰੇ ਭਾਣੇ ਐਸ਼੍ਵਰਜ ਦਾ ਮੋਹ, ਇਸਤ੍ਰੀ ਧਨ—(ਇਹੀ ਜ਼ਿੰਦਗੀ ਦਾ ਸਹਾਰਾ ਹਨ) ।੧।ਰਹਾਉ।

(ਜਗਤ ਵਿਚ) ਨੰਗੇ ਆਈਦਾ ਹੈ, ਤੇ ਨੰਗੇ ਹੀ (ਇੱਥੋਂ) ਤੁਰ ਪਈਦਾ ਹੈ । ਕੋਈ ਰਾਜਾ ਹੋਵੇ, ਅਮੀਰ ਹੋਵੇ, ਕਿਸੇ ਨੇ ਇੱਥੇ ਸਦਾ ਨਹੀਂ ਰਹਿਣਾ ।੧।

ਜੇ ਬੂਹੇ ਉੱਤੇ ਹਾਥੀ ਬੱਝੇ ਹੋਏ ਹਨ, ਤਾਂ ਭੀ ਕੀਹ ਹੋਇਆ ? (ਇਹਨਾਂ ਦਾ ਸਾਡੇ ਨਾਲ ਜਾਣਾ ਤਾਂ ਕਿਤੇ ਰਿਹਾ, ਇਹ ਅਪਣਾ ਸਰੀਰ ਭੀ) ਜੋ ਜਨਮ ਵੇਲੇ ਨਾਲ ਆਉਂਦਾ ਹੈ (ਤੁਰਨ ਵੇਲੇ) ਨਾਲ ਨਹੀਂ ਜਾਂਦਾ ।੨।

(ਲੋਕ ਆਖਦੇ ਹਨ ਕਿ) ਲੰਕਾ ਦਾ ਕਿਲ੍ਹਾ ਸੋਨੇ ਦਾ ਬਣਿਆ ਹੋਇਆ ਸੀ (ਪਰ ਇਸੇ ਦੇ ਮਾਣ ਉੱਤੇ ਰਹਿਣ ਵਾਲਾ) ਮੂਰਖ ਰਾਵਣ (ਮਰਨ ਵੇਲੇ) ਆਪਣੇ ਨਾਲ ਕੁਝ ਭੀ ਨਾਹ ਲੈ ਤੁਰਿਆ ।੩।

ਕਬੀਰ ਆਖਦਾ ਹੈ—ਹੇ ਭਾਈ ! ਕੋਈ ਭਲਿਆਈ ਦੀ ਗੱਲ ਭੀ ਵਿਚਾਰ, (ਧਨ ਉੱਤੇ ਮਾਣ ਕਰਨ ਵਾਲਾ ਬੰਦਾ) ਜੁਆਰੀਏ ਵਾਂਗ (ਜਗਤ ਤੋਂ) ਖ਼ਾਲੀ-ਹੱਥ ਤੁਰ ਪੈਂਦਾ ਹੈ ।੪।੨।

**ਮੈਲਾ ਬ੍ਰਹਮਾ, ਮੈਲਾ ਇੰਦੁ ॥ ਰਵਿ ਮੈਲਾ, ਮੈਲਾ ਹੈ ਚੰਦੁ ॥੧॥ ਮੈਲਾ ਮਲਤਾ, ਇਹੁ ਸੰਸਾਰੁ ॥ ਇਕੁ ਹਰਿ ਨਿਰਮਲੁ, ਜਾ ਕਾ ਅੰਤੁ ਨ ਪਾਰੁ ॥੧॥ ਰਹਾਉ ॥ ਮੈਲੇ ਬ੍ਰਹਮੰਡਾਇ ਕੈ ਈਸ ॥ ਮੈਲੇ ਨਿਸਿ ਬਾਸੁਰ ਦਿਨ ਤੀਸ ॥੨॥ ਮੈਲਾ ਮੋਤੀ, ਮੈਲਾ ਹੀਰੁ ॥ ਮੈਲਾ ਪਉਨੁ ਪਾਵਕੁ ਅਰੁ ਨੀਰੁ ॥੩॥ ਮੈਲੇ ਸਿਵ ਸੰਕਰਾ ਮਹੇਸ ॥ ਮੈਲੇ ਸਿਧ ਸਾਧਿਕ ਅਰੁ ਭੇਖ ॥੪॥ ਮੈਲੇ ਜੋਗੀ ਜੰਗਮ ਜਟਾ ਸਹੇਤਿ ॥ ਮੈਲੀ ਕਾਇਆ ਹੰਸ ਸਮੇਤਿ ॥੫॥ ਕਹਿ ਕਬੀਰ ਤੇ ਜਨ ਪਰਵਾਨ ॥ ਨਿਰਮਲ ਤੇ, ਜੋ ਰਾਮਹਿ ਜਾਨ ॥੬॥੩॥ {ਪੰਨਾ ੧੧੫੮}**

**ਪਦ ਅਰਥ** :—ਇੰਦੁ—ਦੇਵਤਿਆਂ ਦਾ ਰਾਜਾ ਇੰਦਰ । ਰਵਿ—ਸੂਰਜ ।੧।

ਮਲਤਾ—ਮਲੀਨ ।੧।ਰਹਾਉ।

ਈਸ—ਰਾਜੇ । ਬ੍ਰਹਮੰਡਾਇ ਕੈ—ਬ੍ਰਹਮੰਡਾਂ ਦੇ । ਨਿਸਿ—ਰਾਤ । ਬਾਸਰੁ—ਦਿਨ । ਤੀਸ—ਤੀਹ ।੨।

ਹੀਰੁ—ਹੀਰਾ । ਪਾਵਕੁ—ਅੱਗ ।੩।

ਸੰਕਰਾ—ਸ਼ਿਵ । ਮਹੇਸ—ਸ਼ਿਵ । ਸਿਧ—ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ ਦੇ ਸਾਧਨ ਕਰਨ ਵਾਲੇ । ਭੇਖ—ਕਈ ਭੇਖਾਂ ਦੇ ਸਾਧੂ ।੪।

ਜੰਗਮ—ਸ਼ੈਵ ਮਤ ਦਾ ਇਕ ਫ਼ਿਰਕਾ ਜੋ ਜੋਗੀਆਂ ਦੀ ਇਕ ਸ਼ਾਖ਼ ਹੈ । ਜੰਗਮ ਆਪਣੇ ਸਿਰ ਉੱਤੇ ਸੱਪ ਦੀ ਸ਼ਕਲ ਦੀ ਰੱਸੀ ਅਤੇ ਧਾਤ ਦਾ ਚੰਦ੍ਰਮਾ ਪਹਿਨਦੇ ਹਨ । ਕੰਨਾਂ ਵਿਚ ਮੁੰਦ੍ਰਾਂ ਦੀ ਥਾਂ ਪਿੱਤਲ ਦੇ ਫੁੱਲ ਮੋਰ-ਖੰਭਾਂ ਨਾਲ ਸਜਾਏ ਹੋਏ ਪਾਂਦੇ ਹਨ । ਜੰਗਮ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ—ਵਿਰਕਤ ਅਤੇ ਗ੍ਰਿਹਸਤੀ । ਸਹੇਤਿ—ਸਮੇਤ । ਕਾਇਆ—ਸਰੀਰ । ਹੰਸ—ਜੀਵਾਤਮਾ ।੫।

ਪਰਵਾਨ—ਕਬੂਲ । ਰਾਮਹਿ—ਪਰਮਾਤਮਾ ਨੂੰ ।੬।

**ਅਰਥ** :—ਇਹ (ਸਾਰਾ) ਸੰਸਾਰ ਮੈਲਾ ਹੈ, ਮਲੀਨ ਹੈ, ਕੇਵਲ ਪਰਮਾਤਮਾ ਹੀ ਪਵਿੱਤਰ ਹੈ, (ਇਤਨਾ ਪਵਿੱਤਰ ਹੈ ਕਿ ਉਸ ਦੀ ਪਵਿੱਤ੍ਰਤਾ ਦਾ) ਅੰਤ ਨਹੀਂ ਪਾਇਆ ਜਾ ਸਕਦਾ, ਪਾਰਲਾ ਬੰਨਾ ਨਹੀਂ ਲੱਭ ਸਕਦਾ ।੧।ਰਹਾਉ।

ਬ੍ਰਹਮਾ (ਭਾਵੇਂ ਜਗਤ ਦਾ ਪੈਦਾ ਕਰਨ ਵਾਲਾ ਮਿਥਿਆ ਜਾਂਦਾ ਹੈ ਪਰ) ਬ੍ਰਹਮਾ ਭੀ ਮੈਲਾ, ਇੰਦਰ ਭੀ ਮੈਲਾ (ਭਾਵੇਂ ਉਹ ਦੇਵਤਿਆਂ ਦਾ ਰਾਜਾ ਮਿਥਿਆ ਗਿਆ ਹੈ) । (ਦੁਨੀਆ ਨੂੰ ਚਾਨਣ ਦੇਣ ਵਾਲੇ) ਸੂਰਜ ਤੇ ਚੰਦ੍ਰਮਾ ਭੀ ਮੈਲੇ ਹਨ ।੧।

ਬ੍ਰਹਿਮੰਡਾਂ ਦੇ ਰਾਜੇ (ਭੀ ਹੋ ਜਾਣ ਤਾਂ ਭੀ) ਮੈਲੇ ਹਨ; ਰਾਤ ਦਿਨ, ਮਹੀਨੇ ਦੇ ਤ੍ਰੀਹੇ ਦਿਨ ਸਭ ਮੈਲੇ ਹਨ (ਬੇਅੰਤ ਜੀਅ-ਜੰਤ ਵਿਕਾਰਾਂ ਨਾਲ ਇਹਨਾਂ ਨੂੰ ਮੈਲਾ ਕਰੀ ਜਾ ਰਹੇ ਹਨ) ।੨।

(ਇਤਨੇ ਕੀਮਤੀ ਹੁੰਦੇ ਹੋਏ ਭੀ) ਮੋਤੀ ਤੇ ਹੀਰੇ ਭੀ ਮੈਲੇ ਹਨ, ਹਵਾ, ਅੱਗ ਤੇ ਪਾਣੀ ਭੀ ਮੈਲੇ ਹਨ ।੩।

ਸ਼ਿਵ-ਸ਼ੰਕਰ-ਮਹੇਸ਼ ਭੀ ਮੈਲੇ ਹਨ (ਭਾਵੇਂ ਇਹ ਵੱਡੇ ਦੇਵਤੇ ਮਿਥੇ ਗਏ ਹਨ) । ਸਿੱਧ, ਸਾਧਕ ਤੇ ਭੇਖਧਾਰੀ ਸਾਧੂ ਸਭ ਮੈਲੇ ਹਨ ।੪।

ਜੋਗੀ, ਜੰਗਮ, ਜਟਾਧਾਰੀ ਸਭ ਅਪਵਿੱਤਰ ਹਨ; ਇਹ ਸਰੀਰ ਭੀ ਮੈਲਾ ਤੇ ਜੀਵਾਤਮਾ ਭੀ ਮੈਲਾ ਹੋਇਆ ਪਿਆ ਹੈ ।੫।

ਕਬੀਰ ਆਖਦਾ ਹੈ—ਸਿਰਫ਼ ਉਹ ਮਨੁੱਖ (ਪ੍ਰਭੂ ਦੇ ਦਰ ਤੇ) ਕਬੂਲ ਹਨ, ਸਿਰਫ਼ ਉਹ ਮਨੁੱਖ ਪਵਿੱਤਰ ਹਨ ਜਿਨ੍ਹਾਂ ਨੇ ਪਰਮਾਤਮਾ ਨਾਲ ਸਾਂਝ ਪਾਈ ਹੈ ।੬।੩।

**ਮਨੁ ਕਰਿ ਮਕਾ, ਕਿਬਲਾ ਕਰਿ ਦੇਹੀ ॥ ਬੋਲਨਹਾਰੁ ਪਰਮ ਗੁਰੁ ਏਹੀ ॥੧॥ ਕਹੁ, ਰੇ ਮੁਲਾਂ, ਬਾਂਗ ਨਿਵਾਜ ॥ ਏਕ ਮਸੀਤਿ ਦਸੈ ਦਰਵਾਜ ॥੧॥ ਰਹਾਉ ॥ ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥ ਭਾਖਿ ਲੇ ਪੰਚੈ, ਹੋਇ ਸਬੂਰੀ ॥੨॥ ਹਿੰਦੂ ਤੁਰਕ ਕਾ ਸਾਹਿਬੁ ਏਕ ॥ ਕਹ ਕਰੈ ਮੁਲਾਂ, ਕਹ ਕਰੈ ਸੇਖ ॥੩॥ ਕਹਿ ਕਬੀਰ, ਹਉ ਭਇਆ ਦਿਵਾਨਾ ॥ ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥੪॥੪॥ {ਪੰਨਾ ੧੧੫੮}**

**ਪਦ ਅਰਥ** :—ਮਕਾ—ਮੱਕਾ, ਅਰਬ ਦੇਸ ਦਾ ਸ਼ਹਿਰ ਜਿੱਥੇ ਮੁਸਲਮਾਨ ਹੱਜ ਕਰਨ ਜਾਂਦੇ ਹਨ । ਕਿਬਲਾ—ਕਾਬੇ ਦੀ ਚਾਰ-ਦੀਵਾਰੀ ਜਿਸ ਦੀ ਜ਼ਿਆਰਤ ਕਰਦੇ ਹਨ । ਕਿਬਲਾ—(ਕ੍ਰਿ: ਵਿ:) ਸਾਹਮਣੇ, ਸਨਮੁਖ । (੨) ਜਿਸ ਵਲ ਮੂੰਹ ਕਰੀਏ, ਅਜਿਹਾ ਧਰਮ-ਮੰਦਰ, ਕਾਬਾ । ਮੱਕੇ ਵਿਚ ਮੁਸਲਮਾਨਾਂ ਦਾ ਪਰਸਿੱਧ ਮੰਦਰ । ਪਰਮ ਗੁਰੁ—ਵੱਡਾ ਪੀਰ ।੧।

ਰੇ ਮੁਲਾਂ—ਹੇ ਮੁੱਲਾਂ ! ਦਸੈ ਦਰਵਾਜ—ਦਸ ਦਰਵਾਜ਼ਿਆਂ ਵਾਲੀ ।੧।ਰਹਾਉ।

ਮਿਸਿਮਿਲਿ—{ਬਿਸਮਿਲੁ, ਬਿਸਮਿੱਲਾ, ਅੱਲਾ ਦੇ ਨਾਮ ਤੇ । ਬੱਕਰਾ ਆਦਿਕ ਪਸ਼ੂ ਮਾਰਨ ਵੇਲੇ ਮੁਸਲਮਾਨ ਮੂੰਹੋਂ 'ਬਿਸਮਿੱਲਾ' ਆਖਦਾ ਹੈ, ਭਾਵ ਇਹ, ਕਿ ਰੱਬ ਅੱਗੇ ਭੇਟ ਕਰਦਾ ਹੈ । ਇੱਥੋਂ ਇਸ ਦਾ ਅਰਥ 'ਜੀਵ ਨੂੰ ਕੋਹਣਾ' ਬਣ ਗਿਆ ਹੈ} ਮਾਰ ਦੇਹ । ਤਾਮਸੁ—ਤਮੋ ਵਾਲਾ ਸੁਭਾਉ, ਕ੍ਰੋਧ ਆਦਿਕ ਵਾਲਾ ਸੁਭਾਉ । ਕਦੂਰੀ—ਕਦੂਰਤਿ, ਮਨ ਦੀ ਮੈਲ । ਭਾਖਿ ਲੇ—ਖਾ ਲੈ, ਮੁਕਾ ਦੇਹ । ਪੰਚੈ—ਕਾਮਾਦਿਕ ਪੰਜਾਂ ਨੂੰ । ਸਬੂਰੀ—ਸਬਰ, ਧੀਰਜ, ਸ਼ਾਂਤੀ ।੨।

ਕਹ—ਕੀਹ ? ।੩।

ਦਿਵਾਨਾ—ਪਾਗਲ, ਕਮਲਾ । ਮੁਸਿ ਮੁਸਿ—ਸਹਿਜੇ ਸਹਿਜੇ । ਮਨੂਆ—ਅੰਞਾਣਾ ਮਨ । ਸਹਜਿ—ਸਹਿਜ ਅਵਸਥਾ ਵਿਚ ।੪।

**ਅਰਥ** :—ਹੇ ਮੁੱਲਾਂ ! ਇਹ ਦਸ ਦਰਵਾਜ਼ਿਆਂ (ਇੰਦ੍ਰਿਆਂ) ਵਾਲਾ ਸਰੀਰ ਹੀ ਅਸਲ ਮਸੀਤ ਹੈ, ਇਸ ਵਿਚ ਟਿਕ ਕੇ ਬਾਂਗ ਦੇਹ ਤੇ ਨਿਮਾਜ਼ ਪੜ੍ਹ ।੧।ਰਹਾਉ।

ਹੇ ਮੁੱਲਾਂ ! ਮਨ ਨੂੰ ਮੱਕਾ ਅਤੇ ਪਰਮਾਤਮਾ ਨੂੰ ਕਿਬਲਾ ਬਣਾ । (ਅੰਤਹਕਰਨ ਮੱਕਾ ਹੈ ਅਤੇ ਸਭ ਸਰੀਰਾਂ ਦਾ ਸੁਆਮੀ ਕਰਤਾਰ ਉਸ ਵਿਚ ਪੂਜਯ ਹੈ) । ਬੋਲਣਹਾਰ ਜੀਵਾਤਮਾ ਬਾਂਗ ਦੇਣ ਵਾਲਾ ਅਤੇ ਆਗੂ ਹੋ ਕੇ ਨਿਮਾਜ਼ ਪੜ੍ਹਣ ਵਾਲਾ ਪਰਮ ਗੁਰ (ਇਮਾਮ) ਹੈ ।੧।

(ਹੇ ਮੁੱਲਾਂ ! ਪਸ਼ੂ ਦੀ ਕੁਰਬਾਨੀ ਦੇਣ ਦੇ ਥਾਂ ਆਪਣੇ ਅੰਦਰੋਂ) ਕ੍ਰੋਧੀ ਸੁਭਾਉ, ਭਟਕਣਾ ਤੇ ਕਦੂਰਤ ਦੂਰ ਕਰ, ਕਾਮਾਦਿਕ ਪੰਜਾਂ ਨੂੰ ਮੁਕਾ ਦੇਹ, ਤੇਰੇ ਅੰਦਰ ਸ਼ਾਂਤੀ ਪੈਦਾ ਹੋਵੇਗੀ ।੨।

ਮੁੱਲਾਂ ਜਾਂ ਸ਼ੇਖ਼ (ਬਣਿਆਂ ਪ੍ਰਭੂ ਦੀ ਹਜ਼ੂਰੀ ਵਿਚ) ਕੋਈ ਖ਼ਾਸ ਵੱਡਾ ਮਰਾਤਬਾ ਨਹੀਂ ਮਿਲ ਜਾਂਦਾ । ਹਿੰਦੂ ਤੇ ਮੁਸਲਮਾਨ ਦੋਹਾਂ ਦਾ ਮਾਲਕ ਪ੍ਰਭੂ ਆਪ ਹੀ ਹੈ ।੩।

ਕਬੀਰ ਆਖਦਾ ਹੈ—(ਮੇਰੀਆਂ ਇਹ ਗੱਲਾਂ ਤੰਗ-ਦਿਲ ਲੋਕਾਂ ਨੂੰ ਪਾਗਲਾਂ ਵਾਲੀਆਂ ਜਾਪਦੀਆਂ ਹਨ; ਲੋਕਾਂ ਦੇ ਭਾਣੇ) ਮੈਂ ਪਾਗਲ ਹੋ ਗਿਆ ਹਾਂ, ਪਰ ਮੇਰਾ ਮਨ ਹੌਲੇ ਹੌਲੇ (ਅੰਦਰਲਾ ਹੱਜ ਕਰ ਕੇ ਹੀ) ਅਡੋਲ ਅਵਸਥਾ ਵਿਚ ਟਿਕ ਗਿਆ ਹੈ ।੪।੪।

**ਗੰਗਾ ਕੈ ਸੰਗਿ ਸਲਿਤਾ ਬਿਗਰੀ ॥ ਸੋ ਸਲਿਤਾ, ਗੰਗਾ ਹੋਇ ਨਿਬਰੀ ॥੧॥ ਬਿਗਰਿਓ ਕਬੀਰਾ, ਰਾਮ ਦੁਹਾਈ ॥ ਸਾਚੁ ਭਇਓ, ਅਨ ਕਤਹਿ ਨ ਜਾਈ ॥੧॥ ਰਹਾਉ ॥ ਚੰਦਨ ਕੈ ਸੰਗਿ, ਤਰਵਰੁ ਬਿਗਰਿਓ ॥ ਸੋ ਤਰਵਰੁ, ਚੰਦਨੁ ਹੋਇ ਨਿਬਰਿਓ ॥੨॥ ਪਾਰਸ ਕੈ ਸੰਗਿ ਤਾਂਬਾ ਬਿਗਰਿਓ ॥ ਸੋ ਤਾਂਬਾ, ਕੰਚਨੁ ਹੋਇ ਨਿਬਰਿਓ ॥੩॥ ਸੰਤਨ ਸੰਗਿ ਕਬੀਰਾ ਬਿਗਰਿਓ ॥ ਸੋ ਕਬੀਰੁ, ਰਾਮੈ ਹੋਇ ਨਿਬਰਿਓ ॥੪॥੫॥ {ਪੰਨਾ ੧੧੫੮}**

**ਪਦ ਅਰਥ** :—ਸਲਿਤਾ—ਨਦੀ । ਬਿਗਰੀ—ਵਿਗੜ ਗਈ । ਨਿਬਰੀ—ਨਿੱਬੜ ਗਈ, ਮੁੱਕ ਗਈ, ਆਪਾ ਮੁਕਾ ਗਈ ।੧।

ਰਾਮ ਦੁਹਾਈ—ਰਾਮ ਦੀ ਦੁਹਾਈ ਦੇ ਕੇ, ਪ੍ਰਭੂ ਦਾ ਨਾਮ ਸਿਮਰ ਸਿਮਰ ਕੇ । ਅਨ ਕਤਹਿ—ਹੋਰ ਕਿਸੇ ਭੀ ਥਾਂ ।੧।ਰਹਾਉ।

ਤਰਵਰੁ—ਰੁੱਖ ।੨।

ਕੰਚਨੁ—ਸੋਨਾ ।੩।

**ਅਰਥ** :—ਕਬੀਰ ਆਪਣੇ ਪ੍ਰਭੂ ਦਾ ਸਿਮਰਨ ਹਰ ਵੇਲੇ ਕਰ ਰਿਹਾ ਹੈ (ਪਰ ਲੋਕਾਂ ਦੇ ਭਾਣੇ) ਕਬੀਰ ਵਿਗੜ ਗਿਆ ਹੈ (ਲੋਕ ਨਹੀਂ ਜਾਣਦੇ ਕਿ ਰਾਮ ਦੀ ਦੁਹਾਈ ਦੇ ਦੇ ਕੇ) ਕਬੀਰ ਰਾਮ ਦਾ ਰੂਪ ਹੋ ਗਿਆ ਹੈ, ਹੁਣ (ਰਾਮ ਨੂੰ ਛੱਡ ਕੇ) ਕਿਸੇ ਹੋਰ ਪਾਸੇ ਨਹੀਂ ਭਟਕਦਾ ।੧।ਰਹਾਉ।

(ਹੇ ਜਿੰਦ ਦੇ ਮਾਲਕ ਪ੍ਰਭੂ ਦੀ ਚਰਨੀਂ ਲੱਗਣਾ ਵਿਗੜਨਾ ਹੀ ਹੈ ਤਾਂ) ਨਦੀ ਭੀ ਗੰਗਾ ਨਾਲ ਰਲ ਕੇ ਵਿਗੜ ਜਾਂਦੀ ਹੈ, ਪਰ ਉਹ ਨਦੀ ਤਾਂ ਗੰਗਾ ਦਾ ਰੂਪ ਹੋ ਕੇ ਆਪਣਾ ਆਪ ਮੁਕਾ ਦੇਂਦੀ ਹੈ ।੧।

(ਸਧਾਰਨ) ਰੁੱਖ ਭੀ ਚੰਦਨ ਦੇ ਨਾਲ (ਲੱਗ ਕੇ) ਵਿਗੜ ਜਾਂਦਾ ਹੈ, ਪਰ ਉਹ ਰੁੱਖ ਚੰਦਨ ਦਾ ਰੂਪ ਹੋ ਕੇ ਆਪਣਾ ਆਪ ਮੁਕਾ ਲੈਂਦਾ ਹੈ ।੨।

ਤਾਂਬਾ ਭੀ ਪਾਰਸ ਨਾਲ ਛੋਹ ਕੇ ਰੂਪ ਵਟਾ ਲੈਂਦਾ ਹੈ, ਪਰ ਉਹ ਤਾਂਬਾ ਸੋਨਾ ਹੀ ਬਣ ਜਾਂਦਾ ਹੈ ਤੇ ਆਪਣਾ ਆਪ ਮੁਕਾ ਦੇਂਦਾ ਹੈ ।੩।

(ਇਸੇ ਤਰ੍ਹਾਂ) ਕਬੀਰ ਭੀ ਸੰਤਾਂ ਦੀ ਸੰਗਤ ਵਿਚ ਰਹਿ ਕੇ ਵਿਗੜ ਗਿਆ ਹੈ । ਪਰ ਇਹ ਕਬੀਰ ਹੁਣ ਪ੍ਰਭੂ ਨਾਲ ਇੱਕ-ਮਿੱਕ ਹੋ ਗਿਆ ਹੈ, ਤੇ ਆਪਾ-ਭਾਵ ਮੁਕਾ ਚੁਕਿਆ ਹੈ ।੪।੫।

**ਮਾਥੇ ਤਿਲਕੁ, ਹਥਿ ਮਾਲਾ ਬਾਨਾਂ ॥ ਲੋਗਨ, ਰਾਮੁ ਖਿਲਉਨਾ ਜਾਨਾਂ ॥੧॥ ਜਉ ਹਉ ਬਉਰਾ, ਤਉ ਰਾਮ ਤੋਰਾ ॥ ਲੋਗੁ, ਮਰਮੁ ਕਹ ਜਾਨੈ ਮੋਰਾ ॥੧॥ ਰਹਾਉ ॥ ਤੋਰਉ ਨ ਪਾਤੀ, ਪੂਜਉ ਨ ਦੇਵਾ ॥ ਰਾਮ ਭਗਤਿ ਬਿਨੁ, ਨਿਹਫਲ ਸੇਵਾ ॥੨॥ ਸਤਿਗੁਰੁ ਪੂਜਉ, ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥੩॥ ਲੋਗੁ ਕਹੈ, ਕਬੀਰੁ ਬਉਰਾਨਾ ॥ ਕਬੀਰ ਕਾ ਮਰਮੁ ਰਾਮ ਪਹਿਚਾਨਾਂ ॥੪॥੬॥ {ਪੰਨਾ ੧੧੫੮}**

**ਪਦ ਅਰਥ** :—ਹਥਿ—ਹੱਥ ਵਿਚ । ਬਾਨਾਂ—ਧਾਰਮਿਕ ਪਹਿਰਾਵਾ । ਲੋਗਨ—ਲੋਕਾਂ ਨੇ ।੧।

ਜਉ—ਜੇ । ਹਉ—ਮੈਂ । ਰਾਮ—ਹੇ ਰਾਮ ! ਮਰਮੁ—ਭੇਤ ।੧।ਰਹਾਉ।

ਤੋਰਉ ਨ—ਮੈਂ ਨਹੀਂ ਤੋੜਦਾ । ਦੇਵਾ—ਦੇਵਤੇ ।੨।

ਪੂਜਉ—ਪੂਜਉਂ, ਮੈਂ ਪੂਜਦਾ ਹਾਂ । ਦਰਗਹ—ਪ੍ਰਭੂ ਦੀ ਹਜ਼ੂਰੀ ਵਿਚ {ਨੋਟ :—ਇਸ ਤੁਕ ਵਿਚ ਲਫ਼ਜ਼ 'ਪੂਜਉ', 'ਮਨਾਵਉ' ਅਤੇ 'ਪਾਵਉ' ਵਰਤਮਾਨ ਕਾਲ ਇਕ-ਵਚਨ ਵਿਚ ਹਨ । ਇਹਨਾਂ ਦਾ ਅਰਥ ਹੈ ਪੂਜਦਾ ਹਾਂ, ਮਨਾਂਦਾ ਹਾਂ, ਪਾਂਦਾ ਹੈ, ਜਿਵੇਂ 'ਗੁਰੂ ਨੂੰ ਪੂਜਣਾ ਅਤੇ ਮਨਾਣਾ' ਕੋਈ ਅਗਾਂਹ ਅੱਗੇ ਆਉਣ ਵਾਲੇ ਜਨਮ ਦਾ ਕੰਮ ਨਹੀਂ, ਹੁਣ ਦੇ ਸਮੇ ਮਨੁੱਖਾ-ਜਨਮ ਦੇ ਵੇਲੇ ਦਾ ਕਰਤੱਬ ਹੈ, ਤਿਵੇਂ 'ਦਰਗਹ ਸੁਖੁ ਪਾਵਉ' ਭੀ ਹੁਣ ਦੇ ਸਮੇ ਨਾਲ ਹੀ ਸੰਬੰਧ ਰੱਖਦਾ ਹੈ, ਕਿਸੇ ਅਗਲੇ ਆਉਣ ਵਾਲੇ ਜਨਮ ਦੇ ਨਾਲ ਸੰਬੰਧ ਰੱਖਣ ਵਾਲੀ ਘਟਨਾ ਨਹੀਂ ਹੈ । ਸੋ, 'ਦਰਗਹ' ਦਾ ਭਾਵ ਹੈ 'ਪ੍ਰਭੂ ਦੇ ਚਰਨਾਂ ਵਿਚ ਜੁੜਨ ਵਾਲੀ ਅਵਸਥਾ'} ।੩।

**ਅਰਥ** :—(ਮੈਂ ਕੋਈ ਧਾਰਮਿਕ ਭੇਖ ਨਹੀਂ ਬਣਾਂਦਾ, ਮੈਂ ਮੰਦਰ ਆਦਿਕ ਵਿਚ ਜਾ ਕੇ ਕਿਸੇ ਦੇਵਤੇ ਦੀ ਪੂਜਾ ਨਹੀਂ ਕਰਦਾ, ਲੋਕ ਮੈਨੂੰ ਪਾਗਲ ਆਖਦੇ ਹਨ; ਪਰ ਹੇ ਮੇਰੇ ਰਾਮ ! ਜੇ ਮੈਂ (ਲੋਕਾਂ ਦੇ ਭਾਣੇ) ਪਾਗਲ ਹਾਂ, ਤਾਂ

ਭੀ (ਮੈਨੂੰ ਇਹ ਠੰਢ ਹੈ ਕਿ) ਮੈਂ ਤੇਰਾ (ਸੇਵਕ) ਹਾਂ । ਦੁਨੀਆ ਭਲਾ ਮੇਰੇ ਦਿਲ ਦਾ ਭੇਤ ਕੀਹ ਜਾਣ ਸਕਦੀ ਹੈ ? ।੧।ਰਹਾਉ।

(ਲੋਕ) ਮੱਥੇ ਉੱਤੇ ਤਿਲਕ ਲਾ ਲੈਂਦੇ ਹਨ, ਹੱਥ ਵਿਚ ਮਾਲਾ ਫੜ ਲੈਂਦੇ ਹਨ, ਧਾਰਮਿਕ ਪਹਿਰਾਵਾ ਬਣਾ ਲੈਂਦੇ ਹਨ, (ਤੇ ਸਮਝਦੇ ਹਨ ਕਿ ਪਰਮਾਤਮਾ ਦੇ ਭਗਤ ਬਣ ਗਏ ਹਾਂ) ਲੋਕਾਂ ਨੇ ਪਰਮਾਤਮਾ ਨੂੰ ਖਿਡੌਣਾ (ਭਾਵ, ਅੰਞਾਣਾ ਬਾਲ) ਸਮਝ ਲਿਆ ਹੈ (ਕਿ ਇਹਨੀਂ ਗਲੀਂ ਉਸ ਨੂੰ ਪਰਚਾਇਆ ਜਾ ਸਕਦਾ ਹੈ) ।੧।

(ਦੇਵਤਿਆਂ ਅੱਗੇ ਭੇਟ ਧਰਨ ਲਈ) ਨਾਹ ਹੀ ਮੈਂ (ਫੁੱਲ) ਪੱਤਰ ਤੋੜਦਾ ਹਾਂ, ਨਾਹ ਮੈਂ ਕਿਸੇ ਦੇਵੀ ਦੇਵਤੇ ਦੀ ਪੂਜਾ ਕਰਦਾ ਹਾਂ, (ਮੈਂ ਜਾਣਦਾ ਹਾਂ ਕਿ) ਪ੍ਰਭੂ ਦੀ ਬੰਦਗੀ ਤੋਂ ਬਿਨਾ ਹੋਰ ਕਿਸੇ ਦੀ ਪੂਜਾ ਵਿਅਰਥ ਹੈ ।੨।

ਮੈਂ ਆਪਣੇ ਸਤਿਗੁਰੂ ਅੱਗੇ ਸਿਰ ਨਿਵਾਉਂਦਾ ਹਾਂ, ਉਸੇ ਨੂੰ ਸਦਾ ਪ੍ਰਸੰਨ ਕਰਦਾ ਹਾਂ, ਤੇ ਇਸ ਸੇਵਾ ਦੀ ਬਰਕਤਿ ਨਾਲ ਪ੍ਰਭੂ ਦੀ ਹਜ਼ੂਰੀ ਵਿਚ ਜੁੜ ਕੇ ਸੁਖ ਮਾਣਦਾ ਹਾਂ ।੩।

(ਹਿੰਦੂ-) ਜਗਤ ਆਖਦਾ ਹੈ, ਕਬੀਰ ਪਾਗਲ ਹੋ ਗਿਆ ਹੈ (ਕਿਉਂਕਿ ਨਾਹ ਇਹ ਤਿਲਕ ਆਦਿਕ ਚਿਹਨ ਵਰਤਦਾ ਹੈ ਤੇ ਨਾਹ ਹੀ ਫੁੱਲ ਪੱਤਰ ਲੈ ਕੇ ਕਿਸੇ ਮੰਦਰ ਵਿਚ ਭੇਟ ਕਰਨ ਜਾਂਦਾ ਹੈ), ਪਰ ਕਬੀਰ ਦੇ ਦਿਲ ਦਾ ਭੇਤ ਕਬੀਰ ਦਾ ਪਰਮਾਤਮਾ ਜਾਣਦਾ ਹੈ ।੪।੬।

**ਉਲਟਿ, ਜਾਤਿ ਕੁਲ ਦੋਊ ਬਿਸਾਰੀ ॥ ਸੁੰਨ ਸਹਜ ਮਹਿ ਬੁਨਤ ਹਮਾਰੀ ॥੧॥ ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥ ਰਹਾਉ ॥ ਬੁਨਿ ਬੁਨਿ ਆਪ, ਆਪੁ ਪਹਿਰਾਵਉ ॥ ਜਹ ਨਹੀ ਆਪੁ, ਤਹਾ ਹੋਇ ਗਾਵਉ ॥੨॥ ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥ ਰਿਦੈ ਇਖਲਾਸੁ ਨਿਰਖਿ ਲੇ ਮੀਰਾ ॥ ਆਪੁ ਖੋਜਿ ਖੋਜਿ ਮਿਲੇ ਕਬੀਰਾ ॥੪॥੭॥ {ਪੰਨਾ ੧੧੫੮-੧੧੫੯}**

**ਪਦ ਅਰਥ** :—ਉਲਟਿ—(ਮਾਇਆ ਵਲੋਂ) ਪਰਤ ਕੇ । ਦੋਊ—ਜਾਤ ਅਤੇ ਕੁਲ ਦੋਵੇਂ । ਸੁੰਨਿ—ਅਫੁਰ ਅਵਸਥਾ । ਸਹਜ—ਅਡੋਲ ਅਵਸਥਾ । ਬੁਨਤ—ਤਾਣੀ, ਮਨ ਦੀ ਲਗਨ, ਲਿਵ ।੧।

ਝਗਰਾ—ਵਾਸਤਾ, ਸੰਬੰਧ ।੧।ਰਹਾਉ।

ਬੁਨਿ ਬੁਨਿ—ਉਣ ਉਣ ਕੇ, ਪ੍ਰਭੂ-ਚਰਨਾਂ ਵਿਚ ਲਿਵ ਲਾਣ ਦੀ ਤਾਣੀ ਉਣ ਉਣ ਕੇ । ਆਪੁ—ਆਪਣੇ ਆਪ ਨੂੰ । ਜਹ ਨਹੀ ਆਪੁ—ਜਿੱਥੇ ਆਪਾ-ਭਾਵ ਨਹੀਂ । ਤਹਾ ਹੋਇ—ਉਸ ਅਵਸਥਾ ਵਿਚ ਟਿਕ ਕੇ ।੨।

ਜੋ ਲਿਖ ਦੀਆ—(ਕਰਮ-ਕਾਂਡ ਤੇ ਸ਼ਰਹ ਦੀਆਂ ਗੱਲਾਂ) ਜੋ ਉਹਨਾਂ ਲਿਖ ਦਿੱਤੀਆਂ ਹਨ ।੩।

ਇਖਲਾਸੁ—ਪ੍ਰੇਮ, ਪਵਿਤ੍ਰਤਾ । ਨਿਰਖਿ ਲੇ—ਵੇਖ ਲੈ, ਦੀਦਾਰ ਕਰ ਲੈ, ਦੀਦਾਰ ਹੋ ਸਕਦਾ ਹੈ । ਮੀਰਾ—ਮੀਰ, ਪਰਮਾਤਮਾ ।੪।

ਨੋਟ :—ਕਬੀਰ ਜੀ ਜਾਤ ਦੇ ਜੁਲਾਹੇ ਸਨ । ਆਪਣੇ ਹੀ ਕਿੱਤੇ ਦਾ ਦ੍ਰਿਸ਼ਟਾਂਤ ਦੇ ਕੇ ਕਹਿੰਦੇ ਹਨ ਕਿ ਜਿਉਂ ਜਿਉਂ ਮੈਂ ਪ੍ਰਭੂ-ਚਰਨਾਂ ਵਿਚ ਸੁਰਤ ਜੋੜਨ ਦੀ ਤਾਣੀ ਉਣ ਰਿਹਾ ਹਾਂ, ਤਿਉਂ ਤਿਉਂ ਮੈਨੂੰ ਹਿੰਦੂਆਂ ਦੇ ਕਰਮ-ਕਾਂਡ ਅਤੇ ਮੁਸਲਮਾਨਾਂ ਦੀ ਸ਼ਰਹ ਦੀ ਲੋੜ ਨਹੀਂ ਰਹੀ । ਰੱਬ ਨੂੰ ਮਿਲਣ ਲਈ, ਬੱਸ, ਇੱਕੋ ਹੀ ਗੁਰ ਹੈ ਕਿ ਮਨੁੱਖ ਆਪਣੇ ਆਪ ਦੀ ਖੋਜ ਕਰੇ ਤੇ ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਵਸਾਏ ।

**ਅਰਥ** :—(ਜਿਉਂ ਜਿਉਂ ਮੈਂ ਨਾਮ ਸਿਮਰਨ ਦੀ ਤਾਣੀ ਉਣ ਰਿਹਾ ਹਾਂ) ਮੈਂ ਪੰਡਿਤ ਅਤੇ ਮੁੱਲਾਂ ਦੋਵੇਂ ਹੀ ਛੱਡ ਦਿੱਤੇ ਹਨ । ਦੋਹਾਂ (ਦੇ ਦੱਸੇ ਕਰਮ-ਕਾਂਡ ਤੇ ਸ਼ਰਹ ਦੇ ਰਸਤੇ) ਨਾਲ ਮੇਰਾ ਕੋਈ ਵਾਸਤਾ ਨਹੀਂ ਰਿਹਾ (ਭਾਵ, ਕਰਮ-ਕਾਂਡ ਅਤੇ ਸ਼ਰਹ ਇਹ ਦੋਵੇਂ ਹੀ ਨਾਮ-ਸਿਮਰਨ ਦੇ ਟਾਕਰੇ ਤੇ ਤੁੱਛ ਹਨ) ।੧।ਰਹਾਉ।

(ਨਾਮ ਦੀ ਬਰਕਤਿ ਨਾਲ ਮਨ ਨੂੰ ਮਾਇਆ ਵਲੋਂ) ਉਲਟਾ ਕੇ ਮੈਂ ਜਾਤ ਤੇ ਕੁਲ ਦੋਵੇਂ ਵਿਸਾਰ ਦਿੱਤੀਆਂ ਹਨ (ਮੈਨੂੰ ਇਹ ਸਮਝ ਆ ਗਈ ਹੈ ਕਿ ਪ੍ਰਭੂ-ਮਿਲਾਪ ਦਾ ਕਿਸੇ ਖ਼ਾਸ ਜਾਤ ਜਾਂ ਕੁਲ ਨਾਲ ਸੰਬੰਧ ਨਹੀਂ ਹੈ) । ਮੇਰੀ ਲਿਵ ਹੁਣ ਉਸ ਅਵਸਥਾ ਵਿਚ ਟਿਕੀ ਹੋਈ ਹੈ, ਜਿੱਥੇ ਮਾਇਆ ਦੇ ਫੁਰਨੇ ਨਹੀਂ ਹਨ, ਜਿੱਥੇ ਅਡੋਲਤਾ ਹੀ ਅਡੋਲਤਾ ਹੈ ।੧।

(ਪ੍ਰਭੂ-ਚਰਨਾਂ ਵਿਚ ਟਿਕੀ ਸੁਰਤ ਦੀ ਤਾਣੀ) ਉਣ ਉਣ ਕੇ ਮੈਂ ਆਪਣੇ ਆਪ ਨੂੰ ਪਹਿਨਾ ਰਿਹਾ ਹਾਂ, ਮੈਂ ਉੱਥੇ ਪਹੁੰਚ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਰਿਹਾ ਹਾਂ ਜਿੱਥੇ ਆਪਾ-ਭਾਵ ਨਹੀਂ ਹੈ ।੨।

(ਕਰਮ-ਕਾਂਡ ਤੇ ਸ਼ਰਹ ਬਾਰੇ) ਪੰਡਿਤਾਂ ਅਤੇ ਮੌਲਵੀਆਂ ਨੇ ਜੋ ਕੁਝ ਲਿਖਿਆ ਹੈ, ਮੈਨੂੰ ਕਿਸੇ ਦੀ ਭੀ ਲੋੜ ਨਹੀਂ ਰਹੀ, ਮੈਂ ਇਹ ਸਭ ਕੁਝ ਛੱਡ ਦਿੱਤਾ ਹੈ ।੩।

ਜੇ ਹਿਰਦੇ ਵਿਚ ਪ੍ਰੇਮ ਹੋਵੇ, ਤਾਂ ਹੀ ਪ੍ਰਭੂ ਦਾ ਦੀਦਾਰ ਹੋ ਸਕਦਾ ਹੈ (ਕਰਮ-ਕਾਂਡ ਅਤੇ ਸ਼ਰਹ ਸਹਾਇਤਾ ਨਹੀਂ ਕਰਦੇ) । ਹੇ ਕਬੀਰ ! ਜੋ ਭੀ ਪ੍ਰਭੂ ਨੂੰ ਮਿਲੇ ਹਨ ਆਪਾ ਖੋਜ ਖੋਜ ਕੇ ਹੀ ਮਿਲੇ ਹਨ (ਕਰਮ-ਕਾਂਡ ਅਤੇ ਸ਼ਰਹ ਦੀ ਮਦਦ ਨਾਲ ਨਹੀਂ ਮਿਲੇ) ।੪।੭।

ਨੋਟ :—ਜਿਹੜਾ ਮਹਾਂ ਪੁਰਖ ਮੁਸਲਮਾਨੀ ਰਾਜ ਸਮੇ ਅਤੇ ਹਿੰਦੂ-ਸੱਭਿਅਤਾ ਦੇ ਗੜ੍ਹ ਕਾਂਸ਼ੀ ਵਿਚ ਰਹਿੰਦਾ ਹੋਇਆ ਇਤਨੀ ਦਲੇਰੀ ਨਾਲ ਸੱਚ ਦਾ ਹੋਕਾ ਦੇ ਸਕਦਾ ਹੈ, ਦੋਹਾਂ ਕੌਮਾਂ ਦੇ ਧਰਮ-ਰਾਖਿਆਂ ਦਾ ਉਸ ਦੇ ਵਿਰੁੱਧ ਹੋ ਜਾਣਾ ਅਚਰਜ ਗੱਲ ਨਹੀਂ ਹੈ ।

ਨੋਟ :—ਇਸ ਸ਼ਬਦ ਦੀ 'ਰਹਾਉ' ਦੀ ਤੁਕ ਪੜ੍ਹਨ ਵੇਲੇ ਪਾਠਕਾਂ ਨੂੰ ਪਹਿਲਾਂ ਇਹ ਖ਼ਿਆਲ ਪੈਦਾ ਹੁੰਦਾ ਹੈ ਕਿ 'ਪੰਡਿਤ ਮੁਲਾਂ' ਛੱਡਣ ਦਾ ਭਾਵ ਚੰਗੀ ਤਰ੍ਹਾਂ ਸਾਫ਼ ਨਹੀਂ ਹੋਇਆ । ਪਰ ਬੰਦ ਨੰ: ੩ ਵਿਚ ਜਾ ਕੇ ਇਹ ਪ੍ਰਸ਼ਨ ਕੁਝ ਕੁਝ ਹੱਲ ਹੋ ਜਾਂਦਾ ਹੈ ਕਿ ਪੰਡਿਤਾਂ ਦੇ ਦੱਸੇ ਕਰਮ-ਕਾਂਡ ਅਤੇ ਮੌਲਵੀਆਂ ਦੀ ਦੱਸੀ ਸ਼ਰਹ ਦਾ ਹੀ ਕਬੀਰ ਜੀ ਜ਼ਿਕਰ ਕਰ ਰਹੇ ਹਨ । ਉਂਞ ਕੋਈ ਐਸੀ ਰਮਜ਼ ਦੀ ਗੱਲ ਇੱਥੇ ਨਹੀਂ, ਜਿਸ ਨੂੰ ਸਮਝਣ ਲੱਗਿਆਂ ਕੋਈ ਭੁਲੇਖਾ ਪੈ ਜਾਏ ਅਤੇ ਕੋਈ ਉਲਟ-ਪੁਲਟ ਗੱਲ ਸਮਝੀ ਜਾਏ । ਸੋ, ਸਤਿਗੁਰੂ ਜੀ ਨੇ ਜਿਵੇਂ ਇਸੇ ਰਾਗ ਦੇ ਸ਼ਬਦ ਨੰ: ੧੧ ਦੇ ਨਾਲ ਆਪਣੇ ਵਲੋਂ ਇਕ ਸ਼ਬਦ ਦਰਜ ਕੀਤਾ ਹੈ, ਇੱਥ ੇ ਅਜਿਹੀ ਲੋੜ ਨਹੀਂ ਪਈ । ਪਰ, ਇਸ ਸ਼ਬਦ ਦੀ ਖੁਲ੍ਹੀ ਵਿਆਖਿਆ ਗੁਰੂ ਅਰਜਨ ਸਾਹਿਬ ਨੇ ਕਰ ਹੀ ਦਿੱਤੀ ਹੈ, ਤੇ ਇਸੇ ਹੀ ਰਾਗ ਦੇ ਆਪਣੇ ਸ਼ਬਦਾਂ ਵਿਚ ਉਸ ਸ਼ਬਦ ਨੂੰ ਦਰਜ ਕਰ ਦਿੱਤਾ ਹੈ । ਚੂੰਕਿ ਉਹ ਸ਼ਬਦ ਨਿਰੋਲ ਕਬੀਰ ਜੀ ਦੇ ਇਸ ਸ਼ਬਦ ਦੀ ਵਿਆਖਿਆ ਵਾਸਤੇ ਹੈ, ਇਸ ਲਈ ਉਸ ਵਿਚ ਅਖ਼ੀਰ ਤੇ ਕਬੀਰ ਜੀ ਦਾ ਹੀ ਨਾਮ ਉਹਨਾਂ ਦਿੱਤਾ ਹੈ ਜਿਵੇਂ ਸ਼ਬਦ ਨੰ: ੧੨ ਵਿਚ ਕੀਤਾ ਹੈ ਸਿਰਲੇਖ "ਭੈਰਉ ਮਹਲਾ ੫" ਇਹ ਪੱਕਾ ਯਕੀਨ ਦਿਵਾਉਂਦਾ ਹੈ ਕਿ ਸ਼ਬਦ ਸਤਿਗੁਰੂ ਅਰਜਨ ਦੇਵ ਜੀ ਦਾ ਹੀ ਉਚਾਰਿਆ ਹੋਇਆ ਹੈ ਉਹ ਸ਼ਬਦ ਇਉਂ ਹੈ :—

ਭੈਰਉ ਮਹਲਾ ੫ ॥ ਵਰਤ ਨ ਰਹਉ, ਨ ਮਹ ਰਮਦਾਨਾ ॥ ਤਿਸੁ ਸੇਵੀ, ਜੋ ਰਖੈ ਨਿਦਾਨਾ ॥੧॥ ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥ ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ, ਅਵਰੁ ਨ ਦੂਜਾ ॥੨॥ ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥ ਨਾ

ਹਮ ਹਿੰਦੂ, ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥ ਕਹੁ ਕਬੀਰ, ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ, ਖੁਦਿ ਖਸਮੁ ਪਛਾਨਾ ॥੫॥੩॥ {ਪੰਨਾ ੧੧੩੬}

ਇਹ ਗੱਲ ਪਰਤੱਖ ਹੈ ਕਿ ਗੁਰੂ ਅਰਜਨ ਸਾਹਿਬ ਦਾ ਇਹ ਸ਼ਬਦ ਕਬੀਰ ਜੀ ਦੇ ਉੱਪਰ-ਲਿਖੇ ਸ਼ਬਦ ਦੇ ਸੰਬੰਧ ਵਿਚ ਹੈ । ਇਹ ਤਦੋਂ ਹੀ ਹੋ ਸਕਦਾ ਸੀ ਜੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਤੋਂ ਕਾਫ਼ੀ ਸਮਾਂ ਪਹਿਲਾਂ ਕਬੀਰ ਜੀ ਦਾ ਇਹ ਸ਼ਬਦ ਸਤਿਗੁਰੂ ਜੀ ਦੇ ਪਾਸ ਮੌਜੂਦ ਹੋਵੇ । ਸੋ, ਇਹ ਖ਼ਿਆਲ ਗ਼ਲਤ ਹੈ ਕਿ ਜਦੋਂ 'ਬੀੜ' ਲਿਖੀ ਜਾ ਰਹੀ ਸੀ, ਤਦੋਂ ਭਗਤਾਂ ਦੀਆਂ ਰੂਹਾਂ ਨੇ ਆ ਕੇ ਨਾਲੋ ਨਾਲ ਆਪਣੇ ਸ਼ਬਦ ਲਿਖਾਏ ਸਨ । ਇਸ ਭੈਰਉ ਰਾਗ ਦੀ ਹੀ ਮਿਸਾਲ ਲਵੋ । 'ਬੀੜ' ਵਿਚ ਗੁਰੂ ਅਰਜਨ ਸਾਹਿਬ ਨੇ ਪਹਿਲਾਂ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਅਤੇ ਆਪਣੇ ਸ਼ਬਦ ਦਰਜ ਕੀਤੇ; ਅਸਟਪਦੀਆਂ ਤੇ ਛੰਤ ਆਦਿਕ ਭੀ ਦਰਜ ਕਰ ਲਏ । ਇਹ ਸ਼ਬਦ ਨੰ: ੩ ਭੀ ਦਰਜ ਹੋ ਗਿਆ । ਜੇ ਇਸ ਤੋਂ ਪਿੱਛੋਂ ਆਏ ਕਬੀਰ ਜੀ, ਤਾਂ ਉਹਨਾਂ ਦੇ ਇਸ ਸ਼ਬਦ ਨੰ: ੭ ਨਾਲ ਸੰਬੰਧ ਰੱਖਣ ਵਾਲਾ ਗੁਰੂ ਅਰਜਨ ਸਾਹਿਬ ਦਾ ਸ਼ਬਦ ਨੰ: ੩ ਕਬੀਰ ਜੀ ਦੇ ਆਉਣ ਤੋਂ ਪਹਿਲਾਂ ਹੀ ਕਿਵੇਂ ਉਚਾਰਿਆ ਗਿਆ ਅਤੇ ਦਰਜ ਹੋ ਗਿਆ ? ਅਸਲ ਗੱਲ ਇਹ ਹੈ ਕਿ ਕਬੀਰ ਜੀ ਦੀ ਸਾਰੀ ਬਾਣੀ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸੀ ।

**ਨਿਰਧਨ ਆਦਰੁ ਕੋਈ ਨ ਦੇਇ ॥ ਲਾਖ ਜਤਨ ਕਰੈ, ਓਹੁ ਚਿਤਿ ਨ ਧਰੇਇ ॥੧॥ ਰਹਾਉ ॥ ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥੧॥ ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥੨॥ ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥੩॥ ਕਹਿ ਕਬੀਰ, ਨਿਰਧਨੁ ਹੈ ਸੋਈ ॥ ਜਾ ਕੈ ਹਿਰਦੈ ਨਾਮੁ ਨ ਹੋਈ ॥੪॥੮॥ {ਪੰਨਾ ੧੧੫੯}**

**ਪਦ ਅਰਥ** :—ਨਿਰਧਨ—ਧਨ-ਹੀਣ ਨੂੰ, ਕੰਗਾਲ ਨੂੰ । ਕੋਈ—ਕੋਈ ਧਨ ਵਾਲਾ ਮਨੁੱਖ । ਓਹੁ—ਉਹ ਧਨੀ ਮਨੁੱਖ । ਚਿਤਿ ਨ ਧਰੇਇ—ਕੰਗਾਲ ਦੇ ਜਤਨਾਂ ਨੂੰ ਚਿੱਤ ਵਿਚ ਭੀ ਨਹੀਂ ਲਿਆਉਂਦਾ ।੧।ਰਹਾਉ।

ਸਰਧਨ—ਧਨੀ । ਸਰਧਨ ਕੈ—ਧਨੀ ਮਨੁੱਖ ਦੇ ਘਰ ।੧।

ਕਲਾ—ਖੇਡ, ਰਜ਼ਾ ।੩।

ਜਾ ਕੈ ਹਿਰਦੈ—ਜਿਸ ਦੇ ਹਿਰਦੇ ਵਿਚ ।੪।

**ਅਰਥ** :—ਕੋਈ (ਧਨੀ) ਮਨੁੱਖ ਕਿਸੇ ਕੰਗਾਲ ਮਨੁੱਖ ਦਾ ਸਤਿਕਾਰ ਨਹੀਂ ਕਰਦਾ । ਕੰਗਾਲ ਮਨੁੱਖ ਭਾਵੇਂ ਲੱਖਾਂ ਜਤਨ (ਧਨੀ ਨੂੰ ਖ਼ੁਸ਼ ਕਰਨ ਦੇ) ਕਰੇ, ਉਹ ਧਨੀ ਮਨੁੱਖ (ਉਸ ਦੇ ਜਤਨਾਂ ਦੀ) ਪਰਵਾਹ ਨਹੀਂ ਰੱਖਦਾ ।੧।ਰਹਾਉ।

ਜੇ ਕਦੇ ਕੋਈ ਗ਼ਰੀਬ ਬੰਦਾ ਕਿਸੇ ਧਨਵਾਨ ਦੇ ਘਰ ਚਲਾ ਜਾਏ, ਅੱਗੋਂ ਉਹ ਧਨੀ ਬੈਠਾ (ਉਸ ਗ਼ਰੀਬ ਵਲੋਂ) ਪਿੱਠ ਮੋੜ ਲੈਂਦਾ ਹੈ ।੧।

ਪਰ ਜੇ ਧਨੀ ਮਨੁੱਖ ਗ਼ਰੀਬ ਦੇ ਘਰ ਜਾਏ, ਉਹ ਆਦਰ ਦੇਂਦਾ ਹੈ, ਜੀ-ਆਇਆਂ ਆਖਦਾ ਹੈ ।੨।

ਪ੍ਰਭੂ ਦੀ ਇਹ ਰਜ਼ਾ (ਜਿਸ ਕਰਕੇ ਕੋਈ ਗ਼ਰੀਬ ਰਹਿ ਗਿਆ ਤੇ ਕੋਈ ਧਨੀ ਬਣ ਗਿਆ) ਮਿਟਾਈ ਨਹੀਂ ਜਾ ਸਕਦੀ, ਉਂਞ ਕੰਗਾਲ ਤੇ ਧਨੀ ਦੋਵੇਂ ਭਰਾ ਹੀ ਹਨ (ਧਨੀ ਨੂੰ ਇਤਨਾ ਮਾਣ ਨਹੀਂ ਕਰਨਾ ਚਾਹੀਦਾ) ।੩।

ਕਬੀਰ ਆਖਦਾ ਹੈ—(ਅਸਲ ਵਿਚ) ਉਹ ਮਨੁੱਖ ਹੀ ਕੰਗਾਲ ਹੈ ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਨਹੀਂ ਹੈ (ਕਿਉਂਕਿ ਧਨ ਇੱਥੇ ਹੀ ਰਹਿ ਜਾਂਦਾ ਹੈ, ਤੇ ਨਾਮ-ਧਨ ਨੇ ਨਾਲ ਨਿਭਣਾ ਹੈ; ਦੂਜੇ, ਕਿਤਨਾ ਹੀ ਧਨ ਮਨੁੱਖ ਇਕੱਠਾ ਕਰੀ ਜਾਏ, ਕਦੇ ਰੱਜਦਾ ਨਹੀਂ, ਮਨ ਭੁੱਖਾ ਕੰਗਾਲ ਹੀ ਰਹਿੰਦਾ ਹੈ) ।੪।੮।

**ਗੁਰ ਸੇਵਾ ਤੇ, ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥ ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ, ਭਜੁ ਹਰਿ ਕੀ ਸੇਵ ॥੧॥ ਭਜਹੁ ਗੋੁਬਿੰਦ, ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥੧॥ ਰਹਾਉ ॥ ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥ ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ, ਰੇ ਮਨ, ਸਾਰਿਗਪਾਨੀ ॥੨॥ ਅਬ ਨ ਭਜਸਿ, ਭਜਸਿ ਕਬ ਭਾਈ ॥ ਆਵੈ ਅੰਤੁ, ਨ ਭਜਿਆ ਜਾਈ ॥ ਜੋ ਕਿਛੁ ਕਰਹਿ, ਸੋਈ ਅਬ ਸਾਰੁ ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥੩॥ ਸੋ ਸੇਵਕੁ ਜੋ ਲਾਇਆ ਸੇਵ ॥ ਤਿਨ ਹੀ ਪਾਏ ਨਿਰੰਜਨ ਦੇਵ ॥ ਗੁਰ ਮਿਲਿ, ਤਾ ਕੇ ਖੁਲ੍ਹੇ ਕਪਾਟ ॥ ਬਹੁਰਿ ਨ ਆਵੈ ਜੋਨੀ ਬਾਟ ॥੪॥ ਇਹੀ ਤੇਰਾ ਅਉਸਰੁ, ਇਹ ਤੇਰੀ ਬਾਰ ॥ ਘਟ ਭੀਤਰਿ ਤੂ ਦੇਖੁ ਬਿਚਾਰਿ ॥ ਕਹਤ ਕਬੀਰੁ, ਜੀਤਿ ਕੈ ਹਾਰਿ ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥੫॥੧॥੯॥ {ਪੰਨਾ ੧੧੫੯}**

**ਪਦ ਅਰਥ** :—ਤੇ—ਤੋਂ, ਦੀ ਰਾਹੀਂ । ਦੇਹੀ—ਸਰੀਰ । ਪਾਈ—ਲੱਭੀ । ਦੇਹੀ ਕਉ—ਸਰੀਰ ਦੀ ਖ਼ਾਤਰ ।੧।

ਗੋੁਬਿੰਦ—{ਅਸਲ ਲਫ਼ਜ਼ 'ਗੋਬਿੰਦ' ਹੈ, ਇੱਥੇ 'ਗੁਬਿੰਦ' ਪੜ੍ਹਨਾ ਹੈ} । ਲਾਹੁ—ਲਾਭ ।੧।ਰਹਾਉ।

ਜਰਾ—ਬੁਢੇਪਾ । ਕਾਲਿ—ਕਾਲ ਨੇ । ਗ੍ਰਸੀ—ਦਬੋਚ ਲਈ, ਪਕੜ ਲਈ । ਕਾਇਆ—ਸਰੀਰ । ਬਿਕਲ—ਬੇ-ਥਵ੍ਹੀ ।੨।

ਅਬ—ਹੁਣ । ਭਾਈ—ਹੇ ਭਾਈ ! ਅੰਤੁ—ਅਖ਼ੀਰਲਾ ਵੇਲਾ । ਸਾਰੁ—ਸੰਭਾਲ ਕਰ ।੩।

ਕਪਾਟ—ਕਵਾੜ, ਭਿੱਤ । ਬਾਟ—ਰਸਤਾ ।੪।

ਅਉਸਰੁ—ਸਮਾ, ਮੌਕਾ । ਬਾਰ—ਵਾਰੀ । ਕੈ—ਭਾਵੇਂ, ਚਾਹੇ, ਜਾਂ ।੫।

**ਅਰਥ** :—ਹੇ ਭਾਈ ! ਗੋਬਿੰਦ ਨੂੰ ਸਿਮਰੋ, ਇਹ ਗੱਲ ਭੁਲਾ ਨਾਹ ਦੇਣੀ । ਇਹ ਸਿਮਰਨ ਹੀ ਮਨੁੱਖਾ-ਜਨਮ ਦੀ ਖੱਟੀ ਕਮਾਈ ਹੈ ।੧।ਰਹਾਉ।

ਹੇ ਭਾਈ ! ਜੇ ਤੂੰ ਗੁਰੂ ਦੀ ਸੇਵਾ ਦੀ ਰਾਹੀਂ ਬੰਦਗੀ ਦੀ ਕਮਾਈ ਕਰੇਂ, ਤਾਂ ਹੀ ਇਹ ਮਨੁੱਖਾ-ਸਰੀਰ ਮਿਲਿਆ ਸਮਝ । ਇਸ ਸਰੀਰ ਦੀ ਖ਼ਾਤਰ ਦੇਵਤੇ ਭੀ ਤਾਂਘਦੇ ਹਨ । ਤੈਨੂੰ ਇਹ ਸਰੀਰ (ਮਿਲਿਆ ਹੈ, ਇਸ ਰਾਹੀਂ) ਨਾਮ ਸਿਮਰ, ਹਰੀ ਦਾ ਭਜਨ ਕਰ ।੧।

ਜਦੋਂ ਤਕ ਬੁਢੇਪਾ-ਰੂਪ ਰੋਗ ਨਹੀਂ ਆ ਗਿਆ, ਜਦ ਤਕ ਤੇਰੇ ਸਰੀਰ ਨੂੰ ਮੌਤ ਨੇ ਨਹੀਂ ਆ ਪਕੜਿਆ, ਜਦ ਤਕ ਤੇਰੀ ਜ਼ਬਾਨ ਥਿੜਕਣ ਨਹੀਂ ਲੱਗ ਪੈਂਦੀ, (ਉਸ ਤੋਂ ਪਹਿਲਾਂ ਪਹਿਲਾਂ ਹੀ) ਹੇ ਮੇਰੇ ਮਨ ! ਪਰਮਾਤਮਾ ਦਾ ਭਜਨ ਕਰ ਲੈ ।੨।

ਹੇ ਭਾਈ ! ਜੇ ਤੂੰ ਐਸ ਵੇਲੇ ਭਜਨ ਨਹੀਂ ਕਰਦਾ, ਤਾਂ ਫਿਰ ਕਦੋਂ ਕਰੇਂਗਾ ? ਜਦੋਂ ਮੌਤ (ਸਿਰ ਤੇ) ਆ ਅੱਪੜੀ ਉਸ ਵੇਲੇ ਤਾਂ ਭਜਨ ਨਹੀਂ ਹੋ ਸਕੇਗਾ । ਜੋ ਕੁਝ (ਭਜਨ ਸਿਮਰਨ) ਤੂੰ ਕਰਨਾ ਚਾਹੁੰਦਾ ਹੈਂ, ਹੁਣੇ ਹੀ ਕਰ ਲੈ, (ਜੇ ਸਮਾ ਲੰਘ ਗਿਆ) ਤਾਂ ਮੁੜ ਅਫ਼ਸੋਸ ਹੀ ਕਰੇਂਗਾ, ਤੇ ਇਸ ਪਛਤਾਵੇ ਵਿਚੋਂ ਖ਼ਲਾਸੀ ਨਹੀਂ ਹੋਵੇਗੀ ।੩।

(ਪਰ ਜੀਵ ਦੇ ਕੀਹ ਵੱਸ ?) ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਬੰਦਗੀ ਵਿਚ ਜੋੜਦਾ ਹੈ, ਉਹੀ ਉਸ ਦਾ ਸੇਵਕ ਬਣਦਾ ਹੈ, ਉਸੇ ਨੂੰ ਪ੍ਰਭੂ ਮਿਲਦਾ ਹੈ, ਸਤਿਗੁਰੂ ਨੂੰ ਮਿਲ ਕੇ ਉਸੇ ਦੇ ਮਨ ਦੇ ਕਵਾੜ ਖੁਲ੍ਹਦੇ ਹਨ, ਤੇ ਉਹ ਮੁੜ ਜਨਮ (ਮਰਨ) ਦੇ ਗੇੜ ਵਿਚ ਨਹੀਂ ਆਉਂਦਾ ।੪।

ਕਬੀਰ ਆਖਦਾ ਹੈ—ਹੇ ਭਾਈ ! ਮੈਂ ਤੈਨੂੰ ਕਈ ਤਰੀਕਿਆਂ ਨਾਲ ਕੂਕ ਕੂਕ ਕੇ ਦੱਸ ਰਿਹਾ ਹਾਂ, (ਤੇਰੀ ਮਰਜ਼ੀ ਹੈ ਇਹ ਮਨੁੱਖਾ-ਜਨਮ ਦੀ ਬਾਜ਼ੀ) ਜਿੱਤ ਕੇ ਜਾਹ ਚਾਹੇ ਹਾਰ ਕੇ ਜਾਹ । ਤੂੰ ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖ ਲੈ, (ਪ੍ਰਭੂ ਨੂੰ ਮਿਲਣ ਦਾ) ਇਹ ਮਨੁੱਖਾ-ਜਨਮ ਹੀ ਮੌਕਾ ਹੈ, ਇਹੀ ਵਾਰੀ ਹੈ (ਇੱਥੋਂ ਖੁੰਝ ਕੇ ਸਮਾ ਨਹੀਂ ਮਿਲਣਾ) ।੫।੧।੯।

**ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥ ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ ॥ ਈਤ ਊਤ ਕੀ ਸੋਝੀ ਪਰੈ ॥ ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥੧॥ ਨਿਜ ਪਦ ਊਪਰਿ ਲਾਗੋ ਧਿਆਨੁ ॥ ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥੧॥ ਰਹਾਉ ॥ ਮੂਲ ਦੁਆਰੈ ਬੰਧਿਆ ਬੰਧੁ ॥ ਰਵਿ ਊਪਰਿ ਗਹਿ ਰਾਖਿਆ ਚੰਦੁ ॥ ਪਛਮ ਦੁਆਰੈ ਸੂਰਜੁ ਤਪੈ ॥ ਮੇਰ ਡੰਡ ਸਿਰ ਊਪਰਿ ਬਸੈ ॥੨॥ ਪਸਚਮ ਦੁਆਰੇ ਕੀ ਸਿਲ ਓੜ ॥ ਤਿਹ ਸਿਲ ਊਪਰਿ ਖਿੜਕੀ ਅਉਰ ॥ ਖਿੜਕੀ ਊਪਰਿ ਦਸਵਾ ਦੁਆਰੁ ॥ ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥੩॥੨॥੧੦॥ {ਪੰਨਾ ੧੧੫੯}**

ਨੋਟ :—ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਬਾਕੀ ਦੇ 'ਬੰਦ' ਰਹਾਉ ਦੀ ਤੁਕ ਦਾ ਵਿਕਾਸ ਹੁੰਦੇ ਹਨ । 'ਰਹਾਉ' ਵਿਚ ਕਬੀਰ ਜੀ ਆਖਦੇ ਹਨ ਕਿ ਮੇਰੀ ਸੁਰਤ ਉਸ ਘਰ ਵਿਚ ਜੁੜੀ ਪਈ ਹੈ ਜੋ ਘਰ ਨਿਰੋਲ ਮੇਰਾ ਆਪਣਾ ਹੈ, ਪ੍ਰਕਾਸ਼-ਸਰੂਪ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਉਣਾ ਹੀ ਮੇਰੇ ਲਈ 'ਬ੍ਰਹਮ ਗਿਆਨ' ਹੈ । ਇਸ ਅਵਸਥਾ ਦਾ ਕੀਹ ਸਰੂਪ ਹੈ ? ਇਸ ਅਵਸਥਾ ਵਿਚ ਅੱਪੜ ਕੇ ਅਮਲੀ ਜੀਵਨ ਕਿਹੋ ਜਿਹਾ ਬਣ ਜਾਂਦਾ ਹੈ ?—ਇਸ ਦੀ ਵਿਆਖਿਆ ਸ਼ਬਦ ਦੇ ਤਿੰਨ 'ਬੰਦਾਂ' ਵਿਚ ਹੈ—(੧) ਮੱਤ ਸ੍ਰੇਸ਼ਟ ਹੋ ਕੇ ਪ੍ਰਭੂ ਵਿਚ ਟਿਕਦੀ ਹੈ ਤੇ 'ਮੇਰ-ਤੇਰ' ਮਿਟਾ ਦੇਂਦੀ ਹੈ; (੨) ਮਨ ਵਿਕਾਰਾਂ ਵਲੋਂ ਰੁਕ ਜਾਂਦਾ ਹੈ, ਅੰਦਰ ਠੰਢ ਪੈ ਜਾਂਦੀ ਹੈ, ਅਗਿਆਨਤਾ ਦੂਰ ਹੋ ਜਾਂਦੀ ਹੈ, ਪ੍ਰਭੂ-ਚਰਨਾਂ ਵਲ ਲਗਨ ਬਣ ਜਾਂਦੀ ਹੈ; (੩) ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲ ਕੇ ਚਾਨਣ ਲੱਭ ਪੈਂਦਾ ਹੈ, ਸੁਰਤ ਅਜਿਹੀ ਉੱਚੀ ਹੋ ਜਾਂਦੀ ਹੈ ਕਿ ਸਦਾ ਇੱਕ-ਰਸ ਬਣੀ ਰਹਿੰਦੀ ਹੈ ।

ਸ਼ਬਦ ਵਿਚ ਸਾਰੇ ਲਫ਼ਜ਼ ਜੋਗੀਆਂ ਵਾਲੇ ਵਰਤੇ ਹਨ, ਕਿਉਂਕਿ ਕਿਸੇ ਜੋਗੀ ਨਾਲ ਗੱਲ-ਬਾਤ ਕੀਤੀ ਗਈ ਹੈ । ਜੋਗੀ ਨੂੰ ਸਮਝਾਉਂਦੇ ਹਨ ਕਿ ਪ੍ਰਭੂ ਦਾ ਨਾਮ ਹਿਰਦੇ ਵਿਚ ਵੱਸਣਾ ਹੀ ਸਭ ਤੋਂ ਉੱਚਾ ਗਿਆਨ ਹੈ, ਤੇ ਇਹੀ ਨਾਮ ਜੀਵਨ ਵਿਚ ਸੁੰਦਰ ਤਬਦੀਲੀ ਲਿਆਉਂਦਾ ਹੈ ।

**ਪਦ ਅਰਥ** :—ਸਿਵ ਕੀ ਪੁਰੀ—ਕੱਲਿਆਣ-ਸਰੂਪ ਪ੍ਰਭੂ ਦੇ ਸ਼ਹਿਰ ਵਿਚ । ਸਾਰੁ ਬੁਧਿ—ਸ੍ਰੇਸ਼ਟ ਹੋਈ ਮੱਤ । ਤਹ—ਉਸ ਸ਼ਿਵ-ਪੁਰੀ ਵਿਚ । ਤੁਮ੍—(ਹੇ ਜੋਗੀ !) ਤੁਸੀ ਭੀ । ਮਿਲਿ—ਮਿਲ ਕੇ, ਅੱਪੜ ਕੇ । ਈਤ ਊਤ ਕੀ ਸੋਝੀ—ਇਸ ਲੋਕ ਤੇ ਪਰਲੋਕ ਦੀ ਸਮਝ, ਇਹ ਸਮਝ ਕਿ ਹੁਣ ਦਾ ਜੀਵਨ ਕੈਸਾ ਬਣੇ ਤੇ ਪਰਲੋਕ ਦੇ ਜੀਵਨ ਉੱਤੇ ਇਸ ਦਾ ਕੀਹ ਅਸਰ ਪਏਗਾ । ਕਰਮ ਮੇਰਾ—ਮੇਰਾ ਕੰਮ, ਅਪਣੱਤ ਦੇ ਕੰਮ, ਮਮਤਾ ਦੇ ਕੰਮ । ਮਰੈ—ਖ਼ੁਆਰ ਹੁੰਦਾ ਹੈ ।੧।

ਨਿਜ ਪਦ ਊਪਰਿ—ਉਸ ਘਰ ਵਿਚ ਜਿਹੜਾ ਨਿਰੋਲ ਮੇਰਾ ਆਪਣਾ ਹੈ । ਮੋਰਾ ਬ੍ਰਹਮ ਗਿਆਨੁ—ਮੇਰੇ ਲਈ ਬ੍ਰਹਮ ਗਿਆਨ ਹੈ ।੧।ਰਹਾਉ।

ਮੂਲ—ਜਗਤ ਦਾ ਮੂਲ-ਪ੍ਰਭੂ । ਮੂਲ ਦੁਆਰੈ—ਜਗਤ ਦੇ ਮੂਲ-ਪ੍ਰਭੂ ਦੇ ਦਰ ਤੇ (ਟਿਕ ਕੇ) । ਬੰਧਿਆ—ਮੈਂ ਬੰਨ੍ਹ ਲਿਆ ਹੈ । ਬੰਧੁ—ਬੰਨ੍ਹ, (ਮਾਇਆ ਦੇ ਹੜ੍ਹ ਨੂੰ ਰੋਕਣ ਲਈ) ਬੰਨ੍ਹ । ਰਵਿ—ਸੂਰਜ, ਸੂਰਜ ਦੀ ਤਪਸ਼, ਤਪਸ਼, ਤਮੋ-ਗੁਣੀ ਸੁਭਾਉ । ਗਹਿ—ਫੜ ਕੇ, ਹਾਸਲ ਕਰ ਕੇ । ਚੰਦੁ—ਠੰਢ, ਸੀਤਲਤਾ, ਸ਼ਾਂਤੀ । ਰਾਖਿਆ—ਮੈਂ ਰੱਖ ਦਿੱਤੀ ਹੈ, ਮੈਂ ਕਾਇਮ ਕਰ ਦਿੱਤੀ ਹੈ । ਪਛਮ ਦੁਆਰੈ—ਪੱਛੋਂ ਵਲ ਦੇ ਬੂਹੇ ਤੇ, ਉਸ ਪਾਸੇ ਜਿੱਧਰ ਹਨੇਰਾ ਹੈ (ਨੋਟ :—ਸੂਰਜ ਚੜ੍ਹਦੇ ਵਲੋਂ ਚੜ੍ਹਨ ਕਰਕੇ ਪੱਛਮ ਵਲ ਉਸ ਵੇਲੇ ਹਨੇਰਾ ਹੁੰਦਾ ਹੈ), ਅਗਿਆਨਤਾ ਦੇ ਹਨੇਰੇ ਵਿਚ । ਸੂਰਜੁ ਤਪੈ—ਸੂਰਜ ਚਮਕ ਪੈਂਦਾ ਹੈ, ਗਿਆਨ ਦਾ ਸੂਰਜ ਚੜ੍ਹ ਪੈਂਦਾ ਹੈ । ਮੇਰ—{ਸ਼ਕਟ. ਮੲ{ ਂਓਮੲਾ ਡ ੳ ਡੲਬੁਲੋੁਸ ਮੋੁਨਟੳਿਨ ਰੋੁਨਦ 'ਹਚਿਹ ੳਲਲ ਟਹੲ ਪਲੳਨੲਟਸ ੳਰੲ ਸੳਦਿ ਟੋ ਰੲਵੋਲਵੲ} ਇਕ ਪਹਾੜ ਜਿਸ ਦੇ ਦੁਆਲੇ ਅਕਾਸ਼ ਦੇ ਸਾਰੇ ਗ੍ਰਹਿ ਭੌਂਦੇ ਮਿਥੇ ਗਏ ਹਨ । ਡੰਡ—ਸ਼ਕਟ. ਦਫਡ—ਠਹੲ ਸਚੲਪਟਰੲਾ ਡ ੳ ਕਨਿਗ, ਠਹੲ ਰੋਦ ੳਸ ੳ ਸੇਮਬੋਲਾ ਡ ੳੁਟਹੋਰਟਿ ੳਨਦ ਪੁਨਸਿਹਮੲਨਟ} ਸ਼ਾਹੀ ਆਸਾ, ਸ਼ਾਹੀ ਚੋਬ (ਨੋਟ :—ਰਾਜ-ਦਰਬਾਰਾਂ ਦੇ ਬੂਹੇ ਉੱਤੇ ਚੋਬਦਾਰ ਖੜਾ ਹੁੰਦਾ ਹੈ) । ਮੇਰ ਡੰਡ—ਉਹ ਜਿਸ ਦਾ 'ਡੰਡ' 'ਮੇਰ' ਵਰਗਾ ਹੈ, ਉਹ ਪ੍ਰਭੂ ਜਿਸ ਦਾ ਸ਼ਾਹੀ ਚੋਬ 'ਮੇਰ' ਵਰਗਾ ਹੈ {ਸ਼ਕਟ. ਮੲ{ ੲਵ ਦਫ਼ਡੋ ਯ<sup></sup>ਯ}, ਉਹ ਪ੍ਰਭੂ ਜਿਸ ਦੇ ਸ਼ਾਹੀ ਚੋਬ ਦੇ ਦੁਆਲੇ ਸਾਰਾ ਜਗਤ ਭੌਂਦਾ ਹੈ ਜਿਵੇਂ ਸਾਰੇ ਗ੍ਰਹਿ ਮੇਰੂ ਦੇ ਦੁਆਲੇ । ਸਿਰ ਊਪਰਿ—ਦਸਮ-ਦੁਆਰ ਵਿਚ, ਦਿਮਾਗ਼ ਵਿਚ, ਮਨ ਵਿਚ ।੨।

ਪਸਚਮ ਦੁਆਰੇ ਕੀ—ਉਸ ਅਸਥਾਨ ਦੇ ਬੂਹੇ ਦੀ ਜਿੱਥੇ ਹਨੇਰਾ ਹੈ । ਸਿਲ ਓੜ—ਸਿਲ ਦਾ ਅਖ਼ੀਰਲਾ ਸਿਰਾ । ਪਸਚਮ...ਓੜ—ਉਸ ਸਿਲ ਦਾ ਅਖ਼ੀਰਲਾ ਸਿਰਾ (ਲੱਭ ਪਿਆ ਹੈ) ਜੋ ਹਨੇਰੇ ਅਸਥਾਨ ਦੇ ਬੂਹੇ ਅੱਗੇ (ਜੜੀ ਹੋਈ ਸੀ) । ਖਿੜਕੀ—ਤਾਕੀ, (ਨੋਟ :—ਘਰਾਂ ਵਿਚ ਹਵਾ ਤੇ ਚਾਨਣ ਲਈ ਤਾਕੀਆਂ ਰੱਖੀਦੀਆਂ ਹਨ) ਚਾਨਣ ਦਾ ਵਸੀਲਾ ।੩।

**ਅਰਥ** :—(ਹੇ ਜੋਗੀ !) ਮੇਰੀ ਸੁਰਤ ਉਸ (ਪ੍ਰਭੂ ਦੇ ਚਰਨ-ਰੂਪ) ਘਰ ਵਿਚ ਜੁੜੀ ਹੋਈ ਹੈ ਜੋ ਮੇਰਾ ਆਪਣਾ ਅਸਲੀ ਘਰ ਹੈ, ਪ੍ਰਕਾਸ਼-ਰੂਪ ਪ੍ਰਭੂ ਦਾ ਨਾਮ (ਹਿਰਦੇ ਵਿਚ ਵੱਸਣਾ) ਹੀ ਮੇਰੇ ਲਈ ਬ੍ਰਹਮ-ਗਿਆਨ ਹੈ ।੧।ਰਹਾਉ।

(ਇਸ ਨਾਮ ਦੀ ਬਰਕਤਿ ਨਾਲ) ਮੇਰੀ ਮੱਤ ਸ੍ਰੇਸ਼ਟ (ਬਣ ਕੇ) ਕੱਲਿਆਣ-ਸਰੂਪ ਪ੍ਰਭੂ ਦੇ ਦੇਸ ਵਿਚ ਵੱਸਣ ਲੱਗ ਪਈ ਹੈ । (ਹੇ ਜੋਗੀ !) ਤੁਸੀ ਭੀ ਉਸ ਦੇਸ ਵਿਚ ਅੱਪੜ ਕੇ ਪ੍ਰਭੂ ਦੇ ਨਾਮ ਦੀ ਹੀ ਵਿਚਾਰ ਕਰੋ, (ਜੋ ਮਨੁੱਖ ਉਸ ਦੇਸ ਵਿਚ ਅੱਪੜਦਾ ਹੈ, ਭਾਵ, ਜੋ ਮਨੁੱਖ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ ਉਸ ਨੂੰ) ਇਹ ਸਮਝ ਪੈ ਜਾਂਦੀ ਹੈ ਕਿ ਹੁਣ ਵਾਲਾ ਜੀਵਨ ਕਿਹੋ ਜਿਹਾ ਹੋਣਾ ਚਾਹੀਦਾ ਹੈ, ਤੇ ਇਸ ਦਾ ਅਸਰ ਅਗਲੇ ਜੀਵਨ ਉਤੇ ਕੀਹ ਪੈਂਦਾ ਹੈ; ਉਸ ਦੇਸ ਵਿਚ ਅੱਪੜਿਆ ਹੋਇਆ ਕੋਈ ਭੀ ਮਨੁੱਖ ਮਮਤਾ ਵਿਚ ਫਸਣ ਵਾਲੇ ਕੰਮ ਨਹੀਂ ਕਰਦਾ ।੧।

(ਹੇ ਜੋਗੀ ! ਇਸ ਨਾਮ ਦੀ ਬਰਕਤਿ ਨਾਲ) ਮੈਂ ਜਗਤ-ਦੇ-ਮੂਲ-ਪ੍ਰਭੂ ਦੇ ਦਰ ਤੇ ਟਿਕ ਕੇ (ਮਾਇਆ ਦੇ ਹੜ੍ਹ ਅੱਗੇ) ਬੰਨ੍ਹ ਬੰਨ੍ਹ ਲਿਆ ਹੈ । ਮੈਂ ਸ਼ਾਂਤ-ਸੁਭਾਉ ਨੂੰ ਗ੍ਰਹਿਣ ਕਰ ਕੇ ਇਸ ਨੂੰ ਤਮੋਗੁਣੀ ਸੁਭਾਉ ਦੇ ਉੱਤੇ ਟਿਕਾ ਦਿੱਤਾ ਹੈ । ਜਿੱਥੇ (ਪਹਿਲਾਂ ਅਗਿਆਨਤਾ ਦਾ) ਹਨੇਰਾ ਹੀ ਹਨੇਰਾ ਸੀ, ਉਸ ਦੇ ਬੂਹੇ ਉੱਤੇ ਹੁਣ ਗਿਆਨ ਦਾ ਸੂਰਜ ਚਮਕ ਰਿਹਾ ਹੈ । ਉਹ ਪ੍ਰਭੂ, ਜਿਸ ਦੇ ਹੁਕਮ ਵਿਚ ਸਾਰਾ ਜਗਤ ਹੈ, ਹੁਣ ਮੇਰੇ ਮਨ ਵਿਚ ਵੱਸ ਰਿਹਾ ਹੈ ।੨।

(ਨਾਮ ਦੀ ਬਰਕਤਿ ਨਾਲ, ਹੇ ਜੋਗੀ !) ਮੈਨੂੰ ਉਸ ਸਿਲ ਦਾ ਅਖ਼ੀਰਲਾ ਸਿਰਾ (ਲੱਭ ਪਿਆ ਹੈ) ਜੋ ਅਗਿਆਨਤਾ ਦੇ ਹਨੇਰੇ ਥਾਂ ਦੇ ਬੂਹੇ (ਅੱਗੇ ਜੜੀ ਹੋਈ ਸੀ), ਕਿਉਂਕਿ ਇਸ ਸਿਲ ਦੇ ਉੱਤੇ ਮੈਨੂੰ (ਚਾਨਣ ਦੇਣ

ਵਾਲੀ) ਇਕ ਹੋਰ ਤਾਕੀ ਲੱਭ ਪਈ ਹੈ, ਇਸ ਤਾਕੀ ਦੇ ਉੱਤੇ ਹੀ ਹੈ ਉਹ ਦਸਵਾਂ ਦੁਆਰ (ਜਿੱਥੇ ਮੇਰਾ ਪ੍ਰਭੂ ਵੱਸਦਾ ਹੈ) । ਕਬੀਰ ਆਖਦਾ ਹੈ—ਹੁਣ ਐਸੀ ਦਸ਼ਾ ਬਣੀ ਪਈ ਹੈ ਜੋ ਮੁੱਕ ਨਹੀਂ ਸਕਦੀ ।੩।੨।੧੦।

**ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥ ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧॥ ਹੈ ਹਜੂਰਿ, ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ, ਸੁੰਦਰ ਪਾਵਹੁ ॥੧॥ ਰਹਾਉ ॥ ਕਾਜੀ ਸੋ, ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ ਸੁਪਨੈ, ਬਿੰਦੁ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥ ਸੋ ਸੁਰਤਾਨੁ, ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥ ਗਗਨ ਮੰਡਲ ਮਹਿ ਲਸਕਰੁ ਕਰੈ ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥੩॥ ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੧੧॥ {ਪੰਨਾ ੧੧੫੯-੧੧੬੦}**

**ਪਦ ਅਰਥ** :—ਨੋਟ :—ਲਫ਼ਜ਼ 'ਮੁਲਾਂ' ਦੇ ਦੋਵੇਂ ਅੱਖਰ 'ਮ' ਅਤੇ 'ਲ' ਲੈ ਕੇ ਅਰਥ ਕੀਤੇ ਹਨ; 'ਮਨ' ਅਤੇ 'ਲਰੈ' । ਕਾਲ ਸਿਉ—ਮੌਤ (ਦੇ ਸਹਿਮ) ਨਾਲ । ਜੁਰੈ—ਜੁੱਟ ਪਏ, ਲੜੇ, ਟਾਕਰਾ ਕਰੇ । ਕਾਲ—ਮੌਤ, ਜਮ । ਕਾਲ ਪੁਰਖ—ਜਮ-ਰਾਜ । ਮਾਨੁ—ਅਹੰਕਾਰ । ਮਰਦੈ—ਮਲ ਦੇਵੇ ।੧।

ਦੂਰਿ—ਕਿਤੇ ਸਤਵੇਂ ਅਸਮਾਨ ਉੱਤੇ । ਦੁੰਦਰ—ਰੌਲਾ ਪਾਣ ਵਾਲੇ ਕਾਮਾਦਿਕ ।੧।ਰਹਾਉ।

ਕਾਇਆ ਕੀ ਅਗਨੀ ਬ੍ਰਹਮ—ਕਾਇਆ ਕੀ ਬ੍ਰਹਮ ਅਗਨਿ, ਕਾਇਆ ਵਿਚ ਪ੍ਰਭੂ ਦੀ ਜੋਤ । ਬ੍ਰਹਮ ਅਗਨਿ—ਪ੍ਰਭੂ ਦੀ ਜੋਤ । ਪਰਜਾਰੈ—ਚੰਗੀ ਤਰ੍ਹਾਂ ਰੌਸ਼ਨ ਕਰੇ । ਬਿੰਦੁ—ਬੀਰਜ । ਜਰਾ—ਬੁਢੇਪਾ ।੨।

ਸੁਰਤਾਨੁ—ਸੁਲਤਾਨ । ਦੁਇ ਸਰ—ਦੋ ਤੀਰ (ਗਿਆਨ ਅਤੇ ਵੈਰਾਗ) । ਆਨੈ—ਲਿਆਵੇ । ਗਗਨ ਮੰਡਲ—ਦਸਮ ਦੁਆਰ ਵਿਚ, ਦਿਮਾਗ਼ ਵਿਚ, ਮਨ ਵਿਚ । ਲਸਕਰੁ—ਸ਼ੁਭ ਗੁਣਾਂ ਦੀ ਫ਼ੌਜ ।੩।

ਰਾਮ ਨਾਮੁ—ਮੂਰਤੀ ਵਿਚ ਮਿਥੇ ਹੋਏ ਸ੍ਰੀ ਰਾਮ ਚੰਦਰ ਜੀ ਦਾ ਨਾਮ । ਏਕੁ—ਆਪਣਾ ।੪।

**ਅਰਥ** :—(ਹੇ ਮੁੱਲਾਂ !) ਰੱਬ ਹਰ ਥਾਂ ਹਾਜ਼ਰ-ਨਾਜ਼ਰ ਹੈ, ਤੁਸੀ ਉਸ ਨੂੰ ਦੂਰ (ਕਿਤੇ ਸਤਵੇਂ ਅਸਮਾਨ ਤੇ) ਕਿਉਂ (ਬੈਠਾ) ਦੱਸਦੇ ਹੋ ? ਜੇ ਉਸ ਸੁਹਣੇ ਰੱਬ ਨੂੰ ਮਿਲਣਾ ਹੈ, ਤਾਂ ਕਾਮਾਦਿਕ ਰੌਲਾ ਪਾਣ ਵਾਲੇ ਵਿਕਾਰਾਂ ਨੂੰ ਕਾਬੂ ਵਿਚ ਰੱਖੋ ।੧।ਰਹਾਉ।

ਅਸਲ ਮੁੱਲਾਂ ਉਹ ਹੈ ਜੋ ਆਪਣੇ ਮਨ ਨਾਲ ਘੋਲ ਕਰਦਾ ਹੈ (ਭਾਵ, ਮਨ ਨੂੰ ਵੱਸ ਕਰਨ ਦੇ ਜਤਨ ਕਰਦਾ ਹੈ), ਗੁਰੂ ਦੇ ਦੱਸੇ ਹੋਏ ਉਪਦੇਸ਼ ਉੱਤੇ ਤੁਰ ਕੇ ਮੌਤ (ਦੇ ਸਹਿਮ) ਨਾਲ ਟਾਕਰਾ ਕਰਦਾ ਹੈ, ਜੋ ਜਮ-ਰਾਜ ਦਾ (ਇਹ) ਮਾਣ (ਕਿ ਸਾਰਾ ਜਗਤ ਉਸ ਤੋਂ ਥਰ-ਥਰ ਕੰਬਦਾ ਹੈ) ਨਾਸ ਕਰ ਦੇਂਦਾ ਹੈ । ਮੈਂ ਐਸੇ ਮੁੱਲਾਂ ਅੱਗੇ ਸਦਾ ਸਿਰ ਨਿਵਾਉਂਦਾ ਹਾਂ ।੧।

ਅਸਲ ਕਾਜ਼ੀ ਉਹ ਹੈ ਜੋ ਆਪਣੇ ਸਰੀਰ ਨੂੰ ਖੋਜੇ, ਸਰੀਰ ਵਿਚ ਪ੍ਰਭੂ ਦੀ ਜੋਤ ਨੂੰ ਰੌਸ਼ਨ ਕਰੇ, ਸੁਪਨੇ ਵਿਚ ਭੀ ਕਾਮ ਦੀ ਵਾਸ਼ਨਾ ਮਨ ਵਿਚ ਨਾਹ ਆਉਣ ਦੇਵੇ । ਅਜਿਹੇ ਕਾਜ਼ੀ ਨੂੰ ਬੁਢੇਪੇ ਤੇ ਮੌਤ ਦਾ ਡਰ ਨਹੀਂ ਰਹਿ ਜਾਂਦਾ ।੨।

ਅਸਲ ਸੁਲਤਾਨ (ਬਾਦਸ਼ਾਹ) ਉਹ ਹੈ ਜੋ (ਗਿਆਨ ਤੇ ਵੈਰਾਗ ਦੇ) ਦੋ ਤੀਰ ਤਾਣਦਾ ਹੈ, ਬਾਹਰ ਦੁਨੀਆ ਦੇ ਪਦਾਰਥਾਂ ਵਲ ਭਟਕਦੇ ਮਨ ਨੂੰ ਅੰਦਰ ਵਲ ਲੈ ਆਉਂਦਾ ਹੈ, ਪ੍ਰਭੂ-ਚਰਨਾਂ ਵਿਚ ਜੁੜ ਕੇ ਆਪਣੇ ਅੰਦਰ ਭਲੇ ਗੁਣ ਪੈਦਾ ਕਰਦਾ ਹੈ । ਉਹ ਸੁਲਤਾਨ ਆਪਣੇ ਸਿਰ ਤੇ (ਅਸਲ) ਛਤਰ ਝੁਲਵਾਉਂਦਾ ਹੈ ।੩।

ਜੋਗੀ (ਪ੍ਰਭੂ ਨੂੰ ਵਿਸਾਰ ਕੇ) ਗੋਰਖ ਗੋਰਖ ਜਪਦਾ ਹੈ, ਹਿੰਦੂ (ਸ੍ਰੀ ਰਾਮ ਚੰਦਰ ਦੀ ਮੂਰਤੀ ਵਿਚ ਹੀ ਮਿਥੇ ਹੋਏ) ਰਾਮ ਦਾ ਨਾਮ ਉਚਾਰਦਾ ਹੈ, ਮੁਸਲਮਾਨ ਨੇ (ਸਤਵੇਂ ਅਸਮਾਨ ਵਿਚ ਬੈਠਾ ਹੋਇਆ) ਨਿਰਾ ਆਪਣਾ (ਮੁਸਲਮਾਨਾਂ ਦਾ ਹੀ) ਰੱਬ ਮੰਨ ਰੱਖਿਆ ਹੈ । ਪਰ ਮੇਰਾ ਕਬੀਰ ਦਾ ਪ੍ਰਭੂ ਉਹ ਹੈ, ਜੋ ਸਭ ਵਿਚ ਵਿਆਪਕ ਹੈ (ਤੇ ਸਭ ਦਾ ਸਾਂਝਾ ਹੈ) ।੪।੩।੧੧।

ਨੋਟ :—ਇਸ ਸ਼ਬਦ ਦੇ ਬੰਦ ਨੰ: ੨ ਦੀਆਂ ਤੁਕਾਂ ਨੂੰ ਸਾਹਮਣੇ ਰੱਖ ਕੇ ਰਾਮਕਲੀ ਕੀ ਵਾਰ ਮ: ੩ ਵਿਚ ਪਉੜੀ ਨੰ: ੧੨ ਦੇ ਨਾਲ ਦਰਜ ਕੀਤਾ ਗੁਰੂ ਨਾਨਕ ਦੇਵ ਜੀ ਦਾ ਸ਼ਲੋਕ ਨੰ: ੫ ਪੜ੍ਹ ਕੇ ਵੇਖੋ । ਇਕ ਤਾਂ ਤੁਕਾਂ ਹੀ ਸਾਂਝੀਆਂ ਹਨ; ਦੂਜੇ, ਪਖੰਡੀ ਆਦਿਕ ਲਫ਼ਜ਼ਾਂ ਦਾ ਅਰਥ ਕਰਨ ਵਿਚ ਉਹੀ ਤਰੀਕਾ ਵਰਤਿਆ ਹੈ ਜੋ ਕਬੀਰ ਜੀ ਨੇ ਲਫ਼ਜ਼ 'ਮੁਲਾਂ' ਆਦਿਕ ਲਈ ।

ਮ: ੧ ॥ ਸੋ ਪਾਖੰਡੀ, ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥ ਸੁਪਨੈ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥੪॥੧੨॥ {ਪੰਨਾ ੯੫੩}

**ਮਹਲਾ ੫ ॥ ਜੋ, ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ, ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥ ਅੰਤਰਿ ਦੇਉ ਨ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥ ਨ ਪਾਥਰੁ ਬੋਲੈ, ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥ ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥ ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥ ਕਹਤ ਕਬੀਰ, ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥ {ਪੰਨਾ ੧੧੬੦}**

ਨੋਟ :—ਸਿਰ-ਲੇਖ 'ਮਹਲਾ ੫' ਦੱਸਦਾ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਨਿਰੋਲ ਆਪਣਾ ਉਚਾਰਿਆ ਹੋਇਆ ਹੈ । ਇਹ ਅੰਦਾਜ਼ੇ ਲਾਉਣ ਲਈ ਸਾਡੇ ਪਾਸ ਗੁਰਬਾਣੀ ਵਿਚੋਂ ਕੋਈ ਐਸਾ ਸਬੂਤ ਨਹੀਂ ਹੈ ਕਿ ਸਤਿਗੁਰੂ ਜੀ ਨੇ ਕਬੀਰ ਜੀ ਦੇ ਕਿਸੇ ਸ਼ਬਦ ਦੀ ਅਦਲਾ-ਬਦਲੀ ਕਰ ਕੇ ਇਹ ਸ਼ਬਦ ਲਿਖਿਆ ਹੈ । ਇਤਨੀ ਵੱਡੀ ਮਿਕਦਾਰ ਵਿਚ ਬਾਣੀ ਉਚਾਰ ਸਕਣ ਵਾਲੇ ਸਤਿਗੁਰੂ ਨੂੰ ਕਬੀਰ ਜੀ ਦੇ ਕਿਸੇ ਇਕ ਸ਼ਬਦ ਦਾ ਆਸਰਾ ਲੈਣ ਦੀ ਲੋੜ ਨਹੀਂ ਸੀ ਹੋ ਸਕਦੀ । ਇਹ ਸ਼ਬਦ ਸਤਿਗੁਰੂ ਜੀ ਦਾ ਨਿਰੋਲ ਆਪਣਾ ਹੈ, ਸਾਨੂੰ ਇਸ ਉੱਪਰ 'ਮਹਲਾ ੫' ਉੱਤੇ ਯਕੀਨ ਹੋਣਾ ਚਾਹੀਦਾ ਹੈ । ਜੇ 'ਰਲਵਾਂ ਸ਼ਬਦ' ਹੁੰਦਾ, ਤਾਂ ਸਿਰ-ਲੇਖ ਵਜੋਂ ਇਹ ਗੱਲ ਲਿਖ ਦੇਂਦੇ, ਜਿਵੇਂ ਗਉੜੀ ਰਾਗ ਵਿਚ ਕਬੀਰ ਜੀ ਦੇ ੧੪ਵੇਂ ਸ਼ਬਦ ਦਾ ਸਿਰਲੇਖ ਇਉਂ ਹੈ :—'ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫' । ਉਹ ਸ਼ਬਦ ਮਿਲਵਾਂ ਹੈ, ਤੇ ਉਸ ਦੀਆਂ ਅਖ਼ੀਰਲੀਆਂ ਦੋ ਤੁਕਾਂ ਗੁਰੂ ਅਰਜਨ ਸਾਹਿਬ ਜੀ ਦੀਆਂ ਹਨ ।

ਫਿਰ, ਇਸ ਸ਼ਬਦ ਦੀ ਇੱਥੇ ਕੀਹ ਲੋੜ ਪਈ ?

ਕਬੀਰ ਜੀ ਦਾ ਸ਼ਬਦ ਨੰ: ੧੧ ਗਹੁ ਨਾਲ ਪੜ੍ਹ ਕੇ ਵੇਖੋ । ਸਾਰੇ ਸ਼ਬਦ ਵਿਚ ਮੁੱਲਾਂ ਕਾਜ਼ੀ ਆਦਿਕ ਦਾ ਹੀ ਜ਼ਿਕਰ ਹੈ, ਤੇ ਬੜਾ ਸਾਫ਼ ਖੁਲ੍ਹਾ ਜ਼ਿਕਰ ਹੈ । ਅਖ਼ੀਰਲੇ ਬੰਦ ਵਿਚ ਹਿੰਦੂ ਦਾ ਇਸ਼ਾਰੇ-ਮਾਤਰ ਜ਼ਿਕਰ ਹੈ ।

ਲਿਖਿਆ ਹੈ 'ਹਿੰਦੂ ਰਾਮ ਨਾਮੁ ਉਚਰੈ' । ਖ਼ਿਆਲ ਨੂੰ ਚੰਗੀ ਤਰ੍ਹਾਂ ਖੋਲ੍ਹਿਆ ਨਹੀਂ ਹੈ । ਭਾਵੇਂ ਕਬੀਰ ਜੀ ਨੇ ਅਖ਼ੀਰਲੀ ਤੁਕ ਵਿਚ ਆਪਣਾ ਆਸ਼ਾ ਪਰਗਟ ਕਰ ਦਿੱਤਾ ਹੈ 'ਕਬੀਰ ਕਾ ਸੁਆਮੀ ਰਹਿਆ ਸਮਾਇ' । ਫਿਰ ਭੀ ਅੰਞਾਣ ਪਾਠਕ ਨੂੰ ਭੁਲੇਖਾ ਪੈ ਸਕਦਾ ਹੈ ।

ਇਸ ਭੁਲੇਖੇ ਦੀ ਗੁੰਜਾਇਸ਼ ਨੂੰ ਦੂਰ ਕਰਨ ਲਈ ਸਤਿਗੁਰੂ ਅਰਜਨ ਦੇਵ ਜੀ ਨੇ ਸਾਫ਼ ਲਿਖ ਦਿੱਤਾ ਹੈ ਕਿ ਉਸ ਤੁਕ ('ਹਿੰਦੂ ਰਾਮ ਨਾਮੁ ਉਚਰੈ') ਤੋਂ ਕਬੀਰ ਜੀ ਦਾ ਭਾਵ 'ਰਾਮਚੰਦਰ ਜੀ ਦੀ ਮੂਰਤੀ' ਤੋਂ ਹੈ । ਕਿਸੇ ਇੱਕ ਮੂਰਤੀ ਵਿਚ ਰੱਬ ਨੂੰ ਬੈਠਾ ਮਿਥ ਲੈਣਾ ਭੁੱਲ ਹੈ ।

**ਪਦ ਅਰਥ** :—ਪਾਂਈ—ਪੈਰੀਂ । ਘਾਲ—ਮਿਹਨਤ ।੧।

ਸਦ—ਸਦਾ ।੧।ਰਹਾਉ।

ਅੰਤਰਿ—ਅੰਦਰ-ਵੱਸਦਾ । ਦੇਉ—ਪ੍ਰਭੂ । ਅੰਧੁ—ਅੰਨ੍ਹਾ ਮਨੁੱਖ । ਫੰਧੁ—ਫੰਧਾ, ਜਾਲ । ਫੋਕਟ—ਫੋਕੇ ।੨।

ਪੁਕਾਰਿ—ਕੂਕ ਕੇ । ਸਾਕਤ—ਹੇ ਸਾਕਤ ! ਦੂਜੈ ਭਾਇ—ਪ੍ਰਭੂ ਨੂੰ ਛੱਡ ਕੇ ਕਿਸੇ ਹੋਰ ਦੇ ਪਿਆਰ ਵਿਚ ।੪।

**ਅਰਥ** :—ਸਾਡਾ ਠਾਕੁਰ ਸਦਾ ਬੋਲਦਾ ਹੈ, ਉਹ ਪ੍ਰਭੂ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ ।੧।ਰਹਾਉ।

ਜੋ ਮਨੁੱਖ ਪੱਥਰ (ਦੀ ਮੂਰਤੀ) ਨੂੰ ਰੱਬ ਆਖਦੇ ਹਨ, ਉਹਨਾਂ ਦੀ ਕੀਤੀ ਸੇਵਾ ਵਿਅਰਥ ਜਾਂਦੀ ਹੈ । ਜੋ ਮਨੁੱਖ ਪੱਥਰ (ਦੀ ਮੂਰਤੀ) ਦੇ ਪੈਰੀਂ ਪੈਂਦੇ ਹਨ, ਉਹਨਾਂ ਦੀ ਮਿਹਨਤ ਅਜਾਈਂ ਚਲੀ ਜਾਂਦੀ ਹੈ ।੧।

ਅੰਨ੍ਹਾ ਮੂਰਖ ਆਪਣੇ ਅੰਦਰ-ਵੱਸਦੇ ਰੱਬ ਨੂੰ ਨਹੀਂ ਪਛਾਣਦਾ, ਭਰਮ ਦਾ ਮਾਰਿਆ ਹੋਇਆ ਹੋਰ ਹੋਰ ਜਾਲ ਵਿਛਾਉਂਦਾ ਹੈ । ਇਹ ਪੱਥਰ ਨਾਹ ਬੋਲਦਾ ਹੈ, ਨਾਹ ਕੁਝ ਦੇ ਸਕਦਾ ਹੈ, (ਇਸ ਨੂੰ ਇਸ਼ਨਾਨ ਕਰਾਣ ਤੇ ਭੋਗ ਆਦਿਕ ਲਵਾਣ ਦੇ) ਸਾਰੇ ਕੰਮ ਵਿਅਰਥ ਹਨ, (ਇਸ ਦੀ ਸੇਵਾ ਵਿਚੋਂ ਕੋਈ ਫਲ ਨਹੀਂ ਮਿਲਦਾ ।੨।

ਜੇ ਕੋਈ ਮਨੁੱਖ ਮੁਰਦੇ ਨੂੰ ਚੰਦਨ (ਰਗੜ ਕੇ) ਲਾ ਦੇਵੇ, ਉਸ ਮੁਰਦੇ ਨੂੰ ਕੋਈ (ਇਸ ਸੇਵਾ ਦਾ) ਫਲ ਨਹੀਂ ਮਿਲ ਸਕਦਾ । ਤੇ, ਜੇ ਕੋਈ ਮੁਰਦੇ ਨੂੰ ਗੰਦ ਵਿਚ ਰੋਲ ਦੇਵੇ, ਤਾਂ ਭੀ ਉਸ ਮੁਰਦੇ ਦਾ ਕੋਈ ਵਿਗਾੜ ਨਹੀਂ ਹੋ ਸਕਦਾ ।੩।

ਕਬੀਰ ਆਖਦਾ ਹੈ—ਮੈਂ ਪੁਕਾਰ ਪੁਕਾਰ ਕੇ ਆਖਦਾ ਹਾਂ 'ਹੇ ਰੱਬ ਨਾਲੋਂ ਟੁੱਟੇ ਹੋਏ ਮੂਰਖ ! ਸਮਝ ਕੇ ਵੇਖ, ਰੱਬ ਨੂੰ ਛੱਡ ਕੇ ਹੋਰ ਹੋਰ ਵਿਚ ਪਿਆਰ ਪਾ ਕੇ ਬਥੇਰੇ ਜੀਵ ਤਬਾਹ ਹੋ ਗਏ । ਸਦਾ ਸੁਖੀ ਜੀਵਨ ਵਾਲੇ ਸਿਰਫ਼ ਉਹੀ ਹਨ ਜੋ ਪ੍ਰਭੂ ਦੇ ਭਗਤ ਹਨ' ।੪।੪।੧੨।

ਨੋਟ :—ਗੁਰੂ ਅਰਜਨ ਦੇਵ ਜੀ ਨੇ ਭੀ ਲਫ਼ਜ਼ 'ਰਾਮ' ਹੀ ਵਰਤਿਆ ਹੈ 'ਰਾਮ ਭਗਤ ਹੈ ਸਦਾ ਸੁਖਾਲੇ'; ਕਬੀਰ ਜੀ ਨੇ ਭੀ 'ਹਿੰਦੂ ਰਾਮ ਨਾਮੁ ਉਚਰੈ' ਵਿਚ ਲਫ਼ਜ਼ 'ਰਾਮ' ਹੀ ਵਰਤਿਆ ਹੈ । ਪਰ ਸਤਿਗੁਰੂ ਜੀ ਨੇ 'ਕਬੀਰ ਕਾ ਸੁਆਮੀ ਰਹਿਆ ਸਮਾਇ' ਵਿਚ ਇਸ਼ਾਰੇ-ਮਾਤਰ ਦੱਸੀ ਗੱਲ ਨੂੰ ਆਪਣੇ ਇਸ ਸ਼ਬਦ ਵਿਚ ਵਿਸਥਾਰ ਨਾਲ ਸਮਝਾ ਦਿੱਤਾ ਹੈ ਕਿ ਹਿੰਦੂ ਤਾਂ ਸ੍ਰੀ ਰਾਮ ਚੰਦਰ ਜੀ ਦੀ ਮੂਰਤੀ ਦੀ ਪੂਜਾ ਕਰਦੇ ਹੋਏ 'ਰਾਮ ਰਾਮ' ਆਖਦੇ ਹਨ, ਪਰ ਕਬੀਰ ਜੀ ਉਸ 'ਰਾਮ' ਨੂੰ ਸਿਮਰਦੇ ਹਨ ਜੋ 'ਰਹਿਆ ਸਮਾਇ' ਅਤੇ ਜੋ 'ਸਰਬ ਜੀਆ ਕਉ ਦਾਨੁ ਦੇਤਾ' ।

ਇਹ ਸ਼ਬਦ ਤਾਂ ਸਤਿਗੁਰੂ ਅਰਜਨ ਸਾਹਿਬ ਜੀ ਦਾ ਆਪਣਾ ਉਚਾਰਿਆ ਹੋਇਆ ਹੈ । ਪਰ ਇਸ ਦੇ ਅਖ਼ੀਰ ਤੇ ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ ਕਬੀਰ ਵਰਤਿਆ ਗਿਆ ਹੈ, ਕਿਉਂਕਿ ਇਹ ਸ਼ਬਦ ਕਬੀਰ ਜੀ ਦੇ ਸਬਦ

ਨੰ: ੧੧ ਦੇ ਪਰਥਾਇ ਹੀ ਉਚਾਰਨ ਦੀ ਲੋੜ ਪਈ ਸੀ । ਇਸ ਗੱਲ ਨੂੰ ਹੋਰ ਵਧੀਕ ਚੰਗੀ ਤਰ੍ਹਾਂ ਸਮਝਣ ਲਈ ਮੇਰੀ ਪੁਸਤਕ 'ਗੁਰਮਤਿ ਪ੍ਰਕਾਸ਼' ਵਿਚ ਪੜ੍ਹੋ 'ਧੰਨੇ ਭਗਤ ਦੀ ਠਾਕੁਰ-ਪੂਜਾ' ਅਤੇ 'ਸੂਰਦਾਸ' । {'ਸਿੰਘ ਬ੍ਰਦਰਜ਼' ਅੰਮ੍ਰਿਤਸਰ ਤੋਂ ਮਿਲੇਗੀ} ।

**ਜਲ ਮਹਿ ਮੀਨ ਮਾਇਆ ਕੇ ਬੇਧੇ ॥ ਦੀਪਕ ਪਤੰਗ ਮਾਇਆ ਕੇ ਛੇਦੇ ॥ ਕਾਮ ਮਾਇਆ ਕੁੰਚਰ ਕਉ ਬਿਆਪੈ ॥ ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥੧॥ ਮਾਇਆ ਐਸੀ ਮੋਹਨੀ, ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥੧॥ ਰਹਾਉ ॥ ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥ ਸਾਕਰ ਮਾਖੀ ਅਧਿਕ ਸੰਤਾਪੇ ॥ ਤੁਰੇ ਉਸਟ ਮਾਇਆ ਮਹਿ ਭੇਲਾ ॥ ਸਿਧ ਚਉਰਾਸੀਹ ਮਾਇਆ ਮਹਿ ਖੇਲਾ ॥੨॥ ਛਿਅ ਜਤੀ ਮਾਇਆ ਕੇ ਬੰਦਾ ॥ ਨਵੈ ਨਾਥ ਸੂਰਜ ਅਰੁ ਚੰਦਾ ॥ ਤਪੇ ਰਖੀਸਰ ਮਾਇਆ ਮਹਿ ਸੂਤਾ ॥ ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥੩॥ ਸੁਆਨ ਸਿਆਲ ਮਾਇਆ ਮਹਿ ਰਾਤਾ ॥ ਬੰਤਰ ਚੀਤੇ ਅਰੁ ਸਿੰਘਾਤਾ ॥ ਮਾਂਜਾਰ ਗਾਡਰ ਅਰੁ ਲੂਬਰਾ ॥ ਬਿਰਖ ਮੂਲ ਮਾਇਆ ਮਹਿ ਪਰਾ ॥੪॥ ਮਾਇਆ ਅੰਤਰਿ ਭੀਨੇ ਦੇਵ ॥ ਸਾਗਰ ਇੰਦ੍ਰਾ ਅਰੁ ਧਰਤੇਵ ॥ ਕਹਿ ਕਬੀਰ, ਜਿਸੁ ਉਦਰੁ, ਤਿਸੁ ਮਾਇਆ ॥ ਤਬ ਛੂਟੇ, ਜਬ ਸਾਧੂ ਪਾਇਆ ॥੫॥੫॥੧੩॥ {ਪੰਨਾ ੧੧੬੦}**

**ਪਦ ਅਰਥ** :—ਡਹਕਾਈ—ਭਰਮਾਉਂਦੀ ਹੈ, ਭਟਕਣਾ ਵਿਚ ਪਾਂਦੀ ਹੈ ।੧।ਰਹਾਉ।

ਮੀਨ—ਮੱਛੀਆਂ । ਬੇਧੇ—ਵਿੰਨ੍ਹੇ ਹੋਏ । ਦੀਪਕ—ਦੀਵੇ । ਪਤੰਗ—ਭੰਬਟ । ਕੁੰਚਰ—ਹਾਥੀ । ਬਿਆਪੈ—ਦਬਾਉ ਪਾ ਲੈਂਦੀ ਹੈ । ਭੁਇਅੰਗਮ—ਸੱਪ । ਭ੍ਰਿੰਗ—ਭੌਰੇ । ਖਾਪੇ—ਖਪੇ ਹੋਏ ।੧।

ਮ੍ਰਿਗ—ਜੰਗਲ ਦੇ ਪਸ਼ੂ । ਸਾਕਰ—ਸ਼ੱਕਰ, ਮਿੱਠਾ । ਸੰਤਾਪੇ—ਦੁੱਖ ਦੇਂਦੀ ਹੈ । ਤੁਰੇ—ਘੋੜੇ । ਉਸਟ—ਊਠ । ਭੇਲਾ—ਘਿਰੇ ਹੋਏ, ਗ੍ਰਸੇ ਹੋਏ ।੨।

ਛਿਅ ਜਤੀ—ਛੇ ਜਤੀ, (ਹਨੂਮਾਨ, ਭੀਸ਼ਮ ਪਿਤਾਮਾ, ਲਛਮਨ, ਭੈਰਵ, ਗੋਰਖ, ਦੱਤਾਤ੍ਰੇਯ) । ਬੰਦਾ—ਗ਼ੁਲਾਮ । ਰਖੀਸਰ—ਵੱਡੇ ਵੱਡੇ ਰਿਸ਼ੀ ।੩।

ਸਿਆਲ—ਗਿੱਦੜ । ਬੰਤਰ—ਬਾਂਦਰ । ਮਾਜਾਰ—ਬਿੱਲੇ । ਗਾਡਰ—ਭੇਡਾਂ ।੪।

ਸਾਗਰ—ਸਮੁੰਦਰ (ਵਿਚ ਵੱਸਦੇ ਜੀਵ) । ਇੰਦ੍ਰਾ—ਇੰਦਰ (-ਪੁਰੀ, ਭਾਵ, ਸ੍ਵਰਗ ਵਿਚ ਰਹਿਣ ਵਾਲੇ ਦੇਵਤੇ ਆਦਿਕ) । ਧਰਤੇਵ—ਧਰਤੀ (ਦੇ ਜੀਵ) । ਉਦਰੁ—ਢਿੱਡ ।੫।

**ਅਰਥ** :—ਹੇ ਭਾਈ ! ਮਾਇਆ ਇਤਨੀ ਬਲ ਵਾਲੀ, ਮੋਹਣ ਵਾਲੀ ਹੈ ਕਿ ਜਿਤਨੇ ਭੀ ਜੀਵ (ਜਗਤ ਵਿਚ) ਹਨ, ਸਭ ਨੂੰ ਡੁਲਾ ਦੇਂਦੀ ਹੈ ।੧।ਰਹਾਉ।

ਪਾਣੀ ਵਿਚ ਰਹਿਣ ਵਾਲੀਆਂ ਮੱਛੀਆਂ ਮਾਇਆ ਵਿਚ ਵਿੱਝੀਆਂ ਪਈਆਂ ਹਨ, ਦੀਵਿਆਂ ਉੱਤੇ (ਸੜਨ ਵਾਲੇ) ਭੰਬਟ ਮਾਇਆ ਵਿਚ ਪ੍ਰੋਤੇ ਹੋਏ ਹਨ । ਕਾਮ-ਵਾਸ਼ਨਾ ਰੂਪ ਮਾਇਆ ਹਾਥੀ ਉੱਤੇ ਦਬਾਉ ਪਾਂਦੀ ਹੈ; ਸੱਪ ਤੇ ਭੌਰੇ ਭੀ ਮਾਇਆ ਵਿਚ ਦੁਖੀ ਹੋ ਰਹੇ ਹਨ ।੧।

ਪੰਛੀ, ਜੰਗਲ ਦੇ ਪਸ਼ੂ ਸਭ ਮਾਇਆ ਵਿਚ ਰੰਗੇ ਪਏ ਹਨ । ਸ਼ੱਕਰ-ਰੂਪ ਮਾਇਆ ਮੱਖੀ ਨੂੰ ਬੜਾ ਦੁਖੀ ਕਰ ਰਹੀ ਹੈ । ਘੋੜੇ ਊਠ ਸਭ ਮਾਇਆ ਵਿਚ ਫਸੇ ਪਏ ਹਨ । ਚੌਰਾਸੀਹ ਸਿੱਧ ਭੀ ਮਾਇਆ ਵਿਚ ਖੇਡ ਰਹੇ ਹਨ ।੨।

ਜਤੀ ਭੀ ਮਾਇਆ ਦੇ ਹੀ ਗ਼ੁਲਾਮ ਹਨ । ਨੌ ਨਾਥ ਸੂਰਜ (ਦੇਵਤਾ) ਅਤੇ ਚੰਦ੍ਰਮਾ (ਦੇਵਤਾ) ਵੱਡੇ ਵੱਡੇ ਤਪੀ ਤੇ ਰਿਸ਼ੀ ਸਭ ਮਾਇਆ ਵਿਚ ਸੁੱਤੇ ਪਏ ਹਨ । ਮੌਤ (ਦਾ ਸਹਿਮ) ਤੇ ਪੰਜੇ ਵਿਕਾਰ ਭੀ ਮਾਇਆ ਵਿਚ ਹੀ (ਜੀਵਾਂ ਨੂੰ ਵਿਆਪਦੇ ਹਨ) ।੩।

ਕੁੱਤੇ, ਗਿੱਦੜ, ਬਾਂਦਰ, ਚਿੱਤ੍ਰੇ, ਸ਼ੇਰ ਸਭ ਮਾਇਆ ਵਿਚ ਰੰਗੇ ਪਏ ਹਨ । ਬਿੱਲੇ, ਭੇਡਾਂ, ਲੂੰਬੜ, ਰੁੱਖ, ਕੰਦ-ਮੂਲ ਸਭ ਮਾਇਆ ਦੇ ਅਧੀਨ ਹਨ ।੪।

ਦੇਵਤੇ ਭੀ ਮਾਇਆ (ਦੇ ਮੋਹ) ਵਿਚ ਭਿੱਜੇ ਹੋਏ ਹਨ । ਸਮੁੰਦਰ, ਸ੍ਵਰਗ, ਧਰਤੀ ਇਹਨਾਂ ਸਭਨਾਂ ਦੇ ਜੀਵ ਮਾਇਆ ਵਿਚ ਹੀ ਹਨ । ਕਬੀਰ ਆਖਦਾ ਹੈ—(ਮੁੱਕਦੀ ਗੱਲ ਇਹ ਹੈ ਕਿ) ਜਿਸ ਨੂੰ ਢਿੱਡ ਲੱਗਾ ਹੋਇਆ ਹੈ ਉਸ ਨੂੰ (ਭਾਵ, ਹਰੇਕ ਜੀਵ ਨੂੰ) ਮਾਇਆ ਵਿਆਪ ਰਹੀ ਹੈ । ਜਦੋਂ ਗੁਰੂ ਮਿਲੇ ਤਦੋਂ ਹੀ ਜੀਵ ਮਾਇਆ ਦੇ ਪ੍ਰਭਾਵ ਤੋਂ ਬਚਦਾ ਹੈ ।੫।੫।੧੩।

**ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥ ਜਬ ਮੇਰੀ ਮੇਰੀ ਮਿਟਿ ਜਾਇ ॥ ਤਬ ਪ੍ਰਭ ਕਾਜੁ ਸਵਾਰਹਿ ਆਇ ॥੧॥ ਐਸਾ ਗਿਆਨੁ ਬਿਚਾਰੁ ਮਨਾ ॥ ਹਰਿ ਕੀ ਨ ਸਿਮਰਹੁ ਦੁਖ ਭੰਜਨਾ ॥੧॥ ਰਹਾਉ ॥ ਜਬ ਲਗੁ ਸਿੰਘੁ ਰਹੈ ਬਨ ਮਾਹਿ ॥ ਤਬ ਲਗੁ ਬਨੁ ਫੂਲੈ ਹੀ ਨਾਹਿ ॥ ਜਬ ਹੀ ਸਿਆਰੁ ਸਿੰਘ ਕਉ ਖਾਇ ॥ ਫੂਲਿ ਰਹੀ ਸਗਲੀ ਬਨਰਾਇ ॥੨॥ ਜੀਤੋ ਬੂਡੈ, ਹਾਰੋ ਤਿਰੈ ॥ ਗੁਰ ਪਰਸਾਦੀ ਪਾਰਿ ਉਤਰੈ ॥ ਦਾਸੁ ਕਬੀਰੁ ਕਹੈ ਸਮਝਾਇ ॥ ਕੇਵਲ ਰਾਮ ਰਹਹੁ ਲਿਵ ਲਾਇ ॥੩॥੬॥੧੪॥ {ਪੰਨਾ ੧੧੬੧}**

**ਪਦ ਅਰਥ** :—ਨਹੀ ਸਰੈ—ਸਿਰੇ ਨਹੀਂ ਚੜ੍ਹਦਾ, ਸਫ਼ਲ ਨਹੀਂ ਹੁੰਦਾ ।੧।

ਕੀ ਨ—ਕਿਉਂ ਨਹੀਂ ? ਦੁਖ ਭੰਜਨਾ ਹਰਿ—ਦੁੱਖਾਂ ਦਾ ਨਾਸ ਕਰਨ ਵਾਲਾ ਪ੍ਰਭੂ ।੧।ਰਹਾਉ।

ਸਿੰਘੁ—(ਅਹੰਕਾਰ) ਸ਼ੇਰ । ਬਨ—ਹਿਰਦਾ-ਰੂਪ ਜੰਗਲ । ਸਿਆਰੁ—ਨਿਮ੍ਰਤਾ-ਰੂਪ ਗਿੱਦੜ ।੨।

ਬੂਡੈ—ਡੁੱਬ ਜਾਂਦਾ ਹੈ । ਤਿਰੈ—ਤਰਦਾ ਹੈ । ਦਾਸੁ ਕਬੀਰੁ—(ਨੋਟ :—'ਦਾਸੁ' ਹਿੰਦੂ ਬੋਲੀ ਦਾ ਲਫ਼ਜ਼ ਹੈ, ਮੁਸਲਮਾਨ ਇਹ ਲਫ਼ਜ਼ ਨਹੀਂ ਵਰਤਦਾ । ਕਬੀਰ ਜੀ ਹਿੰਦੂ-ਘਰ ਦੇ ਜੰਮੇ ਪਲੇ ਸਨ, ਮੁਸਲਮਾਨ ਨਹੀਂ ਸਨ) ।੩।

**ਅਰਥ** :—ਹੇ ਮੇਰੇ ਮਨ ! ਸਭ ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਨੂੰ ਕਿਉਂ ਨਹੀਂ ਸਿਮਰਦਾ ? ਹੇ ਮਨ ! ਕੋਈ ਅਜਿਹੀ ਉੱਚੀ ਸਮਝ ਦੀ ਗੱਲ ਸੋਚ (ਜਿਸ ਨਾਲ ਤੂੰ ਸਿਮਰਨ ਵਲ ਪਰਤ ਸਕੇਂ) ।੧।ਰਹਾਉ।

ਜਦ ਤਕ ਮਨੁੱਖ ਮਮਤਾ ਦੇ ਗੇੜ ਵਿਚ ਰਹਿੰਦਾ ਹੈ, ਤਦ ਤਕ ਇਸ ਦਾ (ਆਤਮਕ ਜੀਵਨ ਦਾ) ਇੱਕ ਕੰਮ ਭੀ ਨਹੀਂ ਸੌਰਦਾ । ਜਦੋਂ ਇਸ ਦੀ ਮਮਤਾ ਮਿਟ ਜਾਂਦੀ ਹੈ, ਤਦੋਂ ਪ੍ਰਭੂ ਜੀ (ਇਸ ਦੇ ਹਿਰਦੇ ਵਿਚ) ਵੱਸ ਕੇ ਜੀਵਨ-ਮਨੋਰਥ ਪੂਰਾ ਕਰ ਦੇਂਦੇ ਹਨ ।੧।

ਜਦ ਤਾਈਂ ਇਸ ਹਿਰਦੇ-ਰੂਪ ਜੰਗਲ ਵਿਚ ਅਹੰਕਾਰ-ਸ਼ੇਰ ਰਹਿੰਦਾ ਹੈ ਤਦ ਤਾਈਂ ਇਹ ਹਿਰਦਾ-ਫੁਲਵਾੜੀ ਫੁੱਲਦੀ ਨਹੀਂ (ਹਿਰਦੇ ਵਿਚ ਕੋਮਲ ਗੁਣ ਉੱਘੜਦੇ ਨਹੀਂ) । ਪਰ, ਜਦੋਂ (ਨਿਮ੍ਰਤਾ-ਰੂਪ) ਗਿੱਦੜ (ਅਹੰਕਾਰ-) ਸ਼ੇਰ ਨੂੰ ਖਾ ਜਾਂਦਾ ਹੈ, ਤਾਂ (ਹਿਰਦੇ ਦੀ ਸਾਰੀ) ਬਨਸਪਤੀ ਨੂੰ ਫੁੱਲ ਲੱਗ ਪੈਂਦੇ ਹਨ ।੨।

ਜੋ ਮਨੁੱਖ (ਕਿਸੇ ਮਾਣ ਵਿਚ ਆ ਕੇ) ਇਹ ਸਮਝਦਾ ਹੈ ਕਿ ਮੈਂ ਬਾਜ਼ੀ ਜਿੱਤ ਲਈ ਹੈ, ਉਹ ਸੰਸਾਰ-ਸਮੁੰਦਰ ਵਿਚ ਡੁੱਬ ਜਾਂਦਾ ਹੈ । ਪਰ ਜੋ ਮਨੁੱਖ ਗ਼ਰੀਬੀ ਸੁਭਾਵ ਵਿਚ ਤੁਰਦਾ ਹੈ, ਉਹ ਤਰ ਜਾਂਦਾ ਹੈ, ਉਹ ਆਪਣੇ ਗੁਰੂ

ਦੀ ਮਿਹਰ ਨਾਲ ਪਾਰ ਲੰਘ ਜਾਂਦਾ ਹੈ । ਸੇਵਕ ਕਬੀਰ ਸਮਝਾ ਕੇ ਆਖਦਾ ਹੈ—ਹੇ ਭਾਈ ! ਸਿਰਫ਼ ਪਰਮਾਤਮਾ ਦੇ ਚਰਨਾਂ ਵਿਚ ਮਨ ਜੋੜੀ ਰੱਖੋ ।੩।੬।੧੪।

**ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥ ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ ਕੋਟਿ ਜਾ ਕੇ ਖੇਲ ਖਾਸੀ ॥੧॥ ਮੋ ਗਰੀਬ ਕੀ, ਕੋ ਗੁਜਰਾਵੈ ॥ ਮਜਲਸਿ ਦੂਰਿ, ਮਹਲੁ ਕੋ ਪਾਵੈ ॥੧॥ ਰਹਾਉ ॥ ਤੇਤੀਸ ਕਰੋੜੀ ਹੈ ਖੇਲ ਖਾਨਾ ॥ ਚਉਰਾਸੀ ਲਖ ਫਿਰੈ ਦਿਵਾਨਾਂ ॥ ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥ ਉਨਿ ਭੀ ਭਿਸਤਿ ਘਨੇਰੀ ਪਾਈ ॥੨॥ ਦਿਲ ਖਲਹਲੁ ਜਾ ਕੈ, ਜਰਦ ਰੂ ਬਾਨੀ ॥ ਛੋਡਿ ਕਤੇਬ ਕਰੈ ਸੈਤਾਨੀ ॥ ਦੁਨੀਆ ਦੋਸੁ, ਰੋਸੁ ਹੈ ਲੋਈ ॥ ਅਪਨਾ ਕੀਆ ਪਾਵੈ ਸੋਈ ॥੩॥ ਤੁਮ ਦਾਤੇ ਹਮ ਸਦਾ ਭਿਖਾਰੀ ॥ ਦੇਉ ਜਬਾਬੁ, ਹੋਇ ਬਜਗਾਰੀ ॥ ਦਾਸੁ ਕਬੀਰੁ ਤੇਰੀ ਪਨਹ ਸਮਾਨਾਂ ॥ ਭਿਸਤੁ, ਨਜੀਕਿ ਰਾਖੁ ਰਹਮਾਨਾ ॥੪॥੭॥੧੫॥ {ਪੰਨਾ ੧੧੬੧}**

ਨੋਟ :—ਸ਼ਬਦ ਨੂੰ ਗਹੁ ਨਾਲ ਪੜ੍ਹਿਆਂ ਇਉਂ ਜਾਪਦਾ ਹੈ, ਜਿਵੇਂ ਕੋਈ ਮੁਸਲਮਾਨ ਮਨੁੱਖ ਕਬੀਰ ਜੀ ਨੂੰ ਪ੍ਰੇਰ ਰਿਹਾ ਹੈ ਮੁਸਲਮਾਨ ਬਣਨ ਲਈ, ਤੇ ਆਖਦਾ ਹੈ ਕਿ ਮੁਸਲਮਾਨ ਬਣਿਆਂ ਬਹਿਸ਼ਤ ਮਿਲੇਗਾ । ਆਪਣੇ ਖ਼ੁਦਾ ਦੀ ਬਜ਼ੁਰਗੀ ਭੀ ਉਹ ਦੱਸਦਾ ਹੈ ਕਿ ਉਸ ਦੇ ਸੱਤ ਹਜ਼ਾਰ ਫ਼ਰਿਸ਼ਤੇ ਹਨ, ਸਵਾ ਲੱਖ ਪੈਗ਼ੰਬਰ ਹਨ, ਇਤਿਆਦਿਕ; ਉਹ ਖ਼ੁਦਾ ਸਤਵੇਂ ਅਸਮਾਨ ਤੇ ਰਹਿੰਦਾ ਹੈ । ਕਬੀਰ ਜੀ ਇਸ ਸ਼ਬਦ ਵਿਚ ਉੱਤਰ ਦੇਂਦੇ ਹਨ ਕਿ ਮੈਂ ਇਕ ਗ਼ਰੀਬ ਜੁਲਾਹ ਹਾਂ, ਮੁਸਲਮਾਨ ਬਣਿਆਂ ਭੀ ਮੈਂ ਗ਼ਰੀਬ ਹੀ ਰਹਿਣਾ ਹੈ । ਤੁਸੀ ਆਪਣੇ ਖ਼ੁਦਾ ਦਾ ਦਰਬਾਰ ਸਤਵੇਂ ਅਸਮਾਨ ਤੇ ਦੱਸ ਰਹੇ ਹੋ; ਮੇਰੀ ਗ਼ਰੀਬ ਦੀ ਉੱਥੇ ਕਿਸੇ ਨੇ ਭੀ ਸਿਫ਼ਾਰਸ਼ ਨਹੀਂ ਅਪੜਾਉਣੀ ਤੇ ਨਾਹ ਹੀ ਮੈਂ ਆਪ ਇਤਨੀ ਦੂਰ ਅੱਪੜ ਸਕਾਂਗਾ । ਪ੍ਰਭੂ-ਚਰਨਾਂ ਵਿਚ ਜੁੜੇ ਰਹਿਣਾ ਹੀ ਮੇਰੇ ਲਈ ਬਹਿਸ਼ਤ ਹੈ ।

**ਪਦ ਅਰਥ** :—ਸਤਰਿ ਸੈਇ ਸਲਾਰ—ਸੱਤ ਹਜ਼ਾਰ ਫ਼ਰਿਸ਼ਤੇ ਜਿਨ੍ਹਾਂ ਨੂੰ ਖ਼ੁਦਾ ਨੇ ਜਬਰਾਈਲ ਫ਼ਰਿਸ਼ਤੇ ਦੇ ਨਾਲ ਹਜ਼ਰਤ ਮੁਹੰਮਦ ਸਾਹਿਬ ਪਾਸ ਵੱਡੀ ਆਇਤ ਅਪੜਾਉਣ ਲਈ ਭੇਜਿਆ ਸੀ । ਖੇਲ ਖਾਸੀ—ਖ਼ਾਸ ਖ਼ੈਲ, ਹਾਜ਼ਰ-ਬਾਸ਼, ਮੁਸਾਹਿਬ । ਸੇਖ—ਬਜ਼ੁਰਗ, ਵਿਦਵਾਨ ।੧।

ਮਜਲਸਿ—ਦਰਬਾਰ । ਦੂਰਿ—(ਭਾਵ) ਸਤਵੇਂ ਅਸਮਾਨ ਤੇ । ਕੋ—ਕੌਣ ? ।੧।ਰਹਾਉ।

ਖੇਲ—ਖ਼ੈਲ, ਆਦਮੀਆਂ ਦਾ ਗਰੋਹ । ਦਿਵਾਨਾ—ਖ਼ਾਨਾ-ਬਦੋਸ਼ । ਖੇਲ ਖਾਨਾ— (ਖ਼ੈਲ ਖ਼ਾਨਹ) ਘਰ ਵਿਚ ਰਹਿਣ ਵਾਲੇ ਸੇਵਕ । ਕਿਛੁ ਨਦਰਿ ਦਿਖਾਈ—ਰਤਾ ਕੁ ਅੱਖਾਂ ਦੱਸੀਆਂ । ਉਨਿ—ਉਸ ਆਦਮ ਨੇ । ਘਨੇਰੀ—ਥੋੜੇ ਹੀ ਚਿਰ ਲਈ । ਭਿਸਤਿ ਘਨੇਰੀ ਪਾਈ—ਬਹਿਸ਼ਤ ਵਿਚੋਂ ਛੇਤੀ ਕੱਢਿਆ ਗਿਆ ।੨।

ਖਲਹਲੁ—ਖਲਬਲੀ, ਘਬਰਾਹਟ, ਗੜਬੜ । ਜਾ ਕੈ ਦਿਲ—ਜਿਸ ਮਨੁੱਖ ਦੇ ਦਿਲ ਵਿਚ । ਜਰਦ—ਜ਼ਰਦ, ਪੀਲਾ । ਰੂ—ਮੂੰਹ । ਬਾਨੀ—ਵੰਨ, ਰੰਗਤ । ਲੋਈ—ਜਗਤ । ਰੋਸੁ—ਗੁੱਸਾ ।੩।

ਭਿਖਾਰੀ—ਮੰਗਤੇ । ਦੇਉ—ਦੇਉਂ, (ਜੇ) ਮੈਂ ਦਿਆਂ । ਜਬਾਬੁ—ਉੱਤਰ, ਨਾਹ-ਨੁੱਕਰ । ਦੇਉ ਜਬਾਬੁ—(ਜੋ ਕੁਝ, ਹੇ ਪ੍ਰਭੂ ! ਤੂੰ ਦੇਂਦਾ ਹੈਂ, ਉਸ ਅੱਗੇ) ਜੇ ਮੈਂ ਨਾਹ-ਨੁੱਕਰ ਕਰਾਂ । ਬਜਗਾਰੀ—ਗੁਨਹਗਾਰੀ । ਪਨਹ—ਪਨਾਹ, ਓਟ, ਆਸਰਾ । ਨਜੀਕਿ—(ਆਪਣੇ) ਨੇੜੇ । ਭਿਸਤੁ—(ਇਹੀ ਹੈ ਮੇਰਾ) ਬਹਿਸ਼ਤ {ਨੋਟ :—ਸੰਬੰਧਕ 'ਨਜੀਕਿ' ਦਾ ਲਫ਼ਜ਼ 'ਭਿਸਤੁ' ਨਾਲ ਕੋਈ ਸੰਬੰਧ ਨਹੀਂ ਹੈ । ਜੇ ਹੁੰਦਾ, ਤਾਂ ਉਸ ਦੇ ਅਖ਼ੀਰ ਤੇ ( ੁ ) ਨਾਹ ਰਹਿ ਜਾਂਦਾ । ਫਿਰ ਉਸ ਦੀ ਸ਼ਕਲ ਇਉਂ ਹੁੰਦੀ—'ਭਿਸਤ ਨਜੀਕਿ'} । ਰਹਮਾਨਾ—ਹੇ ਰਹਿਮ ਕਰਨ ਵਾਲੇ ! ।੪।

**ਅਰਥ** :—(ਹੇ ਭਾਈ !) ਜਿਸ ਖ਼ੁਦਾ ਦੇ ਸੱਤ ਹਜ਼ਾਰ ਫ਼ਰਿਸ਼ਤੇ (ਤੂੰ ਦੱਸਦਾ ਹੈਂ), ਉਸ ਦੇ ਸਵਾ ਲੱਖ ਪੈਗ਼ੰਬਰ (ਤੂੰ ਆਖਦਾ ਹੈਂ), ਅਠਾਸੀ ਕਰੋੜ ਉਸ ਦੇ (ਦਰ ਤੇ ਰਹਿਣ ਵਾਲੇ) ਬਜ਼ੁਰਗ ਆਲਿਮ ਸ਼ੇਖ਼ ਕਹੇ ਜਾ ਰਹੇ ਹਨ, ਤੇ ਛਵੰਜਾ ਕਰੋੜ ਜਿਸ ਦੇ ਮੁਸਾਹਿਬ (ਤੂੰ ਦੱਸਦਾ ਹੈਂ, ਉਸ ਦੇ ਦਰਬਾਰ ਤਕ) ।੧।;

ਮੇਰੀ ਗ਼ਰੀਬ ਦੀ ਅਰਜ਼ ਕੌਣ ਅਪੜਾਵੇਗਾ ? (ਫਿਰ ਤੂੰ ਕਹਿੰਦਾ ਹੈਂ ਕਿ ਉਸ ਦਾ) ਦਰਬਾਰ ਦੂਰ (ਸਤਵੇਂ ਅਸਮਾਨ ਤੇ) ਹੈ । (ਮੈਂ ਤਾਂ ਗ਼ਰੀਬ ਜੁਲਾਹ ਹਾਂ, ਉਸ ਦਾ) ਘਰ (ਮੇਰਾ) ਕੌਣ ਲੱਭੇਗਾ ? ।੧।ਰਹਾਉ।

(ਬੈਕੁੰਠ ਦੀਆਂ ਗੱਲਾਂ ਦੱਸਣ ਵਾਲੇ ਭੀ ਆਖਦੇ ਹਨ ਕਿ) ਤੇਤੀ ਕਰੋੜ ਦੇਵਤੇ ਉਸ ਦੇ ਸੇਵਕ ਹਨ (ਉਹਨਾਂ ਭੀ ਮੇਰੀ ਕਿੱਥੇ ਸੁਣਨੀ ਹੈ ?) । ਚੌਰਾਸੀਹ ਲੱਖ ਜੂਨੀਆਂ ਦੇ ਜੀਵ (ਉਸ ਤੋਂ ਖੁੰਝੇ ਹੋਏ) ਝੱਲੇ ਹੋਏ ਫਿਰਦੇ ਹਨ । (ਹੇ ਭਾਈ ! ਤੁਸੀ ਦੱਸਦੇ ਹੋ ਕਿ ਖ਼ੁਦਾ ਨੇ ਬਾਬਾ ਆਦਮ ਨੂੰ ਬਹਿਸ਼ਤ ਵਿਚ ਰੱਖਿਆ ਸੀ, ਪਰ ਤੁਹਾਡੇ ਹੀ ਆਖਣ ਅਨੁਸਾਰ) ਜਦੋਂ ਬਾਬਾ ਆਦਮ ਨੂੰ ਰੱਬ ਨੇ (ਉਸ ਦੀ ਹੁਕਮ-ਅਦੂਲੀ ਤੇ) ਰਤਾ ਕੁ ਅੱਖ ਵਿਖਾਈ, ਤਾਂ ਉਸ ਆਦਮ ਨੇ ਭੀ ਉਹ ਬਹਿਸ਼ਤ ਥੋੜਾ ਚਿਰ ਹੀ ਮਾਣਿਆ (ਉੱਥੋਂ ਛੇਤੀ ਕੱਢਿਆ ਗਿਆ, ਤੇ ਜੇ ਬਾਬਾ ਆਦਮ ਵਰਗੇ ਕੱਢੇ ਗਏ, ਤਾਂ ਦੱਸ, ਮੈਨੂੰ ਗ਼ਰੀਬ ਨੂੰ ਉੱਥੇ ਕੋਈ ਕਿਤਨਾ ਚਿਰ ਰਹਿਣ ਦੇਵੇਗਾ ?) ।੨।

(ਹੇ ਭਾਈ !) ਜੋ ਭੀ ਮਨੁੱਖ ਆਪਣੇ ਧਰਮ-ਪੁਸਤਕਾਂ (ਦੇ ਦੱਸੇ ਰਾਹ) ਨੂੰ ਛੱਡ ਕੇ ਮੰਦੇ ਪਾਸੇ ਤੁਰਦਾ ਹੈ, ਜਿਸ ਦੇ ਭੀ ਦਿਲ ਵਿਚ (ਵਿਕਾਰਾਂ ਦੀ) ਗੜਬੜ ਹੈ, ਉਸ ਦੇ ਮੂੰਹ ਦੀ ਰੰਗਤ ਪੀਲੀ ਪੈ ਜਾਂਦੀ ਹੈ (ਭਾਵ, ਉਹ ਹੀ ਪ੍ਰਭੂ-ਦਰ ਤੋਂ ਧੱਕਿਆ ਜਾਂਦਾ ਹੈ); ਮਨੁੱਖ ਆਪਣਾ ਕੀਤਾ ਆਪ ਹੀ ਪਾਂਦਾ ਹੈ, ਪਰ (ਅੰਞਾਣ-ਪੁਣੇ ਵਿਚ) ਦੁਨੀਆ ਨੂੰ ਦੋਸ਼ ਦੇਂਦਾ ਹੈ, ਜਗਤ ਤੇ ਗੁੱਸਾ ਕਰਦਾ ਹੈ ।੩।

ਨੋਟ :—ਚੂੰਕਿ ਕਿਸੇ ਮੁਸਲਮਾਨ ਨਾਲ ਗੱਲ ਹੋ ਰਹੀ ਹੈ, ਇਸ ਵਾਸਤੇ ਧਰਮ-ਪੁਸਤਕਾਂ ਦੇ ਥਾਂ ਲਫ਼ਜ਼ 'ਕਤੇਬ' ਵਰਤਿਆ ਹੈ ।

(ਹੇ ਮੇਰੇ ਪ੍ਰਭੂ ! ਮੈਨੂੰ ਕਿਸੇ ਬਹਿਸ਼ਤ ਬੈਕੁੰਠ ਦੀ ਲੋੜ ਨਹੀਂ ਹੈ) ਤੂੰ ਮੇਰਾ ਦਾਤਾ ਹੈਂ, ਮੈਂ ਸਦਾ (ਤੇਰੇ ਦਰ ਦਾ) ਮੰਗਤਾ ਹਾਂ (ਜੋ ਕੁਝ ਤੂੰ ਮੈਨੂੰ ਦੇ ਰਿਹਾ ਹੈਂ ਉਹੀ ਠੀਕ ਹੈ, ਤੇਰੀ ਕਿਸੇ ਭੀ ਦਾਤ ਅੱਗੇ) ਜੇ ਮੈਂ ਨਾਹ-ਨੁੱਕਰ ਕਰਾਂ ਤਾਂ ਇਹ ਮੇਰੀ ਗੁਨਹਗਾਰੀ ਹੋਵੇਗੀ । ਮੈਂ ਤੇਰਾ ਦਾਸ ਕਬੀਰ ਤੇਰੀ ਸ਼ਰਨ ਆਇਆ ਹਾਂ । ਹੇ ਰਹਿਮ ਕਰਨ ਵਾਲੇ ! ਮੈਨੂੰ ਆਪਣੇ ਚਰਨਾਂ ਦੇ ਨੇੜੇ ਰੱਖ, (ਇਹੀ ਮੇਰੇ ਲਈ) ਬਹਿਸ਼ਤ ਹੈ ।੪।੭।੧੫।

ਨੋਟ :—ਲਫ਼ਜ਼ 'ਦਾਸੁ' ਦੀ ਵਰਤੋਂ ਦੱਸਦੀ ਹੈ ਕਿ ਕਬੀਰ ਜੀ ਹਿੰਦੂ-ਘਰ ਦੇ ਜੰਮੇ-ਪਲੇ ਹੋਏ ਸਨ, ਮੁਸਲਮਾਨ ਨਹੀਂ ਸਨ ।

ਨੋਟ :—ਇਸ ਸ਼ਬਦ ਵਿਚ ਮੁਸਲਮਾਨਾਂ ਦੇ ਮਿਥੇ ਹੋਏ ਬਹਿਸ਼ਤ ਨੂੰ ਰੱਦ ਕੇ ਅਗਲੇ ਸ਼ਬਦ ਵਿਚ ਹਿੰਦੂਆਂ ਦੇ ਮਿਥੇ ਬੈਕੁੰਠ ਦਾ ਜ਼ਿਕਰ ਕਰਦੇ ਹਨ ।

**ਸਭੁ ਕੋਈ ਚਲਨ ਕਹਤ ਹੈ ਊਹਾਂ ॥ ਨਾ ਜਾਨਉ, ਬੈਕੁੰਠੁ ਹੈ ਕਹਾਂ ॥੧॥ ਰਹਾਉ ॥ ਆਪ ਆਪ ਕਾ ਮਰਮੁ ਨ ਜਾਨਾਂ ॥ ਬਾਤਨ ਹੀ, ਬੈਕੁੰਠੁ ਬਖਾਨਾਂ ॥੧॥ ਜਬ ਲਗੁ ਮਨ ਬੈਕੁੰਠ ਕੀ ਆਸ ॥ ਤਬ ਲਗੁ ਨਾਹੀ ਚਰਨ ਨਿਵਾਸ ॥੨॥ ਖਾਈ ਕੋਟੁ ਨ ਪਰਲ ਪਗਾਰਾ ॥ ਨਾ ਜਾਨਉ ਬੈਕੁੰਠ ਦੁਆਰਾ ॥੩॥ ਕਹਿ ਕਮੀਰ ਅਬ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ॥੪॥੮॥੧੬॥ {ਪੰਨਾ ੧੧੬੧}**

**ਪਦ ਅਰਥ** :—ਸਭੁ ਕੋਈ—ਹਰ ਕੋਈ, ਹਰੇਕ ਬੰਦਾ । ਊਹਾਂ—ਉਸ ਬੈਕੁੰਠ ਵਿਚ । ਨਾ ਜਾਨਉ—ਮੈਂ ਨਹੀਂ ਜਾਣਦਾ, ਮੈਨੂੰ ਤਾਂ ਪਤਾ ਨਹੀਂ । ਕਹਾਂ—ਕਿੱਥੇ ? ।੧।ਰਹਾਉ।

ਮਰਮੁ—ਭੇਦ । ਬਾਤਨ ਹੀ—ਨਿਰੀਆਂ ਗੱਲਾਂ ਨਾਲ । ਬਖਾਨਾਂ—ਬਿਆਨ ਕਰ ਰਹੇ ਹਨ ।੧।

ਮਨ—ਹੇ ਮਨ ! ।੨।

ਖਾਈ—ਕਿਲ੍ਹੇ ਦੇ ਦੁਆਲੇ ਡੂੰਘੀ ਤੇ ਚੌੜੀ ਖਾਈ ਜੋ ਕਿਲ੍ਹੇ ਦੀ ਰਾਖੀ ਲਈ ਪਾਣੀ ਨਾਲ ਭਰੀ ਰੱਖੀਦੀ ਹੈ । ਕੋਟੁ—ਕਿਲ੍ਹਾ । ਪਰਲ—{ਸ਼ਕਟ. ਪ ਲ—ਅ ਲਓਰਗਇ ਗਰਓਨਓਰੇ. ਪੱ ਲ—ਅ ਟੋਨ, ਚਟਿ} ਸ਼ਹਿਰ । ਪਗਾਰਾ—{ਸ਼ਕਟ. ਪ੍ਰਾਕਾਰ—ਅ ਰਓਮਪਓਰਟ} ਫ਼ਸੀਲ, ਸ਼ਹਿਰ ਦੀ ਵੱਡੀ ਦੀਵਾਰ ਚੁਫੇਰੇ ਦੀ ।੩।

ਕਮੀਰ—ਕਬੀਰ । ਕਾਹਿ—ਕਿਸ ਨੂੰ ? ਆਹਿ—ਹੈ ।੪।

ਨੋਟ :—ਕਈ ਸੱਜਨ 'ਪਰਲਪ ਗਾਰਾ' ਪਾਠ ਕਰ ਕੇ ਅਰਥ ਕਰਦੇ ਹਨ 'ਗਾਰੇ ਨਾਲ ਚੰਗੀ ਤਰ੍ਹਾਂ ਲਿਪਿਆ ਹੋਇਆ' । ਪਰ ਇਹ ਫਬਦਾ ਨਹੀਂ ਹੈ । ਕਿਲ੍ਹੇ ਨੂੰ ਗਾਰੇ ਨਾਲ ਲਿੰਬਣ ਵਿਚ ਕੋਈ ਖ਼ੂਬਸੂਰਤੀ ਨਹੀਂ ਜਾਪਦੀ । ਲੋਕਾਂ ਦਾ ਮਿਥਿਆ ਹੋਇਆ ਬੈਕੁੰਠ ਇਕ ਸੁੰਦਰ ਸੁਹਣਾ ਸ਼ਹਿਰ ਹੋਣਾ ਚਾਹੀਦਾ ਹੈ, ਗਾਰੇ ਨਾਲ ਲਿੰਬੇ ਹੋਏ ਕੱਚੇ ਕੋਠੇ ਤਾਂ ਧਰਤੀ ਉੱਤੇ ਭੀ ਕੰਗਾਲ ਗ਼ਰੀਬਾਂ ਦੇ ਹੀ ਹਨ । ਉਹ ਬੈਕੁੰਠ ਕਾਹਦਾ ਜਿੱਥੇ ਕੱਚੇ ਹੀ ਕੋਠੇ ਹੋਣਗੇ ?

**ਅਰਥ** :—ਹਰ ਕੋਈ ਆਖ ਰਿਹਾ ਹੈ ਕਿ ਮੈਂ ਉਸ ਬੈਕੁੰਠ ਵਿਚ ਅੱਪੜਨਾ ਹੈ । ਪਰ ਮੈਨੂੰ ਤਾਂ ਸਮਝ ਨਹੀਂ ਆਈ, (ਇਹਨਾਂ ਦਾ ਉਹ) ਬੈਕੁੰਠ ਕਿੱਥੇ ਹੈ ।੧।ਰਹਾਉ।

(ਇਹਨਾਂ ਲੋਕਾਂ ਨੇ) ਆਪਣੇ ਆਪ ਦਾ ਤਾਂ ਭੇਤ ਨਹੀਂ ਪਾਇਆ, ਨਿਰੀਆਂ ਗੱਲਾਂ ਨਾਲ ਹੀ 'ਬੈਕੁੰਠ' ਆਖ ਰਹੇ ਹਨ ।੧।

ਹੇ ਮਨ ! ਜਦ ਤਕ ਤੇਰੀਆਂ ਬੈਕੁੰਠ ਅੱਪੜਨ ਦੀਆਂ ਆਸਾਂ ਹਨ, ਤਦ ਤਕ ਪ੍ਰਭੂ ਦੇ ਚਰਨਾਂ ਵਿਚ ਨਿਵਾਸ ਨਹੀਂ ਹੋ ਸਕਦਾ ।੨।

ਮੈਨੂੰ ਤਾਂ ਪਤਾ ਨਹੀਂ (ਇਹਨਾਂ ਲੋਕਾਂ ਦੇ) ਬੈਕੁੰਠ ਦਾ ਬੂਹਾ ਕਿਹੋ ਜਿਹਾ ਹੈ, ਕਿਹੋ ਜਿਹਾ ਸ਼ਹਿਰ ਹੈ, ਕਿਹੋ ਜਿਹੀ ਉਸ ਦੀ ਫ਼ਸੀਲ ਹੈ, ਤੇ ਕਿਹੋ ਜਿਹੀ ਉਸ ਦੇ ਦੁਆਲੇ ਖਾਈ ਹੈ ।੩।

ਕਬੀਰ ਆਖਦਾ ਹੈ—(ਇਹ ਲੋਕ ਸਮਝਦੇ ਨਹੀਂ ਕਿ ਅਗਾਂਹ ਕਿਤੇ ਬੈਕੁੰਠ ਨਹੀਂ ਹੈ) ਕਿਸ ਨੂੰ ਹੁਣ ਆਖੀਏ ਕਿ ਸਾਧ-ਸੰਗਤ ਹੀ ਬੈਕੁੰਠ ਹੈ ? (ਤੇ ਉਹ ਬੈਕੁੰਠ ਇੱਥੇ ਹੀ ਹੈ) ।੪।੮।੧੬।

**ਕਿਉ ਲੀਜੈ ਗਢੁ ਬੰਕਾ ਭਾਈ ॥ ਦੋਵਰ ਕੋਟ ਅਰੁ ਤੇਵਰ ਖਾਈ ॥੧॥ ਰਹਾਉ ॥ ਪਾਂਚ ਪਚੀਸ ਮੋਹ ਮਦ ਮਤਸਰ, ਆਡੀ ਪਰਬਲ ਮਾਇਆ ॥ ਜਨ ਗਰੀਬ ਕੋ ਜੋਰੁ ਨ ਪਹੁਚੈ, ਕਹਾ ਕਰਉ ਰਘੁਰਾਇਆ ॥੧॥ ਕਾਮੁ ਕਿਵਾਰੀ, ਦੁਖੁ ਸੁਖੁ ਦਰਵਾਨੀ, ਪਾਪੁ ਪੁੰਨੁ ਦਰਵਾਜਾ ॥ ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ, ਤਹ ਮਨੁ ਮਾਵਾਸੀ ਰਾਜਾ ॥੨॥ ਸ੍ਵਾਦ ਸਨਾਹ, ਟੋਪੁ ਮਮਤਾ ਕੋ, ਕੁਬੁਧਿ ਕਮਾਨ ਚਢਾਈ ॥ ਤਿਸਨਾ ਤੀਰ ਰਹੇ ਘਟ ਭੀਤਰਿ, ਇਉ ਗਢੁ ਲੀਓ ਨ ਜਾਈ ॥੩॥ ਪ੍ਰੇਮ ਪਲੀਤਾ, ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ ॥ ਬ੍ਰਹਮ ਅਗਨਿ ਸਹਜੇ ਪਰਜਾਲੀ, ਏਕਹਿ ਚੋਟ ਸਿਝਾਇਆ ॥੪॥ ਸਤੁ ਸੰਤੋਖੁ ਲੈ ਲਰਨੇ ਲਾਗਾ, ਤੋਰੇ ਦੁਇ ਦਰਵਾਜਾ ॥ ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ, ਪਕਰਿਓ ਗਢ ਕੋ ਰਾਜਾ ॥੫॥ ਭਗਵਤ ਭੀਰਿ ਸਕਤਿ ਸਿਮਰਨ ਕੀ, ਕਟੀ ਕਾਲ ਭੈ ਫਾਸੀ ॥ ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ, ਰਾਜੁ ਲੀਓ ਅਬਿਨਾਸੀ ॥੬॥੯॥੧੭॥ {ਪੰਨਾ ੧੧੬੧}**

**ਪਦ ਅਰਥ** :—ਕਿਉ ਲੀਜੈ—ਕਿਵੇਂ ਜਿੱਤਿਆ ਜਾਏ ? ਕਾਬੂ ਕਰਨਾ ਬੜਾ ਔਖਾ ਹੈ । ਗਢੁ—ਕਿਲ੍ਹਾ । ਬੰਕਾ—ਪੱਕਾ । ਭਾਈ—ਹੇ ਭਾਈ ! ਦੋਵਰ ਕੋਟ—ਦ੍ਵੈਤ ਦੀ ਦੋਹਰੀ ਕੰਧ (ਫ਼ਸੀਲ) । ਤੇਵਰ ਖਾਈ—ਤਿੰਨ

ਗੁਣਾਂ ਦੀ ਤੇਹਰੀ ਖਾਈ । ਖਾਈ—ਡੂੰਘੀ ਤੇ ਚੌੜੀ ਖ਼ਾਲੀ ਥਾਂ ਜੋ ਕਿਲ੍ਹੇ ਦੀ ਹਿਫ਼ਾਜ਼ਤ ਵਾਸਤੇ ਹੁੰਦੀ ਹੈ, ਤੇ ਪਾਣੀ ਨਾਲ ਭਰੀ ਰਹਿੰਦੀ ਹੈ ।੧।ਰਹਾਉ।

ਪਾਂਚ—ਪੰਜ (ਕਾਮਾਦਿਕ) । ਪਚੀਸ—ਸਾਂਖ ਮਤ ਦੇ ਮਿਥੇ ੨੫ ਤੱਤ । ਮਦ—ਅਹੰਕਾਰ ਦਾ ਨਸ਼ਾ । ਮਤਸਰ—ਈਰਖਾ । ਆਡੀ—ਆੜ, ਛਹੀ, ਜਿਸ ਦਾ ਆਸਰਾ ਲੈ ਕੇ ਫ਼ੌਜਾਂ ਲੜਦੀਆਂ ਹਨ ।੧।

ਕਿਵਾਰੀ—ਕਿਵਾੜ ਦਾ ਰਾਖਾ, ਕਿਵਾੜ ਖੋਲ੍ਹਣ ਵਾਲਾ । ਦਰਵਾਨੀ—ਪਹਿਰੇਦਾਰ । ਦੁੰਦਰ—ਲੜਾਕਾ । ਤਹ—ਉਸ ਕਿਲ੍ਹੇ ਵਿਚ । ਮਾਵਾਸੀ—ਆਕੀ ।੨।

ਸਨਾਹ—ਜ਼ਿਰਹ-ਬਕਤਰ, ਸੰਜੋਅ, ਲੋਹੇ ਦੀ ਜਾਲੀ ਦੀ ਪੁਸ਼ਾਕ ਜੋ ਜੰਗ ਸਮੇ ਪਹਿਨੀਦੀ ਹੈ । ਮਮਤਾ—ਅਪਣੱਤ । ਕੁਬੁਧਿ—ਖੋਟੀ ਮੱਤ । ਚਢਾਈ—ਤਾਣੀ ਹੋਈ ਹੈ । ਤਿਸਨਾ—ਤ੍ਰਿਸ਼ਨਾ, ਲਾਲਚ । ਘਟ ਭੀਤਰਿ—ਹਿਰਦੇ ਵਿਚ ।੩।

ਬ੍ਰਹਮ ਅਗਨਿ—ਰੱਬੀ-ਜੋਤ । ਸਹਜੇ—ਸਹਿਜ ਅਵਸਥਾ ਵਿਚ (ਅੱਪੜ ਕੇ) । ਪਰਜਾਲੀ—ਚੰਗੀ ਤਰ੍ਹਾਂ ਬਾਲੀ ।੪।

ਦੁਇ—ਦੋਵੇਂ ।੫।

ਭਗਵਤ ਭੀਰਿ—ਭਗਵਾਨ ਦਾ ਸਿਮਰਨ ਕਰਨ ਵਾਲਿਆਂ ਦੀ ਭੀੜ, ਸਾਧ-ਸੰਗਤ । ਸਕਤਿ—ਤਾਕਤ । ਅਬਨਾਸੀ—ਨਾਹ ਨਾਸ ਹੋਣ ਵਾਲਾ ।੬।

**ਅਰਥ** :—ਹੇ ਭਾਈ ! ਇਹ (ਸਰੀਰ-ਰੂਪ) ਪੱਕਾ ਕਿਲ੍ਹਾ ਕਾਬੂ ਕਰਨਾ ਬਹੁਤ ਔਖਾ ਹੈ । ਇਸ ਦੇ ਦੁਆਲੇ ਦ੍ਵੈਤ ਦੀ ਦੋਹਰੀ ਫ਼ਸੀਲ ਤੇ ਤਿੰਨ ਗੁਣਾਂ ਦੀ ਤੇਹਰੀ ਖਾਈ ਹੈ ।੧।ਰਹਾਉ।

ਬਲ ਵਾਲੀ ਮਾਇਆ ਦਾ ਆਸਰਾ ਲੈ ਕੇ ਪੰਜ ਕਾਮਾਦਿਕ, ਪੰਝੀ ਤੱਤ, ਮੋਹ, ਅਹੰਕਾਰ, ਈਰਖਾ (ਦੀ ਫ਼ੌਜ ਲੜਨ ਨੂੰ ਤਿਆਰ ਹੈ) । ਹੇ ਪ੍ਰਭੂ ! ਮੇਰੀ ਗ਼ਰੀਬ ਦੀ ਕੋਈ ਪੇਸ਼ ਨਹੀਂ ਜਾਂਦੀ, (ਦੱਸ,) ਮੈਂ ਕੀਹ ਕਰਾਂ ? ।੧।

ਕਾਮ (ਇਸ ਕਿਲ੍ਹੇ ਦੇ) ਬੂਹੇ ਦਾ ਮਾਲਕ ਹੈ, ਦੁਖ ਤੇ ਸੁਖ ਪਹਿਰੇਦਾਰ ਹਨ, ਪਾਪ ਤੇ ਪੁੰਨ (ਕਿਲ੍ਹੇ ਦੇ) ਦਰਵਾਜ਼ੇ ਹਨ, ਬੜਾ ਲੜਾਕਾ ਕ੍ਰੋਧ (ਕਿਲ੍ਹੇ ਦਾ) ਚੌਧਰੀ ਹੈ । ਅਜਿਹੇ ਕਿਲ੍ਹੇ ਵਿਚ ਮਨ ਰਾਜਾ ਆਕੀ ਹੋ ਕੇ ਬੈਠਾ ਹੈ ।੨।

(ਜੀਭ ਦੇ) ਚਸਕੇ (ਮਨ-ਰਾਜੇ ਨੇ) ਸੰਜੋਅ (ਪਹਿਨੀ ਹੋਈ ਹੈ), ਮਮਤਾ ਦਾ ਟੋਪ (ਪਾਇਆ ਹੋਇਆ ਹੈ), ਭੈੜੀ ਮੱਤ ਦੀ ਕਮਾਨ ਕੱਸੀ ਹੋਈ ਹੈ, ਤ੍ਰਿਸ਼ਨਾ ਦੇ ਤੀਰ ਅੰਦਰ ਹੀ ਅੰਦਰ ਕੱਸੇ ਹੋਏ ਹਨ । ਅਜਿਹਾ ਕਿਲ੍ਹਾ (ਮੈਥੋਂ) ਜਿੱਤਿਆ ਨਹੀਂ ਜਾ ਸਕਦਾ ।੩।

(ਪਰ ਜਦੋਂ ਮੈਂ ਪ੍ਰਭੂ-ਚਰਨਾਂ ਦੇ) ਪ੍ਰੇਮ ਦਾ ਪਲੀਤਾ ਲਾਇਆ, (ਪ੍ਰਭੂ-ਚਰਨਾਂ ਵਿਚ ਜੁੜੀ) ਸੁਰਤ ਨੂੰ ਹਵਾਈ ਬਣਾਇਆ, (ਗੁਰੂ ਦੇ ਬਖ਼ਸ਼ੇ) ਗਿਆਨ ਦਾ ਗੋਲਾ ਚਲਾਇਆ, ਸਹਿਜ ਅਵਸਥਾ ਵਿਚ ਅੱਪੜ ਕੇ ਅੰਦਰ ਰੱਬੀ-ਜੋਤ ਜਗਾਈ, ਤਾਂ ਇੱਕੋ ਹੀ ਸੱਟ ਨਾਲ ਕਾਮਯਾਬੀ ਹੋ ਗਈ ।੪।

ਸਤ ਤੇ ਸੰਤੋਖ ਲੈ ਕੇ ਮੈਂ (ਉਸ ਫ਼ੌਜ ਦੇ ਟਾਕਰੇ ਤੇ) ਲੜਨ ਲੱਗ ਪਿਆ, ਦੋਵੇਂ ਦਰਵਾਜ਼ੇ ਮੈਂ ਭੰਨ ਲਏ, ਸਤਿਗੁਰੂ ਤੇ ਸਤਸੰਗ ਦੀ ਮਿਹਰ ਨਾਲ ਮੈਂ ਕਿਲ੍ਹੇ ਦਾ (ਆਕੀ) ਰਾਜਾ ਫੜ ਲਿਆ ।੫।

ਸਤਸੰਗ ਤੇ ਸਿਮਰਨ ਦੇ ਬਲ ਨਾਲ ਮੈਂ ਕਾਲ ਦੀ ਫਾਹੀ, ਦੁਨੀਆ ਦੇ ਡਰਾਂ ਦੀ ਫਾਹੀ, ਵੱਢ ਲਈ ਹੈ । ਪ੍ਰਭੂ ਦਾ ਦਾਸ ਕਬੀਰ ਹੁਣ ਕਿਲ੍ਹੇ ਦੇ ਉੱਪਰ ਚੜ੍ਹ ਬੈਠਾ ਹੈ (ਸਰੀਰ ਨੂੰ ਵੱਸ ਕਰ ਚੁਕਿਆ ਹੈ), ਤੇ ਕਦੇ ਨਾਹ ਨਾਸ ਹੋਣ ਵਾਲੀ ਆਤਮਕ ਬਾਦਸ਼ਾਹੀ ਲੈ ਚੁਕਾ ਹੈ ।੬।੯।੧੭।

ਨੋਟ :—ਪਚੀਸ—ਸਾਂਖ ਮਤ ਦੇ ਮਿਥੇ ੨੫ ਤੱਤ :—

੧. ਪ੍ਰਕ੍ਰਿਤੀ (ਕੁਦਰਤ, ਜਿਸ ਤੋਂ ਸਭ ਵਸਤਾਂ ਬਣੀਆਂ ਹਨ ਅਤੇ ਜੋ ਆਪ ਕਿਸੇ ਤੋਂ ਨਹੀਂ ਬਣੀ ਅਤੇ ਜੋ ਸਤ-ਰਜ-ਤਮ ਤਿੰਨ ਗੁਣਾਂ ਦੀ ਸਮ ਅਵਸਥਾ-ਰੂਪ ਹੈ) ।

੨. ਮਹੱਤੱਤ (ਇਹ ਤੱਤ ਸਰੀਰ ਵਿਚ ਬੁੱਧੀ ਰੂਪ ਵਿਚ ਟਿਕਿਆ ਹੋਇਆ ਹੈ; ਪ੍ਰਕ੍ਰਿਤੀ ਵਿਚ ਹਿਲਜੁਲ ਦੇ ਕਾਰਨ ਇਹ ਤੱਤ ਪੈਦਾ ਹੋਇਆ) ।

੩. ਅਹੰਕਾਰ (ਜਿਸ ਦਾ ਰੂਪ 'ਹਉਮੈ' ਹੈ) ।

੪-੮. ਪੰਜ ਤਨਮਾਤ੍ਰ (ਰੂਪ, ਰਸ, ਗੰਧ, ਸਪਰਸ਼, ਸ਼ਬਦ) । {ਤਨਮਾਤ੍ਰ—ਸਾਂਖ ਮਤ ਅਨੁਸਾਰ ਪੰਜ ਤੱਤਾਂ ਦਾ ਆਦਿ ਰੂਪ ਜਿਨ੍ਹਾਂ ਵਿਚ ਕੋਈ ਮਿਲਾਵਟ ਨਾਹ ਹੋਈ ਹੋਵੇ—ਰੂਪ, ਰਸ, ਗੰਧ, ਸਪਰਸ਼, ਸ਼ਬਦ । ਸਾਂਖ ਅਨੁਸਾਰ ਪ੍ਰਕ੍ਰਿਤੀ ਤੋਂ ਮਹੱਤੱਤ ਪੈਦਾ ਹੋਇਆ, ਮਹੱਤੱਤ ਤੋਂ ਅਹੰਕਾਰ ਅਤੇ ਅਹੰਕਾਰ ਤੋਂ ੧੬ ਪਦਾਰਥ :—ਪੰਜ ਗਿਆਨ ਇੰਦ੍ਰੇ, ਕਰਮ ਇੰਦ੍ਰੇ, ਪੰਜ ਤਨਮਾਤ੍ਰ ਅਤੇ ਇਕ ਮਨ ।}

੯-੧੯. ਗਿਆਰਾਂ ਇੰਦ੍ਰੀਆਂ—ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਇੱਕ ਮਨ ।

੨੦-੨੪. ਪੰਜ ਮਹਾ ਭੂਤ—ਪ੍ਰਿਥਵੀ, ਜਲ, ਅਗਨਿ, ਪਵਨ, ਆਕਾਸ਼ ।

੨੫. ਪੁਰਸ਼ (ਚੇਤਨ-ਸ਼ਕਤੀ)

ਸਾਂਖ ਅਨੁਸਾਰ ਜਗਤ ਨਿੱਤ ਹੈ, ਪਰਿਣਾਮ-ਰੂਪ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ । ਪ੍ਰਕ੍ਰਿਤੀ ਨੂੰ ਪੁਰਸ਼ ਦੀ, ਪੁਰਸ਼ ਨੂੰ ਪ੍ਰਕ੍ਰਿਤੀ ਦੀ ਸਹਾਇਤਾ ਦੀ ਲੋੜ ਰਹਿੰਦੀ ਹੈ । ਇਕੱਲੇ ਦੋਵੇਂ ਨਿਸਫਲ ਹਨ । ਜੀਵਾਤਮਾ ਹਰੇਕ ਸਰੀਰ ਵਿਚ ਵੱਖ ਵੱਖ ਹਨ ।

ਬੁੱਧੀ, ਅਹੰਕਾਰ, ਗਿਆਰਾਂ ਇੰਦ੍ਰੀਆਂ, ਪੰਜ ਤਨਮਾਤ੍ਰ—ਇਹਨਾਂ ਅਠਾਰਾਂ ਦਾ ਸਮੁਦਾਈ ਸੂਖਮ ਸਰੀਰ ਹੈ । ਇਹੀ ਸੂਖਮ ਸਰੀਰ ਕਰਮ ਅਤੇ ਗਿਆਨ ਦਾ ਆਸਰਾ ਹੈ । ਸਥੂਲ ਸਰੀਰ ਦੇ ਨਾਸ ਹੋਇਆਂ ਇਸ ਦਾ ਨਾਸ ਨਹੀਂ ਹੁੰਦਾ । ਕਰਮ ਅਤੇ ਗਿਆਨ-ਵਾਸ਼ਨਾ ਦਾ ਪ੍ਰੇਰਿਆ ਹੋਇਆ ਸੂਖਮ ਸਰੀਰ ਇਕ ਸਥੂਲ ਸਰੀਰ ਵਿਚੋਂ ਨਿਕਲ ਕੇ ਦੂਜੇ ਵਿਚ ਜਾ ਪ੍ਰਵੇਸ਼ ਕਰਦਾ ਹੈ । ਪ੍ਰਲੈ ਤਕ ਇਸ ਦਾ ਨਾਸ ਨਹੀਂ ਹੁੰਦਾ । ਪ੍ਰਲੈ ਸਮੇ ਇਹ ਪ੍ਰਕ੍ਰਿਤੀ ਵਿਚ ਲੀਨ ਹੋ ਜਾਂਦਾ ਹੈ । ਸ੍ਰਿਸ਼ਟੀ ਦੀ ਉਤਪੱਤੀ ਵੇਲੇ ਫਿਰ ਨਵੇਂ ਸਿਰੇ ਪੈਦਾ ਹੋ ਜਾਂਦਾ ਹੈ ।

ਜਦੋਂ ਪੁਰਸ਼ ਵਿਵੇਕ ਨਾਲ ਆਪਣੇ ਆਪ ਨੂੰ ਪ੍ਰਕ੍ਰਿਤੀ ਅਤੇ ਉਸ ਦੇ ਕਾਰਜਾਂ ਤੋਂ ਵੱਖਰਾ ਵੇਖਦਾ ਹੈ, ਤਦੋਂ ਬੁੱਧੀ ਦੇ ਕਾਰਨ ਪ੍ਰਾਪਤ ਹੋਏ ਸੰਤਾਪਾਂ ਤੋਂ ਦੁਖੀ ਨਹੀਂ ਹੁੰਦਾ ਇਸ ਭਿੰਨਤਾ ਦਾ ਨਾਮ ਮੁਕਤੀ ਹੈ ।

**ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥ ਮਨੁ ਨ ਡਿਗੈ, ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥ ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥**

**ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥ ਕਹਿ ਕੰਬੀਰ ਕੋਊ ਸੰਗ ਨ ਸਾਥ ॥ ਜਲ ਥਲ ਰਾਖਨ ਹੈ ਰਘੁਨਾਥ ॥੩॥੧੦॥੧੮॥ {ਪੰਨਾ ੧੧੬੨}**

ਨੋਟ :—ਕਬੀਰ ਜੀ ਸਾਰੀ ਉਮਰ ਧਾਰਮਿਕ ਜ਼ਾਹਰਦਾਰੀ, ਭੇਖ, ਕਰਮ-ਕਾਂਡ ਆਦਿਕ ਨੂੰ ਵਿਅਰਥ ਆਖਦੇ ਰਹੇ । ਹਿੰਦੂ ਕੌਮ ਦੇ ਗੜ੍ਹ ਬਨਾਰਸ ਵਿਚ ਰਹਿੰਦੇ ਹੋਏ ਭੀ ਇਹਨਾਂ ਲੋਕਾਂ ਤੋਂ ਨਹੀਂ ਡਰੇ । ਇਹ ਕੁਦਰਤੀ ਗੱਲ ਸੀ ਕਿ ਉੱਚੀ ਜਾਤ ਦੇ ਲੋਕ ਇਹਨਾਂ ਦੇ ਵਿਰੋਧੀ ਬਣ ਜਾਣ । ਉਹਨਾਂ ਵਲੋਂ ਆਏ ਕਿਸੇ ਕਸ਼ਟ ਦਾ ਇਸ ਸ਼ਬਦ ਵਿਚ ਜ਼ਿਕਰ ਹੈ, ਤੇ ਫ਼ੁਰਮਾਂਦੇ ਹਨ ਕਿ ਜੋ ਮਨੁੱਖ ਪ੍ਰਭੂ-ਚਰਨਾਂ ਵਿਚ ਜੁੜਿਆ ਰਹੇ ਉਹ ਕਿਸੇ ਮੁਸੀਬਤ ਵਿਚ ਡੋਲਦਾ ਨਹੀਂ ।

**ਪਦ ਅਰਥ** :—ਗੁਸਾਇਨਿ—ਜਗਤ ਦੀ ਮਾਤਾ । ਗੋਸਾਈ—ਜਗਤ ਦਾ ਮਾਲਕ । {ਨੋਟ :—ਲਫ਼ਜ਼ 'ਗੋਸਾਈ' ਤੋਂ 'ਗੁਸਾਇਨ' ਇਸਤ੍ਰੀ-ਲਿੰਗ ਹੈ} । ਗਹਿਰ—ਡੂੰਘੀ । ਖਰੇ—ਲੈ ਗਏ । ਡਿਗੈ—ਡੋਲਦਾ ।ਰਹਾਉ।

ਮ੍ਰਿਗਛਾਲਾ—ਹਰਨ ਦੀ ਖੱਲ ।੨।

ਰਘੁਨਾਥ—ਪਰਮਾਤਮਾ ।੩।

**ਅਰਥ** :—(ਹੇ ਭਾਈ !) ਜਿਸ ਮਨੁੱਖ ਦਾ ਮਨ ਪ੍ਰਭੂ ਦੇ ਸੁਹਣੇ ਚਰਨਾਂ ਵਿਚ ਲੀਨ ਰਹੇ, ਉਸ ਦਾ ਮਨ (ਕਿਸੇ ਕਸ਼ਟ ਵੇਲੇ) ਡੋਲਦਾ ਨਹੀਂ, ਉਸ ਦੇ ਸਰੀਰ ਨੂੰ (ਕਸ਼ਟ ਦੇ ਦੇ ਕੇ) ਡਰਾਉਣ ਤੋਂ ਕੋਈ ਲਾਭ ਨਹੀਂ ਹੋ ਸਕਦਾ ।ਰਹਾਉ।

(ਇਹ ਵਿਰੋਧੀ ਲੋਕ) ਮੈਨੂੰ ਕਬੀਰ ਨੂੰ ਜ਼ੰਜੀਰਾਂ ਨਾਲ ਬੰਨ੍ਹ ਕੇ ਡੂੰਘੀ ਗੰਭੀਰ ਗੰਗਾ ਮਾਤਾ ਵਿਚ (ਡੋਬਣ ਲਈ) ਲੈ ਗਏ (ਭਾਵ, ਉਸ ਗੰਗਾ ਵਿਚ ਲੈ ਗਏ ਜਿਸ ਨੂੰ ਇਹ 'ਮਾਤਾ' ਆਖਦੇ ਹਨ ਤੇ ਉਸ ਮਾਤਾ ਕੋਲੋਂ ਜਾਨੋਂ ਮਰਵਾਣ ਦਾ ਅਪਰਾਧ ਕਰਾਣ ਲੱਗੇ) ।੧।

(ਪਰ ਡੁੱਬਣ ਦੇ ਥਾਂ) ਗੰਗਾ ਦੀਆਂ ਲਹਿਰਾਂ ਨਾਲ ਮੇਰੀ ਜ਼ੰਜੀਰ ਟੁੱਟ ਗਈ, ਮੈਂ ਕਬੀਰ (ਉਸ ਜਲ ਉੱਤੇ ਇਉਂ ਤਰਨ ਲੱਗ ਪਿਆ ਜਿਵੇਂ) ਮ੍ਰਿਗਛਾਲਾ ਉੱਤੇ ਬੈਠਾ ਹੋਇਆ ਹਾਂ ।੨।

ਕਬੀਰ ਆਖਦਾ ਹੈ—(ਹੇ ਭਾਈ ! ਤੁਹਾਡੇ ਮਿਥੇ ਹੋਏ ਕਰਮ-ਕਾਂਡ ਜਾਂ ਤੀਰਥ-ਇਸ਼ਨਾਨ) ਕੋਈ ਭੀ ਸੰਗੀ ਨਹੀਂ ਬਣ ਸਕਦੇ, ਕੋਈ ਭੀ ਸਾਥੀ ਨਹੀਂ ਹੋ ਸਕਦੇ । ਪਾਣੀ ਤੇ ਧਰਤੀ ਹਰ ਥਾਂ ਇਕ ਪਰਮਾਤਮਾ ਹੀ ਰੱਖਣ-ਜੋਗ ਹੈ ।੩।੧੦।੧੮।

## ਭੈਰਉ ਕਬੀਰ ਜੀਉ ਅਸਟਪਦੀ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਅਗਮ ਦ੍ਰੁਗਮ ਗੜਿ ਰਚਿਓ ਬਾਸ ॥ ਜਾ ਮਹਿ ਜੋਤਿ ਕਰੇ ਪਰਗਾਸ ॥ ਬਿਜੁਲੀ ਚਮਕੈ, ਹੋਇ ਅਨੰਦੁ ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ ॥੧॥ ਇਹੁ ਜੀਉ ਰਾਮ ਨਾਮ ਲਿਵ ਲਾਗੈ ॥ ਜਰਾ ਮਰਨੁ ਛੂਟੈ, ਭ੍ਰਮੁ ਭਾਗੈ ॥੧॥ ਰਹਾਉ ॥ ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥ ਅਨਹਦ ਸਬਦ ਹੋਤ ਝੁਨਕਾਰ ॥ ਜਿਹ ਪਉੜ੍ਹੇ ਪ੍ਰਭ ਸ੍ਰੀ ਗੋਪਾਲ ॥੨॥ ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥ ਅਗਮ ਅਗੋਚਰੁ ਰਹਿਆ ਅਭ ਅੰਤ ॥ ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥੩॥ ਕਦਲੀ ਪੁਹਪ ਧੂਪ ਪਰਗਾਸ ॥ ਰਜ ਪੰਕਜ ਮਹਿ ਲੀਓ ਨਿਵਾਸ ॥ ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥੪॥ ਅਰਧ ਉਰਧ ਮੁਖਿ ਲਾਗੋ ਕਾਸੁ ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥ ਊਹਾਂ**

**ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥੫॥ ਸੋ ਬ੍ਰਹਮੰਡਿ, ਪਿੰਡਿ ਸੋ ਜਾਨੁ ॥ ਮਾਨਸਰੋਵਰਿ ਕਰਿ ਇਸਨਾਨੁ ॥ ਸੋਹੰ ਸੋ ਜਾ ਕਉ ਹੈ ਜਾਪ ॥ ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥੬॥ ਅਬਰਨ ਬਰਨ ਘਾਮ ਨਹੀ ਛਾਮ ॥ ਅਵਰ ਨ ਪਾਈਐ, ਗੁਰ ਕੀ ਸਾਮ ॥ ਟਾਰੀ ਨ ਟਰੈ, ਆਵੈ ਨ ਜਾਇ ॥ ਸੁੰਨ ਸਹਜ ਮਹਿ ਰਹਿਓ ਸਮਾਇ ॥੭॥ ਮਨ ਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥ ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥੮॥੧॥ {ਪੰਨਾ ੧੧੬੨}**

**ਪਦ ਅਰਥ** :—ਅਗਮ—ਅ-ਗਮ, ਜਿਸ ਤਕ ਪਹੁੰਚ ਨਾਹ ਹੋ ਸਕੇ । ਦ੍ਰਗਮ—ਦੁਰਗਮ, ਜਿਸ ਤਕ ਅੱਪੜਨਾ ਮੁਸ਼ਕਲ ਹੋਵੇ । ਗੜਿ—ਕਿਲ੍ਹੇ ਵਿਚ । ਬਾਸ—ਵਿਸੇਬਾ, ਰਿਹਾਇਸ਼ । ਜਾ ਮਹਿ—ਜਿਸ (ਮਨੁੱਖ ਦੇ ਹਿਰਦੇ) ਵਿਚ । ਜਿਹ ਪਉੜੇ—ਜਿਸ ਟਿਕਾਣੇ ਤੇ, ਜਿਸ ਹਿਰਦੇ ਵਿਚ ।੧।

ਜੀਉ—ਜੀਵ । ਜਰਾ—ਬੁਢੇਪਾ । ਮਰਨੁ—ਮੌਤ । ਭ੍ਰਮੁ—ਭਟਕਣਾ ।੧।ਰਹਾਉ।

ਅਬਰਨ ਬਰਨ ਸਿਉ—ਨੀਵੀਂ ਤੇ ਉੱਚੀ ਜਾਤ ਨਾਲ । ਅਬਰਨ—ਨੀਵੀਂ ਜਾਤ । ਸਿਉ—ਨਾਲ । ਹਉਮੈ ਗੀਤ ਗਾਵਨਿ—ਸਦਾ ਅਹੰਕਾਰ ਦੀਆਂ ਗੱਲਾਂ ਕਰਦੇ ਰਹਿੰਦੇ ਹਨ । ਅਨਹਦ—ਇੱਕ-ਰਸ । ਝੁਨਕਾਰ—ਸੁੰਦਰ ਰਾਗ ।੨।

ਮੰਡਾ—ਬਣਾਏ ਹਨ । ਤ੍ਰਿਅ ਅਸਥਾਨ—ਤਿੰਨੇ ਭਵਨ । ਅਭ ਅੰਤ—('ਰਾਮ ਨਾਮ' ਨਾਲ 'ਲਿਵ' ਲਾਣ ਵਾਲੇ ਦੇ) ਹਿਰਦੇ ਵਿਚ । ਅਭ—ਹਿਰਦਾ । ਅੰਤ—ਅੰਤਰਿ । ਧਰਨੀਧਰ ਮੰਤ—ਧਰਤੀ-ਦੇ-ਆਸਰੇ-ਪ੍ਰਭੂ ਦੇ ਭੇਤ ਦਾ ।੩।

ਕਦਲੀ—ਕੇਲਾ । ਪੁਹਪ—ਫੁੱਲ । ਧੂਪ—ਸੁਗੰਧੀ । ਰਜ—ਮਕਰੰਦ, ਫੁੱਲ ਦੇ ਅੰਦਰ ਦੀ ਧੂੜ । ਪੰਕਜ—ਕੌਲ-ਫੁੱਲ । {ਪੰਕ—ਚਿੱਕੜ । ਜ—ਜੰਮਿਆ ਹੋਇਆ । ਚਿੱਕੜ ਵਿਚ ਉੱਗਿਆ ਹੋਇਆ} । ਦੁਆਦਸ ਦਲ ਅਭ—ਬਾਰ੍ਹਾਂ ਪੱਤੀਆਂ ਵਾਲਾ (ਕੌਲ-ਫੁੱਲ-ਰੂਪ) ਹਿਰਦਾ, ਪੂਰਨ ਤੌਰ ਤੇ ਖਿੜਿਆ ਹਿਰਦਾ । ਦੁਆਦਸ—ਬਾਰ੍ਹਾਂ । ਦਲ—ਪੱਤੀਆਂ । ਕਮਲਾ ਕੰਤ—ਲੱਛਮੀ ਦਾ ਪਤੀ, ਪਰਮਾਤਮਾ ।੪।

ਅਰਧ—ਹੇਠਾਂ । ਉਰਧ—ਉਤਾਂਹ । ਮੁਖਿ ਲਾਗੋ—ਦਿੱਸਦਾ ਹੈ । ਕਾਸ—ਚਾਨਣ, ਪ੍ਰਕਾਸ਼ ।੫।

ਬ੍ਰਹਮੰਡਿ—ਸਾਰੇ ਜਗਤ ਵਿਚ । ਪਿੰਡਿ—ਸਰੀਰ ਵਿਚ । ਜਾਨੁ—ਜਾਣਦਾ ਹੈ । ਮਾਨਸਰੋਵਰਿ—ਮਾਨਸਰੋਵਰ ਵਿਚ । ਕਰਿ—ਕਰੇ, ਕਰਦਾ ਹੈ । ਜਾ ਕਉ—ਜਿਸ ਮਨੁੱਖ ਦਾ । ਸੋ ਹੰ ਸੋ—ਉਹ ਮੈਂ ਉਹ ।੬।

ਘਾਮ—ਗਰਮੀ, ਧੁੱਪ । ਛਾਮ—ਛਾਂ । ਘਾਮ ਛਾਮ—ਦੁੱਖ-ਸੁਖ । ਸਾਮ—ਸ਼ਰਨ । ਟਾਰੀ—ਟਾਲੀ ਹੋਈ । ਨ ਟਰੈ—ਹਟਦੀ ਨਹੀਂ ।੭।

ਮੰਤ੍ਰਿ—(ਗੁਰੂ ਦੇ) ਮੰਤ੍ਰ ਦੁਆਰਾ । ਮਨਿ—ਮਨ ਵਿਚ ।੮।

ਨੋਟ :—ਸ਼ਬਦ ਦਾ ਕੇਂਦਰੀ ਖ਼ਿਆਲ 'ਰਹਾਉ' ਦੀ ਤੁਕ ਵਿਚ ਹੈ ।

**ਅਰਥ** :—(ਜਦੋਂ) ਇਹ ਜੀਵ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜਦਾ ਹੈ, ਤਾਂ ਇਸ ਦਾ ਬੁਢੇਪਾ (ਬੁਢੇਪੇ ਦਾ ਡਰ) ਮੁੱਕ ਜਾਂਦਾ ਹੈ, ਮੌਤ (ਦਾ ਸਹਿਮ) ਮੁੱਕ ਜਾਂਦਾ ਹੈ ਅਤੇ ਭਟਕਣਾ ਦੂਰ ਹੋ ਜਾਂਦੀ ਹੈ ।੧।ਰਹਾਉ।

(ਨਾਮ ਸਿਮਰਨ ਦੀ ਬਰਕਤਿ ਨਾਲ) ਜਿਸ ਹਿਰਦੇ ਵਿਚ ਬਾਲ-ਸੁਭਾਉ ਪ੍ਰਭੂ-ਗੋਬਿੰਦ ਆ ਵੱਸਦਾ ਹੈ, ਜਿਸ ਮਨੁੱਖ ਦੇ ਅੰਦਰ ਪ੍ਰਭੂ ਆਪਣੀ ਜੋਤ ਦਾ ਚਾਨਣ ਕਰਦਾ ਹੈ ਉਸ ਦੇ ਅੰਦਰ, ਮਾਨੋ, ਬਿਜਲੀ ਚਮਕ ਪੈਂਦੀ ਹੈ,

ਉੱਥੇ ਸਦਾ ਖਿੜਾਉ ਹੀ ਖਿੜਾਉ ਹੋ ਜਾਂਦਾ ਹੈ, ਉਹ ਮਨੁੱਖ ਇਕ ਐਸੇ ਕਿਲ੍ਹੇ ਵਿਚ ਵੱਸੋਂ ਬਣਾ ਲੈਂਦਾ ਹੈ ਜਿੱਥੇ (ਵਿਕਾਰ ਆਦਿਕਾਂ ਦੀ) ਪਹੁੰਚ ਨਹੀਂ ਹੋ ਸਕਦੀ, ਜਿੱਥੇ (ਵਿਕਾਰਾਂ ਲਈ) ਅੱਪੜਨਾ ਬੜਾ ਔਖਾ ਹੁੰਦਾ ਹੈ ।੧।

ਪਰ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਇਸੇ ਖ਼ਿਆਲ ਦੀ ਲਗਨ ਹੈ ਕਿ ਫਲਾਣਾ ਨੀਵੀਂ ਜਾਤ ਦਾ ਤੇ ਫਲਾਣਾ ਉੱਚੀ ਜਾਤ ਦਾ ਹੈ, ਉਹ ਸਦਾ ਅਹੰਕਾਰ ਦੀਆਂ ਗੱਲਾਂ ਕਰਦੇ ਰਹਿੰਦੇ ਹਨ ।

ਜਿਸ ਹਿਰਦੇ ਵਿਚ ਸ੍ਰੀ ਗੋਪਾਲ ਪ੍ਰਭੂ ਜੀ ਵੱਸਦੇ ਹਨ, ਉੱਥੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਇੱਕ-ਰਸ, ਮਾਨੋ, ਰਾਗ ਹੁੰਦਾ ਰਹਿੰਦਾ ਹੈ ।੨।

ਜੋ ਪ੍ਰਭੂ ਸਾਰੇ ਖੰਡਾਂ ਦਾ, ਮੰਡਲਾਂ ਦਾ ਸਾਜਣ ਵਾਲਾ ਹੈ, ਜੋ (ਫਿਰ) ਤਿੰਨਾਂ ਭਵਨਾਂ ਦਾ, ਤਿੰਨਾਂ ਗੁਣਾਂ ਦਾ ਨਾਸ ਕਰਨ ਵਾਲਾ ਭੀ ਹੈ, ਜਿਸ ਤਕ ਮਨੁੱਖੀ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਉਹ ਪ੍ਰਭੂ ਉਸ ਮਨੁੱਖ ਦੇ ਹਿਰਦੇ ਵਿਚ ਵੱਸਦਾ ਹੈ (ਜਿਸ ਨੇ ਪਰਮਾਤਮਾ ਦੇ ਨਾਮ ਨਾਲ ਲਿਵ ਲਾਈ ਹੋਈ ਹੈ) । ਪਰ, ਕੋਈ ਜੀਵ ਧਰਤੀ-ਦੇ-ਆਸਰੇ ਉਸ ਪ੍ਰਭੂ ਦੇ ਭੇਤ ਦਾ ਅੰਤ ਨਹੀ ਪਾ ਸਕਦਾ ।੩।

(ਸਿਮਰਨ ਦੀ ਬਰਕਤਿ ਨਾਲ) ਜਿਸ ਹਿਰਦੇ ਵਿਚ ਮਾਇਆ-ਦਾ-ਪਤੀ ਪ੍ਰਭੂ ਆ ਵੱਸਦਾ ਹੈ ਉਸ ਮਨੁੱਖ ਦੇ ਪੂਰਨ ਤੌਰ ਤੇ ਖਿੜੇ ਹੋਏ ਹਿਰਦੇ ਵਿਚ ਪ੍ਰਭੂ ਦਾ ਮੰਤਰ ਇਉਂ ਵੱਸ ਪੈਂਦਾ ਹੈ ਜਿਵੇਂ ਕੇਲੇ ਦੇ ਫੁੱਲਾਂ ਵਿਚ ਸੁਗੰਧੀ ਦਾ ਪ੍ਰਕਾਸ਼ ਹੁੰਦਾ ਹੈ, ਜਿਵੇਂ ਕੌਲ ਫੁੱਲ ਵਿਚ ਮਕਰੰਦ ਆ ਨਿਵਾਸ ਕਰਦਾ ਹੈ ।੪।

(ਜੋ ਮਨੁੱਖ ਪ੍ਰਭੂ ਦੇ ਨਾਮ ਵਿਚ ਲਿਵ ਲਾਂਦਾ ਹੈ) ਉਸ ਨੂੰ ਅਕਾਸ਼ ਪਤਾਲ ਹਰ ਥਾਂ ਪ੍ਰਭੂ ਦਾ ਹੀ ਪ੍ਰਕਾਸ਼ ਦਿੱਸਦਾ ਹੈ, ਉਸ ਦੀ ਅਫੁਰ ਸਮਾਧੀ ਵਿਚ (ਭਾਵ, ਉਸ ਦੇ ਟਿਕੇ ਹੋਏ ਮਨ ਵਿਚ) ਪਰਮਾਤਮਾ ਆਪਣਾ ਚਾਨਣ ਕਰਦਾ ਹੈ (ਇਤਨਾ ਚਾਨਣ ਕਿ) ਸੂਰਜ ਤੇ ਚੰਦ ਦਾ ਚਾਨਣ ਉਸ ਦੀ ਬਰਾਬਰੀ ਨਹੀਂ ਕਰ ਸਕਦਾ (ਉਹ ਚਾਨਣ ਸੂਰਜ ਚੰਦ ਦੇ ਚਾਨਣ ਵਰਗਾ ਨਹੀਂ ਹੈ) । ਸਾਰੇ ਜਗਤ ਦਾ ਮੂਲ ਮਾਇਆ-ਰਹਿਤ ਪ੍ਰਭੂ ਉਸ ਦੇ ਹਿਰਦੇ ਵਿਚ ਉਮਾਹ ਪੈਦਾ ਕਰਦਾ ਹੈ ।੫।

ਜਿਸ ਮਨੁੱਖ ਦੇ ਹਿਰਦੇ ਵਿਚ ਸਦਾ ਇਹ ਲਗਨ ਹੈ ਕਿ ਉਹ ਪ੍ਰਭੂ ਤੇ ਮੈਂ ਇੱਕ ਹਾਂ (ਭਾਵ, ਮੇਰੇ ਅੰਦਰ ਪ੍ਰਭੂ ਦੀ ਜੋਤ ਵੱਸ ਰਹੀ ਹੈ), (ਇਸ ਲਗਨ ਦੀ ਬਰਕਤਿ ਨਾਲ) ਜਿਸ ਉੱਤੇ ਨਾਹ ਪੁੰਨ ਨਾਹ ਪਾਪ ਕੋਈ ਭੀ ਪ੍ਰਭਾਵ ਨਹੀਂ ਪਾ ਸਕਦਾ (ਭਾਵ, ਜਿਸ ਨੂੰ ਨਾ ਕੋਈ ਪਾਪ-ਵਿਕਾਰ ਖਿੱਚ ਪਾ ਸਕਦੇ ਹਨ, ਤੇ ਨਾਹ ਹੀ ਪੁੰਨ ਕਰਮਾਂ ਦੇ ਫਲ ਦੀ ਲਾਲਸਾ ਹੈ) ਉਹ ਮਨੁੱਖ (ਲਿਵ ਦੀ ਬਰਕਤਿ ਨਾਲ) ਸਾਰੇ ਜਗਤ ਵਿਚ ਉਸੇ ਪ੍ਰਭੂ ਨੂੰ ਪਛਾਣਦਾ ਹੈ ਜਿਸ ਨੂੰ ਆਪਣੇ ਸਰੀਰ ਵਿਚ (ਵੱਸਦਾ ਵੇਖਦਾ ਹੈ), ਉਹ (ਪ੍ਰਭੂ-ਨਾਮ ਰੂਪ) ਮਾਨ-ਸਰੋਵਰ ਵਿਚ ਇਸ਼ਨਾਨ ਕਰਦਾ ਹੈ ।੬।

('ਲਿਵ ਦਾ ਸਦਕਾ') ਉਹ ਮਨੁੱਖ ਸਦਾ ਅਫੁਰ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਸਹਿਜ ਅਵਸਥਾ ਵਿਚ ਜੁੜਿਆ ਰਹਿੰਦਾ ਹੈ । ਇਹ ਅਵਸਥਾ ਕਿਸੇ ਦੀ ਹਟਾਈ ਹਟ ਨਹੀਂ ਸਕਦੀ, ਸਦਾ ਕਾਇਮ ਰਹਿੰਦੀ ਹੈ । ਉਸ ਮਨੁੱਖ ਦੇ ਅੰਦਰ ਕਿਸੇ ਉੱਚੀ ਨੀਵੀਂ ਜਾਤ ਦਾ ਵਿਤਕਰਾ ਨਹੀਂ ਰਹਿੰਦਾ, ਕੋਈ ਦੁੱਖ-ਸੁਖ ਉਸ ਨੂੰ ਨਹੀਂ ਵਿਆਪਦੇ । ਪਰ ਇਹ ਆਤਮਕ ਹਾਲਤ ਗੁਰੂ ਦੀ ਸ਼ਰਨ ਪਿਆਂ ਮਿਲਦੀ ਹੈ, ਕਿਸੇ ਹੋਰ ਥਾਂ ਤੋਂ ਨਹੀਂ ਮਿਲਦੀ ।੭।

ਕਬੀਰ ਆਖਦਾ ਹੈ—ਜੋ ਮਨੁੱਖ ਪ੍ਰਭੂ ਨੂੰ ਆਪਣੇ ਮਨ ਵਿਚ ਵੱਸਦਾ ਪਛਾਣ ਲੈਂਦਾ ਹੈ, ਜੋ ਮਨੁੱਖ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ; ਜੋ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਜੋਤ ਨੂੰ ਆਪਣੇ ਮਨ ਵਿਚ ਪੱਕਾ ਕਰ ਕੇ ਟਿਕਾ ਲੈਂਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ ।੮।੧।

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਇਸ ਸ਼ਬਦ ਬਾਰੇ ਲਿਖਦੇ ਹਨ—"ਇਸ ਸ਼ਬਦ ਅੰਦਰ ਜੋਗ-ਅੱਭਿਆਸ ਦਾ ਪੂਰਨ ਮੰਡਨ ਹੈ, ਪਰ ਗੁਰਮਤਿ ਇਸ ਦਾ ਜ਼ੋਰਦਾਰ ਖੰਡਨ ਕਰਦੀ ਹੈ । ਸਿੱਖ ਧਰਮ ਵਿਚ ਉਕਤ ਹਠ-ਜੋਗ ਕਰਮ ਨੂੰ ਨਿੰਦਿਆ ਹੈ, ਪਰ ਭਗਤ ਜੀ ਪਰਚਾਰ ਕਰਦੇ ਹਨ ।"

ਸ਼ਬਦ ਦੇ ਅਰਥ ਪਾਠਕਾਂ ਦੇ ਸਾਹਮਣੇ ਹਨ । ਬੜਾ ਮੁਸ਼ਕਲ ਸ਼ਬਦ ਹੈ । ਠੀਕ ਅਰਥ ਸਮਝਣ ਦਾ ਜਤਨ ਨਾਹ ਕਰਨ ਕਰਕੇ ਹੀ ਸ਼ਾਇਦ ਵਿਰੋਧੀ ਸੱਜਣ ਜੀ ਭੁਲੇਖਾ ਖਾ ਗਏ ਹਨ । ਜਦੋਂ ਪਾਠਕ ਸੱਜਣ ਇਸ ਅਸੂਲ ਨੂੰ ਚੇਤੇ ਰੱਖਣਗੇ ਕਿ 'ਰਹਾਉ' ਦੀ ਤੁਕ ਵਾਲੇ ਕੇਂਦਰੀ ਖ਼ਿਆਲ ਦੀ ਸਾਰੇ ਸ਼ਬਦ ਵਿਚ ਵਿਆਖਿਆ ਹੈ, ਤਾਂ ਇੱਥੇ ਕਿਸੇ ਜੋਗ-ਅੱਭਿਆਸ ਦੇ ਪਰਚਾਰ ਦਾ ਭੁਲੇਖਾ ਨਹੀਂ ਪਵੇਗਾ ।

**ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥ ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥੧॥ ਜਉ ਜਾਚਉ, ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਉ ॥ ਕੋਟਿ ਚੰਦ੍ਰਮੇ ਕਰਹਿ ਚਰਾਕ ॥ ਸੁਰ ਤੇਤੀਸ ਉਜੇਵਹਿ ਪਾਕ ॥ ਨਵ ਗ੍ਰਹ ਕੋਟਿ ਠਾਢੇ ਦਰਬਾਰ ॥ ਧਰਮ ਕੋਟਿ ਜਾ ਕੈ ਪ੍ਰਤਿਹਾਰ ॥੨॥ ਪਵਨ ਕੋਟਿ ਚਉਬਾਰੇ ਫਿਰਹਿ ॥ ਬਾਸਕ ਕੋਟਿ ਸੇਜ ਬਿਸਥਰਹਿ ॥ ਸਮੁੰਦ ਕੋਟਿ ਜਾ ਕੇ ਪਾਨੀਹਾਰ ॥ ਰੋਮਾਵਲਿ ਕੋਟਿ ਅਠਾਰਹ ਭਾਰ ॥੩॥ ਕੋਟਿ ਕਮੇਰ ਭਰਹਿ ਭੰਡਾਰ ॥ ਕੋਟਿਕ ਲਖਮੀ ਕਰੈ ਸੀਗਾਰ ॥ ਕੋਟਿਕ ਪਾਪ ਪੁੰਨ ਬਹੁ ਹਿਰਹਿ ॥ ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ ॥੪॥ ਛਪਨ ਕੋਟਿ ਜਾ ਕੈ ਪ੍ਰਤਿਹਾਰ ॥ ਨਗਰੀ ਨਗਰੀ ਖਿਅਤ ਅਪਾਰ ॥ ਲਟ ਛੂਟੀ ਵਰਤੈ ਬਿਕਰਾਲ ॥ ਕੋਟਿ ਕਲਾ ਖੇਲੈ ਗੋਪਾਲ ॥੫॥ ਕੋਟਿ ਜਗ ਜਾ ਕੈ ਦਰਬਾਰ ॥ ਗੰਧ੍ਰਬ ਕੋਟਿ ਕਰਹਿ ਜੈਕਾਰ ॥ ਬਿਦਿਆ ਕੋਟਿ ਸਭੈ ਗੁਨ ਕਹੈ ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ ॥੬॥ ਬਾਵਨ ਕੋਟਿ ਜਾ ਕੈ ਰੋਮਾਵਲੀ ॥ ਰਾਵਨ ਸੈਨਾ ਜਹ ਤੇ ਛਲੀ ॥ ਸਹਸ ਕੋਟਿ ਬਹੁ ਕਹਤ ਪੁਰਾਨ ॥ ਦੁਰਜੋਧਨ ਕਾ ਮਥਿਆ ਮਾਨੁ ॥੭॥ ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ ॥ ਅੰਤਰ ਅੰਤਰਿ ਮਨਸਾ ਹਰਹਿ ॥ ਕਹਿ ਕਬੀਰ ਸੁਨਿ ਸਾਰਿਗਪਾਨ ॥ ਦੇਹਿ ਅਭੈ ਪਦੁ ਮਾਂਗਉ ਦਾਨ ॥੮॥੨॥੧੮॥੨੦॥ {ਪੰਨਾ ੧੧੬੨-੧੧੬੩}**

**ਪਦ ਅਰਥ** :—ਕੋਟਿ—ਕ੍ਰੋੜਾਂ । ਸੂਰ—ਸੂਰਜ । ਜਾ ਕੈ—ਜਿਸ ਦੇ ਦਰ ਤੇ । ਮਹਾਦੇਵ—ਸ਼ਿਵ । ਕਬਿਲਾਸ—ਕੈਲਾਸ਼ । ਮਰਦਨੁ—ਮਾਲਸ਼, ਚਰਨ ਮਲਣਾ ।੧।

ਜਉ—ਜਦੋਂ । ਜਾਚਉ—ਜਾਚਉਂ, ਮੈਂ ਮੰਗਦਾ ਹਾਂ । ਆਨ—ਹੋਰ । ਕਾਮ—ਗ਼ਰਜ਼ ।੧।ਰਹਾਉ।

ਚਰਾਕ—ਚਰਾਗ਼, ਰੌਸ਼ਨੀ, ਦੀਵੇ ਦੀ ਰੌਸ਼ਨੀ । ਸੁਰ ਤੇਤੀਸ—ਤੇਤੀ ਕ੍ਰੋੜ ਦੇਵਤੇ । ਉਜੇਵਹਿ—ਛਕਦੇ ਹਨ । ਪਾਕ—ਭੋਜਨ । ਠਾਢੇ—ਖਾੜੇ ਹਨ । ਪ੍ਰਤਿਹਾਰ—ਦਰਬਾਨ ।੨।

ਬਾਸਕ—ਸ਼ੇਸ਼ਨਾਗ । ਬਿਸਥਰਹਿ—ਵਿਛਾਉਂਦੇ ਹਨ । ਪਾਨੀਹਾਰ—ਪਾਣੀ ਭਰਨ ਵਾਲੇ । ਰੋਮਾਵਲਿ—ਰੋਮਾਂ ਦੀ ਕਤਾਰ, ਜਿਸਮ ਦੇ ਰੋਮ । ਅਠਾਰਹ ਭਾਰ—ਸਾਰੀ ਬਨਸਪਤੀ ।੩।

ਕਮੇਰ—ਧਨ ਦਾ ਦੇਵਤਾ । ਹਿਰਹਿ—ਹੇਰਹਿ, ਤੱਕ ਰਹੇ ਹਨ ।੪।

ਛਪਨ ਕੋਟਿ—ਛਵੰਜਾ ਕ੍ਰੋੜ ਮੇਘ ਮਾਲਾ । ਖਿਅਤ—ਚਮਕ । ਲਟ ਛੂਟੀ—ਲਿਟਾਂ ਖੋਲ੍ਹ ਕੇ । ਬਿਕਰਾਲ—ਡਰਾਉਣੀਆਂ (ਕਾਲੀ ਦੇਵੀਆਂ) । ਕਲਾ—ਸ਼ਕਤੀਆਂ ।੫।

ਗੰਧ੍ਰਬ—ਦੇਵਤਿਆਂ ਦੇ ਰਾਗੀ ।੬।

ਬਾਵਨ—ਵਾਮਨ ਅਵਤਾਰ । ਜਹ ਤੇ—ਜਿਸ ਸ੍ਰੀ ਰਾਮ ਚੰਦਰ ਤੋਂ । ਸਹਸ—ਹਜ਼ਾਰਾਂ । ਮਥਿਆ—(ਜਿਸ ਸ੍ਰੀ ਕ੍ਰਿਸ਼ਨ ਜੀ ਨੇ) ਨਾਸ ਕੀਤਾ ।੭।

ਕੰਦ੍ਰਪ—ਕਾਮ ਦੇਵਤਾ । ਲਵੈ ਨ ਧਰਹਿ—(ਸੁੰਦਰਤਾ ਦੀ) ਬਰਾਬਰੀ ਨਹੀਂ ਕਰ ਸਕਦੇ । ਅੰਤਰ ਅੰਤਰਿ ਮਨਸਾ—ਲੋਕਾਂ ਦੇ ਹਿਰਦਿਆਂ ਦੀ ਅੰਦਰਲੀ ਵਾਸ਼ਨਾ । ਅੰਤਰ—ਅੰਦਰਲਾ, ਹਿਰਦਾ । ਅੰਤਰਿ—ਅੰਦਰ । ਹਰਹਿ—(ਜੋ ਕਾਮਦੇਵ) ਚੁਰਾ ਲੈਂਦੇ ਹਨ ।੮।

**ਅਰਥ** :—ਮੈਂ ਜਦੋਂ ਭੀ ਮੰਗਦਾ ਹਾਂ, ਸਿਰਫ਼ ਪ੍ਰਭੂ ਦੇ ਦਰ ਤੋਂ ਮੰਗਦਾ ਹਾਂ, ਮੈਨੂੰ ਕਿਸੇ ਹੋਰ ਦੇਵਤੇ ਨਾਲ ਕੋਈ ਗ਼ਰਜ਼ ਨਹੀਂ ਹੈ ।੧।ਰਹਾਉ।

(ਮੈਂ ਉਸ ਪ੍ਰਭੂ ਦੇ ਦਰ ਤੋਂ ਮੰਗਦਾ ਹਾਂ) ਜਿਸ ਦੇ ਦਰ ਤੇ ਕ੍ਰੋੜਾਂ ਸੂਰਜ ਚਾਨਣ ਕਰ ਰਹੇ ਹਨ, ਜਿਸ ਦੇ ਦਰ ਤੇ ਕ੍ਰੋੜਾਂ ਸ਼ਿਵ ਜੀ ਤੇ ਕੈਲਾਸ਼ ਹਨ; ਅਤੇ ਕ੍ਰੋੜਾਂ ਹੀ ਬ੍ਰਹਮਾ ਜਿਸ ਦੇ ਦਰ ਤੇ ਵੇਦ ਉਚਾਰ ਰਹੇ ਹਨ ।੧।

(ਮੈਂ ਉਸ ਪ੍ਰਭੂ ਦਾ ਜਾਚਕ ਹਾਂ) ਜਿਸ ਦੇ ਦਰ ਤੇ ਕ੍ਰੋੜਾਂ ਚੰਦ੍ਰਮਾ ਰੌਸ਼ਨੀ ਕਰਦੇ ਹਨ, ਜਿਸ ਦੇ ਦਰ ਤੋਂ ਤੇਤੀ ਕ੍ਰੋੜ ਦੇਵਤੇ ਭੋਜਨ ਛਕਦੇ ਹਨ, ਕ੍ਰੋੜਾਂ ਹੀ ਨੌ ਗ੍ਰਹਿ ਜਿਸ ਦੇ ਦਰਬਾਰ ਵਿਚ ਖਲੋਤੇ ਹੋਏ ਹਨ, ਅਤੇ ਕ੍ਰੋੜਾਂ ਹੀ ਧਰਮ-ਰਾਜ ਜਿਸ ਦੇ ਦਰਬਾਨ ਹਨ ।੨।

(ਮੈਂ ਕੇਵਲ ਉਸ ਪ੍ਰਭੂ ਦੇ ਦਰ ਦਾ ਮੰਗਤਾ ਹਾਂ) ਜਿਸ ਦੇ ਚੁਬਾਰੇ ਉੱਤੇ ਕ੍ਰੋੜਾਂ ਹਵਾਵਾਂ ਚੱਲਦੀਆਂ ਹਨ, ਕ੍ਰੋੜਾਂ ਸ਼ੇਸ਼ਨਾਗ ਜਿਸ ਦੀ ਸੇਜ ਵਿਛਾਉਂਦੇ ਹਨ, ਕ੍ਰੋੜਾਂ ਸਮੁੰਦਰ ਜਿਸ ਦੇ ਪਾਣੀ ਭਰਨ ਵਾਲੇ ਹਨ, ਅਤੇ ਬਨਸਪਤੀ ਦੇ ਕ੍ਰੋੜਾਂ ਹੀ ਅਠਾਰਾਂ ਭਾਰ ਜਿਸ ਦੇ ਜਿਸਮ ਦੇ, ਮਾਨੋ, ਰੋਮ ਹਨ ।੩।

(ਮੈਂ ਉਸ ਪ੍ਰਭੂ ਤੋਂ ਹੀ ਮੰਗਦਾ ਹਾਂ) ਜਿਸ ਦੇ ਖ਼ਜ਼ਾਨੇ ਕ੍ਰੋੜਾਂ ਹੀ ਕੁਬੇਰ ਦੇਵਤੇ ਭਰਦੇ ਹਨ, ਜਿਸ ਦੇ ਦਰ ਤੇ ਕ੍ਰੋੜਾਂ ਹੀ ਲਛਮੀਆਂ ਸ਼ਿੰਗਾਰ ਕਰ ਰਹੀਆਂ ਹਨ, ਕ੍ਰੋੜਾਂ ਹੀ ਪਾਪ ਤੇ ਪੁੰਨ ਜਿਸ ਵਲ ਤੱਕ ਰਹੇ ਹਨ (ਕਿ ਸਾਨੂੰ ਆਗਿਆ ਕਰੇ) ਅਤੇ ਕ੍ਰੋੜਾਂ ਹੀ ਇੰਦਰ ਦੇਵਤੇ ਜਿਸ ਦੇ ਦਰ ਤੇ ਸੇਵਾ ਕਰ ਰਹੇ ਹਨ ।੪।

(ਮੈਂ ਕੇਵਲ ਉਸ ਗੋਪਾਲ ਦਾ ਜਾਚਕ ਹਾਂ) ਜਿਸ ਦੇ ਦਰ ਤੇ ਛਵੰਜਾ ਕਰੋੜ ਬੱਦਲ ਦਰਬਾਨ ਹਨ, ਤੇ ਜੋ ਥਾਂ ਥਾਂ ਤੇ ਚਮਕ ਰਹੇ ਹਨ; ਜਿਸ ਗੋਪਾਲ ਦੇ ਦਰ ਤੇ ਕ੍ਰੋੜਾਂ ਸ਼ਕਤੀਆਂ ਖੇਡਾਂ ਕਰ ਰਹੀਆਂ ਹਨ, ਤੇ ਕ੍ਰੋੜਾਂ ਹੀ ਕਾਲਕਾ ਕੇਸ ਖੋਲ੍ਹ ਕੇ ਡਰਾਉਣਾ ਰੂਪ ਧਾਰ ਕੇ ਜਿਸ ਦੇ ਦਰ ਤੇ ਮੌਜੂਦ ਹਨ ।੫।

(ਮੈਂ ਉਸ ਪ੍ਰਭੂ ਤੋਂ ਹੀ ਮੰਗਦਾ ਹਾਂ) ਜਿਸ ਦੇ ਦਰਬਾਰ ਵਿਚ ਕ੍ਰੋੜਾਂ ਜੱਗ ਹੋ ਰਹੇ ਹਨ, ਤੇ ਕ੍ਰੋੜਾਂ ਗੰਧਰਬ ਜੈ-ਜੈਕਾਰ ਗਾ ਰਹੇ ਹਨ, ਕ੍ਰੋੜਾਂ ਹੀ ਵਿੱਦਿਆ ਜਿਸ ਦੇ ਬੇਅੰਤ ਗੁਣ ਬਿਆਨ ਕਰ ਰਹੀਆਂ ਹਨ, ਪਰ ਫਿਰ ਭੀ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦੀਆਂ ।੬।

(ਮੈਂ ਉਸ ਪ੍ਰਭੂ ਦਾ ਜਾਚਕ ਹਾਂ) ਕ੍ਰੋੜਾਂ ਹੀ ਵਾਮਨ ਅਵਤਾਰ ਜਿਸ ਦੇ ਸਰੀਰ ਦੇ, ਮਾਨੋ, ਰੋਮ ਹਨ, ਜਿਸ ਦੇ ਦਰ ਤੇ ਕ੍ਰੋੜਾਂ ਹੀ ਉਹ (ਸ੍ਰੀ ਰਾਮ ਚੰਦਰ ਜੀ) ਹਨ ਜਿਸ ਤੋਂ ਰਾਵਣ ਦੀ ਸੈਨਾ ਹਾਰੀ ਸੀ; ਜਿਸ ਦੇ ਦਰ ਤੇ ਕ੍ਰੋੜਾਂ ਹੀ ਉਹ (ਕ੍ਰਿਸ਼ਨ ਜੀ) ਹਨ ਜਿਸ ਨੂੰ ਭਾਗਵਤ ਪੁਰਾਣ ਬਿਆਨ ਕਰ ਰਿਹਾ ਹੈ, ਤੇ ਜਿਸ ਨੇ ਦੁਰਜੋਧਨ ਦਾ ਅਹੰਕਾਰ ਤੋੜਿਆ ਸੀ ।੭।

ਕਬੀਰ ਆਖਦਾ ਹੈ—(ਮੈਂ ਉਸ ਤੋਂ ਮੰਗਦਾ ਹਾਂ) ਜਿਸ ਦੀ ਸੁੰਦਰਤਾ ਦੀ ਬਰਾਬਰੀ ਉਹ ਕ੍ਰੋੜਾਂ ਕਾਮਦੇਵ ਭੀ ਨਹੀਂ ਕਰ ਸਕਦੇ ਜੋ ਨਿੱਤ ਜੀਵਾਂ ਦੇ ਹਿਰਦਿਆਂ ਦੀ ਅੰਦਰਲੀ ਵਾਸ਼ਨਾ ਚੁਰਾਉਂਦੇ ਰਹਿੰਦੇ ਹਨ; (ਤੇ, ਮੈਂ

ਮੰਗਦਾ ਕੀਹ ਹਾਂ ? ਉਹ ਭੀ) ਸੁਣ, ਹੇ ਧਨਖਧਾਰੀ ਪ੍ਰਭੂ ! ਮੈਨੂੰ ਉਹ ਆਤਮਕ ਅਵਸਥਾ ਬਖ਼ਸ਼ ਜਿੱਥੇ ਮੈਨੂੰ ਕੋਈ ਕਿਸੇ (ਦੇਵੀ ਦੇਵਤੇ) ਦਾ ਡਰ ਨਾਹ ਰਹੇ, (ਬੱਸ) ਮੈਂ ਇਹੀ ਦਾਨ ਮੰਗਦਾ ਹੈ ।੮।੨।੧੮।੨੦।

**ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥ ਰੰਗੀ ਲੇ ਜਿਹਬਾ ਹਰਿ ਕੈ ਨਾਇ ॥ ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ ਰਹਾਉ ॥ ਮਿਥਿਆ ਜਿਹਬਾ ਅਵਰੇਂ ਕਾਮ ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨॥ ਅਸੰਖ ਕੋਟਿ ਅਨ ਪੂਜਾ ਕਰੀ ॥ ਏਕ ਨ ਪੂਜਸਿ ਨਾਮੈ ਹਰੀ ॥੩॥ ਪ੍ਰਣਵੈ ਨਾਮਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥੪॥੧॥ {ਪੰਨਾ ੧੧੬੩}**

**ਪਦ ਅਰਥ** :—ਰੇ—ਹੇ ਭਾਈ ! ਸਤ—ਸੌ । ਖੰਡ—ਟੋਟੇ । ਕਰਉ—ਮੈਂ ਕਰ ਦਿਆਂ । ਜਾਮਿ—ਜਦੋਂ ।੧।

ਰੰਗੀ ਲੇ—ਮੈਂ ਰੰਗ ਲਈ ਹੈ । ਨਾਇ—ਨਾਮ ਵਿਚ । ਸੁਰੰਗ—ਸੋਹਣੇ ਰੰਗ ਨਾਲ ।੧।ਰਹਾਉ।

ਮਿਥਿਆ—ਵਿਅਰਥ । ਨਿਰਬਾਨ—ਵਾਸ਼ਨਾ-ਰਹਿਤ ।੨।

ਅਨ ਪੂਜਾ—ਹੋਰ ਹੋਰ (ਦੇਵਤਿਆਂ ਦੀ) ਪੂਜਾ । ਨਾਮੈ—ਨਾਮ ਦੇ ਨਾਲ ।੩।

ਕਰਣਾ—ਕਰਨ-ਜੋਗ ਕੰਮ ।੪।

**ਅਰਥ** :—ਮੈਂ ਆਪਣੀ ਜੀਭ ਨੂੰ ਪਰਮਾਤਮਾ ਦੇ ਨਾਮ ਵਿਚ ਰੰਗ ਲਿਆ ਹੈ, ਪ੍ਰਭੂ ਦਾ ਨਾਮ ਸਿਮਰ ਸਿਮਰ ਕੇ ਮੈਂ ਇਸ ਨੂੰ ਸੋਹਣੇ ਰੰਗ ਵਿਚ ਰੰਗ ਲਿਆ ਹੈ ।੧।ਰਹਾਉ।

ਹੇ ਭਾਈ ! ਜੇ ਹੁਣ ਕਦੇ ਮੇਰੀ ਜੀਭ ਪ੍ਰਭੂ ਦਾ ਨਾਮ ਨਾ ਜਪੇ ਤਾਂ ਮੈਂ ਇਸ ਦੇ ਸੌ ਟੋਟੇ ਕਰ ਦਿਆਂ (ਭਾਵ, ਮੇਰੀ ਜੀਭ ਇਸ ਤਰ੍ਹਾਂ ਨਾਮ ਦੇ ਰੰਗ ਵਿਚ ਰੰਗੀ ਗਈ ਹੈ ਕਿ ਮੈਨੂੰ ਹੁਣ ਯਕੀਨ ਹੈ ਇਹ ਕਦੇ ਨਾਮ ਨੂੰ ਨਹੀਂ ਵਿਸਾਰੇਗੀ) ।੧।

ਹੋਰ ਹੋਰ ਆਹਰਾਂ ਵਿਚ ਲੱਗੀ ਹੋਈ ਜੀਭ ਵਿਅਰਥ ਹੈ (ਕਿਉਂਕਿ) ਪਰਮਾਤਮਾ ਦਾ ਨਾਮ ਹੀ ਵਾਸ਼ਨਾ-ਰਹਿਤ ਅਵਸਥਾ ਪੈਦਾ ਕਰਦਾ ਹੈ (ਹੋਰ ਹੋਰ ਆਹਰ ਸਗੋਂ ਵਾਸ਼ਨਾ ਪੈਦਾ ਕਰਦੇ ਹਨ) ।੨।

ਜੇ ਮੈਂ ਕ੍ਰੋੜਾਂ ਅਸੰਖਾਂ ਹੋਰ ਹੋਰ (ਦੇਵਤਿਆਂ ਦੀ) ਪੂਜਾ ਕਰਾਂ, ਤਾਂ ਭੀ ਉਹ (ਸਾਰੀਆਂ ਮਿਲ ਕੇ) ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੀਆਂ ।੩।

ਨਾਮਦੇਵ ਬੇਨਤੀ ਕਰਦਾ ਹੈ—(ਮੇਰੀ ਜੀਭ ਲਈ) ਇਹੀ ਕੰਮ ਕਰਨ-ਜੋਗ ਹੈ (ਕਿ ਪ੍ਰਭੂ ਦੇ ਗੁਣ ਗਾਏ ਤੇ ਆਖੇ—) 'ਹੇ ਨਾਰਾਇਣ ! ਤੇਰੇ ਬੇਅੰਤ ਰੂਪ ਹਨ' ।੪।੧।

ਸ਼ਬਦ ਦਾ ਭਾਵ—ਕੇਵਲ ਇਕ ਪਰਮਾਤਮਾ ਦਾ ਨਾਮ ਸਿਮਰੋ । ਹੋਰ ਕ੍ਰੋੜਾਂ ਦੇਵਤਿਆਂ ਦੀ ਪੂਜਾ ਪ੍ਰਭੂ-ਯਾਦ ਦੀ ਬਰਾਬਰੀ ਨਹੀਂ ਕਰ ਸਕਦੀ ।

ਭਗਤ-ਬਾਣੀ ਦੇ ਵਿਰੋਧੀ ਸੱਜਣ ਇਸ ਸ਼ਬਦ ਬਾਰੇ ਇਉਂ ਲਿਖਦੇ ਹਨ—'ਉਕਤ ਰਚਨਾ ਤੋਂ ਇਉਂ ਪਰਗਟ ਹੁੰਦਾ ਹੈ ਕਿ ਇਹ ਨਿਰਗੁਣ ਸਰੂਪ ਵਿਆਪਕ ਪ੍ਰਭੂ ਦੀ ਉਪਾਸਨਾ ਤੇ ਭਗਤੀ ਹੈ । ਅਸਲੋਂ ਹੈ ਇਹ ਵੇਦਾਂਤ ਮਤ ।'

ਹਰ ਹਾਲਤ ਵਿਚ ਵਿਰੋਧਤਾ ਕਰਨ ਦਾ ਫ਼ੈਸਲਾ ਕੀਤਾ ਹੋਇਆ ਪਰਤੀਤ ਹੁੰਦਾ ਹੈ ।

**ਪਰ ਧਨ ਪਰ ਦਾਰਾ ਪਰਹਰੀ ॥ ਤਾ ਕੈ ਨਿਕਟਿ ਬਸੈ ਨਰਹਰੀ ॥੧॥ ਜੋ ਨ ਭਜੰਤੇ ਨਾਰਾਇਣਾ ॥ ਤਿਨ ਕਾ ਮੈ ਨ ਕਰਉ ਦਰਸਨਾ ॥੧॥ ਰਹਾਉ ॥ ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥੨॥ ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨਾ ਸੋਹੈ ਬਤੀਸ ਲਖਨਾ ॥੩॥੨॥ {ਪੰਨਾ ੧੧੬੩}**

**ਪਦ ਅਰਥ** :—ਦਾਰਾ—ਇਸਤ੍ਰੀ । ਪਰਹਰੀ—ਤਿਆਗ ਦਿੱਤੀ ਹੈ । ਨਿਕਟਿ—ਨੇੜੇ । ਨਰਹਰੀ—ਪਰਮਾਤਮਾ ।੧।

ਭੀਤਰਿ—ਅੰਦਰ, ਮਨ ਵਿਚ । ਅੰਤਰਾ—(ਪਰਮਾਤਮਾ ਨਾਲੋਂ) ਵਿੱਥ ।੨।

ਨਾਕਹਿ ਬਿਨਾ—ਨੱਕ ਤੋਂ ਬਿਨਾ । ਬਤੀਸ ਲਖਨਾ—ਬੱਤੀ ਲੱਛਣਾਂ ਵਾਲਾ, ਉਹ ਮਨੁੱਖ ਜਿਸ ਵਿਚ ਸੁੰਦਰਤਾ ਦੇ ਬੱਤੀ ਹੀ ਲੱਛਣ ਮਿਲਦੇ ਹੋਣ ।੩।

**ਅਰਥ** :—ਜੋ ਮਨੁੱਖ ਪਰਮਾਤਮਾ ਦਾ ਭਜਨ ਨਹੀਂ ਕਰਦੇ, ਮੈਂ ਉਹਨਾਂ ਦਾ ਦਰਸ਼ਨ ਨਹੀਂ ਕਰਦਾ (ਭਾਵ, ਮੈਂ ਉਹਨਾਂ ਦੀ ਬੈਠਕ ਨਹੀਂ ਬੈਠਦਾ, ਮੈਂ ਉਹਨਾਂ ਨਾਲ ਬਹਿਣ-ਖਲੋਣ ਨਹੀਂ ਰੱਖਦਾ) ।੧।ਰਹਾਉ।

(ਨਾਰਾਇਣ ਦਾ ਭਜਨ ਕਰ ਕੇ) ਜਿਸ ਮਨੁੱਖ ਨੇ ਪਰਾਏ ਧਨ ਤੇ ਪਰਾਈ ਇਸਤ੍ਰੀ ਦਾ ਤਿਆਗ ਕੀਤਾ ਹੈ, ਪਰਮਾਤਮਾ ਉਸ ਦੇ ਅੰਗ-ਸੰਗ ਵੱਸਦਾ ਹੈ ।੧।

(ਪਰ) ਜਿਨ੍ਹਾਂ ਮਨੁੱਖਾਂ ਦੇ ਅੰਦਰ ਪਰਮਾਤਮਾ ਨਾਲੋਂ ਵਿੱਥ ਹੈ ਉਹ ਮਨੁੱਖ ਪਸ਼ੂਆਂ ਵਰਗੇ ਹੀ ਹਨ ।੨।

ਨਾਮਦੇਵ ਬੇਨਤੀ ਕਰਦਾ ਹੈ—ਮਨੁੱਖ ਵਿਚ ਸੁੰਦਰਤਾ ਦੇ ਭਾਵੇਂ ਬੱਤੀ ਦੇ ਬੱਤੀ ਹੀ ਲੱਛਣ ਹੋਣ, ਪਰ ਜੇ ਉਸ ਦਾ ਨੱਕ ਨਾਹ ਹੋਵੇ ਤਾਂ ਉਹ ਸੁਹਣਾ ਨਹੀਂ ਲੱਗਦਾ (ਤਿਵੇਂ, ਹੋਰ ਸਾਰੇ ਗੁਣ ਹੋਣ, ਧਨ ਆਦਿਕ ਭੀ ਹੋਵੇ, ਜੇ ਨਾਮ ਨਹੀਂ ਸਿਮਰਦਾ ਤਾਂ ਕਿਸੇ ਕੰਮ ਦਾ ਨਹੀਂ) ।੩।੨।

ਸ਼ਬਦ ਦਾ ਭਾਵ—ਸਿਮਰਨ ਤੋਂ ਵਾਂਜੇ ਹੋਏ ਬੰਦੇ ਪਸ਼ੂ-ਸਮਾਨ ਹਨ । ਉਹਨਾਂ ਦਾ ਸੰਗ ਨਹੀਂ ਕਰਨਾ ਚਾਹੀਦਾ ।

**ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥ ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ, ਮੇਰੋ ਮਨੁ ਪਤੀਆਇ ॥ ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥ ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥ ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥ ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥ {ਪੰਨਾ ੧੧੬੩}**

**ਪਦ ਅਰਥ** :—ਕਟੋਰੈ—ਕਟੋਰੇ ਵਿਚ । ਗਡਵੈ—ਗਡਵੇ ਵਿਚ । ਕਪਲ ਗਾਇ—ਗੋਰੀ ਗਾਂ । ਦੁਹਿ—ਚੋ ਕੇ । ਆਨੀ—ਲਿਆਂਦੀ ।੧।

ਗੋਬਿੰਦੇ ਰਾਇ—ਹੇ ਪਰਕਾਸ਼-ਰੂਪ ਗੋਬਿੰਦ ! ਪਤੀਆਇ—ਧੀਰਜ ਆ ਜਾਏ । ਘਰ ਕੋ ਬਾਪੁ—(ਇਸ) ਘਰ ਦਾ ਪਿਉ, (ਇਸ ਸਰੀਰ-ਰੂਪ) ਘਰ ਦਾ ਮਾਲਕ, ਮੇਰਾ ਆਤਮਾ । ਰਿਸਾਇ—{ਸ਼ਕਟ. ਰਿ—ੱ ਟੋ ਬਣ ਨਿਜੁਰਦਦ} ਦੁਖੀ ਹੋਵੇਗਾ (ਵੇਖੋ ਗਉੜੀ ਵਾਰ ਕਬੀਰ ਜੀ 'ਨਾਤਰ ਖਰਾ ਰਿਸੈ ਹੈ ਰਾਇ' ।੧।ਰਹਾਉ।

ਸੁੋਇਨ—(ਨੋਟ :—ਅੱਖਰ 'ਸ' ਦੇ ਨਾਲ ਦੋ ਲਗਾਂ ਹਨ ੋ ਅਤੇ ੁ । ਅਸਲ ਲਫ਼ਜ਼ 'ਸੋਇਨ' ਹੈ, ਇੱਥੇ 'ਸੁਇਨ' ਪੜ੍ਹਨਾ ਹੈ) ਸੋਨੇ ਦੀ । ਸੁੋਇਨ ਕਟੋਰੀ—ਸੋਨੇ ਦੀ ਕਟੋਰੀ, ਪਵਿੱਤਰ ਹੋਇਆ ਹਿਰਦਾ (ਨੋਟ :—ਰਾਗ ਆਸਾ ਵਿਚ ਨਾਮਦੇਵ ਜੀ ਦਾ ਇਕ ਸ਼ਬਦ ਹੈ ਜਿੱਥੇ ਉਹ ਆਖਦੇ ਹਨ ਕਿ ਮਨ ਨੂੰ ਗਜ਼, ਜੀਭ ਨੂੰ ਕੈਂਚੀ ਬਣਾ ਕੇ ਮੈਂ ਜਮ ਦੀ ਫਾਹੀ ਕੱਟੀ ਜਾ ਰਿਹਾ ਹਾਂ । ਉੱਥੇ ਹੀ ਕਹਿੰਦੇ ਹਨ ਕਿ ਸੋਨੇ ਦੀ ਸੂਈ ਲੈ ਕੇ, ਉਸ ਵਿਚ

ਚਾਂਦੀ ਦਾ ਧਾਗਾ ਪਾ ਕੇ, ਮੈਂ ਆਪਣਾ ਮਨ ਪ੍ਰਭੂ ਦੇ ਨਾਲ ਸੀਊਂ ਦਿੱਤਾ ਹੈ । ਸੋਨਾ ਕੀਮਤੀ ਧਾਤ ਭੀ ਹੈ ਤੇ ਸਾਰੀਆਂ ਧਾਤਾਂ ਵਿਚੋਂ ਪਵਿੱਤਰ ਭੀ ਮੰਨੀ ਗਈ ਹੈ । ਜਿਵੇਂ ਉਸ ਸ਼ਬਦ ਵਿਚ 'ਸੁਇਨੇ ਕੀ ਸੂਈ' ਦਾ ਅਰਥ ਹੈ 'ਗੁਰੂ ਦਾ ਪਵਿੱਤਰ ਸ਼ਬਦ', ਤਿਵੇਂ ਇੱਥੇ ਭੀ 'ਸੁਇਨ' ਤੋਂ 'ਪਵਿੱਤਰਤਾ' ਦਾ ਭਾਵ ਹੀ ਲੈਣਾ ਹੈ । ਦੋਹਾਂ ਸ਼ਬਦਾਂ ਦਾ ਕਰਤਾ ਇੱਕੋ ਹੀ ਹੈ) । ਅੰਮ੍ਰਿਤ—ਨਾਮ-ਅੰਮ੍ਰਿਤ । ਸੁਇਨ...ਭਰੀ—ਨਾਮ-ਅੰਮ੍ਰਿਤ ਨਾਲ ਭਰਪੂਰ ਪਵਿੱਤਰ ਹੋਇਆ ਹਿਰਦਾ ।੨।

ਏਕੁ ਭਗਤੁ—ਅਨੰਨ ਭਗਤ । ਦੇਖਿ—ਵੇਖ ਕੇ । ਹਸੈ—ਹੱਸਦਾ ਹੈ, ਪਰਸੰਨ ਹੁੰਦਾ ਹੈ ।੩।

ਘਰਿ—ਘਰ ਵਿਚ । ਘਰਿ ਗਇਆ—ਘਰ ਵਿਚ ਗਇਆ, ਸ੍ਵੈ-ਸਰੂਪ ਵਿਚ ਟਿਕ ਗਿਆ ।੪।

ਸ਼ਬਦ ਦਾ ਭਾਵ :—ਪ੍ਰੀਤ ਦਾ ਸਰੂਪ—ਜਿਸ ਨਾਲ ਪਿਆਰ ਹੋਵੇ, ਉਸ ਦੀ ਸੇਵਾ ਕੀਤਿਆਂ ਦਿਲ ਵਿਚ ਠੰਢ ਪੈਂਦੀ ਹੈ ।

**ਅਰਥ** :—ਹੇ ਪਰਕਾਸ਼-ਰੂਪ ਗੋਬਿੰਦ ! ਦੁੱਧ ਪੀ ਲੈ (ਤਾਂ ਜੋ) ਮੇਰੇ ਮਨ ਨੂੰ ਠੰਢ ਪਏ; (ਹੇ ਗੋਬਿੰਦ ! ਜੇ ਦੁੱਧ) ਨਹੀਂ (ਪੀਏਂਗਾ) ਤਾਂ ਮੇਰਾ ਆਤਮਾ ਦੁਖੀ ਹੋਵੇਗਾ ।੧।ਰਹਾਉ।

(ਹੇ ਗੋਬਿੰਦ ਰਾਇ ! ਤੇਰੇ ਸੇਵਕ) ਨਾਮੇ ਨੇ ਗੋਰੀ ਗਾਂ ਚੋ ਕੇ ਲਿਆਂਦੀ ਹੈ, ਗੜਵੇ ਵਿਚ ਪਾਣੀ ਪਾਇਆ ਹੈ ਤੇ ਕਟੋਰੇ ਵਿਚ ਦੁੱਧ ਪਾਇਆ ਹੈ ।੧।

ਨਾਮ-ਅੰਮ੍ਰਿਤ ਦੀ ਭਰੀ ਹੋਈ ਪਵਿੱਤਰ ਹਿਰਦਾ-ਰੂਪ ਕਟੋਰੀ ਨਾਮੇ ਨੇ ਲੈ ਕੇ (ਆਪਣੇ) ਹਰੀ ਦੇ ਅੱਗੇ ਰੱਖ ਦਿੱਤੀ ਹੈ, (ਭਾਵ, ਪ੍ਰਭੂ ਦੀ ਯਾਦ ਨਾਲ ਨਿਰਮਲ ਹੋਇਆ ਹਿਰਦਾ ਨਾਮਦੇਵ ਨੇ ਆਪਣੇ ਪ੍ਰਭੂ ਦੇ ਅੱਗੇ ਖੋਲ੍ਹ ਕੇ ਰੱਖ ਦਿੱਤਾ, ਨਾਮਦੇਵ ਦਿਲੀ-ਵਲਵਲੇ ਨਾਲ ਪ੍ਰਭੂ ਅੱਗੇ ਅਰਦਾਸ ਕਰਦਾ ਹੈ ਤੇ ਆਖਦਾ ਹੈ ਕਿ ਮੇਰਾ ਦੁੱਧ ਪੀ ਲੈ) ।੨।

ਨਾਮੇ ਨੂੰ ਵੇਖ ਵੇਖ ਕੇ ਪਰਮਾਤਮਾ ਖ਼ੁਸ਼ ਹੁੰਦਾ ਹੈ (ਤੇ ਆਖਦਾ ਹੈ—) ਮੇਰਾ ਅਨੰਨ ਭਗਤ ਸਦਾ ਮੇਰੇ ਹਿਰਦੇ ਵਿਚ ਵੱਸਦਾ ਹੈ ।੩।

(ਗੋਬਿੰਦ ਰਾਇ ਨੂੰ) ਦੁੱਧ ਪਿਆਲ ਕੇ ਭਗਤ (ਨਾਮਦੇਵ) ਸ੍ਵੈ-ਸਰੂਪ ਵਿਚ ਟਿਕ ਗਿਆ, (ਉਸ ਸ੍ਵੈ-ਸਰੂਪ ਵਿਚ) ਮੈਂ (ਨਾਮੇ) ਨੂੰ ਪਰਮਾਤਮਾ ਦਾ ਦੀਦਾਰ ਹੋਇਆ ।੪।੩।

ਨੋਟ :—ਇਸ ਸ਼ਬਦ ਉੱਤੇ ਪੰਜਵੀਂ ਪੋਥੀ ਵਿਚ ਖੁਲ੍ਹੀ ਵਿਚਾਰ ਕਰ ਦਿੱਤੀ ਗਈ ਹੈ ।

**ਮੈ ਬਉਰੀ, ਮੇਰਾ ਰਾਮੁ ਭਤਾਰੁ ॥ ਰਚਿ ਰਚਿ, ਤਾ ਕਉ ਕਰਉ ਸਿੰਗਾਰੁ ॥੧॥ ਭਲੇ ਨਿੰਦਉ, ਭਲੇ ਨਿੰਦਉ, ਭਲੇ ਨਿੰਦਉ ਲੋਗੁ ॥ ਤਨੁ ਮਨੁ, ਰਾਮ ਪਿਆਰੇ ਜੋਗੁ ॥੧॥ ਰਹਾਉ ॥ ਬਾਦੁ ਬਿਬਾਦੁ, ਕਾਹੂ ਸਿਉ ਨ ਕੀਜੈ ॥ ਰਸਨਾ, ਰਾਮ ਰਸਾਇਨੁ ਪੀਜੈ ॥੨॥ ਅਬ ਜੀਅ ਜਾਨਿ, ਐਸੀ ਬਨਿ ਆਈ ॥ ਮਿਲਉ ਗੁਪਾਲ, ਨੀਸਾਨੁ ਬਜਾਈ ॥੩॥ ਉਸਤਤਿ ਨਿੰਦਾ, ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥ {ਪੰਨਾ ੧੧੬੪}**

**ਪਦ ਅਰਥ** :—ਬਉਰੀ—ਕਮਲੀ, ਝੱਲੀ । ਭਤਾਰੁ—ਖਸਮ । ਰਚਿ ਰਚਿ—ਫਬ ਫਬ ਕੇ । ਤਾ ਕਉ—ਉਸ ਭਤਾਰ ਦੀ ਖ਼ਾਤਰ, ਉਸ ਭਤਾਰ ਨੂੰ ਮਿਲਣ ਲਈ ।੧।

ਨਿੰਦਉ ਲੋਗੁ—ਜਗਤ ਬੇ-ਸ਼ੱਕ ਨਿੰਦਾ ਕਰੇ {ਨੋਟ :—ਲਫ਼ਜ਼ 'ਨਿੰਦਉ' ਹੁਕਮੀ ਭਵਿੱਖਤ, ਅੱਨ ਪੁਰਖ ਤੇ ਇਕ-ਵਚਨ ਹੈ) । ਜੋਗੁ—ਜੋਗਾ, ਵਾਸਤੇ ।੧।ਰਹਾਉ।

ਬਾਦੁ ਬਿਬਾਦੁ—ਝਗੜਾ, ਬਹਿਸ । ਰਸਾਇਨੁ—ਰਸਾਂ ਦਾ ਘਰ, ਸ੍ਰੇਸ਼ਟ ਰਸ ।੨।

ਜੀਅ ਜਾਨਿ—ਮਨ ਵਿਚ ਸਮਝ ਕੇ । ਐਸੀ ਬਨਿ ਆਈ—ਅਜਿਹੀ ਹਾਲਤ ਬਣ ਗਈ ਹੈ । ਮਿਲਉ—ਮੈਂ ਮਿਲ ਰਹੀ ਹਾਂ । ਨੀਸਾਨੁ ਬਜਾਈ—ਢੋਲ ਵਜਾ ਕੇ, ਲੋਕਾਂ ਦੀ ਨਿੰਦਾ ਵਲੋਂ ਬੇ-ਪਰਵਾਹ ਹੋ ਕੇ ।੩।

ਉਸਤਤਿ—ਸੋਭਾ, ਵਡਿਆਈ । ਸ੍ਰੀਰੰਗੁ—ਪਰਮਾਤਮਾ {ਸ਼ਕਟ.ੁਰਿਜ਼ਗ ਓਨ ਏਪਟਿਹਏਟੋਡ ਝਸਿਹਨੁ । ਸ੍ਰੀ—ਲੱਛਮੀ । ਰੰਗੁ—ਪਿਆਰ ।} ਲੱਛਮੀ ਨਾਲ ਪਿਆਰ ਕਰਨ ਵਾਲਾ । ਭੇਟਲ—ਮਿਲ ਪਿਆ ਹੈ ।੪।

**ਅਰਥ** :—ਮੇਰਾ ਤਨ ਅਤੇ ਮੇਰਾ ਮਨ ਮੇਰੇ ਪਿਆਰੇ ਪ੍ਰਭੂ ਜੋਗੇ ਹੋ ਚੁਕੇ ਹਨ, ਹੁਣ ਜਗਤ ਬੇ-ਸ਼ੱਕ ਮੈਨੂੰ ਭੈੜਾ ਆਖੀ ਜਾਏ (ਨਾ ਮੇਰੇ ਕੰਨ ਇਹ ਨਿੰਦਾ ਸੁਣਨ ਦੀ ਪਰਵਾਹ ਕਰਦੇ ਹਨ; ਨਾ ਮੇਰਾ ਮਨ ਨਿੰਦਾ ਸੁਣ ਕੇ ਦੁਖੀ ਹੁੰਦਾ ਹੈ) ।੧।ਰਹਾਉ।

(ਮੈਂ ਆਪਣੇ ਪ੍ਰਭੂ-ਪਤੀ ਦੀ ਨਾਰ ਬਣ ਚੁੱਕੀ ਹਾਂ) ਪ੍ਰਭੂ ਮੇਰਾ ਖਸਮ ਹੈ ਤੇ ਮੈਂ (ਉਸ ਦੀ ਖ਼ਾਤਰ) ਕਮਲੀ ਹੋ ਰਹੀ ਹਾਂ, ਉਸ ਨੂੰ ਮਿਲਣ ਲਈ ਮੈਂ (ਭਗਤੀ ਤੇ ਭਲੇ ਗੁਣਾਂ ਦੇ) ਸੁਹਣੇ ਸੁਹਣੇ ਸ਼ਿੰਗਾਰ ਕਰ ਰਹੀ ਹਾਂ ।੧।

(ਕੋਈ ਨਿੰਦਾ ਪਿਆ ਕਰੇ) ਕਿਸੇ ਨਾਲ ਝਗੜਾ ਕਰਨ ਦੀ ਲੋੜ ਨਹੀਂ, ਜੀਭ ਨਾਲ ਪ੍ਰਭੂ ਦੇ ਨਾਮ ਦਾ ਸ੍ਰੇਸ਼ਟ ਅੰਮ੍ਰਿਤ ਪੀਣਾ ਚਾਹੀਦਾ ਹੈ ।੨।

ਹੁਣ ਹਿਰਦੇ ਵਿਚ ਪ੍ਰਭੂ ਨਾਲ ਜਾਣ-ਪਛਾਣ ਕਰ ਕੇ (ਮੇਰੇ ਅੰਦਰ) ਅਜਿਹੀ ਹਾਲਤ ਬਣ ਗਈ ਹੈ ਕਿ ਮੈਂ ਲੋਕਾਂ ਦੀ ਨਿੰਦਾ ਵਲੋਂ ਬੇ-ਪਰਵਾਹ ਹੋ ਕੇ ਆਪਣੇ ਪ੍ਰਭੂ ਨੂੰ ਮਿਲ ਰਹੀ ਹਾਂ ।੩।

ਕੋਈ ਮਨੁੱਖ ਮੈਨੂੰ ਚੰਗਾ ਆਖੇ, ਚਾਹੇ ਕੋਈ ਮੰਦਾ ਆਖੇ (ਇਸ ਗੱਲ ਦੀ ਮੈਨੂੰ ਪਰਵਾਹ ਨਹੀਂ ਰਹੀ), ਮੈਨੂੰ ਨਾਮੇ ਨੂੰ (ਲੱਛਮੀ ਦਾ ਪਤੀ) ਪਰਮਾਤਮਾ ਮਿਲ ਪਿਆ ਹੈ ।੪।੪।

ਸ਼ਬਦ ਦਾ ਭਾਵ :—ਪ੍ਰੀਤ ਦਾ ਸਰੂਪ—ਤਨ ਤੇ ਮਨ ਪਿਆਰ ਵਿਚ ਇਤਨੇ ਮਸਤ ਹੋ ਜਾਣ ਕਿ ਕੋਈ ਚੰਗਾ ਕਹੇ ਭੈੜਾ ਕਹੇ, ਇਸ ਗੱਲ ਦੀ ਪਰਵਾਹ ਹੀ ਨਾ ਰਹੇ । ਨਾ ਕੰਨ ਨਿੰਦਾ ਸੁਣਨ ਦੀ ਪਰਵਾਹ ਕਰਨ, ਨਾ ਮਨ ਨਿੰਦਾ ਸੁਣ ਕੇ ਦੁਖੀ ਹੋਵੇ ।

**ਕਬਹੂ ਖੀਰਿ ਖਾਡ ਘੀਉ ਨ ਭਾਵੈ ॥ ਕਬਹੂ ਘਰ ਘਰ ਟੂਕ ਮਗਾਵੈ ॥ ਕਬਹੂ ਕੂਰਨੁ ਚਨੇ ਬਿਨਾਵੈ ॥੧॥ ਜਿਉ ਰਾਮੁ ਰਾਖੈ ਤਿਉ ਰਹੀਐ, ਰੇ ਭਾਈ ॥ ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ ॥ ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥੨॥ ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥੩॥ ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥ {ਪੰਨਾ ੧੧੬੪}**

**ਪਦ ਅਰਥ** :—ਖੀਰਿ—ਤਸਮਈ, ਦੁੱਧ ਚਾਵਲ ਇਕੱਠੇ ਰਿੱਝੇ ਹੋਏ (ਨੋਟ :—ਲਫ਼ਜ਼ 'ਖੀਰੁ' ਦਾ ਅਰਥ ਹੈ 'ਦੁੱਧ', ਇਸ ਦਾ ਜੋੜ ਵੱਖਰਾ ਹੈ) । ਨ ਭਾਵੈ—ਚੰਗਾ ਨਹੀਂ ਲੱਗਦਾ । ਕੂਰਨੁ—ਕੂੜਾ । ਚਨੇ—ਛੋਲੇ । ਬਿਨਾਵੈ—ਚੁਣਾਉਂਦਾ ਹੈ ।੧।

ਮਹਿਮਾ—ਬਜ਼ੁਰਗੀ ।੧।ਰਹਾਉ।

ਤੁਰੇ—ਘੋੜੇ । ਤੁਰੰਗ—ਘੋੜੇ । ਪਾਇ—ਪੈਰੀਂ । ਪਨਹੀਓ—ਜੁੱਤੀ ਭੀ ।੨।

ਖਾਟੁ—ਮੰਜਾ । ਸੁਪੇਦੀ—ਚਿੱਟੇ ਵਿਛਾਉਣੇ । ਪੈਆਰੁ—ਪਰਾਲੀ । ਨ ਪਾਵੈ—ਹਾਸਲ ਨਹੀਂ ਕਰ ਸਕਦਾ ।੩।

ਜਿਹ—ਜਿਸ ਨੂੰ ।੪।

**ਅਰਥ** :—ਹੇ ਭਾਈ ! ਜਿਸ ਹਾਲਤ ਵਿਚ ਪਰਮਾਤਮਾ (ਸਾਨੂੰ ਜੀਵਾਂ ਨੂੰ) ਰੱਖਦਾ ਹੈ ਉਸੇ ਹਾਲਤ ਵਿਚ (ਅਮੀਰੀ ਦੀ ਆਕੜ ਤੇ ਗਰੀਬੀ ਦੀ ਘਬਰਾਹਟ ਤੋਂ ਨਿਰਲੇਪ) ਰਹਿਣਾ ਚਾਹੀਦਾ ਹੈ । ਇਹ ਗੱਲ ਦੱਸੀ ਨਹੀਂ ਜਾ ਸਕਦੀ ਕਿ ਪਰਮਾਤਮਾ ਕੇਡਾ ਵੱਡਾ ਹੈ (ਸਾਡੇ ਦੁਖਾਂ ਸੁਖਾਂ ਦਾ ਭੇਤ ਉਹ ਹੀ ਜਾਣਦਾ ਹੈ) ।੧।ਰਹਾਉ।

ਕਦੇ (ਕੋਈ ਜੀਵ ਐਸੀ ਮੌਜ ਵਿਚ ਹੈ ਕਿ ਉਸ ਨੂੰ) ਖੀਰ, ਖੰਡ, ਘਿਉ (ਵਰਗੇ ਸੁਹਣੇ ਪਦਾਰਥ) ਭੀ ਚੰਗੇ ਨਹੀਂ ਲੱਗਦੇ; ਪਰ ਕਦੇ (ਉਸ ਪਾਸੋਂ) ਘਰ ਘਰ ਦੇ ਟੁੱਕਰ ਮੰਗਾਉਂਦਾ ਹੈ (ਕਦੇ ਉਸ ਨੂੰ ਮੰਗਤਾ ਬਣਾ ਦੇਂਦਾ ਹੈ, ਤੇ ਉਹ ਘਰ ਘਰ ਦੇ ਟੁਕੜੇ ਮੰਗਦਾ ਫਿਰਦਾ ਹੈ), ਕਦੇ (ਉਸ ਪਾਸੋਂ) ਰੂੜੀਆਂ ਫੁਲਾਉਂਦਾ ਹੈ, ਤੇ (ਉਹਨਾਂ ਵਿਚੋਂ) ਦਾਣੇ ਚੁਣਾਉਂਦਾ ਹੈ ।੧।

ਕਦੇ (ਕੋਈ ਮਨੁੱਖ ਇਤਨਾ ਅਮੀਰ ਹੈ ਕਿ ਉਹ) ਸੋਹਣੇ ਘੋੜੇ ਨਚਾਉਂਦਾ ਹੈ (ਭਾਵ, ਕਦੇ ਉਸ ਪਾਸ ਐਸੀ ਸੁਹਣੀ ਚਾਲ ਵਾਲੇ ਘੋੜੇ ਹਨ ਕਿ ਚੱਲਣ ਵੇਲੇ, ਮਾਨੋ, ਉਹ ਨੱਚ ਰਹੇ ਹਨ), ਪਰ ਕਦੇ ਉਸ ਨੂੰ ਪੈਰੀਂ ਜੁੱਤੀ (ਪਾਣ ਜੋਗੀ) ਭੀ ਨਹੀਂ ਲੱਭਦੀ ।੨।

ਕਦੇ ਕਿਸੇ ਮਨੁੱਖ ਨੂੰ ਚਿੱਟੇ ਵਿਛਾਉਣਿਆਂ ਵਾਲੇ ਪਲੰਘਾਂ ਉੱਤੇ ਸੁਆਉਂਦਾ ਹੈ, ਪਰ ਕਦੇ ਉਸ ਨੂੰ ਭੁੰਵੇ (ਵਿਛਾਉਣ ਲਈ) ਪਰਾਲੀ ਭੀ ਨਹੀਂ ਮਿਲਦੀ ।੩।

ਨਾਮਦੇਵ ਆਖਦਾ ਹੈ—ਪ੍ਰਭੂ ਦਾ ਇਕ ਨਾਮ ਹੀ ਹੈ ਜੋ (ਇਹਨਾਂ ਦੋਹਾਂ ਹਾਲਤਾਂ ਵਿਚੋਂ ਅਛੋਹ ਰੱਖ ਕੇ) ਪਾਰ ਲੰਘਾਉਂਦਾ ਹੈ, ਜਿਸ ਮਨੁੱਖ ਨੂੰ ਗੁਰੂ ਮਿਲਦਾ ਹੈ ਉਸ ਨੂੰ ਪ੍ਰਭੂ (ਅਮੀਰੀ ਦੀ ਆਕੜ ਤੇ ਗਰੀਬੀ ਦੀ ਘਬਰਾਹਟ) ਤੋਂ ਪਾਰ ਉਤਾਰਦਾ ਹੈ ।੪।੫।

ਸ਼ਬਦ ਦਾ ਭਾਵ—ਧਨ ਪਦਾਰਥ ਦਾ ਮਾਣ ਕੂੜਾ ਹੈ—ਨਾ ਅਮੀਰੀ ਵਿਚ ਆਫਰੇ, ਤੇ ਨਾ ਗਰੀਬੀ ਆਇਆਂ ਘਾਬਰੇ ।

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥ ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥ ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥ {ਪੰਨਾ ੧੧੬੪}**

**ਪਦ ਅਰਥ** :—ਹਸਤ ਖੇਲਤ—ਹੱਸਦਾ ਖੇਡਦਾ, ਬੜੇ ਚਾਉ ਨਾਲ । ਦੇਹੁਰੇ—ਮੰਦਰ ਵਿਚ {ਸ਼ਕਟ. ਦੇਵਾਲਯ} । ਕਰਤ—ਕਰਦਾ ।੧।

ਹੀਨੜੀ—ਬਹੁਤ ਹੀਣੀ, ਬਹੁਤ ਨੀਵੀਂ । ਜਾਦਮ ਰਾਇਆ—ਹੇ ਜਾਦਮ ਰਾਇ ! {ਸ਼ਕਟ. ਯਾਦਵ ਓਨ ਏਪਟਿਹੲਰੋਡ ਖਰਸਿਹਨਓ} ਹੇ ਜਾਦਵ ਕੁਲ ਦੇ ਸ਼ਿਰੋਮਣੀ ! ਹੇ ਕ੍ਰਿਸ਼ਨ ! ਹੇ ਪ੍ਰਭੂ ! ਕਾਹੇ ਕਉ—ਕਾਹਦੇ ਲਈ ? ਕਿਉਂ ? ਆਇਆ—ਮੈਂ ਜੰਮਿਆ ।੧।ਰਹਾਉ।

ਪਲਟਾਇ—ਪਰਤ ਕੇ, ਮੁੜ ਕੇ । ਜਾਇ—ਜਾ ਕੇ ।੨।

ਕਉ—ਦੀ ਖ਼ਾਤਰ, ਵਾਸਤੇ ।੩।

**ਅਰਥ** :—ਹੇ ਪ੍ਰਭੂ ! ਮੈਂ ਛੀਂਬੇ ਦੇ ਘਰ ਕਿਉਂ ਜੰਮ ਪਿਆ ? (ਲੋਕ) ਮੇਰੀ ਜਾਤ ਨੂੰ ਬੜੀ ਨੀਵੀਂ (ਆਖਦੇ ਹਨ) ।੧।ਰਹਾਉ।

ਮੈਂ ਬੜੇ ਚਾਅ ਨਾਲ ਤੇਰੇ ਮੰਦਰ ਆਇਆ ਸਾਂ, ਪਰ (ਚੂੰ ਕਿ ਇਹ ਲੋਕ 'ਮੇਰੀ ਜਾਤਿ ਹੀਨੜੀ' ਸਮਝਦੇ ਹਨ, ਇਹਨਾਂ) ਮੈਨੂੰ ਨਾਮੇ ਨੂੰ ਭਗਤੀ ਕਰਦੇ ਨੂੰ (ਬਾਹੋਂ) ਫੜ ਕੇ (ਮੰਦਰ ਵਿਚੋਂ) ਉਠਾਲ ਦਿੱਤਾ ।੧।

ਮੈਂ ਆਪਣੀ ਕੰਬਲੀ ਲੈ ਕੇ (ਉੱਥੋਂ) ਮੁੜ ਕੇ ਤੁਰ ਪਿਆ, ਤੇ (ਹੇ ਪ੍ਰਭੂ !) ਮੈਂ ਤੇਰੇ ਮੰਦਰ ਦੇ ਪਿਛਲੇ ਪਾਸੇ ਜਾ ਕੇ ਬਹਿ ਗਿਆ ।੨।

(ਪਰ ਪ੍ਰਭੂ ਦੀ ਅਚਰਜ ਖੇਡ ਵਰਤੀ) ਜਿਉਂ ਜਿਉਂ ਨਾਮਾ ਆਪਣੇ ਪ੍ਰਭੂ ਦੇ ਗੁਣ ਗਾਉਂਦਾ ਹੈ, (ਉਸ ਦਾ) ਮੰਦਰ (ਉਸ ਦੇ) ਭਗਤਾਂ ਦੀ ਖ਼ਾਤਰ, (ਉਸ ਦੇ) ਸੇਵਕਾਂ ਦੀ ਖ਼ਾਤਰ ਫਿਰਦਾ ਜਾ ਰਿਹਾ ਹੈ ।੩।੬।

ਨੋਟ :—ਭਗਤ ਨਾਮਦੇਵ ਜੀ ਨੇ ਆਪਣੀ ਉਮਰ ਦਾ ਵਧੀਕ ਹਿੱਸਾ ਪੰਡਰਪੁਰ ਵਿਚ ਗੁਜ਼ਾਰਿਆ; ਉੱਥੋਂ ਦੇ ਵਸਨੀਕ ਜਾਣਦੇ ਹੀ ਸਨ ਕਿ ਨਾਮਦੇਵ ਛੀਂਬਾ ਹੈ, ਤੇ ਸ਼ੂਦਰ ਹੈ । ਸ਼ੂਦਰ ਨੂੰ ਮੰਦਰ ਜਾਣ ਦੀ ਮਨਾਹੀ ਸੀ । ਕਿਸੇ ਦਿਨ ਬੰਦਗੀ ਦੀ ਮੌਜ ਵਿਚ ਨਾਮਦੇਵ ਜੀ ਮੰਦਰ ਚਲੇ ਗਏ, ਅੱਗੋਂ ਉੱਚੀ ਜਾਤਿ ਵਾਲਿਆਂ ਨੇ ਬਾਹੋਂ ਫੜ ਕੇ ਬਾਹਰ ਕੱਢ ਦਿੱਤਾ । ਜੇ ਨਾਮਦੇਵ ਜੀ ਕਿਸੇ ਬੀਠੁਲ, ਕਿਸੇ ਠਾਕੁਰ ਦੀ ਮੂਰਤੀ ਦੇ ਪੁਜਾਰੀ ਹੁੰਦੇ ਅਤੇ ਪੂਜਾ ਕਰਦੇ ਹੁੰਦੇ ਤਾਂ ਰੋਜ਼ ਆਉਣ ਵਾਲੇ ਨਾਮਦੇਵ ਨੂੰ ਉਹਨਾਂ ਲੋਕਾਂ ਨੇ ਕਿਸੇ ਇੱਕ ਦਿਨ 'ਹੀਨੜੀ ਜਾਤਿ' ਦਾ ਜਾਣ ਕੇ ਕਿਉਂ ਬਾਹਰ ਕੱਢਣਾ ਸੀ ? ਇਹ ਇੱਕ ਦਿਨ ਦੀ ਘਟਨਾ ਹੀ ਦੱਸਦੀ ਹੈ ਕਿ ਨਾਮਦੇਵ ਜੀ ਨਾ ਮੰਦਰ ਜਾਇਆ ਕਰਦੇ ਸਨ, ਨਾ ਸ਼ੂਦਰ ਹੋਣ ਕਰਕੇ ਉੱਚੀ ਜਾਤ ਵਾਲਿਆਂ ਵਲੋਂ ਉਹਨਾਂ ਨੂੰ ਉੱਥੇ ਜਾਣ ਦੀ ਆਗਿਆ ਸੀ । ਇਹ ਤਾਂ ਇਕ ਦਿਨ ਕਿਸੇ ਮੌਜ ਵਿਚ ਆਏ ਹੋਏ ਚਲੇ ਗਏ ਤੇ ਅੱਗੋਂ ਧੱਕੇ ਪਏ ।

ਭਾਵ—ਸਿਮਰਨ ਦੀ ਬਰਕਤਿ—ਨਿਰਭੈਤਾ । ਉੱਚੀ ਜਾਤ ਵਾਲਿਆਂ ਵਲੋਂ ਸ਼ੂਦਰ-ਅਖਵਾਂਦਿਆਂ ਉੱਤੇ ਹੋ ਰਹੀਆਂ ਵਧੀਕੀਆਂ ਦੇ ਵਿਰੁੱਧ ਪ੍ਰਭੂ ਅੱਗੇ ਰੋਸ ।

ਜਿਉਂ ਜਿਉਂ ਇਹ ਰੋਸ ਸ਼ੂਦਰ-ਅਖਵਾਂਦੇ ਮਨੁੱਖ ਦੇ ਅੰਦਰ ਸ੍ਵੈ-ਮਾਨ ਪੈਦਾ ਕਰਦਾ ਹੈ, ਉੱਚ-ਜਾਤੀਏ ਦੀ ਆਕੜ ਘਟਦੀ ਹੈ ।

**ਭੈਰਉ ਨਾਮਦੇਉ ਜੀਉ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥ ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥ ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ ॥੧॥ ਰਹਾਉ ॥ ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥ ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥ ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰ ਪਰਸਾਦੀ ਦੁਬਿਧਾ ਜਾਏ ॥ ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿ ਨਾਇ ॥੩॥ ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥ ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥੪॥੧॥੭॥ {ਪੰਨਾ ੧੧੬੪}**

**ਪਦ ਅਰਥ** :—ਤ੍ਰਿਖਾਵੰਤ—ਤਿਹਾਇਆ, ਪਿਆਸਾ । ਸੇਤੀ—ਨਾਲ । ਕਾਜ—ਲੋੜ, ਗ਼ਰਜ਼ । ਮੂੜ—ਮੂਰਖ ਬੰਦੇ । ਕੁਟੰਬ—ਪਰਵਾਰ । ਪਰਾਇਣ—ਆਸਰੇ ।੧।

ਸਹਜ ਸੁਭਾਇ—ਸੁਤੇ ਹੀ, ਕੋਈ ਖ਼ਾਸ ਉਚੇਚ ਕਰਨ ਤੋਂ ਬਿਨਾ ਹੀ । ਬੈਰਾਗੀ—ਵਿਰਕਤ ।੧।ਰਹਾਉ।

ਰਤ—ਰੱਤੀ ਹੋਈ, ਪਿਆਰ ਪਾਣ ਵਾਲੀ । ਹਿਤਕਾਰੀ—ਹਿਤ ਕਰਨ ਵਾਲਾ, ਪ੍ਰੇਮ ਕਰਨ ਵਾਲਾ । ਕਾਮੀ—ਵਿਸ਼ਈ । ਕਾਮਨੀ—ਇਸਤ੍ਰੀ ।੨।

ਸਾਈ—ਉਹੀ (ਅਸਲ) । ਜਿ—ਜਿਹੜੀ । ਦੁਬਿਧਾ—ਮੇਰ-ਤੇਰ । ਨ ਤੂਟਸਿ—ਉਹ ਪ੍ਰੀਤ ਕਦੇ ਟੁੱਟਦੀ ਨਹੀਂ । ਸਚਿ—ਸੱਚ ਵਿਚ । ਨਾਇ—ਨਾਮ ਵਿਚ ।੩।

ਰਾਤਾ—ਰੰਗਿਆ ਹੋਇਆ । ਚੀਤਿ—ਚਿੱਤ ਵਿਚ ।੪।

**ਅਰਥ** :—(ਮੇਰੀ) ਨਾਮਦੇਵ ਦੀ ਪ੍ਰੀਤ ਪਰਮਾਤਮਾ ਨਾਲ ਲੱਗ ਗਈ ਹੈ, (ਉਸ ਪ੍ਰੀਤ ਦੀ ਬਰਕਤਿ ਨਾਲ, ਨਾਮਦੇਵ) ਕੋਈ ਬਾਹਰਲੇ ਭੇਖ ਆਦਿਕ ਦਾ ਉਚੇਚ ਕਰਨ ਤੋਂ ਬਿਨਾ ਹੀ ਬੈਰਾਗੀ ਬਣ ਗਿਆ ਹੈ ।੧।ਰਹਾਉ।

ਜਿਵੇਂ ਭੁੱਖੇ ਮਨੁੱਖ ਨੂੰ ਅੰਨ ਪਿਆਰਾ ਲੱਗਦਾ ਹੈ, ਜਿਵੇਂ ਪਿਆਸੇ ਨੂੰ ਪਾਣੀ ਨਾਲ ਗ਼ਰਜ਼ ਹੁੰਦੀ ਹੈ, ਜਿਵੇਂ ਕੋਈ ਮੂਰਖ ਆਪਣੇ ਟੱਬਰ ਦੇ ਆਸਰੇ ਹੋ ਜਾਂਦਾ ਹੈ, ਤਿਵੇਂ (ਮੈਂ) ਨਾਮੇ ਦਾ ਪ੍ਰਭੂ ਨਾਲ ਪਿਆਰ ਹੈ ।੧।

ਜਿਵੇਂ ਕੋਈ ਨਾਰ ਪਰਾਏ ਮਨੁੱਖ ਨਾਲ ਪਿਆਰ ਪਾ ਲੈਂਦੀ ਹੈ, ਜਿਵੇਂ ਕਿਸੇ ਲੋਭੀ ਮਨੁੱਖ ਨੂੰ ਧਨ ਪਿਆਰਾ ਲੱਗਦਾ ਹੈ, ਜਿਵੇਂ ਕਿਸੇ ਵਿਸ਼ਈ ਬੰਦੇ ਨੂੰ ਇਸਤ੍ਰੀ ਚੰਗੀ ਲੱਗਦੀ ਹੈ, ਤਿਵੇਂ ਨਾਮੇ ਨੂੰ ਪਰਮਾਤਮਾ ਮਿੱਠਾ ਲੱਗਦਾ ਹੈ ।੨।

ਪਰ ਅਸਲੀ ਸੁੱਚਾ ਪਿਆਰ ਉਹ ਹੈ ਜੋ ਪ੍ਰਭੂ ਆਪ (ਕਿਸੇ ਮਨੁੱਖ ਦੇ ਹਿਰਦੇ ਵਿਚ) ਪੈਦਾ ਕਰੇ, ਉਸ ਮਨੁੱਖ ਦੀ ਮੇਰ-ਤੇਰ ਗੁਰੂ ਦੀ ਕਿਰਪਾ ਨਾਲ ਮਿਟ ਜਾਂਦੀ ਹੈ, ਉਸ ਦਾ ਪ੍ਰਭੂ ਨਾਲ ਪ੍ਰੇਮ ਕਦੇ ਟੁੱਟਦਾ ਨਹੀਂ, ਹਰ ਵੇਲੇ ਉਹ ਪ੍ਰਭੂ-ਚਰਨਾਂ ਵਿਚ ਜੁੜਿਆ ਰਹਿੰਦਾ ਹੈ । (ਮੈਂ ਨਾਮੇ ਉੱਤੇ ਭੀ ਪ੍ਰਭੂ ਦੀ ਮਿਹਰ ਹੋਈ ਹੈ ਤੇ) ਨਾਮੇ ਦਾ ਚਿੱਤ ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਵਿਚ ਟਿਕ ਗਿਆ ਹੈ ।੩।

ਜਿਵੇਂ ਮਾਂ-ਪੁੱਤਰ ਦਾ ਪਿਆਰ ਹੁੰਦਾ ਹੈ, ਤਿਵੇਂ ਮੇਰਾ ਮਨ ਪ੍ਰਭੂ ! (-ਚਰਨਾਂ) ਨਾਲ ਰੰਗਿਆ ਗਿਆ ਹੈ । ਨਾਮਦੇਵ ਬੇਨਤੀ ਕਰਦਾ ਹੈ—ਮੇਰੀ ਪ੍ਰਭੂ ਨਾਲ ਪ੍ਰੀਤ ਲੱਗ ਗਈ ਹੈ, ਪ੍ਰਭੂ (ਹੁਣ ਸਦਾ) ਮੇਰੇ ਚਿੱਤ ਵਿਚ ਵੱਸਦਾ ਹੈ ।੪।੧।੭।

ਸ਼ਬਦ ਦਾ ਭਾਵ :—ਪ੍ਰੀਤ ਦਾ ਸਰੂਪ—ਉਸ ਦੀ ਯਾਦ ਕਦੇ ਨਾ ਭੁੱਲੇ, ਸੁਤੇ ਹੀ ਕਿਸੇ ਹੋਰ ਪਾਸੇ ਚਿੱਤ ਨਾ ਜਾਏ । ਇਸ ਪ੍ਰੀਤ ਦੀ ਬਰਕਤਿ ਨਾਲ ਅੰਦਰੋਂ ਮੇਰ-ਤੇਰ ਮਿਟ ਜਾਂਦੀ ਹੈ । ਪਰ ਇਹ ਮਿਲਦੀ ਹੈ ਉਸ ਦੀ ਆਪਣੀ ਮਿਹਰ ਨਾਲ ।

**ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥ ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥੧॥ ਪਾਪੀ ਕਾ ਘਰੁ ਅਗਨੇ ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥੧॥ ਰਹਾਉ ॥ ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ ॥ ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥੨॥ ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥ ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ ॥੩॥ ਜਾ ਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥ ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥੪॥੨॥੮॥ {ਪੰਨਾ ੧੧੬੫}**

**ਪਦ ਅਰਥ** :—ਘਾਲੈ ਧੰਧਾ—ਮੰਦ ਕਰਮ ਕਰਦਾ ਹੈ, ਝਖਾਂ ਮਾਰਦਾ ਹੈ । ਸੂਆ—ਤੋਤਾ । ਬਿਗਸਾਨਾ—ਖ਼ੁਸ਼ ਹੁੰਦਾ ਹੈ । ਲਪਟਾਨਾ—(ਪਰ-ਤਨ-ਵਿਕਾਰ ਵਿਚ) ਫਸ ਕੇ ।੧।

ਅਗਨੇ ਮਾਹਿ—ਅੱਗ ਵਿਚ ।੧।

ਅਮਾਰਗਿ—ਕੁਰਾਹੇ । ਮੂਲਹੁ—ਜਗਤ ਦੇ ਮੂਲ ਪ੍ਰਭੂ ਤੋਂ । ਡਾਰਿ—ਡੋਲ੍ਹ ਕੇ । ਲਾਦਿ—ਲੱਦ ਕੇ, ਸੰਚ ਕੇ ।੨।

ਅਖਾਰਾ—ਅਖਾੜਾ, ਤਮਾਸ਼ਾ । ਪੂਰੇ ਤਾਲ—ਨੱਚਦੀ ਹੈ । ਨਿਹਾਲੇ—ਤੱਕਦੀ ਹੈ, ਗਹੁ ਨਾਲ ਜਾਚਦੀ ਹੈ । ਸਾਸ—ਸੁਰ ।੩।

ਮਸਤਕਿ—ਮੱਥੇ ਉੱਤੇ । ਕਰਮਾ—ਬਖ਼ਸ਼ਸ਼ (ਦਾ ਲੇਖ) । ਭਜਿ—ਦੌੜ ਕੇ । ਪਰਿ ਹੈ—ਪੈਂਦਾ ਹੈ । ਇਨ ਬਿਧਿ—ਇਸ ਤਰੀਕੇ ਨਾਲ, ਗੁਰੂ ਦੀ ਸ਼ਰਨ ਪੈ ਕੇ ।੪।

**ਅਰਥ** :—ਵਿਕਾਰੀ ਬੰਦੇ ਦਾ ਟਿਕਾਣਾ ਸਦਾ ਉਸ ਅੱਗ ਵਿਚ ਰਹਿੰਦਾ ਹੈ ਜੋ ਅੱਗ ਸਦਾ ਬਲਦੀ ਰਹਿੰਦੀ ਹੈ, ਕਦੇ ਬੁੱਝਦੀ ਨਹੀਂ ।੧।ਰਹਾਉ।

ਅੰਨ੍ਹਾ (ਪਾਪੀ) ਆਪਣੀ ਵਹੁਟੀ ਛੱਡ ਦੇਂਦਾ ਹੈ, ਤੇ ਪਰਾਈ ਜ਼ਨਾਨੀ ਨਾਲ ਝਖਾਂ ਮਾਰਦਾ ਹੈ, (ਪਰਾਈ ਨਾਰ ਨੂੰ ਵੇਖ ਕੇ ਉਹ ਇਉਂ ਹੀ ਖ਼ੁਸ਼ ਹੁੰਦਾ ਹੈ) ਜਿਵੇਂ ਤੋਤਾ ਸਿੰਬਲ ਰੁੱਖ ਨੂੰ ਵੇਖ ਕੇ ਖ਼ੁਸ਼ ਹੁੰਦਾ ਹੈ (ਪਰ ਉਸ ਸਿੰਬਲ ਤੋਂ ਉਸ ਤੋਤੇ ਨੂੰ ਹਾਸਲ ਕੁਝ ਨਹੀਂ ਹੁੰਦਾ); ਆਖ਼ਰ ਨੂੰ ਅਜਿਹਾ ਵਿਕਾਰੀ ਮਨੁੱਖ (ਇਸ ਵਿਕਾਰ) ਵਿਚ ਗ੍ਰਸਿਆ ਹੋਇਆ ਹੀ ਮਰ ਜਾਂਦਾ ਹੈ ।੧।

ਜਿੱਥੇ ਪ੍ਰਭੂ ਦੀ ਭਗਤੀ ਹੁੰਦੀ ਹੈ (ਵਿਕਾਰੀ ਮਨੁੱਖ) ਉਹ ਥਾਂ ਜਾ ਕੇ ਨਹੀਂ ਵੇਖਦਾ, (ਜੀਵਨ ਦਾ ਸਿੱਧਾ) ਰਾਹ ਛੱਡ ਕੇ (ਵਿਕਾਰਾਂ ਦੇ) ਉਲਟੇ ਰਸਤੇ ਪੈਂਦਾ ਹੈ, ਜਗਤ ਦੇ ਮੂਲ ਪ੍ਰਭੂ ਤੋਂ ਖੁੰਝ ਕੇ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ, ਨਾਮ-ਅੰਮ੍ਰਿਤ ਡੋਲ੍ਹ ਕੇ (ਵਿਕਾਰਾਂ ਦਾ) ਜ਼ਹਿਰ ਲੱਦ ਕੇ ਖਾਂਦਾ ਹੈ ।੨।

ਜਿਵੇਂ ਵੇਸਵਾਂ ਦੇ ਮੁਜਰੇ ਹੁੰਦੇ ਹਨ, (ਸੁਹਣੀ ਸੁਹਣੀ) ਪੁਸ਼ਾਕ ਪਾ ਕੇ ਸਿੰਗਾਰ ਕਰਦੀਆਂ ਹਨ । ਵੇਸਵਾ ਨੱਚਦੀ ਹੈ, ਤੇ ਬੜੇ ਗਹੁ ਨਾਲ ਆਪਣੀ ਸੁਰ ਨੂੰ ਤੋਲਦੀ ਹੈ, (ਬੱਸ, ਇਸ ਵਿਕਾਰੀ ਜੀਵਨ ਦੇ ਕਾਰਨ) ਉਸ ਦੇ ਗਲ ਵਿਚ ਜਮਾਂ ਦੀ ਫਾਹੀ ਪੈਂਦੀ ਹੈ ।੩।

ਨਾਮਦੇਵ ਇਹ ਇਕ ਵਿਚਾਰ ਦਾ ਬਚਨ ਆਖਦਾ ਹੈ—ਜਿਸ ਮਨੁੱਖ ਦੇ ਮੱਥੇ ਉੱਤੇ ਪ੍ਰਭੂ ਦੀ ਬਖ਼ਸ਼ਸ਼ (ਦਾ ਲੇਖ) ਲਿਖਿਆ ਹੋਇਆ ਹੈ (ਭਾਵ, ਪਿਛਲੇ ਕੀਤੇ ਕਰਮਾਂ ਅਨੁਸਾਰ ਧੁਰੋਂ ਬਖ਼ਸ਼ਸ਼ ਹੁੰਦੀ ਹੈ) ਉਹ (ਵਿਕਾਰਾਂ ਵਲੋਂ) ਹਟ ਕੇ ਸਤਿਗੁਰੂ ਦੀ ਸ਼ਰਨ ਪੈਂਦਾ ਹੈ । ਹੇ ਸੰਤ ਜਨੋ ! ਗੁਰੂ ਦੀ ਸ਼ਰਨ ਪੈ ਕੇ ਹੀ (ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਪਾਰ ਲੰਘ ਸਕੋਗੇ ।੪।੨।੮।

ਸ਼ਬਦ ਦਾ ਭਾਵ :—ਵਿਕਾਰੀ ਦਾ ਜੀਵਨ—ਵਿਕਾਰਾਂ ਦੀ ਅਬੁੱਝਵੀਂ ਅੱਗ ਸਦਾ ਉਸ ਨੂੰ ਸਾੜਦੀ ਰਹਿੰਦੀ ਹੈ । ਪ੍ਰਭੂ ਦੀ ਮਿਹਰ ਹੋਵੇ ਤਾਂ ਗੁਰੂ ਦੀ ਸ਼ਰਨ ਪਿਆਂ ਖ਼ਲਾਸੀ ਹੁੰਦੀ ਹੈ ।

**ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥ ਰਾਮੁ ਕਹੈ ਕਰ ਤਾਲ ਬਜਾਵੈ, ਚਟੀਆ ਸਭੈ ਬਿਗਾਰੇ ॥੧॥ ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ ਰਹਾਉ ॥ ਬਸੁਧਾ ਬਸਿ ਕੀਨੀ ਸਭ ਰਾਜੇ, ਬਿਨਤੀ ਕਰੈ ਪਟਰਾਨੀ ॥ ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ, ਤਿਨਿ ਤਉ ਅਉਰੈ ਠਾਨੀ ॥੨॥ ਦੁਸਟ ਸਭਾ ਮਿਲਿ ਮੰਤਰ ਉਪਾਇਆ, ਕਰਸਹ ਅਉਧ ਘਨੇਰੀ ॥ ਗਿਰਿ ਤਰ ਜਲੁ ਜੁਆਲਾ ਭੈ ਰਾਖਿਓ,**

**ਰਾਜਾ ਰਾਮਿ ਮਾਇਆ ਫੇਰੀ ॥੩॥ ਕਾਢਿ ਖੜਗੁ ਕਾਲੁ ਭੈ ਕੋਪਿਓ, ਮੋਹਿ ਬਤਾਉ ਜੁ ਤੁਹਿ ਰਾਖੈ ॥ ਪੀਤ ਪੀਤਾਂਬਰ ਤ੍ਰਿਭਵਣ ਧਣੀ, ਥੰਭ ਮਾਹਿ ਹਰਿ ਭਾਖੈ ॥੪॥ ਹਰਨਾਖਸੁ ਜਿਨਿ ਨਖਹ ਬਿਦਾਰਿਓ, ਸੁਰਿ ਨਰ ਕੀਏ ਸਨਾਥਾ ॥ ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥ {ਪੰਨਾ ੧੧੬੫}**

**ਪਦ ਅਰਥ** :—ਸੰਡਾ ਮਰਕਾ—ਸੁਕ੍ਰਾਚਾਰਜ ਦੇ ਦੋ ਪੁੱਤਰ ਸੰਡ ਅਤੇ ਅਮਰਕ ਜੋ ਪ੍ਰਹਿਲਾਦ ਨੂੰ ਪੜ੍ਹਾਉਣ ਲਈ ਮੁਕਰਰ ਕੀਤੇ ਗਏ ਸਨ । ਪਚਿ ਹਾਰੇ—ਖਪ ਲੱਥੇ ਹਾਂ । ਕਰ—ਹੱਥਾਂ ਨਾਲ । ਚਟੀਆ—ਵਿੱਦਿਆਰਥੀ ।੧।

ਜਪਿਬੋ ਕਰੈ—ਸਦਾ ਜਪਦਾ ਰਹਿੰਦਾ ਹੈ ।੧।ਰਹਾਉ।

ਬਸੁਧਾ—ਧਰਤੀ । ਪਟਰਾਨੀ—ਵੱਡੀ ਰਾਣੀ (ਪ੍ਰਹਿਲਾਦ ਦੀ ਮਾਂ) । ਤਿਨਿ—ਉਸ (ਪ੍ਰਹਿਲਾਦ) ਨੇ । ਅਉਰੈ—ਕੋਈ ਹੋਰ ਗੱਲ ਹੀ । ਠਾਨੀ—ਮਨ ਵਿਚ ਪੱਕੀ ਕੀਤੀ ਹੋਈ ਹੈ ।੨।

ਮੰਤਰ ਉਪਾਇਆ—ਸਲਾਹ ਪਕਾ ਲਈ । ਕਰਸਹ—ਅਸੀ ਕਰ ਦਿਆਂਗੇ । ਕਰਸਹ...ਘਨੇਰੀ—ਉਮਰ ਮੁਕਾ ਦਿਆਂਗੇ, ਮਾਰ ਦਿਆਂਗੇ । ਗਿਰਿ—ਪਹਾੜ । ਤਰ—ਰੁੱਖ । ਜੁਆਲਾ—ਅੱਗ । ਭੈ ਰਾਖਿਓ—ਡਰਾਂ ਤੋਂ ਬਚਾ ਲਿਆ । ਰਾਮਿ—ਰਾਮ ਨੇ । ਮਾਇਆ ਫੇਰੀ—ਮਾਇਆ ਦਾ ਸੁਭਾਉ ਉਲਟਾ ਦਿੱਤਾ ।੩।

ਖੜਗੁ—ਤਲਵਾਰ । ਕਾਲੁ—ਮੌਤ । ਭੈ—(ਅੰਦਰੋਂ) ਡਰ ਨਾਲ । ਕੋਪਿਓ—ਗੁੱਸੇ ਵਿਚ ਆਇਆ । ਮੋਹਿ—ਮੈਨੂੰ । ਤੁਹਿ—ਤੈਨੂੰ । ਪੀਤਾਂਬਰ—ਪੀਲੇ ਕੱਪੜਿਆਂ ਵਾਲਾ ਕ੍ਰਿਸ਼ਨ, ਪ੍ਰਭੂ । ਤ੍ਰਿਭਵਣ ਧਣੀ—ਤਿੰਨਾਂ ਭਵਨਾਂ ਦਾ ਮਾਲਕ, ਪਰਮਾਤਮਾ । ਭਾਖੈ—ਬੋਲਦਾ ਹੈ ।੪।

ਜਿਨਿ—ਜਿਸ (ਪ੍ਰਭੂ) ਨੇ । ਨਖਹ—ਨਹੁੰਆਂ ਨਾਲ । ਬਿਦਾਰਿਓ—ਚੀਰ ਦਿੱਤਾ । ਸਨਾਥਾ—ਸ+ਨਾਥ, ਖਸਮ ਵਾਲੇ । ਨਰਹਰਿ—ਪਰਮਾਤਮਾ । ਅਭੈ ਪਦ ਦਾਤਾ—ਨਿਡਰਤਾ ਦਾ ਦਰਜਾ ਦੇਣ ਵਾਲਾ ।੫।

**ਅਰਥ** :—(ਪ੍ਰਹਿਲਾਦ) ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦਾ ਹੈ, ਪਰਮਾਤਮਾ ਦਾ ਸਿਮਰਨ ਆਪਣੇ ਹਿਰਦੇ ਵਿਚ ਧਾਰਨ ਕਰੀ ਰੱਖਦਾ ਹੈ ।੧।ਰਹਾਉ।

(ਪ੍ਰਹਿਲਾਦ ਦੇ ਦੋਵੇਂ ਉਸਤਾਦ) ਸੰਡ ਅਤੇ ਅਮਰਕ ਨੇ (ਹਰਨਾਖਸ਼ ਕੋਲ) ਜਾ ਕੇ ਫ਼ਰਿਆਦ ਕੀਤੀ—ਅਸੀ ਖਪ ਲੱਥੇ ਹਾਂ, ਪ੍ਰਹਿਲਾਦ ਪੜ੍ਹਦਾ ਨਹੀਂ, ਉਹ ਹੱਥਾਂ ਨਾਲ ਤਾਲ ਵਜਾਉਂਦਾ ਹੈ, ਤੇ ਰਾਮ ਨਾਮ ਗਾਉਂਦਾ ਹੈ, ਹੋਰ ਸਾਰੇ ਵਿੱਦਿਆਰਥੀ ਭੀ ਉਸ ਨੇ ਵਿਗਾੜ ਦਿੱਤੇ ਹਨ ।੧।

(ਪ੍ਰਹਿਲਾਦ ਦੀ ਮਾਂ) ਵੱਡੀ ਰਾਣੀ (ਪ੍ਰਹਿਲਾਦ ਅੱਗੇ) ਤਰਲੇ ਕਰਦੀ ਹੈ (ਤੇ ਸਮਝਾਉਂਦੀ ਹੈ ਕਿ ਤੇਰੇ ਪਿਤਾ) ਰਾਜੇ ਨੇ ਸਾਰੀ ਧਰਤੀ ਆਪਣੇ ਵੱਸ ਕੀਤੀ ਹੋਈ ਹੈ (ਉਸ ਦਾ ਹੁਕਮ ਨਾ ਮੋੜ), ਪਰ ਪੁੱਤਰ ਪ੍ਰਹਿਲਾਦ (ਮਾਂ ਦਾ) ਆਖਿਆ ਮੰਨਦਾ ਨਹੀਂ, ਉਸ ਨੇ ਤਾਂ ਕੋਈ ਹੋਰ ਗੱਲ ਮਨ ਵਿਚ ਪੱਕੀ ਕੀਤੀ ਹੋਈ ਹੈ ।੨।

ਦੁਸ਼ਟਾਂ ਦੀ ਜੁੰਡੀ ਨੇ ਰਲ ਕੇ ਸਲਾਹ ਕਰ ਲਈ—(ਜੇ ਪ੍ਰਹਿਲਾਦ ਨਹੀਂ ਮੰਨਦਾ ਤਾਂ) ਅਸੀ ਇਸ ਨੂੰ ਮਾਰ ਮੁਕਾਵਾਂਗੇ; ਪਰ ਜਗਤ ਦੇ ਮਾਲਕ ਪ੍ਰਭੂ ਨੇ ਆਪਣੀ ਮਾਇਆ ਦਾ ਸੁਭਾਉ ਹੀ ਬਦਲਾ ਦਿੱਤਾ, (ਪ੍ਰਭੂ ਨੇ ਪ੍ਰਹਿਲਾਦ ਨੂੰ) ਪਹਾੜ, ਰੁੱਖ, ਪਾਣੀ, ਅੱਗ (ਇਹਨਾਂ ਸਭਨਾਂ ਦੇ) ਡਰ ਤੋਂ ਬਚਾ ਲਿਆ ।੩।

(ਹੁਣ ਅੰਦਰੋਂ) ਡਰਿਆ ਹੋਇਆ (ਪਰ ਬਾਹਰੋਂ) ਕ੍ਰੋਧਵਾਨ ਹੋ ਕੇ, ਮੌਤ-ਰੂਪ ਤਲਵਾਰ ਕੱਢ ਕੇ (ਬੋਲਿਆ—) ਮੈਨੂੰ ਦੱਸ ਜਿਹੜਾ ਤੈਨੂੰ (ਇਸ ਤਲਵਾਰ ਤੋਂ) ਬਚਾ ਸਕਦਾ ਹੈ; (ਅੱਗੋਂ) ਜਗਤ ਦਾ ਮਾਲਕ ਪਰਮਾਤਮਾ ਥੰਮ੍ਹ ਵਿਚ ਬੋਲਦਾ ਹੈ ।੪।

ਨਾਮਦੇਵ ਆਖਦਾ ਹੈ—ਜਿਸ ਪ੍ਰਭੂ ਨੇ ਹਰਨਾਖ਼ਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ, ਦੇਵਤਿਆਂ ਤੇ ਮਨੁੱਖਾਂ ਨੂੰ ਢਾਰਸ ਦਿੱਤੀ, ਮੈਂ ਭੀ ਉਸੇ ਪ੍ਰਭੂ ਨੂੰ ਸਿਮਰਦਾ ਹਾਂ; ਪ੍ਰਭੂ ਹੀ ਨਿਰਭੈਤਾ ਦਾ ਦਰਜਾ ਬਖ਼ਸ਼ਣ ਵਾਲਾ ਹੈ।੫।੩।੯।

ਸ਼ਬਦ ਦਾ ਭਾਵ :—ਸਿਮਰਨ ਦੀ ਮਹਿਮਾ—ਦੁਨੀਆ ਦਾ ਕੋਈ ਡਰ ਪੋਹ ਨਹੀਂ ਸਕਦਾ ।

ਨੋਟ :—ਇਸ ਸ਼ਬਦ ਨੂੰ ਇਸੇ ਹੀ ਰਾਗ ਵਿਚ ਦਿੱਤੇ ਹੋਏ ਗੁਰੂ ਅਮਰਦਾਸ ਜੀ ਦੇ ਸ਼ਬਦ (ਪੰਨਾ ੧੧੩੩) ਨਾਲ ਰਲਾ ਕੇ ਪੜ੍ਹੋ :—

ਭੈਰਉ ਮਹਲਾ ੩ ॥ ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ ਦੂਜੈ ਭਾਇ ਫਾਥੇ ਜਮ ਜਾਲਾ ॥ ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥ ਹਰਿ ਸੁਖਦਾਤਾ ਮੇਰੈ ਨਾਲਾ ॥੧॥ ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥ ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ ਰਹਾਉ ॥ ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥ ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥ ਸੰਡਾ ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥ ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥ ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥ ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥ ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥ ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥ ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥

ਜਿਸ ਮਨੁੱਖ ਨੇ ਭਗਤ ਪ੍ਰਹਿਲਾਦ ਦੀ ਸਾਖੀ ਕਦੇ ਸੁਣੀ ਨਾ ਹੋਵੇ, ਉਸ ਨੂੰ ਨਾਮਦੇਵ ਜੀ ਦਾ ਸ਼ਬਦ ਪੜ੍ਹ ਕੇ ਅਸਲ ਸਾਖੀ ਸਮਝਣ ਲਈ ਕਈ ਗੱਲਾਂ ਪੁੱਛਣ ਦੀ ਲੋੜ ਰਹਿ ਜਾਂਦੀ ਹੈ । ਉਹ ਸਾਰੀਆਂ ਪੁੱਛਾਂ ਗੁਰੂ ਅਮਰਦਾਸ ਜੀ ਨੇ ਇਸ ਸ਼ਬਦ ਵਿਚ ਹੱਲ ਕਰ ਦਿੱਤੀਆਂ ਹਨ । ਦੋਹਾਂ ਸ਼ਬਦਾਂ ਦੀ 'ਰਹਾਉ' ਦੀ ਤੁਕ ਪੜ੍ਹ ਕੇ ਵੇਖੋ; ਨਾਮਦੇਵ ਜੀ ਨੇ ਜਿਹੜੀ ਗੱਲ ਖੋਲ੍ਹ ਕੇ ਨਹੀਂ ਸੀ ਦੱਸੀ, ਗੁਰੂ ਅਮਰਦਾਸ ਜੀ ਨੇ ਕੈਸੇ ਸੁਹਣੇ ਲਫ਼ਜ਼ਾਂ ਵਿਚ ਦੱਸੀ ਹੈ । ਨਾਮਦੇਵ ਜੀ ਦੇ ਸ਼ਬਦ ਦਾ ਦੂਜਾ ਬੰਦ ਪੜ੍ਹ ਕੇ ਗੁਰੂ ਅਮਰਦਾਸ ਜੀ ਦੇ ਸ਼ਬਦ ਦਾ ਦੂਜਾ ਬੰਦ ਪੜ੍ਹੋ, ਮਨ ਨੂੰ ਹੁਲਾਰਾ ਆ ਜਾਂਦਾ ਹੈ, ਨਾਮਦੇਵ ਜੀ ਦੇ ਵਰਤੇ ਲਫ਼ਜ਼ 'ਬਿਨਤੀ' ਨੂੰ ਗੁਰੂ ਅਮਰਦਾਸ ਜੀ ਨੇ ਕਿਸ ਤਰ੍ਹਾਂ ਪਿਆਰ-ਭਰੇ ਲਫ਼ਜ਼ਾਂ ਵਿਚ ਸਮਝਾਇਆ ਹੈ ।

ਇਕ ਗੱਲ ਬਿਲਕੁਲ ਪਰਤੱਖ ਹੈ ਕਿ ਨਾਮਦੇਵ ਜੀ ਦਾ ਇਹ ਸ਼ਬਦ ਗੁਰੂ ਅਮਰਦਾਸ ਜੀ ਦੇ ਸਾਹਮਣੇ ਮੌਜੂਦ ਹੈ । ਇਹ ਖ਼ਿਆਲ ਗ਼ਲਤ ਹੈ ਕਿ ਭਗਤਾਂ ਦੇ ਸ਼ਬਦ ਗੁਰੂ ਅਰਜਨ ਸਾਹਿਬ ਨੇ ਇਕੱਠੇ ਕੀਤੇ ਸਨ ।

ਨਾਮਦੇਵ ਜੀ ਦੇ ਇਸ ਸ਼ਬਦ ਵਿਚ ਕੁਝ ਐਸੇ ਲਫ਼ਜ਼ ਵਰਤੇ ਮਿਲਦੇ ਹਨ ਜੋ ਗੁਰਬਾਣੀ ਨੂੰ ਖੋਜ ਵਿਚਾਰ ਕੇ ਪੜ੍ਹਨ ਵਾਲਿਆਂ ਲਈ ਬੜੇ ਸੁਆਦਲੇ ਹਨ । ਬੰਦ ਨੰ: ੩ ਵਿਚ ਨਾਮਦੇਵ ਜੀ ਲਿਖਦੇ ਹਨ "ਰਾਜਾ ਰਾਮਿ ਮਾਇਆ ਫੇਰੀ" । ਪ੍ਰਹਿਲਾਦ ਜੀ ਦੀ ਸਾਖੀ ਸਤਜੁਗ ਦੇ ਸਮੇ ਦੀ ਦੱਸੀ ਜਾਂਦੀ ਹੈ, ਸ੍ਰੀ ਰਾਮ ਅਵਤਾਰ ਤ੍ਰੇਤੇ ਜੁਗ ਵਿਚ ਹੋਏ, ਇਹ ਸਾਖੀ ਸ੍ਰੀ ਰਾਮ ਚੰਦਰ ਜੀ ਤੋਂ ਪਹਿਲਾਂ ਦੀ ਹੈ । ਸੋ, ਲਫ਼ਜ਼ "ਰਾਜਾ ਰਾਮਿ" ਸ੍ਰੀ ਰਾਮ ਚੰਦਰ ਜੀ ਵਾਸਤੇ ਨਹੀਂ ਹੈ । ਇਹੀ ਲਫ਼ਜ਼ ਭਗਤ ਰਵਿਦਾਸ ਜੀ ਨੇ ਭੀ ਕਈ ਵਾਰੀ ਵਰਤਿਆ ਹੈ, ਨਿਰੀ ਇਤਨੀ ਵਰਤੋਂ ਤੋਂ ਹੀ ਇਹ ਖ਼ਿਆਲ ਬਣਾ ਲੈਣਾ ਭਾਰੀ ਉਕਾਈ ਹੈ ਕਿ ਰਵਿਦਾਸ ਜੀ ਸ੍ਰੀ ਰਾਮ ਚੰਦਰ ਜੀ ਦੇ ਉਪਾਸ਼ਕ ਸਨ ।

ਬੰਦ ਨੰ: ੪ ਵਿਚ ਉਸੇ "ਰਾਜਾ ਰਾਮ" ਬਾਬਤ ਨਾਮਦੇਵ ਜੀ ਆਖਦੇ ਹਨ "ਪੀਤ ਪੀਤਾਂਬਰ ਤ੍ਰਿਭਵਣ ਧਣੀ, ਥੰਭ ਮਾਹਿ ਹਰਿ ਭਾਖੈ" । ਲਫ਼ਜ਼ "ਪੀਤਾਂਬਰ" ਕ੍ਰਿਸ਼ਨ ਜੀ ਦਾ ਨਾਮ ਹੈ । ਪਰ ਭਗਤ ਨਾਮਦੇਵ ਜੀ ਇੱਥੇ ਕ੍ਰਿਸ਼ਨ ਜੀ ਦਾ ਜ਼ਿਕਰ ਨਹੀਂ ਕਰ ਰਹੇ । ਕ੍ਰਿਸ਼ਨ ਜੀ ਦੁਆਪਰ ਵਿਚ ਹੋਏ, ਸ੍ਰੀ ਰਾਮ ਚੰਦਰ ਜੀ ਤੋਂ ਭੀ ਪਿਛੋਂ । ਤੇ ਇਹ ਸਾਖੀ ਸਤਜੁਗ ਦੀ ਹੈ । ਜਿਵੇਂ ਇਸ ਸ਼ਬਦ ਦੇ ਲਫ਼ਜ਼ "ਪੀਤਾਂਬਰ" ਤੋਂ ਇਹ ਫ਼ੈਸਲਾ ਦੇ ਦੇਣਾ ਭਾਰੀ ਉਕਾਈ ਹੈ ਕਿ ਨਾਮਦੇਵ ਜੀ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ, ਤਿਵੇਂ ਉਹਨਾਂ ਦੇ ਵਰਤੇ ਲਫ਼ਜ਼ "ਬੀਠੁਲ" ਤੋਂ ਉਹਨਾਂ ਨੂੰ ਕ੍ਰਿਸ਼ਨ ਜੀ ਦੀ ਬੀਠੁਲ-ਮੂਰਤੀ ਦਾ ਪੁਜਾਰੀ ਸਮਝ ਲੈਣਾ ਵੱਡੀ ਭੁੱਲ ਹੈ । ਨਾਮਦੇਵ ਜੀ ਦੇ ਕਿਸੇ ਭੀ ਸ਼ਬਦ ਤੋਂ ਇਹ ਜ਼ਾਹਰ ਨਹੀਂ ਹੁੰਦਾ ਕਿ ਉਹਨਾਂ ਕਦੇ ਕਿਸੇ ਬੀਠੁਲ-ਮੂਰਤੀ ਦੀ ਪੂਜਾ ਕੀਤੀ ।

ਸੁਲਤਾਨੁ ਪੂਛੈ, ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥ ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥ ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥ ਬਾਦਿਸਾਹ, ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥ ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ, ਹੋਇ ਹੈ ਸੋਇ ॥੪॥ ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥ ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥ ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥ ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥ ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥ ਬਾਦਿਸਾਹ, ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥ ਮਾਲੁ ਲੇਉ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥ ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥ ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥ ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥ ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥ ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥ ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥ ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥ ਨਾਮਾ ਪ੍ਰਣਵੈ ਸੇਲਮ ਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥ ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥ ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ ਕੀ ਘਟ ਲਾਗੀ ਆਇ ॥੨੧॥ ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ, ਹਿੰਦੂ, ਮੈ ਤੇਰੀ ਗਾਇ ॥੨੨॥ ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥ ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥ ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥ ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥ ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥ ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥ {ਪੰਨਾ ੧੧੬੫-੧੧੬੬}

**ਪਦ ਅਰਥ** :—ਬੇ—ਹੇ ! ਦੇਖਉ—ਮੈਂ ਵੇਖਾਂ, ਮੈਂ ਵੇਖਣੇ ਚਾਹੁੰਦਾ ਹਾਂ ।੧।

ਸੁਲਤਾਨੇ—ਸੁਲਤਾਨ ਨੇ । ਬਾਧਿਆ—ਬੰਨ੍ਹ ਲਿਆ । ਬੀਠੁਲਾ—ਮਾਇਆ ਤੋਂ ਰਹਿਤ, ਪ੍ਰਭੂ ।੧।ਰਹਾਉ।

ਬਿਸਮਿਲਿ—ਮੋਈ ਹੋਈ । ਨਾਤਰ—ਨਹੀਂ ਤਾਂ । ਠਾਂਇ—ਇਸੇ ਥਾਂ, ਹੁਣੇ ਹੀ ।੨।

ਬਾਦਿਸਾਹ—ਹੇ ਬਾਦਸ਼ਾਹ ! ।੩।

ਅਹੰਕਾਰਿ—ਅਹੰਕਾਰ ਵਿਚ । ਚਮਕਾਰਿ ਦੀਨੋ—ਪ੍ਰੇਰ ਦਿੱਤਾ, ਉਕਸਾਇਆ ।੫।

ਕੀ ਨ—ਕਿਉਂ ਨਹੀਂ ? ।੬।

ਪੂੰਗੜਾ—ਬੱਚਾ । ਪਿੰਡੁ ਪੜੈ—ਜੇ ਸਰੀਰ ਭੀ ਨਾਸ ਹੋ ਜਾਏ ।੭।

ਗਜਿੰਦੁ—ਹਾਥੀ, ਵੱਡਾ ਹਾਥੀ । ਉਬਰੈ—ਬਚ ਗਿਆ ।੮।

ਇਨਿ—ਇਸ ਨੇ । ਮਲਿਆ—ਤੋੜ ਦਿੱਤਾ ਹੈ ।੯।

ਸਰ ਭਰਿ—ਤੋਲ ਬਰਾਬਰ ।੧੦।

ਮਾਲੁ—ਵੱਢੀ ਦਾ ਧਨ । ਭਰਉ—ਇਕੱਠੀ ਕਰਾਂ ।੧੧।

ਪਾਵਹੁ—ਪੈਰਾਂ ਵਿਚ । ਹਾਥਹੁ—ਹੱਥਾਂ ਨਾਲ ।੧੨।

ਤ੍ਰਿਭਵਣ ਧਨੀ—ਤ੍ਰਿਲੋਕੀ ਦਾ ਮਾਲਕ ਪ੍ਰਭੂ ।੧੪।

ਪਾਖੰਤਣ—ਖੰਭ । ਬਾਜ—ਵਾਜਾ । ਬਜਾਇਲਾ—ਵਜਾਇਆ । ਆਇਲਾ—ਆਇਆ ।੧੫।

ਪਰਿ—ਉੱਤੇ ।੧੬।

ਕਹਹਿ—ਜੇ ਤੂੰ ਆਖੇਂ । ਇਕੋਡੀ—ਟੇਢੀ, ਪੁੱਠੀ । ਲੇ ਕਰਿ—ਫੜ ਕੇ । ਊਪਰਿ ਧਰਉ—ਮੈਂ ਟੰਗ ਦਿਆਂ ।੧੭।

ਪਤੀਆਇ—ਪਰਤਾ ਕੇ, ਤਸੱਲੀ ਕਰ ਕੇ ।੧੮।

ਸੇਲਮ—(ਅ:) ਸਲਮ, ਬੰਨ੍ਹਣਾ (ਰੱਸੀ ਨਾਲ) । ਸੇਲ—(ਫਾ:) ਸੁਲ, ਖੁਰ, ਪਿਛਲੇ ਪੈਰ ।੧੯।

ਦੁਹਿ—ਚੋ ਕੇ ।੨੦।

ਅਉਘਟ ਕੀ ਘਟ—ਔਖੀ ਘੜੀ ।੨੧।

ਫੁਰਮਾਇ—ਹੁਕਮ ਕਰ । ਬਖਸੀ—ਮੈਨੂੰ ਬਖ਼ਸ਼ । ਹਿੰਦੂ—ਹੇ ਹਿੰਦੂ ! ।੨੨।

ਪਤੀਆ—ਤਸੱਲੀ ।੨੩।

ਪਰਵਾਨ—ਮਾਪ, ਅੰਦਾਜ਼ਾ । ਸਾਚਿ—ਸੱਚ ਵਿਚ । ਸੀਲਿ—ਚੰਗੇ ਸੁਭਾਉ ਵਿਚ ।੨੪।

ਸਭੁ—ਹਰ ਥਾਂ, ਘਰ ਘਰ ਵਿਚ ।੨੫।

ਰਹੀ—ਕਾਇਮ ਹੋ ਗਈ । ਸੰਸਾਰਿ—ਸਾਗਰ ਵਿਚ ।੨੭।

ਖੇਦੁ—ਦੁੱਖ ।੨੮।

**ਅਰਥ** :—(ਮੁਹੰਮਦ-ਬਿਨ-ਤੁਗ਼ਲਕ) ਬਾਦਸ਼ਾਹ ਪੁੱਛਦਾ ਹੈ—ਹੇ ਨਾਮੇ ! ਸੁਣ, ਮੈਂ ਤੇਰੇ ਰਾਮ ਦੇ ਕੰਮ ਵੇਖਣੇ ਚਾਹੁੰਦਾ ਹਾਂ ।੧।

ਬਾਦਸ਼ਾਹ ਨੇ ਮੈਨੂੰ (ਨਾਮੇ ਨੂੰ) ਬੰਨ੍ਹ ਲਿਆ (ਤੇ ਆਖਣ ਲੱਗਾ—) ਮੈਂ ਤੇਰਾ ਹਰੀ, ਤੇਰਾ ਬੀਠਲੁ, ਵੇਖਣਾ ਚਾਹੁੰਦਾ ਹਾਂ ।੧।ਰਹਾਉ।

(ਮੇਰੀ ਇਹ) ਮੋਈ ਹੋਈ ਗਾਂ ਜਿਵਾਲ ਦੇਹ, ਨਹੀਂ ਤਾਂ ਤੈਨੂੰ ਭੀ ਇੱਥੇ ਹੀ (ਹੁਣੇ ਹੀ) ਮਾਰ ਦਿਆਂਗਾ ।੨।

(ਮੈਂ ਆਖਿਆ—) ਬਾਦਸ਼ਾਹ ! ਅਜਿਹੀ ਗੱਲ ਕਿਵੇਂ ਹੋ ਸਕਦੀ ਹੈ ? ਕਦੇ ਕੋਈ ਮੋਇਆ ਹੋਇਆ ਮੁੜ ਨਹੀਂ ਜੀਵਿਆ ।੩।

(ਤੇ ਇਕ ਹੋਰ ਗੱਲ ਭੀ ਹੈ) ਉਹੀ ਕੁਝ ਹੁੰਦਾ ਹੈ ਜੋ ਪਰਮਾਤਮਾ ਕਰਦਾ ਹੈ, ਮੇਰਾ ਕੀਤਾ ਕੁਝ ਨਹੀਂ ਹੋ ਸਕਦਾ ।੪।

ਬਾਦਸ਼ਾਹ (ਇਹ ਉੱਤਰ ਸੁਣ ਕੇ) ਅਹੰਕਾਰ ਵਿਚ ਆਇਆ, ਉਸ ਨੇ (ਮੇਰੇ ਉੱਤੇ) ਇਕ ਵੱਡਾ ਹਾਥੀ ਚਮਕਾ ਕੇ ਚਾੜ੍ਹ ਦਿੱਤਾ ।੫।

(ਮੇਰੀ) ਨਾਮੇ ਦੀ ਮਾਂ ਰੋਣ ਲੱਗ ਪਈ (ਤੇ ਆਖਣ ਲੱਗੀ—ਹੇ ਬੱਚਾ !) ਤੂੰ ਰਾਮ ਛੱਡ ਕੇ ਖ਼ੁਦਾ ਖ਼ੁਦਾ ਕਿਉਂ ਨਹੀਂ ਆਖਣ ਲੱਗ ਪੈਂਦਾ ? ।੬।

(ਮੈਂ ਉੱਤਰ ਦਿੱਤਾ—) ਨਾ ਮੈਂ ਤੇਰਾ ਪੁੱਤਰ ਹਾਂ, ਨਾ ਤੂੰ ਮੇਰੀ ਮਾਂ ਹੈਂ; ਜੇ ਮੇਰਾ ਸਰੀਰ ਭੀ ਨਾਸ ਹੋ ਜਾਏ, ਤਾਂ ਭੀ ਨਾਮਾ ਹਰੀ ਦੇ ਗੁਣ ਗਾਂਦਾ ਰਹੇਗਾ ।੭।

ਹਾਥੀ ਆਪਣੀ ਸੁੰਡ ਦੀ ਚੋਟ ਕਰਦਾ ਹੈ, ਪਰ ਨਾਮਾ ਬਚ ਨਿਕਲਦਾ ਹੈ; ਨਾਮੇ ਨੂੰ ਪਰਮਾਤਮਾ ਦਾ ਆਸਰਾ ਹੈ ।੮।

(ਬਾਦਸ਼ਾਹ ਸੋਚਦਾ ਹੈ—) ਮੈਨੂੰ (ਮੇਰੇ ਮਜ਼ਹਬ ਦੇ ਆਗੂ) ਕਾਜ਼ੀ ਤੇ ਮੌਲਵੀ ਤਾਂ ਸਲਾਮ ਕਰਦੇ ਹਨ, ਪਰ ਇਸ ਹਿੰਦੂ ਨੇ ਮੇਰਾ ਮਾਣ ਤੋੜ ਦਿੱਤਾ ਹੈ ।੯।

(ਹਿੰਦੂ ਲੋਕ ਰਲ ਕੇ ਆਏ, ਤੇ ਆਖਣ ਲੱਗੇ,) ਹੇ ਬਾਦਸ਼ਾਹ ! ਅਸਾਡੀ ਅਰਜ਼ ਸੁਣ, ਨਾਮਦੇਵ ਨਾਲ ਸਾਵਾਂ ਤੋਲ ਕੇ ਸੋਨਾ ਲੈ ਲੈ (ਤੇ ਇਸ ਨੂੰ ਛੱਡ ਦੇ) ।੧੦।

(ਉਸ ਨੇ ਉੱਤਰ ਦਿੱਤਾ) ਜੇ ਮੈਂ ਵੱਢੀ ਲਵਾਂ ਤਾਂ ਦੋਜ਼ਕ ਵਿਚ ਪੈਂਦਾ ਹਾਂ, (ਕਿਉਂਕਿ ਇਸ ਤਰ੍ਹਾਂ ਤਾਂ) ਮੈਂ ਮਜ਼ਹਬ ਛੱਡ ਕੇ ਦੌਲਤ ਇਕੱਠੀ ਕਰਦਾ ਹਾਂ ।੧੧।

ਨਾਮਦੇਵ ਦੇ ਪੈਰਾਂ ਵਿਚ ਬੇੜੀਆਂ ਹਨ, ਪਰ ਫਿਰ ਭੀ ਉਹ ਹੱਥਾਂ ਨਾਲ ਤਾਲ ਦੇ ਦੇ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ ।੧੨।

ਜੇ ਗੰਗਾ ਤੇ ਜਮਨਾ ਉਲਟੀਆਂ ਭੀ ਵਗਣ ਲੱਗ ਪੈਣ, ਤਾਂ ਭੀ ਨਾਮਾ ਹਰੀ ਦੇ ਗੁਣ ਗਾਂਦਾ ਰਹੇਗਾ (ਤੇ ਦਬਾਉ ਵਿਚ ਆ ਕੇ ਖ਼ੁਦਾ ਖ਼ੁਦਾ ਨਹੀਂ ਆਖੇਗਾ) ।੧੩।

(ਬਾਦਸ਼ਾਹ ਨੇ ਗਾਂ ਜਿਵਾਲਣ ਲਈ ਇਕ ਪਹਿਰ ਮੁਹਲਤ ਦਿੱਤੀ ਹੋਈ ਸੀ) ਜਦੋਂ (ਘੜਿਆਲ ਤੇ) ਸੱਤ ਘੜੀਆਂ ਗੁਜ਼ਰੀਆਂ ਸੁਣੀਆਂ, ਤਾਂ (ਮੈਂ ਨਾਮੇ ਨੇ ਸੋਚਿਆ ਕਿ) ਅਜੇ ਤਕ ਭੀ ਤ੍ਰਿਲੋਕੀ ਦਾ ਮਾਲਕ ਪ੍ਰਭੂ ਨਹੀਂ ਆਇਆ ।੧੪।

(ਬੱਸ ! ਉਸੇ ਵੇਲੇ) ਖੰਭਾਂ ਦੇ ਫੜਕਣ ਦਾ ਖੜਾਕ ਆਇਆ, ਵਿਸ਼ਨੂੰ ਭਗਵਾਨ ਗਰੁੜ ਤੇ ਚੜ੍ਹ ਕੇ ਆ ਗਿਆ ।੧੫।

ਪ੍ਰਭੂ ਜੀ ਗਰੁੜ ਤੇ ਚੜ੍ਹ ਕੇ ਆ ਗਏ, ਤੇ ਉਹਨਾਂ ਆਪਣੇ ਭਗਤ ਦੀ ਰੱਖਿਆ ਕਰ ਲਈ ।੧੬।

(ਗੋਪਾਲ ਨੇ ਆਖਿਆ—ਹੇ ਨਾਮਦੇਵ !) ਜੇ ਤੂੰ ਆਖੇਂ ਤਾਂ ਮੈਂ ਧਰਤੀ ਟੇਢੀ ਕਰ ਦਿਆਂ, ਜੇ ਤੂੰ ਆਖੇਂ ਤਾਂ ਇਸ ਨੂੰ ਫੜ ਕੇ ਉਲਟਾ ਦਿਆਂ, ਜੇ ਤੂੰ ਆਖੇਂ ਤਾਂ ਮੋਈ ਹੋਈ ਗਾਂ ਜਿਵਾਲ ਦਿਆਂ, ਤੇ ਇੱਥੇ ਹਰੇਕ ਜਣਾ ਤਸੱਲੀ ਨਾਲ ਵੇਖ ਲਏ ।੧੭, ੧੮।

(ਗੋਪਾਲ ਦੀ ਇਸ ਕਿਰਪਾ ਤੇ) ਮੈਂ ਨਾਮੇ ਨੇ (ਉਹਨਾਂ ਲੋਕਾਂ ਨੂੰ) ਬੇਨਤੀ ਕੀਤੀ—(ਗਊ ਨੂੰ) ਨਿਆਣਾ ਪਾ ਦਿਉ । (ਤਾਂ ਉਹਨਾਂ) ਵੱਛਾ ਛੱਡ ਕੇ ਗਾਂ ਚੋ ਲਈ ।੧੯।

ਦੁੱਧ ਚੋ ਕੇ ਜਦੋਂ ਉਹਨਾਂ ਮਟਕੀ ਭਰ ਲਈ ਤਾਂ ਉਹ ਲੈ ਕੇ ਬਾਦਸ਼ਾਹ ਦੇ ਅੱਗੇ ਰੱਖ ਦਿੱਤੀ ।੨੦।

ਬਾਦਸ਼ਾਹ ਮਹਲਾਂ ਵਿਚ ਚਲਾ ਗਿਆ (ਤੇ ਉੱਥੇ ਉਸ ਉੱਤੇ) ਔਖੀ ਘੜੀ ਆ ਗਈ (ਭਾਵ, ਉਹ ਸਹਿਮ ਗਿਆ) । ਆਪਣੇ ਕਾਜ਼ੀਆਂ ਤੇ ਮੌਲਵੀਆਂ ਦੀ ਰਾਹੀਂ ਉਸ ਨੇ ਬੇਨਤੀ (ਕਰ ਘੱਲੀ)—ਹੇ ਹਿੰਦੂ ! ਮੈਨੂੰ ਹੁਕਮ ਕਰ (ਜੋ ਹੁਕਮ ਤੂੰ ਦੇਵੇਂਗਾ ਮੈਂ ਕਰਾਂਗਾ), ਮੈਨੂੰ ਬਖ਼ਸ਼, ਮੈਂ ਤੇਰੀ ਗਾਂ ਹਾਂ ।੨੧, ੨੨।

ਨਾਮਾ ਆਖਦਾ ਹੈ—ਹੇ ਬਾਦਸ਼ਾਹ ! ਸੁਣ, ਮੈਨੂੰ ਇਕ ਤਸੱਲੀ ਦਿਵਾ ਦੇਹ; ਇਸ ਇਕਰਾਰ ਦਾ ਮਾਪ ਇਹ ਹੋਵੇਗਾ ਕਿ ਹੇ ਬਾਦਸ਼ਾਹ ! ਤੂੰ (ਅਗਾਂਹ ਨੂੰ) ਸੱਚ ਵਿਚ ਤੁਰੇਂ, ਚੰਗੇ ਸੁਭਾਉ ਵਿਚ ਰਹੇਂ ।੨੩, ੨੪।

(ਇਹ ਕੌਤਕ ਸੁਣ ਵੇਖ ਕੇ) ਘਰ ਘਰ ਵਿਚ ਨਾਮਦੇਵ ਦੀਆਂ ਗੱਲਾਂ ਹੋਣ ਲੱਗ ਪਈਆਂ, (ਨਗਰ ਦੇ) ਸਾਰੇ ਹਿੰਦੂ ਰਲ ਕੇ ਨਾਮਦੇਵ ਪਾਸ ਆਏ (ਤੇ ਆਖਣ ਲੱਗੇ—) ਜੇ ਐਤਕੀਂ ਗਾਂ ਨਾ ਜੀਊਂਦੀ ਤਾਂ ਨਾਮਦੇਵ ਦਾ ਇਤਬਾਰ ਜਾਂਦਾ ਰਹਿਣਾ ਸੀ ।੨੫, ੨੬।

ਪਰ ਪ੍ਰਭੂ ਨੇ ਆਪਣੇ ਭਗਤਾਂ ਨੂੰ, ਆਪਣੇ ਸੇਵਕਾਂ ਨੂੰ ਚਰਨੀਂ ਲਾ ਕੇ ਪਾਰ ਕਰ ਦਿੱਤਾ ਹੈ, ਨਾਮਦੇਵ ਦੀ ਸੋਭਾ ਜਗਤ ਵਿਚ ਬਣੀ ਰਹੀ ਹੈ; (ਇਹ ਸੋਭਾ ਸੁਣ ਕੇ) ਨਿੰਦਕਾਂ ਨੂੰ ਬੜੇ ਕਲੇਸ਼ ਤੇ ਬੜਾ ਦੁੱਖ ਹੋਇਆ ਹੈ (ਕਿਉਂਕਿ ਉਹ ਇਹ ਨਹੀਂ ਜਾਣਦੇ ਕਿ) ਨਾਮਦੇਵ ਅਤੇ ਪਰਮਾਤਮਾ ਵਿਚ ਕੋਈ ਵਿੱਥ ਨਹੀਂ ਰਹਿ ਗਈ ।੨੭, ੨੮।੧।੧੦।

ਨੋਟ :—ਇਸੇ ਹੀ ਰਾਗ ਦੇ ਸ਼ਬਦ ਨੰ: ੬ ਦੀ ਅਖ਼ੀਰਲੀ ਤੁਕ ਵਿਚ ਲਫ਼ਜ਼ "ਭਗਤ ਜਨਾਂ" ਆਏ ਹਨ, ਇੱਥੇ ਭੀ ਬੰਦ ਨੰ: ੨੭ ਵਿਚ ਇਹੀ ਲਫ਼ਜ਼ ਹਨ । ਦੋਹੀਂ ਥਾਈਂ ਨਾਮਦੇਵ ਜੀ ਆਪਣੀ ਹੱਡ-ਬੀਤੀ ਸੁਣਾ ਕੇ ਆਮ ਅਸੂਲ ਦੀ ਗੱਲ ਸੁਣਾਉਂਦੇ ਹਨ ਕਿ ਪ੍ਰਭੂ ਆਪਣੇ ਭਗਤਾਂ ਦੀ ਲਾਜ ਰੱਖਦਾ ਹੈ ।

ਨੋਟ :—ਬੰਦ ਨੰ: ੧੪, ੧੫, ੧੬ ਵਿਚ ਨਾਮਦੇਵ ਜੀ ਪਰਮਾਤਮਾ ਦਾ ਇਹ ਸਰੂਪ ਨਿਰੋਲ ਪੁਰਾਣਾਂ ਅਨੁਸਾਰ ਹਿੰਦੂਆਂ ਵਾਲਾ ਦੱਸਦੇ ਹਨ, ਕਿਉਂਕਿ ਇਕ ਮੁਸਲਮਾਨ ਬਾਦਸ਼ਾਹ ਜਾਨੋਂ ਮਾਰਨ ਦੇ ਡਰਾਵੇ ਦੇਂਦਾ ਹੈ ਤੇ ਚਾਹੁੰਦਾ ਹੈ ਕਿ ਨਾਮਦੇਵ ਮੁਸਲਮਾਨ ਬਣ ਜਾਏ । ਨਾਮਦੇਵ ਜੀ ਦੀ ਮਾਂ ਸਮਝਾਉਂਦੀ ਭੀ ਹੈ, ਪਰ ਉਹ ਨਿਡਰ ਹਨ । ਉਂਞ ਨਾਮਦੇਵ ਜੀ ਪਰਮਾਤਮਾ ਦੇ ਕਿਸੇ ਖ਼ਾਸ ਸਰੂਪ ਦੇ ਪੁਜਾਰੀ ਨਹੀਂ ਹਨ । ਇਸੇ ਹੀ ਰਾਗ ਦੇ ਅਖ਼ੀਰਲੇ ਸ਼ਬਦ ਵਿਚ ਵੇਖੋ, ਪਰਮਾਤਮਾ ਨੂੰ "ਅਬਦਾਲੀ" ਆਖ ਕੇ ਕਹਿੰਦੇ ਹਨ ਕਿ ਮੇਰੇ ਛੈਣੇ ਤੂੰ ਹੀ ਖੁਹਾਏ ਸਨ । ਜਿੱਥੇ ਹਿੰਦੂ ਆਪਣੀ ਉੱਚੀ ਜਾਤ ਦੇ ਮਾਣ ਤੇ ਨਾਮਦੇਵ ਨੂੰ ਮੰਦਰੋਂ ਬਾਹਰ ਕੱਢਦੇ ਹਨ, ਉੱਥੇ ਨਾਮਦੇਵ ਜੀ ਪ੍ਰਭੂ ਨੂੰ "ਕਲੰਦਰ, ਅਬਦਾਲੀ" ਆਖ ਕੇ ਮੁਸਲਮਾਨੀ ਪਹਿਰਾਵੇ ਤੇ ਮੁਸਲਮਾਨੀ ਲਫ਼ਜ਼ਾਂ ਵਿਚ ਯਾਦ ਕਰਦੇ ਹਨ ।

ਸ਼ਬਦ ਦਾ ਭਾਵ :—ਸਿਮਰਨ ਕਰਨ ਵਾਲਿਆਂ ਨੂੰ ਕੋਈ ਡਰ ਪੋਹ ਨਹੀਂ ਸਕਦਾ ।

**ਘਰੁ ੨ ॥ ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥ ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥ ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥ ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ ਰਹਾਉ ॥ ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹਦਿਸ ਧਾਵੈ ॥ ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ ਝੂਰਿ ॥੨॥ ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ ॥ ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥ ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ ॥ ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥੪॥ ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ ॥ ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥੫॥ ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥ ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥੬॥ ਜਉ ਗੁਰਦੇਉ ਤ ਅਠਸਠਿ ਨਾਇਆ ॥ ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥ ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਸਭੈ ਬਿਖੁ ਮੇਵਾ ॥੭॥ ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥ ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥੮॥ ਜਉ ਗੁਰਦੇਉ ਅਠਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ ॥ ਬਿਨੁ ਗੁਰਦੇਉ ਅਵਰ ਨਹੀ ਜਾਈ ॥ ਨਾਮਦੇਉ ਗੁਰ ਕੀ ਸਰਣਾਈ ॥੯॥੧॥੨॥੧੧॥ {ਪੰਨਾ ੧੧੬੬-੧੧੬੭}**

**ਪਦ ਅਰਥ** :—ਸਤਿ—ਸਦਾ-ਥਿਰ ਰਹਿਣ ਵਾਲੀ । ਗੁਰਦੇਵ—ਗੁਰੂ (ਦੀ ਸੇਵਾ) । ਆਨ—ਹੋਰ ।੧।ਰਹਾਉ।

ਦਹਦਿਸ—ਦਸੀਂ ਪਾਸੀਂ । ਪੰਚ—ਕਾਮਾਦਿਕ ।੨।

ਅਕਥ—ਉਸ ਪ੍ਰਭੂ ਦੀ ਜੋ ਬਿਆਨ ਨਹੀਂ ਹੋ ਸਕਦਾ । ਅੰਮ੍ਰਿਤ—ਪਵਿੱਤਰ । ਦੇਹ—ਸਰੀਰ ।੩।

ਸੀਸੁ—ਸਿਰ, ਦਿਮਾਗ, ਮਨ । ਅਕਾਸਿ—ਅਕਾਸ਼ ਵਿਚ, ਉੱਚੇ ਟਿਕਾਣੇ ਤੇ, ਪ੍ਰਭੂ-ਚਰਨਾਂ ਵਿਚ ।੪।

ਲਿਲਾਟਹਿ—ਮੱਥੇ ਉੱਤੇ ।੫।

ਕੰਧੁ—ਸਰੀਰ । ਨ ਹਿਰੈ—(ਕਾਮਾਦਿਕ ਕੋਈ ਭੀ) ਚੁਰਾਂਦਾ ਨਹੀਂ । ਛਾਪਰਿ—ਛੱਪਰੀ, ਛੰਨ, ਕੁੱਲੀ, ਘਰ । ਸਿਹਜ—ਮੰਜਾ, ਪਲੰਘ । ਨਿਕਸਾਈ—ਕੱਢ ਦਿੱਤੀ (ਨੋਟ :—ਬਾਦਸ਼ਾਹ ਨੇ ਜੋ ਮੰਜਾ ਨਾਮਦੇਵ ਨੂੰ ਦਿੱਤਾ ਸੀ, ਉਹ ਉਸ ਨੇ ਦਰਿਆ ਵਿਚ ਸੁੱਟ ਦਿੱਤਾ । ਸ਼ਾਹ ਨੂੰ ਪਤਾ ਲੱਗਾ, ਉਸ ਨੇ ਕਿਹਾ ਕਿ ਵਾਪਸ ਕਰੋ । ਨਾਮਦੇਵ ਨੇ ਮੁੜ ਦਰਿਆ ਵਿਚੋਂ ਕੱਢ ਦਿੱਤਾ) ।੬।

ਅਠਸਠਿ—ਅਠਾਹਠ ਤੀਰਥ । ਤਨਿ—ਸਰੀਰ ਉੱਤੇ । ਦੁਆਦਸ ਸੇਵਾ—ਬਾਰਾਂ ਸਿਵ-ਲਿੰਗਾਂ ਦੀ ਪੂਜਾ ।੭।

ਅਠ ਦਸ—ਅਠਾਰਾਂ (ਸਿੰਮ੍ਰਿਤੀਆਂ ਦਾ ਦੱਸਿਆ ਹੋਇਆ) । ਅਠਾਰਹ ਭਾਰ—ਸਾਰੀ ਬਨਸਪਤੀ (ਦੇ ਪੱਤਰ, ਫੁੱਲ ਆਦਿਕ ਪੂਜਾ ਲਈ ਭੇਟ) । ਜਾਈ—ਥਾਂ ।੯।

**ਅਰਥ** :—ਹੋਰ ਸਭ (ਦੇਵਤਿਆਂ ਦੀ) ਸੇਵਾ-ਪੂਜਾ ਵਿਅਰਥ ਹੈ, ਵਿਅਰਥ ਹੈ, ਵਿਅਰਥ ਹੈ । ਇਹ ਯਕੀਨ ਜਾਣੋ ਕਿ ਗੁਰੂ ਦੀ ਸੇਵਾ ਹੀ ਸਦਾ-ਥਿਰ ਰਹਿਣ ਵਾਲਾ ਉੱਦਮ ਹੈ ।੧।ਰਹਾਉ।

ਜੇ ਗੁਰੂ ਮਿਲ ਪਏ ਤਾਂ ਰੱਬ ਮਿਲ ਪੈਂਦਾ ਹੈ, (ਸੰਸਾਰ-ਸਮੁੰਦਰ ਤੋਂ ਮਨੁੱਖ) ਪਾਰ ਲੰਘ ਜਾਂਦਾ ਹੈ, (ਇੱਥੋਂ) ਤਰ ਕੇ ਬੈਕੁੰਠ ਵਿਚ ਜਾ ਅੱਪੜਦਾ ਹੈ, (ਦੁਨੀਆ ਵਿਚ) ਰਹਿੰਦੇ ਹੋਇਆਂ (ਵਿਕਾਰਾਂ ਵਲੋਂ ਉਸ ਦਾ ਮਨ) ਮਰਿਆ ਰਹਿੰਦਾ ਹੈ ।੧।

ਜੇ ਗੁਰੂ ਮਿਲ ਪਏ ਤਾਂ ਉਹ ਨਾਮ ਜਪਣ ਦਾ ਸੁਭਾਉ ਪਕਾ ਦੇਂਦਾ ਹੈ, (ਫਿਰ ਮਨ) ਦਸੀਂ ਪਾਸੀਂ ਦੌੜਦਾ ਨਹੀਂ, ਪੰਜ ਕਾਮਾਦਿਕਾਂ ਤੋਂ ਬਚਿਆ ਰਹਿੰਦਾ ਹੈ, (ਚਿੰਤਾ ਫ਼ਿਕਰਾਂ ਵਿਚ) ਝੁਰ ਝੁਰ ਕੇ ਨਹੀਂ ਖਪਦਾ ।੨।

ਜੇ ਗੁਰੂ ਮਿਲ ਪਏ ਤਾਂ ਮਨੁੱਖ ਦੇ ਬੋਲ ਮਿੱਠੇ ਹੋ ਜਾਂਦੇ ਹਨ, ਅਕੱਥ ਪ੍ਰਭੂ ਦੀਆਂ ਗੱਲਾਂ ਕਰਨ ਲੱਗ ਪੈਂਦਾ ਹੈ, ਸਰੀਰ ਪਵਿੱਤਰ ਰਹਿੰਦਾ ਹੈ, (ਕਿਉਂਕਿ ਫਿਰ ਇਹ ਸਦਾ) ਨਾਮ ਜਪਦਾ ਹੈ ।੩।

ਜੇ ਗੁਰੂ ਮਿਲ ਪਏ ਤਾਂ ਮਨੁੱਖ ਨੂੰ ਤਿੰਨਾਂ ਭਵਨਾਂ ਦੀ ਸੂਝ ਹੋ ਜਾਂਦੀ ਹੈ (ਭਾਵ, ਇਹ ਸਮਝ ਆ ਜਾਂਦੀ ਹੈ ਕਿ ਪ੍ਰਭੂ ਤਿੰਨਾਂ ਭਵਨਾਂ ਵਿਚ ਹੀ ਮੌਜੂਦ ਹੈ), ਉੱਚੀ ਆਤਮਕ ਅਵਸਥਾ ਨਾਲ ਜਾਣ-ਪਛਾਣ ਹੋ ਜਾਂਦੀ ਹੈ, ਮਨ ਪ੍ਰਭੂ-ਚਰਨਾਂ ਵਿਚ ਟਿਕਿਆ ਰਹਿੰਦਾ ਹੈ (ਹਰ ਥਾਂ ਤੋਂ) ਸਦਾ ਸੋਭਾ ਮਿਲਦੀ ਹੈ ।੪।

ਜੇ ਗੁਰੂ ਮਿਲ ਪਏ ਤਾਂ ਮਨੁੱਖ (ਦੁਨੀਆ ਵਿਚ ਰਹਿੰਦਾ ਹੋਇਆ ਹੀ) ਸਦਾ ਵਿਰਕਤ ਰਹਿੰਦਾ ਹੈ, ਕਿਸੇ ਦੀ ਨਿੰਦਾ ਨਹੀਂ ਕਰਦਾ, ਚੰਗੇ ਮੰਦੇ ਸਭ ਨਾਲ ਪਿਆਰ ਕਰਦਾ ਹੈ । ਗੁਰੂ ਦੇ ਮਿਲਿਆਂ ਹੀ ਮੱਥੇ ਦੇ ਚੰਗੇ ਲੇਖ ਉੱਘੜਦੇ ਹਨ ।੫।

ਜੇ ਗੁਰੂ ਮਿਲ ਪਏ ਤਾਂ ਸਰੀਰ (ਵਿਕਾਰਾਂ ਵਿਚ ਪੈ ਕੇ) ਛਿੱਜਦਾ ਨਹੀਂ (ਭਾਵ, ਮਨੁੱਖ ਵਿਕਾਰਾਂ ਵਿਚ ਪ੍ਰਵਿਰਤ ਨਹੀਂ ਹੁੰਦਾ, ਤੇ ਨਾ ਹੀ ਉਸ ਦੀ ਸੱਤਿਆ ਵਿਅਰਥ ਜਾਂਦੀ ਹੈ); ਉੱਚੀ ਜਾਤ ਆਦਿਕ ਦੇ ਮਾਣ ਵਾਲੇ ਮਨੁੱਖ ਗੁਰੂ ਸ਼ਰਨ ਆਏ ਬੰਦੇ ਉੱਤੇ ਦਬਾਉ ਨਹੀਂ ਪਾ ਸਕਦੇ, ਜਿਵੇਂ ਕਿ ਉਹ ਦੇਹੁਰਾ ਨਾਮਦੇਵ ਵਲ ਪਰਤ ਗਿਆ ਸੀ ਜਿਸ ਵਿਚੋਂ ਉਸ ਨੂੰ ਧੱਕੇ ਪਏ ਸਨ; ਗੁਰੂ ਦੀ ਸ਼ਰਨ ਪਏ ਗ਼ਰੀਬ ਨੂੰ ਰੱਬ ਆਪ ਬਹੁੜਦਾ ਹੈ ਜਿਵੇਂ ਕਿ ਨਾਮਦੇਵ ਦੀ ਕੁੱਲੀ ਬਣੀ ਸੀ; ਰੱਬ ਆਪ ਸਹਾਈ ਹੁੰਦਾ ਹੈ ਜਿਵੇਂ ਕਿ ਬਾਦਸ਼ਾਹ ਦੇ ਡਰਾਵੇ ਦੇਣ ਤੇ ਮੰਜਾ ਦਰਿਆ ਵਿਚੋਂ ਕਢਾ ਦਿੱਤਾ ।੬।

ਜੇ ਗੁਰੂ ਮਿਲ ਪਏ ਤਾਂ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਗਿਆ (ਜਾਣੋ), ਸਰੀਰ ਉੱਤੇ ਚੱਕਰ ਲੱਗ ਗਏ ਸਮਝੋ (ਜਿਵੇਂ ਬੈਰਾਗੀ ਦੁਆਰਕਾ ਜਾ ਕੇ ਲਾਉਂਦੇ ਹਨ), ਬਾਰਾਂ ਹੀ ਸ਼ਿਵ-ਲਿੰਗਾਂ ਦੀ ਪੂਜਾ ਹੋ ਗਈ ਜਾਣੋ; ਉਸ ਮਨੁੱਖ ਲਈ ਸਾਰੇ ਜ਼ਹਿਰ ਭੀ ਮਿੱਠੇ ਫਲ ਬਣ ਜਾਂਦੇ ਹਨ ।੭।

ਜੇ ਗੁਰੂ ਮਿਲ ਪਏ ਤਾਂ ਦਿਲ ਦੇ ਸੰਸੇ ਮਿਟ ਜਾਂਦੇ ਹਨ, ਜਮਾਂ ਤੋਂ (ਹੀ) ਖ਼ਲਾਸੀ ਹੋ ਜਾਂਦੀ ਹੈ, ਸੰਸਾਰ-ਸਮੁੰਦਰ ਤੋਂ ਮਨੁੱਖ ਪਾਰ ਲੰਘ ਜਾਂਦਾ ਹੈ, ਜਨਮ ਮਰਨ ਤੋਂ ਬਚ ਜਾਂਦਾ ਹੈ ।੮।

ਜੇ ਗੁਰੂ ਮਿਲ ਪਏ ਤਾਂ ਅਠਾਰਾਂ ਸਿੰਮ੍ਰਿਤੀਆਂ ਦੇ ਦੱਸੇ ਕਰਮ-ਕਾਂਡ ਦੀ ਲੋੜ ਨਹੀਂ ਰਹਿ ਜਾਂਦੀ, ਸਾਰੀ ਬਨਸਪਤੀ ਹੀ (ਪ੍ਰਭੂ-ਦੇਵ ਦੀ ਨਿੱਤ ਭੇਟ ਹੁੰਦੀ ਦਿੱਸ ਪੈਂਦੀ ਹੈ) । ਸਤਿਗੁਰੂ ਤੋਂ ਬਿਨਾ ਹੋਰ ਕੋਈ ਥਾਂ ਨਹੀਂ (ਜਿੱਥੇ ਮਨੁੱਖ ਜੀਵਨ ਦਾ ਸਹੀ ਰਸਤਾ ਲੱਭ ਸਕੇ), ਨਾਮਦੇਵ (ਹੋਰ ਸਭ ਆਸਰੇ-ਪਰਨੇ ਛੱਡ ਕੇ) ਗੁਰੂ ਦੀ ਸ਼ਰਨ ਪਿਆ ਹੈ ।੯।੧।੨।੧੧।

ਨੋਟ :—ਨਾਮਦੇਵ ਜੀ ਤਾਂ ਇੱਥੇ ਸਾਫ਼ ਕਹਿ ਰਹੇ ਹਨ ਕਿ ਹੋਰ ਦੇਵੀ ਦੇਵਤਿਆਂ ਦੀ ਪੂਜਾ ਬਿਲਕੁਲ ਵਿਅਰਥ ਹੈ, ਇਕ ਸਤਿਗੁਰੂ ਦੀ ਸ਼ਰਨ ਹੀ ਸਮਰੱਥ ਹੈ; ਪਰ ਇਹ ਅਚਰਜ ਖੇਡ ਹੈ ਕਿ ਲੋਕ ਨਾਮਦੇਵ ਜੀ ਦੇ ਆਪਣੇ ਇਹਨਾਂ ਲਫ਼ਜ਼ਾਂ ਉੱਤੇ ਇਤਬਾਰ ਕਰਨ ਦੇ ਥਾਂ ਸੁਆਰਥੀ ਲੋਕਾਂ ਦੀਆਂ ਘੜੀਆਂ ਹੋਈਆਂ ਕਹਾਣੀਆਂ ਪੜ੍ਹ ਸੁਣ ਕੇ ਇਹੀ ਰਟਨ ਲਾਈ ਜਾ ਰਹੇ ਹਨ ਕਿ ਨਾਮਦੇਵ ਨੇ ਕਿਸੇ ਬੀਠੁਲ-ਮੂਰਤੀ ਦੀ ਪੂਜਾ ਕੀਤੀ ਤੇ ਠਾਕੁਰ ਨੂੰ ਦੁੱਧ ਪਿਆਇਆ ।

ਭਾਵ :—ਗੁਰੂ ਦੇ ਦੱਸੇ ਹੋਏ ਰਾਹ ਉੱਤੇ ਤੁਰਨਾ ਹੀ ਜੀਵਨ ਦਾ ਸਹੀ ਰਸਤਾ ਹੈ; ਹੋਰ ਦੇਵੀ ਦੇਵਤਿਆਂ ਦੀ ਪੂਜਾ ਉੱਕਾ ਹੀ ਨਿਸਫਲ ਹੈ ।

**ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥ ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥ ਪਰਚੈ, ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ ਰਹਾਉ ॥ ਸੋ ਮੁਨਿ, ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥ ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥ ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥ ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥ ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥ {ਪੰਨਾ ੧੧੬੭}**

ਨੋਟ :—ਸ਼ਬਦ ਦਾ ਮੁਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਬਾਕੀ ਦੇ ਸ਼ਬਦ ਵਿਚ ਉਸ ਦੀ ਵਿਆਖਿਆ ।

ਮੁੱਖ-ਭਾਵ :—ਜੋ ਮਨੁੱਖ ਨਾਮ ਸਿਮਰਦਾ ਹੈ ਉਸ ਦਾ ਮਨ ਪ੍ਰਭੂ ਵਿਚ ਪਰਚ ਜਾਂਦਾ ਹੈ; ਪਾਰਸ-ਪ੍ਰਭੂ ਨੂੰ ਛੋਹ ਕੇ ਉਹ, ਮਾਨੋ, ਸੋਨਾ ਹੋ ਜਾਂਦਾ ਹੈ ।

ਬਾਕੀ ਦੇ ਸ਼ਬਦ ਵਿਚ ਉਸ ਸੋਨਾ ਬਣ ਗਏ ਮਨੁੱਖ ਦੇ ਜੀਵਨ ਦੀ ਤਸਵੀਰ ਦਿੱਤੀ ਹੈ—(੧) 'ਨਿਹਕਾਮੁ', ਵਾਸ਼ਨਾ-ਰਹਿਤ ਹੋ ਜਾਂਦਾ ਹੈ; (੨) ਦੁਬਿਧਾ ਮਿਟ ਜਾਂਦੀ ਹੈ ਤੇ ਉਹ ਨਿਰਭਉ ਹੋ ਜਾਂਦਾ ਹੈ; (੩) ਕਿਰਤ-ਕਾਰ ਦਾ ਮੋਹ ਮਿਟ ਜਾਂਦਾ ਹੈ; (੪) ਮੁੱਕਦੀ ਗੱਲ ਇਹ ਕਿ ਜਿਊਂਦਾ ਹੀ ਮੁਕਤ ਹੋ ਜਾਂਦਾ ਹੈ ।

**ਪਦ ਅਰਥ** :—ਆਸਾ—(ਪਾਰਸ-ਪ੍ਰਭੂ ਨਾਲ ਛੋਹਣ ਦੀ) ਤਾਂਘ । ਬਰਨ—ਵਰਣਨ, ਪ੍ਰਭੂ ਦੇ ਗੁਣਾਂ ਦਾ ਵਰਣਨ, ਸਿਫ਼ਤਿ-ਸਾਲਾਹ । ਸਹਿਤ—ਸਮੇਤ । ਜਾਪੈ—ਜਪਦਾ ਹੈ । ਨਿਹਕਾਮੁ—ਕਾਮਨਾ-ਰਹਿਤ, ਵਾਸ਼ਨਾ-ਰਹਿਤ ।੧।

ਪਰਚੈ—ਪਰਚ ਜਾਂਦਾ ਹੈ, ਗਿੱਝ ਜਾਂਦਾ ਹੈ, ਅਮੋੜ-ਪੁਣੇ ਵਲੋਂ ਹਟ ਜਾਂਦਾ ਹੈ, ਵਿਕਾਰਾਂ ਵਲੋਂ ਹਟ ਜਾਂਦਾ ਹੈ । ਜਉ—ਜਦੋਂ । ਪਰਸੈ—ਛੁੰਹਦਾ ਹੈ ।੧।ਰਹਾਉ।

ਖਾਇ—ਖਾ ਜਾਂਦਾ ਹੈ, ਮੁਕਾ ਦੇਂਦਾ ਹੈ । ਦੁਬਿਧਾ—ਦੁਚਿੱਤਾ-ਪਨ, ਮੇਰ-ਤੇਰ, ਪ੍ਰਭੂ ਨਾਲੋਂ ਵਖੇਵਾਂ । ਤ੍ਰੈਲੋਕ—ਤਿੰਨਾਂ ਲੋਕਾਂ ਵਿਚ ਵਿਆਪਕ ਪ੍ਰਭੂ ਵਿਚ । ਬਿਨੁ ਦੁਆਰੇ—ਜਿਸ ਪ੍ਰਭੂ ਦਾ ਦਸ ਦੁਆਰਿਆਂ ਵਾਲਾ ਸਰੀਰ ਨਹੀਂ ਹੈ । ਸਭੁ ਕੋਈ—ਹਰੇਕ ਜੀਵ । ਕਰਤਾ ਹੋਇ—(ਨਾਮ ਸਿਮਰਨ ਵਾਲਾ ਮਨੁੱਖ) ਕਰਤਾਰ ਦਾ ਰੂਪ ਹੋ ਜਾਂਦਾ ਹੈ । ਅਨਭੈ—ਭੈ-ਰਹਿਤ ਅਵਸਥਾ ਵਿਚ ।੨।

ਕਾਰਨ—ਵਾਸਤੇ । ਬਨਰਾਇ—ਬਨਸਪਤੀ । ਫੂਲੀ—ਫੁੱਲਦੀ ਹੈ, ਖਿੜਦੀ ਹੈ । ਬਿਲਾਇ—ਦੂਰ ਹੋ ਜਾਂਦਾ ਹੈ । ਕਰਮ—ਦੁਨੀਆ ਦੀ ਕਿਰਤ-ਕਾਰ । ਅਭਿਆਸੁ—ਮੁੜ ਮੁੜ ਕਰਨਾ । ਕਰਮ ਅਭਿਆਸੁ—ਦੁਨੀਆ ਦੀ ਰੋਜ਼ਾਨਾ ਕਿਰਤ-ਕਾਰ । ਗਿਆਨੈ ਕਾਰਨ—ਗਿਆਨ ਦੀ ਖ਼ਾਤਰ, ਪ੍ਰਭੂ ਵਿਚ ਪਰਚਣ ਦੀ ਖ਼ਾਤਰ, ਉੱਚੇ ਜੀਵਨ ਦੀ ਸੂਝ ਵਾਸਤੇ, ਜੀਵਨ ਦਾ ਸਹੀ ਰਸਤਾ ਲੱਭਣ ਲਈ । ਤਹ—ਉਸ ਅਵਸਥਾ ਵਿਚ ਅੱਪੜ ਕੇ । ਕਰਮਹ ਨਾਸੁ—ਕਰਮਾਂ ਦਾ ਨਾਸ, ਕਿਰਤ-ਕਾਰ ਦਾ ਨਾਸ, ਕਿਰਤ-ਕਾਰ ਦੇ ਮੋਹ ਦਾ ਨਾਸ ।੩।

ਘ੍ਰਿਤ—ਘਿਉ । ਦਧਿ—ਨਹੀਂ । ਮਥੈ—ਰਿੜਕਦੀ ਹੈ । ਸਇਆਨ—ਸਿਆਣੀ ਇਸਤ੍ਰੀ । ਨਿਰਬਾਨ—ਵਾਸ਼ਨਾ-ਰਹਿਤ । ਕੀ ਨ—ਕਿਉਂ ਨਹੀਂ ? ਅਭਾਗ—ਹੇ ਭਾਗ ਹੀਣ ! ।੪।

**ਅਰਥ** :—ਜਦੋਂ ਕੋਈ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਤਾਂ ਉਸ ਦਾ ਮਨ ਪ੍ਰਭੂ ਵਿਚ ਪਰਚ ਜਾਂਦਾ ਹੈ; ਜਦੋਂ ਪਾਰਸ-ਪ੍ਰਭੂ ਨੂੰ ਉਹ ਛੂੰਹਦਾ ਹੈ (ਉਹ, ਮਾਨੋ, ਸੋਨਾ ਹੋ ਜਾਂਦਾ ਹੈ), ਤੇ, ਉਸ ਦੀ ਮੇਰ-ਤੇਰ ਮੁੱਕ ਜਾਂਦੀ ਹੈ ।੧।ਰਹਾਉ।

(ਪਰ ਪਾਰਸ-ਪ੍ਰਭੂ ਦੇ ਚਰਨ ਛੋਹਣੇ ਸੌਖਾ ਕੰਮ ਨਹੀਂ ਹੈ, ਕਿਉਂਕਿ ਉਹ ਇਹਨਾਂ ਅੱਖਾਂ ਨਾਲ ਦਿੱਸਦਾ ਨਹੀਂ ਹੈ, ਤੇ) ਉਸ ਨੂੰ ਵੇਖਣ ਤੋਂ ਬਿਨਾ (ਉਸ ਪਾਰਸ-ਪ੍ਰਭੂ ਦੇ ਚਰਣ ਛੋਹਣ ਦੀ) ਤਾਂਘ ਪੈਦਾ ਨਹੀਂ ਹੁੰਦੀ, (ਇਸ ਦਿੱਸਦੇ ਸੰਸਾਰ ਨਾਲ ਹੀ ਮੋਹ ਬਣਿਆ ਰਹਿੰਦਾ ਹੈ,) ਤੇ, ਇਹ ਜੋ ਕੁਝ ਦਿੱਸਦਾ ਹੈ ਇਹ ਸਭ ਨਾਸ ਹੋ ਜਾਣ ਵਾਲਾ ਹੈ । ਜੋ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ, ਤੇ, ਪ੍ਰਭੂ ਦਾ ਨਾਮ ਜਪਦਾ ਹੈ, ਸਿਰਫ਼ ਉਹੀ ਅਸਲ ਜੋਗੀ ਹੈ ਤੇ ਉਹ ਕਾਮਨਾ-ਰਹਿਤ ਹੋ ਜਾਂਦਾ ਹੈ ।੧।

(ਨਾਮ ਸਿਮਰਨ ਵਾਲਾ) ਉਹ ਮਨੁੱਖ (ਅਸਲ) ਰਿਸ਼ੀ ਹੈ, ਉਹ (ਨਾਮ ਦੀ ਬਰਕਤਿ ਨਾਲ) ਆਪਣੇ ਮਨ ਦੀ ਮੇਰ-ਤੇਰ ਮਿਟਾ ਲੈਂਦਾ ਹੈ, ਤੇ, ਉਸ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ ਜਿਸ ਦਾ ਕੋਈ ਖ਼ਾਸ ਸਰੀਰ ਨਹੀਂ ਹੈ । (ਜਗਤ ਵਿਚ) ਹਰੇਕ ਮਨੁੱਖ ਆਪੋ ਆਪਣੇ ਮਨ ਦਾ ਸੁਭਾਉ ਵਰਤਦਾ ਹੈ (ਆਪਣੇ ਮਨ ਦੇ ਪਿੱਛੇ ਤੁਰਦਾ ਹੈ; ਪਰ ਨਾਮ ਸਿਮਰਨ ਵਾਲਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਨ ਦੇ ਥਾਂ, ਨਾਮ ਦੀ ਬਰਕਤਿ ਨਾਲ) ਕਰਤਾਰ ਦਾ ਰੂਪ ਹੋ ਜਾਂਦਾ ਹੈ, ਤੇ, ਉਸ ਅਵਸਥਾ ਵਿਚ ਟਿਕਿਆ ਰਹਿੰਦਾ ਹੈ ਜਿੱਥੇ ਕੋਈ ਡਰ ਭਉ ਨਹੀਂ ।੨।

(ਜਗਤ ਦੀ ਸਾਰੀ) ਬਨਸਪਤੀ ਫਲ ਦੇਣ ਦੀ ਖ਼ਾਤਰ ਖਿੜਦੀ ਹੈ; ਜਦੋਂ ਫਲ ਲੱਗਦਾ ਹੈ ਫੁੱਲ ਦੂਰ ਹੋ ਜਾਂਦਾ ਹੈ । ਇਸੇ ਤਰ੍ਹਾਂ ਦੁਨੀਆ ਦੀ ਰੋਜ਼ਾਨਾ ਕਿਰਤ-ਕਾਰ ਗਿਆਨ ਦੀ ਖ਼ਾਤਰ ਹੈ (ਪ੍ਰਭੂ ਵਿਚ ਪਰਚਣ ਲਈ ਹੈ, ਉੱਚ-ਜੀਵਨ ਦੀ ਸੂਝ ਲਈ ਹੈ), ਜਦੋਂ ਉੱਚ-ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ ਤਾਂ ਉਸ ਅਵਸਥਾ ਵਿਚ ਅੱਪੜ ਕੇ ਕਿਰਤ-ਕਾਰ ਦਾ (ਮਾਇਕ ਉੱਦਮਾਂ ਦਾ) ਮੋਹ ਮਿਟ ਜਾਂਦਾ ਹੈ ।੩।

ਨੋਟ :—ਪਾਠਕ ਜਨ 'ਰਹਾਉ' ਦੀ ਤੁਕ ਦਾ ਧਿਆਨ ਰੱਖਣ । ਸਾਰੇ ਸ਼ਬਦ ਵਿਚ ਉਸ ਜੀਵਨ ਦਾ ਵਿਸਥਾਰ ਹੈ ਜੋ ਨਾਮ ਸਿਮਰਿਆਂ ਬਣਦਾ ਹੈ; ਇਸ ਕੇਂਦਰੀ ਖ਼ਿਆਲ ਦੇ ਦੁਆਲੇ ਹੀ ਸਾਰੇ ਸ਼ਬਦ ਨੇ ਰਹਿਣਾ ਹੈ । ਕਿਸੇ ਕਰਮ-ਕਾਂਡ ਦਾ ਕੋਈ ਜ਼ਿਕਰ ਰਵਿਦਾਸ ਜੀ ਨੇ 'ਰਹਾਉ' ਦੀ ਤੁਕ ਵਿਚ ਨਹੀਂ ਛੇੜਿਆ । ਇਸ ਬੰਦ ਨੰ: ੩ ਵਿਚ ਭੀ ਇਹ ਬੜੀ ਅਢੁਕਵੀਂ ਗੱਲ ਹੋਵੇਗੀ ਜੇ ਲਫ਼ਜ਼ 'ਕਰਮ' ਦਾ ਅਰਥ 'ਕਰਮ-ਕਾਂਡ' ਕੀਤਾ ਜਾਏ ।

ਸਿਆਣੀ ਇਸਤ੍ਰੀ ਘਿਉ ਦੀ ਖ਼ਾਤਰ ਦਹੀਂ ਰਿੜਕਦੀ ਹੈ (ਤਿਵੇਂ ਜੋ ਮਨੁੱਖ ਨਾਮ ਜਪ ਕੇ ਪ੍ਰਭੂ-ਚਰਨਾਂ ਵਿਚ ਪਰਚਦਾ ਹੈ ਉਹ ਜਾਣਦਾ ਹੈ ਕਿ ਦੁਨੀਆ ਦਾ ਜੀਵਨ-ਨਿਰਬਾਹ, ਦੁਨੀਆ ਦੀ ਕਿਰਤ-ਕਾਰ ਪ੍ਰਭੂ-ਚਰਨਾਂ ਵਿਚ ਜੁੜਨ ਵਾਸਤੇ ਹੀ ਹੈ । ਸੋ, ਉਹ ਮਨੁੱਖ ਨਾਮ ਦੀ ਬਰਕਤਿ ਨਾਲ) ਮਾਇਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮੁਕਤ ਹੁੰਦਾ ਹੈ ਤੇ ਸਦਾ ਵਾਸ਼ਨਾ-ਰਹਿਤ ਰਹਿੰਦਾ ਹੈ । ਰਵਿਦਾਸ ਇਹ ਸਭ ਤੋਂ ਉੱਚੇ ਵੈਰਾਗ (ਦੀ ਪ੍ਰਾਪਤੀ) ਦੀ ਗੱਲ ਦੱਸਦਾ ਹੈ; ਹੇ ਭਾਗ-ਹੀਣ ! ਪ੍ਰਭੂ ਤੇਰੇ ਹਿਰਦੇ ਵਿਚ ਹੀ ਹੈ, ਤੂੰ ਉਸ ਨੂੰ ਕਿਉਂ ਨਹੀਂ ਯਾਦ ਕਰਦਾ ? ।੪।੧।

ਨੋਟ :—ਜਦ ਭੀ ਕਿਸੇ ਕਵੀ ਦੀ ਕਿਸੇ ਲਿਖਤ ਬਾਰੇ ਕੋਈ ਸ਼ੱਕ ਪਏ, ਤਾਂ ਉਸ ਨੂੰ ਸਮਝਣ ਲਈ ਸਹੀ ਤਰੀਕਾ ਇਹੀ ਹੋ ਸਕਦਾ ਹੈ ਕਿ ਉਸ ਗੁੰਝਲ ਨੂੰ ਉਸੇ ਦੀ ਬਾਕੀ ਦੀ ਹੋਰ ਰਚਨਾ ਵਿਚੋਂ ਸਮਝਿਆ ਜਾਵੇ । ਕਵੀ ਜਿੱਥੇ ਆਪਣੀ ਬੋਲੀ ਨੂੰ ਵਰਤਦਾ ਤੇ ਸੰਵਾਰਦਾ ਸ਼ਿੰਗਾਰਦਾ ਹੈ, ਉੱਥੇ ਉਹ ਪੁਰਾਣੇ ਲਫ਼ਜ਼ਾਂ, ਪੁਰਾਣੇ

ਮੁਹਾਵਰਿਆਂ ਤੇ ਪੁਰਾਣੇ ਵਰਤੇ ਦ੍ਰਿਸ਼ਟਾਂਤਾਂ ਨੂੰ ਨਵੇਂ ਤਰੀਕੇ ਨਾਲ ਭੀ ਵਰਤਦਾ ਤੇ ਵਰਤ ਸਕਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਲਫ਼ਜ਼ 'ਭਗੌਤੀ' ਵਰਤਣ ਤੋਂ ਕਈ ਲੋਕ ਇਹ ਟਪਲਾ ਖਾਣ ਲੱਗ ਪਏ ਕਿ ਸਤਿਗੁਰੂ ਜੀ ਨੇ ਦੇਵੀ-ਪੂਜਾ ਜਾਂ ਸ਼ਸਤ੍ਰ-ਪੂਜਾ ਕੀਤੀ । ਪਰ ਜਦੋਂ ਇਸ ਲਫ਼ਜ਼ ਨੂੰ ਉਹਨਾਂ ਦੀ ਆਪਣੀ ਹੀ ਰਚਨਾ ਵਿਚ ਵਰਤਿਆ ਗਹੁ ਨਾਲ ਵੇਖਿਆ ਜਾਏ ਤਾਂ ਸਾਫ਼ ਪ੍ਰਤੱਖ ਹੋ ਜਾਂਦਾ ਹੈ ਕਿ ਲਫ਼ਜ਼ 'ਭਗੌਤੀ' ਪਰਮਾਤਮਾ ਵਾਸਤੇ ਉਹਨਾਂ ਵਰਤਿਆ ਹੈ । ਰਾਮਕਲੀ ਰਾਗ ਵਿਚ ਦਿੱਤੀ ਬਾਣੀ 'ਸਦੁ' ਤੋਂ ਕਈ ਲੋਕ ਘਾਬਰਦੇ ਸਨ ਕਿ ਇਸ ਵਿਚ ਕਰਮ-ਕਾਂਡ ਕਰਨ ਦੀ ਆਗਿਆ ਕੀਤੀ ਹੈ, ਪਰ ਇਹ ਨਿਰਾ ਭੁਲੇਖਾ ਹੀ ਸੀ (ਪੜ੍ਹੋ ਮੇਰੀ ਪੁਸਤਕ 'ਸੱਦ ਸਟੀਕ') । ਇਹ ਬਾਣੀ ਉਹਨਾਂ ਮਹਾ ਪੁਰਖਾਂ ਦੀ ਹੈ ਜੋ ਸਾਥੋਂ ਦੂਰ ਉੱਚੀ ਚੋਟੀ ਤੇ ਖੇਡ ਰਹੇ ਸਨ, ਉੱਚੇ ਮੰਡਲਾਂ ਵਿਚ ਉਡਾਰੀਆਂ ਲਾ ਰਹੇ ਸਨ । ਇਸ ਨੂੰ ਸਮਝਣ ਲਈ ਇਸ ਵਿਚ ਜੁੜਨਾ ਪਏਗਾ, ਮਾਇਆ ਵਿਚ ਖੇਡਦੇ ਮਨ ਨੂੰ ਰਤਾ ਰੋਕ ਕੇ ਇਧਰ ਕਾਫ਼ੀ ਸਮਾ ਦੇਣਾ ਪਏਗਾ, ਤਾਂ ਹੀ ਉਹਨਾਂ ਦੀ ਡੂੰਘਾਈ ਵਿਚ ਅੱਪੜਨ ਦੀ ਆਸ ਹੋ ਸਕਦੀ ਹੈ ।

ਵੇਦਾਂਤੀ ਲੋਕਾਂ ਨੇ ਇਹ ਪਰਚਾਰ ਕੀਤਾ ਕਿ ਇਹ ਜਗਤ ਮਿਥਿਆ ਹੈ, ਅਸਲ ਵਿਚ ਇਸ ਜਗਤ ਦੀ ਕੋਈ ਹਸਤੀ ਹੀ ਨਹੀਂ ਹੈ, ਮਾਇਆ ਦਾ ਪਰਦਾ ਪੈਣ ਕਰਕੇ ਜੀਵ ਨੂੰ ਇਹ ਭਰਮ ਹੋ ਗਿਆ ਹੈ ਕਿ ਜਗਤ ਦੀ ਕੋਈ ਹਸਤੀ ਹੈ । ਉਹਨਾਂ ਇਹ ਗੱਲ ਸਮਝਾਉਣ ਲਈ ਰੱਸੀ ਤੇ ਸੱਪ ਦਾ ਦ੍ਰਿਸ਼ਟਾਂਤ ਦਿੱਤਾ ਕਿ ਹਨੇਰੇ ਦੇ ਕਾਰਨ ਰੱਸੀ ਨੂੰ ਸੱਪ ਸਮਝਿਆ ਗਿਆ, ਅਸਲ ਵਿਚ ਸੱਪ ਕਿਤੇ ਹੈ ਹੀ ਨਹੀਂ ਸੀ । ਰਵਿਦਾਸ ਜੀ ਨੇ ਭੀ ਇਹ ਦ੍ਰਿਸ਼ਟਾਂਤ ਵਰਤ ਲਿਆ; ਪਰ ਇਸ ਤੋਂ ਇਹ ਭਾਵ ਨਹੀਂ ਲਿਆ ਜਾ ਸਕਦਾ ਕਿ ਰਵਿਦਾਸ ਜੀ ਵੇਦਾਂਤੀ ਸਨ । ਇਹ ਦ੍ਰਿਸ਼ਟਾਂਤ ਵੇਦਾਂਤੀਆਂ ਦੀ ਮਲਕੀਅਤ ਨਹੀਂ ਹੋ ਗਿਆ । ਵੇਖੋ ਰਾਗ ਸੋਰਠਿ, ਸ਼ਬਦ—"ਜਬ ਹਮ ਹੋਤੇ" । ਕਰਮ-ਕਾਂਡੀਆਂ ਨੇ ਫੁੱਲ ਤੇ ਫਲ ਦਾ ਦ੍ਰਿਸ਼ਟਾਂਤ ਵਰਤਿਆ, ਰਵਿਦਾਸ ਜੀ ਨੇ ਭੀ ਇਸ ਨੂੰ ਵਰਤ ਲਿਆ; ਪਰ ਇਸ ਦਾ ਇਹ ਮਤਲਬ ਨਹੀਂ ਨਿਕਲ ਸਕਦਾ ਕਿ ਰਵਿਦਾਸ ਜੀ ਕਰਮ-ਕਾਂਡੀ ਸਨ । ਆਖ਼ਰ ਰਵਿਦਾਸ ਜੀ ਕਿਹੜੀ ਉੱਚੀ ਕੁਲ ਦੇ ਬ੍ਰਾਹਮਣ ਸਨ ਕਿ ਉਹ ਕਿਸੇ ਕਰਮ-ਕਾਂਡ ਨਾਲ ਚੰਬੜੇ ਰਹਿੰਦੇ ? ਨਾਹ ਜਨੇਊ ਪਾਣ ਦਾ ਹੱਕ, ਨਾਹ ਮੰਦਰ ਵਿਚ ਵੜਨ ਦੀ ਆਗਿਆ, ਨਾਹ ਕਿਸੇ ਸਰਾਧ ਸਮੇ ਬ੍ਰਾਹਮਣ ਨੇ ਉਹਨਾਂ ਦੇ ਘਰ ਦਾ ਖਾਣਾ, ਨਾਹ ਸੰਧਿਆ ਤਰਪਣ ਗਾਇਤ੍ਰੀ ਆਦਿਕ ਦਾ ਉਹਨਾਂ ਨੂੰ ਕੋਈ ਅਧਿਕਾਰ । ਫਿਰ, ਉਹ ਕਿਹੜਾ ਕਰਮ-ਕਾਂਡ ਸੀ ਜਿਸ ਦਾ ਸ਼ੌਕ ਰਵਿਦਾਸ ਜੀ ਨੂੰ ਹੋ ਸਕਦਾ ਸੀ ?

ਰਵਿਦਾਸ ਜੀ ਨੇ ਇਸ ਸ਼ਬਦ ਵਿਚ ਨਾਮ ਸਿਮਰਨ ਵਾਲੇ ਬੰਦੇ ਦੇ ਉੱਚੇ ਜੀਵਨ ਦਾ ਜ਼ਿਕਰ ਕੀਤਾ ਹੈ ।

ਇਸੇ ਹੀ ਰਾਗ ਵਿਚ ਦਿੱਤਾ ਹੋਇਆ ਗੁਰੂ ਅਮਰਦਾਸ ਜੀ ਦਾ ਹੇਠ-ਲਿਖਿਆ ਸ਼ਬਦ ਰਵਿਦਾਸ ਜੀ ਦੇ ਇਸ ਸ਼ਬਦ ਦਾ ਆਨੰਦ ਲੈਣ ਵਾਸਤੇ ਬੜਾ ਸੁਆਦਲਾ ਸਹਾਈ ਬਣੇਗਾ ।

ਭੈਰਉ ਮਹਲਾ ੩ ॥ ਸੋ ਮੁਨਿ, ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥ ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ ਰਹਾਉ ॥ ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥ ਮਮਤਾ ਲਾਇ ਭਰਮਿ ਭੋੁਲਾਇਆ ॥੨॥ ਇਸੁ ਮਨ ਤੇ ਸਭ ਪਿੰਡ ਪਰਾਣਾ ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥ ਕਰਮੁ ਹੋਵੈ ਗੁਰੁ ਕਿਰਪਾ ਕਰੈ ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥ ਮਨ ਕਾ ਸੁਭਾਉ ਸਦਾ ਬੈਰਾਗੀ ॥ ਸਭ ਮਹਿ ਵਸੈ ਅਤੀਤੁ ਅਨਰਾਗੀ ॥੫॥ ਕਹਤ ਨਾਨਕੁ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥੬॥੫॥ {ਪੰਨਾ ੧੧੨੮}

ਜਿਸ ਮਨੁੱਖ ਉੱਤੇ ਪ੍ਰਭੂ ਦੀ ਮਿਹਰ ਹੋਵੇ ਉਸ ਉੱਤੇ ਗੁਰੂ ਕਿਰਪਾ ਕਰਦਾ ਹੈ, ਉਸ ਦਾ ਮਨ ਮਾਇਆ ਦੇ ਮੋਹ ਵਿਚੋਂ ਜਾਗ ਪੈਂਦਾ ਹੈ । ਜਿਹੜੀ ਗੱਲ ਰਵਿਦਾਸ ਜੀ ਨੇ 'ਕਰਮਹ ਨਾਸੁ' ਵਿਚ ਇਸ਼ਾਰੇ-ਮਾਤ੍ਰ ਦੱਸੀ ਹੈ, ਉਹ

ਗੁਰੂ ਅਮਰਦਾਸ ਜੀ ਨੇ ਦੂਜੇ ਬੰਦ ਤੋਂ ਪੰਜਵੇਂ ਬੰਦ ਤਕ ਖੁਲ੍ਹੇ ਲਫ਼ਜ਼ਾਂ ਵਿਚ ਸਮਝਾ ਦਿੱਤੀ ਹੈ ਕਿ 'ਕਰਮਹ ਨਾਸੁ' ਦਾ ਭਾਵ ਹੈ 'ਮੋਹ ਮਮਤਾ ਦਾ ਨਾਸ' ।

ਨੋਟ :—ਕੀ ਇਹਨਾਂ ਦੋਹਾਂ ਸ਼ਬਦਾਂ ਨੂੰ ਇਕੱਠੇ ਰੱਖ ਕੇ ਪੜ੍ਹਿਆਂ ਇਹ ਗੱਲ ਯਕੀਨੀ ਪੱਕੀ ਨਹੀਂ ਹੋ ਗਈ ਕਿ ਗੁਰੂ ਅਮਰਦਾਸ ਜੀ ਦਾ ਇਹ ਸ਼ਬਦ ਭਗਤ ਰਵਿਦਾਸ ਜੀ ਦੇ ਸ਼ਬਦ ਦੇ ਪਰਥਾਇ ਹੈ ? ਦੂਜੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ ਇਹ ਸ਼ਬਦ ਉੱਚਾਰਨ ਵੇਲੇ ਗੁਰੂ ਅਮਰਦਾਸ ਜੀ ਦੇ ਪਾਸ ਭਗਤ ਰਵਿਦਾਸ ਜੀ ਦਾ ਸ਼ਬਦ ਮੌਜੂਦ ਸੀ । ਦੋਹਾਂ ਸ਼ਬਦਾਂ ਦੇ ਕਈ ਲਫ਼ਜ਼ਾਂ ਤੇ ਤੁਕਾਂ ਦੀ ਸਾਂਝ ਸਬੱਬ ਨਾਲ ਨਹੀਂ ਬਣ ਗਈ । ਇਹ ਖ਼ਿਆਲ ਉੱਕਾ ਗ਼ਲਤ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ । ਸਤਿਗੁਰੂ ਨਾਨਕ ਜੀ ਨੇ ਪਹਿਲੀ 'ਉਦਾਸੀ' ਸਮੇ ਬਨਾਰਸ ਜਾ ਕੇ ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ ਲਿਖ ਲਏ । ਆਪਣੀ ਬਾਣੀ ਨਾਲ ਸਾਂਭ ਕੇ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਦਿੱਤੇ । ਉਹਨਾਂ ਤੋਂ ਇਹ ਸਾਰੀ ਬਾਣੀ ਗੁਰੂ ਅਮਰਦਾਸ ਜੀ ਨੂੰ ਮਿਲੀ ।

ਸ਼ਬਦ ਦਾ ਭਾਵ :—ਸਿਮਰਨ ਦੀ ਵਡਿਆਈ—ਸਿਮਰਨ ਦੀ ਬਰਕਤਿ ਨਾਲ ਮਨੁੱਖ ਮਾਇਆ ਦੇ ਮੋਹ ਵਾਲਾ ਅਮੋੜਪੁਣਾ ਛੱਡ ਦੇਂਦਾ ਹੈ, ਵਾਸ਼ਨਾ-ਰਹਿਤ ਹੋ ਜਾਂਦਾ ਹੈ ।

## ਨਾਮਦੇਵ

ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥ ਜਿਨਿ ਆਕਾਸ ਕੁਲਹ ਸਿਰਿ ਕੀਨੀ, ਕਉਸੈ ਸਪਤ ਪਯਾਲਾ ॥ ਚਮਰ ਪੋਸ ਕਾ ਮੰਦਰੁ ਤੇਰਾ, ਇਹ ਬਿਧਿ ਬਨੇ ਗੁਪਾਲਾ ॥੧॥ ਛਪਨ ਕੋਟਿ ਕਾ ਪੇਹਨੁ ਤੇਰਾ, ਸੋਲਹ ਸਹਸ ਇਜਾਰਾ ॥ ਭਾਰ ਅਠਾਰਹ ਮੁਦਗਰੁ ਤੇਰਾ, ਸਹਨਕ ਸਭ ਸੰਸਾਰਾ ॥੨॥ ਦੇਹੀ ਮਹਜਿਦਿ, ਮਨੁ ਮਉਲਾਨਾ, ਸਹਜ ਨਿਵਾਜ ਗੁਜਾਰੈ ॥ ਬੀਬੀ ਕਉਲਾ ਸਉ ਕਾਇਨੁ ਤੇਰਾ, ਨਿਰੰਕਾਰ ਆਕਾਰੈ ॥੩॥ ਭਗਤਿ ਕਰਤ ਮੇਰੇ ਤਾਲ ਛਿਨਾਏ, ਕਿਹ ਪਹਿ ਕਰਉ ਪੁਕਾਰਾ ॥ ਨਾਮੇ ਕਾ ਸੁਆਮੀ ਅੰਤਰਜਾਮੀ, ਫਿਰੇ ਸਗਲ ਬੇਦੇਸਵਾ ॥੪॥੧॥

**ਪਦ ਅਰਥ** :—ਆਉ—ਜੀ ਆਇਆਂ ਨੂੰ । ਕਲੰਦਰ—ਹੇ ਕਲੰਦਰ ! ਕੇਸਵਾ—ਹੇ ਕੇਸ਼ਵ ! ਹੇ ਸੋਹਣੇ ਕੇਸਾਂ ਵਾਲੇ ਪ੍ਰਭੂ ! ਕਰਿ—ਕਰ ਕੇ । ਅਬਦਾਲੀ ਭੇਸਵਾ—ਅਬਦਾਲੀ ਫ਼ਕੀਰਾਂ ਵਾਲਾ ਸੋਹਣਾ ਵੇਸ ।ਰਹਾਉ।

ਨੋਟ :—ਬੰਦਗੀ ਵਾਲੇ ਮੁਸਲਮਾਨ ਫ਼ਕੀਰ ਕੇਸ (ਜ਼ੁਲਫ਼ਾਂ) ਰੱਖਦੇ ਹਨ, ਇਸ ਵਾਸਤੇ 'ਕਲੰਦਰ' ਦੇ ਨਾਲ ਲਫ਼ਜ਼ 'ਕੇਸਵ' ਭੀ ਵਰਤਿਆ ਹੈ । ਅਬਦਾਲੀ ਫ਼ਕੀਰ ਸਿਰ ਉਤੇ ਕੁੱਲਾ (ਉੱਚੀ ਨੋਕ ਵਾਲੀ ਟੋਪੀ) ਪਾਂਦੇ ਹਨ; ਵੱਡਾ ਚੋਲਾ, ਲੰਮਾ ਤੰਬਾ ਆਦਿਕ ਉਹਨਾਂ ਦੀ ਪੁਸ਼ਾਕ ਹੁੰਦੀ ਹੈ । ਨਾਮਦੇਵ ਜੀ ਕਿਸੇ ਅਬਦਾਲੀ ਫ਼ਕੀਰ ਨੂੰ ਵੇਖ ਕੇ ਪਰਮਾਤਮਾ ਨੂੰ ਭੀ ਅਬਦਾਲੀ ਰੂਪ ਵਿਚ ਬਿਆਨ ਕਰਦੇ ਹਨ । ਜਦੋਂ ਬਾਦਸ਼ਾਹ ਨੇ ਡਰਾਵੇ ਦਿੱਤੇ, ਤਾਂ ਨਾਮਦੇਵ ਜੀ ਕਹਿਣ ਲੱਗੇ ਕਿ ਮੇਰੀ ਪੈਜ ਰੱਖਣ ਲਈ 'ਗਰੁੜ ਚੜੇ ਗੋਬਿੰਦੁ ਆਇਲਾ' । ਨਿਡਰ ਹੋ ਕੇ ਇਕ ਕੱਟੜ ਮੁਸਲਮਾਨ ਦੇ ਸਾਹਮਣੇ ਪਰਮਾਤਮਾ ਦਾ ਉਹ ਸਰੂਪ ਦੱਸਦੇ ਹਨ ਜੋ ਹਿੰਦੂ ਪੁਰਾਣਾਂ ਨੇ ਮਿਥਿਆ ਹੋਇਆ ਹੈ । ਪਰ ਜਦੋਂ ਮੰਦਰ ਵਿਚੋਂ ਕੱਢੇ ਜਾਣ ਦਾ ਜ਼ਿਕਰ ਕਰਦੇ ਹਨ ਤਾਂ ਆਪਣੇ ਪ੍ਰਭੂ ਨੂੰ ਮੁਸਲਮਾਨੀ ਰੂਪ ਵਿਚ ਬਿਆਨ ਕਰਦੇ ਹਨ । ਕਿਸੇ ਖ਼ਾਸ ਸਰੂਪ ਦੇ ਪੁਜਾਰੀ ਨਹੀਂ ਹਨ, ਉਹਨਾਂ ਦਾ ਪਰਮਾਤਮਾ 'ਸਗਲ ਬੇਦੇਸਵਾ' ਵਿਚ ਫਿਰਨ ਵਾਲਾ (ਵਿਆਪਕ) ਹੈ ।

ਜਿਨਿ—ਜਿਸ (ਤੈਂ) ਨੇ । ਕੁਲਹ—ਟੋਪੀ, ਕੁੱਲਾ । ਸਿਰਿ—ਸਿਰ ਉੱਤੇ । ਕਉਸੈ—ਖੜਾਵਾਂ । ਪਯਾਲਾ—ਪਤਾਲ । ਚਮਰ ਪੋਸ—ਚੰਮ ਦੀ ਪੁਸ਼ਾਕ ਵਾਲੇ, ਸਾਰੇ ਜੀਅ-ਜੰਤ । ਮੰਦਰੁ—ਘਰ । ਗੁਪਾਲਾ—ਹੇ ਧਰਤੀ ਦੇ ਰੱਖਿਅਕ ! ।੧।

ਛਪਨ ਕੋਟਿ—ਛਪੰਜਾ ਕਰੋੜ ਮੇਘ ਮਾਲਾ, ਛਪੰਜਾ ਕਰੋੜ ਬੱਦਲ । ਪੇਹਨ—ਚੋਗ਼ਾ । ਸੋਲਹ ਸਹਸ—ਸੋਲਾਂ ਹਜ਼ਾਰ (ਆਲਮ) । ਨੋਟ :—ਮੁਸਲਮਾਨੀ ਖ਼ਿਆਲ ਅਨੁਸਾਰ ਕੋਈ ਅਠਾਰਾਂ ਹਜ਼ਾਰ ਤੇ ਕੋਈ ਸੋਲਾਂ ਹਜ਼ਾਰ ਆਲਮ (ਜਹਾਨ) ਆਖਦੇ ਹਨ । ਕਈ ਵਿਦਵਾਨ ਸੱਜਣ ਇਸ ਦਾ ਅਰਥ 'ਸੋਲਾਂ ਹਜ਼ਾਰ ਗੋਪੀਆਂ' ਕਰਦੇ ਆ ਰਹੇ ਹਨ । ਪਰ ਇਹ ਉੱਕਾ ਹੀ ਗ਼ਲਤ ਤੇ ਅਢੁੱਕਵਾਂ ਹੈ; ਪ੍ਰਭੂ ਦਾ ਸਰੂਪ ਬਿਆਨ ਕਰਦੇ ਹੋਏ ਸਾਰੇ ਆਕਾਸ਼, ਸਾਰੇ ਪਤਾਲ, ਸਾਰੇ ਜੀਆ-ਜੰਤ, ਸਾਰੀਆਂ ਮੇਘਮਾਲਾ, ਸਾਰੀ ਬਨਸਪਤੀ, ਸਾਰਾ ਸੰਸਾਰ ਉਸ ਪ੍ਰਭੂ ਦੇ ਬਾਹਰਲੇ ਲਿਬਾਸ ਦਾ ਹਿੱਸਾ ਦੱਸਦੇ ਹਨ । ਬੇਅੰਤ ਜੀਵ ਪੈਦਾ ਕਰਨ ਵਾਲੇ ਪ੍ਰਭੂ ਦੇ 'ਇਜਾਰੇ' ਵਾਸਤੇ 'ਸੋਲਾਂ ਹਜ਼ਾਰ ਗੋਪੀਆਂ' ਕੋਈ ਵਡਿਆਈ ਦੀ ਗੱਲ ਨਹੀਂ ਹੈ; ਇਹ ਤਾਂ ਸੁਲਤਾਨ ਨੂੰ ਮੀਆਂ ਆਖਣ ਵਾਲੀ ਗੱਲ ਭੀ ਨਹੀਂ । ਇਜਾਰਾ—ਤੰਬਾ । ਭਾਰ ਅਠਾਰਹ—ਬਨਸਪਤੀ ਦੇ ਅਠਾਰਾਂ ਭਾਰ, ਸਾਰੀ ਬਨਸਪਤੀ । ਮੁਦਗਰੁ—ਮੁਤਹਿਰਾ, ਸਲੋਤਰ, ਡੰਡਾ ਜੋ ਫ਼ਕੀਰ ਲੋਕ ਆਮ ਤੌਰ ਤੇ ਹੱਥ ਵਿਚ ਰੱਖਦੇ ਹਨ । ਸਹਨਕ—ਮਿੱਟੀ ਦੀ ਰਕੇਬੀ ।੨।

ਦੇਹੀ—(ਮੇਰਾ) ਸਰੀਰ । ਮਹਜਿਦਿ—ਮਸਜਦ, ਮਸੀਤ । ਮਉਲਾਨਾ—ਮੌਲਵੀ, ਮੁੱਲਾਂ । ਸਹਜ—ਅਡੋਲਤਾ । ਸਹਜ ਨਿਵਾਜ—ਅਡੋਲਤਾ-ਰੂਪ ਨਿਮਾਜ਼ । ਕਉਲਾ—ਮਾਇਆ । ਸਉ—ਸਿਉ, ਨਾਲ । ਕਾਇਨੁ—ਨਕਾਹ, ਵਿਆਹ । ਨਿਰੰਕਾਰ—ਹੇ ਨਿਰੰਕਾਰ ! ਹੇ ਆਕਾਰ-ਰਹਿਤ ਪ੍ਰਭੂ ! ਆਕਾਰ—ਜਗਤ । ਨਿਰੰਕਾਰ ਆਕਾਰੈ—ਹੇ ਸਾਰੇ ਜਗਤ ਦੇ ਨਿਰੰਕਾਰ ! ।੩।

ਛਿਨਾਏ—ਖੁਹਾਏ । ਨੋਟ :—ਲਫ਼ਜ਼ 'ਛੀਨੇ' ਅਤੇ 'ਛਿਨਾਏ' ਵੱਖੋ-ਵੱਖ ਅਰਥ ਵਾਲੇ ਹਨ । ਕਿਸੇ ਉਸ 'ਕਲੰਦਰ' ਨੂੰ ਸੰਬੋਧਨ ਨਹੀਂ ਕਰ ਰਹੇ, ਜਿਸ ਨੇ ਨਾਮਦੇਵ ਦੇ ਛੈਣੇ 'ਖੋਹੇ'; ਸਰਬ-ਵਿਆਪਕ ਪ੍ਰਭੂ ਦਾ ਅਬਦਾਲੀ-ਭੇਸ ਬਿਆਨ ਕਰਦੇ ਹੋਏ ਆਖਦੇ ਹਨ ਕਿ ਤੂੰ ਹੀ ਮੇਰੇ ਛੈਣੇ 'ਖੁਹਾਏ' । ਨਾਮਦੇਵ ਜੀ ਨੇ ਲਫ਼ਜ਼ 'ਤਾਲ ਛਿਨਾਏ' ਉਸੇ ਤਰ੍ਹਾਂ ਵਰਤਿਆ ਹੈ ਜਿਵੇਂ ਕਬੀਰ ਜੀ ਨੇ 'ਯਹ ਮਾਲਾ ਅਪੁਨੀ ਲੀਜੈ' ਵਰਤਿਆ ਹੈ । ਨਾ ਕਬੀਰ ਜੀ ਗਲ ਵਿਚ ਮਾਲਾ ਪਾਈ ਫਿਰਦੇ ਸਨ, ਨਾ ਨਾਮਦੇਵ ਜੀ ਹੱਥ ਵਿਚ ਛੈਣੇ ਫੜੀ ਫਿਰਦੇ ਸਨ । ਛੈਣੇ ਆਮ ਤੌਰ ਤੇ ਮੰਦਰਾਂ ਵਿਚ ਹੀ ਆਰਤੀ ਵੇਲੇ ਵਜਾਏ ਜਾਂਦੇ ਹਨ; ਸੋ, 'ਤਾਲ ਛਿਨਾਏ' ਦਾ ਭਾਵ ਹੈ ਕਿ ਮੰਦਰ ਵਿਚੋਂ ਧੱਕੇ ਦਿਵਾਏ, ਮੰਦਰ ਵਿਚੋਂ ਕਢਾ ਦਿੱਤਾ । (ਵੇਖੋ ਬਿਲਾਵਲ ਕਬੀਰ ਜੀ—'ਨਿਤ ਉਠਿ ਕੋਰੀ ਗਾਗਰਿ'; ਅਤੇ ਸੋਰਠਿ ਕਬੀਰ ਜੀ—'ਭੂਖੇ ਭਗਤਿ ਨ ਕੀਜੈ' ਵਿਚ ਮੇਰਾ ਲਿਖਿਆ ਨੋਟ) । ਕਿਹ ਪਹਿ—ਹੋਰ ਕਿਸ ਪਾਸ ? ਪੁਕਾਰਾ—ਫ਼ਰਿਆਦ, ਸ਼ਿਕੈਤ । ਫਿਰੇ—ਫਿਰਦਾ ਹੈ, ਵਿਆਪਕ ਹੈ । ਸਗਲ ਬੇਦੇਸਵਾ—ਸਾਰੇ ਦੇਸਾਂ ਵਿਚ ।੪।

**ਅਰਥ** :—ਹੇ (ਸੁਹਣੀਆਂ ਜ਼ੁਲਫ਼ਾਂ ਵਾਲੇ) ਕਲੰਦਰ-ਪ੍ਰਭੂ ! ਹੇ ਸੁਹਣੇ ਕੇਸਾਂ ਵਾਲੇ ਪ੍ਰਭੂ ! ਤੂੰ ਅਬਦਾਲੀ ਫ਼ਕੀਰਾਂ ਦਾ ਪਹਿਰਾਵਾ ਪਾ ਕੇ (ਆਇਆ ਹੈਂ); ਜੀ ਆਇਆਂ ਨੂੰ (ਆ, ਮੇਰੇ ਹਿਰਦੇ-ਮਸੀਤ ਵਿਚ ਆ ਬੈਠ) ।ਰਹਾਉ।

(ਹੇ ਕਲੰਦਰ ! ਹੇ ਕੇਸ਼ਵ ! ਤੂੰ ਆ, ਤੂੰ) ਜਿਸ ਨੇ (ਸੱਤ) ਅਸਮਾਨਾਂ ਨੂੰ ਕੁੱਲਾ (ਬਣਾ ਕੇ ਆਪਣੇ) ਸਿਰ ਉੱਤੇ ਪਾਇਆ ਹੋਇਆ ਹੈ, ਜਿਸ ਨੇ ਸੱਤ ਪਤਾਲਾਂ ਨੂੰ ਆਪਣੀਆਂ ਖੜਾਵਾਂ ਬਣਾਇਆ ਹੋਇਆ ਹੈ । ਹੇ ਕਲੰਦਰ-

ਪ੍ਰਭੂ ! ਸਾਰੇ ਜੀਆ-ਜੰਤ ਤੇਰੇ ਵੱਸਣ ਲਈ ਘਰ ਹਨ । ਹੇ ਧਰਤੀ ਦੇ ਰੱਖਿਅਕ ! ਤੂੰ ਇਸ ਤਰ੍ਹਾਂ ਦਾ ਬਣਿਆ ਹੋਇਆ ਹੈਂ ।੧।

(ਹੇ ਕਲੰਦਰ-ਪ੍ਰਭੂ !) ਛਪੰਜਾ ਕਰੋੜ (ਮੇਘ ਮਾਲਾ) ਤੇਰਾ ਚੋਗਾ ਹੈ, ਸੋਲਾਂ ਹਜ਼ਾਰ ਆਲਮ ਤੇਰਾ ਤੰਬਾ ਹੈ; ਹੇ ਕੇਸ਼ਵ ! ਸਾਰੀ ਬਨਸਪਤੀ ਤੇਰਾ ਸਲੋਤਰ ਹੈ, ਤੇ ਸਾਰਾ ਸੰਸਾਰ ਤੇਰੀ ਸਹਣਕੀ (ਮਿੱਟੀ ਦੀ ਰਕੇਬੀ) ਹੈ ।੨।

(ਹੇ ਕਲੰਦਰ-ਪ੍ਰਭੂ ! ਆ, ਮੇਰੀ ਮਸੀਤੇ ਆ) ਮੇਰਾ ਸਰੀਰ (ਤੇਰੇ ਲਈ) ਮਸੀਤ ਹੈ, ਮੇਰਾ ਮਨ (ਤੇਰੇ ਨਾਮ ਦੀ ਬਾਂਗ ਦੇਣ ਵਾਲਾ) ਮੁੱਲਾਂ ਹੈ, ਤੇ (ਤੇਰੇ ਚਰਨਾਂ ਵਿਚ ਜੁੜਿਆ ਰਹਿ ਕੇ) ਅਡੋਲਤਾ ਦੀ ਨਿਮਾਜ਼ ਪੜ੍ਹ ਰਿਹਾ ਹੈ । ਹੇ ਸਾਰੇ ਜਗਤ ਦੇ ਮਾਲਕ ਨਿਰੰਕਾਰ ! ਬੀਬੀ ਲੱਛਮੀ ਨਾਲ ਤੇਰਾ ਵਿਆਹ ਹੋਇਆ ਹੈ (ਭਾਵ, ਇਹ ਸਾਰੀ ਮਾਇਆ ਤੇਰੇ ਚਰਨਾਂ ਦੀ ਹੀ ਦਾਸੀ ਹੈ) ।੩।

(ਹੇ ਕਲੰਦਰ-ਪ੍ਰਭੂ !) ਮੈਨੂੰ ਭਗਤੀ ਕਰਦੇ ਨੂੰ ਤੂੰ ਹੀ ਮੰਦਰ ਵਿਚੋਂ ਕਢਾਇਆ, (ਤੈਨੂੰ ਛੱਡ ਕੇ ਮੈਂ ਹੋਰ) ਕਿਸ ਅੱਗੇ ਦਿਲ ਦੀਆਂ ਗੱਲਾਂ ਕਰਾਂ ? (ਹੇ ਭਾਈ !) ਨਾਮਦੇਵ ਦਾ ਮਾਲਕ-ਪਰਮਾਤਮਾ ਹਰੇਕ ਜੀਵ ਦੇ ਅੰਦਰ ਦੀ ਜਾਣਨ ਵਾਲਾ ਹੈ, ਤੇ ਸਾਰੇ ਦੇਸਾਂ ਵਿਚ ਵਿਆਪਕ ਹੈ ।੪।੧।

ਸ਼ਬਦ ਦਾ ਭਾਵ—ਸਿਮਰਨ ਦੀ ਬਰਕਤਿ—ਨਿਡਰਤਾ, ਉੱਚ-ਜਾਤੀਏ ਲੋਕਾਂ ਦੀ ਵਧੀਕੀ ਦੇ ਵਿਰੁੱਧ ਆਵਾਜ਼ ਉਠਾਂਦੇ ਹਨ ।

## ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥ ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥੧॥ ਭੋਲਿਆ ਹਉਮੈ ਸੁਰਤਿ ਵਿਸਾਰਿ ॥ ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥੧॥ ਰਹਾਉ ॥ ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥ ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥੨॥ ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥ ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥੩॥ ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥ ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥੪॥੧॥ {ਪੰਨਾ ੧੧੬੮}**

**ਪਦ ਅਰਥ** :—ਮਾਹਾ ਮਾਹ—ਮਹਾ ਮਹਾ, ਵੱਡੀਆਂ ਵੱਡੀਆਂ । ਮੁਮਾਰਖੀ—ਮੁਬਾਰਕਾਂ, ਵਧਾਈਆਂ । ਸਦਾ ਬਸੰਤੁ—ਸਦਾ ਖਿੜੇ ਰਹਿਣ ਵਾਲਾ (ਪ੍ਰਭੂ-ਪ੍ਰਕਾਸ਼) । ਪਰਫੜੁ—ਪ੍ਰਫੁਲਤ ਹੋ, ਖਿੜ । ਚਿਤ—ਹੇ ਚਿਤ ! ਸਮ੍ਹਾਲਿ—ਸਾਂਭ ਰੱਖ । ਗੋਬਿੰਦੁ—ਸ੍ਰਿਸ਼ਟੀ ਦੀ ਸਾਰ ਲੈਣ ਵਾਲਾ ਪ੍ਰਭੂ ।੧।

ਭੋਲਿਆ—ਹੇ ਕਮਲੇ (ਮਨ) ! ਸੁਰਤਿ—ਬ੍ਰਿਤੀ । ਵਿਸਾਰਿ—ਭੁਲਾ ਦੇ । ਬੀਚਾਰਿ—ਸੋਚ ਸਮਝ, ਹੋਸ਼ ਕਰ । ਮਨ—ਹੇ ਮਨ ! ਗੁਣ ਵਿਚਿ ਗੁਣੁ—ਗੁਣਾਂ ਵਿਚ ਸ੍ਰੇਸ਼ਟ ਗੁਣ, ਸਭ ਤੋਂ ਸ੍ਰੇਸ਼ਟ ਗੁਣ । ਲੈ ਸਾਰਿ—ਸਾਰਿ ਲੈ, ਸੰਭਾਲ ਲੈ ।੧।ਰਹਾਉ।

ਕਰਮ—(ਰੋਜ਼ਾਨਾ ਜੀਵਨ ਵਾਲੇ) ਕੰਮ । ਪੇਡੁ—ਰੁੱਖ । ਸਾਖਾ—ਟਹਣੀਆਂ । ਹਰੀ—ਹਰਿ-ਨਾਮ ਦਾ ਸਿਮਰਨ । ਗਿਆਨੁ—ਪ੍ਰਭੂ ਨਾਲ ਡੂੰਘੀ ਸਾਂਝ । ਪਤ—ਪੱਤਰ । ਘਣੀ—ਸੰਘਣੀ । ਮਨ ਅਭਿਮਾਨੁ—ਮਨ ਦਾ ਅਹੰਕਾਰ । ਚੂਕਾ—ਮੁੱਕ ਗਿਆ ।੨।

ਅਖੀ—ਅੱਖਾਂ ਨਾਲ । ਕੰਨੀ—ਕੰਨਾਂ ਨਾਲ । ਬਾਣੀ—ਸਿਫ਼ਤਿ-ਸਾਲਾਹ । ਮੁਖਿ—ਮੂੰਹ ਵਿਚ । ਆਖਣੁ—ਬੋਲ । ਪਤਿ—ਇੱਜ਼ਤ । ਸਹਜਿ—ਸਹਜ, ਅਡੋਲਤਾ ਵਿਚ । ਧਿਆਨੁ—ਟਿਕਾਉ ।੩।

ਮਾਹਾ ਰੁਤੀ—ਮਹੀਨੇ ਤੇ ਰੁੱਤਾਂ । ਕਰਮ—(ਹਉਮੈ ਵਿਸਾਰਨ ਵਾਲੇ) ਕੰਮ ।੪।

**ਅਰਥ** :—ਹੇ ਕਮਲੇ ਮਨ ! ਮੈਂ ਮੈਂ ਕਰਨ ਵਾਲੀ ਬ੍ਰਿਤੀ ਭੁਲਾ ਦੇ । ਹੇ ਮਨ ! ਹੋਸ਼ ਕਰ, ਹਉਮੈ ਨੂੰ (ਆਪਣੇ ਅੰਦਰੋਂ) ਮੁਕਾ ਦੇ । (ਹਉਮੈ ਨੂੰ ਮੁਕਾਣ ਵਾਲਾ ਇਹ) ਸਭ ਤੋਂ ਸ੍ਰੇਸ਼ਟ ਗੁਣ (ਆਪਣੇ ਅੰਦਰ) ਸੰਭਾਲ ਲੈ ।੧।ਰਹਾਉ।

(ਹੇ ਮਨ ! ਜੇ ਤੂੰ ਹਉਮੈ ਵਾਲੀ ਬ੍ਰਿਤੀ ਭੁਲਾ ਦੇਵੇਂ ਤਾਂ ਤੇਰੇ ਅੰਦਰ) ਵਡੀਆਂ ਵਡੀਆਂ ਵਧਾਈਆਂ (ਬਣ ਜਾਣ, ਤੇਰੇ ਅੰਦਰ ਸਦਾ ਚੜ੍ਹਦੀ ਕਲਾ ਟਿਕੀ ਰਹੇ, ਕਿਉਂਕਿ ਤੇਰੇ ਅੰਦਰ) ਸਦਾ ਖਿੜੇ ਰਹਿਣ ਵਾਲਾ ਪਰਮਾਤਮਾ ਪਰਗਟ ਹੋ ਪਏ । ਹੇ ਮੇਰੇ ਚਿੱਤ ! ਸ੍ਰਿਸ਼ਟੀ ਦੀ ਸਾਰ ਲੈਣ ਵਾਲੇ ਪ੍ਰਭੂ ਨੂੰ ਤੂੰ ਸਦਾ (ਆਪਣੇ ਅੰਦਰ) ਸਾਂਭ ਰੱਖ ਤੇ (ਇਸ ਦੀ ਬਰਕਤਿ ਨਾਲ) ਖਿੜਿਆ ਰਹੁ ।੧।

(ਹੇ ਮਨ ! ਜੇ ਤੂੰ ਹਉਮੈ ਭੁਲਾਣ ਵਾਲੇ ਰੋਜ਼ਾਨਾ) ਕੰਮ (ਕਰਨ ਲੱਗ ਪਏਂ, ਇਹ ਤੇਰੇ ਅੰਦਰ ਇਕ ਐਸਾ) ਰੁੱਖ (ਉੱਗ ਪਏਗਾ, ਜਿਸ ਨੂੰ) ਹਰਿ-ਨਾਮ (ਸਿਮਰਨ) ਦੀਆਂ ਟਹਣੀਆਂ (ਫੁੱਟਣਗੀਆਂ, ਜਿਸ ਨੂੰ) ਧਾਰਮਿਕ ਜੀਵਨ ਫੁੱਲ (ਲੱਗੇਗਾ ਤੇ ਪ੍ਰਭੂ ਨਾਲ) ਡੂੰਘੀ ਜਾਣ-ਪਛਾਣ ਫਲ (ਲੱਗੇਗਾ) । ਪਰਮਾਤਮਾ ਦੀ ਪਰਾਪਤੀ (ਉਸ ਰੁੱਖ ਦੇ) ਪੱਤਰ (ਹੋਣਗੇ, ਤੇ) ਨਿਰਮਾਣਤਾ (ਉਸ ਰੁੱਖ ਦੀ) ਸੰਘਣੀ ਛਾਂ ਹੋਵੇਗੀ ।੨।

(ਜੇਹੜਾ ਭੀ ਮਨੁੱਖ ਹਉਮੈ ਨੂੰ ਭੁਲਾਣ ਵਾਲੇ ਰੋਜ਼ਾਨਾ ਕੰਮ ਕਰੇਗਾ ਉਸ ਨੂੰ) ਕੁਦਰਤਿ ਵਿਚ ਵੱਸਦਾ ਰੱਬ ਆਪਣੀ ਅੱਖੀਂ ਦਿੱਸੇਗਾ, ਉਸ ਦੇ ਕੰਨਾਂ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਵੱਸੇਗੀ, ਉਸ ਦੇ ਮੂੰਹ ਵਿਚ ਸਦਾ-ਥਿਰ ਰਹਿਣ ਵਾਲਾ ਪ੍ਰਭੂ-ਨਾਮ ਹੀ ਬੋਲ ਹੋਵੇਗਾ । ਉਸ ਨੂੰ ਲੋਕ ਪਰਲੋਕ ਦੀ ਇੱਜ਼ਤ ਦਾ ਸੰਪੂਰਨ ਧਨ ਮਿਲ ਜਾਇਗਾ, ਅਡੋਲਤਾ ਵਿਚ ਸਦਾ ਉਸ ਦੀ ਸੁਰਤਿ ਟਿਕੀ ਰਹੇਗੀ ।੩।

(ਹੇ ਭਾਈ ! ਹਉਮੈ ਨੂੰ ਵਿਸਾਰਨ ਵਾਲੇ) ਕੰਮ ਕਰ ਕੇ ਵੇਖ ਲਵੋ, ਇਹ ਦੁਨੀਆ ਵਾਲੀਆਂ ਰੁੱਤਾਂ ਤੇ ਮਹੀਨੇ ਤਾਂ ਸਦਾ ਆਉਣ ਜਾਣ ਵਾਲੇ ਹਨ (ਪਰ ਉਹ ਸਦਾ ਦੇ ਖੇੜੇ ਵਾਲੀ ਆਤਮਕ ਅਵਸਥਾ ਵਾਲੀ ਰੁੱਤ ਕਦੇ ਲੋਪ ਨਹੀਂ ਹੋਵੇਗੀ) ।

ਹੇ ਨਾਨਕ ! ਜੇਹੜੇ ਬੰਦੇ ਗੁਰੂ ਦੇ ਦੱਸੇ ਰਸਤੇ ਤੁਰ ਕੇ ਪ੍ਰਭੂ-ਯਾਦ ਵਿਚ ਟਿਕੇ ਰਹਿੰਦੇ ਹਨ, ਉਹਨਾਂ ਦੀ ਆਤਮਾ ਸਦਾ ਖਿੜੀ ਰਹਿੰਦੀ ਹੈ ਤੇ ਉਹ ਖੇੜਾ ਕਦੇ ਸੁੱਕਦਾ ਨਹੀਂ ।੪।੧।

**ਮਹਲਾ ੧ ਬਸੰਤੁ ॥ ਰੁਤਿ ਆਈਲੇ ਸਰਸ ਬਸੰਤ ਮਾਹਿ ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥ ਕਿਸੁ ਪੂਜ ਚੜਾਵਉ ਲਗਉ ਪਾਇ ॥੧॥ ਤੇਰਾ ਦਾਸਨਿ ਦਾਸਾ ਕਹਉ ਰਾਇ ॥ ਜਗਜੀਵਨ ਜੁਗਤਿ ਨ ਮਿਲੈ ਕਾਇ ॥੧॥ ਰਹਾਉ ॥ ਤੇਰੀ ਮੂਰਤਿ ਏਕਾ ਬਹੁਤੁ ਰੂਪ ॥ ਕਿਸੁ ਪੂਜ ਚੜਾਵਉ ਦੇਉ ਧੂਪ ॥ ਤੇਰਾ ਅੰਤੁ ਨ ਪਾਇਆ ਕਹਾ ਪਾਇ ॥ ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥ ਤੇਰੇ ਸਠਿ ਸੰਬਤ ਸਭਿ ਤੀਰਥਾ ॥ ਤੇਰਾ ਸਚੁ ਨਾਮੁ ਪਰਮੇਸਰਾ ॥ ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥ ਅਣਜਾਣਤ ਨਾਮੁ ਵਖਾਣੀਐ ॥੩॥ ਨਾਨਕੁ ਵੇਚਾਰਾ**

**ਕਿਆ ਕਹੈ ॥ ਸਭੁ ਲੋਕੁ ਸਲਾਹੇ ਏਕਸੈ ॥ ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥ {ਪੰਨਾ ੧੧੬੮}**

**ਪਦ ਅਰਥ** :—ਰੁਤਿ—ਸੁਹਾਵਣੀ ਰੁੱਤ । ਆਈਲੇ—ਆਈ ਹੈ । ਸਰਸ—ਰਸ ਸਹਿਤ, ਖ਼ੁਸ਼ । ਮਾਹਿ—ਵਿਚ । ਰੰਗਿ—ਤੇਰੈ ਰੰਗਿ, ਹੇ ਪ੍ਰਭੂ ! ਤੇਰੇ ਪ੍ਰੇਮ ਵਿਚ । ਰਾਤੇ—ਰੰਗੇ ਹੋਏ । ਰਵਹਿ—ਜੋ ਬੰਦੇ ਸਿਮਰਦੇ ਹਨ । ਸਿ—ਉਹ ਬੰਦੇ । ਚਾਇ—ਚਾ ਵਿਚ । ਤੇਰੈ ਚਾਇ—ਤੇਰੇ ਮਿਲਾਪ ਦੀ ਖ਼ੁਸ਼ੀ ਵਿਚ । ਚੜ੍ਹਾਵਉ—ਮੈਂ ਚੜ੍ਹਾਵਾਂ । ਲਗਉ—ਮੈਂ ਲੱਗਾਂ । ਪਾਇ—ਪੈਰੀਂ ।੧।

ਦਾਸਨਿ ਦਾਸਾ—ਦਾਸਾਂ ਦਾ ਦਾਸ ਹੋ ਕੇ । ਕਹਉ—ਮੈਂ ਆਖਦਾ ਹਾਂ, ਸਿਮਰਦਾ ਹਾਂ । ਕਾਇ—ਕਿਸੇ ਹੋਰ ਥਾਂ ਤੋਂ ।੧।ਰਹਾਉ।

ਮੂਰਤਿ—ਹਸਤੀ । ਦੇਉ—ਮੈਂ ਦਿਆਂ । ਕਹਾ ਪਾਇ—ਕਿਥੋਂ ਪਾਇਆ ਜਾ ਸਕਦਾ ਹੈ ? ।੨।

ਸਠਿ ਸੰਬਤਿ—ਸੱਠ ਸਾਲ {ਬ੍ਰਹਮਾ ਵਿਸ਼ਨੂੰ ਸ਼ਿਵ ਦੀਆਂ ੩ ਬੀਸੀਆਂ । ਇਹਨਾਂ ਦਾ ਵੀਹ ਵੀਹ ਸਾਲ ਦਾ ਪ੍ਰਭਾਵ ਮੰਨਿਆ ਗਿਆ ਹੈ} । ਸਭਿ—ਸਾਰੇ । ਗਤਿ—ਹਾਲਤ । ਤੇਰੀ ਗਤਿ—ਤੂੰ ਕਿਹੋ ਜਿਹਾ ਹੈਂ—ਇਹ ਗੱਲ । ਅਵਿਗਤਿ—ਜਾਣਨ ਤੋਂ ਪਰੇ ।੩।

ਵੇਚਾਰਾ—ਗਰੀਬ । ਏਕਸੈ—ਇਕੋ ਪ੍ਰਭੂ ਨੂੰ । ਸਿਰੁ ਨਾਨਕ—ਨਾਨਕ ਦਾ ਸਿਰ । ਲੋਕਾ ਪਾਵ—(ਉਹਨਾਂ ਸਿਫ਼ਤਿ-ਸਾਲਾਹ ਕਰਨ ਵਾਲੇ) ਲੋਕਾਂ ਦੇ ਪੈਰਾਂ ਉਤੇ । ਜੇਤੇ—ਜਿਤਨੇ ਭੀ ।੪।

**ਅਰਥ** :—ਹੇ ਪ੍ਰਕਾਸ਼-ਰੂਪ ਪ੍ਰਭੂ ! ਮੈਂ ਤੇਰੇ ਦਾਸਾਂ ਦਾ ਦਾਸ ਬਣ ਕੇ ਤੈਨੂੰ ਸਿਮਰਦਾ ਹਾਂ । ਹੇ ਜਗਤ ਦੇ ਜੀਵਨ ਪ੍ਰਭੂ ! ਤੇਰੇ ਮਿਲਾਪ ਦੀ ਜੁਗਤੀ (ਤੇਰੇ ਦਾਸਾਂ ਤੋਂ ਬਿਨਾ) ਕਿਸੇ ਹੋਰ ਥਾਂ ਤੋਂ ਨਹੀਂ ਮਿਲ ਸਕਦੀ ।੧।ਰਹਾਉ।

ਹੇ ਪ੍ਰਭੂ ! ਜੇਹੜੇ ਬੰਦੇ ਤੇਰੇ ਪਿਆਰ-ਰੰਗ ਵਿਚ ਰੰਗੇ ਜਾਂਦੇ ਹਨ, ਜੇਹੜੇ ਤੈਨੂੰ ਸਿਮਰਦੇ ਹਨ, ਉਹ ਤੇਰੇ ਮਿਲਾਪ ਦੀ ਖ਼ੁਸ਼ੀ ਵਿਚ ਰਹਿੰਦੇ ਹਨ, ਉਹਨਾਂ ਵਾਸਤੇ (ਇਹ ਮਨੁੱਖਾ ਜਨਮ, ਮਾਨੋ, ਬਸੰਤ ਦੀ) ਰੁੱਤ ਆਈ ਹੋਈ ਹੈ, ਉਹ (ਮਨੁੱਖਾ ਜਨਮ ਵਾਲੀ) ਇਸ ਰੁੱਤ ਵਿਚ ਸਦਾ ਖਿੜੇ ਰਹਿੰਦੇ ਹਨ । (ਲੋਕ ਬਸੰਤ ਰੁੱਤੇ ਖਿੜੇ ਹੋਏ ਫੁੱਲ ਲੈ ਕੇ ਕਈ ਦੇਵੀ ਦੇਵਤਿਆਂ ਦੀ ਭੇਟ ਚੜ੍ਹਾ ਕੇ ਪੂਜਾ ਕਰਦੇ ਹਨ । ਪਰ ਮੈਂ ਤੇਰੇ ਦਾਸਾਂ ਦਾ ਦਾਸ ਬਣ ਕੇ ਤੈਨੂੰ ਸਿਮਰਦਾ ਹਾਂ, ਤੈਥੋਂ ਬਿਨਾ) ਮੈਂ ਹੋਰ ਕਿਸ ਦੀ ਪੂਜਾ ਵਾਸਤੇ (ਫੁੱਲ) ਭੇਟਾ ਕਰਾਂ ? (ਤੈਥੋਂ ਬਿਨਾ) ਮੈਂ ਹੋਰ ਕਿਸ ਦੀ ਚਰਨੀਂ ਲੱਗਾ ? ।੨।

ਹੇ ਪ੍ਰਭੂ ! ਤੇਰੀ ਹਸਤੀ ਇੱਕ ਹੈ, ਤੇਰੇ ਰੂਪ ਅਨੇਕਾਂ ਹਨ । ਤੈਨੂੰ ਛੱਡ ਕੇ ਮੈਂ ਹੋਰ ਕਿਸ ਨੂੰ ਧੂਪ ਦਿਆਂ ? ਤੈਨੂੰ ਛੱਡ ਕੇ ਮੈਂ ਹੋਰ ਕਿਸ ਦੀ ਪੂਜਾ ਵਾਸਤੇ (ਫੁੱਲ ਆਦਿਕ) ਭੇਟਾ ਧਰਾਂ ? ਹੇ ਪ੍ਰਭੂ ! ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ । ਹੇ ਪ੍ਰਕਾਸ਼-ਰੂਪ ਪ੍ਰਭੂ ! ਮੈਂ ਤਾਂ ਤੇਰੇ ਦਾਸਾਂ ਦਾ ਦਾਸ ਬਣ ਕੇ ਤੈਨੂੰ ਹੀ ਸਿਮਰਦਾ ਹਾਂ ।੨।

ਹੇ ਪਰਮੇਸ਼ਰ ! ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ ਹੀ ਮੇਰੇ ਵਾਸਤੇ ਤੇਰੇ ਸੱਠ ਸਾਲ (ਬ੍ਰਹਮਾ ਸ਼ਿਵ ਵਿਸ਼ਨੂੰ ਦੀਆਂ ਬੀਸੀਆਂ) ਹਨ ਤੇ ਸਾਰੇ ਤੀਰਥ ਹਨ । ਤੂੰ ਕਿਹੋ ਜਿਹਾ ਹੈਂ—ਇਹ ਗੱਲ ਸਮਝੀ ਨਹੀਂ ਜਾ ਸਕਦੀ, ਜਾਣੀ ਨਹੀਂ ਜਾ ਸਕਦੀ । ਇਹ ਸਮਝਣ ਦਾ ਜਤਨ ਕਰਨ ਤੋਂ ਬਿਨਾ ਹੀ (ਤੇਰੇ ਦਾਸਾਂ ਦਾ ਦਾਸ ਬਣ ਕੇ) ਤੇਰਾ ਨਾਮ ਸਿਮਰਨਾ ਚਾਹੀਦਾ ਹੈ ।੩।

(ਨਿਰਾ ਮੈਂ ਨਾਨਕ ਹੀ ਨਹੀਂ ਆਖ ਰਿਹਾ ਕਿ ਤੂੰ ਬੇਅੰਤ ਹੈਂ) ਗ਼ਰੀਬ ਨਾਨਕ ਕੀਹ ਆਖ ਸਕਦਾ ਹੈ ? ਸਾਰਾ ਸੰਸਾਰ ਹੀ ਤੈਨੂੰ ਇੱਕ ਨੂੰ ਸਲਾਹ ਰਿਹਾ ਹੈ (ਤੇਰੀਆਂ ਸਿਫ਼ਤਾਂ ਕਰ ਰਿਹਾ ਹੈ) । ਹੇ ਪ੍ਰਭੂ ! ਜੇਹੜੇ ਬੰਦੇ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ, ਮੈਂ ਨਾਨਕ ਦਾ ਸਿਰ ਉਹਨਾਂ ਦੇ ਕਦਮਾਂ ਤੇ ਹੈ । ਹੇ ਪ੍ਰਭੂ ! ਜਿਤਨੇ ਭੀ ਤੇਰੇ ਨਾਮ ਹਨ ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ (ਤੇਰੇ ਇਹ ਬੇਅੰਤ ਨਾਮ ਤੇਰੇ ਬੇਅੰਤ ਗੁਣਾਂ ਨੂੰ ਵੇਖ ਵੇਖ ਕੇ ਤੇਰੇ ਬੰਦਿਆਂ ਨੇ ਬਣਾਏ ਹਨ) ।੪।੨।

**ਬਸੰਤੁ ਮਹਲਾ ੧ ॥ ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥ ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥ ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ ਨ ਭੀਜੈ ਸਾਚ ਨਾਇ ॥੧॥ ਰਹਾਉ ॥ ਦਸ ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ ਪਾਠਿ ॥ ਪੁਰਬੀ ਨਾਵੈ ਵਰਨਾਂ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥੨॥ ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥ ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥ ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥ ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥ {ਪੰਨਾ ੧੧੬੮-੧੧੬੯}**

**ਪਦ ਅਰਥ** :—ਚਉਕਾ—ਰਸੋਈ ਤੋਂ ਬਾਹਰ ਖੁਲ੍ਹੇ ਥਾਂ ਰੋਟੀ ਪਕਾਣ ਵਾਸਤੇ ਵਲਿਆ ਹੋਇਆ ਥਾਂ । ਕੰਚਨ—ਸੋਨਾ । ਕੁਆਰ—ਕਰਵੇ, ਗਾਗਰਾਂ । ਰੁਪਾ—ਚਾਂਦੀ । ਕਾਰਾ—ਕਾਰਾਂ, ਲਕੀਰਾਂ, ਚੌਕੇ ਦੇ ਦੁਆਲੇ ਹੱਦ-ਬੰਦੀ ਦੀਆਂ ਲਕੀਰਾਂ । ਬਿਸਥਾਰੁ—ਸੁੱਚ ਰੱਖਣ ਵਾਸਤੇ ਅਜੇਹੇ ਹੋਰ ਉੱਦਮਾਂ ਦਾ ਵਿਸਥਾਰ । ਉਦਕ—ਪਾਣੀ । ਕਰੰਤੇ ਕੀ ਆਗਿ {ਂਤੁ-ਅਿ ਨ, ਕ੍ਰਤੁ=ਅਗਨਿ । ਕ੍ਰਤੁ—ਜੱਗ} ਜੱਗ ਦੀ ਅੱਗ । ਇਕ ਖ਼ਾਸ ਰੁੱਖ (ਅਰਣੀ) ਦੇ ਦੋ ਡੰਡੇ ਬਣਾ ਕੇ ਇਕ ਡੰਡੇ ਵਿਚ ਛੇਕ ਕਰ ਲੈਂਦੇ ਹਨ, ਉਸ ਵਿਚ ਦੂਜਾ ਡੰਡਾ ਫਸਾ ਕੇ ਉਸ ਨੂੰ ਮਧਾਣੀ ਵਾਂਗ ਰੱਸੀ ਦੇ ਲਪੇਟੇ ਦੇ ਕੇ ਬੜੀ ਤੇਜ਼ੀ ਨਾਲ ਘੁਮਾਂਦੇ ਹਨ । ਇਸ ਤਰ੍ਹਾਂ ਦੋਹਾਂ ਡੰਡਿਆਂ ਦੀ ਰਗੜ ਨਾਲ ਅੱਗ ਪੈਦਾ ਹੁੰਦੀ ਹੈ । ਇਹ ਅੱਗ ਸੁੱਚੀ ਮੰਨੀ ਗਈ ਹੈ । ਜੱਗਾਂ ਵਿਚ ਇਸ ਅੱਗ ਨੂੰ ਵਰਤਣਾ ਚੰਗਾ ਦੱਸਿਆ ਗਿਆ ਹੈ । ਗਰੁੜਾ—ਰਿੱਝੇ ਹੋਏ ਚਾਵਲ । ਗਾਡਿ—ਮਿਲਾ ਕੇ ।੧।

ਲੇਖੈ ਨ ਪਾਇ—ਕਬੂਲ ਨਹੀਂ ਹੋ ਸਕਦਾ । ਜਾਮਿ—ਜਦ ਤਕ । ਨਾਇ—ਨਾਮ ਵਿਚ ।੧।ਰਹਾਉ।

ਦਸ ਅਠ—ਅਠਾਰਾਂ ਪੁਰਾਣ । ਮੁਖਾਗਰ—ਮੂੰਹ-ਜ਼ਬਾਨੀ, ਮੂੰਹ ਅੱਗੇ {ਮੁਖ-ਅੱਗ੍ਰ} । ਪਾਠਿ—ਪਾਠ ਵਿਚ । ਪੁਰਬੀ—ਪੁਰਬਾਂ ਦੇ ਮੌਕੇ ਤੇ, ਪਵਿੱਤ੍ਰ ਦਿਹਾੜਿਆਂ ਤੇ । ਵਰਨਾਂ ਕੀ ਦਾਤਿ—ਵਖ ਵਖ ਵਰਨਾਂ ਲਈ ਜੋ ਦਾਨ ਕਰਨਾ ਲਿਖਿਆ ਹੈ ਉਸ ਅਨੁਸਾਰ ਦਾਨ ।੨।

ਜੰਗਮ—ਟੱਲੀਆਂ ਵਜਾਣ ਵਾਲੇ ਸ਼ਿਵ-ਉਪਾਸਕ । ਸੰਧਿ—ਮਿਲੌਣੀ । ਕਰਮਾਂ ਕੀ ਸੰਧਿ—ਧਰਮ ਸ਼ਾਸਤ੍ਰਾਂ ਅਨੁਸਾਰ ਦੱਸੇ ਕਰਮ ਕਾਂਡ ਨੂੰ ਕਰਨ ਵਾਲੇ, ਕਰਮ-ਕਾਂਡੀ । ਖੜੀਅਸਿ—ਖੜੀ ਜਾਂਦੀ ਹੈ । ਬੰਧਿ—ਬੰਨ੍ਹ ਕੇ ।੩।

ਸਿਰਿ—ਸਿਰ ਉਤੇ । ਕਰਣੀ ਉਪਰਿ—ਹਰੇਕ ਦੀ ਕਰਣੀ ਅਨੁਸਾਰ, ਹਰੇਕ ਜੀਵ ਦੇ ਕੀਤੇ ਕਰਮਾਂ ਅਨੁਸਾਰ । ਹੋਵਗਿ—ਹੋਵੇਗੀ । ਸਾਰ—ਸੰਭਾਲ, ਫ਼ੈਸਲਾ । ਹੁਕਮੁ ਕਰਹਿ—ਜੋ ਮਨੁੱਖ ਹੁਕਮ ਕਰਦੇ ਹਨ, ਹਉਮੈ ਕਰਨ ਵਾਲੇ ਬੰਦੇ । ਭੰਡਾਰ—ਖ਼ਜ਼ਾਨੇ ।੪।

**ਅਰਥ** :—(ਜੇ ਕੋਈ ਮਨੁੱਖ) ਸੋਨੇ ਦਾ ਚੌਂਕਾ (ਤਿਆਰ ਕਰੇ), ਸੋਨੇ ਦੇ ਹੀ (ਉਸ ਵਿਚ) ਭਾਂਡੇ (ਵਰਤੇ), (ਚੌਂਕੇ ਨੂੰ ਸੁੱਚਾ ਰੱਖਣ ਲਈ ਉਸ ਦੇ ਦੁਆਲੇ) ਚਾਂਦੀ ਦੀਆਂ ਲਕੀਰਾਂ (ਪਾਏ) (ਤੇ ਸੁੱਚ ਵਾਸਤੇ) ਇਹੋ ਜੇਹੇ ਹੋਰ ਕਈ ਕੰਮਾਂ ਦਾ ਖਿਲਾਰਾ (ਖਿਲਾਰੇ); (ਭੋਜਨ ਤਿਆਰ ਕਰਨ ਲਈ ਜੇ ਉਹ) ਗੰਗਾ ਦਾ (ਪਵਿੱਤ੍ਰ) ਜਲ (ਲਿਆਵੇ), ਤੇ ਅਰਣ ਦੀਆਂ ਲੱਕੜਾਂ ਦੀ ਅੱਗ (ਤਿਆਰ ਕਰੇ); ਜੇ ਫਿਰ ਉਹ ਦੁੱਧ ਵਿਚ ਰਲਾ ਕੇ ਰਿੱਝੇ ਹੋਏ ਚਾਵਲਾਂ ਦਾ ਭੋਜਨ ਕਰੇ;

(ਤਾਂ ਭੀ) ਹੇ ਮਨ ! ਅਜੇਹੀ ਸੁੱਚ ਦੇ ਕੋਈ ਭੀ ਅਡੰਬਰ ਪਰਵਾਨ ਨਹੀਂ ਹੁੰਦੇ । ਜਦੋਂ ਤਕ ਮਨੁੱਖ ਪ੍ਰਭੂ ਦੇ ਸੱਚੇ ਨਾਮ ਵਿਚ ਨਹੀਂ ਭਿੱਜਦਾ (ਪ੍ਰੀਤਿ ਨਹੀਂ ਪਾਂਦਾ, ਉਸ ਦਾ ਕੋਈ ਭੀ ਉੱਦਮ ਪ੍ਰਭੂ ਨੂੰ ਪਸੰਦ ਨਹੀਂ) ।੧।ਰਹਾਉ।

ਜੇ ਕਿਸੇ ਪੰਡਿਤ ਨੇ ਅਠਾਰਾਂ ਪੁਰਾਣ ਲਿਖ ਕੇ ਕੋਲ ਰੱਖੇ ਹੋਏ ਹੋਣ, ਜੇ ਪਾਠ ਵਿਚ ਉਹ ਚਾਰੇ ਵੇਦ ਜ਼ਬਾਨੀ ਪੜ੍ਹੇ, ਜੇ ਉਹ ਪਵਿਤ੍ਰ (ਮਿਥੇ) ਦਿਹਾੜਿਆਂ ਤੇ ਤੀਰਥੀਂ ਇਸ਼ਨਾਨ ਕਰੇ, ਸ਼ਾਸਤ੍ਰਾਂ ਦੀ ਦੱਸੀ ਮਰਯਾਦਾ ਅਨੁਸਾਰ ਵਖ ਵਖ ਵਰਨਾਂ ਦੇ ਬੰਦਿਆਂ ਨੂੰ ਦਾਨ-ਪੁੰਨ ਕਰੇ, ਜੇ ਉਹ ਦਿਨ ਰਾਤ ਵਰਤ ਰੱਖਦਾ ਰਹੇ ਤੇ ਹੋਰ ਨਿਯਮ ਨਿਬਾਹੁੰਦਾ ਰਹੇ (ਤਾਂ ਭੀ ਪ੍ਰਭੂ ਨੂੰ ਇਹ ਕੋਈ ਉੱਦਮ ਪਸੰਦ ਨਹੀਂ) ।੨।

ਜੇ ਕੋਈ ਬੰਦੇ ਕਾਜ਼ੀ ਮੁੱਲਾਂ ਸ਼ੇਖ਼ ਬਣ ਜਾਣ, ਕੋਈ ਜੋਗੀ ਜੰਗਮ ਬਣ ਕੇ ਭਗਵੇ ਕੱਪੜੇ ਪਹਿਨ ਲੈਣ, ਕੋਈ ਗ੍ਰਿਹਸਤੀ ਬਣ ਕੇ ਪੂਰਾ ਕਰਮ-ਕਾਂਡੀ ਹੋ ਜਾਏ—ਇਹਨਾਂ ਵਿਚੋਂ ਹਰੇਕ ਦੋਸੀਆਂ ਵਾਂਗ ਬੰਨ੍ਹ ਕੇ ਅੱਗੇ ਲਾ ਲਿਆ ਜਾਇਗਾ, ਜਦ ਤਕ ਉਹ ਸਿਮਰਨ ਦੀ ਕਦਰ ਨਹੀਂ ਸਮਝਿਆ, (ਜਦ ਤਕ ਉਹ ਸੱਚੇ ਨਾਮ ਵਿਚ ਨਹੀਂ ਪਤੀਜਦਾ) ।੩।

(ਅਸਲ ਗੱਲ ਇਹ ਹੈ ਕਿ) ਜਿਤਨੇ ਭੀ ਜੀਵ ਹਨ ਸਭਨਾਂ ਦੇ ਸਿਰ ਉਤੇ ਪ੍ਰਭੂ ਦਾ ਇਹੀ ਹੁਕਮ-ਰੂਪ ਲੇਖ ਲਿਖਿਆ ਹੋਇਆ ਹੈ ਕਿ ਹਰੇਕ ਦੀ ਕਾਮਯਾਬੀ ਦਾ ਫ਼ੈਸਲਾ ਉਸ ਦੇ ਕੀਤੇ ਕਰਮਾਂ ਉਤੇ ਹੀ ਹੋਵੇਗਾ । ਜੇਹੜੇ ਬੰਦੇ ਸੁੱਚੇ ਕਰਮ-ਕਾਂਡ ਭੇਖ ਆਦਿਕ ਉਤੇ ਹੀ ਮਾਣ ਕਰਦੇ ਹਨ ਉਹ ਵੱਡੇ ਮੂਰਖ ਹਨ ।

ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀਆਂ ਸਿਫ਼ਤਾਂ ਦੇ ਖ਼ਜ਼ਾਨੇ ਭਰੇ ਪਏ ਹਨ (ਉਹਨਾਂ ਵਿਚ ਜੁੜੋ । ਇਹੀ ਹੈ ਪਰਵਾਨ ਹੋਣ ਵਾਲੀ ਕਰਣੀ) ।੪।੩।

**ਬਸੰਤੁ ਮਹਲਾ ੩ ਤੀਜਾ ॥ ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥ ਜਟਾਧਾਰਿ ਕਿਆ ਕਮਾਵੈ ਜੋਗੁ ॥ ਮਨੁ ਨਿਰਮਲੁ ਨਹੀ ਦਸਵੈ ਦੁਆਰ ॥ ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ ॥੧॥ ਏਕੁ ਧਿਆਵਹੁ ਮੂੜ੍ ਮਨਾ ॥ ਪਾਰਿ ਉਤਰਿ ਜਾਹਿ ਇਕ ਖਿਨਾਂ ॥੧॥ ਰਹਾਉ ॥ ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ ॥ ਨਾਦੀ ਬੇਦੀ ਪੜ੍ਹਹਿ ਪੁਰਾਣ ॥ ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ ॥ ਤਿਨ ਕੈ ਰਮਈਆ ਨੇੜਿ ਨਾਹਿ ॥੨॥ ਜੇ ਕੋ ਐਸਾ ਸੰਜਮੀ ਹੋਇ ॥ ਕ੍ਰਿਆ ਵਿਸੇਖ ਪੂਜਾ ਕਰੇਇ ॥ ਅੰਤਰਿ ਲੋਭੁ ਮਨੁ ਬਿਖਿਆ ਮਾਹਿ ॥ ਓਇ ਨਿਰੰਜਨੁ ਕੈਸੇ ਪਾਹਿ ॥੩॥ ਕੀਤਾ ਹੋਆ ਕਰੇ ਕਿਆ ਹੋਇ ॥ ਜਿਸ ਨੋ ਆਪਿ ਚਲਾਏ ਸੋਇ ॥ ਨਦਰਿ ਕਰੇ ਤਾਂ ਭਰਮੁ ਚੁਕਾਏ ॥ ਹੁਕਮੈ ਬੂਝੈ ਤਾਂ ਸਾਚਾ ਪਾਏ ॥੪॥ ਜਿਸੁ ਜੀਉ ਅੰਤਰੁ ਮੈਲਾ ਹੋਇ ॥ ਤੀਰਥ ਭਵੈ ਦਿਸੰਤਰ ਲੋਇ ॥ ਨਾਨਕ ਮਿਲੀਐ ਸਤਿਗੁਰ ਸੰਗ ॥ ਤਉ ਭਵਜਲ ਕੇ ਤੂਟਸਿ ਬੰਧ ॥੫॥੪॥ {ਪੰਨਾ ੧੧੬੯}**

ਨੋਟ :—ਇਹ ਸ਼ਬਦ 'ਮਹਲਾ ੩' ਦਾ ਹੈ । ਅੰਕ ੩ ਨੂੰ "ਤੀਜਾ" ਪੜ੍ਹਨਾ ਹੈ । ਇਸੇ ਤਰ੍ਹਾਂ 'ਮਹਲਾ' ੧, ੨, ੪, ੫, ੯' ਦੇ ਅੰਕਾਂ ਨੂੰ ਪਹਿਲਾ, ਦੂਜਾ, ਚੌਥਾ, ਪੰਜਵਾਂ ਤੇ ਨਾਂਵਾਂ ਪੜ੍ਹਨਾ ਹੈ ।

ਨੋਟ :—ਬਾਣੀ ਦਰਜ ਕਰਨ ਬਾਰੇ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਮਰਯਾਦਾ ਅਨੁਸਾਰ ਇਸ ਰਾਗ ਵਿਚ ਭੀ ਗੁਰੂ ਨਾਨਕ ਸਾਹਿਬ ਦੇ ਸ਼ਬਦ-ਸੰਗ੍ਰਹ ਤੋਂ ਪਿਛੋਂ ਗੁਰੂ ਅਮਰਦਾਸ ਜੀ ਦੇ ਸ਼ਬਦ ਦਰਜ ਹਨ । ਫਿਰ, ਇਹ ਵੱਖਰਾ ਸ਼ਬਦ ਗੁਰੂ ਅਮਰਦਾਸ ਜੀ ਦਾ ਇਥੇ ਕਿਉਂ ਦਿੱਤਾ ਗਿਆ ਹੈ ? ਇਸ ਸਾਰੇ ਸ਼ਬਦ ਨੂੰ ਗਹੁ ਨਾਲ ਪੜ੍ਹੋ । ਇਸ ਤੋਂ ਪਹਿਲਾ ਸ਼ਬਦ ਨੰ: ੩ ਭੀ ਫਿਰ ਪੜ੍ਹੋ । ਦੋਹਾਂ ਵਿਚ ਭੇਖ ਤੇ ਕਰਮ-ਕਾਂਡ ਦੀ ਨਿਖੇਧੀ ਹੈ । ਸਿਮਰਨ ਨੂੰ ਜਨਮ-ਮਨੋਰਥ ਦੱਸਿਆ ਹੈ । ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਖ਼ਿਆਲ ਦੀ ਪ੍ਰੋੜ੍ਹਤਾ ਕੀਤੀ ਹੈ । ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸੀ ।

**ਪਦ ਅਰਥ** :—ਉਤਾਰਿ—ਉਤਾਰ ਕੇ, ਲਾਹ ਕੇ । ਦਿਗੰਬਰੁ—ਨੰਗਾ ਸਾਧੂ {ਦਿਗ-ਅੰਬਰੁ । ਦਿਗ—ਦਿਸ਼ਾ । ਅੰਬਰੁ—ਕੱਪੜਾ । ਦਿਗੰਬਰੁ—ਉਹ ਜਿਸ ਨੇ ਦਿਸ਼ਾ ਨੂੰ ਆਪਣਾ ਕੱਪੜਾ ਬਣਾਇਆ ਹੈ, ਨੰਗਾ} । ਹੋਗੁ—(ਜੇ) ਹੋ ਜਾਇਗਾ । ਧਾਰਿ—ਧਾਰ ਕੇ । ਕਿਆ—ਕੇਹੜਾ ? ਦਸਵੈ ਦੁਆਰ—ਪ੍ਰਾਣ ਦਸਵੇਂ ਦੁਆਰ ਚੜ੍ਹਾਇਆਂ, ਪ੍ਰਾਣਾਯਾਮ ਕੀਤਿਆਂ । ਭ੍ਰਮਿ ਭ੍ਰਮਿ—ਭਟਕ ਭਟਕ ਕੇ । ਮੂੜਾ—ਮੂਰਖ । ਵਾਰੋ ਵਾਰ—ਮੁੜ ਮੁੜ ।੧।

ਏਕੁ—ਇਕ ਪ੍ਰਭੂ ਨੂੰ । ਇਕ ਖਿਨਾਂ—ਇਕ ਪਲ ਵਿਚ ।੧।ਰਹਾਉ।

ਕਰਹਿ—(ਜੋ ਮਨੁੱਖ) ਕਰਦੇ ਹਨ । ਨਾਦੀ—ਨਾਦ ਵਜਾਣ ਵਾਲੇ ਜੋਗੀ । ਬੇਦੀ—ਬੇਦ ਪੜ੍ਹਨ ਵਾਲੇ ਪੰਡਿਤ । ਦ੍ਰਿਸਟਿ—ਨਿਗਾਹ, ਨਜ਼ਰ । ਮਨਿ—ਮਨ ਵਿਚ । ਕਮਾਹਿ—ਜੋ ਕਮਾਂਦੇ ਹਨ ।੨।

ਸੰਜਮੀ—ਸੰਜਮ ਰੱਖਣ ਵਾਲਾ, ਇੰਦ੍ਰਿਆਂ ਨੂੰ ਕਾਬੂ ਕਰਨ ਦਾ ਜਤਨ ਕਰਨ ਵਾਲਾ । ਵਿਸੇਖ—ਵਿਸ਼ੇਸ਼, ਉਚੇਚੀ । ਕਰੇਇ—(ਜੋ ਮਨੁੱਖ) ਕਰਦਾ ਹੈ । ਅੰਤਰਿ—ਅੰਦਰ, ਮਨ ਦੇ ਅੰਦਰ । ਬਿਖਿਆ—ਮਾਇਆ । ਓਇ—ਅਜੇਹੇ ਬੰਦੇ । ਪਾਹਿ—ਪ੍ਰਾਪਤ ਕਰਨ ।੩।

ਕੀਤਾ ਹੋਆ—ਸਭ ਕੁਝ ਪਰਮਾਤਮਾ ਦਾ ਕੀਤਾ ਹੋ ਰਿਹਾ ਹੈ । ਕਰੇ ਕਿਆ ਹੋਇ—ਜੀਵ ਦੇ ਕੀਤਿਆਂ ਕੀਹ ਹੋ ਸਕਦਾ ਹੈ ? ਜਿਸ ਨੋ—ਜਿਸ ਜੀਵ ਨੂੰ । ਸੋਇ—ਉਹ ਪਰਮਾਤਮਾ । ਨਦਰਿ—ਮੇਹਰ ਦੀ ਨਿਗਾਹ । ਭਰਮੁ—ਭਟਕਣਾ । ਚੁਕਾਏ—ਦੂਰ ਕਰਦਾ ਹੈ । ਹੁਕਮੈ—ਪਰਮਾਤਮਾ ਦੇ ਹੁਕਮ ਨੂੰ ।੪।

ਅੰਤਰੁ—ਅੰਦਰਲਾ {ਬੰਦ ਨੰ: ੩ ਵਿਚ ਲਫ਼ਜ਼ 'ਅੰਤਰਿ' ਸੰਬੰਧਕ ਹੈ । ਦੋਹਾਂ ਲਫ਼ਜ਼ਾਂ ਦਾ ਜੋੜ ਵੇਖੋ । ਲਫ਼ਜ਼ 'ਅੰਤਰੁ' ਵਿਸ਼ੇਸ਼ਣ ਹੈ ਲਫ਼ਜ਼ 'ਜੀਉ' ਦਾ} । ਦਿਸੰਤਰ—ਦੇਸ ਅੰਤਰ, ਹੋਰ ਹੋਰ ਦੇਸਾਂ ਵਿਚ । ਲੋਇ—ਲੋਕ ਵਿਚ, ਜਗਤ ਵਿਚ । ਤਉ—ਤਦੋਂ । ਬੰਧ—ਬੰਧਨ ।੫।

**ਅਰਥ** :—ਹੇ ਮੂਰਖ ਮਨ ! ਇਕ ਪਰਮਾਤਮਾ ਨੂੰ ਸਿਮਰ । (ਸਿਮਰਨ ਦੀ ਬਰਕਤਿ ਨਾਲ) ਇਕ ਪਲ ਵਿਚ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਹਿੰਗਾ ।੧।ਰਹਾਉ।

ਜੇ ਕੋਈ ਮਨੁੱਖ ਕੱਪੜੇ ਉਤਾਰ ਕੇ ਨਾਂਗਾ ਸਾਧੂ ਬਣ ਜਾਏ (ਤਾਂ ਭੀ ਵਿਅਰਥ ਹੀ ਉੱਦਮ ਹੈ) । ਜਟਾ ਧਾਰ ਕੇ ਭੀ ਕੋਈ ਜੋਗ ਨਹੀਂ ਕਮਾਇਆ ਜਾ ਸਕਦਾ । (ਪਰਮਾਤਮਾ ਨਾਲ ਜੋਗ (ਮੇਲ) ਨਹੀਂ ਹੋ ਸਕੇਗਾ) । ਦਸਵੇਂ ਦੁਆਰ ਵਿਚ ਪ੍ਰਾਣ ਚੜ੍ਹਾਇਆਂ ਭੀ ਮਨ ਪਵਿਤ੍ਰ ਨਹੀਂ ਹੁੰਦਾ । (ਅਜੇਹੇ ਸਾਧਨਾਂ ਵਿਚ ਲੱਗਾ ਹੋਇਆ) ਮੂਰਖ ਭਟਕ ਭਟਕ ਕੇ ਮੁੜ ਮੁੜ ਜਨਮ ਲੈਂਦਾ ਹੈ ।੧।

(ਪੰਡਿਤ ਲੋਕ) ਸਿਮ੍ਰਿਤੀਆਂ ਤੇ ਸ਼ਾਸਤ੍ਰ (ਹੋਰਨਾਂ ਨੂੰ ਪੜ੍ਹ ਪੜ੍ਹ ਕੇ) ਸੁਣਾਂਦੇ ਹਨ, ਜੋਗੀ ਨਾਦ ਵਜਾਂਦੇ ਹਨ, ਪੰਡਿਤ ਵੇਦ ਪੜ੍ਹਦੇ ਹਨ, ਕੋਈ ਪੁਰਾਣ ਪੜ੍ਹਦੇ ਹਨ, ਪਰ ਉਹਨਾਂ ਦੀ ਨਿਗਾਹ ਪਖੰਡ ਵਾਲੀ ਹੈ, ਮਨ ਵਿਚ ਉਹ ਖੋਟ ਕਮਾਂਦੇ ਹਨ । ਪਰਮਾਤਮਾ ਅਜੇਹੇ ਬੰਦਿਆਂ ਦੇ ਨੇੜੇ ਨਹੀਂ (ਢੁਕਦਾ) ।੨।

ਜੇ ਕੋਈ ਅਜੇਹਾ ਬੰਦਾ ਭੀ ਹੋਵੇ ਜੋ ਆਪਣੇ ਇੰਦ੍ਰਿਆਂ ਨੂੰ ਵੱਸ ਕਰਨ ਦੇ ਜਤਨ ਕਰਦਾ ਹੋਵੇ, ਕਿਸੇ ਉਚੇਚੀ ਕਿਸਮ ਦੀ ਕ੍ਰਿਆ ਕਰਦਾ ਹੋਵੇ, ਦੇਵ-ਪੂਜਾ ਭੀ ਕਰੇ, ਪਰ ਜੇ ਉਸ ਦੇ ਅੰਦਰ ਲੋਭ ਹੈ, ਜੇ ਉਸ ਦਾ ਮਨ ਮਾਇਆ ਦੇ ਮੋਹ ਵਿਚ ਹੀ ਫਸਿਆ ਪਿਆ ਹੈ, ਤਾਂ ਅਜੇਹੇ ਬੰਦੇ ਭੀ ਮਾਇਆ ਤੋਂ ਨਿਰਲੇਪ ਪਰਮਾਤਮਾ ਦੀ ਪ੍ਰਾਪਤੀ ਨਹੀਂ ਕਰ ਸਕਦੇ ।੩।

(ਪਰ ਜੀਵਾਂ ਦੇ ਭੀ ਕੀਹ ਵੱਸ ?) ਸਭ ਕੁਝ ਪਰਮਾਤਮਾ ਦਾ ਕੀਤਾ ਹੋ ਰਿਹਾ ਹੈ । ਜੀਵ ਦੇ ਕੀਤਿਆਂ ਕੁਝ ਨਹੀਂ ਹੋ ਸਕਦਾ । ਜਦੋਂ ਪ੍ਰਭੂ ਆਪ (ਕਿਸੇ ਜੀਵ ਉਤੇ) ਮੇਹਰ ਦੀ ਨਿਗਾਹ ਕਰਦਾ ਹੈ ਤਾਂ ਉਸ ਦੀ ਭਟਕਣਾ ਦੂਰ ਕਰਦਾ ਹੈ (ਪ੍ਰਭੂ ਦੀ ਮੇਹਰ ਨਾਲ ਹੀ ਜਦੋਂ ਜੀਵ) ਪ੍ਰਭੂ ਦਾ ਹੁਕਮ ਸਮਝਦਾ ਹੈ ਤਾਂ ਉਸ ਦਾ ਮਿਲਾਪ ਹਾਸਲ ਕਰ ਲੈਂਦਾ ਹੈ ।੪।

ਜਿਸ ਮਨੁੱਖ ਦਾ ਅੰਦਰਲਾ ਆਤਮਾ (ਵਿਕਾਰਾਂ ਨਾਲ) ਮੈਲਾ ਹੋ ਜਾਂਦਾ ਹੈ, ਉਹ ਜੇ ਤੀਰਥਾਂ ਉਤੇ ਭੀ ਜਾਂਦਾ ਹੈ ਜੇ ਉਹ ਜਗਤ ਵਿਚ ਹੋਰ ਹੋਰ ਦੇਸਾਂ ਵਿਚ ਭੀ (ਵਿਰਕਤ ਰਹਿਣ ਲਈ) ਤੁਰਿਆ ਫਿਰਦਾ ਹੈ (ਤਾਂ ਭੀ ਉਸ ਦੇ ਮਾਇਆ ਵਾਲੇ ਬੰਧਨ ਟੁੱਟਦੇ ਨਹੀਂ) ।

ਹੇ ਨਾਨਕ ! ਜੇ ਗੁਰੂ ਦਾ ਮੇਲ ਪ੍ਰਾਪਤ ਹੋਵੇ ਤਾਂ ਹੀ ਪਰਮਾਤਮਾ ਮਿਲਦਾ ਹੈ, ਤਦੋਂ ਹੀ ਸੰਸਾਰ-ਸਮੁੰਦਰ ਵਾਲੇ ਬੰਧਨ ਟੁੱਟਦੇ ਹਨ ।੫।੪।

**ਬਸੰਤੁ ਮਹਲਾ ੧ ॥ ਸਗਲ ਭਵਨ ਤੇਰੀ ਮਾਇਆ ਮੋਹ ॥ ਮੈ ਅਵਰੁ ਨ ਦੀਸੈ ਸਰਬ ਤੋਹ ॥ ਤੂ ਸੁਰਿ ਨਾਥਾ ਦੇਵਾ ਦੇਵ ॥ ਹਰਿ ਨਾਮੁ ਮਿਲੈ ਗੁਰ ਚਰਨ ਸੇਵ ॥੧॥ ਮੇਰੇ ਸੁੰਦਰ ਗਹਿਰ ਗੰਭੀਰ ਲਾਲ ॥ ਗੁਰਮੁਖਿ ਰਾਮ ਨਾਮ ਗੁਨ ਗਾਏ ਤੂ ਅਪਰੰਪਰੁ ਸਰਬ ਪਾਲ ॥੧॥ ਰਹਾਉ ॥ ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ ॥ ਬਿਨੁ ਗੁਰ ਮੈਲ ਮਲੀਨ ਅੰਗੁ ॥ ਬਿਨੁ ਹਰਿ ਨਾਮ ਨ ਸੁਧੁ ਹੋਇ ॥ ਗੁਰ ਸਬਦਿ ਸਲਾਹੇ ਸਾਚੁ ਸੋਇ ॥੨॥ ਜਾ ਕਉ ਤੂ ਰਾਖਹਿ ਰਖਨਹਾਰ ॥ ਸਤਿਗੁਰੂ ਮਿਲਾਵਹਿ ਕਰਹਿ ਸਾਰ ॥ ਬਿਖੁ ਹਉਮੈ ਮਮਤਾ ਪਰਹਰਾਇ ॥ ਸਭਿ ਦੂਖ ਬਿਨਾਸੇ ਰਾਮ ਰਾਇ ॥੩॥ ਊਤਮ ਗਤਿ ਮਿਤਿ ਹਰਿ ਗੁਨ ਸਰੀਰ ॥ ਗੁਰਮਤਿ ਪ੍ਰਗਟੇ ਰਾਮ ਨਾਮ ਹੀਰ ॥ ਲਿਵ ਲਾਗੀ ਨਾਮਿ ਤਜਿ ਦੂਜਾ ਭਾਉ ॥ ਜਨ ਨਾਨਕ ਹਰਿ ਗੁਰੁ ਗੁਰ ਮਿਲਾਉ ॥੪॥੫॥ {ਪੰਨਾ ੧੧੬੯}**

**ਪਦ ਅਰਥ** :—ਤੋਹ—ਤੇਰਾ (ਪ੍ਰਕਾਸ਼) । ਸੁਰਿ—ਦੇਵਤੇ ।੧।

ਲਾਲ—ਹੇ ਲਾਲ ! ਗੁਰਮੁਖਿ—ਗੁਰੂ ਦੇ ਦੱਸੇ ਰਸਤੇ ਤੁਰ ਕੇ । ਸਰਬ ਪਾਲ—ਹੇ ਸਰਬ ਨੂੰ ਪਾਲਣ ਵਾਲੇ ! ਅਪਰੰਪਰੁ—ਪਰੇ ਤੋਂ ਪਰੇ, ਬੇਅੰਤ ।੧।ਰਹਾਉ।

ਸਾਧ—ਗੁਰੂ । ਸੁਧੁ—ਪਵਿਤ੍ਰ ।੨।

ਸਾਰ—ਸੰਭਾਲ । ਬਿਖੁ—ਜ਼ਹਰ । ਪਰਹਰਾਇ—ਦੂਰ ਕਰਾ ਲੈਂਦਾ ਹੈ । ਸਭਿ—ਸਾਰੇ । ਰਾਮਰਾਇ—ਹੇ ਪ੍ਰਕਾਸ਼-ਰੂਪ ਪ੍ਰਭੂ !

ਗਤਿ—ਆਤਮਕ ਅਵਸਥਾ । ਹੀਰ—ਹੀਰਾ । ਤਜਿ—ਤਜ ਕੇ । ਦੂਜਾ ਭਾਉ—ਪ੍ਰਭੂ ਤੋਂ ਬਿਨਾ ਹੋਰ ਦਾ ਪਿਆਰ । ਗੁਰ ਮਿਲਾਉ—ਗੁਰੂ ਦਾ ਮਿਲਾਪ ।੪।

**ਅਰਥ** :—ਹੇ ਮੇਰੇ ਸੋਹਣੇ ਲਾਲ ! ਹੇ ਡੂੰਘੇ ਤੇ ਵੱਡੇ ਜਿਗਰੇ ਵਾਲੇ ਪ੍ਰਭੂ ! ਹੇ ਸਭ ਜੀਵਾਂ ਨੂੰ ਪਾਲਣ ਵਾਲੇ ਪ੍ਰਭੂ ! ਤੂੰ ਬੜਾ ਹੀ ਬੇਅੰਤ ਹੈਂ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਤੇਰੀ ਸਿਫ਼ਤਿ-ਸਾਲਾਹ ਕਰਦਾ ਹੈ ।੧।ਰਹਾਉ।

ਹੇ ਪ੍ਰਭੂ ! ਸਾਰੇ ਭਵਨਾਂ ਵਿਚ (ਸਾਰੇ ਜਗਤ ਵਿਚ) ਤੇਰੀ ਮਾਇਆ ਦੇ ਮੋਹ ਦਾ ਪਸਾਰਾ ਹੈ । ਮੈਨੂੰ ਤੈਥੋਂ ਬਿਨਾ ਕੋਈ ਹੋਰ ਨਹੀਂ ਦਿੱਸਦਾ, ਸਭ ਜੀਵਾਂ ਵਿਚ ਤੇਰਾ ਹੀ ਪ੍ਰਕਾਸ਼ ਹੈ । ਤੂੰ ਦੇਵਤਿਆਂ ਦਾ ਨਾਥਾਂ ਦਾ ਭੀ ਦੇਵਤਾ ਹੈਂ । ਹੇ ਹਰੀ ! ਗੁਰੂ ਦੇ ਚਰਨਾਂ ਦੀ ਸੇਵਾ ਕੀਤਿਆਂ ਹੀ ਤੇਰਾ ਨਾਮ ਮਿਲਦਾ ਹੈ ।੧।

ਗੁਰੂ ਦੀ ਸਰਨ ਤੋਂ ਬਿਨਾ ਪਰਮਾਤਮਾ ਦਾ ਸਾਥ ਪ੍ਰਾਪਤ ਨਹੀਂ ਹੁੰਦਾ, (ਕਿਉਂਕਿ) ਗੁਰੂ ਤੋਂ ਬਿਨਾ ਮਨੁੱਖ ਦਾ ਸਰੀਰ (ਵਿਕਾਰਾਂ ਦੀ) ਮੈਲ ਨਾਲ ਗੰਦਾ ਰਹਿੰਦਾ ਹੈ । ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ (ਇਹ ਸਰੀਰ) ਪਵਿਤ੍ਰ ਨਹੀਂ ਹੋ ਸਕਦਾ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਹ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ ।੨।

ਹੇ ਰੱਖਣਹਾਰ ਪ੍ਰਭੂ ! ਜਿਸ ਨੂੰ ਤੂੰ ਆਪ (ਵਿਕਾਰਾਂ ਤੋਂ) ਬਚਾਂਦਾ ਹੈਂ, ਜਿਸ ਨੂੰ ਤੂੰ ਗੁਰੂ ਮਿਲਾਂਦਾ ਹੈਂ ਤੇ ਜਿਸ ਦੀ ਤੂੰ ਸੰਭਾਲ ਕਰਦਾ ਹੈਂ, ਉਹ ਮਨੁੱਖ ਆਪਣੇ ਅੰਦਰੋਂ ਹਉਮੈ ਤੇ ਮਲਕੀਅਤਾਂ ਬਣਾਣ ਦੇ ਜ਼ਹਰ ਨੂੰ ਦੂਰ ਕਰ ਲੈਂਦਾ ਹੈ । ਹੇ ਰਾਮਰਾਇ ! ਤੇਰੀ ਮੇਹਰ ਨਾਲ ਉਸ ਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ ।੩।

ਜਿਸ ਮਨੁੱਖ ਦੇ ਅੰਦਰ ਪ੍ਰਭੂ ਦੇ ਗੁਣ ਵੱਸ ਪੈਂਦੇ ਹਨ ਉਸ ਦੀ ਆਤਮਕ ਅਵਸਥਾ ਉੱਚੀ ਹੋ ਜਾਂਦੀ ਹੈ ਉਹ ਫ਼ਰਾਖ਼-ਦਿਲ ਹੋ ਜਾਂਦਾ ਹੈ, ਗੁਰੂ ਦੀ ਮਤਿ ਤੇ ਤੁਰ ਕੇ ਉਸ ਦੇ ਅੰਦਰ ਪ੍ਰਭੂ-ਨਾਮ ਦਾ ਹੀਰਾ ਚਮਕ ਪੈਂਦਾ ਹੈ, ਮਾਇਆ ਦਾ ਪਿਆਰ ਤਿਆਗ ਕੇ ਉਸ ਦੀ ਸੁਰਤਿ ਪ੍ਰਭੂ ਦੇ ਨਾਮ ਵਿਚ ਜੁੜਦੀ ਹੈ ।

ਹੇ ਪ੍ਰਭੂ ! (ਮੇਰੀ ਤੇਰੇ ਦਰ ਤੇ ਅਰਦਾਸਿ ਹੈ ਕਿ) ਮੈਨੂੰ ਦਾਸ ਨਾਨਕ ਨੂੰ ਗੁਰੂ ਮਿਲਾ, ਗੁਰੂ ਦਾ ਮਿਲਾਪ ਕਰਾ ਦੇ ।੪।੫।

**ਬਸੰਤੁ ਮਹਲਾ ੧ ॥ ਮੇਰੀ ਸਖੀ ਸਹੇਲੀ ਸੁਨਹੁ ਭਾਇ ॥ ਮੇਰਾ ਪਿਰੁ ਰੀਸਾਲੂ ਸੰਗਿ ਸਾਇ ॥ ਓਹੁ ਅਲਖੁ ਨ ਲਖੀਐ ਕਹਹੁ ਕਾਇ ॥ ਗੁਰਿ ਸੰਗਿ ਦਿਖਾਇਓ ਰਾਮ ਰਾਇ ॥੧॥ ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ॥ ਹਰਿ ਪ੍ਰਭ ਸੰਗਿ ਖੇਲਹਿ ਵਰ ਕਾਮਨਿ ਗੁਰਮੁਖਿ ਖੋਜਤ ਮਨ ਮਨੇ ॥੧॥ ਰਹਾਉ ॥ ਮਨਮੁਖੀ ਦੁਹਾਗਣਿ ਨਾਹਿ ਭੇਉ ॥ ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ ॥ ਗੁਰਮੁਖਿ ਥਿਰੁ ਚੀਨੈ ਸੰਗਿ ਦੇਉ ॥ ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ ॥੨॥ ਬਿਨੁ ਗੁਰ ਭਗਤਿ ਨ ਭਾਉ ਹੋਇ ॥ ਬਿਨੁ ਗੁਰ ਸੰਤ ਨ ਸੰਗੁ ਦੇਇ ॥ ਬਿਨੁ ਗੁਰ ਅੰਧੁਲੇ ਧੰਧੁ ਰੋਇ ॥ ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥੩॥ ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥ ਅਹਿਨਿਸਿ ਰਾਵੇ ਭਗਤਿ ਜੋਗੁ ॥ ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥ ਜਨ ਨਾਨਕ ਹਰਿ ਵਰੁ ਸਹਜ ਜੋਗੁ ॥੪॥੬॥ {ਪੰਨਾ ੧੧੬੯-੧੧੭੦}**

**ਪਦ ਅਰਥ** :—ਸਖੀ ਸਹੇਲੀ—ਹੇ ਸਖੀ ਸਹੇਲੀਓ ! ਭਾਇ—ਪ੍ਰੇਮ ਨਾਲ । ਰੀਸਾਲੂ—ਸੋਹਣਾ, ਸੁੰਦਰ । ਸੰਗਿ—(ਜਿਸ ਦੇ) ਨਾਲ ਹੈ । ਸਾਇ—ਉਹੀ ਸਖੀ (ਸੁਹਾਗਣਿ ਹੈ) । ਓਹੁ—ਉਹ ਪਿਰ-ਪ੍ਰਭੂ । ਕਹਹੁ—ਦੱਸੋ । ਕਾਇ—ਕਿਵੇਂ (ਦਿੱਸੇ, ਮਿਲੇ) ? ਗੁਰਿ—ਗੁਰੂ ਨੇ । ਸੰਗਿ—ਨਾਲ ਹੀ ।੧।

ਬਨੇ—ਫਬਦੇ ਹਨ । ਵਰ ਕਾਮਨਿ—ਖਸਮ-ਪ੍ਰਭੂ ਦੀਆਂ ਜੀਵ-ਇਸਤ੍ਰੀਆਂ । ਮਨੇ—ਮੰਨੇ, ਪਤੀਜ ਜਾਂਦੇ ਹਨ ।੧।ਰਹਾਉ।

ਮਨਮੁਖੀ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ । ਦੁਹਾਗਣਿ—ਭਾਗ ਹੀਣ । ਭੇਉ—ਭੇਤ । ਸਰਬ ਪ੍ਰੇਉ—ਸਭ ਦਾ ਪਿਆਰਾ । ਦੇਉ—ਪ੍ਰਕਾਸ਼-ਰੂਪ ਪ੍ਰਭੂ । ਗੁਰਿ—ਗੁਰੂ ਨੇ ।੨।

ਭਾਉ—ਪ੍ਰੇਮ । ਸੰਗੁ—ਸਾਥ । ਨ ਦੇਇ—ਨਹੀਂ ਦੇਂਦਾ । ਅੰਧੁਲੇ—(ਮਾਇਆ-ਮੋਹ ਵਿਚ) ਅੰਨ੍ਹੇ ਹੋਏ ਜੀਵ ਨੂੰ । ਧੰਧੁ—ਜੰਜਾਲ (ਵਿਆਪਦਾ ਹੈ) । ਰੋਇ—(ਉਹ) ਦੁਖੀ ਰਹਿੰਦਾ ਹੈ, ਰੋਂਦਾ ਹੈ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਖੋਇ—ਨਾਸ ਕਰਦਾ ਹੈ ।੩।

ਗੁਰਿ—ਗੁਰੂ ਨੇ । ਕਰਿ—ਕਰ ਕੇ । ਸੰਜੋਗੁ—(ਪ੍ਰਭੂ ਨਾਲ) ਮਿਲਾਪ । ਅਹਿ—ਦਿਨ । ਨਿਸਿ—ਰਾਤ । ਰਾਵੇ—ਮਾਣਦਾ ਹੈ । ਭਗਤਿ ਜੋਗੁ—ਭਗਤੀ ਦੀ ਰਾਹੀਂ ਹੋਇਆ ਮਿਲਾਪ । ਹਰਿ ਵਰੁ—ਪ੍ਰਭੂ ਪਤੀ । ਸਹਜ ਜੋਗੁ—ਅਡੋਲ ਅਵਸਥਾ ਦਾ ਮਿਲਾਪ ।੪।

**ਅਰਥ** :—ਹੇ ਮੇਰੀ ਸਖੀ ਸਹੇਲੀਹੋ ! ਰਲ ਕੇ ਬੈਠੋ (ਤੇ ਪ੍ਰਭੂ-ਪਤੀ ਦੇ ਗੁਣ ਗਾਵੋ) ਪ੍ਰਭੂ ਦੇ ਗੁਣ ਗਾਵਣੇ ਹੀ (ਮਨੁੱਖਾ ਜਨਮ ਵਿਚ) ਫਬਦੇ ਹਨ । ਖਸਮ-ਪ੍ਰਭੂ ਦੀਆਂ ਜੇਹੜੀਆਂ ਜੀਵ-ਇਸਤ੍ਰੀਆਂ ਪ੍ਰਭੂ ਪਰਮਾਤਮਾ ਦੇ ਨਾਲ ਖੇਡਦੀਆਂ ਹਨ, ਗੁਰੂ ਦੀ ਰਾਹੀਂ ਪ੍ਰਭੂ ਦੀ ਭਾਲ ਕਰਦਿਆਂ ਉਹਨਾਂ ਦੇ ਮਨ (ਪ੍ਰਭੂ ਦੀ ਯਾਦ ਵਿਚ) ਪਤੀਜ ਜਾਂਦੇ ਹਨ ।੧।ਰਹਾਉ।

ਹੇ ਮੇਰੀ (ਸਤ ਸੰਗਣ) ਸਹੇਲੀਹੋ ! ਪ੍ਰੇਮ ਨਾਲ (ਮੇਰੀ ਗੱਲ) ਸੁਣੋ (ਕਿ) ਮੇਰਾ ਸੁੰਦਰ ਪਤੀ-ਪ੍ਰਭੂ ਜਿਸ ਸਹੇਲੀ ਦੇ ਅੰਗ-ਸੰਗ ਹੈ ਉਹੀ ਸਹੇਲੀ (ਸੁਹਾਗਣਿ) ਹੈ । ਉਹ (ਸੋਹਣਾ ਪ੍ਰਭੂ) ਬਿਆਨ ਤੋਂ ਪਰੇ ਹੈ, ਉਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਦੱਸੋ (ਹੇ ਸਹੇਲੀਹੋ !) ਉਹ (ਫਿਰ) ਕਿਵੇਂ (ਮਿਲੇ) । ਗੁਰੂ ਨੇ ਉਹ ਪ੍ਰਕਾਸ਼-ਰੂਪ ਪ੍ਰਭੂ ਜਿਸ ਸਹੇਲੀ ਨੂੰ ਅੰਗ-ਸੰਗ ਵਿਖਾ ਦਿੱਤਾ ਹੈ, (ਉਸੇ ਨੂੰ ਉਹ ਮਿਲਿਆ ਹੈ) ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ ਭਾਗ-ਹੀਣ ਜੀਵ-ਇਸਤ੍ਰੀਆਂ ਨੂੰ ਇਹ ਗੁੱਝੀ ਗੱਲ ਸਮਝ ਨਹੀਂ ਆਉਂਦੀ ਕਿ ਉਹ ਸਭ ਦਾ ਪਿਆਰਾ ਪ੍ਰਭੂ ਹਰੇਕ ਸਰੀਰ ਦੇ ਅੰਦਰ ਵੱਸ ਰਿਹਾ ਹੈ । ਗੁਰੂ ਦੇ ਦੱਸੇ ਰਸਤੇ ਤੁਰਨ ਵਾਲੀ ਜੀਵ-ਇਸਤ੍ਰੀ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਕਾਸ਼-ਰੂਪ ਪ੍ਰਭੂ ਨੂੰ ਆਪਣੇ ਅੰਗ-ਸੰਗ ਵੇਖਦੀ ਹੈ । ਗੁਰੂ ਨੇ ਉਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਪੱਕਾ ਕਰ ਦਿੱਤਾ ਹੈ, ਉਹ ਉਸੇ ਨਾਮ ਦਾ ਜਾਪ ਜਪਦੀ ਹੈ ।੨।

(ਹੇ ਮੇਰੀ ਸਹੇਲੀਹੋ !) ਗੁਰੂ ਦੀ ਸਰਨ ਪੈਣ ਤੋਂ ਬਿਨਾ ਨਾਹ ਪਰਮਾਤਮਾ ਨਾਲ ਪਿਆਰ ਬਣ ਸਕਦਾ ਹੈ ਨਾਹ ਉਸ ਦੀ ਭਗਤੀ ਹੋ ਸਕਦੀ ਹੈ । ਸੰਤ ਗੁਰੂ ਦੀ ਸਰਨ ਤੋਂ ਬਿਨਾ ਉਹ (ਪਿਆਰਾ ਪ੍ਰਭੂ) ਆਪਣਾ ਸਾਥ ਨਹੀਂ ਬਖ਼ਸ਼ਦਾ । ਗੁਰੂ ਦੇ ਦਰ ਤੇ ਆਉਣ ਤੋਂ ਬਿਨਾ ਮਾਇਆ-ਮੋਹ ਵਿਚ ਅੰਨ੍ਹੇ ਹੋਏ ਜੀਵ ਨੂੰ ਦੁਨੀਆ ਦਾ ਜੰਜਾਲ ਹੀ ਵਿਆਪਦਾ ਹੈ, ਉਹ ਸਦਾ ਦੁਖੀ ਹੀ ਰਹਿੰਦਾ ਹੈ ।੩।

ਗੁਰੂ ਨੇ (ਪਰਮਾਤਮਾ ਨਾਲ) ਸੰਜੋਗ ਬਣਾ ਕੇ ਜਿਸ ਦਾ ਮਨ (ਮਾਇਆ ਦੇ ਮੋਹ ਵਲੋਂ) ਮਾਰ ਦਿੱਤਾ ਹੈ, ਉਹ ਦਿਨ ਰਾਤ ਪਰਮਾਤਮਾ ਦੀ ਭਗਤੀ ਦੇ ਮਿਲਾਪ ਨੂੰ ਮਾਣਦਾ ਹੈ । ਹੇ ਦਾਸ ਨਾਨਕ ! ਸੰਤ ਗੁਰੂ ਦੀ ਸੰਗਤਿ ਵਿਚ (ਬੈਠਿਆਂ ਜੀਵ ਦਾ) ਦੁੱਖ ਮਿਟ ਜਾਂਦਾ ਹੈ ਰੋਗ ਦੂਰ ਹੋ ਜਾਂਦਾ ਹੈ (ਕਿਉਂਕਿ) ਉਸ ਨੂੰ ਪ੍ਰਭੂ-ਪਤੀ ਮਿਲ ਪੈਂਦਾ ਹੈ ਉਸ ਨੂੰ ਅਡੋਲ ਅਵਸਥਾ ਦਾ ਮਿਲਾਪ ਪ੍ਰਾਪਤ ਹੋ ਜਾਂਦਾ ਹੈ ।੪।੬।

**ਬਸੰਤੁ ਮਹਲਾ ੧ ॥ ਆਪੇ ਕੁਦਰਤਿ ਕਰੇ ਸਾਜਿ ॥ ਸਚੁ ਆਪਿ ਨਿਬੇੜੇ ਰਾਜੁ ਰਾਜਿ ॥ ਗੁਰਮਤਿ ਊਤਮ ਸੰਗਿ ਸਾਥਿ ॥ ਹਰਿ ਨਾਮੁ ਰਸਾਇਣੁ ਸਹਜਿ ਆਥਿ ॥੧॥ ਮਤ ਬਿਸਰਸਿ ਰੇ ਮਨ ਰਾਮ ਬੋਲਿ ॥ ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ ॥੧॥ ਰਹਾਉ ॥ ਗੁਰ ਚਰਨ ਸਰੇਵਹਿ ਗੁਰਸਿਖ ਤੋਰ ॥ ਗੁਰ ਸੇਵ ਤਰੇ ਤਜਿ ਮੇਰ ਤੋਰ ॥ ਨਰ ਨਿੰਦਕ ਲੋਭੀ ਮਨਿ ਕਠੋਰ ॥ ਗੁਰ ਸੇਵ ਨ ਭਾਈ ਸਿ ਚੋਰ ਚੋਰ ॥੨॥ ਗੁਰੁ ਤੁਠਾ ਬਖਸੇ ਭਗਤਿ ਭਾਉ ॥ ਗੁਰਿ ਤੁਠੈ ਪਾਈਐ ਹਰਿ ਮਹਲਿ ਠਾਉ ॥ ਪਰਹਰਿ ਨਿੰਦਾ ਹਰਿ ਭਗਤਿ ਜਾਗੁ**

**॥ ਹਰਿ ਭਗਤਿ ਸੁਹਾਵੀ ਕਰਮਿ ਭਾਗੁ ॥੩॥ ਗੁਰੁ ਮੇਲਿ ਮਿਲਾਵੈ ਕਰੇ ਦਾਤਿ ॥ ਗੁਰਸਿਖ ਪਿਆਰੇ ਦਿਨਸੁ ਰਾਤਿ ॥ ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥ ਕਹੁ ਨਾਨਕ ਪਾਵਹਿ ਵਿਰਲੇ ਕੇਇ ॥੪॥੭॥ {ਪੰਨਾ ੧੧੭੦}**

**ਪਦ ਅਰਥ** :—ਸਾਜਿ—ਸਾਜ ਕੇ । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਨਿਬੇੜੇ—ਫ਼ੈਸਲੇ ਕਰਦਾ ਹੈ । ਰਾਜੁ—ਹੁਕਮ । ਰਾਜਿ—ਰਾਜ ਕੇ, ਵਰਤਾ ਕੇ, ਚਲਾ ਕੇ । ਸੰਗਿ—ਸੰਗ ਵਿਚ । ਸਾਥਿ—ਨਾਲ । ਰਸਾਇਣੁ—ਰਸਾਂ ਦਾ ਘਰ । ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ । ਆਥਿ—(ਮਿਲਦਾ) ਹੈ ।੧।

ਮਤ ਬਿਸਰਸਿ—ਕਿਤੇ ਭੁਲਾ ਨ ਦੇਈਂ । ਅਪਰੰਪਰੁ—ਜੋ ਪਰੇ ਤੋਂ ਪਰੇ ਹੈ । ਅਗਮ—ਅਪਹੁੰਚ । ਅਗੋਚਰੁ—ਅ-ਗੋ-ਚਰੁ, ਜੋ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਅਤੁਲੁ—ਜੋ ਤੋਲਿਆ ਨਾ ਜਾ ਸਕੇ । ਤੋਲਿ—ਤੋਲ ਵਿਚ ।੧।ਰਹਾਉ।

ਤੋਰ—ਤੇਰੇ । ਸਰੇਵਹਿ—ਸੇਵਾ ਕਰਦੇ ਹਨ । ਮੇਰ ਤੋਰ—ਮੇਰ-ਤੇਰ । ਤਜਿ—ਤਜ ਕੇ, ਛੱਡ ਕੇ । ਮਨਿ—ਮਨ ਵਿਚ । ਨ ਭਾਈ—ਚੰਗੀ ਨਾ ਲੱਗੀ । ਸਿ—ਉਹ ਬੰਦੇ । ਚੋਰ ਚੋਰ—ਵੱਡੇ ਚੋਰ ।੨।

ਤੁਠਾ—ਪ੍ਰਸੰਨ ਹੋਇਆ । ਭਾਉ—ਪ੍ਰੇਮ । ਗੁਰਿ ਤੁਠੈ—ਜੇ ਗੁਰੂ ਪ੍ਰਸੰਨ ਹੋ ਜਾਏ । ਮਹਲਿ—ਮਹਲ ਵਿਚ । ਪਰਹਰਿ—ਤਿਆਗ ਕੇ । ਜਾਗੁ—ਸੁਚੇਤ ਹੋ । ਕਰਮਿ—ਮੇਹਰ ਨਾਲ । ਭਾਗੁ—ਹਿੱਸਾ ।੩।

ਮੇਲਿ—(ਪ੍ਰਭੂ ਦੇ) ਮੇਲ ਵਿਚ । ਤੁਸਿ—ਤ੍ਰੁੱਠ ਕੇ, ਪ੍ਰਸੰਨ ਹੋ ਕੇ । ਦੇਇ—ਦੇਂਦਾ ਹੈ । ਪਾਵਹਿ—ਪ੍ਰਾਪਤ ਕਰਦੇ ਹਨ । ਕੇਇ—ਕੋਈ ਕੋਈ ।੪।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਬੋਲ । (ਵੇਖੀਂ) ਕਿਤੇ ਭੁਲਾ ਨਾ ਦੇਈਂ । ਉਹ ਪਰਮਾਤਮਾ ਪਰੇ ਤੋਂ ਪਰੇ ਹੈ, ਅਪਹੁੰਚ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਹ ਤੋਲ ਵਿਚ ਅਤੁੱਲ ਹੈ (ਭਾਵ, ਉਸ ਦੇ ਗੁਣਾਂ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ) । ਪਰ ਜੇਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ ਉਹਨਾਂ ਦੇ ਹਿਰਦੇ ਵਿਚ ਪ੍ਰਭੂ ਆਪ (ਆਪਣੇ ਗੁਣਾਂ ਨੂੰ) ਤੁਲਾਂਦਾ ਹੈ (ਆਪਣੀ ਸਿਫ਼ਤਿ-ਸਾਲਾਹ ਆਪ ਉਹਨਾਂ ਤੋਂ ਕਰਾਂਦਾ ਹੈ) ।੧।ਰਹਾਉ।

ਪ੍ਰਭੂ ਆਪ ਹੀ ਸਾਜ ਕੇ ਆਪਣੀ ਕੁਦਰਤਿ ਰਚਦਾ ਹੈ, (ਇਸ ਕੁਦਰਤਿ ਵਿਚ) ਆਪਣਾ ਹੁਕਮ ਚਲਾ ਕੇ ਸਦਾ-ਥਿਰ ਰਹਿਣ ਵਾਲਾ ਪ੍ਰਭੂ ਆਪ ਹੀ (ਜੀਵਾਂ ਦੇ ਕੀਤੇ ਕਰਮਾਂ ਦੇ) ਫ਼ੈਸਲੇ ਕਰਦਾ ਹੈ । ਜਿਨ੍ਹਾਂ ਨੂੰ ਗੁਰੂ ਦੀ ਸ੍ਰੇਸ਼ਟ ਮਤਿ ਪ੍ਰਾਪਤ ਹੁੰਦੀ ਹੈ, ਉਹਨਾਂ ਨੂੰ ਸਦਾ ਅੰਗ-ਸੰਗ ਦਿੱਸਦਾ ਹੈ । ਸਭ ਤੋਂ ਸ੍ਰੇਸ਼ਟ ਨਾਮ-ਰਸ ਉਹਨਾਂ ਨੂੰ ਅਡੋਲ ਅਵਸਥਾ ਵਿਚ (ਟਿਕੇ ਰਹਿਣ ਕਰਕੇ ਮਿਲ ਜਾਂਦਾ) ਹੈ ।੧।

ਹੇ ਪ੍ਰਭੂ ! ਜੇਹੜੇ ਗੁਰਸਿੱਖ ਗੁਰੂ ਦੇ ਚਰਨਾਂ ਦੀ ਸੇਵਾ ਕਰਦੇ ਹਨ, ਉਹ ਤੇਰੇ (ਸੇਵਕ) ਬਣ ਜਾਂਦੇ ਹਨ । ਗੁਰੂ ਦੀ ਸੇਵਾ ਦੀ ਬਰਕਤਿ ਨਾਲ ਉਹ ਮੇਰ-ਤੇਰ ਤਿਆਗ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਪਰ ਜੇਹੜੇ ਬੰਦੇ ਦੂਜਿਆਂ ਦੀ ਨਿੰਦਿਆ ਕਰਦੇ ਹਨ, ਮਾਇਆ ਦੇ ਲੋਭ ਵਿਚ ਫਸੇ ਰਹਿੰਦੇ ਹਨ ਤੇ ਮਨੋਂ ਕਠੋਰ ਹਨ (ਜਿਨ੍ਹਾਂ ਦੇ ਮਨ ਦੂਜਿਆਂ ਦੇ ਦੁੱਖ ਵੇਖ ਕੇ ਦ੍ਰਵਦੇ ਨਹੀਂ ਹਨ) ਉਹਨਾਂ ਨੂੰ ਗੁਰੂ ਦੀ ਦੱਸੀ ਸੇਵਾ ਚੰਗੀ ਨਹੀਂ ਲੱਗਦੀ ਉਹ ਮਹਾਂ ਚੋਰ ਹਨ (ਉਹਨਾਂ ਦਾ ਜੀਵਨ ਚੋਰਾਂ ਦੇ ਜੀਵਨ ਵਰਗਾ ਹੈ) ।੨।

ਜਿਨ੍ਹਾਂ ਉਤੇ ਗੁਰੂ ਪ੍ਰਸੰਨ ਹੁੰਦਾ ਹੈ ਉਹਨਾਂ ਨੂੰ ਉਹ ਪ੍ਰਭੂ ਦੀ ਭਗਤੀ ਤੇ ਪਿਆਰ ਬਖ਼ਸ਼ਦਾ ਹੈ । ਗੁਰੂ ਦੇ ਪ੍ਰਸੰਨ ਹੋਇਆਂ ਹੀ ਪ੍ਰਭੂ ਦੇ ਦਰ ਤੇ ਥਾਂ ਮਿਲਦਾ ਹੈ । ਉਹ ਪਰਾਈ ਨਿੰਦਾ ਤਿਆਗ ਕੇ ਪ੍ਰਭੂ ਦੀ ਭਗਤੀ ਵਿਚ

ਸਾਵਧਾਨਤਾ ਹਾਸਲ ਕਰਦੇ ਹਨ । (ਪ੍ਰਭੂ ਦੀ) ਮੇਹਰ ਨਾਲ ਪ੍ਰਭੂ ਦੀ ਸੁਹਾਵਣੀ ਭਗਤੀ (ਉਹਨਾਂ ਦੇ ਜੀਵਨ ਦਾ) ਹਿੱਸਾ ਬਣ ਜਾਂਦੀ ਹੈ ।੩।

ਗੁਰੂ ਜਿਨ੍ਹਾਂ ਨੂੰ ਸੰਗਤਿ ਵਿਚ ਮਿਲਾਂਦਾ ਹੈ ਜਿਨ੍ਹਾਂ ਨੂੰ (ਨਾਮ ਦੀ) ਦਾਤਿ ਦੇਂਦਾ ਹੈ ਉਹ ਪਿਆਰੇ ਗੁਰਸਿੱਖ ਦਿਨ ਰਾਤ (ਨਾਮ ਦੀ ਦਾਤਿ ਸਾਂਭ ਰੱਖਦੇ ਹਨ) । ਜਿਨ੍ਹਾਂ ਨੂੰ ਗੁਰੂ ਪ੍ਰਸੰਨ ਹੋ ਕੇ ਨਾਮ ਬਖ਼ਸ਼ਦਾ ਹੈ ਉਹਨਾਂ ਨੂੰ ਪ੍ਰਭੂ ਦਾ ਨਾਮ ਜੋ ਇਨਸਾਨੀ ਜ਼ਿੰਦਗੀ ਦਾ ਅਸਲ ਮਨੋਰਥ ਹੈ, ਮਿਲ ਜਾਂਦਾ ਹੈ ।

ਪਰ ਹੇ ਨਾਨਕ ! ਆਖ—ਇਹ ਨਾਮ ਦੀ ਦਾਤਿ ਕੋਈ ਵਿਰਲੇ ਭਾਗਾਂ ਵਾਲੇ ਬੰਦੇ ਹੀ ਪ੍ਰਾਪਤ ਕਰਦੇ ਹਨ ।੪।੭।

**ਬਸੰਤੁ ਮਹਲਾ ੩ ਇਕ ਤੁਕਾ ॥ ਸਾਹਿਬ ਭਾਵੈ ਸੇਵਕੁ ਸੇਵਾ ਕਰੈ ॥ ਜੀਵਤੁ ਮਰੈ ਸਭਿ ਕੁਲ ਉਧਰੈ ॥੧॥ ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥ ਸਾਚੁ ਨਾਮੁ ਮੇਰੈ ਹਿਰਦੈ ਵਸੈ ॥੧॥ ਰਹਾਉ ॥ ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ ਰਹੈ ॥ ਤੈਸੇ ਸੰਤ ਜਨ ਰਾਮ ਨਾਮ ਰਵਤ ਰਹੈ ॥੨॥ ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥ ਤਉ ਸਰਣਾਗਤਿ ਰਹਉ ਪਇਆ ॥੩॥ ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ ॥ ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥੪॥੮॥ {ਪੰਨਾ ੧੧੭੦}**

ਨੋਟ :—ਇਹ ਸ਼ਬਦ ਗੁਰੂ ਅਮਰਦਾਸ ਜੀ ਦਾ ਹੈ । ਉਹਨਾਂ ਦੇ ਆਪਣੇ ਵੱਖਰੇ ਸੰਗ੍ਰਹ ਵਿਚ ਦਰਜ ਕਰਨ ਦੇ ਥਾਂ ਇਥੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦੇ ਨਾਲ ਦਰਜ ਕੀਤਾ ਗਿਆ ਹੈ । ਗੁਰੂ ਅਮਰਦਾਸ ਜੀ ਦੇ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਮੌਜੂਦ ਸੀ । ਉਹਨਾਂ ਦੇ ਉਪਰਲੇ ਸ਼ਬਦ ਦੇ ਨਾਲ ਗੁਰੂ ਅਮਰਦਾਸ ਜੀ ਨੇ ਆਪ ਹੀ ਦਰਜ ਕਰ ਦਿੱਤਾ ਸੀ ।

ਨੋਟ :—ਭਗਤ-ਬਾਣੀ ਗੁਰੂ ਨਾਨਕ ਦੇਵ ਜੀ ਆਪ ਹੀ ਪਹਿਲੀ 'ਉਦਾਸੀ' ਸਮੇਂ ਇਕੱਠੀ ਕਰ ਲਿਆਏ ਸਨ । ਉਹਨਾਂ ਤੋਂ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਪਾਸ ਪਹੁੰਚੀ । ਇਸ ਸ਼ਬਦ ਦੇ ਨਾਲ ਭਗਤ ਨਾਮਦੇਵ ਜੀ ਦਾ ਇਸੇ ਰਾਗ ਦਾ ਸ਼ਬਦ ਨੰ: ੧ (ਪੰਨਾ ੧੧੯੫) ਰਲਾ ਕੇ ਪੜ੍ਹੋ :—

ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥ ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥ ਚਰਨ ਕਮਲ ਮੇਰੇ ਹੀਅਰੇ ਬਸੈ ॥੧॥ਰਹਾਉ॥ ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਂਡੈ ॥੨॥ ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥ ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥੩॥੧॥

**ਪਦ ਅਰਥ** :—ਸਾਹਿਬ ਭਾਵੈ—ਜੇ ਮਾਲਕ ਨੂੰ ਚੰਗਾ ਲੱਗੇ । ਜੀਵਤੁ ਮਰੈ—ਦੁਨੀਆ ਵਿਚ ਵਰਤਦਾ ਹੋਇਆ ਮਾਇਆ ਦੇ ਮੋਹ ਵਲੋਂ ਉਪਰਾਮ ਹੁੰਦਾ ਹੈ । ਸਭਿ—ਸਾਰੇ । ਉਧਰੈ—(ਵਿਕਾਰਾਂ ਤੋਂ) ਬਚਾ ਲੈਂਦਾ ਹੈ ।੧।

ਨ ਛੋਡਉ—ਮੈਂ ਨਹੀਂ ਛੱਡਾਂਗਾ । ਕਿਆ ਕੋ ਹਸੈ—ਕੋਈ ਕੀਹ (ਮੇਰੇ ਉਤੇ) ਹੱਸ ਲਏਗਾ ? ਮੈਂ ਕਿਸੇ ਦੇ ਹਾਸੇ ਮਖ਼ੌਲ ਦੀ ਪਰਵਾਹ ਨਹੀਂ ਕਰਾਂਗਾ । ਮੇਰੈ ਹਿਰਦੈ—ਮੇਰੇ ਹਿਰਦੇ ਵਿਚ ।੧।ਰਹਾਉ।

ਮੋਹਿ—ਮੋਹ ਵਿਚ । ਗਲਤੁ ਰਹੈ—ਡੁੱਬਾ ਰਹਿੰਦਾ ਹੈ । ਰਵਤ ਰਹੈ—ਸਿਮਰਦਾ ਰਹਿੰਦਾ ਹੈ ।੨।

ਮੁਗਧ—ਮੂੜ੍ਹ, ਮੂਰਖ । ਤਉ—ਤੇਰੀ । ਰਹਉ ਪਇਆ—ਮੈਂ ਪਿਆ ਰਹਾਂ ।੩।

ਨਿਹਫਲ—ਵਿਅਰਥ । ਕੋ—ਕੋਈ ਮਨੁੱਖ ।੪।

**ਅਰਥ** :—ਹੇ ਪ੍ਰਭੂ ! ਮੈਂ ਤੇਰੀ ਭਗਤੀ ਨਹੀਂ ਛੱਡਾਂਗਾ (ਭਾਵੇਂ ਇਸ ਕਾਰਨ ਜਗਤ ਹਾਸੇ-ਮਖ਼ੌਲ ਕਰੇ), ਮੈਂ ਕਿਸੇ ਦੇ ਹਾਸੇ ਦੀ ਪਰਵਾਹ ਨਹੀਂ ਕਰਾਂਗਾ (ਮੇਹਰ ਕਰ, ਤੇਰਾ) ਸਦਾ ਕਾਇਮ ਰਹਿਣ ਵਾਲਾ ਨਾਮ ਮੇਰੇ ਹਿਰਦੇ ਵਿਚ ਵੱਸਿਆ ਰਹੇ ।੧।ਰਹਾਉ।

ਜੇ ਮਾਲਕ-ਪ੍ਰਭੂ ਨੂੰ ਪਸੰਦ ਆਵੇ ਤਾਂ ਹੀ (ਕੋਈ) ਸੇਵਕ ਪ੍ਰਭੂ ਦੀ ਸੇਵਾ (ਭਗਤੀ) ਕਰ ਸਕਦਾ ਹੈ । ਉਹ ਸੇਵਕ ਜਗਤ ਦੇ ਕਾਰ-ਵਿਹਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਵਲੋਂ ਉਪਰਾਮ ਰਹਿੰਦਾ ਹੈ, ਆਪਣੇ ਸਾਰੇ ਕੁਲ ਭੀ (ਇਸ ਮੋਹ ਤੋਂ) ਬਚਾ ਲੈਂਦਾ ਹੈ ।੧।

ਜਿਵੇਂ ਕੋਈ ਪ੍ਰਾਣੀ ਮਾਇਆ ਦੇ ਮੋਹ ਵਿਚ ਡੁੱਬਾ ਰਹਿੰਦਾ ਹੈ (ਤੇ ਕਿਸੇ ਹੋਰ ਪਾਸੇ ਉਹ ਧਿਆਨ ਨਹੀਂ ਦੇਂਦਾ), ਇਸੇ ਤਰ੍ਹਾਂ ਸੰਤ ਜਨ ਪਰਮਾਤਮਾ ਦਾ ਨਾਮ ਹੀ ਸਿਮਰਦਾ ਰਹਿੰਦਾ ਹੈ ।੨।

ਹੇ ਪ੍ਰਭੂ ! ਮੈਂ ਮੂਰਖ ਅੰਞਾਣ ਉਤੇ ਮੇਹਰ ਕਰ, (ਤਾ ਕਿ) ਮੈਂ ਤੇਰੀ ਸਰਨ ਵਿਚ ਹੀ ਪਿਆ ਰਹਾਂ ।੩।

ਨਾਨਕ ਆਖਦਾ ਹੈ—ਜਗਤ ਦੇ ਸਾਰੇ ਕੰਮ (ਆਖ਼ਰ) ਵਿਅਰਥ (ਸਾਬਤ ਹੁੰਦੇ) ਹਨ (ਫਿਰ ਭੀ ਜੀਵ ਨਿਰੇ ਦੁਨੀਆ ਦੇ ਧੰਧਿਆਂ ਵਿਚ ਹੀ ਖਚਿਤ ਰਹਿੰਦੇ ਹਨ) । ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਬੰਦਾ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਪ੍ਰਾਪਤ ਕਰਦਾ ਹੈ ।੪।੮।

ਨੋਟ :—ਇਸ ਸ਼ਬਦ ਦਾ ਹਰੇਕ ਬੰਦ ਇਕ ਇਕ ਤੁਕ ਵਾਲਾ ਹੈ । ਦੋਵੇਂ ਛੋਟੀਆਂ ਤੁਕਾਂ ਰਲਾ ਕੇ ਇੱਕ ਤੁਕ ਮੰਨੀ ਗਈ ਹੈ । ਤਾਹੀਏਂ ਸਿਰਲੇਖ ਵਿਚ ਲਫ਼ਜ਼ 'ਇਕ ਤੁਕਾ' ਵਰਤਿਆ ਹੈ ।

**ਮਹਲਾ ੧ ਬਸੰਤੁ ਹਿੰਡੋਲ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥ ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥੧॥ ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥੧॥ ਰਹਾਉ ॥ ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥ ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥੨॥ ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥ ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥੩॥ ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥੪॥੧॥੯॥ {ਪੰਨਾ ੧੧੭੦-੧੧੭੧}**

ਨੋਟ :—ਇਸ ਸ਼ਬਦ ਦੇ ਸਿਰਲੇਖ ਵਿਚ ਦੋ ਰਾਗਾਂ ਦਾ ਨਾਮ ਆਇਆ ਹੈ—ਬਸੰਤ ਅਤੇ ਹਿੰਡੋਲ । ਇਸ ਦਾ ਭਾਵ ਇਹ ਹੈ ਕਿ ਇਹਨਾਂ ਦੋਹਾਂ ਰਾਗਾਂ ਨੂੰ ਮਿਲਾ ਕੇ ਇਸ ਸ਼ਬਦ ਦਾ ਕੀਰਤਨ ਕਰਨਾ ਹੈ ।

ਨੋਟ :—ਪਿਛਲੇ ੮ ਸ਼ਬਦ 'ਘਰੁ ੧' ਵਿਚ ਗਾਵਣੇ ਹਨ । ਹੁਣ 'ਘਰੁ ੨' ਸ਼ੁਰੂ ਹੋਇਆ ਹੈ ।

**ਪਦ ਅਰਥ** :—ਸਾਲਗ੍ਰਾਮ—{ਨੋਟ :—ਨੇਪਾਲ-ਧਰਤੀ ਦੇ ਦੱਖਣ ਪਾਸੇ ਇਕ ਗ੍ਰਾਮ (ਪਿੰਡ) ਹੈ ਜਿਸ ਦੇ ਆਸੇ ਪਾਸੇ ਸਾਲ ਦੇ ਰੁੱਖ ਬਹੁਤ ਹਨ । ਉਸ ਪਿੰਡ ਦਾ ਨਾਮ ਹੀ ਸਾਲਗ੍ਰਾਮ ਪ੍ਰਸਿੱਧ ਹੋ ਗਿਆ । ਉਸ ਪਿੰਡ ਦੇ ਕੋਲੋਂ ਦੀ ਇਕ ਪਹਾੜੀ ਨਦੀ ਵਹਿੰਦੀ ਹੈ ਜਿਸ ਦਾ ਨਾਮ ਗੰਡਕੀ ਹੈ । ਗੰਡਕੀ ਵਿਚੋਂ ਪਿੰਡ ਸਾਲਗ੍ਰਾਮ ਦੇ ਨੇੜੇ ਕਰਕੇ ਗੋਲ ਧਾਰੀਦਾਰ ਪੱਥਰ ਬਹੁਤ ਨਿਕਲਦੇ ਹਨ । ਪਿੰਡ ਦੇ ਨਾਮ ਤੇ ਇਹਨਾਂ ਗੋਲ ਪੱਥਰਾਂ ਦਾ ਨਾਮ ਭੀ ਸਾਲਗ੍ਰਾਮ ਪੈ ਗਿਆ । ਇਕ ਪੁਰਾਣਿਕ ਸਾਖੀ ਅਨੁਸਾਰ ਵਿਸ਼ਨੂੰ ਨੂੰ ਸਾਲਗ੍ਰਾਮ ਦੇ ਰੂਪ ਵਿਚ ਆਉਣਾ ਪਿਆ । ਉਸ ਸਾਖੀ ਅਨੁਸਾਰ ਤੁਲਸੀ ਅਤੇ ਸਾਲਗ੍ਰਾਮ ਦੀ ਇਕੱਠੀ ਪੂਜਾ ਚਲੀ ਆ ਰਹੀ ਹੈ} ਵਿਸ਼ਨੂੰ ਦੀ ਮੂਰਤੀ । ਬਿਪ—

ਹੇ ਵਿਪ੍ਰ ! ਹੇ ਬ੍ਰਾਹਮਣ ! ਪੂਜਿ—ਪੂਜਾ ਕਰ ਕੇ । ਮਨਾਵਹੁ—ਪ੍ਰਸੰਨ ਕਰੋ । ਸੁਕ੍ਰਿਤੁ—ਨੇਕ ਆਚਰਨ, ਨੇਕ ਕਮਾਈ । ਜਪਿ—ਜਪ ਕੇ । ਬਾਂਧਹੁ—ਤਿਆਰ ਕਰੋ । ਦਇਆਲਾ—ਹੇ ਦਿਆਲ ਪ੍ਰਭੂ ! ।੧।

ਕਾਹੇ ਸਿੰਚਹੁ—ਕਿਉਂ ਪਾਣੀ ਸਿੰਜਦੇ ਹੋ ? ਪਾਣੀ ਦੇਣ ਦਾ ਕੋਈ ਲਾਭ ਨਹੀਂ । ਢਹਗਿ—ਢਹਿ ਜਾਇਗੀ । ਗਚੁ—ਚੂਨੇ ਦਾ ਪਲਸਤਰ ।੧।ਰਹਾਉ।

ਕਰ—(ਦੋਵੇਂ) ਹੱਥ, ਹੱਥਾਂ ਨਾਲ ਕੀਤੀ ਸੇਵਾ । ਹਰਿਹਟ—ਹਰ੍ਟ । ਮਾਲ—ਮਾਲ੍ਹ । ਤਿਸੁ ਭੀਤਰਿ—ਉਸ ਹੱਥੀਂ ਕੀਤੀ ਸੇਵਾ ਵਿਚ । ਮਨੁ ਜੋਵਹੁ—(ਜਿਵੇਂ ਹਰ੍ਟ ਅੱਗੇ ਬੈਲ ਜੋਈਦੇ ਹਨ, ਤਿਵੇਂ ਸੇਵਾ ਵਿਚ) ਮਨ ਜੋੜੋ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਮਾਲੀ—ਜਗਤ-ਬਾਗ਼ ਦਾ ਪਾਲਣ ਵਾਲਾ ਪ੍ਰਭੂ ।੨।

ਬਸੋਲੇ—ਰੰਬੇ । ਭਾਈ—ਹੇ ਭਾਈ ! ਕਿਰਤੁ—ਕੀਤਾ ਹੋਇਆ ਕੰਮ, ਕੀਤੀ ਮੇਹਨਤ । ਨ ਮੇਟਿਆ ਜਾਈ—ਵਿਅਰਥ ਨਹੀਂ ਜਾਇਗੀ ।੩।

ਫੁਨਿ—ਮੁੜ ਪਰਤ ਕੇ । ਪ੍ਰਣਵਤਿ—ਬੇਨਤੀ ਕਰਦਾ ਹੈ ।

**ਅਰਥ** :—(ਹੇ ਬ੍ਰਾਹਮਣ ! ਮੂਰਤੀ ਅਤੇ ਤੁਲਸੀ ਦੀ ਪੂਜਾ ਕਰ ਕੇ) ਤੂੰ ਆਪਣਾ ਜਨਮ (ਵਿਅਰਥ) ਗਵਾ ਰਿਹਾ ਹੈਂ (ਤੇਰਾ ਇਹ ਉੱਦਮ ਇਉਂ ਹੀ ਹੈ ਜਿਵੇਂ ਕੋਈ ਕਿਸਾਨ ਕਲਰਾਠੀ ਧਰਤੀ ਨੂੰ ਪਾਣੀ ਦੇਈ ਜਾਏ, ਕੱਲਰ ਵਿਚ ਫ਼ਸਲ ਨਹੀਂ ਉੱਗੇਗਾ) ਤੂੰ ਵਿਅਰਥ ਹੀ ਕੱਲਰ ਨੂੰ ਸਿੰਜ ਰਿਹਾ ਹੈਂ । (ਗਾਰੇ ਦੀ) ਕੱਚੀ ਕੰਧ (ਜ਼ਰੂਰ) ਢਹਿ ਜਾਇਗੀ (ਅੰਦਰਲੇ ਆਚਰਨ ਨੂੰ ਵਿਸਾਰ ਕੇ ਤੂੰ ਬਾਹਰ ਤੁਲਸੀ ਆਦਿਕ ਦੀ ਪੂਜਾ ਕਰ ਰਿਹਾ ਹੈਂ, ਤੂੰ ਤਾਂ ਗਾਰੇ ਦੀ ਕੱਚੀ ਕੰਧ ਉਤੇ) ਚੂਨੇ ਦਾ ਪਲਸਤਰ ਵਿਅਰਥ ਹੀ ਕਰ ਰਿਹਾ ਹੈਂ ।੧।ਰਹਾਉ।

ਹੇ ਬ੍ਰਾਹਮਣ ! ਪਰਮਾਤਮਾ ਦਾ ਨਾਮ ਸਿਮਰ ਕੇ (ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਪਾਰ ਲੰਘਣ ਲਈ) ਇਹ ਬੇੜਾ ਤਿਆਰ ਕਰੋ, (ਸਦਾ ਪਰਮਾਤਮਾ ਦੇ ਦਰ ਤੇ ਅਰਦਾਸ ਕਰੋ ਤੇ ਆਖੋ—) ਹੇ ਦਿਆਲ ਪ੍ਰਭੂ ! (ਮੇਰੇ ਉਤੇ) ਦਇਆ ਕਰ (ਤੇ ਮੈਨੂੰ ਆਪਣੇ ਨਾਮ ਦੀ ਦਾਤ ਦੇਹ) । ਹੇ ਬ੍ਰਾਹਮਣ ! ਉਸ ਦਇਆਲ ਪ੍ਰਭੂ ਦੀ ਪੂਜਾ ਕਰੋ, ਉਸ ਨੂੰ ਪ੍ਰਸੰਨ ਕਰੋ, ਇਹੀ ਹੀ ਸਾਲਗ੍ਰਾਮ (ਦੀ ਪੂਜਾ) । ਨੇਕ ਆਚਰਨ ਬਣਾਓ, ਇਹ ਹੈ ਤੁਲਸੀ ਦੀ ਮਾਲਾ ।੧।

(ਕਿਸਾਨ ਆਪਣੀ ਪੈਲੀ ਦੇ ਕਿਆਰੇ ਸਿੰਜਣ ਵਾਸਤੇ ਖੂਹ ਨੂੰ ਘੜਮਾਲ੍ਹਦਾ ਹੈ, ਆਪਣੇ ਬਲਦ ਜੋਅ ਕੇ ਖੂਹ ਚਲਾਂਦਾ ਹੈ ਤੇ ਪਾਣੀ ਨਾਲ ਕਿਆਰੇ ਭਰਦਾ ਹੈ, ਇਸੇ ਤਰ੍ਹਾਂ ਹੇ ਬ੍ਰਾਹਮਣ !) ਹੱਥੀਂ ਸੇਵਾ ਕਰਨ ਨੂੰ ਹਰ੍ਹਟ ਤੇ ਹਰ੍ਹਟ ਦੀ ਮਾਲ੍ਹ ਤੇ ਉਸ ਮਾਲ੍ਹ ਵਿਚ ਟਿੰਡਾਂ ਜੋੜਨਾ ਬਣਾ । (ਹੱਥੀਂ ਸੇਵਾ ਵਾਲੇ ਘੜਮਾਲ੍ਹੇ ਖੂਹ) ਵਿਚ ਆਪਣਾ ਮਨ ਜੋਅ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਸਿੰਜ ਤੇ ਆਪਣੇ ਗਿਆਨ-ਇੰਦ੍ਰਿਆਂ ਦੇ ਕਿਆਰੇ ਇਸ ਨਾਮ-ਜਲ ਨਾਲ ਨਕਾਨਕ ਭਰ । ਤਦੋਂ ਹੀ ਤੂੰ ਇਸ ਜਗਤ-ਬਾਗ਼ ਦੇ ਪਾਲਣ-ਹਾਰ ਪ੍ਰਭੂ ਦਾ ਪਿਆਰਾ ਬਣੇਗਾ ।੨।

(ਕਿਸਾਨ ਉੱਗੀ ਖੇਤੀ ਨੂੰ ਰੰਬੇ ਨਾਲ ਗੋਡੀ ਦੇਂਦਾ ਹੈ । ਫ਼ਸਲ ਦੇ ਹਰੇਕ ਬੂਟੇ ਨੂੰ ਪਿਆਰ ਨਾਲ ਸਾਂਭ ਕੇ ਬਚਾਈ ਜਾਂਦਾ ਹੈ, ਤੇ ਫ਼ਾਲਤੂ ਘਾਹ ਬੂਟ ਨਦੀਣ ਨੂੰ, ਮਾਨੋ, ਗੁੱਸੇ ਨਾਲ ਪੁੱਟ ਪੁੱਟ ਕੇ ਬਾਹਰ ਸੁੱਟਦਾ ਜਾਂਦਾ ਹੈ, ਤੂੰ ਭੀ) ਹੇ ਭਾਈ ! ਆਪਣੇ ਸਰੀਰ-ਧਰਤੀ ਨੂੰ ਗੋਡ, ਪਿਆਰ ਅਤੇ ਗੁੱਸਾ ਇਹ ਦੋ ਰੰਬੇ ਬਣਾ (ਦੈਵੀ ਗੁਣਾਂ ਨੂੰ ਪਿਆਰ ਨਾਲ ਬਚਾਈ ਰੱਖ, ਵਿਕਾਰਾਂ ਨੂੰ ਗੁੱਸੇ ਨਾਲ ਜੜ੍ਹੋਂ ਪੁੱਟਦਾ ਜਾਹ) । ਜਿਉਂ ਜਿਉਂ ਤੂੰ ਇਸ ਤਰ੍ਹਾਂ ਗੋਡੀ ਕਰੇਂਗਾ, ਤਿਉਂ ਤਿਉਂ ਆਤਮਕ ਸੁਖ ਮਾਣੇਂਗਾ । ਤੇਰੀ ਕੀਤੀ ਇਹ ਮੇਹਨਤ ਵਿਅਰਥ ਨਹੀਂ ਜਾਇਗੀ ।੩।

ਹੇ ਪ੍ਰਭੂ ! ਹੇ ਦਿਆਲ ਪ੍ਰਭੂ ! ਜੇ ਤੂੰ ਮੇਹਰ ਕਰੇਂ ਤਾਂ (ਤੇਰੀ ਮੇਹਰ ਨਾਲ ਮਨੁੱਖ ਪਖੰਡੀ) ਬਗੁਲੇ ਤੋਂ ਸੋਹਣਾ ਹੰਸ ਬਣ ਸਕਦਾ ਹੈ । ਤੇਰੇ ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ (ਤੇ ਆਖਦਾ ਹੈ ਕਿ) ਹੇ ਦਿਆਲ ਪ੍ਰਭੂ ! ਮੇਹਰ ਕਰ (ਤੇ ਬਗੁਲੇ ਤੋਂ ਹੰਸ ਕਰਨ ਵਾਲਾ ਆਪਣਾ ਨਾਮ ਬਖ਼ਸ਼) ।੪।੧।੯।

**ਨੋਟ** :—ਅੰਕ ਨੰ: ੧ ਦੱਸਦਾ ਹੈ ਕਿ 'ਘਰੁ ੨' ਦਾ ਇਹ ਪਹਿਲਾ ਸ਼ਬਦ ਹੈ ।

**ਬਸੰਤੁ ਮਹਲਾ ੧ ਹਿੰਡੋਲ ॥ ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥ ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ॥੧॥ ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥ ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥੧॥ ਰਹਾਉ ॥ ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ ॥ ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥੨॥ ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥ ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ ॥੩॥੨॥੧੦॥ {ਪੰਨਾ ੧੧੭੧}**

**ਪਦ ਅਰਥ** :—ਸਾਹੁਰੜੀ ਵਥੁ—ਉਹ ਵਸਤ ਜੋ ਪਤੀ-ਪ੍ਰਭੂ ਵਲੋਂ ਮਿਲੀ ਹੈ, ਆਤਮਕ ਜੀਵਨ ਦੀ ਦਾਤਿ । ਸਾਝੀ—ਸਭਨਾਂ ਦੇ ਨਾਲ ਵੰਡਣ ਵਾਲੀ । ਪੇਵਕੜੈ—ਪੇਕੇ ਘਰ ਵਿਚ, ਸੰਸਾਰਕ ਜੀਵਨ ਵਿਚ । ਧਨ—ਇਸਤ੍ਰੀ, ਜੀਵ-ਇਸਤ੍ਰੀ । ਵਖੇ—ਵਖਿ, ਵਖ ਵਖ ਰਹਿਣ ਵਾਲੀ, ਵਿਤਕਰੇ ਕਰਨ ਵਾਲੀ । ਕੁਚਜੀ—ਜਿਸ ਨੂੰ ਚੰਗੀ ਜੀਵਨ-ਜੁਗਤਿ ਨਾਹ ਆਉਂਦੀ ਹੋਵੇ । ਦੇਊ—ਮੈਂ ਦੇਂਦੀ ਹਾਂ । ਜਾਣਾ ਨਾਹੀ—ਮੈਂ ਨਹੀਂ ਜਾਣਦੀ । ਨਾਹੀ ਰਖੇ ਜਾਣਾ—ਰਖਿ ਨ ਜਾਣਾ, ਸਾਂਭ ਕੇ ਰੱਖਣ ਦੀ ਮੈਨੂੰ ਜਾਚ ਨਹੀਂ ।੧।

ਹਉ—ਮੈਂ । ਆਪੇ—ਆਪ ਹੀ । ਭਰਮਿ—ਭਟਕਣਾ ਵਿਚ । ਭੁਲਾਣੀ—ਮੈਂ ਭੁੱਲੀ ਹੋਈ ਹਾਂ, ਮੈਂ ਕੁਰਾਹੇ ਪਈ ਹੋਈ ਹਾਂ । ਅਖਰ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰ-ਰੂਪ ਲੇਖ । ਸੇਈ ਗਾਵਾ—ਸੇਈ ਅਖਰ ਗਾਵਾ, ਉਹੀ ਅੱਖਰ ਮੈਂ ਗਾਂਦੀ ਹਾਂ, ਉਹਨਾਂ ਹੀ ਸੰਸਕਾਰਾਂ ਵਾਲੇ ਕੰਮ ਮੈਂ ਮੁੜ ਮੁੜ ਕਰਦੀ ਹਾਂ । ਬਾਣੀ—ਬਣਤਰ, ਬਨਾਵਟ, ਘਾੜਤ । ਨ ਜਾਣਾ—ਮੈਂ ਨਹੀਂ ਜਾਣਦੀ ।੧।ਰਹਾਉ।

ਕਢਿ ਕਸੀਦਾ—ਕਸੀਦਾ ਕੱਢ ਕੇ, ਸੋਹਣੇ ਚਿੱਤਰ ਬਣਾ ਕੇ, ਸ਼ੁਭ ਗੁਣਾਂ ਦੇ ਸੋਹਣੇ ਚਿੱਤਰ ਬਣਾ ਕੇ । ਪਹਿਰਹਿ—(ਜੇ ਇਸਤ੍ਰੀਆਂ) ਪਹਿਨਣ । ਚੋਲੀ—ਪਟੋਲਾ, ਪ੍ਰੇਮ ਪਟੋਲਾ ।੨।

ਬੀਨਾ—ਸਿਆਣਾ । ਦੁਇ ਅਖਰ—ਰਾਮ-ਨਾਮ, ਹਰਿ-ਨਾਮ । ਨਾਵਾ—ਨਾਵ, ਬੇੜੀ । ਪ੍ਰਣਵਤਿ—ਬੇਨਤੀ ਕਰਦਾ ਹੈ । ਏਕੁ—ਇਕ ਹਰਿ-ਨਾਮ । ਸਚਿ—ਸੱਚ ਵਿਚ ।੩।

**ਅਰਥ** :—ਹੇ ਮੇਰੇ ਮਾਲਕ-ਪ੍ਰਭੂ ! ਮੈਂ ਆਪ ਹੀ (ਮਾਇਆ ਦੇ ਮੋਹ ਦੀ) ਭਟਕਣਾ ਵਿਚ ਪੈ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝੀ ਹੋਈ ਹਾਂ । (ਮਾਇਆ ਦੇ ਮੋਹ ਵਿਚ ਫਸ ਕੇ ਜਿਤਨੇ ਭੀ ਕਰਮ ਮੈਂ ਜਨਮਾਂ ਜਨਮਾਂਤਰਾਂ ਤੋਂ ਕਰਦੀ ਆ ਰਹੀ ਹਾਂ, ਉਹਨਾਂ ਦੇ ਜੋ) ਸੰਸਕਾਰ ਮੇਰੇ ਮਨ ਵਿਚ ਉੱਕਰੇ ਪਏ ਹਨ, ਮੈਂ ਉਹਨਾਂ ਨੂੰ ਹੀ ਗਾਂਦੀ ਚਲੀ ਜਾ ਰਹੀ ਹਾਂ (ਉਹਨਾਂ ਦੀ ਹੀ ਪ੍ਰੇਰਨਾ ਹੇਠ ਮੁੜ ਮੁੜ ਉਹੋ ਜਿਹੇ ਕਰਮ ਕਰਦੀ ਜਾ ਰਹੀ ਹਾਂ) ਮੈਂ (ਮਨ ਦੀ) ਕੋਈ ਘਾੜਤ (ਘੜਨੀ) ਨਹੀਂ ਜਾਣਦੀ ਹਾਂ (ਮੈਂ ਕੋਈ ਐਸੇ ਕੰਮ ਕਰਨੇ ਨਹੀਂ ਜਾਣਦੀ ਜਿਨ੍ਹਾਂ ਨਾਲ ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰ ਮੁੱਕ ਜਾਣ) ।੧।ਰਹਾਉ।

ਆਤਮਕ ਜੀਵਨ ਦੀ ਦਾਤਿ ਜੋ ਪਤੀ-ਪ੍ਰਭੂ ਵਲੋਂ ਮਿਲੀ ਸੀ ਉਹ ਤਾਂ ਸਭਨਾਂ ਨਾਲ ਵੰਡੀ ਜਾ ਸਕਣ ਵਾਲੀ ਸੀ, ਪਰ ਜਗਤ-ਪੇਕੇ ਘਰ ਵਿਚ ਰਹਿੰਦਿਆਂ (ਮਾਇਆ ਦੇ ਮੋਹ ਦੇ ਪ੍ਰਭਾਵ ਹੇਠ) ਮੈਂ ਜੀਵ-ਇਸਤ੍ਰੀ ਵਿਤਕਰੇ ਹੀ ਸਿੱਖਦੀ ਰਹੀ । ਮੈਂ ਆਪ ਹੀ ਕੁਚੱਜੀ ਰਹੀ (ਭਾਵ, ਮੈਂ ਸੋਹਣੀ ਜੀਵਨ-ਜੁਗਤਿ ਨਾਹ ਸਿੱਖੀ । ਇਸ ਕੁਚੱਜ

ਵਿਚ ਦੁੱਖ ਸਹੇੜੇ ਹਨ, ਪਰ) ਮੈਂ ਕਿਸੇ ਹੋਰ ਉਤੇ (ਇਹਨਾਂ ਦੁੱਖਾਂ ਬਾਰੇ) ਕੋਈ ਦੋਸ ਨਹੀਂ ਲਾ ਸਕਦੀ । (ਪਤੀ-ਪ੍ਰਭੂ ਵਲੋਂ ਮਿਲੀ ਆਤਮਕ ਜੀਵਨ ਦੀ ਦਾਤਿ ਨੂੰ) ਸਾਂਭ ਕੇ ਰੱਖਣ ਦੀ ਮੈਨੂੰ ਜਾਚ ਨਹੀਂ ਆਈ ।੧।

ਜੇਹੜੀਆਂ ਜੀਵ-ਇਸਤ੍ਰੀਆਂ ਸ਼ੁਭ ਗੁਣਾਂ ਦੇ ਸੋਹਣੇ ਚਿੱਤਰ (ਆਪਣੇ ਮਨ ਵਿਚ ਬਣਾ ਕੇ) ਪ੍ਰੇਮ ਦਾ ਪਟੋਲਾ ਪਹਿਨਦੀਆਂ ਹਨ ਉਹਨਾਂ ਨੂੰ ਹੀ ਸੁਚੱਜੀਆਂ ਇਸਤ੍ਰੀਆਂ ਸਮਝੋ । ਜੇਹੜੀਆਂ ਇਸਤ੍ਰੀਆਂ ਆਪਣਾ (ਆਤਮਕ ਜੀਵਨ ਦਾ) ਘਰ ਸਾਂਭ ਕੇ ਰੱਖਦੀਆਂ ਹਨ ਕੋਈ ਵਿਕਾਰ ਕੋਈ ਭੈੜ ਨਹੀਂ ਚੱਖਦੀਆਂ (ਭਾਵ, ਜੋ ਮਾੜੇ ਰਸਾਂ ਵਿਚ ਪਰਵਿਰਤ ਨਹੀਂ ਹੁੰਦੀਆਂ) ਉਹ ਖਸਮ-ਪ੍ਰਭੂ ਨੂੰ ਪਿਆਰੀਆਂ ਲੱਗਦੀਆਂ ਹਨ ।੨।

ਹੇ ਭਾਈ ! ਜੇ ਤੂੰ ਸਚ ਮੁਚ ਪੜ੍ਹਿਆ-ਲਿਖਿਆ ਵਿਦਵਾਨ ਹੈਂ ਸਿਆਣਾ ਹੈਂ (ਤਾਂ ਇਹ ਗੱਲ ਪੱਕੀ ਤਰ੍ਹਾਂ ਸਮਝ ਲੈ ਕਿ ਸੰਸਾਰ-ਸਮੁੰਦਰ ਦੇ ਵਿਕਾਰਾਂ ਦੇ ਪਾਣੀਆਂ ਵਿਚੋਂ ਪਾਰ ਲੰਘਾਣ ਲਈ) ਹਰਿ-ਨਾਮ ਹੀ ਬੇੜੀ ਹੈ । ਨਾਨਕ ਬੇਨਤੀ ਕਰਦਾ ਹੈ ਕਿ ਹਰਿ-ਨਾਮ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ਜੇ ਮੈਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ ਟਿਕਿਆ ਰਹਾਂ ।੩।੨।੧੦।

**ਬਸੰਤੁ ਹਿੰਡੋਲ ਮਹਲਾ ੧ ॥ ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥ ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥ ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥ ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ ਰਹਾਉ ॥ ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥ ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥੨॥ ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥ ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥ ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਾ ਹੀ ਸੇਤੀ ਵਾਸਾ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥ {ਪੰਨਾ ੧੧੭੧}**

**ਪਦ ਅਰਥ** :—ਰਾਜਾ—ਹੁਕਮ ਚਲਾਣ ਵਾਲਾ, ਮਨ । ਬਾਲਕੁ—ਅੰਞਾਣ । ਕਾਚੀ—ਕੱਚੀ, ਮਿੱਟੀ ਆਦਿਕ ਦੀ ਬਣੀ ਹੋਈ ਜੋ ਬਾਹਰੋਂ ਆਏ ਵੈਰੀਆਂ ਦੇ ਹੱਲੇ ਦਾ ਟਾਕਰਾ ਨਾਹ ਕਰ ਸਕੇ । ਦੁਸਟ—ਦੁਰਜਨ, ਭੈੜੇ । ਮਾਈ—ਮਾਂ । ਦੁਇ ਮਾਈ—ਦੋ ਮਾਵਾਂ (ਬੁੱਧੀ ਅਤੇ ਅਵਿੱਦਿਆ) । ਨੋਟ ! ਮਨ ਵਿਚ ਦੋ ਕਿਸਮਾਂ ਦੇ ਸੰਸਕਾਰ ਮੌਜੂਦ ਰਹਿੰਦੇ ਹਨ, ਭਲੇ ਭੀ ਅਤੇ ਮੰਦੇ ਭੀ । ਭਲੇ ਸੰਸਕਾਰ ਉਹਨਾਂ ਕੰਮਾਂ ਦਾ ਸਿੱਟਾ ਹੁੰਦੇ ਹਨ ਜੋ ਮਨੁੱਖ ਸ੍ਰੇਸ਼ਟ ਬੁੱਧੀ ਦੀ ਅਗਵਾਈ ਵਿਚ ਕਰਦਾ ਹੈ । ਮੰਦੇ ਕੰਮ ਅਵਿੱਦਿਆ ਦੇ ਅਧੀਨ ਰਿਹਾਂ ਹੁੰਦੇ ਹਨ । ਤਾਂ ਤੇ ਬੁੱਧੀ ਅਤੇ ਅਵਿੱਦਿਆ ਮਨ ਦੀਆਂ ਦੋ ਮਾਂਵਾਂ ਹਨ । ਦੁਇ ਬਾਪਾ—ਦੋ ਪਿਉ (ਪਰਮਾਤਮਾ ਅਤੇ ਮਾਇਆ-ਵੇੜ੍ਹਿਆ ਈਸ਼੍ਵਰ) । ਪੜੀਅਹਿ—ਪੜ੍ਹੇ ਜਾਂਦੇ ਹਨ, ਦੱਸੇ ਜਾਂਦੇ ਹਨ । ਪੰਡਿਤ—ਹੇ ਪੰਡਿਤ ! ।੧।

ਕਿਨ ਬਿਧਿ—ਕਿਸ ਤਰੀਕੇ ਨਾਲ ? ਪਾਵਉ—ਮੈਂ ਪਾ ਸਕਾਂ ।੧।ਰਹਾਉ।

ਭੀਤਰਿ—(ਬਨਸਪਤੀ ਦੇ) ਅੰਦਰ । ਮਉਲੀ—ਮੌਲਦੀ ਰਹਿੰਦੀ ਹੈ, ਹਰੀ-ਭਰੀ ਰਹਿੰਦੀ ਹੈ । ਸਾਗਰੁ—ਸਮੁੰਦਰ । ਪੰਡੈ—ਪੰਡ ਵਿਚ । ਚੰਦੁ—ਸੀਤਲਤਾ । ਸੂਰਜੁ—ਰੱਬੀ ਤੇਜ । ਘਰ ਹੀ ਭੀਤਰਿ—ਹਿਰਦੇ-ਘਰ ਦੇ ਅੰਦਰ ਹੀ । ਗਿਆਨੁ—ਸਮਝ ।੨।

ਰਵੰਤਾ—ਸਿਮਰਦਾ । ਜਾਣੀਐ—ਸਮਝਣਾ ਚਾਹੀਦਾ ਹੈ । ਇਕ ਮਾਈ—(ਦੋ ਮਾਂਵਾਂ ਵਿਚੋਂ) ਇਕ ਮਾਂ ਅਵਿੱਦਿਆ ਨੂੰ । ਭੋਗੁ ਕਰੇਇ—ਖਾ ਜਾਏ, ਮੁਕਾ ਦੇਵੇ । ਤਾ ਕੇ ਲਖਣ—ਉਸ ਦੇ ਲੱਛਣ, ਉਸ ਦੀਆਂ ਨਿਸ਼ਾਨੀਆਂ । ਖਿਮਾ—ਦੂਜਿਆਂ ਦੀ ਵਧੀਕੀ ਨੂੰ ਠੰਢੇ-ਚਿੱਤ ਸਹਾਰਨ ਦਾ ਗੁਣ । ਸੰਗ੍ਰਹੇਇ—ਇਕੱਠਾ ਕਰਦਾ ਹੈ ।੩।

ਕਹਿਆ—ਦੱਸੀ ਹੋਈ ਨਸੀਹਤ । ਨ ਖਾਇਆ ਮਾਨਹਿ—ਇਹ ਨਹੀਂ ਮੰਨਦੇ ਕਿ ਅਸਾਂ ਕੁਝ ਖਾਧਾ ਹੈ (ਭਾਵ, ਸਦਾ ਤ੍ਰਿਸ਼ਨਾਲੂ ਰਹਿੰਦੇ ਹਨ, ਵਿਸ਼ੇ ਵਿਕਾਰਾਂ ਵਲੋਂ ਕਦੇ ਰੱਜਦੇ ਨਹੀਂ) । ਸੇਤੀ—ਨਾਲ । ਖਿਨੁ—ਖਿਨ ਵਿਚ । ਮਾਸਾ—ਤੋਲੇ ਦਾ ਬਾਰ੍ਹਵਾਂ ਹਿੱਸਾ ।੪।

**ਅਰਥ** :—ਹੇ ਪੰਡਿਤ ਜੀ ਮਹਾਰਾਜ ! ਤੁਸੀ ਤਾਂ ਹੋਰ ਹੋਰ ਤਰ੍ਹਾਂ ਦੀ ਸਿੱਖਿਆ ਦੇ ਰਹੇ ਹੋ, (ਅਜੇਹੀ ਦਿੱਤੀ ਮਤਿ ਨਾਲ) ਮੈਂ ਆਪਣੇ ਪ੍ਰਾਣਾਂ ਦੇ ਮਾਲਕ ਪਰਮਾਤਮਾ ਨੂੰ ਕਿਵੇਂ ਮਿਲ ਸਕਦਾ ਹਾਂ ? ।੧।ਰਹਾਉ।

ਹੇ ਪੰਡਿਤ ! (ਜੇ ਕੋਈ ਵਿਚਾਰ ਦੀ ਗੱਲ ਕਰਨੀ ਹੈ ਤਾਂ) ਇਹ ਸੋਚੋ ਕਿ (ਸਰੀਰ-ਨਗਰੀ ਉਤੇ) ਰਾਜ ਕਰਨ ਵਾਲਾ ਮਨ ਅੰਞਾਣ ਹੈ, ਇਹ ਸਰੀਰ-ਨਗਰ ਭੀ ਕੱਚਾ ਹੈ (ਬਾਹਰੋਂ ਵਿਕਾਰਾਂ ਦੇ ਹੱਲਿਆਂ ਦਾ ਟਾਕਰਾ ਕਰਨ-ਜੋਗਾ ਨਹੀਂ ਹੈ ਕਿਉਂਕਿ ਗਿਆਨ-ਇੰਦ੍ਰੇ ਕਮਜ਼ੋਰ ਹਨ) । (ਫਿਰ ਇਸ ਅੰਞਾਣ ਮਨ ਦਾ) ਪਿਆਰ ਭੀ ਕਾਮਾਦਿਕ ਭੈੜੇ ਸਾਥੀਆਂ ਨਾਲ ਹੀ ਹੈ । ਇਸ ਦੀਆਂ ਮਾਵਾਂ ਭੀ ਦੋ ਸੁਣੀਦੀਆਂ ਹਨ (ਬੁੱਧੀ ਅਤੇ ਅਵਿੱਦਿਆ), ਇਸ ਦੇ ਪਿਉ ਭੀ ਦੋ ਹੀ ਦੱਸੀਦੇ ਹਨ (ਪਰਮਾਤਮਾ ਅਤੇ ਮਾਇਆ-ਵੇੜ੍ਹਿਆ ਜੀਵਾਤਮਾ । ਆਮ ਤੌਰ ਤੇ ਇਹ ਅੰਞਾਣ ਮਨ ਅਵਿੱਦਿਆ ਅਤੇ ਮਾਇਆ-ਵੇੜ੍ਹੇ ਜੀਵਾਤਮਾ ਦੇ ਢਹੇ ਚੜ੍ਹਿਆ ਰਹਿੰਦਾ ਹੈ) ।੧।

(ਹੇ ਪੰਡਿਤ ! ਤੂੰ ਤਾਂ ਹੋਰ ਹੋਰ ਕਿਸਮ ਦੀ ਮਤਿ ਦੇ ਰਿਹਾ ਹੈਂ, ਤੇਰੀ ਦਿੱਤੀ ਸਿੱਖਿਆ ਨਾਲ ਅੰਞਾਣ ਮਨ ਨੂੰ) ਇਹ ਸਮਝ ਨਹੀਂ ਆਉਂਦੀ ਕਿ ਸੀਤਲਤਾ (-ਸ਼ਾਂਤੀ) ਅਤੇ ਰੱਬੀ ਤੇਜ ਦੋਵੇਂ ਮਨੁੱਖਾ ਸਰੀਰ ਦੇ ਅੰਦਰ ਮੌਜੂਦ ਹਨ । (ਸਮਝ ਨਾਹ ਆ ਸਕਣ ਦਾ ਕਾਰਨ ਇਹ ਹੈ ਕਿ) ਸਰੀਰ ਦੇ ਅੰਦਰ ਵਿਕਾਰਾਂ ਦੀ ਅੱਗ (ਮਚੀ ਹੋਈ ਹੈ) ਜਵਾਨੀ ਭੀ ਲਹਿਰਾਂ ਲੈ ਰਹੀ ਹੈ (ਜਿਵੇਂ ਹਰੀ-ਭਰੀ ਬਨਸਪਤੀ ਦੇ ਅੰਦਰ ਅੱਗ ਲੁਕੀ ਰਹਿੰਦੀ ਹੈ), ਮਾਇਕ ਵਾਸਨਾਂ ਦਾ ਸਮੁੰਦਰ ਇਸ ਸਰੀਰ ਦੇ ਅੰਦਰ ਠਾਠਾਂ ਮਾਰ ਰਿਹਾ ਹੈ (ਮਾਨੋ, ਸਮੁੰਦਰ ਇਕ ਪਿੰਡ ਵਿਚ ਲੁਕਿਆ ਪਿਆ ਹੈ । ਸੋ, ਸਿੱਖਿਆ ਤਾਂ ਉਹ ਚਾਹੀਦੀ ਹੈ ਜੋ ਇਸ ਅੰਦਰਲੇ ਹੜ੍ਹ ਨੂੰ ਰੋਕ ਸਕੇ) ।੨।

ਉਹੀ ਮਨੁੱਖ ਪਰਮਾਤਮਾ ਦਾ ਸਿਮਰਨ ਕਰਦਾ ਸਮਝਿਆ ਜਾ ਸਕਦਾ ਹੈ ਜੋ (ਬੁੱਧੀ ਤੇ ਅਵਿੱਦਿਆ ਦੋ ਮਾਂਵਾਂ ਵਿਚੋਂ) ਇਕ ਮਾਂ (ਅਵਿੱਦਿਆ ਨੂੰ) ਮੁਕਾ ਦੇਵੇ । (ਜੇਹੜਾ ਮਨੁੱਖ ਅਵਿੱਦਿਆ-ਮਾਂ ਨੂੰ ਮੁਕਾਂਦਾ ਹੈ) ਉਸ ਦੇ (ਰੋਜ਼ਾਨਾ ਜੀਵਨ ਦੇ) ਲੱਛਣ ਇਹ ਦਿੱਸਦੇ ਹਨ ਕਿ ਉਹ ਦੂਜਿਆਂ ਦੀ ਵਧੀਕੀ ਠੰਢੇ-ਜਿਗਰੇ ਸਹਾਰਨ ਦਾ ਆਤਮਕ ਧਨ (ਸਦਾ) ਇਕੱਠਾ ਕਰਦਾ ਹੈ ।੩।

(ਹੇ ਪ੍ਰਭੂ ! ਤੇਰੇ) ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ (ਕਿ ਇਨਸਾਨੀ ਮਨ ਬੇ-ਵੱਸ ਹੈ) ਇਸ ਦਾ ਸੰਗ ਸਦਾ ਉਹਨਾਂ (ਗਿਆਨ-ਇੰਦ੍ਰਿਆਂ) ਨਾਲ ਰਹਿੰਦਾ ਹੈ ਜੋ ਕੋਈ ਸਿੱਖਿਆ ਸੁਣਦੇ ਹੀ ਨਹੀਂ ਹਨ ਅਤੇ ਜੋ ਵਿਸ਼ੇ-ਵਿਕਾਰਾਂ ਵਲੋਂ ਕਦੇ ਰੱਜਦੇ ਭੀ ਨਹੀਂ ਹਨ । (ਇਹੀ ਕਾਰਨ ਹੈ ਕਿ ਇਹ ਮਨ) ਕਦੇ ਤੋਲਾ ਹੋ ਜਾਂਦਾ ਹੈ, ਕਦੇ ਮਾਸਾ ਰਹਿ ਜਾਂਦਾ ਹੈ (ਕਦੇ ਮੁਕਾਬਲਾ ਕਰਨ ਦੀ ਹਿੰਮਤ ਕਰਦਾ ਹੈ ਤੇ ਕਦੇ ਘਬਰਾ ਜਾਂਦਾ ਹੈ) ।੪।੩।੧੧।

**ਬਸੰਤੁ ਹਿੰਡੋਲ ਮਹਲਾ ੧ ॥ ਸਾਚਾ ਸਾਹੁ ਗੁਰੂ ਸੁਖਦਾਤਾ ਹਰਿ ਮੇਲੇ ਭੁਖ ਗਵਾਏ ॥ ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ ॥੧॥ ਮਤ ਭੂਲਹਿ ਰੇ ਮਨ ਚੇਤਿ ਹਰੀ ॥ ਬਿਨੁ ਗੁਰ ਮੁਕਤਿ ਨਾਹੀ ਤ੍ਰੈ ਲੋਈ ਗੁਰਮੁਖਿ ਪਾਈਐ ਨਾਮੁ ਹਰੀ ॥੧॥ ਰਹਾਉ ॥ ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥ ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥੨॥ ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ ॥ ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ ॥੩॥**

**ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ ॥ ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ ॥੪॥੪॥੧੨॥ {ਪੰਨਾ ੧੧੭੧}**

**ਪਦ ਅਰਥ** :—ਸਾਹੁ—ਸ਼ਾਹੁ, ਉਹ ਧਨੀ ਜੋ ਹੋਰ ਵਪਾਰੀਆਂ ਨੂੰ ਵਣਜ-ਵਪਾਰ ਕਰਨ ਲਈ ਰਾਸਿ-ਪੂੰਜੀ ਦੇਂਦਾ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ, ਸਦਾ ਹੀ ਧਨਾਢ ਟਿਕੇ ਰਹਿਣ ਵਾਲਾ । ਭੁਖ—ਮਾਇਆ ਦਾ ਲਾਲਚ । ਗਵਾਏ—ਦੂਰ ਕਰਦਾ ਹੈ । ਕਰਿ—ਕਰ ਕੇ । ਦ੍ਰਿੜਾਏ—(ਮਨ ਵਿਚ) ਪੱਕੀ ਕਰ ਦੇਂਦਾ ਹੈ । ਅਨਦਿਨੁ—ਹਰ ਰੋਜ਼ ।੧।

ਮਤ ਭੂਲਹਿ—ਕਿਤੇ ਭੁਲਾ ਨਾਹ ਦੇਈਂ । ਚੇਤਿ—ਯਾਦ ਕਰ, ਸਿਮਰ । ਮੁਕਤਿ—ਮਾਇਆ ਦੇ ਲਾਲਚ ਵਲੋਂ ਖ਼ਲਾਸੀ । ਤ੍ਰੈ ਲੋਈ—ਤਿੰਨਾਂ ਹੀ ਲੋਕਾਂ ਵਿਚ, ਸਾਰੀ ਹੀ ਸ੍ਰਿਸ਼ਟੀ ਵਿਚ ਕਿਤੇ ਭੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮੁ ਹਰੀ—ਹਰੀ ਦਾ ਨਾਮ ।੧।ਰਹਾਉ।

ਭਗਤੀ—ਲਗਨ, ਦਿਲੀ ਖਿੱਚ, ਸਰਧਾ । ਭਗਤਿ ਹਰੀ—ਪ੍ਰਭੂ ਨੂੰ ਮਿਲਣ ਲਈ ਤਾਂਘ । ਸਤਸੰਗੁ—ਭਲਿਆਂ ਦੀ ਸੰਗਤਿ । ਕਰਮਿ—(ਪ੍ਰਭੂ ਦੀ) ਮੇਹਰ ਨਾਲ ।੨।

ਘਟਿ—ਘਟ ਵਿਚ, ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਉਪਾਏ—ਪੈਦਾ ਕਰਦਾ ਹੈ । ਵੇਖੈ—ਸੰਭਾਲ ਕਰਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਕਰਹਿ—ਕਰਦੇ ਹਨ । ਸੁ—ਉਹ ਬੰਦੇ । ਰੰਗਿ—ਰੰਗ ਵਿਚ, ਪਿਆਰ ਵਿਚ । ਭੀਨੇ—ਭਿੱਜੇ ਹੋਏ, ਮਸਤ । ਮਨਾ—ਮਨਿ, (ਉਹਨਾਂ ਦੇ) ਮਨ ਵਿਚ ।੩।

ਕਉ—ਨੂੰ । ਤਖਤਿ—ਤਖ਼ਤ ਉਤੇ । ਤਖਤਿ ਵਡਿਆਈ—ਤਖ਼ਤ ਉਤੇ ਬੈਠਣ ਦੀ ਵਡਿਆਈ, ਹਿਰਦੇ-ਤਖ਼ਤ ਉਤੇ ਬੈਠੇ ਰਹਿਣ ਦੀ ਇਜ਼ਤ, ਮਾਇਆ ਦੇ ਪਿੱਛੇ ਭਟਕਣ ਤੋਂ ਬਚੇ ਰਹਿਣ ਦਾ ਮਾਣ । ਗੁਰਮੁਖਿ—ਗੁਰੂ ਦੀ ਰਾਹੀਂ । ਪਰਧਾਨ—ਉੱਘੇ, ਮੰਨੇ-ਪ੍ਰਮੰਨੇ । ਪਾਰਸੁ—ਗੁਰੂ-ਪਾਰਸ । ਭੇਟਿ—ਛੁਹ ਕੇ, ਮਿਲ ਕੇ । ਪਾਰਸ—ਲੋਹਾ ਆਦਿਕ ਧਾਤਾਂ ਨੂੰ ਸੋਨਾ ਬਣਾ ਦੇਣ ਦੀ ਸਮਰੱਥਾ ਰੱਖਣ ਵਾਲੇ । ਗੁਰ ਸੰਗਿ—ਗੁਰੂ ਦੇ ਸੰਗੀ । ਥੀਏ—ਬਣ ਗਏ ।੪।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਨੂੰ (ਸਦਾ) ਚੇਤੇ ਰੱਖ । (ਵੇਖੀਂ, ਮਾਇਆ ਦੀ ਭੁੱਖ ਵਿਚ ਫਸ ਕੇ) ਕਿਤੇ (ਉਸ ਨੂੰ) ਭੁਲਾ ਨਾ ਦੇਈਂ । (ਪਰ) ਗੁਰੂ ਦੀ ਸਰਨ ਪਿਆਂ ਹੀ ਪਰਮਾਤਮਾ ਦਾ ਨਾਮ ਮਿਲਦਾ ਹੈ, ਗੁਰੂ ਦੀ ਸਰਨ ਪੈਣ ਤੋਂ ਬਿਨਾ ਮਾਇਆ ਦੀ ਭੁੱਖ ਤੋਂ ਖ਼ਲਾਸੀ ਨਹੀਂ ਹੋ ਸਕਦੀ (ਭਾਵੇਂ) ਤਿੰਨਾਂ ਲੋਕਾਂ ਵਿਚ ਹੀ (ਦੌੜ-ਭੱਜ ਕਰ ਕੇ ਵੇਖ ਲੈ), (ਇਸ ਵਾਸਤੇ, ਹੇ ਮਨ ! ਗੁਰੂ ਦਾ ਪੱਲਾ ਫੜ) ।੧।ਰਹਾਉ।

ਗੁਰੂ ਐਸਾ ਸ਼ਾਹ ਹੈ ਜਿਸ ਦੇ ਪਾਸ ਪ੍ਰਭੂ ਦੇ ਨਾਮ ਦਾ ਧਨ ਸਦਾ ਹੀ ਟਿਕਿਆ ਰਹਿੰਦਾ ਹੈ, (ਇਸ ਵਾਸਤੇ) ਗੁਰੂ ਸੁਖ ਦੇਣ ਦੇ ਸਮਰੱਥ ਹੈ, ਗੁਰੂ ਪ੍ਰਭੂ ਨਾਲ ਮਿਲਾ ਦੇਂਦਾ ਹੈ, ਤੇ ਮਾਇਆ ਇਕੱਠੀ ਕਰਨ ਦੀ ਭੁੱਖ ਮਨੁੱਖ ਦੇ ਮਨ ਵਿਚੋਂ ਕੱਢ ਦੇਂਦਾ ਹੈ । ਗੁਰੂ ਮੇਹਰ ਕਰ ਕੇ (ਸਰਨ ਆਏ ਸਿੱਖ ਦੇ ਮਨ ਵਿਚ) ਪ੍ਰਭੂ ਨੂੰ ਮਿਲਣ ਦੀ ਤਾਂਘ ਪੱਕੀ ਕਰ ਦੇਂਦਾ ਹੈ (ਕਿਉਂਕਿ ਗੁਰੂ ਆਪ) ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ (ਆਪਣੀ ਸੁਰਤਿ ਸਦਾ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਟਿਕਾਈ ਰੱਖਦਾ ਹੈ) ।੧।

ਦਿਲੀ ਖਿੱਚ ਤੋਂ ਬਿਨਾ ਸਤਿਗੁਰੂ ਭੀ ਨਹੀਂ ਮਿਲਦਾ (ਭਾਵ, ਗੁਰੂ ਦੀ ਕਦਰ ਨਹੀਂ ਪਾ ਸਕੀਦੀ), ਤੇ ਭਾਗਾਂ ਤੋਂ ਬਿਨਾ (ਪਿਛਲੇ ਸੰਸਕਾਰਾਂ ਦੀ ਰਾਸਿ-ਪੂੰਜੀ ਤੋਂ ਬਿਨਾ) ਪ੍ਰਭੂ ਨੂੰ ਮਿਲਣ ਦੀ ਤਾਂਘ (ਮਨ ਵਿਚ) ਨਹੀਂ ਉਪਜਦੀ । (ਪਿਛਲੇ ਸੰਸਕਾਰਾਂ ਦੀ ਰਾਸਿ-ਪੂੰਜੀ ਵਾਲੇ) ਭਾਗਾਂ ਤੋਂ ਬਿਨਾ ਗੁਰਮੁਖਾਂ ਦੀ ਸੰਗਤਿ ਨਹੀਂ ਮਿਲਦੀ (ਭਾਵ,

ਸਤਸੰਗ ਦੀ ਕਦਰ ਨਹੀਂ ਪੈ ਸਕਦੀ), ਪ੍ਰਭੂ ਦੀ ਆਪਣੀ ਮੇਹਰ ਨਾਲ ਹੀ ਉਸ ਦਾ ਨਾਮ ਪ੍ਰਾਪਤ ਹੁੰਦਾ ਹੈ ।੨।

ਜੇਹੜਾ ਪ੍ਰਭੂ ਆਪ ਸਾਰੀ ਸ੍ਰਿਸ਼ਟੀ ਪੈਦਾ ਕਰਦਾ ਹੈ ਤੇ ਉਸ ਦੀ ਸੰਭਾਲ ਕਰਦਾ ਹੈ, ਉਹ ਹਰੇਕ ਸਰੀਰ ਵਿਚ ਲੁਕਿਆ ਬੈਠਾ ਹੈ, ਗੁਰੂ ਦੀ ਸਰਨ ਪੈਣ ਵਾਲੇ ਸੰਤ ਜਨਾਂ ਨੂੰ ਉਹ ਹਰ ਥਾਂ ਪ੍ਰਤੱਖ ਦਿੱਸਣ ਲੱਗ ਪੈਂਦਾ ਹੈ । ਉਹ ਸੰਤ ਜਨ ਸਦਾ ਪ੍ਰਭੂ ਦਾ ਨਾਮ ਜਪਦੇ ਹਨ, ਤੇ ਉਸ ਦੇ ਪਿਆਰ-ਰੰਗ ਵਿਚ ਮਸਤ ਰਹਿੰਦੇ ਹਨ, ਉਹਨਾਂ ਦੇ ਮਨ ਵਿਚ ਪ੍ਰਭੂ ਦਾ ਆਤਮਕ ਜ਼ਿੰਦਗੀ ਦੇਣ ਵਾਲਾ ਨਾਮ-ਜਲ ਸਦਾ ਵੱਸਦਾ ਰਹਿੰਦਾ ਹੈ ।੩।

ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਬੰਦਿਆਂ ਨੂੰ ਹਿਰਦੇ-ਤਖ਼ਤ ਉਤੇ ਬੈਠੇ ਰਹਿਣ ਦੀ (ਭਾਵ, ਮਾਇਆ ਦੇ ਪਿੱਛੇ ਭਟਕਣ ਤੋਂ ਬਚੇ ਰਹਿਣ ਦੀ) ਇੱਜ਼ਤ ਮਿਲਦੀ ਹੈ, ਉਹਨਾਂ ਨੂੰ ਪਰਮਾਤਮਾ ਜਗਤ ਵਿਚ ਉੱਘਾ ਕਰ ਦੇਂਦਾ ਹੈ । ਹੇ ਨਾਨਕ ! ਗੁਰੂ-ਪਾਰਸ ਨੂੰ ਮਿਲ ਕੇ ਉਹ ਆਪ ਭੀ ਪਾਰਸ ਹੋ ਜਾਂਦੇ ਹਨ (ਉਹਨਾਂ ਦੇ ਅੰਦਰ ਭੀ ਇਹ ਸਮਰੱਥਾ ਆ ਜਾਂਦੀ ਹੈ ਕਿ ਮਾਇਆ-ਗ੍ਰਸੇ ਮਨਾਂ ਨੂੰ ਪ੍ਰਭੂ-ਚਰਨਾਂ ਵਿਚ ਜੋੜ ਸਕਣ), ਉਹ ਬੰਦੇ ਸਦਾ ਲਈ ਪਰਮਾਤਮਾ ਤੇ ਗੁਰੂ ਦੇ ਸਾਥੀ ਬਣ ਜਾਂਦੇ ਹਨ (ਉਹਨਾਂ ਦੀ ਸੁਰਤਿ ਸਦਾ ਗੁਰੂ-ਪ੍ਰਭੂ ਦੇ ਚਰਨਾਂ ਵਿਚ ਟਿਕੀ ਰਹਿੰਦੀ ਹੈ ।੪।੪।੧੨।

**ਬਸੰਤੁ ਮਹਲਾ ੩ ਘਰੁ ੧ ਦੁਤੁਕੇ**

**ੴ ਸਤਿਗੁਰ ਪ੍ਰਸਾਦਿ ॥ ਮਾਹਾ ਰੁਤੀ ਮਹਿ ਸਦ ਬਸੰਤੁ ॥ ਜਿਤੁ ਹਰਿਆ ਸਭੁ ਜੀਅ ਜੰਤੁ ॥ ਕਿਆ ਹਉ ਆਖਾ ਕਿਰਮ ਜੰਤੁ ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ ॥੧॥ ਤੈ ਸਾਹਿਬ ਕੀ ਕਰਹਿ ਸੇਵ ॥ ਪਰਮ ਸੁਖ ਪਾਵਹਿ ਆਤਮ ਦੇਵ ॥੧॥ ਰਹਾਉ ॥ ਕਰਮੁ ਹੋਵੈ ਤਾਂ ਸੇਵਾ ਕਰੈ ॥ ਗੁਰ ਪਰਸਾਦੀ ਜੀਵਤ ਮਰੈ ॥ ਅਨਦਿਨੁ ਸਾਚੁ ਨਾਮੁ ਉਚਰੈ ॥ ਇਨ ਬਿਧਿ ਪ੍ਰਾਣੀ ਦੁਤਰੁ ਤਰੈ ॥੨॥ ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥ ਸੰਸਾਰ ਬਿਰਖ ਕਉ ਦੁਇ ਫਲ ਲਾਏ ॥ ਆਪੇ ਕਰਤਾ ਕਰੇ ਕਰਾਏ ॥ ਜੋ ਤਿਸੁ ਭਾਵੈ ਤਿਸੈ ਖਵਾਏ ॥੩॥ ਨਾਨਕ ਜਿਸ ਨੋ ਨਦਰਿ ਕਰੇਇ ॥ ਅੰਮ੍ਰਿਤ ਨਾਮੁ ਆਪੇ ਦੇਇ ॥ ਬਿਖਿਆ ਕੀ ਬਾਸਨਾ ਮਨਹਿ ਕਰੇਇ ॥ ਅਪਣਾ ਭਾਣਾ ਆਪਿ ਕਰੇਇ ॥੪॥੧॥ {ਪੰਨਾ ੧੧੭੨}**

**ਪਦ ਅਰਥ** :—ਮਾਹਾ ਮਹਿ—ਸਭ ਮਹੀਨਿਆਂ ਵਿਚ । ਰੁਤੀ ਮਹਿ—ਸਰੀਆਂ ਰੁੱਤਾਂ ਵਿਚ {'ਰੁਤੀ' ਬਹੁ-ਵਚਨ 'ਰੁਤਿ' ਤੋਂ} । ਸਦ—ਸਦਾ । ਸਦ ਬਸੰਤੁ—ਸਦਾ ਖਿੜੇ ਰਹਿਣ ਵਾਲਾ ਪਰਮਾਤਮਾ । ਜਿਤੁ—ਜਿਸ (ਪਰਮਾਤਮਾ) ਦੀ ਰਾਹੀਂ । ਸਭੁ—ਹਰੇਕ । ਹਉ—ਹਉਂ, ਮੈਂ । ਕਿਆ ਆਖਾ—ਕਿਆ ਆਖਾਂ, ਮੈਂ ਕੀਹ ਕਹਿ ਸਕਦਾ ਹਾਂ ? ਕਿਰਮ—ਕੀੜਾ । ਕਿਰਮ ਜੰਤੁ—ਨਿੱਕਾ ਜਿਹਾ ਜੀਵ । ਕਿਨੈ—ਕਿਸੇ ਨੇ ਭੀ । ਨ ਪਾਇਆ—ਨਹੀਂ ਲੱਭਾ । ਆਦਿ—ਮੁੱਢ । ਅੰਤੁ—ਅਖ਼ੀਰ ।੧।

ਤੈ ਕੀ—ਤੇਰੀ । ਸਾਹਿਬ ਕੀ—ਮਾਲਕ ਦੀ । ਕਰਹਿ—ਕਰਦੇ ਹਨ {ਬਹੁ-ਵਚਨ} । ਪਰਮ—ਸਭ ਤੋਂ ਉੱਚਾ । ਪਾਵਹਿ—ਹਾਸਲ ਕਰਦੇ ਹਨ । ਆਤਮ ਦੇਵ—ਹੇ ਪਰਮਾਤਮਾ ! ।੧।ਰਹਾਉ।

ਕਰਮੁ—ਬਖ਼ਸ਼ਸ਼ । ਤਾਂ—ਤਦੋਂ । ਸੇਵਾ—ਭਗਤੀ । ਪਰਸਾਦੀ—ਕਿਰਪਾ ਨਾਲ । ਜੀਵਤ ਮਰੈ—ਜੀਊਂਦਾ ਹੀ ਵਿਕਾਰਾਂ ਵਲੋਂ ਅਡੋਲ ਹੋ ਜਾਂਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਾਚੁ—ਸਦਾ ਕਾਇਮ ਰਹਿਣ ਵਾਲਾ । ਇਨ ਬਿਧਿ—ਇਸ ਤਰੀਕੇ ਨਾਲ । ਦੁਤਰੁ—{ਦੁੱਤਰ} ਜਿਸ ਤੋਂ ਪਾਰ ਲੰਘਣਾ ਔਖਾ ਹੈ ।੨।

ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ਮਾਇਆ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਫਲ । ਕਰਤਾਰਿ—ਕਰਤਾਰ ਨੇ । ਬਿਰਖ—ਰੁੱਖ । ਕਉ—ਨੂੰ । ਆਪੇ—ਆਪ ਹੀ । ਕਰਤਾ—ਕਰਤਾਰ । ਭਾਵੈ—ਚੰਗਾ ਲੱਗਦਾ ਹੈ । ਤਿਸੈ—ਉਸੇ ਨੂੰ ।੩।

ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਨਦਰਿ—ਮਿਹਰ ਦੀ ਨਿਗਾਹ । ਕਰੇਇ—{ਇਕ-ਵਚਨ} ਕਰਦਾ ਹੈ । ਦੇਇ—ਦੇਂਦਾ ਹੈ । ਬਿਖਿਆ—ਮਾਇਆ । ਬਾਸਨਾ—ਲਾਲਸਾ । ਮਨਹਿ ਕਰੇਇ—ਰੋਕ ਦੇਂਦਾ ਹੈ । ਭਾਣਾ—ਰਜ਼ਾ, ਮਰਜ਼ੀ ।੪।

**ਅਰਥ** :—ਹੇ ਮਾਲਕ ! ਹੇ ਪ੍ਰਭੂ ਦੇਵ ! ਜਿਹੜੇ ਮਨੁੱਖ ਤੇਰੀ ਸੇਵਾ-ਭਗਤੀ ਕਰਦੇ ਹਨ, ਉਹ ਸਭ ਤੋਂ ਉੱਚਾ ਆਤਮਕ ਆਨੰਦ ਮਾਣਦੇ ਹਨ ।੧।ਰਹਾਉ।

ਹੇ ਪ੍ਰਭੂ ! ਸਾਰੇ ਮਹੀਨਿਆਂ ਵਿਚ ਸਾਰੀਆਂ ਰੁੱਤਾਂ ਵਿਚ ਸਦਾ ਖਿੜੇ ਰਹਿਣ ਵਾਲਾ ਤੂੰ ਆਪ ਹੀ ਮੌਜੂਦ ਹੈਂ, ਜਿਸ (ਤੇਰੀ) ਬਰਕਤਿ ਨਾਲ ਹਰੇਕ ਜੀਵ ਸਜਿੰਦ ਹੈ । ਮੈਂ ਤੁੱਛ ਜਿਹਾ ਜੀਵ ਕੀਹ ਆਖ ਸਕਦਾ ਹਾਂ ? ਕਿਸੇ ਨੇ ਭੀ ਤੇਰਾ ਨਾਹ ਮੁੱਢ ਲੱਭਾ ਹੈ ਨਾਹ ਅਖ਼ੀਰ ਲੱਭਾ ਹੈ ।੧।

ਹੇ ਭਾਈ ! (ਜਦੋਂ ਕਿਸੇ ਮਨੁੱਖ ਉੱਤੇ ਪਰਮਾਤਮਾ ਦੀ) ਬਖ਼ਸ਼ਸ਼ ਹੁੰਦੀ ਹੈ ਤਦੋਂ ਉਹ (ਪਰਮਾਤਮਾ ਦੀ) ਸੇਵਾ-ਭਗਤੀ ਕਰਦਾ ਹੈ, ਗੁਰੂ ਦੀ ਕਿਰਪਾ ਨਾਲ (ਉਹ ਮਨੁੱਖ) ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਉਹ ਮਨੁੱਖ ਹਰ ਵੇਲੇ ਪਰਮਾਤਮਾ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਉਚਾਰਦਾ ਰਹਿੰਦਾ ਹੈ, ਤੇ, ਇਸ ਤਰੀਕੇ ਨਾਲ ਉਹ ਮਨੁੱਖ ਉਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ ।੨।

ਹੇ ਭਾਈ ! ਆਤਮਕ ਮੌਤ ਲਿਆਉਣ ਵਾਲੀ ਮਾਇਆ ਅਤੇ ਆਤਮਕ ਜੀਵਨ ਦੇਣ ਵਾਲਾ ਨਾਮ—ਇਹ ਕਰਤਾਰ ਨੇ (ਹੀ) ਪੈਦਾ ਕੀਤੇ ਹਨ । ਜਗਤ-ਰੁੱਖ ਨੂੰ ਉਸ ਨੇ ਇਹ ਦੋਵੇਂ ਫਲ ਲਾਏ ਹੋਏ ਹਨ । (ਸਰਬ-ਵਿਆਪਕ ਹੋ ਕੇ) ਕਰਤਾਰ ਆਪ ਹੀ (ਸਭ ਕੁਝ) ਕਰ ਰਿਹਾ ਹੈ ਤੇ (ਜੀਵਾਂ ਪਾਸੋਂ) ਕਰਾ ਰਿਹਾ ਹੈ । ਜਿਸ ਜੀਵ ਨੂੰ ਜਿਹੜਾ ਫਲ ਖਵਾਣ ਦੀ ਉਸ ਦੀ ਮਰਜ਼ੀ ਹੁੰਦੀ ਹੈ ਉਸੇ ਨੂੰ ਉਹੀ ਖਵਾ ਦੇਂਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਉੱਤੇ ਕਰਤਾਰ ਮਿਹਰ ਦੀ ਨਿਗਾਹ ਕਰਦਾ ਹੈ, ਉਸ ਨੂੰ ਆਪ ਹੀ ਉਹ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ ਦੇਂਦਾ ਹੈ, (ਉਸ ਦੇ ਅੰਦਰੋਂ) ਮਾਇਆ ਦੀ ਲਾਲਸਾ ਰੋਕ ਦੇਂਦਾ ਹੈ । ਹੇ ਭਾਈ ! ਆਪਣੀ ਰਜ਼ਾ ਪਰਮਾਤਮਾ ਆਪ (ਹੀ) ਕਰਦਾ ਹੈ ।੪।੧।

**ਬਸੰਤੁ ਮਹਲਾ ੩ ॥ ਰਾਤੇ ਸਾਚਿ ਹਰਿ ਨਾਮਿ ਨਿਹਾਲਾ ॥ ਦਇਆ ਕਰਹੁ ਪ੍ਰਭ ਦੀਨ ਦਇਆਲਾ ॥ ਤਿਸੁ ਬਿਨੁ ਅਵਰੁ ਨਹੀ ਮੈ ਕੋਇ ॥ ਜਿਉ ਭਾਵੈ ਤਿਉ ਰਾਖੈ ਸੋਇ ॥੧॥ ਗੁਰ ਗੋਪਾਲ ਮੇਰੈ ਮਨਿ ਭਾਏ ॥ ਰਹਿ ਨ ਸਕਉ ਦਰਸਨ ਦੇਖੇ ਬਿਨੁ ਸਹਜਿ ਮਿਲਉ ਗੁਰੁ ਮੇਲਿ ਮਿਲਾਏ ॥੧॥ ਰਹਾਉ ॥ ਇਹੁ ਮਨੁ ਲੋਭੀ ਲੋਭਿ ਲੁਭਾਨਾ ॥ ਰਾਮ ਬਿਸਾਰਿ ਬਹੁਰਿ ਪਛੁਤਾਨਾ ॥ ਬਿਛੁਰਤ ਮਿਲਾਇ ਗੁਰ ਸੇਵ ਰਾਂਗੇ ॥ ਹਰਿ ਨਾਮੁ ਦੀਓ ਮਸਤਕਿ ਵਡਭਾਗੇ ॥੨॥ ਪਉਣ ਪਾਣੀ ਕੀ ਇਹ ਦੇਹ ਸਰੀਰਾ ॥ ਹਉਮੈ ਰੋਗੁ ਕਠਿਨ ਤਨਿ ਪੀਰਾ ॥ ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ ॥੩॥ ਚਾਰਿ ਨਦੀਆ ਅਗਨੀ ਤਨਿ ਚਾਰੇ ॥ ਤ੍ਰਿਸਨਾ ਜਲਤ ਜਲੇ ਅਹੰਕਾਰੇ ॥ ਗੁਰਿ ਰਾਖੇ ਵਡਭਾਗੀ ਤਾਰੇ ॥ ਜਨ ਨਾਨਕ ਉਰਿ ਹਰਿ ਅੰਮ੍ਰਿਤੁ ਧਾਰੇ ॥੪॥੨॥ {ਪੰਨਾ ੧੧੭੨}**

**ਪਦ ਅਰਥ** :—ਰਾਤੇ—ਰੰਗੇ ਹੋਏ । ਸਾਚਿ ਨਾਮਿ—ਸਦਾ ਕਾਇਮ ਰਹਿਣ ਵਾਲੇ ਹਰਿ ਨਾਮ ਵਿਚ । ਨਿਹਾਲਾ—ਪ੍ਰਸੰਨ-ਚਿੱਤ । ਪ੍ਰਭ—ਹੇ ਪ੍ਰਭੂ ! ਜਿਉ ਭਾਵੈ—ਜਿਵੇਂ ਉਸ ਨੂੰ ਚੰਗਾ ਲੱਗਦਾ ਹੈ ।੧।

ਮੇਰੈ ਮਨਿ—ਮੇਰੇ ਮਨ ਵਿਚ । ਭਾਏ—ਪਿਆਰਾ ਲੱਗਦਾ ਹੈ । ਸਕਉ—ਸਕਉਂ । ਰਹਿ ਨ ਸਕਉ—ਮੈਂ ਰਹਿ ਨਹੀਂ ਸਕਦਾ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਮੇਲਿ—ਸੰਗਤਿ ਵਿਚ ।੧।ਰਹਾਉ।

ਲੋਭਿ ਲੁਭਾਨਾ—ਲੋਭ ਵਿਚ ਫਸਿਆ ਰਹਿੰਦਾ ਹੈ । ਬਿਸਾਰਿ—ਵਿਸਾਰ ਕੇ । ਬਹੁਰਿ—ਫਿਰ, ਮੁੜ । ਸੇਵ—ਸੇਵਾ-ਭਗਤੀ ਵਿਚ । ਮਸਤਕਿ—ਮੱਥੇ ਉੱਤੇ ।੨।

ਪਉਣ—ਹਵਾ । ਦੇਹ—ਸਰੀਰ । ਕਠਿਨ—ਕਰੜੀ । ਤਨਿ—ਸਰੀਰ ਵਿਚ । ਪੀਰਾ—ਪੀੜ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਦਾਰੂ—ਦਵਾਈ । ਕਰਿ—ਕਰ ਕੇ । ਗੁਰਿ—ਗੁਰੂ ਨੇ ।੩।

ਨਦੀਆ ਅਗਨੀ—(ਹੰਸ, ਹੇਤ, ਲੋਭ, ਕੋਪ—ਇਹ) ਅੱਗ ਦੀਆਂ ਨਦੀਆਂ । ਤਨਿ—ਸਰੀਰ ਵਿਚ । ਚਾਰੇ—ਇਹ ਚਾਰ ਹੀ । ਗੁਰਿ—ਗੁਰੂ ਨੇ । ਰਾਖੇ—ਰਾਖੀ ਕੀਤੀ । ਉਰਿ—ਹਿਰਦੇ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ।੪।

**ਅਰਥ** :—ਹੇ ਭਾਈ ! ਗੁਰੂ ਪਰਮੇਸਰ ਮੇਰੇ ਮਨ ਵਿਚ ਪਿਆਰਾ ਲੱਗਦਾ ਹੈ, ਮੈਂ ਉਸ ਦਾ ਦਰਸਨ ਕਰਨ ਤੋਂ ਬਿਨਾ ਰਹਿ ਨਹੀਂ ਸਕਦਾ (ਦਰਸਨ ਤੋਂ ਬਿਨਾ ਮੈਨੂੰ ਧੀਰਜ ਨਹੀਂ ਆਉਂਦੀ) । (ਜਦੋਂ) ਗੁਰੂ (ਮੈਨੂੰ ਆਪਣੀ) ਸੰਗਤਿ ਵਿਚ ਮਿਲਾਂਦਾ ਹੈ, (ਤਦੋਂ) ਮੈਂ ਆਤਮਕ ਅਡੋਲਤਾ ਵਿਚ (ਟਿਕ ਕੇ ਉਸ ਨੂੰ) ਮਿਲਦਾ ਹਾਂ ।੧।ਰਹਾਉ।

ਹੇ ਪ੍ਰਭੂ ! ਜਿਹੜੇ ਮਨੁੱਖ ਤੇਰੇ ਸਦਾ-ਥਿਰ ਨਾਮ ਵਿਚ ਰੰਗੇ ਜਾਂਦੇ ਹਨ, ਉਹ ਪ੍ਰਸੰਨ-ਚਿੱਤ ਰਹਿੰਦੇ ਹਨ । ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ ! (ਮੇਰੇ ਉੱਤੇ ਭੀ) ਮਿਹਰ ਕਰ (ਮੈਨੂੰ ਭੀ ਆਪਣਾ ਨਾਮ ਬਖ਼ਸ਼) । ਹੇ ਭਾਈ ! ਉਸ ਪ੍ਰਭੂ ਤੋਂ ਬਿਨਾ ਮੈਨੂੰ ਹੋਰ ਕੋਈ ਬੇਲੀ ਨਹੀਂ ਦਿੱਸਦਾ । ਜਿਵੇਂ ਉਸ ਦੀ ਰਜ਼ਾ ਹੁੰਦੀ ਹੈ ਤਿਵੇਂ ਉਹ (ਜੀਵਾਂ ਦੀ) ਰੱਖਿਆ ਕਰਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਦਾ ਇਹ ਲਾਲਚੀ ਮਨ (ਸਦਾ) ਲਾਲਚ ਵਿਚ ਹੀ ਫਸਿਆ ਰਹਿੰਦਾ ਹੈ, ਉਹ ਮਨੁੱਖ ਪਰਮਾਤਮਾ ਦਾ ਨਾਮ ਭੁਲਾ ਕੇ ਫਿਰ ਹੱਥ ਮਲਦਾ ਹੈ । ਜਿਹੜੇ ਮਨੁੱਖ ਗੁਰੂ ਦੀ ਦੱਸੀ ਹਰਿ-ਭਗਤੀ ਵਿਚ ਰੰਗੇ ਜਾਂਦੇ ਹਨ ਉਹਨਾਂ ਨੂੰ (ਪ੍ਰਭੂ-ਚਰਨਾਂ ਤੋਂ) ਵਿਛੁੜਿਆਂ ਨੂੰ ਗੁਰੂ (ਮੁੜ) ਮਿਲਾ ਦੇਂਦਾ ਹੈ । ਜਿਨ੍ਹਾਂ ਦੇ ਮੱਥੇ ਉੱਤੇ ਭਾਗ ਜਾਗ ਪਏ ਉਹਨਾਂ ਨੂੰ ਗੁਰੂ ਨੇ ਪਰਮਾਤਮਾ ਦਾ ਨਾਮ ਬਖ਼ਸ਼ ਦਿੱਤਾ ।੨।

ਹੇ ਭਾਈ ! ਇਹ ਸਰੀਰ ਹਵਾ ਪਾਣੀ (ਆਦਿਕ ਤੱਤਾਂ) ਦਾ ਬਣਿਆ ਹੋਇਆ ਹੈ । ਜਿਸ ਮਨੁੱਖ ਦੇ ਇਸ ਸਰੀਰ ਵਿਚ ਹਉਮੈ ਦਾ ਰੋਗ ਹੈ, (ਉਸ ਦੇ ਸਰੀਰ ਵਿਚ ਇਸ ਰੋਗ ਦੀ) ਕਰੜੀ ਪੀੜ ਟਿਕੀ ਰਹਿੰਦੀ ਹੈ । ਗੁਰੂ ਦੇ ਸਨਮੁਖ ਹੋ ਕੇ ਜਿਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ, ਪਰਮਾਤਮਾ ਦਾ ਨਾਮ (ਉਸ ਦੇ ਵਾਸਤੇ ਹਉਮੈ-ਰੋਗ ਦੂਰ ਕਰਨ ਲਈ) ਦਵਾਈ ਬਣ ਜਾਂਦਾ ਹੈ । ਜਿਹੜਾ ਭੀ ਮਨੁੱਖ (ਗੁਰੂ ਦੀ ਸਰਨ ਆਇਆ) ਗੁਰੂ ਨੇ ਕਿਰਪਾ ਕਰ ਕੇ ਉਸ ਦਾ ਇਹ ਰੋਗ ਦੂਰ ਕਰ ਦਿੱਤਾ ।੩।

ਹੇ ਭਾਈ ! (ਜਗਤ ਵਿਚ ਹੰਸ, ਹੇਤ, ਲੋਭ, ਕੋਪ) ਚਾਰ ਅੱਗ ਦੀਆਂ ਨਦੀਆਂ ਵਹਿ ਰਹੀਆਂ ਹਨ, (ਜਿਨ੍ਹਾਂ ਮਨੁੱਖਾਂ ਦੇ) ਸਰੀਰ ਵਿਚ ਇਹ ਚਾਰੇ ਅੱਗਾਂ ਪ੍ਰਬਲ ਹਨ, ਉਹ ਮਨੁੱਖ ਤ੍ਰਿਸ਼ਨਾ ਵਿਚ ਸੜਦੇ ਹਨ । ਹੇ ਨਾਨਕ ! (ਆਖ—ਹੇ ਭਾਈ !) ਜਿਨ੍ਹਾਂ ਭਾਗਾਂ ਵਾਲੇ ਸੇਵਕਾਂ ਦੀ ਗੁਰੂ ਨੇ ਰੱਖਿਆ ਕੀਤੀ, (ਗੁਰੂ ਨੇ ਉਹਨਾਂ ਨੂੰ ਇਹਨਾਂ

ਨਦੀਆਂ ਤੋਂ) ਪਾਰ ਲੰਘਾ ਲਿਆ, ਉਹਨਾਂ ਨੇ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਆਪਣੇ ਹਿਰਦੇ ਵਿਚ ਵਸਾ ਲਿਆ ।੪।੨।

**ਬਸੰਤੁ ਮਹਲਾ ੩ ॥ ਹਰਿ ਸੇਵੇ ਸੋ ਹਰਿ ਕਾ ਲੋਗੁ ॥ ਸਾਚੁ ਸਹਜੁ, ਕਦੇ ਨ ਹੋਵੈ ਸੋਗੁ ॥ ਮਨਮੁਖ ਮੁਏ, ਨਾਹੀ ਹਰਿ ਮਨ ਮਾਹਿ ॥ ਮਰਿ ਮਰਿ ਜੰਮਹਿ ਭੀ ਮਰਿ ਜਾਹਿ ॥੧॥ ਸੇ ਜਨ ਜੀਵੇ ਜਿਨ ਹਰਿ ਮਨ ਮਾਹਿ ॥ ਸਾਚੁ ਸਮ੍ਹ੍ਹਾਲਹਿ ਸਾਚਿ ਸਮਾਹਿ ॥੧॥ ਰਹਾਉ ॥ ਹਰਿ ਨ ਸੇਵਹਿ, ਤੇ ਹਰਿ ਤੇ ਦੂਰਿ ॥ ਦਿਸੰਤਰੁ ਭਵਹਿ, ਸਿਰਿ ਪਾਵਹਿ ਧੂਰਿ ॥ ਹਰਿ ਆਪੇ ਜਨ ਲੀਏ ਲਾਇ ॥ ਤਿਨ ਸਦਾ ਸੁਖੁ ਹੈ ਤਿਲੁ ਨ ਤਮਾਇ ॥੨॥ ਨਦਰਿ ਕਰੇ ਚੂਕੈ ਅਭਿਮਾਨੁ ॥ ਸਾਚੀ ਦਰਗਹ ਪਾਵੈ ਮਾਨੁ ॥ ਹਰਿ ਜੀਉ ਵੇਖੈ ਸਦ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥੩॥ ਜੀਅ ਜੰਤ ਕੀ ਕਰੇ ਪ੍ਰਤਿਪਾਲ ॥ ਗੁਰ ਪਰਸਾਦੀ ਸਦ ਸਮ੍ਹ੍ਹਾਲ ॥ ਦਰਿ ਸਾਚੈ ਪਤਿ ਸਿਉ ਘਰਿ ਜਾਇ ॥ ਨਾਨਕ ਨਾਮਿ ਵਡਾਈ ਪਾਇ ॥੪॥੩॥ {ਪੰਨਾ ੧੧੭੨-੧੧੭੩}**

**ਪਦ ਅਰਥ** :—ਸੇਵੇ—ਸਿਮਰਦਾ ਹੈ । ਸੋ—ਉਹ ਮਨੁੱਖ । ਸਾਚੁ—ਸਦਾ-ਥਿਰ । ਸਹਜੁ—ਆਤਮਕ ਅਡੋਲਤਾ । ਸੋਗੁ—ਗ਼ਮ । ਮੁਏ—ਆਤਮਕ ਮੌਤੇ ਮਰੇ ਹੋਏ । ਮਾਹਿ—ਵਿਚ । ਭੀ—ਮੁੜ, ਫਿਰ ।੧।

ਸੇ ਜਨ—ਉਹ ਮਨੁੱਖ {ਬਹੁ-ਵਚਨ} । ਜੀਵੇ—ਆਤਮਕ ਜੀਵਨ ਵਾਲੇ ਹਨ । ਸਾਚੁ—ਸਦਾ-ਥਿਰ ਹਰਿ-ਨਾਮ । ਸਮ੍ਹ੍ਹਾਲਹਿ—ਹਿਰਦੇ ਵਿਚ ਸੰਭਾਲਦੇ ਹਨ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ ।੧।ਰਹਾਉ।

ਤੇ—ਉਹ ਮਨੁੱਖ {ਬਹੁ-ਵਚਨ} । ਦਿਸੰਤਰੁ—{ਦੇਸ-ਅੰਤਰੁ} ਹੋਰ ਹੋਰ ਦੇਸ । ਸਿਰਿ—ਸਿਰ ਉੱਤੇ । ਧੂਰਿ—ਸੁਆਹ । ਆਪੇ—ਆਪ ਹੀ । ਤਿਲੁ—ਰਤਾ ਭਰ ਭੀ । ਤਮਾਇ—ਲਾਲਚ, ਲੋਭ ।੨।

ਨਦਰਿ—ਮਿਹਰ ਦੀ ਨਿਗਾਹ । ਚੂਕੈ—ਮੁੱਕ ਜਾਂਦਾ ਹੈ । ਮਾਨੁ—ਇੱਜ਼ਤ । ਸਦ—ਸਦਾ । ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਭਰਪੂਰਿ—ਵਿਆਪਕ ।੩।

ਪਰਸਾਦੀ—ਕਿਰਪਾ ਨਾਲ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਘਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਘਰ ਵਿਚ । ਪਤਿ ਸਿਉ—ਇੱਜ਼ਤ ਨਾਲ । ਨਾਮਿ—ਨਾਮ ਦੀ ਰਾਹੀਂ । ਵਡਾਈ—ਇੱਜ਼ਤ ।੪।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ, ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ ਨੂੰ ਹਿਰਦੇ ਵਿਚ ਵਸਾਈ ਰੱਖਦੇ ਹਨ, ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੇ ਹਨ, ਉਹ ਮਨੁੱਖ ਆਤਮਕ ਜੀਵਨ ਵਾਲੇ ਹਨ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਸਿਮਰਨ ਕਰਦਾ ਹੈ ਉਹ ਪਰਮਾਤਮਾ ਦਾ ਭਗਤ ਹੈ, ਉਸ ਨੂੰ ਸਦਾ ਕਾਇਮ ਰਹਿਣ ਵਾਲੀ ਆਤਮਕ ਅਡੋਲਤਾ ਮਿਲੀ ਰਹਿੰਦੀ ਹੈ, ਉਸ ਨੂੰ ਕਦੇ ਕੋਈ ਗ਼ਮ ਪੋਹ ਨਹੀਂ ਸਕਦਾ । ਪਰ, ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਆਤਮਕ ਮੌਤ ਸਹੇੜੀ ਰੱਖਦੇ ਹਨ (ਕਿਉਂਕਿ) ਉਹਨਾਂ ਦੇ ਮਨ ਵਿਚ ਪਰਮਾਤਮਾ ਦੀ ਯਾਦ ਨਹੀਂ ਹੈ । ਉਹ ਮਨੁੱਖ ਆਤਮਕ ਮੌਤ ਸਹੇੜ ਸਹੇੜ ਕੇ ਜਨਮਾਂ ਦੇ ਗੇੜ ਵਿਚ ਪਏ ਰਹਿੰਦੇ ਹਨ, ਤੇ ਮੁੜ ਮੁੜ ਆਤਮਕ ਮੌਤ ਸਹੇੜਦੇ ਰਹਿੰਦੇ ਹਨ ।੧।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ, ਉਹ ਪਰਮਾਤਮਾ ਤੋਂ ਵਿਛੁੜੇ ਰਹਿੰਦੇ ਹਨ । ਉਹ ਮਨੁੱਖ ਹੋਰ ਹੋਰ ਦੇਸ਼ਾਂ ਵਿਚ ਭੌਂਦੇ ਫਿਰਦੇ ਹਨ, ਆਪਣੇ ਸਿਰ ਵਿਚ ਮਿੱਟੀ ਪਾਂਦੇ ਹਨ (ਖ਼ੁਆਰ ਹੁੰਦੇ ਰਹਿੰਦੇ ਹਨ) । ਹੇ ਭਾਈ ! ਆਪਣੇ ਭਗਤਾਂ ਨੂੰ ਪ੍ਰਭੂ ਆਪ ਹੀ (ਆਪਣੇ ਚਰਨਾਂ ਵਿਚ) ਜੋੜੀ ਰੱਖਦਾ ਹੈ ਉਹਨਾਂ ਨੂੰ ਸਦਾ ਆਤਮਕ ਆਨੰਦ ਪ੍ਰਾਪਤ ਰਹਿੰਦਾ ਹੈ, ਉਹਨਾਂ ਨੂੰ ਕਦੇ ਰਤਾ ਭਰ ਭੀ (ਮਾਇਆ ਦਾ) ਲਾਲਚ ਨਹੀਂ ਵਿਆਪਦਾ ।੨।

ਹੇ ਭਾਈ ! ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਉਸ ਦੇ ਅੰਦਰੋਂ ਅਹੰਕਾਰ ਦੂਰ ਹੋ ਜਾਂਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪ੍ਰਾਪਤ ਕਰਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਮਨੁੱਖ ਪਰਮਾਤਮਾ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖਦਾ ਹੈ, ਪਰਮਾਤਮਾ ਉਸ ਨੂੰ ਹਰ ਥਾਂ ਵੱਸਦਾ ਦਿੱਸਦਾ ਹੈ ।੩।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਉਸ ਪਰਮਾਤਮਾ ਨੂੰ ਸਦਾ ਯਾਦ ਰੱਖਦਾ ਹੈ ਜੋ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਸਦਾ-ਥਿਰ ਪ੍ਰਭੂ ਦੇ ਘਰ ਵਿਚ ਇੱਜ਼ਤ ਨਾਲ ਜਾਂਦਾ ਹੈ । ਹੇ ਨਾਨਕ ! ਨਾਮ ਦੀ ਬਰਕਤਿ ਨਾਲ ਉਹ ਮਨੁੱਖ (ਲੋਕ ਪਰਲੋਕ ਵਿਚ) ਇੱਜ਼ਤ ਪਾਂਦਾ ਹੈ ।੪।੩।

**ਬਸੰਤੁ ਮਹਲਾ ੩ ॥ ਅੰਤਰਿ ਪੂਜਾ ਮਨ ਤੇ ਹੋਇ ॥ ਏਕੋ ਵੇਖੈ ਅਉਰੁ ਨ ਕੋਇ ॥ ਦੂਜੈ ਲੋਕੀ ਬਹੁਤੁ ਦੁਖੁ ਪਾਇਆ ॥ ਸਤਿਗੁਰਿ ਮੈਨੋ ਏਕੁ ਦਿਖਾਇਆ ॥੧॥ ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥ ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥੧॥ ਰਹਾਉ ॥ ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ ॥ ਤਾਂ ਪ੍ਰਭ ਸਾਚੇ ਲਗੈ ਪਿਆਰੁ ॥ ਆਪੁ ਛੋਡਿ ਹੋਹਿ ਦਾਸਤ ਭਾਇ ॥ ਤਉ ਜਗ ਜੀਵਨੁ ਵਸੈ ਮਨਿ ਆਇ ॥੨॥ ਭਗਤਿ ਕਰੇ ਸਦ ਵੇਖੈ ਹਜੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥ ਇਸੁ ਭਗਤੀ ਕਾ ਕੋਈ ਜਾਣੈ ਭੇਉ ॥ ਸਭੁ ਮੇਰਾ ਪ੍ਰਭੁ ਆਤਮ ਦੇਉ ॥੩॥ ਆਪੇ ਸਤਿਗੁਰੁ ਮੇਲਿ ਮਿਲਾਏ ॥ ਜਗ ਜੀਵਨ ਸਿਉ ਆਪਿ ਚਿਤੁ ਲਾਏ ॥ ਮਨੁ ਤਨੁ ਹਰਿਆ ਸਹਜਿ ਸੁਭਾਏ ॥ ਨਾਨਕ ਨਾਮਿ ਰਹੇ ਲਿਵ ਲਾਏ ॥੪॥੪॥ {ਪੰਨਾ ੧੧੭੩}**

**ਪਦ ਅਰਥ** :—ਅੰਤਰਿ—(ਉਸ ਮਨੁੱਖ ਦੇ) ਅੰਦਰ ਹੀ । ਪੂਜਾ—ਭਗਤੀ । ਮਨ ਤੇ—ਮਨ ਤੋਂ, ਜੁੜੇ ਮਨ ਨਾਲ । ਹੋਇ—ਹੁੰਦੀ ਰਹਿੰਦੀ ਹੈ । ਏਕੋ—ਇਕ (ਪਰਮਾਤਮਾ) ਨੂੰ ਹੀ । ਦੂਜੈ—ਮਾਇਆ ਦੇ ਮੋਹ ਵਿਚ (ਫਸ ਕੇ) । ਲੋਕੀ—ਦੁਨੀਆ ਨੇ, ਲੁਕਾਈ ਨੇ । ਸਤਿਗੁਰਿ—ਗੁਰੂ ਨੇ । ਮੈਨੋ—ਮੈਨੂੰ ।੧।

ਮਉਲਿਆ—(ਹਰ ਥਾਂ) ਖਿੜਿਆ ਹੋਇਆ ਹੈ, (ਹਰ ਥਾਂ) ਪਰਕਾਸ਼ ਕਰ ਰਿਹਾ ਹੈ । ਸਦ ਬਸੰਤੁ—ਸਦਾ ਖਿੜੇ ਰਹਿਣ ਵਾਲਾ ਪਰਮਾਤਮਾ । ਗਾਇ—ਗਾ ਕੇ ।੧।ਰਹਾਉ।

ਗੁਰ ਪੂਛਹੁ—ਗੁਰੂ ਦੀ ਸਿੱਖਿਆ ਲਵੋ । ਵੀਚਾਰੁ—(ਪਰਮਾਤਮਾ ਦੇ ਗੁਣਾਂ ਦੀ) ਵਿਚਾਰ । ਤਾਂ—ਤਦੋਂ । ਆਪੁ—ਆਪਾ-ਭਾਵ । ਛੋਡਿ—ਛੱਡ ਕੇ । ਹੋਹਿ—ਜੇ ਤੂੰ ਹੋ ਜਾਏਂ । ਭਾਇ—{ਲਫ਼ਜ਼ 'ਭਾਉ' ਤੋਂ ਅਧਿਕਰਣ ਕਾਰਕ ਇਕ-ਵਚਨ} ਭਾਵਨਾ ਵਿਚ । ਦਾਸਤ—{ਦਾਸ ਵ} । ਲਫ਼ਜ਼ 'ਦਾਸ' ਤੋਂ ਭਾਵ ਵਾਚਕ ਨਾਂਵ} । ਦਾਸਤ ਭਾਇ—ਸੇਵਕ-ਸੁਭਾਵ ਵਿਚ । ਤਉ—ਤਦੋਂ । ਜਗ ਜੀਵਨੁ—ਜਗਤ ਦਾ ਜੀਵਨ ਪ੍ਰਭੂ, ਜਗਤ ਨੂੰ ਪੈਦਾ ਕਰਨ ਵਾਲਾ ਪ੍ਰਭੂ । ਮਨਿ—ਮਨ ਵਿਚ ।੨।

ਭਗਤਿ—ਬੰਦਗੀ । ਸਦ—ਸਦਾ । ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਰਹਿਆ ਭਰਪੂਰਿ—ਸਭ ਥਾਈਂ ਵਿਆਪਕ ਹੈ । ਕੋਈ—ਜਿਹੜਾ ਕੋਈ ਮਨੁੱਖ । ਭੇਉ—ਭੇਤ । ਸਭੁ—ਹਰ ਥਾਂ । ਆਤਮਦੇਉ—ਪਰਮਾਤਮਾ ।੩।

ਆਪੇ—(ਪ੍ਰਭੂ) ਆਪ ਹੀ । ਮੇਲਿ—ਮਿਲਾ ਕੇ । ਮਿਲਾਏ—(ਆਪਣੇ ਨਾਲ) ਮਿਲਾਂਦਾ ਹੈ । ਸਿਉ—ਨਾਲ । ਲਾਏ—ਜੋੜਦਾ ਹੈ । ਹਰਿਆ—ਆਤਮਕ ਜੀਵਨ ਨਾਲ ਭਰਪੂਰ । ਸਹਜਿ—ਆਤਮਕ ਅਡੋਲਤਾ ਵਿਚ ।

ਸੁਭਾਏ—ਸੁਭਾਇ, ਪਿਆਰ ਵਿਚ । ਨਾਮਿ—ਨਾਮ ਵਿਚ । ਲਿਵ—ਲਗਨ । ਰਹੇ ਲਾਏ—ਲਾਈ ਰੱਖਦੇ ਹਨ ।੪।

**ਅਰਥ** :—ਹੇ ਭਾਈ ! ਸਦਾ-ਆਨੰਦ-ਸਰੂਪ ਮੇਰਾ ਪਰਮਾਤਮਾ (ਹਰ ਥਾਂ) ਆਪਣਾ ਪਰਕਾਸ਼ ਕਰ ਰਿਹਾ ਹੈ । ਉਸ ਪਰਮਾਤਮਾ ਦੇ ਗੁਣ ਗਾ ਗਾ ਕੇ (ਮੇਰਾ) ਇਹ ਮਨ ਸਦਾ ਖਿੜਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਜਿਹੜਾ ਭੀ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ ਉਸ ਦੇ) ਅੰਦਰ ਹੀ ਜੁੜੇ ਮਨ ਨਾਲ ਪਰਮਾਤਮਾ ਦੀ ਭਗਤੀ ਹੁੰਦੀ ਰਹਿੰਦੀ ਹੈ, (ਉਹ ਮਨੁੱਖ ਹਰ ਥਾਂ) ਸਿਰਫ਼ ਪਰਮਾਤਮਾ ਨੂੰ (ਵੱਸਦਾ) ਵੇਖਦਾ ਹੈ, (ਕਿਤੇ ਭੀ ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਨੂੰ ਨਹੀਂ ਵੇਖਦਾ । ਹੇ ਭਾਈ ! ਦੁਨੀਆ ਨੇ ਮਾਇਆ ਦੇ ਮੋਹ ਵਿਚ ਫਸ ਕੇ ਸਦਾ ਬਹੁਤ ਦੁੱਖ ਪਾਇਆ ਹੈ, ਪਰ ਗੁਰੂ ਨੇ (ਮਿਹਰ ਕਰ ਕੇ) ਮੈਨੂੰ ਸਿਰਫ਼ ਪਰਮਾਤਮਾ ਹੀ (ਹਰ ਥਾਂ ਵੱਸਦਾ) ਵਿਖਾ ਦਿੱਤਾ ਹੈ (ਤੇ, ਮੈਂ ਦੁੱਖ ਤੋਂ ਬਚ ਗਿਆ ਹਾਂ) ।੧।

ਹੇ ਭਾਈ ! (ਤੁਸਾਂ ਭੀ ਜੇ ਦੁੱਖਾਂ ਤੋਂ ਬਚਣਾ ਹੈ, ਤਾਂ) ਗੁਰੂ ਦੀ ਸਿੱਖਿਆ ਲਵੋ, ਤੇ, ਪਰਮਾਤਮਾ ਦੇ ਗੁਣਾਂ ਨੂੰ ਆਪਣੇ ਮਨ ਵਿਚ ਵਸਾਈ ਰੱਖੋ, (ਜਦੋਂ ਪ੍ਰਭੂ ਦੇ ਗੁਣਾਂ ਨੂੰ ਆਪਣੇ ਮਨ ਵਿਚ ਵਸਾਉਗੇ) ਤਦੋਂ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ (ਤੁਹਾਡਾ) ਪਿਆਰ ਬਣ ਜਾਇਗਾ । ਹੇ ਭਾਈ ! ਜੇ ਤੂੰ ਆਪਾ-ਭਾਵ (ਹਉਮੈ) ਛੱਡ ਕੇ ਸੇਵਕ-ਸੁਭਾਵ ਵਿਚ ਟਿਕਿਆ ਰਹੇਂ, ਤਾਂ ਜਗਤ ਨੂੰ ਪੈਦਾ ਕਰਨ ਵਾਲਾ ਪਰਮਾਤਮਾ (ਤੇਰੇ) ਮਨ ਵਿਚ ਆ ਵੱਸੇਗਾ ।੨।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ, ਉਹ ਪਰਮਾਤਮਾ ਨੂੰ ਸਦਾ ਆਪਣੇ ਅੰਗ-ਸੰਗ ਵੇਖਦਾ ਹੈ, ਪਿਆਰਾ ਪ੍ਰਭੂ ਉਸ ਨੂੰ ਹਰ ਥਾਂ ਵਿਆਪਕ ਦਿੱਸਦਾ ਹੈ । ਹੇ ਭਾਈ ! ਜਿਹੜਾ ਭੀ ਮਨੁੱਖ ਪਰਮਾਤਮਾ ਦੀ ਇਸ ਭਗਤੀ (ਦੇ ਕੌਤਕ) ਦਾ ਭੇਤ ਸਮਝ ਲੈਂਦਾ ਹੈ, ਉਸ ਨੂੰ ਪਰਮਾਤਮਾ ਹਰ ਥਾਂ ਵੱਸਦਾ ਦਿੱਸ ਪੈਂਦਾ ਹੈ ।੩।

ਪਰ, ਹੇ ਭਾਈ ! (ਭਗਤੀ ਦੀ ਦਾਤਿ ਉਸ ਦੀ ਆਪਣੀ ਮਿਹਰ ਨਾਲ ਹੀ ਮਿਲਦੀ ਹੈ) ਜਗਤ ਦਾ ਜੀਵਨ ਪ੍ਰਭੂ ਆਪ ਹੀ (ਮਨੁੱਖ ਨੂੰ) ਗੁਰੂ ਮਿਲਾ ਕੇ (ਆਪਣੇ ਚਰਨਾਂ ਵਿਚ) ਜੋੜਦਾ ਹੈ, ਉਹ ਆਪ ਹੀ ਮਨੁੱਖ ਦਾ ਚਿੱਤ ਆਪਣੇ ਨਾਲ ਜੋੜਦਾ ਹੈ । ਹੇ ਨਾਨਕ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖਦੇ ਹਨ, ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ, ਉਹ ਪ੍ਰਭੂ-ਪਿਆਰ ਵਿਚ ਟਿਕੇ ਰਹਿੰਦੇ ਹਨ, ਉਹਨਾਂ ਦਾ ਮਨ ਉਹਨਾਂ ਦਾ ਤਨ ਆਤਮਕ ਜੀਵਨ ਨਾਲ ਭਰਪੂਰ ਰਹਿੰਦਾ ਹੈ ।੪।੪।

**ਬਸੰਤੁ ਮਹਲਾ ੩ ॥ ਭਗਤਿ ਵਛਲੁ ਹਰਿ ਵਸੈ ਮਨਿ ਆਇ ॥ ਗੁਰ ਕਿਰਪਾ ਤੇ ਸਹਜ ਸੁਭਾਇ ॥ ਭਗਤਿ ਕਰੇ ਵਿਚਹੁ ਆਪੁ ਖੋਇ ॥ ਤਦ ਹੀ ਸਾਚਿ ਮਿਲਾਵਾ ਹੋਇ ॥੧॥ ਭਗਤ ਸੋਹਹਿ ਸਦਾ ਹਰਿ ਪ੍ਰਭ ਦੁਆਰਿ ॥ ਗੁਰ ਕੈ ਹੇਤਿ ਸਾਚੈ ਪ੍ਰੇਮ ਪਿਆਰਿ ॥੧॥ ਰਹਾਉ ॥ ਭਗਤਿ ਕਰੇ ਸੋ ਜਨੁ ਨਿਰਮਲੁ ਹੋਇ ॥ ਗੁਰ ਸਬਦੀ ਵਿਚਹੁ ਹਉਮੈ ਖੋਇ ॥ ਹਰਿ ਜੀਉ ਆਪਿ ਵਸੈ ਮਨਿ ਆਇ ॥ ਸਦਾ ਸਾਂਤਿ ਸੁਖਿ ਸਹਜਿ ਸਮਾਇ ॥੨॥ ਸਾਚਿ ਰਤੇ ਤਿਨ ਸਦ ਬਸੰਤ ॥ ਮਨੁ ਤਨੁ ਹਰਿਆ ਰਵਿ ਗੁਣ ਗੁਵਿੰਦ ॥ ਬਿਨੁ ਨਾਵੈ ਸੂਕਾ ਸੰਸਾਰੁ ॥ ਅਗਨਿ ਤ੍ਰਿਸਨਾ ਜਲੈ ਵਾਰੋ ਵਾਰ ॥੩॥ ਸੋਈ ਕਰੇ ਜਿ ਹਰਿ ਜੀਉ ਭਾਵੈ ॥ ਸਦਾ ਸੁਖੁ ਸਰੀਰਿ ਭਾਣੈ ਚਿਤੁ ਲਾਵੈ ॥ ਅਪਣਾ ਪ੍ਰਭੁ ਸੇਵੇ ਸਹਜਿ ਸੁਭਾਇ ॥ ਨਾਨਕ ਨਾਮੁ ਵਸੈ ਮਨਿ ਆਇ ॥੪॥੫॥ {ਪੰਨਾ ੧੧੭੩}**

**ਪਦ ਅਰਥ** :—ਵਛਲੁ—{ਵ ਸਲ} ਪਿਆਰਾ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਮਨਿ—ਮਨ ਵਿਚ । ਆਇ—ਆ ਕੇ । ਤੇ—ਤੋਂ । ਸਹਜ—ਆਤਮਕ ਅਡੋਲਤਾ । ਸੁਭਾਇ—ਪ੍ਰੇਮ ਵਿਚ । ਆਪੁ—ਆਪਾ-ਭਾਵ । ਖੋਹਿ—ਦੂਰ ਕਰ ਕੇ । ਤਦ—ਤਦੋਂ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੧।

ਸੋਹਹਿ—ਸੋਭਦੇ ਹਨ । ਪ੍ਰਭ ਦੁਆਰਿ—ਪ੍ਰਭੂ ਦੇ ਦਰ ਤੇ । ਕੈ ਹੇਤਿ—ਦੇ ਪਿਆਰ ਵਿਚ । ਸਾਚੈ ਪਿਆਰਿ—ਸਦਾ-ਥਿਰ ਹਰੀ ਦੇ ਪਿਆਰ ਵਿਚ ।੧।ਰਹਾਉ।

ਨਿਰਮਲੁ—ਪਵਿੱਤਰ ਜੀਵਨ ਵਾਲਾ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਸੁਖਿ—ਸੁਖ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੨।

ਰਤੇ—ਰੰਗੇ ਹੋਏ । ਸਦ ਬਸੰਤ—ਸਦਾ ਕਾਇਮ ਰਹਿਣ ਵਾਲਾ ਖਿੜਾਉ । ਹਰਿਆ—ਆਤਮਕ ਜੀਵਨ ਨਾਲ ਭਰਪੂਰ । ਰਵਿ—ਸਿਮਰ ਕੇ । ਸੂਕਾ—ਆਤਮਕ ਜੀਵਨ ਤੋਂ ਸੱਖਣਾ । ਵਾਰੋ ਵਾਰ—ਮੁੜ ਮੁੜ ।੩।

ਜਿ—ਜਿਹੜੀ ਗੱਲ, ਜੋ ਕੁਝ । ਭਾਵੈ—ਪਸੰਦ ਆਉਂਦੀ ਹੈ । ਸਰੀਰਿ—ਸਰੀਰ ਵਿਚ । ਭਾਣੈ—(ਪ੍ਰਭੂ ਦੀ) ਰਜ਼ਾ ਵਿਚ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਸੁਭਾਇ—ਪ੍ਰਭੂ ਦੇ ਪ੍ਰੇਮ ਵਿਚ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੀ ਬੰਦਗੀ ਕਰਨ ਵਾਲੇ ਮਨੁੱਖ ਸਦਾ ਪਰਮਾਤਮਾ ਦੇ ਦਰ ਤੇ ਸੋਭਦੇ ਹਨ, ਉਹ ਸਦਾ ਗੁਰੂ ਦੇ ਪ੍ਰੇਮ ਵਿਚ ਸਦਾ-ਥਿਰ ਪ੍ਰਭੂ ਦੇ ਪ੍ਰੇਮ ਵਿਚ (ਜੁੜੇ ਰਹਿੰਦੇ ਹਨ) ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਆਤਮਕ ਅਡੋਲਤਾ ਵਿਚ ਪ੍ਰਭੂ ਦੇ ਪਿਆਰ ਵਿਚ ਲੀਨ ਰਹਿੰਦਾ ਹੈ, ਭਗਤੀ ਨਾਲ ਪਿਆਰ ਕਰਨ ਵਾਲਾ ਪ੍ਰਭੂ ਉਸ ਦੇ ਮਨ ਵਿਚ ਆ ਵੱਸਦਾ ਹੈ । ਹੇ ਭਾਈ ! ਜਦੋਂ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ, ਤਦੋਂ ਹੀ ਸਦਾ-ਥਿਰ ਪਰਮਾਤਮਾ ਵਿਚ ਉਸ ਦਾ ਮਿਲਾਪ ਹੋ ਜਾਂਦਾ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਅੰਦਰੋਂ ਹਉਮੈ ਦੂਰ ਕਰ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ, ਉਹ ਮਨੁੱਖ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ । ਪ੍ਰਭੂ ਆਪ ਉਸ ਦੇ ਮਨ ਵਿਚ ਆ ਵੱਸਦਾ ਹੈ, ਉਸ ਦੇ ਅੰਦਰ ਸ਼ਾਂਤੀ ਬਣੀ ਰਹਿੰਦੀ ਹੈ, ਉਹ ਸਦਾ ਆਨੰਦ ਵਿਚ ਆਤਮਕ ਅਡਲੋਤਾ ਵਿਚ ਲੀਨ ਰਹਿੰਦਾ ਹੈ ।੨।

ਹੇ ਭਾਈ ! ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ (ਦੇ ਪਿਆਰ) ਵਿਚ ਰੰਗੇ ਜਾਂਦੇ ਹਨ, ਉਹਨਾਂ ਦੇ ਅੰਦਰ ਸਦਾ ਖਿੜਾਉ ਬਣਿਆ ਰਹਿੰਦਾ ਹੈ । ਗੋਬਿੰਦ ਦੇ ਗੁਣ ਯਾਦ ਕਰ ਕਰ ਕੇ ਉਹਨਾਂ ਦਾ ਮਨ ਉਹਨਾਂ ਦਾ ਤਨ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਜਗਤ ਨਿੱਕੇ ਜਿਹੇ ਵਿਤ ਵਾਲਾ ਹੋਇਆ ਰਹਿੰਦਾ ਹੈ, ਮੁੜ ਮੁੜ (ਮਾਇਆ ਦੀ) ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ ।੩।

ਹੇ ਭਾਈ ! ਜਿਹੜਾ ਮਨੁੱਖ ਉਹੀ ਕੁਝ ਕਰਦਾ ਹੈ ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ (ਜਿਹੜਾ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਤੁਰਦਾ ਹੈ), ਜਿਹੜਾ ਮਨੁੱਖ ਪਰਮਾਤਮਾ ਦੇ ਭਾਣੇ ਵਿਚ ਆਪਣਾ ਚਿੱਤ ਜੋੜਦਾ ਹੈ, ਉਸ ਦੇ ਹਿਰਦੇ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ । ਹੇ ਨਾਨਕ ! ਜਿਹੜਾ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਭੂ-ਪਿਆਰ ਵਿਚ ਜੁੜ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ, ਪਰਮਾਤਮਾ ਦਾ ਨਾਮ ਉਸ ਦੇ ਮਨ ਵਿਚ ਆ ਵੱਸਦਾ ਹੈ ।੪।੫।

ਬਸੰਤੁ ਮਹਲਾ ੩ ॥ ਮਾਇਆ ਮੋਹੁ ਸਬਦਿ ਜਲਾਏ ॥ ਮਨੁ ਤਨੁ ਹਰਿਆ ਸਤਿਗੁਰ ਭਾਏ ॥ ਸਫਲਿਓੁ ਬਿਰਖੁ ਹਰਿ ਕੈ ਦੁਆਰਿ ॥ ਸਾਚੀ ਬਾਣੀ ਨਾਮ ਪਿਆਰਿ ॥੧॥ ਏ ਮਨ ਹਰਿਆ ਸਹਜ ਸੁਭਾਇ ॥ ਸਚ ਫਲੁ ਲਾਗੈ ਸਤਿਗੁਰ ਭਾਇ ॥੧॥ ਰਹਾਉ ॥ ਆਪੇ ਨੇੜੈ ਆਪੇ ਦੂਰਿ ॥ ਗੁਰ ਕੈ ਸਬਦਿ ਵੇਖੈ ਸਦ ਹਜੂਰਿ ॥ ਛਾਵ ਘਣੀ ਫੂਲੀ ਬਨਰਾਇ ॥ ਗੁਰਮੁਖਿ ਬਿਗਸੈ ਸਹਜਿ ਸੁਭਾਇ ॥੨॥ ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ ॥ ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ ॥ ਪਰਪੰਚ ਵੇਖਿ ਰਹਿਆ ਵਿਸਮਾਦੁ ॥ ਗੁਰਮੁਖਿ ਪਾਈਐ ਨਾਮ ਪ੍ਰਸਾਦੁ ॥੩॥ ਆਪੇ ਕਰਤਾ ਸਭਿ ਰਸ ਭੋਗ ॥ ਜੋ ਕਿਛੁ ਕਰੇ ਸੋਈ ਪਰੁ ਹੋਗ ॥ ਵਡਾ ਦਾਤਾ ਤਿਲੁ ਨ ਤਮਾਇ ॥ ਨਾਨਕ ਮਿਲੀਐ ਸਬਦੁ ਕਮਾਇ ॥੪॥੬॥ {ਪੰਨਾ ੧੧੭੩-੧੧੭੪}

**ਪਦ ਅਰਥ** :—ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਹਰਿਆ—ਆਤਮਕ ਜੀਵਨ ਨਾਲ ਭਰਪੂਰ । ਸਤਿਗੁਰ ਭਾਏ—ਸਤਿਗੁਰ ਭਾਇ, ਗੁਰੂ ਦੇ ਪਿਆਰ ਵਿਚ (ਟਿਕ ਕੇ) । ਸਫਲਿਓ—ਫਲ ਦੇਣ ਵਾਲਾ । ਬਿਰਖੁ—ਰੁੱਖ । ਕੈ ਦੁਆਰਿ—ਦੇ ਦਰ ਤੇ । ਸਾਚੀ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ । ਨਾਮ ਪਿਆਰਿ—ਹਰਿ-ਨਾਮ ਦੇ ਪਿਆਰ ਵਿਚ ।੧।

ਏ ਮਨ—ਹੇ ਮਨ ! {ਸੰਬੋਧਨ} । ਸਹਜ ਸੁਭਾਇ—ਆਤਮਕ ਅਡੋਲਤਾ ਦੇਣ ਵਾਲੇ ਪ੍ਰਭੂ-ਪਿਆਰ ਵਿਚ । ਸਚ ਫਲੁ—ਸਦਾ-ਥਿਰ ਪ੍ਰਭੂ ਦਾ ਨਾਮ-ਫਲ ।੧।ਰਹਾਉ।

ਆਪੇ—ਪ੍ਰਭੂ ਆਪ ਹੀ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਦ—ਸਦਾ । ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਘਣੀ—ਸੰਘਣੀ । ਫੂਲੀ—ਖਿੜੀ ਹੋਈ । ਬਨਰਾਇ—ਬਨਸਪਤੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਬਿਗਸੈ—ਖਿੜਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰਭੂ-ਪਿਆਰ ਵਿਚ ।੨।

ਅਨਦਿਨੁ—ਹਰ ਰੋਜ਼, ਹਰ ਵੇਲੇ {ਅਨੁਦਿਨਾਜ਼} । ਕਰਹਿ—ਕਰਦੇ ਹਨ {ਬਹੁ-ਬਚਨ} । ਸਤਿਗੁਰਿ—ਗੁਰੂ ਨੇ । ਜੂਠਿ ਭਰਾਂਤਿ—ਭਟਕਣਾ ਦੀ ਜੂਠ, ਭਟਕਣਾ ਦੀ ਮੈਲ । ਪਰਪੰਚ—ਜਗਤ-ਖਿਲਾਰਾ । ਵਿਸਮਾਦੁ—ਹੈਰਾਨ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਪ੍ਰਸਾਦੁ—ਖੈਰ, ਦਾਨ ।੩।

ਆਪੇ—ਆਪ ਹੀ । ਸਭਿ—ਸਾਰੇ । ਪਰੁ ਹੋਗ—ਜ਼ਰੂਰ ਹੋਵੇਗਾ । ਤਿਲੁ—ਰਤਾ ਭਰ ਭੀ । ਤਮਾਇ—ਲਾਲਚ । ਸਬਦੁ ਕਮਾਇ—ਸ਼ਬਦ ਕਮਾ ਕੇ, ਗੁਰੂ ਦੇ ਸ਼ਬਦ ਅਨੁਸਾਰ ਤੁਰ ਕੇ ।੪।

**ਅਰਥ** :—ਹੇ (ਮੇਰੇ) ਮਨ ! ਆਤਮਕ ਅਡੋਲਤਾ ਦੇਣ ਵਾਲੇ (ਗੁਰ-) ਪਿਆਰ ਵਿਚ (ਟਿਕਿਆ ਰਹੁ । ਇਸ ਤਰ੍ਹਾਂ ਤੂੰ) ਆਤਮਕ ਜੀਵਨ ਦੀ ਤਰਾਵਤ ਨਾਲ ਭਰਪੂਰ ਹੋ ਜਾਇੰਗਾ । ਹੇ ਮਨ ! ਗੁਰੂ ਦੇ ਪਿਆਰ ਦੀ ਬਰਕਤਿ ਨਾਲ (ਸਰੀਰ-ਰੁੱਖ ਨੂੰ) ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ-ਫਲ ਲੱਗਦਾ ਹੈ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਮਾਇਆ ਦਾ ਮੋਹ ਸਾੜ ਦੇਂਦਾ ਹੈ, ਗੁਰੂ ਦੇ ਪਿਆਰ ਦੀ ਬਰਕਤਿ ਨਾਲ ਉਸ ਦਾ ਮਨ ਉਸ ਦਾ ਤਨ ਆਤਮਕ ਜੀਵਨ ਨਾਲ ਭਰਪੂਰ ਹੋ ਜਾਂਦਾ ਹੈ । ਹੇ ਭਾਈ ! ਜਿਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ, ਹਰਿ-ਨਾਮ ਦੇ ਪਿਆਰ ਵਿਚ (ਟਿਕ ਕੇ ਸਦਾ) ਪਰਮਾਤਮਾ ਦੇ ਦਰ ਤੇ (ਪ੍ਰਭੂ-ਚਰਨਾਂ ਵਿਚ) ਟਿਕਿਆ ਰਹਿੰਦਾ ਹੈ ਉਸ ਦਾ (ਸਰੀਰ-) ਰੁੱਖ ਸਫਲ ਹੋ ਜਾਂਦਾ ਹੈ ।੧।

ਹੇ ਭਾਈ ! ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਜਿਹੜਾ ਮਨੁੱਖ ਪਰਮਾਤਮਾ ਨੂੰ) ਸਦਾ ਆਪਣੇ ਅੰਗ-ਸੰਗ ਵੱਸਦਾ ਵੇਖਦਾ ਹੈ (ਉਸ ਨੂੰ ਸਮਝ ਆ ਜਾਂਦੀ ਹੈ ਕਿ ਪ੍ਰਭੂ) ਆਪ ਹੀ (ਕਿਸੇ ਨੂੰ) ਨੇੜੇ (ਦਿੱਸ ਰਿਹਾ ਹੈ) ਆਪ ਹੀ (ਕਿਸੇ ਨੂੰ ਦੂਰ ਵੱਸਦਾ ਜਾਪਦਾ ਹੈ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਭੂ-ਪਿਆਰ ਵਿਚ ਜੁੜ ਕੇ (ਸਦਾ) ਆਨੰਦ-ਭਰਪੂਰ ਰਹਿੰਦਾ ਹੈ (ਉਸ ਨੂੰ ਪਰਤੱਖ ਦਿੱਸਦਾ ਹੈ ਕਿ ਪਰਮਾਤਮਾ ਦੀ ਜੋਤਿ-ਅਗਨੀ ਨਾਲ ਹੀ) ਸਾਰੀ ਬਨਸਪਤੀ ਸੰਘਣੀ ਛਾਂ ਵਾਲੀ ਹੈ ਤੇ ਖਿੜੀ ਹੋਈ ਹੈ ।੨।

ਹੇ ਭਾਈ ! ਜਿਹੜੇ ਮਨੁੱਖ ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਗੁਰੂ ਨੇ ਉਹਨਾਂ ਦੇ ਅੰਦਰੋਂ (ਮਾਇਆ ਦੀ ਖ਼ਾਤਰ) ਭਟਕਣਾ ਦੀ ਮੈਲ ਦੂਰ ਕਰ ਦਿੱਤੀ ਹੈ । ਹੇ ਭਾਈ ! ਗੁਰੂ ਦੇ ਸਨਮੁਖ ਰਿਹਾਂ ਪਰਮਾਤਮਾ ਦੇ ਨਾਮ ਦੀ ਦਾਤਿ ਮਿਲਦੀ ਹੈ (ਜਿਸ ਨੂੰ ਇਹ ਦਾਤਿ ਮਿਲਦੀ ਹੈ ਉਹ ਮਨੁੱਖ ਪਰਮਾਤਮਾ ਦੀ ਰਚੀ ਇਸ) ਜਗਤ-ਖੇਡ ਨੂੰ ਵੇਖ ਕੇ 'ਵਾਹ ਵਾਹ' ਕਰ ਉੱਠਦਾ ਹੈ ।੩।

ਹੇ ਭਾਈ ! (ਪਰਮਾਤਮਾ ਸਭ ਥਾਈਂ ਵਿਆਪਕ ਹੋ ਕੇ) ਆਪ ਹੀ ਸਾਰੇ ਰਸ ਭੋਗ ਰਿਹਾ ਹੈ । ਜੋ ਕੁਝ ਉਹ ਪ੍ਰਭੂ ਕਰਨਾ ਚਾਹੁੰਦਾ ਹੈ ਜ਼ਰੂਰ ਉਹੀ ਹੁੰਦਾ ਹੈ । ਉਹ ਪਰਮਾਤਮਾ ਸਭ ਤੋਂ ਵੱਡਾ ਦਾਤਾ ਹੈ, ਉਸ ਨੂੰ ਆਪ ਨੂੰ ਰਤਾ ਭਰ ਭੀ ਕੋਈ ਲਾਲਚ ਨਹੀਂ ਹੈ । ਹੇ ਨਾਨਕ ! ਗੁਰੂ ਦੇ ਸ਼ਬਦ ਨੂੰ ਆਪਣੇ ਜੀਵਨ ਵਿਚ ਢਾਲ ਕੇ (ਹੀ ਉਸ ਨੂੰ) ਮਿਲਿਆ ਜਾ ਸਕਦਾ ਹੈ ।੪।੬।

**ਬਸੰਤੁ ਮਹਲਾ ੩ ॥ ਪੂਰੈ ਭਾਗਿ ਸਚੁ ਕਾਰ ਕਮਾਵੈ ॥ ਏਕੋ ਚੇਤੈ ਫਿਰਿ ਜੋਨਿ ਨ ਆਵੈ ॥ ਸਫਲ ਜਨਮੁ ਇਸੁ ਜਗ ਮਹਿ ਆਇਆ ॥ ਸਾਚਿ ਨਾਮਿ ਸਹਜਿ ਸਮਾਇਆ ॥੧॥ ਗੁਰਮੁਖਿ ਕਾਰ ਕਰਹੁ ਲਿਵ ਲਾਇ ॥ ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ ॥੧॥ ਰਹਾਉ ॥ ਤਿਸੁ ਜਨ ਕੀ ਹੈ ਸਾਚੀ ਬਾਣੀ ॥ ਗੁਰ ਕੈ ਸਬਦਿ ਜਗ ਮਾਹਿ ਸਮਾਣੀ ॥ ਚਹੁ ਜੁਗ ਪਸਰੀ ਸਾਚੀ ਸੋਇ ॥ ਨਾਮਿ ਰਤਾ ਜਨੁ ਪਰਗਟੁ ਹੋਇ ॥੨॥ ਇਕਿ ਸਾਚੈ ਸਬਦਿ ਰਹੇ ਲਿਵ ਲਾਇ ॥ ਸੇ ਜਨ ਸਾਚੇ ਸਾਚੈ ਭਾਇ ॥ ਸਾਚੁ ਧਿਆਇਨਿ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥੩॥ ਏਕੋ ਕਰਤਾ ਅਵਰੁ ਨ ਕੋਇ ॥ ਗੁਰ ਸਬਦੀ ਮੇਲਾਵਾ ਹੋਇ ॥ ਜਿਨਿ ਸਚੁ ਸੇਵਿਆ ਤਿਨਿ ਰਸੁ ਪਾਇਆ ॥ ਨਾਨਕ ਸਹਜੇ ਨਾਮਿ ਸਮਾਇਆ ॥੪॥੭॥ {ਪੰਨਾ ੧੧੭੪}**

**ਪਦ ਅਰਥ** :—ਪੂਰੇ ਭਾਗਿ—ਵੱਡੀ ਕਿਸਮਤ ਨਾਲ । ਸਚੁ—ਸਦਾ-ਥਿਰ ਹਰਿ-ਨਾਮ । ਸਚੁ ਕਾਰ—ਸਦਾ-ਥਿਰ ਹਰਿ-ਨਾਮ (ਸਿਮਰਨ ਦੀ) ਕਾਰ । ਏਕੋ—ਇਕ ਪਰਮਾਤਮਾ ਨੂੰ ਹੀ । ਚੇਤੈ—ਯਾਦ ਕਰਦਾ ਹੈ । ਸਫਲ—ਕਾਮਯਾਬ । ਸਾਚਿ ਨਾਮਿ—ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੧।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਲਿਵ ਲਾਇ—ਸੁਰਤਿ ਜੋੜ ਕੇ । ਸੇਵਹੁ—ਸਿਮਰੋ । ਆਪੁ—ਆਪਾ-ਭਾਵ ।੧।ਰਹਾਉ।

ਸਾਚੀ ਬਾਣੀ—ਸਦਾ ਕਾਇਮ ਰਹਿਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਪਸਰੀ—ਖਿਲਰੀ ਹੋਈ ਹੈ । ਸੋਇ—ਸੋਭਾ । ਨਾਮਿ—ਨਾਮ ਵਿਚ । ਰਤਾ—ਰੰਗਿਆ ਹੋਇਆ । ਜਨੁ—ਭਗਤ ।੨।

ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ਕਈ । ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ । ਸਾਚੈ ਭਾਇ—ਸਦਾ-ਥਿਰ ਪ੍ਰਭੂ ਦੇ ਪਿਆਰ ਵਿਚ । ਸਾਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਦੇਖਿ—ਵੇਖ ਕੇ । ਹਜੂਰਿ—ਅੰਗ-ਸੰਗ (ਵੱਸਦਾ) । ਪੰਕਜ—ਕੌਲ ਫੁੱਲ । ਪਗ—ਪੈਰ । ਪਗ ਪੰਕਜ—ਕੌਲ ਫੁੱਲ ਵਰਗੇ ਸੋਹਣੇ ਚਰਨ ।੩।

ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਜਿਨਿ—ਜਿਸ (ਮਨੁੱਖ) ਨੇ । ਸਚੁ—ਸਦਾ-ਥਿਰ ਪ੍ਰਭੂ । ਸੇਵਿਆ—ਸਿਮਰਿਆ । ਤਿਨਿ—ਉਸ ਨੇ {ਇਕ-ਵਚਨ} । ਸਹਜੇ—ਆਤਮਕ ਅਡੋਲਤਾ ਵਿਚ । ਨਾਮਿ—ਨਾਮ ਵਿਚ ।੪।

**ਅਰਥ** :—ਹੇ ਭਾਈ ! ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਕੇ ਪਰਮਾਤਮਾ ਦਾ ਨਾਮ ਸਿਮਰਿਆ ਕਰੋ । ਗੁਰੂ ਦੀ ਸਰਨ ਪੈ ਕੇ ਸੁਰਤਿ ਜੋੜ ਕੇ ਕਾਰ ਕਰਦੇ ਰਿਹਾ ਕਰੋ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਵੱਡੀ ਕਿਸਮਤ ਨਾਲ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਾਰ ਕਰਦਾ ਹੈ, ਜਿਹੜਾ ਮਨੁੱਖ ਸਿਰਫ਼ ਇਕ ਪਰਮਾਤਮਾ ਨੂੰ ਹੀ ਚਿੱਤ ਵਿਚ ਟਿਕਾਂਦਾ ਹੈ, ਉਹ ਮੁੜ ਮੁੜ ਜੂਨਾਂ ਵਿਚ ਨਹੀਂ ਪੈਂਦਾ । ਇਸ ਜਗਤ ਵਿਚ ਆਇਆ ਹੋਇਆ ਉਹ ਮਨੁੱਖ ਕਾਮਯਾਬ ਜ਼ਿੰਦਗੀ ਵਾਲਾ ਹੈ, ਜੋ ਸਦਾ-ਥਿਰ ਹਰਿ-ਨਾਮ ਵਿਚ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਸਦਾ ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦਾ ਹੈ, ਉਸ ਮਨੁੱਖ ਦੀ ਟੇਕ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਉਹ ਬਾਣੀ ਬਣ ਜਾਂਦੀ ਹੈ ਜਿਹੜੀ ਸਾਰੇ ਜਗਤ ਵਿਚ (ਜੀਵਨ-ਰੌ ਹੋ ਕੇ) ਸਮਾਈ ਹੋਈ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਰੰਗਿਆ ਹੋਇਆ ਮਨੁੱਖ (ਜਗਤ ਵਿਚ) ਪ੍ਰਸਿੱਧ ਹੋ ਜਾਂਦਾ ਹੈ, ਉਸ ਦੀ ਅਟੱਲ ਸੋਭਾ ਚੌਹਾਂ ਜੁਗਾਂ ਵਿਚ ਖਿਲਰੀ ਰਹਿੰਦੀ ਹੈ ।੨।

ਹੇ ਭਾਈ ! ਕਈ ਅਜਿਹੇ ਮਨੁੱਖ ਹਨ ਜੋ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਸੁਰਤਿ ਜੋੜੀ ਰੱਖਦੇ ਹਨ । ਸਦਾ-ਥਿਰ ਪ੍ਰਭੂ ਦੇ ਪ੍ਰੇਮ ਵਿਚ ਟਿਕ ਕੇ ਉਹ ਮਨੁੱਖ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦੇ ਹਨ । ਉਹ ਮਨੁੱਖ ਸਦਾ-ਥਿਰ ਪ੍ਰਭੂ ਨੂੰ ਆਪਣੇ ਅੰਗ-ਸੰਗ ਵੱਸਦਾ ਵੇਖ ਕੇ ਉਸ ਦਾ ਨਾਮ ਸਿਮਰਦੇ ਰਹਿੰਦੇ ਹਨ, ਅਤੇ ਸੰਤ ਜਨਾਂ ਦੇ ਸੋਹਣੇ ਚਰਨਾਂ ਦੀ ਧੂੜ (ਆਪਣੇ ਮੱਥੇ ਤੇ ਲਾਂਦੇ ਹਨ) ।੩।

ਹੇ ਨਾਨਕ ! ਜਿਸ ਮਨੁੱਖ ਨੇ ਸਦਾ-ਥਿਰ ਹਰਿ-ਨਾਮ ਸਿਮਰਿਆ ਹੈ, ਉਸ ਨੇ ਆਤਮਕ ਆਨੰਦ ਮਾਣਿਆ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਹਰਿ-ਨਾਮ ਵਿਚ ਲੀਨ ਰਹਿੰਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਨਾਲ) ਉਸ ਦਾ ਮਿਲਾਪ ਹੋ ਜਾਂਦਾ ਹੈ । ਉਸ ਨੂੰ (ਹਰ ਥਾਂ) ਇਕ ਕਰਤਾਰ ਹੀ ਦਿੱਸਦਾ ਹੈ, ਉਸ ਤੋਂ ਬਿਨਾ ਕੋਈ ਹੋਰ ਉਸ ਨੂੰ ਨਜ਼ਰੀਂ ਨਹੀਂ ਆਉਂਦਾ ।੪।੭।

**ਬਸੰਤੁ ਮਹਲਾ ੩ ॥ ਭਗਤਿ ਕਰਹਿ ਜਨ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥ ਹਰਿ ਸੇਤੀ ਸਦ ਰਹਹਿ ਲਿਵ ਲਾਇ ॥ ਪੂਰੈ ਸਤਿਗੁਰਿ ਦੀਆ ਬੁਝਾਇ ॥੧॥ ਦਾਸਾ ਕਾ ਦਾਸੁ ਵਿਰਲਾ ਕੋਈ ਹੋਇ ॥ ਊਤਮ ਪਦਵੀ ਪਾਵੈ ਸੋਇ ॥੧॥ ਰਹਾਉ ॥ ਏਕੋ ਸੇਵਹੁ ਅਵਰੁ ਨ ਕੋਇ ॥ ਜਿਤੁ ਸੇਵਿਐ ਸਦਾ ਸੁਖੁ ਹੋਇ ॥ ਨਾ ਓਹੁ ਮਰੈ ਨ ਆਵੈ ਜਾਇ ॥ ਤਿਸੁ ਬਿਨੁ ਅਵਰੁ ਸੇਵੀ ਕਿਉ ਮਾਇ ॥੨॥ ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ ॥ ਆਪੁ ਮਾਰਿ ਸਹਜੇ ਨਾਮਿ ਸਮਾਣਿਆ ॥ ਗੁਰਮੁਖਿ ਨਾਮੁ ਪਰਾਪਤਿ ਹੋਇ ॥ ਮਨੁ ਨਿਰਮਲੁ ਨਿਰਮਲ ਸਚੁ ਸੋਇ ॥੩॥ ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਣੁ ॥ ਸਾਚ ਸਬਦਿ ਪ੍ਰਭੁ ਏਕੁ ਸਿਞਾਣੁ ॥ ਹਰਿ ਰਸੁ ਚਾਖੈ ਤਾਂ ਸੁਧਿ ਹੋਇ ॥ ਨਾਨਕ ਨਾਮਿ ਰਤੇ ਸਚੁ ਸੋਇ ॥੪॥੮॥ {ਪੰਨਾ ੧੧੭੪}**

**ਪਦ ਅਰਥ** :— ਕਰਹਿ—ਕਰਦੇ ਹਨ {ਬਹੁ-ਵਚਨ} । ਜਨ—ਸੇਵਕ {ਬਹੁ-ਵਚਨ} । ਦੇਖਿ—ਵੇਖ ਕੇ । ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਪਗ—ਚਰਨ । ਪੰਕਜ—ਕੌਲ-ਫੁੱਲ {ਪੰਕ—ਚਿੱਕੜ । ਜ—ਜੰਮਿਆ ਹੋਇਆ} । ਸੇਤੀ—ਨਾਲ । ਸਦ—ਸਦਾ । ਲਿਵ—ਲਗਨ । ਸਤਿਗੁਰਿ—ਗੁਰੂ ਨੇ ।੧।

ਪਦਵੀ—ਆਤਮਕ ਦਰਜਾ ।੧।ਰਹਾਉ।

ਸੇਵਹੁ—ਸਿਮਰੋ । ਜਿਤੁ—ਜਿਸ ਦੀ ਰਾਹੀਂ । ਜਿਤੁ ਸੇਵਿਐ—ਜਿਸ ਦੀ ਭਗਤੀ ਕਰਨ ਨਾਲ । ਆਵੈ—ਜੰਮਦਾ । ਜਾਇ—ਮਰਦਾ । ਅਵਰੁ—ਹੋਰ । ਸੇਵੀ—ਸੇਵੀਂ, ਮੈਂ ਸੇਵਾਂ । ਮਾਇ—ਹੇ ਮਾਂ ! ।੨।

ਸਾਚੇ—ਅਟੱਲ ਜੀਵਨ ਵਾਲੇ, ਸਦਾ-ਥਿਰ ਪ੍ਰਭੂ ਦਾ ਰੂਪ । ਸਾਚੁ—ਸਦਾ-ਥਿਰ ਪ੍ਰਭੂ । ਪਛਾਨਿਆ—ਸਾਂਝ ਪਾਈ । ਆਪੁ—ਆਪਾ-ਭਾਵ । ਸਹਜੇ—ਆਤਮਕ ਅਡੋਲਤਾ ਵਿਚ । ਨਾਮਿ—ਨਾਮ ਵਿਚ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਸਚੁ ਸੋਇ—ਉਹ ਸਦਾ-ਥਿਰ ਪ੍ਰਭੂ ।੩।

ਜਿਨਿ—ਜਿਸ (ਪ੍ਰਭੂ) ਨੇ । ਗਿਆਨੁ—ਆਤਮਕ ਜੀਵਨ ਦੀ ਸੂਝ । ਜਾਣੁ—ਸਾਂਝ ਪਾ ਲੈ । ਸਾਚ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ । ਸਿਞਾਣੁ—ਸਾਂਝ ਪਾ । ਸੁਧਿ—ਸੂਝ । ਨਾਮਿ ਰਤੇ—ਨਾਮ ਵਿਚ ਰੰਗੀਜ ਕੇ ।੪।

**ਅਰਥ** :—ਹੇ ਭਾਈ ! ਕੋਈ ਵਿਰਲਾ ਮਨੁੱਖ (ਪਰਮਾਤਮਾ ਦੇ) ਸੇਵਕਾਂ ਦਾ ਸੇਵਕ ਬਣਦਾ ਹੈ, (ਜਿਹੜਾ ਮਨੁੱਖ ਬਣਦਾ ਹੈ) ਉਹ ਸ੍ਰੇਸ਼ਟ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ।੧।ਰਹਾਉ।

ਹੇ ਭਾਈ ! ਭਗਤ-ਜਨ ਪਰਮਾਤਮਾ ਨੂੰ ਅੰਗ-ਸੰਗ ਵੱਸਦਾ ਵੇਖ ਕੇ ਉਸ ਦੀ ਭਗਤੀ ਕਰਦੇ ਹਨ, ਸੰਤ ਜਨਾਂ ਦੇ ਸੋਹਣੇ ਚਰਨਾਂ ਦੀ ਧੂੜ (ਆਪਣੇ ਮੱਥੇ ਤੇ ਲਾਂਦੇ ਹਨ) ਉਹ ਸਦਾ ਪਰਮਾਤਮਾ ਨਾਲ ਆਪਣੀ ਸੁਰਤਿ ਜੋੜੀ ਰੱਖਦੇ ਹਨ । ਪੂਰੇ ਗੁਰੂ ਨੇ ਉਹਨਾਂ ਨੂੰ ਇਹ ਸਮਝ ਬਖ਼ਸ਼ੀ ਹੁੰਦੀ ਹੈ ।੧।

ਹੇ ਭਾਈ ! ਉਸ ਇਕ ਪਰਮਾਤਮਾ ਦੀ ਭਗਤੀ ਕਰਿਆ ਕਰੋ, ਜਿਸ ਵਰਗਾ ਹੋਰ ਕੋਈ ਨਹੀਂ ਹੈ, ਤੇ ਜਿਸ ਦੀ ਭਗਤੀ ਕੀਤਿਆਂ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ । ਹੇ (ਮੇਰੀ) ਮਾਂ ! ਉਹ ਪਰਮਾਤਮਾ ਨਾਹ ਕਦੇ ਮਰਦਾ ਹੈ, ਨਾਹ ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ । ਮੈਂ ਉਸ ਤੋਂ ਬਿਨਾ ਕਿਸੇ ਹੋਰ ਦੀ ਭਗਤੀ ਕਿਉਂ ਕਰਾਂ ? ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾ ਲਈ, ਉਹ ਅਟੱਲ ਜੀਵਨ ਵਾਲੇ ਹੋ ਗਏ । ਉਹ ਮਨੁੱਖ ਆਪਾ-ਭਾਵ ਗਵਾ ਕੇ ਆਤਮਕ ਅਡੋਲਤਾ ਵਿਚ ਹਰਿ-ਨਾਮ ਵਿਚ ਲੀਨ ਰਹਿੰਦੇ ਹਨ । ਹੇ ਭਾਈ ! ਪਰਮਾਤਮਾ ਦਾ ਨਾਮ ਗੁਰੂ ਦੀ ਸਰਨ ਪਿਆਂ ਮਿਲਦਾ ਹੈ, (ਜਿਸ ਨੂੰ ਮਿਲਦਾ ਹੈ ਉਸ ਦਾ) ਮਨ ਪਵਿੱਤਰ ਹੋ ਜਾਂਦਾ ਹੈ, (ਉਸ ਨੂੰ) ਸਦਾ-ਥਿਰ ਤੇ ਪਵਿੱਤਰ ਪਰਮਾਤਮਾ (ਹੀ ਹਰ ਥਾਂ ਦਿੱਸਦਾ ਹੈ) ।੩।

ਹੇ ਭਾਈ ! ਜਿਸ (ਪਰਮਾਤਮਾ) ਨੇ (ਤੇਰੇ ਅੰਦਰ) ਆਤਮਕ ਜੀਵਨ ਦੀ ਸੂਝ ਪੈਦਾ ਕੀਤੀ ਹੈ, ਉਸ ਨਾਲ ਸਦਾ ਡੂੰਘੀ ਸਾਂਝ ਪਾਈ ਰੱਖ । ਉਸ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੀ ਰਾਹੀਂ ਉਸ ਇਕ ਪਰਮਾਤਮਾ ਨਾਲ ਜਾਣ-ਪਛਾਣ ਬਣਾਈ ਰੱਖ । ਹੇ ਨਾਨਕ ! ਜਦੋਂ ਮਨੁੱਖ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਦਾ ਹੈ ਤਦੋਂ (ਉਸ ਨੂੰ ਉੱਚੇ ਆਤਮਕ ਜੀਵਨ ਦੀ) ਸਮਝ ਪ੍ਰਾਪਤ ਹੋ ਜਾਂਦੀ ਹੈ । ਨਾਮ ਵਿਚ ਰੰਗੀਜ ਕੇ ਉਹ ਸਦਾ-ਥਿਰ ਪ੍ਰਭੂ (ਉਸ ਨੂੰ ਹਰ ਥਾਂ ਵੱਸਦਾ ਦਿੱਸਦਾ ਹੈ) ।੪।੮।

**ਬਸੰਤੁ ਮਹਲਾ ੩ ॥ ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ ॥ ਸਾਚੀ ਬਾਣੀ ਨਾਮ ਪਿਆਰੁ ॥ ਮਨਮੁਖ ਭੂਲੇ ਕਾਹੇ ਆਏ ॥ ਨਾਮਹੁ ਭੂਲੇ ਜਨਮੁ ਗਵਾਏ ॥੧॥ ਜੀਵਤ ਮਰੈ ਮਰਿ ਮਰਣੁ ਸਵਾਰੈ ॥ ਗੁਰ ਕੈ ਸਬਦਿ ਸਾਚੁ ਉਰ ਧਾਰੈ ॥੧॥ ਰਹਾਉ ॥ ਗੁਰਮੁਖਿ ਸਚੁ ਭੋਜਨੁ ਪਵਿਤੁ ਸਰੀਰਾ ॥ ਮਨੁ ਨਿਰਮਲੁ ਸਦ ਗੁਣੀ ਗਹੀਰਾ ॥ ਜੰਮੈ ਮਰੈ ਨ ਆਵੈ ਜਾਇ ॥ ਗੁਰ ਪਰਸਾਦੀ ਸਾਚਿ ਸਮਾਇ ॥੨॥ ਸਾਚਾ ਸੇਵਹੁ ਸਾਚੁ ਪਛਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥ ਦਰਿ ਸਾਚੈ ਸਚੁ ਸੋਭਾ ਹੋਇ ॥ ਨਿਜ ਘਰਿ ਵਾਸਾ ਪਾਵੈ ਸੋਇ ॥੩॥ ਆਪਿ ਅਭੁਲੁ ਸਚਾ ਸਚੁ ਸੋਇ ॥ ਹੋਰਿ ਸਭਿ ਭੂਲਹਿ ਦੂਜੈ ਪਤਿ ਖੋਇ ॥ ਸਾਚਾ ਸੇਵਹੁ ਸਾਚੀ ਬਾਣੀ ॥ ਨਾਨਕ ਨਾਮੇ ਸਾਚਿ ਸਮਾਣੀ ॥੪॥੯॥ {ਪੰਨਾ ੧੧੭੪}**

**ਪਦ ਅਰਥ** :—ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਕਰਹਿ—ਕਰਦੇ ਹਨ {ਬਹੁ-ਵਚਨ} । ਉਧਾਰੁ—ਪਾਰ-ਉਤਾਰਾ । ਸਾਚੀ ਬਾਣੀ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ । ਨਾਮ ਪਿਆਰੁ—ਨਾਮ ਦਾ ਪਿਆਰ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਕਾਹੇ ਆਏ—ਭਾਵ, ਜੀਵਨ ਵਿਅਰਥ ਗਵਾ ਗਏ । ਭੂਲੇ—ਕੁਰਾਹੇ ਪਏ ਹੋਏ । ਨਾਮਹੁ—ਨਾਮ ਤੋਂ । ਗਵਾਏ—ਗਵਾਇ, ਗਵਾ ਕੇ ।੧।

ਜੀਵਤ ਮਰੈ—ਜੀਉਂਦਾ ਮਰਦਾ ਹੈ, ਦੁਨੀਆ ਦੀ ਕਿਰਤ-ਕਾਰ ਕਰਦਾ ਵਿਕਾਰਾਂ ਵਲੋਂ ਮਰਦਾ ਹੈ । ਮਰਿ—ਮਰ ਕੇ, ਵਿਕਾਰਾਂ ਵਲੋਂ ਬਚਿਆ ਰਹਿ ਕੇ । ਮਰਣੁ—ਮੌਤ, ਵਿਕਾਰਾਂ ਵਲੋਂ ਮੌਤ, ਵਿਕਾਰਾਂ ਦੀ ਮਾਰ ਤੋਂ ਬਚਿਆ ਹੋਇਆ ਜੀਵਨ । ਸਵਾਰੈ—ਸੋਹਣਾ ਬਣਾ ਲੈਂਦਾ ਹੈ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਾਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਉਰ—ਹਿਰਦਾ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਚੁ—ਸਦਾ-ਥਿਰ ਹਰਿ-ਨਾਮ । ਭੋਜਨੁ—(ਆਤਮਕ ਜੀਵਨ ਦੀ) ਖ਼ੁਰਾਕ । ਸਦ—ਸਦਾ । ਗੁਣੀ ਗਹੀਰਾ—ਗੁਣਾਂ ਦਾ ਮਾਲਕ ਡੂੰਘੇ ਜਿਗਰੇ ਵਾਲਾ ਪ੍ਰਭੂ । ਪਰਸਾਦੀ—ਕਿਰਪਾ ਨਾਲ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ ।੨।

ਸੇਵਹੁ—ਸਿਮਰਿਆ ਕਰੋ । ਪਛਾਣੈ—ਸਾਂਝ ਪਾਂਦਾ ਹੈ । ਦਰਿ—ਦਰ ਤੇ । ਨੀਸਾਣੈ—ਨਿਸ਼ਾਨ, ਰਾਹਦਾਰੀ, ਪਰਵਾਨਾ । ਸਚੁ—ਸਦਾ-ਥਿਰ ਹਰਿ-ਨਾਮ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਨਿਜ ਘਰਿ—ਆਪਣੇ ਘਰ ਵਿਚ ।੩।

ਹੋਰਿ—{ਲਫ਼ਜ਼ 'ਹੋਰ' ਤੋਂ ਬਹੁ-ਵਚਨ} । ਸਭਿ—ਸਾਰੇ । ਭੂਲਹਿ—ਕੁਰਾਹੇ ਪਏ ਰਹਿੰਦੇ ਹਨ । ਦੂਜੈ—ਮਾਇਆ (ਦੇ ਪਿਆਰ) ਵਿਚ । ਪਤਿ—ਇੱਜ਼ਤ । ਖੋਇ—ਗਵਾ ਕੇ । ਨਾਮੇ—ਨਾਮ ਦੀ ਰਾਹੀਂ ।੪।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ । ਵਿਕਾਰਾਂ ਵਲੋਂ ਮਰ ਕੇ ਉਹ ਮਨੁੱਖ ਵਿਕਾਰਾਂ ਤੋਂ ਬਚੇ ਹੋਏ ਆਪਣੇ ਜੀਵਨ ਨੂੰ ਸੋਹਣਾ ਬਣਾ ਲੈਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਰੰਗੇ ਹੋਏ ਮਨੁੱਖ (ਆਪਣੀਆਂ ਸਾਰੀਆਂ) ਕੁਲਾਂ ਦਾ (ਭੀ) ਪਾਰ-ਉਤਾਰਾ ਕਰ ਲੈਂਦੇ ਹਨ । ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ (ਉਹਨਾਂ ਦੇ ਹਿਰਦੇ ਵਿਚ ਟਿਕੀ ਰਹਿੰਦੀ ਹੈ), ਹਰਿ-ਨਾਮ ਦਾ ਪਿਆਰ (ਉਹਨਾਂ ਦੇ ਮਨ ਵਿਚ ਵੱਸਿਆ ਰਹਿੰਦਾ ਹੈ) ।

ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਕੁਰਾਹੇ ਪਏ ਰਹਿੰਦੇ ਹਨ, ਨਾਮ ਤੋਂ ਖੁੰਝ ਕੇ ਜੀਵਨ ਅਜਾਈਂ ਗਵਾ ਕੇ ਉਹ ਜਗਤ ਵਿਚ ਜਿਹੇ ਆਏ ਜਿਹੇ ਨਾਹ ਆਏ ।੧।

ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਹੜਾ ਮਨੁੱਖ ਸਦਾ-ਥਿਰ ਹਰਿ-ਨਾਮ ਨੂੰ (ਆਪਣੇ ਆਤਮਕ ਜੀਵਨ ਦੀ) ਖ਼ੁਰਾਕ ਬਣਾਂਦਾ ਹੈ, ਉਸ ਦਾ ਸਰੀਰ ਪਵਿੱਤਰ ਹੋ ਜਾਂਦਾ ਹੈ, ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ । ਗੁਣਾਂ ਦਾ ਮਾਲਕ ਡੂੰਘੇ ਜਿਗਰੇ ਵਾਲਾ ਹਰੀ ਸਦਾ (ਉਸ ਦੇ ਅੰਦਰ ਵੱਸਦਾ ਹੈ) । ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਗੁਰੂ ਦੀ ਕਿਰਪਾ ਨਾਲ ਉਹ ਸਦਾ-ਥਿਰ ਹਰਿ-ਨਾਮ ਵਿਚ ਲੀਨ ਰਹਿੰਦਾ ਹੈ ।੨।

ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਭਗਤੀ ਕਰਿਆ ਕਰੋ । ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ-ਥਿਰ ਪ੍ਰਭੂ ਨਾਲ ਸਾਂਝ ਪਾਂਦਾ ਹੈ, ਪਰਮਾਤਮਾ ਦੇ ਦਰ ਤੇ ਉਸ ਨੂੰ ਆਦਰ ਮਿਲਦਾ ਹੈ । ਸਦਾ-ਥਿਰ ਹਰਿ ਨਾਮ (ਜਿਸ ਦੇ ਮਨ ਵਿਚ ਵੱਸਦਾ ਹੈ) ਸਦਾ-ਥਿਰ ਪ੍ਰਭੂ ਦੇ ਦਰ ਤੇ ਉਸ ਦੀ ਸੋਭਾ ਹੁੰਦੀ ਹੈ । ਉਹ ਮਨੁੱਖ ਆਪਣੇ ਘਰ ਵਿਚ ਟਿਕਿਆ ਰਹਿੰਦਾ ਹੈ (ਭਟਕਣਾ ਤੋਂ ਬਚਿਆ ਰਹਿੰਦਾ ਹੈ) ।੩।

ਹੇ ਭਾਈ ! ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਆਪ ਭੁੱਲਾਂ ਕਰਨ ਵਾਲਾ ਨਹੀਂ । ਹੋਰ ਸਾਰੇ ਜੀਵ ਮਾਇਆ ਦੇ ਮੋਹ ਵਿਚ ਇੱਜ਼ਤ ਗਵਾ ਕੇ (ਜ਼ਿੰਦਗੀ ਦੇ) ਗ਼ਲਤ ਰਾਹੇ ਪਏ ਰਹਿੰਦੇ ਹਨ । ਹੇ ਭਾਈ ! ਸਦਾ-ਥਿਰ ਪ੍ਰਭੂ ਦੀ ਭਗਤੀ ਕਰਦੇ ਰਿਹਾ ਕਰੋ ।

ਹੇ ਨਾਨਕ ! (ਆਖ—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ (ਟਿਕੀ ਰਹਿੰਦੀ ਹੈ) ਉਸ ਮਨੁੱਖ ਦੀ ਸੁਰਤਿ ਸਦਾ-ਥਿਰ ਹਰਿ-ਨਾਮ ਵਿਚ ਲੀਨ ਰਹਿੰਦੀ ਹੈ ।੪।੯।

**ਬਸੰਤੁ ਮਹਲਾ ੩ ॥ ਬਿਨੁ ਕਰਮਾ ਸਭ ਭਰਮਿ ਭੁਲਾਈ ॥ ਮਾਇਆ ਮੋਹਿ ਬਹੁਤੁ ਦੁਖੁ ਪਾਈ ॥ ਮਨਮੁਖ ਅੰਧੇ ਠਉਰ ਨ ਪਾਈ ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ ॥੧॥ ਹੁਕਮੁ ਮੰਨੇ ਸੋ ਜਨੁ ਪਰਵਾਣੁ ॥ ਗੁਰ ਕੈ ਸਬਦਿ ਨਾਮਿ ਨੀਸਾਣੁ ॥੧॥ ਰਹਾਉ ॥ ਸਾਚਿ ਰਤੇ ਜਿਨ੍ਹਾ ਧੁਰਿ ਲਿਖਿ ਪਾਇਆ ॥ ਹਰਿ ਕਾ ਨਾਮੁ ਸਦਾ ਮਨਿ ਭਾਇਆ ॥ ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ ॥ ਜੋਤੀ ਜੋਤਿ ਮਿਲਾਏ ਸੋਇ ॥੨॥ ਏਕੁ ਨਾਮੁ ਤਾਰੇ ਸੰਸਾਰੁ ॥ ਗੁਰ ਪਰਸਾਦੀ ਨਾਮ ਪਿਆਰੁ ॥ ਬਿਨੁ ਨਾਮੈ ਮੁਕਤਿ ਕਿਨੈ ਨ ਪਾਈ ॥ ਪੂਰੇ ਗੁਰ ਤੇ ਨਾਮੁ ਪਲੈ ਪਾਈ ॥੩॥ ਸੋ ਬੂਝੈ ਜਿਸੁ ਆਪਿ ਬੁਝਾਏ ॥ ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ ॥ ਜਿਨ ਇਕੁ ਜਾਤਾ ਸੇ ਜਨ ਪਰਵਾਣੁ ॥ ਨਾਨਕ ਨਾਮਿ ਰਤੇ ਦਰਿ ਨੀਸਾਣੁ ॥੪॥੧੦॥ {ਪੰਨਾ ੧੧੭੫}**

**ਪਦ ਅਰਥ** :—ਕਰਮਾ—ਕਰਮ, ਬਖ਼ਸ਼ਸ਼, ਮਿਹਰ । ਸਭ—ਸਾਰੀ ਲੁਕਾਈ । ਭਰਮਿ—ਭਟਕਣਾ ਨੇ । ਭੁਲਾਈ—ਕੁਰਾਹੇ ਪਾ ਦਿੱਤਾ ਹੈ । ਮੋਹਿ—ਮੋਹ ਵਿਚ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਅੰਧੇ—(ਆਤਮਕ ਜੀਵਨ ਵਲੋਂ) ਅੰਨ੍ਹੇ । ਠਉਰ—ਸ਼ਾਂਤੀ ਦਾ ਟਿਕਾਣਾ ।੧।

ਪਰਵਾਣੁ—(ਪ੍ਰਭੂ ਦੇ ਦਰ ਤੇ) ਕਬੂਲ । ਕੈ ਸਬਦਿ—ਦੇ ਸ਼ਬਦ ਵਿਚ । ਨਾਮਿ—ਨਾਮ ਵਿਚ । ਨੀਸਾਣੁ—ਪਰਵਾਨਾ, ਰਾਹਦਾਰੀ, ਆਦਰ ।੧।ਰਹਾਉ।

ਸਾਚਿ—ਸਦਾ-ਥਿਰ ਹਰਿ-ਨਾਮ ਵਿਚ । ਰਤੇ—ਰੰਗੇ ਹੋਏ । ਧੁਰਿ—ਧੁਰ ਦਰਗਾਹ ਤੋਂ । ਲਿਖਿ—ਲਿਖ ਕੇ । ਮਨਿ—ਮਨਿ ਵਿਚ । ਭਾਇਆ—ਪਿਆਰਾ ਲੱਗਾ । ਜੋਤੀ—ਪ੍ਰਭੂ ਦੀ ਜੋਤਿ ਵਿਚ । ਜੋਤਿ—ਜੀਵਾਤਮਾ ।੨।

ਤਾਰੇ—ਪਾਰ ਲੰਘਾਂਦਾ ਹੈ । ਪਰਸਾਦੀ—ਕਿਰਪਾ ਨਾਲ । ਨਾਮ ਪਿਆਰੁ—ਨਾਮ ਦਾ ਪਿਆਰ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਤੇ—ਤੋਂ । ਪਲੈ ਪਾਈ—ਪ੍ਰਾਪਤ ਕਰਦਾ ਹੈ ।੩।

ਬੂਝੈ—ਸਮਝਦਾ ਹੈ । ਬੁਝਾਏ—ਸਮਝ ਬਖ਼ਸ਼ਦਾ ਹੈ । ਦ੍ਰਿੜ੍ਹਾਏ—ਹਿਰਦੇ ਵਿਚ ਪੱਕਾ ਕਰਦਾ ਹੈ । ਜਾਤਾ—ਡੂੰਘੀ ਸਾਂਝ ਪਾ ਲਈ । ਸੇ ਜਨ—ਉਹ ਮਨੁੱਖ {ਬਹੁ-ਵਚਨ} । ਦਰਿ—ਪ੍ਰਭੂ ਦੇ ਦਰ ਤੇ ।੪।

**ਅਰਥ** :—ਹੇ ਭਾਈ ! ਜਿਹੜਾ ਮਨੁੱਖ (ਪਰਮਾਤਮਾ ਦੀ) ਰਜ਼ਾ ਨੂੰ (ਮਿੱਠਾ ਕਰ ਕੇ) ਮੰਨਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ, ਉਹ ਮਨੁੱਖ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹੋ ਜਾਂਦਾ ਹੈ, ਆਦਰ ਪ੍ਰਾਪਤ ਕਰਦਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਦੀ ਬਖ਼ਸ਼ਸ਼ ਤੋਂ ਬਿਨਾ ਸਾਰੀ (ਲੋਕਾਈ) ਨੂੰ ਭਟਕਣਾ ਨੇ ਕੁਰਾਹੇ ਪਾ ਰੱਖਿਆ ਹੈ, ਮਾਇਆ ਦੇ ਮੋਹ ਵਿਚ ਫਸ ਕੇ (ਲੋਕਾਈ) ਬਹੁਤ ਦੁਖ ਪਾਂਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਰਹਿੰਦੇ ਹਨ । (ਮੋਹ-ਗ੍ਰਸਿਆ ਮਨੁੱਖ) ਆਤਮਕ ਸ਼ਾਂਤੀ ਦਾ ਟਿਕਾਣਾ ਪ੍ਰਾਪਤ ਨਹੀਂ ਕਰ ਸਕਦਾ (ਵਿਕਾਰਾਂ ਵਿਚ ਹੀ ਫਸਿਆ ਰਹਿੰਦਾ ਹੈ, ਜਿਵੇਂ) ਗੰਦ ਦਾ ਕੀੜਾ ਗੰਦ ਵਿਚ ਹੀ ਮਸਤ ਰਹਿੰਦਾ ਹੈ ।੧।

ਹੇ ਭਾਈ ! ਜਿਨ੍ਹਾਂ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਭਗਤੀ ਦਾ ਲੇਖ ਲਿਖਿਆ ਹੁੰਦਾ ਹੈ, ਉਹ ਸਦਾ-ਥਿਰ ਹਰਿ-ਨਾਮ ਵਿਚ ਰੰਗੇ ਰਹਿੰਦੇ ਹਨ । ਪਰਮਾਤਮਾ ਦਾ ਨਾਮ ਸਦਾ ਉਹਨਾਂ ਨੂੰ ਆਪਣੇ ਮਨ ਵਿਚ ਪਿਆਰਾ ਲੱਗਦਾ ਹੈ । ਗੁਰੂ ਦੀ ਬਾਣੀ ਦੀ ਬਰਕਤਿ ਨਾਲ ਉਹਨਾਂ ਦੇ ਅੰਦਰ ਸਦਾ ਆਤਮਕ ਆਨੰਦ ਬਣਿਆ ਰਹਿੰਦਾ ਹੈ, ਬਾਣੀ ਉਹਨਾਂ ਦੀ ਜਿੰਦ ਨੂੰ ਪਰਮਾਤਮਾ ਦੀ ਜੋਤਿ ਵਿਚ ਮਿਲਾ ਦੇਂਦੀ ਹੈ ।੨।

ਹੇ ਭਾਈ ! ਪਰਮਾਤਮਾ ਦਾ ਨਾਮ ਹੀ ਜਗਤ ਨੂੰ (ਵਿਕਾਰਾਂ-ਭਰੇ ਸਮੁੰਦਰ ਤੋਂ) ਪਾਰ ਲੰਘਾਂਦਾ ਹੈ, ਪਰ ਨਾਮ ਦਾ ਪਿਆਰ ਗੁਰੂ ਦੀ ਕਿਰਪਾ ਨਾਲ ਬਣਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸੇ ਮਨੁੱਖ ਨੇ ਵਿਕਾਰਾਂ ਤੋਂ ਖ਼ਲਾਸੀ ਹਾਸਲ ਨਹੀਂ ਕੀਤੀ । ਨਾਮ ਪੂਰੇ ਗੁਰੂ ਤੋਂ ਮਿਲਦਾ ਹੈ ।੩।

ਹੇ ਭਾਈ ! (ਆਤਮਕ ਜੀਵਨ ਦਾ ਸਹੀ ਰਸਤਾ) ਉਹ ਮਨੁੱਖ ਸਮਝਦਾ ਹੈ ਜਿਸ ਨੂੰ ਪਰਮਾਤਮਾ ਆਪ ਸਮਝਾਂਦਾ ਹੈ, ਪਰਮਾਤਮਾ ਉਸ ਨੂੰ ਗੁਰੂ ਦੀ ਸਰਨ ਪਾ ਕੇ ਉਸ ਦੇ ਹਿਰਦੇ ਵਿਚ ਆਪਣਾ ਨਾਮ ਪੱਕਾ ਕਰਦਾ ਹੈ । ਹੇ ਨਾਨਕ ! ਜਿਨ੍ਹਾਂ ਨੇ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ, ਉਹ ਪਰਮਾਤਮਾ ਦੇ ਦਰ ਤੇ ਕਬੂਲ ਹੋ ਗਏ, ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਰੰਗੇ ਗਏ, ਪਰਮਾਤਮਾ ਦੇ ਦਰ ਤੇ ਉਹਨਾਂ ਨੂੰ ਆਦਰ ਮਿਲਿਆ ।੪।੧੦।

**ਬਸੰਤੁ ਮਹਲਾ ੩ ॥ ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥ ਆਪੇ ਆਪਿ ਵਸੈ ਮਨਿ ਆਏ ॥ ਨਿਹਚਲ ਮਤਿ ਸਦਾ ਮਨ ਧੀਰ ॥ ਹਰਿ ਗੁਣ ਗਾਵੈ ਗੁਣੀ ਗਹੀਰ ॥੧॥ ਨਾਮਹੁ ਭੂਲੇ ਮਰਹਿ ਬਿਖੁ ਖਾਇ ॥ ਬ੍ਰਿਥਾ ਜਨਮੁ ਫਿਰਿ ਆਵਹਿ ਜਾਇ ॥੧॥ ਰਹਾਉ ॥ ਬਹੁ ਭੇਖ ਕਰਹਿ ਮਨਿ ਸਾਂਤਿ ਨ ਹੋਇ ॥ ਬਹੁ ਅਭਿਮਾਨਿ ਅਪਣੀ ਪਤਿ ਖੋਇ ॥ ਸੇ ਵਡਭਾਗੀ ਜਿਨ ਸਬਦੁ ਪਛਾਣਿਆ ॥ ਬਾਹਰਿ ਜਾਦਾ ਘਰ ਮਹਿ ਆਣਿਆ ॥੨॥ ਘਰ ਮਹਿ ਵਸਤੁ ਅਗਮ ਅਪਾਰਾ ॥ ਗੁਰਮਤਿ ਖੋਜਹਿ ਸਬਦਿ ਬੀਚਾਰਾ ॥ ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ ॥ ਸਦਾ ਰੰਗਿ ਰਾਤੇ ਸਚਿ ਸਮਾਹਿ ॥੩॥ ਆਪਿ ਕਰੇ ਕਿਛੁ ਕਰਣੁ ਨ ਜਾਇ ॥ ਆਪੇ ਭਾਵੈ ਲਏ ਮਿਲਾਇ ॥ ਤਿਸ ਤੇ ਨੇੜੈ ਨਾਹੀ ਕੋ ਦੂਰਿ ॥ ਨਾਨਕ ਨਾਮਿ ਰਹਿਆ ਭਰਪੂਰਿ ॥੪॥੧੧॥ {ਪੰਨਾ ੧੧੭੫}**

**ਪਦ ਅਰਥ** :—ਕਰੇ—(ਪਰਮਾਤਮਾ) ਕਰਦਾ ਹੈ । ਆਪੇ—ਆਪ ਹੀ । ਮਨਿ—ਮਨ ਵਿਚ । ਆਏ—ਆਇ, ਆ ਕੇ । ਨਿਹਚਲ—ਨਾਹ ਡੋਲਣ ਵਾਲੀ । ਮਨ ਧੀਰ—ਮਨ ਦੀ ਧੀਰਜ । ਗਾਵੈ—ਗਾਂਦਾ ਹੈ । ਗੁਣੀ ਗਹੀਰ ਹਰਿ ਗੁਣ—ਗੁਣਾਂ ਦੇ ਖ਼ਜ਼ਾਨੇ ਅਤੇ ਵੱਡੇ ਜਿਗਰੇ ਵਾਲੇ ਹਰੀ ਦੇ ਗੁਣ ।੧।

ਨਾਮਹੁ—ਨਾਮ ਤੋਂ । ਮਰਹਿ—ਆਤਮਕ ਮੌਤੇ ਮਰਦੇ ਹਨ । ਬਿਖੁ—(ਆਤਮਕ ਮੌਤ ਲਿਆਉਣ ਵਾਲਾ ਮਾਇਆ ਦੇ ਮੋਹ ਦਾ) ਜ਼ਹਰ । ਖਾਇ—ਖਾ ਕੇ । ਜਾਇ—ਜਾ ਕੇ, ਮਰ ਕੇ ।੧।ਰਹਾਉ।

ਸਾਂਤਿ—ਅਡੋਲਤਾ । ਅਭਿਮਾਨਿ—ਅਹੰਕਾਰ ਦੇ ਕਾਰਨ । ਪਤਿ—ਇੱਜ਼ਤ । ਖੋਇ—ਗਵਾ ਲੈਂਦਾ ਹੈ । ਸੇ—ਉਹ ਮਨੁੱਖ {ਬਹੁ-ਵਚਨ} । ਜਾਂਦਾ—ਭਟਕਦਾ (ਮਨ) । ਆਣਿਆ—ਲਿਆਂਦਾ ।੨।

ਵਸਤੁ—ਹਰਿ-ਨਾਮ ਪਦਾਰਥ । ਅਗਮ ਅਪਾਰਾ ਵਸਤੁ—ਅਪਹੁੰਚ ਤੇ ਬੇਅੰਤ ਹਰੀ ਦਾ ਨਾਮ-ਪਦਾਰਥ । ਖੋਜਹਿ—ਭਾਲਦੇ ਹਨ । ਸਬਦਿ—ਸ਼ਬਦ ਦੀ ਰਾਹੀਂ । ਬੀਚਾਰਾ—ਪ੍ਰਭੂ ਦੇ ਗੁਣਾਂ ਦੀ ਵਿਚਾਰ । ਨਵ ਨਿਧਿ—(ਧਰਤੀ ਦੇ ਸਾਰੇ) ਨੌ ਹੀ ਖ਼ਜ਼ਾਨੇ । ਰੰਗਿ—(ਪ੍ਰੇਮ) ਰੰਗ ਵਿਚ । ਸਚਿ—ਸਦਾ-ਥਿਰ ਹਰਿ-ਨਾਮ ਵਿਚ ।੩।

ਕਰਣੁ ਨ ਜਾਇ—ਕੀਤਾ ਨਹੀਂ ਜਾ ਸਕਦਾ । ਭਾਵੈ—ਚੰਗਾ ਲੱਗਦਾ ਹੈ । ਤਿਸ ਤੇ—{ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਤੇ—ਤੋਂ । ਨਾਮਿ—ਨਾਮ ਵਿਚ । ਕੋ—ਕੋਈ ਜੀਵ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਖੁੰਝੇ ਹੋਏ ਮਨੁੱਖ (ਆਤਮਕ ਮੌਤ ਲਿਆਉਣ ਵਾਲਾ ਮਾਇਆ ਦੇ ਮੋਹ ਦਾ) ਜ਼ਹਰ ਖਾ ਕੇ ਆਤਮਕ ਮੌਤ ਸਹੇੜ ਲੈਂਦੇ ਹਨ, ਉਹਨਾਂ ਦੀ ਜ਼ਿੰਦਗੀ ਵਿਅਰਥ ਚਲੀ ਜਾਂਦੀ ਹੈ, ਮੁੜ ਮੁੜ ਜੂਨਾਂ ਵਿਚ ਪਏ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਂਦਾ ਹੈ (ਅਤੇ ਗੁਰੂ ਦੀ ਰਾਹੀਂ) ਆਪ ਹੀ ਉਸ ਦੇ ਮਨ ਵਿਚ ਆ ਵੱਸਦਾ ਹੈ । ਉਹ ਮਨੁੱਖ ਗੁਣਾਂ ਦੇ ਖ਼ਜ਼ਾਨੇ ਵੱਡੇ ਜਿਗਰੇ ਵਾਲੇ ਹਰੀ ਦੇ ਗੁਣ ਗਾਂਦਾ ਰਹਿੰਦਾ ਹੈ (ਜਿਸ ਦੀ ਬਰਕਤਿ ਨਾਲ ਉਸ ਦੀ) ਮਤਿ (ਵਿਕਾਰਾਂ ਦੇ ਹੱਲਿਆਂ ਵਲੋਂ) ਅਡੋਲ ਰਹਿੰਦੀ ਹੈ, ਉਸ ਦੇ ਮਨ ਦੀ ਸਦਾ ਧੀਰਜ ਬਣੀ ਰਹਿੰਦੀ ਹੈ ।੧।

ਹੇ ਭਾਈ ! (ਨਾਮ ਤੋਂ ਖੁੰਝ ਕੇ ਜਿਹੜੇ ਮਨੁੱਖ ਨਿਰੇ) ਕਈ ਧਾਰਮਿਕ ਭੇਖ ਕਰਦੇ ਹਨ ਉਹਨਾਂ ਦੇ ਮਨ ਵਿਚ ਸ਼ਾਂਤੀ ਨਹੀਂ ਆ ਸਕਦੀ । (ਸਗੋਂ ਭੇਖ ਦੇ) ਬਹੁਤੇ ਅਹੰਕਾਰ ਦੇ ਕਾਰਨ (ਭੇਖ-ਧਾਰੀ ਮਨੁੱਖ ਲੋਕ ਪਰਲੋਕ ਵਿਚ) ਆਪਣੀ ਇੱਜ਼ਤ ਗਵਾ ਲੈਂਦਾ ਹੈ । ਹੇ ਭਾਈ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਪਾ ਲਈ ਹੈ (ਤੇ, ਸ਼ਬਦ ਦੀ ਬਰਕਤਿ ਨਾਲ ਆਪਣੇ) ਬਾਹਰ ਭਟਕਦੇ ਮਨ ਨੂੰ ਅੰਦਰ ਵਲ ਮੋੜ ਲਿਆਂਦਾ ਹੈ ।੨।

ਹੇ ਭਾਈ ! ਅਪਹੁੰਚ ਅਤੇ ਬੇਅੰਤ ਪਰਮਾਤਮਾ ਦਾ ਨਾਮ ਪਦਾਰਥ (ਮਨੁੱਖ ਦੇ) ਹਿਰਦੇ ਵਿਚ ਹੀ ਵੱਸਦਾ ਹੈ । ਗੁਰੂ ਦੀ ਮਤਿ ਉਤੇ ਤੁਰ ਕੇ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਗੁਣਾਂ ਦੀ) ਵਿਚਾਰ ਕਰ ਕੇ (ਜਿਹੜੇ ਮਨੁੱਖ ਨਾਮ-ਪਦਾਰਥ ਦੀ) ਭਾਲ ਕਰਦੇ ਹਨ, ਉਹਨਾਂ ਨੇ (ਧਰਤੀ ਦੇ) ਨੌ ਖ਼ਜ਼ਾਨਿਆਂ ਦੇ ਤੁੱਲ ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਹੀ ਲੱਭ ਲਿਆ । ਉਹ ਮਨੁੱਖ ਸਦਾ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਸਦਾ-ਥਿਰ ਹਰਿ-ਨਾਮ ਵਿਚ ਲੀਨ ਰਹਿੰਦੇ ਹਨ ।੩।

ਪਰ, ਹੇ ਭਾਈ ! (ਨਾਮ ਤੋਂ ਖੁੰਝੇ ਰਹਿਣਾ ਜਾਂ ਨਾਮ ਵਿਚ ਲੀਨ ਰਹਿਣਾ—ਇਹ ਸਭ ਕੁਝ) ਪਰਮਾਤਮਾ ਆਪ ਹੀ ਕਰਦਾ ਹੈ (ਜੀਵ ਪਾਸੋਂ ਆਪਣੇ ਆਪ) ਕੁਝ ਕੀਤਾ ਨਹੀਂ ਜਾ ਸਕਦਾ । ਜਿਸ ਉਤੇ ਪ੍ਰਭੂ ਆਪ ਹੀ ਮਿਹਰ

ਕਰਦਾ ਹੈ ਉਸ ਨੂੰ ਆਪਣੇ ਨਾਲ ਜੋੜ ਲੈਂਦਾ ਹੈ । (ਆਪਣੇ ਉੱਦਮ ਦੇ ਆਸਰੇ) ਨਾਹ ਕੋਈ ਮਨੁੱਖ ਉਸ ਤੋਂ ਨੇੜੇ ਹੈ, ਨਾਹ ਕੋਈ ਮਨੁੱਖ ਉਸ ਤੋਂ ਦੂਰ ਹੈ । ਹੇ ਨਾਨਕ ! (ਜਿਹੜਾ ਮਨੁੱਖ ਉਸ ਦੀ ਮਿਹਰ ਨਾਲ ਉਸ ਦੇ) ਨਾਮ ਵਿਚ ਟਿਕ ਜਾਂਦਾ ਹੈ, ਉਸ ਨੂੰ ਹਰ ਥਾਂ ਵਿਆਪਕ ਦਿੱਸਦਾ ਹੈ ।੪।੧੧।

**ਬਸੰਤੁ ਮਹਲਾ ੩ ॥ ਗੁਰ ਸਬਦੀ ਹਰਿ ਚੇਤਿ ਸੁਭਾਇ ॥ ਰਾਮ ਨਾਮ ਰਸਿ ਰਹੈ ਅਘਾਇ ॥ ਕੋਟ ਕੋਟੰਤਰ ਕੇ ਪਾਪ ਜਲਿ ਜਾਹਿ ॥ ਜੀਵਤ ਮਰਹਿ ਹਰਿ ਨਾਮਿ ਸਮਾਹਿ ॥੧॥ ਹਰਿ ਕੀ ਦਾਤਿ ਹਰਿ ਜੀਉ ਜਾਣੈ ॥ ਗੁਰ ਕੈ ਸਬਦਿ ਇਹੁ ਮਨੁ ਮਉਲਿਆ ਹਰਿ ਗੁਣਦਾਤਾ ਨਾਮੁ ਵਖਾਣੈ ॥੧॥ ਰਹਾਉ ॥ ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ ॥ ਬਹੁ ਸੰਜਮਿ ਸਾਂਤਿ ਨ ਪਾਵੈ ਕੋਇ ॥ ਗੁਰਮਤਿ ਨਾਮੁ ਪਰਾਪਤਿ ਹੋਇ ॥ ਵਡਭਾਗੀ ਹਰਿ ਪਾਵੈ ਸੋਇ ॥੨॥ ਕਲਿ ਮਹਿ ਰਾਮ ਨਾਮਿ ਵਡਿਆਈ ॥ ਗੁਰ ਪੂਰੇ ਤੇ ਪਾਇਆ ਜਾਈ ॥ ਨਾਮਿ ਰਤੇ ਸਦਾ ਸੁਖੁ ਪਾਈ ॥ ਬਿਨੁ ਨਾਮੈ ਹਉਮੈ ਜਲਿ ਜਾਈ ॥੩॥ ਵਡਭਾਗੀ ਹਰਿ ਨਾਮੁ ਬੀਚਾਰਾ ॥ ਛੂਟੈ ਰਾਮ ਨਾਮਿ ਦੁਖੁ ਸਾਰਾ ॥ ਹਿਰਦੈ ਵਸਿਆ ਸੁ ਬਾਹਰਿ ਪਾਸਾਰਾ ॥ ਨਾਨਕ ਜਾਣੈ ਸਭੁ ਉਪਾਵਣਹਾਰਾ ॥੪॥੧੨॥ {ਪੰਨਾ ੧੧੭੫-੧੧੭੬}**

**ਪਦ ਅਰਥ** :—ਸਬਦੀ—ਸ਼ਬਦ ਦੀ ਰਾਹੀਂ । ਚੇਤਿ—ਚੇਤ ਕੇ, ਸਿਮਰ ਕੇ । ਸੁਭਾਇ—ਪਿਆਰ ਨਾਲ । ਰਸਿ—ਰਸ ਨਾਲ । ਰਹੈ ਅਘਾਇ—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜਿਆ ਰਹਿੰਦਾ ਹੈ । ਕੋਟ—ਕਿਲ੍ਹੇ {ਬਹੁ-ਵਚਨ । 'ਕੋਟੁ' ਇਕ-ਵਚਨ} ਸਰੀਰ-ਕਿਲ੍ਹੇ । ਕੋਟ ਕੋਟੰਤਰ ਕੇ—ਕੋਟ ਕੋਟ ਅੰਤਰ ਕੇ, ਹੋਰ ਹੋਰ ਕਿਲ੍ਹਿਆਂ ਦੇ, ਅਨੇਕਾਂ ਸਰੀਰ-ਕਿਲ੍ਹਿਆਂ ਦੇ, ਅਨੇਕਾਂ ਜਨਮਾਂ ਦੇ । ਜਲਿ ਜਾਹਿ—ਸੜ ਜਾਂਦੇ ਹਨ । ਜੀਵਤ ਮਰਹਿ—ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਵਿਕਾਰਾਂ ਵਲੋਂ ਅਡੋਲ ਰਹਿੰਦੇ ਹਨ । ਨਾਮਿ—ਨਾਮ ਵਿਚ ।੧।

ਜਾਣੈ—ਜਾਣਦਾ ਹੈ {ਇਕ-ਵਚਨ} । ਮਉਲਿਆ—ਖਿੜਿਆ ਹੋਇਆ, ਆਤਮਕ ਜੀਵਨ ਨਾਲ ਭਰਪੂਰ । ਵਖਾਣੈ—(ਉਹ ਮਨੁੱਖ) ਉਚਾਰਦਾ ਹੈ । ਹਰਿ ਗੁਣ ਦਾਤਾ ਨਾਮੁ—ਹਰੀ ਦੇ ਗੁਣ (ਹਿਰਦੇ ਵਿਚ) ਪੈਦਾ ਕਰਨ ਵਾਲਾ ਹਰਿ-ਨਾਮ ।੧।ਰਹਾਉ।

ਵੇਸਿ—ਵੇਸ ਨਾਲ, ਭੇਖ ਨਾਲ । ਭ੍ਰਮਿ—(ਧਰਤੀ ਉਤੇ) ਭੌਂ ਭੌਂ ਕੇ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਸੰਜਮਿ—ਸੰਜਮ ਨਾਲ, ਕਠਨ ਤਪਾਂ ਨਾਲ, ਨਿਰੇ ਵਿਕਾਰਾਂ ਤੋਂ ਬਚਨ ਦੇ ਜਤਨ ਨਾਲ । ਸੋਇ—ਉਹ ਮਨੁੱਖ ।੨।

ਕਲਿ ਮਹਿ—ਬਖੇੜਿਆਂ-ਭਰੇ ਜਗਤ ਵਿਚ {ਨੋਟ :—ਇਥੇ ਜੁਗਾਂ ਦੇ ਨਿਰਨੇ ਦਾ ਜ਼ਿਕਰ ਨਹੀਂ ਹੈ । ਜੁਗ ਕੋਈ ਭੀ ਹੋਵੇ 'ਨਾਮਿ ਰਤੇ ਸਦਾ ਸੁਖੁ ਪਾਈ' । ਲਫ਼ਜ਼ 'ਸਦਾ' ਦੱਸਦਾ ਹੈ ਕਿ ਇਥੇ 'ਜੁਗਾਂ' ਬਾਰੇ ਵਿਚਾਰ ਨਹੀਂ ਹੈ} । ਨਾਮਿ—ਨਾਮ ਦੀ ਰਾਹੀਂ । ਤੇ—ਤੋਂ, ਦੀ ਰਾਹੀਂ । ਹਉਮੈ—ਅਹੰਕਾਰ ਵਿਚ । ਜਲਿ ਜਾਈ—ਸੜਦਾ ਹੈ, ਆਤਮਕ ਜੀਵਨ ਸੁਆਹ ਕਰ ਲੈਂਦਾ ਹੈ ।੩।

ਬੀਚਾਰਾ—ਵਿਚਾਰਦਾ, ਸੋਚ-ਮੰਡਲ ਵਿਚ ਵਸਾਂਦਾ । ਛੂਟੈ—ਮੁੱਕ ਜਾਂਦਾ ਹੈ । ਹਿਰਦੈ—ਹਿਰਦੇ ਵਿਚ । ਸੁ—ਉਹ ਪ੍ਰਭੂ । ਸਭੁ—ਹਰ ਥਾਂ (ਵੱਸਦਾ) । ਉਪਾਵਣਹਾਰਾ—ਸਿਰਜਣਹਾਰ ।੪।

**ਅਰਥ** :—ਹੇ ਭਾਈ ! ਪਰਮਾਤਮਾ ਆਪ ਹੀ ਜਾਣਦਾ ਹੈ ਕਿ ਆਪਣੇ ਨਾਮ ਦੀ ਦਾਤਿ ਕਿਸ ਨੂੰ ਦੇਣੀ ਹੈ । ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣਾਂ ਦੀ ਬਖ਼ਸ਼ਸ਼ ਕਰਨ ਵਾਲਾ ਹਰਿ-ਨਾਮ ਉਚਾਰਦਾ ਹੈ, ਉਸ ਦਾ ਇਹ ਮਨ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰੇਮ ਨਾਲ ਪਰਮਾਤਮਾ ਨੂੰ ਯਾਦ ਕਰ ਕਰ ਕੇ, ਮਨੁੱਖ ਹਰਿ-ਨਾਮ ਦੇ ਸੁਆਦ ਦੀ ਬਰਕਤਿ ਨਾਲ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜਿਆ ਰਹਿੰਦਾ ਹੈ । ਜਿਹੜੇ ਮਨੁੱਖ ਹਰਿ-ਨਾਮ ਵਿਚ ਲੀਨ ਰਹਿੰਦੇ ਹਨ, ਉਹ ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਹੀ ਮਾਇਆ ਦੇ ਮੋਹ ਵਲੋਂ ਬਚੇ ਰਹਿੰਦੇ ਹਨ, ਉਹਨਾਂ ਦੇ ਅਨੇਕਾਂ ਜਨਮਾਂ ਦੇ ਪਾਪ ਸੜ ਜਾਂਦੇ ਹਨ ।੧।

ਹੇ ਭਾਈ ! ਭਗਵੇ ਰੰਗ ਦੇ ਭੇਖ ਨਾਲ (ਧਰਤੀ ਉਤੇ) ਭੌਂ ਕੇ ਵਿਕਾਰਾਂ ਤੋਂ ਖ਼ਲਾਸੀ ਨਹੀਂ ਹੁੰਦੀ । ਕਠਨ ਤਪਾਂ ਨਾਲ ਨਿਰੇ ਵਿਕਾਰਾਂ ਤੋਂ ਬਚਣ ਦੇ ਜਤਨ ਨਾਲ ਭੀ ਕੋਈ ਮਨੁੱਖ ਆਤਮਕ ਸ਼ਾਂਤੀ ਪ੍ਰਾਪਤ ਨਹੀਂ ਕਰ ਸਕਦਾ । ਜਿਹੜਾ ਮਨੁੱਖ ਗੁਰੂ ਦੀ ਮਤਿ ਲੈਂਦਾ ਹੈ, ਉਸ ਨੂੰ ਪ੍ਰਭੂ ਦਾ ਨਾਮ ਪ੍ਰਾਪਤ ਹੁੰਦਾ ਹੈ, ਉਹ ਵਡ-ਭਾਗੀ ਮਨੁੱਖ ਪਰਮਾਤਮਾ ਨੂੰ ਮਿਲ ਪੈਂਦਾ ਹੈ ।੨।

ਹੇ ਭਾਈ ! ਇਸ ਬਖੇੜਿਆਂ-ਭਰੇ ਜਗਤ ਵਿਚ ਪਰਮਾਤਮਾ ਦੇ ਨਾਮ ਦੀ ਰਾਹੀਂ ਹੀ (ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ । ਇਹ ਨਾਮ ਪੂਰੇ ਗੁਰੂ ਪਾਸੋਂ ਹੀ ਮਿਲਦਾ ਹੈ । ਹਰਿ-ਨਾਮ (ਦੇ ਪਿਆਰ-ਰੰਗ) ਵਿਚ ਰੰਗੀਜ ਕੇ ਮਨੁੱਖ ਸਦਾ (ਹਰੇਕ ਜੁਗ ਵਿਚ) ਸੁਖ ਮਾਣਦਾ ਹੈ । ਨਾਮ ਤੋਂ ਬਿਨਾ ਮਨੁੱਖ ਹਉਮੈ ਦੀ ਅੱਗ ਵਿਚ ਆਪਣਾ ਆਤਮਕ ਜੀਵਨ ਸੁਆਹ ਕਰ ਲੈਂਦਾ ਹੈ ।੩।

ਹੇ ਭਾਈ ! ਜਿਹੜਾ ਭਾਗਾਂ ਵਾਲਾ ਮਨੁੱਖ ਪਰਮਾਤਮਾ ਦੇ ਨਾਮ ਨੂੰ ਆਪਣੇ ਸੋਚ-ਮੰਡਲ ਵਿਚ ਵਸਾਂਦਾ ਹੈ, ਨਾਮ ਦੀ ਬਰਕਤਿ ਨਾਲ ਉਸ ਦਾ ਸਾਰਾ ਦੁੱਖ ਮੁੱਕ ਜਾਂਦਾ ਹੈ । ਹੇ ਨਾਨਕ ! ਉਹ ਮਨੁੱਖ ਹਰ ਥਾਂ ਸਿਰਜਣਹਾਰ ਨੂੰ ਵੱਸਦਾ ਸਮਝਦਾ ਹੈ (ਉਹ ਜਾਣਦਾ ਹੈ ਕਿ ਜਿਹੜਾ ਪ੍ਰਭੂ) ਹਿਰਦੇ ਵਿਚ ਵੱਸ ਰਿਹਾ ਹੈ, ਬਾਹਰ ਜਗਤ ਵਿਚ ਭੀ ਉਹੀ ਪਸਰਿਆ ਹੋਇਆ ਹੈ ।੪।੧੨।

**ਬਸੰਤੁ ਮਹਲਾ ੩ ਇਕ ਤੁਕੇ ॥ ਤੇਰਾ ਕੀਆ ਕਿਰਮ ਜੰਤੁ ॥ ਦੇਹਿ ਤ ਜਾਪੀ ਆਦਿ ਮੰਤੁ ॥੧॥ ਗੁਣ ਆਖਿ ਵੀਚਾਰੀ ਮੇਰੀ ਮਾਇ ॥ ਹਰਿ ਜਪਿ ਹਰਿ ਕੈ ਲਗਉ ਪਾਇ ॥੧॥ ਰਹਾਉ ॥ ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ ॥ ਕਾਹੇ ਜਨਮੁ ਗਵਾਵਹੁ ਵੈਰਿ ਵਾਦਿ ॥੨॥ ਗੁਰਿ ਕਿਰਪਾ ਕੀਨ੍ਹੀ ਚੂਕਾ ਅਭਿਮਾਨੁ ॥ ਸਹਜ ਭਾਇ ਪਾਇਆ ਹਰਿ ਨਾਮੁ ॥੩॥ ਊਤਮੁ ਊਚਾ ਸਬਦ ਕਾਮੁ ॥ ਨਾਨਕੁ ਵਖਾਣੈ ਸਾਚੁ ਨਾਮੁ ॥੪॥੧॥੧੩॥ {ਪੰਨਾ ੧੧੭੬}**

ਇਕ ਤੁਕੇ—ਇਕ ਤੁਕ ਵਾਲੇ ਸ਼ਬਦ ।

**ਪਦ ਅਰਥ** :—ਕੀਆ—ਪੈਦਾ ਕੀਤਾ ਹੋਇਆ । ਕਿਰਮ—ਕੀੜਾ । ਕਿਰਮ ਜੰਤੁ—ਨਿਮਾਣਾ ਜੀਵ । ਦੇਹਿ—ਦੇਹਿਂ, ਜੇ ਤੂੰ ਦੇਵੇਂ । ਜਾਪੀ—ਜਾਪੀਂ, ਮੈਂ ਜਪਾਂ । ਆਦਿ ਮੰਤੁ—ਮੁੱਢਲਾ ਨਾਮ-ਮੰਤ੍ਰ, ਸਤਿਨਾਮ ।੧।

ਆਖਿ—ਆਖ ਕੇ, ਬਿਆਨ ਕਰ ਕੇ । ਵੀਚਾਰੀ—ਵੀਚਾਰੀਂ, ਮੈਂ ਮਨ ਵਿਚ ਵਸਾਵਾਂ । ਮਾਇ—ਹੇ ਮਾਂ ! ਜਪਿ—ਜਪ ਕੇ । ਲਗਉ—ਮੈਂ ਲੱਗਾਂ, ਲਗਉਂ । ਹਰਿ ਕੈ ਪਾਇ—ਪ੍ਰਭੂ ਦੀ ਚਰਨੀਂ ।੧।ਰਹਾਉ।

ਪ੍ਰਸਾਦਿ—ਕਿਰਪਾ ਨਾਲ । ਨਾਮਿ ਸੁਆਦਿ—ਨਾਮ ਦੇ ਸੁਆਦ ਵਿਚ । ਵੈਰਿ—ਵੈਰ ਵਿਚ । ਵਾਦਿ—ਝਗੜੇ ਵਿਚ ।੨।

ਗੁਰਿ—ਗੁਰੂ ਨੇ । ਚੂਕਾ—ਮੁੱਕਾ ਗਿਆ । ਸਹਜ—ਆਤਮਕ ਅਡੋਲਤਾ । ਭਾਇ—ਪ੍ਰੇਮ ਵਿਚ ।੩।

ਸਬਦ ਕਾਮੁ—ਸਿਫ਼ਤਿ-ਸਾਲਾਹ ਦੀ ਬਾਣੀ ਪੜ੍ਹਨ ਵਾਲਾ ਕੰਮ । ਨਾਨਕੁ ਵਖਾਣੈ—ਨਾਨਕ ਉਚਾਰਦਾ ਹੈ । ਸਾਚੁ—ਸਦਾ ਕਾਇਮ ਰਹਿਣ ਵਾਲਾ ।੪।

**ਅਰਥ** :—ਹੇ ਮਾਂ ! (ਮੇਰੀ ਤਾਂਘ ਇਹ ਹੈ ਕਿ) ਮੈਂ ਪਰਮਾਤਮਾ ਦੇ ਗੁਣ ਉਚਾਰ ਕੇ ਉਹਨਾਂ ਨੂੰ ਆਪਣੇ ਮਨ ਵਿਚ ਵਸਾਈ ਰੱਖਾਂ, ਹਰਿ-ਨਾਮ ਜਪ ਜਪ ਕੇ ਹਰੀ ਦੇ ਚਰਨਾਂ ਵਿਚ ਜੁੜਿਆ ਰਹਾਂ ।੧।ਰਹਾਉ।

ਹੇ ਪ੍ਰਭੂ ! ਮੈਂ ਤੇਰਾ ਹੀ ਪੈਦਾ ਕੀਤਾ ਹੋਇਆ ਤੁੱਛ ਜੀਵ ਹਾਂ, ਜੇ ਤੂੰ ਆਪ ਹੀ ਦੇਵੇਂ, ਤਾਂ ਹੀ ਮੈਂ ਤੇਰਾ ਸਤਿਨਾਮ-ਮੰਤ੍ਰ ਜਪ ਸਕਦਾ ਹਾਂ ।੧।

ਹੇ ਭਾਈ ! ਮਨੁੱਖ ਗੁਰੂ ਦੀ ਕਿਰਪਾ ਨਾਲ (ਹੀ) ਨਾਮ ਦੇ ਰਸ ਵਿਚ ਲੱਗ ਸਕਦਾ ਹੈ । ਵੈਰ ਵਿਚ ਵਿਰੋਧ ਵਿਚ ਕਿਉਂ ਆਪਣੀ ਜ਼ਿੰਦਗੀ ਗਵਾ ਰਹੇ ਹੋ ? (ਗੁਰੂ ਦੀ ਸਰਨ ਪਵੋ) ।੨।

ਹੇ ਭਾਈ ! ਜਿਸ ਮਨੁੱਖ ਉਤੇ ਗੁਰੂ ਨੇ ਮਿਹਰ ਕੀਤੀ, ਉਸ ਦੇ ਅੰਦਰੋਂ ਅਹੰਕਾਰ ਮੁੱਕ ਗਿਆ । ਉਸ ਨੇ ਆਤਮਕ ਅਡੋਲਤਾ ਦੇਣ ਵਾਲੇ ਪ੍ਰੇਮ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ ।੩।

ਹੇ ਭਾਈ ! ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਪੜ੍ਹਨ ਵਾਲਾ ਕੰਮ (ਹੋਰ ਸਾਰੇ ਕੰਮਾਂ ਨਾਲੋਂ) ਸ੍ਰੇਸ਼ਟ ਹੈ ਉੱਚਾ ਹੈ, (ਤਾਹੀਏਂ) ਨਾਨਕ ਸਦਾ-ਥਿਰ ਪ੍ਰਭੂ ਦਾ ਨਾਮ ਉਚਾਰਦਾ ਰਹਿੰਦਾ ਹੈ ।੪।੧੩।

**ਬਸੰਤੁ ਮਹਲਾ ੩ ॥ ਬਨਸਪਤਿ ਮਉਲੀ ਚੜਿਆ ਬਸੰਤੁ ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥੧॥ ਤੁਮ੍ ਸਾਚੁ ਧਿਆਵਹੁ ਮੁਗਧ ਮਨਾ ॥ ਤਾਂ ਸੁਖੁ ਪਾਵਹੁ ਮੇਰੇ ਮਨਾ ॥੧॥ ਰਹਾਉ ॥ ਇਤੁ ਮਨਿ ਮਉਲਿਐ ਭਇਆ ਅਨੰਦੁ ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥੨॥ ਏਕੋ ਏਕੁ ਸਭੁ ਆਖਿ ਵਖਾਣੈ ॥ ਹੁਕਮੁ ਬੂਝੈ ਤਾਂ ਏਕੋ ਜਾਣੈ ॥੩॥ ਕਹਤ ਨਾਨਕੁ ਹਉਮੈ ਕਹੈ ਨ ਕੋਇ ॥ ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ ॥੪॥੨॥੧੪॥ {ਪੰਨਾ ੧੧੭੬}**

**ਪਦ ਅਰਥ** :—ਬਨਸਪਤਿ—ਰੁੱਖ ਬਿਰਖ ਘਾਹ ਬੂਟ ਆਦਿਕ, ਧਰਤੀ ਵਿਚੋਂ ਉੱਗੀ, ਉਤਭੁਜ । ਮਉਲੀ—ਹਰੀ-ਭਰੀ ਹੋ ਜਾਂਦੀ ਹੈ, ਖਿੜ ਪੈਂਦੀ ਹੈ । ਮਉਲਿਆ—ਖਿੜ ਪੈਂਦਾ ਹੈ, ਹਰਾ-ਭਰਾ ਹੋ ਜਾਂਦਾ ਹੈ, ਆਤਮਕ ਜੀਵਨ ਵਾਲਾ ਹੋ ਜਾਂਦਾ ਹੈ । ਸੰਗਿ—ਨਾਲ ।੧।

ਸਾਚੁ—ਸਦਾ-ਥਿਰ ਹਰਿ-ਨਾਮ । ਮੁਗਧ ਮਨਾ—ਹੇ ਮੂਰਖ ਮਨ ! ਸੁਖੁ—ਆਤਮਕ ਅਨੰਦ ।੧।ਰਹਾਉ।

ਇਤੁ—ਇਸ ਦੀ ਰਾਹੀਂ । ਇਤੁ ਮਨਿ—ਇਸ ਮਨ ਦੀ ਰਾਹੀਂ । ਇਤੁ ਮਨਿ ਮਉਲਿਐ—ਜੇ ਇਹ ਮਨ ਆਤਮਕ ਜੀਵਨ ਵਾਲਾ ਹੋ ਜਾਏ । ਅੰਮ੍ਰਿਤ ਫਲੁ—ਆਤਮਕ ਜੀਵਨ ਦੇਣ ਵਾਲਾ ਨਾਮ-ਫਲ । ਨਾਮੁ ਗੋਬਿੰਦ—ਗੋਬਿੰਦ ਦਾ ਨਾਮ ।੨।

ਸਭੁ—ਹਰੇਕ ਜੀਵ । ਆਖਿ—ਆਖ ਕੇ । ਵਖਾਣੈ—ਦੱਸਦਾ ਹੈ । ਏਕੋ ਏਕੁ—ਪਰਮਾਤਮਾ ਇਕ ਆਪ ਹੀ ਆਪ ਹੈ । ਏਕੋ ਜਾਣੈ—ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ ।੩।

ਕਹਤ ਨਾਨਕੁ—ਨਾਨਕ ਆਖਦਾ ਹੈ । ਸਾਹਿਬ ਤੇ—ਮਾਲਕ-ਪ੍ਰਭੂ ਤੋਂ, ਮਾਲਕ ਦੀ ਪ੍ਰੇਰਨਾ ਨਾਲ ।੪।

**ਅਰਥ** :—ਹੇ (ਮੇਰੇ) ਮੂਰਖ ਮਨ ! ਤੂੰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਸਿਮਰਿਆ ਕਰ । ਤਦੋਂ ਹੀ, ਹੇ ਮੇਰੇ ਮਨ ! ਤੂੰ ਆਨੰਦ ਮਾਣ ਸਕੇਂਗਾ ।੧।ਰਹਾਉ।

ਹੇ ਭਾਈ ! (ਜਿਵੇਂ ਜਦੋਂ) ਬਸੰਤ ਚੜ੍ਹਦਾ ਹੈ ਤਾਂ ਸਾਰੀ ਬਨਸਪਤੀ ਹਰੀ-ਭਰੀ ਹੋ ਜਾਂਦੀ ਹੈ, (ਤਿਵੇਂ) ਗੁਰੂ ਦੀ ਸੰਗਤਿ ਵਿਚ ਰਹਿ ਕੇ ਇਹ ਮਨ (ਆਤਮਕ ਜੀਵਨ ਨਾਲ) ਹਰਾ-ਭਰਾ ਹੋ ਜਾਂਦਾ ਹੈ ।੧।

ਹੇ ਭਾਈ ! (ਜਿਸ ਮਨੁੱਖ ਨੇ ਗੁਰੂ ਦੀ ਸੰਗਤਿ ਵਿਚ) ਗੋਬਿੰਦ ਦਾ ਨਾਮ ਹਾਸਲ ਕਰ ਲਿਆ, ਆਤਮਕ ਜੀਵਨ ਦੇਣ ਵਾਲਾ ਨਾਮ-ਫਲ ਪ੍ਰਾਪਤ ਕਰ ਲਿਆ, ਉਸ ਦਾ ਇਹ ਮਨ ਖਿੜ ਪੈਣ ਨਾਲ ਉਸ ਦੇ ਅੰਦਰ ਆਤਮਕ ਆਨੰਦ ਪੈਦਾ ਹੋ ਗਿਆ ਹੈ ।੨।

ਹੇ ਭਾਈ ! ਉਂਞ ਤਾਂ ਹਰੇਕ ਮਨੁੱਖ ਆਖ ਕੇ ਦੱਸਦਾ ਹੈ ਕਿ (ਸਭ ਥਾਈਂ) ਪਰਮਾਤਮਾ ਆਪ ਹੀ ਆਪ ਹੈ, ਪਰ ਜਦੋਂ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਸਮਝਦਾ ਹੈ, ਤਦੋਂ ਹੀ ਉਸ ਨਾਲ ਡੂੰਘੀ ਸਾਂਝ ਪਾਂਦਾ ਹੈ ।੩।

ਹੇ ਭਾਈ ! ਨਾਨਕ ਆਖਦਾ ਹੈ—(ਜਦੋਂ ਮਨੁੱਖ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ ਤਦੋਂ) ਮਨੁੱਖ 'ਮੈਂ, ਮੈਂ' ਨਹੀਂ ਕਰਦਾ (ਤਦੋਂ ਉਸ ਨੂੰ ਇਹ ਸਮਝ ਪੈ ਜਾਂਦੀ ਹੈ ਕਿ) ਜੀਵ ਉਹੀ ਕੁਝ ਆਖਦਾ ਵੇਖਦਾ ਹੈ ਜੋ ਮਾਲਕ ਵਲੋਂ ਪ੍ਰੇਰਨਾ ਹੁੰਦੀ ਹੈ ।੪।੧੪।

**ਬਸੰਤੁ ਮਹਲਾ ੩ ॥ ਸਭਿ ਜੁਗ ਤੇਰੇ ਕੀਤੇ ਹੋਏ ॥ ਸਤਿਗੁਰੁ ਭੇਟੈ ਮਤਿ ਬੁਧਿ ਹੋਏ ॥੧॥ ਹਰਿ ਜੀਉ ਆਪੇ ਲੈਹੁ ਮਿਲਾਇ ॥ ਗੁਰ ਕੈ ਸਬਦਿ ਸਚ ਨਾਮਿ ਸਮਾਇ ॥੧॥ ਰਹਾਉ ॥ ਮਨਿ ਬਸੰਤੁ ਹਰੇ ਸਭਿ ਲੋਇ ॥ ਫਲਹਿ ਫੁਲੀਅਹਿ ਰਾਮ ਨਾਮਿ ਸੁਖੁ ਹੋਇ ॥੨॥ ਸਦਾ ਬਸੰਤੁ ਗੁਰ ਸਬਦੁ ਵੀਚਾਰੇ ॥ ਰਾਮ ਨਾਮੁ ਰਾਖੈ ਉਰ ਧਾਰੇ ॥੩॥ ਮਨਿ ਬਸੰਤੁ ਤਨੁ ਮਨੁ ਹਰਿਆ ਹੋਇ ॥ ਨਾਨਕ ਇਹੁ ਤਨੁ ਬਿਰਖੁ ਰਾਮ ਨਾਮੁ ਫਲੁ ਪਾਏ ਸੋਇ ॥੪॥੩॥੧੫॥ {ਪੰਨਾ ੧੧੭੬}**

**ਪਦ ਅਰਥ** :—ਸਭਿ—ਸਾਰੇ । ਭੇਟੈ—ਮਿਲਦਾ ਹੈ ।੧।

ਹਰਿ ਜੀਉ—ਹੇ ਪ੍ਰਭੂ ਜੀ ! {ਸੰਬੋਧਨ} । ਆਪੇ—ਤੂੰ ਆਪ ਹੀ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸਚ ਨਾਮਿ—(ਤੇਰੇ) ਸਦਾ ਕਾਇਮ ਰਹਿਣ ਵਾਲੇ ਨਾਮ ਵਿਚ । ਸਮਾਇ—ਲੀਨ ਹੋ ਜਾਂਦਾ ਹੈ ।੧।ਰਹਾਉ।

ਮਨਿ—ਮਨ ਵਿਚ । ਬਸੰਤੁ—ਸਦਾ ਖਿੜੇ ਰਹਿਣ ਵਾਲਾ ਪ੍ਰਭੂ । ਸਭਿ—ਸਾਰੇ । ਲੋਇ—ਜਗਤ ਵਿਚ । ਫਲਹਿ—ਉਹ ਫਲਦੇ ਹਨ । ਫੁਲੀਅਹਿ—ਉਹਨਾਂ ਨੂੰ ਫੁੱਲ ਲੱਗਦੇ ਹਨ, ਉਹ ਪ੍ਰਫੁਲਤ ਹੁੰਦੇ ਹਨ । ਨਾਮਿ—ਨਾਮ ਦੀ ਰਾਹੀਂ ।੨।

ਸਦਾ ਬਸੰਤੁ—ਸਦਾ ਹੀ ਆਤਮਕ ਖਿੜਾਉ । ਉਰ—ਹਿਰਦਾ ।੩।

ਹਰਿਆ—ਆਤਮਕ ਜੀਵਨ ਨਾਲ ਭਰਪੂਰ । ਬਿਰਖੁ—ਰੁੱਖ । ਸੋਇ—ਉਹ ਮਨੁੱਖ ।੪।

**ਅਰਥ** :—ਹੇ ਪ੍ਰਭੂ ਜੀ ! (ਜਿਸ ਮਨੁੱਖ ਨੂੰ) ਤੂੰ ਆਪ ਹੀ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈਂ, ਗੁਰੂ ਦੇ ਸ਼ਬਦ ਦੀ ਰਾਹੀਂ (ਉਹ ਮਨੁੱਖ) (ਤੇਰੇ) ਸਦਾ ਕਾਇਮ ਰਹਿਣ ਵਾਲੇ ਨਾਮ ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਹੇ ਪ੍ਰਭੂ ! ਸਾਰੇ ਜੁਗ (ਸਾਰੇ ਸਮੇ) ਤੇਰੇ ਹੀ ਬਣਾਏ ਹੋਏ ਹਨ (ਤੇਰੇ ਨਾਮ ਦੀ ਪ੍ਰਾਪਤੀ ਜੁਗਾਂ ਦੇ ਵਿਤਕਰੇ ਨਾਲ ਨਹੀਂ ਹੁੰਦੀ । ਜਿਸ ਮਨੁੱਖ ਨੂੰ ਤੇਰੀ ਮਿਹਰ ਨਾਲ) ਗੁਰੂ ਮਿਲ ਪੈਂਦਾ ਹੈ (ਉਸ ਦੇ ਅੰਦਰ ਨਾਮ ਜਪਣ ਵਾਲੀ) ਮਤਿ ਅਕਲ ਪੈਦਾ ਹੋ ਜਾਂਦੀ ਹੈ ।੧।

ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੇ) ਮਨ ਵਿਚ ਸਦਾ ਖਿੜੇ ਰਹਿਣ ਵਾਲਾ ਪ੍ਰਭੂ ਆ ਵੱਸਦਾ ਹੈ, ਉਹ ਸਾਰੇ ਹੀ ਇਸ ਜਗਤ ਵਿਚ ਆਤਮਕ ਜੀਵਨ ਵਾਲੇ ਹੋ ਜਾਂਦੇ ਹਨ, ਉਹ ਮਨੁੱਖ ਦੁਨੀਆ ਵਿਚ ਭੀ ਕਾਮਯਾਬ ਹੁੰਦੇ ਹਨ, ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਉਹਨਾਂ ਦੇ ਅੰਦਰ ਆਤਮਕ ਆਨੰਦ (ਭੀ) ਬਣਿਆ ਰਹਿੰਦਾ ਹੈ ।੨।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਂਦਾ ਹੈ ਪਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਟਿਕਾਈ ਰੱਖਦਾ ਹੈ, ਉਸ ਦੇ ਅੰਦਰ ਸਦਾ ਆਤਮਕ ਖਿੜਾਉ ਬਣਿਆ ਰਹਿੰਦਾ ਹੈ ।੩।

ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ ਸਦਾ ਖਿੜੇ ਰਹਿਣ ਵਾਲਾ ਹਰੀ ਆ ਵੱਸਦਾ ਹੈ, ਉਸ ਦਾ ਤਨ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ ਉਸ ਦਾ ਮਨ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ । ਹੇ ਨਾਨਕ ! ਇਹ ਸਰੀਰ (ਮਾਨੋ) ਰੁੱਖ ਹੈ, (ਜਿਸ ਦੇ ਮਨ ਵਿਚ ਬਸੰਤ ਆ ਜਾਂਦੀ ਹੈ) ਉਸ ਮਨੁੱਖ ਦਾ ਇਹ ਸਰੀਰ-ਰੁੱਖ ਹਰਿ-ਨਾਮ-ਫਲ ਪ੍ਰਾਪਤ ਕਰ ਲੈਂਦਾ ਹੈ ।੪।੧੫।

**ਬਸੰਤੁ ਮਹਲਾ ੩ ॥ ਤਿਨ੍ ਬਸੰਤੁ ਜੋ ਹਰਿ ਗੁਣ ਗਾਇ ॥ ਪੂਰੈ ਭਾਗਿ ਹਰਿ ਭਗਤਿ ਕਰਾਇ ॥੧॥ ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥ ਇਹੁ ਮਨੁ ਜਲਿਆ ਦੂਜੈ ਦੋਇ ॥੧॥ ਰਹਾਉ ॥ ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ ॥ ਮਾਇਆ ਮੂਠਾ ਸਦਾ ਬਿਲਲਾਇ ॥੨॥ ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ ॥ ਜਮਕਾਲ ਕੀ ਫਿਰਿ ਆਵੈ ਨ ਫੇਟੈ ॥੩॥ ਇਹੁ ਮਨੁ ਛੂਟਾ ਗੁਰਿ ਲੀਆ ਛਡਾਇ ॥ ਨਾਨਕ ਮਾਇਆ ਮੋਹੁ ਸਬਦਿ ਜਲਾਇ ॥੪॥੪॥੧੬॥ {ਪੰਨਾ ੧੧੭੬}**

**ਪਦ ਅਰਥ** :—ਬਸੰਤੁ—ਆਤਮਕ ਖਿੜਾਉ । ਜੋ—ਜਿਹੜਾ ਜਿਹੜਾ ਮਨੁੱਖ {ਇਕ-ਵਚਨ} । ਗਾਇ—ਗਾਂਦਾ ਹੈ {ਇਕ-ਵਚਨ} । ਪੂਰੈ ਭਾਗਿ—ਵੱਡੀ ਕਿਸਮਤ ਨਾਲ । ਕਰਾਇ—ਕਰਾਂਦਾ ਹੈ ।੧।

ਧੰਧੈ—ਧੰਧੇ ਵਿਚ । ਬਾਂਧਾ—ਬੱਝਾ ਹੋਇਆ । ਮੂਠਾ—ਠੱਗਿਆ ਹੋਇਆ, ਲੁੱਟਿਆ ਹੋਇਆ । ਬਿਲਲਾਇ—ਵਿਲਕਦਾ ਹੈ, ਦੁਖੀ ਹੁੰਦਾ ਹੈ ।੨।

ਛੂਟੈ—(ਮਾਇਆ ਦੇ ਪੰਜੇ ਤੋਂ) ਬਚਦਾ ਹੈ । ਜਾ—ਜਦੋਂ । ਭੇਟੈ—ਮਿਲਦਾ ਹੈ । ਜਮ ਕਾਲ—ਮੌਤ, ਆਤਮਕ ਮੌਤ । ਫੇਟੈ—ਸੱਟ ਹੇਠ, ਮਾਰ ਵਿਚ ।੩।

ਗੁਰਿ—ਗੁਰੂ ਨੇ । ਸਬਦਿ—ਸ਼ਬਦ ਦੀ ਰਾਹੀਂ । ਜਲਾਇ—ਸਾੜ ਦੇਂਦਾ ਹੈ ।੪।

**ਅਰਥ** :—ਹੇ ਭਾਈ ! (ਜਿਸ ਮਨੁੱਖ ਦਾ) ਇਹ ਮਨ ਮਾਇਆ ਦੇ ਮੋਹ ਵਿਚ (ਫਸ ਕੇ) ਮੇਰ-ਤੇਰ ਵਿਚ (ਫਸ ਕੇ) ਆਤਮਕ ਮੌਤ ਸਹੇੜ ਲੈਂਦਾ ਹੈ (ਉਸ ਮਨੁੱਖ ਦੇ) ਇਸ ਮਨ ਨੂੰ ਆਤਮਕ ਖਿੜਾਉ ਦੀ ਛੁਹ ਹਾਸਲ ਨਹੀਂ ਹੁੰਦੀ ।੧।ਰਹਾਉ।

ਹੇ ਭਾਈ ! ਜਿਹੜਾ ਜਿਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਉਹਨਾਂ ਦੇ ਅੰਦਰ ਆਤਮਕ ਖਿੜਾਉ ਬਣਿਆ ਰਹਿੰਦਾ ਹੈ । (ਪਰ ਜੀਵ ਦੇ ਵੱਸ ਦੀ ਗੱਲ ਨਹੀਂ ਹੈ) ਵੱਡੀ ਕਿਸਮਤ ਨਾਲ ਪਰਮਾਤਮਾ (ਆਪ ਹੀ ਜੀਵ ਪਾਸੋਂ) ਭਗਤੀ ਕਰਾਂਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਦਾ ਇਹ ਮਨ ਮਾਇਆ ਦੇ ਧੰਧੇ ਵਿਚ ਬੱਝਾ ਰਹਿੰਦਾ ਹੈ (ਤੇ ਇਸ ਹਾਲਤ ਵਿਚ ਟਿਕਿਆ ਰਹਿ ਕੇ) ਕਰਮ ਕਮਾਂਦਾ ਹੈ, ਮਾਇਆ (ਦਾ ਮੋਹ) ਉਸ ਦੇ ਆਤਮਕ ਜੀਵਨ ਨੂੰ ਲੁੱਟ ਲੈਂਦਾ ਹੈ, ਉਹ ਸਦਾ ਦੁਖੀ ਰਹਿੰਦਾ ਹੈ ।੨।

ਹੇ ਭਾਈ ! ਜਦੋਂ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਤਦੋਂ ਮਨੁੱਖ ਦਾ ਇਹ ਮਨ (ਮਾਇਆ ਦੇ ਮੋਹ ਦੇ ਪੰਜੇ ਵਿਚੋਂ) ਬਚ ਨਿਕਲਦਾ ਹੈ । ਫਿਰ ਉਹ ਆਤਮਕ ਮੌਤ ਦੀ ਮਾਰ ਦੇ ਕਾਬੂ ਨਹੀਂ ਆਉਂਦਾ ।੩।

ਪਰ, ਹੇ ਭਾਈ ! (ਮਾਇਆ ਦੇ ਮੋਹ ਵਿਚੋਂ ਨਿਕਲਣਾ ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ, ਜਿਸ ਮਨੁੱਖ ਨੂੰ) ਗੁਰੂ ਨੇ (ਮਾਇਆ ਦੇ ਪੰਜੇ ਵਿਚੋਂ) ਛਡਾ ਲਿਆ, ਉਸ ਦਾ ਇਹ ਮਨ (ਮਾਇਆ ਦੇ ਮੋਹ ਤੋਂ) ਬਚ ਗਿਆ । ਹੇ ਨਾਨਕ ! ਉਹ ਮਨੁੱਖ ਮਾਇਆ ਦੇ ਮੋਹ ਨੂੰ ਗੁਰੂ ਦੇ ਸ਼ਬਦ ਦੀ ਸਹਾਇਤਾ ਨਾਲ ਸਾੜ ਦੇਂਦਾ ਹੈ ।੪।੧੬।

**ਬਸੰਤੁ ਮਹਲਾ ੩ ॥ ਬਸੰਤੁ ਚੜਿਆ ਫੂਲੀ ਬਨਰਾਇ ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥੧॥ ਇਨ ਬਿਧਿ ਇਹੁ ਮਨੁ ਹਰਿਆ ਹੋਇ ॥ ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ॥੧॥ ਰਹਾਉ ॥ ਸਤਿਗੁਰ ਬਾਣੀ ਸਬਦੁ ਸੁਣਾਏ ॥ ਇਹੁ ਜਗੁ ਹਰਿਆ ਸਤਿਗੁਰ ਭਾਏ ॥੨॥ ਫਲ ਫੂਲ ਲਾਗੇ ਜਾਂ ਆਪੇ ਲਾਏ ॥ ਮੂਲਿ ਲਗੈ ਤਾਂ, ਸਤਿਗੁਰੁ ਪਾਏ ॥੩॥ ਆਪਿ ਬਸੰਤੁ ਜਗਤੁ ਸਭੁ ਵਾੜੀ ॥ ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥੪॥੫॥੧੭॥ {ਪੰਨਾ ੧੧੭੬-੧੧੭੭}**

**ਪਦ ਅਰਥ** :—ਚੜਿਆ—ਸ਼ੁਰੂ ਹੁੰਦਾ ਹੈ । ਫੂਲੀ—ਖਿੜ ਪੈਂਦੀ ਹੈ । ਬਨਰਾਇ—ਬਨਸਪਤੀ । ਏਹਿ—{ਲਫ਼ਜ਼ 'ਏਹ' ਤੋਂ ਬਹੁ-ਵਚਨ'} । ਫੂਲਹਿ—ਪ੍ਰਫੁਲਤ ਹੁੰਦੇ ਹਨ, ਖਿੜ ਪੈਂਦੇ ਹਨ, ਆਤਮਕ ਜੀਵਨ ਵਾਲੇ ਹੋ ਜਾਂਦੇ ਹਨ । ਲਾਇ—ਲਾ ਕੇ, ਜੋੜ ਕੇ ।੧।

ਇਨ੍ ਬਿਧਿ—ਇਸ ਤਰੀਕੇ ਨਾਲ {ਅੱਖਰ 'ਨ' ਦੇ ਨਾਲ ਅੱਧਾ 'ਹ' ਹੈ} । ਹਰਿਆ—ਆਤਮਕ ਜੀਵਨ ਵਾਲਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਧੋਇ—ਧੋ ਕੇ ।੧।ਰਹਾਉ।

ਸਤਿਗੁਰ ਬਾਣੀ—ਗੁਰੂ ਦੀ ਬਾਣੀ । ਸੁਣਾਏ—(ਆਪਣੇ ਆਪ ਨੂੰ) ਸੁਣਾਂਦਾ ਹੈ । ਸਤਿਗੁਰ ਭਾਏ—ਸਤਿਗੁਰ ਭਾਇ, ਗੁਰੂ ਦੇ ਪਿਆਰ ਵਿਚ (ਟਿਕ ਕੇ) ।੨।

ਜਾ—ਜਦੋਂ । ਆਪੇ—ਪ੍ਰਭੂ ਆਪ ਹੀ । ਮੂਲਿ—ਜਗਤ ਦੇ ਮੁੱਢ ਵਿਚ । ਤਾਂ—ਤਦੋਂ ਹੀ ।੩।

ਸਭੁ—ਸਾਰਾ । ਵਾੜੀ—ਬਗੀਚਾ । ਪੂਰੈ ਭਾਗਿ—ਵੱਡੀ ਕਿਸਮਤ ਨਾਲ । ਨਿਰਾਲੀ—(ਮਾਇਆ ਦੇ ਮੋਹ ਤੋਂ) ਨਿਰਲੇਪ ਕਰਨ ਵਾਲੀ ।੪।

**ਅਰਥ** :—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਆਪਣੇ ਅੰਦਰੋਂ) ਹਉਮੈ ਧੋ ਕੇ ਕੱਢ ਦੇਂਦਾ ਹੈ ਅਤੇ ਦਿਨ ਰਾਤ ਹਰ ਵੇਲੇ ਪਰਮਾਤਮਾ ਦਾ ਨਾਮ ਜਪਦਾ ਹੈ, ਇਸ ਤਰੀਕੇ ਨਾਲ (ਉਸ ਦਾ) ਇਹ ਮਨ ਆਤਮਕ ਜੀਵਨ ਨਾਲ ਭਰਪੂਰ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਜਿਵੇਂ ਜਦੋਂ) ਬਸੰਤ ਦਾ ਮੌਸਮ ਸ਼ੁਰੂ ਹੁੰਦਾ ਹੈ ਤਦੋਂ ਸਾਰੀ ਬਨਸਪਤੀ ਖਿੜ ਪੈਂਦੀ ਹੈ (ਤਿਵੇਂ) ਇਹ ਸਾਰੇ ਜੀਵ ਪਰਮਾਤਮਾ ਵਿਚ ਚਿੱਤ ਜੋੜ ਕੇ ਆਤਮਕ ਜੀਵਨ ਨਾਲ ਖਿੜ ਪੈਂਦੇ ਹਨ ।੧।

ਹੇ ਭਾਈ ! ਜਦੋਂ ਇਹ ਜਗਤ ਗੁਰੂ ਦੀ ਬਾਣੀ ਸੁਣਦਾ ਹੈ ਗੁਰੂ ਦਾ ਸ਼ਬਦ ਸੁਣਦਾ ਹੈ ਅਤੇ ਗੁਰੂ ਦੇ ਪਿਆਰ ਵਿਚ ਮਗਨ ਹੁੰਦਾ ਹੈ ਤਦੋਂ ਇਹ ਆਤਮਕ ਜੀਵਨ ਨਾਲ ਹਰਾ-ਭਰਾ ਹੋ ਜਾਂਦਾ ਹੈ ।੨।

ਹੇ ਭਾਈ ! (ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ ਹੈ । ਮਨੁੱਖਾ ਜੀਵਨ ਦੇ ਰੁੱਖ ਨੂੰ ਆਤਮਕ ਗੁਣਾਂ ਦੇ) ਫੁੱਲ ਫਲ (ਤਦੋਂ ਹੀ) ਲੱਗਦੇ ਜਦੋਂ ਪਰਮਾਤਮਾ ਆਪ ਹੀ ਲਾਂਦਾ ਹੈ । (ਜਦੋਂ ਪ੍ਰਭੂ ਦੀ ਮਿਹਰ ਨਾਲ ਮਨੁੱਖ ਨੂੰ) ਗੁਰੂ ਮਿਲਦਾ ਹੈ, ਤਦੋਂ ਮਨੁੱਖ ਸਾਰੇ ਜਗਤ ਦੇ ਸਿਰਜਣਹਾਰ ਵਿਚ ਜੁੜਦਾ ਹੈ ।੩।

ਹੇ ਭਾਈ ! ਇਹ ਸਾਰਾ ਜਗਤ (ਪਰਮਾਤਮਾ ਦੀ) ਬਗੀਚੀ ਹੈ, (ਇਸ ਨੂੰ ਹਰਾ-ਭਰਾ ਕਰਨ ਵਾਲਾ) ਬਸੰਤ ਭੀ ਉਹ ਉਹ ਆਪ ਹੀ ਹੈ । ਹੇ ਨਾਨਕ ! (ਮਾਇਆ ਦੇ ਮੋਹ ਤੋਂ) ਨਿਰਲੇਪ ਕਰਨ ਵਾਲੀ ਹਰਿ-ਭਗਤੀ ਵੱਡੀ ਕਿਸਮਤ ਨਾਲ ਹੀ (ਕਿਸੇ ਮਨੁੱਖ ਨੂੰ ਮਿਲਦੀ ਹੈ) ।੪।੧੭।

**ਬਸੰਤੁ ਹਿੰਡੋਲ ਮਹਲਾ ੩ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ ਗੁਰ ਸਬਦ ਵਿਟਹੁ ਬਲਿ ਜਾਈ ॥ ਗੁਰੁ ਸਾਲਾਹੀ ਸਦ ਅਪਣਾ ਭਾਈ ਗੁਰ ਚਰਣੀ ਚਿਤੁ ਲਾਈ ॥੧॥ ਮੇਰੇ ਮਨ ਰਾਮ ਨਾਮਿ ਚਿਤੁ ਲਾਇ ॥ ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿ ਨਾਮਾ ਫਲੁ ਪਾਇ ॥੧॥ ਰਹਾਉ ॥ ਗੁਰਿ ਰਾਖੇ ਸੇ ਉਬਰੇ ਭਾਈ ਹਰਿ ਰਸੁ ਅੰਮ੍ਰਿਤੁ ਪੀਆਇ ॥ ਵਿਚਹੁ ਹਉਮੈ ਦੁਖੁ ਉਠਿ ਗਇਆ ਭਾਈ ਸੁਖੁ ਵੂਠਾ ਮਨਿ ਆਇ ॥੨॥ ਧੁਰਿ ਆਪੇ ਜਿਨ੍ਹਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ ॥ ਧੂੜਿ ਤਿਨ੍ਹਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ ॥੩॥ ਆਪਿ ਕਰਾਏ ਕਰੇ ਆਪਿ ਭਾਈ ਜਿਨਿ ਹਰਿਆ ਕੀਆ ਸਭੁ ਕੋਇ ॥ ਨਾਨਕ ਮਨਿ ਤਨਿ ਸੁਖੁ ਸਦ ਵਸੈ ਭਾਈ ਸਬਦਿ ਮਿਲਾਵਾ ਹੋਇ ॥੪॥੧॥੧੮॥੧੨॥੧੮॥੩੦॥ {ਪੰਨਾ ੧੧੭੭}**

**ਪਦ ਅਰਥ** :—ਵਿਟਹੁ—ਤੋਂ । ਵਾਰਿਆ—ਸਦਕੇ । ਭਾਈ—ਹੇ ਭਾਈ ! ਬਲਿ ਜਾਈ—ਬਲਿ ਜਾਈਂ, ਮੈਂ ਕੁਰਬਾਨ ਜਾਂਦਾ ਹਾਂ । ਸਾਲਾਹੀ—ਸਾਲਾਹੀ, ਮੈਂ ਸਲਾਹੁੰਦਾ ਹਾਂ । ਸਦ—ਸਦਾ । ਲਾਈ—ਲਾਈਂ, ਮੈਂ ਲਾਂਦਾ ਹਾਂ ।੧।

ਮਨ—ਹੇ ਮਨ ! ਨਾਮਿ—ਨਾਮ ਵਿਚ । ਲਾਇ—ਜੋੜ । ਹਰਿਆ—ਆਤਮਕ ਜੀਵਨ ਵਾਲਾ । ਪਾਇ—ਪ੍ਰਾਪਤ ਕਰ ਕੇ ।੧।ਰਹਾਉ।

ਗੁਰਿ—ਗੁਰੂ ਨੇ । ਸੇ—ਉਹ {ਬਹੁ-ਵਚਨ} । ਰਸੁ ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਰਸ । ਪੀਆਇ—ਮਿਲਾ ਕੇ । ਉਠਿ ਗਇਆ—ਨਾਸ ਹੋ ਗਿਆ । ਵੂਠਾ—ਵੱਸ ਪਿਆ । ਆਇ—ਆ ਕੇ । ਮਨਿ—ਮਨ ਵਿਚ ।੨।

ਧੁਰਿ—ਧੁਰ ਦਰਗਾਹ ਤੋਂ । ਨੋ—ਨੂੰ । ਬਖਸਿਓਨੁ—ਬਖ਼ਸ਼ਿਆ ਉਸ (ਪਰਮਾਤਮਾ) ਨੇ । ਸਬਦੇ—ਸ਼ਬਦ ਦੀ ਰਾਹੀਂ । ਲਇਅਨੁ—ਲਏ ਹਨ ਉਸ (ਪਰਮਾਤਮਾ) ਨੇ । ਅਘੁਲੀਐ—ਨਿਰਲੇਪ ਹੋ ਜਾਈਦਾ ਹੈ, ਮੁਕਤ ਹੋ ਜਾਈਦਾ ਹੈ । ਮੇਲਿ—ਮੇਲ ਕੇ ।੩।

ਜਿਨਿ—ਜਿਸ (ਪਰਮਾਤਮਾ) ਨੇ । ਸਭੁ ਕੋਇ—ਹਰੇਕ ਜੀਵ । ਮਨਿ—ਮਨ ਵਿਚ । ਤਨਿ—ਤਨ ਵਿਚ । ਸਦ—ਸਦਾ । ਸਬਦਿ—ਸ਼ਬਦਿ ਦੀ ਰਾਹੀਂ । ਮਿਲਾਵਾ—ਮਿਲਾਪ ।੪।

**ਅਰਥ** :—ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਵਿਚ ਚਿੱਤ ਜੋੜ । ਹੇ ਭਾਈ ! ਪਰਮਾਤਮਾ ਦਾ ਨਾਮ-ਫਲ ਪ੍ਰਾਪਤ ਕਰ ਕੇ ਤੇਰਾ ਮਨ ਖਿੜ ਪਏਗਾ ਤੇਰਾ ਤਨ ਖਿੜ ਪਏਗਾ ।੧।ਰਹਾਉ।

ਹੇ ਭਾਈ ! ਮੈਂ ਗੁਰੂ ਦੀ ਬਾਣੀ ਤੋਂ ਗੁਰੂ ਦੇ ਸ਼ਬਦ ਤੋਂ ਸਦਕੇ ਜਾਂਦਾ ਹਾਂ । ਹੇ ਭਾਈ ! ਮੈਂ ਸਦਾ ਆਪਣੇ ਗੁਰੂ ਨੂੰ ਸਲਾਹੁੰਦਾ ਹਾਂ, ਮੈਂ ਆਪਣੇ ਗੁਰੂ ਦੇ ਚਰਨਾਂ ਵਿਚ ਚਿੱਤ ਜੋੜਦਾ ਹਾਂ ।੧।

ਹੇ ਭਾਈ ! ਗੁਰੂ ਨੇ ਜਿਨ੍ਹਾਂ ਮਨੁੱਖਾਂ ਦੀ ਰੱਖਿਆ ਕੀਤੀ ਉਹ (ਮਾਇਆ ਦੇ ਮੋਹ ਦੇ ਪੰਜੇ ਤੋਂ) ਬਚ ਗਏ ਗੁਰੂ ਨੇ ਉਹਨਾਂ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪਿਲਾ ਕੇ (ਬਚਾ ਲਿਆ) । ਹੇ ਭਾਈ ! ਉਹਨਾਂ ਦੇ ਅੰਦਰੋਂ ਹਉਮੈ ਦਾ ਦੁੱਖ ਦੂਰ ਹੋ ਗਿਆ, ਉਹਨਾਂ ਦੇ ਮਨ ਵਿਚ ਆਨੰਦ ਆ ਵੱਸਿਆ ।੨।

ਹੇ ਭਾਈ ! ਧੁਰ ਦਰਗਾਹ ਤੋਂ ਪਰਮਾਤਮਾ ਨੇ ਆਪ ਹੀ ਜਿਨ੍ਹਾਂ ਉਤੇ ਬਖ਼ਸ਼ਸ਼ ਕੀਤੀ, ਉਹਨਾਂ ਨੂੰ ਉਸ ਨੇ (ਗੁਰੂ ਦੇ) ਸ਼ਬਦ ਵਿਚ ਜੋੜ ਦਿੱਤਾ । ਹੇ ਭਾਈ ! ਉਹਨਾਂ ਦੀ ਚਰਨ-ਧੂੜ ਦੀ ਬਰਕਤਿ ਨਾਲ (ਮਾਇਆ ਤੋਂ) ਨਿਰਲੇਪ ਹੋ ਜਾਈਦਾ ਹੈ (ਜਿਨ੍ਹਾਂ ਉਤੇ ਬਖ਼ਸ਼ਸ਼ ਕਰਦਾ ਹੈ ਉਹਨਾਂ ਨੂੰ) ਸਾਧ ਸੰਗਤਿ ਵਿਚ ਮੇਲ ਕੇ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ ।੩।

ਹੇ ਭਾਈ ! ਜਿਸ ਪਰਮਾਤਮਾ ਨੇ ਹਰੇਕ ਜੀਵ ਨੂੰ ਜਿੰਦ ਦਿੱਤੀ ਹੈ ਉਹ ਆਪ ਹੀ (ਜੀਵਾਂ ਪਾਸੋਂ ਸਭ ਕੁਝ) ਕਰਾਂਦਾ ਹੈ ਆਪ ਹੀ (ਸਭ ਵਿਚ ਵਿਆਪਕ ਹੋ ਕੇ ਸਭ ਕੁਝ) ਕਰਦਾ ਹੈ । ਹੇ ਨਾਨਕ ! (ਆਖ—) ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਜਿਸ ਮਨੁੱਖ ਦਾ ਮਿਲਾਪ ਪਰਮਾਤਮਾ ਨਾਲ ਹੋ ਜਾਂਦਾ ਹੈ, ਉਸ ਦੇ ਮਨ ਵਿਚ ਉਸ ਦੇ ਤਨ ਵਿਚ ਸਦਾ ਆਨੰਦ ਬਣਿਆ ਰਹਿੰਦਾ ਹੈ ।੪।੧।੧੮।੧੨।੧੮।੩੦।

ਵੇਰਵਾ—

ਮਹਲਾ ੧ — ੧੨
ਮਹਲਾ ੩ — ੧੮
 . . . . . . ——
 . ਜੋੜ . . . . ੩੦

ਰਾਗੁ ਬਸੰਤੁ ਮਹਲਾ ੪ ਘਰੁ ੧ ਇਕ ਤੁਕੇ

**ੴ ਸਤਿਗੁਰ ਪ੍ਰਸਾਦਿ ॥ ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥੧॥ ਏਕੋ ਹਰਿ ਰਵਿਆ ਸ੍ਰਬ ਥਾਇ ॥ ਗੁਰ ਸਬਦੀ ਮਿਲੀਐ ਮੇਰੀ ਮਾਇ ॥੧॥ ਰਹਾਉ ॥ ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥੨॥ ਏਕੋ ਏਕੁ ਰਹਿਆ ਭਰਪੂਰਿ ॥ ਸਾਕਤ ਨਰ ਲੋਭੀ ਜਾਣਹਿ ਦੂਰਿ ॥੩॥ ਏਕੋ ਏਕੁ ਵਰਤੈ ਹਰਿ ਲੋਇ ॥ ਨਾਨਕ ਹਰਿ ਏਕੋੁ ਕਰੇ ਸੁ ਹੋਇ ॥੪॥੧॥ {ਪੰਨਾ ੧੧੭੭}**

**ਪਦ ਅਰਥ** :—ਪਸਰੀ—ਖਿਲਰੀ ਹੋਈ । ਜੋਤਿ—ਚਾਨਣ । ਘਟਿ ਘਟਿ—ਹਰੇਕ ਸਰੀਰ ਵਿਚ । ਰਮਈਆ—ਸੋਹਣਾ ਰਾਮ । ਓਤਿ ਪੋਤਿ—{ਔਤ—ਉਣਿਆ ਹੋਇਆ । ਪ੍ਰੋਤ—ਪ੍ਰੋਤਾ ਹੋਇਆ} ਤਾਣੇ ਪੇਟੇ ਵਾਂਗ ।੧।

ਰਵਿਆ—ਮੌਜੂਦ ਹੈ । ਸ੍ਰਬ—{ਸਵ.ਲ} । ਸ੍ਰਬ ਥਾਇ—ਸਾਰੇ ਥਾਂ ਵਿਚ । ਸਬਦੀ—ਸ਼ਬਦ ਦੀ ਰਾਹੀਂ । ਮਿਲੀਐ—ਮਿਲਿਆ ਜਾ ਸਕਦਾ ਹੈ । ਮਾਇ—ਹੇ ਮਾਂ ! ।੧।ਰਹਾਉ।

ਘਟਿ—ਸਰੀਰ । ਘਟਿ ਘਟਿ ਅੰਤਰਿ—ਹਰੇਕ ਸਰੀਰ ਦੇ ਅੰਦਰ । ਏਕੋ—ਇਕ ਆਪ ਹੀ । ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਪ੍ਰਗਟੁ ਹੋਇ—ਪਰਤੱਖ ਦਿੱਸ ਪੈਂਦਾ ਹੈ ।੨।

ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਲੋਭੀ—ਲਾਲਚੀ । ਜਾਣਹਿ—ਜਾਣਦੇ ਹਨ, ਸਮਝਦੇ ਹਨ {ਬਹੁ-ਵਚਨ} ।੩।

ਲੋਇ—ਜਗਤ ਵਿਚ {ਅਧਿਕਰਣ ਕਾਰਕ, ਇਕ-ਵਚਨ} । ਏਕੋੁ—{ਅੱਖਰ 'ਕ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਏਕੁ' ਹੈ, ਇੱਥੇ 'ਏਕੋ' ਪੜ੍ਹਨਾ ਹੈ} । ਸੁ—ਉਹ ਕੁਝ ।੪।

**ਅਰਥ** :—ਹੇ ਮੇਰੀ ਮਾਂ ! (ਭਾਵੇਂ ਸਿਰਫ਼) ਇਕ ਪਰਮਾਤਮਾ ਹੀ ਸਭ ਥਾਈਂ ਮੌਜੂਦ ਹੈ, (ਫਿਰ ਭੀ) ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਉਸ ਨੂੰ) ਮਿਲਿਆ ਜਾ ਸਕਦਾ ਹੈ ।੧।ਰਹਾਉ।

ਹੇ ਮੇਰੀ ਮਾਂ ! ਜਿਵੇਂ ਸੂਰਜ ਦੀ ਕਿਰਣ ਦਾ ਚਾਨਣ (ਸਾਰੇ ਜਗਤ ਵਿਚ) ਖਿਲਰਿਆ ਹੋਇਆ ਹੈ, ਤਿਵੇਂ ਸੋਹਣਾ ਰਾਮ ਤਾਣੇ ਪੇਟੇ ਵਾਂਗ ਹਰੇਕ ਸਰੀਰ ਵਿਚ ਮੌਜੂਦ ਹੈ ।੧।

ਹੇ ਮਾਂ ! ਉਹ ਇਕ ਪਰਮਾਤਮਾ ਹੀ ਹਰੇਕ ਸਰੀਰ ਦੇ ਅੰਦਰ ਵਿਆਪਕ ਹੈ । ਜੇ (ਜੀਵ ਨੂੰ) ਗੁਰੂ ਮਿਲ ਪਏ, ਤਾਂ ਉਹ ਪਰਮਾਤਮਾ ਪਰਤੱਖ ਦਿੱਸ ਪੈਂਦਾ ਹੈ ।੨।

ਹੇ ਮਾਂ ! ਇਕ ਪਰਮਾਤਮਾ ਹੀ ਹਰ ਥਾਂ ਜ਼ੱਰੇ ਜ਼ੱਰੇ ਵਿਚ ਵੱਸ ਰਿਹਾ ਹੈ । ਪਰ ਪਰਮਾਤਮਾ ਨਾਲੋਂ ਟੁੱਟੇ ਹੋਏ ਮਾਇਆ ਦੇ ਲਾਲਚੀ ਮਨੁੱਖ ਸਮਝਦੇ ਹਨ ਕਿ ਉਹ ਕਿਤੇ ਦੂਰ ਵੱਸਦਾ ਹੈ ।੩।

ਹੇ ਨਾਨਕ ! ਇਕ ਪਰਮਾਤਮਾ ਹੀ ਸਾਰੇ ਜਗਤ ਵਿਚ ਵਰਤ ਰਿਹਾ ਹੈ । ਉਹ ਸਰਬ-ਵਿਆਪਕ ਪ੍ਰਭੂ ਹੀ ਜੋ ਕੁਝ ਕਰਦਾ ਹੈ ਉਹ ਹੁੰਦਾ ਹੈ ।੪।੧।

**ਬਸੰਤੁ ਮਹਲਾ ੪ ॥ ਰੈਣਿ ਦਿਨਸੁ ਦੁਇ ਸਦੇ ਪਏ ॥ ਮਨ ਹਰਿ ਸਿਮਰਹੁ ਅੰਤਿ ਸਦਾ ਰਖਿ ਲਏ ॥੧॥ ਹਰਿ ਹਰਿ ਚੇਤਿ ਸਦਾ ਮਨ ਮੇਰੇ ॥ ਸਭੁ ਆਲਸੁ ਦੂਖ ਭੰਜਿ ਪ੍ਰਭੁ ਪਾਇਆ ਗੁਰਮਤਿ ਗਾਵਹੁ ਗੁਣ ਪ੍ਰਭ ਕੇਰੇ ॥੧॥ ਰਹਾਉ ॥ ਮਨਮੁਖ ਫਿਰਿ ਫਿਰਿ ਹਉਮੈ ਮੁਏ ॥ ਕਾਲਿ ਦੈਤਿ ਸੰਘਾਰੇ ਜਮਪੁਰਿ ਗਏ ॥੨॥ ਗੁਰਮੁਖਿ ਹਰਿ ਹਰਿ ਹਰਿ ਲਿਵ ਲਾਗੇ ॥ ਜਨਮ ਮਰਣ ਦੋਊ ਦੁਖ ਭਾਗੇ ॥੩॥ ਭਗਤ ਜਨਾ ਕਉ ਹਰਿ ਕਿਰਪਾ ਧਾਰੀ ॥ ਗੁਰੁ ਨਾਨਕੁ ਤੁਠਾ ਮਿਲਿਆ ਬਨਵਾਰੀ ॥੪॥੨॥ {ਪੰਨਾ ੧੧੭੭}**

**ਪਦ ਅਰਥ** :—ਰੈਣਿ—ਰਾਤ । ਦੁਇ—ਦੋਵੇਂ । ਸਦੇ—ਸੱਦੇ {ਲਫ਼ਜ਼ 'ਸੱਦਾ' ਤੋਂ ਬਹੁ-ਵਚਨ—ਮੌਤ ਦਾ ਸਨੇਹਾ} । ਸਦੇ ਪਏ—ਸੱਦੇ ਪਏ, ਮੌਤ ਦੇ ਸੁਨੇਹੇ ਮਿਲ ਰਹੇ ਹਨ । ਮਨ—ਹੇ ਮਨ ! ਅੰਤਿ—ਅੰਤ ਨੂੰ, ਆਖ਼ਰ ਨੂੰ, ਅੰਤ ਵੇਲੇ । ਰਖਿ ਲੀਏ—ਰੱਖਿਆ ਕਰਦਾ ਹੈ ।੧।

ਚੇਤਿ—ਚੇਤੇ ਕਰ । ਸਭੁ—ਸਾਰਾ । ਦੂਖ—ਸਾਰੇ ਦੁੱਖ । ਭੰਜਿ—ਨਾਸ ਕਰ ਕੇ । ਗੁਰਮਤਿ—ਗੁਰੂ ਦੀ ਮਤਿ ਲੈ ਕੇ । ਕੇਰੇ—ਦੇ ।੧।ਰਹਾਉ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਮੁਏ—ਆਤਮਕ ਮੌਤ ਸਹੇਹੜਦੇ ਹਨ । ਕਾਲਿ—ਕਾਲ ਨੇ । ਦੈਤਿ—ਦੈਂਤ ਨੇ । ਸੰਘਾਰੇ—ਮਾਰ ਦਿੱਤੇ । ਜਮਪੁਰਿ—ਜਮ ਦੀ ਪੁਰੀ ਵਿਚ ।੨।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਲਿਵ—ਲਗਨ । ਭਾਗੇ—ਦੂਰ ਹੋ ਜਾਂਦੇ ਹਨ ।੩।

ਕਉ—ਨੂੰ । ਤੁਠਾ—ਦਇਆਵਾਨ ਹੋਇਆ । ਬਨਵਾਰੀ—ਪਰਮਾਤਮਾ ।੪।

**ਅਰਥ** :—ਹੇ ਮੇਰੇ ਮਨ ! ਸਦਾ ਪਰਮਾਤਮਾ ਨੂੰ ਯਾਦ ਕਰਿਆ ਕਰ, ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦੇ ਗੁਣ ਗਾਇਆ ਕਰ । (ਜਿਸ ਮਨੁੱਖ ਨੇ ਇਹ ਉੱਦਮ ਕੀਤਾ, ਉਸ ਨੇ) ਸਾਰਾ ਆਲਸ ਦੂਰ ਕਰ ਕੇ ਆਪਣੇ ਸਾਰੇ ਦੁੱਖ ਨਾਸ ਕਰ ਕੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ ।੧।ਰਹਾਉ।

ਹੇ ਮੇਰੇ ਮਨ ! ਰਾਤ ਅਤੇ ਦਿਨ ਦੋਵੇਂ ਮੌਤ ਦਾ ਸੱਦਾ ਦੇ ਰਹੇ ਹਨ (ਕਿ ਉਮਰ ਬੀਤ ਰਹੀ ਹੈ, ਤੇ, ਮੌਤ ਨੇੜੇ ਆ ਰਹੀ ਹੈ) । ਹੇ ਮਨ ! ਪਰਮਾਤਮਾ ਦਾ ਨਾਮ ਸਿਮਰਿਆ ਕਰ, ਹਰਿ-ਨਾਮ ਹੀ ਅੰਤ ਵੇਲੇ ਸਦਾ ਰੱਖਿਆ ਕਰਦਾ ਹੈ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮੁੜ ਮੁੜ ਹਉਮੈ ਦੇ ਕਾਰਨ ਆਤਮਕ ਮੌਤ ਸਹੇੜਦੇ ਰਹਿੰਦੇ ਹਨ । ਜਦੋਂ ਕਾਲ ਦੈਂਤ ਨੇ ਉਹਨਾਂ ਨੂੰ ਮਾਰ ਮੁਕਾਇਆ, ਤਦੋਂ ਜਮਾਂ ਦੇ ਵੱਸ ਪੈ ਗਏ ।੨।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਅੰਦਰ ਪਰਮਾਤਮਾ ਦੇ ਨਾਮ ਦੀ ਲਗਨ ਲੱਗਦੀ ਹੈ (ਜਿਸ ਦੀ ਬਰਕਤਿ ਨਾਲ) ਜੰਮਣ ਤੇ ਮਰਨ ਦੇ ਉਹਨਾਂ ਦੇ ਦੋਵੇਂ ਦੁੱਖ ਦੂਰ ਹੋ ਜਾਂਦੇ ਹਨ ।੩।

ਹੇ ਭਾਈ ! ਆਪਣੇ ਭਗਤਾਂ ਉਤੇ ਪਰਮਾਤਮਾ ਆਪ ਮਿਹਰ ਕਰਦਾ ਹੈ (ਉਹਨਾਂ ਨੂੰ ਗੁਰੂ ਮਿਲਾਂਦਾ ਹੈ) । ਹੇ ਭਾਈ ! ਜਿਸ ਮਨੁੱਖ ਉੱਤੇ ਗੁਰੂ ਨਾਨਕ ਦਇਆਵਾਨ ਹੋਇਆ, ਉਸ ਨੂੰ ਪਰਮਾਤਮਾ ਮਿਲ ਪਿਆ ।੪।੨।

**ਬਸੰਤੁ ਹਿੰਡੋਲ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ ॥ ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ ॥੧॥ ਮਾਧੋ ਸਾਧੂ ਜਨ ਦੇਹੁ ਮਿਲਾਇ ॥ ਦੇਖਤ ਦਰਸੁ ਪਾਪ ਸਭਿ ਨਾਸਹਿ ਪਵਿਤ੍ਰ ਪਰਮ ਪਦੁ ਪਾਇ ॥੧॥ ਰਹਾਉ ॥ ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ ॥ ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ ॥੨॥ ਪਾਖੰਡ ਭਰਮ ਉਪਾਵ ਕਰਿ ਥਾਕੇ ਰਿਦ ਅੰਤਰਿ ਮਾਇਆ ਮਾਇਆ ॥ ਸਾਧੂ ਪੁਰਖੁ ਪੁਰਖਪਤਿ ਪਾਇਆ ਅਗਿਆਨ ਅੰਧੇਰੁ ਗਵਾਇਆ ॥੩॥ ਜਗੰਨਾਥ ਜਗਦੀਸ ਗੁਸਾਈ ਕਰਿ ਕਿਰਪਾ ਸਾਧੁ ਮਿਲਾਵੈ ॥ ਨਾਨਕ ਸਾਂਤਿ ਹੋਵੈ ਮਨ ਅੰਤਰਿ ਨਿਤ ਹਿਰਦੈ ਹਰਿ ਗੁਣ ਗਾਵੈ ॥੪॥੧॥੩॥ {ਪੰਨਾ ੧੧੭੮}**

**ਪਦ ਅਰਥ** :—ਰਤਨ—ਸ੍ਰੇਸ਼ਟ ਆਤਮਕ ਗੁਣ । ਕੋਠੜੀ—ਸੋਹਣਾ ਜਿਹਾ ਕੋਠਾ, ਸੋਹਣਾ ਜਿਹਾ ਖ਼ਜ਼ਾਨਾ । ਰਤਨ ਕੋਠੜੀ—ਸ੍ਰੇਸ਼ਟ ਆਤਮਕ ਗੁਣਾਂ ਦਾ ਸੋਹਣਾ ਜਿਹਾ ਖ਼ਜ਼ਾਨਾ । ਗੜ—ਕਿਲ੍ਹਾ । ਮੰਦਰਿ—ਮੰਦਰ ਵਿਚ । ਗੜ ਮੰਦਰਿ—ਸਰੀਰ-ਕਿਲ੍ਹੇ ਵਿਚ, ਸਰੀਰ-ਮੰਦਰ ਵਿਚ । ਲੁਕਾਨੀ—ਗੁਪਤ ਹੈ । ਖੋਜੀਐ—ਖੋਜ ਕੀਤੀ ਜਾ ਸਕਦੀ ਹੈ, ਭਾਲੀ ਜਾ ਸਕਦੀ ਹੈ । ਮਿਲਿ—(ਗੁਰੂ ਨੂੰ) ਮਿਲ ਕੇ । ਜੋਤੀ—ਪ੍ਰਭੂ ਦੀ ਜੋਤਿ ਵਿਚ ।੧।

ਮਾਧੋ—ਹੇ ਮਾਇਆ ਦੇ ਖਸਮ ! ਹੇ ਪ੍ਰਭੂ ! ਸਾਧੂ—ਗੁਰੂ । ਸਭਿ—ਸਾਰੇ । ਨਾਸਹਿ—ਦੂਰ ਹੋ ਜਾਂਦੇ ਹਨ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਪਾਇ—ਪ੍ਰਾਪਤ ਕਰ ਲੈਂਦਾ ਹੈ ।੧।ਰਹਾਉ।

ਪੰਚ ਚੋਰ—ਕਾਮਾਦਿਕ ਪੰਜ ਚੋਰ । ਲਾਗੇ—ਲੱਗੇ ਹੋਏ ਹਨ, ਸੰਨ੍ਹ ਲਾ ਰਹੇ ਹਨ । ਹਿਰਿਆ—ਚੁਰਾ ਲਿਆ ਹੈ । ਖੋਜ—ਖੁਰਾ, ਨਿਸ਼ਾਨ । ਪਕਰੇ—ਫੜੇ ਜਾਂਦੇ ਹਨ । ਉਬਰਿਆ—ਬਚ ਜਾਂਦਾ ਹੈ ।੨।

ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਹੀਲੇ । ਰਿਦ—ਹਿਰਦਾ । ਪੁਰਖ ਪਤਿ—ਸਭ ਮਨੁੱਖਾਂ ਦਾ ਪਤੀ, ਸਭ ਮਨੁੱਖਾਂ ਨਾਲੋਂ ਸ੍ਰੇਸ਼ਟ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ ।੩।

ਜਗੰਨਾਥ—ਜਗਤ ਦਾ ਨਾਥ । ਜਗਦੀਸ—ਜਗਤ ਦਾ ਈਸ਼੍ਵਰ । ਗੁਸਾਈ—ਧਰਤੀ ਦਾ ਖਸਮ । ਸਾਧੁ—ਗੁਰੂ । ਅੰਤਰਿ—ਅੰਦਰ, ਵਿਚ । ਹਿਰਦੈ—ਹਿਰਦੇ ਵਿਚ । ਗਾਵੈ—ਗਾਂਦਾ ਹੈ ।੪।

**ਅਰਥ** :—ਹੇ ਮਾਇਆ ਦੇ ਖਸਮ ਪ੍ਰਭੂ ! (ਮੈਨੂੰ) ਦਾਸ ਨੂੰ ਗੁਰੂ ਮਿਲਾ ਦੇ । ਗੁਰੂ ਦਾ ਦਰਸਨ ਕਰਦਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ । (ਜਿਹੜਾ ਮਨੁੱਖ ਗੁਰੂ ਦਾ ਦਰਸਨ ਕਰਦਾ ਹੈ, ਉਹ) ਪਵਿੱਤਰ ਅਤੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਸ੍ਰੇਸ਼ਟ ਆਤਮਕ ਗੁਣਾਂ ਦਾ ਸੋਹਣਾ ਜਿਹਾ ਖ਼ਜ਼ਾਨਾ ਹੈ, ਇਹ ਖ਼ਜ਼ਾਨਾ ਸਰੀਰ-ਕਿਲ੍ਹੇ ਵਿਚ ਸਰੀਰ-ਮੰਦਰ ਵਿਚ ਗੁਪਤ ਪਿਆ ਰਹਿੰਦਾ ਹੈ । ਜਦੋਂ (ਮਨੁੱਖ ਨੂੰ) ਗੁਰੂ ਮਿਲਦਾ ਹੈ ਤਦੋਂ (ਉਸ ਖ਼ਜ਼ਾਨੇ ਦੀ) ਭਾਲ ਕੀਤੀ ਜਾ ਸਕਦੀ ਹੈ । (ਗੁਰੂ ਨੂੰ) ਮਿਲ ਕੇ ਮਨੁੱਖ ਦੀ ਜਿੰਦ ਪਰਮਾਤਮਾ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ ।੧।

ਹੇ ਭਾਈ ! (ਮਨੁੱਖ ਦੇ ਇਸ ਸਰੀਰ-) ਨਗਰ ਵਿਚ (ਕਾਮਾਦਿਕ) ਪੰਜ ਚੋਰ ਮਿਲ ਕੇ ਸੰਨ੍ਹ ਲਾਈ ਰੱਖਦੇ ਹਨ, ਅਤੇ (ਮਨੁੱਖ ਦੇ ਅੰਦਰੋਂ) ਪਰਮਾਤਮਾ ਦਾ ਨਾਮ-ਧਨ ਚੁਰਾ ਲੈਂਦੇ ਹਨ । ਜਦੋਂ ਕੋਈ ਮਨੁੱਖ ਗੁਰੂ ਦੀ ਮਤਿ ਲੈ ਕੇ ਇਹਨਾਂ ਦਾ ਖੁਰਾ ਨਿਸ਼ਾਨ ਲੱਭਦਾ ਹੈ ਤਦੋਂ (ਇਹ ਚੋਰ) ਫੜੇ ਜਾਂਦੇ ਹਨ, ਅਤੇ ਉਸ ਮਨੁੱਖ ਦਾ ਨਾਮ-ਧਨ ਨਾਮ-ਸਰਮਾਇਆ ਸਾਰੇ ਦਾ ਸਾਰਾ ਬਚ ਜਾਂਦਾ ਹੈ ।੨।

ਹੇ ਭਾਈ ! ਧਰਮ ਦੇ ਵਿਖਾਵੇ ਵਾਲੇ ਅਤੇ ਭਰਮਾਂ-ਵਹਿਮਾਂ ਵਾਲੇ ਹੀਲੇ ਕਰ ਕੇ (ਮਨੁੱਖ) ਥੱਕ ਜਾਂਦੇ ਹਨ ਉਹਨਾਂ ਦੇ ਹਿਰਦੇ ਵਿਚ ਸਦਾ ਮਾਇਆ (ਦੀ ਤ੍ਰਿਸ਼ਨਾ ਹੀ ਟਿਕੀ ਰਹਿੰਦੀ ਹੈ) । ਪਰ ਜਿਸ ਮਨੁੱਖ ਨੂੰ ਸ੍ਰੇਸ਼ਟ ਪੁਰਖ ਗੁਰੂ ਮਿਲ ਪੈਂਦਾ ਹੈ, ਉਹ ਮਨੁੱਖ ਆਪਣੇ ਅੰਦਰੋਂ ਆਤਮਕ ਜੀਵਨ ਵੱਲੋਂ ਬੇ-ਸਮਝੀ ਦਾ ਹਨੇਰਾ ਦੂਰ ਕਰ ਲੈਂਦਾ ਹੈ ।੩।

ਹੇ ਨਾਨਕ ! ਜਗਤ ਦਾ ਨਾਥ, ਜਗਤ ਦਾ ਮਾਲਕ, ਜਗਤ ਦਾ ਖਸਮ ਮਿਹਰ ਕਰ ਕੇ ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ, ਉਸ ਮਨੁੱਖ ਦੇ ਮਨ ਵਿਚ ਆਤਮਕ ਅਡੋਲਤਾ ਬਣੀ ਰਹਿੰਦੀ ਹੈ, ਉਹ ਮਨੁੱਖ ਆਪਣੇ ਹਿਰਦੇ ਵਿਚ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੪।੧।੩।

**ਨੋਟ** :—ਸਿਰ-ਲੇਖ ਅਨੁਸਾਰ ਇਹ ਸ਼ਬਦ ਬਸੰਤ ਅਤੇ ਹਿੰਡੋਲ ਦੋਹਾਂ ਮਿਲਵੇਂ ਰਾਗਾਂ ਵਿਚ ਗਾਏ ਜਾਣੇ ਹਨ ।

**ਬਸੰਤੁ ਮਹਲਾ ੪ ਹਿੰਡੋਲ ॥ ਤੁਮ੍ ਵਡ ਪੁਰਖ ਵਡ ਅਗਮ ਗੁਸਾਈ ਹਮ ਕੀਰੇ ਕਿਰਮ ਤੁਮਨਛੇ ॥ ਹਰਿ ਦੀਨ ਦਇਆਲ ਕਰਹੁ ਪ੍ਰਭ ਕਿਰਪਾ ਗੁਰ ਸਤਿਗੁਰ ਚਰਣ ਹਮ ਬਨਛੇ ॥੧॥ ਗੋਬਿੰਦ ਜੀਉ ਸਤ ਸੰਗਤਿ ਮੇਲਿ ਕਰਿ ਕ੍ਰਿਪਛੇ ॥ ਜਨਮ ਜਨਮ ਕੇ ਕਿਲਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ ॥੧॥ ਰਹਾਉ ॥ ਤੁਮ੍ਰਾ ਜਨੁ ਜਾਤਿ ਅਵਿਜਾਤਾ ਹਰਿ ਜਪਿਓ ਪਤਿਤ ਪਵੀਛੇ ॥ ਹਰਿ ਕੀਓ ਸਗਲ ਭਵਨ ਤੇ ਊਪਰਿ ਹਰਿ ਸੋਭਾ ਹਰਿ ਪ੍ਰਭ ਦਿਨਛੇ ॥੨॥ ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਸਭਿ ਪੂਰੇ ਮਾਨਸ ਤਿਨਛੇ ॥ ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ੍ ਹਰਿ ਧਾਰਿਓ ਹਰਿ ਉਰਛੇ ॥੩॥ ਹਮ ਢੀਂਢੇ ਢੀਮ ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ ॥ ਜਨ ਨਾਨਕ ਗੁਰੁ ਪਾਇਆ ਹਰਿ ਤੂਠੇ ਹਮ ਕੀਏ ਪਤਿਤ ਪਵੀਛੇ ॥੪॥੨॥੪॥ {ਪੰਨਾ ੧੧੭੮}**

**ਪਦ ਪੁਰਖ** :—ਪੁਰਖ—ਸਰਬ-ਵਿਆਪਕ । ਅਗਮ—ਅਪਹੁੰਚ । ਗੁਸਾਈ—ਧਰਤੀ ਦਾ ਖਸਮ । ਕੀਰੇ—ਕੀੜੇ । ਕਿਰਮ—ਨਿੱਕੇ ਨਿੱਕੇ ਕੀੜੇ । ਤੁਮਨਛੇ—ਤੇਰੇ (ਪੈਦਾ ਕੀਤੇ ਹੋਏ) । ਦੀਨ ਦਇਆਲ—ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਬਨਛੇ—ਬਾਂਛੇ, ਲੋਚਦੇ ਹਾਂ ।੧।

ਮੇਲਿ—ਮਿਲਾ । ਕ੍ਰਿਪਛੇ—ਕਿਰਪਾ । ਕਿਲਵਿਖ—ਪਾਪ । ਮਿਲਿ—ਮੇਲਿ, ਮਿਲਾ ਕੇ {ਸਾਧਾਰਨ ਤੌਰ ਤੇ 'ਮਿਲਿ' ਦਾ ਅਰਥ ਹੈ 'ਮਿਲ ਕੇ'} । ਹਨਛੇ—ਹੱਛੇ, ਪਵਿੱਤਰ ਜੀਵਨ ਵਾਲੇ ।੧।ਰਹਾਉ।

ਜਾਤਿ ਅਵਿਜਾਤਾ—ਉੱਚੀ ਜਾਤਿ ਦਾ ਚਾਹੇ ਨੀਵੀਂ ਜਾਤਿ ਦਾ । ਪਤਿਤ—ਵਿਕਾਰਾਂ ਵਿਚ ਡਿੱਗਾ ਹੋਇਆ । ਪਵੀਛੇ—ਪਵਿੱਤਰ । ਪਤਿਤ ਪਵੀਛੇ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਤੇ—ਤੋਂ । ਸਗਲ ਭਵਨ ਤੇ—ਸਾਰੇ ਭਵਨਾਂ ਤੋਂ । ਊਪਰਿ—ਉੱਚਾ । ਦਿਨਛੇ—ਦਿੱਤੀ । ਸੋਭਾ—ਵਡਿਆਈ ।੨।

ਅਜਾਤਿ—ਨੀਵੀਂ ਜਾਤਿ । ਸਭਿ ਮਾਨਸ—ਸਾਰੇ ਮਨੋਰਥ । ਤਿਨਛੇ—ਉਹਨਾਂ ਦੇ । ਪੂਰੇ—ਪੂਰਨ ਕਰਦਾ ਹੈ । ਸੋ—ਉਹ {ਬਹੁ-ਵਚਨ} । ਧੰਨਿ—ਭਾਗਾਂ ਵਾਲੇ । ਪੂਰੇ—ਗੁਣਾਂ ਨਾਲ ਪੂਰਨ । ਉਰਛੇ—ਹਿਰਦੇ ਵਿਚ ।੩।

ਢੀਂਢ—ਨੀਚ । ਢੀਮ—ਮਿੱਟੀ ਦਾ ਢੇਲਾ । ਮਿਲਛੇ—ਮਿਲ । ਪ੍ਰਭ—ਹੇ ਪ੍ਰਭੂ ! ਤੂਠੇ—ਦਇਆਵਾਨ ਹੋਏ ।੪।

**ਅਰਥ** :—ਹੇ ਗੋਬਿੰਦ ਜੀ ! (ਮੇਰੇ ਉਤੇ) ਮਿਹਰ ਕਰ (ਮੈਨੂੰ ਸਾਧ-) ਸੰਗਤਿ ਵਿਚ ਮਿਲਾ । ਮੈਂ ਅਨੇਕਾਂ ਜਨਮਾਂ ਦੇ ਪਾਪਾਂ ਦੀ ਮੈਲ ਨਾਲ ਲਿੱਬੜਿਆ ਹੋਇਆ ਹਾਂ । ਹੇ ਪ੍ਰਭੂ ! (ਮੈਨੂੰ ਸਾਧ-) ਸੰਗਤਿ ਵਿਚ ਮਿਲਾ ਕੇ ਸੁੱਚੇ ਜੀਵਨ ਵਾਲਾ ਬਣਾ ।੧।ਰਹਾਉ।

ਹੇ ਪ੍ਰਭੂ ! ਤੂੰ ਅਪਹੁੰਚ ਹੈਂ, ਤੂੰ ਜਗਤ ਦਾ ਮਾਲਕ ਹੈਂ, ਤੂੰ ਸਭ ਤੋਂ ਵੱਡਾ ਪੁਰਖ ਹੈਂ, ਅਸੀ ਤੇਰੇ ਪੈਦਾ ਕੀਤੇ ਹੋਏ ਤੁੱਛ ਜਿਹੇ ਜੀਵ ਹਾਂ । ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ਹਰੀ ! ਹੇ ਪ੍ਰਭੂ ! (ਮੇਰੇ ਉੱਤੇ) ਮਿਹਰ ਕਰ (ਮੈਨੂੰ ਗੁਰੂ ਮਿਲਾ) ਮੈਂ ਗੁਰੂ ਸਤਿਗੁਰੂ ਦੇ ਚਰਨਾਂ (ਦੀ ਧੂੜ) ਦੀ ਤਾਂਘ ਰੱਖਦਾ ਹਾਂ ।੧।

ਹੇ ਹਰੀ ! ਤੇਰਾ ਸੇਵਕ ਉੱਚੀ ਜਾਤਿ ਦਾ ਹੋਵੇ ਚਾਹੇ ਨੀਵੀਂ ਜਾਤਿ ਦਾ, ਵਿਕਾਰੀਆਂ ਤੋਂ ਪਵਿੱਤਰ ਕਰਨ ਵਾਲਾ ਤੇਰਾ ਨਾਮ ਜਿਸ ਨੇ ਜਪਿਆ ਹੈ, ਹੇ ਹਰੀ ! ਤੂੰ ਉਸ ਨੂੰ ਸਾਰੇ ਜਗਤ ਦੇ ਜੀਵਾਂ ਤੋਂ ਉੱਚਾ ਕਰ ਦਿੱਤਾ । ਹੇ ਪ੍ਰਭੂ ! ਤੂੰ ਉਸ ਨੂੰ (ਲੋਕ ਪਰਲੋਕ ਦੀ) ਵਡਿਆਈ ਬਖ਼ਸ਼ ਦਿੱਤੀ ।੨।

ਹੇ ਭਾਈ ! ਉੱਚੀ ਜਾਤਿ ਦਾ ਹੋਵੇ ਚਾਹੇ ਨੀਵੀਂ ਜਾਤਿ ਦਾ, ਜਿਹੜਾ ਜਿਹੜਾ ਭੀ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ, ਉਹਨਾਂ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ । ਹੇ ਭਾਈ ! ਪ੍ਰਭੂ ਦੇ ਜਿਨ੍ਹਾਂ ਸੇਵਕਾਂ ਨੇ ਹਰੀ-ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ, ਉਹ ਭਾਗਾਂ ਵਾਲੇ ਹਨ, ਉਹ ਸਭਨਾਂ ਤੋਂ ਵੱਡੇ ਹਨ, ਉਹ ਪੂਰਨ ਪੁਰਖ ਹਨ ।੩।

ਹੇ ਹਰੀ ! ਅਸੀ ਜੀਵ ਨੀਚ ਹਾਂ, ਅਸੀ ਮੂਰਖ ਹਾਂ, ਅਸੀ ਪਾਪਾਂ ਦੇ ਭਾਰ ਨਾਲ ਦੱਬੇ ਪਏ ਹਾਂ । ਹੇ ਹਰੀ ! ਮਿਹਰ ਕਰ, ਸਾਨੂੰ ਮਿਲ । ਹੇ ਦਾਸ ਨਾਨਕ ! (ਆਖ—) ਪ੍ਰਭੂ ਦਇਆਵਾਨ ਹੋਇਆ, ਸਾਨੂੰ ਗੁਰੂ ਮਿਲ ਪਿਆ, (ਗੁਰੂ ਨੇ) ਸਾਨੂੰ ਵਿਕਾਰੀਆਂ ਤੋਂ ਪਵਿੱਤਰ ਬਣਾ ਦਿੱਤਾ ।੪।੨।੪।

**ਬਸੰਤੁ ਹਿੰਡੋਲ ਮਹਲਾ ੪ ॥ ਮੇਰਾ ਇਕੁ ਖਿਨੁ ਮਨੂਆ ਰਹਿ ਨ ਸਕੈ ਨਿਤ ਹਰਿ ਹਰਿ ਨਾਮ ਰਸਿ ਗੀਧੇ ॥ ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ ॥੧॥ ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ ॥ ਵਡੈ ਭਾਗਿ ਗੁਰੁ ਸਤਿਗੁਰੁ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ ॥੧॥ ਰਹਾਉ ॥ ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ ॥ ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ ॥੨॥ ਜਨ ਜਪਿਓ ਨਾਮੁ ਨਿਰੰਜਨੁ ਨਰਹਰਿ ਉਪਦੇਸਿ ਗੁਰੂ ਹਰਿ ਪ੍ਰੀਧੇ ॥ ਜਨਮ ਜਨਮ ਕੀ ਹਉਮੈ ਮਲੁ ਨਿਕਸੀ ਹਰਿ ਅੰਮ੍ਰਿਤਿ ਹਰਿ ਜਲਿ ਨੀਧੇ ॥੩॥ ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ੍ ਪੈਜ ਰਖਹੁ ਅਪਨੀਧੇ ॥ ਹਰਿ ਭਾਵੈ ਸੁਣਿ ਬਿਨਉ ਬੇਨਤੀ ਜਨ ਨਾਨਕ ਸਰਣਿ ਪਵੀਧੇ ॥੪॥੩॥੫॥ {ਪੰਨਾ ੧੧੭੮-੧੧੭੯}**

**ਪਦ ਅਰਥ** :—ਮਨੂਆ—ਅੰਞਾਣਾ ਮਨ । ਰਹਿ ਨ ਸਕੈ—ਧੀਰਜ ਨਹੀਂ ਕਰ ਸਕਦਾ । ਨਾਮ ਰਸਿ—ਨਾਮ ਦੇ ਸੁਆਦ ਵਿਚ । ਗੀਧੇ—ਗਿੱਝ ਗਿਆ ਹੈ । ਬਾਰਿਕੁ—ਛੋਟਾ ਬਾਲ । ਰਸਕਿ—ਸੁਆਦ ਨਾਲ । ਥਨਿ ਮਾਤਾ—ਮਾਂ ਦੇ ਥਣ ਉੱਤੇ । ਥਨਿ ਕਾਢੇ—ਜੇ ਥਣ (ਉਸ ਦੇ ਮੂੰਹ ਵਿਚੋਂ) ਕੱਢ ਲਿਆ ਜਾਏ । ਬਿਲਲ ਬਿਲੀਧੇ—ਵਿਲਕਣ ਲੱਗ ਪੈਂਦਾ ਹੈ ।੧।

ਗੋਬਿੰਦ ਜੀਉ—ਹੇ ਗੋਬਿੰਦ ਜੀ ! {ਸੰਬੋਧਨ} । ਬੀਧੇ—ਵਿੱਝ ਗਏ ਹਨ । ਵਡੈ ਭਾਗਿ—ਵੱਡੀ ਕਿਸਮਤ ਨਾਲ । ਸੀਧੇ—ਸਿੱਧ ਹੋ ਗਿਆ ਹੈ, ਲੱਭ ਪਿਆ ਹੈ ।੧।ਰਹਾਉ।

ਜੇਤੇ—ਜਿਤਨੇ ਭੀ । ਹੈ—ਹੈਂ {ਬਹੁ-ਵਚਨ} । ਸਾਸ ਸਾਸ—ਸਾਰੇ ਸਾਹ । ਬਿਰਹਿ—ਬਿਰਹੋਂ ਵਿਚ, ਪਿਆਰ-ਭਰੇ ਵਿਛੋੜੇ ਵਿਚ । ਬੀਧੇ—ਵਿੱਝੇ ਹੋਏ ਹਨ । ਸੁਕਲੀਧੇ—ਸੁੱਕ ਜਾਂਦਾ ਹੈ ।੨।

ਨਿਰੰਜਨੁ—{ਨਿਰ-ਅੰਜਨੁ । ਅੰਜਨੁ—ਮਾਇਆ ਦੇ ਮੋਹ ਦੀ ਕਾਲਖ} ਪਵਿੱਤਰ । ਨਰਹਰਿ—ਪਰਮਾਤਮਾ । ਉਪਦੇਸਿ ਗੁਰੂ—ਗੁਰੂ ਨੇ ਆਪਣੇ ਉਪਦੇਸ਼ ਨਾਲ । ਪ੍ਰੀਧੇ—ਪ੍ਰੋਸ ਰੱਖਿਆ, ਸਾਹਮਣੇ ਵਿਖਾ ਦਿੱਤਾ । ਨਿਕਸੀ—ਨਿਕਲ ਗਈ, ਦੂਰ ਹੋ ਗਈ । ਜਲਿ—ਜਲ ਨਾਲ । ਅੰਮ੍ਰਿਤਿ ਜਲਿ—ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ । ਨੀਧੇ—ਨਾਤੇ, ਆਤਮਕ ਇਸ਼ਨਾਨ ਕੀਤਾ ।੩।

ਹਮਰੇ—ਅਸਾਂ ਜੀਵਾਂ ਦੇ । ਠਾਕੁਰ—ਹੇ ਠਾਕੁਰ ! ਬਿਚਰਹੁ—ਵਿਚਾਰੋ । ਪੈਜ—ਇੱਜ਼ਤ, ਲਾਜ । ਅਪਨੀਧੇ—ਆਪਣੇ ਦਾਸ ਦੀ । ਹਰਿ—ਹੇ ਹਰੀ ! ਭਾਵੈ—ਜੇ ਤੈਨੂੰ ਚੰਗਾ ਲੱਗੇ । ਬਿਨਉ—{ਵਿਨਯ} ਬੇਨਤੀ, ਅਰਜ਼ੋਈ । ਪਵੀਧੇ—ਪਿਆ ਹੈ ।੪।

**ਅਰਥ** :—ਹੇ ਗੋਬਿੰਦ ਜੀ ! ਹੇ ਹਰੀ ! (ਗੁਰੂ ਦੀ ਮਿਹਰ ਨਾਲ) ਮੇਰਾ ਮਨ ਮੇਰਾ ਤਨ ਤੇਰੇ ਨਾਮ ਵਿਚ ਵਿੱਝ ਗਏ ਹਨ । ਹੇ ਭਾਈ ! ਵੱਡੀ ਕਿਸਮਤ ਨਾਲ ਮੈਨੂੰ ਗੁਰੂ ਸਤਿਗੁਰੂ ਮਿਲ ਪਿਆ ਹੈ । (ਗੁਰੂ ਦੀ ਕਿਰਪਾ ਨਾਲ ਹੁਣ ਮੈਂ) ਆਪਣੇ ਸਰੀਰ-ਨਗਰ ਵਿਚ ਹੀ ਪਰਮਾਤਮਾ ਨੂੰ ਲੱਭ ਲਿਆ ਹੈ ।੧।ਰਹਾਉ।

ਹੇ ਭਾਈ ! (ਜਦੋਂ ਤੋਂ ਮੈਨੂੰ ਗੁਰੂ ਮਿਲਿਆ ਹੈ, ਤਦੋਂ ਤੋਂ) ਮੇਰਾ ਮਨ ਸਦਾ ਪਰਮਾਤਮਾ ਦੇ ਨਾਮ ਦੇ ਸੁਆਦ ਵਿਚ ਮਸਤ ਰਹਿੰਦਾ ਹੈ, ਹੁਣ ਇਹ ਮਨ ਇਕ ਖਿਨ ਵਾਸਤੇ ਭੀ (ਉਸ ਸੁਆਦ ਤੋਂ ਬਿਨਾ) ਰਹਿ ਨਹੀਂ ਸਕਦਾ; ਜਿਵੇਂ ਛੋਟਾ ਬਾਲ ਬੜੇ ਸੁਆਦ ਨਾਲ ਆਪਣੀ ਮਾਂ ਦੇ ਥਣ ਨੂੰ ਚੰਬੜਦਾ ਹੈ, ਪਰ ਜੇ ਥਣ (ਉਸ ਦੇ ਮੂੰਹ ਵਿਚੋਂ) ਕੱਢ ਲਈਏ ਤਾਂ ਉਹ ਵਿਲਕਣ ਲੱਗ ਪੈਂਦਾ ਹੈ ।੧।

ਹੇ ਭਾਈ ! ਪਰਮਾਤਮਾ ਦੇ ਭਗਤ (ਦੀ ਉਮਰ) ਦੇ ਜਿਤਨੇ ਭੀ ਸਾਹ ਹੁੰਦੇ ਹਨ, ਉਹ ਸਾਰੇ ਪਰਮਾਤਮਾ ਦੇ ਬਿਰਹੋਂ ਵਿਚ ਵਿੱਝੇ ਰਹਿੰਦੇ ਹਨ । ਜਿਵੇਂ ਕੌਲ ਫੁੱਲ ਅਤੇ ਪਾਣੀ ਦਾ ਬੜਾ ਡੂੰਘਾ ਪਿਆਰ ਹੁੰਦਾ ਹੈ, ਪਾਣੀ ਦਾ ਦਰਸਨ ਕਰਨ ਤੋਂ ਬਿਨਾ ਕੌਲ-ਫੁੱਲ ਸੁੱਕ ਜਾਂਦਾ ਹੈ (ਇਹੀ ਹਾਲ ਹੁੰਦਾ ਹੈ ਭਗਤ ਜਨਾਂ ਦਾ) ।੨।

ਹੇ ਭਾਈ ! ਪਰਮਾਤਮਾ ਦੇ ਸੇਵਕ ਪਰਮਾਤਮਾ ਦਾ ਪਵਿੱਤਰ ਨਾਮ (ਸਦਾ) ਜਪਦੇ ਹਨ । ਗੁਰੂ ਨੇ (ਆਪਣੇ) ਉਪਦੇਸ਼ ਨਾਲ ਉਹਨਾਂ ਨੂੰ ਪਰਮਾਤਮਾ ਸਾਹਮਣੇ (ਹਰ ਥਾਂ ਵੱਸਦਾ) ਵਿਖਾ ਦਿੱਤਾ ਹੁੰਦਾ ਹੈ । (ਨਾਮ ਦੀ ਬਰਕਤਿ ਨਾਲ ਉਹਨਾਂ ਦੇ ਅੰਦਰੋਂ) ਜਨਮਾਂ ਜਨਮਾਂਤਰਾਂ ਦੀ ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ । ਉਹ ਆਤਮਕ ਜੀਵਨ ਦੇਣ ਵਾਲੇ ਹਰਿ ਨਾਮ-ਜਲ ਵਿਚ (ਸਦਾ) ਇਸ਼ਨਾਨ ਕਰਦੇ ਰਹਿੰਦੇ ਹਨ ।੩।

ਹੇ ਮਾਲਕ-ਪ੍ਰਭੂ ! ਅਸਾਂ ਜੀਵਾਂ ਦੇ (ਚੰਗੇ ਮੰਦੇ) ਕਰਮ ਨਾਹ ਵਿਚਾਰਨੇ; ਆਪਣੇ ਸੇਵਕ-ਦਾਸ ਦੀ ਤੁਸਾਂ ਆਪ ਇੱਜ਼ਤ ਰੱਖਣੀ । ਹੇ ਦਾਸ ਨਾਨਕ ! (ਆਖ—) ਜਿਵੇਂ ਤੈਨੂੰ ਭਾਵੈ ਮੇਰੀ ਬੇਨਤੀ-ਅਰਜ਼ੋਈ ਸੁਣ, ਮੈਂ ਤੇਰੀ ਸਰਨ ਪਿਆਂ ਹਾਂ ।੪।੩।੫।

**ਬਸੰਤੁ ਹਿੰਡੋਲ ਮਹਲਾ ੪ ॥ ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ ॥ ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ ॥੧॥ ਗੋਬਿੰਦ ਜੀਉ ਸਤ ਸੰਗਤਿ ਮੇਲਿ**

ਹਰਿ ਧਿਆਈਐ ॥ ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ ॥੧॥ ਰਹਾਉ ॥ ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ ॥ ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ ॥੨॥ ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥ ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ ॥੩॥ ਮਧੁਸੂਦਨ ਹਰਿ ਧਾਰਿ ਪ੍ਰਭ ਕਿਰਪਾ ਕਰਿ ਕਿਰਪਾ ਗੁਰੂ ਮਿਲਾਈਐ ॥ ਜਨ ਨਾਨਕ ਨਿਰਬਾਣ ਪਦੁ ਪਾਇਆ ਮਿਲਿ ਸਾਧੂ ਹਰਿ ਗੁਣ ਗਾਈਐ ॥੪॥੪॥੬॥ {ਪੰਨਾ ੧੧੭੯}

**ਪਦ ਅਰਥ** :—ਭਰਮਿ ਭਰਮਿ—ਭਟਕ ਭਟਕ ਕੇ । ਧਾਵੈ—ਦੌੜਦਾ ਫਿਰਦਾ ਹੈ । ਤਿਲੁ—ਰਤਾ ਭਰ ਭੀ । ਘਰਿ—ਘਰ ਵਿਚ, ਸਰੀਰ-ਘਰ ਵਿਚ, ਇਕ ਟਿਕਾਣੇ ਤੇ, ਅਡੋਲਤਾ ਵਿਚ । ਵਾਸਾ—ਨਿਵਾਸ । ਨਹ ਪਾਈਐ—ਨਹੀਂ ਪਾਇਆ ਜਾ ਸਕਦਾ । ਗੁਰਿ—ਗੁਰੂ ਨੇ । ਅੰਕਸੁ—ਹਾਥੀ ਨੂੰ ਚਲਾਣ ਵਾਲਾ ਲੋਹੇ ਦਾ ਕੁੰਡਾ ਜੋ ਮਹਾਵਤ ਦੇ ਹੱਥ ਵਿਚ ਫੜਿਆ ਹੁੰਦਾ ਹੈ । ਦਾਰੂ—ਦਵਾਈ । ਸਿਰਿ—ਸਿਰ ਉੱਤੇ । ਧਾਰਿਓ—ਧਰਿਆ, ਰੱਖਿਆ । ਘਰਿ—ਘਰ ਵਿਚ । ਮੰਦਰਿ—ਮੰਦਰ ਵਿਚ । ਆਨਿ—ਲਿਆ ਕੇ । ਵਸਾਈਐ—ਵਸਾਇਆ ਜਾ ਸਕਦਾ ਹੈ ।੧।

ਗੋਬਿੰਦ ਜੀਉ—ਹੇ ਪ੍ਰਭੂ ਜੀ ! {ਸੰਬੋਧਨ} । ਮੇਲਿ—ਮਿਲਾ । ਧਿਆਈਐ—ਧਿਆਇਆ ਜਾ ਸਕਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸਮਾਧਿ—ਜੁੜੀ ਹੋਈ ਸੁਰਤਿ ।੧।ਰਹਾਉ।

ਘਰਿ—ਹਿਰਦੇ-ਘਰ ਵਿਚ । ਭ੍ਰਮਿਆ—ਭਟਕਦਾ ਰਿਹਾ । ਓਡਾ—ਸੇਂਘਾ ਜੋ ਧਰਤੀ ਨੂੰ ਸੁੰਘ ਕੇ ਹੀ ਦੱਸ ਦੇਂਦਾ ਹੈ ਕਿ ਇਥੇ ਪੁਰਾਣਾ ਖੂਹ ਮਿੱਟੀ ਹੇਠ ਦੱਬਿਆ ਪਿਆ ਹੈ । ਕੂਪੁ—ਖੂਹ । ਗੁਹਜ—ਲੁਕਿਆ ਹੋਇਆ । ਖਿਨ—ਤੁਰਤ । ਸਤਿਗੁਰਿ—ਗੁਰੂ ਦੀ ਰਾਹੀਂ । ਵਸਤੁ—ਨਾਮ-ਪਦਾਰਥ । ਲਹਾਈਐ—ਲੱਭ ਲਈਦਾ ਹੈ ।੨।

ਜਿਨ—{ਬਹੁ-ਵਚਨ} ਜਿਨ੍ਹਾਂ ਨੇ । ਸਾਧੁ—ਸਾਧੇ ਹੋਏ ਮਨ ਵਾਲਾ । ਤੇ—ਉਹ ਮਨੁੱਖ {ਬਹੁ-ਵਚਨ} । ਧ੍ਰਿਗੁ—ਫਿਟਕਾਰ-ਜੋਗ । ਪੁੰਨਿ—ਕੀਤੇ ਹੋਏ ਭਲੇ ਕੰਮ ਦੇ ਕਾਰਨ । ਬਦਲੈ—ਦੀ ਖ਼ਾਤਰ ।੩।

ਮਧੁ ਸੂਦਨ—{'ਮਧੁ' ਰਾਖ਼ਸ਼ ਨੂੰ ਮਾਰਨ ਵਾਲਾ} ਹੇ ਦੁਸ਼ਟ-ਦਮਨ ਪਰਮਾਤਮਾ ! ਕਰਿ—ਕਰ ਕੇ । ਨਿਰਬਾਣ ਪਦੁ—ਉਹ ਆਤਮਕ ਅਵਸਥਾ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ, ਵਾਸਨਾ-ਰਹਿਤ ਆਤਮਕ ਦਰਜਾ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ ।੪।

**ਅਰਥ** :—ਹੇ ਗੋਬਿੰਦ ਜੀ ! (ਮੈਨੂੰ) ਸਾਧ ਸੰਗਤਿ ਵਿਚ ਮਿਲਾ । (ਸਾਧ ਸੰਗਤਿ ਵਿਚ ਮਿਲ ਕੇ) ਹੇ ਹਰੀ ! (ਤੇਰਾ ਨਾਮ) ਸਿਮਰਿਆ ਜਾ ਸਕਦਾ ਹੈ । ਹੇ ਹਰੀ ! ਜਿਹੜਾ ਮਨੁੱਖ (ਸਾਧ ਸੰਗਤਿ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਸੁਰਤਿ ਜੋੜਦਾ ਹੈ, ਉਸ ਦਾ ਹਉਮੈ ਦਾ ਰੋਗ ਦੂਰ ਹੋ ਜਾਂਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ ।੧।ਰਹਾਉ।

ਹੇ ਭਾਈ ! (ਮਨੁੱਖ ਦਾ) ਮਨ ਹਰੇਕ ਖਿਨ ਭਟਕ ਭਟਕ ਕੇ (ਮਾਇਆ ਦੀ ਖ਼ਾਤਰ) ਬਹੁਤ ਦੌੜਦਾ ਫਿਰਦਾ ਹੈ, ਇਸ ਤਰ੍ਹਾਂ ਇਹ ਰਤਾ ਭਰ ਸਮੇ ਲਈ ਭੀ ਆਪਣੇ ਸਰੀਰ-ਘਰ ਵਿਚ (ਸ੍ਵੈ ਸਰੂਪ ਵਿਚ) ਟਿਕ ਨਹੀਂ ਸਕਦਾ । (ਗੁਰੂ ਦਾ) ਸ਼ਬਦ (ਮਨ ਦੀ ਭਟਕਣਾ ਦੂਰ ਕਰਨ ਲਈ) ਦਵਾਈ (ਹੈ । ਜਿਵੇਂ ਮਹਾਵਤ ਹਾਥੀ ਨੂੰ ਵੱਸ ਵਿਚ ਰੱਖਣ ਲਈ ਲੋਹੇ ਦਾ ਡੰਡਾ ਉਸ ਦੇ ਸਿਰ ਉਤੇ ਮਾਰਦਾ ਹੈ, ਤਿਵੇਂ) ਗੁਰੂ ਨੇ (ਜਿਸ ਮਨੁੱਖ ਦੇ) ਸਿਰ ਉੱਤੇ

ਆਪਣਾ ਸ਼ਬਦ-ਅੰਕਸ਼ ਰੱਖ ਦਿੱਤਾ, ਉਸ ਦੇ ਮਨ ਨੂੰ ਹਿਰਦੇ-ਘਰ ਵਿਚ ਹਿਰਦੇ-ਮੰਦਰ ਵਿਚ ਲਿਆ ਕੇ ਟਿਕਾ ਦਿੱਤਾ ।੧।

ਹੇ ਭਾਈ ! (ਹਰੇਕ ਮਨੁੱਖ ਦੇ ਹਿਰਦੇ-) ਘਰ ਵਿਚ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ) ਅਨੇਕਾਂ ਰਤਨ ਲਾਲ ਮੋਤੀ ਭਰੇ ਪਏ ਹਨ । (ਪਰ ਜਦ ਤਕ) ਮਨ (ਮਾਇਆ ਦੀ ਖ਼ਾਤਰ) ਭਟਕਦਾ ਫਿਰਦਾ ਹੈ, ਤਦ ਤਕ ਉਹਨਾਂ ਨੂੰ ਲੱਭ ਨਹੀਂ ਸਕੀਦਾ । ਹੇ ਭਾਈ ! ਜਿਵੇਂ ਕੋਈ ਸੇਂਘਾ (ਧਰਤੀ ਵਿਚ) ਦੱਬਿਆ ਹੋਇਆ (ਪੁਰਾਣਾ) ਖੂਹ ਤੁਰਤ ਲੱਭ ਲੈਂਦਾ ਹੈ, ਤਿਵੇਂ (ਮਨੁੱਖ ਦੇ ਅੰਦਰ ਹੀ ਲੁਕਿਆ ਹੋਇਆ) ਨਾਮ-ਪਦਾਰਥ ਗੁਰੂ ਦੀ ਰਾਹੀਂ ਲੱਭ ਪੈਂਦਾ ਹੈ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਸਾਧੇ ਹੋਏ ਮਨ ਵਾਲਾ ਇਹੋ ਜਿਹਾ ਗੁਰੂ ਨਹੀਂ ਲੱਭਾ, ਉਹਨਾਂ ਮਨੁੱਖਾਂ ਦਾ ਜੀਊਣਾ ਸਦਾ ਫਿਟਕਾਰ-ਜੋਗ ਹੀ ਹੁੰਦਾ ਹੈ (ਉਹ ਸਦਾ ਅਜਿਹੇ ਕੰਮ ਹੀ ਕਰਦੇ ਹਨ ਕਿ ਉਹਨਾਂ ਨੂੰ ਜਗਤ ਵਿਚ ਫਿਟਕਾਰਾਂ ਪੈਂਦੀਆਂ ਰਹਿੰਦੀਆਂ ਹਨ) । ਹੇ ਭਾਈ ! (ਅਜਿਹੇ ਮਨੁੱਖਾਂ ਨੇ) ਕੀਮਤੀ ਮਨੁੱਖਾ ਜਨਮ ਪਿਛਲੀ ਕੀਤੀ ਨੇਕ ਕਮਾਈ ਦੇ ਕਾਰਨ ਫਲ ਵਜੋਂ ਪ੍ਰਾਪਤ ਕੀਤਾ ਸੀ, ਪਰ ਹੁਣ ਉਹ ਜਨਮ ਕੌਡੀ ਦੇ ਭਾ (ਅਜਾਈਂ) ਜਾ ਰਿਹਾ ਹੈ ।੩।

ਹੇ ਦੁਸ਼ਟ-ਦਮਨ ਹਰੀ ! ਹੇ ਪ੍ਰਭੂ ! (ਮੇਰੇ ਉਤੇ) ਮਿਹਰ ਕਰ । ਕਿਰਪਾ ਕਰ ਕੇ (ਮੈਨੂੰ) ਗੁਰੂ ਮਿਲਾ । ਹੇ ਦਾਸ ਨਾਨਕ ! (ਆਖ—ਜਿਹੜਾ ਮਨੁੱਖ) ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ, ਉਹ ਮਨੁੱਖ ਉਹ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।੪।੪।੬।

**ਬਸੰਤੁ ਹਿੰਡੋਲ ਮਹਲਾ ੪ ॥ ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ ॥ ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ ॥੧॥ ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁੰਞੁ ॥ ਸਤ ਸੰਗਤਿ ਗੁਰ ਕੀ ਹਰਿ ਪਿਆਰੀ ਮਿਲਿ ਸੰਗਤਿ ਹਰਿ ਰਸੁ ਭੁੰਞੁ ॥੧॥ ਰਹਾਉ ॥ ਸਤ ਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਞੁ ॥ ਹਮ ਡੁਬਦੇ ਪਾਥਰ ਕਾਢਿ ਲੇਹੁ ਪ੍ਰਭ ਤੁਮ੍ ਦੀਨ ਦਇਆਲ ਦੁਖ ਭੰਞੁ ॥੨॥ ਹਰਿ ਉਸਤਤਿ ਧਾਰਹੁ ਰਿਦ ਅੰਤਰਿ ਸੁਆਮੀ ਸਤ ਸੰਗਤਿ ਮਿਲਿ ਬੁਧਿ ਲੰਞੁ ॥ ਹਰਿ ਨਾਮੈ ਹਮ ਪ੍ਰੀਤਿ ਲਗਾਨੀ ਹਮ ਹਰਿ ਵਿਟਹੁ ਘੁਮਿ ਵੰਞੁ ॥੩॥ ਜਨ ਕੇ ਪੂਰਿ ਮਨੋਰਥ ਹਰਿ ਪ੍ਰਭ ਹਰਿ ਨਾਮੁ ਦੇਵਹੁ ਹਰਿ ਲੰਞੁ ॥ ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ ਗੁਰਿ ਮੰਤ੍ਰੁ ਦੀਓ ਹਰਿ ਭੰਞੁ ॥੪॥੫॥੭॥੧੨॥੧੮॥੭॥੩੭॥ {ਪੰਨਾ ੧੧੭੯}**

**ਪਦ ਅਰਥ** :—ਆਵਣ ਜਾਣੁ—ਜਨਮ ਮਰਨ ਦਾ ਗੇੜ । ਬਿਖਿਆ—ਮਾਇਆ (ਦੇ ਮੋਹ ਦੇ ਕਾਰਨ) । ਦੇਹ—ਸਰੀਰ । ਮਨਮੁਖ ਦੇਹ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਸਰੀਰ । ਸੁੰਞੀ—(ਕਾਇਆਂ ਨਾਮ ਤੋਂ) ਸੱਖਣੀ । ਸੁੰਞੁ—(ਨਾਮ ਵਲੋਂ) ਸੱਖਣਾ-ਪਨ । ਜਮਿ—ਜਮ ਨੇ । ਕਾਲਿ—ਕਾਲ ਨੇ, ਮੌਤ ਨੇ, ਆਤਮਕ ਮੌਤ ਨੇ । ਸਲੁੰਞੁ—ਕੇਸਾਂ ਸਮੇਤ, ਕੇਸਾਂ ਤੋਂ ।੧।

ਗੋਬਿੰਦ ਜੀਉ—ਹੇ ਗੋਬਿੰਦ ਜੀ ! {ਸੰਬੋਧਨ} । ਬਿਖੁ—ਆਤਮਕ ਮੌਤ ਲਿਆਉਣ ਵਾਲਾ ਜ਼ਹਰ । ਮਮਤਾ—ਅਪਣੱਤ । ਮੁੰਞੁ—ਦੂਰ ਕਰ । ਮਿਲਿ—ਮਿਲ ਕੇ । ਭੁੰਞੁ—ਮੈਂ ਭੁੰਚਾਂ, ਮੈਂ ਮਾਣਾਂ ।੧।ਰਹਾਉ।

ਸਤ ਸੰਗਤਿ ਸਾਧ—ਗੁਰੂ ਦੀ ਸਤ ਸੰਗਤਿ । ਕਰਿ—ਕਰ ਕੇ । ਸਾਧੂ—ਗੁਰੂ । ਪੰਞੁ—ਮੈਂ ਪਿਆ ਰਹਾਂ । ਪ੍ਰਭ—ਹੇ ਪ੍ਰਭੂ ! ਦੁਖ ਭੰਞੁ—ਦੁੱਖਾਂ ਦਾ ਨਾਸ ਕਰਨ ਵਾਲਾ ।੨।

ਉਸਤਤਿ—ਸਿਫ਼ਤਿ-ਸਾਲਾਹ । ਰਿਦ ਅੰਤਰਿ—(ਮੇਰੇ) ਹਿਰਦੇ ਵਿਚ । ਸੁਆਮੀ—ਹੇ ਸੁਆਮੀ ! ਬੁਧਿ—(ਮੇਰੀ) ਅਕਲ । ਲੰਞੁ—ਰੌਸ਼ਨ ਹੋ ਜਾਏ । ਹਰਿ ਨਾਮੈ—ਹਰਿ-ਨਾਮ ਵਿਚ । ਵਿਟਹੁ—ਤੋਂ । ਘੁਮਿ ਵੰਞੁ—ਮੈਂ ਸਦਕੇ ਜਾਂਦਾ ਹਾਂ ।੩।

ਪੂਰਿ—ਪੂਰੇ ਕਰ । ਹਰਿ ਪ੍ਰਭ—ਹੇ ਹਰੀ ! ਹੇ ਪ੍ਰਭੂ ! ਲੰਞੁ—(ਆਤਮਕ) ਚਾਨਣ । ਮਨਿ—ਮਨ ਵਿਚ । ਤਨਿ—ਤਨ ਵਿਚ । ਗੁਰਿ—ਗੁਰੂ ਨੇ । ਹਰਿ ਭੰਞੁ—ਹਰਿ-ਭਜਨ, ਹਰਿ-ਨਾਮ ।੪।

**ਅਰਥ** :—ਹੇ (ਮੇਰੇ) ਗੋਬਿੰਦ ਜੀ ! (ਮੇਰੇ ਅੰਦਰੋਂ ਆਤਮਕ ਮੌਤ ਲਿਆਉਣ ਵਾਲੀ) ਹਉਮੈ ਅਤੇ ਮਮਤਾ ਦੀ ਜ਼ਹਰ ਦੂਰ ਕਰ । ਹੇ ਹਰੀ ! ਸਾਧ ਸੰਗਤਿ ਤੇਰੀ ਪਿਆਰੀ ਹੈ ਗੁਰੂ ਦੀ ਪਿਆਰੀ ਹੈ । (ਮਿਹਰ ਕਰ) ਮੈਂ ਸਾਧ ਸੰਗਤਿ ਵਿਚ ਮਿਲ ਕੇ ਤੇਰੇ ਨਾਮ ਦਾ ਰਸ ਮਾਣਦਾ ਰਹਾਂ ।੧।ਰਹਾਉ।

ਹੇ ਭਾਈ ! ਮਾਇਆ (ਦੇ ਮੋਹ) ਦੇ ਕਾਰਨ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦਾ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ ਉਹਨਾਂ ਨੂੰ ਕਲੇਸ਼ ਵਾਪਰਿਆ ਰਹਿੰਦਾ ਹੈ, ਉਹਨਾਂ ਦਾ ਸਰੀਰ ਨਾਮ ਤੋਂ ਸੱਖਣਾ ਰਹਿੰਦਾ ਹੈ, ਉਹਨਾਂ ਦੇ ਅੰਦਰ ਨਾਮ ਵਲੋਂ ਸੁੰਞ ਬਣੀ ਰਹਿੰਦੀ ਹੈ । ਉਹ ਮਨੁੱਖ ਪਰਮਾਤਮਾ ਦਾ ਨਾਮ ਇਕ ਖਿਨ ਲਈ ਇਕ ਪਲ ਲਈ ਭੀ ਯਾਦ ਨਹੀਂ ਕਰਦੇ । ਆਤਮਕ ਮੌਤ ਨੇ ਹਰ ਵੇਲੇ ਉਹਨਾਂ ਨੂੰ ਸਿਰੋਂ ਫੜਿਆ ਹੋਇਆ ਹੁੰਦਾ ਹੈ ।੧।

ਹੇ ਪ੍ਰਭੂ ! ਮਿਹਰ ਕਰ ਕੇ (ਮੈਨੂੰ) ਗੁਰੂ ਦੀ ਸਤ ਸੰਗਤਿ ਵਿਚ ਮਿਲਾਈ ਰੱਖ, ਮੈਂ ਗੁਰੂ ਦੀ ਸਰਨ (ਸਦਾ) ਪਿਆ ਰਹਾਂ । ਹੇ ਪ੍ਰਭੂ ! (ਪਾਪਾਂ ਨਾਲ ਭਾਰੇ) ਪੱਥਰ (ਹੋਏ) ਅਸਾਂ ਜੀਵਾਂ ਨੂੰ (ਪਾਪਾਂ ਵਿਚ) ਡੁੱਬ ਰਿਹਾਂ ਨੂੰ ਕੱਢ ਲੈ । ਹੇ ਪ੍ਰਭੂ ਜੀ ! ਤੁਸੀ ਦੀਨਾਂ ਉਤੇ ਦਇਆ ਕਰਨ ਵਾਲੇ ਹੋ, ਤੁਸੀ ਸਾਡੇ ਦੁੱਖ ਨਾਸ ਕਰਨ ਵਾਲੇ ਹੋ ।੨।

ਹੇ ਹਰੀ ! ਹੇ ਸੁਆਮੀ ! (ਆਪਣੀ) ਸਿਫ਼ਤਿ-ਸਾਲਾਹ (ਮੇਰੇ) ਹਿਰਦੇ ਵਿਚ ਵਸਾਈ ਰੱਖ । (ਮਿਹਰ ਕਰ) ਤੇਰੀ ਸਾਧ ਸੰਗਤਿ ਵਿਚ ਮਿਲ ਕੇ (ਮੇਰੀ) ਅਕਲ (ਤੇਰੇ ਨਾਮ ਦੇ ਚਾਨਣ ਨਾਲ) ਰੌਸ਼ਨ ਹੋ ਜਾਏ । ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਮੇਰੀ ਪ੍ਰੀਤ ਬਣ ਗਈ ਹੈ, ਮੈਂ (ਹੁਣ) ਪਰਮਾਤਮਾ ਤੋਂ (ਸਦਾ) ਸਦਕੇ ਜਾਂਦਾ ਹਾਂ ।੩।

ਹੇ ਹਰੀ ! ਹੇ ਪ੍ਰਭੂ ! (ਮੈਂ) ਸੇਵਕ ਦੇ ਮਨੋਰਥ ਪੂਰੇ ਕਰ, ਮੈਨੂੰ ਆਪਣਾ ਨਾਮ ਬਖ਼ਸ਼, (ਤੇਰਾ ਨਾਮ ਹੀ ਮੇਰੇ ਵਾਸਤੇ) ਚਾਨਣ (ਹੈ) । ਹੇ ਦਾਸ ਨਾਨਕ ! (ਆਖ—ਜਿਸ ਮਨੁੱਖ ਨੂੰ) ਗੁਰੂ ਨੇ ਪਰਮਾਤਮਾ ਦਾ ਨਾਮ-ਮੰਤ੍ਰ ਬਖ਼ਸ਼ਿਆ ਹੈ, ਉਸ ਦੇ ਮਨ ਵਿਚ ਉਸ ਦੇ ਤਨ ਵਿਚ ਆਤਮਕ ਖਿੜਾਉ ਬਣ ਗਿਆ ।੪।੫।੭।੩੭।

ਵੇਰਵਾ ਸ਼ਬਦਾਂ ਦਾ—

ਮਹਲਾ ੧ — ੧੨
ਮਹਲਾ ੩ — ੧੮
ਮਹਲਾ ੪ — ੭
. . . . . ——
. ਜੋੜ . . . ੩੭

**ਬਸੰਤੁ ਮਹਲਾ ੫ ਘਰੁ ੧ ਦੁਤੁਕੇ**

**ੴ ਸਤਿਗੁਰ ਪ੍ਰਸਾਦਿ ॥ ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥ ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ ਰਹਾਉ ॥ ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥ ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥ ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥ ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥ ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥ ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥੧॥ {ਪੰਨਾ ੧੧੮੦}**

ਪਦ ਅਰਥ :—ਸੇਵਉ—ਸੇਵਉਂ, ਮੈਂ ਸੇਵਾ ਕਰਦਾ ਹਾਂ । ਕਰਿ—ਕਰ ਕੇ । ਆਜੁ—ਅੱਜ, ਹੁਣ ਜਦੋਂ ਕਿ ਮੈਂ ਪ੍ਰਭੂ ਦੇ ਗੁਣ ਗਾਏ ਹਨ । ਹਮਾਰੈ—ਮੇਰੇ ਹਿਰਦੇ ਵਿਚ । ਮੰਗਲਚਾਰ—ਮੰਗਲਾਚਾਰ, ਆਨੰਦ ਦਾ ਸਮਾ । ਮਹਾ—ਬੜਾ । ਲਥੀ—ਲਹਿ ਗਈ ਹੈ, ਦੂਰ ਹੋ ਗਈ ਹੈ । ਭੇਟੇ—ਮਿਲ ਪਏ ਹਨ ।੧।

ਹਮਾਰੈ ਗ੍ਰਿਹਿ—ਮੇਰੇ ਹਿਰਦੇ-ਘਰ ਵਿਚ । ਬਸੰਤ—ਖਿੜਾਉ, ਖ਼ੁਸ਼ੀ, ਆਤਮਕ ਆਨੰਦ । ਪ੍ਰਭ ਬੇਅੰਤ—ਹੇ ਬੇਅੰਤ ਪ੍ਰਭੂ ! ।੧।ਰਹਾਉ।

ਹਮਾਰੈ—ਮੇਰੇ ਹਿਰਦੇ ਵਿਚ । ਫਾਗ—ਫੱਗਣ ਦਾ ਮਹੀਨਾ, ਫੱਗਣ ਮਹੀਨੇ ਦਾ ਤਿਉਹਾਰ, ਹੋਲੀ । ਪ੍ਰਭ ਸੰਗੀ—ਪ੍ਰਭੂ ਦੇ ਸੰਗੀ-ਸਾਥੀ, ਸੰਤ ਜਨ । ਮਿਲਿ—ਮਿਲ ਕੇ । ਸੰਤ ਸੇਵ—ਸੰਤ ਜਨਾਂ ਦੀ ਸੇਵਾ । ਅਤਿ—ਬਹੁਤ ਗੂੜ੍ਹਾ । ਰੰਗੁ ਦੇਵ—ਪ੍ਰਭੂ ਦੇਵ ਦੇ ਪਿਆਰ ਦਾ ਰੰਗ ।੨।

ਮਉਲਿਓ—ਖਿੜ ਪਿਆ ਹੈ, ਆਤਮਕ ਜੀਵਨ ਵਾਲਾ ਬਣ ਗਿਆ ਹੈ । ਅਨੂਪ—ਸੋਹਣਾ । ਸੂਕੈ ਨਾਹੀ—ਆਤਮਕ ਜੀਵਨ ਦੀ ਤਰਾਵਤ ਮੁੱਕਦੀ ਨਹੀਂ । ਛਾਵ ਧੂਪ—ਸੁਖਾਂ ਦੁੱਖਾਂ ਵੇਲੇ । ਸਗਲੀ ਰੂਤੀ—ਸਾਰੀਆਂ ਰੁੱਤਾਂ ਵਿਚ, ਹਰ ਸਮੇ । ਹਰਿਆ—ਆਤਮਕ ਜੀਵਨ ਵਾਲਾ । ਗੁਰ ਮਿਲੇ ਦੇਵ—ਗੁਰਦੇਵ ਜੀ ਮਿਲ ਪਏ ਹਨ । ਸਦ ਬਸੰਤ—ਸਦਾ ਆਤਮਕ ਖਿੜਾਉ ।੩।

ਬਿਰਖੁ—ਰੁੱਖ । ਜਮਿਓ ਹੈ—ਉੱਗ ਪਿਆ ਹੈ । ਪਾਰਜਾਤ ਬਿਰਖੁ—ਪਾਰਜਾਤ ਰੁੱਖ, ਮਨੋ-ਕਾਮਨਾ ਪੂਰੀਆਂ ਕਰਨ ਵਾਲਾ ਸਵਰਗ ਦਾ ਰੁੱਖ । ਭਾਂਤਿ—ਕਈ ਕਿਸਮਾਂ ਦੇ । ਤ੍ਰਿਪਤਿ ਅਘਾਨੇ—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ । ਗਾਇ—ਗਾ ਕੇ । ਧਿਆਇ—ਸਿਮਰ ਕੇ ।੪।

**ਅਰਥ** :—ਹੇ ਬੇਅੰਤ ਪ੍ਰਭੂ ! ਜਦੋਂ ਤੋਂ ਮੈਂ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਸ਼ੁਰੂ ਕੀਤੇ ਹਨ, ਤਦੋਂ ਤੋਂ ਹੁਣ ਮੇਰੇ ਹਿਰਦੇ-ਘਰ ਵਿਚ ਆਤਮਕ ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਗੁਣ ਗਾਵਨ ਦੀ ਬਰਕਤਿ ਨਾਲ) ਮੈਨੂੰ ਗੋਬਿੰਦ ਜੀ ਮਿਲ ਪਏ ਹਨ, ਮੇਰੀ ਹਰੇਕ ਚਿੰਤਾ ਦੂਰ ਹੋ ਗਈ ਹੈ, ਹੁਣ ਮੇਰੇ ਹਿਰਦੇ ਵਿਚ ਬੜਾ ਆਨੰਦ ਬਣਿਆ ਪਿਆ ਹੈ, ਹੁਣ ਮੇਰੇ ਅੰਦਰ ਖ਼ੁਸ਼ੀਆਂ ਹੀ ਖ਼ੁਸ਼ੀਆਂ ਹਨ । (ਹੇ ਭਾਈ ! ਇਹ ਸਾਰੀ ਮਿਹਰ ਗੁਰੂ ਦੀ ਹੀ ਹੈ, ਇਸ ਵਾਸਤੇ) ਮੈਂ ਗੁਰੂ ਅੱਗੇ ਸਿਰ ਨਿਵਾ ਕੇ ਗੁਰੂ ਦੀ ਸੇਵਾ ਕਰਦਾ ਹਾਂ ।੧।

ਹੇ ਭਾਈ ! (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮੇਰੇ ਅੰਦਰ (ਮਾਨੋ) ਫੱਗਣ ਦੀ ਹੋਲੀ ਬਣੀ ਪਈ ਹੈ, ਪ੍ਰਭੂ ਦੇ ਸੰਤ ਜਨ (ਸਾਧ ਸੰਗਤਿ ਵਿਚ) ਮਿਲ ਕੇ (ਇਹ ਹੋਲੀ) ਖੇਡਣ ਲੱਗ ਪਏ ਹਨ । (ਹੇ ਭਾਈ ! ਇਹ ਹੋਲੀ ਕੀਹ ਹੈ ?) ਸੰਤ ਜਨਾਂ ਦੀ ਸੇਵਾ ਨੂੰ ਮੈਂ ਹੋਲੀ ਬਣਾਇਆ ਹੈ (ਸੰਤ ਜਨਾਂ ਦੀ ਸੰਗਤਿ ਦੀ ਬਰਕਤਿ ਨਾਲ) ਮੇਰੇ ਅੰਦਰ ਪਰਮਾਤਮਾ ਦੇ ਪਿਆਰ ਦਾ ਗੂੜ੍ਹਾ (ਆਤਮਕ) ਰੰਗ ਚੜ੍ਹ ਗਿਆ ਹੈ ।੨।

ਹੇ ਭਾਈ ! (ਪ੍ਰਭੂ ਦੇ ਗੁਣ ਗਾਵਣ ਦੀ ਬਰਕਤਿ ਨਾਲ) ਮੇਰਾ ਮਨ ਸੋਹਣਾ ਖਿੜ ਪਿਆ ਹੈ ਮੇਰਾ ਤਨ ਬਹੁਤ ਸੋਹਣਾ ਖਿੜ ਪਿਆ ਹੈ । ਹੁਣ ਸੁਖ ਹੋਣ ਚਾਹੇ ਦੁੱਖ ਹੋਣ (ਮੇਰੇ ਮਨ ਤਨ ਵਿਚ) ਆਤਮਕ ਖਿੜਾਉ ਦੀ ਤਰਾਵਤ ਕਦੇ ਮੁੱਕਦੀ ਨਹੀਂ । (ਹੁਣ ਮੇਰਾ ਮਨ) ਸਾਰੇ ਸਮਿਆਂ ਵਿਚ ਹੀ ਆਤਮਕ ਜੀਵਨ ਨਾਲ ਭਰਪੂਰ ਰਹਿੰਦਾ ਹੈ । ਮੈਨੂੰ ਗੁਰਦੇਵ ਜੀ ਮਿਲ ਪਏ ਹਨ, ਮੇਰੇ ਅੰਦਰ ਸਦਾ ਖਿੜਾਉ ਬਣਿਆ ਰਹਿੰਦਾ ਹੈ ।੩।

ਹੇ ਭਾਈ ! (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮੇਰੇ ਅੰਦਰੋਂ, ਮਾਨੋ, ਸਾਰੀਆਂ ਮਨੋ-ਕਾਮਨਾ ਪੂਰੀਆਂ ਕਰਨ ਵਾਲਾ ਸਵਰਗੀ) ਪਾਰਜਾਤ ਰੁੱਖ ਉੱਗ ਪਿਆ ਹੈ, ਜਿਸ ਨੂੰ ਭਾਂਤ ਭਾਂਤ ਦੇ ਕੀਮਤੀ ਫੁੱਲ ਤੇ ਫਲ ਲੱਗੇ ਹੋਏ ਹਨ । ਹੇ ਦਾਸ ਨਾਨਕ ! (ਆਖ—ਹੇ ਭਾਈ !) ਸਦਾ ਪਰਮਾਤਮਾ ਦਾ ਨਾਮ ਸਿਮਰ ਕੇ, ਸਦਾ ਹਰੀ ਦੇ ਗੁਣ ਗਾ ਗਾ ਕੇ (ਮਨੁੱਖ ਮਾਇਆ ਦੇ ਮੋਹ ਵਲੋਂ) ਪੂਰਨ ਤੌਰ ਤੇ ਰੱਜ ਜਾਂਦੇ ਹਨ ।੪।੧।

**ਬਸੰਤੁ ਮਹਲਾ ੫ ॥ ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੂਆਰੀ ਜੂਏ ਮਾਹਿ ਚੀਤੁ ॥ ਅਮਲੀ ਜੀਵੈ ਅਮਲੁ ਖਾਇ ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥੧॥ ਅਪਨੈ ਰੰਗਿ ਸਭੁ ਕੋ ਰਚੈ ॥ ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥੧॥ ਰਹਾਉ ॥ ਮੇਘ ਸਮੈ ਮੋਰ ਨਿਰਤਿਕਾਰ ॥ ਚੰਦ ਦੇਖਿ ਬਿਗਸਹਿ ਕਉਲਾਰ ॥ ਮਾਤਾ ਬਾਰਿਕ ਦੇਖਿ ਅਨੰਦ ॥ ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥੨॥ ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ ਦੇਖਿ ਸੂਰੇ ਚਿਤ ਉਲਾਸ ॥ ਕਿਰਪਨ ਕਉ ਅਤਿ ਧਨ ਪਿਆਰੁ ॥ ਹਰਿ ਜਨ ਕਉ ਹਰਿ ਹਰਿ ਆਧਾਰੁ ॥੩॥ ਸਰਬ ਰੰਗ ਇਕ ਰੰਗ ਮਾਹਿ ॥ ਸਰਬ ਸੁਖਾ ਸੁਖ ਹਰਿ ਕੈ ਨਾਇ ॥ ਤਿਸਹਿ ਪਰਾਪਤਿ ਇਹੁ ਨਿਧਾਨੁ ॥ ਨਾਨਕ ਗੁਰੁ ਜਿਸੁ ਕਰੇ ਦਾਨੁ ॥੪॥੨॥ {ਪੰਨਾ ੧੧੮੦}**

**ਪਦ ਅਰਥ** :—ਹਟਵਾਣੀ—ਹੱਟੀ ਵਾਲਾ, ਦੁਕਾਨਦਾਰ । ਹਾਟੁ—ਹੱਟ । ਕੀਤੁ—ਕਰਦਾ ਹੈ । ਮਾਹਿ—ਵਿਚ । ਅਮਲੀ—ਅਫੀਮੀ । ਖਾਇ—ਖਾ ਕੇ । ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਧਿਆਇ—ਸਿਮਰ ਕੇ ।੧।

ਅਪਨੈ ਰੰਗਿ—ਆਪਣੇ ਮਨ-ਭਾਉਂਦੇ ਸੁਆਦ ਵਿਚ । ਸਭੁ ਕੋ—ਹਰੇਕ ਜੀਵ । ਰਚੈ—ਮਸਤ ਰਹਿੰਦਾ ਹੈ । ਜਿਤੁ—ਜਿਸ (ਰੰਗ) ਵਿਚ । ਪ੍ਰਭਿ—ਪ੍ਰਭੂ ਨੇ । ਤਿਤੁ—ਉਸ (ਰੰਗ) ਵਿਚ ।੧।ਰਹਾਉ।

ਮੇਘ—ਬੱਦਲ । ਨਿਰਤਿਕਾਰ—{ਨ ਤੱ—ਟੋ ਦਓਨਚਣ} ਨਾਚ, ਪੈਲ । ਦੇਖਿ—ਵੇਖ ਕੇ । ਬਿਗਸਹਿ—ਖਿੜਦੀਆਂ ਹਨ । ਕਉਲਾਰ—ਕੰਮੀਆਂ । ਹਰਿ ਜਨ—ਪਰਮਾਤਮਾ ਦੇ ਭਗਤ । ਜੀਵਹਿ—ਆਤਮਕ ਜੀਵਨ ਹਾਸਲ ਕਰਦੇ ਹਨ {ਬਹੁ-ਵਚਨ} । ਜਪਿ—ਜਪ ਕੇ ।੨।

ਸਿੰਘ—ਸ਼ੇਰ । ਰੁਚੈ—ਖ਼ੁਸ਼ ਹੁੰਦਾ ਹੈ । ਸਦ—ਸਦਾ । ਰਣੁ—ਜੁੱਧ । ਸੂਰ—ਸੂਰਮਾ । ਉਲਾਸ—ਹੁਲਾਰਾ, ਜੋਸ਼ । ਕਿਰਪਨ—ਕੰਜੂਸ, ਸ਼ੂਮ । ਆਧਾਰੁ—ਆਸਰਾ ।੩।

ਸਰਬ—ਸਾਰੇ । ਇਕ ਰੰਗ ਮਾਹਿ—ਇਕ ਨਾਮ ਰੰਗ ਵਿਚ । ਨਾਇ—ਨਾਮ ਵਿਚ । ਹਰਿ ਕੇ ਨਾਇ—ਹਰੀ ਦੇ ਨਾਮ ਵਿਚ । ਤਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ਉਸ (ਮਨੁੱਖ) ਨੂੰ ਹੀ । ਨਿਧਾਨੁ—(ਨਾਮ-) ਖ਼ਜ਼ਾਨਾ । ਕਰੇ ਦਾਨ—ਖੈਰ ਪਾਂਦਾ ਹੈ ।੪।

**ਅਰਥ** :—ਹੇ ਭਾਈ ! ਹਰੇਕ ਜੀਵ ਆਪੋ ਆਪਣੇ ਮਨ-ਭਾਉਂਦੇ ਸੁਆਦ ਵਿਚ ਮਸਤ ਰਹਿੰਦਾ ਹੈ, (ਪਰ) ਪ੍ਰਭੂ ਨੇ (ਹੀ) ਜਿਸ (ਸੁਆਦ) ਵਿਚ ਲਾਇਆ ਹੈ, ਉਸ ਉਸ (ਸੁਆਦ) ਵਿਚ (ਹਰੇਕ ਜੀਵ) ਲੱਗਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਜਿਵੇਂ ਕੋਈ) ਦੁਕਾਨਦਾਰ (ਆਪਣੇ ਮਨ-ਪਸੰਦ ਦੇ) ਮਾਲ-ਧਨ ਦੀ ਦੁਕਾਨ ਚਲਾਂਦਾ ਹੈ, (ਜਿਵੇਂ ਕਿਸੇ) ਜੁਆਰੀਏ ਦਾ ਮਨ ਜੂਏ ਵਿਚ ਮਗਨ ਰਹਿੰਦਾ ਹੈ, ਜਿਵੇਂ ਕੋਈ ਅਫੀਮੀ ਅਫੀਮ ਖਾ ਕੇ ਸੁਖ ਪ੍ਰਤੀਤ ਕਰਦਾ ਹੈ, ਤਿਵੇਂ ਪਰਮਾਤਮਾ ਦਾ ਭਗਤ ਪਰਮਾਤਮਾ ਦਾ ਨਾਮ ਸਿਮਰ ਕੇ ਆਤਮਕ ਜੀਵਨ ਹਾਸਲ ਕਰਦਾ ਹੈ ।੧।

ਹੇ ਭਾਈ ! ਘਟਾਂ ਚੜ੍ਹਦੀਆਂ ਹਨ ਤਾਂ ਮੋਰ ਪੈਲਾਂ ਪਾਂਦੇ ਹਨ, ਚੰਦ ਨੂੰ ਵੇਖ ਕੇ ਕੰਮੀਆਂ ਖਿੜਦੀਆਂ ਹਨ, (ਆਪਣੇ) ਬੱਚੇ ਨੂੰ ਵੇਖ ਕੇ ਮਾਂ ਖ਼ੁਸ਼ ਹੁੰਦੀ ਹੈ, ਤਿਵੇਂ ਪਰਮਾਤਮਾ ਦਾ ਨਾਮ ਜਪ ਕੇ ਪਰਮਾਤਮਾ ਦੇ ਭਗਤ ਆਤਮਕ ਹੁਲਾਰੇ ਵਿਚ ਆਉਂਦੇ ਹਨ ।੨।

ਹੇ ਭਾਈ ! ਮਾਸ ਦਾ ਭੋਜਨ ਮਿਲੇ ਤਾਂ ਸ਼ੇਰ ਸਦਾ ਖ਼ੁਸ਼ ਹੁੰਦਾ ਹੈ, ਜੁੱਧ ਵੇਖ ਕੇ ਸੂਰਮੇ ਦੇ ਚਿੱਤ ਨੂੰ ਜੋਸ਼ ਆਉਂਦਾ ਹੈ, ਸ਼ੂਮ ਨੂੰ ਧਨ ਦਾ ਬਹੁਤ ਲੋਭ ਹੁੰਦਾ ਹੈ । (ਤਿਵੇਂ) ਪਰਮਾਤਮਾ ਦੇ ਭਗਤ ਨੂੰ ਪਰਮਾਤਮਾ ਦੇ ਨਾਮ ਦਾ ਆਸਰਾ ਹੁੰਦਾ ਹੈ ।੩।

ਪਰ, ਹੇ ਭਾਈ ! (ਦੁਨੀਆ ਦੇ) ਸਾਰੇ ਸੁਆਦ ਪਰਮਾਤਮਾ ਦੇ ਨਾਮ ਦੇ ਸੁਆਦ ਦੇ ਵਿਚ ਹੀ ਆ ਜਾਂਦੇ ਹਨ (ਨਾਮ-ਰਸ ਨਾਲੋਂ ਘਟੀਆ ਹਨ) । ਸਾਰੇ ਵੱਡੇ ਤੋਂ ਵੱਡੇ ਸੁਖ ਪਰਮਾਤਮਾ ਦੇ ਨਾਮ ਵਿਚ ਹੀ ਹਨ । ਹੇ ਨਾਨਕ ! ਇਹ ਨਾਮ-ਖ਼ਜ਼ਾਨਾ ਉਸ ਮਨੁੱਖ ਨੂੰ ਹੀ ਮਿਲਦਾ ਹੈ, ਜਿਸ ਨੂੰ ਗੁਰੂ ਦੇਂਦਾ ਹੈ ।੪।੨।

**ਬਸੰਤੁ ਮਹਲਾ ੫ ॥ ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ ॥ ਮੰਗਲੁ ਤਿਸ ਕੈ ਜਿਸੁ ਏਕੁ ਕਾਮੁ ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥੧॥ ਗ੍ਰਿਹਿ ਤਾ ਕੇ ਬਸੰਤੁ ਗਨੀ ॥ ਜਾ ਕੈ ਕੀਰਤਨੁ ਹਰਿ ਧੁਨੀ ॥੧॥ ਰਹਾਉ ॥ ਪ੍ਰੀਤਿ ਪਾਰਬ੍ਰਹਮ ਮਉਲਿ ਮਨਾ ॥ ਗਿਆਨੁ ਕਮਾਈਐ ਪੂਛਿ ਜਨਾਂ ॥ ਸੋ ਤਪਸੀ ਜਿਸੁ ਸਾਧ ਸੰਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ ॥੨॥ ਸੇ ਨਿਰਭਉ ਜਿਨ੍ ਭਉ ਪਇਆ ॥ ਸੋ ਸੁਖੀਆ ਜਿਸੁ ਭ੍ਰਮੁ ਗਇਆ ॥ ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥੩॥ ਏਕਾ ਖੋਜੈ ਏਕ ਪ੍ਰੀਤਿ ॥ ਦਰਸਨ ਪਰਸਨ ਹੀਤ ਚੀਤਿ ॥ ਹਰਿ ਰੰਗ ਰੰਗਾ ਸਹਜਿ ਮਾਣੁ ॥ ਨਾਨਕ ਦਾਸ ਤਿਸੁ ਜਨ ਕੁਰਬਾਣੁ ॥੪॥੩॥ {ਪੰਨਾ ੧੧੮੦}**

**ਪਦ ਅਰਥ** :—ਬਸੰਤੁ—ਖਿੜਾਉ । ਮੰਗਲੁ—ਆਨੰਦ, ਖ਼ੁਸ਼ੀ । ਤਿਸ ਕੈ—ਉਸ (ਮਨੁੱਖ) ਦੇ ਹਿਰਦੇ ਵਿਚ {ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਕਾਮੁ—ਕੰਮ । ਸਦ—ਸਦਾ । ਰਿਦੈ—ਹਿਰਦੇ ਵਿਚ ।੧।

ਗ੍ਰਿਹਿ ਤਾ ਕੇ—ਉਸ ਮਨੁੱਖ ਦੇ ਹਿਰਦੇ ਵਿਚ । ਗਨੀ—ਗਨੀਂ, ਮੈਂ ਗਿਣਦਾ ਹਾਂ, ਮੈਂ ਸਮਝਦਾ ਹਾਂ । ਜਾ ਕੈ—ਜਿਸ ਦੇ ਹਿਰਦੇ ਵਿਚ । ਕੀਰਤਨੁ—ਸਿਫ਼ਤਿ-ਸਾਲਾਹ । ਧੁਨੀ—ਧੁਨਿ, ਲਗਨ, ਪਿਆਰ ।੧।ਰਹਾਉ।

ਮਉਲਿ—ਖਿੜਿਆ ਰਹੁ । ਮਨਾ—ਹੇ ਮਨ ! ਗਿਆਨੁ—ਆਤਮਕ ਜੀਵਨ ਦੀ ਸੂਝ । ਪੂਛਿ ਜਨਾਂ—ਸੰਤ ਜਨਾਂ ਤੋਂ ਪੁੱਛ ਕੇ । ਸਾਧ ਸੰਗੁ—ਗੁਰੂ ਦਾ ਸੰਗ । ਧਿਆਨੀ—ਜੁੜੇ ਮਨ ਵਾਲਾ । ਗੁਰਹਿ ਰੰਗੁ—ਗੁਰੂ ਦਾ ਪਿਆਰ ।੨।

ਸੇ—ਉਹ ਮਨੁੱਖ {ਬਹੁ-ਵਚਨ} । ਭਉ—(ਪਰਮਾਤਮਾ ਦਾ) ਡਰ । ਸੋ—ਉਹ ਮਨੁੱਖ {ਇਕ-ਵਚਨ} । ਭ੍ਰਮੁ—ਭਟਕਣਾ । ਇਕਾਂਤੀ—ਇਕਾਂਤ ਥਾਂ ਵਿਚ ਰਹਿਣ ਵਾਲਾ । ਰਿਦਾ—ਹਿਰਦਾ । ਥਾਇ—ਇਕ ਥਾਂ ਤੇ, ਸ਼ਾਂਤ । ਨਿਹਚਲੁ—ਅਡੋਲ-ਚਿੱਤ । ਸਾਚ ਠਾਇ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਚਰਨਾਂ ਵਿਚ । ਠਾਇ—ਥਾਂ ਵਿਚ ।੩।

ਖੋਜੈ—ਭਾਲਦਾ ਹੈ । ਪਰਸਨ—ਛੁਹ । ਹੀਤ—ਹਿਤ, ਤਾਂਘ, ਪਿਆਰ । ਚੀਤਿ—ਚਿੱਤ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਕੁਰਬਾਣੁ—ਸਦਕੇ ।੪।

**ਅਰਥ** :—ਹੇ ਭਾਈ ! ਮੈਂ ਤਾਂ ਉਸ ਮਨੁੱਖ ਦੇ ਹਿਰਦੇ ਵਿਚ ਖਿੜਾਉ (ਪੈਦਾ ਹੋਇਆ) ਸਮਝਦਾ ਹਾਂ, ਜਿਸ ਦੇ ਹਿਰਦੇ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਟਿਕੀ ਹੋਈ ਹੈ, ਜਿਸ ਦੇ ਹਿਰਦੇ ਵਿਚ ਪਰਮਾਤਮਾ (ਦੇ ਨਾਮ) ਦੀ ਲਗਨ ਹੈ ।੧।ਰਹਾਉ।

ਹੇ ਭਾਈ ! ਆਤਮਕ ਖਿੜਾਉ ਉਸ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ, ਜਿਸ ਉੱਤੇ ਪ੍ਰਭੂ ਦਇਆਵਾਨ ਹੁੰਦਾ ਹੈ, ਜਿਸ ਉਤੇ ਗੁਰੂ ਦਇਆਵਾਨ ਹੁੰਦਾ ਹੈ । ਹੇ ਭਾਈ ! ਉਸ ਮਨੁੱਖ ਦੇ ਹਿਰਦੇ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ, ਜਿਸ ਨੂੰ ਇਕ ਹਰਿ-ਨਾਮ ਸਿਮਰਨ ਦਾ ਸਦਾ ਆਹਰ ਰਹਿੰਦਾ ਹੈ । ਉਸ ਮਨੁੱਖ ਨੂੰ ਖਿੜਾਉ ਸਦਾ ਹੀ ਮਿਲਿਆ ਰਹਿੰਦਾ ਹੈ ਜਿਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ ।੧।

ਹੇ ਮੇਰੇ ਮਨ ! ਪਰਮਾਤਮਾ (ਦੇ ਚਰਨਾਂ) ਨਾਲ ਪ੍ਰੀਤ ਪਾ ਕੇ ਸਦਾ ਖਿੜਿਆ ਰਹੁ । ਹੇ ਮਨ ! ਸੰਤ ਜਨਾਂ ਨੂੰ ਪੁੱਛ ਕੇ ਆਤਮਕ ਜੀਵਨ ਦੀ ਸੂਝ ਹਾਸਲ ਕਰੀਦੀ ਹੈ । ਹੇ ਭਾਈ ! (ਅਸਲ) ਤਪਸ੍ਵੀ ਉਹ ਮਨੁੱਖ ਹੈ ਜਿਸ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ, ਉਹ ਮਨੁੱਖ ਸਦਾ ਜੁੜੀ ਸੁਰਤਿ ਵਾਲਾ ਜਾਣੋ, ਜਿਸ ਦੇ ਅੰਦਰ ਗੁਰ (-ਚਰਨਾਂ) ਦਾ ਪਿਆਰ ਹੈ ।੨।

ਹੇ ਭਾਈ ! ਉਹ ਬੰਦੇ (ਦੁਨੀਆ ਦੇ) ਡਰਾਂ ਤੋਂ ਉਤਾਂਹ ਹਨ ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਡਰ ਵੱਸਦਾ ਹੈ । ਉਹ ਮਨੁੱਖ ਸੁਖੀ ਜੀਵਨ ਵਾਲਾ ਹੈ ਜਿਸ (ਦੇ ਮਨ) ਦੀ ਭਟਕਣਾ ਦੂਰ ਹੋ ਗਈ । ਸਿਰਫ਼ ਉਹ ਮਨੁੱਖ ਇਕਾਂਤ ਥਾਂ ਵਿਚ ਰਹਿੰਦਾ ਹੈ ਜਿਸ ਦਾ ਹਿਰਦਾ ਸ਼ਾਂਤ ਹੈ (ਇਕ ਥਾਂ ਟਿਕਿਆ ਹੋਇਆ ਹੈ) । ਉਹੀ ਮਨੁੱਖ ਅਡੋਲ ਚਿੱਤ ਵਾਲਾ ਹੈ, ਜਿਹੜਾ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ੩।

ਹੇ ਦਾਸ ਨਾਨਕ ! (ਆਖ—ਹੇ ਭਾਈ !) ਮੈਂ ਉਸ ਮਨੁੱਖ ਤੋਂ ਸਦਕੇ ਜਾਂਦਾ ਹਾਂ, ਜਿਹੜਾ (ਹਰ ਥਾਂ) ਇਕ ਪਰਮਾਤਮਾ ਨੂੰ ਹੀ ਭਾਲਦਾ ਹੈ, ਜਿਸ ਦੇ ਮਨ ਵਿਚ ਇਕ ਪਰਮਾਤਮਾ ਦਾ ਹੀ ਪਿਆਰ ਹੈ, ਜਿਸ ਦੇ ਚਿੱਤ ਵਿਚ ਇਕ ਪ੍ਰਭੂ ਦੇ ਦਰਸਨ ਦੀ ਛੁਹ ਦੀ ਤਾਂਘ ਹੈ, ਜਿਹੜਾ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਸਭ ਰਸਾਂ ਤੋਂ ਸ੍ਰੇਸ਼ਟ ਹਰਿ-ਨਾਮ-ਰਸ ਮਾਣਦਾ ਹੈ ।੪।੩।

**ਬਸੰਤੁ ਮਹਲਾ ੫ ॥ ਜੀਅ ਪ੍ਰਾਣ ਤੁਮ੍ ਪਿੰਡ ਦੀਨ੍ ॥ ਮੁਗਧ ਸੁੰਦਰ ਧਾਰਿ ਜੋਤਿ ਕੀਨ੍ ॥ ਸਭਿ ਜਾਚਿਕ ਪ੍ਰਭ ਤੁਮ੍ ਦਇਆਲ ॥ ਨਾਮੁ ਜਪਤ ਹੋਵਤ ਨਿਹਾਲ ॥੧॥ ਮੇਰੇ ਪ੍ਰੀਤਮ ਕਾਰਣ ਕਰਣ ਜੋਗ ॥ ਹਉ ਪਾਵਉ ਤੁਮ ਤੇ ਸਗਲ ਥੋਕ ॥੧॥ ਰਹਾਉ ॥ ਨਾਮੁ ਜਪਤ ਹੋਵਤ ਉਧਾਰ ॥ ਨਾਮੁ ਜਪਤ ਸੁਖ ਸਹਜ ਸਾਰ ॥ ਨਾਮੁ ਜਪਤ ਪਤਿ ਸੋਭਾ ਹੋਇ ॥ ਨਾਮੁ ਜਪਤ ਬਿਘਨੁ ਨਾਹੀ ਕੋਇ ॥੨॥ ਜਾ ਕਾਰਣਿ ਇਹ ਦੁਲਭ ਦੇਹ ॥ ਸੋ ਬੋਲੁ ਮੇਰੇ ਪ੍ਰਭੂ ਦੇਹਿ ॥ ਸਾਧ ਸੰਗਤਿ ਮਹਿ ਇਹੁ ਬਿਸ੍ਰਾਮੁ ॥ ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ ॥੩॥ ਤੁਝ ਬਿਨੁ ਦੂਜਾ ਕੋਇ ਨਾਹਿ ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ ॥ ਜਿਉ ਭਾਵੈ ਤਿਉ ਰਾਖਿ ਲੇ ॥ ਸੁਖੁ ਨਾਨਕ ਪੂਰਾ ਗੁਰੁ ਮਿਲੇ ॥੪॥੪॥ {ਪੰਨਾ ੧੧੮੧}**

**ਪਦ ਅਰਥ** :—ਜੀਅ—ਜਿੰਦ । ਪਿੰਡੁ—ਸਰੀਰ । ਮੁਗਧ—ਮੂਰਖ । ਧਾਰਿ—ਧਾਰ ਕੇ, ਟਿਕਾ ਕੇ । ਸਭਿ—ਸਾਰੇ (ਜੀਵ) । ਜਾਚਿਕ—ਮੰਗਤੇ । ਨਿਹਾਲ—ਪ੍ਰਸੰਨ-ਚਿੱਤ ।੧।

ਪ੍ਰੀਤਮ—ਹੇ ਪ੍ਰੀਤਮ ! ਕਰਣ—ਜਗਤ । ਜੋਗ—ਸਮਰਥਾ ਵਾਲਾ । ਹਉ—ਮੈਂ । ਪਾਵਉ—ਪਾਵਉਂ, ਮੈਂ ਹਾਸਲ ਕਰਦਾ ਹਾਂ ।੧।ਰਹਾਉ।

ਉਧਾਰ—ਪਾਰ-ਉਤਾਰਾ । ਸਹਜ—ਆਤਮਕ ਅਡੋਲਤਾ । ਪਤਿ—ਇੱਜ਼ਤ । ਬਿਘਨੁ—ਰੁਕਾਵਟ ।੨।

ਜਾ ਕਾਰਣਿ—ਜਾ ਬੋਲ ਕਾਰਣਿ, ਜਿਸ ਹਰਿ-ਨਾਮ ਦੀ ਖ਼ਾਤਰ । ਦੁਲਭ—ਮੁਸ਼ਕਿਲ ਨਾਲ ਮਿਲਣ ਵਾਲੀ । ਦੇਹ—ਸਰੀਰ । ਪ੍ਰਭ—ਹੇ ਪ੍ਰਭੂ ! ਬਿਸ੍ਰਾਮੁ—ਟਿਕਾਣਾ । ਰਿਦੈ—ਹਿਰਦੇ ਵਿਚ । ਜਪੀ—ਜਪੀਂ, ਮੈਂ ਜਪਾਂ । ਪ੍ਰਭ—ਹੇ ਪ੍ਰਭੂ ! ।੩।

ਸਭੁ ਖੇਲੁ—ਸਾਰਾ ਜਗਤ-ਤਮਾਸ਼ਾ । ਸਮਾਹਿ—(ਸਾਰੇ ਜੀਵ) ਲੀਨ ਹੋ ਜਾਂਦੇ ਹਨ {ਬਹੁ-ਵਚਨ} ।੪।

**ਅਰਥ** :—ਹੇ ਸਭ ਕੁਝ ਕਰਨ ਦੀ ਸਮਰਥਾ ਵਾਲੇ ! ਹੇ ਮੇਰੇ ਪ੍ਰੀਤਮ ! ਮੈਂ ਤੇਰੇ ਪਾਸੋਂ ਹੀ ਸਾਰੇ ਪਦਾਰਥ ਹਾਸਲ ਕਰਦਾ ਹਾਂ ।੧।ਰਹਾਉ।

ਹੇ ਪ੍ਰਭੂ ! (ਸਭ ਜੀਵਾਂ ਨੂੰ) ਜਿੰਦ, ਪ੍ਰਾਣ, ਸਰੀਰ ਤੂੰ ਹੀ ਦਿੱਤੇ ਹਨ । ਆਪਣੀ ਜੋਤਿ ਤੂੰ (ਸਰੀਰਾਂ ਵਿਚ) ਟਿਕਾ ਕੇ ਮੂਰਖਾਂ ਨੂੰ ਸੋਹਣੇ ਬਣਾ ਦੇਂਦਾ ਹੈਂ । ਹੇ ਪ੍ਰਭੂ ! ਸਾਰੇ ਜੀਵ (ਤੇਰੇ ਦਰ ਦੇ) ਮੰਗਤੇ ਹਨ, ਤੂੰ ਸਭ ਉੱਤੇ ਦਇਆ ਕਰਨ ਵਾਲਾ ਹੈਂ । ਤੇਰਾ ਨਾਮ ਜਪਦਿਆਂ ਜੀਵ ਪ੍ਰਸੰਨ-ਚਿੱਤ ਹੋ ਜਾਂਦੇ ਹਨ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਜਪਦਿਆਂ (ਜਗਤ ਤੋਂ) ਪਾਰ-ਉਤਾਰਾ ਹੁੰਦਾ ਹੈ, ਆਤਮਕ ਅਡੋਲਤਾ ਦੇ ਸ੍ਰੇਸ਼ਟ ਸੁਖ ਪ੍ਰਾਪਤ ਹੋ ਜਾਂਦੇ ਹਨ, (ਲੋਕ ਪਰਲੋਕ ਵਿਚ) ਇੱਜ਼ਤ ਸੋਭਾ ਮਿਲਦੀ ਹੈ, (ਜੀਵਨ-ਸਫ਼ਰ ਵਿਚ ਵਿਕਾਰਾਂ ਵਲੋਂ) ਕੋਈ ਰੁਕਵਾਟ ਨਹੀਂ ਪੈਂਦੀ ।੨।

ਹੇ ਮੇਰੇ ਪ੍ਰਭੂ ! ਜਿਸ ਹਰਿ-ਨਾਮ ਦੇ ਜਪਣ ਵਾਸਤੇ (ਤੇਰੀ ਮਿਹਰ ਨਾਲ) ਇਹ ਦੁਰਲੱਭ ਮਨੁੱਖਾ ਸਰੀਰ ਮਿਲਿਆ ਹੈ, ਉਹ ਹਰਿ-ਨਾਮ ਮੈਨੂੰ ਬਖ਼ਸ਼ । (ਮੇਰਾ) ਇਹ (ਮਨ) ਸਾਧ ਸੰਗਤਿ ਵਿਚ ਟਿਕਾਣਾ ਪ੍ਰਾਪਤ ਕਰੀ ਰੱਖੇ । ਹੇ ਪ੍ਰਭੂ ! (ਮਿਹਰ ਕਰ) ਮੈਂ ਸਦਾ ਤੇਰਾ ਨਾਮ ਜਪਦਾ ਰਹਾਂ ।੩।

ਹੇ ਪ੍ਰਭੂ ! ਤੈਥੋਂ ਬਿਨਾ ਮੈਨੂੰ ਕੋਈ ਹੋਰ (ਆਸਰਾ) ਨਹੀਂ ਹੈ । ਇਹ ਸਾਰਾ ਜਗਤ-ਤਮਾਸ਼ਾ ਤੇਰਾ ਹੀ ਬਣਾਇਆ ਹੋਇਆ ਹੈ । ਸਾਰੇ ਜੀਵ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ । ਜਿਵੇਂ ਤੈਨੂੰ ਚੰਗਾ ਲੱਗੇ ਤਿਵੇਂ (ਮੇਰੀ) ਰੱਖਿਆ ਕਰ । ਹੇ ਨਾਨਕ ! ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਸ ਨੂੰ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੪।੪।

**ਬਸੰਤੁ ਮਹਲਾ ੫ ॥ ਪ੍ਰਭ ਪ੍ਰੀਤਮ ਮੇਰੈ ਸੰਗਿ ਰਾਇ ॥ ਜਿਸਹਿ ਦੇਖਿ ਹਉ ਜੀਵਾ ਮਾਇ ॥ ਜਾ ਕੈ ਸਿਮਰਨਿ ਦੁਖੁ ਨ ਹੋਇ ॥ ਕਰਿ ਦਇਆ ਮਿਲਾਵਹੁ ਤਿਸਹਿ ਮੋਹਿ ॥੧॥ ਮੇਰੇ ਪ੍ਰੀਤਮ ਪ੍ਰਾਨ ਅਧਾਰ ਮਨ ॥ ਜੀਉ ਪ੍ਰਾਨ ਸਭੁ ਤੇਰੋ ਧਨ ॥੧॥ ਰਹਾਉ ॥ ਜਾ ਕਉ ਖੋਜਹਿ ਸੁਰਿ ਨਰ ਦੇਵ ॥ ਮੁਨਿ ਜਨ ਸੇਖ ਨ ਲਹਹਿ ਭੇਵ ॥ ਜਾ ਕੀ ਗਤਿ ਮਿਤਿ ਕਹੀ ਨ ਜਾਇ ॥ ਘਟਿ ਘਟਿ ਘਟਿ ਘਟਿ ਰਹਿਆ ਸਮਾਇ ॥੨॥ ਜਾ ਕੇ ਭਗਤ ਆਨੰਦ ਮੈ ॥ ਜਾ ਕੇ ਭਗਤ ਕਉ ਨਾਹੀ ਖੈ ॥ ਜਾ ਕੇ ਭਗਤ ਕਉ ਨਾਹੀ ਭੈ ॥ ਜਾ ਕੇ ਭਗਤ ਕਉ ਸਦਾ ਜੈ ॥੩॥ ਕਉਨ ਉਪਮਾ ਤੇਰੀ ਕਹੀ ਜਾਇ ॥ ਸੁਖਦਾਤਾ ਪ੍ਰਭੁ ਰਹਿਓ ਸਮਾਇ ॥ ਨਾਨਕੁ ਜਾਚੈ ਏਕੁ ਦਾਨੁ ॥ ਕਰਿ ਕਿਰਪਾ ਮੋਹਿ ਦੇਹੁ ਨਾਮੁ ॥੪॥੫॥ {ਪੰਨਾ ੧੧੮੧}**

**ਪਦ ਅਰਥ** :—ਮੇਰੈ ਸੰਗਿ—ਮੇਰੇ ਨਾਲ । ਰਾਇ—ਰਾਜਾ, ਪਾਤਿਸ਼ਾਹ । ਦੇਖਿ—ਵੇਖ ਕੇ । ਹਉ—ਮੈਂ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਮਾਇ—ਹੇ ਮਾਂ ! ਸਿਮਰਨਿ—ਸਿਮਰਨ ਦੀ ਰਾਹੀਂ

। ਜਾ ਕੈ ਸਿਮਰਨਿ—ਜਿਸ ਦੇ ਸਿਮਰਨ ਦੀ ਰਾਹੀਂ । ਮੋਹਿ—ਮੈਨੂੰ । ਕਰਿ—ਕਰ ਕੇ । ਜਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' 'ਤਿਸੁ' ਦਾ ੁ ਉੱਡ ਗਿਆ ਹੈ} ।੧।

ਪ੍ਰੀਤਮ—ਹੇ ਪ੍ਰੀਤਮ ! ਪ੍ਰਾਨ ਅਧਾਰ ਮਨ—ਹੇ ਮੇਰੇ ਪ੍ਰਾਣਾਂ ਅਤੇ ਮਨ ਦੇ ਆਸਰੇ ! ਜੀਉ—ਜਿੰਦ ।੧।ਰਹਾਉ।

ਜਾ ਕਉ—ਜਿਸ (ਪਰਮਾਤਮਾ) ਨੂੰ । ਸੁਰਿ ਨਰ—ਦੈਵੀ ਗੁਣਾਂ ਵਾਲੇ ਮਨੁੱਖ । ਦੇਵ—ਦੇਵਤੇ । ਸੇਖ—ਸ਼ੇਸ਼ ਨਾਗ । ਨ ਲਹਹਿ—ਨਹੀਂ ਲੱਭ ਸਕਦੇ {ਬਹੁ-ਵਚਨ} । ਭੇਵ—ਭੇਤ । ਗਤਿ—ਹਾਲਤ । ਮਿਤਿ—ਮਾਪ । ਜਾ ਕੀ ਗਤਿ ਮਿਤਿ—ਜਿਸ ਦੀ ਆਤਮਕ ਉੱਚਤਾ ਅਤੇ ਜਿਸ ਦਾ ਵਡੱਪਣ । ਘਟਿ ਘਟਿ—ਹਰੇਕ ਸਰੀਰ ਵਿਚ ।੨।

ਆਨੰਦ ਮੈ—ਆਨੰਦ ਮਯ, ਆਨੰਦ-ਸਰੂਪ, ਆਨੰਦ-ਭਰਪੂਰ । ਖੈ—ਨਾਸ, ਆਤਮਕ ਮੌਤ । ਭੈ—ਦੁਨੀਆ ਦੇ ਡਰ । ਜੈ—ਜਿੱਤ, ਵਿਕਾਰਾਂ ਦੇ ਟਾਕਰੇ ਤੇ ਜਿੱਤ ।੩।

ਉਪਮਾ—ਵਡਿਆਈ, ਸਿਫ਼ਤਿ । ਰਹਿਓ ਸਮਾਇ—ਸਭ ਥਾਂ ਮੌਜੂਦ ਹੈ । ਜਾਚੈ—ਮੰਗਦਾ ਹੈ । ਦਾਨੁ—ਖ਼ੈਰ । ਮੋਹਿ— ਮੈਨੂੰ ।੪।

**ਅਰਥ** :—ਹੇ ਮੇਰੇ ਪ੍ਰੀਤਮ ਪ੍ਰਭੂ ! ਹੇ ਮੇਰੀ ਜਿੰਦ ਤੇ ਮਨ ਦੇ ਆਸਰੇ ਪ੍ਰਭੂ ! ਮੇਰੀ ਇਹ ਜਿੰਦ ਮੇਰੇ ਇਹ ਪ੍ਰਾਣ—ਸਭ ਕੁਝ ਤੇਰਾ ਹੀ ਦਿੱਤਾ ਹੋਇਆ ਸਰਮਾਇਆ ਹੈ ।੧।ਰਹਾਉ।

ਹੇ ਮਾਂ ! ਪ੍ਰੀਤਮ ਪ੍ਰਭੂ, ਪ੍ਰਭੂ ਪਾਤਿਸ਼ਾਹ (ਉਂਞ ਤਾਂ ਹਰ ਵੇਲੇ) ਮੇਰੇ ਨਾਲ ਵੱਸਦਾ ਹੈ (ਪਰ ਮੈਨੂੰ ਦਿੱਸਦਾ ਨਹੀਂ) । ਹੇ ਮਾਂ ! ਮਿਹਰ ਕਰ ਕੇ ਮੈਨੂੰ ਉਸ ਪ੍ਰਭੂ ਨਾਲ ਮਿਲਾ ਦੇ, ਜਿਸ ਨੂੰ ਵੇਖ ਕੇ ਮੈਂ ਆਤਮਕ ਜੀਵਨ ਪ੍ਰਾਪਤ ਕਰ ਸਕਾਂ, ਜਿਸ ਦੇ ਸਿਮਰਨ ਦੀ ਬਰਕਤਿ ਨਾਲ ਕੋਈ ਦੁੱਖ ਪੋਹ ਨਹੀਂ ਸਕਦਾ ।੧।

ਹੇ ਮਾਂ ! ਜਿਸ ਪਰਮਾਤਮਾ ਨੂੰ ਦੈਵੀ ਗੁਣਾਂ ਵਾਲੇ ਮਨੁੱਖ ਅਤੇ ਦੇਵਤੇ ਭਾਲਦੇ ਰਹਿੰਦੇ ਹਨ, ਜਿਸ ਦਾ ਭੇਤ ਮੁਨੀ ਲੋਕ ਅਤੇ ਸ਼ੇਸ਼-ਨਾਗ ਭੀ ਨਹੀਂ ਪਾ ਸਕਦੇ, ਜਿਸ ਦੀ ਉੱਚੀ ਆਤਮਕ ਅਵਸਥਾ ਅਤੇ ਵਡੱਪਣ ਬਿਆਨ ਨਹੀਂ ਕੀਤੇ ਜਾ ਸਕਦੇ, ਹੇ ਮਾਂ ! ਉਹ ਪਰਮਾਤਮਾ ਹਰੇਕ ਸਰੀਰ ਵਿਚ ਵਿਆਪ ਰਿਹਾ ਹੈ ।੨।

ਹੇ ਮਾਂ ! ਜਿਸ ਪਰਮਾਤਮਾ ਦੇ ਭਗਤ ਸਦਾ ਆਨੰਦ-ਭਰਪੂਰ ਰਹਿੰਦੇ ਹਨ, ਜਿਸ ਪਰਮਾਤਮਾ ਦੇ ਭਗਤਾਂ ਨੂੰ ਕਦੇ ਆਤਮਕ ਮੌਤ ਨਹੀਂ ਆਉਂਦੀ, ਜਿਸ ਪਰਮਾਤਮਾ ਦੇ ਭਗਤਾਂ ਨੂੰ (ਦੁਨੀਆ ਦੇ ਕੋਈ) ਡਰ ਪੋਹ ਨਹੀਂ ਸਕਦੇ, ਜਿਸ ਪਰਮਾਤਮਾ ਦੇ ਭਗਤਾਂ ਨੂੰ (ਵਿਕਾਰਾਂ ਦੇ ਟਾਕਰੇ ਤੇ) ਸਦਾ ਜਿੱਤ ਹੁੰਦੀ ਹੈ (ਉਹ ਪਰਮਾਤਮਾ ਹਰੇਕ ਸਰੀਰ ਵਿਚ ਮੌਜੂਦ ਹੈ) ।੩।

ਹੇ ਪ੍ਰਭੂ ! ਤੇਰੀ ਕੋਈ ਉਪਮਾ ਦੱਸੀ ਨਹੀਂ ਜਾ ਸਕਦੀ (ਤੇਰੇ ਵਰਗਾ ਕੋਈ ਦੱਸਿਆ ਨਹੀਂ ਜਾ ਸਕਦਾ) । ਤੂੰ (ਸਭ ਜੀਵਾਂ ਨੂੰ) ਸੁਖ ਦੇਣ ਵਾਲਾ ਮਾਲਕ ਹੈਂ, ਤੂੰ ਹਰ ਥਾਂ ਮੌਜੂਦ ਹੈਂ । ਹੇ ਪ੍ਰਭੂ ! (ਤੇਰੇ ਪਾਸੋਂ) ਇਕ ਖ਼ੈਰ ਮੰਗਦਾ ਹਾਂ—ਮਿਹਰ ਕਰ ਕੇ ਮੈਨੂੰ ਆਪਣਾ ਨਾਮ ਬਖ਼ਸ਼ ।੪।੫।

**ਬਸੰਤੁ ਮਹਲਾ ੫ ॥ ਮਿਲਿ ਪਾਣੀ ਜਿਉ ਹਰੇ ਬੂਟ ॥ ਸਾਧ ਸੰਗਤਿ ਤਿਉ ਹਉਮੈ ਛੂਟ ॥ ਜੈਸੀ ਦਾਸੇ ਧੀਰ ਮੀਰ ॥ ਤੈਸੇ ਉਧਾਰਨ ਗੁਰਹ ਪੀਰ ॥੧॥ ਤੁਮ ਦਾਤੇ ਪ੍ਰਭ ਦੇਨਹਾਰ ॥ ਨਿਮਖ ਨਿਮਖ ਤਿਸੁ ਨਮਸਕਾਰ ॥੧॥ ਰਹਾਉ ॥ ਜਿਸਹਿ ਪਰਾਪਤਿ ਸਾਧ ਸੰਗੁ ॥ ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ ॥ ਤੇ ਬੰਧਨ ਤੇ ਭਏ ਮੁਕਤਿ ॥ ਭਗਤ ਅਰਾਧਹਿ ਜੋਗ ਜੁਗਤਿ ॥੨॥ ਨੇਤ੍ਰ ਸੰਤੋਖੇ ਦਰਸੁ ਪੇਖਿ ॥ ਰਸਨਾ ਗਾਏ ਗੁਣ ਅਨੇਕ ॥ ਤ੍ਰਿਸਨਾ ਬੂਝੀ ਗੁਰ**

ਪ੍ਰਸਾਦਿ ॥ ਮਨੁ ਆਘਾਨਾ ਹਰਿ ਰਸਹਿ ਸੁਆਦਿ ॥੩॥ ਸੇਵਕੁ ਲਾਗੋ ਚਰਣ ਸੇਵ ॥ ਆਦਿ ਪੁਰਖ ਅਪਰੰਪਰ ਦੇਵ ॥ ਸਗਲ ਉਧਾਰਣ ਤੇਰੋ ਨਾਮੁ ॥ ਨਾਨਕ ਪਾਇਓ ਇਹੁ ਨਿਧਾਨੁ ॥੪॥੬॥ {ਪੰਨਾ ੧੧੮੧}

**ਪਦ ਅਰਥ** :—ਮਿਲਿ—ਮਿਲ ਕੇ । ਬੂਟ—ਬੂਟੇ । ਛੂਟ—ਮੁੱਕ ਜਾਂਦੀ ਹੈ । ਦਾਸੇ—ਦਾਸ ਨੂੰ । ਧੀਰ—ਧੀਰਜ, ਹੌਸਲਾ, ਸਹਾਰਾ । ਮੀਰ—ਮਾਲਕ (ਦਾ) । ਗੁਰਹ ਪੀਰ—ਗੁਰੂ-ਪੀਰ । ਉਧਾਰਨ—ਪਾਰ-ਉਤਾਰੇ ਲਈ ਆਸਰਾ ।੧।

ਦੇਨਹਾਰ—ਸਭ ਕੁਝ ਦੇ ਸਕਣ ਵਾਲੇ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਤਿਸੁ—ਉਸ (ਪਰਮਾਤਮਾ) ਨੂੰ ।੧।ਰਹਾਉ।

ਜਿਸਹਿ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਸਾਧ ਸੰਗੁ—ਗੁਰੂ ਦਾ ਸਾਥ । ਰੰਗੁ—ਪਿਆਰ । ਤੇ—ਉਹ ਮਨੁੱਖ {ਬਹੁ-ਵਚਨ} । ਤੇ—ਤੋਂ । ਬੰਧਨ ਤੇ—ਮਾਇਆ ਦੇ ਮੋਹ ਦੇ ਬੰਧਨਾਂ ਤੋਂ । ਅਰਾਧਹਿ—ਆਰਾਧਦੇ ਹਨ, ਸਿਮਰਦੇ ਹਨ । ਜੋਗ—ਮਿਲਾਪ । ਜੋਗ ਜੁਗਤਿ—ਪਰਮਾਤਮਾ ਨਾਲ ਮਿਲਾਪ ਦਾ ਤਰੀਕਾ ।੨।

ਨੇਤ੍ਰ—ਅੱਖਾਂ । ਨੇਤ੍ਰ ਸੰਤੋਖੇ—ਅੱਖਾਂ ਨੂੰ (ਪਰਾਇਆ ਰੂਪ ਤੱਕਣ ਵਲੋਂ) ਸੰਤੋਖ ਆ ਜਾਂਦਾ ਹੈ । ਪੇਖਿ—ਵੇਖ ਕੇ । ਰਸਨਾ—ਜੀਭ । ਗਾਏ—ਗਾਂਦੀ ਹੈ । ਬੂਝੀ—ਮਿਟ ਜਾਂਦੀ ਹੈ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਆਘਾਨਾ—ਰੱਜ ਜਾਂਦਾ ਹੈ । ਹਰਿ ਰਸਹਿ ਸੁਆਦਿ—ਹਰਿ-ਨਾਮ-ਰਸ ਦੇ ਸੁਆਦ ਨਾਲ ।੩।

ਆਦਿ—ਹੇ ਸਾਰੇ ਜਗਤ ਦੇ ਮੂਲ ! ਪੁਰਖ—ਹੇ ਸਰਬ-ਵਿਆਪਕ ! ਅਪਰੰਪਰ—ਹੇ ਪਰੇ ਤੋਂ ਪਰੇ ! ਸਗਲ ਉਧਾਰਣ—ਸਾਰੇ ਜੀਵਾਂ ਦਾ ਪਾਰ-ਉਤਾਰਾ ਕਰਨ ਵਾਲਾ । ਨਿਧਾਨੁ—ਖ਼ਜ਼ਾਨਾ ।੪।

**ਅਰਥ** :—ਹੇ ਪ੍ਰਭੂ ! ਤੂੰ (ਜੀਵਾਂ ਨੂੰ) ਸਭ ਕੁਝ ਦੇ ਸਕਣ ਵਾਲਾ ਦਾਤਾਰ ਹੈਂ । ਹੇ ਭਾਈ ! ਮੈਂ ਪਲ ਪਲ ਉਸ (ਦਾਤਾਰ ਪ੍ਰਭੂ) ਨੂੰ ਨਮਸਕਾਰ ਕਰਦਾ ਹਾਂ ।੧।ਰਹਾਉ।

ਹੇ ਭਾਈ ! ਜਿਵੇਂ ਪਾਣੀ ਨੂੰ ਮਿਲ ਕੇ ਬੂਟੇ ਹਰੇ ਹੋ ਜਾਂਦੇ ਹਨ (ਤੇ, ਉਹਨਾਂ ਦਾ ਸੋਕਾ ਮੁੱਕ ਜਾਂਦਾ ਹੈ) ਤਿਵੇਂ ਸਾਧ ਸੰਗਤਿ ਵਿਚ ਮਿਲ ਕੇ (ਮਨੁੱਖ ਦੇ ਅੰਦਰੋਂ) ਹਉਮੈ ਮੁੱਕ ਜਾਂਦੀ ਹੈ । ਹੇ ਭਾਈ ! ਜਿਵੇਂ ਕਿਸੇ ਦਾਸ ਨੂੰ ਆਪਣੇ ਮਾਲਕ ਦੀ ਧੀਰਜ ਹੁੰਦੀ ਹੈ, ਤਿਵੇਂ ਗੁਰੂ-ਪੀਰ (ਜੀਵਾਂ ਨੂੰ) ਪਾਰ ਉਤਾਰਨ ਲਈ ਆਸਰਾ ਹੁੰਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ, ਉਸ ਮਨੁੱਖ (ਦੇ ਮਨ) ਨੂੰ ਪਰਮਾਤਮਾ ਦਾ ਪ੍ਰੇਮ-ਰੰਗ ਚੜ੍ਹ ਜਾਂਦਾ ਹੈ । ਹੇ ਭਾਈ ! (ਜਿਨ੍ਹਾਂ ਮਨੁੱਖਾਂ ਨੂੰ ਨਾਮ-ਰੰਗ ਚੜ੍ਹ ਜਾਂਦਾ ਹੈ) ਉਹ ਮਨੁੱਖ ਮਾਇਆ ਦੇ ਮੋਹ ਦੇ ਬੰਧਨਾਂ ਤੋਂ ਖ਼ਲਾਸੀ ਹਾਸਲ ਕਰ ਲੈਂਦੇ ਹਨ । ਪਰਮਾਤਮਾ ਦੇ ਭਗਤ ਪਰਮਾਤਮਾ ਦਾ ਨਾਮ ਸਿਮਰਦੇ ਹਨ—ਇਹੀ ਉਸ ਨਾਲ ਮਿਲਾਪ ਦਾ ਸਹੀ ਤਰੀਕਾ ਹੈ ।੨।

ਹੇ ਭਾਈ ! ਪਰਮਾਤਮਾ ਦਾ ਦਰਸਨ ਕਰ ਕੇ (ਮਨੁੱਖ ਦੀਆਂ) ਅੱਖਾਂ ਨੂੰ (ਪਰਾਇਆ ਰੂਪ ਤੱਕਣ ਵੱਲੋਂ) ਸੰਤੋਖ ਆ ਜਾਂਦਾ ਹੈ । (ਜਿਉਂ ਜਿਉਂ ਮਨੁੱਖ ਦੀ) ਜੀਭ ਪਰਮਾਤਮਾ ਦੇ ਅਨੇਕਾਂ ਗੁਣ ਗਾਂਦੀ ਹੈ, ਗੁਰੂ ਦੀ ਕਿਰਪਾ ਨਾਲ (ਉਸ ਦੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ (-ਅੱਗ) ਬੁੱਝ ਜਾਂਦੀ ਹੈ, ਉਸ ਦਾ ਮਨ ਹਰਿ-ਨਾਮ-ਰਸ ਦੇ ਸੁਆਦ ਨਾਲ (ਮਾਇਆ ਵੱਲੋਂ) ਰੱਜ ਜਾਂਦਾ ਹੈ ।੩।

ਹੇ ਸਭ ਦੇ ਮੁੱਢ ਪ੍ਰਭੂ ! ਹੇ ਸਰਬ-ਵਿਆਪਕ ਪ੍ਰਭੂ ! ਹੇ ਪਰੇ ਤੋਂ ਪਰੇ ਪ੍ਰਭੂ ! ਹੇ ਪ੍ਰਕਾਸ਼-ਰੂਪ ਪ੍ਰਭੂ ! ਤੇਰਾ ਨਾਮ ਸਭ ਜੀਵਾਂ ਦਾ ਪਾਰ-ਉਤਾਰਾ ਕਰਨ ਵਾਲਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ ! ਜਿਹੜਾ ਤੇਰਾ) ਸੇਵਕ (ਤੇਰੇ) ਚਰਨਾਂ ਦੀ ਸੇਵਾ ਵਿਚ ਲੱਗਦਾ ਹੈ, ਉਸ ਨੂੰ (ਤੇਰਾ) ਇਹ ਨਾਮ-ਖ਼ਜ਼ਾਨਾ ਮਿਲ ਜਾਂਦਾ ਹੈ ।੪।੬।

**ਬਸੰਤੁ ਮਹਲਾ ੫ ॥ ਤੁਮ ਬਡ ਦਾਤੇ ਦੇ ਰਹੇ ॥ ਜੀਅ ਪ੍ਰਾਣ ਮਹਿ ਰਵਿ ਰਹੇ ॥ ਦੀਨੇ ਸਗਲੇ ਭੋਜਨ ਖਾਨ ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ ॥੧॥ ਹਉ ਕਛੂ ਨ ਜਾਨਉ ਤੇਰੀ ਸਾਰ ॥ ਤੂ ਕਰਿ ਗਤਿ ਮੇਰੀ ਪ੍ਰਭ ਦਇਆਰ ॥੧॥ ਰਹਾਉ ॥ ਜਾਪ ਨ ਤਾਪ ਨ ਕਰਮ ਕੀਤਿ ॥ ਆਵੈ ਨਾਹੀ ਕਛੂ ਰੀਤਿ ॥ ਮਨ ਮਹਿ ਰਾਖਉ ਆਸ ਏਕ ॥ ਨਾਮ ਤੇਰੇ ਕੀ ਤਰਉ ਟੇਕ ॥੨॥ ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ ॥ ਅੰਤੁ ਨ ਪਾਵਹਿ ਜਲਹਿ ਮੀਨ ॥ ਅਗਮ ਅਗਮ ਊਚਹ ਤੇ ਊਚ ॥ ਹਮ ਥੋਰੇ ਤੁਮ ਬਹੁਤ ਮੂਚ ॥੩॥ ਜਿਨ ਤੂ ਧਿਆਇਆ ਸੇ ਗਨੀ ॥ ਜਿਨ ਤੂ ਪਾਇਆ ਸੇ ਧਨੀ ॥ ਜਿਨਿ ਤੂ ਸੇਵਿਆ ਸੁਖੀ ਸੇ ॥ ਸੰਤ ਸਰਣਿ ਨਾਨਕ ਪਰੇ ॥੪॥੭॥ {ਪੰਨਾ ੧੧੯੧-੧੧੯੨}**

**ਪਦ ਅਰਥ** :—ਦੇ ਰਹੇ—(ਦਾਤਾਂ) ਦੇ ਰਿਹਾ ਹੈਂ । ਰਵਿ ਰਹੇ—ਮੌਜੂਦ ਹੈਂ, ਵਿਆਪਕ ਹੈਂ । ਖਾਨ—ਖਾਣ ਲਈ । ਮੋਹਿ ਨਿਰਗੁਨ—ਮੈਂ ਗੁਣ-ਹੀਨ ਨੇ । ਗੁਨੁ—ਉਪਕਾਰ । ਨ ਜਾਨ—ਨਹੀਂ ਸਮਝਿਆ ।੧।

ਹਉ—ਹਉਂ, ਮੈਂ । ਨ ਜਾਨਉ—ਨ ਜਾਨਉਂ, ਮੈਂ ਨਹੀਂ ਜਾਣਦਾ । ਸਾਰ—ਕਦਰ । ਗਤਿ—ਉੱਚੀ ਆਤਮਕ ਅਵਸਥਾ । ਪ੍ਰਭ ਦਇਆਰ—ਹੇ ਦਇਆਲ ਪ੍ਰਭੂ ! ।੧।ਰਹਾਉ।

ਕਰਮ—(ਮਿਥੇ ਹੋਏ ਧਾਰਮਿਕ) ਕਰਮ । ਕੀਤਿ—ਕੀਤੇ । ਰੀਤਿ—(ਧਾਰਮਿਕ) ਰਸਮ । ਰਾਖਉਂ, ਮੈਂ ਰੱਖਦਾ ਹਾਂ । ਤਰਉ—ਤਰਉਂ, ਮੈਂ ਤਰਦਾ ਹਾਂ, ਮੈਂ ਪਾਰ ਲੰਘ ਜਾਵਾਂਗਾ । ਟੇਕ—ਆਸਰੇ ।੨।

ਕਲਾ—ਸੱਤਿਆ, ਹੁਨਰ । ਪ੍ਰਬੀਨ—ਸਿਆਣਾ, ਪੂਰਨ । ਜਲਹਿ ਮੀਨ—ਜਲ ਦੀਆਂ ਮੱਛੀਆਂ । ਅਗਮ—ਅਪਹੁੰਚ । ਤੇ—ਤੋਂ । ਥੋਰੇ—ਥੋੜੇ ਵਿਤ ਵਾਲੇ, ਥੋੜ-ਵਿਤੇ । ਮੂਚ—ਵੱਡਾ, ਵੱਡੇ ਜਿਗਰੇ ਵਾਲਾ ।੩।

ਤੂ—ਤੈਨੂੰ । ਸੇ—ਉਹ ਮਨੁੱਖ {ਬਹੁ-ਵਚਨ} । ਗਨੀ—ਗ਼ਨੀ, ਧਨਾਢ । ਤੂ—ਤੈਨੂੰ । ਧਨੀ—ਧਨ ਵਾਲੇ, ਦੌਲਤਮੰਦ । ਜਿਨਿ—ਜਿਸ ਨੇ, ਜਿਸ ਜਿਸ ਨੇ । ਨਾਨਕ—ਹੇ ਨਾਨਕ ।੪।

**ਅਰਥ** :—ਹੇ ਦਇਆਲ ਪ੍ਰਭੂ ! ਮੈਂ ਤੇਰੀ ਰਤਾ ਭਰ ਭੀ ਕਦਰ ਨਹੀਂ ਜਾਣਦਾ, (ਮਿਹਰ ਕਰ) ਮੈਨੂੰ ਉੱਚੀ ਆਤਮਕ ਅਵਸਥਾ ਦੇਹ ।੧।ਰਹਾਉ।

ਹੇ ਪ੍ਰਭੂ ! ਤੂੰ ਸਭ ਤੋਂ ਵੱਡਾ ਦਾਤਾ ਹੈਂ, (ਸਭ ਜੀਵਾਂ ਨੂੰ ਤੂੰ ਸਭ ਪਦਾਰਥ) ਦੇ ਰਿਹਾ ਹੈਂ, ਤੂੰ ਸਭਨਾਂ ਦੀ ਜਿੰਦ ਵਿਚ ਸਭਨਾਂ ਦੇ ਪ੍ਰਾਣਾਂ ਵਿਚ ਵਿਆਪਕ ਹੈਂ । ਤੂੰ ਖਾਣ ਲਈ ਸਾਰੇ ਪਦਾਰਥ ਦੇ ਰਿਹਾ ਹੈਂ, ਪਰ ਮੈਂ ਗੁਣ-ਹੀਨ ਨੇ ਤੇਰਾ ਇਕ ਭੀ ਉਪਕਾਰ ਨਹੀਂ ਸਮਝਿਆ ।੧।

ਹੇ ਪ੍ਰਭੂ ! ਮੈਂ ਕੋਈ ਜਪ ਨਹੀਂ ਕੀਤੇ, ਮੈਂ ਕੋਈ ਤਪ ਨਹੀਂ ਕੀਤੇ, ਮੈਂ (ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਕੋਈ ਧਾਰਮਿਕ) ਕਰਮ ਨਹੀਂ ਕੀਤੇ; ਕੋਈ ਧਾਰਮਿਕ ਰੀਤ-ਰਸਮ ਕਰਨੀ ਭੀ ਮੈਨੂੰ ਨਹੀਂ ਆਉਂਦੀ । ਪਰ, ਹੇ ਪ੍ਰਭੂ ! ਮੈਂ ਆਪਣੇ ਮਨ ਵਿਚ ਸਿਰਫ਼ ਇਹ ਆਸ ਰੱਖੀ ਬੈਠਾ ਹਾਂ, ਕਿ ਤੇਰੇ ਨਾਮ ਦੇ ਆਸਰੇ ਮੈਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਵਾਂਗਾ ।੨।

ਹੇ ਪ੍ਰਭੂ ! ਤੂੰ ਸਾਰੀਆਂ ਹੀ ਤਾਕਤਾਂ ਵਿਚ ਪੂਰਨ ਹੈਂ (ਅਸੀ ਜੀਵ ਤੇਰਾ ਅੰਤ ਨਹੀਂ ਪਾ ਸਕਦੇ, ਜਿਵੇਂ ਸਮੁੰਦਰ ਦੇ) ਪਾਣੀ ਦੀਆਂ ਮੱਛੀਆਂ (ਸਮੁੰਦਰ ਦਾ) ਅੰਤ ਨਹੀਂ ਪਾ ਸਕਦੀਆਂ । ਹੇ ਪ੍ਰਭੂ ! ਤੂੰ ਅਪਹੁੰਚ ਹੈਂ, ਤੂੰ ਅਪਹੁੰਚ ਹੈਂ, ਤੂੰ ਉੱਚਿਆਂ ਤੋਂ ਉੱਚਾ ਹੈਂ । ਅਸੀ ਜੀਵ ਥੋੜ-ਵਿਤੇ ਹਾਂ, ਤੂੰ ਵੱਡੇ ਜਿਗਰੇ ਵਾਲਾ ਹੈਂ ।੩।

ਹੇ ਪ੍ਰਭੂ ! ਜਿਨ੍ਹਾਂ ਮਨੁੱਖਾਂ ਨੇ ਤੇਰਾ ਨਾਮ ਸਿਮਰਿਆ ਹੈ, ਉਹ (ਅਸਲ) ਦੌਲਤਮੰਦ ਹਨ, ਜਿਨ੍ਹਾਂ ਨੇ ਤੈਨੂੰ ਲੱਭ ਲਿਆ ਉਹ ਅਸਲ ਧਨਾਢ ਹਨ । ਹੇ ਨਾਨਕ ! (ਆਖ—ਹੇ ਪ੍ਰਭੂ !) ਜਿਸ ਜਿਸ ਮਨੁੱਖ ਨੇ ਤੇਰੀ ਭਗਤੀ ਕੀਤੀ, ਉਹ ਸਭ ਸੁਖੀ ਹਨ, ਉਹ ਤੇਰੇ ਸੰਤ ਜਨਾਂ ਦੀ ਸਰਨ ਪਏ ਰਹਿੰਦੇ ਹਨ ।੪।੭।

**ਬਸੰਤੁ ਮਹਲਾ ੫ ॥ ਤਿਸੁ ਤੂ ਸੇਵਿ ਜਿਨਿ ਤੂ ਕੀਆ ॥ ਤਿਸੁ ਅਰਾਧਿ ਜਿਨਿ ਜੀਉ ਦੀਆ ॥ ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ ॥ ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ ॥੧॥ ਏਵਡ ਭਾਗ ਹੋਹਿ ਜਿਸੁ ਪ੍ਰਾਣੀ ॥ ਸੋ ਪਾਏ ਇਹੁ ਪਦੁ ਨਿਰਬਾਣੀ ॥੧॥ ਰਹਾਉ ॥ ਦੂਜੀ ਸੇਵਾ ਜੀਵਨੁ ਬਿਰਥਾ ॥ ਕਛੂ ਨ ਹੋਈ ਹੈ ਪੂਰਨ ਅਰਥਾ ॥ ਮਾਣਸ ਸੇਵਾ ਖਰੀ ਦੁਹੇਲੀ ॥ ਸਾਧ ਕੀ ਸੇਵਾ ਸਦਾ ਸੁਹੇਲੀ ॥੨॥ ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥ ਊਹਾ ਜਪੀਐ ਕੇਵਲ ਨਾਮ ॥ ਸਾਧੂ ਸੰਗਤਿ ਪਾਰਗਰਾਮ ॥੩॥ ਸਗਲ ਤਤ ਮਹਿ ਤਤੁ ਗਿਆਨੁ ॥ ਸਰਬ ਧਿਆਨ ਮਹਿ ਏਕੁ ਧਿਆਨੁ ॥ ਹਰਿ ਕੀਰਤਨ ਮਹਿ ਊਤਮ ਧੁਨਾ ॥ ਨਾਨਕ ਗੁਰ ਮਿਲਿ ਗਾਇ ਗੁਨਾ ॥੪॥੮॥ {ਪੰਨਾ ੧੧੮੨}**

**ਪਦ ਅਰਥ** :—ਸੇਵਿ—ਸੇਵਾ-ਭਗਤੀ ਕਰ । ਜਿਨਿ—ਜਿਸ (ਪ੍ਰਭੂ) ਨੇ । ਤੂ—ਤੈਨੂੰ । ਜੀਉ—ਜਿੰਦ । ਤਿਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਚਾਕਰੁ—ਦਾਸ । ਹੋਹਿ—ਜੇ ਤੂੰ ਬਣ ਜਾਏਂ । ਡਾਨੁ—ਡੰਨ, ਜਮਾਂ ਦਾ ਡੰਡ । ਪੋਤਦਾਰੀ—{ਪੋਤਹ—ਖ਼ਜ਼ਾਨਾ । ਪੋਤਹਦਾਰ—ਖ਼ਜ਼ਾਨਚੀ} ਖ਼ਜ਼ਨਾਚੀ ਦਾ ਕੰਮ ।੧।

ਏਵਡ ਭਾਗ—ਏਡੇ ਵੱਡੇ ਭਾਗ, ਬੜੀ ਕਿਸਮਤ । ਪਦੁ ਨਿਰਬਾਣੀ—ਉਹ ਆਤਮਕ ਦਰਜਾ ਜਿੱਥੇ ਕੋਈ ਵਾਸਨਾ ਪੋਹ ਨਾਹ ਸਕੇ । ਨਿਰਬਾਣੀ—ਵਾਸਨਾ-ਰਹਿਤ ।੧।ਰਹਾਉ।

ਦੂਜੀ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੀ । ਬਿਰਥਾ—ਵਿਅਰਥ । ਅਰਥਾ—ਲੋੜ, ਗ਼ਰਜ਼ । ਖਰੀ—ਬਹੁਤ । ਦੁਹੇਲੀ—ਦੁਖਦਾਈ । ਸਾਧ—ਗੁਰੂ । ਸੁਹੇਲੀ—ਸੁਖ ਦੇਣ ਵਾਲੀ ।੨।

ਭਾਈ—ਹੇ ਭਾਈ ! {ਸੰਬੋਧਨ} । ਗੁਰਹਿ—ਗੁਰੂ ਨੇ । ਊਹਾ—ਸਾਧ ਸੰਗਤਿ ਵਿਚ । ਜਪੀਐ—ਜਪੀਦਾ ਹੈ । ਪਾਰਗਰਾਮ—ਪਾਰ ਗਾਮਿਨ, ਪਾਰ ਗਾਮੀ, (ਸੰਸਾਰ-ਸਮੁੰਦਰ ਤੋਂ) ਪਾਰ ਲੰਘਣ ਜੋਗਾ ।੩।

ਗਿਆਨੁ—ਪਰਮਾਤਮਾ ਨਾਲ ਜਾਣ-ਪਛਾਣ, ਆਤਮਕ ਜੀਵਨ ਦੀ ਸੂਝ । ਤਤੁ—ਸ੍ਰੇਸ਼ਟ ਵਿਚਾਰ । ਧਿਆਨ—ਸਮਾਧੀ । ਕੀਰਤਨ—ਸਿਫ਼ਤਿ-ਸਾਲਾਹ । ਧੁਨਾ—ਲਗਨ, ਸੁਰਤਿ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਬੜੇ ਵੱਡੇ ਭਾਗ ਹੋਣ, ਉਸ ਮਨੁੱਖ ਨੂੰ ਉਹ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿੱਥੇ ਕੋਈ ਵਾਸਨਾ ਪੋਹ ਨਹੀਂ ਸਕਦੀ ।੧।

ਹੇ ਭਾਈ ! ਜਿਸ ਪਰਮਾਤਮਾ ਨੇ ਤੈਨੂੰ ਪੈਦਾ ਕੀਤਾ ਹੈ, ਉਸ ਦੀ ਸੇਵਾ-ਭਗਤੀ ਕਰਿਆ ਕਰ । ਜਿਸ ਨੇ ਤੈਨੂੰ ਜਿੰਦ ਦਿੱਤੀ ਹੈ ਉਸ ਦਾ ਨਾਮ ਸਿਮਰਿਆ ਕਰ । ਜੇ ਤੂੰ ਉਸ (ਪਰਮਾਤਮਾ) ਦਾ ਦਾਸ ਬਣਿਆ ਰਹੇਂ, ਤਾਂ ਤੈਨੂੰ (ਜਮ ਆਦਿਕ ਕਿਸੇ ਵਲੋਂ ਭੀ) ਡੰਨ ਨਹੀਂ ਲੱਗ ਸਕਦਾ । (ਬੇਅੰਤ ਭੰਡਾਰਿਆਂ ਦੇ ਮਾਲਕ) ਉਸ ਪਰਮਾਤਮਾ

ਦਾ ਸਿਰਫ਼ ਭੰਡਾਰੀ ਬਣਿਆ ਰਹੁ (ਫਿਰ ਉਸ ਦੇ ਦਿੱਤੇ ਕਿਸੇ ਪਦਾਰਥ ਦੇ ਖੁੱਸ ਜਾਣ ਤੇ) ਤੈਨੂੰ ਕੋਈ ਦੁੱਖ ਨਹੀਂ ਵਿਆਪੇਗਾ ।੧।

ਹੇ ਭਾਈ ! (ਪਰਮਾਤਮਾ ਨੂੰ ਛੱਡ ਕੇ) ਕਿਸੇ ਹੋਰ ਦੀ ਖ਼ਿਦਮਤ ਵਿਚ ਜ਼ਿੰਦਗੀ ਵਿਅਰਥ ਚਲੀ ਜਾਂਦੀ ਹੈ, ਤੇ, ਲੋੜ ਭੀ ਕੋਈ ਪੂਰੀ ਨਹੀਂ ਹੁੰਦੀ । ਹੇ ਭਾਈ ! ਮਨੁੱਖ ਦੀ ਖ਼ਿਦਮਤ ਬਹੁਤ ਦੁਖਦਾਈ ਹੋਇਆ ਕਰਦੀ ਹੈ । ਗੁਰੂ ਦੀ ਸੇਵਾ ਸਦਾ ਹੀ ਸੁਖ ਦੇਣ ਵਾਲੀ ਹੁੰਦੀ ਹੈ ।੨।

ਹੇ ਭਾਈ ! ਜੇ ਤੂੰ ਚਾਹੁੰਦਾ ਹੈਂ ਕਿ ਸਦਾ ਆਤਮਕ ਆਨੰਦ ਮਿਲਿਆ ਰਹੇ, ਤਾਂ, ਗੁਰੂ ਨੇ ਦੱਸਿਆ ਹੈ ਕਿ ਸਾਧ ਸੰਗਤਿ ਕਰਿਆ ਕਰ । ਸਾਧ ਸੰਗਤਿ ਵਿਚ ਸਿਰਫ਼ ਪਰਮਾਤਮਾ ਦਾ ਨਾਮ ਜਪੀਦਾ ਹੈ, ਸਾਧ ਸੰਗਤਿ ਵਿਚ ਟਿਕ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਜੋਗਾ ਹੋ ਜਾਈਦਾ ਹੈ ।੩।

ਹੇ ਭਾਈ ! ਪਰਮਾਤਮਾ ਨਾਲ ਜਾਣ-ਪਛਾਣ ਬਣਾਣੀ ਸਭ ਵਿਚਾਰਾਂ ਨਾਲੋਂ ਸ੍ਰੇਸ਼ਟ ਵਿਚਾਰ ਹੈ । ਪਰਮਾਤਮਾ ਵਿਚ ਸੁਰਤਿ ਟਿਕਾਈ ਰੱਖਣੀ ਹੋਰ ਸਾਰੀਆਂ ਸਮਾਧੀਆਂ ਨਾਲੋਂ ਵਧੀਆ ਸਮਾਧੀ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਸੁਰਤਿ ਜੋੜਨੀ ਸਭ ਤੋਂ ਸ੍ਰੇਸ਼ਟ ਕੰਮ ਹੈ । ਹੇ ਨਾਨਕ ! ਗੁਰੂ ਨੂੰ ਮਿਲ ਕੇ ਗੁਣ ਗਾਂਦਾ ਰਿਹਾ ਕਰ ।੪।੮।

**ਬਸੰਤੁ ਮਹਲਾ ੫ ॥ ਜਿਸੁ ਬੋਲਤ ਮੁਖੁ ਪਵਿਤੁ ਹੋਇ ॥ ਜਿਸੁ ਸਿਮਰਤ ਨਿਰਮਲ ਹੈ ਸੋਇ ॥ ਜਿਸੁ ਅਰਾਧੇ ਜਮੁ ਕਿਛੁ ਨ ਕਹੈ ॥ ਜਿਸ ਕੀ ਸੇਵਾ ਸਭੁ ਕਿਛੁ ਲਹੈ ॥੧॥ ਰਾਮ ਰਾਮ ਬੋਲਿ ਰਾਮ ਰਾਮ ॥ ਤਿਆਗਹੁ ਮਨ ਕੇ ਸਗਲ ਕਾਮ ॥੧॥ ਰਹਾਉ ॥ ਜਿਸ ਕੇ ਧਾਰੇ ਧਰਣਿ ਅਕਾਸੁ ॥ ਘਟਿ ਘਟਿ ਜਿਸ ਕਾ ਹੈ ਪ੍ਰਗਾਸੁ ॥ ਜਿਸੁ ਸਿਮਰਤ ਪਤਿਤ ਪੁਨੀਤ ਹੋਇ ॥ ਅੰਤ ਕਾਲਿ ਫਿਰਿ ਫਿਰਿ ਨ ਰੋਇ ॥੨॥ ਸਗਲ ਧਰਮ ਮਹਿ ਊਤਮ ਧਰਮ ॥ ਕਰਮ ਕਰਤੂਤਿ ਕੈ ਊਪਰਿ ਕਰਮ ॥ ਜਿਸ ਕਉ ਚਾਹਹਿ ਸੁਰਿ ਨਰ ਦੇਵ ॥ ਸੰਤ ਸਭਾ ਕੀ ਲਗਹੁ ਸੇਵ ॥੩॥ ਆਦਿ ਪੁਰਖਿ ਜਿਸੁ ਕੀਆ ਦਾਨੁ ॥ ਤਿਸ ਕਉ ਮਿਲਿਆ ਹਰਿ ਨਿਧਾਨੁ ॥ ਤਿਸ ਕੀ ਗਤਿ ਮਿਤਿ ਕਹੀ ਨ ਜਾਇ ॥ ਨਾਨਕ ਜਨ ਹਰਿ ਹਰਿ ਧਿਆਇ ॥੪॥੯॥ {ਪੰਨਾ ੧੧੮੨}**

**ਪਦ ਅਰਥ** :—ਜਿਸ ਬੋਲਤੁ—ਜਿਸ ਹਰਿ-ਨਾਮ ਨੂੰ ਉਚਾਰਦਿਆਂ । ਹੋਇ—ਹੋ ਜਾਂਦਾ ਹੈ {ਇਕ-ਵਚਨ} । ਨਿਰਮਲ ਸੋਇ—ਬੇ-ਦਾਗ਼ ਸੋਭਾ । ਸਭੁ ਕਿਛੁ—ਹਰੇਕ (ਲੋੜੀਂਦੀ) ਚੀਜ਼ । ਲਹੈ—(ਮਨੁੱਖ) ਪ੍ਰਾਪਤ ਕਰ ਲੈਂਦਾ ਹੈ ।੧।

ਬੋਲਿ—ਉਚਾਰਿਆ ਕਰ, ਸਿਮਰਿਆ ਕਰ । ਕੇ—ਦੇ । ਕਾਮ—ਵਾਸਨਾ ।੧।ਰਹਾਉ।

ਜਿਸ ਕੇ—{ਸੰਬੰਧਕ 'ਕੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਧਾਰੇ—ਟਿਕਾਏ ਹੋਏ । ਧਰਣਿ—ਧਰਤੀ । ਘਟਿ ਘਟਿ—ਹਰੇਕ ਸਰੀਰ ਵਿਚ । ਪ੍ਰਗਾਸੁ—ਨੂਰ, ਚਾਨਣ । ਪਤਿਤ—ਵਿਕਾਰੀ, ਵਿਕਾਰਾਂ ਵਿਚ ਡਿੱਗਾ ਹੋਇਆ । ਅੰਤ ਕਾਲਿ—ਅਖ਼ੀਰ ਦੇ ਵੇਲੇ । ਕਾਲਿ—ਸਮੇ ਵਿਚ । ਨ ਰੋਇ—ਨਹੀਂ ਰੋਂਦਾ ।੨।

ਊਤਮ—ਸ੍ਰੇਸ਼ਟ । ਕੈ ਉਪਰਿ—ਦੇ ਉੱਤੇ, ਤੋਂ ਵਧੀਆ । ਚਾਹਹਿ—ਤਾਂਘਦੇ ਹਨ {ਬਹੁ-ਵਚਨ} । ਸੁਰਿ ਨਰ—ਦੈਵੀ ਗੁਣਾਂ ਵਾਲੇ ਮਨੁੱਖ । ਦੇਵ—ਦੇਵਤੇ । ਜਿਸ ਕਉ—{ਸੰਬੰਧਕ 'ਕਉ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} ।੩।

ਆਦਿ ਪੁਰਖਿ—ਆਦਿ ਪੁਰਖ ਨੇ, ਸਭ ਦੇ ਮੂਲ ਤੇ ਸਰਬ-ਵਿਆਪਕ ਪ੍ਰਭੂ ਨੇ । ਨਿਧਾਨੁ—ਨਾਮ-ਖ਼ਜ਼ਾਨਾ । ਤਿਸ ਕਉ, ਤਿਸ ਕੀ—{ਲਫ਼ਜ਼ 'ਤਿਸੁ' ਦਾ _ ਉੱਡ ਗਿਆ ਹੈ ਸੰਬੰਧਕ 'ਕਉ' ਅਤੇ 'ਕੀ' ਦੇ ਕਾਰਨ} । ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਵਡੱਪਣ ।੪।

**ਅਰਥ** :—ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਉਚਾਰਿਆ ਕਰ, ਹਰਿ-ਨਾਮ ਉਚਾਰਿਆ ਕਰ । ਆਪਣੇ ਮਨ ਦੀਆਂ ਹੋਰ ਸਾਰੀਆਂ ਵਾਸ਼ਨਾਂ ਛੱਡ ਦੇਹ ।੧।ਰਹਾਉ।

ਹੇ ਭਾਈ ! (ਉਹ ਹਰਿ-ਨਾਮ ਉਚਾਰਿਆ ਕਰ) ਜਿਸ ਨੂੰ ਉਚਾਰਦਿਆਂ ਮੂੰਹ ਪਵਿੱਤਰ ਹੋ ਜਾਂਦਾ ਹੈ, ਜਿਸ ਨੂੰ ਸਿਮਰਦਿਆਂ (ਲੋਕ ਪਰਲੋਕ ਵਿਚ) ਬੇ-ਦਾਗ਼ ਸੋਭਾ ਮਿਲਦੀ ਹੈ, ਜਿਸ ਨੂੰ ਅਰਾਧਦਿਆਂ ਜਮ-ਰਾਜ ਕੁਝ ਨਹੀਂ ਆਖਦਾ (ਡਰਾ ਨਹੀਂ ਸਕਦਾ) ਜਿਸ ਦੀ ਸੇਵਾ-ਭਗਤੀ ਨਾਲ (ਮਨੁੱਖ) ਹਰੇਕ (ਲੋੜੀਂਦੀ) ਚੀਜ਼ ਹਾਸਲ ਕਰ ਲੈਂਦਾ ਹੈ ।੧।

ਹੇ ਭਾਈ ! (ਉਸ ਪਰਮਾਤਮਾ ਦਾ ਨਾਮ ਸਿਮਰਿਆ ਕਰ) ਧਰਤੀ ਤੇ ਆਕਾਸ਼ ਜਿਸ ਦੇ ਟਿਕਾਏ ਹੋਏ ਹਨ, ਜਿਸ ਦਾ ਨੂਰ ਹਰੇਕ ਸਰੀਰ ਵਿਚ ਹੈ, ਜਿਸ ਨੂੰ ਸਿਮਰਦਿਆਂ ਵਿਕਾਰੀ ਮਨੁੱਖ (ਭੀ) ਸੁੱਚੇ ਜੀਵਨ ਵਾਲਾ ਹੋ ਜਾਂਦਾ ਹੈ, (ਤੇ, ਜਿਸ ਦੀ ਬਰਕਤਿ ਨਾਲ) ਅੰਤ ਸਮੇ (ਮਨੁੱਖ) ਮੁੜ ਮੁੜ ਦੁਖੀ ਨਹੀਂ ਹੁੰਦਾ ।੨।

ਹੇ ਭਾਈ ! (ਪਰਮਾਤਮਾ ਦਾ ਨਾਮ ਸਿਮਰਿਆ ਕਰ) ਸਾਰੇ ਧਰਮਾਂ ਵਿਚੋਂ (ਨਾਮ-ਸਿਮਰਨ ਹੀ) ਸਭ ਤੋਂ ਸ੍ਰੇਸ਼ਟ ਧਰਮ ਹੈ, ਇਹੀ ਕਰਮ ਹੋਰ ਸਾਰੇ ਧਾਰਮਿਕ ਕਰਮਾਂ ਨਾਲੋਂ ਉੱਤਮ ਹੈ । ਹੇ ਭਾਈ ! (ਉਸ ਪਰਮਾਤਮਾ ਨੂੰ ਯਾਦ ਕਰਿਆ ਕਰ) ਜਿਸ ਨੂੰ (ਮਿਲਣ ਲਈ) ਦੈਵੀ ਗੁਣਾਂ ਵਾਲੇ ਮਨੁੱਖ ਅਤੇ ਦੇਵਤੇ ਭੀ ਲੋਚਦੇ ਹਨ । ਹੇ ਭਾਈ ! ਸਾਧ ਸੰਗਤਿ ਦੀ ਸੇਵਾ ਕਰਿਆ ਕਰ (ਸਾਧ ਸੰਗਤਿ ਵਿਚੋਂ ਹੀ ਨਾਮ-ਸਿਮਰਨ ਦੀ ਦਾਤਿ ਮਿਲਦੀ ਹੈ) ।੩।

ਹੇ ਭਾਈ ! ਸਭ ਦੇ ਮੂਲ ਅਤੇ ਸਰਬ-ਵਿਆਪਕ ਪ੍ਰਭੂ ਨੇ ਜਿਸ ਮਨੁੱਖ ਨੂੰ ਦਾਤਿ ਬਖ਼ਸ਼ੀ, ਉਸ ਨੂੰ ਹਰਿ-ਨਾਮ ਦਾ ਖ਼ਜ਼ਾਨਾ ਮਿਲ ਗਿਆ । ਹੇ ਦਾਸ ਨਾਨਕ ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰ, ਉਸ ਦੀ ਬਾਬਤ ਇਹ ਨਹੀਂ ਦੱਸਿਆ ਜਾ ਸਕਦਾ ਕਿ ਉਹ ਕਿਹੋ ਜਿਹਾ ਹੈ ਅਤੇ ਕੇਡਾ ਵੱਡਾ ਹੈ ।੪।੯।

**ਬਸੰਤੁ ਮਹਲਾ ੫ ॥ ਮਨ ਤਨ ਭੀਤਰਿ ਲਾਗੀ ਪਿਆਸ ॥ ਗੁਰਿ ਦਇਆਲਿ ਪੂਰੀ ਮੇਰੀ ਆਸ ॥ ਕਿਲਵਿਖ ਕਾਟੇ ਸਾਧ ਸੰਗਿ ॥ ਨਾਮੁ ਜਪਿਓ ਹਰਿ ਨਾਮ ਰੰਗਿ ॥੧॥ ਗੁਰ ਪਰਸਾਦਿ ਬਸੰਤੁ ਬਨਾ ॥ ਚਰਨ ਕਮਲ ਹਿਰਦੈ ਉਰਿ ਧਾਰੇ ਸਦਾ ਸਦਾ ਹਰਿ ਜਸੁ ਸੁਨਾ ॥੧॥ ਰਹਾਉ ॥ ਸਮਰਥ ਸੁਆਮੀ ਕਾਰਣ ਕਰਣ ॥ ਮੋਹਿ ਅਨਾਥ ਪ੍ਰਭ ਤੇਰੀ ਸਰਣ ॥ ਜੀਅ ਜੰਤ ਤੇਰੇ ਆਧਾਰਿ ॥ ਕਰਿ ਕਿਰਪਾ ਪ੍ਰਭ ਲੇਹਿ ਨਿਸਤਾਰਿ ॥੨॥ ਭਵ ਖੰਡਨ ਦੁਖ ਨਾਸ ਦੇਵ ॥ ਸੁਰਿ ਨਰ ਮੁਨਿ ਜਨ ਤਾ ਕੀ ਸੇਵ ॥ ਧਰਣਿ ਅਕਾਸੁ ਜਾ ਕੀ ਕਲਾ ਮਾਹਿ ॥ ਤੇਰਾ ਦੀਆ ਸਭਿ ਜੰਤ ਖਾਹਿ ॥੩॥ ਅੰਤਰਜਾਮੀ ਪ੍ਰਭ ਦਇਆਲ ॥ ਅਪਣੇ ਦਾਸ ਕਉ ਨਦਰਿ ਨਿਹਾਲਿ ॥ ਕਰਿ ਕਿਰਪਾ ਮੋਹਿ ਦੇਹੁ ਦਾਨੁ ॥ ਜਪਿ ਜੀਵੈ ਨਾਨਕੁ ਤੇਰੋ ਨਾਮੁ ॥੪॥੧੦॥ {ਪੰਨਾ ੧੧੯੨-੧੧੯੩}**

**ਪਦ ਅਰਥ** :—ਭੀਤਰਿ—ਅੰਦਰ, ਵਿਚ । ਪਿਆਸ—ਤਾਂਘ । ਗੁਰਿ—ਗੁਰੂ ਨੇ । ਦਇਆਲਿ—ਦਇਆਲ ਨੇ । ਕਿਲਵਿਖ—ਪਾਪ । ਸਾਧ ਸੰਗਿ—ਸਾਧ ਸੰਗਤਿ ਵਿਚ । ਨਾਮ—ਰੰਗਿ—ਨਾਮ ਦੇ ਪਿਆਰ ਵਿਚ ।੧।

ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ । ਬਸੰਤੁ—ਖਿੜਾਉ । ਚਰਨ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਹਿਰਦੈ—ਹਿਰਦੇ ਵਿਚ । ਉਰਿ—{ਉਰਸੱ} ਛਾਤੀ ਵਿਚ । ਜਸੁ—ਸਿਫ਼ਤਿ ਸਾਲਾਹ ।੧।ਰਹਾਉ।

ਸਮਰਥ—ਹੇ ਸਭ ਤਾਕਤਾਂ ਦੇ ਮਾਲਕ ! ਸੁਆਮੀ—ਹੇ ਮਾਲਕ ! ਕਾਰਨ ਕਰਣ—ਹੇ ਕਰਣ ਦੇ ਕਾਰਨ ! ਹੇ ਜਗਤ ਦੇ ਮੂਲ ! ਮੋਹਿ—ਮੈਂ । ਪ੍ਰਭ—ਹੇ ਪ੍ਰਭੂ ! ਆਧਾਰਿ—ਆਸਰੇ ਵਿਚ । ਕਰਿ—ਕਰ ਕੇ । ਪ੍ਰਭ—ਹੇ ਪ੍ਰਭੂ ! ਲੇਹਿ ਨਿਸਤਾਰਿ—ਪਾਰ ਲੰਘਾ ਲੈ ।੨।

ਭਵ ਖੰਡਨ—ਹੇ ਜਨਮ ਮਰਨ ਦਾ ਗੇੜ ਕੱਟਣ ਵਾਲੇ । ਦੇਵ—ਹੇ ਪ੍ਰਕਾਸ਼-ਰੂਪ । ਸੁਰਿ ਨਰ—ਦੈਵੀ ਗੁਣਾਂ ਵਾਲੇ ਮਨੁੱਖ । ਤਾ ਕੀ—ਉਸ (ਪਰਮਾਤਮਾ) ਦੀ । ਸੇਵ—ਭਗਤੀ । ਧਰਣਿ—ਧਰਤੀ । ਜਾ ਕੀ—ਜਿਸ (ਪਰਮਾਤਮਾ) ਦੀ । ਕਲਾ—ਸੱਤਿਆ । ਸਭਿ—ਸਾਰੇ । ਖਾਹਿ—ਖਾਂਦੇ ਹਨ {ਬਹੁ-ਵਚਨ} । ਨਿਹਾਲਿ—ਵੇਖ ।੩।

ਅੰਤਰਜਾਮੀ—ਹੇ ਸਭ ਦੇ ਦਿਲ ਦੀ ਜਾਣਨ ਵਾਲੇ ! ਕਉ—ਨੂੰ । ਨਦਰਿ—ਮਿਹਰ ਦੀ ਨਿਗਾਹ । ਕਰਿ—ਕਰ ਕੇ । ਮੋਹਿ—ਮੈਨੂੰ । ਜਪਿ—ਜਪ ਕੇ । ਜੀਵੈ—ਆਤਮਕ ਜੀਵਨ ਪ੍ਰਾਪਤ ਕਰੇ ।੪।

**ਅਰਥ** :—ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਮੇਰੇ ਅੰਦਰ) ਬਸੰਤ (ਰੁੱਤ ਵਾਲਾ ਖਿੜਾਉ) ਬਣ ਗਿਆ ਹੈ । (ਗੁਰੂ ਦੀ ਮਿਹਰ ਨਾਲ) ਮੈਂ ਪਰਮਾਤਮਾ ਦੇ ਸੋਹਣੇ ਚਰਨ ਆਪਣੇ ਹਿਰਦੇ ਦਿਲ ਵਿਚ ਵਸਾ ਲਏ ਹਨ । ਹੁਣ ਮੈਂ ਹਰ ਵੇਲੇ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਦਾ ਹਾਂ ।੧।ਰਹਾਉ।

ਹੇ ਭਾਈ ! ਦਇਆਵਾਨ ਗੁਰੂ ਨੇ ਮੇਰੀ (ਚਿਰਾਂ ਦੀ) ਆਸ ਪੂਰੀ ਕਰ ਦਿੱਤੀ ਹੈ । (ਹੁਣ) ਮੇਰੇ ਮਨ ਵਿਚ ਮੇਰੇ ਤਨ ਵਿਚ (ਹਰਿ-ਨਾਮ ਦੀ) ਲਗਨ ਬਣ ਗਈ ਹੈ । ਗੁਰੂ ਦੀ ਸੰਗਤਿ ਵਿਚ (ਮੇਰੇ ਸਾਰੇ) ਪਾਪ ਕੱਟੇ ਗਏ ਹਨ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਮੈਂ ਪ੍ਰੇਮ-ਰੰਗ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਜਪ ਰਿਹਾ ਹਾਂ ।੧।

ਹੇ ਸਭ ਤਾਕਤਾਂ ਦੇ ਮਾਲਕ ! ਹੇ ਸੁਆਮੀ ! ਹੇ ਜਗਤ ਦੇ ਮੂਲ ! ਹੇ ਪ੍ਰਭੂ ! ਮੈਂ ਅਨਾਥ ਤੇਰੀ ਸਰਨ ਆਇਆ ਹਾਂ । ਹੇ ਪ੍ਰਭੂ ! ਸਾਰੇ ਜੀਅ ਜੰਤ ਤੇਰੇ ਹੀ ਆਸਰੇ ਹਨ, ਮਿਹਰ ਕਰ ਕੇ (ਇਹਨਾਂ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ ।੨।

ਹੇ ਜਨਮ ਮਰਨ ਦਾ ਗੇੜ ਕੱਟਣ ਵਾਲੇ ! ਹੇ ਦੁੱਖਾਂ ਦਾ ਨਾਸ ਕਰਨ ਵਾਲੇ ! ਹੇ ਚਾਨਣ-ਰੂਪ ! ਸਾਰੇ ਜੀਵ ਤੇਰਾ ਦਿੱਤਾ (ਅੰਨ) ਖਾਂਦੇ ਹਨ । ਹੇ ਭਾਈ ! ਧਰਤੀ ਅਤੇ ਆਕਾਸ਼ ਜਿਸ (ਪਰਮਾਤਮਾ) ਦੀ ਸੱਤਿਆ ਦੇ ਆਸਰੇ ਟਿਕੇ ਹੋਏ ਹਨ, ਦੈਵੀ ਗੁਣਾਂ ਵਾਲੇ ਮਨੁੱਖ ਅਤੇ ਮੁਨੀ ਲੋਕ ਉਸ ਦੀ ਸੇਵਾ-ਭਗਤੀ ਕਰਦੇ ਹਨ ।੩।

ਹੇ ਸਭ ਦੇ ਦਿਲਾਂ ਦੀ ਜਾਣਨ ਵਾਲੇ ਦਇਆਲ ਪ੍ਰਭੂ ! ਆਪਣੇ ਦਾਸ ਨੂੰ ਮਿਹਰ ਦੀ ਨਿਗਾਹ ਨਾਲ ਵੇਖ । ਮਿਹਰ ਕਰ ਕੇ ਮੈਨੂੰ (ਇਹ) ਦਾਨ ਦੇਹ ਕਿ (ਤੇਰਾ ਦਾਸ) ਨਾਨਕ ਤੇਰਾ ਨਾਮ ਜਪ ਕੇ ਆਤਮਕ ਜੀਵਨ ਪ੍ਰਾਪਤ ਕਰੇ ।੪।੧੦।

**ਬਸੰਤੁ ਮਹਲਾ ੫ ॥ ਰਾਮ ਰੰਗਿ ਸਭ ਗਏ ਪਾਪ ॥ ਰਾਮ ਜਪਤ ਕਛੁ ਨਹੀ ਸੰਤਾਪ ॥ ਗੋਬਿੰਦ ਜਪਤ ਸਭਿ ਮਿਟੇ ਅੰਧੇਰ ॥ ਹਰਿ ਸਿਮਰਤ ਕਛੁ ਨਾਹਿ ਫੇਰ ॥੧॥ ਬਸੰਤੁ ਹਮਾਰੈ ਰਾਮ ਰੰਗੁ ॥ ਸੰਤ ਜਨਾ ਸਿਉ ਸਦਾ ਸੰਗੁ ॥੧॥ ਰਹਾਉ ॥ ਸੰਤ ਜਨੀ ਕੀਆ ਉਪਦੇਸੁ ॥ ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥ ਹਰਿ ਭਗਤਿ ਹੀਨ ਉਦਿਆਨ ਥਾਨੁ ॥ ਗੁਰ ਪ੍ਰਸਾਦਿ ਘਟਿ ਘਟਿ ਪਛਾਨੁ ॥੨॥ ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ ॥ ਨਿਕਟਿ ਪੇਖੁ ਪ੍ਰਭੁ ਕਰਣਹਾਰ ॥ ਈਤ ਊਤ ਪ੍ਰਭ ਕਾਰਜ ਸਾਰ ॥੩॥ ਚਰਨ ਕਮਲ ਸਿਉ ਲਗੋ ਧਿਆਨੁ ॥ ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥ ਤੇਰਿਆ ਸੰਤ ਜਨਾ ਕੀ ਬਾਛਉ ਧੂਰਿ ॥ ਜਪਿ ਨਾਨਕ ਸੁਆਮੀ ਸਦ ਹਜੂਰਿ ॥੪॥੧੧॥ {ਪੰਨਾ ੧੧੯੩}**

**ਪਦ ਅਰਥ** :—ਰੰਗਿ—ਪ੍ਰੇਮ ਵਿਚ (ਜੁੜਿਆਂ) । ਜਪਤ—ਜਪਦਿਆਂ । ਸੰਤਾਪ—ਦੁੱਖ-ਕਲੇਸ਼ । ਸਭਿ—ਸਾਰੇ । ਅੰਧੇਰ—ਮਾਇਆ ਦੇ ਮੋਹ ਦੇ ਹਨੇਰੇ । ਫੇਰ—ਜਨਮ ਮਰਨ ਦੇ ਗੇੜ ।੧।

ਹਮਾਰੈ—ਮੇਰੇ ਹਿਰਦੇ ਵਿਚ । ਰੰਗੁ—ਪਿਆਰ । ਬਸੰਤ—ਖਿੜਾਉ । ਸਿਉ—ਨਾਲ । ਸੰਗੁ—ਸਾਥ ।੧।ਰਹਾਉ।

ਜਨੀ—ਜਨਾਂ ਨੇ । ਜਹ—ਜਿੱਥੇ । ਧੰਨਿ—ਭਾਗਾਂ ਵਾਲਾ । ਉਦਿਆਨ—ਉਜਾੜ । ਪ੍ਰਸਾਦਿ—ਕਿਰਪਾ ਨਾਲ । ਘਟਿ ਘਟਿ—ਹਰੇਕ ਸਰੀਰ ਵਿਚ (ਵਿਆਪਕ) । ਪਛਾਨੁ—ਸਮਝ ਲੈ ।੨।

ਰਸ—ਸੁਆਦ । ਰੰਗੁ—ਮੌਜ-ਬਹਾਰ । ਮਨ—ਹੇ ਮਨ ! ਸੰਗੁ—ਝਿਜਕਿਆ ਕਰ । ਨਿਕਟਿ—ਨੇੜੇ । ਪੇਖੁ—ਵੇਖ । ਕਰਣਹਾਰ—ਸਭ ਕੁਝ ਕਰ ਸਕਣ ਵਾਲਾ । ਈਤ—ਇਸ ਲੋਕ ਵਿਚ । ਊਤ—ਪਰਲੋਕ ਵਿਚ । ਸਾਰ—ਸਵਾਰਨ ਵਾਲਾ ।੩।

ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਬਾਛਉ—ਬਾਛਉਂ, ਮੈਂ ਮੰਗਦਾ ਹਾਂ । ਧੂਰਿ—ਚਰਨ-ਧੂੜ । ਜਪਿ—ਜਪੀਂ, ਮੈਂ ਜਪਦਾ ਰਹਾਂ ।੪।

**ਅਰਥ** :—ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਸੰਤ ਜਨਾਂ ਨਾਲ (ਮੇਰਾ) ਸਦਾ ਸਾਥ ਬਣਿਆ ਰਹਿੰਦਾ ਹੈ, (ਹੁਣ) ਮੇਰੇ ਅੰਦਰ ਪਰਮਾਤਮਾ (ਦੇ ਨਾਮ) ਦਾ ਪਿਆਰ ਬਣ ਗਿਆ ਹੈ, ਮੇਰੇ ਹਿਰਦੇ ਵਿਚ ਖਿੜਾਉ ਪੈਦਾ ਹੋ ਗਿਆ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਪਿਆਰ ਵਿਚ (ਟਿਕਿਆਂ) ਸਾਰੇ ਪਾਪ ਮਿਟ ਜਾਂਦੇ ਹਨ, ਪਰਮਾਤਮਾ ਦਾ ਨਾਮ ਜਪਦਿਆਂ ਕੋਈ ਦੁੱਖ ਕਲੇਸ਼ ਪੋਹ ਨਹੀਂ ਸਕਦੇ, ਗੋਬਿੰਦ ਦਾ ਨਾਮ ਜਪਦਿਆਂ (ਮਾਇਆ ਦੇ ਮੋਹ ਦੇ) ਸਾਰੇ ਹਨੇਰੇ ਮਿਟ ਜਾਂਦੇ ਹਨ, ਹਰਿ-ਨਾਮ ਸਿਮਰਦਿਆਂ ਜਨਮ ਮਰਨ ਦੇ ਗੇੜ ਨਹੀਂ ਰਹਿ ਜਾਂਦੇ ।੧।

ਹੇ ਭਾਈ ! ਸੰਤ ਜਨਾਂ ਨੇ ਇਹ ਸਿੱਖਿਆ ਦਿੱਤੀ ਹੈ ਕਿ ਜਿੱਥੇ ਪਰਮਾਤਮਾ ਦਾ ਭਗਤ ਵੱਸਦਾ ਹੈ ਉਹ ਦੇਸ ਭਾਗਾਂ ਵਾਲਾ ਹੈ ਅਤੇ ਪਰਮਾਤਮਾ ਦੀ ਭਗਤੀ ਤੋਂ ਸੱਖਣਾ ਥਾਂ ਉਜਾੜ (ਬਰਾਬਰ) ਹੈ । ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਤੂੰ ਉਸ ਪਰਮਾਤਮਾ ਨੂੰ) ਹਰੇਕ ਸਰੀਰ ਵਿਚ ਵੱਸਦਾ ਸਮਝ ।੨।

ਹੇ (ਮੇਰੇ) ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਹੀ ਦੁਨੀਆ ਦੇ ਰਸਾਂ ਭੋਗਾਂ ਦੀ ਮੌਜ-ਬਹਾਰ ਸਮਝ । ਹੇ ਮਨ ! ਪਾਪ ਕਰਦਿਆਂ ਸਦਾ ਝਿਜਕਿਆ ਕਰ । ਸਭ ਕੁਝ ਕਰ ਸਕਣ ਵਾਲੇ ਪ੍ਰਭੂ ਨੂੰ (ਆਪਣੇ) ਨੇੜੇ ਵੱਸਦਾ ਵੇਖ । ਇਸ ਲੋਕ ਅਤੇ ਪਰਲੋਕ ਦੇ ਸਾਰੇ ਕੰਮ ਪ੍ਰਭੂ ਹੀ ਸੰਵਾਰਨ ਵਾਲਾ ਹੈ ।੩।

ਹੇ ਭਾਈ ! ਪ੍ਰਭੂ ਨੇ ਮਿਹਰ ਕਰ ਕੇ (ਜਿਸ ਮਨੁੱਖ ਉੱਤੇ) ਬਖ਼ਸ਼ਸ਼ ਕੀਤੀ, ਉਸ ਦੀ ਸੁਰਤਿ ਪ੍ਰਭੂ ਦੇ ਸੋਹਣੇ ਚਰਨਾਂ ਵਿਚ ਜੁੜ ਗਈ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ, (ਤਾ ਕਿ) ਹੇ ਸੁਆਮੀ ! (ਉਹਨਾਂ ਦੀ ਸੰਗਤਿ ਦੀ ਬਰਕਤਿ ਨਾਲ ਤੈਨੂੰ) ਸਦਾ ਅੰਗ-ਸੰਗ ਸਮਝ ਕੇ ਜਪਦਾ ਰਹਾਂ ।੪।੧੧।

**ਬਸੰਤੁ ਮਹਲਾ ੫ ॥ ਸਚੁ ਪਰਮੇਸਰੁ ਨਿਤ ਨਵਾ ॥ ਗੁਰ ਕਿਰਪਾ ਤੇ ਨਿਤ ਚਵਾ ॥ ਪ੍ਰਭ ਰਖਵਾਲੇ ਮਾਈ ਬਾਪ ॥ ਜਾ ਕੈ ਸਿਮਰਣਿ ਨਹੀ ਸੰਤਾਪ ॥੧॥ ਖਸਮੁ ਧਿਆਈ ਇਕ ਮਨਿ ਇਕ ਭਾਇ ॥ ਗੁਰ ਪੂਰੇ ਕੀ ਸਦਾ ਸਰਣਾਈ ਸਾਚੈ ਸਾਹਿਬਿ ਰਖਿਆ ਕੰਠਿ ਲਾਇ ॥੧॥ ਰਹਾਉ ॥ ਅਪਣੇ ਜਨ ਪ੍ਰਭਿ ਆਪਿ ਰਖੇ ॥ ਦੁਸਟ ਦੂਤ ਸਭਿ ਭ੍ਰਮਿ ਥਕੇ ॥ ਬਿਨੁ ਗੁਰ ਸਾਚੇ ਨਹੀ ਜਾਇ ॥ ਦੁਖੁ ਦੇਸ ਦਿਸੰਤਰਿ ਰਹੇ ਧਾਇ ॥੨॥ ਕਿਰਤੁ ਓਨ੍ਹਾ ਕਾ ਮਿਟਸਿ ਨਾਹਿ**

**॥ ਓਇ ਅਪਣਾ ਬੀਜਿਆ ਆਪਿ ਖਾਹਿ ॥ ਜਨ ਕਾ ਰਖਵਾਲਾ ਆਪਿ ਸੋਇ ॥ ਜਨ ਕਉ ਪਹੁਚਿ ਨ ਸਕਸਿ ਕੋਇ ॥੩॥ ਪ੍ਰਭਿ ਦਾਸ ਰਖੇ ਕਰਿ ਜਤਨੁ ਆਪਿ ॥ ਅਖੰਡ ਪੂਰਨ ਜਾ ਕੋ ਪ੍ਰਤਾਪੁ ॥ ਗੁਣ ਗੋਬਿੰਦ ਨਿਤ ਰਸਨ ਗਾਇ ॥ ਨਾਨਕੁ ਜੀਵੈ ਹਰਿ ਚਰਣ ਧਿਆਇ ॥੪॥੧੨॥ {ਪੰਨਾ ੧੧੯੩}**

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ । ਨਿਤ ਨਵਾ—ਸਦਾ ਨਵਾਂ, ਸਦਾ ਸੋਹਣਾ । ਤੇ—ਤੋਂ, ਦੀ ਰਾਹੀਂ । ਚਵਾ—ਚਵਾਂ, ਮੈਂ ਉਚਾਰਦਾ ਹਾਂ । ਜਾ ਕੈ ਸਿਮਰਣਿ—ਜਿਸ ਦੀ ਸਿਮਰਨ ਦੀ ਰਾਹੀਂ । ਸੰਤਾਪ—ਦੁੱਖ-ਕਲੇਸ਼ ।੧।

ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ । ਇਕ ਮਨਿ—ਇਕਾਗ੍ਰ ਮਨ ਨਾਲ । ਇਕ ਭਾਇ—ਅਨੰਨ ਪਿਆਰ ਨਾਲ । ਸਾਚੈ ਸਾਹਿਬਿ—ਸਦਾ ਕਾਇਮ ਰਹਿਣ ਵਾਲੇ ਮਾਲਕ ਨੇ । ਕੰਠਿ—ਗਲ ਨਾਲ । ਲਾਇ—ਲਾ ਕੇ ।੧।ਰਹਾਉ।

ਜਨ—ਦਾਸ, ਸੇਵਕ {ਬਹੁ-ਵਚਨ} । ਪ੍ਰਭਿ—ਪ੍ਰਭੂ ਨੇ । ਦੁਸਟ ਦੂਤ—ਚੰਦਰੇ ਵੈਰੀ । ਸਭਿ—ਸਾਰੇ । ਭ੍ਰਮਿ—ਭਟਕ ਭਟਕ ਕੇ । ਥਕੇ—ਹਾਰ ਗਏ । ਜਾਇ—ਥਾਂ । ਦੇਸ ਦਿਸੰਤਰਿ—ਦੇਸ ਦੇਸ ਅੰਤਰਿ, ਹੋਰ ਹੋਰ ਦੇਸ ਵਿਚ । ਰਹੇ ਧਾਇ—ਦੌੜ ਦੌੜ ਕੇ ਥੱਕ ਗਏ ।੨।

ਕਿਰਤੁ—ਕੀਤਾ ਹੋਇਆ ਕੰਮ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਖਾਹਿ—ਖਾਂਦੇ ਹਨ । ਸੋਇ—ਉਹ (ਪ੍ਰਭੂ) ਹੀ । ਪਹੁਚਿ ਨ ਸਕਸਿ—ਬਰਾਬਰੀ ਨਹੀਂ ਕਰ ਸਕਦਾ ।੩।

ਪ੍ਰਭਿ—ਪ੍ਰਭੂ ਨੇ । ਕਰਿ—ਕਰ ਕੇ । ਅਖੰਡ—ਅਤੁੱਟ । ਪੂਰਨ—ਮੁਕੰਮਲ । ਜਾ ਕੋ—ਜਿਸ (ਪਰਮਾਤਮਾ) ਦਾ । ਰਸਨ—ਜੀਭ ਨਾਲ । ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਧਿਆਇ—ਧਿਆਨ ਧਰ ਕੇ ।੪।

**ਅਰਥ** :—ਹੇ ਭਾਈ ! ਮੈਂ ਪੂਰੇ ਗੁਰੂ ਦੀ ਸਦਾ ਸਰਨ ਪਿਆ ਰਹਿੰਦਾ ਹਾਂ (ਉਸ ਦੀ ਮਿਹਰ ਨਾਲ) ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਨੇ (ਮੈਨੂੰ) ਆਪਣੇ ਗਲ ਨਾਲ ਲਾ ਕੇ ਰੱਖਿਆ ਕੀਤੀ ਹੋਈ ਹੈ, (ਹੁਣ) ਮੈਂ ਇਕਾਗ੍ਰ ਮਨ ਨਾਲ ਉਸੇ ਦੇ ਪਿਆਰ ਵਿਚ ਟਿਕ ਕੇ ਉਸ ਖਸਮ-ਪ੍ਰਭੂ ਨੂੰ ਸਿਮਰਦਾ ਰਹਿੰਦਾ ਹਾਂ ।੧।ਰਹਾਉ।

ਹੇ ਭਾਈ ! ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, (ਫਿਰ ਉਹ ਪਿਆਰਾ ਲੱਗਦਾ ਹੈ ਕਿਉਂਕਿ ਉਹ) ਸਦਾ ਹੀ ਨਵਾਂ ਹੈ । ਗੁਰੂ ਦੀ ਮਿਹਰ ਨਾਲ ਮੈਂ ਸਦਾ (ਉਸ ਦਾ ਨਾਮ) ਉਚਾਰਦਾ ਹਾਂ । ਹੇ ਭਾਈ ! (ਜਿਵੇਂ) ਮਾਪੇ (ਆਪਣੇ ਬੱਚੇ ਦਾ ਸਦਾ ਧਿਆਨ ਰੱਖਦੇ ਹਨ, ਤਿਵੇਂ) ਪ੍ਰਭੂ ਜੀ ਸਦਾ (ਮੇਰੇ) ਰਾਖੇ ਹਨ (ਉਹ ਪ੍ਰਭੂ ਐਸਾ ਹੈ) ਕਿ ਉਸ ਦੇ ਸਿਮਰਨ ਨਾਲ ਕੋਈ ਦੁੱਖ-ਕਲੇਸ਼ ਪੋਹ ਨਹੀਂ ਸਕਦੇ ।੧।

ਹੇ ਭਾਈ ! ਪ੍ਰਭੂ ਨੇ ਆਪਣੇ ਸੇਵਕਾਂ ਦੀ ਸਦਾ ਆਪ ਰੱਖਿਆ ਕੀਤੀ ਹੈ (ਸੇਵਕਾਂ ਦੇ) ਭੈੜੇ ਵੈਰੀ ਸਾਰੇ ਭਟਕ ਭਟਕ ਕੇ ਹਾਰ ਜਾਂਦੇ ਹਨ । (ਸੇਵਕਾਂ ਨੂੰ) ਸਦਾ-ਥਿਰ ਪ੍ਰਭੂ ਦੇ ਰੂਪ ਗੁਰੂ ਤੋਂ ਬਿਨਾ ਹੋਰ ਕੋਈ ਆਸਰਾ ਨਹੀਂ ਹੁੰਦਾ । (ਜਿਹੜੇ ਮਨੁੱਖ ਗੁਰੂ ਨੂੰ ਛੱਡ ਕੇ) ਹੋਰ ਹੋਰ ਥਾਂ ਭਟਕਦੇ ਫਿਰਦੇ ਹਨ, ਉਹਨਾਂ ਨੂੰ ਦੁੱਖ (ਵਾਪਰਦਾ ਹੈ) ।੨।

ਹੇ ਭਾਈ ! (ਗੁਰੂ ਨੂੰ ਛੱਡ ਕੇ ਹੋਰ ਹੋਰ ਥਾਂ ਭਟਕਣ ਵਾਲੇ) ਉਹਨਾਂ ਮਨੁੱਖਾਂ ਦਾ (ਇਹ) ਕੀਤਾ ਹੋਇਆ ਕੰਮ (ਕੀਤੇ ਇਹਨਾਂ ਕੰਮਾਂ ਦਾ ਸੰਸਕਾਰ-ਸਮੂਹ ਉਹਨਾਂ ਦੇ ਅੰਦਰੋਂ) ਮਿਟਦਾ ਨਹੀਂ । ਆਪਣੇ ਕੀਤੇ ਕਰਮਾਂ ਦਾ ਫਲ ਉਹ ਆਪ ਹੀ ਖਾਂਦੇ ਹਨ । ਆਪਣੇ ਸੇਵਕ ਦਾ ਰਾਖਾ ਪ੍ਰਭੂ ਆਪ ਬਣਦਾ ਹੈ । ਕੋਈ ਹੋਰ ਮਨੁੱਖ ਪ੍ਰਭੂ ਦੇ ਸੇਵਕ ਦੀ ਬਰਾਬਰੀ ਨਹੀਂ ਕਰ ਸਕਦਾ ।੩।

ਹੇ ਭਾਈ ! ਜਿਸ ਪ੍ਰਭੂ ਦਾ ਅਤੁੱਟ ਅਤੇ ਪੂਰਨ ਪਰਤਾਪ ਹੈ, ਉਸ ਨੇ (ਉਚੇਚਾ) ਜਤਨ ਕਰ ਕੇ ਆਪਣੇ ਸੇਵਕਾਂ ਦੀ ਸਦਾ ਆਪ ਰਾਖੀ ਕੀਤੀ ਹੈ । ਹੇ ਭਾਈ ! ਉਸ ਗੋਬਿੰਦ ਦੇ ਗੁਣ ਸਦਾ ਆਪਣੀ ਜੀਭ ਨਾਲ ਗਾਇਆ ਕਰ । ਨਾਨਕ (ਭੀ) ਉਸ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰ ਕੇ ਆਤਮਕ ਜੀਵਨ ਹਾਸਲ ਕਰਦਾ ਰਹਿੰਦਾ ਹੈ ।੪।੧੨।

**ਬਸੰਤੁ ਮਹਲਾ ੫ ॥ ਗੁਰ ਚਰਣ ਸਰੇਵਤ ਦੁਖੁ ਗਇਆ ॥ ਪਾਰਬ੍ਰਹਮਿ ਪ੍ਰਭਿ ਕਰੀ ਮਇਆ ॥ ਸਰਬ ਮਨੋਰਥ ਪੂਰਨ ਕਾਮ ॥ ਜਪਿ ਜੀਵੈ ਨਾਨਕੁ ਰਾਮ ਨਾਮ ॥੧॥ ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ ॥ ਬਿਨੁ ਸਤਿਗੁਰ ਦੀਸੈ ਬਿਲਲਾਂਤੀ ਸਾਕਤੁ ਫਿਰਿ ਫਿਰਿ ਆਵੈ ਜਾਵੈ ॥੧॥ ਰਹਾਉ ॥ ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ ॥ ਕਾਮ ਕ੍ਰੋਧ ਗੁਰ ਸਬਦਿ ਨਾਸਿ ॥ ਭੈ ਬਿਨਸੇ ਨਿਰਭੈ ਪਦੁ ਪਾਇਆ ॥ ਗੁਰ ਮਿਲਿ ਨਾਨਕਿ ਖਸਮੁ ਧਿਆਇਆ ॥੨॥ ਸਾਧ ਸੰਗਤਿ ਪ੍ਰਭਿ ਕੀਓ ਨਿਵਾਸ ॥ ਹਰਿ ਜਪਿ ਜਪਿ ਹੋਈ ਪੂਰਨ ਆਸ ॥ ਜਲਿ ਥਲਿ ਮਹੀਅਲਿ ਰਵਿ ਰਹਿਆ ॥ ਗੁਰ ਮਿਲਿ ਨਾਨਕਿ ਹਰਿ ਹਰਿ ਕਹਿਆ ॥੩॥ ਅਸਟ ਸਿਧਿ ਨਵ ਨਿਧਿ ਏਹ ॥ ਕਰਮਿ ਪਰਾਪਤਿ ਜਿਸੁ ਨਾਮੁ ਦੇਹ ॥ ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ ॥ ਗੁਰ ਮਿਲਿ ਨਾਨਕ ਕਮਲ ਪ੍ਰਗਾਸ ॥੪॥੧੩॥ {ਪੰਨਾ ੧੧੯੩-੧੧੯੪}**

**ਪਦ ਅਰਥ** :—ਸਰੇਵਤ—ਹਿਰਦੇ ਵਿਚ ਵਸਾਂਦਿਆਂ, ਸਿਮਰਦਿਆਂ । ਪਾਰਬ੍ਰਹਮਿ—ਪਾਰਬ੍ਰਹਮ ਨੇ । ਪ੍ਰਭਿ—ਪ੍ਰਭੂ ਨੇ । ਮਇਆ—ਦਇਆ । ਸਰਬ—ਸਾਰੇ । ਮਨੋਰਥ—ਲੋੜਾਂ, ਮੁਰਾਦਾਂ । ਕਾਮ—ਕੰਮ । ਜਪਿ—ਜਪ ਕੇ । ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ ।੧।

ਸਾ—ਉਹ {ਇਸਤ੍ਰੀ ਲਿੰਗ} । ਸੁਹਾਵੀ—ਸੁਖਦਾਈ । ਜਿਤੁ—ਜਿਸ (ਰੁੱਤ) ਵਿਚ । ਚਿਤਿ—ਚਿੱਤ ਵਿਚ । ਬਿਲਲਾਂਤੀ—ਵਿਲਕਦੀ । ਸਾਕਤੁ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਆਵੈ ਜਾਵੈ—ਜੰਮਦਾ ਮਰਦਾ ਰਹਿੰਦਾ ਹੈ ।੧।ਰਹਾਉ।

ਸੇ—ਉਹ ਮਨੁੱਖ {ਬਹੁ-ਵਚਨ} । ਰਾਸਿ—ਸਰਮਾਇਆ, ਪੂੰਜੀ । ਸਬਦਿ—ਸ਼ਬਦ ਦੀ ਰਾਹੀਂ । ਭੈ—ਸਾਰੇ ਡਰ । ਪਦੁ—ਆਤਮਕ ਦਰਜਾ । ਨਿਰਭੈ ਪਦੁ—ਉਹ ਆਤਮਕ ਦਰਜਾ ਜਿੱਥੇ ਕੋਈ ਡਰ ਪੋਹ ਨਾਹ ਸਕੇ । ਮਿਲਿ—ਮਿਲ ਕੇ । ਨਾਨਕਿ—ਨਾਨਕ ਨੇ ।੨।

ਪ੍ਰਭਿ—ਪ੍ਰਭੂ ਨੇ । ਜਪਿ—ਜਪ ਕੇ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਆਕਾਸ਼ ਵਿਚ ।੩।

ਅਸਟ—ਅੱਠ । ਸਿਧਿ—ਸਿੱਧੀਆਂ, ਸਿੱਧਾਂ ਵਾਲੀਆਂ ਆਤਮਕ ਤਾਕਤਾਂ । ਨਵਨਿਧਿ—ਨੌ ਖ਼ਜ਼ਾਨੇ । ਕਰਮਿ—ਮਿਹਰ ਨਾਲ । ਪ੍ਰਭ—ਹੇ ਪ੍ਰਭੂ ! ਜੀਵਹਿ—ਆਤਮਕ ਜੀਵਨ ਹਾਸਲ ਕਰਦੇ ਹਨ {ਬਹੁ-ਵਚਨ} । ਕਮਲ ਪ੍ਰਗਾਸ—ਹਿਰਦਾ ਖਿੜ ਪੈਂਦਾ ਹੈ ।੪।

**ਅਰਥ** :—ਹੇ ਭਾਈ ! (ਮਨੁੱਖ ਵਾਸਤੇ) ਉਹ ਰੁੱਤ ਸੋਹਣੀ ਹੁੰਦੀ ਹੈ ਜਦੋਂ ਪਰਮਾਤਮਾ ਉਸ ਦੇ ਚਿੱਤ ਵਿਚ ਆ ਵੱਸਦਾ ਹੈ । ਗੁਰੂ ਦੀ ਸਰਨ ਤੋਂ ਬਿਨਾ (ਲੁਕਾਈ) ਵਿਲਕਦੀ ਦਿੱਸਦੀ ਹੈ । ਪਰਮਾਤਮਾ ਤੋਂ ਟੁੱਟਾ ਹੋਇਆ ਮਨੁੱਖ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਉਤੇ) ਪਾਰਬ੍ਰਹਮ ਪ੍ਰਭੂ ਨੇ ਮਿਹਰ ਕੀਤੀ, ਗੁਰੂ ਦੇ ਚਰਨ ਹਿਰਦੇ ਵਿਚ ਵਸਾਂਦਿਆਂ ਉਸ ਮਨੁੱਖ ਦਾ ਹਰੇਕ ਦੁੱਖ ਦੂਰ ਹੋ ਜਾਂਦਾ ਹੈ, ਉਸ ਦੀਆਂ ਸਾਰੀਆਂ ਮੁਰਾਦਾਂ ਉਸ ਦੇ ਸਾਰੇ ਕੰਮ ਸਿਰੇ ਚੜ੍ਹ

ਜਾਂਦੇ ਹਨ । ਹੇ ਭਾਈ ! ਨਾਨਕ (ਭੀ) ਉਸ ਪਰਮਾਤਮਾ ਦਾ ਨਾਮ ਜਪ ਕੇ ਆਤਮਕ ਜੀਵਨ ਪ੍ਰਾਪਤ ਕਰ ਰਿਹਾ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਅੰਦਰ ਪਰਮਾਤਮਾ ਦਾ ਨਾਮ-ਸਰਮਾਇਆ ਮੌਜੂਦ ਹੈ ਉਹ ਧਨ ਵਾਲੇ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਦੇ ਅੰਦਰੋਂ ਕਾਮ ਕ੍ਰੋਧ (ਆਦਿਕ ਵਿਕਾਰ) ਨਾਸ ਹੋ ਜਾਂਦੇ ਹਨ । ਉਹਨਾਂ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ, ਉਹ ਐਸਾ ਆਤਮਕ ਦਰਜਾ ਪ੍ਰਾਪਤ ਕਰ ਲੈਂਦੇ ਹਨ ਜਿੱਥੇ ਕੋਈ ਡਰ ਪੋਹ ਨਹੀਂ ਸਕਦਾ । ਹੇ ਭਾਈ ! ਗੁਰੂ ਨੂੰ ਮਿਲ ਕੇ ਨਾਨਕ ਨੇ (ਭੀ) ਉਸ ਖਸਮ-ਪ੍ਰਭੂ ਨੂੰ ਸਿਮਰਿਆ ਹੈ ।੨।

ਹੇ ਭਾਈ ! ਪਰਮਾਤਮਾ ਨੇ ਜਿਸ ਮਨੁੱਖ ਦਾ ਟਿਕਾਣਾ ਸਾਧ ਸੰਗਤਿ ਵਿਚ ਬਣਾ ਦਿੱਤਾ ਹੈ, ਪਰਮਾਤਮਾ ਦਾ ਨਾਮ ਜਪ ਜਪ ਕੇ ਉਸ ਦੀ ਹਰੇਕ ਆਸ ਪੂਰੀ ਹੋ ਜਾਂਦੀ ਹੈ । ਉਹ ਪ੍ਰਭੂ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ (ਹਰ ਥਾਂ) ਵਿਆਪਕ ਹੈ । ਗੁਰੂ ਨੂੰ ਮਿਲ ਕੇ ਨਾਨਕ ਨੇ (ਭੀ) ਉਸੇ ਦਾ ਸਿਮਰਨ ਕੀਤਾ ਹੈ ।੩।

ਹੇ ਭਾਈ ! ਇਹ ਹਰਿ-ਨਾਮ ਹੀ (ਸਿੱਧਾਂ ਦੀਆਂ) ਅੱਠ ਆਤਮਕ ਤਾਕਤਾਂ ਹੈ (ਕੁਬੇਰ ਦੇ) ਨੌ ਖ਼ਜ਼ਾਨੇ ਹੈ । ਜਿਸ ਮਨੁੱਖ ਨੂੰ ਪ੍ਰਭੂ ਇਹ ਨਾਮ ਦੇਂਦਾ ਹੈ ਉਸੇ ਨੂੰ ਉਸ ਦੀ ਮਿਹਰ ਨਾਲ ਮਿਲਦਾ ਹੈ । ਹੇ ਨਾਨਕ ! (ਆਖ—) ਹੇ ਪ੍ਰਭੂ ! ਤੇਰੇ ਦਾਸ (ਤੇਰਾ ਨਾਮ) ਜਪ ਜਪ ਕੇ ਆਤਮਕ ਜੀਵਨ ਹਾਸਲ ਕਰਦੇ ਹਨ, ਗੁਰੂ ਨੂੰ ਮਿਲ ਕੇ (ਨਾਮ ਦੀ ਬਰਕਤਿ ਨਾਲ ਉਹਨਾਂ ਦਾ) ਹਿਰਦਾ-ਕੌਲ ਖਿੜਿਆ ਰਹਿੰਦਾ ਹੈ ।੪।੧੩।

### ਬਸੰਤੁ ਮਹਲਾ ੫ ਘਰੁ ੧ ਇਕ ਤੁਕੇ

**ੴ ਸਤਿਗੁਰ ਪ੍ਰਸਾਦਿ ॥ ਸਗਲ ਇਛਾ ਜਪਿ ਪੁੰਨੀਆ ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥੧॥ ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥ ਜਿਤੁ ਰਵਿਐ ਸੁਖ ਸਹਜ ਭੋਗੁ ॥੧॥ ਰਹਾਉ ॥ ਕਰਿ ਕਿਰਪਾ ਨਦਰਿ ਨਿਹਾਲਿਆ ॥ ਅਪਣਾ ਦਾਸੁ ਆਪਿ ਸਮ੍ਾਲਿਆ ॥੨॥ ਸੇਜ ਸੁਹਾਵੀ ਰਸਿ ਬਨੀ ॥ ਆਇ ਮਿਲੇ ਪ੍ਰਭ ਸੁਖ ਧਨੀ ॥੩॥ ਮੇਰਾ ਗੁਣੁ ਅਵਗਣੁ ਨ ਬੀਚਾਰਿਆ ॥ ਪ੍ਰਭ ਨਾਨਕ ਚਰਣ ਪੂਜਾਰਿਆ ॥੪॥੧॥੧੪॥ {ਪੰਨਾ ੧੧੮੪}**

**ਪਦ ਅਰਥ** :—ਸਗਲ—ਸਾਰੀਆਂ । ਜਪਿ—(ਪ੍ਰਭੂ ਦਾ ਨਾਮ) ਜਪ ਕੇ । ਪੁੰਨੀਆ—ਪੂਰੀਆਂ ਹੋ ਜਾਂਦੀਆਂ ਹਨ । ਪ੍ਰਭਿ—ਪ੍ਰਭੂ ਨੇ । ਮੇਲੇ—ਮਿਲਾ ਲਏ । ਚਿਰੀ ਵਿਛੁੰਨਿਆ—ਚਿਰ ਦੇ ਵਿਛੁੜੇ ਹੋਇਆਂ ਨੂੰ ।੧।

ਰਵਹੁ—ਸਿਮਰੋ । ਗੋਬਿੰਦੈ—ਗੋਬਿੰਦ (ਦੇ ਨਾਮ) ਨੂੰ । ਰਵਣ ਜੋਗੁ—ਸਿਮਰਨ-ਜੋਗ ਨੂੰ । ਜਿਤੁ—ਜਿਸ ਦੀ ਰਾਹੀਂ । ਜਿਤੁ ਰਵਿਐ—ਜਿਸ ਦਾ ਸਿਮਰਨ ਕੀਤਿਆਂ, ਜੇ ਉਸ ਦਾ ਸਿਮਰਨ ਕੀਤਾ ਜਾਏ । ਸੁਖ ਸਹਜ ਭੋਗੁ—ਆਤਮਕ ਅਡੋਲਤਾ ਦੇ ਸੁਖਾਂ ਦਾ ਸੁਆਦ ।੧।ਰਹਾਉ।

ਕਰਿ—ਕਰ ਕੇ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਲਿਆ—ਤੱਕਿਆ, ਵੇਖਿਆ । ਸਮ੍ਾਲਿਆ—ਸੰਭਾਲ ਕੀਤੀ ।੨।

ਸੇਜ—ਹਿਰਦਾ-ਸੇਜ । ਸੁਹਾਵੀ—ਸੋਹਣੀ । ਰਸਿ—(ਮਿਲਾਪ ਦੇ) ਸੁਆਦ ਨਾਲ । ਸੁਖ ਧਨੀ—ਸੁਖਾਂ ਦੇ ਮਾਲਕ ।੩।

ਪੂਜਾਰਿਆ—ਪੁਜਾਰੀ ਬਣਾ ਲਿਆ ।੪।

**ਅਰਥ** :—ਹੇ ਭਾਈ ! ਤੁਸੀ ਸਿਮਰਨ-ਜੋਗ ਗੋਬਿੰਦ ਦਾ ਨਾਮ ਸਿਮਰਿਆ ਕਰੋ । ਜੇ (ਉਸ ਦਾ ਨਾਮ) ਸਿਮਰਿਆ ਜਾਏ, ਤਾਂ ਆਤਮਕ ਅਡੋਲਤਾ ਦੇ ਸੁਖਾਂ ਦਾ ਸੁਆਦ (ਪ੍ਰਾਪਤ ਹੁੰਦਾ ਹੈ) ।੧।ਰਹਾਉ।

ਹੇ ਭਾਈ ! (ਜਿਨ੍ਹਾਂ ਨੇ ਸਿਮਰਨ ਕੀਤਾ, ਉਹਨਾਂ) ਚਿਰ ਦੇ ਵਿਛੁੜੇ ਹੋਇਆਂ ਨੂੰ (ਭੀ) ਪ੍ਰਭੂ ਨੇ (ਆਪਣੇ ਚਰਨਾਂ ਦੇ ਨਾਲ) ਮਿਲਾ ਲਿਆ, (ਪਰਮਾਤਮਾ ਦਾ ਨਾਮ) ਜਪ ਕੇ ਉਹਨਾਂ ਦੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ ।੧।

ਹੇ ਭਾਈ ! ਪ੍ਰਭੂ ਨੇ ਆਪਣੇ ਦਾਸ ਦੀ (ਸਦਾ) ਆਪ ਸੰਭਾਲ ਕੀਤੀ ਹੈ । ਕਿਰਪਾ ਕਰ ਕੇ (ਪ੍ਰਭੂ ਨੇ ਆਪਣੇ ਦਾਸ ਨੂੰ ਸਦਾ) ਮਿਹਰ ਦੀ ਨਿਗਾਹ ਨਾਲ ਤੱਕਿਆ ਹੈ ।੨।

ਹੇ ਭਾਈ ! ਸੁਖਾਂ ਦੇ ਮਾਲਕ ਪ੍ਰਭੂ ਜੀ (ਜਿਸ ਮਨੁੱਖ ਨੂੰ) ਆ ਕੇ ਮਿਲ ਪੈਂਦੇ ਹਨ, (ਪ੍ਰਭੂ-ਮਿਲਾਪ ਦੇ) ਸੁਆਦ ਨਾਲ ਉਹਨਾਂ ਦੀ ਹਿਰਦਾ-ਸੇਜ ਸੋਹਣੀ ਬਣ ਜਾਂਦੀ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਪ੍ਰਭੂ ਨੇ ਮੇਰਾ ਕੋਈ ਗੁਣ ਨਹੀਂ ਵਿਚਾਰਿਆ, ਕੋਈ ਔਗੁਣ ਨਹੀਂ ਵਿਚਾਰਿਆ, (ਮਿਹਰ ਕਰ ਕੇ ਉਸ ਨੇ ਮੈਨੂੰ) ਆਪਣੇ ਚਰਨਾਂ ਦਾ ਪੁਜਾਰੀ ਬਣਾ ਲਿਆ ਹੈ ।੪।੧।੧੪।

**ਬਸੰਤੁ ਮਹਲਾ ੫ ॥ ਕਿਲਬਿਖ ਬਿਨਸੇ ਗਾਇ ਗੁਨਾ ॥ ਅਨਦਿਨ ਉਪਜੀ ਸਹਜ ਧੁਨਾ ॥੧॥ ਮਨੁ ਮਉਲਿਓ ਹਰਿ ਚਰਨ ਸੰਗਿ ॥ ਕਰਿ ਕਿਰਪਾ ਸਾਧੂ ਜਨ ਭੇਟੇ ਨਿਤ ਰਾਤੌ ਹਰਿ ਨਾਮ ਰੰਗਿ ॥੧॥ ਰਹਾਉ ॥ ਕਰਿ ਕਿਰਪਾ ਪ੍ਰਗਟੇ ਗੁੋਪਾਲ ॥ ਲੜਿ ਲਾਇ ਉਧਾਰੇ ਦੀਨ ਦਇਆਲ ॥੨॥ ਇਹੁ ਮਨੁ ਹੋਆ ਸਾਧ ਧੂਰਿ ॥ ਨਿਤ ਦੇਖੈ ਸੁਆਮੀ ਹਜੂਰਿ ॥੩॥ ਕਾਮ ਕ੍ਰੋਧ ਤ੍ਰਿਸਨਾ ਗਈ ॥ ਨਾਨਕ ਪ੍ਰਭ ਕਿਰਪਾ ਭਈ ॥੪॥੨॥੧੫॥ {ਪੰਨਾ ੧੧੯੪}**

**ਪਦ ਅਰਥ** :—ਕਿਲਬਿਖ—ਪਾਪ । ਗਾਇ—ਗਾ ਕੇ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜ ਧੁਨਾ—ਆਤਮਕ ਅਡੋਲਤਾ ਦੀ ਰੌ ।੧।

ਮਉਲਿਓ—ਖਿੜ ਪੈਂਦਾ ਹੈ । ਕਰਿ—ਕਰ ਕੇ । ਸਾਧੂ—ਗੁਰੂ । ਭੇਟੇ—ਮਿਲਾਂਦਾ ਹੈ । ਰਾਤੌ—ਰੰਗਿਆ ਰਹਿੰਦਾ ਹੈ । ਰੰਗਿ—ਰੰਗ ਵਿਚ ।੧।ਰਹਾਉ।

ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ ਹੈ 'ਗੋਪਾਲ' । ਇਥੇ 'ਗੁਪਾਲ' ਪੜ੍ਹਨਾ ਹੈ} । ਲੜਿ—ਪੱਲੇ ਨਾਲ । ਲਾਇ—ਲਾ ਕੇ । ਉਧਾਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।੨।

ਸਾਧ ਧੂਰਿ—ਗੁਰੂ ਦੇ ਚਰਨਾਂ ਦੀ ਧੂੜ । ਦੇਖੈ—ਵੇਖਦਾ ਹੈ {ਇਕ-ਵਚਨ} । ਹਜੂਰਿ—ਅੰਗ-ਸੰਗ, ਹਾਜ਼ਰ-ਨਾਜ਼ਰ ।੩।

ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਪਰਮਾਤਮਾ ਮਿਹਰ ਕਰ ਕੇ ਜਿਸ ਸੇਵਕ ਨੂੰ ਗੁਰੂ ਮਿਲਾਂਦਾ ਹੈ, ਉਹ ਸੇਵਕ ਸਦਾ ਹਰਿ-ਨਾਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਉਸ ਸੇਵਕ ਦਾ ਮਨ ਪ੍ਰਭੂ ਦੇ ਚਰਨਾਂ ਵਿਚ (ਜੁੜ ਕੇ) ਆਤਮਕ ਜੀਵਨ ਵਾਲਾ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਕੋਈ ਭੀ ਮਨੁੱਖ ਹੋਵੇ, ਪਰਮਾਤਮਾ ਦੇ) ਗੁਣ ਗਾ ਕੇ ਉਸ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਉਸ ਦੇ ਅੰਦਰ ਹਰ ਵੇਲੇ ਆਤਮਕ ਅਡੋਲਤਾ ਦੀ ਰੌ ਪੈਦਾ ਹੋਈ ਰਹਿੰਦੀ ਹੈ ।੧।

ਹੇ ਭਾਈ ! ਮਿਹਰ ਕਰ ਕੇ ਗੋਪਾਲ-ਪ੍ਰਭੂ (ਜਿਸ ਮਨੁੱਖ ਦੇ ਹਿਰਦੇ ਵਿਚ) ਪਰਗਟ ਹੁੰਦਾ ਹੈ, ਦੀਨਾਂ ਉਤੇ ਦਇਆ ਕਰਨ ਵਾਲਾ ਪ੍ਰਭੂ ਉਸ ਨੂੰ ਆਪਣੇ ਲੜ ਲਾ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਦਾ ਇਹ ਮਨ ਗੁਰੂ ਦੇ ਚਰਨਾਂ ਦੀ ਧੂੜ ਬਣਦਾ ਹੈ, ਉਹ ਮਨੁੱਖ ਸੁਆਮੀ-ਪ੍ਰਭੂ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਹੁੰਦੀ ਹੈ (ਉਸ ਦੇ ਅੰਦਰੋਂ) ਕਾਮ ਕ੍ਰੋਧ ਤ੍ਰਿਸ਼ਨਾ (ਆਦਿਕ ਵਿਕਾਰ) ਦੂਰ ਹੋ ਜਾਂਦੇ ਹਨ ।੪।੨।੧੫।

**ਬਸੰਤੁ ਮਹਲਾ ੫ ॥ ਰੋਗ ਮਿਟਾਏ ਪ੍ਰਭੂ ਆਪਿ ॥ ਬਾਲਕ ਰਾਖੇ ਅਪਨੇ ਕਰ ਥਾਪਿ ॥੧॥ ਸਾਂਤਿ ਸਹਜ ਗ੍ਰਿਹਿ ਸਦ ਬਸੰਤੁ ॥ ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ ॥੧॥ ਰਹਾਉ ॥ ਸੋਗ ਸੰਤਾਪ ਕਟੇ ਪ੍ਰਭਿ ਆਪਿ ॥ ਗੁਰ ਅਪੁਨੇ ਕਉ ਨਿਤ ਨਿਤ ਜਾਪਿ ॥੨॥ ਜੋ ਜਨੁ ਤੇਰਾ ਜਪੇ ਨਾਉ ॥ ਸਭਿ ਫਲ ਪਾਏ ਨਿਹਚਲ ਗੁਣ ਗਾਉ ॥੩॥ ਨਾਨਕ ਭਗਤਾ ਭਲੀ ਰੀਤਿ ॥ ਸੁਖਦਾਤਾ ਜਪਦੇ ਨੀਤ ਨੀਤਿ ॥੪॥੩॥੧੬॥ {ਪੰਨਾ ੧੧੮੪}**

**ਪਦ ਅਰਥ** :—ਮਿਟਾਏ—ਮਿਟਾਂਦਾ ਹੈ । ਬਾਲਕ—{ਬਹੁ-ਵਚਨ} ਬੱਚਿਆਂ ਨੂੰ । ਰਾਖੇ—ਰੱਖਦਾ ਹੈ, ਰਾਖੀ ਕਰਦਾ ਹੈ । ਕਰ—ਹੱਥ {ਬਹੁ-ਵਚਨ} । ਥਾਪਿ—ਥਾਪ ਕੇ, ਥਾਪਣਾ ਦੇ ਕੇ । ਕਰ ਥਾਪਿ—ਹੱਥਾਂ ਨਾਲ ਥਾਪਣਾ ਦੇ ਕੇ ।੧।

ਸਹਜ—ਆਤਮਕ ਅਡੋਲਤਾ । ਗ੍ਰਿਹਿ—(ਹਿਰਦੇ-) ਘਰ ਵਿਚ । ਸਦ ਬਸੰਤੁ—ਸਦਾ ਕਾਇਮ ਰਹਿਣ ਵਾਲਾ ਖਿੜਾਉ । ਕਲਿਆਣ ਰੂਪ ਹਰਿ ਮੰਤੁ—ਸੁਖ-ਸਰੂਪ ਪਰਮਾਤਮਾ ਦਾ ਨਾਮ-ਮੰਤ੍ਰ । ਜਪਿ—ਜਪ ਕੇ ।੧।ਰਹਾਉ।

ਸੋਗ—ਚਿੰਤਾ-ਫ਼ਿਕਰ । ਸੰਤਾਪ—ਦੁੱਖ-ਕਲੇਸ਼ । ਪ੍ਰਭਿ—ਪ੍ਰਭੂ ਨੇ । ਕਉ—ਨੂੰ । ਜਾਪਿ—ਜਪਿਆ ਕਰ ।੨।

ਜਪੇ—ਜਪਦਾ ਹੈ, ਜਪੈ । ਸਭਿ—ਸਾਰੇ । ਨਿਹਚਲ ਗੁਣ ਗਾਉ—ਸਦਾ ਕਾਇਮ ਰਹਿਣ ਵਾਲੇ ਗੁਣਾਂ ਦਾ ਗਾਇਨ (ਕਰ ਕੇ) ।੩।

ਰੀਤਿ—ਮਰਯਾਦਾ ।੪।

**ਅਰਥ** :—ਹੇ ਭਾਈ ! (ਜਿਹੜੇ ਮਨੁੱਖ) ਪੂਰੇ ਗੁਰੂ ਦੀ ਸਰਨ ਆਉਂਦੇ ਹਨ, ਸੁਖ-ਸਰੂਪ ਪਰਮਾਤਮਾ ਦਾ ਨਾਮ-ਮੰਤ੍ਰ ਜਪ ਕੇ (ਉਹਨਾਂ ਦੇ ਹਿਰਦੇ-) ਘਰ ਵਿਚ ਆਤਮਕ ਅਡੋਲਤਾ ਵਾਲੀ ਸ਼ਾਂਤੀ ਬਣੀ ਰਹਿੰਦੀ ਹੈ, ਸਦਾ ਕਾਇਮ ਰਹਿਣ ਵਾਲਾ ਖਿੜਾਉ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਜਿਹੜੇ ਮਨੁੱਖ ਪੂਰੇ ਗੁਰੂ ਦੀ ਸਰਨ ਆਉਂਦੇ ਹਨ) ਪਰਮਾਤਮਾ ਆਪ (ਉਹਨਾਂ ਦੇ ਸਾਰੇ) ਰੋਗ ਮਿਟਾ ਦੇਂਦਾ ਹੈ, ਉਹਨਾਂ ਬੱਚਿਆਂ ਨੂੰ ਆਪਣੇ ਹੱਥਾਂ ਨਾਲ ਥਾਪਣਾ ਦੇ ਕੇ ਉਹਨਾਂ ਦੀ ਰੱਖਿਆ ਕਰਦਾ ਹੈ (ਜਿਵੇਂ ਮਾਪੇ ਆਪਣੇ ਬੱਚਿਆਂ ਦੀ ਸੰਭਾਲ ਕਰਦੇ ਹਨ) ।੧।

ਹੇ ਭਾਈ ! (ਜਿਹੜੇ ਮਨੁੱਖ ਪੂਰੇ ਗੁਰੂ ਦੀ ਸਰਨ ਆ ਗਏ) ਪ੍ਰਭੂ ਨੇ ਆਪ (ਉਹਨਾਂ ਦੇ ਸਾਰੇ) ਚਿੰਤਾ-ਫ਼ਿਕਰ ਅਤੇ ਦੁੱਖ-ਕਲੇਸ਼ ਮਿਟਾ ਦਿੱਤੇ । ਹੇ ਭਾਈ ! ਤੂੰ ਭੀ ਸਦਾ ਹੀ ਸਦਾ ਹੀ ਆਪਣੇ ਗੁਰੂ ਨੂੰ ਯਾਦ ਕਰਦਾ ਰਹੁ ।੨।

ਹੇ ਪ੍ਰਭੂ ! ਜਿਹੜਾ ਮਨੁੱਖ ਤੇਰਾ ਨਾਮ ਜਪਦਾ ਹੈ, ਉਹ ਮਨੁੱਖ ਤੇਰੇ ਸਦਾ ਕਾਇਮ ਰਹਿਣ ਵਾਲੇ ਗੁਣਾਂ ਦਾ ਗਾਇਨ ਕਰ ਕੇ ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ ।੩।

ਹੇ ਨਾਨਕ ! ਭਗਤ ਜਨਾਂ ਦੀ ਇਹ ਸੋਹਣੀ ਜੀਵਨ-ਮਰਯਾਦਾ ਹੈ, ਕਿ ਉਹ ਸਦਾ ਹੀ ਸੁਖਾਂ ਦੇ ਦੇਣ ਵਾਲੇ ਪਰਮਾਤਮਾ ਦਾ ਨਾਮ ਜਪਦੇ ਰਹਿੰਦੇ ਹਨ ।੪।੩।੧੬।

**ਬਸੰਤੁ ਮਹਲਾ ੫ ॥ ਹੁਕਮੁ ਕਰਿ ਕੀਨ੍ਹੇ ਨਿਹਾਲ ॥ ਅਪਨੇ ਸੇਵਕ ਕਉ ਭਇਆ ਦਇਆਲੁ ॥੧॥ ਗੁਰਿ ਪੂਰੈ ਸਭੁ ਪੂਰਾ ਕੀਆ ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥੧॥ ਰਹਾਉ ॥ ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ ॥ ਬਾਹ ਪਕਰਿ ਭਵਜਲੁ ਨਿਸਤਾਰਿਓ ॥੨॥ ਪ੍ਰਭਿ ਕਾਟਿ ਮੈਲੁ ਨਿਰਮਲ ਕਰੇ ॥ ਗੁਰ ਪੂਰੇ ਕੀ ਸਰਣੀ ਪਰੇ ॥੩॥ ਆਪਿ ਕਰਹਿ ਆਪਿ ਕਰਣੈਹਾਰੇ ॥ ਕਰਿ ਕਿਰਪਾ ਨਾਨਕ ਉਧਾਰੇ ॥੪॥੪॥੧੭॥ {ਪੰਨਾ ੧੧੮੪-੧੧੮੫}**

**ਪਦ ਅਰਥ** :—ਹੁਕਮੁ ਕਰਿ—ਹੁਕਮ ਦੇ ਕੇ । ਨਿਹਾਲ—ਪ੍ਰਸੰਨ-ਚਿੱਤ । ਸੇਵਕ ਕਉ—ਸੇਵਕਾਂ ਉਤੇ । ਦਇਆਲੁ—ਦਇਆਵਾਨ ।੧।

ਗੁਰਿ ਪੂਰੈ—ਪੂਰੇ ਗੁਰੂ ਨੇ । ਸਭੁ—ਹਰੇਕ ਕੰਮ । ਪੂਰਾ ਕੀਆ—ਸਿਰੇ ਚਾੜ੍ਹ ਦਿੱਤਾ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ । ਰਿਦ ਮਹਿ—ਹਿਰਦੇ ਵਿਚ ।੧।ਰਹਾਉ।

ਕਰਮੁ—ਚੰਗਾ ਕੰਮ । ਪਕਰਿ—ਫੜ ਕੇ । ਭਵਜਲੁ—ਸੰਸਾਰ-ਸਮੁੰਦਰ । ਨਿਸਤਾਰਿਓ—ਪਾਰ ਲੰਘਾ ਦਿੱਤਾ ।੨।

ਪ੍ਰਭਿ—ਪ੍ਰਭੂ ਨੇ । ਕਾਟਿ—ਕੱਟ ਕੇ, ਦੂਰ ਕਰ ਕੇ ।੩।

ਕਰਹਿ—ਤੂੰ ਕਰਦਾ ਹੈਂ, ਕਰਹਿਂ । ਕਰਣੈਹਾਰੇ—ਹੇ ਸਭ ਕੁਝ ਕਰ ਸਕਣ ਵਾਲੇ ਪ੍ਰਭੂ ! ਕਰਿ—ਕਰ ਕੇ । ਉਧਾਰੇ—ਉਧਾਰਿ, ਪਾਰ ਲੰਘਾ ਲੈ ।੪।

**ਅਰਥ** :—ਹੇ ਭਾਈ ! ਪੂਰੇ ਗੁਰੂ ਨੇ ਆਤਮਕ ਜੀਵਨ ਦੇਣ ਵਾਲਾ ਹਰਿ ਨਾਮ (ਜਿਸ ਮਨੁੱਖ ਦੇ) ਹਿਰਦੇ ਵਿਚ ਵਸਾ ਦਿੱਤਾ, (ਉਸ ਮਨੁੱਖ ਦਾ ਉਸ ਨੇ) ਹਰੇਕ ਕੰਮ ਸਿਰੇ ਚਾੜ੍ਹ ਦਿੱਤਾ (ਉਸ ਦਾ ਸਾਰਾ ਜੀਵਨ ਸਫਲ ਕਰ ਦਿੱਤਾ) ।੧।ਰਹਾਉ।

ਹੇ ਭਾਈ ! ਪਰਮਾਤਮਾ ਆਪਣੇ ਸੇਵਕਾਂ ਉੱਤੇ (ਸਦਾ) ਦਇਆਵਾਨ ਹੁੰਦਾ ਹੈ, ਆਪਣੇ ਹੁਕਮ ਅਨੁਸਾਰ ਉਹਨਾਂ ਨੂੰ ਪ੍ਰਸੰਨ-ਚਿੱਤ ਰੱਖਦਾ ਹੈ ।੧।

ਹੇ ਭਾਈ ! (ਗੁਰੂ ਨੇ) ਮੇਰਾ (ਭੀ) ਕੋਈ (ਚੰਗਾ) ਕਰਮ ਨਹੀਂ ਵਿਚਾਰਿਆ ਮੇਰਾ ਕੋਈ ਧਰਮ ਨਹੀਂ ਵਿਚਾਰਿਆ, ਬਾਹੋਂ ਫੜ ਕੇ ਉਸ ਨੇ (ਮੈਨੂੰ) ਸੰਸਾਰ-ਸਮੁੰਦਰ (ਦੇ ਵਿਕਾਰਾਂ) ਤੋਂ ਪਾਰ ਲੰਘਾ ਦਿੱਤਾ ਹੈ ।੨।

ਹੇ ਭਾਈ ! ਜਿਹੜੇ ਭੀ ਮਨੁੱਖ ਪੂਰੇ ਗੁਰੂ ਦੀ ਸਰਨ ਪੈ ਗਏ, ਪਰਮਾਤਮਾ ਨੇ (ਆਪ ਉਹਨਾਂ ਦੇ ਅੰਦਰੋਂ ਵਿਕਾਰਾਂ ਦੀ) ਮੈਲ ਕੱਟ ਕੇ ਉਹਨਾਂ ਨੂੰ ਪਵਿੱਤਰ ਜੀਵਨ ਵਾਲਾ ਬਣਾ ਲਿਆ ।੩।

ਹੇ ਸਭ ਕੁਝ ਕਰ ਸਕਣ ਵਾਲੇ ਪ੍ਰਭੂ ! ਤੂੰ ਸਭ ਕੁਝ ਆਪ ਹੀ ਕਰ ਰਿਹਾ ਹੈਂ । ਮਿਹਰ ਕਰ ਕੇ (ਮੈਨੂੰ) ਨਾਨਕ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ ।੪।੪।੧੭।

**ਬਸੰਤੁ ਮਹਲਾ ੫**

**੧ੴ ਸਤਿਗੁਰ ਪ੍ਰਸਾਦਿ ॥ ਦੇਖੁ ਫੂਲ ਫੂਲ ਫੂਲੇ ॥ ਅਹੰ ਤਿਆਗਿ ਤਿਆਗੇ ॥ ਚਰਨ ਕਮਲ ਪਾਗੇ ॥ ਤੁਮ ਮਿਲਹੁ ਪ੍ਰਭ ਸਭਾਗੇ ॥ ਹਰਿ ਚੇਤਿ ਮਨ ਮੇਰੇ ॥ ਰਹਾਉ ॥ ਸਘਨ ਬਾਸੁ ਕੂਲੇ ॥ ਇਕਿ ਰਹੇ ਸੂਕਿ ਕਠੂਲੇ ॥ ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥੧॥ ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥ ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥ ਗੁਰ ਮਿਲੇ ਹਰਿ ਪਾਏ ॥ ਜਿਸੁ ਮਸਤਕਿ ਹੈ ਲੇਖਾ ॥ ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥੨॥੧੮॥ {ਪੰਨਾ ੧੧੮੫}**

**ਪਦ ਅਰਥ** :—ਦੇਖੁ—(ਅੰਦਰ ਝਾਤੀ ਮਾਰ ਕੇ) ਵੇਖ । ਫੂਲ ਫੂਲ ਫੂਲੇ—ਫੁੱਲ ਹੀ ਫੁੱਲ ਖਿੜੇ ਹੋਏ ਹਨ, ਖਿੜਾਉ ਹੀ ਖਿੜਾਉ ਹੈ । ਅਹੰ—ਹਉਮੈ । ਤਿਆਗਿ—ਤਿਆਗ ਕੇ । ਪਾਗੇ—ਚੰਬੜਿਆ ਰਹੁ । ਸਭਾਗੇ—ਹੇ ਭਾਗਾਂ ਵਾਲੇ (ਮਨ) ! ਮਨ—ਹੇ ਮਨ ! ।੧।ਰਹਾਉ।

ਸਘਨ—ਸੰਘਣੀ ਛਾਂ ਵਾਲੇ । ਬਾਸੁ—ਸੁਗੰਧੀ । ਕੂਲੇ—ਨਰਮ, ਕੋਮਲ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਰਹੇ ਸੂਕਿ—ਸੁੱਕੇ ਰਹਿੰਦੇ ਹਨ । ਕਠੂਲੇ—(ਸੁੱਕੀ) ਕਾਠ ਵਰਗੇ ਕਰੜੇ । ਬਸੰਤ ਰੁਤਿ—ਖੇੜੇ ਦੀ ਰੁਤ, ਮਨੁੱਖਾ ਜਨਮ ਜਿਸ ਵਿਚ ਆਤਮਕ ਜੀਵਨ ਦਾ ਖਿੜਾਉ ਪ੍ਰਾਪਤ ਕੀਤਾ ਜਾ ਸਕਦਾ ਹੈ । ਪਰਫੂਲਤਾ ਰਹੇ—(ਜਿਹੜਾ ਮਨੁੱਖ ਨਾਮ ਜਪਦਾ ਹੈ ਉਹ) ਖਿੜਿਆ ਰਹਿੰਦਾ ਹੈ ।੧।

ਅਬ—ਹੁਣ, ਮਨੁੱਖਾ ਜੀਵਨ ਮਿਲਣ ਤੇ । ਕਲੂ—ਕਾਲੁ, ਸਮਾ, ਨਾਮ ਬੀਜਣ ਦਾ ਸਮਾ । ਰੇ—ਹੇ ਭਾਈ ! ਅਨ—{ਅੰਯ} ਕੋਈ ਹੋਰ । ਅਨ ਰੂਤਿ ਨਾਹੀ—(ਮਨੁੱਖਾ ਜਨਮ ਤੋਂ ਬਿਨਾ ਨਾਮ ਬੀਜਣ ਦਾ) ਕੋਈ ਹੋਰ ਸਮਾ ਨਹੀਂ । ਮਤੁ—ਮਤਾਂ । ਭਰਮਿ—(ਮਾਇਆ ਦੀ) ਭਟਕਣਾ ਵਿਚ ਪੈ ਕੇ । ਮਤੁ ਭੂਲਹੁ—ਮਤਾਂ ਕੁਰਾਹੇ ਪੈ ਜਾਓ, ਕੁਰਾਹੇ ਨਾਹ ਪੈ ਜਾਣਾ । ਗੁਰ ਮਿਲੇ—ਗੁਰ ਮਿਲਿ, ਗੁਰੂ ਨੂੰ ਮਿਲ ਕੇ (ਹੀ) । ਜਿਸੁ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉੱਤੇ । ਲੇਖਾ—(ਨਾਮ ਦੀ ਪ੍ਰਾਪਤੀ ਦਾ) ਲੇਖ । ਮਨ—ਹੇ ਮਨ ! ਕਹੇ—ਉਚਾਰਦਾ ਹੈ ।੨।

**ਅਰਥ** :—ਹੇ ਮੇਰੇ ਮਨ ! (ਆਪਣੇ ਅੰਦਰੋਂ) ਹਉਮੈ ਦੂਰ ਕਰ, ਹਉਮੈ ਦੂਰ ਕਰ, (ਫਿਰ) ਵੇਖ (ਤੇਰੇ ਅੰਦਰ) ਫੁੱਲ ਹੀ ਫੁੱਲ ਖਿੜੇ ਹੋਏ ਹਨ (ਤੇਰੇ ਅੰਦਰ ਆਤਮਕ ਖਿੜਾਉ ਹੈ) । ਹੇ ਭਾਗਾਂ ਵਾਲੇ ਮਨ ! ਪ੍ਰਭੂ ਦੇ ਸੋਹਣੇ ਚਰਨਾਂ ਨਾਲ ਚੰਬੜਿਆ ਰਹੁ, ਪ੍ਰਭੂ ਨਾਲ ਜੁੜਿਆ ਰਹੁ । ਹੇ ਮੇਰੇ ਮਨ ! ਪਰਮਾਤਮਾ ਨੂੰ ਯਾਦ ਕਰਦਾ ਰਹੁ ।ਰਹਾਉ।

ਹੇ ਮੇਰੇ ਮਨ ! ਜਦੋਂ ਬਸੰਤ ਦਾ ਸਮਾ ਆਉਂਦਾ ਹੈ, (ਤਦੋਂ ਰੁੱਖ ਤਰਾਵਤ ਨਾਲ) ਸੰਘਣੀ ਛਾਂ ਵਾਲੇ, ਸੁਗੰਧੀ ਵਾਲੇ ਅਤੇ ਨਰਮ ਹੋ ਜਾਂਦੇ ਹਨ, ਪਰ ਕਈ ਰੁੱਖ ਐਸੇ ਹੁੰਦੇ ਹਨ ਜੋ (ਬਸੰਤ ਆਉਣ ਤੇ ਭੀ) ਸੁੱਕੇ ਰਹਿੰਦੇ ਹਨ, ਤੇ, ਸੁੱਕੇ ਕਾਠ ਵਰਗੇ ਕਰੜੇ ਰਹਿੰਦੇ ਹਨ (ਇਸ ਤਰ੍ਹਾਂ, ਹੇ ਮਨ ! ਭਾਵੇਂ ਆਤਮਕ ਜੀਵਨ ਦਾ ਖਿੜਾਉ ਪ੍ਰਾਪਤ ਕਰ ਸਕਣ ਵਾਲੀ ਮਨੁੱਖਾ ਜੀਵਨ ਦੀ ਰੁੱਤ ਤੇਰੇ ਉੱਤੇ ਆਈ ਹੈ, ਫਿਰ ਭੀ ਜਿਹੜਾ ਭਾਗਾਂ ਵਾਲਾ ਮਨੁੱਖ ਹਰਿ-ਨਾਮ ਜਪਦਾ ਹੈ, ਉਹ ਹੀ) ਖਿੜਿਆ ਰਹਿ ਸਕਦਾ ਹੈ ।੧।

ਹੇ ਮੇਰੇ ਮਨ ! ਹੁਣ ਮਨੁੱਖਾ ਜਨਮ ਮਿਲਣ ਤੇ (ਨਾਮ ਬੀਜਣ ਦਾ) ਸਮਾ ਤੈਨੂੰ ਮਿਲਿਆ ਹੈ । (ਆਪਣੀ ਹਿਰਦੇ ਦੀ ਪੈਲੀ ਵਿਚ) ਸਿਰਫ਼ ਹਰਿ-ਨਾਮ ਬੀਜ, ਸਿਰਫ਼ ਹਰਿ-ਨਾਮ ਬੀਜ । (ਮਨੁੱਖਾ ਜੀਵਨ ਤੋਂ ਬਿਨਾ) ਕਿਸੇ ਹੋਰ ਜਨਮ ਵਿਚ ਪਰਮਾਤਮਾ ਦਾ ਨਾਮ ਨਹੀਂ ਬੀਜਿਆ ਜਾ ਸਕੇਗਾ, ਨਹੀਂ ਬੀਜਿਆ ਜਾ ਸਕੇਗਾ । ਹੇ ਮੇਰੇ ਮਨ ! ਵੇਖੀਂ, (ਮਾਇਆ ਦੀ) ਭੱਜ-ਦੌੜ ਵਿਚ ਪੈ ਕੇ ਕਿਤੇ ਕੁਰਾਹੇ ਨਾਹ ਪੈ ਜਾਈਂ । ਹੇ ਮਨ ! (ਇਹ ਮਨੁੱਖਾ ਜਨਮ ਹੀ) ਨਾਮ ਬੀਜਣ ਦਾ ਸਮਾ ਹੈ । (ਪਰ, ਹੇ ਮਨ !) ਗੁਰੂ ਨੂੰ ਮਿਲ ਕੇ ਹੀ ਹਰਿ-ਨਾਮ ਪ੍ਰਾਪਤ ਕੀਤਾ ਜਾ

ਸਕਦਾ ਹੈ । ਹੇ ਨਾਨਕ ! ਜਿਸ ਮਨੁੱਖ ਦੇ ਮੱਥੇ ਉਤੇ (ਧੁਰੋਂ ਨਾਮ ਦੀ ਪ੍ਰਾਪਤੀ ਦਾ) ਲੇਖ ਉੱਘੜਦਾ ਹੈ ਉਹ ਮਨੁੱਖ ਹੀ ਸਦਾ ਪਰਮਾਤਮਾ ਦੇ ਗੁਣ ਉਚਾਰਦਾ ਹੈ ।੨।੧੮।

**ਬਸੰਤੁ ਮਹਲਾ ੫ ਘਰੁ ੨ ਹਿੰਡੋਲ**

**ੴ ਸਤਿਗੁਰ ਪ੍ਰਸਾਦਿ ॥ ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥ ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥ ਇਨ੍ ਬਿਧਿ ਪਾਸਾ ਢਾਲਹੁ ਬੀਰ ॥ ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥੧॥ ਰਹਾਉ ॥ ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ ॥ ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥ ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥ ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥੩॥ ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ ॥ ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ ਸੋ ਜਿਣਿ ਬਾਜੀ ਘਰਿ ਆਇਆ ॥੪॥੧॥੧੯॥ {ਪੰਨਾ ੧੧੮੫}**

**ਪਦ ਅਰਥ** :—ਹੋਇ ਇਕਤ੍ਰ—(ਸਾਧ ਸੰਗਤਿ ਵਿਚ) ਇਕੱਠੇ ਹੋ ਕੇ । ਭਾਈ—ਹੇ ਭਾਈ ! ਦੁਬਿਧਾ—ਮੇਰ-ਤੇਰ, ਵਿਤਕਰੇ । ਲਿਵ ਲਾਇ—(ਪ੍ਰਭੂ-ਚਰਨਾਂ ਵਿਚ) ਸੁਰਤੀ ਜੋੜ ਕੇ । ਜੋੜੀ—ਜੋਟੀਦਾਰ, ਸਾਥੀ । ਹੋਵਹੁ ਜੋੜੀ—ਸਾਥੀ ਬਣੋ । ਹਰਿ ਨਾਮੈ ਕੇ ਜੋੜੀ—ਹਰਿ-ਨਾਮ-ਸਿਮਰਨ ਦਾ ਚੌਪੜ ਖੇਡਣ ਵਾਲੇ ਸਾਥੀ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਸਫਾ ਵਿਛਾਇ—ਸਫਾ ਵਿਛਾ ਕੇ, ਚੌਪੜ ਵਾਲਾ ਕੱਪੜਾ ਵਿਛਾ ਕੇ । ਗੁਰਮੁਖਿ ਸਫਾ ਵਿਛਾਇ—ਗੁਰੂ ਦੀ ਸਰਨ ਪਏ ਰਹਿਣਾ—ਇਹ ਕਪੜਾ ਵਿਛਾ ਕੇ । ਬੈਸਹੁ—ਬੈਠੋ ।੧।

ਇਨ ਬਿਧਿ—ਇਸ ਤਰੀਕੇ ਨਾਲ । ਪਾਸਾ ਢਾਲਹੁ—ਪਾਸਾ ਸੁੱਟੋ । ਅੰਤ ਕਾਲਿ—ਅਖ਼ੀਰਲੇ ਵਕਤ । ਪੀਰ—ਪੀੜ ।੧।ਰਹਾਉ।

ਕਰਮ ਧਰਮ—ਧਰਮ ਦੇ ਕਰਮ, ਨੇਕ ਕੰਮ । ਸਾਜਹੁ—ਬਣਾਓ । ਸਤੁ—ਉੱਚਾ ਆਚਰਨ । ਸਾਰੀ—ਨਰਦ । ਐਸੀ—ਅਜਿਹੀ ।੨।

ਉਠਿ—ਉੱਠ ਕੇ । ਪਰਭਾਤੇ—ਅੰਮ੍ਰਿਤ ਵੇਲੇ । ਇਸਨਾਨੁ—ਹਰਿ-ਨਾਮ ਵਿਚ ਆਤਮਕ ਇਸ਼ਨਾਨ । ਸੋਏ—ਸੁੱਤੇ ਹੋਏ ਭੀ । ਬਿਖੜੇ—ਔਖੇ । ਲੰਘਾਵੈ—ਪਾਰ ਲੰਘਾਂਦਾ ਹੈ, ਜਿਤਾਂਦਾ ਹੈ । ਸਹਜ—ਆਤਮਕ ਅਡੋਲਤਾ । ਸੇਤੀ—ਨਾਲ । ਘਰਿ—ਸ੍ਵੈ-ਸਰੂਪ ਵਿਚ, ਪ੍ਰਭੂ-ਚਰਨਾਂ ਵਿਚ ।੩।

ਆਪੇ—ਆਪ ਹੀ । ਖੇਲੈ—ਜਗਤ-ਖੇਡ ਖੇਡਦਾ ਹੈ । ਰਚਨੁ ਰਚਾਇਆ—ਰਚਨਾ ਰਚੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜਿਣਿ—ਜਿੱਤ ਕੇ ।੪।

**ਅਰਥ** :—ਹੇ ਵੀਰ ! ਗੁਰੂ ਦੀ ਸਰਨ ਪੈ ਕੇ ਦਿਨ ਰਾਤ ਪਰਮਾਤਮਾ ਦਾ ਨਾਮ ਜਪਿਆ ਕਰੋ, ਇਸ ਤਰ੍ਹਾਂ (ਇਸ ਜੀਵਨ-ਖੇਡ ਵਿਚ) ਦਾਅ ਚਲਾਵੋ (ਪਾਸਾ ਸੁੱਟੋ) । (ਜੇ ਇਸ ਤਰ੍ਹਾਂ ਇਹ ਖੇਡ ਖੇਡਦੇ ਰਹੋਗੇ ਤਾਂ) ਜ਼ਿੰਦਗੀ ਦੇ ਅਖ਼ੀਰਲੇ ਸਮੇ (ਜਮਾਂ ਦਾ) ਦੁੱਖ ਨਹੀਂ ਲੱਗੇਗਾ ।੧।ਰਹਾਉ।

ਹੇ ਮੇਰੇ ਵੀਰ ! ਇਕੱਠੇ ਹੋ ਕੇ ਸਾਧ ਸੰਗਤਿ ਵਿਚ ਬੈਠਿਆ ਕਰੋ, (ਉਥੇ ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜ ਕੇ (ਆਪਣੇ ਮਨ ਵਿਚੋਂ) ਮੇਰ-ਤੇਰ ਮਿਟਾਇਆ ਕਰੋ । ਗੁਰੂ ਦੀ ਸਰਨ ਪਏ ਰਹਿਣਾ—ਇਹ ਚੌਪੜ ਦਾ ਕੱਪੜਾ ਵਿਛਾ ਕੇ ਮਨ ਨੂੰ ਟਿਕਾਇਆ ਕਰੋ, (ਅਤੇ ਸਾਧ ਸੰਗਤਿ ਵਿਚ) ਹਰਿ-ਨਾਮ-ਸਿਮਰਨ ਦਾ ਚੌਪੜ ਖੇਡਣ ਵਾਲੇ ਸਾਥੀ ਬਣਿਆ ਕਰੋ ।੧।

ਹੇ ਮੇਰੇ ਵੀਰ ! ਨੇਕ ਕੰਮ ਕਰਨ ਨੂੰ ਤੁਸੀ ਚੌਪੜ ਦੀ ਖੇਡ ਬਣਾਵੋ, ਉੱਚੇ ਆਚਰਨ ਨੂੰ ਨਰਦ ਬਣਾਵੋ । (ਇਸ ਨਰਦ ਦੀ ਬਰਕਤਿ ਨਾਲ) ਤੁਸੀ (ਆਪਣੇ ਅੰਦਰੋਂ) ਕਾਮ ਨੂੰ ਕ੍ਰੋਧ ਨੂੰ ਲੋਭ ਨੂੰ ਅਤੇ ਮੋਹ ਨੂੰ ਵੱਸ ਵਿਚ ਕਰੋ । ਹੇ ਵੀਰ ! ਇਹੋ ਜਿਹੀ ਖੇਡ ਪਰਮਾਤਮਾ ਨੂੰ ਪਿਆਰੀ ਲੱਗਦੀ ਹੈ (ਪਸੰਦ ਆਉਂਦੀ ਹੈ) ।੨।

ਹੇ ਮੇਰੇ ਵੀਰ ! ਅੰਮ੍ਰਿਤ ਵੇਲੇ ਉੱਠ ਕੇ (ਨਾਮ-ਜਲ ਵਿਚ) ਚੁੱਭੀ ਲਾਇਆ ਕਰੋ, ਸੁੱਤੇ ਹੋਏ ਭੀ ਪਰਮਾਤਮਾ ਦੇ ਆਰਾਧਨ ਵਿਚ ਜੁੜੇ ਰਹੋ । (ਜਿਹੜੇ ਮਨੁੱਖ ਇਹ ਉੱਦਮ ਕਰਦੇ ਹਨ ਉਹਨਾਂ ਨੂੰ) ਪਿਆਰਾ ਗੁਰੂ (ਕਾਮਾਦਿਕਾਂ ਦੇ ਟਾਕਰੇ ਤੇ) ਔਖੇ ਦਾਅ ਤੋਂ ਕਾਮਯਾਬ ਕਰ ਦੇਂਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਦੇ ਸੁਖ-ਆਨੰਦ ਨਾਲ ਪ੍ਰਭੂ-ਚਰਨਾਂ ਵਿਚ ਟਿਕੇ ਰਹਿੰਦੇ ਹਨ ।੩।

ਹੇ ਦਾਸ ਨਾਨਕ ! (ਆਖ—ਹੇ ਵੀਰ !) ਪਰਮਾਤਮਾ ਆਪ ਹੀ ਜਗਤ-ਖੇਡ ਖੇਡਦਾ ਹੈ, ਆਪ ਹੀ ਇਹ ਖੇਡ ਵੇਖਦਾ ਹੈ । ਪ੍ਰਭੂ ਨੇ ਆਪ ਹੀ ਇਹ ਰਚਨਾ ਰਚੀ ਹੋਈ ਹੈ । ਇਥੇ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਕਾਮਾਦਿਕਾਂ ਦੇ ਟਾਕਰੇ ਤੇ ਜੀਵਨ-ਖੇਡ) ਖੇਡਦਾ ਹੈ, ਉਹ ਇਹ ਬਾਜੀ ਜਿੱਤ ਕੇ ਪ੍ਰਭੂ-ਦਰ ਤੇ ਪਹੁੰਚਦਾ ਹੈ ।੪।੧।੧੯।

**ਨੋਟ** :—ਸਿਰਲੇਖ ਅਨੁਸਾਰ ਇਹ ਸ਼ਬਦ ਅਤੇ ਇਸ ਦੇ ਅਗਲੇ ਦੋਵੇਂ ਸ਼ਬਦ ਬਸੰਤ ਅਤੇ ਹਿੰਡੋਲ ਦੋਹਾਂ ਮਿਲਵੇਂ ਰਾਗਾਂ ਵਿਚ ਗਾਏ ਜਾਣ ਦੀ ਹਿਦਾਇਤ ਹੈ । ਇਹ ਸਿਰਲੇਖ ਗਹੁ ਨਾਲ ਵੇਖਣਾ । ਇਸੇ ਤਰ੍ਹਾਂ ਦਾ ਹੀ ਸਿਰਲੇਖ ਹੈ ਬਾਣੀ 'ਓਅੰਕਾਰੁ' ਦਾ । ਜਿਵੇਂ ਇਥੇ 'ਬਸੰਤ' ਅਤੇ 'ਹਿੰਡੋਲ' ਦੋ ਲਫ਼ਜ਼ ਇਕੱਠੇ ਹਨ, ਤਿਵੇਂ ਉਥੇ 'ਰਾਮਕਲੀ' ਅਤੇ 'ਦਖਣੀ' ਦੋਵੇਂ ਇਕੱਠੇ ਹਨ । ਬਾਣੀ ਦਾ ਨਾਮ ਸਿਰਫ਼ 'ਓਅੰਕਾਰੁ' ਹੈ ।

**ਬਸੰਤੁ ਮਹਲਾ ੫ ਹਿੰਡੋਲ ॥ ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ ॥ ਜਿਸ ਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥੧॥ ਤੇਰਿਆ ਭਗਤਾ ਕਉ ਬਲਿਹਾਰਾ ॥ ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ ॥੧॥ ਰਹਾਉ ॥ ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ ॥ ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸ ਨੋ ਤੂ ਰੰਗੁ ਧਰਤਾ ॥੨॥ ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ ॥ ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥੩॥ ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥ ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥੪॥੨॥੨੦॥ {ਪੰਨਾ ੧੧੮੫-੧੧੮੬}**

**ਪਦ ਅਰਥ** :—ਤੂ ਹੈ—ਤੂੰ ਹੀ । ਜਾਣਹਿ—(ਤੂੰ) ਜਾਣਦਾ ਹੈਂ । ਜਾਣੈ—ਜਾਣਦਾ ਹੈ । ਜਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ ਦਾ ੁ ਉੱਡ ਗਿਆ ਹੈ} । ਕਰਹਿ—(ਤੂੰ) ਕਰਦਾ ਹੈਂ । ਸੋਈ—ਉਹੀ ਮਨੁੱਖ ।੧।

ਕਉ—ਨੂੰ, ਤੋਂ । ਬਲਿਹਾਰਾ—ਸਦਕੇ । ਸੁਹਾਵਾ—ਸੋਹਣਾ । ਪ੍ਰਭ—ਹੇ ਪ੍ਰਭੂ ! ਰੰਗ—ਚੋਜ-ਤਮਾਸ਼ੇ । ਆਪਾਰਾ—ਬੇਅੰਤ ।੧।ਰਹਾਉ।

ਸੇਵਾ—ਭਗਤੀ । ਤੁਝ ਤੇ—ਤੈਥੋਂ, ਤੇਰੀ ਪ੍ਰੇਰਨਾ ਨਾਲ । ਤੁਧੁ ਭਾਵੈ—(ਜਿਹੜਾ) ਤੈਨੂੰ ਪਿਆਰਾ ਲੱਗਦਾ ਹੈ । ਰੰਗੁ—ਪ੍ਰੇਮ-ਰੰਗ ।੨।

ਦਾਨਾ—ਸਿਆਣਾ । ਕੋ—ਕੋਈ । ਸਮਰਥੁ—ਸਭ ਤਾਕਤਾਂ ਦਾ ਮਾਲਕ । ਕਿਆ ਜਾਣਾ—ਮੈਂ ਕੀਹ ਜਾਣਦਾ ਹਾਂ ? ।੩।

ਮਹਲੁ—ਟਿਕਾਣਾ । ਅਗੋਚਰੁ—{ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ} । ਜੀਵਾਂ ਦੇ ਗਿਆਨ-ਇੰਦ੍ਰਿਆਂ ਤੋਂ ਪਰੇ । ਬਿਖਮੁ—ਔਖਾ । ਭਾਣਾ—ਰਜ਼ਾ । ਦੁਆਰੈ—(ਤੇਰੇ) ਦਰ ਤੇ । ਮੁਗਧ—ਮੂਰਖ । ਅਜਾਣਾ—ਅੰਞਾਣ ।੪।

**ਅਰਥ** :—ਹੇ ਪ੍ਰਭੂ ! ਮੈਂ ਤੇਰੇ ਭਗਤਾਂ ਤੋਂ ਸਦਕੇ ਜਾਂਦਾ ਹਾਂ । (ਉਹਨਾਂ ਦੀ ਹੀ ਕਿਰਪਾ ਨਾਲ ਤੇਰੇ ਦਰ ਤੇ ਪਹੁੰਚਿਆ ਜਾ ਸਕਦਾ ਹੈ) । ਹੇ ਪ੍ਰਭੂ ! ਜਿੱਥੇ ਤੂੰ ਵੱਸਦਾ ਹੈਂ ਉਹ ਥਾਂ ਸਦਾ ਸੋਹਣਾ ਹੈ, ਬੇਅੰਤ ਹਨ ਤੇਰੇ ਚੋਜ-ਤਮਾਸ਼ੇ ।੧।ਰਹਾਉ।

ਹੇ ਪ੍ਰਭੂ ! ਤੇਰੀ ਕੁਦਰਤਿ (ਤਾਕਤ) ਤੂੰ ਆਪ ਹੀ ਜਾਣਦਾ ਹੈਂ, ਕੋਈ ਹੋਰ (ਤੇਰੀ ਸਮਰਥਾ ਨੂੰ) ਨਹੀਂ ਸਮਝ ਸਕਦਾ । ਹੇ ਮੇਰੇ ਪਿਆਰੇ ਪ੍ਰਭੂ ! ਜਿਸ ਮਨੁੱਖ ਉੱਤੇ ਤੂੰ (ਆਪ) ਮਿਹਰ ਕਰਦਾ ਹੈਂ, ਉਹੀ ਤੇਰੇ ਨਾਲ ਸਾਂਝ ਪਾਂਦਾ ਹੈ ।੧।

ਹੇ ਪ੍ਰਭੂ ! ਤੇਰੀ ਭਗਤੀ ਤੇਰੀ ਪ੍ਰੇਰਨਾ ਨਾਲ ਹੀ ਹੋ ਸਕਦੀ ਹੈ, (ਤੇਰੀ ਪ੍ਰੇਰਨਾ ਤੋਂ ਬਿਨਾ) ਕੋਈ ਭੀ ਹੋਰ ਪ੍ਰਾਣੀ (ਤੇਰੀ ਭਗਤੀ) ਨਹੀਂ ਕਰ ਸਕਦਾ । ਤੇਰਾ ਭਗਤ (ਭੀ) ਉਹੀ ਮਨੁੱਖ (ਬਣਦਾ ਹੈ ਜਿਹੜਾ) ਤੈਨੂੰ ਪਿਆਰਾ ਲੱਗਦਾ ਹੈ ਜਿਸ (ਦੇ ਮਨ) ਨੂੰ ਤੂੰ (ਆਪਣੇ ਪਿਆਰ ਦਾ) ਰੰਗ ਚਾੜ੍ਹਦਾ ਹੈਂ ।੨।

ਹੇ ਪ੍ਰਭੂ ! ਤੂੰ (ਸਭ ਤੋਂ) ਵੱਡਾ ਦਾਤਾਰ ਹੈਂ, ਤੂੰ (ਸਭ ਤੋਂ) ਵੱਡਾ ਸਿਆਣਾ ਹੈਂ (ਤੇਰੇ ਬਰਾਬਰ ਦਾ) ਕੋਈ ਹੋਰ ਦੂਜਾ ਨਹੀਂ ਹੈ । ਤੂੰ ਸਭ ਤਾਕਤਾਂ ਦਾ ਮਾਲਕ ਹੈਂ, ਤੂੰ ਮੇਰਾ ਖਸਮ ਹੈਂ, ਮੈਂ ਤੇਰੀ ਭਗਤੀ ਕਰਨੀ ਨਹੀਂ ਜਾਣਦਾ (ਤੂੰ ਆਪ ਹੀ ਮਿਹਰ ਕਰੇਂ, ਤਾਂ ਕਰ ਸਕਦਾ ਹਾਂ) ।੩।

ਹੇ ਮੇਰੇ ਪਿਆਰੇ ਪ੍ਰਭੂ ! ਜਿੱਥੇ ਤੂੰ ਵੱਸਦਾ ਹੈਂ ਉਹ ਟਿਕਾਣਾ ਅਸਾਂ ਜੀਵਾਂ ਦੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਤੇਰੀ ਰਜ਼ਾ ਵਿਚ ਤੁਰਨਾ ਬੜਾ ਔਖਾ ਕੰਮ ਹੈ । ਹੇ ਨਾਨਕ ! ਆਖ—(ਹੇ ਪ੍ਰਭੂ !) ਮੈਂ ਤੇਰੇ ਦਰ ਤੇ ਡਿੱਗ ਪਿਆ ਹਾਂ, ਮੈਨੂੰ ਮੂਰਖ ਨੂੰ ਮੈਨੂੰ ਅੰਞਾਣ ਨੂੰ (ਤੂੰ ਆਪ ਹੱਥ ਦੇ ਕੇ) ਬਚਾ ਲੈ ।੪।੨।੨੦।

**ਬਸੰਤੁ ਹਿੰਡੋਲ ਮਹਲਾ ੫ ॥ ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ ॥੧॥ ਪਿਤਾ ਪਾਰਬ੍ਰਹਮ ਪ੍ਰਭ ਧਨੀ ॥ ਮੋਹਿ ਨਿਸਤਾਰਹੁ ਨਿਰਗੁਨੀ ॥੧॥ ਰਹਾਉ ॥ ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥੨॥ ਨਾਮ ਪ੍ਰਭੂ ਕੇ ਜੋ ਰੰਗਿ ਰਾਤੇ ਕਲਿ ਮਹਿ ਸੁਖੀਏ ਸੇ ਗਨੀ ॥੩॥ ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥੪॥੩॥੨੧॥ {ਪੰਨਾ ੧੧੯੬}**

**ਪਦ ਅਰਥ** :—ਮੂਲੁ—ਜਗਤ ਦਾ ਮੂਲ-ਪ੍ਰਭੂ । ਆਪੁ—ਆਪਣਾ ਆਪ । ਭਰਮਿ—ਭਟਕਣਾ ਵਿਚ । ਬਿਆਪੀ—ਫਸੀ ਹੋਈ । ਅਹੰਮਨੀ—ਹਉਮੈ (ਦੇ ਕਾਰਨ) ।੧।

ਪ੍ਰਭ—ਹੇ ਪ੍ਰਭੂ ! ਧਨੀ—ਮਾਲਕ । ਮੋਹਿ—ਮੈਨੂੰ । ਮੋਹਿ ਨਿਰਗੁਨੀ—ਮੈਨੂੰ ਗੁਣ-ਹੀਨ ਨੂੰ ।੧।ਰਹਾਉ।

ਓਪਤਿ—ਉਤਪੱਤੀ । ਪਰਲਉ—ਨਾਸ । ਤੇ—ਤੋਂ । ਹਰਿ ਜਨੀ—ਹਰੀ ਦੇ ਜਨਾਂ ਨੇ ।੨।

ਨਾਮ ਰੰਗਿ—ਨਾਮ ਦੇ ਪਿਆਰ ਵਿਚ । ਰਾਤੇ—ਰੰਗੇ ਹੋਏ । ਕਲਿ ਮਹਿ—ਮਨੁੱਖਾ ਜਨਮ ਵਿਚ ਜਿੱਥੇ ਬੇਅੰਤ ਵਿਕਾਰ ਹੱਲੇ ਕਰਦੇ ਰਹਿੰਦੇ ਹਨ । ਸੇ—ਉਹ ਮਨੁੱਖ {ਬਹੁ-ਵਚਨ} । ਗਨੀ—ਗਨੀਂ, ਮੈਂ ਗਿਣਦਾ ਹਾਂ ।੩।

ਤਰੀਐ—ਪਾਰ ਲੰਘਿਆ ਜਾ ਸਕਦਾ ਹੈ । ਬਚਨੀ—ਬਚਨੀਂ, ਬਚਨਾਂ ਦੀ ਰਾਹੀਂ ।੪।

**ਅਰਥ** :—ਹੇ ਮੇਰੇ ਪਿਤਾ ਪਾਰਬ੍ਰਹਮ ! ਹੇ ਮੇਰੇ ਮਾਲਕ ਪ੍ਰਭੂ ! ਮੈਨੂੰ ਗੁਣ-ਹੀਨ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ।੧।ਰਹਾਉ।

ਹੇ ਭਾਈ ! ਹਉਮੈ ਦੇ ਕਾਰਨ (ਜੀਵ ਦੀ ਬੁੱਧੀ ਮਾਇਆ ਦੀ ਖ਼ਾਤਰ) ਦੌੜ-ਭੱਜ ਵਿਚ ਫਸੀ ਰਹਿੰਦੀ ਹੈ, (ਤਾਹੀਏਂ ਜੀਵ ਆਪਣੇ) ਮੂਲ-ਪ੍ਰਭੂ ਨਾਲ ਸਾਂਝ ਨਹੀਂ ਪਾਂਦਾ, ਅਤੇ ਆਪਣੇ ਆਪ ਨੂੰ ਭੀ ਨਹੀਂ ਸਮਝਦਾ ।੧।

ਹੇ ਭਾਈ ! ਸੰਤ ਜਨਾਂ ਨੇ ਤਾਂ ਇਹੀ ਵਿਚਾਰਿਆ ਹੈ ਕਿ ਜਗਤ ਦੀ ਉਤਪੱਤੀ ਤੇ ਜਗਤ ਦਾ ਨਾਸ ਪਰਮਾਤਮਾ ਦੇ ਹੁਕਮ ਅਨੁਸਾਰ ਹੀ ਹੁੰਦਾ ਹੈ ।੨।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਦੇ ਪਿਆਰ-ਰੰਗ ਵਿਚ ਰੰਗੇ ਰਹਿੰਦੇ ਹਨ, ਮੈਂ ਤਾਂ ਉਹਨਾਂ ਨੂੰ ਹੀ ਸੁਖੀ ਜੀਵਨ ਵਾਲੇ ਸਮਝਦਾ ਹਾਂ ।੩।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੇ ਬਚਨਾਂ ਉੱਤੇ ਤੁਰ ਕੇ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ । ਹੋਰ ਕੋਈ ਹੀਲਾ ਨਹੀਂ ਸੁੱਝਦਾ (ਜਿਸ ਦੀ ਮਦਦ ਨਾਲ ਪਾਰ ਲੰਘਿਆ ਜਾ ਸਕੇ) ।੪।੩।੨੧।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਬਸੰਤੁ ਹਿੰਡੋਲ ਮਹਲਾ ੯ ॥ ਸਾਧੋ ਇਹੁ ਤਨੁ ਮਿਥਿਆ ਜਾਨਉ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥ ਰਹਾਉ ॥ ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥ ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥ ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ ॥ ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥੨॥੧॥ {ਪੰਨਾ ੧੧੮੬}**

**ਨੋਟ** :—ਇਹ ਸ਼ਬਦ 'ਬਸੰਤ' ਅਤੇ 'ਹਿੰਡੋਲ' ਦੋਹਾਂ ਮਿਲਵੇਂ ਰਾਗਾਂ ਵਿਚ ਗਾਏ ਜਾਣੇ ਹਨ ।

**ਪਦ ਅਰਥ** :—ਸਾਧੋ—ਹੇ ਸੰਤ ਜਨੋ ! ਮਿਥਿਆ—ਨਾਸ-ਵੰਤ । ਤਨੁ—ਸਰੀਰ । ਜਾਨੋ—ਸਮਝੋ । ਯਾ ਭੀਤਰਿ—ਇਸ (ਸਰੀਰ) ਵਿਚ । ਬਸਤੁ ਹੈ—ਵੱਸਦਾ ਹੈ । ਸਾਚੋ—ਸਦਾ ਕਾਇਮ ਰਹਿਣ ਵਾਲਾ । ਤਾਹਿ—ਉਸ (ਪਰਮਾਤਮਾ) ਨੂੰ ।੧।

ਸੰਪਤਿ—ਧਨ । ਸੰਪਤਿ ਸੁਪਨੇ ਕੀ—ਉਹ ਧਨ ਜੋ ਮਨੁੱਖ ਕਈ ਵਾਰੀ ਸੁਪਨੇ ਵਿਚ ਲੱਭ ਲੈਂਦਾ ਹੈ । ਦੇਖਿ—ਵੇਖ ਕੇ । ਕਹਾ—ਕਿੱਥੇ ? ਕਿਉਂ ? ਐਡਾਨੋ—ਆਕੜਦਾ ਹੈਂ, ਅਹੰਕਾਰ ਕਰਦਾ ਹੈਂ । ਸੰਗਿ ਤਿਹਾਰੈ—ਤੇਰੇ ਨਾਲ । ਚਾਲੈ—ਚੱਲਦਾ । ਤਾਹਿ—ਉਸ (ਧਨ) ਨਾਲ । ਲਪਟਾਨੋ—ਚੰਬੜਿਆ ਹੋਇਆ ਹੈਂ ।੧।

ਉਸਤਤਿ—(ਮਨੁੱਖ ਦੀ) ਖ਼ੁਸ਼ਾਮਦ । ਨਿੰਦਾ—ਚੁਗ਼ਲੀ । ਪਰਹਰਿ—ਦੂਰ ਕਰ, ਛੱਡ ਦੇ । ਕੀਰਤਿ—ਸਿਫ਼ਤਿ-ਸਾਲਾਹ । ਉਰਿ—ਹਿਰਦੇ ਵਿਚ । ਆਨੋ—ਲਿਆਓ, ਵਸਾਓ । ਪੂਰਨੁ—ਵਿਆਪਕ ।੨।

**ਅਰਥ** :—ਹੇ ਸੰਤ ਜਨੋ ! ਇਸ ਸਰੀਰ ਨੂੰ ਨਾਸਵੰਤ ਸਮਝੋ । ਇਸ ਸਰੀਰ ਵਿਚ ਜਿਹੜਾ ਪਦਾਰਥ ਵੱਸ ਰਿਹਾ ਹੈ, (ਸਿਰਫ਼) ਉਸ ਨੂੰ ਸਦਾ ਕਾਇਮ ਰਹਿਣ ਵਾਲਾ ਜਾਣੋ ।੧।ਰਹਾਉ।

ਹੇ ਭਾਈ ! ਇਹ ਜਗਤ ਉਸ ਧਨ-ਸਮਾਨ ਹੀ ਹੈ ਜਿਹੜਾ ਸੁਪਨੇ ਵਿਚ ਲੱਭ ਲਈਦਾ ਹੈ (ਤੇ, ਜਾਗਦਿਆਂ ਹੀ ਖ਼ਤਮ ਹੋ ਜਾਂਦਾ ਹੈ) (ਇਸ ਜਗਤ ਨੂੰ ਧਨ ਨੂੰ) ਵੇਖ ਕੇ ਕਿਉਂ ਅਹੰਕਾਰ ਕਰਦਾ ਹੈਂ ? ਇਥੋਂ ਕੋਈ ਭੀ ਚੀਜ਼ (ਅੰਤ ਸਮੇਂ) ਤੇਰੇ ਨਾਲ ਨਹੀਂ ਜਾ ਸਕਦੀ । ਫਿਰ ਇਸ ਨਾਲ ਕਿਉਂ ਚੰਬੜਿਆ ਹੋਇਆ ਹੈਂ ? ।੧।

ਹੇ ਭਾਈ ! ਕਿਸੇ ਦੀ ਖ਼ੁਸ਼ਾਮਦ ਕਿਸੇ ਦੀ ਨਿੰਦਿਆ—ਇਹ ਦੋਵੇਂ ਕੰਮ ਛੱਡ ਦੇ । ਸਿਰਫ਼ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਆਪਣੇ) ਹਿਰਦੇ ਵਿਚ ਵਸਾਓ । ਹੇ ਦਾਸ ਨਾਨਕ ! (ਆਖ—ਹੇ ਭਾਈ !) ਸਿਰਫ਼ ਉਹ ਭਗਵਾਨ ਪੁਰਖ ਹੀ (ਸਲਾਹੁਣ-ਜੋਗ ਹੈ ਜੋ) ਸਭ ਜੀਵਾਂ ਵਿਚ ਵਿਆਪਕ ਹੈ ।੨।੧।

**ਬਸੰਤੁ ਮਹਲਾ ੯ ॥ ਪਾਪੀ ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ ॥ ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥੧॥ ਜਿਹਿ ਜਿਹਿ ਹਰਿ ਕੋ ਨਾਮੁ ਸਮ੍ਾਰਿ ॥ ਤੇ ਭਵ ਸਾਗਰ ਉਤਰੇ ਪਾਰਿ ॥੨॥ ਜਨ ਨਾਨਕ ਹਰਿ ਕੀ ਸਰਨਾਇ ॥ ਦੀਜੈ ਨਾਮੁ ਰਹੈ ਗੁਨ ਗਾਇ ॥੩॥੨॥ {ਪੰਨਾ ੧੧੮੬}**

**ਪਦ ਅਰਥ** :—ਪਾਪੀ ਕਾਮੁ—ਪਾਪਾਂ ਵਿਚ ਫਸਾਣ ਵਾਲੀ ਕਾਮ-ਵਾਸਨਾ । ਹੀਐ ਮੈ—(ਮਨੁੱਖ ਦੇ) ਹਿਰਦੇ ਵਿਚ । ਬਸਾਇ—ਟਿਕਿਆ ਰਹਿੰਦਾ ਹੈ । ਯਾ ਤੇ—ਇਸ ਕਾਰਨ । ਗਹਿਓ ਨ ਜਾਇ—ਫੜਿਆ ਨਹੀਂ ਜਾ ਸਕਦਾ ।੧।ਰਹਾਉ।

ਜੰਗਮ—ਸ਼ਿਵ-ਉਪਾਸਕ ਸਾਧੂ ਜੋ ਆਪਣੇ ਸਿਰ ਉਤੇ ਮੋਰ ਦੇ ਖੰਭ ਬੰਨ੍ਹ ਕੇ ਟੱਲੀਆਂ ਵਜਾਂਦੇ ਹੱਟੀ ਹੱਟੀ ਮੰਗਦੇ ਫਿਰਦੇ ਹਨ । ਅਰੁ—ਅਉਰੁ, ਅਤੇ । ਪਰਿ—ਉਤੇ । ਡਾਰੀ—ਸੁੱਟੀ ਹੋਈ ਹੈ । ਫਾਸ—ਫਾਹੀ ।੧।

ਜਿਹਿ—ਜਿਸ ਨੇ । ਜਿਹਿ ਜਿਹਿ—ਜਿਸ ਜਿਸ ਨੇ । ਸਮ੍ਾਰਿ—ਸੰਭਾਲਿਆ ਹੈ, ਹਿਰਦੇ ਵਿਚ ਵਸਾਇਆ ਹੈ । ਤੇ—ਉਹ ਮਨੁੱਖ {ਬਹੁ-ਵਚਨ} । ਭਵ ਸਾਗਰ—ਸੰਸਾਰ-ਸਮੁੰਦਰ । ਕੋ—ਦਾ ।੨।

ਦੀਜੈ—ਦੇਹ । ਰਹੈ ਗਾਇ—ਗਾਂਦਾ ਰਹੇ ।੩।

**ਅਰਥ** :—ਹੇ ਭਾਈ ! ਪਾਪਾਂ ਵਿਚ ਫਸਾਣ ਵਾਲੀ ਕਾਮ-ਵਾਸਨਾ (ਮਨੁੱਖ ਦੇ) ਹਿਰਦੇ ਵਿਚ ਟਿਕੀ ਰਹਿੰਦੀ ਹੈ, ਇਸ ਵਾਸਤੇ (ਮਨੁੱਖ ਦਾ) ਚੰਚਲ ਮਨ ਕਾਬੂ ਵਿਚ ਨਹੀਂ ਆ ਸਕਦਾ ।੧।ਰਹਾਉ।

ਹੇ ਭਾਈ ! ਜੋਗੀ ਜੰਗਮ ਅਤੇ ਸੰਨਿਆਸੀ (ਜਿਹੜੇ ਆਪਣੇ ਵੱਲੋਂ ਮਾਇਆ ਦਾ) ਤਿਆਗ ਕਰ ਗਏ ਹਨ)—ਇਹਨਾਂ ਸਭਨਾਂ ਉੱਤੇ ਹੀ (ਮਾਇਆ ਨੇ ਕਾਮ-ਵਾਸ਼ਨਾ ਦੀ) ਇਹ ਫਾਹੀ ਸੁੱਟੀ ਹੋਈ ਹੈ ।੧।

ਹੇ ਭਾਈ ! ਜਿਸ ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਇਆ ਹੈ, ਉਹ ਸਾਰੇ ਸੰਸਾਰ-ਸਮੁੰਦਰ (ਦੇ ਵਿਕਾਰਾਂ) ਤੋਂ ਪਾਰ ਲੰਘ ਜਾਂਦੇ ਹਨ ।੨।

ਹੇ ਨਾਨਕ ! ਪਰਮਾਤਮਾ ਦਾ ਦਾਸ ਪਰਮਾਤਮਾ ਦੀ ਸਰਨ ਪਿਆ ਰਹਿੰਦਾ ਹੈ (ਪਰਮਾਤਮਾ ਦੇ ਦਰ ਤੇ ਉਹ ਅਰਜ਼ੋਈ ਕਰਦਾ ਰਹਿੰਦਾ ਹੈ—ਹੇ ਪ੍ਰਭੂ ! ਆਪਣੇ ਦਾਸ ਨੂੰ ਆਪਣਾ) ਨਾਮ ਦੇਹ (ਤਾ ਕਿ ਤੇਰਾ ਦਾਸ ਤੇਰੇ) ਗੁਣ ਗਾਂਦਾ ਰਹੇ (ਇਸ ਤਰ੍ਹਾਂ ਉਹ ਕਾਮਾਦਿਕ ਵਿਕਾਰਾਂ ਦੀ ਮਾਰ ਤੋਂ ਬਚਿਆ ਰਹਿੰਦਾ ਹੈ) ।੩।੨।

**ਬਸੰਤੁ ਮਹਲਾ ੯ ॥ ਮਾਈ ਮੈ ਧਨੁ ਪਾਇਓ ਹਰਿ ਨਾਮੁ ॥ ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ ਰਹਾਉ ॥ ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥ ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥ ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥ ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥੨॥ ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥ ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥੩॥੩॥ {ਪੰਨਾ ੧੧੮੬}**

**ਪਦ ਅਰਥ** :—ਮਾਈ—ਹੇ ਮਾਂ ! ਪਾਇਓ—(ਗੁਰੂ ਪਾਸੋਂ) ਲੱਭ ਲਿਆ ਹੈ । ਧਾਵਨ ਤੇ—(ਮਾਇਆ ਦੀ ਖ਼ਾਤਰ) ਦੌੜ-ਭੱਜ ਕਰਨ ਤੋਂ । ਛੂਟਿਓ—ਬਚ ਗਿਆ ਹੈ । ਕਰਿ—ਕਰ ਕੇ । ਬਿਸਰਾਮੁ—ਟਿਕਾਣਾ । ਕਰਿ ਬਿਸਰਾਮੁ—ਨਾਮ-ਧਨ ਵਿਚ ਟਿਕਾਣਾ ਬਣਾ ਕੇ ।੧।ਰਹਾਉ।

ਮਾਇਆ ਮਮਤਾ—ਮਾਇਆ ਦੀ ਮਮਤਾ, ਮਾਇਆ ਜੋੜਨ ਦੀ ਲਾਲਸਾ । ਤਨ ਤੇ—(ਮੇਰੇ) ਸਰੀਰ ਤੋਂ । ਨਿਰਮਲ ਗਿਆਨੁ—ਨਿਰਮਲ ਪ੍ਰਭੂ ਦਾ ਗਿਆਨ, ਸੁੱਧ-ਸਰੂਪ ਪਰਮਾਤਮਾ ਨਾਲ ਜਾਣ-ਪਛਾਣ । ਪਰਸਿ ਨ ਸਾਕੈ—(ਮੈਨੂੰ) ਛੁਹ ਨਹੀਂ ਸਕਦੇ, ਮੇਰੇ ਨੇੜੇ ਨਹੀਂ ਢੁਕਦੇ, ਮੇਰੇ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ । ਗਹੀ—ਫੜੀ ।੧।

ਸੰਸਾ—ਸਹਸਾ, ਸਹਿਮ । ਚੂਕਾ—ਮੁੱਕ ਗਿਆ ਹੈ । ਰਤਨੁ ਨਾਮੁ—ਅਮੋਲਕ ਹਰਿ-ਨਾਮ । ਜਬ—ਜਦੋਂ । ਮਨ ਤੇ—ਮਨ ਤੋਂ । ਨਿਜ—ਆਪਣਾ, ਆਪਣੇ ਨਾਲ ਸਦਾ ਟਿਕੇ ਰਹਿਣ ਵਾਲਾ ।੨।

ਜਾ ਕਉ—ਜਿਸ (ਮਨੁੱਖ) ਉੱਤੇ । ਦਇਆਲੁ—ਦਇਆਵਾਨ । ਕਿਰਪਾ ਨਿਧਿ—ਕਿਰਪਾ ਦਾ ਖ਼ਜ਼ਾਨਾ ਪ੍ਰਭੂ । ਸੋ—ਉਹ ਮਨੁੱਖ {ਇਕ-ਵਚਨ} । ਗਾਵੈ—ਗਾਂਦਾ ਹੈ । ਸੰਪੈ—ਧਨ । ਇਹ ਬਿਧਿ ਕੀ ਸੰਪੈ—ਇਸ ਤਰ੍ਹਾਂ ਦਾ ਧਨ । ਕੋਊ—ਕੋਈ ਵਿਰਲਾ ਹੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੩।

**ਅਰਥ** :—ਹੇ (ਮੇਰੀ) ਮਾਂ ! (ਜਦੋਂ ਦਾ ਗੁਰੂ ਦੀ ਸਰਨ ਪੈ ਕੇ) ਮੈਂ ਪਰਮਾਤਮਾ ਦਾ ਨਾਮ-ਧਨ ਹਾਸਲ ਕੀਤਾ ਹੈ, ਮੇਰਾ ਮਨ (ਮਾਇਆ ਦੀ ਖ਼ਾਤਰ) ਦੌੜ-ਭੱਜ ਕਰਨ ਤੋਂ ਬਚ ਗਿਆ ਹੈ, (ਹੁਣ ਮੇਰਾ ਮਨ ਨਾਮ-ਧਨ ਵਿਚ) ਟਿਕਾਣਾ ਬਣਾ ਕੇ ਬਹਿ ਗਿਆ ਹੈ ।੧।ਰਹਾਉ।

ਹੇ ਮੇਰੀ ਮਾਂ ! (ਗੁਰੂ ਦੀ ਕਿਰਪਾ ਨਾਲ ਮੇਰੇ ਅੰਦਰ) ਸੁੱਧ-ਸਰੂਪ ਪਰਮਾਤਮਾ ਨਾਲ ਡੂੰਘੀ ਸਾਂਝ ਬਣ ਗਈ ਹੈ (ਜਿਸ ਕਰਕੇ) ਮੇਰੇ ਸਰੀਰ ਵਿਚੋਂ ਮਾਇਆ ਜੋੜਨ ਦੀ ਲਾਲਸਾ ਦੂਰ ਹੋ ਗਈ ਹੈ । (ਜਦੋਂ ਤੋਂ ਮੈਂ) ਭਗਵਾਨ ਦੀ ਭਗਤੀ ਹਿਰਦੇ ਵਿਚ ਵਸਾਈ ਹੈ ਲੋਭ ਅਤੇ ਮੋਹ ਇਹ ਮੇਰੇ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ ।੧।

ਹੇ ਮੇਰੀ ਮਾਂ ! ਜਦੋਂ ਤੋਂ (ਗੁਰੂ ਦੀ ਕਿਰਪਾ ਨਾਲ) ਮੈਂ ਪਰਮਾਤਮਾ ਦਾ ਅਮੋਲਕ ਨਾਮ ਲੱਭਾ ਹੈ, ਮੇਰਾ ਜਨਮਾਂ ਜਨਮਾਂਤਰਾਂ ਦਾ ਸਹਿਮ ਦੂਰ ਹੋ ਗਿਆ ਹੈ; ਮੇਰੇ ਮਨ ਵਿਚੋਂ ਸਾਰੀ ਤ੍ਰਿਸ਼ਨਾ ਮੁੱਕ ਗਈ ਹੈ, ਹੁਣ ਮੈਂ ਉਸ ਆਨੰਦ ਵਿਚ ਟਿਕਿਆ ਰਹਿੰਦਾ ਹਾਂ ਜਿਹੜਾ ਸਦਾ ਮੇਰੇ ਨਾਲ ਟਿਕਿਆ ਰਹਿਣ ਵਾਲਾ ਹੈ ।੨।

ਹੇ ਮਾਂ ! ਕਿਰਪਾ ਦਾ ਖ਼ਜ਼ਾਨਾ ਗੋਬਿੰਦ ਜਿਸ ਮਨੁੱਖ ਉੱਤੇ ਦਇਆਵਾਨ ਹੁੰਦਾ ਹੈ, ਉਹ ਮਨੁੱਖ ਉਸ ਦੇ ਗੁਣ ਗਾਂਦਾ ਰਹਿੰਦਾ ਹੈ । ਹੇ ਨਾਨਕ ! ਆਖ—(ਹੇ ਮਾਂ) ਕੋਈ ਵਿਰਲਾ ਮਨੁੱਖ ਇਸ ਕਿਸਮ ਦਾ ਧਨ ਗੁਰੂ ਦੇ ਸਨਮੁਖ ਰਹਿ ਕੇ ਹਾਸਲ ਕਰਦਾ ਹੈ ।੩।੩।

**ਬਸੰਤੁ ਮਹਲਾ ੯ ॥ ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥੧॥ ਰਹਾਉ ॥ ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥੧॥ ਧਨੁ ਦਾਰਾ ਸੰਪਤਿ ਗ੍ਰੇਹ ॥ ਕਛੁ ਸੰਗਿ ਨ ਚਾਲੈ ਸਮਝ ਲੇਹ ॥੨॥ ਇਕ ਭਗਤਿ ਨਾਰਾਇਨ ਹੋਇ ਸੰਗਿ ॥ ਕਹੁ ਨਾਨਕ ਭਜੁ ਤਿਹ ਏਕ ਰੰਗਿ ॥੩॥੪॥ {ਪੰਨਾ ੧੧੮੬-੧੧੮੭}**

**ਪਦ ਅਰਥ** :—ਮਨ—ਹੇ ਮਨ ! ਕਹਾ—ਕਹਾਂ ? ਕਿਉਂ ? ਤਨੁ—ਸਰੀਰ । ਬਿਨਸੈ—ਨਾਸ ਹੁੰਦਾ ਹੈ । ਜਮ ਸਿਉ—ਜਮਾਂ ਨਾਲ । ਕਾਮੁ—ਕੰਮ, ਵਾਹ, ਵਾਸਤਾ । ਪਰੇ—ਪੈਂਦਾ ਹੈ ।੧।ਰਹਾਉ।

ਪਹਾਰ—ਪਹਾੜ । ਤੈ—ਤੂੰ । ਸਾਚਾ—ਸਦਾ ਕਾਇਮ ਰਹਿਣ ਵਾਲਾ । ਮਾਨਿਆ—ਮੰਨ ਲਿਆ ਹੈ । ਕਿਹ ਬਿਚਾਰਿ—ਕੀਹ ਵਿਚਾਰ ਕੇ ? ਕੀਹ ਸਮਝ ਕੇ ? ।੧।

ਦਾਰਾ—ਇਸਤ੍ਰੀ । ਸੰਪਤਿ—ਸੰਪੱਤੀ, ਧਨ-ਪਦਾਰਥ । ਗ੍ਰੇਹ—ਘਰ । ਸੰਗਿ—ਨਾਲ । ਕਛੁ—ਕੋਈ ਭੀ ਚੀਜ਼ ।੨।

ਇਕ—ਸਿਰਫ਼ । ਕਹੁ—ਆਖ । ਨਾਨਕ—ਹੇ ਨਾਨਕ ! ਭਜੁ ਤਿਹ—ਉਸ ਪਰਮਾਤਮਾ ਦਾ ਭਜਨ ਕਰ । ਏਕ ਰੰਗਿ—ਇੱਕ ਦੇ ਪਿਆਰ ਵਿਚ (ਜੁੜ ਕੇ) ।੩।

**ਅਰਥ** :—ਹੇ ਮਨ ! ਤੂੰ ਪਰਮਾਤਮਾ ਦਾ ਨਾਮ ਕਿਉਂ ਭੁਲਾਈ ਬੈਠਾ ਹੈਂ ? (ਜਦੋਂ) ਸਰੀਰ ਨਾਸ ਹੋ ਜਾਂਦਾ ਹੈ, (ਤਦੋਂ ਪਰਮਾਤਮਾ ਦੇ ਨਾਮ ਤੋਂ ਬਿਨਾ) ਜਮਾਂ ਨਾਲ ਵਾਹ ਪੈਂਦਾ ਹੈ ।੧।ਰਹਾਉ।

ਹੇ ਮਨ ! ਇਹ ਸੰਸਾਰ (ਤਾਂ, ਮਾਨੋ) ਧੂਏਂ ਦਾ ਪਹਾੜ ਹੈ (ਜਿਸ ਨੂੰ ਹਵਾ ਦਾ ਇੱਕੋ ਬੁੱਲਾ ਉਡਾ ਕੇ ਲੈ ਜਾਂਦਾ ਹੈ) । ਹੇ ਮਨ ! ਤੂੰ ਕੀਹ ਸਮਝ ਕੇ (ਇਸ ਜਗਤ ਨੂੰ) ਸਦਾ ਕਾਇਮ ਰਹਿਣ ਵਾਲਾ ਮੰਨੀ ਬੈਠਾ ਹੈਂ ? ।੧।

ਹੇ ਮਨ ! (ਚੰਗੀ ਤਰ੍ਹਾਂ ਸਮਝ ਲੈ ਕਿ) ਧਨ, ਇਸਤ੍ਰੀ, ਜਾਇਦਾਦ, ਘਰ—ਇਹਨਾਂ ਵਿਚੋਂ ਕੋਈ ਭੀ ਚੀਜ਼ (ਮੌਤ ਵੇਲੇ ਜੀਵ ਦੇ) ਨਾਲ ਨਹੀਂ ਜਾਂਦੀ ।੨।

ਹੇ ਨਾਨਕ ! ਆਖ—(ਹੇ ਭਾਈ !) ਸਿਰਫ਼ ਪਰਮਾਤਮਾ ਦੀ ਭਗਤੀ ਹੀ ਮਨੁੱਖ ਦੇ ਨਾਲ ਰਹਿੰਦੀ ਹੈ (ਇਸ ਵਾਸਤੇ) ਸਿਰਫ਼ ਪਰਮਾਤਮਾ ਦੇ ਪਿਆਰ ਵਿਚ (ਟਿਕ ਕੇ) ਉਸ ਦਾ ਭਜਨ ਕਰਿਆ ਕਰ ।੩।੪।

**ਬਸੰਤੁ ਮਹਲਾ ੯ ॥ ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥ ਕਛੁ ਬਿਗਰਿਓ ਨਾਹਿਨ ਅਜਹੁ ਜਾਗ ॥੧॥ ਰਹਾਉ ॥ ਸਮ ਸੁਪਨੈ ਕੈ ਇਹੁ ਜਗੁ ਜਾਨੁ ॥ ਬਿਨਸੈ ਛਿਨ ਮੈ ਸਾਚੀ ਮਾਨੁ ॥੧॥ ਸੰਗਿ ਤੇਰੈ ਹਰਿ ਬਸਤ ਨੀਤ ॥ ਨਿਸ ਬਾਸੁਰ ਭਜੁ ਤਾਹਿ ਮੀਤ ॥੨॥ ਬਾਰ ਅੰਤ ਕੀ ਹੋਇ ਸਹਾਇ ॥ ਕਹੁ ਨਾਨਕ ਗੁਨ ਤਾ ਕੇ ਗਾਇ ॥੩॥੫॥ {ਪੰਨਾ ੧੧੮੭}**

**ਪਦ ਅਰਥ** :—ਕਹਾ ਭੂਲਿਓ—ਕਿੱਥੇ ਖੁੰਝਿਆ ਪਿਆ ਹੈਂ ? ਰੇ—ਹੇ ਭਾਈ ! ਲੋਭਿ—ਲੋਭ ਵਿਚ । ਲਾਗਿ—ਲੱਗ ਕੇ । ਨਾਹਿਨ—ਨਹੀਂ । ਅਜਹੁ—ਹੁਣ ਭੀ । ਜਾਗੁ—ਸੁਚੇਤ ਹੋ, ਸਿਆਣਾ ਬਣ ।੧।ਰਹਾਉ।

ਸਮ—ਬਰਾਬਰ । ਜਾਨੁ—ਸਮਝ । ਛਿਨ ਮਹਿ—ਇਕ ਛਿਨ ਵਿਚ । ਸਾਚੀ ਮਾਨੁ—ਇਹ ਗੱਲ ਸੱਚੀ ਮੰਨ ।੧।

ਸੰਗਿ—ਨਾਲ । ਨੀਤ—ਸਦਾ । ਨਿਸਿ—ਰਾਤ । ਬਾਸੁਰ—ਦਿਨ । ਭਜੁ ਤਾਹਿ—ਉਸ ਦਾ ਭਜਨ ਕਰਿਆ ਕਰ । ਮੀਤ—ਹੇ ਮਿੱਤਰ ! ।੨।

ਬਾਰ ਅੰਤ ਕੀ—ਅੰਤ ਦੇ ਸਮੇ । ਸਹਾਇ—ਸਹਾਈ, ਮਦਦਗਾਰ । ਤਾ ਕੇ—ਉਸ (ਪ੍ਰਭੂ) ਦੇ ।੩।

**ਅਰਥ** :—ਹੇ ਭਾਈ ! ਨਾਸਵੰਤ ਦੁਨੀਆ ਦੇ ਲੋਭ ਵਿਚ ਫਸ ਕੇ (ਹਰਿ-ਨਾਮ ਤੋਂ) ਕਿੱਥੇ ਖੁੰਝਿਆ ਫਿਰਦਾ ਹੈਂ ? ਹੁਣ ਹੀ ਸਿਆਣਾ ਬਣ, (ਤੇ, ਪਰਮਾਤਮਾ ਦਾ ਨਾਮ ਜਪਿਆ ਕਰ । ਜੇ ਬਾਕੀ ਦੀ ਉਮਰ ਸਿਮਰਨ ਵਿਚ ਗੁਜ਼ਾਰੇਂ, ਤਾਂ ਭੀ ਤੇਰਾ) ਕੁਝ ਵਿਗੜਿਆ ਨਹੀਂ ।੧।ਰਹਾਉ।

ਹੇ ਭਾਈ ! ਇਸ ਜਗਤ ਨੂੰ ਸੁਪਨੇ (ਵਿਚ ਵੇਖੇ ਪਦਾਰਥਾਂ) ਦੇ ਬਰਾਬਰ ਸਮਝ । ਇਹ ਗੱਲ ਸੱਚੀ ਮੰਨ ਕਿ (ਇਹ ਜਗਤ) ਇਕ ਛਿਨ ਵਿਚ ਨਾਸ ਹੋ ਜਾਂਦਾ ਹੈ ।੧।

ਹੇ ਮਿੱਤਰ ! ਪਰਮਾਤਮਾ ਸਦਾ ਤੇਰੇ ਨਾਲ ਵੱਸਦਾ ਹੈ । ਤੂੰ ਦਿਨ ਰਾਤ ਉਸ ਦਾ ਹੀ ਭਜਨ ਕਰਿਆ ਕਰ ।੨।

ਹੇ ਨਾਨਕ ! ਆਖ—(ਹੇ ਭਾਈ !) ਅਖ਼ੀਰਲੇ ਸਮੇ ਪਰਮਾਤਮਾ ਹੀ ਮਦਦਗਾਰ ਬਣਦਾ ਹੈ । ਤੂੰ (ਸਦਾ) ਉਸ ਦੇ ਗੁਣ ਗਾਇਆ ਕਰ ।੩।੫।

**ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ**

**ੴ ਸਤਿਗੁਰ ਪ੍ਰਸਾਦਿ ॥ ਜਗੁ ਕਊਆ ਨਾਮੁ ਨਹੀ ਚੀਤਿ ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥ ਮਨੂਆ ਡੋਲੈ ਚੀਤਿ ਅਨੀਤਿ ॥ ਜਗ ਸਿਉ ਤੂਟੀ ਝੂਠ ਪਰੀਤਿ ॥੧॥ ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥ ਨਾਮ ਬਿਨਾ ਕੈਸੇ ਗੁਨ ਚਾਰੁ ॥੧॥ ਰਹਾਉ ॥ ਘਰੁ ਬਾਲੂ ਕਾ ਘੂਮਨ ਘੇਰਿ ॥ ਬਰਖਸਿ ਬਾਣੀ ਬੁਦਬੁਦਾ ਹੇਰਿ ॥ ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥ ਸਰਬ ਜੋਤਿ ਨਾਮੈ ਕੀ ਚੇਰਿ ॥੨॥ ਸਰਬ ਉਪਾਇ ਗੁਰੂ ਸਿਰਿਮੋਰੁ ॥ ਭਗਤਿ ਕਰਉ ਪਗ ਲਾਗਉ ਤੋਰ ॥ ਨਾਮਿ ਰਤੋ ਚਾਹਉ ਤੁਝ ਓਰੁ ॥ ਨਾਮੁ ਦੁਰਾਇ ਚਲੈ ਸੋ ਚੋਰੁ ॥੩॥ ਪਤਿ ਖੋਈ ਬਿਖੁ ਅੰਚਲਿ ਪਾਇ ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥ ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ ॥ ਭੈ ਮਾਨੈ ਨਿਰਭਉ ਮੇਰੀ ਮਾਇ ॥੪॥ ਕਾਮਨਿ ਚਾਹੈ ਸੁੰਦਰਿ ਭੋਗੁ ॥ ਪਾਨ ਫੂਲ ਮੀਠੇ ਰਸ ਰੋਗ ॥ ਖੀਲੈ ਬਿਗਸੈ ਤੇਤੋ ਸੋਗ ॥ ਪ੍ਰਭ ਸਰਣਾਗਤਿ ਕੀਨ੍ਹਸਿ ਹੋਗ ॥੫॥ ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥ ਮਾਟੀ ਫੂਲੀ ਰੂਪੁ ਬਿਕਾਰੁ ॥ ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥੬॥ ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥ ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥ ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥ ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥੮॥੧॥ {ਪੰਨਾ ੧੧੮੭}**

ਪਦ ਅਰਥ :—ਜਗੁ—ਜਗਤ, ਮਾਇਆ-ਵੇੜ੍ਹਿਆ ਜੀਵ । ਚੀਤਿ—ਚਿੱਤ ਵਿਚ । ਗਿਰੈ—ਡਿੱਗਦਾ ਹੈ । ਦੇਖੁ—(ਹੇ ਭਾਈ !) ਵੇਖ । ਭੀਤਿ—ਭਿੱਤੀ, ਚੋਗਾ । ਅਨੀਤਿ—ਬਦਨੀਤੀ । ਸਿਉ—ਨਾਲ । ਤੂਟੀ—ਟੁੱਟ ਜਾਂਦੀ ਹੈ, ਸਦਾ ਨਹੀਂ ਨਿਭਦੀ ।੧।

ਬਿਖੁ—ਜ਼ਹਰ । ਬਜਰੁ—ਕਰੜਾ । ਗੁਨ ਚਾਰੁ—ਗੁਣਾਂ ਵਾਲਾ ਆਚਾਰ (ਆਚਰਨ) ।੧।ਰਹਾਉ।

ਬਾਲੂ—ਰੇਤ । ਬਰਖਸਿ—ਵਰਖਾ ਹੋਣ ਤੇ । ਬਾਣੀ—ਬਨਾਵਟ । ਹੇਰਿ—ਵੇਖ । ਤੇ—ਤੋਂ । ਧਰਿ—ਬਣਾ ਦੇਂਦਾ ਹੈ । ਫੇਰਿ—ਫੇਰ ਕੇ । ਨਾਮੈ ਕੀ—ਨਾਮ ਦੀ ਹੀ । ਚੇਰਿ—ਦਾਸੀ ।੨।

ਸਿਰਿਮੋਰੁ—ਸ਼ਿਰੋਮਣੀ । ਕਰਉ—ਮੈਂ ਕਰਾਂ । ਪਗ ਤੋਰ—ਤੇਰੀ ਚਰਨੀਂ । ਨਾਮਿ—ਨਾਮ ਵਿਚ । ਓਰੁ—ਪਾਸਾ, ਆਸਰਾ । ਦੁਰਾਇ—ਲੁਕਾ ਕੇ । ਚਲੈ—ਜੀਵਨ-ਪੰਧ ਤੇ ਤੁਰਦਾ ਹੈ ।੩।

ਪਤਿ—ਇੱਜ਼ਤ । ਅੰਚਲਿ ਪਾਇ—ਪੱਲੇ ਬੰਨ੍ਹ ਕੇ । ਕੀਨ੍ਹਸਿ—ਕਰਦਾ ਹੈ । ਮਾਇ—ਹੇ ਮਾਂ ! ।੪।

ਕਾਮਨਿ—ਇਸਤ੍ਰੀ । ਸੁੰਦਰਿ—ਸੋਹਣੀ । ਖੀਲੈ—ਖੇਲਦੀ ਹੈ, ਖਿੱਲੀਆਂ ਪਾਂਦੀ ਹੈ । ਬਿਗਸੈ—ਖਿੜਦੀ ਹੈ, ਖ਼ੁਸ਼ ਹੁੰਦੀ ਹੈ । ਤੇਤੋ—ਉਤਨਾ ਹੀ (ਵਧੀਕ) । ਕੀਨ੍ਹਸਿ—ਕਰਦਾ ਹੈ ।੫।

ਪਹਿਰਸਿ—ਪਹਿਨਦੀ ਹੈ । ਅਧਿਕੁ—ਬਹੁਤ । ਮਾਟੀ—ਮਿੱਟੀ ਦੀ ਮੂਰਤੀ, ਕਾਂਇਆਂ । ਫੂਲੀ—ਫੁੱਲਦੀ ਹੈ, ਮਾਣ ਕਰਦੀ ਹੈ । ਬਾਰੁ—ਦਰਵਾਜ਼ਾ (ਜਿਸ ਰਸਤੇ ਪ੍ਰਭੂ ਨੂੰ ਮਿਲ ਸਕੀਦਾ ਹੈ) । ਘਰੁ ਬਾਰੁ—ਹਿਰਦਾ ।੬।

ਗਾਛਹੁ—ਜਾਓ (ਮੈਨੂੰ ਕੁਰਾਹੇ ਪਾਣ ਦੇ ਜਤਨ ਨਾਹ ਕਰੋ) । ਪੁਤ੍ਰੀ ਰਾਜ ਕੁਆਰਿ—ਹੇ ਪੁਤ੍ਰੀ ! ਹੇ ਰਾਜ ਕੁਮਾਰੀ ! ਹੇ ਮੇਰੀ ਜਿੰਦੇ ! ਦੋਤੁ—ਅੰਮ੍ਰਿਤ ਵੇਲਾ, ਸਵੇਰਾ, ਦਿਨ । ਸਵਾਰਿ—ਸਵਾਰ ਕੇ, ਸੰਭਾਲ ਕੇ । ਅਧਾਰਿ—ਆਸਰੇ ਨਾਲ । ਤਿਆਸ—ਮਾਇਆ ਦੀ ਤ੍ਰਿਸ਼ਨਾ ।੭।

ਮੋਹਨਿ—ਮੋਹਨ ਨੇ । ਮਨੁ ਮੋਹਿ—ਮੇਰਾ ਮਨ । ਤੋਹਿ—(ਹੇ ਪ੍ਰਭੂ !) ਤੈਨੂੰ । ਠਾਢੇ—ਖਲੋਤੇ ਹੋਏ । ਦੁਆਰਿ—ਦਰ ਤੇ । ਨਾਮਿ—ਨਾਮ ਵਿਚ । ਕਿਰਪਾ ਧਾਰਿ—ਮੇਹਰ ਕਰ ।੮।

ਅਰਥ :—(ਹੇ ਭਾਈ !) ਵੇਖ, ਜਿਸ ਦੇ ਚਿੱਤ ਵਿਚ ਪਰਮਾਤਮਾ ਦਾ ਨਾਮ ਨਹੀਂ ਹੈ ਉਹ ਮਾਇਆ-ਵੇੜ੍ਹਿਆ ਜੀਵ ਕਾਂ (ਦੇ ਸੁਭਾਵ ਵਾਲਾ) ਹੈ; ਪ੍ਰਭੂ ਦਾ ਨਾਮ ਭੁਲਾ ਕੇ (ਉਹ ਕਾਂ ਵਾਂਗ) ਚੋਗੇ ਤੇ ਡਿੱਗਦਾ ਹੈ, ਉਸ ਦਾ ਮਨ (ਮਾਇਆ ਵਲ ਹੀ) ਡੋਲਦਾ ਰਹਿੰਦਾ ਹੈ, ਉਸ ਦੇ ਚਿੱਤ ਵਿਚ (ਸਦਾ) ਖੋਟ ਹੀ ਹੁੰਦਾ ਹੈ । ਪਰ ਦੁਨੀਆ ਦੀ ਮਾਇਆ ਨਾਲ ਇਹ ਪ੍ਰੀਤਿ ਝੂਠੀ ਹੈ, ਕਦੇ ਤੋੜ ਨਹੀਂ ਚੜ੍ਹਦੀ ।੧।

(ਹੇ ਭਾਈ ! ਕਾਮ ਤੇ ਕ੍ਰੋਧ (ਮਾਨੋ) ਜ਼ਹਰ ਹੈ (ਜੋ ਆਤਮਕ ਜੀਵਨ ਨੂੰ ਮੁਕਾ ਦੇਂਦਾ ਹੈ), ਇਹ (ਮਾਨੋ) ਇਕ ਕਰੜਾ ਬੋਝ ਹੈ (ਜਿਸ ਦੇ ਹੇਠ ਆਤਮਕ ਜੀਵਨ ਘੁੱਟ ਕੇ ਮਰ ਜਾਂਦਾ ਹੈ) । ਗੁਣਾਂ ਵਾਲਾ ਆਚਰਨ (ਆਤਮਕ ਜੀਵਨ) ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਕਦੇ ਬਣ ਹੀ ਨਹੀਂ ਸਕਦਾ ।੧।

(ਹੇ ਭਾਈ !) ਵੇਖ, ਜਿਵੇਂ ਘੁੰਮਣ-ਘੇਰੀ ਵਿਚ ਰੇਤ ਦਾ ਘਰ ਬਣਿਆ ਹੋਇਆ ਹੋਵੇ, ਜਿਵੇਂ ਵਰਖਾ ਵੇਲੇ ਬੁਲਬੁਲਾ ਬਣ ਜਾਂਦਾ ਹੈ (ਤਿਵੇਂ ਇਸ ਸਰੀਰ ਦੀ ਪਾਂਇਆਂ ਹੈ, ਜਿਸ ਨੂੰ ਸਿਰਜਣਹਾਰ ਨੇ ਆਪਣੀ ਕੁਦਰਤਿ ਦਾ) ਚੱਕ ਘੁਮਾ ਕੇ (ਪਿਤਾ ਦੇ ਵੀਰਜ ਦੀ) ਬੂੰਦ ਮਾਤ੍ਰ ਤੋਂ ਰਚ ਦਿੱਤਾ ਹੈ (ਜਿਵੇਂ ਕੋਈ ਘੁਮਿਆਰ ਚੱਕ ਘੁਮਾ ਕੇ ਮਿੱਟੀ ਤੋਂ ਭਾਂਡਾ ਬਣਾ ਦੇਂਦਾ ਹੈ) । (ਸੋ, ਹੇ ਭਾਈ ! ਜੇ ਤੂੰ ਆਤਮਕ ਮੌਤ ਤੋਂ ਬਚਣਾ ਹੈ ਤਾਂ ਆਪਣੀ ਜਿੰਦ ਨੂੰ) ਉਸ ਪ੍ਰਭੂ ਦੇ ਨਾਮ ਦੀ ਦਾਸੀ ਬਣਾ ਜਿਸ ਦੀ ਜੋਤਿ ਸਭ ਜੀਵਾਂ ਵਿਚ ਮੌਜੂਦ ਹੈ ।੨।

ਹੇ ਪ੍ਰਭੂ ! ਤੂੰ ਸਾਰੇ ਜੀਵ ਪੈਦਾ ਕਰ ਕੇ ਸਭ ਦੇ ਸਿਰ ਤੇ ਸ਼ਿਰੋਮਣੀ ਹੈਂ, ਗੁਰੂ ਹੈਂ । ਮੇਰੀ ਇਹ ਤਾਂਘ ਹੈ ਕਿ ਮੈਂ ਤੇਰੀ ਭਗਤੀ ਕਰਾਂ, ਮੈਂ ਤੇਰੇ ਚਰਨੀਂ ਲੱਗਾ ਰਹਾਂ, ਤੇਰੇ ਨਾਮ-ਰੰਗ ਵਿਚ ਰੰਗਿਆ ਰਹਾਂ ਤੇ ਤੇਰਾ ਹੀ ਪੱਲਾ ਫੜੀ ਰੱਖਾਂ । ਜੇਹੜਾ ਮਨੁੱਖ ਤੇਰੇ ਨਾਮ ਨੂੰ (ਆਪਣੀ ਜਿੰਦ ਤੋਂ) ਦੂਰ ਦੂਰ ਰੱਖ ਕੇ (ਜੀਵਨ-ਪੰਧ ਵਿਚ) ਤੁਰਦਾ ਹੈ ਉਹ ਤੇਰਾ ਚੋਰ ਹੈ ।੩।

ਹੇ ਮੇਰੀ ਮਾਂ ! ਜੇਹੜਾ ਮਨੁੱਖ (ਵਿਕਾਰਾਂ ਦੀ) ਜ਼ਹਰ ਹੀ ਪੱਲੇ ਬੰਨ੍ਹਦਾ ਹੈ ਉਹ ਆਪਣੀ ਇੱਜ਼ਤ ਗਵਾ ਲੈਂਦਾ ਹੈ, ਪਰ ਜੇਹੜਾ ਬੰਦਾ ਸਦਾ-ਥਿਰ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਜਾਂਦਾ ਹੈ, ਉਹ ਪ੍ਰਭੂ ਦੇ ਦੇਸ ਵਿਚ ਇੱਜ਼ਤ ਨਾਲ ਜਾਂਦਾ ਹੈ । (ਉਸ ਨੂੰ ਇਹ ਯਕੀਨ ਹੁੰਦਾ ਹੈ ਕਿ) ਪ੍ਰਭੂ ਜੋ ਕੁਝ ਕਰਦਾ ਹੈ ਆਪਣੀ ਰਜ਼ਾ ਵਿਚ ਕਰਦਾ ਹੈ (ਕਿਸੇ ਹੋਰ ਦਾ ਉਸ ਦੀ ਰਜ਼ਾ ਵਿਚ ਕੋਈ ਦਖ਼ਲ ਨਹੀਂ), ਤੇ ਜੇਹੜਾ ਬੰਦਾ ਉਸ ਦੇ ਡਰ-ਅਦਬ ਵਿਚ ਰਹਿਣ ਗਿੱਝ ਜਾਂਦਾ ਹੈ ਉਹ (ਇਸ ਜੀਵਨ-ਸਫ਼ਰ ਵਿਚ ਕਾਮ ਕ੍ਰੋਧ ਆਦਿਕ ਵਲੋਂ) ਬੇ-ਫ਼ਿਕਰ ਹੋ ਕੇ ਤੁਰਦਾ ਹੈ ।੪।

ਸੁੰਦਰ ਜੀਵ-ਇਸਤ੍ਰੀ ਦੁਨੀਆ ਦੇ ਚੰਗੇ ਪਦਾਰਥਾਂ ਦਾ ਭੋਗ ਲੋੜਦੀ ਹੈ, ਪਰ ਇਹ ਪਾਨ ਫੁੱਲ ਮਿੱਠੇ ਪਦਾਰਥਾਂ ਦੇ ਸੁਆਦ—ਇਹ ਸਭ ਹੋਰ ਹੋਰ ਵਿਕਾਰ ਤੇ ਰੋਗ ਹੀ ਪੈਦਾ ਕਰਦੇ ਹਨ । ਜਿਤਨਾ ਹੀ ਵਧੀਕ ਉਹ ਇਹਨਾਂ ਭੋਗਾਂ ਵਿਚ ਖਿੱਲੀਆਂ ਮਾਰਦੀ ਹੈ ਤੇ ਖ਼ੁਸ਼ ਹੁੰਦੀ ਹੈ ਉਤਨਾ ਹੀ ਵਧੀਕ ਦੁੱਖ-ਰੋਗ ਵਿਆਪਦਾ ਹੈ । ਪਰ ਜੇਹੜੀ ਜੀਵ-ਇਸਤ੍ਰੀ ਪ੍ਰਭੂ ਦੀ ਸਰਨ ਆ ਜਾਂਦੀ ਹੈ (ਉਹ ਰਜ਼ਾ ਵਿਚ ਤੁਰਦੀ ਹੈ ਉਸ ਨੂੰ ਨਿਸ਼ਚਾ ਹੁੰਦਾ ਹੈ ਕਿ) ਜੋ ਕੁਝ ਪ੍ਰਭੂ ਕਰਦਾ ਹੈ ਉਹੀ ਹੁੰਦਾ ਹੈ ।੫।

ਜੇਹੜੀ ਜੀਵ-ਇਸਤ੍ਰੀ ਸੋਹਣਾ ਸੋਹਣਾ ਕੱਪੜਾ ਪਹਿਨਦੀ ਹੈ ਵਧੀਕ ਵਧੀਕ ਸ਼ਿੰਗਾਰ ਕਰਦੀ ਹੈ, ਆਪਣੀ ਕਾਂਇਆਂ ਨੂੰ ਵੇਖ ਵੇਖ ਕੇ ਫੁੱਲ ਫੁੱਲ ਬਹਿੰਦੀ ਹੈ, ਉਸ ਦਾ ਰੂਪ ਉਸ ਨੂੰ ਹੋਰ ਹੋਰ ਵਿਕਾਰ ਵਲ ਪ੍ਰੇਰਦਾ ਹੈ, ਦੁਨੀਆ ਦੀਆਂ ਆਸਾਂ ਤੇ ਖ਼ਾਹਸ਼ਾਂ ਉਸ ਦੇ (ਦਸਵੇਂ) ਦਰਵਾਜ਼ੇ ਨੂੰ ਬੰਦ ਕਰ ਦੇਂਦੀਆਂ ਹਨ, ਪਰਮਾਤਮਾ ਦੇ ਨਾਮ ਤੋਂ ਬਿਨਾ ਉਸ ਦਾ ਹਿਰਦਾ-ਘਰ ਸੁੰਞਾ ਹੀ ਰਹਿੰਦਾ ਹੈ ।੬।

ਹੇ ਜਿੰਦੇ ! ਉੱਠ ਉੱਦਮ ਕਰ, ਤੂੰ ਸਾਰੇ ਜਗਤ ਦੇ ਰਾਜੇ-ਪ੍ਰਭੂ ਦੀ ਅੰਸ ਹੈਂ, ਤੂੰ ਰਾਜ-ਪੁਤ੍ਰੀ ਹੈਂ, ਤੂੰ ਰਾਜ-ਕੁਮਾਰੀ ਹੈਂ, ਅੰਮ੍ਰਿਤ ਵੇਲੇ ਦੀ ਸੰਭਾਲ ਕਰ ਕੇ ਨਿਤ ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਸਿਮਰ । ਪ੍ਰਭੂ ਦੇ ਪ੍ਰੇਮ ਦੇ ਆਸਰੇ ਰਹਿ ਕੇ ਉਸ ਪ੍ਰੀਤਮ ਦੀ ਸੇਵਾ-ਭਗਤੀ ਕਰ, ਤੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਮਾਇਆ ਦੀ ਤ੍ਰਿਸ਼ਨਾ ਨੂੰ ਦੂਰ ਕਰ ਇਹ ਤ੍ਰਿਸ਼ਨਾ ਜ਼ਹਰ ਹੈ ਜੋ ਤੇਰੇ ਆਤਮਕ ਜੀਵਨ ਨੂੰ ਮਾਰ ਦੇਵੇਗੀ ।੭।

ਹੇ ਨਾਨਕ ! (ਅਰਦਾਸ ਕਰ ਤੇ ਆਖ—) ਤੈਂ ਮੋਹਨ ਨੇ (ਆਪਣੇ ਕੌਤਕਾਂ ਨਾਲ) ਮੇਰਾ ਮਨ ਮੋਹ ਲਿਆ ਹੈ, (ਮੇਹਰ ਕਰ ਤਾ ਕਿ) ਮੈਂ ਗੁਰੂ ਦੇ ਸ਼ਬਦ ਦੀ ਰਾਹੀਂ ਤੈਨੂੰ ਪਛਾਣ ਸਕਾਂ । ਹੇ ਪ੍ਰਭੂ ! ਅਸੀ ਜੀਵ ਤੇਰੇ ਦਰ ਤੇ ਖਲੋਤੇ (ਬੇਨਤੀ ਕਰਦੇ ਹਾਂ), ਕਿਰਪਾ ਕਰ, ਤੇਰੇ ਨਾਮ ਵਿਚ ਜੁੜ ਕੇ ਅਸੀ ਸੰਤੋਖ ਧਾਰਨ ਕਰ ਸਕੀਏ ।੮।੧।

ਬਸੰਤੁ ਮਹਲਾ ੧ ॥ ਮਨੁ ਭੂਲਉ ਭਰਮਸਿ ਆਇ ਜਾਇ ॥ ਅਤਿ ਲੁਬਧ ਲੁਭਾਨਉ ਬਿਖਮ ਮਾਇ ॥ ਨਹ ਅਸਥਿਰੁ ਦੀਸੈ ਏਕ ਭਾਇ ॥ ਜਿਉ ਮੀਨ ਕੁੰਡਲੀਆ ਕੰਠਿ ਪਾਇ ॥੧॥ ਮਨੁ ਭੂਲਉ ਸਮਝਸਿ ਸਾਚਿ ਨਾਇ ॥ ਗੁਰ ਸਬਦੁ ਬੀਚਾਰੇ ਸਹਜ ਭਾਇ ॥੧॥ ਰਹਾਉ ॥ ਮਨੁ ਭੂਲਉ ਭਰਮਸਿ ਭਵਰ ਤਾਰ ॥ ਬਿਲ ਬਿਰਥੇ ਚਾਹੈ ਬਹੁ ਬਿਕਾਰ ॥ ਮੈਗਲ ਜਿਉ ਫਾਸਸਿ ਕਾਮਹਾਰ ॥ ਕੜਿ ਬੰਧਨਿ ਬਾਧਿਓ ਸੀਸ ਮਾਰ ॥੨॥ ਮਨੁ ਮੁਗਧੌ ਦਾਦਰੁ ਭਗਤਿ ਹੀਨੁ ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥ ਤਾ ਕੈ ਜਾਤਿ ਨ ਪਾਤੀ ਨਾਮ ਲੀਨ ॥ ਸਭਿ ਦੂਖ ਸਖਾਈ ਗੁਣਹ ਬੀਨ ॥੩॥ ਮਨੁ ਚਲੈ ਨ ਜਾਈ ਠਾਕਿ ਰਾਖੁ ॥ ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ ॥ ਤੂ ਆਪੇ ਸੁਰਤਾ ਆਪਿ ਰਾਖੁ ॥ ਧਰਿ ਧਾਰਣ ਦੇਖੈ ਜਾਣੈ ਆਪਿ ॥੪॥ ਆਪਿ ਭੁਲਾਏ ਕਿਸੁ ਕਹਉ ਜਾਇ ॥ ਗੁਰੁ ਮੇਲੇ ਬਿਰਥਾ ਕਹਉ ਮਾਇ ॥ ਅਵਗਣ ਛੋਡਉ ਗੁਣ ਕਮਾਇ ॥ ਗੁਰ ਸਬਦੀ ਰਾਤਾ ਸਚਿ ਸਮਾਇ ॥੫॥ ਸਤਿਗੁਰ ਮਿਲਿਐ ਮਤਿ ਊਤਮ ਹੋਇ ॥ ਮਨੁ ਨਿਰਮਲੁ ਹਉਮੈ ਕਢੈ ਧੋਇ ॥ ਸਦਾ ਮੁਕਤੁ ਬੰਧਿ ਨ ਸਕੈ ਕੋਇ ॥ ਸਦਾ ਨਾਮੁ ਵਖਾਣੈ ਅਉਰੁ ਨ ਕੋਇ ॥੬॥ ਮਨੁ ਹਰਿ ਕੈ ਭਾਣੈ ਆਵੈ ਜਾਇ ॥ ਸਭ ਮਹਿ ਏਕੋ ਕਿਛੁ ਕਹਣੁ ਨ ਜਾਇ ॥ ਸਭੁ ਹੁਕਮੋ ਵਰਤੈ ਹੁਕਮਿ ਸਮਾਇ ॥ ਦੂਖ ਸੁਖ ਸਭ ਤਿਸੁ ਰਜਾਇ ॥੭॥ ਤੂ ਅਭੁਲੁ ਨ ਭੂਲੌ ਕਦੇ ਨਾਹਿ ॥ ਗੁਰ ਸਬਦੁ ਸੁਣਾਏ ਮਤਿ ਅਗਾਹਿ ॥ ਤੂ ਮੋਟਉ ਠਾਕੁਰੁ ਸਬਦ ਮਾਹਿ ॥ ਮਨੁ ਨਾਨਕ ਮਾਨਿਆ ਸਚੁ ਸਲਾਹਿ ॥੮॥੨॥ {ਪੰਨਾ ੧੧੮੭-੧੧੮੮}

**ਪਦ ਅਰਥ** :—ਭਰਮਸਿ—ਭਟਕਦਾ ਹੈ । ਆਇ ਜਾਇ—ਆਉਂਦਾ ਹੈ ਜਾਂਦਾ ਹੈ, ਦੌੜ-ਭੱਜ ਕਰਦਾ ਹੈ । ਅਤਿ—ਬਹੁਤ । ਲੁਬਧ—ਲਾਲਚੀ । ਲੁਭਾਨਉ—ਲਾਲਚ ਵਿਚ ਫਸਿਆ ਹੋਇਆ ਹੈ । ਬਿਖਮ ਮਾਇ—ਔਖੀ ਮਾਇਆ, ਉਹ ਮਾਇਆ ਜਿਸ ਤੋਂ ਬਚਣਾ ਬਹੁਤ ਔਖਾ ਹੈ । ਏਕ ਭਾਇ—ਇਕ ਪਰਮਾਤਮਾ ਦੇ ਪਿਆਰ ਵਿਚ । ਮੀਨ—ਮੱਛੀ । ਕੰਠਿ—ਗਲ ਵਿਚ ।੧।

ਸਾਚਿ ਨਾਇ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜ ਕੇ) । ਸਹਜ—ਆਤਮਕ ਅਡੋਲਤਾ । ਭਾਇ—ਪ੍ਰੇਮ ਵਿਚ । ਸਹਜ ਭਾਇ—ਅਡੋਲਤਾ ਦੇ ਭਾਵ ਵਿਚ ।੧।ਰਹਾਉ।

ਭਵਰ ਤਾਰ—ਭੌਰੇ ਦੀ ਤਰ੍ਹਾਂ । ਬਿਲ—ਇੰਦੇ । ਬਿਰਥੇ ਬਿਕਾਰ—ਵਿਅਰਥ ਵਿਕਾਰ । ਮੈਗਲ—ਹਾਥੀ {ਮਦਕਲ} । ਕਾਮਹਾਰ—ਕਾਮਾਤੁਰ, ਕਾਮ-ਅਧੀਨ । ਕੜਿ—ਕੜ ਕੇ, ਬੰਨ੍ਹ ਕੇ । ਬੰਧਨਿ—ਬੰਧਨ ਨਾਲ, ਰੱਸੇ (ਸੰਗਲ) ਨਾਲ । ਸੀਸ ਮਾਰ—ਸਿਰ ਤੇ ਮਾਰ ।੨।

ਮੁਗਧੌ—ਮੂਰਖ । ਦਾਦਰੁ—ਡੱਡੂ । ਦਰਿ ਭ੍ਰਸਟ—ਦਰ ਤੋਂ ਡਿੱਗਾ ਹੋਇਆ । ਬੀਨੁ—ਬਿਨੁ, ਸੱਖਣਾ । ਗੁਣਹ ਬੀਨ—ਗੁਣਾਂ ਤੋਂ ਖ਼ਾਲੀ ।੩।

ਠਾਕਿ—ਰੋਕ ਕੇ । ਸਾਸੁ—ਇਤਬਾਰ । ਸੁਰਤਾ—ਧਿਆਨ ਰੱਖਣ ਵਾਲਾ । ਰਾਖੁ—ਰਾਖਾ । ਧਾਰਿ—ਧਰ ਕੇ, ਪੈਦਾ ਕਰ ਕੇ । ਧਾਰਣ—ਧਰਣੀ, ਧਰਤੀ ।੪।

ਕਹਉ—ਮੈਂ ਆਖਾਂ । ਬਿਰਥਾ—{ਵ੍ਯਥਾ} ਦੁੱਖ, ਪੀੜਾ । ਮਾਇ—ਹੇ ਮਾਂ ! ਕਮਾਇ—ਵਿਹਾਝ ਕੇ । ਸਚਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ।੫।

ਉਤਮ—ਸ੍ਰੇਸ਼ਟ । ਧੋਇ—ਧੋ ਕੇ । ਬੰਧਿ ਨ ਸਕੈ—ਬੰਨ੍ਹ ਨਹੀਂ ਸਕਦਾ ।੬।

ਭਾਣੈ—ਰਜ਼ਾ ਵਿਚ । ਆਵੈ ਜਾਇ—ਭਟਕਦਾ ਹੈ । ਹੁਕਮਿ—ਹੁਕਮ ਵਿਚ ।੭।

ਅਗਾਹਿ—ਅਗਾਧ । ਸਲਾਹਿ—ਸਲਾਹ ਕੇ, ਸਿਫ਼ਤਿ-ਸਾਲਾਹ ਕਰ ਕੇ ।੮।

**ਅਰਥ** :—(ਮਾਇਆ ਦੇ ਮੋਹ ਦੇ ਕਾਰਨ) ਕੁਰਾਹੇ ਪਿਆ ਮਨ ਸਦਾ-ਥਿਰ ਪ੍ਰਭੂ ਦੇ ਨਾਮ ਵਿਚ (ਜੁੜ ਕੇ ਹੀ) ਆਪਣੀ ਭੁੱਲ ਨੂੰ ਸਮਝਦਾ ਹੈ । (ਜਦੋਂ ਮਨ) ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ ਤਾਂ ਇਹ ਆਤਮਕ ਅਡੋਲਤਾ ਦੇ ਭਾਵ ਵਿਚ (ਟਿਕਦਾ ਹੈ) ।੧।ਰਹਾਉ।

(ਮਾਇਆ ਦੇ ਮੋਹ ਦੇ ਕਾਰਨ) ਕੁਰਾਹੇ ਪਿਆ ਹੋਇਆ ਮਨ ਭਟਕਦਾ ਹੈ (ਮਾਇਆ ਦੀ ਖ਼ਾਤਰ ਹੀ) ਦੌੜ-ਭੱਜ ਕਰਦਾ ਰਹਿੰਦਾ ਹੈ, ਬੜਾ ਲਾਲਚੀ ਹੋਇਆ ਰਹਿੰਦਾ ਹੈ, ਉਸ ਮਾਇਆ ਦੇ ਲਾਲਚ ਵਿਚ ਫਸਿਆ ਰਹਿੰਦਾ ਹੈ, ਜਿਸ ਦੀ ਫਾਹੀ ਵਿਚੋਂ ਨਿਕਲਣਾ ਬਹੁਤ ਔਖਾ ਹੈ । (ਜਿਤਨਾ ਚਿਰ ਮਨ ਮਾਇਆ ਦੇ ਅਧੀਨ ਰਹਿੰਦਾ ਹੈ, ਤਦ ਤਕ) ਇਹ ਕਦੇ ਟਿਕਵੀਂ ਹਾਲਤ ਵਿਚ ਨਹੀਂ ਦਿੱਸਦਾ, ਇਕ ਪ੍ਰਭੂ ਦੇ ਪ੍ਰੇਮ ਵਿਚ (ਮਗਨ) ਨਹੀਂ ਦਿੱਸਦਾ । ਜਿਵੇਂ ਮੱਛੀ (ਭਿੱਤੀ ਦੇ ਲਾਲਚ ਵਿਚ) ਆਪਣੇ ਗਲ ਕੁੰਡੀ ਪਵਾ ਲੈਂਦੀ ਹੈ, (ਤਿਵੇਂ ਮਨ ਮਾਇਆ ਦੀ ਗ਼ੁਲਾਮੀ ਵਿਚ ਆਪਣੇ ਆਪ ਨੂੰ ਫਸਾ ਲੈਂਦਾ ਹੈ) ।੧।

(ਮਾਇਆ ਦੇ ਪ੍ਰਭਾਵ ਦੇ ਕਾਰਨ) ਕੁਰਾਹੇ ਪਿਆ ਹੋਇਆ ਮਨ ਭੌਰੇ ਵਾਂਗ ਭਟਕਦਾ ਹੈ, ਮਨ ਇੰਦ੍ਰਿਆਂ ਦੀ ਰਾਹੀਂ ਬਹੁਤੇ ਵਿਅਰਥ ਵਿਕਾਰ ਕਰਨੇ ਚਾਹੁੰਦਾ ਹੈ, ਇਹ ਮਨ ਕਾਮਾਤੁਰ ਹਾਥੀ ਵਾਂਗ ਫਸਦਾ ਹੈ ਜੋ ਸੰਗਲ ਨਾਲ ਕੜ ਕੇ ਬੰਨ੍ਹਿਆ ਜਾਂਦਾ ਹੈ ਤੇ ਸਿਰ ਉਤੇ ਚੋਟਾਂ ਸਹਾਰਦਾ ਹੈ ।੨।

ਮੂਰਖ ਮਨ ਭਗਤੀ ਤੋਂ ਵਾਂਜਿਆ ਰਹਿੰਦਾ ਹੈ, (ਇਹ ਮੂਰਖ ਮਨ, ਮਾਨੋ) ਡੱਡੂ ਹੈ (ਜੋ ਨੇੜੇ ਹੀ ਉੱਗੇ ਹੋਏ ਕੌਲ ਫੁੱਲ ਦੀ ਕਦਰ ਨਹੀਂ ਜਾਣਦਾ) । (ਕੁਰਾਹੇ ਪਿਆ ਹੋਇਆ ਮਨ) ਪ੍ਰਭੂ ਦੇ ਦਰ ਤੋਂ ਡਿੱਗਿਆ ਹੋਇਆ ਹੈ, (ਮਾਨੋ) ਸਰਾਪਿਆ ਹੋਇਆ ਹੈ, ਪਰਮਾਤਮਾ ਦੇ ਨਾਮ ਤੋਂ ਸੱਖਣਾ ਹੈ । ਜੇਹੜਾ ਮਨੁੱਖ ਨਾਮ ਤੋਂ ਖ਼ਾਲੀ ਹੈ ਉਸ ਦੀ ਨਾਹ ਕੋਈ ਚੰਗੀ ਜਾਤਿ ਮੰਨੀ ਜਾਂਦੀ ਹੈ ਨਾਹ ਚੰਗੀ ਕੁਲ, ਕੋਈ ਉਸ ਦਾ ਨਾਮ ਤਕ ਨਹੀਂ ਲੈਂਦਾ, ਉਹ ਆਤਮਕ ਗੁਣਾਂ ਤੋਂ ਵਾਂਜਿਆ ਰਹਿੰਦਾ ਹੈ, ਸਾਰੇ ਦੁਖ ਹੀ ਦੁਖ ਉਸ ਦੇ ਸਾਥੀ ਬਣੇ ਰਹਿੰਦੇ ਹਨ ।੩।

ਹੇ ਭਾਈ ! ਇਹ ਮਨ ਚੰਚਲ ਹੈ, ਇਸ ਨੂੰ ਰੋਕ ਕੇ ਰੱਖ ਤਾਕਿ ਇਹ (ਵਿਕਾਰਾਂ ਦੇ ਪਿੱਛੇ) ਭਟਕਦਾ ਨਾਹ ਫਿਰੇ। ਪਰਮਾਤਮਾ ਦੇ ਨਾਮ-ਰਸ ਵਿਚ ਰੰਗੇ ਜਾਣ ਤੋਂ ਬਿਨਾ ਨਾਹ ਕਿਤੇ ਇੱਜ਼ਤ ਮਿਲਦੀ ਹੈ ਨਾਹ ਕੋਈ ਇਤਬਾਰ ਕਰਦਾ ਹੈ ।

ਸ੍ਰਿਸ਼ਟੀ ਰਚ ਕੇ ਪਰਮਾਤਮਾ ਆਪ ਹੀ (ਇਸ ਦੀਆਂ ਲੋੜਾਂ ਭੀ) ਜਾਣਦਾ ਹੈ (ਇਸ ਵਾਸਤੇ, ਹੇ ਭਾਈ ! ਪ੍ਰਭੂ ਦੇ ਦਰ ਤੇ ਅਰਦਾਸ ਕਰ ਤੇ ਆਖ—ਹੇ ਪ੍ਰਭੂ !) ਤੂੰ ਆਪ ਹੀ (ਸਾਡੀਆਂ ਜੀਵਾਂ ਦੀਆਂ ਅਰਦਾਸਾਂ) ਸੁਣਨ ਵਾਲਾ ਹੈਂ, ਤੇ ਆਪ ਹੀ ਸਾਡਾ ਰਾਖਾ ਹੈਂ ।੪।

ਹੇ ਮਾਂ ! ਮੈਂ ਪ੍ਰਭੂ ਤੋਂ ਬਿਨਾ ਹੋਰ ਕਿਸ ਨੂੰ ਜਾ ਕੇ ਆਖਾਂ ? ਪ੍ਰਭੂ ਆਪ ਹੀ (ਜੀਵਾਂ ਨੂੰ) ਕੁਰਾਹੇ ਪਾਂਦਾ ਹੈ, ਪ੍ਰਭੂ ਆਪ ਹੀ ਗੁਰੂ ਮਿਲਾਂਦਾ ਹੈ, ਸੋ, ਮੈਂ ਗੁਰੂ ਦੇ ਦਰ ਤੇ ਹੀ ਦਿਲ ਦਾ ਦੁੱਖ ਕਹਿ ਸਕਦਾ ਹਾਂ । ਗੁਰੂ ਦੀ ਸਹੈਤਾ ਨਾਲ ਹੀ ਗੁਣ ਵਿਹਾਝ ਕੇ ਔਗੁਣ ਛੱਡ ਸਕਦਾ ਹਾਂ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਮਸਤ ਰਹਿੰਦਾ ਹੈ, ਉਹ ਉਸ ਸਦਾ-ਥਿਰ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੫।

ਜੇ ਗੁਰੂ ਮਿਲ ਪਏ ਤਾਂ (ਮਨੁੱਖ ਦੀ) ਮਤਿ ਸ੍ਰੇਸ਼ਟ ਹੋ ਜਾਂਦੀ ਹੈ, ਮਨ ਪਵਿਤ੍ਰ ਹੋ ਜਾਂਦਾ ਹੈ, ਉਹ ਮਨੁੱਖ ਆਪਣੇ ਮਨ ਵਿਚੋਂ ਹਉਮੈ ਦੀ ਮੈਲ ਧੋ ਕੇ ਕੱਢ ਦੇਂਦਾ ਹੈ, ਉਹ ਵਿਕਾਰਾਂ ਤੋਂ ਸਦਾ ਬਚਿਆ ਰਹਿੰਦਾ ਹੈ, ਕੋਈ (ਵਿਕਾਰ) ਉਸ ਨੂੰ ਕਾਬੂ ਨਹੀਂ ਕਰ ਸਕਦਾ, ਉਹ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ, ਕੋਈ ਹੋਰ (ਸ਼ੁਗਲ ਉਸ ਨੂੰ ਆਪਣੇ ਵਲ ਖਿੱਚ) ਨਹੀਂ ਪਾ ਸਕਦਾ ।੬।

(ਪਰ ਜੀਵ ਦੇ ਕੀਹ ਵੱਸ ? ਇਸ ਮਨ ਦੀ ਕੋਈ ਪੇਸ਼ ਨਹੀਂ ਜਾ ਸਕਦੀ) ਇਹ ਮਨ ਪਰਮਾਤਮਾ ਦੇ ਭਾਣੇ ਅਨੁਸਾਰ (ਮਾਇਆ ਦੇ ਮੋਹ ਵਿਚ) ਭਟਕਦਾ ਫਿਰਦਾ ਹੈ, ਉਹ ਪ੍ਰਭੂ ਆਪ ਹੀ ਸਭ ਜੀਵਾਂ ਵਿਚ ਵੱਸਦਾ ਹੈ (ਉਸ ਦੀ ਰਜ਼ਾ ਦੇ ਉਲਟ) ਕੋਈ ਹੀਲ-ਹੁੱਜਤ ਕੀਤੀ ਨਹੀਂ ਜਾ ਸਕਦੀ । ਹਰ ਥਾਂ ਪ੍ਰਭੂ ਦਾ ਹੁਕਮ ਹੀ ਚੱਲ ਰਿਹਾ ਹੈ, ਸਾਰੀ ਸ੍ਰਿਸ਼ਟੀ ਪ੍ਰਭੂ ਦੇ ਹੁਕਮ ਵਿਚ ਹੀ ਬੱਝੀ ਰਹਿੰਦੀ ਹੈ । (ਜੀਵਾਂ ਨੂੰ ਵਾਪਰਦੇ) ਸਾਰੇ ਦੁਖ ਤੇ ਸੁਖ ਉਸ ਪਰਮਾਤਮਾ ਦੀ ਰਜ਼ਾ ਅਨੁਸਾਰ ਹੀ ਹਨ ।੭।

ਹੇ ਪ੍ਰਭੂ ! ਤੂੰ ਅਭੁੱਲ ਹੈਂ, ਗ਼ਲਤੀ ਨਹੀਂ ਕਰਦਾ, ਤੂੰ ਕਦੇ ਭੀ ਉਕਾਈ ਨਹੀਂ ਖਾਂਦਾ । (ਤੇਰੀ ਰਜ਼ਾ ਅਨੁਸਾਰ) ਗੁਰੂ ਜਿਸ ਨੂੰ ਆਪਣਾ ਸ਼ਬਦ ਸੁਣਾਂਦਾ ਹੈ ਉਸ ਮਨੁੱਖ ਦੀ ਮਤਿ ਭੀ ਅਗਾਧ (ਡੂੰਘੀ) ਹੋ ਜਾਂਦੀ ਹੈ (ਭਾਵ, ਉਹ ਭੀ ਡੂੰਘੀ ਸਮਝ ਵਾਲਾ ਹੋ ਜਾਂਦਾ ਹੈ ਤੇ ਕੋਈ ਉਕਾਈ ਉਸ ਉਤੇ ਪ੍ਰਭਾਵ ਨਹੀਂ ਪਾ ਸਕਦੀ) । ਹੇ ਪ੍ਰਭੂ ! ਤੂੰ ਵੱਡਾ (ਪਾਲਣਹਾਰ) ਮਾਲਕ ਹੈਂ ਤੇ ਗੁਰੂ ਦੇ ਸ਼ਬਦ ਵਿਚ ਵੱਸਦਾ ਹੈਂ (ਭਾਵ, ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਉਸ ਨੂੰ ਤੇਰਾ ਦਰਸਨ ਹੋ ਜਾਂਦਾ ਹੈ) ।

ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਨਾਨਕ ਦਾ ਮਨ (ਉਸ ਦੀ ਯਾਦ ਵਿਚ) ਗਿੱਝ ਗਿਆ ਹੈ ।੮।੨।

**ਬਸੰਤੁ ਮਹਲਾ ੧ ॥ ਦਰਸਨ ਕੀ ਪਿਆਸ ਜਿਸੁ ਨਰ ਹੋਇ ॥ ਏਕਤੁ ਰਾਚੈ ਪਰਹਰਿ ਦੋਇ ॥ ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ॥ ਗੁਰਮੁਖਿ ਬੂਝੈ ਏਕ ਸਮਾਇ ॥੧॥ ਤੇਰੇ ਦਰਸਨ ਕਉ ਕੇਤੀ ਬਿਲਲਾਇ ॥ ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ॥੧॥ ਰਹਾਉ ॥ ਬੇਦ ਵਖਾਨਿ ਕਹਹਿ ਇਕੁ ਕਹੀਐ ॥ ਓਹੁ ਬੇਅੰਤੁ ਅੰਤੁ ਕਿਨਿ ਲਹੀਐ ॥ ਏਕੋ ਕਰਤਾ ਜਿਨਿ ਜਗੁ ਕੀਆ ॥ ਬਾਝੁ ਕਲਾ ਧਰਿ ਗਗਨੁ ਧਰੀਆ ॥੨॥ ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥ ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥੩॥ ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥ ਅਨਹਦਿ ਰਾਤਾ ਏਕ ਲਿਵ ਤਾਰ ॥ ਓਹੁ**

**ਗੁਰਮੁਖਿ ਪਾਵੈ ਅਲਖ ਅਪਾਰ ॥੪॥ ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥ ਤਿਸ ਕਾ ਕੀਆ ਤ੍ਰਿਭਵਣ ਸਾਰੁ ॥ ਓਹੁ ਅਗਮੁ ਅਗੋਚਰੁ ਏਕੰਕਾਰੁ ॥੫॥ ਏਕਾ ਮੂਰਤਿ ਸਾਚਾ ਨਾਉ ॥ ਤਿਥੈ ਨਿਬੜੈ ਸਾਚੁ ਨਿਆਉ ॥ ਸਾਚੀ ਕਰਣੀ ਪਤਿ ਪਰਵਾਣੁ ॥ ਸਾਚੀ ਦਰਗਹ ਪਾਵੈ ਮਾਣੁ ॥੬॥ ਏਕਾ ਭਗਤਿ ਏਕੋ ਹੈ ਭਾਉ ॥ ਬਿਨੁ ਭੈ ਭਗਤੀ ਆਵਉ ਜਾਉ ॥ ਗੁਰ ਤੇ ਸਮਝਿ ਰਹੈ ਮਿਹਮਾਣੁ ॥ ਹਰਿ ਰਸਿ ਰਾਤਾ ਜਨੁ ਪਰਵਾਣੁ ॥੭॥ ਇਤ ਉਤ ਦੇਖਉ ਸਹਜੇ ਰਾਵਉ ॥ ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ॥ ਨਾਨਕ ਹਉਮੈ ਸਬਦਿ ਜਲਾਇਆ ॥ ਸਤਿਗੁਰਿ ਸਾਚਾ ਦਰਸੁ ਦਿਖਾਇਆ ॥੮॥੩॥ {ਪੰਨਾ ੧੧੮੮}**

**ਪਦ ਅਰਥ** :—ਏਕਤੁ—ਇੱਕ (ਪਰਮਾਤਮਾ) ਵਿਚ ਹੀ । ਪਰਹਰਿ—ਤਿਆਗ ਕੇ । ਦੋਇ—ਦ੍ਵੈਤ, ਕਿਸੇ ਹੋਰ ਆਸਰੇ ਦੀ ਝਾਕ । ਮਥਿ—ਰਿੜਕ ਕੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਏਕ ਸਮਾਇ—ਇੱਕ ਪ੍ਰਭੂ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ ।੧।

ਕੇਤੀ—ਬੇਅੰਤ ਲੁਕਾਈ । ਬਿਲਲਾਇ—ਤਰਲੇ ਲੈਂਦੀ ਹੈ । ਚੀਨਸਿ—ਪਛਾਣਦਾ ਹੈ । ਮਿਲਾਇ—ਮਿਲਿ, ਮਿਲ ਕੇ ।੧।ਰਹਾਉ।

ਵਖਾਣਿ—ਵਖਾਣ ਕੇ, ਵਿਆਖਿਆ ਕਰ ਕੇ । ਕਹੀਐ—ਸਿਮਰਨਾ ਚਾਹੀਦਾ ਹੈ । ਕਿਨਿ—ਕਿਸ ਨੇ ? ਜਿਨਿ—ਜਿਸ ਪ੍ਰਭੂ ਨੇ । ਕਲਾ—(ਕੋਈ ਦਿੱਸਦਾ) ਵਸੀਲਾ । ਧਰਿ—ਧਰਤੀ । ਗਗਨੁ—ਆਕਾਸ਼ । ਧਰੀਆ—ਟਿਕਾਇਆ ਹੈ ।੨।

ਧੁਨਿ—ਰੌ, ਲਗਨ । ਬਾਣੀ—ਸਿਫ਼ਤਿ-ਸਾਲਾਹ । ਨਿਰਾਲਮੁ—{ਨਿਰੱ ਆਲੰਬ} ਜਿਸ ਨੂੰ ਕਿਸੇ ਹੋਰ ਆਸਰੇ ਦੀ ਲੋੜ ਨਹੀਂ । ਅਕਥ—ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਨੀਸਾਣੁ—ਪਰਵਾਨਾ, ਰਾਹਦਾਰੀ । ਤੇ—ਤੋਂ, ਪਾਸੋਂ । ਜਾਣੁ—ਸੁਜਾਨ ਮਨੁੱਖ ।੩।

ਦ੍ਰਿੜੈ—ਪੱਕਾ ਕਰਦਾ ਹੈ, ਹਿਰਦੇ ਵਿਚ ਟਿਕਾਂਦਾ ਹੈ । ਸਚੁ—ਸਦਾ-ਥਿਰ ਪ੍ਰਭੂ । ਜੁਗਿ ਜੁਗਿ—ਹਰੇਕ ਜੁਗ ਵਿਚ । ਅਨਹਦਿ—ਅਬਿਨਾਸੀ ਪ੍ਰਭੂ ਵਿਚ । ਰਾਤਾ—ਮਸਤ । ਅਲਖ—ਅਦ੍ਰਿਸ਼ਟ ।੪।

ਸਾਰੁ—ਮੂਲ, ਤੱਤ । ਅਗਮੁ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਏਕੰਕਾਰੁ—ਇਕ ਆਪ ਹੀ ਆਪ ।੫।

ਮੂਰਤਿ—ਸਰੂਪ । ਸਾਚਾ—ਸਦਾ-ਥਿਰ ਰਹਿਣ ਵਾਲਾ । ਤਿਥੈ—ਉਸ ਪ੍ਰਭੂ ਦੀ ਹਜ਼ੂਰੀ ਵਿਚ । ਨਿਬੜੈ—ਨਿੱਬੜਦਾ ਹੈ, ਚੱਲਦਾ ਹੈ । ਸਾਚੀ—ਸਦਾ ਇਕ-ਰਸ ਰਹਿਣ ਵਾਲੀ, ਸੱਚੀ । ਕਰਣੀ—ਆਚਰਨ । ਪਤਿ—ਇੱਜ਼ਤ । ਪਰਵਾਣੁ—ਕਬੂਲ ।੬।

ਭਾਉ—ਪ੍ਰੇਮ । ਆਵਉ ਜਾਉ—ਜੰਮਣ ਮਰਨ (ਬਣਿਆ ਰਹਿੰਦਾ ਹੈ) । ਤੇ—ਤੋਂ । ਸਮਝਿ—ਸਿੱਖਿਆ ਲੈ ਕੇ । ਮਿਹਮਾਣੁ—ਪਰਾਹੁਣਾ । ਰਸਿ—ਰਸ ਵਿਚ ।੭।

ਇਤ ਉਤ—ਲੋਕ ਪਰਲੋਕ ਵਿਚ । ਦੇਖਉ—ਮੈਂ ਵੇਖਦਾ ਹਾਂ । ਸਹਜੇ—ਸਹਜ ਵਿਚ, ਆਤਮਕ ਅਡੋਲਤਾ ਵਿਚ । ਰਾਵਉ—ਮੈਂ ਸਿਮਰਦਾ ਹਾਂ । ਠਾਕੁਰ—ਹੇ ਠਾਕੁਰ ! ਸਬਦਿ—ਸ਼ਬਦ ਦੀ ਰਾਹੀਂ । ਸਤਿਗੁਰਿ—ਗੁਰੂ ਨੇ ।੮।

**ਅਰਥ** :—ਹੇ ਪ੍ਰਭੂ ! ਬੇਅੰਤ ਲੁਕਾਈ ਤੇਰੇ ਦਰਸਨ ਵਾਸਤੇ ਤਰਲੇ ਲੈਂਦੀ ਹੈ, ਪਰ ਕੋਈ ਵਿਰਲਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਤੇਰੇ ਸਰੂਪ ਨੂੰ) ਪਛਾਣਦਾ ਹੈ ।੧।ਰਹਾਉ।

ਜਿਸ ਮਨੁੱਖ ਨੂੰ ਪਰਮਾਤਮਾ ਦੇ ਦਰਸਨ ਦੀ ਤਾਂਘ ਹੁੰਦੀ ਹੈ, ਉਹ ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ ਛੱਡ ਕੇ ਇਕ ਪਰਮਾਤਮਾ ਦੇ ਨਾਮ ਵਿਚ ਹੀ ਮਸਤ ਰਹਿੰਦਾ ਹੈ । (ਜਿਵੇਂ ਦੁੱਧ ਰਿੜਕ ਕੇ, ਮੁੜ ਮੁੜ ਮਧਾਣੀ ਹਿਲਾ ਕੇ, ਮੱਖਣ ਕੱਢੀਦਾ ਹੈ, ਤਿਵੇਂ) ਉਹ ਮਨੁੱਖ ਮੁੜ ਮੁੜ ਸਿਮਰ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਚੱਖਦਾ ਹੈ, ਤੇ ਉਸ ਦਾ ਦੁੱਖ-ਕਲੇਸ਼ ਦੂਰ ਹੋ ਜਾਂਦਾ ਹੈ । ਗੁਰੂ ਦੀ ਸਰਨ ਪੈ ਕੇ ਉਹ (ਪਰਮਾਤਮਾ ਦੇ ਸਹੀ ਸਰੂਪ ਨੂੰ) ਸਮਝ ਲੈਂਦਾ ਹੈ, ਤੇ ਉਸ ਇਕ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧।

ਵੇਦ ਆਦਿਕ ਧਰਮ-ਪੁਸਤਕ ਭੀ ਵਿਆਖਿਆ ਕਰ ਕੇ ਇਹੀ ਆਖਦੇ ਹਨ ਕਿ ਇਕ ਉਸ ਪਰਮਾਤਮਾ ਨੂੰ ਸਿਮਰਨਾ ਚਾਹੀਦਾ ਹੈ ਜੋ ਬੇਅੰਤ ਹੈ ਤੇ ਜਿਸ ਦਾ ਅੰਤ ਕਿਸੇ ਜੀਵ ਨੇ ਨਹੀਂ ਲੱਭਾ । ਉਹ ਇਕ ਆਪ ਹੀ ਆਪ ਕਰਤਾਰ ਹੈ ਜਿਸ ਨੇ ਜਗਤ ਰਚਿਆ ਹੈ, ਜਿਸ ਨੇ ਕਿਸੇ ਦਿੱਸਦੇ ਸਹਾਰੇ ਤੋਂ ਬਿਨਾ ਹੀ ਧਰਤੀ ਤੇ ਆਕਾਸ਼ ਨੂੰ ਠਹਰਾਇਆ ਹੋਇਆ ਹੈ ।੨।

ਸਿਆਣਾ ਮਨੁੱਖ ਪੂਰੇ ਗੁਰੂ ਪਾਸੋਂ ਸਮਝ ਲੈਂਦਾ ਹੈ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਲਗਨ ਹੀ ਅਸਲ ਗਿਆਨ ਹੈ ਤੇ ਅਸਲ ਧਿਆਨ (ਜੋੜਨਾ) ਹੈ । ਇਕ ਪਰਮਾਤਮਾ ਹੀ ਐਸਾ ਹੈ ਜਿਸ ਨੂੰ ਕਿਸੇ ਸਹਾਰੇ ਦੀ ਲੋੜ ਨਹੀਂ, ਉਸ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਉਸ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਹੀ (ਮਨੁੱਖ ਦੇ ਪਾਸ ਇਸ ਜੀਵਨ-ਪੰਧ ਵਿਚ) ਸੱਚਾ ਪਰਵਾਨਾ ਹੈ ।੩।

ਜੇਹੜਾ ਕੋਈ ਮਨੁੱਖ ਆਪਣੇ ਹਿਰਦੇ ਵਿਚ ਇਹ ਨਿਸ਼ਚਾ ਬਿਠਾਂਦਾ ਹੈ ਕਿ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨਾ ਹੀ ਇਕੋ ਇਕ ਠੀਕ ਧਰਮ ਹੈ, ਉਹੀ ਗੁਰੂ ਦੀ ਮਤਿ ਦਾ ਆਸਰਾ ਲੈ ਕੇ ਸਦਾ ਲਈ (ਵਿਕਾਰਾਂ ਦੇ ਟਾਕਰੇ ਤੇ) ਅਡੋਲ ਹੋ ਜਾਂਦਾ ਹੈ; ਉਹ ਮਨੁੱਖ ਇਕ-ਤਾਰ ਸੁਰਤਿ ਜੋੜ ਕੇ ਅਬਿਨਾਸੀ ਪ੍ਰਭੂ ਵਿਚ ਮਸਤ ਰਹਿੰਦਾ ਹੈ, ਗੁਰੂ ਦੀ ਸਰਨ ਪੈ ਕੇ ਉਹ ਮਨੁੱਖ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਦਾ ਦਰਸਨ ਕਰ ਲੈਂਦਾ ਹੈ ।੪।

(ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਉਸ ਨੂੰ ਯਕੀਨ ਬਣ ਜਾਂਦਾ ਹੈ ਕਿ ਸਾਰੇ ਜਗਤ ਦਾ ਮਾਲਕ ਪਰਮਾਤਮਾ ਹੀ ਸਦਾ-ਥਿਰ) ਇਕੋ ਇਕ ਪਾਤਿਸ਼ਾਹ ਹੈ (ਤੇ ਉਸੇ ਦਾ ਹੀ ਸਦਾ-ਥਿਰ ਰਹਿਣ ਵਾਲਾ) ਇਕੋ ਇਕ ਤਖ਼ਤ ਹੈ, ਉਹ ਪਾਤਿਸ਼ਾਹ ਸਭ ਥਾਵਾਂ ਵਿਚ ਵਿਆਪਕ ਹੈ (ਸਾਰੇ ਜਗਤ ਦੀ ਕਾਰ ਚਲਾਂਦਾ ਹੋਇਆ ਭੀ ਉਹ ਸਦਾ) ਬੇ-ਫ਼ਿਕਰ ਰਹਿੰਦਾ ਹੈ । ਸਾਰਾ ਜਗਤ ਉਸੇ ਪ੍ਰਭੂ ਦਾ ਬਣਾਇਆ ਹੋਇਆ ਹੈ, ਉਹੀ ਤਿੰਨਾਂ ਭਵਨਾਂ ਦਾ ਮੂਲ ਹੈ, ਪਰ ਉਹ ਅਪਹੁੰਚ ਹੈ, ਮਨੁੱਖ ਦੇ ਗਿਆਨ-ਇੰਦ੍ਰਿਆਂ ਦੀ ਉਸ ਤਕ ਪਹੁੰਚ ਨਹੀਂ ਹੋ ਸਕਦੀ, (ਹਰ ਥਾਂ) ਉਹ ਆਪ ਹੀ ਆਪ ਹੈ ।੫।

(ਇਹ ਸਾਰਾ ਸੰਸਾਰ ਉਸੇ) ਇਕ ਪਰਮਾਤਮਾ ਦਾ ਸਰੂਪ ਹੈ, ਉਸ ਦਾ ਨਾਮ ਸਦਾ-ਥਿਰ ਰਹਿਣ ਵਾਲਾ ਹੈ, ਉਸ ਦੀ ਦਰਗਾਹ ਵਿਚ ਸਦਾ ਸਦਾ-ਥਿਰ ਨਿਆਂ ਹੀ ਚੱਲਦਾ ਹੈ । ਜਿਸ ਮਨੁੱਖ ਨੇ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਨੂੰ ਆਪਣਾ ਕਰਤੱਵ ਬਣਾਇਆ ਹੈ ਉਸ ਨੂੰ ਸੱਚੀ ਦਰਗਾਹ ਵਿਚ ਇੱਜ਼ਤ ਮਿਲਦੀ ਹੈ ਮਾਣ ਮਿਲਦਾ ਹੈ, ਦਰਗਾਹ ਵਿਚ ਉਹ ਕਬੂਲ ਹੁੰਦਾ ਹੈ ।੬।

(ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ ਉਸ ਨੂੰ ਨਿਸ਼ਚਾ ਆ ਜਾਂਦਾ ਹੈ ਕਿ) ਪਰਮਾਤਮਾ ਦੀ ਭਗਤੀ ਪਰਮਾਤਮਾ ਨਾਲ ਪਿਆਰ ਹੀ ਇਕੋ ਇਕ ਸਹੀ ਜੀਵਨ-ਰਾਹ ਹੈ । ਜੇਹੜਾ ਮਨੁੱਖ ਭਗਤੀ ਤੋਂ ਸੱਖਣਾ ਹੈ ਪ੍ਰਭੂ ਦੇ ਡਰ-ਅਦਬ ਤੋਂ ਖ਼ਾਲੀ ਹੈ ਉਸ ਨੂੰ ਜੰਮਣ ਮਰਨ ਦਾ ਗੇੜ ਮਿਲਿਆ ਰਹਿੰਦਾ ਹੈ । ਜੇਹੜਾ ਮਨੁੱਖ ਗੁਰੂ ਪਾਸੋਂ ਸਿੱਖਿਆ ਲੈ ਕੇ (ਜਗਤ ਵਿਚ) ਪ੍ਰਾਹੁਣਾ (ਬਣ ਕੇ) ਜੀਊਂਦਾ ਹੈ ਤੇ ਪਰਮਾਤਮਾ ਦੇ ਨਾਮ-ਰਸ ਵਿਚ ਮਸਤ ਰਹਿੰਦਾ ਹੈ ਉਹ ਮਨੁੱਖ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੁੰਦਾ ਹੈ ।੭।

ਹੇ ਠਾਕੁਰ ! ਮੈਂ (ਗੁਰੂ ਦੀ ਕਿਰਪਾ ਨਾਲ) ਏਧਰ ਓਧਰ (ਹਰ ਥਾਂ) ਤੈਨੂੰ ਹੀ (ਵਿਆਪਕ) ਵੇਖਦਾ ਹਾਂ ਤੇ ਆਤਮਕ ਅਡੋਲਤਾ ਵਿਚ ਟਿਕ ਕੇ ਤੈਨੂੰ ਸਿਮਰਦਾ ਹਾਂ, ਤੈਥੋਂ ਬਿਨਾ ਮੈਂ ਕਿਸੇ ਹੋਰ ਨਾਲ ਪ੍ਰੀਤਿ ਨਹੀਂ ਜੋੜਦਾ ।

ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੀ ਹਉਮੈ ਸਾੜ ਲਈ ਹੈ, ਗੁਰੂ ਨੇ ਉਸ ਨੂੰ ਪ੍ਰਭੂ ਦਾ ਸਦਾ ਲਈ ਟਿਕੇ ਰਹਿਣ ਵਾਲਾ ਦਰਸਨ ਕਰਾ ਦਿੱਤਾ ਹੈ ।੮।੩।

**ਬਸੰਤੁ ਮਹਲਾ ੧ ॥ ਚੰਚਲੁ ਚੀਤੁ ਨ ਪਾਵੈ ਪਾਰਾ ॥ ਆਵਤ ਜਾਤ ਨ ਲਾਗੈ ਬਾਰਾ ॥ ਦੂਖੁ ਘਣੋ ਮਰੀਐ ਕਰਤਾਰਾ ॥ ਬਿਨੁ ਪ੍ਰੀਤਮ ਕੋ ਕਰੈ ਨ ਸਾਰਾ ॥੧॥ ਸਭ ਊਤਮ ਕਿਸੁ ਆਖਉ ਹੀਨਾ ॥ ਹਰਿ ਭਗਤੀ ਸਚਿ ਨਾਮਿ ਪਤੀਨਾ ॥੧॥ ਰਹਾਉ ॥ ਅਉਖਧ ਕਰਿ ਥਾਕੀ ਬਹੁਤੇਰੇ ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ ॥ ਬਿਨੁ ਹਰਿ ਭਗਤੀ ਦੂਖ ਘਣੇਰੇ ॥ ਦੁਖ ਸੁਖ ਦਾਤੇ ਠਾਕੁਰ ਮੇਰੇ ॥੨॥ ਰੋਗੁ ਵਡੋ ਕਿਉ ਬਾਂਧਉ ਧੀਰਾ ॥ ਰੋਗੁ ਬੁਝੈ ਸੋ ਕਾਟੈ ਪੀਰਾ ॥ ਮੈ ਅਵਗਣ ਮਨ ਮਾਹਿ ਸਰੀਰਾ ॥ ਢੂਢਤ ਖੋਜਤ ਗੁਰਿ ਮੇਲੇ ਬੀਰਾ ॥੩॥ ਗੁਰ ਕਾ ਸਬਦੁ ਦਾਰੂ ਹਰਿ ਨਾਉ ॥ ਜਿਉ ਤੂ ਰਾਖਹਿ ਤਿਵੈ ਰਹਾਉ ॥ ਜਗੁ ਰੋਗੀ ਕਹ ਦੇਖਿ ਦਿਖਾਉ ॥ ਹਰਿ ਨਿਰਮਾਇਲੁ ਨਿਰਮਲੁ ਨਾਉ ॥੪॥ ਘਰ ਮਹਿ ਘਰੁ ਜੋ ਦੇਖਿ ਦਿਖਾਵੈ ॥ ਗੁਰ ਮਹਲੀ ਸੋ ਮਹਲਿ ਬੁਲਾਵੈ ॥ ਮਨ ਮਹਿ ਮਨੂਆ ਚਿਤ ਮਹਿ ਚੀਤਾ ॥ ਐਸੇ ਹਰਿ ਕੇ ਲੋਗ ਅਤੀਤਾ ॥੫॥ ਹਰਖ ਸੋਗ ਤੇ ਰਹਹਿ ਨਿਰਾਸਾ ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ ॥ ਆਪੁ ਪਛਾਣਿ ਰਹੈ ਲਿਵ ਲਾਗਾ ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ ॥੬॥ ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ ॥ ਸਹਜਿ ਮਰਉ ਜੀਵਤ ਹੀ ਜੀਵਉ ॥ ਅਪਣੋ ਕਰਿ ਰਾਖਹੁ ਗੁਰ ਭਾਵੈ ॥ ਤੁਮਰੋ ਹੋਇ ਸੁ ਤੁਝਹਿ ਸਮਾਵੈ ॥੭॥ ਭੋਗੀ ਕਉ ਦੁਖੁ ਰੋਗ ਵਿਆਪੈ ॥ ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ ॥ ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ॥ ਨਾਨਕ ਰਾਮੁ ਰਵੈ ਹਿਤ ਚੀਤਾ ॥੮॥੪॥ {ਪੰਨਾ ੧੧੮੯}**

**ਪਦ ਅਰਥ** :—ਚੰਚਲੁ—ਹਰ ਵੇਲੇ ਭਟਕਣ ਦੇ ਸੁਭਾਉ ਵਾਲਾ, ਕਦੇ ਨਾਹ ਟਿਕ ਸਕਣ ਵਾਲਾ । ਨ ਪਾਵੈ ਪਾਰਾ—(ਚੰਚਲਤਾ ਦਾ) ਪਾਰਲਾ ਬੰਨਾ ਨਹੀਂ ਲੱਭ ਸਕਦਾ, ਚੰਚਲਤਾ ਵਿਚੋਂ ਨਿਕਲ ਨਹੀਂ ਸਕਦਾ । ਆਵਤ ਜਾਤ—ਆਉਂਦੇ ਜਾਂਦੇ ਨੂੰ, ਭਟਕਦੇ ਨੂੰ । ਬਾਰਾ—ਦੇਰ । ਮਰੀਐ—ਮਰ ਜਾਈਦਾ ਹੈ, ਆਤਮਕ ਮੌਤ ਸਹੇੜ ਲਈਦੀ ਹੈ । ਕਰਤਾਰਾ—ਹੇ ਕਰਤਾਰ ! ਕੋ—ਕੋਈ ਹੋਰ । ਸਾਰਾ—ਸੰਭਾਲ ।੧।

ਸਭ—ਸਾਰੀ ਲੁਕਾਈ । ਊਤਮ—(ਮੈਥੋਂ) ਚੰਗੀ । ਹੀਨਾ—ਮਾੜਾ । ਸਚਿ—ਸਦਾ-ਥਿਰ ਪ੍ਰਭੂ ਵਿਚ । ਨਾਮਿ—ਨਾਮ ਵਿਚ । ਪਤੀਨਾ—ਪਤੀਜ ਗਿਆ ਹੈ, ਗਿੱਝ ਗਿਆ ਹੈ ।੧।ਰਹਾਉ।

ਅਉਖਧ—ਦਵਾਈਆਂ, ਇਲਾਜ । ਕਿਉ ਚੂਕੇ—ਨਹੀਂ ਮੁੱਕ ਸਕਦਾ । ਦਾਤੇ—ਹੇ ਦਾਤਾਰ ! ।੨।

ਰੋਗੁ—(ਚੰਚਲਤਾ ਦਾ) ਰੋਗ । ਧੀਰਾ—ਧੀਰਜ । ਸੋ—ਉਹ (ਗੁਰੂ) । ਗੁਰਿ—ਗੁਰੂ ਨੇ । ਬੀਰਾ—ਵੀਰ, ਸਤਸੰਗੀ ।੩।

ਰਹਾਉ—ਰਹਿੰਦਾ ਹਾਂ । ਕਹ ਦੇਖਿ—ਕਿਸ ਨੂੰ ਲੱਭ ਕੇ ? ਨਿਰਮਾਇਲੁ—ਪਵਿਤ੍ਰ ।੪।

ਘਰਿ ਮਹਿ—ਹਿਰਦੇ ਵਿਚ । ਘਰੁ—ਪ੍ਰਭੂ ਦਾ ਟਿਕਾਣਾ । ਗੁਰ ਮਹਲੀ—ਵੱਡੇ ਟਿਕਾਣੇ ਵਾਲਾ । ਮਹਲਿ—ਪ੍ਰਭੂ ਦੀ ਹਜ਼ੂਰੀ ਵਿਚ । ਐਸੇ—ਇਸ ਤਰ੍ਹਾਂ, ਇਸ ਤਰੀਕੇ ਨਾਲ । ਅਤੀਤਾ—ਨਿਰਲੇਪ ।੫।

ਹਰਖ—ਖ਼ੁਸ਼ੀ । ਸੋਗ—ਗ਼ਮੀ । ਨਿਰਾਸਾ—ਉਪਰਾਮ । ਚਾਖਿ—ਚੱਖ ਕੇ । ਆਪੁ—ਆਪਣੇ ਆਪ ਨੂੰ ।੬।

ਸਚੁ—ਸਦਾ-ਥਿਰ ਰਹਿਣ ਵਾਲਾ । ਪੀਵਉ—ਮੈਂ ਪੀਂਦਾ ਹਾਂ । ਸਹਜਿ—ਆਤਮਕ ਅਡੋਲਤਾ ਵਿਚ । ਮਰਉ—ਮੈਂ (ਵਿਕਾਰਾਂ ਵਲੋਂ) ਮਰ ਜਾਂਦਾ ਹਾਂ, ਹਟ ਜਾਂਦਾ ਹਾਂ । ਜੀਵਤ ਹੀ—ਜੀਊਂਦਾ ਹੀ, ਦੁਨੀਆ ਦੀ ਕਿਰਤ-ਕਾਰ ਕਰਦਾ ਹੀ । ਜੀਵਉ—ਮੈਂ ਜੀਊ ਪੈਂਦਾ ਹਾਂ, ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ ।੭।

ਦੁਖੁ ਰੋਗ—ਰੋਗਾਂ ਦਾ ਦੁੱਖ । ਵਿਆਪੈ—ਜ਼ੋਰ ਪਾਂਦਾ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਜਾਪੈ—ਜਾਪਦਾ ਹੈ, ਦਿੱਸਦਾ ਹੈ । ਤੇ—ਤੋਂ । ਅਤੀਤਾ—ਨਿਰਲੇਪ । ਹਿਤ—ਪ੍ਰੇਮ ।੮।

**ਅਰਥ** :—ਸਾਰੀ ਲੁਕਾਈ ਚੰਗੀ ਹੈ, (ਕਿਉਂਕਿ ਸਭ ਵਿਚ ਪਰਮਾਤਮਾ ਆਪ ਮੌਜੂਦ ਹੈ) ਮੈਂ ਕਿਸੇ ਨੂੰ ਮਾੜਾ ਨਹੀਂ ਆਖ ਸਕਦਾ । (ਪਰ ਅਸਲ ਵਿਚ ਉਹੀ ਮਨੁੱਖ ਚੰਗਿਆਈ ਪ੍ਰਾਪਤ ਕਰਦਾ ਹੈ, ਜਿਸ ਦਾ ਮਨ) ਪਰਮਾਤਮਾ ਦੀ ਭਗਤੀ ਵਿਚ (ਜੁੜਦਾ ਹੈ) ਪ੍ਰਭੂ ਦੇ ਸਦਾ-ਥਿਰ ਨਾਮ ਵਿਚ (ਜੁੜ ਕੇ) ਖ਼ੁਸ ਹੁੰਦਾ ਹੈ ।੧।ਰਹਾਉ।

ਹੇ ਕਰਤਾਰ ! (ਮਾਇਆ ਦੇ ਮੋਹ ਵਿਚ ਫਸ ਕੇ) ਚੰਚਲ (ਹੋ ਚੁਕਿਆ) ਮਨ (ਆਪਣੇ ਉੱਦਮ ਨਾਲ) ਚੰਚਲਤਾ ਵਿਚੋਂ ਨਿਕਲ ਨਹੀਂ ਸਕਦਾ, (ਹਰ ਵੇਲੇ) ਭਟਕਦਾ ਫਿਰਦਾ ਹੈ, ਰਤਾ ਭੀ ਚਿਰ ਨਹੀਂ ਲੱਗਦਾ (ਭਾਵ, ਰਤਾ ਭਰ ਭੀ ਟਿਕਦਾ ਨਹੀਂ । ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਮਨੁੱਖ ਨੂੰ) ਬਹੁਤ ਦੁੱਖ ਸਹਾਰਨਾ ਪੈਂਦਾ ਹੈ, ਤੇ ਆਤਮਕ ਮੌਤ ਹੋ ਜਾਂਦੀ ਹੈ । (ਇਸ ਬਿਪਤਾ ਵਿਚੋਂ) ਪ੍ਰੀਤਮ-ਪ੍ਰਭੂ ਤੋਂ ਬਿਨਾ ਹੋਰ ਕੋਈ ਧਿਰ ਮਦਦ ਭੀ ਨਹੀਂ ਕਰ ਸਕਦਾ ।੧।

ਦੁੱਖ ਭੀ ਤੇ ਸੁਖ ਭੀ ਦੇਣ ਵਾਲੇ ਹੇ ਮੇਰੇ ਪਾਲਣਹਾਰ ਪ੍ਰਭੂ ! (ਮਨ ਨੂੰ ਚੰਚਲਤਾ ਦੇ ਰੋਗ ਤੋਂ ਬਚਾਣ ਲਈ) ਮੈਂ ਅਨੇਕਾਂ ਦਵਾਈਆਂ (ਭਾਵ, ਉੱਦਮ) ਕਰ ਕੇ ਹਾਰ ਗਈ ਹਾਂ, ਪਰ ਪਿਆਰੇ ਗੁਰੂ (ਦੀ ਸਹੈਤਾ) ਤੋਂ ਬਿਨਾ ਇਹ ਦੁੱਖ ਦੂਰ ਨਹੀਂ ਹੁੰਦਾ ।

ਪਰਮਾਤਮਾ ਦੀ ਭਗਤੀ ਤੋਂ ਬਿਨਾ (ਮਨ ਨੂੰ) ਅਨੇਕਾਂ ਹੀ ਦੁੱਖ ਆ ਘੇਰਦੇ ਹਨ ।੨।

(ਚੰਚਲਤਾ ਦਾ ਇਹ) ਰੋਗ ਬਹੁਤ ਵੱਡਾ ਹੈ (ਇਸ ਦੇ ਹੁੰਦਿਆਂ) ਮੈਨੂੰ ਆਤਮਕ ਸ਼ਾਂਤੀ ਨਹੀਂ ਮਿਲਦੀ । (ਮੇਰੇ ਇਸ) ਰੋਗ ਨੂੰ ਗੁਰੂ ਹੀ ਸਮਝ ਸਕਦਾ ਹੈ ਤੇ ਉਹੀ ਮੇਰਾ ਦੁੱਖ ਕੱਟ ਸਕਦਾ ਹੈ । (ਇਸ ਰੋਗ ਦੇ ਕਾਰਨ) ਮੇਰੇ ਮਨ ਵਿਚ ਮੇਰੇ ਸਰੀਰ ਵਿਚ ਔਗੁਣ ਹੀ ਔਗੁਣ ਵਧ ਰਹੇ ਹਨ । ਢੂੰਢਦਿਆਂ ਤੇ ਭਾਲ ਕਰਦਿਆਂ (ਆਖ਼ਿਰ) ਗੁਰੂ ਨੇ ਮੈਨੂੰ ਸਾਧ ਸੰਗਤਿ ਮਿਲਾ ਦਿੱਤੀ ।੩।

(ਚੰਚਲਤਾ ਦੇ ਰੋਗ ਦੀ) ਦਵਾਈ ਗੁਰੂ ਦਾ ਸ਼ਬਦ (ਹੀ) ਹੈ ਪਰਮਾਤਮਾ ਦਾ ਨਾਮ (ਹੀ) ਹੈ । (ਹੇ ਪ੍ਰਭੂ !) ਜਿਵੇਂ ਤੂੰ ਰੱਖੇਂ ਮੈਂ ਉਸੇ ਤਰ੍ਹਾਂ ਹੀ ਰਹਿ ਸਕਦਾ ਹਾਂ (ਭਾਵ, ਮੈਂ ਉਸੇ ਜੀਵਨ-ਪੰਧ ਤੇ ਤੁਰ ਸਕਦਾ ਹਾਂ । ਮੇਹਰ ਕਰ, ਮੈਨੂੰ ਗੁਰੂ ਦੇ ਸ਼ਬਦ ਵਿਚ ਆਪਣੇ ਨਾਮ ਵਿਚ ਜੋੜੀ ਰੱਖ) ।

ਜਗਤ (ਆਪ ਹੀ) ਰੋਗੀ ਹੈ, ਮੈਂ ਕਿਸ ਨੂੰ ਲੱਭ ਕੇ ਆਪਣਾ ਰੋਗ ਦੱਸਾਂ ? ਇਕ ਪਰਮਾਤਮਾ ਹੀ ਪਵਿਤ੍ਰ ਹੈ, ਪਰਮਾਤਮਾ ਦਾ ਨਾਮ ਹੀ ਪਵਿਤ੍ਰ ਹੈ (ਗੁਰੂ ਦੀ ਸਰਨ ਪੈ ਕੇ ਇਹ ਹਰੀ-ਨਾਮ ਹੀ ਵਿਹਾਝਣਾ ਚਾਹੀਦਾ ਹੈ) ।੪।

ਜੇਹੜਾ ਗੁਰੂ (ਭਾਵ, ਗੁਰੂ ਹੀ) (ਆਪਣੇ) ਹਿਰਦੇ ਵਿਚ ਪਰਮਾਤਮਾ ਦਾ ਨਿਵਾਸ ਵੇਖ ਕੇ ਹੋਰਨਾਂ ਨੂੰ ਵਿਖਾ ਸਕਦਾ ਹੈ, ਸਭ ਤੋਂ ਉੱਚੇ ਮਹਲ ਦਾ ਵਾਸੀ ਉਹ ਗੁਰੂ ਹੀ ਜੀਵ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਸੱਦ ਸਕਦਾ

ਹੈ (ਤੇ ਟਿਕਾ ਸਕਦਾ ਹੈ ।) ਜਿਨ੍ਹਾਂ ਬੰਦਿਆਂ ਨੂੰ ਗੁਰੂ ਪ੍ਰਭੂ ਦੀ ਹਜ਼ੂਰੀ ਵਿਚ ਅਪੜਾਂਦਾ ਹੈ ਉਹਨਾਂ ਦੇ ਮਨ ਉਹਨਾਂ ਦੇ ਚਿੱਤ (ਬਾਹਰ ਭਟਕਣੋਂ ਹਟ ਕੇ) ਅੰਦਰ ਹੀ ਟਿਕ ਜਾਂਦੇ ਹਨ, ਤੇ ਇਸ ਤਰ੍ਹਾਂ ਪਰਮਾਤਮਾ ਦੇ ਸੇਵਕ (ਮਾਇਆ ਦੇ ਮੋਹ ਤੋਂ) ਨਿਰਲੇਪ ਹੋ ਜਾਂਦੇ ਹਨ ।੫।

(ਨਿਰਲੇਪ ਹੋਏ ਹੋਏ ਹਰੀ ਦੇ ਸੇਵਕ) ਖ਼ੁਸ਼ੀ ਗ਼ਮੀ ਤੋਂ ਉਤਾਂਹ ਰਹਿੰਦੇ ਹਨ, ਆਤਮਕ ਜੀਵਨ ਦੇਣ ਵਾਲਾ ਨਾਮ-ਅੰਮ੍ਰਿਤ ਚੱਖ ਕੇ ਉਹ ਬੰਦੇ ਪਰਮਾਤਮਾ ਦੇ ਨਾਮ ਵਿਚ ਹੀ (ਆਪਣੇ ਮਨ ਦਾ) ਟਿਕਾਣਾ ਬਣਾ ਲੈਂਦੇ ਹਨ ।

ਜੇਹੜਾ ਮਨੁੱਖ ਆਪਣੇ ਆਤਮਕ ਜੀਵਨ ਨੂੰ ਪਰਖ ਕੇ ਪਰਮਾਤਮਾ ਦੀ ਯਾਦ ਵਿਚ ਸੁਰਤਿ ਜੋੜੀ ਰੱਖਦਾ ਹੈ, ਉਹ ਮਨੁੱਖਾ ਜੀਵਨ ਦੀ ਬਾਜ਼ੀ ਜਿੱਤ ਲੈਂਦਾ ਹੈ । ਗੁਰੂ ਦੀ ਮਤਿ ਤੇ ਤੁਰਨ ਨਾਲ ਉਸ ਦਾ (ਚੰਚਲਤਾ ਵਾਲਾ) ਦੁੱਖ ਦੂਰ ਹੋ ਜਾਂਦਾ ਹੈ ।੬।

(ਮੇਹਰ ਕਰ ਕੇ) ਗੁਰੂ ਨੇ ਮੈਨੂੰ ਸਦਾ-ਥਿਰ ਰਹਿਣ ਵਾਲਾ ਨਾਮ-ਅੰਮ੍ਰਿਤ ਦਿੱਤਾ ਹੈ, ਮੈਂ (ਉਸ ਅੰਮ੍ਰਿਤ ਨੂੰ ਸਦਾ) ਪੀਂਦਾ ਹਾਂ, (ਉਸ ਅੰਮ੍ਰਿਤ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਟਿਕ ਕੇ ਮੈਂ ਵਿਕਾਰਾਂ ਵਲੋਂ ਮੂੰਹ ਮੋੜ ਚੁਕਾ ਹਾਂ, ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਹੀ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਰਿਹਾ ਹੈ ।

ਜੇ ਗੁਰੂ ਮੇਹਰ ਕਰੇ (ਭਾਵ, ਗੁਰੂ ਦੀ ਮੇਹਰ ਨਾਲ ਹੀ) (ਮੈਂ ਅਰਦਾਸ ਕਰਦਾ ਹਾਂ, ਤੇ ਆਖਦਾ ਹਾਂ—ਹੇ ਪ੍ਰਭੂ !) ਮੈਨੂੰ ਆਪਣਾ (ਸੇਵਕ) ਬਣਾ ਕੇ (ਆਪਣੇ ਚਰਨਾਂ ਵਿਚ) ਰੱਖ । ਜੇਹੜਾ ਬੰਦਾ ਤੇਰਾ (ਸੇਵਕ) ਬਣ ਜਾਂਦਾ ਹੈ, ਉਹ ਤੇਰੇ ਵਿਚ ਹੀ ਲੀਨ ਹੋ ਜਾਂਦਾ ਹੈ ।੭।

ਜੇਹੜਾ ਮਨੁੱਖ ਦੁਨੀਆ ਦੇ ਪਦਾਰਥਾਂ ਦੇ ਭੋਗਣ ਵਿਚ ਹੀ ਮਸਤ ਰਹਿੰਦਾ ਹੈ ਉਸ ਨੂੰ ਰੋਗਾਂ ਦਾ ਦੁੱਖ ਆ ਦਬਾਂਦਾ ਹੈ । ਪਰ, ਹੇ ਨਾਨਕ ! ਜਿਸ ਮਨੁੱਖ ਨੂੰ ਪਰਮਾਤਮਾ ਹਰੇਕ ਘਟ ਵਿਚ ਵਿਆਪਕ ਦਿੱਸ ਪੈਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਸੁਖਾਂ ਦੁੱਖਾਂ ਤੋਂ ਨਿਰਲੇਪ ਰਹਿੰਦਾ ਹੈ, ਉਹ ਚਿੱਤ ਦੇ ਪਿਆਰ ਨਾਲ (ਸਦਾ) ਪਰਮਾਤਮਾ ਦਾ ਨਾਮ ਸਿਮਰਦਾ ਹੈ ।੮।੪।

**ਬਸੰਤੁ ਮਹਲਾ ੧ ਇਕ ਤੁਕੀਆ ॥ ਮਤੁ ਭਸਮ ਅੰਧੂਲੇ ਗਰਬਿ ਜਾਹਿ ॥ ਇਨ ਬਿਧਿ ਨਾਗੇ ਜੋਗੁ ਨਾਹਿ ॥੧॥ ਮੂੜ੍ੇ ਕਾਹੇ ਬਿਸਾਰਿਓ ਤੈ ਰਾਮ ਨਾਮ ॥ ਅੰਤ ਕਾਲਿ ਤੇਰੈ ਆਵੈ ਕਾਮ ॥੧॥ ਰਹਾਉ ॥ ਗੁਰ ਪੂਛਿ ਤੁਮ ਕਰਹੁ ਬੀਚਾਰੁ ॥ ਜਹ ਦੇਖਉ ਤਹ ਸਾਰਿਗਪਾਨਿ ॥੨॥ ਕਿਆ ਹਉ ਆਖਾ ਜਾਂ ਕਛੂ ਨਾਹਿ ॥ ਜਾਤਿ ਪਤਿ ਸਭ ਤੇਰੈ ਨਾਇ ॥੩॥ ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ ॥ ਚਲਤੀ ਬਾਰ ਤੇਰੋ ਕਛੂ ਨਾਹਿ ॥੪॥ ਪੰਚ ਮਾਰਿ ਚਿਤੁ ਰਖਹੁ ਥਾਇ ॥ ਜੋਗ ਜੁਗਤਿ ਕੀ ਇਹੈ ਪਾਂਇ ॥੫॥ ਹਉਮੈ ਪੈਖੜੁ ਤੇਰੇ ਮਨੈ ਮਾਹਿ ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ ॥੬॥ ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥ ਅੰਤ ਕਾਲਿ ਮੂੜੇ ਚੋਟ ਖਾਹਿ ॥੭॥ ਗੁਰ ਸਬਦੁ ਬੀਚਾਰਹਿ ਆਪੁ ਜਾਇ ॥ ਸਾਚ ਜੋਗੁ ਮਨਿ ਵਸੈ ਆਇ ॥੮॥ ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥ ਮੜੀ ਮਸਾਣੀ ਮੂੜੇ ਜੋਗੁ ਨਾਹਿ ॥੯॥ ਗੁਣ ਨਾਨਕੁ ਬੋਲੈ ਭਲੀ ਬਾਨਿ ॥ ਤੁਮ ਹੋਹੁ ਸੁਜਾਖੇ ਲੇਹੁ ਪਛਾਨਿ ॥੧੦॥੫॥ {ਪੰਨਾ ੧੧੮੯}**

ਇਕ ਤੁਕੀਆ—ਉਹ ਅਸਟਪਦੀਆਂ ਜਿਨ੍ਹਾਂ ਦੇ ਹਰੇਕ ਬੰਦ ਵਿਚ ਇਕ ਇਕ ਤੁਕ ਹੈ ।

**ਪਦ ਅਰਥ** :—ਭਸਮ—ਸੁਆਹ । ਅੰਧੂਲੇ—ਹੇ ਅੰਧੂਲੇ ! ਹੇ ਅਕਲੋਂ ਅੰਨ੍ਹੇ ! ਮਤੁ ਗਰਬਿ ਜਾਹਿ—ਮਤਾਂ ਤੂੰ ਅਹੰਕਾਰ ਵਿਚ ਆ ਜਾਏਂ । ਗਰਬਿ—ਅਹੰਕਾਰ ਵਿਚ । ਗਰਬਿ ਜਾਹ—ਤੂੰ ਅਹੰਕਾਰਿਆ ਜਾਏਂ । ਇਨ ਬਿਧਿ—ਇਹਨਾਂ ਤਰੀਕਿਆਂ ਨਾਲ । ਜੋਗੁ—ਪਰਮਾਤਮਾ ਨਾਲ ਮਿਲਾਪ ।੧।

ਮੂੜੇ—ਹੇ ਮੂਰਖ ! ਕਾਹੇ—ਕਾਹਦੇ ਵਾਸਤੇ ? ਕਿਉਂ ? ਅੰਤ ਕਾਲਿ—ਅਖ਼ੀਰਲੇ ਸਮੇ ।੧।ਰਹਾਉ।

ਪੂਛਿ—ਪੁੱਛ ਕੇ, ਸਿੱਖਿਆ ਲੈ ਕੇ । ਦੇਖਉ—ਮੈਂ ਵੇਖਦਾ ਹਾਂ । ਸਾਰਿਗ ਪਾਨਿ—ਉਹ ਪਰਮਾਤਮਾ ਜਿਸ ਦੇ ਹੱਥ ਵਿਚ ਧਨੁਖ ਹੈ । ਸਾਰਿਗ—ਧਨਖ । ਪਾਨਿ—ਹੱਥ ।੨।

ਆਖਾ—ਮੈਂ ਆਖਾਂ, ਮਾਣ ਕਰਾਂ । ਕਿਆ ਹਉ ਆਖਾ—ਮੈਂ ਕੀਹ ਮਾਣ ਕਰ ਸਕਦਾ ਹਾਂ ? ਪਤਿ—ਇੱਜ਼ਤ । ਤੇਰੈ ਨਾਇ—ਤੇਰੇ ਨਾਮ ਵਿਚ (ਲੀਨ ਹੋਣਾ) ।੩।

ਦਰਬੁ—ਧਨ । ਦੇਖਿ—ਵੇਖ ਕੇ । ਚਲਤੀ ਬਾਰ—ਸੰਸਾਰ ਤੋਂ ਕੂਚ ਕਰਨ ਵੇਲੇ ।੪।

ਪੰਚ—ਕਾਮਾਦਿਕ ਪੰਜੇ ਵਿਕਾਰ । ਥਾਇ—ਥਾਂ ਵਿਚ, ਵੱਸ ਵਿਚ । ਪਾਂਇ—ਨੀਂਹ । ਜੋਗ ਜੁਗਤਿ—ਪਰਮਾਤਮਾ ਨਾਲ ਮਿਲਾਪ ਦਾ ਤਰੀਕਾ ।੫।

ਪੈਖੜੁ—ਢੰਗਾ, ਪਸ਼ੂ ਦੇ ਪਿਛਲੇ ਪੈਰਾਂ ਨਾਲ ਬੱਧਾ ਹੋਇਆ ਰੱਸਾ ਜੋ ਉਸ ਨੂੰ ਦੌੜਨ ਨਹੀਂ ਦੇਂਦਾ । ਮੁਕਤਿ ਜਾਹਿ—ਵਿਕਾਰਾਂ ਤੋਂ ਸੁਤੰਤਰ ਹੋ ਸਕੇਂ ।੬।

ਮਤ—ਮਤਾਂ ਕਿਤੇ । ਜਮ ਵਸਿ—ਜਮਾਂ ਦੇ ਵੱਸ ਵਿਚ । ਪਾਹਿ—ਪੈ ਜਾਏਂ । ਚੋਟ—ਮਾਰ-ਕੁਟਾਈ ।੭।

ਆਪੁ—ਆਪਾ-ਭਾਵ । ਸਾਚ ਜੋਗੁ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦਾ ਮਿਲਾਪ ।੮।

ਜਿਨਿ—ਜਿਸ (ਪ੍ਰਭੂ) ਨੇ । ਜੀਉ—ਜਿੰਦ । ਪਿੰਡੁ—ਸਰੀਰ । ਮੂੜੇ—ਹੇ ਮੂਰਖ ! ।੯।

ਗੁਣ ਬਾਨਿ—ਗੁਣਾਂ ਵਾਲੀ ਬਾਣੀ, ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ । ਭਲੀ—ਚੰਗੀ, ਸੋਹਣੀ । ਸੁਜਾਖਾ—ਵੇਖ ਸਕਣ ਵਾਲੀਆਂ ਅੱਖਾਂ ਵਾਲਾ ।੧੦।

**ਅਰਥ** :—ਹੇ ਮੂਰਖ ! ਤੂੰ ਪਰਮਾਤਮਾ ਦਾ ਨਾਮ ਕਿਉਂ ਵਿਸਾਰ ਦਿੱਤਾ ਹੈ ? ਪਰਮਾਤਮਾ ਦਾ ਨਾਮ ਹੀ ਅੰਤ ਸਮੇ ਤੇਰੇ ਕੰਮ ਆ ਸਕਦਾ ਹੈ ।੧।ਰਹਾਉ।

ਹੇ ਅਕਲੋਂ ਅੰਨ੍ਹੇ ! ਪਿੰਡੇ ਤੇ ਸੁਆਹ ਮਲ ਕੇ ਮਤਾਂ ਤੂੰ ਅਹੰਕਾਰ ਵਿਚ ਆ ਜਾਏਂ (ਕਿ ਤੂੰ ਕੋਈ ਬੜਾ ਹੀ ਉੱਤਮ ਕਰਮ ਕਰ ਰਿਹਾ ਹੈਂ) ਨੰਗੇ ਰਹਿ ਕੇ (ਤੇ ਪਿੰਡੇ ਉਤੇ ਸੁਆਹ ਮਲ ਕੇ) ਇਹਨਾਂ ਤਰੀਕਿਆਂ ਨਾਲ (ਪਰਮਾਤਮਾ ਨਾਲ) ਮਿਲਾਪ ਨਹੀਂ ਹੋ ਸਕਦਾ ।੧।

ਗੁਰੂ ਦੀ ਸਿੱਖਿਆ ਲੈ ਕੇ ਸੋਚੋ ਸਮਝੋ (ਘਰ-ਘਾਟ ਛੱਡ ਕੇ ਬਾਹਰ ਭਟਕਿਆਂ ਰੱਬ ਨਹੀਂ ਮਿਲਦਾ) । ਮੈਂ ਤਾਂ ਜਿੱਧਰ ਵੇਖਦਾ ਹਾਂ ਉਧਰ ਹੀ (ਹਰ ਥਾਂ) ਪਰਮਾਤਮਾ ਮੌਜੂਦ ਹੈ ।੨।

ਹੇ ਪ੍ਰਭੂ ! (ਗ੍ਰਿਹਸਤ ਵਿਚ ਰਹਿ ਕੇ ਉੱਚੀ ਜਾਤਿ ਜਾਂ ਦੁਨੀਆਵੀ ਇੱਜ਼ਤ ਦਾ ਮਾਣ ਕਰਨਾ ਭੀ ਜੀਵ ਦੀ ਭਾਰੀ ਭੁੱਲ ਹੈ) ਤੇਰੇ ਨਾਮ ਵਿਚ ਜੁੜਨਾ ਹੀ ਉੱਚੀ ਜਾਤਿ ਹੈ ਤੇਰੇ ਨਾਮ ਵਿਚ ਜੁੜਨਾ ਹੀ ਦੁਨੀਆ ਵਿਚ ਇੱਜ਼ਤ-ਮਾਣ ਹੈ । ਹੇ ਪ੍ਰਭੂ ! ਮੈਂ ਮਾਣ ਭੀ ਕਿਸ ਚੀਜ਼ ਦਾ ਕਰਾਂ ? ਜੋ ਕੁਝ ਭੀ ਮੈਂ ਆਪਣਾ ਸਮਝਦਾ ਹਾਂ ਇਹ ਮੇਰਾ ਆਪਣਾ ਨਹੀਂ, (ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ, ਤੇ ਹੈ ਭੀ ਨਾਸਵੰਤ) ।੩।

(ਹੇ ਭਾਈ ! ਗ੍ਰਿਹਸਤ ਨੂੰ ਤਿਆਗ ਜਾਣ ਵਾਲਾ ਨਿਰੇ ਨੰਗੇ ਰਹਿਣ ਤੇ ਪਿੰਡੇ ਤੇ ਸੁਆਹ ਮਲਣ ਦਾ ਮਾਣ ਕਰਦਾ ਹੈ । ਇਹ ਭੁੱਲ ਹੈ । ਪਰ ਗ੍ਰਿਹਸਤੀ ਧਨ ਦਾ ਅਹੰਕਾਰ ਕਰਦਾ ਹੈ । ਇਹ ਭੀ ਮੂਰਖਤਾ ਹੈ) ਮਾਲ ਧਨ ਵੇਖ ਕੇ ਤੂੰ ਅਹੰਕਾਰ ਕਰਦਾ ਹੈਂ । ਸੰਸਾਰ ਤੋਂ ਕੂਚ ਕਰਨ ਵੇਲੇ (ਧਨ ਮਾਲ ਵਿਚੋਂ) ਕੋਈ ਭੀ ਚੀਜ਼ ਤੇਰੀ ਨਹੀਂ ਹੋਵੇਗੀ ।੪।

(ਹੇ ਭਾਈ !) ਕਾਮਾਦਿਕ ਪੰਜਾਂ ਨੂੰ ਮਾਰ ਕੇ ਆਪਣੇ ਮਨ ਨੂੰ ਵੱਸ ਵਿਚ ਰੱਖ । ਪਰਮਾਤਮਾ ਨਾਲ ਮਿਲਾਪ ਪੈਦਾ ਕਰਨ ਵਾਲੇ ਤਰੀਕੇ ਦੀ ਇਹੀ ਨੀਂਹ ਹੈ ।੫।

ਹੇ ਮੂਰਖ ! (ਜੇ ਤੂੰ ਤਿਆਗੀ ਹੈਂ ਤਾਂ ਤਿਆਗ ਦਾ, ਤੇ, ਜੇ ਤੂੰ ਗ੍ਰਿਹਸਤੀ ਹੈ ਤਾਂ ਧਨ ਮਾਲ ਦਾ ਤੈਨੂੰ ਮਾਣ ਹੈ, ਇਹ) ਹਉਮੈ ਤੇਰੇ ਮਨ ਵਿਚ ਹੈ ਜੋ ਤੇਰੇ ਮਨ ਨੂੰ ਅਟਕਾਈ ਬੈਠੀ ਹੈ ਜਿਵੇਂ ਪਸ਼ੂ ਦੀ ਪਿਛਲੀ ਲੱਤ ਨਾਲ ਬੱਧਾ ਹੋਇਆ ਢੰਗਾ ਉਸ ਨੂੰ ਦੌੜਨ ਨਹੀਂ ਦੇਂਦਾ । ਤੂੰ (ਇਸ ਹਉਮੈ ਦੇ ਢੰਗੇ ਦੇ ਕਾਰਨ) ਪਰਮਾਤਮਾ ਨੂੰ ਨਹੀਂ ਸਿਮਰਦਾ । ਤੇ, ਵਿਕਾਰਾਂ ਤੋਂ ਖ਼ਲਾਸੀ ਸਿਮਰਨ ਨਾਲ ਹੀ ਹੋ ਸਕਦੀ ਹੈ ।੬।

(ਹੇ ਮੂਰਖ ! ਸੁਚੇਤ ਹੋ) ਪਰਮਾਤਮਾ ਦਾ ਨਾਮ ਭੁਲਾਇਆਂ ਮਤਾਂ ਜਮਾਂ ਦੇ ਵੱਸ ਵਿਚ ਪੈ ਜਾਏਂ, ਤੇ ਅਖ਼ੀਰਲੇ ਸਮੇ (ਪਛਤਾਵੇ ਦੀ) ਮਾਰ-ਕੁੱਟ ਖਾਏਂ ।੭।

(ਹੇ ਭਾਈ !) ਜੇ ਤੂੰ ਗੁਰੂ ਦੇ ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾ ਰੱਖੇਂ, ਤਾਂ ਇਸ ਤਰ੍ਹਾਂ ਆਪਾ-ਭਾਵ ਦੂਰ ਹੋ ਸਕੇਗਾ । (ਗੁਰੂ ਦਾ ਸ਼ਬਦ ਵਿਚਾਰਨ ਦੀ ਬਰਕਤਿ ਨਾਲ ਉਹ ਪ੍ਰਭੂ-ਨਾਮ) ਮਨ ਵਿਚ ਆ ਵੱਸਦਾ ਹੈ ਜੋ ਸਦਾ-ਥਿਰ ਪ੍ਰਭੂ ਨਾਲ ਸਦਾ ਦਾ ਮਿਲਾਪ ਬਣਾ ਦੇਂਦਾ ਹੈ ।੮।

ਹੇ ਮੂਰਖ ! ਜਿਸ ਪਰਮਾਤਮਾ ਨੇ ਤੈਨੂੰ ਜਿੰਦ ਦਿੱਤੀ ਹੈ ਸਰੀਰ ਦਿੱਤਾ ਹੈ ਉਸ ਨੂੰ ਤੂੰ ਚੇਤੇ ਨਹੀਂ ਕਰਦਾ (ਤੇ ਸੁਆਹ ਮਲ ਕੇ ਮੜ੍ਹੀਆਂ ਮਸਾਣਾਂ ਵਿਚ ਜਾ ਡੇਰਾ ਲਾਂਦਾ ਹੈਂ) ਮੜ੍ਹੀਆਂ ਮਸਾਣਾਂ ਵਿਚ ਬੈਠਿਆਂ ਪਰਮਾਤਮਾ ਨਾਲ ਮਿਲਾਪ ਨਹੀਂ ਬਣ ਸਕਦਾ ।੯।

ਨਾਨਕ ਤਾਂ ਪਰਮਾਤਮਾ ਦੀਆਂ ਸਿਫ਼ਤਾਂ ਦੀ ਬਾਣੀ ਉਚਾਰਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ ਹੀ ਸੁੰਦਰ ਬਾਣੀ ਹੈ (ਇਹੀ ਪਰਮਾਤਮਾ ਦੇ ਚਰਨਾਂ ਵਿਚ ਜੋੜ ਸਕਦੀ ਹੈ) ਇਸ ਗੱਲ ਨੂੰ ਸਮਝ (ਜੇ ਤੂੰ ਭੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੇਂਗਾ ਤਾਂ) ਤੈਨੂੰ ਭੀ ਪਰਮਾਤਮਾ ਦਾ ਦੀਦਾਰ ਕਰਾਣ ਵਾਲੀਆਂ ਆਤਮਕ ਅੱਖਾਂ ਮਿਲ ਜਾਣਗੀਆਂ ।੧੦।੫।

**ਬਸੰਤੁ ਮਹਲਾ ੧ ॥ ਦੁਬਿਧਾ ਦੁਰਮਤਿ ਅਧੁਲੀ ਕਾਰ ॥ ਮਨਮੁਖਿ ਭਰਮੈ ਮਝਿ ਗੁਬਾਰ ॥੧॥ ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥ ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥੧॥ ਰਹਾਉ ॥ ਮਨਮੁਖਿ ਅੰਧੁਲੇ ਗੁਰਮਤਿ ਨ ਭਾਈ ॥ ਪਸੂ ਭਏ ਅਭਿਮਾਨੁ ਨ ਜਾਈ ॥੨॥ ਲਖ ਚਉਰਾਸੀਹ ਜੰਤ ਉਪਾਏ ॥ ਮੇਰੇ ਠਾਕੁਰ ਭਾਣੇ ਸਿਰਜਿ ਸਮਾਏ ॥੩॥ ਸਗਲੀ ਭੂਲੈ ਨਹੀ ਸਬਦੁ ਅਚਾਰੁ ॥ ਸੋ ਸਮਝੈ ਜਿਸੁ ਗੁਰੁ ਕਰਤਾਰੁ ॥੪॥ ਗੁਰ ਕੇ ਚਾਕਰ ਠਾਕੁਰ ਭਾਣੇ ॥ ਬਖਸਿ ਲੀਏ ਨਾਹੀ ਜਮ ਕਾਣੇ ॥੫॥ ਜਿਨ ਕੈ ਹਿਰਦੈ ਏਕੋ ਭਾਇਆ ॥ ਆਪੇ ਮੇਲੇ ਭਰਮੁ ਚੁਕਾਇਆ ॥੬॥ ਬੇਮੁਹਤਾਜੁ ਬੇਅੰਤੁ ਅਪਾਰਾ ॥ ਸਚਿ ਪਤੀਜੈ ਕਰਣੈਹਾਰਾ ॥੭॥ ਨਾਨਕ ਭੂਲੇ ਗੁਰੁ ਸਮਝਾਵੈ ॥ ਏਕੁ ਦਿਖਾਵੈ ਸਾਚਿ ਟਿਕਾਵੈ ॥੮॥੬॥ {ਪੰਨਾ ੧੧੯੦}**

**ਪਦ ਅਰਥ** :—ਦੁਬਿਧਾ—ਦੁ-ਕਿਸਮਾ-ਪਨ, ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ । ਅਧੁਲੀ—ਅੰਧੁਲੀ, ਅੰਨ੍ਹੀ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ । ਮਝਿ—ਵਿਚ । ਗੁਬਾਰ—ਹਨੇਰਾ, ਅਗਿਆਨਤਾ ਦਾ ਹਨੇਰਾ ।੧।

ਅੰਧੁਲੀ ਮਤਿ—ਮਾਇਆ ਦੇ ਮੋਹ ਵਿਚ ਅੰਨ੍ਹੀ ਹੋਈ ਮਤਿ । ਭਰਮੁ—ਭਟਕਣਾ ।੧।ਰਹਾਉ।

ਨ ਭਾਈ—ਪਸੰਦ ਨਹੀਂ ਆਉਂਦੀ ।੨।

ਸਿਰਜਿ—ਪੈਦਾ ਕਰ ਕੇ । ਸਮਾਏ—ਲੀਨ ਕਰ ਲੈਂਦਾ ਹੈ ।੩।

ਅਚਾਰੁ—ਆਚਾਰ, ਚੰਗਾ ਜੀਵਨ ।੪।

ਕਾਣੇ—ਮੁਥਾਜੀ ।੫।

ਭਾਇਆ—ਚੰਗਾ ਲੱਗਾ ।੬।

ਸਚਿ—ਸੱਚ ਦੀ ਰਾਹੀਂ, ਸਿਮਰਨ ਦੀ ਰਾਹੀਂ । ਪਤੀਜੈ—ਪ੍ਰਸੰਨ ਹੁੰਦਾ ਹੈ ।੭।

ਏਕੁ—ਇੱਕ ਪਰਮਾਤਮਾ । ਸਾਚਿ—ਸਦਾ-ਥਿਰ ਪ੍ਰਭੂ ਵਿਚ ।੮।

**ਅਰਥ** :—ਮਾਇਆ ਵਿਚ ਅੰਨ੍ਹਾ ਹੋਇਆ ਮਨ ਉਸੇ ਮਤਿ ਦੇ ਪਿੱਛੇ ਤੁਰਦਾ ਹੈ ਜੋ (ਆਪ ਭੀ) ਮਾਇਆ ਦੇ ਮੋਹ ਵਿਚ ਅੰਨ੍ਹੀ ਹੋਈ ਪਈ ਹੈ (ਤੇ ਉਹ ਮਨ ਮਾਇਆ ਦੀ ਭਟਕਣਾ ਵਿਚ ਹੀ ਰਹਿੰਦਾ ਹੈ) । ਗੁਰੂ ਦੀ ਦੱਸੀ ਕਾਰ ਕਰਨ ਤੋਂ ਬਿਨਾ ਮਨ ਦੀ ਇਹ ਭਟਕਣਾ ਦੂਰ ਨਹੀਂ ਹੁੰਦੀ ।੧।ਰਹਾਉ।

ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਮਾਇਆ ਦੇ ਮੋਹ ਦੇ) ਹਨੇਰੇ ਵਿਚ ਭਟਕਦਾ ਫਿਰਦਾ ਹੈ (ਠੇਡੇ ਖਾਂਦਾ ਫਿਰਦਾ ਹੈ, ਉਸ ਨੂੰ ਸਹੀ ਜੀਵਨ-ਪੰਧ ਨਹੀਂ ਦਿੱਸਦਾ) । ਉਹ ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਰੱਖਦਾ ਹੈ, (ਮਾਇਆ ਦੇ ਮੋਹ ਵਿਚ) ਅੰਨ੍ਹੀ ਹੋ ਚੁਕੀ ਭੈੜੀ ਮਤਿ ਦੇ ਪਿੱਛੇ ਲੱਗ ਕੇ ਹੀ ਕਾਰ ਕਰਦਾ ਹੈ ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਅੰਨ੍ਹੇ ਮਨੁੱਖਾਂ ਨੂੰ ਗੁਰੂ ਦੀ (ਦਿੱਤੀ) ਮਤਿ ਪਸੰਦ ਨਹੀਂ ਆਉਂਦੀ (ਉਹ ਵੇਖਣ ਨੂੰ ਭਾਵੇਂ ਮਨੁੱਖ ਹਨ ਪਰ ਸੁਭਾਵ ਵਲੋਂ) ਪਸ਼ੂ ਹੋ ਚੁਕੇ ਹੁੰਦੇ ਹਨ, (ਉਹਨਾਂ ਦੇ ਅੰਦਰੋਂ) ਆਕੜ ਨਹੀਂ ਜਾਂਦੀ ।੨।

ਸਿਰਜਣਹਾਰ ਪ੍ਰਭੂ ਚੌਰਾਸੀ ਲੱਖ ਜੂਨਾਂ ਵਿਚ ਬੇਅੰਤ ਜੀਵ ਪੈਦਾ ਕਰਦਾ ਹੈ, ਜਿਵੇਂ ਉਸ ਠਾਕੁਰ ਦੀ ਮਰਜ਼ੀ ਹੁੰਦੀ ਹੈ, ਪੈਦਾ ਕਰਦਾ ਹੈ ਤੇ ਨਾਸ ਭੀ ਕਰ ਦੇਂਦਾ ਹੈ ।੩।;

ਪਰ ਉਹ ਸਾਰੀ ਹੀ ਲੁਕਾਈ ਕੁਰਾਹੇ ਪਈ ਰਹਿੰਦੀ ਹੈ ਜਦ ਤਕ ਉਹ ਗੁਰੂ ਦਾ ਸ਼ਬਦ (ਹਿਰਦੇ ਵਿਚ ਨਹੀਂ ਵਸਾਂਦੀ, ਤੇ ਜਦ ਤਕ ਉਸ ਸ਼ਬਦ ਅਨੁਸਾਰ ਆਪਣਾ) ਕਰਤੱਬ ਨਹੀਂ ਬਣਾਂਦੀ । ਉਹੀ ਜੀਵ (ਜੀਵਨ ਦੇ ਸਹੀ ਰਸਤੇ ਨੂੰ) ਸਮਝਦਾ ਹੈ ਜਿਸ ਦਾ ਰਾਹਬਰ ਗੁਰੂ ਬਣਦਾ ਹੈ ਕਰਤਾਰ ਬਣਦਾ ਹੈ ।੪।

ਜੇਹੜੇ ਮਨੁੱਖ ਸਤਿਗੁਰੂ ਦੇ ਸੇਵਕ ਬਣਦੇ ਹਨ ਉਹ ਪਾਲਣਹਾਰ ਪ੍ਰਭੂ ਨੂੰ ਪਸੰਦ ਆ ਜਾਂਦੇ ਹਨ । ਉਹਨਾਂ ਨੂੰ ਜਮਾਂ ਦੀ ਮੁਥਾਜੀ ਨਹੀਂ ਰਹਿ ਜਾਂਦੀ ਕਿਉਂਕਿ ਪ੍ਰਭੂ ਨੇ ਉਹਨਾਂ ਉਤੇ ਮੇਹਰ ਕਰ ਦਿੱਤੀ ਹੁੰਦੀ ਹੈ ।੫।

ਜਿਨ੍ਹਾਂ ਬੰਦਿਆਂ ਨੂੰ ਆਪਣੇ ਹਿਰਦੇ ਵਿਚ ਇਕ ਪਰਮਾਤਮਾ ਹੀ ਪਿਆਰਾ ਲੱਗਦਾ ਹੈ, ਉਹਨਾਂ ਨੂੰ ਪਰਮਾਤਮਾ ਆਪ ਹੀ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ, ਉਹਨਾਂ ਦੀ ਭਟਕਣਾ ਦੂਰ ਹੋ ਜਾਂਦੀ ਹੈ ।੬।

ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ ਪ੍ਰਭੂ ਸਿਮਰਨ ਦੀ ਰਾਹੀਂ ਹੀ ਖ਼ੁਸ਼ ਕੀਤਾ ਜਾ ਸਕਦਾ ਹੈ, ਉਹ ਬੇ-ਮੁਥਾਜ ਹੈ ਬੇਅੰਤ ਹੈ ਉਸ ਦੀ ਹਸਤੀ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੭।

ਹੇ ਨਾਨਕ ! (ਮਾਇਆ ਦੇ ਮੋਹ ਵਿਚ ਫਸ ਕੇ) ਕੁਰਾਹੇ ਪਏ ਮਨੁੱਖ ਨੂੰ ਗੁਰੂ (ਹੀ ਸਮਝਾ ਸਕਦਾ ਹੈ । ਗੁਰੂ ਉਸ ਨੂੰ ਇੱਕ ਪਰਮਾਤਮਾ ਦਾ ਦੀਦਾਰ ਕਰਾ ਦੇਂਦਾ ਹੈ, ਉਸ ਨੂੰ ਸਦਾ-ਥਿਰ ਪਰਮਾਤਮਾ (ਦੀ ਯਾਦ) ਵਿਚ ਜੋੜ ਦੇਂਦਾ ਹੈ ।੮।੬।

**ਬਸੰਤੁ ਮਹਲਾ ੧ ॥ ਆਪੇ ਭਵਰਾ ਫੂਲ ਬੇਲਿ ॥ ਆਪੇ ਸੰਗਤਿ ਮੀਤ ਮੇਲਿ ॥੧॥ ਐਸੀ ਭਵਰਾ ਬਾਸੁ ਲੇ ॥ ਤਰਵਰ ਫੂਲੇ ਬਨ ਹਰੇ ॥੧॥ ਰਹਾਉ ॥ ਆਪੇ ਕਵਲਾ ਕੰਤੁ ਆਪਿ ॥ ਆਪੇ ਰਾਵੇ ਸਬਦਿ ਥਾਪਿ ॥੨॥ ਆਪੇ ਬਛਰੂ ਗਊ ਖੀਰੁ ॥ ਆਪੇ ਮੰਦਰੁ ਥੰਮ੍ਹ ਸਰੀਰੁ ॥੩॥ ਆਪੇ ਕਰਣੀ ਕਰਣਹਾਰੁ ॥ ਆਪੇ ਗੁਰਮੁਖਿ ਕਰਿ ਬੀਚਾਰੁ ॥੪॥ ਤੂ ਕਰਿ ਕਰਿ ਦੇਖਹਿ ਕਰਣਹਾਰੁ ॥ ਜੋਤਿ ਜੀਅ ਅਸੰਖ ਦੇਇ ਅਧਾਰੁ ॥੫॥ ਤੂ ਸਰੁ ਸਾਗਰੁ ਗੁਣ ਗਹੀਰੁ ॥ ਤੂ ਅਕੁਲ ਨਿਰੰਜਨੁ ਪਰਮ ਹੀਰੁ ॥੬॥ ਤੂ ਆਪੇ ਕਰਤਾ ਕਰਣ ਜੋਗੁ ॥ ਨਿਹਕੇਵਲੁ ਰਾਜਨ ਸੁਖੀ ਲੋਗੁ ॥੭॥ ਨਾਨਕ ਧ੍ਰਾਪੇ ਹਰਿ ਨਾਮ ਸੁਆਦਿ ॥ ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ ॥੮॥੭॥ {ਪੰਨਾ ੧੧੯੦}**

**ਪਦ ਅਰਥ** :—ਆਪੇ—(ਪ੍ਰਭੂ) ਆਪ ਹੀ । ਮੇਲਿ—ਮੇਲ ਵਿਚ ।੧।

ਐਸੀ—ਇਉਂ, ਇਸ ਤਰੀਕੇ ਨਾਲ । ਬਾਸੁ—ਸੁਗੰਧੀ । ਲੇ—ਲੈਂਦਾ ਹੈ । ਤਰਵਰ—ਰੁੱਖ ।੧।ਰਹਾਉ।

ਕਵਲਾ—ਲੱਛਮੀ । ਕੰਤੁ—(ਲੱਛਮੀ ਦਾ) ਖਸਮ । ਸਬਦਿ—(ਆਪਣੇ) ਹੁਕਮ ਨਾਲ । ਥਾਪਿ—ਪੈਦਾ ਕਰ ਕੇ ।੨।

ਬਛਰੂ—ਵੱਛਾ । ਖੀਰੁ—ਦੁੱਧ ।੩।

ਕਰਣਹਾਰੁ—ਸਭ ਕੁਝ ਕਰਨ ਦੇ ਸਮਰੱਥ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।੪।

ਦੇਖਹਿ—ਵੇਖਦਾ ਹੈਂ, ਸੰਭਾਲ ਕਰਦਾ ਹੈਂ । ਦੇਇ—ਦੇ ਕੇ । ਅਧਾਰੁ—ਆਸਰਾ ।੫।

ਗੁਣ ਗਹੀਰੁ—ਗੁਣਾਂ ਦਾ ਡੂੰਘਾ (ਸਮੁੰਦਰ) । ਅਕੁਲ—ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਹੀਰੁ—ਹੀਰਾ ।੬।

ਕਰਨਜੋਗੁ—ਸਭ ਕੁਝ ਕਰ ਸਕਣ ਵਾਲਾ । ਨਿਹਕੇਵਲੁ—ਵਾਸਨਾ-ਰਹਿਤ । ਰਾਜਨ—ਹੇ ਰਾਜਨ ! ।੭।

ਧ੍ਰਾਪੇ—ਰੱਜ ਜਾਂਦਾ ਹੈ । ਸੁਆਦਿ—ਸੁਆਦ ਵਿਚ । ਬਾਦਿ—ਵਿਅਰਥ ।੮।

**ਅਰਥ** :—(ਗੁਰਮੁਖਿ) ਭੌਰਾ ਇਸ ਤਰ੍ਹਾਂ (ਪ੍ਰਭੂ ਦੇ ਨਾਮ ਦੀ) ਸੁਗੰਧੀ ਲੈਂਦਾ ਹੈ ਕਿ ਉਸ ਨੂੰ ਜੰਗਲ ਦੇ ਸਾਰੇ ਰੁੱਖ ਹਰੇ ਤੇ ਫੁੱਲਾਂ ਨਾਲ ਲੱਦੇ ਹੋਏ ਦਿੱਸਦੇ ਹਨ (ਗੁਰਮੁਖਿ ਨੂੰ ਸਾਰੀ ਸ੍ਰਿਸ਼ਟੀ ਵਿਚ ਹਰ ਥਾਂ ਪ੍ਰਭੂ ਦੀ ਹੀ ਜੋਤਿ ਰੁਮਕਦੀ ਦਿੱਸਦੀ ਹੈ) ।੧।ਰਹਾਉ।

(ਗੁਰਮੁਖਿ ਨੂੰ ਦਿੱਸਦਾ ਹੈ ਕਿ) ਪਰਮਾਤਮਾ ਆਪ ਹੀ (ਸੁਗੰਧੀ ਲੈਣ ਵਾਲਾ) ਭੌਰਾ ਹੈ, ਆਪ ਹੀ ਵੇਲ ਹੈ ਤੇ ਆਪ ਹੀ ਵੇਲਾਂ ਉਤੇ ਉੱਗੇ ਹੋਏ ਫੁੱਲ ਹੈ । ਆਪ ਹੀ ਸੰਗਤਿ ਹੈ ਆਪ ਹੀ ਸੰਗਤਿ ਵਿਚ ਸਤ ਸੰਗੀ ਮਿਤ੍ਰਾਂ ਨੂੰ ਇਕੱਠਾ ਕਰਦਾ ਹੈ ।੧।

(ਗੁਰਮੁਖਿ ਨੂੰ ਦਿੱਸਦਾ ਹੈ ਕਿ) ਪ੍ਰਭੂ ਆਪ ਹੀ ਲੱਛਮੀ (ਮਾਇਆ) ਹੈ ਤੇ ਆਪ ਹੀ ਲੱਛਮੀ ਦਾ ਪਤੀ ਹੈ, ਪ੍ਰਭੂ ਆਪ ਆਪਣੇ ਹੁਕਮ ਨਾਲ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰ ਕੇ ਆਪ ਹੀ (ਦੁਨੀਆ ਦੇ ਪਦਾਰਥਾਂ ਨੂੰ) ਮਾਣ ਰਿਹਾ ਹੈ ।੨।

ਪ੍ਰਭੂ ਆਪ ਹੀ ਵੱਛਾ ਹੈ ਆਪ ਹੀ (ਗਾਂ ਦਾ) ਦੁੱਧ ਹੈ, ਪ੍ਰਭੂ ਆਪ ਹੀ ਮੰਦਰ ਹੈ ਆਪ ਹੀ (ਮੰਦਰ ਦਾ) ਥੰਮ੍ਹ ਹੈ, (ਆਪ ਹੀ ਜਿੰਦ ਹੈ ਤੇ) ਆਪ ਹੀ ਸਰੀਰ ।੩।

ਪ੍ਰਭੂ ਆਪ ਹੀ ਕਰਨ-ਜੋਗ ਕੰਮ ਹੈ, ਪ੍ਰਭੂ ਆਪ ਹੀ ਗੁਰੂ ਹੈ ਤੇ ਆਪ ਹੀ ਗੁਰੂ ਦੇ ਸਨਮੁਖ ਹੋ ਕੇ ਆਪਣੇ ਗੁਣਾਂ ਦੀ ਵਿਚਾਰ ਕਰਦਾ ਹੈ ।੪।

(ਗੁਰਮੁਖਿ ਪ੍ਰਭੂ-ਦਰ ਤੇ ਇਉਂ ਅਰਦਾਸ ਕਰਦਾ ਹੈ—) ਹੇ ਪ੍ਰਭੂ ! ਤੂੰ ਸਭ ਕੁਝ ਕਰਨ ਦੀ ਤਾਕਤ ਰੱਖਦਾ ਹੈਂ, ਤੂੰ ਜੀਵ ਪੈਦਾ ਕਰ ਕੇ ਤੇ ਬੇਅੰਤ ਜੀਵਾਂ ਨੂੰ ਆਪਣੀ ਜੋਤਿ ਦਾ ਸਹਾਰਾ ਦੇ ਕੇ ਆਪ ਹੀ ਸਭ ਦੀ ਸੰਭਾਲ ਕਰਦਾ ਹੈਂ ।੫।

ਹੇ ਪ੍ਰਭੂ ! ਤੂੰ ਗੁਣਾਂ ਦਾ ਸਰੋਵਰ ਹੈਂ, ਤੂੰ ਗੁਣਾਂ ਦਾ ਅਥਾਹ ਸਮੁੰਦਰ ਹੈਂ । ਤੇਰੀ ਕੋਈ ਖ਼ਾਸ ਕੁਲ ਨਹੀਂ, ਤੇਰੇ ਉਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ, ਤੂੰ ਸਭ ਤੋਂ ਸ੍ਰੇਸ਼ਟ ਹੀਰਾ ਹੈਂ ।੬।

(ਗੁਰਮੁਖਿ ਸਦਾ ਇਉਂ ਅਰਦਾਸ ਕਰਦਾ ਹੈ—) ਹੇ ਰਾਜਨ ! ਤੂੰ ਆਪ ਹੀ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਹੈਂ, ਤੇ ਪੈਦਾ ਕਰਨ ਦੀ ਸਮਰੱਥਾ ਰੱਖਦਾ ਹੈਂ ।

ਹੇ ਰਾਜਨ ! ਤੂੰ ਪਵਿਤ੍ਰ-ਸਰੂਪ ਹੈਂ, ਜਿਸ ਉਤੇ ਤੇਰੀ ਮਿਹਰ ਹੁੰਦੀ ਹੈ ਉਹ ਆਤਮਕ ਆਨੰਦ ਮਾਣਦਾ ਹੈ ।੭।

ਹੇ ਨਾਨਕ ! ਜੇਹੜਾ ਭੀ ਮਨੁੱਖ ਪਰਮਾਤਮਾ ਦੇ ਨਾਮ ਦੇ ਸੁਆਦ ਵਿਚ ਮਗਨ ਹੁੰਦਾ ਹੈ ਉਹ ਮਾਇਆ ਵਲੋਂ ਰੱਜ ਜਾਂਦਾ ਹੈ, (ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ) ਪਰਮਾਤਮਾ ਤੋਂ ਬਿਨਾ ਪ੍ਰੀਤਮ ਗੁਰੂ ਦੀ ਸਰਨ ਤੋਂ ਬਿਨਾ ਮਨੁੱਖਾ ਜੀਵਨ ਵਿਅਰਥ ਚਲਾ ਜਾਂਦਾ ਹੈ ।੮।੭।

## ਬਸੰਤੁ ਹਿੰਡੋਲੁ ਮਹਲਾ ੧ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥ ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥੧॥ ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ ॥੧॥ ਰਹਾਉ ॥ ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ ॥ ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥੨॥ ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥ ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥੩॥ ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋੁਟਵਾਰੀ ॥ ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ ॥੪॥ ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥ ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥੫॥ ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥ ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥੬॥ ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥ ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ ॥੭॥ ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥ ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ ॥੮॥੧॥੮॥ {ਪੰਨਾ ੧੧੯੦-੧੧੯੧}**

**ਪਦ ਅਰਥ** :—ਨਉ—ਨੌ ਖੰਡ । ਸਤ—ਸੱਤ ਦੀਪ । ਚਉਦਹ—ਚੌਦਾਂ ਭਵਨ । ਤੀਨਿ—ਤਿੰਨ ਲੋਕ (ਸੁਰਗ, ਮਾਤ, ਪਾਤਾਲ) । ਚਾਰਿ—ਚਾਰ ਜੁੱਗ । ਕਰਿ—ਬਣਾ ਕੇ, ਪੈਦਾ ਕਰ ਕੇ । ਮਹਲਤਿ—ਹਵੇਲੀ ਸ੍ਰਿਸ਼ਟੀ । ਚਾਰਿ—ਚਾਰ ਖਾਣੀਆਂ ਦੀ ਰਾਹੀਂ । ਬਹਾਲੀ—ਵਸਾ ਦਿੱਤੀ । ਚਾਰੇ ਦੀਵੇ—ਚਾਰ ਹੀ ਦੀਵੇ (ਵੇਦ ਚਾਰ) । ਚਹੁ ਹਥਿ—ਚਾਰ ਹੀ ਜੁਗਾਂ ਦੇ ਹੱਥ ਵਿਚ । ਏਕਾ ਏਕਾ ਵਾਰੀ—ਆਪੋ ਆਪਣੀ ਵਾਰੀ ।੧।

ਮਿਹਰਵਾਨ—ਹੇ ਮਿਹਰਵਾਨ ਪ੍ਰਭੂ ! ਮਧੁਸੂਦਨ—ਹੇ ਮਧੁ-ਦੈਂਤ ਨੂੰ ਮਾਰਨ ਵਾਲੇ ! ਮਾਧੌ—ਹੇ ਮਾਇਆ ਦੇ ਪਤੀ ! {ਮਾ—ਮਾਇਆ । ਧਵ—ਖਸਮ} । ਸਕਤਿ—ਤਾਕਤ, ਸਮਰੱਥਾ ।੧।ਰਹਾਉ।

ਘਰਿ ਘਰਿ—ਹਰੇਕ ਸਰੀਰ ਵਿਚ । ਪਾਵਕੁ—ਅੱਗ, (ਤੇਰੀ) ਜੋਤਿ । ਧਰਮੁ—ਧਰਮਰਾਜ । ਸਿਕਦਾਰੀ—ਸਰਦਾਰੀ । ਇਕ ਵੇਰਾ—ਇਕੋ ਵਾਰੀ । ਭਾਗੁ—ਹਰੇਕ ਜੀਵ ਦੀ ਪ੍ਰਾਰਬਧ । ਭੰਡਾਰੀ—ਭੰਡਾਰਾ ਵੰਡਣ ਵਾਲਾ ।੨।

ਨਾਸਾਬੂਰ—ਨਾ ਸਾਬੂਰ, ਬੇ-ਸਬਰਾ, ਸਿਦਕ-ਹੀਣ । ਫਿਰਿ—ਮੁੜ ਮੁੜ । ਨਾਰਦੁ—ਮਨ । ਅਧੇਰਾ—ਹਨੇਰਾ । ਬੰਦੀਖਾਨਾ—ਕੈਦ-ਖ਼ਾਨਾ । ਪੈਰਿ—ਪੈਰ ਵਿਚ । ਲੋਹਾਰੀ—ਲੋਹੇ ਦੀ ਬੇੜੀ ।੩।

ਪੂੰਜੀ—(ਲੱਬ-ਗ੍ਰਸੇ ਜੀਵ ਦਾ) ਸਰਮਾਇਆ । ਮੁਦਗਰ ਮਾਰ—ਮੁਦਗਰਾਂ ਦੀ ਮਾਰ, ਮੁਹਲਿਆਂ ਦੀ ਮਾਰ । ਕੁੋਟਵਾਰੀ—ਕੋਤਵਾਲੀ {ਨੋਟ :—ਅੱਖਰ 'ਕ' ਦੇ ਨਾਲ ਦੋ ਲਗਾਂ ਹਨ— ੋ ਤੇ ੁ । ਅਸਲ ਲਫ਼ਜ਼ 'ਕੋਟਵਾਰੀ' ਹੈ, ਇਥੇ 'ਕੁਟਵਾਰੀ' ਪੜ੍ਹਨਾ ਹੈ} । ਭਾਵੈ—ਜੇ ਤੈਨੂੰ ਭਾਵੈ ।੪।

ਆਦਿ ਪੁਰਖ ਕਉ—ਉਸ ਨੂੰ ਜਿਸ ਨੂੰ ਪਹਿਲਾਂ ਹਿੰਦੂ-ਧਰਮ ਦੇ ਜ਼ੋਰ ਵੇਲੇ 'ਆਦਿ ਪੁਰਖ' ਆਖਿਆ ਜਾਂਦਾ ਸੀ । ਅਲਹੁ ਕਹੀਐ—ਹੁਣ 'ਅੱਲਾ' ਆਖਿਆ ਜਾ ਰਿਹਾ ਹੈ ਮੁਸਲਮਾਨੀ ਰਾਜ ਵਿਚ । ਸੇਖਾਂ ਵਾਰੀ—ਮੁਸਲਮਾਨਾਂ (ਦੀ ਰਾਜ ਕਰਨ) ਦੀ ਵਾਰੀ (ਆ ਗਈ ਹੈ) । ਦੇਵਲ—{ਦੇਵ-ਆਲਯ} ਦੇਵਤਿਆਂ ਦੇ ਮੰਦਰ । ਕਰੁ—ਟੈਕਸ, ਡੰਨ । ਕੀਰਤਿ—ਰਿਵਾਜ ।੫।

ਕੂਜਾ—ਕੂਜ਼ਾ, ਲੋਟਾ । ਨਿਵਾਜ—ਨਿਮਾਜ਼ । ਮੁਸਲਾ—ਮੁਸੱਲਾ । ਨੀਲ ਰੂਪ—ਨੀਲਾ ਰੂਪ, ਨੀਲੇ ਰੰਗ ਦੇ ਕੱਪੜੇ । ਬਨਵਾਰੀ—ਜਗਤ ਦਾ ਮਾਲਕ ਪ੍ਰਭੂ । ਘਰਿ ਘਰਿ—ਹਰੇਕ ਘਰ ਵਿਚ । ਮੀਆ—(ਲਫ਼ਜ਼ ਪਿਤਾ ਦੀ ਥਾਂ ਪਿਉ ਵਾਸਤੇ ਲਫ਼ਜ਼) 'ਮੀਆਂ' । ਅਵਰ—ਹੋਰ ਹੀ ।੬।

ਮੀਰ—ਪਾਤਿਸ਼ਾਹ । ਮਹੀ ਪਤਿ—ਧਰਤੀ ਦਾ ਖਸਮ {ਮਹੀ—ਧਰਤੀ} । ਕੁਦਰਤਿ—ਤਾਕਤ, ਵਟਕ, ਪੇਸ਼ । ਚਾਰੇ ਕੁੰਟ—ਚਹੁ ਕੂਟਾਂ ਦੇ ਜੀਵ ।੭।

ਕਿਛੁ ਦਿਹਾੜੀ—ਥੋੜੀ ਕੁ ਮਜ਼ਦੂਰੀ ਵਜੋਂ । ਲਾਹਾ—ਲਾਭ । ਨਾਮੁ ਮੇਕਾ ਘੜੀ ਸਮ੍ਹਾਲੀ—ਜੇ ਮਨੁੱਖ ਪਰਮਾਤਮਾ ਦਾ ਨਾਮ ਇਕ ਘੜੀ-ਮਾਤ੍ਰ ਚੇਤੇ ਕਰੇ ।੮।

**ਅਰਥ** :—ਹੇ ਸਭ ਜੀਵਾਂ ਤੇ ਮੇਹਰ ਕਰਨ ਵਾਲੇ ! ਹੇ ਦੁਸ਼ਟਾਂ ਦੇ ਨਾਸ ਕਰਨ ਵਾਲੇ ! ਹੇ ਮਾਇਆ ਦੇ ਖਸਮ ਪ੍ਰਭੂ ! ਤੇਰੀ ਇਹੋ ਜਿਹੀ ਤਾਕਤ ਹੈ (ਕਿ ਜਿਥੇ ਪਹਿਲਾਂ ਹਿੰਦੂ-ਧਰਮ ਦਾ ਰਾਜ ਸੀ ਤੇ ਸਭ ਲੋਕ ਆਪਣੀ ਘਰੋਗੀ ਬੋਲੀ ਵਿਚ ਹੇਂਦਕੇ ਲਫ਼ਜ਼ ਵਰਤਦੇ ਸਨ, ਉਥੇ ਹੁਣ ਤੂੰ ਮੁਸਲਮਾਨੀ ਰਾਜ ਕਰ ਦਿੱਤਾ ਹੈ, ਨਾਲ ਹੀ ਲੋਕਾਂ ਦੀ ਬੋਲੀ ਭੀ ਬਦਲ ਗਈ ਹੈ) ।੧।ਰਹਾਉ।

(ਜਦੋਂ ਇਥੇ ਹਿੰਦੂ-ਰਾਜ ਸੀ ਤਾਂ ਲੋਕ ਹੇਂਦਕੇ ਲਫ਼ਜ਼ ਹੀ ਵਰਤਦੇ ਸਨ ਤੇ ਆਖਿਆ ਕਰਦੇ ਸਨ ਕਿ) ਹੇ ਪ੍ਰਭੂ ! ਨੌ ਖੰਡ, ਸੱਤ ਦੀਪ, ਚੌਦਾਂ ਭਵਨ, ਤਿੰਨ ਲੋਕ ਤੇ ਚਾਰ ਜੁਗ ਬਣਾ ਕੇ ਤੂੰ ਚਾਰ ਖਾਣੀਆਂ ਦੀ ਰਾਹੀਂ ਇਸ (ਸ੍ਰਿਸ਼ਟੀ-) ਹਵੇਲੀ ਨੂੰ ਵਸਾ ਦਿੱਤਾ, ਤੂੰ (ਚਾਰ ਵੇਦ-ਰੂਪ) ਚਾਰ ਦੀਵੇ ਚੌਹਾਂ ਜੁਗਾਂ ਦੇ ਹੱਥ ਵਿਚ ਆਪੋ ਆਪਣੀ ਵਾਰੀ ਫੜਾ ਦਿੱਤੇ ।੧।

ਹਰੇਕ ਸਰੀਰ ਵਿਚ ਤੇਰੀ ਹੀ ਜੋਤਿ ਵਿਆਪਕ ਹੈ, ਇਹ ਸਾਰੇ ਜੀਵ ਤੇਰਾ ਲਸ਼ਕਰ ਹਨ, ਤੇ ਇਹਨਾਂ ਜੀਵਾਂ ਉਤੇ (ਤੇਰਾ ਪੈਦਾ ਕੀਤਾ) ਧਰਮਰਾਜ ਸਰਦਾਰੀ ਕਰਦਾ ਹੈ, (ਤੂੰ ਇਸ ਲਸ਼ਕਰ ਦੀ ਪਾਲਣਾ ਵਾਸਤੇ) ਧਰਤੀ (-ਰੂਪ) ਦੇਗ ਬਣਾ ਦਿੱਤੀ ਜਿਸ ਵਿਚੋਂ ਇਕੋ ਵਾਰੀ (ਭਾਵ, ਅਖੁੱਟ ਭੰਡਾਰਾ) ਮਿਲਦਾ ਹੈ, ਹਰੇਕ ਜੀਵ ਦਾ ਪ੍ਰਾਰਬਧ ਤੇਰਾ ਭੰਡਾਰਾ ਵਰਤਾ ਰਹੀ ਹੈ ।੨।

(ਹੇ ਪ੍ਰਭੂ ! ਤੇਰਾ ਇਤਨਾ ਬੇਅੰਤ ਭੰਡਾਰਾ ਹੁੰਦਿਆਂ ਭੀ ਜੀਵ ਦਾ ਮਨ) ਨਾਰਦ (ਜੀਵ ਵਾਸਤੇ) ਖ਼ੁਆਰੀ ਪੈਦਾ ਕਰਦਾ ਹੈ, ਸਿਦਕ-ਹੀਣਾ ਮਨ ਮੁੜ ਮੁੜ (ਪਦਾਰਥ) ਮੰਗਦਾ ਰਹਿੰਦਾ ਹੈ । ਲੱਬ ਜੀਵ ਵਾਸਤੇ ਹਨੇਰਾ

ਕੈਦਖ਼ਾਨਾ ਬਣਿਆ ਪਿਆ ਹੈ, ਤੇ ਇਸ ਦੇ ਆਪਣੇ ਕਮਾਏ ਪਾਪ ਇਸ ਦੇ ਪੈਰ ਵਿਚ ਲੋਹੇ ਦੀ ਬੇੜੀ ਬਣੇ ਪਏ ਹਨ ।੩।

(ਇਸ ਲੱਬ ਦੇ ਕਾਰਨ) ਜੀਵ ਦਾ ਸਰਮਾਇਆ ਇਹ ਹੈ ਕਿ ਇਸ ਨੂੰ, ਮਾਨੋ, ਨਿੱਤ ਮੁਹਲਿਆਂ ਦੀ ਮਾਰ ਪੈ ਰਹੀ ਹੈ, ਤੇ ਇਸ ਦਾ ਆਪਣਾ ਕਮਾਇਆ ਪਾਪ (-ਜੀਵਨ) ਇਸ ਦੇ ਸਿਰ ਉਤੇ ਕੁਤਵਾਲੀ ਕਰ ਰਿਹਾ ਹੈ । ਪਰ ਹੇ ਪ੍ਰਭੂ ! (ਜੀਵ ਦੇ ਕੀਹ ਵੱਸ ?) ਜਿਹੋ ਜਿਹੀ ਤੇਰੀ ਨਿਗਾਹ ਹੋਵੇ ਉਹੋ ਜਿਹਾ ਜੀਵ ਬਣ ਜਾਂਦਾ ਹੈ, ਤੈਨੂੰ ਭਾਵੇ ਤਾਂ ਚੰਗਾ, ਤੈਨੂੰ ਭਾਵੇ ਤਾਂ ਮੰਦਾ ਬਣ ਜਾਂਦਾ ਹੈ (ਇਹ ਸੀ ਲੋਕਾਂ ਦੀ ਬੋਲੀ ਜੋ ਹਿੰਦੂ-ਰਾਜ ਸਮੇ ਆਮ ਤੌਰ ਤੇ ਵਰਤੀ ਜਾਂਦੀ ਸੀ) ।੪।

ਪਰ ਹੁਣ ਮੁਸਲਮਾਨੀ ਰਾਜ ਦਾ ਸਮਾ ਹੈ । (ਜਿਸ ਨੂੰ ਪਹਿਲਾਂ ਹੇਂਦਕੀ ਬੋਲੀ ਵਿਚ) 'ਆਦਿ ਪੁਰਖ' ਆਖਿਆ ਜਾਂਦਾ ਸੀ ਹੁਣ ਉਸ ਨੂੰ ਅੱਲਾ ਆਖਿਆ ਜਾ ਰਿਹਾ ਹੈ । ਹੁਣ ਇਹ ਰਿਵਾਜ ਚੱਲ ਪਿਆ ਹੈ ਕਿ (ਹਿੰਦੂ ਜਿਨ੍ਹਾਂ ਮੰਦਰਾਂ ਵਿਚ ਦੇਵਤਿਆਂ ਦੀ ਪੂਜਾ ਕਰਦੇ ਹਨ, ਉਹਨਾਂ) ਦੇਵ-ਮੰਦਰਾਂ ਉਤੇ ਟੈਕਸ ਲਾਇਆ ਜਾ ਰਿਹਾ ਹੈ ।੫।

ਹੁਣ ਲੋਟਾ, ਬਾਂਗ, ਨਿਮਾਜ਼, ਮੁਸੱਲਾ (ਪ੍ਰਧਾਨ ਹਨ), ਪਰਮਾਤਮਾ ਦੀ ਬੰਦਗੀ ਕਰਨ ਵਾਲਿਆਂ ਨੇ ਨੀਲਾ ਬਾਣਾ ਪਹਿਨਿਆ ਹੋਇਆ ਹੈ । ਹੁਣ ਤੇਰੀ (ਭਾਵ, ਤੇਰੇ ਬੰਦਿਆਂ ਦੀ) ਬੋਲੀ ਹੀ ਹੋਰ ਹੋ ਗਈ ਹੈ, ਹਰੇਕ ਘਰ ਵਿਚ ਸਭ ਜੀਵਾਂ ਦੇ ਮੂੰਹ ਵਿਚ (ਲਫ਼ਜ਼ 'ਪਿਤਾ' ਦੇ ਥਾਂ) ਲਫ਼ਜ਼ 'ਮੀਆਂ' ਪ੍ਰਧਾਨ ਹੈ ।੬।

ਹੇ ਪਾਤਿਸ਼ਾਹ ! ਤੂੰ ਧਰਤੀ ਦਾ ਖਸਮ ਹੈਂ, ਮਾਲਕ ਹੈਂ, ਜੇ ਤੂੰ (ਇਹੀ ਪਸੰਦ ਕਰਦਾ ਹੈਂ ਕਿ ਇਥੇ ਇਸਲਾਮੀ ਰਾਜ ਹੋ ਜਾਏ) ਤਾਂ ਸਾਡੀ ਜੀਵਾਂ ਦੀ ਕੀਹ ਤਾਕਤ ਹੈ (ਕਿ ਗਿਲਾ ਕਰ ਸਕੀਏ) ? ਚਹੁੰ ਕੂਟਾਂ ਦੇ ਜੀਵ, ਹੇ ਪਾਤਿਸਾਹ ! ਤੈਨੂੰ ਸਲਾਮ ਕਰਦੇ ਹਨ (ਤੇਰੇ ਅੱਗੇ ਹੀ ਨਿਊਂਦੇ ਹਨ) ਹਰੇਕ ਘਰ ਵਿਚ ਤੇਰੀ ਹੀ ਸਿਫ਼ਤਿ-ਸਾਲਾਹ ਹੋ ਰਹੀ ਹੈ (ਤੇਰੇ ਅੱਗੇ ਹੀ ਤੇਰੇ ਪੈਦਾ ਕੀਤੇ ਬੰਦੇ ਆਪਣੀਆਂ ਤਕਲੀਫ਼ਾਂ ਦੱਸ ਸਕਦੇ ਹਨ ।੭।

(ਪਰ ਤੀਰਥਾਂ ਮੰਦਰਾਂ ਆਦਿਕ ਉਤੇ ਰੋਕ ਤੇ ਗਿਲੇ ਦੀ ਭੀ ਲੋੜ ਨਹੀਂ ਕਿਉਂਕਿ) ਤੀਰਥਾਂ ਦੇ ਇਸ਼ਨਾਨ, ਸਿੰਮ੍ਰਿਤੀਆਂ ਦੇ ਪਾਠ ਤੇ ਦਾਨ ਪੁੰਨ ਆਦਿਕ ਦਾ ਜੇ ਕੋਈ ਲਾਭ ਹੈ ਤਾਂ ਉਹ (ਤਿਲ-ਮਾਤ੍ਰ ਹੀ ਹੈ) ਥੋੜੀ ਕੁ ਮਜ਼ਦੂਰੀ ਵਜੋਂ ਹੀ ਹੈ । ਹੇ ਨਾਨਕ ! ਜੇ ਕੋਈ ਮਨੁੱਖ ਪਰਮਾਤਮਾ ਦਾ ਨਾਮ ਇਕ ਘੜੀ-ਮਾਤ੍ਰ ਹੀ ਚੇਤੇ ਕਰੇ ਤਾਂ ਉਸ ਨੂੰ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ ।੮।੧।੮।

ਨੋਟ :—ਇਹ ਅਸ਼ਟਪਦੀ 'ਘਰੁ ੨' ਦੀ ਹੈ । ਪਹਿਲੀਆਂ ੭ ਅਸ਼ਟਪਦੀਆਂ 'ਘਰੁ ੧' ਦੀਆਂ ਹਨ । ਕੁੱਲ ਜੋੜ ੮ ਹੈ ।

ਨੋਟ :—ਇਹ ਅਸ਼ਟਪਦੀ ਰਾਗ ਬਸੰਤ ਅਤੇ ਰਾਗ ਹਿੰਡੋਲ ਦੋਹਾਂ ਮਿਲਵੇਂ ਰਾਗਾਂ ਵਿਚ ਗਾਈ ਜਾਣੀ ਹੈ ।

**ਬਸੰਤੁ ਹਿੰਡੋਲੁ ਘਰੁ ੨ ਮਹਲਾ ੪**

**ੴ ਸਤਿਗੁਰ ਪ੍ਰਸਾਦਿ ॥ ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥ ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ ॥੧॥ ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ ॥੧॥ ਰਹਾਉ ॥ ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮ ਨਾਮੁ ਨਹੀ ਵਸਿਆ ॥ ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ ॥੨॥ ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ ॥ ਬਾਹਰੁ ਖੋਜਿ ਮੁਏ ਸਭਿ ਸਾਕਤ**

**ਹਰਿ ਗੁਰਮਤੀ ਘਰਿ ਪਾਇਆ ॥੩॥ ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ ॥ ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦੁ ਭੰਜਿ ਸਮਾਇਆ ॥੪॥ {ਪੰਨਾ ੧੧੯੧}**

**ਪਦ ਅਰਥ** :—ਕਾਂਇਆ—ਸਰੀਰ । ਨਗਰਿ—ਨਗਰ ਵਿਚ । ਕਾਂਇਆ ਨਗਰਿ—ਸਰੀਰ-ਨਗਰ ਵਿਚ । ਬਾਲਕੁ—ਅੰਞਾਣ ਮਨ । ਖਿਨੁ ਪਲੁ—ਰਤਾ ਭਰ ਸਮੇ ਲਈ ਭੀ । ਥਿਰੁ—ਅਡੋਲ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} । ਕਰਿ—ਕਰ ਕੇ । ਬਾਰੰ ਬਾਰ—ਮੁੜ ਮੁੜ । ਭਰਮਾਈ—ਭਟਕਦਾ ਫਿਰਦਾ ਹੈ ।੧।

ਠਾਕੁਰ—ਹੇ ਮਾਲਕ ! ਇਕਤੁ ਘਰਿ—ਇੱਕ ਟਿਕਾਣੇ ਤੇ । ਆਣੁ—ਲਿਆ, ਟਿਕਾ ਦੇ । ਤ—ਤਦੋਂ । ਪਾਈਐ—ਮਿਲਦਾ ਹੈ । ਭਜੁ—ਸਿਮਰਿਆ ਕਰ । ਨੀਸਾਣੁ—(ਪ੍ਰਭੂ ਦੇ ਦਰ ਤੇ ਪਹੁੰਚਣ ਲਈ) ਰਾਹਦਾਰੀ, ਪਰਵਾਨਾ ।੧।ਰਹਾਉ।

ਮਿਰਤਕੁ—ਮੁਰਦਾ । ਮੜਾ—ਮੜ੍ਹ, ਮਿੱਟੀ ਦਾ ਢੇਰ । ਸਭੁ ਜਗੁ—ਸਾਰਾ ਜਗਤ । ਜਿਤੁ—ਜਿਸ ਵਿਚ, ਜੇ ਇਸ ਵਿਚ । ਗੁਰਿ—ਗੁਰੂ ਨੇ । ਉਦਕੁ—ਜਲ, ਪਾਣੀ । ਹਰਿਆ—ਹਰਾ-ਭਰਾ, ਆਤਮਕ ਜੀਵਨ ਵਾਲਾ । ਰਸਿਆ—ਤਰਾਵਤ ਵਾਲਾ ।੨।

ਨਿਰਖਤ ਨਿਰਖਤ—ਚੰਗੀ ਤਰ੍ਹਾਂ ਵੇਖਦਿਆਂ ਵੇਖਦਿਆਂ । ਸਭੁ—ਸਾਰਾ । ਗੁਰਮੁਖਿ—ਗੁਰੂ ਨੇ । ਚਲਤੁ—ਤਮਾਸ਼ਾ । ਬਾਹਰੁ—ਬਾਹਰਲਾ ਪਾਸਾ, ਦੁਨੀਆ, ਜਗਤ । ਖੋਜਿ—ਢੂੰਢ ਕੇ । ਮੁਏ—ਆਤਮਕ ਮੌਤ ਸਹੇੜ ਬੈਠੇ । ਸਭਿ—ਸਾਰੇ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਗੁਰਮਤੀ—ਗੁਰੂ ਦੀ ਮਤਿ ਉਤੇ ਤੁਰ ਕੇ । ਘਰਿ—ਹਿਰਦੇ-ਘਰ ਵਿਚ ।੩।

ਦੀਨਾ ਦੀਨ—ਕੰਗਾਲਾਂ ਤੋਂ ਕੰਗਾਲ, ਮਹਾ ਕੰਗਾਲ । ਦਇਆਲ—ਦਇਆਵਾਨ । ਬਿਦਰ—ਕ੍ਰਿਸ਼ਨ ਜੀ ਦਾ ਪ੍ਰਸਿੱਧ ਭਗਤ । ਇਹ ਵਿਆਸ ਦਾ ਪੁੱਤਰ ਸੀ । ਕ੍ਰਿਸ਼ਨ ਜੀ ਦੁਰਜੋਧਨ ਦੇ ਮਹਲਾਂ ਵਿਚ ਜਾਣ ਦੇ ਥਾਂ ਭਗਤ ਬਿਦਰ ਦੇ ਘਰ ਗਏ ਸਨ । "ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ।" ਭਾਵਨੀ—ਸਰਧਾ । ਧਾਰਿ—ਧਾਰ ਕੇ । ਆਗੈ—(ਘਰ ਪਹੁੰਚਣ ਤੋਂ) ਪਹਿਲਾਂ ਹੀ । ਦਾਲਦੁ—ਗਰੀਬੀ । ਭੰਜਿ—ਦੂਰ ਕਰ ਕੇ, ਨਾਸ ਕਰ ਕੇ ।੪।

**ਅਰਥ** :—ਹੇ ਮੇਰੇ ਮਾਲਕ ! (ਅਸਾਂ ਜੀਵਾਂ ਦੇ ਇਸ) ਅੰਞਾਣ ਮਨ ਨੂੰ ਤੂੰ ਹੀ ਇੱਕ ਟਿਕਾਣੇ ਤੇ ਲਿਆ (ਤੇਰੀ ਮਿਹਰ ਨਾਲ ਹੀ ਮਨ ਭਟਕਣੋਂ ਹਟ ਕੇ ਟਿਕ ਸਕਦਾ ਹੈ) । ਹੇ ਭਾਈ ! ਜਦੋਂ ਗੁਰੂ ਮਿਲਦਾ ਹੈ ਤਦੋਂ ਪੂਰਨ ਪਰਮਾਤਮਾ ਮਿਲ ਪੈਂਦਾ ਹੈ (ਤਦੋਂ ਮਨ ਭੀ ਟਿਕ ਜਾਂਦਾ ਹੈ) । (ਇਸ ਵਾਸਤੇ, ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਜਪਿਆ ਕਰ (ਇਹ ਹਰਿ ਨਾਮ ਹੀ ਪਰਮਾਤਮਾ ਦੇ ਦਰ ਤੇ ਪਹੁੰਚਣ ਲਈ) ਰਾਹਦਾਰੀ ਹੈ ।੧।ਰਹਾਉ।

ਹੇ ਭਾਈ ! ਸਰੀਰ-ਨਗਰ ਵਿਚ (ਇਹ ਮਨ) ਇਕ (ਅਜਿਹਾ) ਅੰਞਾਣ ਬਾਲ ਵੱਸਦਾ ਹੈ ਜੋ ਰਤਾ ਭਰ ਸਮੇ ਲਈ ਭੀ ਟਿਕਿਆ ਨਹੀਂ ਰਹਿ ਸਕਦਾ । (ਇਸ ਨੂੰ ਟਿਕਾਣ ਵਾਸਤੇ ਲੋਕ) ਅਨੇਕਾਂ ਹੀਲੇ ਅਨੇਕਾਂ ਜਤਨ ਕਰ ਕੇ ਥੱਕ ਜਾਂਦੇ ਹਨ, ਪਰ (ਇਹ ਮਨ) ਮੁੜ ਮੁੜ ਭਟਕਦਾ ਫਿਰਦਾ ਹੈ ।੧।

ਹੇ ਭਾਈ ! ਜੇ ਇਸ (ਸਰੀਰ) ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਿਆ, ਤਾਂ ਇਹ ਮੁਰਦਾ ਹੈ ਤਾਂ ਇਹ ਨਿਰਾ ਮਿੱਟੀ ਦਾ ਢੇਰ ਹੀ ਹੈ । ਹੇ ਭਾਈ ! ਸਾਰਾ ਜਗਤ ਹੀ ਨਾਮ ਤੋਂ ਬਿਨਾ ਮੁਰਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ (ਆਤਮਕ ਜੀਵਨ ਦੇਣ ਵਾਲਾ) ਜਲ ਹੈ, ਗੁਰੂ ਨੇ (ਜਿਸ ਮਨੁੱਖ ਦੇ ਮੂੰਹ ਵਿਚ ਇਹ

ਨਾਮ-) ਜਲ ਚੋ ਦਿੱਤਾ, ਉਹ ਮਨੁੱਖ ਮੁੜ ਆਤਮਕ ਜੀਵਨ ਵਾਲਾ ਹੋ ਗਿਆ, ਉਹ ਮਨੁੱਖ ਆਤਮਕ ਤਰਾਵਤ ਵਾਲਾ ਹੋ ਗਿਆ ।੨।

ਹੇ ਭਾਈ ! ਪਰਮਾਤਮਾ ਤੋਂ ਟੁੱਟੇ ਹੋਏ ਸਾਰੇ ਮਨੁੱਖ ਦੁਨੀਆ ਢੂੰਢ ਢੂੰਢ ਕੇ ਆਤਮਕ ਮੌਤ ਸਹੇੜ ਲੈਂਦੇ ਹਨ । ਪਰ ਗੁਰੂ ਨੇ (ਮੈਨੂੰ) ਇਕ ਅਜਬ ਤਮਾਸ਼ਾ ਵਿਖਾਇਆ ਹੈ, ਮੈਂ ਬੜੇ ਗਹੁ ਨਾਲ ਆਪਣਾ ਸਾਰਾ ਸਰੀਰ (ਹੀ) ਖੋਜਿਆ ਹੈ, ਗੁਰੂ ਦੀ ਮਤਿ ਉੱਤੇ ਤੁਰ ਕੇ ਮੈਂ ਆਪਣੇ ਹਿਰਦੇ-ਘਰ ਵਿਚ ਹੀ ਪਰਮਾਤਮਾ ਨੂੰ ਲੱਭ ਲਿਆ ਹੈ ।੩।

ਹੇ ਭਾਈ ! ਪਰਮਾਤਮਾ ਵੱਡੇ ਵੱਡੇ ਗਰੀਬਾਂ ਉੱਤੇ (ਸਦਾ) ਦਇਆਵਾਨ ਹੁੰਦਾ ਆਇਆ ਹੈ ਜਿਵੇਂ ਕਿ ਕ੍ਰਿਸ਼ਨ (ਗਰੀਬ) ਬਿਦਰ ਦੇ ਘਰ ਆਇਆ ਸੀ । ਤੇ, ਜਦੋਂ (ਗਰੀਬ) ਸੁਦਾਮਾ ਸਰਧਾ ਧਾਰ ਕੇ (ਕ੍ਰਿਸ਼ਨ ਜੀ ਨੂੰ) ਮਿਲਿਆ ਸੀ, ਤਾਂ (ਵਾਪਸ ਉਸ ਦੇ ਆਪਣੇ ਘਰ ਪਹੁੰਚਣ ਤੋਂ) ਪਹਿਲਾਂ ਹੀ ਉਸ ਦੀ ਗਰੀਬੀ ਦੂਰ ਕਰ ਕੇ ਹਰੇਕ ਪਦਾਰਥ (ਉਸ ਦੇ ਘਰ) ਪਹੁੰਚ ਚੁਕਾ ਸੀ ।੪।

**ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ ॥ ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ ॥੫॥ ਜਨ ਕੀ ਉਸਤਤਿ ਹੈ ਰਾਮ ਨਾਮਾ ਦਹਦਿਸਿ ਸੋਭਾ ਪਾਈ ॥ ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ, ਅਪਣੈ ਘਰਿ ਲੂਕੀ ਲਾਈ ॥੬॥ ਜਨ ਕਉ ਜਨੁ ਮਿਲਿ ਸੋਭਾ ਪਾਵੈ ਗੁਣ ਮਹਿ ਗੁਣ ਪਰਗਾਸਾ ॥ ਮੇਰੇ ਠਾਕੁਰ ਕੇ ਜਨ ਪ੍ਰੀਤਮ ਪਿਆਰੇ ਜੋ ਹੋਵਹਿ ਦਾਸਨਿ ਦਾਸਾ ॥੭॥ ਆਪੇ ਜਲੁ ਅਪਰੰਪਰੁ ਕਰਤਾ ਆਪੇ ਮੇਲਿ ਮਿਲਾਵੈ ॥ ਨਾਨਕ ਗੁਰਮੁਖਿ ਸਹਜਿ ਮਿਲਾਏ ਜਿਉ ਜਲੁ ਜਲਹਿ ਸਮਾਵੈ ॥੮॥੧॥੯॥ {ਪੰਨਾ ੧੧੯੧}**

**ਪਦ ਅਰਥ** :—ਕੀ—ਦੀ, ਦੀ ਰਾਹੀਂ, ਦੇ ਕਾਰਨ । ਪੈਜ—ਇੱਜ਼ਤ । ਵਡੇਰੀ—ਬਹੁਤ ਵੱਡੀ । ਠਾਕੁਰਿ—ਠਾਕੁਰ ਨੇ । ਸਭਿ—ਸਾਰੇ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਕਰਹਿ—{ਬਹੁ-ਵਚਨ} ਕਰਨ । ਬਖੀਲੀ—(ਨਾਮ ਜਪਣ ਵਾਲੇ ਦੀ) ਨਿੰਦਿਆ, ਚੁਗ਼ਲੀ ।੫।

ਜਨ—ਪਰਮਾਤਮਾ ਦਾ ਭਗਤ । ਉਸਤਤਿ—ਸੋਭਾ । ਦਿਸਿ—ਪਾਸਾ । ਦਹਦਿਸਿ—ਦਸੀਂ ਪਾਸੀਂ, ਸਾਰੇ ਜਗਤ ਵਿਚ । ਸਾਕਤੁ—{ਇਕ-ਵਚਨ} ਪ੍ਰਭੂ ਨਾਲੋਂ ਟੁੱਟਾ ਹੋਇਆ ਮਨੁੱਖ । ਖਵਿ ਨ ਸਕੈ—ਸਹਾਰ ਨਹੀਂ ਸਕਦਾ । ਘਰਿ—ਹਿਰਦੇ-ਘਰ ਵਿਚ । ਲੂਕੀ—ਚੁਆਤੀ ।੬।

ਮਿਲਿ—ਮਿਲ ਕੇ । ਪਾਵੈ—ਹਾਸਲ ਕਰਦਾ ਹੈ । ਪਰਗਾਸਾ—ਚਾਨਣ । ਪ੍ਰੀਤਮ ਪਿਆਰੇ—ਪ੍ਰੀਤਮ-ਪ੍ਰਭੂ ਨੂੰ ਪਿਆਰੇ ਲੱਗਦੇ ਹਨ । ਜੋ—ਜਿਹੜੇ । ਹੋਵਹਿ—{ਬਹੁ-ਵਚਨ} ਹੁੰਦੇ ਹਨ । ਦਾਸਨਿ ਦਾਸਾ—ਦਾਸਾਂ ਦੇ ਦਾਸ ।੭।

ਆਪੇ—(ਪ੍ਰਭੂ) ਆਪ ਹੀ । ਅਪਰੰਪਰੁ ਕਰਤਾ—ਬੇਅੰਤ ਪਰਮਾਤਮਾ । ਮੇਲਿ—(ਗੁਰੂ ਦੀ) ਸੰਗਤਿ ਵਿਚ । ਮਿਲਾਵੈ—ਮਿਲਾਂਦਾ ਹੈ । ਗੁਰਮੁਖਿ—ਗੁਰੂ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਜਲਹਿ—ਜਲ ਵਿਚ ਹੀ ।੮।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ (ਜਪਣ ਵਾਲਿਆਂ) ਦੀ ਬਹੁਤ ਜ਼ਿਆਦਾ ਇੱਜ਼ਤ (ਲੋਕ ਪਰਲੋਕ ਵਿਚ ਹੁੰਦੀ) ਹੈ । ਭਗਤਾਂ ਦੀ ਇਹ ਇੱਜ਼ਤ ਸਦਾ ਤੋਂ ਹੀ) ਮਾਲਕ-ਪ੍ਰਭੂ ਨੇ ਆਪ (ਹੀ) ਬਚਾਈ ਹੋਈ ਹੈ । ਪਰਮਾਤਮਾ ਤੋਂ ਟੁੱਟੇ ਹੋਏ ਜੇ ਸਾਰੇ ਬੰਦੇ (ਰਲ ਕੇ ਭੀ ਭਗਤ ਜਨਾਂ ਦੀ) ਨਿੰਦਿਆ ਕਰਨ, (ਤਾਂ ਭੀ ਪਰਮਾਤਮਾ ਉਹਨਾਂ ਦੀ ਇੱਜ਼ਤ) ਰਤਾ ਭਰ ਭੀ ਘਟਣ ਨਹੀਂ ਦੇਂਦਾ ।੫।

ਹੇ ਭਾਈ ! ਪਰਮਾਤਮਾ ਦਾ ਨਾਮ (ਜਪਣ ਦਾ ਸਦਕਾ ਹੀ ਪਰਮਾਤਮਾ ਦੇ) ਸੇਵਕ ਦੀ (ਲੋਕ-ਪਰਲੋਕ ਵਿਚ) ਸੋਭਾ ਹੁੰਦੀ ਹੈ, (ਸੇਵਕ ਨਾਮ ਦੀ ਬਰਕਤਿ ਨਾਲ) ਹਰ ਪਾਸੇ ਸੋਭਾ ਖੱਟਦਾ ਹੈ । ਪਰ ਪਰਮਾਤਮਾ ਨਾਲੋਂ ਟੁੱਟਾ ਹੋਇਆ ਨਿੰਦਕ ਮਨੁੱਖ (ਸੇਵਕ ਦੀ ਹੋ ਰਹੀ ਸੋਭਾ ਨੂੰ) ਰਤਾ ਭਰ ਭੀ ਜਰ ਨਹੀਂ ਸਕਦਾ (ਇਸ ਤਰ੍ਹਾਂ ਉਹ ਨਿੰਦਕ ਸੇਵਕ ਦਾ ਤਾਂ ਕੁਝ ਨਹੀਂ ਵਿਗਾੜ ਸਕਦਾ, ਉਹ) ਆਪਣੇ ਹਿਰਦੇ-ਘਰ ਵਿਚ (ਹੀ ਈਰਖਾ ਤੇ ਸਾੜੇ ਦੀ) ਚੁਆਤੀ ਲਾਈ ਰੱਖਦਾ ਹੈ (ਨਿੰਦਕ ਆਪ ਹੀ ਅੰਦਰੇ ਅੰਦਰ ਸੜਦਾ-ਭੁੱਜਦਾ ਰਹਿੰਦਾ ਹੈ) ।੬।

ਹੇ ਭਾਈ ! (ਨਿੰਦਕ ਤਾਂ ਅੰਦਰੇ ਅੰਦਰ ਸੜਦਾ ਹੈ, ਦੂਜੇ ਪਾਸੇ) ਪਰਮਾਤਮਾ ਦਾ ਭਗਤ ਪ੍ਰਭੂ ਦੇ ਭਗਤ ਨੂੰ ਮਿਲ ਕੇ ਸੋਭਾ ਖੱਟਦਾ ਹੈ, ਉਸ ਦੇ ਆਤਮਕ ਗੁਣਾਂ ਵਿਚ (ਭਗਤ-ਜਨ ਨੂੰ ਮਿਲ ਕੇ) ਹੋਰ ਗੁਣਾਂ ਦਾ ਵਾਧਾ ਹੁੰਦਾ ਹੈ । ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਦਾਸਾਂ ਦੇ ਦਾਸ ਬਣਦੇ ਹਨ, ਉਹ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ ।੭।

ਹੇ ਭਾਈ ! (ਪਰਮਾਤਮਾ ਸਭਨਾਂ ਉਤੇ ਦਇਆ ਕਰਨ ਵਾਲਾ ਹੈ । ਉਹ ਸਾਕਤ ਨਿੰਦਕ ਨੂੰ ਭੀ ਬਚਾਣ ਵਾਲਾ ਹੈ । ਸਾਕਤ ਨਿੰਦਕ ਦੇ ਅੰਦਰ ਦੀ ਈਰਖਾ ਦੀ ਅੱਗ ਬੁਝਾਣ ਲਈ) ਉਹ ਬੇਅੰਤ ਕਰਤਾਰ ਆਪ ਹੀ ਜਲ ਹੈ, ਉਹ ਆਪ ਹੀ (ਨਿੰਦਕ ਨੂੰ ਭੀ ਗੁਰੂ ਦੀ) ਸੰਗਤਿ ਵਿਚ (ਲਿਆ) ਜੋੜਦਾ ਹੈ । ਹੇ ਨਾਨਕ ! ਪਰਮਾਤਮਾ ਗੁਰੂ ਦੀ ਸਰਨ ਪਾ ਕੇ (ਨਿੰਦਕ ਨੂੰ ਭੀ) ਆਤਮਕ ਅਡੋਲਤਾ ਵਿਚ (ਇਉਂ) ਮਿਲਾ ਦੇਂਦਾ ਹੈ ਜਿਵੇਂ ਪਾਣੀ ਪਾਣੀ ਵਿਚ ਮਿਲ ਜਾਂਦਾ ਹੈ ।੮।੧।੯।

## ਬਸੰਤੁ ਮਹਲਾ ੫ ਘਰੁ ੧ ਦੁਤੁਕੀਆ

**ੴ ਸਤਿਗੁਰ ਪ੍ਰਸਾਦਿ ॥ ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥ ਬਾਲਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥ ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ ਰਹਾਉ ॥ ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥ ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥ ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥ ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥੩॥ ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥ ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥੪॥ {ਪੰਨਾ ੧੧੯੨}**

**ਪਦ ਅਰਥ** :—ਸੁਣਿ—ਸੁਣ ਕੇ । ਸਾਖੀ—(ਗੁਰੂ ਦੀ) ਸਿੱਖਿਆ । ਮਨ—ਹੇ ਮਨ ! ਜਪਿ ਪਿਆਰ—ਪਿਆਰ ਨਾਲ (ਪਰਮਾਤਮਾ ਦਾ ਨਾਮ) ਜਪਿਆ ਕਰ । ਉਧਰਿਆ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਿਆ । ਕਹਿ—ਆਖ ਕੇ, ਸਿਮਰ ਕੇ । ਏਕ ਬਾਰ—ਇਕੋ ਵਾਰੀ, ਸਦਾ ਲਈ । ਸਾਧ ਸੰਗੁ—ਗੁਰੂ ਦੀ ਸੰਗਤਿ । ਕਉ—ਨੂੰ । ਨਿਸੰਗ—ਝਾਕਾ ਲਾਹ ਕੇ ।੧।

ਜਾਚਉ—ਜਾਚਉਂ, ਮੈਂ ਮੰਗਦਾ ਹਾਂ । ਚਰਨ ਰੇਨ—ਚਰਨਾਂ ਦੀ ਧੂੜ । ਲੇ—ਲੈ ਕੇ । ਮਸਤਕਿ—ਮੱਥੇ ਉੱਤੇ । ਲਾਵਉ—ਲਾਵਉਂ, ਮੈਂ ਲਾਵਾਂ । ਕਰਿ ਕ੍ਰਿਪਾ ਦੇਨ—ਦੇਣ ਦੀ ਕਿਰਪਾ ਕਰ ।੧।ਰਹਾਉ।

ਗਨਿਕਾ—ਵੇਸੁਆ । ਉਧਰੀ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਈ । ਕਹੈ—ਉਚਾਰਦਾ ਹੈ । ਤੋਤ—ਤੋਤਾ । ਗਜ—ਹਾਥੀ । ਗਜ ਇੰਦ੍ਰ—ਵੱਡਾ ਹਾਥੀ । ਕੀਓ—ਕਰ ਦਿੱਤਾ । ਮੋਖ—ਬੰਧਨਾਂ ਤੋਂ ਆਜ਼ਾਦ । ਬਿਪ੍ਰ—ਬ੍ਰਾਹਮਣ । ਦਾਲਦੁ—ਗਰੀਬੀ । ਭੰਜ—ਨਾਸ (ਕੀਤਾ) । ਭਜੁ—ਜਪਿਆ ਕਰ ।੨।

ਬਧਿਕੁ—ਸ਼ਿਕਾਰੀ । ਉਧਾਰਿਆ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ । ਖਮਿ—ਤੀਰ ਨਾਲ । ਖਮਿ ਪ੍ਰਹਾਰ—(ਕ੍ਰਿਸ਼ਨ ਜੀ ਨੂੰ) ਤੀਰ ਨਾਲ ਮਾਰਨ ਵਾਲਾ । ਕੁਬਿਜਾ—ਕੁੱਬੇ ਲੱਕ ਵਾਲੀ । ਅੰਗੁਸਟ—ਅੰਗੂਠਾ । ਅੰਗੁਸਟ ਧਾਰ—(ਕ੍ਰਿਸ਼ਨ ਜੀ ਦੇ) ਅੰਗੂਠੇ ਦੇ ਛੁਹਣ ਨਾਲ । ਦਾਸ—ਸੇਵਕ । ਦਾਸਤ ਭਾਇ—ਸੇਵਾ ਦੇ ਭਾਵ ਨਾਲ ।੩।

ਪੈਜ—ਲਾਜ, ਇੱਜ਼ਤ । ਬਸਤ੍ਰ—ਕੱਪੜੇ । ਬਸਤ੍ਰ ਛੀਨਤ—ਬਸਤ੍ਰ ਖੋਹੇ ਜਾਣ ਵੇਲੇ । ਜਿਨਿ—ਜਿਸ ਨੇ । ਜਿਨਿ ਜਿਨਿ—ਜਿਸ ਜਿਸ ਨੇ । ਸੇਵਿਆ—ਸਰਨ ਲਈ, ਆਸਰਾ ਲਿਆ, ਭਗਤੀ ਕੀਤੀ । ਅੰਤ ਬਾਰ—ਅਖ਼ੀਰਲੇ ਸਮੇ । ਪਰਹਿ ਪਾਰ—ਤੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਹਿੰਗਾ ।੪।

**ਅਰਥ** :—ਹੇ ਪ੍ਰਭੂ ! ਮੈਂ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ, ਦੇਣ ਦੀ ਕਿਰਪਾ ਕਰ (ਉਹ ਚਰਨ-ਧੂੜ ਲੈ ਕੇ) ਮੈਂ ਆਪਣੇ ਮੱਥੇ ਤੇ ਲਾਵਾਂਗਾ ।੧।ਰਹਾਉ।

ਹੇ (ਮੇਰੇ) ਮਨ ! (ਗੁਰੂ ਦੀ) ਸਿੱਖਿਆ ਸੁਣ ਕੇ ਪ੍ਰੇਮ ਨਾਲ (ਪਰਮਾਤਮਾ ਦਾ ਨਾਮ) ਜਪਿਆ ਕਰ । ਅਜਾਮਲ (ਪ੍ਰਭੂ ਦਾ ਨਾਮ) ਜਪ ਕੇ ਸਦਾ ਲਈ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਿਆ । ਬਾਲਮੀਕ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੋਈ (ਉਸ ਨੇ ਭੀ ਹਰਿ-ਨਾਮ ਜਪਿਆ, ਤੇ, ਉਸ ਦਾ ਪਾਰ-ਉਤਾਰਾ ਹੋ ਗਿਆ) । (ਨਾਮ ਜਪਣ ਦੀ ਹੀ ਬਰਕਤਿ ਨਾਲ) ਧ੍ਰੂ ਨੂੰ ਪਰਮਾਤਮਾ ਪ੍ਰਤੱਖ ਹੋ ਕੇ ਮਿਲ ਪਿਆ ।੧।

ਹੇ (ਮੇਰੇ) ਮਨ ! (ਜਿਉਂ ਜਿਉਂ) ਤੋਤਾ ਰਾਮ-ਨਾਮ ਉਚਾਰਦਾ ਸੀ (ਉਸ ਨੂੰ ਰਾਮ-ਨਾਮ ਸਿਖਾਲਣ ਲਈ ਗਨਿਕਾ ਭੀ ਰਾਮ-ਨਾਮ ਉਚਾਰਦੀ ਸੀ, ਤੇ, ਨਾਮ ਸਿਮਰਨ ਦੀ ਬਰਕਤਿ ਨਾਲ) ਗਨਿਕਾ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਈ । (ਸਰਾਪ ਦੇ ਕਾਰਨ ਗੰਧਰਬ ਤੋਂ ਬਣੇ ਹੋਏ) ਵੱਡੇ ਹਾਥੀ ਨੇ (ਸਰੋਵਰ ਵਿਚ ਤੰਦੂਏ ਦੀ ਫਾਹੀ ਵਿਚ ਫਸ ਕੇ) ਪਰਮਾਤਮਾ ਦਾ ਧਿਆਨ ਧਰਿਆ, ਪਰਮਾਤਮਾ ਨੇ ਉਸ ਨੂੰ (ਤੰਦੂਏ ਦੀ) ਫਾਹੀ ਵਿਚੋਂ ਬਚਾ ਲਿਆ । ਸੁਦਾਮੇ ਬ੍ਰਾਹਮਣ ਦੀ (ਕ੍ਰਿਸ਼ਨ ਜੀ ਨੇ) ਗਰੀਬੀ ਕੱਟੀ । ਹੇ (ਮੇਰੇ) ਮਨ ! ਤੂੰ ਭੀ ਪਰਮਾਤਮਾ ਦਾ ਭਜਨ ਕਰਿਆ ਕਰ ।੨।

ਹੇ (ਮੇਰੇ) ਮਨ ! (ਕ੍ਰਿਸ਼ਨ ਜੀ ਨੂੰ) ਤੀਰ ਨਾਲ ਮਾਰਨ ਵਾਲੇ ਸ਼ਿਕਾਰੀ ਨੂੰ (ਕ੍ਰਿਸ਼ਨ ਜੀ ਨੇ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ । (ਕ੍ਰਿਸ਼ਨ ਜੀ ਦੇ) ਅੰਗੂਠੇ ਦੀ ਛੁਹ ਨਾਲ ਕੁਬਿਜਾ ਪਾਰ ਲੰਘ ਗਈ । ਬਿਦਰ ਨੂੰ (ਉਸ ਦੇ) ਸੇਵਾ ਭਾਵ ਦੇ ਕਾਰਨ (ਕ੍ਰਿਸ਼ਨ ਜੀ ਨੇ) ਪਾਰ ਲੰਘਾ ਦਿੱਤਾ । ਹੇ (ਮੇਰੇ) ਮਨ ! ਤੂੰ ਭੀ ਪਰਮਾਤਮਾ ਦਾ ਧਿਆਨ ਧਰਿਆ ਕਰ ।੩।

ਹੇ (ਮੇਰੇ) ਮਨ ! ਪ੍ਰਹਲਾਦ ਦੀ ਇੱਜ਼ਤ ਪਰਮਾਤਮਾ ਨੇ ਆਪ ਰੱਖੀ । (ਦੁਰਜੋਧਨ ਦੀ ਸਭਾ ਵਿਚ ਦ੍ਰੋਪਤੀ ਨੂੰ ਨਗਨ ਕਰਨ ਲਈ ਜਦੋਂ) ਦ੍ਰੋਪਤੀ ਦੇ ਬਸਤ੍ਰ ਲਾਹੇ ਜਾ ਰਹੇ ਸਨ, ਤਦੋਂ (ਕ੍ਰਿਸ਼ਨ ਜੀ ਨੇ ਉਸ ਦੀ) ਇੱਜ਼ਤ ਬਚਾਈ । ਹੇ ਮਨ ! ਜਿਸ ਜਿਸ ਨੇ ਭੀ ਔਖੇ ਵੇਲੇ ਪਰਮਾਤਮਾ ਦਾ ਪੱਲਾ ਫੜਿਆ (ਪਰਮਾਤਮਾ ਨੇ ਉਸ ਦੀ ਲਾਜ ਰੱਖੀ) । ਹੇ (ਮੇਰੇ) ਮਨ ! ਤੂੰ ਭੀ ਪਰਮਾਤਮਾ ਦੀ ਸਰਨ ਪਉ, (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਹਿੰਗਾ ।੪।

**ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥ ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥ ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥ ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥ ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥ ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥ ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥ ਕਬੀਰਿ**

**ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥ ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥ {ਪੰਨਾ ੧੧੯੨}**

**ਪਦ ਅਰਥ** :—ਧੰਨੈ—ਧੰਨੇ (ਭਗਤ) ਨੇ । ਸੇਵਿਆ—ਭਗਤੀ ਕੀਤੀ । ਬਾਲ ਬੁਧਿ—ਬਾਲਕਾਂ ਵਾਲੀ ਬੁੱਧੀ ਪ੍ਰਾਪਤ ਕਰ ਕੇ, ਵੈਰ-ਵਿਰੋਧ ਵਾਲਾ ਸੁਭਾਉ ਮਿਟਾ ਕੇ {ਛੋਟੇ ਬਾਲਾਂ ਦੇ ਅੰਦਰ ਇਹੀ ਖ਼ਾਸ ਸਿਫ਼ਤਿ ਹੈ ਕਿ ਉਹਨਾਂ ਦੇ ਅੰਦਰ ਕਿਸੇ ਵਾਸਤੇ ਵੈਰ ਨਹੀਂ ਹੁੰਦਾ} ।

ਗੁਰ ਮਿਲਿ—ਗੁਰੂ ਨੂੰ ਮਿਲ ਕੇ । ਸਿਧਿ—(ਆਤਮਕ ਜੀਵਨ ਵਿਚ) ਸਫਲਤਾ । ਕਉ—ਨੂੰ । ਗੁਰਿ—ਗੁਰੂ ਨੇ । ਪ੍ਰਗਾਸੁ—ਆਤਮਕ ਜੀਵਨ ਦਾ ਚਾਨਣ । ਹੋਹਿ—ਹੋ ਜਾ । ਦਾਸੁ—(ਪਰਮਾਤਮਾ ਦਾ) ਸੇਵਕ ।੫।

ਅਹੰਮੇਵ—ਹਉਮੈ, ਅਹੰਕਾਰ । ਉਧਰਿਓ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਿਆ । ਸੇਵ—ਭਗਤੀ (ਕਰ ਕੇ) । ਮਨੁ—(ਸੈਣ ਦਾ) ਮਨ । ਡੀਗਿ—ਡਿੱਗ ਕੇ । ਕਹੂੰ ਜਾਇ—ਕਿਸੇ ਭੀ ਥਾਂ । ਮਨ—ਹੇ ਮਨ ! ਤਰਸਹਿ—ਪਾਰ ਲੰਘ ਜਾਹਿੰਗਾ । ਪਾਇ—ਪਾ ਕੇ, ਪੈ ਕੇ ।੬।

ਜਿਹ—ਜਿਨ੍ਹਾਂ ਉੱਤੇ । ਅਨੁਗ੍ਰਹੁ—ਕਿਰਪਾ । ਠਾਕੁਰਿ—ਤੈਂ ਠਾਕੁਰ ਨੇ । ਸੇ—ਉਹ ਮਨੁੱਖ {ਬਹੁ-ਵਚਨ} । ਰਾਖਿ ਲੀਨੇ—(ਸੰਸਾਰ-ਸਮੁੰਦਰ ਤੋਂ) ਬਚਾ ਲਏ । ਇਹ ਬਿਧਿ—ਇਹ ਤਰੀਕਾ । ਦੇਖਿ—ਵੇਖ ਕੇ ।੭।

ਏਕ ਰੰਗ—ਇੱਕ ਦੇ ਪਿਆਰ ਵਿਚ ਟਿਕ ਕੇ । ਬਸਹਿ—(ਹਰਿ ਜੀ) ਵੱਸਦੇ ਹਨ । ਸੰਗਿ—ਨਾਲ । ਅਨੂਪ—ਉਪਮਾ-ਰਹਿਤ, ਸੋਹਣਾ, ਸੁੰਦਰ । ਨਾਨਕ—ਹੇ ਨਾਨਕ ! ਗੁਰਦੇਵ—ਸਤਿਗੁਰੂ ।੮।

**ਅਰਥ** :—ਹੇ (ਮੇਰੇ) ਮਨ ! ਧੰਨੇ ਨੇ (ਗੁਰੂ ਦੀ ਸਰਨ ਪੈ ਕੇ) ਬਾਲਾਂ ਵਾਲੀ (ਨਿਰਵੈਰ) ਬੁੱਧੀ ਪ੍ਰਾਪਤ ਕਰ ਕੇ ਪਰਮਾਤਮਾ ਦੀ ਭਗਤੀ ਕੀਤੀ । ਗੁਰੂ ਨੂੰ ਮਿਲ ਕੇ ਤ੍ਰਿਲੋਚਨ ਨੂੰ ਭੀ ਆਤਮਕ ਜੀਵਨ ਵਿਚ ਸਫਲਤਾ ਪ੍ਰਾਪਤ ਹੋਈ । ਗੁਰੂ ਨੇ (ਭਗਤ) ਬੇਣੀ ਨੂੰ ਆਤਮਕ ਜੀਵਨ ਦਾ ਚਾਨਣ ਬਖ਼ਸ਼ਿਆ । ਹੇ (ਮੇਰੇ) ਮਨ ! ਤੂੰ ਭੀ ਪਰਮਾਤਮਾ ਦਾ ਭਗਤ (ਇਸੇ ਤਰ੍ਹਾਂ) ਬਣ ।੫।

ਹੇ (ਮੇਰੇ) ਮਨ ! (ਗੁਰੂ ਨੂੰ ਮਿਲ ਕੇ) ਜੈਦੇਵ ਨੇ (ਆਪਣੇ ਬ੍ਰਾਹਮਣ ਹੋਣ ਦਾ) ਮਾਣ ਛੱਡਿਆ । ਸੈਣ ਨਾਈ (ਗੁਰੂ ਦੀ ਸਰਨ ਪੈ ਕੇ) ਭਗਤੀ ਦੀ ਬਰਕਤਿ ਨਾਲ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਿਆ, (ਸੈਣ ਦਾ) ਮਨ ਕਿਸੇ ਭੀ ਥਾਂ (ਮਾਇਆ ਦੇ ਠੇਡਿਆਂ ਨਾਲ) ਡਿੱਗ ਕੇ ਡੋਲਦਾ ਨਹੀਂ ਸੀ । ਹੇ (ਮੇਰੇ) ਮਨ ! (ਗੁਰੂ ਦੀ) ਸਰਨ ਪੈ ਕੇ ਤੂੰ ਭੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਹਿੰਗਾ ।੬।

ਹੇ ਪ੍ਰਭੂ ! ਜਿਨ੍ਹਾਂ ਭਗਤ ਜਨਾਂ ਉਤੇ ਤੈਂ ਠਾਕੁਰ ਨੇ ਆਪ ਮਿਹਰ ਕੀਤੀ, ਉਹਨਾਂ ਨੂੰ ਤੂੰ (ਸੰਸਾਰ-ਸਮੁੰਦਰ ਵਿਚੋਂ) ਬਚਾ ਲਿਆ, ਤੂੰ ਉਹਨਾਂ ਦਾ ਨਾਹ ਕੋਈ ਗੁਣ ਤੇ ਨਾਹ ਕੋਈ ਔਗੁਣ ਵਿਚਾਰਿਆ । ਹੇ ਪ੍ਰਭੂ ! ਤੇਰੀ ਇਸ ਕਿਸਮ ਦੀ ਦਇਆਲਤਾ ਵੇਖ ਕੇ (ਮੇਰਾ ਭੀ) ਮਨ (ਤੇਰੀ) ਭਗਤੀ ਵਿਚ ਲੱਗ ਪਿਆ ਹੈ ।੭।

ਹੇ ਨਾਨਕ ! ਕਬੀਰ ਨੇ ਇਕ-ਰਸ ਪਿਆਰ ਵਿਚ ਟਿਕ ਕੇ ਪਰਮਾਤਮਾ ਦਾ ਧਿਆਨ ਧਰਿਆ । ਪ੍ਰਭੂ ਜੀ ਨਾਮਦੇਵ ਜੀ ਦੇ ਭੀ ਨਾਲ ਵੱਸਦੇ ਹਨ । ਰਵਿਦਾਸ ਨੇ ਭੀ ਸੋਹਣੇ ਪ੍ਰਭੂ ਦਾ ਸਿਮਰਨ ਕੀਤਾ । (ਇਹਨਾਂ ਸਭਨਾਂ ਉੱਤੇ ਗੁਰੂ ਨੇ ਹੀ ਕਿਰਪਾ ਕੀਤੀ) । ਹੇ ਨਾਨਕ ! ਗੁਰੂ ਪਰਮਾਤਮਾ ਦਾ ਰੂਪ ਹੈ (ਤੂੰ ਭੀ ਗੁਰੂ ਦੀ ਸਰਨ ਪਿਆ ਰਹੁ) ।੮।੧।

**ਬਸੰਤੁ ਮਹਲਾ ੫ ॥ ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥ ਹਰਿ ਸਿਮਰਨ ਬਿਨੁ ਨਰਕਿ ਪਾਹਿ ॥ ਭਗਤਿ ਬਿਹੂਨਾ ਖੰਡ ਖੰਡ ॥ ਬਿਨੁ ਬੂਝੇ ਜਮੁ ਦੇਤ ਡੰਡ ॥੧॥ ਗੋਬਿੰਦ ਭਜਹੁ ਮੇਰੇ ਸਦਾ ਮੀਤ ॥ ਸਾਚ ਸਬਦ ਕਰਿ ਸਦਾ ਪ੍ਰੀਤਿ**

॥੧॥ ਰਹਾਉ ॥ ਸੰਤੋਖੁ ਨ ਆਵਤ ਕਹੂੰ ਕਾਜ ॥ ਧੂੰਮ ਬਾਦਰ ਸਭਿ ਮਾਇਆ ਸਾਜ ॥ ਪਾਪ ਕਰੰਤੌ ਨਹ ਸੰਗਾਇ ॥ ਬਿਖੁ ਕਾ ਮਾਤਾ ਆਵੈ ਜਾਇ ॥੨॥ ਹਉ ਹਉ ਕਰਤ ਬਧੇ ਬਿਕਾਰ ॥ ਮੋਹ ਲੋਭ ਡੂਬੌ ਸੰਸਾਰ ॥ ਕਾਮਿ ਕ੍ਰੋਧਿ ਮਨੁ ਵਸਿ ਕੀਆ ॥ ਸੁਪਨੈ ਨਾਮੁ ਨ ਹਰਿ ਲੀਆ ॥੩॥ ਕਬ ਹੀ ਰਾਜਾ ਕਬ ਮੰਗਨਹਾਰੁ ॥ ਦੂਖ ਸੂਖ ਬਾਧੌ ਸੰਸਾਰ ॥ ਮਨ ਉਧਰਣ ਕਾ ਸਾਜੁ ਨਾਹਿ ॥ ਪਾਪ ਬੰਧਨ ਨਿਤ ਪਉਤ ਜਾਹਿ ॥੪॥ {ਪੰਨਾ ੧੧੯੨}

**ਪਦ ਅਰਥ** :—ਭ੍ਰਮੇ—ਭਟਕਦੇ ਹਨ । ਮਾਹਿ—ਵਿਚ । ਨਰਕਿ—ਨਰਕ ਵਿਚ । ਪਾਹਿ—ਪੈਂਦੇ ਹਨ । ਬਿਹੂਨਾ—ਸੱਖਣਾ । ਖੰਡ ਖੰਡ—ਟੋਟੇ ਟੋਟੇ । ਡੰਡ—ਸਜ਼ਾ ।੧।

ਮੇਰੇ ਮੀਤ—ਹੇ ਮੇਰੇ ਮਿੱਤਰ ! ਸਾਚ ਸਬਦ—ਸਦਾ ਕਾਇਮ ਰਹਿਣ ਵਾਲੀ ਸਿਫ਼ਤਿ-ਸਾਲਾਹ ।੧।ਰਹਾਉ।

ਸੰਤੋਖੁ—ਮਾਇਆ ਵਲੋਂ ਤ੍ਰਿਪਤੀ । ਕਹੂੰ ਕਾਜ—ਕਿਸੇ ਭੀ ਕੰਮਾਂ ਵਿਚ । ਧੂੰਮ ਬਾਦਰ—ਧੂੰਏਂ ਦੇ ਬੱਦਲ । ਸਭਿ ਸਾਜ—ਸਾਰੇ ਤਮਾਸ਼ੇ । ਸੰਗਾਇ—ਸੰਗਦਾ, ਸ਼ਰਮ ਕਰਦਾ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ । ਮਾਤਾ—ਮਸਤ । ਆਵੈ ਜਾਇ—ਜੰਮਦਾ ਮਰਦਾ ਰਹਿੰਦਾ ਹੈ ।੨।

ਹਉ ਹਉ—ਮੈਂ ਮੈਂ । ਕਰਤ—ਕਰਦਿਆਂ । ਬਧੇ—ਵਧਦੇ ਜਾਂਦੇ ਹਨ । ਕਾਮਿ—ਕਾਮ-ਵਾਸਨਾ ਨੇ । ਕ੍ਰੋਧਿ—ਕ੍ਰੋਧ ਨੇ । ਵਸਿ—ਵੱਸ ਵਿਚ, ਕਾਬੂ ਵਿਚ । ਸੁਪਨੈ—ਸੁਪਨੇ ਵਿਚ, ਕਦੇ ਭੀ ।੩।

ਕਬ ਹੀ—ਕਦੇ । ਮੰਗਨਹਾਰੁ—ਮੰਗਤਾ । ਬਾਧੌ—ਬੱਝਾ ਹੋਇਆ । ਉਧਰਣ ਕਾ—(ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ) ਬਚਾਣ ਦਾ । ਸਾਜੁ—ਉੱਦਮ । ਬੰਧਨ—ਫਾਹੀਆਂ । ਪਉਤ ਜਾਹਿ—ਪੈਂਦੇ ਜਾਂਦੇ ਹਨ ।੪।

**ਅਰਥ** :—ਹੇ ਮੇਰੇ ਮਿੱਤਰ ! ਸਦਾ ਪਰਮਾਤਮਾ ਦਾ ਭਜਨ ਕਰਿਆ ਕਰ । ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਾਲ ਸਦਾ ਪਿਆਰ ਬਣਾਈ ਰੱਖ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਸਿਮਰਨ ਤੋਂ ਬਿਨਾ ਮਨੁੱਖ ਨਰਕ ਵਿਚ ਪਏ ਰਹਿੰਦੇ ਹਨ, ਅਨੇਕਾਂ ਜੂਨਾਂ ਅਨੇਕਾਂ ਜਨਮਾਂ ਵਿਚ ਭਟਕਦੇ ਫਿਰਦੇ ਹਨ । ਭਗਤੀ ਤੋਂ ਬਿਨਾ (ਉਹਨਾਂ ਦਾ ਮਨ ਅਨੇਕਾਂ ਦੌੜਾਂ-ਭੱਜਾਂ ਵਿਚ) ਟੋਟੇ ਟੋਟੇ ਹੋਇਆ ਰਹਿੰਦਾ ਹੈ । ਆਤਮਕ ਜੀਵਨ ਦੀ ਸੂਝ ਤੋਂ ਬਿਨਾ ਜਮਰਾਜ ਭੀ ਉਹਨਾਂ ਨੂੰ ਸਜ਼ਾ ਦੇਂਦਾ ਹੈ ।੧।

ਹੇ ਭਾਈ ! ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ਦਾ ਮੱਤਾ ਹੋਇਆ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਕਿਸੇ ਭੀ ਕੰਮਾਂ ਵਿਚ (ਉਸ ਨੂੰ) ਮਾਇਆ ਵਲੋਂ ਤ੍ਰਿਪਤੀ ਨਹੀਂ ਹੁੰਦੀ । (ਉਸ ਨੂੰ ਇਹ ਸਮਝ ਨਹੀਂ ਆਉਂਦੀ ਕਿ) ਮਾਇਆ ਦੇ ਸਾਰੇ ਕੌਤਕ-ਤਮਾਸ਼ੇ ਧੂੰਏ ਦੇ ਬੱਦਲ (ਹੀ) ਹਨ (ਹਵਾ ਦੇ ਇੱਕੋ ਬੁੱਲੇ ਨਾਲ ਉੱਡ ਜਾਣ ਵਾਲੇ) । (ਮਾਇਆ ਵਿਚ ਮਸਤ ਮਨੁੱਖ) ਪਾਪ ਕਰਦਾ ਭੀ ਝਿਜਕਦਾ ਨਹੀਂ ।੨।

ਹੇ ਭਾਈ ! ਜਿਸ ਮਨੁੱਖ ਨੇ ਕਦੇ ਸੁਪਨੇ ਵਿਚ ਭੀ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਮੈਂ ਮੈਂ ਕਰਦਿਆਂ ਉਸ ਦੇ ਅੰਦਰ ਵਿਕਾਰ ਵਧਦੇ ਜਾਂਦੇ ਹਨ, ਜਗਤ ਦੇ ਮੋਹ ਅਤੇ ਲੋਭ ਵਿਚ ਉਹ ਸਦਾ ਡੁੱਬਾ ਰਹਿੰਦਾ ਹੈ । ਕਾਮ-ਵਾਸਨਾ ਨੇ ਕ੍ਰੋਧ ਨੇ (ਉਸ ਦਾ) ਮਨ ਸਦਾ ਆਪਣੇ ਕਾਬੂ ਵਿਚ ਕੀਤਾ ਹੁੰਦਾ ਹੈ ।੩।

ਹੇ ਭਾਈ ! (ਨਾਮ ਤੋਂ ਸੱਖਣਾ ਮਨੁੱਖ) ਚਾਹੇ ਕਦੇ ਰਾਜਾ ਹੈ ਚਾਹੇ ਮੰਗਤਾ, ਉਹ ਸਦਾ ਜਗਤ ਦੇ ਦੁੱਖਾਂ ਸੁਖਾਂ ਵਿਚ ਜਕੜਿਆ ਰਹਿੰਦਾ ਹੈ । ਆਪਣੇ ਮਨ ਨੂੰ (ਸੰਸਾਰ-ਸਮੁੰਦਰ ਦੇ ਵਿਕਾਰਾਂ ਵਿਚ ਡੁੱਬਣ ਤੋਂ) ਬਚਾਣ ਦਾ ਉਹ ਕੋਈ ਉੱਦਮ ਨਹੀਂ ਕਰਦਾ । ਪਾਪਾਂ ਦੀਆਂ ਫਾਹੀਆਂ ਉਸ ਨੂੰ ਸਦਾ ਪੈਂਦੀਆਂ ਜਾਂਦੀਆਂ ਹਨ ।੪।

**ਈਠ ਮੀਤ ਕੋਊ ਸਖਾ ਨਾਹਿ ॥ ਆਪਿ ਬੀਜਿ ਆਪੇ ਹੀ ਖਾਂਹਿ ॥ ਜਾ ਕੈ ਕੀਨੈ੍ ਹੋਤ ਬਿਕਾਰ ॥ ਸੇ ਛੋਡਿ ਚਲਿਆ ਖਿਨ ਮਹਿ ਗਵਾਰ ॥੫॥ ਮਾਇਆ ਮੋਹਿ ਬਹੁ ਭਰਮਿਆ ॥ ਕਿਰਤ ਰੇਖ ਕਰਿ ਕਰਮਿਆ ॥ ਕਰਣੈਹਾਰੁ ਅਲਿਪਤੁ ਆਪਿ ॥ ਨਹੀ ਲੇਪੁ ਪ੍ਰਭ ਪੁੰਨ ਪਾਪਿ ॥੬॥ ਰਾਖਿ ਲੇਹੁ ਗੋਬਿੰਦ ਦਇਆਲ ॥ ਤੇਰੀ ਸਰਣਿ ਪੂਰਨ ਕ੍ਰਿਪਾਲ ॥ ਤੁਝ ਬਿਨੁ ਦੂਜਾ ਨਹੀ ਠਾਉ ॥ ਕਰਿ ਕਿਰਪਾ ਪ੍ਰਭ ਦੇਹੁ ਨਾਉ ॥੭॥ ਤੂ ਕਰਤਾ ਤੂ ਕਰਣਹਾਰੁ ॥ ਤੂ ਊਚਾ ਤੂ ਬਹੁ ਅਪਾਰੁ ॥ ਕਰਿ ਕਿਰਪਾ ਲੜਿ ਲੇਹੁ ਲਾਇ ॥ ਨਾਨਕ ਦਾਸ ਪ੍ਰਭ ਕੀ ਸਰਣਾਇ ॥੮॥੨॥ {ਪੰਨਾ ੧੧੯੩}**

**ਪਦ ਅਰਥ** :—ਈਠ—ਇਸ਼ਟ, ਪਿਆਰੇ । ਸਖਾ—ਸਾਥੀ । ਬੀਜਿ—ਬੀਜ ਕੇ, (ਚੰਗੇ ਮੰਦੇ) ਕਰਮ ਕਰ ਕੇ । ਆਪੇ—ਆਪ ਹੀ । ਖਾਂਹਿ—(ਜੀਵ ਉਹਨਾਂ ਕੀਤੇ ਕਰਮਾਂ ਦਾ) ਫਲ ਭੋਗਦੇ ਹਨ । ਜਾ ਕੈ ਕੀਨੈ੍—ਜਿਨ੍ਹਾਂ ਪਦਾਰਥਾਂ ਦੇ ਇਕੱਠੇ ਕੀਤਿਆਂ । ਹੋਤ—(ਪੈਦਾ) ਹੁੰਦੇ ਹਨ । ਸੇ—ਉਹ ਪਦਾਰਥ {ਬਹੁ-ਵਚਨ} । ਗਵਾਰ—ਮੂਰਖ ਮਨੁੱਖ ।੫।

ਮੋਹਿ—ਮੋਹ ਵਿਚ (ਫਸ ਕੇ) । ਭਰਮਿਆ—ਭਟਕਦਾ ਹੈ । ਕਿਰਤ—ਕੀਤੇ ਹੋਏ ਕਰਮ । ਕਿਰਤ ਰੇਖ—(ਪਿਛਲੇ) ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ । ਕਰਿ—ਕਰੇ, ਕਰਦਾ ਹੈ । ਕਰਮਿਆ—(ਹੋਰ ਉਹੋ ਜਿਹੇ ਹੀ) ਕਰਮ । ਕਰਣੈਹਾਰੁ—ਸਭੁ ਕੁਝ ਕਰ ਸਕਣ ਵਾਲਾ । ਅਲਿਪਤੁ—ਨਿਰਲੇਪ, ਜਿਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ । ਲੇਪੁ—ਅਸਰ, ਪ੍ਰਭਾਵ । ਪੁੰਨ—(ਮਿਥੇ ਹੋਏ) ਪੁੰਨਾਂ ਦੇ ਕਾਰਨ । ਪਾਪਿ—ਪਾਪ ਦੇ ਕਾਰਨ ।੬।

ਗੋਬਿੰਦ—ਹੇ ਗੋਬਿੰਦ ! ਕ੍ਰਿਪਾਲ—ਹੇ ਕਿਰਪਾਲ ! ਠਾਉ—ਥਾਂ । ਕਰਿ—ਕਰ ਕੇ ।੭।

ਕਰਣਹਾਰੁ—ਸਭ ਕੁਝ ਕਰਨ ਦੀ ਸਮਰਥਾ ਵਾਲਾ । ਅਪਾਰੁ—ਬੇਅੰਤ, ਜਿਸ ਦੀ ਹਸਤੀ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ {ਅ-ਪਾਰੁ} । ਕਰਿ—ਕਰ ਕੇ । ਲੜਿ—ਲੜ ਨਾਲ, ਪੱਲੇ ਨਾਲ । ਨਾਨਕ—ਹੇ ਨਾਨਕ ! ।੮।

**ਅਰਥ** :—ਹੇ ਭਾਈ ! ਪਿਆਰੇ ਮਿੱਤਰਾਂ ਵਿਚੋਂ ਕੋਈ ਭੀ (ਤੋੜ ਤਕ ਸਾਥ ਨਿਬਾਹੁਣ ਵਾਲਾ) ਸਾਥੀ ਨਹੀਂ ਬਣ ਸਕਦਾ । (ਸਾਰੇ ਜੀਵ ਚੰਗੇ ਮੰਦੇ) ਕਰਮ ਆਪ ਕਰ ਕੇ ਆਪ ਹੀ (ਉਹਨਾਂ ਕੀਤੇ ਕਰਮਾਂ ਦਾ) ਫਲ ਭੋਗਦੇ ਹਨ (ਕੋਈ ਮਿੱਤਰ ਮਦਦ ਨਹੀਂ ਕਰ ਸਕਦਾ) । ਹੇ ਭਾਈ ! ਜਿਨ੍ਹਾਂ ਪਦਾਰਥਾਂ ਦੇ ਇਕੱਠੇ ਕਰਦਿਆਂ (ਮਨੁੱਖ ਦੇ ਮਨ ਦੇ ਅਨੇਕਾਂ) ਵਿਕਾਰ ਪੈਦਾ ਹੁੰਦੇ ਰਹਿੰਦੇ ਹਨ (ਜਦੋਂ ਅੰਤ ਸਮਾ ਆਉਂਦਾ ਹੈ, ਤਾਂ) ਮੂਰਖ ਇਕ ਖਿਨ ਵਿਚ ਹੀ ਉਹਨਾਂ (ਪਦਾਰਥਾਂ) ਨੂੰ ਛੱਡ ਕੇ (ਇਥੋਂ) ਤੁਰ ਪੈਂਦਾ ਹੈ ।੫।

ਹੇ ਭਾਈ ! (ਪਰਮਾਤਮਾ ਦਾ ਸਿਮਰਨ ਭੁਲਾ ਕੇ ਮਨੁੱਖ) ਮਾਇਆ ਦੇ ਮੋਹ ਦੇ ਕਾਰਨ ਬਹੁਤ ਭਟਕਦਾ ਫਿਰਦਾ ਹੈ, (ਪਿਛਲੇ) ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ (ਮਨੁੱਖ ਹੋਰ ਉਹੋ ਜਿਹੇ ਹੀ) ਕਰਮ ਕਰੀ ਜਾਂਦਾ ਹੈ । ਹੇ ਭਾਈ ! ਸਭ ਕੁਝ ਕਰਨ ਦੇ ਸਮਰੱਥ ਪਰਮਾਤਮਾ ਆਪ ਨਿਰਲੇਪ ਹੈ (ਉਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ) । ਪ੍ਰਭੂ ਉੱਤੇ ਨਾਹ ਤਾਂ (ਜੀਵਾਂ ਦੇ ਮਿਥੇ ਹੋਏ) ਪੁੰਨ ਕਰਮਾਂ (ਦੇ ਕੀਤੇ ਜਾਣ ਤੋਂ ਪੈਦਾ ਹੋਣ ਵਾਲੇ ਅਹੰਕਾਰ ਆਦਿਕ) ਦਾ ਅਸਰ ਹੁੰਦਾ ਹੈ, ਨਾਹ ਕਿਸੇ ਪਾਪ ਦੇ ਕਾਰਨ (ਭਾਵ, ਉਸ ਪ੍ਰਭੂ ਨੂੰ ਨਾਹ ਅਹੰਕਾਰ ਨਾਹ ਵਿਕਾਰ ਆਪਣੇ ਅਸਰ ਹੇਠ ਲਿਆ ਸਕਦਾ ਹੈ) ।੬।

ਹੇ ਦਇਆ ਦੇ ਸੋਮੇ ਗੋਬਿੰਦ ! ਹੇ ਸਰਬ-ਵਿਆਪਕ ! ਹੇ ਕਿਰਪਾਲ ! ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਰੱਖਿਆ ਕਰ । ਤੈਥੋਂ ਬਿਨਾ ਮੇਰਾ ਹੋਰ ਕੋਈ ਥਾਂ ਨਹੀਂ । ਹੇ ਪ੍ਰਭੂ ! ਮਿਹਰ ਕਰ ਕੇ ਮੈਨੂੰ ਆਪਣਾ ਨਾਮ ਬਖ਼ਸ਼ ।੭।

ਹੇ ਨਾਨਕ ! ਪ੍ਰਭੂ ਦੇ ਦਾਸ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ (ਤੇ, ਉਸ ਦੇ ਦਰ ਤੇ ਅਰਜ਼ੋਈ ਕਰਦੇ ਹਨ—ਹੇ ਪ੍ਰਭੂ !) ਤੂੰ (ਸਭ ਜੀਵਾਂ ਨੂੰ) ਪੈਦਾ ਕਰਨ ਵਾਲਾ ਹੈਂ, ਤੂੰ ਸਭ ਕੁਝ ਕਰਨ ਦੀ ਸਮਰਥਾ ਰੱਖਦਾ ਹੈਂ, ਤੂੰ ਸਭ ਤੋਂ ਉੱਚਾ ਹੈਂ, ਤੂੰ ਬੜਾ ਬੇਅੰਤ ਹੈਂ, ਮਿਹਰ ਕਰ (ਸਾਨੂੰ) ਆਪਣੇ ਲੜ ਨਾਲ ਲਾਈ ਰੱਖ ।੮।੨।

**ਬਸੰਤ ਕੀ ਵਾਰ ਮਹਲੁ ੫**

**ੴ ਸਤਿਗੁਰ ਪ੍ਰਸਾਦਿ ॥ ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥ ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥ ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥ ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥ ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥੧॥ {ਪੰਨਾ ੧੧੯੩}**

**ਪਦ ਅਰਥ** :—ਮਹਲੁ—ਸਰੀਰ {ਨੋਟ :—ਇਥੇ ਲਫ਼ਜ਼ 'ਮਹਲਾ' ਦੇ ਥਾਂ ਲਫ਼ਜ਼ 'ਮਹਲੁ' ਹੈ} । ਮਹਲੁ ੫—ਸਰੀਰ ਪੰਜਵਾਂ, ਗੁਰੂ ਨਾਨਕ ਪੰਜਵਾਂ ਸਰੀਰ, ਭਾਵ, ਗੁਰੂ ਅਰਜਨ । ਹਰਿਆ—ਆਤਮਕ ਜੀਵਨ ਵਾਲਾ । ਕਰਮਿ—ਬਖ਼ਸ਼ਸ਼ ਦੇ ਲੇਖ ਰਾਹੀਂ । ਇਹ ਰੁਤਿ—ਨਾਮ ਜਪਣ ਲਈ ਇਹ ਮਨੁੱਖਾ ਸਰੀਰ ਦੀ ਰੁਤਿ । ਸੁਹਾਈ—ਸੋਹਣੀ । ਮਉਲਿਆ—ਖਿੜਿਆ । ਛਾਈ—ਕਾਲਖ਼, ਮੈਲ । ਧਾਈ—ਭਟਕਣਾ ।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰ ਕੇ ਆਤਮਕ ਜੀਵਨ ਵਾਲਾ ਬਣ ਜਾ (ਜਿਵੇਂ ਪਾਣੀ ਮਿਲਣ ਨਾਲ ਰੁੱਖ ਨੂੰ ਹਰਿਆਵਲ ਮਿਲ ਜਾਂਦੀ ਹੈ) । (ਨਾਮ ਜਪਣ ਵਾਸਤੇ ਮਨੁੱਖਾ ਜਨਮ ਦਾ) ਇਹ ਸੋਹਣਾ ਸਮਾ (ਪੂਰਬਲੇ ਕੀਤੇ ਕਰਮਾਂ ਅਨੁਸਾਰ ਪ੍ਰਭੂ ਵਲੋਂ) ਲਿਖੇ ਬਖ਼ਸ਼ਸ਼ ਦੇ ਲੇਖ ਦੇ ਉੱਘੜਨ ਨਾਲ ਹੀ ਮਿਲਦਾ ਹੈ । (ਜਿਵੇਂ ਵਰਖਾ ਨਾਲ) ਜੰਗਲ ਬਨਸਪਤੀ ਸਾਰਾ ਜਗਤ ਖਿੜ ਪੈਂਦਾ ਹੈ, (ਤਿਵੇਂ ਉਸ ਮਨੁੱਖ ਦਾ ਲੂੰ ਲੂੰ ਖਿੜ ਪੈਂਦਾ ਹੈ ਜੋ) ਅੰਮ੍ਰਿਤ ਨਾਮ-ਰੂਪ ਫਲ ਹਾਸਲ ਕਰ ਲੈਂਦਾ ਹੈ । ਗੁਰੂ ਨੂੰ ਮਿਲ ਕੇ (ਉਸ ਦੇ ਹਿਰਦੇ ਵਿਚ) ਸੁਖ ਪੈਦਾ ਹੁੰਦਾ ਹੈ, ਉਸ ਦੇ ਮਨ ਦੀ ਮੈਲ ਲਹਿ ਜਾਂਦੀ ਹੈ । ਨਾਨਕ (ਭੀ) ਪ੍ਰਭੂ ਦਾ ਹੀ ਨਾਮ ਸਿਮਰਦਾ ਹੈ (ਤੇ ਜੋ ਮਨੁੱਖ ਸਿਮਰਦਾ ਹੈ ਉਸ ਨੂੰ) ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਭਟਕਣਾ ਨਹੀਂ ਪੈਂਦਾ ।੧।

**ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥ ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ॥ ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥ ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ॥ ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥੨॥**

**ਪਦ ਅਰਥ** :—ਪੰਜੇ—ਕਾਮ ਆਦਿਕ ਪੰਜ ਹੀ ਵਿਕਾਰ । ਬਲੀ—ਬਲਵਾਨ । ਢੋਆ—ਭੇਟਾ । ਜਪਾਇਅਨੁ—ਉਸ ਨੇ ਜਪਾਏ । ਵਿਚਿ—ਉਸ ਦੇ ਹਿਰਦੇ ਵਿਚ । ਦਯੁ—ਦਿਆਲ ਪ੍ਰਭੂ । ਸਭਿ—ਸਾਰੇ । ਨਿਰੋਆ—ਰੋਗ ਰਹਿਤ, ਅਰੋਗ । ਰੈਣਿ—ਰਾਤ । ਮੋਆ—ਮੌਤ, ਜਨਮ ਮਰਨ ਦਾ ਗੇੜ ।

**ਅਰਥ** :—ਜਿਸ ਮਨੁੱਖ ਨੇ (ਪ੍ਰਭੂ ਦਾ ਸਿਮਰਨ-ਰੂਪ) ਸੱਚੀ ਭੇਟਾ (ਪ੍ਰਭੂ ਦੀ ਹਜ਼ੂਰੀ ਵਿਚ) ਪੇਸ਼ ਕੀਤੀ ਹੈ, ਪ੍ਰਭੂ ਨੇ ਉਸ ਦੇ ਕਾਮਾਦਿਕ ਪੰਜੇ ਹੀ ਵੱਡੇ ਬਲੀ ਵਿਕਾਰ ਬੰਨ੍ਹ ਦਿੱਤੇ ਹਨ, (ਜਿਸ ਕਰਕੇ) ਉਸ ਦੇ ਸਾਰੇ ਹੀ ਰੋਗ ਤੇ ਸਹਸੇ ਮਿਟ ਜਾਂਦੇ ਹਨ, ਉਹ ਸਦਾ ਪਵਿਤ੍ਰ-ਆਤਮਾ ਤੇ ਅਰੋਗ ਰਹਿੰਦਾ ਹੈ । ਉਹ ਮਨੁੱਖ ਦਿਨ ਰਾਤ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਸ ਨੂੰ ਜਨਮ ਮਰਨ ਦਾ ਗੇੜ ਨਹੀਂ ਲਾਣਾ ਪੈਂਦਾ ।

ਹੇ ਨਾਨਕ ! ਜਿਸ ਪਰਮਾਤਮਾ ਤੋਂ ਉਹ ਪੈਦਾ ਹੋਇਆ ਸੀ (ਸਿਮਰਨ ਦੀ ਬਰਕਤਿ ਨਾਲ) ਉਸੇ ਦਾ ਰੂਪ ਹੋ ਜਾਂਦਾ ਹੈ ।੨।

**ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥ ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥ ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥ ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥ ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥੩॥੧॥ {ਪੰਨਾ ੧੧੯੩}**

**ਪਦ ਅਰਥ** :—ਕਹ ਮਾਹਿ—ਕਾਹਦੇ ਵਿਚ ? ਸਮਾਵੈ—ਲੀਨ ਹੋ ਜਾਂਦਾ ਹੈ । ਕਹਨਿ—ਕਹਿੰਦੇ ਹਨ । ਸੁਹਾਵੈ—ਸੋਹਣੇ ਲੱਗਦੇ ਹਨ । ਲਵੈ ਨ ਲਾਵੈ—ਬਰਾਬਰੀ ਨਹੀਂ ਕਰ ਸਕਦਾ । ਗੁਰਿ—ਗੁਰੂ ਨੇ । ਉਪਦੇਸਿਆ—ਨੇੜੇ ਵਿਖਾ ਦਿੱਤਾ ਹੈ । ਸਚੁ—ਸਦਾ-ਥਿਰ ਪ੍ਰਭੂ । ਅਗੋਚਰੁ—ਅ-ਗੋ-ਚਰੁ । ਗੋ—ਇੰਦ੍ਰੇ ।

**ਅਰਥ** :—ਸਾਰੇ ਜੀਵ ਖਸਮ-ਪ੍ਰਭੂ ਦੇ ਪੈਦਾ ਕੀਤੇ ਹੋਏ ਹਨ, ਕੋਈ ਭੀ (ਆਪਣੇ ਪੈਦਾ ਕਰਨ ਵਾਲੇ ਦੇ ਗੁਣਾਂ ਦਾ) ਮੁੱਲ ਨਹੀਂ ਪਾ ਸਕਦਾ, (ਕੋਈ ਨਹੀਂ ਦੱਸ ਸਕਦਾ ਕਿ) ਪ੍ਰਭੂ ਕਿਥੋਂ ਪੈਦਾ ਹੁੰਦਾ ਹੈ ਕਿਥੇ ਰਹਿੰਦਾ ਹੈ ਤੇ ਕਿਥੇ ਲੀਨ ਹੋ ਜਾਂਦਾ ਹੈ ।

ਜੋ ਜੋ ਉਸ ਪ੍ਰਭੂ ਦੇ ਗੁਣ ਉਚਾਰਦੇ ਹਨ ਚੇਤੇ ਕਰਦੇ ਹਨ ਸੁਣਦੇ ਹਨ ਉਹ ਭਗਤ ਸੋਹਣੇ (ਜੀਵਨ ਵਾਲੇ) ਹੋ ਜਾਂਦੇ ਹਨ ।

ਪਰਮਾਤਮਾ ਅਪਹੁੰਚ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ ਸਭ ਦਾ ਮਾਲਕ ਹੈ, ਕੋਈ ਉਸ ਦੀ ਬਰਾਬਰੀ ਨਹੀਂ ਕਰ ਸਕਦਾ । ਨਾਨਕ ਉਸ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਾਂਦਾ ਹੈ, ਪੂਰੇ ਗੁਰੂ ਨੇ ਉਹ ਪ੍ਰਭੂ ਨੇੜੇ ਵਿਖਾ ਦਿੱਤਾ ਹੈ (ਅੰਦਰ ਵੱਸਦਾ ਵਿਖਾ ਦਿੱਤਾ ਹੈ) ।੩।੧।

**ਬਸੰਤੁ ਬਾਣੀ ਭਗਤਾਂ ਕੀ ॥ ਕਬੀਰ ਜੀ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਮਉਲੀ ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥ ਰਾਜਾ ਰਾਮੁ ਮਉਲਿਆ, ਅਨਤ ਭਾਇ ॥ ਜਹ ਦੇਖਉ ਤਹ ਰਹਿਆ ਸਮਾਇ ॥੧॥ ਰਹਾਉ ॥ ਦੁਤੀਆ ਮਉਲੇ ਚਾਰਿ ਬੇਦ ॥ ਸਿੰਮ੍ਰਿਤਿ ਮਉਲੀ ਸਿਉ ਕਤੇਬ ॥੨॥ ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥੩॥੧॥ {ਪੰਨਾ ੧੧੯੩}**

**ਪਦ ਅਰਥ** :—ਮਉਲੀ—ਖਿੜੀ ਹੋਈ ਹੈ, ਟਹਿਕ ਰਹੀ ਹੈ, ਸੁਹਣੀ ਲੱਗ ਰਹੀ ਹੈ । ਘਟਿ ਘਟਿ—ਹਰੇਕ ਘਟ ਵਿਚ । ਮਉਲਿਆ—ਖਿੜਿਆ ਹੋਇਆ ਹੈ, ਚਮਕ ਦਿਖਾ ਰਿਹਾ ਹੈ, ਭਾਵ ਮਾਰ ਰਿਹਾ ਹੈ । ਪ੍ਰਗਾਸੁ—ਚਾਨਣ, ਜੋਤ । ਆਤਮ ਪ੍ਰਗਾਸੁ—ਆਤਮਾ ਦਾ ਪ੍ਰਕਾਸ਼, ਪਰਮਾਤਮਾ ਦੀ ਜੋਤ ਦਾ ਚਾਨਣ ।੧।

ਰਾਜਾ—ਪ੍ਰਕਾਸ਼-ਸਰੂਪ । ਅਨਤ—ਅਨੰਤ । ਅਨਤ ਭਾਇ—ਅਨੰਤ ਭਾਵ ਵਿਚ, ਬੇਅੰਤ ਤਰੀਕਿਆਂ ਨਾਲ, ਅਨੇਕ ਤਰ੍ਹਾਂ । ਜਹ—ਜਿੱਧਰ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਤਹ—ਉਧਰ । ਸਮਾਇ ਰਹਿਆ—ਭਰਪੂਰ ਹੈ ।੧।ਰਹਾਉ।

ਦੁਤੀਆ—ਦੂਜੀ ਗੱਲ (ਇਹ ਹੈ); ਅਤੇ ਹੋਰ (ਸੁਣੋ) । ਸਿਉ ਕਤੇਬ—ਮੁਸਲਮਾਨੀ ਧਰਮ ਪੁਸਤਕਾਂ ਸਮੇਤ ।੨।

ਸੰਕਰੁ—ਸ਼ਿਵ । ਸਭ—ਹਰ ਥਾਂ । ਸਮਾਨ—ਇਕੋ ਜਿਹਾ ।੩।

**ਅਰਥ** :—(ਸਾਰੇ ਜਗਤ ਦਾ ਮਾਲਕ) ਜੋਤ-ਸਰੂਪ ਪਰਮਾਤਮਾ (ਆਪਣੇ ਬਣਾਏ ਜਗਤ ਵਿਚ) ਅਨੇਕ ਤਰ੍ਹਾਂ ਆਪਣਾ ਪ੍ਰਕਾਸ਼ ਕਰ ਰਿਹਾ ਹੈ । ਮੈਂ ਜਿੱਧਰ ਵੇਖਦਾ ਹਾਂ, ਉਧਰ ਹੀ ਉਹ ਭਰਪੂਰ (ਦਿੱਸਦਾ) ਹੈ ।੧।ਰਹਾਉ।

ਹਰੇਕ ਘਟ ਵਿਚ ਉਸ ਪਰਮਾਤਮਾ ਦਾ ਹੀ ਪ੍ਰਕਾਸ਼ ਹੈ । ਧਰਤੀ ਤੇ ਅਕਾਸ਼ (ਉਸੇ ਦੀ ਜੋਤ ਦੇ ਪ੍ਰਕਾਸ਼ ਨਾਲ) ਖਿੜੇ ਹੋਏ ਹਨ ।੧।

(ਨਿਰੀ ਧਰਤ ਅਕਾਸ਼ ਹੀ ਨਹੀਂ) ਚਾਰੇ ਵੇਦ, ਸਿਮ੍ਰਿਤੀਆਂ ਤੇ ਮੁਸਲਮਾਨੀ ਧਰਮ-ਪੁਸਤਕ—ਇਹ ਸਾਰੇ ਭੀ ਪਰਮਾਤਮਾ ਦੀ ਜੋਤ ਨਾਲ ਪਰਗਟ ਹੋਏ ਹਨ ।੨।

ਜੋਗ-ਸਮਾਧੀ ਲਾਣ ਵਾਲਾ ਸ਼ਿਵ ਭੀ (ਪ੍ਰਭੂ ਦੀ ਜੋਤ ਦੀ ਬਰਕਤਿ ਨਾਲ) ਖਿੜਿਆ । (ਮੁੱਕਦੀ ਗੱਲ ਇਹ ਕਿ) ਕਬੀਰ ਦਾ ਮਾਲਕ (-ਪ੍ਰਭੂ) ਸਭ ਥਾਂ ਇਕੋ ਜਿਹਾ ਖਿੜ ਰਿਹਾ ਹੈ ।੩।

ਸ਼ਬਦ ਦਾ ਭਾਵ :—ਪਰਮਾਤਮਾ ਸਰਬ-ਵਿਆਪਕ ਹੈ, ਉਸੇ ਦੀ ਜੋਤ ਦਾ ਪ੍ਰਕਾਸ਼ ਹਰ ਥਾਂ ਹੋ ਰਿਹਾ ਹੈ ।

**ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥ ਸੰਨਿਆਸੀ ਮਾਤੇ ਅਹੰਮੇਵ ॥ ਤਪਸੀ ਮਾਤੇ ਤਪ ਕੈ ਭੇਵ ॥੧॥ ਸਭ ਮਦ ਮਾਤੇ, ਕੋਊ ਨ ਜਾਗ ॥ ਸੰਗ ਹੀ ਚੋਰ, ਘਰੁ ਮੁਸਨ ਲਾਗ ॥੧॥ ਰਹਾਉ ॥ ਜਾਗੈ ਸੁਕਦੇਉ ਅਰੁ ਅਕੂਰੁ ॥ ਹਣਵੰਤੁ ਜਾਗੈ ਧਰਿ ਲੰਕੂਰੁ ॥ ਸੰਕਰੁ ਜਾਗੈ, ਚਰਨ ਸੇਵ ॥ ਕਲਿ ਜਾਗੇ ਨਾਮਾ ਜੈਦੇਵ ॥੨॥ ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ, ਸੋਈ ਸਾਰੁ ॥ ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ, ਭਜਿ ਰਾਮ ਨਾਮ ॥੩॥੨॥ {ਪੰਨਾ ੧੧੯੩-੧੧੯੪}**

**ਪਦ ਅਰਥ** :—ਜਨ—ਲੋਕ । {ਨੋਟ—ਲਫ਼ਜ਼ 'ਜਨ' ਕਿਸੇ ਸ਼੍ਰੇਣੀ ਦੇ ਲਫ਼ਜ਼ ਨਾਲ ਵਰਤੀਏ ਤਾਂ ਉਸ ਦਾ ਅਰਥ ਹੁੰਦਾ ਹੈ "ਉਸ ਸ਼੍ਰੈਣੀ ਦੇ ਆਮ ਲੋਕ"} । ਮਾਤੇ—ਮੱਤੇ ਹੋਏ, ਮਸਤੇ ਹੋਏ, ਅਹੰਕਾਰੀ । ਪੜ੍ਹਿ—ਪੜ੍ਹ ਕੇ । ਅਹੰਮੇਵ—ਅਹੰਕਾਰ । ਭੇਵ—ਭੇਤ, ਮਰਮ ।੧।

ਸੰਗ ਹੀ—ਨਾਲ ਹੀ; ਅੰਦਰ ਹੀ । ਮੁਸਨ ਲਾਗ—ਠੱਗਣ ਲੱਗ ਪੈਂਦੇ ਹਨ ।੧।ਰਹਾਉ।

ਸੁਕਦੇਉ—{ਸ਼ਕਟ. _ਕ} ਵਿਆਸ ਦੇ ਇਕ ਪੁੱਤਰ ਦਾ ਨਾਮ ਹੈ । ਇਹ ਜੰਮਦਾ ਹੀ ਭਗਤ ਸੀ, ਇਸ ਨੇ ਬੜੇ ਕਠਿਨ ਤਪ ਕੀਤੇ । ਰਾਜਾ ਪਰੀਖ੍ਯਤ ਨੂੰ ਇਸੇ ਰਿਸ਼ੀ ਨੇ ਭਾਗਵਤ ਪੁਰਾਣ ਸੁਣਾਇਆ ਸੀ । ਅਕੂਰ—ਕੰਸ ਦਾ ਭਰਾ, ਕ੍ਰਿਸ਼ਨ ਜੀ ਦਾ ਮਾਮਾ ਅਤੇ ਭਗਤ । ਲੰਕੂਰੁ—{ਸ਼ਕਟ. ਲਾਜ਼ਗੁਲ} ਪੂਛਲ । ਧਰਿ—ਧਾਰ ਕੇ ।੨।

ਬਹੁ ਪ੍ਰਕਾਰ—ਕਈ ਕਿਸਮਾਂ ਦਾ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸਾਰੁ—ਸ੍ਰੇਸ਼ਟ । ਸੋਈ—ਉਹ ਜਾਗਣਾ । ਦੇਹੀ—ਦੇਹ-ਧਾਰੀ, ਜੀਵ । ਅਧਿਕ—ਬਹੁਤ ।੩।

**ਅਰਥ** :—ਸਭ ਜੀਵ (ਕਿਸੇ ਨਾ ਕਿਸੇ ਵਿਕਾਰ ਵਿਚ) ਮੱਤੇ ਪਏ ਹਨ, ਕੋਈ ਜਾਗਦਾ ਨਹੀਂ (ਦਿੱਸਦਾ) । ਤੇ, ਇਹਨਾਂ ਜੀਵਾਂ ਦੇ ਅੰਦਰੋਂ ਹੀ (ਉੱਠ ਕੇ ਕਾਮਾਦਿਕ) ਚੋਰ ਇਹਨਾਂ ਦਾ (ਹਿਰਦਾ-ਰੂਪ) ਘਰ ਲੁੱਟ ਰਹੇ ਹਨ ।੧।ਰਹਾਉ।

ਪੰਡਿਤ ਲੋਕ ਪੁਰਾਨ (ਆਦਿਕ ਧਰਮ-ਪੁਸਤਕਾਂ) ਪੜ੍ਹ ਕੇ ਅਹੰਕਾਰੇ ਹੋਏ ਹਨ; ਜੋਗੀ ਜੋਗ-ਸਾਧਨਾਂ ਦੇ ਮਾਣ ਵਿਚ ਮੱਤੇ ਹੋਏ ਹਨ, ਸੰਨਿਆਸੀ (ਸੰਨਿਆਸ ਦੇ) ਅਹੰਕਾਰ ਵਿਚ ਡੁੱਬੇ ਹੋਏ ਹਨ; ਤਪੀ ਲੋਕ ਇਸ ਵਾਸਤੇ ਮਸਤੇ ਹੋਏ ਹਨ ਕਿ ਉਹਨਾਂ ਨੇ ਤਪ ਦਾ ਭੇਤ ਪਾ ਲਿਆ ਹੈ ।੧।

(ਜਗਤ ਵਿਚ ਕੋਈ ਵਿਰਲੇ ਵਿਰਲੇ ਜਾਗੇ, ਵਿਰਲੇ ਵਿਰਲੇ ਮਾਇਆ ਦੇ ਪ੍ਰਭਾਵ ਤੋਂ ਬਚੇ); ਜਾਗਦਾ ਰਿਹਾ ਸੁਕਦੇਵ ਰਿਸ਼ੀ ਤੇ ਅਕ੍ਰੂਰ ਭਗਤ; ਜਾਗਦਾ ਰਿਹਾ ਹਨੂਮਾਨ ਪੂਛਲ ਧਾਰ ਕੇ ਭੀ (ਭਾਵ, ਭਾਵੇਂ ਲੋਕ ਉਸ ਨੂੰ ਪੂਛਲ ਵਾਲਾ ਹੀ ਆਖਦੇ ਹਨ) । ਪ੍ਰਭੂ-ਚਰਨਾਂ ਦੀ ਸੇਵਾ ਕਰ ਕੇ ਜਾਗਿਆ ਸ਼ਿਵ ਜੀ । (ਹੁਣ ਦੇ ਸਮੇ) ਕਲਿਜੁਗ ਵਿਚ ਜਾਗਦੇ ਰਹੇ ਭਗਤ ਨਾਮਦੇਵ ਤੇ ਜੈਦੇਵ ਜੀ ।੨।

ਜਾਗਣਾ ਤੇ ਸੁੱਤੇ ਰਹਿਣਾ (ਭੀ) ਕਈ ਕਿਸਮ ਦਾ ਹੈ (ਚੋਰ ਭੀ ਤਾਂ ਰਾਤ ਨੂੰ ਜਾਗਦੇ ਹੀ ਹਨ) । ਉਹ ਜਾਗਣਾ ਸ੍ਰੇਸ਼ਟ ਹੈ ਜੋ ਗੁਰਮੁਖਾਂ ਦਾ ਜਾਗਣਾ ਹੈ (ਭਾਵ, ਜੋ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਮਾਇਆ ਦੇ ਹੱਲੇ ਵਲੋਂ ਸੁਚੇਤ ਰਹਿੰਦਾ ਹੈ, ਉਹੀ ਜਾਗ ਰਿਹਾ ਹੈ) । ਕਬੀਰ ਆਖਦਾ ਹੈ—ਹੇ ਭਾਈ ! ਪ੍ਰਭੂ ਦਾ ਨਾਮ ਸਿਮਰ (ਕੇ ਸੁਚੇਤ ਰਹੁ, ਇਹ ਸਿਮਰਨ) ਜੀਵ ਦੇ ਬਹੁਤ ਕੰਮ ਆਉਂਦਾ ਹੈ ।੩।੨।

ਨੋਟ :—ਕਬੀਰ ਜੀ ਬਨਾਰਸ ਦੇ ਰਹਿਣ ਵਾਲੇ ਸਨ । ਭਗਤ ਨਾਮਦੇਵ ਜੀ ਬੰਬਈ ਦੇ ਜ਼ਿਲਾ ਸਤਾਰਾ ਦੇ, ਅਤੇ ਜੈਦੇਵ ਜੀ ਬੰਗਾਲ ਦੇ ਰਹਿਣ ਵਾਲੇ । ਕਬੀਰ ਜੀ ਇਹਨਾਂ ਦੋਹਾਂ ਭਗਤਾਂ ਦਾ ਜ਼ਿਕਰ ਕਰਦੇ ਹਨ । ਉਸ ਜ਼ਮਾਨੇ ਵਿਚ ਭੀ ਇਹਨਾਂ ਦੀ ਸੋਭਾ ਸਾਰੇ ਭਾਰਤ ਵਿਚ ਖਿਲਰੀ ਹੋਈ ਸੀ, ਜਦੋਂ ਕੋਈ ਅਖ਼ਬਾਰਾਂ ਦਾ ਰਿਵਾਜ ਨਹੀਂ ਸੀ, ਕਿਤੇ ਰੇਲ ਗੱਡੀਆਂ ਭੀ ਨਹੀਂ ਸਨ ।

ਸ਼ਬਦ ਦਾ ਭਾਵ :—ਜੇ ਮਨੁੱਖ ਪ੍ਰਭੂ ਦਾ ਨਾਮ ਵਿਸਾਰ ਦੇਵੇ, ਤਾਂ ਕਾਮਾਦਿਕ ਅਨੇਕਾਂ ਵਿਕਾਰ ਉਸ ਦੇ ਆਚਰਨ ਨੂੰ, ਆਤਮਕ-ਜੀਵਨ ਨੂੰ ਗਿਰਾ ਦੇਂਦੇ ਹਨ । ਕੋਈ ਪੰਡਿਤ ਹੋਵੇ ਜੋਗੀ ਹੋਵੇ, ਸੰਨਿਆਸੀ ਹੋਵੇ ਤਪੀ ਹੋਵੇ, ਕਿਸੇ ਦਾ ਲਿਹਾਜ਼ ਨਹੀਂ ਕਰਦੇ ।

**ਜੋਇ ਖਸਮੁ ਹੈ ਜਾਇਆ ॥ ਪੂਤਿ ਬਾਪੁ ਖੇਲਾਇਆ ॥ ਬਿਨੁ ਸ੍ਰਵਣਾ ਖੀਰੁ ਪਿਲਾਇਆ ॥੧॥ ਦੇਖਹੁ ਲੋਗਾ, ਕਲਿ ਕੋ ਭਾਉ ॥ ਸੁਤਿ ਮੁਕਲਾਈ ਅਪਨੀ ਮਾਉ ॥੧॥ ਰਹਾਉ ॥ ਪਗਾ ਬਿਨੁ ਹੁਰੀਆ ਮਾਰਤਾ ॥ ਬਦਨੈ ਬਿਨੁ ਖਿਰ ਖਿਰ ਹਾਸਤਾ ॥ ਨਿਦ੍ਰਾ ਬਿਨੁ, ਨਰੁ ਪੈ ਸੋਵੈ ॥ ਬਿਨੁ ਬਾਸਨ ਖੀਰੁ ਬਿਲੋਵੈ ॥੨॥ ਬਿਨੁ ਅਸਥਨ ਗਊ ਲਵੇਰੀ ॥ ਪੈਡੇ ਬਿਨੁ, ਬਾਟ ਘਨੇਰੀ ॥ ਬਿਨੁ ਸਤਿਗੁਰ ਬਾਟ ਨ ਪਾਈ ॥ ਕਹੁ ਕਬੀਰ ਸਮਝਾਈ ॥੩॥੩॥ {ਪੰਨਾ ੧੧੯੪}**

**ਪਦ ਅਰਥ** :—ਜੋਇ—ਇਸਤ੍ਰੀ (ਨੇ) । ਜਾਇਆ—ਜੰਮਿਆ, ਜਨਮ ਦਿੱਤਾ । ਪੂਤਿ—ਪੁੱਤਰ (ਮਨ) ਨੇ । ਖੇਲਾਇਆ—ਖੇਡੇ ਲਾਇਆ ਹੈ । ਸ੍ਰਵਣ—{ਸ਼ਕਟ.—ਸ੍ਰਵਿਣ—ਢਲੋਨਿਗ, ਟਰਚਿਕਲਨਿਗ, ੋਜ਼ਨਿਗ, (ਦੁੱਧ) ਵਗਣਾ, ਸਿੰਮਣਾ} ਥਣ । ਖੀਰੁ—ਦੁੱਧ ।੧।

ਕੋ—ਦਾ । ਭਾਉ—ਪ੍ਰਭਾਵ । ਸੁਤਿ—ਪੁੱਤਰ ਨੇ । ਮੁਕਲਾਈ—ਵਿਆਹ ਲਈ ਹੈ । ਮਾਉ—ਮਾਂ । ਕਲਿ—ਪ੍ਰਭੂ ਤੋਂ ਵਿਛੋੜਾ ।੧।ਰਹਾਉ।

ਨੋਟ :—ਇਸ ਸਾਰੇ ਸ਼ਬਦ ਵਿਚ ਕਬੀਰ ਜੀ ਮਾਇਆ ਦੇ ਪ੍ਰਭਾਵ ਦਾ ਹਾਲ ਦੱਸ ਰਹੇ ਹਨ, ਮਾਇਆ-ਵੇੜ੍ਹੇ ਜੀਵ ਦੀ ਦਸ਼ਾ ਬਿਆਨ ਕਰ ਰਹੇ ਹਨ; ਅਤੇ 'ਕਲਿ ਕੋ ਭਾਉ' ਲਫ਼ਜ਼ ਵਰਤਦੇ ਹਨ । ਇਹੀ ਲਫ਼ਜ਼ ਗੁਰੂ ਨਾਨਕ ਦੇਵ ਜੀ ਨੇ ਵਰਤੇ ਹਨ ਆਸਾ ਰਾਗ ਦੇ ਇਕ ਸ਼ਬਦ ਵਿਚ, ਜਿੱਥੇ ਆਪ ਮਾਇਆ-ਵੇੜ੍ਹੇ ਜਗਤ ਦੀ ਹਾਲਤ ਦੱਸਦੇ ਹਨ; ਆਪ ਫ਼ੁਰਮਾਂਦੇ ਹਨ :

ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆ ਵਾਜੈ ਵਾਜ ॥

ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹਿ ਰਾਖਹਿ ਪਾਉ ॥੧॥

ਇਹਨਾਂ ਲਫ਼ਜ਼ਾਂ ਦੀ ਸਾਂਝ ਇਸ ਨਤੀਜੇ ਤੇ ਅਪੜਾਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਪਾਸ ਭਗਤ ਕਬੀਰ ਜੀ ਦੀ ਬਾਣੀ ਮੌਜੂਦ ਸੀ । ਮੂਰਤੀ-ਪੂਜਾ ਤੇ ਭਰਮਾਂ-ਵਹਿਮਾਂ ਦੇ ਹਨੇਰੇ ਵਿਚ ਫਸੇ ਹੋਏ ਭਾਰਤ ਵਿਚ ਜਦੋਂ ਗੁਰੂ ਨਾਨਕ ਦੇਵ ਜੀ ਕਿਸੇ ਰੱਬੀ-ਪਿਆਰੇ ਦੀ ਭਾਲ ਕਰਨ ਚੜ੍ਹੇ, ਤਾਂ ਇਹ ਕੁਦਰਤੀ ਗੱਲ ਸੀ ਕਿ ਜਿੱਥੇ-ਕਿਤੇ ਇਹਨਾਂ ਨੂੰ ਆਪਣੇ ਹਮ-ਖ਼ਿਆਲ ਦੀ ਦੱਸ ਪਏ, ਉਸ ਨੂੰ ਮਿਲਣ ਜਾਂ ਉਸ ਦੀ ਬਾਣੀ ਹਾਸਲ ਕਰਨ ।

ਪਗ—ਪੈਰ । ਹੁਰੀਆ—ਛਾਲਾਂ । ਬਦਨ—ਮੂੰਹ । ਖਿਰ ਖਿਰ—ਖਿੜ ਖਿੜ । ਹਾਸਤਾ—ਹੱਸਦਾ ਹੈ । ਨਿਦ੍ਰਾ—ਮੋਹ ਦੀ ਨੀਂਦ । ਪੈ—ਬੇ-ਪਰਵਾਹ ਹੋ ਕੇ, ਲੰਮੀ ਤਾਣ ਕੇ । ਬਾਸਨ—ਭਾਂਡਾ । ਬਿਲੋਵੈ—ਰਿੜਕਦਾ ਹੈ ।੨।

ਅਸਥਨ—ਥਣ । ਗਊ—ਮਾਇਆ-ਰੂਪ ਗਾਂ । ਬਿਨੁ ਅਸਥਨ—ਥਣਾਂ ਤੋਂ ਬਿਨਾ ਹੈ, (ਭਾਵ, ਇਸ ਮਾਇਆ ਪਾਸੋਂ ਸੁਖ ਨਹੀਂ ਮਿਲਦੇ) । ਪੈਡੇ ਬਿਨੁ—(ਇਸ ਦਾ ਅਸਲਾ ਤਾਂ ਐਸਾ ਹੈ ਕਿ ਇਸ ਨੂੰ) ਕੋਈ ਪੈਂਡਾ ਨਹੀਂ । ਬਾਟ ਘਨੇਰੀ—ਲੰਮੀ ਵਾਟ । ਬਾਟ—ਜੀਵਨ ਦਾ ਸਹੀ ਰਸਤਾ ।੩।

**ਅਰਥ** :—ਹੇ ਲੋਕੋ ! ਵੇਖੋ, ਕਲਿਜੁਗ ਦਾ ਅਜਬ ਪ੍ਰਭਾਵ ਪੈ ਰਿਹਾ ਹੈ (ਭਾਵ, ਪ੍ਰਭੂ ਤੋਂ ਵਿਛੜਨ ਕਰਕੇ ਜੀਵ ਉੱਤੇ ਅਜਬ ਦਬਾਉ ਪੈ ਰਿਹਾ ਹੈ) । (ਮਨ-ਰੂਪ) ਪੁੱਤਰ ਨੇ ਆਪਣੀ ਮਾਂ (-ਮਾਇਆ) ਨੂੰ ਵਿਆਹ ਲਿਆ ਹੈ ।੧।ਰਹਾਉ।

ਇਸਤ੍ਰੀ ਨੇ ਖਸਮ ਨੂੰ ਜਨਮ ਦਿੱਤਾ ਹੈ (ਭਾਵ, ਜਿਸ ਮਨ ਨੂੰ ਮਾਇਆ ਨੇ ਜਨਮ ਦਿੱਤਾ ਹੈ, ਉਹੀ ਇਸ ਨੂੰ ਭੋਗਣਹਾਰਾ ਬਣ ਜਾਂਦਾ ਹੈ) । ਮਨ-ਪੁੱਤਰ ਨੇ ਪਿਉ-ਜੀਵਾਤਮਾ ਨੂੰ ਖੇਡੇ ਲਾਇਆ ਹੋਇਆ ਹੈ । (ਇਹ ਮਨ) ਥਣਾਂ ਤੋਂ ਬਿਨਾ ਹੀ (ਜੀਵਾਤਮਾ ਨੂੰ) ਦੁੱਧ ਪਿਲਾ ਰਿਹਾ ਹੈ (ਭਾਵ, ਨਾਸਵੰਤ ਪਦਾਰਥਾਂ ਦੇ ਸੁਆਦ ਵਿਚ ਪਾ ਰਿਹਾ ਹੈ) ।੧।

(ਇਸ ਮਨ ਦੇ) ਕੋਈ ਪੈਰ ਨਹੀਂ ਹਨ, ਪਰ ਛਾਲਾਂ ਮਾਰਦਾ ਫਿਰਦਾ ਹੈ; (ਇਸ ਦਾ) ਮੂੰਹ ਨਹੀਂ, ਪਰ ਖਿੜ ਖਿੜ ਹੱਸਦਾ ਫਿਰਦਾ ਹੈ । (ਜੀਵ ਦਾ ਅਸਲਾ ਤਾਂ ਐਸਾ ਹੈ ਕਿ ਇਸ ਨੂੰ ਮਾਇਆ ਦੀ) ਨੀਂਦ ਨਹੀਂ ਵਿਆਪ ਸਕਦੀ ਸੀ, ਪਰ ('ਕਲਿ ਕੋ ਭਾਉ' ਵੇਖੋ) ਜੀਵ ਲੰਮੀ ਤਾਣ ਕੇ ਸੁੱਤਾ ਪਿਆ ਹੈ; ਤੇ ਭਾਂਡੇ ਤੋਂ ਬਿਨਾ ਦੁੱਧ ਰਿੜਕ ਰਿਹਾ ਹੈ (ਭਾਵ, ਸ਼ੇਖ਼ ਚਿੱਲੀ ਵਾਂਗ ਘਾੜਤਾਂ ਘੜਦਾ ਰਹਿੰਦਾ ਹੈ) ।੨।

(ਇਸ ਮਾਇਆ-ਰੂਪ) ਗਾਂ ਪਾਸੋਂ ਸੁਖ ਤਾਂ ਨਹੀਂ ਮਿਲ ਸਕਦੇ, ਪਰ ਇਹ (ਮਨ ਨੂੰ) ਝੂਠੇ ਪਦਾਰਥਾਂ-ਰੂਪ ਦੁੱਧ ਵਿਚ ਮੋਹ ਰਹੀ ਹੈ । (ਆਪਣੇ ਅਸਲੇ ਅਨੁਸਾਰ ਤਾਂ ਇਸ ਜੀਵ ਨੂੰ ਕੋਈ ਭਟਕਣਾ ਨਹੀਂ ਸੀ ਚਾਹੀਦੀ, ਪਰ 'ਕਲਿ ਕੋ ਭਾਉ' ਵੇਖੋ) ਲੰਮੇ ਪੈਂਡੇ (ਚੌਰਾਸੀ ਦੇ ਗੇੜ ਵਿਚ) ਪਿਆ ਹੋਇਆ ਹੈ । ਹੇ ਕਬੀਰ ! (ਇਸ ਜਗਤ ਨੂੰ) ਸਮਝਾ ਕੇ ਦੱਸ ਕਿ ਸਤਿਗੁਰੂ ਤੋ ਬਿਨਾ ਜੀਵਨ-ਸਫ਼ਰ ਦਾ ਸਹੀ ਰਸਤਾ ਨਹੀਂ ਲੱਭ ਸਕਦਾ ।੩।੩।

ਨੋਟ :—'ਬਿਨੁ ਸਤਿਗੁਰ ਬਾਟ ਨ ਪਾਈ'—ਇਸ ਤੁਕ ਤੋਂ ਸਾਫ਼ ਦਿੱਸਦਾ ਹੈ ਕਿ ਸਾਰੇ ਸ਼ਬਦ ਵਿਚ 'ਕਲਿ ਕੋ ਭਾਉ' ਦੇ ਕਾਰਨ ਜੀਵ ਦੇ ਕੁਰਾਹੇ ਪਏ ਹੋਣ ਦਾ ਹਾਲ ਦੱਸਿਆ ਹੈ । ਕਿਸੇ ਅਸੰਭਵ ਜਾਂ ਸੰਭਵ ਗੱਲ ਦਾ ਇੱਥੇ ਜ਼ਿਕਰ ਨਹੀਂ, ਜਿਵੇਂ ਕਿ ਕਈ ਟੀਕਾਕਾਰ ਲਿਖ ਰਹੇ ਹਨ । 'ਬਾਟ' ਤੋਂ ਖੁੰਝਣ ਦਾ ਜ਼ਿਕਰ ਹੈ, ਤੇ ਅਸਲ 'ਬਾਟ' ਗੁਰੂ ਤੋਂ ਹੀ ਮਿਲਦੀ ਹੈ ।

ਸ਼ਬਦ ਦਾ ਭਾਵ :—ਗੁਰੂ ਦੀ ਰਾਹਬਰੀ ਤੋਂ ਬਿਨਾ ਮਨ ਮਾਇਆ ਦੀ ਨੀਂਦ ਵਿਚ ਸੁੱਤਾ ਰਹਿੰਦਾ ਹੈ । ਇਹੀ ਹੈ ਕਲਿਜੁਗ ਦਾ ਪ੍ਰਭਾਵ ।

**ਪ੍ਰਹਲਾਦ ਪਠਾਏ ਪੜਨਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥ ਮੋ ਕਉ ਕਹਾ ਪੜ੍ਹਾਵਸਿ ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੁੋਪਾਲ ॥੧॥ ਨਹੀ ਛੋਡਉ ਰੇ ਬਾਬਾ ਰਾਮ ਨਾਮ ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥੧॥ ਰਹਾਉ ॥ ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ ॥ ਤੂ ਰਾਮ ਕਹਨ ਕੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥ ਮੋ ਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥ ਇਕੁ ਰਾਮੁ ਨ ਛੋਡਉ, ਗੁਰਹਿ ਗਾਰਿ ॥ ਮੋ ਕਉ ਘਾਲਿ ਜਾਰਿ, ਭਾਵੈ ਮਾਰਿ ਡਾਰਿ ॥੩॥ ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥ ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥੪॥ ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤਿ ਨਰਸਿੰਘ ਭੇਵ ॥ ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥ {ਪੰਨਾ ੧੧੯੪}**

**ਪਦ ਅਰਥ** :—ਪਠਾਏ—ਘੱਲਿਆ । ਪੜਨਸਾਲ—ਪਾਠਸ਼ਾਲਾ । ਸੰਗਿ—(ਆਪਣੇ) ਨਾਲ । ਸਖਾ—ਮਿੱਤਰ, ਸਾਥੀ । ਬਾਲ—ਬਾਲਕ । ਕਹਾ ਪੜ੍ਹਾਵਸਿ—ਤੂੰ ਕਿਉਂ ਪੜ੍ਹਾਉਂਦਾ ਹੈਂ ? ਆਲ ਜਾਲ—ਘਰ ਦੇ ਧੰਧੇ {ਆਲ—ਘਰ । ਜਾਲ—ਧੰਧੇ} । ਪਟੀਆ—ਨਿੱਕੀ ਜਿਹੀ ਪੱਟੀ । ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ ( ੋ ) ਅਤੇ ( ੁ ) । ਅਸਲੀ ਲਫ਼ਜ਼ 'ਗੋਪਾਲ' ਹੈ । ਪਰ, ਇੱਥੇ 'ਗੁਪਾਲ' ਪੜ੍ਹਨਾ ਹੈ} ।੧।

ਰੇ ਬਾਬਾ—ਹੇ ਬਾਬਾ ! ਛੋਡਉ—ਮੈਂ ਛੱਡਦਾ ਹਾਂ, ਮੈਂ ਛੱਡਾਂਗਾ । ਮੇਰੋ ਨਹੀ ਕਾਮੁ—ਮੇਰਾ ਕੋਈ ਕੰਮ ਨਹੀਂ, ਮੇਰੀ ਕੋਈ ਗ਼ਰਜ਼ ਨਹੀਂ ।੧।ਰਹਾਉ।

ਬੇਗਿ—ਛੇਤੀ । ਬੁਲਾਏ—ਸਦਵਾਇਆ । ਬਾਨਿ—ਆਦਤ । ਮਾਨਿ—ਮੰਨ ਲੈ । ਬਾਰ ਬਾਰ—ਮੁੜ ਮੁੜ । ਪ੍ਰਭਿ—ਪ੍ਰਭੂ ਨੇ । ਗਿਰਿ—ਪਹਾੜ । ਗੁਰਹਿ—ਗੁਰੂ ਨੂੰ । ਗਾਰਿ—ਗਾਲ । ਘਾਲਿ ਜਾਰਿ—ਸਾੜ ਦੇਹ । ਭਾਵੈ—ਚਾਹੇ । ਮਾਰਿ ਡਾਰਿ—ਮਾਰ ਦੇਹ ।੩।

ਖੜਗੁ—ਤਲਵਾਰ । ਰਿਸਾਇ—ਖਿੱਝ ਕੇ । ਕੋਪਿਓ—ਕ੍ਰੋਧ ਵਿਚ ਆਇਆ । ਮੋਹਿ—ਮੈਨੂੰ । ਬਤਾਇ—ਦੱਸ । ਤੇ—ਤੋਂ । ਨਿਕਸੇ—ਨਿਕਲ ਆਏ । ਕੈ—ਕਰਿ, ਕਰ ਕੇ । ਕੈ ਬਿਸਥਾਰੁ—ਵਿਸਥਾਰ ਕਰ ਕੇ, ਭਿਆਨਕ ਰੂਪ ਧਾਰ ਕੇ । ਛੇਦਿਓ—ਚੀਰ ਦਿੱਤਾ, ਮਾਰ ਦਿੱਤਾ । ਨਖ—ਨਹੁੰਆਂ ਨਾਲ । ਬਿਦਾਰ—ਪਾੜ ਕੇ ।੪।

ਦੇਵਾਧਿਦੇਵ—ਦੇਵ-ਅਧਿਦੇਵ, ਦੇਵਤਿਆਂ ਦਾ ਵੱਡ ਦੇਵਤਾ । ਹੇਤਿ—ਖ਼ਾਤਰ । ਭਗਤਿ ਹੇਤਿ—ਭਗਤੀ ਦੀ ਖ਼ਾਤਰ, ਭਗਤੀ ਨਾਲ ਪਿਆਰ ਕਰ ਕੇ । ਭੇਵ—ਰੂਪ । ਕਹਿ—ਕਹੇ, ਆਖਦਾ ਹੈ । ਕੋ—ਕੋਈ ਜੀਵ । ਪਾਰ—ਅੰਤ । ਉਧਾਰੇ—ਬਚਾਇਆ । ਅਨਿਕ ਬਾਰ—ਅਨੇਕਾਂ ਵਾਰੀ, ਅਨੇਕਾਂ ਕਸਟਾਂ ਤੋਂ ।੫।

**ਅਰਥ** :—ਪ੍ਰਹਿਲਾਦ ਨੂੰ (ਉਸ ਦੇ ਪਿਉ ਹਰਨਾਖਸ਼ ਨੇ) ਪਾਠਸ਼ਾਲਾ ਵਿਚ ਪੜ੍ਹਨ ਘੱਲਿਆ, (ਪ੍ਰਹਿਲਾਦ ਨੇ ਆਪਣੇ) ਨਾਲ ਕਈ ਬਾਲਕ ਸਾਥੀ ਲੈ ਲਏ । (ਜਦੋਂ ਪਾਂਧਾ ਕੁਝ ਹੋਰ ਉਲਟ-ਪੁਲਟ ਪੜ੍ਹਾਣ ਲੱਗਾ, ਤਾਂ ਪ੍ਰਹਿਲਾਦ ਨੇ ਆਖਿਆ, ਹੇ ਬਾਬਾ !) ਮੈਨੂੰ ਊਲ-ਜਲੂਲ ਕਿਉਂ ਪੜ੍ਹਾਉਂਦਾ ਹੈਂ ? ਮੇਰੀ ਇਸ ਨਿੱਕੀ ਜਿਹੀ ਪੱਟੀ ਉੱਤੇ 'ਸ੍ਰੀ ਗੋਪਾਲ, ਸ੍ਰੀ ਗੋਪਾਲ' ਲਿਖ ਦੇਹ ।੧।

ਹੇ ਬਾਬਾ ! ਮੈਂ ਪਰਮਾਤਮਾ ਦਾ ਨਾਮ ਸਿਮਰਨਾ ਨਹੀਂ ਛੱਡਾਂਗਾ । ਨਾਮ ਤੋਂ ਬਿਨਾ ਕੋਈ ਹੋਰ ਗੱਲ ਪੜ੍ਹਨ ਨਾਲ ਮੇਰਾ ਕੋਈ ਵਾਸਤਾ ਨਹੀਂ ਹੈ ।੧।ਰਹਾਉ।

(ਪ੍ਰਹਿਲਾਦ ਦੇ ਅਧਿਆਪਕ) ਸੰਡੇ ਮਰਕੇ (ਅਮਰਕ) ਨੇ ਜਾ ਕੇ (ਹਰਨਾਖਸ਼ ਨੂੰ ਇਹ ਗੱਲ) ਕਹਿ ਦਿੱਤੀ । ਉਸ ਨੇ ਛੇਤੀ ਨਾਲ ਪ੍ਰਹਿਲਾਦ ਨੂੰ ਸੱਦ ਘੱਲਿਆ । (ਪਾਂਧੇ ਨੇ ਪ੍ਰਹਿਲਾਦ ਨੂੰ ਸਮਝਾਇਆ) ਤੂੰ ਪਰਮਾਤਮਾ ਦਾ ਨਾਮ ਸਿਮਰਨ ਦੀ ਆਦਤ ਛੱਡ ਦੇਹ, ਮੇਰਾ ਆਖਿਆ ਮੰਨ ਲੈ, ਮੈਂ ਤੈਨੂੰ ਤੁਰਤ ਛਡਾ ਲਵਾਂਗਾ ।੨।

(ਪ੍ਰਹਿਲਾਦ ਨੇ ਉੱਤਰ ਦਿੱਤਾ, ਇਹ ਗੱਲ ਆਖ ਕੇ) ਮੈਨੂੰ ਮੁੜ ਮੁੜ ਕਿਉਂ ਦਿੱਕ ਕਰਦੇ ਹੋ ? ਜਿਸ ਪ੍ਰਭੂ ਨੇ ਪਾਣੀ, ਧਰਤੀ, ਪਹਾੜ ਆਦਿਕ ਸਾਰੀ ਸ੍ਰਿਸ਼ਟੀ ਬਣਾਈ ਹੈ, ਮੈਂ ਉਸ ਰਾਮ ਨੂੰ ਸਿਮਰਨਾ ਨਹੀਂ ਛੱਡਾਂਗਾ । (ਉਸ ਨੂੰ ਛੱਡਿਆਂ) ਮੇਰੇ ਗੁਰੂ ਨੂੰ ਗਾਲ੍ਹ ਲੱਗਦੀ ਹੈ (ਭਾਵ, ਮੇਰੇ ਗੁਰੂ ਦੀ ਬਦਨਾਮੀ ਹੁੰਦੀ ਹੈ) । ਮੈਨੂੰ ਚਾਹੇ ਸਾੜ ਭੀ ਦੇਹ, ਚਾਹੇ ਮਾਰ ਦੇਹ ।੩।

(ਹਰਨਾਖਸ਼) ਖਿੱਝ ਕੇ ਕ੍ਰੋਧ ਵਿਚ ਆਇਆ, ਤਲਵਾਰ (ਮਿਆਨੋਂ) ਕੱਢ ਕੇ (ਆਖਣ ਲੱਗਾ—) ਮੈਨੂੰ ਉਹ ਦੱਸ ਜੋ ਤੈਨੂੰ ਬਚਾਉਣ ਵਾਲਾ ਹੈ । ਪ੍ਰਭੂ ਭਿਆਨਕ ਰੂਪ ਧਾਰ ਕੇ ਥੰਮ੍ਹ ਵਿਚੋਂ ਨਿਕਲ ਆਇਆ, ਤੇ ਉਸ ਨੇ ਆਪਣੇ ਨਹੁੰਆਂ ਨਾਲ ਚੀਰ ਕੇ ਹਰਨਾਖਸ਼ ਨੂੰ ਮਾਰ ਦਿੱਤਾ ।੪।

ਕਬੀਰ ਆਖਦਾ ਹੈ—ਪ੍ਰਭੂ ਜੀ ਪਰਮ-ਪੁਰਖ ਹਨ, ਦੇਵਤਿਆਂ ਦੇ ਭੀ ਵੱਡੇ ਦੇਵਤੇ ਹਨ । ਪ੍ਰਹਿਲਾਦ ਦੀ ਭਗਤੀ ਨਾਲ ਪਿਆਰ ਕਰ ਕੇ ਪ੍ਰਭੂ ਨੇ ਨਰਸਿੰਘ ਰੂਪ ਧਾਰਿਆ, ਪ੍ਰਹਿਲਾਦ ਨੂੰ ਅਨੇਕਾਂ ਕਸ਼ਟਾਂ ਤੋਂ ਬਚਾਇਆ । ਕੋਈ ਜੀਵ ਉਸ ਪ੍ਰਭੂ ਦੀ ਤਾਕਤ ਦਾ ਅੰਤ ਨਹੀਂ ਪਾ ਸਕਦਾ ।੫।੪।

ਸ਼ਬਦ ਦਾ ਭਾਵ :—ਨਿਰਭਉ ਪ੍ਰਭੂ ਦਾ ਸਿਮਰਨ ਕੀਤਿਆਂ ਮਨੁੱਖ ਦੇ ਅੰਦਰ ਨਿਰਭੈਤਾ ਆ ਜਾਂਦੀ ਹੈ ।

**ਇਸੁ ਤਨ ਮਨ ਮਧੇ ਮਦਨ ਚੋਰ ॥ ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥ ਮੈ ਅਨਾਥੁ, ਪ੍ਰਭ, ਕਹਉ ਕਾਹਿ ॥ ਕੋ ਕੋ ਨ ਬਿਗੂਤੋ, ਮੈ ਕੋ ਆਹਿ ॥੧॥ ਮਾਧਉ, ਦਾਰੁਨ ਦੁਖੁ ਸਹਿਓ ਨ ਜਾਇ ॥ ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥੧॥ ਰਹਾਉ ॥ ਸਨਕ ਸਨੰਦਨ ਸਿਵ ਸੁਕਾਦਿ ॥ ਨਾਭਿ ਕਮਲ ਜਾਨੇ ਬ੍ਰਹਮਾਦਿ ॥ ਕਬਿ ਜਨ ਜੋਗੀ ਜਟਾ ਧਾਰਿ ॥ ਸਭ ਆਪਨ ਅਉਸਰ ਚਲੇ ਸਾਰਿ ॥੨॥ ਤੂ ਅਥਾਹੁ, ਮੋਹਿ ਥਾਹ ਨਾਹਿ ॥ ਪ੍ਰਭ ਦੀਨਾ ਨਾਥ, ਦੁਖੁ ਕਹਉ ਕਾਹਿ ॥ ਮੋਰੋ ਜਨਮ ਮਰਨ ਦੁਖੁ ਆਥਿ ਧੀਰ ॥ ਸੁਖ ਸਾਗਰ, ਗੁਨ ਰਉ ਕਬੀਰ ॥੩॥੫॥ {ਪੰਨਾ ੧੧੯੪}**

**ਪਦ ਅਰਥ** :—ਮਧੇ—ਵਿਚ । ਮਦਨ—ਕਾਮਦੇਵ । ਜਿਨਿ—ਜਿਸ (ਕਾਮਦੇਵ ਨੇ) । ਹਿਰਿ ਲੀਨ—ਚੁਰਾ ਲਿਆ ਹੈ । ਮੋਰ—ਮੇਰਾ । ਅਨਾਥੁ—ਆਜਜ਼ । ਕਹਉ ਕਾਹਿ—ਮੈਂ ਕਿਸ ਨੂੰ ਆਖਾਂ ? ਕੋ—ਕੌਣ ? ਮੈ ਕੋ ਆਹਿ—ਮੈਂ ਕੌਣ ਹਾਂ ? ਮੇਰੀ ਕੀਹ ਪਾਂਇਆਂ ਹੈ ? ।੧।

ਦਾਰੁਨ—ਭਿਆਨਕ, ਡਰਾਉਣਾ । ਮੇਰੋ ਕਹਾ ਬਸਾਇ—ਮੇਰਾ ਕੀਹ ਵੱਸ ਚੱਲ ਸਕਦਾ ਹੈ ? ਮੇਰੀ ਕੋਈ ਪੇਸ਼ ਨਹੀਂ ਜਾਂਦੀ । ਚਪਲ—ਚੰਚਲ । ਸਿਉ—ਨਾਲ ।੧।ਰਹਾਉ।

ਸੁਕਾਦਿ—ਸੁਕਦੇਵ ਆਦਿਕ । ਨਾਭਿ ਕਮਲ ਜਾਨੇ—ਕਮਲ ਦੀ ਨਾਭੀ ਤੋਂ ਜਣੇ ਹੋਏ । ਬ੍ਰਮਾਦਿ—ਬ੍ਰਹਮਾ ਆਦਿਕ । ਕਬਿ—ਕਵੀ । ਅਉਸਰ—ਸਮਾ । ਅਉਸਰ ਸਾਰਿ—ਸਮਾ ਸੰਭਾਲ ਕੇ, ਸਮਾ ਲੰਘਾ ਕੇ, ('ਕਾਮ' ਤੋਂ ਡਰਦੇ ਡਰਦੇ) ਦਿਨ-ਕੱਟੀ ਕਰ ਕੇ ।੨।

ਮੋਹਿ—ਮੈਨੂੰ । ਥਾਹ—(ਤੇਰੇ ਗੁਣਾਂ ਦੀ) ਹਾਥ । ਕਹਉ ਕਾਹਿ—ਕਿਸ ਨੂੰ ਦੱਸਾਂ ? ਆਥਿ—ਮਾਇਆ । ਜਨਮ ਮਰਨ ਦੁਖੁ—ਜਨਮ ਤੋਂ ਲੈ ਕੇ ਮਰਨ ਤਕ ਦਾ ਦੁੱਖ, ਸਾਰੀ ਉਮਰ ਦਾ ਦੁੱਖ । ਧੀਰ—ਮੱਠਾ ਕਰ, ਹਟਾ । ਸੁਖ ਸਾਗਰ—ਹੇ ਸੁਖਾਂ ਦੇ ਸਾਗਰ ! ਰਉ—ਰਵਾਂ, ਸਿਮਰਾਂ ।੩।

**ਅਰਥ** :—ਹੇ ਮੇਰੇ ਮਾਧੋ ! ਆਪਣੀ ਚੰਚਲ ਮੱਤ ਅੱਗੇ ਮੇਰੀ ਕੋਈ ਪੇਸ਼ ਨਹੀਂ ਜਾਂਦੀ । ਇਹ ਡਾਢਾ ਭਿਆਨਕ ਦੁੱਖ (ਹੁਣ) ਮੈਥੋਂ ਸਹਾਰਿਆ ਨਹੀਂ ਜਾਂਦਾ ।੧।ਰਹਾਉ।

(ਮੇਰੀ 'ਚੰਚਲ ਬੁਧਿ' ਦੇ ਕਾਰਨ, ਹੁਣ) ਮੇਰੇ ਇਸ ਤਨ ਮਨ ਵਿਚ ਕਾਮਦੇਵ ਚੋਰ ਆ ਵੱਸਿਆ ਹੈ, ਜਿਸ ਨੇ ਗਿਆਨ-ਰੂਪ ਮੇਰਾ ਰਤਨ (ਮੇਰੇ ਅੰਦਰੋਂ) ਚੁਰਾ ਲਿਆ ਹੈ (ਭਾਵ, ਜਿਸ ਨੇ ਮੇਰੀ ਸਮਝ ਵਿਗਾੜ ਦਿੱਤੀ ਹੈ) । ਹੇ ਪ੍ਰਭੂ ! ਮੈਂ (ਬੜਾ) ਆਜਜ਼ ਹੋ ਗਿਆ ਹਾਂ, (ਆਪਣਾ ਦੁੱਖ ਤੈਥੋਂ ਬਿਨਾ ਹੋਰ) ਕਿਸ ਨੂੰ ਦੱਸਾਂ ? (ਇਸ ਕਾਮ ਦੇ ਹੱਥੋਂ) ਕੌਣ ਕੌਣ ਖ਼ੁਆਰ ਨਹੀਂ ਹੋਇਆ ? ਮੇਰੀ (ਗ਼ਰੀਬ) ਦੀ ਕੀਹ ਪਾਂਇਆਂ ਹੈ ? ।੧।

ਸਨਕ, ਸਨੰਦਨ, ਸ਼ਿਵ, ਸੁਕਦੇਵ ਵਰਗੇ (ਵੱਡੇ-ਵੱਡੇ ਰਿਸ਼ੀ ਤਪੀ) ਕਮਲ ਦੀ ਨਾਭੀ ਤੋਂ ਜਣੇ ਹੋਏ ਬ੍ਰਹਮਾ ਆਦਿਕ, ਕਵੀ ਲੋਕ, ਜੋਗੀ ਤੇ ਜਟਾਧਾਰੀ ਸਾਧੂ—ਇਹ ਸਭ (ਕਾਮ ਤੋਂ ਡਰਦੇ ਡਰਦੇ) ਆਪੋ ਆਪਣੇ ਵੇਲੇ ਦਿਨ-ਕੱਟੀ ਕਰ ਕੇ ਚਲੇ ਗਏ ।੨।

ਹੇ ਕਬੀਰ ! (ਕਾਮ ਆਦਿਕ ਤੋਂ ਬਚਣ ਲਈ ਇੱਕੋ ਪ੍ਰਭੂ ਹੀ ਆਸਰਾ ਹੈ, ਉਸ ਅੱਗੇ ਇਉਂ ਅਰਜ਼ੋਈ ਕਰ—) ਹੇ ਸੁਖਾਂ ਦੇ ਸਾਗਰ ਪ੍ਰਭੂ ! ਹੇ ਦੀਨਾਨਾਥ ਪ੍ਰਭੂ ! ਤੂੰ ਬੜੇ ਡੂੰਘੇ ਜਿਗਰੇ ਵਾਲਾ ਹੈਂ, ਮੈਂ (ਤੇਰੇ ਗੰਭੀਰ ਸਮੁੰਦਰ ਵਰਗੇ ਦਿਲ ਦੀ) ਹਾਥ ਨਹੀਂ ਪਾ ਸਕਦਾ । ਮੈਂ ਹੋਰ ਕਿਸ ਅੱਗੇ ਅਰਜ਼ੋਈ ਕਰਾਂ ? ਮਾਇਆ ਤੋਂ ਪੈਦਾ ਹੋਇਆ ਇਹ ਮੇਰਾ ਸਾਰੀ ਉਮਰ ਦਾ ਦੁੱਖ ਦੂਰ ਕਰ, ਤਾਂ ਜੁ ਮੈਂ ਤੇਰੇ ਗੁਣ ਚੇਤੇ ਕਰ ਸਕਾਂ ।੩।੫।

ਸ਼ਬਦ ਦਾ ਭਾਵ :—ਮਾਇਆ ਦੇ ਸੂਰਬੀਰ ਕਾਮਾਦਿਕਾਂ ਤੋਂ ਬਚਣ ਲਈ ਇੱਕੋ-ਇੱਕ ਰਸਤਾ ਹੈ । ਉਹ ਇਹ ਕਿ ਪ੍ਰਭੂ ਦੇ ਦਰ ਤੇ ਡਿੱਗ ਕੇ ਉਸ ਪਾਸੋਂ ਉਸ ਦੇ ਸਿਮਰਨ ਦੀ ਦਾਤਿ ਮੰਗੀਏ ।

**ਨਾਇਕੁ ਏਕੁ, ਬਨਜਾਰੇ ਪਾਚ ॥ ਬਰਧ ਪਚੀਸਕ, ਸੰਗੁ ਕਾਚ ॥ ਨਉ ਬਹੀਆਂ, ਦਸ ਗੋਨਿ ਆਹਿ ॥ ਕਸਨਿ ਬਹਤਰਿ ਲਾਗੀ ਤਾਹਿ ॥੧॥ ਮੋਹਿ ਐਸੇ ਬਨਜ ਸਿਉ ਨਹੀਨ ਕਾਜੁ ॥ ਜਿਹ ਘਟੈ ਮੂਲੁ, ਨਿਤ ਬਢੈ ਬਿਆਜੁ ॥ ਰਹਾਉ ॥ ਸਾਤ ਸੂਤ ਮਿਲਿ ਬਨਜੁ ਕੀਨ ॥ ਕਰਮ ਭਾਵਨੀ ਸੰਗ ਲੀਨ ॥ ਤੀਨਿ ਜਗਾਤੀ ਕਰਤ ਰਾਰਿ ॥ ਚਲੋ ਬਨਜਾਰਾ ਹਾਥ ਝਾਰਿ ॥੨॥ ਪੂੰਜੀ ਹਿਰਾਨੀ, ਬਨਜੁ ਟੂਟ ॥ ਦਹ ਦਿਸ ਟਾਂਡੋ ਗਇਓ ਫੂਟਿ ॥ ਕਹਿ ਕਬੀਰ, ਮਨ ਸਰਸੀ ਕਾਜ ॥ ਸਹਜ ਸਮਾਨੋ ਤ ਭਰਮ ਭਾਜ ॥੩॥੬॥ {ਪੰਨਾ ੧੧੯੪-੧੧੯੫}**

**ਪਦ ਅਰਥ** :—ਨਾਇਕੁ—ਸ਼ਾਹ (ਜੀਵ) । ਬਨਜਾਰੇ—ਵਣਜ ਕਰਨ ਵਾਲੇ ਵਪਾਰੀ । ਪਾਚ—ਪੰਜ ਗਿਆਨ ਇੰਦਰੇ । ਬਰਧ—ਬਲਦ । ਪਚੀਸਕ—ਪੰਝੀ (ਪ੍ਰਕ੍ਰਿਤੀਆਂ) । ਸੰਗੁ—ਸਾਥ । ਕਾਚ—ਕੱਚਾ । ਨਉ—ਨੌ ਗੋਲਕਾਂ, ਨੌ ਸੋਤ੍ਰ । ਬਹੀਆਂ—ਚੁਆੜੀਆਂ, ਲੰਮੀਆਂ ਡਾਂਗਾਂ ਜਿਨ੍ਹਾਂ ਦੀ ਸਹਾਇਤਾ ਨਾਲ ਛੱਟਾਂ ਲੱਦੀਦੀਆਂ ਹਨ । ਦਸ—ਗਿਆਨ ਤੇ ਕਰਮ-ਇੰਦਰੇ । ਗੋਨਿ—ਛੱਟਾਂ । ਆਹਿ—ਹਨ । ਕਸਨ—ਕੱਸਣ ਵਾਲੀਆਂ, ਖਿੱਚਣ ਵਾਲੀਆਂ, ਸੇਬੇ, ਰੱਸੀਆਂ ਜਿਨ੍ਹਾਂ ਨਾਲ ਛੱਟਾਂ ਸੀਵੀਂਦੀਆਂ ਹਨ । ਬਹਤਰਿ—ਬਹੱਤਰ ਨਾੜੀਆਂ । ਤਾਹਿ—ਉਹਨਾਂ ਛੱਟਾਂ ਵਿਚ ।੧।

ਜਿਹ—ਜਿਸ ਵਣਜ ਨਾਲ ।ਰਹਾਉ।

ਸਾਤ ਸੂਤ—ਸੂਤ ਸਾਤ (ਆਸਾ ਤ੍ਰਿਸ਼ਨਾ ਆਦਿਕ) ਕਈ ਕਿਸਮਾਂ ਦੇ ਸੂਤਰ ਦਾ । ਮਿਲਿ—(ਪੰਜ ਵਣਜਾਰਿਆਂ ਨੇ) ਮਿਲ ਕੇ । ਕਰਮ ਭਾਵਨੀ—ਕੀਤੇ ਕਰਮਾਂ ਦੇ ਸੰਸਕਾਰ । ਤੀਨਿ—ਤਿੰਨ ਗੁਣ । ਜਗਾਤੀ—ਮਸੂਲੀਏ । ਰਾਰਿ—ਝਗੜਾ । ਚਲੋ—ਤੁਰ ਪਿਆ । ਹਾਥ ਝਾਰਿ—ਹੱਥ ਝਾੜ ਕੇ, ਖ਼ਾਲੀ-ਹੱਥ ।੨।

ਹਿਰਾਨੀ—ਖੁਹਾ ਲਈ । ਟਾਂਡੋ—ਕਾਫ਼ਲਾ (ਸਰੀਰ) । ਮਨ—ਹੇ ਮਨ ! ਸਰਸੀ—ਸੰਵਰੇਗਾ । ਸਹਜ ਸਮਾਨੋ—ਜੇ ਸਹਿਜ ਵਿਚ ਲੀਨ ਹੋਵੇਂਗਾ ।੩।

**ਅਰਥ** :—ਮੈਨੂੰ ਅਜਿਹਾ ਵਣਜ ਕਰਨ ਦੀ ਲੋੜ ਨਹੀਂ, ਜਿਸ ਵਣਜ ਦੇ ਕੀਤਿਆਂ ਮੂਲ ਘਟਦਾ ਜਾਏ ਤੇ ਵਿਆਜ ਵਧਦਾ ਜਾਏ (ਭਾਵ, ਜਿਉਂ ਜਿਉਂ ਉਮਰ ਗੁਜ਼ਰੇ ਤਿਉਂ ਤਿਉਂ ਵਿਕਾਰਾਂ ਦਾ ਭਾਰ ਵਧੀ ਜਾਏ) ।ਰਹਾਉ।

ਜੀਵ (ਮਾਨੋ) ਇਕ ਸ਼ਾਹ ਹੈ, ਪੰਜ ਗਿਆਨ-ਇੰਦਰੇ (ਇਸ ਸ਼ਾਹ ਦੇ ਨਾਲ) ਵਣਜਾਰੇ ਹਨ । ਪੰਝੀ ਪ੍ਰਕ੍ਰਿਤੀਆਂ (ਕਾਫ਼ਲੇ ਦੇ) ਬਲਦ ਹਨ । ਪਰ ਇਹ ਸਾਰਾ ਸਾਥ ਕੱਚਾ ਹੀ ਹੈ । ਨੌ ਗੋਲਕਾਂ (ਮਾਨੋ) ਚੁਆੜੀਆਂ ਹਨ, ਦਸ ਇੰਦਰੇ ਛੱਟਾਂ ਹਨ, ਬਹੱਤਰ ਨਾੜੀਆਂ (ਛੱਟਾਂ ਸੀਉਣ ਲਈ) ਸੇਬੇ ਹਨ ਜੋ ਇਹਨਾਂ (ਇੰਦਰੇ-ਰੂਪ ਛੱਟਾਂ) ਨੂੰ ਲੱਗੀਆਂ ਹੋਈਆਂ ਹਨ ।੧।

(ਇਹ ਗਿਆਨ-ਇੰਦਰੇ) ਮਿਲ ਕੇ ਕਈ ਕਿਸਮਾਂ ਦੇ ਸੂਤਰ (ਭਾਵ, ਵਿਕਾਰਾਂ) ਦਾ ਵਣਜ ਕਰ ਰਹੇ ਹਨ, ਕੀਤੇ ਕਰਮਾਂ ਦੇ ਸੰਸਕਾਰਾਂ ਨੂੰ ਇਹਨਾਂ (ਆਪਣੀ ਸਹਾਇਤਾ ਵਾਸਤੇ) ਨਾਲ ਲੈ ਲਿਆ ਹੈ (ਭਾਵ, ਇਹ ਪਿਛਲੇ ਸੰਸਕਾਰ ਹੋਰ ਵਿਕਾਰਾਂ ਵਲ ਪ੍ਰੇਰਦੇ ਜਾ ਰਹੇ ਹਨ) । ਤਿੰਨ ਗੁਣ (-ਰੂਪ) ਮਸੂਲੀਏ (ਹੋਰ) ਝਗੜਾ ਵਧਾਉਂਦੇ ਹਨ, (ਨਤੀਜਾ ਇਹ ਨਿਕਲਦਾ ਹੈ ਕਿ) ਵਣਜਾਰਾ (ਜੀਵ) ਖ਼ਾਲੀ-ਹੱਥ ਤੁਰ ਪੈਂਦਾ ਹੈ ।੨।

ਜਦੋਂ (ਸੁਆਸਾਂ ਦੀ) ਰਾਸ ਖੁੱਸ ਜਾਂਦੀ ਹੈ, ਤਦੋਂ ਵਣਜ ਮੁੱਕ ਜਾਂਦਾ ਹੈ, ਤੇ ਕਾਫ਼ਲਾ (ਸਰੀਰ) ਦਸੀਂ ਪਾਸੀਂ ਖਿੱਲਰ ਜਾਂਦਾ ਹੈ । ਕਬੀਰ ਆਖਦਾ ਹੈ—ਹੇ ਮਨ ! ਜੇ ਤੂੰ ਸਹਿਜ ਅਵਸਥਾ ਵਿਚ ਲੀਨ ਹੋ ਜਾਏਂ ਅਤੇ ਤੇਰੀ ਭਟਕਣਾ ਮੁੱਕ ਜਾਏ ਤਾਂ ਤੇਰਾ ਕੰਮ ਸੰਵਰੇਗਾ ।੩।੬।

ਸ਼ਬਦ ਦਾ ਭਾਵ :—ਮਨੁੱਖ ਨੂੰ ਵਿਕਾਰਾਂ ਦਾ ਵਣਜ ਸਦਾ ਘਾਟੇਵੰਦਾ ਰਹਿੰਦਾ ਹੈ । ਜਿਉਂ ਜਿਉਂ ਉਮਰ ਘਟਦੀ ਜਾਂਦੀ ਹੈ, ਤਿਉਂ ਤਿਉਂ ਵਿਕਾਰਾਂ ਦਾ ਭਾਰ ਵਧਦਾ ਜਾਂਦਾ ਹੈ, ਆਖ਼ਰ ਜੀਵ ਇਥੋਂ ਖ਼ਾਲੀ-ਹੱਥ ਤੁਰ ਪੈਂਦਾ ਹੈ ।

**ਬਸੰਤੁ ਹਿੰਡੋਲੁ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਮਾਤਾ ਜੂਠੀ, ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ ॥ ਆਵਹਿ ਜੂਠੇ, ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ ॥੧॥ ਕਹੁ ਪੰਡਿਤ, ਸੂਚਾ ਕਵਨੁ ਠਾਉ ॥ ਜਹਾਂ ਬੈਸਿ ਹਉ ਭੋਜਨੁ ਖਾਉ ॥੧॥ ਰਹਾਉ ॥ ਜਿਹਬਾ ਜੂਠੀ, ਬੋਲਤ ਜੂਠਾ, ਕਰਨ ਨੇਤ੍ਰ ਸਭਿ ਜੂਠੇ ॥ ਇੰਦ੍ਰੀ ਕੀ ਜੂਠਿ ਉਤਰਸਿ ਨਾਹੀ, ਬ੍ਰਹਮ ਅਗਨਿ ਕੇ ਲੂਠੇ ॥੨॥ ਅਗਨਿ ਭੀ ਜੂਠੀ, ਪਾਨੀ ਜੂਠਾ, ਜੂਠੀ ਬੈਸਿ ਪਕਾਇਆ ॥ ਜੂਠੀ ਕਰਛੀ ਪਰੋਸਨ ਲਾਗਾ, ਜੂਠੇ ਹੀ ਬੈਠਿ ਖਾਇਆ ॥੩॥ ਗੋਬਰੁ ਜੂਠਾ, ਚਉਕਾ ਜੂਠਾ, ਜੂਠੀ ਦੀਨੀ ਕਾਰਾ ॥ ਕਹਿ ਕਬੀਰ ਤੇਈ ਨਰ ਸੂਚੇ, ਸਾਚੀ ਪਰੀ ਬਿਚਾਰਾ ॥੪॥੧॥੭॥ {ਪੰਨਾ ੧੧੯੫}**

**ਪਦ ਅਰਥ** :—ਜੂਠੀ—ਅਪਵਿੱਤਰ । ਫਲ ਲਾਗੇ—ਲੱਗੇ ਹੋਏ ਫਲ, ਬਾਲ-ਬੱਚੇ । ਆਵਹਿ—ਜੰਮਦੇ ਹਨ । ਜਾਹਿ—ਮਰ ਜਾਂਦੇ ਹਨ । ਅਭਾਗੇ—ਬਦ-ਨਸੀਬ । ਜੂਠੇ—ਅਪਵਿੱਤਰ ਹੀ ।੧।

ਪੰਡਿਤ—ਹੇ ਪੰਡਿਤ ! ਕਵਨੁ ਠਾਉ—ਕਿਹੜਾ ਥਾਂ ? ਬੈਸਿ—ਬੈਠ ਕੇ । ਹਉ—ਮੈਂ ।੧।ਰਹਾਉ।

ਜਿਹਬਾ—ਜੀਭ । ਬੋਲਤ—ਬਚਨ ਜੋ ਬੋਲੇ ਜਾਂਦੇ ਹਨ । ਕਰਨ—ਕੰਨ । ਸਭਿ—ਸਾਰੇ । ਜੂਠਿ—ਅਪਵਿੱਤ੍ਰਤਾ । ਲੂਠੇ—ਹੇ ਸੜੇ ਹੋਏ ! ਅਗਨਿ ਕੇ ਲੂਠੇ—ਹੇ ਅੱਗ ਨਾਲ ਸੜੇ ਹੋਏ । ਬ੍ਰਹਮ ਅਗਨਿ—ਬ੍ਰਾਹਮਣ ਹੋਣ ਦੇ ਅਹੰਕਾਰ ਦੀ ਅੱਗ ।੨।

ਬੈਸਿ—ਬੈਠ ਕੇ । ਪਰੋਸਨ ਲਾਗਾ—(ਭੋਜਨ) ਵਰਤਾਉਣ ਲੱਗਾ, ਵੰਡਣ ਲੱਗਾ ।੩।

ਗੋਬਰ—ਗੋਹਾ (ਜਿਸ ਨਾਲ ਚੌਕੇ ਵਿਚ ਪੋਚਾ ਦਿੱਤਾ ਜਾਂਦਾ ਹੈ) । ਕਾਰਾ—ਚੌਕੇ ਦੀਆਂ ਬਾਹਰਲੀਆਂ ਲਕੀਰਾਂ । ਕਹਿ—ਕਹੇ, ਆਖਦਾ ਹੈ । ਤੇਈ—ਉਹੀ ।੪।

**ਅਰਥ** :—ਹੇ ਪੰਡਿਤ ! ਦੱਸ, ਉਹ ਕਿਹੜਾ ਥਾਂ ਹੈ ਜੋ ਸੁੱਚਾ ਹੈ, ਜਿੱਥੇ ਬੈਠ ਕੇ ਮੈਂ ਰੋਟੀ ਖਾ ਸਕਾਂ (ਤਾਂ ਜੁ ਪੂਰੀ ਸੁੱਚ ਰਹਿ ਸਕੇ) ? ।੧।ਰਹਾਉ।

ਮਾਂ ਅਪਵਿੱਤਰ, ਪਿਉ ਅਪਵਿੱਤਰ, ਇਹਨਾਂ ਤੋਂ ਜੰਮੇ ਹੋਏ ਬਾਲ-ਬੱਚੇ ਭੀ ਅਪਵਿੱਤਰ; (ਜਗਤ ਵਿਚ ਜੋ ਭੀ) ਜੰਮਦੇ ਹਨ ਉਹ ਅਪਵਿੱਤਰ, ਜੋ ਮਰਦੇ ਹਨ ਉਹ ਭੀ ਅਪਵਿੱਤਰ; ਬਦ-ਨਸੀਬ ਜੀਵ ਅਪਵਿੱਤਰ ਹੀ ਮਰ ਜਾਂਦੇ ਹਨ ।੧।

(ਮਨੁੱਖ ਦੀ) ਜੀਭ ਮੈਲੀ, ਬਚਨ ਭੀ ਮਾੜੇ, ਕੰਨ ਅੱਖਾਂ ਆਦਿਕ ਸਾਰੇ ਹੀ ਅਪਵਿੱਤਰ, (ਇਹਨਾਂ ਤੋਂ ਵਧੀਕ) ਕਾਮ-ਚੇਸ਼ਟਾ (ਐਸੀ ਹੈ ਜਿਸ) ਦੀ ਮੈਲ ਲਹਿੰਦੀ ਹੀ ਨਹੀਂ । ਹੇ ਬ੍ਰਾਹਮਣ-ਪੁਣੇ ਦੇ ਮਾਣ ਦੀ ਅੱਗ ਦੇ ਸੜੇ ਹੋਏ ! (ਦੱਸ, ਸੁੱਚੀ ਕਿਹੜੀ ਸ਼ੈ ਹੋਈ ?) ।੨।

ਅੱਗ ਜੂਠੀ, ਪਾਣੀ ਜੂਠਾ, ਪਕਾਣ ਵਾਲੀ ਭੀ ਜੂਠੀ, ਕੜਛੀ ਜੂਠੀ ਜਿਸ ਨਾਲ (ਭਾਜੀ ਆਦਿਕ) ਵਰਤਾਉਂਦਾ ਹੈ, ਉਹ ਪ੍ਰਾਣੀ ਭੀ ਜੂਠਾ ਜਿਹੜਾ ਬਹਿ ਕੇ ਖਾਂਦਾ ਹੈ ।੩।

ਗੋਹਾ ਜੂਠਾ, ਚੌਕਾ ਜੂਠਾ, ਜੂਠੀਆਂ ਹੀ ਉਸ ਚੌਕੇ ਦੇ ਦੁਆਲੇ ਪਾਈਆਂ ਲਕੀਰਾਂ । ਕਬੀਰ ਆਖਦਾ ਹੈ—ਸਿਰਫ਼ ਉਹੀ ਮਨੁੱਖ ਸੁੱਚੇ ਹਨ ਜਿਨ੍ਹਾਂ ਨੂੰ ਪਰਮਾਤਮਾ ਦੀ ਸੂਝ ਆ ਗਈ ਹੈ ।੪।੧।੭।

ਸ਼ਬਦ ਦਾ ਭਾਵ :—ਤ੍ਰਿਗੁਣੀ ਮਾਇਆ ਦੇ ਅਸਰ ਹੇਠ ਪ੍ਰਭੂ ਨੂੰ ਵਿਸਾਰ ਕੇ ਜੀਵ ਅਪਵਿੱਤਰ ਬਣੇ ਰਹਿੰਦੇ ਹਨ, ਹਰ ਥਾਂ ਮਾਇਆ ਦਾ ਪ੍ਰਭਾਵ ਹੈ । ਲਕੀਰਾਂ ਕੱਢ ਕੇ ਚੌਕੇ ਬਣਾਇਆਂ ਪਵਿਤ੍ਰਤਾ ਨਹੀਂ ਬਣ ਸਕਦੀ । ਸਿਰਫ਼ ਉਹੀ ਬੰਦੇ ਸੁੱਚੇ ਹਨ ਜਿਨ੍ਹਾਂ ਨੂੰ ਪਰਮਾਤਮਾ ਦੀ ਸੂਝ ਪੈ ਜਾਂਦੀ ਹੈ ।

### ਰਾਮਾਨੰਦ ਜੀ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥ ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥ ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥ ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥ ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥ {ਪੰਨਾ ੧੧੯੫}**

**ਪਦ ਅਰਥ** :—ਕਤ—ਹੋਰ ਕਿੱਥੇ ? ਰੇ—ਹੇ ਭਾਈ ! ਰੰਗੁ—ਮੌਜ । ਘਰ—ਹਿਰਦੇ-ਰੂਪ ਰ ਵਿਚ ਹੀ । ਨ ਚਲੈ-ਭਟਕਦਾ ਨਹੀਂ ਹੈ । ਪੰਗੁ—ਪਿੰਗਲਾ, ਜੋ ਹਿੱਲ ਜੁਲ ਨਹੀਂ ਸਕਦਾ, ਥਿਰ ।੧।ਰਹਾਉ।

ਦਿਵਸ—ਦਿਨ । ਉਮੰਗ—ਚਾਹ, ਤਾਂਘ, ਖ਼ਾਹਸ਼ । ਘਸਿ—ਘਸਾ ਕੇ । ਚੋਆ—ਅਤਰ । ਬਹੁ—ਕਈ । ਸੁਗੰਧ—ਸੁਗੰਧੀਆਂ । ਬ੍ਰਹਮ ਠਾਇ—ਠਾਕੁਰ ਦੁਆਰੇ, ਮੰਦਰ ਵਿਚ ।੧।

ਜੋਇ—ਢੂੰਡ ਕੇ, ਖੋਜ ਕੇ । ਤਹ—ਉਥੇ । ਜਲ ਪਖਾਨ—(ਤੀਰਥਾਂ ਤੇ) ਪਾਣੀ, (ਮੰਦਰਾਂ ਵਿਚ) ਪੱਥਰ । ਸਮਾਨ—ਇੱਕੋ ਜਿਹਾ । ਊਹਾਂ—ਤੀਰਥਾਂ ਤੇ ਮੰਦਰਾਂ ਵਲ । ਤਉ—ਤਾਂ ਹੀ । ਜਉ—ਜੇ । ਈਹਾਂ—ਇਥੇ ਹਿਰਦੇ ਵਿਚ ।੨।

ਬਲਿਹਾਰੀ ਤੋਰ—ਤੈਥੋਂ ਸਦਕੇ । ਜਿਨਿ—ਜਿਸ ਨੇ । ਬਿਕਲ—ਕਠਨ । ਭ੍ਰਮ—ਵਹਿਮ, ਭੁਲੇਖੇ । ਮੋਰ—ਮੇਰੇ । ਰਾਮਾਨੰਦ ਸੁਆਮੀ—ਰਾਮਾਨੰਦ ਦਾ ਪ੍ਰਭੂ । ਰਮਤ—ਸਭ ਥਾਂ ਮੌਜੂਦ ਹੈ । ਕੋਟਿ—ਕ੍ਰੋੜਾਂ । ਕਰਮ—(ਕੀਤੇ ਹੋਏ ਮੰਦੇ) ਕੰਮ ।੩।੧।

**ਅਰਥ** :—ਹੇ ਭਾਈ ! ਹੋਰ ਕਿਥੇ ਜਾਈਏ ? (ਹੁਣ) ਹਿਰਦੇ-ਘਰ ਵਿਚ ਹੀ ਮੌਜ ਬਣ ਗਈ ਹੈ; ਮੇਰਾ ਮਨ ਹੁਣ ਡੋਲਦਾ ਨਹੀਂ, ਥਿਰ ਹੋ ਗਿਆ ਹੈ ।੧।ਰਹਾਉ।

ਇੱਕ ਦਿਨ ਮੇਰੇ ਮਨ ਵਿਚ ਭੀ ਤਾਂਘ ਪੈਦਾ ਹੋਈ ਸੀ, ਮੈਂ ਚੰਦਨ ਘਸਾ ਕੇ ਅਤਰ ਤੇ ਹੋਰ ਕਈ ਸੁਗੰਧੀਆਂ ਲੈ ਲਈਆਂ, ਤੇ ਮੈਂ ਮੰਦਰ ਵਿਚ ਪੂਜਾ ਕਰਨ ਲਈ ਤੁਰ ਪਈ । ਪਰ ਹੁਣ ਤਾਂ ਮੈਨੂੰ ਉਹ ਪਰਮਾਤਮਾ (ਜਿਸ ਨੂੰ ਮੈਂ ਮੰਦਰ ਵਿਚ ਰਹਿੰਦਾ ਸਮਝਦੀ ਸਾਂ) ਮੇਰੇ ਗੁਰੂ ਨੇ ਮੇਰੇ ਮਨ ਵਿਚ ਵੱਸਦਾ ਹੀ ਵਿਖਾ ਦਿੱਤਾ ਹੈ ।੧।

(ਤੀਰਥਾਂ ਉਤੇ ਜਾਈਏ ਚਾਹੇ ਮੰਦਰਾਂ ਵਿਚ ਜਾਈਏ) ਜਿਥੇ ਭੀ ਜਾਈਏ ਉਥੇ ਪਾਣੀ ਹੈ ਜਾਂ ਪੱਥਰ ਹਨ । ਹੇ ਪ੍ਰਭੂ ! ਤੂੰ ਹਰ ਥਾਂ ਇੱਕੋ ਜਿਹਾ ਭਰਪੂਰ ਹੈਂ, ਵੇਦ ਪੁਰਾਨ ਆਦਿਕ ਧਰਮ-ਪੁਸਤਕਾਂ ਭੀ ਖੋਜ ਕੇ ਵੇਖ ਲਈਆਂ ਹਨ । ਸੋ ਤਰੀਥਾਂ ਤੇ ਮੰਦਰਾਂ ਵਿਚ ਤਦੋਂ ਹੀ ਜਾਣ ਦੀ ਲੋੜ ਪਏ ਜੇ ਪਰਮਾਤਮਾ ਇਥੇ ਮੇਰੇ ਮਨ ਵਿਚ ਨਾਹ ਵੱਸਦਾ ਹੋਵੇ ।੨।

ਹੇ ਸਤਿਗੁਰੂ ! ਮੈਂ ਤੈਥੋਂ ਸਦਕੇ ਹਾਂ, ਜਿਸ ਨੇ ਮੇਰੇ ਸਾਰੇ ਔਖੇ ਭੁਲੇਖੇ ਦੂਰ ਕਰ ਦਿੱਤੇ ਹਨ । ਰਾਮਾਨੰਦ ਦਾ ਮਾਲਕ ਪ੍ਰਭੂ ਹਰ ਥਾਂ ਮੌਜੂਦ ਹੈ (ਤੇ, ਗੁਰੂ ਦੀ ਰਾਹੀਂ ਮਿਲਦਾ ਹੈ, ਕਿਉਂਕਿ) ਗੁਰੂ ਦਾ ਸ਼ਬਦ ਕ੍ਰੋੜਾਂ (ਕੀਤੇ ਮੰਦੇ) ਕਰਮਾਂ ਦਾ ਨਾਸ ਕਰ ਦੇਂਦਾ ਹੈ ।੩।੧।

ਨੋਟ :—ਭਗਤ ਰਾਮਾਨੰਦ ਜਾਤੀ ਦੇ ਬ੍ਰਾਹਮਣ ਸਨ । ਪਰ ਧਰਮ-ਆਗੂ ਬ੍ਰਾਹਮਣਾਂ ਦੇ ਪਾਏ ਹੋਏ ਭੁਲੇਖਿਆਂ ਦਾ ਇਸ ਸ਼ਬਦ ਵਿਚ ਖੰਡਨ ਕਰਦੇ ਹਨ ਤੇ ਆਖਦੇ ਹਨ ਕਿ ਤੀਰਥਾਂ ਦੇ ਇਸ਼ਨਾਨ ਤੇ ਮੂਰਤੀ-ਪੂਜਾ ਨਾਲ ਮਨ ਦੀ ਅਵਸਥਾ ਉੱਚੀ ਨਹੀਂ ਹੋ ਸਕਦੀ । ਜੇ ਪੂਰੇ ਗੁਰੂ ਦੀ ਸ਼ਰਨ ਪਈਏ, ਤਾਂ ਸਾਰੇ ਭੁਲੇਖੇ ਦੂਰ ਹੋ ਜਾਂਦੇ ਹਨ, ਤੇ ਪਰਮਾਤਮਾ ਹਰ ਥਾਂ ਵਿਆਪਕ ਅਤੇ ਆਪਣੇ ਅੰਦਰ ਵੱਸਦਾ ਦਿੱਸਦਾ ਹੈ । ਸਤਿਗੁਰੂ ਦਾ ਸ਼ਬਦ ਹੀ ਜਨਮਾਂ ਜਨਮਾਤਰਾਂ ਦੇ ਕੀਤੇ ਮੰਦੇ ਕਰਮਾਂ ਦਾ ਨਾਸ ਕਰਨ ਦੇ ਸਮਰੱਥ ਹੈ ।

ਜ਼ਰੂਰੀ ਨੋਟ :—ਇਸ ਸ਼ਬਦ ਦਾ ਭਾਵ ਨਿਰੋਲ ਤੌਰ ਤੇ ਗੁਰਮਤਿ ਨਾਲ ਮਿਲਦਾ ਹੈ । ਪਰ ਫਿਰ ਭੀ ਭਗਤ-ਬਾਣੀ ਦੇ ਵਿਰੋਧੀ ਸੱਜਣ ਆਪਣੀ ਕਿਤਾਬ ਵਿਚ ਭਗਤ ਰਾਮਾਨੰਦ ਜੀ ਬਾਰੇ ਇਉਂ ਲਿਖਦੇ ਹਨ—

"ਭਗਤ ਰਾਮਾਨੰਦ ਜੀ ਮੂਰਤੀ ਪੂਜਕ ਅਤੇ ਵੇਦਾਂਤ ਮਤ ਦੇ ਪੱਕੇ ਸ਼ਰਧਾਲੂ ਸਨ । ਇਹਨਾਂ ਨੇ ਕਾਂਸ਼ੀ ਵਿਚ ਆ ਕੇ ਛੂਤ-ਛਾਤ ਦੇ ਆਸ਼ੇ ਦੀ ਵਿਰਾਗੀ ਮਤ ਦੀ ਨਈ ਸ਼ਾਖ਼ ਚਲਾਈ । ਗੁਸਾਈਂ ਜੀ ਨੇ ਕਰਮ ਕਾਂਡ ਵਿਚ ਕਾਫ਼ੀ ਸਮਾ ਬਿਰਤੀ ਰੱਖੀ, ਜੰਞੂ ਤਿਲਕ ਆਦਿ ਚਿੰਨ੍ਹਾਂ ਦੇ ਤਾਂ ਅਖ਼ੀਰ ਤੱਕ ਪਾਬੰਦ ਰਹੇ ।"

ਇਸ ਤੋਂ ਅੱਗੇ ਭਗਤ ਜੀ ਦਾ ਇਹ ਸ਼ਬਦ ਲਿਖ ਕੇ ਫਿਰ ਇਉਂ ਆਖਦੇ ਹਨ—

"ਉਕਤ ਸ਼ਬਦ ਵਿਚ ਵੇਦਾਂਤ ਮਤ ਦੀ ਝਲਕ ਹੈ, ਪਰ ਸਨ ਆਪ ਵੈਰਾਗੀ । ਮੰਦਰ ਦੀ ਪੂਜਾ ਦਾ ਜ਼ਿਕਰ ਉਲਟਾ ਹੈ, ਇਸ ਤੋਂ ਹੈਰਾਨੀ ਹੁੰਦੀ ਹੈ ਕਿ ਇਹ ਸ਼ਬਦ ਆਪ ਦੇ ਮਤ ਦੇ ਵਿਰੁੱਧ ਕਿਉਂ ਹੈ ਆਪ ਦੀ ਕ੍ਰਿਆ ਕਰਮ ਕਾਂਡ ਸੀ ।"

ਅਤੇ

"ਗੁਸਾਈਂ ਜੀ ਹਮੇਸ਼ਾ ਪੀਲੇ ਬਸਤਰ ਰੱਖਦੇ ਸਨ, ਇਹ ਵਿਸ਼ਨੂੰ ਜੀ ਦਾ ਰੰਗ ਮੰਨਿਆ ਗਿਆ ਹੈ ।"

ਸ਼ਬਦ ਦੇ ਲਫ਼ਜ਼ "ਰਾਮਾਨੰਦ ਸੁਆਮੀ" ਨੂੰ ਇਸ ਸੱਜਣ ਜੀ ਨੇ ਸਮਝਣ ਦੀ ਕੋਸ਼ਸ਼ ਨਹੀਂ ਕੀਤੀ, ਜਾਂ ਖੰਡਨ ਕਰਨ ਦੇ ਜੋਸ਼ ਵਿਚ ਜਾਣ ਬੁੱਝ ਕੇ ਸਮਝਣਾ ਨਹੀਂ ਚਾਹੁੰਦੇ ਸਨ, ਸੋ ਇਹਨਾਂ ਲਫ਼ਜ਼ਾਂ ਬਾਰੇ ਲਿਖਦੇ ਹਨ—

"ਭਗਤ ਜੀ ਨੇ ਆਪਣੇ ਆਪ ਨੂੰ ਸੁਆਮੀ ਕਰ ਕੇ ਲਿਖਿਆ ਹੈ, ਪਤਾ ਨਹੀਂ ਕਿਸ ਖ਼ਿਆਲ ਨਾਲ ? ਹੋ ਸਕਦਾ ਹੈ ਕਿ ਇਹ ਸ਼ਬਦ ਉਹਨਾਂ ਦੇ ਕਿਸੇ ਚੇਲੇ ਦੀ ਰਚਨਾ ਹੋਵੇ । ਕੀ ਸਾਰੀ ਆਯੂ ਅੰਦਰ ਰਾਮਾਨੰਦ ਜੀ ਨੇ ਇਕ ਸ਼ਬਦ ਉਚਾਰਨ ਕੀਤਾ ?"

ਆਉ, ਹੁਣ ਇਹਨਾਂ ਇਤਰਾਜ਼ਾਂ ਨੂੰ ਗਹੁ ਨਾਲ ਵਿਚਾਰੀਏ । ਇਹ ਇਤਰਾਜ਼ ਦੋ ਹਿੱਸਿਆਂ ਵਿਚ ਵੰਡੇ ਜਾ ਸਕਦੇ ਹਨ, ਇਕ ਉਹ ਜੋ ਭਗਤ ਜੀ ਦੇ ਇਸ ਸ਼ਬਦ ਦੇ ਵਿਰੁੱਧ ਕੀਤੇ ਗਏ ਹਨ, ਤੇ, ਦੂਜੇ ਉਹ ਜੋ ਉਹਨਾਂ ਦੇ ਜੀਵਨ ਵਿਰੁੱਧ ਹਨ ।

ਸ਼ਬਦ ਦੇ ਵਿਰੁੱਧ ਹੇਠ-ਲਿਖੇ ਇਤਰਾਜ਼ ਹਨ—(੧) ਉਕਤ ਸ਼ਬਦ ਵਿਚ ਵੇਦਾਂਤ ਦੀ ਝਲਕ ਹੈ । (੨) ਮੰਦਰ ਦੀ ਪੂਜਾ ਦਾ ਜ਼ਿਕਰ ਉਲਟਾ ਹੈ, ਇਸ ਤੋਂ ਹੈਰਾਨੀ ਹੁੰਦੀ ਹੈ ਕਿ ਇਹ ਸ਼ਬਦ ਆਪ ਦੇ ਮਤ ਦੇ ਵਿਰੁੱਧ ਕਿਉਂ ਹੈ । (੩) ਭਗਤ ਜੀ ਨੇ ਆਪਣੇ ਆਪ ਨੂੰ ਸੁਆਮੀ ਕਰ ਕੇ ਲਿਖਿਆ ਹੈ, ਪਤਾ ਨਹੀਂ ਕਿਸ ਖ਼ਿਆਲ ਨਾਲ ? ਹੋ ਸਕਦਾ ਹੈ ਕਿ ਇਹ ਸ਼ਬਦ ਉਹਨਾਂ ਦੇ ਕਿਸੇ ਚੇਲੇ ਦੀ ਰਚਨਾ ਹੋਵੇ । (੪) ਕੀ ਸਾਰੀ ਆਯੂ ਅੰਦਰ ਰਾਮਾਨੰਦ ਜੀ ਨੇ ਇਕੋ ਸ਼ਬਦ ਉਚਾਰਨ ਕੀਤਾ ?

ਇਹਨਾਂ ਇਤਰਾਜ਼ਾਂ ਉਤੇ ਵਿਚਾਰ—

(੧) ਜੇ ਇਸ ਸ਼ਬਦ ਵਿਚ ਵੇਦਾਂਤ ਦੀ ਝਲਕ ਹੈ, ਤਾਂ ਉਹ ਹੇਠ-ਲਿਖੀਆਂ ਤੁਕਾਂ ਵਿਚ ਹੀ ਹੋ ਸਕਦੀ ਹੋਵੇਗੀ :—

(ੳ) ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ।

(ਅ) ਤੂ ਪੂਰਿ ਰਹਿਓ ਹੈ ਸਭ ਸਮਾਨ ।

(ੲ) ਰਾਮਾਨੰਦ ਸੁਆਮੀ ਰਮਤ ਬ੍ਰਹਮ ।

ਪਾਠਕ ਸੱਜਣ ਆਪ ਹੀ ਈਮਾਨਦਾਰੀ ਨਾਲ ਵੇਖ ਲੈਣ ਕਿ ਇਹਨਾਂ ਤੁਕਾਂ ਵਿਚ ਕਿਹੜਾ ਖ਼ਿਆਲ ਗੁਰਮਤਿ ਦੇ ਉਲਟ ਹੈ ।

(੨) ਰਾਮਾਨੰਦ ਜੀ ਤਾਂ ਆਪਣਾ ਮਤ ਇਸ ਸ਼ਬਦ ਵਿਚ ਇਹ ਦੱਸ ਰਹੇ ਹਨ ਕਿ ਤੀਰਥਾਂ ਦੇ ਇਸ਼ਨਾਨ ਅਤੇ ਮੂਰਤੀ-ਪੂਜਾ ਨਾਲ ਮਨ ਦੇ ਭਰਮ ਕੱਟੇ ਨਹੀਂ ਜਾ ਸਕਦੇ । ਪਰ ਜਿਨ੍ਹਾਂ ਲੋਕਾਂ ਨੇ ਭਗਤ ਜੀ ਦੇ ਆਪਣੇ ਲਫ਼ਜ਼ਾਂ ਉਤੇ ਇਤਬਾਰ ਨਹੀਂ ਕਰਨਾ, ਉਹਨਾਂ ਨਾਲ ਕਿਸੇ ਵਿਚਾਰ ਤੋਂ ਕੋਈ ਲਾਭ ਨਹੀਂ ਨਿਕਲ ਸਕਦਾ ।

(੩) ਤੁਕ "ਰਾਮਾਨੰਦ ਸੁਆਮੀ ਰਮਤ ਬ੍ਰਹਮ" ਤੋਂ ਇਤਰਾਜ਼ ਕਰਨ ਵਾਲੇ ਸੱਜਣ ਨੇ ਸਮਝਿਆ ਹੈ ਕਿ ਭਗਤ ਰਾਮਾਨੰਦ ਜੀ ਨੇ ਆਪਣੇ ਆਪ ਨੂੰ 'ਸੁਆਮੀ' ਆਖਿਆ ਹੈ । ਫਿਰ ਆਪੇ ਹੀ ਅੰਦਾਜ਼ਾ ਲਾਂਦੇ ਹਨ ਕਿ ਇਹ ਸ਼ਬਦ ਉਹਨਾਂ ਦੇ ਕਿਸੇ ਚੇਲੇ ਦਾ ਹੋਵੇਗਾ । ਜੇ ਉਹ ਸੱਜਣ ਜਾਣ ਬੁੱਝ ਕੇ ਭੋਲੇ ਨਹੀਂ ਬਣ ਰਹੇ, ਤਾਂ ਇਸ ਤੁਕ ਦਾ ਅਰਥ ਇਉਂ ਹੈ—ਰਾਮਾਨੰਦ ਦਾ ਸੁਆਮੀ ਬ੍ਰਹਮ ਹਰ ਥਾਂ ਰਮਿਆ ਹੋਇਆ ਹੈ । ਇਸੇ ਤਰ੍ਹਾਂ ਗੁਰੂ ਅਰਜਨ ਸਾਹਿਬ ਨੇ ਭੀ ਸਾਰਗ ਰਾਗ ਦੇ ਸ਼ਬਦ ਨੰ: ੧੩੬ ਵਿਚ ਅਕਾਲ-ਪੁਰਖ ਦੇ ਦਰਸ਼ਨ ਦੀ ਤਾਂਘ ਕਰਦਿਆਂ ਇਉਂ ਆਖਿਆ ਹੈ—

ਨਾਨਕ ਸੁਆਮੀ ਗਰਿ ਮਿਲੇ, ਹਉ ਗੁਰ ਮਨਾਉਗੀ । ਨਾਨਕ ਸੁਆਮੀ—ਨਾਨਕ ਦਾ ਸੁਆਮੀ;

ਇਸੇ ਤਰ੍ਹਾਂ ਰਾਮਾਨੰਦ ਸੁਆਮੀ—ਰਾਮਾਨੰਦ ਦਾ ਸੁਆਮੀ ।

ਗੁਰਬਾਣੀ ਦਾ ਵਿਆਕਰਣ ਥੋੜਾ ਕੁ ਭੀ ਜਾਣਨ ਵਾਲਾ ਸੱਜਣ ਸਮਝ ਲਏਗਾ ਕਿ ਇਥੇ ਲਫ਼ਜ਼ 'ਨਾਨਕ' ਸੰਬੰਧ ਕਾਰਕ ਇਕ-ਵਚਨ ਹੈ ।

ਇਸੇ ਤਰ੍ਹਾਂ ਧਨਾਸਰੀ ਰਾਗ ਦੇ ਛੰਤ ਵਿਚ ਗੁਰੂ ਨਾਨਕ ਦੇਵ ਜੀ ਆਖਦੇ ਹਨ—

ਨਾਨਕ ਸਾਹਿਬੁ ਅਗਮ ਅਗੋਚਰੁ, ਜੀਵਾ ਸਚੀ ਨਾਈ ॥
ਨਾਨਕ ਸਾਹਿਬੁ ਅਵਰੁ ਨ ਦੂਜਾ, ਨਾਮਿ ਤੇਰੈ ਵਡਿਆਈ ॥

ਅਤੇ
ਇਥੇ ਦੋਹਾਂ ਤੁਕਾਂ ਵਿਚ "ਨਾਨਕ ਸਾਹਿਬੁ" ਦਾ ਅਰਥ ਹੈ "ਨਾਨਕ ਦਾ ਸਾਹਿਬ" ।

ਸਿੱਖ ਧਰਮ ਦਾ ਕੋਈ ਅੰਞਾਣ ਵਿਰੋਧੀ ਹੀ ਇਹ ਆਖੇਗਾ ਕਿ ਗੁਰੂ ਨਾਨਕ ਦੇਵ ਜੀ ਨੇ ਇਥੇ ਆਪਣੇ ਆਪ ਨੂੰ "ਸਾਹਿਬੁ" ਆਖਿਆ ਹੈ ।

(੪) ਇਹ ਇਤਰਾਜ਼ ਕੋਈ ਵਜ਼ਨਦਾਰ ਨਹੀਂ ਜਾਪਦਾ । ਜੇ ਰਾਮਾਨੰਦ ਜੀ ਨੇ ਸਾਰੀ ਉਮਰ ਵਿਚ ਸਿਰਫ਼ ਇਹੀ ਸ਼ਬਦ ਉਚਾਰਿਆ ਹੋਵੇ, ਤਾਂ ਇਸ ਸ਼ਬਦ ਦੀ ਸੱਚਾਈ ਕਿਸੇ ਭੀ ਹਾਲਤ ਵਿਚ ਘਟ ਨਹੀਂ ਜਾਂਦੀ । ਹੋ ਸਕਦਾ ਹੈ ਕਿ ਉਹਨਾਂ ਸਾਰੀ ਉਮਰ ਸਿਰਫ਼ ਉਤਨੇ ਹੀ ਪਰਚਾਰ ਤੇ ਜ਼ੋਰ ਦਿੱਤਾ ਹੋਵੇ ਜਿਸ ਦਾ ਸ਼ਬਦ ਵਿਚ ਜ਼ਿਕਰ ਹੈ । ਇਹ ਤਿੰਨ ਬੰਦ ਨਿਕੇ ਜਿਹੇ ਜਾਪਦੇ ਹਨ, ਪਰ ਧਿਆਨ ਨਾਲ ਵੇਖੋ ਇਹਨਾਂ ਵਿਚ ਕਿਤਨੀ ਕੁ ਸੱਚਾਈ ਭਰੀ ਪਈ ਹੈ—(ੳ) ਮੰਦਰ ਵਿਚ ਜਾ ਕੇ ਕਿਸੇ ਪੱਥਰ ਦੀ ਮੂਰਤੀ ਨੂੰ ਚੋਆ ਚੰਦਨ ਲਾ ਕੇ ਪੂਜਣ ਦੀ ਲੋੜ ਨਹੀਂ । (ਅ) ਤੀਰਥਾਂ ਤੇ ਨ੍ਹਾਤਿਆਂ ਮਨ ਦੇ ਭਰਮ ਕੱਟੇ ਨਹੀਂ ਜਾਣੇ । (ੲ) ਗੁਰੂ ਦੀ ਸਰਨ ਆਉ । ਗੁਰੂ ਹੀ ਦੱਸਦਾ ਹੈ ਕਿ (ਸ) ਪਰਮਾਤਮਾ ਹਿਰਦੇ-ਮੰਦਰ ਵਿਚ ਵੱਸ ਰਿਹਾ ਹੈ । (ਹ) ਤੇ ਪਰਮਾਤਮਾ ਹਰ ਥਾਂ ਵੱਸ ਰਿਹਾ ਹੈ । (ਕ) ਗੁਰੂ ਦਾ ਸ਼ਬਦ ਹੀ ਕ੍ਰੋੜਾਂ ਕਰਮਾਂ ਦੇ ਸੰਸਕਾਰ ਨਾਸ ਕਰਨ ਦੇ ਸਮਰੱਥ ਹੈ ।

ਜੇ ਬਾਣੀ ਉਚਾਰਨੀ ਹੀ ਕਿਸੇ ਮਹਾਂ ਪੁਰਖ ਦੀ ਆਤਮਕ ਉੱਚਤਾ ਦਾ ਮਾਪ ਬਣਾਵਾਂਗੇ, ਤਾਂ ਭਾਰੀ ਉਕਾਈ ਖਾ ਜਾਵਾਂਗੇ । ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ ਕੋਈ ਭੀ ਸ਼ਬਦ ਨਹੀਂ ਸੀ ਉਚਾਰਿਆ । ਗੁਰੂ ਅੰਗਦ ਸਾਹਿਬ ਸੰਨ ੧੫੩੯ ਤੋਂ ਸੰਨ ੧੫੫੨ ਤਕ ੧੩ ਸਾਲ ਦੇ ਕਰੀਬ ਗੁਰਿਆਈ ਦੀ ਜ਼ਿੰਮੇਵਾਰੀ ਨਿਭਾਉਂਦੇ ਰਹੇ, ੧੫੦ ਮਹੀਨਿਆਂ ਤੋਂ ਵਧੀਕ ਬਣੇ । ਪਰ ਉਹਨਾਂ ਦੇ ਸ਼ਲੋਕ ੧੫੦ ਭੀ ਨਹੀਂ ਹਨ । ਸ਼ਲੋਕ ਭੀ ਆਮ ਤੌਰ ਤੇ ਦੋ ਦੋ ਤੁਕਾਂ ਦੇ ਹਨ । ਜੇ ਇਉਂ ਹੀ ਹਿਸਾਬ ਲਾਣਾ ਹੈ ਤਾਂ ਗੁਰੂ ਅੰਗਦ ਸਾਹਿਬ ਨੇ ਇਕ ਇਕ ਮਹੀਨੇ ਵਿਚ ਦੋ ਦੋ ਤੁਕਾਂ ਭੀ ਨਾਹ ਉਚਾਰੀਆਂ । ਪਰ ਘੱਟ ਬਾਣੀ

ਉਚਾਰਨ ਨਾਲ ਅਸੀ ਉਹਨਾਂ ਵਿਚ ਤੇ ਗੁਰੂ ਨਾਨਕ ਪਾਤਿਸ਼ਾਹ ਵਿਚ ਕੋਈ ਵਿੱਥ ਕੋਈ ਫ਼ਰਕ ਨਹੀਂ ਮੰਨ ਸਕਦੇ ।

ਇਤਰਾਜ਼ ਕਰਨ ਵਾਲੇ ਸੱਜਣ ਨੂੰ ਸ਼ਬਦ ਵਿਚ ਤਾਂ ਕੋਈ ਖ਼ਾਸ ਇਤਰਾਜ਼ ਵਾਲੀ ਗੱਲ ਲੱਭ ਨਹੀਂ ਸਕੀ, ਜ਼ਿਆਦਾ ਜ਼ੋਰ ਉਹ ਇਸੇ ਗੱਲ ਉਤੇ ਦੇਈ ਗਏ ਹਨ ਕਿ ਰਾਮਾਨੰਦ ਜੀ ਵੈਰਾਗੀ ਸਨ, ਤਿਲਕ ਜੰਞੂ ਵਰਤਦੇ ਸਨ, ਛੂਤ ਛਾਤ ਦੇ ਹਾਮੀ ਸਨ, ਪੀਲੇ ਕੱਪੜੇ ਪਾਂਦੇ ਸਨ ਇਤਿਆਦਿਕ ।

ਪਰ ਸਿੱਖ-ਇਤਿਹਾਸ ਅਨੁਸਾਰ ਬਾਬਾ ਲਹਿਣਾ ਜੀ ਦੇਵੀ ਦੇ ਭਗਤ ਸਨ, ਹਰ ਸਾਲ ਪੈਰੀਂ ਘੁੰਘਰੂ ਬੰਨ੍ਹ ਕੇ ਦੇਵੀ ਦੇ ਦਰਸ਼ਨ ਨੂੰ ਜਾਂਦੇ ਸਨ; ਦੇਵੀ ਦੇ ਭਗਤ ਵਾਸਤੇ ਛੂਤ-ਛਾਤ ਦਾ ਹਾਮੀ ਹੋਣਾ ਅੱਤ ਜ਼ਰੂਰੀ ਹੈ, ਗਲ ਵਿਚ ਦੇਵੀ ਦਾ ਮੌਲੀ ਦਾ ਅੱਟਾ ਭੀ ਪਾਂਦੇ ਸਨ, ਘਰ ਆ ਕੇ ਨੌਰਾਤਿਆਂ ਵਿਚ ਦੇਵੀ ਦੀਆਂ ਕੰਞਕਾਂ ਬਿਠਾਂਦੇ ਸਨ, ਜੰਞੂ ਤਾਂ ਜ਼ਰੂਰੀ ਹੈ ਹੀ ਸੀ । (ਗੁਰੂ) ਅਮਰ ਦਾਸ ਜੀ ੧੯ ਸਾਲ ਹਰ ਸਾਲ ਤੀਰਥਾਂ ਤੇ ਜਾਂਦੇ ਰਹੇ, ਬ੍ਰਾਹਮਣਾਂ ਦੇ ਦੱਸੇ ਹੋਰ ਕਰਮ ਕਾਂਡ ਭੀ ਕਰਦੇ ਸਨ ।

ਕੀ ਸਿੱਖ ਧਰਮ ਦੇ ਵਿਰੋਧੀ ਅਸਾਨੂੰ ਇਹੀ ਕਹਾਣੀਆਂ ਸੁਣਾ ਸੁਣਾ ਕੇ ਆਖੀ ਜਾਣਗੇ, ਤੇ ਕੀ ਅਸਾਂ ਭੀ ਇਹ ਮੰਨ ਲੈਣਾ ਹੈ ਕਿ ਇਹਨਾਂ ਗੁਰੂ ਸਾਹਿਬਾਨ ਦੀ ਬਾਣੀ ਇਹਨਾਂ ਦੇ ਜੀਵਨ ਦੇ ਉਲਟ ਸੀ ?

ਭਗਤ ਰਾਮਾਨੰਦ ਜੀ ਕਦੇ ਵੈਰਾਗੀ ਮਤ ਦੇ ਹੋਣਗੇ, ਤਿਲਕ ਜੰਞੂ ਵਰਤਦੇ ਹੋਣਗੇ, ਛੂਤ-ਛਾਤ ਦੇ ਭੀ ਹਾਮੀ ਹੋਣਗੇ, ਹੋਰ ਭੀ ਕਈ ਗੱਲਾਂ ਆਖ ਲਈਆਂ ਜਾਣ । ਪਰ ਅਸਾਂ ਇਹ ਵੇਖਣਾ ਹੈ ਕਿ ਗੁਰੂ ਦੇ ਦਰ ਤੇ ਆ ਕੇ ਭਗਤ ਰਾਮਾਨੰਦ ਜੀ ਕੀਹ ਬਣ ਗਏ । ਉਹ ਆਪ ਆਖਦੇ ਹਨ—(ੳ) "ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ, (ਅ) ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ, (ੲ) ਗੁਰ ਕਾ ਸਬਦੁ ਕਾਟੈ ਕੋਟਿ ਕਰਮ ।

ਸੋ, ਜਿਵੇਂ ਬਾਬਾ ਲਹਿਣਾ ਜੀ ਤੇ (ਗੁਰੂ) ਅਮਰਦਾਸ ਜੀ ਦਾ ਜੀਵਨ ਗੁਰੂ-ਦਰ ਤੇ ਆ ਕੇ ਗੁਰਮਤਿ ਦੇ ਅਨੁਕੂਲ ਹੋ ਗਿਆ, ਤਿਵੇਂ ਰਾਮਾਨੰਦ ਜੀ ਦਾ ਜੀਵਨ ਗੁਰੂ ਪਾਸ ਆ ਕੇ ਗੁਰਮਤਿ ਦੇ ਅਨੁਸਾਰ ਹੋ ਗਿਆ ।

## ਬਸੰਤ ਬਾਣੀ ਨਾਮਦੇਉ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥ ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥ ਚਰਨ ਕਮਲ ਮੇਰੇ ਹੀਅਰੇ ਬਸੈਂ ॥੧॥ ਰਹਾਉ ॥ ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥੨॥ ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥ ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥੩॥੧॥ {ਪੰਨਾ ੧੧੯੫}**

**ਪਦ ਅਰਥ** :—ਸੰਕਟਵੈ—ਸੰਕਟ ਦੇਵੇ । ਭਜੈ—ਨੱਠ ਜਾਏ, ਛੱਡ ਜਾਏ । ਚਿਰੰਕਾਲ—ਬਹੁਤ ਸਮਾ । ਲਜੈ—ਲਾਜ ਲਾਂਦਾ ਹੈ, ਬਦਨਾਮ ਕਰਾਂਦਾ ਹੈ ।੧।

ਹਸੈ—ਠੱਠਾ ਕਰੇ । ਹੀਅਰੇ—ਹਿਰਦੇ ਵਿਚ ।੧।ਰਹਾਉ।

ਧਨਹਿ—ਧਨ ਦੀ ਖ਼ਾਤਰ । ਪ੍ਰਾਨੀ—ਜੀਵ, ਬੰਦਾ । ਮਾਂਡੈ—ਠਾਨ ਲੈਂਦਾ ਹੈ । ਮਰਨੁ ਮਾਂਡੈ—ਮਰਨਾ ਠਾਨ ਲੈਂਦਾ ਹੈ, ਮਰਨ ਤੇ ਤੁਲ ਪੈਂਦਾ ਹੈ ।੨।

ਸੰਸਾਰ ਕੇ—ਦੁਨੀਆ ਨੂੰ ਪਤਿਆਉਣ ਵਾਲੇ । ਨਾਮਾ—ਹੇ ਨਾਮਦੇਵ ! ਤ—ਤਦੋਂ ਹੀ ।੩।

**ਅਰਥ** :—ਹੇ ਪ੍ਰਭੂ ! ਕੰਵਲ ਫੁੱਲਾਂ ਵਰਗੇ ਕੋਮਲ ਤੇਰੇ ਚਰਨ ਮੇਰੇ ਹਿਰਦੇ ਵਿਚ ਵੱਸਦੇ ਹਨ, (ਤੇ ਮੈਨੂੰ ਬੜੇ ਪਿਆਰੇ ਲੱਗਦੇ ਹਨ, ਹੁਣ) ਜਗਤ ਭਾਵੇਂ ਪਿਆ ਠੱਠਾ ਕਰੇ, ਮੈਂ ਤੇਰੀ ਭਗਤੀ ਨਹੀਂ ਛੱਡਾਂਗਾ ।੧।ਰਹਾਉ।

ਜੇ ਮਾਲਕ ਆਪਣੇ ਨੌਕਰ ਨੂੰ ਕੋਈ ਕਸ਼ਟ ਦੇਵੇ, ਤੇ ਨੌਕਰ (ਉਸ ਕਸ਼ਟ ਤੋਂ ਡਰਦਾ) ਨੱਠ ਜਾਏ, (ਜਿੰਦ ਨੂੰ ਕਸ਼ਟਾਂ ਤੋਂ ਬਚਾਉਣ ਦੀ ਖ਼ਾਤਰ ਨੱਠਿਆ ਹੋਇਆ) ਨੌਕਰ ਸਦਾ ਤਾਂ ਜੀਊਂਦਾ ਨਹੀਂ ਰਹਿੰਦਾ, ਪਰ (ਮਾਲਕ ਨੂੰ ਪਿੱਠ ਦੇ ਕੇ) ਆਪਣੀਆਂ ਦੋਵੇਂ ਕੁਲਾਂ ਬਦਨਾਮ ਕਰ ਲੈਂਦਾ ਹੈ । (ਹੇ ਪ੍ਰਭੂ ! ਲੋਕਾਂ ਦੇ ਇਸ ਠੱਠੇ ਤੋਂ ਡਰ ਕੇ ਮੈਂ ਤੇਰੇ ਦਰ ਤੋਂ ਨੱਠ ਨਹੀਂ ਜਾਣਾ) ।੧।

ਜਿਵੇਂ ਆਪਣਾ ਧਨ ਬਚਾਣ ਦੀ ਖ਼ਾਤਰ ਮਨੁੱਖ ਮਰਨ ਤੇ ਭੀ ਤੁਲ ਪੈਂਦਾ ਹੈ, ਤਿਵੇਂ ਪ੍ਰਭੂ ਦੇ ਭਗਤ ਭੀ ਪ੍ਰਭੂ ਦਾ ਨਾਮ (ਧਨ) ਨਹੀਂ ਛੱਡਦੇ (ਉਹਨਾਂ ਪਾਸ ਭੀ ਪ੍ਰਭੂ ਦਾ ਨਾਮ ਹੀ ਧਨ ਹੈ) ।੨।

ਗੰਗਾ, ਗਇਆ, ਗੋਦਾਵਰੀ (ਆਦਿਕ ਤੀਰਥਾਂ ਤੇ ਜਾਣਾ—ਇਹ) ਦੁਨੀਆ ਨੂੰ ਹੀ ਪਤਿਆਉਣ ਵਾਲੇ ਕੰਮ ਹਨ; ਪਰ, ਹੇ ਨਾਮਦੇਵ ! ਭਗਤ ਉਹੀ ਹੈ ਜਿਸ ਉੱਤੇ ਪ੍ਰਭੂ ਆਪ ਤ੍ਰੁੱਠ ਪਏ (ਤੇ ਆਪਣੇ ਨਾਮ ਦੀ ਦਾਤ ਦਏ) ।੩।੧।

ਭਾਵ :—ਪ੍ਰੀਤ ਦਾ ਸਰੂਪ—ਚਾਹੇ ਕਸ਼ਟ ਆਉਣ, ਚਾਹੇ ਲੋਕ ਠੱਠਾ ਕਰਨ, ਭਗਤ ਜਨ ਪ੍ਰਭੂ ਦੀ ਭਗਤੀ ਨਹੀਂ ਤਿਆਗਦੇ ।

**ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥ ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥ ਰਹਾਉ ॥ ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥ ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥ ਪਾਰਿ ਉਤਾਰੇ ਕੇਸਵਾ ॥੩॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੨॥ {ਪੰਨਾ ੧੧੯੬}**

**ਪਦ ਅਰਥ** :—ਨੀਝਰ—{ਸ਼ਕਟ. ਨਿਭ਼ਲ਼ਰ—ਅ ਸਪਰਨਿਗ, ਾਓਟਇਰਡਓਲਲ, ਮੋੁਨਟਓਨਿ-ਟੋਰਰਇਨਟ} ਝੀਲ, ਚਸ਼ਮਾ, ਪਹਾੜੀ ਨਦੀ । ਬਾਜੈ—ਵੱਜ ਰਹੀਆਂ ਹਨ, ਠਾਠਾਂ ਮਾਰ ਰਹੀਆਂ ਹਨ । ਕੇਸਵਾ—ਹੇ ਕੇਸ਼ਵ ! ਹੇ ਪ੍ਰਭੂ ! {ਕੇ_ਾ: ਪ੍ਰ_ਤਾ: ਸਤਿ ਅਯ} ਹੇ ਲੰਮੇ ਕੇਸਾਂ ਵਾਲੇ ! ।੧।

ਗੋੁਬਿੰਦੇ—{ਨੋਟ :—ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਬਿੰਦ' ਹੈ, ਇੱਥੇ 'ਗੁਬਿੰਦ' ਪੜ੍ਹਨਾ ਹੈ} ਹੇ ਗੋਬਿੰਦ ! ਬਾਪ ਬੀਠਲਾ—ਹੇ ਬੀਠਲ ਪਿਤਾ ! ਬੀਠੁਲ—{ਸ਼ਕਟ. ਵਿ ਠਲ ਵਿ+ਥਲ—ੋਨਇ ਸਟਓਨਦਨਿਗ ਓਲੋਡ} ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ ।੧।ਰਹਾਉ।

ਅਨਿਲ—{ਅਨਿਤਿ ਅਨੇਨ ਇਤਿ ਅਨਿਲ—ਠਹਓਟ ਬੇ ਮਇਓਨਸੋਡ ਾਹਚਿਹੋਨਇ ਬਰਇਓਟਹਸ} ਹਵਾ । ਖੇਵਿ ਨ ਸਾਕਉ—ਚੱਪੂ ਨਹੀਂ ਲਗਾ ਸਕਦਾ । ਖੇਵਿ—{ਸ਼ਕਟ. ਕ੍ਰਿੱ—ਟੋ ਟਹਰੋ, ਟੋ ਸਟਇਰ. ਕ੍ਰਿਣਿ—ਓਨ ੋਓਰ, ਚੱਪੂ} ਚੱਪੂ ਲਾਣਾ । ਪਾਰੁ—ਪਾਰਲਾ ਬੰਨਾ ।੨।

ਮੋ ਕਉ—ਮੈਨੂੰ । ਉਤਾਰੇ—ਉਤਾਰਿ, ਲੰਘਾ ।੩।

ਤਰਿ ਨ ਜਾਨਉ—ਮੈਂ ਤਰਨਾ ਨਹੀਂ ਜਾਣਦਾ ।੪।

**ਅਰਥ** :—ਹੇ ਬੀਠਲ ਪਿਤਾ ! ਹੇ ਗੋਬਿੰਦ ! ਮੈਨੂੰ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਾ ਲੈ ।੧।ਰਹਾਉ।

ਹੇ ਸੁਹਣੇ ਕੇਸਾਂ ਵਾਲੇ ਪ੍ਰਭੂ ! (ਇਸ ਸੰਸਾਰ-ਸਮੁੰਦਰ ਵਿਚ) ਲੋਭ ਦੀਆਂ ਠਿੱਲ੍ਹਾਂ ਬੜੀਆਂ ਠਾਠਾਂ ਮਾਰ ਰਹੀਆਂ ਹਨ, ਮੇਰਾ ਸਰੀਰ ਇਹਨਾਂ ਵਿਚ ਡੁੱਬਦਾ ਜਾ ਰਿਹਾ ਹੈ ।੧।

ਹੇ ਬੀਠਲ ! (ਮੇਰੀ ਜ਼ਿੰਦਗੀ ਦੀ) ਬੇੜੀ ਝੱਖੜ ਵਿਚ (ਫਸ ਗਈ ਹੈ), ਮੈਂ ਇਸ ਨੂੰ ਚੱਪੂ ਲਾਣ ਜੋਗਾ ਨਹੀਂ ਹਾਂ; ਪ੍ਰਭੂ ! ਤੇਰੇ (ਇਸ ਸੰਸਾਰ-ਸਮੁੰਦਰ ਦਾ) ਮੈਨੂੰ ਪਾਰਲਾ ਬੰਨਾ ਨਹੀਂ ਲੱਭਦਾ ।੨।

ਹੇ ਕੇਸ਼ਵ ! ਮੇਰੇ ਉੱਤੇ ਦਇਆ ਕਰ, ਮੈਨੂੰ ਗੁਰੂ ਮਿਲਾ, ਤੇ (ਇਸ ਸਮੁੰਦਰ ਵਿਚੋਂ) ਪਾਰ ਲੰਘਾ ।੩।

(ਤੇਰਾ) ਨਾਮਦੇਵ, ਹੇ ਬੀਠਲ ! ਬੇਨਤੀ ਕਰਦਾ ਹੈ—(ਸਮੁੰਦਰ ਵਿਚ ਠਿਲ੍ਹਾਂ ਪੈ ਰਹੀਆਂ ਹਨ, ਮੇਰੀ ਬੇੜੀ ਝੱਖੜ ਦੇ ਮੂੰਹ ਆ ਪਈ ਹੈ, ਤੇ) ਮੈਂ ਤਾਂ ਤਰਨਾ ਭੀ ਨਹੀਂ ਜਾਣਦਾ, ਮੈਨੂੰ ਆਪਣੀ ਬਾਂਹ ਫੜਾ, ਦਾਤਾ ! ਬਾਂਹ ਫੜਾ ।੪।੧।੨।

ਸ਼ਬਦ ਦਾ ਭਾਵ—ਦੁਨੀਆ ਦੇ ਵਿਕਾਰਾਂ ਤੋਂ ਬਚਣ ਲਈ ਇੱਕੋ-ਇੱਕ ਤਰੀਕਾ ਹੈ—ਪਰਮਾਤਮਾ ਦੇ ਦਰ ਤੇ ਅਰਦਾਸ ।

**ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥ ਪੀਛੈ ਤਿਨਕਾ ਲੈ ਕਰਿ ਹਾਂਕਤੀ ॥੧॥ ਜੈਸੇ ਪਨਕਤ ਥ੍ਰੂਟਿਟਿ ਹਾਂਕਤੀ ॥ ਸਰਿ ਧੋਵਨ ਚਾਲੀ ਲਾਡੁਲੀ ॥੧॥ ਰਹਾਉ ॥ ਧੋਬੀ ਧੋਵੈ ਬਿਰਹ ਬਿਰਾਤਾ ॥ ਹਰਿ ਚਰਨ ਮੇਰਾ ਮਨੁ ਰਾਤਾ ॥੨॥ ਭਣਤਿ ਨਾਮਦੇਉ ਰਮਿ ਰਹਿਆ ॥ ਅਪਨੇ ਭਗਤ ਪਰ ਕਰਿ ਦਇਆ ॥੩॥੩॥ {ਪੰਨਾ ੧੧੯੬}**

ਨੋਟ :—'ਸ਼ਬਦ' ਦਾ ਭਾਵ ਸਮੁੱਚੇ ਤੌਰ ਤੇ ਬੀਜ-ਰੂਪ ਵਿਚ 'ਰਹਾਉ' ਦੀ ਤੁਕ ਦੇ ਅੰਦਰ ਮਿਲਦਾ ਹੈ । ਸਾਰਾ ਸ਼ਬਦ 'ਰਹਾਉ' ਦੀ ਤੁਕ ਜਾਂ ਤੁਕਾਂ ਦੀ, ਮਾਨੋ, ਵਿਆਖਿਆ ਹੈ । 'ਰਹਾਉ' ਦੀ ਤੁਕ ਜਾਂ ਤੁਕਾਂ ਵਿਚ ਇੱਕ ਬੱਝਵਾਂ ਖ਼ਿਆਲ ਹੁੰਦਾ ਹੈ; ਇਸ 'ਬੰਦ' ਦੀਆਂ ਤੁਕਾਂ ਨੂੰ ਵੱਖੋ-ਵੱਖ ਕਰ ਕੇ ਪਹਿਲੇ ਜਾਂ ਅਗਲੇ 'ਬੰਦ' ਦੇ ਨਾਲ ਜੋੜਿਆਂ ਸ਼ਬਦ ਦੇ ਅਸਲੀ ਅਰਥਾਂ ਤੋਂ ਜ਼ਰੂਰ ਖੁੰਝ ਜਾਈਦਾ ਹੈ ।

'ਰਹਾਉ' ਵਾਲੇ ਬੰਦ ਨੂੰ ਸਮੁੱਚੇ ਤੌਰ ਤੇ ਪੜ੍ਹਨਾ ਤੇ ਸਮਝਣਾ—ਇਹ ਹਰੇਕ ਸ਼ਬਦ ਦੇ ਭਾਵ ਨੂੰ ਠੀਕ ਤਰ੍ਹਾਂ ਵਿਚਾਰਨ ਲਈ ਅੱਤ ਜ਼ਰੂਰੀ ਹੈ । ਇਸ ਸ਼ਬਦ ਨੂੰ ਸਮਝਣ ਵਾਸਤੇ ਭੀ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਣ ਦੀ ਲੋੜ ਹੈ ।

ਆਓ, ਹੁਣ 'ਰਹਾਉ' ਦੀਆਂ ਤੁਕਾਂ ਗਹੁ ਨਾਲ ਵੇਖੀਏ :—

ਜੈਸੇ ਪਨਕਤ ਥ੍ਰੂਟਿਟਿ ਹਾਂਕਤੀ ॥ ਸਰਿ ਧੋਵਨ ਚਾਲੀ ਲਾਡੁਲੀ ॥੧॥ਰਹਾਉ॥

ਲਫ਼ਜ਼ 'ਜੈਸੇ' ਯੋਜਕ (ਛੋਨਜੁਨਚਟੋਨਿ) ਹੈ । ਇਹ ਦੱਸਦਾ ਹੈ ਕਿ ਇਹ ਪਹਿਲੀ ਤੁਕ ਆਪਣੇ ਆਪ ਵਿਚ ਸੰਪੂਰਣ ਵਾਕ ਨਹੀਂ ਹੈ; ਦੂਜੀ ਤੁਕ ਦੇ ਮੁੱਢ ਤੇ ਲਫ਼ਜ਼ 'ਤੈਸੇ' ਵਰਤਿਆਂ ਸੰਪੂਰਣ ਵਾਕ ਇਉਂ ਬਣੇਗਾ :

ਜੈਸੇ (ਧੂੜਿ ਮਣੀ ਗਾਡੀ ਨੂੰ) ਥ੍ਰੂਟਿਟਿ (ਆਖ ਆਖ ਕੇ) (ਹਿੱਕਣ ਵਾਲੀ) ਪਨਕਤ (ਵਲ) ਹਾਂਕਤੀ (ਹੈ), (ਤੈਸੇ) ਲਾਡੁਲੀ ਸਰਿ ਧੋਵਨ ਚਾਲੀ ।

ਇਹਨਾਂ ਤੁਕਾਂ ਨੂੰ ਠੀਕ ਠੀਕ ਸਮਝਣ ਵਾਸਤੇ ਪਾਠਕਾਂ ਦਾ ਧਿਆਨ ਇਕ ਹੋਰ ਜ਼ਰੂਰੀ ਪਾਸੇ ਦਿਵਾਉਣ ਦੀ ਲੋੜ ਹੈ । ਜਾਤ-ਪਾਤ ਦੇ ਭਰਮ ਨੇ ਸਾਡੇ ਦੇਸ ਦੇ ਇਤਿਹਾਸ ਉੱਤੇ ਇਕ ਖ਼ਾਸ ਬੜਾ ਭਾਰੀ ਅਸਰ ਕੀਤਾ ਹੈ । ਜਿਨ੍ਹਾਂ ਨੂੰ ਨੀਵੀਂ ਜਾਤ ਵਾਲੇ ਕਹਿ ਕੇ ਪੁਕਾਰਿਆ ਜਾਂਦਾ ਸੀ, ਤੇ ਕਈ ਤਰੀਕਿਆਂ ਨਾਲ ਜਿਨ੍ਹਾਂ ਦੀ ਨਿਰਾਦਰੀ ਕੀਤੀ ਜਾਂਦੀ ਸੀ, ਜਦੋਂ ਉਹਨਾਂ ਨੂੰ ਇਸ ਜੂਲੇ ਦੇ ਹੇਠੋਂ ਨਿਕਲਣ ਦਾ ਸਮਾ ਮਿਲਿਆ, ਉਹ ਛਾਲਾਂ ਮਾਰ ਕੇ ਉਸ ਸ਼ਾਹੀ ਝੰਡੇ ਹੇਠ ਜਾ ਟਿਕੇ ਜਿੱਥੇ ਉਹਨਾਂ ਨੂੰ ਧਰਮ-ਭਰਾ ਅਖਵਾਉਣ ਦਾ ਮਾਣ ਮਿਲ ਗਿਆ । ਜਦੋਂ ਅਸੀ ਆਪਣੀ ਧਰਤੀ ਵਲ ਧਿਆਨ ਮਾਰ ਕੇ ਵੇਖਦੇ ਹਾਂ, ਤਾਂ ਸਾਡੇ ਉਹ ਭਰਾ ਜਿਨ੍ਹਾਂ ਨੂੰ ਜੁਲਾਹੇ, ਚਮਾਰ (ਮੋਚੀ), ਛੀਂਬੇ, ਨਾਈ, ਲੁਹਾਰ ਆਦਿਕ ਦਾ ਕੰਮ ਕਰਨ ਕਰਕੇ ਨੀਚ ਜਾਤ ਵਾਲਾ ਕਿਹਾ ਜਾਂਦਾ ਸੀ, ਉਹ ਭਾਰੀ

ਗਿਣਤੀ ਵਿੱਚ ਇਸ ਪਾਸੇ ਨੂੰ ਛੱਡ ਗਏ ਦਿੱਸਦੇ ਹਨ । ਪਰ ਕਿਤੇ ਕਿਤੇ ਇਹੋ ਜਿਹੇ ਨਿਧੜਕ ਤੇ ਉੱਚ-ਆਤਮਾ ਭੀ ਸਨ ਜੋ ਆਪਣੇ ਧਰਮ-ਭਰਾਵਾਂ ਦੇ ਇਸ ਸਲੂਕ ਤੋਂ ਘਾਬਰੇ ਨਹੀਂ, ਸਗੋਂ ਉਹਨਾਂ ਦੇ ਕੁਰਖ਼ਤ ਤੇ ਕਰੜੇ ਬਚਨ ਸਹਾਰ ਕੇ ਭੀ ਉਸ ਭਾਗ-ਹੀਣ ਬਰਾਦਰੀ ਦਾ ਸੁਧਾਰ ਕਰਨ ਦਾ ਹੀ ਜਤਨ ਕਰਦੇ ਰਹੇ । ਦੇਸ ਦੀ ਇਸ ਭਾਈਚਾਰਕ ਦਸ਼ਾ ਦਾ ਥੋੜ੍ਹਾ ਜਿਹਾ ਨਮੂਨਾ ਕਬੀਰ ਜੀ ਆਪ ਪੇਸ਼ ਕਰਦੇ ਹਨ । ਉੱਚੀ ਜਾਤ ਵਾਲੇ ਉਹਨਾਂ ਨੂੰ ਗਾਲ੍ਹਾਂ ਤੱਕ ਕੱਢਣੋਂ ਭੀ ਫ਼ਰਕ ਨਹੀਂ ਕਰਦੇ, ਅੱਗੋਂ ਉਹ ਹੱਸ ਕੇ ਉਹਨਾਂ ਦੀਆਂ ਗਾਲ੍ਹਾਂ ਵਾਲੇ ਲਫ਼ਜ਼ਾਂ ਦੇ ਹੋਰ ਅਰਥ ਕਰ ਕੇ ਉਹਨਾਂ ਨੂੰ (ਸੁਮੱਤੇ) ਲਾਣ ਦਾ ਜਤਨ ਕਰਦੇ ਹਨ । ਵੇਖੋ—

ਗੋਂਡ ਕਬੀਰ ਜੀ ॥ ਕੂਟਨੁ ਸੋਇ ਜੁ ਮਨ ਕਉ ਕੂਟੈ ॥ ਮਨ ਕੂਟੈ ਤਉ ਜਮ ਤੇ ਛੂਟੈ ॥ ਕੁਟਿ ਕੁਟਿ ਮਨੁ ਕਸਵਟੀ ਲਾਵੈ ॥ ਸੋ ਕੂਟਨੁ ਮੁਕਤਿ ਬਹੁ ਪਾਵੈ ॥੧॥ ਕੂਟਨੁ ਕਿਸੈ ਕਹਹੁ ਸੰਸਾਰ ॥ ਸਗਲ ਬੋਲਨ ਕੇ ਮਾਹਿ ਬੀਚਾਰ ॥੧॥ ਰਹਾਉ ॥ ਨਾਚਨੁ ਸੋਇ ਜੁ ਮਨ ਸਿਉ ਨਾਚੈ ॥ ਝੂਠਿ ਨ ਪਤੀਐ ਪਰਚੈ ਸਾਚੈ ॥ ਇਸੁ ਮਨ ਆਗੇ ਪੂਰੈ ਤਾਲ ॥ ਇਸੁ ਨਾਚਨ ਕੇ ਮਨ ਰਖਵਾਲ ॥੨॥ ਬਜਾਰੀ ਸੋ ਜੁ ਬਜਾਰਹਿ ਸੋਧੈ ॥ ਪਾਂਚ ਪਲੀਤਹ ਕਉ ਪਰਬੋਧੈ ॥ ਨਉ ਨਾਇਕ ਕੀ ਭਗਤਿ ਪਛਾਨੈ ॥ ਸੋ ਬਾਜਾਰੀ ਹਮ ਗੁਰ ਮਾਨੇ ॥੩॥ ਤਸਕਰੁ ਸੋਇ ਜਿ ਤਾਤਿ ਨ ਕਰੈ ॥ ਇੰਦ੍ਰੀ ਕੈ ਜਤਨਿ ਨਾਮੁ ਉਚਰੈ ॥ ਕਹੁ ਕਬੀਰ ਹਮ ਐਸੇ ਲਖਨ ॥ ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥੪॥੭॥੧੦॥ {ਪੰਨਾ ੮੭੨}

ਜਦੋਂ ਉਨ੍ਹਾਂ ਨੂੰ 'ਜੁਲਾਹਾ' 'ਜੁਲਾਹਾ' ਆਖ ਕੇ ਹੀ ਭਾਈਚਾਰਕ ਨੀਵਾਂਪਨ ਦੱਸਣ ਦੇ ਜਤਨ ਹੋਏ, ਤਾਂ ਆਪ ਨੇ ਆਖਿਆ—ਹੇ ਭਾਈ ! ਰੱਬ ਆਪ ਜੁਲਾਹਾ ਹੈ, ਤੁਸੀ ਵਿਅਰਥ ਇਹਨਾਂ ਭੁਲੇਖਿਆਂ ਵਿੱਚ ਪੈ ਕੇ ਉਮਰ ਅਜਾਈਂ ਗੁਆ ਰਹੇ ਹੋ, ਕੁਝ ਜਨਮ-ਮਨੋਰਥ ਦੀ ਭੀ ਵਿਚਾਰ ਕਰੋ—

ਆਸਾ ਕਬੀਰ ਜੀ ॥ ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥ਰਹਾਉ॥ ਜਬ ਤੁਮ ਸੁਨਿ ਲੇ ਬੇਦ ਪੁਰਾਨਾ ॥ ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥ ਧਰਨਿ ਅਕਾਸ ਕੀ ਕਰਗਹ ਬਨਾਈ ॥ ਚੰਦੁ ਸੂਰਜ ਦੁਇ ਸਾਥ ਚਲਾਈ ॥੨॥ ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾ ॥ ਜੋਲਾਹੇ ਘਰੁ ਅਪਨਾ ਚੀਨਾਂ ਘਟ ਹੀ ਰਾਮੁ ਪਛਾਨਾਂ ॥੩॥ ਕਹਤੁ ਕਬੀਰੁ ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥੪॥੩॥੩੬॥ {ਪੰਨਾ ੪੮੪}

ਇਸੇ ਹੀ ਦਲੇਰੀ ਨਾਲ ਰਵਿਦਾਸ ਜੀ ਨੇ ਇਸ ਭਾਈਚਾਰਕ ਵਿਗਾੜ ਦਾ ਟਾਕਰਾ ਕੀਤਾ । ਜਦੋਂ ਉੱਚੀ ਜਾਤ ਵਾਲਿਆਂ ਹਉਮੈ ਵਿਚ ਆ ਕੇ ਆਖਿਆ—ਵੇਖੋ, ਓਇ ਯਾਰੋ ! ਜੁੱਤੀਆਂ ਗੰਢਣ ਵਾਲਾ ਚਮਰੱਟਾ ਹੋ ਕੇ ਸਾਨੂੰ ਧਰਮ-ਉਪਦੇਸ਼ ਸੁਣਾਂਦਾ ਜੇ; ਤਦੋਂ ਆਪ ਨੇ ਧੀਰਜ ਨਾਲ ਉਹਨਾਂ ਨੂੰ ਸਮਝਾਇਆ—ਭਾਈ ! ਜਗਤ ਵਿਚ ਕੋਈ ਵਿਰਲਾ ਭਾਗਾਂ ਵਾਲਾ ਹੈ ਜਿਹੜਾ ਚਮਿਆਰ ਨਹੀਂ ਹੈ, ਨਹੀਂ ਤਾਂ ਸਾਰੇ ਜੀਵ ਜੁੱਤੀਆਂ ਗੰਢਣ ਦੇ ਆਹਰੇ ਲੱਗੇ ਪਏ ਹਨ । ਮੇਰੇ ਉੱਤੇ ਤਾਂ ਦਾਤੇ ਨੇ ਮਿਹਰ ਕੀਤੀ ਹੈ, ਮੈਂ ਤਾਂ ਜੁੱਤੀ ਗੰਢਣ ਦਾ ਕੰਮ ਛੱਡ ਬੈਠਾ ਹਾਂ, ਤੁਸੀ ਆਪਣਾ ਫ਼ਿਕਰ ਕਰੋ । ਵੇਖੋ ਖਾਂ, ਇਹ ਸਰੀਰ ਰੂਪ ਜੁੱਤੀ ਤੁਹਾਨੂੰ ਮਿਲੀ ਹੈ, ਦਿਨ ਰਾਤ ਇਸੇ ਨੂੰ ਗੰਢਦੇ-ਤ੍ਰੁਪਦੇ ਰਹਿੰਦੇ ਹੋ, ਕਿ ਮਤਾਂ ਕਿਤੇ ਇਹ ਜੁੱਤੀ ਛੇਤੀ ਨਾ ਟੁੱਟ ਜਾਏ । ਇਹ ਲੋਭ ਲਾਲਚ ਤੇ ਜਗਤ ਦਾ ਮੋਹ ਇਸ ਸਰੀਰ-ਜੁੱਤੀ ਦੇ ਗਾਂਢੇ-ਤ੍ਰੋਪੇ ਹੀ ਹਨ, ਹੋਰ ਕੀਹ ਹੈ ?

ਸੋਰਠਿ ਰਵਿਦਾਸ ਜੀ ॥ ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ਰਹਾਉ॥ ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥ ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥ ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥ {ਪੰਨਾ ੬੫੯}

ਨਾਮਦੇਵ ਜੀ ਭੀ ਇਸ ਮੈਦਾਨ ਵਿੱਚ ਪਿੱਛੇ ਨਹੀਂ ਰਹੇ । ਜਦੋਂ ਇਹਨਾਂ ਨੂੰ ਭੀ ਇਹੀ ਬੋਲੀ ਮਾਰੀ ਗਈ ਕਿ ਹੈਂ ਤਾਂ ਤੂੰ ਕੱਪੜੇ ਰੰਗਣ ਵਾਲਾ ਤੇ ਸੀਊਣ ਵਾਲਾ ਛੀਂਬਾ ਹੀ; ਤਾਂ ਆਪ ਉੱਤਰ ਦੇਂਦੇ ਹਨ—ਭਾਈ ! ਜੇ ਤੁਸੀ ਭੀ ਇਹੋ ਜਿਹਾ ਰੰਗਣਾ ਤੇ ਸੀਊਣਾ ਸਿੱਖ ਲਵੋ, ਤਾਂ ਜਾਤ-ਪਾਤ ਦੇ ਹੋਛੇ ਵਹਿਮ ਤਾਂ ਨਾਹ ਨਾ ਰਹਿਣ—

ਆਸਾ ਨਾਮਦੇਉ ਜੀ ॥ ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥ ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ਰਹਾਉ॥ ਰਾਂਗਨਿ ਰਾਂਗਉ ਸੀਵਨਿ ਸੀਵਉ ॥ ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥ ਭਗਤਿ ਕਰਉ ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ ਧਿਆਵਉ ॥੩॥ ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਿਉ ਲਾਗਾ ॥੪॥੩॥ {ਪੰਨਾ ੪੮੫}

ਜਿਸ ਸ਼ਬਦ ਦਾ ਹੁਣ ਅਰਥ ਕਰ ਰਹੇ ਹਾਂ, ਇਸ ਵਿਚ ਭੀ ਨਾਮਦੇਵ ਜੀ ਉੱਪਰ-ਵਰਗੇ ਖ਼ਿਆਲ ਸਾਮ੍ਹਣੇ ਰੱਖ ਕੇ ਸੁਲੱਖਣੇ ਰੱਬੀ ਧੋਬੀ ਦਾ ਉਪਕਾਰ ਬਿਆਨ ਕਰ ਰਹੇ ਹਨ । ਮੁੜ ਸ਼ਬਦ ਦੀਆਂ "ਰਹਾਉ" ਦੀਆਂ ਤੁਕਾਂ ਨੂੰ ਪੜ੍ਹੀਏ :

ਜੈਸੇ ਪਨਕਤ ਥ੍ਰੂਟਿਟਿ ਹਾਂਕਤੀ ॥ ਸਰਿ ਧੋਵਨ ਚਾਲੀ ਲਾਡੁਲੀ ॥੧॥ਰਹਾਉ॥

ਧੋਬੀ ਸਵੇਰੇ ਉੱਠ ਕੇ ਕੱਪੜੇ ਧੋਣ ਲਈ ਕਿਸੇ ਨੇੜੇ ਦੇ ਸਰ ਆਦਿਕ ਉੱਤੇ ਜਾਂਦਾ ਹੈ । ਉਸ ਦੀ ਧੋਬਣ ਘਰ ਦਾ ਕੰਮ-ਕਾਜ ਸੰਭਾਲ ਕੇ ਬਾਕੀ ਰਹਿੰਦੇ ਕੱਪੜੇ ਗੱਡੀ ਆਦਿਕ ਤੇ ਲੱਦ ਲੈਂਦੀ ਹੈ ਤੇ ਉਹ ਭੀ ਆਪਣੇ ਧੋਬੀ ਪਾਸ ਉਸੇ ਸਰ ਤੇ ਚਲੀ ਜਾਂਦੀ ਹੈ ।

ਜਗਤ ਦੇ ਜੀਵਾਂ ਦੇ ਮਨ, ਮਾਨੋ, ਵਿਕਾਰਾਂ ਤੇ ਹਉਮੈ ਦੀ ਮੈਲ ਨਾਲ ਮੈਲੇ ਹੋਏ ਹੋਏ ਕੱਪੜੇ ਹਨ; ਜਿਵੇਂ ਧੋਬਣ ਕੱਪੜੇ ਧੁਆਉਣ ਲਈ ਪਾਣੀ ਦੇ ਘਾਟ ਵਲ ਮੈਲੇ ਕੱਪੜਿਆਂ ਦੀ ਗੱਡੀ ਨੂੰ ਹਿੱਕਦੀ ਜਾਂਦੀ ਹੈ, ਇਸੇ ਤਰ੍ਹਾਂ ਕੋਈ ਲਾਡੁਲੀ (ਪ੍ਰੇਮਣ) ਜੀਵ-ਇਸਤ੍ਰੀ ਗੁਰੂ-ਧੋਬੀ ਦੇ ਸਰ ਤੇ ਜਾਂਦੀ ਹੈ । ਧੋਬੀ ਹੋਣ ਵਿਚ ਕਿਹੜਾ ਮਿਹਣਾ ਹੈ ?

"ਰਹਾਉ" ਦੀਆਂ ਤੁਕਾਂ ਦਾ ਵਾਰਤਕ-ਰੂਪ (ਫਰੋਸਏ੍ਰਦਏਰ) ਤਾਂ ਪਹਿਲਾਂ ਦਿੱਤਾ ਗਿਆ ਹੈ, ਇਹਨਾਂ ਲਫ਼ਜ਼ਾਂ ਵਿਚ ਕੇਵਲ ਇਕ ਲਫ਼ਜ਼ "ਪਨਕਤ" ਦਾ ਅਰਥ ਸਮਝਣਾ ਜ਼ਰੂਰੀ ਹੈ, ਬਾਕੀ ਦੀ ਤੁਕ ਸਾਫ਼ ਹੋ ਜਾਇਗੀ ।

ਇਹ ਅਸੀ ਵੇਖ ਚੁਕੇ ਹਾਂ ਕਿ ਇਸ ਸ਼ਬਦ ਵਿਚ ਨਾਮਦੇਵ ਜੀ ਆਪਣੇ ਧੋਬੀ-ਪਨ ਦਾ ਜ਼ਿਕਰ ਕਰ ਕੇ ਸੁਲੱਖਣੇ ਧੋਬੀ ਦੀ ਵਡਿਆਈ ਕਰ ਰਹੇ ਹਨ । ਧੋਬੀ ਦੇ ਨਾਲ ਸਧਾਰਨ ਹੀ ਪਾਣੀ ਦੇ ਘਾਟ ਦਾ ਸੰਬੰਧ ਹੈ । ਸੋ 'ਪਨਕਤ' ਅਸਲ ਵਿਚ 'ਪਨਘਟ' (ਪਾਨੀ ਦੀ ਘਾਟ) ਹੈ । ਅੱਖਰ ਕ, ਖ, ਗ, ਘ ਦਾ ਉੱਚਾਰਣ-ਅਸਥਾਨ ਇੱਕੋ ਹੀ (ਸੰਘ) ਹੈ, ਸਮਾਸੀ ਸ਼ਬਦ ਵਿਚ 'ਘ' ਦਾ ਉਚਾਰਣ ਰਤਾ ਔਖਾ ਹੋਣ ਕਰਕੇ 'ਕ' ਵਰਤਿਆ ਗਿਆ ਹੈ । 'ਟ' ਤੋਂ 'ਤ' ਬਣ ਜਾਣਾ ਭੀ ਬੜੀ ਸਧਾਰਨ ਗੱਲ ਹੈ, ਬੱਚੇ 'ਰੋਟੀ' ਦੇ ਥਾਂ 'ਲੋਤੀ' ਆਖ ਲੈਂਦੇ ਹਨ ।

ਸੋ, ਇਹ ਸਾਰਾ ਲਫ਼ਜ਼ 'ਪਨਕਤ' ਵਰਤੋਂ ਵਿਚ ਆ ਗਿਆ ਹੈ । ਇਸ ਦਾ ਸੰਬੰਧ ਭੀ ਸਾਫ਼ ਢੁੱਕਦਾ ਹੈ ।

'ਤ'—ਵਰਗ ਤੋਂ 'ਟ'—ਵਰਗ ਅਤੇ 'ਟ'—ਵਰਗ ਤੋਂ 'ਤ'—ਵਰਗ ਬਣ ਜਾਣ ਦੀਆਂ ਹੋਰ ਭੀ ਮਿਸਾਲਾਂ ਮਿਲਦੀਆਂ ਹਨ :—

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਸੁਖਦ | ਸੁਹਦ | ਸੁਹੰਢਣਾ |
| ਸਥਾਨ | ਠਾਣ | ਠਾਉਂ, ਥਾਂ |

ਵਰਤੁਲ ਵਟੁਅ ਬਟੂਆ
ਧ੍ਰਿਸ਼ਟ ਢੀਠ
ਦੰਡ : ਡੰਡਾ

ਇਸ ਸ਼ਬਦ ਵਿਚ ਧੋਬੀ ਦੀ ਕਿਰਤ ਦਾ ਜ਼ਿਕਰ ਕਰ ਕੇ ਆਤਮਕ ਉਪਦੇਸ਼ ਦੇਣ ਦੇ ਕਾਰਨ ਕਵਿਤਾ ਦਾ ਸ਼ਲੇਸ਼ ਅਲੰਕਾਰ ਭੀ ਵਰਤਿਆ ਹੋਇਆ ਹੈ ।

ਲਫ਼ਜ਼ 'ਧੁੜਿਮਣੀ ਗਾਡੀ' ਨੂੰ 'ਧੋਬਣ' ਦੇ ਨਾਲ ਵਰਤਣ ਵੇਲੇ ਇਸ ਦਾ ਅਰਥ ਕਰਨਾ ਹੈ 'ਮੈਲੇ ਕੱਪੜਿਆਂ ਦੀ ਭਰੀ ਹੋਈ ਗੱਡੀ'; ਜਦੋਂ ਇਸ ਨੂੰ 'ਧੋਬੀ'-ਗੁਰੂ ਦੇ ਨਾਲ ਵਰਤਾਂਗੇ, ਤਾਂ 'ਲਾਡੁਲੀ' ਪ੍ਰੇਮਣ ਜੀਵ-ਇਸਤ੍ਰੀ ਦੇ ਨਾਲ ਇਸ ਦਾ ਅਰਥ ਹੋਵੇਗਾ 'ਇਹ ਮਿੱਟੀ ਦੀ ਗੱਡੀ, ਸਰੀਰ' ।

ਅਰਥ :—(ਜਿਵੇਂ) ਪਹਿਲਾਂ (ਭਾਵ, ਅੱਗੇ ਅੱਗੇ) ਮੈਲੇ ਕੱਪੜਿਆਂ ਨਾਲ ਲੱਦੀ ਹੋਈ ਗੱਡੀ ਸਹਿਜੇ ਸਹਿਜੇ ਤੁਰੀ ਜਾਂਦੀ ਹੈ, ਅਤੇ ਪਿੱਛੇ ਪਿੱਛੇ (ਧੋਬਣ) ਸੋਟੀ ਲੈ ਕੇ ਹਿੱਕਦੀ ਜਾਂਦੀ ਹੈ; (ਤਿਵੇਂ ਪਹਿਲਾਂ ਇਹ ਆਲਸੀ ਸਰੀਰ ਸਹਿਜੇ ਸਹਿਜੇ ਟੁਰਦਾ ਹੈ, ਪਰ 'ਲਾਡੁਲੀ' ਇਸ ਨੂੰ ਪ੍ਰੇਮ ਆਦਿਕ ਨਾਲ ਪ੍ਰੇਰਦੀ ਹੈ) ।੧।

ਜਿਵੇਂ (ਧੋਬਣ) (ਉਸ ਗੱਡੀ ਨੂੰ) ਪਾਣੀ ਦੇ ਘਾਟ ਵਲ 'ਥ੍ਰੂਟਿਟਿ' ਆਖ ਆਖ ਕੇ ਹਿੱਕਦੀ ਹੈ, ਅਤੇ ਸਰ ਉੱਤੇ (ਧੋਬੀ ਦੀ) ਲਾਡਲੀ (ਇਸਤ੍ਰੀ) (ਕੱਪੜੇ) ਧੋਣ ਲਈ ਜਾਂਦੀ ਹੈ, ਤਿਵੇਂ ਪ੍ਰੇਮਣ (ਜੀਵ-ਇਸਤ੍ਰੀ) ਸਤਸੰਗ ਸਰੋਵਰ ਉੱਤੇ (ਮਨ ਨੂੰ) ਧੋਣ ਲਈ ਜਾਂਦੀ ਹੈ ।੧।ਰਹਾਉ।

ਪਿਆਰ ਵਿਚ ਰੰਗਿਆ ਹੋਇਆ ਧੋਬੀ (-ਗੁਰੂ ਸਰੋਵਰ ਤੇ ਆਈਆਂ ਜਗਿਆਸੂ-ਇਸਤ੍ਰੀਆਂ ਦੇ ਮਨ) ਪਵਿੱਤਰ ਕਰ ਦੇਂਦਾ ਹੈ; (ਉਸੇ ਗੁਰੂ-ਧੋਬੀ ਦੀ ਮਿਹਰ ਦਾ ਸਦਕਾ) ਮੇਰਾ ਮਨ (ਭੀ) ਅਕਾਲ ਪੁਰਖ ਦੇ ਚਰਨਾਂ ਵਿਚ ਰੰਗਿਆ ਗਿਆ ਹੈ ।੨।

ਨਾਮਦੇਵ ਆਖਦਾ ਹੈ—ਉਹ ਅਕਾਲ ਪੁਰਖ ਸਭ ਥਾਈਂ ਵਿਆਪਕ ਹੈ, ਅਤੇ ਆਪਣੇ ਭਗਤਾਂ ਉੱਤੇ (ਇਸੇ ਤਰ੍ਹਾਂ, ਭਾਵ, ਗੁਰੂ ਦੀ ਰਾਹੀਂ) ਮਿਹਰ ਕਰਦਾ ਰਹਿੰਦਾ ਹੈ ।੩।

## ਬਸੰਤੁ ਬਾਣੀ ਰਵਿਦਾਸ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥ ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥੧॥ ਤੂ ਕਾਂਇ ਗਰਬਹਿ ਬਾਵਲੀ ॥ ਜੈਸੇ ਭਾਦਉ ਖੂੰਬਰਾਜੁ, ਤੂ ਤਿਸ ਤੇ ਖਰੀ ਉਤਾਵਲੀ ॥੧॥ ਰਹਾਉ ॥ ਜੈਸੇ ਕੁਰੰਕ ਨਹੀ ਪਾਇਓ ਭੇਦੁ ॥ ਤਨਿ ਸੁਗੰਧ, ਢੂਢੈ ਪ੍ਰਦੇਸੁ ॥ ਅਪ ਤਨ ਕਾ ਜੋ ਕਰੇ ਬੀਚਾਰੁ ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ ॥੨॥ ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖਾ ਮਗਨਹਾਰੁ ॥ ਫੇੜੇ ਕਾ ਦੁਖੁ ਸਹੈ ਜੀਉ ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥੩॥ ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥ ਕਹਿ ਰਵਿਦਾਸ ਜੋੁ ਜਪੈ ਨਾਮੁ ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥ {ਪੰਨਾ ੧੧੯੬}**

ਪਦ ਅਰਥ :— ਤੁਝਹਿ—ਤੈਨੂੰ । ਪਹਿਰਾਵਾ—(ਸਰੀਰ ਦਾ) ਠਾਠ, ਪੁਸ਼ਾਕ । ਊਭਿ ਜਾਹਿ—ਆਕੜਦੀ ਹੈਂ । ਗਰਬਵਤੀ—ਅਹੰਕਾਰਨ । ਠਾਉ—ਥਾਂ । ਗਰਦਨਿ—ਧੌਣ । ਲਵੈ ਕਾਉ—ਕਾਂ ਲਉਂਦਾ ਹੈ ।੧।

ਕਾਂਇ—ਕਿਉਂ ? ਕਾਹਦੇ ਲਈ ? ਗਰਬਹਿ—ਅਹੰਕਾਰ ਕਰਦੀ ਹੈਂ । ਖੂੰਬਰਾਜੁ—ਵੱਡੀ ਖੁੰਬ । ਖਰੀ—ਵਧੀਕ । ਉਤਾਵਲੀ—ਕਾਹਲੀ, ਛੇਤੀ ਜਾਣ ਵਾਲੀ ।੧।ਰਹਾਉ।

ਕੁਰੰਕ—ਹਰਨ । ਤਨਿ—ਸਰੀਰ ਵਿਚ । ਸੁਗੰਧ—ਕਸਤੂਰੀ । ਅਪ—ਆਪਣਾ । ਜਮ ਕੰਕਰੁ—{ਸ਼ਕਟ. ਯਮ ਕਿਜ਼ਕਰ—ਜਮ ਕਿੰਕਰ} ਜਮ ਦੂਤ ।੨।

ਕਲਤ੍ਰ—ਇਸਤ੍ਰੀ । ਫੇੜੇ—ਕੀਤੇ (ਮੰਦੇ) ਕਰਮ । ਪਾਛੇ—(ਜਿੰਦ ਦੇ ਨਿਕਲ ਜਾਣ) ਪਿਛੋਂ । ਪੀਉ—ਪਿਆਰਾ । ਪੁਕਾਰਹਿ—ਤੂੰ ਵਾਜਾਂ ਮਾਰੇਂਗੀ ।੩।

ਸਾਧੂ—ਗੁਰੂ । ਓਟ—ਆਸਰਾ । ਕੋਟਿ—ਕ੍ਰੋੜਾਂ । ਜੋਨਿ ਕਾਮੁ—ਜੂਨਾਂ ਨਾਲ ਵਾਸਤਾ ।੪।

**ਅਰਥ** :—ਹੇ ਮੇਰੀ ਕਮਲੀ ਕਾਇਆਂ ! ਤੂੰ ਕਿਉਂ ਮਾਣ ਕਰਦੀ ਹੈਂ ? ਤੂੰ ਤਾਂ ਉਸ ਖੁੰਬ ਨਾਲੋਂ ਭੀ ਛੇਤੀ ਨਾਸ ਹੋ ਜਾਣ ਵਾਲੀ ਹੈਂ ਜੋ ਭਾਦਰੋਂ ਵਿਚ (ਉੱਗਦੀ ਹੈ) ।੧।ਰਹਾਉ।

(ਹੇ ਕਾਇਆਂ !) ਤੂੰ ਆਪਣਾ ਠਾਠ ਵੇਖ ਕੇ ਆਕੜਦੀ ਹੈਂ, (ਇਸ ਆਕੜ ਵਿਚ) ਤੈਨੂੰ ਕੁਝ ਭੀ ਸੁਰਤ ਨਹੀਂ ਰਹੀ । (ਵੇਖ) ਅਹੰਕਾਰਨ ਦਾ ਕੋਈ ਥਾਂ ਨਹੀਂ (ਹੁੰਦਾ), ਤੇਰੇ ਮੰਦੇ ਦਿਨ ਆਏ ਹੋਏ ਹਨ (ਕਿ ਤੂੰ ਝੂਠਾ ਮਾਣ ਕਰ ਰਹੀ ਹੈਂ) ।੧।

(ਹੇ ਕਾਇਆਂ !) ਜਿਵੇਂ ਹਰਨ ਨੂੰ ਇਹ ਭੇਤ ਨਹੀਂ ਮਿਲਦਾ ਕਿ ਕਸਤੂਰੀ ਦੀ ਸੁਗੰਧੀ ਉਸ ਦੇ ਆਪਣੇ ਸਰੀਰ ਵਿਚੋਂ (ਆਉਂਦੀ ਹੈ), ਪਰ ਉਹ ਪਰਦੇਸ ਢੂੰਢਦਾ ਫਿਰਦਾ ਹੈ (ਤਿਵੇਂ ਤੈਨੂੰ ਇਹ ਸਮਝ ਨਹੀਂ ਕਿ ਸੁਖਾਂ ਦਾ ਮੂਲ-ਪ੍ਰਭੂ ਤੇਰੇ ਆਪਣੇ ਅੰਦਰ ਹੈ) । ਜੋ ਜੀਵ ਆਪਣੇ ਸਰੀਰ ਦੀ ਵਿਚਾਰ ਕਰਦਾ ਹੈ (ਕਿ ਇਹ ਸਦਾ-ਥਿਰ ਰਹਿਣ ਵਾਲਾ ਨਹੀਂ), ਉਸ ਨੂੰ ਜਮਦੂਤ ਖ਼ੁਆਰ ਨਹੀਂ ਕਰਦਾ ।੨।

(ਹੇ ਕਾਇਆਂ !) ਤੂੰ ਪੁੱਤਰ ਤੇ ਵਹੁਟੀ ਦਾ ਮਾਣ ਕਰਦੀ ਹੈਂ (ਤੇ ਪ੍ਰਭੂ ਨੂੰ ਭੁਲਾ ਬੈਠੀ ਹੈਂ, ਚੇਤਾ ਰੱਖ) ਮਾਲਕ-ਪ੍ਰਭੂ (ਕੀਤੇ ਕਰਮਾਂ ਦਾ) ਲੇਖਾ ਮੰਗਦਾ ਹੈ (ਭਾਵ), ਜੀਵ ਆਪਣੇ ਕੀਤੇ ਮੰਦੇ ਕਰਮਾਂ ਕਰਕੇ ਦੁੱਖ ਸਹਾਰਦਾ ਹੈ । (ਹੇ ਕਾਇਆਂ ! ਜਿੰਦ ਦੇ ਨਿਕਲ ਜਾਣ ਪਿੱਛੋਂ) ਤੂੰ ਕਿਸ ਨੂੰ 'ਪਿਆਰਾ, ਪਿਆਰਾ' ਆਖ ਕੇ ਵਾਜਾਂ ਮਾਰੇਂਗੀ ? ।੩।

(ਹੇ ਕਾਇਆਂ !) ਜੇ ਤੂੰ ਗੁਰੂ ਦਾ ਆਸਰਾ ਲਏਂ, ਤੇਰੇ ਕ੍ਰੋੜਾਂ ਕੀਤੇ ਪਾਪ ਸਾਰੇ ਦੇ ਸਾਰੇ ਨਾਸ ਹੋ ਜਾਣ । ਰਵਿਦਾਸ ਆਖਦਾ ਹੈ—ਜੋ ਮਨੁੱਖ ਨਾਮ ਜਪਦਾ ਹੈ, ਉਸ ਦੀ (ਨੀਵੀਂ) ਜਾਤ ਮੁੱਕ ਜਾਂਦੀ ਹੈ, ਉਸ ਦਾ ਜਨਮ ਮਿਟ ਜਾਂਦਾ ਹੈ, ਜੂਨਾਂ ਨਾਲ ਉਸ ਦਾ ਵਾਸਤਾ ਨਹੀਂ ਰਹਿੰਦਾ ।੪।੧।

ਭਾਵ :—ਸਰੀਰ ਆਦਿਕ ਦਾ ਮਾਣ ਕੂੜਾ ਹੈ । ਇਥੇ ਸਦਾ ਨਹੀਂ ਬੈਠ ਰਹਿਣਾ ।

**ਬਸੰਤ ਕਬੀਰ ਜੀਉ ॥**

**ੴ ਸਤਿਗੁਰ ਪ੍ਰਸਾਦਿ ॥ ਸੁਰਹ ਕੀ ਜੈਸੀ ਤੇਰੀ ਚਾਲ ॥ ਤੇਰੀ ਪੂੰਛਟ ਊਪਰਿ ਝਮਕ ਬਾਲ ॥੧॥ ਇਸ ਘਰ ਮਹਿ ਹੈ, ਸੁ ਤੂ ਢੂੰਢਿ ਖਾਹਿ ॥ ਅਉਰ ਕਿਸ ਹੀ ਕੇ, ਤੂ ਮਤਿ ਹੀ ਜਾਹਿ ॥੧॥ ਰਹਾਉ ॥ ਚਾਕੀ ਚਾਟਹਿ, ਚੂਨੁ ਖਾਹਿ ॥ ਚਾਕੀ ਕਾ ਚੀਥਰਾ ਕਹਾਂ ਲੈ ਜਾਹਿ ॥੨॥ ਛੀਕੇ ਪਰ ਤੇਰੀ ਬਹੁਤੁ ਡੀਠਿ ॥ ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥੩॥ ਕਹਿ ਕਬੀਰ, ਭੋਗ ਭਲੇ ਕੀਨ ॥ ਮਤਿ ਕੋਊ ਮਾਰੈ ਈਂਟ ਢੇਮ ॥੪॥੧॥ {ਪੰਨਾ ੧੧੯੬}**

ਨੋਟ :—ਕਿਸੇ ਸਾਖੀ ਦੇ ਵਰਤਣ ਦੀ ਤਾਂ ਲੋੜ ਹੀ ਨਹੀਂ । ਕੁੱਤੇ ਦਾ ਸੁਭਾ ਹਰ ਕੋਈ ਜਾਣਦਾ ਹੈ; ਜਦੋਂ ਕਿਸੇ ਬੂਹੇ ਤੇ ਟੁਕੜੇ ਦੀ ਖ਼ਾਤਰ ਜਾਂਦਾ ਹੈ ਤਾਂ ਬੜਾ ਗਰੀਬੜਾ ਜਿਹਾ ਬਣ ਕੇ । ਪਰ ਜੇ ਕੋਈ ਘਰ ਸੁੰਞਾ ਮਿਲ ਜਾਏ, ਪਹਿਲਾਂ ਚੱਕੀ ਜਾ ਚੱਟਦਾ ਹੈ; ਉੱਥੋਂ ਤਸੱਲੀ ਨਾਹ ਹੋਵੇ, ਤਾਂ ਛਿੱਕੇ ਵਲ ਬੜੀ ਹਸਰਤ ਨਾਲ ਤੱਕਦਾ ਹੈ;

ਜੋ ਕੁਝ ਘਰ ਵਿਚੋਂ ਖਾਣ ਨੂੰ ਮਿਲੇ, ਕੁਝ ਖਾਂਦਾ ਹੈ ਕੁਝ ਵਿਗਾੜਦਾ ਹੈ; ਚੱਕੀ ਚੱਟਣ ਪਿਛੋਂ ਜਾਂਦਾ ਹੋਇਆ ਥੋੜੇ ਜਿਹੇ ਲਾਲਚ ਪਿੱਛੇ ਪਰੋਲਾ ਭੀ ਲੈ ਭੱਜਦਾ ਹੈ ।

ਇਹੀ ਹਾਲ ਲਾਲਚ ਨਾਲ ਹਲਕੇ ਹੋਏ ਮਨੁੱਖ ਦਾ ਹੈ; ਵੇਖਣ ਨੂੰ ਸੁਹਣੀ ਸ਼ਕਲ, ਸ਼ਰੀਫ਼ਾਂ ਵਾਲਾ ਪਹਿਰਾਵਾ, ਪਰ "ਦੁਆਰਹਿ ਦੁਆਰਿ ਸੁਆਨ ਜਿਉ ਡੋਲਤ" । ਆਪਣੀ ਕੀਤੀ ਕਮਾਈ ਤੇ ਸੰਤੋਖ ਨਹੀਂ ਬਣਦਾ, ਬਿਗਾਨਾ ਧਨ ਵੇਖ ਕੇ ਜੀ ਲਲਚਾਂਦਾ ਹੈ; ਨਿੱਤ ਜੋੜਨ ਦੀ ਤਾਂਘ, ਨਿੱਤ ਜੋੜਨ ਦੀ ਖਿੱਚ । ਆਪਣੇ ਘਰ ਸੌਖਾ ਭੀ ਹੋਵੇ ਤਾਂ ਭੀ ਆਪਣੇ ਤੋਂ ਅਮੀਰਾਂ ਨੂੰ ਵੇਖ ਕੇ ਮਨ ਵਿਚ ਸਾੜਾ । ਸਾਰੀ ਉਮਰ ਭੋਗਾਂ ਵਿਚ ਗੁਜ਼ਰਨੀ, ਕਈਆਂ ਨਾਲ ਬਖੇੜੇ, ਕਈਆਂ ਨਾਲ ਝਗੜੇ ਸਹੇੜਨੇ । ਤੇ ਭੋਗਾਂ ਦਾ ਅੰਤ ? ਕਈ ਰੋਗ ।

ਸੋ, ਮਨੁੱਖ ਨੂੰ ਕੁੱਤੇ ਨਾਲ ਉਪਮਾ ਦੇਂਦੇ ਹਨ, ਤੇ ਸਮਝਾਉਂਦੇ ਹਨ ਕਿ ਸੰਤੋਖ ਵਿਚ ਜੀਊ, ਨਹੀਂ ਤਾਂ ਇਸ ਲਾਲਚ ਦਾ ਅੰਤ ਖ਼ੁਆਰੀ ਹੁੰਦਾ ਹੈ ।

**ਪਦ ਅਰਥ** :—ਸੁਰਹ—{ਸ਼ਕਟ. ਸੁਰਭਿ} ਗਾਂ । ਚਾਲ—ਤੋਰ । ਪੂੰਛਟ—ਪੂਛਲ । ਝਮਕ—ਚਮਕਦੇ । ਬਾਲ—ਵਾਲ ।੧।

ਇਸ ਘਰ ਮਹਿ ਹੈ—(ਭਾਵ,) ਜੋ ਕੁਝ ਤੈਨੂੰ ਆਪਣੀ ਕਮਾਈ ਵਿਚੋਂ ਮਿਲਦਾ ਹੈ ।੧।ਰਹਾਉ।

ਚੂਨੁ ਆਟਾ । ਚੀਥਰਾ—ਪਰੋਲਾ । ਕਹਾਂ—ਕਿੱਥੇ ? ।੨।

ਪਰ—ਉੱਤੇ । ਡੀਠਿ—ਨਜ਼ਰ, ਨਿਗਾਹ । ਮਤੁ—ਮਤਾਂ । ਪੀਠਿ—ਲੱਕ ਉੱਤੇ ।੩।

ਭਲੇ—ਚੰਗੇ ਚੰਗੇ । ਕੀਨੁ—ਕੀਤੇ ਹਨ । ਮਤਿ—ਮਤਾਂ । ਕੋਊ...ਢੇਮ—ਕਿਤੇ ਖ਼ੁਆਰੀ ਹੋਵੇ ।੪।

**ਅਰਥ** :—(ਹੇ ਕੁੱਤੇ ਦੇ ਸੁਭਾਉ ਵਾਲੇ ਜੀਵ !) ਜੋ ਕੁਝ ਆਪਣੀ ਹੱਕ ਦੀ ਕਮਾਈ ਹੈ, ਉਸੇ ਨੂੰ ਨਿਸੰਗ ਹੋ ਕੇ ਵਰਤ । ਕਿਸੇ ਬਿਗਾਨੇ ਮਾਲ ਦੀ ਲਾਲਸਾ ਨਾਹ ਕਰਨੀ ।੧।ਰਹਾਉ।

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥

(ਹੇ ਕੁੱਤੇ !) ਗਾਂ ਵਰਗੀ ਤੇਰੀ ਤੋਰ ਹੈ, ਤੇਰੀ ਪੂਛਲ ਉੱਤੇ ਵਾਲ ਭੀ ਸੁਹਣੇ ਚਮਕਦੇ ਹਨ (ਹੇ ਕੁੱਤਾ-ਸੁਭਾਉ ਜੀਵ ! ਸ਼ਰੀਫ਼ਾਂ ਵਰਗੀ ਤੇਰੀ ਸ਼ਕਲ ਤੇ ਪਹਿਰਾਵਾ ਹੈ) ।੧।

(ਹੇ ਕੁੱਤੇ !) ਤੂੰ ਚੱਕੀ ਚੱਟਦਾ ਹੈਂ, ਤੇ ਆਟਾ ਖਾਂਦਾ ਹੈਂ, ਪਰ (ਜਾਂਦਾ ਹੋਇਆ) ਪਰੋਲਾ ਕਿੱਥੇ ਲੈ ਜਾਇੰਗਾ ? (ਹੇ ਜੀਵ ! ਜਿਹੜੀ ਮਾਇਆ ਰੋਜ਼ ਵਰਤਦਾ ਹੈਂ ਇਹ ਤਾਂ ਭਲਾ ਵਰਤੀ; ਪਰ ਜੋੜ ਜੋੜ ਕੇ ਆਖ਼ਰ ਨਾਲ ਕੀਹ ਲੈ ਜਾਇੰਗਾ ?) ।੨।

(ਹੇ ਸੁਆਨ !) ਤੂੰ ਛਿੱਕੇ ਵਲ ਬੜਾ ਤੱਕ ਰਿਹਾ ਹੈਂ, ਵੇਖੀਂ, ਕਿਤੇ ਲੱਕ ਉੱਤੇ ਕਿਤੋਂ ਸੋਟਾ ਨਾਹ ਵੱਜੇ । (ਜੇ ਜੀਵ ! ਬਿਗਾਨੇ ਘਰਾਂ ਵਲ ਤੱਕਦਾ ਹੈਂ; ਇਸ ਵਿਚੋਂ ਉਪਾਧੀ ਹੀ ਨਿਕਲੇਗੀ) ।੩।

ਕਬੀਰ ਆਖਦਾ ਹੈ—(ਹੇ ਸੁਆਨ !) ਤੂੰ ਬਥੇਰਾ ਕੁਝ ਖਾਧਾ ਉਜਾੜਿਆ ਹੈ, ਪਰ ਧਿਆਨ ਰੱਖੀਂ ਕਿਤੇ ਕੋਈ ਇੱਟ ਢੇਮ ਤੇਰੇ ਸਿਰ ਉੱਤੇ ਨਾਹ ਮਾਰ ਦੇਵੇ । (ਹੇ ਜੀਵ ! ਤੂੰ ਜੁ ਇਹ ਭੋਗ ਭੋਗਣ ਵਿਚ ਹੀ ਰੁੱਝਾ ਪਿਆ ਹੈਂ, ਇਹਨਾਂ ਦਾ ਅੰਤ ਖ਼ੁਆਰੀ ਹੀ ਹੁੰਦਾ ਹੈ) ।੪।੧।

ਸ਼ਬਦ ਦਾ ਭਾਵ :—ਸੰਤੋਖ-ਹੀਨਤਾ ਖ਼ੁਆਰ ਕਰਦੀ ਹੈ ।

## ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧

### ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
### ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਪੁਨੇ ਠਾਕੁਰ ਕੀ ਹਉ ਚੇਰੀ ॥ ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ॥੧॥ ਰਹਾਉ ॥ ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ॥ ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ॥੧॥ ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ॥ ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ॥੨॥ ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ॥ ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ ॥੩॥ ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥ ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ ॥੪॥੧॥ {ਪੰਨਾ ੧੧੯੭}

**ਪਦ ਅਰਥ** :—ਠਾਕੁਰ ਕੀ—ਮਾਲਕ-ਪ੍ਰਭੂ ਦੀ । ਹਉ—ਮੈਂ । ਚੇਰੀ—ਦਾਸੀ । ਗਹੇ—ਫੜੇ । ਮਾਰਿ—ਮਾਰ ਕੇ । ਨਿਬੇਰੀ—ਮੁਕਾ ਦਿੱਤੀ ਹੈ ।੧।ਰਹਾਉ।

ਪੂਰਨ—ਸਭ ਵਿਚ ਵਿਆਪਕ । ਜੋਤਿ—ਚਾਨਣ ਦਾ ਸੋਮਾ । ਬੀਚਾਰੇ—ਬੀਚਾਰਿ, ਵਿਚਾਰ ਕੇ ।੧।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਹੀਨ—ਕਮਜ਼ੋਰ, ਨਿਰਬਲ । ਹੋਛੀ—ਥੋੜ੍ਹ-ਵਿਤੀ । ਮਨਿ—ਮਨ ਵਿਚ । ਤਨਿ—ਤਨ ਵਿਚ । ਸਰੀਰੇ—ਸਰੀਰ ਵਿਚ । ਰਾਤੀ—ਰੰਗੀ ਗਈ । ਧੀਰੇ—ਧੀਰਜ ਧਾਰਦਾ ਹੈ ।੨।

ਬੈਰਾਗਨਿ—ਵੈਰਾਗ ਵਾਲੀ, ਮਾਇਆ ਤੋਂ ਉਪਰਾਮ । ਸਮਾਨੀ—ਲੀਨ ਰਹਿੰਦੀ ਹੈ । ਅਕੁਲ—ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਨਿਰੰਜਨ—{ਨਿਰ-ਅੰਜਨ । ਅੰਜਨ—ਕਾਲਖ, ਸੁਰਮਾ, ਮਾਇਆ ਦੇ ਮੋਹ ਦੀ ਕਾਲਖ} ਮਾਇਆ ਦੇ ਪ੍ਰਭਾਵ ਤੋਂ ਪਰੇ । ਲੋਕੁ—ਦੁਨੀਆ, ਜਗਤ । ਲੁੋਕਾਨੀ—ਜਗਤ ਦੀ । ਲੁੋਕਾਨੀ—{ਨੋਟ :—ਅੱਖਰ 'ਲ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਲੋਕਾਨੀ' ਹੈ, ਇਥੇ 'ਲੁਕਾਨੀ' ਪੜ੍ਹਨਾ ਹੈ} ਦੁਨੀਆ ਦੀ ।੩।

ਭੂਰ—ਬੀਤਿਆ ਹੋਇਆ ਸਮਾ, ਭੂਤ । ਭਵਿਖ—ਆਉਣ ਵਾਲਾ ਸਮਾ । ਅਧਾਰਾ—ਆਸਰਾ । ਨਾਮਿ—ਨਾਮ ਵਿਚ । ਸੋਹਾਗਨਿ—ਚੰਗੇ ਭਾਗਾਂ ਵਾਲੀ । ਭਤਾਰ—ਖਸਮ ।੪।

**ਅਰਥ** :—ਜਦੋਂ ਦੀ ਮੈਂ ਆਪਣੇ ਮਾਲਕ-ਪ੍ਰਭੂ ਦੀ ਦਾਸੀ ਬਣ ਗਈ ਹਾਂ, ਜਦੋਂ ਦੇ ਮੈਂ ਜਗਤ ਦੇ ਜੀਵਨ ਪ੍ਰਭੂ ਦੇ ਚਰਨ ਫੜੇ ਹਨ, ਉਸ ਨੇ ਮੇਰੀ ਹਉਮੈ ਮਾਰ ਕੇ ਮੁਕਾ ਦਿੱਤੀ ਹੈ ।੧।ਰਹਾਉ।

ਜਦੋਂ ਦਾ ਮੋਹਨ-ਪ੍ਰਭੂ ਨੇ ਮੇਰਾ ਮਨ (ਆਪਣੇ ਪਿਆਰ ਵਿਚ) ਮੋਹ ਲਿਆ ਹੈ ਤਦੋਂ ਤੋਂ ਮੇਰਾ ਮਨ ਗੁਰੂ ਦਾ ਸ਼ਬਦ ਵਿਚਾਰ ਵਿਚਾਰ ਕੇ ਇਹ ਸਮਝ ਰਿਹਾ ਹੈ, ਕਿ ਪਰਮੇਸਰ ਸਭ ਵਿਚ ਵਿਆਪਕ ਹੈ ਸਭ ਤੋਂ ਉੱਚਾ ਆਤਮਕ ਜੀਵਨ ਦਾ ਚਾਨਣ ਦੇਣ ਵਾਲਾ ਹੈ, ਮੇਰਾ ਪਿਆਰਾ ਹੈ ਅਤੇ ਮੇਰੀ ਜਿੰਦ (ਦਾ ਸਹਾਰਾ) ਹੈ ।੧।

ਜਿਤਨਾ ਚਿਰ ਮੈਂ ਆਪਣੇ ਮਨ ਦੇ ਪਿੱਛੇ ਤੁਰਦਾ ਰਿਹਾ, ਮੈਂ ਕਮਜ਼ੋਰ ਰਿਹਾ (ਵਿਕਾਰ ਮੇਰੇ ਉਤੇ ਜ਼ੋਰ ਪਾਂਦੇ ਰਹੇ), ਮੇਰੀ ਅਕਲ ਥੋੜ੍ਹ-ਵਿੱਤੀ ਰਹੀ, ਝੂਠ ਵਿਚ ਹੀ ਲੱਗੀ ਰਹੀ (ਇਸ ਕਾਰਨ) ਮੇਰੇ ਮਨ ਵਿਚ ਮੇਰੇ ਸਰੀਰ ਵਿਚ

ਦੁੱਖ-ਕਲੇਸ਼ ਉੱਠਦੇ ਰਹੇ । ਪਰ ਜਦੋਂ ਤੋਂ ਮੈਂ ਰੰਗੀਲੇ ਰਾਮ (ਦੇ ਪਿਆਰ) ਵਿਚ ਰੰਗੀ ਗਈ ਹਾਂ, ਮੇਰਾ ਮਨ ਉਸ ਰਾਮ ਨੂੰ ਸਿਮਰ ਸਿਮਰ ਕੇ ਧੀਰਜ ਵਾਲਾ ਹੁੰਦਾ ਜਾ ਰਿਹਾ ਹੈ ।੨।

ਜਦੋਂ ਤੋਂ (ਠਾਕੁਰ-ਪ੍ਰਭੂ ਦੀ ਦਾਸੀ ਬਣ ਕੇ) ਮੈਂ ਹਉਮੈ ਤਿਆਗ ਕੇ ਮਾਇਆ-ਮੋਹ ਵਲੋਂ ਉਪਰਾਮ ਹੋ ਚੁਕੀ ਹਾਂ, ਤਦੋਂ ਤੋਂ ਮੇਰੀ ਸੁਰਤਿ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਯਾਦ ਵਿਚ ਲੀਨ ਰਹਿੰਦੀ ਹੈ; ਮੇਰਾ ਮਨ ਉਸ ਪ੍ਰਭੂ ਦੀ ਯਾਦ ਵਿਚ ਗਿੱਝਿਆ ਰਹਿੰਦਾ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ਅਤੇ ਜਿਸ ਦੀ ਕੋਈ ਖ਼ਾਸ ਕੁਲ ਨਹੀਂ ਹੈ । (ਮੈਨੂੰ ਹਉਮੈ ਨਹੀਂ ਰਹੀ, ਇਸ ਵਾਸਤੇ) ਮੈਂ ਲੋਕ-ਲਾਜ (ਭੀ) ਭੁਲਾ ਬੈਠੀ ਹਾਂ ।੩।

ਹੇ ਮੇਰੇ ਪ੍ਰੀਤਮ ! ਹੇ ਮੇਰੀ ਜਿੰਦ ਦੇ ਆਸਰੇ ਪ੍ਰਭੂ ! ਹੁਣ ਮੈਨੂੰ ਤੇਰੇ ਵਰਗਾ ਕੋਈ ਨਹੀਂ ਦਿੱਸਦਾ, ਨਾਹ ਪਿਛਲੇ ਬੀਤੇ ਸਮਿਆਂ ਵਿਚ, ਨਾਹ ਹੁਣ, ਅਤੇ ਨਾਹ ਹੀ ਆਉਣ ਵਾਲੇ ਸਮਿਆਂ ਵਿਚ ।

ਹੇ ਨਾਨਕ ! (ਆਖ—) ਜਿਸ ਜੀਵ-ਇਸਤ੍ਰੀ ਨੇ ਪਰਮਾਤਮਾ ਨੂੰ ਆਪਣਾ ਖਸਮ ਮੰਨ ਲਿਆ ਹੈ, ਜੇਹੜੀ ਪ੍ਰਭੂ ਦੇ ਨਾਮ ਵਿਚ ਰੰਗੀ ਰਹਿੰਦੀ ਹੈ, ਉਹ ਚੰਗੇ ਭਾਗਾਂ ਵਾਲੀ ਬਣ ਜਾਂਦੀ ਹੈ ।੪।੧।

**ਸਾਰਗ ਮਹਲਾ ੧ ॥ ਹਰਿ ਬਿਨੁ ਕਿਉ ਰਹੀਐ, ਦੁਖੁ ਬਿਆਪੈ ॥ ਜਿਹਵਾ ਸਾਦੁ ਨ, ਫੀਕੀ ਰਸ ਬਿਨੁ, ਬਿਨੁ ਪ੍ਰਭ ਕਾਲੁ ਸੰਤਾਪੈ ॥੧॥ ਰਹਾਉ ॥ ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ॥ ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ॥੧॥ ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥ ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ ॥੨॥ ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥ ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ॥੩॥ ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ ॥ ਨਾਨਕ ਪ੍ਰਭ ਤੇ ਸਹਜ ਸੁਹੇਲੀ ਪ੍ਰਭ ਦੇਖਤ ਹੀ ਮਨੁ ਧੀਰੇ ॥੪॥੨॥ {ਪੰਨਾ ੧੧੯੭}**

**ਪਦ ਅਰਥ** :—ਕਿਉ ਕਹੀਐ—ਕਿਹਾ ਨਹੀਂ ਜਾ ਸਕਦਾ, ਮਨ ਨੂੰ ਧੀਰਜ ਨਹੀਂ ਆਉਂਦੀ, ਜੀਵਨ ਸੁਖੀ ਨਹੀਂ ਹੋ ਸਕਦਾ । ਬਿਆਪੈ—ਜ਼ੋਰ ਪਾ ਲੈਂਦਾ ਹੈ, ਦਬਾ ਲੈਂਦਾ ਹੈ । ਜਿਹਵਾ—ਜੀਭ । ਸਾਦੁ—ਸੁਆਦ, ਮਿਠਾਸ । ਫੀਕੀ—ਫਿੱਕੇ ਬੋਲ ਬੋਲਣ ਵਾਲੀ । ਸੰਤਾਪੈ—ਦੁਖੀ ਕਰਦਾ ਹੈ । ਕਾਲੁ—ਮੌਤ (ਦਾ ਡਰ) ।੧।ਰਹਾਉ।

ਦਰਸੁ ਪ੍ਰੀਤਮ—ਪ੍ਰੀਤਮ ਦਾ ਦਰਸਨ । ਨ ਪਰਸੈ—ਨਹੀਂ ਪਰਸਦਾ, ਨਹੀਂ ਛੁੰਹਦਾ । ਮਾਨਿਆ—ਗਿੱਝ ਜਾਂਦਾ ਹੈ । ਰਸਿ—ਰਸ ਵਿਚ; ਅਨੰਦ ਵਿਚ । ਬਿਗਾਸੀ—ਬਿਗਾਸੈ, ਖਿੜਦਾ ਹੈ ।੧।

ਊਨਵਿ—ਝੁਕ ਕੇ, ਲਿਫ ਕੇ, ਨੀਵੇਂ ਹੋ ਕੇ । ਘਨਹਰੁ—ਬੱਦਲ । ਬੈਰਾਗੈ—ਵੈਰਾਗ ਵਿਚ, ਹੁਲਾਰੇ ਵਿਚ । ਤਰਵਰ—ਰੁੱਖ । ਬਿਰਖ—{ਵ —ਭ} ਬਲਦ । ਬਿਹੰਗ—ਪੰਛੀ । ਭੁਇਅੰਗਮ—ਸੱਪ । ਘਰਿ—ਘਰ ਵਿਚ, ਹਿਰਦੇ ਵਿਚ । ਪਿਰੁ—ਪਤੀ । ਧਨ—ਇਸਤ੍ਰੀ । ਸੋਹਾਗੈ—ਸੁਹਾਗ ਮਾਣਦੀ ਹੈ, ਆਪਣੇ ਆਪ ਨੂੰ ਭਾਗਾਂ ਵਾਲੀ ਜਾਣਦੀ ਹੈ ।੨।

ਕੁਚਿਲ—ਕੁਚੀਲ, ਗੰਦੀ ਰਹਤ-ਬਹਤ ਵਾਲੀ । ਕੁਰੂਪਿ—ਕੋਝੇ ਰੂਪ ਵਾਲੀ । ਕੁਨਾਰਿ—ਭੈੜੀ ਇਸਤ੍ਰੀ । ਕੁਲਖਨੀ—ਭੈੜੇ ਲਛਣਾਂ ਵਾਲੀ । ਸਹਜੁ—(ਮਿਲਾਪ ਦਾ) ਆਨੰਦ । ਰਸਨ—ਜੀਭ । ਤ੍ਰਿਪਤੀ—ਰੱਜੀ, ਚਸਕਿਆਂ ਵਲੋਂ ਪਰਤੀ ।੩।

ਪ੍ਰਭ ਤੇ—ਪ੍ਰਭੂ ਤੋਂ, ਪ੍ਰਭੂ (ਦੇ ਮਿਲਾਪ) ਤੋਂ । ਸਹਜ ਸੁਹੇਲੀ—ਸਹਜ ਦਾ ਸੁਖ ਪਾਣ ਵਾਲੀ, ਅਡੋਲਤਾ ਦਾ ਆਨੰਦ ਮਾਣਨ ਵਾਲੀ । ਧੀਰੇ—ਧੀਰਜ ਫੜਦਾ ਹੈ ।੪।

**ਅਰਥ** :—ਪਰਮਾਤਮਾ ਦਾ ਸਿਮਰਨ ਕਰਨ ਤੋਂ ਬਿਨਾ ਮਨੁੱਖ ਸੁਖੀ ਜੀਵਨ ਨਹੀਂ ਜੀਊ ਸਕਦਾ, ਦੁੱਖ (ਸਦਾ ਇਸ ਦੇ ਮਨ ਉਤੇ) ਦਬਾਅ ਪਾਈ ਰੱਖਦਾ ਹੈ । (ਸਿਮਰਨ ਤੋਂ ਬਿਨਾ ਮਨੁੱਖ ਦੀ) ਜੀਭ ਵਿਚ (ਬੋਲਣ ਦੀ) ਮਿਠਾਸ ਨਹੀਂ ਪੈਦਾ ਹੁੰਦੀ, ਮਿਠਾਸ ਤੋਂ ਬਿਨਾ ਹੋਣ ਕਰਕੇ ਸਦਾ ਖਰ੍ਹਵੇ ਬੋਲ ਬੋਲਦੀ ਹੈ । ਪ੍ਰਭੂ ਦੇ ਸਿਮਰਨ ਤੋਂ ਬਿਨਾ ਮੌਤ ਦਾ ਡਰ (ਭੀ) ਦੁਖੀ ਕਰਦਾ ਰਹਿੰਦਾ ਹੈ ।੧।ਰਹਾਉ।

ਜਦੋਂ ਤਕ ਮਨੁੱਖ ਪ੍ਰੀਤਮ-ਪ੍ਰਭੂ ਦਾ ਦੀਦਾਰ ਨਹੀਂ ਕਰਦਾ, ਤਦ ਤਕ ਮਾਇਆ ਦੀ ਭੁੱਖ ਤ੍ਰੇਹ ਜ਼ੋਰ ਪਾਈ ਰੱਖਦੀ ਹੈ । ਦੀਦਾਰ ਕਰਦਿਆਂ ਹੀ ਮਨ ਪ੍ਰਭੂ ਦੀ ਯਾਦ ਵਿਚ ਗਿੱਝ ਜਾਂਦਾ ਹੈ (ਤੇ ਇਉਂ ਖਿੜਦਾ ਹੈ, ਜਿਵੇਂ) ਕੌਲ ਫੁੱਲ ਜਲ ਦੇ ਆਨੰਦ ਵਿਚ ਖਿੜਦਾ ਹੈ ।੧।

ਜਦੋਂ ਬੱਦਲ ਝੁਕ ਝੁਕ ਕੇ ਗੱਜਦਾ ਹੈ ਤੇ ਵਰ੍ਹਦਾ ਹੈ ਤਦੋਂ ਕੋਇਲ ਮੋਰ ਰੁੱਖ ਬਲਦ ਪੰਛੀ ਸੱਪ (ਆਦਿਕ) ਹੁਲਾਰੇ ਵਿਚ ਆਉਂਦੇ ਹਨ, (ਇਸੇ ਤਰ੍ਹਾਂ ਜਿਸ ਜੀਵ-ਇਸਤ੍ਰੀ ਦੇ) ਹਿਰਦੇ-ਘਰ ਵਿਚ ਪਤੀ-ਪ੍ਰਭੂ ਆ ਵੱਸਦਾ ਹੈ ਉਹ ਜੀਵ-ਇਸਤ੍ਰੀ ਆਪਣੇ ਆਪ ਨੂੰ ਭਾਗਾਂ ਵਾਲੀ ਜਾਣਦੀ ਹੈ ।੨।

(ਪਰ ਜਿਸ ਜੀਵ-ਇਸਤ੍ਰੀ ਨੇ) ਪਤੀ-ਪ੍ਰਭੂ ਦੇ ਮਿਲਾਪ ਦਾ ਆਨੰਦ ਨਹੀਂ ਮਾਣਿਆ, ਉਹ ਗੰਦੀ ਰਹਤ-ਬਹਤ ਵਾਲੀ, ਕੋਝੇ ਰੂਪ ਵਾਲੀ, ਭੈੜੀ ਤੇ ਭੈੜੇ ਲੱਛਣਾਂ ਵਾਲੀ ਹੀ ਰਹਿੰਦੀ ਹੈ । ਜਿਸ ਦੀ ਜੀਭ ਪ੍ਰਭੂ ਦੇ ਆਨੰਦ ਦੇ ਰੰਗ ਵਿਚ (ਰਚ ਕੇ) ਚਸਕਿਆਂ ਵਲੋਂ ਨਹੀਂ ਪਰਤੀ, ਉਹ ਜੀਵ-ਇਸਤ੍ਰੀ ਭੈੜੀ ਮੱਤੇ ਲੱਗਣ ਕਰਕੇ ਦੁੱਖਾਂ ਵਿਚ ਹੀ ਗ੍ਰਸੀ ਰਹਿੰਦੀ ਹੈ ।੩।

ਹੇ ਨਾਨਕ ! ਪ੍ਰਭੂ ਦੇ ਮਿਲਾਪ ਤੋਂ ਅਡੋਲਤਾ ਦਾ ਆਨੰਦ ਮਾਣਨ ਵਾਲੀ ਜੀਵ-ਇਸਤ੍ਰੀ ਦਾ ਮਨ ਪ੍ਰਭੂ ਦਾ ਦੀਦਾਰ ਕਰ ਕੇ ਧੀਰਜਵਾਨ ਰਹਿੰਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੀ, ਉਸ ਦੇ ਨਾਹ ਮਨ ਨੂੰ ਤੇ ਨਾਹ ਤਨ ਨੂੰ ਕੋਈ ਦੁਖ-ਕਲੇਸ਼ ਵਿਆਪਦਾ ਹੈ ।੪।੨।

**ਸਾਰਗ ਮਹਲਾ ੧ ॥ ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥ ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥੧॥ ਰਹਾਉ ॥ ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ ॥ ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥੧॥ ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ ॥ ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ ॥੨॥ ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥ ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ ॥੩॥ ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ॥ ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ ॥੪॥੩॥ {ਪੰਨਾ ੧੧੯੭-੧੧੯੮}**

**ਪਦ ਅਰਥ** :—ਸਤਿਗੁਰ ਬਚਨਿ—ਗੁਰੂ ਦੇ ਉਪਦੇਸ਼ ਵਿਚ । ਮਾਨਿਆ—ਪਤੀਜ ਗਿਆ ਹੈ । ਪ੍ਰਾਨ ਅਧਾਰਾ—ਜ਼ਿੰਦਗੀ ਦਾ ਆਸਰਾ ।੧।ਰਹਾਉ।

ਇਨ ਬਿਧਿ—ਇਸ ਤਰੀਕੇ ਨਾਲ । ਹਰਿ ਵਰ ਮਿਲੀਐ—ਹਰੀ-ਪਤੀ ਨੂੰ ਮਿਲੀਦਾ ਹੈ । ਕਾਮਨਿ—ਹੇ ਜੀਵ-ਇਸਤ੍ਰੀ ! ਸੋਹਾਗੁ—ਚੰਗਾ ਭਾਗ । ਧਨ—ਜੀਵ-ਇਸਤ੍ਰੀ । ਸਹਸਾ—ਭਰਮ । ਬੀਚਾਰੀ—ਵਿਚਾਰਵਾਨ ।੧।

ਹਿੰਸਾ—ਨਿਰਦਇਤਾ । ਸਹਜਿ—ਅਡੋਲ ਅਵਸਥਾ ਵਿਚ । ਰਵੈ—ਮਾਣਦੀ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਰੰਗਿ—ਪ੍ਰੇਮ ਵਿਚ ।੨।

ਜਾਰਉ—ਮੈਂ ਸਾੜ ਦਿਆਂ । ਦੁਬਿਧਾ—ਮੇਰ-ਤੇਰ । ਬਿਕਾਰੀ—ਵਿਕਾਰਾਂ ਦੇ ।੩।

ਹਿਤ—ਪਿਆਰ । ਕੌ—ਨੂੰ, ਦੀ ਖ਼ਾਤਰ । ਹਿਤ ਕੌ—ਪ੍ਰੇਮ ਪੈਦਾ ਕਰਨ ਦੀ ਖ਼ਾਤਰ । ਦੁਰੈ ਨ—ਨਹੀਂ ਲੁਕਦੀ, ਗੁੱਝੀ ਨਹੀਂ ਰਹਿੰਦੀ । ਲਾਲ ਪਿਆਰੀ—ਪ੍ਰਭੂ ਦੀ ਪਿਆਰੀ । ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੪।

**ਅਰਥ** :—ਜਦੋਂ ਤੋਂ ਮੇਰਾ ਮਨ ਗੁਰੂ ਦੇ (ਇਸ) ਬਚਨ ਵਿਚ ਯਕੀਨ ਲੈ ਆਇਆ ਹੈ (ਕਿ) ਮੇਰਾ ਪਿਆਰਾ ਪ੍ਰਭੂ (ਮੈਥੋਂ) ਦੂਰ ਨਹੀਂ ਹੈ, ਤਦੋਂ ਤੋਂ (ਮੈਨੂੰ ਇਉਂ ਪ੍ਰਤੀਤ ਹੋ ਰਿਹਾ ਹੈ ਕਿ) ਮੈਂ ਆਪਣੀ ਜਿੰਦ ਦਾ ਸਹਾਰਾ-ਪ੍ਰਭੂ ਲੱਭ ਲਿਆ ਹੈ ।੧।ਰਹਾਉ।

ਹੇ ਜੀਵ-ਇਸਤ੍ਰੀਏ ! ਇਸ ਤਰੀਕੇ ਨਾਲ ਹੀ (ਭਾਵ, ਉਸ ਪ੍ਰਭੂ ਦੇ ਅੰਗ-ਸੰਗ ਹੋਣ ਤੇ ਯਕੀਨ ਕੀਤਿਆਂ ਹੀ) ਪਤੀ-ਪ੍ਰਭੂ ਮਿਲਦਾ ਹੈ, (ਜਿਸ ਨੂੰ ਮਿਲ ਪਿਆ ਹੈ) ਉਸ ਜੀਵ-ਇਸਤ੍ਰੀ ਦਾ ਚੰਗਾ ਭਾਗ ਜਾਗ ਪਿਆ ਹੈ, ਉਹ ਪਤੀ-ਪ੍ਰਭੂ ਦੀ ਪਿਆਰੀ ਹੋ ਗਈ ਹੈ । ਗੁਰੂ ਦੀ ਮਤਿ ਲੈ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਉਹ ਜੀਵ-ਇਸਤ੍ਰੀ ਵਿਚਾਰਵਾਨ ਹੋ ਜਾਂਦੀ ਹੈ, ਜਾਤਿ ਵਰਨ ਕੁਲ (ਆਦਿਕ) ਬਾਰੇ ਉਸ ਦਾ ਭਰਮ ਦੂਰ ਹੋ ਜਾਂਦਾ ਹੈ ।੧।

ਜਿਸ ਦਾ ਮਨ (ਇਹ) ਮੰਨ ਜਾਂਦਾ ਹੈ (ਕਿ ਪ੍ਰਭੂ ਸਦਾ ਮੇਰੇ ਅੰਗ-ਸੰਗ ਹੈ) ਉਸ ਨੂੰ ਅਹੰਕਾਰ ਨਹੀਂ ਰਹਿੰਦਾ, ਉਹ ਨਿਰਦਇਤਾ ਤੇ ਲਾਲਚ ਨੂੰ (ਆਪਣੇ ਅੰਦਰੋਂ) ਭੁਲਾ ਦੇਂਦੀ ਹੈ, ਪਤੀ-ਪ੍ਰਭੂ ਦੀ ਪਿਆਰੀ ਉਹ ਜੀਵ-ਇਸਤ੍ਰੀ ਅਡੋਲ ਅਵਸਥਾ ਵਿਚ ਟਿਕ ਕੇ ਪਤੀ-ਪ੍ਰਭੂ ਨੂੰ ਮਿਲੀ ਰਹਿੰਦੀ ਹੈ, ਗੁਰੂ ਦੀ ਸਰਨ ਪੈ ਕੇ ਪ੍ਰਭੂ ਦੇ ਪਿਆਰ ਵਿਚ ਉਹ ਆਪਣੇ ਆਪ ਨੂੰ ਸਵਾਰਦੀ ਹੈ ।੨।

ਮੈਂ ਪਰਵਾਰ ਤੇ ਸਨਬੰਧੀਆਂ ਦੇ ਐਸੇ ਮੋਹ-ਪਿਆਰ ਨੂੰ (ਆਪਣੇ ਅੰਦਰੋਂ) ਸਾੜ ਦਿਆਂ ਜੋ (ਮੇਰੇ ਅੰਦਰ) ਮਾਇਆ ਦੇ ਮੋਹ ਦਾ ਖਿਲਾਰਾ ਹੀ ਖਿਲਾਰਦਾ ਹੈ । ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਨਹੀਂ, ਪ੍ਰਭੂ-ਮਿਲਾਪ ਦਾ ਆਨੰਦ ਨਹੀਂ (ਉਪਜਦਾ), ਉਹ ਮੇਰ-ਤੇਰ ਅਤੇ (ਹੋਰ) ਵਿਕਾਰਾਂ ਦੇ ਕੰਮਾਂ ਵਿਚ ਹੀ ਪ੍ਰਵਿਰਤ ਰਹਿੰਦੀ ਹੈ ।੩।

ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ-ਚਰਨਾਂ ਦਾ ਪਿਆਰ ਪੈਦਾ ਕਰਨ ਵਾਸਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਰਤਨ ਮੌਜੂਦ ਹਨ, ਪ੍ਰਭੂ ਦੀ ਉਹ ਪਿਆਰੀ ਜੀਵ-ਇਸਤ੍ਰੀ (ਜਗਤ ਵਿਚ) ਗੁੱਝੀ ਨਹੀਂ ਰਹਿੰਦੀ । ਹੇ ਨਾਨਕ ! ਹਰੇਕ ਜੁਗ ਵਿਚ ਹੀ (ਭਾਵ, ਸਦਾ ਤੋਂ ਹੀ ਅਜੇਹੀ ਜੀਵ-ਇਸਤ੍ਰੀ) ਗੁਰੂ ਦੀ ਸਰਨ ਪੈ ਕੇ ਆਪਣੇ ਹਿਰਦੇ ਵਿਚ ਪ੍ਰਭੂ ਦਾ ਅਮੋਲਕ ਨਾਮ ਧਾਰਦੀ ਚਲੀ ਆਈ ਹੈ (ਭਾਵ, ਜਗਤ ਦੇ ਆਰੰਭ ਤੋਂ ਹੀ ਇਹ ਮਰਯਾਦਾ ਚਲੀ ਆ ਰਹੀ ਹੈ ਕਿ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਪ੍ਰਭੂ-ਚਰਨਾਂ ਨਾਲ ਪਿਆਰ ਬਣਦਾ ਹੈ) ।੪।੩।

**ਸਾਰੰਗ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਹਰਿ ਕੇ ਸੰਤ ਜਨਾ ਕੀ ਹਮ ਧੂਰਿ ॥ ਮਿਲਿ ਸਤ ਸੰਗਤਿ ਪਰਮ ਪਦੁ ਪਾਇਆ ਆਤਮਰਾਮੁ ਰਹਿਆ ਭਰਪੂਰਿ ॥੧॥ ਰਹਾਉ ॥ ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ ॥ ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥੧॥ ਵਡੈ ਭਾਗਿ ਸਤ ਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥ ਅਠਸਠਿ ਤੀਰਥ ਮਜਨੁ ਕੀਆ ਸਤ ਸੰਗਤਿ ਪਗ ਨਾਏ ਧੂਰਿ ॥੨॥ ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ ॥ ਬਿਨੁ ਕਰਮਾ ਕਿਉ ਸੰਗਤਿ ਪਾਈਐ**

**ਹਉਮੈ ਬਿਆਪਿ ਰਹਿਆ ਮਨੁ ਝੂਰਿ ॥੩॥ ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤ ਸੰਗਤਿ ਪਗ ਧੂਰਿ ॥ ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ ॥੪॥੧॥ {ਪੰਨਾ ੧੧੯੮}**

**ਪਦ ਅਰਥ** :—ਹਮ—ਅਸੀ, ਮੈਂ । ਧੂਰਿ—ਚਰਨਾਂ ਦੀ ਧੂੜ । ਮਿਲਿ—ਮਿਲ ਕੇ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਆਤਮਰਾਮੁ—ਪਰਮਾਤਮਾ । ਭਰਪੂਰਿ—ਸਰਬ-ਵਿਆਪਕ ।੧।ਰਹਾਉ।

ਪਾਈਐ—ਪ੍ਰਾਪਤ ਕਰ ਲਈਦੀ ਹੈ । ਕਿਲਵਿਖ—ਪਾਪ । ਸਭਿ—ਸਾਰੇ । ਆਤਮ ਜੋਤਿ—ਅੰਤਰ-ਆਤਮਾ, ਜਿੰਦ । ਪਰਫੁਲਿਤ—ਖਿੜੀ ਹੋਈ । ਪੁਰਖ ਨਿਰੰਜਨੁ—ਨਿਰਲੇਪ ਪ੍ਰਭੂ {ਨਿਰ-ਅੰਜਨੁ । ਅੰਜਨੁ—ਮਾਇਆ ਦੇ ਮੋਹ ਦੀ ਕਾਲਖ} । ਹਜੂਰਿ—ਹਾਜ਼ਰ-ਨਾਜ਼ਰ ।੧।

ਵਡੈ ਭਾਗਿ—ਵੱਡੀ ਕਿਸਮਤ ਨਾਲ । ਅਠ ਸਠਿ—{੮+੬੦} ਅਠਾਹਠ । ਮਜਨੁ—ਇਸ਼ਨਾਨ । ਪਗ ਧੂਰਿ—ਚਰਨਾਂ ਦੀ ਧੂੜ । ਨਾਏ—ਨ੍ਹਾਇ, ਨ੍ਹਾ ਕੇ ।੨।

ਦੁਰਮਤਿ—ਖੋਟੀ ਮਤਿ । ਮਲੀਨ ਮਤਿ—(ਵਿਕਾਰਾਂ ਦੀ ਮੈਲ ਨਾਲ) ਮੈਲੀ ਹੋ ਚੁਕੀ ਮਤਿ । ਕੁਸੁਧੁ—{ਕੁ-ਸੁਧੁ} ਗੰਦਾ, ਮੈਲਾ । ਕੂਰੁ—ਕੂੜ । ਬਿਨੁ ਕਰਮਾ—(ਪ੍ਰਭੂ ਦੀ) ਮਿਹਰ ਤੋਂ ਬਿਨਾ । ਬਿਆਪਿ ਰਹਿਆ—ਫਸਿਆ ਰਹਿੰਦਾ ਹੈ । ਝੂਰਿ—ਝੁਰਦਾ ਹੈ ।੩।

ਦਇਆਲ—ਦਇਆਵਾਨ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਪਗ ਧੂਰਿ—ਚਰਨਾਂ ਦੀ ਧੂੜ । ਸੰਤੁ—ਗੁਰੂ । ਪਾਈਐ—ਲੱਭ ਲਈਦਾ ਹੈ । ਜਨੁ ਹਰਿ—ਹਰਿ ਜਨੁ, ਹਰੀ ਦਾ ਦਾਸ, ਗੁਰੂ । ਹਜੂਰਿ—ਅੰਗ-ਸੰਗ (ਵੱਸਦਾ) ।੪।

**ਅਰਥ** :—ਹੇ ਭਾਈ ! ਮੈਂ ਪਰਮਾਤਮਾ ਦੇ ਸੰਤ ਜਨਾਂ ਦੇ ਚਰਨਾਂ ਦੀ ਧੂੜ (ਹੋਇਆ ਰਹਿੰਦਾ ਹਾਂ) । ਸੰਤ ਜਨਾਂ ਦੀ ਸੰਗਤਿ ਵਿਚ ਮਿਲ ਕੇ ਸਭ ਤੋਂ ਉੱਚਾ ਆਤਮਕ ਦਰਜਾ ਪ੍ਰਾਪਤ ਹੋ ਜਾਂਦਾ ਹੈ, ਅਤੇ ਪਰਮਾਤਮਾ ਸਭ ਥਾਈਂ ਵੱਸਦਾ ਦਿੱਸ ਪੈਂਦਾ ਹੈ ।੧।ਰਹਾਉ।

ਹੇ ਭਾਈ ! ਜਦੋਂ ਗੁਰੂ ਸੰਤ ਮਿਲ ਪੈਂਦਾ ਹੈ, ਤਦੋਂ ਆਤਮਕ ਠੰਢ ਪ੍ਰਾਪਤ ਹੋ ਜਾਂਦੀ ਹੈ, ਗੁਰੂ (ਮਨੁੱਖ ਦੇ) ਸਾਰੇ ਪਾਪ ਸਾਰੇ ਦੁੱਖ ਕੱਟ ਕੇ ਦੂਰ ਕਰ ਦੇਂਦਾ ਹੈ । (ਗੁਰੂ ਨੂੰ ਮਿਲਿਆਂ) ਜਿੰਦ ਖਿੜ ਪੈਂਦੀ ਹੈ, ਨਿਰਲੇਪ ਅਤੇ ਸਰਬ-ਵਿਆਪਕ ਪ੍ਰਭੂ ਅੰਗ-ਸੰਗ ਵੱਸਦਾ ਵੇਖ ਲਈਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੇ ਵੱਡੀ ਕਿਸਮਤ ਨਾਲ ਸਾਧ ਸੰਗਤਿ ਪ੍ਰਾਪਤ ਕਰ ਲਈ, ਉਸ ਨੇ ਸਭ ਥਾਂ ਭਰਪੂਰ ਪਰਮਾਤਮਾ ਦਾ ਨਾਮ (ਹਿਰਦੇ ਵਿਚ ਵਸਾ ਲਿਆ), ਸਤ-ਸੰਗੀਆਂ ਦੇ ਚਰਨਾਂ ਦੀ ਧੂੜ ਵਿਚ ਨ੍ਹਾ ਕੇ ਉਸ ਨੇ (ਮਾਨੋ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ।੨।

ਹੇ ਭਾਈ ! ਜਿਸ ਮਨੁੱਖ ਨੂੰ ਮਾਇਆ ਦਾ ਝੂਠਾ ਮੋਹ ਚੰਬੜਿਆ ਰਹਿੰਦਾ ਹੈ, ਉਸ ਦਾ ਹਿਰਦਾ (ਵਿਕਾਰਾਂ ਨਾਲ) ਗੰਦਾ (ਹੋਇਆ ਰਹਿੰਦਾ ਹੈ) ਉਸ ਦੀ ਮਤਿ ਵਿਕਾਰਾਂ ਨਾਲ ਖੋਟੀ ਮੈਲੀ ਅਤੇ ਹੋਛੀ ਹੋਈ ਰਹਿੰਦੀ ਹੈ । ਹੇ ਭਾਈ ! ਪਰਮਾਤਮਾ ਦੀ ਮਿਹਰ ਤੋਂ ਬਿਨਾ ਸਾਧ ਸੰਗਤਿ ਦਾ ਮਿਲਾਪ ਹਾਸਲ ਨਹੀਂ ਹੁੰਦਾ, ਹਉਮੈ ਵਿਚ ਫਸਿਆ ਹੋਇਆ ਮਨੁੱਖ ਦਾ ਮਨ ਸਦਾ ਚਿੰਤਾ-ਫ਼ਿਕਰਾਂ ਵਿਚ ਟਿਕਿਆ ਰਹਿੰਦਾ ਹੈ ।੩।

ਹੇ ਪ੍ਰਭੂ ਜੀ ! (ਮੇਰੇ ਉਤੇ) ਦਇਆਵਾਨ ਹੋ, ਮਿਹਰ ਕਰ । ਮੈਂ (ਤੇਰੇ ਦਰ ਤੋਂ) ਸਤ-ਸੰਗੀਆਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ । ਹੇ ਨਾਨਕ ! ਜਦੋਂ ਗੁਰੂ ਮਿਲ ਪੈਂਦਾ ਹੈ, ਤਦੋਂ ਪਰਮਾਤਮਾ ਮਿਲ ਪੈਂਦਾ ਹੈ । ਜਿਸ ਨੂੰ ਪਰਮਾਤਮਾ ਦਾ ਦਾਸ (ਗੁਰੂ) ਮਿਲਦਾ ਹੈ, ਉਸ ਨੂੰ ਪਰਮਾਤਮਾ ਅੰਗ-ਸੰਗ ਵੱਸਦਾ ਦਿੱਸਦਾ ਹੈ ।੪।੧।

ਸਾਰੰਗ ਮਹਲਾ ੪ ॥ ਗੋਬਿੰਦ ਚਰਨਨ ਕਉ ਬਲਿਹਾਰੀ ॥ ਭਵਜਲੁ ਜਗਤੁ ਨ ਜਾਈ ਤਰਣਾ ਜਪਿ ਹਰਿ ਹਰਿ ਪਾਰਿ ਉਤਾਰੀ ॥੧॥ ਰਹਾਉ ॥ ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ ਸੇਵਾ ਸੁਰਤਿ ਬੀਚਾਰੀ ॥ ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ ਗੁਣਕਾਰੀ ॥੧॥ ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ ਮਨਿ ਤਨਿ ਅਲਖ ਅਪਾਰੀ ॥ ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ ॥੨॥ ਅੰਤਰਿ ਹਰਿ ਨਾਮੁ ਸਰਬ ਧਰਣੀਧਰ ਸਾਕਤ ਕਉ ਦੂਰਿ ਭਇਆ ਅਹੰਕਾਰੀ ॥ ਤ੍ਰਿਸਨਾ ਜਲਤ ਨ ਕਬਹੂ ਬੂਝਹਿ ਜੂਐ ਬਾਜੀ ਹਾਰੀ ॥੩॥ ਊਠਤ ਬੈਠਤ ਹਰਿ ਗੁਨ ਗਾਵਹਿ ਗੁਰਿ ਕਿੰਚਤ ਕਿਰਪਾ ਧਾਰੀ ॥ ਨਾਨਕ ਜਿਨ ਕਉ ਨਦਰਿ ਭਈ ਹੈ ਤਿਨ ਕੀ ਪੈਜ ਸਵਾਰੀ ॥੪॥੨॥ {ਪੰਨਾ ੧੧੯੮}

**ਪਦ ਅਰਥ** :—ਕਉ—ਤੋਂ, ਨੂੰ । ਬਲਿਹਾਰੀ—ਕੁਰਬਾਨ, ਸਦਕੇ । ਭਵਜਲੁ—ਸੰਸਾਰ-ਸਮੁੰਦਰ । ਨ ਜਾਈ ਤਰਣਾ—ਪਾਰ ਨਹੀਂ ਲੰਘਿਆ ਜਾ ਸਕਦਾ । ਜਪਿ—ਜਪਿਆ ਕਰ । ਪਾਰਿ ਉਤਾਰੀ—ਪਾਰ ਲੰਘਾ ਲੈਂਦਾ ਹੈ ।੧।ਰਹਾਉ।

ਹਿਰਦੈ—ਹਿਰਦੇ ਵਿਚ । ਪ੍ਰਤੀਤਿ—ਸਰਧਾ । ਕੇਰੀ—ਦੀ । ਸੇਵਾ—ਭਗਤੀ । ਬੀਚਾਰੀ—ਪਰਮਾਤਮਾ ਦੇ ਗੁਣਾਂ ਦੀ ਵਿਚਾਰ ਵਾਲਾ । ਅਨਦਿਨੁ—ਹਰ ਰੋਜ਼ । ਸਰਬ ਕਲਾ—ਸਾਰੀਆਂ ਤਾਕਤਾਂ ਦਾ ਮਾਲਕ । ਗੁਣਕਾਰੀ—ਗੁਣ ਪੈਦਾ ਕਰਨ ਵਾਲਾ ।੧।

ਅਗਮ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਰਵਿਆ—ਮੌਜੂਦ । ਸ੍ਰਬ ਠਾਈ—ਸਭਨੀਂ ਥਾਈਂ । ਮਨਿ—(ਹਰੇਕ ਦੇ) ਮਨ ਵਿਚ । ਤਨਿ—(ਹਰੇਕ ਦੇ) ਸਰੀਰ ਵਿਚ । ਅਲਖ—ਅਦ੍ਰਿਸ਼ਟ । ਅਪਾਰੀ—{ਅ-ਪਾਰ} ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਬੇਅੰਤ । ਕਿਰਪਾਲ—ਦਇਆਵਾਨ ।੨।

ਸਰਬ ਅੰਤਰਿ—ਹਰੇਕ ਦੇ ਅੰਦਰ । ਧਰਣੀ ਧਰ—ਧਰਤੀ ਦਾ ਆਸਰਾ ਪ੍ਰਭੂ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਜਲਤ—ਸੜ ਰਹੇ । ਨ ਬੂਝਹਿ—ਨਹੀਂ ਸਮਝਦੇ । ਜੂਐ—ਜੂਏ ਵਿਚ ।੩।

ਗਾਵਹਿ—ਗਾਂਦੇ ਹਨ । ਗੁਰਿ—ਗੁਰੂ ਨੇ । ਕਿੰਚਤ—ਥੋੜ੍ਹੀ ਜਿਤਨੀ ਭੀ । ਨਾਨਕ—ਹੇ ਨਾਨਕ ! ਨਦਰਿ—ਮਿਹਰ ਦੀ ਨਿਗਾਹ । ਪੈਜ—ਇੱਜ਼ਤ, ਲਾਜ ।੪।

**ਅਰਥ** :—ਹੇ ਭਾਈ ! ਪਰਮਾਤਮਾ ਦੇ ਚਰਨਾਂ ਤੋਂ ਸਦਕੇ ਜਾਣਾ ਚਾਹੀਦਾ ਹੈ । ਹੇ ਭਾਈ ! (ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ) ਜਗਤ (ਦੇ ਵਿਕਾਰਾਂ) ਤੋਂ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘਿਆ ਜਾ ਸਕਦਾ । ਹੇ ਭਾਈ ! (ਪਰਮਾਤਮਾ ਦਾ ਨਾਮ) ਜਪਿਆ ਕਰ, ਪਰਮਾਤਮਾ (ਵਿਕਾਰਾਂ-ਭਰੇ ਜਗਤ ਤੋਂ) ਪਾਰ ਲੰਘਾ ਦੇਂਦਾ ਹੈ ।੧।ਰਹਾਉ।

ਹੇ ਭਾਈ ! ਸਾਰੀਆਂ ਤਾਕਤਾਂ ਦੇ ਮਾਲਕ ਸਾਰੇ ਗੁਣਾਂ ਦੇ ਮਾਲਕ ਪਰਮਾਤਮਾ ਦਾ ਨਾਮ ਹਰ ਵੇਲੇ ਹਿਰਦੇ ਵਿਚ ਜਪ ਕੇ (ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਵਾਸਤੇ ਸਰਧਾ ਬਣ ਜਾਂਦੀ ਹੈ, ਮਨੁੱਖ ਦੀ ਸੁਰਤਿ ਸੇਵਾ-ਭਗਤੀ ਵਿਚ ਜੁੜੀ ਰਹਿੰਦੀ ਹੈ, ਪਰਮਾਤਮਾ ਦੇ ਗੁਣ ਮਨ ਵਿਚ ਆ ਵੱਸਦੇ ਹਨ ।੧।

ਹੇ ਭਾਈ ! (ਜਿਹੜਾ) ਪਰਮਾਤਮਾ (ਜੀਵਾਂ ਦੀ) ਪਹੁੰਚ ਤੋਂ ਪਰੇ ਹੈ (ਜੀਵਾਂ ਦੇ) ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਜਿਹੜਾ) ਸਭਨੀਂ ਥਾਈਂ ਮੌਜੂਦ ਹੈ, ਸਭਨਾਂ ਦੇ ਮਨ ਵਿਚ ਤਨ ਵਿਚ ਵੱਸਦਾ ਹੈ, ਅਦ੍ਰਿਸ਼ਟ ਹੈ ਤੇ ਬੇਅੰਤ ਹੈ ਉਹ ਪਰਮਾਤਮਾ ਤਦੋਂ ਮਿਲ ਪੈਂਦਾ ਹੈ ਜਦੋਂ (ਮਨੁੱਖ ਉਤੇ) ਸਤਿਗੁਰੂ ਜੀ ਦਇਆਵਾਨ ਹੁੰਦੇ ਹਨ, ਤਦੋਂ ਮਨੁੱਖ ਉਸ ਅਦ੍ਰਿਸ਼ਟ ਪ੍ਰਭੂ ਨੂੰ ਆਪਣੇ ਹਿਰਦੇ ਵਿਚ (ਹੀ) ਵੇਖ ਲੈਂਦਾ ਹੈ ।੨।

ਹੇ ਭਾਈ ! ਧਰਤੀ ਦੇ ਆਸਰੇ ਪਰਮਾਤਮਾ ਦਾ ਨਾਮ ਸਭ ਜੀਵਾਂ ਦੇ ਅੰਦਰ ਮੌਜੂਦ ਹੈ, ਪਰ ਪਰਮਾਤਮਾ ਨਾਲੋਂ ਟੁੱਟੇ ਹੋਏ ਅਹੰਕਾਰੀ ਮਨੁੱਖਾਂ ਨੂੰ ਉਹ ਕਿਤੇ ਦੂਰ ਵੱਸਦਾ ਜਾਪਦਾ ਹੈ । ਮਾਇਆ ਦੀ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਹੇ ਉਹ ਮਨੁੱਖ ਕਦੇ (ਇਸ ਭੇਤ ਨੂੰ) ਨਹੀਂ ਸਮਝਦੇ, ਉਹਨਾਂ ਨੇ ਮਨੁੱਖਾ-ਜੀਵਨ ਦੀ ਬਾਜ਼ੀ ਹਾਰ ਦਿੱਤੀ ਹੁੰਦੀ ਹੈ (ਜਿਵੇਂ ਜੁਆਰੀਏ ਨੇ) ਜੂਏ ਵਿਚ (ਆਪਣੀ ਮਾਇਆ) ।੩।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਉੱਤੇ ਗੁਰੂ ਨੇ ਥੋੜ੍ਹੀ ਜਿਤਨੀ ਭੀ ਮਿਹਰ ਕਰ ਦਿੱਤੀ, ਉਹ ਉਠਦੇ ਬੈਠਦੇ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ । ਹੇ ਭਾਈ ! ਜਿਨ੍ਹਾਂ ਉਤੇ ਗੁਰੂ ਪਰਮਾਤਮਾ ਦੀ ਮਿਹਰ ਦੀ ਨਿਗਾਹ ਹੋਈ, ਪਰਮਾਤਮਾ ਨੇ ਉਹਨਾਂ ਦੀ (ਲੋਕ ਪਰਲੋਕ ਵਿਚ) ਲਾਜ ਰੱਖ ਲਈ ।੪।੨।

**ਸਾਰਗ ਮਹਲਾ ੪ ॥ ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ ॥ ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ ॥੧॥ ਰਹਾਉ ॥ ਜੋ ਜਨ ਦੀਨ ਭਏ ਗੁਰ ਆਗੈ ਤਿਨ ਕੇ ਦੂਖ ਨਿਵਾਰੇ ॥ ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥੧॥ ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ ਰਸੁ ਗਾਵਹਿ ਰਸੁ ਬੀਚਾਰੇ ॥ ਗੁਰ ਪਰਸਾਦਿ ਅੰਮ੍ਰਿਤ ਰਸੁ ਚੀਨ੍ਹਿਆ ਓਇ ਪਾਵਹਿ ਮੋਖ ਦੁਆਰੇ ॥੨॥ ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥ ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ ॥੩॥ ਮਨਮੁਖ ਭ੍ਰਮਿ ਦੂਜੈ ਭਾਇ ਲਾਗੇ ਅੰਤਰਿ ਅਗਿਆਨ ਗੁਬਾਰੇ ॥ ਸਤਿਗੁਰੁ ਦਾਤਾ ਨਦਰਿ ਨ ਆਵੈ ਨਾ ਉਰਵਾਰਿ ਨ ਪਾਰੇ ॥੪॥ ਸਰਬੇ ਘਟਿ ਘਟਿ ਰਵਿਆ ਸੁਆਮੀ ਸਰਬ ਕਲਾ ਕਲ ਧਾਰੇ ॥ ਨਾਨਕੁ ਦਾਸਨਿ ਦਾਸੁ ਕਹਤ ਹੈ ਕਰਿ ਕਿਰਪਾ ਲੇਹੁ ਉਬਾਰੇ ॥੫॥੩॥ {ਪੰਨਾ ੧੧੯੯}**

**ਪਦ ਅਰਥ** :—ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ । ਗੁਰਮੁਖਿ ਮਨੁ—ਗੁਰੂ ਦਾ ਮਨ । ਮਾਨਿਆ—ਪਤੀਜ ਜਾਂਦਾ ਹੈ । ਕਾਜ—ਸਾਰੇ ਕੰਮ । ਸਵਾਰੇ—(ਗੁਰੂ) ਸਵਾਰ ਦੇਂਦਾ ਹੈ ।੧।ਰਹਾਉ।

ਦੀਨ—ਨਿਮਾਣੇ । ਨਿਵਾਰੇ—ਦੂਰ ਕਰ ਦੇਂਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਕਰਹਿ—ਕਰਦੇ ਹਨ {ਬਹੁ-ਵਚਨ} । ਗੁਰ ਆਗੈ—ਗੁਰੂ ਦੀ ਹਜ਼ੂਰੀ ਵਿਚ, ਗੁਰੂ ਦੇ ਸਨਮੁਖ ਰਹਿ ਕੇ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ ।੧।

ਹਿਰਦੈ—ਹਿਰਦੇ ਵਿਚ । ਨਾਮੁ ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਰਸਨਾ—ਜੀਭ ਨਾਲ । ਗਾਵਹਿ—ਗਾਂਦੇ ਹਨ । ਬੀਚਾਰੇ—ਬੀਚਾਰਿ, ਮਨ ਵਿਚ ਵਸਾ ਕੇ । ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ । ਚੀਨ੍ਹਿਆ—ਪਛਾਣ ਲਿਆ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ਉਹ ਬੰਦੇ । ਮੋਖ ਦੁਆਰੇ—(ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਰਸਤਾ ।੨।

ਅਚਲੁ—ਅਡੋਲ-ਚਿੱਤ । ਅਚਲਾ ਮਤਿ—(ਮਾਇਆ ਦੇ ਟਾਕਰੇ ਤੇ) ਅਡੋਲ ਰਹਿਣ ਵਾਲੀ ਮਤਿ ਵਾਲਾ । ਜਿਸੁ ਦ੍ਰਿੜਤਾ—ਜਿਸ ਦੇ ਅੰਦਰ ਅਡੋਲਤਾ ਹੈ । ਅਧਾਰੇ—ਆਸਰਾ । ਜੀਉ—ਜਿੰਦ । ਦੇਵਉ—ਦੇਵਉਂ, ਮੈਂ ਭੇਟਾ ਕਰਦਾ ਹਾਂ । ਹਉ—ਮੈਂ ।੩।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਭ੍ਰਮਿ—ਭਟਕਣਾ ਵਿਚ ਪੈ ਕੇ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਪਿਆਰ ਵਿਚ । ਅਗਿਆਨ ਗੁਬਾਰੇ—ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਘੁੱਪ ਹਨੇਰਾ । ਨਦਰਿ ਨ ਆਵੈ—(ਉਹਨਾਂ ਨੂੰ) ਦਿੱਸਦਾ ਨਹੀਂ, (ਉਹਨਾਂ ਨੂੰ) ਕਦਰ ਨਹੀਂ ਪੈਂਦੀ । ਉਰਵਾਰਿ—(ਸੰਸਾਰ-ਸਮੁੰਦਰ ਤੋਂ) ਉਰਲੇ ਪਾਸੇ ।੪।

ਸਰਬੇ—ਸਭਨਾਂ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਰਵਿਆ—ਮੌਜੂਦ । ਸਰਬ ਕਲਾ—ਸਾਰੀਆਂ ਤਾਕਤਾਂ ਦਾ ਮਾਲਕ । ਕਲ—ਸੱਤਿਆ, ਤਾਕਤ । ਧਾਰੇ—ਟਿਕਾ ਰਿਹਾ ਹੈ । ਨਾਨਕੁ ਕਹਤ—ਨਾਨਕ ਆਖਦਾ ਹੈ । ਕਰਿ—ਕਰ ਕੇ ।੫।

**ਅਰਥ** :—ਹੇ ਪਿਆਰੇ ਗੁਰੂ ! ਮੈਨੂੰ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਬਖ਼ਸ਼ । ਹੇ ਭਾਈ ! ਜਿਨ੍ਹਾਂ ਮਨੁੱਖਾਂ ਉੱਤੇ ਗੁਰੂ ਦਾ ਮਨ ਪਤੀਜ ਜਾਂਦਾ ਹੈ, (ਗੁਰੂ) ਉਹਨਾਂ ਦੇ ਸਾਰੇ ਕੰਮ ਸਵਾਰ ਦੇਂਦਾ ਹੈ ।੧।ਰਹਾਉ।

ਹੇ ਭਾਈ ! ਜਿਹੜੇ ਮਨੁੱਖ ਨਿਮਾਣੇ ਹੋ ਕੇ ਗੁਰੂ ਦੇ ਦਰ ਤੇ ਢਹਿ ਪੈਂਦੇ ਹਨ, (ਗੁਰੂ) ਉਹਨਾਂ ਦੇ ਸਾਰੇ ਦੁੱਖ ਦੂਰ ਕਰ ਦੇਂਦਾ ਹੈ । ਉਹ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦੇ ਰਹਿੰਦੇ ਹਨ, ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਉਹਨਾਂ ਦੇ ਜੀਵਨ) ਸੋਹਣੇ ਬਣ ਜਾਂਦੇ ਹਨ ।੧।

ਹੇ ਭਾਈ ! ਜਿਹੜੇ ਮਨੁੱਖ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਵਸਾਂਦੇ ਹਨ, ਜੀਭ ਨਾਲ ਉਸ ਨੂੰ ਸਲਾਹੁੰਦੇ ਹਨ, ਮਨ ਵਿਚ ਉਸ ਨਾਮ-ਰਸ ਨੂੰ ਵਿਚਾਰਦੇ ਹਨ, ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਆਤਮਕ ਜੀਵਨ ਦੇਣ ਵਾਲੇ ਨਾਮ-ਰਸ ਨੂੰ (ਆਪਣੇ ਅੰਦਰ) ਪਛਾਣ ਲਿਆ, ਉਹ ਮਨੁੱਖ (ਵਿਕਾਰਾਂ ਤੋਂ) ਖ਼ਲਾਸੀ ਪਾਣ ਵਾਲਾ ਦਰਵਾਜ਼ਾ ਲੱਭ ਲੈਂਦੇ ਹਨ ।੨।

ਹੇ ਭਾਈ ! ਜਿਹੜਾ ਗੁਰੂ-ਪੁਰਖ ਅਡੋਲ-ਚਿੱਤ ਰਹਿਣ ਵਾਲਾ ਹੈ, ਜਿਸ ਦੀ ਮਤਿ (ਵਿਕਾਰਾਂ ਦੇ ਟਾਕਰੇ ਤੇ) ਸਦਾ ਅਹਿੱਲ ਰਹਿੰਦੀ ਹੈ, ਜਿਸ ਦੇ ਅੰਦਰ ਸਦਾ ਅਡੋਲਤਾ ਟਿਕੀ ਰਹਿੰਦੀ ਹੈ ਜਿਸ ਨੂੰ ਸਦਾ ਹਰਿ-ਨਾਮ ਦਾ ਸਹਾਰਾ ਹੈ, ਉਸ ਗੁਰੂ ਦੇ ਅੱਗੇ ਮੈਂ ਆਪਣੀ ਜਿੰਦ ਭੇਟ ਕਰਦਾ ਹਾਂ, ਉਸ ਗੁਰੂ ਤੋਂ ਮੈਂ (ਸਦਾ) ਸਦਕੇ ਜਾਂਦਾ ਹਾਂ ।੩।

ਹੇ ਭਾਈ ! (ਗੁਰੂ ਵਾਲਾ ਪਾਸਾ ਛੱਡ ਕੇ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮਾਇਆ ਵਾਲੀ ਦੌੜ-ਭੱਜ ਦੇ ਕਾਰਨ ਮਾਇਆ ਦੇ ਮੋਹ ਵਿਚ (ਹੀ) ਫਸੇ ਰਹਿੰਦੇ ਹਨ, ਉਹਨਾਂ ਦੇ ਅੰਦਰ ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਘੁੱਪ ਹਨੇਰਾ (ਬਣਿਆ ਰਹਿੰਦਾ ਹੈ), ਉਹਨਾਂ ਨੂੰ ਨਾਮ ਦੀ ਦਾਤਿ ਦੇਣ ਵਾਲਾ ਗੁਰੂ ਦਿੱਸਦਾ ਹੀ ਨਹੀਂ, ਉਹ ਮਨੁੱਖ (ਵਿਕਾਰਾਂ-ਭਰੇ ਸੰਸਾਰ-ਸਮੁੰਦਰ ਤੋਂ) ਨਾਹ ਉਰਲੇ ਪਾਸੇ ਨਾਹ ਪਾਰਲੇ ਪਾਸੇ (ਪਹੁੰਚ ਸਕਦੇ ਹਨ, ਸੰਸਾਰ-ਸਮੁੰਦਰ ਦੇ ਵਿਚ ਹੀ ਗੋਤੇ ਖਾਂਦੇ ਰਹਿੰਦੇ ਹਨ) ।੪।

ਹੇ ਭਾਈ ! ਜਿਹੜਾ ਪਰਮਾਤਮਾ ਸਭਨਾਂ ਵਿਚ ਵਿਆਪਕ ਹੈ, ਹਰੇਕ ਸਰੀਰ ਵਿਚ ਮੌਜੂਦ ਹੈ, ਸਾਰੀਆਂ ਤਾਕਤਾਂ ਦਾ ਮਾਲਕ ਹੈ, ਆਪਣੀ ਸੱਤਿਆ ਨਾਲ ਸ੍ਰਿਸ਼ਟੀ ਨੂੰ ਸਹਾਰਾ ਦੇ ਰਿਹਾ ਹੈ, ਉਸ ਦੇ ਦਰ ਤੇ ਉਸ ਦੇ ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ (ਤੇ ਆਖਦਾ ਹੈ—ਹੇ ਪ੍ਰਭੂ !) ਮਿਹਰ ਕਰ ਕੇ ਮੈਨੂੰ (ਇਸ ਸੰਸਾਰ-ਸਮੁੰਦਰ ਤੋਂ) ਬਚਾਈ ਰੱਖ ।੫।੩।

**ਸਾਰਗ ਮਹਲਾ ੪ ॥ ਗੋਬਿਦ ਕੀ ਐਸੀ ਕਾਰ ਕਮਾਇ ॥ ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥੧॥ ਰਹਾਉ ॥ ਗੋਬਿਦ ਪ੍ਰੀਤਿ ਲਗੀ ਅਤਿ ਮੀਠੀ ਅਵਰ ਵਿਸਰਿ ਸਭ ਜਾਇ ॥ ਅਨਦਿਨੁ ਰਹਸੁ ਭਇਆ ਮਨੁ ਮਾਨਿਆ ਜੋਤੀ ਜੋਤਿ ਮਿਲਾਇ ॥੧॥ ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ ॥ ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ ॥੨॥ ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ ॥ ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ ॥੩॥ ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ ॥ ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ**

ਦੁਖ ਖਾਇ ॥੪॥ ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ ॥ ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ ॥੫॥੪॥ {ਪੰਨਾ ੧੧੯੯}

**ਪਦ ਅਰਥ** :—ਕਾਰ ਕਮਾਇ—ਕਾਰ ਕਰ । ਕਰੇ—(ਪਰਮਾਤਮਾ) ਕਰਦਾ ਹੈ । ਸੇ—ਉਹ (ਕੰਮ) । ਸਤਿ—ਅਟੱਲ, ਠੀਕ । ਕਰਿ—ਕਰ ਕੇ, ਸਮਝ ਕੇ । ਮਾਨਹੁ—ਮੰਨੋ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮਿ—ਹਰਿ-ਨਾਮ ਵਿਚ । ਰਹਹੁ ਲਿਵ ਲਾਇ—ਸੁਰਤਿ ਜੋੜ ਕੇ ਟਿਕੇ ਰਹੋ ।੧।ਰਹਾਉ।

ਅਤਿ—ਬਹੁਤ । ਅਵਰ—ਹੋਰ ਪ੍ਰੀਤ । ਸਭ—ਸਾਰੀ । ਵਿਸਰਿ ਜਾਇ—ਭੁੱਲ ਜਾਂਦੀ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਰਹਸੁ—ਆਤਮਕ ਆਨੰਦ । ਮਾਨਿਆ—ਗਿੱਝ ਜਾਂਦਾ ਹੈ । ਜੋਤੀ—ਪ੍ਰਭੂ ਦੀ ਜੋਤਿ ਵਿਚ । ਜੋਤਿ—ਜਿੰਦ ।੧।

ਗਾਇ—ਗਾਂਦਾ ਹੈ । ਤ੍ਰਿਪਤੈ—ਮਾਇਆ ਵਲੋਂ ਰੱਜ ਜਾਂਦਾ ਹੈ । ਮਨਿ—ਮਨ ਵਿਚ । ਆਇ—ਆ ਕੇ ।੨।

ਪ੍ਰਗਾਸ—ਚਾਨਣ । ਗਿਆਨਿ—ਆਤਮਕ ਜੀਵਨ ਦੀ ਸੂਝ ਦੀ ਰਾਹੀਂ । ਤਤਿ—ਤੱਤ ਵਿਚ, ਜਗਤ ਦੇ ਮੂਲ-ਪ੍ਰਭੂ ਵਿਚ । ਲਿਵ ਲਾਇ—ਸੁਰਤਿ ਜੋੜ ਕੇ । ਅੰਤਰਿ—(ਉਸ ਦੇ) ਅੰਦਰ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ । ਹਰਿ ਸਮਾਧਿ ਲਗਾਇ—ਪਰਮਾਤਮਾ ਦੀ ਯਾਦ ਵਿਚ ਮਨ ਇਕਾਗ੍ਰ ਕਰ ਕੇ ।੩।

ਹਿਰਦੈ—ਹਿਰਦੇ ਵਿਚ । ਮੁਖਹੁ—ਮੂੰਹੋਂ । ਸੁਣਾਇ—ਸੁਣਾ ਕੇ । ਮਹਾ ਗੁਬਾਰਾ—ਵੱਡਾ ਘੁੱਪ ਹਨੇਰਾ । ਕੂਟੈ—ਕੁੱਟਦਾ ਹੈ । ਖਾਇ—ਖਾਂਦਾ ਹੈ, ਸਹਾਰਦਾ ਹੈ ।੪।

ਸੁਪ੍ਰਸੰਨ—ਬਹੁਤ ਖ਼ੁਸ਼ । ਗੁਰਮੁਖਿ—ਗੁਰੂ ਦੀ ਰਾਹੀਂ । ਪਰਚਾ—{ਪਰਿਚਯ} ਪਿਆਰ । ਨਿਰੰਜਨੁ—{ਨਿਰ-ਅੰਜਨੁ} ਮਾਇਆ ਦੀ ਕਾਲਖ ਤੋਂ ਰਹਿਤ, ਪਵਿੱਤਰ ।੫।

**ਅਰਥ** :—ਹੇ ਭਾਈ ! ਪਰਮਾਤਮਾ ਦੀ ਸੇਵਾ-ਭਗਤੀ ਦੀ ਕਾਰ ਇਸ ਤਰ੍ਹਾਂ ਕਰਿਆ ਕਰ ਕਿ ਜੋ ਕੁਝ ਪਰਮਾਤਮਾ ਕਰਦਾ ਹੈ ਉਸ ਨੂੰ ਠੀਕ ਮੰਨਿਆ ਕਰ, ਅਤੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖਿਆ ਕਰ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਨੂੰ ਆਪਣੇ ਮਨ ਵਿਚ) ਪਰਮਾਤਮਾ ਦੀ ਪ੍ਰੀਤ ਬਹੁਤ ਮਿੱਠੀ ਲੱਗਦੀ ਹੈ, ਉਸ ਨੂੰ (ਦੁਨੀਆ ਵਾਲੀ) ਹੋਰ ਸਾਰੀ ਪ੍ਰੀਤ ਭੁੱਲ ਜਾਂਦੀ ਹੈ । (ਉਸ ਦੇ ਅੰਦਰ) ਹਰ ਵੇਲੇ ਆਤਮਕ ਆਨੰਦ ਬਣਿਆ ਰਹਿੰਦਾ ਹੈ, ਉਸ ਦਾ ਮਨ (ਪ੍ਰਭੂ ਦੀ ਯਾਦ ਵਿਚ) ਗਿੱਝ ਜਾਂਦਾ ਹੈ, ਉਸ ਦੀ ਜਿੰਦ ਪਰਮਾਤਮਾ ਦੀ ਜੋਤਿ ਨਾਲ ਇਕ-ਮਿਕ ਹੋਈ ਰਹਿੰਦੀ ਹੈ ।੧।

ਹੇ ਭਾਈ ! ਜਦੋਂ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ, ਤਦੋਂ ਹੀ ਉਸ ਦਾ ਮਨ (ਮਾਇਆ ਦੀਆਂ ਭੁੱਖਾਂ ਵਲੋਂ) ਰੱਜ ਜਾਂਦਾ ਹੈ, ਉਸ ਦੇ ਮਨ ਵਿਚ ਸ਼ਾਂਤੀ ਆ ਵੱਸਦੀ ਹੈ । ਸਤਿਗੁਰੂ ਜੀ ਜਦੋਂ ਉਸ ਉਤੇ ਦਇਆਵਾਨ ਹੁੰਦੇ ਹਨ, ਤਦੋਂ ਉਹ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜ ਕੇ ਪਰਮਾਤਮਾ ਨਾਲ ਮਿਲਾਪ ਹਾਸਲ ਕਰ ਲੈਂਦਾ ਹੈ ।੨।

ਹੇ ਭਾਈ ! ਆਤਮਕ ਜੀਵਨ ਦੀ ਸੂਝ ਦੀ ਰਾਹੀਂ ਜਿਸ ਮਨੁੱਖ ਨੇ ਜਗਤ ਦੇ ਮੂਲ-ਪ੍ਰਭੂ ਵਿਚ ਸੁਰਤਿ ਜੋੜ ਕੇ ਉਸ ਦਾ ਸਿਮਰਨ ਕੀਤਾ, ਉਸ ਦੀ ਮਤਿ ਵਿਚ ਆਤਮਕ ਜੀਵਨ ਦਾ ਚਾਨਣ ਹੋ ਗਿਆ, ਉਸ ਦੇ ਅੰਦਰ ਪਰਮਾਤਮਾ ਦੀ ਜੋਤਿ ਪਰਗਟ ਹੋ ਗਈ, ਆਤਮਕ ਅਡੋਲਤਾ ਦੀ ਰਾਹੀਂ ਪਰਮਾਤਮਾ ਦੀ ਯਾਦ ਵਿਚ ਮਨ ਇਕਾਗ੍ਰ ਕਰ ਕੇ ਉਸ ਦਾ ਮਨ (ਉਸ ਯਾਦ ਵਿਚ) ਗਿੱਝ ਗਿਆ ।੩।

ਪਰ, ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਵਿਚ ਠੱਗੀ ਵੱਸਦੀ ਹੈ, ਉਹ ਮਨੁੱਖ (ਨਿਰਾ) ਮੂੰਹੋਂ ਹਰਿ-ਨਾਮ ਸੁਣਾ ਸੁਣਾ ਕੇ (ਅੰਦਰੋਂ ਅੰਦਰ) ਠੱਗੀ ਦਾ ਵਿਹਾਰ ਕਰਦੇ ਰਹਿੰਦੇ ਹਨ । ਹੇ ਭਾਈ ! (ਜਿਸ ਮਨੁੱਖ ਦੇ) ਹਿਰਦੇ ਵਿਚ (ਸਦਾ) ਲੋਭ ਵੱਸਦਾ ਹੈ, ਉਸ ਦੇ ਹਿਰਦੇ ਵਿਚ ਮਾਇਆ ਦੇ ਮੋਹ ਦਾ ਘੁੱਪ ਹਨੇਰਾ ਬਣਿਆ ਰਹਿੰਦਾ ਹੈ । ਉਹ ਮਨੁੱਖ ਇਉਂ ਹੈ ਜਿਵੇਂ ਉਹ ਦਾਣਿਆਂ ਤੋਂ ਸੱਖਣੇ ਨਿਰੇ ਤੋਹ ਹੀ ਕੁੱਟਦਾ ਰਹਿੰਦਾ ਹੈ ਅਤੇ ਤੋਹ ਕੁੱਟਣ ਦੀਆਂ ਖੇਚਲਾਂ ਹੀ ਸਹਾਰਦਾ ਹੈ ।੪।

ਹੇ ਨਾਨਕ ! ਜਦੋਂ ਮੇਰੇ ਪ੍ਰਭੂ ਜੀ (ਕਿਸੇ ਮਨੁੱਖ ਉੱਤੇ) ਬੜੇ ਪਰਸੰਨ ਹੁੰਦੇ ਹਨ, ਤਦੋਂ ਉਹ ਮਨੁੱਖ ਗੁਰੂ ਦੀ ਸਰਨ ਪੈ ਕੇ ਪ੍ਰਭੂ ਜੀ ਨਾਲ ਪਿਆਰ ਪਾਂਦਾ ਹੈ, ਤਦੋਂ ਉਹ ਮਾਇਆ ਦੇ ਮੋਹ ਤੋਂ ਨਿਰਲੇਪ ਕਰਨ ਵਾਲਾ ਹਰਿ-ਨਾਮ ਮਨ ਵਿਚ ਵਸਾਂਦਾ ਹੈ, ਅਤੇ ਨਾਮ ਜਪਦਿਆਂ ਆਤਮਕ ਆਨੰਦ ਮਾਣਦਾ ਹੈ ।੫।੪।

**ਸਾਰਗ ਮਹਲਾ ੪ ॥ ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥ ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ ॥੧॥ ਰਹਾਉ ॥ ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ ॥ ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥੧॥ ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ਹ ਗੁਰਮਤਿ ਨਾਮੁ ਪਛਾਨੀ ॥ ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥੨॥ ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ ॥ ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ ॥੩॥ ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ ॥ ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ ॥੪॥੫॥ {ਪੰਨਾ ੧੧੯੯-੧੨੦੦}**

**ਪਦ ਅਰਥ** :—ਨਾਮਿ—ਨਾਮ ਵਿਚ । ਮਾਨੀ—ਮੰਨ ਗਿਆ ਹੈ, ਗਿੱਝ ਗਿਆ ਹੈ । ਹੀਅਰੈ—ਹਿਰਦੇ ਵਿਚ । ਸਤਿਗੁਰਿ—ਗੁਰੂ ਨੇ । ਮਨਿ—ਮਨ ਵਿਚ । ਕਥਾ—ਸਿਫ਼ਤਿ-ਸਾਲਾਹ । ਸੁਖਾਨੀ—ਚੰਗੀ ਲੱਗਦੀ ਹੈ ।੧।ਰਹਾਉ।

ਦੀਨ—ਗਰੀਬ । ਦਇਆਲ—ਦਇਆਵਾਨ । ਜਨ—ਦਾਸ, ਸੇਵਕ । ਅਕਥ—ਜਿਹੜੀ ਬਿਆਨ ਨਾਹ ਕੀਤੀ ਜਾ ਸਕੇ । ਮਿਲਿ—ਮਿਲ ਕੇ । ਰਸੁ—ਸੁਆਦ । ਮਨਿ—ਮਨ ਵਿਚ । ਤਨਿ—ਤਨ ਵਿਚ ।੧।

ਕੈ ਰੰਗਿ—ਦੇ ਪਿਆਰ-ਰੰਗ ਵਿਚ । ਰਤੇ—ਰੰਗੇ ਹੋਏ । ਬੈਰਾਗੀ—ਪ੍ਰੇਮੀ । ਪੁਰਖੈ—ਪੁਰਖ ਨੂੰ, ਜੀਵ ਨੂੰ । ਪੁਰਖੁ—ਸਰਬ-ਵਿਆਪਕ ਪ੍ਰਭੂ । ਚੂਕੀ—ਮੁੱਕ ਗਈ । ਆਵਣ ਜਾਨੀ—ਜਨਮ ਮਰਨ ਦਾ ਗੇੜ ।੨।

ਨੈਣੀ—ਅੱਖਾਂ ਨਾਲ । ਬਿਰਹੁ—ਪਿਆਰ-ਭਰੀ ਤਾਂਘ । ਦੇਖਾ—ਦੇਖਾਂ, ਮੈਂ ਵੇਖਾਂ । ਪ੍ਰਭ—ਹੇ ਪ੍ਰਭੂ ! ਰਸਨਾ—ਜੀਭ ਨਾਲ । ਵਖਾਨੀ—ਵਖਾਨੀਂ, ਮੈਂ ਉਚਾਰਾਂ । ਸ੍ਰਵਣੀ—ਕੰਨਾਂ ਨਾਲ । ਸੁਨਉ—ਸੁਨਉਂ, ਮੈਂ ਸੁਣਦਾ ਰਹਾਂ । ਹਿਰਦੈ—ਹਿਰਦੇ ਵਿਚ । ਭਾਨੀ—ਚੰਗਾ ਲੱਗ ਰਿਹਾ ਹੈ ।੩।

ਪੰਚ ਜਨਾ—ਕਾਮਾਦਿਕ ਪੰਜਾਂ ਨੂੰ । ਗੁਰਿ—ਗੁਰੂ ਨੇ । ਆਣੇ—ਲੈ ਆਂਦੇ । ਤਉ—ਤਦੋਂ । ਉਨਮਨਿ—ਉਨਮਨ ਅਵਸਥਾ ਵਿਚ, ਬਿਰਹੋਂ ਅਵਸਥਾ ਵਿਚ । ਨਾਮਿ—ਨਾਮ ਵਿਚ । ਰਾਮੈ ਨਾਮਿ—ਪਰਮਾਤਮਾ ਦੇ ਹੀ ਨਾਮ ਵਿਚ ।੪।

**ਅਰਥ** :—ਹੇ ਭਾਈ ! (ਜਦੋਂ ਤੋਂ) ਗੁਰੂ ਨੇ ਮੇਰੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਪੈਦਾ ਕਰ ਦਿੱਤਾ ਹੈ, (ਤਦੋਂ ਤੋਂ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਮੇਰੇ ਮਨ ਵਿਚ ਪਿਆਰੀ ਲੱਗ ਰਹੀ ਹੈ, (ਤਦੋਂ ਤੋਂ) ਮੇਰਾ ਮਨ ਪਰਮਾਤਮਾ ਦੇ ਨਾਮ ਵਿਚ ਗਿੱਝ ਗਿਆ ਹੈ ।੧।ਰਹਾਉ।

ਹੇ ਪ੍ਰਭੂ ਜੀ ! ਮੈਂ ਗਰੀਬ ਸੇਵਕ ਉੱਤੇ ਦਇਆਵਾਨ ਹੋਵੋ, ਮੈਨੂੰ ਦਾਸ ਨੂੰ ਕਦੇ ਨਾਹ ਮੁੱਕਣ ਵਾਲੀ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਵੋ । ਹੇ ਭਾਈ ! ਜਿਸ ਮਨੁੱਖ ਨੇ ਸੰਤ ਜਨਾਂ ਨੂੰ ਮਿਲ ਕੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ, ਉਸ ਦੇ ਮਨ ਵਿਚ ਉਸ ਦੇ ਹਿਰਦੇ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਮਿੱਠੀ ਲੱਗਣ ਲੱਗ ਪੈਂਦੀ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦੇ ਨਾਮ ਨਾਲ ਸਾਂਝ ਪਾ ਲਈ, ਉਹ ਮਨੁੱਖ ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗੇ ਜਾਂਦੇ ਹਨ, ਉਹ ਮਨੁੱਖ ਮਾਇਆ ਦੇ ਮੋਹ ਤੋਂ ਉਪਰਾਮ ਹੋ ਜਾਂਦੇ ਹਨ । ਹੇ ਭਾਈ ! ਜਿਸ ਮਨੁੱਖ ਨੂੰ ਸਰਬ-ਵਿਆਪਕ ਪ੍ਰਭੂ ਮਿਲ ਪਿਆ, ਉਸ ਨੂੰ ਆਤਮਕ ਆਨੰਦ ਪ੍ਰਾਪਤ ਹੋ ਗਿਆ, ਉਸ ਦਾ ਜਨਮ ਮਰਨ ਦਾ ਸਾਰਾ ਗੇੜ ਮੁੱਕ ਗਿਆ ।੨।

ਹੇ ਪ੍ਰਭੂ ! ਹੇ ਸੁਆਮੀ ! ਮੇਰੇ ਅੰਦਰ ਤਾਂਘ ਹੈ ਕਿ ਅੱਖਾਂ ਨਾਲ ਮੈਂ ਤੇਰਾ ਦਰਸ਼ਨ ਕਰਦਾ ਰਹਾਂ, ਜੀਭ ਨਾਲ ਤੇਰਾ ਨਾਮ ਜਪਦਾ ਰਹਾਂ, ਕੰਨਾਂ ਨਾਲ ਦਿਨ ਰਾਤ ਤੇਰੀ ਸਿਫ਼ਤਿ-ਸਾਲਾਹ ਸੁਣਦਾ ਰਹਾਂ, ਅਤੇ ਹਿਰਦੇ ਵਿਚ ਤੂੰ ਮੈਨੂੰ ਪਿਆਰਾ ਲੱਗਦਾ ਰਹੇਂ ।੩।

ਹੇ ਦਾਸ ਨਾਨਕ ! (ਆਖ—ਹੇ ਭਾਈ !) ਜਦੋਂ ਗੁਰੂ ਨੇ ਕਾਮਾਦਿਕ ਪੰਜਾਂ ਨੂੰ (ਕਿਸੇ ਵਡ-ਭਾਗੀ ਦੇ) ਵੱਸ ਵਿਚ ਕਰ ਦਿੱਤਾ, ਤਦੋਂ ਬਿਰਹੋਂ ਅਵਸਥਾ ਵਿਚ ਅੱਪੜ ਕੇ ਉਸ ਦੀ ਸੁਰਤਿ ਹਰਿ-ਨਾਮ ਵਿਚ ਜੁੜ ਜਾਂਦੀ ਹੈ । ਜਿਸ ਮਨੁੱਖ ਉਤੇ ਪ੍ਰਭੂ ਨੇ ਮਿਹਰ ਕੀਤੀ, ਪ੍ਰਭੂ ਦੇ ਨਾਮ ਵਿਚ ਹੀ ਉਸ ਦੀ ਲੀਨਤਾ ਹੋ ਗਈ ।੪।੫।

**ਸਾਰਗ ਮਹਲਾ ੪ ॥ ਜਪਿ ਮਨ ਰਾਮ ਨਾਮੁ ਪੜ੍ਹੁ ਸਾਰੁ ॥ ਰਾਮ ਨਾਮ ਬਿਨੁ ਥਿਰੁ ਨਹੀ ਕੋਈ ਹੋਰੁ ਨਿਹਫਲ ਸਭੁ ਬਿਸਥਾਰੁ ॥੧॥ ਰਹਾਉ ॥ ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ ॥ ਜਿਸੁ ਬਿਖਿਆ ਕਉ ਤੁਮ੍ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ ਸਿਰਿ ਭਾਰੁ ॥੧॥ ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ ॥ ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ ॥੨॥ ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ ॥ ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ ॥੩॥ ਰਾਣਾ ਰਾਉ ਸਭੈ ਕੋਊ ਚਾਲੈ ਝੂਠੁ ਛੋਡਿ ਜਾਇ ਪਾਸਾਰੁ ॥ ਨਾਨਕ ਸੰਤ ਸਦਾ ਥਿਰੁ ਨਿਹਚਲੁ ਜਿਨ ਰਾਮ ਨਾਮੁ ਆਧਾਰੁ ॥੪॥੬॥ {ਪੰਨਾ ੧੨੦੦}**

**ਪਦ ਅਰਥ** :—ਮਨ—ਹੇ ਮਨ ! ਸਾਰੁ—ਸ੍ਰੇਸ਼ਟ (ਕੰਮ) । ਥਿਰੁ—ਟਿਕਵਾਂ । ਨਿਹਫਲ—ਵਿਅਰਥ । ਬਿਸਥਾਰੁ—ਖਿਲਾਰਾ ।੧।ਰਹਾਉ।

ਕਿਆ ਲੀਜੈ—ਕੁਝ ਭੀ ਆਪਣਾ ਨਹੀਂ ਬਣਾਇਆ ਜਾ ਸਕਦਾ । ਤਜੀਐ—ਛੱਡਿਆ ਜਾ ਸਕਦਾ । ਬਉਰੇ—ਹੇ ਕਮਲੇ ! ਛਾਰੁ—ਸੁਆਹ, ਨਾਸਵੰਤ । ਬਿਖਿਆ—ਮਾਇਆ । ਸਾ—ਉਹ ਮਾਇਆ । ਸਿਰਿ—ਸਿਰ ਉੱਤੇ ।੧।

ਅਉਧ—ਉਮਰ । ਘਾਟੈ—ਘਟਦੀ ਜਾ ਰਹੀ ਹੈ । ਗਵਾਰੁ—ਮੂਰਖ । ਜਿ—ਜਿਹੜਾ । ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਆਚਾਰੁ—ਕਰਤੱਬ ।੨।

ਕੈ ਸੰਗਿ—ਦੇ ਨਾਲ । ਤਉ—ਤਦੋਂ । ਮੋਖ ਦੁਆਰੁ—(ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਦਰਵਾਜ਼ਾ । ਕਿਨੈ—ਕਿਸੇ ਨੇ ਭੀ । ਜਾਇ—ਜਾ ਕੇ ।੩।

ਰਾਣਾ—ਰਾਜਾ । ਰਾਉ—ਅਮੀਰ । ਸਭੈ ਕੋਊ—ਹਰ ਕੋਈ । ਪਾਸਾਰੁ—ਪਸਾਰਾ । ਨਿਹਚਲੁ—ਅਡੋਲ-ਚਿੱਤ । ਆਧਾਰੁ—ਆਸਰਾ ।੪।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਜਪਿਆ ਕਰ, ਪਰਮਾਤਮਾ ਦਾ ਨਾਮ ਪੜ੍ਹਿਆ ਕਰ, (ਇਹੀ) ਸ੍ਰੇਸ਼ਟ (ਕੰਮ ਹੈ) । ਹੇ ਮਨ ! ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ (ਇਥੇ) ਸਦਾ ਕਾਇਮ ਰਹਿਣ ਵਾਲਾ ਨਹੀਂ ਹੈ । ਹੋਰ ਸਾਰਾ ਖਿਲਾਰਾ ਐਸਾ ਹੈ ਜਿਸ ਤੋਂ (ਆਤਮਕ ਜੀਵਨ ਵਾਸਤੇ) ਕੋਈ ਫਲ ਨਹੀਂ ਮਿਲਦਾ ।੧।ਰਹਾਉ।

ਹੇ ਕਮਲੇ ਮਨ ! ਜੋ ਕੁਝ (ਜਗਤ ਵਿਚ) ਦਿੱਸ ਰਿਹਾ ਹੈ ਉਹ (ਸਭ) ਨਾਸਵੰਤ ਹੈ, ਇਸ ਵਿਚੋਂ ਨਾਹ ਕੁਝ ਆਪਣਾ ਬਣਾਇਆ ਜਾ ਸਕਦਾ ਹੈ ਨਾਹ ਛੱਡਿਆ ਜਾ ਸਕਦਾ ਹੈ । ਹੇ ਕਮਲੇ ! ਜਿਸ ਮਾਇਆ ਨੂੰ ਤੂੰ ਆਪਣੀ ਸਮਝੀ ਬੈਠਾ ਹੈਂ, ਉਹ ਤਾਂ ਛੱਡ ਜਾਹਿੰਗਾ, (ਉਸ ਦੀ ਖ਼ਾਤਰ ਕੀਤੇ ਪਾਪਾਂ ਦਾ) ਭਾਰ ਹੀ ਆਪਣੇ ਸਿਰ ਉੱਤੇ (ਲੈ ਜਾਹਿੰਗਾ) ।੧।

ਹੇ ਭਾਈ ! ਰਤਾ ਰਤਾ ਕਰ ਕੇ ਪਲ ਪਲ ਕਰ ਕੇ ਉਮਰ ਘਟਦੀ ਜਾਂਦੀ ਹੈ, ਪਰ ਮੂਰਖ ਮਨੁੱਖ (ਇਹ ਗੱਲ) ਸਮਝ ਨਹੀਂ ਸਕਦਾ, (ਮੂਰਖ) ਉਹੀ ਕੁਝ ਕਰਦਾ ਰਹਿੰਦਾ ਹੈ ਜੋ (ਅੰਤ ਵੇਲੇ) ਇਸ ਦੇ ਨਾਲ ਨਹੀਂ ਜਾਂਦਾ । ਪਰਮਾਤਮਾ ਨਾਲੋਂ ਟੁੱਟੇ ਮਨੁੱਖ ਦਾ ਸਦਾ ਇਹੀ ਕਰਤੱਬ ਰਹਿੰਦਾ ਹੈ ।੨।

ਹੇ ਕਮਲੇ ! ਸੰਤ ਜਨਾਂ ਨਾਲ ਮਿਲ ਬੈਠਿਆ ਕਰ, ਤਦੋਂ ਹੀ ਤੂੰ (ਮਾਇਆ ਦੇ ਮੋਹ ਤੋਂ) ਖ਼ਲਾਸੀ ਦਾ ਦਰਵਾਜ਼ਾ ਲੱਭ ਸਕੇਂਗਾ । ਬੇਸ਼ੱਕ ਵੇਦ (ਆਦਿਕ ਹੋਰ ਧਰਮ-ਪੁਸਤਕਾਂ) ਦਾ ਭੀ ਵਿਚਾਰ ਜਾ ਕੇ ਪੁੱਛ ਵੇਖੋ (ਸਭ ਇਹੀ ਦੱਸਣਗੇ ਕਿ) ਸਾਧ ਸੰਗਤਿ ਤੋਂ ਬਿਨਾ ਕਿਸੇ ਨੇ ਭੀ ਆਤਮਕ ਆਨੰਦ ਨਹੀਂ ਲੱਭਾ ।੩।

ਹੇ ਭਾਈ ! ਕੋਈ ਰਾਜਾ ਹੋਵੇ ਪਾਤਿਸ਼ਾਹ ਹੋਵੇ, ਹਰ ਕੋਈ (ਇਥੋਂ ਆਖ਼ਰ) ਤੁਰ ਪੈਂਦਾ ਹੈ, ਇਸ ਨਾਸਵੰਤ ਜਗਤ-ਖਿਲਾਰੇ ਨੂੰ ਛੱਡ ਜਾਂਦਾ ਹੈ । ਹੇ ਨਾਨਕ ! ਪਰਮਾਤਮਾ ਦਾ ਨਾਮ ਜਿਨ੍ਹਾਂ ਨੇ ਆਪਣੇ ਜੀਵਨ ਦਾ ਆਸਰਾ ਬਣਾਇਆ ਹੈ ਉਹ ਸੰਤ ਜਨ (ਇਸ ਮੋਹਨੀ ਮਾਇਆ ਦੇ ਪਸਾਰੇ ਵਿਚ) ਅਡੋਲ-ਚਿੱਤ ਰਹਿੰਦੇ ਹਨ ।੪।੬।

**ਸਾਰਗ ਮਹਲਾ ੪ ਘਰੁ ੩ ਦੁਪਦਾ**

**ੴ ਸਤਿਗੁਰ ਪ੍ਰਸਾਦਿ ॥ ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥ ਰਹਾਉ ॥ ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥ ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥੧॥ ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ॥ ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥੨॥੧॥੭॥ {ਪੰਨਾ ੧੨੦੦}**

**ਪਦ ਅਰਥ** :—ਪੂਤ—ਹੇ ਪੁੱਤਰ ! ਕਾਹੇ ਝਗਰਤ ਹਉ—ਕਿਉਂ ਝਗੜਾ ਕਰਦੇ ਹੋ ? ਸੰਗਿ ਬਾਪ—ਪਿਤਾ ਨਾਲ । ਜਣੇ—ਜੰਮੇ ਹੋਏ । ਬਡੀਰੇ—ਵੱਡੇ ਕੀਤੇ ਹੋਏ, ਪਾਲੇ ਹੋਏ । ਸਿਉ—ਨਾਲ । ਪਾਪ—ਮਾੜਾ ਕੰਮ ।੧।ਰਹਾਉ।

ਗਰਬੁ—ਮਾਣ, ਅਹੰਕਾਰ । ਕਿਸਹਿ ਨ ਆਪ—ਕਿਸੇ ਦਾ ਭੀ ਆਪਣਾ ਨਹੀਂ । ਮਹਿ—ਵਿਚ । ਜਾਇ—ਜਾਂਦਾ ਹੈ । ਬਿਖਿਆ—ਮਾਇਆ । ਰਸੁ—ਸੁਆਦ । ਤਉ—ਤਦੋਂ । ਪਛੁਤਾਪ—ਪਛਤਾਵਾ, ਅਫ਼ਸੋਸ ।੧।

ਜੋ ਪ੍ਰਭ—ਜਿਹੜੇ ਪ੍ਰਭੂ ਜੀ । ਸੁਆਮੀ—ਮਾਲਕ । ਜਾਪਹੁ—ਜਾਪ ਜਪਦੇ ਰਹੋ । ਨਾਨਕ—ਹੇ ਨਾਨਕ ! ਜਨ—ਪਰਮਾਤਮਾ ਦੇ ਸੇਵਕ । ਤੁਮ ਕਉ—ਤੁਹਾਨੂੰ । ਜਉ—ਜੇ । ਤਉ—ਤਾਂ । ਜਾਇ—ਦੂਰ ਹੋ ਜਾਇਗਾ । ਸੰਤਾਪ—ਮਾਨਸਕ ਦੁੱਖ-ਕਲੇਸ਼ ।੨।

**ਅਰਥ** :—ਹੇ ਪੁੱਤਰ ! (ਦੁਨੀਆ ਦੇ ਧਨ ਦੀ ਖ਼ਾਤਰ) ਪਿਤਾ ਨਾਲ ਕਿਉਂ ਝਗੜਾ ਕਰਦੇ ਹੋ ? ਹੇ ਪੁੱਤਰ ! ਜਿਨ੍ਹਾਂ ਮਾਪਿਆਂ ਨੇ ਜੰਮਿਆ ਤੇ ਪਾਲਿਆ ਹੁੰਦਾ ਹੈ, ਉਹਨਾਂ ਨਾਲ (ਧਨ ਦੀ ਖ਼ਾਤਰ) ਝਗੜਾ ਕਰਨਾ ਮਾੜਾ ਕੰਮ ਹੈ ।੧।ਰਹਾਉ।

ਹੇ ਪੁੱਤਰ ! ਜਿਸ ਧਨ ਦਾ ਤੁਸੀ ਮਾਣ ਕਰਦੇ ਹੋ, ਉਹ ਧਨ (ਕਦੇ ਭੀ) ਕਿਸੇ ਦਾ ਆਪਣਾ ਨਹੀਂ ਬਣਿਆ । ਹਰੇਕ ਮਨੁੱਖ ਮਾਇਆ ਦਾ ਚਸਕਾ (ਅੰਤ ਵੇਲੇ) ਇਕ ਖਿਨ ਵਿਚ ਹੀ ਛੱਡ ਜਾਂਦਾ ਹੈ (ਜਦੋਂ ਛੱਡਦਾ ਹੈ) ਤਦੋਂ ਉਸ ਨੂੰ (ਛੱਡਣ ਦਾ) ਹਾਹੁਕਾ ਲੱਗਦਾ ਹੈ ।੧।

ਹੇ ਪੁੱਤਰ ! ਜਿਹੜੇ ਪ੍ਰਭੂ ਜੀ ਤੁਹਾਡੇ (ਸਾਡੇ ਸਭਨਾਂ ਦੇ) ਮਾਲਕ ਹਨ, ਉਹਨਾਂ ਦੇ ਨਾਮ ਦਾ ਜਾਪ ਜਪਿਆ ਕਰੋ । ਹੇ ਨਾਨਕ ! (ਆਖ—ਹੇ ਪੁੱਤਰ !) ਪ੍ਰਭੂ ਦੇ ਦਾਸ ਜਿਹੜਾ ਉਪਦੇਸ਼ ਤੁਹਾਨੂੰ ਕਰਦੇ ਹਨ ਜੇ ਤੁਸੀ ਉਹ ਉਪਦੇਸ਼ (ਧਿਆਨ ਨਾਲ) ਸੁਣੋ ਤਾਂ (ਤੁਹਾਡੇ ਅੰਦਰੋਂ) ਮਾਨਸਕ ਦੁੱਖ-ਕਲੇਸ਼ ਦੂਰ ਹੋ ਜਾਏ ।੨।੧।੭।

ਉਥਾਨਕਾ—ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਮਿਲਣ ਤੇ ਬਾਬਾ ਪ੍ਰਿਥੀ ਚੰਦ ਨੇ ਪਿਤਾ-ਗੁਰੂ ਜੀ ਦੀ ਵਿਰੋਧਤਾ ਕੀਤੀ । ਤਦੋਂ ਉਹਨਾਂ ਨੂੰ ਇਹ ਉਪਦੇਸ਼ ਕੀਤਾ । ਉਂਞ 'ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ' ॥

**ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥ ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨ ਮੋਹਨ ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ ॥੧॥ ਰਹਾਉ ॥ ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ ਗਨਿਨ ਨ ਜਾਤਿ ॥ ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਆਪਨੀ ਭਾਂਤਿ ॥੧॥ ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਾਤ ॥ ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ ॥੨॥੧॥੮॥ {ਪੰਨਾ ੧੨੦੦}**

**ਪਦ ਅਰਥ** :—ਮਨ—ਹੇ ਮਨ ! ਜਗੰਨਾਥ—ਜਗਤ ਦਾ ਖਸਮ । ਜਗਦੀਸਰੋ—ਜਗਤ ਦਾ ਈਸ਼੍ਵਰ । ਜਗ ਜੀਵਨੋ—ਜਗਤ ਦਾ ਜੀਵਨ, ਜਗਤ ਦਾ ਸਹਾਰਾ, ਜਗਤ ਨੂੰ ਪੈਦਾ ਕਰਨ ਵਾਲਾ । ਮਨ ਮੋਹਨ—ਮਨ ਨੂੰ ਮੋਹ ਲੈਣ ਵਾਲਾ । ਸਿਉ—ਨਾਲ । ਟੇਕ—ਆਸਰਾ ।੧।ਰਹਾਉ।

ਉਪਮਾ—ਵਡਿਆਈ । ਅਨਿਕ—ਅਨੇਕਾਂ । ਸੁਕ—ਸੁਕਦੇਵ ਰਿਸ਼ੀ । ਨਾਰਦ—ਬ੍ਰਹਮਾ ਦਾ ਪੁੱਤਰ ਨਾਰਦ ਰਿਸ਼ੀ । ਬ੍ਰਹਮਾਦਿਕ—ਬ੍ਰਹਮਾ ਅਤੇ ਹੋਰ ਦੇਵਤੇ । ਤਵ—ਤੇਰੇ । ਸੁਆਮੀ—ਹੇ ਸੁਆਮੀ ! ਗਨਿਨ ਨ ਜਾਤ—ਗਿਣੇ ਨਹੀਂ ਜਾ ਸਕਦੇ । ਆਪੇ—ਆਪ ਹੀ । ਭਾਂਤਿ—ਕਿਸਮ, ਤਰੀਕਾ ।੧।

ਹਰਿ ਕੈ ਨਿਕਟਿ—ਪਰਮਾਤਮਾ ਦੇ ਨੇੜੇ । ਨਿਕਟ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਨਿਕਟਿ' ਦੀ 'ਿ' ਉੱਡ ਗਈ ਹੈ} । ਬਸਤੇ—ਵੱਸਦੇ ਹਨ । ਤੇ—ਉਹ {ਬਹੁ-ਵਚਨ} । ਭਗਾਤ—ਭਗਤ । ਸਿਉ—ਨਾਲ । ਰਲਿ ਮਿਲੇ—ਇਕ-ਮਿਕ ਹੋ ਗਏ । ਸਲਲੈ—ਪਾਣੀ ਵਿਚ । ਸਲਲ—ਪਾਣੀ ।੨।

**ਅਰਥ** :—ਹੇ (ਮੇਰੇ) ਮਨ ! ਜਗਤ ਦੇ ਮਾਲਕ ਪਰਮਾਤਮਾ ਦਾ ਨਾਮ ਜਪਿਆ ਕਰ (ਉਸ ਦਾ ਨਾਮ ਜਪਿਆਂ ਉਸ) ਮਨ ਦੇ ਮੋਹਣ ਵਾਲੇ ਪਰਮਾਤਮਾ ਨਾਲ ਪਿਆਰ ਬਣ ਜਾਂਦਾ ਹੈ । ਮੈਨੂੰ ਤਾਂ ਸਾਰਾ ਦਿਨ ਸਾਰੀ ਰਾਤ ਉਸੇ ਪਰਮਾਤਮਾ ਦਾ ਹੀ ਸਹਾਰਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੀਆਂ ਅਨੇਕਾਂ ਵਡਿਆਈਆਂ ਹਨ । ਹੇ ਸੁਆਮੀ ਪ੍ਰਭੂ ! ਸੁਕਦੇਵ ਨਾਰਦ ਬ੍ਰਹਮਾ ਆਦਿਕ ਦੇਵਤੇ ਤੇਰੇ ਗੁਣ ਗਾਂਦੇ ਰਹਿੰਦੇ ਹਨ, ਤੇਰੇ ਗੁਣ ਗਿਣੇ ਨਹੀਂ ਜਾ ਸਕਦੇ । ਹੇ ਹਰੀ ! ਹੇ ਸੁਆਮੀ ! ਤੂੰ ਬੇਅੰਤ ਹੈਂ, ਤੂੰ ਬੇਅੰਤ ਹੈਂ, ਆਪਣੀ ਅਵਸਥਾ ਤੂੰ ਆਪ ਹੀ ਜਾਣਦਾ ਹੈਂ ।੧।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨੇੜੇ ਸਦਾ ਪਰਮਾਤਮਾ ਦੇ ਨੇੜੇ ਵੱਸਦੇ ਹਨ, ਉਹ ਮਨੁੱਖ ਪਰਮਾਤਮਾ ਦੇ ਸਾਧੂ ਜਨ ਹਨ ਪਰਮਾਤਮਾ ਦੇ ਭਗਤ ਹਨ । ਹੇ ਦਾਸ ਨਾਨਕ ! ਪਰਮਾਤਮਾ ਦੇ ਉਹ ਸੇਵਕ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦੇ ਹਨ, ਜਿਵੇਂ ਪਾਣੀ ਪਾਣੀ ਵਿਚ ਮਿਲ ਜਾਂਦਾ ਹੈ ।੨।੧।੮।

**ਸਾਰੰਗ ਮਹਲਾ ੪ ॥ ਜਪਿ ਮਨ ਨਰਹਰੇ ਨਰਹਰ ਸੁਆਮੀ ਹਰਿ ਸਗਲ ਦੇਵ ਦੇਵਾ, ਸ੍ਰੀ ਰਾਮ ਰਾਮ ਨਾਮਾ ਹਰਿ ਪ੍ਰੀਤਮੁ ਮੋਰਾ ॥੧॥ ਰਹਾਉ ॥ ਜਿਤੁ ਗ੍ਰਿਹਿ ਗੁਨ ਗਾਵਤੇ, ਹਰਿ ਕੇ ਗੁਨ ਗਾਵਤੇ, ਰਾਮ ਗੁਨ ਗਾਵਤੇ, ਤਿਤੁ ਗ੍ਰਿਹਿ ਵਾਜੇ ਪੰਚ ਸਬਦ, ਵਡਭਾਗ ਮਥੋਰਾ ॥ ਤਿਨ੍ ਜਨ ਕੇ ਸਭਿ ਪਾਪ ਗਏ, ਸਭਿ ਦੋਖ ਗਏ, ਸਭਿ ਰੋਗ ਗਏ, ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ, ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ ॥੧॥ ਹਰਿ ਰਾਮ ਬੋਲਹੁ ਹਰਿ ਸਾਧੂ, ਹਰਿ ਕੇ ਜਨ ਸਾਧੂ, ਜਗਦੀਸੁ ਜਪਹੁ ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ, ਹਰਿ ਕੇ ਜਨ ਸਾਧੂ ॥ ਹਰਿ ਰਾਮ ਬੋਲਿ, ਹਰਿ ਰਾਮ ਬੋਲਿ, ਸਭਿ ਪਾਪ ਗਵਾਧੂ ॥ ਨਿਤ ਨਿਤ ਜਾਗਰਣੁ ਕਰਹੁ, ਸਦਾ ਸਦਾ ਆਨੰਦੁ ਜਪਿ ਜਗਦੀਸੋੁਰਾ ॥ ਮਨ ਇਛੇ ਫਲ ਪਾਵਹੁ, ਸਭੈ ਫਲ ਪਾਵਹੁ, ਧਰਮੁ ਅਰਥੁ ਕਾਮ ਮੋਖੁ, ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ ॥੨॥੨॥੯॥ {ਪੰਨਾ ੧੨੦੧}**

**ਪਦ ਅਰਥ** :—ਮਨ—ਹੇ ਮਨ ! ਜਪਿ—ਜਪਿਆ ਕਰ । ਨਰਹਰ—{ਨਰਸਿੰਘ} ਪਰਮਾਤਮਾ । ਸਗਲ ਦੇਵ ਦੇਵਾ—ਸਾਰੇ ਦੇਵਤਿਆਂ ਦਾ ਦੇਵਤਾ । ਮੋਰਾ—ਮੇਰਾ ।੧।ਰਹਾਉ।

ਜਿਤੁ—ਜਿਸ ਵਿਚ । ਜਿਤੁ ਗ੍ਰਿਹਿ—ਜਿਸ (ਹਿਰਦੇ-) ਘਰ ਵਿਚ । ਤਿਤੁ—ਉਸ (ਹਿਰਦੇ-) ਘਰ ਵਿਚ । ਪੰਚ ਸਬਦ—ਪੰਜ ਕਿਸਮਾਂ ਦੇ ਵਾਜੇ {ਤਾਰ, ਚੰਮ, ਧਾਤ, ਘੜੇ, ਫੂਕ ਵਾਲੇ ਵਾਜੇ} । ਮਥੋਰਾ—ਮੱਥੇ ਉੱਤੇ । ਸਭਿ—ਸਾਰੇ । ਦੋਖ—ਵਿਕਾਰ । ਪੰਚ ਚੋਰਾ—ਕਾਮਾਦਿਕ ਪੰਜੇ (ਆਤਮਕ ਜੀਵਨ ਦਾ ਸਰਮਾਇਆ) ਚੁਰਾਣ ਵਾਲੇ ।੧।

ਹਰਿ ਸਾਧੂ—ਹੇ ਪਰਮਾਤਮਾ ਦੇ ਸੰਤ ਜਨੋ ! ਜਨ ਸਾਧੂ—ਹੇ ਸਾਧੂ ਜਨੋ ! ਜਗਦੀਸੁ—ਜਗਤ ਦਾ ਮਾਲਕ । ਮਨਿ—ਮਨ ਦੀ ਰਾਹੀਂ । ਬਚਨਿ—ਬਚਨ ਦੀ ਰਾਹੀਂ । ਆਰਾਧੂ—ਆਰਾਧਨ ਕਰੋ । ਬੋਲਿ—ਬੋਲ ਕੇ । ਗਵਾਧੂ—ਦੂਰ ਕਰੋ । ਨਿਤ—ਸਦਾ । ਜਾਗਰਣੁ ਕਰਹੁ—ਜਾਗਦੇ ਰਹੋ, (ਵਿਕਾਰਾਂ ਦੇ ਹੱਲਿਆਂ ਵੱਲੋਂ) ਸੁਚੇਤ ਰਹੋ । ਜਪਿ—ਜਪ ਕੇ । ਜਗਦੀਸੋੁਰਾ—{ਅੱਖਰ 'ਸ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਜਗਦੀਸੁਰਾ' ਹੈ । ਇਥੇ 'ਜਗਦੀਸੋਰਾ' ਪੜ੍ਹਨਾ ਹੈ} । ਮਨ ਇਛੇ—ਮਨ-ਮੰਗੇ । ਪਾਵਹੁ—ਹਾਸਲ ਕਰੋਗੇ । ਧਰਮੁ—ਆਪਣੇ ਜੀਵਨ-ਨਿਯਮਾਂ ਵਿਚ ਪੱਕੇ ਰਹਿਣਾ । ਅਰਥੁ—ਦੁਨੀਆਵੀ ਲੋੜਾਂ ਦੀ ਸਫਲਤਾ । ਕਾਮ—ਕਾਮਯਾਬੀਆਂ । ਮੋਖੁ—ਮੁਕਤੀ, ਵਿਕਾਰਾਂ ਤੋਂ ਖ਼ਲਾਸੀ । ਤੋਰਾ—ਤੇਰੇ ।੨।

**ਅਰਥ** :—ਹੇ (ਮੇਰੇ) ਮਨ ! (ਸਭ ਦੇ) ਮਾਲਕ ਨਰਹਰ-ਪ੍ਰਭੂ ਦਾ ਨਾਮ ਜਪਿਆ ਕਰ, ਸਰਬ-ਵਿਆਪਕ ਰਾਮ ਦਾ ਨਾਮ ਜਪਿਆ ਕਰ, ਉਹ ਹਰੀ ਸਾਰੇ ਦੇਵਤਿਆਂ ਦਾ ਦੇਵਤਾ ਹੈ, ਉਹੀ ਹਰੀ ਮੇਰਾ ਪ੍ਰੀਤਮ ਹੈ ।੧।ਰਹਾਉ।

ਹੇ (ਮੇਰੇ) ਮਨ ! ਜਿਸ (ਹਿਰਦੇ-) ਘਰ ਵਿਚ ਪਰਮਾਤਮਾ ਦੇ ਗੁਣ ਗਾਏ ਜਾਂਦੇ ਹਨ, ਹਰੀ ਦੇ ਗੁਣ ਗਾਏ ਜਾਂਦੇ ਹਨ, ਰਾਮ ਦੇ ਗੁਣ ਗਾਏ ਜਾਂਦੇ ਹਨ, ਉਸ (ਹਿਰਦੇ-) ਘਰ ਵਿਚ (ਮਾਨੋ) ਪੰਜ ਹੀ ਕਿਸਮਾਂ ਦੇ ਸਾਜ ਵੱਜ ਰਹੇ ਹਨ ਤੇ ਆਨੰਦ ਬਣਿਆ ਹੋਇਆ ਹੈ । (ਪਰ ਇਹ ਅਵਸਥਾ ਉਹਨਾਂ ਮਨੁੱਖਾਂ ਦੇ ਅੰਦਰ ਹੀ ਬਣਦੀ ਹੈ ਜਿਨ੍ਹਾਂ ਦੇ) ਮੱਥੇ ਦੇ ਵੱਡੇ ਭਾਗ ਜਾਗਦੇ ਹਨ । ਹੇ ਮਨ ! ਉਹਨਾਂ ਮਨੁੱਖਾਂ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ, ਸਾਰੇ ਵਿਕਾਰ ਦੂਰ ਹੋ ਜਾਂਦੇ ਹਨ, ਸਾਰੇ ਰੋਗ ਦੂਰ ਹੋ ਜਾਂਦੇ ਹਨ, (ਉਹਨਾਂ ਦੇ ਅੰਦਰੋਂ) ਕਾਮ ਕ੍ਰੋਧ ਲੋਭ ਮੋਹ ਅਹੰਕਾਰ ਨਾਸ ਹੋ ਜਾਂਦੇ ਹਨ । ਪਰਮਾਤਮਾ ਉਹਨਾਂ ਦੇ ਅੰਦਰੋਂ (ਆਤਮਕ ਜੀਵਨ ਦਾ ਸਰਮਾਇਆ ਚੁਰਾਣ ਵਾਲੇ ਇਹਨਾਂ) ਪੰਜਾਂ ਚੋਰਾਂ ਨੂੰ ਮਾਰ ਕੇ ਕੱਢ ਦੇਂਦਾ ਹੈ ।੧।

ਹੇ ਸੰਤ ਜਨੋ ! ਪਰਮਾਤਮਾ ਹਰੀ ਦਾ ਨਾਮ ਉਚਾਰਿਆ ਕਰੋ । ਹੇ ਹਰੀ ਦੇ ਸੰਤ ਜਨੋ ! ਜਗਤ ਦੇ ਮਾਲਕ-ਪ੍ਰਭੂ ਦਾ ਨਾਮ ਜਪਿਆ ਕਰੋ । ਹੇ ਹਰੀ ਦੇ ਸਾਧ ਜਨੋ ! ਆਪਣੇ ਮਨ ਦੀ ਰਾਹੀਂ (ਹਰੇਕ) ਬਚਨ ਦੀ ਰਾਹੀਂ (ਹਰੇਕ) ਕਰਮ ਦੀ ਰਾਹੀਂ ਪ੍ਰਭੂ ਦਾ ਆਰਾਧਨ ਕਰਿਆ ਕਰੋ । ਹਰੀ ਦਾ ਨਾਮ ਉਚਾਰ ਕੇ, ਰਾਮ ਦਾ ਨਾਮ ਜਪ ਕੇ ਸਾਰੇ ਪਾਪ ਦੂਰ ਕਰ ਲਵੋਗੇ ।

ਹੇ ਸੰਤ ਜਨੋ ! ਸਦਾ ਹੀ (ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹੋ । ਜਗਤ ਦੇ ਮਾਲਕ ਦਾ ਨਾਮ ਜਪ ਜਪ ਕੇ ਸਦਾ ਹੀ ਆਤਮਕ ਆਨੰਦ ਬਣਿਆ ਰਹਿੰਦਾ ਹੈ । ਹੇ ਸੰਤ ਜਨੋ ! (ਨਾਮ ਦੀ ਬਰਕਤਿ ਨਾਲ) ਸਾਰੇ ਮਨ-ਮੰਗੇ ਫਲ ਹਾਸਲ ਕਰੋਗੇ, ਸਾਰੀਆਂ ਮੁਰਾਦਾਂ ਪਾ ਲਵੋਗੇ । ਧਰਮ, ਅਰਥ, ਕਾਮ, ਮੋਖ—ਇਹ ਚਾਰੇ ਪਦਾਰਥ ਪ੍ਰਾਪਤ ਕਰ ਲਵੋਗੇ । ਹੇ ਦਾਸ ਨਾਨਕ ! (ਆਖ—) ਹੇ ਹਰੀ ! ਜਿਹੜੇ ਮਨੁੱਖ ਤੇਰੇ (ਚਰਨਾਂ) ਨਾਲ ਜੁੜੇ ਰਹਿੰਦੇ ਹਨ ਉਹੀ ਤੇਰੇ ਭਗਤ ਹਨ ।੨।੨।੯।

**ਸਾਰਗ ਮਹਲਾ ੪ ॥ ਜਪਿ ਮਨ ਮਾਧੋ ਮਧੁ ਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ ਸਤਿ ਪਰਮੇਸਰੋ ਪ੍ਰਭੁ ਅੰਤਰਜਾਮੀ ॥ ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਓੁ ॥੧॥ ਰਹਾਉ ॥ ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲਿ ਥਲੇ ਹਰਿ ਬਸਤਾ ਹਰਿ ਥਾਨ ਥਾਨੰਤਰਿ ਬਸਤਾ ਮੈ ਹਰਿ ਦੇਖਨ ਕੋ ਚਾਓੁ ॥ ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ ਮੋਹਿ ਮਾਰਗੁ ਦਿਖਲਾਵੈ ॥ ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਓੁ ॥੧॥ ਹਰਿ ਜਨ ਕਉ ਹਰਿ ਮਿਲਿਆ ਹਰਿ ਸਰਧਾ ਤੇ ਮਿਲਿਆ ਗੁਰਮੁਖਿ ਹਰਿ ਮਿਲਿਆ ॥ ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ ਹਰਿ ਰਾਓੁ ॥ ਜਨ ਨਾਨਕ ਕਉ ਕਿਰਪਾ ਭਈ ਹਰਿ ਕੀ ਕਿਰਪਾ ਭਈ ਜਗਦੀਸੁਰ ਕਿਰਪਾ ਭਈ ॥ ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿਆ ਹਰਿ ਨਾਓੁ ॥੨॥੩॥੧੦॥ {ਪੰਨਾ ੧੨੦੧}**

**ਪਦ ਅਰਥ** :—ਮਨ—ਹੇ (ਮੇਰੇ) ਮਨ ! ਮਾਧੋ—{ਮਾਧਵ-ਮਾਧਵ, ਲੱਛਮੀ ਦਾ ਪਤੀ} ਪਰਮਾਤਮਾ । ਮਧੁ ਸੂਦਨੋ—ਮਧੁ ਸੂਦਨ, ਮਧੂ ਰਾਖਸ਼ ਨੂੰ ਮਾਰਨ ਵਾਲਾ । ਸ੍ਰੀ ਰੰਗੋ—ਸ੍ਰੀ ਰੰਗੁ, ਲੱਛਮੀ ਦਾ ਪਤੀ । ਸਤਿ—ਸਦਾ ਕਾਇਮ ਰਹਿਣ ਵਾਲਾ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਕੋ—ਦਾ । ਹੰਤਾ—ਨਾਸ ਕਰਨ ਵਾਲਾ । ਦਾਤਾ—ਦੇਣ ਵਾਲਾ । ਗਾਓੁ—ਗਾਇਆ ਕਰ {ਅੱਖਰ 'ੳ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਗਾਉ', ਇਥੇ 'ਗਾਓ' ਪੜ੍ਹਨਾ ਹੈ} ।੧।ਰਹਾਉ।

ਘਟਿ ਘਟੇ ਘਟਿ—ਹਰੇਕ ਸਰੀਰ ਵਿਚ । ਬਸਤਾ—ਵੱਸਦਾ । ਜਲਿ ਥਲੇ—ਜਲਿ ਥਲਿ, ਜਲ ਵਿਚ ਧਰਤੀ ਵਿਚ । ਥਾਨ ਥਾਨੰਤਰਿ—ਥਾਨ ਅੰਤਰਿ, ਹਰੇਕ ਥਾਂ ਵਿਚ । ਕੋ—ਦਾ । ਚਾਉ—{ਅਸਲ ਲਫ਼ਜ਼ ਹੈ 'ਚਾਉ', ਇਥੇ ਪੜ੍ਹਨਾ ਹੈ 'ਚਾਓ'} । ਸੰਤੋ—ਸੰਤੁ । ਮੋਹਿ—ਮੈਨੂੰ । ਮਾਰਗੁ—(ਸਹੀ ਜੀਵਨ ਦਾ) ਰਸਤਾ । ਮਲਿ—ਮਲ ਕੇ । ਹਉ—ਮੈਂ । ਧੋਵਾ—ਧੋਵਾਂ, ਮੈਂ ਧੋਵਾਂ । ਪਾਉ—{ਅਸਲ ਲਫ਼ਜ਼ ਹੈ 'ਪਾਉ'=ਪੈਰ । ਇਥੇ ਪੜ੍ਹਨਾ ਹੈ 'ਪਾਓ'} ।੧।

ਕਉ—ਨੂੰ । ਤੇ—ਤੋਂ, ਦੀ ਰਾਹੀਂ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਮੇਰੈ ਮਨਿ—ਮੇਰੇ ਮਨ ਵਿਚ । ਰਾਉ—{ਅਸਲ ਲਫ਼ਜ਼ ਹੈ 'ਰਾਉ', ਇਥੇ ਪੜ੍ਹਨਾ ਹੈ 'ਰਾਓ'} ਰਾਜਾ, ਪਾਤਿਸ਼ਾਹ । ਅਨਦਿਨੋ—ਅਨਦਿਨੁ, ਹਰ ਰੋਜ਼, ਹਰ ਵੇਲੇ ।੨।

**ਅਰਥ** :—ਹੇ ਮੇਰੇ ਮਨ ! ਹਰੇਕ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ਦਾ ਨਾਮ ਜਪਿਆ ਕਰ, ਉਹੀ ਮਾਇਆ ਦਾ ਪਤੀ ਹੈ, ਉਹੀ ਮਧੂ ਰਾਖਸ਼ ਦਾ ਮਾਰਨ ਵਾਲਾ ਹੈ, ਉਹੀ ਹਰੀ ਲੱਛਮੀ ਦਾ ਖਸਮ ਹੈ, ਉਹੀ ਸਭ ਤੋਂ ਵੱਡਾ ਮਾਲਕ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹੈ । ਹੇ ਮੇਰੇ ਮਨ ! ਹਰੀ ਪ੍ਰੀਤਮ ਦੇ ਗੁਣ ਗਾਇਆ ਕਰ, ਉਹੀ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਉਹੀ ਸਾਰੇ ਸੁਖਾਂ ਦਾ ਦੇਣ ਵਾਲਾ ਹੈ ।੧।ਰਹਾਉ।

ਹੇ ਮੇਰੇ ਮਨ ! ਉਹ ਹਰੀ ਹਰੇਕ ਸਰੀਰ ਵਿਚ ਵੱਸਦਾ ਹੈ, ਜਲ ਵਿਚ ਧਰਤੀ ਵਿਚ ਵੱਸਦਾ ਹੈ, ਹਰੇਕ ਥਾਂ ਵਿਚ ਵੱਸਦਾ ਹੈ, ਮੇਰੇ ਅੰਦਰ ਉਸ ਦੇ ਦਰਸਨ ਦੀ ਤਾਂਘ ਹੈ । ਹੇ ਮੇਰੇ ਮਨ ! ਜੇ ਕੋਈ ਸੰਤ ਮੈਨੂੰ ਆ ਮਿਲੇ, ਹਰੀ ਦਾ ਕੋਈ ਸੰਤ ਆ ਮਿਲੇ, ਕੋਈ ਮੇਰਾ ਪਿਆਰਾ ਸੰਤ ਜਨ ਮੈਨੂੰ ਆ ਮਿਲੇ, ਤੇ, ਮੈਨੂੰ (ਪਰਮਾਤਮਾ ਦੇ ਮਿਲਾਪ ਦਾ) ਰਾਹ ਵਿਖਾ ਜਾਏ, ਮੈਂ ਉਸ ਦੇ ਪੈਰ ਮਲ ਮਲ ਕੇ ਧੋਵਾਂ ।੧।

ਹੇ ਭਾਈ ! ਪਰਮਾਤਮਾ ਆਪਣੇ ਕਿਸੇ ਸੇਵਕ ਨੂੰ ਮਿਲਦਾ ਹੈ, (ਸੇਵਕ ਦੀ) ਸਰਧਾ-ਭਾਵਨੀ ਨਾਲ ਮਿਲਦਾ ਹੈ, ਗੁਰੂ ਦੀ ਸਰਨ ਪਿਆਂ ਮਿਲਦਾ ਹੈ । (ਗੁਰੂ ਦੀ ਮਿਹਰ ਨਾਲ ਜਦੋਂ ਮੈਂ ਭੀ) ਪ੍ਰਭੂ-ਪਾਤਿਸ਼ਾਹ ਦਾ ਦਰਸਨ ਕੀਤਾ, ਤਾਂ ਮੇਰੇ ਮਨ ਵਿਚ ਮੇਰੇ ਤਨ ਵਿਚ ਖ਼ੁਸ਼ੀ ਹੀ ਖ਼ੁਸ਼ੀ ਪੈਦਾ ਹੋ ਗਈ । ਹੇ ਭਾਈ ! ਦਾਸ ਨਾਨਕ ਉਤੇ (ਭੀ) ਮਿਹਰ ਹੋਈ ਹੈ, ਹਰੀ ਦੀ ਮਿਹਰ ਹੋਈ ਹੈ, ਜਗਤ ਦੇ ਮਾਲਕ ਦੀ ਮਿਹਰ ਹੋਈ ਹੈ, ਮੈਂ ਹੁਣ ਹਰ ਵੇਲੇ ਸਦਾ ਹੀ ਸਦਾ ਹੀ ਸਦਾ ਹੀ ਉਸ ਹਰੀ ਦਾ ਨਾਮ ਜਪ ਰਿਹਾ ਹਾਂ ।੨।੩।੧੦।

**ਸਾਰਗ ਮਹਲਾ ੪ ॥ ਜਪਿ ਮਨ ਨਿਰਭਉ ॥ ਸਤਿ ਸਤਿ ਸਦਾ ਸਤਿ ॥ ਨਿਰਵੈਰੁ ਅਕਾਲ ਮੂਰਤਿ ॥ ਆਜੂਨੀ ਸੰਭਉ ॥ ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ ॥੧॥ ਰਹਾਉ ॥ ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ ਸਿਧ ਜਤੀ ਜੋਗੀ ਤਟ ਤੀਰਥ ਪਰਭਵਨ ਕਰਤ ਰਹਤ ਨਿਰਾਹਾਰੀ ॥ ਤਿਨ ਜਨ ਕੀ ਸੇਵਾ ਥਾਇ ਪਈ ਜਿਨ੍ ਕਉ ਕਿਰਪਾਲ ਹੋਵਤੁ ਬਨਵਾਰੀ ॥੧॥ ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ ॥ ਜਿਨ੍ ਕਾ ਅੰਗੁ ਕਰੈ ਮੇਰਾ ਸੁਆਮੀ ਤਿਨ੍ ਕੀ ਨਾਨਕ ਹਰਿ ਪੈਜ ਸਵਾਰੀ ॥੨॥੪॥੧੧॥ {ਪੰਨਾ ੧੨੦੧}**

**ਪਦ ਅਰਥ** :—ਨਿਰਭਉ—ਜਿਸ ਨੂੰ ਕਿਸੇ ਤੋਂ ਡਰ ਨਹੀਂ । ਸਤਿ—ਸਦਾ ਕਾਇਮ ਰਹਿਣ ਵਾਲਾ । ਨਿਰਵੈਰੁ—ਜਿਸ ਦਾ ਕਿਸੇ ਨਾਲ ਵੈਰ ਨਹੀਂ । ਅਕਾਲ ਮੂਰਤਿ—{ਅਕਾਲ—ਮੌਤ-ਰਹਿਤ । ਮੂਰਤਿ—ਹਸਤੀ, ਸਰੂਪ} ਜਿਸ ਦਾ ਵਜੂਦ ਮੌਤ-ਰਹਿਤ ਹੈ । ਆਜੂਨੀ—ਜੋ ਜੂਨਾਂ ਵਿਚ ਨਹੀਂ ਪੈਂਦਾ । ਸੰਭਉ—{ਵਯਜ਼ਭੂ } ਜੋ ਆਪਣੇ ਆਪ ਤੋਂ ਪਰਗਟ ਹੁੰਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਨਿਰੰਕਾਰੁ—ਜਿਸ ਦਾ ਕੋਈ ਖ਼ਾਸ

ਆਕਾਰ (ਸ਼ਕਲ) ਦੱਸਿਆ ਨਹੀਂ ਜਾ ਸਕਦਾ । ਨਿਰਾਹਾਰੀ—{ਨਿਰ-ਆਹਾਰ । ਆਹਾਰ—ਖ਼ੁਰਾਕ, ਭੋਜਨ} ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ ਪੈਂਦੀ ।੧।ਰਹਾਉ।

ਕਉ—ਦੀ ਖ਼ਾਤਰ । ਕੋਟਿ ਤੇਤੀਸ—ਤੇਤੀ ਕ੍ਰੋੜ ਦੇਵਤੇ । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਜਤੀ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਵਾਲੇ । ਤਟ—ਦਰਿਆਵਾਂ ਦੇ ਕੰਢੇ । ਪਰਭਵਨ—ਰਟਨ । ਰਹਤ—ਰਹਿੰਦੇ ਹਨ । ਥਾਇ ਪਈ—ਕਬੂਲ ਹੋਈ । ਜਿਨ ਕਉ—ਜਿਨ੍ਹਾਂ ਉੱਤੇ । ਬਨਵਾਰੀ—{ਜੰਗਲ ਦੇ ਫੁੱਲਾਂ ਦੀ ਮਾਲਾ ਵਾਲਾ} ਪਰਮਾਤਮਾ ।੧।

ਹੋ—ਹੇ ਭਾਈ ! ਤੇ—ਉਹ {ਬਹੁ-ਵਚਨ} । ਜੋ—ਜਿਹੜੇ । ਭਾਵਤ—ਚੰਗੇ ਲੱਗਦੇ ਹਨ । ਮੁਰਾਰੀ—{ਮੁਰ-ਅਰਿ—ਮੁਰ ਦੈਂਤ ਦਾ ਵੈਰੀ} ਪਰਮਾਤਮਾ । ਅੰਗੁ—ਪੱਖ, ਮਦਦ । ਪੈਜ—ਲਾਜ, ਇੱਜ਼ਤ ।੨।

**ਅਰਥ** :—ਹੇ (ਮੇਰੇ) ਮਨ ! ਉਸ ਪਰਮਾਤਮਾ ਦਾ ਨਾਮ ਜਪਿਆ ਕਰ, ਜਿਸ ਨੂੰ ਕਿਸੇ ਤੋਂ ਕੋਈ ਡਰ ਨਹੀਂ, ਜੋ ਸਦਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਜਿਸ ਦਾ ਕਿਸੇ ਨਾਲ ਕੋਈ ਵੈਰ ਨਹੀਂ, ਜਿਸ ਦੀ ਹਸਤੀ ਮੌਤ ਤੋਂ ਪਰੇ ਹੈ, ਜੋ ਜੂਨਾਂ ਵਿਚ ਨਹੀਂ ਆਉਂਦਾ, ਜੋ ਆਪਣੇ ਆਪ ਤੋਂ ਪਰਗਟ ਹੁੰਦਾ ਹੈ । ਹੇ ਮੇਰੇ ਮਨ ! ਹਰ ਵੇਲੇ ਉਸ ਪਰਮਾਤਮਾ ਦਾ ਧਿਆਨ ਧਰਿਆ ਕਰ, ਜਿਸ ਦੀ ਕੋਈ ਸ਼ਕਲ ਨਹੀਂ ਦੱਸੀ ਜਾ ਸਕਦੀ, ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ ।੧।ਰਹਾਉ।

ਹੇ ਮੇਰੇ ਮਨ ! ਉਸ ਪਰਮਾਤਮਾ ਦੇ ਦਰਸਨ ਦੀ ਖ਼ਾਤਰ ਤੇਤੀ ਕ੍ਰੋੜ ਦੇਵਤੇ, ਸਿੱਧ ਜਤੀ ਅਤੇ ਜੋਗੀ ਭੁੱਖੇ ਰਹਿ ਰਹਿ ਕੇ ਅਨੇਕਾਂ ਤੀਰਥਾਂ ਤੇ ਰਟਨ ਕਰਦੇ ਫਿਰਦੇ ਹਨ । ਹੇ ਮਨ ! ਉਹਨਾਂ (ਭਾਗਾਂ ਵਾਲਿਆਂ) ਦੀ ਹੀ ਸੇਵਾ ਕਬੂਲ ਹੁੰਦੀ ਹੈ ਜਿਨ੍ਹਾਂ ਉੱਤੇ ਪਰਮਾਤਮਾ ਆਪ ਦਇਆਵਾਨ ਹੁੰਦਾ ਹੈ ।੧।

ਹੇ ਭਾਈ ! ਉਹ ਹਰੀ ਦੇ ਸੰਤ ਚੰਗੇ ਹਨ, ਉਹ ਹਰੀ ਦੇ ਭਗਤ ਸ੍ਰੇਸ਼ਟ ਹਨ ਜਿਹੜੇ ਦੁਸ਼ਟ-ਦਮਨ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ । ਹੇ ਨਾਨਕ ! ਮੇਰਾ ਮਾਲਕ-ਪ੍ਰਭੂ ਜਿਨ੍ਹਾਂ ਮਨੁੱਖਾਂ ਦਾ ਪੱਖ ਕਰਦਾ ਹੈ (ਲੋਕ ਪਰਲੋਕ ਵਿਚ) ਉਹਨਾਂ ਦੀ ਇੱਜ਼ਤ ਰੱਖ ਲੈਂਦਾ ਹੈ ।੨।੪।੧੧।

**ਸਾਰਗ ਮਹਲਾ ੪ ਪੜਤਾਲ ॥ ਜਪਿ ਮਨ ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ ਸਭ ਸ੍ਰਿਸਟਿ ਕਾ ਪ੍ਰਭੋ ਮੇਰੇ ਮਨ ਹਰਿ ਬੋਲਿ ਹਰਿ ਪੁਰਖੁ ਅਬਿਨਾਸੀ ॥੧॥ ਰਹਾਉ ॥ ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ, ਸੋ ਪੀਐ ਜਿਸੁ ਰਾਮੁ ਪਿਆਸੀ ॥ ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ ॥੧॥ ਜੋ ਜਨ ਸੇਵਹਿ ਸਦ ਸਦਾ ਮੇਰਾ ਹਰਿ ਹਰੇ, ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ ॥ ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਜਿਉ ਚਾਤ੍ਰਿਕੁ ਜਲਿ ਪੀਐ ਤ੍ਰਿਪਤਾਸੀ ॥੨॥੫॥੧੨॥ {ਪੰਨਾ ੧੨੦੨}**

**ਪਦ ਅਰਥ** :—ਮਨ—ਹੇ ਮਨ ! ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ । ਪ੍ਰਭੋ—ਪ੍ਰਭੂ, ਮਾਲਕ । ਪੁਰਖੁ—ਸਰਬ-ਵਿਆਪਕ । ਅਬਿਨਾਸੀ—ਨਾਸ-ਰਹਿਤ ।੧।ਰਹਾਉ।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਸੋ—ਉਹ ਮਨੁੱਖ {ਇਕ-ਵਚਨ} । ਪੀਐ—ਪੀਂਦਾ ਹੈ । ਪਿਆਸੀ—ਪਿਲਾਏਗਾ । ਕਰਿ—ਕਰ ਕੇ । ਚਖਾਸੀ—ਚੱਖੇਗਾ ।੧।

ਸੇਵਹਿ—ਸਿਮਰਦੇ ਹਨ {ਬਹੁ-ਵਚਨ} । ਸਭੁ—ਸਾਰਾ । ਜਾਸੀ—ਦੂਰ ਹੋ ਜਾਇਗਾ । ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ । ਚਾਤ੍ਰਿਕੁ—ਪਪੀਹਾ । ਜਲਿ—ਜਲ ਦੀ ਰਾਹੀਂ । ਜਲਿ ਪੀਐ—ਜਲ ਪੀਣ ਨਾਲ । ਤ੍ਰਿਪਤਾਸੀ—ਰੱਜ ਜਾਂਦਾ ਹੈ ।੨।

**ਅਰਥ** :—ਹੇ (ਮੇਰੇ) ਮਨ ! ਗੋਬਿੰਦ (ਦਾ ਨਾਮ) ਜਪ, ਹਰੀ (ਦਾ ਨਾਮ) ਜਪ । ਹਰੀ ਗੁਣਾਂ ਦਾ ਖ਼ਜ਼ਾਨਾ ਹੈ, ਸਾਰੀ ਸ੍ਰਿਸ਼ਟੀ ਦਾ ਮਾਲਕ ਹੈ । ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਉਚਾਰਿਆ ਕਰ, ਉਹ ਪਰਮਾਤਮਾ ਸਰਬ-ਵਿਆਪਕ ਹੈ, ਨਾਸ-ਰਹਿਤ ਹੈ ।੧।ਰਹਾਉ।

ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ, (ਇਹ ਜਲ) ਉਹ ਮਨੁੱਖ ਪੀਂਦਾ ਹੈ, ਜਿਸ ਨੂੰ ਪਰਮਾਤਮਾ (ਆਪ) ਪਿਲਾਂਦਾ ਹੈ । ਦਇਆ ਦਾ ਘਰ ਪ੍ਰਭੂ ਮਿਹਰ ਕਰ ਕੇ ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਜਲ ਚੱਖਦਾ ਹੈ ।੧।

ਹੇ ਮੇਰੇ ਮਨ ! ਜਿਹੜੇ ਮਨੁੱਖ ਸਦਾ ਹੀ ਸਦਾ ਹੀ ਪਰਮਾਤਮਾ ਦਾ ਨਾਮ ਸਿਮਰਦੇ ਰਹਿੰਦੇ ਹਨ, ਉਹਨਾਂ ਦਾ ਹਰੇਕ ਦੁੱਖ, ਉਹਨਾਂ ਦਾ ਹਰੇਕ ਭਰਮ, ਉਹਨਾਂ ਦਾ ਹਰੇਕ ਡਰ ਦੂਰ ਹੋ ਜਾਂਦਾ ਹੈ । (ਪ੍ਰਭੂ ਦਾ) ਦਾਸ ਨਾਨਕ (ਭੀ ਜਦੋਂ) ਪ੍ਰਭੂ ਦਾ ਨਾਮ ਜਪਦਾ ਹੈ ਤਦੋਂ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹੈ, ਜਿਵੇਂ ਪਪੀਹਾ (ਸ੍ਵਾਂਤੀ ਨਛੱਤ੍ਰ ਦੀ ਵਰਖਾ ਦਾ) ਪਾਣੀ ਪੀਣ ਨਾਲ ਰੱਜ ਜਾਂਦਾ ਹੈ ।੨।੫।੧੨।

**ਸਾਰਗ ਮਹਲਾ ੪ ॥ ਜਪਿ ਮਨ ਸਿਰੀ ਰਾਮੁ ॥ ਰਾਮ ਰਮਤ ਰਾਮੁ ॥ ਸਤਿ ਸਤਿ ਰਾਮੁ ॥ ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ ॥੧॥ ਰਹਾਉ ॥ ਰਾਮੁ ਆਪੇ ਆਪਿ ਆਪੇ ਸਭੁ ਕਰਤਾ ਰਾਮੁ ਆਪੇ ਆਪਿ ਆਪਿ ਸਭਤੁ ਜਗੇ ॥ ਜਿਸੁ ਆਪਿ ਕ੍ਰਿਪਾ ਕਰੇ ਮੇਰਾ ਰਾਮ ਰਾਮ ਰਾਮ ਰਾਇ ਸੋ ਜਨੁ ਰਾਮ ਨਾਮ ਲਿਵ ਲਾਗੇ ॥੧॥ ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ ਜੋ ਭਗਤ ਜਨਾਂ ਕੀ ਪਤਿ ਰਾਖੈ ਵਿਚਿ ਕਲਿਜੁਗ ਅਗੇ ॥ ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ ਦੁਸਮਨ ਦੂਖ ਗਏ ਸਭਿ ਭਗੇ ॥੨॥੬॥੧੩॥ {ਪੰਨਾ ੧੨੦੨}**

**ਪਦ ਅਰਥ** :—ਮਨ—ਹੇ ਮਨ ! ਰਮਤ—ਵਿਆਪਕ, ਹਰ ਥਾਂ ਮੌਜੂਦ । ਸਤਿ—ਸਦਾ ਕਾਇਮ ਰਹਿਣ ਵਾਲਾ । ਭਈਆ—ਹੇ ਭਾਈ ! ਸਦ—ਸਦਾ । ਰਵਿ ਰਹਿਆ—ਵਿਆਪਕ ਹੈ । ਸਰਬਗੇ—{ਸਵ੍ਯ੍ਯ੧੯} ਸਭ ਕੁਝ ਜਾਣਨ ਵਾਲਾ ।੧।ਰਹਾਉ।

ਆਪੇ—ਆਪ ਹੀ । ਕਰਤਾ—ਕਰਨ ਵਾਲਾ । ਸਭਤੁ—ਸਭ ਥਾਈਂ । ਜਗੇ—ਜਗਤ ਵਿਚ । ਰਾਮ ਰਾਇ—ਰਾਮ ਰਾਜਾ, ਪ੍ਰਭੂ ਪਾਤਿਸ਼ਾਹ । ਲਿਵ—ਲਗਨ ।੧।

ਉਪਮਾ—ਵਡਿਆਈ । ਪਤਿ—ਇੱਜ਼ਤ । ਕਲਿਜੁਗ—ਵਿਕਾਰਾਂ-ਭਰਿਆ ਜਗਤ । ਅਗੇ—ਅੱਗ ਵਿਚ, ਵਿਕਾਰਾਂ ਦੀ ਅੱਗ ਵਿਚ । ਅੰਗੁ—ਪੱਖ । ਮੇਰੈ ਰਾਮ ਰਾਇ—ਮੇਰੇ ਪ੍ਰਭੂ ਪਾਤਿਸ਼ਾਹ ਨੇ । ਸਭਿ—ਸਾਰੇ । ਗਏ ਭਗੇ—ਭੱਜ ਗਏ, ਭੱਜ ਜਾਂਦੇ ਹਨ ।੨।

**ਅਰਥ** :—ਹੇ (ਮੇਰੇ) ਮਨ ! ਸ੍ਰੀ ਰਾਮ (ਦਾ ਨਾਮ) ਜਪਿਆ ਕਰ, (ਉਸ ਰਾਮ ਦਾ) ਜਿਹੜਾ ਸਭ ਥਾਈਂ ਵਿਆਪਕ ਹੈ, ਜਿਹੜਾ ਸਦਾ ਹੀ ਸਦਾ ਹੀ ਕਾਇਮ ਰਹਿਣ ਵਾਲਾ ਹੈ । ਹੇ ਭਾਈ ! ਸਦਾ ਰਾਮ ਦਾ ਨਾਮ ਬੋਲਿਆ ਕਰੋ, ਉਹ ਸਭ ਥਾਵਾਂ ਵਿਚ ਮੌਜੂਦ ਹੈ, ਉਹ ਸਭ ਕੁਝ ਜਾਣਨ ਵਾਲਾ ਹੈ ।੧।ਰਹਾਉ।

ਹੇ ਭਾਈ ! ਉਹ ਰਾਮ (ਸਭ ਥਾਈਂ) ਆਪ ਹੀ ਆਪ ਹੈ, ਆਪ ਹੀ ਸਭ ਕੁਝ ਪੈਦਾ ਕਰਨ ਵਾਲਾ ਹੈ, ਜਗਤ ਵਿਚ ਸਭਨੀਂ ਥਾਈਂ ਆਪ ਹੀ ਆਪ ਮੌਜੂਦ ਹੈ । ਹੇ ਭਾਈ ! ਜਿਸ ਮਨੁੱਖ ਉਤੇ ਉਹ ਮੇਰਾ ਪਿਆਰਾ ਰਾਮ ਮਿਹਰ ਕਰਦਾ ਹੈ, ਉਹ ਮਨੁੱਖ ਰਾਮ ਦੇ ਨਾਮ ਦੀ ਲਗਨ ਵਿਚ ਜੁੜਦਾ ਹੈ ।੧।

ਹੇ ਸੰਤ ਜਨੋ ! ਉਸ ਪਰਮਾਤਮਾ ਦੇ ਨਾਮ ਦੀ ਵਡਿਆਈ ਵੇਖੋ, ਜਿਹੜਾ ਇਸ ਵਿਕਾਰਾਂ-ਭਰੇ ਜਗਤ ਦੀ ਵਿਕਾਰਾਂ ਦੀ ਅੱਗ ਵਿਚ ਆਪਣੇ ਭਗਤਾਂ ਦੀ ਆਪ ਇੱਜ਼ਤ ਰੱਖਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਮੇਰੇ ਪ੍ਰਭੂ-ਪਾਤਿਸ਼ਾਹ ਨੇ (ਆਪਣੇ ਜਿਸ) ਸੇਵਕ ਦਾ ਪੱਖ ਕੀਤਾ, ਉਸ ਦੇ ਸਾਰੇ ਵੈਰੀ ਉਸ ਦੇ ਸਾਰੇ ਦੁੱਖ ਦੂਰ ਹੋ ਗਏ ।੨।੬।੧੩।

**ਸਾਰੰਗ ਮਹਲਾ ੫ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਮੂਰਤਿ ਕਉ ਬਲਿ ਜਾਉ ॥ ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ ॥੧॥ ਰਹਾਉ ॥ ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿ ਨਾਉ ॥ ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ ॥੧॥ ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ ॥ ਦਹਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ ॥੨॥ ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ ॥ ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥੩॥ ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵ ਲਾਉ ॥ ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ ਚਾਉ ॥੪॥੧॥ {ਪੰਨਾ ੧੨੦੨}**

**ਪਦ ਅਰਥ** :—ਸਤਿਗੁਰ ਮੂਰਤਿ—ਸਤਿਗੁਰੂ ਦੀ ਹਸਤੀ, ਸਤਿਗੁਰੂ । ਕਉ—ਤੋਂ । ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ । ਅੰਤਰਿ—(ਮੇਰੇ) ਅੰਦਰ । ਪਿਆਸ—ਤਾਂਘ । ਚਾਤ੍ਰਿਕ—ਪਪੀਹਾ । ਸਫਲ ਦਰਸਨੁ—ਸਾਰੇ ਮਨੋਰਥ ਪੂਰੇ ਕਰਨ ਵਾਲੇ (ਗੁਰੂ) ਦਾ ਦਰਸਨ । ਕਦਿ—ਕਦੋਂ ।੧।ਰਹਾਉ।

ਕੋ—ਦਾ । ਨਾਥ—ਖਸਮ । ਪ੍ਰਤਿਪਾਲਕੁ—ਪਾਲਣ ਵਾਲਾ । ਭਗਤਿ ਵਛਲੁ—ਭਗਤੀ ਨੂੰ ਪਿਆਰ ਕਰਨ ਵਾਲਾ । ਜਾ ਕਉ—ਜਿਸ ਨੂੰ । ਤਿਸੁ—ਉਸ (ਮਨੁੱਖ) ਨੂੰ । ਤੂ ਦੇਹਿ—ਤੂੰ ਦੇਂਦਾ ਹੈਂ । ਅਸਰਾਉ—ਆਸਰਾ ।੧।

ਧਰ—ਆਸਰਾ । ਗਤਿ—ਚੰਗੀ ਸੁਚੱਜੀ ਹਾਲਤ । ਦਹਦਿਸ—ਦਸੀਂ ਪਾਸੀਂ । ਜਾਂਉ—ਮੈਂ ਜਾਂਦਾ ਹਾਂ । ਸੰਗੇ—ਨਾਲ ਹੀ । ਕੀਰਤਿ—ਸਿਫ਼ਤਿ-ਸਾਲਾਹ । ਕਮਾਉ—ਕਮਾਉਂ, ਮੈਂ ਕਮਾਂਦਾ ਹਾਂ, ਮੈਂ ਕਰਦਾ ਹਾਂ ।੨।

ਏਕਸੁ ਤੇ—(ਤੈਂ) ਇੱਕ ਤੋਂ ਹੀ । ਲਾਖ—ਲੱਖਾਂ ਜਗਤ । ਤੇ—ਤੋਂ । ਗਤਿ—ਹਾਲਤ । ਮਿਤਿ—ਅੰਦਾਜ਼ਾ । ਪਾਈਐ—ਪਾਇਆ ਜਾ ਸਕਦਾ । ਖੇਲੁ—ਤਮਾਸ਼ਾ । ਦਿਖਾਉ—ਦਿਖਾਉਂ, ਮੈਂ ਵੇਖਦਾ ਹਾਂ ।੩।

ਸਾਧਨ ਕਾ ਸੰਗੁ—ਸੰਤ ਜਨਾਂ ਦਾ ਸਾਥ । ਸਿਉ—ਨਾਲ । ਗੋਸਟਿ—ਵਿਚਾਰ-ਵਟਾਂਦਰਾ । ਲਿਵ—ਲਗਨ, ਪ੍ਰੀਤ । ਲਾਉ—ਲਾਉਂ, ਮੈਂ ਲਾਂਦਾ ਹਾਂ । ਜਨ ਨਾਨਕ—ਹੇ ਦਾਸ ਨਾਨਕ ! ਗੁਰਮਤਿ—ਗੁਰੂ ਦੀ ਮਤਿ ਉੱਤੇ ਤੁਰ ਕੇ । ਹਰਿ—ਹੇ ਹਰੀ ! ਮਨਿ—(ਮੇਰੇ) ਮਨ ਵਿਚ । ਚਾਉ—ਤਾਂਘ ।੪।

**ਅਰਥ** :—ਹੇ ਭਾਈ ! ਮੈਂ (ਤਾਂ ਆਪਣੇ) ਗੁਰੂ ਤੋਂ ਕੁਰਬਾਨ ਜਾਂਦਾ ਹਾਂ । ਜਿਵੇਂ ਪਪੀਹੇ ਨੂੰ (ਸ੍ਵਾਂਤੀ ਨਛੱਤ੍ਰ ਦੀ ਵਰਖਾ ਦੇ) ਪਾਣੀ ਦੀ ਪਿਆਸ ਹੁੰਦੀ ਹੈ, (ਤਿਵੇਂ ਮੇਰੇ) ਅੰਦਰ ਇਹ ਤਾਂਘ ਰਹਿੰਦੀ ਹੈ ਕਿ ਮੈਂ (ਗੁਰੂ ਦੀ ਰਾਹੀਂ) ਕਦੋਂ ਉਸ ਹਰੀ ਦਾ ਦਰਸਨ ਕਰਾਂਗਾ ਜੋ ਸਾਰੀਆਂ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ ।੧।ਰਹਾਉ।

ਹੇ ਪ੍ਰਭੂ ! ਤੂੰ ਨਿਖਸਮਿਆਂ ਦਾ ਖਸਮ ਹੈਂ, ਤੂੰ ਸਭ ਜੀਵਾਂ ਦੀ ਪਾਲਣਾ ਕਰਨ ਵਾਲਾ ਹੈਂ । ਹੇ ਹਰੀ ! ਤੇਰਾ ਨਾਮ ਹੀ ਹੈ 'ਭਗਤਿ ਵਛਲੁ' (ਭਗਤੀ ਨੂੰ ਪਿਆਰ ਕਰਨ ਵਾਲਾ) । ਹੇ ਪ੍ਰਭੂ ! ਜਿਸ ਮਨੁੱਖ ਦੀ ਹੋਰ ਕੋਈ ਪ੍ਰਾਣੀ ਰੱਖਿਆ ਨਹੀਂ ਕਰ ਸਕਦਾ, ਤੂੰ (ਆਪ) ਉਸ ਨੂੰ (ਆਪਣਾ) ਆਸਰਾ ਦੇਂਦਾ ਹੈਂ ।੧।

ਹੇ ਪ੍ਰਭੂ ! ਜਿਨ੍ਹਾਂ ਦਾ ਹੋਰ ਕੋਈ ਸਹਾਰਾ ਨਹੀਂ ਹੁੰਦਾ, ਤੂੰ ਉਹਨਾਂ ਦਾ ਸਹਾਰਾ ਬਣਦਾ ਹੈਂ, ਮੰਦੀ ਭੈੜੀ ਹਾਲਤ ਵਾਲਿਆਂ ਦੀ ਤੂੰ ਚੰਗੀ ਹਾਲਤ ਬਣਾਂਦਾ ਹੈਂ, ਜਿਨ੍ਹਾਂ ਨੂੰ ਕਿਤੇ ਢੋਈ ਨਹੀਂ ਮਿਲਦੀ, ਤੂੰ ਉਹਨਾਂ ਦਾ ਆਸਰਾ ਹੈਂ । ਹੇ ਪ੍ਰਭੂ ! ਦਸੀਂ ਹੀ ਪਾਸੀਂ ਜਿਧਰ ਮੈਂ ਜਾਂਦਾ ਹਾਂ, ਉਥੇ ਹੀ ਤੂੰ (ਮੇਰੇ) ਨਾਲ ਹੀ ਦਿੱਸਦਾ ਹੈਂ, (ਤੇਰੀ ਮਿਹਰ ਨਾਲ) ਮੈਂ ਤੇਰੀ ਸਿਫ਼ਤਿ-ਸਾਲਾਹ ਦੀ ਕਾਰ ਕਮਾਂਦਾ ਹਾਂ ।੨।

ਹੇ ਪ੍ਰਭੂ ! ਤੈਂ ਇੱਕ ਤੋਂ ਲੱਖਾਂ ਬ੍ਰਹਮੰਡ ਬਣਦੇ ਹਨ, ਤੇ, ਲੱਖਾਂ ਬ੍ਰਹਮੰਡਾਂ ਤੋਂ (ਫਿਰ) ਤੂੰ ਇਕ ਆਪ ਹੀ ਆਪ ਬਣ ਜਾਂਦਾ ਹੈਂ । ਮੈਂ ਦੱਸ ਨਹੀਂ ਸਕਦਾ ਕਿ ਤੂੰ ਕਿਹੋ ਜਿਹਾ ਹੈਂ ਅਤੇ ਕੇਡਾ ਵੱਡਾ ਹੈਂ । ਹੇ ਪ੍ਰਭੂ ! ਤੂੰ ਬੇਅੰਤ ਹੈਂ, ਤੇਰੀ ਹਸਤੀ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ । ਇਹ ਸਾਰਾ ਜਗਤ ਮੈਂ ਤਾਂ ਤੇਰਾ ਹੀ ਰਚਿਆ ਤਮਾਸ਼ਾ ਵੇਖਦਾ ਹਾਂ ।੩।

(ਹੇ ਪ੍ਰਭੂ ! ਤੇਰੇ ਚਰਨਾਂ ਵਿਚ ਜੁੜਨ ਵਾਸਤੇ) ਮੈਂ ਸੰਤ ਜਨਾਂ ਦਾ ਸੰਗ ਕਰਦਾ ਹਾਂ, ਮੈਂ ਸੰਤ ਜਨਾਂ ਨਾਲ (ਤੇਰੇ ਗੁਣਾਂ ਦਾ) ਵਿਚਾਰ-ਵਟਾਂਦਰਾ ਕਰਦਾ ਰਹਿੰਦਾ ਹਾਂ, ਤੇਰੇ ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਤੇਰੇ ਚਰਨਾਂ ਵਿਚ ਸੁਰਤਿ ਜੋੜਦਾ ਹਾਂ । ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਗੁਰੂ ਦੀ ਮਤਿ ਉਤੇ ਤੁਰਿਆਂ ਹੀ ਤੇਰਾ ਮਿਲਾਪ ਹੁੰਦਾ ਹੈ । ਹੇ ਹਰੀ ! (ਮੇਰੇ) ਮਨ ਵਿਚ (ਬੜੀ) ਤਾਂਘ ਹੈ, (ਮੈਨੂੰ) ਆਪਣਾ ਦਰਸਨ ਦੇਹ ।੪।੧।

**ਸਾਰਗ ਮਹਲਾ ੫ ॥ ਹਰਿ ਜੀਉ ਅੰਤਰਜਾਮੀ ਜਾਨ ॥ ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥੧॥ ਰਹਾਉ ॥ ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ ॥ ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ ॥੧॥ ਕਰਹਿ ਸੋਮਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥ ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥੨॥ ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥ ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ ॥੩॥ ਸੋ ਗਿਆਨੀ ਸੋ ਬੈਸਨੌ ਪੜ੍ਹਿਆ ਜਿਸੁ ਕਰੀ ਕ੍ਰਿਪਾ ਭਗਵਾਨ ॥ ਉਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ ॥੪॥ ਕਿਆ ਹਮ ਕਥਹ ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋੁਲਾਨ ॥ ਸਾਧ ਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ ॥੫॥੨॥ {ਪੰਨਾ ੧੨੦੨-੧੨੦੩}**

**ਪਦ ਅਰਥ** :—ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਜਾਨ—ਸੁਜਾਨ, ਸਿਆਣਾ । ਮਾਨੁਖ ਤੇ—ਮਨੁੱਖਾਂ ਪਾਸੋਂ । ਸਾਖੀ—ਵੇਖਣ ਵਾਲਾ । ਭੂਤ—ਪਿਛਲੇ ਕੀਤੇ ਸਮੇ ਦਾ । ਪਵਾਨ—ਭਵਾਨ, ਭਵਿੱਖਤ ਦਾ ।੧।ਰਹਾਉ।

ਬੈਸਨੌ—ਵਿਸ਼ਨੂੰ ਦਾ ਭਗਤ, ਹਰੇਕ ਕਿਸਮ ਦੀ ਸਰੀਰਕ ਸੁੱਚ ਰੱਖਣ ਵਾਲਾ । ਖਟ ਕਰਮਾ—ਸ਼ਾਸਤ੍ਰਾਂ ਅਨੁਸਾਰ ਜ਼ਰੂਰੀ ਮਿਥੇ ਹੋਏ ਛੇ ਕਰਮ (ਦਾਨ ਦੇਣਾ ਤੇ ਲੈਣਾ, ਵਿੱਦਿਆ ਪੜ੍ਹਨੀ ਤੇ ਪੜ੍ਹਾਣੀ, ਜੱਗ ਕਰਨਾ ਤੇ ਕਰਾਣਾ) । ਜੂਠਾਨ—ਮਲੀਨ ਕਰਨ ਵਾਲਾ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ ।੧।

ਕਰਹਿ—ਕਰਦੇ ਹਨ । ਸੋਮ ਪਾਕ—{ਵਯਜ਼ ਪਾਕ} ਆਪਣੀ ਹੱਥੀਂ ਭੋਜਨ ਤਿਆਰ ਕਰਨਾ । ਹਿਰਹਿ—ਚੁਰਾਂਦੇ ਹਨ । ਦਰਬਾ—ਧਨ । ਗੁਮਾਨ—ਅਹੰਕਾਰ । ਬਿਧਿ—ਢੰਗ, ਮਰਯਾਦਾ । ਬਿਆਪੇ—ਫਸੇ ਹੋਏ । ਮਨ ਕੈ ਮਾਨ—ਮਨ ਦੇ ਮਾਣ ਵਿਚ ।੨।

ਸਭਿ—ਸਾਰੇ । ਸਫਰੀ—ਮਦਾਰੀ । ਦੰਫਾਨ—ਤਮਾਸ਼ਾ । ਉਝੜਿ—ਕੁਰਾਹੇ । ਕਰਮਾਨ—ਕਰਮ ।੩।

ਗਿਆਨੀ—ਗਿਆਨਵਾਨ । ਪੜ੍ਹਿਆ—ਵਿਦਵਾਨ । ਜਿਸੁ—ਜਿਸ ਉਤੇ । ਉਨਿ—ਉਸ ਨੇ {ਅੱਖਰ 'ੳ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਓਨਿ' । ਇਥੇ 'ਓਨਿ' ਪੜ੍ਹਨਾ ਹੈ} । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਬਿਸ੍ਵਾਨ—{ਵਿਵ} ਜਗਤ ।੪।

ਕਥਹ—ਅਸੀ ਆਖ ਸਕਦੇ ਹਾਂ । ਨਹੀ ਜਾਣਹ—ਅਸੀ ਨਹੀਂ ਜਾਣਦੇ । ਬੋਲਾਨ—ਬੁਲਾਂਦਾ ਹੈ । {ਅੱਖਰ 'ਬ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਬੋਲਾਨ' । ਇਥੇ 'ਬੁਲਾਨ' ਪੜ੍ਹਨਾ ਹੈ} । ਮਾਂਗਉ—ਮੈਂ ਮੰਗਦਾ ਹਾਂ । ਸਰਾਨ—ਸਰਨ ।੫।

**ਅਰਥ** :—ਹੇ ਭਾਈ ! ਪ੍ਰਭੂ ਜੀ ਹਰੇਕ ਦੇ ਦਿਲ ਦੀ ਜਾਣਨ ਵਾਲੇ ਹਨ ਅਤੇ ਸੁਜਾਨ ਹਨ । (ਜਿਹੜਾ ਮਨੁੱਖ) ਹੋਰਨਾਂ ਮਨੁੱਖਾਂ ਪਾਸੋਂ ਲੁਕਾ ਕੇ ਕੋਈ ਭੈੜਾ ਕੰਮ ਕਰਦਾ ਹੈ (ਉਹ ਇਹ ਨਹੀਂ ਜਾਣਦਾ ਕਿ) ਪਰਮਾਤਮਾ ਤਾਂ ਪਿਛਲੇ ਬੀਤੇ ਸਮੇ ਦੇ ਕਰਮਾਂ ਤੋਂ ਲੈ ਕੇ ਅਗਾਂਹ ਭਵਿੱਖ ਦੇ ਕੀਤੇ ਜਾਣ ਵਾਲੇ ਸਾਰੇ ਕੰਮਾਂ ਦਾ ਵੇਖਣ ਵਾਲਾ ਹੈ ।੧।ਰਹਾਉ।

ਹੇ ਭਾਈ ! (ਜਿਹੜੇ ਮਨੁੱਖ) ਆਪਣੇ ਆਪ ਨੂੰ ਵੈਸ਼ਨੋ ਅਖਵਾਂਦੇ ਹਨ, (ਸ਼ਾਸਤ੍ਰਾਂ ਦੇ ਦੱਸੇ ਹੋਏ) ਛੇ ਕਰਮ ਭੀ ਕਰਦੇ ਹਨ, (ਪਰ ਜੇ ਉਹਨਾਂ ਦੇ) ਅੰਦਰ (ਮਨ ਨੂੰ) ਮੈਲਾ ਕਰਨ ਵਾਲਾ ਲੋਭ ਵੱਸ ਰਿਹਾ ਹੈ (ਜੇ ਉਹ) ਸਾਧ ਸੰਗਤਿ ਦੀ ਨਿੰਦਾ ਕਰਦੇ ਹਨ (ਤਾਂ ਉਹ ਸਾਰੇ ਮਨੁੱਖ) ਆਤਮਕ ਜੀਵਨ ਵਲੋਂ ਬੇ-ਸਮਝੀ ਦੇ ਕਾਰਨ (ਸੰਸਾਰ-ਸਮੁੰਦਰ ਵਿਚ) ਡੁੱਬ ਜਾਂਦੇ ਹਨ ।੧।

ਹੇ ਭਾਈ ! (ਇਹੋ ਜਿਹੇ ਵੈਸ਼ਨੋ ਅਖਵਾਣ ਵਾਲੇ ਮਨੁੱਖ) ਆਪਣੀ ਹੱਥੀਂ ਆਪਣਾ ਭੋਜਨ ਤਿਆਰ ਕਰਦੇ ਹਨ ਪਰ ਪਰਾਇਆ ਧਨ ਚੁਰਾਂਦੇ ਹਨ, ਉਹਨਾਂ ਦੇ ਅੰਦਰ ਝੂਠ ਵੱਸਦਾ ਹੈ ਅਹੰਕਾਰ ਵੱਸਦਾ ਹੈ । ਉਹ ਮਨੁੱਖ (ਆਪਣੇ ਧਰਮ-ਪੁਸਤਕਾਂ) ਵੇਦ ਸ਼ਾਸਤ੍ਰਾਂ ਦੀ ਆਤਮਕ ਮਰਯਾਦਾ ਨਹੀਂ ਸਮਝਦੇ, ਉਹ ਤਾਂ ਆਪਣੇ ਮਨ ਦੇ ਅਹੰਕਾਰ ਵਿਚ ਹੀ ਫਸੇ ਰਹਿੰਦੇ ਹਨ ।੨।

ਹੇ ਭਾਈ ! (ਇਹੋ ਜਿਹੇ ਵੈਸ਼ਨੋ ਅਖਵਾਣ ਵਾਲੇ ਉਂਞ ਤਾਂ) ਤਿੰਨੇ ਵੇਲੇ ਸੰਧਿਆ ਕਰਦੇ ਹਨ, ਸਾਰੇ ਵਰਤ ਭੀ ਰੱਖਦੇ ਹਨ (ਪਰ ਉਹਨਾਂ ਦਾ ਇਹ ਸਾਰਾ ਉੱਦਮ ਇਉਂ ਹੀ ਹੈ) ਜਿਵੇਂ ਕਿਸੇ ਮਦਾਰੀ ਦਾ ਤਮਾਸ਼ਾ (ਰੋਟੀ ਕਮਾਣ ਲਈ ਹੀ) । (ਪਰ ਉਹਨਾਂ ਦੇ ਭੀ ਕੀਹ ਵੱਸ ?) ਪ੍ਰਭੂ ਨੇ ਆਪ ਹੀ ਉਹਨਾਂ ਨੂੰ ਸਹੀ ਰਾਹ ਤੋਂ ਖੁੰਝਾਇਆ ਹੈ, ਗ਼ਲਤ ਰਸਤੇ ਪਾਇਆ ਹੋਇਆ ਹੈ, ਉਹਨਾਂ ਦੇ ਸਾਰੇ (ਕੀਤੇ ਹੋਏ ਧਾਰਮਿਕ) ਕਰਮ ਵਿਅਰਥ ਜਾਂਦੇ ਹਨ ।੩।

ਹੇ ਭਾਈ ! ਅਸਲ ਗਿਆਨਵਾਨ ਉਹ ਮਨੁੱਖ ਹੈ, ਅਸਲ ਵੈਸ਼ਨੋ ਉਹ ਹੈ, ਅਸਲ ਵਿਦਵਾਨ ਉਹ ਹੈ, ਜਿਸ ਉਤੇ ਪਰਮਾਤਮਾ ਨੇ ਮਿਹਰ ਕੀਤੀ ਹੈ, (ਜਿਸ ਦੀ ਬਰਕਤਿ ਨਾਲ) ਉਸ ਨੇ ਗੁਰੂ ਦੀ ਸਰਨ ਪੈ ਕੇ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕੀਤਾ ਹੈ, (ਅਜਿਹੇ ਮਨੁੱਖ ਦੀ ਸੰਗਤਿ ਵਿਚ) ਸਾਰਾ ਜਗਤ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ।੪।

ਪਰ, ਹੇ ਭਾਈ ! ਅਸੀ ਜੀਵ (ਪਰਮਾਤਮਾ ਦੀ ਰਜ਼ਾ ਬਾਰੇ) ਕੀਹ ਆਖ ਸਕਦੇ ਹਾਂ ? ਅਸੀ ਕੁਝ ਆਖਣਾ ਜਾਣਦੇ ਨਹੀਂ ਹਾਂ । ਜਿਵੇਂ ਪ੍ਰਭੂ ਨੂੰ ਚੰਗਾ ਲੱਗਦਾ ਹੈ ਤਿਵੇਂ ਉਹ ਸਾਨੂੰ ਜੀਵਾਂ ਨੂੰ ਬੋਲਣ ਲਈ ਪ੍ਰੇਰਦਾ ਹੈ । ਹੇ ਦਾਸ ਨਾਨਕ ! (ਆਖ—ਹੇ ਭਾਈ ! ਮੈਂ ਤਾਂ ਪ੍ਰਭੂ ਦੀ ਸਰਨ ਪਿਆ ਹਾਂ (ਅਤੇ ਉਸ ਦੇ ਦਰ ਤੋਂ) ਸਿਰਫ਼ ਸਾਧ ਸੰਗਤਿ (ਦੇ ਚਰਨਾਂ) ਦੀ ਧੂੜ ਹੀ ਮੰਗਦਾ ਹਾਂ ।੫।੨।

**ਸਾਰਗ ਮਹਲਾ ੫ ॥ ਅਬ ਮੋਰੋ ਨਾਚਨੋ ਰਹੋ ॥ ਲਾਲੁ ਰਗੀਲਾ ਸਹਜੇ ਪਾਇਓ ਸਤਿਗੁਰ ਬਚਨਿ ਲਹੋ ॥੧॥ ਰਹਾਉ ॥ ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥ ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥੧॥ ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ ॥ ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ ॥੨॥ ਜਉ ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ ॥ ਬਜਾਵਨਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜੁ ਨ ਭਇਓ ॥੩॥ ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ ॥ ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥੪॥੩॥ {ਪੰਨਾ ੧੨੦੩}**

**ਪਦ ਅਰਥ** :—ਮੋਰੋ—ਮੇਰਾ । ਨਾਚਨੋ—ਮਾਇਆ ਦੀ ਖ਼ਾਤਰ ਭਟਕਣਾ, ਮਾਇਆ ਦੇ ਹੱਥਾਂ ਉੱਤੇ ਨੱਚਣਾ । ਰਹੋ—ਮੁੱਕ ਗਿਆ ਹੈ । ਸਹਜੇ—ਆਤਮਕ ਅਡੋਲਤਾ ਵਿਚ । ਬਚਨਿ—ਬਚਨ ਦੀ ਰਾਹੀਂ । ਲਹੋ—ਲੱਭ ਲਿਆ ਹੈ ।੧।ਰਹਾਉ।

ਕੁਆਰ ਕੰਨਿਆ—ਕੁਆਰੀ ਕੁੜੀ । ਸੰਗਿ ਸਹੇਰੀ—ਸਹੇਲੀਆਂ ਨਾਲ । ਉਪਹਾਸ—ਹਾਸੇ ਨਾਲ, ਹੱਸ ਹੱਸ ਕੇ । ਪ੍ਰਿਅ ਬਚਨ ਕਹੋ—ਆਪਣੇ ਪ੍ਰੀਤਮ ਦੀਆਂ ਗੱਲਾਂ ਕਰਦੀ ਹੈ । ਸੁਰਿਜਨੁ—ਪਤੀ । ਮੁਖੁ—ਮੂੰਹ । ਕਾਜਿ—ਕੱਜ ਲੈਂਦੀ ਹੈ । ਲਜੋ—ਲਾਜ ਨਾਲ ।੧।

ਕਨਿਕੋ—ਸੋਨਾ । ਕੋਠਾਰੀ ਚੜਿਓ—ਕੁਠਾਲੀ ਵਿਚ ਪੈਂਦਾ ਹੈ । ਕਬਰੋ—ਕਮਲਾ । ਜਬ ਤੇ—ਜਦੋਂ ਤੋਂ । ਬਾਰਹਿ—ਬਾਰਾਂ ਵੰਨੀਆਂ ਦਾ । ਤਬ ਤੇ—ਤਦੋਂ ਤੋਂ । ਥਾਨ ਥਿਰੋ—ਟਿਕ ਜਾਂਦਾ ਹੈ, ਮੁੜ ਕੁਠਾਲੀ ਵਿਚ ਨਹੀਂ ਪੈਂਦਾ ।੨।

ਜਉ ਦਿਨੁ—ਜਿਸ ਦਿਨ ਤਕ, ਜਦੋਂ ਤਕ । ਰੈਨਿ—(ਜ਼ਿੰਦਗੀ ਦੀ) ਰਾਤ । ਤਊ ਲਉ—ਉਤਨਾ ਚਿਰ ਹੀ । ਮੂਰਤ—ਮੁਹੂਰਤ । ਬਜਾਵਨਹਾਰੋ—ਵਜਾਣ ਵਾਲਾ ਜੀਵ । ਬਾਜੁ ਨ ਭਇਓ—(ਘੜਿਆਲ) ਨਹੀਂ ਵੱਜਦਾ ।੩।

ਕੁੰਭ—ਘੜਾ । ਉਦਕਿ—ਪਾਣੀ ਨਾਲ । ਪੂਰਿ—ਭਰ ਕੇ । ਆਨਿਓ—ਲਿਆਂਦਾ । ਉਹੁ—ਉਹ (ਪਾਣੀ) {ਅੱਖਰ 'ੳ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਉਹੁ', ਇਥੇ 'ਓਹੁ' ਪੜ੍ਹਨਾ ਹੈ} । ਭਿੰਨ—ਵੱਖਰਾ । ਦ੍ਰਿਸਟੋ—ਦਿੱਸਦਾ ਹੈ । ਜਲੈ ਮਹਿ—ਪਾਣੀ ਵਿਚ ਹੀ । ਅੰਭੈ—ਪਾਣੀ ਨੂੰ । ਅੰਭ—ਪਾਣੀ ।੪।

**ਅਰਥ** :—ਹੇ ਭਾਈ ! ਗੁਰੂ ਦੇ ਬਚਨ ਦੀ ਰਾਹੀਂ ਆਤਮਕ ਅਡੋਲਤਾ ਵਿਚ ਟਿਕ ਕੇ ਮੈਂ ਸੋਹਣਾ ਲਾਲ ਪ੍ਰਭੂ ਲੱਭ ਲਿਆ ਹੈ ਪ੍ਰਾਪਤ ਕਰ ਲਿਆ ਹੈ । ਹੁਣ ਮੇਰੀ ਭਟਕਣਾ ਮੁੱਕ ਗਈ ਹੈ ।੧।ਰਹਾਉ।

ਜਿਵੇਂ ਕੋਈ ਕੁਆਰੀ ਕੁੜੀ ਸਹੇਲੀਆਂ ਨਾਲ ਆਪਣੇ (ਮੰਗੇਤਰ) ਪਿਆਰੇ ਦੀਆਂ ਗੱਲਾਂ ਹੱਸ ਹੱਸ ਕੇ ਕਰਦੀ ਹੈ, ਪਰ ਜਦੋਂ (ਉਸ ਦਾ) ਪਤੀ ਘਰ ਵਿਚ ਆਉਂਦਾ ਹੈ ਤਦੋਂ (ਉਹ ਕੁੜੀ) ਲੱਜਿਆ ਨਾਲ ਆਪਣਾ ਮੂੰਹ ਕੱਜ ਲੈਂਦੀ ਹੈ ।੧।

ਜਿਵੇਂ ਕੁਠਾਲੀ ਵਿਚ ਪਿਆ ਹੋਇਆ ਸੋਨਾ (ਸੇਕ ਨਾਲ) ਕਮਲਾ ਹੋਇਆ ਫਿਰਦਾ ਹੈ, ਪਰ ਜਦੋਂ ਉਹ ਬਾਰਾਂ ਵੰਨੀਂ ਦਾ ਸੁੱਧ ਬਣ ਜਾਂਦਾ ਹੈ, ਤਦੋਂ ਉਹ (ਸੇਕ ਵਿਚ ਤੜਫਣੋਂ) ਅਡੋਲ ਹੋ ਜਾਂਦਾ ਹੈ ।੨।

ਜਦੋਂ ਤਕ (ਮਨੁੱਖ ਦੀ ਜ਼ਿੰਦਗੀ ਦੀ) ਰਾਤ ਕਾਇਮ ਰਹਿੰਦੀ ਹੈ ਤਦ ਤਕ (ਉਮਰ ਦੇ ਬੀਤਦੇ ਜਾਣ ਦੀ ਖ਼ਬਰ ਦੇਣ ਲਈ ਘੜਿਆਲ ਦੀ ਰਾਹੀਂ) ਮੁਹੂਰਤ ਘੜੀਆਂ ਪਲ ਵੱਜਦੇ ਰਹਿੰਦੇ ਹਨ । ਪਰ ਜਦੋਂ ਇਹਨਾਂ ਨੂੰ ਵਜਾਣ ਵਾਲਾ (ਦੁਨੀਆ ਤੋਂ) ਉੱਠ ਤੁਰਦਾ ਹੈ, ਤਦੋਂ (ਉਹਨਾਂ ਘੜੀਆਂ ਪਲਾਂ ਦਾ) ਵੱਜਣਾ ਮੁੱਕ ਜਾਂਦਾ ਹੈ ।੩।

ਜਿਵੇਂ ਜਦੋਂ ਕੋਈ ਘੜਾ ਪਾਣੀ ਨਾਲ ਭਰ ਕੇ ਲਿਆਂਦਾ ਜਾਏ, ਤਦੋਂ (ਘੜੇ ਵਾਲਾ) ਉਹ (ਪਾਣੀ ਖੂਹ ਆਦਿਕ ਦੇ ਹੋਰ ਪਾਣੀ ਨਾਲੋਂ) ਵੱਖਰਾ ਦਿੱਸਦਾ ਹੈ । ਹੇ ਨਾਨਕ ! ਆਖ—ਜਦੋਂ ਉਹ (ਭਰਿਆ) ਘੜਾ ਪਾਣੀ ਵਿਚ ਪਾ ਦੇਈਦਾ ਹੈ ਤਦੋਂ (ਘੜੇ ਦਾ) ਪਾਣੀ ਹੋਰ ਪਾਣੀ ਵਿਚ ਮਿਲ ਜਾਂਦਾ ਹੈ ।੪।੩।

**ਸਾਰਗ ਮਹਲਾ ੫ ॥ ਅਬ ਪੂਛੇ ਕਿਆ ਕਹਾ ॥ ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ ਗਹਿ ਰਹਾ ॥੧॥ ਰਹਾਉ ॥ ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ ॥ ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ ॥੧॥ ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ ॥ ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ ॥੨॥ ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ ॥ ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਹਾ ॥੩॥ ਆਨ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ ॥ ਕਹੁ ਨਾਨਕ ਤਬ ਹੀ ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ ॥੪॥੪॥**

**ਪਦ ਅਰਥ** :—ਪੂਛੇ—ਜੇ (ਤੈਨੂੰ) ਪੁੱਛਿਆ ਜਾਏ । ਕਿਆ ਕਹਾ—ਕੀਹ ਦੱਸੇਂਗਾ ? ਲੈਨੋ—ਲੈਣਾ ਸੀ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਨੀਕੋ—ਸੋਹਣਾ । ਬਾਵਰ—ਹੇ ਕਮਲੇ ! ਬਿਖੁ—ਆਤਮਕ ਮੌਤ ਲਿਆਉਣ ਵਾਲੀ ਮਾਇਆ ਦਾ ਮੋਹ-ਜ਼ਹਰ । ਗਹਿ ਰਹਾ—ਚੰਬੜ ਰਿਹਾ ਹੈਂ ।੧।ਰਹਾਉ।

ਦੁਲਭ—ਬੜੀ ਮੁਸ਼ਕਿਲ ਨਾਲ ਮਿਲਣ ਵਾਲਾ । ਚਿਰੰਕਾਲ—ਚਿਰਾਂ ਪਿੱਛੋਂ । ਜਾਤਉ—ਜਾ ਰਿਹਾ ਹੈ । ਬਦਲਹਾ—ਬਦਲੇ, ਵੱਟੇ ਵਿਚ । ਕਾਥੂਰੀ—ਕਸਤੂਰੀ । ਕੋ—ਦਾ । ਲਾਦਿਓ—ਤੂੰ ਲੱਦ ਲਿਆ ਹੈ, ਤੂੰ ਖ਼ਰੀਦ ਲਿਆ ਹੈ । ਬਿਰਖ ਜਿਵਹਾ—ਜਿਵਾਂਹ ਦੇ ਬੂਟੇ ।੧।

ਲਾਭਨ ਕੈ ਤਾਈ—ਲੱਭਣ ਵਾਸਤੇ । ਮੋਹਨਿ—ਮਨ ਨੂੰ ਮੋਹ ਲੈਣ ਵਾਲੀ । ਠਾਗਉਰੀ—ਠਗ-ਮੂਰੀ, ਠਗ-ਬੂਟੀ । ਉਲਝਿ ਪਹਾ—ਮਨ ਜੋੜ ਬੈਠਾ ਹੈਂ । ਕਾਚ—ਕੱਚ । ਬਾਦਰੈ—ਬਦਲੇ, ਵੱਟੇ ਵਿਚ । ਖੋਈ ਹੈ—ਗਵਾ ਰਿਹਾ ਹੈਂ । ਅਉਸਰੁ—ਸਮਾ । ਕਦਿ—ਕਦੋਂ ? ਲਹਾ—ਲੱਭੇਗਾ ।੨।

ਪਰਾਧ—ਅਪਰਾਧ, ਖ਼ੁਨਾਮੀਆਂ । ਛੋਡਹ—ਅਸੀ ਜੀਵ ਛੱਡ ਦੇਂਦੇ ਹਾਂ । ਦਾਸਿ—ਦਾਸੀ, ਮਾਇਆ । ਭਜਹਾ—ਭਜਹ, ਅਸੀ ਸੇਂਵਦੇ ਹਾਂ । ਮਸਟਿ—ਚੁੱਪ, ਮੂਰਛਾ ਜਿਹੀ । ਜੜਵਤ ਕੀ ਨਿਆਈ—ਜੜ੍ਹ (ਬੇ-ਜਾਨ) ਪਦਾਰਥਾਂ ਵਾਂਗ । ਤਸਕਰੁ—ਚੋਰ । ਦਰਿ—ਦਰ ਤੇ, ਬੂਹੇ ਤੇ । ਸਾਂਨ੍ਹਿਹਾ—ਸੰਨ੍ਹ ।੩।

ਉਪਾਉ—ਇਲਾਜ । ਪਰਿ ਰਹਾ—ਮੈਂ ਪਿਆ ਰਹਿੰਦਾ ਹਾਂ । ਮਨ—ਹੇ ਮਨ ! ਛੁਟੀਐ—ਮਾਇਆ ਦੇ ਪੰਜੇ ਤੋਂ ਬਚ ਸਕੀਦਾ ਹੈ । ਜਉ—ਜਦੋਂ । ਮੇਟਿ ਧਰਹਾ—ਮੇਟਿ ਧਰਹ, ਅਸੀ ਮਿਟਾ ਦੇਵੀਏ ।੪।

**ਅਰਥ** :—ਹੇ ਕਮਲੇ ! ਹੁਣ ਜੇ ਤੈਨੂੰ ਪੁੱਛਿਆ ਜਾਏ ਤਾਂ ਕੀਹ ਦੱਸੇਂਗਾ ? (ਤੂੰ ਇਥੇ ਜਗਤ ਵਿਚ ਆ ਕੇ) ਆਤਮਕ ਜੀਵਨ ਦੇਣ ਵਾਲਾ ਪਰਮਾਤਮਾ ਦਾ ਸੋਹਣਾ ਨਾਮ-ਰਸ ਲੈਣਾ ਸੀ, ਪਰ ਤੂੰ ਤਾਂ ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ਦੇ ਨਾਲ ਹੀ ਚੰਬੜ ਰਿਹਾ ਹੈਂ ।੧।ਰਹਾਉ।

ਹੇ ਝੱਲੇ ! ਬੜੇ ਚਿਰਾਂ ਪਿੱਛੋਂ (ਤੈਨੂੰ) ਦੁਰਲੱਭ (ਮਨੁੱਖਾ) ਜਨਮ ਮਿਲਿਆ ਸੀ, ਪਰ ਇਹ ਤਾਂ ਕੌਡੀ ਦੇ ਵੱਟੇ ਜਾ ਰਿਹਾ ਹੈ । ਤੂੰ (ਇਥੇ) ਕਸਤੂਰੀ ਦਾ ਗਾਹਕ ਬਣਨ ਲਈ ਆਇਆ ਸੀ, ਪਰ ਤੂੰ ਇਥੋਂ ਕੱਲਰ ਲੱਦ ਲਿਆ ਹੈ, ਜਿਵਾਂਹਾਂ ਦੇ ਬੂਟੇ ਲੱਦ ਲਏ ਹਨ ।੧।

ਹੇ ਕਮਲੇ ! (ਤੂੰ ਜਗਤ ਵਿਚ ਆਤਮਕ ਜੀਵਨ ਦਾ) ਲਾਭ ਖੱਟਣ ਲਈ ਆਇਆ ਸੀ, ਪਰ ਤੂੰ ਤਾਂ ਮਨ ਨੂੰ ਮੋਹਣ ਵਾਲੀ ਮਾਇਆ ਠਗ-ਬੂਟੀ ਨਾਲ ਹੀ ਆਪਣਾ ਮਨ ਜੋੜ ਬੈਠਾ ਹੈਂ, ਤੂੰ ਕੱਚ ਦੇ ਵੱਟੇ ਲਾਲ ਗਵਾ ਰਿਹਾ ਹੈਂ । ਹੇ ਕਮਲੇ ! ਇਹ ਮਨੁੱਖਾ ਜਨਮ ਵਾਲਾ ਸਮਾ ਫਿਰ ਕਦੋਂ ਲੱਭੇਂਗਾ ? ।੨।

ਹੇ ਭਾਈ ! ਅਸਾਂ ਜੀਵਾਂ ਵਿਚ ਸਾਰੀਆਂ ਖ਼ੁਨਾਮੀਆਂ ਹੀ ਹਨ, ਗੁਣ ਇੱਕ ਭੀ ਨਹੀਂ । ਅਸੀਂ ਮਾਲਕ-ਪ੍ਰਭੂ ਨੂੰ ਛੱਡ ਦੇਂਦੇ ਹਾਂ ਅਤੇ ਉਸ ਦੀ ਦਾਸੀ ਦੀ ਹੀ ਸੇਵਾ ਕਰਦੇ ਰਹਿੰਦੇ ਹਾਂ । ਜਿਵੇਂ ਕੋਈ ਚੋਰ ਸੰਨ੍ਹ ਦੇ ਬੂਹੇ ਤੇ (ਫੜਿਆ ਜਾ ਕੇ ਮਾਰ ਖਾ ਖਾ ਕੇ ਬੇਹੋਸ਼ ਹੋ ਜਾਂਦਾ ਹੈ, ਤਿਵੇਂ ਨਾਮ ਜਪਣ ਵਲੋਂ ਸਾਨੂੰ) ਜੜ੍ਹ ਪਦਾਰਥਾਂ ਵਾਂਗ ਮੂਰਛਾ ਹੀ ਆਈ ਰਹਿੰਦੀ ਹੈ ।੩।

ਹੇ ਭਾਈ ! (ਇਸ ਮੋਹਨੀ ਮਾਇਆ ਦੇ ਪੰਜੇ ਵਿਚੋਂ ਨਿਕਲਣ ਵਾਸਤੇ ਮੈਨੂੰ ਤਾਂ) ਕੋਈ ਹੋਰ ਢੰਗ ਨਹੀਂ ਸੁੱਝਦਾ, ਮੈਂ ਤਾਂ ਪਰਮਾਤਮਾ ਦੇ ਦਾਸਾਂ ਦੀ ਸਰਨ ਪਿਆ ਰਹਿੰਦਾ ਹਾਂ । ਹੇ ਨਾਨਕ ! ਆਖ—ਹੇ ਮਨ ! ਮਾਇਆ ਦੇ ਮੋਹ ਵਿਚੋਂ ਤਦੋਂ ਹੀ ਬਚੀਦਾ ਹੈ ਜਦੋਂ (ਪ੍ਰਭੂ ਦੇ ਸੇਵਕਾਂ ਦੀ ਸਰਨੀ ਪੈ ਕੇ ਆਪਣੇ ਅੰਦਰੋਂ) ਅਸੀ ਸਾਰੇ ਔਗੁਣ ਮਿਟਾ ਦੇਈਏ ।੪।੪।

**ਸਾਰਗ ਮਹਲਾ ੫ ॥ ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ ॥ ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ ਸਿਉ ਰੁਚੈ ਨ ਲਾਗਿਓ ॥੧॥ ਰਹਾਉ ॥ ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ, ਨੀਂਦ ਪਲਕ ਨਹੀ, ਜਾਗਿਓ ॥ ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ ॥੧॥ ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ ॥ ਹੀਂਉ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ ॥੨॥ ਚਰਣ ਬੰਦਨਾ ਅਮੋਲ ਦਾਸਰੋ, ਦੇਂਉ ਸਾਧ ਸੰਗਤਿ ਅਰਦਾਗਿਓ ॥ ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ ॥੩॥ ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥ ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ ॥੪॥੫॥ {ਪੰਨਾ ੧੨੦੩-੧੨੦੪}**

**ਪਦ ਅਰਥ** :—ਮਾਈ—ਹੇ ਮਾਂ ! ਧੀਰਿ—{ਧੈਯ਼ਲ} ਧੀਰਜ, ਸਹਾਰਨ ਦੀ ਤਾਕਤ । ਰਹੀ—ਰਹਿ ਗਈ ਹੈ, ਮੁੱਕ ਗਈ ਹੈ । ਪ੍ਰਿਅ ਬਿਰਾਗਿਓ—ਪਿਆਰੇ ਦੇ ਵੈਰਾਗ, ਪਿਆਰੇ ਤੋਂ ਵਿਛੋੜੇ ਦਾ ਦਰਦ । ਅਨਿਕ ਭਾਂਤਿ—ਅਨੇਕਾਂ ਕਿਸਮਾਂ ਦੇ । ਆਨੂਪ—ਅਨੂਪ, ਸੋਹਣੇ । ਰੇ—ਹੇ ਭਾਈ ! {ਪੁਲਿੰਗ} । ਰੁਚੈ—ਪਿਆਰ, ਖਿੱਚ ।੧।ਰਹਾਉ।

ਨਿਸਿ—ਰਾਤ । ਬਾਸੁਰ—ਦਿਨ । ਪ੍ਰਿਅ—ਹੇ ਪਿਆਰੇ ! ਮੁਖਿ—ਮੂੰਹ ਨਾਲ । ਟੇਰਉ—ਟੇਰਉਂ, ਮੈਂ ਉਚਾਰਦੀ ਹਾਂ, ਮੈਂ ਪੁਕਾਰਦੀ ਹਾਂ । ਕਜਰ—ਕੱਜਲ । ਬਸਤ੍ਰ—ਕੱਪੜੇ । ਸੀਗਾਰ—ਸ਼ਿੰਗਾਰ, ਗਹਿਣੇ । ਰੇ—ਹੇ ਭਾਈ ! ਬਿਖੁ—ਆਤਮਕ ਮੌਤ ਲਿਆਉਣ ਵਾਲੀ ਜ਼ਹਰ ।੧।

ਪੂਛਉ—ਪੂਛਉਂ, ਮੈਂ ਪੁੱਛਦੀ ਹਾਂ । ਦੀਨ—ਨਿਮਾਣਾ । ਦੀਨ ਭਾਂਤਿ ਕਰਿ—ਨਿਮਾਣਿਆਂ ਵਾਂਗ । ਭਾਂਤਿ—ਤਰੀਕਾ । ਪ੍ਰਿਅ ਦੇਸਾਂਗਿਉ—ਪਿਆਰੇ ਦਾ ਦੇਸ । ਹੀਂਉ—ਹਿਰਦਾ {ਅੱਖਰ 'ਓ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਹੀਂਉ' ਹੈ, ਇਥੇ 'ਹੀਂਓ' ਪੜ੍ਹਨਾ ਹੈ} । ਦੇਂਉ—ਮੈਂ ਦੇਂਦੀ ਹਾਂ, ਮੈਂ ਦੇਣ ਨੂੰ ਤਿਆਰ ਹਾਂ । ਅਰਪਉ—ਅਰਪਉਂ, ਮੈਂ ਭੇਟ ਕਰਦੀ ਹਾਂ । ਰਾਖਿਓ—ਰਾਖਿ, ਰੱਖ ਕੇ ।੨।

ਬੰਦਨਾ—ਨਮਸਕਾਰ । ਅਮੋਲ—ਮੁੱਲ ਤੋਂ ਬਿਨਾ, ਦੰਮਾਂ ਤੋਂ ਬਿਨਾ । ਦਾਸਰੋ—ਨਿਮਾਣਾ ਜਿਹਾ ਦਾਸ {ਪੁਲਿੰਗ} । ਅਰਦਾਗਿਓ—ਅਰਦਾਸ । ਦੇਂਉ ਅਰਦਾਗਿਓ—ਮੈਂ ਅਰਦਾਸ ਭੇਟ ਕਰਦਾ ਹਾਂ । ਮੋਹਿ—ਮੈਨੂੰ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਪੇਖਾਗਿਓ—ਮੈਂ ਪੇਖਾਂ, ਮੈਂ ਵੇਖਾਂ ।੩।

ਦ੍ਰਿਸਟਿ—(ਮੇਹਰ ਦੀ) ਨਿਗਾਹ । ਭੀਤਰਿ—ਮੇਰੇ ਹਿਰਦੇ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਸੀਤਲਾਗਿਓ—ਸੀਤਲ, ਸ਼ਾਂਤ, ਠੰਢਾ-ਠਾਰ । ਨਾਨਕ—ਹੇ ਨਾਨਕ ! ਰਸਿ—ਸੁਆਦ ਨਾਲ । ਮੰਗਲ—ਖ਼ੁਸ਼ੀ ਦੇ ਗੀਤ, ਸਿਫ਼ਤਿ-ਸਾਲਾਹ ਦੇ ਗੀਤ । ਅਨਾਹਦ—{ਅਨ-ਆਹਤ} ਬਿਨਾ ਵਜਾਏ, ਇਕ-ਰਸ, ਹਰ ਵੇਲੇ । ਸਬਦੁ ਬਾਜਿਓ—ਗੁਰੂ ਦਾ ਸ਼ਬਦ ਵੱਜ ਰਿਹਾ ਹੈ, ਸ਼ਬਦ ਆਪਣਾ ਪੂਰਾ ਪ੍ਰਭਾਵ ਪਾ ਰਿਹਾ ਹੈ ।੪।

**ਅਰਥ** :—ਹੇ (ਮੇਰੀ) ਮਾਂ ! (ਮੇਰੇ ਅੰਦਰ) ਪਿਆਰੇ ਤੋਂ ਵਿਛੋੜੇ ਦਾ ਦਰਦ ਬਹੁਤ ਤੇਜ਼ ਹੋ ਗਿਆ ਹੈ ਇਸ ਨੂੰ ਸਹਾਰਨ ਦੀ ਤਾਕਤ ਨਹੀਂ ਰਹਿ ਗਈ । ਹੇ ਭਾਈ ! (ਦੁਨੀਆ ਦੇ) ਅਨੇਕਾਂ ਕਿਸਮਾਂ ਦੇ ਸੋਹਣੇ ਸੋਹਣੇ ਰੰਗ-ਤਮਾਸ਼ੇ ਹਨ, ਪਰ ਮੇਰੇ ਅੰਦਰ ਇਹਨਾਂ ਵਾਸਤੇ ਕੋਈ ਖਿੱਚ ਹੀ ਨਹੀਂ ਪੈਂਦੀ ।੧।ਰਹਾਉ।

ਹੇ (ਵੀਰ) ! ਰਾਤ ਦਿਨ ਮੈਂ (ਆਪਣੇ) ਮੂੰਹੋਂ 'ਹੇ ਪਿਆਰੇ ! ਹੇ ਪਿਆਰੇ' ! ਬੋਲਦੀ ਰਹਿੰਦੀ ਹਾਂ, ਮੈਨੂੰ ਇਕ ਪਲ ਭਰ ਭੀ ਨੀਂਦ ਨਹੀਂ ਆਉਂਦੀ, ਸਦਾ ਜਾਗ ਕੇ (ਸਮਾ ਗੁਜ਼ਾਰ ਰਹੀ ਹਾਂ) । ਹੇ (ਵੀਰ) ! ਹਾਰ, ਕੱਜਲ, ਕੱਪੜੇ, ਅਨੇਕਾਂ ਗਹਿਣੇ—ਇਹ ਸਾਰੇ ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ ਮੈਨੂੰ ਆਤਮਕ ਮੌਤ ਲਿਆਉਣ ਵਾਲੀ ਜ਼ਹਰ ਦਿੱਸ ਰਹੇ ਹਨ ।੧।

(ਹੇ ਮਾਂ !) ਨਿਮਾਣਿਆਂ ਵਾਂਗ ਮੈਂ ਮੁੜ ਮੁੜ ਪੁੱਛਦੀ ਫਿਰਦੀ ਹਾਂ, ਭਲਾ ਜੇ ਕੋਈ ਮੈਨੂੰ ਪਿਆਰੇ ਦਾ ਦੇਸ ਦੱਸ ਦੇਵੇ । (ਪਿਆਰੇ ਦਾ ਦੇਸ ਦੱਸਣ ਵਾਲੇ ਦੇ) ਚਰਨਾਂ ਉਤੇ (ਆਪਣਾ) ਸਿਰ ਰੱਖ ਕੇ ਮੈਂ ਆਪਣਾ ਹਿਰਦਾ, ਆਪਣਾ ਮਨ ਆਪਣਾ ਤਨ ਸਭ ਕੁਝ ਭੇਟਾ ਕਰਨ ਨੂੰ ਤਿਆਰ ਹਾਂ ।੨।

ਹੇ ਭਾਈ ! ਮੈਂ ਸਾਧ ਸੰਗਤਿ ਦੇ ਚਰਨਾਂ ਤੇ ਨਮਸਕਾਰ ਕਰਦਾ ਹਾਂ, ਮੈਂ ਸਾਧ ਸੰਗਤਿ ਦਾ ਦੰਮਾਂ ਤੋਂ ਬਿਨਾ ਹੀ ਇਕ ਨਿਮਾਣਾ ਜਿਹਾ ਦਾਸ ਹਾਂ, ਮੈਂ ਸਾਧ ਸੰਗਤਿ ਅੱਗੇ ਅਰਦਾਸ ਕਰਦਾ ਹਾਂ—(ਮੇਰੇ ਉਤੇ) ਮਿਹਰ ਕਰੋ, ਮੈਨੂੰ ਪਰਮਾਤਮਾ ਮਿਲਾ ਦੇਉ, ਮੈਂ (ਉਸ ਦਾ) ਅੱਖ ਝਮਕਣ ਜਿਤਨੇ ਸਮੇ ਲਈ ਹੀ ਦਰਸਨ ਕਰ ਲਵਾਂ ।੩।

ਹੇ ਭਾਈ ! (ਜਦੋਂ ਪਰਮਾਤਮਾ ਦੀ ਮਿਹਰ ਦੀ) ਨਿਗਾਹ (ਮੇਰੇ ਉਤੇ) ਹੋਈ, ਤਦੋਂ ਉਹ ਮੇਰੇ ਹਿਰਦੇ ਵਿਚ ਆ ਵੱਸਿਆ । ਹੁਣ ਮੇਰਾ ਮਨ ਹਰ ਵੇਲੇ ਠੰਢਾ-ਠਾਰ ਰਹਿੰਦਾ ਹੈ । ਹੇ ਨਾਨਕ ! ਆਖ—ਹੁਣ ਮੈਂ ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਸੁਆਦ ਨਾਲ ਗਾਂਦਾ ਹਾਂ, (ਮੇਰੇ ਅੰਦਰ) ਗੁਰੂ ਦਾ ਸ਼ਬਦ ਇਕ-ਰਸ ਆਪਣਾ ਪੂਰਾ ਪ੍ਰਭਾਵ ਪਾਈ ਰੱਖਦਾ ਹੈ ।੪।੫।

**ਸਾਰਗ ਮਹਲਾ ੫ ॥ ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥ ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥ ਰਹਾਉ ॥ ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥ ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥ ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥ ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥ ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥ ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥ ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥ ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥੬॥ {ਪੰਨਾ ੧੨੦੪}**

**ਪਦ ਅਰਥ** :—ਮਾਈ—ਹੇ ਮਾਂ ! ਸਤਿ ਹਰਿ—ਸਦਾ ਕਾਇਮ ਰਹਿਣ ਵਾਲਾ ਹਰੀ । ਸਤਿ ਸਾਧਾ—ਅਟੱਲ ਆਤਮਕ ਜੀਵਨ ਵਾਲਾ ਗੁਰੂ । ਗੁਰੂ ਪੂਰੈ—ਪੂਰੇ ਗੁਰੂ ਨੇ । ਛੀਕਿ—ਖਿੱਚ ਕੇ । ਗਾਂਠਰੀ—ਪੱਲੇ । ਬਾਧਾ—ਬੰਨ੍ਹ ਲਿਆ ਹੈ ।੧।ਰਹਾਉ।

ਨਿਸਿ—ਰਾਤ । ਬਾਸੁਰ—ਦਿਨ । ਨਖਿਅਤ੍ਰ—ਤਾਰੇ । ਬਿਨਾਸੀ—ਨਾਸਵੰਤ । ਰਵਿ—ਸੂਰਜ । ਸਸੀਅਰ—{__ਧਰ} ਚੰਦ੍ਰਮਾ । ਬੇਨਾਧਾ—ਨਾਸਵੰਤ । ਗਿਰਿ—ਪਹਾੜ । ਬਸੁਧਾ—ਧਰਤੀ । ਪਵਨ—ਹਵਾ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} ।੧।

ਅੰਡ, ਜੇਰ, ਉਤਭੁਜ, ਸੇਤ—ਅੰਡਿਆਂ ਤੋਂ, ਜਿਓਰ ਤੋਂ, ਧਰਤੀ ਤੋਂ, ਮੁੜ੍ਹਕੇ ਤੋਂ ਪੈਦਾ ਹੋਣ ਵਾਲੇ । ਚਾਰਿ—ਚਾਰ ਵੇਦ । ਖਟਹਿ—ਛੇ ਸ਼ਾਸਤ੍ਰ ਭੀ । ਨਿਹਚਲਾਧਾ—ਅਟੱਲ ।੨।

ਰਾਜ, ਤਾਮ, ਸਾਤਕੁ—ਰਾਜਸ, ਤਾਮਸ, ਸਾਤਕ (ਮਾਇਆ ਦੇ ਤਿੰਨ ਗੁਣ)—ਇਹਨਾਂ ਗੁਣਾਂ ਦੇ ਪ੍ਰਭਾਵ ਵਿਚ ਰਹਿਣ ਵਾਲੇ ਸਾਰੇ ਜੀਵ । ਦ੍ਰਿਸਟਿਮਾਨ—ਜੋ ਕੁਝ ਦਿੱਸ ਰਿਹਾ ਹੈ, ਇਹ ਸਾਰਾ ਦਿੱਸਦਾ ਜਗਤ । ਆਗਾਧਾ—ਅਗਾਧ, ਅਥਾਹ, ਅੰਤ-ਰਹਿਤ ।੩।

ਆਪੇ—ਆਪ ਹੀ । ਸਭੁ ਖੇਲੁ—ਸਾਰਾ (ਜਗਤ-) ਤਮਾਸ਼ਾ । ਕਹੀ ਭਾਂਤਿ—(ਹੋਰ) ਕਿਸੇ ਤਰੀਕੇ ਨਾਲ । ਰੇ—ਹੇ ਭਾਈ ! ਨਾਨਕ—ਹੇ ਨਾਨਕ ! ਗੁਰ ਮਿਲਿ—ਗੁਰੂ ਨੂੰ ਮਿਲ ਕੇ ।੪।

**ਅਰਥ** :—ਹੇ ਮਾਂ ! ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਪਰਮਾਤਮਾ ਦੇ ਸੰਤ ਜਨ ਭੀ ਅਟੱਲ ਆਤਮਕ ਜੀਵਨ ਵਾਲੇ ਹਨ—ਇਹ ਜਿਹੜਾ ਬਚਨ (ਮੈਨੂੰ) ਪੂਰੇ ਗੁਰੂ ਨੇ ਦੱਸਿਆ ਹੈ, ਮੈਂ ਇਸ ਨੂੰ ਘੁੱਟ ਕੇ ਆਪਣੇ ਪੱਲੇ ਬੰਨ੍ਹ ਲਿਆ ਹੈ ।੧।ਰਹਾਉ।

ਹੇ ਮਾਂ ! ਰਾਤ, ਦਿਨ, ਤਾਰੇ, ਸੂਰਜ, ਚੰਦ੍ਰਮਾ—ਇਹ ਸਾਰੇ ਨਾਸਵੰਤ ਹਨ । ਪਹਾੜ, ਧਰਤੀ, ਪਾਣੀ, ਹਵਾ—ਹਰੇਕ ਚੀਜ਼ ਨਾਸ ਹੋ ਜਾਇਗੀ । ਸਿਰਫ਼ ਗੁਰੂ ਦੇ ਬਚਨ ਹੀ ਕਦੇ ਟਲ ਨਹੀਂ ਸਕਦੇ ।੧।

ਹੇ ਮਾਂ ! ਅੰਡਿਆਂ ਤੋਂ, ਜਿਓਰ ਤੋਂ, ਧਰਤੀ ਤੋਂ, ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਸਭ ਜੀਵ ਨਾਸਵੰਤ ਹਨ । ਚਾਰ ਵੇਦ, ਛੇ ਸ਼ਾਸਤ੍ਰ—ਇਹ ਭੀ ਨਾਸਵੰਤ ਹਨ । ਸਿਰਫ਼ ਗੁਰੂ ਦੇ ਬਚਨ ਹੀ ਸਦਾ ਕਾਇਮ ਰਹਿਣ ਵਾਲੇ ਹਨ । ਧਰਮ ਪੁਸਤਕ ਤਾਂ ਕਈ ਬਣੇ ਤੇ ਕਈ ਮਿਟੇ, ਪਰ ਸਾਧ ਦਾ ਬਚਨ, ਭਾਵ, ਸਿਮਰਨ ਦੀ ਪੱਧਤੀ ਸਦਾ ਅਟੱਲ ਰਹਿੰਦੀ ਹੈ ।੨।

ਹੇ ਮਾਂ ! (ਮਾਇਆ ਦੇ ਤਿੰਨ ਗੁਣ) ਰਾਜਸ ਤਾਮਸ ਸਾਤਕ ਨਾਸਵੰਤ ਹਨ । ਜੋ ਕੁਝ (ਇਹ ਜਗਤ) ਦਿੱਸ ਰਿਹਾ ਹੈ ਸਾਰਾ ਨਾਸਵੰਤ ਹੈ । ਸਿਰਫ਼ ਗੁਰੂ ਦੇ ਬਚਨ ਹੀ ਐਸੇ ਹਨ ਜੋ ਅਟੱਲ ਹਨ (ਭਾਵ, ਆਤਮਕ ਜੀਵਨ ਵਾਸਤੇ ਜੋ ਮਰਯਾਦਾ ਗੁਰੂ ਨੇ ਦੱਸੀ ਹੈ ਉਹ ਕਦੇ ਭੀ ਕਿਤੇ ਭੀ ਬਦਲ ਨਹੀਂ ਸਕਦੀ) ।੩।

ਹੇ ਨਾਨਕ ! (ਆਖ—) ਹੇ ਭਾਈ ! ਜਿਹੜਾ ਪਰਮਾਤਮਾ (ਆਪਣੇ ਵਰਗਾ) ਆਪ ਹੀ ਆਪ ਹੈ, ਜਿਸ ਨੇ ਇਹ ਸਾਰਾ ਆਪਣਾ ਜਗਤ-ਤਮਾਸ਼ਾ ਵਿਖਾਇਆ ਹੋਇਆ ਹੈ, ਉਹ ਹੋਰ ਕਿਸੇ ਭੀ ਤਰੀਕੇ ਨਾਲ ਨਹੀਂ ਮਿਲ ਸਕਦਾ । ਉਹ ਪ੍ਰਭੂ ਗੁਰੂ ਨੂੰ ਮਿਲ ਕੇ (ਹੀ) ਲੱਭ ਸਕੀਦਾ ਹੈ ।੪।੬।

**ਸਾਰਗ ਮਹਲਾ ੫ ॥ ਮੇਰੈ ਮਨਿ ਬਾਸਿਬੋ ਗੁਰ ਗੋਬਿੰਦ ॥ ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨੰਦ ॥੧॥ ਰਹਾਉ ॥ ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥ ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ ॥੧॥ ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ**

॥ ਜਹਾਂ ਕੀਰਤਨੁ ਸਾਧ ਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ ॥੨॥ ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥ ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ ॥੩॥ ਸਰਨਿ ਸਰਨਿ ਸਰਨਿ ਪ੍ਰਭ ਪਾਵਉ ਦੀਜੈ ਸਾਧ ਸੰਗਤਿ ਕਿਰਪਾਨਦ ॥ ਨਾਨਕ ਪੂਰਿ ਰਹਿਓ ਹੈ ਸਰਬ ਮੈ ਸਗਲ ਗੁਣਾ ਬਿਧਿ ਜਾਂਨਦ ॥੪॥੭॥ {ਪੰਨਾ ੧੨੦੪}

**ਪਦ ਅਰਥ** :—ਮਨਿ—ਮਨ ਵਿਚ । ਬਾਸਿਬੋ—ਵੱਸਦਾ ਹੈ । ਜਹਾਂ—ਜਿੱਥੇ । ਸਿਮਰਨੁ ਠਾਕੁਰ—ਠਾਕੁਰ ਦਾ ਸਿਮਰਨ । ਤਹਾਂ ਨਗਰ—ਉਹਨਾਂ (ਹਿਰਦੇ-) ਨਗਰਾਂ ਵਿਚ ।੧।ਰਹਾਉ।

ਬੀਸਰੈ—ਵਿਸਰ ਜਾਂਦਾ ਹੈ । ਸਭ ਆਪਦ—ਸਾਰੀਆਂ ਬਿਪਤਾਂ । ਗਾਈ—ਗਾਂਦਾ ਹੈ । ਸੰਪਦ—ਐਸ਼੍ਵਰਜ ।੧।

ਸ੍ਰਵਨ—ਕੰਨਾਂ ਨਾਲ । ਨ ਸੁਨੀਐ—ਨਹੀਂ ਸੁਣੀ ਜਾਂਦੀ । ਤਹ—ਉਥੇ । ਭਇਆਨ—ਭਿਆਨਕ, ਡਰਾਉਣਾ । ਉਦਿਆਨਦ—ਜੰਗਲ । ਕੀਰਤਨੁ—ਸਿਫ਼ਤਿ-ਸਾਲਾਹ । ਰਸੁ—ਸੁਆਦ । ਸਘਨ ਬਾਸ—ਸੰਘਣੀ ਸੁਗੰਧੀ । ਫਲਾਂਨਦ—ਫਲਾਂ ਦਾ ਆਨੰਦ ।੨।

ਕੋਟਿ ਬਰਖ—ਕ੍ਰੋੜਾਂ ਵਰ੍ਹੇ । ਜੀਵੈ—ਜੇ ਜੀਊਂਦਾ ਰਹੇ । ਸਗਲੀ—ਸਾਰੀ । ਅਉਧ—ਉਮਰ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਜੀਵਾਨਦ—ਆਤਮਕ ਜੀਊਣ ਜੀਊਂਦਾ ਹੈ ।੩।

ਪ੍ਰਭ—ਹੇ ਪ੍ਰਭੂ ! ਪਾਵਉ—ਪਾਵਉਂ, ਮੈਂ ਹਾਸਲ ਕਰਾਂ । ਦੀਜੈ—ਦੇਹ । ਕਿਰਪਾਨਦ—ਕਿਰਪਾ ਨਾਲ । ਸਰਬ ਮੈ—ਸਭਨਾਂ ਵਿਚ, ਸਾਰੀ ਸ੍ਰਿਸ਼ਟੀ ਵਿਚ । ਬਿਧਿ—ਢੰਗ । ਜਾਂਨਦ—ਜਾਣਦਾ ਹੈ ।੪।

**ਅਰਥ** :—ਹੇ ਭਾਈ ! ਮੇਰੇ ਮਨ ਵਿਚ ਗੁਰੂ ਗੋਬਿੰਦ ਵੱਸ ਰਿਹਾ ਹੈ । (ਮੈਨੂੰ ਇਉਂ ਸਮਝ ਆ ਰਹੀ ਹੈ ਕਿ) ਜਿੱਥੇ ਠਾਕੁਰ-ਪ੍ਰਭੂ ਦਾ ਸਿਮਰਨ ਹੁੰਦਾ ਰਹਿੰਦਾ ਹੈ, ਉਹਨਾਂ (ਹਿਰਦੇ-) ਨਗਰਾਂ ਵਿਚ ਸੁਖ ਆਨੰਦ ਬਣੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਜਿਸ ਹਿਰਦੇ ਵਿਚ ਮਾਲਕ-ਪ੍ਰਭੂ (ਦੀ ਯਾਦ) ਭੁੱਲ ਜਾਂਦੀ ਹੈ, ਉਥੇ ਸਾਰੇ ਦੁੱਖ ਸਾਰੀਆਂ ਮੁਸੀਬਤਾਂ ਆਈਆਂ ਰਹਿੰਦੀਆਂ ਹਨ । ਜਿੱਥੇ (ਕੋਈ ਮਨੁੱਖ) ਆਨੰਦ ਅਤੇ ਖ਼ੁਸ਼ੀਆਂ ਦੇਣ ਵਾਲੇ ਹਰਿ-ਗੁਣ ਗਾਂਦਾ ਰਹਿੰਦਾ ਹੈ, ਉਸ ਹਿਰਦੇ ਵਿਚ ਖ਼ੁਸ਼ੀਆਂ ਉਸ ਹਿਰਦੇ ਵਿਚ ਚੜ੍ਹਦੀ ਕਲਾ ਬਣੀ ਰਹਿੰਦੀ ਹੈ ।੧।

ਹੇ ਭਾਈ ! ਜਿੱਥੇ ਕੰਨਾਂ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਸੁਣੀ ਜਾਂਦੀ, ਉਸ ਹਿਰਦੇ ਵਿਚ (ਮਾਨੋ) ਭਾਰਾ ਭਿਆਨਕ ਜੰਗਲ ਬਣਿਆ ਪਿਆ ਹੈ; ਤੇ, ਜਿਥੇ ਸਿਫ਼ਤਿ-ਸਾਲਾਹ ਹੋ ਰਹੀ ਹੈ, ਸਾਧ ਸੰਗਤਿ ਵਾਲਾ ਰੰਗ ਬਣਿਆ ਹੋਇਆ ਹੈ, ਉੱਥੇ (ਮਾਨੋ, ਐਸਾ ਬਾਗ਼ ਹੈ ਜਿੱਥੇ) ਸੰਘਣੀ ਸੁਗੰਧੀ ਹੈ ਤੇ ਫਲਾਂ ਦਾ ਆਨੰਦ ਹੈ ।੨।

ਹੇ ਭਾਈ ! ਪਰਮਾਤਮਾ ਦੇ ਸਿਮਰਨ ਤੋਂ ਬਿਨਾ ਜੇ ਕੋਈ ਮਨੁੱਖ ਕ੍ਰੋੜਾਂ ਵਰ੍ਹੇ ਭੀ ਜੀਊਂਦਾ ਰਹੇ, (ਤਾਂ ਭੀ ਉਸ ਦੀ) ਸਾਰੀ ਉਮਰ ਵਿਅਰਥ ਜਾਂਦੀ ਹੈ । ਪਰ ਜੇ ਮਨੁੱਖ ਗੋਬਿੰਦ ਦਾ ਭਜਨ ਅੱਖ ਝਮਕਣ ਜਿਤਨੇ ਸਮੇ ਲਈ ਭੀ ਕਰੇ, ਤਾਂ ਉਹ ਸਦਾ ਹੀ ਆਤਮਕ ਜੀਵਨ ਜੀਊਂਦਾ ਹੈ ।੩।

ਹੇ ਪ੍ਰਭੂ ! ਮਿਹਰ ਕਰ ਕੇ ਮੈਨੂੰ ਆਪਣੀ ਸਾਧ ਸੰਗਤਿ (ਦਾ ਮਿਲਾਪ) ਬਖ਼ਸ਼ (ਤਾ ਕਿ) ਮੈਂ ਸਦਾ ਲਈ ਤੇਰੀ ਸਰਨ ਪ੍ਰਾਪਤ ਕਰੀ ਰੱਖਾਂ । ਹੇ ਨਾਨਕ ! ਉਹ ਪਰਮਾਤਮਾ ਸਭਨਾਂ ਵਿਚ ਵਿਆਪਕ ਹੈ (ਆਪਣੇ ਜੀਵਾਂ ਦੇ ਅੰਦਰ ਆਪਣੇ) ਸਾਰੇ ਗੁਣ ਪੈਦਾ ਕਰਨ ਦਾ ਢੰਗ ਉਹ ਆਪ ਹੀ ਜਾਣਦਾ ਹੈ ।੪।੭।

ਸਾਰਗ ਮਹਲਾ ੫ ॥ ਅਬ ਮੋਹਿ ਰਾਮ ਭਰੋਸਉ ਪਾਏ ॥ ਜੋ ਜੋ ਸਰਣਿ ਪਰਿਓ ਕਰੁਣਾਨਿਧਿ ਤੇ ਤੇ ਭਵਹਿ ਤਰਾਏ ॥੧॥ ਰਹਾਉ ॥ ਸੁਖਿ ਸੋਇਓ ਅਰੁ ਸਹਜਿ ਸਮਾਇਓ ਸਹਸਾ ਗੁਰਹਿ ਗਵਾਏ ॥ ਜੋ ਚਾਹਤ ਸੋਈ ਹਰਿ ਕੀਓ ਮਨ ਬਾਂਛਤ ਫਲ ਪਾਏ ॥੧॥ ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ ਕਥਾ ਸੁਨਾਏ ॥ ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ ਹਰਿ ਗੁਣ ਗਾਏ ॥੨॥ ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ ਉਲਟੀ ਸੰਤ ਕਰਾਏ ॥ ਪਾਇਓ ਲਾਲੁ ਅਮੋਲੁ ਨਾਮੁ ਹਰਿ ਛੋਡਿ ਨ ਕਤਹੂ ਜਾਏ ॥੩॥ ਕਵਨ ਉਪਮਾ ਕਉਨ ਬਡਾਈ ਕਿਆ ਗੁਨ ਕਹਉ ਰੀਝਾਏ ॥ ਹੋਤ ਕ੍ਰਿਪਾਲ ਦੀਨ ਦਇਆ ਪ੍ਰਭ ਜਨ ਨਾਨਕ ਦਾਸ ਦਸਾਏ ॥੪॥੮॥ {ਪੰਨਾ ੧੨੦੪-੧੨੦੫}

**ਪਦ ਅਰਥ** :—ਅਬ—ਹੁਣ, ਪਰਮਾਤਮਾ ਦੀ ਸਰਨ ਪੈ ਕੇ । ਭਰੋਸਉ—ਭਰੋਸਾ, ਯਕੀਨ, ਨਿਸ਼ਚਾ । ਮੋਹਿ—ਮੈਂ । ਕਰੁਣਾ—ਤਰਸ । ਨਿਧਿ—ਖ਼ਜ਼ਾਨਾ, ਸੋਮਾ । ਕਰੁਣਾ ਨਿਧਿ ਸਰਣਿ—ਤਰਸ ਦੇ ਸਮੁੰਦਰ ਪ੍ਰਭੂ ਦੀ ਸਰਨ । ਤੇ—ਉਹ ਮਨੁੱਖ {ਬਹੁ-ਵਚਨ} । ਭਵਹਿ—ਭਵ, ਭਵ-ਸਾਗਰ, ਸੰਸਾਰ-ਸਮੁੰਦਰ । ਤਰਾਏ—ਪਾਰ ਲੰਘਾ ਦਿੱਤੇ ।੧।ਰਹਾਉ।

ਸੁਖਿ—ਸੁਖ ਵਿਚ, ਆਤਮਕ ਆਨੰਦ ਵਿਚ । ਸੋਇਓ—ਲੀਨ ਹੋ ਗਿਆ । ਅਰੁ—ਅਤੇ—{ਅਰਿ—ਵੈਰੀ} । ਸਹਜਿ—ਆਤਮਕ ਅਡੋਲਤਾ ਵਿਚ । ਸਹਸਾ—ਸਹਮ, ਚਿੰਤਾ—ਫ਼ਿਕਰ । ਗੁਰਹਿ—ਗੁਰੂ ਨੇ । ਮਨ-ਬਾਂਛਤ—ਮਨ-ਮੰਗੇ ।੧।

ਹਿਰਦੈ—ਹਿਰਦੇ ਵਿਚ । ਜਪਉ—ਜਪਉਂ, ਮੈਂ ਜਪਦਾ ਹਾਂ । ਨੇਤ੍ਰ—ਅੱਖਾਂ ਵਿਚ । ਧਿਆਨੁ—ਸੁਰਤਿ । ਲਾਵਉ—ਲਾਵਉਂ, ਮੈਂ ਲਾਂਦਾ ਹਾਂ । ਸ੍ਰਵਨੀ—ਕੰਨਾਂ ਨਾਲ । ਸੁਨਾਏ—ਸੁਣਦਾ ਹਾਂ । ਚਲਉ—ਚਲਉਂ, ਮੈਂ ਤੁਰਦਾ ਹਾਂ । ਮਾਰਗਿ ਠਾਕੁਰ ਕੈ—ਠਾਕੁਰ ਦੇ ਰਸਤੇ ਤੇ । ਰਸਨਾ—ਜੀਭ । ਗਾਏ—ਗਾਂਦਾ ਹੈ ।੨।

ਦੇਖਓ ਦ੍ਰਿਸਟਿ—ਨਿਗਾਹ ਨਾਲ ਵੇਖ ਲਿਆ ਹੈ । ਸਰਬ ਮੰਗਲ ਰੂਪ—ਸਾਰੀਆਂ ਖ਼ੁਸ਼ੀਆਂ ਦਾ ਸਰੂਪ ਪ੍ਰਭੂ । ਉਲਟੀ ਕਰਾਏ—(ਮੇਰੀ ਬ੍ਰਿਤੀ ਮਾਇਆ ਵਲੋਂ) ਉਲਟਾ ਦਿੱਤੀ ਹੈ । ਅਮੋਲੁ—ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ । ਛੋਡਿ—ਛੱਡ ਕੇ । ਕਤਹੂ—ਕਿਸੇ ਹੋਰ ਥਾਂ ।੩।

ਉਪਮਾ—ਸੋਭਾ । ਕਹਉ—ਕਹਉਂ, ਮੈਂ ਆਖਾਂ । ਰੀਝਾਏ—ਪ੍ਰਸੰਨ ਕਰਨ ਲਈ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! (ਪਰਮਾਤਮਾ ਦੀ ਸਰਨ ਪੈ ਕੇ) ਹੁਣ ਮੈਂ ਪਰਮਾਤਮਾ ਦੀ ਬਾਬਤ ਇਹ ਨਿਸ਼ਚਾ ਬਣਾ ਲਿਆ ਹੈ ਕਿ ਜਿਹੜਾ ਜਿਹੜਾ ਮਨੁੱਖ ਉਸ ਤਰਸ-ਦੇ-ਸਮੁੰਦਰ ਪ੍ਰਭੂ ਦੀ ਸਰਨ ਪੈਂਦਾ ਹੈ, ਉਹਨਾਂ ਸਭਨਾਂ ਨੂੰ ਪਰਮਾਤਮਾ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਦੀ ਸਰਨ ਪੈ ਕੇ ਹੁਣ ਮੈਂ ਇਹ ਨਿਸ਼ਚਾ ਬਣਾ ਲਿਆ ਹੈ ਕਿ ਜਿਹੜਾ ਮਨੁੱਖ ਪਰਮਾਤਮਾ ਦੀ ਸਰਨ ਪੈਂਦਾ ਹੈ ਉਹ) ਆਤਮਕ ਆਨੰਦ ਵਿਚ ਲੀਨ ਰਹਿੰਦਾ ਹੈ ਅਤੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਗੁਰੂ ਉਸ ਦੇ ਸਾਰੇ ਚਿੰਤਾ-ਫ਼ਿਕਰ ਦੂਰ ਕਰ ਦੇਂਦਾ ਹੈ । ਉਹ ਜੋ ਕੁਝ ਚਾਹੁੰਦਾ ਹੈ ਪ੍ਰਭੂ (ਉਹੀ ਕੁਝ ਉਸ ਵਾਸਤੇ) ਕਰ ਦੇਂਦਾ ਹੈ, ਉਹ ਮਨੁੱਖ ਮਨ-ਮੰਗੀਆਂ ਮੁਰਾਦਾਂ ਹਾਸਲ ਕਰ ਲੈਂਦਾ ਹੈ ।੧।

ਹੇ ਭਾਈ ! (ਜਦੋਂ ਦਾ ਮੈਂ ਪਰਮਾਤਮਾ ਦੀ ਸਰਨ ਪਿਆ ਹਾਂ, ਤਦੋਂ ਤੋਂ ਹੁਣ) ਮੈਂ ਆਪਣੇ ਹਿਰਦੇ ਵਿਚ (ਪਰਮਾਤਮਾ ਦਾ ਨਾਮ) ਜਪਦਾ ਹਾਂ, ਅੱਖਾਂ ਵਿਚ ਉਸ ਦਾ ਧਿਆਨ ਧਰਦਾ ਹਾਂ, ਕੰਨਾਂ ਨਾਲ ਉਸ ਦੀ ਸਿਫ਼ਤਿ-ਸਾਲਾਹ ਸੁਣਦਾ ਹਾਂ, ਪੈਰਾਂ ਨਾਲ ਉਸ ਮਾਲਕ-ਪ੍ਰਭੂ ਦੇ ਰਸਤੇ ਤੇ ਤੁਰਦਾ ਹਾਂ, ਮੇਰੀ ਜੀਭ ਉਸ ਦੇ ਗੁਣ ਗਾਂਦੀ ਰਹਿੰਦੀ ਹੈ ।੨।

ਹੇ ਭਾਈ ! ਜਦੋਂ ਤੋਂ ਸੰਤ-ਜਨਾਂ ਨੇ ਮੇਰੀ ਬ੍ਰਿਤੀ ਮਾਇਆ ਵਲੋਂ ਪਰਤਾ ਦਿੱਤੀ ਹੈ, ਮੈਂ ਆਪਣੀਆਂ ਅੱਖਾਂ ਨਾਲ ਉਸ ਸਾਰੀਆਂ ਖ਼ੁਸ਼ੀਆਂ ਦੇ ਮਾਲਕ-ਹਰੀ ਨੂੰ ਵੇਖ ਲਿਆ ਹੈ । ਮੈਂ ਪਰਮਾਤਮਾ ਦਾ ਕੀਮਤੀ ਅਮੋਲਕ ਨਾਮ ਲੱਭ ਲਿਆ ਹੈ, ਉਸ ਨੂੰ ਛੱਡ ਕੇ (ਮੇਰਾ ਮਨ ਹੁਣ) ਹੋਰ ਕਿਸੇ ਭੀ ਪਾਸੇ ਨਹੀਂ ਜਾਂਦਾ ।੩।

ਹੇ ਭਾਈ ! ਮੈਂ ਉਸ ਪਰਮਾਤਮਾ ਦੀ ਕਿਹੜੀ ਸਿਫ਼ਤਿ ਕਰਾਂ ? ਕਿਹੜੀ ਵਡਿਆਈ ਦੱਸਾਂ ? ਕਿਹੜੇ ਗੁਣ ਬਿਆਨ ਕਰਾਂ ? ਜਿਸ ਕਰਕੇ ਉਹ ਮੇਰੇ ਉੱਤੇ ਪਸੰਨ ਹੋ ਜਾਏ । ਹੇ ਦਾਸ ਨਾਨਕ ! ਦੀਨਾਂ ਉੱਤੇ ਦਇਆ ਕਰਨ ਵਾਲਾ ਪ੍ਰਭੂ ਆਪ ਹੀ ਜਿਸ ਉੱਤੇ ਦਇਆਵਾਨ ਹੁੰਦਾ ਹੈ, ਉਸ ਨੂੰ ਆਪਣੇ ਦਾਸਾਂ ਦਾ ਦਾਸ ਬਣਾ ਲੈਂਦਾ ਹੈ ।੪।੮।

**ਸਾਰਗ ਮਹਲਾ ੫ ॥ ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥ ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥੧॥ ਰਹਾਉ ॥ ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ ॥ ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ ॥੧॥ ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥ ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ, ਉਆ ਕੀ ਕਹੀ ਨ ਜਾਇ ਕਹਾਵਤ ॥੨॥ ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥ ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥੩॥ ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ ॥ ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥੪॥੯॥ {ਪੰਨਾ ੧੨੦੫}**

**ਪਦ ਅਰਥ** :—ਉਇ—{ਲਫ਼ਜ਼ 'ਉਹੁ' ਤੋਂ ਬਹੁ-ਵਚਨ । ਅੱਖਰ 'ੳ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਓਇ' ਹੈ । ਇੱਥੇ 'ਉਇ' ਪੜ੍ਹਨਾ ਹੈ} । ਕਾ ਸਿਉ—ਕਿਸ ਨਾਲ ? ਕਿਸ ਅੱਗੇ ? ਬਰਨਿ—ਬਿਆਨ ਕਰ ਕੇ । ਪੇਖਿ ਪ੍ਰਭ ਦਰਸਨ—ਪ੍ਰਭੂ ਦਾ ਦਰਸਨ ਵੇਖ ਕੇ । ਮਨਿ—ਮਨ ਵਿਚ । ਮੰਗਲ—ਖ਼ੁਸ਼ੀਆਂ ।੧।ਰਹਾਉ।

ਬਿਸਮ—ਹੈਰਾਨ । ਪੇਖਿ—ਵੇਖ ਕੇ । ਬਿਸਮਾਦੀ—ਅਚਰਜ-ਰੂਪ ਪ੍ਰਭੂ । ਕਿਰਪਾਵਤ—ਕਿਰਪਾਲ ਹਰੀ । ਪੀਓ—ਪੀ ਲਿਆ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਚਾਖਿ—ਚੱਖ ਕੇ ।੧।

ਪਵਨੁ—ਹਵਾ, ਪ੍ਰਾਣ । ਬੰਧ ਕਰਿ—ਬੰਨ੍ਹ ਕੇ, ਰੋਕ ਕੇ । ਬੂਝ—ਸਮਝ । ਆਵਤ ਜਾਵਤ—(ਪ੍ਰਾਣਾਂ ਦੇ) ਆਉਂਦਿਆਂ ਜਾਂਦਿਆਂ ਦੀ । ਜਾ ਕਉ ਰਿਦੈ—ਜਿਸ ਦੇ ਹਿਰਦੇ ਵਿਚ । ਉਆ ਕੀ ਕਹਾਵਤ—ਉਸ ਦੀ ਦਸ਼ਾ ।੨।

ਆਨ—{ਅੰਯ} ਹੋਰ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਹੀਲੇ, ਜਤਨ । ਜੇਤੇ—ਜਿਤਨੇ ਭੀ । ਕਹੀਅਹਿ—ਆਖੇ ਜਾਂਦੇ ਹਨ । ਤੇਤੇ—ਉਹ ਸਾਰੇ । ਸੀਖੇ—(ਕਿਸੇ ਪਾਸੋਂ) ਸਿੱਖਿਆਂ । ਪਾਵਤ—ਸਿੱਖੇ ਜਾਂਦੇ ਹਨ । ਅਚਿੰਤ—ਚਿੰਤਾ ਦੂਰ ਕਰਨ ਵਾਲਾ ਹਰੀ । ਗ੍ਰਿਹ ਭੀਤਰਿ—ਹਿਰਦੇ ਦੇ ਅੰਦਰ ਹੀ । ਅਗਮ ਜੈਸੇ—ਕਠਨ ਜਿਹਾ । ਪਰਖਾਵਤ—(ਉਸ ਦਾ) ਪਰਖਣਾ ।੩।

ਨਿਰਗੁਨ—ਮਾਇਆ ਦੇ ਤਿੰਨ ਗੁਣਾਂ ਤੋਂ ਪਰੇ । ਨਿਰੰਕਾਰ—ਜਿਸ ਦਾ ਕੋਈ ਖ਼ਾਸ ਸਰੂਪ ਦੱਸਿਆ ਨਹੀਂ ਜਾ ਸਕਦਾ । ਅਜਰੁ—{ਅ-ਜਰੁ} ਜਿਸ ਨੂੰ ਜਰਾ ਨਹੀਂ ਵਿਆਪ ਸਕਦਾ {ਜਰਾ—ਬੁਢੇਪਾ} । ਜਿਨਿ—ਜਿਸ (ਮਨੁੱਖ) ਨੇ । ਜਰਿਆ—ਜੜਿਆ, ਹਿਰਦੇ ਵਿਚ ਪ੍ਰੋ ਲਿਆ । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਬਨਿ ਆਵਤ—ਫਬਦਾ ਹੈ, ਜਾਣਦਾ ਹੈ ।੪।

**ਅਰਥ** :—ਹੇ ਭਾਈ ! ਪ੍ਰਭੂ ਦਾ ਦਰਸਨ ਕਰਦਿਆਂ ਪ੍ਰਭੂ ਦੇ ਗੁਣ ਗਾਂਦਿਆਂ ਮਨ ਦੀਆਂ ਜਿਹੜੀਆਂ ਖ਼ੁਸ਼ੀਆਂ ਪੈਦਾ ਹੁੰਦੀਆਂ ਹਨ ਜਿਹੜੇ ਆਨੰਦ ਕੌਤਕ ਪੈਦਾ ਹੁੰਦੇ ਹਨ, ਉਹਨਾਂ ਸੁਖਾਂ ਦਾ ਬਿਆਨ ਕਿਸੇ ਪਾਸੋਂ ਭੀ ਨਹੀਂ ਕੀਤਾ ਜਾ ਸਕਦਾ ।੧।ਰਹਾਉ।

ਹੇ ਭਾਈ ! ਉਸ ਅਚਰਜ-ਰੂਪ ਅਤੇ ਕਿਰਪਾ ਦੇ ਸੋਮੇ ਸਰਬ-ਵਿਆਪਕ ਪ੍ਰਭੂ ਦਾ ਦਰਸ਼ਨ ਕਰ ਕੇ ਮੈਂ ਹੈਰਾਨ ਹੋ ਗਈ ਹਾਂ । ਜਦੋਂ ਮੈਂ ਉਸ ਦਾ ਆਤਮਕ ਜੀਵਨ ਦੇਣ ਵਾਲਾ ਅਮੋਲਕ ਨਾਮ-ਜਲ ਪੀਤਾ (ਤਾਂ ਮੇਰੀ ਹਾਲਤ ਇਉਂ ਹੋ ਗਈ) ਜਿਵੇਂ ਕੋਈ ਗੁੰਗਾ ਮਨੁੱਖ (ਗੁੜ ਆਦਿਕ) ਚੱਖ ਕੇ (ਸਿਰਫ਼) ਮੁਸਕ੍ਰਾਉਂਦਾ ਹੀ ਹੈ । (ਸੁਆਦ ਦੱਸ ਨਹੀਂ ਸਕਦਾ) ।੧।

ਹੇ ਭਾਈ ! ਜਿਵੇਂ (ਕੋਈ ਜੋਗੀ) ਆਪਣੇ ਪ੍ਰਾਣ ਰੋਕ ਲੈਂਦਾ ਹੈ, ਉਹਨਾਂ ਦੇ ਆਉਣ ਜਾਣ ਦੀ (ਕਿਸੇ ਹੋਰ ਨੂੰ) ਸਮਝ ਨਹੀਂ ਪੈ ਸਕਦੀ (ਇਸੇ ਤਰ੍ਹਾਂ) ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਪਰਕਾਸ਼ ਹੋ ਜਾਂਦਾ ਹੈ, ਉਸ ਮਨੁੱਖ ਦੀ ਆਤਮਕ ਦਸ਼ਾ ਬਿਆਨ ਨਹੀਂ ਕੀਤੀ ਜਾ ਸਕਦੀ ।੨।

ਹੇ ਭਾਈ ! (ਦੁਨੀਆ ਵਾਲੇ ਗੁਣ ਸਿੱਖਣ ਵਾਸਤੇ) ਹੋਰ ਜਿਤਨੇ ਭੀ ਜਤਨ ਦੱਸੇ ਜਾਂਦੇ ਹਨ, ਉਹ (ਹੋਰਨਾਂ ਪਾਸੋਂ) ਸਿੱਖਿਆਂ ਹੀ ਸਿੱਖੇ ਜਾ ਸਕਦੇ ਹਨ । ਪਰ ਚਿੰਤਾ ਦੂਰ ਕਰਨ ਵਾਲਾ ਸੋਹਣਾ ਪ੍ਰਭੂ ਮਨੁੱਖ ਦੇ ਹਿਰਦੇ-ਘਰ ਦੇ ਅੰਦਰ ਹੀ ਪਰਗਟ ਹੋ ਜਾਂਦਾ ਹੈ (ਜਿਸ ਦੇ ਹਿਰਦੇ ਵਿਚ ਪਰਗਟਦਾ ਹੈ, ਉਸ ਦੀ) ਪਰਖ ਕਰਨੀ ਕਠਨ ਜਿਹਾ ਕੰਮ ਹੈ ।੩।

ਹੇ ਭਾਈ ! ਪਰਮਾਤਮਾ ਮਾਇਆ ਦੇ ਤਿੰਨ ਗੁਣਾਂ ਦੀ ਪਹੁੰਚ ਤੋਂ ਪਰੇ ਹੈ, ਪਰਮਾਤਮਾ ਦਾ ਕੋਈ ਖ਼ਾਸ ਸਰੂਪ ਦੱਸਿਆ ਨਹੀਂ ਜਾ ਸਕਦਾ, ਪਰਮਾਤਮਾ ਨਾਸ-ਰਹਿਤ ਹੈ, ਉਹ ਅਤੋਲ ਹੈ, ਉਸ ਨੂੰ ਤੋਲਿਆ ਨਹੀਂ ਜਾ ਸਕਦਾ । ਹੇ ਨਾਨਕ ! ਆਖ—ਜਿਸ ਮਨੁੱਖ ਨੇ ਉਸ ਸਦਾ ਜਵਾਨ ਰਹਿਣ ਵਾਲੇ (ਜਰਾ-ਰਹਿਤ) ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾ ਲਿਆ, ਉਸ ਦੀ ਆਤਮਕ ਦਸ਼ਾ ਉਹ ਆਪ ਹੀ ਜਾਣਦਾ ਹੈ (ਬਿਆਨ ਨਹੀਂ ਕੀਤੀ ਜਾ ਸਕਦੀ) ।੪।੯।

**ਸਾਰਗ ਮਹਲਾ ੫ ॥ ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥ ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥੧॥ ਰਹਾਉ ॥ ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ ॥ ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ ॥੧॥ ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ ॥ ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ ॥੨॥ ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ ॥ ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ ॥੩॥ ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ ॥ ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ ॥੪॥੧੦॥ {ਪੰਨਾ ੧੨੦੫}**

**ਪਦ ਅਰਥ** :—ਬਿਖਈ—ਵਿਸ਼ਈ ਵਿਕਾਰੀ ਮਨੁੱਖ । ਰੈਨਿ—ਰਾਤ । ਇਵ ਹੀ—ਇਸੇ ਤਰ੍ਹਾਂ (ਵਿਕਾਰਾਂ ਵਿਚ) ਹੀ । ਗੁਦਾਰੈ—ਗੁਜ਼ਾਰਦਾ ਹੈ । ਨ ਭਜੈ—ਨਹੀਂ ਸਿਮਰਦਾ । ਅਹੰਬੁਧਿ—ਹਉਮੈ, ਅਹੰਕਾਰ । ਮਾਤਾ—ਮਸਤ । ਜੂਐ—ਜੂਏ ਵਿਚ । ਜਿਉ—(ਜੁਆਰੀਏ) ਵਾਂਗ ।੧।ਰਹਾਉ।

ਅਮੋਲਾ—ਜਿਹੜਾ ਕਿਸੇ ਮੁੱਲ ਤੋਂ ਨਹੀਂ ਮਿਲ ਸਕਦਾ । ਸਿਉ—ਨਾਲ । ਹਿਤਕਾਰੈ—ਪਿਆਰ ਕਰਦਾ ਹੈ । ਛਾਪਰੁ ਤ੍ਰਿਣ ਕੋ—ਕੱਖਾਂ ਦਾ ਛੱਪਰ । ਬਾਧਿ—ਬੰਨ੍ਹ ਕੇ, ਬਣਾ ਕੇ । ਦੁਆਰੈ—(ਛੱਪਰ ਦੇ) ਬੂਹੇ ਉੱਤੇ । ਪਾਵਕੁ—ਅੱਗ । ਜਾਰੈ—ਬਾਲਦਾ ਹੈ ।੧।

ਕਾਲਰ ਪੋਟ—ਕੱਲਰ ਦੀ ਪੋਟਲੀ । ਮੂੰਡਹਿ—ਸਿਰ ਉੱਤੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਤੇ—ਤੋਂ, ਵਿਚੋਂ । ਡਾਰੈ—ਸੁੱਟ ਦੇਂਦਾ ਹੈ । ਓਢੈ—ਪਹਿਨਦਾ ਹੈ । ਕਾਜਰ ਮਹਿ—ਕੱਜਲ ਵਿਚ, ਕਾਲਖ-ਭਰੇ ਕਮਰੇ ਵਿਚ । ਪਰਿਆ—ਬੈਠਾ ਹੋਇਆ । ਬਹੁਰਿ—ਮੁੜ । ਝਾਰੈ—ਝਾੜਦਾ ਹੈ ।੨।

ਪੇਡੁ—ਰੁੱਖ । ਡਾਲ—ਟਹਿਣੀ । ਪਰਿ—ਉੱਤੇ । ਠਾਢੌ—ਖਲੋਤਾ ਹੋਇਆ । ਮੁਸਕਾਰੈ—ਮੁਸਕ੍ਰਾਂਦਾ ਹੈ । ਜਾਇ—ਜਾ ਕੇ । ਰਸਾਤਲਿ—ਪਤਾਲ ਵਿਚ, ਡੂੰਘੇ ਥਾਂ ਵਿਚ । ਛਿਟੀ ਛਿਟੀ—ਟੋਟੇ ਟੋਟੇ, ਹੱਡੀ ਹੱਡੀ । ਪਰਿਓ ਸਿਰ ਭਾਰੈ—ਸਿਰ-ਭਾਰ ਜਾ ਪਿਆ ।੩।

ਸੰਗਿ—ਨਾਲ । ਗਵਾਰੈ—ਗਵਾਰ, ਮੂਰਖ । ਨਾਨਕ—ਹੇ ਨਾਨਕ ! ।੪।

**ਅਰਥ** :—ਹੇ ਭਾਈ ! ਵਿਸ਼ਈ ਮਨੁੱਖ ਇਸੇ ਤਰ੍ਹਾਂ (ਵਿਕਾਰਾਂ ਵਿਚ) ਹੀ ਦਿਨ ਰਾਤ (ਆਪਣੀ ਉਮਰ) ਗੁਜ਼ਾਰਦਾ ਹੈ । (ਵਿਸ਼ਈ ਮਨੁੱਖ) ਪਰਮਾਤਮਾ ਦਾ ਭਜਨ ਨਹੀਂ ਕਰਦਾ, ਅਹੰਕਾਰ ਵਿਚ ਮੱਤਾ ਹੋਇਆ (ਆਪਣਾ ਮਨੁੱਖਾ) ਜਨਮ (ਇਉਂ) ਹਾਰ ਜਾਂਦਾ ਹੈ ਜਿਵੇਂ (ਜੁਆਰੀਆ) ਜੂਏ ਵਿਚ (ਬਾਜ਼ੀ ਹਾਰਦਾ ਹੈ) ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਬਹੁਤ ਹੀ ਕੀਮਤੀ ਹੈ (ਵਿਸ਼ਈ ਮਨੁੱਖ) ਉਸ ਨਾਲ ਪਿਆਰ ਨਹੀਂ ਪਾਂਦਾ, ਦੂਜਿਆਂ ਦੀ ਨਿੰਦਾ ਨਾਲ ਪਿਆਰ ਕਰਦਾ ਹੈ । (ਵਿਸ਼ਈ ਮਨੁੱਖ, ਮਾਨੋ) ਕੱਖਾਂ ਦਾ ਛੱਪਰ ਬਣਾ ਕੇ (ਉਸ ਨੂੰ) ਸਜਾਂਦਾ ਰਹਿੰਦਾ ਹੈ (ਪਰ ਉਸ ਦੇ) ਬੂਹੇ ਅੱਗੇ ਅੱਗ ਬਾਲ ਦੇਂਦਾ ਹੈ (ਜਿਸ ਕਰਕੇ ਹਰ ਵੇਲੇ ਉਸ ਦੇ ਸੜਨ ਦਾ ਖ਼ਤਰਾ ਰਹਿੰਦਾ ਹੈ) ।੧।

ਹੇ ਭਾਈ ! (ਵਿਕਾਰਾਂ ਵਿਚ ਫਸਿਆ ਮਨੁੱਖ, ਮਾਨੋ) ਕੱਲਰ ਦੀ ਪੰਡ (ਆਪਣੇ) ਸਿਰ ਉੱਤੇ ਚੁੱਕੀ ਫਿਰਦਾ ਹੈ, ਅਤੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਆਪਣੇ) ਮਨ ਵਿਚੋਂ (ਬਾਹਰ) ਸੁੱਟ ਦੇਂਦਾ ਹੈ, ਕਾਲਖ (-ਭਰੇ ਕਮਰੇ) ਵਿਚ ਬੈਠਾ ਹੋਇਆ (ਚਿੱਟੇ) ਕੱਪੜੇ ਪਹਿਨਦਾ ਹੈ ਅਤੇ (ਕੱਪੜਿਆਂ ਉੱਤੇ ਪਈ ਕਾਲਖ ਨੂੰ) ਮੁੜ ਮੁੜ ਝਾੜਦਾ ਰਹਿੰਦਾ ਹੈ ।੨।

ਹੇ ਭਾਈ ! (ਵਿਕਾਰਾਂ ਵਿਚ ਫਸਿਆ ਹੋਇਆ ਮਨੁੱਖ, ਮਾਨੋ, ਰੁੱਖ ਦੇ ਹੀ) ਟਾਹਣ ਉੱਤੇ ਖਲੋਤਾ ਹੋਇਆ (ਉਸੇ) ਰੁੱਖ ਨੂੰ ਵੱਢ ਰਿਹਾ ਹੈ, (ਨਾਲ ਨਾਲ ਹੀ ਮਿਠਿਆਈ ਆਦਿਕ) ਖਾ ਖਾ ਕੇ ਮੁਸਕ੍ਰਾ ਰਿਹਾ ਹੈ । (ਪਰ ਰੁੱਖ ਵੱਢਿਆ ਜਾਣ ਤੇ ਉਹ ਮਨੁੱਖ) ਡੂੰਘੇ ਟੋਏ ਵਿਚ ਜਾ ਡਿੱਗਦਾ ਹੈ, ਸਿਰ-ਭਾਰ ਡਿੱਗ ਕੇ ਹੱਡੀ ਹੱਡੀ ਹੋ ਜਾਂਦਾ ਹੈ ।੩।

ਹੇ ਭਾਈ ! ਮੂਰਖ (ਵਿਕਾਰੀ) ਮਨੁੱਖ ਉਸ ਸੰਤ ਜਨ ਨਾਲ ਸਦਾ ਵੈਰ ਬਣਾਈ ਰੱਖਦਾ ਹੈ ਜੋ ਕਿਸੇ ਨਾਲ ਭੀ ਵੈਰ ਨਹੀਂ ਕਰਦਾ । (ਮੂਰਖ ਉਸ ਸੰਤ ਜਨ ਨਾਲ ਬਰਾਬਰੀ ਕਰਨ ਦਾ ਜਤਨ ਕਰਦਾ ਹੈ, ਪਰ) ਉਸ ਦੀ ਬਰਾਬਰੀ ਨਹੀਂ ਕਰ ਸਕਦਾ ।

ਹੇ ਨਾਨਕ ! ਆਖ—(ਵਿਕਾਰੀ ਮੂਰਖ ਮਨੁੱਖ ਸੰਤ ਜਨਾਂ ਦਾ ਕੁਝ ਵਿਗਾੜ ਨਹੀਂ ਸਕਦਾ, ਕਿਉਂਕਿ) ਸੰਤ ਜਨਾਂ ਦਾ ਰਾਖਾ ਨਿਰੰਕਾਰ ਪਾਰਬ੍ਰਹਮ (ਸਦਾ ਆਪ) ਹੈ ।੪।੧੦।

**ਸਾਰਗ ਮਹਲਾ ੫ ॥ ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥ ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ, ਤਿਨਿ ਬੇਦਹਿ ਤਤੁ ਪਛਾਨਿਆ ॥੧॥ ਰਹਾਉ ॥ ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ ॥ ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ ॥੧॥ ਜੈਸੇ ਧਰਤੀ ਸਾਧੈ ਬਹੁ ਬਿਧਿ, ਬਿਨੁ ਬੀਜੈ ਨਹੀ ਜਾਂਮੈ**

**॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥੨॥ ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥ ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥੩॥ ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ ॥੪॥੧੧॥ {ਪੰਨਾ ੧੨੦੫}**

**ਪਦ ਅਰਥ** :—ਅਵਰਿ—{ਲਫ਼ਜ਼ 'ਅਵਰ' ਤੋਂ ਬਹੁ-ਵਚਨ} ਹੋਰ । ਸਭਿ—ਸਾਰੇ । ਭੂਲੇ—ਸਹੀ ਜੀਵਨ-ਰਾਹ ਤੋਂ ਖੁੰਝੇ ਹੋਏ । ਭ੍ਰਮਤ—ਭਟਕਦਿਆਂ । ਨ ਜਾਨਿਆ—ਆਤਮਕ ਜੀਵਨ ਦੀ ਸੂਝ ਨਹੀਂ ਪੈਂਦੀ । ਸੁਧਾਖਰੁ—ਸੁੱਧ ਅੱਖਰ, ਪਵਿੱਤਰ ਹਰਿ-ਨਾਮ । ਜਾ ਕੈ ਹਿਰਦੈ—ਜਿਸ ਮਨੁੱਖ ਦੇ ਹਿਰਦੇ ਵਿਚ । ਤਿਨਿ—ਉਸ (ਮਨੁੱਖ) ਨੇ । ਬੇਦਹਿ ਤਤੁ—ਵੇਦ (ਆਦਿਕ ਧਰਮ-ਪੁਸਤਕਾਂ) ਦੀ ਅਸਲੀਅਤ ।੧।ਰਹਾਉ।

ਪਰਵਿਰਤਿ ਮਾਰਗੁ—ਦੁਨੀਆ ਦੇ ਧੰਧਿਆਂ ਵਿਚ ਰੁੱਝੇ ਰਹਿਣ ਵਾਲਾ ਜੀਵਨ-ਰਾਹ । ਮਾਰਗੁ—ਰਸਤਾ । ਜੇਤਾ—ਜਿਤਨਾ ਹੀ । ਤੇਤਾ—ਉਹ ਸਾਰਾ ਹੀ । ਲੋਗ ਪਚਾਰਾ—ਜਗਤ ਨੂੰ ਪਰਚਾਉਣ ਵਾਲਾ, ਲੋਕਾਂ ਵਿਚ ਆਪਣੀ ਇੱਜ਼ਤ ਬਣਾਈ ਰੱਖਣ ਵਾਲਾ । ਜਉ ਲਉ—ਜਦੋਂ ਤਕ । ਪਰਗਾਸਾ—ਚਾਨਣ । ਅੰਧ ਅੰਧਾਰਾ—ਘੁੱਪ ਹਨੇਰਾ ।੧।

ਜੈਸੇ—ਜਿਵੇਂ । ਸਾਧੈ—ਸਾਧਦਾ ਹੈ, ਤਿਆਰ ਕਰਦਾ ਹੈ । ਬਹੁ ਬਿਧਿ—ਕਈ ਤਰੀਕਿਆਂ ਨਾਲ । ਜਾਂਮੈ—ਜੰਮਦਾ, ਉੱਗਦਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ ।੨।

ਨੀਰੁ—ਪਾਣੀ । ਬਿਲੋਵੈ—ਰਿੜਕਦਾ ਹੈ । ਸ੍ਰਮੁ—ਥਕੇਵਾਂ । ਨੈਨੂ—ਮੱਖਣ । ਕੈਸੇ ਰੀਜੈ—ਕਿਵੇਂ ਨਿਕਲ ਸਕਦਾ ਹੈ ? ਬਿਨੁ ਭੇਟੇ—ਮਿਲਣ ਤੋਂ ਬਿਨਾ । ਕਾਹੂ—ਕਿਸੇ ਨੂੰ ਭੀ । ਜਗਦੀਸੈ—ਜਗਤ ਦੇ ਮਾਲਕ-ਹਰੀ ਨੂੰ ।੩।

ਖੋਜਤ—ਖੋਜ ਕਰਦਿਆਂ । ਇਹੈ—ਇਹ ਹੀ । ਸਰਬ—ਸਾਰੇ । ਜਾ ਕੈ ਮਥਾਮਾ—ਜਿਸ ਦੇ ਮੱਥੇ ਉੱਤੇ ।੪।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਪਵਿੱਤਰ ਨਾਮ ਵੱਸਦਾ ਹੈ, ਉਸ ਨੇ (ਸਮਝੋ) ਵੇਦ (ਆਦਿਕ ਧਰਮ-ਪੁਸਤਕਾਂ) ਦਾ ਤੱਤ ਸਮਝ ਲਿਆ । ਹੋਰ ਸਾਰੇ ਜੀਵ ਕੁਰਾਹੇ ਪਏ ਰਹਿੰਦੇ ਹਨ, (ਮਾਇਆ ਦੀ ਖ਼ਾਤਰ) ਭਟਕਦਿਆਂ ਉਹਨਾਂ ਨੂੰ (ਸਹੀ ਜੀਵਨ-ਰਾਹ ਦੀ) ਸੂਝ ਨਹੀਂ ਪੈਂਦੀ ।੧।ਰਹਾਉ।

ਹੇ ਭਾਈ ! ਦੁਨੀਆ ਦੇ ਧੰਧਿਆਂ ਵਿਚ ਰੁੱਝੇ ਰਹਿਣ ਵਾਲਾ ਜਿਤਨਾ ਭੀ ਜੀਵਨ-ਰਸਤਾ ਹੈ, ਇਹ ਸਾਰਾ ਲੋਕਾਂ ਵਿਚ ਆਪਣੀ ਇੱਜ਼ਤ ਬਣਾਈ ਰੱਖਣ ਵਾਲਾ ਰਸਤਾ ਹੈ । ਜਦੋਂ ਤਕ (ਮਨੁੱਖ ਦੇ) ਹਿਰਦੇ ਵਿਚ (ਹਰਿ-ਨਾਮ ਦਾ) ਚਾਨਣ ਨਹੀਂ ਹੁੰਦਾ, ਤਦ ਤਕ (ਆਤਮਕ ਜੀਵਨ ਵੱਲੋਂ) ਘੁੱਪ ਹਨੇਰਾ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! ਜਿਵੇਂ (ਕੋਈ ਕਿਸਾਨ ਆਪਣੀ) ਜ਼ਮੀਨ ਨੂੰ ਕਈ ਤਰੀਕਿਆਂ ਨਾਲ ਤਿਆਰ ਕਰਦਾ ਹੈ, ਪਰ ਉਸ ਵਿਚ ਬੀ ਬੀਜਣ ਤੋਂ ਬਿਨਾ ਕੁਝ ਭੀ ਨਹੀਂ ਉੱਗਦਾ । (ਇਸੇ ਤਰ੍ਹਾਂ) ਪਰਮਾਤਮਾ ਦਾ ਨਾਮ (ਹਿਰਦੇ ਵਿਚ ਬੀਜਣ) ਤੋਂ ਬਿਨਾ ਮਨੁੱਖ ਨੂੰ ਵਿਕਾਰਾਂ ਤੋਂ ਖ਼ਲਾਸੀ ਹਾਸਲ ਨਹੀਂ ਹੁੰਦੀ, ਉਸ ਦੇ ਅੰਦਰੋਂ ਅਹੰਕਾਰ ਨਹੀਂ ਮੁੱਕਦਾ ।੨।

ਹੇ ਭਾਈ ! ਜਿਹੜਾ ਮਨੁੱਖ ਪਾਣੀ ਨੂੰ ਹੀ ਰਿੜਕਦਾ ਰਹਿੰਦਾ ਹੈ ਉਹ ਨਿਰਾ ਬਹੁਤ ਥਕੇਵਾਂ ਹੀ ਖੱਟਦਾ ਹੈ, (ਪਾਣੀ ਰਿੜਕਣ ਨਾਲ ਉਸ ਵਿਚੋਂ) ਮੱਖਣ ਨਹੀਂ ਨਿਕਲ ਸਕਦਾ । (ਤਿਵੇਂ ਹੀ) ਗੁਰੂ ਨੂੰ ਮਿਲਣ ਤੋਂ ਬਿਨਾ ਕਿਸੇ ਨੂੰ ਭੀ ਮੁਕਤੀ (ਵਿਕਾਰਾਂ ਤੋਂ ਖ਼ਲਾਸੀ) ਪ੍ਰਾਪਤ ਨਹੀਂ ਹੁੰਦੀ, ਮਨੁੱਖ ਪਰਮਾਤਮਾ ਨੂੰ ਨਹੀਂ ਮਿਲ ਸਕਦਾ ।੩।

ਹੇ ਨਾਨਕ ! ਆਖ—ਖੋਜ ਕਰਦਿਆਂ ਕਰਦਿਆਂ (ਅਸਾਂ) ਇਹੀ ਵਿਚਾਰ ਕੀਤੀ ਹੈ ਕਿ ਪਰਮਾਤਮਾ ਦਾ ਨਾਮ (ਹੀ) ਸਾਰੇ ਸੁਖ ਦੇਣ ਵਾਲਾ ਹੈ । ਪਰ ਇਹ ਹਰਿ-ਨਾਮ ਉਸ ਮਨੁੱਖ ਨੂੰ ਮਿਲਦਾ ਹੈ ਜਿਸ ਦੇ ਮੱਥੇ ਉਤੇ (ਹਰਿ-ਨਾਮ ਦੀ ਪ੍ਰਾਪਤੀ ਦਾ) ਲੇਖ (ਜਾਗਦਾ) ਹੈ ।੪।੧੧।

**ਸਾਰਗ ਮਹਲਾ ੫ ॥ ਅਨਦਿਨੁ ਰਾਮ ਕੇ ਗੁਣ ਕਹੀਐ ॥ ਸਗਲ ਪਦਾਰਥ ਸਰਬ ਸੂਖ ਸਿਧਿ ਮਨ ਬਾਂਛਤ ਫਲ ਲਹੀਐ ॥੧॥ ਰਹਾਉ ॥ ਆਵਹੁ ਸੰਤ ਪ੍ਰਾਨ ਸੁਖਦਾਤੇ ਸਿਮਰਹ ਪ੍ਰਭੁ ਅਬਿਨਾਸੀ ॥ ਅਨਾਥਹ ਨਾਥੁ ਦੀਨ ਦੁਖ ਭੰਜਨ ਪੂਰਿ ਰਹਿਓ ਘਟ ਵਾਸੀ ॥੧॥ ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥ ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ ॥੨॥ ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ, ਹਰਿ ਸਿਮਰਨਿ ਬੰਧਨ ਤੂਟੇ ॥ ਮੋਹ ਮਗਨ ਅਹੰ ਅੰਧ ਮਮਤਾ, ਗੁਰ ਕਿਰਪਾ ਤੇ ਛੂਟੇ ॥੩॥ ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥ ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥੪॥੧੨॥ {ਪੰਨਾ ੧੨੦੬}**

**ਪਦ ਅਰਥ** :—ਅਨਦਿਨੁ—{ਅਨੁਦਿਨਾਜ਼} ਹਰ ਰੋਜ਼ । ਕਹੀਐ—ਆਓ, ਭਾਈ ! ਆਖਿਆ ਕਰੀਏ । ਸਗਲ—ਸਾਰੇ । ਸਿਧਿ—ਸਿੱਧੀਆਂ । ਮਨ ਬਾਂਛਤ—ਮਨ-ਮੰਗੇ । ਲਹੀਐ—ਆਓ, ਭਾਈ ! ਪ੍ਰਾਪਤ ਕਰੀਏ ।੧।ਰਹਾਉ।

ਸੰਤ—ਹੇ ਸੰਤ ਜਨੋ ! ਸਿਮਰਹ—ਆਓ, ਅਸੀ ਸਿਮਰੀਏ । ਅਨਾਥਹ ਨਾਥੁ—ਨਿਖਸਮਿਆਂ ਦਾ ਖਸਮ । ਦੀਨ—ਗਰੀਬ । ਪੂਰਿ ਰਹਿਓ—ਵਿਆਪਕ ਹੈ । ਘਟ ਵਾਸੀ—ਸਾਰੇ ਸਰੀਰਾਂ ਵਿਚ ਵੱਸਣ ਵਾਲਾ ।੧।

ਗਾਵਤ—ਗਾਂਦਿਆਂ । ਸਰਧਾ—ਸਰਧਾ ਨਾਲ । ਪੀ—ਪੀ ਕੇ । ਵਡ ਭਾਗੈ—ਵੱਡੇ ਭਾਗਾਂ ਵਾਲੇ । ਕਲਿ—ਝਗੜੇ । ਕਲੇਸ—ਦੁੱਖ । ਸਭਿ—ਸਾਰੇ । ਤੇ—ਤੋਂ । ਲਿਵ—ਲਗਨ । ਜਾਗੇ—ਸੁਚੇਤ ਹੋ ਗਏ ।੨।

ਤਜਿ—ਤਜ ਕੇ, ਤਿਆਗ ਕੇ । ਸਿਮਰਨਿ—ਸਿਮਰਨ ਦੀ ਰਾਹੀਂ । ਮੋਹ ਮਗਨ—ਮੋਹ (ਦੇ ਸਮੁੰਦਰ) ਵਿਚ ਡੁੱਬੇ ਰਹਿਣਾ । ਅਹੰ ਅੰਧ—ਹਉਮੈ ਵਿਚ ਅੰਨ੍ਹੇ ਹੋਏ ਰਹਿਣਾ । ਮਮਤਾ—ਅਪਣੱਤ । ਗੁਰ ਕਿਰਪਾ ਤੇ—ਗੁਰੂ ਦੀ ਕਿਰਪਾ ਨਾਲ ।੩।

ਸਮਰਥੁ—ਸਾਰੀਆਂ ਤਾਕਤਾਂ ਦਾ ਮਾਲਕ । ਪਾਰਬ੍ਰਹਮ—ਹੇ ਪਾਰਬ੍ਰਹਮ ! ਸੁਆਮੀ—ਹੇ ਸੁਆਮੀ ! ਜਨੁ—ਸੇਵਕ । ਸਰਬ ਮਹਿ—ਸਾਰੇ ਜੀਵਾਂ ਵਿਚ । ਨਾਨਕ—ਹੇ ਨਾਨਕ ! ਨੇਰਾ—(ਸਭ ਦੇ) ਨੇੜੇ ।੪।

**ਅਰਥ** :—ਹੇ ਭਾਈ ! ਆਓ, ਅਸੀ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦੇ ਰਹੀਏ । (ਗੁਣ ਗਾਣ ਦੀ ਬਰਕਤਿ ਨਾਲ) ਹੇ ਭਾਈ ! ਆਓ, ਸਾਰੇ ਪਦਾਰਥ, ਸਾਰੇ ਸੁਖ, ਸਾਰੀਆਂ ਸਿੱਧੀਆਂ, ਸਾਰੇ ਮਨ-ਮੰਗੇ ਫਲ ਹਾਸਲ ਕਰੀਏ ।੧।ਰਹਾਉ।

ਹੇ ਸੰਤ ਜਨੋ ! ਆਓ, ਅਸੀ ਪ੍ਰਾਣ-ਦਾਤੇ ਸੁਖ-ਦਾਤੇ ਅਬਿਨਾਸੀ ਪ੍ਰਭੂ (ਦਾ ਨਾਮ) ਸਿਮਰੀਏ । ਉਹ ਪ੍ਰਭੂ ਨਿਖਸਮਿਆਂ ਦਾ ਖਸਮ ਹੈ, ਉਹ ਪ੍ਰਭੂ ਗ਼ਰੀਬਾਂ ਦੇ ਦੁੱਖ ਨਾਸ ਕਰਨ ਵਾਲਾ ਹੈ, ਉਹ ਪ੍ਰਭੂ ਸਭ ਥਾਈਂ ਵਿਆਪਕ ਹੈ, ਉਹ ਪ੍ਰਭੂ ਸਾਰੇ ਸਰੀਰਾਂ ਵਿਚ ਮੌਜੂਦ ਹੈ ।੧।

ਹੇ ਸੰਤ ਜਨੋ ! ਪਰਮਾਤਮਾ ਦੇ ਗੁਣ ਸਰਧਾ ਨਾਲ ਗਾਂਦਿਆਂ ਸੁਣਦਿਆਂ ਸੁਣਾਂਦਿਆਂ ਪਰਮਾਤਮਾ ਦਾ ਨਾਮ-ਰਸ ਪੀ ਕੇ ਵੱਡੇ ਭਾਗਾਂ ਵਾਲੇ ਬਣ ਜਾਈਦਾ ਹੈ । ਹੇ ਸੰਤ ਜਨੋ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਸੁਰਤਿ

ਜੋੜ ਕੇ (ਵਿਕਾਰਾਂ ਦੇ ਹੱਲਿਆਂ ਵੱਲੋਂ ਸਦਾ) ਸੁਚੇਤ ਰਹਿੰਦੇ ਹਨ, ਉਹਨਾਂ ਦੇ ਸਰੀਰ ਵਿਚੋਂ ਸਾਰੇ ਝਗੜੇ ਸਾਰੇ ਦੁੱਖ ਮਿਟ ਜਾਂਦੇ ਹਨ ।੨।

ਹੇ ਸੰਤ ਜਨੋ ! ਕਾਮ ਕ੍ਰੋਧ ਝੂਠ ਨਿੰਦਿਆ ਛੱਡ ਕੇ ਪਰਮਾਤਮਾ ਦਾ ਨਾਮ ਸਿਮਰਨ ਦੀ ਰਾਹੀਂ (ਮਨੁੱਖ ਦੇ ਅੰਦਰੋਂ ਮਾਇਆ ਦੇ ਮੋਹ ਦੀਆਂ ਸਾਰੀਆਂ) ਫਾਹੀਆਂ ਟੁੱਟ ਜਾਂਦੀਆਂ ਹਨ । ਮੋਹ ਵਿਚ ਡੁੱਬੇ ਰਹਿਣਾ, ਹਉਮੈ ਵਿਚ ਅੰਨ੍ਹੇ ਹੋਏ ਰਹਿਣਾ, ਮਾਇਆ ਦੇ ਕਬਜ਼ੇ ਦੀ ਲਾਲਸਾ—ਇਹ ਸਾਰੇ ਗੁਰੂ ਦੀ ਕਿਰਪਾ ਨਾਲ (ਮਨੁੱਖ ਦੇ ਅੰਦਰੋਂ) ਖ਼ਤਮ ਹੋ ਜਾਂਦੇ ਹਨ ।੩।

ਹੇ ਪਾਰਬ੍ਰਹਮ ! ਹੇ ਸੁਆਮੀ ! ਤੂੰ ਸਭ ਤਾਕਤਾਂ ਦਾ ਮਾਲਕ ਹੈਂ (ਮੇਰੇ ਉਤੇ) ਮਿਹਰ ਕਰ (ਮੈਨੂੰ ਆਪਣਾ ਨਾਮ ਸਿਮਰਨ ਦਾ ਖ਼ੈਰ ਪਾ, ਮੈਂ) ਤੇਰਾ ਦਾਸ ਹਾਂ । ਹੇ ਨਾਨਕ ! (ਆਖ—ਹੇ ਭਾਈ !) ਮਾਲਕ-ਪ੍ਰਭੂ ਸਭ ਜੀਵਾਂ ਵਿਚ ਵਿਆਪਕ ਹੈ, ਉਹ ਪ੍ਰਭੂ ਸਭ ਦੇ ਨੇੜੇ ਵੱਸਦਾ ਹੈ ।੪।੧੨।

**ਸਾਰਗ ਮਹਲਾ ੫ ॥ ਬਲਿਹਾਰੀ ਗੁਰਦੇਵ ਚਰਨ ॥ ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ ਉਪਦੇਸੁ ਹਮਾਰੀ ਗਤਿ ਕਰਨ ॥੧॥ ਰਹਾਉ ॥ ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥ ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥੧॥ ਜਾ ਕੋ ਮੰਤ੍ਰੁ ਉਤਾਰੈ ਸਹਸਾ ਊਣੇ ਕਉ ਸੁਭਰ ਭਰਨ ॥ ਹਰਿ ਦਾਸਨ ਕੀ ਆਗਿਆ ਮਾਨਤ ਤੇ ਨਾਹੀ ਫੁਨਿ ਗਰਭ ਪਰਨ ॥੨॥ ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ ॥ ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ ਅਜਰ ਜਰਨ ॥੩॥ ਹਰਿ ਰਸਹਿ ਅਘਾਨੇ ਸਹਜਿ ਸਮਾਨੇ ਮੁਖ ਤੇ ਨਾਹੀ ਜਾਤ ਬਰਨ ॥ ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ ॥੪॥੧੩॥ {ਪੰਨਾ ੧੨੦੬}**

**ਪਦ ਅਰਥ** :—ਬਲਿਹਾਰੀ—ਸਦਕੇ, ਕੁਰਬਾਨ । ਜਾ ਕੈ ਸੰਗਿ—ਜਿਸ (ਗੁਰੂ) ਦੀ ਸੰਗਤਿ ਵਿਚ । ਧਿਆਈਐ—ਸਿਮਰਿਆ ਜਾ ਸਕਦਾ ਹੈ । ਗਤਿ—ਉੱਚੀ ਆਤਮਕ ਅਵਸਥਾ ।੧।ਰਹਾਉ।

ਭੈ ਸਗਲ—ਸਾਰੇ ਡਰ {ਲਫ਼ਜ਼ 'ਭਉ' ਤੋਂ ਬਹੁ-ਵਚਨ 'ਭੈ'} । ਅਵਰਹ—ਹੋਰਨਾਂ ਨੂੰ । ਤਰਨ—ਬੇੜੀ ।੧।

ਜਾ ਕੋ ਮੰਤ੍ਰੁ—ਜਿਸ (ਗੁਰੂ) ਦਾ ਉਪਦੇਸ਼ । ਸਹਸਾ—ਸਹਮ । ਊਣੇ ਕਉ—ਆਤਮਕ ਜੀਵਨ ਤੋਂ ਸੱਖਣੇ ਨੂੰ । ਸੁਭਰ ਭਰਨ—ਨਕਾ-ਨਕ ਭਰ ਦੇਂਦਾ ਹੈ । ਤੇ—ਉਹ ਮਨੁੱਖ {ਬਹੁ-ਵਚਨ} । ਫੁਨਿ—ਮੁੜ ।੨।

ਤਾ ਕੇ—ਉਹਨਾਂ ਦੇ । ਜਾ ਕਉ—ਜਿਸ ਮਨੁੱਖ ਉੱਤੇ । ਬੀਠੁਲਾ—{ਵਿ ਠੁਲ} ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ । ਤਿਨਿ—ਉਸ (ਮਨੁੱਖ) ਨੇ । ਹਰਿ ਅਜਰ—ਜਰਾ-ਰਹਿਤ ਹਰੀ ਨੂੰ । ਜਰਨ—(ਹਿਰਦੇ ਵਿਚ) ਪ੍ਰੋ ਲਿਆ ।੩।

ਹਰਿ ਰਸਹਿ—ਹਰੀ ਦੇ ਨਾਮ-ਰਸ ਨਾਲ । ਅਘਾਨੇ—ਰੱਜ ਗਏ । ਸਹਜਿ—ਆਤਮਕ ਅਡੋਲਤ ਵਿਚ । ਮੁਖ ਤੇ—ਮੂੰਹੋਂ । ਜਾਤ ਬਰਨ—ਬਿਆਨ ਕੀਤੇ ਜਾ ਸਕਦੇ । ਪ੍ਰਸਾਦਿ—ਕਿਰਪਾ ਨਾਲ । ਸੰਤੋਖੇ—ਸੰਤੋਖ ਵਾਲੇ ਹੋ ਗਏ । ਜਪਿ—ਜਪ ਕੇ । ਉਧਰਨ—ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ।੪।

**ਅਰਥ** :—ਹੇ ਭਾਈ ! (ਮੈਂ ਆਪਣੇ) ਗੁਰੂ ਦੇ ਚਰਨਾਂ ਤੋਂ ਸਦਕੇ ਜਾਂਦਾ ਹਾਂ, ਜਿਸ ਦਾ ਉਪਦੇਸ਼ ਅਸਾਂ ਜੀਵਾਂ ਦੀ ਉੱਚੀ ਆਤਮਕ ਦਸ਼ਾ ਬਣਾ ਦੇਂਦਾ ਹੈ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਹਰੀ ਦੇ ਸੰਤ ਗੁਰਦੇਵ ਦੀ ਸਰਨ ਪੈਂਦਾ ਹੈ, ਉਸ ਦੇ ਸਾਰੇ ਦੁੱਖ ਸਾਰੇ ਰੋਗ ਸਾਰੇ ਡਰ ਨਾਸ ਹੋ ਜਾਂਦੇ ਹਨ । ਉਹ ਮਨੁੱਖ ਵੱਡੀ ਸਮਰਥਾ ਵਾਲੇ ਹਰੀ ਦਾ ਸਭ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ-ਜੋਗ ਹਰੀ ਦਾ ਨਾਮ ਆਪ ਜਪਦਾ ਹੈ ਅਤੇ ਹੋਰਨਾਂ ਪਾਸੋਂ ਜਪਾਂਦਾ ਹੈ ।੧।

ਹੇ ਭਾਈ ! (ਮੈਂ ਆਪਣੇ ਗੁਰੂ ਦੇ ਚਰਨਾਂ ਤੋਂ ਸਦਕੇ ਜਾਂਦਾ ਹਾਂ) ਜਿਸ ਦਾ ਉਪਦੇਸ਼ ਮਨੁੱਖ ਦਾ ਸਹਮ ਦੂਰ ਕਰ ਦੇਂਦਾ ਹੈ ਜਿਹੜਾ ਗੁਰੂ ਆਤਮਕ ਜੀਵਨ ਤੋਂ ਸੱਖਣੇ ਮਨੁੱਖਾਂ ਨੂੰ ਨਕਾ-ਨਕ ਭਰ ਦੇਂਦਾ ਹੈ । (ਹੇ ਭਾਈ !) ਜਿਹੜੇ ਮਨੁੱਖ ਹਰੀ ਦੇ ਦਾਸਾਂ ਦੀ ਰਜ਼ਾ ਵਿਚ ਤੁਰਦੇ ਹਨ, ਉਹ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ ।੨।

ਹੇ ਭਾਈ ! ਸੰਤ ਜਨਾਂ ਦੀ ਸੇਵਾ ਕਰਦਿਆਂ ਪਰਮਾਤਮਾ ਦੇ ਗੁਣ ਗਾਂਦਿਆਂ (ਗੁਰੂ) ਉਹਨਾਂ ਦੇ ਜਨਮ ਮਰਨ ਦੇ ਸਾਰੇ ਦੁੱਖ ਕੱਟ ਦੇਂਦਾ ਹੈ । (ਗੁਰੂ ਦੀ ਮਿਹਰ ਨਾਲ) ਜਿਸ ਮਨੁੱਖ ਉੱਤੇ ਮਾਇਆ ਤੋਂ ਨਿਰਲੇਪ ਪ੍ਰਭੂ ਦਇਆਵਾਨ ਹੁੰਦਾ ਹੈ, ਉਸ ਮਨੁੱਖ ਨੇ ਸਦਾ ਜਵਾਨ ਰਹਿਣ ਵਾਲੇ (ਜਰਾ-ਰਹਿਤ) ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ ।੩।

ਹੇ ਨਾਨਕ ! ਜਿਹੜੇ ਮਨੁੱਖ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਨਾਮ-ਰਸ ਨਾਲ ਰੱਜ ਜਾਂਦੇ ਹਨ, ਆਤਮਕ ਅਡੋਲਤਾ ਵਿਚ ਲੀਨ ਹੋ ਜਾਂਦੇ ਹਨ (ਉਹਨਾਂ ਦੀ ਉੱਚੀ ਆਤਮਕ ਅਵਸਥਾ) ਮੂੰਹੋਂ ਬਿਆਨ ਨਹੀਂ ਕੀਤੀ ਜਾ ਸਕਦੀ । ਉਹ ਮਨੁੱਖ ਪ੍ਰਭੂ ਦਾ ਨਾਮ ਜਪ ਕੇ ਸੰਤੋਖੀ ਜੀਵਨ ਵਾਲੇ ਹੋ ਜਾਂਦੇ ਹਨ, ਉਹ ਮਨੁੱਖ ਪ੍ਰਭੂ ਦਾ ਨਾਮ ਜਪ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੪।੧੩।

**ਸਾਰਗ ਮਹਲਾ ੫ ॥ ਗਾਇਓ ਰੀ ਮੈ ਗੁਣਨਿਧਿ ਮੰਗਲ ਗਾਇਓ ॥ ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ ॥੧॥ ਰਹਾਉ ॥ ਸੰਤਹ ਚਰਨ ਮੋਰਲੋ ਮਾਥਾ ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥੧॥ ਸਾਧਹ ਮੰਤ੍ਰੁ ਮੋਰਲੋ ਮਨੂਆ ॥ ਤਾ ਤੇ ਗਤੁ ਹੋਏ ਤ੍ਰੈ ਗੁਨੀਆ ॥੨॥ ਭਗਤਹ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥੩॥ ਕਹੁ ਨਾਨਕ ਸੁਖ ਸਹਜ ਅਨੰਦਾ ॥ ਖੋਲ੍ਹਿ ਭੀਤਿ ਮਿਲੇ ਪਰਮਾਨੰਦਾ ॥੪॥੧੪॥ {ਪੰਨਾ ੧੨੦੬}**

**ਪਦ ਅਰਥ** :—ਰੀ—ਭੈਣ ! {ਇਸਤ੍ਰੀ ਲਿੰਗ} । ਗੁਣਨਿਧਿ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਮੰਗਲ—ਸਿਫ਼ਤਿ-ਸਾਲਾਹ ਦੇ ਗੀਤ, ਖ਼ੁਸ਼ੀ ਦੇ ਗੀਤ । ਸੰਜੋਗ—ਮਿਲਾਪ ਦੇ ਸਬਬ । ਅਉਸਰ—ਸਮਾ । ਜਉ—ਜਦੋਂ । ਗੋਪਾਲੁ—ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ । ਰੀਝਾਇਓ—ਪ੍ਰਸੰਨ ਕਰ ਲਿਆ ।੧।ਰਹਾਉ।

ਮੋਰਲੋ—ਮੇਰਾ । ਮਸਤਕਿ—ਮੱਥੇ ਉਤੇ ।੧।

ਮੰਤ੍ਰੁ—ਉਪਦੇਸ਼ । ਤਾ ਤੇ—ਉਸ (ਉਪਦੇਸ਼) ਨਾਲ । ਗਤੁ ਹੋਏ—ਦੂਰ ਹੋ ਗਏ । ਤ੍ਰੈ ਗੁਨੀਆ—ਮਾਇਆ ਦੇ ਤਿੰਨ ਗੁਣ ।੨।

ਦੇਖਿ—ਵੇਖ ਕੇ । ਨੈਨ—ਅੱਖਾਂ ਵਿਚ । ਰੰਗਾ—ਪ੍ਰੇਮ । ਸੰਗਾ—ਸਾਥ ।੩।

ਸਹਜ—ਆਤਮਕ ਅਡੋਲਤਾ । ਖੋਲ੍ਹਿ—ਖੋਲ੍ਹ ਕੇ । ਭੀਤਿ—ਕੰਧ, ਵਿੱਥ । ਪਰਮਾਨੰਦਾ—ਸਭ ਤੋਂ ਉੱਚੇ ਆਨੰਦ ਦਾ ਮਾਲਕ ਪ੍ਰਭੂ ।੪।

**ਅਰਥ** :—ਹੇ ਭੈਣ ! (ਜਿੰਦ ਵਾਸਤੇ ਉਹ) ਭਲੇ ਸਬਬ ਹੁੰਦੇ ਹਨ, ਭਾਗਾਂ ਵਾਲੇ ਦਿਨ ਹੁੰਦੇ ਹਨ, ਸੋਹਣੇ ਸਮੇ ਹੁੰਦੇ ਹਨ, ਜਦੋਂ (ਕੋਈ ਜਿੰਦ) ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਨੂੰ ਖ਼ੁਸ਼ ਕਰ ਲਏ । ਹੇ ਭੈਣ ! ਮੈਂ ਭੀ ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੇ ਸਿਫ਼ਤਿ-ਸਾਲਾਹ ਦੇ ਗੀਤ ਗਾ ਰਹੀ ਹਾਂ ।੧।ਰਹਾਉ।

ਹੇ ਭੈਣ ! ਮੇਰਾ ਮੱਥਾ ਹੁਣ ਸੰਤਾਂ ਦੇ ਚਰਨਾਂ ਤੇ ਹੈ, ਮੇਰੇ ਮੱਥੇ ਉਤੇ ਸੰਤਾਂ ਨੇ ਆਪਣੇ ਹੱਥ ਰੱਖੇ ਹਨ—(ਮੇਰੇ ਵਾਸਤੇ ਇਹ ਬੜਾ ਹੀ ਸੁਭਾਗ ਸਮਾ ਹੈ) ।੧।

ਹੇ ਭੈਣ ! ਗੁਰੂ ਦਾ ਉਪਦੇਸ਼ ਮੇਰੇ ਅੰਞਾਣ ਮਨ ਵਿਚ ਆ ਵੱਸਿਆ ਹੈ, ਉਸ ਦੀ ਬਰਕਤਿ ਨਾਲ (ਮੇਰੇ ਅੰਦਰੋਂ) ਮਾਇਆ ਦੇ ਤਿੰਨਾਂ ਹੀ ਗੁਣਾਂ ਦਾ ਪ੍ਰਭਾਵ ਦੂਰ ਹੋ ਗਿਆ ਹੈ ।੨।

ਹੇ ਭੈਣ ! ਸੰਤ ਜਨਾਂ ਦਾ ਦਰਸਨ ਕਰ ਕੇ ਮੇਰੀਆਂ ਅੱਖਾਂ ਵਿਚ (ਅਜਿਹਾ) ਪ੍ਰੇਮ ਪੈਦਾ ਹੋ ਗਿਆ ਹੈ ਕਿ ਲੋਭ ਮੋਹ ਭਟਕਣਾ ਦਾ ਸਾਥ (ਮੇਰੇ ਅੰਦਰੋਂ) ਮੁੱਕ ਗਿਆ ਹੈ ।੩।

ਹੇ ਨਾਨਕ ! ਆਖ—(ਹੇ ਭੈਣ ! ਮੇਰੇ ਅੰਦਰੋਂ ਹਉਮੈ ਦੀ) ਕੰਧ ਤੋੜ ਕੇ ਸਭ ਤੋਂ ਉੱਚੇ ਆਨੰਦ ਦੇ ਮਾਲਕ-ਪ੍ਰਭੂ ਜੀ ਮੈਨੂੰ ਮਿਲ ਪਏ ਹਨ (ਹੁਣ ਮੇਰੇ ਅੰਦਰ) ਆਤਮਕ ਅਡੋਲਤਾ ਦੇ ਸੁਖ ਆਨੰਦ ਬਣੇ ਪਏ ਹਨ ।੪।੧੪।

**ਸਾਰਗ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਕੈਸੇ ਕਹਉ ਮੋਹਿ ਜੀਅ ਬੇਦਨਾਈ ॥ ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ ॥੧॥ ਰਹਾਉ ॥ ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ ॥ ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ ॥੧॥ ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ ॥ ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ ॥੨॥ ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥ ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ॥੩॥ ਦੇਖਿ ਚਰਿਤ੍ਰ ਭਈ ਹਉ ਬਿਸਮਨਿ ਗੁਰਿ ਸਤਿਗੁਰਿ ਪੁਰਖਿ ਮਿਲਾਈ ॥ ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ ॥੪॥੧॥੧੫॥ {ਪੰਨਾ ੧੨੦੬-੧੨੦੭}**

**ਪਦ ਅਰਥ** :—ਜੀਅ ਬੇਦਨਾਈ—ਦਿਲ ਦੀ ਪੀੜ । ਮੋਹਿ—ਮੈਂ । ਪਿਆਸ—ਤਾਂਘ । ਮਨੋਹਰ—ਮਨ ਨੂੰ ਮੋਹ ਲੈਣ ਵਾਲਾ । ਪ੍ਰਿਅ ਮਨੋਹਰ ਪ੍ਰੀਤਿ—ਮਨ ਨੂੰ ਮੋਹ ਲੈਣ ਵਾਲੇ ਪਿਆਰੇ (ਹਰੀ) ਦੀ ਪ੍ਰੀਤ । ਨ ਰਹੈ—ਟਿਕਦਾ ਨਹੀਂ, ਧੀਰਜ ਨਹੀਂ ਫੜਦਾ । ਬਹੁ ਬਿਧਿ—ਕਈ ਤਰੀਕਿਆਂ ਨਾਲ । ਉਮਕਾਈ—ਉਮੰਗ ਵਿਚ ਆਉਂਦਾ ਹੈ ।੧।ਰਹਾਉ।

ਚਿਤਵਨਿ—ਸੋਚ । ਚਿਤਵਉ—ਚਿਤਵਉਂ, ਮੈਂ ਸੋਚਦੀ ਹਾਂ । ਬੈਰਾਗੀ—ਵੈਰਾਗਣ ਹੋਈ ਹੋਈ । ਕਦਿ—ਕਦੋਂ ? ਪਾਵਉ—ਪਾਵਉਂ, ਮੈਂ ਪਾਵਾਂਗੀ । ਕਰਉ—ਕਰਉਂ, ਮੈਂ ਕਰਦੀ ਹਾਂ । ਨਹੀ ਧੀਰੈ—ਧੀਰਜ ਨਹੀਂ ਕਰਦਾ । ਰੇ—ਹੇ ਭਾਈ ! {ਪੁਲਿੰਗ} ।੧।

ਸੰਜਮ—ਇੰਦ੍ਰਿਆਂ ਨੂੰ ਵੱਸ ਕਰਨ ਦੇ ਸਾਧਨ । ਪੁੰਨ—ਮਿਥੇ ਹੋਏ ਧਾਰਮਿਕ ਕੰਮ । ਸਭਿ—ਸਾਰੇ । ਹੋਮਉ—ਹੋਮਉਂ, ਮੈਂ ਭੇਟ ਕਰ ਦਿਆਂਗੀ । ਅਰਪਉ—ਅਰਪਉਂ, ਮੈਂ ਦੇ ਦਿਆਂਗੀ । ਸੁਖ ਜਾਂਈ—ਸੁਖਾਂ ਦੇ ਥਾਂ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਤਿਸੁ ਸੰਤਨ ਕੈ—ਉਸ (ਪ੍ਰਭੂ) ਦੇ ਸੰਤਾਂ ਤੋਂ । ਬਲਿ ਜਾਂਈ—ਮੈਂ ਸਦਕੇ ਜਾਂਦੀ ਹਾਂ ।੨।

ਨਿਹੋਰਾ—ਤਰਲਾ, ਮਿੰਨਤ । ਸੇਵਉ—ਸੇਵਉਂ, ਮੈਂ ਸੇਵਾ ਕਰਾਂਗੀ । ਰੈਨਾਈ—ਰਾਤ । ਹਉ—ਹਉਂ, ਮੈਂ । ਤਿਆਗਉ—ਤਿਆਗਉਂ, ਮੈਂ ਛੱਡ ਦਿਆਂਗੀ । ਸੁਨਾਈ—ਸੁਨਾਏ, ਸੁਣਾਇਗਾ ।੩।

ਦੇਖਿ—ਵੇਖ ਕੇ । ਚਰਿਤ੍ਰ—ਕੌਤਕ, ਤਮਾਸ਼ਾ । ਬਿਸਮਨਿ—ਹੈਰਾਨ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰੂ ਨੇ । ਪੁਰਖਿ—ਪ੍ਰਭੂ ਵਿਚ । ਰੰਗ—ਪ੍ਰੇਮ-ਸਰੂਪ । ਮੋਹਿ—ਮੈਂ । ਗ੍ਰਿਹ ਮਹਿ—ਹਿਰਦੇ-ਘਰ ਵਿਚ । ਤਪਤਿ—ਸੜਨ, ਤਪਸ਼ ।੪।

**ਅਰਥ** :—ਹੇ ਵੀਰ ! ਮੈਂ ਆਪਣੇ ਦਿਲ ਦੀ ਪੀੜ ਕਿਵੇਂ ਬਿਆਨ ਕਰਾਂ ? (ਬਿਆਨ ਕਰ ਨਹੀਂ ਸਕਦੀ) । ਮੇਰੇ ਅੰਦਰ ਮਨ ਨੂੰ ਮੋਹ ਲੈਣ ਵਾਲੇ ਪਿਆਰੇ ਪ੍ਰਭੂ ਦੀ ਪ੍ਰੀਤ ਹੈ ਉਸ ਦੇ ਦਰਸਨ ਦੀ ਤਾਂਘ ਹੈ (ਦਰਸਨ ਤੋਂ ਬਿਨਾ ਮੇਰਾ) ਮਨ ਧੀਰਜ ਨਹੀਂ ਕਰਦਾ, (ਮੇਰਾ ਅੰਦਰ) ਕਈ ਤਰੀਕਿਆਂ ਨਾਲ ਉਮੰਗ ਉਠ ਰਹੀ ਹੈ ।੧।ਰਹਾਉ।

ਹੇ ਵੀਰ ! ਮੈਂ ਪਿਆਰੇ ਦੀ ਪ੍ਰੀਤ ਨਾਲ ਵੈਰਾਗਣ ਹੋਈ ਪਈ ਹਾਂ, ਮੈਂ (ਹਰ ਵੇਲੇ ਇਹ) ਸੋਚ ਸੋਚਦੀ ਰਹਿੰਦੀ ਹਾਂ ਕਿ ਮੈਂ ਹਰੀ ਦਾ ਦਰਸਨ ਕਦੋਂ ਕਰਾਂਗੀ । (ਇਸ ਮਨ ਨੂੰ ਧੀਰਜ ਦੇਣ ਲਈ) ਮੈਂ ਜਤਨ ਕਰਦੀ ਰਹਿੰਦੀ ਹਾਂ, ਪਰ ਇਹ ਮਨ ਧੀਰਜ ਨਹੀਂ ਕਰਦਾ । ਹੇ ਵੀਰ ! ਕੋਈ ਅਜਿਹਾ ਭੀ ਸੰਤ ਹੈ ਜਿਹੜਾ ਮੈਨੂੰ ਪ੍ਰਭੂ ਮਿਲਾ ਦੇਵੇ ? ।੧।

ਹੇ ਵੀਰ ! ਜੇ ਕੋਈ ਅੱਖ ਝਮਕਣ ਜਿਤਨੇ ਸਮੇ ਲਈ ਹੀ ਮੈਨੂੰ ਪਿਆਰੇ ਦਾ ਦਰਸਨ ਕਰਾ ਦੇਵੇ, ਤਾਂ ਮੈਂ ਉਸ ਪਿਆਰੇ ਦੇ ਉਹਨਾਂ ਸੰਤਾਂ ਤੋਂ ਸਦਕੇ ਕੁਰਬਾਨ ਜਾਵਾਂ । ਹੇ ਵੀਰ ! ਮੈਂ ਸਾਰੇ ਜਪ ਸਾਰੇ ਤਪ ਸਾਰੇ ਸੰਜਮ ਸਾਰੇ ਪੁੰਨ ਕੁਰਬਾਨ ਕਰ ਦਿਆਂ, ਸਾਰੇ ਸੁਖਾਂ ਦੇ ਵਸੀਲੇ (ਪਿਆਰੇ ਪ੍ਰਭੂ ਨਾਲ ਮਿਲਣ ਵਾਲੇ ਸੰਤ ਅੱਗੇ) ਭੇਟਾ ਰੱਖ ਦਿਆਂਗੀ ।੨।

ਹੇ ਵੀਰ ! ਜਿਹੜਾ ਕੋਈ ਸੰਤ ਮੈਨੂੰ ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਗੱਲ ਸੁਣਾਏ, ਮੈਂ ਉਸ ਦੇ ਅੱਗੇ ਆਪਣਾ ਸਾਰਾ ਮਾਣ ਅਹੰਕਾਰ ਤਿਆਗ ਦਿਆਂਗੀ । ਮੈਂ ਉਸ ਦੇ ਅੱਗੇ ਬਹੁਤ ਤਰਲਾ ਕਰਾਂਗੀ, ਬੇਨਤੀ ਕਰਾਂਗੀ, ਮੈਂ ਦਿਨ ਰਾਤ ਉਸ ਦੀ ਸੇਵਾ ਕਰਾਂਗੀ ।੩।

ਹੇ ਦਾਸ ਨਾਨਕ ! (ਆਖ—ਹੇ ਵੀਰ !) ਮੈਂ ਇਹ ਕੌਤਕ ਵੇਖ ਕੇ ਹੈਰਾਨ ਹੋ ਗਈ ਕਿ ਗੁਰੂ ਨੇ ਸਤਿਗੁਰੂ ਨੇ ਮੈਨੂੰ ਅਕਾਲ ਪੁਰਖ (ਦੇ ਚਰਨਾਂ) ਵਿਚ ਜੋੜ ਦਿੱਤਾ । ਦਇਆ ਦਾ ਸੋਮਾ ਪਿਆਰ-ਸਰੂਪ ਪਰਮਾਤਮਾ ਮੈਂ ਆਪਣੇ ਹਿਰਦੇ-ਘਰ ਵਿਚ ਹੀ ਲੱਭ ਲਿਆ, (ਤੇ, ਮੇਰੇ ਅੰਦਰੋਂ ਮਾਇਆ ਵਾਲੀ ਸਾਰੀ) ਤਪਸ਼ ਮਿਟ ਗਈ ।੪।੧।੧੫।

**ਸਾਰਗ ਮਹਲਾ ੫ ॥ ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ ॥ ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ ॥੧॥ ਰਹਾਉ ॥ ਅਨਿਕ ਜਨਮ ਭ੍ਰਮਤੌ ਹੀ ਆਇਓ ਮਾਨਸ ਜਨਮੁ ਦੁਲਭਾਹੀ ॥ ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨ ਠਾਂਹੀ ॥੧॥ ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ ॥ ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ ॥੨॥ ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ ॥ ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ ॥੩॥ ਸੋ ਮਿਲਿਆ ਜੋ ਪ੍ਰਭੂ ਮਿਲਾਇਆ ਜਿਸੁ ਮਸਤਕਿ ਲੇਖੁ ਲਿਖਾਂਹੀ ॥ ਕਹੁ ਨਾਨਕ ਤਿਨ੍ ਜਨ ਬਲਿਹਾਰੀ ਜੋ ਅਲਿਪ ਰਹੇ ਮਨ ਮਾਂਹੀ ॥੪॥੨॥੧੬॥ {ਪੰਨਾ ੧੨੦੭}**

**ਪਦ ਅਰਥ** :—ਰੇ ਮੂੜ੍ਹੇ—ਹੇ ਮੂਰਖ ! ਅਬ—ਹੁਣ, ਇਸ ਮਨੁੱਖਾ ਜਨਮ ਵਿਚ । ਘੋਰ—ਭਿਆਨਕ । ਉਰਧ—ਉਲਟਾ, ਪੁੱਠਾ ਲਟਕ ਕੇ । ਨਿਮਖ—ਅੱਖ ਦੇ ਝਮਕਣ ਜਿਤਨਾ ਸਮਾ । ਨਿਮਖ ਨਿਮਖ—ਪਲ ਪਲ, ਹਰ ਵੇਲੇ । ਗਾਂਹੀ—ਗਾਂਹਿ, ਤੂੰ ਗਾਂਦਾ ਸੀ ।੧। ਰਹਾਉ।

ਭ੍ਰਮਤੌ—ਭਟਕਦਾ । ਦੁਲਭਾਹੀ—ਦੁਰਲੱਭ । ਛੋਡਿ—ਛੱਡ ਕੇ । ਜਉ—ਜਦੋਂ । ਨਿਕਸਿਓ—ਨਿਕਲਿਆ, ਜਗਤ ਵਿਚ ਆਇਆ । ਤਉ—ਤਦੋਂ । ਅਨ—{ਅੰਯ} ਹੋਰ ਹੋਰ । ਅਨ ਠਾਂਹੀ—ਹੋਰ ਹੋਰ ਥਾਈਂ ।੧।

ਕਰਹਿ—ਤੂੰ ਕਰਦਾ ਹੈਂ, ਕਰਹਿਂ । ਰੈਨਿ—ਰਾਤ । ਕਮਾਹੀ—ਕਮਾਹਿ, ਤੂੰ ਕਮਾਂਦਾ ਹੈਂ । ਨਿਹਫਲ—ਜਿਨ੍ਹਾਂ ਤੋਂ ਕੋਈ ਫਲ ਨਹੀਂ ਮਿਲਣਾ । ਕਣੁ—ਦਾਣੇ । ਤੁਹ—ਦਾਣਿਆਂ ਦੇ ਖ਼ਾਲੀ ਉਪਰਲੇ ਸਿੱਕੜ । ਧਾਇ ਧਾਇ—ਦੌੜ ਦੌੜ ਕੇ । ਪਾਂਹੀ—ਪਾਂਹਿ, ਪਾਂਦੇ ਹਨ ।੨।

ਮਿਥਿਆ—ਨਾਸਵੰਤ (ਮਾਇਆ) । ਸੰਗਿ—ਨਾਲ । ਕੂੜਿ—ਝੂਠ ਵਿਚ, ਨਾਸਵੰਤ ਜਗਤ ਵਿਚ । ਕੁਸਮਾਂਹੀ—ਫੁੱਲਾਂ ਵਿਚ, ਕੁਸੁੰਭੇ ਦੇ ਫੁੱਲਾਂ ਵਿਚ । ਜਬ—ਜਦੋਂ । ਪਕਰਸਿ—ਫੜੇਗਾ । ਬਵਰੇ—ਹੇ ਕਮਲੇ ! ਕਾਲ ਮੁਖਾ—ਕਾਲੇ ਮੂੰਹ ਵਾਲਾ । ਉਠਿ—ਉੱਠ ਕੇ । ਜਾਹੀ—ਜਾਹਿ, ਤੂੰ ਜਾਹਿੰਗਾ ।੩।

ਸੋ—ਉਹ ਮਨੁੱਖ (ਹੀ) । ਜੋ—ਜਿਸ ਮਨੁੱਖ ਨੂੰ । ਜਿਸੁ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉੱਤੇ । ਨਾਨਕ—ਹੇ ਨਾਨਕ ! ਜੋ—ਜਿਹੜੇ ਮਨੁੱਖ । ਅਲਿਪ—ਅਲਿਪਤ, ਨਿਰਲੇਪ । ਮਾਂਹੀ—ਵਿਚ ।੪।

**ਅਰਥ** :—ਹੇ ਮੂਰਖ ! ਹੁਣ (ਜਨਮ ਲੈ ਕੇ) ਤੂੰ ਕਿਉਂ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ ? (ਜਦੋਂ) ਤੂੰ ਭਿਆਨਕ ਨਰਕ (ਵਰਗੇ ਮਾਂ ਦੇ ਪੇਟ) ਵਿਚ (ਸੀ ਤਦੋਂ ਤੂੰ) ਪੁੱਠਾ (ਲਟਕਿਆ ਹੋਇਆ) ਤਪ ਕਰਦਾ ਸੀ, (ਉਥੇ ਤੂੰ) ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦਾ ਸੀ ।੧। ਰਹਾਉ।

ਹੇ ਮੂਰਖ ! ਤੂੰ ਅਨੇਕਾਂ ਹੀ ਜਨਮਾਂ ਵਿਚ ਭਟਕਦਾ ਆਇਆ ਹੈਂ । ਹੁਣ ਤੈਨੂੰ ਦੁਰਲੱਭ ਮਨੁੱਖਾ ਜਨਮ ਮਿਲਿਆ ਹੈ । ਪਰ ਮਾਂ ਦਾ ਪੇਟ ਛੱਡ ਕੇ ਜਦੋਂ ਤੂੰ ਜਗਤ ਵਿਚ ਆ ਗਿਆ, ਤਦੋਂ ਤੂੰ (ਸਿਮਰਨ ਛੱਡ ਕੇ) ਹੋਰ ਹੋਰ ਥਾਈਂ ਰੁੱਝ ਗਿਆ ।੧।

ਹੇ ਮੂਰਖ ! ਤੂੰ ਦਿਨ ਰਾਤ ਬੁਰਾਈਆਂ ਕਰਦਾ ਹੈਂ, ਠੱਗੀਆਂ ਕਰਦਾ ਹੈਂ, ਤੂੰ ਸਦਾ ਉਹੀ ਕੰਮ ਕਰਦਾ ਰਹਿੰਦਾ ਹੈਂ ਜਿਨ੍ਹਾਂ ਤੋਂ ਕੁਝ ਭੀ ਹੱਥ ਨਹੀਂ ਆਉਣਾ । (ਵੇਖ, ਜਿਹੜੇ ਕਿਸਾਨ ਉਹਨਾਂ) ਤੁਹਾਂ ਨੂੰ ਹੀ ਗਾਂਹਦੇ ਰਹਿੰਦੇ ਹਨ ਜਿਨ੍ਹਾਂ ਵਿਚ ਦਾਣੇ ਨਹੀਂ ਹੁੰਦੇ, ਉਹ ਦੌੜ ਦੌੜ ਕੇ ਦੁੱਖ (ਹੀ) ਪਾਂਦੇ ਹਨ ।੨।

ਹੇ ਕਮਲੇ ! ਤੂੰ ਨਾਸਵੰਤ ਮਾਇਆ ਨਾਲ ਨਾਸਵੰਤ ਜਗਤ ਨਾਲ ਚੰਬੜਿਆ ਰਹਿੰਦਾ ਹੈਂ, ਤੂੰ ਕੁਸੁੰਭੇ ਦੇ ਫੁੱਲਾਂ ਨਾਲ ਹੀ ਪਿਆਰ ਪਾਈ ਬੈਠਾ ਹੈਂ । ਜਦੋਂ ਤੈਨੂੰ ਧਰਮ-ਰਾਜ ਆ ਫੜੇਗਾ (ਜਦੋਂ ਮੌਤ ਆ ਗਈ) ਤਦੋਂ (ਭੈੜੇ ਕੰਮਾਂ ਦੀ) ਕਾਲਖ ਹੀ ਮੂੰਹ ਤੇ ਲੈ ਕੇ (ਇਥੋਂ) ਚਲਾ ਜਾਹਿੰਗਾ ।੩।

(ਪਰ, ਹੇ ਭਾਈ ! ਜੀਵਾਂ ਦੇ ਭੀ ਕੀਹ ਵੱਸ ?) ਉਹ ਮਨੁੱਖ (ਹੀ ਪਰਮਾਤਮਾ ਨੂੰ) ਮਿਲਦਾ ਹੈ ਜਿਸ ਮਨੁੱਖ ਨੂੰ ਪਰਮਾਤਮਾ ਆਪ ਮਿਲਾਂਦਾ ਹੈ, ਜਿਸ ਮਨੁੱਖ ਦੇ ਮੱਥੇ ਉਤੇ (ਪ੍ਰਭੂ-ਮਿਲਾਪ ਦੇ) ਲੇਖ ਲਿਖੇ ਹੁੰਦੇ ਹਨ । ਹੇ ਨਾਨਕ ! ਆਖ—ਮੈਂ ਉਹਨਾਂ ਮਨੁੱਖਾਂ ਤੋਂ ਕੁਰਬਾਨ ਹਾਂ, ਜਿਹੜੇ (ਪ੍ਰਭੂ-ਮਿਲਾਪ ਦੀ ਬਰਕਤਿ ਨਾਲ) ਮਨ ਵਿਚ (ਮਾਇਆ ਤੋਂ) ਨਿਰਲੇਪ ਰਹਿੰਦੇ ਹਨ ।੪।੨।੧੬।

**ਸਾਰਗ ਮਹਲਾ ੫ ॥ ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥ ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ ॥੧॥ ਰਹਾਉ ॥ ਜੀਅ ਹੀਂਅ ਪ੍ਰਾਨ ਕੋ ਦਾਤਾ ਜਾ ਕੈ ਸੰਗਿ ਸੁਹਾਈ ॥ ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ**

**ਪ੍ਰਭ ਮੰਗਲ ਗੁਣ ਗਾਈ ॥੧॥ ਚਰਨ ਸੰਤਨ ਕੇ ਮਾਥੇ ਮੇਰੇ ਊਪਰਿ ਨੈਨਹੁ ਧੂਰਿ ਬਾਂਛਾਈ ॥ ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ ਬਲਿ ਬਲਿ ਤਾ ਕੈ ਹਉ ਜਾਈ ॥੨॥੩॥੧੭॥ {ਪੰਨਾ ੧੨੦੭}**

**ਪਦ ਅਰਥ** :—ਕਿਉਂ—ਕਿਵੇਂ ? ਨਹੀਂ ਹੋ ਸਕਦਾ । ਜੀਵਨੁ—ਆਤਮਕ ਜੀਵਨ । ਪ੍ਰੀਤਮ ਬਿਨੁ—ਪਿਆਰੇ ਪ੍ਰਭੂ (ਦੀ ਯਾਦ) ਤੋਂ ਬਿਨਾ । ਮਾਈ—ਹੇ ਮਾਂ ! ਬਿਛੁਰਤ—ਵਿੱਛੁੜਿਆਂ । ਮਿਰਤਕਾ—ਮੁਰਦਾ । ਗ੍ਰਿਹ—ਘਰ ।੧।ਰਹਾਉ।

ਜੀਅ ਕੋ ਦਾਤਾ—ਜਿੰਦ ਦਾ ਦਾਤਾ । ਹੰਇਅ ਕੋ ਦਾਤਾ—ਹਿਰਦੇ ਦਾ ਦੇਣ ਵਾਲਾ । ਪ੍ਰਾਨ ਕੋ ਦਾਤਾ—ਪ੍ਰਾਣਾਂ ਦਾ ਦੇਣ ਵਾਲਾ । ਜਾ ਕੈ ਸੰਗਿ—ਜਿਸ ਦੇ ਨਾਲ, ਜਿਸ ਦੀ ਜੋਤਿ ਸਰੀਰ ਵਿਚ ਹੁੰਦਿਆਂ । ਸੁਹਾਈ—(ਸਰੀਰ) ਸੋਹਣਾ ਲੱਗਦਾ ਹੈ । ਸੰਤਹੁ—ਹੇ ਸੰਤ ਜਨੋ ! ਮੰਗਲ—ਸਿਫ਼ਤਿ-ਸਾਲਾਹ ਦੇ ਗੀਤ । ਗਾਈ—ਗਾਈਂ, ਮੈਂ ਗਾਵਾਂ ।੧।

ਨੈਨਹੁ—ਅੱਖਾਂ ਵਿਚ । ਧੂਰਿ—(ਸੰਤਾਂ ਦੇ ਚਰਨਾਂ ਦੀ) ਧੂੜ । ਬਾਂਛਾਈ—ਮੈਂ (ਲਾਣੀ) ਚਾਹੁੰਦਾ ਹਾਂ । ਜਿਹ ਪ੍ਰਸਾਦਿ—ਜਿਸ (ਗੁਰੂ) ਦੀ ਕਿਰਪਾ ਨਾਲ । ਬਲਿ ਬਲਿ ਤਾ ਕੈ—ਉਸ ਤੋਂ ਸਦਾ ਕੁਰਬਾਨ । ਹਉ—ਮੈਂ । ਜਾਈ—ਜਾਈਂ, ਮੈਂ ਜਾਂਦਾ ਹਾਂ ।੨।

**ਅਰਥ** :—ਹੇ (ਮੇਰੀ) ਮਾਂ ! ਜਿਸ ਪਰਮਾਤਮਾ ਦੀ ਜੋਤਿ ਸਰੀਰ ਤੋਂ ਵਿੱਛੁੜਿਆਂ ਸਰੀਰ ਮੁਰਦਾ ਹੋ ਜਾਂਦਾ ਹੈ, (ਤੇ ਮੁਰਦਾ ਸਰੀਰ) ਘਰ ਵਿਚ ਟਿਕਿਆ ਨਹੀਂ ਰਹਿ ਸਕਦਾ, ਉਸ ਪ੍ਰੀਤਮ ਪ੍ਰਭੂ ਦੀ ਯਾਦ ਤੋਂ ਬਿਨਾ ਆਤਮਕ ਜੀਵਨ ਹਾਸਲ ਨਹੀਂ ਹੋ ਸਕਦਾ ।੧।ਰਹਾਉ।

ਹੇ ਸੰਤ ਜਨੋ ! ਮੇਰੇ ਉਤੇ ਆਪਣੀ ਮਿਹਰ ਕਰੋ, ਮੈਂ ਉਸ ਪਰਮਾਤਮਾ ਦੇ ਗੁਣ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹਾਂ, ਜਿਹੜਾ (ਸਭ ਜੀਵਾਂ ਨੂੰ) ਜਿੰਦ ਦੇਣ ਵਾਲਾ ਹੈ ਹਿਰਦਾ ਦੇਣ ਵਾਲਾ ਹੈ ਪ੍ਰਾਣ ਦੇਣ ਵਾਲਾ ਹੈ, ਤੇ, ਜਿਸ ਦੀ ਸੰਗਤਿ ਵਿਚ ਹੀ (ਇਹ ਸਰੀਰ) ਸੋਹਣਾ ਲੱਗਦਾ ਹੈ ।੧।

ਹੇ ਮਾਂ ! ਮੇਰੀ ਤਾਂਘ ਹੈ ਕਿ ਸੰਤ ਜਨਾਂ ਦੇ ਚਰਨ ਮੇਰੇ ਮੱਥੇ ਉੱਤੇ ਟਿਕੇ ਰਹਿਣ, ਸੰਤ ਜਨਾਂ ਦੇ ਚਰਨਾਂ ਦੀ ਧੂੜ ਮੇਰੀਆਂ ਅੱਖਾਂ ਨੂੰ ਲੱਗਦੀ ਰਹੇ । ਹੇ ਨਾਨਕ ! (ਆਖ—) ਜਿਨ੍ਹਾਂ ਸੰਤ ਜਨਾਂ ਦੀ ਕਿਰਪਾ ਨਾਲ ਪਰਮਾਤਮਾ ਨੂੰ ਮਿਲਿਆ ਜਾ ਸਕਦਾ ਹੈ, ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ ।੨।੩।੧੭।

**ਸਾਰਗ ਮਹਲਾ ੫ ॥ ਉਆ ਅਉਸਰ ਕੈ ਹਉ ਬਲਿ ਜਾਈ ॥ ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ ॥੧॥ ਰਹਾਉ ॥ ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥ ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥੧॥ ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹੁ ਮਨੁ ਸੰਤ ਰੇਨਾਈ ॥ ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥੨॥੪॥੧੮॥ {ਪੰਨਾ ੧੨੦੭}**

**ਪਦ ਅਰਥ** :—ਅਉਸਰ—ਸਮਾ, ਮੌਕਾ । ਉਆ ਅਉਸਰ ਕੈ—ਉਸ ਸਮੇਂ ਤੋਂ । ਹਉ—ਮੈਂ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਵਡਭਾਗੀ—ਵੱਡੇ ਭਾਗਾਂ ਨਾਲ । ਪਾਂਈ—ਮੈਂ ਪਾ ਲਿਆ ਹੈ, ਮੈਂ ਲੱਭ ਲਿਆ ਹੈ ।੧।ਰਹਾਉ।

ਭਲੋ—ਚੰਗਾ, ਸ੍ਰੇਸ਼ਟ । ਕੋ—ਦਾ । ਦਾਸੁ ਦਾਸਨ ਕੋ—ਦਾਸਨ ਕੋ ਦਾਸੁ, ਦਾਸਾਂ ਦਾ ਦਾਸ । ਜਨੁ—ਦਾਸ । ਤੇ—ਤੋਂ । ਸਮਦਰਸੀ—(ਸਭ ਨੂੰ) ਇਕੋ ਜਿਹਾ ਵੇਖਣ ਵਾਲਾ, ਸਭਨਾਂ ਵਿਚ ਇਕੋ ਜੋਤਿ ਵੇਖਣ ਵਾਲਾ । ਬਣਿ ਆਈ—ਪ੍ਰੀਤ ਬਣ ਗਈ ।੧।

ਜੀਉ—ਜਿੰਦ । ਪਿੰਡੁ—ਸਰੀਰ । ਸਾਧਨ ਕਾ—ਸੰਤ ਜਨਾਂ ਦਾ । ਰੇਨਾਈ—ਚਰਨ-ਧੂੜ । ਸੰਤ ਪ੍ਰਤਾਪਿ—ਸੰਤਾਂ ਦੇ ਪ੍ਰਤਾਪ ਨਾਲ । ਸਭਿ—ਸਾਰੇ । ਗੁਸਾਈ—ਧਰਤੀ ਦਾ ਖਸਮ ।੨।

**ਅਰਥ** :—ਹੇ ਭਾਈ ! ਮੈਂ ਉਸ ਮੌਕੇ ਤੋਂ ਸਦਕੇ ਜਾਂਦਾ ਹਾਂ (ਜਦੋਂ ਮੈਨੂੰ ਸੰਤ ਜਨਾਂ ਦੀ ਸੰਗਤਿ ਪ੍ਰਾਪਤ ਹੋਈ) । (ਹੁਣ ਮੈਨੂੰ) ਅੱਠੇ ਪਹਿਰ ਆਪਣੇ ਪ੍ਰਭੂ ਦਾ ਸਿਮਰਨ (ਮਿਲ ਗਿਆ ਹੈ), ਤੇ, ਵੱਡੇ ਭਾਗਾਂ ਨਾਲ ਮੈਂ ਹਰੀ ਨੂੰ ਲੱਭ ਲਿਆ ਹੈ ।੧।ਰਹਾਉ।

ਹੇ ਭਾਈ ! ਕਬੀਰ (ਪਰਮਾਤਮਾ ਦੇ) ਦਾਸਾਂ ਦਾ ਦਾਸ ਬਣ ਕੇ ਭਲਾ ਬਣ ਗਿਆ, ਸੈਣ ਨਾਈ ਸੰਤ ਜਨਾਂ ਦਾ ਦਾਸ ਬਣ ਕੇ ਉੱਤਮ ਜੀਵਨ ਵਾਲਾ ਹੋ ਗਿਆ । (ਸੰਤ ਜਨਾਂ ਦੀ ਸੰਗਤਿ ਨਾਲ) ਨਾਮਦੇਵ ਉੱਚੇ ਤੋਂ ਉੱਚੇ ਜੀਵਨ ਵਾਲਾ ਬਣਿਆ, ਅਤੇ ਸਭ ਵਿਚ ਪਰਮਾਤਮਾ ਦੀ ਜੋਤ ਨੂੰ ਵੇਖਣ ਵਾਲਾ ਬਣ ਗਿਆ, (ਸੰਤ ਜਨਾਂ ਦੀ ਕਿਰਪਾ ਨਾਲ ਹੀ) ਰਵਿਦਾਸ ਦੀ ਪਰਮਾਤਮਾ ਨਾਲ ਪ੍ਰੀਤ ਬਣ ਗਈ ।੧।

ਹੇ ਨਾਨਕ ! (ਆਖ—ਹੇ ਭਾਈ !) ਮੇਰੀ ਇਹ ਜਿੰਦ, ਮੇਰਾ ਇਹ ਸਰੀਰ, ਇਹ ਤਨ, ਇਹ ਧਨ—ਸਭ ਕੁਝ ਸੰਤ ਜਨਾਂ ਦਾ ਹੋ ਚੁਕਿਆ ਹੈ, ਮੇਰਾ ਇਹ ਮਨ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਿਆ ਰਹਿੰਦਾ ਹੈ । ਸੰਤ ਜਨਾਂ ਦੇ ਪ੍ਰਤਾਪ ਨਾਲ ਸਾਰੇ ਭਰਮ ਨਾਸ ਹੋ ਜਾਂਦੇ ਹਨ ਅਤੇ ਜਗਤ ਦਾ ਖਸਮ ਪ੍ਰਭੂ ਮਿਲ ਪੈਂਦਾ ਹੈ ।੨।੪।੧੮।

**ਸਾਰਗ ਮਹਲਾ ੫ ॥ ਮਨੋਰਥ ਪੂਰੇ ਸਤਿਗੁਰ ਆਪਿ ॥ ਸਗਲ ਪਦਾਰਥ ਸਿਮਰਨਿ ਜਾ ਕੈ ਆਠ ਪਹਰ ਮੇਰੇ ਮਨ ਜਾਪਿ ॥੧॥ ਰਹਾਉ ॥ ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ ॥ ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥੧॥ ਸਰਨਿ ਤੁਮਾਰੀ ਆਇਓ ਕਰਤੇ ਪਾਰਬ੍ਰਹਮ ਪੂਰਨ ਅਬਿਨਾਸ ॥ ਕਰਿ ਕਿਰਪਾ ਤੇਰੇ ਚਰਨ ਧਿਆਵਉ ਨਾਨਕ ਮਨਿ ਤਨਿ ਦਰਸ ਪਿਆਸ ॥੨॥੫॥੧੯॥ {ਪੰਨਾ ੧੨੦੮}**

**ਪਦ ਅਰਥ** :—ਮਨੋਰਥ—ਗਰਜ਼ਾਂ, ਲੋੜਾਂ । ਪੂਰੇ—ਪੂਰੀਆਂ ਕਰਦਾ ਹੈ । ਸਗਲ—ਸਾਰੇ । ਸਿਮਰਨਿ ਜਾ ਕੈ—ਜਿਸ ਦੇ ਸਿਮਰਨ ਦੀ ਰਾਹੀਂ । ਮਨ—ਹੇ ਮਨ ! ।੧।ਰਹਾਉ।

ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ । ਪੀਵੈ—ਪੀਂਦਾ ਹੈ {ਇਕ-ਵਚਨ} । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} । ਤ੍ਰਿਪਤਾਸ—ਤ੍ਰਿਪਤੀ, ਸ਼ਾਂਤੀ । ਕਿਲਬਿਖ—ਪਾਪ । ਨਾਸਹਿ—{ਬਹੁ-ਵਚਨ} ਨਾਸ ਹੋ ਜਾਂਦੇ ਹਨ । ਆਗੈ—ਪਰਲੋਕ ਵਿਚ । ਖਲਾਸ—ਸੁਰਖ਼ਰੋਈ ।੧।

ਕਰਤੇ—ਹੇ ਕਰਤਾਰ ! ਪੂਰਨ—ਹੇ ਸਰਬ-ਵਿਆਪਕ ! ਧਿਆਵਉ—ਧਿਆਵਉਂ, ਮੈਂ ਧਿਆਵਾਂ । ਨਾਨਕ ਮਨਿ ਤਨਿ—ਨਾਨਕ ਦੇ ਮਨ ਵਿਚ ਤਨ ਵਿਚ । ਪਿਆਸ—ਤਾਂਘ ।੨।

**ਅਰਥ** :—ਹੇ ਮੇਰੇ ਮਨ ! ਜਿਸ ਪਰਮਾਤਮਾ ਦੇ ਸਿਮਰਨ ਦੀ ਬਰਕਤਿ ਨਾਲ ਸਾਰੇ ਪਦਾਰਥ ਮਿਲਦੇ ਹਨ (ਗੁਰੂ ਦੀ ਸਰਨ ਪੈ ਕੇ) ਅੱਠੇ ਪਹਰ ਉਸ ਦਾ ਨਾਮ ਜਪਿਆ ਕਰ (ਸਰਨ ਪਏ ਮਨੁੱਖ ਦੀਆਂ) ਸਾਰੀਆਂ ਲੋੜਾਂ ਗੁਰੂ ਆਪ ਪੂਰੀਆਂ ਕਰਦਾ ਹੈ ।੧।ਰਹਾਉ।

ਹੇ ਮਾਲਕ-ਪ੍ਰਭੂ ! ਤੇਰਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਜਿਹੜਾ ਮਨੁੱਖ (ਇਹ ਨਾਮ ਜਲ) ਪੀਂਦਾ ਹੈ, ਉਸ ਨੂੰ ਸ਼ਾਂਤੀ ਮਿਲਦੀ ਹੈ, ਉਸ ਦੇ ਅਨੇਕਾਂ ਜਨਮਾਂ ਦੇ ਪਾਪ ਨਾਸ ਹੋ ਜਾਂਦੇ ਹਨ, ਅਗਾਂਹ (ਤੇਰੀ) ਹਜ਼ੂਰੀ ਵਿਚ ਉਸ ਨੂੰ ਸੁਰਖ਼ਰੋਈ ਹਾਸਲ ਹੁੰਦੀ ਹੈ ।੧।

ਹੇ ਕਰਤਾਰ ! ਹੇ ਪਾਰਬ੍ਰਹਮ ! ਹੇ ਸਰਬ-ਵਿਆਪਕ ! ਹੇ ਨਾਸ-ਰਹਿਤ ! ਮੈਂ ਤੇਰੀ ਸਰਨ ਆਇਆ ਹਾਂ । ਮਿਹਰ ਕਰ, ਮੈਂ (ਸਦਾ) ਤੇਰੇ ਚਰਨਾਂ ਦਾ ਧਿਆਨ ਧਰਦਾ ਰਹਾਂ, ਮੈਂ ਨਾਨਕ ਦੇ ਮਨ ਵਿਚ ਹਿਰਦੇ ਵਿਚ (ਤੇਰੇ) ਦਰਸਨ ਦੀ ਤਾਂਘ ਹੈ ।੨।੫।੧੯।

**ਸਾਰਗ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਮਨ ਕਹਾ ਲੁਭਾਈਐ ਆਨ ਕਉ ॥ ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥੧॥ ਰਹਾਉ ॥ ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ ॥ ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥੧॥ ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥ ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ ॥੨॥੧॥੨੦॥ {ਪੰਨਾ ੧੨੦੮}**

**ਪਦ ਅਰਥ** :—ਮਨ—ਹੇ ਮਨ ! ਕਹਾ ਲੁਭਾਈਐ—ਲੋਭ ਵਿਚ ਨਹੀਂ ਫਸਣਾ ਚਾਹੀਦਾ । ਆਨ ਕਉ—ਹੋਰ ਹੋਰ ਪਦਾਰਥਾਂ ਵਾਸਤੇ । ਈਤ—ਇਸ ਲੋਕ ਵਿਚ । ਊਤ—ਪਰਲੋਕ ਵਿਚ । ਸਹਾਈ—ਮਦਦ ਕਰਨ ਵਾਲਾ । ਜੀਅ ਸੰਗਿ—ਜਿੰਦ ਦੇ ਨਾਲ (ਰਹਿਣ ਵਾਲਾ) । ਕਾਮ ਕਉ—ਕੰਮ ਆਉਣ ਵਾਲਾ ।੧।ਰਹਾਉ।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਪ੍ਰਿਅ ਪ੍ਰੀਤਿ ਮਨੋਹਰ—ਮਨ ਨੂੰ ਮੋਹਣ ਵਾਲੇ ਪਿਆਰੇ ਦੀ ਪ੍ਰੀਤ । ਇਹੈ—ਇਹ ਹੀ । ਅਘਾਵਨ ਕਉ—ਤ੍ਰਿਪਤੀ ਦੇਣ ਵਾਸਤੇ । ਪਾਂਨ—ਪੀਣਾ । ਠਾਹਰ—ਥਾਂ । ਨੀਕੀ—ਸੋਹਣੀ । ਅਕਾਲ ਮੂਰਤਿ ਧਿਆਨ ਕਉ—ਅਕਾਲ-ਮੂਰਤਿ ਪ੍ਰਭੂ ਦਾ ਧਿਆਨ ਧਰਨ ਵਾਸਤੇ ।੧।

ਮੰਤ੍ਰੁ—ਉਪਦੇਸ਼ । ਮਨਹਿ ਮਾਨ ਉਤਾਰਨ ਕਉ—ਮਨ ਦਾ ਮਾਣ ਦੂਰ ਕਰਨ ਲਈ । ਖੋਜਿ—ਖੋਜ ਕੇ । ਲਹਿਓ—ਲੱਭਾ ਹੈ । ਬਿਸ੍ਰਾਮ—ਟਿਕਾਣਾ ।੨।

**ਅਰਥ** :—ਹੇ ਮਨ ! ਹੋਰ ਹੋਰ ਪਦਾਰਥਾਂ ਦੀ ਖ਼ਾਤਰ ਲੋਭ ਵਿਚ ਨਹੀਂ ਫਸਣਾ ਚਾਹੀਦਾ । ਇਸ ਲੋਕ ਵਿਚ ਅਤੇ ਪਰਲੋਕ ਵਿਚ ਪਰਮਾਤਮਾ (ਹੀ) ਸਦਾ ਸਹਾਇਤਾ ਕਰਨ ਵਾਲਾ ਹੈ, ਤੇ, ਜਿੰਦ ਦੇ ਨਾਲ ਰਹਿਣ ਵਾਲਾ ਹੈ । ਹੇ ਮਨ ! ਉਹ ਪ੍ਰਭੂ ਹੀ ਤੇਰੇ ਕੰਮ ਆਉਣ ਵਾਲਾ ਹੈ ।੧।ਰਹਾਉ।

ਹੇ ਭਾਈ ! ਮਨ ਨੂੰ ਮੋਹਣ ਵਾਲੇ ਪਿਆਰੇ ਪ੍ਰਭੂ ਦੀ ਪ੍ਰੀਤਿ, ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ—ਇਹ ਹੀ ਪੀਣਾ ਤ੍ਰਿਪਤੀ ਦੇਣ ਵਾਸਤੇ ਹੈ । ਹੇ ਭਾਈ ! ਅਕਾਲ-ਮੂਰਤਿ ਪ੍ਰਭੂ ਦਾ ਧਿਆਨ ਧਰਨ ਵਾਸਤੇ ਸਾਧ ਸੰਗਤਿ ਹੀ ਸੋਹਣੀ ਥਾਂ ਹੈ ।੧।

ਹੇ ਭਾਈ ! ਮਹਾਂ ਪੁਰਖਾਂ ਦੀ ਬਾਣੀ, ਮਹਾਂ ਪੁਰਖਾਂ ਦਾ ਉਪਦੇਸ਼ ਹੀ ਮਨ ਦਾ ਮਾਣ ਦੂਰ ਕਰਨ ਲਈ ਸਮਰਥ ਹੈ । ਹੇ ਨਾਨਕ ! (ਆਖ—ਹੇ ਭਾਈ !) ਆਤਮਕ ਸ਼ਾਂਤੀ ਵਾਸਤੇ ਪਰਮਾਤਮਾ ਦਾ ਨਾਮ ਹੀ ਸੁਖਾਂ ਦਾ ਥਾਂ ਹੈ (ਇਹ ਥਾਂ ਸਾਧ ਸੰਗਤਿ ਵਿਚ) ਖੋਜ ਕੀਤਿਆਂ ਲੱਭਦੀ ਹੈ ।੨।੧।੨੦।

**ਸਾਰਗ ਮਹਲਾ ੫ ॥ ਮਨ ਸਦਾ ਮੰਗਲ ਗੋਬਿੰਦ ਗਾਇ ॥ ਰੋਗ ਸੋਗ ਤੇਰੇ ਮਿਟਹਿ ਸਗਲ ਅਘ, ਨਿਮਖ ਹੀਐ ਹਰਿ ਨਾਮੁ ਧਿਆਇ ॥੧॥ ਰਹਾਉ ॥ ਛੋਡਿ ਸਿਆਨਪ ਬਹੁ ਚਤੁਰਾਈ ਸਾਧੂ ਸਰਣੀ ਜਾਇ ਪਾਇ ॥ ਜਉ ਹੋਇ ਕ੍ਰਿਪਾਲੁ ਦੀਨ ਦੁਖ ਭੰਜਨ ਜਮ ਤੇ ਹੋਵੈ ਧਰਮਰਾਇ ॥੧॥ ਏਕਸ ਬਿਨੁ ਨਾਹੀ ਕੋ ਦੂਜਾ ਆਨ ਨ ਬੀਓ ਲਵੈ ਲਾਇ ॥ ਮਾਤ ਪਿਤਾ ਭਾਈ ਨਾਨਕ ਕੋ ਸੁਖਦਾਤਾ ਹਰਿ ਪ੍ਰਾਨ ਸਾਇ ॥੨॥੨॥੨੧॥ {ਪੰਨਾ ੧੨੦੮}**

**ਪਦ ਅਰਥ** :—ਮਨ—ਹੇ ਮਨ ! ਮੰਗਲ—ਸਿਫ਼ਤਿ-ਸਾਲਾਹ ਦੇ ਗੀਤ । ਗਾਇ—ਗਾਇਆ ਕਰ । ਸੋਗ—ਗ਼ਮ । ਅਘ—ਪਾਪ । ਨਿਮਖ—ਅੱਖ ਝਮਕਣ ਜਿਤਨਾ ਸਮਾ । ਹੀਐ—ਹਿਰਦੇ ਵਿਚ ।੧।ਰਹਾਉ।

ਸਾਧੂ—ਗੁਰੂ । ਜਾਇ ਪਾਇ—ਜਾ ਪਉ । ਜਉ—ਜਦੋਂ । ਦੀਨ—ਗਰੀਬ । ਭੰਜਨ—ਨਾਸ ਕਰਨ ਵਾਲਾ । ਤੇ—ਤੋਂ । ਧਰਮਰਾਇ—ਧਰਮਰਾਜ ।੧।

ਏਕਸ ਬਿਨੁ—ਇਕ ਪਰਮਾਤਮਾ ਤੋਂ ਬਿਨਾ । ਆਨ—{ਅੰਯ} ਹੋਰ । ਬੀਓ—ਦੂਜਾ । ਲਵੈ ਲਾਇ—ਬਰਾਬਰੀ ਕਰ ਸਕਦਾ । ਕੋ—ਦਾ । ਸੁਖ ਦਾਤਾ—ਸੁਖ ਦੇਣ ਵਾਲਾ । ਸਾਇ—ਉਹ (ਹਰੀ) ਹੀ ।੨।

**ਅਰਥ** :—ਹੇ (ਮੇਰੇ) ਮਨ ! ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰ । ਹੇ ਭਾਈ ! ਜੇ ਤੂੰ ਅੱਖ ਝਮਕਣ ਜਿਤਨੇ ਸਮੇ ਲਈ ਹਿਰਦੇ ਵਿਚ ਹਰੀ ਦਾ ਨਾਮ ਸਿਮਰੇਂ, ਤਾਂ ਤੇਰੇ ਸਾਰੇ ਰੋਗ ਸਾਰੇ ਚਿੰਤਾ-ਫ਼ਿਕਰ ਸਾਰੇ ਪਾਪ ਦੂਰ ਹੋ ਜਾਣ ।੧।ਰਹਾਉ।

ਹੇ ਭਾਈ ! ਆਪਣੀ ਬਹੁਤ ਸਿਆਪਣ ਚਤੁਰਾਈ ਛੱਡ ਕੇ (ਇਹ ਖ਼ਿਆਲ ਦੂਰ ਕਰ ਕੇ ਕਿ ਤੂੰ ਬੜਾ ਸਿਆਣਾ ਤੇ ਅਕਲ ਵਾਲਾ ਹੈਂ) ਗੁਰੂ ਦੀ ਸਰਨ ਜਾ ਪਉ । ਜਦੋਂ ਗਰੀਬਾਂ ਦੇ ਦੁੱਖ ਨਾਸ ਕਰਨ ਵਾਲਾ ਪ੍ਰਭੂ (ਕਿਸੇ ਉਤੇ) ਦਇਆਵਾਨ ਹੁੰਦਾ ਹੈ, ਤਾਂ (ਉਸ ਮਨੁੱਖ ਵਾਸਤੇ) ਜਮਰਾਜ ਤੋਂ ਧਰਮਰਾਜ ਬਣ ਜਾਂਦਾ ਹੈ (ਪਰਲੋਕ ਵਿਚ ਮਨੁੱਖ ਨੂੰ ਜਮਾਂ ਦਾ ਕੋਈ ਡਰ ਨਹੀਂ ਰਹਿ ਜਾਂਦਾ) ।੧।

ਹੇ ਭਾਈ ! ਇਕ ਪਰਮਾਤਮਾ ਤੋਂ ਬਿਨਾ ਕੋਈ ਹੋਰ (ਅਸਾਂ ਜੀਵਾਂ ਦਾ ਰਾਖਾ) ਨਹੀਂ ਹੈ, ਕੋਈ ਹੋਰ ਦੂਜਾ ਉਸ ਪਰਮਾਤਮਾ ਦੀ ਬਰਾਬਰੀ ਨਹੀਂ ਕਰ ਸਕਦਾ । ਨਾਨਕ ਦਾ ਤਾਂ ਉਹ ਪਰਮਾਤਮਾ ਹੀ ਮਾਂ ਪਿਉ ਭਰਾ ਤੇ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ ।੨।੨।੨੧।

**ਸਾਰਗ ਮਹਲਾ ੫ ॥ ਹਰਿ ਜਨ ਸਗਲ ਉਧਾਰੇ ਸੰਗ ਕੇ ॥ ਭਏ ਪੁਨੀਤ ਪਵਿਤ੍ਰ ਮਨ ਜਨਮ ਜਨਮ ਕੇ ਦੁਖ ਹਰੇ ॥੧॥ ਰਹਾਉ ॥ ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ਹ ਸਿਉ ਗੋਸਟਿ ਸੇ ਤਰੇ ॥ ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ ॥੧॥ ਜਿਨ੍ਹ ਕੇ ਭਾਗ ਬਡੇ ਹੈ ਭਾਈ ਤਿਨ੍ਹ ਸਾਧੂ ਸੰਗਿ ਮੁਖ ਜੁਰੇ ॥ ਤਿਨ੍ਹ ਕੀ ਧੂਰਿ ਬਾਂਛੈ ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ ॥੨॥੩॥੨੨॥ {ਪੰਨਾ ੧੨੦੮}**

**ਪਦ ਅਰਥ** :—ਹਰਿ ਜਨ—ਹਰੀ ਦੇ ਜਨ, ਪਰਮਾਤਮਾ ਦੇ ਸੰਤ ਜਨ । ਸਗਲ—ਸਾਰੇ । ਉਧਾਰੇ—ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦੇ ਹਨ । ਸੰਗ ਕੇ—ਆਪਣੇ ਨਾਲ ਦੇ । ਪੁਨੀਤ—ਸੁੱਚੇ ਜੀਵਨ ਵਾਲੇ । ਹਰੇ—ਦੂਰ ਹੋ ਜਾਂਦੇ ਹਨ ।੧।ਰਹਾਉ।

ਮਾਰਗਿ—ਰਸਤੇ ਉਤੇ । ਸਿਉ—ਨਾਲ । ਗੋਸਟਿ—ਬਹਿਣ-ਖਲੋਣ, ਵਿਚਾਰ-ਵਟਾਂਦਰਾ । ਸੇ—ਉਹ ਮਨੁੱਖ {ਬਹੁ-ਵਚਨ} । ਤਰੇ—ਪਾਰ ਲੰਘ ਗਏ । ਘੋਰ ਅੰਧ ਕੂਪ ਮਹਿ—ਘੁੱਪ ਹਨੇਰੇ ਖੂਹ ਵਿਚ । ਤੇ—ਉਹ {ਬਹੁ-ਵਚਨ} । ਸਾਧੂ ਸੰਗਿ—ਸਾਧ ਸੰਗਤਿ ਵਿਚ ।੧।

ਭਾਈ—ਹੇ ਭਾਈ ! ਤਿਨ੍ਹ ਮੁਖ—ਉਹਨਾਂ ਦੇ ਮੂੰਹ । ਜੁਰੇ—ਜੁੜਦੇ ਹਨ । ਧੂਰਿ—ਚਰਨ-ਧੂੜ । ਬਾਂਛੈ—ਮੰਗਦਾ ਹੈ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੰਤ ਜਨ (ਆਪਣੇ) ਨਾਲ ਬੈਠਣ ਵਾਲੇ ਸਾਰਿਆਂ ਨੂੰ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦੇ ਹਨ । (ਸੰਤ ਜਨਾਂ ਦੇ ਨਾਲ ਸੰਗਤਿ ਕਰਨ ਵਾਲੇ ਮਨੁੱਖ) ਪਵਿੱਤਰ ਮਨ ਵਾਲੇ ਉੱਚੇ ਜੀਵਨ ਵਾਲੇ ਬਣ ਜਾਂਦੇ ਹਨ, ਉਹਨਾਂ ਦੇ ਅਨੇਕਾਂ ਜਨਮਾਂ ਦੇ ਦੁੱਖ ਦੂਰ ਹੋ ਜਾਂਦੇ ਹਨ ।੧।ਰਹਾਉ।

ਹੇ ਭਾਈ ! ਜਿਹੜੇ ਮਨੁੱਖ (ਸਾਧ ਸੰਗਤਿ ਦੇ) ਰਸਤੇ ਉਤੇ ਤੁਰਦੇ ਹਨ, ਉਹ ਸੁਖ-ਆਨੰਦ ਮਾਣਦੇ ਹਨ, ਜਿਨ੍ਹਾਂ ਨਾਲ ਸੰਤ ਜਨਾਂ ਦਾ ਬਹਿਣ-ਖਲੋਣ ਹੋ ਜਾਂਦਾ ਹੈ ਉਹ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਜਿਹੜੇ ਮਨੁੱਖ (ਮਾਇਆ ਦੇ ਮੋਹ ਦੇ) ਘੁੱਪ ਹਨੇਰੇ ਖੂਹ ਵਿਚ ਡੁੱਬੇ ਰਹਿੰਦੇ ਹਨ, ਉਹ ਭੀ ਸਾਧ ਸੰਗਤਿ ਦੀ ਬਰਕਤਿ ਨਾਲ ਪਾਰ ਲੰਘ ਜਾਂਦੇ ਹਨ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਵੱਡੇ ਭਾਗ (ਜਾਗਦੇ) ਹਨ, ਉਹਨਾਂ ਦੇ ਮੂੰਹ ਸਾਧ ਸੰਗਤਿ ਵਿਚ ਜੁੜਦੇ ਹਨ (ਉਹ ਮਨੁੱਖ ਸਾਧ ਸੰਗਤਿ ਵਿਚ ਸਤਸੰਗੀਆਂ ਨਾਲ ਮਿਲਦੇ ਹਨ) । ਨਾਨਕ ਉਹਨਾਂ ਦੇ ਚਰਨਾਂ ਦੀ ਧੂੜ ਸਦਾ ਮੰਗਦਾ ਹੈ (ਪਰ ਇਹ ਤਦੋਂ ਹੀ ਮਿਲ ਸਕਦੀ ਹੈ, ਜੇ) ਮੇਰਾ ਪ੍ਰਭੂ ਮਿਹਰ ਕਰੇ ।੨।੩।੨੨।

**ਸਾਰਗ ਮਹਲਾ ੫ ॥ ਹਰਿ ਜਨ ਰਾਮ ਰਾਮ ਰਾਮ ਧਿਆਂਏ ॥ ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥੧॥ ਰਹਾਉ ॥ ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ ॥ ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ ॥੧॥ ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ ॥ ਕਹੁ ਨਾਨਕ ਪਾਈਐ ਵਡਭਾਗਂੀ ਮਨ ਤਨ ਹੋਇ ਬਿਗਾਸਾ ॥੨॥੪॥੨੩॥ {ਪੰਨਾ ੧੨੦੮}**

**ਪਦ ਅਰਥ** :—ਹਰਿ ਜਨ—ਪਰਮਾਤਮਾ ਦੇ ਭਗਤ । ਧਿਆਂਏ—ਧਿਆਉਂਦੇ ਹਨ । ਸਮਾਗਮ—ਇਕੱਠ । ਕੋਟਿ—ਕ੍ਰੋੜਾਂ । ਪਾਂਏ—ਪਾ ਲੈਂਦੇ ਹਨ ।੧।ਰਹਾਉ।

ਜਪਿ—ਜਪ ਕੇ । ਪੁਨੀਤਾ—ਪਵਿੱਤਰ । ਤ੍ਰਾਸ—ਡਰ । ਨਿਵਾਰੈ—ਦੂਰ ਕਰਦਾ ਹੈ । ਪਤਿਤ—ਵਿਕਾਰੀ, ਪਾਪਾਂ ਵਿਚ ਡਿੱਗਾ ਹੋਇਆ । ਪਾਤਿਕ—ਪਾਪ । ਉਤਰਹਿ—ਲਹਿ ਜਾਂਦੇ ਹਨ । ਉਰਿ—ਹਿਰਦੇ ਵਿਚ । ਧਾਰੈ—ਵਸਾਂਦਾ ਹੈ । ਦੇਹ—ਸਰੀਰ ।੧।

ਜਸੁ—ਸਿਫ਼ਤਿ-ਸਾਲਾਹ । ਤਾ ਕਾ—ਉਸ (ਮਨੁੱਖ) ਦਾ । ਨਾਸਾ—ਨਾਸ ਹੋ ਜਾਂਦਾ ਹੈ । ਬਿਗਾਸਾ—ਖਿੜਾਉ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਭਗਤ ਸਦਾ ਹੀ ਪਰਮਾਤਮਾ ਦਾ ਨਾਮ ਸਿਮਰਦੇ ਹਨ । ਸਾਧ ਸੰਗਤਿ ਦੇ ਇਕ ਪਲ ਭਰ ਦੇ ਸੁਖ (ਨੂੰ ਉਹ ਇਉਂ ਸਮਝਦੇ ਹਨ ਕਿ) ਕ੍ਰੋੜਾਂ ਬੈਕੁੰਠ ਹਾਸਲ ਕਰ ਲਏ ਹਨ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਂਦਾ ਹੈ, ਨਾਮ ਜਪ ਕੇ ਉਸ ਦਾ ਦੁਰਲੱਭ ਮਨੁੱਖਾ ਸਰੀਰ ਪਵਿੱਤਰ ਹੋ ਜਾਂਦਾ ਹੈ, (ਨਾਮ ਉਸ ਦੇ ਅੰਦਰੋਂ) ਜਮਾਂ ਦਾ ਡਰ ਦੂਰ ਕਰ ਦੇਂਦਾ ਹੈ । ਹੇ ਭਾਈ ! ਨਾਮ ਦੀ ਬਰਕਤਿ ਨਾਲ ਵੱਡੇ ਵੱਡੇ ਵਿਕਾਰੀਆਂ ਦੇ ਪਾਪ ਲਹਿ ਜਾਂਦੇ ਹਨ ।੧।

ਹੇ ਭਾਈ ! ਜਿਹੜਾ ਜਿਹੜਾ ਮਨੁੱਖ ਪਰਮਾਤਮਾ ਦੀ ਪਵਿੱਤਰ ਸਿਫ਼ਤਿ-ਸਾਲਾਹ ਸੁਣਦਾ ਹੈ, ਉਸ ਦਾ ਸਾਰੀ ਉਮਰ ਦਾ ਦੁੱਖ ਨਾਸ ਹੋ ਜਾਂਦਾ ਹੈ । ਹੇ ਨਾਨਕ ! ਆਖ—(ਇਹ ਸਿਫ਼ਤਿ-ਸਾਲਾਹ) ਵੱਡੇ ਭਾਗਾਂ ਨਾਲ ਮਿਲਦੀ ਹੈ (ਜਿਨ੍ਹਾਂ ਨੂੰ ਮਿਲਦੀ ਹੈ ਉਹਨਾਂ ਦੇ) ਮਨਾਂ ਵਿਚ ਤਨਾਂ ਵਿਚ ਖਿੜਾਉ ਪੈਦਾ ਹੋ ਜਾਂਦਾ ਹੈ ।੨।੪।੨੩।

**ਸਾਰਗ ਮਹਲਾ ੫ ਦੁਪਦੇ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਮੋਹਨ ਘਰਿ ਆਵਹੁ ਕਰਉ ਜੋਦਰੀਆ ॥ ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥੧॥ ਰਹਾਉ ॥ ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ ॥ ਹੋਇ**

**ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ ॥੧॥ ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ ॥ ਸਾਧ ਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ ॥੨॥੧॥੨੪॥ {ਪੰਨਾ ੧੨੦੯}**

**ਪਦ ਅਰਥ** :—ਮੋਹਨ—ਹੇ ਮਨ ਨੂੰ ਮੋਹਣ ਵਾਲੇ ! ਘਰਿ—(ਮੇਰੇ ਹਿਰਦੇ-) ਘਰ ਵਿਚ । ਕਰਉ—ਕਰਉਂ, ਮੈਂ ਕਰਦੀ ਹਾਂ । ਜੋਦਰੀਆ—ਜੋਦੜੀ, ਮਿੰਨਤ । ਅਭਿਮਾਨੈ—ਅਹੰਕਾਰ ਨਾਲ । ਬੋਲਉ—ਬੋਲਉਂ, ਬੋਲਦੀ ਹਾਂ । ਭੂਲ ਚੂਕ—ਗ਼ਲਤੀਆਂ, ਉਕਾਈਆਂ । ਪ੍ਰਿਅ—ਹੇ ਪਿਆਰੇ ! ਤੇਰੀ ਚਿਰੀਆ—ਤੇਰੀ ਚੇਰੀ, ਤੇਰੀ ਦਾਸੀ ।੧।ਰਹਾਉ।

ਨਿਕਟਿ—ਨੇੜੇ । ਸੁਨਉ—ਸੁਨਉਂ, ਮੈਂ ਸੁਣਦੀ ਹਾਂ । ਅਰੁ—ਅਤੇ । ਪੇਖਉ—ਪੇਖਉਂ, ਮੈਂ ਵੇਖਦੀ ਹਾਂ । ਭਰਮਿ—ਭਟਕ ਕੇ । ਗੁਰ—ਹੇ ਗੁਰੂ ! ਹੋਇ—ਹੋ ਕੇ । ਲਾਹਿ—ਦੂਰ ਕਰ । ਪਾਰਦੋ—ਪਰਦਾ, ਵਿੱਥ । ਮਿਲਉ—ਮਿਲਉਂ, ਮੈਂ ਮਿਲ ਸਕਾਂ । ਹਰੀਆ—ਹਰ-ਭਰਾ ।੧।

ਨਿਮਖ—ਅੱਖ ਝਮਕਣ ਜਿਤਨਾ ਸਮਾ । ਜਾਨਉ—ਜਾਨਉਂ, ਮੈਂ ਜਾਣਦੀ ਹਾਂ । ਕੋਟਿ—ਕ੍ਰੋੜਾਂ । ਬਰੀਆ—ਵਰ੍ਹੇ । ਭੀਰ—ਭੀੜ, ਇਕੱਠ । ਜਉ—ਜਦੋਂ । ਤਉ—ਤਦੋਂ । ਨਾਨਕ—ਹੇ ਨਾਨਕ ! ਸੰਗਿ—ਨਾਲ । ਮਿਰੀਆ—ਮਿਲ ਗਈ ।੨।

**ਅਰਥ** :—ਹੇ ਮੋਹਨ-ਪ੍ਰਭੂ ! ਮੈਂ ਮਿੰਨਤ ਕਰਦੀ ਹਾਂ ਮੇਰੇ ਹਿਰਦੇ-ਘਰ ਵਿਚ ਆ ਵੱਸ । ਹੇ ਮੋਹਨ ! ਮੈਂ (ਸਦਾ) ਮਾਣ ਕਰਦੀ ਰਹਿੰਦੀ ਹਾਂ, ਮੈਂ (ਸਦਾ) ਅਹੰਕਾਰ ਨਾਲ ਗੱਲਾਂ ਕਰਦੀ ਹਾਂ, ਮੈਂ ਬਥੇਰੀਆਂ ਭੁੱਲਾਂ-ਚੁੱਕਾਂ ਕਰਦੀ ਹਾਂ, (ਫਿਰ ਭੀ) ਹੇ ਪਿਆਰੇ ! ਮੈਂ ਤੇਰੀ (ਹੀ) ਦਾਸੀ ਹਾਂ ।੧।ਰਹਾਉ।

ਹੇ ਮੋਹਨ ! ਮੈਂ ਸੁਣਦੀ ਹਾਂ (ਤੂੰ) ਨੇੜੇ (ਵੱਸਦਾ ਹੈਂ), ਪਰ ਮੈਂ (ਤੈਨੂੰ) ਵੇਖ ਨਹੀਂ ਸਕਦੀ । ਸਦਾ ਭਟਕ ਭਟਕ ਕੇ ਮੈਂ ਦੁੱਖਾਂ ਵਿਚ ਫਸੀ ਰਹਿੰਦੀ ਹਾਂ । ਹੇ ਗੁਰੂ ! ਜੇ ਤੂੰ ਦਇਆਵਾਨ ਹੋ ਕੇ (ਮੇਰੇ ਅੰਦਰੋਂ ਮਾਇਆ ਦੇ ਮੋਹ ਦਾ) ਪਰਦਾ ਦੂਰ ਕਰ ਦੇਵੇਂ, ਮੈਂ (ਸੋਹਣੇ) ਲਾਲ (ਪ੍ਰਭੂ) ਨੂੰ ਮਿਲ ਪਵਾਂ, ਤੇ, ਮੇਰਾ ਮਨ (ਆਤਮਕ ਜੀਵਨ ਨਾਲ) ਹਰ-ਭਰਾ ਹੋ ਜਾਏ ।੧।

ਹੇ ਭਾਈ ! ਜੇ ਅੱਖ ਝਮਕਣ ਜਿਤਨੇ ਸਮੇ ਲਈ ਭੀ ਮਾਲਕ-ਪ੍ਰਭੂ (ਮਨ ਤੋਂ) ਭੁੱਲ ਜਾਏ, ਤਾਂ ਮੈਂ ਇਉਂ ਸਮਝਦੀ ਹਾਂ ਕਿ ਕ੍ਰੋੜਾਂ ਦਿਨ ਲੱਖਾਂ ਵਰ੍ਹੇ ਲੰਘ ਗਏ ਹਨ । ਹੇ ਨਾਨਕ ! (ਆਖ—) ਜਦੋਂ ਮੈਨੂੰ ਸਾਧ ਸੰਗਤਿ ਦਾ ਸਮਾਗਮ ਪ੍ਰਾਪਤ ਹੋਇਆ, ਤਦੋਂ ਪਰਮਾਤਮਾ ਨਾਲ ਮੇਲ ਹੋ ਗਿਆ ।੨।੧।੨੪।

**ਸਾਰਗ ਮਹਲਾ ੫ ॥ ਅਬ ਕਿਆ ਸੋਚਉ ਸੋਚ ਬਿਸਾਰੀ ॥ ਕਰਣਾ ਸਾ ਸੋਈ ਕਰਿ ਰਹਿਆ ਦੇਹਿ ਨਾਉ ਬਲਿਹਾਰੀ ॥੧॥ ਰਹਾਉ ॥ ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ ਗਰੁੜਾਰੀ ॥ ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ ॥੧॥ ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮ ਹੀ ਕਲ ਧਾਰੀ ॥ ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ ॥੨॥੨॥੨੫॥ {ਪੰਨਾ ੧੨੦੯}**

**ਪਦ ਅਰਥ** :—ਸੋਚਉ—ਸੋਚਉਂ, ਮੈਂ ਸੋਚਾਂ । ਕਿਆ ਸੋਚਉ—ਮੈਂ ਕੀਹ ਸੋਚਾਂ ਕਰਾਂ ? ਬਿਸਾਰੀ—ਛੱਡ ਦਿੱਤੀ ਹੈ । ਸਾ—ਸੀ । ਬਲਿਹਾਰੀ—ਮੈਂ ਸਦਕੇ ਹਾਂ ।੧।ਰਹਾਉ।

ਚਹੁ ਦਿਸ—ਚੌਹੀਂ ਪਾਸੀਂ, ਸਾਰੇ ਜਗਤ ਵਿਚ । ਬਿਖਿਆ—ਮਾਇਆ । ਬਿਖੁ—ਜ਼ਹਰ । ਮੂਖਿ—ਮੂੰਹ ਵਿਚ । ਗਰੁੜਾਰੀ—(ਸੱਪ ਦਾ ਜ਼ਹਰ ਕੱਟਣ ਵਾਲਾ) ਗਰੁੜ-ਮੰਤ੍ਰ । ਦੇਇ—ਦੇ ਕੇ । ਰਾਖਿਓ—ਰੱਖਿਆ ਕੀਤੀ । ਕਰਿ—ਕਰ ਕੇ, ਬਣਾ ਕੇ । ਅਲਿਪਾਰੀ—ਅਲਿਪਤ, ਨਿਰਲੇਪ ।੧।

ਹਉ—ਮੈਂ । ਹੋਸਾ—ਹੋਸਾਂ, ਹੋਵਾਂਗਾ, ਹੋ ਸਕਦਾ ਹਾਂ । ਕਲ—ਸੱਤਿਆ । ਧਾਰੀ—ਟਿਕਾਈ ਹੋਈ ਹੈ । ਭਾਗਿ—ਭੱਜ ਕੇ । ਪਾਛੈ—ਸਰਨ । ਰਾਖੁ—ਰੱਖਿਆ ਕਰ । ਹਰਿ—ਹੇ ਹਰੀ ! ਸਦਕਾਰੀ—ਸਦਕਾ ।੨।

**ਅਰਥ** :—ਹੇ ਪ੍ਰਭੂ ! ਮੈਨੂੰ ਆਪਣਾ ਨਾਮ ਬਖ਼ਸ਼, ਮੈਂ ਕੁਰਬਾਨ ਜਾਂਦਾ ਹਾਂ । (ਤੇਰੇ ਨਾਮ ਦੀ ਬਰਕਤਿ ਨਾਲ) ਹੁਣ ਮੈਂ ਹੋਰ ਹੋਰ ਕਿਹੜੀਆਂ ਸੋਚਾਂ ਸੋਚਾਂ ? ਮੈਂ ਹਰੇਕ ਸੋਚ ਵਿਸਾਰ ਦਿੱਤੀ ਹੈ । (ਹੇ ਭਾਈ ! ਉਸ ਦੇ ਨਾਮ ਦਾ ਸਦਕਾ ਹੁਣ ਮੈਨੂੰ ਯਕੀਨ ਬਣ ਗਿਆ ਹੈ ਕਿ) ਜੋ ਕੁਝ ਕਰਨਾ ਚਾਹੁੰਦਾ ਹੈ ਉਹੀ ਕੁਝ ਉਹ ਕਰ ਰਿਹਾ ਹੈ ।੧।ਰਹਾਉ।

ਹੇ ਭਾਈ ! ਸਾਰੇ ਜਗਤ ਵਿਚ ਮਾਇਆ (ਸਪਣੀ) ਦੀ ਜ਼ਹਰ ਵਧ-ਫੁੱਲ ਰਹੀ ਹੈ (ਇਸ ਤੋਂ ਉਹੀ ਬਚਦਾ ਹੈ ਜਿਸ ਦੇ) ਮੂੰਹ ਵਿਚ ਗੁਰੂ ਦਾ ਉਪਦੇਸ਼ ਗਰੁੜ-ਮੰਤ੍ਰ ਹੈ । ਹੇ ਭਾਈ ! ਜਿਸ ਮਨੁੱਖ ਨੂੰ ਪ੍ਰਭੂ ਆਪਣੇ ਹੱਥ ਦੇ ਕੇ ਆਪਣਾ ਬਣਾ ਕੇ ਰੱਖਿਆ ਕਰਦਾ ਹੈ, ਉਹ ਜਗਤ ਵਿਚ ਇਉਂ ਨਿਰਲੇਪ ਰਹਿੰਦਾ ਹੈ ਜਿਵੇਂ ਪਾਣੀ ਵਿਚ ਕੌਲ ਫੁੱਲ ।੧।

ਹੇ ਨਾਨਕ ! (ਆਖ—ਹੇ ਪ੍ਰਭੂ !) ਨਾਹ ਹੁਣ ਹੀ ਮੇਰੀ ਕੋਈ ਪਾਂਇਆਂ ਹੈ, ਨਾਹ ਅਗਾਂਹ ਨੂੰ ਭੀ ਮੇਰੀ ਕੋਈ ਪਾਂਇਆਂ ਹੋ ਸਕਦੀ ਹੈ । ਹਰ ਥਾਂ ਤੂੰ ਹੀ ਆਪਣੀ ਸੱਤਿਆ ਟਿਕਾਈ ਹੋਈ ਹੈ । ਹੇ ਹਰੀ ! (ਮਾਇਆ ਸਪਣੀ ਤੋਂ ਬਚਣ ਲਈ) ਮੈਂ ਭੱਜ ਕੇ ਤੇਰੇ ਸੰਤਾਂ ਦੀ ਸਰਨ ਪਿਆ ਹਾਂ, ਸੰਤ-ਸਰਨ ਦਾ ਸਦਕਾ ਮੇਰੀ ਰੱਖਿਆ ਕਰ ।੨।੨।੨੫।

**ਸਾਰਗ ਮਹਲਾ ੫ ॥ ਅਬ ਮੋਹਿ ਸਰਬ ਉਪਾਵ ਬਿਰਕਾਤੇ ॥ ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ ॥੧॥ ਰਹਾਉ ॥ ਦੇਖੇ ਨਾਨਾ ਰੂਪ ਬਹੁ ਰੰਗਾ ਅਨ ਨਾਹੀ ਤੁਮ ਭਾਂਤੇ ॥ ਦੇਂਹਿ ਅਧਾਰੁ ਸਰਬ ਕਉ ਠਾਕੁਰ ਜੀਅ ਪ੍ਰਾਨ ਸੁਖਦਾਤੇ ॥੧॥ ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ ਤਉ ਗੁਰ ਮਿਲਿ ਚਰਨ ਪਰਾਤੇ ॥ ਕਹੁ ਨਾਨਕ ਮੈ ਸਰਬ ਸੁਖੁ ਪਾਇਆ ਇਹ ਸੁਖਿ ਬਿਹਾਨੀ ਰਾਤੇ ॥੨॥੩॥੨੬॥ {ਪੰਨਾ ੧੨੦੯}**

**ਪਦ ਅਰਥ** :—ਅਬ—ਹੁਣ (ਗੁਰ ਮਿਲਿ) । ਮੋਹਿ—ਮੈਂ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} । ਬਿਰਕਾਤੇ—ਛੱਡ ਦਿੱਤੇ ਹਨ । ਕਰਣ—ਜਗਤ । ਕਰਣ ਕਾਰਣ—ਹੇ ਜਗਤ ਦੇ ਮੂਲ ! ਸਮਰਥ—ਹੇ ਸਾਰੀਆਂ ਤਾਕਤਾਂ ਦੇ ਮਾਲਕ ! ਸੁਆਮੀ—ਹੇ ਮਾਲਕ ! ਏਕਸੁ ਤੇ—ਇਕ ਤੈਥੋਂ ਹੀ । ਗਾਤੇ—ਗਤਿ, ਉੱਚੀ ਆਤਮਕ ਅਵਸਥਾ ।੧।ਰਹਾਉ।

ਨਾਨਾ—ਕਈ ਕਿਸਮਾਂ ਦੇ । ਬਹੁ—ਅਨੇਕਾਂ । ਅਨ—{ਅਂਯ} ਕੋਈ ਹੋਰ । ਭਾਂਤੇ—ਵਰਗਾ । ਦੇਂਹਿ—ਤੂੰ ਦੇਂਦਾ ਹੈਂ {ਇਹ ( ਂ ) ਵੰਨਗੀ-ਮਾਤ੍ਰ ਹੈ ਰਾਹਬਰੀ ਵਾਸਤੇ । ਜਦੋਂ ਭੀ ਕਿਤੇ ਵਰਤਮਾਨ ਕਾਲ ਮੱਧਮ ਪੁਰਖ ਇਕ-ਵਚਨ ਦੀ ਕ੍ਰਿਆ ਹੋਵੇ, ਤਦੋਂ ਉਸ ਦੇ 'ਹ' ਦੇ ਨਾਲ ਬਿੰਦੀ ( ਂ ) ਦਾ ਉਚਾਰਨ ਕਰਨਾ ਹੈ} । ਅਧਾਰੁ—ਆਸਰਾ । ਠਾਕੁਰ—ਹੇ ਠਾਕੁਰ ! ਜੀਅ ਦਾਤੇ—ਹੇ ਜਿੰਦ ਦੇ ਦੇਣ ਵਾਲੇ ! ਪ੍ਰਾਨ ਦਾਤੇ—ਹੇ ਪ੍ਰਾਣ ਦੇਣ ਵਾਲੇ ! ਸੁਖ ਦਾਤੇ—ਹੇ ਸੁਖ ਦੇਣ ਵਾਲੇ ! ।੧।

ਭ੍ਰਮਤੌ—ਭਟਕਦਿਆਂ । ਜਉ—ਜਦੋਂ । ਹਾਰਿ ਪਰਿਓ—ਥੱਕ ਗਿਆ । ਤਉ—ਤਦੋਂ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਪਰਾਤੇ—ਪਛਾਣ ਲਏ, ਕਦਰ ਸਮਝ ਲਈ । ਸਰਬ ਸੁਖ—ਸਾਰੇ ਸੁਖ ਦੇਣ ਵਾਲਾ । ਸੁਖਿ—ਸੁਖ ਵਿਚ, ਆਨੰਦ ਵਿਚ । ਬਿਹਾਨੀ—ਬੀਤ ਰਹੀ ਹੈ । ਰਾਤੇ—ਜ਼ਿੰਦਗੀ ਦੀ ਰਾਤ ।੨।

**ਅਰਥ** :—ਹੇ ਜਗਤ ਦੇ ਮੂਲ ਹਰੀ ! ਹੇ ਸਾਰੀਆਂ ਤਾਕਤਾਂ ਦੇ ਮਾਲਕ ਸੁਆਮੀ ! (ਗੁਰੂ ਨੂੰ ਮਿਲ ਕੇ) ਹੁਣ ਮੈਂ ਹੋਰ ਸਾਰੇ ਹੀਲੇ ਛੱਡ ਦਿੱਤੇ ਹਨ, (ਮੈਨੂੰ ਨਿਸ਼ਚਾ ਹੋ ਗਿਆ ਹੈ ਕਿ) ਸਿਰਫ਼ ਤੇਰੇ ਦਰ ਤੋਂ ਹੀ ਮੇਰੀ ਉੱਚੀ ਆਤਮਕ ਅਵਸਥਾ ਬਣ ਸਕਦੀ ਹੈ ।੧।ਰਹਾਉ।

ਹੇ ਪ੍ਰਭੂ ! ਮੈਂ (ਜਗਤ ਦੇ) ਅਨੇਕਾਂ ਕਈ ਕਿਸਮਾਂ ਦੇ ਰੂਪ ਰੰਗ ਵੇਖ ਲਏ ਹਨ, ਤੇਰੇ ਵਰਗਾ (ਸੋਹਣਾ) ਹੋਰ ਕੋਈ ਨਹੀਂ ਹੈ । ਹੇ ਠਾਕੁਰ ! ਹੇ ਜਿੰਦ ਦਾਤੇ ! ਹੇ ਪ੍ਰਾਣ ਦਾਤੇ ! ਹੇ ਸੁਖਦਾਤੇ ! ਸਭ ਜੀਵਾਂ ਨੂੰ ਤੂੰ ਹੀ ਆਸਰਾ ਦੇਂਦਾ ਹੈਂ ।੧।

ਹੇ ਨਾਨਕ ! ਆਖ—ਹੇ ਭਾਈ ! ਭਟਕਦਿਆਂ ਭਟਕਦਿਆਂ ਜਦੋਂ ਮੈਂ ਥੱਕ ਗਿਆ, ਤਦੋਂ ਗੁਰੂ ਨੂੰ ਮਿਲ ਕੇ ਮੈਂ ਪਰਮਾਤਮਾ ਦੇ ਚਰਨਾਂ ਦੀ ਕਦਰ ਪਛਾਣ ਲਈ । ਹੁਣ ਮੈਂ ਸਾਰੇ ਸੁਖ ਦੇਣ ਵਾਲਾ ਪ੍ਰਭੂ ਲੱਭ ਲਿਆ ਹੈ, ਤੇ ਮੇਰੀ (ਜ਼ਿੰਦਗੀ ਦੀ) ਰਾਤ ਸੁਖ ਆਨੰਦ ਵਿਚ ਬੀਤ ਰਹੀ ਹੈ ।੨।੩।੨੬।

**ਸਾਰਗ ਮਹਲਾ ੫ ॥ ਅਬ ਮੋਹਿ ਲਬਧਿਓ ਹੈ ਹਰਿ ਟੇਕਾ ॥ ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ ॥੧॥ ਰਹਾਉ ॥ ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ ॥ ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ ॥੧॥ ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ ॥ ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ ਸਮਕਾ ॥੨॥੪॥੨੭॥ {ਪੰਨਾ ੧੨੦੯}**

**ਪਦ ਅਰਥ** :—ਮੋਹਿ—ਮੈਂ । ਲਬਧਿਓ ਹੈ—ਲੱਭ ਲਿਆ ਹੈ । ਟੇਕਾ—ਆਸਰਾ । ਦਇਆਲ—ਦਇਆਵਾਨ । ਅੰਧੁਲੈ—ਮੈਂ ਅੰਨ੍ਹੇ ਨੇ । ਮਾਣਿਕੁ—ਨਾਮ-ਮੋਤੀ । ਦੇਖਾ—ਵੇਖ ਲਿਆ ਹੈ ।੧।ਰਹਾਉ।

ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਤਿਮਰ—ਹਨੇਰੇ । ਨਿਰਮਲੀਆ—ਪਵਿੱਤਰ । ਬੁਧਿ—ਅਕਲ । ਬਿਗਾਸ—ਪਰਕਾਸ਼ । ਬਿਬੇਕਾ—(ਚੰਗੇ ਮੰਦੇ ਕੰਮ ਦੀ) ਪਰਖ ਦੀ ਸ਼ਕਤੀ । ਫੇਨੁ—ਝੱਗ । ਠਾਕੁਰ—ਮਾਲਕ-ਪ੍ਰਭੂ ।੧।

ਜਹ ਤੇ—ਜਿਸ ਥਾਂ ਤੋਂ । ਦ੍ਰਿਸਟਿ ਆਇਓ—ਦਿੱਸ ਪਿਆ ਹੈ । ਸ੍ਰਬ ਠਾਈ—ਸਭਨੀਂ ਥਾਈਂ । ਸਮਕਾ—ਇਕ-ਸਮਾਨ ।੨।

**ਅਰਥ** :—ਹੇ ਭਾਈ ! ਜਦੋਂ ਤੋਂ ਸਾਰੇ ਸੁਖ ਦੇਣ ਵਾਲੇ ਸਤਿਗੁਰੂ ਜੀ (ਮੇਰੇ ਉਤੇ) ਦਇਆਵਾਨ ਹੋਏ ਹਨ, ਮੈਂ ਅੰਨ੍ਹੇ ਨੇ ਨਾਮ-ਮੋਤੀ ਵੇਖ ਲਿਆ ਹੈ, ਤੇ, ਹੁਣ ਮੈਂ ਪਰਮਾਤਮਾ ਦਾ ਆਸਰਾ ਲੱਭ ਲਿਆ ਹੈ ।੧।ਰਹਾਉ।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ ਮੇਰੇ ਅੰਦਰੋਂ) ਆਤਮਕ ਜੀਵਨ ਵਲੋਂ ਬੇ-ਸਮਝੀ ਦੇ ਹਨੇਰੇ ਕੱਟੇ ਗਏ ਹਨ, ਮੇਰੀ ਬੁੱਧੀ ਨਿਰਮਲ ਹੋ ਗਈ ਹੈ, ਮੇਰੇ ਅੰਦਰ ਚੰਗੇ ਮੰਦੇ ਦੀ ਪਰਖ ਦੀ ਸ਼ਕਤੀ ਦਾ ਪਰਕਾਸ਼ ਹੋ ਗਿਆ ਹੈ । (ਮੈਨੂੰ ਸਮਝ ਆ ਗਈ ਹੈ ਕਿ) ਜਿਵੇਂ ਪਾਣੀ ਦੀਆਂ ਲਹਰਾਂ ਤੇ ਝੱਗ ਸਭ ਕੁਝ ਪਾਣੀ ਹੀ ਹੋ ਜਾਂਦਾ ਹੈ, ਤਿਵੇਂ ਮਾਲਕ-ਪ੍ਰਭੂ ਅਤੇ ਉਸ ਦੇ ਸੇਵਕ ਇਕ-ਰੂਪ ਹੋ ਜਾਂਦੇ ਹਨ ।੧।

ਹੇ ਨਾਨਕ ! (ਆਖ—ਗੁਰੂ ਦੀ ਕਿਰਪਾ ਨਾਲ ਇਹ ਸਮਝ ਆ ਗਈ ਹੈ ਕਿ) ਜਿਸ ਪ੍ਰਭੂ ਤੋਂ ਇਹ ਜੀਵ ਉਪਜਦਾ ਹੈ ਉਸ ਵਿਚ ਹੀ ਲੀਨ ਹੁੰਦਾ ਹੈ, ਇਹ ਸਾਰੀ ਰਚਨਾ ਹੀ ਇਕ ਪਰਮਾਤਮਾ ਦਾ ਹੀ ਖੇਲ-ਪਸਾਰਾ ਹੈ । (ਗੁਰੂ ਦੀ ਕਿਰਪਾ ਨਾਲ) ਦਿੱਸ ਪਿਆ ਹੈ ਕਿ ਪ੍ਰਾਣਾਂ ਦਾ ਮਾਲਕ ਹਰੀ ਸਭਨੀਂ ਥਾਈਂ ਇਕ-ਸਮਾਨ ਵੱਸ ਰਿਹਾ ਹੈ ।੨।੪।੨੭।

**ਸਾਰਗ ਮਹਲਾ ੫ ॥ ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥ ਪੇਖਿ ਆਇਓ ਸਰਬ ਥਾਨ ਦੇਸ, ਪ੍ਰਿਅ ਰੋਮ ਨ ਸਮਸਰਿ ਲਾਗੈ ॥੧॥ ਰਹਾਉ ॥ ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ ॥ ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਂਗੈ ॥੧॥ ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ ਸਰਬਾਂਗੈ ॥ ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ ॥੨॥੫॥੨੮॥ {ਪੰਨਾ ੧੨੦੯}**

**ਪਦ ਅਰਥ** :—ਏਕੈ ਹੀ ਪ੍ਰਿਅ—ਏਕੈ ਪ੍ਰਿਅ ਹੀ, ਸਿਰਫ਼ ਪਿਆਰੇ ਪ੍ਰਭੂ ਦਾ (ਦਰਸਨ) ਹੀ । ਮਾਂਗੈ—ਮੰਗਦਾ ਹੈ {ਇਕ-ਵਚਨ} । ਪੇਖਿ—ਵੇਖ ਕੇ । ਸਮਸਰਿ—ਬਰਾਬਰ ।੧।ਰਹਾਉ।

ਨੀਰੇ—ਪਰੋਸੇ, ਥਾਲ ਵਿਚ ਪਾ ਕੇ ਰੱਖੇ । ਬਿੰਜਨ—ਸੁਆਦਲੇ ਖਾਣੇ । ਦ੍ਰਿਸਟਿ—ਨਿਗਾਹ । ਰੁਚਾਂਗੈ—ਰੁਚੀ । ਰਸੁ—ਸੁਆਦ । ਪ੍ਰਿਉ—ਹੇ ਪਿਆਰੇ ! ਮੁਖਿ—ਮੂੰਹੋਂ । ਟੇਰੈ—ਬੋਲਦਾ ਹੈ । ਅਲਿ—ਭੌਰਾ । ਕਮਲਾ—ਕੌਲ-ਫੁੱਲ । ਲੋਭਾਂਗੈ—ਲਲਚਾਂਦਾ ਹੈ ।੧।

ਗੁਣ ਨਿਧਾਨ—ਹੇ ਗੁਣਾਂ ਦੇ ਖ਼ਜ਼ਾਨੇ ! ਲਾਲਨ—ਹੇ ਸੋਹਣੇ ਲਾਲ ! ਸਰਬਾਂਗੈ—ਹੇ ਸਭ ਜੀਵਾਂ ਵਿਚ ਵਿਆਪਕ ! ਗੁਰਿ—ਗੁਰੂ ਨੇ । ਨਾਨਕ—ਹੇ ਨਾਨਕ ! (ਆਖ) । ਪਾਹਿ—ਪਾਸ, ਕੋਲ । ਪਠਾਇਓ—ਭੇਜਿਆ ਹੈ । ਸਖਾ—ਹੇ ਮਿੱਤਰ ! ਗਲਿ ਲਾਗੈ—ਗਲ ਨਾਲ ਲੱਗ ਕੇ ।੨।

**ਅਰਥ** :—ਹੇ ਭਾਈ ! ਮੇਰਾ ਮਨ ਸਿਰਫ਼ ਪਿਆਰੇ ਪ੍ਰਭੂ ਦਾ ਹੀ ਦਰਸਨ ਮੰਗਦਾ ਹੈ । ਮੈਂ ਸਾਰੇ ਦੇਸ਼ ਸਾਰੇ ਥਾਂ ਵੇਖ ਆਇਆ ਹਾਂ, (ਉਹਨਾਂ ਵਿਚੋਂ ਕੋਈ ਭੀ ਸੁੰਦਰਤਾ ਵਿਚ) ਪਿਆਰੇ (ਪ੍ਰਭੂ) ਦੇ ਇਕ ਰੋਮ ਦੀ ਭੀ ਬਰਾਬਰੀ ਨਹੀਂ ਕਰ ਸਕਦਾ ।੧।ਰਹਾਉ।

ਹੇ ਭਾਈ ! ਮੈਂ ਅਨੇਕਾਂ ਭੋਜਨ ਅਨੇਕਾਂ ਸੁਆਦਲੇ ਪਦਾਰਥ ਪਰੋਸ ਕੇ ਰੱਖਦਾ ਹਾਂ, (ਮੇਰਾ ਮਨ) ਉਹਨਾਂ ਵਲ ਨਿਗਾਹ ਭੀ ਨਹੀਂ ਕਰਦਾ, (ਇਸ ਦੀ) ਉਹਨਾਂ ਵਲ ਕੋਈ ਰੁਚੀ ਨਹੀਂ । ਹੇ ਭਾਈ ! ਜਿਵੇਂ ਭੌਰਾ ਕੌਲ ਫੁੱਲ ਵਾਸਤੇ ਲਲਚਾਂਦਾ ਹੈ, ਤਿਵੇਂ (ਮੇਰਾ ਮਨ) ਪਰਮਾਤਮਾ (ਦੇ ਨਾਮ) ਦਾ ਸੁਆਦ (ਹੀ) ਮੰਗਦਾ ਹੈ, ਮੂੰਹੋਂ 'ਹੇ ਪਿਆਰੇ ਪ੍ਰਭੂ ! ਹੇ ਪਿਆਰੇ ਪ੍ਰਭੂ !' ਹੀ ਬੋਲਦਾ ਰਹਿੰਦਾ ਹੈ ।੧।

ਹੇ ਨਾਨਕ ! (ਆਖ—) ਹੇ ਗੁਣਾਂ ਦੇ ਖ਼ਜ਼ਾਨੇ ! ਹੇ ਮਨ ਨੂੰ ਮੋਹਣ ਵਾਲੇ ! ਹੇ ਸੋਹਣੇ ਲਾਲ ! ਹੇ ਸਾਰੇ ਸੁਖ ਦੇਣ ਵਾਲੇ ! ਹੇ ਸਭ ਜੀਵਾਂ ਵਿਚ ਵਿਆਪਕ ! ਹੇ ਪ੍ਰਭੂ ! ਹੇ ਮਿੱਤਰ ਪ੍ਰਭੂ ! ਮੈਨੂੰ ਗੁਰੂ ਨੇ (ਤੇਰੇ) ਪਾਸ ਭੇਜਿਆ ਹੈ, ਮੈਨੂੰ ਗਲ ਲੱਗ ਕੇ ਮਿਲ ।੨।੫।੨੮।

**ਸਾਰਗ ਮਹਲਾ ੫ ॥ ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ ॥ ਸਾਧ ਕ੍ਰਿਪਾਲ ਦਇਆਲ ਭਏ ਹੈ ਇਹੁ ਛੇਦਿਓ ਦੁਸਟੁ ਬਿਗਾਨਾ ॥੧॥ ਰਹਾਉ ॥ ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ ॥ ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ ॥੧॥ ਤੁਮ ਹੀ ਨਾਇਕ ਤੁਮ੍ਹਿ ਛਤ੍ਰਪਤਿ ਤੁਮ ਪੂਰਿ ਰਹੇ ਭਗਵਾਨਾ ॥ ਪਾਵਉ ਦਾਨੁ ਸੰਤ ਸੇਵਾ ਹਰਿ ਨਾਨਕ ਸਦ ਕੁਰਬਾਨਾਂ ॥੨॥੬॥੨੯॥ {ਪੰਨਾ ੧੨੧੦}**

**ਪਦ ਅਰਥ** :—ਮੋਰੋ ਮਨੁ—ਮੇਰਾ ਮਨ । ਸਿਉ—ਨਾਲ । ਮਾਨਾਂ—ਗਿੱਝ ਗਿਆ ਹੈ । ਛੇਦਿਓ—ਕੱਟ ਦਿੱਤਾ ਹੈ । ਦੁਸਟੁ—ਭੈੜਾ । ਬਿਗਾਨਾ—ਬਿਗਾਨਾ-ਪਨ, ਓਪਰਾ-ਪਨ ।੧।ਰਹਾਉ।

ਸੁਘਰ—ਸੋਹਣੀ ਆਤਮਕ ਘਾੜਤ ਵਾਲਾ । ਸੁਜਾਨਾ—ਸਿਆਣਾ । ਸਗਲ—ਸਾਰੇ । ਅਰੁ—ਅਤੇ । ਨਿਮਖ—ਅੱਖ ਝਮਕਣ ਜਿਤਨਾ ਸਮਾ । ਕੀਮਤਿ—ਮੁੱਲ, ਸਾਰ, ਕਦਰ ।੧।

ਨਾਇਕ—ਮਾਲਕ । ਛਤ੍ਰਪਤਿ—ਰਾਜਾ । ਪੂਰਿ ਰਹੇ—ਸਭ ਥਾਈਂ ਮੌਜੂਦ ਹੈ । ਪਾਵਉ—ਪਾਵਉਂ, ਮੈਂ ਹਾਸਲ ਕਰਾਂ । ਦਾਨੁ—ਖੈਰ । ਸਦ—ਸਦਾ ।੨।

**ਅਰਥ** :—ਹੇ ਭਾਈ ! ਜਦੋਂ ਸੰਤ ਜਨ ਮੇਰੇ ਉੱਤੇ ਤ੍ਰੁੱਠ ਪਏ ਦਇਆਵਾਨ ਹੋਏ, (ਤਾਂ ਮੈਂ ਆਪਣੇ ਅੰਦਰੋਂ ਪਰਮਾਤਮਾ ਨਾਲੋਂ) ਇਹ ਭੈੜਾ ਓਪਰਾ-ਪਨ ਕੱਟ ਦਿੱਤਾ । ਹੁਣ ਮੇਰਾ ਮਨ ਮਾਲਕ-ਪ੍ਰਭੂ ਨਾਲ (ਸਦਾ) ਗਿੱਝਿਆ ਰਹਿੰਦਾ ਹੈ ।੧।ਰਹਾਉ।

ਹੁਣ, ਹੇ ਪ੍ਰਭੂ ! ਤੂੰ ਹੀ ਮੈਨੂੰ ਸੋਹਣਾ ਲੱਗਦਾ ਹੈਂ, ਤੂੰ ਹੀ ਸਿਆਣਾ ਜਾਪਦਾ ਹੈਂ, ਤੂੰ ਹੀ ਸੋਹਣੀ ਆਤਮਕ ਘਾੜਤ ਵਾਲਾ ਤੇ ਸੁਜਾਨ ਦਿੱਸਦਾ ਹੈਂ । ਜੋਗ-ਸਾਧਨ, ਗਿਆਨ-ਚਰਚਾ ਕਰਨ ਵਾਲੇ ਅਤੇ ਸਮਾਧੀਆਂ ਲਾਣ ਵਾਲੇ—ਇਹਨਾਂ ਸਭਨਾਂ ਨੇ, ਹੇ ਪ੍ਰਭੂ ! ਅੱਖ ਝਮਕਣ ਜਿਤਨੇ ਸਮੇ ਲਈ ਭੀ ਤੇਰੀ ਕਦਰ ਨਹੀਂ ਸਮਝੀ ।੧।

ਹੇ ਭਗਵਾਨ ! ਤੂੰ ਹੀ (ਸਭ ਜੀਵਾਂ ਦਾ) ਮਾਲਕ ਹੈਂ, ਤੂੰ ਹੀ (ਸਭ ਰਾਜਿਆਂ ਦਾ) ਰਾਜਾ ਹੈਂ, ਤੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈਂ । ਹੇ ਨਾਨਕ ! (ਆਖ—) ਹੇ ਹਰੀ ! (ਮਿਹਰ ਕਰ, ਤੇਰੇ ਦਰ ਤੋਂ) ਮੈਂ ਸੰਤ ਜਨਾਂ ਦੀ ਸੇਵਾ ਦਾ ਖੈਰ ਹਾਸਲ ਕਰਾਂ, ਮੈਂ ਸੰਤ ਜਨਾਂ ਤੋਂ ਸਦਾ ਸਦਕੇ ਜਾਵਾਂ ।੨।੬।੨੯।

**ਸਾਰਗ ਮਹਲਾ ੫ ॥ ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ ॥ ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ ਜੰਗਾ ॥੧॥ ਰਹਾਉ ॥ ਹਰਿ ਸੇਵਉ ਹਰਿ ਰਿਦੈ ਬਸਾਵਉ ਹਰਿ ਪਾਇਆ ਸਤਸੰਗਾ ॥ ਐਸੋ ਮਿਲਿਓ ਮਨੋਹਰੁ ਪ੍ਰੀਤਮੁ ਸੁਖ ਪਾਏ ਮੁਖ ਮੰਗਾ ॥੧॥ ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ ॥ ਨਿਰਭਉ ਭਏ ਨਾਨਕ ਭਉ ਮਿਟਿਆ ਹਰਿ ਪਾਇਓ ਪਾਠੰਗਾ ॥੨॥੭॥੩੦॥ {ਪੰਨਾ ੧੨੧੦}**

**ਪਦ ਅਰਥ** :—ਮੇਰੈ ਮਨਿ—ਮੇਰੇ ਮਨ ਵਿਚ । ਮੇਰੈ ਚੀਤਿ—ਮੇਰੇ ਚਿੱਤ ਵਿਚ । ਪ੍ਰਿਅ ਰੰਗਾ—ਪਿਆਰੇ ਦੇ ਕੌਤਕ । ਮਾਇਆ ਕੋ ਧੰਧੁ—ਮਾਇਆ ਦਾ ਧੰਧਾ । ਮਾਇਆ ਕੋ ਬੰਧੁ—ਮਾਇਆ (ਦੇ ਮੋਹ) ਦਾ ਬੰਧਨ । ਰਜਨਿ—(ਉਮਰ ਦੀ) ਰਾਤ । ਸਬਾਈ—ਸਾਰੀ । ਜੰਗਾ—(ਕਾਮਾਦਿਕਾਂ ਨਾਲ) ਜੁੱਧ (ਕਰਦਿਆਂ) ।੧।ਰਹਾਉ।

ਸੇਵਉ—ਸੇਵਉਂ, ਮੈਂ ਸਿਮਰਦਾ ਹਾਂ । ਰਿਦੈ—ਹਿਰਦੇ ਵਿਚ । ਬਸਾਵਉ—ਬਸਾਵਉਂ, ਮੈਂ ਵਸਾਂਦਾ ਹਾਂ । ਮਨੋਹਰੁ—ਮਨ ਨੂੰ ਮੋਹਣ ਵਾਲਾ । ਸੁਖ ਮੁਖ ਮੰਗਾ—ਮੂੰਹ-ਮੰਗੇ ਸੁਖ ।੧।

ਗੁਰਿ—ਗੁਰੂ ਨੇ । ਬਸਿ—ਵੱਸ ਵਿਚ । ਭੋਗਉ—ਭੋਗਉਂ, ਮੈਂ ਭੋਗਦਾ ਹਾਂ, ਮੈਂ ਮਾਣਦਾ ਹਾਂ । ਭੋਗ—ਪ੍ਰਭੂ-ਮਿਲਾਪ ਦੇ ਆਨੰਦ । ਨਿਸੰਗਾ—(ਕਾਮਾਦਿਕਾਂ ਦੀ) ਰੁਕਾਵਟ ਤੋਂ ਬਿਨਾ । ਪਾਠੰਗਾ—ਆਸਰਾ ।੨।

**ਅਰਥ** :—ਹੇ ਭਾਈ ! (ਜਦੋਂ ਤੋਂ ਸਾਧ ਸੰਗਤਿ ਦੀ ਬਰਕਤਿ ਨਾਲ) ਪਿਆਰੇ ਪ੍ਰਭੂ ਦੇ ਕੌਤਕ ਮੇਰੇ ਮਨ ਵਿਚ ਮੇਰੇ ਚਿੱਤ ਵਿਚ ਆ ਵੱਸੇ ਹਨ, ਮੈਨੂੰ ਮਾਇਆ ਵਾਲੀ ਭਟਕਣ ਭੁੱਲ ਗਈ ਹੈ, ਮਾਇਆ ਦੇ ਮੋਹ ਦੀ ਫਾਹੀ ਮੁੱਕ ਗਈ ਹੈ, ਮੇਰੀ ਸਾਰੀ ਉਮਰ-ਰਾਤ (ਵਿਕਾਰਾਂ ਨਾਲ) ਜੰਗ ਕਰਦਿਆਂ ਬੀਤ ਰਹੀ ਹੈ ।੧।ਰਹਾਉ।

ਹੇ ਭਾਈ ! ਜਦੋਂ ਤੋਂ ਮੈਂ ਪ੍ਰਭੂ ਦੀ ਸਾਧ ਸੰਗਤਿ ਪ੍ਰਾਪਤ ਕੀਤੀ ਹੈ, ਮੈਂ ਪਰਮਾਤਮਾ ਦਾ ਸਿਮਰਨ ਕਰਦਾ ਰਹਿੰਦਾ ਹਾਂ, ਮੈਂ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹਾਂ । ਮਨ ਨੂੰ ਮੋਹਣ ਵਾਲਾ ਪ੍ਰੀਤਮ ਪ੍ਰਭੂ ਇਸ ਤਰ੍ਹਾਂ ਮੈਨੂੰ ਮਿਲ ਗਿਆ ਹੈ ਕਿ ਮੈਂ ਮੂੰਹ-ਮੰਗੇ ਸੁਖ ਹਾਸਲ ਕਰ ਲਏ ਹਨ ।੧।

ਹੇ ਭਾਈ ! ਗੁਰੂ ਨੇ ਪਿਆਰਾ ਪ੍ਰਭੂ ਮੇਰੇ (ਪਿਆਰ ਦੇ) ਵੱਸ ਵਿਚ ਕਰ ਦਿੱਤਾ ਹੈ, ਹੁਣ (ਕਾਮਾਦਿਕਾਂ ਦੀ) ਰੁਕਾਵਟ ਤੋਂ ਬਿਨਾ ਮੈਂ ਉਸ ਦੇ ਮਿਲਾਪ ਦਾ ਆਤਮਕ ਆਨੰਦ ਮਾਣਦਾ ਰਹਿੰਦਾ ਹਾਂ । ਹੇ ਨਾਨਕ ! (ਆਖ—) ਮੈਂ (ਜੀਵਨ ਦਾ) ਆਸਰਾ ਪ੍ਰਭੂ ਲੱਭ ਲਿਆ ਹੈ, ਮੇਰਾ ਹਰੇਕ ਡਰ ਮਿਟ ਗਿਆ ਹੈ, ਮੈਂ (ਕਾਮਾਦਿਕਾਂ ਦੇ ਹੱਲਿਆਂ ਦੇ ਖ਼ਤਰੇ ਤੋਂ) ਨਿਡਰ ਹੋ ਗਿਆ ਹਾਂ ।੨।੭।੩੦।

**ਸਾਰਗ ਮਹਲਾ ੫ ॥ ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥ ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ ॥੧॥ ਰਹਾਉ ॥ ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ ॥ ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ ॥੧॥ ਉਨ੍ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ ॥ ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ ਲੋੁਕਾਨੀ ॥੨॥੮॥੩੧॥ {ਪੰਨਾ ੧੨੧੦}**

**ਪਦ ਅਰਥ** :—ਕਉ—ਤੋਂ । ਕੁਰਬਾਨੀ—ਸਦਕੇ । ਬਚਨ ਨਾਦ—ਸਿਫ਼ਤਿ-ਸਾਲਾਹ ਦੀ ਬਾਣੀ ਦੀਆਂ ਆਵਾਜ਼ਾਂ । ਸ੍ਰਵਨਹੁ—ਕੰਨਾਂ ਵਿਚ । ਪੂਰੇ—ਭਰੇ ਰਹਿੰਦੇ ਹਨ । ਦੇਹਾ—(ਮੇਰਾ) ਸਰੀਰ । ਪ੍ਰਿਅ ਅੰਕਿ—ਪਿਆਰੇ ਦੀ ਗੋਦ ਵਿਚ ।੧।ਰਹਾਉ।

ਛੂਟਰਿ—ਛੁੱਟੜ । ਤੇ—ਤੋਂ । ਗੁਰਿ—ਗੁਰੂ ਨੇ । ਸੋੁਹਾਗਨਿ—{ਅੱਖਰ 'ਸ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਸੋਹਾਗਨਿ' ਹੈ, ਇਥੇ 'ਸੁਹਾਗਨਿ' ਪੜ੍ਹਨਾ ਹੈ} । ਸੁਹਾਗ ਵਾਲੀ, ਖਸਮ ਵਾਲੀ । ਸੁਘੜ—ਸੋਹਣੀ ਆਤਮਕ ਘਾੜਤ ਵਾਲਾ । ਜਿਹ ਘਰਿ ਮਹਿ—ਜਿਸ ਘਰ ਵਿਚ, ਜਿਨ੍ਹਾਂ ਪ੍ਰਭੂ-ਚਰਨਾਂ ਵਿਚ । ਬੈਸਨੁ—ਬੈਠਣਾ । ਬਾਸਾਨੀ ਵੱਸਣ ਲਈ ।੧।

ਉਨ੍ ਕੈ ਬਸਿ—ਉਹਨਾਂ (ਸੰਤ ਜਨਾਂ) ਦੇ ਵੱਸ ਵਿਚ । ਭਗਤਿ ਬਛਲੁ—ਭਗਤੀ ਨਾਲ ਪਿਆਰ ਕਰਨ ਵਾਲਾ ਪ੍ਰਭੂ । ਜਿਨਿ—ਜਿਸ (ਪ੍ਰਭੂ) ਨੇ । ਆਨ—ਇੱਜ਼ਤ, ਲਾਜ । ਸੰਤਾਨੀ—ਸੰਤਾਂ ਦੀ । ਸੰਗਿ—ਨਾਲ । ਮਾਨਿਆ—ਗਿੱਝ ਗਿਆ ਹੈ । ਚੂਕੀ—ਮੁੱਕ ਗਈ ਹੈ । ਕਾਣਿ—ਮੁਥਾਜੀ । ਲੋੁਕਾਨੀ—ਲੋਕਾਂ ਦੀ {ਅਸਲ ਲਫ਼ਜ਼ ਹੈ 'ਲੋਕਾਨੀ', ਇਥੇ 'ਲੁਕਾਨੀ' ਪੜ੍ਹਨਾ ਹੈ} ।੨।

**ਅਰਥ** :—ਹੇ ਭਾਈ ! ਮੈਂ ਪ੍ਰਭੂ ਜੀ ਦੇ ਦਰਸਨ ਤੋਂ ਸਦਕੇ ਹਾਂ । ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਮੇਰੇ ਕੰਨਾਂ ਵਿਚ ਭਰੇ ਰਹਿੰਦੇ ਹਨ, ਮੇਰਾ ਸਰੀਰ ਉਸ ਦੀ ਗੋਦ ਵਿਚ ਲੀਨ ਰਹਿੰਦਾ ਹੈ (ਇਹ ਸਾਰੀ ਗੁਰੂ ਦੀ ਹੀ ਕਿਰਪਾ ਹੈ) ।੧।ਰਹਾਉ।

ਹੇ ਭਾਈ ! ਗੁਰੂ ਨੇ ਮੈਨੂੰ ਛੁੱਟੜ ਤੋਂ ਸੁਹਾਗਣ ਬਣਾ ਦਿੱਤਾ ਹੈ, ਮੈਂ ਸੋਹਣੀ ਆਤਮਕ ਘਾੜਤ ਵਾਲੇ ਸੁਜਾਨ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ ਹੈ । (ਮੇਰੇ ਮਨ ਨੂੰ) ਉਹ (ਹਰਿ-ਚਰਨ-) ਥਾਂ ਵੱਸਣ ਲਈ ਮਿਲ ਗਿਆ ਹੈ, ਜਿਸ ਥਾਂ ਤੇ (ਅੱਗੇ ਇਹ ਕਦੇ) ਟਿਕਦਾ ਹੀ ਨਹੀਂ ਸੀ ।੧।

ਹੇ ਭਾਈ ! ਭਗਤੀ ਨਾਲ ਪਿਆਰ ਕਰਨ ਵਾਲਾ ਪਰਮਾਤਮਾ ਜਿਸ ਨੇ (ਸਦਾ ਆਪਣੇ) ਸੰਤਾਂ ਦੀ ਲਾਜ ਰੱਖੀ ਹੈ ਉਹਨਾਂ ਸੰਤ ਜਨਾਂ ਦੇ ਪਿਆਰ ਦੇ ਵੱਸ ਵਿਚ ਆਇਆ ਰਹਿੰਦਾ ਹੈ । ਹੇ ਨਾਨਕ ! ਆਖ—(ਸੰਤ ਜਨਾਂ ਦੀ ਕਿਰਪਾ ਨਾਲ) ਮੇਰਾ ਮਨ ਪਰਮਾਤਮਾ ਨਾਲ ਗਿੱਝ ਗਿਆ ਹੈ, (ਮੇਰੇ ਅੰਦਰੋਂ) ਲੋਕਾਂ ਦੀ ਮੁਥਾਜੀ ਮੁੱਕ ਗਈ ਹੈ ।੨।੮।੩੧।

**ਸਾਰਗ ਮਹਲਾ ੫ ॥ ਅਬ ਮੋਰੋ ਪੰਚਾ ਤੇ ਸੰਗੁ ਤੂਟਾ ॥ ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ ॥੧॥ ਰਹਾਉ ॥ ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ ॥ ਬਿਖਮ ਗਾਰੁ ਕਰੁ ਪਹੁਚੈ ਨਾਹੀ ਸੰਤ**

ਸਾਨਥ ਭਏ ਲੂਟਾ ॥੧॥ ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ ॥ ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ ਘੂਟਾ ॥੨॥੯॥੩੨॥ {ਪੰਨਾ ੧੨੧੦}

**ਪਦ ਅਰਥ** :—ਮੇਰੋ ਸੰਗੁ—ਮੇਰਾ ਸਾਥ । ਪੰਚਾ ਤੇ—ਕਾਮਾਦਿਕ ਪੰਜਾਂ ਨਾਲੋਂ । ਦੇਖਿ—ਵੇਖ ਕੇ । ਮਨਿ—ਮਨ ਵਿਚ । ਕਿਰਪਾ ਤੇ—ਕਿਰਪਾ ਨਾਲ । ਛੂਟਾ—ਸੁਤੰਤਰ ਹੋ ਗਿਆ ਹਾਂ ।੧।ਰਹਾਉ।

ਬਿਖਮ ਥਾਨ—ਉਹ ਥਾਂ ਜਿੱਥੇ ਪਹੁੰਚਣਾ ਬਹੁਤ ਔਖਾ ਹੈ । ਧਰੀਆ—(ਨਾਮ-ਖਜ਼ਾਨਾ) ਰੱਖਿਆ ਹੋਇਆ ਹੈ । ਰਾਖ—ਰਾਖੇ, ਕਾਮਾਦਿਕ ਰਾਖੇ । ਸੂਰੂਟਾ—ਸੂਰਮੇ । ਗਾਰ੍ਹ—ਟੋਆ, ਗੜ੍ਹਾ, ਖਾਈ । ਕਰੁ—ਹੱਥ । ਸਾਨਥ—ਸਾਥੀ ।੧।

ਮੇਰੈ ਪਾਲੈ—ਮੇਰੇ ਪੱਲੇ, ਮੇਰੇ ਕਾਬੂ । ਅਖੂਟਾ—ਅਖੁੱਟ । ਪ੍ਰਭਿ—ਪ੍ਰਭੂ ਨੇ । ਘੂਟਾ—ਘੁੱਟ ਘੁੱਟ ਕਰ ਕੇ ਪੀਤਾ ।੨।

**ਅਰਥ** :—ਹੇ ਭਾਈ ! ਗੁਰੂ ਦੀ ਮਿਹਰ ਨਾਲ ਮੈਂ (ਕਾਮਾਦਿਕ ਦੀ ਮਾਰ ਤੋਂ) ਬਚ ਗਿਆ ਹਾਂ । ਹੁਣ (ਕਾਮਾਦਿਕ) ਪੰਜਾਂ ਨਾਲੋਂ ਮੇਰਾ ਸਾਥ ਮੁੱਕ ਗਿਆ ਹੈ (ਮੇਰੇ ਅੰਦਰ ਨਾਮ-ਖ਼ਜ਼ਾਨਾ ਲੁਕਿਆ ਪਿਆ ਸੀ, ਗੁਰੂ ਦੀ ਰਾਹੀਂ ਉਸ ਦਾ) ਦਰਸਨ ਕਰ ਕੇ ਮੇਰੇ ਮਨ ਵਿਚ ਖ਼ੁਸ਼ੀਆਂ ਹੀ ਖ਼ੁਸ਼ੀਆਂ ਬਣ ਗਈਆਂ ਹਨ ।੧।ਰਹਾਉ।

ਹੇ ਭਾਈ ! ਜਿਸ ਥਾਂ ਨਾਮ-ਖ਼ਜ਼ਾਨੇ ਧਰੇ ਪਏ ਸਨ, ਉਥੇ ਅੱਪੜਨਾ ਬਹੁਤ ਹੀ ਔਖਾ ਸੀ (ਕਿਉਂਕਿ ਕਾਮਾਦਿਕ) ਅਨੇਕਾਂ ਸੂਰਮੇ (ਰਾਹ ਵਿਚ) ਰਾਖੇ ਬਣੇ ਪਏ ਸਨ । (ਉਸ ਦੇ ਦੁਆਲੇ ਮਾਇਆ ਦੇ ਮੋਹ ਦੀ) ਬੜੀ ਔਖੀ ਖਾਈ ਬਣੀ ਹੋਈ ਸੀ, (ਉਸ ਖ਼ਜ਼ਾਨੇ ਤਕ) ਹੱਥ ਨਹੀਂ ਸੀ ਪਹੁੰਚਦਾ । ਜਦੋਂ ਸੰਤ ਜਨ ਮੇਰੇ ਸਾਥੀ ਬਣ ਗਏ, (ਉਹ ਟਿਕਾਣਾ) ਲੁੱਟ ਲਿਆ ।੧।

(ਸੰਤ ਜਨਾਂ ਦੀ ਕਿਰਪਾ ਨਾਲ) ਹਰਿ-ਨਾਮ ਦੇ ਅਮੋਲਕ ਤੇ ਅਮੁੱਕ ਲਾਲਾਂ ਦੇ ਬਹੁਤ ਖ਼ਜ਼ਾਨੇ ਮੈਨੂੰ ਮਿਲ ਗਏ । ਹੇ ਦਾਸ ਨਾਨਕ ! (ਆਖ—) ਜਦੋਂ ਪ੍ਰਭੂ ਨੇ ਮੇਰੇ ਉਤੇ ਮਿਹਰ ਕੀਤੀ, ਤਦੋਂ ਮੈਂ ਆਪਣੇ ਮਨ ਵਿਚ ਹਰਿ-ਨਾਮ ਦਾ ਰਸ ਪੀਣ ਲੱਗ ਪਿਆ ।੨।੯।੩੨।

ਸਾਰਗ ਮਹਲਾ ੫ ॥ ਅਬ ਮੇਰੋ ਠਾਕੁਰ ਸਿਉ ਮਨੁ ਲੀਨਾ ॥ ਪ੍ਰਾਨ ਦਾਨੁ ਗੁਰਿ ਪੂਰੈ ਦੀਆ ਉਰਝਾਇਓ ਜਿਉ ਜਲ ਮੀਨਾ ॥੧॥ ਰਹਾਉ ॥ ਕਾਮ ਕ੍ਰੋਧ ਲੋਭ ਮਦ ਮਤਸਰ ਇਹ ਅਰਪਿ ਸਗਲ ਦਾਨੁ ਕੀਨਾ ॥ ਮੰਤ੍ਰ ਦ੍ਰਿੜਾਇ ਹਰਿ ਅਉਖਧੁ ਗੁਰਿ ਦੀਓ ਤਉ ਮਿਲਿਓ ਸਗਲ ਪ੍ਰਬੀਨਾ ॥੧॥ ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ ਗੁਰਿ ਹਉ ਖੋਈ ਪ੍ਰਭੁ ਦੀਨਾ ॥ ਕਹੁ ਨਾਨਕ ਮੈ ਸਹਜ ਘਰੁ ਪਾਇਆ ਹਰਿ ਭਗਤਿ ਭੰਡਾਰ ਖਜੀਨਾ ॥੨॥੧੦॥੩੩॥ {ਪੰਨਾ ੧੨੧੦}

**ਪਦ ਅਰਥ** :—ਠਾਕੁਰ ਸਿਉ—ਮਾਲਕ-ਪ੍ਰਭੂ ਨਾਲ । ਲੀਨਾ—ਇਕ-ਮਿਕ ਹੋ ਗਿਆ ਹੈ । ਪ੍ਰਾਨ ਦਾਨੁ—ਆਤਮਕ ਜੀਵਨ ਦਾ ਖ਼ੈਰ । ਗੁਰਿ ਪੂਰੈ—ਪੂਰੇ ਗੁਰੂ ਨੇ । ਉਰਝਾਇਓ—(ਗੁਰੂ ਨੇ ਠਾਕੁਰ ਨਾਲ) ਚੰਗੀ ਤਰ੍ਹਾਂ ਜੋੜ ਦਿੱਤਾ ਹੈ । ਮੀਨਾ—ਮੱਛੀ ।੧।ਰਹਾਉ।

ਮਦ—ਹਉਮੈ । ਮਤਸਰ—ਈਰਖਾ । ਅਰਪਿ—ਅਰਪ ਕੇ । ਅਰਪਿ ਦਾਨੁ ਕੀਨਾ—ਅਰਪ ਕੇ ਦਾਨ ਕਰ ਦਿੱਤੇ ਹਨ, ਸਦਾ ਲਈ ਛੱਡ ਦਿੱਤੇ ਹਨ । ਮੰਤ੍ਰ—ਉਪਦੇਸ਼ । ਦ੍ਰਿੜਾਇ—(ਹਿਰਦੇ ਵਿਚ) ਪੱਕਾ ਕਰ ਕੇ । ਅਉਖਧੁ—ਦਵਾਈ, ਦਾਰੂ । ਗੁਰਿ—ਗੁਰੂ ਨੇ । ਤਉ—ਤਦੋਂ । ਸਗਲ ਪ੍ਰਬੀਨਾ—ਸਾਰੇ ਗੁਣਾਂ ਵਿਚ ਸਿਆਣਾ ਪ੍ਰਭੂ ।੧।

ਗ੍ਰਿਹੁ—ਹਿਰਦਾ-ਘਰ । ਠਾਕੁਰੁ—ਮਾਲਕ । ਗੁਰਿ—ਗੁਰੂ ਨੇ । ਹਉ—ਹਉਮੈ । ਖੋਈ—ਦੂਰ ਕਰ ਦਿੱਤੀ ਹੈ । ਸਹਜ ਘਰੁ—ਆਤਮਕ ਅਡੋਲਤਾ ਦਾ ਥਾਂ । ਪਾਇਆ—ਲੱਭ ਲਿਆ ਹੈ । ਖਜੀਨਾ—ਖ਼ਜ਼ਾਨੇ ।੨।

**ਅਰਥ** :—ਹੇ ਭਾਈ ! ਪੂਰੇ ਗੁਰੂ ਨੇ ਮੈਨੂੰ ਆਤਮਕ ਜੀਵਨ ਦੀ ਦਾਤਿ ਬਖ਼ਸ਼ੀ ਹੈ, ਮੈਨੂੰ ਠਾਕੁਰ ਪ੍ਰਭੂ ਨਾਲ ਇਉਂ ਜੋੜ ਦਿੱਤਾ ਹੈ ਜਿਵੇਂ ਮੱਛੀ ਪਾਣੀ ਨਾਲ । ਹੁਣ ਮੇਰਾ ਮਨ ਠਾਕੁਰ-ਪ੍ਰਭੂ ਨਾਲ ਇਕ-ਮਿਕ ਹੋਇਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਦੋਂ ਤੋਂ ਗੁਰੂ ਨੇ (ਆਪਣਾ) ਉਪਦੇਸ਼ ਮੇਰੇ ਹਿਰਦੇ ਵਿਚ ਪੱਕਾ ਕਰ ਕੇ ਮੈਨੂੰ ਹਰਿ-ਨਾਮ ਦੀ ਦਵਾਈ ਦਿੱਤੀ ਹੈ, ਤਦੋਂ ਤੋਂ ਮੈਨੂੰ ਸਾਰੇ ਗੁਣਾਂ ਵਿਚ ਸਿਆਣਾ ਪ੍ਰਭੂ ਮਿਲ ਪਿਆ ਹੈ, ਤੇ, ਮੈਂ (ਆਪਣੇ ਅੰਦਰੋਂ) ਕਾਮ ਕ੍ਰੋਧ ਲੋਭ ਹਉਮੈ ਈਰਖਾ (ਆਦਿਕ ਸਾਰੇ ਵਿਕਾਰ) ਸਦਾ ਲਈ ਕੱਢ ਦਿੱਤੇ ਹਨ ।੧।

ਹੇ ਪ੍ਰਭੂ ! (ਹੁਣ ਮੇਰਾ ਹਿਰਦਾ) ਤੇਰਾ ਘਰ ਬਣ ਗਿਆ ਹੈ, ਤੂੰ (ਸਚ-ਮੁਚ) ਮੇਰੇ (ਇਸ ਘਰ ਦਾ) ਮਾਲਕ ਬਣ ਗਿਆ ਹੈਂ । ਹੇ ਭਾਈ ! ਗੁਰੂ ਨੇ ਮੇਰੀ ਹਉਮੈ ਦੂਰ ਕਰ ਦਿੱਤੀ ਹੈ, ਮੈਨੂੰ ਪ੍ਰਭੂ ਮਿਲਾ ਦਿੱਤਾ ਹੈ । ਹੇ ਨਾਨਕ ! ਆਖ—(ਗੁਰੂ ਦੀ ਕਿਰਪਾ ਨਾਲ) ਮੈਂ ਆਤਮਕ ਅਡੋਲਤਾ ਦਾ ਸੋਮਾ ਲੱਭ ਲਿਆ ਹੈ । ਮੈਂ ਪਰਮਾਤਮਾ ਦੀ ਭਗਤੀ ਦੇ ਭੰਡਾਰੇ ਖ਼ਜ਼ਾਨੇ ਲੱਭ ਲਏ ਹਨ ।੨।੧੦।੩੩।

**ਸਾਰਗ ਮਹਲਾ ੫ ॥ ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥ ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ ॥੧॥ ਰਹਾਉ ॥ ਕਰਹਿ ਅਰਦਾਸਿ ਬਹੁਤੁ ਬੇਨੰਤੀ ਨਿਮਖ ਨਿਮਖ ਸਾਮ੍ਾਰਹਿ ॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥੧॥ ਕਿਆ ਏ ਭੂਪਤਿ ਬਪੁਰੇ ਕਹੀਅਹਿ ਕਹੁ ਏ ਕਿਸ ਨੋ ਮਾਰਹਿ ॥ ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ ਜਗਤੁ ਤੁਮ੍ਾਰਹਿ ॥੨॥੧੧॥੩੪॥ {ਪੰਨਾ ੧੨੧੧}**

**ਪਦ ਅਰਥ** :—ਮੋਹਨ—ਹੇ ਮੋਹਨ ! ਸਭਿ—ਸਾਰੇ । ਜੀਅ—{ਲਫ਼ਜ਼ 'ਜੀਉ' ਤੋਂ ਬਹੁ-ਵਚਨ} । ਤਾਰਹਿ—ਪਾਰ ਲੰਘਾਂਦਾ ਹੈਂ । ਸੰਘਾਰ—ਮਾਰਨ ਵਾਲੇ, ਜ਼ਾਲਮ ਸੁਭਾਉ ਵਾਲੇ ਬੰਦੇ । ਛੁਟਹਿ—ਵਿਕਾਰਾਂ ਵਲੋਂ ਅੱਤਿਆਚਾਰ ਵਲੋਂ ਹਟ ਜਾਂਦੇ ਹਨ । ਨਿਮਖ—ਅੱਖ ਝਮਕਣ ਜਿਤਨਾ ਸਮਾ । ਤੇ—ਤੋਂ । ਕੋਟਿ—ਕ੍ਰੋੜਾਂ । ਉਧਾਰਹਿ—ਤੂੰ ਬਚਾਂਦਾ ਹੈਂ ।੧।ਰਹਾਉ।

ਕਰਹਿ—(ਜੀਵ) ਕਰਦੇ ਹਨ {ਬਹੁ-ਵਚਨ} । ਸਾਮ੍ਾਰਹਿ—(ਤੈਨੂੰ ਹਿਰਦੇ ਵਿਚ) ਯਾਦ ਕਰਦੇ ਹਨ । ਹੋਹੁ—ਜਦੋਂ ਤੂੰ ਹੁੰਦਾ ਹੈਂ । ਦੀਨ ਦੁਖ ਭੰਜਨ—ਹੇ ਗਰੀਬਾਂ ਦੇ ਦੁੱਖ ਨਾਸ ਕਰਨ ਵਾਲੇ ! ਦੇਇ—ਦੇ ਕੇ । ਨਿਸਤਾਰਹਿ—(ਦੁੱਖਾਂ ਕਲੇਸ਼ਾਂ ਤੋਂ) ਪਾਰ ਲੰਘਾਂਦਾ ਹੈਂ ।੧।

ਏ ਭੂਪਤਿ—ਇਹ ਰਾਜੇ {ਬਹੁ-ਵਚਨ} । ਬਪੁਰੇ—ਵਿਚਾਰੇ । ਕਿਆ ਕਹੀਅਹਿ—ਕੀਹ ਕਹੇ ਜਾ ਸਕਦੇ ਹਨ ? ਇਹਨਾਂ ਦੀ ਕੀਹ ਪਾਂਇਆਂ ਕਹੀ ਜਾ ਸਕਦੀ ਹੈ ? ਏ—{ਬਹੁ-ਵਚਨ} । ਕਿਸ ਨੋ—{ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ} । ਮਾਰਹਿ—ਮਾਰ ਸਕਦੇ ਹਨ । ਸੁਖਦਾਤੇ—ਹੇ ਸੁਖ ਦੇਣ ਵਾਲੇ ਪ੍ਰਭੂ ! ਸਭੁ—ਸਾਰਾ । ਤੁਮ੍ਾਰਹਿ—ਤੇਰਾ ਹੀ ਹੈ ।੨।

**ਅਰਥ** :—ਹੇ ਮੋਹਨ ਪ੍ਰਭੂ ! (ਜਗਤ ਦੇ) ਸਾਰੇ ਜੀਵ ਤੇਰੇ ਹੀ (ਪੈਦਾ ਕੀਤੇ ਹੋਏ ਹਨ), ਤੂੰ ਹੀ (ਇਹਨਾਂ ਨੂੰ ਦੁੱਖਾਂ ਕਲੇਸ਼ਾਂ ਆਦਿਕ ਤੋਂ) ਪਾਰ ਲੰਘਾਂਦਾ ਹੈਂ । ਤੇਰੀ ਰਤਾ ਜਿਤਨੀ ਮਿਹਰ (ਦੀ ਨਿਗਾਹ) ਨਾਲ ਵੱਡੇ ਵੱਡੇ ਨਿਰਦਈ ਬੰਦੇ ਭੀ ਅੱਤਿਆਚਾਰਾਂ ਵਲੋਂ ਹਟ ਜਾਂਦੇ ਹਨ ।੧।ਰਹਾਉ।

ਹੇ ਮੋਹਨ ! (ਤੇਰੇ ਪੈਦਾ ਕੀਤੇ ਜੀਵ ਤੇਰੇ ਹੀ ਦਰ ਤੇ) ਅਰਦਾਸ ਬੇਨਤੀ ਕਰਦੇ ਹਨ, (ਤੈਨੂੰ ਹੀ) ਪਲ ਪਲ ਹਿਰਦੇ ਵਿਚ ਵਸਾਂਦੇ ਹਨ । ਹੇ ਗਰੀਬਾਂ ਦੇ ਦੁੱਖ ਨਾਸ ਕਰਨ ਵਾਲੇ ਮੋਹਨ ! ਜਦੋਂ ਤੂੰ ਦਇਆਵਾਨ ਹੁੰਦਾ ਹੈਂ, ਤਾਂ ਆਪਣੇ ਹੱਥ ਦੇ ਕੇ (ਜੀਵਾਂ ਨੂੰ ਦੁੱਖਾਂ ਤੋਂ) ਪਾਰ ਲੰਘਾ ਲੈਂਦਾ ਹੈਂ ।੧।

ਹੇ ਨਾਨਕ ! (ਆਖ—ਹੇ ਮੋਹਨ !) ਇਹਨਾਂ ਵਿਚਾਰੇ ਰਾਜਿਆਂ ਦੀ ਕੋਈ ਪਾਂਇਆਂ ਨਹੀਂ ਕਿ ਇਹ ਕਿਸੇ ਨੂੰ ਮਾਰ ਸਕਣ (ਸਭ ਤੇਰਾ ਹੀ ਖੇਲ-ਤਮਾਸ਼ਾ ਹੈ) । ਹੇ ਸੁਖਾਂ ਦੇ ਦੇਣ ਵਾਲੇ ! (ਅਸਾਂ ਜੀਵਾਂ ਦੀ) ਰੱਖਿਆ ਕਰ, ਰੱਖਿਆ ਕਰ, ਰੱਖਿਆ ਕਰ । ਸਾਰਾ ਜਗਤ ਤੇਰਾ ਹੀ (ਰਚਿਆ ਹੋਇਆ) ਹੈ ।੨।੧੧।੩੪।

**ਸਾਰਗ ਮਹਲਾ ੫ ॥ ਅਬ ਮੋਹਿ ਧਨੁ ਪਾਇਓ ਹਰਿ ਨਾਮਾ ॥ ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ ਮਥਾਮਾ ॥੧॥ ਰਹਾਉ ॥ ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥ ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥੧॥ ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ ॥ ਗੋਬਿਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ ॥੨॥੧੨॥੩੫॥ {ਪੰਨਾ ੧੨੧੧}**

**ਪਦ ਅਰਥ** :—ਮੋਹਿ—ਮੈਂ । ਪਾਇਓ—ਲੱਭ ਲਿਆ ਹੈ । ਅਚਿੰਤ—ਚਿੰਤਾ-ਰਹਿਤ, ਬੇ-ਫ਼ਿਕਰ । ਸਭ—ਸਾਰੀ । ਮਥਾਮਾ—ਮੱਥੇ ਉੱਤੇ ।੧।ਰਹਾਉ।

ਖੋਜਤ—ਢੂੰਢਦਿਆਂ । ਭਇਓ—ਹੋ ਗਿਆ । ਫਿਰਿ—ਫਿਰ ਫਿਰ ਕੇ । ਦੇਹ ਗਿਰਾਮਾ—ਸਰੀਰ-ਪਿੰਡ ਵਿਚ । ਗੁਰਿ—ਗੁਰੂ ਨੇ । ਕ੍ਰਿਪਾਲਿ—ਕਿਰਪਾਲ ਨੇ । ਜੋਰਿਓ—ਜੋੜ ਦਿੱਤਾ, ਕਰ ਦਿੱਤਾ । ਹਥਿ—ਹੱਥ ਵਿਚ । ਹਥਿ ਚਰਿਆ—ਮਿਲ ਗਿਆ । ਅਗਾਮਾ—ਅਪਹੁੰਚ, ਅਮੋਲਕ ।੧।

ਆਨ—{ਅੰਯ} ਹੋਰ ਹੋਰ । ਕਰੀਅਹਿ—ਕੀਤੇ ਜਾਂਦੇ ਹਨ । ਤੇਤੇ—ਉਹ ਸਾਰੇ । ਰਾਸਿ—ਪੂੰਜੀ, ਸਰਮਾਇਆ ।੨।

**ਅਰਥ** :—ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਹੁਣ ਮੈਂ ਪਰਮਾਤਮਾ ਦਾ ਨਾਮ-ਧਨ ਲੱਭ ਲਿਆ ਹੈ । (ਇਸ ਧਨ ਦੀ ਬਰਕਤਿ ਨਾਲ) ਮੈਂ ਬੇ-ਫ਼ਿਕਰ ਹੋ ਗਿਆ ਹਾਂ, (ਮੇਰੇ ਅੰਦਰੋਂ) ਸਾਰੀ (ਮਾਇਆ ਦੀ) ਤ੍ਰਿਸ਼ਨਾ ਮਿਟ ਗਈ ਹੈ (ਧੁਰ ਦਰਗਾਹ ਤੋਂ ਹੀ) ਇਹ (ਪ੍ਰਾਪਤੀ ਦਾ) ਲੇਖ ਮੱਥੇ ਉੱਤੇ ਲਿਖਿਆ ਹੋਇਆ ਸੀ ।੧।ਰਹਾਉ।

ਹੇ ਭਾਈ ! ਭਾਲ ਕਰਦਾ ਕਰਦਾ ਮੈਂ ਤਾਂ ਵੈਰਾਗੀ ਹੀ ਹੋ ਗਿਆ ਸਾਂ, ਆਖ਼ਿਰ ਭਟਕ ਭਟਕ ਕੇ (ਗੁਰੂ ਦੀ ਕਿਰਪਾ ਨਾਲ) ਮੈਂ ਸਰੀਰ-ਪਿੰਡ ਵਿਚ ਆ ਪਹੁੰਚਿਆ । ਕਿਰਪਾਲ ਗੁਰੂ ਨੇ ਇਹ ਵਣਜ ਕਰਾ ਦਿੱਤਾ ਕਿ (ਸਰੀਰ ਦੇ ਅੰਦਰੋਂ ਹੀ) ਮੈਨੂੰ ਪਰਮਾਤਮਾ ਦਾ ਨਾਮ ਅਮੋਲਕ ਲਾਲ ਮਿਲ ਗਿਆ ।੧।

ਹੇ ਭਾਈ ! (ਪਰਮਾਤਮਾ ਦੇ ਨਾਮ ਤੋਂ ਬਿਨਾ) ਹੋਰ ਜਿਹੜੇ ਜਿਹੜੇ ਭੀ ਵਣਜ ਵਪਾਰ ਕਰੀਦੇ ਹਨ, ਉਹ ਸਾਰੇ ਦੁੱਖ ਸਹਾਰਨ (ਦਾ ਸਬਬ ਬਣਦੇ ਹਨ) । ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦੇ ਭਜਨ ਦੇ ਵਪਾਰੀ ਬੰਦੇ (ਦੁਨੀਆ ਦੇ) ਡਰਾਂ ਤੋਂ ਬਚੇ ਰਹਿੰਦੇ ਹਨ, ਉਹਨਾਂ ਦੇ ਪਾਸ ਪਰਮਾਤਮਾ ਦੇ ਨਾਮ ਦਾ ਸਰਮਾਇਆ ਟਿਕਿਆ ਰਹਿੰਦਾ ਹੈ ।੨।੧੨।੩੫।

**ਸਾਰਗ ਮਹਲਾ ੫ ॥ ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥ ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ ॥੧॥ ਰਹਾਉ ॥ ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ ॥ ਮਾਣੁ ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ ॥੧॥ ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ ॥ ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ ॥੨॥੧੩॥੩੬॥ {ਪੰਨਾ ੧੨੧੧}**

**ਪਦ ਅਰਥ** :—ਮੇਰੈ ਮਨਿ—ਮੇਰੇ ਮਨ ਵਿਚ । ਮਿਸਟ—ਮਿਸ਼ਟ, ਮਿੱਠੇ । ਪ੍ਰਿਅ ਬੋਲਾ—ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਬਚਨ । ਗੁਰਿ—ਗੁਰੂ ਨੇ । ਪਕਰਿ—ਫੜ ਕੇ । ਸਦ—ਸਦਾ । ਢੋਲਾ—ਪਿਆਰਾ ।੧।ਰਹਾਉ।

ਪ੍ਰਭ—ਹੇ ਪ੍ਰਭੂ ! ਠਾਕੁਰੁ—ਮਾਲਕ । ਪ੍ਰਤਿਪਾਲਕੁ—ਪਾਲਣ ਵਾਲਾ । ਮੋਹਿ—ਮੈਂ । ਕਲਤ੍ਰ—ਇਸਤ੍ਰੀ । ਸਹਿਤ—ਸਮੇਤ । ਸਭਿ—ਸਾਰੇ । ਗੋਲਾ—ਗ਼ੁਲਾਮ, ਸੇਵਕ । ਤਾਣੁ—ਆਸਰਾ, ਤਾਕਤ । ਓਲ੍ਹਾ—ਪਰਦਾ, ਆਸਰਾ ।੧।

ਤਖਤਿ—ਤਖ਼ਤ ਉੱਤੇ । ਬੈਸਾਲਹਿ—ਤੂੰ (ਮੈਨੂੰ) ਬਿਠਾਏਂ । ਤਉ—ਤਦੋਂ, ਤਾਂ ਭੀ । ਘਾਸੁ—ਘਾਹ । ਬਢਾਵਹਿ—ਤੂੰ ਵਢਾਏਂ । ਕੇਤਕ ਬੋਲਾ—ਕਿਤਨੇ ਬੋਲ (ਬੋਲ ਸਕਦਾ ਹਾਂ) ? ਮੈਨੂੰ ਕੋਈ ਇਤਰਾਜ਼ ਨਹੀਂ । ਬਿਧਾਤੇ—ਹੇ ਰਚਨਹਾਰ ! ਠਾਕੁਰ—ਹੇ ਮਾਲਕ ! ਅਗਹ—ਹੇ ਅਥਾਹ ! ।੨।

**ਅਰਥ** :—ਹੇ ਭਾਈ ! ਜਦੋਂ ਤੋਂ ਗੁਰੂ ਨੇ (ਮੇਰੀ) ਬਾਂਹ ਫੜ ਕੇ (ਮੈਨੂੰ) ਪ੍ਰਭੂ ਦੀ ਸੇਵਾ-ਭਗਤੀ ਵਿਚ ਲਾਇਆ ਹੈ, ਤਦੋਂ ਤੋਂ ਮੇਰੇ ਮਨ ਵਿਚ ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਬਚਨ ਮਿੱਠੇ ਲੱਗ ਰਹੇ ਹਨ । (ਹੁਣ ਮੈਨੂੰ ਇਉਂ ਸਮਝ ਆ ਗਈ ਹੈ ਕਿ) ਪਿਆਰਾ ਹਰੀ ਸਦਾ ਹੀ (ਮੇਰੇ ਉੱਤੇ) ਦਇਆਵਾਨ ਹੈ ।੧।ਰਹਾਉ।

ਹੇ ਪ੍ਰਭੂ ! (ਜਦ ਤੋਂ ਗੁਰੂ ਨੇ ਮੈਨੂੰ ਤੇਰੀ ਸੇਵਾ ਵਿਚ ਲਾਇਆ ਹੈ, ਮੈਨੂੰ ਯਕੀਨ ਹੋ ਗਿਆ ਹੈ ਕਿ) ਤੂੰ (ਸਾਡਾ) ਮਾਲਕ ਹੈਂ, ਤੂੰ ਸਭ ਜੀਵਾਂ ਦਾ ਪਾਲਣਹਾਰ ਹੈਂ । ਮੈਂ (ਆਪਣੀ) ਇਸਤ੍ਰੀ (ਪਰਵਾਰ) ਸਮੇਤ—ਅਸੀ ਸਾਰੇ ਤੇਰੇ ਗ਼ੁਲਾਮ ਹਾਂ । ਹੇ ਪ੍ਰਭੂ ! ਤੂੰ ਹੀ ਮੇਰਾ ਮਾਣ ਹੈਂ, ਤੂੰ ਹੀ ਮੇਰਾ ਤਾਣ ਹੈਂ । ਤੇਰਾ ਨਾਮ ਹੀ ਮੇਰਾ ਸਹਾਰਾ ਹੈ ।੧।

ਹੇ ਦਾਸ ਨਾਨਕ ਦੇ ਪ੍ਰਭੂ ! ਹੇ ਅਕਾਲ ਪੁਰਖ ! ਹੇ ਰਚਨਹਾਰ ! ਹੇ ਮੇਰੇ ਅਥਾਹ ਤੇ ਅਤੋਲ ਠਾਕੁਰ ! ਹੇ ਪ੍ਰਭੂ ! ਜੇ ਤੂੰ ਮੈਨੂੰ ਤਖ਼ਤ ਉੱਤੇ ਬਿਠਾ ਦੇਵੇਂ, ਤਾਂ ਭੀ ਮੈਂ ਤੇਰਾ ਦਾਸ ਹਾਂ, ਜੇ ਤੂੰ (ਮੈਨੂੰ ਘਾਹੀ ਬਣਾ ਕੇ ਮੈਥੋਂ) ਘਾਹ ਵਢਾਏਂ, ਤਾਂ ਭੀ ਮੈਨੂੰ ਕੋਈ ਇਤਰਾਜ਼ ਨਹੀਂ ।੨।੧੩।੩੬।

**ਸਾਰਗ ਮਹਲਾ ੫ ॥ ਰਸਨਾ ਰਾਮ ਕਹਤ ਗੁਣ ਸੋਹੰ ॥ ਏਕ ਨਿਮਖ ਓਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ ॥੧॥ ਰਹਾਉ ॥ ਜਿਸੁ ਸੁਣਿਐ ਮਨਿ ਹੋਇ ਰਹਸੁ ਅਤਿ ਰਿਦੈ ਮਾਨ ਦੁਖ ਜੋਹੰ ॥ ਸੁਖੁ ਪਾਇਓ ਦੁਖੁ ਦੂਰਿ ਪਰਾਇਓ ਬਣਿ ਆਈ ਪ੍ਰਭ ਤੋਹੰ ॥੧॥ ਕਿਲਵਿਖ ਗਏ ਮਨ ਨਿਰਮਲ ਹੋਈ ਹੈ ਗੁਰਿ ਕਾਢੇ ਮਾਇਆ ਦ੍ਰੋਹੰ ॥ ਕਹੁ ਨਾਨਕ ਮੈ ਸੋ ਪ੍ਰਭੁ ਪਾਇਆ ਕਰਣ ਕਾਰਣ ਸਮਰਥੋਹੰ ॥੨॥੧੪॥੩੭॥ {ਪੰਨਾ ੧੨੧੧}**

**ਪਦ ਅਰਥ** :—ਰਸਨਾ—ਜੀਭ । ਰਾਮ ਕਹਤ ਗੁਣ—ਰਾਮ ਦੇ ਗੁਣ ਕਹਿੰਦਿਆਂ । ਸੋਹੰ—ਸੋਹਣੀ ਲੱਗਦੀ ਹੈ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਓਪਾਇ—ਪੈਦਾ ਕਰ ਕੇ । ਸਮਾਵੈ—ਲੀਨ ਕਰ ਲੈਂਦਾ ਹੈ । ਦੇਖਿ—ਵੇਖ ਕੇ । ਚਰਿਤ—ਕੌਤਕ-ਤਮਾਸ਼ੇ । ਮੋਹੇ—ਮੋਹਿਆ ਜਾਂਦਾ ਹੈ ।੧।ਰਹਾਉ।

ਜਿਸੁ ਸੁਣਿਐ—ਜਿਸ ਦਾ (ਨਾਮ) ਸੁਣਿਆਂ । ਮਨਿ—ਮਨ ਵਿਚ । ਰਹਸੁ—ਖ਼ੁਸ਼ੀ । ਅਤਿ—ਬਹੁਤ । ਰਿਦੈ ਮਾਨ—(ਜਿਸ ਨੂੰ) ਹਿਰਦੇ ਵਿਚ ਮੰਨਿਆਂ । ਜੋਹੰ—ਤਾੜਨਾ । ਦੁਖ ਜੋਹੰ—ਦੁੱਖਾਂ ਨੂੰ ਤਾੜਨਾ, ਦੁੱਖਾਂ ਦਾ ਨਾਸ । ਦੂਰਿ ਪਰਾਇਓ—ਦੂਰ ਹੋ ਜਾਂਦਾ ਹੈ । ਪ੍ਰਭ—ਹੇ ਪ੍ਰਭੂ ! ਬਨਿ ਆਈ ਤੋਹੰ—ਤੇਰੇ ਨਾਲ (ਪ੍ਰੀਤ) ਬਣ ਜਾਂਦੀ ਹੈ ।੧।

ਕਿਲਵਿਖ—ਪਾਪ । ਨਿਰਮਲ—ਪਵਿੱਤਰ । ਗੁਰਿ—ਗੁਰੂ ਨੇ । ਦ੍ਰੋਹੰ—ਠੱਗੀ, ਛਲ । ਕਰਣ—ਜਗਤ । ਕਰਣ ਕਾਰਣ—ਜਗਤ ਦਾ ਮੂਲ । ਸਮਰਥੋਹੰ—ਸਾਰੀਆਂ ਤਾਕਤਾਂ ਦਾ ਮਾਲਕ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਗੁਣ ਉਚਾਰਦਿਆਂ ਜੀਭ ਸੋਹਣੀ ਲੱਗਦੀ ਹੈ । ਉਹ ਪ੍ਰਭੂ ਅੱਖ ਝਮਕਣ ਜਿਤਨੇ ਸਮੇ ਵਿਚ ਪੈਦਾ ਕਰ ਕੇ (ਮੁੜ ਆਪਣੇ ਵਿਚ ਜਗਤ ਨੂੰ) ਲੀਨ ਕਰ ਸਕਦਾ ਹੈ । ਉਸ ਦੇ ਚੋਜ-ਤਮਾਸ਼ੇ ਵੇਖ ਕੇ ਮਨ ਮੋਹਿਆ ਜਾਂਦਾ ਹੈ ।੧।ਰਹਾਉ।

ਹੇ ਪ੍ਰਭੂ ! ਜਿਸ ਮਨੁੱਖ ਦੀ ਪ੍ਰੀਤ ਤੇਰੇ ਨਾਲ ਬਣ ਜਾਂਦੀ ਹੈ, ਉਸ ਦਾ ਸਾਰਾ ਦੁੱਖ ਦੂਰ ਹੋ ਜਾਂਦਾ ਹੈ, ਉਹ ਸਦਾ ਸੁਖ ਮਾਣਦਾ ਹੈ । (ਹੇ ਪ੍ਰਭੂ ! ਤੂੰ ਐਸਾ ਹੈਂ) ਜਿਸ ਦਾ ਨਾਮ ਸੁਣਿਆਂ ਮਨ ਵਿਚ ਬਹੁਤ ਖ਼ੁਸ਼ੀ ਪੈਦਾ ਹੁੰਦੀ ਹੈ, ਜਿਸ ਨੂੰ ਹਿਰਦੇ ਵਿਚ ਵਸਾਇਆਂ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ।੧।

ਹੇ ਭਾਈ ! (ਜਿਸ ਮਨੁੱਖ ਨੇ ਜੀਭ ਨਾਲ ਰਾਮ-ਗੁਣ ਗਾਏ, ਉਸ ਦੇ ਅੰਦਰੋਂ) ਗੁਰੂ ਨੇ ਮਾਇਆ ਦੇ ਛਲ ਕੱਢ ਦਿੱਤੇ, ਉਸ ਦੇ ਸਾਰੇ ਪਾਪ ਦੂਰ ਹੋ ਗਏ, ਉਸ ਦਾ ਮਨ ਪਵਿੱਤਰ ਹੋ ਗਿਆ । ਹੇ ਨਾਨਕ ! ਆਖ—(ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਮੈਂ ਉਹ ਪਰਮਾਤਮਾ ਲੱਭ ਲਿਆ ਹੈ, ਜੋ ਜਗਤ ਦਾ ਮੂਲ ਹੈ ਜੋ ਸਾਰੀਆਂ ਤਾਕਤਾਂ ਦਾ ਮਾਲਕ ਹੈ ।੨।੧੪।੩੭।

**ਸਾਰਗ ਮਹਲਾ ੫ ॥ ਨੈਨਹੁ ਦੇਖਿਓ ਚਲਤੁ ਤਮਾਸਾ ॥ ਸਭ ਹੂ ਦੂਰਿ ਸਭ ਹੂ ਤੇ ਨੇਰੈ ਅਗਮ ਅਗਮ ਘਟ ਵਾਸਾ ॥੧॥ ਰਹਾਉ ॥ ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ ॥ ਖਿਨ ਮਹਿ ਸਾਜਿ ਸਵਾਰਿ ਬਿਨਾਹੈ ਭਗਤਿ ਵਛਲ ਗੁਣਤਾਸਾ ॥੧॥ ਅੰਧ ਕੂਪ ਮਹਿ ਦੀਪਕੁ ਬਲਿਓ ਗੁਰਿ ਰਿਦੈ ਕੀਓ ਪਰਗਾਸਾ ॥ ਕਹੁ ਨਾਨਕ ਦਰਸੁ ਪੇਖਿ ਸੁਖੁ ਪਾਇਆ ਸਭ ਪੂਰਨ ਹੋਈ ਆਸਾ ॥੨॥੧੫॥੩੮॥ {ਪੰਨਾ ੧੨੧੧}**

**ਪਦ ਅਰਥ** :—ਨੈਨਹੁ—ਅੱਖਾਂ ਨਾਲ । ਸਭ ਹੂ ਦੂਰਿ—ਸਭ ਤੋਂ ਦੂਰ (ਨਿਰਲੇਪ) । ਤੇ—ਤੋਂ । ਨੇਰੈ—ਨੇੜੇ । ਅਗਮ—ਅਪਹੁੰਚ । ਘਟ ਵਾਸਾ—ਸਭਨਾਂ ਸਰੀਰਾਂ ਵਿਚ ਨਿਵਾਸ ।੧।ਰਹਾਉ।

ਅਭੂਲੁ—ਭੁੱਲਾਂ ਤੋਂ ਰਹਿਤ । ਲਿਖਿਓ—ਲਿਖਿਆ ਹੋਇਆ (ਹੁਕਮ) । ਮਤਾ—ਸਲਾਹਾਂ । ਪਚਾਸਾ—ਪੰਜਾਹ, ਕਈ । ਸਾਜਿ—ਪੈਦਾ ਕਰ ਕੇ । ਸਵਾਰਿ—ਸੋਹਣਾ ਬਣਾ ਕੇ । ਬਿਨਾਹੈ—ਨਾਸ ਕਰ ਦੇਂਦਾ ਹੈ । ਭਗਤਿ ਵਛਲ—ਭਗਤੀ ਨੂੰ ਪਿਆਰ ਕਰਨ ਵਾਲਾ । ਗੁਣ ਤਾਸਾ—ਗੁਣਾਂ ਦਾ ਖ਼ਜ਼ਾਨਾ ।੧।

ਅੰਧ—ਅੰਨ੍ਹਾ, ਘੁੱਪ ਹਨੇਰੇ ਵਾਲਾ । ਕੂਪ—ਖੂਹ । ਦੀਪਕੁ—ਦੀਵਾ । ਗੁਰਿ—ਗੁਰੂ ਨੇ । ਰਿਦੈ—ਹਿਰਦੇ ਵਿਚ । ਪਰਗਾਸਾ—ਚਾਨਣ । ਪੇਖਿ—ਵੇਖ ਕੇ । ਸਭ—ਸਾਰੀ ।੨।

**ਅਰਥ** :—ਹੇ ਭਾਈ ! (ਮੈਂ ਆਪਣੀ) ਅੱਖੀਂ (ਪਰਮਾਤਮਾ ਦਾ ਅਜਬ) ਕੌਤਕ ਵੇਖਿਆ ਹੈ (ਅਜਬ) ਤਮਾਸ਼ਾ ਵੇਖਿਆ ਹੈ । ਉਹ ਪਰਮਾਤਮਾ (ਨਿਰਲੇਪ ਹੋਣ ਦੇ ਕਾਰਨ) ਸਭਨਾਂ ਜੀਵਾਂ ਤੋਂ ਦੂਰ (ਵੱਖਰਾ) ਹੈ, (ਸਰਬ-ਵਿਆਪਕ ਹੋਣ ਦੇ ਕਾਰਨ ਉਹ) ਸਭ ਜੀਵਾਂ ਤੋਂ ਨੇੜੇ, ਉਹ ਅਪਹੁੰਚ ਹੈ ਅਪਹੁੰਚ ਹੈ, ਪਰ ਉਂਞ ਸਭ ਸਰੀਰਾਂ ਵਿਚ ਉਸ ਦਾ ਨਿਵਾਸ ਹੈ ।੧।ਰਹਾਉ।

ਹੇ ਭਾਈ ! ਉਹ ਪਰਮਾਤਮਾ ਭੁੱਲਾਂ ਤੋਂ ਰਹਿਤ ਹੈ, ਉਹ ਕਦੇ ਕੋਈ ਗ਼ਲਤੀ ਨਹੀਂ ਕਰਦਾ, ਨਾਹ ਉਹ ਕੋਈ ਲਿਖਿਆ ਹੋਇਆ ਹੁਕਮ ਚਲਾਂਦਾ ਹੈ, ਨਾਹ ਉਹ ਬਹੁਤੀਆਂ ਸਲਾਹਾਂ ਹੀ ਕਰਦਾ ਹੈ । ਉਹ ਤਾਂ ਇਕ ਖਿਨ ਵਿਚ ਪੈਦਾ ਕਰ ਕੇ ਸੋਹਣਾ ਬਣਾ ਕੇ (ਖਿਨ ਵਿਚ ਹੀ) ਨਾਸ ਕਰ ਦੇਂਦਾ ਹੈ । ਉਹ ਪਰਮਾਤਮਾ ਭਗਤੀ ਨਾਲ ਪਿਆਰ ਕਰਨ ਵਾਲਾ ਹੈ, ਅਤੇ (ਬੇਅੰਤ) ਗੁਣਾਂ ਦਾ ਖ਼ਜ਼ਾਨਾ ਹੈ ।੧।

ਹੇ ਭਾਈ ! ਗੁਰੂ ਨੇ (ਜਿਸ ਮਨੁੱਖ ਦੇ) ਹਿਰਦੇ ਵਿਚ (ਪਰਮਾਤਮਾ ਦੇ ਨਾਮ ਦਾ) ਚਾਨਣ ਕਰ ਦਿੱਤਾ (ਉੱਥੇ, ਮਾਨੋ) ਘੁੱਪ ਹਨੇਰੇ ਵਾਲੇ ਖੂਹ ਵਿਚ ਦੀਵਾ ਬਲ ਪਿਆ । ਹੇ ਨਾਨਕ ! ਆਖ—(ਹੇ ਭਾਈ ! ਉਸ ਪਰਮਾਤਮਾ ਦਾ) ਦਰਸਨ ਕਰ ਕੇ ਮੈਂ ਆਤਮਕ ਆਨੰਦ ਪ੍ਰਾਪਤ ਕਰ ਲਿਆ ਹੈ, ਮੇਰੀ ਹਰੇਕ ਆਸ ਪੂਰੀ ਹੋ ਗਈ ਹੈ ।੨।੧੫।੩੮।

**ਸਾਰਗ ਮਹਲਾ ੫ ॥ ਚਰਨਹ ਗੋਬਿੰਦ ਮਾਰਗੁ ਸੁਹਾਵਾ ॥ ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ ॥੧॥ ਰਹਾਉ ॥ ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ ॥ ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ ॥੧॥ ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ ਲਿਖਿਆ ਤਿਨਿ ਪਾਵਾ ॥ ਜਨ ਨਾਨਕ ਕਉ ਗੁਰੁ ਪੂਰਾ ਭੇਟਿਓ ਸੁਖਿ ਸਹਜੇ ਅਨਦ ਬਿਹਾਵਾ ॥੨॥੧੬॥੩੯॥ {ਪੰਨਾ ੧੨੧੨}**

**ਪਦ ਅਰਥ** :—ਚਰਨਹ—ਪੈਰਾਂ ਨਾਲ । ਮਾਰਗੁ—ਰਸਤਾ । ਸੁਹਾਵਾ—ਸੋਹਣਾ, ਸੁਖਦਾਈ । ਆਨ—{ਅੰਯ} ਹੋਰ ਹੋਰ । ਮਾਰਗ—ਰਸਤੇ । ਜੇਤਾ—ਜਿਤਨਾ ਹੀ । ਧਾਈਐ—ਦੌੜ-ਭੱਜ ਕਰੀਦੀ ਹੈ । ਤੇਤੋ—ਉਤਨਾ ਹੀ । ਹਾਵਾ—ਹਾਹੁਕਾ ।੧।ਰਹਾਉ।

ਨੇਤ੍ਰ—ਅੱਖਾਂ । ਪੁਨੀਤ—ਪਵਿੱਤਰ । ਦਰਸੁ ਪੇਖੇ—ਦਰਸਨ ਕੀਤਿਆਂ । ਪੇਖੇ—ਵੇਖਿਆਂ । ਹਸਤ—{ਹਸ੍ਤ} ਹੱਥ । ਟਹਲਾਵਾ—ਟਹਲ, ਸੇਵਾ । ਰਿਦਾ—ਹਿਰਦਾ । ਰਿਦੈ—ਹਿਰਦੇ ਵਿਚ । ਮਸਤ—ਮਸਤਕ, ਮੱਥਾ । ਧੂਰਾਵਾ—ਚਰਨਾਂ ਦੀ ਧੂੜ ।੧।

ਨਿਧਾਨ—ਖ਼ਜ਼ਾਨੇ । ਨਾਮਿ ਹਰਿ ਕੈ—ਹਰੀ ਦੇ ਨਾਮ ਵਿਚ । ਜਿਸੁ ਲਿਖਿਆ—ਜਿਸ ਦੇ (ਮੱਥੇ ਉਤੇ) ਲਿਖਿਆ ਗਿਆ । ਕਰਮਿ—(ਪਰਮਾਤਮਾ ਦੀ) ਮਿਹਰ ਨਾਲ {ਕਰਮੁ—ਮਿਹਰ, ਬਖ਼ਸ਼ਸ਼} । ਤਿਨਿ—ਉਸ (ਮਨੁੱਖ) ਨੇ । ਕਉ—ਨੂੰ । ਭੇਟਿਓ—ਮਿਲ ਪਿਆ । ਸੁਖਿ—ਆਨੰਦ ਵਿਚ । ਸਹਜੇ—ਆਤਮਕ ਅਡੋਲਤਾ ਵਿਚ । ਜਨ ਕਉ—ਜਿਸ ਮਨੁੱਖ ਨੂੰ ।੨।

**ਅਰਥ** :—ਹੇ ਭਾਈ ! ਪੈਰਾਂ ਨਾਲ (ਨਿਰਾ) ਪਰਮਾਤਮਾ ਦਾ ਰਸਤਾ (ਹੀ ਤੁਰਨਾ) ਸੋਹਣਾ ਲੱਗਦਾ ਹੈ । ਹੋਰ ਅਨੇਕਾਂ ਰਸਤਿਆਂ ਉੱਤੇ ਜਿਤਨੀ ਭੀ ਦੌੜ-ਭੱਜ ਕਰੀਦੀ ਹੈ, ਉਤਨਾ ਹੀ ਦੁੱਖ ਲੱਗਦਾ ਹੈ, ਉਤਨਾ ਹੀ ਹਾਹੁਕਾ ਲੱਗਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਦਰਸਨ ਕੀਤਿਆਂ ਅੱਖਾਂ ਪਵਿੱਤਰ ਹੋ ਜਾਂਦੀਆਂ ਹਨ, (ਪਰਮਾਤਮਾ ਦੇ ਸੰਤ ਜਨਾਂ ਦੀ) ਟਹਲ ਕੀਤਿਆਂ ਹੱਥ ਪਵਿੱਤਰ ਹੋ ਜਾਂਦੇ ਹਨ । ਜਿਸ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ ਉਹ ਹਿਰਦਾ ਪਵਿੱਤਰ ਹੋ ਜਾਂਦਾ ਹੈ, ਉਹ ਮੱਥਾ ਪਵਿੱਤਰ ਹੋ ਜਾਂਦਾ ਹੈ ਜਿਸ ਉਤੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਲੱਗਦੀ ਹੈ ।੧।

ਹੇ ਭਾਈ ! ਪਰਮਾਤਮਾ ਦੇ ਨਾਮ ਵਿਚ ਸਾਰੇ (ਹੀ) ਖ਼ਜ਼ਾਨੇ ਹਨ, ਜਿਸ ਮਨੁੱਖ ਦੇ ਮੱਥੇ ਉਤੇ (ਪਰਮਾਤਮਾ ਨੇ ਆਪਣੀ) ਮਿਹਰ ਨਾਲ (ਨਾਮ ਦੀ ਪ੍ਰਾਪਤੀ ਦਾ ਲੇਖ) ਲਿਖ ਦਿੱਤਾ, ਉਸ ਮਨੁੱਖ ਨੇ (ਨਾਮ) ਪ੍ਰਾਪਤ ਕਰ ਲਿਆ । ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਿਆ (ਉਸ ਨੂੰ ਪ੍ਰਭੂ ਦਾ ਨਾਮ ਮਿਲ ਗਿਆ, ਤੇ ਉਸ ਦੀ ਜ਼ਿੰਦਗੀ) ਸੁਖ ਵਿਚ ਆਤਮਕ ਅਡੋਲਤਾ ਵਿਚ ਆਨੰਦ ਵਿਚ ਗੁਜ਼ਰਨ ਲੱਗ ਪਈ ।੨।੧੬।੩੯।

**ਸਾਰਗ ਮਹਲਾ ੫ ॥ ਧਿਆਇਓ ਅੰਤਿ ਬਾਰ ਨਾਮੁ ਸਖਾ ॥ ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ ॥੧॥ ਰਹਾਉ ॥ ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ ਜਿਸੁ ਮਸਤਕਿ ਲੇਖੁ ਲਿਖਾ ॥ ਖੂਲੇ ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ ॥੧॥ ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ ॥ ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ ॥੨॥੧੭॥੪੦॥ {ਪੰਨਾ ੧੨੧੨}**

**ਪਦ ਅਰਥ** :—ਅੰਤਿ ਬਾਰ—ਅਖ਼ੀਰਲੇ ਸਮੇ । ਸਖਾ—ਸਾਥੀ, ਮਿੱਤਰ । ਜਹ—ਜਿੱਥੇ । ਸੁਤ—ਪੁੱਤਰ । ਤੂ—ਤੈਨੂੰ । ਰਖਾ—ਰੱਖਦਾ ਹੈ, ਸਹਾਇਤਾ ਕਰਦਾ ਹੈ ।੧।ਰਹਾਉ।

ਅੰਧ ਕੂਪ—ਘੁੱਪ ਹਨੇਰੇ ਖੂਹ । ਗ੍ਰਿਹ—ਹਿਰਦਾ-ਘਰ । ਤਿਨਿ—ਉਸ (ਮਨੁੱਖ) ਨੇ । ਮਸਤਕਿ—ਮੱਥੇ ਉਤੇ । ਬੰਧਨ—ਮੋਹ ਦੀਆਂ ਫਾਹੀਆਂ । ਗੁਰਿ—ਗੁਰੂ ਨੇ । ਮੁਕਤਿ—ਖ਼ਲਾਸੀ । ਦਿਖਾ—ਦਿੱਸ ਪਿਆ ।੧।

ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਤ੍ਰਿਪਤਿਆ—ਰੱਜ ਗਿਆ । ਆਘਾਏ—ਰੱਜ ਗਏ । ਰਸਨ—ਜੀਭ । ਸੁਖ ਸਹਜ—ਸਾਰੇ ਸੁਖ ਦੇਣ ਵਾਲੀ ਆਤਮਕ ਅਡੋਲਤਾ । ਗੁਰਿ—ਗੁਰੂ ਨੇ । ਤਿਖਾ—ਤ੍ਰਿਹ, ਤ੍ਰਿਸ਼ਨਾ ।੨।

**ਅਰਥ** :—ਹੇ ਭਾਈ ! (ਪਰਮਾਤਮਾ ਦਾ) ਨਾਮ ਹੀ (ਅਸਲ) ਸਾਥੀ ਹੈ । (ਜਿਸ ਮਨੁੱਖ ਨੇ) ਅੰਤ ਵੇਲੇ (ਇਸ ਨਾਮ ਨੂੰ) ਸਿਮਰਿਆ, (ਉਸ ਦਾ ਸਾਥੀ ਬਣਿਆ) । ਹੇ ਭਾਈ ! ਜਿੱਥੇ ਮਾਂ, ਪਿਉ, ਪੁੱਤਰ, ਭਰਾ, ਕੋਈ ਭੀ ਪਹੁੰਚ ਨਹੀਂ ਸਕਦਾ, ਉੱਥੇ ਉੱਥੇ (ਇਹ ਹਰਿ-ਨਾਮ ਹੀ) ਤੈਨੂੰ ਰੱਖ ਸਕਦਾ ਹੈ (ਤੇਰੀ ਰਾਖੀ ਕਰਦਾ ਹੈ) ।੧।ਰਹਾਉ।

ਹੇ ਭਾਈ ! (ਮਾਇਆ ਦੇ ਮੋਹ ਦੇ) ਅੰਨ੍ਹੇ ਖੂਹ ਹਿਰਦੇ-ਘਰ ਵਿਚ (ਸਿਰਫ਼) ਉਸ (ਮਨੁੱਖ) ਨੇ (ਹੀ ਹਰਿ-ਨਾਮ) ਸਿਮਰਿਆ ਹੈ ਜਿਸ ਦੇ ਮੱਥੇ ਉੱਤੇ (ਨਾਮ ਸਿਮਰਨ ਦਾ) ਲੇਖ (ਧੁਰੋਂ) ਲਿਖਿਆ ਗਿਆ । (ਉਸ ਮਨੁੱਖ ਦੀਆਂ) ਮਾਇਆ ਦੇ ਮੋਹ ਦੀਆਂ ਫਾਹੀਆਂ ਖੁਲ੍ਹ ਗਈਆਂ, ਗੁਰੂ ਨੇ ਉਸ ਨੂੰ (ਮੋਹ ਤੋਂ) ਖ਼ਲਾਸੀ ਦਿਵਾ ਦਿੱਤੀ, ਉਸ ਨੂੰ ਇਉਂ ਦਿੱਸ ਪਿਆ (ਕਿ ਹੇ ਪ੍ਰਭੂ !) ਸਭ ਥਾਈਂ ਤੂੰ ਹੀ ਹੈਂ ਤੂੰ ਹੀ ਹੈਂ ।੧।

ਹੇ ਭਾਈ ! ਜਿਸ ਮਨੁੱਖ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਲਿਆ, ਉਸ ਦਾ ਮਨ ਸ਼ਾਂਤ ਹੋ ਗਿਆ, ਉਸ ਦੀ ਜੀਭ ਨਾਮ-ਜਲ ਚੱਖ ਕੇ ਰੱਜ ਗਈ । ਹੇ ਨਾਨਕ ! ਆਖ—(ਹੇ ਭਾਈ ! ਹਰਿ-ਨਾਮ ਦੀ ਦਾਤਿ ਦੇ ਕੇ) ਗੁਰੂ ਨੇ ਮੇਰੀ ਸਾਰੀ ਤ੍ਰਿਸ਼ਨਾ ਦੂਰ ਕਰ ਦਿੱਤੀ ਹੈ, ਮੈਂ ਸਾਰੇ ਸੁਖ ਦੇਣ ਵਾਲੀ ਆਤਮਕ ਅਡੋਲਤਾ ਹਾਸਲ ਕਰ ਲਈ ਹੈ ।੨।੧੭।੪੦।

**ਸਾਰਗ ਮਹਲਾ ੫ ॥ ਗੁਰ ਮਿਲਿ ਐਸੇ ਪ੍ਰਭੂ ਧਿਆਇਆ ॥ ਭਇਓ ਕ੍ਰਿਪਾਲੁ ਦਇਆਲੁ ਦੁਖ ਭੰਜਨੁ ਲਗੈ ਨ ਤਾਤੀ ਬਾਇਆ ॥੧॥ ਰਹਾਉ ॥ ਜੇਤੇ ਸਾਸ ਸਾਸ ਹਮ ਲੇਤੇ ਤੇਤੇ ਹੀ ਗੁਣ ਗਾਇਆ ॥ ਨਿਮਖ ਨ ਬਿਛੁਰੈ ਘਰੀ ਨ ਬਿਸਰੈ ਸਦ ਸੰਗੇ ਜਤ ਜਾਇਆ ॥੧॥ ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ ਬਲਿ ਬਲਿ ਗੁਰ ਦਰਸਾਇਆ ॥ ਕਹੁ ਨਾਨਕ ਕਾਹੂ ਪਰਵਾਹਾ ਜਉ ਸੁਖ ਸਾਗਰੁ ਮੈ ਪਾਇਆ ॥੨॥੧੮॥੪੧॥ {ਪੰਨਾ ੧੨੧੨}**

**ਪਦ ਅਰਥ** :—ਗੁਰ ਮਿਲਿ—ਗੁਰੂ ਨੇ ਮਿਲ ਕੇ । ਐਸੇ—ਇਸ ਤਰ੍ਹਾਂ (ਹਰੇਕ ਸਾਹ ਦੇ ਨਾਲ) । ਤਾਤੀ ਬਾਇਆ—ਤੱਤੀ ਹਵਾ ।੧।ਰਹਾਉ।

ਜੇਤੇ—ਜਿਤਨੇ ਭੀ । ਸਾਸ—ਸਾਹ । ਨਿਖਮ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਘਰੀ—ਘੜੀ । ਸਦ—ਸਦਾ । ਜਤ—ਜਿੱਥੇ ਜਿੱਥੇ । ਜਾਇਆ—ਜਾਈਦਾ ਹੈ ।੧।

ਹਉ—ਮੈਂ । ਬਲਿ—ਸਦਕੇ । ਕਉ—ਨੂੰ, ਤੋਂ । ਦਰਸਾਇਆ—ਦਰਸਨ । ਕਾਹੂ—ਕਿਸ ਦੀ ? ਸੁਖ ਸਾਗਰੁ—ਸੁਖਾਂ ਦਾ ਸਮੁੰਦਰ ਪ੍ਰਭੂ ।੨।

**ਅਰਥ** :—ਹੇ ਭਾਈ ! (ਜਿਸ ਮਨੁੱਖ ਨੇ) ਗੁਰੂ ਨੂੰ ਮਿਲ ਕੇ ਇਉਂ (ਹਰੇਕ ਸਾਹ ਦੇ ਨਾਲ) ਪਰਮਾਤਮਾ ਦਾ ਸਿਮਰਨ ਕੀਤਾ, ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਪਰਮਾਤਮਾ ਉਸ ਉੱਤੇ ਦਇਆਵਾਨ ਹੋਇਆ, ਉਸ ਮਨੁੱਖ ਨੂੰ (ਸਾਰੀ ਉਮਰ) ਤੱਤੀ 'ਵਾ ਨਹੀਂ ਲੱਗਦੀ (ਕੋਈ ਦੁੱਖ-ਕਲੇਸ਼ ਨਹੀਂ ਪੋਂਹਦਾ) ।੧।ਰਹਾਉ।

ਹੇ ਭਾਈ ! ਜਿਤਨੇ ਭੀ ਸਾਹ ਅਸੀ (ਜੀਵ) ਲੈਂਦੇ ਹਾਂ, ਜਿਹੜਾ ਮਨੁੱਖ ਉਹ ਸਾਰੇ ਹੀ ਸਾਹ (ਲੈਂਦਿਆਂ) ਪਰਮਾਤਮਾ ਦੇ ਗੁਣ ਗਾਂਦਾ ਹੈ, (ਜਿਹੜਾ ਮਨੁੱਖ ਪਰਮਾਤਮਾ ਤੋਂ) ਅੱਖ ਝਮਕਣ ਜਿਤਨੇ ਸਮੇ ਲਈ ਭੀ ਨਹੀਂ ਵਿੱਛੁੜਦਾ, (ਜਿਸ ਨੂੰ ਉਸ ਦੀ ਯਾਦ) ਇਕ ਘੜੀ ਭੀ ਨਹੀਂ ਭੁੱਲਦੀ, ਉਹ ਜਿੱਥੇ ਭੀ ਜਾਂਦਾ ਹੈ, ਪਰਮਾਤਮਾ ਉਸ ਨੂੰ ਸਦਾ ਆਪਣੇ ਨਾਲ ਦਿੱਸਦਾ ਹੈ ।੧।

ਹੇ ਨਾਨਕ ! ਆਖ—(ਹੇ ਭਾਈ !) ਮੈਂ ਪਰਮਾਤਮਾ ਦੇ ਸੋਹਣੇ ਚਰਨਾਂ ਤੋਂ ਸਦਾ ਹੀ ਸਦਾ ਹੀ ਸਦਕੇ ਜਾਂਦਾ ਹਾਂ, ਗੁਰੂ ਦੇ ਦਰਸਨ ਤੋਂ ਕੁਰਬਾਨ ਜਾਂਦਾ ਹਾਂ । ਜਦੋਂ ਤੋਂ ਮੈਂ (ਗੁਰੂ ਦੀ ਕਿਰਪਾ ਨਾਲ) ਸਾਰੇ ਸੁਖਾਂ ਦਾ ਸਮੁੰਦਰ ਪ੍ਰਭੂ ਲੱਭਾ ਹੈ, ਮੈਨੂੰ ਕਿਸੇ ਦੀ ਮੁਥਾਜੀ ਨਹੀਂ ਰਹੀ ।੨।੧੮।੪੧।

**ਸਾਰਗ ਮਹਲਾ ੫ ॥ ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥ ਖੁਲਿ੍ਓ ਕਰਮੁ ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ ॥੧॥ ਰਹਾਉ ॥ ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ ਬੀਠਾ ॥ ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਠਾ ॥੧॥ ਸਤਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ ॥ ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ ॥੨॥੧੯॥੪੨॥ {ਪੰਨਾ ੧੨੧੨}**

**ਪਦ ਅਰਥ** :—ਮੇਰੈ ਮਨਿ—ਮੇਰੇ ਮਨ ਵਿਚ । ਸਬਦੁ ਗੁਰ—ਗੁਰੂ ਦਾ ਸ਼ਬਦ । ਕਰਮੁ—ਬਖ਼ਸ਼ਸ਼ (ਦਾ ਦਰਵਾਜ਼ਾ) । ਪਰਗਾਸਾ—(ਆਤਮਕ ਜੀਵਨ ਦਾ) ਚਾਨਣ । ਘਟਿ ਘਟਿ—ਹਰੇਕ ਸਰੀਰ ਵਿਚ । ਡੀਠਾ—ਮੈਂ ਵੇਖ ਲਿਆ ਹੈ ।੧।ਰਹਾਉ।

ਆਜੋਨੀ—ਅਜੋਨੀ, ਜਿਹੜਾ ਜੂਨਾਂ ਵਿਚ ਨਹੀਂ ਆਉਂਦਾ । ਸੰਭਉ—{ਵਯਜ਼ਭੁ} ਆਪਣੇ ਆਪ ਤੋਂ ਪਰਗਟ ਹੋਣ ਵਾਲਾ । ਘਟ—ਸਰੀਰ । ਬੀਠਾ—ਬੈਠਾ ਹੋਇਆ, ਵਿਆਪਕ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਬਲਿ ਬਲਿ—ਕੁਰਬਾਨ, ਸਦਕੇ । ਚਰਣੀਠਾ—ਚਰਨ ।੧।

ਰੇਣੁ—ਚਰਨ-ਧੂੜ । ਮੁਖਿ—ਮੂੰਹ ਉੱਤੇ । ਸਗਲ—ਸਾਰੇ । ਮਜਨੀਠਾ—ਇਸ਼ਨਾਨ । ਰੰਗਿ—ਪ੍ਰੇਮ-ਰੰਗ ਨਾਲ । ਚਲੂਲ—ਗੂੜ੍ਹਾ ਲਾਲ । ਨ ਲਹੈ—ਨਹੀਂ ਉਤਰਦਾ । ਮਜੀਠਾ—ਮਜੀਠ (ਦੇ ਰੰਗ ਵਾਂਗ) ।੨।

**ਅਰਥ** :—ਹੇ ਭਾਈ ! ਮੇਰੇ ਮਨ ਵਿਚ ਗੁਰੂ ਦਾ ਸ਼ਬਦ ਮਿੱਠਾ ਲੱਗ ਰਿਹਾ ਹੈ (ਸ਼ਬਦ ਦੀ ਬਰਕਤਿ ਨਾਲ ਮੇਰੇ ਵਾਸਤੇ) ਪਰਮਾਤਮਾ ਦੀ ਮਿਹਰ (ਦਾ ਦਰਵਾਜ਼ਾ) ਖੁਲ੍ਹ ਗਿਆ ਹੈ, (ਮੇਰੇ ਹਿਰਦੇ ਵਿਚ ਆਤਮਕ ਜੀਵਨ ਦਾ) ਚਾਨਣ ਹੋ ਗਿਆ ਹੈ, ਮੈਂ ਹਰੇਕ ਸਰੀਰ ਵਿਚ ਪਰਮਾਤਮਾ ਨੂੰ (ਵੱਸਦਾ) ਵੇਖ ਲਿਆ ਹੈ ।੧।ਰਹਾਉ।

ਹੇ ਭਾਈ ! (ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੈਨੂੰ ਇਉਂ ਦਿੱਸ ਪਿਆ ਹੈ ਕਿ) ਅਜੂਨੀ ਸੁਤੇ-ਪਰਕਾਸ਼ ਪਾਰਬ੍ਰਹਮ ਹਰੇਕ ਥਾਂ ਵਿਚ ਹਰੇਕ ਸਰੀਰ ਵਿਚ ਬੈਠਾ ਹੋਇਆ ਹੈ । (ਗੁਰ-ਸ਼ਬਦ ਦੀ ਰਾਹੀਂ ਮੈਨੂੰ) ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਮਿਲ ਗਿਆ ਹੈ, ਮੈਂ ਪਰਮਾਤਮਾ ਦੇ ਚਰਨਾਂ ਤੋਂ ਸਦਕੇ ਜਾ ਰਿਹਾ ਹਾਂ ।੧।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਸਾਧ ਸੰਗਤਿ ਦੇ ਚਰਨਾਂ ਦੀ ਧੂੜ ਮੇਰੇ ਮੱਥੇ ਉੱਤੇ ਲੱਗੀ ਹੈ (ਇਸ ਚਰਨ-ਧੂੜ ਦੀ ਬਰਕਤਿ ਨਾਲ ਮੈਂ ਤਾਂ, ਮਾਨੋ) ਸਾਰੇ ਹੀ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ । ਹੇ ਨਾਨਕ ! ਆਖ—(ਹੇ ਭਾਈ !) ਮੈਂ ਪਰਮਾਤਮਾ ਦੇ ਪ੍ਰੇਮ-ਰੰਗ ਨਾਲ ਗੂੜ੍ਹਾ ਰੰਗਿਆ ਗਿਆ ਹਾਂ । ਮਜੀਠ ਦੇ ਪੱਕੇ ਰੰਗ ਵਾਂਗ ਇਹ ਹਰਿ-ਪ੍ਰੇਮ ਦਾ ਰੰਗ (ਮੇਰੇ ਮਨ ਤੋਂ) ਉਤਰਦਾ ਨਹੀਂ ਹੈ ।੨।੧੯।੪੨।

**ਸਾਰਗ ਮਹਲਾ ੫ ॥ ਹਰਿ ਹਰਿ ਨਾਮੁ ਦੀਓ ਗੁਰਿ ਸਾਥੇ ॥ ਨਿਮਖ ਬਚਨੁ ਪ੍ਰਭ ਹੀਅਰੈ ਬਸਿਓ ਸਗਲ ਭੂਖ ਮੇਰੀ ਲਾਥੇ ॥੧॥ ਰਹਾਉ ॥ ਕ੍ਰਿਪਾ ਨਿਧਾਨ ਗੁਣ ਨਾਇਕ ਠਾਕੁਰ ਸੁਖ ਸਮੂਹ ਸਭ ਨਾਥੇ ॥ ਏਕ ਆਸ ਮੋਹਿ ਤੇਰੀ ਸੁਆਮੀ ਅਉਰ ਦੁਤੀਆ ਆਸ ਬਿਰਾਥੇ ॥੧॥ ਨੈਣ ਤ੍ਰਿਪਤਾਸੇ ਦੇਖਿ ਦਰਸਾਵਾ ਗੁਰਿ ਕਰ ਧਾਰੇ ਮੇਰੈ ਮਾਥੇ ॥ ਕਹੁ ਨਾਨਕ ਮੈ ਅਤੁਲ ਸੁਖੁ ਪਾਇਆ ਜਨਮ ਮਰਣ ਭੈ ਲਾਥੇ ॥੨॥੨੦॥੪੩॥ {ਪੰਨਾ ੧੨੧੨}**

**ਪਦ ਅਰਥ** :—ਗੁਰਿ—ਗੁਰੂ ਨੇ । ਸਾਥੇ—ਨਾਲ । ਨਿਮਖ—ਅੱਖ ਝਮਕਣ ਜਿਤਨਾ ਸਮਾ । ਹੀਅਰੈ—ਹਿਰਦੇ ਵਿਚ । ਭੂਖ—ਮਾਇਆ ਦੀ ਭੁੱਖ । ਲਾਥੇ—ਲਹਿ ਗਈ ਹੈ ।੧।ਰਹਾਉ।

ਕ੍ਰਿਪਾ ਨਿਧਾਨ—ਹੇ ਮਿਹਰ ਦੇ ਖ਼ਜ਼ਾਨੇ ! ਗੁਣ ਨਾਇਕ—ਹੇ ਸਾਰੇ ਗੁਣਾਂ ਦੇ ਮਾਲਕ ! ਠਾਕੁਰ—ਹੇ ਮਾਲਕ ! ਨਾਥੇ—ਹੇ ਨਾਥ ! ਮੋਹਿ—ਮੈਨੂੰ । ਸੁਆਮੀ—ਹੇ ਸੁਆਮੀ ! ਦੁਤੀਆ—ਦੂਜੀ । ਬਿਰਾਥੇ—ਵਿਅਰਥ ।੧।

ਨੈਣ—ਅੱਖਾਂ । ਤ੍ਰਿਪਤਾਸੇ—ਰੱਜ ਗਈਆਂ ਹਨ । ਦੇਖਿ—ਵੇਖ ਕੇ । ਗੁਰਿ—ਗੁਰੂ ਨੇ । ਕਰ—(ਆਪਣੇ) ਹੱਥ {ਬਹੁ-ਵਚਨ} । ਮੇਰੈ ਮਾਥੇ—ਮੇਰੇ ਮੱਥੇ ਉੱਤੇ । ਅਤੁਲ—ਜਿਹੜਾ ਤੋਲਿਆ ਨਾ ਸਕੇ । ਭੈ—ਸਾਰੇ ਡਰ {ਬਹੁ-ਵਚਨ} ।੨।

**ਅਰਥ** :—ਹੇ ਭਾਈ ! ਗੁਰੂ ਨੇ ਪਰਮਾਤਮਾ ਦਾ ਨਾਮ ਮੇਰੇ ਨਾਲ ਸਾਥੀ ਦੇ ਦਿੱਤਾ ਹੈ । ਹੁਣ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਹਰ ਵੇਲੇ ਮੇਰੇ ਹਿਰਦੇ ਵਿਚ ਟਿਕਿਆ ਰਹਿੰਦਾ ਹੈ (ਉਸ ਦੀ ਬਰਕਤਿ ਨਾਲ) ਮੇਰੀ ਮਾਇਆ ਦੀ ਸਾਰੀ ਭੁੱਖ ਲਹਿ ਗਈ ਹੈ ।੧।ਰਹਾਉ।

ਹੇ ਕਿਰਪਾ ਦੇ ਖ਼ਜ਼ਾਨੇ ! ਹੇ ਸਾਰੇ ਗੁਣਾਂ ਦੇ ਮਾਲਕ ਠਾਕੁਰ ! ਹੇ ਸਾਰੇ ਸੁਖਾਂ ਦੇ ਨਾਥ ! ਹੇ ਸੁਆਮੀ ! (ਹੁਣ ਹਰੇਕ ਸੁਖ ਦੁਖ ਵਿਚ) ਮੈਨੂੰ ਸਿਰਫ਼ ਤੇਰੀ ਹੀ (ਸਹਾਇਤਾ ਦੀ) ਆਸ ਰਹਿੰਦੀ ਹੈ । ਕੋਈ ਹੋਰ ਦੂਜੀ ਆਸ ਮੈਨੂੰ ਵਿਅਰਥ ਜਾਪਦੀ ਹੈ ।੧।

ਹੇ ਨਾਨਕ ! ਆਖ—(ਹੇ ਭਾਈ !) ਜਦੋਂ ਤੋਂ ਗੁਰੂ ਨੇ ਮੇਰੇ ਮੱਥੇ ਉੱਤੇ ਆਪਣੇ ਹੱਥ ਰੱਖੇ ਹਨ, ਮੇਰੀਆਂ ਅੱਖਾਂ (ਪ੍ਰਭੂ ਦਾ) ਦਰਸਨ ਕਰ ਕੇ ਰੱਜ ਗਈਆਂ ਹਨ । ਮੈਂ ਇਤਨਾ ਸੁਖ ਪ੍ਰਾਪਤ ਕੀਤਾ ਹੈ ਕਿ ਉਹ ਤੋਲਿਆ-ਮਿਣਿਆ ਨਹੀਂ ਜਾ ਸਕਦਾ, ਮੇਰੇ ਜੰਮਣ ਮਰਨ ਦੇ ਭੀ ਸਾਰੇ ਡਰ ਲਹਿ ਗਏ ਹਨ ।੨।੨੦।੪੩।

**ਸਾਰਗ ਮਹਲਾ ੫ ॥ ਰੇ ਮੂੜ੍ਹੇ ਆਨ ਕਾਹੇ ਕਤ ਜਾਈ ॥ ਸੰਗਿ ਮਨੋਹਰੁ ਅੰਮ੍ਰਿਤੁ ਹੈ ਰੇ ਭੂਲਿ ਭੂਲਿ ਬਿਖੁ ਖਾਈ ॥੧॥ ਰਹਾਉ ॥ ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ ਤਿਸ ਸਿਉ ਰੁਚ ਨਹੀ ਰਾਈ ॥ ਮੋਹਨਿ ਸਿਉ ਬਾਵਰ ਮਨੁ ਮੋਹਿਓ ਝੂਠਿ ਠਗਉਰੀ ਪਾਈ ॥੧॥ ਭਇਓ ਦਇਆਲੁ ਕ੍ਰਿਪਾਲੁ ਦੁਖ ਹਰਤਾ ਸੰਤਨ ਸਿਉ ਬਨਿ ਆਈ ॥ ਸਗਲ ਨਿਧਾਨ ਘਰੈ ਮਹਿ ਪਾਏ ਕਹੁ ਨਾਨਕ ਜੋਤਿ ਸਮਾਈ ॥੨॥੨੧॥੪੪॥ {ਪੰਨਾ ੧੨੧੩}**

**ਪਦ ਅਰਥ** :—ਰੇ ਮੂੜ੍ਹੇ—ਹੇ ਮੂਰਖ ! ਆਨ ਕਤ—ਹੋਰ ਕਿਤੇ । ਕਾਹੇ—ਕਿਉਂ ? ਸੰਗਿ—(ਤੇਰੇ) ਨਾਲ । ਮਨੋਹਰੁ—ਮਨ ਨੂੰ ਮੋਹਣ ਵਾਲਾ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਰੇ—ਹੇ (ਮੂਰਖ) !

ਭੂਲਿ ਭੂਲਿ—ਮੁੜ ਮੁੜ (ਇਸ ਨੂੰ) ਭੁੱਲ ਕੇ । ਬਿਖੁ—(ਆਤਮਕ ਮੌਤ ਲਿਆਉਣ ਵਾਲੀ) ਜ਼ਹਰ ।੧।ਰਹਾਉ।

ਚਤੁਰ—ਸਿਆਣੇ । ਅਨੂਪ—{ਅਨ-ਊਪ} ਉਪਮਾ-ਰਹਿਤ । ਬਿਧਾਤੇ—ਸਿਰਜਣਹਾਰ । ਤਿਸੁ ਸਿਉ—ਉਸ ਨਾਲ । ਰੁਚ—ਪ੍ਰੀਤ । ਰਾਈ—ਰਤਾ ਭੀ । ਮੋਹਨਿ—ਮਨ ਨੂੰ ਮੋਹਣ ਵਾਲੀ ਮਾਇਆ । ਬਾਵਰ—ਹੇ ਝੱਲੇ ! ਝੂਠਿ—ਝੂਠ ਵਿਚ, ਨਾਸਵੰਤ ਵਿਚ । ਠਗਉਰੀ—ਠੱਗ-ਬੂਟੀ ।੧।

ਦੁਖ ਹਰਤਾ—ਦੁੱਖਾਂ ਦਾ ਨਾਸ ਕਰਨ ਵਾਲਾ । ਸਿਉ—ਨਾਲ । ਬਨਿ ਆਈ—ਪ੍ਰੀਤ ਬਣੀ ਹੈ । ਨਿਧਾਨ—ਖ਼ਜ਼ਾਨੇ । ਘਰੈ ਮਹਿ—ਹਿਰਦੇ-ਘਰ ਵਿਚ ਹੀ । ਜੋਤਿ—ਪਰਮਾਤਮਾ ਦੀ ਜੋਤਿ ਵਿਚ । ਸਮਾਈ—ਲੀਨਤਾ ਹੋ ਗਈ ਹੈ ।੨।

**ਅਰਥ** :—ਹੇ ਮੂਰਖ ! ਤੂੰ ਹੋਰ ਕਿਤੇ ਕਿਉਂ ਭਟਕਦਾ ਫਿਰਦਾ ਹੈਂ ? ਆਤਮਕ ਜੀਵਨ ਦੇਣ ਵਾਲਾ ਸੁੰਦਰ ਹਰਿ-ਨਾਮ-ਜਲ ਤੇਰੇ ਨਾਲ ਹੈ, ਤੂੰ ਉਸ ਤੋਂ ਖੁੰਝ ਖੁੰਝ ਕੇ (ਹੁਣ ਤਕ) ਆਤਮਕ ਮੌਤ ਲਿਆਉਣ ਵਾਲੀ ਜ਼ਹਰ ਹੀ ਖਾਧੀ ਹੈ ।੧।ਰਹਾਉ।

ਹੇ ਝੱਲੇ ! ਪਰਮਾਤਮਾ ਸੁੰਦਰ ਹੈ, ਸੁਜਾਨ ਹੈ, ਉਪਮਾ-ਰਹਿਤ ਹੈ, ਰਚਨਹਾਰ ਹੈ—ਉਸ ਨਾਲ ਤੇਰੀ ਰਤਾ ਭੀ ਪ੍ਰੀਤ ਨਹੀਂ । ਮਨ ਨੂੰ ਮੋਹ ਲੈਣ ਵਾਲੀ ਮਾਇਆ ਨਾਲ ਤੇਰਾ ਮਨ ਪਰਚਿਆ ਰਹਿੰਦਾ ਹੈ । ਨਾਸਵੰਤ ਜਗਤ ਵਿਚ ਫਸਾਣ ਵਾਲੀ ਇਹ ਠਗ-ਬੂਟੀ ਹੀ ਤੂੰ ਸਾਂਭ ਰੱਖੀ ਹੈ ।੧।

ਹੇ ਨਾਨਕ ! ਆਖ—(ਹੇ ਭਾਈ !) ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਪਰਮਾਤਮਾ ਜਿਸ ਮਨੁੱਖ ਉੱਤੇ ਦਇਆਵਾਨ ਹੋ ਗਿਆ, ਉਸ ਦੀ ਪ੍ਰੀਤ ਸੰਤ ਜਨਾਂ ਨਾਲ ਬਣ ਗਈ । ਉਸ ਨੇ ਸਾਰੇ ਖ਼ਜ਼ਾਨੇ ਹਿਰਦੇ-ਘਰ ਵਿਚ ਹੀ ਲੱਭ ਲਏ, ਪਰਮਾਤਮਾ ਦੀ ਜੋਤਿ ਵਿਚ ਉਸ ਦੀ (ਸਦਾ ਲਈ) ਲੀਨਤਾ ਹੋ ਗਈ ।੨।੨੧।੪੪।

**ਸਾਰਗ ਮਹਲਾ ੫ ॥ ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥ ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥੧॥ ਰਹਾਉ ॥ ਹਮ ਭੂਲਹ ਤੁਮ ਸਦਾ ਅਭੂਲਾ ਹਮ ਪਤਿਤ ਤੁਮ ਪਤਿਤ ਉਧਰੀਆ ॥ ਹਮ ਨੀਚ ਬਿਰਖ ਤੁਮ ਮੈਲਾਗਰ ਲਾਜ ਸੰਗਿ ਸੰਗਿ ਬਸਰੀਆ ॥੧॥ ਤੁਮ ਗੰਭੀਰ ਧੀਰ ਉਪਕਾਰੀ ਹਮ ਕਿਆ ਬਪੁਰੇ ਜੰਤਰੀਆ ॥ ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੂਖਿ ਸੇਜਰੀਆ ॥੨॥੨੨॥੪੫॥ {ਪੰਨਾ ੧੨੧੩}**

**ਪਦ ਅਰਥ** :—ਓਅੰ ਪ੍ਰੀਤਿ—ਪਰਮਾਤਮਾ ਦੀ ਪ੍ਰੀਤ । ਪ੍ਰਿਅ ਪ੍ਰੀਤਿ—ਪਿਆਰੇ ਦੀ ਪ੍ਰੀਤ । ਚੀਤਿ—(ਮੇਰੇ) ਚਿੱਤ ਵਿਚ । ਪਹਿਲਰੀਆ—ਪਹਿਲਾਂ ਦੀ, ਮੁੱਢ-ਕਦੀਮਾਂ ਦੀ । ਜੋ ਬਚਨੁ—ਜਿਹੜਾ ਉਪਦੇਸ਼ । ਤਉ—ਤੂੰ । ਸਤਿਗੁਰ—ਹੇ ਸਤਿਗੁਰੂ ! ਤਉ—ਤਦੋਂ । ਸੀਗਰੀਆ—ਸਿੰਗਾਰੀ ਗਈ ।੧।ਰਹਾਉ।

ਹਮ—ਅਸੀ ਜੀਵ । ਭੂਲਹ—ਅਸੀ ਭੁੱਲਦੇ ਹਾਂ । ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਉਧਰੀਆ—(ਵਿਕਾਰਾਂ ਤੋਂ) ਬਚਾਣ ਵਾਲਾ । ਬਿਰਖ—ਰੁੱਖ । ਮੈਲਾਗਰ—ਮਲਯ ਪਰਬਤ ਉੱਤੇ ਉੱਗਣ ਵਾਲਾ ਚੰਦਨ । ਲਾਜ—ਇੱਜ਼ਤ । ਸੰਗਿ—ਨਾਲ । ਬਸਰੀਆ—ਵੱਸਣ ਵਾਲੇ ।੧।

ਧੀਰ—ਧੀਰਜ ਵਾਲੇ । ਬਪੁਰੇ—ਨਿਮਾਣੇ, ਵਿਚਾਰੇ । ਜੰਤਰੀਆ—ਜੰਤ । ਗੁਰ—ਹੇ ਗੁਰੂ ! ਸੂਖਿ—ਸੁਖ ਵਾਲੀ । ਸੇਜਰੀਆ—ਹਿਰਦਾ-ਸੇਜ ।੨।

**ਅਰਥ** :—ਹੇ ਸਤਿਗੁਰੂ (ਉਂਞ ਤਾਂ ਮੇਰੇ) ਚਿੱਤ ਵਿਚ ਪਿਆਰੇ ਦੀ ਪ੍ਰੀਤ ਮੁੱਢ-ਕਦੀਮਾਂ ਦੀ (ਟਿਕੀ ਹੋਈ ਹੈ), ਪਰ ਜਦੋਂ ਤੂੰ ਉਪਦੇਸ਼ ਦਿੱਤਾ (ਉਹ ਪ੍ਰੀਤ ਜਾਗ ਪਈ, ਤੇ) ਮੇਰਾ ਆਤਮਕ ਜੀਵਨ ਸੋਹਣਾ ਬਣ ਗਿਆ ।੧।ਰਹਾਉ।

ਹੇ ਗੁਰੂ ! ਅਸੀ ਜੀਵ (ਸਦਾ) ਭੁੱਲਾਂ ਕਰਦੇ ਹਾਂ, ਤੂੰ ਸਦਾ ਅਭੁੱਲ ਹੈਂ, ਅਸੀ ਜੀਵ ਵਿਕਾਰਾਂ ਵਿਚ ਡਿੱਗੇ ਰਹਿੰਦੇ ਹਾਂ, ਤੂੰ ਵਿਕਾਰੀਆਂ ਨੂੰ ਬਚਾਣ ਵਾਲਾ ਹੈਂ । ਅਸੀ (ਅਰਿੰਡ ਵਰਗੇ) ਨੀਚ ਰੁੱਖ ਹਾਂ ਤੂੰ ਚੰਦਨ ਹੈਂ, ਜੋ ਨਾਲ ਵੱਸਣ ਵਾਲੇ ਰੁੱਖਾਂ ਨੂੰ ਸੁਗੰਧਿਤ ਕਰ ਦੇਂਦਾ ਹੈ । ਹੇ ਗੁਰੂ ! ਤੂੰ ਆਪਣੇ ਚਰਨਾਂ ਵਿਚ ਰਹਿਣ ਵਾਲਿਆਂ ਦੀ ਇੱਜ਼ਤ ਰੱਖਣ ਵਾਲਾ ਹੈਂ ।੧।

ਹੇ ਗੁਰੂ ! ਤੂੰ ਜਿਗਰੇ ਵਾਲਾ ਹੈਂ, ਧੀਰਜ ਵਾਲਾ ਹੈਂ, ਉਪਕਾਰ ਕਰਨ ਵਾਲਾ ਹੈਂ, ਅਸਾਂ ਨਿਮਾਣੇ ਜੀਵਾਂ ਦੀ ਕੋਈ ਪਾਂਇਆਂ ਨਹੀਂ ਹੈ । ਹੇ ਨਾਨਕ ! (ਆਖ—) ਹੇ ਕ੍ਰਿਪਾਲ ਗੁਰੂ ! ਜਦੋਂ ਤੂੰ ਮੈਨੂੰ ਪ੍ਰਭੂ ਦਾ ਮੇਲ ਕਰਾਇਆ, ਤਦੋਂ ਤੋਂ ਮੇਰੀ ਹਿਰਦਾ-ਸੇਜ ਸੁਖ-ਭਰਪੂਰ ਹੋ ਗਈ ਹੈ ।੨।੨੨।੪੫।

**ਸਾਰਗ ਮਹਲਾ ੫ ॥ ਮਨ ਓਇ ਦਿਨਸ ਧੰਨਿ ਪਰਵਾਨਾਂ ॥ ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾਂ ॥੧॥ ਰਹਾਉ ॥ ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ ॥ ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾਂ ॥੧॥ ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾਂ ॥ ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ ॥੨॥੨੩॥੪੬॥ {ਪੰਨਾ ੧੨੧੩}**

**ਪਦ ਅਰਥ** :—ਮਨ—ਹੇ ਮਨ ! ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} । ਧੰਨਿ—ਭਾਗਾਂ ਵਾਲੇ । ਤੇ ਘਰੀ—ਉਹ ਘੜੀਆਂ । ਸੰਜੋਗ—ਮਿਲਾਪ ਦੇ ਸਮੇ । ਸੁਹਾਵੇ—ਸੋਹਣੇ । ਗਿਆਨਾਂ—ਆਤਮਕ ਜੀਵਨ ਦੀ ਸੂਝ ।੧।ਰਹਾਉ।

ਜਿਨ—ਜਿਨ੍ਹਾਂ ਨੂੰ {ਬਹੁ-ਵਚਨ} । ਮਾਨਾਂ—ਆਦਰ । ਸਭੁ—ਸਾਰਾ । ਗ੍ਰਿਹੁ—ਘਰ । ਹੀਂਉ—ਹਿਰਦਾ {ਨੋਟ :—ਅੱਖਰ 'ਓ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਹੀਂਉ' ਹੈ, ਇਥੇ 'ਹੀਂਓ' ਪੜ੍ਹਨਾ ਹੈ} ।੧।

ਕੋਟਿ—ਕ੍ਰੋੜਾਂ । ਨਿਮਖ—ਅੱਖ ਝਮਕਣ ਜਿਤਨਾ ਸਮਾ । ਪੇਖਿ—ਵੇਖ ਕੇ । ਦ੍ਰਿਸਟਾਨਾ—ਨਿਗਾਹ, ਦਰਸਨ । ਜਉ—ਜੇ । ਮੁਖਹੁ—ਮੂੰਹੋਂ । ਸੇਵਕ—ਹੇ ਸੇਵਕ ! ਇਹ—ਇਥੇ ।੨।

**ਅਰਥ** :—ਹੇ ਮਨ ! ਉਹ ਦਿਨ ਭਾਗਾਂ ਵਾਲੇ ਹੁੰਦੇ ਹਨ, (ਪ੍ਰਭੂ ਦੇ ਦਰ ਤੇ) ਕਬੂਲ ਹੁੰਦੇ ਹਨ । (ਜ਼ਿੰਦਗੀ ਦੀਆਂ) ਉਹ ਘੜੀਆਂ ਸਫਲ ਹਨ, (ਗੁਰੂ ਨਾਲ) ਮੇਲ ਦੇ ਉਹ ਸਮੇ ਸੋਹਣੇ ਹੁੰਦੇ ਹਨ, ਜਦੋਂ ਗੁਰੂ ਦੀ ਸੰਗਤਿ ਵਿਚ (ਰਹਿ ਕੇ) ਆਤਮਕ ਜੀਵਨ ਦੀ ਸੂਝ ਪ੍ਰਾਪਤ ਹੁੰਦੀ ਹੈ ।੧।ਰਹਾਉ।

ਹੇ ਪ੍ਰਭੂ ! ਜਿਨ੍ਹਾਂ ਮਨੁੱਖਾਂ ਨੂੰ ਤੂੰ (ਆਪਣੇ ਦਰ ਤੇ) ਆਦਰ ਦੇਂਦਾ ਹੈਂ, ਉਹ ਧੰਨ ਹਨ, ਸੁਭਾਗ ਹਨ, ਕਿਸਮਤ ਵਾਲੇ ਹਨ । ਹੇ ਪ੍ਰਭੂ ! ਮੇਰਾ ਇਹ ਸਰੀਰ ਤੇਰੇ ਹਵਾਲੇ ਹੈ, ਮੇਰਾ ਸਾਰਾ ਘਰ ਤੇ ਧਨ ਤੈਥੋਂ ਸਦਕੇ ਹੈ, ਮੈਂ ਆਪਣਾ ਹਿਰਦਾ (ਤੇਰੇ ਚਰਨਾਂ ਤੋਂ) ਸਦਕੇ ਕਰਦਾ ਹਾਂ ।੧।

ਹੇ ਨਾਨਕ ! (ਆਖ—ਹੇ ਪ੍ਰਭੂ !) ਅੱਖ ਝਮਕਣ ਜਿਤਨੇ ਸਮੇ ਲਈ ਤੇਰਾ ਦਰਸਨ ਕਰ ਕੇ (ਮਾਨੋ) ਰਾਜ ਦੇ ਲੱਖਾਂ ਕ੍ਰੋੜਾਂ ਸੁਖ ਪ੍ਰਾਪਤ ਹੋ ਜਾਂਦੇ ਹਨ । ਜੇ ਤੂੰ ਮੂੰਹੋਂ ਆਖੇਂ, ਹੇ ਸੇਵਕ ! ਇਥੇ ਬੈਠ, (ਮੈਨੂੰ ਇਤਨਾ ਆਨੰਦ ਆਉਂਦਾ ਹੈ ਕਿ ਉਸ) ਆਨੰਦ ਦਾ ਮੈਂ ਅੰਤ ਨਹੀਂ ਜਾਣ ਸਕਦਾ ।੨।੨੩।੪੬।

**ਸਾਰਗ ਮਹਲਾ ੫ ॥ ਅਬ ਮੋਰੋ ਸਹਸਾ ਦੂਖੁ ਗਇਆ ॥ ਅਉਰ ਉਪਾਵ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ ॥੧॥ ਰਹਾਉ ॥ ਸਰਬ ਸਿਧਿ ਕਾਰਜ ਸਭਿ ਸਵਰੇ ਅਹੰ ਰੋਗ ਸਗਲ ਹੀ ਖਇਆ ॥ ਕੋਟਿ ਪਰਾਧ ਖਿਨ ਮਹਿ ਖਉ ਭਈ ਹੈ ਗੁਰ ਮਿਲਿ ਹਰਿ ਹਰਿ ਕਹਿਆ ॥੧॥ ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ ॥ ਆਇ ਨ ਜਾਵੈ ਨ ਕਤ ਹੀ ਡੋਲੈ ਥਿਰੁ ਨਾਨਕ ਰਾਜਇਆ ॥੨॥੨੪॥੪੭॥ {ਪੰਨਾ ੧੨੧੩}**

**ਪਦ ਅਰਥ** :—ਮੋਰੋ—ਮੇਰਾ । ਸਹਸਾ—ਸਹਿਮ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਹੀਲੇ ।੧।ਰਹਾਉ।

ਕੋਟਿ—ਕ੍ਰੋੜਾਂ । ਪਰਾਧ—ਅਪਰਾਧ । ਖਉ—ਨਾਸ । ਭਈ ਹੈ—ਹੋ ਜਾਂਦਾ ਹੈ । ਸਿਧਿ—ਸਿੱਧੀਆਂ । ਅਹੰ—ਹਉਮੈ । ਖਇਆ—ਨਾਸ ਹੋ ਗਿਆ ।੧।

ਪੰਚ—(ਕਾਮਾਦਿਕ) ਪੰਜੇ । ਗੁਰਿ—ਗੁਰੂ ਨੇ । ਵਸਗਤਿ—ਵੱਸ ਵਿਚ । ਨਿਹਚਲ—ਅਡੋਲ । ਕਤ ਹੀ—ਕਿਤੇ ਭੀ । ਆਇ ਨ ਜਾਵੈ—ਨਾਹ ਆਉਂਦਾ ਹੈ ਨਾਹ ਜਾਂਦਾ ਹੈ, ਦੌੜ-ਭੱਜ ਨਹੀਂ ਕਰਦਾ । ਥਿਰੁ—ਸਦਾ ਕਾਇਮ ਰਹਿਣ ਵਾਲਾ ।੨।

**ਅਰਥ** :—ਹੇ ਭਾਈ ! (ਜਦੋਂ ਦਾ) ਮੈਂ ਗੁਰੂ ਦੀ ਸਰਨ ਪਿਆ ਹਾਂ, (ਮੈਂ ਮਨ ਨੂੰ ਕਾਬੂ ਕਰਨ ਦੇ) ਹੋਰ ਸਾਰੇ ਹੀਲੇ ਛੱਡ ਦਿੱਤੇ ਹਨ । (ਗੁਰ ਸਰਨ ਦੀ ਬਰਕਤਿ ਨਾਲ) ਹੁਣ ਮੇਰਾ ਹਰੇਕ ਸਹਿਮ ਹਰੇਕ ਦੁੱਖ ਦੂਰ ਹੋ ਗਿਆ ਹੈ ।੧।ਰਹਾਉ।

ਹੇ ਭਾਈ ! ਜਦੋਂ ਤੋਂ ਮੈਂ ਗੁਰੂ ਨੂੰ ਮਿਲ ਕੇ ਪਰਮਾਤਮਾ ਦਾ ਨਾਮ ਜਪਣਾ ਸ਼ੁਰੂ ਕੀਤਾ ਹੈ, ਇਕ ਖਿਨ ਵਿਚ ਹੀ ਮੇਰੇ ਕ੍ਰੋੜਾਂ ਹੀ ਅਪਰਾਧਾਂ ਦਾ ਨਾਸ ਹੋ ਗਿਆ ਹੈ, ਮੈਨੂੰ ਸਾਰੀਆਂ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਗਈਆਂ ਹਨ, ਮੇਰੇ ਸਾਰੇ ਕੰਮ ਸੰਵਰ ਗਏ ਹਨ, ਮੇਰੇ ਅੰਦਰੋਂ ਹਉਮੈ ਦਾ ਰੋਗ ਸਾਰਾ ਹੀ ਮਿਟ ਗਿਆ ਹੈ ।੧।

ਹੇ ਭਾਈ ! ਗੁਰੂ ਨੇ (ਕਾਮਾਦਿਕ) ਪੰਜਾਂ ਨੂੰ ਮੇਰੇ ਦਾਸ ਬਣਾ ਦਿੱਤਾ ਹੈ, ਮੇਰੇ ਵੱਸ ਵਿਚ ਕਰ ਦਿੱਤਾ ਹੈ, (ਇਹਨਾਂ ਦੇ ਟਾਕਰੇ ਤੇ) ਮੇਰਾ ਮਨ ਅਹਿੱਲ ਹੋ ਗਿਆ ਹੈ ਨਿਡਰ ਹੋ ਗਿਆ ਹੈ । ਹੇ ਨਾਨਕ ! (ਆਖ—ਗੁਰੂ ਦੀ ਕਿਰਪਾ ਨਾਲ ਮੇਰਾ ਮਨ) ਕਿਤੇ ਦੌੜ ਭੱਜ ਨਹੀਂ ਕਰਦਾ, ਕਿਤੇ ਨਹੀਂ ਡੋਲਦਾ (ਇਸ ਨੂੰ, ਮਾਨੋ) ਸਦਾ ਕਾਇਮ ਰਹਿਣ ਵਾਲਾ ਰਾਜ ਮਿਲ ਗਿਆ ਹੈ ।੨।੨੪।੪੭।

**ਸਾਰਗ ਮਹਲਾ ੫ ॥ ਪ੍ਰਭੁ ਮੇਰੋ ਇਤ ਉਤ ਸਦਾ ਸਹਾਈ ॥ ਮਨ ਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ ॥੧॥ ਰਹਾਉ ॥ ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ ॥ ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ ॥੧॥ ਤਿਸੁ ਬਿਨੁ ਨਿਮਖ ਨਹੀ ਰਹਿ ਸਕੀਐ ਬਿਸਰਿ ਨ ਕਬਹੂ ਜਾਈ ॥ ਕਹੁ ਨਾਨਕ ਮਿਲਿ ਸੰਤਸੰਗਤਿ ਤੇ ਮਗਨ ਭਏ ਲਿਵ ਲਾਈ ॥੨॥੨੫॥੪੮॥ {ਪੰਨਾ ੧੨੧੩}**

**ਪਦ ਅਰਥ** :—ਇਤ—ਇਸ ਲੋਕ ਵਿਚ । ਉਤ—ਪਰਲੋਕ ਵਿਚ । ਸਹਾਈ—ਸਹਾਇਤਾ ਕਰਨ ਵਾਲਾ । ਜੀਅ ਕੋ—ਜਿੰਦ ਦਾ । ਗਾਈ—ਗਾਇ, ਗਾ ਕੇ । ਕਵਨ ਗੁਨ—ਕਿਹੜੇ ਕਿਹੜੇ ਗੁਣ ? ਕਹਾ—ਕਹਾਂ, ਮੈਂ ਦੱਸਾਂ ।੧।ਰਹਾਉ।

ਖੇਲਿ—ਖੇਲ ਵਿਚ । ਖਿਲਾਇ—ਖਿਡਾ ਕੇ । ਅਨਦਾਈ—ਆਨੰਦ ਦੇਣ ਵਾਲਾ । ਨਿਆਈ—ਵਾਂਗ । ਪਿਤਾਈ—ਪਿਤਾ ।੧।

ਨਿਮਖ—ਅੱਖ ਝਮਕਣ ਜਿਤਨਾ ਸਮਾ । ਮਿਲਿ—ਮਿਲੇ, ਜੋ ਮਿਲੇ । ਤੇ—ਉਹ {ਬਹੁ-ਵਚਨ} । ਲਿਵ—ਲਗਨ । ਲਾਈ—ਲਾਇ, ਲਾ ਕੇ ।੨।

**ਅਰਥ** :—ਹੇ ਭਾਈ ! ਮੇਰਾ ਪ੍ਰਭੂ ! ਇਸ ਲੋਕ ਵਿਚ ਪਰਲੋਕ ਵਿਚ ਸਦਾ ਸਹਾਇਤਾ ਕਰਨ ਵਾਲਾ ਹੈ । ਮੇਰੇ ਮਨ ਨੂੰ ਮੋਹਣ ਵਾਲਾ ਉਹ ਮੇਰਾ ਪ੍ਰਭੂ ਮੇਰੀ ਜਿੰਦ ਦਾ ਪਿਆਰਾ ਹੈ । ਮੈਂ ਉਸ ਦੇ ਕਿਹੜੇ-ਕਿਹੜੇ ਗੁਣ ਗਾ ਕੇ ਦੱਸਾਂ ? ।੧।ਰਹਾਉ।

ਹੇ ਭਾਈ ! ਜਿਵੇਂ ਮਾਂ ਪਿਉ ਆਪਣੇ ਬੱਚੇ ਦੀ ਪਾਲਣਾ ਕਰਦੇ ਹਨ, ਤਿਵੇਂ ਉਹ ਸਾਡੀ ਪਾਲਣਾ ਕਰਦਾ ਹੈ, ਉਹ ਸਾਨੂੰ (ਜਗਤ-) ਤਮਾਸ਼ੇ ਵਿਚ ਖਿਡਾਂਦਾ ਹੈ, ਲਾਡ ਲਡਾਂਦਾ ਹੈ, ਉਹ ਸਦਾ ਹੀ ਸੁਖ ਦੇਣ ਵਾਲਾ ਹੈ ।੧।

ਹੇ ਭਾਈ ! ਉਸ (ਪਰਮਾਤਮਾ ਦੀ ਯਾਦ) ਤੋਂ ਬਿਨਾ ਅੱਖ ਝਮਕਣ ਜਿਤਨੇ ਸਮੇ ਲਈ ਭੀ ਰਿਹਾ ਨਹੀਂ ਜਾ ਸਕਦਾ, ਉਸ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਹੇ ਨਾਨਕ ! ਆਖ—ਜਿਹੜੇ ਮਨੁੱਖ ਸਾਧ ਸੰਗਤਿ ਵਿਚ ਮਿਲਦੇ ਹਨ, ਉਹ ਮਨੁੱਖ ਪਰਮਾਤਮਾ ਵਿਚ ਸੁਰਤਿ ਜੋੜ ਕੇ ਮਸਤ ਰਹਿੰਦੇ ਹਨ ।੨।੨੫।੪੮।

**ਸਾਰਗ ਮਹਲਾ ੫ ॥ ਅਪਨਾ ਮੀਤੁ ਸੁਆਮੀ ਗਾਈਐ ॥ ਆਸ ਨ ਅਵਰ ਕਾਹੂ ਕੀ ਕੀਜੈ ਸੁਖਦਾਤਾ ਪ੍ਰਭੁ ਧਿਆਈਐ ॥੧॥ ਰਹਾਉ ॥ ਸੂਖ ਮੰਗਲ ਕਲਿਆਣ ਜਿਸਹਿ ਘਰਿ ਤਿਸ ਹੀ ਸਰਣੀ ਪਾਈਐ ॥ ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ ॥੧॥ ਏਕ ਓਟ ਪਕਰੀ ਠਾਕੁਰ ਕੀ ਗੁਰ ਮਿਲਿ ਮਤਿ ਬੁਧਿ ਪਾਈਐ ॥ ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ ਸਗਲ ਚੁਕੀ ਮੁਹਤਾਈਐ ॥੨॥੨੬॥੪੯॥ {ਪੰਨਾ ੧੨੧੪}**

**ਪਦ ਅਰਥ** :—ਮੀਤੁ—ਮਿੱਤਰ । ਸੁਆਮੀ—ਮਾਲਕ । ਗਾਈਐ—ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਅਵਰ ਕਾਹੂ ਕੀ—ਕਿਸੇ ਭੀ ਹੋਰ ਦੀ । ਕੀਜੈ—ਕਰਨੀ ਚਾਹੀਦੀ । ਧਿਆਈਐ—ਸਿਮਰਨਾ ਚਾਹੀਦਾ ਹੈ ।੧।ਰਹਾਉ।

ਮੰਗਲੁ—ਖ਼ੁਸ਼ੀਆਂ । ਕਲਿਆਣ—ਸੁਖ । ਜਿਸਹਿ ਘਰਿ—ਜਿਸ (ਪ੍ਰਭੂ) ਦੇ ਹੀ ਘਰ ਵਿਚ । ਤਿਸ ਹੀ—{ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' 'ਜਿਸੁ' ਦਾ ੁ ਉੱਡ ਗਿਆ ਹੈ} । ਪਾਈਐ—ਪੈਣਾ ਚਾਹੀਦਾ ਹੈ । ਤਿਆਗਿ—ਛੱਡ ਕੇ । ਸੇਵਹੁ—ਖ਼ੁਸ਼ਾਮਦ ਕਰੋਗੇ । ਲਾਜ—ਸ਼ਰਮ । ਲੋਨੁ—{ਲੋਇਣ} । ਲਾਜ ਲੋਨੁ—ਸ਼ਰਮਸਾਰ ਅੱਖਾਂ ਵਾਲਾ ।੧।

ਓਟ—ਆਸਰਾ । ਪਕਰੀ—ਫੜੀ ਹੈ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਗੁਣ ਨਿਧਾਨ—ਗੁਣਾਂ ਦਾ ਖ਼ਜ਼ਾਨਾ । ਚੁਕੀ—ਮੁੱਕ ਗਈ ਹੈ । ਮੁਹਤਾਈਐ—ਮੁਥਾਜੀ ।੨।

**ਅਰਥ** :—ਹੇ ਭਾਈ ! ਮਾਲਕ-ਪ੍ਰਭੂ ਹੀ ਆਪਣਾ ਅਸਲ ਮਿੱਤਰ ਹੈ । ਉਸ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । (ਪਰਮਾਤਮਾ ਤੋਂ ਬਿਨਾ) ਕਿਸੇ ਭੀ ਹੋਰ ਦੀ ਆਸ ਨਹੀਂ ਕਰਨੀ ਚਾਹੀਦੀ, ਉਹ ਪ੍ਰਭੂ ਹੀ ਸਾਰੇ ਸੁਖ ਦੇਣ ਵਾਲਾ ਹੈ, ਉਸੇ ਦਾ ਸਿਮਰਨ ਕਰਨਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦੇ ਹੀ ਘਰ ਵਿਚ ਸਾਰੇ ਸੁਖ ਹਨ ਖ਼ੁਸ਼ੀਆਂ ਤੇ ਆਨੰਦ ਹਨ, ਉਸ ਦੀ ਹੀ ਸਰਨ ਪਏ ਰਹਿਣਾ ਚਾਹੀਦਾ ਹੈ । ਹੇ ਭਾਈ ! ਜੇ ਤੁਸੀ ਉਸ ਪ੍ਰਭੂ ਨੂੰ ਛੱਡ ਕੇ ਮਨੁੱਖ ਦੀ ਖ਼ੁਸ਼ਾਮਦ ਕਰਦੇ ਫਿਰੋਗੇ, ਤਾਂ ਸ਼ਰਮਸਾਰ ਹੋਣਾ ਪੈਂਦਾ ਹੈ ।

ਹੇ ਭਾਈ ! ਗੁਰੂ ਨੂੰ ਮਿਲ ਕੇ ਜਿਸ ਮਨੁੱਖ ਨੇ ਉੱਚੀ ਬੁੱਧੀ ਪ੍ਰਾਪਤ ਕਰ ਲਈ, ਉਸ ਨੇ ਸਿਰਫ਼ ਮਾਲਕ-ਪ੍ਰਭੂ ਦਾ ਹੀ ਆਸਰਾ ਲਿਆ । ਹੇ ਨਾਨਕ ! ਸਾਰੇ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਜਿਸ ਮਨੁੱਖ ਨੂੰ ਮਿਲ ਪਿਆ, ਉਸ ਦੀ ਸਾਰੀ ਮੁਥਾਜੀ ਮੁੱਕ ਗਈ ।੨।੨੬।੪੯।

**ਸਾਰਗ ਮਹਲਾ ੫ ॥ ਓਟ ਸਤਾਣੀ ਪ੍ਰਭ ਜੀਉ ਮੇਰੈ ॥ ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ ਮਾਣਿ ਮਹਤਿ ਪ੍ਰਭ ਤੇਰੈ ॥੧॥ ਰਹਾਉ ॥ ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ ॥ ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ ॥੧॥ ਕਵਨ ਉਪਮਾ ਕਹਉ ਏਕ ਮੁਖ ਨਿਰਗੁਣ ਕੇ ਦਾਤੇਰੈ ॥ ਕਾਟਿ ਸਿਲਕ ਜਉ ਅਪੁਨਾ ਕੀਨੋ ਨਾਨਕ ਸੂਖ ਘਨੇਰੈ ॥੨॥੨੭॥੫੦॥ {ਪੰਨਾ ੧੨੧੪}**

**ਪਦ ਅਰਥ** :—ਓਟ—ਆਸਰਾ । ਸਤਾਣੀ—ਤਾਣ ਵਾਲੀ, ਤਕੜੀ । ਮੇਰੈ—ਮੇਰੇ ਅੰਦਰ । ਦ੍ਰਿਸਟਿ ਨ ਲਿਆਵਉ—ਮੈਂ ਨਿਗਾਹ ਵਿਚ ਨਹੀਂ ਲਿਆਉਂਦਾ । ਤੇਰੈ ਮਾਣਿ—ਤੇਰੇ ਮਾਣ ਦੇ ਆਸਰੇ । ਤੇਰੈ ਮਹਤਿ—ਤੇਰੇ ਵਡੱਪਣ ਦੇ ਆਸਰੇ । ਪ੍ਰਭ—ਹੇ ਪ੍ਰਭੂ ।੧।ਰਹਾਉ।

ਅੰਗੀਕਾਰੁ—ਪੱਖ । ਪ੍ਰਭਿ—ਪ੍ਰਭੂ ਨੇ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ । ਘੇਰੈ—ਘੇਰੇ ਵਿਚੋਂ । ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਅਉਖਧੁ—ਦਵਾਈ । ਮੁਖਿ—ਮੂੰਹ ਵਿਚ । ਗੁਰ ਪੈਰੈ—ਗੁਰੂ ਦੇ ਚਰਨਾਂ ਉੱਤੇ ।੧।

ਕਵਨ ਉਪਮਾ—ਕਿਹੜੀ-ਕਿਹੜੀ ਵਡਿਆਈ ? ਕਹਉ—ਕਹਉਂ, ਮੈਂ ਆਖਾਂ । ਨਿਰਗੁਣ—ਗੁਣ-ਹੀਨ । ਦਾਤੇਰੈ—ਦਾਤੇ ਦੇ । ਕਾਟਿ—ਕੱਟ ਕੇ । ਸਿਲਕ—ਫਾਹੀ । ਜਉ—ਜਦੋਂ । ਘਨੇਰੈ—ਬਹੁਤ ।੨।

**ਅਰਥ** :—ਹੇ ਪ੍ਰਭੂ ਜੀ ! ਮੇਰੇ ਹਿਰਦੇ ਵਿਚ ਤੇਰਾ ਹੀ ਤਕੜਾ ਸਹਾਰਾ ਹੈ । ਹੇ ਪ੍ਰਭੂ ! ਤੇਰੇ ਮਾਣ ਦੇ ਆਸਰੇ ਤੇਰੇ ਵਡੱਪਣ ਦੇ ਆਸਰੇ ਮੈਂ ਹੋਰ ਕਿਸੇ ਨੂੰ ਨਿਗਾਹ ਵਿਚ ਨਹੀਂ ਲਿਆਉਂਦਾ (ਮੈਂ ਕਿਸੇ ਹੋਰ ਨੂੰ ਤੇਰੇ ਬਰਾਬਰ ਦਾ ਨਹੀਂ ਸਮਝਦਾ) ।੧।ਰਹਾਉ।

ਹੇ ਭਾਈ ! ਪਿਆਰੇ ਪ੍ਰਭੂ ਨੇ ਜਿਸ ਮਨੁੱਖ ਦਾ ਪੱਖ ਕੀਤਾ, ਉਸ ਨੂੰ ਉਸ (ਪ੍ਰਭੂ) ਨੇ ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ਦੇ ਘੇਰੇ ਵਿਚੋਂ ਕੱਢ ਲਿਆ । ਉਹ ਮਨੁੱਖ ਗੁਰੂ ਦੇ ਚਰਨਾਂ ਉੱਤੇ ਜਾ ਡਿੱਗਾ, ਤੇ, (ਗੁਰੂ ਨੇ ਉਸ ਦੇ) ਮੂੰਹ ਵਿਚ ਆਤਮਕ ਜੀਵਨ ਦੇਣ ਵਾਲੀ ਨਾਮ-ਦਵਾਈ ਦਿੱਤੀ ।੧।

ਹੇ ਭਾਈ ! ਗੁਣ-ਹੀਨਾਂ ਨੂੰ ਗੁਣ ਦੇਣ ਵਾਲੇ ਪ੍ਰਭੂ ਦੀਆਂ ਮੈਂ ਆਪਣੇ ਇਕ ਮੂੰਹ ਨਾਲ ਕਿਹੜੀਆਂ-ਕਿਹੜੀਆਂ ਵਡਿਆਈਆਂ ਬਿਆਨ ਕਰਾਂ ? ਹੇ ਨਾਨਕ ! ਜਦੋਂ ਉਸ ਨੇ ਕਿਸੇ ਭਾਗਾਂ ਵਾਲੇ ਨੂੰ ਉਸ ਦੀ ਮਾਇਆ ਦੀ ਫਾਹੀ ਕੱਟ ਕੇ ਆਪਣਾ ਬਣਾ ਲਿਆ, ਉਸ ਨੂੰ ਬੇਅੰਤ ਸੁਖ ਪ੍ਰਾਪਤ ਹੋ ਗਏ ।੨।੨੭।੫੦।

**ਸਾਰਗ ਮਹਲਾ ੫ ॥ ਪ੍ਰਭ ਸਿਮਰਤ ਦੂਖ ਬਿਨਾਸੀ ॥ ਭਇਓ ਕ੍ਰਿਪਾਲੁ ਜੀਅ ਸੁਖਦਾਤਾ ਹੋਈ ਸਗਲ ਖਲਾਸੀ ॥੧॥ ਰਹਾਉ ॥ ਅਵਰੁ ਨ ਕੋਊ ਸੂਝੈ ਪ੍ਰਭ ਬਿਨੁ ਕਹੁ ਕੋ ਕਿਸੁ ਪਹਿ ਜਾਸੀ ॥ ਜਿਉ ਜਾਣਹੁ ਤਿਉ ਰਾਖਹੁ ਠਾਕੁਰ ਸਭੁ ਕਿਛੁ ਤੁਮ ਹੀ ਪਾਸੀ ॥੧॥ ਹਾਥ ਦੇਇ ਰਾਖੇ ਪ੍ਰਭਿ ਅਪੁਨੇ ਸਦ ਜੀਵਨ ਅਬਿਨਾਸੀ ॥ ਕਹੁ ਨਾਨਕ ਮਨਿ ਅਨਦੁ ਭਇਆ ਹੈ ਕਾਟੀ ਜਮ ਕੀ ਫਾਸੀ ॥੨॥੨੮॥੫੧॥ {ਪੰਨਾ ੧੨੧੪}**

**ਪਦ ਅਰਥ** :—ਦੂਖ ਬਿਨਾਸੀ—ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ । ਜੀਅ ਦਾਤਾ—ਜਿੰਦ ਦੇਣ ਵਾਲਾ ।੧।ਰਹਾਉ।

ਕਹੁ—ਦੱਸੋ । ਕੋ—ਕੌਣ ? ਕਿਸੁ ਪਹਿ—ਕਿਸ ਕੋਲ ? ਜਾਸੀ—ਜਾਵੇਗਾ । ਠਾਕੁਰ—ਹੇ ਠਾਕੁਰ ! ਤੁਮ ਹੀ ਪਾਸੀ—ਤੇਰੇ ਹੀ ਕੋਲ, ਤੇਰੇ ਹੀ ਵੱਸ ਵਿਚ ।੧।

ਦੇਇ—ਦੇ ਕੇ । ਪ੍ਰਭਿ—ਪ੍ਰਭੂ ਨੇ । ਸਦ ਜੀਵਨ—ਅਟੱਲ ਜੀਵਨ ਵਾਲੇ । ਅਬਿਨਾਸੀ—ਆਤਮਕ ਮੌਤ ਤੋਂ ਰਹਿਤ । ਮਨਿ—ਮਨ ਵਿਚ । ਫਾਸੀ—ਫਾਹੀ ।੨।

**ਅਰਥ** :—ਹੇ ਭਾਈ ! ਸਾਰੇ ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਦਾ ਨਾਮ ਸਿਮਰਦਿਆਂ ਜਿੰਦ ਦੇਣ ਵਾਲਾ ਅਤੇ ਸੁਖ ਦੇਣ ਵਾਲਾ ਪ੍ਰਭੂ ਜਿਸ ਮਨੁੱਖ ਉੱਤੇ ਦਇਆਵਾਨ ਹੁੰਦਾ ਹੈ, ਸਾਰੇ ਹੀ ਵਿਕਾਰਾਂ ਤੋਂ ਉਸ ਦੀ ਖ਼ਲਾਸੀ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! (ਹਰਿ-ਨਾਮ ਸਿਮਰਨ ਵਾਲੇ ਮਨੁੱਖ ਨੂੰ) ਪਰਮਾਤਮਾ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ ਸੁੱਝਦਾ (ਉਹ ਸਦਾ ਇਹੀ ਆਖਦਾ ਹੈ—) ਦੱਸ, (ਹੇ ਭਾਈ ! ਪ੍ਰਭੂ ਨੂੰ ਛੱਡ ਕੇ) ਕੌਣ ਕਿਸ ਕੋਲ ਜਾ ਸਕਦਾ ਹੈ ? (ਉਹ ਸਦਾ ਅਰਦਾਸ ਕਰਦਾ ਹੈ—) ਹੇ ਠਾਕੁਰ ! ਜਿਵੇਂ ਹੋ ਸਕੇ ਤਿਵੇਂ ਮੇਰੀ ਰੱਖਿਆ ਕਰ, ਹਰੇਕ ਚੀਜ਼ ਤੇਰੇ ਹੀ ਕੋਲ ਹੈ ।੧।

ਹੇ ਨਾਨਕ ! ਆਖ—(ਹੇ ਭਾਈ !) ਪਿਆਰੇ ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਨੂੰ ਹੱਥ ਦੇ ਕੇ ਰੱਖ ਲਿਆ, ਉਹ ਅਟੱਲ ਆਤਮਕ ਜੀਵਨ ਵਾਲੇ ਬਣ ਗਏ, ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਢੁਕਦੀ । ਉਹਨਾਂ ਦੇ ਮਨ ਵਿਚ ਆਨੰਦ ਬਣਿਆ ਰਹਿੰਦਾ ਹੈ, ਉਹਨਾਂ ਦੀ ਜਮਾਂ ਵਾਲੀ ਫਾਹੀ ਕੱਟੀ ਜਾਂਦੀ ਹੈ ।੨।੨੮।੫੧।

**ਸਾਰਗ ਮਹਲਾ ੫ ॥ ਮੇਰੋ ਮਨੁ ਜਤ ਕਤ ਤੁਝਹਿ ਸਮ੍ਾਰੈ ॥ ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ ਜਾਨਹਿ ਤਿਉ ਪਾਰੈ ॥੧॥ ਰਹਾਉ ॥ ਜਬ ਭੁਖੌ ਤਬ ਭੋਜਨੁ ਮਾਂਗੈ ਅਘਾਏ ਸੂਖ ਸਘਾਰੈ ॥ ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ ਹੋਇ ਰਵਾਰੈ ॥੧॥ ਕਵਨ ਬਸੇਰੋ ਦਾਸ ਦਾਸਨ ਕੋ ਥਾਪਿ ਉਥਾਪਨਹਾਰੈ ॥ ਨਾਮੁ ਨ ਬਿਸਰੈ ਤਬ ਜੀਵਨੁ ਪਾਈਐ ਬਿਨਤੀ ਨਾਨਕ ਇਹ ਸਾਰੈ ॥੨॥੨੯॥੫੨॥ {ਪੰਨਾ ੧੨੧੪}**

**ਪਦ ਅਰਥ** :—ਜਤ ਕਤ—ਜਿੱਥੇ ਕਿੱਥੇ, ਹਰ ਥਾਂ । ਤੁਝਹਿ—ਤੈਨੂੰ ਹੀ । ਸਮ੍ਾਰੈ—ਯਾਦ ਕਰਦਾ ਹੈ । ਦੀਨ—ਗਰੀਬ । ਪ੍ਰਭ—ਹੇ ਪ੍ਰਭੂ ! ਜਿਉ ਜਾਨਹਿ—ਜਿਵੇਂ ਤੂੰ ਜਾਣਦਾ ਹੈਂ । ਪਾਰੈ—ਪਾਰ ਉਤਾਰ ।੧।ਰਹਾਉ।

ਮਾਂਗੈ—(ਬਾਲਕ) ਮੰਗਦਾ ਹੈ । ਅਘਾਏ—(ਜਦੋਂ) ਰੱਜ ਜਾਂਦਾ ਹੈ । ਸਘਾਰੈ—ਸਗਲੇ, ਸਾਰੇ । ਤੁਮ ਸੰਗਿ—ਤੇਰੇ ਨਾਲ । ਛੁਟਕਤ—(ਤੈਥੋਂ) ਵਿਛੁੜਿਆ ਹੋਇਆ । ਰਵਾਰੈ—ਧੂੜ, ਮਿੱਟੀ ।੧।

ਬਸੇਰੋ—ਵੱਸ, ਜ਼ੋਰ । ਕੋ—ਦਾ । ਥਾਪਿ—ਥਾਪ ਕੇ, ਪੈਦਾ ਕਰ ਕੇ । ਉਥਾਪਨਹਾਰੈ—ਨਾਸ ਕਰਨ ਵਾਲਾ ਹੈਂ । ਪਾਈਐ—ਹਾਸਲ ਕਰੀਦਾ ਹੈ । ਬਿਨਤੀ ਸਾਰੈ—ਬੇਨਤੀ ਕਰਦਾ ਹੈ ।੨।

**ਅਰਥ** :—ਹੇ ਪ੍ਰਭੂ ! ਮੇਰਾ ਮਨ ਹਰ ਥਾਂ ਤੈਨੂੰ ਯਾਦ ਕਰਦਾ ਹੈ । ਹੇ ਮੇਰੇ ਪ੍ਰਭੂ-ਪਿਤਾ ! ਅਸੀ (ਤੇਰੇ) ਗਰੀਬ ਬੱਚੇ ਹਾਂ, ਜਿਵੇਂ ਹੋ ਸਕੇ ਤਿਵੇਂ (ਸਾਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈ ।੧।ਰਹਾਉ।

ਹੇ ਪ੍ਰਭੂ ! ਜਦੋਂ (ਬੱਚਾ) ਭੁੱਖਾ ਹੁੰਦਾ ਹੈ ਤਦੋਂ (ਖਾਣ ਨੂੰ) ਭੋਜਨ ਮੰਗਦਾ ਹੈ, ਜਦੋਂ ਰੱਜ ਜਾਂਦਾ ਹੈ, ਤਦੋਂ ਉਸ ਨੂੰ ਸਾਰੇ ਸੁਖ (ਪ੍ਰਤੀਤ ਹੁੰਦੇ ਹਨ) । (ਇਸੇ ਤਰ੍ਹਾਂ ਇਹ ਜੀਵ) ਜਦੋਂ ਤੇਰੇ ਨਾਲ (ਤੇਰੇ ਚਰਨਾਂ ਵਿਚ) ਵੱਸਦਾ ਹੈ, ਤਦੋਂ ਇਸ ਨੂੰ ਕੋਈ ਰੋਗ ਨਹੀਂ ਸਤਾਂਦਾ, (ਤੈਥੋਂ) ਵਿਛੁੜਿਆ ਹੋਇਆ (ਇਹ) ਮਿੱਟੀ ਹੋ ਜਾਂਦਾ ਹੈ ।੧।

ਹੇ ਪ੍ਰਭੂ ! ਤੇਰੇ ਦਾਸਾਂ ਦੇ ਦਾਸ ਦਾ ਕੀਹ ਜ਼ੋਰ ਚੱਲ ਸਕਦਾ ਹੈ ? ਤੂੰ ਆਪ ਹੀ ਪੈਦਾ ਕਰਨ ਵਾਲਾ ਹੈਂ । (ਤੇਰਾ ਦਾਸ) ਨਾਨਕ ਇਹ (ਹੀ) ਬੇਨਤੀ ਕਰਦਾ ਹੈ—ਜਦੋਂ ਤੇਰਾ ਨਾਮ ਨਹੀਂ ਭੁੱਲਦਾ, ਤਦੋਂ (ਆਤਮਕ) ਜੀਵਨ ਹਾਸਲ ਕਰੀਦਾ ਹੈ ।੨।੨੯।੫੨।

**ਸਾਰਗ ਮਹਲਾ ੫ ॥ ਮਨ ਤੇ ਭੈ ਭਉ ਦੂਰਿ ਪਰਾਇਓ ॥ ਲਾਲ ਦਇਆਲ ਗੁਲਾਲ ਲਾਡਿਲੇ ਸਹਜਿ ਸਹਜਿ ਗੁਨ ਗਾਇਓ ॥੧॥ ਰਹਾਉ ॥ ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ ॥ ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ ॥੧॥ ਨਾਦ ਬਿਨੋਦ ਕੋਡ ਆਨੰਦਾ ਸਹਜੇ ਸਹਜਿ ਸਮਾਇਓ ॥ ਕਰਨਾ ਆਪਿ ਕਰਾਵਨ ਆਪੇ ਕਹੁ ਨਾਨਕ ਆਪਿ ਆਪਾਇਓ ॥੨॥੩੦॥੫੩॥ {ਪੰਨਾ ੧੨੧੪}**

**ਪਦ ਅਰਥ** :—ਤੇ—ਤੋਂ । ਭੈ ਭਉ—ਡਰਾਂ ਦਾ ਡਰ, ਦੁਨੀਆ ਦੇ ਡਰਾਂ ਦਾ ਸਹਿਮ । ਦੂਰਿ ਪਰਾਇਓ—ਦੂਰ ਚਲਾ ਗਿਆ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਲਾਡਿਲੇ ਗੁਨ—ਪਿਆਰੇ ਦੇ ਗੁਣ ।੧।ਰਹਾਉ।

ਕਮਾਤ—ਕਮਾਂਦਿਆਂ । ਕ੍ਰਿਪਾ ਤੇ—(ਉਸ ਦੀ) ਮਿਹਰ ਨਾਲ । ਬਹੁਰਿ—ਮੁੜ । ਕਤਹੂ—ਹੋਰ ਕਿਤੇ ਭੀ । ਨ ਧਾਇਓ—ਨਹੀਂ ਭਟਕਦਾ । ਉਪਾਧਿ—ਵਿਕਾਰ । ਆਸਨ—ਟਿਕਾਉ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਗ੍ਰਿਹਿ—ਹਿਰਦੇ-ਘਰ ਵਿਚ ।੧।

ਨਾਦ—ਰਾਗ । ਬਿਨੋਦ—ਕੌਤਕ-ਤਮਾਸ਼ੇ । ਕੋਡ—ਕ੍ਰੋੜਾਂ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਆਪੇ—ਆਪ ਹੀ । ਆਪਿ ਆਪਾਇਓ—ਆਪ ਹੀ ਆਪ ।੨।

**ਅਰਥ** :—ਹੇ ਭਾਈ ! (ਜਦੋਂ) ਹਰ ਵੇਲੇ ਆਤਮਕ ਅਡੋਲਤਾ ਵਿਚ ਟਿਕ ਕੇ ਸੋਹਣੇ ਦਿਆਲ ਪ੍ਰੇਮ-ਰਸ ਵਿਚ ਭਿੱਜੇ ਹੋਏ ਪਿਆਰੇ ਪ੍ਰਭੂ ਦੇ ਗੁਣ ਮੈਂ ਗਾਣੇ ਸ਼ੁਰੂ ਕੀਤੇ, ਤਾਂ ਮੇਰੇ ਮਨ ਤੋਂ ਦੁਨੀਆ ਦੇ ਖ਼ਤਰਿਆਂ ਦਾ ਸਹਿਮ ਦੂਰ ਹੋ ਗਿਆ ।੧।ਰਹਾਉ।

ਹੇ ਭਾਈ ! ਗੁਰੂ ਦੇ ਬਚਨਾਂ ਨੂੰ (ਪ੍ਰਭੂ ਦੀ) ਕਿਰਪਾ ਨਾਲ ਕਮਾਂਦਿਆਂ (ਗੁਰੂ ਦੇ ਦੱਸੇ ਰਸਤੇ ਉੱਤੇ ਤੁਰਦਿਆਂ ਹੁਣ ਮੇਰਾ ਮਨ) ਹੋਰ ਕਿਸੇ ਭੀ ਪਾਸੇ ਨਹੀਂ ਭਟਕਦਾ, (ਮੇਰਾ ਮਨ) ਵਿਕਾਰਾਂ ਤੋਂ ਬਚ ਗਿਆ ਹੈ, ਪ੍ਰਭੂ-ਚਰਨਾਂ ਵਿਚ ਲੀਨਤਾ ਦੇ ਸੁਖਾਂ ਵਿਚ ਟਿਕ ਗਿਆ ਹੈ, ਮੈਂ ਭਗਤੀ ਨਾਲ ਪਿਆਰ ਕਰਨ ਵਾਲੇ ਪ੍ਰਭੂ ਨੂੰ ਹਿਰਦੇ-ਘਰ ਵਿਚ ਲੱਭ ਲਿਆ ਹੈ ।੧।

ਹੇ ਨਾਨਕ ! ਆਖ—(ਹੇ ਭਾਈ ! ਹੁਣ ਮੇਰਾ ਮਨ) ਸਦਾ ਹੀ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ,—(ਮਾਨੋ) ਸਾਰੇ ਰਾਗਾਂ ਅਤੇ ਤਮਾਸ਼ਿਆਂ ਦੇ ਕ੍ਰੋੜਾਂ ਹੀ ਆਨੰਦ ਪ੍ਰਾਪਤ ਹੋ ਗਏ ਹਨ, (ਹੁਣ ਇਉਂ ਨਿਸ਼ਚਾ ਹੋ ਗਿਆ ਹੈ ਕਿ) ਪਰਮਾਤਮਾ ਆਪ ਹੀ ਸਭ ਕੁਝ ਕਰਨ ਵਾਲਾ ਹੈ ਆਪ ਹੀ (ਜੀਵਾਂ ਪਾਸੋਂ) ਕਰਾਣ ਵਾਲਾ ਹੈ, ਸਭ ਥਾਂ ਆਪ ਹੀ ਆਪ ਹੈ ।੨।੩੦।੫੩।

**ਸਾਰਗ ਮਹਲਾ ੫ ॥ ਅੰਮ੍ਰਿਤ ਨਾਮੁ ਮਨਹਿ ਆਧਾਰੋ ॥ ਜਿਨ ਦੀਆ ਤਿਸ ਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥੧॥ ਰਹਾਉ ॥ ਬੂਝੀ ਤ੍ਰਿਸਨਾ ਸਹਜਿ ਸੁਹੇਲਾ ਕਾਮੁ ਕ੍ਰੋਧੁ ਬਿਖੁ ਜਾਰੋ ॥ ਆਇ ਨ ਜਾਇ ਬਸੈ ਇਹ ਠਾਹਰ ਜਹ ਆਸਨੁ ਨਿਰੰਕਾਰੋ ॥੧॥ ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧੂਕਾਰੋ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ ॥੨॥੩੧॥੫੪॥ {ਪੰਨਾ ੧੨੧੫}**

**ਪਦ ਅਰਥ** :—ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਮਨਹਿ ਆਧਾਰੋ—ਮਨ ਦਾ ਆਸਰਾ । ਜਿਨਿ—ਜਿਸ (ਗੁਰੂ) ਨੇ । ਤਿਸ ਕੈ—{ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ} ।੧।ਰਹਾਉ।

ਸਹਜਿ—ਆਤਮਕ ਅਡੋਲਤਾ ਵਿਚ । ਸੁਹੇਲਾ—ਸੁਖੀ । ਬਿਖੁ—ਆਤਮਕ ਮੌਤ ਲਿਆਉਣ ਵਾਲਾ ਜ਼ਹਰ । ਜਾਰੋ—ਸਾੜ ਦਿੱਤਾ ਹੈ । ਆਇ ਨ ਜਾਇ—ਕਿਸੇ ਪਾਸੇ ਭਟਕਦਾ ਨਹੀਂ । ਠਾਹਰ—ਥਾਂ । ਜਹ—ਜਿੱਥੇ ।੧।

ਏਕੈ—(ਪਰਮਾਤਮਾ) ਆਪ ਹੀ । ਗੁਪਤਾ—ਲੁਕਿਆ ਹੋਇਆ । ਧੁੰਧੂਕਾਰੋ—ਘੁੱਪ ਹਨੇਰਾ । ਆਦਿ—(ਜਗਤ ਦੇ) ਸ਼ੁਰੂ ਵਿਚ । ਮਧਿ—ਵਿਚਕਾਰਲੇ ਸਮੇ, ਹੁਣ । ਅੰਤਿ—(ਜਗਤ ਦੇ) ਅਖ਼ੀਰ ਵਿਚ । ਸਾਚੁ—ਅਟੱਲ, ਸਦਾ ਕਾਇਮ ਰਹਿਣ ਵਾਲਾ ।੨।

**ਅਰਥ** :—ਹੇ ਭਾਈ ! ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ (ਹੁਣ ਮੇਰੇ) ਮਨ ਦਾ ਆਸਰਾ (ਬਣ ਗਿਆ) ਹੈ । ਜਿਸ (ਗੁਰੂ) ਨੇ (ਇਹ ਹਰਿ-ਨਾਮ ਮੈਨੂੰ) ਦਿੱਤਾ ਹੈ, ਮੈਂ ਉਸ ਤੋਂ ਸਦਕੇ ਜਾਂਦਾ ਹਾਂ, ਉਸ ਪੂਰੇ ਗੁਰੂ ਅੱਗੇ ਸਿਰ ਨਿਵਾਂਦਾ ਹਾਂ ।੧।ਰਹਾਉ।

ਹੇ ਭਾਈ ! (ਅੰਮ੍ਰਿਤ ਨਾਮ ਦੀ ਬਰਕਤਿ ਨਾਲ) ਮੇਰੀ ਤ੍ਰਿਸ਼ਨਾ ਮਿਟ ਗਈ ਹੈ, ਮੈਂ ਆਤਮਕ ਅਡੋਲਤਾ ਵਿਚ (ਟਿਕ ਕੇ) ਸੁਖੀ (ਹੋ ਗਿਆ) ਹਾਂ, ਆਤਮਕ ਮੌਤ ਲਿਆਉਣ ਵਾਲੇ ਕ੍ਰੋਧ ਜ਼ਹਰ ਨੂੰ (ਆਪਣੇ ਅੰਦਰੋਂ) ਸਾੜ ਦਿੱਤਾ ਹੈ । (ਹੁਣ ਮੇਰਾ ਮਨ) ਕਿਸੇ ਪਾਸੇ ਭਟਕਦਾ ਨਹੀਂ, ਉਸ ਟਿਕਾਣੇ ਤੇ ਟਿਕਿਆ ਰਹਿੰਦਾ ਹੈ ਜਿਥੇ ਪਰਮਾਤਮਾ ਦਾ ਨਿਵਾਸ ਹੈ ।੧।

ਹੇ ਨਾਨਕ ! ਆਖ—(ਹੇ ਭਾਈ ! ਹੁਣ ਮੇਰੇ ਅੰਦਰ ਇਹ) ਅਟੱਲ ਵਿਸ਼ਵਾਸ (ਬਣ ਗਿਆ) ਹੈ ਕਿ ਜਗਤ ਦੇ ਆਰੰਭ ਵਿਚ, ਹੁਣ ਵਿਚਕਾਰਲੇ ਸਮੇ, ਜਗਤ ਦੇ ਅਖ਼ੀਰ ਵਿਚ ਉਹ ਪਰਮਾਤਮਾ ਆਪ ਹੀ ਆਪ ਹੈ । ਇਹ ਪਰਤੱਖ ਜਗਤ ਉਹ ਆਪ ਹੀ ਹੈ, (ਇਸ ਜਗਤ ਵਿਚ) ਲੁਕਿਆ ਹੋਇਆ (ਆਤਮਾ ਭੀ) ਉਹ ਆਪ ਹੀ ਹੈ, ਘੁੱਪ ਹਨੇਰਾ ਭੀ (ਜਦੋਂ ਕੋਈ ਜਗਤ-ਰਚਨਾ ਨਹੀਂ ਸੀ) ਉਹ ਆਪ ਹੀ ਹੈ ।੨।੩੧।੫੪।

**ਸਾਰਗ ਮਹਲਾ ੫ ॥ ਬਿਨੁ ਪ੍ਰਭ ਰਹਨੁ ਨ ਜਾਇ ਘਰੀ ॥ ਸਰਬ ਸੂਖ ਤਾਹੂ ਕੈ ਪੂਰਨ ਜਾ ਕੈ ਸੁਖੁ ਹੈ ਹਰੀ ॥੧॥ ਰਹਾਉ ॥ ਮੰਗਲ ਰੂਪ ਪ੍ਰਾਨ ਜੀਵਨ ਧਨ ਸਿਮਰਤ ਅਨਦ ਘਨਾ ॥ ਵਡ ਸਮਰਥੁ ਸਦਾ ਸਦ ਸੰਗੇ ਗੁਨ ਰਸਨਾ ਕਵਨ ਭਨਾ ॥੧॥ ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ ॥ ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮ੍ਹਾਰੇ ॥੨॥੩੨॥੫੫॥ {ਪੰਨਾ ੧੨੧੫}**

**ਪਦ ਅਰਥ** :—ਘਰੀ—(ਇਕ) ਘੜੀ । ਸਰਬ—ਸਾਰੇ । ਤਾਹੂ ਕੈ—ਉਸ ਦੇ ਹਿਰਦੇ ਵਿਚ ਹੀ । ਜਾ ਕੈ—ਜਿਸ ਦੇ ਹਿਰਦੇ ਵਿਚ । ਹਰੀ—ਪਰਮਾਤਮਾ ।੧।ਰਹਾਉ।

ਮੰਗਲ—ਖ਼ੁਸ਼ੀਆਂ । ਸਿਮਰਤ—ਸਿਮਰਦਿਆਂ । ਘਨਾ—ਬਹੁਤ । ਸਮਰਥੁ—ਤਾਕਤ ਵਾਲਾ । ਸਦ—ਸਦਾ । ਸੰਗੇ—ਨਾਲ । ਰਸਨਾ—ਜੀਭ ਨਾਲ । ਗੁਨ ਕਵਨ—ਕਿਹੜੇ ਕਿਹੜੇ ਗੁਣ ? ਭਨਾ—ਭਨਾਂ, ਮੈਂ ਉਚਾਰਾਂ ।੧।ਰਹਾਉ।

ਥਾਨ—ਥਾਂ {ਬਹੁ-ਵਚਨ} । ਮਾਨ—ਮੰਨਣ ਵਾਲੇ । ਸੁਨਨਹਾਰੇ—ਸੁਣਨ ਵਾਲੇ । ਕਹਨਹਾਰੇ—ਕਹਿਣ ਵਾਲੇ । ਤੇ ਭਵਨ—ਉਹ ਘਰ {ਬਹੁ-ਵਚਨ} । ਜਾ ਮਹਿ—ਜਿਨ੍ਹਾਂ (ਘਰਾਂ) ਵਿਚ ।੨।

**ਅਰਥ** :—ਹੇ ਭਾਈ ! ਜਿਸ (ਮਨੁੱਖ) ਦੇ ਹਿਰਦੇ ਵਿਚ ਸੁਖਾਂ ਦਾ ਮੂਲ ਪਰਮਾਤਮਾ ਆ ਵੱਸਦਾ ਹੈ, ਉਸ ਮਨੁੱਖ ਦੇ ਹੀ (ਹਿਰਦੇ ਵਿਚ ਸਾਰੇ ਸੁਖ ਆ ਵੱਸਦੇ ਹਨ । ਉਹ ਮਨੁੱਖ ਪਰਮਾਤਮਾ ਦੀ ਯਾਦ ਤੋਂ ਬਿਨਾ ਇਕ ਘੜੀ ਭੀ ਨਹੀਂ ਰਹਿ ਸਕਦਾ ।੧।ਰਹਾਉ।

ਹੇ ਭਾਈ ! ਉਹ ਪ੍ਰਭੂ ਖ਼ੁਸ਼ੀਆਂ ਦਾ ਰੂਪ ਹੈ, ਪ੍ਰਾਣਾਂ ਦਾ ਜੀਵਨ ਦਾ ਆਸਰਾ ਹੈ, ਉਸ ਨੂੰ ਸਿਮਰਦਿਆਂ ਬਹੁਤ ਆਨੰਦ ਪ੍ਰਾਪਤ ਹੁੰਦੇ ਹਨ । ਹੇ ਭਾਈ ! ਉਹ ਪ੍ਰਭੂ ਵੱਡੀਆਂ ਤਾਕਤਾਂ ਦਾ ਮਾਲਕ ਹੈ, ਸਦਾ ਹੀ ਸਦਾ ਹੀ (ਸਾਡੇ) ਨਾਲ ਰਹਿੰਦਾ ਹੈ । ਮੈਂ ਆਪਣੀ ਜੀਭ ਨਾਲ ਉਸ ਦੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ ? ।੧।

ਹੇ ਨਾਨਕ ! ਆਖ—ਹੇ ਪ੍ਰਭੂ ! (ਜਿਥੇ ਤੇਰਾ ਨਾਮ ਉਚਾਰਿਆ ਜਾਂਦਾ ਹੈ) ਉਹ ਥਾਂ ਪਵਿੱਤਰ ਹੋ ਜਾਂਦੇ ਹਨ, ਤੇਰੇ ਨਾਮ ਨੂੰ ਮੰਨਣ ਵਾਲੇ (ਸਰਧਾ ਨਾਲ ਮਨ ਵਿਚ ਵਸਾਣ ਵਾਲੇ) ਪਵਿੱਤਰ ਹੋ ਜਾਂਦੇ ਹਨ, ਤੇਰੇ ਨਾਮ ਨੂੰ ਸੁਣਨ ਵਾਲੇ ਤੇ ਜਪਣ ਵਾਲੇ ਪਵਿੱਤਰ ਹੋ ਜਾਂਦੇ ਹਨ । ਜਿਨ੍ਹਾਂ ਘਰਾਂ ਵਿਚ ਤੇਰੇ ਸੰਤ ਵੱਸਦੇ ਹਨ ਉਹ ਪਵਿੱਤਰ ਹੋ ਜਾਂਦੇ ਹਨ ।੨।੩੨।੫੫।

**ਸਾਰਗ ਮਹਲਾ ੫ ॥ ਰਸਨਾ ਜਪਤੀ ਤੂਹੀ ਤੂਹੀ ॥ ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ ॥੧॥ ਰਹਾਉ ॥ ਤੁਮਹਿ ਪਿਤਾ ਤੁਮ ਹੀ ਫੁਨਿ ਮਾਤਾ ਤੁਮਹਿ ਮੀਤ ਹਿਤ ਭ੍ਰਾਤਾ ॥ ਤੁਮ ਪਰਵਾਰ ਤੁਮਹਿ ਆਧਾਰਾ ਤੁਮਹਿ ਜੀਅ ਪ੍ਰਾਨਦਾਤਾ ॥੧॥ ਤੁਮਹਿ ਖਜੀਨਾ ਤੁਮਹਿ ਜਰੀਨਾ ਤੁਮ ਹੀ ਮਾਣਿਕ ਲਾਲਾ ॥ ਤੁਮਹਿ ਪਾਰਜਾਤ ਗੁਰ ਤੇ ਪਾਏ ਤਉ ਨਾਨਕ ਭਏ ਨਿਹਾਲਾ ॥੨॥੩੩॥੫੬॥ {ਪੰਨਾ ੧੨੧੫}**

**ਪਦ ਅਰਥ** :—ਰਸਨਾ—ਜੀਭ । ਗਰਭ—ਪੇਟ । ਪ੍ਰਤਿਪਾਲਕ—ਪਾਲਣ ਵਾਲਾ । ਮ੍ਰਿਤ ਮੰਡਲ—ਜਗਤ । ਇਕ—ਸਿਰਫ਼ ।੧।ਰਹਾਉ।

ਤੁਮਹਿ—ਤੁਮ ਹੀ । ਫੁਨਿ—ਭੀ । ਮੀਤ—ਮਿੱਤਰ । ਹਿਤ—ਹਿਤੂ । ਆਧਾਰਾ—ਆਸਰਾ । ਜੀਅ ਦਾਤਾ—ਜਿੰਦ ਦੇਣ ਵਾਲਾ ।੧।

ਖਜੀਨਾ—ਖ਼ਜ਼ਾਨਾ । ਜਰੀਨਾ—ਜ਼ਰੀਨਾ, ਜ਼ਰ । ਮਾਣਿਕ—ਮੋਤੀ । ਪਾਰਜਾਤ—ਸਵਰਗ ਦਾ ਉਹ ਰੁੱਖ ਜੋ ਸਾਰੀਆਂ ਮਨੋ-ਕਾਮਨਾਂ ਪੂਰੀਆਂ ਕਰਨ ਵਾਲਾ ਮੰਨਿਆ ਜਾਂਦਾ ਹੈ । ਗੁਰ ਤੇ—ਗੁਰੂ ਪਾਸੋਂ । ਤਉ—ਤਦੋਂ ।੨।

**ਅਰਥ** :—ਹੇ ਪ੍ਰਭੂ ! ਮੇਰੀ ਜੀਭ ਸਦਾ ਤੇਰਾ ਜਾਪ ਹੀ ਜਪਦੀ ਹੈ । ਮਾਂ ਦੇ ਪੇਟ ਵਿਚ ਤੂੰ ਹੀ (ਜੀਵਾਂ ਦੀ) ਪਾਲਣਾ ਕਰਨ ਵਾਲਾ ਹੈਂ, ਜਗਤ ਵਿਚ ਹੀ ਸਿਰਫ਼ ਤੂੰ ਹੀ ਪਾਲਣਹਾਰ ਹੈਂ ।੧।ਰਹਾਉ।

ਹੇ ਪ੍ਰਭੂ ! ਤੂੰ ਹੀ ਸਾਡਾ ਪਿਉ ਹੈਂ, ਤੂੰ ਹੀ ਸਾਡੀ ਮਾਂ ਭੀ ਹੈਂ, ਤੂੰ ਹੀ ਮਿੱਤਰ ਹੈਂ ਤੂੰ ਹੀ ਹਿਤੂ ਹੈਂ ਤੂੰ ਹੀ ਭਰਾ ਹੈਂ । ਤੂੰ ਹੀ ਸਾਡਾ ਪਰਵਾਰ ਹੈਂ, ਤੂੰ ਹੀ ਆਸਰਾ ਹੈਂ, ਤੂੰ ਹੀ ਜਿੰਦ ਦੇਣ ਵਾਲਾ ਹੈਂ, ਤੂੰ ਹੀ ਪ੍ਰਾਣ ਦੇਣ ਵਾਲਾ ਹੈਂ ।੧।

ਹੇ ਪ੍ਰਭੂ ! ਤੂੰ ਹੀ (ਮੇਰੇ ਵਾਸਤੇ) ਖ਼ਜ਼ਾਨਾ ਹੈਂ, ਤੂੰ ਹੀ ਮੇਰਾ ਧਨ-ਦੌਲਤ ਹੈਂ, ਤੂੰ ਹੀ (ਮੇਰੇ ਲਈ) ਮੋਤੀ ਹੀਰੇ ਹੈਂ । ਤੂੰ ਹੀ (ਸਵਰਗ ਦਾ) ਪਾਰਜਾਤ ਰੁੱਖ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ !) ਜਦੋਂ ਤੂੰ ਗੁਰੂ ਦੀ ਰਾਹੀਂ ਮਿਲ ਪੈਂਦਾ ਹੈਂ, ਤਦੋਂ ਪ੍ਰਸੰਨ-ਚਿੱਤ ਹੋ ਜਾਈਦਾ ਹੈ ।੨।੩੩।੫੬।

**ਸਾਰਗ ਮਹਲਾ ੫ ॥ ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥ ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੧॥ ਰਹਾਉ ॥ ਅਪਨੇ ਪਹਿ ਦੂਖ ਅਪੁਨੇ ਪਹਿ ਸੂਖਾ ਅਪਨੇ ਹੀ ਪਹਿ ਬਿਰਥਾ ॥ ਅਪੁਨੇ ਪਹਿ ਮਾਨੁ ਅਪੁਨੇ**

ਪਹਿ ਤਾਨਾ ਅਪਨੇ ਹੀ ਪਹਿ ਅਰਥਾ ॥੧॥ ਕਿਨ ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ ॥ ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ ॥੨॥੩੪॥੫੭॥ {ਪੰਨਾ ੧੨੧੫}

**ਪਦ ਅਰਥ** :—ਜਾਹੂ ਕਾਹੂ—ਹਰ ਕਿਸੇ ਨੂੰ । ਚਿਤਿ—ਚਿੱਤ ਵਿਚ । ਆਵੈ—ਯਾਦ ਆਉਂਦਾ ਹੈ । ਕਾਹੂ ਕੋ—ਕਿਸੇ ਦਾ । ਚੇਰੋ—ਸੇਵਕ, ਨੌਕਰ । ਠਾਕੁਰ—ਮਾਲਕ । ਪਹਿ—ਪਾਸ, ਕੋਲ ।੧।ਰਹਾਉ।

ਬਿਰਥਾ—{ਵ੍ਯਥਾ} ਦਿਲ ਦਾ ਦੁੱਖ । ਤਾਨਾ—ਤਾਕਤ, ਆਸਰਾ । ਅਰਥਾ—ਲੋੜਾਂ ।੧।

ਕਿਨ ਹੀ—ਕਿਨਿ ਹੀ, ਕਿਸੇ ਨੇ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਨਿ' ਦੀ ' ਿ ' ਉੱਡ ਗਈ ਹੈ} । ਜੋਬਨੁ—ਜਵਾਨੀ । ਮਿਲਖਾ—ਜ਼ਮੀਨ । ਮਹਤਾਰੀ—ਮਾਂ । ਗੁਰ—ਹੇ ਗੁਰੂ ! ।੨।

**ਅਰਥ** :—ਹੇ ਭਾਈ ! ਹਰ ਕਿਸੇ ਨੂੰ (ਕੋਈ) ਆਪਣਾ ਹੀ (ਪਿਆਰਾ) ਚਿੱਤ ਵਿਚ ਯਾਦ ਆਉਂਦਾ ਹੈ । ਜਿਹੜਾ ਮਨੁੱਖ ਕਿਸੇ ਦਾ ਸੇਵਕ ਹੁੰਦਾ ਹੈ, (ਉਹ ਸੇਵਕ ਆਪਣੇ) ਮਾਲਕ ਪਾਸ ਹੀ (ਲੋੜ ਪਿਆਂ) ਜਾਂਦਾ ਹੈ ।੧।ਰਹਾਉ।

ਹੇ ਭਾਈ ! ਆਪਣੇ ਸਨੇਹੀ ਕੋਲ ਦੁੱਖ ਫੋਲੀਦੇ ਹਨ ਆਪਣੇ ਸਨੇਹੀ ਪਾਸ ਸੁਖ ਦੀਆਂ ਗੱਲਾਂ ਕਰੀਦੀਆਂ ਹਨ, ਆਪਣੇ ਹੀ ਸਨੇਹੀ ਕੋਲ ਦਿਲ ਦਾ ਦੁੱਖ ਦੱਸੀਦਾ ਹੈ । ਆਪਣੇ ਸਨੇਹੀ ਉਤੇ ਹੀ ਮਾਣ ਕਰੀਦਾ ਹੈ, ਆਪਣੇ ਸਨੇਹੀ ਦਾ ਹੀ ਆਸਰਾ ਤੱਕੀਦਾ ਹੈ, ਆਪਣੇ ਸਨੇਹੀ ਨੂੰ ਹੀ ਆਪਣੀਆਂ ਲੋੜਾਂ ਦੱਸੀਦੀਆਂ ਹਨ ।੧।

ਹੇ ਭਾਈ ! ਕਿਸੇ ਨੇ ਰਾਜ ਦਾ ਮਾਣ ਕੀਤਾ, ਕਿਸੇ ਨੇ ਜਵਾਨੀ ਨੂੰ (ਆਪਣੀ ਸਮਝਿਆ), ਕਿਸੇ ਨੇ ਧਨ ਧਰਤੀ ਦਾ ਮਾਣ ਕੀਤਾ, ਕਿਸੇ ਨੇ ਪਿਉ ਮਾਂ ਦਾ ਆਸਰਾ ਤੱਕਿਆ । ਹੇ ਨਾਨਕ ! (ਆਖ—) ਹੇ ਗੁਰੂ ! ਮੈਂ ਸਾਰੇ ਪਦਾਰਥ ਤੈਥੋਂ ਪ੍ਰਾਪਤ ਕਰ ਲਏ ਹਨ, ਮੇਰੀ ਹਰੇਕ ਆਸ (ਤੇਰੇ ਦਰ ਤੋਂ) ਪੂਰੀ ਹੁੰਦੀ ਹੈ ।੨।੩੪।੫੭।

ਸਾਰਗ ਮਹਲਾ ੫ ॥ ਝੂਠੋ ਮਾਇਆ ਕੋ ਮਦ ਮਾਨੁ ॥ ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ ਗੋਪਾਲਹਿ ਜਾਨੁ ॥੧॥ ਰਹਾਉ ॥ ਮਿਥਿਆ ਰਾਜ ਜੋਬਨ ਅਰੁ ਉਮਰੇ ਮੀਰ ਮਲਕ ਅਰੁ ਖਾਨ ॥ ਮਿਥਿਆ ਕਾਪਰ ਸੁਗੰਧ ਚਤੁਰਾਈ ਮਿਥਿਆ ਭੋਜਨ ਪਾਨ ॥੧॥ ਦੀਨ ਬੰਧਰੋ ਦਾਸ ਦਾਸਰੋ ਸੰਤਹ ਕੀ ਸਾਰਾਨ ॥ ਮਾਂਗਨਿ ਮਾਂਗਉ ਹੋਇ ਅਚਿੰਤਾ ਮਿਲੁ ਨਾਨਕ ਕੇ ਹਰਿ ਪ੍ਰਾਨ ॥੨॥੩੫॥੫੮॥ {ਪੰਨਾ ੧੨੧੫}

**ਪਦ ਅਰਥ** :—ਝੂਠੋ—ਸਦਾ ਨਾਲ ਨਾਹ ਨਿਭਣ ਵਾਲਾ । ਕੋ—ਦਾ । ਮਦ—ਨਸ਼ਾ । ਧ੍ਰੋਹ—ਠੱਗੀ । ਬਪੁਰੇ—ਹੇ ਵਿਚਾਰੇ ! ਹੇ ਨਿਮਾਣੇ ! ਸੰਗਿ—ਨਾਲ ।੧।ਰਹਾਉ।

ਮਿਥਿਆ—ਨਾਸਵੰਤ । ਅਰੁ—ਅਉਰ, ਅਤੇ । ਉਮਰੇ—ਅਮੀਰ ਲੋਕ । ਮੀਰ—ਪਾਤਿਸ਼ਾਹ । ਕਾਪਰ—ਕੱਪੜੇ । ਸੁਗੰਧ—ਸੁਗੰਧੀਆਂ । ਭੋਜਨ ਪਾਨ—ਖਾਣ ਪੀਣ ਦੇ ਪਦਾਰਥ ।੧।

ਦੀਨ ਬੰਧਰੋ—ਹੇ ਦੀਨ-ਬੰਧੁ ! ਹੇ ਗਰੀਬਾਂ ਦੇ ਸਹਾਈ ! ਸਾਰਾਨ—ਸਰਨ । ਮਾਂਗਉ—ਮਾਂਗਉਂ, ਮੈਂ ਮੰਗਦਾ ਹਾਂ । ਹੋਇ ਅਚਿੰਤਾ—ਅਚਿੰਤ ਹੋ ਕੇ, ਬੇ-ਫ਼ਿਕਰ ਹੋ ਕੇ, ਪੂਰੀ ਸਰਧਾ ਨਾਲ । ਮਾਂਗਨਿ—ਮੰਗ {ੱਨ} ।੨।

**ਅਰਥ** :—ਹੇ ਅੰਞਾਣ ! ਮਾਇਆ ਦਾ ਨਸ਼ਾ ਮਾਇਆ ਦਾ ਅਹੰਕਾਰ ਝੂਠਾ ਹੈ (ਸਦਾ ਕਾਇਮ ਰਹਿਣ ਵਾਲਾ ਨਹੀਂ) । (ਮਾਇਆ ਦਾ) ਮੋਹ (ਆਪਣੇ ਅੰਦਰੋਂ) ਦੂਰ ਕਰ, (ਮਾਇਆ ਦੀ ਖ਼ਾਤਰ) ਠੱਗੀ ਕਰਨੀ ਦੂਰ ਕਰ, ਪਰਮਾਤਮਾ ਨੂੰ ਸਦਾ ਆਪਣੇ ਨਾਲ ਵੱਸਦਾ ਸਮਝ ।੧।ਰਹਾਉ।

ਹੇ ਭਾਈ ! ਰਾਜ ਨਾਸਵੰਤ ਹੈ ਜਵਾਨੀ ਨਾਸਵੰਤ ਹੈ । ਅਮੀਰ ਪਾਤਿਸ਼ਾਹ ਮਾਲਕ ਖ਼ਾਨ ਸਭ ਨਾਸਵੰਤ ਹਨ (ਇਹਨਾਂ ਹਕੂਮਤਾਂ ਦਾ ਨਸ਼ਾ ਸਦਾ ਕਾਇਮ ਨਹੀਂ ਰਹੇਗਾ) । ਇਹ ਕੱਪੜੇ ਤੇ ਸੁਗੰਧੀਆਂ ਸਭ ਨਾਸਵੰਤ ਹਨ,

(ਇਹਨਾਂ ਦੇ ਆਸਰੇ) ਚਤੁਰਾਈ ਕਰਨੀ ਝੂਠਾ ਕੰਮ ਹੈ । ਖਾਣ ਪੀਣ ਦੇ (ਵਧੀਆ) ਪਦਾਰਥ ਸਭ ਨਾਸਵੰਤ ਹਨ ।੧।

ਹੇ ਗਰੀਬਾਂ ਦੇ ਸਹਾਈ ! ਮੈਂ ਤੇਰੇ ਦਾਸਾਂ ਦਾ ਦਾਸ ਹਾਂ, ਮੈਂ ਤੇਰੇ ਸੰਤਾਂ ਦੀ ਸਰਨ ਹਾਂ । ਹੇ ਨਾਨਕ ਦੀ ਜਿੰਦ-ਜਾਨ ਹਰੀ ! ਹੋਰ ਆਸਰੇ ਛੱਡ ਕੇ ਮੈਂ (ਤੇਰੇ ਦਰ ਤੋਂ) ਮੰਗ ਮੰਗਦਾ ਹਾਂ ਕਿ ਮੈਨੂੰ ਦਰਸਨ ਦੇਹ ।੨।੩੫।੫੮।

**ਸਾਰਗ ਮਹਲਾ ੫ ॥ ਅਪੁਨੀ ਇਤਨੀ ਕਛੂ ਨ ਸਾਰੀ ॥ ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ ॥੧॥ ਰਹਾਉ ॥ ਦਿਉਸ ਚਾਰਿ ਕੇ ਦੀਸਹਿ ਸੰਗੀ ਊਹਾਂ ਨਾਹੀ ਜਹ ਭਾਰੀ ॥ ਤਿਨ ਸਿਉ ਰਾਚਿ ਮਾਚਿ ਹਿਤੁ ਲਾਇਓ ਜੋ ਕਾਮਿ ਨਹੀ ਗਾਵਾਰੀ ॥੧॥ ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ ॥ ਕਰਨ ਕਰਾਵਨ ਨਾਨਕ ਕੇ ਪ੍ਰਭ, ਸੰਤਨ ਸੰਗਿ ਉਧਾਰੀ ॥੨॥੩੬॥੫੯॥ {ਪੰਨਾ ੧੨੧੫-੧੨੧੬}**

**ਪਦ ਅਰਥ** :—ਇਤਨੀ ਕਛੂ—ਰਤਾ ਭਰ ਭੀ । ਸਾਰੀ—ਸੰਭਾਲੀ, ਸੰਭਾਲ ਕੀਤੀ । ਧਾਵਰਤਾ—ਭੱਜ-ਦੌੜ । ਉਰਝਿਓ—ਫਸਿਆ ਰਿਹਾ । ਆਨ ਜੰਜਾਰੀ—ਹੋਰ ਹੋਰ ਜੰਜਾਲਾਂ ਵਿਚ ।੧।ਰਹਾਉ।

ਦਿਉਸ—ਦਿਵਸ, ਦਿਨ । ਚਾਰਿ—{ਲਫ਼ਜ਼ 'ਚਾਰ' ਅਤੇ 'ਚਾਰਿ' ਦਾ ਫ਼ਰਕ ਚੇਤੇ ਰੱਖੋ । ਚਾਰ—ਸੁੰਦਰ} । ਦੀਸਹਿ—ਦਿੱਸਦੇ ਹਨ । ਸੰਗੀ—ਸਾਥੀ । ਊਹਾਂ—ਉਸ ਥਾਂ । ਜਹ—ਜਿੱਥੇ । ਭਾਰੀ—ਬਿਪਤਾ, ਔਖਿਆਈ । ਰਾਚਿ ਮਾਚਿ—ਰਚ ਮਿਚ ਕੇ । ਹਿਤੁ—ਪਿਆਰ । ਕਾਮਿ ਨਹੀ—ਕੰਮ ਨਹੀਂ ਆਉਂਦਾ । ਗਾਵਾਰੀ—ਹੇ ਗਾਵਾਰ ! ।੧।

ਹਉ—ਮੈਂ । ਬਸੁ—ਵੱਸ । ਚਾਰੀ—ਚਾਰਾ, ਜ਼ੋਰ । ਪ੍ਰਭ—ਹੇ ਪ੍ਰਭੂ ! ਸੰਗਿ—ਨਾਲ । ਉਧਾਰੀ—ਉਧਾਰਿ, ਬਚਾ ਲੈ ।੨।

**ਅਰਥ** :—ਹੇ ਗਵਾਰ ! (ਜਿਹੜੀ ਆਤਮਕ ਜਾਇਦਾਦ) ਆਪਣੀ (ਬਣਨੀ ਸੀ, ਉਸ ਦੀ) ਰਤਾ ਭਰ ਭੀ ਸੰਭਾਲ ਨਾਹ ਕੀਤੀ । (ਤੂੰ ਸਾਰੀ ਉਮਰ) ਅਨੇਕਾਂ ਕੰਮਾਂ ਵਿਚ, ਅਨੇਕਾਂ ਦੌੜ-ਭੱਜਾਂ ਵਿਚ ਅਤੇ ਹੋਰ ਹੋਰ ਜੰਜਾਲਾਂ ਵਿਚ ਹੀ ਫਸਿਆ ਰਿਹਾ ।੧।ਰਹਾਉ।

ਹੇ ਗਵਾਰ ! (ਦੁਨੀਆ ਵਾਲੇ ਇਹ) ਸਾਥੀ ਚਾਰ ਦਿਨਾਂ ਦੇ ਹੀ (ਸਾਥੀ) ਦਿੱਸਦੇ ਹਨ, ਜਿੱਥੇ ਬਿਪਤਾ ਪੈਂਦੀ ਹੈ, ਉਥੇ ਇਹ (ਸਹਾਇਤਾ) ਨਹੀਂ (ਕਰ ਸਕਦੇ) । ਹੇ ਗਵਾਰ ! ਤੂੰ ਉਹਨਾਂ ਨਾਲ ਪਰਚ ਕੇ ਪਿਆਰ ਪਾਇਆ ਹੋਇਆ ਹੈ ਜੋ (ਆਖ਼ਿਰ) ਤੇਰੇ ਕੰਮ ਨਹੀਂ ਆ ਸਕਦੇ ।੧।

ਹੇ ਸਭ ਕੁਝ ਕਰਨ ਦੀ ਸਮਰਥਾ ਵਾਲੇ ! ਹੇ ਸਭ ਕੁਝ ਕਰਾ ਸਕਣ ਵਾਲੇ ! ਹੇ ਨਾਨਕ ਦੇ ਪ੍ਰਭੂ ! ਮੇਰੀ ਕੋਈ ਪਾਂਇਆਂ ਨਹੀਂ, ਮੇਰੀ ਕੋਈ ਸਮਰਥਾ ਨਹੀਂ, (ਮਾਇਆ ਦੇ ਟਾਕਰੇ ਤੇ) ਮੇਰਾ ਕੋਈ ਵੱਸ ਨਹੀਂ ਚੱਲਦਾ ਮੇਰਾ ਕੋਈ ਜ਼ੋਰ ਨਹੀਂ ਪੈਂਦਾ, ਮੈਨੂੰ ਆਪਣੇ ਸੰਤਾਂ ਦੀ ਸੰਗਤਿ ਵਿਚ ਰੱਖ ਕੇ (ਇਸ ਸੰਸਾਰ-ਸਮੁੰਦਰ ਤੋਂ) ਮੇਰਾ ਪਾਰ-ਉਤਾਰਾ ਕਰ ।੨।੩੬।੫੯।

**ਸਾਰਗ ਮਹਲਾ ੫ ॥ ਮੋਹਨੀ ਮੋਹਤ, ਰਹੈ ਨ ਹੋਰੀ ॥ ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ ਕਾਹੂ ਤੋਰੀ ॥੧॥ ਰਹਾਉ ॥ ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ ॥ ਪੂਜਾ ਚਕ੍ਰ ਬਰਤ ਨੇਮ ਤਪੀਆ**

**ਊਹਾ ਗੈਲਿ ਨ ਛੋਰੀ ॥੧॥ ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥ ਸਾਧ ਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ ॥੨॥੩੭॥੬੦॥ {ਪੰਨਾ ੧੨੧੬}**

**ਪਦ ਅਰਥ** :—ਮੋਹਨੀ—ਮਾਇਆ । ਹੋਰੀ—ਰੋਕੀ ਹੋਈ । ਰਹੈ ਨ—ਰੁਕਦੀ ਨਹੀਂ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਕਾਹੂ—ਕਿਸੇ ਪਾਸੋਂ । ਤੋਰੀ—ਤੋੜੀ ਹੋਈ ।੧।ਰਹਾਉ।

ਖਟੁ—ਛੇ । ਰਸਨਾਗਰ—ਰਸਨਾ-ਅੱਗ੍ਰ, ਮੂੰਹ-ਜ਼ਬਾਨੀ । ਨਾ ਥੋਰੀ—ਘਟਦੀ ਨਹੀਂ । ਚਕ੍ਰ—ਪਿੰਡੇ ਉਤੇ ਗਣੇਸ਼ ਆਦਿਕ ਦੇ ਨਿਸ਼ਾਨ । ਊਹਾ—ਉਥੇ ਭੀ । ਗੈਲਿ—ਪਿੱਛਾ । ਨ ਛੋਰੀ—ਨਹੀਂ ਛੱਡਦੀ ।੧।

ਅੰਧ ਕੂਪ ਮਹਿ—(ਮਾਇਆ ਦੇ ਮੋਹ ਦੇ) ਅੰਨ੍ਹੇ ਖੂਹ ਵਿਚ । ਪਤਿਤ ਹੋਤ—ਡਿੱਗਦਾ ਹੈ । ਸੰਤਹੁ—ਹੇ ਸੰਤ ਜਨੋ ! ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਮੋਰੀ—ਮੇਰੀ । ਮੁਕਤਾ—{ਮਾਇਆ ਦੇ ਪੰਜੇ ਤੋਂ) ਆਜ਼ਾਦ । ਭੋਰੀ—ਥੋੜਾ ਕੁ ਹੀ ।੨।

ਅਰਥ :—ਹੇ ਭਾਈ ! ਮੋਹਨੀ ਮਾਇਆ (ਜੀਵਾਂ ਨੂੰ) ਆਪਣੇ ਮੋਹ ਵਿਚ ਫਸਾਂਦੀ ਰਹਿੰਦੀ ਹੈ, ਕਿਸੇ ਪਾਸੋਂ ਰੋਕਿਆਂ ਰੁਕਦੀ ਨਹੀਂ । ਜੋਗ-ਸਾਧਨਾ ਕਰਨ ਵਾਲੇ ਸਾਧੂ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ—(ਮਾਇਆ ਇਹਨਾਂ) ਸਭਨਾਂ ਦੀ ਹੀ ਪਿਆਰੀ ਹੈ । ਕਿਸੇ ਪਾਸੋਂ (ਉਸ ਦਾ ਪਿਆਰ) ਤੋੜਿਆਂ ਟੁੱਟਦਾ ਨਹੀਂ ।੧।ਰਹਾਉ।

ਹੇ ਭਾਈ ! ਛੇ ਸ਼ਾਸਤ੍ਰ ਮੂੰਹ-ਜ਼ਬਾਨੀਂ ਉਚਾਰਿਆਂ, ਤੀਰਥਾਂ ਦਾ ਰਟਨ ਕੀਤਿਆਂ ਭੀ (ਮਾਇਆ ਵਾਲੀ ਪ੍ਰੀਤ) ਘਟਦੀ ਨਹੀਂ ਹੈ । ਅਨੇਕਾਂ ਲੋਕ ਹਨ ਦੇਵ-ਪੂਜਾ ਕਰਨ ਵਾਲੇ, (ਆਪਣੇ ਸਰੀਰ ਉੱਤੇ ਗਣੇਸ਼ ਆਦਿਕ ਦੇ) ਨਿਸ਼ਾਨ ਲਾਣ ਵਾਲੇ, ਵਰਤ ਆਦਿਕਾਂ ਦੇ ਨੇਮ ਨਿਬਾਹੁਣ ਵਾਲੇ, ਤਪ ਕਰਨ ਵਾਲੇ । ਪਰ ਮਾਇਆ ਉਥੇ ਭੀ ਪਿੱਛਾ ਨਹੀਂ ਛੱਡਦੀ (ਖ਼ਲਾਸੀ ਨਹੀਂ ਕਰਦੀ) ।੧।

ਹੇ ਸੰਤ ਜਨੋ ! ਜਗਤ ਮਾਇਆ ਦੇ ਮੋਹ ਦੇ ਅੰਨ੍ਹੇ ਖੂਹ ਵਿਚ ਡਿੱਗ ਰਿਹਾ ਹੈ (ਤੁਸੀ ਮਿਹਰ ਕਰੋ) ਮੇਰੀ ਉੱਚੀ ਆਤਮਕ ਅਵਸਥਾ ਬਣਾਓ (ਅਤੇ ਮੈਨੂੰ ਮਾਇਆ ਦੇ ਪੰਜੇ ਵਿਚੋਂ ਬਚਾਓ) । ਹੇ ਨਾਨਕ ! ਜਿਹੜਾ ਮਨੁੱਖ ਸਾਧ ਸੰਗਤਿ ਵਿਚ (ਪਰਮਾਤਮਾ ਦਾ) ਥੋੜਾ ਜਿਤਨਾ ਭੀ ਦਰਸਨ ਕਰਦਾ ਹੈ, (ਉਹ ਮਾਇਆ ਦੇ ਪੰਜੇ ਤੋਂ) ਆਜ਼ਾਦ ਹੋ ਜਾਂਦਾ ਹੈ ।੨।੩੭।੬੦।

**ਸਾਰਗ ਮਹਲਾ ੫ ॥ ਕਹਾ ਕਰਹਿ ਰੇ ਖਾਟਿ ਖਾਟੁਲੀ ॥ ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ ॥੧॥ ਰਹਾਉ ॥ ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥ ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ ॥੧॥ ਸਾਦ ਬਿਕਾਰ ਬਿਕਾਰ ਝੂਠ ਰਸ ਜਹ ਜਾਨੋ ਤਹ ਭੀਰ ਬਾਟੁਲੀ ॥ ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲ੍ਹੈ ਤੇਰੀ ਗਾਂਠੁਲੀ ॥੨॥੩੮॥੬੧॥ {ਪੰਨਾ ੧੨੧੬}**

**ਪਦ ਅਰਥ** :—ਕਹਾ ਕਰਹਿ—ਤੂੰ ਕੀਹ ਕਰਦਾ ਹੈਂ ? ਰੇ—ਹੇ ਭਾਈ ! ਖਾਟਿ—ਖੱਟ ਕੇ । ਖਾਟੁਲੀ—(ਮਾਇਆ ਦੀ) ਕੋਝੀ ਖੱਟੀ । ਪਵਨਿ—ਹਵਾ ਨਾਲ । ਅਫਾਰ—ਆਫਰਿਆ ਹੋਇਆ, ਫੁੱਲਿਆ ਹੋਇਆ । ਤੋਰ ਚਾਮਰੋ—ਤੇਰਾ ਚਮੜਾ, ਤੇਰਾ ਸਰੀਰ । ਅਤਿ—ਬਹੁਤ । ਜਜਰੀ—ਜਰਜਰੀ, ਪੁਰਾਣੀ । ਮਾਟੁਲੀ—ਤੇਰੀ ਕਾਂਇਆਂ ।੧।ਰਹਾਉ।

ਊਹੀ ਤੇ—ਉਥੋਂ ਹੀ, ਧਰਤੀ ਤੋਂ ਹੀ । ਹਰਿਓ—ਚੁਰਾਇਆ ਹੈ । ਊਹਾ—ਉਥੇ ਧਰਤੀ ਵਿਚ ਹੀ । ਬਾਸਾ—ਬਾਸ਼ਾ, ਸ਼ਿਕਾਰੀ ਪੰਛੀ । ਝਾਟੁਲੀ—ਝਪਟ । ਅੰਧੁਲੇ—ਹੇ ਅੰਨ੍ਹੇ ! ਸਫਰੀ—ਰਾਹੀ । ਉਦਰੁ—ਪੇਟ । ਬਹਿ—ਬਹਿ ਕੇ । ਹਾਟੁਲੀ—ਕਿਸੇ ਹੱਟੀ ਉੱਤੇ ।੧।

ਸਾਦ—ਸੁਆਦ । ਜਹ—ਜਿੱਥੇ । ਭੀਰ—ਭੀੜੀ । ਬਾਟੁਲੀ—ਪਗਡੰਡੀ, ਵਾਟ । ਆਜ ਕਾਲਿ—ਅੱਜ ਭਲਕ, ਛੇਤੀ ਹੀ । ਗਾਂਠਲੀ—ਗੰਢ, ਪ੍ਰਾਣਾਂ ਦੀ ਗੰਢ ।੨।

**ਅਰਥ** :—ਹੇ (ਮੂਰਖ) ! (ਮਾਇਆ ਵਾਲੀ) ਕੋਝੀ ਖੱਟੀ ਖੱਟ ਕੇ ਤੂੰ ਕੀਹ ਕਰਦਾ ਰਹਿੰਦਾ ਹੈ ? ਹੇ ਮੂਰਖ ! (ਤੂੰ ਧਿਆਨ ਹੀ ਨਹੀਂ ਦੇਂਦਾ ਕਿ) ਹਵਾ ਨਾਲ ਤੇਰੀ ਚਮੜੀ ਫੁੱਲੀ ਹੋਈ ਹੈ, ਤੇ, ਤੇਰਾ ਸਰੀਰ ਬਹੁਤ ਜਰਜਰਾ ਹੁੰਦਾ ਜਾ ਰਿਹਾ ਹੈ ।੧।ਰਹਾਉ।

ਹੇ ਮੂਰਖ ! ਜਿਵੇਂ ਬਾਸ਼ਾ ਮਾਸ ਵਾਸਤੇ ਝਪਟ ਮਾਰਦਾ ਹੈ, ਤਿਵੇਂ ਤੂੰ ਭੀ ਧਰਤੀ ਤੋਂ ਹੀ (ਧਨ ਝਪਟ ਮਾਰ ਕੇ) ਖੋਂਹਦਾ ਹੈਂ, ਤੇ, ਧਰਤੀ ਵਿਚ ਹੀ ਸਾਂਭ ਰੱਖਦਾ ਹੈਂ । ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਮਨੁੱਖ ! ਤੂੰ ਸਾਰੇ ਪਦਾਰਥ ਦੇਣ ਵਾਲੇ ਪ੍ਰਭੂ ਨੂੰ ਭੁਲਾ ਦਿੱਤਾ ਹੈ, ਜਿਵੇਂ ਕੋਈ ਰਾਹੀ ਕਿਸੇ ਹੱਟੀ ਤੇ ਬੈਠ ਕੇ ਆਪਣਾ ਪੇਟ ਭਰੀ ਜਾਂਦਾ ਹੈ (ਤੇ, ਇਹ ਚੇਤਾ ਹੀ ਭੁਲਾ ਦੇਂਦਾ ਹੈ ਕਿ ਮੇਰਾ ਪੈਂਡਾ ਖੋਟਾ ਹੋ ਰਿਹਾ ਹੈ) ।੧।

ਹੇ ਮੂਰਖ ! ਤੂੰ ਵਿਕਾਰਾਂ ਦੇ ਸੁਆਦਾਂ ਵਿਚ ਨਾਸਵੰਤ ਪਦਾਰਥਾਂ ਦੇ ਰਸਾਂ ਵਿਚ (ਮਸਤ ਹੈਂ) ਜਿੱਥੇ ਤੂੰ ਜਾਣਾ ਹੈ, ਉਹ ਰਸਤਾ (ਇਹਨਾਂ ਰਸਾਂ ਤੇ ਸੁਆਦਾਂ ਦੇ ਕਾਰਨ) ਔਖਾ ਹੁੰਦਾ ਜਾ ਰਿਹਾ ਹੈ । ਹੇ ਨਾਨਕ ! ਆਖ—ਹੇ ਮੂਰਖ ! ਝਬਦੇ ਹੀ ਤੇਰੇ ਪ੍ਰਾਣਾਂ ਦੀ ਗੰਢ ਖੁਲ੍ਹ ਜਾਣੀ ਹੈ ।੨।੩੮।੬੧।

**ਸਾਰਗ ਮਹਲਾ ੫ ॥ ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥ ਕੋਟਿ ਜੋਧ ਉਆ ਕੀ ਬਾਤ ਨ ਪੁਛੀਐ ਤਾਂ ਦਰਗਹ ਭੀ ਮਾਨਿਓ ॥੧॥ ਰਹਾਉ ॥ ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥ ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥੧॥ ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥ ਕਰੁ ਮਸਤਕਿ ਧਰਿ ਕਟੀ ਜੇਵਰੀ ਨਾਨਕ ਦਾਸ ਦਸਾਨਿਓ ॥੨॥੩੯॥੬੨॥ {ਪੰਨਾ ੧੨੧੬}**

**ਪਦ ਅਰਥ** :—ਗੁਰ—ਹੇ ਗੁਰੂ ! ਸੰਗਿ ਤੁਹਾਰੈ—ਤੇਰੀ ਸੰਗਤਿ ਵਿਚ । ਜਾਨਿਓ—ਸਮਝ ਆਈ ਹੈ । ਜੋਧ—ਜੋਧੇ । ਉਆ ਕੀ—ਉਹਨਾਂ (ਜੋਧਿਆਂ) ਦੀ । ਨ ਪੁਛੀਐ—ਨਹੀਂ ਪੁੱਛੀ ਜਾਣੀ । ਤਾਂ—(ਜੇ ਤੇਰੀ ਸੰਗਤਿ ਵਿਚ ਰਹੀਏ) ਤਾਂ । ਮਾਨਿਓ—ਆਦਰ ਮਿਲਦਾ ਹੈ ।੧।ਰਹਾਉ।

ਕਵਨ ਮੂਲੁ—(ਰਕਤ ਬਿੰਦ ਦਾ) ਗੰਦਾ ਜਿਹਾ ਹੀ ਅਸਲਾ । ਕਹੀਐ—ਆਖਿਆ ਜਾ ਸਕਦਾ ਹੈ । ਕਵਨ ਰੂਪੁ—ਕੈਸੀ ਸੋਹਣੀ ਸ਼ਕਲ । ਦ੍ਰਿਸਟਾਨਿਓ—ਦਿੱਸ ਪੈਂਦੀ ਹੈ । ਸੰਗਿ—ਨਾਲ । ਦੇਹ—ਸਰੀਰ । ਬਖਾਨਿਓ—ਆਖੀਦਾ ਹੈ ।੧।

ਤੁਮ ਤੇ—ਤੈਥੋਂ ਹੀ (ਹੇ ਗੁਰੂ !) ਤਤੁ—ਅਸਲੀਅਤ, ਸਹੀ ਜੀਵਨ ਰਸਤਾ । ਕਰੁ—ਹੱਥ । ਮਸਤਕਿ—ਮੱਥੇ ਉਤੇ । ਧਰਿ—ਧਰ ਕੇ । ਦਾਸ ਦਸਾਨਿਓ—ਦਾਸਾਂ ਦਾ ਦਾਸ ।੨।

**ਅਰਥ** :—ਹੇ ਸਤਿਗੁਰੂ ਜੀ ! ਤੇਰੀ ਸੰਗਤਿ ਵਿਚ (ਰਹਿ ਕੇ) ਇਹ ਸਮਝ ਆਈ ਹੈ ਕਿ (ਜਿਹੜੇ ਜਗਤ ਵਿਚ) ਕ੍ਰੋੜਾਂ ਸੂਰਮੇ (ਅਖਵਾਂਦੇ ਸਨ) ਉਹਨਾਂ ਦੀ ਜਿੱਥੇ ਵਾਤ ਭੀ ਨਹੀਂ ਪੁੱਛੀ ਜਾਂਦੀ (ਜੇ ਤੇਰੀ ਸੰਗਤਿ ਵਿਚ ਟਿਕੇ ਰਹੀਏ) ਤਾਂ ਉਸ ਦਰਗਾਹ ਵਿਚ ਭੀ ਆਦਰ ਮਿਲਦਾ ਹੈ ।੧।ਰਹਾਉ।

(ਰਕਤ ਬਿੰਦ ਦਾ) ਜੀਵ ਦਾ ਗੰਦਾ ਜਿਹਾ ਹੀ ਮੁੱਢ ਆਖਿਆ ਜਾਂਦਾ ਹੈ (ਪਰ ਇਸ ਗੰਦੇ ਮੂਲ ਤੋਂ ਭੀ) ਕੈਸੀ ਸੋਹਣੀ ਸ਼ਕਲ ਦਿੱਸ ਪੈਂਦੀ ਹੈ । ਜਦੋਂ ਮਿੱਟੀ ਦੇ ਅੰਦਰ (ਪ੍ਰਭੂ ਦੀ) ਜੋਤਿ ਦਾ ਪ੍ਰਕਾਸ਼ ਹੁੰਦਾ ਹੈ, ਤਾਂ ਇਸ ਨੂੰ ਦੁਰਲੱਭ (ਮਨੁੱਖਾ) ਸਰੀਰ ਆਖੀਦਾ ਹੈ ।੧।

ਹੇ ਨਾਨਕ ! (ਆਖ—ਹੇ ਸਤਿਗੁਰੂ !) ਤੈਥੋਂ ਹੀ (ਮੈਂ) ਸੇਵਾ-ਭਗਤੀ ਦੀ ਜਾਚ ਸਿੱਖੀ, ਤੈਥੋਂ ਹੀ ਜਪ ਤਪ ਦੀ ਸਮਝ ਆਈ, ਤੈਥੋਂ ਹੀ ਸਹੀ ਜੀਵਨ-ਰਸਤਾ ਸਮਝਿਆ । ਹੇ ਗੁਰੂ ! ਮੇਰੇ ਮੱਥੇ ਉੱਤੇ ਤੂੰ ਆਪਣਾ ਹੱਥ ਰੱਖ ਕੇ ਮੇਰੀ ਮਾਇਆ ਦੇ ਮੋਹ ਦੀ ਫਾਹੀ ਕੱਟ ਦਿੱਤੀ ਹੈ, ਮੈਂ ਤੇਰੇ ਦਾਸਾਂ ਦਾ ਦਾਸ ਹਾਂ ।੨।੩੯।੬੨।

**ਸਾਰਗ ਮਹਲਾ ੫ ॥ ਹਰਿ ਹਰਿ ਦੀਓ ਸੇਵਕ ਕਉ ਨਾਮ ॥ ਮਾਨਸੁ ਕਾ ਕੋ ਬਪੁਰੋ ਭਾਈ ਜਾ ਕੋ ਰਾਖਾ ਰਾਮ ॥੧॥ ਰਹਾਉ ॥ ਆਪਿ ਮਹਾ ਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ ॥ ਆਪੇ ਸਗਲੇ ਦੂਤ ਬਿਦਾਰੇ ਠਾਕੁਰ ਅੰਤਰਜਾਮ ॥੧॥ ਆਪੇ ਪਤਿ ਰਾਖੀ ਸੇਵਕ ਕੀ ਆਪਿ ਕੀਓ ਬੰਧਾਨ ॥ ਆਦਿ ਜੁਗਾਦਿ ਸੇਵਕ ਕੀ ਰਾਖੈ ਨਾਨਕ ਕੋ ਪ੍ਰਭੁ ਜਾਨ ॥੨॥੪੦॥੬੩॥ {ਪੰਨਾ ੧੨੧੬}**

**ਪਦ ਅਰਥ** :—ਕਉ—ਨੂੰ । ਕਾ ਕੋ ਬਪੁਰੋ—ਕਿਸ ਦਾ ਵਿਚਾਰਾ ਹੈ ? ਭਾਈ—ਹੇ ਭਾਈ ! ਜਾ ਕੋ—ਜਿਸ (ਮਨੁੱਖ) ਦਾ ।੧।ਰਹਾਉ।

ਮਹਾ ਜਨੁ—ਮੁਖੀਆ । ਪੰਚਾ—ਮੁਖੀਆ । ਕੈ ਕਾਮ—ਦੇ ਕੰਮਾਂ ਵਿਚ (ਸਹਾਈ ਹੁੰਦਾ ਹੈ) । ਦੂਤ—ਵੈਰੀ । ਬਿਦਾਰੇ—ਤਬਾਹ ਕਰਦਾ ਹੈ । ਅੰਤਰਜਾਮ—ਸਭ ਦੇ ਦਿਲ ਦੀ ਜਾਣਨ ਵਾਲਾ ।੧।

ਆਪੇ—ਆਪ ਹੀ । ਪਤਿ—ਇੱਜ਼ਤ । ਬੰਧਾਨ—ਬਾਂਧ, ਪੱਕਾ ਨਿਯਮ । ਆਦਿ—ਸ਼ੁਰੂ ਤੋਂ । ਜੁਗਾਦਿ—ਜੁਗਾਂ ਦੇ ਮੁੱਢ ਤੋਂ । ਜਾਨ—ਸੁਜਾਨ, ਜਾਣੀਜਾਣ ।੨।

**ਅਰਥ** :—ਹੇ ਭਾਈ ! ਆਪਣੇ ਸੇਵਕ ਨੂੰ ਪਰਮਾਤਮਾ ਆਪਣਾ ਨਾਮ ਆਪ ਦੇਂਦਾ ਹੈ । ਹੇ ਭਾਈ ! ਜਿਸ ਮਨੁੱਖ ਦਾ ਰਖਵਾਲਾ ਪਰਮਾਤਮਾ ਆਪ ਬਣਦਾ ਹੈ, ਮਨੁੱਖ ਕਿਸ ਦਾ ਵਿਚਾਰਾ ਹੈ (ਕਿ ਉਸ ਦਾ ਕੁਝ ਵਿਗਾੜ ਸਕੇ ?) ।੧।ਰਹਾਉ।

ਹੇ ਭਾਈ ! ਪਰਮਾਤਮਾ ਆਪ ਹੀ ਆਪਣੇ ਸੇਵਕ ਦੇ ਕੰਮ ਆਉਂਦਾ ਹੈ, ਆਪ ਹੀ (ਉਸ ਦੇ ਵਾਸਤੇ) ਮੁਖੀਆ ਹੈ । ਅੰਤਰਜਾਮੀ ਮਾਲਕ-ਪ੍ਰਭੂ ਆਪ ਹੀ (ਆਪਣੇ ਸੇਵਕ ਦੇ) ਸਾਰੇ ਵੈਰੀ ਮੁਕਾ ਦੇਂਦਾ ਹੈ ।੧।

ਹੇ ਭਾਈ ! ਪਰਮਾਤਮਾ ਆਪ ਹੀ ਆਪਣੇ ਸੇਵਕ ਦੀ ਇੱਜ਼ਤ ਰੱਖਦਾ ਹੈ, (ਉਸ ਦੀ ਇੱਜ਼ਤ ਬਚਾਣ ਲਈ) ਆਪ ਹੀ ਪੱਕੇ ਨਿਯਮ ਥਾਪ ਦੇਂਦਾ ਹੈ । ਹੇ ਭਾਈ ! ਨਾਨਕ ਦਾ ਜਾਣੀਜਾਣ ਪ੍ਰਭੂ ਆਦਿ ਤੋਂ ਜੁਗਾਂ ਦੇ ਆਦਿ ਤੋਂ ਆਪਣੇ ਸੇਵਕ ਦੀ ਇੱਜ਼ਤ ਰੱਖਦਾ ਆਇਆ ਹੈ ।੨।੪੦।੬੩।

**ਸਾਰਗ ਮਹਲਾ ੫ ॥ ਤੂ ਮੇਰੇ ਮੀਤ ਸਖਾ ਹਰਿ ਪ੍ਰਾਨ ॥ ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ ਤਨੁ ਸੀਤੋ ਤੁਮਰੈ ਧਾਨ ॥੧॥ ਰਹਾਉ ॥ ਤੁਮ ਹੀ ਦੀਏ ਅਨਿਕ ਪ੍ਰਕਾਰਾ ਤੁਮ ਹੀ ਦੀਏ ਮਾਨ ॥ ਸਦਾ ਸਦਾ ਤੁਮ ਹੀ ਪਤਿ ਰਾਖਹੁ ਅੰਤਰਜਾਮੀ ਜਾਨ ॥੧॥ ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ ॥ ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ ॥੨॥੪੧॥੬੪॥ {ਪੰਨਾ ੧੨੧੬}**

**ਪਦ ਅਰਥ** :—ਮੀਤ—ਮਿੱਤਰ । ਸਖਾ—ਸਹਾਈ । ਜੀਉ—ਜਿੰਦ । ਪਿੰਡੁ—ਸਰੀਰ । ਸੀਤੋ—ਬਣਿਆ ਹੈ, ਪਲਿਆ ਹੈ । ਤੁਮਰੈ ਧਾਨ—ਤੇਰੀ ਬਖ਼ਸ਼ੀ ਖ਼ੁਰਾਕ ਨਾਲ ।੧।ਰਹਾਉ।

ਦੀਏ—ਦਿੱਤੇ । ਅਨਿਕ ਪ੍ਰਕਾਰਾ—ਕਈ ਕਿਸਮਾਂ ਦੇ ਪਦਾਰਥ । ਮਾਨ—ਆਦਰ । ਪਤਿ—ਇੱਜ਼ਤ । ਜਾਨ—ਜਾਣੀਜਾਣ ।੧।

ਤੂ—ਤੈਨੂੰ । ਠਾਕੁਰ—ਹੇ ਮਾਲਕ ! ਤੇ—ਉਹ {ਬਹੁ-ਵਚਨ} । ਆਏ—(ਜਗਤ ਵਿਚ) ਆਏ ਹੋਏ । ਸੰਗੁ—ਸਾਥ । ਵਡਭਾਗੀ—ਵੱਡੇ ਭਾਗਾਂ ਨਾਲ । ਕੈ—ਤੋਂ । ਕੁਰਬਾਨ—ਸਦਕੇ ।੨।

**ਅਰਥ** :—ਹੇ ਹਰੀ ! ਤੂੰ ਹੀ ਮੇਰਾ ਮਿੱਤਰ ਹੈਂ, ਤੂੰ ਹੀ ਮੇਰੇ ਪ੍ਰਾਣਾਂ ਦਾ ਸਹਾਈ ਹੈਂ । ਮੇਰਾ ਇਹ ਮਨ ਧਨ ਇਹ ਜਿੰਦ ਇਹ ਸਰੀਰ—ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ । ਮੇਰਾ ਇਹ ਸਰੀਰ ਤੇਰੀ ਹੀ ਬਖ਼ਸ਼ੀ ਖ਼ੁਰਾਕ ਨਾਲ ਪਲਿਆ ਹੈ ।੧।ਰਹਾਉ।

ਹੇ ਪ੍ਰਭੂ ! ਹੇ ਦਿਲ ਦੀ ਜਾਣਨ ਵਾਲੇ ! ਹੇ ਜਾਣੀਜਾਣ ! ਮੈਨੂੰ ਤੂੰ ਹੀ ਅਨੇਕਾਂ ਕਿਸਮਾਂ ਦੇ ਪਦਾਰਥ ਦੇਂਦਾ ਹੈਂ, ਤੂੰ ਹੀ ਸਦਾ ਸਦਾ ਮੇਰੀ ਇੱਜ਼ਤ ਰੱਖਦਾ ਹੈਂ ।੧।

ਹੇ (ਮੇਰੇ) ਮਾਲਕ ! ਜਿਨ੍ਹਾਂ ਸੰਤ ਜਨਾਂ ਨੇ ਤੈਨੂੰ ਜਾਣ ਲਿਆ (ਤੇਰੇ ਨਾਲ ਡੂੰਘੀ ਸਾਂਝ ਪਾ ਲਈ), ਉਹਨਾਂ ਦਾ ਹੀ ਜਗਤ ਵਿਚ ਆਉਣਾ ਸਫਲ ਹੈ । ਹੇ ਨਾਨਕ ! (ਆਖ—) ਸੰਤ ਜਨਾਂ ਦੀ ਸੰਗਤਿ ਵੱਡੇ ਭਾਗਾਂ ਨਾਲ ਮਿਲਦੀ ਹੈ । ਮੈਂ ਤਾਂ ਸੰਤ ਜਨਾਂ ਤੋਂ ਸਦਕੇ ਜਾਂਦਾ ਹਾਂ ।੨।੪੧।੬੪।

**ਸਾਰਗ ਮਹਲਾ ੫ ॥ ਕਰਹੁ ਗਤਿ ਦਇਆਲ ਸੰਤਹੁ ਮੋਰੀ ॥ ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ ॥੧॥ ਰਹਾਉ ॥ ਜਨਮ ਜਨਮ ਕੇ ਬਿਖਈ ਤੁਮ ਤਾਰੇ ਸੁਮਤਿ ਸੰਗਿ ਤੁਮਾਰੈ ਪਾਈ ॥ ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ ਸਾਸਿ ਸਾਸਿ ਹਰਿ ਗਾਈ ॥੧॥ ਜੋ ਜੋ ਸੰਗਿ ਮਿਲੇ ਸਾਧੂ ਕੈ ਤੇ ਤੇ ਪਤਿਤ ਪੁਨੀਤਾ ॥ ਕਹੁ ਨਾਨਕ ਜਾ ਕੇ ਵਡਭਾਗਾ ਤਿਨਿ ਜਨਮੁ ਪਦਾਰਥੁ ਜੀਤਾ ॥੨॥੪੨॥੬੫॥ {ਪੰਨਾ ੧੨੧੭}**

**ਪਦ ਅਰਥ** :—ਗਤਿ—ਉੱਚੀ ਆਤਮਕ ਅਵਸਥਾ । ਦਇਆਲ—ਹੇ ਦਇਆ ਦੇ ਸੋਮੇ ! ਸੰਤਹੁ—ਹੇ ਸੰਤ ਜਨੋ ! ਮੋਰੀ—ਮੇਰੀ । ਸਮਰਥ—ਸਭ ਤਾਕਤਾਂ ਦਾ ਮਾਲਕ । ਕਾਰਨ ਕਰਨਾ—ਜਗਤ ਦਾ ਮੂਲ । ਕਰਨਾ—ਕਰਣ, ਜਗਤ । ਜੋਰੀ—ਜੋੜੀ ।੧।ਰਹਾਉ।

ਬਿਖਈ—ਵਿਸ਼ਈ, ਵਿਕਾਰੀ । ਸੁਮਤਿ—ਸ੍ਰੇਸ਼ਟ ਅਕਲ । ਸੰਗਿ—ਸੰਗਤਿ ਵਿਚ । ਭ੍ਰਮਤੇ—ਭਟਕਦੇ । ਬਿਸਰਤ—ਵਿਸਾਰਦਿਆਂ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਗਾਈ—ਗਾਇਆ ।੧।

ਸੰਗਿ—ਨਾਲ । ਸਾਧੂ ਕੈ ਸੰਗਿ—ਗੁਰੂ ਦੀ ਸੰਗਤਿ ਵਿਚ । ਤੇ ਤੇ—ਉਹ ਸਾਰੇ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪੁਨੀਤਾ—ਪਵਿੱਤਰ, ਸੁੱਚੇ ਜੀਵਨ ਵਾਲੇ । ਜਾ ਕੇ—ਜਿਸ (ਮਨੁੱਖ) ਦੇ । ਤਿਨਿ—ਉਸ (ਮਨੁੱਖ) ਨੇ । ਜਨਮੁ ਪਦਾਰਥੁ—ਕੀਮਤੀ ਮਨੁੱਖਾ ਜਨਮ ।੨।

**ਅਰਥ** :—ਹੇ ਦਇਆ ਦੇ ਸੋਮੇ ਸੰਤ ਜਨੋ ! (ਮਿਹਰ ਕਰ ਕੇ) ਮੇਰੀ ਉੱਚੀ ਆਤਮਕ ਅਵਸਥਾ ਕਰ ਦਿਉ । ਤੁਸੀ ਸਭ ਤਾਕਤਾਂ ਦੇ ਮਾਲਕ ਅਤੇ ਜਗਤ ਦੇ ਮੂਲ ਪਰਮਾਤਮਾ ਦਾ ਰੂਪ ਹੋ । ਪਰਮਾਤਮਾ ਨਾਲੋਂ ਟੁੱਟੀ ਹੋਈ ਸੁਰਤਿ ਤੁਸੀ ਹੀ ਜੋੜਨ ਵਾਲੇ ਹੋ ।੧।ਰਹਾਉ।

ਹੇ ਸੰਤ ਜਨੋ ! ਅਨੇਕਾਂ ਜਨਮਾਂ ਦੇ ਵਿਕਾਰੀਆਂ ਨੂੰ ਤੁਸੀ (ਵਿਕਾਰਾਂ ਤੋਂ) ਬਚਾ ਲੈਂਦੇ ਹੋ, ਤੁਹਾਡੀ ਸੰਗਤਿ ਵਿਚ ਰਿਹਾਂ ਸ੍ਰੇਸ਼ਟ ਅਕਲ ਪ੍ਰਾਪਤ ਹੋ ਜਾਂਦੀ ਹੈ । ਪਰਮਾਤਮਾ ਨੂੰ ਭੁਲਾ ਕੇ ਅਨੇਕਾਂ ਜੂਨਾਂ ਵਿਚ ਭਟਕਦਿਆਂ ਨੇ ਭੀ (ਤੁਹਾਡੀ ਸੰਗਤਿ ਵਿਚ) ਹਰੇਕ ਸਾਹ ਦੇ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਸ਼ੁਰੂ ਕਰ ਦਿੱਤੀ ।੧।

ਹੇ ਭਾਈ ! ਜਿਹੜੇ ਜਿਹੜੇ ਮਨੁੱਖ ਗੁਰੂ ਦੀ ਸੰਗਤਿ ਵਿਚ ਮਿਲਦੇ ਹਨ, ਉਹ ਸਾਰੇ ਵਿਕਾਰੀਆਂ ਤੋਂ ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ । ਹੇ ਨਾਨਕ ! ਆਖ—ਜਿਸ ਮਨੁੱਖ ਦੇ ਵੱਡੇ ਭਾਗ ਜਾਗ ਪਏ, ਉਸ ਨੇ (ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ) ਇਹ ਕੀਮਤੀ ਮਨੁੱਖਾ ਜਨਮ (ਵਿਕਾਰਾਂ ਅੱਗੇ) ਹਾਰਨ ਤੋਂ ਬਚਾ ਲਿਆ ।੨।੪੨।੬੫।

**ਸਾਰਗ ਮਹਲਾ ੫ ॥ ਠਾਕੁਰ ਬਿਨਤੀ ਕਰਨ ਜਨੁ ਆਇਓ ॥ ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ ॥੧॥ ਰਹਾਉ ॥ ਕ੍ਰਿਪਾ ਨਿਧਾਨ ਸੂਖ ਕੇ ਸਾਗਰ ਜਸੁ ਸਭ ਮਹਿ ਜਾ ਕੋ ਛਾਇਓ ॥ ਸੰਤ ਸੰਗਿ ਰੰਗ ਤੁਮ ਕੀਏ ਅਪਨਾ ਆਪੁ ਦ੍ਰਿਸਟਾਇਓ ॥੧॥ ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ ॥ ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ ॥੨॥੪੩॥੬੬॥ {ਪੰਨਾ ੧੨੧੭}**

**ਪਦ ਅਰਥ** :—ਠਾਕੁਰ—ਹੇ ਮਾਲਕ-ਪ੍ਰਭੂ ! ਜਨੁ—(ਤੇਰਾ) ਦਾਸ । ਸਰਬ—ਸਾਰੇ । ਸਹਜ—ਆਤਮਕ ਅਡੋਲਤਾ । ਸੁਨਤ—ਸੁਣਦਿਆਂ । ਤੁਹਾਰੋ ਨਾਇਓ—ਤੇਰਾ ਨਾਮ ।੧।ਰਹਾਉ।

ਕ੍ਰਿਪਾ ਨਿਧਾਨ—ਹੇ ਮਿਹਰ ਦੇ ਖ਼ਜ਼ਾਨੇ ! ਸਾਗਰ—ਹੇ ਸਮੁੰਦਰ ! ਜਸੁ—ਸੋਭਾ । ਜਾ ਕੋ—ਜਿਸ ਦਾ । ਛਾਇਓ—ਖਿਲਰਿਆ ਹੋਇਆ । ਰੰਗ—ਆਨੰਦ-ਕੌਤਕ । ਆਪੁ—ਆਪਣੇ ਆਪ ਨੂੰ । ਦ੍ਰਿਸਟਾਇਓ—ਪਰਗਟ ਕਰਦਾ ਹੈ ।੧।

ਨੈਨਹੁ ਸੰਗਿ—ਅੱਖਾਂ ਨਾਲ । ਝਾਰੀ—ਝਾਰੀਂ, ਮੈਂ ਝਾੜਦਾ ਹਾਂ । ਕੇਸਾਇਓ—ਕੇਸਾਂ ਨਾਲ ।੨।

**ਅਰਥ** :—ਹੇ (ਮੇਰੇ) ਮਾਲਕ-ਪ੍ਰਭੂ ! (ਤੇਰਾ) ਦਾਸ (ਤੇਰੇ ਦਰ ਤੇ) ਬੇਨਤੀ ਕਰਨ ਆਇਆ ਹੈ । ਤੇਰਾ ਨਾਮ ਸੁਣਦਿਆਂ ਆਤਮਕ ਅਡੋਲਤਾ ਦੇ ਸਾਰੇ ਸੁਖ ਸਾਰੇ ਆਨੰਦ ਸਾਰੇ ਰਸ (ਮਿਲ ਜਾਂਦੇ ਹਨ) ।੧।ਰਹਾਉ।

ਹੇ ਦਇਆ ਦੇ ਖ਼ਜ਼ਾਨੇ ! ਹੇ ਸੁਖਾਂ ਦੇ ਸਮੁੰਦਰ ! (ਤੂੰ ਐਸਾ ਹੈਂ) ਜਿਸ ਦੀ ਸੋਭਾ ਸਾਰੀ ਸ੍ਰਿਸ਼ਟੀ ਵਿਚ ਆਪਣਾ ਪ੍ਰਭਾਵ ਪਾਂਦੀ ਹੈ । ਸੰਤਾਂ ਦੀ ਸੰਗਤਿ ਵਿਚ ਤੂੰ ਅਨੇਕਾਂ ਆਨੰਦ-ਚੋਜ ਕਰਦਾ ਹੈਂ, ਤੇ, ਆਪਣੇ ਆਪ ਨੂੰ ਪਰਗਟ ਕਰਦਾ ਹੈਂ ।੧।

ਹੇ ਨਾਨਕ ! (ਆਖ—ਹੇ ਪ੍ਰਭੂ ! ਮਿਹਰ ਕਰ) ਅੱਖਾਂ ਨਾਲ (ਦਰਸਨ ਕਰ ਕੇ) ਮੈਂ ਸੰਤ ਜਨਾਂ ਦੀ ਸੇਵਾ ਕਰਦਾ ਰਹਾਂ, ਉਹਨਾਂ ਦੇ ਚਰਨ ਆਪਣੇ ਕੇਸਾਂ ਨਾਲ ਝਾੜਦਾ ਰਹਾਂ । ਮੈਂ ਅੱਠੇ ਪਹਰ ਸੰਤ ਜਨਾਂ ਦਾ ਦਰਸਨ ਕਰਦਾ ਰਹਾਂ, ਮੈਨੂੰ ਇਹ ਸੁਖ ਮਿਲਿਆ ਰਹੇ ।੨।੪੩।੬੬।

**ਸਾਰਗ ਮਹਲਾ ੫ ॥ ਜਾ ਕੀ ਰਾਮ ਨਾਮ ਲਿਵ ਲਾਗੀ ॥ ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥੧॥ ਰਹਾਉ ॥ ਰਹਿਤ ਬਿਕਾਰ ਅਲਪ ਮਾਇਆ ਤੇ ਅਹੰਬੁਧਿ ਬਿਖੁ ਤਿਆਗੀ ॥ ਦਰਸ ਪਿਆਸ ਆਸ ਏਕਹਿ ਕੀ ਟੇਕ ਹੀਐਂ ਪ੍ਰਿਅ ਪਾਗੀ ॥੧॥ ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ ॥ ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ॥੨॥੪੪॥੬੭॥ {ਪੰਨਾ ੧੨੧੭}**

**ਪਦ ਅਰਥ** :—ਜਾ ਕੀ ਲਿਵ—ਜਿਸ ਮਨੁੱਖ ਦੀ ਲਗਨ । ਸਜਨੁ—ਭਲਾ ਮਨੁੱਖ । ਸੁਰਿਦਾ—ਸੋਹਣੇ ਹਿਰਦੇ ਵਾਲਾ । ਸੁਹੇਲਾ—ਸੁਖੀ । ਸਹਜੇ—ਆਤਮਕ ਅਡੋਲਤਾ ਵਿਚ ਟਿਕਿਆ ਹੋਇਆ । ਕਹੀਐ—ਕਿਹਾ ਜਾ ਸਕਦਾ ਹੈ ।੧।ਰਹਾਉ।

ਰਹਿਤ—ਬਚਿਆ ਹੋਇਆ । ਅਲਪ—ਅਲਿਪ, ਨਿਰਲੇਪ । ਤੇ—ਤੋਂ । ਅਹੰਬੁਧਿ—ਹਉਮੈ ਵਾਲੀ ਬੁੱਧੀ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਪਿਆਸ—ਤਾਂਘ । ਆਸ—ਉਡੀਕ । ਏਕਹਿ ਕੀ—ਇਕ

ਪਰਮਾਤਮਾ ਦੀ ਹੀ । ਟੇਕ—ਆਸਰਾ । ਹੀਐਂ—ਹਿਰਦੇ ਵਿਚ । ਪ੍ਰਿਅ ਪਾਗੀ—ਪਿਆਰੇ ਦੇ ਪਗਾਂ ਦੀ, ਪਿਆਰੇ ਦੇ ਚਰਨਾਂ ਦੀ ।੧।

ਅਚਿੰਤ—ਚਿੰਤਾ-ਰਹਿਤ । ਸੋਇ ਜਾਗਨੁ—ਸੌਂ ਕੇ ਜਾਗਣਾ । ਉਠਿ ਬੈਸਨੁ—ਉੱਠ ਕੇ ਬੈਠਣਾ । ਸੋਇ...ਬੈਸਨੁ—ਸੁੱਤਿਆਂ ਜਾਗਦਿਆਂ ਉੱਠਦਿਆਂ ਬੈਠਦਿਆਂ । ਹਸਤ—ਹੱਸਦਿਆਂ । ਬੈਰਾਗੀ—ਵੈਰਾਗ ਕਰਦਿਆਂ । ਜਿਨਿ—ਜਿਸ (ਮਾਇਆ) ਨੇ । ਹਰਿ ਜਨ—ਹਰੀ ਦੇ ਜਨਾਂ ਨੇ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੀ ਲਗਨ ਪਰਮਾਤਮਾ ਦੇ ਨਾਮ ਨਾਲ ਲੱਗ ਜਾਂਦੀ ਹੈ, ਉਹ ਭਲਾ ਮਨੁੱਖ ਬਣ ਜਾਂਦਾ ਹੈ, ਉਹ ਸੋਹਣੇ ਹਿਰਦੇ ਵਾਲਾ ਹੋ ਜਾਂਦਾ ਹੈ, ਉਹ ਸੁਖੀ ਹੋ ਜਾਂਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ । ਉਸ ਨੂੰ ਵੱਡੇ ਭਾਗਾਂ ਵਾਲਾ ਆਖਣਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਦੀ ਸੁਰਤਿ ਪਰਮਾਤਮਾ ਦੇ ਨਾਮ ਵਿਚ ਜੁੜਦੀ ਹੈ, ਉਹ) ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਮਾਇਆ ਤੋਂ ਨਿਰਲੇਪ ਰਹਿੰਦਾ ਹੈ, ਆਤਮਕ ਮੌਤ ਲਿਆਉਣ ਵਾਲੀ ਹਉਮੈ-ਜ਼ਹਰ ਉਹ ਤਿਆਗ ਦੇਂਦਾ ਹੈ । ਉਸ ਨੂੰ ਸਿਰਫ਼ ਪਰਮਾਤਮਾ ਦੇ ਦਰਸਨ ਦੀ ਤਾਂਘ ਤੇ ਉਡੀਕ ਲੱਗੀ ਰਹਿੰਦੀ ਹੈ, ਉਹ ਮਨੁੱਖ ਆਪਣੇ ਹਿਰਦੇ ਵਿਚ ਪਿਆਰੇ ਪ੍ਰਭੂ ਦੇ ਚਰਨਾਂ ਦਾ ਆਸਰਾ ਬਣਾਈ ਰੱਖਦਾ ਹੈ ।੧।

ਹੇ ਭਾਈ ! (ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖਣ ਵਾਲਾ ਮਨੁੱਖ) ਸੁੱਤ ਜਾਗਦਾ ਉੱਠਦਾ ਬੈਠਦਾ, ਹੱਸਦਾ, ਵੈਰਾਗ ਕਰਦਾ—ਹਰ ਵੇਲੇ ਹੀ ਚਿੰਤਾ ਤੋਂ ਰਹਿਤ ਰਹਿੰਦਾ ਹੈ । ਹੇ ਨਾਨਕ ! ਆਖ—ਜਿਸ ਮਾਇਆ ਨੇ ਸਾਰੇ ਜਗਤ ਨੂੰ ਭਰਮਾਇਆ ਹੈ, ਸੰਤ ਜਨਾਂ ਨੇ ਉਸ ਮਾਇਆ ਨੂੰ ਆਪਣੇ ਵੱਸ ਵਿਚ ਰੱਖਿਆ ਹੋਇਆ ਹੈ ।੨।੪੪।੬੭।

**ਸਾਰਗ ਮਹਲਾ ੫ ॥ ਅਬ ਜਨ ਊਪਰਿ ਕੋ ਨ ਪੁਕਾਰੈ ॥ ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾ ਕਉ ਮਾਰੈ ॥੧॥ ਰਹਾਉ ॥ ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ ॥ ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ ॥੧॥ ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥ ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥੨॥੪੫॥੬੮॥ {ਪੰਨਾ ੧੨੧੭}**

**ਪਦ ਅਰਥ** :—ਕੋ—ਕੋਈ (ਮਨੁੱਖ) । ਪੁਕਾਰੈ—ਦੂਸ਼ਣ ਲਾਂਦਾ, ਉਂਗਲ ਕਰਦਾ । ਪੂਕਾਰਨ ਕਉ—ਦੂਸ਼ਣ ਲਾਣ ਲਈ । ਤਾ ਕਉ—ਉਸ (ਮਨੁੱਖ) ਨੂੰ । ਮਾਰੈ—(ਆਤਮਕ ਮੌਤੇ) ਮਾਰਦਾ ਹੈ, ਆਤਮਕ ਜੀਵਨ ਨੀਵਾਂ ਕਰ ਦੇਂਦਾ ਹੈ ।੧।ਰਹਾਉ।

ਸੰਗਿ—ਨਾਲ । ਰਚਾਵੈ—ਸਹੇੜਦਾ ਹੈ । ਹਾਰੈ—ਹਾਰ ਜਾਂਦਾ ਹੈ, ਜੀਵਨ-ਬਾਜ਼ੀ ਹਾਰ ਜਾਂਦਾ ਹੈ, ਆਤਮਕ ਜੀਵਨ ਦੇ ਤੋਲ ਵਿਚ ਪੂਰਾ ਨਹੀਂ ਉਤਰਦਾ । ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ । ਵਡਿਆਈ—ਬਿਰਦ । ਪੈਜ—ਇੱਜ਼ਤ ।੧।

ਸਗਲ—ਸਾਰਾ । ਆਧਾਰੈ—ਆਸਰੇ, ਆਸਰਾ ਲਿਆਂ । ਕੈ ਬਚਨਿ—ਦੇ ਬਚਨ ਦੀ ਰਾਹੀਂ, ਦੇ ਬਚਨ ਉਤੇ ਤੁਰਿਆਂ । ਸੰਸਾਰੈ—ਸੰਸਾਰ ਵਿਚ ।੨।

**ਅਰਥ** :—ਹੇ ਭਾਈ ! (ਜਦੋਂ ਮਨੁੱਖ ਗੁਰੂ ਦੇ ਬਚਨ ਉੱਤੇ ਤੁਰ ਕੇ ਹਰਿ-ਨਾਮ ਜਪਦਾ ਹੈ) ਤਦੋਂ ਉਸ ਸੇਵਕ ਉੱਤੇ ਕੋਈ ਮਨੁੱਖ ਕੋਈ ਦੂਸ਼ਣ ਨਹੀਂ ਲਾ ਸਕਦਾ । ਜਿਹੜਾ ਮਨੁੱਖ ਪ੍ਰਭੂ ਦੇ ਸੇਵਕ ਉੱਤੇ ਦੂਸ਼ਣ ਥੱਪਣ ਦਾ ਜਤਨ ਕਰਦਾ ਹੈ, ਗੁਰੂ ਪਰਮਾਤਮਾ ਉਸ ਦਾ ਆਤਮਕ ਜੀਵਨ ਨੀਵਾਂ ਕਰ ਦੇਂਦਾ ਹੈ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਕਦੇ ਕਿਸੇ ਨਾਲ ਵੈਰ ਨਹੀਂ ਕਰਦਾ, ਉਸ ਨਾਲ ਜਿਹੜਾ ਵੈਰ ਕਮਾਂਦਾ ਹੈ, ਉਹ ਮਨੁੱਖ ਪਰਮਾਤਮਾ ਦੀ ਦਰਗਾਹ ਵਿਚ ਆਤਮਕ ਜੀਵਨ ਦੇ ਤੋਲ ਵਿਚ ਪੂਰਾ ਨਹੀਂ ਉਤਰਦਾ । ਹੇ ਭਾਈ ! ਜਗਤ ਦੇ ਸ਼ੁਰੂ ਤੋਂ, ਜੁਗਾਂ ਦੇ ਮੁੱਢ ਤੋਂ ਹੀ ਪਰਮਾਤਮਾ ਦਾ ਇਹ ਗੁਣ ਚਲਿਆ ਆ ਰਿਹਾ ਹੈ ਕਿ ਉਹ ਆਪਣੇ ਸੇਵਕ ਦੀ ਲਾਜ ਰੱਖਦਾ ਹੈ ।੧।

ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਸਰਾ ਲਿਆਂ ਪ੍ਰਭੂ ਦਾ ਸੇਵਕ ਨਿਰਭਉ ਹੋ ਜਾਂਦਾ ਹੈ, ਉਸ ਦਾ (ਦੁਨੀਆ ਵਾਲਾ) ਹਰੇਕ ਡਰ ਮਿਟ ਜਾਂਦਾ ਹੈ । ਹੇ ਨਾਨਕ ! (ਆਖ—) ਗੁਰੂ ਦੇ ਉਪਦੇਸ਼ ਤੇ ਤੁਰ ਕੇ ਜਿਸ ਨੇ ਭੀ ਪਰਮਾਤਮਾ ਦਾ ਨਾਮ ਜਪਿਆ, ਉਹ ਜਗਤ ਵਿਚ ਨਾਮਣੇ ਵਾਲਾ ਹੋ ਗਿਆ ।੨।੪੫।੬੮।

**ਸਾਰਗ ਮਹਲਾ ੫ ॥ ਹਰਿ ਜਨ ਛੋਡਿਆ ਸਗਲਾ ਆਪੁ ॥ ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ ॥੧॥ ਰਹਾਉ ॥ ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥ ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥ ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ ॥ ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ ॥੨॥੪੬॥੬੯॥ {ਪੰਨਾ ੧੨੧੭}**

**ਪਦ ਅਰਥ** :—ਹਰਿ ਜਨ—ਪ੍ਰਭੂ ਦੇ ਸੇਵਕਾਂ ਨੇ । ਆਪੁ—ਆਪਾ-ਭਾਵ, ਹਉਮੈ । ਗੁਸਾਈ—ਹੇ ਜਗਤ ਦੇ ਸਾਈਂ । ਪੇਖਿ—ਵੇਖ ਕੇ । ਜੀਵਾਂ—ਮੈਂ ਜੀਊਂਦਾ ਹਾਂ, ਮੈਨੂੰ ਆਤਮਕ ਜੀਵਨ ਪ੍ਰਾਪਤ ਹੁੰਦਾ ਹੈ ।੧।ਰਹਾਉ।

ਗੁਰ ਉਪਦੇਸਿ—ਗੁਰੂ ਦੇ ਉਪਦੇਸ਼ ਦੀ ਰਾਹੀਂ । ਸੰਤਾਪੁ—ਦੁੱਖ-ਕਲੇਸ਼ । ਸਤ੍ਰ—ਵੈਰੀ । ਸਮਤੁ—ਇਕ-ਸਮਾਨ । ਸੰਭਾਖਨ—ਬੋਲ-ਚਾਲ ।੧।

ਤਪਤਿ—ਸੜਨ । ਆਘਾਨੇ—ਰੱਜ ਗਏ । ਸੁਨਿ—ਸੁਣ ਕੇ । ਅਨਹਦ—ਇਕ-ਰਸ ਨਾਮ ਦੀ ਧੁਨਿ । ਬਿਸਮ—ਹੈਰਾਨ, ਅਸਚਰਜ । ਮਨਿ—ਮਨ ਵਿਚ । ਸਾਚਾ—ਸਦਾ ਕਾਇਮ ਰਹਿਣ ਵਾਲਾ । ਪੂਰਨ—ਪੂਰੇ ਤੌਰ ਤੇ । ਪੂਰੇ ਨਾਦ—ਨਾਦ ਪੂਰੇ ਜਾਂਦੇ ਹਨ, ਨਾਦ ਵੱਜਦੇ ਹਨ, ਸਿਫ਼ਤਿ-ਸਾਲਾਹ ਦੀ ਘਨਘੋਰ ਹੁੰਦੀ ਹੈ {ਜਿਵੇਂ, ਸੰਖ ਪੂਰਨਾ—ਸੰਖ ਵਜਾਣਾ} ।੨।

**ਅਰਥ** :—ਹੇ ਪ੍ਰਭੂ ! (ਜਿਵੇਂ) ਤੇਰੇ ਭਗਤਾਂ ਨੇ ਆਪਾ-ਭਾਵ ਤਿਆਗਿਆ ਹੁੰਦਾ ਹੈ (ਤੇ, ਤੇਰੇ ਦਰ ਤੇ ਅਰਜ਼ੋਈ ਕਰਦੇ ਹਨ ਤਿਵੇਂ ਮੈਂ ਭੀ ਆਪਾ-ਭਾਵ ਛੱਡ ਕੇ ਬੇਨਤੀ ਕਰਦਾ ਹਾਂ—) ਹੇ ਜਗਤ ਦੇ ਖਸਮ ! ਜਿਵੇਂ ਹੋ ਸਕੇ ਤਿਵੇਂ (ਇਸ ਮਾਇਆ ਦੇ ਹੱਥੋਂ) ਮੇਰੀ ਰੱਖਿਆ ਕਰ । ਤੇਰਾ ਪਰਤਾਪ ਵੇਖ ਕੇ ਮੈਂ ਆਤਮਕ ਜੀਵਨ ਹਾਸਲ ਕਰਦਾ ਰਹਾਂ ।੧।ਰਹਾਉ।

ਹੇ ਭਾਈ ! ਗੁਰੂ ਦੇ ਉਪਦੇਸ਼ ਦੀ ਰਾਹੀਂ, ਸਾਧ ਸੰਗਤਿ ਦੀ ਬਰਕਤਿ ਨਾਲ (ਜਿਸ ਮਨੁੱਖ ਦੇ ਅੰਦਰੋਂ) ਸਾਰਾ ਦੁੱਖ-ਕਲੇਸ਼ ਨਾਸ ਹੋ ਜਾਂਦਾ ਹੈ, ਉਹ ਆਪਣੇ ਮਿੱਤਰਾਂ ਤੇ ਵੈਰੀਆਂ ਨੂੰ ਵੇਖ ਕੇ (ਸਭਨਾਂ ਵਿਚ ਪ੍ਰਭੂ ਦੀ ਹੀ ਜੋਤਿ) ਇਕ-ਸਮਾਨ ਸਮਝਦਾ ਹੈ, ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਉਸ ਦਾ ਹਰ ਵੇਲੇ ਦਾ ਬੋਲ-ਚਾਲ ਹੈ ।੧।

ਹੇ ਨਾਨਕ ! (ਜਿਨ੍ਹਾਂ ਮਨੁੱਖਾਂ ਦੇ) ਮਨ ਵਿਚ ਸਦਾ-ਥਿਰ ਪ੍ਰਭੂ ਆ ਵੱਸਦਾ ਹੈ, (ਉਹਨਾਂ ਦੇ ਅੰਦਰ ਦੀ) ਸੜਨ ਬੁੱਝ ਜਾਂਦੀ ਹੈ, (ਉਹਨਾਂ ਦਾ ਹਿਰਦਾ) ਸ਼ਾਂਤ ਹੋ ਜਾਂਦਾ ਹੈ, ਉਹ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ; ਇਕ-ਰਸ ਨਾਮ ਦੀ ਧੁਨਿ ਸੁਣ ਕੇ ਉਹ ਅਸਚਰਜ ਹੀ ਅਸਚਰਜ ਹੋਏ ਰਹਿੰਦੇ ਹਨ, ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ (ਜਿਵੇਂ ਕਿ ਉਹਨਾਂ ਦੇ ਅੰਦਰ) ਪੂਰੇ ਤੌਰ ਤੇ ਸੰਖ ਆਦਿਕ ਨਾਦ ਵੱਜ ਰਹੇ ਹਨ ।੨।੪੬।੬੯।

**ਸਾਰਗ ਮਹਲਾ ੫ ॥ ਮੇਰੈ ਗੁਰਿ ਮੋਰੋ ਸਹਸਾ ਉਤਾਰਿਆ ॥ ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥੧॥ ਰਹਾਉ ॥ ਗੁਰ ਕਾ ਨਾਮੁ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥ ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ ॥੧॥ ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥ ਸਰਬ ਫਲਾ ਦੀਨ੍ਹੇ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥੨॥੪੭॥੭੦॥ {ਪੰਨਾ ੧੨੧੮}**

**ਪਦ ਅਰਥ** :—ਮੇਰੈ ਗੁਰਿ—ਮੇਰੇ ਗੁਰੂ ਨੇ । ਮੋਰੋ—ਮੇਰਾ । ਸਹਸਾ—ਸਹਿਮ, ਦੁ-ਚਿੱਤਾ-ਪਨ । ਕੈ—ਤੋਂ । ਵਾਰਿਆ—ਸਦਕੇ, ਕੁਰਬਾਨ ।੧।ਰਹਾਉ।

ਮਨਿ—ਮਨ ਵਿਚ । ਕਰਉ—ਕਰਉਂ, ਮੈਂ ਕਰਦਾ ਹਾਂ । ਮਜਨੁ—ਇਸ਼ਨਾਨ । ਕਿਲਵਿਖ—ਪਾਪ ।੧।

ਸਰਬ—ਸਾਰੇ । ਗੁਰਿ—ਗੁਰੂ ਨੇ । ਨਿਸਤਾਰਿਓ—ਪਾਰ ਲੰਘਾ ਦਿੱਤਾ ਹੈ ।੨।

**ਅਰਥ** :—ਹੇ ਭਾਈ ! ਮੇਰੇ ਗੁਰੂ ਨੇ (ਮੇਰੇ ਅੰਦਰੋਂ ਹਰ ਵੇਲੇ ਦਾ) ਸਹਿਮ ਦੂਰ ਕਰ ਦਿੱਤਾ ਹੈ । ਹੇ ਭਾਈ ! ਉਸ ਗੁਰੂ ਤੋਂ ਸਦਕੇ ਜਾਣਾ ਚਾਹੀਦਾ ਹੈ । ਹੇ ਭਾਈ ! ਮੈਂ (ਉਸ ਗੁਰੂ ਤੋਂ) ਸਦਾ ਹੀ ਸਦਾ ਹੀ ਕੁਰਬਾਨ ਜਾਂਦਾ ਹਾਂ ।੧।ਰਹਾਉ।

ਹੇ ਭਾਈ ! ਮੈਂ ਦਿਨ ਰਾਤ (ਆਪਣੇ) ਗੁਰੂ ਦਾ ਨਾਮ ਚੇਤੇ ਰੱਖਦਾ ਹਾਂ, ਮੈਂ ਆਪਣੇ ਮਨ ਵਿਚ ਗੁਰੂ ਦੇ ਚਰਨ ਟਿਕਾਈ ਰੱਖਦਾ ਹਾਂ (ਭਾਵ, ਅਦਬ-ਸਤਕਾਰ ਨਾਲ ਗੁਰੂ ਦੀ ਯਾਦ ਹਿਰਦੇ ਵਿਚ ਵਸਾਈ ਰੱਖਦਾ ਹਾਂ) । ਮੈਂ ਸਦਾ ਗੁਰੂ ਦੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਕਰਦਾ ਰਹਿੰਦਾ ਹਾਂ, (ਇਸ ਇਸ਼ਨਾਨ ਨੇ ਮੇਰੇ ਮਨ ਤੋਂ) ਪਾਪਾਂ ਦੀ ਮੈਲ ਲਾਹ ਦਿੱਤੀ ਹੈ ।੧।

ਹੇ ਭਾਈ ! ਮੈਂ ਸਦਾ ਪੂਰੇ ਗੁਰੂ ਦੀ (ਦੱਸੀ) ਸੇਵਾ ਕਰਦਾ ਹਾਂ, ਗੁਰੂ ਅੱਗੇ ਸਿਰ ਨਿਵਾਈ ਰੱਖਦਾ ਹਾਂ । ਹੇ ਨਾਨਕ ! (ਆਖ—ਹੇ ਭਾਈ !) ਪੂਰੇ ਗੁਰੂ ਨੇ ਮੈਨੂੰ (ਦੁਨੀਆ ਦੇ) ਸਾਰੇ (ਮੂੰਹ-ਮੰਗੇ) ਫਲ ਦਿੱਤੇ ਹਨ, ਗੁਰੂ ਨੇ (ਮੈਨੂੰ ਜਗਤ ਦੇ ਵਿਕਾਰਾਂ ਤੋਂ) ਪਾਰ ਲੰਘਾ ਲਿਆ ਹੈ ।੨।੪੭।੭੦।

**ਸਾਰਗ ਮਹਲਾ ੫ ॥ ਸਿਮਰਤ ਨਾਮੁ ਪ੍ਰਾਨ ਗਤਿ ਪਾਵੈ ॥ ਮਿਟਹਿ ਕਲੇਸ ਤ੍ਰਾਸ ਸਭ ਨਾਸੈ ਸਾਧ ਸੰਗਿ ਹਿਤੁ ਲਾਵੈ ॥੧॥ ਰਹਾਉ ॥ ਹਰਿ ਹਰਿ ਹਰਿ ਹਰਿ ਮਨਿ ਆਰਾਧੇ ਰਸਨਾ ਹਰਿ ਜਸੁ ਗਾਵੈ ॥ ਤਜਿ ਅਭਿਮਾਨੁ ਕਾਮ ਕ੍ਰੋਧੁ ਨਿੰਦਾ ਬਾਸੁਦੇਵ ਰੰਗੁ ਲਾਵੈ ॥੧॥ ਦਾਮੋਦਰ ਦਇਆਲ ਆਰਾਧਹੁ ਗੋਬਿੰਦ ਕਰਤ ਸੋੁਹਾਵੈ ॥ ਕਹੁ ਨਾਨਕ ਸਭ ਕੀ ਹੋਇ ਰੇਨਾ ਹਰਿ ਹਰਿ ਦਰਸਿ ਸਮਾਵੈ ॥੨॥੪੮॥੭੧॥ {ਪੰਨਾ ੧੨੧੮}**

**ਪਦ ਅਰਥ** :—ਸਿਮਰਤ—ਸਿਮਰਦਿਆਂ । ਗਤਿ—ਉੱਚੀ ਆਤਮਕ ਅਵਸਥਾ । ਮਿਟਹਿ—ਮਿਟ ਜਾਂਦੇ ਹਨ {ਬਹੁ- ਵਚਨ} । ਤ੍ਰਾਸ—ਡਰ । ਸਭ—ਸਾਰਾ । ਹਿਤੁ—ਪਿਆਰ ।੧।ਰਹਾਉ।

ਮਨਿ—ਮਨ ਵਿਚ । ਆਰਾਧੇ—ਆਰਾਧਦਾ ਹੈ, ਸਿਮਰਦਾ ਹੈ । ਰਸਨਾ—ਜੀਭ ਨਾਲ । ਤਜਿ—ਤਿਆਗ ਕੇ । ਵਾਸੁਦੇਵ ਰੰਗੁ—ਪਰਮਾਤਮਾ ਦਾ ਪਿਆਰ ।੧।

ਦਾਮੋਦਰ—{ਦਾਮ-ਉਦਰ} ਪਰਮਾਤਮਾ । ਆਰਾਧਹੁ—ਸਿਮਰਿਆ ਕਰੋ । ਸੋੁਹਵੈ—{ਅੱਖਰ 'ਸ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਸੋਹਾਵੈ' ਇਥੇ 'ਸੁਹਾਵੈ' ਪੜ੍ਹਨਾ ਹੈ} ਸੋਹਣਾ ਲੱਗਦਾ ਹੈ । ਰੇਨਾ—ਚਰਨਾਂ ਦੀ ਧੂੜ । ਦਰਸਿ—ਦਰਸਨ ਵਿਚ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਮਨੁੱਖ ਜੀਵਨ ਦੀ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ । ਜਿਹੜਾ ਮਨੁੱਖ ਸਾਧ ਸੰਗਤਿ ਵਿਚ ਪਿਆਰ ਪਾਂਦਾ ਹੈ, ਉਸ ਦੇ ਸਾਰੇ ਕਲੇਸ਼ ਮਿਟ ਜਾਂਦੇ ਹਨ, ਉਸ ਦਾ ਹਰੇਕ ਡਰ ਦੂਰ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਜਿਹੜਾ ਮਨੁੱਖ) ਸਦਾ (ਆਪਣੇ) ਮਨ ਵਿਚ ਪਰਮਾਤਮਾ ਦਾ ਆਰਾਧਨ ਕਰਦਾ ਰਹਿੰਦਾ ਹੈ, ਜਿਹੜਾ ਆਪਣੀ ਜੀਭ ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਗਾਂਦਾ ਰਹਿੰਦਾ ਹੈ, ਉਹ ਮਨੁੱਖ (ਆਪਣੇ ਅੰਦਰੋਂ) ਕਾਮ ਕ੍ਰੋਧ ਅਹੰਕਾਰ ਨਿੰਦਾ (ਆਦਿਕ ਵਿਕਾਰ) ਦੂਰ ਕਰ ਕੇ (ਆਪਣੇ ਅੰਦਰ) ਪਰਮਾਤਮਾ ਦਾ ਪ੍ਰੇਮ ਪੈਦਾ ਕਰ ਲੈਂਦਾ ਹੈ ।੧।

ਹੇ ਭਾਈ ! ਦਇਆ ਦੇ ਸੋਮੇ ਪਰਮਾਤਮਾ ਦਾ ਨਾਮ ਸਿਮਰਦੇ ਰਿਹਾ ਕਰੋ । ਗੋਬਿੰਦ (ਦਾ ਨਾਮ) ਸਿਮਰਦਿਆਂ ਹੀ ਜੀਵਨ ਸੋਹਣਾ ਬਣਦਾ ਹੈ । ਹੇ ਨਾਨਕ ! ਆਖ—ਸਭਨਾਂ ਦੀ ਚਰਨ-ਧੂੜ ਹੋ ਕੇ ਮਨੁੱਖ ਪਰਮਾਤਮਾ ਦੇ ਦਰਸਨ ਵਿਚ ਲੀਨ ਹੋਇਆ ਰਹਿੰਦਾ ਹੈ ।੨।੪੮।੭੧।

**ਸਾਰਗ ਮਹਲਾ ੫ ॥ ਅਪੁਨੇ ਗੁਰ ਪੂਰੇ ਬਲਿਹਾਰੈ ॥ ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ ॥੧॥ ਰਹਾਉ ॥ ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੈ ॥ ਆਨ ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੈ ॥੧॥ ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ ਏਕੰਕਾਰੈ ॥ ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥੨॥੪੯॥੭੨॥ {ਪੰਨਾ ੧੨੧੮}**

**ਪਦ ਅਰਥ** :—ਬਲਿਹਾਰੈ—ਸਦਕੇ, ਕੁਰਬਾਨ । ਕੋ—ਦਾ । ਰਾਖਨਹਾਰੈ—ਰੱਖਿਆ ਕਰ ਸਕਣ ਵਾਲੇ ਨੇ ।੧।ਰਹਾਉ।

ਬਿਦਾਰੈ—ਨਾਸ ਕਰ ਦੇਂਦਾ ਹੈ । ਆਨ—{ਅੰਯ} ਹੋਰ ਹੋਰ । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਹੀਲੇ, ਜਤਨ । ਤਿਆਗਿ—ਛੱਡ ਕੇ । ਧਾਰੈ—ਟਿਕਾਂਦਾ ਹੈ । ਰਿਦ—ਹਿਰਦੇ ਵਿਚ । ਸਗਲੇ ਉਪਾਵ—ਸਾਰੇ ਹੀਲੇ ।੧।

ਅਧਾਰ—ਆਸਰਾ । ਏਕੰਕਾਰੈ—ਪਰਮਾਤਮਾ (ਹੀ) । ਤੇ—ਤੋਂ । ਠਾਕੁਰੁ—ਮਾਲਕ-ਪ੍ਰਭੂ । ਬਾਰ ਬਾਰ—ਮੁੜ ਮੁੜ ।੨।

**ਅਰਥ** :—ਹੇ ਭਾਈ ! ਮੈਂ ਆਪਣੇ ਪੂਰੇ ਗੁਰੂ ਤੋਂ ਕੁਰਬਾਨ ਜਾਂਦਾ ਹੈ । (ਗੁਰੂ ਪਰਮਾਤਮਾ ਦੇ) ਨਾਮ ਦਾ ਪਰਤਾਪ (ਜਗਤ ਵਿਚ) ਪ੍ਰਸਿੱਧ ਕਰਦਾ ਹੈ । ਰੱਖਿਆ ਕਰਨ ਦੀ ਸਮਰਥਾ ਵਾਲਾ ਪ੍ਰਭੂ (ਨਾਮ ਜਪਣ ਵਾਲਿਆਂ ਨੂੰ ਅਨੇਕਾਂ ਦੁੱਖਾਂ ਤੋਂ) ਬਚਾਂਦਾ ਹੈ ।੧।ਰਹਾਉ।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ ਹੀ) ਪ੍ਰਭੂ ਆਪਣੇ ਸੇਵਕਾਂ ਦਾਸਾਂ ਨੂੰ (ਦੁੱਖਾਂ ਵਿਕਾਰਾਂ ਦੇ ਟਾਕਰੇ ਤੇ) ਦਲੇਰ ਕਰ ਦੇਂਦਾ ਹੈ, (ਸੇਵਕਾਂ ਦੇ) ਸਾਰੇ ਦੁੱਖ ਨਾਸ ਕਰਦਾ ਹੈ । (ਪ੍ਰਭੂ ਦਾ) ਸੇਵਕ (ਭੀ) ਹੋਰ ਸਾਰੇ ਹੀਲੇ ਛੱਡ ਕੇ ਪਰਮਾਤਮਾ ਦੇ ਸੋਹਣੇ ਚਰਨ (ਆਪਣੇ) ਹਿਰਦੇ ਵਿਚ ਵਸਾਈ ਰੱਖਦਾ ਹੈ ।੧।

ਹੇ ਭਾਈ ! (ਜਿਹੜੇ ਮਨੁੱਖ ਗੁਰੂ ਦੀ ਮਿਹਰ ਨਾਲ ਨਾਮ ਜਪਦੇ ਹਨ, ਉਹਨਾਂ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ) ਸਿਰਫ਼ ਪਰਮਾਤਮਾ ਹੀ ਸਿਰਫ਼ ਪ੍ਰਭੂ ਹੀ ਪ੍ਰਾਣਾਂ ਦਾ ਆਸਰਾ ਹੈ ਤੇ ਸੱਜਣ ਮਿੱਤਰ ਹੈ । ਹੇ ਭਾਈ ! (ਦਾਸ) ਨਾਨਕ ਦਾ (ਤਾਂ ਪਰਮਾਤਮਾ ਹੀ) ਸਭ ਤੋਂ ਉੱਚਾ ਮਾਲਕ ਹੈ । (ਨਾਨਕ) ਸਦਾ ਮੁੜ ਮੁੜ (ਪਰਮਾਤਮਾ ਨੂੰ ਹੀ) ਸਿਰ ਨਿਵਾਂਦਾ ਹੈ ।੨।੪੯।੭੨।

**ਸਾਰਗ ਮਹਲਾ ੫ ॥ ਬਿਨੁ ਹਰਿ ਹੈ ਕੋ ਕਹਾ ਬਤਾਵਹੁ ॥ ਸੁਖ ਸਮੂਹ ਕਰੁਣਾ ਮੈ ਕਰਤਾ ਤਿਸੁ ਪ੍ਰਭ ਸਦਾ ਧਿਆਵਹੁ ॥੧॥ ਰਹਾਉ ॥ ਜਾ ਕੈ ਸੂਤਿ ਪਰੋਏ ਜੰਤਾ ਤਿਸੁ ਪ੍ਰਭ ਕਾ ਜਸੁ ਗਾਵਹੁ ॥ ਸਿਮਰਿ ਠਾਕੁਰੁ ਜਿਨਿ ਸਭੁ ਕਿਛੁ ਦੀਨਾ ਆਨ ਕਹਾ ਪਹਿ ਜਾਵਹੁ ॥੧॥ ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ ॥ ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥੨॥੫੦॥੭੩॥ {ਪੰਨਾ ੧੨੧੮}**

**ਪਦ ਅਰਥ** :—ਕੋ—ਕੌਣ ? ਕਹਾ—ਕਿੱਥੇ ? ਕਹਾਂ ? ਬਤਾਵਹੁ—ਦੱਸੋ । ਸੁਖ ਸਮੂਹ—ਸਾਰੇ ਸੁਖਾਂ ਦਾ ਮੂਲ । ਕਰੁਣਾ—ਤਰਸ । ਕਰੁਣਾ-ਮੈ—ਤਰਸ-ਰੂਪ । ਕਰਤਾ—ਕਰਤਾਰ ।੧।ਰਹਾਉ।

ਸੂਤਿ—ਸੂਤਰ ਵਿਚ । ਜਾ ਕੈ ਸੂਤਿ—ਜਿਸ ਦੇ ਹੁਕਮ ਰੂਪ ਧਾਗੇ ਵਿਚ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਸਿਮਰਿ—ਸਿਮਰਿਆ ਕਰੋ । ਜਿਨਿ—ਜਿਸ (ਠਾਕੁਰ) ਨੇ । ਕਹਾ—ਕਿੱਥੇ ? ਆਨ ਪਹਿ—ਕਿਸੇ ਹੋਰ ਪਾਸ ।੧।

ਸਫਲ—ਫਲ ਦੇਣ ਵਾਲੀ । ਸੇਵਾ—ਭਗਤੀ । ਮਨ ਬਾਂਛਤ—ਮਨ-ਮੰਗੇ । ਲਾਹਾ—ਲਾਭ । ਲੈ—ਲੈ ਕੇ । ਸੇਤੀ—ਨਾਲ । ਘਰਿ—ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ ।੨।

**ਅਰਥ** :—ਹੇ ਭਾਈ ! ਦੱਸੋ, ਪਰਮਾਤਮਾ ਤੋਂ ਬਿਨਾ ਹੋਰ ਕੌਣ (ਸਹਾਈ) ਹੈ ਤੇ ਕਿੱਥੇ ਹੈ ? ਉਹ ਸਿਰਜਣਹਾਰ ਸਾਰੇ ਸੁਖਾਂ ਦਾ ਸੋਮਾ ਹੈ, ਉਹ ਪ੍ਰਭੂ ਤਰਸ-ਸਰੂਪ ਹੈ । ਹੇ ਭਾਈ ! ਸਦਾ ਉਸ ਦਾ ਸਿਮਰਨ ਕਰਦੇ ਰਹੋ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਦੇ (ਹੁਕਮ-ਰੂਪ) ਧਾਗੇ ਵਿਚ ਸਾਰੇ ਜੀਵ ਪ੍ਰੋਤੇ ਹੋਏ ਹਨ, ਉਸ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਿਹਾ ਕਰੋ । ਜਿਸ (ਮਾਲਕ-ਪ੍ਰਭੂ) ਨੇ ਹਰੇਕ ਚੀਜ਼ ਦਿੱਤੀ ਹੋਈ ਹੈ ਉਸ ਦਾ ਸਿਮਰਨ ਕਰਿਆ ਕਰੋ । (ਉਸ ਦਾ ਆਸਰਾ ਛੱਡ ਕੇ) ਹੋਰ ਕਿੱਥੇ ਕਿਸੇ ਪਾਸ ਜਾਂਦੇ ਹੋ ? ।੧।

ਹੇ ਭਾਈ ! ਮੇਰੇ ਮਾਲਕ-ਪ੍ਰਭੂ ਦੀ ਹੀ ਭਗਤੀ ਸਾਰੇ ਫਲ ਦੇਣ ਵਾਲੀ ਹੈ (ਉਸੇ ਦੇ ਦਰ ਤੋਂ ਹੀ) ਮਨ-ਮੰਗੇ ਫਲ ਪ੍ਰਾਪਤ ਕਰ ਸਕਦੇ ਹੋ । ਹੇ ਨਾਨਕ ! ਆਖ—ਹੇ ਭਾਈ ! (ਜਗਤ ਤੋਂ ਪਰਮਾਤਮਾ ਦੀ ਭਗਤੀ ਦਾ) ਲਾਭ ਖੱਟ ਕੇ ਤੁਰੋ, ਬੜੇ ਆਨੰਦ ਨਾਲ ਪ੍ਰਭੂ ਦੇ ਚਰਨਾਂ ਵਿਚ ਪਹੁੰਚੋਗੇ ।੨।੫੦।੭੩।

**ਸਾਰਗ ਮਹਲਾ ੫ ॥ ਠਾਕੁਰ ਤੁਮ੍ ਸਰਣਾਈ ਆਇਆ ॥ ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ ॥੧॥ ਰਹਾਉ ॥ ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥ ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥੧॥ ਬਾਹ ਪਕਰਿ ਕਢਿ ਲੀਨੇ ਅਪੁਨੇ, ਗ੍ਰਿਹ ਅੰਧ ਕੂਪ ਤੇ ਮਾਇਆ ॥ ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥੨॥੫੧॥੭੪॥ {ਪੰਨਾ ੧੨੧੮}**

**ਪਦ ਅਰਥ** :—ਠਾਕੁਰ—ਹੇ ਮਾਲਕ-ਪ੍ਰਭੂ ! ਸੰਸਾ—ਸਹਿਮ । ਜਬ ਤੇ—ਜਦੋਂ ਤੋਂ ।੧।ਰਹਾਉ।

ਅਨ ਬੋਲਤ—ਬਿਨਾ ਬੋਲਣ ਦੇ । ਬਿਰਥਾ—{ਂਯਥਾ} ਪੀੜ, ਦੁੱਖ । ਜਾਨੀ—ਤੂੰ ਜਾਣ ਲਈ ਹੈ । ਨਾਠੇ—ਨੱਸ ਗਏ ਹਨ । ਸਹਜਿ—ਆਤਮਕ ਅਡਲੋਤਾ ਵਿਚ । ਅਨਦ—ਆਨੰਦ ।੧।

ਪਕਰਿ—ਫੜ ਕੇ । ਗ੍ਰਿਹ ਅੰਧ ਕੂਪ ਤੇ ਮਾਇਆ—ਮਾਇਆ (ਦੇ) ਅੰਧ ਕੂਪ ਗ੍ਰਿਹ ਤੇ, ਮਾਇਆ ਦੇ ਅੰਨ੍ਹੇ ਖੂਹ ਘਰ ਤੋਂ । ਗੁਰਿ—ਗੁਰੂ ਨੇ । ਆਨਿ—ਲਿਆ ਕੇ ।੨।

**ਅਰਥ** :—ਹੇ (ਮੇਰੇ) ਮਾਲਕ-ਪ੍ਰਭੂ ! (ਮੈਂ) ਤੇਰੀ ਸਰਨ ਆਇਆ ਹਾਂ । ਜਦੋਂ ਤੋਂ ਮੈਂ ਤੇਰਾ ਦਰਸਨ ਕੀਤਾ ਹੈ (ਤਦੋਂ ਤੋਂ ਹੀ) ਮੇਰੇ ਮਨ ਤੋਂ (ਹਰੇਕ) ਸਹਿਮ ਲਹਿ ਗਿਆ ਹੈ ।੧।ਰਹਾਉ।

ਹੇ (ਮੇਰੇ) ਮਾਲਕ-ਪ੍ਰਭੂ ! ਤੂੰ (ਸਦਾ ਹੀ ਮੇਰੇ) ਬਿਨਾ ਬੋਲਣ ਦੇ ਮੇਰਾ ਦੁੱਖ ਸਮਝ ਲਿਆ ਹੈ, ਤੂੰ ਆਪ ਹੀ ਮੈਥੋਂ ਆਪਣਾ ਨਾਮ ਜਪਾਇਆ ਹੈ । ਜਦੋਂ ਤੋਂ ਬੜੇ ਆਨੰਦ ਨਾਲ ਮੈਂ ਤੇਰੇ ਗੁਣ ਗਾਂਦਾ ਹਾਂ, ਮੇਰੇ (ਸਾਰੇ) ਦੁੱਖ ਦੂਰ ਹੋ ਗਏ ਹਨ, ਸੁਖਾਂ ਵਿਚ ਆਤਮਕ ਅਡੋਲਤਾ ਵਿਚ ਮੈਂ ਮਗਨ ਰਹਿੰਦਾ ਹਾਂ ।੧।

ਹੇ ਭਾਈ ! (ਪਰਮਾਤਮਾ) ਆਪਣੇ (ਸੇਵਕਾਂ) ਦੀ ਬਾਂਹ ਫੜ ਕੇ ਉਹਨਾਂ ਨੂੰ ਮਾਇਆ ਦੇ (ਮੋਹ ਦੇ) ਅੰਨ੍ਹੇ ਖੂਹ ਵਿਚੋਂ ਅੰਨ੍ਹੇ ਘਰ ਵਿਚੋਂ ਕੱਢ ਲੈਂਦਾ ਹੈ । ਹੇ ਨਾਨਕ ! ਆਖ—ਗੁਰੂ ਨੇ (ਜਿਸ ਮਨੁੱਖ ਦੀਆਂ ਮਾਇਆ ਦੇ ਮੋਹ ਦੀਆਂ) ਫਾਹੀਆਂ ਕੱਟ ਦਿੱਤੀਆਂ, (ਪ੍ਰਭੂ-ਚਰਨਾਂ ਤੋਂ) ਵਿਛੁੜਦੇ ਉਸ ਨੂੰ ਲਿਆ ਕੇ (ਪ੍ਰਭੂ ਦੇ ਚਰਨਾਂ ਵਿਚ) ਮੇਲ ਦਿੱਤਾ ।੨।੫੧।੭੪।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਕੀ ਗਤਿ ਠਾਂਢੀ ॥ ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ ॥੧॥ ਰਹਾਉ ॥ ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ ॥ ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ ॥੧॥ ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥ ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥੨॥੫੨॥੭੫॥ {ਪੰਨਾ ੧੨੧੯}**

**ਪਦ ਅਰਥ** :—ਗਤਿ—ਹਾਲਤ, ਤਾਸੀਰ, ਪ੍ਰਭਾਵ । ਠਾਂਢੀ—ਠੰਢ ਪਾਣ ਵਾਲੀ, ਸ਼ਾਂਤੀ ਦੇਣ ਵਾਲੀ । ਖੋਜਤ—ਖੋਜ ਕਰਦਿਆਂ । ਕਾਢੀ—ਕਹੀ ਹੈ, ਦੱਸੀ ਹੈ ।੧।ਰਹਾਉ।

ਸ਼ਿਵ—ਸ਼ਿਵ (-ਲੋਕ) । ਬਿਰੰਚ—ਬ੍ਰਹਮਾ, ਬ੍ਰਹਮ (-ਲੋਕ) । ਅਰੁ—ਅਤੇ {ਅਰਿ—ਵੈਰੀ} । ਤਾ ਮਹਿ—ਉਹਨਾਂ (ਲੋਕਾਂ) ਵਿਚ । ਜਲਤੌ—(ਤ੍ਰਿਸ਼ਨਾ-ਅੱਗ ਨਾਲ) ਸੜਦਾ ਹੀ । ਸਿਮਰਿ—ਸਿਮਰ ਕੇ । ਸੀਤਲ—ਸ਼ਾਂਤ, ਠੰਢਾ-ਠਾਰ । ਹਿਰਿਆ—ਦੂਰ ਕਰ ਲਿਆ ।੧।

ਜੋ ਜੋ—ਜਿਹੜਾ (ਭਗਤ) । ਪੁਰਾਤਨੁ—ਪੁਰਾਣੇ ਸਮੇ ਦਾ । ਨਵਤਨੁ—ਨਵੇਂ ਸਮੇ ਦਾ, ਨਵਾਂ । ਭਾਇ—ਪ੍ਰੇਮ ਦੀ ਰਾਹੀਂ {ਭਾਉ—ਪ੍ਰੇਮ} । ਪ੍ਰਭ ਜੀਉ—ਹੇ ਪ੍ਰਭੂ ਜੀ ! ਮਿਲੈ—ਮਿਲ ਜਾਏ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸ਼ਾਂਤੀ ਦੇਣ ਵਾਲਾ ਪ੍ਰਭਾਵ ਹੈ—ਇਹੀ ਗੱਲ ਵੇਦਾਂ ਪੁਰਾਣਾਂ ਸਿਮ੍ਰਿਤੀਆਂ ਅਤੇ ਸਾਧੂ ਜਨਾਂ ਨੇ ਖੋਜ ਖੋਜ ਕੇ ਦੱਸੀ ਹੈ ।੧।ਰਹਾਉ।

ਹੇ ਭਾਈ ! ਸ਼ਿਵ-ਲੋਕ, ਬ੍ਰਹਮ-ਲੋਕ, ਇੰਦ੍ਰ-ਲੋਕ—ਇਹਨਾਂ (ਲੋਕਾਂ) ਵਿਚ ਪਹੁੰਚਿਆ ਹੋਇਆ ਭੀ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਹੀ ਫਿਰਦਾ ਹੈ । ਸੁਆਮੀ-ਪ੍ਰਭੂ ਦਾ ਨਾਮ ਸਿਮਰ ਸਿਮਰ ਕੇ ਜੀਵ ਸ਼ਾਂਤ-ਮਨ ਹੋ ਜਾਂਦੇ ਹਨ । (ਸਿਮਰਨ ਦੀ ਬਰਕਤਿ ਨਾਲ) ਸਾਰਾ ਦੁੱਖ ਦਰਦ ਅਤੇ ਭਟਕਣਾ ਦੂਰ ਹੋ ਜਾਂਦਾ ਹੈ ।੧।

ਹੇ ਭਾਈ ! ਪੁਰਾਣੇ ਸਮੇ ਦਾ ਚਾਹੇ ਨਵੇਂ ਸਮੇ ਦਾ ਜਿਹੜਾ ਜਿਹੜਾ ਭੀ (ਭਗਤ) ਸੰਸਾਰ-ਸਮੁੰਦਰ ਤੋਂ ਪਾਰ ਲੰਘਿਆ ਹੈ, ਉਹ ਪ੍ਰਭੂ-ਦੇਵ ਦੀ ਭਗਤੀ ਦੀ ਬਰਕਤਿ ਨਾਲ ਪ੍ਰੇਮ ਦੀ ਬਰਕਤਿ ਨਾਲ ਹੀ ਲੰਘਿਆ ਹੈ । ਹੇ ਪ੍ਰਭੂ ਜੀ ! (ਤੇਰੇ ਦਾਸ) ਨਾਨਕ ਦੀ (ਤੇਰੇ ਦਰ ਤੇ ਇਹੀ) ਬੇਨਤੀ ਹੈ ਕਿ (ਮੈਨੂੰ ਤੇਰੇ) ਸੰਤ ਜਨਾਂ ਦੀ (ਸਰਨ ਵਿਚ ਰਹਿ ਕੇ) ਸੇਵਾ ਕਰਨ ਦਾ ਮੌਕਾ ਮਿਲ ਜਾਏ ।੨।੫੨।੭੫।

**ਸਾਰਗ ਮਹਲਾ ੫ ॥ ਜਿਹਵੇ ਅੰਮ੍ਰਿਤ ਗੁਣ ਹਰਿ ਗਾਉ ॥ ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ ॥੧॥ ਰਹਾਉ ॥ ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ ॥ ਆਨ ਬਿਭੂਤ ਮਿਥਿਆ**

**ਕਰਿ ਮਾਨਹੁ ਸਾਚਾ ਇਹੈ ਸੁਆਉ ॥੧॥ ਜੀਅ ਪ੍ਰਾਨ ਮੁਕਤਿ ਕੋ ਦਾਤਾ ਏਕਸ ਸਿਉ ਲਿਵ ਲਾਉ ॥ ਕਹੁ ਨਾਨਕ ਤਾ ਕੀ ਸਰਣਾਈ ਦੇਤ ਸਗਲ ਅਪਿਆਉ ॥੨॥੫੩॥੭੬॥ {ਪੰਨਾ ੧੨੧੯}**

**ਪਦ ਅਰਥ** :—ਜਿਹਵੇ—ਹੇ (ਮੇਰੀ) ਜੀਭ ! ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਗਾਉ—ਗਾਇਆ ਕਰ । ਕੋ—ਦਾ ।੧।ਰਹਾਉ।

ਰਤਨ ਧਨੁ—ਕੀਮਤੀ ਧਨ । ਸੰਚਹੁ—ਇਕੱਠਾ ਕਰਿਆ ਕਰੋ । ਮਨਿ—ਮਨ ਵਿਚ । ਤਨਿ—ਤਨ ਵਿਚ । ਭਾਉ—ਪ੍ਰੇਮ । ਆਨ—ਹੋਰ ਹੋਰ । ਬਿਭੂਤ—ਐਸ਼੍ਵਰਜ, ਧਨ-ਪਦਾਰਥ । ਮਿਥਿਆ—ਨਾਸਵੰਤ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸੁਆਉ—ਮਨੋਰਥ ।੧।

ਕੋ—ਦਾ । ਜੀਅ—ਜਿੰਦ । ਏਕਸ ਸਿਉ—ਇਕ (ਪਰਮਾਤਮਾ) ਨਾਲ ਹੀ । ਲਿਵ—ਲਗਨ । ਤਾ ਕੀ—ਉਸ (ਪਰਮਾਤਮਾ) ਦੀ । ਸਗਲ—ਸਾਰੇ । ਅਪਿਆਉ—ਭੋਜਨ, ਖਾਣੇ ।੨।

**ਅਰਥ** :—ਹੇ (ਮੇਰੀ) ਜੀਭ ! ਪਰਮਾਤਮਾ ਦੇ ਆਤਮਕ ਜੀਵਨ ਦੇਣ ਵਾਲੇ ਗੁਣ ਗਾਇਆ ਕਰ । ਹੇ ਭਾਈ ! ਪਰਮਾਤਮਾ ਦਾ ਨਾਮ ਉਚਾਰਿਆ ਕਰ, ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਿਆ ਕਰ, ਪ੍ਰਭੂ ਦਾ ਨਾਮ ਉਚਾਰਿਆ ਕਰ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਹੀ ਕੀਮਤੀ ਧਨ ਹੈ, ਇਹ ਧਨ ਇਕੱਠਾ ਕਰਿਆ ਕਰ । ਆਪਣੇ ਮਨ ਵਿਚ ਆਪਣੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਬਣਾਇਆ ਕਰ । ਹੇ ਭਾਈ ! (ਨਾਮ ਤੋਂ ਬਿਨਾ) ਹੋਰ ਹੋਰ ਧਨ-ਪਦਾਰਥ ਨੂੰ ਨਾਸਵੰਤ ਸਮਝ । (ਪਰਮਾਤਮਾ ਦਾ ਨਾਮ ਹੀ) ਸਦਾ ਕਾਇਮ ਰਹਿਣ ਵਾਲਾ ਜੀਵਨ-ਮਨੋਰਥ ਹੈ ।੧।

ਹੇ ਭਾਈ ! ਸਿਰਫ਼ ਪਰਮਾਤਮਾ (ਦੇ ਨਾਮ) ਨਾਲ ਲਗਨ ਪੈਦਾ ਕਰ, ਪਰਮਾਤਮਾ ਹੀ ਜਿੰਦ ਦੇਣ ਵਾਲਾ ਹੈ, ਪ੍ਰਾਣ ਦੇਣ ਵਾਲਾ ਹੈ, ਮੁਕਤੀ (ਉੱਚੀ ਆਤਮਕ ਦਸ਼ਾ) ਦੇਣ ਵਾਲਾ ਹੈ । ਹੇ ਨਾਨਕ ! ਆਖ—(ਹੇ ਭਾਈ !) ਉਸ ਪਰਮਾਤਮਾ ਦੀ ਸਰਨ ਪਿਆ ਰਹੁ ਜੋ ਸਾਰੇ ਖਾਣ ਪੀਣ ਦੇ ਪਦਾਰਥ ਦੇਂਦਾ ਹੈ ।੨।੫੩।੭੬।

**ਸਾਰਗ ਮਹਲਾ ੫ ॥ ਹੋਤੀ ਨਹੀ ਕਵਨ ਕਛੁ ਕਰਣੀ ॥ ਇਹੈ ਓਟ ਪਾਈ ਮਿਲਿ ਸੰਤਹ ਗੋਪਾਲ ਏਕ ਕੀ ਸਰਣੀ ॥੧॥ ਰਹਾਉ ॥ ਪੰਚ ਦੋਖ ਛਿਦ੍ਰ ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ ॥ ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ ॥੧॥ ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ ॥ ਮਨਿ ਬਾਂਛਤ ਚਿਤਵਤ ਨਾਨਕ ਦਾਸ ਪੇਖਿ ਜੀਵਾ ਪ੍ਰਭ ਚਰਣੀ ॥੨॥੫੪॥੭੭॥ {ਪੰਨਾ ੧੨੧੯}**

**ਪਦ ਅਰਥ** :—ਹੋਤੀ ਨਹੀ—ਨਹੀਂ ਹੋ ਸਕਦੀ । ਕਰਣੀ—ਚੰਗੀ ਕਾਰ, ਚੰਗਾ ਕਰਤੱਬ । ਮਿਲਿ—ਮਿਲ ਕੇ । ਓਟ—ਆਸਰਾ ।੧।ਰਹਾਉ।

ਪੰਚ ਦੋਖ—(ਕਾਮਾਦਿਕ) ਪੰਜ ਵਿਕਾਰ । ਛਿਦ੍ਰ—ਐਬ । ਇਆ ਤਨ ਮਹਿ—ਇਸ ਸਰੀਰ ਵਿਚ । ਬਿਖੈ—ਵਿਸ਼ੇ-ਵਿਕਾਰ । ਬਿਆਧਿ—ਵਿਕਾਰ । ਬਿਆਧਿ ਕੀ ਕਰਣੀ—ਵਿਕਾਰਾਂ ਵਾਲੀ ਹੀ ਕਰਤੂਤ । ਅਪਾਰ—ਅ-ਪਾਰ, ਬੇਅੰਤ । ਗਣਿ ਰਾਖੇ—ਗਿਣ ਕੇ ਰੱਖੇ ਹੋਏ, ਥੋੜੇ । ਗ੍ਰਸਤ ਜਾਤ—ਗ੍ਰਸੀ ਜਾ ਰਿਹਾ ਹੈ । ਬਲੁ—ਤਾਕਤ ਨੂੰ । ਜਰਣੀ—ਜਰਾ, ਬੁਢੇਪਾ ।੧।

ਅਨਾਥਹ ਨਾਥ—ਹੇ ਅਨਾਥਾਂ ਦੇ ਨਾਥ ! ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਸਰਬ ਦੋਖ ਭੈ ਹਰਣੀ—ਹੇ ਸਾਰੇ ਐਬ ਤੇ ਡਰ ਦੂਰ ਕਰਨ ਵਾਲੇ ! ਮਨਿ ਬਾਂਛਤ—ਮਨ-ਮੰਗੀ ਮੁਰਾਦ । ਚਿਤਵਤ—ਚਿਤਾਰਦਾ ਰਹਿੰਦਾ ਹੈ । ਪੇਖਿ—ਵੇਖ ਕੇ । ਜੀਵਾ—ਜੀਵਾਂ, ਜੀਊਂਦਾ ਰਹਾਂ, ਆਤਮਕ ਜੀਵਨ ਹਾਸਲ ਕਰਦਾ ਰਹਾਂ ।੨।

**ਅਰਥ** :—ਹੇ ਭਾਈ ! ਮੈਥੋਂ ਕੋਈ ਸੁਚੱਜਾ ਕਰਤੱਬ ਨਹੀਂ ਹੋ ਸਕਿਆ । ਸੰਤ ਜਨਾਂ ਨੂੰ ਮਿਲ ਕੇ ਸਿਰਫ਼ ਪਰਮਾਤਮਾ ਦੀ ਸਰਨ ਪਏ ਰਹਿਣਾ—ਸਿਰਫ਼ ਇਹੀ ਆਸਰਾ ਮੈਂ ਲੱਭਾ ਹੈ ।੧।ਰਹਾਉ।

ਹੇ ਭਾਈ ! (ਕਾਮਾਦਿਕ) ਪੰਜੇ ਵਿਕਾਰ ਅਤੇ ਹੋਰ ਐਬ (ਜੀਵ ਦੇ) ਇਸ ਸਰੀਰ ਵਿਚ ਟਿਕੇ ਰਹਿੰਦੇ ਹਨ, ਵਿਸ਼ੇ-ਵਿਕਾਰਾਂ ਵਾਲੀ ਕਰਣੀ (ਜੀਵ ਦੀ) ਬਣੀ ਰਹਿੰਦੀ ਹੈ । (ਜੀਵ ਦੀਆਂ) ਆਸਾਂ ਬੇਅੰਤ ਹੁੰਦੀਆਂ ਹਨ, ਪਰ ਜ਼ਿੰਦਗੀ ਦੇ ਦਿਨ ਗਿਣੇ-ਮਿੱਥੇ ਹੁੰਦੇ ਹਨ । ਬੁਢੇਪਾ (ਜੀਵ ਦੇ ਸਰੀਰਕ) ਬਲ ਨੂੰ ਖਾਈ ਜਾਂਦਾ ਹੈ ।੧।

ਹੇ ਦਾਸ ਨਾਨਕ ! (ਆਖ—) ਹੇ ਅਨਾਥਾਂ ਦੇ ਨਾਥ ਪ੍ਰਭੂ ! ਹੇ ਦਇਆ ਦੇ ਸੋਮੇ ਪ੍ਰਭੂ ! ਹੇ ਸੁਖਾਂ ਦੇ ਸਮੁੰਦਰ ! ਹੇ (ਜੀਵਾਂ ਦੇ) ਸਾਰੇ ਵਿਕਾਰ ਤੇ ਡਰ ਦੂਰ ਕਰਨ ਵਾਲੇ ! (ਤੇਰਾ ਦਾਸ ਤੇਰੇ ਦਰ ਤੋਂ ਇਹ) ਮਨ-ਮੰਗੀ ਮੁਰਾਦ ਚਾਹੁੰਦਾ ਹੈ ਕਿ ਹੇ ਪ੍ਰਭੂ ! ਤੇਰੇ ਚਰਨਾਂ ਦਾ ਦਰਸਨ ਕਰ ਕੇ ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਰਹਾਂ ।੨।੫੪।੭੭।

**ਸਾਰਗ ਮਹਲਾ ੫ ॥ ਫੀਕੇ ਹਰਿ ਕੇ ਨਾਮ ਬਿਨੁ ਸਾਦ ॥ ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ ॥੧॥ ਰਹਾਉ ॥ ਸਿਮਰਤ ਸਾਂਤਿ ਮਹਾ ਸੁਖੁ ਪਾਈਐ ਮਿਟਿ ਜਾਹਿ ਸਗਲ ਬਿਖਾਦ ॥ ਹਰਿ ਹਰਿ ਲਾਭੁ ਸਾਧ ਸੰਗਿ ਪਾਈਐ ਘਰਿ ਲੈ ਆਵਹੁ ਲਾਦਿ ॥੧॥ ਸਭ ਤੇ ਊਚ ਊਚ ਤੇ ਊਚੋ ਅੰਤੁ ਨਹੀ ਮਰਜਾਦ ॥ ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ ਰਹੇ ਬਿਸਮਾਦ ॥੨॥੫੫॥੭੮॥ {ਪੰਨਾ ੧੨੧੯}**

**ਪਦ ਅਰਥ** :—ਫੀਕੇ—ਫਿੱਕੇ, ਬੇ-ਸੁਆਦੇ । ਸਾਦ—(ਮਾਇਕ ਪਦਾਰਥਾਂ ਦੇ) ਸੁਆਦ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਗਾਈਐ—ਗਾਣਾ ਚਾਹੀਦਾ ਹੈ । ਅਹਿ—ਦਿਨ । ਨਿਸਿ—ਰਾਤ । ਪੂਰਨ ਨਾਦ—ਨਾਦ ਪੂਰੇ ਜਾਣਗੇ, (ਆਤਮਕ ਆਨੰਦ ਦੇ) ਵਾਜੇ ਵੱਜਣਗੇ ।੧।ਰਹਾਉ।

ਸਿਮਰਤ—ਸਿਮਰਦਿਆਂ । ਪਾਈਐ—ਪ੍ਰਾਪਤ ਕਰੀਦਾ ਹੈ । ਬਿਖਾਦ—ਦੁੱਖ-ਕਲੇਸ਼, ਝਗੜੇ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਘਰਿ—ਹਿਰਦੇ-ਘਰ ਵਿਚ । ਲਾਦਿ—ਲੱਦ ਕੇ ।੧।

ਮਰਜਾਦ—ਮਰਯਾਦਾ (ਦਾ) । ਸਾਕਉ—ਸਾਕਉਂ । ਬਰਨਿ ਨ ਸਾਕਉ—ਮੈਂ ਬਿਆਨ ਨਹੀਂ ਕਰ ਸਕਦਾ । ਮਹਿਮਾ—ਵਡਿਆਈ । ਪੇਖਿ—ਵੇਖ ਕੇ । ਬਿਸਮਾਦੁ—ਹੈਰਾਨ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ (ਮਾਇਕ ਪਦਾਰਥਾਂ ਦੇ) ਸੁਆਦ ਫਿੱਕੇ ਹਨ । ਹੇ ਭਾਈ ! ਪ੍ਰਭੂ ਦਾ ਕੀਰਤਨ ਹੀ ਆਤਮਕ ਜੀਵਨ ਦੇਣ ਵਾਲਾ ਰਸ ਹੈ, ਹਰੀ ਦਾ ਕੀਰਤਨ ਹੀ ਗਾਣਾ ਚਾਹੀਦਾ ਹੈ (ਜਿਹੜਾ ਮਨੁੱਖ ਗਾਂਦਾ ਹੈ, ਉਸ ਦੇ ਅੰਦਰ) ਦਿਨ ਰਾਤ ਆਤਮਕ ਆਨੰਦ ਦੇ ਵਾਜੇ ਵੱਜਦੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਆਤਮਕ ਸ਼ਾਂਤੀ ਮਿਲਦੀ ਹੈ ਬੜਾ ਸੁਖ ਪ੍ਰਾਪਤ ਕਰੀਦਾ ਹੈ, (ਅੰਦਰੋਂ) ਸਾਰੇ ਦੁੱਖ-ਕਲੇਸ਼ ਮਿਟ ਜਾਂਦੇ ਹਨ । ਪਰ ਪਰਮਾਤਮਾ ਦਾ ਨਾਮ ਸਿਮਰਨ ਦਾ ਇਹ ਲਾਭ ਸਾਧ ਸੰਗਤਿ ਵਿਚ ਹੀ ਮਿਲਦਾ ਹੈ । (ਜਿਹੜੇ ਮਨੁੱਖ ਗੁਰੂ ਦੀ ਸੰਗਤਿ ਵਿਚ ਮਿਲ ਬੈਠਦੇ ਹਨ ਉਹ) ਆਪਣੇ ਹਿਰਦੇ-ਘਰ ਵਿਚ ਇਹ ਖੱਟੀ ਲੱਦ ਕੇ ਲੈ ਆਉਂਦੇ ਹਨ ।੧।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਸਭਨਾਂ ਨਾਲੋਂ ਉੱਚਾ ਹੈ, ਉੱਚਿਆਂ ਤੋਂ ਉੱਚਾ ਹੈ, ਉਸ ਦੇ ਹੱਦ-ਬੰਨੇ ਦਾ ਅੰਤ ਨਹੀਂ ਪਾਇਆ ਜਾ ਸਕਦਾ । ਮੈਂ ਉਸ ਦੀ ਵਡਿਆਈ ਬਿਆਨ ਨਹੀਂ ਕਰ ਸਕਦਾ, ਵੇਖ ਕੇ ਹੀ ਹੈਰਾਨ ਰਹਿ ਜਾਈਦਾ ਹੈ ।੨।੫੫।੭੮।

**ਸਾਰਗ ਮਹਲਾ ੫ ॥ ਆਇਓ ਸੁਨਨ ਪੜਨ ਕਉ ਬਾਣੀ ॥ ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥੧॥ ਰਹਾਉ ॥ ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ ॥ ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥੧॥ ਉਦਮੁ ਸਕਤਿ ਸਿਆਣਪ ਤੁਮ੍ਹਰੀ ਦੇਹਿ ਤ ਨਾਮੁ ਵਖਾਣੀ ॥ ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥੨॥੫੬॥੭੯॥ {ਪੰਨਾ ੧੨੧੯}**

**ਪਦ ਅਰਥ** :—ਬਾਣੀ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਵਿਸਾਰਿ—ਭੁਲਾ ਕੇ । ਲਗਹਿ—(ਜਿਹੜੇ) ਲੱਗਦੇ ਹਨ {ਬਹੁ-ਵਚਨ} । ਅਨ ਲਾਲਚਿ—ਹੋਰ ਲਾਲਚ ਵਿਚ {ਅੰਯ—ਹੋਰ} । ਜਨਮੁ ਪਰਾਣੀ—ਉਹਨਾਂ ਪ੍ਰਾਣੀਆਂ ਦਾ ਜਨਮ ।੧।ਰਹਾਉ।

ਅਚੇਤ ਮਨ—ਹੇ ਗ਼ਾਫ਼ਿਲ ਮਨ ! ਕਥੀ—ਬਿਆਨ ਕੀਤੀ ਹੈ । ਸੰਤਨ—ਸੰਤਾਂ ਨੇ । ਅਕਥ ਕਹਾਣੀ—ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ । ਅਕਥ—ਅ-ਕੱਥ, ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਰਿਦੈ—ਹਿਰਦੇ ਵਿਚ । ਛੁਟਕੈ—ਮੁੱਕ ਜਾਂਦੀ ਹੈ ।੧।

ਸਕਤਿ—ਸ਼ਕਤੀ, ਤਾਕਤਿ । ਦੇਹਿ—ਜੇ ਤੂੰ ਦੇਵੇਂ । ਤ—ਤਾਂ । ਵਖਾਣੀ—ਵਖਾਣੀਂ, ਮੈਂ ਉਚਾਰਾਂ । ਸੇਈ—ਉਹ ਹੀ {ਬਹੁ-ਵਚਨ} । ਪ੍ਰਭ ਭਾਣੀ—ਪ੍ਰਭ ਨੂੰ ਭਾ ਗਏ ।੨।

**ਅਰਥ** :—ਹੇ ਭਾਈ ! (ਜਗਤ ਵਿਚ ਜੀਵ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਨ ਪੜ੍ਹਨ ਵਾਸਤੇ ਆਇਆ ਹੈ (ਇਹੀ ਹੈ ਇਸ ਦਾ ਅਸਲ ਜਨਮ-ਮਨੋਰਥ) । ਪਰ ਜਿਹੜੇ ਪ੍ਰਾਣੀ (ਪਰਮਾਤਮਾ ਦਾ) ਨਾਮ ਭੁਲਾ ਕੇ ਹੋਰ ਲਾਲਚ ਵਿਚ ਲੱਗੇ ਰਹਿੰਦੇ ਹਨ, ਉਹਨਾਂ ਦਾ ਮਨੁੱਖ ਜਨਮ ਵਿਅਰਥ ਚਲਾ ਜਾਂਦਾ ਹੈ ।੧।ਰਹਾਉ।

ਹੇ ਮੇਰੇ ਗ਼ਾਫ਼ਿਲ ਮਨ ! ਹੋਸ਼ ਕਰ, ਅਕੱਥ ਪ੍ਰਭੂ ਦੀ ਜਿਹੜੀ ਸਿਫ਼ਤਿ-ਸਾਲਾਹ ਸੰਤ ਜਨਾਂ ਨੇ ਦੱਸੀ ਹੈ ਉਸ ਨੂੰ ਚੇਤੇ ਕਰਿਆ ਕਰ । ਹੇ ਭਾਈ ! ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਓ, ਇਹ ਲਾਭ ਖੱਟੋ । (ਇਸ ਖੱਟੀ ਨਾਲ) ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।੧।

ਹੇ ਨਾਨਕ ! (ਆਖ—) ਹੇ ਪ੍ਰਭੂ ! ਤੇਰਾ ਹੀ ਦਿੱਤਾ ਉੱਦਮ ਤੇਰੀ ਹੀ ਦਿੱਤੀ ਸ਼ਕਤੀ ਤੇ ਸਿਆਣਪ (ਅਸੀ ਜੀਵ ਵਰਤ ਸਕਦੇ ਹਾਂ), ਜੇ ਤੂੰ (ਉੱਦਮ ਸ਼ਕਤੀ ਸਿਆਣਪ) ਦੇਵੇਂ, ਤਾਂ ਹੀ ਮੈਂ ਨਾਮ ਜਪ ਸਕਦਾ ਹਾਂ । ਹੇ ਭਾਈ ! ਉਹੀ ਮਨੁੱਖ ਭਗਤ (ਬਣ ਸਕਦੇ ਹਨ) ਉਹੀ ਪਰਮਾਤਮਾ ਦੀ ਭਗਤੀ ਵਿਚ ਲੱਗ ਸਕਦੇ ਹਨ, ਜਿਹੜੇ ਪ੍ਰਭੂ ਨੂੰ ਪਸੰਦ ਆ ਜਾਂਦੇ ਹਨ ।੨।੫੬।੭੯।

**ਸਾਰਗ ਮਹਲਾ ੫ ॥ ਧਨਵੰਤ ਨਾਮ ਕੇ ਵਣਜਾਰੇ ॥ ਸਾਂਝੀ ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ ॥੧॥ ਰਹਾਉ ॥ ਛੋਡਹੁ ਕਪਟੁ, ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ ॥ ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ ॥੧॥ ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ ॥ ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ ॥੨॥੫੭॥੮੦॥ {ਪੰਨਾ ੧੨੧੯-੧੨੨੦}**

**ਪਦ ਅਰਥ** :—ਧਨਵੰਤ—ਧਨਾਢ, ਅਮੀਰ । ਵਣਜਾਰੇ—ਵਣਜ ਕਰਨ ਵਾਲੇ, ਵਪਾਰੀ । ਸਾਂਝੀ—ਭਾਈਵਾਲੀ । ਸਾਂਝੀ ਕਰਹੁ—ਸਾਂਝ ਪਾਓ । ਵੀਚਾਰੇ—ਵੀਚਾਰਿ, ਵਿਚਾਰ ਕੇ, ਮਨ ਵਿਚ ਵਸਾ ਕੇ ।੧।ਰਹਾਉ।

ਕਪਟੁ—ਠੱਗੀ, ਫ਼ਰੇਬ । ਹੋਇ—ਹੋ ਕੇ । ਸੋ ਪ੍ਰਭੁ—ਉਹ ਪ੍ਰਭੂ । ਸੰਗਿ—(ਸਭ ਜੀਵਾਂ ਦੇ) ਨਾਲ । ਨਿਹਾਰੇ—ਵੇਖਦਾ ਹੈ । ਸਚੁ—ਸਦਾ ਕਾਇਮ ਰਹਿਣ ਵਾਲਾ । ਵਣਜਹੁ—ਵਣਜ ਕਰੋ । ਸੰਚਹੁ—ਇਕੱਠਾ ਕਰੋ । ਹਾਰੇ—ਹਾਰਿ, ਹਾਰ ਕੇ ।੧।

ਖਾਤ—ਖਾਂਦਿਆਂ । ਖਰਚਤ—ਖ਼ਰਚਦਿਆਂ, ਹੋਰਨਾਂ ਨੂੰ ਵੰਡਦਿਆਂ । ਨਿਖੁਟਤ ਨਾਹੀ—ਮੁੱਕਦਾ ਨਹੀਂ । ਸੰਗਿ—ਨਾਲ । ਕੈ ਦੁਆਰੇ—ਦੇ ਦਰ ਤੇ ।੨।

**ਅਰਥ** :—ਹੇ ਭਾਈ ! ਅਸਲ ਧਨਾਢ ਮਨੁੱਖ ਉਹ ਹਨ ਜਿਹੜੇ ਪਰਮਾਤਮਾ ਦੇ ਨਾਮ ਦਾ ਵਣਜ ਕਰਦੇ ਹਨ । ਉਹਨਾਂ ਨਾਲ ਸਾਂਝ ਬਣਾਓ, ਅਤੇ ਗੁਰੂ ਦਾ ਸ਼ਬਦ ਆਪਣੇ ਮਨ ਵਿਚ ਵਸਾ ਕੇ ਪਰਮਾਤਮਾ ਦਾ ਨਾਮ-ਧਨ ਖੱਟੋ ।੧।ਰਹਾਉ।

ਹੇ ਭਾਈ ! (ਆਪਣੇ ਅੰਦਰੋਂ) ਨਿਰਵੈਰ ਹੋ ਕੇ (ਦੂਜਿਆਂ ਨਾਲ) ਠੱਗੀ ਕਰਨੀ ਛੱਡੋ, ਉਹ ਪਰਮਾਤਮਾ (ਤੁਹਾਡੇ) ਨਾਲ (ਵੱਸਦਾ ਹੋਇਆ, ਤੁਹਾਡੇ ਹਰੇਕ ਕੰਮ ਨੂੰ) ਵੇਖ ਰਿਹਾ ਹੈ । ਸਦਾ ਕਾਇਮ ਰਹਿਣ ਵਾਲੇ ਧਨ ਦਾ ਵਣਜ ਕਰੋ, ਸਦਾ ਕਾਇਮ ਰਹਿਣ ਵਾਲਾ ਧਨ ਇਕੱਠਾ ਕਰੋ । ਕਦੇ ਭੀ ਜੀਵਨ-ਬਾਜ਼ੀ ਹਾਰ ਕੇ ਨਹੀਂ ਆਉਗੇ ।੧।

ਹੇ ਭਾਈ ! (ਪ੍ਰਭੂ ਦੇ ਦਰ ਤੇ ਨਾਮ-ਧਨ ਦੇ) ਅਣ-ਗਿਣਤ ਖ਼ਜ਼ਾਨੇ ਭਰੇ ਪਏ ਹਨ, ਇਸ ਨੂੰ ਆਪ ਵਰਤਦਿਆਂ ਹੋਰਨਾਂ ਨੂੰ ਵਰਤਾਂਦਿਆਂ ਕੋਈ ਘਾਟ ਨਹੀਂ ਪੈਂਦੀ । ਹੇ ਨਾਨਕ ! ਆਖ—(ਹੇ ਭਾਈ !) (ਨਾਮ-ਧਨ ਖੱਟ ਕੇ) ਪਰਮਾਤਮਾ ਦੇ ਦਰ ਤੇ ਇੱਜ਼ਤ ਨਾਲ ਜਾਉਗੇ ।੫।੫੭।੮੦।

**ਸਾਰਗ ਮਹਲਾ ੫ ॥ ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥ ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥੧॥ ਰਹਾਉ ॥ ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥ ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ ਸਰਬ ਘਟਾਂ ਆਧਾਰਾ ॥੧॥ ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ ॥ ਸਾਧ ਨਾਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ ॥੨॥੫੮॥੮੧॥ {ਪੰਨਾ ੧੨੨੦}**

**ਪਦ ਅਰਥ** :—ਪ੍ਰਭ—ਹੇ ਪ੍ਰਭੂ ! ਮੋਹਿ—ਮੈਂ । ਮੋਹਿ ਕਵਨੁ—ਮੈਂ ਕੌਣ ਹਾਂ ? ਮੇਰੀ ਕੋਈ ਪਾਂਇਆਂ ਨਹੀਂ । ਅਨਾਥੁ—ਯਤੀਮ । ਤੇ—ਤੋਂ । ਮੂਲ—ਮੁੱਢ । ਕਰਿਆ—ਬਣਾਇਆ । ਤੁਹਾਰਾ—ਤੁਹਾਡਾ ।੧।ਰਹਾਉ।

ਜੀਅ—ਜਿੰਦ । ਦਾਤੇ—ਹੇ ਦੇਣ ਵਾਲੇ ! ਅਪਾਰਾ—ਅ-ਪਾਰ, ਬੇਅੰਤ । ਪ੍ਰੀਤਮ—ਹੇ ਪ੍ਰੀਤਮ ! ਸ੍ਰਬ ਪ੍ਰਤਿਪਾਲਕ—ਹੇ ਸਭਨਾਂ ਦੇ ਪਾਲਣ ਵਾਲੇ ! ਘਟਾਂ—ਸਰੀਰ ਦਾ । ਆਧਾਰਾ—ਆਸਰਾ ।੧।

ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਾਪ । ਤੁਮਰੀ ਗਤਿ ਮਿਤਿ—ਤੂੰ ਕਿਹੋ ਜਿਹਾ ਹੈਂ ਅਤੇ ਕੇਡਾ ਵੱਡਾ ਹੈਂ—ਇਹ ਗੱਲ । ਆਪਹਿ—ਤੂੰ ਆਪ ਹੀ । ਪਸਾਰਾ—ਜਗਤ-ਖਿਲਾਰਾ । ਨਾਵ—ਬੇੜੀ । ਭਵ ਸਾਗਰੁ—ਸੰਸਾਰ-ਸਮੁੰਦਰ ।੨।

**ਅਰਥ** :—ਹੇ ਪ੍ਰਭੂ ਜੀ ! (ਤੇਰੀ ਮਿਹਰ ਤੋਂ ਬਿਨਾ) ਮੇਰੀ ਕੋਈ ਪਾਂਇਆਂ ਨਹੀਂ, ਮੈਂ ਤਾਂ ਵਿਚਾਰਾ ਅਨਾਥ ਹੀ ਹਾਂ । ਕਿਸ ਮੁੱਢ ਤੋਂ (ਇਕ ਬੂੰਦ ਤੋਂ) ਤੂੰ ਮੈਨੂੰ ਮਨੁੱਖ ਬਣਾ ਦਿੱਤਾ, ਇਹ ਤੇਰਾ ਹੀ ਪਰਤਾਪ ਹੈ ।੧।ਰਹਾਉ।

ਹੇ ਜਿੰਦ ਦੇਣ ਵਾਲੇ ! ਹੇ ਪ੍ਰਾਣ ਦਾਤੇ ! ਹੇ ਸਭ ਪਦਾਰਥ ਦੇਣ ਵਾਲੇ ! ਤੇਰੇ ਗੁਣ ਬੇਅੰਤ ਹਨ, ਬਿਆਨ ਨਹੀਂ ਕੀਤੇ ਜਾ ਸਕਦੇ । ਹੇ ਸਭ ਜੀਵਾਂ ਦੇ ਪਿਆਰੇ ! ਹੇ ਸਭਨਾਂ ਦੇ ਪਾਲਣਹਾਰ ! ਤੂੰ ਸਭ ਸਰੀਰਾਂ ਨੂੰ ਆਸਰਾ ਦੇਂਦਾ ਹੈਂ ।੧।

ਹੇ ਪ੍ਰਭੂ ! ਤੂੰ ਕਿਹੋ ਜਿਹਾ ਹੈਂ ਅਤੇ ਕੇਡਾ ਵੱਡਾ ਹੈਂ—ਕੋਈ ਜੀਵ ਇਹ ਨਹੀਂ ਜਾਣ ਸਕਦਾ । ਤੂੰ ਆਪ ਇਸ ਜਗਤ-ਖਿਲਾਰੇ ਦਾ ਖਿਲਾਰਨ ਵਾਲਾ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਨੂੰ ਸਾਧ ਸੰਗਤਿ ਦੀ ਬੇੜੀ ਵਿਚ ਬਿਠਾਲ ਅਤੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਹ ।੨।੫੮।੮੧।

**ਸਾਰਗ ਮਹਲਾ ੫ ॥ ਆਵੈ ਰਾਮ ਸਰਣਿ ਵਡਭਾਗੀ ॥ ਏਕਸ ਬਿਨੁ ਕਿਛੁ ਹੋਰੁ ਨ ਜਾਣੈ ਅਵਰਿ ਉਪਾਵ ਤਿਆਗੀ ॥੧॥ ਰਹਾਉ ॥ ਮਨ ਬਚ ਕ੍ਰਮ ਆਰਾਧੈ ਹਰਿ ਹਰਿ ਸਾਧ ਸੰਗਿ ਸੁਖੁ ਪਾਇਆ ॥ ਅਨਦ ਬਿਨੋਦ ਅਕਥ ਕਥਾ ਰਸੁ ਸਾਚੈ ਸਹਜਿ ਸਮਾਇਆ ॥੧॥ ਕਰਿ ਕਿਰਪਾ ਜੋ ਅਪੁਨਾ ਕੀਨੋ ਤਾ ਕੀ ਊਤਮ ਬਾਣੀ ॥ ਸਾਧ ਸੰਗਿ ਨਾਨਕ ਨਿਸਤਰੀਐ ਜੋ ਰਾਤੇ ਪ੍ਰਭ ਨਿਰਬਾਣੀ ॥੨॥੫੯॥੮੨॥ {ਪੰਨਾ ੧੨੨੦}**

**ਪਦ ਅਰਥ** :—ਵਡਭਾਗੀ—ਵੱਡੇ ਭਾਗਾਂ ਵਾਲਾ ਮਨੁੱਖ (ਹੀ) । ਕਿਛੁ ਹੋਰੁ—ਕੋਈ ਹੋਰ (ਉਪਾਉ) । ਅਵਰਿ—ਹੋਰ {ਬਹੁ-ਵਚਨ} । ਉਪਾਵ—{ਲਫ਼ਜ਼ 'ਉਪਾਉ' ਤੋਂ ਬਹੁ-ਵਚਨ} ਹੀਲੇ, ਜਤਨ । ਅਵਰਿ ਉਪਾਵ—ਹੋਰ ਹੀਲੇ । ਤਿਆਗੀ—ਛੱਡ ਦੇਂਦਾ ਹੈ ।੧।ਰਹਾਉ।

ਬਚ—ਬਚਨ । ਕ੍ਰਮ—ਕਰਮ, ਕੰਮ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਅਨਦ ਬਿਨੋਦ—ਆਤਮਕ ਆਨੰਦ ਤੇ ਖ਼ੁਸ਼ੀਆਂ । ਅਕਥ—ਅਕੱਥ, ਜਿਸ ਦਾ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਕਥ ਕਥਾ ਰਸੁ—ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸੁਆਦ । ਸਾਚੈ—ਸਦਾ-ਥਿਰ ਪ੍ਰਭੂ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੧।

ਕਰਿ—ਕਰ ਕੇ । ਜੋ—ਜਿਸ ਮਨੁੱਖ ਨੂੰ । ਤਾ ਕੀ—ਉਸ ਮਨੁੱਖ ਦੀ । ਊਤਮ ਬਾਣੀ—ਉੱਚੀ ਸੋਭਾ । ਨਿਸਤਰੀਐ—ਪਾਰ ਲੰਘ ਜਾਈਦਾ ਹੈ । ਜੋ—ਜਿਹੜੇ (ਸੰਤ ਜਨ) । ਨਿਰਬਾਣੀ—ਵਾਸਨਾ-ਰਹਿਤ, ਨਿਰਲੇਪ । ਰਾਤੇ—ਰੰਗੇ ਹੋਏ ।੨।

**ਅਰਥ** :—ਹੇ ਭਾਈ ! ਕੋਈ ਵੱਡੇ ਭਾਗਾਂ ਵਾਲਾ ਮਨੁੱਖ ਹੀ ਪਰਮਾਤਮਾ ਦੀ ਸਰਨ ਆਉਂਦਾ ਹੈ । ਇਕ ਪਰਮਾਤਮਾ ਦੀ ਸ਼ਰਨ ਤੋਂ ਬਿਨਾ ਉਹ ਮਨੁੱਖ ਕੋਈ ਹੋਰ ਹੀਲਾ ਨਹੀਂ ਜਾਣਦਾ । ਉਹ ਹੋਰ ਸਾਰੇ ਹੀਲੇ ਛੱਡ ਦੇਂਦਾ ਹੈ ।੧।ਰਹਾਉ।

ਹੇ ਭਾਈ ! (ਪ੍ਰਭੂ ਦੀ ਸਰਨ ਆਉਣ ਵਾਲਾ ਮਨੁੱਖ) ਆਪਣੇ ਮਨ ਦੀ ਰਾਹੀਂ ਬਚਨ ਦੀ ਰਾਹੀਂ ਕੰਮ ਦੀ ਰਾਹੀਂ ਪਰਮਾਤਮਾ ਦਾ ਹੀ ਆਰਾਧਨ ਕਰਦਾ ਹੈ । ਉਹ ਗੁਰੂ ਦੀ ਸੰਗਤਿ ਵਿਚ ਟਿਕ ਕੇ ਆਤਮਕ ਆਨੰਦ ਮਾਣਦਾ ਹੈ । (ਉਸ ਦੇ ਹਿਰਦੇ ਵਿਚ) ਆਤਮਕ ਆਨੰਦ ਤੇ ਖ਼ੁਸ਼ੀਆਂ ਬਣੀਆਂ ਰਹਿੰਦੀਆਂ ਹਨ । ਉਹ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸੁਆਦ (ਮਾਣਦਾ ਰਹਿੰਦਾ ਹੈ) । ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਅਤੇ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ ।੧।

ਹੇ ਭਾਈ ! (ਪ੍ਰਭੂ) ਮਿਹਰ ਕਰ ਕੇ ਜਿਸ ਮਨੁੱਖ ਨੂੰ ਆਪਣਾ (ਸੇਵਕ) ਬਣਾ ਲੈਂਦਾ ਹੈ, ਉਸ ਦੀ ਉੱਚੀ ਸੋਭਾ ਹੁੰਦੀ ਹੈ । ਹੇ ਨਾਨਕ ! ਜਿਹੜੇ ਸਾਧ ਜਨ ਨਿਰਲੇਪ ਪ੍ਰਭੂ (ਦੇ ਪ੍ਰੇਮ-ਰੰਗ) ਵਿਚ ਰੰਗੇ ਰਹਿੰਦੇ ਹਨ ਉਹਨਾਂ ਦੀ ਸੰਗਤਿ ਵਿਚ (ਰਿਹਾਂ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ ।੨।੫੯।੮੨।

**ਸਾਰਗ ਮਹਲਾ ੫ ॥ ਜਾ ਤੇ ਸਾਧੂ ਸਰਣਿ ਗਹੀ ॥ ਸਾਂਤਿ ਸਹਜੁ ਮਨਿ ਭਇਓ ਪ੍ਰਗਾਸਾ ਬਿਰਥਾ ਕਛੁ ਨ ਰਹੀ ॥੧॥ ਰਹਾਉ ॥ ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ ॥ ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ ॥੧॥ ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥ ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥੨॥੬੦॥੮੩॥ {ਪੰਨਾ ੧੨੨੦}**

**ਪਦ ਅਰਥ** :—ਜਾ ਤੇ—ਜਾਂ ਤੇ, ਜਦੋਂ ਤੋਂ । ਸਾਧੂ—ਗੁਰੂ । ਗਹੀ—(ਮੈਂ) ਫੜੀ ਹੈ । ਸਹਜੁ—ਆਤਮਕ ਅਡੋਲਤਾ । ਮਨਿ—ਮਨ ਵਿਚ । ਪ੍ਰਗਾਸਾ—(ਆਤਮਕ ਜੀਵਨ ਦਾ) ਚਾਨਣ । ਬਿਰਥਾ—ਪੀੜਾ, ਦੁੱਖ-ਦਰਦ ।੧।ਰਹਾਉ।

ਕ੍ਰਿਪਾਲ—ਦਇਆਵਾਨ । ਕਹੀ—ਆਖੀ ਹੈ । ਆਨ—{ਅੰਯ} ਹੋਰ ਹੋਰ । ਬਿਸਰੇ—ਭੁੱਲ ਗਏ ਹਨ । ਸਿਮਰਤ—ਸਿਮਰਦਿਆਂ । ਸਹੀ—ਠੀਕ, ਅਸਲ ।੧।

ਜਹ ਤੇ—ਜਿਥੋਂ, ਜਿਸ ਪ੍ਰਭੂ ਤੋਂ । ਤਹੀ—ਉਸੇ ਵਿਚ, ਉੱਥੇ ਹੀ । ਸਮਾਨੋ—ਲੀਨ ਹੋ ਗਿਆ । ਸਾਈ—ਉਹੀ {ਇਸਤ੍ਰੀ ਲਿੰਗ} । ਬਸਤੁ—ਚੀਜ਼, ਨਾਮ-ਪਦਾਰਥ । ਅਹੀ—ਚਾਹੀ ਹੈ, ਤਾਂਘ ਰੱਖੀ ਹੋਈ ਹੈ । ਗੁਰਿ—ਗੁਰੂ ਨੇ । ਭਰਮੁ—ਭਟਕਣਾ । ਖੋਇਓ—ਦੂਰ ਕਰ ਦਿੱਤੀ ਹੈ । ਜੋਤਿ—(ਮੇਰੀ) ਜਿੰਦ । ਜੋਤੀ—ਪ੍ਰਭੂ ਦੀ ਜੋਤਿ ਵਿਚ । ਸਮਹੀ—ਲੀਨ ਰਹਿੰਦੀ ਹੈ ।੨।

ਅਰਥ :—ਹੇ ਭਾਈ ! ਜਦੋਂ ਤੋਂ (ਮੈਂ) ਗੁਰੂ ਦਾ ਪੱਲਾ ਫੜਿਆ ਹੈ, (ਮੇਰੇ) ਮਨ ਵਿਚ ਸ਼ਾਂਤੀ ਅਤੇ ਆਤਮਕ ਅਡੋਲਤਾ ਪੈਦਾ ਹੋ ਗਈ ਹੈ, (ਮੇਰੇ) ਮਨ ਵਿਚ ਆਤਮਕ ਜੀਵਨ ਦਾ ਚਾਨਣ ਹੋ ਗਿਆ ਹੈ, (ਮੇਰੇ ਮਨ ਵਿਚ) ਕੋਈ ਦੁੱਖ-ਦਰਦ ਨਹੀਂ ਰਹਿ ਗਿਆ ।੧।ਰਹਾਉ।

ਹੇ ਭਾਈ ! ਜਦੋਂ ਤੋਂ ਮੈਂ ਗੁਰੂ ਦਾ ਦਰ ਮੱਲਿਆ ਹੈ ਤਦੋਂ ਤੋਂ ਪ੍ਰਭੂ-ਦਰ ਤੇ) ਇਹੀ ਅਰਦਾਸ ਕਰਦਾ ਰਹਿੰਦਾ ਹਾਂ—'ਹੇ ਪ੍ਰਭੂ ! ਦਇਆਵਾਨ ਹੋ, ਮੈਨੂੰ ਆਪਣਾ ਨਾਮ ਬਖ਼ਸ਼' । ਹੇ ਭਾਈ ! ਪ੍ਰਭੂ ਦਾ ਨਾਮ ਸਿਮਰਦਿਆਂ ਹੋਰ ਹੋਰ ਵਿਹਾਰਾਂ ਵਿਚ ਮੇਰਾ ਮਨ ਖਚਿਤ ਨਹੀਂ ਹੁੰਦਾ (ਹੋਰ ਹੋਰ ਵਿਹਾਰ ਮੈਨੂੰ ਭੁੱਲ ਗਏ ਹਨ) । ਮੈਂ ਅਸਲ ਖੱਟੀ ਖੱਟ ਲਈ ਹੈ ।੧।

ਹੇ ਨਾਨਕ ! ਆਖ—ਹੇ ਭਾਈ ! ਗੁਰੂ ਨੇ (ਮੇਰੇ ਮਨ ਦੀ) ਭਟਕਣਾ ਦੂਰ ਕਰ ਦਿੱਤੀ ਹੈ, ਮੇਰੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਰਹਿੰਦੀ ਹੈ । ਜਿਸ ਪ੍ਰਭੂ ਤੋਂ ਇਹ ਜਿੰਦੜੀ ਪੈਦਾ ਹੋਈ ਸੀ ਉਸੇ ਵਿਚ ਟਿਕੀ ਰਹਿੰਦੀ ਹੈ, ਮੈਨੂੰ ਹੁਣ ਇਹ (ਨਾਮ-) ਵਸਤੂ ਹੀ ਚੰਗੀ ਲੱਗਦੀ ਹੈ ।੨।੬੦।੮੩।

**ਸਾਰਗ ਮਹਲਾ ੫ ॥ ਰਸਨਾ ਰਾਮ ਕੋ ਜਸੁ ਗਾਉ ॥ ਆਨ ਸੁਆਦ ਬਿਸਾਰਿ ਸਗਲੇ ਭਲੋ ਨਾਮ ਸੁਆਉ ॥੧॥ ਰਹਾਉ ॥ ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ ॥ ਸਾਧ ਸੰਗਤਿ ਹੋਹਿ ਨਿਰਮਲੁ ਬਹੁੜਿ ਜੋਨਿ ਨ ਆਉ ॥੧॥ ਜੀਉ ਪ੍ਰਾਨ ਅਧਾਰੁ ਤੇਰਾ ਤੂ ਨਿਥਾਵੇ ਥਾਉ ॥ ਸਾਸਿ ਸਾਸਿ ਸਮ੍ਹਾਲਿ ਹਰਿ ਹਰਿ ਨਾਨਕ ਸਦ ਬਲਿ ਜਾਉ ॥੨॥੬੧॥੮੪॥ {ਪੰਨਾ ੧੨੨੦}**

**ਪਦ ਅਰਥ** :—ਰਸਨਾ—ਜੀਭ ਨਾਲ । ਕੋ—ਦਾ । ਜਸੁ—ਸਿਫ਼ਤਿ-ਸਾਲਾਹ । ਗਾਉ—ਗਾਇਆ ਕਰੋ । ਆਨ—{ਅੰਯ} ਹੋਰ ਹੋਰ । ਬਿਸਾਰਿ—ਭੁਲਾ ਦੇ । ਨਾਮ ਸੁਆਉ—ਨਾਮ ਦਾ ਸੁਆਦ ।੧।ਰਹਾਉ।

ਬਸਾਇ—ਟਿਕਾਈ ਰੱਖ । ਹਿਰਦੈ—ਹਿਰਦੇ ਵਿਚ । ਸਿਉ—ਨਾਲ । ਲਿਵ—ਲਗਨ । ਹੋਹਿ—ਤੂੰ ਹੋ ਜਾਹਿੰਗਾ । ਨਿਰਮਲੁ—ਪਵਿੱਤਰ ਜੀਵਨ ਵਾਲਾ । ਬਹੁੜਿ—ਮੁੜ ਮੁੜ ।੧।

ਜੀਉ—ਜਿੰਦ । ਅਧਾਰੁ—ਆਸਰਾ । ਥਾਉ—ਥਾਂ, ਸਹਾਰਾ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਮ੍ਹਾਲਿ—ਸੰਭਾਲ ਕੇ, ਯਾਦ ਕਰ ਕੇ । ਸਦ—ਸਦਾ । ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ ।੨।

**ਅਰਥ** :—ਹੇ ਭਾਈ ! (ਆਪਣੀ) ਜੀਭ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਗਾਇਆ ਕਰ । (ਨਾਮ ਤੋਂ ਬਿਨਾ) ਹੋਰ ਸਾਰੇ ਸੁਆਦ ਭੁਲਾ ਦੇ, (ਪਰਮਾਤਮਾ ਦੇ) ਨਾਮ ਦਾ ਸੁਆਦ (ਸਭ ਸੁਆਦਾਂ ਨਾਲੋਂ) ਚੰਗਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨ (ਆਪਣੇ) ਹਿਰਦੇ ਵਿਚ ਟਿਕਾਈ ਰੱਖ, ਸਿਰਫ਼ ਪਰਮਾਤਮਾ ਨਾਲ ਸੁਰਤਿ ਜੋੜੀ ਰੱਖ । ਸਾਧ ਸੰਗਤਿ ਵਿਚ ਰਹਿ ਕੇ ਸੁੱਚੇ ਜੀਵਨ ਵਾਲਾ ਹੋ ਜਾਹਿੰਗਾ, ਮੁੜ ਮੁੜ ਜੂਨਾਂ ਵਿਚ ਨਹੀਂ ਆਵੇਂਗਾ ।੧।

ਹੇ ਨਾਨਕ ! (ਆਖ—) ਹੇ ਹਰੀ ! ਮੇਰੀ ਜਿੰਦ ਅਤੇ ਪ੍ਰਾਣਾਂ ਨੂੰ ਤੇਰਾ ਹੀ ਆਸਰਾ ਹੈ, ਜਿਸ ਦਾ ਹੋਰ ਕੋਈ ਸਹਾਰਾ ਨਾਹ ਹੋਵੇ, ਤੂੰ ਉਸ ਦਾ ਸਹਾਰਾ ਹੈਂ । ਹੇ ਹਰੀ ! ਮੈਂ ਤਾਂ ਆਪਣੇ ਹਰੇਕ ਸਾਹ ਦੇ ਨਾਲ ਤੈਨੂੰ ਯਾਦ ਕਰਦਾ ਹਾਂ, ਅਤੇ ਤੈਥੋਂ ਸਦਕੇ ਜਾਂਦਾ ਹਾਂ ।੨।੬੧।੮੪।

**ਸਾਰਗ ਮਹਲਾ ੫ ॥ ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥ ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥੧॥ ਰਹਾਉ ॥ ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥ ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ ॥੧॥ ਸੋਧਤ ਸੋਧਤ ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ ॥ ਕਹੁ ਨਾਨਕ ਇਕ ਰਾਮ ਨਾਮ ਬਿਨੁ ਅਵਰ ਸਗਲ ਬਿਧਿ ਊਰੀ ॥੨॥੬੨॥੮੫॥ {ਪੰਨਾ ੧੨੨੦}**

**ਪਦ ਅਰਥ** :—ਨਿਤ—ਸਦਾ । ਧਿਆਉ—ਧਿਆਉਂ, ਮੈਂ ਧਿਆਨ ਧਰਦਾ ਹਾਂ । ਸਾਧੂ ਸੰਗਤਿ—ਗੁਰੂ ਦੀ ਸੰਗਤਿ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ ।੧।ਰਹਾਉ।

ਸੁਣੀਜੈ—ਸੁਣ ਸਕੀਏ । ਸ੍ਰਵਣੀ—ਕੰਨਾਂ ਨਾਲ । ਮਇਆ—ਦਇਆ, ਮਿਹਰ । ਭਗਵਾਨ—ਹੇ ਭਗਵਾਨ ! ਆਵਤ ਜਾਤ ਦੋਊ ਪਖ—ਜੰਮਣ ਅਤੇ ਮਰਨ—ਇਹ ਦੋਵੇਂ ਪਾਸੇ । ਪੂਰਨ—ਪੂਰੇ ਹੋ ਜਾਂਦੇ ਹਨ, ਮੁੱਕ ਜਾਂਦੇ ਹਨ । ਸੁਖ ਬਿਸ੍ਰਾਮ—ਸੁਖਾਂ ਦਾ ਟਿਕਾਣਾ ।੧।

ਸੋਧਤ ਸੋਧਤ—ਵਿਚਾਰ ਕਰਦਿਆਂ ਕਰਦਿਆਂ । ਤਤੁ—ਅਸਲੀਅਤ । ਸਰੇਸਟ ਪੂਰੀ—ਪੂਰਨ ਤੌਰ ਤੇ ਚੰਗੀ । ਊਰੀ—ਊਣੀ ।੨।

**ਅਰਥ** :—ਹੇ ਭਾਈ ! ਮੈਂ ਤਾਂ ਸਦਾ ਪਰਮਾਤਮਾ ਦੇ ਚਰਨਾਂ ਦਾ ਧਿਆਨ ਧਰਦਾ ਹਾਂ—(ਇਹ ਮੇਰੇ ਲਈ) ਬੈਕੁੰਠ ਹੈ । ਗੁਰੂ ਦੀ ਸੰਗਤਿ ਵਿਚ ਟਿਕੇ ਰਹਿਣਾ—(ਮੇਰੇ ਵਾਸਤੇ ਚੌਹਾਂ ਪਦਾਰਥਾਂ ਵਿਚੋਂ ਸ੍ਰੇਸ਼ਟ) ਮੁਕਤੀ ਪਦਾਰਥ ਹੈ । ਪਰਮਾਤਮਾ ਦਾ ਨਾਮ ਹੀ (ਮੇਰੇ ਲਈ) ਆਤਮਕ ਜੀਵਨ ਦੇਣ ਵਾਲਾ ਜਲ ਹੈ ।੧।ਰਹਾਉ।

ਹੇ ਭਗਵਾਨ ! (ਮੇਰੇ ਉੱਤੇ) ਮਿਹਰ ਕਰ, (ਤਾ ਕਿ) ਤੇਰੀ ਉੱਤਮ ਸਿਫ਼ਤਿ-ਸਾਲਾਹ ਕੰਨਾਂ ਨਾਲ ਸੁਣੀ ਜਾ ਸਕੇ । ਹੇ ਭਾਈ ! (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਜੰਮਣਾ ਤੇ ਮਰਨਾ—ਇਹ ਦੋਵੇਂ ਪੱਖ ਮੁੱਕ ਜਾਂਦੇ ਹਨ । ਸੁਖਾਂ ਦੇ ਮੂਲ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ ।੧।

ਹੇ ਨਾਨਕ ! ਆਖ—ਹੇ ਭਾਈ ! ਵਿਚਾਰ ਕਰਦਿਆਂ ਕਰਦਿਆਂ ਇਹ ਅਸਲੀਅਤ ਲੱਭੀ ਹੈ ਕਿ ਪਰਮਾਤਮਾ ਦੀ ਭਗਤੀ ਹੀ ਪੂਰਨ ਤੌਰ ਤੇ ਹੀ ਚੰਗੀ (ਕ੍ਰਿਆ) ਹੈ । ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਹਰੇਕ (ਜੀਵਨ-) ਢੰਗ ਅਧੂਰਾ ਹੈ ।੨।੬੨।੮੪।

**ਸਾਰਗ ਮਹਲਾ ੫ ॥ ਸਾਚੇ ਸਤਿਗੁਰੂ ਦਾਤਾਰਾ ॥ ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥੧॥ ਰਹਾਉ ॥ ਸਤਿ ਪਰਮੇਸਰੁ ਸਤਿ ਸਾਧ ਜਨ ਨਿਹਚਲੁ ਹਰਿ ਕਾ ਨਾਉ ॥ ਭਗਤਿ ਭਾਵਨੀ ਪਾਰਬ੍ਰਹਮ ਕੀ ਅਬਿਨਾਸੀ ਗੁਣ ਗਾਉ ॥੧॥ ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਆਧਾਰੁ ॥ ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ ॥੨॥੬੩॥੮੬॥ {ਪੰਨਾ ੧੨੨੧}**

**ਪਦ ਅਰਥ** :—ਸਾਚੇ—ਹੇ ਸਦਾ ਕਾਇਮ ਰਹਿਣ ਵਾਲੇ ! ਦਾਤਾਰਾ—ਹੇ ਸਭ ਦਾਤਾਂ ਦੇਣ ਵਾਲੇ ! ਦੇਖਿ—ਵੇਖ ਕੇ । ਸਗਲ—ਸਾਰੇ । ਨਾਸਹਿ—ਨਾਸ ਹੋ ਜਾਂਦੇ ਹਨ । ਬਲਿਹਾਰ—ਸਦਕੇ ।੧।ਰਹਾਉ।

ਸਤਿ—ਸਦਾ-ਥਿਰ । ਸਤਿ—ਅਟੱਲ ਆਤਮਕ ਜੀਵਨ ਵਾਲੇ । ਸਾਧ ਜਨ—ਸੰਤ ਜਨ । ਨਿਹਚਲੁ—ਕਦੇ ਨਾਹ ਡੋਲਣ ਵਾਲਾ । ਭਾਵਨੀ—ਸਰਧਾ (ਨਾਲ) । ਅਬਿਨਾਸੀ ਗੁਣ—ਕਦੇ ਨਾਹ ਨਾਸ ਹੋਣ ਵਾਲੇ ਪ੍ਰਭੂ ਦੇ ਗੁਣ । ਗਾਉ—ਗਾਇਆ ਕਰੋ ।੧।

ਅਗਮੁ—ਅਪਹੁੰਚ । ਅਗੋਚਰੁ—{ਅ-ਗੋ-ਚਰੁ} ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ} ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਮਿਤਿ—ਮਾਪ, ਵਡੱਪਣ ਦਾ ਅੰਦਾਜ਼ਾ । ਘਟ—ਸਰੀਰ । ਆਧਾਰੁ—ਆਸਰਾ । ਵਾਹੁ ਵਾਹੁ ਕਹੁ—ਸਿਫ਼ਤਿ-ਸਾਲਾਹ ਕਰੋ । ਤਾ ਕਉ—ਉਸ ਪ੍ਰਭੂ ਨੂੰ । ਜਾ ਕਾ—ਜਿਸ ਪ੍ਰਭੂ ਦਾ । ਪਾਰੁ—ਪਾਰਲਾ ਬੰਨਾ । ਵਾਹੁ ਵਾਹ—ਧੰਨ ਧੰਨ ।੨।

**ਅਰਥ** :—ਹੇ ਸਦਾ ਕਾਇਮ ਰਹਿਣ ਵਾਲੇ ! ਹੇ ਸਤਿਗੁਰੂ ! ਹੇ ਸਭ ਦਾਤਾਂ ਦੇਣ ਵਾਲੇ ਪ੍ਰਭੂ ! ਤੇਰਾ ਦਰਸਨ ਕਰ ਕੇ (ਜੀਵ ਦੇ) ਸਾਰੇ ਦੁੱਖ ਨਾਸ ਹੋ ਜਾਂਦੇ ਹਨ । ਮੈਂ ਤੇਰੇ ਸੋਹਣੇ ਚਰਨਾਂ ਤੋਂ ਸਦਕੇ ਜਾਂਦਾ ਹਾਂ ।੧।ਰਹਾਉ।

ਹੇ ਭਾਈ ! ਪਰਮੇਸਰ ਸਦਾ ਕਾਇਮ ਰਹਿਣ ਵਾਲਾ ਹੈ, (ਉਸ ਦੇ) ਸੰਤ ਜਨ ਅਟੱਲ ਜੀਵਨ ਵਾਲੇ ਹੁੰਦੇ ਹਨ । ਹੇ ਭਾਈ ! ਪਰਮਾਤਮਾ ਦਾ ਨਾਮ ਅਟੱਲ ਰਹਿਣ ਵਾਲਾ ਹੈ । ਹੇ ਭਾਈ ! (ਪੂਰੀ) ਸਰਧਾ ਨਾਲ ਉਸ ਪਰਮਾਤਮਾ ਦੀ ਭਗਤੀ ਕਰਨੀ ਚਾਹੀਦੀ ਹੈ, ਉਸ ਕਦੇ ਨਾਹ ਨਾਸ ਹੋਣ ਵਾਲੇ ਪ੍ਰਭੂ ਦੇ ਗੁਣ ਗਾਇਆ ਕਰੋ ।੧।

ਹੇ ਨਾਨਕ ! ਪਰਮਾਤਮਾ ਅਪਹੁੰਚ ਹੈ, ਉਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਉਹ ਕੇਡਾ ਵੱਡਾ ਹੈ—ਇਹ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ । ਉਹ ਪਰਮਾਤਮਾ ਸਾਰੇ ਸਰੀਰਾਂ ਦਾ ਆਸਰਾ ਹੈ । ਹੇ ਭਾਈ ! ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਿਆ ਕਰੋ, ਜਿਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੨।੬੩।੮੬।

**ਸਾਰਗ ਮਹਲਾ ੫ ॥ ਗੁਰ ਕੇ ਚਰਨ ਬਸੇ ਮਨ ਮੇਰੈ ॥ ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ ॥੧॥ ਰਹਾਉ ॥ ਬੰਧਨ ਤੋਰਿ ਰਾਮ ਲਿਵ ਲਾਈ ਸੰਤ ਸੰਗਿ ਬਨਿ ਆਈ ॥ ਜਨਮੁ ਪਦਾਰਥੁ ਭਇਓ ਪੁਨੀਤਾ ਇਛਾ ਸਗਲ ਪੁਜਾਈ ॥੧॥ ਜਾ ਕਉ ਕ੍ਰਿਪਾ ਕਰਹੁ ਪ੍ਰਭ ਮੇਰੇ ਸੋ ਹਰਿ ਕਾ ਜਸੁ ਗਾਵੈ ॥ ਆਠ ਪਹਰ ਗੋਬਿੰਦ ਗੁਨ ਗਾਵੈ ਜਨੁ ਨਾਨਕੁ ਸਦ ਬਲਿ ਜਾਵੈ ॥੨॥੬੪॥੮੭॥ {ਪੰਨਾ ੧੨੨੧}**

**ਪਦ ਅਰਥ** :—ਮਨ ਮੇਰੈ—ਮਨਿ ਮੇਰੈ, ਮੇਰੇ ਮਨ ਵਿਚ । ਪੂਰਿ ਰਹਿਓ—ਵਿਆਪਕ ਹੈ । ਠਾਕੁਰੁ—ਮਾਲਕ-ਪ੍ਰਭੂ । ਨਿਕਟਿ—ਨੇੜੇ । ਸਭ ਨੇਰੈ—ਸਭਨਾਂ ਦੇ ਨੇੜੇ ।੧।ਰਹਾਉ।

ਬੰਧਨ—ਮਾਇਆ ਦੇ ਮੋਹ ਦੀਆਂ ਫਾਹੀਆਂ । ਤੋਰਿ—ਤੋੜ ਕੇ । ਸੰਤ ਸੰਗਿ—ਗੁਰੂ ਨਾਲ । ਬਨਿ ਆਈ—ਪ੍ਰੀਤ ਬਣੀ ਹੈ । ਜਨਮੁ ਪਦਾਰਥੁ—ਕੀਮਤੀ ਮਨੁੱਖਾ ਜਨਮ । ਪੁਨੀਤਾ—ਪਵਿੱਤਰ । ਇਛਾ ਸਗਲ—ਸਾਰੀਆਂ ਮਨੋ-ਕਾਮਨਾਂ । ਪੁਜਾਈ—(ਗੁਰੂ ਨੇ) ਪੂਰੀਆਂ ਕਰ ਦਿੱਤੀਆਂ ।੧।

ਜਾ ਕਉ—ਜਿਸ (ਮਨੁੱਖ) ਉੱਤੇ । ਪ੍ਰਭ—ਹੇ ਪ੍ਰਭੂ ! ਜਸੁ—ਸਿਫ਼ਤਿ-ਸਾਲਾਹ । ਸਦ—ਸਦਾ । ਬਲਿ ਜਾਵੈ—ਸਦਕੇ ਹੁੰਦਾ ਹੈ ।੨।

**ਅਰਥ** :—ਹੇ ਭਾਈ ! (ਜਦੋਂ ਦੇ) ਗੁਰੂ ਦੇ ਚਰਨ ਮੇਰੇ ਮਨ ਵਿਚ ਵੱਸ ਪਏ ਹਨ, (ਮੈਨੂੰ ਨਿਸਚਾ ਹੋ ਗਿਆ ਹੈ ਕਿ) ਮਾਲਕ-ਪ੍ਰਭੂ ਸਭਨੀਂ ਥਾਈਂ ਵਿਆਪਕ ਹੈ, (ਮੇਰੇ) ਨੇੜੇ ਵੱਸ ਰਿਹਾ ਹੈ, ਸਭਨਾਂ ਦੇ ਨੇੜੇ ਵੱਸ ਰਿਹਾ ਹੈ ।੧।ਰਹਾਉ।

ਹੇ ਭਾਈ ! (ਜਦੋਂ ਤੋਂ) ਗੁਰੂ ਨਾਲ ਮੇਰਾ ਪਿਆਰ ਪਿਆ ਹੈ (ਉਸ ਨੇ ਮੇਰੇ ਮਾਇਆ ਦੇ ਮੋਹ ਦੇ) ਬੰਧਨ ਤੋੜ ਕੇ ਮੇਰੀ ਸੁਰਤਿ ਪਰਮਾਤਮਾ ਨਾਲ ਜੋੜ ਦਿੱਤੀ ਹੈ, ਮੇਰਾ ਕੀਮਤੀ ਮਨੁੱਖਾ ਜਨਮ ਪਵਿੱਤਰ ਹੋ ਗਿਆ ਹੈ । (ਗੁਰੂ ਨੇ) ਮੇਰੀਆਂ ਸਾਰੀਆਂ ਮਨੋ-ਕਾਮਨਾਂ ਪੂਰੀਆਂ ਕਰ ਦਿੱਤੀਆਂ ਹਨ ।੧।

ਹੇ ਮੇਰੇ ਪ੍ਰਭੂ ! ਤੂੰ ਜਿਸ ਮਨੁੱਖ ਉਤੇ ਮਿਹਰ ਕਰਦਾ ਹੈਂ, ਉਹ, ਹੇ ਹਰੀ ! ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ । ਹੇ ਭਾਈ ! ਜਿਹੜਾ ਮਨੁੱਖ ਅੱਠੇ ਪਹਰ (ਹਰ ਵੇਲੇ) ਪਰਮਾਤਮਾ ਦੇ ਗੁਣ ਗਾਂਦਾ ਹੈ, ਦਾਸ ਨਾਨਕ ਉਸ ਤੋਂ ਸਦਾ ਕੁਰਬਾਨ ਜਾਂਦਾ ਹੈ ।੨।੬੪।੮੭।

**ਸਾਰਗ ਮਹਲਾ ੫ ॥ ਜੀਵਨੁ ਤਉ ਗਨੀਐ ਹਰਿ ਪੇਖਾ ॥ ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ ਫੋਰਿ ਭਰਮ ਕੀ ਰੇਖਾ ॥੧॥ ਰਹਾਉ ॥ ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ ॥ ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ॥੧॥ ਜਾ ਕੈ ਰਾਸਿ ਸਰਬ ਸੁਖ ਸੁਆਮੀ ਆਨ ਨ ਮਾਨਤ ਭੇਖਾ ॥ ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਬਿਸੇਖਾ ॥੨॥੬੫॥੮੮॥ {ਪੰਨਾ ੧੨੨੧}**

**ਪਦ ਅਰਥ** :—ਜੀਵਨੁ—(ਅਸਲ) ਜ਼ਿੰਦਗੀ । ਤਉ—ਤਦੋਂ (ਹੀ) । ਗਨੀਐ—ਸਮਝੀ ਜਾਣੀ ਚਾਹੀਦੀ ਹੈ । ਪੇਖਾ—ਪੇਖਾਂ, (ਜੇ) ਮੈਂ ਵੇਖ ਲਵਾਂ । ਪ੍ਰੀਤਮ—ਹੇ ਪ੍ਰੀਤਮ ! ਫੋਰਿ—ਤੋੜ । ਭਰਮ—ਭਟਕਣਾ । ਰੇਖਾ—(ਮਨ ਉਤੇ) ਲਕੀਰ, ਪਿਛਲੇ ਸੰਸਕਾਰ ।੧।ਰਹਾਉ।

ਕਹਤ ਸੁਨਤ—ਕਹਿੰਦਿਆਂ ਸੁਣਦਿਆਂ । ਬਿਸਾਸ—ਸਰਧਾ । ਸੇਖਾਂ—ਵਿਸ਼ੇਸ਼ਤਾ, ਲਾਭ, ਗੁਣ । ਤਿਆਗਿ—ਛੱਡ ਕੇ । ਆਨ—ਹੋਰ ਹੋਰ (ਪਦਾਰਥ) । ਤਾ ਕੈ ਮੁਖਿ—ਉਸ ਦੇ ਮੂੰਹ ਉਤੇ । ਕਾਲੇਖਾ—ਕਾਲਖ ।੧।

ਜਾ ਕੈ—ਜਿਸ ਦੇ ਪੱਲੇ, ਜਿਸ ਦੇ ਹਿਰਦੇ ਵਿਚ । ਰਾਸਿ—ਪੂੰਜੀ, ਸਰਮਾਇਆ । ਸਰਬ ਸੁਖ—ਸਾਰੇ ਸੁਖ ਦੇਣ ਵਾਲਾ । ਆਨ ਭੇਖਾ—ਹੋਰ ਹੋਰ ਭੇਖ, ਹੋਰ (ਵਿਖਾਵੇ ਦੇ) ਧਾਰਮਿਕ ਪਹਿਰਾਵੇ । ਨ ਮਾਨਤ—ਨਹੀਂ ਮੰਨਦਾ । ਮਗਨ—ਮਸਤ । ਅਰਥ—ਲੋੜਾਂ । ਬਿਸੇਖਾ—ਉਚੇਚੀਆਂ ।੨।

**ਅਰਥ** :—ਹੇ ਭਾਈ ! ਜੇ ਮੈਂ (ਇਸੇ ਮਨੁੱਖਾ ਜਨਮ ਵਿਚ) ਪਰਮਾਤਮਾ ਦਾ ਦਰਸ਼ਨ ਕਰ ਸਕਾਂ, ਤਦੋਂ ਹੀ (ਮੇਰਾ ਇਹ ਅਸਲ ਮਨੁੱਖਾ) ਜੀਵਨ ਸਮਝਿਆ ਜਾ ਸਕਦਾ ਹੈ । ਹੇ ਪ੍ਰੀਤਮ ਪ੍ਰਭੂ ! ਹੇ ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ! (ਮੇਰੇ ਮਨ ਵਿਚੋਂ ਪਿਛਲੇ ਜਨਮਾਂ ਦੇ) ਭਟਕਣਾ ਦੇ ਸੰਸਕਾਰ ਦੂਰ ਕਰ ।੧।ਰਹਾਉ।

ਹੇ ਭਾਈ ! ਨਿਰੇ ਆਖਣ ਸੁਣਨ ਨਾਲ (ਮਨੁੱਖ ਦੇ ਮਨ ਵਿਚ) ਕੋਈ ਸ਼ਾਂਤੀ ਪੈਦਾ ਨਹੀਂ ਹੁੰਦੀ । ਸਰਧਾ ਤੋਂ ਬਿਨਾ (ਜ਼ਬਾਨੀ ਆਖਣ ਸੁਣਨ ਦਾ) ਕੋਈ ਲਾਭ ਨਹੀਂ ਹੁੰਦਾ । ਜਿਹੜਾ ਮਨੁੱਖ (ਜ਼ਬਾਨੀ ਤਾਂ ਗਿਆਨ ਦੀਆਂ

ਬਥੇਰੀਆਂ ਗੱਲਾਂ ਕਰਦਾ ਹੈ, ਪਰ) ਪ੍ਰਭੂ ਨੂੰ ਭੁਲਾ ਕੇ ਹੋਰ ਹੋਰ (ਪਦਾਰਥ) ਲੋੜਦਾ ਰਹਿੰਦਾ ਹੈ, ਉਸ ਦੇ ਮੱਥੇ ਉਤੇ (ਮਾਇਆ ਦੇ ਮੋਹ ਦੀ) ਕਾਲਖ ਲੱਗੀ ਰਹਿੰਦੀ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਦੇ ਹਿਰਦੇ ਵਿਚ ਸਾਰੇ ਸੁਖ ਦੇਣ ਵਾਲੇ ਪ੍ਰਭੂ ਦੇ ਨਾਮ ਦਾ ਸਰਮਾਇਆ ਹੈ, ਉਹ ਹੋਰ (ਵਿਖਾਵੇ ਦੇ) ਧਾਰਮਿਕ ਭੇਖਾਂ ਨੂੰ ਨਹੀਂ ਮੰਨਦਾ ਫਿਰਦਾ । ਉਹ ਤਾਂ (ਪ੍ਰਭੂ ਦੇ) ਦਰਸਨ ਵਿਚ ਮਸਤ ਰਹਿੰਦਾ ਹੈ, ਉਸ ਦਾ ਮਨ (ਪ੍ਰਭੂ ਦੇ ਦਰਸਨ ਨਾਲ) ਮੋਹਿਆ ਜਾਂਦਾ ਹੈ । (ਪ੍ਰਭੂ ਦੀ ਕਿਰਪਾ ਨਾਲ) ਉਸ ਦੀਆਂ ਸਾਰੀਆਂ ਲੋੜਾਂ ਉਚੇਚੀਆਂ ਹੁੰਦੀਆਂ ਰਹਿੰਦੀਆਂ ਹਨ ।੨।੬੫।੮੮।

**ਸਾਰਗ ਮਹਲਾ ੫ ॥ ਸਿਮਰਨ ਰਾਮ ਕੋ ਇਕੁ ਨਾਮ ॥ ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ ॥੧॥ ਰਹਾਉ ॥ ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ ॥ ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥੧॥ ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ ॥ ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ ॥੨॥੬੬॥੮੯॥**

**ਪਦ ਅਰਥ** :—ਇਕੁ—ਸਿਰਫ਼ । ਕੋ—ਦਾ । ਕਲਮਲ—ਪਾਪ । ਦਗਧ ਹੋਹਿ—ਸੜ ਜਾਂਦੇ ਹਨ {ਬਹੁ-ਵਚਨ} । ਕੋਟਿ—ਕ੍ਰੋੜਾਂ ।੧।ਰਹਾਉ।

ਆਨ ਜੰਜਾਰ—ਹੋਰ ਹੋਰ (ਮਾਇਕ) ਜੰਜਾਲਾਂ ਵਾਸਤੇ । ਬ੍ਰਿਥਾ—ਵਿਅਰਥ । ਸ੍ਰਮੁ—ਮਿਹਨਤ, ਖੇਚਲ । ਫੋਕਟ—ਫੋਕੇ । ਸੰਕਟ ਤੇ—ਕਸ਼ਟ ਤੋਂ । ਜਗਦੀਸ—ਜਗਤ ਦਾ ਮਾਲਕ {ਜਗਤ-ਈਸ਼} । ਧਿਆਨ—ਸੁਰਤਿ ।੧।

ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਕਰਿ—ਕਰ ਕੇ । ਸਿਮਰਿ—ਸਿਮਰ ਕੇ । ਪ੍ਰਭ—ਹੇ ਪ੍ਰਭੂ ! ਜੀਵੈ—ਆਤਮਕ ਜੀਵਨ ਹਾਸਲ ਕਰੇ ।੨।

**ਅਰਥ** :—ਹੇ ਭਾਈ ! ਜੇ ਸਿਰਫ਼ ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਕੀਤਾ ਜਾਏ, ਤਾਂ ਇਕ ਖਿਨ ਵਿਚ (ਜੀਵ ਦੇ ਸਾਰੇ) ਪਾਪ ਸੜ ਜਾਂਦੇ ਹਨ (ਉਸ ਨੂੰ, ਮਾਨੋ) ਕ੍ਰੋੜਾਂ ਦਾਨ ਤੇ ਤੀਰਥ-ਇਸ਼ਨਾਨ (ਕਰਨ ਦਾ ਫਲ ਮਿਲ ਗਿਆ) ।੧।ਰਹਾਉ।

ਹੇ ਭਾਈ ! (ਜੇ ਮਨੁੱਖ ਮਾਇਆ ਦੇ ਹੀ) ਹੋਰ ਹੋਰ ਜੰਜਾਲਾਂ ਵਾਸਤੇ ਵਿਅਰਥ ਭੱਜ-ਦੌੜ ਕਰਦਾ ਰਹਿੰਦਾ ਹੈ (ਅਤੇ ਹਰਿ-ਨਾਮ ਨਹੀਂ ਸਿਮਰਦਾ, ਤਾਂ) ਪਰਮਾਤਮਾ ਦੇ ਨਾਮ ਤੋਂ ਬਿਨਾ (ਨਿਰੀਆਂ) ਗਿਆਨ ਦੀਆਂ ਗੱਲਾਂ ਸਭ ਫੋਕੀਆਂ ਹੀ ਹਨ । ਜਦੋਂ ਮਨੁੱਖ ਪਰਮਾਤਮਾ ਦੇ ਭਜਨ ਦੇ ਆਨੰਦ ਵਿਚ ਸੁਰਤਿ ਜੋੜਦਾ ਹੈ, ਤਦੋਂ ਹੀ ਉਹ ਜਨਮ ਮਰਨ ਦੇ ਗੇੜ ਦੇ ਕਸ਼ਟ ਤੋਂ ਬਚਦਾ ਹੈ ।੧।

ਹੇ ਨਾਨਕ ! (ਆਖ—) ਹੇ ਸੁਖਾਂ ਦੇ ਸਮੁੰਦਰ ਪ੍ਰਭੂ ! ਹੇ ਪੂਰਨ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, ਮਿਹਰ ਕਰ ਕੇ ਮੈਨੂੰ ਆਪਣੇ ਨਾਮ ਦੀ ਦਾਤਿ ਦੇਹ । ਤੇਰਾ ਨਾਮ ਸਿਮਰ ਸਿਮਰ ਕੇ ਆਤਮਕ ਜੀਵਨ ਮਿਲਦਾ ਹੈ, ਅਤੇ (ਮਨ ਵਿਚੋਂ) ਅਹੰਕਾਰ ਨਾਸ ਹੋ ਜਾਂਦਾ ਹੈ ।੨।੬੬।੮੯।

**ਸਾਰਗ ਮਹਲਾ ੫ ॥ ਧੂਰਤੁ ਸੋਈ ਜਿ ਧੁਰ ਕਉ ਲਾਗੈ ॥ ਸੋਈ ਧੁਰੰਧਰੁ ਸੋਈ ਬਸੁੰਧਰੁ ਹਰਿ ਏਕ ਪ੍ਰੇਮ ਰਸ ਪਾਗੈ ॥੧॥ ਰਹਾਉ ॥ ਬਲਬੰਚ ਕਰੈ, ਨ ਜਾਨੈ ਲਾਭੈ, ਸੋ ਧੂਰਤੁ ਨਹੀ, ਮੂੜ੍ਹਾ ॥ ਸੁਆਰਥੁ ਤਿਆਗਿ ਅਸਾਰਥਿ ਰਚਿਓ ਨਹ ਸਿਮਰੈ ਪ੍ਰਭੁ ਰੂੜਾ ॥੧॥ ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ ॥ ਸਾਧ ਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ ॥੨॥੬੭॥੯੦॥ {ਪੰਨਾ ੧੨੨੧}**

ਪਦ ਅਰਥ :—ਧੂਰਤੁ—{ਧੁਤ.ਲ} ਚਤੁਰ । ਸੋਈ—ਉਹੀ ਮਨੁੱਖ । ਜਿ—ਜਿਹੜਾ । ਧੁਰ ਕਉ—ਸਭ ਦੇ ਮੂਲ ਦੀ ਚਰਨੀਂ । ਧੁਰੰਧਰੁ—ਭਾਰ ਚੁੱਕਣ ਵਾਲਾ, ਮੁਖੀ । ਬਸੁੰਧਰੁ—{ਵਸੁ—ਧਨ} ਧਨ ਧਾਰਨ ਕਰਨ ਵਾਲਾ, ਧਨੀ । ਪਾਗੈ—ਮਸਤ ਰਹਿੰਦਾ ਹੈ ।੧।ਰਹਾਉ।

ਬਲਬੰਚ—ਠੱਗੀਆਂ । ਧੂਰਤੁ—ਚਤੁਰ, । ਮੂੜ੍ਹਾ—ਮੂਰਖ । ਸੁਆਰਥੁ—ਆਪਣੀ (ਅਸਲ) ਗ਼ਰਜ਼ । ਅਸਾਰਥ—ਘਾਟੇ ਵਾਲੇ ਕੰਮ ਵਿਚ । ਰੂੜਾ—ਸੁੰਦਰ ।੧।

ਸੂਰਾ—ਸੂਰਮਾ । ਦਾਨਾਂ—ਸਿਆਣਾ (ਾਸਿਣ) । ਜਿਨਿ—ਜਿਸ (ਮਨੁੱਖ) ਨੇ । ਪਰਵਾਨਾ—ਕਬੂਲ ।੨।

**ਅਰਥ** :—ਹੇ ਭਾਈ ! ਉਹੀ ਮਨੁੱਖ (ਅਸਲ) ਚਤੁਰ ਹੈ ਜਿਹੜਾ ਜਗਤ ਦੇ ਮੂਲ-ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ । ਉਹੀ ਮਨੁੱਖ ਮੁਖੀ ਹੈ ਉਹੀ ਮਨੁੱਖ ਧਨੀ ਹੈ, ਜਿਹੜਾ ਸਿਰਫ਼ ਪਰਮਾਤਮਾ ਦੇ ਪਿਆਰ-ਰਸ ਵਿਚ ਮਸਤ ਰਹਿੰਦਾ ਹੈ ।੧।ਰਹਾਉ।

ਪਰ, ਹੇ ਭਾਈ ! ਜਿਹੜਾ ਮਨੁੱਖ (ਹੋਰਨਾਂ ਨਾਲ) ਠੱਗੀਆਂ ਕਰਦਾ ਹੈ (ਉਹ ਆਪਣਾ ਅਸਲ) ਲਾਭ ਨਹੀਂ ਸਮਝਦਾ, ਉਹ ਚਤੁਰ ਨਹੀਂ ਉਹ ਮੂਰਖ ਹੈ । ਉਹ ਆਪਣੀ ਅਸਲ ਗ਼ਰਜ਼ ਛੱਡ ਕੇ ਘਾਟੇ ਵਾਲੇ ਕੰਮ ਵਿਚ ਰੁੱਝਾ ਰਹਿੰਦਾ ਹੈ, (ਕਿਉਂਕਿ) ਉਹ ਸੁੰਦਰ ਪ੍ਰਭੂ ਦਾ ਨਾਮ ਨਹੀਂ ਸਿਮਰਦਾ ।੧।

ਹੇ ਭਾਈ ! ਉਹੀ ਮਨੁੱਖ ਚਤੁਰ ਤੇ ਸਿਆਣਾ ਹੈ, ਉਹੀ ਮਨੁੱਖ ਪੰਡਿਤ ਸੂਰਮਾ ਤੇ ਦੱਾਨਾ ਹੈ, ਜਿਸ ਨੇ ਸਾਧ ਸੰਗਤਿ ਵਿਚ ਟਿਕ ਕੇ ਹਰਿ-ਨਾਮ ਜਪਿਆ ਹੈ । ਹੇ ਨਾਨਕ ! ਉਹੀ ਮਨੁੱਖ (ਪਰਮਾਤਮਾ ਦੀ ਹਜ਼ੂਰੀ ਵਿਚ) ਕਬੂਲ ਹੁੰਦਾ ਹੈ ।੨।੬੭।੯੦।

**ਸਾਰਗ ਮਹਲਾ ੫ ॥ ਹਰਿ ਹਰਿ ਸੰਤ ਜਨਾ ਕੀ ਜੀਵਨਿ ॥ ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥੧॥ ਰਹਾਉ ॥ ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ ॥ ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ ॥੧॥ ਜਿਉ ਮੀਨਾ ਜਲ ਸਿਉ ਉਰਝਾਨੋ ਰਾਮਨਾਮ ਸੰਗਿ ਲੀਵਨਿ ॥ ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ ॥੨॥੬੮॥੯੧॥ {ਪੰਨਾ ੧੨੨੨}**

**ਪਦ ਅਰਥ** :—ਜੀਵਨਿ—ਜੀਵਨੀ, ਜੀਵਨ-ਰਹਿਤ । ਬਿਖੈ ਭੋਗ—ਵਿਸ਼ਿਆਂ ਦੇ ਭੋਗ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਪੀਵਨਿ—ਪੀਂਦੇ ਹਨ {ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ} ।੧।

ਸੰਚਨਿ—ਇਕੱਠਾ ਕਰਦੇ ਹਨ । ਸੀਵਨਿ—ਪ੍ਰੋਂਦੇ ਹਨ । ਰਾਂਗ ਭਏ—ਰੰਗੇ ਜਾਂਦੇ ਹਨ । ਖੀਵਨਿ—ਮਸਤ ਹੋਏ ਰਹਿੰਦੇ ਹਨ ।੧।

ਮੀਨਾ—ਮੱਛੀ । ਸਿਉ—ਨਾਲ । ਉਰਝਾਨੋ—ਲਪਟੀ ਰਹਿੰਦੀ ਹੈ । ਸੰਗਿ—ਨਾਲ । ਲੀਵਨਿ—ਲਿਵ ਜੋੜੀ ਰੱਖਦੇ ਹਨ । ਚਾਤ੍ਰਿਕ—ਪਪੀਹਾ । ਨਿਆਈ—ਵਾਂਗ । ਪਾਨ—ਪਾਨ ਕਰ ਕੇ, ਪੀ ਕੇ । ਥੀਵਨਿ—ਹੁੰਦੇ ਹਨ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਭਗਤ ਆਤਮਕ ਜੀਵਨ ਦੇਣ ਵਾਲੇ ਸੁਖਾਂ ਦੇ ਸਮੁੰਦਰ ਹਰਿ-ਨਾਮ ਦਾ ਰਸ (ਸਦਾ) ਪੀਂਦੇ ਰਹਿੰਦੇ ਹਨ, ਇਹੀ ਉਹਨਾਂ ਵਾਸਤੇ ਦੁਨੀਆ ਵਾਲੇ ਵਿਸ਼ੇ ਭੋਗਾਂ ਦਾ ਸੁਆਦ ਹੈ—ਇਹ ਹੈ ਜ਼ਿੰਦਗੀ ਸੰਤ ਜਨਾਂ ਦੀ ।੧।ਰਹਾਉ।

ਹੇ ਭਾਈ ! ਸੰਤ ਜਨ ਪਰਮਾਤਮਾ ਦਾ ਨਾਮ-ਧਨ ਇਕੱਠਾ ਕਰਦੇ ਹਨ, ਨਾਮ-ਰਤਨ ਇਕੱਠੇ ਕਰਦੇ ਹਨ, ਅਤੇ ਆਪਣੇ ਮਨ ਵਿਚ ਹਿਰਦੇ ਵਿਚ (ਉਹਨਾਂ ਨੂੰ) ਪ੍ਰੋ ਰੱਖਦੇ ਹਨ । ਪਰਮਾਤਮਾ ਦੇ ਨਾਮ-ਰੰਗ ਨਾਲ ਰੰਗੀਜ ਕੇ ਉਹਨਾਂ ਦਾ ਮਨ ਗੂੜ੍ਹੇ ਰੰਗ ਵਾਲਾ ਹੋਇਆ ਰਹਿੰਦਾ ਹੈ, ਉਹ ਹਰਿ-ਨਾਮ ਦੇ ਰਸ ਨਾਲ ਮਸਤ ਰਹਿੰਦੇ ਹਨ ।੧।

ਹੇ ਭਾਈ ! ਜਿਵੇਂ ਮੱਛੀ ਪਾਣੀ ਨਾਲ ਲਪਟੀ ਰਹਿੰਦੀ ਹੈ (ਪਾਣੀ ਤੋਂ ਬਿਨਾ ਜੀਊ ਨਹੀਂ ਸਕਦੀ) ਤਿਵੇਂ ਸੰਤ ਜਨ ਹਰਿ-ਨਾਮ ਵਿਚ ਲੀਨ ਰਹਿੰਦੇ ਹਨ । ਹੇ ਨਾਨਕ ! ਸੰਤ ਜਨ ਪਪੀਹੇ ਵਾਂਗ ਹਨ (ਜਿਵੇਂ ਪਪੀਹਾ ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ ਬੂੰਦ ਪੀ ਕੇ ਤ੍ਰਿਪਤ ਹੁੰਦਾ ਹੈ, ਤਿਵੇਂ ਸੰਤ ਜਨ) ਪਰਮਾਤਮਾ ਦੇ ਨਾਮ ਦੀ ਬੂੰਦ ਪੀ ਕੇ ਸੁਖੀ ਹੁੰਦੇ ਹਨ ।੨।੬੮।੯੧।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਹੀਨ ਬੇਤਾਲ ॥ ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥੧॥ ਰਹਾਉ ॥ ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ॥ ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥੧॥ ਰਾਖਿ ਲੇਹੁ ਦਾਸ ਅਪੁਨੇ ਕਉ ਸਦਾ ਸਦਾ ਕਿਰਪਾਲ ॥ ਸੁਖ ਨਿਧਾਨ ਨਾਨਕ ਪ੍ਰਭੁ ਮੇਰਾ ਸਾਧ ਸੰਗਿ ਧਨ ਮਾਲ ॥੨॥੬੯॥੯੨॥ {ਪੰਨਾ ੧੨੨੨}**

**ਪਦ ਅਰਥ** :—ਹੀਨ—ਸੱਖਣੇ । ਬੇਤਾਲ—ਭੂਤਨੇ, ਭੂਤ ਪ੍ਰੇਤ । ਜੇਤਾ—ਜਿਤਨਾ ਕੁਝ । ਸਭਿ—ਸਾਰੇ ।੧।ਰਹਾਉ।

ਅਨ—{ਅੰਯ} ਹੋਰ (ਦੀ) । ਕਾਟੈ—ਗੁਜ਼ਾਰਦਾ ਹੈ । ਕਾਲ—(ਜ਼ਿੰਦਗੀ ਦਾ) ਸਮਾ । ਸੰਘਾਰੈ—(ਜਾਨੋਂ) ਮਾਰਦਾ ਹੈ । ਪ੍ਰਾਨੀ—ਹੇ ਪ੍ਰਾਣੀ ! ਕਉਨੁ ਹਵਾਲ—ਕੀਹ ਹਾਲ ? ।੧।

ਕਿਰਪਾਲ—ਹੇ ਕਿਰਪਾਲ ! ਸੁਖ ਨਿਧਾਨ—ਸੁਖਾਂ ਦਾ ਖ਼ਜ਼ਾਨਾ । ਸਾਧ ਸੰਗਿ—ਸਾਧ ਸੰਗਤਿ ਵਿਚ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਜੋ ਮਨੁੱਖ ਸੱਖਣੇ ਰਹਿੰਦੇ ਹਨ (ਆਤਮਕ ਜੀਵਨ ਦੀ ਕਸਵੱਟੀ ਅਨੁਸਾਰ) ਉਹ ਭੂਤ-ਪ੍ਰੇਤ ਹੀ ਹਨ । (ਅਜਿਹੇ ਮਨੁੱਖ) ਜਿਤਨਾ ਕੁਝ ਕਰਦੇ ਹਨ ਜਾਂ ਕਰਾਂਦੇ ਹਨ, ਉਹਨਾਂ ਦੇ ਉਹ ਸਾਰੇ ਕੰਮ ਮਾਇਆ ਦੀਆਂ ਫਾਹੀਆਂ ਮਾਇਆ ਦੇ ਜੰਜਾਲ (ਵਧਾਂਦੇ ਹਨ) ।੧।ਰਹਾਉ।

ਹੇ ਭਾਈ ! ਪਰਮਾਤਮਾ ਦੀ ਭਗਤੀ ਤੋਂ ਬਿਨਾ ਹੋਰ ਹੋਰ ਦੀ ਸੇਵਾ ਕਰਦਿਆਂ (ਮਨੁੱਖ ਆਪਣੀ ਜ਼ਿੰਦਗੀ ਦਾ) ਸਮਾ ਵਿਅਰਥ ਬਿਤਾਂਦਾ ਹੈ । ਹੇ ਪ੍ਰਾਣੀ ! (ਜੇ ਤੂੰ ਹਰਿ-ਨਾਮ ਤੋਂ ਬਿਨਾ ਹੀ ਰਿਹਾ, ਤਾਂ) ਜਦੋਂ ਜਮਰਾਜ ਆ ਕੇ ਮਾਰਦਾ ਹੈ, ਤਦੋਂ (ਸੋਚ) ਤੇਰਾ ਕੀਹ ਹਾਲ ਹੋਵੇਗਾ ? ।੧।

ਹੇ ਸਦਾ ਹੀ ਦਇਆ ਦੇ ਸੋਮੇ ! ਆਪਣੇ ਦਾਸ (ਨਾਨਕ) ਦੀ ਆਪ ਰੱਖਿਆ ਕਰ (ਤੇ, ਆਪਣਾ ਨਾਮ ਬਖ਼ਸ਼) । ਹੇ ਨਾਨਕ ! (ਆਖ—ਹੇ ਭਾਈ !) ਮੇਰਾ ਪ੍ਰਭੂ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, ਉਸ ਦਾ ਨਾਮ-ਧਨ ਸਾਧ ਸੰਗਤਿ ਵਿਚ ਹੀ ਮਿਲਦਾ ਹੈ ।੨।੬੯।੯੨।

**ਸਾਰਗ ਮਹਲਾ ੫ ॥ ਮਨਿ ਤਨਿ ਰਾਮ ਕੋ ਬਿਉਹਾਰੁ ॥ ਪ੍ਰੇਮ ਭਗਤਿ ਗੁਨ ਗਾਵਨ ਗੀਧੇ ਪੋਹਤ ਨਹ ਸੰਸਾਰੁ ॥੧॥ ਰਹਾਉ ॥ ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥ ਚਰਨ ਕਮਲ ਅਸਥਿਤਿ ਰਿਦ ਅੰਤਰਿ, ਪੂਜਾ ਪ੍ਰਾਨ ਕੋ ਆਧਾਰੁ ॥੧॥ ਪ੍ਰਭ ਦੀਨ ਦਇਆਲ ਸੁਨਹੁ ਬੇਨੰਤੀ ਕਿਰਪਾ ਅਪਨੀ ਧਾਰੁ ॥ ਨਾਮੁ ਨਿਧਾਨੁ ਉਚਰਉ ਨਿਤ ਰਸਨਾ ਨਾਨਕ ਸਦ ਬਲਿਹਾਰੁ ॥੨॥੭੦॥੯੩॥**

**ਪਦ ਅਰਥ** :—ਮਨਿ—ਮਨ ਵਿਚ । ਤਨਿ—ਤਨ ਵਿਚ । ਕੋ—ਦਾ । ਬਿਉਹਾਰੁ—ਆਹਰ । ਗੀਧੋ—ਗਿੱਝੇ ਹੋਏ । ਸੰਸਾਰੁ—ਜਗਤ (ਦਾ ਮੋਹ) ।੧।ਰਹਾਉ।

ਸ੍ਰਵਣੀ—ਕੰਨਾਂ ਨਾਲ । ਆਚਾਰੁ—ਨਿੱਤ ਦੀ ਕਾਰ । ਅਸਥਿਤਿ—ਟਿਕਾਉ । ਰਿਦ—ਹਿਰਦਾ । ਆਧਾਰੁ—ਆਸਰਾ ।੧।

ਪ੍ਰਭ—ਹੇ ਪ੍ਰਭੂ ! ਨਿਧਾਨੁ—ਖ਼ਜ਼ਾਨਾ । ਉਚਰਉ—ਉਚਰਉਂ, ਮੈਂ ਉਚਾਰਦਾ ਰਹਾਂ । ਨਿਤ—ਸਦਾ । ਰਸਨਾ—ਜੀਭ ਨਾਲ । ਸਦ—ਸਦਾ ।੨।

**ਅਰਥ** :—ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਹਿਰਦੇ ਵਿਚ (ਸਦਾ) ਪਰਮਾਤਮਾ ਦਾ (ਨਾਮ ਸਿਮਰਨ ਦਾ ਹੀ) ਆਹਰ ਹੈ, ਜਿਹੜੇ ਮਨੁੱਖ ਪ੍ਰਭੂ-ਪ੍ਰੇਮ ਅਤੇ ਹਰਿ-ਭਗਤੀ (ਦੇ ਮਤਵਾਲੇ ਹਨ) ਜੋ ਪ੍ਰਭੂ ਦੇ ਗੁਣ ਗਾਣ ਵਿਚ ਗਿੱਝੇ ਹੋਏ ਹਨ, ਉਹਨਾਂ ਨੂੰ ਜਗਤ (ਦਾ ਮੋਹ) ਪੋਹ ਨਹੀਂ ਸਕਦਾ ।੧।ਰਹਾਉ।

ਹੇ ਭਾਈ ! ਕੰਨਾਂ ਨਾਲ ਮਾਲਕ-ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਨੀ, (ਜੀਭ ਨਾਲ ਮਾਲਕ ਦਾ ਨਾਮ) ਸਿਮਰਨਾ—ਸੰਤ ਜਨਾਂ ਦੀ ਇਹ ਨਿੱਤ ਦੀ ਕਾਰ ਹੋਇਆ ਕਰਦੀ ਹੈ । ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦੇ ਸੋਹਣੇ ਚਰਨਾਂ ਦਾ ਸਦਾ ਟਿਕਾਉ ਬਣਿਆ ਰਹਿੰਦਾ ਹੈ, ਪ੍ਰਭੂ ਦੀ ਪੂਜਾ-ਭਗਤੀ ਉਹਨਾਂ ਦੇ ਪ੍ਰਾਣਾਂ ਦਾ ਆਸਰਾ ਹੁੰਦਾ ਹੈ ।੧।

ਹੇ ਨਾਨਕ (ਆਖ—) ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਮੇਰੀ) ਬੇਨਤੀ ਸੁਣ, (ਮੇਰੇ ਉਤੇ) ਆਪਣੀ ਮਿਹਰ ਕਰ । ਤੇਰਾ ਨਾਮ ਹੀ (ਮੇਰੇ ਵਾਸਤੇ ਸਭ ਪਦਾਰਥਾਂ ਦਾ) ਖ਼ਜ਼ਾਨਾ ਹੈ (ਮਿਹਰ ਕਰ, ਮੈਂ ਇਹ ਨਾਮ) ਜੀਭ ਨਾਲ ਸਦਾ ਉਚਰਦਾ ਰਹਾਂ, ਅਤੇ ਤੈਥੋਂ ਸਦਾ ਸਦਕੇ ਹੁੰਦਾ ਰਹਾਂ ।੨।੭੦।੯੩।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਹੀਨ ਮਤਿ ਥੋਰੀ ॥ ਸਿਮਰਤ ਨਾਹਿ ਸਿਰੀਧਰ ਠਾਕੁਰ ਮਿਲਤ ਅੰਧ ਦੁਖ ਘੋਰੀ ॥੧॥ ਰਹਾਉ ॥ ਹਰਿ ਕੇ ਨਾਮ ਸਿਉ ਪ੍ਰੀਤਿ ਨ ਲਾਗੀ ਅਨਿਕ ਭੇਖ ਬਹੁ ਜੋਰੀ ॥ ਤੂਟਤ ਬਾਰ ਨ ਲਾਗੈ ਤਾ ਕਉ ਜਿਉ ਗਾਗਰਿ ਜਲ ਫੋਰੀ ॥੧॥ ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ ਖਚਿਤ ਪ੍ਰੇਮ ਰਸ ਖੋਰੀ ॥ ਨਾਨਕ ਦਾਸ ਤੇਰੀ ਸਰਣਾਈ ਪ੍ਰਭ ਬਿਨੁ ਆਨ ਨ ਹੋਰੀ ॥੨॥੭੧॥੯੪॥ {ਪੰਨਾ ੧੨੨੨}**

**ਅਰਥ** :—ਹੀਨ—ਸੱਖਣੇ । ਥੋਰੀ—ਥੋੜੀ, ਹੋਛੀ । ਸਿਰੀਧਰ—ਲੱਛਮੀ ਦਾ ਆਸਰਾ ਪ੍ਰਭੂ । ਅੰਧ—(ਮਾਇਆ ਦੇ ਮੋਹ ਵਿਚ) ਅੰਨ੍ਹੇ ਹੋ ਚੁਕੇ ਮਨੁੱਖਾਂ ਨੂੰ । ਘੋਰੀ—ਘੋਰ, ਭਿਆਨਕ ।੧।ਰਹਾਉ।

ਸਿਉ—ਨਾਲ । ਭੇਖ—(ਵਿਖਾਵੇ-ਮਾਤ੍ਰ) ਧਾਰਮਿਕ ਪਹਿਰਾਵੇ । ਜੋਰੀ—ਜੋੜੀ (ਪ੍ਰੀਤ) । ਬਾਰ—ਚਿਰ । ਤਾ ਕਉ ਤੂਟਤ—ਉਸ (ਪ੍ਰੀਤ) ਨੂੰ ਟੁੱਟਦਿਆਂ । ਫੋਰੀ—ਟੁੱਟੀ ਹੋਈ ।੧।

ਦੀਜੈ—ਦੇਹ । ਖਚਿਤ—ਮਸਤ ਰਹੇ । ਖੋਰੀ—ਖ਼ੁਮਾਰੀ ਵਿਚ । ਆਨ—{ਅੰਯ} ਹੋਰ ਦੂਜਾ ।੨।

**ਅਰਥ** :—ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਤੋਂ ਵਾਂਝੇ ਰਹਿੰਦੇ ਹਨ, ਉਹਨਾਂ ਦੀ ਮਤਿ ਹੋਛੀ ਜਿਹੀ ਹੀ ਬਣ ਜਾਂਦੀ ਹੈ । ਉਹ ਲੱਖਮੀ-ਪਤੀ ਮਾਲਕ-ਪ੍ਰਭੂ ਦਾ ਨਾਮ ਨਹੀਂ ਸਿਮਰਦੇ । ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਉਹਨਾਂ ਮਨੁੱਖਾਂ ਨੂੰ ਭਿਆਨਕ (ਆਤਮਕ) ਦੁੱਖ-ਕਲੇਸ ਵਾਪਰਦੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਨਾਲ ਪਿਆਰ ਨਹੀਂ ਪਾਂਦੇ, ਪਰ ਅਨੇਕਾਂ ਧਾਰਮਿਕ ਭੇਖਾਂ ਨਾਲ ਪ੍ਰੀਤ ਜੋੜੀ ਰੱਖਦੇ ਹਨ, ਉਹਨਾਂ ਦੀ ਇਸ ਪ੍ਰੀਤ ਦੇ ਟੁੱਟਦਿਆਂ ਚਿਰ ਨਹੀਂ ਲੱਗਦਾ, ਜਿਵੇਂ ਟੁੱਟੀ ਹੋਈ ਗਾਗਰ ਵਿਚ ਪਾਣੀ ਨਹੀਂ ਠਹਿਰ ਸਕਦਾ ।੧।

ਹੇ ਨਾਨਕ ! (ਆਖ—ਹੇ ਪ੍ਰਭੂ !) ਮਿਹਰ ਕਰ, ਮੈਨੂੰ ਆਪਣੀ ਭਗਤੀ ਦਾ ਸੁਆਦ ਬਖ਼ਸ਼, ਮੇਰਾ ਮਨ ਤੇਰੇ ਪ੍ਰੇਮ-ਰਸ ਦੀ ਖ਼ੁਮਾਰੀ ਵਿਚ ਮਸਤ ਰਹੇ । ਹੇ ਪ੍ਰਭੂ ! (ਤੇਰਾ) ਦਾਸ ਨਾਨਕ ਤੇਰੀ ਸਰਨ ਆਇਆ ਹੈ । ਹੇ ਪ੍ਰਭੂ ! ਤੈਥੋਂ ਬਿਨਾ ਮੇਰਾ ਕੋਈ ਹੋਰ ਦੂਜਾ ਸਹਾਰਾ ਨਹੀਂ ਹੈ ।੨।੭੧।੯੪।

**ਸਾਰਗ ਮਹਲਾ ੫ ॥ ਚਿਤਵਉ ਵਾ ਅਉਸਰ ਮਨ ਮਾਹਿ ॥ ਹੋਇ ਇਕਤ੍ਰ ਮਿਲਹੁ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ ॥੧॥ ਰਹਾਉ ॥ ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ ॥ ਪੂਰਨ ਪਰਮਾਨੰਦ ਮਨਿ ਮੀਠੋ ਤਿਸੁ ਬਿਨੁ ਦੂਸਰ ਨਾਹਿ ॥੧॥ ਜਪ ਤਪ ਸੰਜਮ ਕਰਮ ਸੁਖ ਸਾਧਨ ਤੁਲਿ ਨ ਕਛੂਐ ਲਾਹਿ ॥ ਚਰਨ ਕਮਲ ਨਾਨਕ ਮਨੁ ਬੇਧਿਓ ਚਰਨਹ ਸੰਗਿ ਸਮਾਹਿ ॥੨॥੭੨॥੯੫॥ {ਪੰਨਾ ੧੨੨੨}**

**ਪਦ ਅਰਥ** :—ਚਿਤਵਉ—ਚਿਤਵਉਂ, ਮੈਂ ਚਿਤਾਰਦਾ ਰਹਿੰਦਾ ਹਾਂ । ਵਾ ਅਉਸਰ—ਉਹ ਸਮਾ, ਉਹ ਮੌਕਾ । ਮਿਲਉ—ਮਿਲਉਂ, ਮੈਂ ਮਿਲਾਂ । ਨਿਤ—ਸਦਾ । ਗਾਹਿ—ਗਾਂਦੇ ਹਨ ।੧।ਰਹਾਉ।

ਜੇਤੇ—ਜਿਤਨੇ ਹੀ । ਕਰੀਅਹਿ—ਕੀਤੇ ਜਾਂਦੇ ਹਨ । ਤੇਤੇ—ਉਹ ਸਾਰੇ । ਬਿਰਥੇ—ਵਿਅਰਥ, ਨਿਸਫਲ । ਜਾਹਿ—ਜਾਂਦੇ ਹਨ । ਮਨਿ—ਮਨ ਵਿਚ । ਮੀਠੋ—ਮਿੱਠਾ ।੧।

ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੇ ਸਾਧਨ । ਸੁਖ ਸਾਧਨ—ਸੁਖ ਪ੍ਰਾਪਤ ਕਰਨ ਦੇ ਸਾਧਨ । ਕਛੂਐ—ਕੁਝ ਭੀ । ਤੁਲਿ—(ਗੁਣ ਗਾਵਣ ਦੇ) ਬਰਾਬਰ । ਲਾਹਿ—ਲੈਂਦੇ, ਲਹਹਿ, ਸਮਝਦੇ । ਬੇਧਿਓ—ਵਿੱਝ ਗਿਆ । ਸੰਗਿ—ਨਾਲ । ਸਮਾਹਿ—ਲੀਨ ਰਹਿੰਦੇ ਹਨ ।੨।

**ਅਰਥ** :—ਹੇ ਭਾਈ ! ਮੈਂ ਤਾਂ ਆਪਣੇ ਮਨ ਵਿਚ ਉਸ ਮੌਕੇ ਨੂੰ ਉਡੀਕਦਾ ਰਹਿੰਦਾ ਹਾਂ, ਜਦੋਂ ਮੈਂ ਸੰਤਾਂ ਸੱਜਣਾਂ ਨੂੰ ਮਿਲਾਂ ਜਿਹੜੇ ਨਿੱਤ ਇਕੱਠੇ ਹੋ ਕੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਭਜਨ ਤੋਂ ਬਿਨਾ ਹੋਰ ਜਿਤਨੇ ਭੀ ਕੰਮ ਕੀਤੇ ਜਾਂਦੇ ਹਨ, ਉਹ ਸਾਰੇ (ਜਿੰਦ ਦੇ ਭਾ ਦੇ) ਵਿਅਰਥ ਚਲੇ ਜਾਂਦੇ ਹਨ । ਸਰਬ-ਵਿਆਪਕ ਅਤੇ ਸਭ ਤੋਂ ਉੱਚੇ ਆਨੰਦ ਦੇ ਮਾਲਕ ਦਾ ਨਾਮ ਮਨ ਵਿਚ ਮਿੱਠਾ ਲੱਗਣਾ—ਇਹੀ ਹੈ ਅਸਲ ਲਾਹੇਵੰਦਾ ਕੰਮ, (ਕਿਉਂਕਿ) ਉਸ ਪਰਮਾਤਮਾ ਤੋਂ ਬਿਨਾ ਹੋਰ ਕੋਈ (ਸਾਥੀ) ਨਹੀਂ ਹੈ ।੧।

ਹੇ ਨਾਨਕ ! (ਆਖ—) ਜਪ ਤਪ ਸੰਜਮ ਆਦਿਕ ਹਠ-ਕਰਮ ਅਤੇ ਸੁਖ ਦੀ ਭਾਲ ਦੇ ਹੋਰ ਸਾਧਨ—ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ਤੇ ਸੰਤ ਜਨ ਇਹਨਾਂ ਨੂੰ ਕੁਝ ਭੀ ਨਹੀਂ ਸਮਝਦੇ (ਤੁੱਛ ਸਮਝਦੇ ਹਨ) । ਸੰਤ ਜਨਾਂ ਦਾ ਮਨ ਪਰਮਾਤਮਾ ਦੇ ਸੋਹਣੇ ਚਰਨਾਂ ਵਿਚ ਵਿੱਝਿਆ ਰਹਿੰਦਾ ਹੈ, ਸੰਤ ਜਨ ਪਰਮਾਤਮਾ ਦੇ ਚਰਨਾਂ ਵਿਚ ਹੀ ਲੀਨ ਰਹਿੰਦੇ ਹਨ ।੨।੭੨।੯੫।

**ਸਾਰਗ ਮਹਲਾ ੫ ॥ ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥ ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥੧॥ ਰਹਾਉ ॥ ਸਾਜਨ ਮੀਤ ਸਖਾ ਹਰਿ ਮੇਰੈ ਗੁਨ ਗੁੋਪਾਲ ਹਰਿ ਰਾਇਆ ॥ ਬਿਸਰਿ ਨ ਜਾਈ ਨਿਮਖ ਹਿਰਦੈ**

**ਤੇ ਪੂਰੈ ਗੁਰੂ ਮਿਲਾਇਆ ॥੧॥ ਕਰਿ ਕਿਰਪਾ ਰਾਖੇ ਦਾਸ ਅਪਨੇ ਜੀਅ ਜੰਤ ਵਸਿ ਜਾ ਕੈ ॥ ਏਕਾ ਲਿਵ ਪੂਰਨ ਪਰਮੇਸੁਰ ਭਉ ਨਹੀ ਨਾਨਕ ਤਾ ਕੈ ॥੨॥੭੩॥੯੬॥ {ਪੰਨਾ ੧੨੨੨-੧੨੨੩}**

**ਪਦ ਅਰਥ** :—ਸੰਗੇ—ਨਾਲ ਹੀ । ਅੰਤਰਜਾਮੀ—(ਹਰੇਕ ਦੇ) ਦਿਲ ਦੀ ਜਾਣਨ ਵਾਲਾ । ਆਗੈ—ਅਗਾਂਹ ਆਉਣ ਵਾਲੇ ਸਮੇ ਵਿਚ, ਪਰਲੋਕ ਵਿਚ । ਪਾਛੈ—ਗੁਜ਼ਰ ਚੁਕੇ ਸਮੇ ਵਿਚ, ਇਸ ਲੋਕ ਵਿਚ । ਕੁਸਲ, ਖੇਮ—ਸੁਖ-ਸਾਂਦ ।੧।ਰਹਾਉ।

ਮੇਰੈ—ਮੇਰੇ ਵਾਸਤੇ, ਮੇਰੇ ਭਾ ਦਾ, ਮੇਰੇ ਮਨ ਵਿਚ । ਗੁੋਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ ਹੈ 'ਗੋਪਾਲ' । ਇਥੇ 'ਗੁਪਾਲ' ਪੜ੍ਹਨਾ ਹੈ} । ਰਾਇਆ—ਰਾਜਾ, ਪਾਤਿਸ਼ਾਹ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਤੇ—ਤੋਂ । ਪੂਰੈ ਗੁਰੂ—ਪੂਰੇ ਗੁਰੂ ਨੇ ।੧।

ਕਰਿ—ਕਰ ਕੇ । ਰਾਖੇ—ਰੱਖਿਆ ਕਰਦਾ ਹੈ । ਵਸਿ ਜਾ ਕੈ—ਜਿਸ ਦੇ ਵੱਸ ਵਿਚ । ਲਿਵ—ਲਗਨ । ਪੂਰਨ—ਸਰਬ-ਵਿਆਪਕ । ਤਾ ਕੈ—ਉਸ ਦੇ ਮਨ ਵਿਚ ।੨।

**ਅਰਥ** :—ਹੇ ਭਾਈ ! ਸਭ ਦੇ ਦਿਲ ਦੀ ਜਾਣਨ ਵਾਲਾ ਮੇਰਾ ਪ੍ਰਭੂ (ਹਰ ਵੇਲੇ ਮੇਰੇ) ਨਾਲ ਹੈ—(ਜਿਸ ਮਨੁੱਖ ਨੂੰ ਨਿਸਚਾ ਬਣ ਜਾਂਦਾ ਹੈ, ਉਸ ਨੂੰ) ਮਾਲਕ-ਪ੍ਰਭੂ ਦਾ ਨਾਮ ਸਿਮਰਦਿਆਂ ਪਰਲੋਕ ਤੇ ਇਸ ਲੋਕ ਵਿਚ ਸਦਾ ਸੁਖ-ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਪਰਮਾਤਮਾ ਨਾਲ ਮਿਲਾ ਦਿੱਤਾ, ਉਸ ਦੇ ਹਿਰਦੇ ਤੋਂ ਪਰਮਾਤਮਾ ਦੀ ਯਾਦ ਅੱਖ ਝਮਕਣ ਜਿਤਨੇ ਸਮੇ ਲਈ ਭੀ ਨਹੀਂ ਭੁੱਲਦੀ (ਉਸ ਨੂੰ ਇਹ ਨਿਸਚਾ ਰਹਿੰਦਾ ਹੈ ਕਿ) ਪ੍ਰਭੂ ਹੀ ਮੇਰੇ ਵਾਸਤੇ ਸੱਜਣ ਮਿੱਤਰ ਹੈ, ਗੋਪਾਲ ਪ੍ਰਭੂ ਪਾਤਿਸ਼ਾਹ ਦੇ ਗੁਣ ਹੀ ਮੇਰੇ ਸਾਥੀ ਹਨ ।੧।

ਹੇ ਨਾਨਕ ! (ਆਖ—ਹੇ ਭਾਈ !) ਜਿਸ ਪਰਮਾਤਮਾ ਦੇ ਵੱਸ ਵਿਚ ਸਾਰੇ ਜੀਅ ਜੰਤ ਹਨ, ਉਹ ਮਿਹਰ ਕਰ ਕੇ ਆਪਣੇ ਦਾਸਾਂ ਦੀ ਰੱਖਿਆ ਆਪ ਕਰਦਾ ਆਇਆ ਹੈ । ਜਿਸ ਮਨੁੱਖ ਦੇ ਅੰਦਰ ਸਰਬ-ਵਿਆਪਕ ਪਰਮਾਤਮਾ ਦੀ ਹੀ ਹਰ ਵੇਲੇ ਪ੍ਰੀਤ ਹੈ, ਉਸ ਦੇ ਮਨ ਵਿਚ (ਕਿਸੇ ਤਰ੍ਹਾਂ ਦਾ ਕੋਈ) ਡਰ ਨਹੀਂ ਰਹਿੰਦਾ ।੨।੭੩।੯੬।

**ਸਾਰਗ ਮਹਲਾ ੫ ॥ ਜਾ ਕੈ ਰਾਮ ਕੋ ਬਲੁ ਹੋਇ ॥ ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥੧॥ ਰਹਾਉ ॥ ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ ॥ ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪਰਾਪਤਿ ਹੋਇ ॥੧॥ ਗੁਰ ਪਰਸਾਦੀ ਦ੍ਰਿਸਟਿ ਨਿਹਾਰਉ ਦੂਸਰ ਨਾਹੀ ਕੋਇ ॥ ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ ॥੨॥੭੪॥੯੭॥ {ਪੰਨਾ ੧੨੨੩}**

**ਪਦ ਅਰਥ** :—ਜਾ ਕੈ—ਜਿਸ ਮਨੁੱਖ ਦੇ ਹਿਰਦੇ ਵਿਚ । ਕੋ—ਦਾ । ਤਾਹੂ—ਉਸ (ਮਨੁੱਖ) ਦੇ । ਨ ਬਿਆਪੈ—ਆਪਣਾ ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਨਿਜੁ—ਖ਼ਾਸ ਆਪਣਾ । ਸੁਣਿ—ਸੁਣ ਕੇ । ਜੀਵਾਂ—ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਸੋਇ—ਸੋਭਾ । ਕਰਉ—ਕਰਉਂ, ਮੈਂ ਕਰਦਾ ਹਾਂ । ਕੌ—ਵਾਸਤੇ । ਕਰਮਿ—ਕਰਮ ਦੀ ਰਾਹੀਂ, ਬਖ਼ਸ਼ਸ਼ ਦੀ ਰਾਹੀਂ, (ਪਰਮਾਤਮਾ ਦੀ) ਮਿਹਰ ਨਾਲ ।੧।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਨਿਹਾਰਉ—ਨਿਹਾਰਉਂ, ਮੈਂ ਵੇਖਦਾ ਹਾਂ । ਕਉ—ਨੂੰ । ਧੋਇ—ਧੋ ਕੇ ।੨।

**ਅਰਥ** :—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੀ ਮਿਹਰ ਦਾ ਸਹਾਰਾ ਹੁੰਦਾ ਹੈ, ਉਸ ਮਨੁੱਖ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ, ਉਸ ਉੱਤੇ ਕੋਈ ਦੁੱਖ ਆਪਣਾ ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦਾ ਖ਼ਾਸ ਆਪਣਾ ਦਾਸ ਭਗਤ ਬਣ ਜਾਂਦਾ ਹੈ, ਮੈਂ ਉਸ ਦੀ ਸੋਭਾ ਸੁਣ ਕੇ ਆਤਮਕ ਜੀਵਨ ਹਾਸਲ ਕਰਦਾ ਹਾਂ । ਮੈਂ ਉਸ ਦਾ ਦਰਸਨ ਕਰਨ ਵਾਸਤੇ ਜਤਨ ਕਰਦਾ ਹਾਂ । ਪਰ (ਸੰਤ ਜਨ ਦਾ ਦਰਸਨ ਭੀ ਪਰਮਾਤਮਾ ਦੀ) ਮਿਹਰ ਨਾਲ ਹੀ ਹੁੰਦਾ ਹੈ ।੧।

ਹੇ ਭਾਈ ! ਗੁਰੂ ਦੀ ਮਿਹਰ ਦਾ ਸਦਕਾ ਮੈਂ ਆਪਣੀ ਅੱਖੀਂ ਵੇਖ ਰਿਹਾ ਹਾਂ ਕਿ (ਪਰਮਾਤਮਾ ਦੇ ਬਰਾਬਰ ਦਾ) ਕੋਈ ਹੋਰ ਦੂਜਾ ਨਹੀਂ ਹੈ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਨੂੰ ਆਪਣੇ ਦਾਸ ਨੂੰ ਇਹ ਖ਼ੈਰ ਪਾ ਕਿ ਮੈਂ ਸੰਤ ਜਨਾਂ ਦੇ ਚਰਨ ਧੋ ਧੋ ਕੇ ਆਤਮਕ ਜੀਵਨ ਪ੍ਰਾਪਤ ਕਰਦਾ ਰਹਾਂ ।੨।੭੪।੯੭।

**ਸਾਰਗ ਮਹਲਾ ੫ ॥ ਜੀਵਤੁ ਰਾਮ ਕੇ ਗੁਣ ਗਾਇ ॥ ਕਰਹੁ ਕ੍ਰਿਪਾ ਗੋਪਾਲ ਬੀਠੁਲੇ ਬਿਸਰਿ ਨ ਕਬ ਹੀ ਜਾਇ ॥੧॥ ਰਹਾਉ ॥ ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ ॥ ਜਿਉ ਤੂ ਰਾਖਹਿ ਤਿਵ ਹੀ ਰਹਣਾ ਤੁਮ੍ਰਰਾ ਪੈਨੈ੍ ਖਾਇ ॥੧॥ ਸਾਧ ਸੰਗਤਿ ਕੈ ਬਲਿ ਬਲਿ ਜਾਈ ਬਹੁੜਿ ਨ ਜਨਮਾ ਧਾਇ ॥ ਨਾਨਕ ਦਾਸ ਤੇਰੀ ਸਰਣਾਈ ਜਿਉ ਭਾਵੈ ਤਿਵੈ ਚਲਾਇ ॥੨॥੭੫॥੯੮॥ {ਪੰਨਾ ੧੨੨੩}**

**ਪਦ ਅਰਥ** :—ਜੀਵਤੁ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਗਾਇ—ਗਾ ਕੇ । ਗੋਪਾਲ—ਹੇ ਗੋਪਾਲ ! ਬੀਠੁਲੇ—ਹੇ ਬੀਠਲ ! {ਵਿ-ਥਲ—ਮਾਇਆ ਦੇ ਪ੍ਰਭਾਵ ਤੋਂ ਪਰੇ ਟਿਕਿਆ ਹੋਇਆ} ਹੇ ਨਿਰਲੇਪ ਪ੍ਰਭੂ ! ਕਬ ਹੀ—ਕਦੇ ਭੀ ।੧।ਰਹਾਉ।

ਸੁਆਮੀ—ਹੇ ਸੁਆਮੀ ! ਆਨ—{ਅੰਯ} ਹੋਰ । ਜਾਇ—ਥਾਂ, ਆਸਰਾ । ਪੈਨੈ੍—(ਜੀਵ) ਪਹਿਨਦਾ ਹੈ । ਖਾਇ—ਖਾਂਦਾ ਹਾਂ ।੧।

ਕੈ—ਤੋਂ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਜਨਮਾ—ਜਨਮਾਂ ਵਿਚ । ਧਾਇ—ਦੌੜਦਾ, ਭਟਕਦਾ । ਜਿਉ ਭਾਵੈ—ਜਿਵੇਂ ਤੈਨੂੰ ਚੰਗਾ ਲੱਗੇ । ਚਲਾਇ—ਜੀਵਨ-ਰਾਹ ਉਤੇ ਤੋਰ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਗੁਣ ਗਾ ਗਾ ਕੇ (ਮਨੁੱਖ) ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਹੇ ਸ੍ਰਿਸ਼ਟੀ ਦੇ ਪਾਲਕ ! ਹੇ ਨਿਰਲੇਪ ਪ੍ਰਭੂ ! (ਮੇਰੇ ਉੱਤੇ) ਮਿਹਰ ਕਰ, (ਮੈਨੂੰ ਤੇਰਾ ਨਾਮ) ਕਦੇ ਭੀ ਨਾਹ ਭੁੱਲੇ ।੧।ਰਹਾਉ।

ਹੇ (ਮੇਰੇ) ਮਾਲਕ ! ਮੇਰਾ ਮਨ ਮੇਰਾ ਸਰੀਰ ਮੇਰਾ ਧਨ—ਇਹ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ । (ਤੈਥੋਂ ਬਿਨਾ) ਮੇਰਾ ਕੋਈ ਹੋਰ ਆਸਰਾ ਨਹੀਂ ਹੈ । ਜਿਵੇਂ ਤੂੰ ਰੱਖਦਾ ਹੈਂ, ਤਿਵੇਂ ਹੀ (ਜੀਵ) ਰਹਿ ਸਕਦੇ ਹਨ । (ਹਰੇਕ ਜੀਵ) ਤੇਰਾ ਹੀ ਦਿੱਤਾ ਪਹਿਨਦਾ ਹੈ ਤੇਰਾ ਹੀ ਦਿੱਤਾ ਖਾਂਦਾ ਹੈ ।੧।

ਹੇ ਨਾਨਕ ! (ਆਖ—) ਮੈਂ ਸਾਧ ਸੰਗਤਿ ਤੋਂ ਸਦਾ ਸਦਕੇ ਜਾਂਦਾ ਹਾਂ, (ਸਾਧ ਸੰਗਤਿ ਦੀ ਬਰਕਤਿ ਨਾਲ ਜੀਵ) ਮੁੜ ਜਨਮਾਂ ਵਿਚ ਨਹੀਂ ਭਟਕਦਾ । ਹੇ ਪ੍ਰਭੂ ! ਤੇਰਾ ਦਾਸ (ਨਾਨਕ) ਤੇਰੀ ਸਰਨ ਆਇਆ ਹੈ, ਜਿਵੇਂ ਤੈਨੂੰ ਚੰਗਾ ਲੱਗੇ, ਉਸੇ ਤਰ੍ਹਾਂ (ਮੈਨੂੰ) ਜੀਵਨ-ਰਾਹ ਉੱਤੇ ਤੋਰ ।੨।੭੫।੯੮।

**ਸਾਰਗ ਮਹਲਾ ੫ ॥ ਮਨ ਰੇ ਨਾਮ ਕੋ ਸੁਖ ਸਾਰ ॥ ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ ॥੧॥ ਰਹਾਉ ॥ ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰ ਗੁਬਾਰ ॥ ਅਨਿਕ ਜੋਨੀ ਭ੍ਰਮਤ ਹਾਰਿਓ ਭ੍ਰਮਤ ਬਾਰੰ**

**ਬਾਰ ॥੧॥ ਪਤਿਤ ਪਾਵਨ ਭਗਤਿ ਬਛਲ ਦੀਨ ਕਿਰਪਾ ਧਾਰ ॥ ਕਰ ਜੋੜਿ ਨਾਨਕੁ ਦਾਨੁ ਮਾਂਗੈ ਸਾਧ ਸੰਗਿ ਉਧਾਰ ॥੨॥੭੬॥੯੯॥ {ਪੰਨਾ ੧੨੨੩}**

**ਪਦ ਅਰਥ** :—ਮਨ ਰੇ—ਹੇ ਮਨ ! ਕੋ—ਦਾ । ਸਾਰ—ਸ੍ਰੇਸ਼ਟ । ਆਨ—{ਅੰਯ} ਹੋਰ ਹੋਰ । ਬਿਕਾਰ—ਬੇ-ਕਾਰ, ਵਿਅਰਥ । ਦੀਸਹਿ—ਦਿੱਸਦੇ ਹਨ {ਬਹੁ-ਵਚਨ} । ਛਾਰ—ਸੁਆਹ, ਨਿਕੰਮੇ ।੧।ਰਹਾਉ।

ਗ੍ਰਿਹਿ—ਘਰ ਵਿਚ । ਅੰਧ ਕੂਪ—ਅੰਨ੍ਹਾ ਖੂਹ । ਪਤਿਤ—ਡਿੱਗੇ ਹੋਏ । ਘੋਰ ਗੁਬਾਰ—ਘੁੱਪ ਹਨੇਰਾ । ਹਾਰਿਓ—ਥੱਕ ਜਾਂਦਾ ਹੈ । ਭ੍ਰਮਤ—ਭਟਕਦਿਆਂ । ਬਾਰੰ ਬਾਰ—ਮੁੜ ਮੁੜ ।੧।

ਪਤਿਤ ਪਾਵਨ—ਹੇ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲੇ ! ਭਗਤਿ ਬਛਲ—ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਦੀਨ—ਗਰੀਬ । ਕਰ—ਹੱਥ {ਬਹੁ-ਵਚਨ} । ਜੋੜਿ—ਜੋੜ ਕੇ । ਮਾਂਗੈ—ਮੰਗਦਾ ਹੈ । ਸਾਧ ਸੰਗਿ—ਸਾਧ ਸੰਗਤਿ ਵਿਚ (ਰੱਖ ਕੇ) । ਉਧਾਰ—ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ ।੨।

**ਅਰਥ** :—ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਸਿਮਰਨ ਦਾ ਸੁਖ (ਹੋਰ ਸੁਖਾਂ ਨਾਲੋਂ) ਸ੍ਰੇਸ਼ਟ ਹੈ । ਹੇ ਮਨ ! (ਨਿਰੀ) ਮਾਇਆ ਦੀ ਖ਼ਾਤਰ ਹੀ ਹੋਰ ਹੋਰ ਕੰਮ (ਆਤਮਕ ਜੀਵਨ ਵਾਸਤੇ) ਵਿਅਰਥ ਹਨ, ਉਹ ਸਾਰੇ ਸੁਆਹ (ਸਮਾਨ ਹੀ) ਦਿੱਸਦੇ ਹਨ ।੧।ਰਹਾਉ।

ਹੇ ਭਾਈ ! (ਨਿਰੀ ਮਾਇਆ ਦੀ ਖ਼ਾਤਰ ਦੌੜ-ਭੱਜ ਕਰਨ ਵਾਲਾ) ਪ੍ਰਾਣੀ ਘੁੱਪ ਹਨੇਰੇ ਨਰਕ-ਸਮਾਨ ਗ੍ਰਿਹਸਤ ਦੇ ਅੰਨ੍ਹੇ ਖੂਹ ਵਿਚ ਡਿੱਗਾ ਰਹਿੰਦਾ ਹੈ । ਉਹ ਅਨੇਕਾਂ ਜੂਨਾਂ ਵਿਚ ਭਟਕਦਾ ਮੁੜ ਮੁੜ ਭਟਕਦਾ ਥੱਕ ਜਾਂਦਾ ਹੈ (ਜੀਵਨ-ਸੱਤਿਆ ਗਵਾ ਬੈਠਦਾ ਹੈ) ।੧।

ਹੇ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲੇ ! ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਹੇ ਗਰੀਬਾਂ ਉੱਤੇ ਮਿਹਰ ਕਰਨ ਵਾਲੇ ! (ਤੇਰਾ ਦਾਸ) ਨਾਨਕ ਦੋਵੇਂ ਹੱਥ ਜੋੜ ਕੇ ਇਹ ਦਾਨ ਮੰਗਦਾ ਹੈ ਕਿ ਸਾਧ ਸੰਗਤਿ ਵਿਚ ਰੱਖ ਕੇ (ਮੈਨੂੰ ਮਾਇਆ-ਵੇੜ੍ਹੇ ਅੰਨ੍ਹੇ ਖੂਹ ਵਿਚੋਂ) ਬਚਾ ਲੈ ।੨।੭੬।੯੯।

**ਸਾਰਗ ਮਹਲਾ ੫ ॥ ਬਿਰਾਜਿਤ ਰਾਮ ਕੋ ਪਰਤਾਪ ॥ ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥੧॥ ਰਹਾਉ ॥ ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ ॥ ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ ॥੧॥ ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ ॥ ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ ॥੨॥੭੭॥੧੦੦॥ {ਪੰਨਾ ੧੨੨੩}**

**ਪਦ ਅਰਥ** :—ਬਿਰਾਜਿਤ—ਟਿਕਿਆ ਹੋਇਆ । ਕੋ—ਦਾ । ਪਰਤਾਪ—ਬਲ । ਆਧਿ—ਮਾਨਸਕ ਰੋਗ । ਬਿਆਧਿ—ਸਰੀਰਕ ਰੋਗ । ਉਪਾਧਿ—ਝਗੜੇ-ਬਖੇੜੇ । ਤੀਨੈ—ਇਹ ਤਿੰਨੇ ਹੀ ।੧।ਰਹਾਉ।

ਸੋਗ—ਗ਼ਮ । ਸੰਤਾਪ—ਕਲੇਸ਼ । ਅਚੁਤ—ਅੱਚੁਤ, {ਅ-ਚ੍ਯੁਤ—ਨਾਹ ਨਾਸ ਹੋਣ ਵਾਲਾ} ਅਬਿਨਾਸ਼ੀ । ਆਤਮ—ਜਿੰਦ । ਧ੍ਰਾਪ—ਰੱਜ ਜਾਂਦੇ ਹਨ ।੧।

ਮਦ—ਨਸ਼ਾ, ਮਸਤੀ । ਮਤਸਰ—ਈਰਖਾ । ਕੈ ਸੰਗਿ—ਦੀ ਸੰਗਤਿ ਵਿਚ (ਰੱਖ ਕੇ) । ਖਾਪ—ਨਾਸ ਕਰ । ਭੈ—ਡਰ {ਲਫ਼ਜ਼ 'ਭਉ' ਤੋਂ ਬਹੁ-ਵਚਨ} ।੨।

**ਅਰਥ** :—ਹੇ ਭਾਈ ! (ਜਿਸ ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦੇ ਨਾਮ ਦਾ ਬਲ ਆ ਟਿਕਦਾ ਹੈ, ਉਸ ਦੇ ਅੰਦਰੋਂ ਆਧੀ ਬਿਆਧੀ ਉਪਾਧੀ—ਇਹ ਤਿੰਨੇ ਹੀ ਤਾਪ ਬਿਲਕੁਲ ਮੁੱਕ ਜਾਂਦੇ ਹਨ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਦੇ ਅੰਦਰ ਹਰਿ-ਨਾਮ ਦਾ ਬਲ ਹੈ, ਉਸ ਦੀ) ਤ੍ਰਿਸ਼ਨਾ ਮਿਟ ਜਾਂਦੀ ਹੈ, ਉਸ ਦੀ ਹਰੇਕ ਆਸ ਪੂਰੀ ਹੋ ਜਾਂਦੀ ਹੈ, ਉਸ ਦੇ ਅੰਦਰੋਂ ਗਮ ਕਲੇਸ਼ ਮੁੱਕ ਜਾਂਦੇ ਹਨ । ਅਬਿਨਾਸ਼ੀ ਅਤੇ ਨਾਸ-ਰਹਿਤ ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ ਉਸ ਦਾ ਮਨ ਉਸ ਦਾ ਤਨ ਉਸ ਦੀ ਜਿੰਦ (ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ ।੧।

ਹੇ ਭਗਤੀ ਨਾਲ ਪਿਆਰ ਕਰਨ ਵਾਲੇ ! ਹੇ ਸਾਰੇ ਡਰ ਦੂਰ ਕਰਨ ਵਾਲੇ ! ਹੇ ਨਾਨਕ ਦੇ ਮਾਂ-ਪਿਉ (ਵਾਂਗ ਪਾਲਣਾ ਕਰਨ ਵਾਲੇ) ! ਮੈਨੂੰ ਸਾਧ ਸੰਗਤਿ ਵਿਚ ਰੱਖ ਕੇ (ਮੇਰੇ ਅੰਦਰੋਂ) ਕਾਮ ਕ੍ਰੋਧ ਲੋਭ ਹਉਮੈ ਅਤੇ ਈਰਖਾ (ਆਦਿਕ ਵਿਕਾਰ) ਨਾਸ ਕਰ ।੨।੭੭।੧੦੦।

**ਸਾਰਗ ਮਹਲਾ ੫ ॥ ਆਤੁਰੁ ਨਾਮ ਬਿਨੁ ਸੰਸਾਰ ॥ ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ ਰਹਾਉ ॥ ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋ ਬਾਰ ॥ ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮਕੰਕਰ ਕਰਤ ਖੁਆਰ ॥੧॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਤੇਰਿਆ ਸੰਤਹ ਕੀ ਰਾਵਾਰ ॥ ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥੨॥੭੮॥੧੦੧॥ {ਪੰਨਾ ੧੨੨੩}**

**ਪਦ ਅਰਥ** :—ਆਤੁਰੁ—ਦੁਖੀ, ਵਿਆਕੁਲ । ਤ੍ਰਿਪਤਿ—ਰਜੇਵਾਂ, ਤਸੱਲੀ, ਸ਼ਾਂਤੀ । ਕੂਕਰੀ—ਕੁੱਤੀ (ਦੇ ਸੁਭਾਵ ਵਾਲੀ । ਇਤੁ—ਇਸ ਵਿਚ । ਲਾਗੋ—(ਜਗਤ) ਲੱਗਾ ਰਹਿੰਦਾ ਹੈ । ਬਿਖਿਆ—ਮਾਇਆ । ਛਾਰ—ਸੁਆਹ, ਨਿਕੰਮੀ ।੧।ਰਹਾਉ।

ਪਾਇ—ਪਾ ਕੇ । ਠਗਉਰੀ—ਠਗ-ਬੂਟੀ । ਭੁਲਾਇਓ—ਕੁਰਾਹੇ ਪਾ ਰੱਖਿਆ ਹੈ । ਬਾਰੋ ਬਾਰ—ਮੁੜ ਮੁੜ । ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਕੰਕਰ—{ਕਿਂਕਰ} ਨੌਕਰ । ਜਮ ਕੰਕਰ—ਜਮਦੂਤ ।੧।

ਦੀਨ ਦੁਖ ਭੰਜਨ—ਹੇ ਗਰੀਬਾਂ ਦੇ ਦੁੱਖ ਨਾਸ ਕਰਨ ਵਾਲੇ ! ਰਾਵਾਰ—ਰਵਾਰ, ਚਰਨ-ਧੂੜ । ਜਾਚੈ—ਮੰਗਦਾ ਹੈ {ਇਕ-ਵਚਨ} । ਕਾ—ਦੋ । ਆਧਾਰ—ਆਸਰਾ ।੨।

**ਅਰਥ** :—ਹੇ ਭਾਈ ! (ਪਰਮਾਤਮਾ ਦੇ) ਨਾਮ ਨੂੰ ਭੁਲਾ ਕੇ ਜਗਤ ਵਿਆਕੁਲ ਹੋਇਆ ਰਹਿੰਦਾ ਹੈ, ਇਸ ਸੁਆਹ-ਸਮਾਨ ਮਾਇਆ ਵਿਚ ਹੀ ਲੱਗਾ ਰਹਿੰਦਾ ਹੈ (ਚੰਬੜਿਆ ਰਹਿੰਦਾ ਹੈ) ਕੁੱਤੀ ਦੇ ਸੁਭਾਵ ਵਾਲੀ (ਜਗਤ ਦੀ) ਲਾਲਸਾ ਕਦੇ ਰੱਜਦੀ ਨਹੀਂ ।੧।ਰਹਾਉ।

(ਪਰ, ਹੇ ਭਾਈ ! ਜੀਵ ਦੇ ਭੀ ਕੀਹ ਵੱਸ ? ਪਰਮਾਤਮਾ ਨੇ ਮਾਇਆ ਦੀ) ਠਗ-ਬੂਟੀ ਪਾ ਕੇ ਆਪ ਹੀ (ਜਗਤ ਨੂੰ) ਕੁਰਾਹੇ ਪਾ ਰਖਿਆ ਹੈ, (ਕੁਰਾਹੇ ਪੈ ਕੇ ਜੀਵ) ਮੁੜ ਮੁੜ ਜੂਨਾਂ ਵਿਚ ਰਹਿੰਦਾ ਹੈ, ਅੱਖ ਝਮਕਣ ਜਿਤਨੇ ਸਮੇ ਲਈ ਭੀ (ਜੀਵ) ਪਰਮਾਤਮਾ (ਦੇ ਨਾਮ) ਦਾ ਸਿਮਰਨ ਨਹੀਂ ਕਰਦਾ, ਜਮਦੂਤ ਇਸ ਨੂੰ ਖ਼ੁਆਰ ਕਰਦੇ ਰਹਿੰਦੇ ਹਨ ।੧।

ਹੇ ਪ੍ਰਭੂ ! ਹੇ ਗਰੀਬਾਂ ਦੇ ਦੁੱਖ ਨਾਸ ਕਰਨ ਵਾਲੇ ! (ਦਾਸ ਨਾਨਕ ਉੱਤੇ) ਦਇਆਵਾਨ ਹੋ, (ਤੇਰਾ ਦਾਸ) ਤੇਰੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਣਿਆ ਰਹੇ । (ਤੇਰਾ) ਦਾਸ ਨਾਨਕ ਤੇਰਾ ਦਰਸਨ ਮੰਗਦਾ ਹੈ, ਇਹੀ (ਇਸ ਦੇ) ਮਨ ਦਾ ਤਨ ਦਾ ਆਸਰਾ ਹੈ ।੨।੭੮।੧੦੧।

**ਸਾਰਗ ਮਹਲਾ ੫ ॥ ਮੈਲਾ ਹਰਿ ਕੇ ਨਾਮ ਬਿਨੁ ਜੀਉ ॥ ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥੧॥ ਰਹਾਉ ॥ ਕੋਟਿ ਜਨਮ ਭ੍ਰਮਤੌ ਬਹੁ ਭਾਂਤੀ ਥਿਤਿ ਨਹੀ ਕਤਹੂ ਪਾਈ ॥ ਪੂਰਾ ਸਤਿਗੁਰੁ ਸਹਜਿ ਨ ਭੇਟਿਆ ਸਾਕਤੁ ਆਵੈ ਜਾਈ ॥੧॥ ਰਾਖਿ ਲੇਹੁ ਪ੍ਰਭ ਸੰਮ੍ਰਿਥ ਦਾਤੇ ਤੁਮ ਪ੍ਰਭ ਅਗਮ ਅਪਾਰ ॥ ਨਾਨਕ ਦਾਸ ਤੇਰੀ ਸਰਣਾਈ ਭਵਜਲੁ ਉਤਰਿਓ ਪਾਰ ॥੨॥੭੯॥੧੦੨॥ {ਪੰਨਾ ੧੨੨੪}**

**ਪਦ ਅਰਥ** :—ਮੈਲਾ—ਵਿਕਾਰਾਂ ਨਾਲ ਭਰਿਆ ਹੋਇਆ । ਜੀਉ—ਜੀਵ । ਤਿਨਿ ਪ੍ਰਭਿ—ਉਸ ਪ੍ਰਭੂ ਨੇ । ਸਾਚੈ—ਸਦਾ ਕਾਇਮ ਰਹਿਣ ਵਾਲੇ ਨੇ । ਭੁਲਾਇਆ—ਕੁਰਾਹੇ ਪਾ ਦਿੱਤਾ ਹੈ । ਬਿਖੈ ਠਗਉਰੀ—ਵਿਸ਼ਿਆਂ ਦੀ ਠਗ-ਬੂਟੀ । ਪੀਉ—ਪੀਂਦਾ ਰਹੁ ।੧।ਰਹਾਉ।

ਕੋਟਿ—ਕ੍ਰੋੜਾਂ । ਭ੍ਰਮਤੌ—ਭਟਕਦਾ । ਬਹੁ ਭਾਂਤੀ—ਕਈ ਤਰੀਕਿਆਂ ਨਾਲ । ਥਿਤਿ—ਟਿਕਾਉ । ਕਤ ਹੂ—ਕਿਤੇ ਭੀ । ਸਹਜਿ—ਆਤਮਕ ਅਡੋਲਤਾ ਵਿਚ । ਭੇਟਿਆ—ਮਿਲਿਆ । ਸਾਕਤੁ—ਪ੍ਰਭੂ ਨਾਲੋਂ ਟੁੱਟਾ ਹੋਇਆ ਮਨੁੱਖ । ਆਵੈ ਜਾਈ—ਜੰਮਦਾ ਮਰਦਾ ਰਹਿੰਦਾ ਹੈ ।੧।

ਪ੍ਰਭ—ਹੇ ਪ੍ਰਭੂ ! ਸੰਮ੍ਰਿਥ—ਹੇ ਸਾਰੀਆਂ ਤਾਕਤਾਂ ਦੇ ਮਾਲਕ ! ਦਾਤੇ—ਹੇ ਦਾਤਾਰ ! ਅਗਮ—ਅਪਹੁੰਚ । ਅਪਾਰ—ਬੇਅੰਤ । ਭਵਜਲੁ—ਸੰਸਾਰ-ਸਮੁੰਦਰ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਜੀਵ ਵਿਕਾਰਾਂ ਨਾਲ ਭਰਿਆ ਰਹਿੰਦਾ ਹੈ । (ਪਰ ਜੀਵ ਦੇ ਭੀ ਕੀਹ ਵੱਸ ?) ਉਸ ਸਦਾ-ਥਿਰ ਪ੍ਰਭੂ ਨੇ ਆਪ ਹੀ ਇਸ ਨੂੰ ਕੁਰਾਹੇ ਪਾਇਆ ਹੋਇਆ ਹੈ ਕਿ ਵਿਸ਼ਿਆਂ ਦੀ ਠਗ-ਬੂਟੀ (ਘੋਟ ਘੋਟ ਕੇ) ਪੀਂਦਾ ਰਹੁ ।੧।ਰਹਾਉ।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ ਕਈ ਤਰੀਕਿਆਂ ਨਾਲ ਕ੍ਰੋੜਾਂ ਜਨਮਾਂ ਵਿਚ ਭਟਕਦਾ ਰਹਿੰਦਾ ਹੈ, ਕਿਤੇ ਭੀ (ਇਸ ਗੇੜ ਵਿਚੋਂ ਇਸ ਨੂੰ) ਖ਼ੁਲੀਰ ਨਹੀਂ ਮਿਲਦੀ । ਆਤਮਕ ਅਡੋਲਤਾ ਵਿਚ (ਅਪੜਾਣ ਵਾਲਾ) ਪੂਰਾ ਗੁਰੂ ਇਸ ਨੂੰ ਨਹੀਂ ਮਿਲਦਾ (ਇਸ ਵਾਸਤੇ ਸਦਾ) ਜੰਮਦਾ ਮਰਦਾ ਰਹਿੰਦਾ ਹੈ ।੧।

ਹੇ ਸਭ ਤਾਕਤਾਂ ਦੇ ਮਾਲਕ ਪ੍ਰਭੂ ! ਹੇ ਸਭ ਦਾਤਾਂ ਦੇਣ ਵਾਲੇ ! ਅਸਾਂ ਜੀਵਾਂ ਵਾਸਤੇ ਤੂੰ ਅਪਹੁੰਚ ਹੈਂ ਬੇਅੰਤ ਹੈਂ, ਤੂੰ ਆਪ ਹੀ ਰੱਖਿਆ ਕਰ । ਹੇ ਨਾਨਕ ! (ਆਖ—ਹੇ ਪ੍ਰਭੂ ! ਜਿਹੜਾ ਤੇਰਾ) ਦਾਸ ਤੇਰੀ ਸਰਨ ਆਉਂਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੨।੭੯।੧੦੨।

**ਸਾਰਗ ਮਹਲਾ ੫ ॥ ਰਮਣ ਕਉ ਰਾਮ ਕੇ ਗੁਣ ਬਾਦ ॥ ਸਾਧ ਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ ॥੧॥ ਰਹਾਉ ॥ ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥ ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥੧॥ ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ ॥ ਪੀਵਤ ਅਮਿਉ ਮਨੋਹਰ ਹਰਿ ਰਸੁ ਜਪਿ ਨਾਨਕ ਹਰਿ ਬਿਸਮਾਦ ॥੨॥੮੦॥੧੦੩॥ {ਪੰਨਾ ੧੨੨੪}**

**ਪਦ ਅਰਥ** :—ਰਮਣ ਕਉ—ਸਿਮਰਨ ਵਾਸਤੇ । ਗੁਣ ਬਾਦ—ਗੁਣਾਨਵਾਦ, ਗੁਣਾਂ ਦਾ ਉਚਾਰਨ । ਸੰਗਿ—ਸੰਗਤਿ ਵਿਚ । ਧਿਆਈਐ—ਸਿਮਰਿਆ ਜਾ ਸਕਦਾ ਹੈ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ । ਜਾ ਕੇ—ਜਿਸ (ਪਰਮਾਤਮਾ) ਦੇ ।੧।ਰਹਾਉ।

ਅਚੁਤ—{ਅਚੁੱਤ} ਨਾਸ ਰਹਿਤ । ਮਾਦ—ਮਸਤੀਆਂ । ਸਹਜ ਆਨਦ—ਆਤਮਕ ਅਡੋਲਤਾ ਦੇ ਆਨੰਦ । ਅਨਹਦ ਧੁਨਿ—ਇਕ-ਰਸ ਟਿਕੀ ਰਹਿਣ ਵਾਲੀ ਰੌ । ਬਹੁਰਿ—ਮੁੜ । ਬਿਖਾਦ—ਦੁੱਖ-ਕਲੇਸ਼ ।੧।

ਸਨਕਾਇਦਕ—(ਬ੍ਰਹਮਾ ਦੇ ਚਾਰ ਪੁੱਤਰ) ਸਨਕ, ਸਨਾਤਨ, ਸਨੰਦਨ, ਸਨਤਕੁਮਾਰ । ਗਾਵਤ—ਗਾਂਦੇ । ਸੁਕ—ਸੁਕਦੇਵ ਰਿਸ਼ੀ । ਪੀਵਤ—ਪੀਂਦਿਆਂ । ਅਮਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਜਪਿ—ਜਪ ਕੇ । ਬਿਸਮਾਦ—ਵਿਸਮਾਦ-ਅਵਸਥਾ, ਬੇ-ਖ਼ੁਦੀ ਦੀ ਅਵਸਥਾ, ਆਤਮਕ ਮਸਤੀ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਗੁਣਾਂ ਦਾ ਉਚਾਰਨ—ਇਹ ਹੀ ਸਿਮਰਨ ਵਾਸਤੇ (ਸ੍ਰੇਸ਼ਟ ਦਾਤਿ ਹੈ) । ਹੇ ਭਾਈ ! ਜਿਸ ਪਰਮੇਸਰ ਦੇ (ਨਾਮ ਜਪਣ ਦੇ) ਰਸ ਆਤਮਕ ਜੀਵਨ ਦੇਣ ਵਾਲੇ ਹਨ, ਉਸ ਦਾ ਧਿਆਨ ਸਾਧ ਸੰਗਤਿ ਵਿਚ ਟਿਕ ਕੇ ਧਰਨਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! ਅਬਿਨਾਸੀ ਨਾਸ-ਰਹਿਤ ਪ੍ਰਭੂ ਦਾ ਨਾਮ ਸਿਮਰਦਿਆਂ ਮਾਇਆ ਦੇ ਸਾਰੇ ਨਸ਼ੇ ਨਾਸ ਹੋ ਜਾਂਦੇ ਹਨ । (ਸਿਮਰਨ ਵਾਲੇ ਦੇ ਅੰਦਰ) ਆਤਮਕ ਅਡੋਲਤਾ ਦੇ ਆਨੰਦ ਬਣੇ ਰਹਿੰਦੇ ਹਨ, ਸਿਫ਼ਤਿ-ਸਾਲਾਹ ਦੀ ਬਾਣੀ ਦੀ ਇਕ-ਰਸ ਰੌ ਜਾਰੀ ਹੋ ਜਾਂਦੀ ਹੈ, ਉਸ ਦੇ ਮਨ ਵਿਚ ਦੁੱਖ-ਕਲੇਸ਼ ਨਹੀਂ ਰਹਿ ਜਾਂਦੇ ।੧।

ਹੇ ਭਾਈ ! ਸਨਕ ਆਦਿਕ ਬ੍ਰਹਮਾ ਦੇ ਚਾਰੇ ਪੁੱਤਰ, ਬ੍ਰਹਮਾ ਆਦਿਕ ਦੇਵਤੇ (ਉਸ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ) ਗਾਂਦੇ ਰਹਿੰਦੇ ਹਨ । ਸੁਕਦੇਵ ਰਿਸ਼ੀ ਪ੍ਰਹਿਲਾਦ ਭਗਤ ਆਦਿਕ ਉਸ ਦੇ ਗੁਣ ਗਾਂਦੇ ਹਨ । ਹੇ ਨਾਨਕ ! ਮਨ ਨੂੰ ਮੋਹਣ ਵਾਲੇ ਹਰੀ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਰਸ ਪੀਂਦਿਆਂ, ਹਰੀ ਦਾ ਨਾਮ ਜਪ ਜਪ ਕੇ ਮਨੁੱਖ ਦੇ ਅੰਦਰ ਉਹ ਅਵਸਥਾ ਪੈਦਾ ਹੋ ਜਾਂਦੀ ਹੈ ਕਿ ਜਿਥੇ ਇਹ ਸਦਾ ਵਾਹ-ਵਾਹ ਦੀ ਮਸਤੀ ਵਿਚ ਟਿਕਿਆ ਰਹਿੰਦਾ ਹੈ ।੨।੯੦।੧੦੩।

**ਸਾਰਗ ਮਹਲਾ ੫ ॥ ਕੀਨੑੇ ਪਾਪ ਕੇ ਬਹੁ ਕੋਟ ॥ ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ ॥੧॥ ਰਹਾਉ ॥ ਮਹਾ ਬਜਰ ਬਿਖ ਬਿਆਧੀ ਸਿਰਿ ਉਠਾਈ ਪੋਟ ॥ ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ ॥੧॥ ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ ॥ ਭਜੁ ਸਾਧ ਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ ॥੨॥੯੧॥੧੦੪॥ {ਪੰਨਾ ੧੨੨੪}**

**ਪਦ ਅਰਥ** :—ਬਹੁ—ਅਨੇਕਾਂ । ਕੋਟ—ਕਿਲ੍ਹੇ, ਵਲਗਣਾਂ । ਰੈਨੀ—ਰਾਤ । ਦਿਨਸੁ—ਦਿਨ । ਕਤਹਿ—ਕਿਤੇ ਭੀ । ਛੋਟ—ਖ਼ਲਾਸੀ ।੧।ਰਹਾਉ।

ਬਜਰ—ਬੱਜਰ, ਕਰੜੇ । ਬਿਖ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਬਿਆਧੀ—ਰੋਗ । ਸਿਰਿ—ਸਿਰ ਉੱਤੇ । ਪੋਟ—ਪੋਟਲੀ । ਜਮਹਿ—ਜਮਾਂ ਨੇ । ਗ੍ਰਾਸੇ—ਫੜ ਲਏ । ਝੋਟ—ਕੇਸ, ਝਾਟਾ ।੧।

ਪਰੇਤ—ਪ੍ਰੇਤ ਜੂਨ । ਉਸਟ—ਉਸ਼ਟ, ਊਂਠ । ਗਰਧਭ—ਖੋਤਾ । ਲੇਟ—ਲੇਟਦਾ, ਰੁਲਦਾ । ਭਜੁ—ਭਜਨ ਕਰ । ਸਾਧ ਸੰਗਿ—ਸਾਧ ਸੰਗਤਿ ਵਿਚ । ਫੇਟ—ਸੱਟ ।੨।

**ਅਰਥ** :—ਹੇ ਭਾਈ ! (ਹਰਿ-ਨਾਮ ਤੋਂ ਖੁੰਝ ਕੇ) ਮਨੁੱਖ ਪਾਪਾਂ ਦੀਆਂ ਅਨੇਕਾਂ ਵਲਗਣਾਂ (ਆਪਣੀ ਜਿੰਦ ਦੇ ਦੁਆਲੇ) ਖੜੀਆਂ ਕਰਦਾ ਜਾਂਦਾ ਹੈ । ਦਿਨ ਰਾਤ (ਪਾਪ ਕਰਦਿਆਂ) ਥੱਕਦਾ ਨਹੀਂ (ਸਾਧ ਸੰਗਤਿ ਤੋਂ ਬਿਨਾ ਹੋਰ) ਕਿਤੇ ਭੀ (ਪਾਪਾਂ ਤੋਂ) ਇਸ ਦੀ ਖ਼ਲਾਸੀ ਨਹੀਂ ਹੋ ਸਕਦੀ ।੧।ਰਹਾਉ।

ਹੇ ਭਾਈ ! (ਹਰਿ-ਨਾਮ ਤੋਂ ਖੁੰਝ ਕੇ) ਮਨੁੱਖ ਬੜੇ ਕਰੜੇ ਅਤੇ ਆਤਮਕ ਮੌਤ ਲਿਆਉਣ ਵਾਲੇ ਰੋਗਾਂ ਦੀ ਪੋਟਲੀ (ਆਪਣੇ) ਸਿਰ ਉਤੇ ਚੁੱਕੀ ਰੱਖਦਾ ਹੈ । ਜਦੋਂ ਜਮਾਂ ਨੇ (ਆ ਕੇ) ਕੇਸਾਂ ਤੋਂ ਫੜ ਲਿਆ, ਤਦੋਂ ਇਕ ਖਿਨ ਵਿਚ ਹੀ (ਇਸ ਦੀਆਂ) ਅੱਖਾਂ ਉਘੜ ਆਉਂਦੀਆਂ ਹਨ (ਪਰ ਤਦੋਂ ਕੀਹ ਲਾਭ ?) ।੧।

ਹੇ ਭਾਈ ! (ਪਾਪਾਂ ਦੀਆਂ ਪੰਡਾਂ ਦੇ ਕਾਰਨ) ਜੀਵ ਪਸ਼ੂ, ਪ੍ਰੇਤ, ਊਂਠ, ਖੋਤਾ ਆਦਿਕ ਅਨੇਕਾਂ ਜੂਨਾਂ ਵਿਚ ਰੁਲਦਾ ਫਿਰਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਭਜਨ ਕਰਿਆ ਕਰ, ਫਿਰ (ਜਮਾਂ ਦੀ) ਰਤਾ ਭਰ ਭੀ ਚੋਟ ਨਹੀਂ ਲੱਗੇਗੀ ।੨।੯੧।੧੦੪।

**ਸਾਰਗ ਮਹਲਾ ੫ ॥ ਅੰਧੇ ਖਾਵਹਿ ਬਿਸੂ ਕੇ ਗਟਾਕ ॥ ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ ॥੧॥ ਰਹਾਉ ॥ ਅਨਾਥ ਰਞਾਣਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ ॥ ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ ॥੧॥ ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ ॥ ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥੨॥੯੨॥੧੦੫॥ {ਪੰਨਾ ੧੨੨੪}**

**ਪਦ ਅਰਥ** :—ਅੰਧੇ—(ਮਾਇਆ ਦੇ ਮੋਹ ਵਿਚ) ਅੰਨ੍ਹੇ ਹੋ ਚੁਕੇ ਮਨੁੱਖ । ਖਾਵਹਿ—ਖਾਂਦੇ ਰਹਿੰਦੇ ਹਨ । ਬਿਸੂ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਗਟਾਕ—ਗੱਫੇ । ਨੈਨ—ਅੱਖਾਂ । ਸ੍ਰਵਨ—ਕੰਨ । ਹੁਟਿਓ—ਥੱਕ ਜਾਂਦਾ ਹੈ, ਕੰਮ ਕਰਨੋਂ ਰਹਿ ਜਾਂਦਾ ਹੈ । ਸਾਸੁ—ਸਾਹ । ਗਇਓ—ਚਲਾ ਜਾਂਦਾ ਹੈ, ਰੁਕ ਜਾਂਦਾ ਹੈ । ਤਤ ਘਾਟ—ਤਤ ਘਟਿਕਾ, ਉਸ ਘੜੀ ।੧।ਰਹਾਉ।

ਅਨਾਥ—ਗਰੀਬ, ਕਮਜ਼ੋਰ । ਰਞਾਣਿ—ਦੁਖੀ ਕਰ ਕੇ । ਉਦਰੁ—ਪੇਟ । ਪੋਖਹਿ—ਪਾਲਦੇ ਹਨ । ਗਈਆ ਹਾਟਿ—ਹਟ ਜਾਂਦੀ ਹੈ, ਛੱਡ ਜਾਂਦੀ ਹੈ । ਕਿਲਬਿਖ—ਪਾਪ । ਕਰਤ—ਕਰਦਿਆਂ । ਨ ਸਾਕਹਿ ਛਾਂਟਿ—ਛੱਡ ਨਹੀਂ ਸਕਦੇ ।੧।

ਜਮਦੂਤੀ—ਜਮਦੂਤੀਂ, ਜਮਦੂਤਾਂ ਨੇ । ਦੇਵਹਿ—ਦੇਂਦੇ ਹਨ । ਮੂੰਡ—ਸਿਰ । ਮਟਾਕ—ਸੱਟ । ਆਪਸ ਕਉ—ਆਪਣੇ ਆਪ ਨੂੰ । ਫਾਟ—ਜ਼ਖ਼ਮੀ ।੨।

**ਅਰਥ** :—ਹੇ ਭਾਈ ! (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋ ਚੁਕੇ ਮਨੁੱਖ ਆਤਮਕ ਮੌਤ ਲਿਆਉਣ ਵਾਲੇ ਪਦਾਰਥ ਹੀ ਖ਼ੁਸ਼ ਹੋ ਹੋ ਕੇ ਖਾਂਦੇ ਰਹਿੰਦੇ ਹਨ (ਆਖ਼ਿਰ ਮੌਤ ਸਿਰ ਤੇ ਆ ਜਾਂਦੀ ਹੈ), ਅੱਖਾਂ, ਕੰਨ, ਸਰੀਰ—ਹਰੇਕ ਅੰਗ ਕੰਮ ਕਰਨੋਂ ਰਹਿ ਜਾਂਦਾ ਹੈ, ਤੇ, ਸਾਹ ਭੀ ਖ਼ਤਮ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਮਨੁੱਖ) ਕਮਜ਼ੋਰਾਂ ਨੂੰ ਦੁੱਖ ਦੇ ਦੇ ਕੇ ਆਪਣਾ ਪੇਟ ਪਾਲਦੇ ਰਹਿੰਦੇ ਹਨ (ਪਰ ਮੌਤ ਆਉਣ ਤੇ) ਉਹ ਮਾਇਆ ਭੀ ਸਾਥ ਛੱਡ ਦੇਂਦੀ ਹੈ । ਅਜਿਹੇ ਮਨੁੱਖ ਪਾਪ ਕਰਦਿਆਂ ਕਰਦਿਆਂ ਪਛਤਾਂਦੇ ਭੀ ਹਨ, (ਪਰ ਇਹਨਾਂ ਪਾਪਾਂ ਨੂੰ) ਛੱਡ ਨਹੀਂ ਸਕਦੇ ।੧।

ਹੇ ਭਾਈ ! (ਇਹੀ ਹਾਲ ਹੁੰਦਾ ਹੈ ਨਿੰਦਕ ਮਨੁੱਖ ਦਾ । ਨਿੰਦਕ ਸਾਰੀ ਉਮਰ ਸੰਤ ਜਨਾਂ ਉਤੇ ਦੂਸ਼ਣ ਲਾਂਦਾ ਰਹਿੰਦਾ ਹੈ, ਆਖ਼ਿਰ ਜਦੋਂ) ਜਮਦੂਤ ਨਿੰਦਕ ਨੂੰ ਆ ਫੜਦੇ ਹਨ, ਉਸ ਦੇ ਸਿਰ ਉੱਤੇ (ਮੌਤ ਦੀ) ਚੋਟ ਆ ਚਲਾਂਦੇ ਹਨ । ਹੇ ਨਾਨਕ ! (ਸਾਰੀ ਉਮਰ) ਨਿੰਦਕ ਆਪਣੀ ਛੁਰੀ ਆਪਣੇ ਉੱਤੇ ਹੀ ਚਲਾਂਦਾ ਰਹਿੰਦਾ ਹੈ, ਆਪਣੇ ਹੀ ਮਨ ਨੂੰ ਨਿੰਦਾ ਦੇ ਜ਼ਖ਼ਮ ਲਾਂਦਾ ਰਹਿੰਦਾ ਹੈ ।੨।੯੨।੧੦੫।

**ਸਾਰਗ ਮਹਲਾ ੫ ॥ ਟੂਟੀ ਨਿੰਦਕ ਕੀ ਅਧ ਬੀਚ ॥ ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥੧॥ ਰਹਾਉ ॥ ਉਸ ਕਾ ਕਹਿਆ ਕੋਇ ਨ ਸੁਣਈ ਕਹੀ ਨ ਬੈਸਣੁ ਪਾਵੈ ॥ ਈਹਾਂ ਦੁਖੁ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ ॥੧॥ ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ ॥ ਨਾਨਕ ਸਰਣਿ ਨਿਰਭਉ ਕਰਤੇ ਕੀ ਅਨਦ ਮੰਗਲ ਗੁਣ ਗਾਇਆ ॥੨॥੯੩॥੧੦੬॥ {ਪੰਨਾ ੧੨੨੪}**

**ਪਦ ਅਰਥ** :—ਅਧ ਬੀਚ—ਅੱਧ ਵਿਚ ਹੀ । ਟੂਟੀ ਅਧ ਬੀਚ—ਅੱਧ ਵਿਚ ਹੀ ਟੁੱਟ ਜਾਂਦੀ ਹੈ, ਜ਼ਿੰਦਗੀ ਅਸਫਲ ਹੋ ਜਾਂਦੀ ਹੈ । ਬੇਮੁਖ—(ਪ੍ਰਭੂ ਦੇ ਸੇਵਕ ਵਲੋਂ) ਜਿਸ ਨੇ ਆਪਣਾ ਮੂੰਹ ਮੋੜਿਆ ਹੈ । ਮੀਚ—ਮੌਤ, ਆਤਮਕ ਮੌਤ ।੧।ਰਹਾਉ।

ਉਸ ਕਾ—{ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਉਸ' ਦਾ  ੁ  ਉੱਡ ਗਿਆ ਹੈ} ਉਸ (ਨਿੰਦਕ) ਦਾ । ਨ ਸੁਣਈ—ਨ ਸੁਣੈ, ਨਹੀਂ ਸੁਣਦਾ । ਕਹੀ—ਕਿਤੇ ਭੀ । ਬੈਸਣੁ—ਥਾਂ, ਆਦਰ ਦੀ ਥਾਂ । ਈਹਾ—ਇਸ ਲੋਕ ਵਿਚ । ਆਗੈ—ਪਰਲੋਕ ਵਿਚ । ਭੁੰਚੈ—ਭੋਗਦਾ ਹੈ । ਭਰਮਾਵੈ—ਭਟਕਦਾ ਹੈ ।੧।

ਪ੍ਰਗਟੁ ਭਇਆ—ਨਸ਼ਰ ਹੁੰਦਾ ਹੈ, ਬਦਨਾਮੀ ਖੱਟਦਾ ਹੈ । ਖੰਡੀ ਬ੍ਰਹਮੰਡੀ—ਜਗਤ ਵਿਚ । ਕਰਤੇ ਕੀ—ਕਰਤਾਰ ਦੀ । ਮੰਗਲ—ਖ਼ੁਸ਼ੀਆਂ ।੨।

**ਅਰਥ** :—ਹੇ ਭਾਈ ! ਸੰਤ ਜਨਾਂ ਦੀ ਨਿੰਦਾ ਕਰਨ ਵਾਲੇ ਮਨੁੱਖ ਦੀ ਜ਼ਿੰਦਗੀ ਨਿਸਫਲ ਜਾਂਦੀ ਹੈ । ਮਾਲਕ-ਪ੍ਰਭੂ ਆਪ ਆਪਣੇ ਸੇਵਕ ਦੀ ਰੱਖਿਆ ਕਰਨ ਵਾਲਾ ਹੈ, ਪਰ ਜਿਹੜਾ ਮਨੁੱਖ ਸੰਤ ਜਨਾਂ ਤੋਂ ਮੂੰਹ ਮੋੜੀ ਰੱਖਦਾ ਹੈ, ਉਹ ਆਤਮਕ ਮੌਤ ਸਹੇੜ ਲੈਂਦਾ ਹੈ ।੧।ਰਹਾਉ।

ਹੇ ਭਾਈ ! ਸੰਤ ਜਨਾਂ ਦੀ ਨਿੰਦਾ ਕਰਨ ਵਾਲੇ ਮਨੁੱਖ ਦੀ ਗੱਲ ਉੱਤੇ ਕੋਈ ਇਤਬਾਰ ਨਹੀਂ ਕਰਦਾ, ਉਸ ਨੂੰ ਕਿਤੇ ਭੀ ਇੱਜ਼ਤ ਵਾਲੀ ਥਾਂ ਨਹੀਂ ਮਿਲਦੀ । ਨਿੰਦਕ ਇਸ ਲੋਕ ਵਿਚ ਦੁੱਖ ਪਾਂਦਾ ਹੈ, (ਕਿਉਂਕਿ ਕੋਈ ਉਸ ਦੀ ਇੱਜ਼ਤ ਨਹੀਂ ਕਰਦਾ), ਪਰਲੋਕ ਵਿਚ ਉਹ ਨਰਕ ਭੋਗਦਾ ਹੈ, ਅਨੇਕਾਂ ਜੂਨਾਂ ਵਿਚ ਭਟਕਦਾ ਹੈ ।੧।

ਹੇ ਭਾਈ ! ਸੰਤ ਜਨਾਂ ਦੀ ਨਿੰਦਾ ਕਰਨ ਵਾਲਾ ਮਨੁੱਖ ਆਪਣੇ (ਇਸ) ਕੀਤੇ ਦਾ (ਇਹ) ਫਲ ਪਾਂਦਾ ਹੈ ਕਿ ਸਾਰੇ ਜਗਤ ਵਿਚ ਬਦਨਾਮ ਹੋ ਜਾਂਦਾ ਹੈ । ਹੇ ਨਾਨਕ ! (ਪ੍ਰਭੂ ਦਾ ਸੇਵਕ) ਨਿਰਭਉ ਕਰਤਾਰ ਦੀ ਸਰਨ ਪਿਆ ਰਹਿੰਦਾ ਹੈ, ਪ੍ਰਭੂ ਦੇ ਗੁਣ ਗਾਂਦਾ ਹੈ, ਉਸ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ, ਆਤਮਕ ਖ਼ੁਸ਼ੀਆਂ ਬਣੀਆਂ ਰਹਿੰਦੀਆਂ ਹਨ ।੨।੯੩।੧੦੬।

**ਸਾਰਗ ਮਹਲਾ ੫ ॥ ਤ੍ਰਿਸਨਾ ਚਲਤ ਬਹੁ ਪਰਕਾਰਿ ॥ ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ ॥੧॥ ਰਹਾਉ ॥ ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ ॥ ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ ॥੧॥ ਸੰਸਾਰ ਸਾਗਰੁ ਦੁਖਿ ਬਿਆਪਿਓ ਦਾਸ ਲੇਵਹੁ ਤਾਰਿ ॥ ਚਰਨ ਕਮਲ ਸਰਣਾਇ ਨਾਨਕ ਸਦ ਸਦਾ ਬਲਿਹਾਰਿ ॥੨॥੯੪॥੧੦੭॥ {ਪੰਨਾ ੧੨੨੫}**

**ਪਦ ਅਰਥ** :—ਤ੍ਰਿਸਨਾ—ਮਾਇਆ ਦਾ ਲਾਲਚ । ਚਲਤ—ਤੁਰਦੀ ਹੈ, ਦੌੜ-ਭੱਜ ਕਰਦੀ ਹੈ । ਬਹੁ ਪਰਕਾਰਿ—ਕਈ ਤਰੀਕਿਆਂ ਨਾਲ । ਕਤਹੁ ਬਾਤਹਿ—ਕਿਸੇ ਭੀ ਗੱਲ ਨਾਲ । ਅੰਤਿ—ਆਖ਼ਿਰ । ਪਰਤੀ ਹਾਰਿ—ਹਾਰ ਜਾਂਦੀ ਹੈ, ਸਿਰੇ ਨਹੀਂ ਚੜ੍ਹਦੀ ।੧।ਰਹਾਉ।

ਸਹਜੁ—ਆਤਮਕ ਅਡੋਲਤਾ । ਇਹੈ—ਇਹ ਹੀ । ਇਸੁ ਬਿਉਹਾਰਿ—ਇਸ ਤ੍ਰਿਸ਼ਨਾ ਦਾ ਵਿਹਾਰ ਹੈ । ਜਾਨੈ—ਜਾਣਦੀ । ਕ੍ਰੋਧਹਿ—ਕ੍ਰੋਧ ਨਾਲ । ਜਾਰਿ—ਜਾਰੇ, ਸਾੜ ਦੇਂਦੀ ਹੈ । ਆਪ—ਆਪਣਾ । ਪਰ ਕਾ—ਪਰਾਇਆ ।੧।

ਸਾਗਰੁ—ਸਮੁੰਦਰ । ਦੁਖਿ—ਦੁੱਖ ਵਿਚ । ਬਿਆਪਿਓ—ਫਸਿਆ ਰਹਿੰਦਾ ਹੈ । ਲੇਵਹੁ ਤਾਰਿ—ਤੂੰ ਤਾਰ ਲੈਂਦਾ ਹੈ । ਸਦ—ਸਦਾ । ਬਲਿਹਾਰਿ—ਮੈਂ ਸਦਕੇ ਜਾਂਦਾ ਹਾਂ ।੨।

**ਅਰਥ** :—ਹੇ ਭਾਈ ! (ਮਨੁੱਖ ਦੇ ਅੰਦਰ) ਤ੍ਰਿਸ਼ਨਾ ਕਈ ਤਰੀਕਿਆਂ ਨਾਲ ਦੌੜ-ਭੱਜ ਕਰਦੀ ਰਹਿੰਦੀ ਹੈ । ਕਿਸੇ ਭੀ ਗੱਲ ਨਾਲ (ਇਹ ਤ੍ਰਿਸ਼ਨਾ) ਰੱਜਦੀ ਨਹੀਂ, (ਜ਼ਿੰਦਗੀ ਦੇ ਅਖ਼ੀਰ ਤਕ) ਇਹ ਸਿਰੇ ਨਹੀਂ ਚੜ੍ਹਦੀ (ਹੋਰ ਹੋਰ ਵਧਦੀ ਹੀ ਰਹਿੰਦੀ ਹੈ) ।੧।ਰਹਾਉ।

ਹੇ ਭਾਈ ! (ਤ੍ਰਿਸ਼ਨਾ ਦੇ ਕਾਰਨ ਮਨੁੱਖ ਦੇ ਮਨ ਵਿਚ ਕਦੇ) ਸ਼ਾਂਤੀ ਨਹੀਂ ਪੈਦਾ ਹੁੰਦੀ, ਆਨੰਦ ਨਹੀਂ ਬਣਦਾ, ਆਤਮਕ ਅਡੋਲਤਾ ਨਹੀਂ ਉਪਜਦੀ । ਬੱਸ ! ਇਸ ਤ੍ਰਿਸ਼ਨਾ ਦਾ (ਸਦਾ) ਇਹੀ ਵਿਹਾਰ ਹੈ । ਕਾਮ ਅਤੇ ਕ੍ਰੋਧ ਨਾਲ (ਇਹ ਤ੍ਰਿਸ਼ਨਾ ਮਨੁੱਖ ਦਾ ਅੰਦਰਲਾ) ਸਾੜ ਦੇਂਦੀ ਹੈ, ਕਿਸੇ ਦਾ ਲਿਹਾਜ਼ ਨਹੀਂ ਕਰਦੀ ।੧।

ਹੇ ਭਾਈ ! ਤ੍ਰਿਸ਼ਨਾ ਦੇ ਕਾਰਨ ਜੀਵ ਉਤੇ ਸੰਸਾਰ-ਸਮੁੰਦਰ ਆਪਣਾ ਜ਼ੋਰ ਪਾਈ ਰੱਖਦਾ ਹੈ, (ਜੀਵ) ਦੁੱਖ ਵਿਚ ਫਸਿਆ ਰਹਿੰਦਾ ਹੈ । (ਪਰ, ਹੇ ਪ੍ਰਭੂ !) ਤੂੰ ਆਪਣੇ ਸੇਵਕਾਂ ਨੂੰ (ਇਸ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈਂ । ਹੇ ਨਾਨਕ ! ਆਖ—(ਹੇ ਪ੍ਰਭੂ !) ਮੈਂ (ਭੀ) ਤੇਰੇ ਸੋਹਣੇ ਚਰਨਾਂ ਦੀ ਸਰਨ ਆਇਆ ਹਾਂ, ਮੈਂ ਤੈਥੋਂ ਸਦਾ ਸਦਾ ਸਦਕੇ ਜਾਂਦਾ ਹਾਂ ।੨।੯੪।੧੦੭।

**ਸਾਰਗ ਮਹਲਾ ੫ ॥ ਰੇ ਪਾਪੀ ਤੈ ਕਵਨ ਕੀ ਮਤਿ ਲੀਨ ॥ ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ ॥੧॥ ਰਹਾਉ ॥ ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥ ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥੧॥ ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ ॥ ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ ਚੀਨ੍ ॥੨॥੯੫॥੧੦੮॥ {ਪੰਨਾ ੧੨੨੫}**

**ਪਦ ਅਰਥ** :—ਰੇ ਪਾਪੀ—ਹੇ ਪਾਪੀ ! {ਰੇ—ਪੁਲਿੰਗ} । ਤੈ—ਤੂੰ । ਕਵਨ ਕੀ—ਕਿਸ (ਭੈੜੇ) ਦੀ ? ਨਿਮਖ—{ਨਿਮੇ—} ਅੱਖ ਝਮਕਣ ਜਿਤਨਾ ਸਮਾ । ਜੀਉ—ਜਿੰਦ । ਪਿੰਡੁ—ਸਰੀਰ । ਜਿਨਿ—ਜਿਸ (ਪ੍ਰਭੂ) ਨੇ ।੧।ਰਹਾਉ।

ਸਵੰਤ—ਸੌਂਦਾ । ਖੀਨ—ਕਮਜ਼ੋਰ, ਆਲਸੀ । ਗਰਭ—ਮਾਂ ਦਾ ਪੇਟ । ਉਦਰ—ਪੇਟ । ਦੀਨ—ਨਿਮਾਣਾ ।੧।

ਮਾਦ—ਮਦ, ਮਸਤੀ । ਬਾਧਾ—ਬੱਝਾ ਹੋਇਆ । ਕਵਨ ਦੁਖ—ਕਿਹੜੇ ਕਿਹੜੇ ਦੁੱਖ ? ਗਨੀਅਹਿ—ਗਿਣੇ ਜਾਣ । ਚੀਨ੍—ਪਛਾਣ ਕੀਤਿਆਂ, ਸਾਂਝ ਪਾਇਆਂ ।੨।

**ਅਰਥ** :—ਹੇ ਪਾਪੀ ! ਤੂੰ ਕਿਸ ਦੀ (ਭੈੜੀ) ਮਤਿ ਲੈ ਲਈ ਹੈ ? ਜਿਸ ਮਾਲਕ-ਪ੍ਰਭੂ ਨੇ ਤੈਨੂੰ ਇਹ ਜਿੰਦ ਦਿੱਤੀ, ਇਹ ਸਰੀਰ ਦਿੱਤਾ, ਉਸ ਨੂੰ ਤੂੰ ਘੜੀ ਭਰ ਭੀ ਅੱਖ ਝਮਕਣ ਜਿਤਨੇ ਸਮੇ ਲਈ ਭੀ ਯਾਦ ਨਹੀਂ ਕਰਦਾ ।੧।ਰਹਾਉ।

ਹੇ ਪਾਪੀ ! ਖਾਂਦਾ ਪੀਂਦਾ ਸੌਂਦਾ ਤਾਂ ਤੂੰ ਖ਼ੁਸ਼ ਰਹਿੰਦਾ ਹੈਂ, ਪਰ ਪ੍ਰਭੂ ਦਾ ਨਾਮ ਸਿਮਰਦਿਆਂ ਤੂੰ ਆਲਸੀ ਹੋ ਜਾਂਦਾ ਹੈਂ । ਜਦੋਂ ਤੂੰ ਮਾਂ ਦੇ ਪੇਟ ਵਿਚ ਸੀ, ਤਦੋਂ ਵਿਲਕਦਾ ਸੀ, ਤਦੋਂ ਤੂੰ ਗਰੀਬੜਾ ਜਿਹਾ ਬਣਿਆ ਰਹਿੰਦਾ ਸੀ ।੧।

ਹੇ ਪਾਪੀ ! ਵੱਡੇ ਵੱਡੇ ਵਿਕਾਰਾਂ ਦੀ ਮਸਤੀ ਵਿਚ ਬੱਝਾ ਹੋਇਆ ਤੂੰ ਅਨੇਕਾਂ ਜੂਨਾਂ ਵਿਚ ਭਟਕਦਾ ਆ ਰਿਹਾ ਹੈਂ । ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦਾ ਨਾਮ ਭੁੱਲਿਆਂ ਇਤਨੇ ਦੁੱਖ ਵਾਪਰਦੇ ਹਨ ਕਿ ਗਿਣੇ ਨਹੀਂ ਜਾ ਸਕਦੇ । ਪਰਮਾਤਮਾ ਦੇ ਚਰਨਾਂ ਨਾਲ ਸਾਂਝ ਪਾਇਆਂ ਹੀ ਸੁਖ ਮਿਲਦਾ ਹੈ ।੨।੯੫।੧੦੮।

**ਸਾਰਗ ਮਹਲਾ ੫ ॥ ਮਾਈ ਰੀ ਚਰਨਹ ਓਟ ਗਹੀ ॥ ਦਰਸਨੁ ਪੇਖਿ ਮੇਰਾ ਮਨੁ ਮੋਹਿਓ ਦੁਰਮਤਿ ਜਾਤ ਬਹੀ ॥੧॥ ਰਹਾਉ ॥ ਅਗਹ ਅਗਾਧਿ ਊਚ ਅਬਿਨਾਸੀ ਕੀਮਤਿ ਜਾਤ ਨ ਕਹੀ ॥ ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ ਪੂਰਿ ਰਹਿਓ ਸ੍ରਬ ਮਹੀ ॥੧॥ ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ ਸਾਧਹ ਕੀਨੋ ਸਹੀ ॥ ਸਿਮਰਿ ਸਿਮਰਿ ਜੀਵਤ ਹਰਿ ਨਾਨਕ ਜਮ ਕੀ ਭੀਰ ਨ ਫਹੀ ॥੨॥੯੬॥੧੦੯॥ {ਪੰਨਾ ੧੨੨੫}**

**ਪਦ ਅਰਥ** :—ਮਾਈ ਰੀ—ਹੇ ਮਾਂ {'ਰੀ' ਇਸਤ੍ਰੀ ਲਿੰਗ । 'ਕਹਤ ਕਬੀਰ ਸੁਨਹੁ ਰੀ ਲੋਈ'} । ਓਟ—ਆਸਰਾ । ਗਹੀ—ਫੜੀ । ਪੇਖਿ—ਵੇਖ ਕੇ । ਜਾਤ ਬਹੀ—ਰੁੜ੍ਹ ਗਈ ਹੈ ।੧।ਰਹਾਉ।

ਅਗਹ—ਅਥਾਹ । ਅਗਾਧਿ—ਬੇਅੰਤ ਡੂੰਘਾ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਪੇਖਿ—ਵੇਖ ਕੇ । ਬਿਗਸਿਓ—ਪ੍ਰਸੰਨ ਹੋ ਰਿਹਾ ਹੈ । ਪੂਰਿ ਰਹਿਓ—ਵਿਆਪਕ ਹੈ । ਸ੍ਰਬ ਮਹੀ—ਸਰਬ ਮਹੀ, ਸਾਰੀ ਧਰਤੀ ਵਿਚ ।੧।

ਮਿਲਿ ਸਾਧਹ—ਸਾਧ ਜਨਾਂ ਨੂੰ ਮਿਲ ਕੇ । ਕੀਨੋ ਸਹੀ—ਸਹੀ ਕੀਤਾ ਹੈ, ਵੇਖਿਆ ਹੈ । ਭੀਰ—ਭੀੜ (ਵਿਚ) । ਨ ਫਹੀ—ਨਹੀਂ ਫਸੀਦਾ ।੨।

**ਅਰਥ** :—ਹੇ ਮਾਂ ! (ਜਦੋਂ ਦਾ) ਪਰਮਾਤਮਾ ਦੇ ਚਰਨਾਂ ਦਾ ਆਸਰਾ ਲਿਆ ਹੈ, (ਉਸ ਦਾ) ਦਰਸਨ ਕਰ ਕੇ ਮੇਰਾ ਮਨ ਮੋਹਿਆ ਗਿਆ ਹੈ, (ਮੇਰੇ ਅੰਦਰੋਂ) ਭੈੜੀ ਮਤਿ ਰੁੜ੍ਹ ਗਈ ਹੈ ।੧।ਰਹਾਉ।

ਹੇ ਮਾਂ ! ਉਹ ਪਰਮਾਤਮਾ ਅਥਾਹ ਹੈ ਬੇਅੰਤ ਡੂੰਘਾ ਹੈ, ਬਹੁਤ ਉੱਚਾ ਹੈ, ਕਦੇ ਨਹੀਂ ਮਰਦਾ, ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ । ਜਲ ਵਿਚ ਧਰਤੀ ਵਿਚ (ਹਰ ਥਾਂ ਉਸ ਨੂੰ) ਵੇਖ ਕੇ ਮੇਰਾ ਮਨ ਖਿੜਿਆ ਰਹਿੰਦਾ ਹੈ । ਹੇ ਮਾਂ ! ਉਹ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ ।੧।

ਹੇ ਮਾਂ ! ਸਾਧ ਸੰਗਤਿ ਵਿਚ ਮਿਲ ਕੇ ਗਰੀਬਾਂ ਉਤੇ ਦਇਆ ਕਰਨ ਵਾਲੇ ਅਤੇ ਮਨ ਨੂੰ ਮੋਹ ਲੈਣ ਵਾਲੇ ਪ੍ਰੀਤਮ ਦਾ ਮੈਂ ਦਰਸਨ ਕੀਤਾ ਹੈ । ਹੇ ਨਾਨਕ ! (ਆਖ—ਹੇ ਮਾਂ !) ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਆਤਮਕ ਜੀਵਨ ਮਿਲਦਾ ਹੈ, ਅਤੇ ਜਮਾਂ ਦੀ ਭੀੜ ਵਿਚ ਨਹੀਂ ਫਸੀਦਾ ।੨।੯੬।੧੦੯।

**ਸਾਰਗ ਮਹਲਾ ੫ ॥ ਮਾਈ ਰੀ ਮਨੁ ਮੇਰੋ ਮਤਵਾਰੋ ॥ ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ ॥੧॥ ਰਹਾਉ ॥ ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ ॥ ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ ॥੧॥ ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ ॥ ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥੨॥੯੭॥੧੧੦॥ {ਪੰਨਾ ੧੨੨੫}**

**ਪਦ ਅਰਥ** :—ਮਤਵਾਰੋ—ਮਤਵਾਲਾ, ਮਸਤ । ਪੇਖਿ—ਵੇਖ ਕੇ । ਰਸਿ—ਰਸ ਨਾਲ । ਰਪਿਓ—ਰੰਗਿਆ ਗਿਆ ਹੈ । ਖੁਮਾਰੋ—ਮਸਤੀ ।੧।ਰਹਾਉ।

ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਬਹੁਰਿ—ਮੁੜ, ਫਿਰ । ਕਾਰੋ—ਕਾਲਾ । ਸਿਉ—ਨਾਲ । ਡੋਰੀ ਰਾਚੀ—ਸੁਰਤਿ ਜੁੜੀ ਰਹਿੰਦੀ ਹੈ । ਭੇਟਿਓ—ਮਿਲ ਪੈਂਦਾ ਹੈ ।੧।

ਕਰੁ—ਹੱਥ {ਇਕ-ਵਚਨ} । ਗਹਿ—ਫੜ ਕੇ । ਸਰਬਸੁ—{ਸਵ.ਲ ਵ} ਸਾਰਾ ਧਨ-ਪਦਾਰਥ, ਸਭ ਕੁਝ । ਦੀਪਕ—ਦੀਵਾ । ਨਾਮਿ—ਨਾਮ ਦੀ ਰਾਹੀਂ । ਰਸਿਕ—ਰਸੀਆ, ਪ੍ਰੇਮੀ । ਬੈਰਾਗੀ—ਵੈਰਾਗਵਾਨ, ਪ੍ਰੇਮੀ ।੨।

**ਅਰਥ** :—ਹੇ ਮਾਂ ! ਮੇਰਾ ਮਨ (ਪ੍ਰਭੂ ਦੇ ਦੀਦਾਰ ਵਿਚ) ਮਸਤ ਹੋ ਰਿਹਾ ਹੈ । ਉਸ ਦਇਆ ਦੇ ਸੋਮੇ ਪ੍ਰਭੂ ਦਾ ਦਰਸਨ ਕਰ ਕੇ ਮੇਰੇ ਅੰਦਰ ਪੂਰਨ ਤੌਰ ਤੇ ਆਤਮਕ ਆਨੰਦ ਸੁਖ ਬਣਿਆ ਹੋਇਆ ਹੈ, ਮੇਰਾ ਮਨ ਪ੍ਰੇਮ-ਰਸ ਨਾਲ ਰੰਗਿਆ ਗਿਆ ਹੈ ਤੇ ਮਸਤ ਹੈ ।੧।ਰਹਾਉ।

ਹੇ ਮਾਂ ! ਪਰਮਾਤਮਾ ਦਾ ਜਸ ਗਾਂਦਿਆਂ ਜਿਸ ਮਨੁੱਖ ਦਾ ਮਨ ਨਿਰਮਲ ਉੱਜਲ ਹੋ ਜਾਂਦਾ ਹੈ, ਉਹ ਮੁੜ (ਵਿਕਾਰਾਂ ਨਾਲ) ਕਾਲਾ ਨਹੀਂ ਹੁੰਦਾ । (ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਜਿਸ ਮਨੁੱਖ ਦੇ ਮਨ ਦੀ ਡੋਰ ਪ੍ਰਭੂ ਦੇ ਸੋਹਣੇ ਚਰਨਾਂ ਨਾਲ ਜੁੜਦੀ ਹੈ, ਉਸ ਨੂੰ ਬੇਅੰਤ ਪ੍ਰਭੂ ਮਿਲ ਪੈਂਦਾ ਹੈ ।੧।

ਹੇ ਮਾਂ ! ਜਿਸ ਮਨੁੱਖ ਦਾ ਹੱਥ ਫੜ ਕੇ ਪ੍ਰਭੂ ਉਸ ਨੂੰ ਆਪਣਾ ਬਣਾ ਲੈਂਦਾ ਹੈ, ਉਸ ਨੂੰ ਸਭ ਕੁਝ ਬਖ਼ਸ਼ਦਾ ਹੈ, ਉਸ ਦੇ ਅੰਦਰ (ਨਾਮ ਦੇ) ਦੀਵੇ ਦਾ ਚਾਨਣ ਹੋ ਜਾਂਦਾ ਹੈ । ਹੇ ਨਾਨਕ ! ਪਰਮਾਤਮਾ ਦੇ ਨਾਮ ਵਿਚ ਪ੍ਰੀਤ ਪ੍ਰੇਮ ਜੋੜਨ ਵਾਲਾ ਮਨੁੱਖ ਆਪਣੀਆਂ ਸਾਰੀਆਂ ਕੁਲਾਂ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੨।੯੭।੧੨੦।

**ਸਾਰਗ ਮਹਲਾ ੫ ॥ ਮਾਈ ਰੀ ਆਨ ਸਿਮਰਿ ਮਰਿ ਜਾਂਹਿ ॥ ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ ॥੧॥ ਰਹਾਉ ॥ ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕ ਘੋਰ ਮਹਿ ਪਾਹਿ ॥ ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ ॥੧॥ ਸੇ ਧਨਵੰਤੇ ਸੇ ਪਤਿਵੰਤੇ ਹਰਿ ਕੀ ਸਰਣਿ ਸਮਾਹਿ ॥ ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ ਬਹੁਰਿ ਨ ਆਵਹਿ ਜਾਂਹਿ ॥੨॥੯੮॥੧੨੧॥ {ਪੰਨਾ ੧੨੨੫}**

**ਪਦ ਅਰਥ** :—ਆਨ—{ਅੰਯ} (ਪ੍ਰਭੂ ਤੋਂ ਬਿਨਾ) ਕੋਈ ਹੋਰ । ਸਿਮਰਿ—ਸਿਮਰ ਕੇ । ਮਰਿ ਜਾਂਹਿ—ਮਰ ਜਾਂਦੇ ਹਨ, ਆਤਮਕ ਮੌਤ ਸਹੇੜ ਲੈਂਦੇ ਹਨ । ਤਿਆਗਿ—ਛੱਡ ਕੇ, ਭੁਲਾ ਕੇ । ਜੀਅਨ ਕੋ—ਸਾਰੇ ਜੀਵਾਂ ਦਾ । ਸੰਗਿ—ਨਾਲ । ਲਪਟਾਹਿ—ਚੰਬੜੇ ਰਹਿੰਦੇ ਹਨ ।੧।ਰਹਾਉ।

ਬਿਸਾਰਿ—ਵਿਸਾਰ ਕੇ । ਚਲਹਿ—ਤੁਰਦੇ ਹਨ {ਬਹੁ-ਵਚਨ} । ਅਨ ਮਾਰਗਿ—ਹੋਰ ਰਸਤੇ ਉੱਤੇ । ਪਾਹਿ—ਪੈਂਦੇ ਹਨ । ਗਣਤ—ਗਿਣਤੀ । ਗਰਭੈ ਗਰਭਿ—ਹਰੇਕ ਜੂਨ ਵਿਚ । ਭ੍ਰਮਾਹਿ—ਭਟਕਦੇ ਹਨ ।੧।

ਸੇ—ਉਹ {ਬਹੁ-ਵਚਨ} । ਪਤਿਵੰਤੇ—ਇੱਜ਼ਤ ਵਾਲੇ । ਸਮਾਹਿ—ਲੀਨ ਰਹਿੰਦੇ ਹਨ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਬਹੁਰਿ—ਮੁੜ, ਫਿਰ । ਆਵਹਿ—ਜੰਮਦੇ ਹਨ । ਜਾਂਹਿ—ਮਰਦੇ ਹਨ ।੨।

**ਅਰਥ** :—ਹੇ ਮਾਂ ! ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲੇ ਪਰਮਾਤਮਾ ਨੂੰ ਛੱਡ ਕੇ ਜਿਹੜੇ ਮਨੁੱਖ (ਸਦਾ) ਮਾਇਆ ਨਾਲ ਚੰਬੜੇ ਰਹਿੰਦੇ ਹਨ, ਉਹ (ਪ੍ਰਭੂ ਤੋਂ ਬਿਨਾ) ਹੋਰ ਨੂੰ ਮਨ ਵਿਚ ਵਸਾਈ ਰੱਖ ਕੇ ਆਤਮਕ ਮੌਤ ਸਹੇੜ ਲੈਂਦੇ ਹਨ ।੧।ਰਹਾਉ।

ਹੇ ਮਾਂ ! ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਭੁਲਾ ਕੇ ਹੋਰ (ਜੀਵਨ-) ਰਾਹ ਉਤੇ ਤੁਰਦੇ ਹਨ, ਉਹ ਭਿਆਨਕ ਨਰਕ ਵਿਚ ਪਏ ਰਹਿੰਦੇ ਹਨ । ਉਹਨਾਂ ਨੂੰ ਇਤਨੀਆਂ ਸਜ਼ਾਵਾਂ ਮਿਲਦੀਆਂ ਰਹਿੰਦੀਆਂ ਹਨ ਕਿ ਉਹਨਾਂ ਦੀ ਗਿਣਤੀ ਨਹੀਂ ਹੋ ਸਕਦੀ । ਉਹ ਹਰੇਕ ਜੂਨ ਵਿਚ ਭਟਕਦੇ ਫਿਰਦੇ ਹਨ ।੧।

ਹੇ ਮਾਂ ! ਜਿਹੜੇ ਮਨੁੱਖ ਪਰਮਾਤਮਾ ਦੀ ਸਰਨ ਵਿਚ ਟਿਕੇ ਰਹਿੰਦੇ ਹਨ, ਉਹ ਧਨ ਵਾਲੇ ਹਨ, ਉਹ ਇੱਜ਼ਤ ਵਾਲੇ ਹਨ । ਹੇ ਨਾਨਕ ! (ਆਖ—ਹੇ ਮਾਂ !) ਗੁਰੂ ਦੀ ਮਿਹਰ ਨਾਲ ਉਹਨਾਂ ਨੇ ਜਗਤ (ਦੇ ਮੋਹ) ਨੂੰ ਜਿੱਤ ਲਿਆ ਹੈ, ਉਹ ਮੁੜ ਮੁੜ ਨਾਹ ਜੰਮਦੇ ਹਨ ਨਾਹ ਮਰਦੇ ਹਨ ।੨।੯੮।੧੨੧।

**ਸਾਰਗ ਮਹਲਾ ੫ ॥ ਹਰਿ ਕਾਟੀ ਕੁਟਿਲਤਾ ਕੁਠਾਰਿ ॥ ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ ॥੧॥ ਰਹਾਉ ॥ ਕਾਮ ਕ੍ਰੋਧ ਨਿੰਦਾ ਪਰਹਰੀਆ ਕਾਢੇ ਸਾਧੂ ਕੈ ਸੰਗਿ ਮਾਰਿ ॥ ਜਨਮੁ ਪਦਾਰਥੁ ਗੁਰਮੁਖਿ ਜੀਤਿਆ ਬਹੁਰਿ ਨ ਜੂਐ ਹਾਰਿ ॥੧॥ ਆਠ ਪਹਰ ਪ੍ਰਭ ਕੇ ਗੁਣ ਗਾਵਹ ਪੂਰਨ ਸਬਦਿ ਬੀਚਾਰਿ ॥ ਨਾਨਕ ਦਾਸਨਿ ਦਾਸੁ ਜਨੁ ਤੇਰਾ ਪੁਨਹ ਪੁਨਹ ਨਮਸਕਾਰਿ ॥੨॥੮੯॥੧੧੨॥ {ਪੰਨਾ ੧੨੨੫-੧੨੨੬}**

**ਪਦ ਅਰਥ** :—ਕੁਟਿਲ—ਵਿੰਗੀਆਂ ਚਾਲਾਂ ਚੱਲਣ ਵਾਲਾ, ਖੋਟਾ । ਕੁਟਿਲਤਾ—ਮਨ ਦਾ ਵਿੰਗ, ਖੋਟ । ਕੁਠਾਰਿ—ਕੁਹਾੜੇ ਨਾਲ । ਭ੍ਰਮ—ਭਟਕਣਾ । ਭ੍ਰਮ ਬਨ—ਭਟਕਣਾਂ ਦੇ ਜੰਗਲ । ਦਹਨ ਭਏ—ਸੜ ਗਏ । ਪਰਹਾਰਿ—ਚੋਟ ਨਾਲ ।੧।ਰਹਾਉ।

ਪਰਹਰੀਆ—ਦੂਰ ਕਰ ਦਿੱਤੀ । ਸਾਧੂ ਕੈ ਸੰਗਿ—ਗੁਰੂ ਦੀ ਸੰਗਤਿ ਵਿਚ । ਮਾਰਿ—ਮਾਰ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਬਹੁਰਿ—ਮੁੜ । ਜੂਐ—ਜੂਏ ਵਿਚ । ਹਾਰਿ—ਹਾਰ ਕੇ ।੧।

ਗਾਵਹ—ਆਓ, ਭਾਈ ! ਅਸੀ ਗਾਵੀਏ—{ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ} । ਸਬਦਿ—ਸ਼ਬਦ ਦੀ ਰਾਹੀਂ । ਬੀਚਾਰਿ—ਵਿਚਾਰ ਕੇ, ਮਨ ਵਿਚ ਵਸਾ ਕੇ । ਦਾਸਨਿ ਦਾਸੁ—ਦਾਸਾਂ ਦਾ ਦਾਸ । ਪੁਨਹੁ ਪੁਨਹ—ਮੁੜ ਮੁੜ ।੨।

**ਅਰਥ** :—ਹੇ ਭਾਈ ! ਪਰਮਾਤਮਾ ਨੇ (ਜਿਸ ਮਨੁੱਖ ਦੇ) ਮਨ ਦਾ ਖੋਟ (ਮਾਨੋ) ਕੁਹਾੜੇ ਨਾਲ ਕੱਟ ਦਿੱਤਾ, ਉਸ ਦੇ ਅੰਦਰੋਂ ਪ੍ਰਭੂ ਦੇ ਨਾਮ ਦੀ ਚੋਟ ਨਾਲ ਇਕ ਖਿਨ ਵਿਚ ਹੀ ਭਟਕਣਾ ਦੇ ਜੰਗਲਾਂ ਦੇ ਜੰਗਲ ਹੀ ਸੜ (ਕੇ ਸੁਆਹ ਹੋ) ਗਏ ।੧।ਰਹਾਉ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ ਕਾਮ ਕ੍ਰੋਧ ਨਿੰਦਾ ਆਦਿਕ ਵਿਕਾਰਾਂ ਨੂੰ (ਆਪਣੇ ਅੰਦਰੋਂ) ਦੂਰ ਕਰ ਦੇਂਦਾ ਹੈ ਮਾਰ ਮਾਰ ਕੇ ਕੱਢ ਦੇਂਦਾ ਹੈ ਗੁਰਮੁਖ ਇਸ ਕੀਮਤੀ ਮਨੁੱਖਾ ਜਨਮ ਨੂੰ (ਵਿਕਾਰਾਂ ਦੇ ਟਾਕਰੇ ਤੇ) ਕਾਮਯਾਬ ਬਣਾ ਲੈਂਦਾ ਹੈ, ਫਿਰ ਕਦੇ ਇਸ ਨੂੰ ਜੂਏ ਵਿਚ ਹਾਰ ਕੇ ਨਹੀਂ ਜਾਂਦਾ ।੧।

ਹੇ ਭਾਈ ! ਆਓ, ਰਲ ਕੇ ਸਰਬ-ਵਿਆਪਕ ਪ੍ਰਭੂ ਦੇ ਗੁਣਾਂ ਨੂੰ ਗੁਰ-ਸ਼ਬਦ ਦੀ ਰਾਹੀਂ ਮਨ ਵਿਚ ਵਸਾ ਕੇ ਅੱਠੇ ਪਹਰ ਉਸ ਦੇ ਗੁਣ ਗਾਂਦੇ ਰਹੀਏ । ਹੇ ਨਾਨਕ ! (ਆਖ—) ਹੇ ਪ੍ਰਭੂ ! ਮੈਂ ਤੇਰੇ ਦਾਸਾਂ ਦਾ ਦਾਸ ਹਾਂ, (ਤੇਰੇ ਦਰ ਤੇ ਹੀ) ਮੁੜ ਮੁੜ ਨਮਸਕਾਰ ਕਰਦਾ ਹਾਂ ।੨।੮੯।੧੧੨।

**ਸਾਰਗ ਮਹਲਾ ੫ ॥ ਪੋਥੀ ਪਰਮੇਸਰ ਕਾ ਥਾਨੁ ॥ ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥ ਰਹਾਉ ॥ ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ ॥ ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ ॥੧॥ ਜਾ ਕੈ ਰਿਦੈ ਵਸੈ ਭੈ ਭੰਜਨੁ ਤਿਸੁ ਜਾਨੈ ਸਗਲ ਜਹਾਨੁ ॥ ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ ਇਹੁ ਨਾਨਕੁ ਮਾਂਗੈ ਦਾਨੁ ॥੨॥੯੦॥੧੧੩॥ {ਪੰਨਾ ੧੨੨੬}**

**ਪਦ ਅਰਥ** :—ਪੋਥੀ—ਉਹ ਪੁਸਤਕ ਜਿਸ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਲਿਖੀ ਪਈ ਹੈ, ਗੁਰਬਾਣੀ । ਥਾਨੁ—ਮਿਲਣ ਦਾ ਥਾਂ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਗਾਵਹਿ—(ਜਿਹੜੇ) ਗਾਂਦੇ ਹਨ । ਪੂਰਨ—ਸਰਬ-ਵਿਆਪਕ । ਗਿਆਨੁ—ਡੂੰਘੀ ਸਾਂਝ ।੧।ਰਹਾਉ।

ਸਾਧਿਕ—ਜੋਗ-ਸਾਧਨ ਕਰਨ ਵਾਲੇ । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਲੋਚਹਿ—ਤਾਂਘ ਕਰਦੇ ਆਏ ਹਨ । ਲਾਗੈ ਧਿਆਨੁ—ਸੁਰਤਿ ਜੁੜਦੀ ਹੈ । ਜਿਸਹਿ—ਜਿਸ (ਮਨੁੱਖ) ਉੱਤੇ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਤਾ ਕੋ—ਉਸ ਦਾ । ਕਾਮੁ—(ਹਰੇਕ) ਕੰਮ ।੧।

ਜਾ ਕੈ ਰਿਦੈ—ਜਿਸ (ਮਨੁੱਖ) ਦੇ ਹਿਰਦੇ ਵਿਚ । ਭੈ ਭੰਜਨੁ—ਸਾਰੇ ਡਰ ਦੂਰ ਕਰਨ ਵਾਲਾ । ਬਿਸਰੁ ਨਹੀ—ਨਾਹ ਭੁੱਲ । ਕਰਤੇ—ਹੇ ਕਰਤਾਰ ! ਨਾਨਕੁ ਮਾਂਗੈ—ਨਾਨਕ ਮੰਗਦਾ ਹੈ ।੨।

**ਅਰਥ** :—ਹੇ ਭਾਈ ! ਗੁਰਬਾਣੀ (ਹੀ) ਪਰਮਾਤਮਾ ਦੇ ਮਿਲਾਪ ਦੀ ਥਾਂ ਹੈ । ਜਿਹੜੇ ਮਨੁੱਖ ਗੁਰੂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹ ਮਨੁੱਖ ਸਰਬ-ਵਿਆਪਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦੇ ਹਨ ।੧।ਰਹਾਉ।

ਹੇ ਭਾਈ ! ਜੋਗ-ਸਾਧਨ ਕਰਨ ਵਾਲੇ ਮਨੁੱਖ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਸਾਰੇ ਰਿਸ਼ੀ-ਮੁਨੀ (ਪਰਮਾਤਮਾ ਨਾਲ ਮਿਲਾਪ ਦੀ) ਤਾਂਘ ਕਰਦੇ ਆ ਰਹੇ ਹਨ, ਪਰ ਕਿਸੇ ਵਿਰਲੇ ਦੀ ਸੁਰਤਿ (ਉਸ ਵਿਚ) ਜੁੜਦੀ ਹੈ । ਜਿਸ ਮਨੁੱਖ ਉਤੇ ਮੇਰਾ ਮਾਲਕ-ਪ੍ਰਭੂ ਆਪ ਦਇਆਵਾਨ ਹੁੰਦਾ ਹੈ, ਉਸ ਦਾ (ਇਹ) ਕੰਮ ਸਿਰੇ ਚੜ੍ਹ ਜਾਂਦਾ ਹੈ ।੧।

ਹੇ ਭਾਈ ! ਸਾਰੇ ਡਰਾਂ ਦਾ ਨਾਸ ਕਰਨ ਵਾਲਾ ਪਰਮਾਤਮਾ ਜਿਸ ਮਨੁੱਖ ਦੇ ਹਿਰਦੇ ਵਿਚ ਆ ਵੱਸਦਾ ਹੈ, ਉਸ ਨੂੰ ਸਾਰਾ ਜਗਤ ਜਾਣ ਲੈਂਦਾ ਹੈ (ਸਾਰੇ ਜਗਤ ਵਿਚ ਉਸ ਦੀ ਸੋਭਾ ਖਿਲਰ ਜਾਂਦੀ ਹੈ) । (ਉਸ ਪਰਮਾਤਮਾ ਦੇ ਦਰ ਤੋਂ) ਨਾਨਕ ਇਹ ਦਾਨ ਮੰਗਦਾ ਹੈ (ਕਿ) ਹੇ ਮੇਰੇ ਕਰਤਾਰ ! (ਮੇਰੇ ਮਨ ਤੋਂ ਕਦੇ) ਇਕ ਖਿਨ ਵਾਸਤੇ ਇਕ ਪਲ ਵਾਸਤੇ ਭੀ ਨਾਹ ਵਿਸਰ ।੨।੯੦।੧੧੩।

**ਸਾਰਗ ਮਹਲਾ ੫ ॥ ਵੂਠਾ ਸਰਬ ਥਾਈ ਮੇਹੁ ॥ ਅਨਦ ਮੰਗਲ ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ ॥੧॥ ਰਹਾਉ ॥ ਚਾਰਿ ਕੁੰਟ ਦਹ ਦਿਸਿ ਜਲ ਨਿਧਿ ਊਨ ਥਾਉ ਨ ਕੇਹੁ ॥ ਕ੍ਰਿਪਾ ਨਿਧਿ ਗੋਬਿੰਦ ਪੂਰਨ ਜੀਅ ਦਾਨੁ ਸਭ ਦੇਹੁ ॥੧॥ ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧਸੰਗੇਹੁ ॥ ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ ॥੨॥੯੧॥੧੧੪॥ {ਪੰਨਾ ੧੨੨੬}**

**ਪਦ ਅਰਥ** :—ਵੂਠਾ—ਵੱਸ ਪਿਆ, ਵੱਸਦਾ ਹੈ । ਥਾਈ—ਥਾਈਂ, ਥਾਵਾਂ ਵਿਚ । ਮੇਹੁ—ਮੀਂਹ, ਆਤਮਕ ਆਨੰਦ ਦੀ ਵਰਖਾ । ਮੰਗਲ—ਖ਼ੁਸ਼ੀਆਂ । ਗਾਉ—ਗਾਇਆ ਕਰੋ । ਪੂਰਨ ਨੇਹੁ—ਸਰਬ-ਵਿਆਪਕ ਪ੍ਰਭੂ ਦਾ ਪਿਆਰ । ਪ੍ਰਗਟਿਓ—ਪੈਦਾ ਹੋ ਜਾਂਦਾ ਹੈ ।੧।ਰਹਾਉ।

ਕੁੰਟ—ਕੂਟ, ਪਾਸਾ । ਦਹ ਦਿਸਿ—ਦਸੀਂ ਪਾਸੀਂ । ਜਲ ਨਿਧਿ—(ਜੀਵਨ-) ਜਲ ਦਾ ਖ਼ਜ਼ਾਨਾ ਪ੍ਰਭੂ । ਊਨ—ਖ਼ਾਲੀ । ਕੇਹੁ—ਕੋਈ ਭੀ । ਕ੍ਰਿਪਾ ਨਿਧਿ—ਹੇ ਦਇਆ ਦੇ ਖ਼ਜ਼ਾਨੇ ਪ੍ਰਭੂ ! ਪੂਰਨ—ਹੇ ਸਰਬ-ਵਿਆਪਕ ! ਜੀਅ ਦਾਨੁ—ਜੀਵਨ-ਦਾਤਿ । ਦੇਹੁ—ਤੂੰ ਦੇਂਦਾ ਹੈਂ ।੧।

ਸਤਿ—ਸਦਾ ਕਾਇਮ ਰਹਿਣ ਵਾਲਾ । ਸਾਧ ਸੰਗੇਹੁ—ਸਾਧ ਸੰਗਤਿ । ਤੇ ਜਨ—ਉਹ ਮਨੁੱਖ {ਬਹੁ-ਵਚਨ} । ਪਰਤੀਤਿ—ਸਰਧਾ । ਭਰਮੇਹੁ—ਭਟਕਣਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਜਸ ਗਾਇਆ ਕਰੋ, (ਜਿਵੇਂ,) ਮੀਂਹ (ਟੋਏ ਟਿੱਬੇ) ਸਭਨੀਂ ਹੀ ਥਾਈਂ ਵਰ੍ਹਦਾ ਹੈ (ਤਿਵੇਂ ਜਸ ਗਾਣ ਵਾਲਿਆਂ ਦੇ ਹਿਰਦਿਆਂ ਵਿਚ) ਆਨੰਦ ਤੇ ਖ਼ੁਸ਼ੀਆਂ ਦੀ ਵਰਖਾ ਹੁੰਦੀ ਹੈ, ਸਰਬ-ਵਿਆਪਕ ਪਰਮਾਤਮਾ ਦਾ ਪਿਆਰ (ਹਿਰਦੇ ਵਿਚ) ਪੈਦਾ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਜੀਵਨ-) ਜਲ ਦਾ ਖ਼ਜ਼ਾਨਾ ਪ੍ਰਭੂ ਚੌਹਾਂ ਕੂਟਾਂ ਵਿਚ ਦਸੀਂ ਪਾਸੀਂ (ਹਰ ਥਾਂ ਮੌਜੂਦ ਹੈ) ਕੋਈ ਭੀ ਥਾਂ (ਉਸ ਦੀ ਹੋਂਦ ਤੋਂ) ਖ਼ਾਲੀ ਨਹੀਂ ਹੈ । (ਉਸ ਦਾ ਇਉਂ ਜਸ ਗਾਇਆ ਕਰੋ—) ਹੇ ਦਇਆ ਦੇ ਖ਼ਜ਼ਾਨੇ ! ਹੇ ਗੋਬਿੰਦ ! ਹੇ ਸਰਬ-ਵਿਆਪਕ ! ਤੂੰ ਸਭ ਜੀਵਾਂ ਨੂੰ ਹੀ ਜੀਵਨ-ਦਾਤਿ ਦੇਂਦਾ ਹੈਂ ।੧।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਸਦਾ ਹੀ ਅਟੱਲ ਰਹਿਣ ਵਾਲਾ ਹੈ (ਜਿੱਥੇ ਉਹ ਮਿਲਦਾ ਹੈ, ਉਹ) ਸਾਧ ਸੰਗਤਿ ਭੀ ਧੁਰ ਤੋਂ ਚਲੀ ਆ ਰਹੀ ਹੈ । ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਵਾਸਤੇ ਸਰਧਾ ਪੈਦਾ ਹੋ ਜਾਂਦੀ ਹੈ, ਉਹ ਭੀ ਅਟੱਲ ਆਤਮਕ ਜੀਵਨ ਵਾਲੇ ਹੋ ਜਾਂਦੇ ਹਨ, ਉਹਨਾਂ ਨੂੰ ਕੋਈ ਭਟਕਣਾ ਨਹੀਂ ਰਹਿ ਜਾਂਦੀ ।੨।੯੧।੧੧੪।

**ਸਾਰਗ ਮਹਲਾ ੫ ॥ ਗੋਬਿਦ ਜੀਉ ਤੂ ਮੇਰੇ ਪ੍ਰਾਨ ਅਧਾਰ ॥ ਸਾਜਨ ਮੀਤ ਸਹਾਈ ਤੁਮ ਹੀ ਤੂ ਮੇਰੋ ਪਰਵਾਰ ॥੧॥ ਰਹਾਉ ॥ ਕਰੁ ਮਸਤਕਿ ਧਾਰਿਓ ਮੇਰੈ ਮਾਥੈ ਸਾਧ ਸੰਗਿ ਗੁਣ ਗਾਏ ॥ ਤੁਮਰੀ ਕ੍ਰਿਪਾ ਤੇ ਸਭ ਫਲ ਪਾਏ ਰਸਕਿ ਰਾਮ ਨਾਮ ਧਿਆਏ ॥੧॥ ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ ॥ ਗੁਰ ਨਾਨਕ ਜਬ ਭਏ ਦਇਆਰਾ ਸਰਬ ਸੁਖਾ ਨਿਧਿ ਪਾਂਹੀ ॥੨॥੯੨॥੧੧੫॥ {ਪੰਨਾ ੧੨੨੬}**

**ਪਦ ਅਰਥ** :—ਗੋਬਿੰਦ ਜੀਉ—ਹੇ ਗੋਬਿੰਦ ਜੀ ! ਅਧਾਰ—ਆਸਰਾ ।੧।ਰਹਾਉ।

ਕਰੁ—ਹੱਥ । ਮਸਤਕਿ—ਮੱਥੇ ਉਤੇ । ਮੇਰੈ ਮਾਥੈ—ਮੇਰੇ ਮੱਥੇ ਉੱਤੇ । ਸਾਧ ਸੰਗਿ—ਸਾਧ ਸੰਗਤਿ ਵਿਚ । ਤੇ—ਤੋਂ, ਨਾਲ । ਰਸਕਿ—ਪਿਆਰ ਨਾਲ ।੧।

ਅਬਿਚਲ—ਨਾਹ ਹਿੱਸਣ ਵਾਲੀ, ਅਟੱਲ । ਨੀਵ—(ਸਿਮਰਨ ਦੀ) ਨੀਂਹ । ਸਤਿਗੁਰਿ—ਸਤਿਗੁਰੂ ਨੇ । ਕਬਹੂ—ਕਦੇ ਭੀ । ਦਇਆਰਾ—ਦਇਆਵਾਨ । ਨਿਧਿ—ਖ਼ਜ਼ਾਨਾ । ਸਰਬ ਸੁਖਾ ਨਿਧਿ—ਸਾਰੇ ਸੁਖਾਂ ਦਾ ਖ਼ਜ਼ਾਨਾ ਪ੍ਰਭੂ । ਪਾਂਹੀ—ਪਾਹਿ, ਪ੍ਰਾਪਤ ਕਰ ਲੈਂਦੇ ਹਨ {ਬਹੁ-ਵਚਨ} ।੨।

**ਅਰਥ** :—ਹੇ ਪ੍ਰਭੂ ਜੀ ! ਤੂੰ ਮੇਰੇ ਪ੍ਰਾਣਾਂ ਦਾ ਆਸਰਾ ਹੈਂ । ਤੂੰ ਹੀ ਮੇਰਾ ਸੱਜਣ ਹੈਂ, ਤੂੰ ਹੀ ਮੇਰਾ ਮਿੱਤਰ ਹੈਂ, ਤੂੰ ਹੀ ਮੇਰੀ ਮਦਦ ਕਰਨ ਵਾਲਾ ਹੈਂ, ਤੂੰ ਹੀ ਮੇਰਾ ਪਰਵਾਰ ਹੈਂ ।੧।ਰਹਾਉ।

ਹੇ ਪ੍ਰਭੂ ! ਜਦੋਂ ਤੂੰ ਮੇਰੇ ਮੱਥੇ ਉੱਤੇ ਮੇਰੇ ਮਸਤਕ ਉੱਤੇ (ਆਪਣੀ ਮਿਹਰ ਦਾ) ਹੱਥ ਰੱਖਿਆ, ਤਦੋਂ ਮੈਂ ਸਾਧ ਸੰਗਤਿ ਵਿਚ (ਟਿਕ ਕੇ ਤੇਰੀ) ਸਿਫ਼ਤਿ-ਸਾਲਾਹ ਦੇ ਗੀਤ ਗਾਏ ਹਨ । ਹੇ ਪ੍ਰਭੂ ! ਤੇਰੀ ਮਿਹਰ ਨਾਲ ਮੈਂ ਸਾਰੇ ਫਲ ਹਾਸਲ ਕੀਤੇ ਹਨ, ਅਤੇ ਪਿਆਰ ਨਾਲ ਤੇਰਾ ਨਾਮ ਸਿਮਰਿਆ ਹੈ ।੧।

ਹੇ ਭਾਈ ! ਸਤਿਗੁਰੂ ਨੇ (ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਹਰਿ-ਨਾਮ ਸਿਮਰਨ ਦੀ) ਅਟੱਲ ਨੀਂਹ ਰੱਖ ਦਿੱਤੀ, ਉਹ ਕਦੇ (ਮਾਇਆ ਵਿਚ) ਡੋਲਦੇ ਨਹੀਂ ਹਨ । ਹੇ ਨਾਨਕ ! (ਆਖ—) ਜਦੋਂ ਸਤਿਗੁਰੂ ਜੀ ਦਇਆਵਾਨ ਹੁੰਦੇ ਹਨ, ਉਹ ਸਾਰੇ ਸੁਖਾਂ ਦੇ ਖ਼ਜ਼ਾਨੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲੈਂਦੇ ਹਨ ।੨।੯੨।੧੧੫।

**ਸਾਰਗ ਮਹਲਾ ੫ ॥ ਨਿਬਹੀ ਨਾਮ ਕੀ ਸਚੁ ਖੇਪ ॥ ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ ॥੧॥ ਰਹਾਉ ॥ ਜੀਅ ਜੰਤ ਸਗਲ ਸੰਤੋਖੇ ਆਪਨਾ ਪ੍ਰਭੁ ਧਿਆਇ ॥ ਰਤਨ ਜਨਮੁ ਅਪਾਰ ਜੀਤਿਓ ਬਹੁੜਿ**

ਜੋਨਿ ਨ ਪਾਇ ॥੧॥ ਭਏ ਕ੍ਰਿਪਾਲ ਦਇਆਲ ਗੋਬਿਦ ਭਇਆ ਸਾਧੂ ਸੰਗੁ ॥ ਹਰਿ ਚਰਨ ਰਾਸਿ ਨਾਨਕ ਪਾਈ ਲਗਾ ਪ੍ਰਭ ਸਿਉ ਰੰਗੁ ॥੨॥੯੩॥੧੧੬॥ {ਪੰਨਾ ੧੨੨੬}

**ਪਦ ਅਰਥ** :—ਨਿਬਹੀ—ਸਦਾ ਲਈ ਸਾਥ ਬਣਿਆ ਰਹਿੰਦਾ ਹੈ । ਸਚੁ—ਸਦਾ ਕਾਇਮ ਰਹਿਣ ਵਾਲਾ । ਖੇਪ—ਵਪਾਰ ਵਾਸਤੇ ਲੱਦਿਆ ਹੋਇਆ ਮਾਲ । ਲਾਭੁ—ਖੱਟੀ । ਨਿਧਿ—(ਸਾਰੇ ਸੁਖਾਂ ਦਾ) ਖ਼ਜ਼ਾਨਾ । ਬਿਖੈ ਮਾਹਿ—ਪਦਾਰਥਾਂ ਵਿਚ । ਅਲੇਪ—ਨਿਰਲੇਪ ।੧।ਰਹਾਉ।

ਸਗਲ—ਸਾਰੇ । ਸੰਤੋਖੇ—ਸੰਤੋਖ ਵਾਲਾ ਜੀਵਨ ਪ੍ਰਾਪਤ ਕਰ ਲੈਂਦੇ ਹਨ । ਧਿਆਇ—ਸਿਮਰ ਕੇ । ਅਪਾਰ ਰਤਨ—ਬੇਅੰਤ ਕੀਮਤੀ । ਜੀਤਿਓ—ਜਿੱਤ ਲਿਆ, ਵਿਕਾਰਾਂ ਦੇ ਟਾਕਰੇ ਤੇ ਬਚਾ ਲਿਆ । ਬਹੁੜਿ—ਮੁੜ ਕੇ । ਨ ਪਾਇ—ਨਹੀਂ ਪੈਂਦਾ ।੧।

ਸਾਧੂ ਸੰਗੁ—ਗੁਰੂ ਦਾ ਸਾਥ, ਗੁਰੂ ਦਾ ਮਿਲਾਪ । ਰਾਸਿ—ਪੂੰਜੀ, ਸਰਮਾਇਆ । ਸਿਉ ਨਾਲ । ਰੰਗੁ—ਪਿਆਰ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਨਾਮ ਦਾ ਸਦਾ ਕਾਇਮ ਰਹਿਣ ਵਾਲਾ ਵਪਾਰ ਦਾ ਲੱਦਿਆ ਮਾਲ ਜਿਸ ਜੀਵ-ਵਣਜਾਰੇ ਦੇ ਨਾਲ ਸਦਾ ਦਾ ਸਾਥ ਬਣਾ ਲੈਂਦਾ ਹੈ, ਉਹ ਜੀਵ-ਵਣਜਾਰਾ (ਸਦਾ) ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਇਹੀ ਅਸਲ ਖੱਟੀ ਹੈ, ਇਹੀ ਅਸਲ ਖ਼ਜ਼ਾਨਾ ਹੈ ਇਹੀ ਅਸਲ ਧਨ ਹੈ, (ਇਸ ਦੀ ਬਰਕਤਿ ਨਾਲ) ਉਹ ਜੀਵ-ਵਣਜਾਰਾ (ਮਾਇਕ) ਪਦਾਰਥਾਂ ਵਿਚ ਨਿਰਲੇਪ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਆਪਣੇ ਪ੍ਰਭੂ ਦਾ ਧਿਆਨ ਧਰ ਕੇ ਸਾਰੇ ਜੀਵ ਸੰਤੋਖ ਵਾਲਾ ਜੀਵਨ ਹਾਸਲ ਕਰ ਲੈਂਦੇ ਹਨ । ਜਿਸ ਭੀ ਮਨੁੱਖ ਨੇ ਇਹ ਬੇਅੰਤ ਕੀਮਤੀ ਮਨੁੱਖਾ ਜਨਮ ਵਿਕਾਰਾਂ ਦੇ ਹੱਲਿਆਂ ਤੋਂ ਬਚਾ ਲਿਆ, ਉਹ ਮੁੜ ਮੁੜ ਜੂਨਾਂ ਵਿਚ ਨਹੀਂ ਪੈਂਦਾ ।੧।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਉੱਤੇ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਸ ਨੂੰ ਗੁਰੂ ਦਾ ਮਿਲਾਪ ਹਾਸਲ ਹੁੰਦਾ ਹੈ । ਉਹ ਮਨੁੱਖ ਪ੍ਰਭੂ ਦੇ ਚਰਨਾਂ ਦੀ ਪ੍ਰੀਤ ਦਾ ਸਰਮਾਇਆ ਪ੍ਰਾਪਤ ਕਰ ਲੈਂਦਾ ਹੈ, ਉਸ ਦਾ ਪ੍ਰਭੂ ਨਾਲ ਪਿਆਰ ਬਣ ਜਾਂਦਾ ਹੈ ।੨।੯੩।੧੧੬।

ਸਾਰਗ ਮਹਲਾ ੫ ॥ ਮਾਈ ਰੀ ਪੇਖਿ ਰਹੀ ਬਿਸਮਾਦ ॥ ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ ॥੧॥ ਰਹਾਉ ॥ ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ ਅਹਿਲਾਦ ॥ ਸਾਧ ਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭੁ ਪਰਮਾਦ ॥੧॥ ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ ਖਾਦ ॥ ਏਕੁ ਅਧਾਰੁ ਨਾਨਕ ਜਨ ਕੀਆ ਬਹੁਰਿ ਨ ਜੋਨਿ ਭ੍ਰਮਾਦ ॥੨॥੯੪॥੧੧੭॥ {ਪੰਨਾ ੧੨੨੬}

**ਪਦ ਅਰਥ** :—ਰੀ ਮਾਈ—ਹੇ ਮਾਂ ! ਪੇਖਿ—ਵੇਖ ਕੇ । ਬਿਸਮਾਦ—ਹੈਰਾਨ । ਅਨਹਦ ਧੁਨੀ—ਜਿਸ ਦੀ ਜੀਵਨ-ਰੌ ਇਕ-ਰਸ ਵਿਆਪ ਰਹੀ ਹੈ ।੧।ਰਹਾਉ।

ਬੰਧਪ—ਸਨਬੰਧੀ । ਮਨਿ—ਮਨ ਵਿਚ । ਕੋ—ਦਾ । ਅਹਿਲਾਦ—ਖ਼ੁਸ਼ੀ, ਹੁਲਾਰਾ । ਸਾਧ ਸੰਗਿ—ਸਾਧ ਸੰਗਤਿ ਵਿਚ । ਸਭੁ—ਸਾਰਾ । ਪਰਮਾਦ—{ਪ੍ਰਮਾਦ} ਭੁਲੇਖਾ, ਗ਼ਲਤੀ ।੧।

ਭੈ—ਡਰ {ਬਹੁ-ਵਚਨ} । ਖਾਦ—ਖਾਧੇ ਜਾਂਦੇ ਹਨ, ਮੁੱਕ ਜਾਂਦੇ ਹਨ । ਅਧਾਰੁ—ਆਸਰਾ । ਭ੍ਰਮਾਦ—ਭਟਕਦੇ ।੨।

**ਅਰਥ** :—ਹੇ (ਮੇਰੀ) ਮਾਂ ! (ਪ੍ਰਭੂ ਦੇ ਕੌਤਕ) ਵੇਖ ਕੇ ਮੈਂ ਹੈਰਾਨ ਹੋ ਰਹੀ ਹਾਂ । ਜਿਸ ਪ੍ਰਭੂ ਦੀ ਜੀਵਨ-ਰੌ ਇਕ-ਰਸ (ਸਾਰੇ ਜਗਤ ਵਿਚ) ਰੁਮਕ ਰਹੀ ਹੈ ਉਸ ਨੇ ਮੇਰਾ ਮਨ ਮੋਹ ਲਿਆ ਹੈ, ਉਸ ਦੇ (ਮਿਲਾਪ ਦੇ) ਆਨੰਦ ਭੀ ਹੈਰਾਨ ਕਰਨ ਵਾਲੇ ਹਨ ।੧।ਰਹਾਉ।

ਹੇ ਮਾਂ ! (ਸਭ ਜੀਵਾਂ ਦਾ) ਮਾਂ ਪਿਉ ਸਨਬੰਧੀ ਉਹ ਪ੍ਰਭੂ ਹੀ ਹੈ । (ਮੇਰੇ) ਮਨ ਵਿਚ ਉਸ ਪ੍ਰਭੂ (ਦੇ ਮਿਲਾਪ) ਦਾ ਹੁਲਾਰਾ ਆ ਰਿਹਾ ਹੈ । ਹੇ ਮਾਂ ! ਜਿਸ ਮਨੁੱਖ ਨੇ ਸਾਧ ਸੰਗਤਿ ਵਿਚ (ਟਿਕ ਕੇ) ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਏ ਹਨ, ਉਸ ਦਾ ਸਾਰਾ ਭਰਮ-ਭੁਲੇਖਾ ਦੂਰ ਹੋ ਗਿਆ ।੧।

ਹੇ ਦਾਸ ਨਾਨਕ ! ਜਿਸ ਮਨੁੱਖ ਦੇ ਚਿੱਤ ਦੀ ਡੋਰ ਪ੍ਰਭੂ ਦੇ ਚਰਨਾਂ ਨਾਲ ਜੁੜੀ ਰਹਿੰਦੀ ਹੈ, ਉਸ ਦੇ ਸਾਰੇ ਭਰਮ ਸਾਰੇ ਡਰ ਮੁੱਕ ਜਾਂਦੇ ਹਨ । ਜਿਸ ਨੇ ਸਿਰਫ਼ ਹਰਿ-ਨਾਮ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾ ਲਿਆ, ਉਹ ਮੁੜ ਮੁੜ ਜੂਨਾਂ ਵਿਚ ਨਹੀਂ ਭਟਕਦਾ ।੨।੯੪।੧੧੭।

**ਸਾਰਗ ਮਹਲਾ ੫ ॥ ਮਾਈ ਰੀ ਮਾਤੀ ਚਰਣ ਸਮੂਹ ॥ ਏਕਸੁ ਬਿਨੁ ਹਉ ਆਨ ਨ ਜਾਨਉ ਦੁਤੀਆ ਭਾਉ ਸਭ ਲੂਹ ॥੧॥ ਰਹਾਉ ॥ ਤਿਆਗਿ ਗੋੁਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ ॥ ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ ॥੧॥ ਸੰਤ ਪ੍ਰਸਾਦਿ ਮਿਲਿਓ ਸੁਖਦਾਤਾ ਬਿਨਸੀ ਹਉਮੈ ਹੂਹ ॥ ਰਾਮ ਰੰਗਿ ਰਾਤੇ ਦਾਸ ਨਾਨਕ ਮਉਲਿਓ ਮਨੁ ਤਨੁ ਜੂਹ ॥੨॥੯੫॥੧੧੮॥ {ਪੰਨਾ ੧੨੨੭}**

**ਪਦ ਅਰਥ** :—ਮਾਤੀ—ਮਸਤ ਰਹਿੰਦੀ ਹਾਂ । ਸਮੂਹ—ਪੂਰਨ ਤੌਰ ਤੇ, ਸਾਰੀ ਦੀ ਸਾਰੀ । ਆਨ—{ਅੰਯ} ਹੋਰ । ਜਾਨਉ—ਜਾਨਉਂ, ਮੈਂ ਜਾਣਦੀ । ਭਾਉ—ਪਿਆਰ । ਦੁਤੀਆ—ਦੂਜਾ, ਕਿਸੇ ਹੋਰ ਦਾ । ਲਹੂ—ਸਾੜ ਦਿੱਤਾ ਹੈ ।੧।ਰਹਾਉ।

ਤਿਆਗਿ—ਤਿਆਗ ਕੇ । ਗੋੁਪਾਲ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਗੋਪਾਲ' ਇਥੇ 'ਗੁਪਾਲ' ਪੜ੍ਹਨਾ ਹੈ} । ਤੇ—ਉਹ {ਬਹੁ-ਵਚਨ} । ਬਿਖਿਆ—ਮਾਇਆ । ਪਿਆਸ—ਤਾਂਘ । ਤੇ—ਤੋਂ । ਧੂਹ—ਖਿੱਚ ਕੇ ।੧।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਹੂਹ—ਰੌਲਾ, ਸ਼ੋਰ । ਰੰਗਿ—ਪ੍ਰੇਮ ਵਿਚ । ਰਾਤੇ—ਰੰਗੇ ਗਏ । ਮਉਲਿਓ—ਹਰਾ-ਭਰਾ ਹੋ ਜਾਂਦਾ ਹੈ, ਖਿੜ ਪੈਂਦਾ ਹੈ । ਜੂਹ—ਖੁਲ੍ਹੀ ਧਰਤੀ ਜਿਸ ਵਿਚ ਪਸ਼ੂ ਆਦਿਕ ਚਰਦੇ ਹਨ ।੨।

**ਅਰਥ** :—ਹੇ (ਮੇਰੀ) ਮਾਂ ! ਮੈਂ ਤਾਂ ਪ੍ਰਭੂ ਦੇ ਚਰਨਾਂ ਵਿਚ ਪੂਰਨ ਤੌਰ ਤੇ ਮਸਤ ਰਹਿੰਦੀ ਹਾਂ । ਉਸ ਇੱਕ ਤੋਂ ਬਿਨਾ ਮੈਂ ਕਿਸੇ ਹੋਰ ਨੂੰ ਜਾਣਦੀ-ਪਛਾਣਦੀ ਹੀ ਨਹੀਂ, (ਆਪਣੇ ਅੰਦਰੋਂ) ਹੋਰ ਦਾ ਪਿਆਰ ਮੈਂ ਸਾਰਾ ਸਾੜ ਚੁਕੀ ਹਾਂ ।੧।ਰਹਾਉ।

ਹੇ ਮਾਂ ! ਪ੍ਰਭੂ ਨੂੰ ਭੁਲਾ ਕੇ ਹੋਰ ਜਿਹੜੇ ਜਿਹੜੇ ਕੰਮ ਕਰੀਦੇ ਹਨ, ਉਹ ਸਾਰੇ ਮਾਇਆ (ਦੇ ਮੋਹ) ਦੇ ਖੂਹ ਵਿਚ ਸੁੱਟਦੇ ਹਨ । ਹੇ ਮਾਂ ! ਮੇਰਾ ਮਨ ਤਾਂ ਗੋਪਾਲ ਦੇ ਦਰਸਨ ਦੀ ਤਾਂਘ ਵਿਚ ਮਗਨ ਰਹਿੰਦਾ ਹੈ । ਮੈਨੂੰ ਉਸ ਨੇ ਨਰਕਾਂ ਤੋ ਖਿੱਚ ਕੇ ਕੱਢ ਲਿਆ ਹੈ ।੧।

ਹੇ ਦਾਸ ਨਾਨਕ ! ਜਿਸ ਮਨੁੱਖ ਨੂੰ ਗੁਰੂ ਦੀ ਕਿਰਪਾ ਨਾਲ ਸਾਰੇ ਸੁਖਾਂ ਦਾ ਦੇਣ ਵਾਲਾ ਪ੍ਰਭੂ ਮਿਲ ਪੈਂਦਾ ਹੈ, (ਉਸ ਦੇ ਅੰਦਰੋਂ) ਹਉਮੈ ਦਾ ਰੌਲਾ ਮੁੱਕ ਜਾਂਦਾ ਹੈ । ਜਿਹੜੇ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ

ਰਹਿੰਦੇ ਹਨ, ਉਹਨਾਂ ਦਾ ਮਨ ਉਹਨਾਂ ਦਾ ਤਨ (ਇਉਂ) ਹਰਾ-ਭਰਾ ਹੋ ਜਾਂਦਾ ਹੈ (ਜਿਵੇਂ ਮੀਂਹ ਪੈਣ ਨਾਲ) ਜੂਹ (ਘਾਹ ਨਾਲ ਹਰੀ ਹੋ ਜਾਂਦੀ ਹੈ) ।੨।੯੫।੧੧੮।

**ਸਾਰਗ ਮਹਲਾ ੫ ॥ ਬਿਨਸੇ ਕਾਚ ਕੇ ਬਿਉਹਾਰ ॥ ਰਾਮ ਭਜੁ ਮਿਲਿ ਸਾਧ ਸੰਗਤਿ ਇਹੈ ਜਗ ਮਹਿ ਸਾਰ ॥੧॥ ਰਹਾਉ ॥ ਈਤ ਊਤ ਨ ਡੋਲਿ ਕਤਹੂ ਨਾਮੁ ਹਿਰਦੈ ਧਾਰਿ ॥ ਗੁਰ ਚਰਨ ਬੋਹਿਥ ਮਿਲਿਓ ਭਾਗੀ ਉਤਰਿਓ ਸੰਸਾਰ ॥੧॥ ਜਲਿ ਥਲਿ ਮਹੀਅਲਿ ਪੂਰਿ ਰਹਿਓ ਸਰਬ ਨਾਥ ਅਪਾਰ ॥ ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ ॥੨॥੯੬॥੧੧੯॥ {ਪੰਨਾ ੧੨੨੭}**

**ਪਦ ਅਰਥ** :—ਕਾਚ ਕੇ—ਕੱਚ ਦੇ, ਤੁੱਛ ਮਾਇਆ ਦੇ (ਜਿਸ ਨੇ ਸਾਥ ਜ਼ਰੂਰ ਛੱਡਣਾ ਹੁੰਦਾ ਹੈ) । ਮਿਲਿ—ਮਿਲ ਕੇ । ਸਾਰ—ਸ੍ਰੇਸ਼ਟ ।੧।ਰਹਾਉ।

ਈਤ—ਇਸ ਲੋਕ ਵਿਚ । ਊਤ—ਉਸ ਲੋਕ ਵਿਚ । ਕਤਹੂ—ਕਿਤੇ ਭੀ । ਹਿਰਦੈ—ਹਿਰਦੇ ਵਿਚ । ਬੋਹਿਥ—ਜਹਾਜ਼ । ਭਾਗੀ—ਕਿਸਮਤ ਨਾਲ ।੧।

ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਪੂਰਿ ਰਹਿਓ—ਵਿਆਪਕ ਹੈ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਆਨ ਰਸ—ਹੋਰ (ਸਾਰੇ) ਰਸ । ਸਭਿ—ਸਾਰੇ । ਖਾਰ—ਖਾਰੇ, ਕੌੜੇ ।੨।

**ਅਰਥ** :—ਹੇ ਭਾਈ ! ਕੱਚ (-ਸਮਾਨ ਮਾਇਆ ਦੀ ਖ਼ਾਤਰ) ਸਾਰੀਆਂ ਦੌੜਾਂ-ਭੱਜਾਂ ਵਿਅਰਥ ਜਾਂਦੀਆਂ ਹਨ । ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਭਜਨ ਕਰਿਆ ਕਰ । ਜਗਤ ਵਿਚ ਇਹੀ ਕੰਮ ਸ੍ਰੇਸ਼ਟ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਈ ਰੱਖ (ਇਸ ਦੀ ਬਰਕਤਿ ਨਾਲ) ਨਾਹ ਇਸ ਲੋਕ ਵਿਚ ਨਾਹ ਪਰਲੋਕ ਵਿਚ ਕਿਤੇ ਭੀ ਨਹੀਂ ਡੋਲੇਂਗਾ । ਜਿਸ ਮਨੁੱਖ ਨੂੰ ਕਿਸਮਤ ਨਾਲ ਗੁਰੂ ਦੇ ਚਰਨਾਂ ਦਾ ਜਹਾਜ਼ ਮਿਲ ਜਾਂਦਾ ਹੈ, ਉਹ ਸੰਸਾਰ (ਸਮੁੰਦਰ) ਤੋਂ ਪਾਰ ਲੰਘ ਜਾਂਦਾ ਹੈ ।੧।

ਹੇ ਨਾਨਕ ! ਜਿਹੜਾ ਪ੍ਰਭੂ ਜਲ ਵਿਚ ਥਲ ਵਿਚ ਆਕਾਸ਼ ਵਿਚ ਭਰਪੂਰ ਹੈ, ਜੋ ਸਭ ਜੀਵਾਂ ਦਾ ਖਸਮ ਹੈ, ਜੋ, ਬੇਅੰਤ ਹੈ, ਉਸ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਰਿਹਾ ਕਰ, (ਹਰਿ-ਨਾਮ-ਜਲ ਦੇ ਟਾਕਰੇ ਤੇ) ਹੋਰ ਸਾਰੇ ਰਸ ਕੌੜੇ ਹਨ ।੨।੯੬।੧੧੯।

**ਸਾਰਗ ਮਹਲਾ ੫ ॥ ਤਾ ਤੇ ਕਰਣ ਪਲਾਹ ਕਰੇ ॥ ਮਹਾ ਬਿਕਾਰ ਮੋਹ ਮਦ ਮਾਤੌ ਸਿਮਰਤ ਨਾਹਿ ਹਰੇ ॥੧॥ ਰਹਾਉ ॥ ਸਾਧ ਸੰਗਿ ਜਪਤੇ ਨਾਰਾਇਣ ਤਿਨ ਕੇ ਦੋਖ ਜਰੇ ॥ ਸਫਲ ਦੇਹ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ ॥੧॥ ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥ ਨਾਨਕ ਦਾਸ ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ ॥੨॥੯੭॥੧੨੦॥ {ਪੰਨਾ ੧੨੨੭}**

**ਪਦ ਅਰਥ** :—ਤਾ ਤੇ—ਤਾਂ ਤੇ, ਇਸ ਵਾਸਤੇ । ਕਰਣ ਪਲਾਹ—{ਕ{ਣਾ ਪ੍ਰਲਾਪ} ਤਰਸ-ਭਰੇ ਕੀਰਨੇ, ਤਰਲੇ । ਕਰੇ—ਕਰਦਾ ਹੈ । ਮਦ—ਹਉਮੈ । ਮਾਤੌ—ਮਸਤ ।੧।ਰਹਾਉ।

ਸਾਧ ਸੰਗਿ—ਸਾਧ ਸੰਗਤਿ ਵਿਚ । ਦੋਖ—ਪਾਪ । ਜਰੇ—ਸੜ ਜਾਂਦੇ ਹਨ । ਦੇਹ—ਸਰੀਰ । ਓਇ—{ਲਫ਼ਜ਼ 'ਓਹ' ਤੋਂ ਬਹੁ-ਵਚਨ} ਧੰਨਿ—ਭਾਗਾਂ ਵਾਲੇ । ਕੈ ਸੰਗਿ—ਦੇ ਨਾਲ ।੧।

ਚਾਰਿ ਪਦਾਰਥ—ਧਰਮ ਅਰਥ ਕਾਮ ਮੋਖ । ਅਸਟ ਦਸਾ—ਅਠਾਰਾਂ । ਸਿਧਿ—ਸਿੱਧੀਆਂ । ਭਲੇ—ਗੁਰਮੁਖ । ਧੂਰਿ—ਚਰਨਾਂ ਦੀ ਧੂੜ । ਬਾਂਛੈ—ਮੰਗਦਾ ਹੈ । ਉਧਰਹਿ—ਪਾਰ ਲੰਘ ਜਾਂਦੇ ਹਨ । ਲਾਗਿ—ਲੱਗ ਕੇ । ਪਲੇ—ਪੱਲੇ ।੨।

**ਅਰਥ** :—ਹੇ ਭਾਈ ! ਮਨੁੱਖ ਮੋਹ ਹਉਮੈ (ਆਦਿਕ) ਵੱਡੇ ਵੱਡੇ ਵਿਕਾਰਾਂ ਵਿਚ ਮਗਨ ਰਹਿੰਦਾ ਹੈ, ਪਰਮਾਤਮਾ ਦਾ ਨਾਮ ਨਹੀਂ ਸਿਮਰਦਾ, ਇਸ ਵਾਸਤੇ (ਸਦਾ) ਤਰਸ-ਭਰੇ ਕੀਰਨੇ ਕਰਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਿਹੜੇ ਮਨੁੱਖ ਸਾਧ ਸੰਗਤਿ ਵਿਚ (ਟਿਕ ਕੇ) ਪਰਮਾਤਮਾ ਦਾ ਨਾਮ ਜਪਦੇ ਰਹਿੰਦੇ ਹਨ, ਉਹਨਾਂ ਦੇ (ਅੰਦਰੋਂ ਸਾਰੇ) ਪਾਪ ਸੜ ਜਾਂਦੇ ਹਨ । ਜਿਹੜੇ ਮਨੁੱਖ ਪ੍ਰਭੂ ਦੇ ਨਾਲ (ਦੇ ਚਰਨਾਂ ਵਿਚ) ਜੁੜੇ ਰਹਿੰਦੇ ਹਨ, ਉਹ ਭਾਗਾਂ ਵਾਲੇ ਹਨ, ਉਹਨਾਂ ਦਾ ਜਨਮ ਉਹਨਾਂ ਦਾ ਸਰੀਰ ਸਫਲ ਹੋ ਜਾਂਦਾ ਹੈ ।੧।

ਹੇ ਭਾਈ ! (ਧਰਮ, ਅਰਥ, ਕਾਮ, ਮੋਖ—ਇਹ) ਚਾਰ ਪਦਾਰਥ ਅਤੇ ਅਠਾਰਾਂ ਸਿੱਧੀਆਂ (ਲੋਕ ਇਹਨਾਂ ਦੀ ਖ਼ਾਤਰ ਤਰਲੇ ਲੈਂਦੇ ਹਨ, ਪਰ ਇਹਨਾਂ) ਸਭਨਾਂ ਤੋਂ ਸੰਤ ਜਨ ਸ੍ਰੇਸ਼ਟ ਹਨ । ਦਾਸ ਨਾਨਕ ਤਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ (ਨਿੱਤ) ਮੰਗਦਾ ਹੈ । (ਸੰਤ ਜਨਾਂ ਦੇ) ਲੜ ਲੱਗ ਕੇ (ਅਨੇਕਾਂ ਜੀਵ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੨।੯੭।੧੨੦।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਕੇ ਜਨ ਕਾਂਖੀ ॥ ਮਨਿ ਤਨਿ ਬਚਨਿ ਏਹੀ ਸੁਖੁ ਚਾਹਤ ਪ੍ਰਭ ਦਰਸੁ ਦੇਖਹਿ ਕਬ ਆਖੀ ॥੧॥ ਰਹਾਉ ॥ ਤੂ ਬੇਅੰਤੁ ਪਾਰਬ੍ਰਹਮ ਸੁਆਮੀ ਗਤਿ ਤੇਰੀ ਜਾਇ ਨ ਲਾਖੀ ॥ ਚਰਨ ਕਮਲ ਪ੍ਰੀਤਿ ਮਨੁ ਬੇਧਿਆ ਕਰਿ ਸਰਬਸੁ ਅੰਤਰਿ ਰਾਖੀ ॥੧॥ ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ ॥ ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ ॥੨॥੯੮॥੧੨੧॥ {ਪੰਨਾ ੧੨੨੭}**

**ਪਦ ਅਰਥ** :—ਜਨ—ਸੰਤ ਜਨ । ਕਾਂਖੀ—ਚਾਹਵਾਨ । ਮਨਿ—ਮਨ ਦੀ ਰਾਹੀਂ । ਤਨਿ—ਤਨ ਦੀ ਰਾਹੀਂ । ਬਚਨਿ—ਬਚਨ ਦੀ ਰਾਹੀਂ । ਦੇਖਹਿ—ਵੇਖ ਸਕੀਏ । ਆਖੀ—ਅੱਖੀਂ, ਅੱਖਾਂ ਨਾਲ ।੧।ਰਹਾਉ।

ਗਤਿ—ਉੱਚੀ ਆਤਮਕ ਅਵਸਥਾ ! ਜਾਇ ਨ ਲਾਖੀ—ਲਖੀ ਨਹੀਂ ਜਾ ਸਕਦੀ । ਬੇਧਿਆ—ਵਿੱਝ ਗਿਆ । ਸਰਬਸੁ—{ਸਵ.ਲ ਵ} { ਵ-ਧਨ} ਸਾਰਾ ਧਨ, ਸਭ ਕੁਝ । ਕਰਿ—ਸਮਝ ਕੇ, ਮੰਨ ਕੇ । ਰਾਖੀ—ਰੱਖੀ ।੧।

ਰਸਨਾ—ਜੀਭ ਨਾਲ । ਭਾਖੀ—ਉਚਾਰੀ । ਜਪਿ—ਜਪ ਕੇ । ਨਿਸਤਰੀਐ—ਪਾਰ ਲੰਘ ਜਾਈਦਾ ਹੈ । ਹੋਰ ਸਾਖੀ—ਹੋਰ ਗੱਲ, ਹੋਰ ਸਿੱਖਿਆ । ਦੁਤੀਆ—ਦੂਜੀ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੇ ਸੇਵਕ ਪਰਮਾਤਮਾ ਦੇ ਨਾਮ ਦੇ ਚਾਹਵਾਨ ਰਹਿੰਦੇ ਹਨ । ਆਪਣੇ ਮਨ ਦੀ ਰਾਹੀਂ, ਤਨ ਦੀ ਰਾਹੀਂ ਬਚਨ ਦੀ ਰਾਹੀਂ ਉਹ ਸਦਾ ਇਹੀ ਸੁਖ ਲੋੜਦੇ ਹਨ ਕਿ ਕਦੋਂ ਆਪਣੀਆਂ ਅੱਖਾਂ ਨਾਲ ਪਰਮਾਤਮਾ ਦਾ ਦਰਸਨ ਕਰਾਂਗੇ ।੧।ਰਹਾਉ।

ਹੇ ਪਾਰਬ੍ਰਹਮ ! ਹੇ ਮਾਲਕ-ਪ੍ਰਭੂ ! ਤੇਰਾ ਅੰਤ ਨਹੀਂ ਪਾਇਆ ਜਾ ਸਕਦਾ, ਤੂੰ ਕਿਹੋ ਜਿਹਾ ਹੈਂ—ਇਹ ਗੱਲ ਬਿਆਨ ਨਹੀਂ ਕੀਤੀ ਜਾ ਸਕਦੀ । (ਪਰ ਤੇਰੇ ਸੰਤ ਜਨਾਂ ਦਾ) ਮਨ ਤੇਰੇ ਸੋਹਣੇ ਚਰਨਾਂ ਦੀ ਪ੍ਰੀਤਿ ਵਿਚ ਪ੍ਰੋਇਆ ਰਹਿੰਦਾ ਹੈ । ਇਸ ਪ੍ਰੀਤ ਨੂੰ ਹੀ ਉਹ (ਜਗਤ ਦਾ) ਸਾਰਾ ਧਨ-ਪਦਾਰਥ ਸਮਝ ਕੇ ਆਪਣੇ ਅੰਦਰ ਟਿਕਾਈ ਰੱਖਦੇ ਹਨ ।੧।

ਹੇ ਨਾਨਕ ! ਵੇਦ ਪੁਰਾਣ ਸਿੰਮ੍ਰਿਤੀਆਂ (ਆਦਿਕ ਧਰਮ-ਪੁਸਤਕਾਂ ਦਾ ਪਾਠ) ਸੰਤ ਜਨ, ਆਪਣੀ ਜੀਭ ਨਾਲ ਇਹੀ ਸਿਫ਼ਤਿ-ਸਾਲਾਹ ਦੀ ਬਾਣੀ ਹੀ ਉਚਾਰਦੇ ਹਨ, ਇਹੀ ਉਹਨਾਂ ਵਾਸਤੇ ਪਰਮਾਤਮਾ ਦਾ ਨਾਮ ਸਿਮਰ ਕੇ (ਹੀ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ । ਇਸ ਤੋਂ ਬਿਨਾ ਕੋਈ ਹੋਰ ਦੂਜੀ ਗੱਲ ਵਿਅਰਥ ਹੈ ।੨।੯੮।੧੨੧।

**ਸਾਰਗ ਮਹਲਾ ੫ ॥ ਮਾਖੀ ਰਾਮ ਕੀ ਤੂ ਮਾਖੀ ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥੧॥ ਰਹਾਉ ॥ ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ ॥ ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ ॥੧॥ ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥ ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥੨॥੯੯॥੧੨੨॥ {ਪੰਨਾ ੧੨੨੭}**

**ਪਦ ਅਰਥ** :—ਮਾਖੀ—ਮੱਖੀ । ਰਾਮ ਕੀ—ਪਰਮਾਤਮਾ ਦੀ (ਪੈਦਾ ਕੀਤੀ ਹੋਈ) । ਜਹ—ਜਿੱਥੇ । ਦੁਰਗੰਧ—ਬੋ, (ਗੰਦ ਦੀ ਬੋ), (ਵਿਕਾਰਾਂ ਦੀ ਬੋ) । ਬੈਸਹਿ—ਬੈਠਦੀ ਹੈ । ਬਿਖਿਆ—ਹੇ ਮਾਇਆ ! ਮਹਾ ਮਦ ਚਾਖੀ—ਤੂ ਵੱਡਾ ਨਸ਼ਾ ਚੱਖਦੀ ਹੈਂ ।੧।ਰਹਾਉ।

ਤੈ—ਤੂੰ । ਪਾਖੀ—ਪੱਖ ਵਾਲ, ਪਾਸੇ, ਸਰਨ । ਅਸਥਾਨਿ—ਥਾਂ ਵਿਚ । ਇਹ ਬਿਧਿ—ਇਹ ਹਾਲਤ । ਆਖੀ—ਅੱਖੀਂ, ਅੱਖਾਂ ਨਾਲ ।੧।

ਤੈ ਮੋਹੇ—ਤੂੰ ਆਪਣੇ ਵਸ ਵਿਚ ਕੀਤੇ ਹੋਏ ਹਨ । ਕਿਨੈ—ਕਿਸੇ ਨੇ ਭੀ । ਨ ਲਾਖੀ—ਨ ਲਖੀ, ਨਹੀਂ ਸਮਝੀ । ਕੀਰਤਨਿ—ਕੀਰਤਨ ਵਿਚ । ਰਾਤਾ—ਰੰਗਿਆ ਹੋਇਆ । ਸਚੁ—ਸਦਾ-ਥਿਰ ਪ੍ਰਭੂ ਨੂੰ । ਸਾਖੀ—ਸਾਖਿਆਤ ਕਰਦਾ ਹੈ, ਵੇਖਦਾ ਹੈ ।੨।

**ਅਰਥ** :—ਹੇ ਮਾਇਆ ! ਤੂੰ ਮੱਖੀ ਹੈਂ, ਪਰਮਾਤਮਾ ਦੀ ਪੈਦਾ ਕੀਤੀ ਹੋਈ ਮੱਖੀ (ਦੇ ਸੁਭਾਵ ਵਾਲੀ) । (ਜਿਵੇਂ ਮੱਖੀ ਸਦਾ ਗੰਦ ਉਤੇ ਬੈਠਦੀ ਹੈ, ਤਿਵੇਂ) ਜਿੱਥੇ ਵਿਕਾਰਾਂ ਦੀ ਬੋ ਹੁੰਦੀ ਹੈ ਤੂੰ ਉਥੇ ਬੈਠਦੀ ਹੈਂ, ਤੂੰ ਸਦਾ ਵਿਕਾਰਾਂ ਦਾ ਨਸ਼ਾ ਹੀ ਚੱਖਦੀ ਰਹਿੰਦੀ ਹੈਂ ।੧।ਰਹਾਉ।

ਹੇ ਮਾਇਆ ! ਅਸਾਂ ਆਪਣੀ ਅੱਖੀਂ ਤੇਰਾ ਇਹ ਹਾਲ ਵੇਖਿਆ ਹੈ ਕਿ ਤੂੰ ਕਿਸੇ ਭੀ ਇੱਕ ਥਾਂ ਤੇ ਟਿਕਦੀ ਨਹੀਂ ਹੈਂ । ਸੰਤਾਂ ਤੋਂ ਬਿਨਾ ਤੂੰ ਕਿਸੇ ਨੂੰ (ਖ਼ੁਆਰ ਕਰਨੋਂ) ਛੱਡਿਆ ਨਹੀਂ (ਉਹ ਭੀ ਇਸ ਵਾਸਤੇ ਬਚਦੇ ਹਨ ਕਿ) ਸੰਤ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ ।੧।

ਹੇ ਮਾਇਆ ! (ਜਗਤ ਦੇ ਸਾਰੇ ਹੀ) ਜੀਵ ਤੂੰ ਆਪਣੇ ਵੱਸ ਵਿਚ ਕੀਤੇ ਹੋਏ ਹਨ, ਸੰਤਾਂ ਤੋਂ ਬਿਨਾ ਕਿਸੇ ਭੀ ਹੋਰ ਨੇ ਇਹ ਗੱਲ ਨਹੀਂ ਸਮਝੀ । ਹੇ ਨਾਨਕ ! ਪਰਮਾਤਮਾ ਦਾ ਸੰਤ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦੇ ਰੰਗ) ਵਿਚ ਰੰਗਿਆ ਰਹਿੰਦਾ ਹੈ, ਸੰਤ (ਗੁਰੂ ਦੇ) ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾ ਕੇ ਸਦਾ-ਥਿਰ ਪ੍ਰਭੂ ਦਾ ਦਰਸ਼ਨ ਕਰਦਾ ਰਹਿੰਦਾ ਹੈ ।੨।੯੯।੧੨੨।

**ਸਾਰਗ ਮਹਲਾ ੫ ॥ ਮਾਈ ਰੀ ਕਾਟੀ ਜਮ ਕੀ ਫਾਸ ॥ ਹਰਿ ਹਰਿ ਜਪਤ ਸਰਬ ਸੁਖ ਪਾਏ ਬੀਚੇ ਗ੍ਰਸਤ ਉਦਾਸ ॥੧॥ ਰਹਾਉ ॥ ਕਰਿ ਕਿਰਪਾ ਲੀਨੇ ਕਰਿ ਅਪੁਨੇ ਉਪਜੀ ਦਰਸ ਪਿਆਸ ॥ ਸੰਤ ਸੰਗਿ ਮਿਲਿ ਹਰਿ ਗੁਣ ਗਾਏ ਬਿਨਸੀ ਦੁਤੀਆ ਆਸ ॥੧॥ ਮਹਾ ਉਦਿਆਨ ਅਟਵੀ ਤੇ ਕਾਢੇ ਮਾਰਗੁ ਸੰਤ ਕਹਿਓ ॥ ਦੇਖਤ ਦਰਸੁ ਪਾਪ ਸਭਿ ਨਾਸੇ ਹਰਿ ਨਾਨਕ ਰਤਨੁ ਲਹਿਓ ॥੨॥੧੦੦॥੧੨੩॥ {ਪੰਨਾ ੧੨੨੭-੧੨੨੮}**

**ਪਦ ਅਰਥ** :—ਮਾਈ ਰੀ—ਹੇ ਮਾਂ ! ਕਾਟੀ—ਕੱਟੀ ਗਈ । ਫਾਸ—ਫਾਹੀ । ਜਮ ਕੀ ਫਾਸੀ—ਜਮਾਂ ਦੀ ਫਾਹੀ, ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਮੋਹ ਦੀ ਫਾਹੀ । ਜਪਤ—ਜਪਦਿਆਂ । ਸਰਬ—ਸਾਰੇ । ਬੀਚੇ ਗ੍ਰਸਤ—ਗ੍ਰਿਹਸਤ ਦੇ ਵਿਚ ਹੀ (ਰਹਿੰਦਿਆਂ) ।੧।ਰਹਾਉ।

ਕਰਿ—ਕਰ ਕੇ । ਲੀਨੇ ਕਰਿ—ਬਣਾ ਲਏ । ਪਿਆਸ—ਤਾਂਘ । ਸੰਗਿ—ਨਾਲ । ਦੁਤੀਆ—ਦੂਜੀ ।੧।

ਉਦਿਆਨ—ਜੰਗਲ । ਅਟਵੀ—ਜੰਗਲ । ਤੇ—ਤੋਂ । ਮਾਰਗੁ—ਰਸਤਾ । ਸੰਤ—ਸੰਤਾਂ ਨੇ । ਸਭਿ—ਸਾਰੇ । ਲਹਿਓ—ਲੱਭ ਲਿਆ ।੨।

**ਅਰਥ** :—ਹੇ ਮਾਂ ! ਪਰਮਾਤਮਾ ਦਾ ਨਾਮ ਜਪਦਿਆਂ (ਜਿਨ੍ਹਾਂ ਵਡ-ਭਾਗੀਆਂ ਦੀ) ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਮੋਹ ਦੀ ਫਾਹੀ ਕੱਟੀ ਗਈ, ਉਹਨਾਂ ਸਾਰੇ ਸੁਖ ਮਾਣ ਲਏ, ਉਹ ਗ੍ਰਿਹਸਤ ਵਿਚ ਰਹਿੰਦਿਆਂ ਹੀ (ਮਾਇਆ ਦੇ ਮੋਹ ਤੋਂ) ਉਪਰਾਮ ਰਹਿੰਦੇ ਹਨ ।੧।ਰਹਾਉ।

ਹੇ ਮਾਂ ! ਮਿਹਰ ਕਰ ਕੇ (ਜਿਨ੍ਹਾਂ ਨੂੰ ਪਰਮਾਤਮਾ ਨੇ) ਆਪਣੇ ਬਣਾ ਲਿਆ, ਉਹਨਾਂ ਦੇ ਅੰਦਰ ਪ੍ਰਭੂ ਦੇ ਦਰਸਨ ਦੀ ਤਾਂਘ ਪੈਦਾ ਹੋ ਜਾਂਦੀ ਹੈ, ਉਹ ਮਨੁੱਖ ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਹਨ, (ਉਹਨਾਂ ਦੇ ਅੰਦਰੋਂ ਪਰਮਾਤਮਾ ਤੋਂ ਬਿਨਾ) ਕੋਈ ਹੋਰ ਦੂਜੀ ਟੇਕ ਮੁੱਕ ਜਾਂਦੀ ਹੈ ।੧।

ਹੇ ਨਾਨਕ ! ਜਿਨ੍ਹਾਂ ਨੂੰ ਸੰਤ ਜਨਾਂ ਨੇ (ਸਹੀ ਜੀਵਨ-) ਰਾਹ ਦੱਸ ਦਿੱਤਾ, ਉਹਨਾਂ ਨੂੰ ਉਹਨਾਂ ਨੇ ਵੱਡੇ ਸੰਘਣੇ ਜੰਗਲ (ਵਰਗੇ ਸੰਸਾਰ—ਬਨ) ਤੋਂ ਬਾਹਰ ਕੱਢ ਲਿਆ । (ਪਰਮਾਤਮਾ ਦਾ) ਦਰਸਨ ਕਰ ਕੇ ਉਹਨਾਂ ਮਨੁੱਖਾਂ ਦੇ ਸਾਰੇ ਹੀ ਪਾਪ ਨਾਸ ਹੋ ਗਏ, ਉਹਨਾਂ ਨੇ ਪ੍ਰਭੂ ਦਾ ਨਾਮ-ਰਤਨ ਲੱਭ ਲਿਆ ।੨।੧੦੦।੧੨੩।

**ਸਾਰਗ ਮਹਲਾ ੫ ॥ ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥ ਦਰਸਨ ਰੁਚਿਤ ਪਿਆਸ ਮਨਿ ਸੁੰਦਰ ਸਕਤ ਨ ਕੋਈ ਤੋਰਿ ॥੧॥ ਰਹਾਉ ॥ ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ ਹਰਿ ਸਰਬਸੁ ਧਨ ਮੋਰ ॥ ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ ॥੧॥ ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ ਜੋਰ ॥ ਨਾਨਕ ਸਰਣਿ ਕ੍ਰਿਪਾ ਨਿਧਿ ਸਾਗਰ ਬਿਨਸਿਓ ਆਨ ਨਿਹੋਰ ॥੨॥੧੦੧॥੧੨੪॥ {ਪੰਨਾ ੧੨੨੯}**

**ਪਦ ਅਰਥ** :—ਅਰਿਓ—ਅੜ ਗਿਆ ਹੈ, ਮਸਤ ਹੋ ਗਿਆ ਹੈ । ਖੋਰਿ—ਖ਼ੁਮਾਰੀ ਵਿਚ, ਮਸਤੀ ਵਿਚ । ਰੁਚਿਤ—ਲਗਨ ਲੱਗੀ ਹੋਈ ਹੈ । ਪਿਆਸ—ਤਾਂਘ । ਮਨਿ—ਮਨ ਵਿਚ । ਤੋਰਿ—ਤੋੜਿ । ਤੋਰਿ ਨ ਸਕਤ—ਤੋੜ ਨਹੀਂ ਸਕਦਾ ।੧।ਰਹਾਉ।

ਪ੍ਰਾਨ—ਜਿੰਦ-ਜਾਨ । ਮਾਨ—ਸਹਾਰਾ, ਮਾਣ । ਪਤਿ—ਇੱਜ਼ਤ । ਸੁਤ—ਪੁੱਤਰ । ਪਿਤ—ਪਿਤਾ । ਬੰਧਪ—ਸਨਬੰਧੀ । ਸਰਬਸੁ—{ਸਵ.ਲਵ । ਵ-ਧਨ} ਸਾਰਾ ਧਨ, ਸਭ ਕੁਝ । ਮੋਰ—ਮੇਰਾ । ਧ੍ਰਿਗੁ—ਫਿਟਕਾਰ-ਜੋਗ । ਅਸਤ—ਹੱਡੀਆਂ {ਅਥ} । ਕ੍ਰਿਮ—ਕਿਰਮ ।੧।

ਦੀਨ ਦੁਖ ਭੰਜਨੁ—ਗਰੀਬਾਂ ਦੇ ਦੁੱਖ ਦੂਰ ਕਰਨ ਵਾਲਾ । ਪਰਾ ਪੂਰਬਲਾ—ਮੁੱਢ-ਕਦੀਮਾਂ ਦਾ । ਜੋਰ—ਸਹਾਰਾ । ਕ੍ਰਿਪਾ ਨਿਧਿ—ਕਿਰਪਾ ਦਾ ਖ਼ਜ਼ਾਨਾ । ਕ੍ਰਿਪਾ ਸਾਗਰ—ਕਿਰਪਾ ਦਾ ਸਮੁੰਦਰ । ਆਨ—ਹੋਰ । ਨਿਹੋਰ—ਮੁਥਾਜੀ ।੨।

**ਅਰਥ** :—ਹੇ ਮਾਂ ! (ਮੇਰਾ ਮਨ ਪ੍ਰੀਤਮ ਪ੍ਰਭੂ ਦੇ) ਪਿਆਰ ਦੇ ਨਸ਼ੇ ਵਿਚ ਮਸਤ ਰਹਿੰਦਾ ਹੈ । ਮੇਰੇ ਮਨ ਵਿਚ ਉਸ ਦੇ ਦਰਸਨ ਦੀ ਲਗਨ ਲੱਗੀ ਰਹਿੰਦੀ ਹੈ, ਉਸ ਸੋਹਣੇ (ਦੇ ਦਰਸਨ) ਦੀ ਤਾਂਘ ਬਣੀ ਰਹਿੰਦੀ ਹੈ (ਇਹ ਲਗਨ ਇਹ ਤਾਂਘ ਐਸੀ ਹੈ ਕਿ ਇਸ ਨੂੰ) ਕੋਈ ਤੋੜ ਨਹੀਂ ਸਕਦਾ ।੧।ਰਹਾਉ।

ਹੇ ਮਾਂ ! ਹੁਣ ਮੇਰੇ ਵਾਸਤੇ ਪ੍ਰਭੂ ਪ੍ਰੀਤਮ ਹੀ ਜਿੰਦ ਹੈ, ਆਸਰਾ ਹੈ, ਇੱਜ਼ਤ ਹੈ, ਪਿਤਾ ਹੈ, ਪੁੱਤਰ ਹੈ, ਸਨਬੰਧੀ ਹੈ, ਧਨ ਹੈ, ਮੇਰਾ ਸਭ ਕੁਝ ਉਹੀ ਉਹੀ ਹੈ । ਜਿਹੜਾ ਮਨੁੱਖ ਪਰਮਾਤਮਾ ਤੋਂ ਬਿਨਾ ਹੋਰ ਹੋਰ ਨਾਲ ਸਾਂਝ ਬਣਾਈ ਰੱਖਦਾ ਹੈ, ਉਸ ਦਾ ਸਰੀਰ ਫਿਟਕਾਰ-ਜੋਗ ਹੋ ਜਾਂਦਾ ਹੈ (ਕਿਉਂਕਿ ਫਿਰ ਇਹ ਮਨੁੱਖਾ ਸਰੀਰ ਨਿਰਾ) ਹੱਡੀਆਂ ਗੰਦ ਅਤੇ ਕਿਰਮ ਹੀ ਹੈ ।੧।

ਹੇ ਨਾਨਕ ! (ਆਖ—ਹੇ ਮਾਂ) ਜਿਸ ਨਾਲ ਕੋਈ ਮੁੱਢ-ਕਦੀਮਾਂ ਦਾ ਜੋੜ ਹੁੰਦਾ ਹੈ, ਗਰੀਬਾਂ ਦੇ ਦੁੱਖ ਦੂਰ ਕਰਨ ਵਾਲਾ ਪ੍ਰਭੂ ਉਸ ਉਤੇ ਦਇਆਵਾਨ ਹੁੰਦਾ ਹੈ, ਉਹ ਮਨੁੱਖ ਦਇਆ ਦੇ ਖ਼ਜ਼ਾਨੇ ਮਿਹਰ ਦੇ ਸਮੁੰਦਰ ਪ੍ਰਭੂ ਦੀ ਸਰਨ ਪੈਂਦਾ ਹੈ, ਤੇ, ਉਸ ਦੀ ਹੋਰ (ਸਾਰੀ) ਮੁਥਾਜੀ ਮੁੱਕ ਜਾਂਦੀ ਹੈ ।੨।੧੦੧।੧੨੪।

**ਸਾਰਗ ਮਹਲਾ ੫ ॥ ਨੀਕੀ ਰਾਮ ਕੀ ਧੁਨਿ ਸੋਇ ॥ ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ ॥੧॥ ਰਹਾਉ ॥ ਚਿਤਵਤਾ ਗੋਪਾਲ ਦਰਸਨ ਕਲਮਲਾ ਕਢੁ ਧੋਇ ॥ ਜਨਮ ਮਰਨ ਬਿਕਾਰ ਅੰਕੁਰ ਹਰਿ ਕਾਟਿ ਛਾਡੇ ਖੋਇ ॥੧॥ ਪਰਾ ਪੂਰਬਿ ਜਿਸਹਿ ਲਿਖਿਆ ਬਿਰਲਾ ਪਾਏ ਕੋਇ ॥ ਰਵਣ ਗੁਣ ਗੋਪਾਲ ਕਰਤੇ ਨਾਨਕਾ ਸਚੁ ਜੋਇ ॥੨॥੧੦੨॥੧੨੫॥ {ਪੰਨਾ ੧੨੨੮}**

**ਪਦ ਅਰਥ** :—ਨੀਕੀ—ਚੰਗੀ (ਕਾਰ), ਸੋਹਣੀ (ਕਾਰ) । ਧੁਨਿ—(ਹਿਰਦੇ ਵਿਚ) ਲਗਨ । ਸੋਇ—(ਪਰਮਾਤਮਾ ਦੀ) ਸੋਭਾ, ਸਿਫ਼ਤਿ-ਸਾਲਾਹ । ਅਨੂਪ—{ਅਨ-ਊਪ । ਉਪਮਾ-ਰਹਿਤ} ਬਹੁਤ ਸੋਹਣੇ । ਜਪਤ—ਜਪਦਿਆਂ । ਸਾਧੂ—ਗੁਰਮੁਖ, ਭਲਾ । ਹੋਇ—ਹੋ ਜਾਂਦਾ ਹੈ ।੧।ਰਹਾਉ।

ਚਿਤਵਤਾ—ਚਿਤਵਦਾ ਹੋਇਆ, ਚਿਤਾਰਦਾ ਹੋਇਆ, ਮਨ ਵਿਚ ਵਸਾਂਦਾ ਹੋਇਆ । ਕਲਮਲਾ—ਪਾਪ । ਧੋਇ—ਧੋ ਕੇ । ਕਢੁ—(ਆਪਣੇ ਅੰਦਰੋਂ) ਦੂਰ ਕਰ ਲੈ । ਬਿਕਾਰ ਅੰਕੁਰ—ਵਿਕਾਰਾਂ ਦਾ ਅੰਗੂਰ । ਛਾਡੇ ਖੋਇ—ਨਾਸ ਕਰ ਦੇਂਦਾ ਹੈ ।੧।

ਪਰਾ ਪੂਰਬਿ—ਪੂਰਬਲੇ ਭਾਗਾਂ ਅਨੁਸਾਰ । ਪੂਰਬਿ—ਪੂਰਬਲੇ ਸਮੇ ਵਿਚ । ਜਿਸਹਿ—ਜਿਸ ਦੇ ਮੱਥੇ ਉੱਤੇ {ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ} । ਰਵਣੁ—ਯਾਦ ਕਰਨੇ, ਸਿਮਰਨੇ । ਕਰਤੇ—ਕਰਤਾਰ ਦੇ । ਸਚੁ—ਸਦਾ ਕਾਇਮ ਰਹਿਣ ਵਾਲਾ । ਜੋਇ—ਜਿਹੜਾ ਪ੍ਰਭੂ ।੨।

**ਅਰਥ** :—ਹੇ ਭਾਈ ! ਪਰਮਾਤਮਾ ਦੀ ਲਗਨ (ਹਿਰਦੇ ਵਿਚ ਬਣਾ), ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ—ਇਹ ਇਕ ਸੋਹਣੀ (ਕਾਰ) ਹੈ । ਹੇ ਭਾਈ ! ਸੋਹਣੇ ਮਾਲਕ-ਪ੍ਰਭੂ ਦੇ ਸੋਹਣੇ ਚਰਨ ਜਪਦਿਆਂ ਮਨੁੱਖ ਭਲਾ ਨੇਕ ਬਣ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜਗਤ ਦੇ ਪਾਲਣਹਾਰ ਪ੍ਰਭੂ ਦੇ ਦਰਸਨ ਦੀ ਤਾਂਘ ਮਨ ਵਿਚ ਵਸਾਂਦਾ ਹੋਇਆ (ਭਾਵ, ਵਸਾ ਕੇ) (ਆਪਣੇ ਅੰਦਰੋਂ ਸਾਰੇ) ਪਾਪ ਧੋ ਕੇ ਦੂਰ ਕਰ ਲੈ । (ਜੇ ਤੂੰ ਹਰਿ-ਦਰਸਨ ਦੀ ਤਾਂਘ ਆਪਣੇ ਅੰਦਰ ਪੈਦਾ ਕਰੇਂਗਾ ਤਾਂ) ਪਰਮਾਤਮਾ (ਤੇਰੇ ਅੰਦਰੋਂ) ਜਨਮ ਮਰਨ ਦੇ (ਸਾਰੀ ਉਮਰ ਦੇ) ਵਿਕਾਰਾਂ ਦੇ ਫੁੱਟ ਰਹੇ ਬੀਜ ਕੱਟ ਕੇ ਨਾਸ ਕਰ ਦੇਵੇਗਾ ।੧।

ਹੇ ਨਾਨਕ ! ਜਿਹੜਾ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ ਉਸ ਕਰਤਾਰ ਗੋਪਾਲ ਦੇ ਗੁਣ ਗਾਣੇ—ਇਹ ਦਾਤਿ ਕੋਈ ਉਹ ਵਿਰਲਾ ਮਨੁੱਖ ਹਾਸਲ ਕਰਦਾ ਹੈ ਜਿਸ ਦੇ ਮੱਥੇ ਉੱਤੇ ਪੂਰਬਲੇ ਸਮੇ ਤੋਂ (ਇਹ ਲੇਖ) ਲਿਖਿਆ ਹੁੰਦਾ ਹੈ ।੨।੧੦੨।੧੨੫।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਕੀ ਮਤਿ ਸਾਰ ॥ ਹਰਿ ਬਿਸਾਰਿ ਜੁ ਆਨ ਰਾਚਹਿ ਮਿਥਨ ਸਭ ਬਿਸਥਾਰ ॥੧॥ ਰਹਾਉ ॥ ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ ॥ ਚਰਨਾਰਬਿੰਦ ਬਸਾਇ ਹਿਰਦੈ ਬਹੁਰਿ ਜਨਮ**

**ਨ ਮਾਰ ॥੧॥ ਕਰਿ ਅਨੁਗ੍ਰਹ ਰਾਖਿ ਲੀਨੇ ਏਕ ਨਾਮ ਅਧਾਰ ॥ ਦਿਨ ਰੈਨਿ ਸਿਮਰਤ ਸਦਾ ਨਾਨਕ ਮੁਖ ਊਜਲ ਦਰਬਾਰਿ ॥੨॥੧੦੩॥੧੨੬॥ {ਪੰਨਾ ੧੨੨੯}**

**ਪਦ ਅਰਥ** :—ਨਾਮ ਕੀ ਮਤਿ—ਨਾਮ ਸਿਮਰਨ ਵਾਲੀ ਅਕਲ । ਸਾਰ—ਸ੍ਰੇਸ਼ਟ । ਬਿਸਾਰਿ—ਭੁਲਾ ਕੇ । ਜੁ—ਜਿਹੜੇ ਮਨੁੱਖ । ਆਨ—ਹੋਰ ਹੋਰ (ਕੰਮਾਂ) ਵਿਚ । ਰਾਚਹਿ—ਮਸਤ ਰਹਿੰਦੇ ਹਨ । ਮਿਥਨ—ਨਾਸਵੰਤ, ਵਿਅਰਥ । ਬਿਸਥਾਰ—ਖਿਲਾਰੇ, ਖਲਜਗਨ ।੧।ਰਹਾਉ।

ਸਾਧ ਸੰਗਮਿ—ਸਾਧ ਸੰਗਤਿ ਵਿਚ । ਭਜੁ—ਭਜਨ ਕਰਿਆ ਕਰ । ਖਾਰ—ਖ਼ੁਆਰ, ਨਾਸ । ਚਰਨਾਰਬਿੰਦ—{ਚਰਨ-ਅਰਬਿੰਦ । ਅਰਬਿੰਦ—ਕੌਲ ਫੁੱਲ} ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਬਸਾਇ—ਵਸਾਈ ਰੱਖ । ਹਿਰਦੈ—ਹਿਰਦੇ ਵਿਚ । ਬਹੁਰਿ—ਮੁੜ । ਜਨਮ ਨ ਮਾਰ—ਨਾਹ ਜਨਮ ਨਾਹ ਮਰਨ ।੧।

ਕਰਿ—ਕਰ ਕੇ । ਅਨੁਗ੍ਰਹ—ਕਿਰਪਾ । ਅਧਾਰ—ਆਸਰਾ । ਰੈਨਿ—ਰਾਤ । ਸਿਮਰਤ—ਸਿਮਰਦਿਆਂ । ਦਰਬਾਰਿ—ਪ੍ਰਭੂ ਦੀ ਹਜ਼ੂਰੀ ਵਿਚ ।੨।

**ਅਰਥ** :—ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਨ (ਵਲ ਪ੍ਰੇਰਨ) ਵਾਲੀ ਅਕਲ (ਹੋਰ ਹੋਰ ਕੰਮਾਂ ਵਲ ਪ੍ਰੇਰਨ ਵਾਲੀਆਂ ਅਕਲਾਂ ਨਾਲੋਂ) ਸ੍ਰੇਸ਼ਟ ਹੈ । ਜਿਹੜੇ ਮਨੁੱਖ ਪਰਮਾਤਮਾ ਨੂੰ ਭੁਲਾ ਕੇ ਹੋਰ ਹੋਰ ਆਹਰਾਂ ਵਿਚ ਸਦਾ ਰੁੱਝੇ ਰਹਿੰਦੇ ਹਨ ਉਹਨਾਂ ਦੇ ਸਾਰੇ ਖਿਲਾਰੇ (ਆਖ਼ਿਰ) ਵਿਅਰਥ ਜਾਂਦੇ ਹਨ ।੧।ਰਹਾਉ।

ਹੇ ਭਾਈ ! ਸਾਧ ਸੰਗਤਿ ਵਿਚ (ਟਿਕ ਕੇ) ਮਾਲਕ-ਪ੍ਰਭੂ ਦਾ ਭਜਨ ਕਰਿਆ ਕਰ (ਸਿਮਰਨ ਦੀ ਬਰਕਤਿ ਨਾਲ) ਸਾਰੇ ਪਾਪ ਨਾਸ ਹੋ ਜਾਂਦੇ ਹਨ । ਹੇ ਭਾਈ ! ਪਰਮਾਤਮਾ ਦੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਵਸਾਈ ਰੱਖ, ਮੁੜ ਜਨਮ ਮਰਨ ਦਾ ਗੇੜ ਨਹੀਂ ਹੋਵੇਗਾ ।੧।

ਹੇ ਨਾਨਕ ! ਮਿਹਰ ਕਰ ਕੇ ਜਿਨ੍ਹਾਂ ਮਨੁੱਖਾਂ ਦੀ ਪ੍ਰਭੂ ਰੱਖਿਆ ਕਰਦਾ ਹੈ, ਉਹਨਾਂ ਨੂੰ ਆਪਣੇ ਨਾਮ ਦਾ ਹੀ ਸਹਾਰਾ ਦੇਂਦਾ ਹੈ । ਦਿਨ ਰਾਤ ਸਦਾ ਸਿਮਰਨ ਕਰਦਿਆਂ ਉਹਨਾਂ ਦੇ ਮੂੰਹ ਪ੍ਰਭੂ ਦੇ ਦਰਬਾਰ ਵਿਚ ਉਜਲੇ ਹੋ ਜਾਂਦੇ ਹਨ ।੨।੧੦੩।੧੨੬।

**ਸਾਰਗ ਮਹਲਾ ੫ ॥ ਮਾਨੀ ਤੂੰ ਰਾਮ ਕੈ ਦਰਿ ਮਾਨੀ ॥ ਸਾਧ ਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ ਸਭ ਅਭਿਮਾਨੀ ॥੧॥ ਰਹਾਉ ॥ ਧਾਰਿ ਅਨੁਗ੍ਰਹੁ ਅਪੁਨੀ ਕਰਿ ਲੀਨੀ ਗੁਰਮੁਖਿ ਪੂਰ ਗਿਆਨੀ ॥ ਸਰਬ ਸੂਖ ਆਨੰਦ ਘਨੇਰੇ ਠਾਕੁਰ ਦਰਸ ਧਿਆਨੀ ॥੧॥ ਨਿਕਟਿ ਵਰਤਨਿ ਸਾ ਸਦਾ ਸੁਹਾਗਨਿ ਦਹਦਿਸ ਸਾਈ ਜਾਨੀ ॥ ਪ੍ਰਿਅ ਰੰਗ ਰੰਗਿ ਰਤੀ ਨਾਰਾਇਨ ਨਾਨਕ ਤਿਸੁ ਕੁਰਬਾਨੀ ॥੨॥੧੦੪॥੧੨੭॥ {ਪੰਨਾ ੧੨੨੯}**

**ਪਦ ਅਰਥ** :—ਮਾਨ—ਆਦਰ, ਸਤਕਾਰ । ਮਾਨੀ—ਸਤਕਾਰ ਵਾਲੀ, ਆਦਰ ਵਾਲੀ । ਕੈ ਦਰਿ—ਦੇ ਦਰ ਤੇ । ਸਾਧ ਸੰਗਿ—ਸਾਧ ਸੰਗਤਿ ਵਿਚ । ਮਿਲਿ—ਮਿਲ ਕੇ । ਗਾਏ—(ਜਿਸ ਨੇ) ਗਾਏ । ਅਭਿਮਾਨੀ—ਹਉਮੈ ਵਾਲੀ ਮਤਿ ।੧।ਰਹਾਉ।

ਧਾਰਿ—ਧਾਰ ਕੇ; ਕਰ ਕੇ । ਅਨੁਗ੍ਰਹੁ—ਕਿਰਪਾ । ਕਰਿ ਲੀਨੀ—ਬਣਾ ਲਈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਗਿਆਨੀ—ਗਿਆਨ ਵਾਲੀ । ਘਨੇਰੇ—ਬਹੁਤ । ਧਿਆਨੀ—ਸੁਰਤਿ ਜੋੜਨ ਵਾਲੀ ।੧।

ਨਿਕਟਿ—ਨੇੜੇ । ਨਿਕਟਿ ਵਰਤਨਿ—ਨੇੜੇ ਟਿਕੀ ਰਹਿਣ ਵਾਲੀ । ਸਾ—ਉਹੀ ਜੀਵ-ਇਸਤ੍ਰੀ । ਸੁਹਾਗਨਿ—ਸੁਹਾਗ-ਭਾਗ ਵਾਲੀ । ਦਹ ਦਿਸ—ਦਸੀਂ ਪਾਸੀਂ । ਜਾਨੀ—ਪਰਗਟ ਹੋ ਜਾਂਦੀ ਹੈ । ਸਾਈ—

ਉਹੀ । ਰੰਗ ਰੰਗਿ—ਕੌਤਕਾਂ ਦੇ ਰੰਗ ਵਿਚ । ਪ੍ਰਿਅ ਰੰਗ ਰੰਗਿ—ਪਿਆਰੇ ਦੇ ਕੌਤਕਾਂ ਦੇ ਰੰਗ ਵਿਚ । ਰਤੀ—ਰੰਗੀ ਹੋਈ ।੨।

**ਅਰਥ** :—(ਹੇ ਜਿੰਦੇ ! ਜਿਸ ਜੀਵ-ਇਸਤ੍ਰੀ ਨੇ) ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ, ਉਸ ਦੇ ਅੰਦਰੋਂ ਹਉਮੈ ਵਾਲੀ ਮਤਿ ਸਾਰੀ ਮੁੱਕ ਗਈ । (ਹੇ ਜਿੰਦੇ ! ਜੇ ਤੂੰ ਭੀ ਇਹ ਉੱਦਮ ਕਰੇਂ, ਤਾਂ) ਤੂੰ ਪਰਮਾਤਮਾ ਦੇ ਦਰ ਤੇ ਜ਼ਰੂਰ ਸਤਕਾਰ ਹਾਸਲ ਕਰੇਂਗੀ ।੧।ਰਹਾਉ।

ਹੇ ਜਿੰਦੇ ! ਪ੍ਰਭੂ ਨੇ ਮਿਹਰ ਕਰ ਕੇ (ਜਿਸ ਜੀਵ-ਇਸਤ੍ਰੀ ਨੂੰ) ਆਪਣੀ ਬਣਾ ਲਿਆ, ਉਹ ਗੁਰੂ ਦੇ ਸਨਮੁਖ ਰਹਿ ਕੇ ਆਤਮਕ ਜੀਵਨ ਦੀ ਪੂਰੀ ਸੂਝ ਵਾਲੀ ਹੋ ਗਈ । ਉਸ ਦੇ ਹਿਰਦੇ ਵਿਚ ਸਾਰੇ ਸੁਖ ਅਨੇਕਾਂ ਆਨੰਦ ਪੈਦਾ ਹੋ ਗਏ, ਉਸ ਦੀ ਸੁਰਤਿ ਮਾਲਕ-ਪ੍ਰਭੂ ਦੇ ਦਰਸਨ ਵਿਚ ਜੁੜਨ ਲੱਗ ਪਈ ।੧।

ਹੇ ਜਿੰਦੇ ! ਜਿਹੜੀ ਜੀਵ-ਇਸਤ੍ਰੀ ਸਦਾ ਪ੍ਰਭੂ-ਚਰਨਾਂ ਵਿਚ ਟਿਕਣ ਲੱਗ ਪਈ, ਉਹ ਸਦਾ ਲਈ ਸੁਹਾਗ-ਭਾਗ ਵਾਲੀ ਹੋ ਗਈ, ਉਹੀ ਸਾਰੇ ਜਗਤ ਵਿਚ ਪਰਗਟ ਹੋ ਗਈ । ਹੇ ਨਾਨਕ ! (ਆਖ—) ਮੈਂ ਉਸ ਜੀਵ-ਇਸਤ੍ਰੀ ਤੋਂ ਸਦਕੇ ਹਾਂ ਜਿਹੜੀ ਪਿਆਰੇ ਪ੍ਰਭੂ ਦੇ ਕੌਤਕਾਂ ਦੇ ਰੰਗ ਵਿਚ ਰੰਗੀ ਰਹਿੰਦੀ ਹੈ ।੨।੧੦੪।੧੨੭।

**ਸਾਰਗ ਮਹਲਾ ੫ ॥ ਤੁਅ ਚਰਨ ਆਸਰੋ ਈਸ ॥ ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰ ਤੁਮੈ ਜਗਦੀਸ ॥ ਰਹਾਉ ॥ ਤੂ ਹਮਰੋ ਹਮ ਤੁਮਰੇ ਕਹੀਐ ਇਤ ਉਤ ਤੁਮ ਹੀ ਰਾਖੇ ॥ ਤੂ ਬੇਅੰਤੁ ਅਪਰੰਪਰੁ ਸੁਆਮੀ ਗੁਰ ਕਿਰਪਾ ਕੋਈ ਲਾਖੈ ॥੧॥ ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥ ਜਾ ਕਉ ਮੇਲਿ ਲਏ ਪ੍ਰਭੁ ਨਾਨਕੁ ਸੇ ਜਨ ਦਰਗਹ ਮਾਨੇ ॥੨॥੧੦੫॥੧੨੮॥ {ਪੰਨਾ ੧੨੨੮}**

**ਪਦ ਅਰਥ** :—ਤੁਅ ਚਰਨ ਆਸਰੋ—ਤੇਰੇ ਚਰਨਾਂ ਦਾ ਆਸਰਾ । ਈਸ—ਈਸ਼, ਹੇ ਈਸ਼੍ਵਰ ! ਤੁਮਹਿ—ਤੂੰ ਹੀ । ਪਛਾਨੂ—ਜਾਣੂ-ਪਛਾਣੂ । ਸਾਕੁ—ਰਿਸ਼ਤਾ, ਸੰਬੰਧ । ਸੰਗਿ—ਨਾਲ । ਜਗਦੀਸ—ਹੇ ਜਗਤ ਦੇ ਈਸ਼ਵਰ ! ਤੁਮੈ—ਤੂੰ ਹੀ ।੧।ਰਹਾਉ।

ਕਹੀਐ—(ਇਹ) ਆਖਿਆ ਜਾਂਦਾ ਹੈ, ਹਰ ਕੋਈ ਇਹੀ ਆਖਦਾ ਹੈ । ਇਤ ਉਤ—ਲੋਕ ਪਰਲੋਕ ਵਿਚ । ਅਪਰੰਪਰੁ—ਪਰੇ ਤੋਂ ਪਰੇ । ਸੁਆਮੀ—ਹੇ ਮਾਲਕ-ਪ੍ਰਭੂ ! ਕੋਈ—ਕੋਈ ਵਿਰਲਾ । ਲਾਖੈ—ਲਖਦਾ ਹੈ, ਸਮਝਦਾ ਹੈ ।੧।

ਬਿਨੁ ਬਕਨੇ—ਬੋਲਣ ਤੋਂ ਬਿਨਾ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਜਾਨੈ—ਜਾਣਦਾ ਹੈ । ਜਾ ਕਉ—ਜਿਨ੍ਹਾਂ (ਮਨੁੱਖਾਂ) ਨੂੰ । ਨਾਨਕੁ—ਨਾਨਕ (ਆਖਦਾ ਹੈ) । ਸੇ—ਉਹ {ਬਹੁ-ਵਚਨ} । ਮਾਨੇ—ਆਦਰ ਪਾਂਦੇ ਹਨ ।੨।

**ਅਰਥ** :—ਹੇ ਈਸ਼੍ਵਰ ! (ਅਸਾਂ ਜੀਵਾਂ ਨੂੰ) ਤੇਰੇ ਚਰਨਾਂ ਦਾ (ਹੀ) ਆਸਰਾ ਹੈ । ਤੂੰ ਹੀ (ਸਾਡਾ) ਜਾਣੂ-ਪਛਾਣੂ ਹੈਂ, ਤੇਰੇ ਨਾਲ ਹੀ ਸਾਡਾ ਮੇਲ-ਮਿਲਾਪ ਹੈ । ਹੇ ਜਗਤ ਦੇ ਈਸ਼੍ਵਰ ! ਤੂੰ ਹੀ (ਸਾਡੀ) ਰੱਖਿਆ ਕਰ ਸਕਣ ਵਾਲਾ ਹੈਂ ।੧।ਰਹਾਉ।

ਹੇ ਪ੍ਰਭੂ ! ਹਰੇਕ ਜੀਵ ਇਹੀ ਆਖਦਾ ਹੈ ਕਿ ਤੂੰ ਸਾਡਾ ਹੈਂ ਅਸੀ ਤੇਰੇ ਹਾਂ, ਤੂੰ ਹੀ ਇਸ ਲੋਕ ਤੇ ਪਰਲੋਕ ਵਿਚ ਸਾਡਾ ਰਾਖਾ ਹੈਂ । ਹੇ ਮਾਲਕ-ਪ੍ਰਭੂ ! ਤੂੰ ਹੀ ਬੇਅੰਤ ਹੈਂ, ਪਰੇ ਤੋਂ ਪਰੇ ਹੈਂ । ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਮਿਹਰ ਨਾਲ ਇਹ ਗੱਲ ਸਮਝੀ ਹੈ ।੧।

ਨਾਨਕ (ਆਖਦਾ ਹੈ—ਹੇ ਭਾਈ !) ਪ੍ਰਭੂ ਹਰੇਕ ਦੇ ਦਿਲ ਦੀ ਜਾਣਨ ਵਾਲਾ ਹੈ, ਸਾਡੇ ਬੋਲਣ ਤੋਂ ਬਿਨਾ, ਸਾਡੇ ਆਖਣ-ਅਖਾਣ ਤੋਂ ਬਿਨਾ (ਸਾਡੀ ਲੋੜ) ਜਾਣ ਲੈਂਦਾ ਹੈ । ਉਹ ਪ੍ਰਭੂ ! ਜਿਨ੍ਹਾਂ ਨੂੰ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ, ਉਹ ਮਨੁੱਖ ਉਸ ਦੀ ਹਜ਼ੂਰੀ ਵਿਚ ਆਦਰ-ਸਤਕਾਰ ਪ੍ਰਾਪਤ ਕਰਦੇ ਹਨ ।੨।੧੦੫।੧੨੮।

**ਸਾਰੰਗ ਮਹਲਾ ੫ ਚਉਪਦੇ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਹਰਿ ਭਜਿ ਆਨ ਕਰਮ ਬਿਕਾਰ ॥ ਮਾਨ ਮੋਹੁ ਨ ਬੁਝਤ ਤ੍ਰਿਸਨਾ ਕਾਲ ਗ੍ਰਸ ਸੰਸਾਰ ॥੧॥ ਰਹਾਉ ॥ ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ ॥ ਨਰਕ ਉਦਰਿ ਭ੍ਰਮੰਤ ਜਲਤੋ ਜਮਹਿ ਕੀਨੀ ਸਾਰ ॥੧॥ ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ ਝਾਰ ॥ ਬਿਨਾ ਸਤਿਗੁਰ ਬੂਝ ਨਾਹੀ ਤਮ ਮੋਹ ਮਹਾਂ ਅੰਧਾਰ ॥੨॥ ਬਿਖੁ ਠਗਉਰੀ ਖਾਇ ਮੂਠੋ ਚਿਤਿ ਨ ਸਿਰਜਨਹਾਰ ॥ ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ ॥੩॥ ਕਰਿ ਕ੍ਰਿਪਾ ਪ੍ਰਭ ਸੰਤ ਰਾਖੇ ਚਰਨ ਕਮਲ ਅਧਾਰ ॥ ਕਰ ਜੋਰਿ ਨਾਨਕੁ ਸਰਨਿ ਆਇਓ ਗੋੁਪਾਲ ਪੁਰਖ ਅਪਾਰ ॥੪॥੧॥੧੨੯॥ {ਪੰਨਾ ੧੨੨੯}**

**ਪਦ ਅਰਥ** :—ਭਜਿ—ਭਜਨ ਕਰਿਆ ਕਰ । ਆਨ ਕਰਮ—ਹੋਰ ਹੋਰ ਕੰਮ । ਬਿਕਾਰ—ਬੇ-ਕਾਰ, ਵਿਅਰਥ । ਕਾਲ—ਆਤਮਕ ਮੌਤ । ਕਾਲ ਗ੍ਰਸਤ—ਆਤਮਕ ਮੌਤ ਦਾ ਗ੍ਰਸਿਆ ਹੋਇਆ ।੧।ਰਹਾਉ।

ਸੋਵਤ—ਸੁੱਤਿਆਂ । ਅਉਧ—ਉਮਰ । ਬਿਤੀ—ਬੀਤ ਜਾਂਦੀ ਹੈ । ਅਸਾਰ—ਬੇ-ਸਮਝੀ ਵਿਚ । ਉਦਰਿ—ਪੇਟ ਵਿਚ । ਜਲਤੋ—ਸੜਦਾ, ਦੁਖੀ ਹੁੰਦਾ । ਜਮਹਿ—ਜਮਾਂ ਨੇ । ਸਾਰ—ਸੰਭਾਲ ।੧।

ਪਰ ਦ੍ਰੋਹ—ਦੂਜਿਆਂ ਨਾਲ ਠੱਗੀ । ਪਾਪ ਰਤ—ਪਾਪਾਂ ਵਿਚ ਮਸਤ । ਕਰ ਝਾਰ—ਹੱਥ ਝਾੜ ਕੇ, ਹੱਥ ਧੋ ਕੇ । ਬੂਝ—ਆਤਮਕ ਜੀਵਨ ਦੀ ਸਮਝ । ਤਮ ਮੋਹ—ਮੋਹ ਦਾ ਹਨੇਰਾ । ਅੰਧਾਰ—ਹਨੇਰਾ ।੧।

ਬਿਖੁ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਠਗਉਰੀ—ਠਗ-ਬੂਟੀ ਮਾਇਆ । ਮੂਠੋ—ਲੁੱਟਿਆ ਜਾਂਦਾ ਹੈ । ਚਿਤਿ—ਚਿੱਤ ਵਿਚ । ਗੁਪਤ—ਲੁਕਿਆ ਹੋਇਆ । ਨਿਆਰੋ—ਵੱਖਰਾ । ਮਾਤੰਗ—ਹਾਥੀ ।੩।

ਕਰਿ—ਕਰ ਕੇ । ਅਧਾਰ—ਆਸਰਾ । ਕਰ—ਹੱਥ {ਬਹੁ-ਵਚਨ} । ਜੋਰਿ—ਜੋੜ ਕੇ । ਗੋੁਪਾਲ—{ਇਥੇ ਪਾਠ 'ਗੁਪਾਲ' ਕਰਨਾ ਹੈ । ਅਸਲ ਲਫ਼ਜ਼ ਹੈ 'ਗੋਪਾਲ'} । ਅਪਾਰ—ਹੇ ਬੇਅੰਤ ।੪।

**ਅਰਥ** :—ਹੇ ਭਾਈ ! ਪਰਮਾਤਮਾ ਦਾ ਭਜਨ ਕਰਿਆ ਕਰ, (ਭਜਨ ਤੋਂ ਬਿਨਾ) ਹੋਰ ਹੋਰ ਕੰਮ (ਜਿੰਦ ਲਈ) ਵਿਅਰਥ ਹਨ । (ਹੋਰ ਹੋਰ ਕੰਮਾਂ ਨਾਲ) ਅਹੰਕਾਰ ਤੇ ਮੋਹ (ਪੈਦਾ ਹੁੰਦਾ ਹੈ), ਤ੍ਰਿਸ਼ਨਾ ਨਹੀਂ ਮਿਟਦੀ, ਦੁਨੀਆ ਆਤਮਕ ਮੌਤ ਵਿਚ ਫਸੀ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਖਾਂਦਿਆਂ ਪੀਂਦਿਆਂ ਹੱਸਦਿਆਂ ਸੁੱਤਿਆਂ (ਇਸੇ ਤਰ੍ਹਾਂ ਮਨੁੱਖ ਦੀ) ਉਮਰ ਬੇ-ਸਮਝੀ ਵਿਚ ਬੀਤਦੀ ਜਾਂਦੀ ਹੈ । ਨਰਕ ਸਮਾਨ ਹਰੇਕ ਜੂਨ ਵਿਚ (ਜੀਵ) ਭਟਕਦਾ ਹੈ ਦੁਖੀ ਹੁੰਦਾ ਹੈ, ਜਮਾਂ ਦੇ ਵੱਸ ਪਿਆ ਰਹਿੰਦਾ ਹੈ ।੧।

ਹੇ ਭਾਈ ! (ਭਜਨ ਤੋਂ ਖੁੰਝ ਕੇ) ਮਨੁੱਖ ਦੂਜਿਆਂ ਨਾਲ ਠੱਗੀ ਕਰਦਾ ਹੈ, ਨਿੰਦਾ ਆਦਿਕ ਕੁਕਰਮ ਕਰਦਾ ਹੈ, ਬੇ-ਪਰਵਾਹ ਹੋ ਕੇ ਪਾਪਾਂ ਵਿਚ ਮਸਤ ਰਹਿੰਦਾ ਹੈ । ਗੁਰੂ ਦੀ ਸਰਨ ਤੋਂ ਬਿਨਾ (ਮਨੁੱਖ ਨੂੰ) ਆਤਮਕ ਜੀਵਨ ਦੀ ਸਮਝ ਨਹੀਂ ਪੈਂਦੀ, ਮੋਹ ਦੇ ਬੜੇ ਘੁੱਪ ਹਨੇਰੇ ਵਿਚ ਪਿਆ ਰਹਿੰਦਾ ਹੈ ।੨।

ਹੇ ਭਾਈ ! ਆਤਮਕ ਮੌਤ ਲਿਆਉਣ ਵਾਲੀ ਮਾਇਆ-ਠਗ-ਬੂਟੀ ਖਾ ਕੇ ਮਨੁੱਖ (ਆਤਮਕ ਸਰਮਾਏ ਵਲੋਂ) ਲੁੱਟਿਆ ਜਾਂਦਾ ਹੈ, ਇਸ ਦੇ ਮਨ ਵਿਚ ਪਰਮਾਤਮਾ ਦੀ ਯਾਦ ਨਹੀਂ ਹੁੰਦੀ, ਹਉਮੈ ਦੀ ਮਤਿ ਦੇ ਕਾਰਨ ਹਾਥੀ ਵਾਂਗ (ਫੁੱਲਿਆ ਰਹਿੰਦਾ ਹੈ, ਇਸ ਦੇ ਅੰਦਰ ਹੀ) ਪਰਮਾਤਮਾ ਛੁਪਿਆ ਬੈਠਾ ਹੈ, ਪਰ ਉਸ ਤੋਂ ਵੱਖਰਾ ਹੀ ਰਹਿੰਦਾ ਹੈ ।੩।

ਹੇ ਭਾਈ ! ਪ੍ਰਭੂ ਜੀ ਨੇ ਮਿਹਰ ਕਰ ਕੇ ਆਪਣੇ ਸੰਤਾਂ ਨੂੰ ਆਪਣੇ ਸੋਹਣੇ ਚਰਨਾਂ ਦੇ ਆਸਰੇ (ਇਸ 'ਬਿਖੁ ਠਗਉਰੀ' ਤੋਂ) ਬਚਾਈ ਰੱਖਿਆ ਹੈ ।

ਹੇ ਗੋਪਾਲ ! ਹੇ ਅਕਾਲ ਪੁਰਖ ! ਹੇ ਬੇਅੰਤ ! ਦੋਵੇਂ ਹੱਥ ਜੋੜ ਕੇ ਨਾਨਕ (ਤੇਰੀ) ਸਰਨ ਆਇਆ ਹੈ (ਇਸ ਦੀ ਭੀ ਰੱਖਿਆ ਕਰ) ।੪।੧।੧੨੯।

**ਸਾਰਗ ਮਹਲਾ ੫ ਘਰੁ ੬ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥ ਸੁਭ ਬਚਨ ਬੋਲਿ ਗੁਨ ਅਮੋਲ ॥ ਕਿੰਕਰੀ ਬਿਕਾਰ ॥ ਦੇਖੁ ਰੀ ਬੀਚਾਰ ॥ ਗੁਰ ਸਬਦੁ ਧਿਆਇ ਮਹਲੁ ਪਾਇ ॥ ਹਰਿ ਸੰਗਿ ਰੰਗ ਕਰਤੀ ਮਹਾ ਕੇਲ ॥੧॥ ਰਹਾਉ ॥ ਸੁਪਨ ਰੀ ਸੰਸਾਰੁ ॥ ਮਿਥਨੀ ਬਿਸਥਾਰੁ ॥ ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤਿ ਰਿਦੈ ਮੇਲ ॥੧॥ ਸਰਬ ਰੀ ਪ੍ਰੀਤਿ ਪਿਆਰੁ ॥ ਪ੍ਰਭੁ ਸਦਾ ਰੀ ਦਇਆਰੁ ॥ ਕਾਂਏਂ ਆਨ ਆਨ ਰੁਚੀਐ ॥ ਹਰਿ ਸੰਗਿ ਸੰਗਿ ਖਚੀਐ ॥ ਜਉ ਸਾਧ ਸੰਗ ਪਾਏ ॥ ਕਹੁ ਨਾਨਕ ਹਰਿ ਧਿਆਏ ॥ ਅਬ ਰਹੇ ਜਮਹਿ ਮੇਲ ॥੨॥੧॥੧੩੦॥ {ਪੰਨਾ ੧੨੨੯}**

**ਪਦ ਅਰਥ** :—ਬੋਲਿ—ਉਚਾਰਿਆ ਕਰ । ਕਿੰਕਰੀ—ਦਾਸੀ {ਕਿੰਕਰ—ਦਾਸ} । ਕਿੰਕਰੀ ਬਿਕਾਰ—ਹੇ ਵਿਕਾਰਾਂ ਦੀ ਦਾਸੀ ! ਰੀ—ਹੇ ਜੀਵ-ਇਸਤ੍ਰੀ ! ਮਹਲੁ—ਪ੍ਰਭੂ-ਚਰਨਾਂ ਵਿਚ ਥਾਂ । ਸੰਗਿ—ਨਾਲ । ਰੰਗ ਕਰਤੀ—ਆਨੰਦ ਮਾਣਦੀ । ਕੇਲ—ਆਨੰਦ ।੧।ਰਹਾਉ।

ਮਿਥਨੀ—ਨਾਸਵੰਤ । ਸਖੀ—ਹੇ ਸਖੀ ! ਕਾਇ—ਕਿਉਂ ? ਮੋਹਿ—ਮੋਹ ਵਿਚ । ਮੋਹਿਲੀ—ਮੋਹ ਵਿਚ ਫਸੀ ਹੈਂ । ਪ੍ਰਿਅ ਪ੍ਰੀਤਿ—ਪਿਆਰੇ ਦੀ ਪ੍ਰੀਤ । ਰਿਦੈ—ਹਿਰਦੇ ਵਿਚ ।੧।

ਦਇਆਰੁ—ਦਇਆਲ । ਕਾਂਏਂ—ਕਿਉਂ ? ਆਨ ਆਨ—ਹੋਰ ਹੋਰ (ਪਦਾਰਥਾਂ ਵਿਚ) । ਰੁਚੀਐ—ਪ੍ਰੀਤ ਬਣਾਈ ਹੋਈ ਹੈ । ਸੰਗਿ—ਨਾਲ । ਖਚੀਐ—ਮਸਤ ਰਹਿਣਾ ਚਾਹੀਦਾ ਹੈ । ਜਉ—ਜਦੋਂ । ਰਹੇ—ਮੁੱਕ ਜਾਂਦਾ ਹੈ । ਜਮਹਿ ਮੇਲ—ਜਮਾਂ ਨਾਲ ਵਾਹ ।੨।

**ਅਰਥ** :—ਹੇ ਵਿਕਾਰਾਂ ਦੀ ਦਾਸੀ (ਹੋ ਚੁਕੀ ਜੀਵ-ਇਸਤ੍ਰੀ) ! ਹੋਸ਼ ਕਰ (ਵਿਚਾਰ ਕੇ ਵੇਖ) । ਪਰਮਾਤਮਾ ਦੇ ਅਮੋਲਕ ਗੁਣ (ਸਭ ਬਚਨਾਂ ਨਾਲੋਂ) ਸੁਭ ਬਚਨ ਹਨ—ਇਹਨਾਂ ਦਾ ਉਚਾਰਨ ਕਰਿਆ ਕਰ । (ਹੇ ਜੀਵ-ਇਸਤ੍ਰੀ !) ਗੁਰੂ ਦਾ ਸ਼ਬਦ ਆਪਣੇ ਮਨ ਵਿਚ ਟਿਕਾਈ ਰੱਖ (ਤੇ, ਸ਼ਬਦ ਦੀ ਬਰਕਤਿ ਨਾਲ) ਪ੍ਰਭੂ-ਚਰਨਾਂ ਵਿਚ ਟਿਕਾਣਾ ਪ੍ਰਾਪਤ ਕਰ । (ਜਿਹੜੀ ਜੀਵ-ਇਸਤ੍ਰੀ ਪ੍ਰਭੂ-ਚਰਨਾਂ ਵਿਚ ਟਿਕਦੀ ਹੈ, ਉਹ) ਪਰਮਾਤਮਾ ਵਿਚ ਜੁੜ ਕੇ ਬੜੇ ਆਤਮਕ ਆਨੰਦ ਮਾਣਦੀ ਹੈ ।੧।ਰਹਾਉ।

ਹੇ ਸਖੀ ! ਇਹ ਜਗਤ ਸੁਪਨੇ ਵਰਗਾ ਹੈ, (ਇਸ ਦਾ ਸਾਰਾ) ਖਿਲਾਰਾ ਨਾਸਵੰਤ ਹੈ । ਤੂੰ ਇਸ ਦੇ ਮੋਹ ਵਿਚ ਕਿਉਂ ਫਸੀ ਹੋਈ ਹੈਂ ? ਪ੍ਰੀਤਮ ਪ੍ਰਭੂ ਦੀ ਪ੍ਰੀਤ ਆਪਣੇ ਹਿਰਦੇ ਵਿਚ ਵਸਾਈ ਰੱਖ ।੧।

ਹੇ ਸਖੀ ! ਪ੍ਰਭੂ ਸਦਾ ਹੀ ਦਇਆ ਦਾ ਘਰ ਹੈ, ਉਹ ਸਭ ਜੀਵਾਂ ਨਾਲ ਪ੍ਰੀਤ ਕਰਦਾ ਹੈ ਪਿਆਰ ਕਰਦਾ ਹੈ । ਹੇ ਸਖੀ ! (ਉਸ ਨੂੰ ਭੁਲਾ ਕੇ) ਹੋਰ ਹੋਰ ਪਦਾਰਥਾਂ ਵਿਚ ਪਿਆਰ ਨਹੀਂ ਪਾਣਾ ਚਾਹੀਦਾ । ਸਦਾ ਪਰਮਾਤਮਾ ਦੇ ਪਿਆਰ ਵਿਚ ਹੀ ਮਸਤ ਰਹਿਣਾ ਚਾਹੀਦਾ ਹੈ । ਹੇ ਨਾਨਕ ! ਆਖ—ਜਦੋਂ (ਕੋਈ ਵਡ-ਭਾਗੀ ਮਨੁੱਖ)

ਸਾਧ ਸੰਗਤਿ ਦਾ ਮਿਲਾਪ ਹਾਸਲ ਕਰਦਾ ਹੈ ਅਤੇ ਪਰਮਾਤਮਾ ਦਾ ਧਿਆਨ ਧਰਦਾ ਹੈ, ਤਦੋਂ ਜਮਾਂ ਨਾਲ ਉਸ ਦਾ ਵਾਹ ਨਹੀਂ ਪੈਂਦਾ ।੨।੧।੧੩੦।

**ਸਾਰਗ ਮਹਲਾ ੫ ॥ ਕੰਚਨਾ ਬਹੁ ਦਤ ਕਰਾ ॥ ਭੂਮਿ ਦਾਨੁ ਅਰਪਿ ਧਰਾ ॥ ਮਨ ਅਨਿਕ ਸੋਚ ਪਵਿਤ੍ਰ ਕਰਤ ॥ ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥੧॥ ਰਹਾਉ ॥ ਚਾਰਿ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥ ਨਹੀ ਤੁਲਿ ਗੋਬਿਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥੧॥ ਬਰਤ ਸੰਧਿ ਸੋਚ ਚਾਰ ॥ ਕ੍ਰਿਆ ਕੁੰਟਿ ਨਿਰਾਹਾਰ ॥ ਅਪਰਸ ਕਰਤ ਪਾਕਸਾਰ ॥ ਨਿਵਲੀ ਕਰਮ ਬਹੁ ਬਿਸਥਾਰ ॥ ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ ॥ ਰਾਮ ਦਇਆਰ ਸੁਨਿ ਦੀਨ ਬੇਨਤੀ ॥ ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਮਿਸਟ ਲਾਗੇ ॥੨॥੨॥੧੩੧॥ {ਪੰਨਾ ੧੨੨੯}**

**ਪਦ ਅਰਥ** :—ਕੰਚਨਾ—ਸੋਨਾ । ਦਤ ਕਰਾ—ਦਾਨ ਕੀਤਾ । ਭੂਮਿ—ਜ਼ਮੀਨ, ਭੁਇੰ । ਅਰਪਿ—ਅਰਪ ਕੇ, ਮਣਸ ਕੇ । ਧਰਾ—ਧਰ ਦਿੱਤੀ, ਦੇ ਦਿੱਤੀ । ਸੋਚ—ਸੁੱਚ । ਕਰਤ—ਕਰਦਾ । ਰੇ ਮਨ—ਹੇ ਮਨ ! ਤੁਲਿ—ਬਰਾਬਰ । ਲਾਗੇ—ਲਾਗਿ, ਲੱਗਾ ਰਹੁ ।੧।ਰਹਾਉ।

ਜਿਹਵ ਭਨੇ—ਜੀਭ ਨਾਲ ਉਚਾਰਦਾ ਹੈ । ਦਸ ਅਸਟ—ਅਠਾਰਾਂ ਪੁਰਾਣ । ਖਸਟ—ਛੇ ਸਾਸਤ੍ਰ । ਸ੍ਰਵਨ—ਕੰਨਾਂ ਨਾਲ । ਨਾਮ ਧੁਨੇ—ਨਾਮ ਦੀ ਧੁਨਿ । ਮਨ—ਹੇ ਮਨ ! ।੧।

ਸੰਧਿ—ਸੰਧਿਆ । ਸੋਚ ਚਾਰ—ਪਵਿਤ੍ਰਤਾ (ਸਰੀਰਕ) । ਕ੍ਰਿਆ ਕੁੰਟਿ—ਚਾਰ ਕੁੰਟਾਂ ਵਿਚ ਭੌਣਾ । ਨਿਰਾਹਾਰ—ਨਿਰ ਆਹਾਰ, ਭੁੱਖੇ ਰਹਿ ਕੇ । ਪਾਕਸਾਰ—ਪਾਕਸਾਲ, ਰਸੋਈ । ਅਪਰਸ—ਅ-ਪਰਸ, ਕਿਸੇ ਨਾਲ ਨਾਹ ਛੁਹਣਾ । ਨਿਵਲੀ ਕਰਮ—(ਕਬਜ਼ ਤੋਂ ਬਚਣ ਲਈ) ਪੇਟ ਦੀਆਂ ਆਂਦਰਾਂ ਨੂੰ ਚੱਕਰ ਦੇਣਾ । ਨ ਲਾਗੇ—ਨਹੀਂ ਅੱਪੜਦੇ । ਰਾਮ ਦਇਆਰ—ਹੇ ਦਇਆਲ ਹਰੀ ! ਦੀਨ ਬੇਨਤੀ—ਗਰੀਬ ਦੀ ਬੇਨਤੀ । ਪੇਖਉ—ਪੇਖਉਂ, ਮੈਂ ਵੇਖਾਂ । ਮਿਸਟ—ਮਿੱਠਾ ।੨।

**ਅਰਥ** :—ਹੇ ਮਨ ! ਜੇ ਕੋਈ ਮਨੁੱਖ ਬਹੁਤ ਸੋਨਾ ਦਾਨ ਕਰਦਾ ਹੈ, ਭੁਇੰ ਮਣਸ ਕੇ ਦਾਨ ਕਰਦਾ ਹੈ, ਕਈ ਸੁੱਚਾਂ ਨਾਲ (ਸਰੀਰ ਨੂੰ) ਪਵਿੱਤਰ ਕਰਦਾ ਹੈ, (ਇਹ ਉੱਦਮ) ਪਰਮਾਤਮਾ ਦੇ ਨਾਮ ਦੇ ਬਰਾਬਰ ਨਹੀਂ ਹਨ । ਹੇ ਮਨ ! ਪਰਮਾਤਮਾ ਦੇ ਸੋਹਣੇ ਚਰਨਾਂ ਵਿਚ ਜੁੜਿਆ ਰਹੁ ।੧।ਰਹਾਉ।

ਹੇ ਮਨ ! ਜੇ ਕੋਈ ਮਨੁੱਖ ਚਾਰੇ ਵੇਦ ਆਪਣੀ ਜੀਭ ਨਾਲ ਉਚਾਰਦਾ ਰਹਿੰਦਾ ਹੈ, ਅਠਾਰਾਂ ਪੁਰਾਣ ਅਤੇ ਛੇ ਸਾਸਤ੍ਰ ਕੰਨਾਂ ਨਾਲ ਸੁਣਦਾ ਰਹਿੰਦਾ ਹੈ (ਇਹ ਕੰਮ) ਪਰਮਾਤਮਾ ਦੇ ਨਾਮ ਦੀ ਲਗਨ ਦੇ ਬਰਾਬਰ ਨਹੀਂ ਹਨ । ਹੇ ਮਨ ! ਪ੍ਰਭੂ ਦੇ ਸੋਹਣੇ ਚਰਨਾਂ ਵਿਚ ਪ੍ਰੀਤ ਬਣਾਈ ਰੱਖ ।੧।

ਹੇ ਮਨ ! ਵਰਤ, ਸੰਧਿਆ, ਸਰੀਰਕ ਪਵਿੱਤ੍ਰਤਾ, (ਤੀਰਥ-ਜਾਤ੍ਰਾ ਆਦਿਕ ਲਈ) ਚਾਰ ਕੂਟਾਂ ਵਿਚ ਭੁੱਖੇ ਰਹਿ ਕੇ ਭੌਂਦੇ ਫਿਰਨਾ, ਕਿਸੇ ਨਾਲ ਛੁਹਣ ਤੋਂ ਬਿਨਾ ਆਪਣੀ ਰਸੋਈ ਤਿਆਰ ਕਰਨੀ, (ਆਂਦਰਾਂ ਦਾ ਅੱਭਿਆਸ) ਨਿਵਲੀ ਕਰਮ ਕਰਨਾ, ਹੋਰ ਅਜਿਹੇ ਕਈ ਖਿਲਾਰੇ ਖਿਲਾਰਨੇ, (ਦੇਵ-ਪੂਜਾ ਲਈ) ਧੂਪ ਧੁਖਾਣੇ ਦੀਵੇ ਜਗਾਣੇ—ਇਹ ਸਾਰੇ ਹੀ ਉੱਦਮ ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰਦੇ ।

ਹੇ ਦਾਸ ਨਾਨਕ ! (ਆਖ—) ਹੇ ਦਇਆ ਦੇ ਸੋਮੇ ਪ੍ਰਭੂ ! ਮੇਰੀ ਗਰੀਬ ਦੀ ਬੇਨਤੀ ਸੁਣ । ਆਪਣਾ ਦਰਸਨ ਦੇਹ, ਮੈਂ ਤੈਨੂੰ ਆਪਣੀਆਂ ਅੱਖਾਂ ਨਾਲ (ਸਦਾ) ਵੇਖਦਾ ਰਹਾਂ, ਤੇਰਾ ਨਾਮ ਮੈਨੂੰ ਮਿੱਠਾ ਲੱਗਦਾ ਰਹੇ ।੨।੨।੧੩੧।

**ਸਾਰਗ ਮਹਲਾ ੫ ॥ ਰਾਮ ਰਾਮ ਰਾਮ ਜਾਪਿ, ਰਮਤ ਰਾਮ ਸਹਾਈ ॥੧॥ ਰਹਾਉ ॥ ਸੰਤਨ ਕੈ ਚਰਨ ਲਾਗੇ, ਕਾਮ ਕ੍ਰੋਧ ਲੋਭ ਤਿਆਗੇ, ਗੁਰ ਗੋਪਾਲ ਭਏ ਕ੍ਰਿਪਾਲ ਲਬਧਿ ਅਪਨੀ ਪਾਈ ॥੧॥ ਬਿਨਸੇ ਭ੍ਰਮ ਮੋਹ ਅੰਧ, ਟੂਟੇ ਮਾਇਆ ਕੇ ਬੰਧ, ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥ ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ ॥੨॥੩॥੧੩੨॥ {ਪੰਨਾ ੧੨੨੯-੧੨੩੦}**

**ਪਦ ਅਰਥ** :—ਜਾਪਿ—ਜਪਿਆ ਕਰ । ਰਮਤ—ਜਪਦਿਆਂ । ਸਹਾਈ—ਮਦਦਗਾਰ ।੧।ਰਹਾਉ।

ਕੈ ਚਰਨ—ਦੇ ਚਰਨਾਂ ਵਿਚ । ਤਿਆਗੇ—ਤਿਆਗਿ, ਤਿਆਗ ਕੇ । ਲਬਧਿ—ਜਿਸ ਵਸਤੂ ਨੂੰ ਲੱਭਦੇ ਸਾਂ ।੧।

ਅੰਧ—ਅੰਨ੍ਹੇ (ਕਰਨ ਵਾਲੇ) । ਬੰਧ—ਬੰਧਨ, ਫਾਹੀਆਂ । ਪੂਰਨ—ਵਿਆਪਕ । ਸਰਬਤ੍ਰ—ਸਭਨੀਂ ਥਾਈਂ । ਬੈਰਾਈ—ਵੈਰੀ । ਸੁਪ੍ਰਸੰਨ—ਦਇਆਵਾਨ । ਦੋਖ—ਪਾਪ । ਲਾਗਿ—ਲੱਗ ਕੇ । ਗਾਈ—ਗਾਂਦੀ ਹੈ ।੨।

**ਅਰਥ** :—ਹੇ ਭਾਈ ! ਸਦਾ ਸਦਾ ਪਰਮਾਤਮਾ (ਦੇ ਨਾਮ ਦਾ ਜਾਪ) ਜਪਿਆ ਕਰ, (ਨਾਮ) ਜਪਦਿਆਂ (ਉਹ) ਪਰਮਾਤਮਾ (ਹਰ ਥਾਂ) ਸਹਾਇਤਾ ਕਰਨ ਵਾਲਾ ਹੈ ।੧।

ਹੇ ਭਾਈ ! ਜਿਹੜੇ ਮਨੁੱਖ ਸੰਤ ਜਨਾਂ ਦੀ ਚਰਨੀਂ ਲੱਗਦੇ ਹਨ, ਕਾਮ ਕ੍ਰੋਧ ਲੋਭ (ਆਦਿਕ ਵਿਕਾਰ) ਛੱਡਦੇ ਹਨ, ਉਹਨਾਂ ਉੱਤੇ ਗੁਰੂ-ਗੋਪਾਲ ਮਿਹਰਵਾਨ ਹੁੰਦਾ ਹੈ, ਉਹਨਾਂ ਨੂੰ ਆਪਣੀ ਉਹ ਨਾਮ-ਵਸਤੂ ਮਿਲ ਜਾਂਦੀ ਹੈ ਜਿਸ ਦੀ (ਅਨੇਕਾਂ ਜਨਮਾਂ ਤੋਂ) ਭਾਲ ਕਰਦੇ ਆ ਰਹੇ ਸਨ ।੧।

ਹੇ ਨਾਨਕ ! ਜਿਹੜੇ ਮਨੁੱਖ ਸੰਤ ਜਨਾਂ ਦੀ ਚਰਨੀਂ ਲੱਗ ਕੇ ਪਰਮਾਤਮਾ ਦੇ ਗੁਣ ਗਾਂਦੇ ਰਹਿੰਦੇ ਹਨ, ਉਹਨਾਂ ਉੱਤੇ ਮਾਲਕ-ਪ੍ਰਭੂ ਜੀ ਤ੍ਰੁੱਠ ਪੈਂਦੇ ਹਨ, ਉਹਨਾਂ ਦੇ ਜਨਮ ਮਰਨ ਦੇ ਗੇੜ ਅਤੇ ਪਾਪ ਸਭ ਮੁੱਕ ਜਾਂਦੇ ਹਨ । ਉਹਨਾਂ ਦੇ ਅੰਦਰੋਂ ਭਰਮ ਅਤੇ ਮੋਹ ਦੇ ਹਨੇਰੇ ਨਾਸ ਹੋ ਜਾਂਦੇ ਹਨ, ਮਾਇਆ ਦੇ ਮੋਹ ਦੀਆਂ ਫਾਹੀਆਂ ਟੁੱਟ ਜਾਂਦੀਆਂ ਹਨ, ਮਾਲਕ-ਪ੍ਰਭੂ ਉਹਨਾਂ ਨੂੰ ਸਭਨੀਂ ਥਾਈਂ ਵਿਆਪਕ ਦਿੱਸਦਾ ਹੈ, ਕੋਈ ਭੀ ਉਹਨਾਂ ਨੂੰ ਵੈਰੀ ਨਹੀਂ ਜਾਪਦਾ ।੨।੩।੧੩੨।

**ਸਾਰਗ ਮਹਲਾ ੫ ॥ ਹਰਿ ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ ॥੧॥ ਰਹਾਉ ॥ ਸ੍ਰਵਨ ਸੁਨਨ ਭਗਤਿ ਕਰਨ ਅਨਿਕ ਪਾਤਿਕ ਪੁਨਹਚਰਨ ॥ ਸਰਨ ਪਰਨ ਸਾਧੂ ਆਨ ਬਾਨਿ ਬਿਸਾਰੇ ॥੧॥ ਹਰਿ ਚਰਨ ਪ੍ਰੀਤਿ ਨੀਤ ਨੀਤਿ ਪਾਵਨਾ ਮਹਿ ਮਹਾ ਪੁਨੀਤ ॥ ਸੇਵਕ ਭੈ ਦੂਰਿ ਕਰਨ ਕਲਿਮਲ ਦੋਖ ਜਾਰੇ ॥ ਕਹਤ ਮੁਕਤ ਸੁਨਤ ਮੁਕਤ ਰਹਤ ਜਨਮ ਰਹਤੇ ॥ ਰਾਮ ਰਾਮ ਸਾਰ ਭੂਤ ਨਾਨਕ ਤਤੁ ਬੀਚਾਰੇ ॥੨॥੪॥੧੩੩॥ {ਪੰਨਾ ੧੨੩੦}**

**ਪਦ ਅਰਥ** :—ਮੁਖਹੁ—ਮੂੰਹ ਤੋਂ । ਬੋਲਿ—ਉਚਾਰਿਆ ਕਰ । ਮਨਿ—ਮਨ ਵਿਚ । ਧਾਰੇ—ਧਾਰਿ, ਵਸਾਈ ਰੱਖ ।੧।ਰਹਾਉ।

ਸ੍ਰਵਨ—ਕੰਨਾਂ ਨਾਲ । ਪਾਤਿਕ—ਪਾਪ । ਪੁਨਹਚਰਨ—(ਪਾਪਾਂ ਦੀ ਨਿਵਿਰਤੀ ਵਾਸਤੇ ਕੀਤੇ ਹੋਏ) ਪਛਤਾਵੇ ਦੇ ਕਰਮ । ਸਾਧੂ—ਗੁਰੂ । ਆਨ—ਹੋਰ ਹੋਰ । ਬਾਨਿ—ਆਦਤ ।੧।

ਨੀਤਿ ਨੀਤਿ—ਸਦਾ ਸਦਾ । ਪਾਵਨ—ਪਵਿੱਤਰ । ਭੈ—ਡਰ {ਲਫ਼ਜ਼ 'ਭਉ' ਤੋਂ ਬਹੁ-ਵਚਨ} । ਕਲਿਮਲ—ਪਾਪ । ਦੋਖ—ਪਾਪ । ਜਾਰੇ—ਸਾੜ ਦੇਂਦਾ ਹੈ । ਮੁਕਤ—ਵਿਕਾਰਾਂ ਤੋਂ ਬਚਿਆ ਹੋਇਆ । ਰਹਤ—ਸੁਚੱਜੀ ਜੀਵਨ-ਮਰਯਾਦਾ ਰੱਖਦਿਆਂ । ਰਹਤੇ—ਬਚ ਜਾਂਦੇ ਹਨ । ਸਾਰ ਭੂਤ—ਸਭ ਤੋਂ ਸ੍ਰੇਸ਼ਟ ਪਦਾਰਥ । ਤਤੁ—ਅਸਲੀਅਤ ।੨।

**ਅਰਥ** :—ਹੇ ਭਾਈ ! ਸਦਾ ਸਦਾ ਹੀ ਪਰਮਾਤਮਾ ਦਾ ਨਾਮ ਆਪਣੇ ਮੂੰਹੋਂ ਉਚਾਰਿਆ ਕਰ ਅਤੇ ਆਪਣੇ ਮਨ ਵਿਚ ਵਸਾਈ ਰੱਖ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਕੰਨੀਂ ਸੁਣਨਾ ਪ੍ਰਭੂ ਦੀ ਭਗਤੀ ਕਰਨੀ—ਇਹੀ ਹੈ ਅਨੇਕਾਂ ਪਾਪਾਂ ਨੂੰ ਦੂਰ ਕਰਨ ਲਈ ਕੀਤੇ ਹੋਏ ਪਛੁਤਾਵੇ-ਮਾਤ੍ਰ ਧਾਰਮਿਕ ਕਰਮ । ਹੇ ਭਾਈ ! ਗੁਰੂ ਦੀ ਸਰਨੀ ਪਏ ਰਹਿਣਾ—ਇਹ ਉੱਦਮ ਹੋਰ ਹੋਰ (ਭੈੜੀਆਂ) ਆਦਤਾਂ (ਮਨ ਵਿਚੋਂ) ਦੂਰ ਕਰ ਦੇਂਦਾ ਹੈ ।੧।

ਹੇ ਭਾਈ ! ਸਦਾ ਸਦਾ ਪ੍ਰਭੂ-ਚਰਨਾਂ ਨਾਲ ਪਿਆਰ ਪਾਈ ਰੱਖਣਾ—ਇਹ ਜੀਵਨ ਨੂੰ ਬਹੁਤ ਹੀ ਪਵਿੱਤਰ ਬਣਾ ਦੇਂਦਾ ਹੈ । ਪ੍ਰਭੂ-ਚਰਨਾਂ ਦੀ ਪ੍ਰੀਤ ਸੇਵਕ ਦੇ ਸਾਰੇ ਡਰ ਦੂਰ ਕਰਨ ਵਾਲੀ ਹੈ, ਸੇਵਕ ਦੇ ਸਾਰੇ ਪਾਪ ਵਿਕਾਰ ਸਾੜ ਦੇਂਦੀ ਹੈ ।

ਹੇ ਭਾਈ ! ਪ੍ਰਭੂ ਦਾ ਨਾਮ ਸਿਮਰਨ ਵਾਲੇ ਅਤੇ ਸੁਣਨ ਵਾਲੇ ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਸੁਚੱਜੀ ਰਹਿਣੀ ਰੱਖਣ ਵਾਲੇ ਜੂਨਾਂ ਤੋਂ ਬਚ ਜਾਂਦੇ ਹਨ । ਹੇ ਭਾਈ ! ਨਾਨਕ (ਸਾਰੀਆਂ ਵਿਚਾਰਾਂ ਦਾ ਇਹ) ਨਿਚੋੜ ਦੱਸਦਾ ਹੈ ਕਿ ਪਰਮਾਤਮਾ ਦਾ ਨਾਮ ਸਭ ਤੋਂ ਸ੍ਰੇਸ਼ਟ ਪਦਾਰਥ ਹੈ ।੨।੪।੧੩੩।

**ਸਾਰਗ ਮਹਲਾ ੫ ॥ ਨਾਮ ਭਗਤਿ ਮਾਗੁ ਸੰਤ, ਤਿਆਗਿ ਸਗਲ ਕਾਮੀ ॥੧॥ ਰਹਾਉ ॥ ਪ੍ਰੀਤਿ ਲਾਇ ਹਰਿ ਧਿਆਇ, ਗੁਨ ਗੁੋਬਿੰਦ ਸਦਾ ਗਾਇ ॥ ਹਰਿ ਜਨ ਕੀ ਰੇਨ ਬਾਂਛੁ, ਦੈਨਹਾਰ ਸੁਆਮੀ ॥੧॥ ਸਰਬ ਕੁਸਲ ਸੁਖ ਬਿਸ੍ਰਾਮ, ਆਨਦਾ ਆਨੰਦ ਨਾਮ, ਜਮ ਕੀ ਕਛੁ ਨਾਹਿ ਤ੍ਰਾਸ, ਸਿਮਰਿ ਅੰਤਰਜਾਮੀ ॥ ਏਕ ਸਰਨ ਗੋਬਿੰਦ ਚਰਨ, ਸੰਸਾਰ ਸਗਲ ਤਾਪ ਹਰਨ ॥ ਨਾਵ ਰੂਪ ਸਾਧ ਸੰਗ, ਨਾਨਕ ਪਾਰਗਰਾਮੀ ॥੨॥੫॥੧੩੪॥ {ਪੰਨਾ ੧੨੩੦}**

**ਪਦ ਅਰਥ** :—ਮਾਗੁ—ਮੰਗਦਾ ਰਹੁ । ਕਾਮੀ—ਕੰਮ ।੧।ਰਹਾਉ।

ਲਾਇ—ਲਾ ਕੇ । ਗੁੋਬਿੰਦ—{ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਗੋਬਿੰਦ' । ਇਥੇ 'ਗੁਬਿੰਦ' ਪੜ੍ਹਨਾ ਹੈ} । ਗਾਇ—ਗਾਇਆ ਕਰ । ਰੇਨ—ਚਰਨ-ਧੂੜ । ਬਾਂਛੁ—ਲੋੜਦਾ ਰਹੁ । ਦੈਨਹਾਰ—ਦੇਣ ਦੀ ਸਮਰਥਾ ਵਾਲੇ ਤੋਂ ।੧।

ਸਰਬ—ਸਾਰੇ । ਕੁਸਲ—ਸੁਖ । ਬਿਸ੍ਰਾਮ—ਟਿਕਾਣਾ, ਸੋਮਾ । ਤ੍ਰਾਸ—ਡਰ । ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਤਾਪ ਹਰਨ—ਦੁੱਖ ਦੂਰ ਕਰਨ ਵਾਲਾ । ਨਾਵ—ਬੇੜੀ । ਨਾਵ ਰੂਪ—ਬੇੜੀ ਵਰਗਾ ਹੈ । ਪਾਰਗਰਾਮੀ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਵਾਲਾ ।੨।

**ਅਰਥ** :—ਹੇ ਭਾਈ ! ਹੋਰ ਸਾਰੇ ਆਹਰ ਛੱਡ ਕੇ (ਭੀ) ਸੰਤ ਜਨਾਂ ਪਾਸੋਂ ਪਰਮਾਤਮਾ ਦਾ ਨਾਮ ਪਰਮਾਤਮਾ ਦੀ ਭਗਤੀ ਮੰਗਦਾ ਰਿਹਾ ਕਰ ।੧।ਰਹਾਉ।

ਹੇ ਭਾਈ ! ਪਿਆਰ ਨਾਲ ਪਰਮਾਤਮਾ ਦਾ ਧਿਆਨ ਧਰਿਆ ਕਰ, ਸਦਾ ਗੋਬਿੰਦ ਦੇ ਗੁਣ ਗਾਂਦਾ ਰਿਹਾ ਕਰ । ਉਸ ਸਭ ਕੁਝ ਦੇ ਸਕਣ ਵਾਲੇ ਮਾਲਕ-ਪ੍ਰਭੂ ਤੋਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦਾ ਰਿਹਾ ਕਰ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਸਾਰੇ ਸੁਖਾਂ ਦਾ ਸਾਰੀਆਂ ਖ਼ੁਸ਼ੀਆਂ ਦਾ, ਸਾਰੇ ਆਨੰਦਾਂ ਦਾ ਸੋਮਾ ਹੈ । ਹਰੇਕ ਦੇ ਦਿਲ ਦੀ ਜਾਣਨ ਵਾਲੇ ਪ੍ਰਭੂ ਦਾ ਨਾਮ ਸਿਮਰਿਆ ਕਰ, ਜਮਾਂ ਦਾ (ਭੀ) ਕੋਈ ਡਰ ਨਹੀਂ ਰਹਿ ਜਾਂਦਾ ।

ਹੇ ਨਾਨਕ ! ਇਕ ਪਰਮਾਤਮਾ ਦੇ ਚਰਨਾਂ ਦੀ ਸਰਨ ਜਗਤ ਦੇ ਸਾਰੇ ਦੁੱਖ-ਕਲੇਸ਼ ਦੂਰ ਕਰਨ ਜੋਗੀ ਹੈ । (ਇਹ ਸਰਨ ਸਾਧ ਸੰਗਤਿ ਵਿਚ ਹੀ ਮਿਲਦੀ ਹੈ, ਤੇ) ਸਾਧ ਸੰਗਤਿ ਬੇੜੀ ਵਾਂਗ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਵਾਲੀ ਹੈ ।੨।੫।੧੩੪।

**ਸਾਰਗ ਮਹਲਾ ੫ ॥ ਗੁਨ ਲਾਲ ਗਾਵਉ ਗੁਰ ਦੇਖੇ ॥ ਪੰਚਾ ਤੇ ਏਕੁ ਛੂਟਾ ਜਉ ਸਾਧ ਸੰਗਿ ਪਗ ਰਉ ॥੧॥ ਰਹਾਉ ॥ ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ ॥ ਏਕੈ ਹਰਿ ਪ੍ਰੀਤਿ ਲਾਇ ਮਿਲਿ ਸਾਧ ਸੰਗਿ ਸੋਹਾ ॥੧॥ ਪਾਇਓ ਹੈ ਗੁਣ ਨਿਧਾਨੁ ਸਗਲ ਆਸ ਪੂਰੀ ॥ ਨਾਨਕ ਮਨਿ ਅਨੰਦ ਭਏ ਗੁਰਿ ਬਿਖਮ ਗਾਰ੍ਹ ਤੋਰੀ ॥੨॥੬॥੧੩੫॥ {ਪੰਨਾ ੧੨੩੦}**

**ਪਦ ਅਰਥ** :—ਗੁਨ ਲਾਲ—ਸੋਹਣੇ ਪ੍ਰਭੂ ਦੇ ਗੁਣ । ਗਾਵਉ—ਗਾਵਉਂ, ਮੈਂ ਗਾਂਦਾ ਹਾਂ । ਗੁਰ ਦੇਖੇ—ਗੁਰ ਦੇਖਿ, ਗੁਰੂ ਦਾ ਦਰਸਨ ਕਰਕੇ । ਪੰਚਾ ਤੇ—(ਕਾਮਾਦਿਕ) ਪੰਜਾਂ ਤੋਂ । ਏਕੁ—ਮਨ । ਜਉ—ਜਦੋਂ । ਸਾਧ ਸੰਗਿ—ਸਾਧ ਸੰਗਤਿ ਵਿਚ । ਪਗ ਰਉ—ਮੈਂ ਫੜਾਂ (ਹਰੀ ਦੇ ਚਰਨ) ।੧।ਰਹਾਉ।

ਦ੍ਰਿਸਟਉ—ਦ੍ਰਿਸ਼ਟਮਾਨ, ਦਿੱਸਦਾ ਜਗਤ । ਸੰਗਿ—ਨਾਲ । ਜਾਇ—ਜਾਂਦਾ । ਮਾਨੁ—ਅਹੰਕਾਰ । ਮਿਲਿ—ਮਿਲ ਕੇ । ਸੋਹਾ—ਜੀਵਨ ਸੋਹਣਾ ਬਣ ਜਾਂਦਾ ਹੈ ।੧।

ਗੁਣ ਨਿਧਾਨ—ਗੁਣਾਂ ਦਾ ਖ਼ਜ਼ਾਨਾ ਹਰੀ । ਮਨਿ—ਮਨ ਵਿਚ । ਗੁਰਿ—ਗੁਰੂ ਨੇ । ਬਿਖਮ—ਔਖੀ । ਗਾਰ੍ਹ—ਗੰਢ । ਤੋਰੀ—ਤੋੜ ਦਿੱਤੀ ਹੈ ।੨।

**ਅਰਥ** :—ਹੇ ਭਾਈ ! ਜਦੋਂ ਗੁਰੂ ਦਾ ਦਰਸਨ ਕਰ ਕੇ ਮੈਂ ਸੋਹਣੇ ਹਰੀ ਦੇ ਗੁਣ ਗਾਂਦਾ ਹਾਂ, ਜਦੋਂ ਗੁਰੂ ਦੀ ਸੰਗਤਿ ਵਿਚ ਟਿਕ ਕੇ ਮੈਂ (ਪ੍ਰਭੂ ਦੇ ਚਰਨ) ਫੜਦਾ ਹਾਂ, ਤਾਂ (ਮੇਰਾ ਇਹ) ਮਨ (ਕਾਮਾਦਿਕ) ਪੰਜਾਂ (ਦੇ ਪੰਜੇ) ਤੋਂ ਨਿਕਲ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਇਹ ਜੋ) ਦਿੱਸਦਾ ਜਗਤ (ਹੈ, ਇਸ ਵਿਚੋਂ) ਕੁਝ ਭੀ (ਕਿਸੇ ਦੇ) ਨਾਲ ਨਹੀਂ ਜਾਂਦਾ (ਇਸ ਵਾਸਤੇ ਇਸ ਦਾ) ਮਾਣ ਤੇ ਮੋਹ ਛੱਡ ਦੇਹ । ਸਾਧ ਸੰਗਤਿ ਵਿਚ ਮਿਲ ਕੇ ਇਕ ਪਰਮਾਤਮਾ ਦੇ ਚਰਨਾਂ ਨਾਲ ਪ੍ਰੀਤ ਜੋੜ (ਇਸ ਤਰ੍ਹਾਂ ਜੀਵਨ) ਸੋਹਣਾ ਬਣ ਜਾਂਦਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ !) ਮੈਂ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਲੱਭ ਲਿਆ ਹੈ, ਮੇਰੀ ਸਾਰੀ ਆਸ ਪੂਰੀ ਹੋ ਗਈ ਹੈ । ਗੁਰੂ ਨੇ (ਮੇਰੇ ਅੰਦਰੋਂ ਮਾਇਆ ਦੇ ਮੋਹ ਦੀ) ਕਰੜੀ ਗੰਢ ਖੋਹਲ ਦਿੱਤੀ ਹੈ, ਹੁਣ ਮੇਰੇ ਮਨ ਵਿਚ ਆਨੰਦ ਹੀ ਆਨੰਦ ਬਣ ਗਏ ਹਨ ।੨।੬।੧੩੫।

**ਸਾਰਗ ਮਹਲਾ ੫ ॥ ਮਨਿ ਬਿਰਾਗੈਗੀ ॥ ਖੋਜਤੀ ਦਰਸਾਰ ॥੧॥ ਰਹਾਉ ॥ ਸਾਧੂ ਸੰਤਨ ਸੇਵਿ ਕੈ ਪ੍ਰਿਉ ਹੀਅਰੈ ਧਿਆਇਓ ॥ ਆਨੰਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ ॥੧॥ ਕਾਮ ਕਰੀ ਸਭ ਤਿਆਗਿ ਕੈ ਹਉ ਸਰਣਿ ਪਰਉਗੀ ॥ ਨਾਨਕ ਸੁਆਮੀ ਗਰਿ ਮਿਲੇ ਹਉ ਗੁਰ ਮਨਾਵਉਗੀ ॥੨॥੭॥੧੩੬॥ {ਪੰਨਾ ੧੨੩੦}**

**ਪਦ ਅਰਥ** :—ਮਨਿ—ਮਨ ਵਿਚ । ਬਿਰਾਗੈਗੀ—ਵੈਰਾਗਵਾਨ ਹੋਵੇਗੀ (ਮੇਰੀ ਜਿੰਦ), (ਮੇਰੀ ਜਿੰਦ) ਵੈਰਾਗਵਾਨ ਹੁੰਦੀ ਹੈ । ਖੋਜਤੀ—ਖੋਜ ਕਰਦੀ ਕਰਦੀ । ਦਰਸਾਰ—ਦਰਸਨ ।੧।ਰਹਾਉ।

ਸੇਵਿ ਕੈ—ਸੇਵਾ ਕਰ ਕੇ । ਪ੍ਰਿਉ—ਪਿਆਰਾ ਪ੍ਰਭੂ । ਹੀਅਰੈ—ਹਿਰਦੇ ਵਿਚ । ਪੇਖਿ ਕੈ—ਵੇਖ ਕੇ, ਦਰਸਨ ਕਰ ਕੇ । ਹਉ—ਹਉਂ, ਮੈਂ । ਮਹਲੁ—(ਪ੍ਰਭੂ-ਚਰਨਾਂ ਵਿਚ) ਟਿਕਾਣਾ । ਪਾਵਉਗੀ—ਮੈਂ ਪ੍ਰਾਪਤ ਕਰਾਂਗੀ ।੧।

ਕਾਮ ਕਰੀ—ਕੰਮ-ਕਾਰ, ਕੰਮ-ਧੰਧੇ । ਗਰਿ—ਗਲ ਨਾਲ । ਗੁਰ ਮਨਾਵਉਗੀ—ਮੈਂ ਗੁਰੂ ਦੀ ਪ੍ਰਸੰਨਤਾ ਹਾਸਲ ਕਰਾਂਗੀ ।੨।

**ਅਰਥ** :—ਹੇ ਸਖੀ ! (ਪ੍ਰਭੂ ਦਾ) ਦਰਸਨ ਕਰਨ ਦਾ ਜਤਨ ਕਰਦੀ ਕਰਦੀ ਮੇਰੀ ਜਿੰਦ ਮਨ ਵਿਚ ਵੈਰਾਗ ਵਾਲੀ ਹੁੰਦੀ ਜਾਂਦੀ ਹੈ ।੧।ਰਹਾਉ।

ਹੇ ਸਖੀ ! ਸੰਤ ਜਨਾਂ ਦੀ ਸੇਵਾ ਕਰ ਕੇ (ਸਾਧ ਸੰਗਤਿ ਦੀ ਬਰਕਤਿ ਨਾਲ) ਮੈਂ ਪਿਆਰੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ, ਤੇ, ਉਸ ਆਨੰਦ-ਸਰੂਪ ਦਾ ਦਰਸਨ ਕਰ ਕੇ ਮੈਂ ਉਸ ਦੇ ਚਰਨਾਂ ਵਿਚ ਟਿਕਾਣਾ ਪ੍ਰਾਪਤ ਕਰ ਲਿਆ ਹੈ ।੧।

ਹੇ ਸਖੀ ! (ਜਗਤ ਦੇ) ਕੰਮ-ਧੰਧਿਆਂ ਦਾ ਸਾਰਾ ਮੋਹ ਛੱਡ ਕੇ ਮੈਂ ਪ੍ਰਭੂ ਦੀ ਸਰਨ ਪਈ ਰਹਿੰਦੀ ਹਾਂ । ਹੇ ਨਾਨਕ ! (ਆਖ—ਹੇ ਸਖੀ ! ਜਿਸ ਗੁਰੂ ਦੀ ਕਿਰਪਾ ਨਾਲ) ਮਾਲਕ-ਪ੍ਰਭੂ ਜੀ (ਮੇਰੇ) ਗਲ ਨਾਲ ਆ ਲੱਗੇ ਹਨ, ਮੈਂ (ਉਸ) ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਦੀ ਰਹਿੰਦੀ ਹਾਂ ।੨।੭।੧੩੬।

**ਸਾਰਗ ਮਹਲਾ ੫ ॥ ਐਸੀ ਹੋਇ ਪਰੀ ॥ ਜਾਨਤੇ ਦਇਆਰ ॥੧॥ ਰਹਾਉ ॥ ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ ॥ ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ ॥੧॥ ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ॥ ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ ॥੨॥੮॥੧੩੭॥ {ਪੰਨਾ ੧੨੩੦}**

ਪਦ ਅਰਥ :—ਐਸੀ—ਇਹੋ ਜਿਹੀ ਹਾਲਤ । ਹੋਇ ਪਰੀ—ਹੋ ਗਈ ਹੈ । ਜਾਨਤੇ—ਜਾਣਦਾ ਹੈ । ਦਇਆਰ—ਦਇਆਲ ਪ੍ਰਭੂ ।੧।ਰਹਾਉ।

ਮਾਤਰ—ਮਾਂ । ਪਿਤਰ—ਪਿਤਾ । ਤਿਆਗਿ ਕੈ—(ਮੋਹ) ਛੱਡ ਕੇ । ਪਾਹਿ—ਪਾਸ, ਕੋਲ । ਬੇਚਾਇਓ—ਵੇਚ ਦਿੱਤਾ ਹੈ । ਖੋਈਐ—ਗਵਾ ਦਿੱਤੀ ਹੈ । ਹਉ—ਹਉਂ, ਮੈਂ । ਗਾਵਉ—ਗਾਵਉਂ, ਗਾਂਦਾ ਰਹਿੰਦਾ ਹਾਂ ।੧।

ਤੇ—ਤੋਂ । ਟੂਟੀਐ—ਟੁੱਟ ਗਈ ਹੈ । ਕਿਰਤਿ—ਕ੍ਰਿਤਜ, ਨਿਹਾਲ । ਕਰੀ—ਕਰ ਦਿੱਤਾ ਹੈ । ਗੁਰਿ—ਗੁਰੂ ਨੇ । ਮੋ ਕਉ—ਮੈਨੂੰ । ਨਾਨਕ—ਹੇ ਨਾਨਕ ! ਸੇਵਿ—ਸੇਵਾ ਕਰ, ਸਰਨ ਪਿਆ ਰਹੁ ।੨।

**ਅਰਥ** :—ਹੇ ਭਾਈ ! (ਮੇਰੇ ਮਨ ਦੀ ਹਾਲਤ) ਇਹੋ ਜਿਹੀ ਹੋ ਗਈ ਹੈ (ਤੇ, ਇਸ ਹਾਲਤ ਨੂੰ) ਦਇਆਲ ਪ੍ਰਭੂ (ਆਪ) ਜਾਣਦਾ ਹੈ ।੧।ਰਹਾਉ।

ਹੇ ਭਾਈ ! (ਗੁਰੂ ਦੇ ਉਪਦੇਸ ਦੀ ਬਰਕਤਿ ਨਾਲ) ਮਾਤਾ ਪਿਤਾ (ਆਦਿਕ ਸੰਬੰਧੀਆਂ ਦਾ ਮੋਹ) ਛੱਡ ਕੇ ਮੈਂ ਆਪਣਾ ਮਨ ਸੰਤ ਜਨਾਂ ਦੇ ਹਵਾਲੇ ਕਰ ਦਿੱਤਾ ਹੈ, ਮੈਂ (ਉੱਚੀ) ਜਾਤਿ ਕੁਲ ਜਨਮ (ਦਾ ਮਾਣ) ਛੱਡ ਦਿੱਤਾ ਹੈ, ਅਤੇ ਮੈਂ (ਹਰ ਵੇਲੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਕਰਦਾ ਹਾਂ (ਆਪਣੀ ਕੁਲ ਆਦਿਕ ਨੂੰ ਸਾਲਾਹਣ ਦੇ ਥਾਂ) ।੧।

ਹੇ ਨਾਨਕ ! (ਆਖ—ਹੇ ਭਾਈ ! ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮੇਰੀ ਪ੍ਰੀਤ) ਲੋਕਾਂ ਨਾਲੋਂ ਕੁਟੰਬ ਨਾਲੋਂ ਟੁੱਟ ਗਈ ਹੈ, ਪ੍ਰਭੂ ਨੇ ਮੈਨੂੰ ਨਿਹਾਲ ਨਿਹਾਲ ਕਰ ਦਿੱਤਾ ਹੈ । ਗੁਰੂ ਨੇ ਮੈਨੂੰ ਸਿੱਖਿਆ ਦਿੱਤੀ ਹੈ ਕਿ ਸਦਾ ਇਕ ਪਰਮਾਤਮਾ ਦੀ ਸਰਨ ਪਿਆ ਰਹੁ ।੨।੮।੧੩੭।

**ਸਾਰਗ ਮਹਲਾ ੫ ॥ ਲਾਲ ਲਾਲ ਮੋਹਨ ਗੋਪਾਲ ਤੂ ॥ ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ ॥੧॥ ਰਹਾਉ ॥ ਨਹ ਦੂਰਿ, ਪੂਰਿ ਹਜੂਰਿ ਸੰਗੇ ॥ ਸੁੰਦਰ ਰਸਾਲ ਤੂ ॥੧॥ ਨਹ ਬਰਨ ਬਰਨ ਨਹ ਕੁਲਹ ਕੁਲ ॥ ਨਾਨਕ ਪ੍ਰਭ ਕਿਰਪਾਲ ਤੂ ॥੨॥੯॥੧੩੮॥ {ਪੰਨਾ ੧੨੩੧}**

**ਪਦ ਅਰਥ** :—ਲਾਲ—ਸੋਹਣਾ । ਮੋਹਨ—ਮੋਹ ਲੈਣ ਵਾਲਾ । ਗੋਪਾਲ—ਹੇ ਜਗਤ-ਰੱਖਿਅਕ ! ਕੀਟ—ਕੀੜੇ । ਹਸਤਿ—ਹਾਥੀ । ਪਾਖਾਣ—ਪੱਥਰ । ਸਰਬ ਮੈ—ਸਭਨਾਂ ਵਿਚ ਵਿਆਪਕ । ਪ੍ਰਤਿਪਾਲ—ਪਾਲਣ ਵਾਲਾ ।੧।ਰਹਾਉ।

ਪੂਰਿ—ਵਿਆਪਕ । ਹਜੂਰਿ—ਹਾਜ਼ਰ-ਨਾਜ਼ਰ, ਪ੍ਰਤੱਖ । ਸੰਗੇ—ਨਾਲ । ਰਸਾਲ—ਸਭ ਰਸਾਂ ਦਾ ਘਰ {ਆਲਯ} ।੧।

ਪ੍ਰਭ—ਹੇ ਪ੍ਰਭੂ ! ਕਿਰਪਾਲ—ਦਇਆਵਾਨ ।੨।

**ਅਰਥ** :—ਹੇ ਜਗਤ-ਰੱਖਿਅਕ ਪ੍ਰਭੂ ! ਤੂੰ ਸੋਹਣਾ ਹੈਂ, ਤੂੰ ਸੋਹਣਾ ਹੈਂ, ਤੂੰ ਮਨ ਨੂੰ ਮੋਹ ਲੈਣ ਵਾਲਾ ਹੈਂ । ਹੇ ਸਭ ਦੇ ਪਾਲਣਹਾਰ ! ਕੀੜੇ, ਹਾਥੀ, ਪੱਥਰਾਂ ਦੇ (ਵਿਚ ਵੱਸਦੇ) ਜੰਤ—ਇਹਨਾਂ ਸਭਨਾਂ ਵਿਚ ਹੀ ਤੂੰ ਮੌਜੂਦ ਹੈਂ ।੧।ਰਹਾਉ।

ਹੇ ਪ੍ਰਭੂ ! ਤੂੰ (ਕਿਸੇ ਜੀਵ ਤੋਂ) ਦੂਰ ਨਹੀਂ ਹੈਂ, ਤੂੰ ਸਭ ਵਿਚ ਵਿਆਪਕ ਹੈਂ, ਤੂੰ ਪ੍ਰਤੱਖ ਦਿੱਸਦਾ ਹੈਂ, ਤੂੰ (ਸਭ ਜੀਵਾਂ ਦੇ) ਨਾਲ ਹੈਂ । ਤੂੰ ਸੋਹਣਾ ਹੈਂ, ਤੂੰ ਸਭ ਰਸਾਂ ਦਾ ਸੋਮਾ ਹੈਂ ।੧।

ਹੇ ਨਾਨਕ ! (ਆਖ—ਹੇ ਪ੍ਰਭੂ ! ਲੋਕਾਂ ਦੇ ਮਿਥੇ ਹੋਏ) ਵਰਣਾਂ ਵਿਚੋਂ ਤੇਰਾ ਕੋਈ ਵਰਣ ਨਹੀਂ ਹੈ (ਲੋਕਾਂ ਦੀਆਂ ਮਿਥੀਆਂ) ਕੁਲਾਂ ਵਿਚੋਂ ਤੇਰੀ ਕੋਈ ਕੁਲ ਨਹੀਂ (ਤੂੰ ਕਿਸੇ ਖ਼ਾਸ ਕੁਲ ਖ਼ਾਸ ਵਰਣ ਦਾ ਪੱਖ ਨਹੀਂ ਕਰਦਾ) ਤੂੰ (ਸਭਨਾਂ ਉਤੇ ਸਦਾ) ਦਇਆਵਾਨ ਰਹਿੰਦਾ ਹੈਂ ।੨।੯।੧੩੮।

**ਸਾਰਗ ਮਃ ੫ ॥ ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ ॥ ਉਪਜਤਾ ਬਿਕਾਰ ਦੁੰਦਰ, ਨਉਪਰੀ ਝੁਨੰਤਕਾਰ ਸੁੰਦਰ, ਅਨਿਗ ਭਾਉ ਕਰਤ ਫਿਰਤ, ਬਿਨੁ ਗੋਪਾਲ ਧੋਹੇ ॥ ਰਹਾਉ ॥ ਤੀਨਿ ਭਉਨੇ ਲਪਟਾਇ ਰਹੀ, ਕਾਚ ਕਰਮਿ ਨ ਜਾਤ ਸਹੀ, ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ ॥੧॥ ਉਧਰੇ ਹਰਿ ਸੰਤ ਦਾਸ, ਕਾਟਿ ਦੀਨੀ ਜਮ ਕੀ ਫਾਸ, ਪਤਿਤ ਪਾਵਨ ਨਾਮੁ ਜਾ ਕੋ, ਸਿਮਰਿ ਨਾਨਕ ਓਹੇ ॥੨॥੧੦॥੧੩੯॥੩॥੧੩॥੧੫੫॥ {ਪੰਨਾ ੧੨੩੧}**

**ਪਦ ਅਰਥ** :—ਕੇਲ—ਚੋਜ-ਤਮਾਸ਼ੇ । ਬਿਖੈ—ਵਿਸ਼ੇ-ਵਿਕਾਰ । ਸੂਰ—ਸੂਰਜ (ਦੇਵਤਾ) । ਦੁੰਦਰ—ਝਗੜਾਲੂ, ਖਰੂਦੀ । ਨਉਪਰੀ—{ਨੂਪੁਰ} ਝਾਂਜਰਾਂ । ਝੁਨੰਤਕਾਰ—ਛਣਕਾਰ । ਅਨਿਗ—ਅਨੇਕਾਂ । ਭਾਉ—ਹਾਵ-ਭਾਵ । ਧੋਹੇ—ਠੱਗ ਲੈਂਦੀ ਹੈ ।੧।ਰਹਾਉ।

ਭਉਨੇ—ਭਵਨਾਂ ਵਿਚ । ਲਪਟਾਇ ਰਹੀ—ਚੰਬੜੀ ਰਹਿੰਦੀ ਹੈ । ਕਾਚ ਕਰਮਿ—ਕੱਚੇ ਕਰਮ ਨਾਲ । ਨ ਜਾਤ ਸਹੀ—ਸਹਾਰੀ ਨਹੀਂ ਜਾਂਦੀ । ਉਨਮਤ—ਮਸਤ । ਅੰਧ—ਅੰਨ੍ਹੇ । ਧੰਧ ਰਚਿਤ—ਧੰਧਿਆਂ ਵਿਚ ਰੁੱਝੇ ਹੋਇ । ਹੋਹੇ—ਧੱਕੇ ।੧।

ਉਧਰੇ—ਬਚ ਗਏ । ਫਾਸ—ਫਾਹੀ । ਪਤਿਤ ਪਾਵਨ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਜਾ ਕੋ—ਜਿਸ (ਪ੍ਰਭੂ) ਦਾ । ਓਹੇ—ਉਸੇ ਪ੍ਰਭੂ ਨੂੰ ।੨।

ਅਰਥ :—ਹੇ ਭਾਈ ! (ਮਾਇਆ ਅਨੇਕਾਂ) ਕਲੋਲ ਕਰਦੀ ਹੈ, (ਜੀਵਾਂ ਨੂੰ) ਵਿਸ਼ੇ-ਵਿਕਾਰਾਂ ਨਾਲ ਜੋੜਦੀ ਹੈ, ਚੰਦ੍ਰਮਾ ਸੂਰਜ ਆਦਿਕ ਸਭ ਦੇਵਤੇ ਇਸ ਨੇ ਆਪਣੇ ਜਾਲ ਵਿਚ ਫਸਾ ਰੱਖੇ ਹਨ । ਹੇ ਭਾਈ ! (ਮਾਇਆ ਦੇ ਪ੍ਰਭਾਵ ਹੇਠ ਜੀਵਾਂ ਦੇ ਅੰਦਰ) ਖਰੂਦੀ ਵਿਕਾਰ ਪੈਦਾ ਹੋ ਜਾਂਦੇ ਹਨ, ਝਾਂਜਰਾਂ ਦੀ ਛਣਕਾਰ ਵਾਂਗ ਮਾਇਆ ਜੀਵਾਂ ਨੂੰ ਪਿਆਰੀ ਲੱਗਦੀ ਹੈ, ਇਹ ਮਾਇਆ ਅਨੇਕਾਂ ਹਾਵ-ਭਾਵ ਕਰਦੀ ਫਿਰਦੀ ਹੈ । ਜਗਤ-ਰੱਖਿਅਕ ਪ੍ਰਭੂ ਤੋਂ ਬਿਨਾ ਮਾਇਆ ਨੇ ਸਭ ਜੀਵਾਂ ਨੂੰ ਠੱਗ ਲਿਆ ਹੈ ।੧।ਰਹਾਉ।

ਹੇ ਭਾਈ ! ਮਾਇਆ ਤਿੰਨਾਂ ਭਵਨਾਂ (ਦੇ ਜੀਵਾਂ) ਨੂੰ ਚੰਬੜੀ ਰਹਿੰਦੀ ਹੈ, (ਪੁੰਨ ਦਾਨ ਤੀਰਥ ਆਦਿਕ) ਕੱਚੇ ਕਰਮ ਦੀ (ਇਸ ਮਾਇਆ ਦੀ ਸੱਟ) ਸਹਾਰੀ ਨਹੀਂ ਜਾ ਸਕਦੀ । ਜੀਵ ਮਾਇਆ ਦੇ ਮੋਹ ਵਿਚ ਮਸਤ ਤੇ ਅੰਨ੍ਹੇ ਹੋਏ ਰਹਿੰਦੇ ਹਨ, ਜਗਤ ਦੇ ਧੰਧਿਆਂ ਵਿਚ ਰੁੱਝੇ ਰਹਿੰਦੇ ਹਨ (ਇਉਂ ਧੱਕੇ ਖਾਂਦੇ ਹਨ) ਜਿਵੇਂ ਵੱਡੇ ਸਮੁੰਦਰ ਵਿਚ ਧੱਕੇ ਲੱਗਦੇ ਹਨ ।੧।

ਹੇ ਭਾਈ ! (ਮਾਇਆ ਦੇ ਅਸਰ ਤੋਂ) ਪਰਮਾਤਮਾ ਦੇ ਸੰਤ ਪ੍ਰਭੂ ਦੇ ਦਾਸ (ਹੀ) ਬਚਦੇ ਹਨ, ਪ੍ਰਭੂ ਨੇ ਉਹਨਾਂ ਦੀ ਜਮਾਂ ਵਾਲੀ (ਆਤਮਕ ਮੌਤ ਦੀ) ਫਾਹੀ ਕੱਟ ਦਿੱਤੀ ਹੁੰਦੀ ਹੈ । ਹੇ ਨਾਨਕ ! ਜਿਸ ਪ੍ਰਭੂ ਦਾ ਨਾਮ 'ਪਤਿਤ ਪਾਵਨ' (-ਪਾਪੀਆਂ ਨੂੰ ਪਵਿੱਤਰ ਕਰਨ ਵਾਲਾ) ਹੈ, ਉਸੇ ਦਾ ਨਾਮ ਸਿਮਰਿਆ ਕਰ ।੨।੧੦।੧੩੯।੧੫੫।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਸਾਰੰਗ ਮਹਲਾ ੯ ॥ ਹਰਿ ਬਿਨੁ ਤੇਰੋ ਕੋ ਨ ਸਹਾਈ ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥੧॥ ਰਹਾਉ ॥ ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥ ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥੧॥ ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ ॥ ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ॥੨॥੧॥ {ਪੰਨਾ ੧੨੩੧}**

**ਪਦ ਅਰਥ** :—ਤੇਰੋ—ਤੇਰਾ । ਕੋ—ਕੋਈ (ਵਿਅਕਤੀ) । ਸਹਾਈ—ਮਦਦ ਕਰਨ ਵਾਲਾ । ਕਾਂ ਕੀ—ਕਿਸ ਦੀ ? ਮਾਤ—ਮਾਂ । ਸੁਤ—ਪੁੱਤਰ । ਬਨਿਤਾ—ਇਸਤ੍ਰੀ । ਕੌ—ਕੌਣ ? ਕਾਹੂ ਕੋ—ਕਿਸੇ ਦਾ । ਭਾਈ—ਭਰਾ ।੧।ਰਹਾਉ।

ਧਰਨੀ—ਧਰਤੀ । ਅਰੁ—ਅਤੇ {ਅਰਿ—ਵੈਰੀ} । ਸੰਪਤਿ—ਪਦਾਰਥ । ਸਗਰੀ—ਸਾਰੀ । ਅਪਨਾਈ—ਆਪਣਾ । ਛੂਟੈ—ਖੁੱਸ ਜਾਂਦਾ ਹੈ, ਸਾਥ ਛੁੱਟ ਜਾਂਦਾ ਹੈ । ਸੰਗਿ—(ਜੀਵ ਦੇ) ਨਾਲ । ਕਹਾ—ਕਿਉਂ ? ਲਪਟਾਈ—ਚੰਬੜਿਆ ਰਹਿੰਦਾ ਹੈ ।੧।

ਦੀਨ—ਗਰੀਬ । ਦੁਖ ਭੰਜਨ—ਦੁੱਖਾਂ ਦਾ ਨਾਸ ਕਰਨ ਵਾਲਾ । ਤਾ ਸਿਉ—ਉਸ (ਪ੍ਰਭੂ) ਨਾਲ । ਰੁਚਿ—ਪਿਆਰ । ਨ ਬਢਾਈ—ਨਹੀਂ ਵਧਾਂਦਾ । ਮਿਥਿਆ—ਨਾਸਵੰਤ । ਰੈਨਾਈ—ਰਾਤ ਦਾ ।੨।

**ਅਰਥ** :—ਹੇ ਭਾਈ ! ਪਰਮਾਤਮਾ ਤੋਂ ਬਿਨਾ ਤੇਰਾ (ਹੋਰ) ਕੋਈ ਭੀ ਸਹਾਇਤਾ ਕਰਨ ਵਾਲਾ ਨਹੀਂ ਹੈ । ਹੇ ਭਾਈ ! ਕੌਣ ਕਿਸੇ ਦੀ ਮਾਂ ? ਕੌਣ ਕਿਸੇ ਦਾ ਪਿਉ ? ਕੌਣ ਕਿਸੇ ਦਾ ਪੁੱਤਰ ? ਕੌਣ ਕਿਸੇ ਦੀ ਵਹੁਟੀ ? (ਜਦੋਂ ਸਰੀਰ ਨਾਲੋਂ ਸਾਥ ਮੁੱਕ ਜਾਂਦਾ ਹੈ ਤਦੋਂ) ਕੌਣ ਕਿਸੇ ਦਾ ਭਰਾ ਬਣਦਾ ਹੈ ? (ਕੋਈ ਨਹੀਂ) ।੧।ਰਹਾਉ।

ਹੇ ਭਾਈ ! ਇਹ ਧਨ ਧਰਤੀ ਸਾਰੀ ਮਾਇਆ ਜਿਨ੍ਹਾਂ ਨੂੰ ਆਪਣੇ ਸਮਝੀ ਬੈਠਾ ਹੈ, ਜਦੋਂ ਸਰੀਰ ਨਾਲੋਂ ਸਾਥ ਮੁੱਕਦਾ ਹੈ, ਕੋਈ ਚੀਜ਼ ਭੀ (ਜੀਵ ਦੇ) ਨਾਲ ਨਹੀਂ ਤੁਰਦੀ । ਫਿਰ ਜੀਵ ਕਿਉਂ ਇਹਨਾਂ ਨਾਲ ਚੰਬੜਿਆ ਰਹਿੰਦਾ ਹੈ ? ।੧।

ਹੇ ਭਾਈ ! ਜਿਹੜਾ ਪ੍ਰਭੂ ਗਰੀਬਾਂ ਉਤੇ ਦਇਆ ਕਰਨ ਵਾਲਾ ਹੈ, ਜੋ ਸਦਾ (ਜੀਵਾਂ ਦੇ) ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਤੂੰ ਉਸ ਨਾਲ ਪਿਆਰ ਨਹੀਂ ਵਧਾਂਦਾ । ਨਾਨਕ ਆਖਦਾ ਹੈ—ਹੇ ਭਾਈ ! ਜਿਵੇਂ ਰਾਤ ਦਾ ਸੁਪਨਾ ਹੁੰਦਾ ਹੈ ਤਿਵੇਂ ਸਾਰਾ ਜਗਤ ਨਾਸਵੰਤ ਹੈ ।੨।੧।

**ਸਾਰੰਗ ਮਹਲਾ ੯ ॥ ਕਹਾ ਮਨ ਬਿਖਿਆ ਸਿਉ ਲਪਟਾਹੀ ॥ ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ ॥੧॥ ਰਹਾਉ ॥ ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ, ਕਾ ਸਿਉ ਨੇਹੁ ਲਗਾਹੀ ॥ ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥੧॥ ਤਜਿ ਅਭਿਮਾਨੁ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ ॥ ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥੨॥੨॥ {ਪੰਨਾ ੧੨੩੧}**

**ਪਦ ਅਰਥ** :—ਕਹਾ—ਕਿਉਂ ? ਮਨ—ਹੇ ਮਨ ! ਬਿਖਿਆ—ਮਾਇਆ । ਸਿਉ—ਨਾਲ । ਲਪਟਾਹੀ—ਚੰਬੜਿਆ ਹੋਇਆ ਹੈਂ । ਯਾ ਜਗ ਮਹਿ—ਇਸ ਜਗਤ ਵਿਚ । ਇਕਿ—{ਲਫ਼ਜ਼ 'ਇਕ' ਤੋਂ ਬਹੁ-ਵਚਨ} । ਆਵਹਿ—ਆਉਂਦੇ ਹਨ, ਜੰਮਦੇ ਹਨ । ਜਾਹੀ—ਜਾਂਦੇ ਹਨ, ਮਰਦੇ ਹਨ ।੧।ਰਹਾਉ।

ਕਾਂ ਕੋ—ਕਿਸ ਦਾ ? ਸੰਪਤਿ—ਮਾਇਆ । ਕਾ ਸਿਉ—ਕਿਸ ਨਾਲ ? ਨੇਹੁ—ਪਿਆਰ । ਲਗਾਹੀ—ਤੂੰ ਲਾ ਰਿਹਾ ਹੈਂ । ਸਗਲ—ਸਾਰਾ । ਬਿਨਾਸੈ—ਨਾਸ ਹੋ ਜਾਣ ਵਾਲਾ ਹੈ । ਬਦਰ—ਬੱਦਲ । ਛਾਹੀ—ਛਾਂ ।੧।

ਤਜਿ—ਛੱਡ । ਗਹੁ—ਫੜ । ਹੋਹਿ—ਤੂੰ ਹੋ ਜਾਹਿੰਗਾ । ਸੁਪਨੈ—ਸੁਪਨੇ ਵਿਚ ।੨।

**ਅਰਥ** :—ਹੇ ਮਨ ! ਤੂੰ ਕਿਉਂ ਮਾਇਆ ਨਾਲ (ਹੀ) ਚੰਬੜਿਆ ਰਹਿੰਦਾ ਹੈ ? (ਵੇਖ) ਇਸ ਦੁਨੀਆ ਵਿਚ (ਸਦਾ ਲਈ) ਕੋਈ ਭੀ ਟਿਕਿਆ ਨਹੀਂ ਰਹਿ ਸਕਦਾ । ਅਨੇਕਾਂ ਜੰਮਦੇ ਰਹਿੰਦੇ ਹਨ, ਅਨੇਕਾਂ ਹੀ ਮਰਦੇ ਰਹਿੰਦੇ ਹਨ ।੧।ਰਹਾਉ।

ਹੇ ਮਨ ! (ਵੇਖ) ਸਦਾ ਲਈ ਨਾਹ ਕਿਸੇ ਦਾ ਸਰੀਰ ਰਹਿੰਦਾ ਹੈ, ਨਾਹ ਧਨ ਰਹਿੰਦਾ ਹੈ, ਨਾਹ ਮਾਇਆ ਰਹਿੰਦੀ ਹੈ । ਤੂੰ ਕਿਸ ਨਾਲ ਪਿਆਰ ਬਣਾਈ ਬੈਠਾ ਹੈਂ ? ਜਿਵੇਂ ਬੱਦਲਾਂ ਦੀ ਛਾਂ ਹੈ, ਤਿਵੇਂ ਜੋ ਕੁਝ ਦਿੱਸ ਰਿਹਾ ਹੈ ਸਭ ਨਾਸਵੰਤ ਹੈ ।੧।

ਹੇ ਮਨ ! ਅਹੰਕਾਰ ਛੱਡ, ਤੇ, ਸੰਤ ਜਨਾ ਦੀ ਸਰਨ ਫੜ । (ਇਸ ਤਰ੍ਹਾਂ) ਇਕ ਛਿਨ ਵਿਚ ਤੂੰ (ਮਾਇਆ ਦੇ ਬੰਧਨਾਂ ਤੋਂ) ਸੁਤੰਤਰ ਹੋ ਜਾਹਿੰਗਾ । ਹੇ ਦਾਸ ਨਾਨਕ ! (ਆਖ—ਹੇ ਮਨ !) ਪਰਮਾਤਮਾ ਦੇ ਭਜਨ ਤੋਂ ਬਿਨਾ ਕਦੇ ਸੁਪਨੇ ਵਿਚ ਭੀ ਸੁਖ ਨਹੀਂ ਮਿਲਦਾ ।੨।੨।

**ਸਾਰੰਗ ਮਹਲਾ ੯ ॥ ਕਹਾ ਨਰ ਅਪਨੋ ਜਨਮੁ ਗਵਾਵੈ ॥ ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ ॥੧॥ ਰਹਾਉ ॥ ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ ॥ ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥੧॥ ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ ॥ ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ ॥੨॥੩॥ {ਪੰਨਾ ੧੨੩੧}**

**ਪਦ ਅਰਥ** :—ਕਹਾ—ਕਿਉਂ ? ਗਵਾਵੈ—ਗਵਾਂਦਾ ਹੈ । ਮਦਿ—ਨਸ਼ੇ ਵਿਚ । ਬਿਖਿਆ ਰਸਿ—ਮਾਇਆ ਦੇ ਰਸ ਵਿਚ । ਰਚਿਓ—ਰੁੱਝਾ ਰਹਿੰਦਾ ਹੈ ।੧।ਰਹਾਉ।

ਸਗਲ—ਸਾਰਾ । ਦੇਖਿ—ਵੇਖ ਕੇ । ਕਹਾ—ਕਿਉਂ ? ਲੋਭਾਵੈ—ਲੋਭ ਵਿਚ ਫਸਦਾ ਹੈ । ਉਪਜੈ—ਜੰਮਦਾ ਹੈ । ਬਿਨਾਸੈ—ਨਾਸ ਹੋ ਜਾਂਦਾ ਹੈ । ਕੋਊ—ਕੋਈ ਭੀ ਜੀਵ । ਰਹਨੁ ਨ ਪਾਵੈ—ਸਦਾ ਲਈ ਟਿਕ ਨਹੀਂ ਸਕਦਾ ।੧।

ਮਿਥਿਆ—ਨਾਸਵੰਤ । ਸਾਚੋ—ਸਦਾ ਕਾਇਮ ਰਹਿਣ ਵਾਲਾ । ਕਰਿ—ਕਰ ਕੇ, ਖ਼ਿਆਲ ਕਰ ਕੇ । ਇਹ ਬਿਧਿ—ਇਸ ਤਰ੍ਹਾਂ । ਆਪੁ—ਆਪਣੇ ਆਪ ਨੂੰ । ਬੰਧਾਵੈ—ਫਸਾਂਦਾ ਹੈ । ਸੋਊ ਜਨੁ—ਉਹੀ ਮਨੁੱਖ । ਮੁਕਤਾ—ਮੋਹ ਦੇ ਬੰਧਨਾਂ ਤੋਂ ਸੁਤੰਤਰ । ਚਿਤੁ ਲਾਵੈ—ਚਿੱਤ ਜੋੜਦਾ ਹੈ ।੨।

**ਅਰਥ** :—ਹੇ ਭਾਈ ! ਪਤਾ ਨਹੀਂ ਮਨੁੱਖ ਕਿਉਂ ਆਪਣਾ ਜੀਵਨ ਅਜਾਈਂ ਬਰਬਾਦ ਕਰਦਾ ਹੈ । ਮਾਇਆ ਦੀ ਮਸਤੀ ਵਿਚ ਮਾਇਆ ਦੇ ਸੁਆਦ ਵਿਚ ਰੁੱਝਾ ਰਹਿੰਦਾ ਹੈ, ਤੇ, ਪਰਮਾਤਮਾ ਦੀ ਸਰਨ ਨਹੀਂ ਪੈਂਦਾ ।੧।ਰਹਾਉ।

ਹੇ ਭਾਈ ! ਇਹ ਸਾਰਾ ਜਗਤ ਸੁਪਨੇ ਵਾਂਗ ਹੈ, ਇਸ ਨੂੰ ਵੇਖ ਕੇ, ਪਤਾ ਨਹੀਂ, ਮਨੁੱਖ ਕਿਉਂ ਲੋਭ ਵਿਚ ਫਸਦਾ ਹੈ । ਇੱਥੇ ਤਾਂ ਜੋ ਕੋਈ ਜੰਮਦਾ ਹੈ ਉਹ ਹਰੇਕ ਹੀ ਨਾਸ ਹੋ ਜਾਂਦਾ ਹੈ । ਇਥੇ ਸਦਾ ਲਈ ਕੋਈ ਨਹੀਂ ਟਿਕ ਸਕਦਾ ।੧।

ਹੇ ਭਾਈ ! ਇਹ ਸਰੀਰ ਨਾਸਵੰਤ ਹੈ, ਪਰ ਜੀਵ ਇਸ ਨੂੰ ਸਦਾ ਕਾਇਮ ਰਹਿਣ ਵਾਲਾ ਸਮਝੀ ਰੱਖਦਾ ਹੈ, ਇਸ ਤਰ੍ਹਾਂ ਆਪਣੇ ਆਪ ਨੂੰ (ਮੋਹ ਦੀਆਂ ਫਾਹੀਆਂ ਵਿਚ) ਫਸਾਈ ਰੱਖਦਾ ਹੈ । ਹੇ ਦਾਸ ਨਾਨਕ ! ਉਹੀ ਮਨੁੱਖ ਮੋਹ ਦੇ ਬੰਧਨਾਂ ਤੋਂ ਸੁਤੰਤਰ ਰਹਿੰਦਾ ਹੈ, ਜਿਹੜਾ ਪਰਮਾਤਮਾ ਦੇ ਭਜਨ ਵਿਚ ਆਪਣਾ ਚਿੱਤ ਜੋੜੀ ਰੱਖਦਾ ਹੈ ।੨।੩।

**ਸਾਰੰਗ ਮਹਲਾ ੯ ॥ ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥ ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ ॥੧॥ ਰਹਾਉ ॥ ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ॥ ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥੧॥ ਕਹਾ ਕਹਉ ਮੈ ਅਪੁਨੀ ਕਰਨੀ, ਜਿਹ ਬਿਧਿ ਜਨਮੁ ਗਵਾਇਓ ॥ ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ ॥੨॥੪॥੩॥੧੩॥੧੩੯ ॥੪॥੧੫੯॥ {ਪੰਨਾ ੧੨੩੨}**

**ਪਦ ਅਰਥ** :—ਮਨ ਕਰਿ—ਮਨ ਦੀ ਰਾਹੀਂ, ਮਨ ਲਾ ਕੇ । ਕਬਹੂ—ਕਦੇ ਭੀ । ਬਿਖਿਆਸਕਤ—{ਬਿਖਿਆ-ਆਸਕਤ । ਬਿਖਿਆ—ਮਾਇਆ । ਆਸਕਤ—(ਆਸ ˉ) ਲੰਪਟ} ਮਾਇਆ ਨਾਲ ਚੰਬੜਿਆ ਹੋਇਆ । ਨਿਸ—ਰਾਤ । ਬਾਸੁਰ—ਦਿਨ । ਅਪਨੋ ਭਾਇਓ—ਜੋ ਆਪ ਨੂੰ ਚੰਗਾ ਲੱਗਦਾ ਸੀ ।੧।ਰਹਾਉ।

ਕਾਨਨਿ—ਕੰਨਾਂ ਨਾਲ । ਦਾਰਾ—ਇਸਤ੍ਰੀ । ਕਾਰਨਿ—ਵਾਸਤੇ । ਧਾਵਤ—ਦੌੜ-ਭੱਜ ਕਰਦਾ ।੧।

ਕਹਾ—ਕੀਹ ? ਕਹਾਉ—ਕਹਾਉਂ, ਮੈਂ ਕਹਾਂ । ਕਰਨੀ—ਆਚਰਨ । ਜਿਹ ਬਿਧਿ—ਜਿਸ ਤਰੀਕੇ ਨਾਲ । ਕਹਿ—ਕਹੇ, ਆਖਦਾ ਹੈ । ਮੋ ਮਹਿ—ਮੇਰੇ ਅੰਦਰ ।੨।

**ਅਰਥ** :—ਹੇ ਪ੍ਰਭੂ ! ਮੈਂ ਮਨ ਲਾ ਕੇ ਕਦੇ ਭੀ ਤੇਰੇ ਗੁਣ ਨਹੀਂ ਗਾਂਦਾ ਰਿਹਾ । ਮੈਂ ਦਿਨ ਰਾਤ ਮਾਇਆ ਵਿਚ ਹੀ ਮਗਨ ਰਿਹਾ, ਉਹੀ ਕੁਝ ਕਰਦਾ ਰਿਹਾ, ਜੋ ਮੈਨੂੰ ਆਪ ਨੂੰ ਚੰਗਾ ਲੱਗਦਾ ਸੀ ।੧।ਰਹਾਉ।

ਹੇ ਹਰੀ ! ਮੈਂ ਕੰਨਾਂ ਨਾਲ ਗੁਰੂ ਦੀ ਸਿੱਖਿਆ (ਕਦੇ) ਨਾਹ ਸੁਣੀ, ਪਰਾਈ ਇਸਤ੍ਰੀ ਵਾਸਤੇ ਕਾਮ-ਵਾਸਨਾ ਰੱਖਦਾ ਰਿਹਾ । ਦੂਜਿਆਂ ਦੀ ਨਿੰਦਾ ਕਰਨ ਵਾਸਤੇ ਬਹੁਤ ਦੌੜ-ਭੱਜ ਕਰਦਾ ਰਿਹਾ । ਸਮਝਾਦਿਆਂ ਭੀ ਮੈਂ (ਕਦੇ) ਨਾਹ ਸਮਝਿਆ (ਕਿ ਇਹ ਕੰਮ ਮਾੜਾ ਹੈ) ।੧।

ਹੇ ਹਰੀ ! ਜਿਸ ਤਰ੍ਹਾਂ ਮੈਂ ਆਪਣਾ ਜੀਵਨ ਅਜਾਈਂ ਗਵਾ ਲਿਆ, ਉਹ ਮੈਂ ਕਿੱਥੋਂ ਤਕ ਆਪਣੀ ਕਰਤੂਤ ਦੱਸਾਂ ? ਨਾਨਕ ਆਖਦਾ ਹੈ—ਹੇ ਪ੍ਰਭੂ ! ਮੇਰੇ ਅੰਦਰ ਸਾਰੇ ਔਗੁਣ ਹੀ ਹਨ । ਮੈਨੂੰ ਆਪਣੀ ਸਰਨ ਵਿਚ ਰੱਖ ।੨।੪।੩।੧੩।੧੩੯।੪।੧੫੯।

ਸ਼ਬਦ ਦਾ ਵੇਰਵਾ :—

ਗੁਰੂ ਨਾਨਕ ਦੇਵ ਜੀ —— ੩
ਗੁਰੂ ਰਾਮਦਾਸ ਜੀ —— ੧੩
ਗੁਰੂ ਅਰਜਨ ਸਾਹਿਬ — ੧੩੯
ਗੁਰੂ ਤੇਗ਼ ਬਹਾਦਰ ਜੀ — ੪
. . . . . . . . . . . . ——
. . . . ਜੋੜ . . . . . ੧੫੯

EXTRA BETWEEN PAGES 488-489

********************************************

**ਦੁ-ਬੇੜੀ ਲੱਤਾਂ**

ਇੰਗਲਿਸਤਾਨ ਦੇ ਜਗਤ-ਪ੍ਰਸਿੱਧ ਨਾਟਕ-ਕਾਰ ਸ਼ੈਕਿਸਪੀਅਰ ਨੇ ਇਕ ਨਾਟਕ 'ਵੈਰੋਨਾ ਦੇ ਦੋ ਸਾਊ' ਵਿਚ ਇਕ ਅਮੀਰ ਮਨੁੱਖ, ਇਕ ਹੋਰ ਅਮੀਰ ਮਨੁੱਖ ਦੇ ਨੌਕਰ ਨਾਲ ਗੱਲਾਂ ਕਰਦਾ ਵਿਖਾਇਆ ਹੈ । ਅਮੀਰ ਉਸ ਨੌਕਰ ਨੂੰ ਕੋਈ ਗੱਲ ਸਮਝਾ ਰਿਹਾ ਸੀ, ਪਰ ਤਿੰਨ ਚਾਰ ਵਾਰੀ ਸਮਝਾਇਆਂ ਭੀ, ਨੌਕਰ ਨੂੰ ਸਮਝ ਨਾ ਪੈ ਸਕੀ । ਅਮੀਰ ਕੁਝ ਛਿੱਥਾ ਪੈ ਕੇ ਉਸ ਨੂੰ ਆਖਣ ਲੱਗਾ—'ਤੂੰ ਬਹੁਤਾ ਹੀ ਮੂਰਖ ਹੈਂ ਕਿ ਇਸ ਸਾਦਾ ਜਿਹੀ ਗੱਲ ਨੂੰ ਭੀ ਸਮਝ ਨਹੀਂ ਸਕਿਆ । ਵੇਖ, ਇਸ ਗੱਲ ਨੂੰ ਤਾਂ ਮੇਰੇ ਹੱਥ ਵਿਚ ਫੜਿਆ ਇਹ ਨਿਰਜਿੰਦ ਸੋਟਾ ਭੀ ਸਮਝ ਗਿਆ ਹੈ ।' ਅੱਗੋਂ ਨੌਕਰ ਨੇ ਰਤਾ ਕੁ ਮੁਸਕਰਾ ਕੇ ਆਖਿਆ—'ਹਜ਼ੂਰ, ਗੁੱਸੇ ਨਾ ਹੋਵੇ; ਮੇਰੇ ਵਿਚ ਤੇ ਤੁਹਾਡੇ ਸੋਟੇ ਵਿਚ ਬੜਾ ਫ਼ਰਕ ਹੈ । ਇਹ ਸੋਟਾ ਤੁਹਾਡੇ ਵੱਸ ਵਿਚ ਹੈ, ਪਰ ਮੈਂ ਤੁਹਾਡੇ ਅਧੀਨ ਨਹੀਂ ਹਾਂ, ਮੇਰਾ ਮਨ ਆਜ਼ਾਦ ਹੈ ।'

ਚਾਹੇ ਕੋਈ ਸਾਧਾਰਨ ਤੋਂ ਸਾਧਾਰਨ ਦੁਨੀਆਵੀ ਕਸਬ ਹੋਵੇ ਤੇ ਚਾਹੇ ਬ੍ਰਹਮ-ਗਿਆਨ ਦੀ ਕੋਈ ਉੱਚੀ ਤੋਂ ਉੱਚੀ ਆਤਮ-ਉਡਾਰੀ ਦੀ ਗੁੰਝਲ ਹੋਵੇ, ਜਦੋਂ ਭੀ ਅਸਾਂ ਕਿਸੇ ਸਿਆਣੇ ਤੋਂ ਕੁਝ ਸਿੱਖਣਾ ਹੋਵੇ, ਹਰ ਸਮੇ ਇਕੋ ਹੀ ਸੁਨਹਿਰੀ ਨੇਮ ਮੰਨਣਾ ਪੈਂਦਾ ਹੈ ਕਿ ਸਿੱਖਿਆ-ਦਾਤੇ ਉਤੇ ਪੂਰਾ ਇਤਬਾਰ ਹੋਵੇ । ਜਦੋਂ ਭੀ ਸਿੱਖਣ ਵਾਲੇ ਨੂੰ ਆਪਣੇ ਉਸਤਾਦ ਦੀ ਅਕਲ-ਸਿਆਣਪ ਉੱਤੇ ਸ਼ੱਕ ਪੈਣਾ ਸ਼ੁਰੂ ਹੋ ਜਾਏ ਤਾਂ ਉਸਤਾਦ-ਸ਼ਗਿਰਦ ਵਾਲਾ ਤੇ ਗੁਰ-ਸਿੱਖ ਵਾਲਾ ਨਾਤਾ ਡੋਲਣ ਲੱਗ ਪੈਂਦਾ ਹੈ । ਕਹਿੰਦੇ ਹਨ, ਰਾਜਾ ਜਨਕ ਨੇ ਆਪਣੇ ਰਾਜ ਵਿਚ ਇਹ ਢੰਡੋਰਾ ਦਿਵਾ ਦਿੱਤਾ ਕਿ 'ਮੈਨੂੰ ਕਿਸੇ ਐਸੇ ਗੁਰੂ ਦੀ ਲੋੜ ਹੈ, ਜੋ ਮੈਨੂੰ ਇਤਨੇ ਚਿਰ ਵਿਚ ਗਿਆਨ ਦੇਵੇ, ਜਿਤਨੇ ਚਿਰ ਵਿਚ ਇੱਕ ਮਨੁੱਖ ਕੱਸੇ ਹੋਏ ਘੋੜੇ ਦੀ ਇਕ ਰਕਾਬ ਵਿਚ ਪੈਰ ਰੱਖ ਕੇ, ਪਲਾਕੀ ਮਾਰ ਕੇ ਘੋੜੇ ਤੇ ਸਵਾਰ ਹੋ ਜਾਂਦਾ ਹੈ ।' ਰਿਸ਼ੀ ਅਸ਼ਟਾਵੱਕਰ ਆਇਆ । ਰਾਜੇ ਨੇ ਕਸਾਏ ਹੋਏ ਘੋੜੇ ਦੀ ਰਕਾਬ ਵਿਚ ਪੈਰ ਰੱਖਿਆ, ਪਲਾਕੀ ਮਾਰਨ ਹੀ ਲੱਗਾ ਸੀ, ਰਿਸ਼ੀ ਨੇ ਆਖਿਆ—'ਰਾਜਨ ! ਮਨ ਮੇਰੇ ਹਵਾਲੇ ਕਰ ਦੇਹ ।'

ਇਨਸਾਨੀ ਜੀਵਨ ਦਾ ਇਹ ਨੇਮ ਸਦਾ ਲਈ ਅਟੱਲ ਹੈ । ਜੀਵਨ-ਪੰਧ ਵਿਚ ਕਈ ਗੁੰਝਲਾਂ ਹਨ, ਕਈ ਠੇਡੇ ਲੱਗਦੇ ਹਨ, ਕਦਮ ਕਦਮ ਤੇ ਸਾਨੂੰ ਅਗਵਾਈ ਦੀ ਲੋੜ ਪੈਂਦੀ ਹੈ ਤੇ ਉਸ ਅਗਵਾਈ ਤੋਂ ਅਸੀ ਤਦੋਂ ਹੀ ਸਹੀ ਰਸਤਾ ਲੱਭ ਸਕਦੇ ਹਾਂ ਜੇ ਸਾਨੂੰ ਆਪਣੇ ਆਗੂ ਉੱਤੇ ਪੂਰਾ ਯਕੀਨ ਹੋਵੇ ।

ਗੁਰਦੁਆਰਿਆਂ ਵਿਚ ਹਰ ਰੋਜ਼ ਸਤਸੰਗ ਪਿੱਛੋਂ ਹੇਠ-ਲਿਖਿਆ ਦੋਹਰਾ ਪੜ੍ਹਨ ਦਾ ਆਮ ਰਿਵਾਜ ਹੈ :—

ਗੁਰੂ ਗ੍ਰੰਥ ਕਉ ਮਾਨੀਯੌ, ਪਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕਉ ਮਿਲਿਬੋ ਚਹੈ, ਖੋਜ ਸ਼ਬਦ ਮਹਿ ਲੇਹ ॥

ਹੈ ਭੀ ਠੀਕ । ਸਰੀਰਕ ਤੌਰ ਤੇ ਸਾਥ ਸਦਾ ਨਹੀਂ ਨਿਭ ਸਕਦੇ । ਬਾਣੀ ਹੀ ਹੈ ਜੋ ਸਦਾ ਸਾਂਭ ਕੇ ਰੱਖੀ ਜਾ ਸਕਦੀ ਹੈ ਤੇ ਸਦਾ ਲਈ ਜੀਵਨ-ਰਾਹ ਵਿਚ ਚਾਨਣ ਦੇਂਦੀ ਹੈ । ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿੱਖ ਨੇ, ਜੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਰਾਹ ਤੇ ਤੁਰਨਾ ਹੈ ਤਾਂ ਉਸ ਦੇ ਪਾਸ ਸਤਿਗੁਰੂ ਦੀ ਬਾਣੀ ਹੈ, ਜੋ ਜੀਵਨ-ਪੰਧ ਦੇ ਹਨੇਰਿਆਂ ਵਿਚ ਚਾਨਣ ਦੇ ਸਕਦੀ ਹੈ, ਜੋ ਰਾਹ ਦੇ ਠੇਡਿਆਂ ਤੋਂ ਬਚਾ ਸਕਦੀ ਹੈ ।

ਤਾਈਏਂ ਕਲਗੀਧਰ ਪਾਤਿਸ਼ਾਹ ਸਰੀਰਕ ਗੁਰੂ ਦੀ ਅਗਵਾਈ ਵਾਲਾ ਸਿਲਸਿਲਾ ਬੰਦ ਕਰਨ ਵੇਲੇ ਖ਼ਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਵਿਚ ਤੁਰਨ ਦਾ ਹੁਕਮ ਦੇ ਗਏ ਸਨ ।

ਅਸਾਂ ਗੁਰੂ ਗ੍ਰੰਥ ਸਾਹਿਬ ਉੱਤੇ ਪੂਰਨ ਸ਼ਰਧਾ ਰੱਖਣੀ ਹੈ । ਸ਼ਰਧਾਵਾਨ ਸਿੱਖ ਨੂੰ ਆਪਣੇ ਗੁਰੂ ਵਿਚ ਕਿਸੇ ਉਕਾਈ ਦਾ ਸ਼ੱਕ ਨਹੀਂ ਪੈ ਸਕਦਾ, ਗੁਰੂ ਵਿਚ ਕੋਈ ਕੋਝ ਨਹੀਂ ਦਿੱਸ ਸਕਦਾ । ਗੁਰੂ ਚਾਹੇ ਸਰੀਰਕ ਰੂਪ ਵਿਚ ਹੈ, ਚਾਹੇ ਬਾਣੀ-ਰੂਪ ਵਿਚ ਹੈ, ਗੁਰੂ ਸਦਾ ਪੂਰਨ ਹੈ, ਅਭੁੱਲ ਹੈ; ਜੀਵਨ-ਪੰਧ ਦੇ ਜੋ ਨੇਮ ਗੁਰੂ ਦੱਸਦਾ ਹੈ, ਉਹ ਸਦਾ ਲਈ ਅਟੱਲ ਹੁੰਦੇ ਹਨ ।

ਅਸੀ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਸਿਰ ਨਿਵਾਂਦੇ ਹਾਂ ਤਾਂ ਇਸੇ ਸ਼ਰਧਾ ਨਾਲ ਨਿਵਾਂਦੇ ਹਾਂ ਕਿ ਸਾਡਾ ਗੁਰੂ, ਬਾਣੀ-ਸਰੂਪ ਸਾਡਾ ਗੁਰੂ ਪੂਰਨ ਹੈ, ਅਭੁੱਲ ਹੈ । ਇਸ ਗੁਰੂ ਵਿਚ ਕਿਤੇ ਭੀ ਕੋਈ ਨਿੱਕਾ ਜਿਹਾ ਭੀ ਐਸਾ ਅੰਗ ਨਹੀਂ ਹੈ, ਜਿਸ ਨੂੰ ਕੋਝਾ ਕਿਹਾ ਜਾ ਸਕੇ, ਜਿਸ ਨੂੰ ਊਣਾ ਕਿਹਾ ਜਾ ਸਕੇ, ਜਿਸ ਨੂੰ ਉਕਾਈ ਕਿਹਾ ਜਾ ਸਕੇ । ਗੁਰੂ ਅਰਜਨ ਸਾਹਿਬ ਨੇ ਸਾਰੀ ਬਾਣੀ ਇਕ ਬੀੜ ਵਿਚ ਲਿਆ ਕੇ ਕਿਤੇ ਅਜਿਹਾ ਨੋਟ ਨਹੀਂ ਲਿਖਿਆ ਕਿ ਇਸ ਬੀੜ-ਗੁਰੂ ਵਿਚ, ਕਿਤੇ ਕੋਈ ਵਿਰੋਧਤਾ ਹੈ । ਕਲਗੀਧਰ ਪਾਤਿਸ਼ਾਹ ਜੀ ਨੇ ਭੀ ਕੋਈ ਐਸਾ ਹੁਕਮ ਨਹੀਂ ਸੀ ਕੀਤਾ ।

ਪਰ ਅੱਜ ਅਸੀ ਗੁਰੂ ਗ੍ਰੰਥ ਸਾਹਿਬ ਬਾਰੇ ਅਜਬ ਅਸ਼ਰਧਾ-ਜਨਕ ਖ਼ਿਆਲ ਸੁਣ ਰਹੇ ਹਾਂ । ਕਿਤੇ ਕੋਈ ਵਿਦਵਾਨ ਕਿਸੇ ਸ਼ਬਦ ਦੇ ਨਾਲ ਕੋਈ ਐਸੀ ਸਾਖੀ ਜੋੜ ਕੇ ਸੁਣਾਂਦਾ ਹੈ, ਜੋ ਸਾਡੇ ਹੁਣ ਦੇ ਜੀਵਨ ਨੂੰ ਕੋਈ ਰਾਹ ਨਹੀਂ ਵਿਖਾ ਸਕਦੀ । ਗੁਰੂ ਨਾਨਕ ਪਾਤਿਸ਼ਾਹ ਦਾ ਨਾਮ-ਲੇਵਾ ਸਿੱਖ ਅੱਗੋਂ ਹੈਰਾਨ ਹੁੰਦਾ ਹੈ ਕਿ ਕੀ ਫਿਰ ਇਹ ਸ਼ਬਦ, ਸਾਡੇ ਹੁਣ ਦੇ ਜੀਵਨ ਵਾਸਤੇ ਨਹੀਂ ਰਿਹਾ ? ਕੀ ਸਹਿਜੇ ਸਹਿਜੇ ਕਈ ਐਸੇ ਹੋਰ ਸ਼ਬਦ ਭੀ ਨਿਕਲਦੇ ਆਉਣਗੇ, ਜਿਨ੍ਹਾਂ ਨਾਲ ਜੁੜੀਆਂ ਸਾਖੀਆਂ ਉਹਨਾਂ ਨੂੰ ਮਨੁੱਖਾ ਜੀਵਨ ਨਾਲ ਅਢੁਕਵਾਂ ਬਣਾ ਦੇਣਗੀਆਂ ? ਕਿਤੇ ਕੋਈ ਵਿਦਵਾਨ ਆਖਦਾ ਹੈ ਕਿ ਕਈ ਥਾਈਂ ਭਗਤਾਂ ਦੇ ਦਿੱਤੇ ਖ਼ਿਆਲ ਗੁਰਮਤਿ ਦੇ ਨਾਲ ਨਹੀਂ ਮਿਲਦੇ ਸਨ, ਤਾਂ ਸਤਿਗੁਰੂ ਜੀ ਨੇ ਉਹਨਾਂ ਨਾਲ ਆਪਣਾ ਖ਼ਿਆਲ ਭੀ ਦੇ ਦਿੱਤਾ ਹੈ ।

ਇਹ ਐਸੀਆਂ ਖ਼ਤਰ-ਨਾਕ ਉਖੇੜਾਂ ਹਨ, ਜੋ ਸਾਧਾਰਨ ਜਾਪਦੀਆਂ ਹਨ; ਪਰ ਅਸਲ ਵਿਚ ਬੇ-ਮਲੂਮੇ ਜਿਹੇ ਸਿੱਖ ਦੀ ਸ਼ਰਧਾ ਦੇ ਪੱਤਰੇ ਉੱਤੇ ਨਿੱਕਾ ਜਿਹਾ ਚੀਰ ਪਾ ਦੇਂਦੀਆਂ ਹਨ । ਕਈ ਹੋਰ ਹੋਰ ਸ਼ੱਕ ਰਲਣੇ ਸ਼ੁਰੂ ਹੋ ਜਾਂਦੇ ਹਨ ਤੇ ਵਧਦੇ ਵਧਦੇ ਸ਼ਰਧਾ ਤੋਂ ਦੂਰ ਪਰੇਡੇ ਲੈ ਜਾਂਦੇ ਹਨ ।

ਗੁਰੂ ਉਹ ਹੈ ਜਿਸ ਵਿਚ ਕਿਤੇ ਕਦੇ ਉਕਾਈ ਨਹੀਂ । ਗੁਰੂ ਉਹ ਹੈ ਜੋ ਸਾਡੇ ਰੋਜ਼ਾਨਾ ਜੀਵਨ ਵਿਚ ਹਰ ਵੇਲੇ ਅਗਵਾਈ ਕਰਨ ਦੇ ਸਮਰਥ ਹੈ । ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਵਾਸਤੇ ਗੁਰੂ ਗ੍ਰੰਥ ਸਾਹਿਬ ਗੁਰੂ ਨਾਨਕ ਜੀ ਦਾ ਸਰੂਪ ਹੈ, ਅਭੁੱਲ ਸਰੂਪ ਹੈ, ਉਕਾਈ-ਰਹਿਤ ਸਰੂਪ ਹੈ । ਇਸ ਦਾ ਕੋਈ ਇੱਕ ਭੀ ਐਸਾ ਅੰਗ ਨਹੀਂ, ਇੱਕ ਭੀ ਐਸਾ ਸ਼ਬਦ ਨਹੀਂ ਜੋ ਰਹਿੰਦੀ ਦੁਨੀਆ ਤਕ ਸਿੱਖ ਦੇ ਜੀਵਨ ਵਿਚ ਵਰਤਣ-ਜੋਗ ਨ ਰਹੇ । ਜੇ ਸਿੱਖ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਹੈ, ਤਾਂ ਇਸੇ ਸ਼ਕਲ ਵਿਚ ਮੰਨਣਾ ਹੈ, ਸਿਰਫ਼ ਇਸੇ ਸ਼ਕਲ ਵਿਚ ਮੰਨਣਾ ਹੈ । ਇਹ ਨਹੀਂ ਹੋ ਸਕਦਾ ਕਿ ਮੱਥਾ ਭੀ ਟੇਕੇ ਤੇ ਇਹ ਭੀ ਆਖਦਾ ਜਾਏ ਕਿ ਇਸ ਵਿਚ ਕਈ ਥਾਂ ਵਿਰੋਧੀ ਖ਼ਿਆਲ ਭੀ ਮਿਲਦੇ ਹਨ, ਤੇ ਕਈ ਸ਼ਬਦ ਐਸੇ ਹਨ ਜੋ ਹੁਣ ਦੇ ਜੀਵਨ ਨਾਲ ਮੇਲ ਨਹੀਂ ਖਾ ਸਕਦੇ । ਇਸ ਨੂੰ ਸ਼ਰਧਾ ਨਹੀਂ ਕਿਹਾ ਜਾ ਸਕਦਾ, ਇਹ ਤਾਂ—

'ਸਲਾਮੁ ਜਬਾਬੁ ਦੋਵੈ ਕਰੇ, ਮੁਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ, ਥਾਇ ਨ ਕਾਈ ਪਾਇ ॥'

ਮੋਟੀ ਗੱਲ, ਗੁਰੂ ਗ੍ਰੰਥ ਸਾਹਿਬ ਵਿਚ ਚਾਹੇ ਕੋਈ ਸ਼ਬਦ ਕਿਸੇ ਭਗਤ ਜੀ ਦਾ ਹੈ ਤੇ ਚਾਹੇ ਗੁਰ-ਵਿਅਕਤੀ ਦਾ, ਹਰੇਕ ਸ਼ਬਦ ਰਹਿੰਦੀ ਦੁਨੀਆ ਤਕ ਇਨਸਾਨੀ ਜੀਵਨ ਲਈ ਚਾਨਣ ਦੇਣ ਦੇ ਸਮਰੱਥ ਰਹੇਗਾ, ਤੇ ਕਿਤੇ ਭੀ ਕੋਈ ਵਿਰੋਧੀ ਖ਼ਿਆਲ ਨਹੀਂ ਹਨ ।

ਜੋ ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਭੀ ਮੰਨਦਾ ਹੈ ਤੇ ਉਪਰ ਲਿਖੇ ਦੋਵੇਂ ਟਪਲੇ ਭੀ ਖਾ ਜਾਂਦਾ ਹੈ, ਉਹ ਅਸਲ ਵਿਚ ਦੋ ਬੇੜੀਆਂ ਵਿਚ ਸਵਾਰ ਹੋ ਕੇ ਜੀਵਨ-ਨਦੀ ਵਿਚੋਂ ਦੀ ਤਰਨ ਦਾ ਜਤਨ ਕਰਦਾ ਹੈ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ-ਬਾਣੀ ਕਿਵੇਂ ਦਰਜ ਹੋਈ ?

### ਅਸ਼ਰਧਾ-ਜਨਕ ਖ਼ਿਆਲ—

ਗੁਰਬਾਣੀ ਦੇ ਕਈ ਟੀਕਾਕਾਰ ਵਿਦਵਾਨਾਂ ਨੇ ਭਗਤ-ਬਾਣੀ ਬਾਰੇ ਐਸੇ ਅਜੀਬ ਅਜੀਬ ਖ਼ਿਆਲ ਦੇਣੇ ਸ਼ੁਰੂ ਕੀਤੇ ਹੋਏ ਸਨ, ਜਿਨ੍ਹਾਂ ਨੂੰ ਮੰਨਣ ਲਈ ਸੋਚ-ਅਕਲ ਉਤੇ ਤਕੜਾ ਦਬਾਉ ਪਾਣਾ ਪੈਂਦਾ ਸੀ । ਸਾਰੇ ਹੀ ਸ਼ਰਧਾਲੂ ਅਜਿਹੇ ਨਹੀਂ ਹੋ ਸਕਦੇ ਜੋ ਹਰ ਗੱਲੇ ਸਤਿ-ਬਚਨ ਆਖੀ ਜਾਣ । ਸ਼ਰਧਾ ਵਾਲਿਆਂ ਦੀ ਇਹ ਸ਼ਰਧਾ ਭੀ ਹੈ ਕਿ ਗੁਰੂ ਗ੍ਰੰਥ ਸਾਹਿਬ ਸਾਡਾ ਗੁਰੂ ਹੈ, ਦੀਨ ਤੇ ਦੁਨੀਆ ਵਿਚ ਸਾਨੂੰ ਰਾਹ ਦੱਸਣ ਵਾਲਾ ਹੈ, ਇਸ ਵਿੱਚ ਹਰੇਕ ਸ਼ਬਦ ਐਸਾ ਹੈ ਜੋ ਸਾਡੇ ਰੋਜ਼ਾਨਾ ਜੀਵਨ ਵਿਚ ਢੁਕਵਾਂ-ਫਬਵਾਂ ਹੈ । ਪਰ ਜਦੋਂ ਇਹਨਾਂ ਵਿਦਵਾਨ ਟੀਕਾਕਾਰਾਂ ਦੇ ਖ਼ਿਆਲ ਪੜ੍ਹੀਦੇ ਹਨ, ਤਾਂ ਅਕਲ ਚੱਕਰ ਜਿਹਾ ਖਾ ਜਾਂਦੀ ਹੈ । ਪੰਡਿਤ ਤਾਰਾ ਸਿੰਘ ਜੀ ਕੌਮ ਵਿਚ ਬੜੇ ਪ੍ਰਸਿੱਧ ਵਿਦਵਾਨ ਮੰਨੇ ਜਾਂਦੇ ਹਨ । ਉਹ ਲਿਖ ਗਏ ਹਨ ਕਿ ਭਗਤਾਂ ਦੀ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਨੇ ਭਗਤਾਂ ਦੇ ਨਾਮ ਹੇਠ ਆਪ ਹੀ ਉਚਾਰੀ ਹੋਈ ਹੈ । ਭੋਲੇ-ਪਨ ਵਿਚ ਕਿਤਨਾ ਭਾਰਾ ਦੂਸ਼ਣ ਲਾਇਆ ਗਿਆ ਹੈ, ਗੁਰੂ ਪਾਤਿਸ਼ਾਹ ਉਤੇ ! ਅੰਞਾਣ ਲਿਖਾਰੀ ਭੀ ਜਾਣਦਾ ਹੈ ਕਿ ਇਹ ਇਖ਼ਲਾਕੀ ਜੁਰਮ ਹੈ । ਪਰ ਸ਼ੁਕਰ ਹੈ ਕਿ ਪੰਡਿਤ ਜੀ ਦੀ ਇਸ ਮਨੌਤ ਨੂੰ ਬਾਣੀ ਦੀ ਅੰਦਰਲੀ ਗਵਾਹੀ ਨੇ ਹੀ ਝੁਠਲਾ ਦਿੱਤਾ ਹੈ । ਕਬੀਰ ਅਤੇ ਫ਼ਰੀਦ ਜੀ ਦੇ ਕਈ ਸ਼ਲੋਕ ਐਸੇ ਹਨ ਜੋ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ, ਅਤੇ ਜਿਨ੍ਹਾਂ ਦੇ ਨਾਲ ਤੀਜੇ ਪਾਤਿਸ਼ਾਹ ਜੀ ਨੇ ਆਪਣੇ ਵਲੋਂ ਕੁਝ ਢੁਕਵੇਂ ਖ਼ਿਆਲ ਪੇਸ਼ ਕੀਤੇ ਸਨ । ਪੰਡਿਤ ਤਾਰਾ ਸਿੰਘ ਜੀ ਤੋਂ ਪਿੱਛੋਂ ਕਈ ਹੋਰ ਵਿਦਵਾਨਾਂ ਨੇ ਭੀ ਆਪੋ ਆਪਣੀ ਵਾਰੀ ਭਗਤਾਂ ਦੇ ਕਈ ਸ਼ਬਦਾਂ ਬਾਰੇ ਖ਼ਿਆਲ ਲਿੱਖ ਦਿੱਤੇ ਹਨ, ਜੋ ਸ਼ਰਧਾਵਾਨ ਦੀ ਸ਼ਰਧਾ ਨੂੰ ਬੜੀ ਭਾਰੀ ਸੱਟ ਮਾਰਦੇ ਹਨ । ਨਾਮਦੇਵ ਜੀ ਦੇ ਕਈ ਸ਼ਬਦ ਮੂਰਤੀ-ਪੂਜਾ ਦੇ ਹੱਕ ਵਿਚ ਹਨ, ਕਬੀਰ ਜੀ ਦੇ ਕਈ ਸ਼ਬਦ ਪ੍ਰਾਣਾਯਾਮ ਤੇ ਜੋਗ-ਅੱਭਿਆਸ ਦੇ ਹੱਕ ਵਿਚ ਹਨ, ਫ਼ਰੀਦ ਜੀ ਦੇ ਕਈ ਸ਼ਲੋਕ ਦੱਸਦੇ ਹਨ ਕਿ ਬਾਬਾ ਜੀ ਪੁੱਠੇ ਲਟਕ ਕੇ ਤਪ ਕਰਦੇ ਸਨ ਅਤੇ ਉਹਨਾਂ ਆਪਣੇ ਪੱਲੇ ਕਾਠ ਦੀ ਰੋਟੀ ਬੱਧੀ ਹੋਈ ਸੀ—ਇਹਨਾਂ ਵਿਦਵਾਨਾਂ ਦਾ ਅਜਿਹੀਆਂ ਗੱਲਾਂ ਲਿਖ ਦੇਣਾ ਕੋਈ ਛੋਟੀ-ਮੋਟੀ ਗੱਲ ਨਹੀਂ ਹੈ । ਗੁਰੂ ਗ੍ਰੰਥ ਸਾਹਿਬ ਪੂਰਨ ਅਭੁੱਲ ਤੇ ਉਕਾਈ-ਰਹਿਤ ਗੁਰੂ ਮੰਨਣ ਵਾਲੇ ਸਿੱਖਾਂ ਦੀ ਸ਼ਰਧਾ ਨੂੰ ਇਹਨਾਂ ਵਿਦਵਾਨਾਂ ਨੇ ਤੋੜ ਕੇ ਰੱਖ ਦਿੱਤਾ । ਇੱਥੇ ਹੀ ਬੱਸ ਨਹੀਂ ਕੀਤੀ ਗਈ । ਭਗਤਾਂ ਦੇ ਕਈ ਸ਼ਬਦਾਂ ਦੇ ਨਾਲ ਐਸੀਆਂ ਐਸੀਆਂ ਸਾਖੀਆਂ ਜੋੜੀਆਂ ਗਈਆਂ ਹਨ, ਜੋ ਮਨੁੱਖਾ ਜੀਵਨ ਦੇ ਪੰਧ ਵਿਚ ਕੋਈ ਸੁਚੱਜਾ ਰਾਹ ਨਹੀਂ ਵਿਖਾ ਸਕਦੀਆਂ । ਇਹਨਾਂ ਵਿਦਵਾਨਾਂ ਨੇ ਐਸੀ ਲੀਹ ਪਾ ਦਿੱਤੀ ਹੈ ਕਿ ਇਹਨਾਂ ਸਾਖੀਆਂ ਤੋਂ ਸੁਤੰਤਰ ਹੋ ਕੇ ਪਾਠਕ ਸੱਜਣ ਇਹਨਾਂ ਸ਼ਬਦਾਂ ਨੂੰ ਪੜ੍ਹਨਾ-ਵਿਚਾਰਨਾ ਭੁਲਾ ਹੀ ਬੈਠੇ ਹਨ । ਸੋ, ਪੜ੍ਹਦੇ ਭੀ ਹਨ ਤੇ ਡੋਲਦੇ ਭੀ ਹਨ । ਕਬੀਰ ਜੀ ਦਾ ਆਪਣੀ ਵਹੁਟੀ ਨਾਲ ਗੁੱਸੇ ਹੋ ਜਾਣਾ, ਨਾਮਦੇਵ ਜੀ ਦਾ ਵਿਗਾਰੇ ਫੜਿਆ ਜਾਣਾ—ਇਹ ਦੋ ਉਹਨਾਂ ਵਿਚੋਂ ਪ੍ਰਸਿੱਧ ਸਾਖੀਆਂ ਹਨ ।

### ਇਹਨਾਂ ਦਾ ਅਸਰ :—

ਇਹ ਅਸ਼ਰਧਾ-ਜਨਕ ਖ਼ਿਆਲ ਤੇ ਜੀਵਨ ਨਾਲ ਅਢੁਕਵੀਆਂ ਇਹ ਸਾਖੀਆਂ ਆਖ਼ਰ ਆਪਣਾ ਫਲ ਦੇਣ ਲੱਗ ਪਈਆਂ । ਪਹਿਲਾਂ ਭਗਤ-ਬਾਣੀ ਦੇ ਵਿਰੁੱਧ ਅੰਦਰੋ-ਅੰਦਰ ਘੁਸਰ-ਮੁਸਰ ਹੁੰਦੀ ਰਹੀ, ਤੇ ਹੁਣ ਖੁੱਲ੍ਹਮ-ਖੁੱਲ੍ਹਾ ਇਸ ਦੇ ਵਿਰੁੱਧ ਅਵਾਜ਼ ਉਠਾਈ ਜਾ ਰਹੀ ਹੈ ਤੇ ਆਖਿਆ ਜਾ ਰਿਹਾ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿੱਛੋਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਸੀ । ਅਜਿਹੇ ਸੱਜਣਾਂ ਦੀ ਨੀਅਤ ਉਤੇ ਸ਼ੱਕ ਨਹੀਂ ਕੀਤਾ ਜਾ ਸਕਦਾ । ਗੁਰੂ ਨਾਨਕ ਪਾਤਿਸ਼ਾਹ ਦੇ ਜੋ ਨਾਮ-ਲੇਵਾ ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਸੱਚ-ਮੁੱਚ ਆਪਣਾ ਗੁਰੂ ਮੰਨਦੇ ਹਨ, ਉਹਨਾਂ ਦੀ ਇਹ ਸ਼ਰਧਾ ਹੈ, ਤੇ, ਹੋਣੀ ਭੀ ਚਾਹੀਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਹਰੇਕ ਸ਼ਬਦ ਸਾਡੇ ਜੀਵਨ-ਪੰਧ ਵਿਚ ਚਾਨਣ ਦਾ ਕੰਮ ਦੇਂਦਾ ਹੈ । ਗੁਰੂ ਨਾਨਕ ਸਾਹਿਬ ਨੇ ਆਪ ਭੀ ਫ਼ੁਰਮਾਇਆ ਹੈ :—

'ਗੁਰ ਵਾਕੁ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥ ਮਜਨਾ ॥' {ਧਨਾਸਰੀ ਛੰਤ ਮ: ੧

ਪਰ ਜੇ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਐਸਾ ਸ਼ਬਦ ਭੀ ਮੌਜੂਦ ਹੈ ਜੋ ਮੂਰਤੀ-ਪੂਜਾ, ਪ੍ਰਾਣਾਯਾਮ, ਜੋਗ-ਅੱਭਿਆਸ ਦੀ ਪਰਸੰਸਾ ਕਰਦਾ ਹੈ, ਤਾਂ ਕੀ ਅਸਾਂ ਭੀ ਇਹ ਸਾਰੇ ਕੰਮ ਕਰਨੇ ਹਨ ? ਜੇ ਨਹੀਂ ਕਰਨੇ, ਤਾਂ ਇਹ ਸ਼ਬਦ ਇਥੇ ਦਰਜ ਕਿਉਂ ਹੋਏ ? ਪਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਜੇ ਇਹ ਸ਼ਬਦ ਮੂਰਤੀ-ਪੂਜਾ ਆਦਿਕ ਦੇ ਹੱਕ ਵਿਚ ਹਨ, ਤੇ ਜੇ ਇਹਨਾਂ ਨੂੰ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤਾ ਸੀ, ਤਾਂ ਦਰਜ ਕਰਨ ਵੇਲੇ ਉਹਨਾਂ ਸਿੱਖਾਂ ਨੂੰ ਸੁਚੇਤ ਕਰਨ ਵਾਸਤੇ ਇਹ ਕਿਉਂ ਨਾ ਲਿਖ ਦਿੱਤਾ ਕਿ ਇਹ ਸ਼ਬਦ ਸਿੱਖਾਂ ਵਾਸਤੇ ਨਹੀਂ ਹਨ । ਅਢੁਕਵੀਆਂ ਸਾਖੀਆਂ ਬਾਰੇ ਭੀ ਉਹੀ ਔਕੜ ਹੈ । ਘਰ ਵਿਚ ਕਿਸੇ ਗੱਲੋਂ ਕਬੀਰ ਜੀ ਆਪਣੀ ਵਹੁਟੀ ਤੇ ਗੁੱਸੇ ਹੋ ਗਏ, ਵਹੁਟੀ ਨੇ ਮਨਾਣ ਲਈ ਬੜੇ ਤਰਲੇ ਲਏ । ਕਬੀਰ ਜੀ ਨੇ ਫਿਰ ਭੀ ਇਹੀ ਉੱਤਰ ਦਿੱਤਾ :—

'ਕਹਤ ਕਬੀਰ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤ ਨ ਹੋਈ ॥' {ਆਸਾ

ਕਿਹੜਾ ਘਰ ਹੈ ਜਿਥੇ ਕਦੇ ਨ ਕਦੇ ਵਹੁਟੀ ਖਸਮ ਵਿਚ ਮਾੜੀ-ਮੋਟੀ ਫਿੱਕ ਤੇ ਨਰਾਜ਼ਗੀ ਨਹੀਂ ਬਣ ਜਾਂਦੀ ? ਪੰਜਾਬੀ ਅਖਾਣ ਹੈ ਕਿ ਘਰ ਵਿਚ ਭਾਂਡੇ ਭੀ ਠਹਿਕ ਪੈਂਦੇ ਹਨ । ਪਰ ਕੀ ਕਬੀਰ ਜੀ ਦੇ ਸ਼ਬਦ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਜੇ ਕਦੇ ਵਹੁਟੀ ਨਾਲ ਕਿਸੇ ਗੱਲੋਂ ਮਾੜੀ ਜਿਹੀ ਅਣ-ਬਣ ਹੋ ਜਾਏ, ਤਾਂ ਉਸ ਨੂੰ ਇਹੀ ਆਖਣਾ ਹੈ, 'ਅਬ ਤੁਮਰੀ ਪਰਤੀਤ ਨ ਹੋਈ' ? ਜੇ ਨਹੀਂ, ਤਾਂ ਕੀ ਇਹ ਸ਼ਬਦ ਨਿਰਾ ਪੜ੍ਹਨ ਵਾਸਤੇ ਹੀ ਹੈ ?

**ਨਵਾਂ ਧ੍ਰੁਵਾ :—**

ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਵਿਚ ਪੂਰੀ ਸ਼ਰਧਾ ਰੱਖਣ ਦੇ ਚਾਹਵਾਨ ਸਿੱਖਾਂ ਦੇ ਸਾਹਮਣੇ ਅਜਿਹੀਆਂ ਕਈ ਔਕੜਾਂ ਖੜੀਆਂ ਹੁੰਦੀਆਂ ਗਈਆਂ । ਠੇਡੇ ਵੱਜਣ ਲੱਗ ਪਏ । ਤੇ, ਆਖ਼ਰ ਕਈ ਸੱਜਣ ਇਸ ਟਿਕਾਣੇ ਉਤੇ ਆ ਅੱਪੜੇ ਕਿ ਭਗਤ-ਬਾਣੀ ਗੁਰੂ ਅਰਜਨ ਸਾਹਿਬ ਤੋਂ ਪਿੱਛੋਂ ਦਰਜ ਹੋਈ ਸੀ । ਇਸ ਟੇਕ ਨਾਲ ਉਹਨਾਂ ਸੱਜਣਾਂ ਨੂੰ ਇਹ ਢਾਰਸ ਤਾਂ ਹੋ ਗਈ ਕਿ ਹੁਣ ਉਹ ਜਿਸ ਬਾਣੀ ਨੂੰ ਗੁਰੂ ਮੰਨ ਰਹੇ ਹਨ ਉਹ ਅਭੁੱਲ ਹੈ, ਉਸ ਵਿਚ ਕੋਈ ਉਕਾਈ ਨਹੀਂ, ਉਸ ਵਿਚ ਕਿਤੇ ਕੋਈ ਵਿਰੋਧਤਾ ਨਹੀਂ, ਉਸ ਦਾ ਹਰੇਕ ਸ਼ਬਦ ਮਨੁੱਖਾ ਜੀਵਨ ਲਈ ਚਾਨਣ-ਮੁਨਾਰੇ ਦਾ ਕੰਮ ਕਰਦਾ ਹੈ ਤੇ ਕਰ ਸਕਦਾ ਹੈ ।

**ਨਵੀਂ ਸਾਖੀ :—**

ਪਰ ਇਸ ਟੇਕ ਉਤੇ ਟਿਕਾਣਾ ਭੀ ਕੋਈ ਸੌਖੀ ਖੇਡ ਨਹੀਂ ਸੀ । ਇਕ ਹੋਰ ਔਕੜ ਸਾਹਮਣੇ ਆ ਖਲੋਤੀ । ਗੁਰੂ ਅਰਜਨ ਸਾਹਿਬ ਤੋਂ ਪਿਛੋਂ ਭਗਤ-ਬਾਣੀ ਕਿਸ ਨੇ ਦਰਜ ਕਰ ਲਈ ? ਕਿਵੇਂ ਦਰਜ ਕਰ ਲਈ ? ਗੁਰੂ ਗ੍ਰੰਥ ਸਾਹਿਬ ਦੀ ਬੀੜ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਕਿਵੇਂ ਲਾਂਭੇ ਕੀਤੀ ਗਈ ? ਕਿਸੇ ਇਤਿਹਾਸਕ ਸਾਖੀ ਦੀ ਲੋੜ ਸੀ । ਤੇ, ਇਉਂ ਜਾਪਦਾ ਹੈ ਕਿ ਇਹ ਘਾਟ ਭੀ ਇਕ ਨਵੀਂ ਘੜੀ ਸਾਖੀ ਦੀ ਰਾਹੀਂ ਪੂਰੀ ਕਰ ਲਈ ਗਈ ਹੈ । ਭਗਤ ਬਾਣੀ ਦੇ ਵਿਰੋਧੀ ਇਕ ਸੱਜਣ ਲਿਖਦੇ ਹਨ :—

"ਪੰਚਮ ਗੁਰੂ ਜੀ ਸ਼ਹਾਦਤ ਪਾ ਗਏ ਅਤੇ 'ਪੋਥੀ ਸਾਹਿਬ' ਨੂੰ ਸ਼ਾਹੀ ਹੁਕਮ-ਅਨੁਸਾਰ ਜ਼ਬਤ (ਕਾਨੂੰਨ ਵਿਰੁੱਧ) ਕਰਾਰ ਦਿੱਤਾ ਗਿਆ, ਪੋਥੀ ਸਾਹਿਬ ਦਾ ਪੜ੍ਹਨਾ (ਪਾਠ) ਅਤੇ ਪਰਚਾਰ ਕਰਨਾ ਮਮਨੂਹ ਠਹਿਰਾ ਦਿੱਤਾ । ਪ੍ਰਿਥੀ ਚੰਦ ਅਤੇ ਇਸ ਦੇ ਸਾਥੀ ਅਥਵਾ ਗੁਰੂ-ਘਰ ਤੋਂ ਛੇਕੇ ਹੋਏ ਚਾਹੁੰਦੇ ਭੀ ਇਹੋ ਸਨ । ਚੁਨਾਂਚਿ ਉਹ ਮੌਕਾ ਚੰਗਾ ਜਾਣ ਕੇ ਬਾਦਸ਼ਾਹ ਜਗਾਂਗੀਰ ਪਾਸ ਕਸ਼ਮੀਰ ਗਏ, ਜਾ ਕੇ ਸਾਰੀ ਪੋਜ਼ੀਸ਼ਨ ਜ਼ਾਹਰ ਕਰ ਦਿੱਤੀ ਕਿ ਗੁਰੂ ਅਰਜਨ ਸਾਹਿਬ ਦਾ ਸਾਹਿਬਜ਼ਾਦਾ ਸ੍ਰੀ ਹਰਿਗੋਬਿੰਦ ਆਪਣੇ ਬਾਪ ਦੇ ਕਤਲ ਦਾ ਬਦਲਾ ਲੈਣ ਦਾ ਜ਼ਰੂਰ ਯਤਨ ਕਰੇਗਾ । ਇਹ ਭੀ ਦੱਸਿਆ ਕਿ ਉਹ ਬੜਾ ਜੋਧਾ ਹੈ । ਆਪਣੇ ਪਿਉ ਦੀ ਤਰ੍ਹਾਂ ਸ਼ਾਂਤੀ ਦਾ ਉਪਾਸ਼ਕ ਨਹੀਂ, ਸਗੋਂ ਮੁਕਾਬਲਾ ਕਰਨ ਵਾਲਾ ਹੈ । ਗੁਰੂ ਦੇ ਸਿੱਖਾਂ ਅੰਦਰ ਬੜਾ ਜੋਸ਼ ਹੈ, ਉਹ ਬਗ਼ਾਵਤ ਕਰ ਕੇ ਤੇਰੇ ਤਖ਼ਤ ਤੇ ਹਮਲਾ ਕਰਨ ਤਕ ਕੋਸ਼ਸ਼ ਕਰਨਗੇ । ਅਸੀ ਤੇਰੇ ਪਾਸ ਇਸ ਵਾਸਤੇ ਆਏ ਹਾਂ ਕਿ ਤੂੰ ਉਹ ਪੋਥੀ ਸਾਨੂੰ ਦੇ ਦੇ, ਅਸੀ ਉਸ ਵਿਚ ਇਸਲਾਮੀ ਸ਼ਰਾ ਅਤੇ ਹਿੰਦੂ-ਮਤ-ਮੰਡਣ ਦੇ ਸ਼ਬਦ ਪਾ ਦਿੰਦੇ ਹਾਂ, ਤੇ ਸਿੱਖਾਂ ਵਿਚ ਇਹ ਪ੍ਰਾਪੇਗੰਡਾ ਕਰਦੇ ਹਾਂ ਕਿ ਬਾਦਸ਼ਾਹ ਨੇ 'ਪੋਥੀ ਸਾਹਿਬ' ਤੋਂ ਪਾਬੰਦੀ ਹਟਾ ਦਿੱਤੀ ਹੈ, ਅਤੇ ਸ਼ਹਾਦਤ ਦਾ ਕਾਰਨ ਚੰਦੂ ਵਾਲੇ ਘੜੇ ਕਿੱਸੇ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਵੇਗੀ ।

"ਉਕਤ ਪੈਕਟ ਜਹਾਂਗੀਰ ਅਤੇ ਪ੍ਰਿਥੀਏ ਦੀ ਪਾਰਟੀ ਨਾਲ ਹੋਇਆ । ਇਹ ਸਮਾਂ ਖ਼ਾਲਸੇ ਵਾਸਤੇ ਜ਼ਿੰਦਗੀ ਮੌਤ ਦਾ ਸੀ । ਜਦ ਨਿਰੋਲ ਬਾਣੀ ਅੰਦਰ ਹਿੰਦੂ ਮੁਸਲਮਾਨ ਭਗਤਾਂ, ਭੱਟਾਂ ਅਤੇ ਡੂਮਾਂ ਦੀ ਰਚਨਾ ਮਿਲਾ ਕੇ 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ' ਦੀ ਉਲੰਘਣਾ ਕਰ ਕੇ ਹਮੇਸ਼ਾ ਵਾਸਤੇ ਗੁਰਬਾਣੀ ਨੂੰ ਮਿਲਗੋਭਾ ਬਾਣੀ ਬਣਾ ਦਿੱਤਾ ।

"ਇਹ ਕੌਤਕ ੧੬੬੨-੬੪ ਬਿ: ਅੰਦਰ ਵਰਤਿਆ । ਇਹ ਸਭ ਕੁਝ ਪ੍ਰਿਥੀਏ ਨੇ ਆਪਣੀ ਦੁਕਾਨ-ਰੂਪੀ ਸਿੱਖੀ ਨੂੰ ਚਮਕਾਉਣ ਵਾਸਤੇ ਅਤੇ ਖ਼ਾਲਸੇ ਦੇ ਪਰਚਾਰ ਨੂੰ ਹਮੇਸ਼ਾ ਵਾਸਤੇ ਖ਼ਤਮ ਕਰਨ ਦੀ ਖ਼ਾਤਰ ਕੀਤਾ ਤੇ ਹੋਇਆ ਬਾਦਸ਼ਾਹ ਦੇ ਸਾਲਾਹ-ਮਸ਼ਵਰੇ ਨਾਲ । ਇਹੀ ਕਾਰਨ ਸੀ ਕਿ ਪ੍ਰਿਥੀਏ ਦੀ ਪਾਰਟੀ ਨੂੰ ਹਕੂਮਤ ਵਲੋਂ ਕੋਈ ਤਕਲੀਫ਼ ਨਹੀਂ ਦਿੱਤੀ ਗਈ, ਸਭ ਕਸਟ ਗੁਰੂ ਕੇ ਸਿੱਖ ਹੀ ਭੁਗਤਦੇ ਰਹੇ । ਪ੍ਰਿਥੀ ਚੰਦ ਵਲੋਂ ਪਾਈ ਗਈ ਗੜਬੜ ਨੂੰ ਦੂਰ ਕਰਨ ਲਈ ਹੀ ਸ੍ਰੀ ਗੁਰੂ ਦਸਮੇਸ਼ ਜੀ ਨੂੰ ਭਾਈ ਮਨੀ ਸਿੰਘ ਜੀ ਪਾਸੋਂ ਦੋਬਾਰਾ ਨਿਰੋਲ ਗੁਰਬਾਣੀ ਪੂਰਤ ਬੀੜ ਲਿਖਵਾਣੀ ਪਈ ਸੀ ।"

**ਨਵੀਂ ਵਾਕਫ਼ੀਅਤ :—**

ਇਸ ਉਪਰ-ਲਿਖੀ ਨਵੀਂ ਸਾਖੀ ਵਿਚ ਸਾਨੂੰ ਹੇਠ-ਲਿਖੀਆਂ ਗੱਲਾਂ ਦੱਸੀਆਂ ਗਈਆਂ ਹਨ :—

(੧) ਗੁਰੂ ਗ੍ਰੰਥ ਸਾਹਿਬ ਦੀ ਬੀੜ ਜਹਾਂਗੀਰ ਨੇ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਚੁਕਵਾ ਕੇ ਆਪਣੇ ਕਬਜ਼ੇ ਵਿਚ ਕਰ ਲਈ ਸੀ ।

(੨) ਬਾਬਾ ਪ੍ਰਿਥੀ ਚੰਦ ਜੀ ਨੇ ਇਹ ਬੀੜ ਜਹਾਂਗੀਰ ਤੋਂ ਵਾਪਸ ਲੈ ਕੇ ਇਸ ਵਿਚ ਭਗਤਾਂ ਦੀ ਬਾਣੀ ਦਰਜ ਕਰ ਦਿੱਤੀ ਸੀ ।

(੩) ਪ੍ਰਿਥੀ ਚੰਦ ਜੀ ਨੇ ਫਿਰ ਸਿੱਖ ਕੌਮ ਵਿਚ ਪ੍ਰਾਪੇਗੰਡਾ ਕੀਤਾ ਕਿ ਬਾਦਸ਼ਾਹ ਨੇ 'ਪੋਥੀ ਸਾਹਿਬ' ਤੋਂ ਪਾਬੰਦੀ ਹਟਾ ਦਿੱਤੀ ਹੈ ।

**ਸਾਖੀ ਅਧੂਰੀ :—**

ਪਰ ਇਹ ਨਵੀਂ ਸਾਖੀ ਤੋੜ ਤਕ ਨਿਭ ਨਹੀਂ ਸਕੀ । ਆਓ, ਵਿਚਾਰੀਏ । ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਸ੍ਰੀ ਹਰਿਮੰਦਰ ਸਾਹਿਬ ਵਿਚ ਅਸਥਾਪਨ ਕਰਾ ਦਿੱਤੀ ਸੀ । ਬਾਬਾ ਬੁੱਢਾ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥ ਨੀਅਤ ਹੋਏ ਸਨ । ਇਸ ਨਵੀਂ ਸਾਖੀ ਅਨੁਸਾਰ ਸਤਿਗੁਰੁ ਪਾਤਿਸ਼ਾਹ ਜੀ ਦੀ ਸ਼ਹੀਦੀ ਪਿਛੋਂ 'ਬੀੜ' ਸ੍ਰੀ ਹਰਿਮੰਦਰ ਸਾਹਿਬ ਵਿਚੋਂ ਚੁਕਾ ਲਈ ਗਈ ਸੀ । ਬਾਬਾ ਪ੍ਰਿਥੀ ਚੰਦ ਨੂੰ ਸਿੱਖ ਧਰਮ ਦੇ ਕਮਜ਼ੋਰ ਕਰਨ ਦਾ ਮੌਕਾ ਮਿਲਿਆ । ਜਹਾਂਗੀਰ ਪਾਸੋਂ 'ਬੀੜ' ਲੈ ਕੇ ਉਹਨਾਂ ਇਸ ਵਿਚ ਹਿੰਦੂ ਮਤ ਤੇ ਇਸਲਾਮ ਦੇ ਖ਼ਿਆਲਾਂ ਦੇ ਸ਼ਬਦ ਦਰਜ ਕਰਾ ਦਿੱਤੇ, ਅਤੇ ਸਿੱਖ ਕੌਮ ਵਿਚ ਪ੍ਰਾਪੇਗੰਡਾ ਕੀਤਾ ਕਿ 'ਪੋਥੀ ਸਾਹਿਬ' ਤੋਂ ਬਾਦਸ਼ਾਹ ਨੇ ਪਾਬੰਦੀ ਹਟਾ ਲਈ । ਪਰ ਇਸ ਪ੍ਰਾਪੇਗੰਡਾ ਦਾ ਸਭ ਤੋਂ ਛੇਤੀ ਤੇ ਵਧੀਆ ਅਸਰ ਪੈਦਾ ਕਰਨ ਦਾ ਇਹੀ ਤਰੀਕਾ ਹੋ ਸਕਦਾ ਸੀ ਕਿ 'ਬੀੜ' ਜਿਥੋਂ ਉਠਾਈ ਗਈ ਸੀ, ਮੁੜ ਉਥੇ ਹੀ ਲਿਆ ਕੇ ਰੱਖ ਦਿੱਤੀ ਜਾਏ । ਸੋ, ਇਸ ਸਾਖੀ ਅਨੁਸਾਰ ਇਹ ਅੰਦਾਜ਼ਾ ਪਾਠਕ ਨੂੰ ਆਪ ਹੀ ਲਾਣਾ ਪਏਗਾ ਕਿ 'ਬੀੜ' ਮੁੜ ਸ੍ਰੀ ਹਰਿਮੰਦਰ ਸਾਹਿਬ ਵਿਚ ਰੱਖ ਦਿੱਤੀ ਗਈ ਸੀ । ਜੇ ਨਹੀਂ, ਤਾਂ ਜ਼ਬਾਨੀ ਪ੍ਰਾਪੇਗੰਡੇ ਦਾ ਕੀਹ ਲਾਭ ? ਬਾਬਾ ਬੁੱਢਾ ਜੀ ਗ੍ਰੰਥੀ ਤਾਂ ਮੌਜੂਦ ਹੀ ਸਨ, ਮੁੜ ਪਹਿਲੇ ਵਾਂਗ ਹੀ ਇਸ 'ਬੀੜ' ਤੋਂ (ਜੋ ਇਸ ਨਵੀਂ ਸਾਖੀ ਅਨੁਸਾਰ ਮਿਲਗੋਭਾ ਹੋ ਚੁਕੀ ਸੀ) ਬਾਣੀ ਦਾ ਪਰਚਾਰ ਸ਼ੁਰੂ ਹੋ ਗਿਆ । ਇਹ ਅਜਬ ਖੇਡ ਹੈ ਕਿ ਹਰ ਰੋਜ਼ ਇਸ 'ਬੀੜ' ਦਾ ਆਪ ਦਰਸ਼ਨ ਕਰਨ ਅਤੇ ਹੋਰਨਾਂ ਨੂੰ ਕਰਾਣ ਵਾਲੇ ਬਾਬਾ ਬੁੱਢਾ ਜੀ ਨੂੰ ਇਹ ਪਤਾ ਨਾ ਲੱਗ ਸਕਿਆ ਕਿ 'ਬੀੜ' ਵਿਚ ਵਾਧੂ ਲਿਖਤ ਪਾ ਦਿੱਤੀ ਗਈ ਹੈ । ਇਸ 'ਬੀੜ' ਨੂੰ ਲਿਖਣ ਵਾਲੇ ਭਾਈ ਗੁਰਦਾਸ ਜੀ ਭੀ ਅਜੇ ਜੀਉਂਦੇ ਸਨ, ਤੇ, ਇਥੇ ਅੰਮ੍ਰਿਤਸਰ ਵਿਚ ਹੀ ਰਹਿੰਦੇ ਸਨ, ਇਹਨਾਂ ਨੂੰ ਭੀ ਪਤਾ ਨਾ ਲੱਗ ਸਕਿਆ । ਦੱਸੋ, ਇਹ ਗੱਲ ਕਿਵੇਂ ਮੰਨੀ ਜਾ ਸਕੇ ?

ਜੇ ਇਸ ਨਵੀਂ ਸਾਖੀ ਦੇ ਘੜਨਹਾਰ ਸੱਜਣ ਜੀ ਇਹ ਆਖਣ ਕਿ 'ਬੀੜ' ਨੂੰ ਮੁੜ ਸ੍ਰੀ ਹਰਿਮੰਦਰ ਸਾਹਿਬ ਵਿਚ ਨਹੀਂ ਲਿਆਂਦਾ ਗਿਆ, ਤਾਂ ਬਾਬਾ ਪ੍ਰਿਥੀ ਚੰਦ ਨੇ ਹੋਰ ਕਿਹੜਾ ਪ੍ਰਾਪੇਗੰਡਾ ਕੀਤਾ ? ਕੀ ਸ੍ਰੀ ਹਰਿਮੰਦਰ ਸਾਹਿਬ ਵਿਚ ਫਿਰ ਹੋਰ ਕੋਈ 'ਬੀੜ' ਨਹੀਂ ਲਿਆਂਦੀ ਗਈ ? ਕਦੇ ਸਿੱਖ-ਇਤਿਹਾਸ ਨੇ ਕਿਤੇ ਐਸਾ ਜ਼ਿਕਰ ਨਹੀਂ ਕੀਤਾ । ਜਹਾਂਗੀਰ ਨੇ ਤੋਜ਼ਕ-ਜਹਾਂਗੀਰੀ ਵਿਚ ਗੁਰੂ ਅਰਜਨ ਸਾਹਿਬ ਨੂੰ ਤਸੀਹੇ ਦੇ ਕੇ ਮਰਵਾਣ ਦਾ ਜ਼ਿਕਰ ਤਾਂ ਕਰ ਦਿੱਤਾ ਹੈ, ਪਰ ਗੁਰੂ ਗ੍ਰੰਥ ਸਾਹਿਬ ਨੂੰ ਜ਼ਬਤ ਕਰਨ ਦੀ ਉਸ ਨੇ ਕੋਈ ਗੱਲ ਨਹੀਂ ਲਿਖੀ ।

ਇਸ ਨਵੀਂ ਸਾਖੀ ਦੇ ਲਿਖਾਰੀ ਜੀ ਇਕ ਹੋਰ ਉਕਾਈ ਖਾ ਗਏ ਹਨ । ਬਾਬਾ ਪ੍ਰਿਥੀ ਚੰਦ ਜੀ ਗੁਰੂ ਅਰਜਨ ਸਾਹਿਬ ਦੇ ਸ਼ਹੀਦ ਹੋਣ ਤੋਂ ਇਕ ਸਾਲ ਪਹਿਲਾਂ ਹੀ ਚੜ੍ਹਾਈ ਕਰ ਚੁਕੇ ਸਨ ।

**ਇਕ ਹੋਰ ਔਕੜ :—**

ਇਸ ਸਾਖੀ ਉਤੇ ਸ਼ਰਧਾ ਬਣਾਣ ਦੇ ਰਾਹ ਵਿਚ ਅਜੇ ਇਕ ਹੋਰ ਔਕੜ ਹੈ । ਗੁਰੂ ਅਰਜਨ ਸਾਹਿਬ ਦੀ ਸਰੀਰਕ ਮੌਜੂਦਗੀ ਵਿਚ ਹੀ 'ਬੀੜ' ਦੇ ਕਈ ਉਤਾਰੇ ਹੋ ਚੁਕੇ ਸਨ । ਇਹ ਗੱਲ ਸਾਡੇ ਇਹ ਨਵੇਂ ਇਤਿਹਾਸਕਾਰ ਵੀਰ ਭੀ ਮੰਨਦੇ ਹਨ ਤੇ ਲਿਖਦੇ ਹਨ—'ਜਹਾਂਗੀਰ ਕੱਟਰ ਮੁਤਅੱਸਬ ਮੁਸਲਮਾਨ ਸੀ । ਉਹ ਚਾਹੁੰਦਾ ਸੀ ਕਿ ਅਕਬਰ ਵਾਲਾ 'ਦੀਨ ਇਲਾਹੀ' ਦਾ ਢੌਂਗ ਛੱਡ ਕੇ ਤਲਵਾਰ ਨਾਲ ਇਸਲਾਮ ਫੈਲਾਇਆ ਜਾਏ । ਗੁਰੂ ਅਰਜਨ ਸਾਹਿਬ ਜੀ ਤ੍ਰਿਲੋਕੀ ਦੇ ਸਿਆਸਤਦਾਨ ਅਤੇ ਹਰ ਤਰ੍ਹਾਂ ਨਾਲ ਜਾਣੀ-ਜਾਣ ਸਨ ।

ਉਹਨਾਂ ਨੇ ਜਾਣਿਆ ਕਿ ਅਗੋਂ ਸਮਾਂ ਬੜਾ ਭਿਆਨਕ ਜੰਗਾਂ ਜੁੱਧਾਂ ਦਾ ਆ ਰਿਹਾ ਹੈ, ਖ਼ਾਲਸਾ ਧਰਮ ਵਿਸਥਾਰਨ ਵਾਸਤੇ ਬੜੇ ਜੰਗ ਲੜਨੇ ਪੈਣਗੇ, ਉਸ ਵੇਲੇ ਬਾਣੀ ਦੀ ਸੰਭਾਲ ਮੁਸ਼ਕਲ ਹੋ ਜਾਵੇਗੀ । ਇਸ ਖ਼ਿਆਲ ਨੂੰ ਮੁਖ ਰੱਖ ਕੇ ਮਹਾਰਾਜ ਨੇ ਪਹਿਲੇ ਹੀ ਚਾਰ ਗੁਰੂ ਸਾਹਿਬਾਨ ਅਤੇ ਆਪਣੀ ਬਾਣੀ ਨੂੰ ਇਕ ਥਾਂ 'ਕੱਠਾ ਕਰ ਕੇ ਪੋਥੀ ਸਾਹਿਬ ਤਿਆਰ ਕੀਤੀ । ਇਸੇ ਪੋਥੀ ਦਾ ਪਰਚਾਰ ਕਰਨ ਵਾਸਤੇ ਦੂਰ ਦੁਰਾਡੇ ਉਤਾਰੇ ਕਰ ਕੇ ਭੇਜੇ ਗਏ ਸਨ ।

ਇਥੇ ਇਹ ਸ਼ੱਕ ਉਠਦਾ ਹੈ ਕਿ ਜਹਾਂਗੀਰ ਨੇ ਸ੍ਰੀ ਹਰਿਮੰਦਰ ਸਾਹਿਬ ਵਾਲੀ 'ਬੀੜ' ਹੀ ਜ਼ਬਤ ਕੀਤੀ ਸੀ, ਜਾਂ ਸਾਰੇ ਉਤਾਰੇ ਭੀ ਜ਼ਬਤ ਕਰ ਲਏ ਸਨ । ਸਿੱਖ-ਧਰਮ ਦੇ ਪਰਚਾਰ ਨੂੰ ਮੁਕਾਣ ਲਈ ਅਸਲੀ ਕਾਰੀ ਸੱਟ ਇਹੀ ਹੋ ਸਕਦੀ ਸੀ ਕਿ ਸਾਰੀਆਂ 'ਬੀੜਾਂ' ਨੂੰ ਜ਼ਬਤ ਕੀਤਾ ਹੋਵੇ । ਸਿਰਫ਼ ਇਕੱਲੀ 'ਬੀੜ' ਦੇ ਜ਼ਬਤ ਹੋਇਆਂ ਬਾਕੀ ਹੋਰ ਥਾਵਾਂ ਤੋਂ ਪਰਚਾਰ ਕਿਵੇਂ ਬੰਦ ਹੋ ਸਕਦਾ ਸੀ ? ਤੇ, ਸਾਰੀਆਂ 'ਬੀੜਾਂ' ਦਾ ਜ਼ਬਤ ਹੋਣਾ ਸਿੱਖ-ਕੌਮ ਵਾਸਤੇ ਤਾਂ ਮਹਾਨ ਪਰਲੌ ਦੇ ਸਮਾਨ ਸੀ । ਸਾਡਾ ਇਤਿਹਾਸ ਇਤਨੇ ਵੱਡੇ ਭਿਆਨਕ ਭਾਣੇ ਦਾ ਕਿਤੇ ਜ਼ਿਕਰ ਕਿਉਂ ਨਾ ਕਰ ਸਕਿਆ ?

### ਵਿਚਾਰ ਦਾ ਦੂਜਾ ਪੱਖ :—

ਹੱਛਾ, ਹੁਣ ਇਸ ਵਿਚਾਰ ਦਾ ਦੂਜਾ ਪੱਖ ਲਈਏ । ਫ਼ਰਜ਼ ਕਰ ਲਉ ਕਿ ਬਾਬਾ ਪ੍ਰਿਥੀ ਚੰਦ ਜੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੇ ਪਿਛੋਂ ਭੀ ਅਜੇ ਜੀਉਂਦੇ ਸਨ । ਤੇ, ਇਹ ਭੀ ਮੰਨ ਲਉ ਕਿ ਜਹਾਂਗੀਰ ਨੇ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਜ਼ਬਤ ਕਰ ਲਈ ਸੀ । ਇਹ ਭੀ ਮੰਨ ਲਈਏ ਕਿ ਬਾਬਾ ਪ੍ਰਿਥੀ ਚੰਦ ਨੇ ਜਗਾਂਗੀਰ ਪਾਸੋਂ ਬੀੜ ਵਾਪਸ ਲੈ ਕੇ ਇਸ ਵਿਚ ਭਗਤਾਂ ਆਦਿਕ ਦੀ ਬਾਣੀ ਦਰਜ ਕਰ ਦਿੱਤੀ ਸੀ । ਪਰ, ਜੇ ਸਿਰਫ਼ ਸ੍ਰੀ ਹਰਿਮੰਦਰ ਸਾਹਿਬ ਵਾਲੀ 'ਬੀੜ' ਹੀ ਜ਼ਬਤ ਹੋਈ ਸੀ ਤਾਂ ਬਾਬਾ ਪ੍ਰਿਥੀ ਚੰਦ ਭਗਤਾਂ ਦੀ ਬਾਣੀ ਸਿਰਫ਼ ਇਸੇ 'ਬੀੜ' ਵਿਚ ਦਰਜ ਕਰ ਸਕੇ ਹੋਣਗੇ । ਬਾਕੀ ਉਤਾਰਿਆਂ ਵਿਚ ਭਗਤ-ਬਾਣੀ ਆਦਿਕ ਕਿਵੇਂ ਜਾ ਪਹੁੰਚੀ ? ਚਲੋ, ਨਵੀਂ ਸਾਖੀ ਵਾਲੇ ਵੀਰ ਨੂੰ ਇਸ ਔਕੜ ਵਿਚੋਂ ਕੱਢਣ ਲਈ ਇਹ ਭੀ ਮੰਨ ਲਈਏ ਕਿ ਸਾਰੀਆਂ 'ਬੀੜਾਂ' ਹੀ ਜ਼ਬਤ ਹੋ ਗਈਆਂ ਸਨ, ਪ੍ਰਿਥੀ ਚੰਦ ਨੇ ਸਭਨਾਂ ਵਿਚ ਹੀ ਭਗਤ ਬਾਣੀ ਦਰਜ ਕਰ ਦਿੱਤੀ ਸੀ । ਜਹਾਂਗੀਰ ਦੇ ਹੱਕ ਵਿਚ ਪ੍ਰਾਪੇਗੰਡਾ ਕਰਨ ਵਾਸਤੇ ਪ੍ਰਿਥੀ ਚੰਦ ਜੀ ਨੇ ਇਹ ਸਭ 'ਬੀੜਾਂ' ਅਸਲ ਟਿਕਾਣਿਆਂ ਤੇ ਵਾਪਸ ਭੀ ਕਰ ਦਿੱਤੀਆਂ ਹੋਣਗੀਆਂ, ਕਿਉਂਕਿ ਇਕ ਪਾਸੇ ਸਿੱਖਾਂ ਦਾ ਜੋਸ਼ ਮੱਠਾ ਕਰਨਾ ਸੀ, ਦੂਜੇ ਪਾਸੇ, ਸਿੱਖ-ਕੌਮ ਵਿਚ ਹਿੰਦੂ-ਮਤ ਤੇ ਇਸਲਾਮ ਫੈਲਾਣਾ ਸੀ । ਕੇਹਾ ਅਜਬ ਕੌਤਕ ਹੈ ਕਿ ਕਿਸੇ ਸਿੱਖ ਨੂੰ ਪਤਾ ਨਾ ਲੱਗ ਸਕਿਆ ਕਿ ਗੁਰਬਾਣੀ ਵਿਚ ਮਿਲਾਵਟ ਕਰ ਦਿੱਤੀ ਗਈ ਹੈ । ਸ਼ਾਇਦ ਬਾਦਸ਼ਾਹ ਵਲੋਂ ਸਿਰਫ਼ ਮੱਥੇ ਟੇਕਣ ਦੀ ਹੀ ਆਗਿਆ ਮਿਲੀ ਹੋਵੇ, ਪਾਠ ਕਰਨ ਵਲੋਂ ਅਜੇ ਭੀ ਵਰਜਿਆ ਹੋਇਆ ਹੀ ਹੋਵੇ ।

ਸੁਖ ! ਇਹ ਮੰਨ ਲਈਏ ਕਿ ਬਾਬਾ ਪ੍ਰਿਥੀ ਚੰਦ ਜੀ ਸ੍ਰੀ ਹਰਿਮੰਦਰ ਸਾਹਿਬ ਵਾਲੀ 'ਬੀੜ' ਵਿਚ ਅਤੇ ਸਾਰੇ ਉਤਾਰਿਆਂ ਵਿਚ ਕਾਮਯਾਬੀ ਨਾਲ ਭਗਤ-ਬਾਣੀ ਆਦਿਕ ਦਰਜ ਕਰਾ ਸਕੇ । ਫਿਰ ਇਨ੍ਹਾਂ ਨੂੰ ਉਹ ਅਸਲ ਟਿਕਾਣਿਆਂ ਤੇ ਭੀ ਭੇਜ ਸਕੇ । ਕਿਸੇ ਨੂੰ ਇਹ ਪਤਾ ਭੀ ਨਾਹ ਲੱਗ ਸਕਿਆ ਕਿ ਬਾਣੀ ਵਿਚ ਕੋਈ ਮਿਲਾਵਟ ਹੋ ਗਈ ਹੈ ।

### ਮਿਲਾਵਟ ਕਿਵੇਂ ਕੀਤੀ ਗਈ ?—

ਹੁਣ ਅਖ਼ੀਰ ਤੇ ਇਕ ਗੱਲ ਵਿਚਾਰਨ ਵਾਲੀ ਰਹਿ ਗਈ ਹੈ ਕਿ ਪ੍ਰਿਥੀ ਚੰਦ ਜੀ ਨੇ ਭਗਤ-ਬਾਣੀ ਕਿਸ ਤਰੀਕੇ ਨਾਲ ਕਿੱਥੇ ਦਰਜ ਕੀਤੀ । ਇਸ ਬਾਰੇ ਸਾਖੀ-ਕਾਰ ਜੀ ਆਪ ਹੀ ਲਿਖਦੇ ਹਨ—"ਛਾਪੇ ਦੀਆਂ ਬੀੜਾਂ ਵਿਚ

ਭਗਤ ਬਾਣੀ ਗੁਰੂ ਮਹਾਰਾਜ ਦੀ ਬਾਣੀ ਤੋਂ ਬਾਅਦ ਵਿਚ ਦਰਜ ਹੈ । ਉਸ ਦੇ ਅੰਗਾਂ ਦੀ ਗਿਣਤੀ ਭੀ ਵੱਖਰੀ ਹੈ । ਕਿਸੇ ਗੁਰੂ ਸਾਹਿਬ ਵਲੋਂ 'ਸੁਧ ਕੀਚੇ' ਦੀ ਸੰਗਿਆ ਨਹੀਂ ਦਿੱਤੀ ਹੈ ।"

ਸੋ ਸਾਡੇ ਵੀਰ ਦੀ ਖੋਜ ਅਨੁਸਾਰ ਸਾਰੀ ਭਗਤ-ਬਾਣੀ ਸਤਿਗੁਰੂ ਜੀ ਦੀ ਬਾਣੀ ਤੋਂ ਪਿਛੋਂ ਦਰਜ ਕੀਤੀ ਗਈ ਹੈ । ਠੀਕ ਹੈ, ਅਖ਼ੀਰ ਤੇ ਹੀ ਹੋ ਸਕਦੀ ਸੀ । ਕਈ ਪਾਠਕਾਂ ਨੂੰ ਸ਼ਾਇਦ ਲਫ਼ਜ਼ 'ਸੁਧ ਕੀਚੇ' ਦੀ ਵਿਆਖਿਆ ਦੀ ਲੋੜ ਹੋਵੇ । ਉਹਨਾਂ ਦੀ ਸਹੂਲਤ ਵਾਸਤੇ ਇਸ ਬਾਰੇ ਥੋੜ੍ਹੀ ਕੁ ਵਿਚਾਰ ਪੇਸ਼ ਕਰਨੀ ਜ਼ਰੂਰੀ ਜਾਪਦੀ ਹੈ । ਸਾਰੀ ਬਾਣੀ ਰਾਗਾਂ ਅਨੁਸਾਰ ਵੰਡੀ ਹੋਈ ਹੈ । ਹਰੇਕ ਰਾਗ ਵਿਚ ਪਹਿਲਾਂ 'ਸ਼ਬਦ', ਫਿਰ 'ਅਸ਼ਟਪਦੀਆਂ' ਫਿਰ 'ਛੰਤ' ਅਤੇ ਫਿਰ 'ਵਾਰ' ਹੈ । 'ਸ਼ਬਦ', 'ਅਸ਼ਟਪਦੀਆਂ' ਆਦਿਕ ਦੀ ਤਰਤੀਬ ਭੀ ਨੇਮ-ਅਨੁਸਾਰ ਹੈ, ਪਹਿਲਾਂ ਮਹਲਾ ਪਹਿਲਾ, ਫਿਰ ਤੀਜਾ, ਚੌਥਾ ਅਤੇ ਪੰਜਵਾਂ ਹੈ । ਕਈ 'ਵਾਰਾਂ' ਦੇ ਖ਼ਤਮ ਹੋਣ ਤੇ ਲਫ਼ਜ਼ 'ਸੁਧੁ' ਜਾਂ 'ਸੁਧ ਕੀਚੇ' ਆਉਂਦਾ ਹੈ । ਸਾਖੀ-ਕਾਰ ਜੀ ਦਾ ਭਾਵ ਇਹ ਹੈ ਕਿ ਭਗਤ-ਬਾਣੀ 'ਵਾਰਾਂ' ਦੇ ਅਖ਼ੀਰ ਤੇ ਦਰਜ ਕੀਤੀ ਗਈ ਹੈ । ਆਖਦੇ ਭੀ ਠੀਕ ਹਨ । ਸਤਿਗੁਰੂ ਜੀ ਦੇ ਸ਼ਬਦਾਂ ਦੇ ਵਿਚਕਾਰ ਤਾਂ ਭਗਤਾਂ ਦੇ ਸ਼ਬਦ ਦਰਜ ਹੋ ਹੀ ਨਹੀਂ ਸਕਦੇ ਸਨ, ਕਿਉਂਕਿ ਗੁਰੂ ਸਾਹਿਬ ਨੇ ਸਭ ਸ਼ਬਦਾਂ ਦੀ ਗਿਣਤੀ ਭੀ ਨਾਲੋ ਨਾਲ ਲਿਖੀ ਹੋਈ ਹੈ । ਗਿਣਤੀ ਵਿਚ ਫ਼ਰਕ ਪਿਆਂ, ਜਾਂ, ਹਿੰਦਸੇ ਕੱਟਿਆਂ ਪ੍ਰਿਥੀ ਚੰਦ ਜੀ ਦਾ ਸਾਰਾ ਪਾਜ ਉੱਘੜ ਜਾਣਾ ਸੀ । ਇਸੇ ਤਰ੍ਹਾਂ 'ਵਾਰਾਂ' ਦੇ ਅੰਦਰ ਭੀ ਭਗਤਾਂ ਦੇ ਸ਼ਬਦ ਲੁਕਾਏ ਨਹੀਂ ਜਾ ਸਕਦੇ ਸਨ, ਕਿਉਂਕਿ 'ਵਾਰਾਂ' ਤਾਂ ਹਨ ਹੀ ਨਿਰੇ ਸਲੋਕ ਅਤੇ ਪਉੜੀਆਂ । ਸੋ, ਪ੍ਰਿਥੀ ਚੰਦ ਜੀ ਨੇ ਸਿਆਣਪ ਤੋਂ ਕੰਮ ਲਿਆ ਕਿ ਭਗਤਾਂ ਦੇ ਸਾਰੇ ਸ਼ਬਦ ਤੇ ਸ਼ਲੋਕ ਗੁਰੂ ਮਹਾਰਾਜ ਜੀ ਦੀ ਬਾਣੀ ਦੇ ਅਖ਼ੀਰ ਤੇ ਦਰਜ ਕੀਤੇ । ਕੋਈ ਅਜਬ ਗੱਲ ਨਹੀਂ ਕਿ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਹੋਰ ਸੱਜਣਾਂ ਨੇ, ਜਿਨ੍ਹਾਂ ਪਾਸ ਬੀੜ ਦੇ ਉਤਾਰੇ ਸਨ, 'ਵਾਰਾਂ' ਤੋਂ ਅਗਾਂਹ ਬਾਕੀ ਦੇ ਪੱਤਰੇ ਫੋਲ ਕੇ ਹੀ ਨਾਹ ਵੇਖੇ ਹੋਣ, ਤੇ ਇਸ ਵਾਸਤੇ ਇਹ ਮਿਲਾਵਟ ਲੁਕੀ ਰਹੀ ।

### ਨਵੀਆਂ ਉਲਝਣਾਂ :—

ਪਰ ਇਤਨਾ ਕੁਝ ਮੰਨ ਲਿਆਂ ਭੀ ਸਾਡੇ ਵੀਰ ਦੀ ਸਾਖੀ ਸਿਰੇ ਨਹੀਂ ਚੜ੍ਹ ਸਕਦੀ । ਕਈ ਉਲਝਣਾਂ ਪੈ ਗਈਆਂ ਹਨ । ਆਓ, ਇਕ ਇਕ ਕਰ ਕੇ ਦੇਖੀਏ ।

ਸਾਖੀ-ਕਾਰ ਸੱਜਣ ਜੀ ਲਿਖਦੇ ਹਨ—"ਇਤਿਹਾਸ ਦੇ ਜਾਣੂ ਚੰਗੀ ਤਰ੍ਹਾਂ ਜਾਣਦੇ ਹਨ ਕਿ ਭਾਈ ਗੁਰਦਾਸ ਜੀ ਦੇ ਕਾਂਸ਼ੀ ਆਉਣ ਤੋਂ ਪਹਿਲਾਂ ਭਗਤ-ਰਚਨਾ ਪੰਜਾਬ ਅੰਦਰ ਆ ਗਈ ਸੀ, ਤੀਜੇ ਪਾਤਿਸ਼ਾਹ ਦੇ ਨੋਟ ਜ਼ਾਹਰ ਕਰਦੇ ਹਨ ਕਿ ਭਗਤ-ਰਚਨਾ ਉਤੇ ਤੀਜੇ ਗੁਰੂ ਜੀ ਨੇ ਟੀਕਾ-ਟਿਪਣੀ ਕਰ ਕੇ ਨੋਟ ਦਿੱਤੇ ।......ਇਹ ਨੋਟ ਹੁਣ ਭੀ ਮ: ੩ ਦੇ ਸਿਰਲੇਖ ਹੇਠਾਂ ਮਿਲਦੇ ਹਨ ।" ਫ਼ਰੀਦ ਜੀ ਦੇ ਸ਼ਲੋਕਾਂ ਦਾ ਜ਼ਿਕਰ ਕਰਦਿਆਂ ਇਹ ਵੀਰ ਲਿਖਦਾ ਹੈ—"ਮੌਜੂਦਾ ਬੀੜ ਵਿਚ ਆਪ ਜੀ ਦੇ ਚਾਰ ਸ਼ਬਦ ਅਤੇ ੧੩੦ ਸ਼ਲੋਕ ਹਨ । ਕਈਆਂ ਸ਼ਲੋਕਾਂ ਪਰ ਤੀਜੇ ਅਤੇ ਪੰਜਵੇਂ ਗੁਰੂ ਜੀ ਵਲੋਂ ਨੋਟ ਭੀ ਦਿੱਤੇ ਗਏ ਹਨ ।"

"ਅਤੇ, ਕਈ ਥਾਂ ਗੁਰੂ ਸਾਹਿਬਾਨ ਵਲੋਂ ਨੋਟ ਹੋਏ ਹਨ, ਜਿਸ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਭਗਤਾਂ ਦਾ ਸਿੱਧਾਂਤ ਕਮਜ਼ੋਰ ਤੇ ਊਣਾ ਸਮਝਿਆ ਹੈ ।"

ਲਉ, ਹੁਣ ਇਸ ਉਪਰਲੀ ਲਿਖਤ ਨੂੰ ਕਸਵੱਟੀ ਤੇ ਪਰਖ ਵੇਖੀਏ । ਸਤਿਗੁਰੂ ਜੀ ਦੇ ਜਿਨ੍ਹਾਂ ਸ਼ਲੋਕਾਂ ਬਾਰੇ ਸਾਡਾ ਵੀਰ ਜ਼ਿਕਰ ਕਰਦਾ ਹੈ, ਉਹ ਤਿੰਨ ਕਿਸਮ ਦੇ ਹਨ—ਇਕ ਉਹ ਜਿਨ੍ਹਾਂ ਵਿਚ ਲਫ਼ਜ਼ 'ਨਾਨਕ' ਆਉਂਦਾ ਹੈ, ਦੂਜੇ ਉਹ ਜਿਨ੍ਹਾਂ ਵਿਚ ਲਫ਼ਜ਼ 'ਫ਼ਰੀਦ' ਮਿਲਦਾ ਹੈ, ਤੇ, ਤੀਜੇ ਉਹ ਜਿਨ੍ਹਾਂ ਵਿਚ ਕੋਈ ਭੀ ਨਾਮ ਨਹੀਂ,

ਜਿਵੇਂ ਕਿ "ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥" ਇਹ ਤੀਜੀ ਕਿਸਮ ਦੇ ਸ਼ਲੋਕ 'ਵਾਰਾਂ' ਵਿਚ ਭੀ ਦਰਜ ਹਨ, ਉੱਥੇ ਸਿਰ-ਲੇਖ ਵਿਚ ਇਹਨਾਂ ਦੇ 'ਮਹਲੇ' ਦਾ ਅੰਕ ਭੀ ਦਿੱਤਾ ਹੋਇਆ ਹੈ । ਅਸਾਂ ਪਹਿਲੀਆਂ ਦੋ ਕਿਸਮਾਂ ਦੇ ਸ਼ਲੋਕਾਂ ਉੱਤੇ ਹੀ ਵਿਚਾਰ ਕਰਨੀ ਹੈ । ਇਹ ਸ਼ਲੋਕ ਸਿਰਫ਼ ਕਬੀਰ ਜੀ ਅਤੇ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਹੀ ਦਰਜ ਹਨ, ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਨਹੀਂ ਹਨ । ਇਹਨਾਂ ਵਿਚੋਂ ਦੂਜੀ ਕਿਸਮ ਦੇ ਸ਼ਲੋਕਾਂ ਵਿਚੋਂ ਨਮੂਨੇ ਵਜੋਂ ਪੜ੍ਹੋ ਹੇਠ ਲਿਖਿਆ ਸ਼ਲੋਕ :—

(੧) ਕਾਇ ਪਟੋਲਾ ਪਾੜਤੀ, ਕੰਮਲੜੀ ਪਹਿਰੇਇ ॥
. . ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥

(ੳ) ਹੁਣ ਸਾਖੀ-ਕਾਰ ਵੀਰ ਦੀ ਸਾਖੀ ਮੰਨਣ ਦੇ ਰਾਹ ਵਿਚ ਔਕੜ ਆ ਪਈ ਹੈ ਕਿ ਇਹ ਸ਼ਲੋਕ ਸਿਰਫ਼ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਹੀ ਦਰਜ ਹੈ, ਹੋਰ ਕਿਤੇ ਨਹੀਂ । ਤੇ, ਇਹ ਹੈ ਭੀ ਫ਼ਰੀਦ ਜੀ ਦੇ ਸ਼ਲੋਕਾਂ ਦੇ ਸੰਬੰਧ ਵਿਚ ਹੀ । ਜਦੋਂ ਬਾਬਾ ਪ੍ਰਿਥੀ ਚੰਦ ਨੇ ਭਗਤ ਬਾਣੀ 'ਬੀੜਾਂ' ਦੇ ਅਖ਼ੀਰ ਤੇ ਦਰਜ ਕਰਾਈ, ਤਾਂ ਇਹ ਸ਼ਲੋਕ ਉਹਨਾਂ 'ਬੀੜਾਂ' ਦੇ ਕਿਸੇ ਹਿੱਸੇ ਵਿਚੋਂ ਲਿਆ ? ਉਸ ਥਾਂ ਤੋਂ ਮਿਟਾ ਕੇ ਭਗਤਾਂ ਦੇ ਸ਼ਲੋਕਾਂ ਵਿਚ ਕਿਵੇਂ ਲਿਆਂਦਾ ਗਿਆ ? ਜਿਥੋਂ ਮਿਟਾਇਆ ਗਿਆ ਹੈ, ਕੀ ਉਥੇ ਹੜਤਾਲ ਫਿਰੀ ਹੋਈ ਹੈ ਜਾਂ ਸਿਆਹੀ ਨਾਲ ਮੁੰਦਿਆ ਗਿਆ ਹੈ ? ਪਰ ਉਸ ਅਸਲ ਥਾਂ ਤੋਂ ਮਿਟਾਣ ਦੀ ਕੀਹ ਲੋੜ ਪਈ ? ਜੇ ਇਹ ਸ਼ਲੋਕ ਫ਼ਰੀਦ ਜੀ ਦੇ ਕਿਸੇ ਖ਼ਿਆਲ ਦੇ ਖੰਡਣ ਵਾਸਤੇ ਹੈ, ਤਾਂ ਬਾਬਾ ਪ੍ਰਿਥੀ ਚੰਦ ਨੇ ਖੰਡਣ ਕਿਉਂ ਕਰਨਾ ਸੀ ? ਉਸ ਨੇ ਤਾਂ ਸਗੋਂ ਭੁਲੇਖੇ ਵਧਾਣੇ ਸਨ, ਕਿਉਂਕਿ ਭੁਲੇਖੇ ਵਧਾਣ ਵਾਸਤੇ ਹੀ ਇਹ ਸਾਰਾ ਉੱਦਮ ਕੀਤਾ ਗਿਆ ਸੀ । ਅਜੇ ਤਕ ਕੋਈ ਭੀ ਐਸੀ ਲਿਖਤੀ ਬੀੜ ਵੇਖਣ ਵਿਚ ਨਹੀਂ ਆਈ, ਜਿਸ ਵਿਚ ਇਹ ਸ਼ਲੋਕ ਸਤਿਗੁਰੂ ਜੀ ਦੀ ਆਪਣੀ ਬਾਣੀ ਵਿਚ ਭੀ ਦਰਜ ਹੋਵੇ ।

ਇਹੀ ਹਾਲ ਪਹਿਲੀ ਕਿਸਮ ਦੇ ਸ਼ਲੋਕਾਂ ਬਾਰੇ ਹੈ । ਇਹ ਸ਼ਲੋਕ ਤਾਂ ਸਗੋਂ ਇਹ ਸਾਬਤ ਕਰ ਰਹੇ ਹਨ ਕਿ ਭਗਤਾਂ ਦੀ ਬਾਣੀ ਗੁਰੂ ਅਮਰ ਦਾਸ ਜੀ ਪਾਸ ਮੌਜੂਦ ਸੀ, ਕਿਉਂਕਿ ਉਹ ਪ੍ਰਤੱਖ ਤੌਰ ਤੇ ਫ਼ਰੀਦ ਜੀ ਦਾ ਨਾਮ ਵਰਤ ਰਹੇ ਹਨ ।

(ਅ) ਹੁਣ ਪਾਠਕਾਂ ਦੇ ਸਾਹਮਣੇ ਭੈਰਉ ਰਾਗ ਦੇ ਸ਼ਬਦਾਂ ਦੀ ਗਿਣਤੀ ਤੇ ਤਰਤੀਬ ਰੱਖਣ ਦੀ ਲੋੜ ਪਈ ਹੈ । ਇਸ ਗਿਣਤੀ ਤੋਂ ਪਾਠਕ ਆਪੇ ਵੇਖ ਲੈਣਗੇ ਕਿ ਸਾਡਾ ਵੀਰ ਇਸ ਨਵੀਂ ਸਾਖੀ ਦੇ ਘੜਨ ਵਿਚ ਰਤਾ ਭੀ ਕਾਮਯਾਬ ਨਹੀਂ ਹੋ ਸਕਿਆ । ੧੪੩੦ ਪੰਨੇ ਵਾਲੀ 'ਬੀੜ' ਦੇ ਪੰਨਾ ੧੧੨੫ ਤੋਂ ਸ਼ੁਰੂ ਕਰੋ । ਪੰਨਾ ਨੰ: ੧੧੨੭ ਦੇ ਅਖ਼ੀਰ ਵਿਚ ਅਖ਼ੀਰਲਾ ਅੰਕ ਹੈ ੮ । ਭੈਰਉ ਰਾਗ ਵਿਚ ੮ ਸ਼ਬਦ ਗੁਰੂ ਨਾਨਕ ਸਾਹਿਬ ਦੇ ਹਨ । ਪੰਨਾ ੧੧੩੩ ਦੇ ਅਖ਼ੀਰ ਵਿਚ ਹੈ ਅੰਕ ੨੧ । ਇਹ ੨੧ ਸ਼ਬਦ ਗੁਰੂ ਅਮਰ ਦਾਸ ਜੀ ਦੇ ਹਨ । ਪਾਠਕ ਆਪਣੀ ਤਸੱਲੀ ਕਰ ਲੈਣ । ਪੰਨਾ ੧੧੩੬ ਦੀ ਤੀਜੀ ਪੰਕਤੀ ਦੇ ਅਖ਼ੀਰ ਵਿਚ ੭ ਹੈ । ਇਹ ਸ਼ਬਦ ਗੁਰੂ ਰਾਮਦਾਸ ਜੀ ਦੇ ਹਨ । ਪੰਨਾ ੧੧੫੩ ਦੀ ਅਠਵੀਂ ਪੰਕਤੀ ਵਿਚ ਅੰਕ ਹੈ ੫੭ । ਇਹ ੫੭ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ, ਜਿਨ੍ਹਾਂ ਦੀ ਵੰਡ ਇਉਂ ਹੈ: ਘਰੁ ੧—੧੩ । ਘਰੁ ੨—੪੩ । ਘਰੁ ੩—੧ । ਜੋੜ—੫੭ । ਇਸ ਅੰਕ ਨੰ: ੫੭ ਤੋਂ ਅਗਾਂਹ ਸਾਰੇ ਗੁਰ-ਵਿਅਕਤੀਆਂ ਦੇ ਸ਼ਬਦਾਂ ਦਾ ਜੋੜ ਫਿਰ ਦੁਹਰਾਇਆ ਗਿਆ ਹੈ :—

ਮਹਲਾ ੧ —— ੮
ਮਹਲਾ ੩ — ੨੧

ਮਹਲਾ ੪ — ੭
ਮਹਲਾ ੫ — ੫੭
. . . . ———
ਕੁੱਲ ਜੋੜ — ੯੩

ਹੁਣ ਪੰਨਾ ੧੧੩੬ ਉੱਤੇ ਸਿਰ-ਲੇਖ 'ਮਹਲਾ ੫ ਘਰੁ ੧' ਦੇ ਹੇਠ ਤੀਜਾ ਸ਼ਬਦ ਗਹੁ ਨਾਲ ਵੇਖੋ । ਇਸ ਦਾ ਭੀ ਸਿਰ-ਲੇਖ ਇਹੀ 'ਮਹਲਾ ੫' ਹੈ । ਪਰ ਇਸ ਦੀਆਂ ਅਖ਼ੀਰਲੀਆਂ ਤੁਕਾਂ ਇਉਂ ਹਨ :—

"ਕਉ ਕਬੀਰ ਇਹੁ ਕੀਆ ਵਖਾਨਾ ॥
ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥"

ਸਾਡੇ ਵਾਸਤੇ ਤਾਂ ਸ਼ਰਧਾ ਦਾ ਪੱਧਰਾ ਰਸਤਾ ਹੈ ਕਿ ਚੂੰਕਿ ਇਸ ਸ਼ਬਦ ਦਾ ਸਿਰ-ਲੇਖ ਹੈ, 'ਭੈਰਉ ਮਹਲਾ ੫', ਇਸ ਵਾਸਤੇ ਇਹ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ । ਅਗਾਂਹ ਇਹ ਵੱਖਰਾ ਸਵਾਲ ਹੈ ਕਿ ਗੁਰੂ ਅਰਜਨ ਸਾਹਿਬ ਨੇ ਲਫ਼ਜ਼ 'ਨਾਨਕ' ਦੇ ਥਾਂ 'ਕਬੀਰ' ਕਿਉਂ ਵਰਤਿਆ ? ਇਸ ਦਾ ਉੱਤਰ ਅਸਾਂ ਭਗਤ ਕਬੀਰ ਜੀ ਦੀ ਬਾਣੀ ਦੇ ਟੀਕੇ ਵਿਚ ਦਿੱਤਾ ਹੈ । ਇਥੇ ਅਸਾਂ ਸਿਰਫ਼ ਇਹ ਦੱਸਣਾ ਹੈ ਕਿ ਸਾਖੀਕਾਰ ਵੀਰ ਵਾਸਤੇ ਉਸ ਦੀ ਨਵੀਂ ਸਾਖੀ ਦੇ ਰਾਹ ਵਿਚ ਭਾਰੀ ਔਕੜ ਆ ਪਈ ਹੈ । ਕੀ ਤੁਸੀ ਇਸ ਸ਼ਬਦ ਨੂੰ ਗੁਰੂ ਅਰਜਨ ਸਾਹਿਬ ਦਾ ਨਹੀਂ ਮੰਨਦੇ ? ਇਸ ਦਾ ਸਿਰ-ਲੇਖ ਭੀ ਹੈ "ਮਹਲਾ ੫", ਤੇ, ਇਹ ਦਰਜ ਭੀ ਹੈ "ਮਹਲਾ ੫" ਦੇ ਸ਼ਬਦਾਂ ਵਿਚ । ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਕਬੀਰ' ਵਰਤਿਆ ਜਾਣਾ ਦੱਸਦਾ ਹੈ ਕਿ ਗੁਰੂ ਅਰਜਨ ਸਾਹਿਬ ਕਬੀਰ ਜੀ ਦੇ ਸੰਬੰਧ ਵਿਚ ਕੁਝ ਆਖ ਰਹੇ ਹਨ, ਤੇ, ਇਹ ਗੱਲ ਤਦੋਂ ਹੀ ਹੋ ਸਕਦੀ ਹੈ ਜੇ ਉਹਨਾਂ ਕਬੀਰ ਜੀ ਦੀ ਬਾਣੀ ਸ੍ਵੀਕਾਰ ਕੀਤੀ ਹੋਈ ਹੋਵੇ । ਪਰ ਜੇ ਤੁਸੀ ਅਜੇ ਭੀ ਇਸ ਸ਼ਬਦ ਨੂੰ ਕਬੀਰ ਦੀ ਹੀ ਰਚਨਾ ਮੰਨਦੇ ਹੋ, ਤੇ ਇਹ ਭੀ ਆਖਦੇ ਹੋ ਕਿ ਭਗਤ-ਬਾਣੀ ਬਾਬਾ ਪ੍ਰਿਥੀ ਚੰਦ ਨੇ ਦਰਜ ਕੀਤੀ ਸੀ, ਤਾਂ ਦੱਸੋ, ਕਬੀਰ ਜੀ ਦਾ ਇਹ ਸ਼ਬਦ ਇਥੇ ਗੁਰੂ ਸਾਹਿਬ ਦੇ ਸ਼ਬਦਾਂ ਵਿਚ ਕਿਵੇਂ ਦਰਜ ਹੋ ਸਕਿਆ ? ਗਿਣਤੀ ਦਾ ਅਖ਼ੀਰਲਾ ਅੰਕ ੯੩ ਕਿਵੇਂ ਭੰਨੋਗੇ ? ਨਿਰਾ ਇਹ ਇਕੱਲਾ ਅੰਕ ਨਹੀਂ, ਇਸ ਸ਼ਬਦ ਤੋਂ ਲੈ ਕੇ ਅਖ਼ੀਰ ਤਕ ਸਾਰੇ ਅੰਕ ਹੀ ਤੋੜਨੇ ਪੈਣਗੇ । ਤੇ, ਸਾਰੀਆਂ ਪੁਰਾਣੀਆਂ "ਬੀੜਾਂ" ਵੇਖੋ, ਜੇ ਬਾਬਾ ਪ੍ਰਿਥੀ ਚੰਦ ਨੇ ਦਰਜ ਕੀਤਾ ਹੁੰਦਾ, ਤਾਂ ਅੰਕ ੯੩ ਦੇ ਥਾਂ ਪਹਿਲਾ ਅੰਕ ੯੨ ਹੁੰਦਾ, ਇਸੇ ਤਰ੍ਹਾਂ ਇਸ ਤੋਂ ਪਹਿਲੇ ਸਾਰੇ ਅੰਕ ਭੀ ਭੰਨੇ ਹੋਏ ਹੁੰਦੇ । ਪਰ ਕਿਸੇ ਭੀ 'ਬੀੜ' ਵਿਚ ਇਹ ਗੱਲ ਨਹੀਂ ਮਿਲਦੀ । ਸਿੱਧੀ ਗੱਲ ਹੈ ਕਿ ਭਗਤ-ਬਾਣੀ ਬਾਬਾ ਆਦਿਕ ਪ੍ਰਿਥੀ ਚੰਦ ਨੇ ਜਾਂ ਕਿਸੇ ਹੋਰ ਨੇ ਗੁਰੂ ਅਰਜਨ ਸਾਹਿਬ ਤੋਂ ਪਿਛੋਂ ਦਰਜ ਨਹੀਂ ਕੀਤੀ । ਸਤਿਗੁਰੂ ਜੀ ਆਪ ਹੀ ਦਰਜ ਕਰ ਗਏ ਸਨ ।

(ੲ) ਅਸਾਂ ਪਾਠਕਾਂ ਦੇ ਸਾਹਮਣੇ ਅਜੇ ਇਕ ਹੋਰ ਪ੍ਰਮਾਣ ਪੇਸ਼ ਕਰਨਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ੨੨ 'ਵਾਰਾਂ' ਹਨ, ਜਿਨ੍ਹਾਂ ਵਿਚੋਂ ਦੋ ਐਸੀਆਂ ਹਨ ਜਿਨ੍ਹਾਂ ਦੀਆਂ ਪਉੜੀਆਂ ਦੇ ਨਾਲ ਕੋਈ ਭੀ ਸ਼ਲੋਕ ਨਹੀਂ : ਸੱਤੇ ਬਲਵੰਡ ਦੀ ਵਾਰ ਅਤੇ ਬਸੰਤ ਦੀ ਵਾਰ ਮ: ੫ । ਬਾਕੀ ੨੦ 'ਵਾਰਾਂ' ਦੀ ਹਰੇਕ ਪਉੜੀ ਦੇ ਨਾਲ ਘਟ ਤੋਂ ਘਟ ਦੋ ਸ਼ਲੋਕ ਦਰਜ ਹਨ । ਕਿਤੇ ਇਕ ਥਾਂ ਭੀ ਇਸ ਨੇਮ ਦਾ ਉਲੰਘਣ ਨਹੀਂ ਹੈ । ਹੁਣ ਪਾਠਕ ਸੱਜਣ ਹੇਠ-ਲਿਖੀਆਂ ਤਿੰਨ 'ਵਾਰਾਂ' ਨੂੰ ਗਹੁ ਨਾਲ ਪੜ੍ਹਨ—ਗੂਜਰੀ ਕੀ ਵਾਰ ਮ: ੩, ਬਿਹਾਗੜੇ ਕੀ ਵਾਰ ਮ: ੪ ਅਤੇ ਰਾਮਕਲੀ ਕੀ ਵਾਰ ਮ: ੩ । ਇਹਨਾਂ 'ਵਾਰਾਂ' ਦੇ ਅਖ਼ੀਰ ਤੇ ਲਫ਼ਜ਼ 'ਸੁਧੁ' ਦਰਜ ਹੈ, ਜਿਸ ਤੋਂ ਸਾਡਾ ਸਾਖੀ-ਕਾਰ ਵੀਰ ਭੀ ਇਹ ਨਤੀਜਾ ਕੱਢਦਾ ਹੈ ਕਿ ਇਥੋਂ ਤਕ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕਰਾਈ ਹੈ । ਹੁਣ ਲਉ ਗੂਜਰੀ ਕੀ ਵਾਰ ਮ: ੩ । ਇਸ ਦੀਆਂ ੨੨ ਪਉੜੀਆਂ ਹਨ; ਹਰੇਕ ਪਉੜੀ

ਦੀਆਂ ਪੰਜ ਪੰਜ ਤੁਕਾਂ ਹਨ, ਤੇ ਸਭ ਤੁਕਾਂ ਦਾ ਆਕਾਰ ਭੀ ਇਕੋ ਜਿਹਾ ਹੈ । ਸਾਰੀ 'ਵਾਰ' ਵਿਚ ਬੜੀ ਸੁੰਦਰ ਸਮਾਨਤਾ ਹੈ । ਹਰੇਕ ਪਉੜੀ ਦੇ ਨਾਲ ਦੋ ਦੋ ਸ਼ਲੋਕ ਹਨ, ਤੇ ਸ਼ਲੋਕ ਭੀ ਸਾਰੇ ਹੀ ਮ: ੩ ਦੇ ਹਨ । ਪਰ ਹੁਣ ਵੇਖੋ ਪਉੜੀ ਨੰ: ੪ । ਇਸ ਦੇ ਨਾਲ ਪਹਿਲਾ ਸ਼ਲੋਕ ਕਬੀਰ ਜੀ ਦਾ ਹੈ, ਤੇ ਦੂਜਾ ਗੁਰੂ ਅਮਰਦਾਸ ਜੀ ਦਾ । 'ਵਾਰ' ਦੀ ਇਕ-ਸੁਰਤਾ ਨੂੰ ਮੁਖ ਰੱਖਦਿਆਂ ਇਹ ਨਹੀਂ ਸੀ ਹੋ ਸਕਦਾ ਕਿ ਸਤਿਗੁਰੂ ਜੀ ਇਸ ਪਉੜੀ ਦੇ ਨਾਲ ਸਿਰਫ਼ ਇਕ ਸ਼ਲੋਕ ਦਰਜ ਕਰਦੇ । ਕਿਸੇ ਭੀ 'ਵਾਰ' ਵਿਚ ਐਸੀ ਗੱਲ ਨਹੀਂ ਮਿਲਦੀ । ਤੇ, ਦੂਜੀ ਗੱਲ ਇਹ ਹੈ ਕਿ ਜੇ ਨਵੀਂ ਸਾਖੀ ਅਨੁਸਾਰ ਭਗਤਾਂ ਦੀ ਬਾਣੀ ਬਾਬਾ ਪ੍ਰਿਥੀ ਚੰਦ ਨੇ ਦਰਜ ਕੀਤੀ, ਤਾਂ ਇਹ ਸਲੋਕ ਇਥੇ ਕਿਵੇਂ ਦਰਜ ਕਰ ਲਿਆ ? ਖ਼ਾਲੀ ਥਾਂ ਕੋਈ ਨਹੀਂ, ਜਿਥੇ ਦਰਜ ਕੀਤਾ ਜਾ ਸਕਦਾ । ਬਾਹਰ ਹਾਸ਼ੀਏ ਉੱਤੇ ਭੀ ਦਰਜ ਨਹੀਂ ਹੈ, ਜੇ ਹਾਸ਼ੀਏ ਉੱਤੇ ਦਰਜ ਕਰਦੇ ਤਾਂ ਮਿਲਾਵਟ ਦਾ ਭੇਤ ਖੁਲ੍ਹ ਜਾਣਾ ਸੀ । ਬਾਕੀ ਸ਼ਲੋਕਾਂ ਵਾਂਗ, ਪਹਿਲਾਂ ਹੀ ਥਾਂ-ਸਿਰ ਦਰਜ ਹੈ । ਇਥੋਂ ਇਹ ਗੱਲ ਸਾਫ਼ ਸਿੱਧ ਹੋ ਗਈ ਹੈ ਕਿ ਇਹ ਸ਼ਲੋਕ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤਾ ਸੀ । ਇਸੇ ਤਰ੍ਹਾਂ ਵੇਖੋ ਬਿਹਾਗੜੇ ਕੀ ਵਾਰ ਮ: ੪ ਦੀ ਪਉੜੀ ਨੰ: ੧੭ ਦੇ ਨਾਲ ਪਹਿਲਾ ਸਲੋਕ ਕਬੀਰ ਜੀ ਦਾ ਹੈ । ਤੇ, ਇਹ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤਾ ਹੈ । ਰਾਮਕਾਲੀ ਕੀ ਵਾਰ ਮ: ੩ ਦੀ ਪਉੜੀ ਨੰ: ੨ ਭੀ ਇਸੇ ਨਤੀਜੇ ਤੇ ਅਪੜਾਂਦੀ ਹੈ । ਇਸ ਦੇ ਨਾਲ ਦਾ ਪਹਿਲਾ ਸ਼ਲੋਕ ਭੀ ਕਬੀਰ ਜੀ ਦਾ ਹੀ ਹੈ ।

### ਸਾਰੀ ਵਿਚਾਰ ਦਾ ਸਿੱਟਾ—

ਹੁਣ ਤਕ ਦੀ ਇਸ ਲੰਮੀ ਵਿਚਾਰ ਵਿਚ ਅਸੀ ਦੋ ਗੱਲਾਂ ਵੇਖ ਚੁਕੇ ਹਾਂ :—

(੧) ਇਹ ਸਾਖੀ ਮਨ-ਘੜਤ ਤੇ ਗ਼ਲਤ ਹੈ ਕਿ ਭਗਤਾਂ ਦੀ ਬਾਣੀ ਭੱਟਾਂ ਦੇ ਸਵਈਏ ਤੇ ਸੱਤੇ ਬਲਵੰਡ ਦੀ ਵਾਰ ਬਾਬਾ ਪ੍ਰਿਥੀ ਚੰਦ ਨੇ ਜਾਂ ਕਿਸੇ ਹੋਰ ਨੇ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਦਰਜ ਕੀਤੀ ਸੀ ।

(੨) ਭੈਰਉ ਰਾਗ ਵਿਚ "ਮਹਲਾ ੫ ਘਰੁ ੧" ਦਾ ਤੀਜਾ ਸ਼ਬਦ ਜਿਸ ਵਿਚ ਲਫ਼ਜ਼ 'ਨਾਨਕ' ਦੇ ਥਾਂ 'ਕਬੀਰ' ਆਖਿਆ ਹੈ, ਗੁਰੂ ਅਰਜਨ ਸਾਹਿਬ ਨੇ ਆਪ ਹੀ ਲਿਖਿਆ ਤੇ ਦਰਜ ਕੀਤਾ ਹੈ । ਗੂਜਰੀ ਕੀ ਵਾਰ ਮ: ੩, ਬਿਹਾਗੜੇ ਕੀ ਵਾਰ ਮ: ੪ ਅਤੇ ਰਾਮਕਲੀ ਕੀ ਵਾਰ ਮ: ੩ ਵਿਚ ਕਬੀਰ ਜੀ ਦੇ ਤਿੰਨ ਸਲੋਕ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤੇ ਹਨ ।

ਫਿਰ, ਸਾਰੀ ਭਗਤ-ਬਾਣੀ ਨੂੰ ਗੁਰੂ ਅਰਜਨ ਸਾਹਿਬ ਦੇ ਆਪਣੇ ਹੱਥੀਂ ਦਰਜ ਕੀਤੀ ਕਿਉਂ ਨਾਹ ਮੰਨਿਆ ਜਾਏ !

ਇਥੇ ਪਾਠਕਾਂ ਨੂੰ ਮੁੜ ਚੇਤਾ ਕਰਾ ਦੇਣਾ ਜ਼ਰੂਰੀ ਹੈ ਕਿ—

(ੳ) ਭਗਤ-ਬਾਣੀ ਤੇ ਗੁਰਬਾਣੀ ਦਾ ਆਸ਼ਾ ਪੂਰਨ ਤੌਰ ਤੇ ਮਿਲਦਾ ਹੈ;

(ਅ) ਵਿਦਵਾਨ ਟੀਕਾਕਾਰਾਂ ਦੀਆਂ ਦੱਸੀਆਂ ਅਢੁਕਵੀਆਂ ਸਾਖੀਆਂ ਮਨਘੜਤ ਹਨ;

(ੲ) ਭਗਤਾਂ ਦਾ ਕੋਈ ਭੀ ਸ਼ਬਦ ਮੂਰਤੀ-ਪੂਜਾ, ਅਵਤਾਰ-ਪੂਜਾ, ਪ੍ਰਾਣਾਯਾਮ, ਜੋਗ-ਅਭਿਆਸ ਦੇ ਹੱਕ ਵਿਚ ਨਹੀਂ ਹੈ;

(ਸ) ਕਿਸੇ ਭੀ ਭਗਤ ਨੇ ਇਹ ਨਹੀਂ ਲਿਖਿਆ ਕਿ ਉਸ ਨੇ ਠਾਕੁਰ-ਪੂਜਾ ਬੀਠੁਲ-ਪੂਜਾ ਆਦਿਕ ਤੋਂ ਪਰਮਾਤਮਾ ਦੀ ਪ੍ਰਾਪਤੀ ਕੀਤੀ ।

ਜਿਨ੍ਹਾਂ ਸ਼ਬਦਾਂ ਬਾਰੇ ਵਿਦਵਾਨ ਟੀਕਾਕਾਰਾਂ ਨੇ ਭੁਲੇਖੇ ਪਾਏ ਹੋਏ ਹਨ, ਅਸਾਂ ਭਗਤ-ਬਾਣੀ ਦੇ ਟੀਕੇ ਵਿਚ ਉਹਨਾਂ ਸ਼ਬਦਾਂ ਦੀ ਵਿਆਖਿਆ ਖੋਹਲ ਕੇ ਕਰ ਦਿੱਤੀ ਹੋਈ ਹੈ ।

## ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਆਪ ਇਕੱਠੀ ਕੀਤੀ ਸੀ

### ਤਵਾਰੀਖ਼ ਗੁਰੂ ਖ਼ਾਲਸਾ ਦੀ ਗਵਾਹੀ :—

ਗਿਆਨੀ ਗਿਆਨ ਸਿੰਘ ਜੀ ਆਪਣੀ ਪੁਸਤਕ "ਤਵਾਰੀਖ਼ ਗੁਰੂ ਖ਼ਾਲਸਾ" ਦੇ ਪਹਿਲੇ ਹਿੱਸੇ ਦੇ ਦੂਜੇ ਨੰਬਰ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਜੀਵਨ-ਬ੍ਰਿਤਾਂਤ ਲਿਖਦੇ ਹੋਏ ਲਿਖਦੇ ਹਨ, "ਗੁਰੂ ਅਰਜਨ ਸਾਹਿਬ ਜੀ ਨੇ ਵਿਚਾਰ ਕੀਤੀ ਕਿ...........ਮਜ਼ਹਬ ਕੌਮ ਧਰਮ-ਪੁਸਤਕ ਦੇ ਆਸਰੇ ਫੈਲਦਾ...ਸਿੱਖ ਕੌਮ ਦੀ ਸਦਾ ਇਸਥਿਤੀ ਵਾਸਤੇ.....ਈਸ਼੍ਵਰੀ ਬਾਣੀ ਸੰਗ੍ਰਹਿ ਕਰ ਕੇ ਇਕ ਧਰਮ-ਪੁਸਤਕ ਗ੍ਰੰਥ ਸਾਹਿਬ ਨਾਮ ਕਰੀਏ । ਇਹ ਵਿਚਾਰ ਕੇ ਗੁਰੂ ਸਾਹਿਬ ਨੇ ਸਭ ਦੇਸ ਦੇਸਾਂਤਰ ਦੇ ਸਿੱਖਾਂ ਨੂੰ ਹੁਕਮਨਾਮੇ ਲਿਖੇ ਕਿ ਜਿਸ ਕਿਸੇ ਪਾਸ ਕੋਈ ਗੁਰੂ ਕਾ ਸ਼ਬਦ ਹੈ ਸੋ ਸਭ ਲੈ ਆਵੇ । ਹੁਕਮ ਸੁਣ ਕੇ ਜੋ ਗੁਰੂ ਨਾਨਕ ਦੇਵ ਜੀ ਦੇ ਸਮੇ ਦੇ ਸ਼ਬਦ ਸਿੱਖਾਂ ਨੇ ਕੰਠ ਕਰ ਰੱਖੇ ਸੇ ਯਾ ਲਿਖ ਰੱਖੇ ਸੇ, ਉਹ ਸਭ ਲੈ ਆਏ ਤੇ ਗੁਰੂ ਜੀ ਪਾਸ ਲਿਖਾ ਦਿੱਤੇ । ਇਸ ਪ੍ਰਕਾਰ ਬਹੁਤ ਬਾਣੀ ਗੁਰੂ ਜੀ ਦੀ 'ਕੱਠੀ ਹੋ ਗਈ । ਬਾਕੀ ਕੁਝ ਥੋੜੀ ਜਿਹੀ ਬਾਣੀ ਦੀਆਂ ਦੋ ਪੋਥੀਆਂ ਮੋਹਨ ਜੀ ਪਾਸ ਗੋਇੰਦਵਾਲ ਸਨ, ਉਹ ਗੁਰੂ ਜੀ ਆਪ ਜਾ ਕੇ ਲੈ ਆਏ.......ਜਦ ਇਸ ਤਰ੍ਹਾਂ ਕਈ ਬਰਸ ਵਿਚ ਚੌਹਾਂ ਗੁਰੂਆਂ ਦੀ ਤੇ ਆਪਣੀ ਬਾਣੀ ਸਿਲਸਿਲੇ-ਵਾਰ ਕਾਇਮ ਕਰ ਲਈ ਤਾਂ..........।

"ਪ੍ਰਤੇਕ ਰਾਗ ਦੇ ਅੰਤ ਵਿਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ, ਇਸ ਦੇ ਦੋ ਮਤ ਹਨ : ਕੋਈ ਆਖਦੇ ਹਨ, ਭਗਤ ਆਪ ਬੈਕੁੰਠ ਵਿਚੋਂ ਆ ਕੇ ਲਿਖਾਉਂਦੇ ਸੇ ਤੇ ਉਹਨਾਂ ਦਾ ਦਰਸ਼ਨ ਭੀ ਭਾਈ ਗੁਰਦਾਸ ਨੂੰ ਉਸ ਦੇ ਸੰਸੇ ਦੂਰ ਕਰਨ ਵਾਸਤੇ ਕਰਾਇਆ ਗਿਆ ਸੀ । ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜਿਹੜੀ ਜਿਹੜੀ ਗੁਰੂ ਜੀ ਨੂੰ ਪਸੰਦ ਆਈ, ਉਹਨਾਂ ਦੀਆਂ ਪੋਥੀਆਂ ਉੱਤੋਂ ਲਿਖਾਈ ਹੈ । ਸੋ, ਇਹ ਬਾਤ ਉਨ੍ਹਾਂ ਪੋਥੀਆਂ ਤੋਂ ਭੀ ਸਾਬਤ ਹੈ ਜੋ ਗੁਰੂ ਜੀ ਮੋਹਨ ਪਾਸੋਂ ਲਿਆਏ ਸੇ ਕਿਉਂਕਿ ਉਨ੍ਹਾਂ ਵਿਚ ਭੀ ਭਗਤ-ਬਾਣੀ ਹੈ ।"

ਜਦੋਂ ਗੁਰੂ ਅਰਜਨ ਸਾਹਿਬ ਜੀ ਨੇ ਸਿੱਖਾਂ ਨੂੰ ਹੁਕਮਨਾਮੇ ਘੱਲੇ ਸਨ ਤਾਂ, ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ "ਭਾਈ ਬਖ਼ਤਾ ਅਰੋੜਾ ਗੁਰੂ ਕਾ ਸਿੱਖ ਜਲਾਲਪੁਰੀ ਪਰਗਨੇ ਹਸਨ-ਅਬਦਾਲ ਵਾਲਾ ਇਕ ਵੱਡਾ ਸਾਰਾ ਪੁਸਤਕ, ਜੋ ਉਸਨੇ ਆਦਿ ਗੁਰੂ ਥੀਂ ਲੈ ਕੇ ਚੌਹਾਂ ਗੁਰੂਆਂ ਪਾਸ ਰਹਿ ਕੇ ਲਿਖਿਆ ਸੀ, ਸੋ ਹੁਣ ਪੰਜਵੇਂ ਗੁਰੂ ਜੀ ਪਾਸ ਲੈ ਆਇਆ । ਉਸ ਵਿਚੋਂ ਜੋ ਬਾਣੀ ਗੁਰੂ ਜੀ ਦੀ ਇੱਛਿਆ ਹੋਈ, ਉਹ ਲਿਖ ਲਈ ਤੇ ਪੁਸਤਕ ਉਸ ਨੂੰ ਮੋੜ ਦਿੱਤਾ । ਹੁਣ ਉਹ ਪੁਸਤਕ ਉਸ ਦੀ ਔਲਾਦ ਵਿਚ ਬੂਟਾ ਸਿੰਘ ਪਸਾਰੀ ਪਾਸ ਰਾਵਲਪਿੰਡੀ ਹੈ.....।"

### ਇਸ ਤੋਂ ਨਤੀਜੇ :—

ਇਸ ਉੱਪਰ-ਲਿਖੀ ਵਾਰਤਾ ਨੂੰ ਗਹੁ ਨਾਲ ਪੜ੍ਹਿਆਂ ਹੇਠ ਲਿਖੇ ਨਤੀਜੇ ਨਿਕਲਦੇ ਹਨ :—

੧. ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਕਿਸੇ ਸਤਿਗੁਰੂ ਜੀ ਨੂੰ ਗੁਰਬਾਣੀ ਇਕੱਠੀ ਕਰਨ ਦਾ ਖ਼ਿਆਲ ਨਹੀਂ ਆਇਆ ਸੀ, ਨਾ ਹੀ ਉਨ੍ਹਾਂ ਆਪਣੀ ਬਾਣੀ ਆਪ ਲਿਖ ਕੇ ਰੱਖੀ ।

੨. ਗੁਰੂ ਅਰਜਨ ਸਾਹਿਬ ਜੀ ਪਾਸ ਆਪਣੇ ਤੋਂ ਪਹਿਲੇ ਸਤਿਗੁਰੂ ਸਾਹਿਬਾਨ ਦੀ ਬਾਣੀ ਮੌਜੂਦ ਨਹੀਂ ਸੀ ।

੩. ਜਿਸ ਜਿਸ ਥਾਂ ਜਿਹੜਾ ਜਿਹੜਾ ਸ਼ਬਦ ਕਿਸੇ ਸਤਿਗੁਰੂ ਜੀ ਨੇ ਉਚਾਰਿਆ ਸੀ, ਉਸ ਉਸ ਥਾਂ ਦੇ ਕਿਸੇ ਪ੍ਰੇਮੀ ਸਿੱਖ ਨੇ ਲਿਖ ਰੱਖਿਆ ਸੀ; ਤੇ ਜਦੋਂ ਗੁਰੂ ਅਰਜਨ ਸਾਹਿਬ ਜੀ ਨੇ ਹੁਕਮਨਾਮੇ ਭੇਜੇ, ਤਦੋਂ ਇਹ ਸਿੱਖ ਉਨ੍ਹਾਂ ਨੂੰ ਇਹ ਸ਼ਬਦ ਲਿਖਾ ਆਏ ।

੪. ਭਗਤਾਂ ਦੀ ਬਾਣੀ ਬਾਰੇ ਦੱਸੇ ਹੋਏ ਦੋ ਮਤਾਂ ਵਿਚੋਂ ਜਿਸ ਮਤ ਨਾਲ ਗਿਆਨੀ ਗਿਆਨ ਸਿੰਘ ਜੀ ਆਪ ਸਹਿਮਤ ਹਨ, ਉਸ ਨੂੰ ਚੰਗੀ ਤਰ੍ਹਾਂ ਨਿਤਾਰ ਕੇ ਉਨ੍ਹਾਂ ਨਹੀਂ ਲਿਖਿਆ ਕਿ ਗੁਰੂ ਅਰਜਨ ਸਾਹਿਬ ਜੀ ਨੇ ਕਿਹੜੀਆਂ ਪੋਥੀਆਂ ਉੱਤੋਂ ਪਸੰਦ ਕਰ ਕੇ ਭਾਈ ਗੁਰਦਾਸ ਜੀ ਨੂੰ ਲਿਖਾਈ ਸੀ ।

ਪਰ, ਇਸ ਸੰਬੰਧੀ ਇੱਕ ਗੱਲ ਸਾਫ਼ ਹੈ ਕਿ ਜਿਨ੍ਹਾਂ ਸਤਿਗੁਰੂ ਸਾਹਿਬਾਨ ਨੇ ਆਪਣੀ ਹੀ ਉਚਾਰੀ ਹੋਈ ਬਾਣੀ ਨੂੰ ਆਪ ਲਿਖ ਕੇ ਸਾਂਭ ਰੱਖਣ ਦੀ ਲੋੜ ਨਹੀਂ ਸੀ ਸਮਝੀ, ਉਨ੍ਹਾਂ ਨੇ ਕਿਸੇ ਭਗਤ ਦੀ ਬਾਣੀ ਆਪਣੇ ਪਾਸ ਲਿਖ ਕੇ ਨਹੀਂ ਸੀ ਰੱਖੀ ਹੋਈ ।

**ਅਨੇਕਾਂ ਸ਼ੰਕੇ :—**

ਗਿਆਨੀ ਗਿਆਨ ਸਿੰਘ ਜੀ ਦੇ ਇਸ ਦਿੱਤੇ ਖ਼ਿਆਲ ਨੂੰ ਜਿਉਂ ਜਿਉਂ ਗਹੁ ਨਾਲ ਵਿਚਾਰੀਏ, ਇਕ ਕਾਂਬਾ ਜਿਹਾ ਆ ਜਾਂਦਾ ਹੈ । ਮਹਾਨ ਮਹਾਨ ਸ਼ੁਕਰ ਹੈ ਸਤਿਗੁਰੂ ਅਰਜਨ ਦੇਵ ਜੀ ਦਾ, ਜਿਨ੍ਹਾਂ ਨੇ ਸਾਨੂੰ ਸਦਾ ਜੀਵਨ ਦਾ ਸਹੀ ਰਾਹ ਦੱਸਣ ਲਈ ਇਹ ਰੱਬੀ ਬਾਣੀ ਇਕੱਠੀ ਕਰ ਕੇ ਵੇਲੇ-ਸਿਰ ਸਾਂਭ ਲਈ । ਪਰ ਜੇ ਕੋਈ ਭੀ ਸਿੱਖ ਸਤਿਗੁਰੂ ਜੀ ਦੇ ਉਚਾਰੇ ਹੋਏ ਸ਼ਬਦਾਂ ਨੂੰ ਤੁਰਤ ਉਸੇ ਵੇਲੇ ਨਾਹ ਲਿਖ ਲੈਂਦਾ, ਤਾਂ ਕੀਹ ਬਣਦਾ ? ਗੁਰੂ ਕੇ ਪ੍ਰੇਮੀ ਸਿੱਖ ਕਿਵੇਂ ਲਿਖਦੇ ਹੋਣਗੇ ? ਕੀ ਜਦੋਂ ਸਤਿਗੁਰੂ ਜੀ ਕੋਈ ਨਵਾਂ ਸ਼ਬਦ ਗਾਉਂਦੇ ਸਨ ਤਾਂ ਕੋਈ ਪ੍ਰੇਮੀ ਸਿੱਖ ਉਸੇ ਵੇਲੇ ਛੇਤੀ-ਛੇਤੀ ਲਿਖ ਲੈਂਦਾ ਸੀ ? ਜੇ ਭਲਾ ਉਸ ਕਾਹਲੀ ਵਿਚ ਸ਼ਬਦ ਵਿਚੋਂ ਕੋਈ ਲਫ਼ਜ਼ ਜਾਂ ਕੋਈ ਤੁਕ ਰਹਿ ਜਾਂਦੀ ਸੀ ਤਾਂ ਕੀ ਉਹ ਸਿੱਖ ਸਤਿਗੁਰੂ ਜੀ ਪਾਸੋਂ ਕੀਰਤਨ ਸਮਾਪਤ ਹੋਣ ਤੇ ਪੁੱਛ ਕੇ ਠੀਕ ਕਰ ਲੈਂਦਾ ਸੀ ? ਕੀ ਸਤਿਗੁਰੂ ਜੀ ਸਦਾ ਗਾ ਕੇ ਹੀ ਸ਼ਬਦ ਉਚਾਰਦੇ ਸਨ ? ਜੇ ਸਾਧਾਰਨ ਤੌਰ ਤੇ ਭੀ ਉਚਾਰਦੇ ਸਨ ਤਾਂ ਇਤਨੀ ਛੇਤੀ ਕੋਈ ਪ੍ਰੇਮੀ ਸਿੱਖ ਕਿਵੇਂ ਨਾਲੋ-ਨਾਲ ਲਿਖੀ ਜਾਂਦਾ ਹੋਵੇਗਾ ? ਕੀ ਗੁਰੂ ਅਮਰਦਾਸ ਜੀ ਭੀ ਸਦਾ ਗਾਉਂ ਕੇ ਹੀ ਸ਼ਬਦ ਤੇ ਅਸ਼ਟਪਦੀਆਂ ਉਚਾਰਦੇ ਸਨ ? ਤੇ ਕੋਈ ਨਾ ਕੋਈ ਪ੍ਰੇਮੀ ਸਿੱਖ ਨਾਲੋ-ਨਾਲ ਲਿਖੀ ਜਾਂਦਾ ਸੀ ? ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀਆਂ ਕਾਫ਼ੀ ਲੰਮੀਆਂ ਲੰਮੀਆਂ ਬਾਣੀਆਂ ਭੀ ਹਨ, ਕੀ ਇਹ ਭੀ ਗਾਉਂ ਕੇ ਤੇ ਕਾਫ਼ੀ ਸਮਾਂ ਲੈ ਕੇ ਉਚਾਈਆਂ ਗਈਆਂ ਸਨ ? ਜੇ ਨਹੀਂ, ਤਾਂ ਕਿਸੇ ਪ੍ਰੇਮੀ ਸਿੱਖ ਨੇ ਇਹ ਕਿਵੇਂ ਛੇਤੀ ਛੇਤੀ ਲਿਖੀਆਂ ਹੋਣਗੀਆਂ ? ਕੀ ਸਤਿਗੁਰੂ ਜੀ ਨੇ ਆਪ ਹੀ ਇਹ ਬਾਣੀਆਂ ਕਿਸੇ ਪ੍ਰੇਮੀ ਸਿੱਖ ਨੂੰ ਲਿਖਾ ਦਿੱਤੀਆਂ ਹੋਣਗੀਆਂ ? 'ਪਟੀ' ਰਾਗ ਆਸਾ ਵਿਚ, 'ਓਅੰਕਾਰ' ਅਤੇ 'ਸਿਧ ਗੋਸਟਿ' ਰਾਗ ਰਾਮਕਲੀ ਵਿਚ, 'ਬਾਰਾ ਮਾਹ' ਰਾਗ ਤੁਖਾਰੀ ਵਿਚ, ਤੇ ਸ਼ੁਰੂ ਵਿਚ ਹੀ 'ਜਪੁਜੀ'—ਇਹ ਬਾਣੀਆਂ ਖ਼ਾਸ ਉਚੇਚ ਨਾਲ ਹੀ ਕਿਸੇ ਪ੍ਰੇਮੀ ਨੇ ਲਿਖੀਆਂ ਹੋਣਗੀਆਂ । ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਦੀ 'ਪਟੀ' ਤੇ 'ਅਨੰਦ' ਲੰਮੀਆਂ ਬਾਣੀਆਂ ਹਨ । ਇਕ ਗੱਲ ਹੋਰ ਭੀ ਹੈਰਾਨੀ ਵਾਲੀ ਹੈ । ਕੀ ਕੋਈ ਇੱਕੋ ਹੀ ਪ੍ਰੇਮੀ ਸਿੱਖ ਸਤਿਗੁਰੂ ਜੀ ਦੇ ਸਦਾ ਨਾਲ ਰਹਿੰਦਾ ਸੀ, ਜੋ ਉਚਾਰਿਆ ਹੋਇਆ ਸ਼ਬਦ ਉਸੇ ਵੇਲੇ ਲਿਖ ਲੈਂਦਾ ਸੀ ਜਾਂ ਜਿੱਥੇ ਸਤਿਗੁਰੂ ਜੀ ਜਾਂਦੇ ਸਨ ਓਥੋਂ ਦਾ ਕੋਈ ਪ੍ਰੇਮੀ ਸਿੱਖ ਲਿਖਦਾ ਸੀ ? ਕੀ ਹਰ ਵੇਲੇ ਸਿੱਖ ਕਲਮ ਦਵਾਤ ਆਪਣੇ ਨਾਲ ਹੀ ਰੱਖਦੇ ਸਨ ਕਿ ਜਦੋਂ ਸਤਿਗੁਰੂ ਜੀ ਸ਼ਬਦ ਉਚਾਰਨ ਉਸੇ ਵੇਲੇ ਲਿਖਿਆ ਜਾ ਸਕੇ ? ਜੇ ਕੋਈ ਇੱਕੋ ਸਿੱਖ ਲਿਖਣ ਵਾਲਾ ਹੁੰਦਾ ਤਾਂ ਓਹ ਸਿੱਖ-ਇਤਿਹਾਸ ਵਿਚ ਉੱਘਾ ਹੋ ਗਿਆ ਹੁੰਦਾ; ਤੇ ਇਹ ਗੱਲ ਭੀ ਅਨੋਖੀ ਹੀ ਲੱਗਦੀ ਹੈ ਕਿ ਹਰ ਥਾਂ ਪ੍ਰੇਮੀ ਸਿੱਖ ਕਲਮ ਦਵਾਤ ਸਦਾ ਨਾਲ ਹੀ ਰੱਖਦੇ ਹੋਣ ।

**ਭਾਈ ਬਖ਼ਤੇ ਵਾਲੀ ਬੀੜ ਬਾਰੇ ਸ਼ੰਕੇ :—**

ਇਹ ਭਾਈ ਬਖ਼ਤੇ ਵਾਲੀ ਸਾਖੀ ਹੋਰ ਭੀ ਵਧੀਕ ਹੈਰਾਨ ਕਰਨ ਵਾਲੀ ਹੈ । ਗੁਰੂ ਨਾਨਕ ਦੇਵ ਜੀ ਪਾਸ ਬਖ਼ਤਾ ਕਦੋਂ ਕੁ ਆਇਆ ਹੋਵੇਗਾ ? ਜੇ 'ਉਦਾਸੀਆਂ' ਵੇਲੇ ਭਾਈ ਬਖ਼ਤਾ ਸਤਿਗੁਰੂ ਜੀ ਦੇ ਨਾਲ ਹੁੰਦਾ ਤਾਂ ਕਿਤੇ ਨਾ ਕਿਤੇ ਉਸ ਦਾ ਜ਼ਿਕਰ ਆ ਹੀ ਜਾਂਦਾ । ਸ਼ਾਇਦ ਇਹ ਤਦੋਂ ਆਇਆ ਹੋਵੇ ਜਦੋਂ ਸਤਿਗੁਰੂ ਜੀ ਕਰਤਾਰਪੁਰ ਆ ਕੇ ਟਿਕ ਗਏ ਹੋਣ । ਇਹ ਸੰਨ ੧੫੨੧ ਈਸਵੀ ਬਣਦਾ ਹੈ, ਜਦੋਂ 'ਤੀਸਰੀ ਉਦਾਸੀ' ਖ਼ਤਮ ਹੋਈ । ਜਿਹੜੇ ਸ਼ਬਦ ਸਤਿਗੁਰੂ ਜੀ ਆਪਣੀਆਂ ਉਦਾਸੀਆਂ ਸਮੇ ਉਚਾਰ ਆਏ ਸਨ, ਭਾਈ ਬਖ਼ਤੇ ਨੇ ਓਹ ਕਿੱਥੋਂ ਲਿਖੇ ਹੋਣਗੇ ? ਕੀ ਸਤਿਗੁਰੂ ਜੀ ਨੇ ਓਹ ਸਾਰੇ ਜ਼ਬਾਨੀ ਯਾਦ ਰੱਖੇ ਹੋਏ ਸਨ ?

ਇਤਿਹਾਸਕਾਰ ਲਿਖਦੇ ਹਨ ਕਿ ਬਾਣੀ 'ਓਅੰਕਾਰ' ਪਹਿਲੀ ਉਦਾਸੀ ਸਮੇ ਉਚਾਰੀ ਸੀ । ਕੀ ਸਤਿਗੁਰੂ ਜੀ ਨੇ ਭਾਈ ਬਖ਼ਤੇ ਨੂੰ ਇਹ ਬਾਣੀ ਭੀ ਜ਼ਬਾਨੀ ਹੀ ਲਿਖਾਈ ਹੋਵੇਗੀ ?

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਭਾਈ ਬਖ਼ਤਾ ਚੌਹਾਂ ਗੁਰੂ ਸਾਹਿਬਾਨ ਪਾਸ ਰਹਿ ਕੇ ਬਾਣੀ ਲਿਖਦਾ ਰਿਹਾ । ਸਾਰੇ ਕਿਤਨੇ ਸਾਲ ਬਣੇ ? ਗੁਰੂ ਰਾਮਦਾਸ ਜੀ ੧੫੮੧ ਵਿਚ ਜੋਤੀ ਜੋਤ ਸਮਾਏ । ਸੋ ੧੫੨੧ ਤੋਂ ਲੈ ਕੇ ੧੫੮੧ ਤਕ ੬੦ ਸਾਲ ਭਾਈ ਬਖ਼ਤਾ ਗੁਰੂ-ਚਰਨਾਂ ਵਿਚ ਰਿਹਾ । ਕਿਤਨਾ ਹੀ ਭਾਗਾਂ ਵਾਲਾ ਬੰਦਾ ਸੀ ! ਪਤਾ ਨਹੀਂ ਇਤਿਹਾਸਕਾਰਾਂ ਨੂੰ ਇਸ ਗੁਰਸਿੱਖ ਤੇ ਇਸ ਦੀ ਮਿਹਨਤ ਦਾ ਕਿਉਂ ਪਤਾ ਨਾ ਲਗ ਸਕਿਆ । ਪਰ ਅਚਰਜ ਗੱਲ ਇਹ ਹੈ ਕਿ ਚਾਰ ਗੁਰ-ਵਿਅਕਤੀਆਂ ਪਾਸ ਰਹਿ ਕੇ ਬਾਣੀ ਇਕੱਠੀ ਕਰ ਕੇ ਭਾਈ ਬਖ਼ਤਾ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਆਪਣੇ ਵਤਨ ਕਿਉਂ ਤੁਰ ਗਿਆ । ਹਰੇਕ ਸਤਿਗੁਰੂ ਪਾਸੋਂ ਭਾਈ ਬਖ਼ਤਾ ਦਸਖ਼ਤ ਕਿਉਂ ਕਰਾਉਂਦਾ ਰਿਹਾ ? ਕੀ ਇਸ ਸਬੂਤ ਵਾਸਤੇ ਕਿ ਜੋ ਇਕੱਠਾ ਕੀਤਾ ਹੈ, ਇਹ ਗੁਰਬਾਣੀ ਹੈ ? ਪਰ ਗਿਆਨੀ ਜੀ ਲਿਖਦੇ ਹਨ ਕਿ ਭਾਈ ਬਖ਼ਤੇ ਵਾਲੀ ਬੀੜ ਵਿਚ 'ਬਾਣੀ ਐਤਨੀ ਹੈ ਜਾਣੋ ਇਸ ਗੁਰੂ ਗ੍ਰੰਥ ਸਾਹਿਬ ਜੀ ਦਾ ਖ਼ਜ਼ਾਨਾ ਹੈ' । ਅਜਬ ਹੀ ਗੱਲ ਹੈ ! ਜੇ ਭਾਈ ਬਖ਼ਤਾ ਹਰੇਕ ਗੁਰੂ ਜੀ ਪਾਸ ਰਹਿ ਕੇ ਲਿਖਦਾ ਰਿਹਾ ਤੇ ਫਿਰ ਗੁਰੂ ਜੀ ਦੇ ਦਸਖ਼ਤ ਭੀ ਕਰਾ ਲੈਂਦਾ ਰਿਹਾ, ਤਾਂ ਇਤਨਾ ਵੱਡਾ ਖ਼ਜ਼ਾਨਾ ਕਿਵੇਂ ਬਣ ਗਿਆ ? ਕੀ ਇਹ ਸਾਰੀ ਬਾਣੀ 'ਗੁਰ-ਬਾਣੀ' ਨਹੀਂ ਹੈ ? ਜੇ ਨਹੀਂ, ਤਾਂ ਭਾਈ ਬਖ਼ਤਾ ਗੁਰੂ-ਦਰ ਤੇ ਰਹਿ ਕੇ ਹੋਰ ਕਿਥੋਂ ਲਿਖਦਾ ਰਿਹਾ ? ਜੇ ਇਹ ਗੁਰਬਾਣੀ ਹੀ ਹੈ ਤਾਂ ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਇਹ ਸਾਰੀ ਦੀ ਸਾਰੀ ਕਿਉਂ ਨਾ ਲਿਖੀ ? ਵਿੱਚੋਂ ਕੁਝ ਛੱਡ ਕਿਉਂ ਦਿੱਤੀ ? ਫਿਰ ਇਸ ਭਾਈ ਬਖ਼ਤੇ ਦੇ ਪੁੱਤਰ-ਪੋਤਰੇ ਹਸਨ-ਅਬਦਾਲ ਵਲੋਂ ਉਚੇਚੇ ਤੁਰ ਕੇ ਅੰਮ੍ਰਿਤਸਰ, ਕੀਰਤਪੁਰ ਤੇ ਆਨੰਦਪੁਰ ਸਿਰਫ਼ ਦਸਖ਼ਤ ਕਰਾਉਣ ਲਈ ਇਸ ਇਤਨੀ ਵੱਡੀ ਬੀੜ ਨੂੰ ਕਿਉਂ ਲਿਆਉਂਦੇ ਰਹੇ, ਜਿਸ ਨੂੰ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਅਨੁਸਾਰ 'ਇਕ ਆਦਮੀ ਮਸਾਂ ਚੁੱਕ ਸਕਦਾ ਹੈ' ?

**ਇਸ ਬੀੜ ਬਾਰੇ ਨਵੇਂ ਸ਼ੰਕੇ :—**

ਅੱਜ-ਕਲ੍ਹ ਇਸ ਬੀੜ ਬਾਰੇ ਜੋ ਲੇਖ ਨਿਕਲੇ ਹਨ, ਉਹ ਗਿਆਨੀ ਜੀ ਦੀ ਲਿਖਤ ਨਾਲੋਂ ਰਤਾ ਫ਼ਰਕ ਰੱਖਦੇ ਹਨ । ਹੁਣ ਭਾਈ ਬਖ਼ਤਾ ਤੀਜੇ ਪਾਤਿਸ਼ਾਹ ਜੀ ਦਾ ਸਿੱਖ ਦੱਸਿਆ ਜਾ ਰਿਹਾ ਹੈ, ਤੇ ਇਹ ਬੀੜ ਭਾਈ ਪੈਂਧਾ ਸਾਹਿਬ ਵਾਲੀ ਦੱਸੀ ਜਾ ਰਹੀ ਹੈ । ਸੱਤੇ ਬਲਵੰਡ ਦੀ ਵਾਰ ਵਿਚ ਇਸ ਬੀੜ ਦੇ ਅੰਦਰ ਦਸ ਪਉੜੀਆਂ ਦਰਜ ਹਨ । ਅਖ਼ੀਰੀਲੀਆਂ ਦੋ ਪਉੜੀਆਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਸਤਤ ਵਿਚ ਹਨ । ਪਰ ਇੱਥੇ ਇਕ ਹੋਰ ਉਲਝਣ ਆ ਪਈ । ਗੁਰੂ ਅਰਜਨ ਸਾਹਿਬ ਜੀ ਤੋਂ ਪਿੱਛੋਂ ਬੀੜ ਵਿਚ ਨਵੀਂ ਬਾਣੀ ਦਰਜ ਹੋਣੀ ਬੰਦ ਤਾਂ ਹੋਈ ਹੀ ਨਹੀਂ ਸੀ, ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕੀਤੀ ਗਈ । ਸੱਤੇ ਬਲਵੰਡ ਵਾਲੀਆਂ ਦੋ ਪਉੜੀਆਂ ਕਿਉਂ ਦਰਜ ਨਾ ਹੋਈਆਂ ? ਜੇ ਗੁਰੂ ਕਾ ਸਿੱਖ ਭਾਈ ਬਖ਼ਤਾ ਕੀਰਤਪੁਰ ਜਾ ਕੇ ਗੁਰੂ ਹਰਿ ਰਾਇ

ਸਾਹਿਬ ਜੀ ਪਾਸੋਂ ਇਹ ਦੋ ਪਉੜੀਆਂ ਲਿਆ ਸਕਦਾ ਸੀ ਤਾਂ ਗੁਰੂ ਤੇਗ ਬਹਾਦਰ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਭੀ ਮਿਲ ਸਕਦੀਆਂ ਸਨ । ਜੇ ਪਹਿਲੇ ਪੰਜ ਗੁਰੂ-ਵਿਅਕਤੀਆਂ ਦੀ ਵਡਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣੀ ਗੁਰ-ਆਸ਼ੇ ਅਨੁਸਾਰ ਹੈ ਤਾਂ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਪਮਾ ਭੀ ਗੁਰ-ਆਸ਼ੇ ਅਨੁਸਾਰ ਹੀ ਸੀ ।

### ਸਭ ਤੋਂ ਵਧੀਕ ਕਦਰ ਕਿਸ ਨੂੰ :—

ਭਾਈ ਬਖ਼ਤੇ ਨੇ ਇਹ ਸਾਰੀ ਮਿਹਨਤ ਕਿਉਂ ਕੀਤੀ ? ਇਸ ਦਾ ਉੱਤਰ ਸਾਫ਼ ਹੈ ਕਿ ਬਾਣੀ ਨਾਲ ਪ੍ਰੇਮ ਸੀ ਤੇ ਗੁਰਸਿੱਖਾਂ ਦੇ ਭਲੇ ਵਾਸਤੇ ਇਹ ਘਾਲ ਘਾਲੀ ਗਈ । ਪਰ, ਜੋ ਪਾਤਿਸ਼ਾਹ ਆਪਣੇ ਸੁਖ ਵਾਰ ਕੇ, ਤੜਪਦੇ ਜੀਵਾਂ ਨੂੰ ਢਾਰਸ ਦੇਣ ਵਾਸਤੇ ਪਰਦੇਸਾਂ ਵਿਚ ਲੰਮੇ ਸਫ਼ਰ ਝਾਗਦਾ ਰਿਹਾ, ਕੀ ਉਸ ਸੁਹਣੇ ਪ੍ਰੀਤਮ ਨੂੰ ਕਦੇ ਖ਼ਿਆਲ ਨਹੀਂ ਸੀ ਆਇਆ ਕਿ ਧਰਤੀ ਉੱਤੇ ਮਾਇਆ ਵਿਚ ਜੀਵ ਸਦਾ ਵਿਲਕਦੇ ਹੀ ਰਹਿਣੇ ਹਨ, ਇਹਨਾਂ ਲਈ 'ਖੁਨਕੁ ਨਾਮੁ ਖੁਦਾਇਆ' ਦਾ ਕੋਈ ਚਸ਼ਮਾ ਹਮੇਸ਼ਾ ਲਈ ਜਾਰੀ ਕਰ ਜਾਣ ਦੀ ਲੋੜ ਹੈ ? ਹਰੇਕ ਪਿਤਾ ਆਪਣੇ ਪੁੱਤਰਾਂ ਵਾਸਤੇ ਆਜੀਵਕਾ ਲਈ, ਆਪਣੇ ਵਿੱਤ ਅਨੁਸਾਰ ਕੁਝ ਨਾ ਕੁਝ ਜਮ੍ਹਾ ਕਰ ਕੇ ਦੇ ਜਾਂਦਾ ਹੈ । ਕੀ ਅਸਾਡੇ ਦੀਨ-ਦੁਨੀਆ ਦੇ ਮਾਲਕ ਗੁਰੂ ਨਾਨਕ ਪਿਤਾ ਜੀ ਅਸਾਡੇ ਵਾਸਤੇ ਆਪਣੀ ਹੱਥੀਂ ਕੋਈ ਜਾਇਦਾਦ ਨਹੀਂ ਸਨ ਰੱਖ ਗਏ ? ਆਪਣੇ ਵੱਲ ਤੇ ਆਪਣੇ ਆਂਢ-ਗੁਆਂਢ ਧਿਆਨ ਨਾਲ ਵੇਖੀਏ, ਸਾਧਾਰਨ ਲਿਖਾਰੀ ਜਾਂ ਕਵੀ ਭੀ ਆਪਣੇ ਲਿਖੇ ਲੇਖ ਜਾਂ ਕਵਿਤਾ ਬੜਾ ਸਾਂਭ ਸਾਂਭ ਕੇ ਰੱਖਦਾ ਹੈ । ਕੀ ਸਾਡੇ ਦੀਨ-ਦੁਨੀਆ ਦੇ ਵਾਲੀ ਨੇ ਇਹ ਅਰਸ਼ੀ-ਦਾਤ, ਇਹ ਸੁੱਚੇ ਹੀਰੇ ਮੋਤੀ, ਸਾਰੀ ਧਰਤੀ ਉੱਤੇ ਏਵੇਂ ਹੀ ਖਿਲਾਰ ਦਿੱਤੇ ਸਨ ? ਬਨਾਰਸ, ਗਇਆ, ਜਗੰਨਾਥ ਪੁਰੀ, ਸੰਗਲਾਦੀਪ, ਮਥਰਾ, ਕੁਰਛੇਤ੍ਰ, ਪਾਕਪਟਨ, ਐਮਨਾਬਾਦ, ਲਾਹੌਰ, ਹੋਰ ਅਨੇਕਾਂ ਸ਼ਹਿਰ ਤੇ ਪਿੰਡ, ਵਸਤੀਆਂ ਤੇ ਉਜਾੜ ? ਜੀ ਮੰਨਦਾ ਨਹੀਂ । ਇਸ ਅਰਸ਼ੀ-ਦਾਤ ਦੀ ਕਦਰ ਸਭ ਤੋਂ ਵਧੀਕ ਸੁਹਣੇ ਪਾਤਿਸ਼ਾਹ ਗੁਰੂ ਨਾਨਕ ਸਾਹਿਬ ਨੂੰ ਹੀ ਹੋ ਸਕਦੀ ਸੀ ।

### (੨)

## ਸਾਖੀਆਂ ਦੀ ਪੜਚੋਲ

### ਕੋਹੜੀ ਫ਼ਕੀਰ ਦੀ ਸਾਖੀ :—

ਪੁਸਤਕ "ਪੁਰਾਤਨ ਜਨਮ ਸਾਖੀ" ਦੀ ਪਹਿਲੀ ਐਡੀਸ਼ਨ ਦੇ ਪੰਨਾ ੯੫ ਉਤੇ ਗੁਰੂ ਨਾਨਕ ਸਾਹਿਬ ਜੀ ਦੀ ਇਕ ਸਾਖੀ ਲਿਖੀ ਹੋਈ ਹੈ ਕਿ "ਦਿਪਾਲਪੁਰ ਪਾਸ ਦੋ, ਕੰਙਣਪੁਰ ਵਿਚ ਦੋ, ਕਸੂਰ ਵਿਚ ਦੋ, ਪਟੀ ਵਿਚ ਦੋ, ਗੋਇੰਦਵਾਲ ਆਇ ਰਹਿਣ ਲੱਗਾ, ਤਾਂ ਕੋਈ ਰਹਿਣ ਦੇਵੈ ਨਾਹੀ । ਤਬ ਇਕ ਫ਼ਕੀਰ ਥਾ, ਤਿਸ ਕੀ ਝੁੱਗੀ ਵਿਚ ਜਾਇ ਰਹਿਆ, ਉਹ ਫ਼ਕੀਰ ਕੋਹੜੀ ਥਾ । ਤਾਂ ਬਾਬਾ ਜਾਇ ਖੜਾ ਹੋਆ । ਆਖਿਓਸੁ, 'ਏ ਫ਼ਕੀਰ, ਰਾਤ ਰਹਿਣ ਦੇ' ਤਬ ਫ਼ਕੀਰ ਅਰਜ਼ ਕੀਤਾ, ਆਖਿਓਸੁ, 'ਜੀ ਮੇਰਅਹੁ ਪਾਸਹੁ ਜਾਨਵਰ ਨੱਸਦੇ ਹਨ, ਪਰ ਖ਼ੁਦਾਇ ਕਾ ਕਰਮ ਹੋਆ ਹੈ ਜੋ ਆਦਮੀ ਦੀ ਸੂਰਤ ਨਦਰਿ ਆਈ ਹੈ' । ਤਾਂ ਓਥੇ ਰਹਿਆ........ਫ਼ਕੀਰ ਲਗਾ ਵਿਰਲਾਪ ਕਰਨ, ਤਬ ਬਾਬਾ ਬੋਲਿਆ; ਸ਼ਬਦ ਰਾਗ ਧਨਾਸਰੀ ਵਿਚ ਮ: ੧ :—

ਜੀਉ ਤਪਤ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥ ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥ ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥ਰਹਾਉ॥...........ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥ ਜੇ ਕੋ ਡੂਬੇ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰੁ ॥੪॥੩॥੫॥

"ਤਬ ਦਰਸਨ ਕਾ ਸਦਕਾ ਕੋਹੜ ਦੂਰ ਹੋਇ ਗਇਆ, ਦੇਹੀ ਹੱਛੀ ਹੋ ਗਈ, ਆਇ ਪੈਰੀਂ ਪਇਆ, ਨਾਉ-ਧਾਰੀਕ ਹੋਆ, ਗੁਰੂ ਗੁਰੂ ਲੱਗਾ ਜਪਣ । ਤਬ ਬਾਬਾ ਓਥਹੁ ਰਵਦਾ ਰਹਿਆ ।"

ਇਸ ਝੁੱਗੀ ਵਿਚ ਸਿਰਫ਼ ਤਿੰਨ ਜਣੇ ਸਨ—ਸਤਿਗੁਰ ਨਾਨਕ ਸਾਹਿਬ ਜੀ, ਭਾਈ ਮਰਦਾਨਾ ਅਤੇ ਕੋਹੜੀ ਫ਼ਕੀਰ । ਕੀ ਜਦੋਂ ਸਤਿਗੁਰੂ ਜੀ ਸ਼ਬਦ ਗਾਉਂ ਰਹੇ ਸਨ, ਤਾਂ ਕੋਹੜੀ ਫ਼ਕੀਰ ਲਿਖੀ ਜਾ ਰਿਹਾ ਸੀ ? ਉਹ ਤਾਂ ਪੀੜ ਨਾਲ ਵਿਲਕ ਰਿਹਾ ਸੀ । ਪਰ ਕੀ ਉਹ ਫ਼ਕੀਰ ਲਿਖਿਆ-ਪੜ੍ਹਿਆ ਆਦਮੀ ਸੀ, ਕਿ ਸ਼ਬਦ ਭੀ ਲਿਖ ਸਕਦਾ ? ਗੱਲ ਮੰਨਣ ਵਿਚ ਨਹੀਂ ਆ ਸਕਦੀ । ਕੀ ਭਾਈ ਮਰਦਾਨਾ ਇਸ ਸ਼ਬਦ ਨੂੰ ਲਿਖੀ ਜਾਂਦਾ ਸੀ ? ਪਰ, ਉਹ ਤਾਂ ਰਬਾਬ ਵਜਾਉਂਦਾ ਸੀ । ਫਿਰ ਹੋਰ ਕਿਸ ਨੇ ਲਿਖਿਆ ?

**ਕਲਿਜੁਗ ਵਾਲੀ ਸਾਖੀ—**

ਕਲਿਜੁਗ ਵਾਲੀ ਸਾਖੀ ਵਿਚ 'ਪੁਰਾਤਨ ਜਨਮ ਸਾਖੀ' ਵਾਲਾ ਲਿਖਦਾ ਹੈ ਕਿ—"ਪਰਮੇਸ਼ਰ ਦੀ ਆਗਿਆ ਨਾਲ ਕਲਿਜੁਗ ਛਲਣ ਕਉ ਆਇਆ । ਉਸ ਨੇ ਪਹਿਲਾਂ ਕਈ ਭਿਆਨਕ ਰੂਪ ਧਾਰੇ । ਭਾਈ ਮਰਦਾਨਾ ਵੇਖ ਕੇ ਡਰ ਗਿਆ । ਕਲਿਜੁਗ ਨੇ ਫਿਰ ਲਾਲਚ ਦੇਣੇ ਸ਼ੁਰੂ ਕੀਤੇ ਤੇ ਆਖਿਆ, 'ਮੇਰੇ ਪਾਸ ਸਭ ਕੁਛ ਹੈ, ਜੇ ਆਖਹੁ ਤਾਂ ਮੋਤੀਆਂ ਦੇ ਮੰਦਰ ਉਸਾਰਹਿ...... ।' ਤਾਂ ਸਤਿਗੁਰੂ ਜੀ ਨੇ ਸਿਰੀ ਰਾਗ ਦਾ ਸ਼ਬਦ ਉਚਾਰਿਆ—

ਮੋਤੀ ਤ ਮੰਦਰ ਊਸਰਹਿ, ਰਤਨੀ ਤਾਂ ਹੋਹਿ ਜੜਾਉ ॥ ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ ॥ ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੧॥

... ... ... ... ... ... ... ... ... ...
ਸੁਲਤਾਨੁ ਹੋਵਾ ਮੇਲਿ ਲਸਕਰੁ, ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ, ਨਾਨਕ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੪॥੧॥

ਇੱਥੇ ਫਿਰ ਉਹੀ ਸਵਾਲ ਉੱਠਦਾ ਹੈ । ਕੀ ਇਹ ਸ਼ਬਦ ਕਲਿਜੁਗ ਨੇ ਲਿਖ ਲਿਆ ਸੀ ? ਭਾਈ ਮਰਦਾਨਾ ਤਾਂ ਡਰ ਨਾਲ ਸਹਿਮਿਆ ਪਿਆ ਸੀ । ਫਿਰ, ਹੋਰ ਕੌਣ ਲਿਖਣ ਵਾਲਾ ਸੀ ?

**ਸਾਖੀ ਵੇਈਂ ਨਦੀ—**

ਵੇਈਂ ਨਦੀ ਵਾਲੀ ਸਾਖੀ ਵਿਚ ਤਾਂ ਕੋਈ ਭੁਲੇਖਾ ਰਹਿ ਹੀ ਨਹੀਂ ਜਾਂਦਾ । ਸਾਖੀ ਵਾਲਾ ਲਿਖਦਾ ਹੈ ਕਿ ਗੁਰੂ ਨਾਨਕ ਜੀ ਪਰਮੇਸ਼ਰ ਦੀ ਹਜ਼ੂਰੀ ਵਿਚ ਅੱਪੜੇ, ਤੇ ਉਸ ਦੀ ਆਗਿਆ ਪਾ ਕੇ ਉਸ ਦੇ ਨਾਮ ਦੀ ਮਹਿਮਾ ਇਉਂ ਉਚਾਰਨ ਲਗੇ :—

ਸਿਰੀ ਰਾਗ ਮਹਲਾ ੧ ॥

ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੋਇ ਗੁਫੈ ਨਾ ਦੇਖਾ, ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨ ਪਵੈ, ਹਉ ਕੇਵਡੁ ਆਖਾ ਨਾਉ ॥੧॥

... ... ... ... ... ... ... ... ... ...
ਨਾਨਕ ਕਾਗਦ ਲਖ ਮਣਾ, ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੪॥੨॥

ਇਕ ਪਰਮੇਸ਼ਰ ਤੇ ਦੂਜੇ ਉਸ ਦੀ ਹਜ਼ੂਰੀ ਵਿਚ ਸਤਿਗੁਰੂ ਨਾਨਕ ਦੇਵ ਜੀ । ਇਹਨਾਂ ਵਿਚੋਂ ਕਿਸ ਨੇ ਇਹ ਸ਼ਬਦ ਲਿਖ ਕੇ ਸਾਂਭਿਆ ਹੋਵੇਗਾ ?

### ਇੱਕੋ ਹੀ ਨਤੀਜਾ—

ਸਤਿਗੁਰੂ ਜੀ ਸਾਰੇ ਭਾਰਤ ਵਿਚ ਅਰਬ, ਈਰਾਨ ਤੇ ਅਫ਼ਗਾਨਿਸਤਾਨ ਵਿਚ ਭੀ ਗਏ; ਅਨ-ਮਤੀ ਮਨੁੱਖਾਂ ਨੂੰ ਉਪਦੇਸ਼ ਕਰਨ ਵੇਲੇ ਭੀ ਉਹਨਾਂ ਕਈ ਸ਼ਬਦ ਉਚਾਰੇ । ਓਥੇ ਨਾਲ ਤਾਂ ਕੇਵਲ ਭਾਈ ਮਰਦਾਨਾ ਹੀ ਸੀ । ਇੱਕੋ ਹੀ ਨਤੀਜਾ ਨਿਕਲ ਸਕਦਾ ਹੈ ਕਿ ਜਾਂ ਤਾਂ ਸਤਿਗੁਰੂ ਜੀ ਆਪ ਲਿਖਦੇ ਹੋਣਗੇ ਜਾਂ ਉਹਨਾਂ ਦੀ ਆਗਿਆ ਅਨੁਸਾਰ ਭਾਈ ਮਰਦਾਨਾ । ਪਰ, ਭਾਈ ਮਰਦਾਨਾ ਕਿਤੇ ਪੜ੍ਹਿਆ-ਲਿਖਿਆ ਨਹੀਂ ਦੱਸਿਆ ਗਿਆ ।

### ਅੱਚਲ ਵਟਾਲੇ—

ਜਦੋਂ ਸਤਿਗੁਰੂ ਜੀ 'ਉਦਾਸੀਆਂ' ਤੋਂ ਪਿਛੋਂ ਕਰਤਾਰਪੁਰ ਆ ਰਹੇ ਤਾਂ ਉਮਰ ਦੇ ਅਖ਼ੀਰਲੇ ਸਾਲ ਸੰਨ ੧੫੩੯ ਦੇ ਸ਼ੁਰੂ ਵਿਚ ਜੋਗੀਆਂ ਦੇ ਮੇਲੇ ਤੇ ਅੱਚਲ ਆਏ । ਇਹ ਥਾਂ ਵਟਾਲੇ ਤੋਂ ੩ ਮੀਲ ਦੱਖਣ ਵਲ ਹੈ । ਜੋਗੀਆਂ ਸਿੱਧਾਂ ਨਾਲ ਬੜੀ ਬਹਿਸ ਹੋਈ, ਜਿਸ ਵਿਚ ਜੋਗੀਆਂ ਦਾ ਪੱਖ ਹੌਲਾ ਰਹਿ ਗਿਆ । ਇਸ ਬਹਿਸ ਨੂੰ ਸੁਣਨ ਲਈ ਮੇਲੇ ਵਿਚ ਆਏ ਹੋਏ ਹਜ਼ਾਰਾਂ ਬੰਦੇ ਇਕੱਠੇ ਹੋਏ ਸਨ । ਲੋਕਾਂ ਦੇ ਦਿਲਾਂ ਵਿਚ ਜੋਗੀਆਂ ਦਾ ਦਬੱਾ ਮੁੱਕ ਗਿਆ । ਮੇਲਾ ਖ਼ਤਮ ਹੋਇਆ, ਲੋਕ ਘਰੋ-ਘਰੀ ਚਲੇ ਗਏ, ਗੱਲ ਮੁੱਕ ਗਈ । ਸਤਿਗੁਰ ਜੀ ਇਥੋਂ ਅਗਾਂਹ ਮੁਲਤਾਨ ਨੂੰ ਚਲੇ ਗਏ । ਪਰ, ਇਸ ਸਾਰੀ ਬਹਿਸ ਨੂੰ ਕਵਿਤਾ ਦੇ ਰੂਪ ਵਿਚ ਪਿਛੋਂ ਕਿਸ ਨੇ ਲਿਖ ਦਿੱਤਾ ਤੇ ਕਿਉਂ ਲਿਖ ਦਿੱਤਾ ? ਬਾਣੀ ਵਿਚ ਲਫ਼ਜ਼ 'ਨਾਨਕ' ਤੇ ਸਿਰਲੇਖ 'ਮਹਲਾ ੧' ਦੱਸਦਾ ਹੈ ਕਿ ਇਹ ਬਾਣੀ ਗੁਰੂ ਨਾਨਕ ਸਾਹਿਬ ਨੇ ਲਿਖੀ ਸੀ । ਪਰ ਬਹਿਸ ਤਾਂ ਮੁੱਕ ਗਈ ਸੀ, ਉਸ ਤੋਂ ਪਿਛੋਂ ਇਹ ਇਤਨੀ ਲੰਮੀ ਤੇ ਔਖੀ ਬਾਣੀ ਕਿਉਂ ਲਿਖੀ ? ਇਸ ਦਾ ਉੱਤਰ ਬੜਾ ਸਾਫ਼ ਹੈ । ਉਨ੍ਹਾਂ ਲਿਖੀ ਸਿੱਖਾਂ ਵਾਸਤੇ, ਆਉਣ ਵਾਲੀਆਂ ਨਸਲਾਂ ਵਾਸਤੇ । ਜੇ ਇਹ ਬਾਣੀ ਗੁਰੂ ਜੀ ਨੇ ਆਪਣੇ ਸਿੱਖਾਂ ਤੇ ਆਉਣ ਵਾਲੀਆਂ ਹੋਰ ਸਿੱਖ-ਸੰਗਤਾਂ ਵਾਸਤੇ ਲਿਖੀ, ਤਾਂ ਇਹ ਭੀ ਇਕ ਸਿੱਧੀ ਗੱਲ ਹੈ ਕਿ ਉਹ ਆਪਣੀ ਸਾਰੀ ਹੀ ਬਾਣੀ ਸਾਂਭ ਕੇ ਲਿਖਦੇ ਗਏ ਸਨ । ਨਹੀਂ ਤਾਂ ਜੇ ਉਹਨਾਂ ਦੀ ਹੋਰ ਸਾਰੀ ਬਾਣੀ ਥਾਂ ਥਾਂ ਤੇ ਖਿਲਰੀ ਪਈ ਸੀ, ਉਹਨਾਂ ਆਪ ਸਾਂਭ ਨਹੀਂ ਰੱਖੀ, ਤਾਂ ਅਖ਼ੀਰਲੀ ਉਮਰੇ ਇਸ ਇਕ ਬਾਣੀ ਨੂੰ ਲਿਖਣ ਦਾ ਕੀਹ ਲਾਭ ਹੋ ਸਕਦਾ ਸੀ ?

### ਅਸਲ ਗੱਲ—

ਅਸਲ ਗੱਲ ਇਹ ਹੈ ਕਿ ਇਹੀ ਬਸਤਾ ਸੀ, ਇਹੀ ਕਿਤਾਬ ਸੀ, ਜੋ ਹਰ ਵੇਲੇ ਉਹਨਾਂ ਦੇ ਗਾਤਰੇ ਵਿਚ ਸੀ । ਅਸਾਂ ਇਹ ਗੱਲ ਵੇਲੇ-ਸਿਰ ਨਾਹ ਸਮਝੀ, ਅਸਾਡੇ ਗੁਆਂਢੀ ਭਰਾ ਆਖਣ ਗੱਲ ਪਏ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਬਸਤੇ ਵਿਚ ਕੁਰਾਨ-ਸ਼ਰੀਫ਼ ਰੱਖਿਆ ਹੋਇਆ ਸੀ । 'ਪੋਥੀ ਸਾਹਿਬ' ਦੇ ਦਰਸ਼ਨ ਭੀ ਕਰਾਏ ਜਾਣ ਲੱਗ ਪਏ, ਜਿਸ ਵਿਚੋਂ ਮੁਸਲਮਾਨ ਨੂੰ ਕੁਰਾਨ-ਸ਼ਰੀਫ਼ ਦਿੱਸਿਆ ਤੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਨਜ਼ਰੀ ਆਇਆ; ਜਿਵੇਂ ਕਿ ਸ: ਜੀ. ਬੀ. ਸਿੰਘ ਨੇ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਲਿਖਿਆ ਹੈ । ਪਰ ਉਹ ਬਸਤਾ ਕੀਹ ਸੀ ? ਕੁਦਰਤੀ ਤੌਰ ਤੇ ਕੀਹ ਹੋ ਸਕਦਾ ਸੀ ? ਸਤਿਗੁਰੂ ਨਾਨਕ ਦੇਵ ਜੀ ਦੀ ਆਪਣੀ ਰਚੀ ਹੋਈ ਬਾਣੀ, ਜੋ ਉਹ ਸਮੇ ਸਮੇ ਉਚਾਰਦੇ ਰਹੇ ਤੇ ਨਾਲੋ-ਨਾਲ ਲਿਖਦੇ ਗਏ ।

ਜਦੋਂ ਹਜ਼ੂਰ ਮੱਕੇ ਗਏ ਤਦੋਂ ਭੀ ਉਹਨਾਂ ਦੇ ਪਾਸ ਇਹੀ ਬਸਤਾ ਸੀ, ਇਹੀ ਕਿਤਾਬ ਸੀ; ਤਾਹੀਏਂ ਹਾਜੀਆਂ ਨੇ ਪੁੱਛਿਆ ਸੀ 'ਆਪਣੀ ਕਿਤਾਬ ਨੂੰ ਖੋਹਲ ਕੇ ਦੱਸ, ਹੇ ਨਾਨਕ ! ਤੇਰੇ ਮਤ ਅਨੁਸਾਰ ਹਿੰਦੂ ਅਤੇ ਮੁਸਲਮਾਨ ਵਿਚੋਂ ਕੌਣ ਵਡਾ ਹੈ ।'

ਪੁੱਛਨਿ ਗੱਲ ਈਮਾਨ ਦੀ ਕਾਜ਼ੀ ਮੁੱਲਾਂ ਇਕੱਠੇ ਹੋਈ ॥ ਵਡਾ ਸਾਂਗੁ ਵਰਤਾ ਇਹੀ, ਲਖਿ ਨ ਸੱਕੈ ਕੁਦਰਤਿ ਕੋਈ । ਪੁਛਨਿ, ਖੋਲ੍ਹ ਕਿਤਾਬ ਨੂੰ, ਹਿੰਦੂ ਵਡਾ ਕਿ ਮੁਸਲਮਾਨੋਈ । ਬਾਬਾ ਆਖੈ ਹਾਜੀਆਂ, ਸੁਭ ਅਮਲਾਂ ਬਾਝੋਂ ਦੋਵੈ ਰੋਈ।੩੩।੧।

ਹੁਣ ਤਕ ਦੀ ਵਿਚਾਰ ਵਿਚ ਇਹ ਗੱਲ ਪਰਤੱਖ ਹੋ ਗਈ ਹੈ ਕਿ ਆਪਣੇ ਸਿੱਖਾਂ ਵਾਸਤੇ ਗੁਰੂ ਨਾਨਕ ਸਾਹਿਬ ਜੀ ਆਪਣੀ ਬਾਣੀ ਆਪ ਹੀ ਲਿਖ ਕੇ ਸਾਂਭਦੇ ਗਏ ਸਨ । ਸਾਰੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਇਕੱਠਾ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਲਿਆਉਣਾ—ਇਹ ਖ਼ਿਆਲ ਸਤਿਗੁਰੂ ਨਾਨਕ ਦੇਵ ਜੀ ਦੇ ਮਨ ਵਿਚੋਂ ਹੀ ਪੈਦਾ ਹੋਇਆ ਸੀ ।

## ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਕਿਸ ਨੂੰ ਦਿੱਤੀ ?

**ਅੰਦਾਜ਼**

ਪਿਛਲੇ ਲੇਖ ਵਿਚ ਇਹ ਗੱਲ ਸਾਫ਼ ਹੋ ਚੁਕੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਆਪਣੀ ਉਚਾਰੀ ਹੋਈ ਬਾਣੀ ਸਦਾ ਆਪ ਹੀ ਲਿਖ ਕੇ ਸਾਂਭਦੇ ਰਹੇ । ਕੁਦਰਤੀ ਤੌਰ ਤੇ ਮਨ ਵਿਚ ਸਵਾਲ ਉੱਠਦਾ ਹੈ ਕਿ ਇਸ ਬਾਣੀ ਦਾ ਸੰਗ੍ਰਹਿ ਕਿਸ ਨੂੰ ਦਿੱਤਾ ਹੋਵੇਗਾ ? ਇਸ ਦਾ ਉੱਤਰ ਭੀ ਸਾਦਾ ਜਿਹਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੀ ਰਚੀ ਹੋਈ ਸਾਰੀ ਬਾਣੀ ਉਸੇ ਮਹਾਂ ਪੁਰਖ ਨੂੰ ਦਿੱਤੀ ਹੋਵੇਗੀ, ਜਿਸ ਵਿਚ ਉਹਨਾਂ ਆਪਣੇ ਵਾਲੀ ਜੋਤ ਜਗਾਈ ਸੀ; ਭਾਵ, ਉਹਨਾਂ ਨੇ ਆਪਣੀ ਬਾਣੀ ਗੁਰੂ ਅੰਗਦ ਸਾਹਿਬ ਨੂੰ ਦਿੱਤੀ ਹੋਵੇਗੀ, ਗੁਰੂ ਅੰਗਦ ਸਾਹਿਬ ਨੇ ਆਪਣੀ ਵਾਰੀ ਉਚਾਰੀ ਹੋਈ ਬਾਣੀ ਸਮੇਤ ਇਹ ਸਾਰਾ ਸੰਗ੍ਰਹਿ ਗੁਰੂ ਅਮਰਦਾਸ ਜੀ ਨੂੰ ਦਿੱਤਾ ਹੋਵੇਗਾ ।

ਬਾਣੀ ਦੀ ਅੰਦਰਲੀ ਪੜਤਾਲ :—

ਪਰ ਜੋ ਸੱਜਣ ਹੁਣ ਤਕ ਇਹ ਸੁਣਦੇ ਪੜ੍ਹਦੇ ਚਲੇ ਆ ਰਹੇ ਹਨ ਕਿ ਗੁਰੂ ਅਰਜਨ ਸਾਹਿਬ ਨੇ 'ਬੀੜ' ਤਿਆਰ ਕਰਨ ਵੇਲੇ ਹੁਕਮਨਾਮੇ ਭੇਜ ਕੇ ਸਿੱਖਾਂ ਪਾਸੋਂ ਬਾਣੀ ਇਕੱਠੀ ਕੀਤੀ ਸੀ, ਉਨ੍ਹਾਂ ਦੀ ਤਸੱਲੀ ਇਸ ਨਵੀਂ ਮਿਥੀ ਹੋਈ ਗੱਲ ਨਾਲ ਨਹੀਂ ਹੋ ਸਕਦੀ । ਸੋ, ਗੁਰਬਾਣੀ ਦੀ ਅੰਦਰਲੀ ਪੜਤਾਲ ਹੀ ਕਿਸੇ ਨਿਰਨੇ ਤੇ ਅਪੜਾ ਸਕੇਗੀ ।

ਗੁਰੂ ਅੰਗਦ ਸਾਹਿਬ ਦੀ ਉਚਾਰੀ ਹੋਈ ਬਾਣੀ ਬਹੁਤ ਹੀ ਥੋੜੀ ਹੈ, ਉਹ ਭੀ 'ਸਲੋਕ' ਹੀ ਹਨ, ਸ਼ਬਦ ਜਾਂ ਅਸ਼ਟਪਦੀਆਂ ਕੋਈ ਨਹੀਂ ਹਨ । ਇਸ ਵਾਸਤੇ ਇਹ ਵੇਖਣ ਲਈ ਕਿ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਤਕ ਅੱਪੜ ਗਈ ਸੀ, ਸਾਨੂੰ ਗੁਰੂ ਅਮਰਦਾਸ ਜੀ ਦੀ ਬਾਣੀ ਬੜੇ ਗਹੁ ਨਾਲ ਵੇਖਣੀ ਪਏਗੀ ।

**ਗੁਰੂ ਅੰਗਦ ਦੇਵ ਜੀ ਦੀ ਬਾਣੀ :—**

ਗੁਰੂ ਅੰਗਦ ਸਾਹਿਬ ਦੇ ਉਚਾਰੇ ਹੋਏ ਸ਼ਲੋਕ ਗੁਰੂ ਅਰਜਨ ਸਾਹਿਬ ਨੇ 'ਵਾਰਾਂ' ਦੀਆਂ ਪਉੜੀਆਂ ਦੇ ਨਾਲ ਦਰਜ ਕਰ ਦਿੱਤੇ ਹੋਏ ਹਨ । ਜੇ ਇਹਨਾਂ ਸ਼ਲੋਕਾਂ ਨੂੰ 'ਬੋਲੀ' ਦੇ ਦ੍ਰਿਸ਼ਟੀਕੋਣ ਤੋਂ ਗਹੁ ਨਾਲ ਪੜ੍ਹ ਕੇ ਵੇਖੀਏ, ਤਾਂ ਕਈ ਐਸੇ ਸ਼ਲੋਕ ਮਿਲਦੇ ਹਨ ਜਿਨ੍ਹਾਂ ਤੋਂ ਪਰਤੱਖ ਜਾਪਦਾ ਹੈ ਕਿ ਇਹ ਸ਼ਲੋਕ ਸਤਿਗੁਰ ਨਾਨਕ ਦੇਵ ਜੀ ਦੀ ਬਾਣੀ ਨੂੰ ਸਾਹਮਣੇ ਰੱਖ ਕੇ ਉਚਾਰੇ ਹੋਏ ਹਨ ।

ਨਮੂਨੇ ਮਾਤਰ ਕੁਝ ਪਰਮਾਣ ਹੇਠਾਂ ਦਿੱਤੇ ਜਾਂਦੇ ਹਨ :—

(੧) ੳ. ਮਹਲਾ ੧, ਆਸਾ ਦੀ ਵਾਰ, ਪਉੜੀ ॥

ਚਾਕਰੁ ਲਗੈ ਚਾਕਰੀ, ਜੇ ਚਲੈ ਖਸਮੈ ਭਾਇ ॥
ਹੁਰਮਤਿ ਤਿਸ ਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਇ ॥
ਖਸਮੈ ਕਰੇ ਬਰਾਬਰੀ, ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ, ਮੁਹੇ ਮੁਹਿ ਪਾਣਾ ਖਾਇ ॥
ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ ॥੨੨॥
ਅ. ਸਲੋਕੁ ਮਹਲਾ ੨ ॥

ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਨੇਰੀਆ, ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ ॥੧॥੨੨॥
... ... ... ... ... ... ... ..
ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥੩॥੨੨॥

ਨੋਟ :—ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਪਉੜੀ ਨੰ: ੨੨ ਅਤੇ ਗੁਰੂ ਅੰਗਦ ਸਾਹਿਬ ਦੇ ਉਚਾਰੇ ਹੋਏ ਇਹਨਾਂ ਸ਼ਲੋਕਾਂ ਵਿਚ ਨਿਰੇ ਖ਼ਿਆਲ ਦੀ ਹੀ ਸਾਂਝ ਨਹੀਂ ਹੈ, ਲਫ਼ਜ਼ ਭੀ ਸਾਂਝੇ ਹਨ । ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਇਹ ਸ਼ਲੋਕ ਉਚਾਰਨ ਵੇਲੇ ਗੁਰੂ ਅੰਗਦ ਸਾਹਿਬ ਦੇ ਪਾਸ ਗੁਰੂ ਨਾਨਕ ਦੇਵ ਜੀ ਦੀ ਇਹ ਪਉੜੀ ਮੌਜੂਦ ਸੀ ।

(੨) ੳ. ਸਲੋਕ ਮਹਲਾ ੧, ਮਾਝ ਕੀ ਵਾਰ

ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ, ਵਖਤੈ ਉਪਰਿ ਲੜਿ ਮੁਏ ॥ ਦੂਜੈ ਬਹੁਤੇ ਰਾਹ, ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ ਅਸਗਾਹ, ਗੋਤੇ ਖਾਹਿ ਨ ਨਿਕਲਹਿ ॥ ਤੀਜੈ ਮੁਹੀ ਗਿਰਾਹ, ਭੁਖ ਤਿਖਾ ਦੁਇ ਭਉਕੀਆ ॥ ਖਾਧਾ ਹੋਇ ਸੁਆਹ, ਭੀ ਖਾਣੇ ਸਿਉ ਦੋਸਤੀ ॥ ਚਉਥੈ ਆਈ ਊਂਘ, ਅਖੀ ਮੀਟਿ ਪਵਾਰਿ ਗਾਇਆ ॥ ਭੀ ਉਠਿ ਰਚਿਓਨੁ ਵਾਦੁ, ਸੈ ਵਰ੍ਹਿਆ ਕੀ ਪਿੜ ਬਧੀ ॥ ਸਭੇ ਵੇਲਾ ਵਖਤ ਸਭਿ, ਜੇ ਅਠੀ ਭਉ ਹੋਇ ॥ ਨਾਨਕ ਸਾਹਿਬੁ ਮਨਿ ਵਸੈ, ਸਚਾ ਨਾਵਣੁ ਹੋਇ ॥੧॥੧੭॥

ਅ. ਮਹਲਾ ੨, ਮਾਝ ਕੀ ਵਾਰ

ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥ ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥ ਕਰਮਿ ਪੂਰੈ ਪੂਰਾ ਗੁਰੂ, ਪੂਰਾ ਜਾ ਕਾ ਬੋਲੁ ॥ ਨਾਨਕ ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥੨॥੧੭॥

ਸਲੋਕੁ ਮ: ੨, ਮਾਝ ਕੀ ਵਾਰ

ਅਠੀ ਪਹਿਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥ ਤਿਸੁ ਵਿਚਿ ਨਉਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ ॥ ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥

ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥ ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥੧॥੧੯॥

ਨੋਟ :—ਇਨ੍ਹਾਂ ਸ਼ਲੋਕਾਂ ਨੂੰ ਚੰਗੀ ਤਰ੍ਹਾਂ ਗਹੁ ਨਾਲ ਪੜ੍ਹ ਕੇ; ਕਈ ਲਫ਼ਜ਼, ਤੁਕਾਂ ਤੇ ਖ਼ਿਆਲ ਸਾਂਝੇ ਹਨ । ਲਫ਼ਜ਼ਾਂ ਤੇ ਤੁਕਾਂ ਦੀ ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਪਰਤੱਖ ਗੱਲ ਹੈ ਕਿ ਗੁਰੂ ਅੰਗਦ ਸਾਹਿਬ ਦੇ ਪਾਸ ਗੁਰੂ ਨਾਨਕ ਦੇਵ ਜੀ ਦਾ ਉੱਪਰਲਾ ਸ਼ਲੋਕ ਮੌਜੂਦ ਸੀ ਜਦੋਂ ਉਨ੍ਹਾਂ ਆਪਣੇ ਇਹ ਸ਼ਲੋਕ ਉਚਾਰੇ ।

**ਗੁਰੂ ਅਮਰਦਾਸ ਜੀ ਦੀ ਬਾਣੀ :—**

(੧) ਰਾਗਾਂ ਦੀ ਸਾਂਝ :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁੱਲ ੩੧ ਰਾਗ ਵਰਤੇ ਗਏ ਹਨ । ਇਹਨਾਂ ਵਿਚੋਂ ਸਿਰਫ਼ ੧੯ ਰਾਗ ਐਸੇ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਨੇ ਬਾਣੀ ਉਚਾਰੀ ਹੈ । ਉਹ ਰਾਗ ਇਹ ਹਨ :—

ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ, ਪ੍ਰਭਾਤੀ ।

ਗੁਰੂ ਅਮਰਦਾਸ ਜੀ ਨੇ ਸਿਰਫ਼ ੧੭ ਰਾਗਾਂ ਵਿਚ ਬਾਣੀ ਉਚਾਰੀ ਹੈ । ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਗੁਰੂ ਅਮਰਦਾਸ ਜੀ ਨੇ ਕੋਈ ਇੱਕ ਭੀ ਐਸਾ ਰਾਗ ਨਹੀਂ ਵਰਤਿਆ, ਜੋ ਗੁਰੂ ਨਾਨਕ ਦੇਵ ਜੀ ਨੇ ਨਾਹ ਵਰਤਿਆ ਹੋਵੇ । ਉੱਪਰ ਦਿੱਤੇ ਹੋਏ ੧੯ ਰਾਗਾਂ ਵਿਚੋਂ ਰਾਗ ਤਿਲੰਗ ਤੇ ਤੁਖਾਰੀ ਛੱਡ ਦਿਉ, ਬਾਕੀ ੧੭ ਰਾਗਾਂ ਵਿਚ ਗੁਰੂ ਅਮਰਦਾਸ ਜੀ ਦੀ ਬਾਣੀ ਮਿਲਦੀ ਹੈ ।

ਪਾਠਕ ਸੱਜਣ ਪੁਰਾਣੇ ਬਣੇ ਖ਼ਿਆਲਾਂ ਨੂੰ ਰਤਾ ਲਾਂਭੇ ਰੱਖ ਕੇ ਗਹੁ ਨਾਲ ਵਿਚਾਰਨ । ਗੁਰੂ ਅਮਰਦਾਸ ਜੀ ਦਾ ਸਿਰਫ਼ ਉਹੀ ਰਾਗ ਵਰਤਣਾ ਜੋ ਗੁਰੂ ਨਾਨਕ ਸਾਹਿਬ ਨੇ ਵਰਤੇ ਹਨ, ਕੋਈ ਸਬੱਬ ਜਿਹਾ ਨਹੀਂ ਬਣ ਗਿਆ, ਇਹੀ ਗੱਲ ਕੋਈ ਸਹਿਜ-ਸੁਭਾਇ ਨਹੀਂ ਹੋ ਗਈ । ਇਸ ਦਾ ਸਪੱਸ਼ਟ ਕਾਰਨ ਸਿਰਫ਼ ਇਹੀ ਹੈ ਕਿ ਉਹਨਾਂ ਦੇ ਸਾਹਮਣੇ ਸਿਰਫ਼ ੧੯ ਰਾਗ ਪਏ ਹਨ ਜਿਨ੍ਹਾਂ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਲਿਖ ਗਏ ਹਨ । ਇਹ ਬਾਣੀ ਸਾਰੀ ਦੀ ਸਾਰੀ ਉਹਨਾਂ ਪਾਸ ਮੌਜੂਦ ਹੈ, ਤੇ ਗੁਰੂ ਅਮਰਦਾਸ ਜੀ ਭੀ ਸਿਰਫ਼ ਇਹਨਾਂ ੧੯ ਰਾਗਾਂ ਵਿਚੋਂ ੧੭ ਆਪਣੀ ਬਾਣੀ ਲਈ ਵਰਤਦੇ ਹਨ ।

**ਹੋਰ ਨੇੜੇ ਦੀ ਸਾਂਝ :—**

ਇਸ ਤੋਂ ਭੀ ਨੇੜੇ ਦੀ ਸਾਂਝ ਵਾਸਤੇ ਹੋਰ ਵਧੀਕ ਸੁਆਦਲੇ ਸਬੂਤ ਮਿਲ ਰਹੇ ਹਨ :—

**ਰਾਗ ਆਸਾ ਬਾਣੀ 'ਪਟੀ' :—**

ਆਸਾ ਰਾਗ ਵਿਚ ਗੁਰੂ ਨਾਨਕ ਸਾਹਿਬ ਦੀ ਉਚਾਰੀ ਹੋਈ ਇਕ ਬਾਣੀ ਹੈ, ਜਿਸ ਦਾ ਨਾਮ ਹੈ 'ਪਟੀ' । ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਦੀ ਉਚਾਰੀ ਹੋਈ 'ਪਟੀ' ਭੀ ਹੈ । ਇਹ ਗੱਲ ਸਹਿਜ-ਸੁਭਾਇ ਨਹੀਂ ਹੋ ਗਈ ਕਿ ਇਕੋ ਹੀ ਰਾਗ ਵਿਚ ਦੋਹਾਂ ਸਤਿਗੁਰੂ ਸਹਿਬਾਨ ਦੀ ਇੱਕੋ ਹੀ ਨਾਮ ਦੀ ਬਾਣੀ ਮਿਲਦੀ ਹੈ । ਗੁਰੂ ਅਮਰਦਾਸ ਜੀ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦੀ ਲਿਖੀ ਹੋਈ ਬਾਣੀ 'ਪਟੀ' ਮੌਜੂਦ ਹੈ । ਇਸ ਬਾਣੀ ਤੋਂ ਪ੍ਰੇਰਿਤ ਹੋ ਕੇ ਉਨ੍ਹਾਂ ਭੀ ਇਸੇ ਨਾਮ ਦੀ ਬਾਣੀ ਲਿਖੀ ਹੈ ।

ਇਹਨਾਂ ਦੋਹਾਂ 'ਪੱਟੀਆਂ' ਦੀਆਂ ਉਹ ਤੁਕਾਂ ਗਹੁ ਨਾਲ ਪੜ੍ਹੋ, ਜਿਨ੍ਹਾਂ ਦੇ ਅਖ਼ੀਰ ਤੇ ਲਫ਼ਜ਼ 'ਰਹਾਉ' ਲਿਖਿਆ ਪਿਆ ਹੈ :—

ਆਸਾ ਮਹਲਾ ੧, ਪਟੀ :—

ਮਨ ਕਾਹੇ ਭੂਲੇ ਮੂੜ ਮਨਾ ॥
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ਰਹਾਉ॥

ਆਸਾ ਮਹਲਾ ੩, ਪਟੀ :—

ਮਨ ਐਸਾ ਲੇਖਾ ਤੂੰ ਕੀ ਪੜਿਆ ॥
ਲੇਖਾ ਦੇਣਾ ਤੇਰੈ ਸਿਰਿ ਰਹਿਆ ॥੧॥ਰਹਾਉ॥

ਦੋਹਾਂ ਵਿਚ 'ਮਨ' ਨੂੰ ਸੰਬੋਧਨ ਕੀਤਾ ਗਿਆ ਹੈ, ਲਫ਼ਜ਼ 'ਪੜਿਆ', 'ਲੇਖਾ ਦੇਵਹਿ' ਗੁਰੂ ਨਾਨਕ ਦੇਵ ਜੀ ਦੀ 'ਪਟੀ' ਵਿਚ ਮਿਲਦੇ ਹਨ । ਲ਼ਫ਼ਜ਼ 'ਪੜਿਆ', 'ਲੇਖਾ ਦੇਣਾ' ਗੁਰੂ ਅਮਰਦਾਸ ਜੀ ਦੀ 'ਪਟੀ' ਵਿਚ ਲਿਖੇ ਹਨ । ਦੋਹਾਂ ਵਿਚ ਕਾਫ਼ੀ ਡੂੰਘੀ ਸਾਂਝ ਹੈ, ਤੇ ਇਹ ਸਾਂਝ ਸਬੱਬ ਨਾਲ ਨਹੀਂ ਬਣ ਗਈ ।

### (੩) ਅਲਾਹਣੀਆ ਰਾਗ ਵਡਹੰਸ :—

ਰਾਗ ਵਡਹੰਸ ਵਿਚ ਗੁਰੂ ਨਾਨਕ ਸਾਹਿਬ ਨੇ 'ਅਲਾਹਣੀਆ' ਦੇ ਪੰਜ ਸ਼ਬਦ ਲਿਖੇ ਹਨ । ਇਸੇ ਹੀ ਰਾਗ ਵਿਚ ਇਸੇ ਹੀ ਮਜ਼ਮੂਨ ਤੇ ਇਸੇ ਹੀ ਸਿਰ-ਲੇਖ ਹੇਠ ਗੁਰੂ ਅਮਰਦਾਸ ਜੀ ਨੇ ਚਾਰ ਸ਼ਬਦ ਲਿਖੇ ਹਨ । ਸਾਫ਼ ਸਿੱਧ ਹੈ ਕਿ ਗੁਰੂ ਨਾਨਕ ਦੇਵ ਜੀ ਦੀ 'ਆਲਾਹਣੀਆ' ਦੀ ਬਾਣੀ ਵੇਖ ਕੇ ਗੁਰੂ ਅਮਰਦਾਸ ਜੀ ਨੇ ਭੀ ਉਹੀ ਬਾਣੀ ਲਿਖੀ ਹੈ ।

### (੪) ਮਾਰੂ ਸੋਲਹੇ—

ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਇਕ ਬਾਣੀ ਹੈ, ਜਿਸ ਦਾ ਸਿਰ-ਲੇਖ ਹੈ, 'ਸੋਲਹੇ' । ਇਸ ਨਾਮ ਦੀ ਬਾਣੀ ਕਿਸੇ ਭੀ ਹੋਰ ਰਾਗ ਵਿਚ ਨਹੀਂ । ਇਸ ਸਿਰ-ਲੇਖ ਹੇਠ ਗੁਰੂ ਨਾਨਕ ਦੇਵ ਜੀ ਦੇ ੨੨ ਸ਼ਬਦ ਹਨ । ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਦੇ ਭੀ ੨੪ 'ਸੋਲਹੇ' ਹਨ । ਇਹ ਕੋਈ ਸਬੱਬ ਦੀ ਗੱਲ ਨਹੀਂ ਹੈ ।

### (੫) ਰਾਮਕਲੀ ਵਿਚ ਲੰਮੀਆਂ ਬਾਣੀਆਂ—

ਰਾਗ ਰਾਮਕਲੀ ਵਿਚ ਸ਼ਬਦਾਂ ਤੇ ਅਸਟਪਦੀਆਂ ਤੋਂ ਇਲਾਵਾ ਗੁਰੂ ਨਾਨਕ ਸਾਹਿਬ ਦੀਆਂ ਦੋ ਵੱਡੀਆਂ ਤੇ ਲੰਮੀਆਂ ਬਾਣੀਆਂ ਹਨ—'ਓਅੰਕਾਰ' ਤੇ 'ਸਿਧ ਗੋਸਟਿ' । ਇਸੇ ਤਰ੍ਹਾਂ ਸ਼ਬਦ ਤੇ ਅਸ਼ਟਪਦੀਆਂ ਤੋਂ ਛੁਟ ਗੁਰੂ ਅਮਰਦਾਸ ਜੀ ਦੀ ਭੀ ਇਕ ਵੱਡੀ ਬਾਣੀ ਹੈ, ਜਿਸ ਦਾ ਨਾਮ ਹੈ 'ਅਨੰਦ' ।

### (੬) ਥਿੱਤਾਂ ਤੇ ਵਾਰ ਬਿਲਾਵਲ—

ਬਿਲਾਵਲ ਰਾਗ ਵਿਚ ਸ਼ਬਦਾਂ ਤੇ ਅਸ਼ਟਪਦੀਆਂ ਤੋਂ ਇਲਾਵਾ ਗੁਰੂ ਨਾਨਕ ਸਾਹਿਬ ਨੇ 'ਥਿੱਤਾਂ' ਉੱਤੇ ਇਕ ਬਾਣੀ ਲਿਖੀ ਹੈ, ਜਿਸ ਦਾ ਸਿਰ-ਲੇਖ ਹੈ, 'ਥਿੱਤੀ ਮ: ੧' । ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਨੇ 'ਥਿੱਤਾਂ' ਦੇ ਟਾਕਰੇ ਤੇ 'ਸੱਤ ਵਾਰਾਂ' ਤੇ ਬਾਣੀ ਲਿਖੀ ਹੈ ਇਸ ਦਾ ਸਿਰ-ਲੇਖ ਹੈ 'ਵਾਰ ਸੱਤ ਮ: ੩' ।

### (੭) ਸਲੋਕ ਵਾਰਾਂ ਤੇ ਵਧੀਕ—

ਹਰੇਕ ਸਤਿਗੁਰੂ ਜੀ ਨੇ ਸ਼ਬਦਾਂ, ਅਸ਼ਟਪਦੀਆਂ ਆਦਿਕ ਤੋਂ ਇਲਾਵਾ 'ਸਲੋਕ' ਭੀ ਬਹੁਤ ਸਾਰੇ ਉਚਾਰੇ ਹਨ । ਗੁਰੂ ਅਰਜਨ ਸਾਹਿਬ ਨੇ ਇਹਨਾਂ ਵਿਚੋਂ ਕੁਝ ਸਲੋਕ 'ਵਾਰਾਂ' ਦੀਆਂ ਪਉੜੀਆਂ ਨਾਲ ਰਲਾ ਦਿੱਤੇ । ਜੋ ਸ਼ਲੋਕ ਬਾਕੀ ਵਧ ਗਏ ਸਨ, ਉਹ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਤੇ ਹਰੇਕ ਗੁਰੂ ਦੇ ਵੱਖਰੇ ਲਿਖ ਦਿੱਤੇ । ਪਰ,

ਗੁਰੂ ਨਾਨਕ ਸਾਹਿਬ ਦੇ ਸ਼ਲੋਕ ਨੰ: ੨੭ ਦੇ ਨਾਲ ਅਗਲਾ ਸ਼ਲੋਕ ਨੰ: ੨੮ ਗੁਰੂ ਅਮਰਦਾਸ ਜੀ ਦਾ ਲਿਖ ਦਿੱਤਾ ਗਿਆ । ਇਹ ਸ਼ਲੋਕ ਗੁਰੂ ਅਮਰਦਾਸ ਜੀ ਦੇ ਸ਼ਲੋਕਾਂ ਨਾਲ ਕਿਉਂ ਦਰਜ ਨਹੀਂ ਕੀਤਾ ?

ਦੋਹਾਂ ਨੂੰ ਪੜ੍ਹ ਕੇ ਵੇਖੋ, ਗੁੰਝਲ ਹੱਲ ਹੋ ਜਾਇਗੀ—

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥
ਮਹਲਾ ੩ ॥ ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥੨੮॥

ਇਹ ਸ਼ਲੋਕ ਦੋਵੇਂ ਇਕੱਠੇ ਇਸ ਵਾਸਤੇ ਲਿਖੇ ਗਏ ਹਨ ਕਿ ਗੁਰੂ ਅਮਰਦਾਸ ਜੀ ਦਾ ਸ਼ਲੋਕ ਹੈ ਹੀ ਗੁਰੂ ਨਾਨਕ ਸਾਹਿਬ ਦੇ ਸ਼ਲੋਕ ਦੇ ਪਰਥਾਇ । ਜੇ ਗੁਰੂ ਨਾਨਕ ਸਾਹਿਬ ਲਾਹੌਰ ਸ਼ਹਿਰ ਦੀ ਇਹ ਹਾਲਤ ਨਾ ਦੱਸਦੇ, ਗੁਰੂ ਅਮਰਦਾਸ ਜੀ ਨੂੰ ਆਪਣਾ ਸ਼ਲੋਕ ਉਚਾਰਨ ਦੀ ਲੋੜ ਹੀ ਨਾਹ ਪੈਂਦੀ ।

ਇਹ ਦੋਵੇਂ ਸਲੋਕ ਇਸ ਗੱਲ ਦਾ ਪੱਕਾ ਸਬੂਤ ਹਨ ਕਿ ਗੁਰੂ ਅਮਰਦਾਸ ਜੀ ਪਾਸ ਬਾਣੀ ਮੌਜੂਦ ਸੀ, ਅਤੇ ਉਨ੍ਹਾਂ ਬੜੇ ਗਹੁ ਨਾਲ ਇਸ ਦਾ ਇਕ ਇਕ ਲਫ਼ਜ਼ ਆਪਣੇ ਹਿਰਦੇ ਵਿਚ ਵਸਾਇਆ ਹੋਇਆ ਸੀ, ਇਥੋਂ ਤਕ ਕਿ ਇਹ ਛੇ ਲਫ਼ਜ਼ ਵਾਲੀ ਨਿੱਕੀ ਜਿਹੀ ਤੁਕ ਭੀ ਉਨ੍ਹਾਂ ਦੀਆਂ ਨਜ਼ਰਾਂ ਤੋਂ ਓਹਲੇ ਨਹੀਂ ਹੋ ਸਕੀ ।

### (੮) ਪ੍ਰਸ਼ਨ ਦਾ ਉੱਤਰ—

ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਸਮੇ ਲੋਕਾਂ ਦਾ ਨੀਵਾਂ ਧਾਰਮਿਕ ਜੀਵਨ ਇਸ ਸ਼ਲੋਕ ਵਿਚ ਬਿਆਨ ਕੀਤਾ, ਜੋ ਇਉਂ ਹੈ :—

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥

ਇਸ ਸਲੋਕ ਨੂੰ ਗਹੁ ਨਾਲ ਪੜ੍ਹ ਕੇ ਵੇਖੋ । ਅਖ਼ੀਰ ਤੇ ਸਤਿਗੁਰੂ ਜੀ ਨੇ ਸਿਰਫ਼ ਪ੍ਰਸ਼ਨ ਹੀ ਕਰ ਦਿੱਤਾ ਹੈ ਕਿ ਹਨੇਰੇ ਵਿਚੋਂ ਚਾਨਣ ਕਿਵੇਂ ਮਿਲੇ । ਉਹਨਾਂ ਨੇ ਆਪ ਇਸ ਦਾ ਕੋਈ ਇਲਾਜ ਖੋਲ੍ਹ ਕੇ ਨਹੀਂ ਦੱਸਿਆ, ਇਸ਼ਾਰੇ-ਮਾਤ੍ਰ ਕਹਿ ਦਿੱਤਾ ਹੈ 'ਸਚੁ ਚੰਦ੍ਰਮਾ' ।

ਇਸ ਇਸ਼ਾਰੇ-ਮਾਤ੍ਰ ਦੱਸੇ ਇਲਾਜ ਨੂੰ ਗੁਰੂ ਅਮਰਦਾਸ ਜੀ ਨੇ ਇਉਂ ਸਮਝਾਇਆ ਹੈ—

ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥ ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥ {ਮ: ੩

ਗੁਰੂ ਅਰਜਨ ਸਾਹਿਬ ਨੇ ਇਹ ਦੋਵੇਂ ਸ਼ਲੋਕ ਇਕੱਠੇ ਮਾਝ ਰਾਗ ਦੀ ਵਾਰ ਦੀ ੧੬ਵੀਂ ਪਉੜੀ ਨਾਲ ਦਰਜ ਕਰ ਦਿੱਤੇ ਹਨ । ਦੋਹਾਂ ਸ਼ਲੋਕਾਂ ਉੱਤੇ ਗਹੁ ਨਾਲ ਥੋੜ੍ਹਾ ਜਿਹਾ ਦਿੱਤਾ ਹੋਇਆ ਭੀ ਧਿਆਨ ਇਹ ਗੱਲ ਸਾਫ਼ ਕਰ ਦੇਂਦਾ ਹੈ ਕਿ ਗੁਰੂ ਅਮਰਦਾਸ ਜੀ ਆਪਣੇ ਸ਼ਲੋਕ ਦੀ ਰਾਹੀਂ ਗੁਰੂ ਨਾਨਕ ਦੇਵ ਜੀ ਦੇ ਸ਼ਲੋਕ ਵਿਚ ਕੀਤੇ ਹੋਏ ਪ੍ਰਸ਼ਨ ਨੂੰ ਖੋਲ੍ਹ ਕੇ ਬਿਆਨ ਕਰ ਰਹੇ ਹਨ । ਇਹ ਗੱਲ ਤਾਂ ਹੀ ਹੋ ਸਕੀ ਜੋ ਗੁਰੂ ਅਮਰਦਾਸ ਜੀ ਪਾਸ ਗੁਰੂ ਨਾਨਕ ਸਾਹਿਬ ਦੀ ਬਾਣੀ ਮੌਜੂਦ ਸੀ ।

### (੯) ਬਸੰਤ ਰਾਗ ਵਿਚ ਸ਼ਬਦਾਂ ਦੀ ਤਰਤੀਬ—

ਹਰੇਕ ਰਾਗ ਵਿਚ ਸ਼ਬਦਾਂ ਦੀ ਤਰਤੀਬ ਗੁਰ-ਵਿਅਕਤੀ ਅਨੁਸਾਰ ਹੈ । ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ ਦੇ, ਫਿਰ ਗੁਰੂ ਰਾਮਦਾਸ ਜੀ ਅਤੇ ਫਿਰ ਗੁਰੂ ਅਰਜਨ ਸਾਹਿਬ ਜੀ ਦੇ । ਰਾਗ ਬਸੰਤ ਵਿਚ ਇਕ ਹੋਰ ਅਨੋਖੀ ਗੱਲ ਵੇਖਣ ਵਿਚ ਆ ਰਹੀ ਹੈ । ਗੁਰੂ ਨਾਨਕ ਸਾਹਿਬ ਦੇ ਸ਼ਬਦ ਨੰ: ੩ ਨਾਲ ਅਗਲਾ ਸ਼ਬਦ ਗੁਰੂ ਅਮਰਦਾਸ ਜੀ ਦਾ ਹੈ, ਅਤੇ ਫਿਰ ਸ਼ਬਦ ਨੰ: ੭ ਦੇ ਨਾਲ ਅਗਲਾ ਸ਼ਬਦ ਗੁਰੂ ਅਮਰਦਾਸ ਜੀ ਦਾ ਹੈ ।

ਕਿਉਂ ?

ਗਹੁ ਨਾਲ ਇਹ ਚਾਰੇ ਸ਼ਬਦ ਪੜ੍ਹ ਕੇ ਵੇਖੋ । ਦੋਹਾਂ ਜੋੜੀਆਂ ਦੇ ਭਾਵ ਮਿਲਦੇ ਹਨ । ਮਲੂਮ ਇਉਂ ਹੁੰਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦੇ ਪਰਥਾਇ ਉਚਾਰੇ ਹਨ, ਅਤੇ ਆਪ ਹੀ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦੇ ਨਾਲ ਹੀ ਲਿਖ ਦਿੱਤੇ ਹਨ । 'ਬੀੜ' ਤਿਆਰ ਕਰਨ ਵੇਲੇ ਗੁਰੂ ਅਰਜਨ ਸਾਹਿਬ ਜੀ ਨੇ ਭੀ ਉੱਥੋਂ ਵੱਖ ਨਹੀਂ ਕੀਤੇ, ਹਾਲਾਂ ਕਿ ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦੇ ਆਪਣੇ ਹੋਰ ੧੮ ਸ਼ਬਦ ਮੌਜੂਦ ਹਨ । ਉਹ ਸ਼ਬਦ ਇਹ ਹਨ :—

ੳ. ਬਸੰਤੁ ਮਹਲਾ ੧
ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥ ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥ ...ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥ ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥

ਇਸ ਸ਼ਬਦ ਦੇ ਨਾਲ ਦਰਜ ਹੈ—ਬਸੰਤੁ ਮ: ੩ ਤੀਜਾ :

ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥ ਜਟਾ ਧਾਰਿ ਕਿਆ ਕਮਾਵੈ ਜੋਗੁ ॥ ਮਨੁ ਨਿਰਮਲੁ ਨਹੀ ਦਸਵੈ ਦੁਆਰ ॥ ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ ॥੧॥

... ... ... ... ... ... ... ... ...

ਜਿਸੁ ਜੀਉ ਅੰਤਰੁ ਮੈਲਾ ਹੋਇ ॥ ਤੀਰਥ ਭਵੈ ਦਿਸੰਤਰ ਲੋਇ ॥ ਨਾਨਕ ਮਿਲੀਐ ਸਤਿਗੁਰ ਸੰਗ ॥ ਤਉ ਭਵਜਲ ਕੇ ਤੂਟਸਿ ਬੰਧ ॥੫॥੪॥

ਅ. ਬਸੰਤੁ ਮਹਲਾ ੧
ਆਪੇ ਕੁਦਰਤਿ ਕਰੇ ਸਾਜਿ ॥ ਸਚੁ ਆਪਿ ਨਿਬੇੜੇ ਰਾਜੁ ਰਾਜਿ ॥ ਗੁਰਮਤਿ ਊਤਮ ਸੰਗਿ ਸਾਥਿ ॥ ਹਰਿ ਨਾਮੁ ਰਸਾਇਣੁ ਸਹਜਿ ਆਥਿ ॥੧॥ ਮਤ ਬਿਸਰਸਿ ਰੇ ਮਨ ਰਾਮ ਬੋਲਿ ॥ ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ ॥੧॥ਰਹਾਉ॥

ਬਸੰਤੁ ਮ: ੩
ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥ ਤਉ ਸਰਣਾਗਤਿ ਰਹਉ ਪਇਆ ॥੩॥ ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ ॥ ਗੁਰਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥੪॥੮॥

**(੧੦) ਬੋਲੀ ਦੀ ਸਾਂਝ—**

ਜੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦੇ ਲਫ਼ਜ਼ਾਂ ਨੂੰ ਆਪੋ ਵਿਚ ਟਾਕਰਾ ਕਰ ਕੇ ਵੇਖੀਏ, ਤਾਂ ਕਈ ਥਾਈਂ ਲਫ਼ਜ਼ਾਂ ਤੇ ਪਦਾਂ ਦੀ ਐਸੀ ਸਾਂਝ ਮਿਲੇਗੀ, ਜਿਸ ਤੋਂ ਇਹੀ ਸਿੱਟਾ ਨਿਕਲੇਗਾ ਕਿ ਗੁਰੂ ਅਮਰਦਾਸ ਜੀ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਮੌਜੂਦ ਸੀ; ਜਿਵੇਂ :—

ਆਸਾ ਮ: ੧ ਛੰਤ
ਆਪਣਾ ਮਨੁ ਦੀਆ, ਹਰਿ ਵਰੁ ਲੀਆ, ਜਿਉ ਭਾਵੈ ਤਿਉ ਰਾਵਏ ॥ ਤਨੁ ਮਨੁ ਪਿਰ ਆਗੈ ਸਬਦਿ ਸਭਾਗੈ, ਘਰਿ ਅੰਮ੍ਰਿਤ ਫਲੁ ਪਾਵਏ ॥

ਇੱਥੇ ਗੁਰੂ ਨਾਨਕ ਦੇਵ ਜੀ ਲਫ਼ਜ਼ 'ਸਭਾਗੈ ਘਰਿ' ਵਰਤਦੇ ਹਨ, ਗੁਰੂ ਅਮਰਦਾਸ ਜੀ ਦੀ ਬਾਣੀ 'ਅਨੰਦ' ਵਿਚ ਇਹੀ ਲਫ਼ਜ਼ ਲਿਖਦੇ ਹਨ :—

'ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥'

ਅਜਿਹੇ ਸੈਂਕੜੇ ਪ੍ਰਮਾਣ ਹੋਰ ਮਿਲ ਸਕਦੇ ਹਨ, ਜਿੱਥੇ 'ਬੋਲੀ' ਦੀ ਸਾਂਝ ਦਿੱਸਦੀ ਹੈ, ਇਹ ਸਾਂਝ ਕਿਸੇ ਸਬੱਬ ਨਾਲ ਨਹੀਂ ਬਣ ਗਈ ।

ਡੂੰਘੀ ਸਾਂਝ ਦੀਆਂ ਇਹ ਵੰਨਗੀ-ਮਾਤ੍ਰ ਮਿਸਾਲਾਂ ਵੇਖ ਕੇ ਸੁਤੰਤਰ ਰਾਇ ਰੱਖਣ ਵਾਲੇ ਖੋਜੀ ਸੱਜਣ ਨੂੰ ਕੋਈ ਸ਼ੱਕ ਨਹੀਂ ਰਹਿ ਜਾਣਾ ਚਾਹੀਦਾ ਕਿ ਗੁਰੂ ਅਮਰਦਾਸ ਜੀ ਦੇ ਪਾਸ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਮੌਜੂਦ ਸੀ । ਇਸ ਦੇ ਮਿਲਣ ਦਾ ਇੱਕੋ ਹੀ ਵਸੀਲਾ ਸੀ, ਉਹ ਸੀ ਗੁਰੂ ਅੰਗਦ ਸਾਹਿਬ ਜੀ, ਜਿਨ੍ਹਾਂ ਨੂੰ ਇਹ ਸਾਰੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਜ਼ਰੂਰ ਦਿੱਤੀ ਹੋਵੇਗੀ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਵੇਲੇ ਗੁਰੂ ਅਰਜਨ ਸਾਹਿਬ ਨੇ ਬਾਣੀ ਕਿਥੋਂ ਲਈ ਸੀ ?

### ਪਿਛਲੇ ਲੇਖ ਦਾ ਨਚੋੜ—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕਈ ਪ੍ਰਮਾਣ ਲੈ ਕੇ ਹੁਣ ਤੀਕ ਅਸੀ ਇਸ ਨਤੀਜੇ ਤੇ ਅੱਪੜ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਆਪਣੀ ਸਾਰੀ ਬਾਣੀ ਆਪ ਹੀ ਨਾਲ ਲਿਖ ਕੇ ਸਾਂਭਦੇ ਰਹੇ । ਜਦੋਂ ਉਨ੍ਹਾਂ ਨੇ ਗੁਰਿਆਈ ਦੀ ਜ਼ਿੰਮੇਵਾਰੀ ਗੁਰੂ ਅੰਗਦ ਸਾਹਿਬ ਨੂੰ ਸੌਂਪੀ, ਤਾਂ ਇਹ ਸਾਰੀ 'ਬਾਣੀ' ਭੀ ਉਨ੍ਹਾਂ ਦੇ ਹਵਾਲੇ ਕੀਤੀ । ਜਦੋਂ ਗੁਰੂ ਅੰਗਦ ਸਾਹਿਬ ਨੇ ਆਪਣੇ ਥਾਂ ਗੁਰੂ ਅਮਰਦਾਸ ਜੀ ਨੂੰ ਥਾਪਿਆ, ਤਾਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਤੇ ਆਪਣੀ ਬਾਣੀ ਵੀ ਸਤਿਗੁਰੂ ਅਮਰਦਾਸ ਜੀ ਦੇ ਸਪੁਰਦ ਕੀਤੀ ।

### ਇਸ ਤੋਂ ਸੁਭਾਵਕ ਸਿੱਟਾ—

ਹੁਣ ਇਹ ਗੱਲ ਸਮਝਣੀ ਬਹੁਤੀ ਔਖੀ ਨਹੀਂ ਹੈ ਕਿ ਗੁਰੂ ਅਮਰਦਾਸ ਜੀ ਨੇ ਇਹ ਰੱਬੀ ਖ਼ਜ਼ਾਨਾ, ਜੋ ਉਨ੍ਹਾਂ ਨੂੰ ਜਗਤ ਦੀ ਭਲਾਈ ਵਾਸਤੇ ਮਿਲਿਆ ਸੀ, ਗੁਰੂ ਰਾਮਦਾਸ ਜੀ ਨੂੰ ਸੌਂਪਿਆ ਤੇ ਗੁਰੂ ਰਾਮਦਾਸ ਜੀ ਨੇ ਆਪਣੀ ਵਾਰੀ ਗੁਰੂ ਅਰਜਨ ਸਾਹਿਬ ਜੀ ਨੂੰ ਦੇ ਦਿੱਤਾ । ਅੱਗੇ ਤਾਂ ਹਰੇਕ ਗੁਰ-ਵਿਅਕਤੀ ਦੀ ਬਾਣੀ ਵੱਖੋ-ਵੱਖਰੀ ਪਈ ਸੀ, ਗੁਰੂ ਅਰਜਨ ਸਾਹਿਬ ਨੇ ਇਸ ਸਾਰੀ ਨੂੰ ਰਾਗ-ਤਰਤੀਬ ਦੇ ਕੇ ਇਕੱਠਾ ਕਰ ਦਿੱਤਾ ਤੇ ਇਕ ਬੀੜ ਵਿਚ ਲੈ ਆਂਦਾ ।

### ਸਿਰੀ ਰਾਗ ਵਿਚੋਂ ਪ੍ਰਮਾਣ (ਸ਼ਬਦ) :—

ਹਰੇਕ ਸਤਿਗੁਰੂ ਪਾਸ ਆਪਣੇ ਤੋਂ ਪਹਿਲੇ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਮੌਜੂਦ ਸੀ ਤੇ ਉਨ੍ਹਾਂ ਨੇ ਗਹੁ ਨਾਲ ਹਿਰਦੇ ਵਿਚ ਵਸਾਈ ਸੀ—ਇਸ ਖ਼ਿਆਲ ਨੂੰ ਹੋਰ ਵਧੀਕ ਸਪੱਸ਼ਟ ਕਰਨ ਲਈ ਮਿਸਾਲ ਦੇ ਤੌਰ ਤੇ ਸਿਰਫ਼ 'ਸਿਰੀ ਰਾਗੁ' ਪੇਸ਼ ਕੀਤਾ ਜਾਂਦਾ ਹੈ । ਗਹੁ ਨਾਲ ਚਹੁੰਆਂ ਹੀ ਗੁਰ-ਵਿਅੱਕਤੀਆਂ ਦੇ 'ਸ਼ਬਦ' ਪੜ੍ਹ ਕੇ ਵੇਖੋ ।

**ਗੁਰੂ ਨਾਨਕ ਦੇਵ ਜੀ :—**

ਇਸ 'ਰਾਗ' ਵਿਚ ਗੁਰੂ ਨਾਨਕ ਦੇਵ ਜੀ ਦੇ ੩੩ 'ਸ਼ਬਦ' ਹਨ । ਜਿਨ੍ਹਾਂ ਵਿਚੋਂ ੬ 'ਸ਼ਬਦ' ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਵਿਚ ਸਤਿਗੁਰੂ ਜੀ 'ਮਨ' ਨੂੰ ਸੰਬੋਧਨ ਕਰਦੇ ਹਨ । 'ਮਨ ਰੇ'......' ਅਤੇ 'ਮੇਰੇ ਮਨ......' ਲਫ਼ਜ਼ ਵਰਤਦੇ ਹਨ । ੩ ਸ਼ਬਦ ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਵਿਚ 'ਭਾਈ ਰੇ........' ਲਫ਼ਜ਼ ਵਰਤਦੇ ਹਨ । ੧ 'ਸ਼ਬਦ' ਐਸਾ ਹੈ ਜਿੱਥੇ 'ਰਹਾਉ' ਵਿਚ ਲਫ਼ਜ਼ 'ਮੁੰਧੇ' ਵਰਤਿਆ ਹੈ ਜਿਵੇਂ—ਮਨ ਰੇ.........ਮੇਰੇ ਮਨ......

(੧) ਮਨ ਰੇ ਸਚੁ ਮਿਲੈ ਭਉ ਜਾਇ । ਸ਼ਬਦ ਨੰ: ੧੧ ।

(੨) ਮਨ ਰੇ ਸਬਦਿ ਤਰਹੁ ਚਿਤੁ ਲਾਇ । ਸ਼ਬਦ ਨੰ: ੧੫ ।

(੩) ਮੇਰੇ ਮਨ ਲੈ ਲਾਹਾ ਘਰਿ ਜਾਹਿ । ਸ਼ਬਦ ਨੰ: ੧੭ ।

(੪) ਮਨ ਰੇ ਹਉਮੈ ਛੋਡਿ ਗੁਮਾਨੁ । ਸ਼ਬਦ ਨੰ: ੧੯ ।

(੫) ਮਨ ਰੇ ਅਹਿਨਿਸਿ ਹਰਿ ਗੁਣ ਸਾਰਿ । ਸ਼ਬਦ ਨੰ: ੨੦ ।

(੬) ਮਨ ਰੇ ਗੁਰਮੁਖਿ ਅਗਨਿ ਨਿਵਾਰਿ । ਸ਼ਬਦ ਨੰ: ੨੨ ।

**ਭਾਈ ਰੇ......**

(੧) ਭਾਈ ਰੇ ਸੰਤ ਜਨਾ ਕੀ ਰੇਣੁ । ਸ਼ਬਦ ਨੰ ੧੨ ।

(੨) ਭਾਈ ਰੇ ਹਰਿ ਹੀਰਾ ਗੁਰ ਮਾਹਿ । ਸ਼ਬਦ ਨੰ: ੨੧ ।

(੩) ਭਾਈ ਰੇ ਰਾਮੁ ਕਹਹੁ ਚਿਤੁ ਲਾਇ । ਸ਼ਬਦ ਨੰ: ੨੩ ।

**ਮੁੰਧੇ.........**

(੧) ਮੁੰਧੇ ਪਿਰ ਬਿਨੁ ਕਿਆ ਸੀਗਾਰੁ । ਸ਼ਬਦ ਨੰ: ੧੩ ।

**ਗੁਰੂ ਅਮਰਦਾਸ ਜੀ :**

ਗੁਰੂ ਅਮਰਦਾਸ ਜੀ ਦੇ ਇਸ 'ਰਾਗ' ਵਿਚ ੩੧ ਸ਼ਬਦ ਹਨ । ਇਨ੍ਹਾਂ ਵਿਚੋਂ ੧੭ 'ਸ਼ਬਦ' ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਵਿਚ 'ਮਨ ਰੇ........' ਜਾਂ 'ਮੇਰੇ ਮਨ...' ਲਫ਼ਜ਼ ਵਰਤਦੇ ਹਨ । ੮ ਸ਼ਬਦਾਂ ਵਿਚ ਲਫ਼ਜ਼ 'ਭਾਈ ਰੇ......' ਵਰਤੇ ਗਏ ਹਨ । ੨ 'ਸ਼ਬਦ' ਐਸੇ ਹਨ ਜਿਥੇ 'ਰਹਾਉ' ਦੀ ਤੁਕ ਨੂੰ ਲਫ਼ਜ਼ 'ਮੁੰਧੇ' ਨਾਲ ਸ਼ੁਰੂ ਕੀਤਾ ਗਿਆ ਹੈ; ਜਿਵੇਂ—

**ਮਨ......ਮੇਰੇ ਮਨ......**

(੧) ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ । ਸ਼ਬਦ ਨੰ: ੧ ।

(੨) ਮਨ ਰੇ ਗ੍ਰਿਹਿ ਹੀ ਮਾਹਿ ਉਦਾਸ । ਸ਼ਬਦ ਨੰ: ੨ ।

(੩) ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ । ਸ਼ਬਦ ਨੰ: ੮ ।

(੪) ਮਨ ਰੇ ਸਦਾ ਭਜਹੁ ਹਰਿ ਸਰਣਾਈ । ਸ਼ਬਦ ਨੰ: ੧੨ ।

(੫) ਮਨ ਰੇ ਦੂਜਾ ਭਾਉ ਚੁਕਾਇ । ਸ਼ਬਦ ਨੰ: ੧੯ ।

**ਨੋਟ** :—ਬਾਕੀ ਪ੍ਰਮਾਣ ਪਾਠਕ ਸੱਜਣ ਆਪ ਵੇਖ ਲੈਣ ।

**ਭਾਈ ਰੇ.......**

(੧) ਭਾਈ ਰੇ ਗੁਰਮੁਖਿ ਸਦਾ ਪਤਿ ਹੋਇ । ਸ਼ਬਦ ਨੰ: ੫ ।

(੨) ਭਾਈ ਰੇ ਇਸੁ ਮਨ ਕਉ ਸਮਝਾਇ । ਸ਼ਬਦ ਨੰ: ੬ ।

(੩) ਭਾਈ ਰੇ ਜਗੁ ਦੁਖੀਆ ਦੂਜੈ ਭਾਇ । ਸ਼ਬਦ ਨੰ: ੭ ।

(੪) ਭਾਈ ਰੇ ਗੁਰਮਤਿ ਹਰਿ ਨਾਮੁ ਧਿਆਇ । ਸ਼ਬਦ ਨੰ: ੧੦ ।

(੫) ਭਾਈ ਰੇ ਗੁਰਮਤਿ ਸਾਚਿ ਰਹਾਉ । ਸ਼ਬਦ ਨੰ: ੧੧ ।

**ਨੋਟ** :—ਇਸੇ ਤਰ੍ਹਾਂ ਹੋਰ ਪ੍ਰਮਾਣ ਵੇਖੇ ਜਾ ਸਕਦੇ ਹਨ ।

**ਮੁੰਧੇ.......**

(੧) ਮੁੰਧੇ ਕੂੜਿ ਮੁਠੀ ਕੂੜਿਆਰਿ । ਸ਼ਬਦ ਨੰ: ੨੮ ।

(੨) ਮੁੰਧੇ ਤੂ ਚਲੁ ਗੁਰ ਕੈ ਭਾਇ । ਸ਼ਬਦ ਨੰ: ੨੯ ।

**ਗੁਰੂ ਰਾਮਦਾਸ ਜੀ :—**

'ਸਿਰੀ ਰਾਗ' ਵਿਚ ਗੁਰੂ ਰਾਮਦਾਸ ਜੀ ਦੇ ੬ 'ਸ਼ਬਦ' ਹਨ । ਇਨ੍ਹਾਂ ਸ਼ਬਦਾਂ ਨੂੰ ਇਹੀ ਭੀ 'ਭਾਈ ਰੇ' ਨਾਲ ਸ਼ੁਰੂ ਕਰਦੇ ਹਨ; ਜਿਵੇਂ :—

(੧) ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ । ਸ਼ਬਦ ਨੰ: ੫ ।

(੨) ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ । ਸ਼ਬਦ ਨੰ: ੬ ।

**ਗੁਰੂ ਅਰਜਨ ਸਾਹਿਬ :—**

ਗੁਰੂ ਅਰਜਨ ਸਾਹਿਬ ਜੀ ਦੇ ੩੦ ਸ਼ਬਦ ਹਨ । 'ਰਹਾਉ' ਦੀਆਂ ਤੁਕਾਂ ਨੂੰ ਇਹ ਭੀ ਲਫ਼ਜ਼ 'ਮਨ ਰੇ' ਜਾਂ 'ਮੇਰੇ ਮਨ' ਅਤੇ ਲਫ਼ਜ਼ 'ਭਾਈ ਰੇ' ਨਾਲ ਹੀ ਸ਼ੁਰੂ ਕਰਦੇ ਹਨ; ਵੇਖੋ—

**ਮਨ ਰੇ......ਮੇਰੇ ਮਨ.......**

(੧) ਮੇਰੇ ਮਨ ਸੁਖ ਦਾਤਾ ਹਰਿ ਸੋਇ । ਸ਼ਬਦ ਨੰ: ੧ ।

(੨) ਮਨ ਮੇਰੇ ਕਰਤੇ ਨੋ ਸਾਲਾਹਿ । ਸ਼ਬਦ ਨੰ: ੫ ।

(੩) ਮੇਰੇ ਮਨ ਏਕਸ ਸਿਉ ਚਿਤੁ ਲਾਇ । ਸ਼ਬਦ ਨੰ: ੬ ।

ਭਾਈ ਰੇ.......

(੧) ਭਾਈ ਰੇ ਸੁਖੁ ਸਾਧ ਸੰਗਿ ਪਾਇਆ । ਸ਼ਬਦ ਨੰ: ੨ ।

(੨) ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ । ਸ਼ਬਦ ਨੰ: ੧੩ ।

(੩) ਭਾਈ ਰੇ ਸਾਚੀ ਸਤਿਗੁਰ ਸੇਵ । ਸ਼ਬਦ ਨੰ: ੩੦ ।

**ਅਸ਼ਟਪਦੀਆਂ :—**

ਇਸ 'ਰਾਗ' ਦੀਆਂ 'ਅਸ਼ਟਪਦੀਆਂ' ਭੀ ਵੇਖੋ । ਉਨ੍ਹਾਂ ਵਿਚ ਭੀ ਲਫ਼ਜ਼ 'ਭਾਈ ਰੇ' ਮਿਲਦਾ ਹੈ । ੧੭ ਅਸ਼ਟਪਦੀਆਂ ਵਿਚ ਗੁਰੂ ਨਾਨਕ ਦੇਵ ਜੀ ਨੇ ੬ ਵਾਰੀ ਇਹ ਪਦ ਵਰਤਿਆ ਹੈ ਤੇ ਦੋ ਵਾਰੀ 'ਮੁੰਧੇ' ਗੁਰੂ ਅਮਰਦਾਸ ਜੀ ਦੀਆਂ ੮ ਅਸ਼ਟਪਦੀਆਂ ਹਨ, ਇਨ੍ਹਾਂ ਵਿਚ ਤਿੰਨ ਵਾਰੀ 'ਭਾਈ ਰੇ' ਵਰਤਦੇ ਹਨ ।

**ਇਕ ਅਨੋਖੀ ਸਾਂਝ :—**

ਇਕ ਵੱਡੀ ਸੁਆਦਲੀ ਗੱਲ ਇਹ ਹੈ ਕਿ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ੨੯ ਸ਼ਬਦ (ਅਸ਼ਟਪਦੀਆਂ ਸਮੇਤ) ਐਸੇ ਹਨ ਜਿਨ੍ਹਾਂ ਦੀ 'ਰਹਾਉ' ਦੀ ਤੁਕ ਦੇ ਸ਼ੁਰੂ ਵਿਚ ਲਫ਼ਜ਼ 'ਭਾਈ ਰੇ' ਹਨ; ਇਨ੍ਹਾਂ ਵਿਚੋਂ ੨੫ 'ਸਿਰੀ ਰਾਗ' ਵਿਚ ਹੀ ਦਰਜ ਹਨ । ਬਾਕੀ ਚਾਰ ਸ਼ਬਦਾਂ ਵਿਚੋਂ ਭੀ ੨ ਗੁਰੂ ਨਾਨਕ ਦੇਵ ਜੀ ਦੇ ਹਨ, ੧ ਗੁਰੂ ਅਮਰਦਾਸ ਜੀ ਦਾ, ਅਤੇ ੧ ਗੁਰੂ ਰਾਮਦਾਸ ਜੀ ਦਾ ।

**ਬੋਲੀ ਦੇ ਦ੍ਰਿਸ਼ਟੀ-ਕੋਣ ਤੋਂ :—**

ਜੋ ਸੱਜਣ 'ਬੋਲੀ' ਦੇ ਦ੍ਰਿਸ਼ਟੀ-ਕੋਣ ਤੋਂ ਇਸ ਗੱਲ ਨੂੰ ਵਿਚਾਰਨਗੇ ਉਨ੍ਹਾਂ ਨੂੰ ਸਾਫ਼ ਸਮਝ ਪੈ ਜਾਇਗੀ ਕਿ ਲਫ਼ਜ਼ 'ਭਾਈ ਰੇ...' ਦੀ ਸਾਂਝ ਸਬੱਬ ਨਾਲ ਨਹੀਂ ਹੋ ਗਈ । ਜਿਉਂ ਜਿਉਂ 'ਸਿਰੀ ਰਾਗ' ਦੇ ਇਨ੍ਹਾਂ ੧੦੦ ਸ਼ਬਦਾਂ ਨੂੰ ਗਹੁ ਨਾਲ ਪੜ੍ਹੋਗੇ, ਇਨ੍ਹਾਂ ਵਿਚ ਹੋਰ ਹੋਰ ਵਧੀਕ ਡੂੰਘੀ ਸਾਂਝ ਦਿੱਸੇਗੀ, ਤੇ ਇਹ ਗੱਲ ਮੰਨਣੋਂ ਬਿਨਾ ਰਿਹਾ ਨਹੀਂ ਜਾ ਸਕੇਗਾ ਕਿ ਹਰੇਕ ਗੁਰ-ਵਿਅੱਕਤੀ ਪਾਸ ਆਪਣੇ ਤੋਂ ਪਹਿਲੇ ਸਾਰੇ ਗੁਰ-ਵਿਅੱਕਤੀਆਂ ਦੀ ਸਾਰੀ ਬਾਣੀ ਮੌਜੂਦ ਸੀ ।

**ਪੀਊ ਦਾਦੇ ਦਾ ਖ਼ਜ਼ਾਨਾ :—**

ਗਉੜੀ ਰਾਗ ਵਿਚ ਗੁਰੂ ਅਰਜਨ ਸਾਹਿਬ ਲਿਖਦੇ ਹਨ :—

ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥ ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥੨॥੩੧॥੧੦੦॥

ਇਹ ਸ਼ਬਦ ਉਸੇ ਬਖ਼ਸ਼ਸ਼ ਦੇ ਜ਼ਿਕਰ ਵਿਚ ਜਾਪਦਾ ਹੈ ਜਦੋਂ ਗੁਰੂ ਅਰਜਨ ਸਾਹਿਬ ਨੂੰ ਗੁਰੂ ਰਾਮਦਾਸ ਜੀ ਤੋਂ ਪਿਛਲੀ ਸਾਰੀ ਹੀ ਬਾਣੀ ਦਾ ਸੰਗ੍ਰਹਿ ਮਿਲਿਆ ਸੀ ।

**ਬਾਬਾ ਮੋਹਨ ਜੀ ਵਾਲੀ ਸਾਖੀ :—**

ਗੁਰਬਾਣੀ ਦੀ ਅੰਦਰਲੀ ਇਸ ਵੰਨਗੀ-ਮਾਤ੍ਰ ਗਵਾਹੀ ਨੇ ਇਹ ਗੱਲ ਰੌਸ਼ਨ ਕਰ ਦਿੱਤੀ ਹੈ ਕਿ ਜਦੋਂ ਸਤਿਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਲੱਗੇ ਸਨ, ਤਾਂ ਉਨ੍ਹਾਂ ਪਾਸ ਸਾਰੀ ਹੀ ਬਾਣੀ ਮੌਜੂਦ ਸੀ । ਬਾਣੀ ਇਕੱਠੀ ਕਰਨ ਲਈ ਉਨ੍ਹਾਂ ਨੂੰ ਕਿਤੇ ਭੀ ਕੋਈ ਹੁਕਮਨਾਮੇ ਭੇਜਣ ਦੀ ਲੋੜ ਨਹੀਂ ਸੀ ਪੈ

ਸਕਦੀ । ਇਸ ਸੰਬੰਧ ਵਿਚ ਬਾਬਾ ਮੋਹਨ ਜੀ ਵਾਲੀ ਸਾਖੀ ਬੜੀ ਪ੍ਰਸਿੱਧ ਹੈ, ਤੇ ਪ੍ਰਸਿੱਧ ਹੈ ਭੀ ਅਜੀਬ ਰੰਗ ਵਿਚ । ਲਿਖਦੇ ਹਨ ਕਿ ਬਾਬਾ ਮੋਹਨ ਜੀ ਆਪਣੇ ਚੌਬਾਰੇ ਵਿਚ ਸਮਾਧੀ ਲਗਾਈ ਬੈਠੇ ਸਨ, ਸਤਿਗੁਰੂ ਜੀ ਉਸ ਗਲੀ ਵਿਚ ਜਾ ਕੇ ਚੌਬਾਰੇ ਹੇਠ ਬੈਠ ਗਏ ਤੇ ਬਾਬਾ ਜੀ ਦੀ ਉਸਤਤਿ ਵਿਚ ਇਕ ਸ਼ਬਦ ਗਾਵਿਓਂ ਨੇ । ਕਾਹਦੇ ਲਈ ? ਬਾਬਾ ਜੀ ਪਾਸੋਂ ਗੁਰਬਾਣੀ ਦੀਆਂ ਸੰਚੀਆਂ ਲੈਣ ਲਈ ।

ਪਾਠਕ ਸੱਜਣ ! ਰਤਾ ਸਿਦਕ ਵਿਚ ਆ ਕੇ ਗਹੁ ਨਾਲ ਵਿਚਾਰੋ ! ਕੀ ਸਾਡੇ ਦੀਨ ਦੁਨੀਆ ਦੇ ਰਾਹਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਮਨੁੱਖ ਦੀ ਵਡਿਆਈ ਭੀ ਦਰਜ ਹੋ ਸਕਦੀ ਸੀ ? ਇਸ ਵਿਚ ਕੋਈ ਸ਼ੱਕ ਨਹੀਂ ਕਿ ਬਾਬਾ ਮੋਹਨ ਜੀ ਪਾਤਿਸ਼ਾਹਾਂ ਦੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਸ਼ਾਹਿਬਜ਼ਾਦੇ ਸਨ ਤੇ ਮੇਰੇ ਵਰਗੇ ਨਾਚੀਜ਼ ਨਿਮਾਣੇ ਨੂੰ ਬਾਬਾ ਜੀ ਦੇ ਕੂਚੇ ਦੀ ਧੂੜ ਮੱਥੇ ਉੱਤੇ ਲਾਉਣ ਲਈ ਮਿਲਣੀ ਭੀ ਇਕ ਵੱਡੀ ਬਰਕਤਿ ਹੈ । ਪਰ, ਪਾਤਿਸ਼ਾਹ ਪਾਤਿਸ਼ਾਹ ਹੀ ਹੈ, ਉਹ ਬੜੀ ਉੱਚੀ ਸ਼ਾਨ ਵਾਲਾ ਹੈ, ਉਹ ਆਪ ਹੀ ਬਾਣੀ ਦਾ ਸਮੁੰਦਰ ਸੀ, ਉਹ ਤਾਂ 'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਓ' ।

### ਸਿਰਫ਼ ਗੁਰੂ ਅਕਾਲ ਪੁਰਖ ਦੀ ਉਸਤਤਿ :—

ਗੁਰੂ ਗ੍ਰੰਥ ਸਾਹਿਬ ਜੀ ਦਾ ਇੱਕ ਇੱਕ ਸ਼ਬਦ, ਇੱਕ ਇੱਕ ਤੁਕ, ਗੁਰੂ-ਰੂਪ ਹੈ; ਇਸ ਵਿਚ ਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਵਿਚ ਰਤਾ ਭੀ ਫ਼ਰਕ ਨਹੀਂ ਹੈ । ਕੀ ਬਾਬਾ ਮੋਹਨ ਜੀ ਦੀ ਉਸਤਤਿ ਤੇ ਗੁਰੂ ਨਾਨਕ ਪਾਤਿਸ਼ਾਹ ਦੀ ਉਸਤਤਿ ਗੁਰਸਿੱਖ ਵਾਸਤੇ ਇੱਕੋ ਦਰਜਾ ਰੱਖ ਸਕਦੀ ਹੈ ? ਪਤਿਬ੍ਰਤਾ ਇਸਤ੍ਰੀ ਦੇ ਹਿਰਦੇ ਵਿਚ ਆਪਣੇ ਪਤੀ ਦਾ ਪਿਆਰ ਹੀ ਟਿਕ ਸਕਦਾ ਹੈ, ਪਤੀ ਦੇ ਕਿਸੇ ਅਜ਼ੀਜ਼ ਤੋਂ ਅਜ਼ੀਜ਼ ਸਨਬੰਧੀ ਨੂੰ ਭੀ ਉਹੋ ਪਿਆਰ ਨਹੀਂ ਮਿਲ ਸਕਦਾ । ਗੁਰੂ ਗ੍ਰੰਥ ਸਾਹਿਬ ਜੀ ਦਾ ਹਰੇਕ ਅੰਗ ਸੋਹਣਾ ਹੈ, ਤੇ ਸਿੱਖ ਦੇ ਜੀਵਨ ਲਈ ਸਦਾ ਕਾਇਮ ਰਹਿਣ ਵਾਲਾ ਚਾਨਣ-ਮੁਨਾਰਾ ਹੈ । ਇਸ ਵਿਚ ਉਸਤਤਿ ਸਿਰਫ਼ ਅਕਾਲ ਪੁਰਖ ਦੀ ਹੀ ਹੋ ਸਕਦੀ ਹੈ ।

### ਗੁਰਬਾਣੀ ਵਿਚ ਲਫ਼ਜ਼ ਮੋਹਨ :—

ਗਉੜੀ, ਗੂਜਰੀ, ਬਿਲਾਵਲ, ਬਸੰਤ, ਮਾਰੂ, ਤੁਖਾਰੀ ਆਦਿਕ ਰਾਗਾਂ ਵਿਚ ਕਈ ਸ਼ਬਦ ਐਸੇ ਮਿਲਦੇ ਹਨ ਜੋ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਰਜਨ ਸਾਹਿਬ ਦੇ ਉਚਾਰੇ ਹੋਏ ਹਨ ਤੇ ਜਿਨ੍ਹਾਂ ਵਿਚ ਅਕਾਲ ਪੁਰਖ ਨੂੰ 'ਮੋਹਨ' ਆਖ ਕੇ ਯਾਦ ਕੀਤਾ ਹੈ । ਮਜ਼ਮੂਨ ਦੇ ਬਹੁਤ ਲੰਮਾ ਹੋ ਜਾਣ ਦੇ ਡਰ ਤੋਂ ਉਹ ਸ਼ਬਦ ਏਥੇ ਦਿੱਤੇ ਨਹੀਂ ਜਾ ਸਕਦੇ । ਪਾਠਕ ਸੱਜਣ ਇਨ੍ਹਾਂ ਰਾਗਾਂ ਵਿਚੋਂ ਆਪ ਉਹ ਸ਼ਬਦ ਵੇਖ ਲੈਣ । ਅਸਾਂ ਹੁਣ ਉਸ ਸ਼ਬਦ ਤੇ ਵਿਚਾਰ ਕਰਨੀ ਹੈ ਜਿਸ ਵਿਚ ਸਾਖੀ-ਅਨੁਸਾਰ ਬਾਬਾ ਮੋਹਨ ਜੀ ਦੀ ਉਸਤਤਿ ਦੱਸੀ ਜਾ ਰਹੀ ਹੈ । ਗਉੜੀ ਰਾਗ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਇਹ ਦੂਜਾ 'ਛੰਤ' ਹੈ ।

### ਸੁਆਦਲੀ ਸਾਂਝ :—

ਇਸ ਛੰਤ ਲਿਖਣ ਤੋਂ ਪਹਿਲਾਂ ਪਾਠਕ ਸੱਜਣਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਇਸ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ 'ਛੰਤ' ਗੁਰੂ ਅਮਰਦਾਸ ਜੀ ਦੇ 'ਛੰਤ' ਅਤੇ ਗੁਰੂ ਅਰਜਨ ਸਾਹਿਬ ਜੀ ਦੇ 'ਛੰਤ' ਰਤਾ ਖ਼ਾਸ ਧਿਆਨ ਦੇ ਕੇ ਪੜ੍ਹੋ—ਸਾਂਝੇ ਲਫ਼ਜ਼, ਕਈ ਸਾਂਝੀਆਂ ਤੁਕਾਂ, ਕਈ ਸਾਂਝੇ ਖ਼ਿਆਲ ਤੇ ਇੱਕੋ ਹੀ ਵਲਵਲਾ, ਇਉਂ ਜਾਪਦਾ ਹੈ ਜਿਵੇਂ 'ਛੰਤ' ਇੱਕੋ ਹੀ ਸਾਂਚੇ ਵਿਚ ਢਲੇ ਹੋਏ ਹਨ । ਜਿਸ ਵਲਵਲੇ, ਜਿਸ ਬਿਰਹੋਂ ਦੀ ਨੈਂ ਗੁਰੂ ਨਾਨਕ ਸਾਹਿਬ ਨੇ ਵਗਾਈ ਹੈ ਉਸੇ ਵਿਚ ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਜੀ ਤਾਰੀਆਂ ਲਾਈ ਜਾ ਰਹੇ ਹਨ । ਇੱਥੋਂ ਸਾਫ਼ ਦਿੱਸਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਇਹ 'ਛੰਤ' ਗੁਰੂ ਅਮਰਦਾਸ ਜੀ ਪਾਸ

ਮੌਜੂਦ ਸਨ ਤੇ ਉਨ੍ਹਾਂ ਵਾਲੇ ਰੰਗ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਭੀ ਆਪਣੇ 'ਛੰਤ' ਉਚਾਰੇ ਸਨ । ਹਾਂ, ਆਵੀਏ ਆਪਣੇ ਮਜ਼ਮੂਨ ਵਲ ।

ਗਉੜੀ ਮਹਲਾ ੫ ਛੰਤ ॥
ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ ਠਾਕੁਰ, ਸਦਾ ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ, ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ, ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥ ਮੋਹਨ, ਤੇਰੇ ਬਚਨ ਅਨੂਪ, ਚਾਲ ਨਿਰਾਲੀ ॥ ਮੋਹਨ, ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ ॥ ਮਾਨਹਿ ਤ ਏਕੁ, ਅਲੇਖੁ ਠਾਕੁਰੁ, ਜਿਨਹਿ ਸਭ ਕਲ ਧਾਰੀਆ ॥ ਤੁਧੁ ਬਚਨਿ ਗੁਰ ਕੈ ਵਸਿ ਕੀਆ, ਆਦਿ ਪੁਰਖੁ ਬਨਵਾਰੀਆ ॥ ਤੂੰ ਆਪਿ ਚਲਿਆ, ਆਪਿ ਰਹਿਆ, ਆਪਿ ਸਭ ਕਲ ਧਾਰੀਆ ॥ ਬਿਨਵੰਤਿ ਨਾਨਕ ਪੈਜ ਰਾਖਹੁ, ਸਭ ਸੇਵਕ ਸਰਨਿ ਤੁਮਾਰੀਆ ॥੨॥ ਮੋਹਨ, ਤੁਧੁ ਸਤਸੰਗਤਿ ਧਿਆਵੈ, ਦਰਸ ਧਿਆਨਾ ॥ ਮੋਹਨ, ਜਮੁ ਨੇੜਿ ਨ ਆਵੈ, ਤੁਧੁ ਜਪਹਿ ਨਿਦਾਨਾ ॥ ਜਮਕਾਲੁ ਤਿਨ ਕਉ ਲਗੈ ਨਾਹੀ, ਜੋ ਇਕ ਮਨਿ ਧਿਆਵਹੇ ॥ ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥ ਮਲ ਮੂਤ ਮੂੜ ਜਿ ਮੁਗਧ ਹੋਤੇ, ਸਿ ਦੇਖਿ ਦਰਸੁ ਸੁਗਿਆਨਾ ॥ ਬਿਨਵੰਤਿ ਨਾਨਕ ਰਾਜੁ ਨਿਹਚਲੁ, ਪੂਰਨ ਪੁਰਖ ਭਗਵਾਨਾ ॥੩॥ ਮੋਹਨ, ਤੂੰ ਸੁਫਲੁ ਫਲਿਆ, ਸਣੁ ਪਰਵਾਰੇ ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥ ਤਾਰਿਆ ਜਹਾਨੁ ਲਹਿਆ, ਅਭਿਮਾਨੁ, ਜਿਨੀ ਦਰਸਨੁ ਪਾਇਆ ॥ ਜਿਨੀ ਤੁਧ ਨੋ ਧੰਨ ਕਹਿਆ, ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ, ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ ਟੇਕ ਰਾਖੀ, ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਲਿਖੀ ਹੋਈ ਸਾਖੀ ਭਾਵੇਂ ਪਾਠਕ-ਸੱਜਣਾਂ ਦੇ ਮਨ ਦੀ ਵਾਗ ਨੂੰ ਬਾਬਾ ਮੋਹਨ ਜੀ ਵਲ ਪਰਤਾਈ ਰੱਖੇ, ਨਹੀਂ ਤਾਂ ਉਂਞ ਬਾਬਾ ਜੀ ਦੀ ਉਸਤਤਿ ਵਾਸਤੇ ਇੱਥੇ ਗੁੰਜਾਇਸ਼ ਨਹੀਂ ਦਿੱਸਦੀ । ਪਹਿਲੇ ਅੰਕ ਦੀ ਚੌਥੀ ਤੁਕ ਗਹੁ ਨਾਲ ਪੜ੍ਹੋ । ਕੀ ਸਾਧ ਸੰਤ ਧਰਮਸਾਲਾ ਵਿਚ ਇਕੱਠੇ ਹੋ ਕੇ ਬਾਬਾ ਮੋਹਨ ਜੀ ਨੂੰ ਧਿਆਉਂਦੇ ਹਨ ਜਾਂ ਮੋਹਨ-ਪ੍ਰਭੂ ਨੂੰ ? ਤੀਜੇ ਬੰਦ ਨੂੰ ਭੀ ਗਹੁ ਨਾਲ ਪੜ੍ਹ ਕੇ ਵੇਖੋ ! ਕਿਤੇ ਕੋਈ ਤੁਕ ਬਾਬਾ ਮੋਹਨ ਜੀ ਨਾਲ ਮੇਲ ਨਹੀਂ ਖਾਂਦੀ । ਹੁਣ ਚੌਥਾ ਬੰਦ ਪੜ੍ਹੋ, ਤੀਜੀ ਤੁਕ 'ਤਾਰਿਆ ਜਹਾਨੁ, ਲਹਿਆ ਅਭਿਮਾਨ, ਜਿਨੀ ਦਰਸਨੁ ਪਾਇਆ' ਕੀ ਇਹ ਸਿਫ਼ਤ ਗੁਰੂ ਪਰਮੇਸ਼ਰ ਦੀ ਹੋ ਸਕਦੀ ਹੈ ਜਾਂ ਕਿਸੇ ਮਨੁੱਖ ਦੀ ? ਦੇਖੋ ਪੰਜਵੀਂ ਤੁਕ ਵਿਚ, ਜਿਸ ਦਾ ਦਰਸ਼ਨ ਜਹਾਨ ਨੂੰ ਤਾਰਨ ਦੇ ਸਮਰੱਥ ਹੈ ਉਸ ਨੂੰ ਕਿਵੇਂ ਬੁਲਾਉਂਦੇ ਹਨ ? ਆਖਦੇ ਹਨ, ਹੇ 'ਸਤਿਗੁਰ ਪੁਰਖ ਮੁਰਾਰੇ ! ਬੇਅੰਤ ਗੁਣ ਤੇਰੇ ਕਥੇ ਨ ਜਾਹੀ' ।

**ਦੂਜੇ ਬੰਦ ਨੂੰ ਸਮਝਣ ਵਿਚ ਉਕਾਈ :—**

ਹੁਣ ਗਹੁ ਨਾਲ ਪੜ੍ਹੋ ਦੂਜਾ ਬੰਦ । ਇਸ ਦੀ ਭੀ ਪੰਜਵੀਂ ਤੁਕ ਕੋਈ ਸ਼ੱਕ ਤੇ ਕੋਈ ਭੁਲੇਖਾ ਨਹੀਂ ਰਹਿਣ ਦੇਂਦੀ, 'ਤੂੰ ਆਪਿ ਚਲਿਆ ਆਪਿ ਰਹਿਆ, ਆਪਿ ਸਭ ਕਲ ਧਾਰੀਆ' । ਇਹ 'ਆਪਿ ਸਭ ਕਲ ਧਾਰੀਆ' ਵਾਲਾ ਅਕਾਲ ਪੁਰਖ ਤੋਂ ਬਿਨਾ ਹੋਰ ਕੌਣ ਹੋ ਸਕਦਾ ਹੈ ? ਹਾਂ, ਇਸ ਬੰਦ ਦੀ ਦੂਜੀ ਤੁਕ ਵਿਚ ਬੇਪਰਵਾਹੀ ਨਾਲ ਕੁਝ ਰਲਾ ਜਿਹਾ ਪੈਂਦਾ ਰਿਹਾ ਹੈ । ਕਿਵੇਂ ? ਲਫ਼ਜ਼ 'ਤੂੰ' ਦੇ ਅਰਥ ਨੂੰ ਗ਼ਲਤ ਸਮਝ ਕੇ । ਇਹ ਤੁਕ ਹੈ 'ਮੋਹਨ ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ' ।

**ਲਫ਼ਜ਼ 'ਤੂੰ' ਦੇ ਅਰਥ ਦਾ ਨਿਰਨਾ—**

ਜਦੋਂ ਕਿਸੇ ਸ਼ਬਦ ਦੇ ਕਿਸੇ ਲਫ਼ਜ਼ ਆਦਿਕ ਬਾਰੇ ਕੋਈ ਸ਼ੱਕ ਪਏ, ਤਾਂ ਉਸ ਨੂੰ ਹੱਲ ਕਰਨ ਦਾ ਇੱਕੋ ਹੀ ਰਸਤਾ ਹੈ ਕਿ ਉਸ ਲਫ਼ਜ਼ ਆਦਿਕ ਦੀ ਵਰਤੋਂ ਗੁਰਬਾਣੀ ਵਿਚ ਕਿਸੇ ਹੋਰ ਥਾਂ ਵੇਖੀਏ । ਸੋ ਲਫ਼ਜ਼ 'ਤੂੰ' ਦਾ ਅਰਥ ਵੇਖਣ ਲਈ ਹੋਰ ਪ੍ਰਮਾਣ ਪਾਠਕਾਂ ਦੇ ਸਾਹਮਣੇ ਪੇਸ਼ ਕੀਤੇ ਜਾਂਦੇ ਹਨ :—

੧. ਸੰਚਿ ਹਰਿ ਧਨੁ, ਪੂਜਿ ਸਤਿਗੁਰੁ, ਛੋਡਿ ਸਗਲ ਵਿਕਾਰ ॥
ਜਿਨਿ 'ਤੂੰ' ਸਾਜਿ ਸਵਾਰਿਆ, ਹਰਿ ਸਿਮਰਿ ਹੋਇ ਉਧਾਰ ॥੧॥੨੫॥੯੫॥ {ਸਿਰੀਰਾਗੁ ਮ: ੫

ਤੂੰ=ਤੈਨੂੰ ।

੨. ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥

ਜਿਨ 'ਤੂੰ' ਜਾਤਾ ਜੋ ਤੁਧੁ ਮਨਿ ਭਾਨੇ ॥੪॥੧੩॥੨੦॥ {ਮਾਝ ਮ: ੫

ਤੂੰ=ਤੈਨੂੰ ।

੩. ਤਿਸੁ ਕੁਰਬਾਣੀ ਜਿਨਿ 'ਤੂੰ' ਸੁਣਿਆ ॥

ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥੧॥੨੦॥੨੭॥ {ਮਾਝ ਮ: ੫

ਤੂੰ=ਤੈਨੂੰ ।

੪. ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਲਾਹੀ ਪ੍ਰੀਤਮ ਮੇਰੇ ॥

ਤੁਧੁ ਬਿਨੁ ਅਵਰੁ ਨ ਕੋਈ ਜਾਚਾ, ਗੁਰ ਪਰਸਾਦੀ 'ਤੂੰ' ਪਾਵਣਿਆ ॥੪॥੧॥੩੪॥ {ਮਾਝ ਮ: ੫

ਤੂੰ=ਤੈਨੂੰ ।

੫. ਜਿਨਿ 'ਤੂੰ' ਸਾਜਿ ਸਵਾਰਿ ਸੀਗਾਰਿਆ ॥

ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥੧॥੪॥ {ਗਉੜੀ ਸੁਖਮਨੀ ਮ: ੫

ਤੂੰ=ਤੈਨੂੰ ।

ਹੋਰ ਗੁਰ-ਵਿਅੱਕਤੀਆਂ ਦੀ ਬਾਣੀ ਵਿਚੋਂ ਭੀ ਪ੍ਰਮਾਣ ਦਿੱਤੇ ਜਾ ਸਕਦੇ ਹਨ । ਪਰ ਇੱਥੇ ਜਿਸ ਸ਼ਬਦ ਤੇ ਵਿਚਾਰ ਹੋ ਰਹੀ ਹੈ ਉਹ ਗੁਰੂ ਅਰਜਨ ਸਾਹਿਬ ਦਾ ਹੈ, ਇਸ ਲਈ ਪ੍ਰਮਾਣ ਸਿਰਫ਼ ਉਨ੍ਹਾਂ ਦੀ ਬਾਣੀ ਵਿਚੋਂ ਹੀ ਲਏ ਹਨ ।

**ਹੁਣ ਅਰਥ ਕਰੋ—**

ਹੇ ਮੋਹਨ ! ਤੈਨੂੰ ਇੱਕ ਨੂੰ (ਲੋਕ ਅਸਥਿਰ) ਮੰਨਦੇ ਹਨ, ਹੇ ਮੋਹਨ ਜੀ ! ਬਾਕੀ ਸਾਰੀ ਸ੍ਰਿਸ਼ਟੀ ਨਾਸਵੰਤ ਹੈ । ਹੇ ਮੋਹਨ ! ਤੈਨੂੰ ਇੱਕ ਅਲੇਖ ਠਾਕੁਰ ਨੂੰ (ਲੋਕ ਅਸਥਿਰ) ਮੰਨਦੇ ਹਨ, ਜਿਸ ਨੇ (ਜਗਤ ਵਿਚ) ਸਾਰੀ ਸੱਤਿਆ ਪਾਈ ਹੋਈ ਹੈ । (ਤੇਰੇ ਸੇਵਕਾਂ ਨੇ) ਤੈਨੂੰ (ਤੁਧੁ) ਆਦਿ ਪੁਰਖ ਬਨਵਾਰੀ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਵੱਸ ਕੀਤਾ ਹੈ ।

**ਸਾਰੀ ਵਿਚਾਰ ਦਾ ਸਿੱਟਾ—**

ਹੁਣ ਤਕ ਦੀ ਵਿਚਾਰ ਨਾਲ ਅਸੀ ਇਸ ਨਤੀਜੇ ਤੇ ਅੱਪੜੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਲਈ ਗੁਰੂ ਅਰਜਨ ਸਾਹਿਬ ਪਾਸ ਪਹਿਲੇ ਚਹੁੰਆਂ ਹੀ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਮੌਜੂਦ ਸੀ । ਉਨ੍ਹਾਂ ਨੂੰ ਕਿਤੇ ਭੀ ਹੁਕਮਨਾਮੇ ਭੇਜਣ ਦੀ ਲੋੜ ਨਹੀਂ ਸੀ ਪੈ ਸਕਦੀ । ਬਾਹਰੋਂ ਕਿਸੇ ਹੋਰ ਸੰਚੀ ਜਾਂ ਸੰਚੀਆਂ ਦੀ ਭੀ ਲੋੜ ਨਹੀਂ ਸੀ । ਜਿਸ ਸ਼ਬਦ ਵਿਚ ਬਾਬਾ ਮੋਹਨ ਜੀ ਦੀ ਉਸਤਤਿ ਸਮਝੀ ਜਾ ਰਹੀ ਹੈ, ਉਹ ਸ਼ਬਦ ਨਿਰੋਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਹੈ ।

{ਵਧੀਕ ਵਾਕਫ਼ੀਅਤ ਵਾਸਤੇ ਪੜ੍ਹੋ ਮੇਰੇ ਲਿਖੇ ਪੁਸਤਕ—'ਗੁਰਬਾਣੀ ਤੇ ਇਤਿਹਾਸ ਬਾਰੇ', 'ਸਿੱਖ ਸਿਦਕੁ ਨ ਹਾਰੇ', 'ਧਰਮ ਤੇ ਸਦਾਚਾਰ', 'ਸਰਬੱਤ ਦਾ ਭਲਾ', 'ਬੁਰਾਈ ਦਾ ਟਾਕਰਾ'—'ਸਿੰਘ ਬ੍ਰਦਰਜ਼', ਮਾਈ ਸੇਵਾਂ, ਅੰਮ੍ਰਿਤਸਰ ਤੋਂ ਮਿਲਦੇ ਹਨ}

## ਗੁਰਬਾਣੀ ਅਤੇ ਇਸ ਦਾ ਵਿਆਕਰਣ

### ਅਨੋਖਾ ਸੁਭਾਗ ਅਵਸਰ—

ਅਪ੍ਰੈਲ, ੧੯੦੯ ਵਿਚ ਮੈਟਰਿਕ ਪਾਸ ਕਰ ਕੇ ਮੈਂ ਸਤੰਬਰ ੧੯੦੯ ਵਿਚ ਖਾਲਸਾ ਮਿਡਲ ਸਕੂਲ, ਸਾਂਗਲੇ ਸੈਕੰਡ ਮਾਸਟਰ ਬਣ ਕੇ ਚਲਾ ਗਿਆ । ਗੁਰੂ ਨਾਨਕ ਸਾਹਿਬ ਦਾ ਜਨਮ-ਪੁਰਬ ਉਥੇ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਸੀ । (ਜ਼ਿਲਾ ਸਿਆਲਕੋਟ) ਦੇ ਭਾਈ ਗਿਆਨ ਸਿੰਘ ਜੀ ਨਾਮਧਾਰੀ ਉਸ ਪੁਰਬ ਸਮੇ ਸਾਂਗਲੇ ਆਏ । ਨਗਰ-ਕੀਰਤਨ ਵਿਚ ਉਨ੍ਹਾਂ ਸ਼ਬਦ ਪੜ੍ਹੇ, ਹੱਲੇ ਦੀਆਂ ਧਾਰਨਾਂ ਤੇ । ਸ਼ਬਦ ਪੜ੍ਹਨ ਦਾ ਤਾਂ ਮੈਨੂੰ ਭੀ ਸ਼ੌਕ ਸੀ, ਪਰ ਮੈਂ ਜੋਟੀਆਂ ਦੀਆਂ ਧਾਰਨਾਂ ਹੀ ਸਿੱਖੀਆਂ ਹੋਈਆਂ ਸਨ । ਇਹ ਪਹਿਲਾ ਮੌਕਾ ਸੀ ਜਦੋਂ ਮੈਂ ਹੱਲੇ ਦੀਆਂ ਧਾਰਨਾਂ ਦੇ ਸ਼ਬਦ ਸੁਣੇ । ਤੇ ਮੈਂ ਨਾਮਧਾਰੀ ਵੀਰਾਂ ਦੇ ਇਸ ਪ੍ਰਚਾਰ-ਢੰਗ ਉਤੇ ਮੋਹਿਤ ਹੋ ਗਿਆ । ਭਾਈ ਗਿਆਨ ਸਿੰਘ ਜੀ ਬਹੁਤੇ ਸ਼ਬਦ ਭਗਤਾਂ ਦੀ ਬਾਣੀ ਵਿਚੋਂ ਹੀ ਪੜ੍ਹਦੇ ਰਹੇ । ਧਾਰਨ ਹੱਲੇ ਦੀ, ਉਸ ਨਾਲੋਂ ਢੋਲਕੀ ਛੈਣਿਆਂ ਦੀ ਮਿਲਵੀਂ ਸੁਰ, ਸਿੰਘਾਂ ਦਾ ਰਲ ਕੇ ਉਤਸ਼ਾਹ ਨਾਲ ਉਸ ਧਾਰਨ ਨੂੰ ਗਾਉਣਾ ਸ੍ਰੋਤਿਆਂ ਉਤੇ ਵਜਦ ਦੀ ਹਾਲਤ ਪੈਦਾ ਕਰ ਰਿਹਾ ਸੀ । ਵਿਚ ਵਿਚ ਭਾਈ ਗਿਆਨ ਸਿੰਘ ਜੀ ਆਪਣੇ ਸੁਰੀਲੇ ਗਲੇ ਨਾਲ ਸ਼ਬਦ ਦੀ ਵਿਆਖਿਆ ਕਰਦੇ ਸਨ । ਤੁਕਾਂ ਦੇ ਅਰਥ ਕਰਨ ਵੇਲੇ ਉਹ ਤੁਕਾਂ ਦੇ ਤਿੰਨ ਤਿੰਨ ਚਾਰ ਚਾਰ ਅਰਥ ਕਰਦੇ ਸਨ । ਇਹ ਵਿਦਵਤਾ-ਭਰੀ ਵਿਆਖਿਆ ਸੁਣਨ ਦਾ ਭੀ ਮੇਰੇ ਵਾਸਤੇ ਪਹਿਲਾ ਮੌਕਾ ਸੀ । ਮੈਂ ਭਾਈ ਗਿਆਨ ਸਿੰਘ ਜੀ ਤੋਂ ਸਦਕੇ ਹੁੰਦਾ ਜਾ ਰਿਹਾ ਸਾਂ । ਉਨ੍ਹਾਂ ਦਾ ਸਰੂਰ-ਭਰਿਆ ਚਿਹਰਾ ਅੱਜ ਤਕ ਕਈ ਵੇਰੀ ਮੇਰੀਆਂ ਅੱਖਾਂ ਦੇ ਸਾਹਮਣੇ ਆ ਜਾਂਦਾ ਰਿਹਾ ਹੈ ।

### ਲਗਨ—

ਗੁਰਪੁਰਬ ਲੰਘ ਗਿਆ । ਭਾਈ ਗਿਆਨ ਸਿੰਘ ਜੀ ਸਾਂਘਲੇ ਪੰਜ ਸੱਤ ਦਿਨ ਹੋਰ ਠਹਿਰੇ । ਦੀਵਾਨ ਸਜਦੇ ਰਹੇ, ਜਿੱਥੇ ਉਹ ਹੱਲੇ ਦੀਆਂ ਧਾਰਨਾਂ ਤੇ ਸ਼ਬਦ ਸੁਣਾਂਦੇ ਰਹੇ । ਸ਼ਬਦ ਆਮ ਤੌਰ ਤੇ ਭਗਤ-ਬਾਣੀ ਵਿਚੋਂ ਹੀ ਸਨ । ਉਨ੍ਹਾਂ ਨਾਲ ਪੰਜ ਸੱਤ ਦਿਨਾਂ ਦੀ ਸੰਗਤ ਦਾ ਸਦਕਾ ਮੈਨੂੰ ਭੀ ਇਹ ਲਗਨ ਲੱਗ ਗਈ । ਮੈਂ ਪੰਡਿਤ ਤਾਰਾ ਸਿੰਘ ਜੀ ਅਤੇ ਭਾਈ ਭਗਵਾਨ ਸਿੰਘ ਜੀ ਦੇ ਭਗਤ-ਬਾਣੀ ਦੇ ਟੀਕੇ ਮੰਗਵਾ ਲਏ । ਸ਼ਬਦ ਜ਼ਬਾਨੀ ਯਾਦ ਕਰਨੇ ਸ਼ੁਰੂ ਕਰ ਦਿੱਤੇ, ਤੇ ਹੱਲੇ ਦੀਆਂ ਧਾਰਨਾਂ ਤੇ ਦੀਵਾਨਾਂ ਵਿਚ ਗਾਣੇ ਭੀ ਸ਼ੁਰੂ ਕਰ ਦਿੱਤੇ । ਸ਼ਬਦ ਯਾਦ ਭੀ ਆਮ ਤੌਰ ਤੇ ਉਹੀ ਕਰਨੇ ਜੋ ਬਹੁ-ਅਰਥਕ ਹੋਣ । ਸਾਂਗਲਾ ਤਾਂ ਮੈਂ ੧੯੧੦ ਵਿਚ ਹੀ ਛੱਡ ਆਇਆ, ਪਰ ਭਾਈ ਗਿਆਨ ਸਿੰਘ ਜੀ ਦੀ ਛੁਹ ਤੋਂ ਹਾਸਲ ਕੀਤੀ ਲਗਨ ਮੇਰਾ ਪੱਕਾ ਸਾਥੀ ਬਣ ਗਈ । ੧੯੧੧ ਵਿਚ ਮੈਂ ਦਿਆਲ ਸਿੰਘ ਕਾਲਜ ਲਾਹੌਰ ਵਿਚ ਪੜ੍ਹਨ ਲਈ ਜਾ ਦਾਖ਼ਲ ਹੋਇਆ । ਉਥੇ ਭੀ

ਗੁਰਪੁਰਬਾਂ ਸਮੇ ਸਿੰਘ-ਸਭਾ ਵਲੋਂ ਹੁੰਦੇ ਨਗਰ-ਕੀਰਤਨਾਂ ਵਿਚ ਮੈਂ ਕਿਸੇ ਨਾ ਕਿਸੇ ਜੱਥੇ ਦੇ ਨਾਲ ਸ਼ਾਮਲ ਹੋ ਕੇ ਹੱਲੇ ਦੇ ਸ਼ਬਦ ਪੜ੍ਹਨ ਅਤੇ ਉਨ੍ਹਾਂ ਦੀ ਬਹੁ-ਅਰਥਕ ਵਿਆਖਿਆ ਕਰਨ ਦਾ ਸ਼ੌਂਕ ਪੂਰਾ ਕਰ ਹੀ ਲੈਂਦਾ ਸਾਂ ।

**ਜਾਗ—**

ਸੰਨ ੧੯੧੩ ਦੀਆਂ ਗਰਮੀਆਂ ਦੇ ਦਿਨ ਸਨ । ਐਫ. ਏ. ਦਾ ਇਮਤਿਹਾਨ ਦੇ ਕੇ ਮੈਂ ਆਪਣੇ ਪਿੰਡ (ਥਰਪਾਲ) ਗਿਆ ਹੋਇਆ ਸਾਂ ਸਾਡੇ ਪਿੰਡ ਤੋਂ ਅੱਧ ਕੁ ਮੀਲ ਤੇ ਸੀ (ਰਈਆ ਤਸੀਲ ਜ਼ਿਲਾ ਸਿਆਲ ਕੋਟ) । ਉਥੇ ਇਕ ਗੁਰਦੁਆਰਾ ਸੀ । ਆਮ ਤੌਰ ਤੇ ਰੋਜ਼ਾਨਾ ਕੁਝ ਸਮਾਂ ਮੈਂ ਉਥੇ ਗੁਜ਼ਾਰਿਆ ਕਰਦਾ ਸਾਂ । ਇਕ ਦਿਨ ਇਕ ਜੰਞ ਦੁਪਹਿਰ ਕੱਟਣ ਵਾਸਤੇ ਗੁਰਦੁਆਰੇ ਵਿਚ ਆ ਟਿਕੀ । ਇਹ ਜੰਞ ਸੀ ਆਰੀਆ ਸਮਾਜੀ ਵੀਰਾਂ ਦੀ । ਇਕ ਪ੍ਰਚਾਰਕ ਭੀ ਉਨ੍ਹਾਂ ਦੇ ਨਾਲ ਸੀ । ਉਹ ਸੱਜਣ ਮੇਰੇ ਪਾਸ ਆ ਬੈਠਾ । ਗੱਲਾਂ-ਬਾਤਾਂ ਛੇੜ ਕੇ ਮੈਨੂੰ ਕਹਿਣ ਲੱਗਾ—ਜੇ ਕਿਸੇ ਮਨੁੱਖ ਪਾਸੋਂ ਉਸ ਦੇ ਪਿਉ ਦਾ ਨਾਮ ਪੁੱਛੀਏ, ਉਹ ਅੱਗੋਂ ਉੱਤਰ ਦੇਵੇ, ਕਿ ਮੇਰੇ ਪਿਉ ਦਾ ਨਾਮ ਅਹਿ ਸੀ, ਜਾਂ ਅਹਿ ਸੀ, ਜਾਂ ਅਹਿ ਸੀ । ਇਸੇ ਤਰ੍ਹਾਂ 'ਜਾਂ, ਜਾਂ' ਵਿਚ ਉਹ ਅੱਠ ਨੌ ਨਾਮ ਦੱਸ ਦੇਵੇ । ਉਸ ਦਾ ਇਹ ਉੱਤਰ ਸੁਣ ਕੇ ਇਹੀ ਅੰਦਾਜ਼ਾ ਲਾਣਾ ਪਏਗਾ ਕਿ ਉਸ ਮਨੁੱਖ ਨੂੰ ਜਾਂ ਤਾਂ ਆਪਣੇ ਪਿਉ ਦਾ ਨਾਮ ਹੀ ਨਹੀਂ ਆਉਂਦਾ, ਜਾਂ ਇਹ ਆਪ ਹੀ ਪਾਗਲ ਹੈ ।

ਗੱਲ ਬਾਤ ਦਾ ਇਹ ਪੈਂਤੜਾ ਬੰਨ੍ਹ ਕੇ ਉਹ ਪ੍ਰਚਾਰਕ ਸੱਜਣ ਫਿਰ ਮੈਨੂੰ ਕਹਿਣ ਲੱਗਾ—ਤੁਸੀਂ ਸਿੱਖ ਲੋਕ ਫ਼ਖ਼ਰ ਨਾਲ ਇਹ ਆਖਦੇ ਹੋ ਕਿ ਸਿਰਫ਼ ਤੁਹਾਡਾ ਹੀ ਧਾਰਮਿਕ ਗ੍ਰੰਥ ਐਸਾ ਹੈ ਜੋ ਤੁਹਾਡੀ ਆਪਣੀ ਬੋਲੀ ਵਿਚ ਹੈ । ਪਰ ਹਾਲ ਤੁਹਾਡਾ ਇਹ ਹੈ ਕਿ ਇਕ ਇਕ ਤੁਕ ਦੇ ਦਸ ਦਸ ਅਰਥ ਕਰਨ ਨੂੰ ਤੁਸੀਂ ਵਿਦਵਤਾ ਸਮਝਦੇ ਹੋ । ਕੀ ਇਹ ਵਿਦਵਤਾ ਹੈ ਜਾਂ ਨਾ-ਵਾਕਫ਼ੀਅਤ ?

ਬੱਸ ! ਉਹ ਸੱਜਣ ਦੀ ਇਹ ਟੋਕ ਮੇਰੇ ਅੰਦਰ ਕਾਟ ਕਰ ਗਈ । ਮੈਂ ਬਹੁ-ਅਰਥਕ ਵਿਦਵਤਾ ਦੀ ਨੀਂਦਰ ਵਿਚੋਂ ਜਾਗ ਪਿਆ । ਮੈਨੂੰ ਸਮਝ ਆ ਗਈ ਕਿ ਪੰਜ ਸੌ ਸਾਲਾਂ ਤੋਂ ਪਹਿਲਾਂ ਦੀ ਪੁਰਾਣੀ ਬੋਲੀ ਨੂੰ ਨ ਸਮਝਣ ਕਰਕੇ 'ਜਾਂ, ਜਾਂ' ਵਾਲੇ ਅੰਦਾਜ਼ੇ ਵਿਦਵਤਾ ਦੀ ਨਿਸ਼ਾਨੀ ਨਹੀਂ ਹਨ । ਉਸ ਦਿਨ ਤੋਂ ਮੈਨੂੰ ਉਸ ਬਹੁ-ਅਰਥਕਤਾ ਦੀ ਵਿੱਦਿਆ ਦਾ ਹੁਲਾਰਾ ਆਉਣਾ ਮੁੱਕ ਗਿਆ ।

**ਬੋਲੀ ਬਦਲਦੀ ਰਹਿੰਦੀ ਹੈ—**

ਇਹ ਇੱਕ ਸਿੱਧੀ-ਪਧਰੀ ਗੱਲ ਕਿ ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਇਸ ਧਰਤੀ ਉਤੇ ਬਹੁਤ ਥੋੜ੍ਹੀ ਵੱਸੋਂ ਸੀ । ਇਹ ਵਸੋਂ ਹੁੰਦੀ ਭੀ ਧਰਤੀ ਦੇ ਉਨ੍ਹਾਂ ਹਿੱਸਿਆਂ ਵਿਚ ਹੀ ਸੀ, ਜਿਹੜੇ ਕੁਦਰਤੀ ਤੌਰ ਤੇ ਅੰਨ-ਉਪਜਾਊ ਹੁੰਦੇ ਸਨ । ਕਿਸੇ ਇੱਕੋ ਇਲਾਕੇ ਵਿਚ ਵੱਸਦੇ ਲੋਕਾਂ ਦੀ ਬੋਲੀ ਭੀ, ਕੁਝ ਕੁਝ ਫ਼ਰਕ ਨਾਲ, ਤਕਰੀਬਨ ਇਕੋ ਜਿਹੀ ਹੋਣੀ ਭੀ ਕੁਦਰਤੀ ਗੱਲ ਹੈ ।

ਪਰ ਮੁੱਢ-ਕਦੀਮਾਂ ਤੋਂ ਹੀ ਅਜਿਹੀਆਂ ਘਟਨਾਵਾਂ ਭੀ ਹੁੰਦੀਆਂ ਚਲੀਆਂ ਆਈਆਂ ਹਨ, ਜਿਨ੍ਹਾਂ ਦੇ ਕਾਰਨ ਵੱਸਦੇ ਦੇਸ਼ ਉਜੜਦੇ ਰਹੇ, ਤੇ ਉਜੜੇ ਦੇਸ਼ ਵੱਸਦੇ ਰਹੇ ਹਨ । ਟਿੱਡੀ-ਦਲ ਨੇ ਪੁਰਾਣੇ ਸਮੇ ਵਿਚ ਅਨੇਕਾਂ ਵੱਸਦੇ ਦੇਸ ਉਜਾੜੇ । ਲੰਮੀ ਔੜ ਭੀ ਵੱਸਦਿਆਂ ਨੂੰ ਉਜਾੜਦੀ ਰਹੀ ਹੈ । ਇਹੋ ਜਿਹੀਆਂ ਘਟਨਾਵਾਂ ਦੇ ਕਾਰਨ ਸੈਂਕੜੇ ਹਜ਼ਾਰਾਂ ਇਕੱਠੇ-ਵੱਸਦੇ ਘਰਾਣੇ ਸਦਾ ਲਈ ਵਿਛੜ ਜਾਂਦੇ ਹਨ । ਨਵੇਂ ਵਾਯੂ-ਮੰਡਲ ਵਿਚ ਜਾ ਕੇ ਸਦੀਆਂ ਪਿਛੋਂ ਉਨ੍ਹਾਂ ਦੀ ਬੋਲੀ ਬਦਲ ਜਾਂਦੀ ਹੈ ਇਉਂ ਜਾਪਦਾ ਹੈ ਕਿ ਉਨ੍ਹਾਂ ਬੋਲੀਆਂ ਵਿਚ ਕਿਤੇ ਕੋਈ ਸੰਬੰਧ ਹੀ ਨਹੀਂ ਸੀ । ਖ਼ਾਸ ਖੋਜ ਕੀਤਿਆਂ ਹੀ ਕੋਈ ਕੋਈ ਸਾਂਝੇ ਲਫ਼ਜ਼ ਲੱਭਦੇ ਹਨ, ਜਿਹੜੇ ਸਦੀਆਂ ਪਹਿਲਾਂ ਦੀ ਕੋਈ ਪੁਰਾਣੀ ਸਾਂਝ ਦਰਸਾਂਦੇ ਹਨ ।

ਵੰਨਗੀ ਵਜੋਂ ਰੂਸੀ ਬੋਲੀ ਅਤੇ ਸੰਸਕ੍ਰਿਤ ਵਿਚੋਂ ਕੁਝ ਲਫ਼ਜ਼ ਹੇਠਾਂ ਦਿੱਤੇ ਜਾਂਦੇ ਹਨ :—

(੧) ਕੁੱਤਾ ਮਨੁੱਖ ਦਾ ਬੜਾ ਪੁਰਾਣਾ ਸਾਥੀ ਤੁਰਿਆ ਆ ਰਿਹਾ ਜਾਪਦਾ ਹੈ । ਕੁੱਤੇ ਵਾਸਤੇ ਰੂਸੀ ਲਫ਼ਜ਼ 'ਸੁਬਾਹਕਾ' ਅਤੇ ਸੰਸਕ੍ਰਿਤ ਦਾ ਲਫ਼ਜ਼ ਹੈ 'ਸ੍ਵਕ' (ਵਕ:) । ਕੈਸੀ ਅਜਬ ਸਾਂਝ ਦਿੱਸਦੀ ਹੈ ! ਪਰ ਰੂਸ ਵਿਚ ਤਾਂ ਇਹ ਲਫ਼ਜ਼ ਕਾਇਮ ਹੈ । ਸਾਡੇ ਦੇਸ ਵਿਚ ਸਿਰਫ਼ ਕਿਤਾਬਾਂ ਵਿਚ ਹੀ ਰਹਿ ਗਿਆ ।

(੨) 'ਰੁੱਖ' ਵਾਸਤੇ ਰੂਸੀ ਲਫ਼ਜ਼ 'ਦੇਰ੍ਵ' (ਦੇਹਰਵ) ਹੈ । ਸੰਸਕ੍ਰਿਤ ਵਿਚ 'ਦ੍ਰੁਮ' (ਦ੍ਰੁਮ) ।

(੩) ਬਹੁਤ ਠੰਢੇ ਦੇਸ਼ਾਂ ਵਿਚ ਸਿਰ ਨੂੰ ਸਰਦੀ ਤੋਂ ਬਚਾਣ ਦੀ ਆਮ ਤੌਰ ਤੇ ਲੋੜ ਪੈਂਦੀ ਆਈ ਹੈ । ਸੰਸਕ੍ਰਿਤ ਲਫ਼ਜ਼ ਹੈ 'ਸ਼ਿਰਸਪ' (f_ਰਪ)—ਭਾਵ ਸਿਰ ਦੀ ਹਿਫ਼ਾਜ਼ਤ ਕਰਨ ਵਾਲਾ (ਟੋਪ ਆਦਿਕ) । ਰੂਸੀ ਲਫ਼ਜ਼ ਹੈ 'ਸ਼ਲਾਹਪਾ' 'ਸ਼ਲਾਪਾ' । ਸੰਸਕ੍ਰਿਤ ਦਾ ਲਫ਼ਜ਼ ਆਮ ਬੋਲੀ ਵਿਚੋਂ ਮੁੱਕ ਗਿਆ ।

(੪) ਘਰ ਬਣਾਣਾ ਤੇ ਘਰਾਂ ਨੂੰ ਦਰਵਾਜ਼ੇ ਲਾਣ ਦੀ ਲੋੜ ਮਨੁੱਖ ਨੂੰ ਹਜ਼ਾਰਾਂ ਸਾਲ ਪਹਿਲਾਂ ਤੋਂ ਪੈਂਦੀ ਆ ਰਹੀ ਹੈ । ਸੰਸਕ੍ਰਿਤ ਲਫ਼ਜ਼ 'ਦ੍ਵਾਰ' (ਾਰ), ਰੂਸੀ ਲਫ਼ਜ਼ 'ਦ੍ਵ' ।

(੫) 'ਹਥ' ਵਾਸਤੇ ਸੰਸਕ੍ਰਿਤ ਦਾ ਲਫ਼ਜ਼ ਹੈ 'ਕਰ' (ਕਰ) ਰੂਸੀ ਲਫ਼ਜ਼ ਹੈ 'ਰੁਕਾ'='ਰੁਕਾਹ' । ਦੋਵੇਂ ਅੱਖਰ ਉਲਟ ਗਏ ਹਨ ।

(੬) ਗਿਣਤੀ ਦੇ ਹਿੰਦਸੇ ਵੇਖੋ :—

ਦੋ—ਸੰਸਕ੍ਰਿਤ 'ਦ੍ਵਿ' (f), ਰੂਸੀ 'ਦ੍ਵ' ।<br>
ਤਿੰਨ—ਸੰਸਕ੍ਰਿਤ 'ਤ੍ਰਿ' (f ), ਰੂਸੀ 'ਤ੍ਰਿ' ।<br>
ਚਾਰ—ਸੰਸਕ੍ਰਿਤ 'ਚਤੁਰ' (ਚਤੁਰ), ਰੂਸੀ 'ਚਿਤਿਰ' ।<br>
ਦੋਵੇਂ—ਸੰਸਕ੍ਰਿਤ ਉਭਯ (ਉਭਯ), ਰੂਸੀ 'ਓਬਾ' ।

(੭) ਪੜਨਾਂਵ

ਸਾਨੂੰ—ਸੰਸਕ੍ਰਿਤ 'ਨਹ' (ਨ:) ਰੂਸੀ 'ਨਸ' ।<br>
ਤੁਹਾਨੂੰ—ਸੰਸਕ੍ਰਿਤ 'ਵਹ' (ਵ:), ਰੂਸੀ 'ਵਸ' ।

ਨੋਟ : ਸੰਸਕ੍ਰਿਤ ਦਾ ':' (ਸੱ) ਹੈ ।

(੮) ਸ੍ਰੀ ਰਾਮ ਚੰਦਰ ਜੀ ਦੀ ਜੀਵਨ-ਕਥਾ ਜਿਸ ਸਭ ਤੋਂ ਪੁਰਾਣੀ ਪੁਸਤਕ ਵਿਚ ਲਿਖੀ ਹੋਈ ਹੈ, ਉਸ ਦਾ ਆਮ ਪਰਸਿੱਧ ਨਾਮ 'ਰਾਮਾਇਣ' ਹੈ । ਪਰ ਹੈਰਾਨੀ ਦੀ ਗੱਲ ਹੈ ਕਿ ਰੂਸੀ ਬੋਲੀ ਵਿਚ 'ਕਹਾਣੀ, ਕਥਾ' ਵਾਸਤੇ ਲਫ਼ਜ਼ ਹੈ 'ਰਮਾਹਣ' ।

(੯) ਕ੍ਰਿਆ ਵਿਸ਼ੇਸ਼ਣ

ਤਦੋਂ—ਸੰਸਕ੍ਰਿਤ 'ਤਦਾ' (ਤਦਾ), ਰੂਸੀ 'ਤਗਦਾ' ।<br>
ਕਦੋਂ—ਸੰਸਕ੍ਰਿਤ 'ਕਦਾ' (ਕਦਾ), 'ਕਗਦਾ' ।<br>
'ਨ ਕਦਾ' (ਨ ਕਦਾ)=ਰੂਸੀ 'ਨਿ-ਕਗਦਾ' ।<br>
ਸਦਾ—ਸੰਸਕ੍ਰਿਤ 'ਸਦਾ' (ਸਦਾ), ਰੂਸੀ 'ਵਸਿਗਦਾ' ।

(੧੦) ਸੰਸਕ੍ਰਿਤ ਵਿਚ ਕਿਸੇ ਵਿਸ਼ੇਸ਼ਣ ਤੋਂ 'ਭਾਵ-ਵਾਚਕ ਨਾਮ' ਬਣਾਣ ਲਈ 'ਵਿਸ਼ੇਸ਼ਣ' ਦੇ ਅੰਤ ਵਿਚ 'ਤਾ' (ਤਾ) ਲਾਈਦਾ ਹੈ, ਰੂਸੀ ਵਿਚ 'ਦਾ' ।

ਸੰਸਕ੍ਰਿਤ 'ਪ੍ਰਭੂ' (ਪ੍ਰਭੁ), ਰੂਸੀ 'ਪ੍ਰਵ' ਇਨ੍ਹਾਂ ਤੋਂ ਭਾਵ-ਵਾਚਕ ਨਾਮ' ।
ਸੰਸਕ੍ਰਿਤ 'ਪ੍ਰਭੂਤਾ' (ਪ੍ਰਭੁਤਾ) ਰੂਸੀ 'ਪ੍ਰਵਦਾ'

(੧੧) ਕ੍ਰਿਆ

ਦੇਣਾ—ਸੰਸਕ੍ਰਿਤ 'ਦਾ' (ਦਾ), ਰੂਸੀ 'ਦਤ' ।
ਡਿੱਗਣਾ—ਸੰਸਕ੍ਰਿਤ (ਪਤੱ), ਰੂਸੀ 'ਪੋਦਤ' ।
ਵੇਚਣਾ—ਸੰਸਕ੍ਰਿਤ 'ਪ੍ਰਦਾ' (ਪ੍ਰਦਾ) ਰੂਸੀ 'ਪ੍ਰਦਤ' ।

(੧੨) ਕੁਝ ਕੁ ਹੋਰ ਲਫ਼ਜ਼—

ਪਾਣੀ—ਸੰ: 'ਉਦਕ' (ਓਦਕ) ਰੂਸੀ 'ਵਦਾ' ।
ਹਵਾ—ਸੰ: 'ਵਾਤ' (ਵਾਤ) ਰੂਸੀ 'ਵੇਤਰ' ।
ਸੱਕਰ—ਸੰ: 'ਸ਼ਰਕਰਾ' (_ਕ.ਲਰਾ), ਰੂਸੀ 'ਸਾਖਰ' ।
ਆਕਾਸ—ਸੰ: 'ਨਭਸ' (ਪ੍ਰਭਸੱ), ਰੂਸੀ 'ਨੇਬੋ' ।

ਅਨੇਕਾਂ ਹੀ ਅਜੇਹੇ ਲਫ਼ਜ਼ ਮਿਲਦੇ ਹਨ, ਜੋ ਸਾਡੇ ਦੇਸ਼ ਵਿਚ ਤਾਂ ਸੰਸਕ੍ਰਿਤ ਦੀਆਂ ਕਿਤਾਬਾਂ ਵਿਚ ਹੀ ਰਹਿ ਗਏ ਹਨ, ਪਰ ਰੂਸ ਵਿਚ ਅਜੇ ਤਕ ਬੋਲੇ ਜਾ ਰਹੇ ਹਨ ।

ਇਉਂ ਜਾਪਦਾ ਹੈ ਕਿ ਕਿਸੇ ਲੰਮੀ ਔੜ, ਭਿਆਨਕ ਮਰੀ ਜਾਂ ਟਿੱਡੀਦਲ ਆਦਿਕ ਦੀ ਬਿਪਤਾ ਨੇ ਇਕੱਠੇ ਵੱਸਦਿਆਂ ਵਿਚੋਂ ਸੈਂਕੜੇ ਹਜ਼ਾਰਾਂ ਘਰਾਣਿਆਂ ਨੂੰ ਉਥੋਂ ਦੱਖਣ ਵਲ ਆਉਣ ਤੇ ਮਜਬੂਰ ਕੀਤਾ । ਇਥੇ, ਕੁਝ ਤਾਂ ਬਦਲੇ ਹੋਏ ਹਵਾ-ਪਾਣੀ ਦਾ ਅਸਰ ਪਿਆ, ਕੁਝ ਇਥੋਂ ਦੇ ਪਹਿਲੇ ਵਸਨੀਕਾਂ ਨਾਲ ਮੇਲ-ਜੋਲ ਦਾ ਅਸਰ ਹੋਇਆ ।

### ਬੋਲੀ ਕਿਉਂ ਬਦਲਦੀ ਹੈ ?

ਸੰਨ ੧੯੩੫ ਦਾ ਜ਼ਿਕਰ ਹੈ । ਮੇਰਾ ਛੋਟਾ ਕਾਕਾ ਜਦੋਂ ਗੱਲਾਂ ਸਿੱਖਣ-ਜੋਗਾ ਹੋਇਆ, ਅਸੀ ਉਸ ਨੂੰ ਸਿਖਾਂਦੇ ਸਾਂ, ਕਾਕਾ ! ਆਖ—'ਭਾਪਾ ਜੀ' । ਅਗੋਂ ਉਹ ਆਖਦਾ ਸੀ—'ਭਾਪਾ ਗਾ' । ਅਸੀ ਆਖੀਏ, ਆਖ—'ਭਾਬੋ ਜੀ' । ਉਹ ਆਖੇ—'ਭਬਕਾ' । ਉਸ ਦੀ ਇਸ ਅਸਚਰਜ ਬੋਲੀ ਉਤੇ ਅਸੀ ਸਾਰੇ ਬੜੇ ਹੀ ਹੈਰਾਨ ਸਾਂ । ਕੁਝ ਚਿਰ ਅਸੀ ਇਹ ਸਮਝਦੇ ਰਹੇ, ਕਿ ਇਹ ਜਾਣ-ਬੁੱਝ ਕੇ 'ਭਾਪਾ ਗਾ' ਅਤੇ 'ਭਬਕਾ' ਹੀ ਆਖਦਾ ਹੈ । ਪਰ ਉਹ ਤਾਂ ਕਈ ਮਹੀਨੇ ਹੀ 'ਭਾਪਾ ਗਾ' ਅਤੇ 'ਭਬਕਾ' ਹੀ ਆਖਦਾ ਰਿਹਾ ।

ਉਸ ਦੀ ਇਸ ਅਸਚਰਜ ਬੋਲੀ ਦਾ ਕਾਰਨ ਆਖ਼ਰ ਸਾਡੀ ਸਮਝ ਵਿਚ ਆ ਹੀ ਗਿਆ । ਜਦੋਂ ਉਹ ਅਜੇ ਛੋਟਾ ਜਿਹਾ ਸੀ, ਉਹ ਆਪਣੀ ਜੀਭ ਬੁੱਲ੍ਹਾਂ ਤੋਂ ਬਾਹਰ ਨਹੀਂ ਕੱਢ ਸਕਦਾ ਸੀ । ਦੁੱਧ ਭੀ ਚੰਗੀ ਤਰ੍ਹਾਂ ਨਹੀਂ ਚੁੰਘ ਸਕਦਾ ਸੀ । ਡਾਕਟਰ ਨੂੰ ਵਿਖਾਇਆ । ਉਸ ਨੇ ਦੱਸਿਆ ਕਿ ਜੀਭ-ਹੇਠਲਾ ਤੰਦੂਆ ਬਹੁਤ ਵਧਿਆ ਹੋਇਆ ਹੈ, ਇਹ ਕੱਟਣਾ ਪਏਗਾ । ਪਰ, ਉਹ ਵਧੀਕ ਕੱਟਿਆ ਗਿਆ । ਇਹ ਤੰਦੂਆ ਜੀਭ ਦੇ ਹੇਠ ਥੰਮ੍ਹੀ ਦਾ ਕੰਮ ਕਰਦਾ ਹੈ । ਜੀਭ ਨੂੰ ਚੁੱਕ ਕੇ ਤਾਲੂ ਨਾਲ ਇਹੀ ਜੋੜਦਾ ਹੈ । ਬੱਚੇ ਦਾ ਤੰਦੂਆ, ਵਧੀਕ ਕੱਟਿਆ ਜਾਣ ਕਰਕੇ, ਕਮਜ਼ੋਰ ਹੋ ਚੁਕਾ ਸੀ । ਉਹ ਉਸ ਦੀ ਜੀਭ ਨੂੰ ਚੁੱਕ ਕੇ ਤਾਲੂ ਨਾਲ ਜੋੜ ਨਹੀਂ ਸੀ ਸਕਦਾ । ਤੇ

ਜਿਹੜੇ (ਚ, ਛ, ਜ, ਝ, ਞ, ਏ, ਯ, ਸ਼) ਅੱਖਰ ਜੀਭ ਦੇ ਤਾਲੂ ਨਾਲ ਜੁੜਿਆਂ ਹੀ ਉਚਾਰੇ ਜਾ ਸਕਦੇ ਸਨ, ਉਸ ਪਾਸੋਂ ਉਚਾਰੇ ਨਹੀਂ ਸਨ ਜਾਂਦੇ । ਉਸ ਦਾ ਸੰਘ ਖੁਲ੍ਹਾ ਰਹਿਣ ਕਰਕੇ ਅੱਖਰ 'ਜ' ਦੇ ਥਾਂ ਉਸ ਦੇ ਸੰਘ ਵਿਚੋਂ ਵਿਚੋਂ ਅੱਖਰ 'ਗ' ਨਿਕਲਦਾ ਸੀ । 'ਜ' ਦੀ ' ੀ ' ਦੇ ਥਾਂ ਉਸ ਦੇ ਮੂੰਹੋਂ 'ਆ' ਨਿਕਲਦਾ ਸੀ । ਸੋ, ਲਫ਼ਜ਼ 'ਜੀ' ਦੇ ਥਾਂ ਉਹ 'ਗਾ' ਆਖਦਾ ਸੀ । ਲਫ਼ਜ਼ 'ਭਾਬੋ ਜੀ' ਉਚਾਰਨ ਦੇ ਰਾਹ ਵਿਚ ਉਸ ਨੂੰ ਇਕ ਹੋਰ ਔਖਿਆਈ ਆ ਪੈਂਦੀ ਸੀ । ਅੱਖਰ 'ਬ' ਅਤੇ ਅੱਖਰ 'ਜ' ਦੋਵੇਂ ਹੀ ਆਪੋ ਆਪਣੇ ਵਰਗ ਦਾ ਤੀਜਾ ਅੱਖਰ ਹਨ । ਇਹ ਦੋਵੇਂ ਇਕੱਠੇ ਭੀ ਉਸ ਜੀਭ ਦਾ ਕਮਜ਼ੋਰ ਤੰਦੂਆ ਉਸ ਪਾਸੋਂ ਉਚਾਰਨ ਕਰਾਣ ਲਈ ਅਸਮਰਥ ਸੀ । ਇਸ ਵਾਸਤੇ 'ਭਾਪਾ ਜੀ' ਦੀ ਥਾਂ 'ਭਾਪਾ ਗਾ' ਆਖ ਸਕਣ ਵਾਲਾ ਬੱਚਾ 'ਭਾਬੋ ਜੀ' ਦੇ ਲਫ਼ਜ਼ 'ਜੀ' ਦੇ ਥਾਂ 'ਕਾ' ਹੀ ਆਖ ਸਕਦਾ ਸੀ ।

**ਅੱਖਰਾਂ ਦੇ ਉਚਾਰਣ-ਅਸਥਾਨ—**

ਅੱਖਰਾਂ ਦੇ ਉਚਾਰਨ-ਸਥਾਨਾਂ ਦਾ ਜਾਣਨਾ ਪਾਠਕਾਂ ਵਾਸਤੇ ਦਿਲਚਸਪ ਹੋਵੇਗਾ—

(੧) ਅਕੁਹ ਵਿਸਰਜਨੀਯਾਨਾਂ ਕੰਠ :—ਭਾਵ ਮਨੁੱਖ ਆਪਣੇ ਸੰਘ (ਗਲੇ) ਤੋਂ ਹੇਠ-ਲਿਖੇ ਅੱਖਰ ਉਚਾਰਦਾ ਹੈ—ਅ, ਹ, ਕ, ਖ, ਗ, ਘ, ਙ ।

(੨) ਇਚੁ ਯਸ਼ਾਨਾਂ ਤਾਲੂ :—ਜਦੋਂ ਜੀਭ ਤਾਲੂ ਨਾਲ ਜੁੜੇ, ਤਾਂ ਹੇਠ-ਲਿਖੇ ਅੱਖਰ ਉਚਾਰੇ ਜਾ ਸਕਦੇ ਹਨ—ਈ, ਯ, ਸ਼, ਚ, ਛ, ਜ, ਝ, ਞ ।

(੩) ਲ੍ਰਿਤੂ ਲਸਾਨਾਂ ਦੰਤਾ :—ਜੀਭ ਦਾ ਅਗਲਾ ਸਿਰਾ ਦੰਦਾਂ ਨਾਲ ਜੋੜਿਆਂ ਹੇਠ ਲਿਖੇ ਅੱਖਰ ਉਚਾਰ ਸਕੀਦੇ ਹਨ—ਲ੍ਰਿ, ਲ; ਸ, ਤ; ਦ, ਧ, ਨ ।

(੪) ਰਿਟੂ ਰਖ਼ਾਣਾਂ ਮੂਰਧਾ :—ਜਦੋਂ ਜੀਭ ਦਾ ਅਗਲਾ ਸਿਰਾ ਤਾਲੂ ਨਾਲ ਜੋੜਿਆ ਜਾਏ, ਤਦੋਂ ਹੇਠ-ਲਿਖੇ ਅੱਖਰ ਉਚਾਰੇ ਜਾ ਸਕਦੇ ਹਨ—ਰਿ (¢) ਰ, ਖ, ਟ, ਠ, ਡ, ਢ, ਣ ।

(੫) ਉਪੂਪਦਮਾਨੀਯਾਨਾਂ ਓਸ਼ਠਊ—ਦੋਹਾਂ ਬੁਲ੍ਹਾਂ ਨੂੰ ਮੀਟਿਆਂ ਹੇਠ-ਲਿਖੇ ਅੱਖਰ ਉਚਾਰ ਸਕੀਦੇ ਹਨ—ਓ, ਵ, ਪ, ਫ, ਬ, ਭ, ਮ ।

ਕਿਸੇ ਇਕ ਵਾਯੂ-ਮੰਡਲ ਵਿਚੋਂ ਰਿਹਾਇਸ਼ ਛੱਡ ਕੇ ਜੇ ਮਨੁੱਖ ਹਜ਼ਾਰਾਂ ਮੀਲਾਂ ਦੀ ਵਿੱਥ ਤੇ ਕਿਸੇ ਨਵੇਂ ਵਾਯੂ-ਮੰਡਲ ਵਿਚ ਜਾ ਵੱਸੇ, ਤਾਂ ਸਹਜੇ ਸਹਜੇ ਉਸ ਦੇ ਗਲੇ ਦੀਆਂ ਆਵਾਜ਼ ਪੈਦਾ ਕਰਨ ਵਾਲੀਆਂ ਨਾੜੀਆਂ ਉਤੇ ਅਸਰ ਪੈਂਦਾ ਜਾਂਦਾ ਹੈ । ਛੱਡ-ਚੁਕੇ ਵਾਯੂ ਮੰਡਲ ਦੀ ਬੋਲੀ ਦੇ ਕਈ ਅੱਖਰ ਉਚਾਰਨੇ ਉਸ ਵਾਸਤੇ ਔਖੇ ਹੁੰਦੇ ਜਾਂਦੇ ਹਨ, ਤੇ ਨਵੇਂ ਵਾਯੂ-ਮੰਡਲ ਦੀ ਬੋਲੀ ਦੇ ਕਈ ਨਵੇਂ ਅੱਖਰ ਉਸ ਲਈ ਉਚਾਰਨੇ ਸੌਖੇ ਹੁੰਦੇ ਜਾਂਦੇ ਹਨ । ਨਵੀਂ ਬੋਲੀ ਵਾਲੇ ਲੋਕਾਂ ਨਾਲ ਮੇਲ-ਮਿਲਾਪ ਭੀ ਇਸ ਤਬਦੀਲੀ ਵਿਚ ਬਹੁਤ ਸਹਾਈ ਹੋ ਜਾਂਦਾ ਹੈ ।

ਪੜ੍ਹੇ ਹੋਏ ਅਤੇ ਅਨਪੜ੍ਹ ਮਨੁੱਖ ਦੀ ਬੋਲੀ ਵਿਚ ਭੀ ਬੜਾ ਫ਼ਰਕ ਪੈ ਜਾਂਦਾ ਹੈ । ਪੜ੍ਹੇ ਹੋਏ ਬੰਦੇ ਦੀਆਂ ਨਾਦ-ਤੰਤੀਆਂ ਨੂੰ ਜਿਹੜਾ ਰੋਜ਼ਾਨਾ ਅਭਿਆਸ ਮਿਲਦਾ ਹੈ, ਅਨਪੜ੍ਹ ਉਸ ਅਭਿਆਸ ਤੋਂ ਖ਼ਾਲੀ ਰਹਿ ਜਾਂਦਾ ਹੈ । ਤਾਂਹੀਏਂ ਅਨਪੜ੍ਹ ਮਨੁੱਖ ਕਈ ਐਸੇ ਅੱਖਰ ਆਸਾਨੀ ਨਾਲ ਨਹੀਂ ਉਚਾਰ ਸਕਦੇ, ਜਿਨ੍ਹਾਂ ਦੇ ਵਾਸਤੇ ਪੜ੍ਹੇ ਹੋਏ ਮਨੁੱਖ ਨੂੰ ਕੋਈ ਔਖਿਆਈ ਨਹੀਂ ਹੁੰਦੀ ।

ਬੋਲੀ ਦੀ ਇਸ ਤਰ੍ਹਾਂ ਪੈਦਾ ਹੋ ਰਹੀ ਤਬਦੀਲੀ ਦਾ ਅਸਰ ਬੋਲੀ ਦੇ ਵਿਆਕਰਣ ਉਤੇ ਭੀ ਪੈ ਜਾਂਦਾ ਹੈ, ਕਿਉਂਕਿ 'ਵਿਆਕਰਣ' ਕੀਹ ਹੈ ? ਵਿਆਕਰਣ ਹੈ ਕਿਸੇ ਬੋਲੀ ਦੇ ਪਰਸਪਰ ਸੰਬੰਧ ਦੇ ਨਿਯਮਾਂ ਦਾ ਸੰਗ੍ਰਹਿ

। ਜਦੋਂ ਲਫ਼ਜ਼ਾਂ ਦੀ ਸ਼ਕਲ ਬਦਲਦੀ ਹੈ, ਤਾਂ ਉਨ੍ਹਾਂ ਦਾ ਆਪੋ ਵਿਚ ਸੰਬੰਧ ਪੈਦਾ ਕਰਨ ਵਾਲੇ ਲਫ਼ਜ਼ਾਂ ਦੀ ਸ਼ਕਲ ਵਿਚ ਭੀ ਫ਼ਰਕ ਪੈਦਾ ਹੁੰਦਾ ਜਾਂਦਾ ਹੈ । ਇਸ ਤਰ੍ਹਾਂ ਤਬਦੀਲ ਹੋਈ ਬੋਲੀ ਦੇ ਵਿਆਕਰਣ ਦੀ ਸ਼ਕਲ ਭੀ ਬਦਲ ਕੇ ਹੋਰ ਹੋ ਜਾਂਦੀ ਹੈ ।

### ਗੁਰਬਾਣੀ ਦੇ ਵਿਆਕਰਣ ਸੰਬੰਧੀ ਇਤਰਾਜ਼—

ਜਦੋਂ ੧੯੩੨ ਤੋਂ ਪਿਛੋਂ ਕੁਝ ਕੁ ਪੰਜਾਬੀ ਮਾਸਕ ਪੱਤਰਾਂ ਵਿਚ ਮੈਂ ਗੁਰਬਾਣੀ ਵਿਆਕਰਣ ਬਾਰੇ ਮਜ਼ਮੂਨ ਲਿਖਣੇ ਸ਼ੁਰੂ ਕੀਤੇ, ਤਾਂ ਕਈ ਸੱਜਣਾਂ ਨੇ ਬੜੀ ਵਿਰੋਧਤਾ ਕੀਤੀ । ਮੇਰੇ ਉਤੇ ਇਹ ਦੂਸ਼ਣ ਲੱਗਣ ਪਏ, ਕਿ ਇਹ ਸਮੁੰਦਰ ਨੂੰ ਕੁੱਜੇ ਵਿਚ ਬੰਦ ਕਰਨ ਦੇ ਜਤਨ ਕਰ ਰਿਹਾ ਹੈ ।

ਸਾਨੂੰ ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ, ਉਹ ਇਹ ਕਿ ਕਿਸੇ ਬੋਲੀ ਨੂੰ ਕਿਸੇ ਖ਼ਾਸ ਵਿਆਕਰਣ ਦੇ ਪਿਛੇ ਤੋਰਿਆ ਨਹੀਂ ਜਾ ਸਕਦਾ । ਵਿਆਕਰਣ ਤਾਂ ਬੋਲੀ ਵਿਚੋਂ ਲੱਭੀਦਾ ਹੈ । ਮੁੱਢਲੀ ਚੀਜ਼ ਹੈ ਬੋਲੀ । ਉਸ ਬੋਲੀ ਦੇ ਲਫ਼ਜ਼ਾਂ ਦੇ ਪਰਸਪਰ ਮੇਲ ਦੇ ਨਿਯਮਾਂ ਨੂੰ ਲੱਭ ਕੇ ਵਿਆਕਰਣ ਬਣਾਈਦਾ ਹੈ ।

### ਬੋਲੀ ਸੁਤੇ ਹੀ ਵਿਆਕਰਣ ਅਨੁਸਾਰ—

ਕੋਈ ਮਨੁੱਖ ਪੜ੍ਹਿਆ ਹੋਇਆ ਹੋਵੇ, ਚਾਹੇ ਅਨਪੜ੍ਹ ਹੋਵੇ, ਉਮਰੋਂ ਕੋਈ ਸਿਆਣਾ ਹੋਵੇ ਚਾਹੇ ਅੰਞਾਣਾ, ਸੁਤੇ ਹੀ ਹਰੇਕ ਪ੍ਰਾਣੀ ਜੋ ਕੁਝ ਬੋਲਦਾ ਹੈ, ਉਹ ਉਸ ਦੇ ਦੇਸ ਦੀ ਬੋਲੀ ਦੇ ਵਿਆਕਰਣ ਅਨੁਸਾਰ ਹੀ ਹੁੰਦਾ ਹੈ । ਮੁੰਡਾ ਜਾਂਦੀ ਹੈ, ਕੁੜੀ ਜਾਂਦਾ ਹੈ—ਅਜੇਹੇ ਵਾਕ ਕੋਈ ਭੀ ਨਹੀਂ ਬੋਲੇਗਾ ।

੧੯੨੯ ਦਾ ਜ਼ਿਕਰ ਹੈ । ਮੈਂ ਗੁਰੂ ਨਾਨਕ ਖ਼ਾਲਸਾ ਕਾਲਜ, ਗੁਜਰਾਂਵਾਲੇ ਵਿਚ ਪੜ੍ਹਾਂਦਾ ਸਾਂ । ਮੇਰਾ ਘਰ ਕਾਲਜ ਦੇ ਸਾਹਮਣੇ ਹੀ ਕੋਈ ਅੱਧੇ ਫ਼ਰਲਾਂਗ ਦੀ ਵਿੱਥ ਤੇ ਸੀ । ਸਵੇਰੇ ਕਾਲਜ ਜਾਣ ਲੱਗਾ । ਉਸ ਵੇਲੇ ਮੇਰਾ ਇਕ ਛੋਟਾ ਲੜਕਾ ਅਤੇ ਉਸ ਦੀ ਭੈਣ ਘਰ ਦੇ ਬੂਹੇ ਤੋਂ ਬਾਹਰ ਬੈਠੇ ਖੇਡ ਰਹੇ ਸਨ । ਕੋਲੋਂ ਲੰਘਦਿਆਂ ਸੁਭਾਵਕ ਹੀ ਮੈਂ ਉਹਨਾਂ ਨੂੰ ਪੁੱਛਿਆ ਕਿ ਉਹ ਕੀ ਕਰ ਰਹੇ ਹਨ । ਪਰ ਪੁੱਛਣ ਵੇਲੇ ਮੇਰੇ ਮੂੰਹ ਲਫ਼ਜ਼ ਨਿਕਲੇ 'ਕੀਹ ਕਰ ਰਹੀਆਂ ਹੋ ?' ਲੜਕੇ ਦੀ ਉਮਰ ਉਸ ਵੇਲੇ ਢਾਈ ਸਾਲਾਂ ਦੀ ਸੀ, ਅਤੇ ਲੜਕੀ ਦੀ ਉਮਰ ਅੱਠ ਸਾਲਾਂ ਦੀ । ਮੇਰੇ ਇਹ ਲਫ਼ਜ਼ ਸੁਣ ਕੇ ਮੇਰਾ ਲੜਕਾ ਖਿੜ ਖਿੜ ਹੱਸ ਪਿਆ । ਆਪਣੀ ਗ਼ਲਤੀ ਦਾ ਤਾਂ ਮੈਨੂੰ ਉਸੇ ਵੇਲੇ ਪਤਾ ਲੱਗ ਗਿਆ ਸੀ, ਜਦੋਂ ਉਹ ਲਫ਼ਜ਼ ਮੇਰੇ ਮੂੰਹੋਂ ਨਿਕਲੇ ਸਨ । ਪਰ ਮੈਂ ਹੁਣ ਵੇਖਣਾ ਚਾਹੁੰਦਾ ਸਾਂ ਕਿ ਕੀ ਇਹ ਛੋਟਾ ਜਿਹਾ ਬੱਚਾ ਭੀ ਮੇਰੀ ਗ਼ਲਤੀ ਨੂੰ ਤਾੜ ਗਿਆ ਹੈ ? ਮੈਂ ਉਸ ਨੂੰ ਪੁੱਛਿਆ—ਕੁਲਵੰਤ ! ਕਿਉਂ ਹੱਸਿਆ ਹੈਂ ? ਅੱਗੋਂ ਉਸ ਨੇ ਉੱਤਰ ਦਿੱਤਾ—ਅਸੀਂ ਦੋਵੇਂ ਕੁੜੀਆਂ ਤਾਂ ਨਹੀਂ । ਮੈਂ ਆਖਿਆ ਕੀਹ ਆਖਣਾ ਚਾਹੀਦਾ ਸੀ ? ਉਸ ਨੇ ਜਵਾਬ ਦਿੱਤਾ—ਤੁਸਾਂ ਆਖਣਾ ਸੀ—'ਕੀਹ ਕਰ ਰਹੇ ਹੋ ?' ਢਾਈ ਸਾਲਾਂ ਦੇ ਬੱਚੇ ਨੂੰ ਅਜੇ ਵਿਆਕਰਣ ਨਹੀਂ ਪੜ੍ਹਾਇਆ ਜਾ ਸਕਦਾ ਸੀ । ਪਰ ਜਿਤਨਾ ਕੁਝ ਉਸ ਨੇ ਬੋਲਣ ਦੀ ਜਾਚ ਸੁਤੇ ਹੀ ਸਿੱਖੀ ਸੀ ਉਹ ਵਿਆਕਰਣ ਅਨੁਸਾਰ ਹੀ ਸੀ । ਸੋ, ਬੋਲੀ ਨੂੰ ਵਿਆਕਰਣ ਅਨੁਸਾਰ ਘੜਨ ਦੇ ਜਤਨ ਨਹੀਂ ਹੋ ਸਕਦੇ । ਬੋਲੀ ਕੁਦਰਤੀ ਤੌਰ ਤੇ ਹੀ ਵਧਦੀ-ਫੁਲਦੀ ਹੈ । ਬੋਲੀ ਵਿਚੋਂ ਮਿਹਨਤ ਨਾਲ ਨਿਯਮ ਲੱਭ ਕੇ ਵਿਆਕਰਣ ਤਿਆਰ ਕਰਨਾ ਪੈਂਦਾ ਹੈ ।

ਬੋਲੀ ਨੇ ਤਾਂ ਬਦਲਦੇ ਰਹਿਣਾ ਹੈ । ਜਿਸ ਬੋਲੀ ਦਾ ਵਿਆਕਰਣ ਤੇ ਕੋਸ਼ ਕਲਮ-ਬੰਦ ਨਹੀਂ ਹੋ ਜਾਂਦੇ, ਉਸ ਬੋਲੀ ਦਾ ਉਹ ਪੁਰਾਤਨ ਸਰੂਪ ਸਮਝ-ਗੋਚਰਾ ਨਹੀਂ ਰਹਿ ਜਾਂਦਾ । ਵੇਦਾਂ ਵਾਲੀ ਸੰਸਕ੍ਰਿਤ ਅੱਜ ਕਿਤੇ ਭੀ ਬੋਲੀ ਨਹੀਂ ਜਾ ਰਹੀ । ਪਰ ਉਸ ਦੇ ਉਸ ਵੇਲੇ ਦੇ ਬਣੇ ਹੋਏ ਵਿਆਕਰਣ ਅਤੇ ਕੋਸ਼ ਦੀ ਸਹਾਇਤਾ ਨਾਲ ਵੇਦਾਂ ਨੂੰ ਵਿਦਵਾਨ ਲੋਕ ਹੁਣ ਭੀ ਬਹੁਤ ਹੱਦ ਤਕ ਸਮਝ ਲੈਂਦੇ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਦਾ ਵਿਆਕਰਣ ਭੀ ਇਸੇ ਭਾਵਨਾ ਨਾਲ ਹੀ ਤਿਆਰ ਕੀਤਾ ਗਿਆ । ਇਸ ਦੀ ਸਹਾਇਤਾ ਨਾਲ ਬਹੁ-ਅਰਥਕਤਾ ਤਕਰੀਬਨ ਖ਼ਤਮ ਹੋ ਸਕਦੀ ਹੈ । ਬਹੁ-ਅਰਥਕਤਾ ਦਾ ਮੂਲ-ਕਾਰਨ ਹੀ ਇਹ ਸੀ, ਕਿ ਬਾਣੀ ਵਿਚ ਦੇ ਲਫ਼ਜ਼ ਦੇ ਅਰਥਾਂ ਅਤੇ ਉਨ੍ਹਾਂ ਲਫ਼ਜ਼ਾਂ ਦੇ ਵਿਆਕਰਣ ਦੇ ਸੰਬੰਧ ਬਾਰੇ ਪੂਰੀ ਦ੍ਰਿੜਤਾ ਨਹੀਂ ਸੀ । ਹੋ ਸਕਦੀ ਭੀ ਨਹੀਂ ਸੀ । ਬੋਲੀ ਪੰਜ ਸੌ ਸਾਲ ਪਹਿਲਾਂ ਦੀ ਹੈ ।

### ਗੁਰਬਾਣੀ ਦੇ ਵਿਆਕਰਣ ਦੀ ਪਹਿਲੀ ਝਲਕ—

ਗੁਰੂ ਨਾਨਕ ਖ਼ਾਲਸਾ ਕਾਲਜ, ਗੁਜਰਾਂਵਾਲਾ ਮਈ ੧੯੧੭ ਵਿਚ ਖੁਲ੍ਹਾ ਸੀ । ਸੰਸਕ੍ਰਿਤ ਅਤੇ ਗੁਰਬਾਣੀ ਪੜ੍ਹਾਣ ਵਾਸਤੇ ਤਦੋਂ ਹੀ ਮੈਨੂੰ ਭੀ ਉਥੇ ਮੁਲਾਜ਼ਮਤ ਮਿਲ ਗਈ । ਫ਼ਰਵਰੀ ੧੯੨੦ ਵਿਚ ਸ: ਜੋਧ ਸਿੰਘ ਜੀ ਉਥੋਂ ਦੇ ਪ੍ਰਿਸੀਪਲ ਬਣ ਕੇ ਆਏ । ਉਨ੍ਹਾਂ ਦੀ ਅਗਵਾਈ ਅਤੇ ਪ੍ਰੇਰਨਾ ਸਦਕਾ ਮੈਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਖ਼ਾਸ ਗਹੁ ਨਾਲ ਪੜ੍ਹਨਾ ਵਿਚਾਰਨਾ ਸ਼ੁਰੂ ਕੀਤਾ । ਪਰ ਲਫ਼ਜ਼ਾਂ ਦੀ ਵਿਆਕਰਣਿਕ ਬਨਾਵਟ ਵਲੋਂ ਅਜੇ ਮੁਕੰਮਲ ਹਨੇਰਾ ਸੀ ।

ਦਸੰਬਰ ਦੇ ਮਹੀਨੇ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਦਿਨ ਆਉਂਦਾ ਹੈ । ਉਥੋਂ ਦੇ ਖ਼ਾਲਸਾ ਹਾਈ ਸਕੂਲ ਦੇ ਆਲੀਸ਼ਾਨ ਗੁਰਦੁਆਰੇ ਵਿਚ ਹਰ ਸਾਲ ਅਖੰਡ ਪਾਠ ਰੱਖਿਆ ਜਾਂਦਾ ਸੀ । ਸੰਨ ੧੯੨੦ ਵਿਚ ਭੀ ਅਖੰਡ ਪਾਠ ਰੱਖਿਆ ਗਿਆ । ਮੇਰੇ ਚੰਗੇ ਭਾਗਾਂ ਨੂੰ ਮੈਨੂੰ ਭੀ ਉਸ ਪਾਠ ਵਿਚ ਸ਼ਾਮਲ ਹੋਣ ਲਈ ਆਗਿਆ ਹੋਈ । ਸ਼ਾਮ ਵੇਲੇ ਮੈ ਇਕੱਲਾ ਬੈਠਾ ਪਾਠ ਕਰ ਰਿਹਾ ਸਾਂ । ਸਕੂਲ ਦੇ ਵਿਦਿਆਰਥੀ ਸਭ ਲੰਗਰ ਵਿਚ ਗਏ ਹੋਏ ਸਨ । ਸਿਰਫ਼ ਇੱਕ ਵਿਦਿਆਰਥੀ ਚੌਰ ਫੜੀ ਖਲੋਤਾ ਸੀ । ਉਂਝ ਤਾਂ ਕਈ ਵਾਰ ਪਾਠ ਕੀਤਾ ਹੋਇਆ ਸੀ, ਪਰ ਭਾਗ ਜੁ ਜਾਗਣੇ ਸਨ । ਦੋ ਨਾਲ ਨਾਲ ਦੀਆਂ ਤੁਕਾਂ ਵਿਚ ਲਫ਼ਜ਼ 'ਸ਼ਬਦ' ਤਿੰਨ ਵਾਰੀ ਆ ਗਿਆ । ਸ਼ਕਲਾਂ ਤਿੰਨੇ ਹੀ ਵੱਖ ਵੱਖ—'ਸਬਦੁ, ਸਬਦ, ਸਬਦਿ' । ਧਿਆਨ ਇਸ ਪਾਸੇ ਜਾ ਪਿਆ ਕਿ ਇਕੋ ਲਫ਼ਜ਼ ਦੀਆਂ ਤਿੰਨੇ ਸ਼ਕਲਾਂ ਕਿਉਂ ? ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਵਿਆਕਰਣ ਦਾ ਪਿਛੋਕੜ ਕਾਫ਼ੀ ਪ੍ਰਬਲ ਸੀ । ਗੁਰੂ ਪਾਤਿਸ਼ਾਹ ਦੀ ਮਿਹਰ ਹੋਈ । ਡੇਢ ਘੰਟੇ ਦੇ ਉਸ ਸਮੇ ਇਉਂ ਜਾਪਿਆ, ਕਿ ਰਤਾ ਕੁ ਝਲਕ ਪਈ ਹੈ । ਕੋਈ ਇੱਕ ਨਿੱਕਾ ਜਿਹਾ ਨਿਯਮ ਲੱਭ ਪਿਆ ਹੈ । ਪਾਠ ਤੋਂ ਵਿਹਲੇ ਹੋ ਕੇ ਘਰ ਜਾ ਕੇ ਉਸ ਨਵੀਂ ਝਲਕ ਦੀ ਪੜਚੋਲ ਸ਼ੁਰੂ ਕਰ ਦਿੱਤੀ । ਉਸ ਲੱਭੇ ਨਿਯਮ ਨੂੰ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਨਿਯਮਾਂ ਨਾਲ ਟਕਰਾਇਆ । ਗੱਲ ਬਣ ਗਈ । ਰਾਹ ਖੁਲ੍ਹ ਪਿਆ ।

### ਉਤਾਵਲਾ-ਪਨ, ਸਫਲਤਾ—

ਹੁਣ ਜੀ ਕਾਹਲਾ ਪਏ, ਕਿ ਕੋਈ ਵਿਦਵਾਨ ਮਿਲੇ, ਜੋ ਛੇਤੀ ਛੇਤੀ ਉਨ੍ਹਾਂ ਲੁਕੇ ਹੋਏ ਨਿਯਮਾਂ ਦੀ ਸੂਝ ਪਾ ਦੇਵੇ । ਪਰ ਕਿਤੋਂ ਭੀ ਆਸ ਪੂਰੀ ਹੁੰਦੀ ਨਾਹ ਦਿੱਸੀ ।

ਸੰਨ ੧੯੨੧ ਵਿਚ ਉਹ ਕਾਲਜ ਬੰਦ ਹੋ ਗਿਆ । ਜੁਲਾਈ ੧੯੨੧ ਵਿਚ ਮੈਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਿਚ ਮੀਤ-ਸਕੱਤਰ ਦੀ ਡਿਊਟੀ ਤੇ ਆ ਲੱਗਾ । ਝਬਦੇ ਹੀ ਸਰਕਾਰ ਨਾਲ ਟੱਕਰ ਹੋ ਗਈ । ਮੋਰਚੇ ਲੱਗ ਗਏ । ਮੈਨੂੰ ਭੀ ਵੱਡੇ ਘਰ ਜਾਣਾ ਪਿਆ, ਜੋ ਇਕ ਲੁਕਵੀਂ ਰਹਿਮਤ ਸਾਬਤ ਹੋਈ । ਉਥੇ ਨਿਰੀ ਵਿਹਲ ਹੀ ਵਿਹਲ, ਤੇ ਉਸ ਵਿਹਲ ਨੂੰ ਮੈਂ ਵਰਤਿਆ ਗੁਰਬਾਣੀ ਦੇ ਵਿਆਕਰਣ ਦੀ ਭਾਲ ਵਾਸਤੇ । ਖ਼ਜ਼ਾਨੇ ਹੀ ਲੱਭਦੇ ਗਏ ।

੧੯੨੭ ਵਿਚ ਮੈਂ ਮੁੜ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਆਪਣੀ ਪਹਿਲੀ ਨੌਕਰੀ ਤੇ ਚਲਾ ਗਿਆ । ਇਕ ਹੋਰ ਢੋ ਢੁਕ ਪਿਆ । ਸਾਡੇ ਗੁਆਂਢ ਹੀ ਸੀ, 'ਖਾਲਸਾ ਯਤੀਮ ਖਾਨਾ' ਉਥੇ ਇਕ ਨਿੱਕਾ ਜਿਹਾ

ਸਤਸੰਗ ਜਾਰੀ ਹੋ ਗਿਆ, ਜਿਸ ਦਾ ਮਨੋਰਥ ਇਹ ਸੀ, ਕਿ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥ ਵਿਚਾਰੇ ਜਾਣ । ਉਸ ਵਕਤ ਤਕ ਦੇ ਲੱਭੇ ਹੋਏ ਵਿਆਕਰਣਿਕ ਨਿਯਮਾਂ ਨੂੰ ਉਸ ਸਤਸੰਗ ਵਿਚ ਵਰਤਣ ਦਾ ਤਕਰੀਬਨ ਦੋ ਸਾਲ ਤਕ ਮੌਕਾ ਮਿਲਦਾ ਰਿਹਾ, ਜਿਸ ਦੀ ਬਰਕਤਿ ਨਾਲ ਉਹ ਵਿਆਕਰਣ ਪੱਲਰ ਪੱਲਰ ਕੇ ਚੰਗਾ ਗੱਭਰੂ ਹੋ ਗਿਆ ।

ਨਵੰਬਰ ੧੯੨੯ ਵਿਚ ਮੈਂ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਆ ਗਿਆ । ੧੯੩੧ ਵਿਚ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਨੇ ਮੰਗ ਕੀਤੀ, ਕਿ ਕੋਈ ਧਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਆਕਰਣ ਤਿਆਰ ਕਰੇ । ਵਧੀਆ ਮਿਹਨਤ ਨੂੰ ਇਕ ਹਜ਼ਾਰ ਰੁਪਏ ਦੇ ਇਨਾਮ ਦਾ ਬਚਨ ਕੀਤੋ ਨੇ । ਇਕ ਸਾਲ ਦੀ ਮਿਆਦ ਮਿਲੀ ਤੇ ੧੯੩੨ ਤੇ ਅਖ਼ੀਰ ਤਕ ਮੈਂ ਉਨ੍ਹਾਂ ਇਕੱਠੇ ਕੀਤੇ ਨਿਯਮਾਂ ਨੂੰ ਇਕ ਪੁਸਤਕ ਦੀ ਸ਼ਕਲ ਵਿਚ ਤਿਆਰ ਕਰ ਲਿਆ । ੧੯੩੮-੩੯ ਵਿਚ ਉਹ ਪੁਸਤਕ ਛਪਵਾ ਦਿੱਤੀ ਗਈ । ਸਤੰਬਰ ੧੯੩੯ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣਾ ਬਚਨ ਪੂਰਾ ਕਰ ਦਿੱਤਾ ।

### ਗੁਰਬਾਣੀ ਵਿਚੋਂ ਕੁਝ ਕੁ ਵਿਆਕਰਣਿਕ ਵੰਨਗੀਆਂ—

ਨੋਟ :—ਪਾਠਕ ਸੱਜਣ ਵੇਖ ਲੈਣਗੇ, ਕਿ ਇਕੋ ਲਫ਼ਜ਼ ਦੀ ਵਿਆਕਰਣਿਕ ਸ਼ਕਲ ਬਦਲ ਜਾਣ ਤੇ ਉਸ ਲਫ਼ਜ਼ ਦਾ ਦੂਜੇ ਲਫ਼ਜ਼ਾਂ ਨਾਲ ਸੰਬੰਧ ਭੀ ਬਦਲ ਜਾਂਦਾ ਹੈ ।

### (੧) ਸਬਦੁ, ਸਬਦ, ਸਬਦਿ

ਗੁਰ ਕਾ 'ਸਬਦੁ' ਰਤੰਨ ਹੈ, ਹੀਰੇ ਜਿਤੁ ਜੜਾਉ ॥
. . . . . . . * * *
'ਸਬਦ' ਸੇਤੀ ਮਨ ਮਿਲਿਆ, ਸਚੈ ਲਾਇਆ ਭਾਉ ॥੨੫॥ ਪੰਨਾ ੯੨੦
ਗੁਰਮੁਖਿ ਚੋਰੁ ਨ ਲਾਗਿ, ਹਰਿ ਨਾਮਿ ਜਗਾਈਐ ॥
'ਸਬਦਿ' ਨਿਵਾਰੀ ਆਗਿ ਜੋਤਿ ਦੀਪਾਈਐ ॥੬॥ ਪੰਨਾ ੭੫੨ ॥

### (੨) ਗੁਰ, ਗੁਰੁ, ਗੁਰਿ

'ਗੁਰ' ਬਿਨੁ ਅਵਰੁ ਨਾਹੀ ਮੈ ਥਾਉ ॥
ਅਨਦਿਨੁ ਜਪਉ ਗੁਰੂ 'ਗੁਰ' ਨਾਉ ॥੧॥ਰਹਾਉ॥
'ਗੁਰੁ' ਮੇਰਾ ਗਿਆਨੁ, 'ਗੁਰੁ' ਰਿਦੈ ਧਿਆਨੁ ॥
. . . . . . . * * *
'ਗੁਰੁ' ਬੋਹਿਥੁ, ਤਾਰੇ ਭਵ ਪਾਰਿ ॥੩॥੭॥੯॥ ਪੰਨਾ ੮੬੪
ਭੂਲੇ ਕਉ 'ਗੁਰਿ' ਮਾਰਗਿ ਪਾਇਆ ॥
ਅਵਰ ਤਿਆਗਿ ਹਰਿ ਭਗਤੀ ਲਾਇਆ ॥੨॥੫॥੭॥ ਪੰਨਾ ੮੬੪

### (੩) ਨਾਨਕ, ਨਾਨਕੁ, ਨਾਨਕਿ

ਕ੍ਰਿਪਾਨਿਧਾਨਿ 'ਨਾਨਕ' ਕਉ ਕਰਹੁ ਦਾਤਿ ॥
ਨਾਮ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥ ਪੰਨਾ ੭੪੦
ਅਗਮ ਅਗੋਚਰੁ ਅਲਖ ਅਪਾਰੇ ।
'ਨਾਨਕੁ' ਸਿਮਰੈ ਦਿਨੁ ਰੈਨਾ ਰੇ ॥੩॥੯॥੧੫॥ ਪੰਨਾ ੭੪੦

. . . . . . * * *

'ਨਾਨਕਿ' ਰਾਜੁ ਚਲਾਇਆ, ਸਚੁ ਕੋਟੁ, ਸਤਾਣੀ ਨੀਵ ਦੈ ॥੧॥ (ਸਤੇ ਬਲਵੰਡ ਦੀ ਵਾਰ, ਪੰਨਾ ੯੬੬)

### (੪) ਧਨ, ਧਨੁ, ਧਨਿ

'ਧਨਿ' ਗਇਐ ਗਹਿ ਝੂਰੀਐ, 'ਧਨ' ਮਹਿ ਚੀਤੁ ਗਵਾਰ ॥...
'ਧਨੁ' ਗਇਆ ਤਾ ਜਾਣਿ ਦੇਹਿ, ਜੇ ਰਾਚਹਿ ਰੰਗਿ ਏਕ ॥੩੬॥ ਪੰਨਾ ੯੩੪

### (੫) ਤਰਵਰੁ, ਤਰਵਰਿ

'ਤਰਵਰੁ' ਕਾਇਆ, ਪੰਖਿ ਮਨੁ, 'ਤਰਵਰਿ' ਪੰਖੀ ਪੰਚ ॥
ਤਤੁ ਚੁਗਹਿ ਮਿਲਿ ਏਕਸੇ, ਤਿਨ ਕਉ ਫਾਸ ਨਾ ਰੰਚ ॥੩੩॥ ਪੰਨਾ ੯੩੪

### (੬) ਆਪਿ, ਆਪੁ

ਗੁਰ ਪਰਸਾਦੀ ਛੂਟੀਐ, ਕਿਰਪਾ 'ਆਪਿ' ਕਰੇਇ ॥
ਅਪਣੈ ਹਾਥਿ ਵਡਾਈਆ, ਜੈ ਭਾਵੈ ਤੈ ਦੇਇ ॥੩੩॥ ਪੰਨਾ ੯੩੪
ਪਰਹਰਿ ਪਾਪੁ ਪਛਾਣੈ 'ਆਪੁ' ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥੩੮॥ ਪੰਨਾ ੯੩੫

### (੭) ਨਾਮ, ਨਾਮੁ, ਨਾਮਿ

ਜਿ 'ਨਾਮਿ' ਲਾਗੈ ਸੋ ਮੁਕਤਿ ਹੋਵੈ,
ਗੁਰ ਬਿਨੁ 'ਨਾਮੁ' ਨ ਪਾਵੈ ਕੋਈ ॥੧॥ਰਹਾਉ॥ ਪੰਨਾ ੮੯੦
'ਨਾਮ' ਬਿਨਾ ਨਾਹੀ ਦਰਿ ਢੋਈ,
ਝੂਠਾ ਆਵਣ ਜਾਣੁ ॥੩॥੧੦॥ ਪੰਨਾ ੯੯੨

### ਅਨੇਕਾਂ ਉਲਝਣਾਂ ਸੁਲਝ ਗਈਆਂ ਹਨ

ਦਸੰਬਰ ੧੯੨੦ ਤੋਂ ਪਹਿਲਾਂ ਜਦੋਂ ਕਦੇ ਭੀ ਮੈਂ ਕੋਈ ਸ਼ਬਦ ਆਪਣੀ ਕਾਪੀ ਵਿਚ ਉਤਾਰਦਾ ਸਾਂ, ਉਸ ਦੇ ਜੋੜਾਂ ਦਾ ਕਦੇ ਕੋਈ ਧਿਆਨ ਨਹੀਂ ਸੀ ਰੱਖਿਆ । ਅੱਖਰਾਂ ਦੀਆਂ ਲਗਾਂ-ਮਾਤ੍ਰਾਂ, ਮੈਨੂੰ ਬੇ-ਲੋੜਵੀਆਂ ਜਾਪਿਆ ਕਰਦੀਆਂ ਸਨ । ਪਰ ਜਦੋਂ ਉਹ ਪਹਿਲੀ ਝਲਕ ਵੱਜੀ, ਮੇਰੀਆਂ ਅੱਖਾਂ ਉਘੜ ਆਈਆਂ । ਮੈਨੂੰ ਇਉਂ ਦਿੱਸਿਆ, ਕਿ ਹੁਣ ਤਕ ਹਨੇਰੇ ਵਿਚ ਹੀ ਟਟੋਲੇ ਮਾਰਦਾ ਰਿਹਾ ਹਾਂ । (ਨੋਟ :—ਮੈਂ ਬਾਣੀ ਦੀ ਬੋਲੀ ਦੇ ਲਫ਼ਜ਼ਾਂ ਦੀ ਬਣਤਰ ਦੀ ਗੱਲ ਕਰ ਰਿਹਾ ਹਾਂ) । ਜਦੋਂ ਅਸੀ ਕਿਸੇ ਡੂੰਘੇ ਭਾਵ ਨੂੰ ਪਰਗਟ ਕਰਨ ਵਾਲੇ ਸ਼ਬਦ ਦੇ ਬਾਹਰਲੇ ਰੂਪ ਨੂੰ ਸਹੀ ਤੌਰ ਤੇ ਨਹੀਂ ਸਮਝਦੇ, ਤਾਂ ਇਹ ਨਹੀਂ ਹੋ ਸਕਦਾ, ਕਿ ਅਸੀ ਉਸ ਸ਼ਬਦ ਦੀ ਡੂੰਘੀ ਆਤਮਕ ਰਮਜ਼ ਨੂੰ ਸਮਝ ਸਕੀਏ ।

ਮੈਂ ਥੋੜੀਆਂ ਕੁ ਮਿਸਾਲਾਂ ਦੇ ਕੇ ਹੀ ਇਹ ਲੇਖ ਮੁਕਾਂਦਾ ਹਾਂ ।

(ੳ) ੧੯੩੯ ਤੋਂ ਪਹਿਲਾਂ ਦੀ ਗੱਲ ਹੈ । ਅਜੇ ਮੇਰਾ 'ਗੁਰਬਾਣੀ ਵਿਆਕਰਣ' ਛਪਿਆ ਨਹੀਂ ਸੀ । ਪੰਜਾਬ ਤੋਂ ਬਾਹਰ ਰਹਿਣ ਵਾਲੇ ਇਕ ਉੱਘੇ ਵਿਦਵਾਨ ਸੰਤ ਜੀ ਮੈਨੂੰ ਖਾਲਸਾ ਕਾਲਜ ਵਿਚ ਮਿਲੇ । ਮੇਰਾ ਇਕ ਮਿੱਤਰ ਉਨ੍ਹਾਂ ਦੇ ਨਾਲ ਸੀ । ਮੇਰੇ ਮਿੱਤਰ ਜੀ ਨੇ ਸੰਤ ਜੀ ਨੂੰ ਆਖਿਆ ਕਿ ਸਾਹਿਬ ਸਿੰਘ ਨੇ ਗੁਰਬਾਣੀ ਦਾ ਵਿਆਕਰਣ ਲਿਖਿਆ ਹੈ । ਸੰਤ ਜੀ ਇਹ ਸੁਣ ਕੇ ਖ਼ੂਬ ਹੱਸੇ । ਬਹੁਤ ਮਖ਼ੌਲ ਉਡਾਇਓ ਨੇ—

ਮੈਂ ਉਨ੍ਹਾਂ ਅੱਗੇ ਭੱਟਾਂ ਦੇ ਸਵੱਈਆਂ ਵਿਚੋਂ ਹੇਠ-ਲਿਖੀਆਂ ਪੰਕਤੀਆਂ ਅਰਥ ਕਰਨ ਵਾਸਤੇ ਰੱਖੀਆਂ—

'ਇਕੁ ਬਿੰਨਿ੍ ਦੁਗਣ ਜੁ ਤਉ ਰਹੈ, ਜਾ ਸੁਮੰਤ੍ਰਿ ਮਾਨਵਹਿ ਲਹਿ ॥
ਜਾਲਪਾ ਪਦਾਰਥ ਇਤੜੇ, ਗੁਰ ਅਮਰਦਾਸਿ ਡਿਠੈ ਮਿਲਹਿ ॥ {ਪੰਨਾ ੧੩੯੫

ਸੰਤ ਜੀ ਨੇ 'ਇਕੁ ਬਿੰਨਿ੍' ਦਾ ਅਰਥ 'ਇਕ ਤੋਂ ਬਿਨਾ' ਕਰ ਦਿੱਤਾ । ਆਮ ਤੌਰ ਤੇ ਇਹੀ ਅਰਥ ਕੀਤਾ ਚਲਿਆ ਆ ਰਿਹਾ ਸੀ । ਪਰ ਇਹ ਉੱਕਾ ਹੀ ਗ਼ਲਤ ਸੀ । ਸੰਬੰਧਕ ਲਫ਼ਜ਼ 'ਬਿਨੁ' ਸਦਾ ਹੀ ਅਖ਼ੀਰ ਤੇ ਔਂਕੜ ( ੁ ) ਵਾਲਾ ਹੁੰਦਾ ਹੈ । ਫਿਰ, ਜਿਸ ਲਫ਼ਜ਼ ਨਾਲ ਸੰਬੰਧਕ ਦਾ ਸੰਬੰਧ ਪਏ ਉਸ ਦੇ ਅਖ਼ੀਰ ਤੇ ਔਂਕੜ ਨਹੀਂ ਰਹਿ ਜਾਂਦਾ (ਪਰ ਲਫ਼ਜ਼ ਪੁਲਿੰਗ ਇਕ-ਵਚਨ ਹੋਵੇ), ਜਿਵੇਂ 'ਗੁਰ ਬਿਨੁ ਘੋਰੁ ਅੰਧਾਰੁ' ਵਿਚ ਲਫ਼ਜ਼ 'ਗੁਰ' ।

ਇਹ ਲਫ਼ਜ਼ 'ਬਿੰਨਿ੍' ਕ੍ਰਿਆ 'ਬੀਨਣਾ' ਤੋਂ ਹੈ । 'ਇਕੁ ਬਿੰਨਿ੍' ਦਾ ਅਰਥ ਹੈ 'ਇੱਕ (ਪ੍ਰਭੂ) ਨੂੰ ਪਛਾਣ ਕੇ' । ਮੈਂ ਸੰਤ ਜੀ ਨੂੰ ਹੋਰ ਭੀ ਕਈ ਵੰਨਗੀਆਂ ਵਿਖਾਈਆਂ । ਉਨ੍ਹਾਂ ਦੀ ਕਾਫ਼ੀ ਹੱਦ ਤਕ ਤਸੱਲੀ ਹੋ ਗਈ । ਪਰ ਜਾਂਦਿਆਂ ਪਰਸੰਸਾ-ਪੱਤਰ ਦੇ ਗਏ ਕਿ ਇਸ ਕਾਢ ਵਿਚ ਕਿਸੇ ਅਕਲ-ਲਿਆਕਤ ਦੀ ਕੋਈ ਲੋੜ ਨਹੀਂ ।

(ਅ) ਭੈਰਉ ਰਾਗ ਵਿਚ ਕਬੀਰ ਜੀ ਲਿਖਦੇ ਹਨ :—

ਦਾਸੁ ਕਬੀਰੁ ਤੇਰੀ ਪਨਹ ਸਮਾਨਾਂ ॥
ਭਿਸਤੁ ਨਜੀਕਿ ਰਾਖੁ ਰਹਮਾਨਾ ॥੪॥੭॥੧੫॥ {ਪੰਨਾ ੧੧੬੧

ਲਫ਼ਜ਼ 'ਭਿਸਤੁ' ਦੇ ਅੱਖਰ 'ਤ' ਦੇ ਹੇਠ ਔਂਕੜ ਹੈ । ਜੇ ਇਹ ਨਾਹ ਹੁੰਦਾ, ਤਾਂ ਸੰਬੰਧਕ 'ਨਜੀਕਿ' ਦਾ ਸਿੱਧਾ ਸੰਬੰਧ ਲਫ਼ਜ਼ 'ਭਿਸਤ' ਨਾਲ ਬਣ ਜਾਂਦਾ ਹੈ । ਤੇ ਇਸ ਤੁਕ ਦਾ ਅਰਥ ਇਉਂ ਬਣ ਜਾਂਦਾ 'ਹੇ ਰਹਮਾਨ ! ਮੈਨੂੰ ਭਿਸਤ ਦੇ ਨੇੜੇ ਰੱਖ ।'

ਪਰ ਇਹ ਤਾਂ ਇਸਲਾਮੀ ਖ਼ਿਆਲ ਬਣ ਗਿਆ । ਸਿੱਖ ਧਰਮ ਅਗਲੇ ਜਹਾਨ ਦੇ ਕਿਸੇ 'ਬਹਿਸ਼ਤ' ਦਾ ਇਕਰਾਰ ਨਹੀਂ ਕਰਦਾ ।

ਲਫ਼ਜ਼ 'ਭਿਸਤੁ' ਦਾ ਅਖ਼ੀਰਲਾ ਔਂਕੜ ਦੱਸਦਾ ਹੈ, ਕਿ ਇਹ ਲਫ਼ਜ਼ ਸੰਬੰਧਕ 'ਨਜੀਕਿ' ਦੇ ਅਧੀਨ ਨਹੀਂ ਹੈ । ਸੋ, ਪਾਠ ਕਰਨ ਵੇਲੇ ਸਾਨੂੰ ਲਫ਼ਜ਼ 'ਭਿਸਤੁ' ਤੇ ਅਟਕਣਾ ਪਵੇਗਾ, ਜਿਵੇਂ ਕਿ ਇਸ ਦੇ ਅਗਾਂਹ ਵਿਸ੍ਰਾਮ-ਚਿੰਨ੍ਹ ਹੈ ।

'ਭਿਸਤੁ, ਨਜੀਕਿ ਰਾਖੁ ਰਹਮਾਨਾ' ॥

ਹੇ ਰਹਮਾਨ ! (ਮੈਨੂੰ ਆਪਣੇ) ਨੇੜੇ ਰੱਖ, (ਇਹੀ ਮੇਰੇ ਵਾਸਤੇ) ਭਿਸ਼ਤ ਹੈ । ਤੇ, ਇਹੀ ਹੈ ਸਹੀ ਗੁਰਮਤਿ ।

(ੲ) ਇਸੇ ਤਰ੍ਹਾਂ, ਵੇਖੋ ਮਾਰੂ ਮਹਲਾ ੧, ਪੰਨਾ ੯੯੦

'ਕਾਇਆ ਆਰਣੁ ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ, ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥'

ਇਸੇ ਸੰਬੰਧਕ 'ਵਿਚਿ' ਦਾ ਲਫ਼ਜ਼ 'ਮਨੁ' ਨਾਲ ਕੋਈ ਸੰਬੰਧ ਨਹੀਂ ਹੋ ਸਕਦਾ, ਕਿਉਂਕਿ ਲਫ਼ਜ਼ 'ਮਨੁ' ਦੇ ਅਖ਼ੀਰ ਤੇ ਔਂਕੜ ਹੈ । ਇਸ ਦਾ ਅਰਥ ਇਉਂ ਹੋਵੇਗਾ :—

ਸਰੀਰ ਆਰਣ ਹੈ, ਅਤੇ ਇਸ ਸਰੀਰ-ਆਰਣ ਵਿਚ ਮਨ ਲੋਹਾ ਹੈ ।

(ਸ) ਰਾਮਕਲੀ ਰਾਗ ਦੀ ਬਾਣੀ 'ਸਦੁ' ਨੂੰ ਵਿਆਕਰਣ ਦੇ ਚਾਨਣ ਵਿਚ ਨਾ ਪੜ੍ਹ ਸਕਣ ਕਰ ਕੇ ਸਦਾ ਹੀ ਇਹ ਘਬਰਾਹਟ ਬਣੀ ਰਹੀ, ਕਿ ਗੁਰੂ ਅਮਰਦਾਸ ਜੀ ਨੇ ਅੰਤ ਵੇਲੇ ਆਪਣੀ 'ਕਿਰਿਆ' ਕਰਾਣ ਦੀ ਕਿਉਂ ਹਿਦਾਇਤ ਕੀਤੀ ।

ਪਰ, ਪੜ੍ਹੋ ਮੇਰਾ 'ਸਦੁ ਸਟੀਕ' ।

(ਹ) ਗੁਰਬਾਣੀ ਦੇ ਵਿਆਕਰਣ ਤੋਂ ਨਾਵਾਕਿਫ਼ ਹੋਣ ਕਰ ਕੇ ਹੀ ਹੁਣ ਤਕ ਅਨੇਕਾਂ ਸਿੱਖ ਸੱਜਣ ਇਹ ਖ਼ਿਆਲ ਬਣਾਈ ਬੈਠੇ ਹਨ, ਕਿ ਭਗਤਾਂ ਦੇ ਕਈ ਸ਼ਬਦਾਂ ਦਾ ਆਸ਼ਾ ਗੁਰਮਤਿ ਨਾਲ ਨਹੀਂ ਮਿਲਦਾ । ਕੈਸੀ ਅਨੋਖੀ ਮਿਥ ਹੈ । ਪਰ, ਪੜ੍ਹੋ ਮੇਰਾ 'ਭਗਤ-ਬਾਣੀ ਸਟੀਕ' ਤੇ ਇਹ ਭਰਮ ਆਪੇ ਦੂਰ ਹੋ ਜਾਣਗੇ ।

ਹੁਣ ਤਕ ਇਸ ਵਿਆਕਰਣ ਦੇ ਆਧਾਰ ਤੇ ਮੈਂ ਕਈ ਬਾਣੀਆਂ ਦੇ ਟੀਕੇ ਛਾਪ ਚੁਕਾ ਹਾਂ । ਇਸ ਵੇਲੇ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਵਿਆਕਰਣ ਦੇ ਆਧਾਰ ਤੇ ਲਿਖਿਆ ਜਾ ਚੁੱਕਾ ਹੈ । ਤਿੰਨ ਪੋਥੀਆਂ ਛਪ ਭੀ ਚੁਕੀਆਂ ਹਨ । ਜਿਵੇਂ ਮੇਰੇ ਰਾਹ ਵਿਚੋਂ ਉਲਝਣਾਂ ਸੁਲਝ ਰਹੀਆਂ ਹਨ । ਮੈਨੂੰ ਯਕੀਨ ਹੈ ਕਿ ਇਹ ਵਿਆਕਰਣ ਅਤੇ ਇਹ ਟੀਕੇ ਹੋਰ ਸੱਜਣਾਂ ਦੀ ਭੀ ਸਹਾਇਤਾ ਕਰਨਗੇ ।

### ਸ੍ਰੀ ਗੁਰੂ ਅਰਜਨ ਸਾਹਿਬ ਨੇ ਭਗਤਾਂ ਦੀ ਬਾਣੀ ਕਿਥੋਂ ਹਾਸਲ ਕੀਤੀ ?

### 'ਤਵਾਰੀਖ ਗੁਰੂ ਖਾਲਸਾ' ਦੀ ਗਵਾਹੀ :—

'ਤਵਾਰੀਖ ਗੁਰੂ ਖਾਲਸਾ' ਦੇ ਕਰਤਾ ਗਿਆਨ ਸਿੰਘ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਲਿਖਦੇ ਹੋਏ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਤਿਆਰ ਹੋਣ ਦਾ ਭੀ ਜ਼ਿਕਰ ਕਰਦੇ ਹਨ, ਤੇ ਭਗਤਾਂ ਦੀ ਬਾਣੀ ਬਾਰੇ ਇਉਂ ਲਿਖਦੇ ਹਨ :—

'ਪ੍ਰਤੇਕ ਰਾਗ ਦੇ ਅੰਤ ਵਿਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ, ਇਸ ਵਿਚ ਦੋ ਮਤ ਹਨ; ਕੋਈ ਆਖਦੇ ਹਨ ਕਿ ਭਗਤ ਆਪ ਬੈਕੁੰਠ ਵਿਚੋਂ ਆ ਕੇ ਲਿਖਾਉਂਦੇ ਸੇ, ਤੇ ਉਹਨਾਂ ਦਾ ਦਰਸ਼ਨ ਭੀ ਭਾਈ ਗੁਰਦਾਸ ਨੂੰ ਉਸ ਦੇ ਸੰਸੇ ਦੂਰ ਕਰਨ ਵਾਸਤੇ ਕਰਾਇਆ ਗਿਆ ਸੀ । ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜੇਹੜੀ ਗੁਰੂ ਜੀ ਨੂੰ ਪਸੰਦ ਆਈ ਉਹਨਾਂ ਦੀਆਂ ਪੋਥੀਆਂ ਤੋਂ ਲਿਖਾਈ ਹੈ । ਸੋ ਇਹ ਬਾਤ ਉਹਨਾਂ ਪੋਥੀਆਂ ਤੋਂ ਭੀ ਸਾਬਤ ਹੈ ਜੋ ਗੁਰੂ ਜੀ ਮੋਹਨ ਪਾਸੋਂ ਲਿਆਏ ਸੇ, ਕਿਉਂਕਿ ਉਹਨਾਂ ਵਿਚ ਭੀ ਭਗਤ ਬਾਣੀ ਹੈ ।'

### ਮੈਕਾਲਿਫ਼ ਦੀ ਰਾਇ—

ਮੈਕਾਲਿਫ਼ ਦੀ ਇਸ ਬਾਰੇ ਹੋਰ ਰਾਇ ਹੈ । ਉਸ ਦੀ ਲਿਖੀ ਪੁਸਤਕ 'ਸਿੱਖ ਰਿਲਿਜਨ' ਦੇ ਪੰਜਾਬੀ ਤਰਜਮੇ 'ਸਿਖ ਇਤਿਹਾਸ' ਵਿਚ ਇਉਂ ਲਿਖਿਆ ਮਿਲਦਾ ਹੈ :—

ਗੁਰੂ (ਅਰਜਨ ਸਾਹਿਬ) ਜੀ ਨੇ ਭਗਤ ਜੈ ਦੇਵ ਜੀ ਦੇ ਸਮੇ ਤੋਂ ਲੈ ਕੇ ਹਿੰਦੁਸਤਾਨ ਦੇ ਵੱਡੇ ਵੱਡੇ ਸੰਤਾਂ ਭਗਤਾਂ ਦੇ ਉਪਾਸ਼ਕਾਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਬੁਲਾਇਆ ਕਿ ਉਹ ਆ ਕੇ ਪਵਿਤ੍ਰ ਬੀੜ ਵਿਚ ਚੜ੍ਹਾਉਣ ਲਈ ਯੋਗ ਬਾਣੀ ਦੱਸਣ । ਉਹਨਾਂ ਨੇ ਆਪੋ ਆਪਣੇ ਮਤ ਦੀ ਬਾਣੀ ਨੂੰ ਪੜ੍ਹਿਆ ਅਤੇ ਅਜੇਹੀ ਬਾਣੀ, ਜਿਹੜੀ ਉਸ ਸਮੇ ਦੇ ਪ੍ਰਚਲਤ ਸੁਧਾਰ ਦੇ ਆਸ਼ੇ ਦੇ ਅਨੁਕੂਲ ਸੀ ਯਾ ਜੋ ਗੁਰੂ ਜੀ ਦੀ ਸਿੱਖਿਆ ਦੇ ਉੱਕੀ ਉਲਟ ਨਹੀਂ ਸੀ, ਪ੍ਰਵਾਣ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਈ ।

ਇਹ ਇਥੇ ਮੰਨਣਾ ਪੈਂਦਾ ਹੈ ਕਿ ਉਸ ਬਾਣੀ ਵਿਚ ਭਗਤਾਂ ਕੋਲੋਂ ਉਹਨਾਂ ਦੇ ਉਪਾਸ਼ਕਾਂ ਪਾਸ ਆਉਣ ਦੇ ਅਮਲ ਕਰ ਕੇ (ਜੇਹੜੇ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ) ਕੁਝ ਅਦਲਾ-ਬਦਲੀ ਭੀ ਆ ਗਈ ਅਤੇ ਇਹ

ਗੱਲ ਦੱਸਦੀ ਹੈ ਕਿ ਭਗਤ-ਬਾਣੀ ਵਿਚ ਇਤਨੇ ਕਿਉਂ ਪੰਜਾਬੀ ਪਦ ਮਿਲਦੇ ਹਨ, ਅਤੇ ਇਸ ਬਾਣੀ ਤੇ ਭਗਤਾਂ ਦੀਆਂ ਹੋਰ ਰਚਨਾ ਵਿਚ, ਜੇਹੜੀਆਂ ਭਾਰਤ ਦੇ ਹੋਰ ਹਿੱਸਿਆਂ ਵਿਚ ਸੰਭਾਲ ਕੇ ਰੱਖੀਆਂ ਹੋਈਆਂ ਹਨ, ਕਿਉਂ ਫ਼ਰਕ ਹੈ ।

### ਇਹਨਾਂ ਦੋਹਾਂ ਅਨੁਸਾਰ ਹੇਠ-ਲਿਖੇ ਨਤੀਜੇ—

ਗਿਆਨੀ ਗਿਆਨ ਸਿੰਘ ਜੀ ਅਤੇ ਮੈਕਾਲਿਫ਼ ਸਾਹਿਬ ਦੇ ਉੱਤਰ-ਦਿੱਤੇ ਹਵਾਲੇ ਤੋਂ ਹੇਠ-ਲਿਖੇ ਨਤੀਜੇ ਨਿਕਲ ਸਕਦੇ ਹਨ :—

(੧) ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ । ਇਹ ਬਾਣੀ ਭਗਤਾਂ ਦੇ ਉਹਨਾਂ ਸ਼ਰਧਾਲੂਆਂ ਪਾਸੋਂ ਲਈ ਗਈ ਸੀ ਜੋ ਗੁਰੂ ਅਰਜਨ ਸਾਹਿਬ ਦੇ ਵੇਲੇ ਪੰਜਾਬ ਵਿਚ ਮੌਜੂਦ ਸਨ ।

(੨) ਇਹਨਾਂ ਸੇਵਕਾਂ ਸ਼ਰਧਾਲੂਆਂ ਤੋਂ ਕਈ ਸ਼ਬਦਾਂ ਵਿਚ ਸੁਤੇ ਹੀ ਅਦਲਾ-ਬਦਲੀ ਭੀ ਹੋ ਗਈ ਸੀ, ਤਾਹੀਏਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਨਾਲੋਂ ਭਾਰਤ ਦੇ ਹੋਰ ਹਿੱਸਿਆਂ ਵਿਚ ਭਗਤਾਂ ਦੇ ਸੰਭਾਲੇ ਸ਼ਬਦਾਂ ਦਾ ਕੁਝ ਕੁਝ ਫ਼ਰਕ ਹੈ, ਤੇ ਇਹਨਾਂ ਵਿਚ ਕਈ ਪੰਜਾਬੀ ਪਦ ਮਿਲਦੇ ਹਨ । ਭਾਰਤ ਦੇ ਹੋਰ ਹਿੱਸਿਆਂ ਵਿਚ ਇਹ ਬਾਣੀਆਂ ਸਾਂਭ ਕੇ ਰੱਖੀਆਂ ਹੋਈਆਂ ਸਨ, ਪੰਜਾਬ ਵਿਚ ਸ਼ਰਧਾਲੂਆਂ ਨੇ ਬੇ-ਪਰਵਾਹੀ ਜਿਹੀ ਕੀਤੀ ਹੋਈ ਸੀ ।

(੩) ਗੁਰੂ ਅਰਜਨ ਸਾਹਿਬ ਤੋਂ ਗੁਰ-ਵਿਅਕਤੀਆਂ ਨੂੰ ਭਗਤਾਂ ਦੀ ਬਾਣੀ ਨਾਲ ਵਾਹ ਨਹੀਂ ਪਿਆ, ਜਾਂ ਉਹਨਾਂ ਨੂੰ ਭਗਤਾਂ ਦੀ ਬਾਣੀ ਦੇ ਪੜ੍ਹਨ ਵਿਚਾਰਨ ਦੀ ਲੋੜ ਨਹੀਂ ਪਈ ।

### ਖ਼ਤਰਨਾਕ ਟਪਲਾ—

ਮੈਕਾਲਿਫ਼ ਸਾਹਿਬ ਦੇ ਸਲਾਹਕਾਰਾਂ ਨੇ ਉਸ ਨੂੰ ਇਕ ਅਜੀਬ ਕੁਰਾਹੇ ਪਾਇਆ ਜਾਪਦਾ ਹੈ । ਕੀ ਇਹ ਠੀਕ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਭਗਤਾਂ ਦੀ ਬਾਣੀ ਵਿਚ ਬਹੁਤੇ ਸ਼ਬਦ ਐਸੇ ਹਨ ਜੋ ਬਦਲਾਏ ਹੋਏ ਹਨ ? ਕੀ ਇਸ ਤਰ੍ਹਾਂ ਅਵੇਸਲੇਪਨ ਵਿਚ ਗੁਰੂ ਅਰਜਨ ਸਾਹਿਬ ਉਤੇ ਇਹ ਦੋਸ ਨਹੀਂ ਲਾਇਆ ਗਿਆ ਕਿ ਉਹਨਾਂ ਭਗਤਾਂ ਦੀ ਅਸਲੀ ਬਾਣੀ ਦਰਜ ਨਹੀਂ ਕੀਤੀ ? ਕੀ ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉੱਚਤਾ ਤੇ ਪਵਿਤ੍ਰਤਾ ਉਤੇ ਹਰਫ਼ ਨਹੀਂ ਲਿਆਂਦਾ ਗਿਆ ? ਕੀ ਅੱਜ ਤੋਂ ਕੁਝ ਸਾਲ ਪਹਿਲਾਂ ਜਿਨ੍ਹਾਂ ਪ੍ਰੇਮੀਆਂ ਨੇ ਭਗਤਾਂ ਦੀ ਬਾਣੀ ਦੇ ਗੁਰ-ਬਾਣੀ ਨਾਹ ਹੋਣ ਦੀ ਆਵਾਜ਼ ਉਠਾਈ ਸੀ, ਉਹਨਾਂ ਨੂੰ ਇਹੀ ਚੋਭ ਦੁਖਦਾਈ ਹੋ ਰਹੀ ਸੀ ?

### ਇਹ ਮਨੌਤ ਕਿਉਂ ?

ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਮੈਕਾਲਿਫ਼ ਦੇ ਸਾਲਾਹਕਾਰ ਸੱਜਣਾਂ ਨੇ ਇਹ ਕਿਵੇਂ ਮੰਨ ਲਿਆ ਕਿ ਪੰਜਾਬ ਤੋਂ ਬਾਹਰ ਤਾਂ ਭਗਤਾਂ ਦੀ ਬਾਣੀ ਠੀਕ ਰੂਪ ਵਿਚ ਸਾਂਭ ਕੇ ਰੱਖੀ ਹੋਈ ਸੀ ਤੇ ਪੰਜਾਬ ਵਿਚ ਦੇ ਸ਼ਰਧਾਲੂਆਂ ਤੋਂ ਇਸ ਵਿਚ ਅਦਲਾ-ਬਦਲੀ ਹੋ ਗਈ । ਕੀ ਭਗਤਾਂ ਤੋਂ ਦੂਰ ਪਹਿਲਾਂ ਦੀਆਂ ਲਿਖੀਆਂ ਹੋਈਆਂ ਰਾਮਾਇਣ ਮਹਾਭਾਰਤ ਆਦਿਕ ਪੁਸਤਕਾਂ ਵਿਚ ਪੰਜਾਬ ਦੇ ਸ਼ਰਧਾਲੂ ਹਿੰਦੂ ਸੱਜਣਾਂ ਨੇ ਅਦਲਾ-ਬਦਲੀ ਕਰ ਲਈ ਹੋਈ ਹੈ, ਤੇ ਪੰਜਾਬੋਂ ਬਾਹਰ ਉਹ ਚੀਜ਼ਾਂ ਅਸਲੀ ਰੂਪ ਵਿਚ ਹਨ ? ਕੀ ਰਾਮਾਇਣ ਵਿਚ ਕੋਈ ਲਫ਼ਜ਼ ਐਸੇ ਨਹੀਂ ਮਿਲਦੇ ਜੋ ਪੰਜਾਬ ਵਿਚ ਭੀ ਵਰਤੇ ਜਾਂਦੇ ਹੋਣ ? ਕੀ ਹਿੰਦੀ ਅਤੇ ਪੰਜਾਬੀ ਬੋਲੀ ਵਿਚ ਕੋਈ ਲਫ਼ਜ਼ ਜਾਂ ਪਦ ਸਾਂਝੇ ਨਹੀਂ ਹਨ ? ਜੇ ਪੰਜਾਬ ਵਿਚ ਆ ਕੇ ਹਿੰਦੀ ਬੋਲੀ ਦੀ ਰਾਮਾਇਣ ਠੀਕ ਆਪਣੇ ਰੂਪ

ਵਿਚ ਰਹਿ ਸਕਦੀ ਹੈ, ਜੇ ਰਾਮਾਇਣ ਵਿਚ ਕਈ ਪੰਜਾਬੀ ਲਫ਼ਜ਼ ਹੁੰਦਿਆਂ ਭੀ ਰਾਮਾਇਣ ਵਿਚ ਕਿਸੇ ਅਦਲਾ-ਬਦਲੀ ਦਾ ਸ਼ੱਕ ਨਹੀਂ ਪੈ ਸਕਿਆ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਭਗਤਾਂ ਦੇ ਸ਼ਬਦਾਂ ਬਾਰੇ ਇਹ ਸ਼ੱਕ ਕਿਉਂ ਪਿਆ ਹੈ ਕਿ ਅਸਲ ਚੀਜ਼ ਤਾਂ ਬਨਾਰਸ ਆਦਿਕ ਵਿਚ ਹੈ ਤੇ ਪੰਜਾਬ ਵਿਚ ਵਟਾਈ ਹੋਈ ਚੀਜ਼ ਆ ਗਈ ਹੈ ? ਕੀ ਇਹ ਕਿਤੇ ਉਹਨਾਂ ਸੱਜਣਾਂ ਦੀ ਕ੍ਰਿਪਾ ਤਾਂ ਨਹੀਂ ਹੈ ਜਿਨ੍ਹਾਂ ਵਰਗਿਆਂ ਨੇ ਗੁਰੂ ਨਾਨਕ ਸਾਹਿਬ ਦੇ ਗਲ ਵਿਚ ਜਨੇਊ ਪੁਆ ਦਿੱਤਾ, ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਦੇਵੀ ਦਾ ਉਪਾਸ਼ਕ ਲਿਖ ਦਿੱਤਾ ?

ਇਹ ਗੱਲ ਮੰਨੀ-ਪ੍ਰਮੰਨੀ ਹੈ ਕਿ ਭਗਤ ਕਬੀਰ ਜੀ ਤੋਂ ਪਿੱਛੋਂ ਕਬੀਰ-ਪੰਥੀਆਂ ਵਿਚ ਇਕ ਸਾਧੂ 'ਕਬੀਰ ਦਾਸ' ਹੋਇਆ, ਇਸ ਨੇ ਭੀ ਬਹੁਤ ਕਵਿਤਾ ਲਿਖੀ ਹੈ । ਇਥੋਂ ਤਾਂ ਸਗੋਂ ਇਹ ਸਿੱਧ ਹੁੰਦਾ ਹੈ ਕਿ ਕਬੀਰ ਜੀ ਦੇ ਆਪਣੇ ਵਤਨ ਵਿਚ ਉਹਨਾਂ ਦੀ ਬਾਣੀ ਵਿਚ ਰਲਾ ਪਾਣ ਦੇ ਯਤਨ ਕੀਤੇ ਗਏ ਸਨ; ਪੰਜਾਬੀ ਸ਼ਰਧਾਲੂਆਂ ਦੀ ਕੋਈ ਖ਼ਾਸ ਵੱਖਰੀ ਉਕਾਈ ਨਹੀਂ ਸੀ ।

### ਅਦਲਾ-ਬਦਲੀ ਪੰਜਾਬ ਵਿਚ ਨਹੀਂ ਹੋ ਸਕੀ—

ਅਦਲਾ-ਬਦਲੀ ਹੋਣ ਦਾ ਸਭ ਤੋਂ ਵੱਡਾ ਕਾਰਨ ਇਹੀ ਹੋ ਸਕਦਾ ਹੈ ਕਿ ਸੇਵਕਾਂ ਸ਼ਰਧਾਲੂਆਂ ਨੇ ਕਬੀਰ ਜੀ ਦੀ ਬਾਣੀ ਜ਼ਬਾਨੀ ਯਾਦ ਕਰ ਰੱਖੀ ਹੋਵੇ, ਲਿਖ ਕੇ ਰੱਖਣ ਦਾ ਕੋਈ ਪ੍ਰਬੰਧ ਨਾ ਹੋ ਸਕਿਆ ਹੋਵੇ । ਪਰ, ਇਹ ਉਹ ਜ਼ਮਾਨਾ ਨਹੀਂ ਸੀ ਜਦੋਂ ਕਾਗ਼ਜ਼ ਕਲਮ ਦਵਾਤ ਨਾਹ ਮਿਲ ਸਕਦੇ ਹੋਣ; ਇਹ ਅਣਹੋਂਦ ਵੇਦਾਂ ਦੇ ਜ਼ਮਾਨੇ ਵਿਚ ਸੀ, ਜਦੋਂ ਕਵੀ-ਰਿਸ਼ੀ ਆਪਣੀ ਤੇ ਆਪਣੇ ਬਜ਼ੁਰਗਾਂ ਦੀ ਰਚੀ ਹੋਈ ਕਵਿਤਾ ਜ਼ਬਾਨੀ ਯਾਦ ਰੱਖਦੇ ਸਨ । ਮੁਸਲਮਾਨਾਂ ਦੇ ਰਾਜ ਵਿਚ ਤਾਂ ਕਾਗ਼ਜ਼ ਕਲਮ ਦਵਾਤ ਦੀ ਕੋਈ ਥੁੜ ਨਹੀਂ ਸੀ । ਸੋ, ਪੰਜਾਬ-ਵਾਸੀ ਜਿਸ ਸੇਵਕ ਸ਼ਰਧਾਲੂ ਨੇ ਕਿਸੇ ਭਗਤ ਦੀ ਬਾਣੀ ਲਿਆਂਦੀ ਹੋਵੇਗੀ, ਲਿਖ ਕੇ ਲਿਆਂਦੀ ਹੋਵੇਗੀ, ਤੇ ਨੀਅਤ ਸਾਫ਼ ਹੁੰਦਿਆਂ ਲਿਖ ਕੇ ਰੱਖੀ ਹੋਈ ਕਿਸੇ ਬਾਣੀ ਵਿਚ ਆਪਣੇ-ਆਪ ਅਦਲਾ-ਬਦਲੀ ਨਹੀਂ ਹੋ ਸਕਦੀ ।

### ਅਦਲਾ-ਬਦਲੀ ਦੀ ਸੰਭਾਵਨਾ ਕਿੱਥੇ ?

ਰਤਾ ਹੋਰ ਗਹੁ ਨਾਲ ਵਿਚਾਰੋ । ਭਗਤਾਂ ਦੀ ਬਾਣੀ ਵਿਚ ਰਲਾ ਪਾਣ ਵਾਲੇ ਜਾਂ ਅਦਲਾ-ਬਦਲੀ ਕਰਨ ਵਾਲੇ ਕਿਥੋਂ ਦੇ ਲੋਕ ਹੋ ਸਕਦੇ ਸਨ ? ਉੱਤਰ ਬਿਲਕੁਲ ਸਪਸ਼ਟ ਹੈ । ਸਿਰਫ਼ ਉਥੋਂ ਦੇ ਲੋਕ ਜਿੱਥੇ ਕਿਸੇ ਭਗਤ ਦੀ ਬਹੁਤ ਮਸ਼ਹੂਰੀ ਹੋ ਚੁੱਕੀ ਹੋਵੇ, ਜਿੱਥੇ ਉਸ ਦੇ ਖ਼ਿਆਲਾਂ ਦਾ ਆਮ ਪ੍ਰਚਾਰ ਹੋ ਗਿਆ ਹੋਵੇ । ਫਿਰ, ਕੌਣ ਲੋਕ ਰਲਾ ਪਾਂਦੇ ਹਨ, ਜਾਂ ਅਦਲਾ-ਬਦਲੀ ਕਰਦੇ ਹਨ ? ਅਜੇਹੇ ਆਦਮੀ ਦੋ ਕਿਸਮ ਦੇ ਹੋ ਸਕਦੇ ਹਨ; ਇੱਕ, ਉਹ ਜੋ ਇਹ ਚਾਹੁੰਦੇ ਹੋਣ ਕਿ ਪ੍ਰਸਿੱਧ ਹੋ ਚੁਕੇ ਭਗਤ ਦੀ ਬਾਣੀ ਦੇ ਨਾਲ ਲੋਕ ਅਸਾਡੀ ਕਵਿਤਾ ਭੀ ਆਦਰ ਸਨਮਾਨ ਨਾਲ ਪੜ੍ਹਨ; ਐਸੇ ਆਦਮੀ ਉਸ ਭਗਤ ਦਾ ਨਾਮ ਵਰਤ ਕੇ ਕਵਿਤਾ ਲਿਖਣ ਲੱਗ ਪੈਂਦੇ ਹਨ । ਦੂਜੇ, ਉਹ ਲੋਕ ਜੋ ਭਗਤ ਦੇ ਪਰਚਾਰ ਵਿਚ ਗੜ-ਬੜ ਚਾਹੁੰਦੇ ਹੋਣ । ਅਜੇਹੇ ਦੋਹਾਂ ਹੀ ਕਿਸਮਾਂ ਦੇ ਲੋਕ ਗੁਆਂਢੀ ਜਾਂ ਸ਼ਰੀਕ ਹੀ ਹੋ ਸਕਦੇ ਹਨ । ਗੁਰੂ ਸਾਹਿਬਾਨ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਦਾ ਨਾਮ ਵਰਤ ਕੇ ਕਿਨ੍ਹਾਂ ਲੋਕਾਂ ਨੇ ਕਵਿਤਾ ਰਚਣੀ ਸ਼ੁਰੂ ਕੀਤੀ ? ਸਤਿਗੁਰੂ ਜੀ ਦੇ ਵਤਨੀਆਂ ਗੁਆਂਢੀਆਂ ਤੇ ਸ਼ਰੀਕਾਂ । ਸੋ, ਭਗਤਾਂ ਦੀ ਬਾਣੀ ਬਦਲਣ ਦਾ ਦੂਸ਼ਨ ਪੰਜਾਬ ਉਤੇ ਨਹੀਂ ਆ ਸਕਦਾ । ਜੇ ਕੋਈ ਅਦਲਾ-ਬਦਲੀ ਹੋਈ ਹੈ, ਤਾਂ ਉਹ ਭਗਤਾਂ ਦੇ ਆਪਣੇ ਹੀ ਵਤਨ ਵਿਚ ਹੈ; ਜੋ ਚੀਜ਼ ਭਗਤ ਜੀ ਦੇ ਵੇਲੇ ਦੀ ਜਾਂ ਨੇੜੇ ਦੇ ਸਮੇ ਦੀ ਪੰਜਾਬ ਵਿਚ ਲਿਖਤੀ ਸ਼ਕਲ ਵਿਚ ਅੱਪੜ ਚੁਕੀ ਹੈ ਉਹ ਸਹੀ ਰੂਪ ਵਿਚ ਹੀ ਰਹੀ ਹੈ ।

### ਭਗਤ-ਬਾਣੀ ਦੀ ਬੋਲੀ—

ਜਦੋਂ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਭਗਤ-ਬਾਣੀ ਗਹੁ ਨਾਲ ਪੜ੍ਹਦੇ ਹਾਂ, ਤਾਂ ਇੱਕ ਗੱਲ ਸਪੱਸ਼ਟ ਦਿੱਸ ਰਹੀ ਹੈ । ਤਕਰੀਬਨ ਸਾਰੇ ਹੀ ਭਗਤਾਂ ਨੇ ਤਕਰੀਬਨ ਉਹੀ 'ਬੋਲੀ' ਵਰਤੀ ਹੈ ਜੋ ਲਗ-ਪਗ ਸਾਰੇ ਭਾਰਤ ਵਿਚ ਸਮਝੀ ਜਾ ਸਕੇ । ਕਿਉਂ ? ਇਸ ਦਾ ਕਾਰਨ ਇਹੀ ਹੋ ਸਕਦਾ ਹੈ ਕਿ ਉਹ ਆਪਣੇ ਖ਼ਿਆਲਾਂ ਦਾ ਪ੍ਰਚਾਰ ਸਾਰੇ ਭਾਰਤ ਵਿਚ ਕਰਨਾ ਚਾਹੁੰਦੇ ਸਨ । ਭਗਤ ਨਾਮਦੇਵ ਜੀ ਮਹਾਰਾਸ਼ਟਰ ਦੇ ਰਹਿਣ ਵਾਲੇ ਸਨ, ਪਰ ਉਹਨਾਂ ਭੀ ਆਪਣੀ ਬਾਣੀ ਭਾਰਤ ਦੀ ਸਾਂਝੀ ਜਿਹੀ ਬੋਲੀ ਵਿਚ ਲਿਖੀ ਹੈ । ਭਲਾ, ਗੁਰੂ ਸਾਹਿਬਾਨ ਦੀ ਆਪਣੀ ਬਾਣੀ ਰਤਾ ਗਹੁ ਨਾਲ ਪੜ੍ਹ ਕੇ ਵੇਖੋ ਖਾਂ ! ਇਹ ਜ਼ਿਆਦਾਤਰ ਕਿਸ ਬੋਲੀ ਵਿਚ ਹੈ ? ਪੰਜਾਬੀ ਬੋਲੀ ਨਹੀਂ ਹੈ । ਬਹੁਤੀ ਤਕਰੀਬਨ ਹਿੰਦੀ ਹੀ ਹੈ । ਕਿਉਂ ? ਇਸ ਵਾਸਤੇ ਕਿ ਉਹ ਆਪਣੇ ਖ਼ਿਆਲਾਂ ਨੂੰ ਸਾਰੇ ਭਾਰਤ ਵਿਚ ਅਪੜਾਉਣਾ ਚਾਹੁੰਦੇ ਸਨ ।

### ਅਸਲ ਭਗਤ-ਬਾਣੀ ਗੁਰੂ ਗ੍ਰੰਥ ਸਾਹਿਬ ਵਿਚ—

ਅਸੀ ਹੁਣ ਤਕ ਵਿਚਾਰ ਚੁਕੇ ਹਾਂ ਕਿ ਜੋ ਭਗਤ-ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਭਗਤਾਂ ਦੀ ਉਚਾਰੀ ਹੋਈ ਅਸਲੀ ਬਾਣੀ ਉਹੀ ਹੈ । ਭਗਤਾਂ ਦੇ ਆਪਣੇ ਵਤਨ ਵਿਚ ਅਦਲਾ-ਬਦਲੀ ਹੋਣੀ ਸੰਭਵ ਹੋ ਸਕਦੀ ਸੀ ਤੇ ਸ਼ਾਇਦ ਹੋਈ ਹੋਵੇਗੀ । ਹੁਣ ਅਸਾਂ ਇਹ ਵੇਖਣਾ ਹੈ ਕਿ ਸਤਿਗੁਰੂ ਜੀ ਨੇ ਕਿਨ੍ਹਾਂ ਹਾਲਾਤ ਵਿਚ ਇਹ ਬਾਣੀ ਇਕੱਠੀ ਕੀਤੀ ਸੀ । 'ਤਵਾਰੀਖ ਗੁਰੂ ਖਾਲਸਾ' ਤੇ ਮੈਕਾਲਿਫ਼ ਨੇ ਤਾਂ ਇਹੀ ਲਿਖਿਆ ਹੈ ਕਿ ਇਹ ਕੰਮ ਗੁਰੂ ਅਰਜਨ ਸਾਹਿਬ ਨੇ ਕੀਤਾ ਸੀ; ਪਰ ਗੁਰਬਾਣੀ ਦੀ ਅੰਦਰਲੀ ਗਵਾਹੀ ਇਸ ਖ਼ਿਆਲ ਨਾਲ ਮੇਲ ਨਹੀਂ ਖਾਂਦੀ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੋਇਆ ਕਰਦਾ ਹੈ ਤੇ ਇਤਿਹਾਸ-ਕਾਰਾਂ ਦੀ ਮੇਹਨਤ ਸਦਾ ਆਦਰ-ਸਤਕਾਰ ਦੀ ਹੱਕਦਾਰ ਹੁੰਦੀ ਹੈ । ਪਰ, ਇਹ ਗੱਲ ਭੀ ਅੱਖਾਂ ਤੋਂ ਉਹਲੇ ਨਹੀਂ ਕੀਤੀ ਜਾ ਸਕਦੀ ਕਿ ਸਿੱਖ ਧਰਮ ਦਾ ਅਸਲ ਕੇਂਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ; ਇਤਿਹਾਸ ਦੇ ਜਿਹੜੇ ਵਰਕੇ ਇਸ ਦੇ ਨਾਲ ਮੇਲ ਨਹੀਂ ਖਾਂਦੇ, ਉਹਨਾਂ ਨੂੰ ਗੁਰਬਾਣੀ ਦੀ ਗਵਾਹੀ ਦੇ ਟਾਕਰੇ ਤੇ ਬਰਾਬਰ ਦੀ ਥਾਂ ਨਹੀਂ ਦਿੱਤੀ ਜਾ ਸਕੇਗੀ । ਪਰ, ਇਸ ਦਾ ਇਹ ਭਾਵ ਨਹੀਂ ਕਿ ਇਤਿਹਾਸ ਜਾਂ ਇਤਿਹਾਸ-ਕਾਰ ਦੀ ਕੋਈ ਨਿਰਾਦਰੀ ਕੀਤੀ ਗਈ ਹੈ ।

## ਬਾਬਾ ਫ਼ਰੀਦ ਜੀ ਅਤੇ ਗੁਰੂ ਨਾਨਕ ਦੇਵ ਜੀ

### ਸਾਖੀ ਅਨੁਸਾਰ ਪਾਕਪਟਨ :—

ਭਗਤ-ਬਾਣੀ ਦਾ ਸੰਬੰਧ ਗੁਰ-ਬਾਣੀ ਨਾਲ ਕਦੋਂ ਤੋਂ ਬਣਿਆ ਹੈ—ਇਹ ਗੱਲ ਲੱਭਣ ਲਈ ਹਰੇਕ ਭਗਤ ਦੀ ਬਾਣੀ ਤੇ ਵੱਖੋ ਵੱਖ ਵਿਚਾਰ ਕਰਨੀ ਪਏਗੀ । ਸੋ, ਸਭ ਤੋਂ ਪਹਿਲਾਂ ਅਸੀ ਸਤਿਗੁਰੂ ਜੀ ਦੀ ਬਾਣੀ ਆਪਣੀ ਹੀ ਜੰਮਣ-ਭੁਇਂ ਦੇ ਵਸਨੀਕ ਬਾਬਾ ਫ਼ਰੀਦ ਜੀ ਦੀ ਬਾਣੀ ਵੇਖੀਏ । ਜੇ ਸਾਖੀ ਵਲ ਭੀ ਜਾਈਏ, ਤਾਂ 'ਪੁਰਾਤਨ ਜਨਮ-ਸਾਖੀ' ਵਾਲੇ ਨੇ ਸਾਫ਼ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਪਾਕਪਟਨ ਗਏ, ਬਾਬਾ ਫ਼ਰੀਦ ਜੀ ਦੀ ਗੱਦੀ ਉੱਤੇ ਗਿਆਰਵੇਂ ਥਾਂ ਬੈਠੇ ਸੇਖ਼ ਬਿਰਾਹਮ ਨੂੰ ਮਿਲੇ ਤੇ ਉਸ ਪਾਸੋਂ ਸੇਖ਼ ਫ਼ਰੀਦ ਜੀ ਦੀ ਬਾਣੀ ਸੁਣੀ । ਨਿਰੀ ਸੁਣੀ ਹੀ ਨਹੀਂ, ਫ਼ਰੀਦ ਜੀ ਦੇ ਕਈ ਬਚਨਾਂ ਬਾਰੇ ਆਪਣੇ ਖ਼ਿਆਲ ਭੀ ਪਰਗਟ ਕੀਤੇ । ਪਹਿਲੇ ਲੇਖ ਵਿਚ ਅਸੀ ਦੱਸ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਆਪਣੀ ਉਚਾਰੀ ਹੋਈ ਬਾਣੀ ਸਦਾ ਆਪ ਹੀ ਲਿਖ ਕੇ ਆਪਣੇ ਪਾਸ ਸਾਂਭ ਕੇ ਰੱਖਦੇ ਰਹੇ ਸਨ । ਪਾਕਪਟਨ ਵਿਚ ਉਚਾਰੀ ਬਾਣੀ ਵਾਸਤੇ ਇਸ ਨਿਯਮ ਦੇ ਉਲੰਘਣ ਦੀ ਕੋਈ ਲੋੜ ਨਹੀਂ ਸੀ ਹੋ ਸਕਦੀ; ਭਾਵ, ਪਾਕਪਟਨ ਵਿਚ ਉਚਾਰੀ ਹੋਈ ਬਾਣੀ ਭੀ ਸਤਿਗੁਰੂ ਜੀ ਨੇ ਆਪ ਹੀ ਲਿਖ ਕੇ ਆਪਣੇ ਪਾਸ ਰੱਖੀ ਹੋਵੇਗੀ । ਪਰ, ਜੋ ਬਾਣੀ ਗੁਰੂ ਨਾਨਕ ਦੇਵ ਜੀ ਨੇ ਪਾਕਪਟਨ ਵਿਚ ਉਚਾਰੀ, ਉਸ ਵਿਚ ਤੇ ਬਾਬਾ ਫ਼ਰੀਦ ਜੀ ਦੀ ਕੁਝ ਬਾਣੀ ਵਿਚ ਬੜੀ ਡੂੰਘੀ ਤੇ ਨੇੜੇ ਦੀ ਸਾਂਝ ਹੈ । ਇਹ

ਮੰਨਣਾ ਹੀ ਪਏਗਾ ਕਿ ਬਾਬਾ ਫ਼ਰੀਦ ਜੀ ਦੇ ਜਿਨ੍ਹਾਂ ਬਚਨਾਂ ਦੇ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਉਚਾਰੀ ਸੀ ਤੇ ਲਿਖ ਕੇ ਆਪਣੇ ਪਾਸ ਰੱਖ ਲਈ ਸੀ, ਉਹ ਬਚਨ ਭੀ ਸਤਿਗੁਰੂ ਜੀ ਨੇ ਜ਼ਰੂਰ ਲਿਖ ਕੇ ਰੱਖ ਲਏ ਹੋਣਗੇ, ਕਿਉਂਕਿ ਜੋ ਸੁੰਦਰਤਾ ਦਾ ਝਲਕਾਰਾ ਉਹਨਾਂ ਨੂੰ ਇਕੱਠੇ ਰਲਾ ਕੇ ਪੜ੍ਹਿਆਂ ਵੱਜਦਾ ਹੈ, ਉਹ ਵਖੋ-ਵਖ ਪੜ੍ਹਿਆਂ ਨਹੀਂ ਵੱਜਦਾ ।

## ਸ਼ਲੋਕਾਂ ਦਾ ਪਰਸਪਰ ਟਾਕਰਾ

ਇਸ ਗੱਲ ਨੂੰ ਪ੍ਰਤੱਖ ਵੇਖਣ ਅਤੇ ਸਮਝਣ ਲਈ ਦੋਹਾਂ ਮਹਾਂ ਉੱਤਮ ਵਿਅਕਤੀਆਂ ਦੇ ਸ਼ਲੋਕ ਰਲਾ ਕੇ ਪੜ੍ਹ ਵੇਖੀਏ :—

(੧) ਫ਼ਰੀਦ ਜੀ :—

ਪਹਿਲੈ ਪਹਿਰੈ ਫੁਲੜਾ, ਫਲੁ ਭੀ ਪਛਾ ਰਾਤਿ ॥ ਜੋ ਜਾਗੰਨ੍ਹਿ ਲਹੰਨਿ ਸੇ, ਸਾਈ ਕੰਨੋ ਦਾਤਿ ॥੧੧੨॥

ਇਥੇ ਫ਼ਰੀਦ ਜੀ ਨੇ ਲਫ਼ਜ਼ 'ਦਾਤਿ' ਵਰਤ ਕੇ ਸਿਰਫ਼ ਇਸ਼ਾਰੇ ਮਾਤਰ ਦੱਸਿਆ ਹੈ ਕਿ ਜੋ ਮਨੁੱਖ ਅੰਮ੍ਰਿਤ ਵੇਲੇ ਜਾਗ ਕੇ ਬੰਦਗੀ ਕਰਦੇ ਹਨ ਉਹਨਾਂ ਉਤੇ ਰੱਬ ਮੇਹਰ ਕਰਦਾ ਹੈ ਤੇ ਆਪਣਾ ਨਾਮ ਬਖ਼ਸ਼ਦਾ ਹੈ । ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਕਰ ਕੇ ਇਹ ਕਹਿ ਦਿੱਤਾ ਹੈ ਕਿ ਇਹ ਤਾਂ 'ਦਾਤਿ' ਹੈ 'ਦਾਤਿ', ਕੋਈ 'ਹੱਕ' ਨਹੀਂ ਬਣ ਜਾਂਦਾ, ਮਤਾਂ ਕੋਈ ਮਨੁੱਖ ਅੰਮ੍ਰਿਤ ਵੇਲੇ ਉੱਠਣ ਦਾ ਮਾਣ ਹੀ ਕਰਨ ਲੱਗ ਪਏ । ਸੋ, ਬਾਬਾ ਫ਼ਰੀਦ ਜੀ ਦੇ ਉੱਪਰ-ਲਿਖੇ ਸ਼ਲੋਕ ਦੀ ਵਿਆਖਿਆ ਵਿਚ ਗੁਰੂ ਨਾਨਕ ਦੇਵ ਜੀ ਨੇ ਲਿਖਿਆ :—

ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਾਹਨ੍ਹਿ, ਇਕਨਾ ਸੁਤਿਆ ਦੇਇ ਉਠਾਲਿ ॥੧੧੩॥

(੨) ਸਲੋਕ ਫ਼ਰੀਦ ਜੀ :—

ਸਰਵਰ ਪੰਖੀ ਹੇਕੜੋ, ਫਾਹੀ ਵਾਲ ਪਚਾਸ ॥ ਇਹੁ ਤਨੁ ਲਹਰੀ ਗਡਿ ਥਿਆ, ਸਚੇ ਤੇਰੀ ਆਸ ॥੧੨੫॥

ਇਸ ਸ਼ਲੋਕ ਵਿਚ ਫ਼ਰੀਦ ਜੀ ਨੇ ਦੱਸਿਆ ਹੈ ਕਿ ਜਗਤ ਦੇ ਵਿਕਾਰਾਂ ਤੋਂ ਬਚਣ ਦਾ ਇੱਕੋ ਹੀ ਉਪਾਉ ਹੈ—ਪਰਮਾਤਮਾ ਦੀ ਓਟ । ਇਹ ਓਟ ਕਿਸੇ ਭੀ ਭਾਅ ਮਿਲੇ ਤਾਂ ਭੀ ਸੌਦਾ ਸਸਤਾ ਹੈ, ਇਸ ਖ਼ਿਆਲ ਨੂੰ ਆਪ ਇਉਂ ਬਿਆਨ ਕਰਦੇ ਹਨ :—

ਤਨੁ ਤਪੈ ਤਨੂਰ ਜਿਉ ਬਾਲਣੁ, ਹਡ ਬਲੰਨ੍ਹਿ ॥ ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨ੍ਹਿ ॥੧੧੯॥

ਪਰ, ਮਤਾਂ ਕੋਈ ਮਨੁੱਖ ਅੰਞਾਣ-ਪੁਣੇ ਵਿਚ ਇਹ ਸਮਝ ਲਏ ਕਿ ਫ਼ਰੀਦ ਜੀ ਧੂਣੀਆਂ ਤਪਾਣ ਦੀ ਹਿਦੈਤ ਕਰਦੇ ਹਨ, ਇਸ ਭੁਲੇਖੇ ਤੋਂ ਬਚਾਉਣ ਲਈ ਸਤਿਗੁਰੂ ਨਾਨਕ ਦੇਵ ਜੀ ਫ਼ਰੀਦ ਜੀ ਦੇ ਇਸ ਸਲੋਕ ਦੇ ਨਾਲ ਆਪਣਾ ਸਲੋਕ ਲਿਖ ਕੇ ਦੱਸਦੇ ਹਨ ਕਿ ਫ਼ਰੀਦ ਜੀ ਧੂਣੀਆਂ ਤਪਾਣ ਦੇ ਹੱਕ ਵਿਚ ਨਹੀਂ ਹਨ :—

ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ ॥੧੨੦॥

(੩) ਫ਼ਰੀਦ ਜੀ :—

ਸਾਹੁਰੈ ਢੋਈ ਨਾ ਲਹੈ, ਪੇਈਐ ਨਾਹੀ ਥਾਉ ॥ ਪਿਰੁ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ ॥੩੧॥

ਫ਼ਰੀਦ ਜੀ ਨੇ ਇੱਥੇ ਦੱਸਿਆ ਹੈ ਕਿ ਜੇ 'ਖਸਮ' ਕਦੇ ਖ਼ਬਰ ਹੀ ਨਾ ਪੁੱਛੇ ਤਾਂ ਨਿਰਾ ਨਾਮ ਹੀ 'ਸੋਹਾਗਣਿ' ਰੱਖ ਲੈਣਾ ਕਿਸੇ ਕੰਮ ਨਹੀਂ । ਸਤਿਗੁਰੂ ਨਾਨਕ ਦੇਵ ਜੀ ਨੇ ਅਗਲੇ ਸ਼ਲੋਕ ਵਿਚ 'ਸੋਹਾਗਣਿ' ਦੇ ਅਸਲ ਲੱਛਣ ਭੀ ਦੱਸ ਕੇ ਬਾਬਾ ਫ਼ਰੀਦ ਜੀ ਦੇ ਖ਼ਿਆਲ ਦੀ ਹੋਰ ਵਿਆਖਿਆ ਕਰ ਦਿੱਤੀ ਹੈ :—

ਸਾਹੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥ ਨਾਨਕ ਸੋ ਸੋਹਾਗਣੀ, ਜੁ ਭਾਵੈ ਬੇਪਰਵਾਹ ॥੩੨॥

ਬਾਬਾ ਫ਼ਰੀਦ ਜੀ ਦੇ ਉੱਪਰ ਦਿੱਤੇ ਜਿਨ੍ਹਾਂ ਸਲੋਕਾਂ ਦੀ ਵਿਆਖਿਆ ਸਤਿਗੁਰੂ ਨਾਨਕ ਸਾਹਿਬ ਨੇ ਆਪਣੇ ਸ਼ਲੋਕਾਂ ਵਿਚ ਕੀਤੀ ਹੈ, ਇਹ ਨਹੀਂ ਹੋ ਸਕਦਾ ਕਿ ਉਹਨਾਂ ਨੂੰ ਸਤਿਗੁਰੂ ਜੀ ਨੇ ਆਪਣੇ ਸ਼ਲੋਕਾਂ ਦੇ ਨਾਲ ਲਿਖ ਕੇ ਨਾਹ ਰੱਖਿਆ ਹੋਵੇ । ਇਥੋਂ ਇਹ ਨਤੀਜਾ ਭੀ ਸਾਫ਼ ਨਿਕਲਦਾ ਹੈ ਕਿ ਬਾਬਾ ਫ਼ਰੀਦ ਜੀ ਦੇ ਬਾਕੀ ਦੇ ਸ਼ਲੋਕ ਭੀ ਸਤਿਗੁਰੂ ਜੀ ਨੇ ਜ਼ਰੂਰ ਲਿਖ ਲਏ ਹੋਣਗੇ; ਨਹੀਂ ਤਾਂ, ਬਾਬਾ ਫ਼ਰੀਦ ਜੀ ਦੇ ਕਿਸੇ ਇੱਕ ਦੋ ਬਚਨਾਂ ਬਾਰੇ ਪੈਂਦੇ ਕਿਸੇ ਭੁਲੇਖੇ ਦੀ ਵਿਆਖਿਆ ਕਰਨ ਦੀ ਲੋੜ ਹੀ ਪੈਦਾ ਨਹੀਂ ਸੀ ਹੁੰਦੀ ।

**ਗੁਰੂ ਅਮਰਦਾਸ ਜੀ ਅਤੇ ਫ਼ਰੀਦ ਜੀ—**

ਅਸੀ ਸਾਬਤ ਕਰ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਹੀ ਬਾਣੀ ਉਹਨਾਂ ਦੇ ਆਪਣੇ ਹੀ ਹੱਥਾਂ ਦੀ ਲਿਖੀ ਹੋਈ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਨੂੰ ਪਹੁੰਚੀ ਸੀ । ਫ਼ਰੀਦ ਜੀ ਦੇ ਇਹ ਸਾਰੇ ਸ਼ਲੋਕ ਭੀ ਇਸ ਖ਼ਜ਼ਾਨੇ ਵਿਚ ਉਹਨਾਂ ਨੂੰ ਮਿਲੇ ਸਨ, ਤਾਹੀਏਂ ਗੁਰੂ ਅਮਰਦਾਸ ਜੀ ਨੇ ਭੀ ਬਾਬਾ ਫ਼ਰੀਦ ਜੀ ਦੇ ਕੁਝ ਖ਼ਿਆਲਾਂ ਦੀ ਵਿਆਖਿਆ ਵਿਚ ਆਪਣੇ ਸ਼ਲੋਕ ਲਿਖੇ :—

(੧) ਬਾਬਾ ਫ਼ਰੀਦ ਜੀ :—

ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥੫੧॥

ਫ਼ਰੀਦ ਜੀ ਨੇ ਜਿਸ 'ਰਤੁ' ਦਾ ਜ਼ਿਕਰ ਇਸ ਸ਼ਲੋਕ ਵਿਚ ਕੀਤਾ ਹੈ, ਉਸ ਨੂੰ ਆਪਣੇ ਪਹਿਲੇ ਸ਼ਲੋਕ ਨੰ: ੫੦ ਵਿਚ ਸਮਝਾ ਤਾਂ ਦਿੱਤਾ ਹੈ, ਪਰ ਇਸ਼ਾਰੇ-ਮਾਤ੍ਰ ਹੀ ਲਫ਼ਜ਼ 'ਦਿਲਿ ਕਾਤੀ' ਦੀ ਰਾਹੀਂ ਆਪ ਲਿਖਦੇ ਹਨ :—

ਫਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥ ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥੫੦॥

ਗੁਰੂ ਅਮਰਦਾਸ ਜੀ ਨੇ ਇਹ ਖ਼ਿਆਲ ਵਧੀਕ ਖੁਲ੍ਹਾ ਕਰ ਕੇ ਆਪਣੇ ਸ਼ਲੋਕ ਵਿਚ ਬਿਆਨ ਕਰ ਦਿੱਤਾ ਹੈ ।

ਮ: ੩ ॥ ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ, ਜਿ ਰਤੇ ਹਰਿ ਰੰਗੁ ਲਾਇ ॥੫੨॥

(੨) ਫ਼ਰੀਦ ਜੀ—

ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥ ਜਿਨ੍ਹੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥੧੩੦॥

ਫ਼ਰੀਦ ਜੀ ਦਾ ਇੱਥੇ ਭਾਵ ਉਹੀ ਹੈ ਜੋ ਉਹਨਾਂ ਨੇ ਸ਼ਲੋਕ ਨੰ: ੧੧੯ ਵਿਚ ਦੱਸਿਆ ਹੈ । ਪਰ, ਮਤਾਂ ਕੋਈ ਮਨੁੱਖ ਇਹ ਸਮਝ ਲਏ ਕਿ ਫ਼ਰੀਦ ਜੀ ਰੱਬ ਦੇ ਮਿਲਣ ਲਈ ਫ਼ਕੀਰੀ ਪਹਿਰਾਵਾ ਜ਼ਰੂਰੀ ਖ਼ਿਆਲ ਕਰਦੇ ਹਨ,

ਗੁਰੂ ਅਮਰਦਾਸ ਜੀ ਨੇ ਇਹ ਭੁਲੇਖਾ ਦੂਰ ਕਰਨ ਲਈ ਇਸ ਦੇ ਨਾਲ ਆਪਣਾ ਸ਼ਲੋਕ ਦਰਜ ਕਰ ਦਿੱਤਾ ਹੈ :—

ਮ: ੩: ॥ ਕਾਇ ਪਟੋਲਾ ਪਾਤੜੀ, ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥

(੩) ਫ਼ਰੀਦ ਜੀ :—

ਫਰੀਦਾ ਕਾਲੀਂ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥ ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥੧੨॥

ਇੱਥੇ ਫ਼ਰੀਦ ਜੀ ਇਕ ਕੁਦਰਤੀ ਨਿਯਮ ਦੱਸਦੇ ਹਨ ਕਿ ਜੁਆਨੀ ਵਿਚ ਮਾਇਕ ਆਦਤਾਂ ਪੱਕ ਜਾਣ ਕਰਕੇ ਬੁਢੇਪੇ ਵਿਚ ਬੰਦਗੀ ਵਲ ਪਰਤਣਾ ਆਮ ਤੌਰ ਤੇ ਔਖਾ ਹੋ ਜਾਂਦਾ ਹੈ ।

ਗੁਰੂ ਅਮਰਦਾਸ ਜੀ ਇਸ ਖ਼ਿਆਲ ਦੇ ਨਾਲ-ਲਗਵੀਂ ਇਕ ਹੋਰ ਗੱਲ ਦੱਸਦੇ ਹਨ ਕਿ ਜੁਆਨੀ ਹੋਵੇ ਚਾਹੇ ਬੁਢੇਪਾ, 'ਬੰਦਗੀ' ਸਦਾ ਹੈ ਹੀ ਰੱਬੀ ਬਖ਼ਸ਼ਸ਼—

ਮ: ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ ॥ ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੧੩॥

ਜੇ ਭਗਤਾਂ ਦੀ ਬਾਣੀ ਤੇ ਉਸ ਵਿਚ ਫ਼ਰੀਦ ਜੀ ਦੇ ਸ਼ਲੋਕ ਗੁਰੂ ਅਰਜਨ ਸਾਹਿਬ ਦੇ ਇਕੱਠੇ ਕੀਤੇ ਹੁੰਦੇ, ਤਾਂ ਗੁਰੂ ਅਮਰਦਾਸ ਜੀ ਦੇ ਉੱਪਰ-ਲਿਖੇ ਸ਼ਲੋਕਾਂ ਦੇ ਉਚਾਰੇ ਜਾਣ ਦੀ ਕੋਈ ਗੁੰਜੈਸ਼ ਨਾਹ ਹੁੰਦੀ । ਸ਼ਲੋਕ ਨੰ: ੧੩ ਵਾਸਤੇ ਤਾਂ ਹੋਰ ਕੋਈ ਵੀ ਦਲੀਲ ਘੜੀ ਨਹੀਂ ਜਾ ਸਕਦੀ, ਕਿਉਂਕਿ ਇਸ ਵਿਚ ਤਾਂ ਗੁਰੂ ਅਮਰਦਾਸ ਜੀ ਬਾਬਾ ਫ਼ਰੀਦ ਜੀ ਦਾ ਨਾਮ ਭੀ ਵਰਤਦੇ ਹਨ । ਬੜੀ ਸਾਫ਼ ਤੇ ਪ੍ਰਤੱਖ ਗੱਲ ਹੈ ਕਿ ਇਹ ਇਹ ਸਾਰੇ ਸ਼ਲੋਕ ਗੁਰੂ ਨਾਨਕ ਦੇਵ ਜੀ ਨੇ ਪਾਕਪਟਨ ਜਾ ਕੇ ਸ਼ੇਖ ਬਿਰਾਹਮ ਪਾਸੋਂ ਲਏ, ਆਪਣੇ ਪਾਸ ਲਿਖ ਕੇ ਰੱਖ ਲਏ, ਇਹਨਾਂ ਨੂੰ ਚੰਗੀ ਤਰ੍ਹਾਂ ਪੜ੍ਹਿਆ-ਵਿਚਾਰਿਆ, ਜਿਥੇ ਲੋੜ ਜਾਪੀ, ਫ਼ਰੀਦ ਜੀ ਦੇ ਖਿਆਲ ਦੀ ਹੋਰ ਵਿਆਖਿਆ ਕਰ ਦਿੱਤੀ; ਆਪਣੀ ਬਾਣੀ ਦੇ ਨਾਲ ਹੀ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਤੱਕ ਅਪੜਾਏ; ਗੁਰੂ ਅਮਰਦਾਸ ਜੀ ਨੇ ਭੀ ਫ਼ਰੀਦ ਜੀ ਦੇ ਕਈ ਇਸ਼ਾਰੇ ਮਾਤ੍ਰ ਦੱਸੇ ਖ਼ਿਆਲਾਂ ਨੂੰ ਹੋਰ ਸਾਫ਼ ਕਰ ਦਿੱਤਾ । ਸੋ ਜਿੱਥੋਂ ਤਕ ਫ਼ਰੀਦ ਜੀ ਦੀ ਬਾਣੀ ਦਾ ਸੰਬੰਧ ਹੈ, ਇਹ ਗੁਰੂ ਅਰਜਨ ਸਾਹਿਬ ਨੇ ਇਕੱਠੀ ਨਹੀਂ ਕਰਾਈ, ਇਹ ਸਾਰੀ ਦੀ ਸਾਰੀ ਉਹਨਾਂ ਨੂੰ ਗੁਰੂ ਨਾਨਕ ਸਾਹਿਬ ਤੋਂ ਹੀ ਵਿਰਸੇ ਵਿਚ ਮਿਲੀ ਸੀ । ਜਦੋਂ ਅਸੀ ਇਹ ਵੇਖਦੇ ਹਾਂ ਕਿ ੧੩੦ ਸਲੋਕਾਂ ਵਿਚ ਸਲੋਕ ਨੰ: ੧੩, ੩੨, ੫੨, ੧੦੪, ੧੧੩, ੧੨੦, ੧੨੨, ੧੨੩ ਅਤੇ ੧੨੪ ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ ਜੀ ਦੇ ਹਨ, ਤਾਂ ਕੁਦਰਤੀ ਨਤੀਜਾ ਇਹੀ ਕੱਢ ਸਕੀਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਕੋਈ ਪੰਜ-ਸੱਤ ਟਾਂਵੇਂ ਟਾਂਵੇਂ ਸ਼ਲੋਕ ਫ਼ਰੀਦ ਜੀ ਦੇ ਨਹੀਂ ਲਿਆਂਦੇ ਸਨ ਸਗੋਂ ਸਾਰੇ ਹੀ ਲਿਖ ਲਏ ਸਨ ।

### ਸੂਹੀ ਰਾਗ ਦੇ ਦੋਵੇਂ ਸ਼ਬਦ

ਇਸ ਨਤੀਜੇ ਨੂੰ ਹੋਰ ਪੱਕਾ ਕਰਨ ਲਈ ਪਾਠਕਾਂ ਦੀ ਸੇਵਾ ਵਿਚ ਸੂਹੀ ਰਾਗ ਦੇ ਦੋ ਸ਼ਬਦ ਪੇਸ਼ ਕੀਤੇ ਜਾਂਦੇ ਹਨ, ਇਕ ਫ਼ਰੀਦ ਜੀ ਦਾ ਅਤੇ ਦੂਜਾ ਗੁਰੂ ਨਾਨਕ ਦੇਵ ਜੀ ਦਾ । ਫ਼ਰੀਦ ਜੀ ਹਿਦਾਇਤ ਕਰਦੇ ਹਨ ਕਿ ਮਾਇਆ ਵਿਚ ਮਨ ਨਾਹ ਫਸਾਓ, ਜੋ ਮਨੁੱਖ ਮਾਇਆ ਦੇ ਮੋਹ ਵਿਚ ਫਸਦੇ ਹਨ, ਇਸ ਸ਼ਬਦ ਦੀ ਰਾਹੀਂ

ਫ਼ਰੀਦ ਜੀ ਉਹਨਾਂ ਦੀ ਮੰਦੀ ਹੋ ਚੁੱਕੀ ਹਾਲਤ ਬਿਆਨ ਕਰਦੇ ਹਨ । ਸਤਿਗੁਰੂ ਨਾਨਕ ਦੇਵ ਜੀ ਉਪਦੇਸ਼ ਕਰਦੇ ਹਨ ਕਿ ਪ੍ਰਭੂ ਦੇ ਨਾਮ ਵਿਚ ਮਨ ਨੂੰ ਰੰਗੋ, ਜਿਨ੍ਹਾਂ ਦਾ ਮਨ ਨਾਮ-ਰੰਗ ਵਿਚ ਰੰਗਿਆ ਜਾਂਦਾ ਹੈ, ਉਹਨਾਂ ਦੀ ਚੰਗੀ ਆਤਮਕ ਹਾਲਤ ਸਤਿਗੁਰੂ ਜੀ ਨੇ ਸ਼ਬਦ ਵਿਚ ਦੱਸੀ ਹੈ । ਫ਼ਰੀਦ ਜੀ ਨੇ ਮਾਇਆ-ਵੇੜ੍ਹੀ ਮਨੁੱਖੀ ਤਸਵੀਰ ਖਿੱਚੀ ਹੈ । ਗੁਰੂ ਨਾਨਕ ਦੇਵ ਜੀ ਨੇ ਨਾਮ-ਰੰਗ ਵਿਚ ਰੰਗੀ ਹੋਈ ਤਸਵੀਰ । ਦੋਹਾਂ ਸ਼ਬਦਾਂ ਦੀਆਂ ਪਹਿਲਾਂ 'ਰਹਾਉ' ਦੀਆਂ ਤੁਕਾਂ ਰਲਾ ਕੇ ਪੜ੍ਹੋ ਫਿਰ ਸਾਰੇ 'ਬੰਦਾਂ' ਨੂੰ ਇਕ ਦੂਜੇ ਸ਼ਬਦ ਵਿਚੋਂ ਲੈ ਕੇ । ਕਿਤਨੇ ਹੀ ਲਫ਼ਜ਼ ਸਾਂਝੇ ਹਨ ! ਇਹਨਾਂ ਦੋਹਾਂ ਸ਼ਬਦਾਂ ਨੂੰ ਪੜ੍ਹ ਕੇ ਕੋਈ ਸ਼ੱਕ ਨਹੀਂ ਰਹਿ ਜਾਂਦਾ । ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੀ ਇਕ-ਪਾਸੀ ਤਸਵੀਰ ਦਾ ਦੂਜਾ ਪਾਸਾ ਤਿਆਰ ਕਰ ਕੇ ਤਸਵੀਰ ਨੂੰ ਮੁਕੰਮਲ ਕਰ ਦਿੱਤਾ ਹੈ । ਜੇ ਫ਼ਰੀਦ ਜੀ ਦਾ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਆਪਣੇ ਸ਼ਬਦ ਨਾਲ ਸਾਂਭ ਕੇ ਨਾਹ ਰੱਖਦੇ, ਤਾਂ ਇਹ ਜ਼ਰੂਰੀ ਨਹੀਂ ਸੀ ਕਿ ਇਹ ਦੋਵੇਂ ਸ਼ਬਦ ਮੁੜ ਆਪੋ ਵਿਚ ਮਿਲ ਸਕਦੇ । ਦੋਵੇਂ ਸ਼ਬਦ ਇਉਂ ਹਨ :—

ਸੂਹੀ ਫ਼ਰੀਦ ਜੀ :—

ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੧॥ ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ਰਹਾਉ॥ ਇਕ ਆਪੀਨ੍ਹੈ ਪਤਲੀ, ਸਹ ਕਰੇ ਬੋਲਾ ॥ ਦੁਧਾਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥੨॥ ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥ ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥੩॥੨॥

ਸੂਹੀ ਮਹਲਾ ੧ :—

ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥ ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥੧॥ ਤੇਰਾ ਏਕੋ ਨਾਮੁ ਮੰਜੀਠੜਾ, ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥ਰਹਾਉ॥ ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਢੜੀਐ, ਮੇਲੇਗਾ ਸੋਈ ॥੨॥ ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ ॥ ਆਵਾਗਉਣੁ ਨਿਵਾਰਿਆ, ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ ॥੪॥ ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ । ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥੫॥੨॥੪॥

**ਇਤਰਾਜ਼ਾਂ ਬਾਰੇ ਵਿਚਾਰ—**

ਭਗਤ ਬਾਣੀ ਦੇ ਵਿਰੋਧੀ ਸੱਜਣ ਜੀ ਬਾਬਾ ਫ਼ਰੀਦ ਜੀ ਦੇ ਸੰਬੰਧ ਵਿਚ ਇਉਂ ਲਿਖਦੇ ਹਨ—'ਸੇਖ ਫ਼ਰੀਦ ਜੀ ਦੇ ਪਰਚਾਰ ਨੇ ਬਹੁਤ ਸੇ ਹਿੰਦੂ ਜੱਟਾਂ ਰਾਜਪੂਤਾਂ ਨੂੰ ਮੁਸਲਮਾਨ ਬਣਾਇਆ, ਕਈ ਜੋਗੀ ਸਿੱਧ ਹਿੰਦੂ-ਰਾਜਵਾੜੇ ਇਸਲਾਮ ਵਿਚ ਸ਼ਾਮਲ ਕੀਤੇ ।'

ਪਤਾ ਨਹੀਂ ਵਿਰੋਧੀ ਸੱਜਣ ਜੀ ਨੇ ਇਹ ਜਜ਼ਬਾਤੀ ਪ੍ਰੇਰਨਾ ਕਰ ਕੇ ਕਿਉਂ ਫ਼ਰੀਦ ਜੀ ਦੇ ਵਿਰੁੱਧ ਇਹ ਭੜਕਾਹਟ ਪੈਦਾ ਕਰਨ ਦਾ ਜਤਨ ਕੀਤਾ । ਜੇ ਕਿਸੇ ਮਹਾਂ ਪੁਰਖ ਦੇ ਉੱਚੇ ਆਚਰਨ ਅਤੇ ਮਿੱਠੇ ਬੋਲਾਂ ਦੀ ਤਾਕਤ ਨੇ ਵਿਤਕਰੇ-ਭਰੇ ਭਾਈਚਾਰੇ ਵਿਚ ਦਲੀਦੇ ਲੋਕਾਂ ਨੂੰ ਉਥੋਂ ਖਿੱਚ ਲਿਆ, ਤਾਂ ਇਸ ਵਿਚ ਬਾਬਾ ਫ਼ਰੀਦ ਜੀ ਦਾ ਕੀਹ ਦੋਸ਼ !

**ਫ਼ਰੀਦ ਜੀ ਦੇ ਸ਼ਲੋਕ ਗੁਰੂ ਅਮਰਦਾਸ ਜੀ ਦੇ ਪਾਸ—**

ਵਿਰੋਧੀ ਸੱਜਣ ਜੀ ਲਿਖਦੇ ਹਨ—'ਮੌਜੂਦਾ ਬੀੜ ਵਿਚ ਚਾਰ ਸ਼ਬਦ ਅਤੇ ੧੩੦ ਸ਼ਲੋਕ ਹਨ । ਕਈਆਂ ਸ਼ਲੋਕਾਂ ਪਰ ਤੀਜੇ ਅਤੇ ਪੰਜਵੇਂ ਗੁਰੂ ਜੀ ਵਲੋਂ ਨੋਟ ਭੀ ਦਿੱਤੇ ਗਏ ਹਨ ।

ਸਤਿਗੁਰੂ ਜੀ ਦੇ ਦਿੱਤੇ ਨੋਟ ਹੀ ਇਹ ਸਾਬਤ ਕਰ ਰਹੇ ਹਨ ਕਿ ਫ਼ਰੀਦ ਜੀ ਦੀ ਬਾਣੀ ਨੂੰ ਗੁਰੂ ਸਾਹਿਬ ਨੇ ਆਪ ਹੀ 'ਮੌਜੂਦਾ ਬੀੜ' ਵਿਚ ਦਰਜ ਕੀਤਾ ਸੀ ।

**ਇਸਲਾਮੀ ਸ਼ਰਹ—**

ਵਿਰੋਧੀ ਸੱਜਣ ਲਿਖਦਾ ਹੈ—ਨਿਹਾਇਤ ਖ਼ੂਬੀ ਦੀ ਗੱਲ ਇਹ ਹੈ ਕਿ ਫ਼ਰੀਦ ਜੀ ਦੀ ਰਚਨਾ ਵਿਚ ਕਿਤੇ ਭੀ ਰਾਮ ਕ੍ਰਿਸ਼ਨ ਭਗਵਾਨ ਦਾ ਨਾਮ ਤਕ ਨਹੀਂ ਆਇਆ । ਇਸਲਾਮੀ ਤਰਜ਼ ਦੇ ਨਾਮਾਂ ਤੋਂ ਇਲਾਵਾ ਸਾਰੀ ਰਚਨਾ ਵਿਚ ਇਸਲਾਮੀ ਸ਼ਰਹ ਨੂੰ ਕੁੱਟ ਕੁੱਟ ਕੇ ਭਰਿਆ ਹੋਇਆ ਹੈ; ਜਿਵੇਂ ਕਿ ਕਬਰ ਦਾ ਦੁੱਖ, ਕਿਆਮਤ, ਪੁਰਸਲਾਤ, ਨਿਮਾਜ਼ਾਂ, ਰੋਜ਼ੇ, ਵੁਜ਼ੂ ਆਦਿ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ ।

ਗੱਲ ਤਾਂ ਸਿੱਧੀ ਸਾਫ਼ ਹੈ । ਬਾਬਾ ਫ਼ਰੀਦ ਜੀ ਮੁਸਲਮਾਨ-ਘਰ ਦੇ ਜੰਮ-ਪਲ ਸਨ । ਉਹਨਾਂ ਦੇ ਮਾਪੇ ਪੰਜਾਬੀ ਨਹੀਂ ਸਨ । ਹਿੰਦੂ ਭੀ ਨਹੀਂ ਸਨ । ਕੁਦਰਤੀ ਤੌਰ ਤੇ ਉਹਨਾਂ ਦੀ ਬੋਲੀ ਵਿਚ ਇਸਲਾਮੀ ਲਫ਼ਜ਼ ਹੀ ਆਉਣੇ ਸਨ । ਪਰ

'ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ ॥'

ਚਾਲਾਕ ਭਾਈ—

ਵਿਰੋਧੀ ਸੱਜਣ ਜੀ ਲਿਖਦੇ ਹਨ—'ਕਈ ਚਾਲਾਕ ਭਾਈ ਨਿਮਾਜ਼ ਦਾ ਅਰਥ 'ਅਰਜ਼, ਬੰਦਗੀ' ਆਦਿਕ ਕੱਢ ਕੇ ਪਰਚਾਣਾ ਚਾਹੁੰਦੇ ਹਨ । ਪਰ ਜਿਥੇ ਸ਼ੇਖ਼ ਸਾਹਿਬ ਫ਼ੁਰਮਾਂਦੇ ਹਨ ਕਿ 'ਉਠੁ ਫ਼ਰੀਦਾ ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ', ਇਸ ਦਾ ਭਾਵ ਇਹ ਕਦੇ ਨਹੀਂ ਹੋ ਸਕਦਾ ਕਿ ਫ਼ਰੀਦ ਜੀ ਕਹਿੰਦੇ ਹਨ ਕਿ ਸਿੱਖਾ ! ਉੱਠ, ਅਸ਼ਨਾਨ ਕਰ ਕੇ ਜਪ, ਜਾਪ ਸਵਈਏ ਪੜ੍ਹ । ਅਰਥ ਸਾਫ਼ ਇਸਲਾਮੀ ਨਿਮਾਜ਼ ਹੈ ਜੋ ਸਿੱਖਾਂ ਨੇ ਕਦੇ ਨਹੀਂ ਪੜ੍ਹੀ ।

ਗੱਲ ਸਿੱਧੀ ਸਾਫ਼ ਹੈ । ਬਾਬਾ ਫ਼ਰੀਦ ਜੀ ਦਾ ਦੇਹਾਂਤ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਪੂਰੇ ੨੦੩ ਸਾਲ ਪਹਿਲਾਂ ਹੋ ਚੁਕਾ ਸੀ । ਜਪ, ਜਾਪ ਆਦਿਕ ਬਾਣੀਆਂ ਅਜੇ ਉਸ ਵੇਲੇ ਬਾਣੀ-ਰੂਪ ਵਿਚ ਆਈਆਂ ਹੀ ਨਹੀਂ ਸਨ ।

ਲਫ਼ਜ਼ 'ਮਹਲਾ' ਦੀ ਸੁਰਖੀ (ਸਿਰਲੇਖ)—

ਅਗਾਂਹ ਵਿਰੋਧੀ ਸੱਜਣ ਜੀ ਕਿਸੇ ਵਿਦਵਾਨ ਦਾ ਹਵਾਲਾ ਦੇ ਕੇ ਇਉਂ ਲਿਖਦੇ ਹਨ—੧੯੨੭ ਈ: ਵਿਚ ਪੀਰ ਮੁਹੰਮਦ ਹੁਸੈਨ ਨੇ 'ਅਰਸ਼ਾਦਾਤਿ ਫ਼ਰੀਦੀ' ਨਾਮ ਦੀ ਪੁਸਤਕ ਲਿਖੀ, ਜੋ ਕੇਵਲ ਸ਼ੇਖ਼ ਫ਼ਰੀਦ ਜੀ ਦੇ ਸ਼ਲੋਕਾਂ ਦਾ ਟੀਕਾ ਸੀ । ਉਸ ਅੰਦਰ ਆਪ ਜੀ ਨੇ 'ਮਹਲਾ' ਦੀ ਸੁਰਖੀ ਨੂੰ ਬਿਲਕੁਲ ਹੀ ਉਡਾ ਦਿੱਤਾ ਸੀ । ਉਹਨਾਂ ਦਾ ਖ਼ਿਆਲ ਸੀ ਕਿ 'ਮਹਲਾ' ਲਿਖਣਾ ਸ਼ੇਖ਼ ਸਾਹਿਬ ਦੇ ਮਤ ਨੂੰ ਕਮਜ਼ੋਰ ਸਾਬਤ ਕਰਨਾ ਹੈ । ਪੀਰ ਜੀ ਦਾ ਖ਼ਿਆਲ ਹੈ ਕਿ ਫ਼ਰੀਦ ਜੀ ਦੀ ਰਚਨਾ ਮੁਕੰਮਲ ਇਸਲਾਮੀ ਕਲਾਮ ਹੈ ।

ਵਿਰੋਧੀ ਸੱਜਣ ਜੀ ਨੇ ਗੱਲ ਗੁੰਝਲੀ ਹੀ ਰੱਖੀ ਹੈ । ਕੀ ਪੀਰ ਜੀ ਨੇ ਸਿਰਫ਼ ਲਫ਼ਜ਼ 'ਮਹਲਾ' ਹੀ ਉਡਾਇਆ, ਜਾਂ, ਲਫ਼ਜ਼ 'ਮਹਲਾ' ਨਾਲ ਸੰਬੰਧ ਰੱਖਣ ਵਾਲੇ ਸ਼ਲੋਕ ਭੀ ਉਡਾ ਦਿੱਤੇ ?

ਜੇ ਸਿਰਫ਼ ਲਫ਼ਜ਼ 'ਮਹਲਾ' ਹੀ ਉਡਾਇਆ ਤੇ ਸ਼ਲੋਕ ਦਰਜ ਰਹਿਣ ਦਿੱਤੇ ਤਾਂ ਪੀਰ ਜੀ ਦੀ ਨਿਗਾਹ ਵਿਚ ਫ਼ਰੀਦ ਜੀ ਅਤੇ ਗੁਰੂ ਸਾਹਿਬ ਹਮ-ਖ਼ਿਆਲ ਸਨ । ਅਸੀ ਭੀ ਇਹੀ ਆਖਦੇ ਹਾਂ ।

ਜੇ ਪੀਰ ਜੀ ਨੇ ਗੁਰੂ ਸਾਹਿਬ ਵਾਲੇ ਸ਼ਲੋਕ ਭੀ ਉਡਾ ਦਿੱਤੇ ਤੇ, ਨਿਰੋਲ ਫ਼ਰੀਦ ਜੀ ਦੇ ਸ਼ਲੋਕਾਂ ਨੂੰ ਹੀ ਉਹ 'ਮੁਕੰਮਲ ਇਸਲਾਮੀ ਕਲਾਮ' ਸਮਝਦੇ ਸਨ, ਤਾਂ ਭੀ ਇਥੇ ਕੋਈ ਭਰਮ-ਭੁਲੇਖਾ ਨਹੀਂ ਪੈ ਸਕਦਾ । 'ਲਫ਼ਜ਼' ਇਸਲਾਮੀ ਹੀ ਹਨ, ਹੇਂਦਕੇ ਨਹੀਂ । ਹਾਂ, ਇਹਨਾਂ ਦਾ 'ਆਸ਼ਾ' ਉਹੀ ਹੈ ਜੋ ਗੁਰੂ ਸਾਹਿਬ ਦਾ ਹੈ । ਜਿਥੇ ਜਿਥੇ ਫ਼ਰੀਦ ਜੀ ਦੇ 'ਆਸ਼ੇ' ਬਾਰੇ ਸ਼ੱਕ ਪੈ ਸਕਦਾ ਸੀ, ਉਥੇ ਉਥੇ ਸਤਿਗੁਰੂ ਜੀ ਨੇ ਵਿਆਖਿਆ ਕਰ ਦਿੱਤੀ ਹੋਈ ਹੈ ।

ਕਰਾਮਾਤ—

ਇਸ ਸਿਰ-ਲੇਖ ਹੇਠ ਵਿਰੋਧੀ ਸੱਜਣ ਨੇ ਲਿਖਿਆ ਹੈ—ਸ਼ੇਖ਼ ਸਾਹਿਬ ਜੀ ਕਰਾਮਾਤਾਂ ਦੇ ਬਹੁਤ ਸ਼ਰਧਾਲੂ ਸਨ; ਜੈਸਾ ਕਿ (੧) ਅੱਗ ਲੈਣ ਜਾਣਾ, ਅੱਗ ਨ ਮਿਲਣੀ । ਅਖ਼ੀਰ ਇਕ ਵੇਸਵਾ ਨੇ ਅੱਖ ਦੇ ਆਨੇ ਦੇ ਵੱਟੇ ਅੱਗ ਦੇਣੀ । ਫ਼ਰੀਦ ਜੀ ਨੇ ਅੱਖ ਬੰਨ੍ਹ ਲੈਣੀ ਕਿ ਅੱਖ ਆਈ ਹੋਈ (ਦੁੱਖਦੀ) ਹੈ, ਪਰ ਖੋਲ੍ਹੀ ਤਾਂ ਚੰਗੀ ਭਲੀ । (੨) ਬਾਰਾਂ ਸਾਲ ਕਾਠ ਦੀ ਰੋਟੀ ਰੱਖਣੀ, ਤੇ ਉਸ ਦੇ ਆਸਰੇ ਹੀ ਗੁਜ਼ਾਰਾ ਕਰਨਾ । (੩) ਫ਼ਰੀਦ ਜੀ ਤਪ ਕਰਦੇ ਕਰਦੇ ਸਿਉਂਕ ਦੀ ਵਰਮੀ ਬਣ ਗਏ । ਲੁਹਾਰ ਨੇ ਸੁੱਕੀ ਲੱਕੜ ਸਮਝ ਕੇ ਕੁਹਾੜਾ ਮਾਰਿਆ । (੪) ਅਟਕ ਦਰਿਆ ਪਾਰ ਕਰਨ ਵੇਲੇ ਪਾਣੀ ਪਰ ਮੁਸੱਲਾ ਵਿਛਾ ਕੇ ਲੇਟ ਜਾਣਾ ਆਦਿਕ...... ।

ਆਪ ਜੀ ਦੀ ਰਚਨਾ ਤੋਂ ਭੀ ਸਾਬਤ ਹੁੰਦਾ ਹੈ; ਜੈਸਾ ਕਿ

(ੳ) 'ਫਰੀਦਾ ਜਿਨ ਲੋਇਣ...... ।੧੪।

ਵੇਸਵਾ ਦੇ ਸੁਰਮੇ ਵਲ ਇਸ਼ਾਰਾ ।

(ਅ) ਫਰੀਦਾ ਰੋਟੀ ਮੇਰੀ...... ।੨੯।

ਇਸ ਸ਼ਲੋਕ ਵਿਚ ਕਾਠ ਦੀ ਰੋਟੀ ਦਾ ਜ਼ਿਕਰ ਹੈ, ਜਿਸ ਦੇ ਸਹਾਰੇ ਬਾਰਾਂ ਸਾਲ ਕੱਟੇ ।

(ੲ) 'ਫਰੀਦਾ ਤਨੁ ਸੁਕਾ...... ।੯੦।

ਇਸ ਸ਼ਲੋਕ ਵਿਚ ਫਰੀਦ ਜੀ ਦੇ ਤਪ ਦਾ ਜ਼ਿਕਰ ਹੈ, ਕਾਂ ਤਲੀਆਂ ਨੂੰ ਚੂੰਡਦੇ ਹਨ ।

(ਸ) 'ਕੰਧਿ ਕੁਹਾੜਾ......' ।੪੩।

ਇਹ ਲੁਹਾਰ ਵਲ ਇਸ਼ਾਰਾ ਹੈ, ਜਿਸ ਨੇ ਕੁਹਾੜਾ ਮਾਰਿਆ ਸੀ ।

ਨੋਟ :—ਸਿੱਖ ਵਿਦਵਾਨ ਟੀਕਾਕਾਰਾਂ ਨੇ ਲਗ ਪਗ ਉਕਤ ਆਸ਼ੇ ਅਨੁਸਾਰ ਅਰਥ ਕੀਤੇ ਹਨ ।

(ਹ) 'ਫਰੀਦਾ ਰਤੀ ਰਤੁ.......' ।੫੨।

ਫ਼ਰੀਦ ਜੀ ਦਾ ਹਠ-ਜੋਗ ਨਜ਼ਰ ਆਉਂਦਾ ਹੈ ।

ਵਿਰੋਧੀ ਸੱਜਣ ਜੀ ਅਰਥਾਂ ਵਲੋਂ ਟਪਲਾ ਖਾ ਗਏ ਹਨ । ਪਾਠਕ ਸੱਜਣ ਮੇਰਾ ਟੀਕਾ ਗਹੁ ਨਾਲ ਪੜ੍ਹਨ । ਜੇ ਲੋਕ ਫ਼ਰੀਦ ਜੀ ਬਾਰੇ ਬੇ-ਥਵੀਆਂ ਕਰਾਮਾਤਾਂ ਘੜ ਲੈਣ, ਤਾਂ ਉਸ ਵਿਚ ਫ਼ਰੀਦ ਜੀ ਦਾ ਕੀਹ ਦੋਸ ਹੈ ? ਇਹ ਕਰਾਮਾਤਾਂ ਨਾ ਮੰਨੋ । ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਸ ਬਾਣੀ ਵਲੋਂ ਕਿਉਂ ਮੂੰਹ ਮੁੜੇ ?

## ਇਸਤ੍ਰੀ ਨਿੰਦਿਆ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—ਫ਼ਰੀਦ ਜੀ ਨੇ ਆਪਣੀ ਰਚਨਾ ਅੰਦਰ ਇਸਤ੍ਰੀ-ਨਿੰਦਿਆ ਵਲ ਕਦਮ ਚੁੱਕਿਆ । ਆਪ ਫ਼ੁਰਮਾਂਦੇ ਹਨ :—

ਫਰੀਦਾ ਇਹ ਵਿਸ ਗੰਦਲਾ...... ।੩੭।

ਉਕਤ ਸ਼ਲੋਕ ਅੰਦਰ ਇਸਤ੍ਰੀ ਨੂੰ ਵਿਸ ਦੀਆਂ ਗੰਦਲਾਂ ਨਾਲ ਤ੍ਰਿਸਕਾਰਿਆ ਹੈ ।

ਇਥੇ ਭੀ ਵਿਰੋਧੀ ਸੱਜਣ ਨੇ ਅਰਥਾਂ ਵਿਚ ਟਪਲਾ ਖਾਧਾ ਹੈ । ਪੜ੍ਹੋ ਮੇਰਾ ਟੀਕਾ ।

## ਕਬਰੀਂ ਵਾਸਾ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਨੇ ਸ਼ਲੋਕ ਨੰ: ੧੭, ੬੭, ੯੩ ਅਤੇ ੯੭ ਦਾ ਹਵਾਲਾ ਦੇ ਕੇ ਲਿਖਿਆ ਹੈ—'ਉਕਤ ਸ਼ਲੋਕਾਂ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਸ਼ੇਖ਼ ਫ਼ਰੀਦ ਜੀ ਕਬਰ ਦੇ ਦੁੱਖ, ਕਬਰ ਦੀ ਮਰਯਾਦਾ, ਆਖ਼ਰ ਕਬਰ ਅੰਦਰ ਨਿਵਾਸ ਕਰਨ ਨੂੰ ਇਸਲਾਮੀ ਨੁਕਤੇ ਅਨੁਸਾਰ ਪਰਚਾਰਦੇ ਹਨ । ਪਰ ਗੁਰਮਤਿ ਦਾ ਸਿੱਧਾਂਤ ਇਸ ਤੋਂ ਉਲਟ ਹੈ ।'

ਪਾਠਕ ਸੱਜਣ ਟੀਕਾ ਪੜ੍ਹ ਕੇ ਵੇਖਣ । ਮੁੜ ਮੁੜ ਬੰਦਗੀ ਦੀ ਪ੍ਰੇਰਨਾ ਕੀਤੀ ਹੈ, ਜਗਤ ਦੀ ਅਸਾਰਤਾ ਦੱਸ ਕੇ । ਜਿਵੇਂ ਕਬੀਰ ਜੀ ਇਸ ਅਸਾਰਤਾ ਦਾ ਜ਼ਿਕਰ ਕਰਦੇ ਹੋਏ ਮਸਾਣਾਂ ਦਾ ਜ਼ਿਕਰ ਕਰਦੇ ਹਨ, ਤਿਵੇਂ ਫ਼ਰੀਦ ਜੀ ਗੋਰਾਂ ਦਾ (ਕਬਰਾਂ ਦਾ) । ਫ਼ਰੀਦ ਜੀ ਮੁਸਲਮਾਨ ਸਨ, ਕਬੀਰ ਜੀ ਹਿੰਦੂ । ਆਪੋ ਆਪਣੇ ਭਾਈਚਾਰਕ ਰਿਵਾਜ ਦਾ ਹੀ ਹਵਾਲਾ ਦਿੱਤਾ ਜਾ ਸਕਦਾ ਸੀ । ਇਥੇ ਕਿਤੇ ਭੀ ਗੁਰਮਤਿ ਦੇ ਕਿਸੇ ਸਿੱਧਾਂਤ ਦਾ ਉਲੰਘਣ ਨਹੀਂ ਹੈ ।

## ਪੁਰਸਲਾਤ—

ਇਥੇ ਫ਼ਰੀਦ ਜੀ ਦੇ ਪਹਿਲੇ ਸ਼ਲੋਕ ਦੀਆਂ ਅਖ਼ੀਰਲੀਆਂ ਦੋ ਤੁਕਾਂ ਦੇ ਕੇ ਵਿਰੋਧੀ ਸੱਜਣ ਲਿਖਦਾ ਹੈ—ਇਹ ਭੀ ਇਸਲਾਮੀ ਖ਼ਿਆਲ ਹੈ ਕਿ ਮਰਨ ਤੋਂ ਪਿੱਛੋਂ 'ਪੁਰਸਲਾਤ' ਨਾਮੀ ਰਸਤੇ ਤੋਂ ਲੰਘਣਾ ਪੈਂਦਾ ਹੈ ਜੋ ਬਹੁਤ ਕਠਨ ਹੈ । ਪਰ ਗੁਰਮਤਿ ਦਾ ਸਿੱਧਾਂਤ ਇਸ ਨਾਲ ਮੇਲ ਨਹੀਂ ਖਾਂਦਾ ।

ਫ਼ਰੀਦ ਜੀ ਮੁਸਲਮਾਨ-ਘਰ ਦੇ ਜੰਮ-ਪਲ ਸਨ । ਉਹਨਾਂ ਲਫ਼ਜ਼ ਭੀ ਮੁਸਲਮਾਨੀ ਤੇ ਜ਼ਿੰਦਗੀ ਬਾਰੇ ਮੁਹਾਵਰੇ ਭੀ ਮੁਸਲਮਾਨੀ ਵਰਤਣੇ ਸਨ । ਇਹ ਗੱਲ ਕੁਦਰਤੀ ਹੈ । ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :—

'ਗਲਿ ਸੰਗਲੁ ਘਤਿ ਚਲਾਇਆ' ॥<br>
ਵਖ-ਵਖ ਭਾਈਚਾਰੇ ਦੇ ਕਾਰਨ ਲਫ਼ਜ਼ ਵਖ-ਵਖ ਹਨ । ਸਿੱਧਾਂਤ ਵਿਚ ਕੋਈ ਫ਼ਰਕ ਨਹੀਂ—

'ਖੜਾ ਨ ਆਪੁ ਮੁਹਾਇ ॥ ਖੜਾ ਨ ਆਪੁ ਮੁਹਾਇ ॥'

## ਵੁਜ਼ੂ ਅਤੇ ਨਮਾਜ਼—

ਇਥੇ ਵਿਰੋਧੀ ਸੱਜਣ ਸ਼ਲੋਕ ਨੰ: ੨੦, ੨੧, ੨੨ ਦਾ ਹਵਾਲਾ ਦੇ ਕੇ ਲਿਖਦੇ ਹਨ—ਉਕਤ ਸ਼ਲੋਕਾਂ ਵਿਚ ਫ਼ਰੀਦ ਜੀ ਇਸਲਾਮੀ ਨਮਾਜ਼ਾਂ ਪੜ੍ਹਨ ਦਾ ਉਪਦੇਸ਼ ਦੇਂਦੇ ਹਨ । ਬੇ-ਨਮਾਜ਼ਾਂ ਨੂੰ ਕੁੱਤੇ ਦੇ ਬਰਾਬਰ ਦੱਸਿਆ ਹੈ ।......

ਗੁਰੂ ਸਾਹਿਬ ਨੇ ਇਸਲਾਮੀ ਨਮਾਜ਼ਾਂ ਦਾ ਖੰਡਣ ਕਰ ਕੇ ਅਸਲ ਨਮਾਜ਼ਾਂ ਦਾ ਉਪਦੇਸ਼ ਦੇ ਕੇ ਆਪਣੇ ਖ਼ਾਲਸੇ ਵਾਸਤੇ ਇਹ ਪ੍ਰੋਗ੍ਰਾਮ ਬਣਾਇਆ ਹੈ—

'ਗੁਰ ਸਤਿਗੁਰ ਕਾ ਜੋ ਸਿਖੁ...... ॥' ਮ: ੪ ।

ਤਾਂ ਤੇ ਸਾਬਤ ਹੋਇਆ ਕਿ ਗੁਰਮਤਿ ਫ਼ਰੀਦ ਜੀ ਦੀਆਂ ਇਸਲਾਮੀ ਨਮਾਜ਼ਾਂ ਦਾ ਖੰਡਨ ਕਰ ਕੇ ਸਿੱਖ ਵਾਸਤੇ ਨਵਾਂ ਪ੍ਰੋਗ੍ਰਾਮ ਪੇਸ਼ ਕਰ ਕੇ ਉਸ ਪਰ ਅਮਲ ਕਰਨ ਦਾ ਉਪਦੇਸ਼ ਦੇਂਦੀ ਹੈ ।

ਬੱਸ ! ਅਸਲ ਗੱਲ ਇਹੀ ਹੈ ਜੋ ਵਿਰੋਧੀ ਸੱਜਣ ਜੀ ਨੇ ਅਖ਼ੀਰ ਤੇ ਲਿਖੀ ਹੈ 'ਅਮਲ ਕਰਨ ਦਾ ਉਪਦੇਸ਼' । ਫ਼ਰੀਦ ਜੀ ਦੇ ਲਫ਼ਜ਼ ਮੁਸਲਮਾਨੀ ਹਨ, ਗੁਰੂ ਸਾਹਿਬ ਦੇ ਲਫ਼ਜ਼ ਮੁਸਲਮਾਨੀ ਨਹੀਂ । ਪ੍ਰੋਗ੍ਰਾਮ ਦੋਹਾਂ ਦਾ ਇੱਕੋ ਹੀ ਹੈ । ਖੰਡਣ 'ਨਮਾਜ਼ਾਂ' ਦਾ ਨਹੀਂ, ਖੰਡਣ 'ਨਿਰੀਆਂ ਨਮਾਜ਼ਾਂ' ਦਾ ਹੈ, 'ਅਮਲ-ਵਿਹੂਣੀਆਂ ਨਮਾਜ਼ਾਂ' ਦਾ ਹੈ । ਫ਼ਰੀਦ ਜੀ ਨੇ ਭੀ ਇਹੀ ਆਖਿਆ—

'ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਸੇ ਦਰਗਹ ਆਏ ਕੰਮਿ ॥'
ਦੋਜ਼ਖ਼—

ਇਸ ਸਿਰ-ਲੇਖ ਹੇਠ ਵਿਰੋਧੀ ਸੱਜਣ ਨੇ ਫ਼ਰੀਦ ਜੀ ਦੇ ਸ਼ਲੋਕ ਨੰ: ੭੪ ਅਤੇ ੯੮ ਦਾ ਹਵਾਲਾ ਦੇ ਕੇ ਲਿਖਿਆ ਹੈ—ਉਕਤ ਸ਼ਲੋਕਾਂ ਅੰਦਰ ਫ਼ਰੀਦ ਜੀ ਨੇ ਬੰਦੇ ਨੂੰ ਇਸਲਾਮੀ ਸ਼ਰਹ ਦੇ ਦੋਜ਼ਖ਼ ਦਾ ਭੈ ਦਿਖਾਇਆ ਹੈ । ਇਸਲਾਮ ਜੰਨਤ ਦੋਜ਼ਖ਼ ਦਾ ਕਾਇਲ ਹੈ, ਪਰ ਗੁਰਮਤਿ ਜੰਨਤ ਦੋਜ਼ਖ਼ ਦਾ ਖੰਡਣ ਕਰ ਕੇ ਆਵਾਗਵਨ ਦੀ ਥੀਉਰੀ ਦਾ ਉਪਦੇਸ਼ ਦੇਂਦੀ ਹੈ ।

ਭਗਤ-ਬਾਣੀ ਦੀ ਵਿਰੋਧਤਾ ਦੀ ਖ਼ਾਤਰ ਐਵੇਂ ਲਫ਼ਜ਼ੀ ਹੜੋਟੇ ਭਿੜੇ ਜਾ ਰਹੇ ਹਨ, ਨਹੀਂ ਤਾਂ ਲਫ਼ਜ਼ 'ਦੋਜ਼ਖ਼' ਸਤਿਗੁਰੂ ਜੀ ਨੇ ਭੀ ਵਰਤਿਆ ਹੈ :—

'ਨੰਗਾ ਦੋਜਕਿ ਚਾਲਿਆ, ਤਾ ਦਿਸੈ ਖਰਾ ਡਰਾਵਣਾ ॥' {ਆਸਾ ਦੀ ਵਾਰ ਮ: ੧

'ਦੋਜਿਕ ਪਉਦਾ ਕਿਉ ਰਹੈ, ਜਾ ਚਿਤਿ ਨਾ ਹੋਇ ਰਸੂਲਿ ॥' {ਗਉੜੀ ਕੀ ਵਾਰ ਮ: ੫

'ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥' {ਮਾਰੂ ਅੰਜੁਲੀਆ ਮ: ੫

### ਇਸਲਾਮੀ ਲਿਬਾਸ—

ਇਸ ਸਿਰਲੇਖ ਹੇਠ ਫ਼ਰੀਦ ਜੀ ਦੇ ਸ਼ਲੋਕ ਨੰ: ੫੦, ਅਤੇ ੧੦੩ ਦਾ ਹਵਾਲਾ ਦੇ ਕੇ ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਲਿਖਦੇ ਹਨ—ਇਹਨਾਂ ਸ਼ਲੋਕਾਂ ਅੰਦਰ ਸ਼ੇਖ਼ ਸਾਹਿਬ ਇਸਲਾਮੀ ਲਿਬਾਸ ਮੁਸੱਲਾ (ਜਿਸ ਤੇ ਬੈਠ ਕੇ ਨਮਾਜ਼ ਪੜ੍ਹਦੇ ਹਨ) ਸੂਫ (ਫਤੂਹੀ) ਆਦਿ ਦਾ ਜ਼ਿਕਰ ਕਰਦੇ ਹਨ । ਪਰ ਸਿੱਖੀ ਮੰਡਲ ਅੰਦਰ ਇਸ ਲਿਬਾਸ ਦਾ ਖੰਡਣ ਹੈ । ਖਾਲਸੇ ਦਾ ਲਿਬਾਸ ਦਸਤਾਰ, ਕਛਹਰਾ, ਗਾਤਰੇ ਕਿਰਪਾਨ ਆਦਿ ਦਾ ਬੰਧਾਨ ਹੈ । ਇਸ ਕਰਕੇ ਫ਼ਰੀਦ ਜੀ ਦਾ ਲਿਬਾਸ ਉਸ ਪਦਵੀ ਤੇ ਨਹੀਂ ਪਹੁੰਚ ਸਕਦਾ, ਜਿੱਥੇ ਖਾਲਸਾ ਯੂਨੀਫ਼ਾਰਮ (ਰਹਿਤ) ਅਪੜੀ ਹੋਈ ਹੈ ।

ਵਿਰੋਧੀ ਸੱਜਣ ਜੀ ਅਜੀਬ ਰਾਹੇ ਪੈ ਗਏ ਹਨ । ਸਵਾਲ ਤਾਂ ਇਹ ਹੈ ਕਿ ਕੀ ਇਹ ਸ਼ਲੋਕ ਨੰ: ੧੦੩ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਾਂ ਨਹੀਂ । ਜੇ ਨਹੀਂ, ਤਾਂ ਇਸ ਦੇ ਨਾਲ ਦਾ ਗੁਰੂ ਅਮਰਦਾਸ ਜੀ ਦਾ ਸ਼ਲੋਕ ਨੰ: ੧੦੪ ਇਸ ਦੇ ਪਰਥਾਏ ਕਿਵੇਂ ਆ ਗਿਆ ? ਅਤੇ, ਗੁਰੂ ਗ੍ਰੰਥ ਸਾਹਿਬ ਵਿਚ ਕਿੱਥੇ ਦਰਜ ਹੈ ?

ਵਿਰੋਧੀ ਸੱਜਣ ਜੀ 'ਯੂਨੀਫ਼ਾਰਮ' ਦਾ ਮਾਮਲਾ ਲੈ ਬੈਠੇ ਹਨ । ਸ਼ਲੋਕ ਦੇ ਭਾਵ ਨੂੰ ਸਮਝਣ ਦਾ ਜਤਨ ਨਹੀਂ ਕਰਦੇ । ਉਂਞ 'ਖਾਲਸਾ ਯੂਨੀਫ਼ਾਰਮ' ਦਾ ਜ਼ਿਕਰ ਭੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ, ਗੁਰੂ ਨਾਨਕ ਦੇਵ ਜੀ ਦੇ ਵੇਲੇ ਇਹ 'ਯੂਨੀਫ਼ਾਰਮ' ਨਹੀਂ ਸੀ । ਪਤਾ ਨਹੀਂ, ਵਿਰੋਧੀ ਸੱਜਣ ਜੀ ਇਸ ਦਾ ਕੀਹ ਭਾਵ ਲੈਣਗੇ ।

**ਦਲੀਲ-ਬਾਜ਼ੀ—**

ਵਿਰੋਧੀ ਸੱਜਣ ਜੀ ਨੇ ਭਗਤ-ਬਾਣੀ ਤੋਂ ਸਿਰ ਫੇਰਦਿਆਂ ਇਸ ਦੇ ਵਿਰੁੱਧ ਕਈ ਦਲੀਲਾਂ ਦਿੱਤੀਆਂ ਹਨ । 'ਭਗਤ-ਬਾਣੀ ਸਟੀਕ' ਵਿਚ ਉਹਨਾਂ ਦਲੀਲਾਂ ਨੂੰ ਗ਼ਲਤ ਸਾਬਤ ਕਰਨ ਦੇ ਜਤਨ ਕੀਤੇ ਗਏ ਹਨ । ਪਰ ਦਲੀਲ-ਬਾਜ਼ੀ ਦਾ ਇਹ ਸਿਲਸਲਾ ਤਾਂ ਅਮੁੱਕ ਹੋ ਸਕਦਾ ਹੈ । ਅਸਲ ਵਿਚਾਰ-ਜੋਗ ਗੱਲ ਇਹ ਹੈ ਕਿ ਜਿਨ੍ਹਾਂ ਬਾਣੀਆਂ ਦੇ ਵਿਰੁੱਧ ਇਹ ਸੱਜਣ ਪਰਚਾਰ ਕਰ ਰਹੇ ਹਨ, ਉਹਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਨੇ ਆਪ ਦਰਜ ਕੀਤਾ ਸੀ ਜਾਂ ਨਹੀਂ । ਇਸ ਬਾਰੇ ਵਿਚਾਰ ਉਪਰ ਦਿੱਤੇ ਜਾ ਚੁਕੇ ਹਨ ।

**ਕਾਠ ਦੀ ਰੋਟੀ**

ਹਾਸੋ-ਹੀਣੀ ਸਰਧਾ :—ਜੇ ਬਾਬਾ ਫ਼ਰੀਦ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾ ਹੁੰਦੀ, ਤਾਂ ਅਸਾਨੂੰ ਇਸ ਗੱਲ ਦੀ ਪੜਚੋਲ ਕਰਨ ਦੀ ਲੋੜ ਨਹੀਂ ਸੀ । ਹਰੇਕ ਮਨੁੱਖ ਨੂੰ ਹੱਕ ਹੈ ਕਿ ਉਹ ਆਪਣੇ ਇਸ਼ਟ ਨੂੰ ਜਿਸ ਰੂਪ ਵਿਚ ਚਾਹੇ ਵੇਖੇ । ਪਰ ਇਸ ਸਾਖੀ ਦੀ ਪ੍ਰੋੜ੍ਹਤਾ ਲਈ ਚੂੰਕਿ ਉਸ ਬਾਣੀ ਵਿਚੋਂ ਪ੍ਰਮਾਣ ਦਿੱਤੇ ਜਾਂਦੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਇਸ ਲਈ ਹਰੇਕ ਸਿੱਖ ਦਾ ਫ਼ਰਜ਼ ਹੈ ਕਿ ਇਹਨਾਂ ਨੂੰ ਰਤਾ ਗੰਭੀਰਤਾ ਨਾਲ ਵਿਚਾਰੇ । ਜਿਸ 'ਬੀੜ' ਨੂੰ ਅਸੀ 'ਗੁਰੂ' ਵਾਂਗ ਸਨਮਾਨਦੇ ਹਾਂ, ਉਸ ਦਾ ਹਰੇਕ ਸ਼ਬਦ ਗੁਰੂ-ਰੂਪ ਹੈ । ਜੇ ਅਸੀ ਕਿਸੇ ਭੱਟ ਜਾਂ ਭਗਤ ਦਾ ਕੋਈ ਸ਼ਬਦ ਗੁਰ-ਆਸ਼ੇ ਦੇ ਉਲਟ ਸਮਝਦੇ ਹਾਂ, ਤਾਂ ਉਹ ਬੀੜ ਜਿਸ ਵਿਚ ਗੁਰੂ-ਆਸ਼ੇ ਤੋਂ ਵੱਖਰੇ ਭਾਵ ਵਾਲੇ ਸ਼ਬਦ ਦਰਜ ਹਨ ਸਮੁਚੇ ਤੌਰ ਤੇ 'ਗੁਰੂ' ਦਾ ਦਰਜਾ ਨਹੀਂ ਰੱਖ ਸਕਦੀ । ਇਹ ਇਕ ਹਾਸੋ-ਹੀਣਾ ਨਿਸ਼ਚਾ ਹੈ ਕਿ ਭਗਤਾਂ ਦੇ ਕਈ ਸ਼ਬਦਾਂ ਨੂੰ ਅਸੀ ਗੁਰਮਤਿ ਅਨੁਸਾਰ ਮੰਨੀਏ ਤੇ ਕਈ ਸ਼ਬਦਾਂ ਨੂੰ ਗੁਰ-ਆਸ਼ੇ ਦੇ ਵਿਰੁੱਧ । ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿਚ ਇਹ ਕਿਤੇ ਨਹੀਂ ਲਿਖਿਆ ਕਿ ਫਲਾਣੇ ਫਲਾਣੇ ਸ਼ਬਦ ਗੁਰਮਤਿ ਅਨੁਸਾਰ ਨਹੀਂ ਹਨ ।

**ਰੋਟੀ ਖਾਣੀ ਮਾੜਾ ਕੰਮ ਨਹੀਂ—**

ਇਹ 'ਬੀੜ' ਸਿੱਖ ਦਾ 'ਗੁਰੂ' ਹੈ, ਇਸ ਦੇ ਕਿਸੇ ਭੀ ਅੰਗ ਵਿਚ ਉਕਾਈ ਨਹੀਂ ਹੈ ਇਸੇ ਹੀ ਨਿਸ਼ਚੇ ਨਾਲ ਅਸਾਂ ਬਾਬਾ ਫ਼ਰੀਦ ਜੀ ਦੇ ਸ਼ਲੋਕ ਪੜ੍ਹਨੇ ਹਨ । ਪਰ ਇਹ ਨਿਰੇ ਪੜ੍ਹਨ ਲਈ ਨਹੀਂ । ਹੋਰ ਬਾਣੀ ਵਾਂਗ ਇਹ ਭੀ ਜੀਊਣ ਦੀ ਜਾਚ ਸਿਖਾਂਦੇ ਹਨ । ਜੀਵਨ ਦਾ ਆਸਰਾ ਹਨ । ਇਸ ਧੁਰੇ ਤੋਂ 'ਫਰੀਦਾ ਰੋਟੀ ਮੇਰੀ ਕਾਠ ਕੀ' ਵਾਲੇ ਸ਼ਲੋਕ ਪੜ੍ਹ ਕੇ ਸਾਧਾਰਨ ਤੌਰ ਤੇ ਕਈ ਪ੍ਰਸ਼ਨ ਉੱਠਦੇ ਹਨ—ਕੀ ਰੋਟੀ ਖਾਣੀ ਮਾੜਾ ਕੰਮ ਹੈ ? ਜੇ ਇਹ ਮਾੜਾ ਕੰਮ ਹੈ, ਤਾਂ ਕਾਠ ਦੀ ਰੋਟੀ ਨਾਲ ਮਨ ਪਰਚਾਣਾ ਕਿਵੇਂ ਚੰਗਾ ਕੰਮ ਹੋ ਸਕਦਾ ਹੈ ? ਪਰ, ਕੀ ਕਾਠ ਦੀ ਰੋਟੀ ਨਾਲ ਮਨ ਪਰਚ ਭੀ ਸਕਦਾ ਹੈ ? ਕੀ ਇਹ ਸ਼ਲੋਕ ਹਰੇਕ ਪ੍ਰਾਣੀ ਮਾਤਰ ਵਾਸਤੇ ਸਾਂਝਾ ਉਪਦੇਸ਼ ਹੈ ? ਤਾਂ ਫਿਰ, ਕੀ ਕਦੇ ਕੋਈ ਐਸੀ ਅਵਸਥਾ ਭੀ ਆਉਣੀ ਚਾਹੀਦੀ ਹੈ ਜਦੋਂ ਇਸ ਬਾਣੀ ਦੇ ਪੜ੍ਹਨ ਵਾਲੇ ਕਾਠ ਦੀ ਰੋਟੀ ਪੱਲੇ ਬੰਨ੍ਹ ਫਿਰਨ ? ਜੇ ਇਹ ਸਮਾ ਨਹੀਂ ਆਉਣਾ ਚਾਹੀਦਾ, ਤਾਂ ਇਸ ਦੇ ਪੜ੍ਹਨ ਤੋਂ ਕੀਹ ਲਾਭ ?

ਭੁੱਖਾਂ ਕੱਟਣੀਆਂ, ਧੂਣੀਆਂ ਤਪਾਣੀਆਂ ਤੇ ਪੁੱਠੇ ਲਟਕਣਾ ਆਦਿਕ ਕਰਮ ਗੁਰਮਤਿ ਅਨੁਸਾਰ ਬੇ-ਲੋੜਵੇਂ ਹਨ, ਤੇ ਨਾ ਹੀ ਫਰੀਦ ਜੀ ਦੀ ਬਾਣੀ ਵਿਚ ਕਿਤੇ ਭੀ ਇਹਨਾਂ ਨੂੰ ਜ਼ਰੂਰੀ ਦੱਸਿਆ ਗਿਆ ਹੈ ।

**ਕੋਈ ਨ ਕੋਈ ਜ਼ਿੰਮੇਵਾਰੀ—**

ਜਗਤ ਵਿਚ ਜੋ ਭੀ ਪੈਗ਼ੰਬਰ ਅਵਤਾਰ ਗੁਰੂ ਜਾਂ ਕੋਈ ਹੋਰ ਮਹਾਂ ਪੁਰਖ ਆਉਂਦਾ ਹੈ, ਉਹ ਕੋਈ ਨਾ ਕੋਈ ਖ਼ਾਸ ਜ਼ਿੰਮੇਵਾਰੀ ਲੈ ਕੇ ਆਉਂਦਾ ਹੈ । ਆਮ ਤੌਰ ਤੇ ਉਹ ਜ਼ਿੰਮੇਵਾਰੀ ਕੀਹ ਹੁੰਦੀ ਹੈ ? ਇਸ ਦਾ ਉੱਤਰ ਗੁਰੂ ਸਾਹਿਬ ਦੀ ਬਾਣੀ ਵਿਚੋਂ ਇਉਂ ਮਿਲਦਾ ਹੈ :—

ਜਨਮ ਮਰਨ ਦੋਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥ {ਸੂਹੀ ਮਹਲਾ ੫

**ਭਾਵ** :—ਪਰਮਾਤਮਾ ਦੇ ਪਿਆਰੇ ਜਗਤ ਵਿਚ ਆਮ ਬੰਦਿਆਂ ਦੀ ਭਲਾਈ ਦੀ ਖ਼ਾਤਰ ਆਉਂਦੇ ਹਨ । ਦੁਨੀਆ ਦੇ ਵਿਕਾਰਾਂ ਵਿਚ ਪੈ ਕੇ ਜਿਨ੍ਹਾਂ ਦੇ ਅੰਦਰੋਂ ਰੂਹਾਨੀ ਜ਼ਿੰਦਗੀ ਮੁੱਕ ਜਾਂਦੀ ਹੈ ਉਹਨਾਂ ਨੂੰ ਮੁੜ ਰੱਬੀ ਜੀਵਨ ਦੇਂਦੇ ਹਨ ਤੇ ਰੱਬ ਨਾਲ ਜੋੜ ਦੇਂਦੇ ਹਨ ।

ਭਗਵਤ ਗੀਤਾ ਵਿਚ ਭੀ ਮਹਾਂ ਪੁਰਖਾਂ ਦੇ ਜਗਤ ਵਿਚ ਆਉਣ ਦਾ ਮਨੋਰਥ ਇਉਂ ਲਿਖਿਆ ਹੈ :—

ਯਦਾ ਯਦਾ ਹਿ ਧਰਮਸਜ ਗਲਾਨਿਰ ਰਵਤਿ, ਭਾਰਤ ! ਅਭਜੁੱਥਾਨ ਮਧਰਮਸਜ, ਤਦਾਤਮਾਨੰ ਸ੍ਰਿਜਾਮਜਹੰ ॥

**ਭਾਵ** :—ਹੇ ਅਰਜਨ ! ਜਦੋਂ ਜਦੋਂ ਲੋਕਾਂ ਨੂੰ 'ਧਰਮ' ਵਲੋਂ ਨਫ਼ਰਤ ਹੋ ਜਾਂਦੀ ਹੈ, ਮੈਂ 'ਅਧਰਮ' ਨੂੰ ਮੁਕਾਉਣ ਲਈ ਆਪਣੇ ਆਪ ਨੂੰ ਪਰਗਟ ਕਰਦਾ ਹਾਂ ।

ਕੁਰਾਨ ਸ਼ਰੀਫ਼ ਵਿਚ ਭੀ ਜ਼ਿਕਰ ਆਉਂਦਾ ਹੈ :—

ਵ ਮਾ ਅਰਸਲਨਾ ਮਿੱਰਰਸੂਲਿਨ, ਇੱਲਾ ਬਿਲਿਸਾਨਿ ਕੌਮਿ ਹੀ ਲਿਯੁ ਬੁੱਯਿਨਾ ਲ-ਹੁਮ ।

**ਭਾਵ** :—ਮੈਂ ਆਪਣੇ ਪੈਗ਼ੰਬਰ ਨੂੰ ਭੇਜਦਾ ਹਾਂ, ਉਹ ਉਹਨਾਂ ਲੋਕਾਂ ਦੀ ਆਪਣੀ ਜ਼ਬਾਨ ਵਿਚ ਉਹਨਾਂ ਨੂੰ ਸਮਝਾਉਂਦਾ ਹੈ (ਕਿ ਜ਼ਿੰਦਗੀ ਦਾ ਸਹੀ ਰਸਤਾ ਕੇਹੜਾ ਹੈ) ।

ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ ਕਿ ਅਕਾਲ ਪੁਰਖ ਨੇ ਮੈਨੂੰ ਹੁਕਮ ਦਿੱਤਾ ਹੈ ਕਿ ਜਗਤ ਵਿਚ ਜਾਓ ਤੇ ਜਾ ਕੇ ਲੋਕਾਂ ਨੂੰ ਮੰਦੇ ਕੰਮ ਕਰਨ ਤੋਂ ਹਟਾਓ । ਆਪ ਲਿਖਦੇ ਹਨ, ਪ੍ਰਭੂ ਨੇ ਹੁਕਮ ਦਿੱਤਾ :—

ਜਾਹਿ ਤਹਾਂ ਤੈਂ ਧਰਮੁ ਚਲਾਇ ॥ ਕੁਬੁਧਿ ਕਰਨ ਤੇ ਲੋਕ ਹਟਾਇ ॥

ਸੋ, ਮਹਾਂ ਪੁਰਖ ਜਗਤ ਵਿਚ ਆ ਕੇ ਉਹ ਪੂਰਨੇ ਪਾਂਦੇ ਹਨ, ਜਿਨ੍ਹਾਂ ਉੱਤੇ ਤੁਰ ਕੇ ਦੁਨੀਆ ਦੇ ਲੋਕ ਜੀਵਨ ਦੀ ਸਹੀ ਜਾਚ ਸਿੱਖਦੇ ਹਨ । 'ਧਰਮ' ਕੀਹ ਹੈ ? ਜੀਵਨ ਦੀ ਸਹੀ ਜਾਚ । ਮਹਾਂ ਪੁਰਖਾਂ ਦਾ ਹਰੇਕ ਕਰਤੱਬ ਇਕ ਐਸਾ ਪੂਰਨਾ ਹੁੰਦਾ ਹੈ ਜੋ 'ਸਹੀ ਜੀਵਨ' ਲਈ ਚਾਨਣ-ਮੁਨਾਰਾ ਹੁੰਦਾ ਹੈ ।

ਭੁੱਖ ਇਕ ਕੁਦਰਤੀ ਲੋੜ—

ਬਾਬਾ ਫ਼ਰੀਦ ਜੀ ਇਕ ਮੰਨੇ-ਪ੍ਰਮੰਨੇ ਮਹਾਂ ਪੁਰਖ ਸਨ । ਉਹਨਾਂ ਦਾ ਹਰੇਕ ਕੰਮ ਤੇ ਬਚਨ ਇਨਸਾਨੀ ਜੀਵਨ ਲਈ ਰੋਸ਼ਨੀ ਦੇਣ ਵਾਲਾ ਸੀ । ਮਨੁੱਖ ਨਾ ਨਿਰਾ ਜਿਸਮ ਹੈ ਤੇ ਨਾ ਨਿਰੀ ਰੂਹ, ਦੋਹਾਂ ਦਾ ਮੇਲ ਹੈ । ਜੀਵਨ ਦਾ ਸਹੀ ਰਾਹ ਉਹੀ ਹੋ ਸਕਦਾ ਹੈ ਜੋ ਜਿਸਮ ਤੇ ਰੂਹ ਦੋਹਾਂ ਨੂੰ ਠੀਕ ਟਿਕਾਣੇ ਤੇ ਰੱਖੇ । ਭੁੱਖ ਇਨਸਾਨੀ ਜਿਸਮ ਦਾ ਇਕ ਕੁਦਰਤੀ ਕੰਮ ਹੈ, ਜੇ ਭੁੱਖ ਨਾ ਲੱਗੇ, ਤਾਂ ਸਿਆਣੇ ਲੋਕ ਅੰਦਾਜ਼ਾ ਲਾਉਂਦੇ ਹਨ ਕਿ ਇਸ ਜਿਸਮ ਵਿਚ ਕੋਈ ਨੁਕਸ ਹੈ, ਕੋਈ ਰੋਗ ਹੈ । ਇਹ ਕੁਦਰਤੀ ਲੋੜ ਪੂਰੀ ਕਰਨਾ ਹਰੇਕ ਮਨੁੱਖ ਦਾ ਫ਼ਰਜ਼ ਹੈ

। ਹਾਂ ਪੇਟੂ ਨਹੀਂ ਬਣਨਾ, ਨਿਰੇ ਸਰੀਰਕ ਭੋਗਾਂ ਨੂੰ ਜੀਵਨ ਦਾ ਨਿਸ਼ਾਨਾ ਨਹੀਂ ਬਣਾਉਣਾ । ਗੁਰੂ ਨਾਨਕ ਦੇਵ ਜੀ ਰੋਟੀ ਖਾਣ ਬਾਰੇ ਇਉਂ ਹਿਦਾਇਤ ਕਰਦੇ ਹਨ :—

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥ {ਸਿਰੀ ਰਾਗ ਮਹਲਾ ੧

**ਭਾਵ** :—ਉਹ ਖਾਣਾ ਖ਼ੁਆਰੀ ਪੈਦਾ ਕਰਦਾ ਹੈ ਜਿਸ ਦੇ ਖਾਧਿਆਂ ਸਰੀਰ ਦੁੱਖੀ ਹੋਵੇ; ਸਰੀਰ ਵਿਚ ਕੋਈ ਰੋਗ ਪੈਦਾ ਹੋਵੇ, ਜਾਂ ਮਨ ਵਿਚ ਮੰਦੇ ਖ਼ਿਆਲ ਪੈਦਾ ਹੋਣ ।

## ਕਾਠ ਦੀ ਰੋਟੀ ਗ਼ੈਰ-ਕੁਦਰਤੀ—

ਬਾਬਾ ਫ਼ਰੀਦ ਜੀ ਗ੍ਰਿਹਸਤੀ ਸਨ, ਸੁਚੱਜੇ ਗ੍ਰਿਹਸਤੀ ਸਨ, ਦਰਵੇਸ਼-ਗ੍ਰਿਹਸਤੀ ਸਨ, ਗ੍ਰਿਹਸਤ ਵਿਚ ਰਹਿੰਦੇ ਹੋਏ ਦਰਵੇਸ਼ ਸਨ, ਰਾਜ-ਜੋਗੀ ਸਨ, ਜੋਗੀ-ਰਾਜ ਸਨ । ਉਹਨਾਂ ਦੇ ਬਚਨ ਤੇ ਕੰਮ ਦੁਨੀਆ-ਦਾਰਾਂ ਨੂੰ ਸਹੀ ਰਾਹ ਤੇ ਪਾਣ ਵਾਲੇ ਸਨ । ਜਗਤ ਦੇ ਕਿਸੇ ਭੀ ਰਾਹਬਰ ਨੇ ਰੋਟੀ ਛੱਡਣ ਦਾ ਉਪਦੇਸ਼ ਨਹੀਂ ਕੀਤਾ । ਕੁਝ ਚਿਰ ਲਈ ਰੋਜ਼ੇ ਵਰਤ ਰੱਖਣੇ, ਭੁਖ ਰੱਖ ਕੇ ਰੋਟੀ ਖਾਣੀ ਅਜੇਹੀ ਹਿਦਾਇਤ ਤਾਂ ਸ਼ਾਇਦ ਹਰੇਕ ਮਜ਼ਹਬ ਵਿਚ ਮਿਲਦੀ ਹੈ; ਪਰ ਅੰਨ ਛੱਡ ਕੇ ਲੱਕੜ ਦੀ ਰੋਟੀ ਬੰਨ੍ਹ ਲੈਣੀ ਇਕ ਗ਼ੈਰ-ਕੁਦਰਤੀ ਗੱਲ ਹੈ ਜਿਸ ਬਾਰੇ ਕਿਸੇ ਮਹਾਂ ਪੁਰਖ ਨੇ ਕਦੇ ਕੋਈ ਆਗਿਆ ਨਹੀਂ ਕੀਤੀ । ਇਕ ਗੱਲ ਹੋਰ ਹੈਰਾਨੀ ਪੈਦਾ ਕਰਨ ਵਾਲੀ ਹੈ—ਬਾਬਾ ਫ਼ਰੀਦ ਦੇ ਜੀਵਨ-ਉਪਦੇਸ਼ ਵਿਚ ਸਿਦਕ-ਸਰਧਾ ਰੱਖਣ ਵਾਲੇ ਹਜ਼ਾਰਾਂ ਦੀ ਗਿਣਤੀ ਵਿਚ ਹਨ, ਜੇ ਦਰਵੇਸ਼-ਗ੍ਰਿਹਸਤੀ ਬਾਬਾ ਜੀ ਨੇ ਕਦੇ ਆਪਣੇ ਪੱਲੇ ਲੱਕੜ ਦੀ ਰੋਟੀ ਬੱਧੀ ਹੁੰਦੀ ਤੇ ਇਸ ਵਿਚ ਕੋਈ ਸਵਾਬ ਹੁੰਦਾ, ਤਾਂ ਬਾਬਾ ਜੀ ਦੇ ਇਹਨਾਂ ਪੂਰਨਿਆਂ ਉੱਤੇ ਤੁਰਨਾ ਹੋਰਨਾਂ ਦੀ ਭਲਾਈ ਦਾ ਸਬੱਬ ਬਣਦਾ । ਪਰ ਕਦੇ ਕੋਈ ਐਸਾ ਮਨੁੱਖ ਸੁਣਿਆ ਵੇਖਿਆ ਨਹੀਂ ਗਿਆ, ਜੋ ਕੁਦਰਤੀ ਭੁੱਖ ਲਗਣ ਤੇ ਕਿਸੇ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਆਪਣੇ ਆਪ ਨੂੰ ਤਸੱਲੀ ਦੇ ਲੈਂਦਾ ਹੋਵੇ ।

ਸਮਝਣ ਵਿਚ ਉਕਾਈ—

ਅਸਲ ਗੱਲ ਇਹ ਹੈ ਕਿ ਬਾਬਾ ਜੀ ਦੀ ਬਾਣੀ ਨੂੰ ਗ਼ਲਤ ਸਮਝ ਕੇ ਇਹ ਕਹਾਣੀ ਚੱਲ ਪਈ ਹੈ ਕਿ ਸ਼ੇਖ਼ ਫ਼ਰੀਦ ਜੀ ਨੇ ਕੋਈ ਲੱਕੜ ਦੀ ਰੋਟੀ ਆਪਣੇ ਪੱਲੇ ਬੱਧੀ ਹੋਈ ਸੀ । ਜਿਨ੍ਹਾਂ ਸ਼ਲੋਕਾਂ (ਨੰਬਰ ੨੮, ੨੯) ਵਿਚ ਕਾਠ ਦੀ ਰੋਟੀ ਦਾ ਜ਼ਿਕਰ ਆਉਂਦਾ ਹੈ, ਉਹ ਬਾਬਾ ਜੀ ਦੇ ਸ਼ਲੋਕਾਂ ਦੀ ਲੜੀ ਨੰ: ੨ ਵਿਚ ਹਨ, ਇਹ ਲੜੀ ਸ਼ਲੋਕ ਨੰ: ੧੬ ਤੋਂ ਚੱਲ ਕੇ ਸ਼ਲੋਕ ਨੰ: ੩੬ ਤਕ ਅੱਪੜਦੀ ਹੈ । ਇਸ ਵਿਚ ਦਰਵੇਸ਼ ਗ੍ਰਿਹਸਤੀ ਦੇ ਲੱਛਣ ਦਿੱਤੇ ਗਏ ਹਨ ਜੋ ਇਉਂ ਹਨ—ਸਹਨਸ਼ੀਲਤਾ, ਦੁਨਿਆਵੀ ਲਾਲਚ ਤੋਂ ਨਜਾਤ; ਇਕ ਰੱਬ ਦੀ ਆਸ, ਖ਼ਲਕਤਿ ਦੀ ਸੇਵਾ, ਹੱਕ ਦੀ ਕਮਾਈ; ਤੇ ਰੱਬ ਦੀ ਯਾਦ । ਉਹ ਦੋਵੇਂ ਸ਼ਲੋਕ ਇਉਂ ਹਨ :—

ਫਰੀਦਾ ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ ॥ ਜਿਨਾ ਖਾਧੀ ਚੋਪੜੀ, ਘਣੇ ਸਹਿਨਗੇ ਦੁਖ ॥੨੮॥

ਰੁਖੀ ਸੁਖੀ ਖਾਇ ਕੈ, ਠੰਡਾ ਪਾਣੀ ਪੀਉ ॥ ਫਰੀਦਾ ਦੇਖਿ ਪਰਾਈ ਚੋਪੜੀ, ਨ ਤਰਸਾਏ ਜੀਉ ॥੨੯॥

ਇਹਨਾਂ ਦੋਹਾਂ ਸ਼ਲੋਕਾਂ ਦੇ ਲਫ਼ਜ਼ਾਂ ਨੂੰ ਗਹੁ ਨਾਲ ਵੇਖੋ । 'ਮੇਰੀ ਕਾਠ ਕੀ ਰੋਟੀ' 'ਮੇਰੀ ਭੁਖ ਲਾਵਣੁ' 'ਰੁਖੀ ਸੁਖੀ' ਅਤੇ 'ਪਰਾਈ ਚੋਪੜੀ' । ਜਿਸ ਰੋਟੀ ਨੂੰ ਨੰ: ੨੮ ਵਿਚ 'ਕਾਠ ਕੀ' ਕਿਹਾ ਹੈ, ਉਸ ਨੂੰ ਨੰ: ੨੯ ਵਿਚ 'ਰੁਖੀ ਸੁਖੀ' ਆਖਦੇ ਹਨ, ਇਸ ਰੋਟੀ ਨੂੰ 'ਪਰਾਈ ਚੋਪੜੀ' ਨਾਲੋਂ ਚੰਗਾ ਦੱਸ ਰਹੇ ਹਨ । ਚੋਪੜੀ ਪਰਾਈ ਨਾਲੋਂ ਆਪਣੀ ਕਮਾਈ ਹੋਈ ਰੁਖੀ-ਸੁਖੀ ਚੰਗੀ ਕਹਿੰਦੇ ਹਨ । ਮਸਾਲੇ ਆਦਿਕ ਵਰਤ ਕੇ 'ਭੁਖ'

ਤਿੱਖੀ ਕਰਨ ਨਾਲੋਂ ਕਿਰਤ-ਕਾਰ ਕਰਨ ਪਿਛੋਂ ਪੈਦਾ ਹੋਈ ਕੁਦਰਤੀ ਭੁੱਖ ਲੱਗੇ ਤੇ ਇਸ ਭੁੱਖ ਨਾਲ ਆਪਣੀ ਹੱਕ ਦੀ ਕਮਾਈ ਹੋਈ 'ਕਾਠ ਕੀ ਰੋਟੀ' ਕਾਠ ਵਾਂਗ, ਸੁੱਖੀ ਹੋਈ 'ਰੁਖੀ ਸੁਖੀ' ਰੋਟੀ ਭੀ ਸੁਆਦਲੀ ਲੱਗਦੀ ਹੈ ।

### ਪੁੱਠੇ ਲਟਕ ਕੇ ਤਪ

ਲੋਕਾਂ ਦੀਆਂ ਕਹਾਣੀਆਂ ਤੇ ਨਾਹ ਵਿਛੋ

ਇਕ ਪਾਸੇ ਸ਼ੇਖ਼ ਫ਼ਰੀਦ ਜੀ ਬਾਰੇ ਲੋਕਾਂ ਦੀਆਂ ਲਿਖੀਆਂ ਹੋਈਆਂ ਕਹਾਣੀਆਂ ਹਨ, ਤੇ ਦੂਜੇ ਪਾਸੇ ਫ਼ਰੀਦ ਜੀ ਦੇ ਆਪਣੇ ਬਚਨ । ਜੇ ਕਿਤੇ ਇਹਨਾਂ ਦੋਹਾਂ ਵਿਚ ਵਿਰੋਧਤਾ ਦਿੱਸੇ, ਤਾਂ ਸਿੱਧੀ ਸਾਫ਼ ਗੱਲ ਹੈ ਕਿ ਬਾਬਾ ਜੀ ਦੇ ਆਪਣੇ ਬਚਨਾਂ ਉਤੇ ਯਕੀਨ ਲਿਆਉਣਾ ਠੀਕ ਰਸਤਾ ਹੈ ।

ਪੁੱਠੇ ਲਟਕਣਾ ਤਾਂ ਕਿਤੇ ਰਿਹਾ; ਸਾਧਾਰਨ ਤੌਰ ਤੇ ਹੀ ਜੰਗਲ ਵਿਚ ਜਾ ਕੇ ਰੱਬ ਦੀ ਤਲਾਸ਼ ਕਰਨ ਬਾਰੇ ਫ਼ਰੀਦ ਜੀ ਇਉਂ ਫ਼ੁਰਮਾਉਂਦੇ ਹਨ :—

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥੧੯॥

ਇਸ ਬਚਨ ਦੀ ਮੌਜਦੂਗੀ ਵਿਚ, ਇਹ ਆਖੀ ਜਾਣਾ ਕਿ ਫ਼ਰੀਦ ਜੀ ਜੰਗਲ ਵਿਚ ਕਿਤੇ ਪੁੱਠੇ ਲਟਕ ਕੇ ਬੰਦਗੀ ਕਰਦੇ ਸਨ, ਜਾਣ-ਬੁੱਝ ਕੇ ਉਹਨਾਂ ਦੇ ਖ਼ਿਆਲਾਂ ਨੂੰ ਉਲਟਾ ਸਮਝਣ ਵਾਲੀ ਗੱਲ ਹੈ । ਉਹ ਤਾਂ ਆਖਦੇ ਹਨ ਕਿ ਰੱਬ ਮਨੁੱਖ ਦੇ ਹਿਰਦੇ ਵਿਚ ਵੱਸਦਾ ਹੈ, ਉਸ ਨੂੰ ਜੰਗਲ ਵਿਚ ਕਿਉਂ ਲੱਭਦੇ ਫਿਰਦੇ ਹੋ ।

ਰੱਬ ਨੂੰ ਮਿਲਣ ਦਾ ਰਸਤਾ—

ਫਿਰ, ਹਿਰਦੇ-ਵਿਚ-ਵੱਸਦੇ ਰੱਬ ਨੂੰ ਕਿਵੇਂ ਮਿਲਣਾ ਹੈ ? ਬੱਸ ! ਫ਼ਰੀਦ ਜੀ ਦੇ ਸਾਰੇ ਹੀ ਸ਼ਲੋਕਾਂ ਵਿਚ ਇਸੇ ਗੱਲ ਦਾ ਨਿਰਨਾ ਹੈ—ਕਿਸੇ ਦੀ ਨਿੰਦਾ ਨਾਹ ਕਰੋ; ਕਿਸੇ ਨਾਲ ਵੈਰ ਨਾਹ ਕਮਾਓ; ਪਰਾਈ ਆਸ ਨਾਹ ਰੱਖੋ; ਪਰਦੇਸੀ ਦੀ ਸੇਵਾ ਤੋਂ ਚਿੱਤ ਨਾਹ ਚਰਾਓ; ਦੁਨੀਆ ਦਾ ਕੋਈ ਲਾਲਚ ਬੰਦਗੀ ਦੇ ਰਾਹ ਤੋਂ ਲਾਂਭੇ ਨਾਹ ਲੈ ਜਾਏ; ਸਰੀਰ ਦੇ ਨਿਰਬਾਹ ਲਈ ਪਰਾਈ ਚੋਪੜੀ ਨਾਲੋਂ ਆਪਣੀ ਕਮਾਈ ਹੋਈ ਰੁੱਖੀ-ਮਿੱਸੀ ਚੰਗੀ ਹੈ; ਇਕ ਪਲ-ਭਰ ਭੀ ਰੱਬ ਦੀ ਯਾਦ ਨਾ ਭੁਲਾਓ, ਕਿਉਂਕਿ ਦੁਨੀਆ ਦੀਆਂ 'ਵਿਸ-ਗੰਦਲਾਂ' ਦੇ ਲਾਲਚ ਤੋਂ ਇਹ ਯਾਦ ਹੀ ਬਚਾ ਸਕਦੀ ਹੈ; ਅੰਮ੍ਰਿਤ-ਵੇਲੇ ਉਠ ਕੇ ਮਾਲਕ ਨੂੰ ਯਾਦ ਕਰੋ; ਨਿਮ੍ਰਤਾ-ਸੁੱਭਾ ਬਣਾਓ; ਮਿੱਠਾ ਬੋਲੋ; ਕਿਸੇ ਦਾ ਦਿਲ ਨਾਹ ਦੁਖਾਓ ।

### ਇਹ ਰਸਤਾ ਸੌਖਾ ਨਹੀਂ—

ਰੱਬ ਨੂੰ ਮਿਲਣ ਦਾ ਜੋ ਇਹ ਰਸਤਾ ਫ਼ਰੀਦ ਜੀ ਨੇ ਦੱਸਿਆ ਹੈ, ਕਿ ਇਹ ਕੋਈ ਸੌਖਾ ਰਸਤਾ ਹੈ ? ਕੀ ਪੁੱਠੇ ਲਟਕੇ ਰਹਿਣਾ ਇਸ ਨਾਲੋਂ ਔਖਾ ਹੈ ?

### ਫ਼ਰੀਦ ਜੀ ਦਾ ਜੀਵਨ-ਉੱਦੇਸ਼—

ਫਿਰ ਜੋ ਮਹਾਂ ਪੁਰਖ ਆਪ ਕਿਤੇ ਜੰਗਲ ਵਿਚ ਪੁੱਠਾ ਲਟਕਿਆ ਪਿਆ ਹੋਵੇ ਤੇ ਆਪਣੀ ਹੀ ਰੋਟੀ ਵੱਲੋਂ ਪਰ-ਅਧੀਨ ਹੋ ਗਿਆ ਹੋਵੇ, ਉਸ ਦੇ ਪਾਸ ਕਿਸੇ ਪਰਦੇਸੀ ਨੇ ਕਿਉਂ ਜਾਣਾ ਹੈ ? ਤੇ ਉਸ ਨੇ ਪਰਦੇਸੀ ਦੀ ਕੀਹ ਸੇਵਾ ਕਰਨੀ ਹੈ ? ਪਰ, ਫ਼ਰੀਦ ਜੀ ਦਾ ਜੀਵਨ-ਉਦੇਸ਼ ਤਾਂ ਇਉਂ ਹੈ :—

ਫਰੀਦਾ ਜੇ ਮੈ ਹੋਦਾ ਵਾਰਿਆ, ਮਿਤਾ ਆਇਅੜਿਆ ॥ ਹੇੜਾ ਜਲੈ ਮਜੀਠ ਜਿਉ, ਉਪਰਿ ਅੰਗਾਰਾ ॥੨੨॥

ਇਹ ਨਹੀਂ ਹੋ ਸਕਦਾ ਕਿ ਫ਼ਰੀਦ ਜੀ ਅਸਾਨੂੰ ਗ੍ਰਿਹਸਤੀਆਂ ਨੂੰ, ਹੱਕ ਦੀ ਕਮਾਈ, ਰੱਬ ਦੀ ਯਾਦ ਤੇ ਖ਼ਲਕਤਿ ਦੀ ਸੇਵਾ ਦਾ ਉਪਦੇਸ਼ ਕਰਨ; ਤੇ ਆਪ ਗ੍ਰਿਹਸਤੀ ਹੁੰਦਿਆਂ ਕਿਰਤ-ਕਾਰ ਛੱਡ ਕੇ ਜੰਗਲ ਵਿਚ ਕਈ ਵਰ੍ਹੇ ਪੁੱਠੇ ਲਟਕ ਕੇ ਗੁਜ਼ਾਰ ਦੇਣ ।

### ਪੁੱਠੇ ਲਟਕਣ ਦੀ ਗੱਲ ਚੱਲੀ ਕਿਵੇਂ ?

ਪਰ, ਇਹ ਪੁੱਠੇ ਲਟਕਣ ਦੀ ਵਾਰਤਾ ਚੱਲ ਕਿਵੇਂ ਪਈ ?

ਇਹਨਾਂ ਸਾਰੇ ਸਲੋਕਾਂ ਵਿਚ ਫ਼ਰੀਦ ਜੀ ਦੇ ਤਿੰਨ ਸ਼ਲੋਕ ਐਸੇ ਹਨ, ਜਿਨ੍ਹਾਂ ਤੋਂ ਸ਼ਾਇਦ ਇਹ ਨਤੀਜਾ ਕੱਢਿਆ ਗਿਆ ਹੈ ਕਿ ਬਾਬਾ ਜੀ ਕਿਤੇ ਪੁੱਠੇ ਲਟਕ ਕੇ ਇਤਨਾ ਤਪ ਕਰਦੇ ਰਹੇ ਕਿ ਸਰੀਰ ਸੁੱਕ ਗਿਆ, ਕਾਵਾਂ ਨੇ ਆ ਕੇ ਪੈਰਾਂ ਦੀਆਂ ਤਲੀਆਂ ਵਿਚ ਚੁੰਝਾਂ ਮਾਰੀਆਂ ਤਾਂ ਫ਼ਰੀਦ ਜੀ ਨੇ ਉਹਨਾਂ ਕਾਵਾਂ ਨੂੰ ਵਰਜਿਆ । ਉਹ ਸ਼ਲੋਕ ਇਹ ਹਨ :—

ਫਰੀਦਾ ਤਨੁ ਸੁਕਾ, ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥ ਅਜੈ ਸੁ ਰਬੁ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥੯੦॥ ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ ॥ ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ॥੯੧॥ ਕਾਗਾ ਚੂੰਡਿ ਨ ਪਿੰਜਰਾ, ਬਸੈ ਤ ਉਡਰਿ ਜਾਹਿ ॥ ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੂ ਖਾਹਿ ॥੯੨॥

### ਗ਼ਲਤ ਅੰਦਾਜ਼ੇ—

ਇਹਨਾਂ ਸ਼ਲੋਕਾਂ ਵਿਚ ਸਰੀਰ ਦੇ ਲਿੱਸੇ ਪੈ ਜਾਣ ਦਾ ਜ਼ਿਕਰ ਹੈ, ਕਾਵਾਂ ਦਾ ਭੀ ਜ਼ਿਕਰ ਹੈ ਕਿ ਚੁੰਝਾਂ ਮਾਰਦੇ ਹਨ, ਪਰ ਕਿਤੇ ਪੁੱਠੇ ਲਟਕਣ ਦਾ ਤਾਂ ਕੋਈ ਜ਼ਿਕਰ ਨਹੀਂ ਹੈ । ਲਫ਼ਜ਼ 'ਤਲੀਆਂ' ਲਿਖਿਆ ਹੈ ਪਰ ਇਹ ਅੰਦਾਜ਼ਾ ਕਿਵੇਂ ਲਗ ਗਿਆ ਹੈ ਕਿ ਇੱਥੇ ਪੈਰਾਂ ਦੀਆਂ ਤਲੀਆਂ ਵਲ ਇਸ਼ਾਰਾ ਹੈ ? ਹੱਥਾਂ ਦੀਆਂ ਕਿਉਂ ਨਹੀਂ ? ਭਲਾ, ਜੇ ਪੈਰਾਂ ਦੀਆਂ ਹਨ ਤਾਂ ਇਹ ਕਿਵੇਂ ਅਨੁਮਾਨ ਲੱਗ ਗਿਆ ਕਿ ਪੁੱਠੇ ਲਟਕਣ ਦੀ ਹਾਲਤ ਬਿਆਨ ਕੀਤੀ ਗਈ ਹੈ ? ਸਾਧਾਰਨ ਤੌਰ ਤੇ ਲੰਮੇ ਪਏ ਲਿੱਸੇ ਬੰਦੇ ਦੀਆਂ ਤਲੀਆਂ ਵਿਚ ਵੀ ਕਾਂ ਠੂੰਗੇ ਮਾਰ ਸਕਦੇ ਹਨ ।

### ਖੰਭਾਂ ਵਾਲੇ ਕਾਵਾਂ ਦਾ ਜ਼ਿਕਰ ਨਹੀਂ—

ਪਰ ਇੱਥੇ ਤਾਂ ਇਹਨਾਂ ਖੰਭਾਂ ਵਾਲੇ ਕਾਵਾਂ ਦਾ ਜ਼ਿਕਰ ਹੈ ਹੀ ਨਹੀਂ । ਸ਼ਲੋਕ ਨੰ: ੮੮ ਤੋਂ ੯੨ ਤੱਕ ਗਹੁ ਨਾਲ ਪੜ੍ਹੋ, ਦੁਨੀਆ ਦੇ ਵਿਸ਼ੇ-ਵਿਕਾਰਾਂ ਨੂੰ 'ਕਾਂ' ਆਖਿਆ ਗਿਆ ਹੈ । ਇਹਨਾਂ ਸਾਰੇ ਹੀ ਸ਼ਲੋਕਾਂ ਵਿਚ ਮਿਲਵਾਂ ਸਾਂਝਾ ਖ਼ਿਆਲ ਹੈ—ਜਗਤ ਵਿਚ ਚਾਰ-ਚੁਫੇਰੇ ਸੁਆਦਲੇ ਤੇ ਮਨ-ਮੋਹਣੇ ਪਦਾਰਥ ਮਨੁੱਖ ਦੇ ਮਨ ਨੂੰ ਖਿੱਚ ਪਾਂਦੇ ਹਨ, ਇਹਨਾਂ ਦੇ ਚਸਕਿਆਂ ਵਿਚ ਪੈ ਕੇ ਸਰੀਰ ਦਾ ਸੱਤਿਆਨਾਸ ਹੋ ਜਾਂਦਾ ਹੈ, ਫਿਰ ਭੀ ਇਹਨਾਂ ਦੀ ਝਾਕ ਨਹੀਂ ਮਿਟਦੀ । ਹਾਂ, ਜਿਸ ਹਿਰਦੇ ਵਿਚ ਖਸਮ-ਪ੍ਰਭੂ ਦਾ ਪਿਆਰ ਵੱਸਦਾ ਹੈ, ਉਸ ਨੂੰ ਕੋਈ ਵਿਕਾਰ ਵਿਸ਼ੇ-ਭੋਗਾਂ ਵਲ ਪ੍ਰੇਰ ਨਹੀਂ ਸਕਦਾ ।

### ਵਿਕਾਰੀ ਮਨ ਕਊਆ ਹੈ—

ਸਤਿਗੁਰੂ ਜੀ ਆਪ ਭੀ 'ਵਿਕਾਰੀ ਮਨ' ਵਾਸਤੇ ਲਫ਼ਜ਼ 'ਕਊਆ' ਵਰਤਦੇ ਹਨ :—

ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨ੍ਹਾਤੈ ਕਊਆ ਹੰਸੁ ਹੋਵੈ ॥ {ਗੂਜਰੀ ਮ: ੪

## ਭਗਤ ਰਵਿਦਾਸ ਜੀ ਅਤੇ ਗੁਰੂ ਨਾਨਕ ਸਾਹਿਬ

### ਭਾਈਚਾਰਕ ਜਾਣ-ਪਛਾਣ (ਉਹਨਾਂ ਦੀ ਬਾਣੀ ਵਿਚੋਂ)

ਰਵਿਦਾਸ ਜੀ ਦੇ ਜੀਵਨ ਬਾਰੇ ਕੋਈ ਇਤਿਹਾਸਕ ਲਿਖਤਾਂ ਨਹੀਂ ਮਿਲਦੀਆਂ । ਪਰ ਉਹਨਾਂ ਦੀ ਆਪਣੀ ਬਾਣੀ ਵਿਚੋਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਕੁਝ ਕੁ ਥਹੁ-ਪਤਾ ਮਿਲ ਹੀ ਜਾਂਦਾ ਹੈ । ਭਗਤ ਜੀ ਬਨਾਰਸ ਦੇ ਰਹਿਣ ਵਾਲੇ ਸਨ ਤੇ ਜਾਤੀ ਦੇ ਚਮਾਰ ਸਨ । ਇਹ ਗੱਲ ਉਹ ਆਪ ਹੀ ਮਲਾਰ ਰਾਗ ਦੇ ਸ਼ਬਦਾਂ ਵਿਚ ਇਉਂ ਲਿਖਦੇ ਹਨ :

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ, ਅਜਹੁ ਬੰਨਾਰਸੀ ਆਸ ਪਾਸਾ ॥ ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ, ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥

ਰਵਿਦਾਸ ਜੀ ਨੇ ਆਪਣੇ ਨਾਮ ਦੇ ਨਾਲ ਲਫ਼ਜ਼ 'ਚਮਾਰ' ਪਰਤੱਖ ਭੀ ਕਈ ਥਾਈਂ ਵਰਤਿਆ ਹੈ; ਜਿਵੇਂ : 'ਕਹਿ ਰਵਿਦਾਸ ਚਮਾਰਾ' ।

### ਕਿਸ ਸਮੇਂ ਹੋਏ ?

ਭਗਤ ਰਵਿਦਾਸ ਜੀ ਕਿਸ ਸਮੇਂ ਹੋਏ ਹਨ, ਇਹ ਗੱਲ ਭੀ ਉਹਨਾਂ ਦੀ ਆਪਣੀ ਹੀ ਬਾਣੀ ਵਿਚੋਂ ਸਿੱਧ ਹੋ ਜਾਂਦੀ ਹੈ । ਮਾਰੂ ਰਾਗ ਦੇ ਇਕ ਸ਼ਬਦ ਵਿਚ ਰਵਿਦਾਸ ਜੀ ਭਗਤ ਨਾਮਦੇਵ, ਤ੍ਰਿਲੋਚਨ, ਕਬੀਰ, ਸਧਨਾ ਅਤੇ ਸੈਨ ਜੀ ਦਾ ਜ਼ਿਕਰ ਕਰਦੇ ਹਨ :

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥੧॥ਰਹਾਉ॥...

ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ॥੨॥

(੨) ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥੫॥ {ਆਸਾ ਰਵਿਦਾਸ ਜੀ

ਰਵਿਦਾਸ ਜੀ ਦੇ ਭਗਤ ਕਬੀਰ ਜੀ ਦਾ ਜ਼ਿਕਰ ਕਰਨ ਤੋਂ ਇਹ ਅੰਦਾਜ਼ਾ ਲੱਗ ਸਕਦਾ ਹੈ ਕਿ ਕਬੀਰ ਜੀ ਰਵਿਦਾਸ ਤੋਂ ਪਹਿਲਾਂ ਹੋਏ ਹਨ । ਪਰ ਕਬੀਰ ਜੀ ਭੀ ਸ਼ਲੋਕ ਨੰ: ੨੪੨ ਵਿਚ ਭਗਤ ਰਵਿਦਾਸ ਜੀ ਦਾ ਜ਼ਿਕਰ ਕਰਦੇ ਹਨ :—

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥ ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥੨੪੨॥

### ਕਬੀਰ ਤੇ ਰਵਿਦਾਸ ਸਮਕਾਲੀ

ਸੋ, ਦੋਹਾਂ ਪ੍ਰਮਾਣਾਂ ਨੂੰ ਸਾਹਮਣੇ ਰੱਖਿਆਂ ਸਹਜ-ਸੁਭਇ ਇਸ ਨਤੀਜੇ ਤੇ ਅੱਪੜ ਜਾਈਦਾ ਹੈ ਕਿ ਭਗਤ ਰਵਿਦਾਸ ਅਤੇ ਕਬੀਰ ਜੀ ਸਮ-ਕਾਲੀ ਸਨ, ਤੇ ਦੋਵੇਂ ਹੀ ਬਨਾਰਸ ਦੇ ਰਹਿਣ ਵਾਲੇ ਸਨ, ਕਿਉਂਕਿ ਕਬੀਰ ਜੀ ਭੀ ਆਪਣੇ ਬਨਾਰਸ ਦੇ ਵਸਨੀਕ ਹੋਣ ਦਾ ਜ਼ਿਕਰ ਕਰਦੇ ਹਨ :—

**ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ਰਹਾਉ॥ {ਰਾਗ ਗਉੜੀ**

### ਗੁਰੂ ਨਾਨਕ ਦੇਵ ਜੀ ਰਵਿਦਾਸ ਜੀ ਦੇ ਵਤਨ—

ਸਾਹਿਬ ਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਵਿਚ ਹਿੰਦੂ ਤੀਰਥਾਂ ਤੇ ਗਏ । ਇਹ 'ਉਦਾਸੀ' ਨਵੰਬਰ ਸੰ: ੧੫੦੭ ਵਿਚ ਸ਼ੁਰੂ ਹੋਈ । ਬੜਾ ਚਿਰ ਲੱਗਾ ਹੋਵੇ ਤਾਂ ਭੀ ਆਸਾਨੀ ਨਾਲ ਇਹ ਮੰਨਿਆ ਜਾ ਸਕਦਾ ਹੈ ਕਿ ਸੰ: ੧੫੦੮ ਦੇ ਅਖ਼ੀਰ ਵਿਚ ਸਤਿਗੁਰੂ ਜੀ ਬਨਾਰਸ ਅੱਪੜ ਗਏ ਹੋਣਗੇ ।

ਜਿਸ ਦਲੇਰੀ ਤੇ ਨਿਰਭੈਤਾ ਨਾਲ ਨੀਵੀਂ ਜਾਤਿ ਤੋਂ ਪੈਦਾ ਹੋਏ ਭਗਤ ਰਵਿਦਾਸ ਤੇ ਕਬੀਰ ਜੀ ਨੇ ਮਾਣ-ਮੱਤੇ ਉੱਚੀ ਜਾਤਿ ਵਾਲੇ ਬ੍ਰਾਹਮਣਾਂ ਦਾ ਟਾਕਰਾ ਕੀਤਾ ਹੈ, ਉਹ ਉਹਨਾਂ ਦੀ ਬਾਣੀ ਵਿਚੋਂ ਪਰਤੱਖ ਦਿੱਸਦਾ ਹੈ । ਉਧਰੋਂ ਭੀ

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ....." {ਸਿਰੀ ਰਾਗੁ ਮ: ੧

ਇਹ ਕਿਵੇਂ ਹੋ ਸਕਦਾ ਸੀ ਕਿ ਆਪਣੇ ਹਮ-ਖ਼ਿਆਲ ਇਹ ਮਹਾਂਪੁਰਖ ਸਤਿਗੁਰੂ ਨਾਨਕ ਦੇਵ ਜੀ ਨੂੰ ਪਿਆਰੇ ਨਾਹ ਲੱਗੇ ਹੋਣ ? ਸੋ, ਸਤਿਗੁਰੂ ਜੀ ਨੇ ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ ਆਪ ਹੀ ਲੈ ਕੇ ਆਪਣੀ ਬਾਣੀ ਦੇ ਨਾਲ ਸਾਂਭ ਕੇ ਰੱਖ ਲਏ; ਕਿਉਂਕਿ ਭਗਤ ਰਵਿਦਾਸ ਜੀ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਕਈ ਸ਼ਬਦਾਂ ਵਿਚ ਕਈ ਤਰ੍ਹਾਂ ਦੀ ਐਸੀ ਸਾਂਝ ਮਿਲਦੀ ਹੈ ਜੋ ਅਸਾਨੂੰ ਇਸੇ ਹੀ ਨਤੀਜੇ ਤੇ ਅਪੜਾਂਦੀ ਹੈ ।

### ਧਨਾਸਰੀ ਵਿਚ 'ਆਰਤੀ' ਵਾਲਾ ਸ਼ਬਦ—

ਸ਼ੇਖ ਫ਼ਰੀਦ ਜੀ ਦੀ ਬਾਣੀ ਤੇ ਵਿਚਾਰ ਕਰਨ ਵੇਲੇ ਅਸੀ ਵੇਖ ਆਏ ਹਾਂ ਕਿ ਫ਼ਰੀਦ ਜੀ ਦੇ ਜਿਸ ਸ਼ਬਦ ਨਾਲ ਰਲਵਾਂ ਸ਼ਬਦ ਗੁਰੂ ਨਾਨਕ ਸਾਹਿਬ ਨੇ ਉਚਾਰਿਆ, ਉਹ ਉਸੇ ਹੀ ਰਾਗ ਵਿਚ ਹੈ ਜਿਸ ਵਿਚ ਫ਼ਰੀਦ ਜੀ ਦਾ । ਇਸੇ ਤਰ੍ਹਾਂ ਦੀ ਸਾਂਝ, ਭਗਤ ਰਵਿਦਾਸ ਅਤੇ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਭੀ ਮਿਲਦੀ ਹੈ । 'ਆਰਤੀ' ਦੇ ਸੰਬੰਧ ਵਿਚ ਸਤਿਗੁਰੂ ਜੀ ਦਾ ਇਕ ਪ੍ਰਸਿੱਧ ਧਨਾਸਰੀ ਰਾਗ ਵਿਚ ਦਰਜ ਹੈ । ਭਗਤ ਰਵਿਦਾਸ ਜੀ ਦਾ ਭੀ 'ਆਰਤੀ' ਬਾਰੇ ਇਕ ਸ਼ਬਦ ਹੈ, ਅਤੇ ਇਹ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਹੀ ਦਰਜ ਹੈ । ਇਹ ਸਾਂਝ ਕਿਸੇ ਸਬੱਬ ਨਾਲ ਹੀ ਨਹੀਂ ਬਣ ਗਈ । ਇਹ ਠੀਕ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ 'ਆਰਤੀ' ਵਾਲਾ ਸ਼ਬਦ ਜਗਨ ਨਾਥ ਪੁਰੀ ਜਾ ਕੇ ਉਚਾਰਿਆ; ਪਰ ਪਹਿਲੀ 'ਉਦਾਸੀ' ਵਿਚ ਬਨਾਰਸ ਤੋਂ ਲੰਘਦਿਆਂ ਰਵਿਦਾਸ ਜੀ ਦਾ 'ਆਰਤੀ' ਵਾਲਾ ਸ਼ਬਦ ਸਤਿਗੁਰੂ ਜੀ ਨੂੰ ਮਿਲ ਜ਼ਰੂਰ ਗਿਆ ਹੈ । ਰਵਿਦਾਸ ਜੀ ਲਿਖਦੇ ਹਨ :—

'ਨਾਮ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ' ॥

ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :—

'ਸਭਿ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ' ॥

ਰਵਿਦਾਸ ਜੀ 'ਜੋਤਿ' ਦਾ 'ਉਜਿਆਰਾ' ਸਾਰੇ ਭਵਨਾਂ ਵਿਚ ਦੱਸ ਰਹੇ ਹਨ, ਗੁਰੂ ਨਾਨਕ ਦੇਵ ਜੀ, 'ਜੋਤਿ' ਦਾ 'ਚਾਨਣ ਸਭ ਵਿਚ' ਕਹਿ ਰਹੇ ਹਨ ।

ਰਵਿਦਾਸ ਜੀ ਆਖਦੇ ਹਨ—ਹੇ ਪ੍ਰਭੂ !

'ਤੇਰੋ ਕੀਆ ਤੁਝਹਿ ਕਿਆ ਅਰਪਉ ? ਨਾਮ ਤੇਰਾ ਤੁਹੀ ਚਵਰ ਢੋਲਾਰੇ ॥੩॥

… … … … … …

ਕਹੈ ਰਵਿਦਾਸੁ ਨਾਮੁ ਤੇਰੋ ਆਰਤੀ, ਸਤਿ ਨਾਮੁ ਹੈ ਹਰਿ ਭੋਗ ਤੁਹਾਰੇ' ॥੪॥

ਗੁਰੂ ਨਾਨਕ ਦੇਵ ਜੀ ਭੀ ਸ਼ਬਦ ਦੇ ਅਖ਼ੀਰ ਤੇ ਇਹੀ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਨਾਮ ਵਿਚ ਹੀ ਟਿਕਿਆ ਰਹਾਂ :

'ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ, ਅਨਦਿਨੋੁ ਮੋਹਿ ਆਹੀ ਪਿਆਸਾ ॥ ਕਿਰਪਾ ਜਲੁ ਦੇਹਿ ਨਾਨਕ ਸਾਰਿੰਗ ਕਉ, ਹੋਇ ਜਾ ਤੇ ਤੇਰੈ ਨਾਇ ਵਾਸਾ' ॥

ਇਹ ਦੋਵੇਂ ਸ਼ਬਦ ਇਕੋ ਹੀ ਰਾਗ ਵਿਚ ਹੋਣੇ, ਅਤੇ ਖ਼ਿਆਲ ਦੀ ਸਾਂਝ—ਇਹ ਗੱਲਾਂ ਇਸੇ ਅਨੁਮਾਨ ਵਲ ਲੈ ਜਾਂਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਬਨਾਰਸ ਤੋਂ ਅਗਾਂਹ ਲੰਘਦਿਆਂ ਭਗਤ ਰਵਿਦਾਸ ਜੀ ਦਾ ਇਹ ਸ਼ਬਦ ਲੈ ਕੇ ਆਪਣੇ ਪਾਸ ਲਿਖ ਰੱਖਿਆ ਸੀ ।

**ਮੂਰਤੀ ਦੀ ਪੂਜਾ ਵਰਜਿਆ—**

ਮੂਰਤੀ ਦੀ ਪੂਜਨ ਕਰਨ ਵਾਲੇ ਲੋਕ-ਮੂਰਤੀ ਅਗੇ ਦੁੱਧ, ਫੁੱਲ, ਜਲ, ਚੰਦਨ, ਧੂਪ ਆਦਿਕ ਭੇਟ ਕਰਦੇ ਹਨ, ਪਰ ਰਵਿਦਾਸ ਜੀ ਆਖਦੇ ਹਨ ਕਿ ਇਹਨਾਂ ਸਾਰੀਆਂ ਚੀਜ਼ਾਂ ਨੂੰ ਭੇਟ ਕਰਨ ਤੋਂ ਪਹਿਲਾਂ ਹੀ ਵੱਛਾ, ਭੌਰਾ, ਮੱਛੀ, ਸੱਪ ਆਦਿਕ ਜੂਠਾ ਕਰ ਦੇਂਦੇ ਹਨ । ਜੂਠੀਆਂ ਸ਼ੈਆਂ ਦੀ ਭੇਟ ਨਾਲ ਠਾਕੁਰ ਕਿਵੇਂ ਪ੍ਰਸੰਨ ਹੋਵੇ ? ਗੂਜਰੀ ਰਾਗ ਵਿਚ ਭਗਤ ਜੀ ਇਉਂ ਲਿਖਦੇ ਹਨ :—

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ, ਅਨੂਪੁ ਨ ਪਾਵਉ ॥੧॥ਰਹਾਉ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥ ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥ ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥

ਰਵਿਦਾਸ ਜੀ ਆਖਦੇ ਹਨ ਕਿ ਆਪਣੀ ਹੱਥੀਂ ਘੜੀ ਮੂਰਤੀ ਦੇ ਅੱਗੇ ਇਹ ਦੁੱਧ ਆਦਿਕ ਭੇਟ ਧਰਨ ਦੇ ਥਾਂ ਮਾਇਆ ਤੋਂ ਰਹਿਤ (ਨਿਰੰਜਨ) ਗੋਬਿੰਦ ਦੇ ਅੱਗੇ 'ਆਪਾ' ਭੇਟ ਕਰਨਾ ਅਸਲ ਪੂਜਾ ਹੈ । ਇਸੇ ਹੀ ਰਾਗ ਦੇ ਸ਼ੁਰੂ ਵਿਚ ਸਤਿਗੁਰੂ ਨਾਨਕ ਦੇਵ ਜੀ ਭੀ ਮੂਰਤੀ-ਪੂਜਾ ਦੇ ਥਾਂ, ਮੂਰਤੀ ਨੂੰ ਇਸ਼ਨਾਨ ਕਰਾਣ ਦੇ ਥਾਂ ਨਾਮ ਸਿਮਰਨ ਦੀ ਹਿਦਾਇਤ ਕਰਦੇ ਹਨ, ਮਨ ਨੂੰ ਧੋਣ ਦੀ ਸਲਾਹ ਦੇਂਦੇ ਹਨ; ਫ਼ੁਰਮਾਉਂਦੇ ਹਨ :—

ਤੇਰਾ ਨਾਮੁ ਕਰੀ ਚਨਣਾਠੀਆ, ਜੇ ਮਨੁ ਉਰਸਾ ਹੋਇ ॥ ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ ॥੧॥ ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ ॥੧॥ਰਹਾਉ॥ ਬਾਹਰਿ ਦੇਵ ਪਖਾਲੀਅਹਿ, ਜੇ ਮਨੁ ਧੋਵੈ ਕੋਇ ॥ ਜੂਠਿ ਲਹੈ ਜੀਉ ਮਾਜੀਐ, ਮੋਖ ਪਇਆਣਾ ਹੋਇ ॥੨॥ ਪਸੂ ਮਿਲਹਿ ਚੰਗਿਆਈਆ; ਖੜੁ ਖਾਵਹਿ ਅੰਮ੍ਰਿਤੁ ਦੇਹਿ ॥ ਨਾਮੁ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥ ਨੇੜਾ ਹੈ ਦੂਰਿ ਨ ਜਾਣਿਅਹੁ, ਨਿਤ ਸਾਰੇ ਸੰਮ੍ਹਾਲੇ ॥ ਜੋ ਦੇਵੈ ਸੋ ਖਾਵਣਾ, ਕਹੁ ਨਾਨਕ ਸਾਚਾ ਹੇ ॥੪॥੧॥

**ਇਹਨਾਂ ਦੋਹਾਂ ਸ਼ਬਦਾਂ ਵਿਚ ਸਾਂਝ—**

ਦੋਹਾਂ ਸ਼ਬਦਾਂ ਦਾ ਮਜ਼ਮੂਨ ਇਕੋ ਹੀ ਹੈ, ਇੱਕੋ ਹੀ ਰਾਗ ਵਿੱਚ ਹਨ, ਖ਼ਿਆਲਾਂ ਦੀ ਭੀ ਕਾਫ਼ੀ ਸਾਂਝ ਹੈ । ਫਿਰ, ਇਕ ਹੋਰ ਭੀ ਸੁਆਦਲੀ ਗੱਲ ਹੈ । ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਫ਼ਜ਼ 'ਉਰਸਾ' ਦੋ ਵਾਰੀ

ਵਰਤਿਆ ਮਿਲਦਾ ਹੈ । ਇੱਕ ਵਾਰੀ ਰਵਿਦਾਸ ਜੀ ਨੇ ਵਰਤਿਆ ਹੈ, ਤੇ ਇੱਕ ਵਾਰੀ ਸਤਿਗੁਰੂ ਨਾਨਕ ਦੇਵ ਜੀ ਨੇ । ਧਨਾਧਰੀ ਰਾਗ ਵਿਚ ਰਵਿਦਾਸ ਜੀ ਦਾ ਜੋ ਸ਼ਬਦ 'ਆਰਤੀ' ਦੇ ਸੰਬੰਧ ਵਿਚ ਹੈ, ਉਥੇ ਭਗਤ ਜੀ ਕਹਿੰਦੇ ਹਨ :—

ਨਾਮੁ ਤੇਰੋ ਆਸਨੋ, ਨਾਮੁ ਤੇਰੋ ਉਰਸਾ, ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ, ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥

ਇਸ ਉਪਰ-ਲਿਖੇ ਸ਼ਬਦ ਵਿੱਚ ਗੁਰੂ ਨਾਨਕ ਸਾਹਿਬ ਨੇ ਭੀ ਲਫ਼ਜ਼ 'ਉਰਸਾ' ਵਰਤਿਆ ਹੈ । 'ਉਰਸਾ' ਪੰਜਾਬੀ ਬੋਲੀ ਦਾ ਲਫ਼ਜ਼ ਨਹੀਂ ਹੈ; ਪੰਜਾਬ ਵਿਚ ਕਵੀ ਲੋਕਾਂ ਦੀ ਆਮ ਵਰਤੋਂ ਵਿਚ ਆਇਆ ਇਹ ਲਫ਼ਜ਼ ਨਹੀਂ ਮਿਲਦਾ । ਇਸੇ ਨਤੀਜੇ ਤੇ ਹੀ ਅੱਪੜ ਸਕੀਦਾ ਹੈ ਕਿ ਇਹ ਲਫ਼ਜ਼ ਸਤਿਗੁਰੂ ਜੀ ਨੇ ਰਵਿਦਾਸ ਜੀ ਦੀ ਬਾਣੀ ਵਿਚੋਂ ਲਿਆ ਹੈ । ਰਵਿਦਾਸ ਜੀ ਦੇ ਰਾਗ ਧਨਾਸਰੀ ਅਤੇ ਰਾਗ ਗੂਜਰੀ ਵਾਲੇ ਦੋਵੇਂ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸਨ, ਜਦੋਂ ਉਹਨਾਂ ਦੋਹਾਂ ਹੀ ਰਾਗਾਂ ਵਿਚ ਆਪਣੇ ਦੋਵੇਂ ਸ਼ਬਦ 'ਆਰਤੀ' ਅਤੇ 'ਮੂਰਤੀ-ਪੂਜਾ' ਬਾਰੇ ਉਚਾਰੇ ਸਨ ।

**ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ—**

ਭਗਤ ਰਵਿਦਾਸ ਜੀ ਦੇ ਕੁੱਲ ੪੦ ਸ਼ਬਦ ਹਨ । ਅਸਾਂ ਵੇਖ ਲਿਆ ਹੈ ਕਿ 'ਆਰਤੀ' ਅਤੇ 'ਦੇਵ-ਪੂਜਾ' ਬਾਰੇ ਭਗਤ ਜੀ ਦੇ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸਨ । ਇਹ ਨਹੀਂ ਹੋ ਸਕਦਾ ਕਿ ਸਤਿਗੁਰੂ ਜੀ ਨੇ ਰਵਿਦਾਸ ਜੀ ਦੇ ਸਿਰਫ਼ ਦੋਵੇਂ ਸ਼ਬਦ ਲਿਆਂਦੇ ਹੋਣ, ਤੇ ਬਾਕੀ ਦੇ ਸ਼ਬਦ ਛੱਡ ਆਏ ਹੋਣ, ਭਾਵੇਂ ਉਹਨਾਂ ਦੇ ਆਪਣੇ ਹੀ ਖ਼ਿਆਲਾਂ ਨਾਲ ਮਿਲਦੇ ਹੋਣ । ਇਹ ਯਕੀਨੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਭਗਤ ਰਵਿਦਾਸ ਜੀ ਦੀ ਸਾਰੀ ਹੀ ਬਾਣੀ ਲਿਆਏ ਤੇ ਆਪਣੀ ਬਾਣੀ ਨਾਲ ਸਾਂਭ ਕੇ ਉਹਨਾਂ ਰੱਖ ਲਈ ।

**ਭਗਤ ਰਵਿਦਾਸ ਅਤੇ ਗੁਰੂ ਅਮਰਦਾਸ ਜੀ—**

ਸਤਿਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਆਪੋ ਵਿਚ ਟਾਕਰਾ ਕਰ ਕੇ ਅਸੀ ਨਿਰ-ਸੰਦੇਹ ਸਾਬਤ ਕਰ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਹੀ ਬਾਣੀ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸੀ । ਰਵਿਦਾਸ ਜੀ ਦੇ ਸ਼ਬਦਾਂ ਨਾਲ ਮਿਲਵੇਂ ਖ਼ਿਆਲਾਂ ਵਾਲੇ ਸ਼ਬਦ ਉਚਾਰਨ ਤੋਂ ਸਾਫ਼ ਜ਼ਾਹਰ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਦੇ ਨਾਲ ਰਵਿਦਾਸ ਜੀ ਬਾਣੀ ਭੀ ਸਾਂਭੀ ਹੋਈ ਸੀ; ਇਹ ਭੀ ਗੁਰੂ ਅੰਗਦ ਸਾਹਿਬ ਦੇ ਹਵਾਲੇ ਕੀਤੀ ਗਈ ਤੇ ਉਹਨਾਂ ਤੋਂ ਗੁਰੂ ਅਮਰਦਾਸ ਜੀ ਤਕ ਅੱਪੜੀ । ਇਸ ਗੱਲ ਦਾ ਪ੍ਰਤੱਖ ਸਬੂਤ ਰਵਿਦਾਸ ਜੀ ਦੇ ਇਕ ਸ਼ਬਦ ਤੋਂ ਮਿਲਦਾ ਹੈ । ਭੈਰਉ ਰਾਗ ਵਿਚ ਭਗਤ ਜੀ ਦਾ ਇਕ ਸ਼ਬਦ ਇਉਂ ਹੈ :

ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥ ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥ ਪਰਚੈ, ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ਰਹਾਉ॥ ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥ ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥ ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥ ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥ ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥

ਇਸੇ ਹੀ ਰਾਗ ਵਿਚ ਗੁਰੂ ਅਮਰਦਾਸ ਜੀ ਦਾ ਹੇਠ-ਲਿਖਿਆ ਸ਼ਬਦ ਧਿਆਨ ਨਾਲ ਪੜ੍ਹ ਕੇ ਵੇਖੋ । ਭਗਤ ਰਵਿਦਾਸ ਜੀ ਦੇ ਉੱਪਰ-ਦਿੱਤੇ ਸ਼ਬਦ ਨਾਲ ਕਾਫ਼ੀ ਸਾਂਝ ਮਿਲੇਗੀ, ਅਤੇ ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ ।

ਭੈਰਉ ਮ: ੩ ॥ ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥ ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉਨਿਧਿ ਪਾਈ ॥੧॥ਰਹਾਉ॥ ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥ ਮਮਤਾ ਲਾਇ ਭਰਮਿ ਭੋੁਲਾਇਆ ॥੨॥ ਇਸੁ ਮਨ ਤੇ ਸਭ ਪਿੰਡ ਪਰਾਣਾ ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥ ਕਰਮੁ ਹੋਵੈ ਗੁਰ ਕਿਰਪਾ ਕਰੈ ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥ ਮਨ ਕਾ ਸੁਭਾਉ ਸਦਾ ਬੈਰਾਗੀ ॥ ਸਭ ਮਹਿ ਵਸੈ ਅਤੀਤੁ ਅਨਰਾਗੀ ॥੫॥ ਕਹਤ ਨਾਨਕ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥੬॥੫॥

**ਦੋਹਾਂ ਸਬਦਾਂ ਦਾ ਟਾਕਰਾ—**

ਰਵਿਦਾਸ ਜੀ ਦੇ ਸ਼ਬਦ ਦੀ 'ਰਹਾਉ' ਦੀ ਤੁਕ ਗਹੁ ਨਾਲ ਪੜ੍ਹੋ । ਕਹਿੰਦੇ ਹਨ—ਜੋ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ ਉਸ ਦਾ ਮਨ ਭਟਕਣੋਂ ਹਟ ਜਾਂਦਾ ਹੈ; ਉਸ ਦੀ ਮੇਰ-ਤੇਰ ਮਿਟ ਜਾਂਦੀ ਹੈ । ਸ਼ਬਦ ਦੇ ਚਾਰ 'ਬੰਦਾਂ' ਵਿਚ ਇਸ ਖ਼ਿਆਲ ਦੀ ਵਿਆਖਿਆ ਕੀਤੀ ਗਈ ਹੈ । ਆਖਦੇ ਹਨ—ਜਿਸ ਦਾ ਮਨ ਪਰਚ ਗਿਆ ਉਹ ਅਸਲ ਜੋਗੀ ਹੈ; ਜਿਸ ਦੀ ਦੁਬਿਧਾ ਮਿਟ ਗਈ ਉਹ ਅਸਲ ਮੁਨੀ ਹੈ; ਦੁਨੀਆ ਦੇ ਧੰਧਿਆਂ ਦਾ ਉਸ ਨੂੰ ਮੋਹ ਨਹੀਂ ਰਹਿੰਦਾ, ਉਹ ਕਾਰ-ਵਿਹਾਰ ਕਰਦਾ ਹੋਇਆ ਭੀ ਕਾਰ-ਵਿਹਾਰ ਦੇ ਮੋਹ ਤੋਂ ਮੁਕਤ ਹੈ । ਇਹ ਸਾਰੀ ਬਰਕਤਿ 'ਨਾਮ' ਦੀ ਹੈ, ਜੋ ਨਾਮ ਨਹੀਂ ਜਪਦਾ ਹੈ, ਉਹ ਅਭਾਗਾ ਹੈ ।

ਪਰ ਭਗਤ ਜੀ ਨੇ ਇਹ ਗੱਲ ਇੱਥੇ ਨਹੀਂ ਦੱਸੀ ਕਿ ਇਹ 'ਨਾਮ' ਮਿਲਦਾ ਕਿਥੋਂ ਹੈ । ਹੁਣ ਪੜ੍ਹੋ ਗੁਰੂ ਅਮਰਦਾਸ ਜੀ ਦਾ ਸ਼ਬਦ । ਇਹ ਭੀ ਉਸੇ ਤਬਦੀਲੀ ਦਾ ਜ਼ਿਕਰ ਕਰਦੇ ਹਨ ਜੋ ਪ੍ਰਭੂ ਦਾ ਨਾਮ ਸਿਮਰਿਆਂ ਮਨੁੱਖ ਦੇ ਮਨ ਵਿਚ ਪੈਦਾ ਹੁੰਦੀ ਹੈ । ਕਹਿੰਦੇ ਹਨ—ਜਿਸ ਮਨੁੱਖ ਨੂੰ 'ਨਉਨਿਧਿ ਨਾਮ' ਦੀ ਪ੍ਰਾਪਤੀ ਹੋ ਜਾਏ ਉਹੀ ਅਸਲ ਮੁਨੀ ਹੈ, ਉਸ ਦੀ ਮੇਰ-ਤੇਰ ਮਿਟ ਜਾਂਦੀ ਹੈ; ਪ੍ਰਭੂ ਦੀ ਰਜ਼ਾ ਨੂੰ ਸਮਝ ਕੇ ਉਹ ਪ੍ਰਭੂ-ਚਰਨਾਂ ਵਿਚ ਲੀਨ ਰਹਿੰਦਾ ਹੈ । ਪਰ, ਮਨੁੱਖ ਦਾ ਮਨ ਮੋਹ ਵਿਚੋਂ, ਮਮਤਾ ਵਿਚੋਂ ਕਦੋਂ ਜਾਗਦਾ ਹੈ ? ਜਦੋਂ ਪ੍ਰਭੂ ਦੀ ਮੇਹਰ ਹੋਵੇ ਤੇ ਗੁਰੂ ਮਿਲੇ ।

**ਸਾਂਝ ਦਾ ਵੇਰਵਾ—**

ਦੋਹਾ ਸ਼ਬਦਾਂ ਦਾ ਨਿਰਾ ਮਜ਼ਮੂਨ ਹੀ ਇੱਕ ਨਹੀ; ਤੁਕਾਂ ਤੇ ਪਦ ਭੀ ਸਾਂਝੇ ਹਨ ।

ਰਵਿਦਾਸ ਜੀ ਲਿਖਦੇ ਹਨ :—

'ਸੋ ਮੁਨਿ ਮਨ ਕੀ ਦੁਬਿਧਾ ਖਾਇ' ॥

ਸ੍ਰੀ ਗੁਰੂ ਅਮਰਦਾਸ ਜੀ ਲਿਖਦੇ ਹਨ :—

'ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ' ॥

ਇਸ 'ਦੁਬਿਧਾ' ਦੇ ਮਾਰਨ ਜਾਂ ਖਾਣ ਦਾ ਤਰੀਕਾ ਦੋਹਾਂ ਮਹਾਂਪੁਰਖਾਂ ਨੇ 'ਰਹਾਉ' ਦੀ ਤੁਕ ਵਿਚ ਇੱਕੋ ਹੀ ਦੱਸਿਆ ਹੈ—

'ਰਾਮੁ ਰਵੈ ਜਉ ਕੋਈ' ਅਤੇ 'ਪਾਰਸੁ ਪਰਸੈ'—ਰਵਿਦਾਸ ਜੀ

'ਨਾਮੁ ਨਉਨਿਧਿ ਪਾਈ'—ਗੁਰੂ ਅਰਮਦਾਸ ਜੀ

ਰਵਿਦਾਸ ਜੀ ਆਖਦੇ ਹਨ ਕਿ 'ਸੋ ਮੁਨਿ' ਦੁਬਿਧਾ ਨੂੰ ਖਾ ਕੇ 'ਤ੍ਰੈਲੋਕ ਸਮਾਇ' ਗੁਰੂ ਅਮਰਦਾਸ ਜੀ ਲਿਖਦੇ ਹਨ ਕਿ 'ਸੋ ਮਨੁ' ਦੁਬਿਧਾ ਨੂੰ ਮਾਰ ਕੇ 'ਬ੍ਰਹਮੁ ਬੀਚਾਰੈ' ਅਤੇ 'ਹੁਕਮਿ ਬੁਝਿ ਸਮਾਣਾ ।'

**ਇਸ ਤੋਂ ਕੁਦਰਤੀ ਸਿੱਟਾ—**

ਜਿਉਂ ਜਿਉਂ ਵਧੀਕ ਗਹੁ ਨਾਲ ਇਹਨਾਂ ਦੋਹਾਂ ਸ਼ਬਦਾਂ ਨੂੰ ਇਕੱਠਿਆਂ ਸਾਹਮਣੇ ਰੱਖ ਕੇ ਟਾਕਰਾ ਕਰੋਗੇ, ਇਹਨਾਂ ਵਿਚ ਹੋਰ ਹੋਰ ਸਾਂਝ ਪ੍ਰਤੱਖ ਦਿੱਸਣ ਲੱਗ ਪਏਗੀ । ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਕੇਵਲ ਇੱਕੋ ਨਤੀਜਾ ਨਿਕਲ ਸਕਦਾ ਹੈ ਕਿ ਭਗਤ ਰਵਿਦਾਸ ਜੀ ਦੇ ਸਾਰੇ ਸ਼ਬਦ ਗੁਰੂ ਨਾਨਕ ਸਾਹਿਬ ਨੇ ਬਨਾਰਸ ਤੋਂ ਲਿਖ ਲਏ ਸਨ । ਆਪਣੀ ਸਾਰੀ ਬਾਣੀ ਸਮੇਤ ਭਗਤ ਜੀ ਦੀ ਬਾਣੀ ਭੀ ਸਤਿਗੁਰੂ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਦਿੱਤੀ, ਗੁਰੂ ਅੰਗਦ ਸਾਹਿਬ ਤੋਂ ਗੁਰੂ ਅਮਰਦਾਸ ਜੀ ਨੂੰ ਮਿਲੀ । ਸੋ ਜਿਸ ਵੇਲੇ ਗੁਰੂ ਅਮਰਦਾਸ ਜੀ ਨੇ ਭੈਰਉ ਰਾਗ ਵਾਲਾ ਉੱਪਰ-ਦਿੱਤਾ ਸ਼ਬਦ ਲਿਖਿਆ ਸੀ, ਉਹਨਾਂ ਪਾਸ ਭਗਤ ਰਵਿਦਾਸ ਜੀ ਦਾ ਸ਼ਬਦ ਮੌਜੂਦ ਸੀ ।

**ਸਹਜੇ ਹੋਇ ਸੁ ਹੋਈ—**

ਸੋਰਠਿ ਰਾਗ ਦੇ ਇਕ ਸ਼ਬਦ ਵਿਚ ਰਵਿਦਾਸ ਜੀ ਇਉਂ ਲਿਖਦੇ ਹਨ :—

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ, ਸਹਜੇ ਹੋਇ ਸੁ ਹੋਈ ॥੪॥੧॥

ਰਾਗ ਆਸਾ ਦੇ ਇਕ ਛੰਤ ਵਿਚ ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਹਨ :

ਆਦਿ ਪੁਰਖਿ ਇਕੁ ਚਲਤੁ ਦਿਖਾਇਆ, ਜਹ ਦੇਖਾ ਤਹ ਸੋਈ ॥ ਨਾਨਕ ਹਰਿ ਕੀ ਭਗਤਿ ਨ ਛੋਡਉ, ਸਹਜੇ ਹੋਇ ਸੁ ਹੋਈ ॥੨॥੩॥

ਇਥੇ ਰਵਿਦਾਸ ਜੀ ਦੀ ਪਹਿਲੀ ਤੁਕ ਦੇ ਖ਼ਿਆਲ ਨੂੰ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਤੁਕ ਦੇ ਖ਼ਿਆਲ ਨਾਲ ਰਲਾ ਕੇ ਵੇਖਣਾ । ਭਲਾ, ਖ਼ਿਆਲ ਤਾਂ ਸਾਂਝੇ ਹੋਣੇ ਜ਼ਰੂਰੀ ਹੀ ਸਨ । ਜੇ ਖ਼ਿਆਲਾਂ ਦੀ ਪੂਰੀ ਸਾਂਝ ਸੀ, ਤਾਂ ਹੀ ਭਗਤਾਂ ਦੀ ਬਾਣੀ ਸਤਿਗੁਰੂ ਨਾਨਕ ਦੇਵ ਜੀ ਨੂੰ ਪਿਆਰੀ ਲੱਗੀ ਤੇ ਉਹਨਾਂ ਇਕੱਠੀ ਭੀ ਕਰ ਲਈ । ਪਰ, ਰਤਾ ਲਫ਼ਜ਼ਾਂ ਦੀ ਸਾਂਝ ਵੇਖੋ, ਦੂਜੀ ਤੁਕ ਦਾ ਅਖ਼ੀਰਲਾ ਅੱਧਾ ਹਿੱਸਾ । ਦੋਵੇਂ ਮਹਾਂਪੁਰਖ ਲਿਖਦੇ ਹਨ :—

**'...ਸਹਜੇ ਹੋਇ ਸੁ ਹੋਈ'** ॥

ਇਹ ਨਹੀਂ ਹੋ ਸਕਦਾ ਕਿ ਬਨਾਰਸ ਬੈਠੇ ਮਹਾਂ ਪੁਰਖ ਅਤੇ ਪੰਜਾਬ ਵਿਚ ਰਹਿੰਦੇ ਸਤਿਗੁਰੂ ਜੀ ਦੀ ਬਾਣੀ ਦੀਆਂ ਤੁਕਾਂ ਭੀ ਇਉਂ ਹੂ-ਬ-ਹੂ ਰਲ ਜਾਂਦੀਆਂ । ਇਸ ਸਾਂਝ ਦਾ ਕਾਰਨ ਸਿਰਫ਼ ਇਹੀ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਦੇ ਪਾਸ ਸੀ, ਸਤਿਗੁਰੂ ਜੀ ਉਸ ਬਾਣੀ ਨੂੰ ਪਿਆਰ ਨਾਲ ਪੜ੍ਹਦੇ ਭੀ ਸਨ, ਇਸ ਤਰ੍ਹਾਂ ਸਹਜ-ਸੁਭਾਇ ਦੋਹਾਂ ਮਹਾਂਪੁਰਖਾਂ ਦੀ ਬਾਣੀ ਵਿਚ ਲਫ਼ਜ਼ ਸਾਂਝੇ ਹੋ ਗਏ ।

## ਭਗਤ ਜੈਦੇਵ ਜੀ ਅਤੇ ਸਤਿਗੁਰੂ ਨਾਨਕ ਸਾਹਿਬ

**ਮੈਕਾਲਿਫ਼ ਅਨੁਸਾਰ**

ਬੰਗਾਲ ਦੇ ਜ਼ਿਲਾ ਬੀਰਭੂਮ ਵਿਚ ਇਕ ਨਗਰ 'ਸੂਰੀ' ਨਾਮ ਦਾ ਹੈ, ਇਹ ਰੇਲਵੇ ਸਟੇਸ਼ਨ ਭੀ ਹੈ, ਇਸ ਤੋਂ ਤਕਰੀਬਨ ਵੀਹ ਮੀਲ ਦੀ ਵਿੱਥ ਤੇ ਇਕ ਪਿੰਡ ਕੇਂਦੂਲੀ ਨਾਮ ਦਾ ਹੈ । ਮੈਕਾਲਿਫ਼ ਲਿਖਦਾ ਹੈ ਕਿ ਜੈਦੇਵ ਜੀ ਇਸ ਪਿੰਡ ਵਿਚ ਜਨਮੇ ਸਨ । ਜਾਤਿ ਦੇ ਬ੍ਰਾਹਮਣ ਸਨ । ਇਹਨਾਂ ਦਾ ਪਿਤਾ ਭੋਇਦੇਵ ਪਹਿਲਾਂ ਕਨੌਜ ਦਾ ਰਹਿਣ ਵਾਲਾ ਸੀ ।

ਜੈਦੇਵ ਜੀ ਦੇ ਜੀਵਨ ਬਾਰੇ ਕਿਸੇ ਇਤਿਹਾਸ ਵਿਚੋਂ ਕੋਈ ਖ਼ਾਸ ਵਾਕਫ਼ੀ ਨਹੀਂ ਮਿਲ ਸਕੀ । ਇਤਨਾ ਪਤਾ ਚੱਲਦਾ ਹੈ ਕਿ ਇਹ ਸੰਸਕ੍ਰਿਤ ਦੇ ਬਹੁਤ ਉੱਘੇ ਵਿਦਵਾਨ ਸਨ; ਬੰਗਾਲ ਦੇ ਰਾਜਾ ਲਛਮਨ ਸੇਨ ਦੇ ਦਰਬਾਰ ਵਿਚ ਪੰਜ ਆਦਮੀਆਂ ਨੂੰ ਆਪਣੀ ਵਿਦਵਤਾ ਦੇ ਕਾਰਨ ਖ਼ਾਸ ਆਦਰ-ਮਾਨ ਮਿਲਿਆ ਹੋਇਆ ਸੀ, ਰਾਜੇ ਦੇ 'ਪੰਜ ਰਤਨ' ਮੰਨੇ ਜਾਂਦੇ ਸਨ, ਉਹਨਾਂ ਵਿਚੋਂ ਇਕ ਜੈਦੇਵ ਸੀ । ਇਹ ਰਾਜਾ ਲਛਮਨ ਸੇਨ ਈਸਵੀ ਸੰਨ ੧੧੭੦ ਵਿਚ ਬੰਗਾਲ ਵਿਚ ਰਾਜ ਕਰਦਾ ਸੀ ।

'ਭਗਤ ਮਾਲ' ਅਨੁਸਾਰ

ਪੁਸਤਕ 'ਭਗਤ ਮਾਲ' ਦਾ ਕਰਤਾ ਲਿਖਦਾ ਹੈ ਕਿ ਜੈਦੇਵ ਪਹਿਲਾਂ ਤਿਆਗੀ ਹੋ ਕੇ ਦੇਸਾਂ ਦਾ ਰਟਨ ਕਰਦਾ ਰਿਹਾ, ਤਿਆਗੀ ਇਤਨਾ ਸੀ ਕਿ ਇੱਕ ਰੁੱਖ ਹੇਠ ਕਦੇ ਦੋ ਰਾਤਾਂ ਨਹੀਂ ਸੀ ਗੁਜ਼ਾਰਦਾ, ਜੁ ਮਤਾਂ ਕਿਤੇ ਮੋਹ ਨਾਹ ਬਣ ਜਾਏ । ਪਰ ਕੁਝ ਸਮਾਂ ਪਾ ਕੇ ਜਗਨ ਨਾਥ ਦੇ ਇਕ ਬ੍ਰਾਹਮਣ ਨੇ ਆਪਣੀ ਲੜਕੀ ਪਦਮਾਵਤੀ ਨਾਲ ਸ਼ਾਦੀ ਕਰਨ ਲਈ ਜੈਦੇਵ ਨੂੰ ਮਜਬੂਰ ਕੀਤਾ ।

ਪੁਸਤਕ 'ਗੀਤ ਗੋਵਿੰਦ'—

ਸ਼ਾਦੀ ਕਰਨ ਤੋਂ ਪਹਿਲਾਂ ਜੈਦੇਵ ਨੇ ਸੰਸਕ੍ਰਿਤ ਕਵਿਤਾ ਵਿਚ ਇਕ ਕਿਤਾਬ ਲਿਖੀ ਜਿਸ ਦਾ ਨਾਮ 'ਗੀਤ ਗੋਵਿੰਦ' ਹੈ । ਪ੍ਰੇਮ-ਮਾਰਗ ਵਿਚ ਇਹ ਇਤਨੀ ਦਿਲ-ਖਿਚਵੀਂ ਪੁਸਤਕ ਹੈ ਕਿ ਇਸ ਨੇ ਜੈਦੇਵ ਨੂੰ ਬੜਾ ਨਾਮਣਾ ਖੱਟ ਦਿੱਤਾ । ਕਰਨਾਟਕ ਅਤੇ ਭਾਰਤ ਦੇ ਹੋਰ ਕਈ ਹਿੱਸਿਆਂ ਵਿਚ ਜੈਦੇਵ ਦੇ ਇਹਨਾਂ ਪ੍ਰੀਤ ਦੇ ਗੀਤਾਂ ਨੂੰ ਲੋਕ ਬੜੇ ਪਿਆਰ ਨਾਲ ਜ਼ਬਾਨੀ ਯਾਦ ਕਰਦੇ ਅਤੇ ਗਾਉਂਦੇ ਹਨ । ਅੰਗਰੇਜ਼ੀ ਜ਼ਬਾਨ ਵਿਚ ਇਸ ਦਾ ਉਲਥਾ ਹੋ ਚੁਕਾ ਹੈ, ਕਵਿਤਾ ਅਤੇ ਵਾਰਤਕ ਦੋਹਾਂ ਵਿਚ ਹੀ । ਇਹ ਪੁਸਤਕ ਇਤਨੀ ਪਿਆਰ ਤੇ ਸਤਕਾਰ ਨਾਲ ਪੜ੍ਹੀ ਗਈ ਹੈ ਕਿ ਕਈ ਕਰਾਮਾਤੀ ਕਹਾਣੀਆਂ ਇਸ ਨਾਲ ਹੁਣ ਤਕ ਜੁੜ ਚੁਕੀਆਂ ਹਨ । ਵੇਖਣ ਨੂੰ ਤਾਂ ਇਹ ਕਿਤਾਬ ਰਾਧਕਾਂ ਤੇ ਕ੍ਰਿਸ਼ਨ ਜੀ ਦੀ ਪ੍ਰੇਮ-ਕਹਾਣੀ ਹੈ, ਪਰ ਜੈਦੇਵ ਜੀ ਨੇ ਅਸਲ ਵਿਚ ਜੀਵ-ਇਸਤ੍ਰੀ ਤੇ ਪ੍ਰਭੂ-ਪਤੀ ਦੇ ਪ੍ਰੇਮ ਨੂੰ ਇਸ ਕਹਾਣੀ ਦੀ ਸ਼ਕਲ ਵਿਚ ਬਿਆਨ ਕੀਤਾ ਹੈ । ਰਾਧਕਾਂ 'ਸੂੱਛ-ਬੁੱਧੀ' ਹੈ, ਗੋਪੀਆਂ ਗਿਆਨ-ਇੰਦ੍ਰੀਆਂ ਹਨ ਤੇ ਕ੍ਰਿਸ਼ਨ ਜੀਵਾਤਮਾ ਹੈ ।

**ਦੇਸ-ਰਟਨ—**

ਇਹ ਪੁਸਤਕ ਮੁਕੰਮਲ ਕਰ ਕੇ ਜੈਦੇਵ ਜੀ ਬਿੰਦ੍ਰਾਬਨ ਤੇ ਜੈਪੁਰ ਵਲ ਗਏ । ਜੈਪੁਰ ਦੇ ਰਾਜ-ਦਰਬਾਰ ਵਿਚ ਇਹਨਾਂ ਨੂੰ ਬੜਾ ਆਦਰ ਮਿਲਿਆ । ਕੁਝ ਚਿਰ ਉਥੇ ਠਹਿਰ ਕੇ ਮੁੜ ਆਪਣੇ ਪਿੰਡ ਕੇਂਦੂਲੀ ਆ ਗਏ । ਜੈਦੇਵ ਜੀ ਦੇ ਜਨਮ-ਦਿਨ ਤੇ ਹਰ ਸਾਲ ਇਥੇ ਮੇਲਾ ਲਗਦਾ ਹੈ, ਹਜ਼ਾਰਾਂ ਵੈਸ਼ਨਵ ਸਾਧੂ ਇਕੱਠੇ ਹੁੰਦੇ ਹਨ ।

**ਦੋ ਸ਼ਬਦ—**

ਜੇਦੇਵ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ । ਇਹਨਾਂ ਦੀ ਬੋਲੀ ਸੰਸਕ੍ਰਿਤ ਤਾਂ ਨਹੀਂ ਹੈ, ਪਰ ਸੰਸਕ੍ਰਿਤ ਦੇ ਲਫ਼ਜ਼ ਬਥੇਰੇ ਮਿਲਦੇ ਹਨ; ਕੁਝ ਅਜੇਹੀ ਬੋਲੀ ਵਰਤਣ ਦਾ ਜਤਨ ਜਾਪਦਾ ਹੈ ਜੋ ਤਕਰੀਬਨ ਸਾਰੇ ਭਾਰਤ ਵਿਚ ਸਮਝੀ ਜਾ ਸਕੇ ।

ਇਕ ਸ਼ਬਦ ਗੂਜਰੀ ਰਾਗ ਵਿਚ ਹੈ ਤੇ ਦੂਜਾ ਮਾਰੂ ਵਿਚ । ਜੈਦੇਵ ਜੀ ਇਹਨਾਂ ਸ਼ਬਦਾਂ ਵਿਚ ਹਿੰਦੂ ਕਰਮ ਕਾਂਡ ਤੇ ਜੋਗ-ਅੱਭਿਆਸ ਨੂੰ ਨਿਸਫਲ ਉੱਦਮ ਦੱਸਦੇ ਹੋਏ ਪਰਮਾਤਮਾ ਦੇ ਸਿਮਰਨ ਨੂੰ ਵਡਿਆਉਂਦੇ ਹਨ ।

### ਸੁਆਦਲੀ ਸਾਂਝ—

ਜੈ ਦੇਵ ਜੀ ਦੇ ਇਹਨਾਂ ਸ਼ਬਦਾਂ ਵਿਚੋਂ ਇਕ ਅਜੀਬ ਸੁਆਦਲੀ ਇਤਿਹਾਸਕ ਗਵਾਹੀ ਮਿਲਦੀ ਹੈ । ਸਿੱਖ ਇਤਿਹਾਸ ਵਿਚ ਤਾਂ ਇਹ ਖ਼ਿਆਲ ਦਿੱਤਾ ਹੋਇਆ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਹੈ; ਪਰ ਗੂਜਰੀ ਰਾਗ ਅਤੇ ਮਾਰੂ ਰਾਗ ਵਿਚ ਸਤਿਗੁਰੂ ਨਾਨਕ ਦੇਵ ਜੀ ਦੇ ਭੀ ਦੋ ਸ਼ਬਦ ਹਨ ਇਹਨਾਂ ਨੂੰ ਜੈ ਦੇਵ ਜੀ ਦੇ ਸ਼ਬਦਾਂ ਦੇ ਸਾਹਮਣੇ ਰੱਖ ਕੇ ਪੜ੍ਹੋ, ਐਸੀ ਸੋਹਣੀ ਸੁਆਦਲੀ ਸਾਂਝ ਮਿਲਦੀ ਹੈ ਜਿਸ ਤੋਂ ਇਹੀ ਨਤੀਜਾ ਨਿਕਲ ਸਕਦਾ ਹੈ ਕਿ ਜੈ ਦੇਵ ਜੀ ਦੇ ਇਹ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਨੇ ਆਪ ਹੀ ਪਹਿਲੀ 'ਉਦਾਸੀ' ਸਮੇ ਜੈ ਦੇਵ ਦੀ ਜਨਮ-ਭੂਮੀ ਤੋਂ ਲਿਆਂਦੇ ਸਨ । ਉਹ ਚਾਰੇ ਹੀ ਸ਼ਬਦ ਹੇਠ ਦਿੱਤੇ ਜਾਂਦੇ ਹਨ, ਤਾਂ ਕਿ ਪਾਠਕ ਸੱਜਣ ਆਪ ਪੜ੍ਹ ਵਿਚਾਰ ਕੇ ਫ਼ੈਸਲਾ ਕਰ ਸਕਣ ।

### ਰਾਗ ਗੂਜਰੀ ਦੇ ਸ਼ਬਦ—

ਗੂਜਰੀ ਜੈ ਦੇਵ ਜੀ, ਘਰੁ ੪ ।

ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ ॥ ਪਰਮਦ ਭੁਤੰ ਪਰ ਕ੍ਰਿਤਿ ਪਰੰ, ਜਦਿ ਚਿੰਤਿ ਸਰਬ ਗਤੰ ॥੧॥ ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥ ਨ ਦਨੋਤਿ ਜਸਮਰਣੇਨ, ਜਨਮ ਜਰਾਧਿ ਮਰਣ ਭਇਅੰ ॥੧॥ਰਹਾਉ॥ ਇਛਸਿ ਜਮਾਦਿ ਪਰਾਭਯੰ, ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥ ਭਵ ਭੂਤ ਸਮਬ੍ਰਿਅੰ, ਪਰਮੰ ਪ੍ਰਸੰਨਮਿਦੰ ॥੨॥ ਲੋਭਾਇ ਦ੍ਰਿਸਟਿ ਪਰ ਗ੍ਰਿਹੰ, ਜਦਿਬਿਧਿ ਆਚਰਣੰ ॥ ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥ ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥ ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪॥ ਗੋਬਿੰਦ ਗੋਬਿੰਦੇਤਿ ਜਪਿ, ਨਰ ਸਕਲ ਸਿਧਿ ਪਦੰ ॥ ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥੧॥

ਗੂਜਰੀ ਮਹਲਾ ੧ ਘਰੁ ੪ ॥

ਭਗਤਿ ਪ੍ਰੇਮ ਆਰਾਧਿਤੰ, ਸਚੁ ਪਿਆਸ ਪਰਮ ਹਿਤੰ ॥ ਬਿਲਲਾਪ ਬਿਲਲ ਬਿਨੰਤੀਆ, ਸੁਖ ਭਾਇ ਚਿਤ ਹਿਤੰ ॥੧॥ ਜਪਿ ਮਨ ਨਾਮੁ ਹਰਿ ਸਰਣੀ ॥ ਸੰਸਾਰ ਸਾਗਰ ਤਾਰਿ ਤਾਰਣ, ਰਮ ਨਾਮ ਕਰਿ ਕਰਣੀ ॥੧॥ਰਹਾਉ॥ ਏ ਮਨ ਮਿਰਤ ਸੁਭ ਚਿੰਤੰ, ਗੁਰ ਸਬਦਿ ਹਰਿ ਰਮਣੰ ॥ ਮਤਿ ਤਤੁ ਗਿਆਨੰ, ਕਲਿਆਣ ਨਿਧਾਨੰ, ਹਰਿ ਨਾਮ ਮਨਿ ਰਮਣੰ ॥੨॥ ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥ ਥਿਰੁ ਨਾਮੁ ਭਗਤ ਦ੍ਰਿੜੰ ਮਤੀ, ਗੁਰ ਵਾਕ ਸਬਦ ਰਤੰ ॥੪॥ ਭਰਮਾਤਿ ਭਗਮੁ ਨਾ ਚੂਕਈ, ਜਗੁ ਜਨਮਿ ਬਿਆਧਿ ਖਪੰ ॥ ਅਸਥਾਨੁ ਹਰਿ ਨਿਰਕੇਵਲੰ, ਸਤਿ ਮਤੀ ਨਾਮ ਤਪੰ ॥੪॥ ਇਹੁ ਜਗੁ ਮੋਹ ਹੇਤ ਬਿਆਪਤਿੰ, ਦੁਖੁ ਅਧਿਕ ਜਨਮ ਮਰਣੰ ॥ ਭਜੁ ਸਰਣਿ ਸਤਿਗੁਰ ਊਬਰਹਿ, ਹਰਿ ਨਾਮੁ ਰਿਦ ਰਮਣੰ ॥੫॥...

ਭੈ ਭਾਇ ਭਗਤਿ ਤਰੁ ਭਵਜਲੁ ਮਨਾ, ਚਿਤੁ ਲਾਇ ਹਰਿ ਚਰਣੀ ॥...੭॥

ਲਬ ਲੋਭ ਲਹਰਿ ਨਿਵਾਰਣੰ, ਹਰਿ ਨਾਮ ਰਾਸਿ ਮਨੰ ॥ ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥੮॥੧॥੫॥

**ਕਈ ਗੱਲਾਂ ਮਿਲਦੀਆਂ—**

ਕਈ ਗੱਲਾਂ ਵਿਚ ਇਹ ਦੋਵੇਂ ਸ਼ਬਦ ਆਪੋ ਵਿਚ ਮਿਲਦੇ ਹਨ :—

(੧) ਦੋਵੇਂ ਸ਼ਬਦ 'ਘਰੁ ੪' ਵਿਚ ਹਨ;

(੨) ਸੁਰ ਨਾਲ ਦੋਹਾਂ ਨੂੰ ਪੜ੍ਹ ਕੇ ਵੇਖੋ, ਛੰਦ ਦੀ ਚਾਲ ਇੱਕੋ ਜਿਹੀ ਹੈ;

(੩) ਦੋਹਾਂ ਦੀ ਬੋਲੀ ਤਕਰੀਬਨ ਇਕੋ ਜਿਹੀ ਹੈ;

(੪) ਕਈ ਲਫ਼ਜ਼ ਦੋਹਾਂ ਵਿਚ ਸਾਂਝੇ ਹਨ;

(੫) ਦੋਹਾਂ ਦਾ ਮਜ਼ਮੂਨ ਇੱਕੋ ਹੀ ਹੈ, ਪਰਮਾਤਮਾ ਦਾ ਨਾਮ ਸਿਮਰਨ ਲਈ ਪ੍ਰੇਰਨਾ ਕੀਤੀ ਗਈ ਹੈ ।

ਦੋਹਾਂ ਸ਼ਬਦਾਂ ਦੀ ਇਸ ਡੂੰਘੀ ਸਾਂਝ ਤੋਂ ਇਹੀ ਨਤੀਜਾ ਨਿਕਲਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ 'ਉਦਾਸੀ' ਸਮੇ (੧੫੦੭ ਤੋਂ ੧੫੧੫) ਸਾਰੇ ਹਿੰਦੂ ਤੀਰਥਾਂ ਤੇ ਗਏ ਤਾਂ ਬੰਗਾਲ ਵਿਚ ਭਗਤ ਜੈ ਦੇਵ ਜੀ ਦੇ ਜਨਮ-ਨਗਰ ਭੀ ਪਹੁੰਚੇ, ਉਥੋਂ ਭਗਤ ਜੀ ਦਾ ਇਹ ਸ਼ਬਦ ਮਿਲਿਆ । ਇਸ ਨੂੰ ਆਪਣੇ ਆਸ਼ੇ-ਅਨੁਸਾਰ ਵੇਖ ਕੇ ਇਸ ਦਾ ਉਤਾਰਾ ਆਪਣੇ ਪਾਸ ਰੱਖ ਲਿਆ, ਤੇ ਇਸੇ ਹੀ ਰੰਗ-ਢੰਗ ਦਾ ਸ਼ਬਦ ਆਪਣੇ ਵਲੋਂ ਉਚਾਰ ਕੇ ਇਸ ਸ਼ਬਦ ਨਾਲ ਪੱਕੀ ਡੂੰਘੀ ਸਾਂਝ ਪਾ ਲਈ ।

**ਮਾਰੂ ਰਾਗ ਦੇ ਸ਼ਬਦ :—**

ਮਾਰੂ ਜੈ ਦੇਵ ਜੀ :—

ਚੰਦ ਸਤ ਭੇਦਿਆ, ਨਾਦ ਸਤ ਪੂਰਿਆ, ਸੂਰ ਸਤ ਖੋੜਸਾ ਦਤੁ ਕੀਆ ॥ ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ, ਅਘੜੁ ਘੜਿਆ ਤਹਾ ਅਪਿਉ ਪੀਆ ॥੧॥ ਮਨ ਆਦਿ ਗੁਣ ਆਦਿ ਵਖਾਣਿਆ ॥ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥ ਅਰਧਿ ਕਉ ਅਰਧਿਆ, ਸਰਧਿ ਕਉ ਸਰਧਿਆ, ਸਲਲ ਕਉ ਸਲਿਲ ਸੰਮਾਨਿ ਆਇਆ ॥ ਬਦਤਿ ਜੈਦੇਉ ਜੈਦੇਵ ਕਉ ਰੰਮਿਆ, ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥੨॥੧॥

ਹੇਠ-ਲਿਖਿਆ ਗੁਰੂ ਨਾਨਕ ਸਾਹਿਬ ਦਾ ਸ਼ਬਦ ਇਸ ਸ਼ਬਦ ਨਾਲ ਰਲਾ ਕੇ ਪੜ੍ਹੋ, ਉਹ ਭੀ ਮਾਰੂ ਰਾਗ ਵਿਚ ਹੀ ਹੈ :—

ਮਾਰੂ ਮਹਲਾ ੧ :—

ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ, ਜੁਗਤਿ ਕਰਿ ਮਰਤੁ, ਸੁ ਸਨਬੰਧੁ ਕੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥ ਮੂੜੇ ਕਾਇਚੇ ਭਰਮਿ ਭੁਲਾ ॥ ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ਰਹਾਉ॥ ਅਜਰੁ ਗਹੁ ਜਾਰਿ ਲੈ, ਅਮਰੁ ਗਹੁ ਮਾਰਿ ਲੈ, ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥ ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ, ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥ ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ ਨਹ ਕੰਧੁ ਛੀਜੈ ॥੩॥੯॥

ਦੋਵੇਂ ਸ਼ਬਦ ਮਾਰੂ ਰਾਗ ਵਿਚ ਹਨ; ਦੋਹਾਂ ਦੇ ਛੰਦ ਦੀ ਚਾਲ ਇਕੋ ਜਿਹੀ ਹੈ, ਤੇ ਕਈ ਲਫ਼ਜ਼ ਸਾਂਝੇ ਹਨ । ਜੈਦੇਵ ਜੀ ਦੇ ਸ਼ਬਦ ਵਿਚ ਸਿਫ਼ਤਿ-ਸਾਲਾਹ ਕਰਨ ਦੇ ਲਾਭ ਦੱਸੇ ਹਨ, ਗੁਰੂ ਨਾਨਕ ਦੇਵ ਜੀ ਨੇ ਸਿਫ਼ਤਿ-ਸਾਲਾਹ ਕਰਨ ਦੀ 'ਜੁਗਤਿ' ਭੀ ਦੱਸੀ ਹੈ । ਜੈਦੇਵ ਜੀ ਮਨ ਨੂੰ ਸੰਬੋਧਨ ਕਰ ਕੇ ਆਖਦੇ ਹਨ ਕਿ ਜੇ ਤੂੰ ਸਿਫ਼ਤਿ-ਸਾਲਾਹ ਕਰੇਂ ਤਾਂ ਤੇਰੀ ਚੰਚਲਤਾ ਦੂਰ ਹੋ ਜਾਏਗੀ; ਸਤਿਗੁਰੂ ਜੀ ਜੀਵ ਨੂੰ ਉਪਦੇਸ਼ ਕਰਦੇ ਹਨ ਕਿ ਸਿਫ਼ਤਿ-ਸਾਲਾਹ ਦੀ ਜੁਗਤਿ ਵਰਤਿਆਂ ਮਨ ਦੀ ਚੰਚਲਤਾ ਮਿਟ ਜਾਂਦੀ ਹੈ ।

ਜਿਉਂ ਜਿਉਂ ਇਹਨਾਂ ਦੋਹਾਂ ਸ਼ਬਦਾਂ ਨੂੰ ਗਹੁ ਨਾਲ ਰਲਾ ਕੇ ਪੜ੍ਹੀਏ, ਡੂੰਘੀ ਸਾਂਝ ਦਿੱਸਦੀ ਹੈ; ਤੇ ਇਸ ਨਤੀਜੇ ਉਤੇ ਅਪੜਨੋਂ ਰਹਿ ਨਹੀਂ ਸਕੀਦਾ ਕਿ ਗੁਰੂ ਨਾਨਕ ਦੇਵ ਜੀ ਦੇ ਪਾਸੋਂ ਭਗਤ ਜੈਦੇਵ ਜੀ ਦਾ ਇਹ ਸ਼ਬਦ ਮੌਜੂਦ ਸੀ । ਇਹ ਇਤਨੀ ਡੂੰਘੀ ਸਾਂਝ ਸਬੱਬ ਨਾਲ ਨਹੀਂ ਹੋ ਗਈ । ਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਵਿਚ ਹਿੰਦੂ ਤੀਰਥਾਂ ਤੇ ਹੁੰਦੇ ਹੋਏ ਬੰਗਾਲ ਵਿਚ ਭੀ ਅੱਪੜੇ ਸਨ, ਜੈਦੇਵ ਜੀ ਬੰਗਾਲ ਦੇ ਰਹਿਣ ਵਾਲੇ ਸਨ, ਸਤਿਗੁਰੂ ਜੀ ਨੇ ਇਹ ਸ਼ਬਦ ਉਸ ਦੀ ਸੰਤਾਨ ਪਾਸੋਂ ਜਾਂ ਸ਼ਰਧਾਲੂਆਂ ਪਾਸੋਂ ਲਏ ਹੋਣਗੇ ।

## ਭਗਤ ਰਵਿਦਾਸ ਜੀ ਦਾ ਇਸ਼ਟ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਵਿਦਾਸ ਜੀ ਦੇ ੪੦ ਸ਼ਬਦ ਹਨ । ਇਹਨਾਂ ਨੂੰ ਰਤਾ ਧਿਆਨ ਨਾਲ ਪੜ੍ਹਿਆ ਇਨਸਾਨੀ ਜੀਵਨ ਬਾਰੇ ਭਗਤ ਜੀ ਦੇ ਖ਼ਿਆਲ ਸਮਝਣ ਵਿਚ ਕੋਈ ਔਖਿਆਈ ਨਹੀਂ ਪੈਂਦੀ, ਬੜਾ ਪ੍ਰਤੱਖ ਦਿੱਸਦਾ ਹੈ ਕਿ ਰਵਿਦਾਸ ਜੀ ਦੇ ਧਾਰਮਿਕ ਖ਼ਿਆਲ ਨਿਰੋਲ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਨੁਸਾਰ ਹਨ । ਪਰ ਪੁਸਤਕ 'ਗੁਰ ਭਗਤ-ਮਾਲ' ਅਤੇ 'ਸਿੱਖ ਰਿਲਿਜਨ' ਵਿਚ ਭਗਤ ਰਵਿਦਾਸ ਜੀ ਦੇ ਜੀਵਨ ਬਾਰੇ ਕੁਝ ਐਸੀਆਂ ਗੱਲਾਂ ਮਿਲਦੀਆਂ ਹਨ ਜੋ ਭਗਤ ਜੀ ਦੀ ਆਪਣੀ ਬਾਣੀ ਦੇ ਆਸ਼ੇ ਨਾਲ ਮੇਲ ਨਹੀਂ ਖਾਂਦੀਆਂ। 'ਗੁਰ ਭਗਤ ਮਾਲ' ਇਕ ਨਿਰਮਲੇ ਸੰਤ ਜੀ ਦੀ ਲਿਖੀ ਹੋਈ ਹੈ, ਅਤੇ ਸੰਪ੍ਰਦਾਈ ਸਿੱਖ ਸੰਗਤਾਂ ਵਿਚ ਆਦਰ-ਮਾਣ ਨਾਲ ਪੜ੍ਹੀ ਜਾਂਦੀ ਹੈ । ਪੁਸਤਕ 'ਸਿੱਖ ਰਿਲਿਜਨ' ਮਿਸਟਰ ਮੈਕਾਲਿਫ਼ ਨੇ ਅੰਗਰੇਜ਼ੀ ਵਿਚ ਲਿਖੀ ਹੈ, ਇਸ ਕਿਤਾਬ ਨੂੰ ਅੰਗਰੇਜ਼ੀ ਪੜ੍ਹੇ-ਲਿਖੇ ਸਿੱਖ ਤਕਰੀਬਨ ਸ਼ਰਧਾ ਨਾਲ ਪੜ੍ਹਦੇ ਹਨ । ਇਸ ਵਾਸਤੇ ਜ਼ਰੂਰੀ ਜਾਪਿਆ ਹੈ ਕਿ ਭਗਤ ਰਵਿਦਾਸ ਜੀ ਬਾਰੇ ਇਹਨਾਂ ਕਿਤਾਬਾਂ ਵਿਚ ਲਿਖੇ ਖ਼ਿਆਲਾਂ ਉੱਤੇ ਉਚੇਚੀ ਵਿਚਾਰ ਕੀਤੀ ਜਾਏ ।

### ਮੈਕਾਲਿਫ਼ ਅਨੁਸਾਰ :—

ਮੈਕਾਲਿਫ਼ ਨੇ ਰਵਿਦਾਸ ਜੀ ਦਾ ਜੀਵਨ-ਇਤਿਹਾਸ ਲਿਖਦਿਆਂ ਜ਼ਿਕਰ ਕੀਤਾ ਹੈ ਕਿ—

(੧) ਰਵਿਦਾਸ ਜੀ ਨੇ ਚਮੜੇ ਦੀ ਇਕ ਮੂਰਤੀ ਬਣਾ ਕੇ ਆਪਣੇ ਘਰ ਰੱਖੀ ਹੋਈ ਸੀ । ਇਸ ਮੂਰਤੀ ਦੀ ਇਹ ਪੂਜਾ ਕਰਿਆ ਕਰਦੇ ਸਨ । ਮੈਕਾਲਿਫ਼ ਨੇ ਇਹ ਨਿਰਨਾ ਨਹੀਂ ਕੀਤਾ ਕਿ ਇਹ ਮੂਰਤੀ ਕਿਸ ਅਵਤਾਰ ਆਦਿਕ ਦੀ ਸੀ ।

(੨) ਉਸ ਮੂਰਤੀ ਦੀ ਪੂਜਾ ਵਿਚ ਮਸਤ ਹੋ ਕੇ ਰਵਿਦਾਸ ਨੇ ਕਿਰਤ-ਕਾਰ ਛੱਡ ਦਿੱਤੀ, ਇਸ ਵਾਸਤੇ ਉਸ ਦੀ ਮਾਲੀ ਹਾਲਤ ਬਹੁਤ ਹੀ ਪਤਲੀ ਪੈ ਗਈ । ਇਸ ਤੰਗੀ ਦੇ ਦਿਨੀਂ ਹੀ ਇਕ ਮਹਾਤਮਾ ਨੇ ਆ ਕੇ ਭਗਤ ਜੀ ਦੀ ਮਾਇਕ ਸਹਾਇਤਾ ਕਰਨ ਲਈ ਇਹਨਾਂ ਨੂੰ ਪਾਰਸ ਦਿੱਤਾ । ਪਹਿਲਾਂ ਤਾਂ ਰਵਿਦਾਸ ਜੀ ਲੈਣ ਤੋਂ ਇਨਕਾਰੀ ਰਹੇ, ਪਰ ਉਸ ਦੇ ਹਠ ਕਰਨ ਤੇ ਉਸੇ ਨੂੰ ਹੀ ਕਹਿ ਦਿੱਤਾ ਕਿ ਵਿਹੜੇ ਦੀ ਇਕ ਗੁੱਠੇ ਨੱਪ ਦਿਉ । ੧੩ ਮਹੀਨੇ ਬੀਤ ਗਏ, ਉਹ ਸਾਧੂ ਮੁੜ ਦੂਜੀ ਵਾਰੀ ਆਇਆ, ਆਪਣਾ ਪਾਰਸ ਅਣ-ਵਰਤਿਆ ਹੀ ਵੇਖ ਕੇ ਲੈ ਗਿਆ ।

(੩) ਜਿਸ ਟੋਕਰੀ ਵਿਚ ਰਵਿਦਾਸ ਜੀ ਨੇ ਮੂਰਤੀ-ਪੂਜਾ ਦਾ ਸਾਮਾਨ ਰੱਖਿਆ ਹੋਇਆ ਸੀ, ਉਸ ਵਿਚੋਂ ਇਕ ਦਿਨ ਪੰਜ ਮੋਹਰਾਂ ਨਿਕਲ ਪਈਆਂ । ਰਵਿਦਾਸ ਨੇ ਉਹ ਮੋਹਰਾਂ ਉਥੇ ਹੀ ਰਹਿਣ ਦਿੱਤੀਆਂ, ਤੇ, ਅਗਾਂਹ ਨੂੰ ਉਸ ਟੋਕਰੀ ਨੂੰ ਹੱਥ ਲਾਣਾ ਹੀ ਬੰਦ ਕਰ ਦਿੱਤਾ । ਤਾਂ ਪਰਮਾਤਮਾ ਨੇ ਰਵਿਦਾਸ ਨੂੰ ਅਕਾਸ਼-ਬਾਣੀ ਦੀ ਰਾਹੀਂ ਆਖਿਆ ਰਵਿਦਾਸ ! ਤੈਨੂੰ ਤਾਂ ਮਾਇਆ ਦੀ ਚਾਹ ਨਹੀਂ, ਪਰ ਹੁਣ ਮੈਂ ਜੋ ਕੁਝ ਭੀ ਤੈਨੂੰ ਭੇਜਾਂ ਉਹ ਮੋੜਨਾ ਨਹੀਂ । ਰਵਿਦਾਸ ਨੇ ਇਹ ਬਚਨ ਮੰਨ ਲਿਆ ।

(੪) ਇਕ ਸ਼ਰਧਾਲੂ ਧਨੀ ਨੇ ਰਵਿਦਾਸ ਨੂੰ ਬਹੁਤ ਸਾਰਾ ਧਨ ਦਿੱਤਾ, ਜਿਸ ਨਾਲ ਭਗਤ ਨੇ ਇਕ ਸਰਾਂ ਬਣਵਾਈ, ਮੁਸਾਫ਼ਰ-ਖ਼ਾਨਾ ਬਣਵਾਇਆ, ਆਏ-ਗਏ ਸੰਤ ਸਾਧ ਦੀ ਸੇਵਾ ਹੋਣ ਲੱਗ ਪਈ । ਆਪਣੇ ਇਸ਼ਟ-ਦੇਵ ਲਈ ਇਕ ਬੜਾ ਸੁੰਦਰ ਮੰਦਰ ਤਿਆਰ ਕਰਾਇਆ, ਤੇ, ਆਪਣੇ ਰਹਿਣ ਲਈ ਭੀ ਦੁ-ਛੱਤਾ ਮਕਾਨ ਬਣਵਾਇਆ ।

(੫) ਰਵਿਦਾਸ ਦੀ ਇਸ ਸੌਖੀ ਮਾਇਕ ਹਾਲਤ ਨੂੰ ਵੇਖ ਕੇ ਬ੍ਰਾਹਮਣ ਦੁੱਖੀ ਹੋਏ । ਉਹਨਾਂ ਬਨਾਰਸ ਦੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ ਸ਼ਾਸ਼ਤ੍ਰ ਆਗਿਆ ਨਹੀਂ ਦੇਂਦੇ ਜੁ ਇਕ ਨੀਚ ਜਾਤੀ ਦਾ ਮਨੁੱਖ ਪਰਮਾਤਮਾ ਦੀ ਮੂਰਤੀ ਬਣਾ ਕੇ ਉਸ ਦੀ ਪੂਜਾ ਕਰੇ ।

(੬) ਰਵਿਦਾਸ ਵੇਦ-ਸ਼ਾਸ਼ਤ੍ਰਾਂ ਦੇ ਦੱਸੇ ਹੋਏ ਸਭ ਪੁੰਨ-ਕਰਮ ਕਰਦਾ ਸੀ ।

ਗੁਰ ਭਗਤ ਮਾਲ ਅਨੁਸਾਰ—

ਪੁਸਤਕ 'ਗੁਰ ਭਗਤ ਮਾਲ' ਵਿਚ ਰਵਿਦਾਸ ਜੀ ਦੇ ਜੀਵਨ ਬਾਰੇ ੬ ਸਾਖੀਆਂ ਲਿਖੀਆਂ ਹੋਈਆਂ ਹਨ, ਉਹਨਾਂ ਅਨੁਸਾਰ—

(੧) 'ਏਕ ਬ੍ਰਹਮਚਾਰੀ ਰਾਮਾਨੰਦ ਜੀ ਕਾ ਸਿੱਖ ਹੁਆ । ਸੋ ਕਾਂਸੀ ਮੇਂ ਭਿਖਿਆ ਮਾਂਗ ਕਰ ਰਸੋਈ ਸਿੱਧ ਕਰ ਕੇ ਰਾਮਾਨੰਦ ਜੀ ਕਉ ਖਵਾਇਆ ਕਰੇ । ਉਸੀ ਸ਼ਿਵਪੁਰੀ ਮੈਂ ਏਕ ਬਾਣੀਆ ਭੀ ਨਿੱਤ ਹੀ ਬ੍ਰਹਮਚਾਰੀ ਕਉ ਕਹੇ ਕਿ ਮੇਰੇ ਸੇ ਸੀਧਾ ਲੇ ਕਰ ਏਕ ਦਿਨ ਰਾਮਾਨੰਦ ਜੀ ਕਉ ਮੇਰਾ ਭੀ ਭੋਗ ਲਗਾਵੋ ।....ਏਕ ਦਿਨ....ਬ੍ਰਹਮਚਾਰੀ ਤਿਸ ਤੇ ਸੀਧਾ ਲਿਆਇਆ, ਰਸੋਈ ਰਾਮਾਨੰਦ ਜੀ ਕੀ ਰਸਨਾ ਗ੍ਰਹਣ ਕਰਵਾਈ । ਜਬ ਰਾਮਾਨੰਦ ਜੀ ਰਾਤ੍ਰ ਕਉ ਭਗਵੰਤ ਕੇ ਚਰਨੋਂ ਮੈਂ ਬ੍ਰਿਤੀ ਇਸਥਿਤ ਕਰੈ, ਕਿਸੀ ਪ੍ਰਕਾਰ ਭੀ ਨਾਹ ਹੋਵੇ ।...ਬ੍ਰਹਮਚਾਰੀ ਕਉ ਬਲਾਇ ਕਰ ਪੂਛਤ ਭਏ ਕਿ, ਤੂੰ ਸੀਧਾ ਕਿਸ ਕੇ ਘਰ ਕਾ ਲਿਆਇਆ ਸੀ ।....ਬ੍ਰਹਮਚਾਰੀ ਵਾਰਤਾ ਪ੍ਰਗਟ ਕਰਤਾ ਭਇਆ ।....ਰਾਮਾਨੰਦ ਜੀ ਕੀ ਆਗਿਆ ਪਾ ਕਰ ਬ੍ਰਹਮਚਾਰੀ ਤਿਸ (ਬਾਣੀਏ) ਕੇ ਪਾਸ ਜਾਇ ਕਰ ਪੂਛਤ ਭਇਆ । ਬਾਣੀਏ ਨੇ ਕਹਾ—ਮੇਰਾ ਸ਼ਾਹ ਤਉ ਚਮਾਰ ਹੈ, ਤਿਸ ਹੀ ਕਾ ਪੈਸਾ ਲੇ ਕਰ ਵਰਤਤਾ ਹੌਂ, ਅਰ ਵੋਹ ਸਦਾ ਹੀ ਦੁਸ਼ਟ ਕਰਮ ਕਰਤਾ ਹੈ ।

'ਜਬ ਰਾਮਾਨੰਦ ਜੀ ਨੇ ਐਸਾ ਸੁਣਾ, ਤਬ ਕੋਪ ਹੋਇ ਕਰ (ਬ੍ਰਹਮਚਾਰੀ ਕਉ) ਕਹਾ—ਅਰੇ ਦੁਸ਼ਟ ! ਤੁਮ ਨੀਚ ਕੇ ਗ੍ਰਹ ਮੈ ਜਨਮ ਧਾਰਨ ਕਰੋ ।'

ਰਾਮਾਨੰਦ ਜੀ ਦੇ ਇਸ ਸ੍ਰਾਪ ਦੇ ਕਾਰਨ ਉਹ ਬ੍ਰਾਹਮਣ ਬ੍ਰਹਮਚਾਰੀ ਇਕ ਚਮਾਰ ਦੇ ਘਰ ਜਨਮਿਆ ਤੇ ਉਸ ਦਾ ਨਾਮ ਰਵਿਦਾਸ ਰੱਖਿਆ ਗਿਆ ।

(੨) ਕੁਝ ਸੰਤ ਸਾਧ ਹਰਿਦੁਆਰ ਗੰਗਾ ਦੇ ਦਰਸ਼ਨ ਨੂੰ ਚਲੇ । ਇਕ ਬ੍ਰਾਹਮਣ ਰਵਿਦਾਸ ਤੋਂ ਜੁੱਤੀ ਗੰਢਾ ਕੇ ਇਕ ਦਮੜੀ ਦੇ ਕੇ ਉਹਨਾਂ ਸੰਤਾਂ ਦੇ ਨਾਲ ਗੰਗਾ ਦੇ ਦਰਸ਼ਨ ਨੂੰ ਚਲਿਆ ਸੀ । ਰਵਿਦਾਸ ਨੇ ਉਹੋ ਦਮੜੀ ਉਸ

ਬ੍ਰਾਹਮਣ ਨੂੰ ਦੇ ਕੇ ਆਖਿਆ ਕਿ ਗੰਗਾ ਮਾਈ ਨੂੰ ਮੇਰੇ ਵਲੋਂ ਭੇਟ ਦੇ ਦੇਣੀ, ਪਰ ਆਖਣਾ ਹੱਥ ਕੱਢ ਕੇ ਦਮੜੀ ਫੜੇ । ਉਹੀ ਗੱਲ ਹੋਈ ।

(੩) ਪਰਮਾਤਮਾ ਇਕ ਸਾਧ ਦਾ ਵੇਸ ਧਾਰ ਕੇ ਰਵਿਦਾਸ ਦੇ ਘਰ ਆਇਆ । ਭਗਤ ਨੇ ਬੜੀ ਸੇਵਾ ਕੀਤੀ । ਸਾਧ-ਰੂਪ ਪ੍ਰਭੂ ਨੇ ਤੁਰਨ ਵੇਲੇ ਇਕ ਪਾਰਸ ਰਵਿਦਾਸ ਨੂੰ ਦੇ ਦਿੱਤਾ ਤੇ ਆਖਿਆ ਕਿ ਅਸੀ ਤੀਰਥਾਂ ਤੋਂ ਇਕ ਸਾਲ ਪਿੱਛੋਂ ਆ ਕੇ ਲੈ ਲਵਾਂਗੇ । ਭਗਤ ਦੀ ਰੰਬੀ ਨੂੰ ਪਾਰਸ ਛੁਹਾ ਕੇ ਭੀ ਸੋਨਾ ਕਰ ਵਿਖਾਇਆ । ਰਵਿਦਾਸ ਨੂੰ ਫਿਰ ਭੀ ਉਸ ਪਾਰਸ ਦਾ ਲਾਲਚ ਨਾਹ ਫੁਰਿਆ । ਸਾਧੂ ਦੇ ਹਠ ਕਰਨ ਤੇ ਆਪਣੇ ਘਰ ਦੀ ਇਕ ਗੁੱਠੇ ਰਖਾ ਲਿਆ, ਪਰ ਵਰਤਿਆ ਨਾਹ । ਸਾਲ ਪਿਛੋਂ ਉਹ ਸਾਧੂ ਆਇਆ ਤੇ ਜਿਥੇ ਰਖ ਗਿਆ ਸੀ, ਉਥੋਂ ਅਣ-ਵਰਤਿਆ ਪਾਰਸ ਮੋੜ ਕੇ ਲੈ ਗਿਆ ।

(੪) 'ਜਿਸ ਜਗਾ ਠਾਕਰ ਜੀ ਕੀ ਪੂਜਾ ਭਗਤ ਜੀ ਕਰਤੇ ਸੇ, ਤਹਾਂ ਠਾਕਰ ਜੀ ਕੇ ਆਸਨ ਨੇ ਨੀਚੇ ਪਾਂਚ ਅਸ਼ਰਫੀ ਗੁਪਤ ਹੀ ਵਾਸਦੇਵ ਜੀ ਧਰ ਗਏ ।.......ਜਬ...ਪਾਂਚ ਅਸ਼ਰਫੀ ਪੜੀ ਹੂਈ ਦੇਖੀ ਤਬ ਮਨ ਮੈਂ ਵੀਚਾਰ ਕੀਆ ਕਿ ਅਬ ਠਾਕੁਰ ਜੀ ਕੀ ਸੇਵਾ ਭੀ ਤਜੋ...ਇਹ ਭੀ ਮਨ ਕਉ ਲਾਲਚ ਦੇ ਕਰ ਭਗਤੀ ਮੈਂ ਵਿਵਧਾਨ ਡਾਲਤੀ ਹੈ ।'

ਰਾਤ ਨੂੰ ਸੁਪਨੇ ਵਿਚ 'ਪ੍ਰਭੂ ਜਗਤ ਬੰਦਨ ਨੇ ਭਗਤ ਜੀ ਕਉ ਕਹਿਆ—ਜਬ ਮੈਂ ਪਾਰਸ ਲੇ ਕਰ ਆਇਆ ਤਬ ਤੈ ਨੇ ਪਾਰਸ ਭੀ ਨ ਲੀਆ । ਅਬ ਮੈਂ ਪਾਂਚ ਅਸ਼ਰਫ਼ੀ ਰਾਖੀ, ਤਬ ਤੈ ਨੇ ਧਨ ਕੇ ਦੁਖ ਕਰ ਮੇਰੀ ਸੇਵਾ ਕਾ ਹੀ ਤਿਆਗ ਕਰ ਦੀਆ....(ਤੂ) ਮੁਝ ਕਉ ਲਜਾ ਲਵਾਵਤਾ ਹੈ.......ਤਾਂ ਤੇ ਤੁਮ ਧਨ ਕੋਉ ਗ੍ਰਹਣ ਕਰੋ ।......ਸੋ ਤਿਸੀ ਦਿਨ ਤੇ ਲੇ ਕਰ ਪਾਂਚ ਅਸ਼ਰਫ਼ੀ ਰੋਜ਼ ਹੀ ਹਰੀ ਭਗਵਾਨ ਠਾਕਰੋਂ ਕੇ ਆਸਣ ਕੇ ਨੀਚੇ ਧਰ ਜਾਵੈਂ, ਤਦ ਹੀ ਤੇ ਰਵਿਦਾਸ ਜੀ ਲਾਗੇ ਭੰਡਾਰੇ ਕਰਨੇ ।'

(੫) ਰਵਿਦਾਸ ਜੀ ਦੀ ਚੜ੍ਹਦੀ ਕਲਾ ਵੇਖ ਕੇ ਕਾਂਸ਼ੀ ਦੇ ਬ੍ਰਾਹਮਣਾਂ ਨੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ 'ਜਾਤੀ ਕਾ ਨੀਚ...ਚਮਾਰ...ਨਿਸਦਿਨ ਹੀ ਠਾਕੁਰ ਕੀ ਪੂਜਾ ਕੀਆ ਕਰਤਾ ਹੈ । ਇਹ ਪੂਜਾ ਤਿਸ ਕਾ ਅਧਿਕਾਰ ਨਹੀਂ । ਠਾਕੁਰ ਦੀ ਪੂਜਾ ਹਮਾਰਾ ਅਧਿਕਾਰ ਹੈ ।

ਰਾਜੇ ਨੇ ਕ੍ਰੋਧ ਵਿਚ ਆ ਕੇ ਰਵਿਦਾਸ ਨੂੰ ਸੱਦ ਭੇਜਿਆ, ਉਸ ਨੂੰ ਪੁੱਛਿਆ—'ਇਹ ਸਾਲਗ੍ਰਾਮ ਕੇ ਪੂਜਾ ਕੀ ਦੀਖਿਆ ਤੁਝ ਕਉ ਕਿਸ ਨੇ ਦਈ ? ਰਵਿਦਾਸ ਨੇ ਉੱਤਰ ਦਿੱਤਾ ਕਿ 'ਊਚ ਨੀਚ ਸਰਬ ਮੇ ਏਕ ਹਰੀ ਭਗਵਾਨ ਹੀ ਵਿਆਪਕ ਹੈ । ਤਾਂ ਤੇ ਸਰਬ ਜਨ ਪੂਜਾ ਕੇ ਅਧਿਕਾਰੀ ਹੈਂ ।'

ਕੋਲੋਂ ਮੰਤ੍ਰੀ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਇਹਨਾਂ ਸਰਿਆਂ ਨੂੰ ਆਖੋ ਕਿ ਆਪਣੇ ਠਾਕੁਰਾਂ ਨੂੰ ਇਥੇ ਲਿਆ ਕੇ ਨਦੀ ਵਿਚ ਸੁੱਟਣ ਤੇ ਫਿਰ ਬੁਲਾਉਣ, ਜਿਨ੍ਹਾਂ ਦੇ ਠਾਕੁਰ ਨਾਹ ਤਰਨ ਉਹ ਜਾਣੋ ਪੱਥਰ ਹੀ ਹਨ, ਦੇਵ ਨਹੀਂ ਹਨ । ਇਹ ਪਰਖ ਹੋਣ ਤੇ 'ਰਵਿਦਾਸ ਜੀ ਦੇ ਠਾਕੁਰ ਜਲ ਕੇ ਊਪਰ ਐਸੇ ਤਰੈਂ ਜੈਸੇ ਮੁਰਗਾਈ... । ਦੋ ਘੜੀ ਪ੍ਰਯੰਤ ਠਾਕੁਰ ਜੀ ਜਲ ਕੇ ਊਪਰ ਕ੍ਰੀੜਾ ਕਰਤੇ ਰਹੇ' । ਜਦੋਂ ਰਵਿਦਾਸ ਜੀ ਨੇ ਸੱਦਿਆ ਕਿ ਆਓ ਘਰ ਚੱਲੀਏ, ਤਾਂ 'ਐਸੇ ਸੁਣਤੇ ਹੀ ਠਾਕੁਰ ਜੀ ਦਉਰ ਕਰ ਨਦੀ ਕੇ ਕਨਾਰੇ ਆਇ ਲਾਗੇ । ਤਬ ਭਗਤ ਜੀ ਨੇ ਤੁਲਸੀਦਲ ਧੂਪ ਦੀਪਾਦਿ ਲੇ ਕਰ ਠਾਕੁਰ ਜੀ ਕਾ ਪੂਜਨ ਕਰਾ' ।

(੬) ਰਵਿਦਾਸ ਜੀ ਦੀ ਇਹ ਸੋਭਾ ਸੁਣ ਕੇ ਚਿਤੌਰ ਦੀ ਰਾਣੀ ਝਾਲੀ ਭਗਤ ਜੀ ਦੀ ਸ਼ਰਧਾਲੂ ਬਣੀ । ਚਿਤੌਰ ਦੇ ਰਾਜੇ ਨੇ ਇਹਨਾਂ ਨੂੰ ਆਪਣੇ ਸ਼ਹਿਰ ਸਦਵਾਇਆ । ਉਥੋਂ ਦੇ ਬ੍ਰਾਹਮਣਾਂ ਦੀ ਚੁੱਕ ਤੇ ਉਥੇ ਭੀ ਪਰਖ ਕੀਤੀ ਗਈ । ਰਾਜੇ ਨੇ ਆਖਿਆ ਕਿ ਅਸਾਂ ਇਕ ਆਸਣ ਤਿਆਰ ਕਰਾਇਆ ਹੈ 'ਜੈਸੇ ਨਦੀ ਤੇ ਨਿਕਸ ਕਰ ਪ੍ਰਭੂ

ਤੁਮਾਰੇ ਹਾਥ ਪਰ ਆਦਿ ਇਸਥਿਤ ਭਏ ਹੈਂ, ਤੈਸੇ ਯਹਾਂ ਸਿੰਘਾਸਨ ਪਰ ਮੰਦਰ ਤੇ ਨਿਕਸ ਕਰ ਠਾਕੁਰ ਜੂ ਆਇ ਬਿਰਾਜਮਾਨ ਹੋਵੈਂ' । ਬ੍ਰਾਹਮਣਾਂ ਨੂੰ ਭੀ ਇਹੀ ਗੱਲ ਆਖੀ ਗਈ । ਬ੍ਰਾਹਮਣਾਂ ਦੇ ਆਖੇ ਤਾਂ ਠਾਕੁਰ ਨਾਹ ਆਏ, ਪਰ ਜਦੋਂ ਰਵਿਦਾਸ ਉੱਚੀ ਸੁਰ ਵਿਚ ਪ੍ਰੇਮ ਨਾਲ ਸ਼ਬਦ ਅਲਾਪਿਆ, ਤਾਂ ਠਾਕੁਰ ਜੀ ਰਾਜੇ ਦੇ ਮਹਲਾਂ ਵਿਚੋਂ ਦੌੜ ਕੇ ਭਗਤ ਜੀ ਦੀ ਗੋਦ ਵਿਚ ਆ ਬੈਠੇ ।

ਇਸੇ ਤਰ੍ਹਾਂ ਰਵਿਦਾਸ ਦੀ ਇਕ ਹੋਰ ਪਰਖ ਭੀ ਕੀਤੀ ਗਈ, ਤਾਂ ਉਹਨਾਂ ਵਿਪ੍ਰਾਂ ਨੇ ਪ੍ਰਾਰਥਨਾ ਕੀਤੀ ਕਿ 'ਹੇ ਭਗਵਾਨ, ਆਪ ਨੇ ਯਗਿਓਪਵੀਤ ਕਿਉਂ ਨਹੀਂ ਧਾਰਨ ਕਰਾ ਹੂਆ ।' ਰਵਿਦਾਸ ਜੀ ਆਪਣੇ ਨਹੁਆਂ ਨਾਲ ਆਪਣੇ ਪਿੰਡੇ ਦਾ ਮਾਸ ਉਚੇੜ ਕੇ 'ਭੀਤਰ ਤੇ ਸੁਅਰਨ ਕਾ ਯਗਿਓਪਵੀਤ ਪਰਾ ਹੂਆ ਤਿਨ ਕਉਂ ਦਿਖਾਵਤੇ ਭਏ ।'

**ਨੋਟ** :—ਪਹਿਲੀ ਸਾਖੀ ਵਿਚ ਇਹ ਭੀ ਜ਼ਿਕਰ ਹੈ ਜਦੋਂ ਬ੍ਰਹਮਚਾਰੀ ਚਮਾਰ ਦੇ ਘਰ ਜਾ ਜਨਮਿਆ, ਉਸ ਬਾਲਕ ਨੂੰ ਆਪਣੇ ਪਹਿਲੇ ਜਨਮ ਦੀ ਸੁਰਤਿ ਸੀ, ਅਫਸੋਸ ਵਿਚ ਉਹ ਮਾਂ ਦੇ ਥਣਾਂ ਦਾ ਦੁੱਧ ਨਹੀਂ ਸੀ ਪੀਂਦਾ । ਰਾਮਾਨੰਦ ਜੀ ਨੂੰ ਸੁਪਨੇ ਵਿਚ ਪਰਮਾਤਮਾ ਨੇ ਪ੍ਰੇਰਨਾ ਕੀਤੀ । ਐਸੇ ਸੁਣ ਕਰ ਰਾਮਾਨੰਦ ਜੀ ਆਪਣਾ ਚਰਨ ਧੋਇ ਕਰ ਤਿਸ ਕੇ ਮੁਖ ਵਿਖੇ ਪਾਵਤ ਭਏ । ਬਹੁੜੋ ਤਾਰਕ ਮੰਤ੍ਰ ਦੇ ਕਰ ਤਿਸ ਕੇ ਕਾਨ ਮੈ ਆਪਣਾ ਸਿੱਖ ਕਰਤੋ ਭਏ । ਔਰ ਐਸੋ ਵਚਨ ਕੀਆ—'ਹੇ ਪੁਤ੍ਰ ! ਦੂਧ ਕਉ ਪਾਨ ਕਰੋ, ਅਬ ਸਰਬ ਪਾਪ ਤੇਰੇ ਭਾਗ ਗਏ ਹੈਂ । ਅਬ ਤੂੰ ਨਿਰਮਲ ਹੂਆ ਹੈਂ, ਔਰ ਆਜ ਤੇਰਾ ਨਾਮ ਸੰਸਾਰ ਮੈ ਰਵਿਦਾਸ ਕਰਕੇ ਪ੍ਰਸਿੱਧ ਹੂਆ' ।

**ਇਹਨਾਂ ਦੋਹਾਂ ਲਿਖਾਰੀਆਂ ਦੀਆਂ ਕਹਾਣੀਆਂ ਅਨੁਸਾਰ—**

(੧) ਰਵਿਦਾਸ ਆਪਣੇ ਪਹਿਲੇ ਜਨਮ ਵਿਚ ਇਕ ਬ੍ਰਹਮਚਾਰੀ ਬ੍ਰਾਹਮਣ ਸੀ; ਭਗਤ ਰਾਮਾਨੰਦ ਜੀ (ਬ੍ਰਾਹਮਣ) ਦੇ ਸ੍ਰਾਪ ਕਰਕੇ ਇਸ ਨੂੰ ਇਕ ਚਮਾਰ ਦੇ ਘਰ ਜਨਮ ਲੈਣਾ ਪਿਆ ।

(੨) ਚਮਾਰ ਦੇ ਘਰ ਜੰਮਦੇ ਹੀ ਰਾਮਾਨੰਦ ਜੀ (ਬ੍ਰਾਹਮਣ) ਰਵਿਦਾਸ ਦੇ ਗੁਰੂ ਬਣੇ ।

(੩) ਆਪਣੇ ਘਰ ਵਿਚ ਚੰਮ ਦੀ ਮੂਰਤੀ ਬਣਾ ਕੇ ਰਵਿਦਾਸ ਜੀ ਇਸ ਦੀ ਪੂਜਾ ਕਰਦਾ ਸੀ । ਪੂਜਾ ਵਿਚ ਮਸਤ ਹੋ ਕੇ ਭਗਤ ਨੇ ਕਿਰਤ-ਕਾਰ ਛੱਡ ਦਿੱਤੀ ਤੇ ਮਾਇਆ ਵਲੋਂ ਬਹੁਤ ਤੰਗੀ ਹੋ ਗਈ ।

(੪) ਪਰਮਾਤਮਾ ਨੇ ਇਕ ਸਾਧੂ ਦੇ ਵੇਸ ਵਿਚ ਆ ਕੇ ਰਵਿਦਾਸ ਨੂੰ ਇਕ ਪਾਰਸ ਦਿੱਤਾ, ਪਰ ਇਸ ਨੇ ਉਸ ਨੂੰ ਨਾਹ ਵਰਤਿਆ । ਤਾਂ ਫਿਰ, ਜਿਸ ਟੋਕਰੀ ਵਿਚ ਠਾਕੁਰ ਜੀ ਦੀ ਪੂਜਾ ਦਾ ਸਾਮਾਨ ਸੀ ਉਸ ਵਿਚੋਂ, ਜਾਂ ਠਾਕੁਰ ਜੀ ਦੇ ਆਸਣ ਹੇਠੋਂ ਪੰਜ ਮੋਹਰਾਂ ਮਿਲੀਆਂ, ਉਹ ਭੀ ਨਾਹ ਲਈਆਂ । ਮਾਇਆ ਤੋਂ ਡਰਦੇ ਨੇ ਠਾਕੁਰ ਜੀ ਦੀ ਪੂਜਾ ਭੀ ਛੱਡ ਦਿੱਤੀ ।

(੫) ਪਰਮਾਤਮਾ ਨੇ ਸੁਪਨੇ ਵਿਚ ਆਖਿਆ ਕਿ ਮੇਰੀ ਪੂਜਾ ਨਾਹ ਛੱਡ, ਤੇ, ਮਾਇਆ ਲੈਣੋਂ ਇਨਕਾਰ ਨਾਹ ਕਰ । ਤਾਂ ਫਿਰ, ਪ੍ਰਭੂ ਦੀ ਭੇਜੀ ਉਸ ਮਾਇਆ ਨਾਲ ਰਵਿਦਾਸ ਨੇ ਇਕ ਮੰਦਰ ਬਣਾਇਆ, ਆਪਣੇ ਦੁਛੱਤੇ ਘਰ ਭੀ ਬਣਾਏ, ਭੰਡਾਰੇ ਭੀ ਚਲਣ ਲੱਗ ਪਏ । ਬ੍ਰਾਹਮਣ ਨੇ ਈਰਖਾ ਵਿਚ ਆ ਕੇ ਕਾਂਸ਼ੀ ਦੇ ਰਾਜੇ ਪਾਸ ਸ਼ਿਕਾਇਤ ਕੀਤੀ । ਪਰਖ ਹੋਣ ਤੇ ਰਵਿਦਾਸ ਜੀ ਦੇ ਠਾਕੁਰ ਜੀ ਨਦੀ ਉਤੇ ਤਰੇ । ਰਵਿਦਾਸ ਨੇ ਤੁਲਸੀਦਲ ਧੂਪ ਦੀਪਾਦਿ ਨਾਲ ਪੂਜਾ ਕੀਤੀ ।

(੬) ਰਵਿਦਾਸ ਵੇਦ-ਸ਼ਾਸਤ੍ਰਾਂ ਦੇ ਦੱਸੇ ਹੋਏ ਸਭ ਪੁੰਨ-ਕਰਮ ਕਰਦਾ ਸੀ ।

(੭) ਰਵਿਦਾਸ ਨੇ ਜਨੇਊ ਭੀ ਪਾਇਆ ਹੋਇਆ ਸੀ; ਪਰ ਇਹ ਜਨੇਊ ਸੋਨੇ ਦਾ ਸੀ ਅਤੇ ਪਿੰਡੇ ਦੇ ਅੰਦਰਲੇ ਪਾਸੇ ਸੀ ।

**ਠਾਕੁਰ-ਪੂਜਾ—**

ਜੇ ਭਗਤ ਰਵਿਦਾਸ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾਹ ਹੁੰਦੀ ਤਾਂ ਅਸਾਨੂੰ ਇਹਨਾਂ ਉਪਰ-ਲਿਖੀਆਂ ਕਹਾਣੀਆਂ ਦੀ ਪੜਚੋਲ ਕਰਨ ਦੀ ਲੋੜ ਨਾਹ ਪੈਂਦੀ । ਸਿੱਖ-ਧਰਮ ਦੇ ਨਿਸ਼ਚੇ ਅਨੁਸਾਰ ਠਾਕੁਰ-ਪੂਜਾ ਜਾਂ ਮੂਰਤੀ-ਪੂਜਾ ਇਕ ਗ਼ਲਤ ਰਸਤਾ ਹੈ, ਗੁਰੂ ਅਰਜਨ ਸਾਹਿਬ ਨੇ ਸਾਫ਼ ਫ਼ੁਰਮਾਇਆ ਹੈ :—

'ਘਰਿ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥ ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ਰਹਾਉ॥ ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ ਗੁਨਹਗਾਰੁ ਲੂਣਹਰਾਮੀ ॥ ਪਾਹਨ ਨਾਵ ਨ ਪਾਰ ਗਰਾਮੀ ॥੩॥ ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥ {ਸੂਹੀ ਮਹਲਾ ੫

ਮਲੂਮ ਹੁੰਦਾ ਹੈ ਕਿ ਰਵਿਦਾਸ ਜੀ ਬਾਰੇ ਠਾਕੁਰ-ਪੂਜਾ ਦੀਆਂ ਇਹ ਕਹਾਣੀਆਂ ਗੁਰੂ ਅਰਜਨ ਸਾਹਿਬ ਤੋਂ ਪਿਛੋਂ ਘੜੀਆਂ ਗਈਆਂ; ਨਹੀਂ ਤਾਂ, ਜਿਵੇਂ ਉਹਨਾਂ ਧੰਨਾ ਜੀ ਬਾਰੇ ਬਣੀ ਕਹਾਣੀ ਦੀ ਤਰਦੀਦ ਕੀਤੀ ਸੀ ਤਿਵੇਂ ਰਵਿਦਾਸ ਜੀ ਦੀ ਠਾਕੁਰ-ਪੂਜਾ ਦੀ ਨਿਖੇਧੀ ਕਰ ਜਾਂਦੇ ।

ਸੋ, ਹੁਣ ਅਸਾਂ ਇਸ ਵਿਚਾਰ ਵਿਚ ਸਿਰਫ਼ ਰਵਿਦਾਸ ਜੀ ਦੀ ਬਾਣੀ ਦਾ ਹੀ ਆਸਰਾ ਲੈਣਾ ਹੈ ।

**ਰਾਮਾਨੰਦ ਜੀ ਦਾ ਸ੍ਰਾਪ—**

ਜੇ ਰਾਮਾਨੰਦ ਜੀ ਦੇ ਸ੍ਰਾਪ ਨਾਲ ਕੋਈ ਬ੍ਰਹਮਚਾਰੀ ਬ੍ਰਾਹਮਣ ਕਿਸੇ ਚਮਾਰ ਦੇ ਘਰ ਜੰਮ ਕੇ ਰਵਿਦਾਸ ਅਖਵਾਇਆ ਸੀ, ਤੇ, ਫਿਰ ਰਾਮਾਨੰਦ ਜੀ ਇਸ ਰਵਿਦਾਸ ਦੇ ਗੁਰੂ ਭੀ ਬਣੇ ਸਨ, ਤਾਂ ਜਦੋਂ ਰਵਿਦਾਸ ਰਤਾ ਸਿਆਣੀ ਉਮਰ ਦਾ ਹੋਇਆ ਹੋਵੇਗਾ, ਇਸ ਨੂੰ ਭੀ ਉਹਨਾਂ ਉਹ ਸਾਰੀ ਵਾਰਤਾ ਜ਼ਰੂਰ ਸੁਣਾਈ ਹੋਵੇਗੀ । ਪਰ ਇਹ ਅਚਰਜ ਗੱਲ ਹੈ ਕਿ ਰਵਿਦਾਸ ਜੀ ਸਾਰੀ ਉਮਰ ਆਪਣੇ ਆਪ ਨੂੰ ਚਮਾਰ ਹੀ ਸਮਝਦੇ ਰਹੇ, ਆਪਣੀ ਬਾਣੀ ਵਿਚ ਆਪਣੇ ਆਪ ਨੂੰ ਚਮਾਰ ਹੀ ਆਖਦੇ ਰਹੇ । ਕਈ ਸ਼ਬਦਾਂ ਵਿਚ ਪਰਮਾਤਮਾ ਦੇ ਦਰ ਤੇ ਰਵਿਦਾਸ ਜੀ ਅਰਦਾਸ ਕਰਦੇ ਹਨ, ਤੇ, ਆਖਦੇ ਹਨ ਕਿ ਹੇ ਪ੍ਰਭੂ ! ਮੇਰੇ ਮਨ ਦੇ ਵਿਕਾਰ ਦੂਰ ਕਰ, ਪਰ ਕਿਤੇ ਭੀ ਉਹਨਾਂ ਆਪਣੀ ਇਸ ਪਿਛਲੇ ਜਨਮ ਦੀ ਹੱਡ-ਬੀਤੀ ਦਾ ਹਵਾਲਾ ਦੇ ਕੇ ਨਹੀਂ ਆਖਿਆ ਕਿ ਭੁੱਲਾਂ ਦੇ ਕਾਰਨ ਹੀ ਮੈਂ ਬ੍ਰਾਹਮਣ-ਜਨਮ ਤੋਂ ਡਿੱਗ ਕੇ ਚਮਾਰ-ਜਾਤੀ ਵਿਚ ਆ ਅੱਪੜਿਆ । ਸ੍ਰਾਪ ਦੀ ਖ਼ਬਰ ਸਿਰਫ਼ ਦੋ ਜਣਿਆਂ ਨੂੰ ਹੀ ਸੀ, ਰਾਮਾਨੰਦ ਨੂੰ ਅਤੇ ਉਸ ਬ੍ਰਹਮਚਾਰੀ ਨੂੰ । ਚਮਾਰ ਦੇ ਘਰ ਜੰਮ ਕੇ ਪਹਿਲਾਂ ਪਹਿਲਾਂ ਅਜੇ ਉਸ ਬਾਲ ਨੂੰ ਚੇਤਾ ਭੀ ਸੀ ਕਿ ਮੈਂ ਬ੍ਰਾਹਮਣ ਤੋਂ ਚਮਾਰ ਬਣਿਆ ਹਾਂ । ਜੇ ਰਾਮਾਨੰਦ ਜੀ ਨੇ ਸ੍ਰਾਪ ਵਾਲੀ ਵਾਰਤਾ ਕਿਸੇ ਨੂੰ ਭੀ ਨਹੀਂ ਸੁਣਾਈ, ਤਾਂ "ਗੁਰ ਭਗਤ ਮਾਲ" ਦੇ ਲਿਖਾਰੀ ਨੂੰ ਕਿਥੋਂ ਸੂਹ ਲੱਗ ਗਈ ? ਇਹ ਗੱਲ ਐਸੀ ਅਨੋਖੀ ਸੀ ਕਿ ਕਿਸੇ ਇਕ ਧਿਰ ਨੂੰ ਭੀ ਜੇ ਰਾਮਾਨੰਦ ਜੀ ਦੱਸ ਦੇਂਦੇ ਤਾਂ ਸਾਰੇ ਸ਼ਹਿਰ ਵਿਚ ਕਾਂਵਾਂ-ਰੌਲੀ ਪੈ ਜਾਂਦੀ, ਤੇ, ਲੋਕ ਹੁੰਮ-ਹੁਮਾ ਕੇ ਉਸ ਅਨੋਖੇ ਬਾਲ ਨੂੰ ਵੇਖਣ ਤੁਰ ਪੈਂਦੇ, ਤੇ, ਰਵਿਦਾਸ ਨੂੰ ਸਾਰੀ ਉਮਰ ਲੋਕ ਉਸ ਦੀ ਇਹ ਹੱਡ-ਬੀਤੀ ਚੇਤੇ ਕਰਾਂਦੇ ਰਹਿੰਦੇ । ਪਰ ਰਵਿਦਾਸ ਜੀ ਸਦਾ ਇਹੀ ਆਖਦੇ ਰਹੇ :—

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥...

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ ਪਰਧਾਨ ਤਿਹ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥ {ਮਲਾਰ

ਇਕ ਹੋਰ ਗੱਲ ਭੀ ਬੜੀ ਅਣ-ਹੋਣੀ ਜਿਹੀ ਹੈ । "ਗੁਰ ਭਗਤ ਮਾਲ" ਦੇ ਲਿਖਾਰੀ ਦਾ ਪਰਮਾਤਮਾ ਭੀ ਕੋਈ ਅਨੋਖੀ ਹਸਤੀ ਹੈ । ਲਿਖਾਰੀ ਲਿਖਦਾ ਹੈ ਕਿ ਜਦੋਂ ਬ੍ਰਹਮਚਾਰੀ ਚਮਾਰਾਂ ਦੇ ਘਰ ਜੰਮ ਪਿਆ, ਤਾਂ ਉਹ ਆਪਣੇ ਪਿਛਲੇ ਉੱਤਮ ਜਨਮ ਦਾ ਚੇਤਾ ਕਰ ਕੇ ਆਪਣੀ ਚਮਾਰ-ਮਾਂ ਦੇ ਥਣਾਂ ਤੋਂ ਦੁੱਧ ਨਹੀਂ ਸੀ ਪੀਂਦਾ । ਪਰਮਾਤਮਾ ਨੇ ਰਾਮਾਨੰਦ ਨੂੰ ਸੁਪਨੇ ਵਿਚ ਝਾੜ ਪਾਈ ਕਿ ਇਕ ਨਿੱਕੀ ਜਿਹੀ ਗੱਲ ਪਿੱਛੇ ਤੂੰ ਉਸ ਗ਼ਰੀਬ ਬ੍ਰਹਮਚਾਰੀ ਨੂੰ ਸ੍ਰਾਪ ਦੇ ਕੇ ਕਿਉਂ ਇਹ ਕਸ਼ਟ ਦਿੱਤਾ । ਕੀ ਲਿਖਾਰੀ ਦੇ ਪਰਮਾਤਮਾ ਦੀ ਮਰਜ਼ੀ ਤੋਂ ਬਿਨਾ ਬਦੋ-ਬਦੀ ਰਾਮਾਨੰਦ ਨੇ ਬ੍ਰਾਹਮਣ ਨੂੰ ਚਮਾਰ ਦੇ ਘਰ ਜਾ ਜਨਮ ਦਿੱਤਾ ? ਕੀ ਭਗਤੀ ਦਾ ਨਤੀਜਾ ਇਹੀ ਨਿਕਲਣਾ ਚਾਹੀਦਾ ਹੈ ਕਿ ਭਗਤ ਆਪ-ਹੁਦਰੀਆਂ ਭੀ ਕਰਨ ਲੱਗ ਪੈਣ ? ਤੇ, ਕੀ ਜੋ ਜੋ ਅਨਰਥ ਅਜਿਹੇ ਭਗਤ ਜਗਤ ਵਿਚ ਕਰਨਾ ਕਰਾਣਾ ਚਾਹਣ, ਰੱਬ ਨੂੰ ਜ਼ਰੂਰ ਕਰਨੇ ਪੈਂਦੇ ਹਨ ? ਇਹ ਤਾਂ ਠੀਕ ਹੈ ਕਿ

"ਭਗਤ ਜਨਾ ਕਾ ਕਰੇ ਕਰਾਇਆ"

ਪਰ ਭਗਤ ਭੀ ਉਹੀ ਹੋ ਸਕਦਾ ਹੈ ਜੋ ਪਰਮਾਤਮਾ ਦੀ ਪੂਰਨ ਰਜ਼ਾ ਵਿਚ ਰਹਿੰਦਾ ਹੈ । ਭਗਤ ਕੋਈ ਐਸੀ ਗੱਲ ਚਿਤਵਦਾ ਹੀ ਨਹੀਂ ਜੋ ਪਰਮਾਤਮਾ ਦੀ ਮਰਜ਼ੀ ਅਨੁਸਾਰ ਨਾਹ ਹੋਵੇ ।

ਇਸ ਕਹਾਣੀ ਵਿਚੋਂ ਇਕ ਗੱਲ ਸਾਫ਼ ਦਿੱਸ ਰਹੀ ਹੈ ਕਿ ਇਸ ਦੇ ਘੜਨ ਵਾਲੇ ਨੂੰ ਚਮਾਰ ਆਦਿਕ ਨੀਵੀਂ ਜਾਤਿ ਵਾਲਿਆਂ ਤੋਂ ਨਫ਼ਰਤ ਹੈ, ਤੇ ਪਰਮਾਤਮਾ ਦੀ ਭਗਤੀ ਉਸ ਨੂੰ ਸਿਰਫ਼ ਬ੍ਰਾਹਮਣ ਦਾ ਹੀ ਹੱਕ ਦਿੱਸਦਾ ਹੈ ।

### ਲੁਕਵੇਂ ਢੰਗ ਨਾਲ ਬ੍ਰਾਹਮਣ ਦੀ ਪੂਜਾ—

ਰਵਿਦਾਸ ਜੀ ਦੇ ਠਾਕੁਰਾਂ ਦਾ ਜ਼ਿਕਰ ਕਰਨ ਵੇਲੇ ਤਾਂ "ਗੁਰ ਭਗਤ ਮਾਲ" ਵਾਲੇ ਨੇ ਰੱਜ ਕੇ ਰੀਝ ਲਾਹ ਲਈ ਹੈ । ਠਾਕੁਰ ਜੀ ਨਦੀ ਵਿਚ ਤਾਰੀਆਂ ਲਾਂਦੇ ਰਹੇ, ਠਾਕੁਰ ਜੀ ਚਿਤੌਰ ਦੇ ਰਾਜੇ ਦੇ ਮਹਲਾਂ ਵਿਚੋਂ ਤੁਰ ਕੇ ਰਾਜ-ਦਰਬਾਰ ਵਿਚ ਅੱਪੜ ਕੇ ਰਵਿਦਾਸ ਜੀ ਦੀ ਗੋਦ ਵਿਚ ਆ ਬੈਠੇ । ਜਦੋਂ ਕਾਂਸ਼ੀ ਦੀ ਨਦੀ ਵਿਚੋਂ ਤਾਰੀਆਂ ਲਾ ਕੇ ਠਾਕੁਰ ਜੀ ਆਪਣੇ ਭਗਤ ਰਵਿਦਾਸ ਦੇ ਕਹੇ ਬਾਹਰ ਆਏ ਤਾਂ ਰਵਿਦਾਸ ਜੀ ਨੇ ਤੁਲਸੀਦਲ ਤੇ ਧੂਪ ਦੀਪਾਦਿ ਨਾਲ ਠਾਕੁਰ ਜੀ ਦੀ ਪੂਜਾ ਕੀਤੀ । ਜਦੋਂ ਚਿਤੌਰ ਦੇ ਰਾਜ-ਦਰਬਾਰ ਵਿਚ ਰਵਿਦਾਸ ਦੇ ਠਾਕੁਰ ਜੀ ਰਵਿਦਾਸ ਦੀ ਗੋਦ ਵਿਚ ਆ ਬਿਰਾਜੇ ਤਾਂ ਬ੍ਰਾਹਮਣਾਂ ਨੂੰ ਭੰਡਾਰਿਆਂ ਲਈ ਰਸਦਾਂ ਭੇਜੀਆਂ ਗਈਆਂ; ਬ੍ਰਾਹਮਣਾਂ ਨੇ ਰਸਦ ਲੈਣ ਤੋਂ ਇਨਕਾਰ ਕੀਤਾ ਤਾਂ ਪਰਮਾਤਮਾ ਆਪ ਸੇਵਕ-ਰੂਪ ਧਾਰ ਕੇ ਆਇਆ ਤੇ ਬ੍ਰਾਹਮਣਾਂ ਦੇ ਘਰੀਂ ਰਸਦਾਂ ਅਪੜਾਣ ਗਿਆ । ਇਕ ਖੇਡ ਅਜਬ ਵਰਤਦੀ ਰਹੀ । ਬ੍ਰਾਹਮਣਾਂ ਦੇ ਠਾਕੁਰ ਜੀ ਨਦੀ ਵਿਚ ਭੀ ਡੁੱਬੇ ਹੀ ਰਹੇ, ਤੇ, ਚਿਤੌਰ ਦੇ ਰਾਜ-ਦਰਬਾਰ ਵਿਚ ਤੁਰ ਕੇ ਭੀ ਨਾਹ ਅੱਪੜ ਸਕੇ; ਪਰ ਜਦੋਂ ਵੇਲਾ ਆਇਆ ਖਾਣ ਪੀਣ ਦਾ, ਤਦੋਂ ਉਚੇਚੇ ਸੇਵਕ-ਰੂਪ ਧਾਰ ਕੇ ਬ੍ਰਾਹਮਣਾਂ ਦੇ ਘਰੀਂ ਰਸਦਾਂ ਅਪੜਾ ਆਏ । ਵੇਖ ਲਉ, ਇਸ ਨੂੰ ਆਖੀਦਾ ਹੈ "ਭਰਾ ਭਰਾਵਾਂ ਦੇ, ਤੇ ਕਾਂ ਕਾਂਵਾਂ ਦੇ" । ਕੋਈ ਭੀ ਗੱਲ ਹੋਵੇ, ਤੇ, ਕਿਤੇ ਭੀ ਪਈ ਹੋਵੇ, ਮੁੜ-ਘਿੜ ਬ੍ਰਾਹਮਣਾਂ ਦੀ ਪੂਜਾ ਤੇ ਬ੍ਰਾਹਮਣਾਂ ਨੂੰ ਭੰਡਾਰੇ । ਜਿਸ ਖਾਤੇ ਵਿਚ ਡਿੱਗਿਆਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਕੱਢਿਆ ਸੀ, ਪਤਾ ਨਹੀਂ 'ਗੁਰ ਭਗਤ ਮਾਲ' ਦੇ ਲਿਖਾਰੀ ਜੀ ਭੋਲੀ ਭਾਲੀ ਸਿੱਖ ਜਨਤਾ ਨੂੰ ਕਿਉਂ ਮੁੜ ਉਥੇ ਡੇਗਣ ਦੀ ਕੋਸ਼ਸ਼ ਕਰ ਗਏ ਹਨ ।

ਗੁਰਮਤਿ ਅਤੇ ਠਾਕੁਰ ਪੂਜਾ—

'ਸਿੱਖ ਰਿਲਿਜਨ' ਅਤੇ 'ਗੁਰ ਭਗਤ ਮਾਲ' ਦੇ ਲਿਖਾਰੀਆਂ ਨੇ ਇਹਨਾਂ ਕਹਾਣੀਆਂ ਦੀ ਰਾਹੀਂ ਇਹ ਪਰਤੱਖ ਕਰ ਵਿਖਾਇਆ ਹੈ ਕਿ ਰਵਿਦਾਸ ਦੀ ਠਾਕੁਰ-ਮੂਰਤੀ ਅਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਸੀ । ਜਦੋਂ ਰਵਿਦਾਸ ਦੀ ਗ਼ਰੀਬੀ ਵੇਖ ਕੇ ਪਰਮਾਤਮਾ ਨੇ ਠਾਕੁਰ ਜੀ ਦੇ (ਭਾਵ, ਆਪਣੇ) ਆਸਣ ਹੇਠ ਪੰਜ ਮੋਹਰਾਂ ਰੱਖ ਦਿੱਤੀਆਂ ਤੇ ਰਵਿਦਾਸ ਨੇ ਠਾਕੁਰ-ਪੂਜਾ ਛੱਡ ਦਿੱਤੀ, ਤਾਂ ਰਾਤ ਨੂੰ ਸੁਪਨੇ ਵਿਚ ਪਰਮਾਤਮਾ ਨੇ ਰਵਿਦਾਸ ਨੂੰ ਆਖਿਆ ਕਿ ਤੂੰ ਮੇਰੀ ਪੂਜਾ ਕਿਉਂ ਤਰਕ ਕਰ ਦਿੱਤੀ ਹੈ । ਕੀ ਇਹੀ ਹੈ ਸਿੱਖ ਧਰਮ ਜਿਸ ਦਾ ਪਰਚਾਰ ਇਹਨਾਂ ਪੁਸਤਕਾਂ ਨੇ ਕੀਤਾ ਹੈ ? ਪਰ ਗੁਰੂ ਅਰਜਨ ਸਾਹਿਬ ਦਾ ਠਾਕੁਰ ਤਾਂ ਉਹ ਹੈ ਜੋ ਹਰੇਕ ਹਿਰਦੇ-ਰੂਪ ਡੱਬੇ ਵਿਚ ਟਿਕਿਆ ਹੋਇਆ ਹੈ, ਤੇ, ਜੋ ਹਰ ਵੇਲੇ ਹੀ ਉਦਕ-ਇਸ਼ਨਾਨੀ ਹੈ; ਆਪ ਫ਼ੁਰਮਾਂਦੇ ਹਨ :—

ਆਸਾ ਮਹਲਾ ੫ ॥ ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁ ਗਿਆਨੀ ॥ ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥੧॥ ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥੧॥ਰਹਾਉ॥ ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥ ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥੨॥ ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥ ਆਰਤੀ ਕੀਰਤਨੁ ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥੩॥ ਜਿਸਹਿ ਪਰਾਪਤਿ ਤਿਸ ਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥ ਹਾਥ ਚੜਿਓ ਹਰਿ ਸਾਲਗਿਰਾਮੁ ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥੪॥੩੬॥੯੦॥

ਗੁਰੂ ਨਾਨਕ ਪਾਤਿਸ਼ਾਹ ਨਾਲ ਪਿਆਰ ਕਰਨ ਵਾਲੇ ਗੁਰਸਿੱਖ ਜਦੋਂ ਅਜਿਹੀਆਂ ਸਾਖੀਆਂ ਪੜ੍ਹਦੇ ਹਨ ਤਾਂ ਉਹਨਾਂ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਕਿ ਚਮੜੇ ਜਾਂ ਪੱਥਰ ਆਦਿਕ ਦੇ ਬਣੇ ਹੋਏ ਠਾਕੁਰ ਨੂੰ ਪੂਜਣ ਵਾਲੇ ਕਿਸੇ ਭੀ ਬੰਦੇ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਂ ਪਵਿਤ੍ਰ ਬੀੜ ਵਿਚ ਥਾਂ ਨਹੀਂ ਸੀ ਮਿਲ ਸਕਦੀ ।

ਦੋਵੇਂ ਹੀ ਲਿਖਾਰੀ ਇਹ ਲਿਖਦੇ ਹਨ ਕਿ ਰਾਮਾਨੰਦ ਜੀ ਰਵਿਦਾਸ ਜੀ ਦੇ ਗੁਰੂ ਸਨ । ਤਾਂ ਫਿਰ, ਜੇ ਰਵਿਦਾਸ ਜੀ ਠਾਕੁਰ-ਪੂਜ ਸਨ, ਇਹ ਠਾਕੁਰ-ਪੂਜਾ ਉਹਨਾਂ ਨੂੰ ਉਹਨਾਂ ਦੇ ਗੁਰੂ ਰਾਮਾਨੰਦ ਜੀ ਨੇ ਹੀ ਸਿਖਾਈ ਹੋਵੇਗੀ । ਪਰ ਰਾਮਾਨੰਦ ਜੀ ਤਾਂ ਪੱਥਰ ਆਦਿਕ ਦੇ ਬਣੇ ਹੋਏ ਠਾਕੁਰ ਦੀ ਪੂਜਾ ਕਰਨ ਦੇ ਵਿਰੁੱਧ ਸਨ । ਉਹ ਲਿਖਦੇ ਹਨ—

ਬਸੰਤੁ ਰਾਮਾਨੰਦ ਜੀ ॥ ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥ ਏਕ ਦਿਵਸ ਮਨਿ ਭਈ ਉਮੰਗ ॥ ਘਸਿ ਚੋਆ ਚੰਦਨ ਬਹੁ ਸੁਗੰਧ ॥ ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰਿ ਮਨ ਹੀ ਮਾਹਿ ॥੧॥ ਜਹ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥ ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥

ਜੋ ਰਾਮਾਨੰਦ ਜੀ ਆਪ ਅਜਿਹੀ ਠਾਕੁਰ-ਪੂਜਾ ਦੇ ਬਰਖ਼ਿਲਾਫ਼ ਸਨ, ਉਹ ਕਦੇ ਰਵਿਦਾਸ ਜੀ ਨੂੰ ਠਾਕੁਰ-ਪੂਜਾ ਦੀ ਸਿੱਖਿਆ ਨਹੀਂ ਦੇ ਸਕਦੇ ਸਨ । ਜਿਸ ਰਾਮਾਨੰਦ ਨੂੰ ਆਪਣਾ ਸੁਆਮੀ ਬ੍ਰਹਮ ਸਭ ਜੀਵਾਂ ਵਿਚ ਦਿੱਸ ਰਿਹਾ ਸੀ, ਉਹ ਕਿਸੇ ਉਤੇ ਗੁੱਸੇ ਹੋ ਕੇ ਕੋਈ ਸ੍ਰਾਪ ਭੀ ਨਹੀਂ ਦੇ ਸਕਦਾ ਸੀ । ਸੋ, ਇਹ ਬ੍ਰਹਮਚਾਰੀ ਚੇਲੇ ਵਾਲੀ ਕਹਾਣੀ ਮਨ-ਘੜਤ ਹੈ ।

ਹੁਣ, ਆਉ, ਵੇਖੀਏ ਕਿ ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਕਿਸ ਰੂਪ ਵਿਚ ਦਿਖਾਈ ਦੇਂਦੇ ਹਨ ।

**ਭਗਤ ਰਵਿਦਾਸ ਜੀ ਅਤੇ ਠਾਕੁਰ ਪੂਜਾ—**

'ਗੁਰ ਭਗਤ ਮਾਲ' ਵਾਲਾ ਲਿਖਦਾ ਹੈ ਕਿ ਜਦੋਂ ਠਾਕੁਰ ਜੀ ਨਦੀ ਵਿਚ ਤਾਰੀਆਂ ਲਾ ਕੇ ਕਿਨਾਰੇ ਤੇ ਆਏ ਤਾਂ ਰਵਿਦਾਸ ਜੀ ਨੇ ਤੁਲਸੀਦਲ ਧੂਪ ਦੀਪਾਦਿ ਨਾਲ ਠਾਕੁਰ ਜੀ ਦੀ ਪੂਜਾ ਕੀਤੀ । ਕੀ ਰਵਿਦਾਸ ਜੀ ਦੀ ਆਪਣੀ ਬਾਣੀ ਵਿਚੋਂ ਕੋਈ ਅਜਿਹੀ ਗਵਾਹੀ ਮਿਲਦੀ ਹੈ ? ਉਹ ਤਾਂ ਸਗੋਂ ਇਸ ਦੇ ਉਲਟ ਲਿਖਦੇ ਹਨ :—

ਗੂਜਰੀ ਰਵਿਦਾਸ ਜੀ ॥ ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ਰਹਾਉ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥ ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥ ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥

ਅਤੇ

ਧਨਾਸਰੀ ਰਵਿਦਾਸ ਜੀ ॥ ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ਰਹਾਉ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ, ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੇ ਚੰਦਨੋ, ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ, ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥ ਨਾਮੁ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ ॥੨॥ ਨਾਮੁ ਤੇਰਾ ਤਾਗਾ ਨਾਮੁ ਫੂਲ ਮਾਲਾ, ਭਾਰ ਅਠਾਰਹ ਸਗਲ ਜੁਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ, ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥ ਦਸਅਠਾ, ਅਠਸਠੇ, ਚਾਰੇ ਖਾਣੀ, ਇਹੈ ਵਰਤਨਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ, ਸਤਿ ਨਾਮੁ ਹੈ ਹਰਿ ਭੋਗ ਤੁਹਾਰੈ ॥੪॥੩॥

ਰਵਿਦਾਸ ਜੀ ਕਰਮ-ਕਾਂਡੀ—

ਮੈਕਾਲਿਫ਼ ਨੇ ਪੁਸਤਕ 'ਸਿੱਖ ਰਿਲਿਜਨ' ਵਿਚ ਲਿਖਿਆ ਹੈ ਕਿ ਰਵਿਦਾਸ ਵੇਦ-ਸ਼ਾਸਤ੍ਰਾਂ ਦੇ ਦੱਸੇ ਹੋਏ ਸਭ ਪੁੰਨ-ਕਰਮ ਕਰਦਾ ਸੀ; ਪਰ ਵੇਦਾਂ ਸ਼ਾਸਤ੍ਰਾਂ ਦੇ ਦੱਸੇ ਕਰਮ ਕਾਂਡ ਬਾਰੇ ਰਵਿਦਾਸ ਜੀ ਆਪ ਇਉਂ ਲਿਖਦੇ ਹਨ —

ਕੇਦਾਰਾ ਰਵਿਦਾਸ ਜੀ ॥ ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥ ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ ॥੧॥ ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥ ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ, ਰਾਮ ਭਗਤਿ ਬਿਸੇਖ ॥੧॥ਰਹਾਉ॥ ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥ ਲੋਗੁ ਬਪੁਰਾ ਕਿਆ ਸਰਾਹੈ, ਤੀਨਿ ਲੋਕ ਪ੍ਰਵੇਸ ॥੨॥ ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥ ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥

ਇੱਥੇ ਇਕ ਹੋਰ ਗੱਲ ਭੀ ਵਿਚਾਰਨ ਵਾਲੀ ਹੈ । ਰਵਿਦਾਸ ਜੀ ਕਿਹੜੇ ਕਿਸੇ ਉੱਚੀ ਕੁਲ ਦੇ ਬ੍ਰਾਹਮਣ ਸਨ ਕਿ ਉਹ ਕਿਸੇ ਕਰਮ-ਕਾਂਡ ਨਾਲ ਚੰਬੜੇ ਰਹਿੰਦੇ । ਨਾ ਜਨੇਊ ਪਾਣ ਦਾ ਹੱਕ, ਨਾਹ ਮੰਦਰ ਵਿਚ ਵੜਨ ਦੀ ਆਗਿਆ, ਨਾਹ ਕਿਸੇ ਸਰਾਧ ਸਮੇਂ ਬ੍ਰਾਹਮਣ ਨੇ ਉਹਨਾਂ ਦੇ ਘਰ ਦਾ ਖਾਣਾ, ਨਾਹ ਸੰਧਿਆ ਤਰਪਣ ਗਾਇਤ੍ਰੀ

ਆਦਿਕ ਦਾ ਉਹਨਾਂ ਨੂੰ ਅਧਿਕਾਰ । ਫਿਰ, ਉਹ ਕੇਹੜਾ ਕਰਮ-ਕਾਂਡ ਸੀ ਜਿਸ ਦਾ ਸ਼ੌਕ ਰਵਿਦਾਸ ਜੀ ਨੂੰ ਹੋ ਸਕਦਾ ਸੀ ?

ਹਾਂ, ਭੈਰਉ ਰਾਗੁ ਵਿਚ ਰਵਿਦਾਸ ਜੀ ਨੇ ਇਕ ਸ਼ਬਦ ਲਿਖਿਆ ਹੈ ਜਿਸ ਨੂੰ ਗ਼ਲਤ ਸਮਝ ਕੇ ਕਿਸੇ ਨੇ ਇਹ ਘਾੜਤ ਘੜ ਲਈ ਹੋਵੇਗੀ ਕਿ ਭਗਤ ਜੀ ਵੇਦ-ਸ਼ਾਸਤ੍ਰਾਂ ਦੇ ਦੱਸੇ ਪੁੰਨ-ਕਰਮ ਕਰਦੇ ਸਨ । ਉਹ ਸ਼ਬਦ ਇਉਂ ਹੈ:

ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥ ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥ ਪਰਚੈ, ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ਰਹਾਉ॥ ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥ ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥ ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ਗਿਆਨੈ ਕਾਰਨ ਕਰਮ ਅਭਿਆਸ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥ ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥ ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥

ਹਰੇਕ ਸ਼ਬਦ ਦਾ ਮੁਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਬਾਕੀ ਦੇ 'ਬੰਦਾਂ' ਵਿਚ ਉਸ ਦੀ ਵਿਆਖਿਆ ਹੁੰਦੀ ਹੈ । ਇਸ ਸ਼ਬਦ ਦਾ ਮੁੱਖ-ਭਾਵ ਇਹ ਹੈ—'ਜੋ ਮਨੁੱਖ ਨਾਮ ਸਿਮਰਦਾ ਹੈ ਉਸ ਦਾ ਮਨ ਪ੍ਰਭੂ ਵਿਚ ਪਰਚ ਜਾਂਦਾ ਹੈ; ਪਾਰਸ-ਪ੍ਰਭੂ ਨੂੰ ਛੋਹ ਕੇ ਉਹ ਮਨੁੱਖ, ਮਾਨੋ, ਸੋਨਾ ਹੋ ਜਾਂਦਾ ਹੈ ।' ਬਾਕੀ ਦੇ ਸ਼ਬਦ ਵਿਚ ਉਸ ਸੋਨਾ ਬਣ ਗਏ ਮਨੁੱਖ ਦੇ ਜੀਵਨ ਦੀ ਤਸਵੀਰ ਇਉਂ ਦਿੱਤੀ ਹੈ—(੧) ਉਹ ਮਨੁੱਖ ਨਿਹਕਾਮ ਵਾਸ਼ਨਾ-ਰਹਿਤ ਹੋ ਜਾਂਦਾ ਹੈ, (੨) ਉਸ ਮਨੁੱਖ ਦੀ ਦੁਬਿਧਾ ਮਿਟ ਜਾਂਦੀ ਹੈ ਤੇ ਉਹ ਨਿਰਭਉ ਹੋ ਜਾਂਦਾ ਹੈ, (੩) ਉਸ ਦਾ ਕਿਰਤ-ਕਾਰ ਦਾ ਮੋਹ ਮਿਟ ਜਾਂਦਾ ਹੈ, (੪) ਮੁੱਕਦੀ ਗੱਲ ਇਹ ਹੈ ਕਿ ਉਹ ਮਨੁੱਖ ਜੀਉਂਦਾ ਹੀ ਮੁਕਤ ਹੋ ਜਾਂਦਾ ਹੈ । {ਇਸ ਸ਼ਬਦ ਦੇ ਅਰਥ ਪੜ੍ਹੋ ਟੀਕੇ ਵਿਚ}

'ਗੁਰ ਭਗਤ ਮਾਲ' ਵਾਲੇ ਦੀ ਇਹ ਲਿਖਤ ਭੀ ਹਾਸੋ-ਹੀਣੀ ਹੈ ਕਿ ਚਿਤੌਰ ਦੇ ਰਾਜੇ ਦੇ ਸਾਹਮਣੇ ਰਵਿਦਾਸ ਜੀ ਦੇ ਪਰਖ ਸਮੇ ਪੂਰਾ ਉਤਰਨ ਤੇ ਬ੍ਰਾਹਮਣਾਂ ਨੇ ਭਗਤ ਜੀ ਨੂੰ ਪੁੱਛਿਆ ਕਿ ਤੁਸੀ ਜਨੇਊ ਨਹੀਂ ਪਾਂਦੇ । ਧਰਮ-ਸ਼ਾਸਤ੍ਰ ਤਾਂ ਸ਼ੂਦਰ ਨੂੰ ਜਨੇਊ ਦੀ ਆਗਿਆ ਹੀ ਨਹੀਂ ਦੇਂਦਾ, ਬ੍ਰਾਹਮਣ ਇਹ ਪ੍ਰਸ਼ਨ ਪੁੱਛ ਹੀ ਨਹੀਂ ਸਕਦੇ ਸਨ । ਇਹ ਗੱਲਾਂ ਲਿਖਣ ਵਿਚ ਤਾਂ ਸਿਰਫ਼ ਇਹ ਜਤਨ ਜਾਪਦਾ ਹੈ ਕਿ ਰਵਿਦਾਸ ਨੂੰ ਪਿਛਲੇ ਜਨਮ ਦਾ ਬ੍ਰਾਹਮਣ ਸਾਬਤ ਕੀਤਾ ਜਾਏ । ਮੌਜੂਦਾ ਜੀਵਨ ਦੇ ਹੱਲ ਲੱਭਣ ਵੇਲੇ ਅਗਲੇ ਪਿਛਲੇ ਜਨਮਾਂ ਦਾ ਆਸਰਾ ਲੈਂਦੇ ਫਿਰਨਾ ਕੋਈ ਸਿਆਣਪ ਦੀ ਗੱਲ ਨਹੀਂ ਹੈ । ਅਸੀ ਮੌਜੂਦਾ ਜ਼ਿੰਦਗੀ ਦਾ ਸਹੀ ਰਸਤਾ ਭਾਲ ਰਹੇ ਹਾਂ, ਅਸਾਂ ਭਗਤ ਰਵਿਦਾਸ ਜੀ ਦੇ ਉਸੇ ਜੀਵਨ ਨੂੰ ਪੜ੍ਹਨਾ ਵਿਚਾਰਨਾ ਹੈ ਜੋ ਉਹਨਾਂ ਰਵਿਦਾਸ ਦੇ ਨਾਮ ਹੇਠ ਜੀਵਿਆ । ਉਸ ਨਾਮ ਹੇਠ ਰਵਿਦਾਸ ਜੀ ਜਾਤੀ ਦੇ ਚਮਾਰ ਹੀ ਸਨ, ਹਿੰਦੂ ਧਰਮ-ਸ਼ਾਸਤ੍ਰ ਉਹਨਾਂ ਨੂੰ ਜਨੇਊ ਆਦਿਕ ਕਿਸੇ ਭੀ ਕਰਮ-ਕਾਂਡ ਦੀ ਆਗਿਆ ਨਹੀਂ ਦੇ ਸਕਦਾ ਸੀ । ਨਾਹ ਹੀ ਰਵਿਦਾਸ ਜੀ ਨੂੰ ਕਿਸੇ ਕਰਮ-ਕਾਂਡ ਦੀ ਲੋੜ ਸੀ । ਉਹ ਤਾਂ ਇਕ ਪਰਮਾਤਮਾ ਦੀ ਓਟ ਰੱਖਣ ਵਾਲੇ ਸਨ, ਪਰਮਾਤਮਾ ਦੀ ਬੰਦਗੀ ਕਰਨ ਵਾਲੇ ਸਨ, ਪਰਮਾਤਮਾ ਪਾਸੋਂ ਉਸ ਦਾ ਨਾਮ ਅਤੇ ਉਸ ਦੀ ਸੰਗਤਿ ਦੀ ਬਖ਼ਸ਼ੀਸ਼ ਹੀ ਮੰਗਦੇ ਸਨ । ਆਪ ਲਿਖਦੇ ਹਨ—

ਆਸਾ ਰਵਿਦਾਸ ਜੀ ॥ ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥ ਸੰਤ ਚੀ ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ਰਹਾਉ॥ ਸੰਤ ਆਚਰਣ ਸੰਤ ਚੋ ਮਾਰਗੁ

ਸੰਤ ਚ ਓਲ੍ਗ ਓਲ੍ਗਣੀ ॥੨॥ ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥ ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥ ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ।੪।੨।

ਕਿਰਤ-ਕਾਰ ਦਾ ਤਿਆਗ—

ਮੈਕਾਲਿਫ਼ ਲਿਖਦਾ ਹੈ ਕਿ ਰਵਿਦਾਸ ਨੇ ਆਪਣੇ ਠਾਕੁਰ ਜੀ ਦੀ ਪੂਜਾ ਵਿਚ ਮਸਤ ਹੋ ਕੇ ਕਿਰਤ-ਕਾਰ ਛੱਡ ਦਿੱਤੀ, ਤੇ ਹੱਥ ਬਹੁਤ ਤੰਗ ਹੋ ਗਿਆ । ਸਾਡੇ ਦੇਸ ਦੇ ਧਰਮੀਆਂ ਨੇ ਇਹ ਭੀ ਇਕ ਅਜੀਬ ਖੇਡ ਰਚ ਰੱਖੀ ਹੈ । ਭਲਾ, ਭਗਤੀ ਕਰਨ ਵਾਲੇ ਨੂੰ ਆਪਣੀ ਰੋਟੀ ਕਮਾਣੀ ਕਿਉਂ ਔਖੀ ਹੋ ਜਾਂਦੀ ਹੈ ? ਕੀ ਕਿਰਤ ਕਰਨੀ ਕੋਈ ਪਾਪ ਹੈ ? ਜੇ ਇਹ ਪਾਪ ਹੈ, ਤਾਂ ਪਰਮਾਤਮਾ ਨੇ ਬੰਦਿਆਂ ਲਈ ਭੀ ਰੋਜ਼ੀ ਦਾ ਉਹੀ ਪ੍ਰਬੰਧ ਕਿਉਂ ਨਹੀਂ ਕਰ ਦਿੱਤਾ ਜੋ ਪੰਛੀ ਆਦਿਕਾਂ ਵਾਸਤੇ ਹੈ ? ਪਰ ਅਸਲ ਗੱਲ ਇਹ ਹੈ ਕਿ ਅਸਾਡੇ ਦੇਸ ਵਿਚ ਸੰਨਿਆਸੀ ਆਦਿਕ ਜਮਾਤਾਂ ਦਾ ਇਤਨਾ ਅਸਰ ਬਣਿਆ ਹੋਇਆ ਹੈ ਕਿ ਲੋਕ ਇਹ ਸਮਝਣ ਲੱਗ ਪਏ ਹਨ ਜੁ ਅਸਲ ਭਗਤ ਉਹੀ ਹੈ ਜੋ ਸਾਰਾ ਦਿਨ ਮਾਲਾ ਫੇਰਦਾ ਰਹੇ, ਆਪਣੀ ਰੋਟੀ ਦਾ ਭਾਰ ਦੂਜਿਆਂ ਦੇ ਮੋਢੇ ਉਤੇ ਪਾਈ ਰੱਖੇ । ਅਜਿਹੇ ਖ਼ਿਆਲਾਂ ਦੇ ਅਸਰ ਹੇਠ ਜੋ ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਤੇ ਕਿਸੇ ਸ਼ਬਦ ਵਿਚ ਕੋਈ ਰਤਾ ਮਾਤ੍ਰ ਇਸ਼ਾਰਾ ਭੀ ਪੜ੍ਹਦੇ ਹਨ ਤਾਂ ਤੁਰਤ ਨਤੀਜੇ ਕੱਢ ਲੈਂਦੇ ਹਨ ਕਿ ਬੰਦਗੀ ਅਤੇ ਕਿਰਤ-ਕਾਰ ਦਾ ਆਪੋ ਵਿਚ ਮੇਲ ਨਹੀਂ ਹੈ । ਸੋਰਠਿ ਰਾਗ ਵਾਲਾ ਗੁਰੂ ਨਾਨਕ ਦੇਵ ਜੀ ਦਾ ਸ਼ਬਦ ('ਮਨੁ ਹਾਲੀ ਕਿਰਸਾਣੀ ਕਰਣੀ') ਪੜ੍ਹ ਕੇ ਕਈ ਲਿਖਾਰੀਆਂ ਨੇ ਕਹਾਣੀ ਜੋੜ ਲਈ ਕਿ ਸਤਿਗੁਰੂ ਨਾਨਕ ਦੇਵ ਜੀ ਨਾਮ ਵਿਚ ਇਤਨੇ ਮਸਤ ਰਹਿੰਦੇ ਸਨ ਕਿ ਉਹਨਾਂ ਕੰਮ-ਕਾਰ ਕਰਨਾ ਭੀ ਛੱਡ ਦਿੱਤਾ । ਬਾਬਾ ਫ਼ਰੀਦ ਜੀ ਦਾ ਸ਼ਲੋਕ ('ਫ਼ਰੀਦਾ ਰੋਟੀ ਮੇਰੀ ਕਾਠ ਕੀ') ਪੜ੍ਹ ਕੇ ਲੋਕਾਂ ਇਹ ਖ਼ਿਆਲ ਬਣਾ ਲਿਆ ਕਿ ਫ਼ਰੀਦ ਜੀ ਨੇ ਰੋਟੀ ਖਾਣੀ ਛੱਡ ਦਿੱਤੀ ਸੀ, ਤੇ, ਜਦੋਂ ਭੁੱਖ ਬਹੁਤ ਸਤਾਂਦੀ ਸੀ ਤਾਂ ਪੱਲੇ ਬੱਧੀ ਹੋਈ ਇਕ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਝੱਟ ਲੰਘਾ ਲੈਂਦੇ ਸਨ । ਇਸੇ ਤਰ੍ਹਾਂ, ਮਲੂਮ ਹੁੰਦਾ ਹੈ ਕਿ, ਭਗਤ ਰਵਿਦਾਸ ਜੀ ਦੇ ਹੇਠ-ਲਿਖੇ ਸ਼ਬਦ ਨੂੰ ਨਾਹ ਸਮਝ ਕੇ ਇਹ ਕਹਾਣੀ ਬਣ ਗਈ ਕਿ ਰਵਿਦਾਸ ਜੀ ਠਾਕੁਰ ਜੀ ਦੀ ਪੂਜਾ ਵਿਚ ਮਸਤ ਹੋ ਕੇ ਕਿਰਤ-ਕਾਰ ਛੱਡ ਬੈਠੇ—

ਸੋਰਠਿ ਰਵਿਦਾਸ ਜੀ ॥ ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ਰਹਾਉ॥ ਅਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥ ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥ ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥

ਰਵਿਦਾਸ ਜੀ ਬਨਾਰਸ ਦੇ ਵਸਨੀਕ ਸਨ, ਤੇ, ਇਹ ਸ਼ਹਿਰ ਵਿਦਵਾਨ ਬ੍ਰਾਹਮਣਾਂ ਦਾ ਭਾਰਾ ਕੇਂਦਰ ਚਲਿਆ ਆ ਰਿਹਾ ਹੈ । ਬ੍ਰਾਹਮਣਾਂ ਦੀ ਅਗਵਾਈ ਵਿਚ ਇਥੇ ਮੂਰਤੀ-ਪੂਜਾ ਦਾ ਜ਼ੋਰ ਹੋਣਾ ਭੀ ਕੁਦਰਤੀ ਗੱਲ ਹੈ । ਇੱਕ ਪਾਸੇ, ਉੱਚੀ ਜਾਤਿ ਦੇ ਵਿਦਵਾਨ ਲੋਕ ਮੰਦਰਾਂ ਵਿਚ ਜਾ ਜਾ ਕੇ ਮੂਰਤੀਆਂ ਪੂਜਣ; ਦੂਜੇ ਪਾਸੇ, ਇਕ ਬੜੀ ਨੀਵੀਂ ਜਾਤਿ ਦਾ ਕੰਗਾਲ ਤੇ ਗ਼ਰੀਬ ਰਵਿਦਾਸ ਇੱਕ ਪਰਮਾਤਮਾ ਦੇ ਸਿਮਰਨ ਦਾ ਹੋਕਾ ਦੇਵੇ—ਇਹ ਇਕ ਅਜੀਬ ਜਿਹੀ ਖੇਡ ਬਨਾਰਸ ਵਿਚ ਹੋ ਰਹੀ ਸੀ । ਬ੍ਰਾਹਮਣਾਂ ਦਾ ਚਮਾਰ ਰਵਿਦਾਸ ਨੂੰ ਉਸ ਦੀ ਨੀਵੀਂ ਜਾਤਿ ਦਾ ਚੇਤਾ ਕਰਾ ਕਰਾ ਕੇ ਉਸ ਨੂੰ ਮਖ਼ੌਲ ਕਰਨੇ ਭੀ ਸੁਭਾਵਿਕ ਜਿਹੀ ਗੱਲ ਸੀ । ਅਜਿਹੀ ਦਸ਼ਾ ਹਰ ਥਾਂ ਰੋਜ਼ਾਨਾ ਜੀਵਨ ਵਿਚ ਵੇਖੀ ਜਾ ਰਹੀ ਹੈ ।

ਇਸ ਉੱਪਰ-ਦਿੱਤੇ ਸ਼ਬਦ ਵਿਚ ਰਵਿਦਾਸ ਜੀ ਲੋਕਾਂ ਦੇ ਇਸ ਮਖ਼ੌਲ ਦਾ ਉੱਤਰ ਦੇਂਦੇ ਹਨ, ਤੇ ਕਹਿੰਦੇ ਹਨ ਕਿ ਮੈਂ ਤਾਂ ਭਲਾ ਜਾਤਿ ਦਾ ਹੀ ਚਮਾਰ ਹਾਂ, ਪਰ ਲੋਕ ਉੱਚੀਆਂ ਕੁਲਾਂ ਦੇ ਹੋ ਕੇ ਭੀ ਚਮਾਰ ਬਣੇ ਪਏ ਹਨ । ਇਸ ਸਰੀਰ, ਮਾਨੋ, ਇਕ ਜੁੱਤੀ ਹੈ । ਗ਼ਰੀਬ ਮਨੁੱਖ ਮੁੜ ਮੁੜ ਆਪਣੀ ਜੁੱਤੀ ਗੰਢਾਂਦਾ ਹੈ ਕਿ ਬਹੁਤਾ ਚਿਰ ਕੰਮ ਦੇ ਜਾਏ । ਇਸੇ ਤਰ੍ਹਾਂ ਮਾਇਆ ਦੇ ਮੋਹ ਵਿਚ ਫਸੇ ਹੋਏ ਬੰਦੇ (ਚਾਹੇ ਉਹ ਉੱਚੀ ਕੁਲ ਦੇ ਭੀ ਹੋਣ) ਇਸ ਸਰੀਰ

ਨੂੰ ਗਾਂਢੇ ਲਾਣ ਲਈ ਦਿਨ ਰਾਤ ਇਸੇ ਦੀ ਪਾਲਣਾ ਵਿਚ ਲਗੇ ਰਹਿੰਦੇ ਹਨ, ਤੇ, ਪ੍ਰਭੂ ਨੂੰ ਵਿਸਾਰ ਕੇ ਖ਼ੁਆਰ ਹੁੰਦੇ ਹਨ । ਜਿਵੇਂ ਚਮਾਰ ਜੁੱਤੀ ਗੰਢਦਾ ਹੈ, ਤਿਵੇਂ ਮਾਇਆ-ਗ੍ਰਸਿਆ ਜੀਵ ਸਰੀਰ ਨੂੰ ਸਦਾ ਚੰਗੀਆਂ ਖ਼ੁਰਾਕਾਂ, ਪੁਸ਼ਾਕਾਂ ਅਤੇ ਦਵਾਈ ਆਦਿਕ ਦੇ ਕੇ ਗਾਂਢੇ-ਤੋਪੇ ਲਾਉਂਦਾ ਰਹਿੰਦਾ ਹੈ । ਸੋ, ਸਾਰਾ ਜਗਤ ਹੀ ਚਮਾਰ ਬਣਿਆ ਪਿਆ ਹੈ । ਪਰ, ਰਵਿਦਾਸ ਜੀ ਆਖਦੇ ਹਨ, ਮੈਂ ਮੋਹ ਮੁਕਾ ਕੇ ਸਰੀਰ ਨੂੰ ਗਾਂਢੇ ਤੋਪੇ ਲਾਣੇ ਛੱਡ ਬੈਠਾ ਹਾਂ । ਮੈਂ ਲੋਕਾਂ ਵਾਂਗ ਦਿਨ ਰਾਤ ਸਰੀਰ ਦੇ ਆਹਰ ਵਿਚ ਹੀ ਨਹੀਂ ਰਹਿੰਦਾ; ਮੈਂ ਪ੍ਰਭੂ ਦਾ ਨਾਮ ਸਿਮਰਨਾ ਆਪਣਾ ਮੁੱਖ ਧਰਮ ਬਣਾਇਆ ਹੈ । ਤਾਹੀਏਂ ਮੈਨੂੰ ਮੌਤ ਦਾ, ਸਰੀਰ ਦੇ ਨਾਸ ਹੋਣ ਦਾ, ਡਰ ਨਹੀਂ ਰਿਹਾ ।

**ਭਗਤ ਜੀ ਦੀ ਅਵਤਾਰ-ਪੂਜਾ—**

ਭਗਤਾਂ ਦੀ ਬਾਣੀ ਵਿਚ ਕਿਸੇ ਅਵਤਾਰ ਆਦਿਕ ਦਾ ਨਾਮ ਵਰਤਿਆ ਵੇਖ ਕੇ ਇਹ ਨਤੀਜਾ ਕੱਢਣਾ ਭਾਰੀ ਭੁੱਲ ਹੋਵੇਗੀ ਕਿ ਫਲਾਣਾ ਭਗਤ ਫਲਾਣੇ ਅਵਤਾਰ ਦਾ ਉਪਾਸ਼ਕ ਸੀ । ਜੇ ਇਹੀ ਕਸਵੱਟੀ ਠੀਕ ਸਮਝੀ ਜਾਣੀ ਹੈ ਤਾਂ ਇਹੀ ਨਾਮ ਕਈ ਵਾਰੀ ਗੁਰੂ ਸਾਹਿਬਾਨ ਨੇ ਭੀ ਬਾਣੀ ਵਿਚ ਵਰਤੇ ਹਨ । ਆਸਾ ਦੀ ਵਾਰ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਸ਼ਲੋਕ ਅਸੀ ਹਰ ਰੋਜ਼ ਪੜ੍ਹਦੇ ਸੁਣਦੇ ਹਾਂ, ਜਿੱਥੇ ਸਤਿਗੁਰੂ ਜੀ ਨੇ ਲਫ਼ਜ਼ 'ਕ੍ਰਿਸਨ' ਵਰਤਿਆ ਹੈ :—

ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥ ਆਤਮਾ ਬਾਸੁਦੇਵਸ੍ਯਿ ਜੇ ਕੋ ਜਾਣੈ ਭੇਉ ॥ ਨਾਨਕੁ ਤਾ ਕਾ ਸਾਦੁ ਹੈ ਦਾਸੁ ਨਿਰੰਜਨ ਦੇਉ ॥ {ਪਉੜੀ ੧੧

ਅਸਲ ਗੱਲ ਇਹ ਹੈ ਕਿ ਇਹ ਲਫ਼ਜ਼ ਰਾਮ, ਕ੍ਰਿਸ਼ਨ, ਮਾਧੋ, ਗੋਬਿੰਦ, ਹਰਿ, ਰਾਮਈਆ, ਦਮੋਦਰ, ਮੁਰਾਰਿ ਆਦਿਕ ਸਾਰੇ ਹੀ ਪਰਮਾਤਮਾ ਅਕਾਲ ਪੁਰਖ ਵਾਸਤੇ ਵਰਤੇ ਗਏ ਹਨ ।

ਭਗਤ ਰਵਿਦਾਸ ਜੀ ਦੇ ਕੁੱਲ ੪੦ ਸ਼ਬਦ ਹਨ, ਹੇਠ-ਲਿਖਿਆ ਸਿਰਫ਼ ਇੱਕ ਸ਼ਬਦ ਹੀ ਐਸਾ ਹੈ ਜਿਥੇ ਭਗਤ ਜੀ ਲਫ਼ਜ਼ 'ਰਾਜਾ ਰਾਮਚੰਦ' ਵਰਤਦੇ ਹਨ—

ਸੋਰਠਿ ॥ ਜਲ ਕੀ ਭੀਤਿ ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥੧॥ ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥੧॥ਰਹਾਉ॥ ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥ ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥ ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥ ਮੇਰੀ ਜਾਤਿ ਕਮੀਨੀ, ਪਾਂਤਿ ਕਮੀਨੀ, ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ, ਕਹਿ ਰਵਿਦਾਸ ਚਮਾਰਾ ॥੫॥੬॥

ਇਸ ਸ਼ਬਦ ਵਿਚ ਸਾਧਾਰਨ ਤੌਰ ਤੇ ਜਗਤ ਦੀ ਅਸਾਰਤਾ ਦਾ ਜ਼ਿਕਰ ਹੈ ਕਿ ਇਹਨਾਂ ਨਾਸਵੰਤ ਪਦਾਰਥਾਂ ਵਿਚ ਮਮਤਾ ਬਣਾਣ ਦਾ ਕੋਈ ਲਾਭ ਨਹੀਂ । ਸਿਰਫ਼ ਅਖ਼ੀਰਲੀ ਤੁਕ ਵਿਚ ਅਰਦਾਸ ਹੈ ਕਿ ਇਸ ਮਮਤਾ ਤੋਂ ਬਚਣ ਲਈ, ਹੇ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ । ਜੇ ਰਵਿਦਾਸ ਜੀ ਅਵਤਾਰ ਸ੍ਰੀ ਰਾਮ ਚੰਦਰ ਦੇ ਉਪਾਸ਼ਕ ਹੁੰਦੇ, ਤਾਂ ਉਹ ਆਪਣੇ ਇਸ ਇਸ਼ਟ ਦਾ ਜ਼ਿਕਰ ਉਹਨਾਂ ਸ਼ਬਦਾਂ ਵਿਚ ਖ਼ਾਸ ਤੌਰ ਤੇ ਕਰਦੇ; ਜਿਨ੍ਹਾਂ ਵਿਚ ਉਹ ਨਿਰੋਲ ਅਰਦਾਸ ਹੀ ਕਰ ਰਹੇ ਹਨ, ਜਾਂ, ਜਿਨ੍ਹਾਂ ਵਿਚ ਆਪਣੇ ਇਸ਼ਟ ਦੇ ਗੁਣ ਗਾਏ ਹੋਏ ਹਨ । ਕਿਤੇ ਨਾ ਕਿਤੇ ਤਾਂ ਆਪਣੇ ਇਸ ਇਸ਼ਟ ਦੇ ਕਿਸੇ ਕਾਰਨਾਮੇ ਦਾ ਜ਼ਿਕਰ ਕਰਦੇ । ਪਰ, ਐਸਾ ਕੋਈ ਇੱਕ ਸ਼ਬਦ ਭੀ ਨਹੀਂ ਮਿਲਦਾ । ਭਗਤ ਰਵਿਦਾਸ ਜੀ ਨੇ ਇਥੇ ਲਫ਼ਜ਼ 'ਚੰਦ' ਉਸੇ ਤਰ੍ਹਾਂ ਵਰਤਿਆ ਹੈ ਜਿਵੇਂ ਭੱਟ ਨਲ੍ਹ ਨੇ

ਗੁਰੂ ਰਾਮਦਾਸ ਸਾਹਿਬ ਦੀ ਵਡਿਆਈ ਵਿਚ ਸਵਈਏ ਉਚਾਰਨ ਵੇਲੇ । ਵੇਖੋ ਭੱਟ ਨਲ੍ਹ ਦਾ ਸਵਈਆ ਨੰ: ੪—

'ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ' ॥

{ਇਸ ਦੀ ਵਿਆਖਿਆ ਵਾਸਤੇ ਪੜ੍ਹੋ ਭੱਟਾਂ ਦੇ ਸਵਈਆਂ ਦਾ ਟੀਕਾ । ਲਫ਼ਜ਼ 'ਚੰਦ' ਤੋਂ ਭਾਵ ਹੈ 'ਚੰਦ ਵਰਗਾ ਸੋਹਣਾ' ਚੰਦ ਵਾਂਗ ਠੰਡ ਦੇਣ ਵਾਲਾ, ਸੋਹਣਾ, ਸ਼ਾਂਤੀ ਦਾ ਪੁੰਜ} ।

ਕਿਸੇ ਇੱਕ ਅਵਤਾਰ ਦਾ ਉਪਾਸ਼ਕ ਦੂਜੇ ਅਵਤਾਰ ਦੀ ਪੂਜਾ ਨਹੀਂ ਕਰ ਸਕਦਾ । ਪਰ ਰਵਿਦਾਸ ਜੀ ਨੇ ਤਾਂ ਲਫ਼ਜ਼ ਹਰਿ, ਰਾਜਾ ਰਾਮ, ਮਾਧੋ, ਮੁਰਾਰਿ ਆਦਿਕ ਵਰਤਣ ਵਿਚ ਕਿਸੇ ਤਰ੍ਹਾਂ ਦਾ ਕੋਈ ਵਿਤਕਰਾ ਨਹੀਂ ਕੀਤਾ । ਮਾਧੋ, ਮੁਰਾਰਿ ਸ੍ਰੀ ਕ੍ਰਿਸ਼ਨ ਜੀ ਦੇ ਨਾਮ ਹਨ । ਪ੍ਰਮਾਣ ਵਜੋਂ—

ਸੋਰਠਿ ੧ ॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
. . . . . . ਜੈਸਾ ਮਾਨੀਐ ਹੋਇ ਨ ਤੈਸਾ ॥੧॥ਰਹਾਉ॥

ਸੋਰਠਿ ੨ ॥ ਮਾਧਵੇ ਜਾਨਤ ਹਹੁ ਜੈਸੀ ਤੈਸੀ ॥
. . . . . . ਅਬ ਕਹਾ ਕਰਹੁਗੇ ਐਸੀ ॥੧॥ਰਹਾਉ॥

. . . .. ... ... ...

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥

.. ... ... ...

ਸੋਰਠਿ ੩ ॥...ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥

. . . . . . ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥

. . . . . . ਜਿਹ ਰਸ ਅਨਰਸ ਬੀਸਰਿ ਜਾਹੀ ॥੧॥ਰਹਾਉ॥

ਸੋਰਠਿ ੪ ॥ ਹਰਿ ਹਰਿ ਹਰਿ ਨ ਜਪਹਿ ਰਸਨਾ ॥

. . . . . ਅਵਰ ਸਭ ਤਿਆਗਿ ਬਚਨ ਰਚਨਾ ॥੧॥ਰਹਾਉ॥

ਆਸਾ ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥

. . . . . ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥

ਧਨਾਸਰੀ ੩ ॥ ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥

. . . . . . ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ ॥੧॥ਰਹਾਉ॥

ਮਲਾਰ ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥

. . . . . . ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ਰਹਾਉ॥

ਮੁੱਕਦੀ ਗੱਲ, ਭਗਤ ਰਵਿਦਾਸ ਜੀ ਉਸ ਪ੍ਰਭੂ ਦੇ ਉਪਾਸ਼ਕ ਸਨ ਜਿਸ ਦੀ ਬਾਬਤ ਉਹ ਆਪ ਲਿਖਦੇ ਹਨ—

ਸੁਖ ਸਾਗਰੁ ਸੁਰ ਤਰ ਚਿੰਤਾ ਮਨਿ, ਕਾਮਧੇਨੁ ਬਸਿ ਜਾ ਕੇ ॥ ਚਾਰਿ ਪਦਾਰਥ ਅਸਟ ਦਸਾ ਸਿਧਿ, ਨਵਨਿਧਿ ਕਰ ਤਲ ਤਾ ਕੇ ॥੧॥ ਹਰਿ ਹਰਿ ਹਰਿ ਨਾ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ ਰਚਨਾ ॥੧॥ਰਹਾਉ॥ {ਸੋਰਠਿ ੪

## ਭਗਤ ਰਵਿਦਾਸ ਜੀ ਦੀ ਬਾਣੀ ਉਤੇ ਕੀਤੇ ਇਤਰਾਜ਼ਾਂ ਬਾਰੇ ਵਿਚਾਰ

### (੧) ਜਾਤਿ-ਪਾਤਿ ਦੇ ਪੱਕੇ ਸ਼ਰਧਾਲੂ—

ਭਗਤ-ਬਾਣੀ ਦੇ ਵਿਰੋਧੀ ਸੱਜਣ ਲਿਖਦੇ ਹਨ :—"ਭਗਤ ਜੀ ਚਮਾਰ ਜਾਤੀ ਦੇ ਸਨ । ਭਗਤ ਜੀ ਦੀ ਬਾਣੀ ਤੋਂ ਭੀ ਇਹ ਸਾਬਤ ਹੁੰਦਾ ਹੈ । ਆਪ ਜੀ ਨੇ ਕਈ ਜਾਤਿ-ਅਭਿਮਾਨੀ ਪੰਡਿਤਾਂ ਨੂੰ ਨੀਚਾ ਦਿਖਾਇਆ, ਪਰ ਆਪ ਜ਼ਾਤ-ਪਾਤ ਤੋਂ ਅੱਡ ਨਾਹ ਹੋ ਸਕੇ । ਥਾਂ ਥਾਂ ਆਪਣੇ ਆਪ ਨੂੰ ਚਮਾਰ ਸੰਗਿਆ ਸੇ ਲਿਖਦੇ ਹਨ ।

"ਆਪ ਜੀ ਦੀ ਰਚਨਾ ਦੇ ੪੦ ਸ਼ਬਦ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਛਾਪੇ ਵਾਲੀ ਬੀੜ ਅੰਦਰ ਦੇਖੇ ਜਾਂਦੇ ਹਨ ਜਿਨ੍ਹਾਂ ਵਿਚੋਂ ਕਈਆਂ ਦਾ ਆਸ਼ਾ ਗੁਰਮਤਿ ਤੋਂ ਕਾਫ਼ੀ ਦੂਰ ਹੈ । ਸਿੱਧਾਂਤ ਦੀ ਪੁਸ਼ਟੀ ਵਾਸਤੇ ਕੁਝ-ਕੁ ਪ੍ਰਮਾਣ ਵਜੋਂ ਹਵਾਲੇ ਦਿੱਤੇ ਜਾਂਦੇ ਹਨ ।

"ਭਗਤ ਜੀ ਜ਼ਾਤ-ਪਾਤ ਦੇ ਪੱਕੇ ਸ਼ਰਧਾਲੂ ਸਨ । ਥਾਂ ਥਾਂ ਆਪਣੇ ਆਪ ਨੂੰ ਚਮਾਰ ਸੰਗਿਆ ਦੁਆਰਾ ਲਿਖਦੇ ਹਨ ਅਤੇ ਆਪਣੀ ਜ਼ਾਤ ਨੂੰ ਬਹੁਤ ਨੀਵੀਂ (ਘਟੀਆ) ਕਰ ਕੇ ਪੁਕਾਰਦੇ ਹਨ । ਆਪ ਫ਼ੁਰਮਾਉਂਦੇ ਹਨ :—

(ੳ) ਮੇਰੀ ਜਾਤਿ ਕਮੀਨੀ, ਪਾਂਤਿ ਕਮੀਨੀ, ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ, ਕਹਿ ਰਵਿਦਾਸ ਚਮਾਰਾ ॥ {ਸੋਰਠਿ

(ਅ) ਮੇਰਾ ਕਰਮੁ ਕੁਟਿਲਤਾ, ਜਨਮੁ ਕੁਭਾਂਤੀ ॥ {ਗਉੜੀ

(ੲ) ਪ੍ਰੇਮ ਭਗਤਿ ਕੇ ਕਾਰਣੈ ਕਹੁ ਰਵਿਦਾਸ ਚਮਾਰ ॥ {ਗਉੜੀ

(ਸ) ਮੇਰੀ ਜਾਤਿ ਕੁਟਬਾਂਡਲਾ ਢੋਰ ਢੋਵੰਤਾ ॥ {ਮਲਾਰ

"ਉਪ੍ਰੋਕਤ ਪ੍ਰਮਾਣਾਂ ਤੋਂ ਸਾਬਤ ਹੋਇਆ ਕਿ ਭਗਤ ਜੀ ਜਾਤ-ਪਾਤ ਦੇ ਪੂਰਨ ਕਾਇਲ ਸਨ । ਆਪਣੇ ਕਿੱਤੇ ਨੂੰ ਬਹੁਤ ਘਟੀਆ ਖ਼ਿਆਲ ਕਰਦੇ ਸਨ । ਪਰ ਗੁਰਮਤਿ ਅੰਦਰ ਜਾਤ-ਪਾਤ ਦਾ ਬਹੁਤ ਖੰਡਨ ਕੀਤਾ ਗਿਆ ਹੈ । ਕੁਝ ਪਰਮਾਣ ਦੇ ਕੇ ਸਿਧਾਂਤ ਦੀ ਸਿੱਧੀ ਕੀਤੀ ਜਾਂਦੀ ਹੈ ।

(ੳ) ਅਗੈ ਜਾਤਿ ਨ ਪੁਛੀਐ, ਕਰਣੀ ਸਬਦੁ ਹੈ ਸਾਰੁ ॥

(ਅ) ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥ {ਆਸਾ ਮਹਲਾ ੧

(ੲ) ਬਿਨੁ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥ {ਆਸਾ ਮਹਲਾ ੩

ਸਾਫ਼ ਜ਼ਾਹਰ ਹੋਇਆ ਕਿ ਭਗਤ ਜੀ ਦੇ ਅਤੇ ਗੁਰੂ ਜੀ ਦੇ ਸਿੱਧਾਂਤ ਵਿਚ ਭਾਰੀ ਵਿਰੋਧ ਹੈ ।

ਵਿਰੋਧੀ ਸੱਜਣ ਜੀ ਨੇ ਇਹੀ ਦੂਸ਼ਣ ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਉੱਤੇ ਲਾਇਆ ਹੈ ਕਿ ਕਬੀਰ ਜੀ ਆਪਣੇ ਆਪ ਨੂੰ ਥਾਂ ਥਾਂ ਜੁਲਾਹਾ ਆਦਿ ਕਰ ਕੇ ਲਿਖਦੇ ਹਨ; ਅਤੇ ਨਾਮਦੇਵ ਜੀ ਆਪਣੀ ਜ਼ਾਤ ਨੂੰ ਨੀਵੀਂ ਜ਼ਾਤੀ ਸਮਝਦੇ ਸਨ ।

ਵਾਹ ! ਪੰਜਾਬੀ ਅਖਾਣ ਹੈ 'ਜਿਸ ਤਨ ਲੱਗੇ, ਸੋਈ ਜਾਣੇ' । ਜਿਹੜੇ ਬੰਦੇ ਸਦੀਆਂ ਤੋਂ ਜਾਤਿ-ਵਿਤਕਰੇ ਦੇ ਜ਼ੁਲਮ ਹੇਠ ਦੁੱਖ ਸਹਾਰਦੇ ਚਲੇ ਆ ਰਹੇ ਹਨ, ਉਹਨਾਂ ਨੂੰ ਪੁੱਛ ਕੇ ਵੇਖੋ ਜੁਲਾਹਾ ਛੀਂਬਾ ਚਮਾਰ ਆਦਿਕ ਅਖਵਾਣ ਵਿਚ ਜਾਂ ਆਪਣੇ ਆਪ ਨੂੰ ਆਖਣ ਵਿਚ ਉਹਨਾਂ ਨੂੰ ਕਿਤਨਾ ਕੁ ਹੁਲਾਰਾ ਆਉਂਦਾ ਹੈ । ਉੱਚੀ ਜਾਤਿ ਦਾ ਜ਼ਿਕਰ ਤਾਂ ਫ਼ਖ਼ਰ ਨਾਲ ਹੋ ਸਕਦਾ ਹੈ, ਨੀਚ ਜਾਤਿ ਦੇ ਜ਼ਿਕਰ ਵਿਚ ਕਾਹਦਾ ਮਾਣ ? ਇਹ ਜ਼ਿਕਰ ਤਾਂ ਉੱਚੀ ਜਾਤਿ ਨੂੰ ਵੰਗਾਰਣ ਵਾਸਤੇ ਸੀ । ਵਿਰੋਧੀ ਸੱਜਣ ਜੀ ਨੇ ਮਲਾਰ ਰਾਗ ਵਿਚੋਂ ਜਿਹੜਾ ਪ੍ਰਮਾਣ (ਸ) ਦਿੱਤਾ ਹੈ, ਜੇ ਉਹ ਸਾਰਾ ਹੀ ਲਿਖ ਦੇਂਦੇ ਜਾਂ ਆਪ ਪੜ੍ਹ ਲੈਂਦੇ ਤਾਂ ਗੱਲ ਆਪੇ ਹੀ ਸਾਫ਼ ਹੋ ਜਾਂਦੀ ।

ਅਗਾਂਹ ਚੱਲ ਕੇ ਵਿਰੋਧੀ ਸੱਜਣ ਜੀ ਜਾਤ-ਪਾਤ ਬਾਰੇ ਇਉਂ ਲਿਖਦੇ ਹਨ—

"ਅੰਮ੍ਰਿਤਧਾਰੀ ਖ਼ਾਲਸਾ ਜੋ ਜਾਤ-ਪਾਤ ਥੀਂ ਬਿਲਕੁਲ ਰਹਿਤ ਹੈ, ਉਹ ਤਾਂ ਖ਼ਾਲਸਾ ਦੀਵਾਨਾਂ ਵਿਚ ਕੀਰਤਨ ਦੁਆਰੇ ਪ੍ਰਚਾਰ ਕਰ ਕੇ ਨਸ਼ਰ ਹੋਵੇ ਕਿ—

'ਹੀਨੜੀ ਜਾਤਿ ਮੇਰੀ ਜਾਦਮਰਾਇਆ'

'ਕਹਿ ਰਵਿਦਾਸ ਚਮਾਰਾ'

'ਮੇਰੀ ਜਾਤਿ ਕਮੀਨੀ ਪਾਤਿ ਕਮੀਨੀ'

'ਮੈਂ ਕਾਸਿਕ ਜੁਲਹਾ'

ਕੀ ਅੰਮ੍ਰਿਤਧਾਰੀ ਜੁਲਾਹੇ ਚਮਾਰ ਹਨ ?

ਵਿਰੋਧੀ ਸੱਜਣ ਜੀ ਦੇ ਅੰਦਰ ਜਾਤ-ਪਾਤ ਦੇ ਵਿਰੁੱਧ ਜੋ ਜਜ਼ਬਾ ਹੈ ਉਸ ਦੀ ਵਡਿਆਈ ਕੀਤੇ ਬਿਨਾ ਨਹੀਂ ਰਿਹਾ ਜਾ ਸਕਦਾ । ਪਰ ਇਹ ਜਜ਼ਬਾ ਇਕ-ਪਾਸੜ ਹੀ ਹੈ । ਨੀਵੀਂ ਜ਼ਾਤ ਤੋਂ ਹੀ ਨਫ਼ਰਤ ਹੈ ਤੇ ਇਸੇ ਨਫ਼ਰਤ ਦੇ ਵਿਰੁੱਧ ਕਬੀਰ ਜੀ, ਨਾਮਦੇਵ ਜੀ ਤੇ ਰਵਿਦਾਸ ਜੀ ਪੁਕਾਰ ਪੁਕਾਰ ਕੇ ਜਾਤਿ-ਅਭਿਮਾਨੀਆਂ ਨੂੰ ਵੰਗਾਰਦੇ ਗਏ ਹਨ ।

ਸੱਜਣ ਜੀ ! ਖ਼ਾਲਸੇ ਨੇ ਜੁਲਾਹ ਚਮਾਰ ਨਹੀਂ ਬਣਨਾ, ਪਰ ਦੇਸ ਵਿਚੋਂ ਇਹ ਜਾਤੀ-ਵਿਤਕਰਾ ਦੂਰ ਕਰਨਾ ਹੈ । ਭਗਤਾਂ ਦੀ ਰਾਹੀਂ ਖ਼ਾਲਸੇ ਅੱਗੇ ਇਹ ਕ੍ਰੋੜਾਂ ਬੰਦਿਆਂ ਦੀ ਅਪੀਲ ਹੈ, ਇਸ ਨੂੰ ਮੁੜ ਮੁੜ ਪੜ੍ਹੋ, ਉਹਨਾਂ ਦੇ ਦੁੱਖ ਦੇ ਭਾਈਵਾਲ ਬਣੋ, ਤੇ, ਭਾਈਚਾਰਕ ਜੀਵਨ ਵਿਚ ਉਹਨਾਂ ਨੂੰ ਉੱਚਾ ਕਰੋ । ਸਿੱਧਾਂ ਵਾਂਗ ਖ਼ਾਲਸਾ ਆਪ ਪਰਬਤਾਂ ਉਤੇ ਨਾਹ ਜਾ ਚੜ੍ਹੇ, ਉਹਨਾਂ ਦੁੱਖੀਆਂ ਦੀ ਭੀ ਸਾਰ ਰੱਖੇ ।

### (੨) ਅਵਤਾਰ-ਭਗਤੀ—

ਵਿਰੋਧੀ ਸੱਜਣ ਜੀ ਲਿਖਦੇ ਹਨ—"ਭਗਤ ਜੀ ਇਕ ਅਕਾਲ ਪੁਰਖ ਨੂੰ ਛੱਡ ਕੇ ਰਾਜਾ ਰਾਮ ਚੰਦ ਆਦਿ ਦੇਹ-ਧਾਰੀ ਬੰਦਿਆਂ ਦੇ ਪੁਜਾਰੀ ਸਨ ਤੇ ਉਹਨਾਂ ਨੂੰ ਰੱਬ-ਰੂਪ ਸਮਝ ਕੇ ਪੂਜਦੇ ਸਨ । ਮਿਸਾਲ ਦੇ ਤੌਰ ਤੇ ਕੁਝ ਹਵਾਲੇ ਦਿੱਤੇ ਜਾਂਦੇ ਹਨ :—

(ੳ) ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ {ਆਸਾ

(ਅ) ਬਿਨੁ ਰਘੁਨਾਥ (ਰਾਜਾ ਰਾਮਚੰਦਰ) ਸਰਨ ਕਾ ਕੀ ਲੀਜੈ ॥ {ਜੈਤਸਰੀ

(ੲ) ਤੁਮ ਸਰਨਾਗਤਿ ਰਾਜਾ ਰਾਮ ਚੰਦ, ਕਹਿ ਰਵਿਦਾਸ ਚਮਾਰਾ ॥ {ਸੋਰਠਿ

"ਉਤੇ ਆ ਚੁਕੇ ਸ਼ਬਦਾਂ ਤੋਂ ਸਾਬਤ ਹੈ ਕਿ ਭਗਤ ਜੀ ਅਕਾਲ ਪੁਰਖ ਦੇ ਅਸਲ ਰੂਪ ਨੂੰ ਛੱਡ ਕੇ ਰਾਜਾ ਰਾਮ ਚੰਦ ਦੇ ਪੁਜਾਰੀ ਸਨ । ਪਰ ਗੁਰਮਤਿ ਦੇ ਅੰਦਰ ਅਵਤਾਰ-ਪੂਜਾ ਦਾ ਸਖ਼ਤ ਖੰਡਨ ਹੈ ।

"ਸਾਬਤ ਹੋਇਆ ਕਿ ਜਿੱਥੇ ਭਗਤ ਜੀ ਰਾਜਾ ਰਾਮ ਚੰਦਰ ਜੀ ਦੇ ਪੁਜਾਰੀ ਹਨ, ਓਥੇ ਗੁਰੂ ਸਾਹਿਬਾਨ ਅਵਤਾਰ-ਪ੍ਰਸਤੀ ਦੇ ਸਖ਼ਤ ਵਿਰੋਧੀ ਹਨ । ਭਾਵ, ਭਗਤ ਜੀ ਦਾ ਮਤ ਗੁਰਮਤਿ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ ।"

ਇਸ ਮਜ਼ਮੂਨ ਉੱਤੇ ਪਿਛਲੇ "ਭਗਤ ਰਵਿਦਾਸ ਜੀ ਦਾ ਇਸ਼ਟ" ਵਿਚ ਭੀ ਖੁਲ੍ਹੀ ਵਿਚਾਰ ਕੀਤੀ ਜਾ ਚੁਕੀ ਹੈ ।

ਰਵਿਦਾਸ ਜੀ ਨੇ ਆਪਣੇ ੪੦ ਸ਼ਬਦਾਂ ਵਿਚ ਅਵਤਾਰੀ ਨਾਮ ਹੇਠ-ਲਿਖੇ ਅਨੁਸਾਰ ਵਰਤੇ ਹਨ :—

(੧) ਰਾਮ, ਰਾਜਾ ਰਾਮ — — — — —੨੧ ਵਾਰੀ
. . ਰਾਜਾ ਰਾਮ ਚੰਦ — — — — — ੧ ਵਾਰੀ
. . ਰਘੁਨਾਥ — — — — — — — —੧ ਵਾਰੀ

(੨) ਹਰਿ — — — — — — — — ੨੪ ਵਾਰੀ

(ਨੋਟ :—ਲਫ਼ਜ਼ 'ਹਰਿ' ਸੰਸਕ੍ਰਿਤ ਕੋਸ਼ਾਂ ਵਿਚ ਵਿਸ਼ਨੂੰ, ਇੰਦਰ, ਸ਼ਿਵ, ਬ੍ਰਹਮਾ ਅਤੇ ਜਮਰਾਜ ਵਾਸਤੇ ਵਰਤਿਆ ਹੋਇਆ ਹੈ) ।

(੩) ਮਾਧਵ — — — — — ੮ ਵਾਰੀ
. . ਮੁਰਾਰਿ — — — — — ੨ ਵਾਰੀ
. . ਮੁਕੰਦ — — — — — — ੧੪ ਵਾਰੀ
. . ਗੋਬਿੰਦ — — — — — — ੪ ਵਾਰੀ

. . ਜੋੜ — — — — — — — ੨੮

**ਨੋਟ :—**ਇਹ ਚਾਰੇ ਕ੍ਰਿਸ਼ਨ ਜੀ ਦੇ ਨਾਮ ਹਨ ।

(੪) ਦੇਵ — — — — — — — ੩ ਵਾਰੀ
. . ਅਨੰਤ — — — — — — — — ੧ ਵਾਰੀ
. . ਕਰਤਾ — — — — — — — — —੧ ਵਾਰੀ
. . ਨਿਰੰਜਨ — — — — — — — — ੧ ਵਾਰੀ . . ਜੋੜ ੧੦
. . ਸਤਿਨਾਮੁ — — — — — — —੧ ਵਾਰੀ
. . ਪ੍ਰਭ — — — — — — — — — ੨ ਵਾਰੀ
. . ਨਾਰਾਇਨ — — — — — — — ੧ ਵਾਰੀ

ਪਰ ਇਹ ਸਾਰੇ ਹੀ ਨਾਮ ਸਤਿਗੁਰੂ ਜੀ ਦੀ ਆਪਣੀ ਬਾਣੀ ਵਿਚ ਸੈਂਕੜੇ ਵਾਰੀ ਵਰਤੇ ਮਿਲਦੇ ਹਨ । ਲਫ਼ਜ਼ 'ਰਾਜਾ ਰਾਮ' ਤਾਂ ਬੜੇ ਅਨੋਖੇ ਢੰਗ ਵਿਚ ਲਿਖਿਆ ਮਿਲਦਾ ਹੈ । ਵੇਖੋ :—

ਸੂਹੀ ਛੰਤ ਮਹਲਾ ੪ ॥ ਸਾਧਨ ਆਸਾ ਚਿਤਿ ਕਰੇ ਰਾਮ ਰਾਜਿਆ, ਹਰਿ ਪ੍ਰਭ ਸੇਜੜੀਐ ਆਈ ॥ ਮੇਰਾ ਠਾਕੁਰੁ ਅਗਮ ਦਇਆਲੁ ਹੈ ਰਾਮ ਰਾਜਿਆ, ਕਰਿ ਕਿਰਪਾ ਲੇਹੁ ਮਿਲਾਈ ॥ ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ, ਹਰਿ ਸਰਧਾ ਸੇਜ ਵਿਛਾਈ ॥ ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ, ਮਿਲਿਆ ਸਹਜਿ ਸੁਭਾਈ ॥੩॥ {ਪੰਨਾ ੭੭੬}

ਅਗਲਾ ਬੰਦ ਭੀ ਪੜ੍ਹੋ ।

ਸਾਰੇ ਹੀ ਅਵਤਾਰੀ ਨਾਮ ਪਰਮਾਤਮਾ ਦੇ ਅਰਥ ਵਿਚ ਵਰਤੇ ਹੋਏ ਹਨ ।

ਵਿਰੋਧੀ ਸੱਜਣ ਜੀ ਤਾਂ ਲਿਖਦੇ ਹਨ :—'ਭਗਤ ਜੀ ਦਾ ਮਤ ਗੁਰਮਤਿ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ' ।

ਪਰ ਵੇਖੋ, ਸਤਿਗੁਰੂ ਜੀ ਦੀ ਆਪਣੀ ਰਾਇ ਕੀਹ ਹੈ :—

ਸੂਹੀ ਮਹਲਾ ੪ ਘਰੁ ੬॥ ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ ॥ ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥ ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ, ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥ ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥ ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ ॥੨॥ {ਪੰਨਾ ੭੩੩}

ਗੁਰੂ ਰਾਮਦਾਸ ਸਾਹਿਬ ਦੀਆਂ ਨਜ਼ਰਾਂ ਵਿਚ ਤਾਂ ਭਗਤ ਰਵਿਦਾਸ ਪਰਮਾਤਮਾ ਦਾ ਭਗਤ ਸੀ ।

ਪਰ ਇਥੇ ਤਾਂ ਸਤਿਗੁਰੂ ਜੀ ਨੇ ਭੀ ਲਫ਼ਜ਼ 'ਚਮਾਰ' ਵਰਤਿਆ ਹੈ । ਕੀ ਵਿਰੋਧੀ ਸੱਜਣ ਜੀ ਸਤਿਗੁਰੂ ਜੀ ਨੂੰ ਭੀ 'ਜਾਤਿ ਪਾਤਿ ਦੇ ਸ਼ਰਧਾਲੂ' ਸਮਝ ਲੈਣਗੇ ? ਹੋਰ ਵੇਖੋ—

ਸਿਰੀ ਰਾਗੁ ਮ: ੩ ਅਸਟਪਦੀਆ ॥ ਨਾਮਾ ਛੀਬਾ, ਕਬੀਰੁ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ । ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥੩॥੫॥੨੨॥ {ਪੰਨਾ ੬੭}

ਪਰ, ਵਿਰੋਧੀ ਸੱਜਣ ਜੀ ਤਾਂ ਇਹਨਾਂ ਭਗਤਾਂ ਦੀ ਬਾਣੀ ਨੂੰ ਗੁਰਮਤਿ ਦੇ ਵਿਰੁੱਧ ਕਹਿ ਰਹੇ ਹਨ ।

(੩) (ੳ) "ਹੋਰ ਸਿੱਧਾਂਤਕ ਮਤ-ਭੇਦ" ਦੇ ਸਿਰ-ਲੇਖ ਹੇਠ ਵਿਰੋਧੀ ਸੱਜਣ ਜੀ ਭਗਤ ਰਵਿਦਾਸ ਜੀ ਦਾ ਆਸਾ ਰਾਗ ਦਾ ਪੰਜਵਾਂ ਸ਼ਬਦ ("ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ...") ਦੇ ਕੇ ਲਿਖਦੇ ਹਨ—"ਪੱਥਰ-ਪੂਜਾ ਦੀ ਪੁਸ਼ਟੀ ਕਰਨਾ ਗੁਰਮਤਿ ਵਿਰੁੱਧ ਹੈ ।"

ਇਹ ਤਾਂ ਬਿਲਕੁਲ ਠੀਕ ਹੈ । ਪਰ ਸੱਜਣ ਜੀ ! ਇਸ ਸ਼ਬਦ ਵਿਚ ਤੁਹਾਨੂੰ 'ਪੱਥਰ-ਪੂਜਾ ਦੀ ਪੁਸ਼ਟੀ' ਕਿੱਥੋਂ ਦਿੱਸ ਰਹੀ ਹੈ ? 'ਰਹਾਉ' ਦੀਆਂ ਤੁਕਾਂ ਨੂੰ ਰਤਾ ਗਹੁ ਨਾਲ ਪੜ੍ਹੋ !

ਪਾਠਕ ਸੱਜਣ ਇਸ ਸ਼ਬਦ ਦੇ ਅਰਥ ਟੀਕੇ ਵਿਚ ਪੜ੍ਹਨ ।

(ਅ) ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥ {ਸੋਰਠਿ ਰਵਿਦਾਸ ਜੀ

ਇਹ ਤੁਕਾਂ ਦੇ ਕੇ ਵਿਰੋਧੀ ਸੱਜਣ ਜੀ ਲਿਖਦੇ ਹਨ—"ਇਸ ਤੋਂ ਕਬਰ ਦਾ ਸਿੱਧਾਂਤ ਸਾਬਤ ਹੁੰਦਾ ਹੈ । ਪਰ ਗੁਰਮਤਿ ਅੰਦਰ ਕਬਰਾਂ ਦਾ ਖੰਡਨ ਹੈ । ਗੁਰਮਤਿ ਵਿਖੇ ਦਬਾਉਣ ਜਾਂ ਸਾੜਨ ਦੇ ਵਹਿਮ ਹੀ ਨਹੀਂ ਹਨ ।"

ਸੱਜਣ ਜੀ ! ਜੇ ਗੁਰਮਤਿ ਵਿਚ ਸਾੜਨ ਦੱਬਣ ਵਾਲਾ ਵਹਿਮ ਹੀ ਨਹੀਂ ਹੈ, ਤਾਂ 'ਕਬਰਾਂ ਦਾ ਖੰਡਨ' ਕਿਵੇਂ ਹੋ ਗਿਆ ? ਤੇ, ਉਪਰਲੀਆਂ ਤੁਕਾਂ ਵਿਚੋਂ 'ਕਬਰ ਦਾ ਸਿਧਾਂਤ' ਕਿਵੇਂ ਸਾਬਤ ਕਰ ਲਿਆ ਜੇ ? ਅਗਲਾ ਬੰਦ ਭੀ ਰਤਾ ਪੜ੍ਹ ਵੇਖਣਾ ਸੀ—

ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥

ਰਵਿਦਾਸ ਜੀ ਤਾਂ ਸਾਧਾਰਨ ਜਿਹੀ ਗੱਲ ਕਹਿ ਰਹੇ ਹਨ ਕਿ ਵੱਡੀਆਂ ਵੱਡੀਆਂ ਮਹਲ-ਮਾੜੀਆਂ ਵਾਲੇ ਭੀ ਹਰ ਰੋਜ਼ ਆਪਣੇ ਸਰੀਰ ਵਾਸਤੇ (ਸੌਣ ਵੇਲੇ) ਵੱਧ ਤੋਂ ਵੱਧ ਸਾਢੇ ਤਿੰਨ ਹੱਥ ਥਾਂ ਹੀ ਵਰਤਦੇ ਹਨ ।

ਵਿਰੋਧੀ ਸੱਜਣ ਜੀ ਫੁਟ-ਨੋਟ ਵਿਚ ਲਿਖਦੇ ਹਨ—'ਚਮਾਰ ਮੁਸਲਮਾਨਾਂ ਦੀ ਤਰ੍ਹਾਂ ਤਰ੍ਹਾਂ ਆਪਣੇ ਮੁਰਦੇ ਧਰਤੀ ਵਿਚ ਦਬਾਉਂਦੇ ਹਨ' । ਇਹ ਉਹਨਾਂ ਨੂੰ ਗ਼ਲਤ ਖ਼ਬਰ ਮਿਲੀ ਹੈ । ਨਿਯਮਕ ਤੌਰ ਤੇ ਤਾਂ ਉਹ ਮੁਰਦੇ ਸਾੜਦੇ ਹੀ ਹਨ । ਪਰ ਜਿਹੜੇ ਗ਼ਰੀਬ ਰੋਟੀਓਂ ਭੀ ਆਤੁਰ ਹੋ ਜਾਣ, ਉਹ ਸਸਤਾ ਰਾਹ ਹੀ ਫੜਨਗੇ । ਤੇ, ਇਸ ਵਿਚ ਕੋਈ ਭੈੜ ਭੀ ਨਹੀਂ ।

ਨੋਟ —ਪਾਠਕ ਸੱਜਣ ਇਸ ਸਾਰੇ ਸ਼ਬਦ ਦਾ ਅਰਥ ਟੀਕੇ ਵਿਚ ਪੜ੍ਹਨ । ਅਰਥ ਵਿਚ ਮਤ-ਭੇਦ ਹੋ ਸਕਦਾ ਹੈ । ਜੇ ਬੰਦ ਨੰ: ੨ ਵਿਚ ਕਬਰ ਵਲ ਹੀ ਇਸ਼ਾਰਾ ਹੈ, ਤਾਂ ਬੰਦ ਨੰ: ੩ ਵਿਚ ਮਸਾਣਾਂ ਵਲ ਹੈ, ਸੋ, ਹਿੰਦੂ ਮੁਸਲਮਾਨ ਦੋਹਾਂ ਨੂੰ ਹੀ ਉਪਦੇਸ਼ ਸਮਝ ਲਵੋ ।

(ੲ) ਪੁਰਸਲਾਤ ਕਾ ਪੰਥੁ ਦੁਹੇਲਾ । {ਸੂਹੀ ਰਵਿਦਾਸ ਜੀ

ਇਹ ਤੁਕ ਦੇ ਕੇ ਵਿਰੋਧੀ ਸੱਜਣ ਜੀ ਲਿਖਦੇ ਹਨ—'ਇਹ ਇਸਲਾਮੀ ਖ਼ਿਆਲ ਹੈ । ਮੁਸਲਮਾਨ ਮੰਨਦੇ ਹਨ ਕਿ ਪੁਰਸਲਾਤ ਇਕ ਸੜਕ ਹੈ, ਜਿਸ ਨੂੰ ਅਬੂਰ ਕਰਨਾ ਪੈਂਦਾ ਹੈ । ਪਰ ਗੁਰਮਤਿ ਅਨੁਸਾਰ ਆਵਾਗਵਨ ਦਾ ਮਸਲਾ ਪਰਵਾਨ ਹੈ । ਇਥੇ ਭੀ ਭਗਤ ਜੀ ਦਾ ਮਤ ਅਤੇ ਸਤਿਗੁਰੂ ਸਾਹਿਬਾਨ ਦਾ ਸਿਧਾਂਤ ਟੱਕਰ ਖਾਂਦਾ ਹੈ । ਇਸ ਤਰ੍ਹਾਂ ਰਵਿਦਾਸ-ਮਤ ਗੁਰਮਤਿ-ਕਸੌਟੀ ਲਾਉਣ ਪਰ ਪੂਰਨ ਨਹੀਂ ਉਤਰਦਾ ।'

ਨਿਰੇ ਇਕ ਲਫ਼ਜ਼ ਨੂੰ ਲੈ ਕੇ ਨਤੀਜਾ ਕੱਢ ਲੈਣਾ ਗ਼ਲਤ ਰਸਤਾ ਹੈ । ਇਸ ਸਾਰੇ ਸ਼ਬਦ ਵਿਚ ਉਘੜਵਾਂ ਮੁਸਲਮਾਨੀ ਲਫ਼ਜ਼ ਸਿਰਫ਼ 'ਪੁਰਸਲਾਤ' ਹੀ ਹੈ । ਲਫ਼ਜ਼ 'ਜਬਾਬੁ' ਅਤੇ 'ਦਰਦਵੰਦੁ' ਸਾਧਾਰਨ ਜਿਹੇ ਹੀ ਹਨ । ਸ਼ਬਦ ਦੇ ਬਾਕੀ ਸਾਰੇ ਲਫ਼ਜ਼ ਹੇਂਦਕੇ ਹਨ । ਹੇਂਦਕੇ ਲਫ਼ਜ਼ਾਂ ਦੀ ਰਾਹੀਂ ਕਿਸੇ ਇਸਲਾਮੀ ਖ਼ਿਆਲ ਦਾ ਪਰਚਾਰ ਇਕ ਹਾਸੋ-ਹੀਣੀ ਮਿਥ ਹੈ । ਗਹੁ ਨਾਲ ਪੜ੍ਹ ਕੇ ਵੇਖੋ । ਇਸ ਸ਼ਬਦ ਵਿਚ 'ਸੁਹਾਗਣਿ' ਅਤੇ 'ਦੁਹਾਗਣਿ' ਦੇ ਜੀਵਨ ਦਾ ਟਾਕਰਾ ਕੀਤਾ ਹੋਇਆ ਹੈ । 'ਦੁਹਾਗਣਿ' ਦੇ ਜੀਵਨ-ਸਫ਼ਰ ਦਾ ਜ਼ਿਕਰ ਕਰਦਿਆਂ ਭਗਤ ਜੀ ਕਹਿੰਦੇ ਹਨ ਕਿ ਪ੍ਰਭੂ ਤੋਂ ਵਿਛੁੜੀ ਜੀਵ-ਇਸਤ੍ਰੀ ਦਾ ਜੀਵਨ ਪੰਧ ਇਉਂ ਹੀ 'ਦੁਹੇਲਾ' ਤੇ ਔਖਾ ਹੈ ਜਿਵੇਂ ਮੁਸਲਮਾਨ 'ਪੁਰਸਲਾਤ' ਦੇ ਰਸਤੇ ਨੂੰ ਔਖਾ ਮੰਨਦੇ ਹਨ । ਬੱਸ ! ਨਿਰੇ ਲਫ਼ਜ਼ਾਂ ਵਲ ਨਾਹ ਜਾਓ, ਭਾਰੀ ਗ਼ਲਤੀ ਲੱਗਣ ਦਾ ਡਰ ਹੈ । ਵੇਖੋ—

ਮਾਰੂ ਮਹਲਾ ੫ ਘਰੁ ੮ ਅੰਜੁਲੀਆ ॥ ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥੨॥੨॥੮॥ {ਪੰਨਾ ੧੦੧੯-੨੦}

**ਭਗਤ ਧੰਨਾ ਜੀ ਅਤੇ ਠਾਕੁਰ-ਪੂਜਾ**

**ਮੈਕਾਲਿਫ਼ ਅਨੁਸਾਰ :—**

ਮੈਕਾਲਿਫ਼ ਨੇ ਭਗਤ ਧੰਨਾ ਜੀ ਦੇ ਜੀਵਨ ਬਾਰੇ ਇਉਂ ਲਿਖਿਆ ਹੈ—ਰਾਜਪੂਤਾਨੇ ਵਿਚ ਦਿਉਲੀ ਛਾਵਣੀ ਤੋਂ ੨੦ ਮੀਲ ਦੀ ਵਿੱਥ ਤੇ ਟਾਂਕ ਦੇ ਇਲਾਕੇ ਵਿਚ ਇਕ ਪਿੰਡ ਹੈ ਜਿਸ ਦਾ ਨਾਮ ਧੁਆਨ ਹੈ । ਇਥੇ ਇਕ ਜੱਟ ਘਰਾਣੇ ਵਿਚ ਧੰਨਾ ਜੀ ਸੰਨ ੧੪੧੫ ਵਿਚ ਪੈਦਾ ਹੋਏ । ਛੋਟੀ ਉਮਰ ਤੋਂ ਹੀ ਧੰਨਾ ਧਾਰਮਿਕ ਲਗਨ ਵਾਲਾ ਸੀ । ਇਕ ਦਿਨ ਧੰਨੇ ਦੇ ਘਰ ਦਾ ਪ੍ਰੋਹਿਤ ਪੂਜਾ ਕਰਨ ਲਈ ਇਹਨਾਂ ਦੇ ਘਰ ਆਇਆ । ਪੂਜਾ ਦੀ ਸਾਰੀ ਰਸਮ ਧੰਨੇ ਨੇ ਭੀ ਵੇਖੀ, ਤੇ ਆਖ਼ਰ ਪੰਡਿਤ ਪਾਸੋਂ ਉਸ ਨੇ ਇਕ ਠਾਕੁਰ ਮੰਗਿਆ । ਪਹਿਲਾਂ ਤਾਂ ਪੰਡਿਤ ਟਾਲਦਾ ਰਿਹਾ, ਪਰ ਧੰਨੇ ਦਾ ਹਠ ਵੇਖ ਕੇ ਉਸ ਨੇ ਅੰਤ ਇਕ ਛੋਟਾ ਜਿਹਾ ਕਾਲੇ ਰੰਗ ਦਾ ਪੱਥਰ ਉਸ ਨੂੰ ਪੂਜਣ ਲਈ ਦੇ ਦਿੱਤਾ । ਧੰਨੇ ਨੇ ਬੜੀ ਸਰਧਾ ਨਾਲ ਉਸ ਠਾਕੁਰ ਦੀ ਪੂਜਾ ਸ਼ੁਰੂ ਕੀਤੀ, ਉਸ ਦੀ ਦ੍ਰਿੜਤਾ ਸੁਣ ਕੇ ਪੰਡਿਤ ਕਦੇ ਕਦੇ ਆ ਕੇ ਪੂਜਾ ਭਗਤੀ ਦਾ ਰਾਹ ਦੱਸਦਾ ਰਿਹਾ, ਤੇ ਆਖ਼ਰ ਇਸ ਠਾਕੁਰ-ਪੂਜਾ ਵਿਚੋਂ ਧੰਨੇ ਨੂੰ ਰੱਬ ਲੱਭ ਪਿਆ । ਧੰਨੇ ਦੀ ਰਾਹੀਂ, ਫਿਰ ਉਸ ਪੰਡਿਤ ਦਾ ਭੀ ਲੋਕ ਪਰਲੋਕ ਸੰਵਰ ਗਿਆ ।

ਕੁਝ ਚਿਰ ਪਿਛੋਂ ਧੰਨੇ ਨੂੰ ਅੰਦਰੋਂ ਆਕਾਸ਼-ਬਾਣੀ ਹੋਈ ਜਿਸ ਦੇ ਅਨੁਸਾਰ ਉਸ ਨੇ ਬਨਾਰਸ ਜਾ ਕੇ ਰਾਮਾਨੰਦ ਜੀ ਨੂੰ ਗੁਰੂ ਧਾਰਿਆ ।

ਕਿਤਨੀ ਉਮਰ ਤੇ ਅੱਪੜ ਕੇ ਭਗਤ ਜੀ ਦਾ ਦੇਹਾਂਤ ਹੋਇਆ—ਇਸ ਸੰਬੰਧੀ ਕੋਈ ਜ਼ਿਕਰ ਨਹੀਂ ਮਿਲਦਾ । ਸਿਰਫ਼ ਇਕ ਦੋ ਕਰਾਮਾਤਾਂ ਦਾ ਹੀ ਹਾਲ ਦਿੱਤਾ ਗਿਆ ਹੈ ।

### ਭਗਤ ਜੀ ਦੇ ਤਿੰਨ ਸ਼ਬਦ

ਭਗਤ ਧੰਨਾ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ—

ਰਾਗ ਆਸਾ ਵਿਚ—ਦੋ ਸ਼ਬਦ, ਨੰ: ੧ ਅਤੇ ੩ ।

ਧਨਾਸਰੀ ਵਿਚ—ਇਕ ਸ਼ਬਦ ।

### ਪ੍ਰਚਲਤ ਹੋ ਚੁਕੀ ਕਹਾਣੀ ਅਨੁਸਾਰ

ਭਗਤ ਧੰਨਾ ਜੀ ਦੀ ਠਾਕੁਰ-ਪੂਜਾ ਬਾਰੇ ਉਸ ਵਕਤ ਤਕ ਪ੍ਰਚਲਤ ਹੋ ਚੁਕੀ ਕਹਾਣੀ ਅਨੁਸਾਰ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਇਉਂ ਲਿਖਿਆ ਹੈ :—

ਬਾਮ੍ਹਣੁ ਪੂਜੇ ਦੇਵਤੇ, ਧੰਨਾ ਗਊ ਚਰਾਵਣਿ ਆਵੈ ॥ ਧੰਨੈ ਡਿਠਾ ਚਲਿਤੁ ਏਹੁ, ਪੂਛੈ, ਬਾਮ੍ਹਣੁ ਆਖਿ ਸੁਣਾਵੈ ॥ ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ ॥ ਧੰਨਾ ਕਰਦਾ ਜੋਦੜੀ, ਮੈਂ ਭਿ ਦੇਹ ਇਕੁ, ਜੇ ਤੁਧੁ ਭਾਵੈ ॥ ਪਥਰੁ ਇਕੁ ਲਪੇਟਿ ਕਰਿ, ਦੇ ਧੰਨੈ ਨੋ ਗੈਲ ਛੁਡਾਵੈ ॥ ਠਾਕੁਰ ਨੋ ਨ੍ਹਾਵਾਲਿ ਕੈ, ਛਾਹ ਰੋਟੀ ਲੈ ਭੋਗੁ ਚੜ੍ਹਾਵੈ ॥ ਹੱਥ ਜੋੜਿ ਮਿੰਨਤਿ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ ॥ ਹਉਂ ਭੀ ਮੁਹੁ ਨ ਜੁਠਾਲਸਾਂ, ਤੂੰ ਰੁਠਾ ਮੈਂ ਕਿਹੁ ਨਾ ਸੁਖਾਵੈ ॥ ਗੋਸਾਈਂ ਪਰਤੱਖਿ ਹੋਇ, ਰੋਟੀ ਖਾਇ ਛਾਹ ਮੁਹਿ ਲਾਵੈ ॥ ਭੋਲਾ ਭਾਉ ਗੋਬਿੰਦੁ ਮਿਲਾਵੈ ॥

### ਇਸ ਤੋਂ ਗ਼ਲਤ ਨਤੀਜਾ :—

ਇਸ ਤੋਂ ਇਹ ਨਤੀਜਾ ਕੱਢਿਆ ਜਾ ਰਿਹਾ ਹੈ ਕਿ ਧੰਨੇ 'ਭੋਲਾ ਭਾਉ' ਵਰਤ ਕੇ ਪੂਜਾ ਕੀਤੀ, ਤੇ ਇਸ ਠਾਕੁਰ ਪੂਜਾ ਦੀ ਬਰਕਤਿ ਨਾਲ ਭਗਤ ਜੀ ਨੂੰ ਸਾਖਿਆਤ ਗੋਸਾਈਂ ਗੋਬਿੰਦ ਮਿਲ ਪਿਆ ।

ਕੁਦਰਤਿ ਦਾ ਜੋ ਨਿਯਮ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਠੀਕ ਸੀ, ਉਹ ਅੱਜ ਭੀ ਠੀਕ ਹੀ ਹੈ, ਤੇ ਜਦ ਤਕ ਦੁਨੀਆ ਕਾਇਮ ਹੈ ਇਹ ਨਿਯਮ ਸਦਾ ਠੀਕ ਰਹੇਗਾ । ਜਿਨ੍ਹਾਂ ਲੋਕਾਂ ਨੂੰ ਠਾਕੁਰ-ਪੂਜਾ ਵਿਚੋਂ ਨਹੀਂ ਮਿਲਿਆ,

ਉਹਨਾਂ ਦਾ ਆਪਣਾ ਹੀ ਕਸੂਰ ਹੋਵੇਗਾ ਉਹਨਾਂ ਸ਼ਾਇਦ 'ਭੋਲਾ ਭਾਉ' ਪੂਰਨ ਮਰਯਾਦਾ ਨਾਲ ਨਹੀਂ ਵਰਤਿਆ ਹੋਵੇਗਾ । ਖ਼ਬਰੇ ਤਾਹੀਏਂ ਇਕ ਉੱਘੇ ਵਿਦਵਾਨ ਸਿੱਖ ਨੇ ਇਉਂ ਲਿਖਿਆ ਹੈ :

'ਮੂਰਤੀਆਂ ਦਵਾਰਾ ਧਿਆਨ ਪਕਾ ਕੇ ਫਿਰ ਨਿਰਾਕਾਰ ਵਿਚ ਜਾਣਾ ਇਹ ਗ਼ਲਤ ਤਰੀਕੇ ਨਹੀਂ ।'

ਬਾਣੀ ਵਿਚ ਨਿਖੇਧੀ—

ਪਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸਤਿਗੁਰੂ ਜੀ ਵਲੋਂ ਕਿਤੇ ਭੀ ਅਜੇਹੀ ਹਿਦਾਇਤ ਨਹੀਂ ਮਿਲਦੀ, ਜਿਥੋਂ ਇਹ ਅੰਦਾਜ਼ਾ ਲਾਇਆ ਜਾ ਸਕੇ ਕਿ ਮੂਰਤੀ-ਪੂਜਾ ਨੂੰ ਸਤਿਗੁਰੂ ਜੀ ਠੀਕ ਰਸਤਾ ਮੰਨਦੇ ਹਨ, ਜਾਂ, ਘੱਟ ਤੋਂ ਘਟ 'ਗ਼ਲਤ ਤਰੀਕਾ' ਨਹੀਂ ਆਖਦੇ ਹਨ । ਪਾਹਨ-ਪੂਜ ਨੂੰ ਤਾਂ ਉਹ ਸਗੋਂ 'ਲੂਣ ਹਰਾਮੀ' ਤੇ 'ਗੁਨਹਗਾਰ' ਆਖਦੇ ਹਨ :

ਗੁਨਹਗਾਰ ਲੂਣ ਹਰਾਮੀ ॥ ਪਾਹਨ ਨਾਵ ਨਾ ਪਾਰ ਗਿਰਾਮੀ ॥ {ਸੂਹੀ ਮ: ੫

**ਸੁਭਾਵਿਕ ਉੱਠਦੇ ਸ਼ੰਕੇ—**

ਪਰ, ਇੱਥੇ ਕੁਦਰਤੀ ਤੌਰ ਤੇ ਪ੍ਰਸ਼ਨ ਉੱਠਦੇ ਹਨ :—(੧) ਧੰਨਾ ਜੀ ਨੇ ਆਪ ਆਪਣੀ ਬਾਣੀ ਵਿਚ ਕਿਤੇ ਜ਼ਿਕਰ ਕੀਤਾ ਹੈ ਜਾਂ ਨਹੀਂ ਕਿ ਉਹਨਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਕਿੱਥੋਂ ਤੇ ਕਿਵੇਂ ਹੋਈ ਸੀ; (੨) ਧੰਨਾ ਜੀ ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਹੋ ਚੁਕੇ ਸਨ । ਕੀ ਗੁਰੂ ਅਰਜਨ ਸਾਹਿਬ ਦੇ ਵੇਲੇ ਲੋਕਾਂ ਵਿਚ ਇਹ ਖ਼ਿਆਲ ਪ੍ਰਚਲਤ ਸੀ ਕਿ ਧੰਨੇ ਨੂੰ ਠਾਕੁਰ-ਪੂਜਾ ਤੋਂ ਰੱਬ ਦੀ ਪ੍ਰਾਪਤੀ ਹੋਈ ਸੀ ? (੩) ਕੀ ਗੁਰੂ ਅਰਜਨ ਸਾਹਿਬ ਭੀ ਆਮ ਲੋਕਾਂ ਨਾਲ ਇਸ ਖ਼ਿਆਲ ਵਿਚ ਸਹਿਮਤ ਸਨ ? (੪) ਜੇ ਸਤਿਗੁਰੂ ਜੀ ਭੀ ਧੰਨੇ ਭਗਤ ਸੰਬੰਧੀ ਠਾਕੁਰ-ਪੂਜਾ ਦੀ ਇਸ ਕਹਾਣੀ ਨੂੰ ਠੀਕ ਮੰਨਦੇ ਸਨ, ਤਾਂ ਠਾਕੁਰ-ਪੂਜ ਲੋਕਾਂ ਨੂੰ ਉਹਨਾਂ ਨੇ 'ਗੁਨਹਗਾਰ' ਤੇ 'ਲੂਣ ਹਰਾਮੀ' ਕਿਉਂ ਆਖਿਆ ਹੈ ?

ਇਹਨਾਂ ਪ੍ਰਸ਼ਨਾਂ ਨੂੰ ਇੱਕ ਇੱਕ ਕਰ ਕੇ ਵਿਚਾਰੀਏ ।

(੧) ਭਗਤ ਧੰਨਾ ਜੀ ਰਾਗ ਆਸਾ ਦੇ ਸ਼ਬਦ ਨੰ: ੧ ਵਿਚ ਲਿਖਦੇ ਹਨ :

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ ॥ ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥ ਜੋਤਿ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ ॥ ਧੰਨੈ ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ ॥੪॥੧॥

**ਭਾਵ :—**ਜਿਸ ਮਨੁੱਖ ਨੂੰ ਗੁਰੂ ਨੇ 'ਗਿਆਨ ਦਾ ਪ੍ਰਵੇਸ਼'-ਰੂਪ ਧਨ ਦਿੱਤਾ, ਉਸ ਦੀ ਸੁਰਤਿ ਪ੍ਰਭੂ ਵਿਚ ਜੁੜ ਗਈ, ਉਸ ਦੇ ਅੰਦਰ ਸਰਧਾ ਬਣ ਗਈ, ਉਸ ਦਾ ਮਨ ਪ੍ਰਭੂ ਨਾਲ ਇੱਕ-ਮਿੱਕ ਹੋ ਗਿਆ, ਉਸ ਨੂੰ ਪ੍ਰਭੂ ਦਾ ਪਿਆਰ ਪ੍ਰਭੂ ਦੀ ਭਗਤੀ ਚੰਗੀ ਲੱਗੀ, ਉਸ ਦੀ 'ਸੁਖ' ਨਾਲ ਸਾਂਝ ਬਣ ਗਈ, ਉਹ ਮਾਇਆ ਵਲੋਂ ਚੰਗੀ ਤਰ੍ਹਾਂ ਰੱਜ ਗਿਆ ਤੇ ਬੰਧਨਾਂ ਤੋਂ ਮੁਕਤ ਹੋ ਗਿਆ ।੩।

ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਸਰਬ-ਵਿਆਪਕ ਜੋਤਿ ਟਿਕ ਗਈ, ਉਸ ਨੇ ਮਾਇਆ ਵਿਚ ਨਾ ਛਲੇ ਜਾਣ ਵਾਲੇ ਪ੍ਰਭੂ ਨੂੰ ਪਛਾਣ ਲਿਆ ।

ਮੈਂ ਧੰਨੇ ਨੇ ਭੀ ਧਰਤੀ ਦੇ ਆਸਰੇ ਪ੍ਰਭੂ ਦਾ ਨਾਮ-ਧਨ ਲੱਭ ਲਿਆ ਹੈ । ਮੈਂ ਧੰਨਾ ਭੀ ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਵਿਚ ਲੀਨ ਹੋ ਗਿਆ ਹਾਂ ।੪।

ਇਥੇ ਧੰਨਾ ਜੀ ਪਹਿਲਾਂ ਤਾਂ ਇਕ ਸਰਬ-ਵਿਆਪਕ ਨਿਯਮ ਦੱਸਦੇ ਹਨ ਕਿ ਪਰਮਾਤਮਾ ਦੀ ਪ੍ਰਾਪਤੀ ਗੁਰੂ ਦੀ ਰਾਹੀਂ ਹੀ ਹੁੰਦੀ ਹੈ । ਫਿਰ, ਆਪਣੀ ਹੱਡ-ਬੀਤੀ ਸੁਣਾਂਦੇ ਹਨ ਕਿ ਸੰਤ ਜਨਾਂ ਨੂੰ ਮਿਲ ਕੇ ਪ੍ਰਭੂ ਵਿਚ ਲੀਨ ਹੋਇਆ ਹਾਂ ।

**ਸੁਆਰਥੀਆਂ ਦੀ ਘੜੀ ਕਹਾਣੀ—**

(੨) ਆਸਾ ਰਾਗ ਵਿਚ ਜੋ ਤਿੰਨ ਸ਼ਬਦ ਭਗਤ ਧੰਨਾ ਜੀ ਦੇ ਨਾਮ ਹੇਠ ਦਿੱਤੇ ਹੋਏ ਹਨ, ਜੇ ਇਹਨਾਂ ਨੂੰ ਅਤੇ ਇਹਨਾਂ ਦੇ ਸਿਰ-ਲੇਖ ਨੂੰ ਗਹੁ ਨਾਲ ਪੜ੍ਹੀਏ, ਤਾਂ ਇਹ ਗੱਲ ਸਾਫ਼ ਦਿੱਸ ਰਹੀ ਹੈ ਕਿ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਸੁਆਰਥੀ ਲੋਕਾਂ ਵਲੋਂ ਇਹ ਮਸ਼ਹੂਰ ਕੀਤਾ ਜਾ ਚੁਕਾ ਸੀ ਕਿ ਧੰਨੇ ਨੇ ਇਕ ਬ੍ਰਾਹਮਣ ਤੋਂ ਦੀਖਿਆ ਲੈ ਕੇ ਠਾਕੁਰ-ਪੂਜਾ ਕੀਤੀ ਤੇ ਠਾਕੁਰ-ਪੂਜਾ ਤੋਂ ਉਸ ਨੂੰ ਪਰਮਾਤਮਾ ਦੀ ਪ੍ਰਾਪਤੀ ਹੋਈ ਸੀ । ਪਰ ਗੁਰੂ ਅਰਜਨ ਦੇਵ ਜੀ ਇਸ ਕਹਾਣੀ ਨੂੰ ਝੂਠ ਸਮਝਦੇ ਸਨ, ਉਹਨਾਂ ਨੇ ਧੰਨਾ ਜੀ ਦੇ ਆਪਣੇ ਲਫ਼ਜ਼ਾਂ ਨੂੰ ਠੀਕ ਮੰਨਿਆ, ਤੇ ਭਗਤ ਜੀ ਦੀ ਤਾਈਦ ਕਰ ਕੇ ਘੜੀ ਹੋਈ ਕਹਾਣੀ ਦਾ ਪਾਜ ਖੋਹਲਿਆ ।

ਵਿਚਕਾਰਲਾ ਸ਼ਬਦ ਮ: ੫ ਦਾ—

ਸ਼ਬਦ ਨੰ: ੧ ਦੇ ਨਾਲ ਦੂਜਾ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ, ਕਿਉਂਕਿ ਉਸ ਦਾ ਸਿਰਲੇਖ ਹੈ 'ਮਹਲਾ ੫' । ਇਹ ਸ਼ਬਦ ਧੰਨਾ ਜੀ ਦੇ ਸ਼ਬਦ ਦੀ ਆਖ਼ਰੀ ਅੱਧੀ ਤੁਕ 'ਮਿਲਿ ਜਨ ਸੰਤ ਸਮਾਨਿਆ' ਦੀ ਵਿਆਖਿਆ ਵਿਚ ਹੈ ।

**ਸਿਰਲੇਖ ਮ: ੫ ਉਤੇ ਬੇ-ਇਤਬਾਰੀ—**

ਪਰ, ਇਸ ਸਿਰ-ਲੇਖ 'ਮਹਲਾ ੫' ਬਾਰੇ ਅਸਾਡੇ ਵਿਦਵਾਨ ਇਕ ਅਜਬ ਅਸਰਧਾ-ਭਰੀ ਵਿਚਾਰ ਪੇਸ਼ ਕਰ ਰਹੇ ਹਨ । ਮੈਕਾਲਿਫ਼ ਨੇ ਆਪਣੇ ਸਲਾਹਕਾਰਾਂ ਦੀ ਰਾਇ ਨਾਲ ਲਿਖਿਆ ਹੈ—ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਦਾ ਸਿਰ-ਲੇਖ ਤਾਂ 'ਮਹਲਾ ੫' ਹੈ; ਆਮ ਤੌਰ ਤੇ ਜਿੱਥੇ ਲਫ਼ਜ਼ 'ਮਹਲਾ ੫' ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਉਹਨਾਂ ਦਾ ਭਾਵ ਇਹੀ ਹੁੰਦਾ ਹੈ ਕਿ ਇਸ ਸਿਰ-ਲੇਖ ਦੇ ਹੇਠ ਲਿਖੇ ਹੋਏ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ; ਪਰ ਇਥੇ ਇਹ ਸ਼ਬਦ ਧੰਨੇ ਭਗਤ ਦਾ ਹੀ ਹੈ, ਇਸ ਵਿਚ ਕੋਈ ਸ਼ੱਕ ਨਹੀਂ ।

ਪਤਾ ਨਹੀਂ, ਮੈਕਾਲਿਫ਼ ਦੇ ਸਿੱਖ ਸਾਲਾਹ-ਕਾਰਾਂ ਨੇ ਇਥੇ ਲਿਖੇ ਸਿਰ-ਲੇਖ 'ਮਹਲਾ ੫' ਉੱਤੇ ਇਤਬਾਰ ਕਰਨੋਂ ਕਿਉਂ ਨਾਹ ਕਰ ਦਿੱਤੀ ਹੈ । ਇਸ ਸ਼ੱਕ ਦਾ ਇੱਕੋ ਹੀ ਕਾਰਨ ਹੋ ਸਕਦਾ ਹੈ; ਉਹ ਇਹ ਹੈ ਕਿ ਇਸ ਸ਼ਬਦ ਦੇ ਅਖ਼ੀਰ ਵਿਚ ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਧੰਨਾ' ਲਿਖਿਆ ਹੋਇਆ ਹੈ ।

ਸਿੱਖ ਕੌਮ ਦੇ ਇਕ ਹੋਰ ਉੱਘੇ ਵਿਦਵਾਨ ਨੇ ਇਸ ਸਿਰ-ਲੇਖ 'ਮਹਲਾ ੫' ਬਾਰੇ ਆਪਣੇ ਖ਼ਿਆਲ ਇਉਂ ਦੱਸੇ ਹਨ—ਇਹ ਸ਼ਬਦ ਹੈ ਤਾਂ ਧੰਨੇ ਭਗਤ ਦਾ, ਪਰ ਕਿਸੇ ਅਧੂਰੀ ਜਿਹੀ ਹਾਲਤ ਵਿਚ ਗੁਰੂ ਅਰਜਨ ਸਾਹਿਬ ਨੂੰ ਮਿਲਿਆ, ਕਈ ਤੁਕਾਂ ਸ਼ਬਦ ਵਿਚੋਂ ਗੁੰਮ ਸਨ । ਸਤਿਗੁਰੂ ਜੀ ਨੇ ਗੁੰਮ ਤੁਕਾਂ ਆਪ ਲਿਖ ਦਿੱਤੀਆਂ, ਤੇ ਇਸ ਦਾ ਸਿਰ-ਲੇਖ 'ਮਹਲਾ ੫' ਲਿਖ ਦਿੱਤਾ ।

**ਅਜਬ ਸਰਧਾ—**

ਇਸ ਤੋਂ ਸਾਫ਼ ਪਰਗਟ ਹੈ ਕਿ ਅਸਾਡੇ ਇਹ ਵਿਦਵਾਨ ਸੱਜਣ ਇਸ ਸ਼ਬਦ ਉੱਤੇ ਲਿਖੇ ਸਿਰ-ਲੇਖ 'ਮਹਲਾ ੫' ਉੱਤੇ ਇਤਬਾਰ ਕਰਨ ਨੂੰ ਤਿਆਰ ਨਹੀਂ ਹਨ, ਇਸ ਸ਼ਬਦ ਨੂੰ ਭਗਤ ਧੰਨਾ ਜੀ ਦਾ ਹੀ ਉਚਾਰਿਆ ਮੰਨਦੇ ਹਨ

। ਕਿਆ ਅਜਬ ਤਮਾਸ਼ਾ ਹੈ ! ਗੁਰੂ ਆਖਦਾ ਹੈ ਕਿ ਇਸ ਸ਼ਬਦ ਦਾ ਉਚਾਰਨ ਵਾਲਾ 'ਮਹਲਾ ੫' ਹੈ, ਸਿੱਖ ਆਖਦੇ ਹਨ, ਅਸੀਂ ਨਹੀਂ ਮੰਨਦੇ ।

**'ਸ਼ਬਦਾਰਥ' ਦੇ ਲਿਖਾਰੀ—**

'ਸ਼ਬਦਾਰਥ' ਦੇ ਲਿਖਾਰੀਆਂ ਦੀ ਨਜ਼ਰੋਂ ਇਹ ਸਿਰ-ਲੇਖ ਖੁੰਝ ਗਿਆ ਜਾਪਦਾ ਹੈ ਕਿਉਂਕਿ ਉਹਨਾਂ ਇਸ ਸਿਰ-ਲੇਖ ਸੰਬੰਧੀ ਕੋਈ ਰਾਇ ਨਹੀਂ ਲਿਖੀ । ਹਾਂ, ਸਾਰੰਗ ਦੀ ਭਗਤ ਬਾਣੀ ਵਿਚ ਭੀ ਇਹੀ ਸਿਰਲੇਖ ਇਉਂ ਆਇਆ ਹੈ :—

ਸਾਰੰਗ ਮ: ੫ ਸੂਰਦਾਸ ॥ ਹਰਿ ਕੇ ਸੰਗਿ ਬਸੇ ਹਰਿ ਲੋਕ ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ, ਅਨਦ ਸਹਜ ਧੁਨਿ ਝੋਕ ॥੧॥ਰਹਾਉ॥......
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ ॥੨॥

ਇਸ ਸੂਰਦਾਸ ਸੰਬੰਧੀ 'ਸ਼ਬਦਾਰਥ' ਵਾਲੇ ਲਿਖਦੇ ਹਨ—ਇਹ ਉਹ ਮਸ਼ਹੂਰ ਨੇਤ੍ਰ-ਹੀਨ ਸੂਰਦਾਸ ਨਹੀਂ ਜੋ ਵੈਸ਼ਨਵਾਂ ਦਾ ਮਹਾਤਮਾ ਭਗਤ ਮਦਨ ਮੋਹਨ ਨਾਮ ਦਾ ਬ੍ਰਾਹਮਣ ਹੋਇਆ ਹੈ ਜੋ ਸੰਮਤ ੧੫੮੬ ਵਿਚ ਪੈਦਾ ਹੋਇਆ । ਇਹ ਸੰਸਕ੍ਰਿਤ, ਹਿੰਦੀ, ਫ਼ਾਰਸੀ ਦਾ ਪੂਰਨ ਵਿਦਵਾਨ ਅਤੇ ਅਕਬਰ ਦੇ ਵੇਲੇ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ । ਪਰ ਪਿਛੋਂ ਵੈਰਾਗਵਾਨ ਹੋ ਕੇ ਤਿਆਗੀ ਹੋ ਗਿਆ । ਇਸ ਦੀ ਸਮਾਧੀ ਕਾਂਸ਼ੀ ਵਿਚ ਹੈ ।

ਇਸ ਨੋਟ ਤੋਂ ਇਕ ਗੱਲ ਪ੍ਰਤੱਖ ਹੈ ਕਿ 'ਸ਼ਬਦਾਰਥ' ਦੇ ਲਿਖਾਰੀਆਂ ਨੇ ਇਸ ਸ਼ਬਦ ਦੇ ਸਿਰ-ਲੇਖ 'ਮਹਲਾ ੫' ਉੱਤੇ ਇਤਬਾਰ ਨਹੀਂ ਕੀਤਾ, ਕਿਉਂਕਿ ਉਹ ਇਸ ਸ਼ਬਦ ਦਾ ਕਰਤਾ ਸੂਰਦਾਸ ਉਹਨਾਂ ਦੇ ਖ਼ਿਆਲ ਅਨੁਸਾਰ ਕੋਈ ਹੋਰ ਹੈ ਜੋ ਨੇਤ੍ਰ-ਹੀਣ ਨਹੀਂ ਸੀ ।

**ਇਕ ਹੋਰ ਸੱਜਣ—**

ਇਕ ਹੋਰ ਸੱਜਣ ਇਹ ਵਿਚਾਰ ਪੇਸ਼ ਕਰ ਰਹੇ ਹਨ ਕਿ ਇਹ ਲਫ਼ਜ਼ 'ਮਹਲਾ ੫' ਕਿਸੇ ਨੇ ਆਪਣੇ ਵਲੋਂ ਲਿਖ ਦਿੱਤੇ ਹਨ ।

**ਸਿਰਲੇਖ ਮਹਲਾ ੫ ਬਾਰੇ ਰਾਵਾਂ—**

ਸੋ, ਜਿਥੋਂ ਤਕ ਭਗਤ ਧੰਨਾ ਜੀ ਅਤੇ ਸੂਰਦਾਸ ਜੀ ਦੇ ਸ਼ਬਦਾਂ ਦਾ ਸੰਬੰਧ ਹੈ, ਲਫ਼ਜ਼ 'ਮਹਲਾ ੫' ਬਾਰੇ ਹੇਠ-ਲਿਖੀਆਂ ਰਾਵਾਂ ਅਸਾਡੇ ਸਾਹਮਣੇ ਹਨ :—

(੧) ਇਹ ਲਫ਼ਜ਼ 'ਮਹਲਾ ੫' ਕਿਸੇ ਨੇ ਪਿਛੋਂ ਲਿਖ ਦਿੱਤੇ ਹਨ ।

(੨) ਇਸ ਸਿਰ-ਲੇਖ ਦੇ ਹੁੰਦਿਆਂ ਭੀ ਇਹ ਨਹੀਂ ਮੰਨਿਆ ਜਾ ਸਕਦਾ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ ।

(੩) ਧੰਨੇ ਭਗਤ ਦਾ ਸ਼ਬਦ ਗੁਰੂ ਅਰਜਨ ਸਾਹਿਬ ਨੂੰ ਅਧੂਰੀ ਸ਼ਕਲ ਵਿਚ ਮਿਲਿਆ, ਉਹਨਾਂ ਆਪਣੇ ਪਾਸੋਂ ਰਲਾ ਕੇ ਤੁਕਾਂ ਪੂਰੀਆਂ ਕਰ ਦਿੱਤੀਆਂ, ਇਸ ਵਾਸਤੇ ਲਫ਼ਜ਼ 'ਮਹਲਾ ੫' ਲਿਖ ਦਿੱਤਾ ।

**ਇਹ ਸ਼ੱਕ ਕਿਉਂ ?**

ਹੁਣ ਅਸਾਂ ਵੇਖਣਾ ਹੈ ਕਿ ਇਸ ਸਿਰ-ਲੇਖ 'ਮਹਲਾ ੫' ਦਾ ਕੀਹ ਭਾਵ ਹੋ ਸਕਦਾ ਹੈ । ਸਾਧਾਰਨ ਤੌਰ ਤੇ ਤਾਂ ਇਹ ਸਿਰ-ਲੇਖ ਗੁਰੂ ਗ੍ਰੰਥ ਸਾਹਿਬ ਵਿਚ ਸੈਂਕੜੇ ਹਜ਼ਾਰਾਂ ਵਾਰੀ ਆਇਆ ਹੈ । ਕਦੇ ਕਿਸੇ ਨੂੰ ਸ਼ੱਕ ਨਹੀਂ ਪਿਆ । ਇਹਨਾਂ ਉਪਰ-ਲਿਖੇ ਦੋ ਸ਼ਬਦਾਂ ਦੇ ਸਿਰ-ਲੇਖ 'ਮਹਲਾ ੫' ਬਾਰੇ ਸ਼ੱਕ ਪੈਣ ਦੇ ਦੋ ਕਾਰਨ ਹਨ—(੧) ਇਹ ਸਿਰ-ਲੇਖ ਭਗਤਾਂ ਦੀ ਬਾਣੀ ਵਿਚ ਆਇਆ ਹੈ, (੨) ਜਿਸ ਸ਼ਬਦ ਦੇ ਨਾਲ ਇਹ ਵਰਤਿਆ ਗਿਆ ਹੈ, ਉਸ ਵਿਚ ਲਫ਼ਜ਼ 'ਨਾਨਕ' ਦੇ ਥਾਂ ਭਗਤ (ਧੰਨਾ, ਜਾਂ, ਸੂਰਦਾਸ) ਦਾ ਨਾਮ ਦਰਜ ਹੈ ।

**ਅਜਿਹਾ ਸਿਰਲੇਖ ਮਹਲਾ ੫ ਹੋਰ ਥਾਵਾਂ ਤੇ ਭੀ ਹੈ—**

ਪਰ ਜੇ ਤੁਸੀ ਗਹੁ ਨਾਲ ਵੇਖੋਗੇ, ਤਾਂ ਅਜਿਹੀ ਉਲਝਣ (ਜੇ ਇਸ ਸਾਦਾ ਜਿਹੀ ਗੱਲ ਨੂੰ ਭੀ ਉਲਝਣ ਸਮਝਿਆ ਜਾ ਸਕਦਾ ਹੈ) ਹੋਰ ਭੀ ਕਈ ਵਾਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਮਿਲਦੀ ਹੈ । ਜਿਵੇਂ—

(੧) ਰਾਮਕਲੀ ਕੀ ਵਾਰ ਮ: ੫, ਪਉੜੀ ਨੰ: ੧੯ ॥

ਮਹਲਾ ੫ ॥ ਕਬੀਰਾ ਹਮਰਾ ਕੋ ਨਹੀ, ਹਮ ਕਿਸਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ, ਤਿਸ ਹੀ ਮਾਹਿ ਸਮਾਹਿ ॥੨॥

(੨) ਰਾਮਕਲੀ ਕੀ ਵਾਰ ਮ: ੫, ਪਉੜੀ ਨੰ: ੨੦ ॥

ਸਲੋਕ ਮਹਲਾ ੫ ॥ ਕਬੀਰ ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ ॥ ਧਰਤੀ ਭਾਰਿ ਨ ਬਿਆਪਈ, ਉਨ ਕਉ ਲਾਹੂ ਲਾਹਿ ॥੧।

ਮਹਲਾ ੫ ॥ ਕਬੀਰ ਚਾਵਲ ਕਾਰਣੇ, ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ, ਤਬ ਪੂਛੇ ਧਰਮ ਰਾਇ ॥੨॥

**ਨੋਟ**—ਕਬੀਰ ਦੇ ਸ਼ਲੋਕਾਂ ਵਿਚ ਭੀ ਵੇਖੋ, ਸ਼ਲੋਕ ਨੰ: ੨੧੦, ੨੧੧ ਅਤੇ ੨੧੪ ।

(੩) ਰਾਮਕਲੀ ਕੀ ਵਾਰ ਮ: ੫, ਪਉੜੀ ਨੰ: ੨੧ ॥

ਸਲੋਕ ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗੁ ॥ ਜੋ ਨਰ ਪੀਰਿ ਨਿਵਾਜਿਆ, ਤਿਨ੍ਹਾ ਅੰਚ ਨ ਲਾਗ ॥੧॥

ਮਹਲਾ ੫ ॥ ਫਰੀਦਾ ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ ॥ ਵਿਰਲੇ ਕੇਈ ਪਾਈਅਨਿ੍ ਜਿਨ੍ਹਾ ਪਿਆਰੇ ਨੇਹ ॥੨॥

**ਨੋਟ—**ਫ਼ਰੀਦ ਜੀ ਦੇ ਸ਼ਲੋਕਾਂ ਵਿਚ ਭੀ ਵੇਖੋ, ਸਲੋਕ ਨੰ: ੮੨ ਅਤੇ ੮੩ ।

(੪) ਭੈਰਉ ਕਬੀਰ ਜੀ—ਸ਼ਬਦ ਨੰ: ੧੧ ਤੋਂ ਅਗਾਂਹ ।

ਮਹਲਾ ੫ ॥ ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥...

ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥

(੫) ਸਲੋਕ ਕਬੀਰ ਜੀ—

ਮਹਲਾ ੫ ॥ ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ ॥ ਕਰਮੀ ਸਤਿਗੁਰੁ ਪਾਇਆ, ਜਿਨਿ ਹਉ ਲੀਆ ਛਡਾਇ ॥੨੦੯॥

ਮ: ੫ ॥ ਕਬੀਰ ਰਾਮੁ ਨ ਚੇਤਿਓ, ਫਿਰਿਆ ਲਾਲਚ ਮਾਹਿ ॥ ਪਾਪ ਕਰੰਤਾ ਮਰਿ ਗਇਆ, ਅਉਧ ਪੁੰਨੀ ਖਿਨ ਮਾਹਿ ॥੨੨੧॥

(੬) ਸਲੋਕ ਫ਼ਰੀਦ ਜੀ—

ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥

ਮ: ੫ ॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ, ਧਨਿ ਜੋਬਨਿ ਆਗਾਹ ॥ ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਹਾਹੁ ॥੧੦੫॥

ਮ: ੫ ॥ ਫਰੀਦਾ ਕੰਤੁ ਰੰਗਾਵਲਾ, ਵਡਾ ਵੇ ਮੁਹਤਾਜੁ ॥ ਅਲਹ ਸੇਤੀ ਰਤਿਆ, ਏਹੁ ਸਚਾਵਾਂ ਸਾਜੁ ॥੧੦੮॥

ਮ: ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ ॥ ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ ॥੧੦੯॥

ਮ: ੫ ॥ ਫਰੀਦਾ ਦੁਨੀ ਵਜਾਈ ਵਜਦੀ, ਤੂੰ ਭੀ ਵਜਹਿ ਨਾਲਿ ॥ ਸੋਈ ਜੀਉ ਨ ਵਜਦਾ, ਜਿਸੁ ਅਲਹੁ ਕਰਦਾ ਸਾਰ ॥੧੧੦॥

ਮ: ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ, ਦੁਨੀ ਨਾ ਕਿਤੈ ਕੰਮਿ ॥ ਮਿਸਲ ਫਕੀਰਾਂ ਗਾਖੜੀ, ਸੁ ਪਾਈਐ ਪੂਰ ਕਰੰਮਿ ॥੧੧੧॥

**ਸਿਰਲੇਖ ਮਹਲਾ ੩ ਭੀ—**

ਇਹ ਅਜਬ ਉਲਝਣ ਨਿਰੀ 'ਮਹਲਾ ੫' ਬਾਰੇ ਹੀ ਨਹੀਂ ਹੈ; ਇਕ ਥਾਂ ਸਿਰ-ਲੇਖ ਵਜੋਂ ਲਫ਼ਜ਼ 'ਮਹਲਾ ੩' ਭੀ ਮਿਲਦਾ ਹੈ ।

(੭) ਸਲੋਕ ਫਰੀਦ ਜੀ :—

ਮ: ੩ ॥ ਫਰੀਦਾ ਕਾਲੀ, ਧਉਲੀ, ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇਇ ॥ ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੧੩॥

ਵਖੋ-ਵਖ ਗਿਣਿਆਂ ਇਹ ਸਾਰੇ ੧੫ ਪ੍ਰਮਾਣ ਐਸੇ ਹਨ ਜਿੱਥੇ ਸਿਰ-ਲੇਖ 'ਮਹਲਾ ੫' ਅਤੇ 'ਮ: ੩' ਹਨ, ਪਰ ਮੂਲ-ਬਾਣੀ ਵਿਚ ਨਾਮ ਭਗਤ ਦਾ ਹੀ ਹੈ ।

ਉਪਰ-ਦਿੱਤੀਆਂ ਰਾਵਾਂ ਅਨੁਸਾਰ :

(੧) ਕੀ ਇੱਥੇ ਹਰ ਥਾਂ ਸਿਰ-ਲੇਖ 'ਮਹਲਾ ੫' ਕਿਸੇ ਨੇ ਪਿਛੋਂ ਲਿਖ ਦਿੱਤਾ ਹੈ ?

(੨) ਕੀ ਗੁਰੂ ਅਰਜਨ ਸਾਹਿਬ ਤੇ ਗੁਰੂ ਅਮਰਦਾਸ ਜੀ ਨੂੰ ਇਹ ਸ਼ਬਦ ਤੇ ਸ਼ਲੋਕ ਅਧੂਰੇ ਮਿਲੇ ਸਨ, ਤੇ ਸਤਿਗੁਰੂ ਜੀ ਨੇ ਆਪਣੇ ਵੱਲੋਂ ਤੁਕਾਂ ਜਾਂ ਲਫ਼ਜ਼ ਰਲਾ ਕੇ ਮੁਕੰਮਲ ਕੀਤੇ ?

(੩) ਕੀ ਇਹਨਾਂ ੧੫ ਹੀ ਥਾਵਾਂ ਤੇ ਇਸ ਸਿਰ-ਲੇਖ ਉਤੇ ਅਸਾਂ ਇਤਬਾਰ ਨਹੀਂ ਕਰਨਾ ?

**ਇਹਨਾਂ ਵਾਸਤੇ ਇਕ ਹੋਰ ਉਲਝਣ—**

ਇਹਨਾਂ ਵਿਦਵਾਨ ਸੱਜਣਾਂ ਨੂੰ ਅਜੇ ਇਕ ਹੋਰ ਵਧੀਕ ਤਕੜੀ ਉਲਝਣ ਦਾ ਸਾਹਮਣਾ ਕਰਨਾ ਪਏਗਾ । ਵੇਖੋ, ਰਾਗ ਭੈਰਉ, ਮਹਲਾ ੫, ਘਰੁ ੧ । ਇੱਥੇ ਸ਼ਬਦ ਨੰ: ੩ ਦਾ ਸਿਰ-ਲੇਖ ਤੇ ਸਾਰਾ ਸ਼ਬਦ ਧਿਆਨ ਨਾਲ ਪੜ੍ਹਨ ਦੀ ਲੋੜ ਹੈ :

ਭੈਰਉ ਮਹਲਾ ੫ ॥ ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਰਖੈ ਨਿਦਾਨਾ ॥੧॥...
ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥

ਇੱਥੇ ਸਾਰੇ ਸ਼ਬਦ ਗੁਰੂ ਅਰਜਨ ਸਾਹਿਬ ਦੇ ਹਨ, ਭਗਤਾਂ ਦੀ ਬਾਣੀ ਦੂਰ ਅਗਾਂਹ ਚੱਲ ਕੇ ਆਵੇਗੀ । ਇਸ ਦਾ ਸਿਰ-ਲੇਖ ਭੀ ਸਾਫ਼ ਦਰਜ ਹੈ 'ਭੈਰਉ ਮਹਲਾ ੫' ।

(੧) ਕੀ ਇਹ ਸਿਰ-ਲੇਖ ਕਿਸੇ ਨੇ ਪਿਛੋਂ ਲਿਖ ਦਿੱਤਾ ? ਪਰ ਭਗਤ-ਬਾਣੀ ਵਿਚੋਂ ਨਿਕਲ ਕੇ ਇਹ ਸ਼ਬਦ 'ਮਹਲਾ ੫' ਦੇ ਸ਼ਬਦਾਂ ਵਿਚ ਕਿਵੇਂ ਆ ਅੱਪੜਿਆ ? ਕੀ ਇਹ ਤਬਦੀਲੀ ਭੀ ਕਿਸੇ ਨੇ ਪਿੱਛੋਂ ਹੀ ਕਰ ਦਿੱਤੀ ? ਭਲਾ ਜੇ ਕਿਸੇ ਨੇ ਸਤਿਗੁਰੂ ਜੀ ਤੋਂ ਪਿੱਛੋਂ ਹੀ ਕਬੀਰ ਦਾ ਇਹ ਸ਼ਬਦ 'ਮਹਲਾ ੫' ਦੇ ਸ਼ਬਦਾਂ ਵਿਚ ਲਿਆ ਲਿਖਿਆ ਤਾਂ ਪਹਿਲੀ ਗਿਣਤੀ ਨਾਲੋਂ ਇਕ ਸ਼ਬਦ ਵਧ ਗਿਆ । ਭੈਰਉ ਵਿਚ 'ਮਹਲਾ ੫' ਦੇ ਸ਼ਬਦਾਂ ਦਾ ਹੁਣ ਦਾ ਜੋੜ ੫੭ ਹੈ । ਕੀ ਪਹਿਲਾਂ ਇਹ ਸ਼ਬਦ ੫੬ ਸਨ ? ਜਿਸ ਸੱਜਣ ਨੇ ਇਹ ਤਬਦੀਲੀ ਕੀਤੀ ਹੋਵੇਗੀ, ਉਸ ਨੂੰ ਕਾਫ਼ੀ ਔਖਿਆਈ ਕਰਨੀ ਪਈ ਹੋਵੇਗੀ, ਕਿਉਂਕਿ ਉਸ ਨੂੰ ਇੱਕ ਥਾਂ ਨਹੀਂ, ੫੬ ਥਾਂ ਤੇ ਹੀ ਗਿਣਤੀ ਬਦਲਾਣੀ ਪਈ ਹੋਵੇਗੀ । ਸਿਰ-ਲੇਖ 'ਮਹਲਾ ੫' ਪਿੱਛੋਂ ਲਿਖੇ ਜਾਣ ਦੀ ਰਾਇ ਦੇਣ ਵਾਲੇ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਸਰਧਾ ਘਟਾਣ ਦਾ ਉੱਦਮ ਕਰਨ ਵਾਲੇ ਸੱਜਣ ਜੀ ਨੇ ਕੀ ਕੋਈ ਐਸੀ 'ਬੀੜ' ਭੀ ਵੇਖੀ ਹੈ ਜਿੱਥੇ ਸ਼ੁਰੂ ਤੋਂ ਅਖ਼ੀਰ ਤਕ ਸ਼ਬਦਾਂ ਦੀ ਗਿਣਤੀ ਦਿੱਤੀ ਹੋਵੇ ਤੇ ਹੋਵੇ ਭੀ ੫੬ ? ਤੇ ਇਹ ਉਪਰਲਾ ਸ਼ਬਦ ਕਬੀਰ ਜੀ ਦੀ ਬਾਣੀ ਵਿਚ ਦਰਜ ਹੋਵੇ ? ਭਲਾ, ਉੱਥੇ ਉਹ ਕਿਸ ਨੰਬਰ ਤੇ ਦਰਜ ਹੈ ?

(੨) ਕੀ ਇਹ ਸ਼ਬਦ ਭੀ ਗੁਰੂ ਅਰਜਨ ਸਾਹਿਬ ਨੂੰ ਅਧੂਰਾ ਹੀ ਮਿਲਿਆ ਸੀ, ਜਿਵੇਂ ਧੰਨੇ ਭਗਤ ਦਾ ? ਪਰ ਉਹਨਾਂ ਇਸ ਨੂੰ ਮੁਕੰਮਲ ਕਰ ਕੇ ਭਗਤ ਬਾਣੀ ਦੇ ਥਾਂ ਆਪਣੇ ਸ਼ਬਦਾਂ ਵਿਚ ਕਿਉਂ ਦਰਜ ਕਰ ਦਿੱਤਾ ?

(੩) ਕੀ ਮੈਕਾਲਿਫ਼ ਤੇ ਮੈਕਾਲਿਫ਼ ਦੇ ਸਲਾਹਕਾਰ ਸਿੱਖ ਵਿਦਵਾਨਾਂ ਵਾਂਗ ਅਸਾਂ ਇੱਥੇ ਭੀ ਅੜੇ ਰਹਿਣਾ ਹੈ ਕਿ ਸਿਰ-ਲੇਖ ਭਾਵੇਂ ਪਰਤੱਖ 'ਮਹਲਾ ੫' ਹੈ, ਪਰ ਅਸਾਂ ਨਹੀਂ ਮੰਨਣਾ ? ਪਰ ਫਿਰ, ਕਬੀਰ ਜੀ ਦਾ ਇਹ ਸ਼ਬਦ ਇੱਥੇ ਕਿਵੇਂ ਆ ਗਿਆ ?

**ਗੱਲ ਸਾਦਾ ਜਿਹੀ ਹੀ ਹੈ—**

ਇਹ ਸਾਰੀਆਂ ਉਲਝਣਾਂ ਉਹਨਾਂ ਵਿਦਵਾਨਾਂ ਵਾਸਤੇ ਹਨ, ਜਿਨ੍ਹਾਂ ਨੇ ਆਪਣੇ ਸਤਿਗੁਰੂ ਦੇ ਸਿੱਧੇ ਸਾਦਾ ਲਫ਼ਜ਼ਾਂ ਉੱਤੇ ਇਤਬਾਰ ਕਰਨੋਂ ਨਾਂਹ ਕਰ ਦਿੱਤੀ ਹੈ । ਜਦੋਂ ਗੁਰੂ ਅਰਜਨ ਸਾਹਿਬ ਨੇ ਇਹ ਸਿਰ-ਲੇਖ ਇੱਕ ਥਾਂ ਨਹੀਂ ੧੬ ਥਾਂ ਲਿਖ ਦਿੱਤਾ ਤਾਂ ਅਸਾਨੂੰ ਹੁੱਜਤਿ ਕਰਨ ਦੀ ਲੋੜ ਹੀ ਕਿਉਂ ਪਈ ? ਸੋ, ਇਸ ਵਿਚ ਕੋਈ ਸ਼ੱਕ ਹੀ ਨਹੀਂ ਕਿ ਇਹ ਬਾਣੀ ਗੁਰੂ ਅਰਜਨ ਸਾਹਿਬ ਦੀ ਉਚਾਰੀ ਹੋਈ ਹੈ । ਭਗਤ ਧੰਨਾ ਜੀ ਦੇ ਆਸਾ ਰਾਗ ਦੇ ਸ਼ਬਦ ਨੰ: ੧ ਤੋਂ ਅਗਲਾ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ, ਕਿਉਂਕਿ ਇਸ ਦਾ ਸਿਰ-ਲੇਖ ਹੈ 'ਮਹਲਾ ੫'

। ਹਾਂ, ਅਸਾਂ ਇਹ ਜ਼ਰੂਰ ਲੱਭਣਾ ਹੈ ਕਿ 'ਮਹਲਾ ੫' ਦੇ ਸਿਰਲੇਖ ਵਾਲੇ ਇਹ ਸ਼ਬਦ ਸਤਿਗੁਰੂ ਜੀ ਨੇ ਧੰਨੇ, ਸੂਰਦਾਸ, ਕਬੀਰ ਅਤੇ ਫ਼ਰੀਦ ਜੀ ਦੇ ਨਾਮ ਹੇਠ ਕਿਉਂ ਉਚਾਰੇ ।

ਐਸ ਵੇਲੇ ਅਸੀ ਧੰਨੇ ਭਗਤ ਦੀ ਠਾਕੁਰ-ਪੂਜਾ ਤੇ ਵਿਚਾਰ ਕਰ ਰਹੇ ਹਾਂ, ਤੇ ਪਹਿਲਾਂ ਉਸ ਸ਼ਬਦ ਨੂੰ ਲਵਾਂਗੇ ਜਿਸ ਦਾ ਸਿਰ-ਲੇਖ ਹੈ 'ਮਹਲਾ ੫', ਪਰ ਅਖ਼ੀਰ ਵਿਚ ਨਾਮ ਧੰਨੇ ਦਾ ਹੈ ।

ਮਹਲਾ ੫ ॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥ ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥੧॥ਰਹਾਉ॥ ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ ॥ ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ੍ ਤਿਆਗੀ ਮਾਇਆ ॥ ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ॥੨॥ ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ ॥੩॥ ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ॥੪॥੨॥

### ਇਹ ਸ਼ਬਦ ਇਥੇ ਕਿਉਂ ?

ਇਸ ਤੋਂ ਪਹਿਲੇ ਸ਼ਬਦ ਵਿਚ ਭਗਤ ਧੰਨਾ ਜੀ ਆਪਣੀ ਜ਼ਬਾਨੋਂ ਆਖਦੇ ਹਨ ਕਿ ਮੈਨੂੰ ਗੁਰੂ ਨੇ ਨਾਮ-ਧਨ ਦਿੱਤਾ ਹੈ, ਸੰਤਾਂ ਦੀ ਸੰਗਤਿ ਵਿਚ ਮੈਨੂੰ ਧਰਣੀਧਰ ਪ੍ਰਭੂ ਲੱਭਾ ਹੈ । ਪਰ ਸੁਆਰਥੀ ਲੋਕਾਂ ਨੇ ਆਪਣਾ ਧਾਰਮਿਕ ਜੂਲਾ ਅੰਞਾਣ ਲੋਕਾਂ ਦੇ ਮੋਢੇ ਤੇ ਪਾਈ ਰੱਖਣ ਵਾਸਤੇ ਇਹ ਕਹਾਣੀ ਚਲਾ ਦਿੱਤਾ ਕਿ ਧੰਨੇ ਨੇ ਇਕ ਬ੍ਰਾਹਮਣ ਤੋਂ ਇਕ ਠਾਕੁਰ ਲੈ ਕੇ ਉਸ ਦੀ ਪੂਜਾ ਕੀਤੀ; ਤਾਂ ਹੀ ਉਸ ਨੂੰ ਪਰਮਾਤਮਾ ਮਿਲਿਆ । ਇਸ ਭੁਲੇਖੇ ਨੂੰ ਦੂਰ ਕਰਨ ਲਈ ਤੇ ਧੰਨਾ ਜੀ ਦੇ ਸ਼ਬਦ ਦੀ ਅਖ਼ੀਰਲੀ ਤੁਕ ਨੂੰ ਚੰਗੀ ਤਰ੍ਹਾਂ ਸਿੱਖਾਂ ਦੇ ਸਾਹਮਣੇ ਸਪਸ਼ਟ ਕਰਨ ਲਈ ਗੁਰੂ ਅਰਜਨ ਸਾਹਿਬ ਨੇ ਅਗਲਾ ਸ਼ਬਦ ਉਚਾਰ ਕੇ ਦਰਜ ਕੀਤਾ । ਇਹ ਸ਼ਬਦ ਧੰਨੇ ਭਗਤ ਨਾਲ ਸੰਬੰਧ ਰੱਖਦਾ ਹੈ । ਸੋ, ਨਾਮ ਭੀ ਧੰਨੇ ਦਾ ਹੀ ਰੱਖਿਆ ਹੈ, ਜਿਵੇਂ ਅਸੀ ਪਿਛਲੇ ੧੫ ਪ੍ਰਮਾਣਾਂ ਵਿਚ ਵੇਖ ਆਏ ਹਾਂ ।

### ਧੰਨਾ ਜੀ ਨਾਲ ਕੀਹ ਸੰਬੰਧ ਹੈ—

ਉਹ ਸੰਬੰਧ ਕੀਹ ਹੈ ?—ਇਹ ਲੱਭਣ ਵਾਸਤੇ ਸ਼ਬਦ ਦੇ ਚੌਥੇ ਬੰਦ ਦੀ ਪਹਿਲੀ ਤੁਕ ਗਹੁ ਨਾਲ ਪੜ੍ਹੋ, 'ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ' । ਕੀਹ ਸੁਣ ਕੇ ? ਇਸ ਪ੍ਰਸ਼ਨ ਦਾ ਉੱਤਰ ਪਾਠਕਾਂ ਨੂੰ ਸ਼ਬਦ ਦਾ ਹਰੇਕ ਬੰਦ ਪੜ੍ਹਨ ਤੇ ਮਿਲੇਗਾ । ਸੋ, ਹਰੇਕ ਬੰਦ ਪੜ੍ਹ ਕੇ 'ਇਹ ਬਿਧਿ' ਵਾਲੀ ਤੁਕ ਨਾਲ ਰਲਾਓ । ਧੰਨੇ ਨੇ ਨਾਮਦੇਵ ਦੀ ਸੋਭਾ ਸੁਣੀ, ਕਬੀਰ ਦਾ ਹਾਲ ਸੁਣਿਆ, ਰਵਿਦਾਸ ਦੀ ਚਰਚਾ ਸੁਣੀ, ਤੇ ਸੈਣ ਨਾਈ ਦਾ ਉੱਚਾ ਮਰਾਤਬਾ ਸੁਣਿਆ । ਇਹ ਸੁਣ ਕੇ ਉਸ ਦੇ ਮਨ ਵਿਚ ਭੀ ਭਗਤੀ ਕਰਨ ਦਾ ਚਾਉ ਪੈਦਾ ਹੋਇਆ । ਇਸ ਸ਼ਬਦ ਨੂੰ ਜਾਣ-ਬੁਝ ਕੇ ਧੰਨੇ ਭਗਤ ਦੀ ਬਾਣੀ ਵਿਚ ਦਰਜ ਕਰਨ ਤੋਂ ਸਾਫ਼ ਸਾਬਤ ਹੁੰਦਾ ਹੈ ਕਿ ਉਸ ਵੇਲੇ ਤਕ ਧੰਨੇ ਭਗਤ ਦੀ ਭਗਤੀ ਬਾਰੇ ਅੰਞਾਣ ਲੋਕਾਂ ਵਿਚ ਸੁਆਰਥੀ ਮੂਰਤੀ-ਪੂਜ ਪੰਡਿਤ ਲੋਕਾਂ ਨੇ ਮਨ-ਘੜਤ ਕਹਾਣੀਆਂ ਉਡਾਈਆਂ ਹੋਈਆਂ ਸਨ, ਤੇ ਸਤਿਗੁਰੂ ਜੀ ਨੇ ਇਸ ਸ਼ਬਦ ਦੀ ਰਾਹੀਂ ਜ਼ੋਰਦਾਰ ਤਰਦੀਦ ਕੀਤੀ ਹੈ ।

### ਸੁਖੱਲਾ ਰਸਤਾ—

ਜੇ ਅਸਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਸਹੀ ਰਾਹ ਲੱਭਣਾ ਹੈ, ਤਾਂ ਲੋਕਾਂ ਦੀਆਂ ਲਿਖੀਆਂ ਸਾਖੀਆਂ ਨੂੰ ਰਲਾ ਕੇ ਸ਼ਬਦ ਦੇ ਅਰਥ ਕਰਨ ਦੇ ਥਾਂ ਸਿੱਧਾ ਸ਼ਬਦ ਦਾ ਹੀ ਆਸਰਾ ਲਿਆ ਕਰੀਏ, ਨਹੀਂ ਤਾਂ ਬਹੁਤ ਵਾਰੀ ਟਪਲਾ

ਲੱਗ ਸਕਦਾ ਹੈ । ਜੇ ਧੰਨੇ ਭਗਤ ਨੇ ਪੱਥਰ ਪੂਜ ਕੇ ਰੱਬ ਲੱਭਾ ਹੁੰਦਾ, ਤਾਂ ਇਸ ਦਾ ਭਾਵ ਇਹ ਨਿਕਲਦਾ ਕਿ ਪੱਥਰ ਪੂਜ ਕੇ ਰੱਬ ਨੂੰ ਮਿਲਣ ਵਾਲੇ ਦੀ ਬਾਣੀ ਦਰਜ ਕਰ ਕੇ ਗੁਰੂ ਅਰਜਨ ਸਾਹਿਬ ਇਸ ਅਸੂਲ ਨੂੰ ਪਰਵਾਨ ਕਰ ਬੈਠੇ ਹਨ ਕਿ ਪੱਥਰ ਪੂਜਿਆਂ ਰੱਬ ਮਿਲ ਸਕਦਾ ਹੈ । ਪਰ, ਉਹਨਾਂ ਦਾ ਆਪਣਾ ਹੁਕਮ ਇਉਂ ਹੈ :—

ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥ ਗੁਨਹਗਾਰ ਲੂਣਹਰਾਮੀ ॥ ਪਾਹਣ ਨਾਵ ਨ ਪਾਰਗਿਰਾਮੀ ॥੩॥੩॥੯॥ ਸੂਹੀ ਮਹਲਾ ੫ ॥

**ਉੱਦਮ ਦੀ ਸਾਂਝ—**

ਭਗਤ ਰਵਿਦਾਸ, ਜੈ ਦੇਵ, ਬੇਣੀ ਅਤੇ ਫ਼ਰੀਦ ਜੀ ਦੀ ਬਾਣੀ ਦਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਨਾਲ ਟਾਕਰਾ ਕਰ ਕੇ ਅਸੀ ਵੇਖ ਚੁਕੇ ਹਾਂ ਕਿ ਇਹਨਾਂ ਭਗਤਾਂ ਦੀ ਸਾਰੀ ਬਾਣੀ ਗੁਰੂ ਨਾਨਕ ਦੇਵ ਜੀ ਆਪ 'ਉਦਾਸੀਆਂ' ਸਮੇ ਲੈ ਕੇ ਆਏ ਸਨ । ਭਾਰਤ ਦੇ ਵੱਖੋ-ਵੱਖਰੇ ਇਲਾਕਿਆਂ ਵਿਚ ਇਹ ਭਗਤ ਉਸ ਧਾਰਮਿਕ ਗ਼ੁਲਾਮੀ ਦਾ ਜੂਲਾ ਉਤਾਰਨ ਦੀ ਕੋਸ਼ਸ਼ ਕਰ ਰਹੇ ਸਨ ਜੋ ਸਦੀਆਂ ਤੋਂ ਬ੍ਰਾਹਮਣ ਨੇ ਸ਼ੂਦਰਾਂ ਦੇ ਮੋਢੇ ਉੱਤੇ ਪਾਇਆ ਹੋਇਆ ਸੀ । ਇਉਂ ਜਾਪਦਾ ਹੈ ਜਿਵੇਂ ਸਤਿਗੁਰੂ ਨਾਨਕ ਦੇਵ ਜੀ, ਇੱਕ ਤਾਂ, ਆਪਣੇ ਖ਼ਿਆਲਾਂ ਦਾ ਸਾਰੇ ਭਾਰਤ ਵਿਚ ਪਰਚਾਰ ਕਰਨ ਲਈ ਲੰਮੇ ਪੈਂਡੇ ਝਾਗਦੇ ਰਹੇ, ਦੂਜੇ, ਇਹਨਾਂ ਭਗਤਾਂ ਦੇ ਸ਼ਰਧਾਲੂਆਂ ਨਾਲ ਮਿਲ ਕੇ ਤੇ ਇਹਨਾਂ ਦੀ ਬਾਣੀ ਇਕੱਠੀ ਕਰ ਕੇ ਇਸ ਧਾਰਮਿਕ ਅੱਤਿਆਚਾਰ ਦੇ ਟਾਕਰੇ ਤੇ ਇਕ ਤਕੜਾ ਸਾਂਝਾ ਮੋਰਚਾ ਕਾਇਮ ਕਰਨ ਦੀ ਤਿਆਰੀ ਕਰ ਰਹੇ ਸਨ ।

**ਰਾਜਸਥਾਨ ਵਿੱਚੋਂ ਦੀ—**

ਇਸ ਵਿਚ ਕੋਈ ਸ਼ੱਕ ਨਹੀਂ ਕਿ ਪਹਿਲੀ 'ਉਦਾਸੀ' ਤੋਂ ਮੁੜਦੀ ਵਾਰੀ ਸਤਿਗੁਰੂ ਜੀ ਧੁਰ ਦੱਖਣ ਤੋਂ ਪੱਛਮੀ ਸਮੁੰਦਰੀ ਕੰਢੇ ਦੇ ਨਾਲ ਨਾਲ ਸੋਮਨਾਥ ਦੁਆਰਕਾ ਤੋਂ ਹੁੰਦੇ ਹੋਏ ਰਾਜਪੂਤਾਨੇ ਦੇ ਵਿੱਚੋਂ ਦੀ ਲੰਘ ਕੇ ਮਥੁਰਾ ਕੁਰੂਛੇਤ੍ਰ ਵਲ ਆਏ ਸਨ । ਭਗਤ ਧੰਨਾ ਜੀ ਸੰਨ ੧੪੧੫ ਵਿਚ ਇਸੇ ਇਲਾਕੇ ਵਿਚ ਜੰਮੇ । ਸਤਿਗੁਰੂ ਜੀ ਇੱਥੋਂ ੧੫੧੩ ਦੇ ਕਰੀਬ ਲੰਘੇ । ਕੋਈ ਅਜਬ ਗੱਲ ਨਹੀਂ ਕਿ ਧੰਨਾ ਜੀ ਤਦੋਂ ਜਿਉਂਦੇ ਹੀ ਹੋਣ, ਤਦੋਂ ਉਹਨਾਂ ਦੀ ਉਮਰ ੯੮ ਸਾਲ ਦੀ ਹੋ ਸਕਦੀ ਸੀ । ਜੇ ਸਰੀਰਕ ਤੌਰ ਤੇ ਮੇਲ ਨਾਹ ਭੀ ਹੋਇਆ ਹੋਵੇ, ਤਾਂ ਭੀ ਇਸ ਵਿਚ ਕੋਈ ਸ਼ੱਕ ਨਹੀਂ ਕਿ ਭਗਤ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਹੀ ਲਿਆਂਦੀ, ਕਿਉਂਕਿ ਇਹ ਕੰਮ ਉਹੀ ਕਰ ਰਹੇ ਸਨ ।

**ਧਾਰਮਿਕ ਉੱਚਤਾ ਕਾਇਮ ਰਖਣ ਦੇ ਜਤਨ—**

ਇਹ ਇਕ ਅਜੀਬ ਸੁਆਦਲੀ ਗੱਲ ਹੈ ਕਿ ਭਗਤ ਜੀ ਬਾਰੇ ਠਾਕੁਰ-ਪੂਜਾ ਦੀ ਘੜੀ ਹੋਈ ਕਹਾਣੀ ਦੀ ਤਰਦੀਦ ਗੁਰੂ ਅਰਜਨ ਸਾਹਿਬ ਨੇ ਕੀਤੀ ਹੈ, ਗੁਰੂ ਨਾਨਕ ਸਾਹਿਬ ਨੇ ਆਪਣੇ ਕਿਸੇ ਸ਼ਬਦ ਵਿਚ ਇਸ ਗੱਲ ਨੂੰ ਨਹੀਂ ਛੇੜਿਆ । ਪਰ ਇਹ ਕੋਈ ਗੁੰਝਲ ਦੀ ਗੱਲ ਨਹੀਂ ਹੈ । ਧੰਨੇ ਭਗਤ ਦੇ ਜੀਊਂਦਿਆਂ ਇਹ ਕਹਾਣੀ ਮਸ਼ਹੂਰ ਨਹੀਂ ਕੀਤੀ ਜਾ ਸਕਦੀ ਸੀ, ਇਸ ਦੀ ਤਰਦੀਦ ਕਰਨ ਲਈ ਭਗਤ ਆਪ ਮੌਜੂਦ ਸੀ, ਉਸ ਦੇ ਦੇਹਾਂਤ ਤੋਂ ਪਿਛੋਂ ਕਾਫ਼ੀ ਸਾਲ ਉਡੀਕਣ ਦੀ ਲੋੜ ਸੀ । ਸਾਰੇ ਭਾਰਤ ਵਿਚ ਬ੍ਰਾਹਮਣ ਦੇ ਧਾਰਮਿਕ ਅੱਤਿਆਚਾਰ ਦੇ ਵਿਰੁੱਧ ਆਵਾਜ਼ ਉਠਾਈ ਜਾ ਰਹੀ ਸੀ, ਸਦੀਆਂ ਤੋਂ ਪੈਰਾਂ ਹੇਠ ਲਤਾੜੀਆਂ ਜਾਤੀਆਂ ਵਿਚੋਂ ਹੀ ਦਲੇਰ ਮਰਦ ਪੈਦਾ ਹੋ ਰਹੇ ਸਨ, ਕਿਤੇ ਕਿਤੇ ਸੱਚ ਦੇ ਆਸ਼ਿਕ ਬ੍ਰਾਹਮਣ ਭੀ ਇਹਨਾਂ ਦੀ ਹਾਮੀ ਭਰਨ ਲੱਗ ਪਏ ਸਨ । ਜਿਨ੍ਹਾਂ ਦਾ ਰਸੂਖ ਖ਼ਤਰੇ ਵਿਚ ਪੈ ਰਿਹਾ ਸੀ, ਉਹ ਅਵੇਸਲੇ ਨਹੀਂ ਸਨ; ਉਹ ਆਪਣਾ ਮੌਕਾ ਤਾੜ ਰਹੇ ਸਨ । ਸੋ, ਇਹਨਾਂ ਮਰਦ ਸੂਰਮਿਆਂ ਦੇ ਦੇਹਾਂਤ ਤੋਂ ਪਿੱਛੋਂ ਹਰੇਕ ਨੂੰ ਕਿਸੇ ਨਾ ਕਿਸੇ ਬ੍ਰਾਹਮਣ ਦਾ ਚੇਲਾ

ਪਰਗਟ ਕੀਤਾ ਗਿਆ, ਤੇ ਕਿਸੇ ਨ ਕਿਸੇ ਮੂਰਤੀ ਦਾ ਪੁਜਾਰੀ ਦੱਸਿਆ ਗਿਆ । ਇਉਂ ਜਾਪਦਾ ਹੈ ਕਿ ਧੰਨੇ ਭਗਤ ਦੇ ਠਾਕੁਰ-ਪੂਜ ਹੋਣ ਦੀ ਕਹਾਣੀ ਗੁਰੂ ਅਰਜਨ ਸਾਹਿਬ ਦੇ ਸਮੇ ਮਸ਼ਹੂਰ ਕੀਤੀ ਗਈ, ਜਿਸ ਦੀ ਪੁਰਜ਼ੋਰ ਤਰਦੀਦ ਉਹਨਾਂ ਧੰਨੇ ਦੇ ਆਪਣੇ ਬਚਨਾਂ ਦੇ ਹਵਾਲਾ ਦੇ ਕੇ ਕਰ ਦਿੱਤੀ । ਪਰ ਅਜਬ ਰੰਗ ਹਨ ਕਰਤਾਰ ਦੇ ! ਗੁਰੂ ਅਰਜਨ ਸਾਹਿਬ ਦੇ ਆਪਣੇ ਨਾਮ-ਲੇਵਾ ਸਿੱਖ ਉਹਨਾਂ ਦੇ ਸ਼ਬਦ ਤੋਂ ਇਨਕਾਰੀ ਹੋ ਰਹੇ ਹਨ, ਹਾਲਾਂ ਕਿ ਲਫ਼ਜ਼ 'ਮਹਲਾ ੫' ਸਾਫ਼ ਲਿਖੇ ਪਏ ਹਨ । ਸਿੱਖ ਨੂੰ ਇਹ ਗੱਲ ਕਦੇ ਭੁੱਲਣੀ ਨਹੀਂ ਚਾਹੀਦੀ ਕਿ ਗੁਆਚਦੇ ਰਸੂਖ਼ ਨੂੰ ਮੁੜ ਕਾਇਮ ਕਰਨ ਦਾ ਜਤਨ ਕਰਨ ਵਾਲੇ ਦੀ ਹੀ ਇਹ ਚਾਲ ਸੀ ਕਿ ਜਿਸ ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪੁਆਇਆ, ਜਿਸ ਨੇ ਸਤਿਗੁਰੂ ਜੀ ਦੀ ਮਾਪਿਆਂ ਦਾ ਸਰਾਧ ਕਰਾਇਆ, ਜਿਸ ਨੇ ਕੇਸ਼ੋ ਪੰਡਿਤ ਨੂੰ ਗੁਰੂ ਅਮਰਦਾਸ ਜੀ ਦਾ ਪਰੋਹਤ ਬਣਾ ਦਿੱਤਾ ਤੇ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ-ਪੂਜ ਲਿਖਵਾ ਦਿੱਤਾ । ਸਿੱਖ-ਇਤਿਹਾਸ ਵਿਚ ਹੋਰ ਭੀ ਗੁੱਝੀਆਂ ਚੋਟਾਂ ਲਵਾ ਦਿੱਤੀਆਂ, ਜਿਨ੍ਹਾਂ ਨੂੰ ਵਿਚਾਰਨ ਲਈ ਅਜੇ ਤਕ ਸਿੱਖ ਵਿਦਵਾਨਾਂ ਨੂੰ ਵੇਹਲ ਨਹੀਂ ਮਿਲੀ ਜਾਂ ਲੋੜ ਨਹੀਂ ਜਾਪੀ ।

### ਅਧੂਰਾ-ਪਨ ਦੀ ਦਲੀਲ ਬਾਰੇ—

ਜੋ ਸੱਜਣ ਇਹ ਆਖ ਰਹੇ ਹਨ ਕਿ ਧੰਨੇ ਭਗਤ ਵਾਲਾ ਸ਼ਬਦ ਗੁਰੂ ਅਰਜਨ ਸਾਹਿਬ ਨੂੰ ਅਧੂਰਾ ਮਿਲਿਆ ਸੀ, ਉਹਨਾਂ ਗੁੰਮ ਹੋਈਆਂ ਤੁਕਾਂ ਆਪ ਲਿਖ ਕੇ ਸਿਰ-ਲੇਖ ਵਜੋਂ 'ਮਹਲਾ ੫' ਲਿਖ ਦਿੱਤਾ, ਉਹਨਾਂ ਲਈ ਕਬੀਰ ਜੀ ਦੇ ਗਉੜੀ ਰਾਗ ਦੇ ਸ਼ਬਦ ਨੰ: ੧੪ ਦਾ ਸਿਰ-ਲੇਖ ਕਾਫੀ ਸਹਾਇਕ ਹੋਵੇਗਾ : "ਗਉੜੀ ਕਬੀਰ ਜੀ ਕੀ, ਨਾਲ ਰਲਾਇ ਲਿਖਿਆ ਮਹਲਾ ੫" । ਇਸੇ ਤਰ੍ਹਾਂ ਜੇ ਧੰਨੇ ਭਗਤ ਦੇ ਸ਼ਬਦ ਵਿਚ ਭੀ ਕੋਈ ਤੁਕਾਂ ਗੁਰੂ ਅਰਜਨ ਸਾਹਿਬ ਦੀਆਂ ਹੁੰਦੀਆਂ, ਤਾਂ ਸਿਰ-ਲੇਖ ਨਿਰਾ 'ਮਹਲਾ ੫' ਨਾਹ ਹੁੰਦਾ । ਸੋ, ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਨਿਰੋਲ ਗੁਰੂ ਅਰਜਨ ਸਾਹਿਬ ਦਾ ਹੈ ।

### ਨਾਲਿ ਰਲਾਇ ਲਿਖਿਆ 'ਮ: ੫' ਦਾ ਨਵਾਂ ਭਾਵ—

ਜੋ ਸੱਜਣ ਇਸ ਖ਼ਿਆਲ ਦੇ ਹਨ ਕਿ ਧੰਨੇ ਜੀ ਦਾ ਇਹ ਸ਼ਬਦ ਅਧੂਰੀ ਸ਼ਕਲ ਵਿਚ ਸਤਿਗੁਰੂ ਅਰਜਨ ਦੇਵ ਜੀ ਨੂੰ ਮਿਲਿਆ ਸੀ, ਉਹ ਇਹ ਦਲੀਲ ਭੀ ਦੇਂਦੇ ਹਨ ਕਿ ਇੱਥੇ ਸਿਰ-ਲੇਖ 'ਮਹਲਾ ੫' ਦਾ ਭਾਵ ਹੈ 'ਨਾਲਿ ਰਲਾਇ ਲਿਖਿਆ ਮਹਲਾ ੫' । ਉਹ ਕਹਿੰਦੇ ਹਨ ਕਿ ਭਗਤਾਂ ਦੇ ਸ਼ਬਦਾਂ ਜਾਂ ਸ਼ਲੋਕਾਂ ਵਿਚ ਜਿੱਥੇ ਕਿਥੇ ਭੀ ਸਿਰ-ਲੇਖ 'ਮਹਲਾ ੫' ਹੈ, ਉਥੇ ਹਰ ਥਾਂ ਇਹੀ ਭਾਵ ਲੈਣਾ ਹੈ 'ਨਾਲਿ ਰਲਾਇ ਲਿਖਿਆ ਮਹਲਾ ੫' ।

### ਇਹ ਨਵਾਂ ਭਾਵ ਸਿਰੇ ਨਹੀਂ ਚੜ੍ਹ ਸਕਦਾ—

ਪਰ ਇੱਥੇ ਇਕ ਹੋਰ ਪ੍ਰਸ਼ਨ ਉਠਦਾ ਹੈ—ਕਬੀਰ ਜੀ ਦੇ ਗਉੜੀ ਰਾਗ ਵਾਲੇ ਜਿਸ ਸ਼ਬਦ ਨਾਲ 'ਨਾਲਿ ਰਲਾਇ ਲਿਖਿਆ ਮਹਲਾ ੫' ਦਾ ਸਿਰਲੇਖ ਹੈ, ਕੀ ਉਹ ਸ਼ਬਦ ਅਧੂਰਾ ਸੀ ? ਜੇ ਅਧੂਰਾ ਸੀ, ਤਾਂ ਕਿਸ ਥਾਂ ਤੋਂ ਅਧੂਰਾ ਸੀ ? ਕੀ ਉਸ ਸ਼ਬਦ ਵਿਚੋਂ ਕੋਈ ਲਫ਼ਜ਼ ਰਹਿ ਗਏ ਹੋਏ ਸਨ, ਜਾਂ ਕੋਈ ਤੁਕਾਂ ਰਹਿ ਗਈਆਂ ਹੋਈਆਂ ਸਨ ? ਉਹ ਕੇਹੜੇ ਲਫ਼ਜ਼ ਸਨ, ਉਹ ਕੇਹੜੀਆਂ ਤੁਕਾਂ ਸਨ ਜੋ ਗੁਰੂ ਅਰਜਨ ਸਾਹਿਬ ਨੇ ਆਪਣੇ ਵੱਲੋਂ ਦਰਜ ਕਰ ਦਿੱਤੇ ਸਨ ? ਜੇਹੜੇ ੧੫ ਸ਼ਲੋਕਾਂ ਦੇ ਪ੍ਰਮਾਣ ਉੱਪਰ ਦਿੱਤੇ ਗਏ ਹਨ, ਕੀ ਇਹਨਾਂ ਵਿਚੋਂ ਕੋਈ ਲਫ਼ਜ਼ਾਂ ਰਹਿ ਗਏ ਸਨ ਜੋ ਗੁਰੂ ਅਰਜਨ ਸਾਹਿਬ ਨੇ ਆਪਣੇ ਪਾਸੋਂ ਪਾ ਕੇ ਇਹਨਾਂ ਦਾ ਸਿਰ-ਲੇਖ 'ਮਹਲਾ ੫' ਲਿਖ ਦਿੱਤਾ ਸੀ ? ਉਹ ਕੇਹੜੇ ਕੇਹੜੇ ਲਫ਼ਜ਼ ਹਨ ਜੋ ਸਤਿਗੁਰੂ ਜੀ ਨੇ ਆਪਣੇ ਵੱਲੋਂ ਪਾਏ ਹਨ ?

### ਅਸਲ ਸ਼ਬਦ ਨੂੰ ਪੜ੍ਹੋ—

ਇਸ ਗੁੰਝਲ ਦਾ ਹੱਲ ਲਭਣ ਵਾਸਤੇ ਗਉੜੀ ਰਾਗ ਵਾਲੇ ਉਸ ਅਸਲ ਸ਼ਬਦ ਨੂੰ ਗਹੁ ਨਾਲ ਪੜ੍ਹੀਏ ਤੇ ਵਿਚਾਰੀਏ—

ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥

ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥ ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥ ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥ ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥ ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥

### ਸਿਰਲੇਖ ਕੀਹ ਦੱਸਦਾ ਹੈ ?

ਇਸ ਸ਼ਬਦ ਦਾ ਸਿਰ-ਲੇਖ ਦੱਸਦਾ ਹੈ ਕਿ ਇਹ ਇਕੱਲੇ ਕਬੀਰ ਜੀ ਦਾ ਨਹੀਂ ਹੈ । ਇਸ ਵਿਚ ਗੁਰੂ ਅਰਜਨ ਸਾਹਿਬ ਜੀ ਦਾ ਭੀ ਹਿੱਸਾ ਹੈ । ਹੁਣ ਅਸਾਂ ਵੇਖਣਾ ਹੈ ਕਿ ਸਤਿਗੁਰੂ ਜੀ ਦਾ ਹਿੱਸਾ ਕੇਹੜਾ ਹੈ ।

### ਕਬੀਰ ਜੀ ਦਾ ਹਿੱਸਾ—

ਤੀਜੇ ਬੰਦ ਵਿਚ ('ਕਹੁ ਕਬੀਰ ਪਰਗਟ ਭਈ ਖੇਡ') ਕਬੀਰ ਜੀ ਦਾ ਨਾਮ ਆਉਂਦਾ ਹੈ, ਤੇ ਇੱਥੇ ਉਹ ਆਪਣਾ ਮਜ਼ਮੂਨ ਮੁਕਾ ਦੇਂਦੇ ਹਨ । ਸ਼ੁਰੂ ਵਿਚ ਲਿਖਦੇ ਹਨ ਕਿ ਜਗਤ ਵਿਚ ਇਕ ਅਜੀਬ ਤਮਾਸ਼ਾ ਹੋ ਰਿਹਾ ਹੈ—ਜੀਵ ਦਹੀਂ ਦੇ ਭੁਲੇਖੇ ਪਾਣੀ ਰਿੜਕ ਰਿਹਾ ਹੈ, ਭਾਵ, ਵਿਅਰਥ ਤੇ ਉਲਟ ਕੰਮ ਕਰ ਰਿਹਾ ਹੈ ਜਿਸ ਵਿਚੋਂ ਕੋਈ ਲਾਭ ਨਹੀਂ ਹੋਣਾ । ਲਾਭ ਵਾਲਾ ਕੰਮ ਤਾਂ ਇਹ ਹੈ, ਜਿਵੇਂ ਸਿੱਖ ਰੋਜ਼ ਅਰਦਾਸ ਕਰਦਾ ਹੈ 'ਮਨ ਨੀਵਾਂ, ਮਤਿ ਉੱਚੀ, ਮਤਿ ਕਾ ਰਾਖਾ ਵਾਹਿਗੁਰੂ', ਭਾਵ, ਵਾਹਿਗੁਰੂ ਦੇ ਸਿਮਰਨ ਵਿਚ ਜੁੜੀ ਰਹੇ ਬੁਧੀ, ਤੇ ਇਹੋ ਜਿਹੀ ਬੁੱਧੀ ਦੇ ਅਧੀਨ ਰਹੇ ਮਨ । ਪਰ ਕਬੀਰ ਜੀ ਕਹਿੰਦੇ ਹਨ ਕਿ ਜਗਤ ਵਿਚ ਉਲਟੀ ਖੇਡ ਹੋ ਰਹੀ ਹੈ, ਬੁੱਧੀ ਮਨ ਨੂੰ ਚੁੰਘਦੀ ਫਿਰਦੀ ਹੈ, ਬੁੱਧੀ ਵਿਚਾਰੀ ਮਨ ਦੇ ਪਿਛੇ ਲਗੀ ਫਿਰਦੀ ਹੈ । ਲੋਕਾਂ ਨੂੰ ਇਸ ਤਮਾਸ਼ੇ ਦੀ ਸਮਝ ਹੀ ਨਹੀਂ ਆ ਰਹੀ । ਕਬੀਰ ਜੀ ਨੇ ਇਹ ਤਮਾਸ਼ਾ ਸਮਝ ਲਿਆ ਹੈ ।

### ਗੁਰੂ ਅਰਜਨ ਸਾਹਿਬ ਦਾ ਹਿੱਸਾ—

ਪਰ, ਕਬੀਰ ਜੀ ਨੇ ਇਹ ਜਿਕਰ ਨਹੀਂ ਕੀਤਾ ਕਿ ਇਸ ਤਮਾਸ਼ੇ ਦੀ ਸਮਝ ਉਹਨਾਂ ਨੂੰ ਕਿਵੇਂ ਆਈ ਹੈ, ਤੇ ਹੋਰ ਲੋਕਾਂ ਨੂੰ ਭੀ ਕਿਵੇਂ ਆ ਸਕਦੀ ਹੈ । ਇਸ ਘੁੰਡੀ ਨੂੰ ਖੋਲ੍ਹਣ ਲਈ ਗੁਰੂ ਅਰਜਨ ਸਾਹਿਬ ਨੇ ਅਖ਼ੀਰਲਾ ਬੰਦ ਨੰ: ੪ ਆਪਣੇ ਵਲੋਂ ਲਿਖ ਕੇ ਨਾਲ ਰਲਾ ਦਿੱਤਾ ਹੈ ।

### ਵਾਧੂ ਅੰਕ ਕਿਉਂ ?

ਅੰਕ ਨੰ: ੪ ਦੇ ਅੱਗੇ ਅੰਕ ਨੰ: ੧ ਭੀ ਇਸ ਸ਼ਬਦ ਦਾ ਇਹ ਅਨੋਖਾਪਨ ਦੱਸਣ ਵਾਸਤੇ ਹੀ ਹੈ । ਕਬੀਰ ਜੀ ਦੇ ਇਹ ਸਾਰੇ ੩੫ ਸ਼ਬਦ ਹਨ । ਹਰੇਕ ਦੀ ਅਖ਼ੀਰਲੀ ਗਿਣਤੀ ਗਹੁ ਨਾਲ ਵੇਖੋ । ਇਹਨਾਂ ੩੫ ਸ਼ਬਦਾਂ ਵਿਚ ਇਹੀ ਸ਼ਬਦ ਹੈ ਜਿਸ ਵਿਚ ਇਹ ਵਾਧੂ ਅੰਕ ਆਇਆ ਹੈ ।

### ਰਲਾਇ ਲਿਖਣ ਦੀ ਲੋੜ—

ਅਸਾਂ ਵੇਖਿਆ ਹੈ ਕਿ ਗਉੜੀ ਰਾਗ ਵਾਲੇ ਕਬੀਰ ਦੇ ਸ਼ਬਦ ਵਿਚੋਂ ਕੋਈ ਲਫ਼ਜ਼ ਮਿਟੇ ਹੋਏ ਨਹੀਂ ਸਨ, ਜੇਹੜੇ ਗੁਰੂ ਅਰਜਨ ਸਾਹਿਬ ਨੂੰ ਆਪਣੇ ਵਲੋਂ ਰਲਾਣ ਦੀ ਲੋੜ ਪਈ । ਇਥੇ ਤਾਂ ਇਕ ਖ਼ਾਸ ਖ਼ਿਆਲ ਨੂੰ ਸਪਸ਼ਟ ਕਰਨਾ ਸੀ ਜੋ ਕਬੀਰ ਜੀ ਨੇ ਨਹੀਂ ਕੀਤਾ ਸੀ ।

### ਰਲਾਈ ਤੁਕ ਵਿਚ ਭੀ 'ਕਬੀਰ'

ਸਤਿਗੁਰੂ ਜੀ ਨੇ ਆਪਣੀ ਰਲਾਈ ਤੁਕ ਵਿਚ ਭੀ ਲਫ਼ਜ਼ 'ਕਬੀਰ' ਹੀ ਵਰਤਿਆ ਹੈ ਕਿਉਂਕਿ ਉਹ ਕਬੀਰ ਜੀ ਦੇ ਸ਼ਬਦ ਦੇ ਪਰਥਾਇ ਲਿਖ ਰਹੇ ਹਨ ।

### ਇਹੀ ਕਸਵੱਟੀ ਵਰਤੋ—

ਹੁਣ ਦਲੀਲ ਦੀ ਇਹੀ ਕਸਵੱਟੀ ਵਰਤੀਏ ਉਸ ਸ਼ਬਦ ਬਾਰੇ ਜਿਸ ਦਾ ਜ਼ਿਕਰ ਇਸ ਮਜ਼ਮੂਨ ਵਿਚ ਚੱਲ ਰਿਹਾ ਹੈ ਤੇ ਜਿਸ ਦੀ ਪਹਿਲੀ ਤੁਕ ਹੈ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ।

ਇਹ ਸ਼ਬਦ ਵਿਚ ਉਹ ਕਿਹੜਾ ਖ਼ਿਆਲ ਹੈ ਜੋ ਧੰਨੇ ਜੀ ਨੇ ਗੁਪਤ ਰਹਿਣ ਦਿੱਤਾ ਸੀ, ਖੋਹਲ ਕੇ ਨਹੀਂ ਸਮਝਾਇਆ ਸੀ ਤੇ ਗੁਰੂ ਅਰਜਨ ਸਾਹਿਬ ਨੇ ਸਮਝਾ ਦਿੱਤਾ ਹੈ ? ਕਬੀਰ ਜੀ ਵਾਲੇ ਸ਼ਬਦ ਵਿਚ ਵੇਖ ਆਏ ਹਾਂ ਕਿ ਸਤਿਗੁਰੂ ਅਰਜਨ ਦੇਵ ਜੀ ਦੀ ਰਲਾਈ ਹੋਈ ਤੁਕ ਕਬੀਰ ਜੀ ਦੇ ਸ਼ਬਦ ਦੇ ਅਖ਼ੀਰ ਤੇ ਹੈ । ਕੁਦਰਤੀ ਤੌਰ ਤੇ ਭੀ ਅਖ਼ੀਰ ਤੇ ਹੀ ਲਿਖ ਸਕਦੇ ਹਨ । ਹੁਣ ਦੱਸੋ ਕਿ ਧੰਨੇ ਜੀ ਦੇ ਸ਼ਬਦ ਦੀ ਕੇਹੜੀ ਅਖ਼ੀਰਲੀ ਤੁਕ ਸਤਿਗੁਰ ਜੀ ਦੀ ਹੈ ਤੇ ਉਹ ਕੇਹੜੇ ਗੁਪਤ ਰੱਖੇ ਗਏ ਖ਼ਿਆਲ ਦੀ ਵਿਆਖਿਆ ਵਿਚ ਹੈ । ਜੇਹੜੇ ੧੫ ਸਲੋਕਾਂ ਦਾ ਹਵਾਲਾ ਇਸ ਮਜ਼ਮੂਨ ਵਿਚ ਅਸਾਂ ਦਿੱਤਾ ਹੈ, ਉਹਨਾਂ ਵਿਚ ਭੀ ਦੱਸੋ, ਕੇਹੜੀ ਅਖ਼ੀਰਲੀ ਤੁਕ ਗੁਰੂ ਅਰਜਨ ਸਾਹਿਬ ਦੀ ਹੈ, ਤੇ ਭਗਤ ਜੀ ਦੇ ਕਿਸ ਰਹੇ-ਖ਼ਿਆਲ ਦੀ ਵਿਆਖਿਆ ਵਿਚ ਹੈ । ਇਸ ਦਾ ਉੱਤਰ ਕੋਈ ਨਹੀਂ ਹੈ । ਤਾਂ ਤੇ ਇਹ ਖ਼ਿਆਲ ਗ਼ਲਤ ਹੈ ਕਿ ਧੰਨੇ ਜੀ ਦੇ ਇਸ ਸ਼ਬਦ ਵਿਚ ਗੁਰੂ ਅਰਜਨ ਸਾਹਿਬ ਨੇ ਆਪਣੇ ਵਲੋਂ ਕੋਈ ਤੁਕਾਂ ਪਾਈਆਂ ਹਨ ।

### ਸਿਰਲੇਖ ਦਾ ਭਾਵ ਸਾਫ਼ ਹੈ

ਉਹਨਾਂ ਦਾ ਸਿਰਲੇਖ 'ਮਹਲਾ ੫' ਸਾਫ਼ ਤੇ ਸਾਦਾ ਹੈ । ਜਿਸ ਦਾ ਭਾਵ ਭੀ ਸਾਫ਼ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਦਾ ਆਪਣਾ ਹੈ । ਕਿਉਂ ਲਿਖਿਆ ? ਧੰਨੇ ਜੀ ਦੇ ਪਹਿਲੇ ਲਿਖੇ ਸ਼ਬਦ ਦੀ ਅਖ਼ੀਰਲੀ ਤੁਕ ਦੀ ਵਿਆਖਿਆ ਵਿਚ ਕਿ—

ਧੰਨੈ ਧਨੁ ਪਾਇਆ ਧਰਣੀ ਧਰੁ ਮਿਲਿ ਜਨ ਸੰਤ ਸਮਾਨਿਆ ॥

### ਰਾਗ ਭੈਰਉ ਵਾਲਾ ਸ਼ਬਦ—

ਹੁਣ ਅਸੀ ਗੁਰੂ ਅਰਜਨ ਸਾਹਿਬ ਜੀ ਦਾ ਉਹ ਸ਼ਬਦ ਲੈਂਦੇ ਹਾਂ ਜੋ ਉਹਨਾਂ ਰਾਗ ਭੈਰਉ ਵਿਚ ਲਿਖਿਆ ਹੈ ਤੇ ਆਪਣੇ ਹੀ ਸ਼ਬਦ ਦੇ ਸੰਗ੍ਰਹ ਵਿਚ ਦਰਜ ਕੀਤਾ ਹੈ, ਪਰ ਉਸ ਦੇ ਅਖ਼ੀਰ ਤੇ ਲਫ਼ਜ਼ 'ਨਾਨਕ' ਦੇ ਥਾਂ 'ਕਬੀਰ' ਵਰਤਿਆ ਹੈ ।

ਭੈਰਉ ਮਹਲਾ ੫ ॥

ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥ ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ਰਹਾਉ॥ ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥ ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥ ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥ ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥

### ਅਨੋਖੀ ਗੱਲ

੧੪੩੦ ਸਫ਼ੇ ਵਾਲੀ 'ਬੀੜ' ਦੇ ਸਫ਼ਾ ਨੰ: ੧੧੩੬ ਤੋਂ ਲੈ ਕੇ ਸਫ਼ਾ ੧੧੫੩ ਤਕ ਕੁੱਲ ੫੭ ਸ਼ਬਦ ਹਨ, ਜਿਨ੍ਹਾਂ ਵਿਚੋਂ ਹਰੇਕ ਦੇ ਸ਼ੁਰੂ ਵਿਚ ਸਿਰ-ਲੇਖ 'ਭੈਰਉ ਮਹਲਾ ੫' ਹੈ । ਜਿਸ ਉੱਪਰ-ਲਿਖੇ ਸ਼ਬਦ ਉਤੇ ਅਸੀ ਵਿਚਾਰ ਕਰਨ ਲੱਗੇ ਹਾਂ ਇਹ ਇਸ 'ਸੰਗ੍ਰਹ' ਦਾ ਤੀਜਾ ਸ਼ਬਦ ਹੈ । ਹੋਰ ਸਭ ਸ਼ਬਦਾਂ ਦੇ ਅਖ਼ੀਰ ਵਿਚ ਕਰਤੇ ਦਾ ਨਾਮ 'ਨਾਨਕ' ਲਿਖਿਆ ਹੋਇਆ ਹੈ, ਪਰ ਇਹ ਤੀਜੇ ਸ਼ਬਦ ਵਿਚ ਨਾਮ 'ਕਬੀਰ' ਹੈ ।

### ਗੱਲ ਭੁਲੇਖੇ ਵਾਲੀ ਨਹੀਂ—

ਚੂੰਕਿ ਬਾਕੀ ਦੇ ੫੬ ਸ਼ਬਦਾਂ ਵਾਂਗ ਇਸ ਤੀਜੇ ਸ਼ਬਦ ਦਾ ਸਿਰ-ਲੇਖ ਭੀ 'ਭੈਰਉ ਮਹਲਾ ੫' ਹੈ, ਇਸ ਦਾ ਸਿੱਧਾ ਪੱਧਰਾ ਭਾਵ ਇਹੀ ਹੈ ਕਿ ਇਹ ਸ਼ਬਦ ਗੁਰੂ ਅਰਜਨ ਜੀ ਦਾ ਆਪਣਾ ਹੀ ਹੈ ।

ਜੇ ਇਸ ਸਿਰ-ਲੇਖ ਦਾ ਭਾਵ ਇਹ ਮੰਨੀਏ ਕਿ ਅਸਲ ਵਿਚ ਇਹ ਹੈ 'ਨਾਲਿ ਰਲਾਇ ਲਿਖਿਆ ਮਹਲਾ ੫', ਤਾਂ ਸਵਾਲ ਉੱਠਦਾ ਹੈ ਕਿ ਉਹ ਕੇਹੜੀਆਂ ਤੁਕਾਂ ਹਨ ਜੋ ਗੁਰੂ ਅਰਜਨ ਸਾਹਿਬ ਨੇ ਕਬੀਰ ਦੇ ਸ਼ਬਦ ਨਾਲ ਰਲਾਇ ਕੇ ਲਿਖੀਆਂ ਹਨ । ਫਿਰ, ਜੇ ਇਹ ਭਗਤ ਕਬੀਰ ਜੀ ਦਾ ਹੀ ਸ਼ਬਦ ਤੇ ਗੁਰੂ ਅਰਜਨ ਸਾਹਿਬ ਜੀ ਦੀਆਂ ਇਸ ਵਿਚ ਕੋਈ ਇਕ ਦੋ ਤੁਕਾਂ ਹੀ ਸਨ, ਤਾਂ ਇਹ ਸ਼ਬਦ ਭਗਤ ਜੀ ਦੀ ਬਾਣੀ ਵਿਚ ਆਉਂਦਾ ਤੇ ਇਸ ਦਾ ਸਿਰ-ਲੇਖ ਭੀ ਸਪਸ਼ਟ ਹੁੰਦਾ ਜਿਸ ਤੋਂ ਕਿਸੇ ਭੁਲੇਖੇ ਦੀ ਸੰਭਾਵਨਾ ਨਾਹ ਬਣਦੀ । ਕਬੀਰ ਜੀ ਦੇ ਗਉੜੀ ਰਾਗ ਵਾਲੇ ਸ਼ਬਦ ਨੰ: ੧੪ ਵਿਚ ਤਾਂ ਅਸੀ ਵੇਖ ਆਏ ਹਾਂ ਕਿ ਸਿਰਫ਼ ਅਖ਼ੀਰਲਾ ਬੰਦ ਨੰ: ੪ ਗੁਰੂ ਅਰਜਨ ਸਾਹਿਬ ਦਾ ਹੈ, ਅਸੀ ਇਹ ਭੀ ਸਮਝ ਚੁਕੇ ਹਾਂ ਕਿ ਇਹ ਬੰਦ ਸਤਿਗੁਰੂ ਜੀ ਨੇ ਕਿਉਂ ਆਪਣੇ ਵਲੋਂ ਲਿਖਿਆ ਪਰ ਭੈਰਉ ਰਾਗ ਦੇ ਮੌਜੂਦਾ ਤੀਜੇ ਸ਼ਬਦ ਵਿਚ ਇਹ ਨਿਰਣਾ ਅਸੰਭਵ ਹੈ । ਅਸੀ ਕੋਈ ਐਸੀ ਹੱਦ-ਬੰਦੀ ਨਹੀਂ ਕਰ ਸਕਦੇ, ਜਿੱਥੇ ਇਹ ਕਹਿ ਸਕੀਏ ਕਿ ਇੱਥੋਂ ਤਕ ਸ਼ਬਦ ਕਬੀਰ ਜੀ ਦਾ ਹੈ ਤੇ ਇਸ ਤੋਂ ਅਗਾਂਹ ਸਤਿਗੁਰੂ ਜੀ ਦਾ ।

### ਅਖ਼ੀਰ ਤੇ ਲਫ਼ਜ਼ 'ਕਬੀਰ' ਕਿਉਂ ?—

ਪਰ ਫਿਰ ਇਸ ਦੇ ਅਖ਼ੀਰ ਤੇ ਲਫ਼ਜ਼ 'ਕਬੀਰ' ਕਿਉਂ ਹੈ ? ਇਸ ਦਾ ਉੱਤਰ ਬਿਲਕੁਲ ਸਾਫ਼ ਤੇ ਸਾਦਾ ਹੀ ਹੈ ਕਿ ਗੁਰੂ ਅਰਜਨ ਸਾਹਿਬ ਨੇ ਇਹ ਸ਼ਬਦ ਕਬੀਰ ਜੀ ਦੇ ਕਿਸੇ ਸ਼ਬਦ ਦੇ ਪਰਥਾਇ ਲਿਖਿਆ ਹੈ, ਕਬੀਰ ਦੇ ਕਿਸੇ ਕੁਝ ਗੁੱਝੇ ਰਹੇ ਖ਼ਿਆਲ ਦੀ ਇਸ ਵਿਚ ਵਿਆਖਿਆ ਕੀਤੀ ਹੈ ।

### ਕਿਸ ਸ਼ਬਦ ਪਰਥਾਇ ?

ਪਰ ਫਿਰ ਕਬੀਰ ਜੀ ਦਾ ਉਹ ਕਿਹੜਾ ਸ਼ਬਦ ਹੈ ? ਤੇ ਉਸ ਸ਼ਬਦ ਦੇ ਨਾਲ ਹੀ ਇਸ ਸ਼ਬਦ ਨੂੰ ਕਿਉਂ ਦਰਜ ਨਾ ਕੀਤਾ ਗਿਆ ?

ਇਸੇ ਹੀ ਭੈਰਉ ਰਾਗ ਵਿਚ ਕਬੀਰ ਜੀ ਦੀ ਬਾਣੀ ਪੜ੍ਹ ਕੇ ਵੇਖੋ, ਸ਼ਬਦ ਨੰ: ੭—

ਉਲਟਿ ਜਾਤਿ ਕੁਲ ਦੋਊ ਬਿਸਾਰੀ ॥ ਸੁੰਨ ਸਹਜ ਮਹਿ ਬੁਨਤ ਹਮਾਰੀ ॥੧॥ ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥ਰਹਾਉ॥ ਬੁਨਿ ਬੁਨਿ ਆਪ ਆਪੁ ਪਹਿਰਾਵਉ ॥ ਜਹ ਨਹੀ ਆਪੁ ਤਹਾ ਹੋਇ ਗਾਵਉ ॥੨॥ ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥ ਰਿਦੈ ਇਖਲਾਸੁ ਨਿਰਖ ਲੇ ਮੀਰਾ ॥ ਆਪੁ ਖੋਜਿ ਖੋਜਿ ਮਿਲੇ ਕਬੀਰਾ ॥੪॥੭॥

### ਇਸ ਸ਼ਬਦ ਦੀ ਵਿਆਖਿਆ ਵਿਚ—

ਇਸ ਸ਼ਬਦ ਦੀ 'ਰਹਾਉ' ਦੀ ਤੁਕ ਪੜ੍ਹਨ ਵੇਲੇ ਪਾਠਕ ਨੂੰ ਪਹਿਲਾਂ ਇਹ ਖ਼ਿਆਲ ਪੈਦਾ ਹੁੰਦਾ ਹੈ ਕਿ 'ਪੰਡਿਤ ਮੁਲਾਂ' ਛੱਡਣ ਦਾ ਭਾਵ ਚੰਗੀ ਤਰ੍ਹਾਂ ਸਾਫ਼ ਨਹੀਂ ਹੋਇਆ । ਬੰਦ ਨੰ: ੧ ਅਤੇ ਬੰਦ ਨੰ: ੨ ਭੀ ਪਹਿਲਾਂ ਬਹੁਤੀ ਸਹੈਤਾ ਨਹੀਂ ਕਰਦੇ । ਪਰ ਬੰਦ ਨੰ: ੩ ਵਿਚ ਜਾ ਕੇ ਇਹ ਗੁੰਝਲ ਕੁਝ ਕੁ ਹੱਲ ਹੋ ਜਾਂਦੀ ਹੈ ਕਿ ਪੰਡਿਤਾਂ ਦੇ ਦੱਸੇ ਕਰਮ ਕਾਂਡ ਅਤੇ ਮੌਲਵੀਆਂ ਦੀ ਦੱਸੀ ਸ਼ਰਹ ਦਾ ਕਬੀਰ ਜੀ ਜ਼ਿਕਰ ਕਰ ਰਹੇ ਹਨ । ਉਂਞ ਕੋਈ ਐਸੀ ਰਮਜ਼ ਦੀ ਗੱਲ ਇੱਥੇ ਨਹੀਂ, ਜਿਸ ਨੂੰ ਸਮਝਣ ਲੱਗਿਆਂ ਕੋਈ ਭੁਲੇਖਾ ਪੈ ਜਾਏ ਤੇ ਕੋਈ ਉਲਟ-ਪੁਲਟ ਗੱਲ ਸਮਝੀ ਜਾਏ । ਸੋ, ਇਸ ਦੀ ਵਿਆਖਿਆ ਵਾਸਤੇ ਗੁਰੂ ਅਰਜਨ ਸਾਹਿਬ ਨੇ ਇੱਥੇ ਇਸ ਸ਼ਬਦ ਦੇ ਨਾਲ ਹੀ ਕੋਈ ਆਪਣਾ ਸ਼ਬਦ ਦਰਜ ਕਰਨਾ ਜ਼ਰੂਰੀ ਨਹੀਂ ਸਮਝਿਆ । ਪਰ ਇਸ ਸ਼ਬਦ ਦੀ ਖੁਲ੍ਹੀ ਵਿਆਖਿਆ ਸਤਿਗੁਰੂ ਜੀ ਨੇ ਕਰ ਜ਼ਰੂਰ ਦਿੱਤੀ ਹੈ, ਅਤੇ ਉਹ ਸ਼ਬਦ ਭੈਰਉ ਰਾਗ ਵਿਚ ਹੀ ਆਪਣੇ ਸ਼ਬਦਾਂ ਦੇ ਸੰਗ੍ਰਹ ਵਿਚ ਨੰਬਰ ੩ ਉਤੇ ਦਰਜ ਕਰ ਦਿੱਤਾ ਹੈ—'ਵਰਤ ਨ ਰਹਉ ਨ ਮਹ ਰਮਦਾਨਾ' । ਚੂੰਕਿ ਉਹ ਸ਼ਬਦ ਨਿਰੋਲ ਕਬੀਰ ਜੀ ਦੇ ਸ਼ਬਦ ਦੀ ਵਿਆਖਿਆ ਵਾਸਤੇ ਹੈ, ਇਸ ਲਈ ਉਸ ਵਿਚ ਅਖ਼ੀਰ ਤੇ ਕਬੀਰ ਜੀ ਦਾ ਹੀ ਨਾਮ ਉਹਨਾਂ ਦਿੱਤਾ ਹੈ । ਪਾਠਕ ਸੱਜਣ ਇਹਨਾਂ ਦੋਹਾਂ ਸ਼ਬਦਾਂ ਨੂੰ ਰਲਾ ਕੇ ਪੜ੍ਹ ਵੇਖਣ ।

**ਭੈਰਉ ਵਿਚ ਹੀ ਇਕ ਹੋਰ ਸ਼ਬਦ—**

ਇਸੇ ਹੀ ਰਾਗ ਭੈਰਉ ਵਿਚ ਕਬੀਰ ਦੇ ਸ਼ਬਦਾਂ ਦੇ ਸੰਗ੍ਰਹ ਦੇ ਨੰਬਰ ੧੨ ਤੇ ਜੇਹੜਾ ਸ਼ਬਦ ਸਤਿਗੁਰੂ ਅਰਜਨ ਸਾਹਿਬ ਨੇ ਆਪਣੇ ਵੱਲੋਂ ਦਰਜ ਕੀਤਾ ਹੈ, ਉਹ ਤਾਂ ਅਸਾਡੇ ਖ਼ਿਆਲ ਨੂੰ ਬਿਲਕੁਲ ਸਾਫ਼ ਤੌਰ ਤੇ ਪੱਕਾ ਕਰ ਦੇਂਦਾ ਹੈ । ਇਹ ਸ਼ਬਦ ਹੂ-ਬ-ਹੂ ਉਸੇ ਤਰੀਕੇ ਨਾਲ ਦਰਜ ਕੀਤਾ ਗਿਆ ਹੈ, ਜਿਵੇਂ ਆਸਾ ਰਾਗ ਵਿਚ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਹੈ । ਇਹ ਸ਼ਬਦ ਇਉਂ ਹੈ :—

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥......

ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥

ਇੱਥੇ ਭੀ ਸਿਰ-ਲੇਖ 'ਮਹਲਾ ੫' ਦੱਸਦਾ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਨਿਰੋਲ ਆਪਣਾ ਉਚਾਰਿਆ ਹੋਇਆ ਹੈ ।

**ਇਸ ਸ਼ਬਦ ਦੀ ਇਥੇ ਕੀ ਲੋੜ ਪਈ—**

ਇਹ ਗੱਲ ਸਮਝਣ ਵਾਸਤੇ ਇਸ ਤੋਂ ਪਹਿਲਾਂ ਕਬੀਰ ਜੀ ਦਾ ਸ਼ਬਦ ਨੰ: ੧੧ ਗਹੁ ਨਾਲ ਪੜ੍ਹ ਕੇ ਵੇਖੋ । ਆਪ ਲਿਖਦੇ ਹਨ :—

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥ ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧॥ ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ਰਹਾਉ॥ ਕਾਜੀ ਸੋ ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ ਸੁਪਨੈ ਬਿੰਦੁ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥ ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥ ਗਗਨ ਮੰਡਲ ਮਹਿ ਲਸਕਰੁ ਕਰੈ ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥ ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੧੧॥

**ਭੁਲੇਖੇ ਦੀ ਗੁੰਜੈਸ਼ ਦੂਰ ਕਰਨ ਲਈ—**

ਇਸ ਸਾਰੇ ਸ਼ਬਦ ਵਿਚ ਮੁੱਲਾਂ ਕਾਜੀ ਆਦਿਕ ਦਾ ਜ਼ਿਕਰ ਹੈ । ਜਿਹੋ ਜਿਹਾ ਅਸਲ ਮੁੱਲਾਂ ਤੇ ਕਾਜ਼ੀ ਹੋਣਾ ਚਾਹੀਦਾ ਹੈ; ਉਸ ਦਾ ਧਿਆਨ ਆਪਣੇ ਖ਼ਿਆਲ ਅਨੁਸਾਰ ਕਰ ਰਹੇ ਹਨ । ਅਖ਼ੀਰਲੇ ਬੰਦ ਨੰ: ੪ ਵਿਚ ਹਿੰਦੂ ਦਾ ਇਸ਼ਾਰੇ-ਮਾਤ੍ਰ ਜ਼ਿਕਰ ਹੈ, ਲਿਖਿਆ ਹੈ 'ਹਿੰਦੂ ਰਾਮ ਨਾਮੁ ਉਚਰੈ' । ਖ਼ਿਆਲ ਨੂੰ ਚੰਗੀ ਤਰ੍ਹਾਂ ਖੋਹਲਿਆ ਨਹੀਂ ਹੈ । ਭਾਵੇਂ ਕਬੀਰ ਜੀ ਨੇ ਅਖ਼ੀਰਲੀ ਤੁਕ ਵਿਚ ਆਪਣਾ ਆਸ਼ਾ ਪਰਗਟ ਕਰ ਦਿੱਤਾ ਹੈ 'ਕਬੀਰ ਕਾ ਸੁਆਮੀ, ਰਹਿਆ ਸਮਾਇ', ਪਰ ਅੰਞਾਣ ਪਾਠਕ  ਨੂੰ ਭੁਲੇਖਾ ਪੈ ਸਕਦਾ ਹੈ । ਇਸ ਭੁਲੇਖੇ ਦੀ ਗੁੰਜੈਸ਼ ਨੂੰ ਦੂਰ ਕਰਨ ਲਈ ਸਤਿਗੁਰੂ ਅਰਜਨ ਦੇਵ ਜੀ ਨੇ ਅਗਲੇ ਆਪਣੇ ਸ਼ਬਦ ਵਿਚ ਸਾਫ਼ ਲਿਖ ਦਿੱਤਾ ਹੈ ਕਿ ਉਸ ਤੁਕ 'ਹਿੰਦੂ ਰਾਮ ਨਾਮੁ ਉਚਰੈ' ਵਿਚ ਕਬੀਰ ਜੀ ਦਾ ਭਾਵ 'ਰਾਮ ਚੰਦਰ ਜੀ ਦੀ ਮੂਰਤੀ' ਤੋਂ ਹੈ, ਤੇ ਕਿਸੇ ਇਕ ਮੂਰਤੀ ਵਿਚ ਰੱਬ ਨੂੰ ਬੈਠਾ ਮਿਥ ਲੈਣਾ ਭੁੱਲ ਹੈ ।

ਗੁਰੂ ਅਰਜਨ ਸਾਹਿਬ ਨੇ ਭੀ ਆਪਣੇ ਸ਼ਬਦ ਦੇ ਅਖ਼ੀਰਲੇ ਬੰਦ ਵਿਚ ਲਫ਼ਜ਼ 'ਰਾਮ' ਹੀ ਵਰਤਿਆ ਹੈ 'ਰਾਮ ਭਗਤ ਹੈ ਸਦਾ ਸੁਖਾਲੇ' । ਕਬੀਰ ਜੀ ਨੇ ਭੀ 'ਹਿੰਦੂ ਰਾਮ ਨਾਮੁ ਉਚਰੈ' ਵਿਚ ਲਫ਼ਜ਼ ਰਾਮ ਹੀ ਵਰਤਿਆ ਹੈ । ਪਰ ਸਤਿਗੁਰੂ ਜੀ ਨੇ 'ਕਬੀਰ ਕਾ ਸੁਆਮੀ ਰਹਿਆ ਸਮਾਇ' ਵਿਚ ਇਸ਼ਾਰੇ-ਮਾਤ੍ਰ ਦੱਸੀ ਗੱਲ ਨੂੰ ਆਪਣੇ ਸ਼ਬਦ ਨੰ: ੧੨ ਵਿਚ ਵਿਸਥਾਰ ਨਾਲ ਸਮਝਾ ਦਿੱਤਾ ਹੈ । ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਅਖ਼ੀਰਲੇ ਬੰਦ ਦਾ ਅਰਥ ਹੈ—ਜੋਗੀ (ਪ੍ਰਭੂ ਨੂੰ ਵਿਸਾਰ ਕੇ) ਗੋਰਖ ਗੋਰਖ ਆਖਦਾ ਹੈ । ਹਿੰਦੂ (ਸ੍ਰੀ ਰਾਮ ਚੰਦ੍ਰ ਜੀ ਦੀ ਮੂਰਤੀ ਵਿਚ ਹੀ ਮਿਥੇ ਹੋਏ) ਰਾਮ ਦਾ ਨਾਮ ਉਚਾਰਦਾ ਹੈ । ਮੁਸਲਮਾਨ ਨੇ (ਸਤਵੇਂ ਆਸਮਾਨ ਵਿਚ ਬੈਠਾ ਹੋਇਆ) ਨਿਰਾ ਆਪਣਾ (ਮੁਸਲਮਾਨਾਂ ਦਾ ਹੀ) ਰੱਬ ਮੰਨ ਲਿਆ ਹੈ । ਪਰ ਮੇਰਾ ਕਬੀਰ ਦਾ ਪ੍ਰਭੂ ਓਹ ਹੈ ਜੋ ਸਭ ਵਿਚ ਵਿਆਪਕ ਹੈ (ਤੇ ਸਭ ਦਾ ਸਾਂਝਾ ਹੈ) ।

ਹੁਣ ਗੁਰੂ ਅਰਜਨ ਸਾਹਿਬ ਦੇ ਸ਼ਬਦ ਨੂੰ ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਸਾਹਮਣੇ ਰੱਖ ਕੇ ਪੜ੍ਹ ਵੇਖੋ । ਸਤਿਗੁਰੂ ਜੀ ਨੇ ਆਪਣੇ ਸ਼ਬਦ ਵਿਚ ਲਫ਼ਜ਼ 'ਕਬੀਰ' ਵਰਤਿਆ ਹੈ, ਕਿਉਂਕਿ ਇਹ ਸ਼ਬਦ ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਪਰਥਾਇ ਹੈ ।

**ਲਫ਼ਜ਼ 'ਨਾਨਕ' ਦੇ ਥਾਂ 'ਧੰਨਾ'**

ਇਸੇ ਤਰ੍ਹਾਂ ਆਸਾ ਰਾਗ ਦਾ ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਸਤਿਗੁਰੂ ਅਰਜਨ ਸਾਹਿਬ ਦਾ ਨਿਰੋਲ ਆਪਣਾ ਹੈ । ਚੂੰਕਿ ਇਹ ਧੰਨਾ ਭਗਤ ਜੀ ਦੇ ਪਹਿਲੇ ਸ਼ਬਦ ਦੇ ਪਰਥਾਇ ਹੈ, 'ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ' ਦੀ ਵਿਆਖਿਆ ਵਿਚ ਹੈ, ਇਸ ਲਈ ਸਤਿਗੁਰੂ ਜੀ ਆਪਣੇ ਸ਼ਬਦ ਵਿਚ ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਧੰਨਾ' ਵਰਤਦੇ ਹਨ ।

*******************************************

*

# EXTRA BETWEEN PAGES 794-795

**Between 794-795**

?????????????????????????

**ਮੈਕਾਲਿਫ਼ ਅਨੁਸਾਰ :—**

ਬੰਬਈ ਪ੍ਰਾਂਤ ਦੇ ਜ਼ਿਲਾ ਸਤਾਰਾ ਵਿਚ ਇਕ ਪਿੰਡ ਨਰਸੀ ਨਾਮ ਦਾ ਹੈ । ਮੈਕਾਲਿਫ਼ ਅਨੁਸਾਰ ਨਾਮਦੇਵ ਜੀ ਦਾ ਜਨਮ ਇਸ ਪਿੰਡ ਵਿਚ ਹੋਇਆ ਸੀ ਕੱਤਕ ਸੁਦੀ ਏਕਾਦਸੀ ਸ਼ਾਕਾ ਸੰਮਤ ੧੧੯੨ (ਮੁਤਾਬਿਕ ਨਵੰਬਰ ਸੰਨ ੧੨੭੦) । ਜਾਤ ਦੇ ਛੀਂਬੇ ਸਨ ।

ਪਿੰਡ ਨਰਸੀ ਨਗਰ ਕਰਾਦ ਤੋਂ ਨੇੜੇ ਹੈ । ਕਰਾਦ ਰੇਲ ਦਾ ਸਟੇਸ਼ਨ ਹੈ, ਪੂਨੇ ਤੋਂ ਮਿਰਾਜ ਨੂੰ ਜਾਣ ਵਾਲੀ ਰੇਲਵੇ ਲਾਈਨ ਉੱਤੇ।

ਪਿੰਡ ਨਰਸੀ ਤੋਂ ਬਾਹਰ-ਵਾਰ ਕੇਸ਼ੀ ਰਾਜ (ਸ਼ਿਵ) ਦਾ ਮੰਦਰ ਸੀ । ਨਾਮਦੇਵ ਜੀ ਦੇ ਪਿਤਾ ਉਸ ਦੇ ਸਰਧਾਵਾਨ ਭਗਤ ਸਨ ।

ਨਾਮਦੇਵ ਜੀ ਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਪੰਡਰਪੁਰ ਗੁਜ਼ਾਰਿਆ । ਪੰਡਰਪੁਰ ਤੋਂ ਨੇੜੇ ਪਿੰਡ ਵਦਵਲ ਦੇ ਵਸਨੀਕ ਮਹਾਤਮਾ ਵਿਸ਼ੋਭਾ ਜੀ ਦੀ ਸੰਗਤਿ ਦਾ ਨਾਮਦੇਵ ਜੀ ਨੂੰ ਅਵਸਰ ਮਿਲਦਾ ਰਿਹਾ ।

ਨਾਮਦੇਵ ਜੀ ਦਾ ਦੇਹਾਂਤ ਅੱਸੀ ਸਾਲ ਦੀ ਉਮਰੇ (ਅੱਸੂ ਵਦੀ ੧੩) ਸੰਨ ੧੩੫੦ ਵਿਚ ਪਿੰਡ ਪੰਡਰਪੁਰ ਹੋਇਆ ਸੀ ।

**ਪੂਰਨ ਦਾਸ ਦੀ ਜਨਮ-ਸਾਖੀ ਅਨੁਸਾਰ :—**

ਪੂਰਨ ਦਾਸ ਦੀ ਲਿਖੀ 'ਜਨਮ ਸਾਖੀ' ਵਿਚ ਲਿਖਿਆ ਹੈ ਕਿ ਪੰਡਰ ਪੁਰ ਦੇ ਨੇੜੇ ਇਕ ਪਿੰਡ ਗੋਪਾਲਪੁਰ ਵਿਚ ਨਾਮਦੇਵ ਜੀ ਦਾ ਜਨਮ ਹੋਇਆ ਸੀ । ੫੫ ਸਾਲ ਦੀ ਉਮਰੇ ਨਾਮਦੇਵ ਪੰਜਾਬ ਦੇ ਜ਼ਿਲਾ ਗੁਰਦਾਸਪੁਰ ਦੇ ਇਕ ਪਿੰਡ ਭੱਟੇਵਾਲ ਆ ਟਿਕਿਆ । ਲੋਕਾਂ ਦੀ ਬਹੁਤੀ ਆਵਾ-ਜਾਈ ਹੋ ਜਾਣ ਦੇ ਕਾਰਨ ਨਾਮਦੇਵ ਨੇ ਇੱਥੋਂ ਵਿੱਥ ਤੇ ਇਕ ਜੰਗਲ ਜਿਹੇ ਵਿਚ ਜਾ ਕੇ ਡੇਰਾ ਕੀਤਾ । ਉੱਥੇ ਹੀ ਦੇਹਾਂਤ ਹੋਇਆ । ਹੁਣ ਉਸ ਪਿੰਡ ਦਾ ਨਾਮ ਘੁਮਾਣ ਹੈ । ਹਰ ਸਾਲ ਮਾਘ ਦੀ ਦੂਜੀ ਤਾਰੀਖ਼ ਨੂੰ ਉੱਥੇ ਮੇਲਾ ਲੱਗਦਾ ਹੈ । ਪੂਰਨਦਾਸ ਅਨੁਸਾਰ ਨਾਮਦੇਵ ਜੀ ਦਾ ਜਨਮ ਸੰਨ ੧੩੧੩ ਵਿਚ ਹੋਇਆ ਤੇ ਦੇਹਾਂਤ ੨੧ ਮਾਘ ਸੰਮਤ ੧੫੨੧ (ਸੰਨ ੧੪੬੪ ਈਸਵੀ) ।

**'ਭਗਤ ਮਾਲ' ਅਨੁਸਾਰ :—**

ਪੁਸਤਕ 'ਭਗਤ ਮਾਲ' ਵਿਚ ਭੀ ਨਾਮਦੇਵ ਜੀ ਬਾਰੇ ਕੁਝ ਇਉਂ ਹੀ ਲਿਖਿਆ ਹੋਇਆ ਹੈ, ਪਰ ਉਸ ਵਿਚ ਉਹਨਾਂ ਦੇ ਪੰਜਾਬ ਆਵਣ ਦਾ ਜ਼ਿਕਰ ਨਹੀਂ ਹੈ ।

**ਮੋਈ ਗਾਂ ਵਾਲੀ ਘਟਨਾ :—**

ਮੈਕਾਲਿਫ਼ ਲਿਖਦਾ ਹੈ ਕਿ ਨਾਮਦੇਵ ਜੀ ਆਪਣੇ ਇਕ ਮਿੱਤਰ ਗਿਆਨਦੇਵ ਨਾਲ ਹਿੰਦੂ-ਤੀਰਥਾਂ ਤੇ ਆਏ ਸਨ, ਦਿੱਲੀ ਭੀ ਆਏ । ਤਦੋਂ ਹਿੰਦ ਦਾ ਬਾਦਸ਼ਾਹ ਮੁਹੰਮਦ ਤੁਗ਼ਲਕ ਸੀ । ਇਸੇ ਬਾਦਸ਼ਾਹ ਨੇ ਮੋਈ ਗਾਂ ਜਿਵਾਲਣ

ਲਈ ਨਾਮਦੇਵ ਨੂੰ ਵੰਗਾਰਿਆ ਸੀ । ਪਰ ਪੁਸਤਕ 'ਜਨਮ ਸਾਖੀ' ਵਿਚ ਇਹ ਘਟਨਾ ਸੰਨ ੧੩੯੦ ਦੀ ਦੱਸੀ ਗਈ ਹੈ । ਜਿਸ ਬਾਦਸ਼ਾਹ ਨੇ ਨਾਮਦੇਵ ਜੀ ਨੂੰ ਕੈਦ ਕੀਤਾ ਸੀ ਉਸ ਦਾ ਨਾਮ 'ਪੈਰੋ' ਦਿੱਤਾ ਗਿਆ ਹੈ । ਦਿੱਲੀ ਦੇ ਤਖ਼ਤ ਉੱਤੇ ਉਸ ਵੇਲੇ ਫ਼ੀਰੋਜ਼ਸ਼ਾਹ ਤੁਗ਼ਲਕ ਸੀ, ਸੰਨ ੧੩੫੧ ਤੋਂ ੧੩੮੮ ਤਕ । ਮੁਹੰਮਦ ਤੁਗ਼ਲਕ ਨੇ ਸੰਨ ੧੩੨੫ ਤੋਂ ੧੩੫੩ ਤਕ ਰਾਜ ਕੀਤਾ ਸੀ ।

**ਧੁਰ ਦੱਖਣ ਵਲ ਭੀ :—**

ਮੈਕਾਲਿਫ਼ ਅਨੁਸਾਰ ਨਾਮਦੇਵ ਜੀ ਗਿਆਨਦੇਵ ਨਾਲ ਧੁਰ ਦੱਖਣ ਵਿਚ ਭੀ ਗਏ । ਰਾਮੇਸ੍ਵਰ, ਕਲਪਧਾਰਾ ਤੋਂ ਹੋ ਕੇ ਧਾਰਾ ਪਹੁੰਚੇ । ਉੱਥੇ ਔਂਧੀਯ ਨਾਗ ਨਾਥ ਦੇ ਮੰਦਰ ਵਿਚੋਂ ਨਾਮਦੇਵ ਨੂੰ ਧੱਕੇ ਪਏ ਸਨ ।

?????????
ਗਜ ਮ੍ਰਿਗ ਮੀਨ ਪਤੰਗ ਅਲਿ, ਇਕਤੁ ਇਕਤੁ ਰੋਗਿ ਪਚੰਦੇ ।
ਮਾਣਸ ਦੇਹੀ ਪੰਜਿ ਰੋਗ, ਪੰਜੇ ਦੂਤ ਕੁਸੂਤੁ ਕਰੰਦੇ ।
ਆਸਾ ਮਨਸਾ ਡਾਇਣੀ, ਹਰਖੁ ਸੋਗੁ ਬਹੁ ਰੋਗ ਵਧੰਦੇ ।
ਮਨਮੁਖ ਦੂਜੈ ਭਾਇ ਲਗਿ, ਭੰਭਲਭੂਸੇ ਖਾਇ ਭਵੰਦੇ ।
ਸਤਿਗੁਰੁ ਸਚਾ ਪਾਤਿਸ਼ਾਹ, ਗੁਰਮੁਖ ਗਾਡੀ ਰਾਹੁ ਚਲੰਦੇ ।
ਸਾਧ ਸੰਗਤਿ ਮਿਲਿ ਚਲਣਾ, ਭਜਿ ਗਏ ਠਗ ਚੋਰ ਡਰੰਦੇ ।
ਲੈ ਲਾਹਾ ਨਿਜਿ ਘਰਿ ਨਿਬਹੰਦੇ ॥੨੦॥੫॥ {ਭਾਈ ਗੁਰਦਾਸ ਜੀ

**ਪਦ ਅਰਥ** :—ਗਜ—ਹਾਥੀ । ਮ੍ਰਿਗ—ਹਿਰਨ । ਮੀਨ—ਮੱਛੀ । ਅਲਿ—ਭੌਰਾ । ਇਕਤੁ—ਇੱਕ ਵਾਰ । ਇਕਤੁ ਇਕਤੁ ਰੋਗਿ—ਇਕ ਇਕ ਰੋਗ ਵਿਚ । ਪਚੰਦੇ—ਖ਼ੁਆਰ ਹੁੰਦੇ ਹਨ ।

ਦੇਹੀ—ਸਰੀਰ । ਪੰਜੇ ਦੂਤ—ਪੰਜੇ (ਕਾਮਾਦਿਕ) ਵੈਰੀ । ਕਸੂਰ—ਵਿਗਾੜ ।

ਹਰਖੁ—ਖ਼ੁਸ਼ੀ । ਸੋਗੁ—ਗ਼ਮ, ਚਿੰਤਾ ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਦੂਜੈ ਭਾਇ—(ਪਰਮਾਤਮਾ ਨੂੰ ਛੱਡ ਕੇ) ਹੋਰ ਦੇ ਪਿਆਰ ਵਿਚ । ਲਗਿ—ਲੱਗ ਕੇ । ਭੰਭਲਭੂਸੇ—(ਜੀਵਨ-ਸਫ਼ਰ ਵਿਚ) ਠੇਡੇ । ਖਾਇ—ਖਾ ਕੇ । ਗਾਡੀ ਰਾਹਿ—ਗੱਡੇ ਦੀ ਲੀਹ ਤੇ ।

ਲਾਹਾ—ਲਾਭ । ਨਿਜਿ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ ।

??????????????????????????
**ਭੁਲੇਖਾ ਕਿ ਨਾਮਦੇਵ ਦੋ ਹੋਏ ਹਨ —**

ਮੈਕਾਲਿਫ਼ ਨੇ ਭਗਤ ਜੀ ਦਾ ਜਨਮ ਸੰਨ ੧੨੭੦ ਤੇ ਦੇਹਾਂਤ ੧੩੫੦ ਵਿਚ ਦੱਸਿਆ ਹੈ । ਪੂਰਨਦਾਸ ਨੇ 'ਜਨਮਸਾਖੀ' ਵਿਚ ਜਨਮ ੧੩੬੩ ਅਤੇ ਦੇਹਾਂਤ ਸੰਨ ੧੪੬੪ ਵਿਚ ਲਿਖਿਆ ਹੈ । ਮੈਕਾਲਿਫ਼ ਲਿਖਦਾ ਹੈ ਕਿ ਉਹਨਾਂ ਦਾ ਦੇਹਾਂਤ ਪੰਡਰਪੁਰ ਵਿਚ ਹੋਇਆ । 'ਜਨਮਸਾਖੀ' ਵਾਲਾ ਆਖਦਾ ਹੈ ਕਿ ਨਾਮਦੇਵ ਜੀ ਦਾ ਦੇਹਾਂਤ ਪੰਜਾਬ ਦੇ ਜ਼ਿਲਾ ਗੁਰਦਾਸਪੁਰ ਦੇ ਪਿੰਡ ਘੁਮਾਨ ਵਿਚ ਹੋਇਆ । ਦੋਹੀਂ ਥਾਈਂ ਭਗਤ ਜੀ ਦੀ ਯਾਦ ਵਿਚ 'ਦੇਹੁਰੇ' ਬਣੇ ਹੋਏ ਹਨ । ਇਸ ਤੋਂ ਕਈ ਸੱਜਣ ਇਹ ਕਹਿਣ ਲੱਗ ਪਏ ਹਨ ਕਿ ਸ਼ਾਇਦ ਭਗਤ ਨਾਮਦੇਵ ਦੋ

ਹੋਏ ਹੋਣ ਤੇ ਦੋਵੇਂ ਹੀ ਜਾਤ ਦੇ ਛੀਂਬੇ ਹੋਣ । ਇਹ ਸ਼ੱਕ ਉਠਾਣ ਵਾਲੇ ਸੱਜਣ ਜਨਮ ਦੋਹਾਂ ਦਾ ਹੀ ਬੰਬਈ ਪ੍ਰਾਂਤ ਵਿਚ ਮਿਥ ਰਹੇ ਹਨ ।

**ਭੁਲੇਖਾ ਪਾਣ ਵਾਲੀ ਉਲਝਣ—**

ਇਹਨਾਂ ਲੋਕਾਂ ਦੇ ਰਾਹ ਵਿਚ ਨਵੀਂ ਉਲਝਣ ਹੋਰ ਭੀ ਪੈ ਰਹੀ ਹੈ ਜੋ ਇਹਨਾਂ ਦੇ ਸ਼ੱਕ ਨੂੰ ਪੱਕਾ ਕਰੀ ਜਾ ਰਹੀ ਹੈ । ਭਗਤ ਜੀ ਦੇ ਸਾਰੇ ਸ਼ਬਦਾਂ (ਅਭੰਗਾਂ) ਦਾ ਸੰਗ੍ਰਹਿ ਜੋ ਮਹਾਰਾਸ਼ਟਰ ਵਿਚ ਮਿਲਦਾ ਹੈ, ਤੇ ਜਿਸ ਦਾ ਨਾਮ "ਗਾਥਾ" ਹੈ ਉਸ ਦੀ ਬੋਲੀ 'ਮਰਾਠੀ' ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਜੀ ਦੇ ਜੋ ਸ਼ਬਦ ਦਰਜ ਹਨ, ਉਹਨਾਂ ਵਿਚੋਂ ਥੋੜੇ ਹੀ ਹਨ ਜਿਨ੍ਹਾਂ ਵਿਚ ਮਰਾਠੀ ਦੇ ਆਮ ਲਫ਼ਜ਼ ਹਨ, ਬਾਕੀ ਦੇ ਸ਼ਬਦ ਭਾਰਤ ਦੀ ਸਾਂਝੀ ਬੋਲੀ ਦੇ ਹਨ । ਇਹਨਾਂ ਸੱਜਣਾਂ ਨੂੰ ਇਹ ਔਕੜ ਆਈ ਪਈ ਹੈ ਕਿ ਮਹਾਰਾਸ਼ਟਰ ਵਿਚ ਜੰਮੇ ਪਲੇ ਨਾਮਦੇਵ ਨੇ 'ਮਰਾਠੀ' ਤੋਂ ਇਲਾਵਾ ਇਹ ਦੂਜੀ ਬੋਲੀ ਕਿੱਥੋਂ ਸਿੱਖ ਲਈ ਸੀ ।

ਇਥੇ ਅਸਾਂ ਹੁਣ ਇਹ ਵਿਚਾਰ ਕਰਨੀ ਹੈ ਕਿ ਕੀ ਨਾਮਦੇਵ ਦੋ ਹੋਏ ਹਨ ।......ਇੱਕ ਉਹ ਜੋ ਮਹਾਰਾਸ਼ਟਰ ਵਿਚ ਹੀ ਰਿਹਾ ਤੇ ਦੂਜਾ ਨਾਮਦੇਵ ਪਹਿਲੇ ਭਗਤ ਨਾਮਦੇਵ ਜੀ ਦਾ ਹੀ ਸਿੱਖ, ਜੋ ਪੰਜਾਬ ਵਿਚ ਆ ਵੱਸਿਆ ।

**ਰਮਤੇ ਸੰਤਾਂ ਸਾਧਾਂ ਨਾਲ ਮੇਲ-ਜੋਲ—**

ਇਹ ਇਤਰਾਜ਼ ਕੋਈ ਖ਼ਾਸ ਵਜ਼ਨਦਾਰ ਨਹੀਂ ਕਿ ਚੂੰਕਿ ਮਹਾਰਾਸ਼ਟਰ ਵਿਚ 'ਮਰਾਠੀ' ਬੋਲੀ ਤੋਂ ਇਲਾਵਾ ਕਿਸੇ ਹੋਰ ਬੋਲੀ ਦੇ ਪੜ੍ਹਾਣ ਦਾ ਪਰਬੰਧ ਨਹੀਂ ਸੀ ਇਸ ਵਾਸਤੇ ਨਾਮਦੇਵ ਸਾਰੇ ਭਾਰਤ ਵਿਚ ਸਮਝੀ ਜਾ ਸਕਣ ਵਾਲੀ ਬੋਲੀ ਕਿਤੋਂ ਸਿੱਖ ਨਹੀਂ ਸੀ ਸਕਦਾ । ਸਤਿਗੁਰੂ ਨਾਨਕ ਦੇਵ ਜੀ ਆਪਣੇ ਪਿੰਡ ਦੇ ਪਾਂਧੇ ਪਾਸ ਬਹੁਤ ਥੋੜਾ ਚਿਰ ਪੜ੍ਹੇ ਸਨ ਤੇ ਮੌਲਵੀ ਪਾਸ ਭੀ ਬਹੁਤ ਘੱਟ । ਪਰ ਉਹਨਾਂ ਜਦੋਂ ਸੰਨ ੧੫੦੭ ਵਿਚ ਪਹਿਲੀ 'ਉਦਾਸੀ' ਸ਼ੁਰੂ ਕੀਤੀ ਤਾਂ ਪੂਰੇ ਅੱਠ ਸਾਲ ਵਿਚ ਸਾਰੇ ਹੀ ਭਾਰਤ ਦਾ ਚੱਕਰ ਲਾਇਆ; ਬੰਗਾਲ, ਆਸਾਮ ਤੇ ਮਦਰਾਸ ਵਿਚ ਭੀ ਗਏ, ਸੰਗਲਾਦੀਪ ਵਿਚ ਭੀ ਜਾ ਅੱਪੜੇ, ਵਾਪਸੀ ਤੇ ਬੰਬਈ ਸੂਬੇ ਵਿਚੋਂ ਦੀ ਲੰਘੇ । ਇਥੋਂ ਹੀ ਤਾਂ ਉਹਨਾਂ ਨੇ ਭਗਤ ਨਾਮਦੇਵ ਜੀ ਦੀ ਸਾਰੀ ਬਾਣੀ ਲਈ ਸੀ । ਜੇ ਇਹਨਾਂ ਸਾਰੇ ਪ੍ਰਾਂਤਾਂ ਵਿਚ ਦੇ ਵਸਨੀਕਾਂ ਨਾਲ ਸਤਿਗੁਰੂ ਜੀ ਨੇ ਗੱਲ-ਬਾਤ ਨਹੀਂ ਕਰਨੀ ਸੀ, ਉਹਨਾਂ ਨੂੰ ਆਪਣੇ ਖ਼ਿਆਲ ਨਹੀਂ ਦੱਸਣੇ ਸਨ, ਤਾਂ ਇਤਨੇ ਲੰਮੇ ਤੇ ਔਖੇ ਸਫ਼ਰ ਝਾਗਣੇ, ਇਤਨੀਆਂ ਤਕਲੀਫ਼ਾਂ ਸਹਾਰਨੀਆਂ—ਇਹ ਸਭ ਕੁਝ ਵਿਅਰਥ ਹੀ ਸੀ । ਅਸਲ ਗੱਲ ਇਹ ਹੈ ਕਿ ਤਲਵੰਡੀ ਦੇ ਨਾਲ ਦੇ ਜੰਗਲ ਵਿਚ ਭਾਰਤ ਦੇ ਦੂਰ ਦੂਰ ਦੇ ਇਲਾਕਿਆਂ ਵਿਚੋਂ ਜੋ ਸਾਧੂ ਆਏ ਰਹਿੰਦੇ ਸਨ, ਉਹਨਾਂ ਨਾਲ ਸਤਿਗੁਰੂ ਜੀ ਨੂੰ ਗੱਲ-ਬਾਤ ਵਿਚਾਰ ਕਰਨ ਦਾ ਮੌਕਾ ਸਦਾ ਮਿਲਦਾ ਰਹਿੰਦਾ ਸੀ । ਇਸ ਤਰ੍ਹਾਂ ਸਹਿਜ ਸੁਭਾਇ ਹੀ ਭਾਰਤ ਦੇ ਬਾਕੀ ਪ੍ਰਾਂਤਾਂ ਦੀਆਂ ਬੋਲੀਆਂ ਨਾਲ ਉਹਨਾਂ ਦੀ ਜਾਣ-ਪਛਾਣ ਹੁੰਦੀ ਗਈ । ਸਾਧੂ ਲੋਕ ਕਿਸੇ ਇੱਕ ਥਾਂ ਨਹੀਂ ਬੈਠੇ ਰਹਿੰਦੇ । ਉਹਨਾਂ ਦਾ ਧਾਰਮਿਕ ਨਿਸ਼ਚਾ ਹੀ ਇਹ ਹੈ ਕਿ ਜਿਥੋਂ ਤੱਕ ਹੋ ਸਕੇ ਧਰਤੀ ਦਾ ਰਟਨ ਕੀਤਾ ਜਾ ਸਕੇ । ਜਿਵੇਂ ਉਹ ਪੰਜਾਬ ਵਿਚ ਚੱਕਰ ਲਾਂਦੇ ਹਨ ਤਿਵੇਂ ਭਾਰਤ ਦੇ ਹੋਰ ਹੋਰ ਇਲਾਕਿਆਂ ਵਿਚ ਭੀ ਜਾਂਦੇ ਹਨ । ਇਹ ਕੁਦਰਤੀ ਗੱਲ ਹੈ ਕਿ ਬੰਦਗੀ ਵਾਲੇ ਬੰਦੇ ਇਹਨਾਂ ਸਾਧੂ ਲੋਕਾਂ ਨੂੰ ਭੀ ਮਿਲਦੇ ਰਹਿੰਦੇ ਹਨ । ਸੋ, ਇਸੇ ਤਰ੍ਹਾਂ ਮਹਾਰਾਸ਼ਟਰ ਵਿਚ ਰਹਿੰਦੇ ਹੋਏ ਨਾਮਦੇਵ ਜੀ ਦੀ ਭਾਰਤ ਦੀਆਂ ਹੋਰ ਬੋਲੀਆਂ ਨਾਲ ਜਾਣ-ਪਛਾਣ ਹੁੰਦੀ ਗਈ ਹੋਵੇਗੀ । ਇਹ ਗੱਲ ਦੇਸ ਦੇ ਉਸ ਵਕਤ ਦੇ ਹੋਰ ਭਗਤਾਂ ਉਤੇ ਭੀ ਘਟਦੀ ਹੈ ।

**ਜੀਵਨ-ਆਦਰਸ਼ ਸਾਰੇ ਦੇਸ ਲਈ ਸਾਂਝਾ—**

ਜਿਹੜਾ ਜੀਵਨ-ਆਦਰਸ਼ ਇਹ ਭਗਤ ਜਨ ਲੋਕਾਂ ਦੇ ਸਾਹਮਣੇ ਰੱਖਣਾ ਚਾਹੁੰਦੇ ਸਨ ਤੇ ਜਿਸ ਕੁ-ਮਾਰਗ ਦੇ ਵਿਰੁੱਧ ਅਵਾਜ਼ ਉਠਾ ਰਹੇ ਸਨ, ਉਸ ਦਾ ਸੰਬੰਧ ਸਾਰੇ ਹੀ ਭਾਰਤ ਨਾਲ ਪੈ ਰਿਹਾ ਸੀ । ਕੁਦਰਤੀ ਤੌਰ ਤੇ ਹਰੇਕ ਭਗਤ ਨੇ ਇਹੀ ਕੋਸ਼ਸ਼ ਕਰਨੀ ਸੀ ਕਿ ਜਿੱਥੋਂ ਤਕ ਹੋ ਸਕੇ 'ਬੋਲੀ' ਉਹੀ ਵਰਤੀ ਜਾਏ ਜੋ ਤਕਰੀਬਨ ਸਾਰੇ ਹੀ ਭਾਰਤ ਵਿਚ ਸਮਝੀ ਜਾ ਸਕੇ । ਸੋ ਜਿੱਥੋਂ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਗਤ ਨਾਮਦੇਵ ਜੀ ਦਾ ਸੰਬੰਧ ਹੈ, ਕੋਈ ਐਸਾ ਭਰਮ ਕਰਨ ਦੀ ਲੋੜ ਨਹੀਂ ਹੈ ਕਿ ਨਾਮਦੇਵ ਜੀ ਦੇ ਇਹ ਸ਼ਬਦ 'ਮਰਾਠੀ' ਤੋਂ ਇਲਾਵਾ ਕਿਸੇ ਹੋਰ ਬੋਲੀ ਵਿਚ ਕਿਵੇਂ ਹੋ ਗਏ । ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਨਾਮਦੇਵ ਜੀ ਦੇ ਸ਼ਬਦਾਂ ਵਿਚ 'ਮਰਾਠੀ' ਦੇ ਲਫ਼ਜ਼ ਮੌਜੂਦ ਹਨ । ਫਿਰ ਇਹ ਭੀ ਦੱਸਿਆ ਜਾਂਦਾ ਹੈ ਕਿ ਭਗਤ ਜੀ ਦੀ 'ਗਾਥਾ' ਵਿਚ ਕਈ ਸ਼ਬਦ ਐਸੇ ਹਨ, ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਸ਼ਬਦਾਂ ਨਾਲ ਉਹਨਾਂ ਦਾ ਟਾਕਰਾ ਕਰੀਏ ਤਾਂ ਇਉਂ ਜਾਪਦਾ ਹੈ ਕਿ ਇਹ ਮਹਾਰਾਸ਼ਟ੍ਰੀ ਜਾਂ ਮਰਾਠੀ ਬੋਲੀ ਵਿਚੋਂ ਤਰਜਮਾ ਕੀਤੇ ਹੋਏ ਹਨ । ਪਰ ਇਹ ਜ਼ਰੂਰੀ ਨਹੀਂ ਕਿ ਕੋਈ ਦੂਜਾ ਮਨੁੱਖ ਭਗਤ ਜੀ ਦੇ ਸ਼ਬਦਾਂ ਦਾ ਤਰਜਮਾ ਕਰਦਾ ।

### ਉਸ ਸਮੇ ਦੇ ਹਾਲਾਤ ਅਨੁਸਾਰ—

ਉਸ ਸਮੇ ਦੇ ਹਾਲਾਤ ਅਨੁਸਾਰ ਜਿਨ੍ਹਾਂ ਗੱਲਾਂ ਦਾ ਸਭ ਭਗਤ ਪਰਚਾਰ ਕਰ ਰਹੇ ਸਨ, ਤੇ ਨਾਮਦੇਵ ਜੀ ਭੀ ਕਰਦੇ ਰਹੇ, ਉਹ ਤਿੰਨ ਚਾਰ ਹੀ ਸਨ—(੧) ਉੱਚੀ ਨੀਵੀਂ ਜਾਤ ਦੇ ਵਿਤਕਰੇ ਵਿਰੁੱਧ, (੨) ਕਰਮ ਕਾਂਡ ਦਾ ਪਾਜ ਖੋਲ੍ਹਣਾ, (੩) ਮੂਰਤੀ-ਪੂਜਾ ਵਲੋਂ ਹਟਾ ਕੇ ਲੋਕਾਂ ਨੂੰ ਇੱਕ ਪਰਮਾਤਮਾ ਦੀ ਭਗਤੀ ਵਲ ਪ੍ਰੇਰਨਾ । ਨਾਮਦੇਵ ਜੀ ਮਹਾਰਾਸ਼ਟਰ ਵਿਚ ਇਹ ਪਰਚਾਰ ਕਰਦੇ ਰਹੇ । ਜਦੋਂ ਬਾਹਰ ਹੋਰ ਸੂਬਿਆਂ ਵਿਚ ਦੌਰਾ ਕੀਤਾ, ਤਾਂ ਭੀ ਇਹੀ ਗੱਲਾਂ ਤੇ ਇਹੀ ਪਰਚਾਰ ਸੀ । ਸੁਤੇ ਹੀ ਮਰਾਠੀ ਬੋਲੀ ਵਾਲੇ ਤੇ ਦੂਜੀ ਬੋਲੀ ਵਾਲੇ ਸ਼ਬਦਾਂ ਦਾ ਭਾਵ ਆਪੋ ਵਿਚ ਮਿਲਦਾ ਗਿਆ ।

### ਗੁਰੂ ਗ੍ਰੰਥ ਸਾਹਿਬ ਵਿਚੋਂ ਗਵਾਹੀ—

ਜਦੋਂ ਅਸੀ ਭਗਤ ਨਾਮਦੇਵ ਜੀ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲ ਰਹੀ ਗਵਾਹੀ ਨੂੰ ਗਹੁ ਨਾਲ ਵਿਚਾਰਦੇ ਹਾਂ, ਤਾਂ ਇਥੋਂ ਦੋ ਨਾਮਦੇਵ ਸਾਬਤ ਨਹੀਂ ਹੋ ਸਕਦੇ । ਭਗਤ ਕਬੀਰ ਜੀ ਅਤੇ ਰਵਿਦਾਸ ਜੀ ਆਪਣੇ ਵਕਤ ਦੇ ਹੋਰ ਪਰਸਿੱਧ ਭਗਤਾਂ ਦਾ ਭੀ ਜ਼ਿਕਰ ਕਰਦੇ ਹਨ । ਮਲੂਮ ਹੁੰਦਾ ਹੈ ਕਿ ਚੌਧਵੀਂ ਤੇ ਪੰਦ੍ਵੀਂ ਸਦੀ ਵਿਚ ਸਾਰੇ ਭਾਰਤ ਦੇ ਅੰਦਰ ਨੀਵੀਂ ਜਾਤ ਦੇ ਬੰਦਿਆਂ ਉੱਤੇ ਸਦੀਆਂ ਤੋਂ ਬ੍ਰਾਹਮਣਾਂ ਵਲੋਂ ਹੋ ਰਹੀ ਅੱਤ ਦੀ ਵਧੀਕੀ ਦੇ ਵਿਰੁੱਧ ਇਕ ਬਗਾਵਤ ਜਿਹੀ ਹੋ ਗਈ ਸੀ । ਚਾਰ ਚੁਫੇਰਿਓਂ ਨਿਰਭੈ ਤੇ ਨਿਡਰ ਬੰਦੇ ਇਸ ਅੱਤਿਆਚਾਰ ਦੇ ਖਿਲਾਫ਼ ਬੋਲ ਉੱਠੇ ਤੇ ਲੱਗਦੇ ਹੱਥ ਉਹਨਾਂ ਇਸ ਸਾਰੇ ਹੀ ਧਰਮ-ਜਲ ਦਾ ਪਾਜ ਖੋਲ੍ਹਣਾ ਭੀ ਸ਼ੁਰੂ ਕਰ ਦਿੱਤਾ । ਇਹ ਕੁਦਰਤੀ ਗੱਲ ਸੀ ਕਿ ਇਹ ਹਮ-ਖ਼ਿਆਲ ਸ਼ੇਰ-ਮਰਦ ਆਪੋ ਵਿਚ ਇਕ ਦੂਜੇ ਦੀ ਹਾਮੀ ਭੀ ਭਰਦੇ । ਭਗਤ ਕਬੀਰ ਅਤੇ ਰਵਿਦਾਸ ਜੀ ਨਾਮਦੇਵ ਜੀ ਨਾਲੋਂ ਪਿਛਲੇਰੇ ਸਾਲਾਂ ਵਿਚ ਹੋਏ । ਸੋ ਉਹਨਾਂ ਬੇਣੀ ਤੇ ਤ੍ਰਿਲੋਚਨ ਆਦਿਕ ਭਗਤਾਂ ਦਾ ਜ਼ਿਕਰ ਕਰਦਿਆਂ ਨਾਮਦੇਵ ਜੀ ਦਾ ਹਵਾਲਾ ਦਿੱਤਾ ਹੈ । ਪਰ ਉਹਨਾਂ ਸਿਰਫ਼ ਇੱਕੋ ਹੀ ਨਾਮਦੇਵ ਦਾ ਜ਼ਿਕਰ ਕੀਤਾ ਹੈ, ਲਫ਼ਜ਼ 'ਨਾਮਾ' ਜਾਂ 'ਨਾਮਦੇਵ' 'ਇੱਕ-ਵਚਨ' ਵਿਚ ਹੀ ਵਰਤਿਆ ਹੈ ।

ਇੱਥੇ ਇਹ ਭੀ ਕਿਹਾ ਜਾ ਸਕਦਾ ਹੈ ਕਿ ਪੰਜਾਬ ਵਾਲੇ ਨਾਮਦੇਵ ਦਾ ਭਗਤ ਕਬੀਰ ਅਤੇ ਰਵਿਦਾਸ ਜੀ ਨੂੰ ਸ਼ਾਇਦ ਪਤਾ ਹੀ ਨਾਹ ਲੱਗ ਸਕਿਆ ਹੋਵੇ । ਮਹਾਰਾਸ਼ਟਰ ਵਾਲੇ ਭਗਤ ਨਾਮਦੇਵ ਬਾਰੇ ਇਕ ਗੱਲ ਤਾਂ ਪੱਕੀ ਹੈ ਕਿ ਉਸ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਕਿਉਂਕਿ ਮਰਾਠੀ ਬੋਲੀ ਪ੍ਰਤੱਖ ਮਿਲਦੀ ਹੈ, ਖ਼ਾਸ ਤੌਰ ਤੇ ਧਨਾਸਰੀ ਰਾਗ ਦੇ ਸ਼ਬਦ "ਪਹਿਲ ਪੁਰੀਏ" ਵਿਚ । ਜੇ ਕੋਈ ਦੂਜਾ ਨਾਮਦੇਵ ਹੋਇਆ ਹੈ, ਤੇ ਉਸ ਦੇ

ਸ਼ਬਦ ਭੀ ਸਤਿਗੁਰੂ ਜੀ ਨੇ ਦਰਜ ਕੀਤੇ ਹਨ, ਤਾਂ ਸਤਿਗੁਰੂ ਜੀ ਨੂੰ ਤਾਂ ਪੱਕੀ ਖ਼ਬਰ ਹੋਣੀ ਚਾਹੀਦੀ ਹੈ ਕਿ ਨਾਮਦੇਵ ਦੋ ਹਨ । ਪਰ ਉਹ ਭੀ ਜਿੱਥੇ ਜਿੱਥੇ ਜ਼ਿਕਰ ਕਰਦੇ ਹਨ, ਇੱਕੋ ਨਾਮਦੇਵ ਦਾ ਹੀ ਕਰਦੇ ਹਨ । ਲਫ਼ਜ਼ 'ਨਾਮਦੇਵ' ਇੱਕ-ਵਚਨ ਵਿਚ ਹੀ ਵਰਤਦੇ ਹਨ । ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਸਾਹਿਬ ਅਤੇ ਭੱਟ ਕੱਲਸਹਾਰ—ਇਹਨਾਂ ਸਭਨਾਂ ਨੇ ਨਾਮਦੇਵ ਦਾ ਜ਼ਿਕਰ ਕੀਤਾ ਹੈ, ਪਰ ਇੱਕੋ ਨਾਮਦੇਵ ਦਾ । ਸੋ, ਗੁਰੂ ਗ੍ਰੰਥ ਸਾਹਿਬ ਵਿਚ ਇੱਕੋ ਨਾਮਦੇਵ ਦੀ ਬਾਣੀ ਦਰਜ ਹੈ । ਉਹ ਨਾਮਦੇਵ ਕਿਹੜਾ ? ਜੋ ਜਾਤ ਦਾ ਛੀਂਬਾ ਸੀ, ਜਿਸ ਨੂੰ ਇਕ ਵਾਰੀ ਕਿਸੇ ਮੰਦਰ ਤੋਂ ਧੱਕੇ ਪਏ, ਜਿਸ ਨੂੰ ਕਿਸੇ ਸੁਲਤਾਨ ਨੇ ਮੋਈ ਗਾਂ ਜਿਵਾਉਣ ਲਈ ਵੰਗਾਰਿਆ ਸੀ, ਤੇ ਜਿਸ ਨੇ ਗੋਰੀ ਗਾਂ ਦਾ ਦੁੱਧ ਚੋ ਕੇ ਆਪਣੇ ਗੁਰੂ-ਗੋਬਿੰਦ ਨੂੰ ਪਿਲਾਇਆ ਸੀ ।

?????????
ਜੈਸੇ ਸੂਆ ਉਡਤ ਫਿਰਤ ਬਨ ਬਨ ਪ੍ਰਤਿ, ਜੈਸੇ ਹੀ ਬਿਰਖਿ ਬੈਠੇ, ਤੈਸੇ ਫਲੁ ਚਾਖਈ ॥ ਪਰ ਬਸਿ ਹੋਇ, ਜੈਸੀ ਜੈਸੀਐ ਸੰਗਤਿ ਮਿਲੈ, ਸੁਣਿ ਉਪਦੇਸੁ, ਤੈਸੀ ਭਾਖਾ ਲੈ ਸੁਭਾਖਈ ॥ ਤੈਸੇ ਚਿਤੁ ਚੰਚਲ ਚਪਲ, ਜਲ ਕੋ ਸੁਭਾਉ, ਜੈਸੇ ਰੰਗ ਸੰਗਿ ਮਿਲੈ, ਤੈਸੋ ਰੰਗੁ ਰਾਖਈ ॥ ਅਦਮ ਅਸਾਧ, ਜੈਸੇ ਬਾਰਨੀ ਬਿਨਾਸ ਕਾਲ, ਸਾਧ ਸੰਗਿ ਗੰਗ ਮਿਲੇ, ਸੁਜਨ ਭਿਲਾਖਈ ॥੧੫੫॥ {ਕਬਿੱਤ ਭਾਈ ਗੁਰਦਾਸ ਜੀ

**ਪਦ ਅਰਥ** :—ਸੂਆ—{_ਕ} ਤੋਤਾ । ਬਨ ਬਨ ਪ੍ਰਤਿ—ਹਰੇਕ ਜੰਗਲ ਵਿਚ । ਬਿਰਖਿ—ਰੁੱਖ ਉੱਤੇ । ਚਾਖਈ—ਚੱਖਦਾ ਹੈ ।

ਪਰ ਬਸਿ ਹੋਇ—ਪਰਾਏ ਵੱਸ ਹੋ ਕੇ । ਸੁਣਿ—ਸੁਣ ਕੇ । ਭਾਖਾ—ਬੋਲੀ । ਲੈ—ਸਿੱਖ ਕੇ ।

ਚਪਲ—ਚੰਚਲ । ਕੋ—ਦਾ । ਜਲ ਕੋ—ਪਾਣੀ ਦਾ, ਪਾਣੀ ਵਾਲਾ । ਸੰਗਿ—ਨਾਲ । ਰਾਖਈ—ਧਾਰਨ ਕਰ ਲੈਂਦਾ ਹੈ ।

ਅਧਮ—ਨੀਚ । ਅਸਾਧ—ਅ-ਸਾਧ, ਭੈੜਾ । ਬਾਰਨੀ—ਸ਼ਰਾਬ । ਬਿਨਾਸ—ਮੌਤ, ਆਤਮਕ ਮੌਤ, ਆਚਰਨ ਦੀ ਗਿਰਾਵਟ । ਕਾਲ—ਸਮਾ । ਮਿਲਿ—ਮਿਲ ਕੇ । ਸੁਜਨ—ਭਲਾ ਮਨੁੱਖ । ਭਿਲਾਖਈ—ਮੰਨਿਆ ਜਾਂਦਾ ਹੈ ।

????????????????????????????????

**ਫਰੀਦ ਜੀ ਦੇ ਸ਼ਲੋਕ ਗੁਰੂ ਅਮਰਦਾਸ ਜੀ ਕੋਲ—**

ਸਤਿਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਪਰਸਪਰ ਟਾਕਰਾ ਕਰ ਕੇ ਅਸੀ ਸਾਬਤ ਕਰ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ, ਜੋ ਉਹਨਾਂ ਆਪ ਹੀ ਇਕੱਠੀ ਕੀਤੀ ਸੀ, ਗੁਰੂ ਅੰਗਦ ਸਾਹਿਬ ਨੂੰ ਦਿੱਤੀ ਸੀ ਤੇ ਉਹਨਾਂ ਤੋਂ ਗੁਰੂ ਅਮਰਦਾਸ ਜੀ ਨੂੰ ਮਿਲੀ ਸੀ । ਇਸ ਦਾ ਭਾਵ ਇਹ ਭੀ ਹੈ ਕਿ ਸਤਿਗੁਰੂ ਜੀ ਦੀ ਆਪਣੀ ਬਾਣੀ ਦੇ ਨਾਲ ਭਗਤਾਂ ਦੀ ਭੀ ਸਾਰੀ ਬਾਣੀ ਸਿਲਸਲੇਵਾਰ ਹਰੇਕ ਗੁਰ-ਵਿਅਕਤੀ ਨੂੰ ਮਿਲਦੀ ਗਈ । ਇਹੀ ਕਾਰਨ ਹੈ ਕਿ ਅਸੀ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਗੁਰੂ ਅਮਰਦਾਸ ਜੀ ਦੇ ਭੀ ਐਸੇ ਸ਼ਲੋਕ ਵੇਖਦੇ ਹਾਂ ਜੋ ਤਦੋਂ ਹੀ ਉਚਾਰੇ ਜਾ ਸਕਦੇ ਸਨ ਜੇ ਉਹਨਾਂ ਪਾਸ ਫ਼ਰੀਦ ਜੀ ਦੇ ਸ਼ਲੋਕ ਮੌਜੂਦ ਸਨ ।

**ਨਾਮਦੇਵ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਪਾਸ—**

ਹੁਣ ਅਸੀ ਇਹ ਵੇਖਾਂਗੇ ਕਿ ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ ਜੀ ਦੇ ਪਾਸ ਨਾਮਦੇਵ ਜੀ ਦੀ ਬਾਣੀ ਮੌਜੂਦ ਸੀ ।

### ਸੋਰਠਿ ਰਾਗ ਵਿਚ ਨਾਮਦੇਵ ਜੀ—

**ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥ ਨਾਦਿ ਸਮਾਇਲੋ ਰੇ, ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥ ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥ ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ ਨੇਰੈ, ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥ ਜਹ ਅਨਹਤ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥ ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥ {ਪੰਨਾ ੬੫੬}**

ਭਗਤ ਨਾਮਦੇਵ ਜੀ ਦੇ ਇਸ ਸ਼ਬਦ ਦੇ ਨਾਲ ਸਤਿਗੁਰੂ ਨਾਨਕ ਦੇਵ ਜੀ ਦਾ ਹੇਠ-ਲਿਖਿਆ ਸ਼ਬਦ ਰਲਾ ਕੇ ਪੜ੍ਹੋ, ਇਹ ਭੀ ਸੋਰਠਿ ਰਾਗ ਵਿਚ ਹੀ ਹੈ ।

### ਸੋਰਠਿ ਮਹਲਾ ੧ ॥

ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥ ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥ ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥੧॥ ਰਹਾਉ ॥ ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥ ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥੨॥ ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥ ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰਿ ਆਇਆ ॥੩॥ ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥ ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥੧੨॥ {ਪੰਨਾ ੫੯੯}

### ਦੋਹਾਂ ਸ਼ਬਦਾਂ ਦਾ ਪਰਸਪਰ ਟਾਕਰਾ—

ਦੋਹਾਂ ਸ਼ਬਦਾਂ ਨੂੰ ਰਲਾ ਗਹੁ ਨਾਲ ਪੜ੍ਹੋ । ਇਹਨਾਂ ਵਿਚ ਕਈ ਸੁਆਦਲੀਆਂ ਸਾਂਝੀਆਂ ਗੱਲਾਂ ਮਿਲਦੀਆਂ ਹਨ । ਦੋਹਾਂ ਸ਼ਬਦਾਂ ਦੀ ਚਾਲ ਇੱਕੋ ਜਿਹੀ ਹੈ, ਬਹੁਤ ਸਾਰੇ ਲਫ਼ਜ਼ ਸਾਂਝੇ ਹਨ, ਖ਼ਿਆਲ ਭੀ ਦੋਹਾਂ ਸ਼ਬਦਾਂ ਵਿਚ ਇੱਕੋ ਹੀ ਹੈ । ਹਾਂ, ਜਿਨ੍ਹਾਂ ਖ਼ਿਆਲਾਂ ਨੂੰ ਭਗਤ ਨਾਮਦੇਵ ਜੀ ਨੇ ਡੂੰਘੇ ਗੂੜ੍ਹ ਲਫ਼ਜ਼ਾਂ ਦੀ ਰਾਹੀਂ ਬਿਆਨ ਕੀਤਾ ਸੀ, ਉਹਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਸਾਦਾ ਤੇ ਸੁਖੱਲੇ ਲਫ਼ਜ਼ਾਂ ਵਿਚ ਪਰਗਟ ਕਰ ਦਿੱਤਾ ਹੈ; ਜਿਵੇਂ 'ਝਿਲਮਿਲਿਕਾਰੁ'—'ਚੰਚਲ ਮਤਿ' ।

'ਅਨਹਦ ਸਬਦ'—'ਗੁਰ ਸਾਖੀ ਕਾ ਉਜੀਆਰਾ' ਆਦਿਕ ।

### ਇਕ ਫ਼ਰਕ ਭੀ—

ਇਹਨਾਂ ਸ਼ਬਦਾਂ ਵਿਚ ਇਕ ਫ਼ਰਕ ਭੀ ਦਿੱਸਦਾ ਹੈ । ਨਾਮਦੇਵ ਜੀ ਨੇ ਆਪਣੇ ਸ਼ਬਦ ਵਿਚ ਇਹ ਦੱਸਿਆ ਹੈ ਕਿ ਸਤਿਗੁਰੂ ਦੇ ਮਿਲਣ ਨਾਲ ਮੇਰੇ ਮਨ ਵਿਚ ਇਕ ਸੁੰਦਰ ਤਬਦੀਲੀ ਪੈਦਾ ਹੋ ਗਈ ਹੈ । ਜ਼ਿਆਦਾ ਜ਼ੋਰ ਗੁਰੂ ਦੀ ਮਿਹਰ ਉੱਤੇ ਹੈ ਤੇ ਫਿਰ ਮਨ ਦੀ ਨਵੀਂ ਤਬਦੀਲੀ ਉੱਤੇ । ਗੁਰੂ ਕਿਵੇਂ ਮਿਲਿਆ ? ਇਹ ਗੱਲ ਉਹਨਾਂ ਇਸ਼ਾਰੇ-ਮਾਤਰ ਹੀ 'ਰਹਾਉ' ਦੀ ਤੁਕ ਵਿਚ ਦੱਸੀ ਹੈ "ਸਤਿਗੁਰੁ ਭੇਟਿਲੇ ਦੇਵਾ"—ਮੈਨੂੰ ਪ੍ਰਭੂ-ਦੇਵ ਨੇ ਸਤਿਗੁਰੂ ਮਿਲਾ ਦਿੱਤਾ ਹੈ । ਸਤਿਗੁਰੂ ਨਾਨਕ ਦੇਵ ਜੀ ਨੇ ਉਸ ਇਸ਼ਾਰੇ-ਮਾਤਰ-ਦੱਸੇ ਖ਼ਿਆਲ ਨੂੰ ਚੰਗੀ ਤਰ੍ਹਾਂ

ਖੁਲ੍ਹੇ ਲਫ਼ਜ਼ਾਂ ਵਿਚ ਬਿਆਨ ਕਰ ਦਿੱਤਾ ਹੈ ਕਿ ਇਹ ਸਾਰੀ ਮਿਹਰ ਪਰਮਾਤਮਾ ਦੀ ਹੀ ਹੁੰਦੀ ਹੈ, ਤਾਂ ਹੀ ਗੁਰੂ ਮਿਲਦਾ ਹੈ ।

"ਜਾ ਤਿਸੁ ਭਾਵਾ" ।

"ਜਾ ਆਪੇ ਦੇਵੈ ਸੋਈ" ।

"ਜਾ ਆਪੇ ਮਿਲਿਆ ਸੋਈ" ।

**ਇਥੋਂ ਯਕੀਨੀ ਨਤੀਜਾ—**

ਦੋਹਾਂ ਸ਼ਬਦਾਂ ਨੂੰ ਰਲਾ ਕੇ ਪੜ੍ਹਿਆਂ ਇਹ ਗੱਲ ਯਕੀਨੀ ਹੋ ਜਾਂਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਭਗਤ ਜੀ ਦੇ ਸ਼ਬਦ ਨੂੰ ਚੰਗੀ ਤਰ੍ਹਾਂ ਸਪੱਸ਼ਟ ਕਰਨ ਲਈ ਲਿਖਿਆ ਹੈ । ਸਤਿਗੁਰੂ ਜੀ ਨੇ ਸਾਰੇ ਭਾਰਤ ਵਿਚ ਚੱਕਰ ਲਾਇਆ ਸੀ, ਜਿਸ ਨੂੰ ਅਸੀ ਉਹਨਾਂ ਦੀ ਪਹਿਲੀ 'ਉਦਾਸੀ' ਆਖਦੇ ਹਾਂ । ਦੱਖਣ ਵਿਚ ਭੀ ਗਏ । ਨਾਮਦੇਵ ਜੀ ਸੂਬਾ ਬੰਬਈ ਦੇ ਜ਼ਿਲਾ ਸਤਾਰਾ ਦੇ ਨਗਰ ਪੰਡਰਪੁਰ ਵਿਚ ਹੀ ਬਹੁਤ ਸਮਾਂ ਰਹੇ, ਉੱਥੇ ਹੀ ਉਹਨਾਂ ਦਾ ਦੇਹਾਂਤ ਹੋਇਆ । ਸਾਰਾ ਹਿੰਦੂ-ਭਾਰਤ ਮੂਰਤੀ-ਪੂਜਾ ਵਿਚ ਮਸਤ ਸੀ, ਕਿਤੇ ਟਾਵੇਂ ਹੀ ਰੱਬ ਦੇ ਪਿਆਰੇ ਸਨ ਜੋ ਇੱਕ ਅਕਾਲ ਦੀ ਬੰਦਗੀ ਦਾ ਮੱਧਮ ਜਿਹਾ ਦੀਵਾ ਜਗਾ ਰਹੇ ਸਨ । ਇਹ ਗੱਲ ਕੁਦਰਤੀ ਸੀ ਕਿ ਦੱਖਣ ਵਿਚ ਜਾ ਕੇ ਇਕ ਆਪਣੇ ਹੀ ਹਮ-ਖ਼ਿਆਲ ਰੱਬੀ ਆਸ਼ਿਕ ਦਾ ਵਤਨ ਵੇਖਣ ਦੀ ਤਾਂਘ ਗੁਰੂ ਨਾਨਕ ਸਾਹਿਬ ਦੇ ਮਨ ਵਿਚ ਪੈਦਾ ਹੋਵੇ । ਇਹ ਗੱਲ ਭੀ ਕੁਦਰਤੀ ਹੀ ਸੀ ਕਿ ਉਸ ਨਗਰ ਜਾ ਕੇ ਸਤਿਗੁਰੂ ਜੀ ਉੱਥੋਂ ਭਗਤ ਨਾਮਦੇਵ ਜੀ ਦੀ ਬਾਣੀ ਇਕੱਠੀ ਕਰਦੇ । ਇਸ ਗੱਲ ਦਾ ਪਰਤੱਖ ਸਬੂਤ ਇਹ ਦੋਵੇਂ ਸ਼ਬਦ ਹਨ ਜੋ ਉੱਪਰ ਲਿਖੇ ਗਏ ਹਨ । ਇਹ ਦੋਵੇਂ ਸਬੱਬ ਨਾਲ ਹੀ ਸੋਰਠਿ ਰਾਗ ਵਿਚ ਦਰਜ ਨਹੀਂ ਹੋ ਗਏ, ਸਬੱਬ ਨਾਲ ਹੀ ਦੋਹਾਂ ਦੇ ਲਫ਼ਜ਼ ਤੇ ਖ਼ਿਆਲ ਆਪੋ ਵਿਚ ਨਹੀਂ ਮਿਲ ਗਏ । ਇਹ ਸਭ ਕੁਝ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਹੀ ਕੀਤਾ । ਭਗਤ ਜੀ ਦੀ ਸਾਰੀ ਬਾਣੀ ਸਤਿਗੁਰੂ ਜੀ ਨੇ ਆਪ ਹੀ ਲਿਆਂਦੀ, ਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖੀ । ਭਾਰਤ ਸਾਰਾ ਮੂਰਤੀ-ਪੂਜਕਾਂ ਨਾਲ ਭਰਿਆ ਪਿਆ ਸੀ । ਜੇ ਨਾਮਦੇਵ ਜੀ ਭੀ ਮੂਰਤੀ-ਪੂਜ ਹੁੰਦੇ ਤਾਂ ਇਹਨਾਂ ਵਾਸਤੇ ਸਤਿਗੁਰੂ ਜੀ ਨੂੰ ਕੋਈ ਖ਼ਾਸ ਉਚੇਚੀ ਖਿੱਚ ਨਹੀਂ ਹੋ ਸਕਦੀ ਸੀ ।

**(੨) ਹੁਣ ਲਵੋ ਭੈਰਉ ਨਾਮਦੇਵ ਜੀ—**

ਭੈਰਉ ਰਾਗ ਵਿਚ ਨਾਮਦੇਵ ਜੀ ਲਿਖਦੇ ਹਨ :—

ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥ ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨੁ ਰਾਮ ਪਿਆਰੇ ਜੋਗੁ ॥੧॥ਰਹਾਉ॥ ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥ ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥੩॥ ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥

ਨਾਮਦੇਵ ਜੀ ਦੇ ਇਸ ਸ਼ਬਦ ਨਾਲ ਇਸੇ ਹੀ ਰਾਗ ਵਿਚ ਅਮਰਦਾਸ ਜੀ ਦਾ ਹੇਠ ਲਿਖਿਆ ਸ਼ਬਦ ਰਲਾ ਕੇ ਪੜ੍ਹੋ । ਦੋਹਾਂ ਦਾ ਟਾਕਰਾ ਕਰਨ ਤੋਂ ਸਾਫ਼ ਦਿੱਸਦਾ ਹੈ ਕਿ ਸਤਿਗੁਰੂ ਅਮਰਦਾਸ ਜੀ ਦੇ ਪਾਸ ਨਾਮਦੇਵ ਜੀ ਦਾ ਸ਼ਬਦ ਮੌਜੂਦ ਸੀ ।

ਭੈਰਉ ਮਹਲਾ ੩ ॥ ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਰਾ ਕਰੀ ਸੀਗਾਰੁ ॥੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ਰਹਾਉ॥ ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ

ਆਪੇ ਵਰਤੈ ਏਕੋ ਸੋਈ ॥੨॥ ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥ ਭਨਤਿ ਨਾਨਕੁ ਕਰੇ ਕਿਆ ਕੋਈ ॥ ਜਿਸ ਨੋ ਆਪਿ ਮਿਲਾਵੈ ਸੋਈ ॥੪॥੪॥

**ਪਰਤੱਖ ਸਾਂਝ—**

ਇਹਨਾਂ ਦੋਹਾਂ ਸ਼ਬਦਾਂ ਵਿਚ ਤਾਂ ਇਤਨੀ ਪਰਤੱਖ ਸਾਂਝ ਹੈ ਕਿ ਲੱਭਣ ਵਾਸਤੇ ਕੋਈ ਉਚੇਚੀ ਮਿਹਨਤ ਕਰਨ ਦੀ ਲੋੜ ਹੀ ਨਹੀਂ । ਦੋਹਾਂ ਵਿਚ ਸਿਮਰਨ ਤੋਂ ਬਣੇ ਜੀਵਨ ਦੇ ਦੋ ਪਾਸੇ ਦਿੱਤੇ ਹੋਏ ਹਨ, ਤਸਵੀਰ ਦੇ ਦੋ ਪਾਸੇ ਵਿਖਾਏ ਗਏ ਹਨ । ਨਾਮਦੇਵ ਜੀ ਆਖਦੇ ਹਨ ਕਿ ਹੁਣ ਮੈਨੂੰ ਲੋਕਾਂ ਦੀ ਨਿੰਦਾ ਉਸਤਤਿ ਦੀ ਪਰਵਾਹ ਨਹੀਂ ਰਹੀ । ਸਤਿਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ ਕਿ ਲੋਕਾਂ ਦੀ ਨਿੰਦਾ ਉਸਤਤਿ ਦੀ ਇਸ ਵਾਸਤੇ ਪਰਵਾਹ ਨਹੀਂ ਕਿ ਨਿੰਦਾ ਉਸਤਤਿ ਕਰਨ ਵਾਲਿਆਂ ਵਿਚ ਭੀ ਪ੍ਰਭੂ ਆਪ ਹੀ ਦਿੱਸ ਪਿਆ ਹੈ, ਹੁਣ ਕਿਤੇ ਓਪਰਾ ਨਹੀਂ ਜਾਪਦਾ ।

ਇਹਨਾਂ ਸ਼ਬਦਾਂ ਵਿਚ ਲਫ਼ਜ਼ ਦੀ ਤੇ ਖ਼ਿਆਲ ਦੀ ਇਹ ਡੂੰਘੀ ਸਾਂਝ ਕੋਈ ਸਬੱਬ ਨਾਲ ਨਹੀਂ ਬਣ ਗਈ । ਗੁਰੂ ਅਮਰਦਾਸ ਜੀ ਪਾਸ ਨਾਮਦੇਵ ਜੀ ਦਾ ਇਹ ਸ਼ਬਦ ਮੌਜੂਦ ਸੀ ।

**(੩) ਇਸੇ ਹੀ ਰਾਗ ਵਿਚੋਂ ਇੱਕ ਸ਼ਬਦ ਹੋਰ—**

ਭੈਰਉ ਨਾਮਦੇਵ ॥ ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥ ਰਾਮ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥ ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥ ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤਿ ਕਰੈ ਪਟਰਾਨੀ ॥ ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ, ਤਿਨਿ ਤਉ ਅਉਰੈ ਠਾਨੀ ॥੨॥ ਦੁਸਟ ਸਭਾ ਮਿਲਿ ਮੰਤਰ ਉਪਾਇਆ, ਕਰਸਹ ਅਉਧ ਘਨੇਰੀ ॥ ਗਿਰਿ ਤਰ ਜਨ ਜੁਆਲਾ ਭੈ ਰਾਖਿਓ, ਰਾਜਾ ਰਾਮਿ ਮਾਇਆ ਫੇਰੀ ॥੩॥ ਕਾਢਿ ਖੜਗੁ ਕਾਲੁ ਭੈ ਕੋਪਿਓ, ਮੋਹਿ ਬਤਾਉ ਜੁ ਤੁਹਿ ਰਾਖੈ ॥ ਪੀਤ ਪੀਤਾਂਬਰ ਤ੍ਰਿਭਵਣ ਧਣੀ, ਥੰਭ ਮਾਹਿ ਹਰਿ ਭਾਖੈ ॥੪॥ ਹਰਨਾਖਸੁ ਜਿਨਿ ਨਖਹ ਬਿਦਾਰਿਓ, ਸੁਰ ਨਰ ਕੀਏ ਸਨਾਥਾ ॥ ਕਹਿ ਨਾਮਦੇਉ ਹਮ ਨਰਹਰਿ ਧਿਆਵਹਿ, ਰਾਮੁ ਅਭੈਪਦ ਦਾਤਾ ॥੫॥੩॥੯॥

ਜਿਸ ਮਨੁੱਖ ਨੇ ਭਗਤ ਪ੍ਰਹਿਲਾਦ ਦੀ ਸਾਖੀ ਕਦੇ ਸੁਣੀ ਨਾਹ ਹੋਏ, ਉਸ ਨੂੰ ਨਾਮਦੇਵ ਜੀ ਦਾ ਸ਼ਬਦ ਪੜ੍ਹ ਕੇ ਅਸਲ ਸਾਖੀ ਸਮਝਣ ਲਈ ਕਈ ਗੱਲਾਂ ਪੁੱਛਣ ਦੀ ਲੋੜ ਰਹਿ ਜਾਂਦੀ ਹੈ । ਉਹ ਸਾਰੀਆਂ ਪੁੱਛਾਂ ਗੁਰੂ ਅਮਰਦਾਸ ਜੀ ਨੇ ਆਪਣੇ ਇਕ ਸ਼ਬਦ ਵਿਚ ਹੱਲ ਕਰ ਦਿੱਤੀਆਂ ਹਨ । ਉਹ ਭੀ ਇਸੇ ਹੀ ਰਾਗ ਵਿਚ ਹੈ ।

ਭੈਰਉ ਮਹਲਾ ੩ ॥ ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ ਦੂਜੈ ਭਾਇ ਫਾਥੇ ਜਮ ਜਾਲਾ ॥ ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥ ਹਰਿ ਸੁਖ ਦਾਤਾ ਮੇਰੈ ਨਾਲਾ ॥੧॥ ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥ ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ਰਹਾਉ॥ ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥ ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥ ਸੰਡਾ ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥ ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥ ਹਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥ ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ਹ ਉਪਾੜਿ ॥ ਹਰਨਾਖਸੁ ਨਖੀ ਬਿਦਾਰਿਆ ਪ੍ਰਹਿਲਾਦੁ ਲੀਆ ਉਬਾਰਿ ॥੫॥ ਸੰਤ ਜਨਾ ਕੈ ਹਰਿ ਜੀਉ ਕਾਰਜ ਸਵਾਰੇ ॥ ਪ੍ਰਹਲਾਦ ਜਨ ਕੇ

ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥

**ਦੋਹਾਂ ਸ਼ਬਦਾਂ ਵਿਚ ਸਾਂਝ—**

ਇਹ ਤਾਂ ਪਰਤੱਖ ਹੀ ਹੈ ਕਿ ਇਹਨਾਂ ਦੋਹਾਂ ਸ਼ਬਦਾਂ ਵਿਚ ਕਈ ਤੁਕਾਂ ਤੇ ਕਈ ਲਫ਼ਜ਼ ਸਾਂਝੇ ਸਨ । ਹੁਣ ਦੋਹਾਂ ਦੀ 'ਰਹਾਉ' ਦੀ ਤੁਕ ਪੜ੍ਹ ਕੇ ਵੇਖੋ :—

"ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥" {ਨਾਮਦੇਵ
"ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥ ਸਾਸਨਾ ਤੇ ਬਾਲੁਕ ਗਮੁ ਨ ਕਰੈ ॥" {ਮਹਲਾ ੩

ਨਾਮਦੇਵ ਜੀ ਨੇ ਜਿਹੜੀ ਗੱਲ ਖੋਲ੍ਹ ਕੇ ਨਹੀਂ ਸੀ ਦੱਸੀ, ਗੁਰੂ ਅਮਰਦਾਸ ਜੀ ਨੇ ਕੈਸੇ ਸੋਹਣੇ ਲਫ਼ਜ਼ਾਂ ਵਿਚ ਬਿਆਨ ਕੀਤੀ ਹੈ ਕਿ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਪ੍ਰਹਿਲਾਦ ਸਿਮਰਨ ਨਹੀਂ ਛੱਡਦਾ ਤੇ ਹਰਨਾਖਸ਼ ਦੇ ਡਰਾਵਿਆਂ ਤੋਂ ਡਰਦਾ ਨਹੀਂ ।

ਨਾਮਦੇਵ ਜੀ ਦੇ ਸ਼ਬਦ ਦਾ ਦੂਜਾ 'ਬੰਦ' ਪੜ੍ਹ ਕੇ ਗੁਰੂ ਅਮਰਦਾਸ ਜੀ ਦੇ ਸ਼ਬਦ ਦਾ ਭੀ ਦੂਜਾ 'ਬੰਦ' ਪੜ੍ਹੋ :—

"ਬਸੁਧਾ ਬਸਿ ਕੀਨੀ ਸਭ ਰਾਜੇ, ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ, ਤਿਨਿ ਤਉ ਅਉਰੈ ਠਾਨੀ ॥੨॥ {ਨਾਮਦੇਵ

ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥
ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥ {ਮਹਲਾ ੩

ਵੇਖੋ, ਕਿਵੇਂ ਹੁਲਾਰਾ ਜਿਹਾ ਮਨ ਨੂੰ ਆ ਜਾਂਦਾ ਹੈ । ਨਾਮਦੇਵ ਜੀ ਦੇ ਵਰਤੇ ਲਫ਼ਜ਼ ਬਿਨਤੀ ਨੂੰ ਗੁਰੂ ਅਮਰਦਾਸ ਜੀ ਨੇ ਕਿਸ ਤਰ੍ਹਾਂ ਪਿਆਰ-ਭਰੇ ਲਫ਼ਜ਼ਾਂ ਵਿਚ ਸਮਝਾਇਆ ਹੈ ।

**ਯਕੀਨੀ ਗੱਲ—**

ਇਕ ਗੱਲ ਬਿਲਕੁਲ ਪਰਤੱਖ ਹੈ ਕਿ ਨਾਮਦੇਵ ਜੀ ਦਾ ਇਹ ਸ਼ਬਦ ਗੁਰੂ ਅਮਰਦਾਸ ਜੀ ਦੇ ਸਾਹਮਣੇ ਮੌਜੂਦ ਹੈ । ਇਹ ਖ਼ਿਆਲ ਉੱਕਾ ਹੀ ਗ਼ਲਤ ਹੈ ਕਿ ਭਗਤਾਂ ਦੇ ਸ਼ਬਦ ਗੁਰੂ ਅਰਜਨ ਸਾਹਿਬ ਨੇ ਇਕੱਠੇ ਕੀਤੇ ਸਨ । ਸਤਿਗੁਰੂ ਨਾਨਕ ਦੇਵ ਜੀ ਨੇ ਸਾਰੇ ਭਾਰਤ ਵਿਚ ਚੱਕਰ ਲਾ ਕੇ ਭਗਤਾਂ ਦੀ ਬਾਣੀ ਇਕੱਠੀ ਕੀਤੀ ਸੀ, ਨਾਮਦੇਵ ਜੀ ਦੀ ਬਾਣੀ ਭੀ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਹੀ ਲਿਆਂਦੀ ਸੀ, ਤਾਂਹੀਏਂ ਗੁਰੂ ਅਮਰਦਾਸ ਜੀ ਨੂੰ ਇਹਨਾਂ ਉੱਪਰ-ਲਿਖੇ ਦੋ ਸ਼ਬਦਾਂ ਦੇ ਨਾਲ ਆਪਣੇ ਸ਼ਬਦ ਉਚਾਰਨ ਦਾ ਮੌਕਾ ਮਿਲਿਆ ।

**ਨਾਮਦੇਵ ਜੀ ਦਾ ਰਾਜਾ ਰਾਮ—**

**ਨੋਟ** :—ਜੋ ਸੱਜਣ ਇਹ ਖ਼ਿਆਲ ਬਣਾਈ ਬੈਠੇ ਹਨ ਕਿ ਨਾਮਦੇਵ ਜੀ ਕਿਸੇ ਸਮੇ ਕਿਸੇ ਅਵਤਾਰ ਦੇ ਪੁਜਾਰੀ ਸਨ, ਉਹ ਭਗਤ ਜੀ ਦੇ ਇਸ ਅਖ਼ੀਰਲੇ ਸ਼ਬਦ ਨੂੰ ਗਹੁ ਨਾਲ ਪੜ੍ਹਨ । ਭਗਤ ਪ੍ਰਹਿਲਾਦ ਦੀ ਸਾਖੀ ਹਿੰਦੂ-ਖ਼ਿਆਲ ਅਨੁਸਾਰ ਸਤਿਜੁਗ ਵਿਚ ਹੋਈ ਹੈ, ਪਰ ਨਾਮਦੇਵ ਜੀ ਲਿਖਦੇ ਹਨ "ਰਾਜਾ ਰਾਮਿ ਮਾਇਆ ਫੇਰੀ" । ਇੱਥੇ ਨਾਮਦੇਵ ਜੀ ਅਵਤਾਰ ਸ੍ਰੀ ਰਾਮ ਚੰਦਰ ਜੀ ਦਾ ਜ਼ਿਕਰ ਨਹੀਂ ਕਰਦੇ, ਕਿਉਂਕਿ ਉਹ ਤਾਂ ਤ੍ਰੇਤੇ ਜੁਗ ਵਿਚ ਪ੍ਰਹਿਲਾਦ ਭਗਤ ਤੋਂ ਦੂਰ ਪਿੱਛੋਂ ਹੋਏ ਸਨ । ਨਾਮਦੇਵ ਜੀ ਦਾ 'ਰਾਮ' ਉਹ ਹੈ ਜੋ ਹਰ ਸਮੇ ਤੇ ਹਰ ਥਾਂ ਮੌਜੂਦ ਹੈ ।

??????????????????????
ਲਫ਼ਜ਼ 'ਬੀਠੁਲ' ਤੋਂ ਭੁਲੇਖਾ—

ਭਗਤ ਨਾਮਦੇਵ ਜੀ ਦੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਾਂ ਹੀ ਦਰਜ ਹੋ ਸਕਦੇ ਸਨ, ਜੇ ਇਹਨਾਂ ਦਾ ਆਸ਼ਾ ਸਤਿਗੁਰੂ ਜੀ ਦੇ ਆਸ਼ੇ ਨਾਲ ਪੂਰਨ ਤੌਰ ਤੇ ਮਿਲਦਾ ਸੀ । ਗੁਰ-ਆਸ਼ੇ ਨਾਲ ਮੇਲ ਨਾਹ ਖਾਣ ਵਾਲੀ ਬਾਣੀ ਗੁਰਮਤਿ ਦੇ ਦ੍ਰਿਸ਼ਟੀ-ਕੋਣ ਤੋਂ "ਕੱਚੀ ਬਾਣੀ" ਕਹੀ ਜਾਏਗੀ । 'ਕੱਚੀ ਬਾਣੀ' ਦਾ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਥਾਂ ਨਹੀਂ ਹੋ ਸਕਦਾ । ਨਹੀਂ ਤਾਂ ਸਮੁੱਚੇ ਤੌਰ ਤੇ ਇਸ ਲਈ 'ਗੁਰੂ'-ਪਦ ਵਰਤਿਆ ਨਹੀਂ ਜਾ ਸਕੇਗਾ, ਕਿਉਂਕਿ "ਗੁਰੂ" ਤਾਂ ਸਿਰਫ਼ ਉਹੀ ਹੈ ਜਿਸ ਵਿਚ ਉਕਾਈ ਦੀ ਕੋਈ ਗੱਲ ਨਹੀਂ, ਜੋ ਹਰ ਗੱਲੇ ਸੰਪੂਰਨ, ਸੋਹਣਾ ਤੇ ਅਭੁੱਲ ਹੈ । ਸੋ, ਭਗਤ ਨਾਮਦੇਵ ਦੀ ਕਿਸੇ ਕੱਚੀ ਅਵਸਥਾ ਦੀ ਕੋਈ ਕਵਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲ ਸਕਦੀ ।

ਇਹ ਮੁਮਕਿਨ ਹੋ ਸਕਦਾ ਹੈ ਕਿ ਨਾਮਦੇਵ ਜੀ ਨੇ ਕਦੇ ਕਿਸੇ ਸਮੇ ਕਿਸੇ ਮੂਰਤੀ ਦੀ ਪੂਜਾ ਕੀਤੀ ਹੋਵੇ, ਜਿਸ ਦਾ ਨਾਮ ਭੀ ਭਾਵੇਂ 'ਬੀਠੁਲ' ਹੀ ਹੋਵੇ । ਪਰ ਅਸਾਡਾ ਸਿਦਕ ਸਿਰਫ਼ ਇਸ ਗੱਲ ਤੇ ਹੈ ਕਿ ਨਾਮਦੇਵ ਜੀ ਦੀ ਮੂਰਤੀ-ਪੂਜ ਅਵਸਥਾ ਦੀ ਕਿਸੇ ਕੱਚੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਹੀਂ ਮਿਲ ਸਕਦੀ ਸੀ, ਨਾਮਦੇਵ ਜੀ ਨੇ ਭਾਵੇਂ ਉਹ ਕਿਸੇ ਭੀ ਕਾਰਨ ਕਰਕੇ ਲਿਖੀ ਹੋਵੇ । ਅਸਾਡਾ ਦੂਜਾ ਵਿਸ਼ਵਾਸ ਇਹ ਹੈ ਕਿ ਨਾਮਦੇਵ ਨੂੰ ਕਿਸੇ ਮੂਰਤੀ-ਪੂਜਾ ਵਿਚੋਂ ਪਰਮਾਤਮਾ ਨਹੀਂ ਮਿਲਿਆ, ਕਿਸੇ ਠਾਕੁਰ ਨੂੰ ਦੁੱਧ ਪਿਲਾਇਆਂ ਪਰਮਾਤਮਾ ਦੇ ਦਰਸ਼ਨ ਨਹੀਂ ਹੋਏ । ਨਾਮਦੇਵ ਜੀ ਦੇ ਲਫ਼ਜ਼ 'ਬੀਠੁਲ' ਵਰਤਣ ਤੋਂ ਇਹ ਅੰਦਾਜ਼ਾ ਲਾਣਾ ਕਿ ਨਾਮਦੇਵ ਬੀਠੁਲ-ਮੂਰਤੀ ਦਾ ਪੁਜਾਰੀ ਸੀ, ਭਾਰੀ ਭੁੱਲ ਹੈ, ਕਿਉਂਕਿ ਇਹ ਲਫ਼ਜ਼ ਤਾਂ ਸਤਿਗੁਰੂ ਜੀ ਨੇ ਭੀ ਵਰਤਿਆ ਹੈ । ਕੀ ਇਸ ਤਰ੍ਹਾਂ ਸਤਿਗੁਰੂ ਜੀ ਭੀ ਕਿਸੇ ਸਮੇ ਬੀਠੁਲ-ਮੂਰਤੀ ਦੇ ਪੁਜਾਰੀ ਕਹੇ ਜਾਣਗੇ ? ਵੇਖੋ—

ਨਾਮੁ ਨਰਹਰ ਨਿਧਾਨੁ ਜਾ ਕੈ, ਰਸ ਭੋਗ ਏਕ ਨਰਾਇਣਾ ॥
ਰਸ ਰੂਪ ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ ॥੨॥੨॥ {ਰਾਮਕਲੀ ਮਹਲਾ ੫ ਛੰਤ

ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥
ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥੧॥ਰਹਾਉ॥੧॥੩੮॥੬॥੪੪॥ {ਦੇਵਗੰਧਾਰੀ ਮਹਲਾ ੫ ਘਰੁ ੨

ਭਇਓ ਕਿਰਪਾਲੁ ਸਰਬ ਕੋ ਠਾਕੁਰੁ, ਸਗਰੋ ਦੂਖੁ ਮਿਟਾਇਓ ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ, ਤਉ ਦਇਆਰੁ ਬੀਠਲੋ ਪਾਇਓ ॥੪॥੧੧॥੬੧॥ {ਸੋਰਠਿ ਮਹਲਾ ੫

ਐਸੋ ਪਰਚਉ ਪਾਇਓ ॥
ਕਰੀ ਕ੍ਰਿਪਾ ਦਇਆਲ ਬੀਠੁਲੈ, ਸਤਿਗੁਰ ਮੁਝਹਿ ਬਤਾਇਓ ॥੧॥ਰਹਾਉ॥੧੨੩॥ {ਗਉੜੀ ਮਹਲਾ ੫

ਭਗਤਨ ਕੀ ਟਹਲ ਕਮਾਵਤ ਗਾਵਤ, ਦੁਖ ਕਾਟੇ ਤਾ ਕੇ ਜਨਮ ਮਰਨ ॥
ਜਾ ਕਉ ਭਇਓ ਕ੍ਰਿਪਾਲੁ ਬੀਠੁਲਾ, ਤਿਨਿ ਹਰਿ ਹਰਿ ਅਜਰ ਜਰਨ ॥੩॥੧੩॥ {ਸਾਰੰਗ ਮਹਲਾ ੫

ਜੀਵਤੁ ਰਾਮ ਕੇ ਗੁਣ ਗਾਇ ॥
ਕਰਹੁ ਕ੍ਰਿਪਾ ਗੋਪਾਲ ਬੀਠੁਲੇ, ਬਿਸਰਿ ਨ ਕਬ ਹੀ ਜਾਇ ॥੧॥ਰਹਾਉ॥੯੮॥ {ਸਾਰੰਗ ਮਹਲਾ ੫

**ਬੀਠੁਲ ਦਾ ਸਰੂਪ—**

ਅਸੀ ਲੋਕਾਂ ਦੀਆਂ ਕਹਾਣੀਆਂ ਸੁਣ ਸੁਣ ਕੇ ਨਾਮਦੇਵ ਜੀ ਨੂੰ ਬੀਠੁਲ-ਮੂਰਤੀ ਦਾ ਪੁਜਾਰੀ ਬਣਾਈ ਜਾ ਰਹੇ ਹਾਂ । ਪਹਿਲਾਂ ਇਹ ਤਾਂ ਵੇਖੀਏ ਕਿ ਜਿਸ 'ਬੀਠੁਲ' ਦਾ ਨਾਮਦੇਵ ਜੀ ਜ਼ਿਕਰ ਕਰਦੇ ਹਨ, ਉਸ ਦਾ ਸਰੂਪ ਉਹ ਕੀਹ ਦੱਸਦੇ ਹਨ ।

(੧) ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ ॥
. . ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਉ ਤੂੰ ਸਰਬ ਮਹੀ ॥੪॥੨॥ {ਆਸਾ

(੨) ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲ ਰੀ ਬਾਈ ॥੧॥ਰਹਾਉ॥
. . ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥ ਨਾਮੇ ਚੇ ਸੁਆਮੀ ਬੀਠਲੋ, ਜਿਨਿ ਤੀਨੈ ਜਰਿਆ ॥੩॥੨॥ {ਗੂਜਰੀ

(੩) ਤੇਰਾ ਨਾਮੁ ਰੂੜੋ, ਰੂਪੁ ਰੂੜੋ, ਅਤਿ ਰੰਗ ਰੂੜੋ, ਮੇਰੋ ਰਾਮਈਆ ॥੧॥ਰਹਾਉ॥ {ਪੰਨਾ ੬੯੩}
ਸਾਧਿਕ ਸਿਧ ਸਗਲ ਮੁਨਿ ਚਾਹਹਿ, ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ, ਤਿਉ ਨਾਮੇ ਮਨਿ ਬੀਠੁਲਾ ॥੫॥੩॥ {ਧਨਾਸਰੀ

ਨੋਟ—ਇਥੇ 'ਬੀਠੁਲ' ਤੋਂ ਕ੍ਰਿਸ਼ਨ-ਮੂਰਤੀ ਦਾ ਭਾਵ ਨਹੀਂ, ਕਿਉਂਕਿ 'ਰਹਾਉ' ਦੀ ਤੁਕ ਵਿਚ ਉਸ ਨੂੰ 'ਰਾਮਈਆ' ਆਖ ਕੇ ਸੰਬੋਧਨ ਕਰਦੇ ਹਨ । ਜਿਸ ਨੂੰ 'ਰਾਮਈਆ' ਆਖਦੇ ਹਨ, ਉਸ ਨੂੰ ਅਖ਼ੀਰਲੇ 'ਬੰਦ' ਵਿਚ 'ਬੀਠੁਲਾ' ਆਖਿਆ ਗਿਆ ਹੈ । ਨਾਮਦੇਵ ਜੀ ਦਾ 'ਰਾਮਈਆ' ਤੇ 'ਬੀਠੁਲ' ਇੱਕੋ ਹੀ ਹੈ । ਜੇ ਇਹ ਕ੍ਰਿਸ਼ਨ-ਉਪਾਸ਼ਕ ਹੁੰਦੇ ਤਾਂ ਉਸ ਨੂੰ 'ਰਾਮਈਆ' ਨਾਹ ਆਖਦੇ ।

(੪) ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ, ਬਾਪ ਬੀਠੁਲਾ ਬਾਹ ਦੇ ॥੧॥ਰਹਾਉ॥੩॥ {ਗੌਂਡ, ਪੰਨਾ ੬੯੩

ਨੋਟ—ਨਾਮਦੇਵ ਦਾ 'ਬੀਠਲ' ਸਰਬ ਵਿਆਪੀ 'ਰਾਮ' ਹੈ, ਜੋ ਧ੍ਰੂ ਤੇ ਨਾਰਦ ਆਦਿਕ ਭਗਤਾਂ ਨੂੰ ਉੱਚੀ ਪਦਵੀ ਦੇਣ ਵਾਲਾ ਹੈ ।

{ਵੇਖੋ ਗੌਂਡ ਰਾਗ ਵਿਚ ਸਾਰਾ ਸ਼ਬਦ

(੫) ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ਰਹਾਉ॥
. . ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥ {ਬਿਲਾਵਲੁ ਗੌਂਡ, ਪੰਨਾ ੮੭੪}

**ਨੋਟ** :—ਨਾਮਦੇਵ ਦਾ 'ਬੀਠੁਲ' ਨਾ ਕਿਸੇ ਖ਼ਾਸ ਮੰਦਰ ਵਿਚ ਹੈ ਨਾ ਮਸਜਿਦ ਵਿਚ ।

(੬) ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥ ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥ਰਹਾਉ॥ ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥ ਹੋਹੁ ਦਇਆਲੁ ਸਤਿਗੁਰੁ ਮੇਲਿ ਤੂ, ਮੋ ਕਉ ਪਾਰਿ ਉਤਾਰੇ ਕੇਸਵਾ ॥੩॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੧॥੨॥ {ਬਸੰਤ, ਪੰਨਾ ੧੧੯੫

ਨੋਟ—ਨਾਮਦੇਵ ਦਾ 'ਕੇਸਵ', ਗੋਬਿੰਦ ਅਤੇ ਬੀਠੁਲ ਇਕੋ ਹੀ ਹੈ, ਜਿਸ ਅਗੇ ਅਰਦਾਸ ਕਰਦਾ ਹੈ ਕਿ ਦੈਨੂੰ ਗੁਰੂ ਮਿਲਾ ।

(੭) ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥
. . ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥ {ਮਲਾਰ

**ਨੋਟ** :—ਜੇ ਨਾਮਦੇਵ ਜੀ ਕਿਸੇ ਬੀਠੁਲ-ਮੂਰਤੀ ਦੇ ਪੁਜਾਰੀ ਹੁੰਦੇ, ਤਾਂ ਉਹ ਪੂਜਾ ਆਖ਼ਰ ਤਾਂ ਬੀਠੁਲ ਦੇ ਮੰਦਰ ਵਿਚ ਜਾ ਕੇ ਹੀ ਹੋ ਸਕਦੀ ਸੀ ਤੇ ਬੀਠੁਲ ਦੇ ਮੰਦਰ ਵਿਚ ਰੋਜ਼ ਜਾਣ ਵਾਲੇ ਨਾਮਦੇਵ ਨੂੰ ਇਹ ਪਾਂਡੇ ਧੱਕੇ ਕਿਉਂ ਮਾਰਦੇ ? ਇਸ ਮੰਦਰ ਵਿਚੋਂ ਧੱਕੇ ਖਾ ਕੇ ਨਾਮਦੇਵ ਬੀਠੁਲ ਅੱਗੇ ਪੁਕਾਰ ਕਰ ਰਿਹਾ ਹੈ, ਇਹ ਮੰਦਰ 'ਬੀਠੁਲ' ਦਾ ਹੀ ਹੋਵੇਗਾ । ਪਰ ਭਗਤ ਨਾਮਦੇਵ ਆਪਣੇ ਉਸ ਬੀਠੁਲ ਅੱਗੇ ਪੁਕਾਰ ਕਰਦਾ ਹੈ ਜਿਸ ਨੂੰ ਉਹ 'ਰਾਮਈਆ' ਭੀ ਆਖਦਾ ਹੈ । 'ਬੀਠੁਲ' ਮੂਰਤੀ ਕ੍ਰਿਸ਼ਨ ਜੀ ਦੀ ਹੈ । ਕਿਸੇ ਇੱਕ ਅਵਤਾਰ ਦੀ ਮੂਰਤੀ ਦਾ ਪੁਜਾਰੀ ਆਪਣੇ ਇਸ਼ਟ ਨੂੰ ਦੂਜੇ ਅਵਤਾਰ ਦੇ ਨਾਮ ਨਾਲ ਯਾਦ ਨਹੀਂ ਕਰ ਸਕਦਾ । ਇੱਥੋਂ ਧੱਕੇ ਪੈਣ ਤੋਂ ਇਹ ਗੱਲ ਭੀ ਸਾਫ਼ ਜ਼ਾਹਰ ਹੈ ਕਿ ਇਸ ਤੋਂ ਪਹਿਲਾਂ ਨਾਮਦੇਵ ਕਦੇ ਕਿਸੇ ਮੰਦਰ ਵਿਚ ਨਹੀਂ ਸੀ ਗਿਆ, ਨਾ ਹੀ ਕਿਸੇ ਮੰਦਰ ਵਿਚ ਧਰੀ ਕਿਸੇ ਬੀਠੁਲ-ਮੂਰਤੀ ਦਾ ਉਹ ਪੁਜਾਰੀ ਸੀ ।

(੮) ਐਸੋ ਰਾਮ ਰਾਇ ਅੰਤਰਜਾਮੀ ॥ ਜੈਸੈ ਦਰਪਨ ਮਾਹਿ ਬਦਨ ਪਰਵਾਨੀ ॥੧॥ਰਹਾਉ॥ ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥੧॥ ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥ {ਕਾਨੜਾ, ਪੰਨਾ ੧੩੧੮

**ਨੋਟ** :—ਨਾਮਦੇਵ ਜੀ ਦਾ 'ਬੀਠੁਲ' ਹਰੇਕ ਜੀਵ ਦੇ ਅੰਦਰ ਵੱਸਦਾ ਹੋਇਆ ਭੀ ਮਾਇਆ ਦੇ ਬੰਧਨਾਂ ਵਿਚ ਕਦੇ ਨਹੀਂ ਫਸਿਆ ।

ਦੱਖਣ ਵਿਚ ਲੋਕ ਕਿਸੇ ਮੰਦਰ ਵਿਚ ਟਿਕਾਏ 'ਬੀਠੁਲ' ਨੂੰ ਪੂਜਦੇ ਹੋਣਗੇ, ਜਿਸ ਨੂੰ ਉਹ ਇੱਟ ਤੇ ਬੈਠਾ ਵਿਸ਼ਨੂੰ ਜਾਂ ਕ੍ਰਿਸ਼ਨ ਸਮਝਦੇ ਹਨ । ਪਰ ਹਰੇਕ ਕਵੀ ਨੂੰ ਅਧਿਕਾਰ ਹੈ ਕਿ ਕਿਸੇ ਪੁਰਾਣੇ ਲਫ਼ਜ਼ ਨੂੰ ਨਵੇਂ ਅਰਥ ਵਿਚ ਭੀ ਵਰਤ ਲਏ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਲਫ਼ਜ਼ 'ਭਗੌਤੀ' ਨੂੰ ਅਕਾਲਪੁਰਖ ਦੇ ਅਰਥ ਵਿਚ ਵਰਤਿਆ ਹੈ । ਨਾਮਦੇਵ ਜੀ ਇਸ ਸ਼ਬਦ ਵਿਚ ਲਫ਼ਜ਼ 'ਬੀਠੁਲ' ਦਾ ਅਰਥ "ਇੱਟ ਤੇ ਬੈਠਾ ਕ੍ਰਿਸ਼ਨ" ਨਹੀਂ ਕਰਦੇ, ਉਹਨਾਂ ਦਾ ਭਾਵ ਹੈ "ਉਹ ਪ੍ਰਭੂ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ" । ਲਫ਼ਜ਼ 'ਰਾਮ' ਤੇ 'ਬੀਠੁਲ' ਨੂੰ ਇੱਕੋ ਹੀ ਭਾਵ ਵਿਚ ਵਰਤ ਰਹੇ ਹਨ । {ਵਿ ਠਲ, ਵਿ ਥਲ । ਵਿ—ਪਰੇ, ਮਾਇਆ ਦੇ ਪ੍ਰਭਾਵ ਤੋਂ ਪਰੇ । ਸਥਲ—ਟਿਕਿਆ ਹੋਇਆ} ।

(੯) ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥੨॥੪॥ {ਪ੍ਰਭਾਤੀ, ਪੰਨਾ ੧੩੫੧

ਨਾਮਦੇਵ ਦਾ 'ਬੀਠਲ' ਪ੍ਰਭੂ ਆਪ ਹੀ ਸਭ ਦਾ ਪੈਦਾ ਕਰਨ ਵਾਲਾ ਹੈ ।

ਬੱਸ ! ਇਹ ਨੌਂ ਸ਼ਬਦ ਹਨ ਨਾਮਦੇਵ ਜੀ ਦੇ, ਜਿਨ੍ਹਾਂ ਵਿਚ ਉਹਨਾਂ ਨੇ ਲਫ਼ਜ਼ 'ਬੀਠੁਲ' ਵਰਤਿਆ ਹੈ; ਕਿਤੇ ਭੀ ਇਹ ਸ਼ੱਕ ਕਰਨ ਦੀ ਗੁੰਜੈਸ਼ ਨਹੀਂ ਹੋ ਸਕੀ ਕਿ ਨਾਮਦੇਵ ਜੀ ਕਿਸੇ ਮੂਰਤੀ ਦਾ ਜ਼ਿਕਰ ਕਰ ਰਹੇ ਹਨ ।

ਪਾਠਕ ਸੱਜਣ ਇਹ ਗੱਲ ਭੀ ਚੇਤੇ ਰੱਖਣ ਕਿ ਜੇ ੯ ਵਾਰੀ ਲਫ਼ਜ਼ 'ਬੀਠੁਲ' ਵਰਤਿਆਂ ਨਾਮਦੇਵ ਜੀ ਉੱਤੇ ਮੂਰਤੀ-ਪੂਜਾ ਦਾ ਸ਼ੱਕ ਪੈ ਸਕਦਾ ਹੈ, ਤਾਂ ਸ੍ਰੀ ਗੁਰੂ ਅਰਜਨ ਸਾਹਿਬ ਨੇ ਭੀ ਇਹੀ ਲਫ਼ਜ਼ ੬ ਵਾਰੀ ਵਰਤਿਆ ਹੈ ।

### ਨਾਮਦੇਵ ਜੀ ਅਤੇ ਮੂਰਤੀ-ਪੂਜਾ—

ਪਰ ਅਸਾਂ ਅਜੇ ਇਹ ਭੀ ਵੇਖਣਾ ਹੈ ਕਿ ਮੂਰਤੀ-ਪੂਜਾ ਬਾਰੇ ਨਾਮਦੇਵ ਜੀ ਦੇ ਆਪਣੇ ਕੀਹ ਖ਼ਿਆਲ ਹਨ ।

(੧) ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥ ਏਕੋ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥੪॥ ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੫॥੧॥
{ਗੂਜਰੀ

(੨) ਭੈਰਉ ਭੂਤ ਸੀਤਲਾ ਧਾਵੈ । ਖਰ ਬਾਹਨ ਉਹੁ ਛਾਰ ਉਡਾਵੈ ॥੧॥ ਹਉ ਤਉ ਏਕ ਰਮਈਆ ਲੈ ਹਉ ॥ ਆਨ ਦੇਵ ਬਦਲਾਵਨਿ ਦੈ ਹਉ ॥੧॥ਰਹਾਉ॥੬॥ {ਗੌਂਡ

(੩) ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥
{ਗੌਂਡ

ਨਾਮਦੇਵ ਜੀ ਦਾ ਇਸ਼ਟ—

ਨਾਮਦੇਵ ਕਿਸ ਇਸ਼ਟ ਦੇ ਉਪਾਸ਼ਕ ਸਨ ? ਇਹ ਨਿਰਨਾ ਭੀ ਅਸਾਂ ਉਹਨਾਂ ਦੀ ਬਾਣੀ ਵਿਚੋਂ ਹੀ ਕਰਨਾ ਹੈ ।

(੧) ਕਹਾ ਕਰਉ ਜਾਤੀ ਕਹ ਕਰਉ ਪਾਤੀ ॥
. . ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ਰਹਾਉ॥...

. . ਭਗਤਿ ਕਰਉ ਹਰਿ ਕੇ ਗੁਨ ਗਾਵਉ ॥
. . ਆਠ ਪਹਰ ਅਪਨਾ ਖਸਮੁ ਧਿਆਵਉ ॥੩॥੩॥ {ਆਸਾ ਨਾਮਦੇਵ

(੨) ਹਮਰੋ ਕਰਤਾ ਰਾਮੁ ਸਨੇਹੀ ॥ ... ... ...
. . ਕ੍ਰਿਪਾ ਕਰੀ ਜਨ ਅਪੁਨੇ ਊਪਰਿ, ਨਾਮਦੇਵ ਹਰਿ ਗੁਨ ਗਾਏ ॥੪॥੧॥ {ਧਨਾਸਰੀ

(੩) ਦੀਨ ਕਾ ਦਇਆਲੁ ਮਾਧੋ ਗਰਬ ਪਰਹਾਰੀ ॥
. . ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥ {ਧਨਾਸਰੀ

(੪) ਮੂਰਖ ਨਾਮਦੇਉ ਰਾਮਹਿ ਜਾਨੈ ॥੨॥੧॥ {ਟੋਡੀ

(੫) ਪਤਿਤ ਪਵਿਤ ਭਏ ਰਾਮੁ ਕਰਤ ਹੀ ॥ਰਹਾਉ॥੨॥ {ਟੋਡੀ

(੬) ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥ {ਤਿਲੰਗ

ਜਿਸ ਮਾਧੋ, ਰਾਮ, ਹਰੀ ਅਤੇ ਅੱਲਾਹ ਨੂੰ ਨਾਮਦੇਵ ਜੀ ਆਪਣਾ ਇਸ਼ਟ ਜਾਣ ਕੇ ਸਿਮਰਦੇ ਹਨ, ਉਸ ਦੇ ਸਰੂਪ ਬਾਰੇ ਆਖਦੇ ਹਨ—ਉਹ ਹਰ ਥਾਂ ਮੌਜੂਦ ਹੈ; ਸਾਰਾ ਜਗਤ ਉਸੇ ਤੋਂ ਬਣਿਆ ਹੈ ਤੇ ਉਸੇ ਦਾ ਆਸਰਾ ਲਿਆਂ ਜਗਤ ਦੀ ਮਾਇਆ ਦਾ ਪ੍ਰਭਾਵ ਦੂਰ ਹੋ ਸਕਦਾ ਹੈ; ਉਹ ਸਾਰੇ ਜਹਾਨ ਦਾ ਮਾਲਕ ਹੈ :—

(੧) ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥...
. . ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥ {ਆਸਾ

(੨) ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸ ਗਾ ਅਸ ਉਸ ਗਾ ॥
. . ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥...
. . ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥ . {ਧਨਾਸਰੀ

(੩) ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ਰਹਾਉ॥.. {ਤਿਲੰਗ

**ਇਸ ਇਸ਼ਟ ਦੀ ਪ੍ਰਾਪਤੀ ਦਾ ਵਸੀਲਾ—**

ਇਸ ਪਰਮਾਤਮਾ ਦੇ ਸਿਮਰਨ ਦੀ ਦਾਤ, ਨਾਮਦੇਵ ਜੀ ਲਿਖਦੇ ਹਨ ਕਿ ਸਤਿਗੁਰੂ ਅਤੇ ਸਾਧ ਸੰਗਤਿ ਤੋਂ ਹੀ ਅਸਾਨੂੰ ਪ੍ਰਾਪਤ ਹੋਈ ਹੈ :—

(੧) ਛੀਪੇ ਕੇ ਘਰਿ ਜਨਮੁ ਦੈਲਾ, ਗੁਰ ਉਪਦੇਸੁ ਭੈਲਾ ॥
. . ਸੰਤਾ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥ {ਆਸਾ

(੨) ਨਾਦਿ ਸਮਾਇਲੋ ਰੇ, ਸਤਿਗੁਰੁ ਭੇਟਿਲੇ ਦੇਵਾ ॥ਰਹਾਉ॥...
. . ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾਂ ਸਹਜ ਸਮਾਨਿਆ ॥੪॥੧॥ {ਸੋਰਠਿ

(੩) ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥...
. . ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥ {ਸੋਰਠਿ

(੪) ਸੰਤਾ ਮਧੇ ਗੋਬਿੰਦੁ ਆਛੈ ॥੪॥੩॥ {ਟੋਡੀ

(੫) ਸਫਲ ਜਨਮੁ ਮੋ ਕਉ ਗੁਰਿ ਕੀਨਾ ॥੧॥
. . ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ {ਬਿਲਾਵਲ

(੬) ਨਾਮਦੇਉ ਨਰਾਇਨੁ ਪਾਇਆ ॥
. . ਗੁਰੁ ਭੇਟਤ ਅਲਖੁ ਲਖਾਇਆ ॥੩॥੪॥ {ਗੋਂਡ

ਭਗਤ ਕਬੀਰ ਜੀ, ਰਵਿਦਾਸ ਜੀ ਅਤੇ ਸਤਿਗੁਰੂ ਜੀ ਦੀ ਗਵਾਹੀ—

ਭਗਤ ਕਬੀਰ ਜੀ, ਰਵਿਦਾਸ ਜੀ ਅਤੇ ਸਤਿਗੁਰੂ ਜੀ ਭੀ ਏਹੀ ਗਵਾਹੀ ਦੇਂਦੇ ਹਨ ਕਿ ਨਾਮਦੇਵ ਜੀ ਉੱਤੇ ਪ੍ਰਭੂ ਦੀ ਹੀ ਕਿਰਪਾ ਹੋਈ ਸੀ, ਗੁਰੂ-ਦਰ ਤੋਂ ਹੀ ਪ੍ਰਾਪਤੀ ਹੋਈ ਸੀ :—

(੧) ਮਾਗਉ ਕਾਹਿ ਰੰਕ ਸਭ ਦੇਖਉ, ਤੁਮ ਹੀ ਤੇ ਮੇਰੋ ਨਿਸਤਾਰ ॥੧॥
. . ਜੈਦੇਉ ਨਾਮਾ ਬਿਪ ਸੁਦਾਮਾ, ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥੨॥੭॥. {ਬਿਲਾਵਲ ਕਬੀਰ ਜੀ

(੨) ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ...
. . ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨ ਤਰੈ ॥ {ਮਾਰੂ ਰਵਿਦਾਸ ਜੀ

(੩) ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ॥
. . ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥੨॥ {ਆਸਾ ਮਹਲਾ ੫

(੪) ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਇ ॥
 . . ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥

 . . ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥੩॥੫॥੨੨॥ {ਸਿਰੀ ਰਾਗੁ ਮਹਲਾ ੩
(੫) ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨ, ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥
 . . ਜੋ ਜੋ ਮਿਲੈ ਸਾਧੂ ਜਨ ਸੰਗਤਿ, ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥੪॥ {ਬਿਲਾਵਲੁ ਮਹਲਾ ੪

(੬) ਕਲਿਜੁਗ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
 . . ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ, ਸਭਿ ਦੋਖਿ ਗਏ ਚਮਰੇ ॥
 . . ਗੁਰਮੁਖਿ ਨਾਮਿ ਲਗੇ ਸੇ ਉਧਰੇ, ਸਭਿ ਕਿਲਬਿਖ ਪਾਪ ਟਰੇ ॥੨॥੧॥ {ਮਾਰੂ ਮਹਲਾ ੪

(੭) ਸਾਧ ਸੰਗਿ ਨਾਨਕ ਬੁਧਿ ਪਾਈ, ਹਰਿ ਕੀਰਤਨੁ ਆਧਾਰੋ ॥
 . . ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ, ਮੁਕਤਿ ਭਇਓ ਚਮਿਆਰੋ ॥੨॥੧॥੧੦॥ {ਮਹਲਾ ਮਹਲਾ ੫

(੮) ਨਾਮਦੇਅ ਪ੍ਰੀਤਿ ਲਈ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥
 . . ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥੧॥੮॥ {ਸੂਹੀ ਮਹਲਾ ੪

(੯) ਕਬੀਰ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥
 . . ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰੂ ਨਾਨਕ ਦੇਵ ਗੋਵਿੰਦ ਰੂਪ ॥੮॥੧॥ {ਬਸੰਤੁ ਮਹਲਾ ੫ ਘਰੁ ੧

(੧੦) ਗੁਣ ਗਾਵੈ ਰਵਿਦਾਸੁ ਭਗਤ ਜੈਦੇਵ ਤ੍ਰਿਲੋਚਨ ॥
 . . . ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮਲੋਚਨ ॥ {ਕੱਲ ਸਹਾਰ, ਸਵਈਏ ਮਹਲੇ ਪਹਿਲੇ ਕੇ

ਇਹਨਾਂ ਉਪਰ-ਲਿਖੇ ਪ੍ਰਮਾਣਾਂ ਵਿਚ ਇਕ ਸੁਆਦਲੀ ਗੱਲ ਇਹ ਹੈ ਕਿ ਕਿਸੇ ਭਗਤ ਜਾਂ ਸਤਿਗੁਰੂ ਜੀ ਨੇ ਕਿਤੇ ਇਹ ਨਹੀਂ ਆਖਿਆ ਕਿ ਜਿਤਨਾ ਚਿਰ ਨਾਮਦੇਵ ਬੀਠੁਲ-ਮੂਰਤੀ ਨੂੰ ਪੂਜਦਾ ਰਿਹਾ ਉਸ ਦਾ ਕੁਝ ਨਾ ਬਣਿਆ । ਸਿਰਫ਼ ਇਹੀ ਜ਼ਿਕਰ ਹੈ ਕਿ ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਿਆਂ ਨਾਮਦੇਵ ਦਾ ਭੀ ਉੱਧਾਰ ਹੋ ਗਿਆ, ਭਾਵੇਂ ਉਸ ਨੂੰ ਲੋਕ ਨੀਵੀਂ ਜਾਤ ਦਾ ਹੀ ਆਖਦੇ ਸਨ ।

**ਨਾਮਦੇਵ ਜੀ ਦੀ ਪਹਿਲੀ ਅਵਸਥਾ—**

ਨਾਮਦੇਵ ਜੀ ਦੀ ਸਾਰੀ ਬਾਣੀ ਵਿਚ ੧੦ ਸ਼ਬਦ ਐਸੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਕਈ ਸੱਜਣਾਂ ਨੇ ਟੀਕੇ ਲਿਖਦਿਆਂ ਕਾਹਲੀ ਵਿਚ ਇਹ ਕਹਿ ਦਿੱਤਾ ਹੈ ਕਿ ਨਾਮਦੇਵ ਜੀ ਇਹਨਾਂ ਸ਼ਬਦਾਂ ਵਿਚ ਆਪਣੀ ਪਹਿਲੀ ਮੂਰਤੀ-ਪੂਜ ਅਵਸਥਾ ਦਾ ਜ਼ਿਕਰ ਕਰਦੇ ਹਨ । ਅਸੀ ਸ਼ੁਰੂ ਵਿਚ ਹੀ ਕਹਿ ਚੁੱਕੇ ਹਾਂ ਕਿ ਨਾਮਦੇਵ ਪਹਿਲਾਂ ਮੂਰਤੀ-ਪੂਜ ਰਿਹਾ ਹੋਵੇ ਜਾਂ ਨਾਹ ਰਿਹਾ ਹੋਵੇ, ਇਸ ਨਾਲ ਅਸਾਨੂੰ ਕੋਈ ਝਗੜਾ ਨਹੀਂ । ਅਸੀ ਸਿਰਫ਼ ਇਸ ਗੱਲ ਤੇ ਜ਼ੋਰ ਦੇਂਦੇ ਹਾਂ ਕਿ ਅਸਾਡੇ ਦੀਨ ਦੁਨੀਆ ਦੇ ਰਾਹਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੋਈ ਨਿੱਕਾ ਜਿਹਾ ਅੰਗ ਭੀ ਐਸਾ ਨਹੀਂ ਹੋ ਸਕਦਾ, ਜਿਸ ਵਿਚ ਕਿਤੇ ਰਤਾ-ਭਰ ਭੀ ਕੱਚੀ ਬਾਣੀ ਦੀ ਅੰਸ਼ ਹੋਵੇ । ਸਤਿਗੁਰੂ ਨਾਨਕ ਪਾਤਿਸ਼ਾਹ ਦੇ ਗਿਆਨ-ਸੂਰਜ ਦੇ ਚਮਕਣ ਲਈ ਕਿਸੇ ਹੋਰ ਗਵਾਹੀ ਜਾਂ ਰੌਸ਼ਨੀ ਦੀ ਮਦਦ ਦੀ ਲੋੜ ਨਹੀਂ ਸੀ ਕਿ ਕਿਸੇ ਨਾਮਦੇਵ ਦੀ ਮੂਰਤੀ-ਪੂਜ ਅਵਸਥਾ ਦੀ ਕਵਿਤਾ ਦਰਜ ਕੀਤੀ ਹੋਵੇ । ਫਿਰ ਭੀ, ਆਪਣੇ

ਪਾਠਕਾਂ ਦੀ ਤਸੱਲੀ ਤੇ ਵਾਕਫ਼ੀ ਲਈ ਅਸੀ ਹੁਣ ਵਾਰੋ-ਵਾਰੀ ਉਹਨਾਂ ੧੦ ਸ਼ਬਦਾਂ ਉੱਤੇ ਵਿਚਾਰ ਕਰਾਂਗੇ ਜਿਨ੍ਹਾਂ ਤੋਂ ਨਾਮਦੇਵ ਜੀ ਦੇ ਮੂਰਤੀ-ਪੂਜ ਅਵਤਾਰ-ਪੂਜ ਹੋਣ ਦਾ ਭੁਲੇਖਾ ਪੈ ਸਕਦਾ ਹੈ ।

**ਕ੍ਰਿਸ਼ਨ-ਭਗਤੀ ਦਾ ਭੁਲੇਖਾ**

(੧) ਗਉੜੀ— ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ਰਹਾਉ॥ ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥ ਚਰਨ ਬਧਿਕ ਜਨ ਤੇਊ ਮੁਕਤਿ ਭਏ, ਹਉ ਬਲਿ ਬਲਿ ਜਿਨ ਰਾਮ ਕਹੇ ॥੧॥ ਦਾਸੀ ਸੁਤ ਜਨੁ ਬਿਦਰੁ ਸੁਦਾਮਾ, ਉਗ੍ਰਸੈਨ ਕਉ ਰਾਜੁ ਦੀਏ ॥ ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ, ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥ {ਗਉੜੀ, ਪੰਨਾ ੩੪੫}

**ਨਾਮਦੇਵ** ਜੀ ਹਿੰਦੂ ਸਨ, ਲੋਕਾਂ ਦੇ ਭਾਣੇ ਭਾਵੇਂ ਨੀਵੀਂ ਜਾਤ ਦੇ ਸਨ । ਹਿੰਦੂ ਭਾਈਚਾਰੇ ਨੇ ਹੀ ਉਹਨਾਂ ਨੂੰ ਸ਼ੂਦਰ ਆਖਣਾ ਸੀ । ਹਿੰਦੂਆਂ ਵਿਚ ਪਲ ਕੇ ਧਰਮ-ਸੰਬੰਧੀ ਸਾਖੀਆਂ ਭੀ ਉਹਨਾਂ ਨੇ ਕੁਦਰਤੀ ਤੌਰ ਤੇ ਹਿੰਦੂ ਅਵਤਾਰਾਂ ਤੇ ਮਹਾਂ ਪੁਰਖਾਂ ਵਿਚੋਂ ਲੈਣੀਆਂ ਸਨ । ਜਿਨ੍ਹਾਂ ਸਾਖੀਆਂ ਵਲ ਇਥੇ ਇਸ਼ਾਰਾ ਹੈ, ਉਹ ਬਹੁਤੀਆਂ ਕ੍ਰਿਸ਼ਨ ਜੀ ਨਾਲ ਸੰਬੰਧ ਰੱਖਦੀਆਂ ਹਨ; ਪਰ "ਪਾਹਨ ਤਾਰੀਅਲੇ" ਵਾਲੀ ਸਾਖੀ ਸ੍ਰੀ ਰਾਮ ਚੰਦਰ ਜੀ ਦੀ ਹੈ । ਫਿਰ, ਇਹ ਭੀ ਆਖਦੇ ਹਨ ਕਿ "ਹਉ ਬਲਿ ਬਲਿ ਜਿਨ ਰਾਮ ਕਹੇ" । ਸੋ ਨਾਮਦੇਵ ਜੀ ਇਹਨਾਂ ਵਿਚੋਂ ਕਿਸੇ ਖ਼ਾਸ ਇੱਕ ਦੇ ਅਵਤਾਰ-ਰੂਪ ਵਿਚ ਪੁਜਾਰੀ ਨਹੀਂ ਸਨ । ਇਹਨਾਂ ਦੀ ਰਾਹੀਂ ਤਰੇ ਭਗਤਾਂ ਨੂੰ ਪਰਮਾਤਮਾ ਦੀ ਮਿਹਰ ਦਾ ਪਾਤਰ ਸਮਝਦੇ ਹਨ, ਤਾਹੀਏਂ ਆਖਦੇ ਹਨ, "ਰਾਮ ਕਹਤ ਜਨ ਕਸ ਨ ਤਰੇ" ।

(੨) ਮਾਲੀ ਗਉੜਾ— ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ਰਹਾਉ॥ ਕਰ ਧਰੇ ਚਕ੍ਰ ਬੈਕੁੰਠ ਤੇ ਆਏ, ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥ ਦੁਹਸਾਸਨ ਕੀ ਸਭਾ ਦ੍ਰੋਪਤੀ, ਅੰਬਰ ਲੇਤ ਉਬਾਰੀਅਲੇ ॥੧॥ ਗੋਤਮ ਨਾਰਿ ਅਹਲਿਆ ਤਾਰੀ, ਪਾਵਨ ਕੇਤਕ ਤਾਰੀਅਲੇ ॥ ਐਸਾ ਅਧਮੁ ਅਜਾਤਿ ਨਾਮਦੇਉ, ਤਉ ਸਰਨਾਗਤਿ ਆਈਅਲੇ ॥੨॥੨॥ {ਪੰਨਾ ੯੮੮

ਇਸ ਸ਼ਬਦ ਦਾ ਹਵਾਲਾ ਦੇ ਕੇ ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਲਿਖਦੇ ਹਨ ਕਿ ਇਸ ਵਿਚ "ਕ੍ਰਿਸ਼ਨ ਜੀ ਦੀ ਸਾਫ਼ ਉਸਤਤੀ ਕੀਤੀ ਗਈ ਹੈ ਤੇ ਇਹ ਮੰਨਿਆ ਹੈ ਜੋ ਈਸ਼੍ਵਰ ਦੇ ਹੱਥ ਵਿਚ ਗਦਾ ਸੰਖ ਆਦਿ ਸ਼ਸ਼ਤਰ ਹਨ ਤੇ ਉਹਦੀ ਮੂਰਤੀ ਹੈ ।"

ਅਗਾਂਹ ਸਿਰ-ਲੇਖ 'ਵਿਸ਼ਨੂੰ-ਭਗਤੀ' ਹੇਠ ਅਸਾਂ ਨਾਮਦੇਵ ਜੀ ਦਾ ਮਾਰੂ ਰਾਗ ਦਾ ਸ਼ਬਦ ਦੇ ਕੇ ਕਾਫ਼ੀ ਖੁਲ੍ਹੀ ਵਿਚਾਰ ਕਰ ਦਿੱਤੀ ਹੈ ਕਿ ਨਾਮਦੇਵ ਜੀ ਨੇ ਇਹ ਲਫ਼ਜ਼ 'ਸੰਖ ਚਕ੍ਰ' ਆਦਿਕ ਕਿਉਂ ਵਰਤੇ ਹਨ । ਇਸ ਸ਼ਬਦ ਦੇ ਸੰਬੰਧ ਵਿਚ ਇਕ ਹੋਰ ਗੱਲ ਭੀ ਸੋਚਣ ਵਾਲੀ ਹੈ । ਭਗਤ ਜੀ ਘਰ ਬੈਠੇ ਵੇਹਲੇ ਦਿਲ-ਪਰਚਾਵੇ ਦੀ ਖ਼ਾਤਰ ਨਹੀਂ ਲਿਖ ਰਹੇ । ਸ਼ਬਦ ਦੀ ਅੰਦਰਲੀ ਡੂੰਘਾਈ ਵਿਚ ਜਾ ਕੇ ਵੇਖੋ । ਉੱਚੀ ਜਾਤ ਵਾਲਿਆਂ ਵਲੋਂ ਤੰਗੀ ਆ ਰਹੀ ਹੈ, ਇਸ ਵਧੀਕੀ ਨੂੰ ਸਹਾਰਨ ਲਈ ਪਿਤਾ ਪ੍ਰਭੂ ਨੂੰ ਆਖਦੇ ਹਨ—ਸਦਕੇ ! ਪਿਤਾ, ਤਾਂ ਕੀਹ ਹੋਇਆ ਜੇ ਮੈਂ ਨੀਚ ਹਾਂ ਨੀਵੀਂ ਜਾਤ ਵਾਲਾ ਹਾਂ ? ਕੀ ਗੋਤਮ ਦੀ ਇਸਤ੍ਰੀ ਨੂੰ ਤੂੰ ਪਵਿੱਤਰ ਨਹੀਂ ਕੀਤਾ ? ਕੀ ਗਜ ਦੇ ਪ੍ਰਾਣ ਤੂੰ ਨਹੀਂ ਸਨ ਬਚਾਏ ? ਕੀ ਦ੍ਰੋਪਤੀ ਦੀ ਲਾਜ ਤੂੰ ਨਹੀਂ ਸੀ ਰੱਖੀ ? ਮੈਨੂੰ ਭੀ ਇਕ ਅਜਿਹਾ ਹੀ ਜਾਣ ਲੈ, ਮੈਂ ਤੇਰੀ ਸਰਨ ਆਇਆ ਹਾਂ ।

ਇੱਥੇ ਉੱਚੀ ਜਾਤ ਵਾਲਿਆਂ ਨੂੰ ਇਕ ਤਰ੍ਹਾਂ ਵੰਗਾਰਿਆ ਭੀ ਜਾ ਰਿਹਾ ਹੈ ਕਿ ਉਹ ਪਰਮਾਤਮਾ ਨਿਰਾ ਤੁਹਾਡਾ ਹੀ ਨਹੀਂ ਹੈ, ਅਸਾਡਾ ਗਰੀਬਾਂ ਤੇ ਸ਼ੂਦਰਾਂ ਦਾ ਭੀ ਉਹੀ ਮਾਲਿਕ ਤੇ ਪਾਲਕ ਹੈ ।

ਫਿਰ, ਜਿਸ ਨੂੰ ਆਪਣਾ ਪੈਦਾ ਕਰਨ ਵਾਲਾ ਕਹਿ ਰਹੇ ਹਨ ਤੇ ਜਿਸ ਦੀ ਸਰਨ ਪੈਂਦੇ ਹਨ ਉਸ ਨੂੰ ਕਈ ਨਾਵਾਂ ਨਾਲ ਸੰਬੋਧਨ ਕਰਦੇ ਹਨ; ਜਿਵੇਂ, ਮਾਧੋ, ਕੇਸੌ, ਸਾਂਵਲਾ, ਬੀਠੁਲ । ਮਾਧੋ, ਸਾਂਵਲਾ ਅਤੇ ਬੀਠੁਲ ਤਾਂ ਕ੍ਰਿਸ਼ਨ ਜੀ ਦੇ ਨਾਮ ਕਹੇ ਜਾ ਸਕਦੇ ਹਨ, ਪਰ 'ਕੇਸੌ' ਵਿਸ਼ਨੂੰ ਦਾ ਨਾਮ ਹੈ । ਜਿਨ੍ਹਾਂ ਜਿਨ੍ਹਾਂ ਦੀ ਰੱਖਿਆ ਦਾ ਜ਼ਿਕਰ ਆਇਆ ਹੈ, ਉਹਨਾਂ ਸਭਨਾਂ ਦਾ ਵਾਹ ਕ੍ਰਿਸ਼ਨ ਜੀ ਨਾਲ ਨਹੀਂ ਪਿਆ । ਪੁਰਾਣਕ ਸਾਖੀਆਂ ਅਨੁਸਾਰ ਦ੍ਰੋਪਤੀ ਦੀ ਲਾਜ ਕ੍ਰਿਸ਼ਨ ਜੀ ਨੇ ਰੱਖੀ ਸੀ; ਪਰ ਅਹੱਲਿਆ ਨੂੰ ਤਾਰਨ ਵਾਲੇ ਸ੍ਰੀ ਰਾਮ ਚੰਦਰ ਜੀ ਸਨ । ਇੱਕ ਅਵਤਾਰ ਦਾ ਭਗਤ ਦੂਜੇ ਅਵਤਾਰ ਦਾ ਪੁਜਾਰੀ ਨਹੀਂ ਹੋ ਸਕਦਾ । ਦ੍ਰੋਪਤੀ ਤੇ ਅਹੱਲਿਆ ਦੋਹਾਂ ਨੂੰ ਵੱਖੋ-ਵੱਖ ਜੁਗਾਂ ਵਿਚ ਤਾਰਨ ਵਾਲਾ ਨਾਮਦੇਵ ਜੀ ਨੂੰ ਕੋਈ ਉਹ ਦਿੱਸ ਰਿਹਾ ਹੈ, ਜੋ ਸਿਰਫ਼ ਇੱਕ ਜੁਗ ਵਿਚ ਨਹੀਂ ਸਦਾ ਹੀ ਕਾਇਮ ਰਹਿਣ ਵਾਲਾ ਹੈ । ਉਹ ਹੈ ਨਾਮਦੇਵ ਜੀ ਦਾ ਉਹ ਪ੍ਰਭੂ ਜੋ ਉਹਨਾਂ ਨੂੰ ਨਾਰਾਇਣ, ਕ੍ਰਿਸ਼ਨ ਜੀ, ਸ੍ਰੀ ਰਾਮਚੰਦਰ ਜੀ ਤੇ ਨਰਸਿੰਘ ਇਹਨਾਂ ਸਭਨਾਂ ਵਿਚ ਹੀ ਦਿੱਸਦਾ ਹੈ । ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਨਾਮਦੇਵ ਜੀ ਇਸ ਸ਼ਬਦ ਵਿਚ ਨਿਰੋਲ ਪਰਮਾਤਮਾ ਅੱਗੇ ਬੇਨਤੀ ਕਰ ਰਹੇ ਹਨ ।

ਭਗਤ ਨਾਮਦੇਵ ਜੀ ਦੀ ਬਾਣੀ ਓਪਰੀ ਨਜ਼ਰੇ ਪੜ੍ਹਨ ਵਾਲੇ ਸੱਜਣ ਇਹ ਭੁਲੇਖਾ ਖਾ ਰਹੇ ਹਨ ਕਿ ਨਾਮਦੇਵ ਜੀ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ ਤੇ ਕ੍ਰਿਸ਼ਨ-ਉਪਸ਼ਨਾ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ । ਪਰ, ਵੇਖੋ ਰਾਗ ਸੋਰਠਿ ਵਿਚ ਨਾਮਦੇਵ ਜੀ ਦਾ ਦੂਜਾ ਸ਼ਬਦ—

ਬੇਢੀ ਕੇ ਗੁਣ ਸੁਨਿ ਰੀ ਬਾਈ, ਜਲਧਿ, ਬਾਂਧ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ, ਲੰਕ ਭਭੀਖਣ ਆਪਿਓ ਹੋ ॥੪॥੨॥

ਨਾਮਦੇਵ ਜੀ ਦੀ ਜਿੰਦ ਦਾ ਆਸਰਾ ਉਹ ਨਿਰਗੁਣ-ਸਰੂਪ ਪਰਮਾਤਮਾ ਸੀ, ਜਿਸ ਨੇ ਰਾਮ-ਰੂਪ ਵਿਚ ਭੀ ਆ ਕੇ ਸੀਤਾ ਜੀ ਨੂੰ ਲੰਕਾ ਤੋਂ ਮੋੜ ਲਿਆਂਦਾ ਤੇ ਭਭੀਖਨ ਨੂੰ ਲੰਕਾ ਦਾ ਰਾਜ ਦਿੱਤਾ । ਧ੍ਰੂ ਭਗਤ ਤਾਂ ਸ੍ਰੀ ਰਾਮਚੰਦਰ ਜੀ ਤੋਂ ਭੀ ਪਹਿਲਾਂ ਸਤਜੁਗ ਵਿਚ ਹੋਇਆ ਦੱਸੀਦਾ ਹੈ ਤੇ ਕ੍ਰਿਸ਼ਨ ਜੀ ਢੇਰ ਸਮਾਂ ਪਿੱਛੋਂ ਹੋਏ ਦੁਆਪਰ ਵਿਚ । ਸੋ, ਨਾਮਦੇਵ ਜੀ ਕਿਸੇ ਅਵਤਾਰ ਦੇ ਪੁਜਾਰੀ ਨਹੀਂ ਸਨ ।

(੩) ਮਾਲੀ ਗਉੜਾ— ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥ ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥ ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥ ਧਨਿ ਧਨਿ ਬਨਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥ ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥

ਇਸ ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਲਿਖਦੇ ਹਨ ਕਿ ਇਸ ਵਿਚ ਕ੍ਰਿਸ਼ਨ ਜੀ ਦੀ ਸਾਫ਼ ਉਸਤਤੀ ਕੀਤੀ ਗਈ ਹੈ ।

**ਸਮਝਣ ਵਾਲੀ ਗੱਲ—**

ਪਰ, ਰਤਾ ਧਿਆਨ ਨਾਲ ਪੜ੍ਹ ਕੇ ਵੇਖੋ ਤੇ ਹਰੇਕ ਤੁਕ ਨੂੰ ਵਿਚਾਰੋ । ਕਿਸ ਤੁਕ ਵਿਚ ਆਪ ਨੂੰ ਕ੍ਰਿਸ਼ਨ ਜੀ ਦੀ ਉਸਤਤੀ ਕੀਤੀ ਹੋਈ ਦਿੱਸਦੀ ਹੈ ? ਹਰੇਕ ਤੁਕ ਨੂੰ ਵਾਰੋ ਵਾਰੀ ਵੇਖ ਲਵੋ । ਸਭ ਤੋਂ ਪਹਿਲਾਂ 'ਰਹਾਉ' ਦੀ ਤੁਕ ਹੈ, ਇਸ ਵਿਚ ਕ੍ਰਿਸ਼ਨ ਜੀ ਦੇ ਕਿਹੜੇ ਗੁਣ ਦੱਸੇ ਹਨ ? ਕੋਈ ਭੀ ਨਹੀਂ । "ਧਨਿ ਧੰਨਿ" ਕਿਸ ਨੂੰ ਆਖ ਰਹੇ ਹਨ ? ਰਤਾ ਧਿਆਨ ਨਾਲ ਵੇਖੋ । "ਬੇਨੁ" ਨੂੰ 'ਧਨਿ ਧੰਨਿ' ਆਖ ਰਹੇ ਹਨ, 'ਕ੍ਰਿਸ਼ਨ' ਜੀ ਨੂੰ ਨਹੀਂ । ਇਸੇ ਤਰ੍ਹਾਂ ਅਗਲੀਆਂ ਤੁਕਾਂ ਵਿਚ ਭੀ ਮੇਢੇ ਦੀ ਉੱਨ ਤੇ ਉਸ ਤੋਂ ਬਣੀ ਕੰਬਲੀ ਤੋਂ ਸਦਕੇ ਹੋ ਰਹੇ

ਹਨ, ਕ੍ਰਿਸ਼ਨ ਜੀ ਦੀ ਮਾਂ ਦੇਵਕੀ ਨੂੰ 'ਧਨਿ ਧਨਿ' ਆਖਦੇ ਹਨ, ਬਿੰਦ੍ਰਾਬਨ ਤੋਂ ਕੁਰਬਾਨ ਹੁੰਦੇ ਹਨ । ਸਾਰੇ ਹੀ ਸ਼ਬਦ ਵਿਚ ਕ੍ਰਿਸ਼ਨ ਜੀ ਦਾ ਸਿੱਧਾ ਕੋਈ ਜ਼ਿਕਰ ਨਹੀਂ, ਨਾ ਹੀ ਉਹਨਾਂ ਦੇ ਕਿਸੇ ਗੁਣ ਦਾ ਕੋਈ ਬਿਆਨ ਹੈ ।

ਦੁਸਾਸਨ ਦੀ ਸਭਾ ਵਿਚ ਦ੍ਰੋਪਤੀ ਦੀ ਇੱਜ਼ਤ ਰੱਖ ਲੈਣੀ, ਕੰਸ ਨੂੰ ਮਾਰ ਕੇ ਉਗ੍ਰ ਸੈਨ ਨੂੰ ਰਾਜ ਦੇਣਾ—ਇਹੋ ਜਿਹੀਆਂ ਗੱਲਾਂ ਤਾਂ ਕ੍ਰਿਸ਼ਨ ਜੀ ਦੇ ਗੁਣ ਕਹੇ ਜਾ ਸਕਦੇ ਹਨ; ਪਰ ਕਿਸੇ ਮਾਂ ਦੇ ਘਰ ਜੰਮ ਪੈਣਾ, ਕਿਸੇ ਮੇਢੇ ਦੀ ਉੱਨ ਦੀ ਬਣੀ ਕੰਬਲੀ ਪਾ ਲੈਣੀ, ਬਾਲ-ਉਮਰੇ ਕਿਤੇ ਖੇਡਣਾ, ਬੰਸਰੀ ਵਜਾਉਣੀ—ਇਹ ਗੱਲਾਂ ਤਾਂ ਸਾਰੇ ਹੀ ਬਾਲਕਾਂ ਵਿਚ ਸਾਂਝੀਆਂ ਹੋ ਸਕਦੀਆਂ ਹਨ । ਇਹ ਗੱਲਾਂ ਸੁਣਾਣ ਇਹ ਕ੍ਰਿਸ਼ਨ ਜੀ ਦੀ ਕੋਈ ਭੀ ਖ਼ਾਸ ਵਡਿਆਈ ਨਹੀਂ ਹੈ ।

### ਇਹੀ ਸੀ ਭੇਤ ਦੀ ਗੱਲ—

ਇਸ ਸ਼ਬਦ ਵਿਚ ਇਹੀ ਸੀ ਰਾਜ਼ ਜੋ ਸਮਝਣ ਵਾਲਾ ਸੀ ਤੇ ਜਿਸ ਤੋਂ ਖੁੰਝ ਕੇ ਅਸਾਂ ਨਾਮਦੇਵ ਜੀ ਨੂੰ ਅਵਤਾਰੀ ਕ੍ਰਿਸ਼ਨ ਜੀ ਦਾ ਪੁਜਾਰੀ ਮਿਥ ਲਿਆ ।

ਇਨਸਾਨੀ ਸੁਭਾਵ ਵਿਚ ਇਹ ਇਕ ਕੁਦਰਤੀ ਕੌਤਕ ਹੈ ਕਿ ਮਨੁੱਖ ਨੂੰ ਆਪਣੇ ਕਿਸੇ ਅੱਤ ਪਿਆਰੇ ਨਾਲ ਸੰਬੰਧ ਰੱਖਣ ਵਾਲੀਆਂ ਚੀਜ਼ਾਂ ਪਿਆਰੀਆਂ ਲੱਗਦੀਆਂ ਹਨ । ਭਾਈ ਗੁਰਦਾਸ ਜੀ ਲਿਖਦੇ ਹਨ :—

ਲੈਲੀ ਦੀ ਦਰਗਾਹ ਦਾ ਕੁੱਤਾ ਮਜਨੂੰ ਦੇਖਿ ਲੋਭਾਣਾ ॥<br>ਕੁੱਤੇ ਦੀ ਪੈਰੀਂ ਪਵੈ, ਹੜਿ ਹੜਿ ਹੱਸੈ ਲੋਕ ਵਿਡਾਣਾ ॥੩੧॥੩੭॥

ਗੁਰੂ ਦੇ ਪਿਆਰ ਤੋਂ ਵਿਕੇ ਹੋਏ ਗੁਰੂ ਅਮਰਦਾਸ ਜੀ ਭੀ ਲਿਖਦੇ ਹਨ :—

ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ ॥<br>ਸਤਿਗੁਰੁ ਸੇਵਿ ਸੁਖੁ ਪਾਇਆ, ਵਿਚਹੁ ਗਇਆ ਗੁਮਾਨੁ ॥<br>ਦਰਿ ਸੇਵਨਿ ਸੰਤ ਜਨ ਖੜੇ, ਪਾਇਨਿ ਗੁਣੀ ਨਿਧਾਨ ॥੧॥੧੬॥੪੯॥ {ਸਿਰੀ ਰਾਗੁ ਮ: ੩, ਪੰਨਾ ੩੨

ਇਸੇ ਤਰ੍ਹਾਂ—

"ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨ ਸੁਹਾਵਾ ॥" {ਆਸਾ ਮ: ੪ ਛੰਤ

ਗੁਰੂ ਤੋਂ ਸਦਕੇ ਹੋ ਰਹੇ ਗੁਰੂ ਰਾਮਦਾਸ ਜੀ ਗੁਰੂ ਦੇ ਸਰੀਰ ਤੇ ਗੁਰੂ ਦੀ ਜੀਭ ਤੋਂ ਭੀ ਕੁਰਬਾਨ ਹੁੰਦੇ ਹਨ :—

ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥ ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ ॥੧੭॥ ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ ॥ ਜਿਨ ਸੁਣਿ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ ॥੧੮॥੨॥ {ਤਿਲੰਗ ਮਹਲਾ ੪, ਪੰਨਾ ੭੨੬

### ਪਿਆਰੇ ਨਾਲ ਸੰਬੰਧ ਰੱਖਣ ਵਾਲਿਆਂ ਨਾਲ ਭੀ ਪਿਆਰ—

ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਨਾਲ "ਲਾਵਾਂ" ਲੈਣੀਆਂ ਹਨ, ਉਸ ਦੇ ਵਾਸਤੇ ਚਾਰ ਲਾਵਾਂ ਵਿਚੋਂ ਇਹ ਦੂਜੀ ਲਾਂਵ ਹੈ ਕਿ ਉਹ ਆਪਣੇ ਪਿਆਰੇ ਨਾਲ ਸੰਬੰਧ ਰੱਖਣ ਵਾਲਿਆਂ ਨਾਲ ਭੀ ਪਿਆਰ ਕਰੇ ।

ਹਿੰਦੂ ਮਤ ਵਿਚ ਉਂਵ ਤਾਂ ੨੪ ਅਵਤਾਰਾਂ ਦਾ ਜ਼ਿਕਰ ਆਉਂਦਾ ਹੈ, ਪਰ ਅਸਲ ਵਿਚ ਦੋ ਹੀ ਉੱਘੇ ਅਵਤਾਰ ਹਨ ਜਿਨ੍ਹਾਂ ਨੂੰ ਸੁਣ ਵੇਖ ਕੇ ਮੂੰਹੋਂ ਵਾਹ ਵਾਹ ਨਿਕਲ ਸਕਦੀ ਹੈ ਤੇ ਉਹਨਾਂ ਦੇ ਕਾਦਰ ਕਰਤਾਰ ਦਾ ਚੇਤਾ ਪਿਆਰ ਨਾਲ ਆ ਸਕਦਾ ਹੈ । ਇਹ ਹਨ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ । ਇਹ ਮਨੁੱਖਾਂ ਵਿਚ

ਆ ਕੇ ਮਨੁੱਖਾਂ ਵਾਂਗ ਦੁੱਖ-ਸੁਖ ਸਹਾਰਦੇ ਰਹੇ ਤੇ ਇਨਸਾਨੀ ਦਿਲ ਦੇ ਤਾਊਸ ਦੀਆਂ ਪਿਆਰ-ਤਰਬਾਂ ਹਿਲਾਂਦੇ ਰਹੇ । ਇਹਨਾਂ ਦੋਹਾਂ ਵਿਚੋਂ ਭੀ ਕ੍ਰਿਸ਼ਨ ਜੀ ਦੇ ਜੀਵਨ ਵਿਚ ਪਿਆਰ ਦੇ ਕੌਤਕ ਵਧੀਕ ਮਿਲਦੇ ਹਨ । ਸ੍ਰੀ ਰਾਮ ਚੰਦਰ ਜੀ ਤਾਂ ਰਾਜ-ਮਹਲਾਂ ਵਿਚ ਜੰਮੇ ਪਲੇ ਤੇ ਮੁੜ ਭੀ ਇਹਨਾਂ ਰਾਜ ਹੀ ਕੀਤਾ । ਪਰ ਕ੍ਰਿਸ਼ਨ ਜੀ ਦਾ ਜਨਮ ਹੀ ਦੁੱਖਾਂ ਤੋਂ ਸ਼ੁਰੂ ਹੋਇਆ, ਗਰੀਬ ਗੁਆਲਿਆਂ ਵਿਚ ਪਲੇ, ਗੁਆਲਿਆਂ ਨਾਲ ਰਲ ਕੇ ਇਹਨਾਂ ਗਊਆਂ ਚਾਰੀਆਂ ਤੇ ਬੰਸਰੀ ਵਜਾਈ । ਗਰੀਬਾਂ ਨਾਲ ਰਲ ਕੇ ਰਚ-ਮਿਚ ਕੇ ਰਹਿਣ ਵਾਲਾ ਹੀ ਗਰੀਬਾਂ ਨੂੰ ਪਿਆਰਾ ਲੱਗ ਸਕਦਾ ਹੈ । ਫਿਰ, ਇਹ ਕ੍ਰਿਸ਼ਨ ਜੀ ਹੀ ਸਨ ਜਿਨ੍ਹਾਂ ਦਲੇਰ ਹੋ ਕੇ ਆਖਿਆ :—

ਵਿ ਾ ਵਿਨਯ ਸਪੰਨੇ ਬ੍ਰਾਣੇ ਗਵਿ ਹਤਿਨਿ ॥
_ਨਿ ਚੈਵ ਵਪਾਕੇ ਚ, ਪਫ਼ਿਡਤਾ: ਸਮ ਦਿ_ਲਨ: ॥

ਕਿ ਵਿੱਦਵਾਨ ਬ੍ਰਾਹਮਣ, ਗਾਂ, ਹਾਥੀ, ਕੁੱਤੇ ਆਦਿਕ ਸਭਨਾਂ ਵਿਚ ਹੀ ਇਕੋ ਜੋਤ ਹੈ । ਗਰੀਬਾਂ ਵਿਚ ਪਲਿਆ, ਗਰੀਬਾਂ ਨਾਲ ਪਿਆਰ ਕਰਨ ਵਾਲਾ ਕੁਦਰਤੀ ਤੌਰ ਤੇ ਗਰੀਬਾਂ ਨੂੰ ਪਿਆਰਾ ਲੱਗਦਾ ਸੀ ਉਸ ਦੀ ਬੰਸਰੀ, ਉਸ ਦੀ ਕੰਬਲੀ, ਉਸ ਦਾ ਬਿੰਦ੍ਰਾਬਨ, ਗਰੀਬ ਸ਼ੂਦਰਾਂ ਲਈ "ਪਿਆਰ" ਦਾ ਚਿੰਨ੍ਹ ਬਣ ਗਏ; ਜਿਵੇਂ ਹਜ਼ਰਤ ਮੁਹੰਮਦ ਸਾਹਿਬ ਦੀ ਕੰਬਲੀ; ਜਿਵੇਂ ਨੀਵਿਆਂ ਤੋਂ ਉੱਚਾ ਕਰਨ ਵਾਲੇ ਬਲੀ ਮਰਦ ਪਾਤਿਸ਼ਾਹ ਦੀ ਕਲਗੀ ਤੇ ਬਾਜ ।

### ਗਵਾਲਿਆਂ ਦੇ ਦਿਲ ਦੇ ਵਲਵਲੇ—

ਬ੍ਰਾਹਮਣ ਨੇ ਨੀਵੀਂ ਜਾਤ ਵਾਲਿਆਂ ਨੂੰ ਬੜੀ ਨਿਰਦਇਤਾ ਨਾਲ ਪੈਰਾਂ ਹੇਠ ਲਤਾੜਿਆ ਹੋਇਆ ਸੀ—ਇਹ ਗੱਲ ਕਿਹੜਾ ਭਾਰਤਵਾਸੀ ਨਹੀਂ ਜਾਣਦਾ ? ਜੇ ਗਰੀਬ ਗੁਆਲੇ ਜਾਂ ਹੋਰ ਸ਼ੂਦਰ ਕਦੇ ਰੱਬੀ ਪਿਆਰ ਦੇ ਹੁਲਾਰੇ ਵਿਚ ਆਉਣ, ਤਾਂ ਉਸ ਪਿਆਰ ਨੂੰ ਅੱਖੀਂ ਦਿੱਸਦੇ ਕਿਹੜੇ ਸਰੂਪ ਵਿਚ ਬਿਆਨ ਕਰਨ ? ਜਿਥੋਂ ਤੱਕ ਹਿੰਦੂ ਬਰਾਦਰੀ ਦਾ ਸੰਬੰਧ ਹੈ, ਭਾਰਤ ਵਿਚ ਗੁਰੂ ਨਾਨਕ ਪਾਤਿਸ਼ਾਹ ਤੋ ਪਹਿਲਾਂ ਆਪਣੇ ਜੁਗ ਵਿਚ ਇੱਕੋ ਇਕ ਪ੍ਰਸਿੱਧ ਪਿਆਰਾ ਆਇਆ ਸੀ ਜੋ ਗਰੀਬਾਂ ਤੇ ਸ਼ੂਦਰਾਂ ਨਾਲ ਰਲ ਕੇ ਬੈਠਿਆ ਸੀ । ਇਹ ਸੀ ਸ੍ਰੀ ਕ੍ਰਿਸ਼ਨ ਜੀ; ਭਾਵੇਂ ਇਸ ਨੂੰ ਭੀ ਸਮਾਂ ਪਾ ਕੇ ਬ੍ਰਾਹਮਣਾਂ ਨੇ ਮੰਦਰਾਂ ਵਿਚ ਬੰਦ ਕਰ ਕੇ ਗਰੀਬਾਂ ਤੇ ਸ਼ੂਦਰਾਂ ਤੋਂ ਖੋਹ ਲਿਆ । ਜਿਉਂ ਜਿਉਂ ਗਹੁ ਨਾਲ ਇਸ ਸ਼ਬਦ ਨੂੰ ਪੜ੍ਹੋਗੇ, ਇਉਂ ਜਾਪੇਗਾ ਜਿਵੇਂ ਉਹਨਾਂ ਗਰੀਬ ਗੁਆਲਿਆਂ ਦੇ ਦਿਲ ਦੇ ਵਲਵਲੇ ਨਾਮਦੇਵ ਜੀ ਜ਼ਾਹਰ ਕਰ ਰਹੇ ਹਨ; ਗੁਆਲਿਆਂ ਵੱਲੋਂ ਹੋ ਕੇ ਗੁਆਲਿਆਂ ਦਾ ਦਿਲ ਖੋਲ੍ਹ ਰਹੇ ਹਨ, ਉਸੇ ਤਰ੍ਹਾਂ ਜਿਵੇਂ ਇਕ ਵਾਰ ਰੱਬ ਵਲੋਂ ਹੋ ਕੇ ਇਹ ਕਹਿਣ ਲੱਗ ਪਏ ਸਨ :—

ਦਾਸੁ ਅਨਿੰਨ ਮੇਰੋ ਨਿਜ ਰੂਪ ॥ ...
ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੈ ਭਗਤੁ ਨ ਛੂਟੈ ਮੋਹਿ ॥...

ਸੋ, 'ਪਿਆਰ' ਨੂੰ ਸਾਕਾਰ ਸਰੂਪ ਵਿਚ ਬਿਆਨ ਕਰਨ ਲਈ ਕ੍ਰਿਸ਼ਨ ਜੀ ਦੀ ਬੰਸਰੀ ਤੇ ਕੰਬਲੀ ਦਾ ਜ਼ਿਕਰ ਆਉਣਾ ਇਨਸਾਨੀ ਸੁਭਾਵ ਲਈ ਇਕ ਸਾਧਾਰਨ ਕੁਦਰਤੀ ਗੱਲ ਹੈ । ਭਾਈ ਗੁਰਦਾਸ ਜੀ ਨੇ ਤਾਂ ਲੇਲਾ ਮਜਨੂੰ, ਹੀਰ ਰਾਂਝੇ, ਸੱਸੀ ਪੁੰਨੂੰ ਨੂੰ ਭੀ ਇਸ ਰੰਗ-ਭੂਮੀ ਵਿਚ ਲੈ ਆਂਦਾ ਹੈ ।

### ਭੁਲੇਖਾ ਨਾਹ ਖਾਣਾ—

ਬੱਸ ! ਇਸ ਸ਼ਬਦ ਵਿਚ ਇਸੇ ਉੱਚੇ ਕੁਦਰਤੀ ਵਲਵਲੇ ਦਾ ਪਰਕਾਸ਼ ਹੈ । ਪਰ ਕਿਤੇ ਕੋਈ ਸੱਜਣ ਇਸ ਭੁਲੇਖੇ ਵਿਚ ਨਾ ਪੈ ਜਾਏ ਕਿ ਨਾਮਦੇਵ ਜੀ ਕਿਸੇ ਕ੍ਰਿਸ਼ਨ-ਅਵਤਾਰ ਜਾਂ ਬੀਠੁਲ-ਮੂਰਤੀ ਦੇ ਪੁਜਾਰੀ ਸਨ, ਇਸ ਭਰਮ ਨੂੰ ਦੂਰ ਕਰਨ ਲਈ ਭਗਤ ਜੀ ਆਪ ਹੀ ਇਸੇ ਸ਼ਬਦ ਵਿਚ ਲਫ਼ਜ਼ 'ਰਾਮ', 'ਰਾਮਈਆ' ਤੇ

'ਨਾਰਾਇਣ' ਭੀ ਵਰਤਦੇ ਹਨ ਅਤੇ ਦੱਸਦੇ ਹਨ ਕਿ ਸਾਡਾ ਪ੍ਰੀਤਮ ਸੁਆਮੀ (ਉਸ ਨੂੰ 'ਰਾਮ' ਕਹਿ ਲਵੋ, 'ਕ੍ਰਿਸ਼ਨ' ਕਹਿ ਲਵੋ, ਚਾਹੇ 'ਨਾਰਾਇਣ' ਕਹਿ ਲਵੋ) ਕ੍ਰਿਸ਼ਨ-ਰੂਪ ਵਿਚ ਆਇਆ, ਗਰੀਬ ਗੁਆਲਿਆਂ ਨਾਲ ਖੇਡਦਾ ਰਿਹਾ, ਉਹਨਾਂ ਨਾਲ ਰਲ ਕੇ ਬੰਸਰੀ ਵਜਾਂਦਾ ਰਿਹਾ ਤੇ ਗਾਈਆਂ ਚਾਰਦਾ ਰਿਹਾ । ਉੱਚੀ ਜਾਤ ਦੇ ਲੋਕ ਨਾਮਦੇਵ ਜੀ ਦੇ ਇਸ ਵਲਵਲੇ ਦੀ ਕੀਹ ਸਾਰ ਜਾਣਨ ? ਆਪਣੇ ਇਸ਼ਟ ਪ੍ਰਭੂ ਪਰਮਾਤਮਾ ਨੂੰ ਲਫ਼ਜ਼ 'ਰਾਮ' ਰਮਈਆ, ਗੋਬਿੰਦ, ਹਰੀ, ਨਾਰਾਇਣ ਨਾਲ ਯਾਦ ਕਰਨ ਵਾਲਾ ਨਾਮਦੇਵ ਜਦੋਂ ਉੱਚੀ ਜਾਤਿ ਵਾਲਿਆਂ ਵਲੋਂ ਹੋਈ ਨਿਰਾਦਰੀ ਦਾ ਗਿਲਾ ਕਰਦਾ ਹੈ ਤਾਂ ਆਪਣੇ 'ਸੁਆਮੀ' ਨੂੰ 'ਜਾਦਮ ਰਾਇਆ' ਆਖਦਾ ਹੈ ਕਿਉਂ ? ਇਸ ਵਾਸਤੇ ਕਿ ਜਾਦਵਾਂ ਦੀ ਕੁਲ ਵਿਚ ਆ ਕੇ ਜਾਦਵਾਂ ਦਾ ਨਾਥ ਬਣ ਕੇ 'ਜਾਦਮ ਰਾਇਆ' ਬਣ ਕੇ ਉਸ ਨੇ ਨੀਵਿਆਂ ਨਾਲ ਪਿਆਰ ਕੀਤਾ ਸੀ; ਕਹਿੰਦਾ ਹੈ :—

ਹੀਨੜੀ ਜਾਤਿ ਮੇਰੀ, ਜਾਦਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥ {ਭੈਰਉ ਨਾਮਦੇਵ, ਪੰਨਾ ੧੧੬੪

### ਰਾਮ ਅਵਤਾਰ ਭਗਤੀ ਦਾ ਭੁਲੇਖਾ—

(੪) ਬਾਨਾਰਸੀ ਤਪੁ ਕਰੈ ਉਲਟਿ, ਤੀਰਥ ਮਰੈ, ਅਗਨਿ ਦਹੈ, ਕਾਇਆ ਕਲਪੁ ਕੀਜੈ ॥ ਅਸੁਮੇਧ ਜਗੁ ਕੀਜੈ, ਸੋਨਾ ਗਰਭਦਾਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ ॥੧॥ ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥... ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ, ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ ॥ ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ, ਪ੍ਰਣਵੈ ਨਾਮਾ, ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥ {ਰਾਮਕਲੀ ਘਰੁ ੨, ਪੰਨਾ ੯੭੩

### ਇਥੇ ਅਵਤਾਰ-ਪੂਜਾ ਨਹੀਂ—

ਕਈ ਸੱਜਣਾਂ ਨੂੰ ਅਖ਼ੀਰਲੀ ਤੁਕ ਅਵਤਾਰ-ਪੂਜਾ ਦਾ ਭੁਲੇਖਾ ਪਾ ਦੇਂਦੀ ਹੈ । ਪਰ, ਆਓ, ਗਹੁ ਨਾਲ ਵਿਚਾਰੀਏ ।

'ਰਹਾਉ' ਦੀ ਤੁਕ ਵਿਚ ਜ਼ਿਕਰ ਹੈ ਕਿ ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਬਾਕੀ ਹੋਰ ਧਾਰਮਿਕ ਆਹਰ ਪਖੰਡ ਹੀ ਹਨ । ਇਹ ਹੈ ਸ਼ਬਦ ਦਾ ਬੀਜ-ਰੂਪ ਭਾਵ । ਇਸ ਦਾ ਵਿਸਥਾਰ ਚਾਰ ਬੰਦਾਂ ਵਿਚ ਹੈ । ਪਹਿਲੇ ਤਿੰਨ ਬੰਦਾਂ ਵਿਚ ਤਾਂ ਸਾਫ਼ ਤੌਰ ਤੇ ਉਹਨਾਂ ਕੰਮਾਂ ਦਾ ਜ਼ਿਕਰ ਹੈ ਜਿਨ੍ਹਾਂ ਨੂੰ ਲੋਕ ਧਾਰਮਿਕ ਸਮਝਦੇ ਹਨ; ਪਰ ਜੋ ਭਗਤ ਜੀ ਦੇ ਖ਼ਿਆਲ ਵਿਚ ਸਿਮਰਨ ਦੇ ਟਾਕਰੇ ਤੇ ਨਿਰਾ ਪਖੰਡ ਹਨ । ਅਖ਼ੀਰ ਤੇ ਆਖਦੇ ਹਨ ਕਿ ਜੇ ਤੁਸੀ ਅਜਿਹੇ ਕੰਮ ਹੀ ਕਰਦੇ ਰਹੇ ਤਾਂ ਜਮਾਂ ਤੋਂ ਖ਼ਲਾਸੀ ਨਹੀਂ ਹੋਣੀ, ਫਿਰ ਇਹ ਗਿਲਾ ਨਾ ਕਰਨਾ ਕਿ ਜਮ ਸਿਰ ਉੱਤੇ ਹੀ ਰਿਹਾ ।

### ਜਸਰਥ ਰਾਇ ਨੰਦੁ—

ਪਰ ਚੌਥੇ ਪਦ ਵਿਚ ਅਚਨਚੇਤ ਰਾਜਾ ਜਸਰਥ ਦੇ ਪੁੱਤਰ ਸ੍ਰੀ ਰਾਮਚੰਦਰ ਜੀ ਦਾ ਨਾਮ ਆ ਜਾਣਾ ਹੈਰਾਨੀ ਵਿਚ ਪਾ ਦੇਂਦਾ ਹੈ । ਕਈ ਸੱਜਣ ਅਰਥ ਕਰਦੇ ਹਨ—"ਰਾਜਾ ਜਸਰਥ ਦੇ ਪੁੱਤਰ ਦਾ ਰਾਜਾ" । ਇਹ ਅਰਥ ਗ਼ਲਤ ਹੈ । ਲਫ਼ਜ਼ "ਨੰਦੁ ਰਾਜਾ" ਦਾ ਅਰਥ "ਨੰਦ ਦਾ ਰਾਜਾ" ਨਹੀਂ ਹੋ ਸਕਦਾ, ਕਿਉਂਕਿ ਲਫ਼ਜ਼ "ਨੰਦ" ਦੇ ਅਖ਼ੀਰ ਵਿਚ ( ੁ ) ਹੈ {ਵੇਖੋ 'ਗੁਰਬਾਣੀ ਵਿਆਕਰਣ'} । ਕਈ ਸੱਜਣ ਸਮਝਦੇ ਹਨ ਕਿ ਸ੍ਰੀ ਰਾਮ ਚੰਦਰ ਜੀ ਨੇ ਵੱਡੇ ਵੱਡੇ ਕੰਮ ਕੀਤੇ ਹਨ, ਇਸ ਵਾਸਤੇ ਇਹਨਾਂ ਕੰਮਾਂ ਨੂੰ ਪਰਮਾਤਮਾ ਦੇ ਕੰਮ ਦੱਸ ਕੇ ਲਫ਼ਜ਼ "ਰਾਮਚੰਦੁ" ਨੂੰ ਪਰਮਾਤਮਾ ਵਾਸਤੇ ਵਰਤਿਆ ਹੈ । ਇਹ ਖ਼ਿਆਲ ਭੀ ਕੱਚਾ ਹੈ । ਸਾਹਿਬ ਆਖਦੇ ਹਨ

"ਰਾਵਣੁ ਮਾਰਿ ਕਿਆ ਵਡਾ ਭਇਆ"; ਬਾਣੀ ਵਿਚ ਪਰਸਪਰ ਵਿਰੋਧ ਨਹੀਂ ਹੋ ਸਕਦਾ । ਜੇ ਭਗਤ ਜੀ ਸ੍ਰੀ ਰਾਮ ਚੰਦਰ ਜੀ ਦੇ ਵੱਡੇ ਵੱਡੇ ਕੰਮਾਂ ਦਾ ਖ਼ਿਆਲ ਕਰ ਕੇ ਉਹਨਾਂ ਨੂੰ ਪਰਮਾਤਮਾ ਦੀ ਤੁਲਨਾ ਹੀ ਦੇ ਰਹੇ ਸਨ, ਤਾਂ ਇਸ ਗੱਲ ਦੀ ਕੀਹ ਲੋੜ ਸੀ ਕਿ ਉਹਨਾਂ ਦੇ ਪਿਤਾ ਦਾ ਨਾਮ ਭੀ ਦੱਸਿਆ ਜਾਂਦਾ ? ਜੇ ਸ੍ਰੀ ਰਾਮ ਚੰਦਰ ਬਹੁਤੇ ਹੁੰਦੇ ਤਾਂ ਭੁਲੇਖਾ ਪੈਣ ਦੀ ਗੁੰਜੈਸ਼ ਭੀ ਹੋ ਸਕਦੀ ਸੀ । ਕ੍ਰਿਸ਼ਨ, ਦਮੋਦਰ, ਮਾਧੋ, ਮੁਰਾਰਿ, ਰਾਮ, ਰਾਮਚੰਦ, ਆਦਿਕ ਲਫ਼ਜ਼ ਭਗਤਾਂ ਨੇ ਤੇ ਸਤਿਗੁਰੂ ਜੀ ਨੇ ਭੀ ਸੈਂਕੜੇ ਵਾਰ ਪਰਮਾਤਮਾ ਵਾਸਤੇ ਵਰਤੇ ਹਨ । ਪਰ ਜਦੋਂ ਕਿਸੇ ਦੇ ਪਿਤਾ ਦਾ ਨਾਮ ਭੀ ਨਾਲ ਦਿੱਤਾ ਜਾਏ, ਤਾਂ ਉਸ ਵੇਲੇ ਉਸ ਨਾਮ ਨੂੰ ਪਰਮਾਤਮਾ ਵਾਸਤੇ ਨਹੀਂ ਵਰਤਿਆ ਜਾ ਸਕਦਾ । ਫਿਰ ਤਾਂ ਕਿਸੇ ਖ਼ਾਸ ਵਿਅਕਤੀ ਦਾ ਜ਼ਿਕਰ ਹੀ ਹੋ ਸਕਦਾ ਹੈ ।

**ਅਸਲ ਗੱਲ—**

ਅਸਲ ਗੱਲ ਇਹ ਹੈ ਕਿ ਜਿਵੇਂ ਤਿੰਨ ਬੰਦਾਂ ਵਿਚ ਤਪ, ਜੱਗ, ਤੀਰਥ-ਇਸ਼ਨਾਨ ਅਤੇ ਦਾਨ ਨੂੰ ਨਾਮ ਦੇ ਟਾਕਰੇ ਤੇ ਇਕ ਹੌਲਾ ਜਿਹਾ ਕੰਮ ਦੱਸਿਆ ਹੈ, ਤਿਵੇਂ ਹੀ ਕਿਸੇ ਅਵਤਾਰ ਦੀ ਮੂਰਤੀ ਨੂੰ ਪੂਜਣਾ ਭੀ ਪਰਮਾਤਮਾ ਦਾ ਨਾਮ ਸਿਮਰਨ ਦੇ ਸਾਹਮਣੇ ਇਕ ਬੜਾ ਹੀ ਹੌਲਾ ਕੰਮ ਦੱਸਿਆ ਹੈ ।

**ਅਰਥ** :—(ਹੇ ਜਿੰਦੇ ! ਜੇ ਸਦਾ ਅਜਿਹੇ ਕੰਮ ਹੀ ਕਰਦੇ ਰਹਿਣਾ ਹੈ ਤੇ ਨਾਮ ਨਹੀਂ ਸਿਮਰਨਾ ਤਾਂ ਫਿਰ) ਮਨ ਵਿਚ ਗਿਲਾ ਨਾ ਕਰਨਾ, ਜਮ ਨੂੰ ਦੋਸ਼ ਨਾ ਦੇਣਾ (ਕਿ ਉਹ ਕਿਉਂ ਆ ਗਿਆ ਹੈ, ਇਹਨੀਂ ਕੰਮੀਂ ਜਮ ਨੇ ਖ਼ਲਾਸੀ ਨਹੀਂ ਕਰਨੀ); ਹੇ ਜਿੰਦੇ ! ਪਵਿੱਤਰ ਵਾਸ਼ਨਾ-ਰਹਿਤ ਅਵਸਥਾ ਨਾਲ ਜਾਣ-ਪਛਾਣ ਪਾ । ਨਾਮਦੇਵ ਬੇਨਤੀ ਕਰਦਾ ਹੈ (ਸਭ ਰਸਾਂ ਦਾ) ਮੂਲ-ਰਸ ਨਾਮ-ਅੰਮ੍ਰਿਤ ਹੀ ਪੀਣਾ ਚਾਹੀਦਾ ਹੈ, ਇਹ ਨਾਮ-ਅੰਮ੍ਰਿਤ ਹੀ ਮੇਰਾ (ਨਾਮਦੇਵ ਦਾ) ਰਾਜਾ ਰਾਮ ਚੰਦਰ ਹੈ, ਜੋ ਰਾਜਾ ਦਸਰਥ ਦਾ ਪੁੱਤਰ ਹੈ ।

**ਵਿਰੋਧੀ ਸੱਜਣ ਦਾ ਇਤਰਾਜ਼—**

**ਨੋਟ** :—ਇਸ ਸ਼ਬਦ ਦਾ ਹਵਾਲਾ ਦੇ ਕੇ ਭਗਤ-ਬਾਣੀ ਦਾ ਵਿਰੋਧੀ ਸੱਜਣ ਲਿਖਦਾ ਹੈ ਕਿ ਭਗਤ ਨਾਮਦੇਵ ਜੀ ਕਿਸੇ ਸਮੇ ਸ੍ਰੀ ਰਾਮ ਚੰਦਰ ਜੀ ਦੇ ਉਪਾਸ਼ਕ ਰਹੇ ਹਨ, ਫਿਰ ਕ੍ਰਿਸ਼ਨ-ਉਪਾਸ਼ਨਾ ਵੱਲ ਜੁੱਟ ਪਏ । ਵਿਰੋਧੀ ਸੱਜਣ ਲਿਖਦਾ ਹੈ :—

"ਪੁਰਾਣੇ ਸਮੇ ਤੋਂ ਇਹ ਰਿਵਾਜ ਚਲਿਆ ਆਉਂਦਾ ਹੈ ਕਿ ਜੋ ਰਾਮਚੰਦਰ ਜੀ ਦਾ ਉਪਾਸ਼ਕ ਹੈ ਉਹ ਕ੍ਰਿਸ਼ਨ ਜੀ ਦਾ ਭਗਤ ਨਹੀਂ ਹੋ ਸਕਦਾ, ਜੋ ਕ੍ਰਿਸ਼ਨ ਜੀ ਦਾ ਹੋਊ ਉਹ ਰਾਮ ਚੰਦਰ ਜੀ ਦਾ ਉਪਾਸ਼ਕ ਨਹੀਂ ਬਣ ਸਕਦਾ । ਇਸੇ ਕਰਕੇ 'ਰਾਧੇ ਕ੍ਰਿਸ਼ਨ' ਅਤੇ 'ਸੀਤਾ ਰਾਮ' ਜਾਪ ਵਾਲੇ ਆਪਸ ਵਿਚ ਹੀ ਈਰਖਾ-ਵਿਰੋਧ ਰੱਖਦੇ ਹਨ । ਭਗਤ ਨਾਮਦੇਵ ਜੀ ਨੇ 'ਸੀਤਾ ਰਾਮ' ਛੱਡਣ ਵੇਲੇ ਸ੍ਰੀ ਰਾਮਚੰਦਰ ਜੀ ਦੀ ਨਿਰਾਦਰੀ ਵਿਚ ਬਹੁਤ ਕਰਕੇ ਸ਼ਬਦ ਵਰਤੇ ਹਨ "ਪਾਂਡੇ ਤੁਮਰਾ ਰਾਮਚੰਦ, ਸੋ ਭੀ ਆਵਤ ਦੇਖਿਆ ਥਾ । ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ।" ਦੇਖੀਏ ! ਕੈਸਾ ਕਰੜਾ ਮੇਹਣਾ ਹੈ ! ਪਰ ਕ੍ਰਿਸ਼ਨ ਜੀ ਦੇ ਜੀਵਨ ਪਰ ਰੰਚਕ ਮਾਤ੍ਰ ਭੀ ਟੀਕਾ-ਟਿੱਪਣੀ ਨਹੀਂ ਕੀਤੀ । ਇਹ ਇਕ-ਪੱਖੀ ਬਾਤ ਹੈ ।"

ਜਿਥੋਂ ਤੱਕ ਤਾਂ ਭਗਤ ਨਾਮਦੇਵ ਜੀ ਦੇ ਸ੍ਰੀ ਰਾਮ-ਉਪਾਸ਼ਕ ਹੋਣ ਦਾ ਭੁਲੇਖਾ ਹੈ, ਉਸ ਬਾਰੇ ਅਸਾਂ ਖੁਲ੍ਹੀ ਵਿਚਾਰ ਉੱਪਰ ਇਸੇ ਅੰਕ ਵਿਚ ਕਰ ਦਿੱਤੀ ਹੈ । ਭਗਤ ਜੀ ਦੀ ਬਾਣੀ ਵਿਚੋਂ ਕਿਤੇ ਭੀ ਸਿੱਧ ਨਹੀਂ ਹੁੰਦਾ ਕਿ ਉਹ ਕਿਸੇ ਸਮੇ ਸ੍ਰੀ ਰਾਮਚੰਦਰ ਜੀ ਦੇ ਪੁਜਾਰੀ ਸਨ ।

**ਵੇਖੋ ਗੌਂਡ ਰਾਗ ਦਾ ਸਤਵਾਂ ਸ਼ਬਦ—**

ਵਿਰੋਧੀ ਸੱਜਣ ਨੇ ਜੋ "ਕਰੜੇ ਮੇਹਣੇ" ਵਾਲੀ ਗੱਲ ਲਿਖੀ ਹੈ, ਉਹ ਭੀ ਨਿਰਮੂਲ ਹੈ । ਇਹ ਤੁਕਾਂ ਭਗਤ ਨਾਮਦੇਵ ਜੀ ਦੇ ਗੌਂਡ ਰਾਗ ਵਿਚ ਦਿੱਤੇ ਅਖ਼ੀਰਲੇ ਸਤਵੇਂ ਸ਼ਬਦ ਵਿਚੋਂ ਹਨ । ਉਸ ਸ਼ਬਦ ਦੀ ਪਹਿਲੀ ਤੁਕ ਹੈ "ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕਉ ਸਮਝਾਊ ਰੇ" ਪਾਠਕ ਸੱਜਣ ਉਸ ਸ਼ਬਦ ਬਾਰੇ ਕੀਤੀ ਸਾਡੀ ਵਿਚਾਰ ਉਸ ਸ਼ਬਦ ਵਿਚ ਹੀ ਪੜ੍ਹਨ ਦੀ ਖੇਚਲ ਕਰਨ । ਇਥੇ ਉਸ ਵਿਚਾਰ ਨੂੰ ਦੁਹਰਾਇਆਂ ਇਹ ਲੇਖ ਬਹੁਤ ਲੰਮਾ ਹੋ ਜਾਇਗਾ ।

### ਟੀਕਾ-ਟਿੱਪਣੀ ਦੀ ਗੱਲ—

ਵਿਰੋਧੀ ਸੱਜਣ ਜੀ ਨੇ ਲਿਖਿਆ ਹੈ ਕਿ "ਭਗਤ ਨਾਮਦੇਵ ਜੀ ਨੇ ਕ੍ਰਿਸ਼ਨ ਜੀ ਦੇ ਜੀਵਨ ਪਰ ਰੰਚਕ-ਮਾਤ੍ਰ ਭੀ ਟੀਕਾ-ਟਿੱਪਣੀ ਨਹੀਂ ਕੀਤੀ" । ਇਸ ਸੰਬੰਧ ਵਿਚ ਬੇਨਤੀ ਹੈ ਕਿ ਭਗਤ ਜੀ ਨੇ ਤਾਂ ਕਿਸੇ ਭੀ ਅਵਤਾਰ ਦੇ ਜੀਵਨ ਬਾਰੇ ਆਪਣੇ ਵਲੋਂ ਕੋਈ ਟੀਕਾ-ਟਿੱਪਣੀ ਨਹੀਂ ਕੀਤੀ । ਉਹਨਾਂ ਤਾਂ ਗਾਇਤ੍ਰੀ, ਮਹਾਦੇਵ ਅਤੇ ਸ੍ਰੀ ਰਾਮਚੰਦਰ ਜੀ ਦੇ ਆਪਣੇ ਹੀ ਉਪਾਸ਼ਕਾਂ ਵਲੋਂ ਲਿਖੇ ਹੋਏ ਅਸ਼ਰਧਾ ਪੈਦਾ ਕਰਨ ਵਾਲੇ ਖ਼ਿਆਲਾਂ ਦਾ ਹਵਾਲਾ ਦੇ ਕੇ ਆਖਿਆ ਹੈ ਕਿ ਪੂਜਾ ਭੀ ਕਰਦੇ ਹੋ ਤੇ ਸ਼ੱਕ ਭੀ ਕਰਦੇ ਹੋ; ਇਸ ਦਾ ਨਾਮ ਭਗਤੀ ਨਹੀਂ ਹੈ । ਜੇ ਸ੍ਰੀ ਕ੍ਰਿਸ਼ਨ ਜੀ ਦੇ ਉਪਾਸ਼ਕਾਂ ਨੇ ਸ੍ਰੀ ਕ੍ਰਿਸ਼ਨ ਜੀ ਉੱਤੇ ਭੀ ਕੋਈ ਉਹੋ ਜਿਹੇ ਦੂਸ਼ਣ ਲਾਏ ਹੁੰਦੇ, ਤਾਂ ਭਗਤ ਨਾਮਦੇਵ ਜੀ ਉਹਨਾਂ ਦਾ ਭੀ ਜ਼ਿਕਰ ਕਰ ਦੇਂਦੇ ।

ਪਾਠਕ ਸੱਜਣ ਗੌਂਡ ਰਾਗ ਦੇ ਅਖ਼ੀਰਲੇ ਸ਼ਬਦ ਬਾਰੇ ਮੇਰੀ ਲਿਖੀ ਵਿਚਾਰ ਨੂੰ ਇਸ ਮਜ਼ਮੂਨ ਦੇ ਨਾਲ ਹੀ ਪੜ੍ਹਨ ਦੀ ਕਿਰਪਾ ਕਰਨ ।

### ਵਿਸ਼ਨੂ-ਭਗਤੀ ਦਾ ਭੁਲੇਖਾ—

(੫) ਮਾਰੂ ਨਾਮਦੇਵ ਜੀ ॥

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ, ਦੂਲਹ ਪ੍ਰਭ ਕੀ ਸਰਨਿ ਪਰਿਓ ॥ ਮੁਕਤਿ ਭਇਓ ਚਉਹੂੰ ਜੁਗ ਜਾਨਿਓ, ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥ ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥ ਗੁਰ ਉਪਦੇਸਿ ਸਾਧ ਕੀ ਸੰਗਤਿ, ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥ ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ, ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ ਭਏ ਰਾਮ ਬਲ ਗਰਜਿਤ, ਜਨਮ ਮਰਨ ਸੰਤਾਪ ਹਿਰਿਓ ॥੨॥ ਅੰਬਰੀਕ ਕਉ ਦੀਓ ਅਭੈਪਦੁ ਰਾਜੁ ਭਭੀਖਨ ਅਧਿਕ ਕਰਿਓ...॥੩॥ ਭਗਤ ਹੇਤਿ ਮਾਰਿਓ ਹਰਨਾਖਸੁ, ਨਰਸਿੰਘ ਰੂਪ ਹੋਇ ਦੇਹ ਧਰਿਓ ॥ ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

ਇੱਥੇ ਲਫ਼ਜ਼ "ਸੰਖ ਚੱਕ੍ਰ ਮਾਲਾ ਤਿਲਕੁ" ਤੋਂ ਇਹ ਭੁਲੇਖਾ ਪੈ ਸਕਦਾ ਹੈ ਕਿ ਨਾਮਦੇਵ ਜੀ ਵਿਸ਼ਨੂੰ-ਮੂਰਤੀ ਦੇ ਪੁਜਾਰੀ ਸਨ । ਰਤਾ ਗਹੁ ਨਾਲ ਵਿਚਾਰੀਏ ।

### ਮਨੁੱਖਤਾ ਦੀ ਪ੍ਰੇਰਨਾ ਵਾਸਤੇ—

ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਸ਼ਬਦ ਵਿਚ ਨਾਮਦੇਵ ਜੀ ਬੰਦਗੀ ਕਰਨ ਵਾਲੇ ਦੀ ਵਡਿਆਈ ਬਿਆਨ ਕਰਦੇ ਹਨ, 'ਰਹਾਉ' ਦੀ ਤੁਕ ਵਿਚ ਇਹੀ ਕੇਂਦਰੀ ਖ਼ਿਆਲ ਹੈ । ਨਾਮਦੇਵ ਜੀ ਹਿੰਦੂ ਜਾਤੀ ਵਿਚ ਜੰਮੇ-ਪਲੇ ਸਨ । ਹਿੰਦੂਆਂ ਵਿਚ ਇੱਕ ਪ੍ਰਭੂ ਦੀ ਭਗਤੀ ਦਾ ਪਰਚਾਰ ਕਰਨ ਲੱਗਿਆਂ, ਪਰਚਾਰ ਦਾ ਪ੍ਰਭਾਵ ਪਾਣ ਲਈ ਨਾਮਦੇਵ ਜੀ ਉਹਨਾਂ ਹਿੰਦੂ ਭਗਤਾਂ ਦਾ ਹੀ ਜ਼ਿਕਰ ਕਰ ਸਕਦੇ ਸਨ, ਜਿਨ੍ਹਾਂ ਦੀਆਂ ਸਾਖੀਆਂ ਪੁਰਾਣਾਂ ਵਿਚ ਆਈਆਂ ਤੇ ਜੋ ਆਮ ਲੋਕਾਂ ਵਿਚ ਪਰਸਿੱਧ ਸਨ । ਅੰਬਰੀਕ, ਸੁਦਾਮਾ,

ਪ੍ਰਹਿਲਾਦ, ਦ੍ਰੋਪਤੀ, ਅਹੱਲਿਆ, ਭਭੀਖਣ, ਬਲਿ, ਧ੍ਰੂ, ਗਜ—ਆਮ ਤੌਰ ਤੇ ਇਹਨਾਂ ਬਾਰੇ ਹੀ ਸਾਖੀਆਂ ਪਰਸਿੱਧ ਸਨ ਤੇ ਹਨ । ਗੁਰੂ ਤੇਗ਼ ਬਹਾਦਰ ਸਾਹਿਬ ਪੂਰਬ ਦੇਸ ਵਿਚ ਜਾ ਕੇ ਹਿੰਦੂ ਜਨਤਾ ਵਿਚ ਪਰਚਾਰ ਕਰਨ ਵੇਲੇ ਭੀ ਇਹਨਾਂ ਹੀ ਸਾਖੀਆਂ ਦਾ ਹਵਾਲਾ ਦੇਂਦੇ ਰਹੇ । ਵੇਰਵੇ ਵਿਚ ਗਿਆਂ ਇਹ ਸਾਖੀਆਂ ਸਿੱਖ-ਧਰਮ ਦੇ ਅਨੁਸਾਰ ਹਨ ਜਾਂ ਨਹੀਂ—ਇਸ ਗੱਲ ਦੇ ਛੇੜਨ ਦੀ ਉਹਨਾਂ ਨੂੰ ਲੋੜ ਨਹੀਂ ਸੀ ਪਈ । ਕੁਰਾਹੇ ਪਏ, ਵਿਕਾਰਾਂ ਵਿਚ ਡਿੱਗਦੇ ਬੰਦਿਆਂ ਨੂੰ ਤੇ ਜਾਬਰ ਮੁਗ਼ਲ-ਹਕੂਮਤ ਤੋਂ ਸਹਿਮੇ ਹੋਏ ਲੋਕਾਂ ਨੂੰ ਉਹਨਾਂ ਦੇ ਆਪਣੇ ਘਰ ਵਿਚੋਂ ਹੀ ਪਰਸਿੱਧ ਭਗਤਾਂ ਦੇ ਨਾਮ ਸੁਣਾ ਕੇ ਮਨੁੱਖਤਾ ਦੀ ਪ੍ਰੇਰਨਾ ਕੀਤੀ ਜਾ ਸਕਦੀ ਸੀ ।

ਜੇ ਸਤਿਗੁਰੂ ਜੀ ਨੇ ਕਿਸੇ ਜੋਗੀ ਨੂੰ ਇਹ ਆਖਿਆ ਕਿ—

"ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਬਖਾਨਹਿ ॥ ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥"

ਇਸ ਦਾ ਇਹ ਭਾਵ ਨਹੀਂ ਹੈ ਕਿ ਸਤਿਗੁਰੂ ਜੀ ਆਪ ਭੀ ਵੇਦਾਂ ਸ਼ਾਸਤ੍ਰਾਂ ਤੇ ਪੁਰਾਣਾਂ ਦੇ ਸ਼ਰਧਾਲੂ ਸਨ । ਜੇ ਉਹ ਇਕ ਮੁਸਲਮਾਨ ਨੂੰ ਆਖ ਰਹੇ ਹਨ ਕਿ—

"ਦੋਜਕਿ ਪਉਦਾ ਕਿਉ ਰਹੈ, ਜਾ ਚਿਤਿ ਨ ਹੋਇ ਰਸੂਲਿ ॥"

ਤਾਂ ਇਥੋਂ ਇਹ ਮਤਲਬ ਨਹੀਂ ਨਿਕਲਦਾ ਕਿ ਸਤਿਗੁਰੂ ਜੀ ਮੁਸਲਮਾਨ ਸਨ ।

ਭਗਤ ਨਾਮਦੇਵ ਜੀ ਨੇ ਲਫ਼ਜ਼ "ਸੰਖ ਚੱਕ੍ਰ ਗਦਾ" ਆਦਿਕ ਭੀ ਇਸੇ ਵਾਸਤੇ ਹੀ ਵਰਤੇ ਹਨ ਕਿ ਹਿੰਦੂ ਲੋਕ ਵਿਸ਼ਨੂੰ ਦਾ ਇਹੀ ਸਰੂਪ ਮੰਨਦੇ ਹਨ ਤੇ ਇਹ ਲਫ਼ਜ਼ ਉਹਨਾਂ ਨੂੰ ਪਿਆਰੇ ਲੱਗਦੇ ਹਨ ਤੇ ਖਿੱਚ ਪਾਂਦੇ ਹਨ । ਅੱਜ ਜੋ ਉਤਸ਼ਾਹ ਕਿਸੇ ਸਿੱਖ ਨੂੰ "ਕਲਗੀ" ਅਤੇ "ਬਾਜ" ਲਫ਼ਜ਼ ਵਰਤ ਕੇ ਦਿੱਤਾ ਜਾ ਸਕਦਾ ਹੈ, ਉਹ ਹੋਰ ਕਿਸੇ ਉਪਦੇਸ਼ ਨਾਲ ਨਹੀਂ ।

ਗੁਰੂ ਨਾਨਕ ਦੇਵ ਜੀ ਨੇ ਭੀ ਤਾਂ ਇਕ ਵਾਰੀ ਪਰਮਾਤਮਾ ਦਾ ਇਸੇ ਤਰ੍ਹਾਂ ਦਾ ਸਰੂਪ ਵਿਖਾਇਆ ਸੀ । ਵੇਖੋ ਵਡਹੰਸੁ ਮਹਲਾ ੧ ਛੰਤ—

"ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ, ਸਿਖ ਸੁਣਹੁ ਮਹੇਲੀਹੋ" ॥੭॥੨॥ {ਪੰਨਾ ੫੬੭}

(੬) ਭੈਰਉ ੧੦ ॥

ਬਾਦਿਸਾਹ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥ ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥ ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥ ...ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥ ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥ ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥ ...

ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥<br>
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥ {ਪੰਨਾ ੧੧੬੬}

ਇਸ ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਲਿਖਦੇ ਹਨ ਕਿ ਨਾਮਦੇਵ ਨੇ ਇਹ ਮੰਨਿਆ ਹੈ ਜੋ "ਮੋਈ ਹੋਈ ਗਊ ਨੂੰ ਜਿਵਾਣ ਲਈ ਵਿਸ਼ਨੂੰ ਮਹਾਰਾਜ ਗਰੁੜ ਪਰ ਚੜ੍ਹ ਕੇ ਆਏ" ।

ਕਿਸੇ ਖ਼ਾਸ ਸਰੂਪ ਦੇ ਪੁਜਾਰੀ ਨਹੀਂ—

ਇਹ ਠੀਕ ਹੈ ਕਿ ਬੰਦ ਨੰ: ੧੪, ੧੫, ੧੬ ਵਿਚ ਨਾਮਦੇਵ ਜੀ ਪਰਮਾਤਮਾ ਦਾ ਇਹ ਸਰੂਪ ਨਿਰੋਲ ਪੁਰਾਣਾਂ ਅਨੁਸਾਰ ਹਿੰਦੂਆਂ ਵਾਲਾ ਦੱਸਦੇ ਹਨ । ਪਰ ਕਿਉਂ ? ਇਸ ਵਾਸਤੇ ਕਿ ਇਕ ਮੁਸਲਮਾਨ ਬਾਦਸ਼ਾਹ ਜਾਨੋਂ ਮਾਰਨ ਦੇ ਡਰਾਵੇ ਦੇਂਦਾ ਹੈ ਤੇ ਚਾਹੁੰਦਾ ਹੈ ਕਿ ਨਾਮਦੇਵ ਮੁਸਲਮਾਨ ਬਣ ਜਾਏ—

ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉਂ ਠਾਂਇ" ॥੨॥

**ਨਾਮਦੇਵ ਦੀਆਂ ਮੁਸ਼ਕਾਂ ਬੰਨ੍ਹਾ ਕੇ ਵੰਗਾਰਦਾ ਹੈ—**

"ਦੇਖਉ ਤੇਰਾ ਹਰਿ ਬੀਠੁਲਾ" ॥ਰਹਾਉ॥

ਨਾਮਦੇਵ ਜੀ ਦੀ ਮਾਂ ਸਮਝਾਂਦੀ ਭੀ ਹੈ ਕਿ ਮੁਸਲਮਾਨ ਬਣ ਜਾਉ, ਪਰ ਉਹ ਨਿਡਰ ਹਨ । ਮੁਸਲਮਾਨ ਬਾਦਸ਼ਾਹ ਦੇ ਤਅਸਬ ਦਾ ਨਿਰਭੈਤਾ ਨਾਲ ਮੁਲਾਬਲਾ ਕਰਨ ਲਈ ਆਪਣੇ "ਬੀਠੁਲ ਹਰੀ ਗੋਬਿੰਦ ਗੋਪਾਲ ਤ੍ਰਿਭਵਣ ਧਣੀ" ਦਾ ਸਰੂਪ ਪੁਰਾਣਾਂ ਵਾਲਾ ਦੱਸ ਰਹੇ ਹਨ । ਪਰ, ਕੀ ਨਾਮਦੇਵ ਜੀ ਪਰਮਾਤਮਾ ਦੇ ਕਿਸੇ ਸਰੂਪ ਦੇ ਪੁਜਾਰੀ ਸਨ ? ਨਹੀਂ, ਘੱਟ ਤੋਂ ਘੱਟ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਐਸਾ ਸ਼ਬਦ ਦਰਜ ਨਹੀਂ ਹੈ, ਜਿਸ ਅਨੁਸਾਰ ਇਹ ਪੱਖ ਸਾਬਤ ਕੀਤਾ ਜਾ ਸਕੇ । ਮੁਸਲਮਾਨ ਬਾਦਸ਼ਾਹ ਨੂੰ ਤਾਂ ਆਪਣਾ ਭਗਵਾਨ ਗਰੁੜ ਉੱਤੇ ਚੜ੍ਹਿਆ ਵਿਖਾਂਦੇ ਹਨ, ਪਰ ਜਦੋਂ ਹਿੰਦੂ ਆਪਣੀ ਉੱਚੀ ਜਾਤ ਦੇ ਮਾਣ ਤੇ ਨਾਮਦੇਵ ਨੂੰ ਮੰਦਰੋਂ ਧੱਕੇ ਦੇਂਦੇ ਹਨ, ਤਾਂ ਉਹ ਆਪਣੇ ਪਰਮਾਤਮਾ ਨੂੰ 'ਅਬਦਾਲੀ' ਅਤੇ 'ਕਲੰਦਰ' ਆਖ ਕੇ ਕਹਿੰਦੇ ਹਨ ਕਿ ਮੇਰੇ ਛੋਣੇ ਤੂੰ ਹੀ ਖੁਹਾਏ ਸਨ, ਉਸ ਵੇਲੇ ਆਪਣੇ 'ਕੇਸਵ' ਨੂੰ ਮੁਸਲਮਾਨੀ ਪਹਿਰਾਵੇ ਅਤੇ ਮੁਸਲਮਾਨੀ ਲਫ਼ਜ਼ਾਂ ਵਿਚ ਹੀ ਯਾਦ ਕਰਦੇ ਹਨ । ਵੇਖੋ ਭੈਰਉ ਨਾਮਦੇਵ :

(੭) ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ਰਹਾਉ॥<br>
. . ਜਿਨਿ ਆਕਾਸ ਕੁਲਹ ਸਿਰਿ ਕੀਨੀ ... ... ... ...ਚਮਰ ਪੋਸ ਕਾ ਮੰਦਰੁ ਤੇਰਾ ... ... ॥੧॥<br>
... ... ... ... ... ... ... ... ... ... ... ... ... ... ... ਸਹਨਕ ਸਭ ਸੰਸਾਰਾ ॥੨॥<br>
ਬੀਬੀ ਕਉਲਾ ਸਉ ਕਾਇਨੁ ਤੇਰਾ ... ... ... ... ... ... ... ... ... ... ... ... ......॥੩॥<br>
ਭਗਤਿ ਕਰਤ ਮੇਰੇ ਤਾਲ ਛਿਨਾਏ, ਕਿਹ ਪਹਿ ਕਰਉ ਪੁਕਾਰਾ ॥<br>
ਨਾਮੇ ਕਾ ਸੁਆਮੀ ਅੰਤਰਜਾਮੀ, ਫਿਰੇ ਸਗਲ ਬੇ ਦੇਸਵਾ ॥੪॥੧॥ {ਪੰਨਾ ੧੧੬੭}

**ਨੋਟ** :—ਇੱਥੇ ਇਕ ਇਤਿਹਾਸਕ ਘਟਨਾ ਭੀ ਵਿਚਾਰਨ-ਜੋਗ ਹੈ । ਮੈਕਾਲਿਫ਼ ਲਿਖਦਾ ਹੈ ਕਿ ਨਾਮਦੇਵ ਆਪਣੇ ਇਕ ਗੁਰ-ਭਾਈ ਨਾਲ ਤੀਰਥਾਂ ਤੇ ਆਇਆ ਸੀ; ਇਸ ਸਫ਼ਰ ਵਿਚ ਉਹ ਦਿੱਲੀ ਭੀ ਆਏ ਸਨ ਤੇ ਇੱਥੇ ਬਾਦਸ਼ਾਹ ਮੁਹੰਮਦ ਤੁਗਲਕ ਨੇ ਮੋਈ ਗਊ ਜਿਵਾਣ ਲਈ ਵੰਗਾਰਿਆ ਸੀ । ਪਰ ਨਾਮਦੇਵ ਜੀ ਆਖਦੇ ਹਨ—ਜਿਸ ਵੇਲੇ ਬਾਦਸ਼ਾਹ ਨੇ ਜਾਨੋਂ ਮਾਰਨ ਦਾ ਡਰਾਵਾ ਦਿੱਤਾ ਤਾਂ ਮੇਰੀ ਮਾਂ ਨੇ ਕੋਲੋਂ ਮੈਨੂੰ ਮੁਸਲਮਾਨ ਬਣ ਜਾਣ ਦੀ ਸਲਾਹ ਦਿੱਤੀ, ਪਰ ਮੈਂ ਇਨਕਾਰ ਕਰ ਦਿੱਤਾ ।

ਕੀ ਇਸ ਲੰਮੇ ਸਫ਼ਰ ਵਿਚ ਨਾਮਦੇਵ ਜੀ ਦੀ ਬੁੱਢੀ ਮਾਂ ਭੀ ਨਾਲ ਹੀ ਸੀ ? ਇਸ ਗੱਲ ਦਾ ਕਿਸੇ ਜ਼ਿਕਰ ਨਹੀਂ ਕੀਤਾ ਤੇ ਨਾ ਹੀ ਇਹ ਮੰਨਣ ਵਿਚ ਆਉਂਦੀ ਹੈ । ਪੈਦਲ ਪੈਂਡੇ, ਤੇ ਪੈਂਡੇ ਭੀ ਇੱਕ ਪਾਸੇ ਦਿੱਲੀ ਤੇ ਦੂਜੇ ਪਾਸੇ

ਰਾਮੇਸ੍ਵਰ ਰਾਸ-ਕੁਮਾਰੀ ਤਕ ! ਫਿਰ ਵੇਖੋ ਬੰਦ ਨੰ: ੨੫ ਤੇ ੨੬ । ਇਹਨਾਂ ਵਿਚੋਂ ਤਾਂ ਇਉਂ ਜਾਪਦਾ ਹੈ ਕਿ ਇਹ ਹਿੰਦੂ ਨਾਮਦੇਵ ਨੂੰ ਚੰਗੀ ਤਰ੍ਹਾਂ ਜਾਣਦੇ ਹਨ, ਉਸ ਦੀ ਹੁਣ ਤਕ ਦੀ ਬਣੀ ਸਾਖ ਤੋਂ ਵਾਕਿਫ਼ ਸਨ । ਦਿੱਲੀ ਵਿਚ ਆਏ ਪਰਦੇਸੀ ਵਾਸਤੇ ਇਹ ਗੱਲ ਨਹੀਂ ਢੁਕ ਸਕਦੀ । ਸੋ, ਇਹ ਘਟਨਾ ਨਾਮਦੇਵ ਦੇ ਆਪਣੇ ਵਤਨੀ ਨਗਰ ਪੰਡਰਪੁਰ ਦੀ ਹੀ ਹੋ ਸਕਦੀ ਹੈ । ਚਾਹੇ ਦਿੱਲੀ ਦਾ ਬਾਦਸ਼ਾਹ ਓਧਰ ਗਿਆ ਹੋਵੇ, ਚਾਹੇ ਉਸ ਸੂਬੇ ਦਾ ਕੋਈ ਹੋਰ ਮੁਸਲਮਾਨ ਸ਼ਾਹ ਹੋਵੇ ।

**ਬੀਠੁਲ ਪੂਜਾ ਦਾ ਭੁਲੇਖਾ**

(੮) ਭੈਰਉ—

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥ ਹੀਨੜੀ ਜਾਤਿ ਮੇਰੀ ਜਾਦਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥ ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥ {ਪੰਨਾ ੧੧੬੪}

(੯) ਮਲਾਰ—ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥ ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥ ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ ॥੧॥ ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ ॥ ਏ ਪੰਡੀਆ ਮੋ ਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ ॥੨॥ ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤ ਹੈ, ਅਤਿਭੁਜ ਭਇਓ ਅਪਾਰਲਾ । ਫੇਰਿ ਦੀਆ ਦੇਹੁਰਾ ਨਾਮੇ ਕਉ, ਪੰਡੀਅਨ ਕਉ ਪਿਛਵਾਰਲਾ ॥੩॥੨॥ {ਪੰਨਾ ੧੨੯੨}

ਇਹਨਾਂ ਸ਼ਬਦਾਂ ਦਾ ਹਵਾਲਾ ਦੇ ਕੇ ਲੋਕ ਇਤਰਾਜ਼ ਕਰਦੇ ਹਨ ਕਿ ਨਾਮਦੇਵ ਜੀ ਬੀਠੁਲ ਦੀ ਮੂਰਤੀ ਪੂਜਦੇ ਸਨ, ਜਿਹਾ ਕਿ ਉਹਨਾਂ ਦੇ ਦੇਹੁਰੇ ਵਿਚੋਂ ਕੱਢੇ ਜਾਣ ਤੋਂ ਸਾਬਤ ਹੁੰਦਾ ਹੈ ।

**ਧੱਕੇ ਕਿਉਂ ਪੈਂਦੇ ?—**

ਭਗਤ ਨਾਮਦੇਵ ਜੀ ਨੇ ਆਪਣੀ ਉਮਰ ਦਾ ਵਧੀਕ ਹਿੱਸਾ ਪੰਡਰਪੁਰ ਵਿਚ ਗੁਜ਼ਾਰਿਆ । ਉੱਥੋਂ ਦੇ ਵਸਨੀਕ ਜਾਣਦੇ ਹੀ ਸਨ ਕਿ ਨਾਮਦੇਵ ਛੀਂਬਾ ਹੈ ਤੇ ਸ਼ੂਦਰ ਹੈ । ਸ਼ੂਦਰ ਨੂੰ ਮੰਦਰ ਜਾਣ ਦੀ ਮਨਾਹੀ ਸੀ । ਕਿਸੇ ਦਿਨ ਕਿਸੇ ਮੌਜ ਵਿਚ ਨਾਮਦੇਵ ਜੀ ਬੀਠੁਲ-ਮੂਰਤੀ ਦੇ ਮੰਦਰ ਚਲੇ ਗਏ । ਅੱਗੋਂ-ਉੱਚੀ ਜਾਤ ਵਾਲਿਆਂ ਨੇ ਬਾਹੋਂ ਫੜ ਕੇ ਬਾਹਰ ਕੱਢ ਦਿੱਤਾ । ਜੇ ਨਾਮਦੇਵ ਜੀ ਕਿਸੇ ਬੀਠੁਲ ਦੀ ਕਿਸੇ ਠਾਕੁਰ ਦੀ ਮੂਰਤੀ ਦੇ ਪੁਜਾਰੀ ਹੁੰਦੇ ਤੇ ਹਰ ਰੋਜ਼ ਮੰਦਰ ਜਾ ਕੇ ਪੂਜਾ ਕਰਦੇ ਹੁੰਦੇ, ਤਾਂ ਹਰ ਰੋਜ਼ ਮੰਦਰ ਆਉਣ ਵਾਲੇ ਨਾਮਦੇਵ ਨੂੰ ਉਹਨਾਂ ਲੋਕਾਂ ਨੇ ਕਿਸੇ ਇੱਕ ਦਿਨ "ਹੀਨੜੀ ਜਾਤਿ" ਦਾ ਜਾਣ ਕੇ ਕਿਉਂ ਬਾਹਰ ਕੱਢਣਾ ਸੀ ? ਇਹ ਇੱਕ ਦਿਨ ਦੀ ਘਟਨਾ ਹੀ ਦੱਸਦੀ ਹੈ ਕਿ ਨਾਮਦੇਵ ਜੀ ਨਾਹ ਮੰਦਰ ਜਾਇਆ ਕਰਦੇ ਸਨ, ਨਾਹ ਹੀ ਸ਼ੂਦਰ ਹੋਣ ਕਰਕੇ ਉੱਚੀ ਜਾਤ ਵਾਲਿਆਂ ਵਲੋਂ ਉਹਨਾਂ ਨੂੰ ਉੱਥੇ ਜਾਣ ਦੀ ਆਗਿਆ ਸੀ । ਇਹ ਤਾਂ ਕਿਸੇ ਇੱਕ ਦਿਨ ਮੌਜ ਵਿਚ ਆਏ ਹੋਏ ਚਲੇ ਗਏ ਤੇ ਅੱਗੋਂ ਧੱਕੇ ਪਏ । ਪੰਡਰਪੁਰ ਵਿਚ 'ਬੀਠੁਲ' ਦੀ ਮੂਰਤੀ ਦਾ ਮੰਦਰ ਹੈ, ਜੇ ਨਾਮਦੇਵ ਜੀ ਉਸ ਮੂਰਤੀ ਦੇ ਪੁਜਾਰੀ ਹੁੰਦੇ ਤਾਂ ਆਖ਼ਿਰ ਇਹ ਪੂਜਾ ਉਹਨਾਂ ਮੰਦਰ ਵਿਚ ਜਾ ਕੇ ਹੀ ਕਰਨੀ ਸੀ । ਧੱਕੇ ਪੈਣ ਤੇ ਨਾਮਦੇਵ "ਬੀਠੁਲ' ਅੱਗੇ ਪੁਕਾਰ ਕਰਦਾ ਹੈ ਤੇ ਆਖਦਾ ਹੈ "ਕਹਾ ਕਰਉ ਬਾਪ ਬੀਠੁਲਾ" । ਸੋ, ਉਹ ਮੰਦਰ ਜਿਥੋਂ ਧੱਕੇ ਪਏ ਸਨ, ਜ਼ਰੂਰ 'ਬੀਠੁਲ' ਦਾ ਹੀ ਹੋਵੇਗਾ । ਇਥੋਂ ਧੱਕੇ ਪੈਣ ਤੋਂ ਹੀ ਇਹ ਸਾਫ਼ ਜ਼ਾਹਰ ਹੈ ਕਿ ਨਾਮਦੇਵ ਇਸ ਤੋਂ ਪਹਿਲਾਂ ਕਦੇ ਕਿਸੇ ਮੰਦਰ ਵਿਚ ਨਹੀਂ ਸੀ ਗਿਆ, ਨਾਹ ਹੀ ਕਿਸੇ ਮੰਦਰ ਵਿਚ ਪਈ ਕਿਸੇ

ਬੀਠੁਲ-ਮੂਰਤੀ ਦਾ ਉਹ ਪੁਜਾਰੀ ਸੀ । ਬੀਠੁਲ-ਮੂਰਤੀ ਕ੍ਰਿਸ਼ਨ ਜੀ ਦੀ ਹੈ, ਪਰ 'ਰਹਾਉ' ਦੀ ਤੁਕ ਵਿਚ ਨਾਮਦੇਵ ਆਪਣੇ "ਬੀਠੁਲ" ਨੂੰ "ਰਾਮਈਆ" ਕਹਿ ਕੇ ਭੀ ਬੁਲਾਂਦਾ ਹੈ । ਇਸੇ ਇੱਕ ਅਵਤਾਰ ਦੀ ਮੂਰਤੀ ਦਾ ਪੁਜਾਰੀ ਆਪਣੇ ਇਸ਼ਟ ਨੂੰ ਕਿਸੇ ਹੋਰ ਅਵਤਾਰ ਦੇ ਨਾਮ ਨਾਲ ਯਾਦ ਨਹੀਂ ਕਰ ਸਕਦਾ । ਸੋ, ਇੱਥੇ ਨਾਮਦੇਵ ਉਸੇ ਮਹਾਨ "ਬਾਪ" ਨੂੰ ਸੱਦ ਰਿਹਾ ਹੈ, ਜਿਸ ਨੂੰ 'ਰਾਮ, ਬੀਠੁਲ, ਮੁਕੰਦ' ਆਦਿਕ ਸਾਰੇ ਪਿਆਰੇ ਨਾਵਾਂ ਵਾਲਾ ਬੁਲਾਇਆ ਜਾ ਸਕਦਾ ਹੈ ।

**ਇਹ ਇਤਰਾਜ਼ ਕੋਈ ਵਜ਼ਨ ਨਹੀਂ ਰੱਖਦਾ—**

ਇਤਰਾਜ਼ ਕਰਨ ਵਾਲੇ ਸੱਜਣ ਸ਼ਾਇਦ ਇਹ ਇਤਰਾਜ਼ ਭੀ ਕਰ ਦੇਣ ਕਿ ਜੇ ਨਾਮਦੇਵ ਉਸ ਮੂਰਤੀ ਦਾ ਪੁਜਾਰੀ ਨਹੀਂ ਸੀ, ਤਾਂ ਉਹ ਉਸ ਇੱਕ ਦਿਨ ਭੀ ਉੱਥੇ ਕਿਉਂ ਗਿਆ ਸੀ । ਪਰ ਇਹ ਇਤਰਾਜ਼ ਕੋਈ ਵਜ਼ਨ ਨਹੀਂ ਰੱਖਦਾ । ਮੁਸਲਮਾਨ ਈਸਾਈ ਅਤੇ ਹੋਰ ਕਈ ਮਤਾਂ ਦੇ ਲੋਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਆਇਆ ਕਰਦੇ ਹਨ, ਪਰ ਇਸ ਦਾ ਇਹ ਭਾਵ ਨਹੀਂ ਕਿ ਉਹ ਗੁਰੂ ਨਾਨਕ ਸਾਹਿਬ ਦੇ ਸਿੱਖ ਦੀ ਹੈਸੀਅਤ ਵਿਚ ਆਉਂਦੇ ਹਨ । 'ਗੁਰਦੁਆਰਾ ਲਹਿਰ' ਤੋਂ ਪਹਿਲਾਂ ਜਦੋਂ ਸ੍ਰੀ ਹਰਿਮੰਦਰ ਸਾਹਿਬ ਦਾ ਪਰਬੰਧ "ਸਨਾਤਨੀ" ਸਿੱਖਾਂ ਦੇ ਹੱਥ ਵਿਚ ਸੀ ਤਾਂ ਉੱਚੀ ਜਾਤ ਵਾਲੇ ਹਿੰਦੂਆਂ ਤੇ ਸਿੱਖਾਂ ਤੋਂ ਬਿਨਾ ਕਿਸੇ ਹੋਰ ਨੂੰ ਹਰ ਵੇਲੇ ਅੰਦਰ ਜਾਣ ਦੀ ਆਗਿਆ ਨਹੀਂ ਸੀ, ਇਹਨਾਂ ਲਈ ਖ਼ਾਸ ਸਮਾਂ ਮੁਕੱਰਰ ਸੀ ਤੇ ਖ਼ਾਸ ਪਾਸਾ ਨਿਯਤ ਸੀ । ਉਹਨੀਂ ਦਿਨੀਂ ਜਿਹੜਾ ਕੋਈ ਅਜਿਹਾ 'ਵਰਜਿਤ' ਬੰਦਾ ਉਸ 'ਸੁੱਚ' ਦੇ ਨੇਮ ਦਾ ਉਲੰਘਣ ਕਰਦਾ ਹੋਵੇਗਾ, ਉਸ ਨੂੰ ਜ਼ਰੂਰ ਧੱਕੇ ਪੈਂਦੇ ਹੋਣਗੇ । ਇਥੋਂ ਤਕ ਕਿ ਅਖੌਤੀ 'ਮਜ਼ਹਬੀ' ਸਿੰਘਾਂ ਨੂੰ ਧੱਕੇ ਮਾਰੇ ਗਏ; ਇਹਨਾਂ ਵਧੀਕੀਆਂ ਕਰਕੇ ਹੀ ਤਾਂ ਇਹਨਾਂ ਲੋਕਾਂ ਪਾਸੋਂ ਪਰਬੰਧ ਖੋਹ ਲੈਣ ਲਈ 'ਗੁਰਦੁਆਰਾ ਲਹਿਰ' ਚੱਲੀ ਸੀ ।

ਹਿੰਦੂ ਮੰਦਰਾਂ ਵਿਚ ਕਈ ਸਿੱਖ ਭੀ ਸਿਰਫ਼ 'ਵੇਖਣ' ਦੀ ਖ਼ਾਤਰ ਹੀ ਚਲੇ ਜਾਂਦੇ ਹਨ, ਉਹਨਾਂ ਬਾਰੇ ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਉੱਥੇ ਸ਼ਰਧਾ ਨਾਲ ਪੂਜਾ ਕਰਨ ਦੀ ਖ਼ਾਤਰ ਜਾਂਦੇ ਹਨ । ਇਸੇ ਤਰ੍ਹਾਂ ਹੀ ਭਗਤ ਨਾਮਦੇਵ ਭੀ ਕਦੇ ਇੱਕ ਵਾਰੀ ਬੀਠੁਲ-ਮੂਰਤੀ ਦੇ ਮੰਦਰ ਚਲਾ ਗਿਆ ਹੋਵੇਗਾ ।

?????????
ਜੈਸੇ ਤਉ ਗੋਬੰਸ ਤ੍ਰਿਣ ਪਾਇ, ਦੁਹੈ, ਗੋਰਸੁ ਦੈ, ਗੋਰਸੁ ਔਟਾਇ, ਦਧਿ ਮਾਖਨੁ ਪ੍ਰਗਾਸ ਹੈ ॥ ਊਖ ਮਹਿ ਪਯੂਖੁ, ਤਨੁ ਖੰਡ ਖੰਡ ਕੈ ਪਿਰਾਇ, ਰਸ ਕੈ ਔਟਾਇ, ਖੰਡੁ ਮਿਸਰੀ ਮਿਠਾਸ ਹੈ ॥ ਚੰਦਨ ਸੁਗੰਧਿ ਸਨਬੰਧ ਕੈ ਬਨਾਸਪਤੀ, ਢਾਕ ਔ ਪਲਾਸ ਜੈਸੇ ਚੰਦਨ ਸੁਬਾਸੁ ਹੈ ॥ ਸਾਧੁ ਸੰਗਿ ਮਿਲਤ, ਸੰਸਾਰੀ ਨਿਰੰਕਾਰੀ ਹੋਤ, ਗੁਰਮਤਿ ਪਰਉਪਕਾਰ ਕੈ ਨਿਵਾਸੁ ਹੈ ॥੧੨੯॥ {ਕਬਿੱਤ ਭਾਈ ਗੁਰਦਾਸ ਜੀ

**ਪਦ ਅਰਥ** :—ਗੋਬੰਸ—ਗਾਈਆਂ ਦੀ ਕੁਲ, ਗਾਈਆਂ ਦਾ ਵੱਗ । ਤ੍ਰਿਣ—ਘਾਹ । ਦੁਹੈ—(ਜਦੋਂ) ਚੋਈਦਾ ਹੈ । ਗੋਰਸੁ—ਦੁੱਧ । ਦੈ—ਦੇਂਦਾ ਹੈ । ਔਟਾਇ—ਕਾੜ੍ਹ ਕੇ । ਦਧਿ—ਦਹੀਂ । ਪ੍ਰਗਾਸ ਹੈ—ਨਿਕਲਦਾ ਹੈ ।

ਊਖ—ਗੰਨਾ । ਪਯੂਖੁ—ਰਸ, ਰਹੁ । ਤਨੁ—(ਗੰਨੇ ਦਾ) ਸਰੀਰ । ਖੰਡ ਖੰਡ ਕੈ—ਟੋਟੇ ਟੋਟੇ ਕਰ ਕੇ {ਕੈ—ਕਰਿ, ਕਰ ਕੇ} ਪਿਰਾਇ—ਪੀੜ ਕੇ । ਰਸ ਕੈ ਔਟਾਇ—(ਗੰਨੇ ਦੀ) ਰਹੁ ਨੂੰ ਕਾੜ੍ਹਿਆਂ ।

ਸਨਬੰਧ ਕੈ—ਮੇਲ ਨਾਲ । ਚੰਦਨ ਸੁ ਬਾਸੁ—ਚੰਦਨ ਦੀ ਖ਼ੁਸ਼ਬੂ ।

ਸੰਸਾਰੀ—ਸੰਸਾਰ ਵਿਚ ਖਚਿਤ ਮਨੁੱਖ । ਨਿਰੰਕਾਰੀ—ਪਰਮਾਤਮਾ ਨਾਲ ਪਿਆਰ ਕਰਨ ਵਾਲਾ । ਗੁਰਮਤਿ—ਗੁਰੂ ਦੀ ਸਿੱਖਿਆ ਲੈ ਕੇ । ਪਰਉਪਕਾਰ ਕੈ—ਦੂਜਿਆਂ ਦੀ ਭਲਾਈ ਕਰਨ ਵਿਚ । ਨਿਵਾਸੁ—(ਉਸ ਦੇ ਮਨ ਦਾ) ਟਿਕਾਣਾ ।

## ਠਾਕੁਰ ਨੂੰ ਦੁੱਧ ਪਿਲਾਣਾ

ਭੈਰਉ ਨਾਮਦੇਉ ਜੀ ॥ ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥ ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥ ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ਰਹਾਉ॥ ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥ ਏਕੁ ਭਗਤੁ ਮੇਰੇ ਹਿਰਦੈ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥ ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥ {ਪੰਨਾ ੧੧੬੩}

ਨਾਮਦੇਵ ਜੀ ਨੇ ਦੁੱਧ ਕਿਸ ਨੂੰ ਪਿਲਾਇਆ ? ਇਸ ਸ਼ਬਦ ਵਿਚੋਂ ਗਹੁ ਨਾਲ ਵੇਖੋ । "ਗੋਬਿੰਦ ਰਾਇ, ਹਰਿ, ਨਰਾਇਨ"—ਸਿਰਫ਼ ਇਹੀ ਲਫ਼ਜ਼ ਵਰਤੇ ਹਨ ਉਸ ਵਾਸਤੇ, ਜਿਸ ਨੂੰ ਨਾਮਦੇਵ ਜੀ ਨੇ ਦੁੱਧ ਪਿਲਾਇਆ ਸੀ । ਪਰ ਮੰਦਰਾਂ ਵਿਚ ਲੋਕ ਜਿਸ ਨੂੰ ਦੁੱਧ ਪਿਲਾਉਂਦੇ ਹਨ ਉਸ ਨੂੰ 'ਠਾਕੁਰ' ਆਖਿਆ ਜਾਂਦਾ ਹੈ । ਦੁੱਧ ਪਿਲਾਉਣ ਬਾਰੇ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਜੋ ਲੋਕਾਂ ਦੇ ਮੂੰਹ-ਚੜ੍ਹੀ ਗਵਾਹੀ ਦਿੱਤੀ ਹੈ, ਉੱਥੇ ਭੀ ਲਫ਼ਜ਼ 'ਠਾਕੁਰ' ਹੀ ਹੈ :—

ਕੰਮਿ ਕਿਤੈ ਪਿਉ ਚੱਲਿਆ, ਨਾਮਦੇਵ ਨੋਂ ਆਖਿ ਸਿਧਾਇਆ ॥ ਠਾਕੁਰ ਦੀ ਸੇਵਾ ਕਰੀਂ, ਦੁੱਧ ਪੀਆਵਣਿ ਕਹਿ ਸਮਝਾਇਆ ॥ ਨਾਮਦੇਉ ਇਸ਼ਨਾਨੁ ਕਰਿ, ਕਪਲ ਗਾਇ ਦੁਹਿ ਕੈ ਲੈ ਆਇਆ ॥ ਠਾਕੁਰ ਨੋਂ ਨਾਵ੍ਹਾਲਿ ਕੈ, ਚਰਣੋਦਕੁ ਲੈ ਤਿਲਕੁ ਚੜ੍ਹਾਇਆ ॥ ਹੱਥ ਜੋੜਿ ਬਿਨਤੀ ਕਰੈ, ਦੁੱਧੁ ਪੀਅਹੁ ਜੀ ਗੋਬਿੰਦ ਰਾਇਆ ॥ ਨਿਹਚਉ ਕਰਿ ਆਰਾਧਿਆ, ਹੋਇ ਦਇਆਲੁ ਦਰਸੁ ਦਿਖਲਾਇਆ ॥ ਭਰੀ ਕਟੋਰੀ ਨਾਮਦੇਵ, ਲੈ ਠਾਕੁਰ ਨੋਂ ਦੁਧੁ ਪੀਆਇਆ ॥... ... ਭਗਤ ਜਨਾ ਦਾ ਕਰੇ ਕਰਾਇਆ ॥

### ਬੋਲੀ ਵਲੋਂ ਬੇ-ਪਰਵਾਹੀ ਨਹੀਂ—

ਪਰ ਇਹ ਨਹੀਂ ਹੋ ਸਕਦਾ ਕਿ ਨਾਮਦੇਵ ਜੀ ਨੇ ਕਵਿਤਾ ਦੀ ਬੋਲੀ ਨੂੰ ਬੇ-ਪਰਵਾਹੀ ਨਾਲ ਵਰਤ ਕੇ ਲਫ਼ਜ਼ 'ਠਾਕੁਰ' ਅਤੇ 'ਹਰਿ, ਨਾਰਾਇਨ' ਨੂੰ ਇੱਕੋ ਹੀ ਭਾਵ ਵਿਚ ਵਰਤ ਦਿੱਤਾ ਹੋਵੇ । ਆਸਾ ਰਾਗ ਵਿਚ ਨਾਮਦੇਵ ਜੀ ਦਾ ਇਕ ਸ਼ਬਦ ਹੈ ਜਿੱਥੇ ਉਹ ਠਾਕੁਰ-ਪੂਜਾ ਦੀ ਨਿਖੇਧੀ ਕਰਦੇ ਹਨ । ਉਸ ਸ਼ਬਦ ਵਿਚ ਜਿਸ ਖ਼ੂਬੀ ਨਾਲ ਲਫ਼ਜ਼ 'ਠਾਕੁਰ' ਅਤੇ 'ਬੀਠੁਲ' ਦਾ ਨਿਖੇੜਾ ਕੀਤਾ ਹੋਇਆ ਹੈ, ਉੱਥੋਂ ਸਾਫ਼ ਦਿੱਸਦਾ ਹੈ ਕਿ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਕੋਈ ਭੀ ਲਫ਼ਜ਼ ਬੇ-ਪਰਵਾਹੀ ਨਾਲ ਨਹੀਂ ਵਰਤਿਆ । ਵੇਖੋ :—

ਆਨੀਲੇ ਕੁੰਭ ਭਰਾਈਲੇ ਊਦਕ, ਠਾਕੁਰ ਕਉ ਇਸਨਾਨੁ ਕਰਉ ॥ ਬਇਆਲੀਸ ਲਖ ਜੀ ਜਲ ਮਹਿ ਹੋਤੇ, ਬੀਠਲੁ ਭੈਲਾ ਕਾਇ ਕਰਉ ॥੧॥ ਜਤ੍ਰ ਜਾਉ ਤਤੁ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥ ਆਨੀਲੇ ਫੂਲ ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ ॥ ਪਹਿਲੇ ਬਾਸੁ ਲਈ ਹੈ ਭਵਰਹ, ਬੀਠਲੁ ਭੈਲਾ ਕਾਇ ਕਰਉ ॥੨॥ ਆਨੀਲੇ ਦੂਧੁ ਰੀਧਾਈਲੇ ਖੀਰੰ, ਠਾਕੁਰ ਕਉ ਨੈਵੇਦੁ ਕਰਉ ॥ ਪਹਿਲੇ ਦੂਧੁ ਬਿਟਾਰਿਓ ਬਛਰੈ, ਬੀਠਲੁ ਭੈਲਾ ਕਾਇ ਕਰਉ ॥੩॥ ਈਭੈ ਬੀਠਲੁ ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ ॥ ਥਾਨ ਥਨੰਤਰਿ ਨਾਮਾ ਪ੍ਰਣਵੈ,, ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

ਇਸ ਸ਼ਬਦ ਵਿਚ ਮੂਰਤੀ-ਪੂਜਕ ਦਾ ਪੱਖ ਦੱਸਣ ਵੇਲੇ ਲਫ਼ਜ਼ 'ਠਾਕੁਰ' ਵਰਤਦੇ ਹਨ, ਪਰ ਆਪਣਾ ਪੱਖ ਬਿਆਨ ਕਰਨ ਲੱਗਿਆਂ ਲਫ਼ਜ਼ "ਬੀਠਲੁ" । ਕਿਹੜਾ 'ਬੀਠਲ' ? ਜੋ ਬਿਤਾਲੀ ਲੱਖ ਜੀਆਂ ਵਿਚ 'ਭੌਰਿਆਂ ਵਿਚ, ਵੱਛਿਆਂ ਵਿਚ ਤੇ ਥਾਨ ਥਨੰਤਰਿ' ਵਿਆਪਕ ਹੈ ।

ਸੋ, ਜੇ ਕਿਸੇ ਠਾਕੁਰ ਨੂੰ ਨਾਮਦੇਵ ਜੀ ਨੇ ਦੁੱਧ ਪਿਲਾਇਆ ਹੁੰਦਾ, ਜਾਂ ਕਿਸੇ ਠਾਕੁਰ ਦੇ ਬਹਾਨੇ ਭੀ ਪਿਆਇਆ ਹੁੰਦਾ, ਤਾਂ ਉਹ ਸਾਫ਼ ਲਫ਼ਜ਼ 'ਠਾਕੁਰ' ਵਰਤਦੇ ।

ਇਹ ਕਹਾਣੀ ਲਿਖਣ ਵਾਲੇ ਲਿਖਦੇ ਹਨ ਕਿ ਨਾਮਦੇਵ ਜੀ ਨੇ ਆਪਣੇ ਪਿਉ ਦੇ ਆਖੇ 'ਠਾਕੁਰ' ਨੂੰ ਦੁੱਧ ਪਿਲਾਇਆ ਸੀ । ਪਰ ਅਸੀ ਸ਼ੁਰੂ ਵਿਚ ਵੇਖ ਆਏ ਹਾਂ ਕਿ ਨਾਮਦੇਵ ਦਾ ਪਿਉ ਤਾਂ ਕੇਸ਼ੀ ਰਾਜ (ਸ਼ਿਵ) ਦਾ ਪੁਜਾਰੀ ਸੀ । ਅਸੀ ਇਹਨਾਂ ਲਫ਼ਜ਼ਾਂ ਨੂੰ ਐਵੇਂ ਸੁੱਟ ਨ ਪਾਈਏ । ਪੁੱਛੋ ਜਾ ਕੇ ਇਹਨਾਂ ਦੇਵਤਿਆਂ ਦੇ ਪੁਜਾਰੀਆਂ ਨੂੰ; 'ਸ਼ਿਵ' ਹੋਰ ਹੈ ਤੇ 'ਠਾਕੁਰ' ਹੋਰ ਹੈ ।

### ਦੁੱਧ ਕਦੋਂ ਪਿਲਾਇਆ ?

ਉਸ ਵੇਲੇ ਨਾਮਦੇਵ ਜੀ ਦੀ ਕੀਹ ਉਮਰ ਸੀ ? ਕਿਹੀ ਆਤਮਕ ਅਵਸਥਾ ਸੀ ?

ਕਈ ਸੱਜਣ ਖ਼ਿਆਲ ਕਰਦੇ ਹਨ ਕਿ ਨਾਮਦੇਵ ਜੀ ਨੇ ਬਾਲ-ਉਮਰੇ ਦੁੱਧ ਪਿਆਇਆ ਸੀ, ਉਸ ਤੋਂ ਪਿੱਛੋਂ ਜਦੋਂ ਭਗਤੀ-ਮਾਰਗ ਵਿਚ ਦ੍ਰਿੜ੍ਹ ਹੋ ਗਏ ਤਾਂ ਬਾਲ-ਉਮਰ ਵਾਲੀ ਉਹ ਹੱਡ-ਬੀਤੀ ਇਸ ਸ਼ਬਦ ਵਿਚ ਬਿਆਨ ਕੀਤੀ । ਉਹ ਸੱਜਣ ਇਹ ਭੀ ਖ਼ਿਆਲ ਕਰਦੇ ਹਨ ਕਿ ਭੋਲੇ ਸੁਭਾਵ ਵਿਚ 'ਠਾਕੁਰ' ਨੂੰ ਦੁੱਧ ਪਿਆਉਣ ਵਿਚ ਕਾਮਯਾਬ ਹੋ ਕੇ ਨਾਮਦੇਵ ਜੀ ਪ੍ਰਭੂ ਦੀ ਭਗਤੀ ਵਿਚ ਲੱਗ ਪਏ । ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਨਾਮਦੇਵ ਜੀ ਨੂੰ ਠਾਕੁਰ-ਪੂਜਾ ਤੋਂ ਰੱਬ ਮਿਲਿਆ ਸੀ ।

ਪਰ ਇਹ ਇਕ ਉਲਟੀ ਜਿਹੀ ਖੇਡ ਜਾਪਦੀ ਹੈ । ਜਿਸ 'ਠਾਕੁਰ-ਪੂਜਾ' ਦੀ ਬਰਕਤ ਨਾਲ ਉਹਨਾਂ ਨੂੰ ਰੱਬ ਦੀ ਪ੍ਰਾਪਤੀ ਹੋਈ, ਉਸ ਨੂੰ ਉਹਨਾਂ ਉੱਪਰ-ਲਿਖੇ ਸ਼ਬਦ ਦੀ ਰਾਹੀਂ ਕਿਉਂ ਰੱਦਣਾ ਸੀ ? 'ਠਾਕੁਰ-ਪੂਜਾ' ਨੇ ਤਾਂ ਸਗੋਂ ਵਿਚੋਲੇ ਦਾ ਕੰਮ ਕੀਤਾ ਸੀ, ਇਸ ਵਿਚੋਲੇ ਦਾ ਉਹਨਾਂ ਸਦਾ ਲਈ ਸ਼ੁਕਰ-ਗੁਜ਼ਾਰ ਰਹਿਣਾ ਸੀ । ਸਿੱਖ ਦਾ ਤਾਂ ਆਦਰਸ਼ ਹੀ ਇਹ ਦੱਸਿਆ ਜਾ ਰਿਹਾ ਹੈ ਕਿ ਜਿਸ ਵਿਚੋਲੇ (ਗੁਰੂ) ਦੀ ਰਾਹੀਂ ਉਹ ਪ੍ਰਭੂ-ਚਰਨਾਂ ਵਿਚ ਜੁੜਦਾ ਹੈ ਉਸ ਗੁਰੂ ਦਾ ਉਸ ਨੇ ਸਦਾ ਲਈ ਹੋ ਕੇ ਰਹਿਣਾ ਹੈ ।

### ਭੋਲਾ ਸੁਭਾਉ—

ਇਹ "ਭੋਲੇ ਸੁਭਾਉ" ਦਾ ਅਰਥ ਭੀ ਡਾਢਾ ਅਜੀਬ ਹੀ ਕੀਤਾ ਜਾ ਰਿਹਾ ਹੈ । ਆਖਦੇ ਹਨ ਕਿ "ਨਾਮਦੇਵ ਜੀ ਬਹੁਤ ਸਿਆਣੇ ਸਨ, ਉਹਨਾਂ ਨੂੰ ਇਹ ਭੀ ਪਤਾ ਨਹੀਂ ਸੀ ਜੁ ਠਾਕੁਰ ਦੁੱਧ ਪੀਂਦੇ ਨਹੀਂ ਹੁੰਦੇ, ਐਵੇਂ ਸਮਝ ਲਈਦਾ ਹੈ ਕਿ ਉਹ ਪੀ ਚੁਕੇ ਹਨ" । ਭਲਾ ਨਾਮਦੇਵ ਜੀ ਤਦੋਂ ਕਿਤਨੀ ਕੁ ਉਮਰ ਦੇ ਹੋਣਗੇ ? ਢਾਈ ਤਿੰਨ ਸਾਲ ਦੀਆਂ ਬੱਚੀਆਂ ਗੁੱਡੀਆਂ ਨਾਲ ਖੇਡਦੀਆਂ ਹਨ, ਉਹਨਾਂ ਨੂੰ ਕੱਪੜੇ ਪਾਂਦੀਆਂ ਹਨ, ਗਹਿਣੇ ਪਾਂਦੀਆਂ ਹਨ, ਗੁੱਡੀ ਗੁੱਡੇ ਦਾ ਵਿਆਹ ਕਰਦੀਆਂ ਹਨ, ਨਿੱਕੀਆਂ ਨਿੱਕੀਆਂ ਟਿੱਕੀਆਂ ਆਟੇ ਦੀਆਂ ਬਣਾ ਕੇ, ਫ਼ਰਜ਼ੀ ਹੀ ਅੱਗ ਉੱਤੇ ਪਕਾ ਕੇ ਉਹਨਾਂ ਦੇ ਅੱਗੇ ਰੱਖਦੀਆਂ ਹਨ । ਪਰ ਜੇ ਤੁਸੀ ਉਹ ਟਿੱਕੀ ਰਤਾ ਕੁ ਲੈ ਕੇ ਉਹਨਾਂ ਦੀ ਗੁੱਡੀ ਦੇ ਮੂੰਹ ਵਿਚ ਪਾਓ, ਤਾਂ ਉਹ ਬੜਾ ਹੱਸਣਗੀਆਂ । ਪੁਛੋਂ ਕਿਉਂ ਹੱਸਦੀਆਂ ਹੋ ? ਤੁਰਤ ਉੱਤਰ ਦੇਣਗੀਆਂ—ਇਹ ਕੋਈ ਖਾਂਦੀਆਂ ਤਾਂ ਨਹੀਂ ਨ । ਕੀ ਨਾਮਦੇਵ ਜੀ ਏਦੂੰ ਭੀ ਨਿੱਕੀ ਉਮਰ ਦੇ ਸਨ ?

ਇਸ ਵਿਚ ਕੋਈ ਸ਼ੱਕ ਨਹੀਂ ਕਿ ਬਾਣੀ ਵਿਚ ਹੁਕਮ ਹੈ :—

"ਭੋਲੈ ਭਾਇ ਮਿਲੈ ਰਘੁਰਾਇਆ" ।

ਪਰ "ਭੋਲਾ ਸੁਭਾਉ" ਹੋਰ ਚੀਜ਼ ਹੈ ਤੇ "ਅਗਿਆਨਤਾ" ਹੋਰ ਹੈ—ਇਟ ਸਿ ਨੋਟ ਗਿਨੋਰਉਨਚਣ ਬੁਟ ਨਿਨੋਚਣਨਚਣ । ਸਿੱਖ ਨੇ ਪਰਮਾਤਮਾ ਦੇ ਚਰਨਾਂ ਵਿਚ ਜੁੜਨ ਲਈ 'ਬਾਲ-ਬੁਧਿ' ਬਣਨਾ ਹੈ, ਕਿਉਂਕਿ "ਚਤੁਰਾਈ ਨਹੀ ਚੀਨਿਆ ਜਾਇ" "ਅਗਿਆਨੀ" ਨਹੀ ਬਣਨਾ । ਉਹ 'ਬਾਲ-ਬੁਧਿ' ਕੀਹ ਹੈ ? ਇਸ ਦਾ ਉੱਤਰ ਭਾਈ ਗੁਰਦਾਸ ਜੀ ਦੇਂਦੇ ਹਨ :—

ਜੈਸੇ ਏਕ ਜਨਨੀ ਕੋ ਹੋਤ ਹੈਂ ਅਨੇਕ ਸੁਤ, ਸਭ ਹੀ ਮਹਿ ਅਧਿਕ ਪਿਆਰੋ ਸੁਤੁ ਗੋਦ ਕੋ ॥ ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ, ਗੋਦ ਮਹਿ ਅਚੇਤ ਹੇਤੁ ਸੰਪੈ ਨ ਸਹੋਦ ਕੋ ॥ ਪਲਨਾ ਸੁਆਇ ਮਾਇ ਗ੍ਰਿਹ ਕਾਜ ਲਾਗੈ ਜਾਇ, ਸੁਨਿ ਸੁਤ-ਰੁਦਨੁ ਪੈ ਪਿਆਵੈ ਮਨ ਮੋਦ ਕੋ ॥ ਆਪਾ ਖੋਇ ਜੋਇ ਗੁਰ-ਚਰਨ ਸਰਨ ਗਹੈ, ਰਹੈ ਨਿਰਦੋਖ ਮੋਖ ਅਨਦ ਬਿਨੋਦ ਕੋ ॥

ਸੋ, ਸਿੱਖ-ਧਰਮ ਦਾ 'ਭੋਲਾ ਸੁਭਾਉ' ਕੀਹ ਹੈ ? "ਆਪਾ ਗਵਾਉਣਾ" ।

ਪਰ ਦੁੱਧ ਪਿਆਲਣ ਬਾਰੇ ਜਿਸ ਗਵਾਹੀ ਦਾ ਹਵਾਲਾ ਅਸੀ ਉੱਪਰ ਦੇ ਆਏ ਹਾਂ ਉੱਥੇ ਤਾਂ ਇਉਂ ਲਿਖਿਆ ਹੈ :—

"ਨਿਹਚਉ ਕਰਿ ਆਰਾਧਿਆ, ਹੋਇ ਦਇਆਲੁ ਦਰਸੁ ਦਿਖਲਾਇਆ" ।

ਉਹ ਤਾਂ ਇਹੀ ਆਖਦੇ ਹਨ ਕਿ ਪਿਉ ਦੇ ਆਖੇ 'ਠਾਕੁਰ' ਨੂੰ ਦੁੱਧ ਪਿਆਉਣ ਗਏ, ਠਾਕੁਰ ਨੂੰ ਇਸ਼ਨਾਨ ਕਰਾਇਆ ਤੇ ਬੜੀ ਸ਼ਰਧਾ ਨਾਲ ਆਰਾਧਨਾ ਕੀਤੀ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਠਾਕੁਰ ਨੇ ਸਾਖਿਆਤ ਦਰਸ਼ਨ ਦੇ ਦਿੱਤਾ ।

**ਰਵਿਦਾਸ ਜੀ ਦੀ ਗਵਾਹੀ—**

ਉਂਞ ਨਾਮਦੇਵ ਜੀ ਨੇ ਕਿਤੇ ਭੀ ਇਹ ਨਹੀਂ ਆਖਿਆ ਕਿ ਉਹਨਾਂ ਨੂੰ 'ਠਾਕੁਰ-ਪੂਜਾ' ਤੋਂ ਰੱਬ ਮਿਲਿਆ ਸੀ, ਜਾਂ ਉਹਨਾਂ ਕੋਈ ਠਾਕੁਰ-ਪੂਜਾ ਕਿਸੇ ਬਾਲ-ਉਮਰੇ ਕੀਤੀ ਸੀ ਤੇ ਹੁਣ ਉਹ ਹੱਡ-ਬੀਤੀ ਕਿਸੇ ਸ਼ਬਦ ਵਿਚ ਬਿਆਨ ਕਰ ਰਹੇ ਹਨ । ਦੁੱਧ ਪਿਲਾਉਣ ਬਾਰੇ ਭਗਤ ਰਵਿਦਾਸ ਜੀ ਨੇ ਗਵਾਹੀ ਦਿੱਤੀ ਹੈ । ਵੇਖੋ, ਰਾਗ ਆਸਾ ਵਿਚ ਉਹਨਾਂ ਦਾ ਸ਼ਬਦ :—

ਹਰਿ ਹਰਿ, ਹਰਿ ਹਰਿ, ਹਰਿ ਹਰਿ, ਹਰੇ ॥ ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥ ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ੧॥ ਨਿਮਤ ਨਾਮਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥੨॥ ਜਨ ਰਵਿਦਾਸ ਰਾਮ ਰੰਗਿ ਰਾਤਾ ॥ ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥

ਹਰੇਕ ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ । ਇੱਥੇ ਰਵਿਦਾਸ ਜੀ ਨੇ ਹਰਿ-ਸਿਮਰਨ ਦੀ ਵਡਿਆਈ ਦੱਸੀ ਹੈ ਕਿ ਜਿਨ੍ਹਾਂ ਸੁਆਸ ਸੁਆਸ ਪ੍ਰਭੂ ਨੂੰ ਯਾਦ ਰੱਖਿਆ, ਉਹਨਾਂ ਨੂੰ ਜਗਤ ਦੀ ਮਾਇਆ ਵਿਆਪ ਨਹੀਂ ਸਕੀ । ਇਹ ਅਸੂਲ ਦੱਸ ਕੇ ਦੋ ਭਗਤਾਂ ਦੀ ਮਿਸਾਲ ਦੇਂਦੇ ਹਨ । ਕਬੀਰ ਨੇ ਭਗਤੀ ਕੀਤੀ, ਉਹ ਜਗਤ ਵਿਚ ਪਰਸਿੱਧ ਹੋਇਆ; ਨਾਮਦੇਵ ਨੇ ਭਗਤੀ ਕੀਤੀ ਤੇ ਪ੍ਰਭੂ ਨੂੰ ਵੱਸ ਵਿਚ ਕਰ ਲਿਆ, ਸਿਮਰਨ ਦੀ ਹੀ ਬਰਕਤ ਸੀ ਕਿ ਭਗਤ-ਅਧੀਨ ਹੋ ਕੇ ਹਰੀ ਨੇ ਉਸ ਦੇ ਹੱਥੋਂ ਦੁੱਧ ਪੀਤਾ । ਇਸ ਸ਼ਬਦ ਵਿਚ ਦੋ ਗੱਲਾਂ ਬਿਲਕੁਲ ਸਾਫ਼ ਹਨ । ਇੱਕ ਇਹ ਕਿ ਨਾਮਦੇਵ ਨੇ ਕਿਸੇ ਠਾਕੁਰ-ਮੂਰਤੀ ਨੂੰ ਦੁੱਧ ਨਹੀਂ ਪਿਆਇਆ; ਦੂਜੀ, ਦੁੱਧ ਪਿਲਾਉਣ ਤੋਂ ਪਿਛੋਂ ਭਗਤੀ ਦੀ ਲਾਗ ਨਹੀਂ ਲੱਗੀ, ਪਹਿਲਾਂ ਹੀ ਉਹ ਪਰਵਾਨ ਭਗਤ ਸੀ । ਤੇ ਜੋ ਨਾਮਦੇਵ ਜੀ ਕਿਸੇ 'ਠਾਕੁਰ' ਨੂੰ ਦੁੱਧ ਪਿਲਾਉਣ ਬਾਰੇ (ਆਸਾ ਰਾਗ ਦੇ ਸ਼ਬਦ ਦੀ ਰਾਹੀਂ) ਆਪਣੇ ਖੁਲ੍ਹੇ ਖ਼ਿਆਲ ਦੱਸ ਰਹੇ ਹਨ, ਉਹਨਾਂ ਸੰਬੰਧੀ ਇਹ ਨਹੀਂ ਮੰਨਿਆ ਜਾ ਸਕਦਾ ਕਿ ਪ੍ਰਭੂ ਦਾ ਅਨੰਨ ਭਗਤ ਹੁੰਦਿਆਂ ਉਹ ਕਿਸੇ 'ਠਾਕੁਰ-ਮੂਰਤੀ' ਨੂੰ ਕਿਸੇ ਦੇ ਭੀ ਆਖੇ ਦੁੱਧ ਪਿਲਾਉਣ ਲਈ ਗਏ ਹੋਣ ।

**ਕਿਸ ਮੰਦਰ ਵਿਚ ?**

ਨਾਮਦੇਵ ਜੀ ਕਿਸ ਮੰਦਰ ਵਿਚ 'ਠਾਕੁਰ' ਨੂੰ ਦੁੱਧ ਪਿਲਾਉਣ ਗਏ ? ਜੇ ਨਾਮਦੇਵ ਜੀ (ਜਾਂ, ਜਿਵੇਂ ਕਹਾਣੀ ਸੁਣਾਣ ਵਾਲੇ ਦੱਸਦੇ ਹਨ, ਉਹਨਾਂ ਦੇ ਪਿਤਾ) ਕਿਸੇ ਮੰਦਰ ਵਿਚ ਹਰ ਰੋਜ਼ ਜਾ ਕੇ ਠਾਕੁਰ-ਪੂਜਾ ਕਰਦੇ ਹੁੰਦੇ, ਤਾਂ ਨਾਮਦੇਵ ਜੀ ਨੂੰ ਇਸ ਕਾਰਨ ਉਸ ਮੰਦਰ ਤੋਂ ਧੱਕੇ ਨਾ ਪੈਂਦੇ ਕਿ ਉਹ ਸ਼ੂਦਰ ਸੀ । ਅਸਾਡੇ ਸਾਹਮਣੇ ਨਾਮਦੇਵ ਜੀ ਸੰਬੰਧੀ ਦੋ ਘਟਨਾਂ ਹਨ—(੧) ਮੰਦਰ ਤੋਂ ਧੱਕੇ ਪੈਣੇ, (੨) ਠਾਕੁਰ ਨੂੰ ਦੁੱਧ ਪਿਲਾਉਣਾ । ਇਹਨਾਂ ਵਿਚੋਂ ਪਹਿਲੀ ਕਿਹੜੀ ਹੋ ਸਕਦੀ ਹੈ ? ਜੇ ਪਹਿਲਾਂ ਧੱਕੇ ਪਏ, ਤਾਂ ਉਸ ਸ਼ੂਦਰ ਨੂੰ ਦੂਜੀ ਵਾਰੀ ਦੁੱਧ ਪਿਲਾਣ ਦੀ ਆਗਿਆ ਕਿਸ ਨੇ ਦਿੱਤੀ ? । ਜੇ ਨਾਮਦੇਵ ਨੂੰ ਧੱਕੇ ਪੈ ਸਕਦੇ ਸਨ, ਤਾਂ ਉਸ ਦੇ ਪਿਉ ਨੂੰ ਮੰਦਰ ਜਾਣ ਦੀ ਕਿਵੇਂ ਆਗਿਆ ਹੋ ਸਕਦੀ ਸੀ ? ਤੇ ਜੇ ਭਗਤ ਜੀ ਦੇ ਦੁੱਧ ਪਿਲਾਣ ਦੀ ਸਾਖੀ ਪਹਿਲਾਂ ਹੋ ਚੁਕੀ ਹੈ, ਉਸ ਦੇ ਪਿਤਾ ਜੀ ਭੀ ਰੋਜ਼ ਉਸੇ ਮੰਦਰ ਵਿਚ ਠਾਕੁਰ-ਪੂਜਾ ਕਰਨ ਜਾਂਦੇ ਸਨ, ਫਿਰ ਨਾਮਦੇਵ ਨੂੰ ਧੱਕੇ ਕਿਉਂ ਪੈਣੇ ਸਨ ? ਉਹ ਅਤੇ ਉਹਨਾਂ ਦੇ ਪਿਤਾ ਜੀ ਤਾਂ ਅੱਗੇ ਭੀ ਮੰਦਰ ਵਿਚ ਜਾਇਆ ਕਰਦੇ ਸਨ । ਸੋ ਇਹ ਗੱਲ ਗ਼ਲਤ ਹੈ ਕਿ ਨਾਮਦੇਵ ਜੀ ਕਿਸੇ ਮੰਦਰ ਵਿਚ ਕਿਸੇ ਦੇ ਕਹੇ ਦੁਧ ਪਿਲਾਉਣ ਗਏ ਸਨ ।

### ਘਰ ਵਿਚ ਹੀ ਠਾਕੁਰ-ਮੂਰਤੀ—

ਕੀ ਨਾਮਦੇਵ ਜੀ ਦੇ ਪਿਤਾ ਨੇ ਆਪਣੇ-ਘਰ ਵਿਚ 'ਠਾਕੁਰ' ਰੱਖੇ ਹੋਏ ਸਨ ?

ਇਹ ਗੱਲ ਭੀ ਬੜੀ ਅਨਹੋਣੀ ਜਾਪਦੀ ਹੈ । ਇੱਕ ਪਾਸੇ ਤਾਂ ਧਰਮ ਦੇ ਰਾਖੇ ਦੇਵਤਾ ਜੀ ਸ਼ੂਦਰਾਂ ਨੂੰ ਕਿਸੇ ਮੰਦਰ ਵਿਚ ਜਾਣ ਦੀ ਆਗਿਆ ਨਹੀਂ ਦੇਂਦੇ । 'ਠਾਕੁਰਾਂ' ਦੀ ਪੂਜਾ ਦਾ ਅਧਿਕਾਰ ਸਿਰਫ਼ ਬ੍ਰਾਹਮਣ, ਖਤ੍ਰੀ ਤੇ ਵੈਸ਼ ਨੂੰ ਹੀ ਹੈ । ਭਲਾ, ਉਹਨਾਂ 'ਠਾਕੁਰਾਂ' ਦੀ ਪੂਜਾ ਕਰਨ ਖੁਣੋਂ ਸ਼ੂਦਰਾਂ ਦਾ ਕੀਹ ਥੁੜਿਆ ਪਿਆ ਹੈ ਕਿ ਉਹ ਆਪਣੇ ਘਰ ਵਿਚ 'ਠਾਕੁਰ' ਰੱਖ ਲੈਣ ? ਸੰਨ ੧੯੨੧ ਤੋਂ ਪਹਿਲਾਂ ਦਾ ਜ਼ਿਕਰ ਹੈ, ਅਜੇ ਗੁਰਦੁਆਰਾ-ਲਹਿਰ ਸ਼ੁਰੂ ਨਹੀਂ ਸੀ ਹੋਈ । ਸਿੱਖ ਅਖ਼ਬਾਰਾਂ ਦੀ ਰਾਹੀਂ ਇਕ ਦੁਰਘਟਨਾ ਸੁਣਨ ਵਿਚ ਆਈ ਸੀ । ਇਕ "ਮਜ਼ਹਬੀ" ਫ਼ੌਜੀ ਸਰਦਾਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਰਸ਼ਨ ਕਰਨ ਆਇਆ, ਉਸ ਨੂੰ ਅੰਦਰੋਂ ਧੱਕੇ ਪਏ, ਉਸ ਦੀ ਨਿਰਾਦਰੀ ਹੋਈ । ਇਸ ਬੇ-ਇੱਜ਼ਤੀ ਨੂੰ ਨਾ ਸਹਾਰ ਕੇ ਉਹ ਤੁਰਤ ਸਿੱਖ-ਧਰਮ ਨੂੰ ਜਵਾਬ ਦੇ ਕੇ ਵਲੈਤੀ ਟੋਪ ਪਾ ਆਏ । ਉਸ ਵੇਲੇ ਦੀ ਹਾਸੋ-ਹੀਣੀ ਹਾਲਤ ਅਨੁਸਾਰ ਹੁਣ ਉਸ ਸਾਹਿਬ ਦਾ ਆਦਰ-ਸਤਿਕਾਰ ਹੋਇਆ । ਰੋਹ ਵਿਚ ਆ ਕੇ ਫ਼ੌਜ਼ੀ ਸਰਦਾਰ ਨੇ ਚੰਗੀਆਂ ਖਰੀਆਂ ਖਰੀਆਂ ਉਹਨਾਂ ਸਿੱਖ-ਧਰਮ ਦੇ ਰਾਖਿਆਂ ਨੂੰ ਸੁਣਾਈਆਂ । ਇਹ ਹਾਲਤ ਤਾਂ ਉਦੋਂ ਦੀ ਸੀ ਜਿੱਥੇ ਗੁਰੂ ਨਾਨਕ ਪਾਤਿਸ਼ਾਹ ਦੀ ਬਰਕਤ ਨਾਲ ਇਹ ਤੰਗ-ਦਿਲੀ ਕਾਫ਼ੀ ਘਟ ਚੁਕੀ ਸੀ । ਪਰ ਜਿਸ ਇਲਾਕੇ ਵਿਚ ਖ਼ਾਸ ਖ਼ਾਸ ਸੜਕਾਂ ਉੱਤੇ ਸ਼ੂਦਰ, ਥੋਹੜੇ ਹੀ ਸਾਲ ਹੋਏ ਹਨ ਕਿ, ਪੈਰ ਨਹੀਂ ਰੱਖ ਸਕਦੇ ਸਨ, ਨਾਮਦੇਵ ਦੇ ਜ਼ਮਾਨੇ ਵਿਚ ਉੱਥੋਂ ਦੀ ਕੇਹੀ ਹਾਲਤ ਹੋਵੇਗੀ, ਇਹ ਅੰਦਾਜ਼ਾ ਅਸੀ ਪੰਜਾਬ-ਵਾਸੀ ਨਹੀਂ ਲਗਾ ਸਕਦੇ । ਨਾਮਦੇਵ ਦੇ ਪਿਤਾ ਨੇ ਅਜਿਹੇ ਲੋਕਾਂ ਦੇ 'ਠਾਕੁਰ' ਪਾਸੋਂ ਕੀਹ ਲੈਣਾ ਸੀ ਕਿ ਆਪਣੇ ਘਰ ਵਿਚ ਰੱਖ ਲੈਂਦਾ ? ਪਰ ਨਿਰੀ ਇਹੀ ਗੱਲ ਨਹੀਂ । ਜੋ ਬ੍ਰਾਹਮਣ ਉਹਨਾਂ ਨੂੰ ਮੰਦਰ ਵਿਚ ਰੱਖੇ ਹੋਏ 'ਠਾਕੁਰ' ਦੇ ਨੇੜੇ ਨਹੀਂ ਜਾਣ ਦੇਂਦੇ, ਉਹ ਉਹਨਾਂ ਸ਼ੂਦਰਾਂ ਨੂੰ ਘਰ ਵਿਚ ਰੱਖ ਕੇ ਠਾਕੁਰ ਦੀ ਨਿਰਾਦਰੀ ਕਰਨ ਦੀ ਆਗਿਆ ਕਿਵੇਂ ਦੇ ਸਕਦੇ ਸਨ ? ਸੰਨ ੧੯੩੯ ਦਾ ਜ਼ਿਕਰ ਹੈ, ਪੰਜਾਬ ਦੇ ਇੱਕ ਪਿੰਡ ਵਿਚ ਇਕ ਅਜੀਬ ਝਗੜਾ ਹੋਇਆ ਸੁਣਿਆ ਗਿਆ । ਪਿੰਡ ਦੇ "ਮਜ਼ਹਬੀ" ਸਿੰਘਾਂ ਨੇ ਆਪਣਾ ਵੱਖਰਾ ਗੁਰਦੁਆਰਾ ਬਣਾਇਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਮੁੱਲ ਲਿਆਏ । ਪਰ ਪਿੰਡ ਦੇ ਅਸਲੀ ਸਿੰਘਾਂ (ਉੱਚ-ਜਾਤੀਏ ਸਿੰਘਾਂ) ਨੇ ਉਹਨਾਂ ਦੀ ਚੰਗੀ ਮਾਰ-ਕੁਟਾਈ ਕੀਤੀ, ਸਿਰਫ਼ ਇਸ ਅਪਰਾਧ ਪਿੱਛੇ ਕਿ ਉਹਨਾਂ ਲੋਕਾਂ ਨੇ ਗੁਰੂ ਗ੍ਰੰਥ ਸਾਹਿਬ ਨੂੰ 'ਭਿੱਟ' ਦਿੱਤਾ ਸੀ । ਗੁਰਦੁਆਰਾ-ਲਹਿਰ ਦੀ ਰਾਹੀਂ ਸਾਰੀ ਸਿੱਖ ਕੌਮ ਵਿਚ ਜਾਗ੍ਰਤ ਆ ਜਾਣ ਤੇ ਭੀ, ਉਸ ਸਤਿਗੁਰੂ ਦੇ ਨਾਮ-ਲੇਵਾ ਸਿੱਖਾਂ ਵਿਚ ਇਹ ਤੰਗ-ਦਿਲੀ ਵੇਖੀ

ਗਈ, ਜੋ ਵੱਜ-ਵਜਾ ਕੇ "ਨੀਚਾਂ" ਨਾਲ ਪਿਆਰ ਕਰਦਾ ਰਿਹਾ । ਨਾਮਦੇਵ ਤੇ ਨਾਮਦੇਵ ਦੇ ਪਿਉ ਨੂੰ ਆਪਣੇ ਘਰ ਵਿਚ 'ਠਾਕੁਰ' ਰੱਖਣ ਦੀ ਆਗਿਆ ਮਿਲ ਗਈ ਹੋਵੇਗੀ ?

ਸੋ, ਨਾ ਤਾਂ ਨਾਮਦੇਵ ਜੀ ਕਿਸੇ ਮੰਦਰ ਵਿਚ 'ਠਾਕੁਰ' ਨੂੰ ਦੁੱਧ ਪਿਲਾਉਣ ਗਏ ਤੇ ਨਾ ਹੀ ਉਹਨਾਂ ਕੋਈ 'ਠਾਕੁਰ' ਆਪਣੇ ਘਰ ਵਿਚ ਰੱਖਿਆ ਹੋਇਆ ਸੀ । ਪੰਜਾਬ ਵਿਚ ਹੀ ਆਪਣੇ ਆਂਢ-ਗੁਆਂਢ ਧਿਆਨ ਮਾਰ ਕੇ ਵੇਖੋ । ਕਿਤਨੇ ਕੁ ਵਰਜਿਤ ਨੀਵੀਂ ਜਾਤ ਵਾਲਿਆਂ ਨੇ ਆਪਣੇ ਘਰਾਂ ਵਿਚ 'ਠਾਕੁਰ' ਰੱਖੇ ਹੋਏ ਹਨ ਤੇ ਮੰਦਰ ਦੇ ਥਾਂ ਆਪਣੇ ਹੀ ਘਰ ਪੂਜਾ ਕਰ ਲੈਂਦੇ ਹਨ ?

### ਸੋਨੇ ਦੀ ਕਟੋਰੀ ?

ਫਿਰ ਇਕ ਹੋਰ ਗੱਲ ਹੈਰਾਨੀ ਵਾਲੀ ਹੈ । ਨਾਮਦੇਵ ਜੀ ਲਿਖਦੇ ਹਨ—

"ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੇ ਹਰਿ ਆਗੈ ਧਰੀ ॥"

ਜੇ ਘਰ ਵਿਚ ਹੀ 'ਠਾਕੁਰ' ਰੱਖੇ ਹੋਏ ਸਨ, ਤਾਂ ਕੀ ਨਾਮਦੇਵ ਜੀ ਚੰਗੇ ਧਨੀ ਸਨ ਕਿ 'ਠਾਕੁਰ' ਨੂੰ ਦੁੱਧ ਪਿਲਾਣ ਲਈ ਉਹਨਾਂ ਸੋਨੇ ਦੀ ਕਟੋਰੀ ਬਣਵਾਈ ਹੋਈ ਸੀ ? ਉਂਞ ਜੇ ਨਾਮਦੇਵ ਜੀ ਦੀ ਗੱਲ ਉੱਤੇ ਇਤਬਾਰ ਕਰਨਾ ਹੈ ਤਾਂ ਉਹਨਾਂ ਇਹ "ਸੁੋਇਨ ਕਟੋਰੀ" ਕਿਸੇ 'ਠਾਕੁਰ' ਅੱਗੇ ਨਹੀਂ ਸੀ ਰੱਖੀ । ਉਹ ਤਾਂ "ਹਰਿ ਆਗੈ ਧਰੀ" ਸੀ । ਹਾਂ, ਸਵਾਲ ਇਹ ਸੀ ਕਿ ਕੀ ਨਾਮਦੇਵ ਜੀ ਸੱਚ-ਮੁਚ ਪੈਸੇ ਵਾਲੇ ਸਨ ਕਿ ਕਟੋਰੀ ਸੋਨੇ ਦੀ ਬਣਵਾਈ ਹੋਈ ਸੀ । ਹੋ ਸਕਦਾ ਹੈ ਕਿ ਆਪਣੇ ਇਸ਼ਟ ਦੀ ਪੂਜਾ ਲਈ ਪੈਸੇ ਜੋੜ ਜੋੜ ਕੇ ਸੋਨੇ ਦੀ ਕਟੋਰੀ ਬਣਵਾ ਲਈ ਹੋਵੇ । ਪਰ ਕੀ ਨਾਮਦੇਵ ਜੀ ਕੱਪੜੇ ਸੀਉਣ ਲਈ ਭੀ ਸੋਨੇ ਦੀ ਸੂਈ ਹੀ ਵਰਤਦੇ ਸਨ ? ਉਹ ਆਪ ਲਿਖਦੇ ਹਨ—

"ਸੋਨੇ ਕੀ ਸੂਈ ਰੁਪੇ ਕਾ ਧਾਗਾ ॥<br>ਨਾਮੇ ਕਾ ਚਿਤੁ ਹਰਿ ਸਿਉ ਲਾਗਾ ॥"

ਜੇ ਨਿਰੀ 'ਸੂਈ' ਦਾ ਜ਼ਿਕਰ ਹੁੰਦਾ ਤਾਂ ਸ਼ਾਇਦ ਮੰਨਣਾ ਪੈ ਜਾਂਦਾ, ਪਰ 'ਚਾਂਦੀ' ਦਾ ਧਾਗਾ ਤਾਂ ਵਰਤਿਆ ਜਾ ਹੀ ਨਹੀਂ ਸਕਦਾ । ਇੱਥੇ ਤਾਂ ਗੱਲ ਹੋਰ ਹੀ ਹੈ । ਜਿਵੇਂ ਕੱਪੜਾ ਸੀਊਣ ਵੇਲੇ 'ਸੂਈ' ਅੱਗੇ ਅੱਗੇ ਤੁਰਦੀ ਹੈ ਤੇ ਉਸ ਦੇ ਪਿੱਛੇ ਪਿੱਛੇ 'ਧਾਗਾ' ਤੁਰ ਕੇ ਕੱਪੜੇ ਨੂੰ ਸੀਊਂ ਦੇਂਦਾ ਹੈ, ਤਿਵੇਂ 'ਗੁਰੂ ਦਾ ਸ਼ਬਦ' ਅੱਗੇ ਅੱਗੇ ਚੱਲ ਕੇ ਸਿੱਖ ਦੀ ਸੁਰਤਿ ਨੂੰ ਵਿੰਨ੍ਹ ਕੇ ਉੱਚਾ ਕਰ ਕੇ, ਪਵਿੱਤਰ ਕਰ ਕੇ, ਸ਼ੁਧ ਬਣਾ ਕੇ, ਜਿੰਦ ਨੂੰ ਪ੍ਰਭੂ-ਚਰਨਾਂ ਨਾਲ ਸੀਊਂ ਦੇਂਦਾ ਹੈ । ਇਸੇ ਤਰ੍ਹਾਂ "ਸੁੋਇਨ ਕਟੋਰੀ" ਤੋਂ ਭਾਵ ਹੈ "ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ ਪਵਿੱਤਰ ਹੋਇਆ ਹੋਇਆ ਹਿਰਦਾ" ।

### ਘਰ ਕੋ ਬਾਪੁ—

ਦੁੱਧ ਪਿਲਾਉਣ ਵਾਲੇ ਸ਼ਬਦ ਨੂੰ ਰਤਾ ਗਹੁ ਨਾਲ ਪੜ੍ਹੀਏ । 'ਨਾਹੀ ਤ ਘਰ ਕੋ ਬਾਪੁ ਰਿਸਾਇ'—ਨਿਰੇ ਇਹੀ ਲਫ਼ਜ਼ ਪੜ੍ਹ ਕੇ ਇਹ ਸਾਖੀ ਚੱਲ ਪਈ ਜਾਪਦੀ ਹੈ ਕਿ ਨਾਮਦੇਵ ਦੇ ਪਿਉ ਨੇ ਵਾਂਢੇ ਜਾਣ ਲੱਗਿਆਂ 'ਠਾਕੁਰਾਂ' ਨੂੰ ਦੁੱਧ ਪਿਆਉਣ ਦਾ ਕੰਮ ਨਾਮਦੇਵ ਨੂੰ ਸੌਂਪਿਆ । ਪਰ, ਅਜਿਹੇ ਲਫ਼ਜ਼ ਤਾਂ ਗੁਰਬਾਣੀ ਵਿਚ ਹੋਰ ਭੀ ਕਈ ਥਾਈਂ ਆਉਂਦੇ ਹਨ; ਜਿਵੇਂ :—

'ਸਉਕਨਿ ਘਰ ਕੀ ਕੰਤਿ ਤਿਆਗੀ' {ਆਸਾ ਮਹਲਾ ੫<br>'ਘਰ ਕੇ ਜਿਠੇਰੇ ਕੀ ਚੂਕੀ ਕਾਨਿ' {ਆਸਾ ਮਹਲਾ ੫

'ਘਰ ਕੀ ਨਾਇਕਿ ਘਰ ਵਾਸੁ ਨ ਦੇਵੈ'  {ਆਸਾ ਮਹਲਾ ੫
'ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ'  {ਆਸਾ ਮਹਲਾ ੫
'ਘਰਿ ਵਾਸੁ ਨ ਦੇਵੈ ਦੁਤਰ ਮਾਈ'  {ਸੂਹੀ ਮਹਲਾ ੫
'ਘਰਿ ਰਹੁ ਰੇ ਮਨ ਮੁਗਧ ਇਆਨੈ'  {ਮਾਰੂ ਮ: ੧
'ਘਰੁ ਮੇਰਾ ਇਹ ਨਾਇਕਿ ਹਮਾਰੀ'  {ਆਸਾ ਮ: ੫
'ਘਰੁ ਮਹਿ ਪੰਚ ਵਰਤਦੇ ਪੰਚੇ ਵੀਚਾਰੀ'  {ਆਸਾ ਮ: ੩
'ਘਰ ਮਹਿ ਨਿਜ ਘਰੁ ਪਾਇਆ, ਸਤਿਗੁਰੁ ਦੇਇ ਵਡਾਈ'  {ਵਡਹੰਸੁ ਮ: ੩
'ਘਰ ਮਹਿ ਠਾਕੁਰੁ ਨਦਰਿ ਨ ਆਵੈ'  {ਸੂਹੀ ਮ: ੫

ਅਜਿਹੇ ਹੋਰ ਕਈ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲ ਸਕਦੇ ਹਨ ਜਿਨ੍ਹਾਂ ਤੋਂ ਸਾਫ਼ ਸਾਬਤ ਹੁੰਦਾ ਹੈ ਕਿ ਇੱਥੇ ਲਫ਼ਜ਼ 'ਘਰ' ਦਾ ਅਰਥ 'ਸਰੀਰ' ਹੈ । ਇਸੇ ਤਰ੍ਹਾਂ ਨਾਮਦੇਵ ਜੀ ਦੀ ਇਸ ਤੁਕ 'ਨਾਹੀ ਤ ਘਰ ਕੋ ਬਾਪੁ ਰਿਸਾਇ' ਵਿਚ 'ਘਰ ਕੋ ਬਾਪੁ' ਦਾ ਅਰਥ ਹੈ, 'ਆਤਮਾ, ਜਿੰਦ, ਮਨ' । ਲਫ਼ਜ਼ 'ਰਿਸਾਇ' ਦਾ ਭੀ ਖ਼ਿਆਲ ਰੱਖਣਾ । 'ਰੁੱਸਣਾ' ਨਹੀਂ {ਵੇਖੋ ਅਰਥਾਂ ਵਿਚ} ।

### ਦੁੱਧ ਕਿਸ ਨੂੰ ਪਿਲਾਇਆ—

ਇਸ ਸਾਰੀ ਵਿਚਾਰ ਦੇ ਹੁੰਦਿਆਂ ਭੀ ਇਸ ਗੱਲ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਨਾਮਦੇਵ ਜੀ ਨੇ ਦੁੱਧ ਪਿਲਾਇਆ ਸੀ, ਕਿਉਂਕਿ ਇਸ ਗੱਲ ਦਾ ਜ਼ਿਕਰ ਉਹਨਾਂ ਦੇ ਸ਼ਬਦ ਵਿਚ ਭੀ ਹੈ ਤੇ ਭਗਤ ਰਵਿਦਾਸ ਜੀ ਭੀ ਗਵਾਹੀ ਦੇਂਦੇ ਹਨ । ਫਿਰ ਦੁੱਧ ਕਿਸ ਨੂੰ ਪਿਲਾਇਆ, ਕਿਵੇਂ ਪਿਲਾਇਆ ? ਇਹ ਗੱਲ ਸਮਝਣ ਲਈ ਗੁਰ-ਇਤਿਹਾਸ ਵਲ ਝਾਤੀ ਮਾਰੀਏ ।

ਗੁਰੂ ਹਰਿ ਗੋਬਿੰਦ ਸਾਹਿਬ ਦਾ ਸਾਂਢੂ ਭਾਈ ਸਾਈਂ ਦਾਸ ਡਰੌਲੀ ਦਾ ਰਹਿਣ ਵਾਲਾ ਸੀ । ਸਾਕੋਂ ਤਾਂ ਇਹ ਸਾਂਢੂ ਸੀ, ਪਰ ਹੈ ਸੀ ਸਤਿਗੁਰਾਂ ਦੇ ਚਰਨਾਂ ਦਾ ਭੌਰਾ । ਬੜਾ ਡੂੰਘਾ ਤੇ ਸੁੱਚਾ ਪਿਆਰ ਸੀ ਸਤਿਗੁਰੂ ਜੀ ਨਾਲ ਇਸ ਦਾ । ਭਾਈ ਸਾਈਂ ਦਾਸ ਨੇ ਰਿਹਾਇਸ਼ ਲਈ ਨਵਾਂ ਘਰ ਬਣਾਇਆ । ਲੋਕ ਨਵੇਂ ਮਕਾਨਾਂ ਦੀ ਚੱਠ ਕਰਦੇ ਹਨ । ਸਾਈਂ ਦਾਸ ਜੀ ਦੇ ਦਿਲ ਵਿਚ ਤਰੰਗ ਉੱਠਿਆ—ਪਹਿਲਾਂ ਸਤਿਗੁਰੂ ਜੀ ਆ ਕੇ ਚਰਨ ਪਾਣ, ਘਰ ਪਵਿੱਤਰ ਹੋ ਜਾਏ, ਫਿਰ ਇਸ ਵਿਚ ਵੱਸੋਂ ਕਰਾਂਗੇ । ਸਾਕ ਬੜਾ ਨੇੜੇ ਦਾ ਸੀ, ਸੁਨੇਹਾ ਭੇਜ ਸਕਦਾ ਸੀ । ਪਰ ਸਾਈਂ ਦਾਸ ਦੇ ਤਾਂ ਉਹ ਦਿਲ ਦੇ ਪਾਤਿਸ਼ਾਹ ਸਨ । ਸੁਨੇਹਾ ਭੇਜਣ ਵਿਚ ਪਾਤਿਸ਼ਾਹ ਦੀ ਨਿਰਾਦਰੀ ਸਮਝਦਾ ਸੀ । ਆਖੇ—ਉਹ ਦਿਲਾਂ ਦੀ ਜਾਣਨ ਵਾਲਾ ਹੈ, ਆਪੇ ਮਿਹਰ ਕਰੇਗਾ ਤੇ ਦਰਸ਼ਨ ਬਖ਼ਸ਼ੇਗਾ । ਘਰ ਤਿਆਰ ਹੈ; ਪਰ ਸਾਈਂ ਦਾਸ ਆਪਣੇ ਪ੍ਰੀਤਮ ਦੀ ਉਡੀਕ ਵਿਚ ਹੈ; ਇਧਰ ਭੀ—

"ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥"

ਸ੍ਰੀ ਅੰਮ੍ਰਿਤਸਰ ਵਿਚ ਬੈਠੇ ਸਤਿਗੁਰੂ ਜੀ ਦੇ ਅੰਦਰ ਭੀ ਖਿੱਚ ਪੈਣ ਲੱਗ ਪਈ । ਇਕ ਹੋਰ ਚਰਨ-ਭੌਰਾ ਨਾਨਕ-ਮਤੇ ਬੈਠਾ ਉਡੀਕ ਰਿਹਾ ਸੀ । ਸੋ, ਹਜ਼ੂਰ ਪਹਿਲਾਂ ਨਾਨਕ-ਮਤੇ ਅੱਪੜੇ, ਪਰਵਾਰ ਨੂੰ ਸਿੱਧਾ ਡਰੌਲੀ ਭੇਜ ਦਿੱਤਾ ਤੇ ਨਾਨਕ-ਮਤੇ ਤੋਂ ਵੇਹਲੇ ਹੋ ਕੇ ਆਪ ਭੀ ਇੱਥੇ ਆਏ । ਭਾਈਂ ਸਾਈਂ ਦਾਸ ਨੇ ਇਸ ਤਰ੍ਹਾਂ ਸਿਦਕ-ਪਿਆਰ ਨਾਲ ਸਤਿਗੁਰੂ ਜੀ ਨੂੰ ਆਪਣੇ ਹਿਰਦੇ-ਤਖ਼ਤ ਉੱਤੇ ਬਿਠਾਇਆ ਹੋਇਆ ਸੀ ਕਿ ਉਸ ਨੇ ਭਗਤ ਨਾਮਦੇਵ ਜੀ ਦੇ ਇਸ ਉੱਤਮ ਵਾਕ ਨੂੰ ਸਹੀ ਕਰ ਵਿਖਾਇਆ—

"ਮੇਰੀ ਜੀਵਨਿ ਮੇਰੇ ਦਾਸ ॥"

ਰਹਿੰਦੀ ਦੁਨੀਆ ਤਕ ਭਾਈ ਸਾਈਂ ਦਾਸ ਦਾ ਜੀਵਨ ਮਨੁੱਖਤਾ ਲਈ ਚਾਨਣ-ਮੁਨਾਰੇ ਦਾ ਕੰਮ ਕਰਦਾ ਰਹੇਗਾ ।

ਪ੍ਰੇਮ-ਤਣਾਵਾਂ—

ਜੇਠ ਹਾੜ ਦੇ ਦਿਨ ਸਨ । ਦੋ ਗ਼ਰੀਬੜੇ ਬੰਦੇ, ਇੱਕ ਪਿਉ ਤੇ ਦੂਜਾ ਪੁੱਤ, ਇਕ ਜੰਗਲ ਵਿਚ ਲੱਕੜਾਂ ਕੱਟ ਰਹੇ ਸਨ । ਆਜੀਵਿਕਾ ਵਾਸਤੇ ਇਹ ਇਹਨਾਂ ਦੀ ਰੋਜ਼ ਦੀ ਕਾਰ ਸੀ । ਘਰੋਂ ਰੋਟੀ ਪਕਵਾ ਲਿਆਉਣੀ, ਪਾਣੀ ਦੀ ਟਿੰਡ ਭਰ ਲਿਆਉਣੀ ਤੇ ਕਿਸੇ ਰੁੱਖ ਨਾਲ ਟੰਗ ਦੇਣੀ । ਇਕ ਦਿਨ ਦੁਪਹਿਰ ਤਕ ਮਿਹਨਤ ਕਰ ਕੇ ਇਹ ਦੋਵੇਂ ਪਿਉ ਪੁੱਤ ਲੱਗੇ ਰੋਟੀ ਖਾਣ । ਪਾਣੀ ਦੀ ਟਿੰਡ ਨੂੰ ਹੱਥ ਲਾਇਓ ਨੇ, ਤਾਂ ਪਾਣੀ ਬਰਫ਼ ਵਰਗਾ ਠੰਢਾ-ਠਾਰ । ਇਹ ਦੋਵੇਂ ਸਨ ਗੁਰੂ ਹਰਿ ਗੋਬਿੰਦ ਜੀ ਦੇ ਸਿੱਖ ਤੇ ਬੜਾ ਪਿਆਰ ਕਰਨ ਵਾਲੇ ਸਿੱਖ । ਟਿੰਡ ਨੂੰ ਹੱਥ ਲਾਂਦਿਆਂ-ਸਾਰ ਜਿਸਮ ਵਿਚ, ਮਾਨੋ, ਪਿਆਰ ਦੀ ਬਿਜਲੀ ਦੀ ਰੌ ਚੱਲ ਗਈ; ਆਪ-ਮੁਹਾਰੇ ਬੋਲ ਉੱਠੇ— ਇਹ ਠੰਡਾ ਪਾਣੀ ਪਹਿਲਾਂ ਸਾਡੇ ਦਿਲ ਦਾ ਸਾਈਂ ਗੁਰੂ ਹਰਿ ਗੋਬਿੰਦ ਸਾਹਿਬ ਪੀਏ । ਆਪਣੀ ਭੁੱਖ-ਤ੍ਰੇਹ ਸਭ ਭੁੱਲ ਗਈ । ਗੁਰੂ ਚਰਨਾਂ ਨੂੰ ਹਿਰਦੇ ਵਿਚ ਬਿਠਾ ਕੇ ਜੱਫਾ ਮਾਰ ਬੈਠੇ । ਫੇਰ ਕੀਹ ਸੀ : "ਤਉ ਫੁਨਿ ਮੋ ਪੈ ਜਬਾਬੁ ਨ ਹੋਇ" ਵਾਲੀ ਖੇਡ ਵਰਤ ਗਈ । ਹਜ਼ੂਰ ਉਹਨੀਂ ਦਿਨੀਂ ਭਾਈ ਸਾਈਂ ਦਾਸ ਦੇ ਪ੍ਰੇਮ ਦੇ ਖਿੱਚੇ ਹੋਏ ਡਰੌਲੀ ਆਏ ਸਨ, ਉਸ ਜੰਗਲ ਤੋਂ ਵੀਹ ਪੰਝੀ ਮੀਲ ਦੀ ਵਿੱਥ ਸੀ । ਸ਼ਾਇਦ ਨੇੜੇ ਆਏ ਸੁਣ ਕੇ ਹੀ ਇਹਨਾਂ ਗਰੀਬ ਸਿੱਖਾਂ ਨੂੰ ਇਤਨੀ ਪ੍ਰਬਲ ਧ੍ਰੂਹ ਪਈ ਹੋਵੇ । ਕੜਕਦੀ ਦੁਪਹਿਰ, ਹਜ਼ੂਰ ਅੱਬੜ-ਵਾਹੇ ਉੱਠੇ, ਕਾਹਲੀ ਨਾਲ ਘੋੜਾ ਕਸਾਇਆ । ਭਾਈ ਸਾਈਂ ਦਾਸ ਚਲਿਤ ਵੇਖ ਕੇ ਹੈਰਾਨ, ਬੋਲਣ ਦਾ ਹੀਆ ਨਹੀਂ ਪੈਂਦਾ, ਪਰ ਆਖ਼ਰ ਪੁੱਛ ਹੀ ਲਿਓ ਸੂ—ਹਜ਼ੂਰ ! ਇਤਨੀ ਕਾਹਲੀ ਵਿਚ ਕਿੱਧਰ ? ਅੱਗੋਂ ਦੋ-ਹਰਫ਼ਾ ਹੀ ਜਵਾਬ ਮਿਲਿਆ, "ਬੜੀ ਪਿਆਸ" । ਭਾਈ ਸਾਈਂ ਦਾਸ ਦੇ ਵੇਂਹਦਿਆਂ ਵੇਂਹਦਿਆਂ ਘੋੜਾ ਹਵਾ ਨਾਲ ਗੱਲਾਂ ਕਰਨ ਲੱਗ ਪਿਆ । ਪਲਾਂ ਵਿਚ ਉੱਥੇ ਆ ਅੱਪੜੇ ਜਿਥੇ ਇਹ ਦੋਵੇਂ ਜਿੰਦਾਂ ਇਸ਼ਕ ਦੀ ਇਕ ਨਿੱਕੀ ਜਿਹੀ ਖੇਡ ਪਿੱਛੇ ਸਿਰ ਧੜ ਦੀ ਬਾਜ਼ੀ ਲਾਈ ਬੈਠੀਆਂ ਸਨ । ਇਹ ਸਨ ਭਾਈ ਸਾਧੂ ਤੇ ਭਾਈ ਰੂਪਾ, ਜਿਨ੍ਹਾਂ ਦਾ ਨਾਮ ਸਦਾ ਲਈ ਸਿੱਖ ਇਤਿਹਾਸ ਵਿਚ ਸੂਰਜ ਵਾਂਗ ਚਮਕਦਾ ਰਹੇਗਾ । ਇਹਨਾਂ ਪਾਸ ਉਸ ਵੇਲੇ ਦੁੱਧ ਤਾਂ ਨਹੀਂ ਸੀ, ਪਰ ਤਰਲੇ ਇਹਨਾਂ ਦੇ ਭੀ ਭਗਤ ਨਾਮਦੇਵ ਜੀ ਵਰਗੇ ਹੀ ਸਨ ।

"ਦੂਧੁ ਪੀਅਹੁ ਗੋਬਿੰਦੇ ਰਾਇ । ਦੂਧੁ ਪੀਆਹੁ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥"

ਜਦੋਂ ਪਾਤਿਸ਼ਾਹ ਆਇਆ ਤਾਂ ਇਹਨਾਂ "ਨਾਮਿਆਂ" ਨੇ "ਸੁੋਇਨ ਕਟੋਰੀ ਅੰਮ੍ਰਿਤ ਭਰੀ" ਹਜ਼ੂਰ ਦੇ ਅੱਗੇ ਧਰ ਦਿੱਤੀ, ਦਿਲ ਦਾ ਤਖ਼ਤ ਪਾਤਿਸ਼ਾਹ ਦੇ ਬੈਠਣ ਲਈ ਵਿਛਾ ਦਿੱਤਾ । ਪਾਤਿਸ਼ਾਹ ਪਿਆਰ-ਵੱਸ ਹੋ ਕੇ ਆਖਣ ਲੱਗਾ—

"ਏਕ ਭਗਤੁ ਮੇਰੇ ਹਿਰਦੈ ਵਸੈ" ਤੇ ਉਹਨਾਂ ਨੂੰ ਵੇਖ ਵੇਖ ਕੇ ਮਸਤ ਪਿਆ ਹੋਵੇ । "ਤੁਮਰੋ ਦੂਧੁ ਬਿਦਰ ਕੋ ਪਾਨੋ" ਆਖਣ ਵਾਲੇ ਪਿਆਰ-ਪੁੰਜ ਨੇ ਉਹਨਾਂ ਪਿਆਰਿਆਂ ਤੋਂ ਦੁੱਧ ਵਰਗਾ ਮਿੱਠਾ ਪਾਣੀ ਪੀਤਾ । ਸਾਧੂ ਤੇ ਉਸ ਦੇ ਪੁੱਤਰ ਰੂਪੇ ਦੇ ਭਾਗ ਜਾਗ ਪਏ । ਉਹ ਹੁਣ ਆਪਣੇ ਅਸਲ "ਘਰ" ਵਿਚ ਅੱਪੜ ਗਏ ਜਿੱਥੇ 'ਨਾਮੇ' ਵਾਂਗ ਉਹਨਾਂ ਨੂੰ ਭੀ "ਹਰਿ ਕਾ ਦਰਸਨੁ ਭਇਆ" ।

**ਇਹ ਸੁੰਦਰ ਨਾਟ ਸਦਾ ਹੀ—**

ਇਸ ਜਗਤ-ਰੰਗਭੂਮੀ ਵਿਚ ਮਨੁੱਖਾ ਜੀਵਨ ਦੇ ਅਜਿਹੇ ਸੁੰਦਰ ਨਾਟ ਹੁੰਦੇ ਆ ਰਹੇ ਹਨ ਤੇ ਜਦ ਤਕ ਜਗਤ ਕਾਇਮ ਹੈ ਹੁੰਦੇ ਰਹਿਣਗੇ । ਨਾਮਦੇਵ ਭੀ ਤਾਂ ਕਿਸੇ ਸੋਹਣੇ 'ਗੁਰੂ' ਤੋਂ ਵਿਕਿਆ ਹੋਇਆ ਹੀ ਸੀ, ਜਿਸ ਦਾ ਸ਼ੁਕਰਗੁਜ਼ਾਰ ਹੋ ਕੇ ਉਹ ਆਖਦਾ ਹੈ :—

"ਸਫਲ ਜਨਮੁ ਮੋ ਕਉ ਗੁਰਿ ਕੀਨਾ ॥"

ਕੀ ਭਾਈ ਸਾਧੂ ਤੇ ਰੂਪੇ ਵਾਂਗ ਕਿਸੇ ਵੇਲੇ ਭਗਤ ਨਾਮਦੇਵ ਜੀ ਆਪਣੇ ਸਤਿਗੁਰੂ ਦੇ ਦੀਦਾਰ ਦੀ ਸਿੱਕ ਵਿਚ ਨਹੀਂ ਸਨ ਆ ਸਕਦੇ ? ਜਿਨ੍ਹਾਂ ਨੂੰ ਆਪਣਾ ਪੁਰਾਣਾ ਦਬਦਬਾ ਕਾਇਮ ਰੱਖਣ ਦੀ ਗ਼ਰਜ਼ ਸੀ, ਉਹਨਾਂ ਨੇ ਸ਼ਾਹਾਂ ਦੇ ਸ਼ਾਹ ਪਾਤਿਸ਼ਾਹ ਸਾਹਿਬ ਕਲਗੀਧਰ ਜੀ ਤੋਂ ਦੇਵੀ ਦੀ ਪੂਜਾ ਕਰਾ ਦਿੱਤੀ, ਉਹਨਾਂ ਧੰਨੇ ਭਗਤ ਪਾਸੋਂ ਇਕ ਬ੍ਰਾਹਮਣ ਅੱਗੇ ਮਿੰਨਤਾਂ ਕਰਾ ਕੇ 'ਠਾਕੁਰ' ਨੂੰ ਭੋਗ ਲਵਾ ਦਿੱਤਾ; ਨਾਮਦੇਵ ਕਿਹਦਾ ਵਿਚਾਰਾ ਸੀ ? ਇਸ ਪਾਸੋਂ ਭੀ ਇਕਾਦਸ਼ੀ ਦੇ ਵਰਤ ਰਖਾਏ, ਬ੍ਰਾਹਮਣ ਦੇਵਤਿਆਂ ਨੂੰ ਭੋਜਨ ਖਵਾਏ ਤੇ 'ਠਾਕੁਰ' ਨੂੰ ਦੁੱਧ ਭੀ ਪਿਵਾਇਆ । ਅਜਬ ਖੇਡ ਹੈ ! ਉੱਚੀ ਜਾਤ ਦੇ ਬ੍ਰਾਹਮਣ ਦੇਵਤੇ ਦਾ 'ਠਾਕੁਰ' ਸਿਰਫ਼ ਸ਼ੂਦਰਾਂ ਪਾਸੋਂ ਹੀ ਖ਼ੁਸ਼ ਹੋ ਕੇ ਦੁੱਧ ਪੀਂਦਾ ਰਿਹਾ ਤੇ ਖੀਰ ਖਾਂਦਾ ਰਿਹਾ । ਬ੍ਰਾਹਮਣ ਭਗਤ ਤਾਂ ਝੂਠ-ਮੂਠ ਹੀ ਭੋਗ ਲਵਾਂਦੇ ਚਲੇ ਆ ਰਹੇ ਹਨ ।

### ਗਰੀਬ ਦਾ ਹੁਲਾਰਾ—

ਨਾਮਦੇਵ ਜੀ ਬਾਰੇ ਅਸਲ ਗੱਲ ਇਉਂ ਜਾਪਦੀ ਹੈ । ਇਸ ਵਿਚ ਤਾਂ ਕੋਈ ਸ਼ੱਕ ਨਹੀਂ ਹੋ ਸਕਦਾ ਕਿ ਸ਼ੂਦਰ ਹੋਣ ਕਰਕੇ ਗਰੀਬੀ ਭੀ ਜ਼ਰੂਰ ਹਿੱਸੇ ਆਈ ਹੋਈ ਸੀ ਗ਼ਰੀਬਾਂ ਨੂੰ ਜਾ ਕੇ ਪੁੱਛੋ ਕਿਵੇਂ ਘਰੋ-ਘਰ ਲੱਸੀ ਨੂੰ ਤਰਲੇ ਲੈਂਦੇ ਫਿਰਦੇ ਹਨ । ਕਰਤਾਰ ਦੀ ਮਿਹਰ ਨਾਲ ਕਿਤੇ ਨਾਮਦੇਵ ਨੂੰ ਗਾਂ ਲੈਣ ਦਾ ਮੌਕਾ ਮਿਲ ਗਿਆ । ਉਹ ਤੇ ਉਸ ਦੇ ਬੱਚੇ ਕਿਤਨੇ ਕੁ ਚਾਅ-ਮਲ੍ਹਾਰ ਵਿਚ ਹੋਣਗੇ ਕਿ ਅੱਜ ਦੁੱਧ ਮਿਲੇਗਾ, ਆਪਣੀ ਹੀ ਗਾਂ ਦਾ ਦੁੱਧ ਮਿਲੇਗਾ ! ਇਹ ਖ਼ੁਸ਼ੀ ਨਾਮਦੇਵ ਨੂੰ ਆਪਣੇ ਸਤਿਗੁਰੂ ਦੇ ਚਰਨਾਂ ਵਿਚ ਲੈ ਅੱਪੜੀ ਤੇ ਜਿਵੇਂ ਨਾਮਦੇਵ ਤੋਂ ਦੋ ਕੁ ਸਾਲ ਪਿਛੋਂ ਭਾਈ ਸਾਧੂ ਤੇ ਰੂਪੇ ਨੇ ਇਕ ਟਿੰਡ ਠੰਢੇ ਪਾਣੀ ਨਾਲ ਇਸ਼ਕ ਦੀ ਖੇਡ ਖੇਡੀ, ਤਿਵੇਂ ਨਾਮਦੇਵ ਭੀ ਆਪਣੇ ਸਤਿਗੁਰੂ ਨੂੰ ਦੁੱਧ ਪਿਲਾਣ ਬੈਠ ਗਿਆ । ਉਸ ਰੱਬੀ ਮੌਜ ਵਿਚ ਬੈਠਾ ਨਾਮਦੇਵ ਆਖ ਰਿਹਾ ਹੈ:

"ਦੂਧੁ ਪੀਅਹੁ ਗੋਬਿੰਦੇ ਰਾਇ ॥ ਦੂਧੁ ਪੀਅਹੁ ਮੇਰੋ ਮਨੁ ਪਤੀਆਇ ॥ ਨਾਹੀ ਤ ਘਰ ਕੋ ਬਾਪੁ ਰਿਸਾਇ ॥"

ਜਿਵੇਂ ਭਾਈ ਸਾਧੂ ਤੇ ਰੂਪੇ ਦੇ ਦਿਲ ਦਾ ਪਾਤਿਸ਼ਾਹ ਕਰੜੀ ਕਹਿਰ ਦੀ ਧੁੱਪ ਵਿਚ ਵਾਹੋ-ਦਾਹੀ ਘੋੜੇ ਤੇ ਆ ਅੱਪੜਿਆ, ਤਿਵੇਂ ਨਾਮਦੇਵ ਦੇ ਦਿਲ ਦਾ ਸਾਈਂ ਸਤਿਗੁਰੂ ਭੀ ਆਖ਼ਰ ਆ ਪਹੁੰਚਿਆ ਤੇ ਨਾਮਦੇਵ ਨੂੰ ਪਿਆਰ ਕਰਨ ਲੱਗਾ । ਕੁਦਰਤ ਦੇ ਨਿਯਮ ਅਨੁਸਾਰ ਇਹ ਮਨੁੱਖਾ-ਸੁਭਾਉ ਸ਼ੁਰੂ ਤੋਂ ਇੱਕ-ਸਾਰ ਤੁਰਿਆ ਆ ਰਿਹਾ ਹੈ । ਪਿਆਰ ਦੇ ਕੌਤਕ ਇਸੇ ਤਰ੍ਹਾਂ ਹੀ ਸਤਿਜੁਗ, ਤ੍ਰੇਤੇ, ਦੁਆਪੁਰ ਵਿਚ ਹੁੰਦੇ ਆਏ ਹਨ, ਹੁਣ ਭੀ ਹੋ ਰਹੇ ਹਨ ਤੇ ਹੁੰਦੇ ਰਹਿਣਗੇ ।

ਨਾਮਦੇਵ ਜੀ ਆਪਣੇ 'ਗੁਰੂ' ਨੂੰ 'ਗੋਬਿੰਦ ਰਾਇ, ਹਰਿ, ਨਾਰਾਇਣ' ਉਸੇ ਤਰ੍ਹਾਂ ਹੀ ਆਖਦੇ ਹਨ ਜਿਵੇਂ ਸਤਿਗੁਰੂ ਜੀ ਬਾਣੀ ਵਿਚ 'ਗੁਰੂ' ਨੂੰ ਇਉਂ ਆਖਦੇ ਹਨ :

"ਗੁਰੁ ਕਰਤਾ, ਗੁਰੁ ਕਰਣੈਜੋਗੁ ॥ ਗੁਰੁ ਪਰਮੇਸਰੁ, ਹੈ ਭੀ ਹੋਗੁ ॥"

### ਵਿਰੋਧੀ ਸੱਜਣ—

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਇਸ ਸ਼ਬਦ ਬਾਰੇ ਇਉਂ ਲਿਖਦੇ ਹਨ :—

"ਉਕਤ ਸ਼ਬਦ ਵਿਖੇ ਮੂਰਤੀ ਅਥਵਾ ਬੁੱਤ-ਪੂਜਾ ਦੀ ਮਰਯਾਦਾ ਦਾ ਉਪਦੇਸ਼ ਹੈ । ਕਪਲਾ ਗਊ ਦਾ ਦੁੱਧ ਹਿੰਦੂ ਖ਼ਿਆਲਾਂ ਅਨੁਸਾਰ ਬਹੁਤ ਪਵਿੱਤਰ ਮੰਨਿਆ ਗਿਆ ਹੈ । ਗੋਬਿੰਦ ਰਾਇ ਤੋਂ ਭਾਵ ਕ੍ਰਿਸ਼ਨ ਜੀ ਹਨ । ਜੇਕਰ ਭਗਤ ਜੀ ਨੂੰ ਪੱਥਰ ਵਿਚੋਂ ਰੱਬ ਦੇ ਦਰਸ਼ਨ ਹੋਏ ਤਾਂ ਹੁਣ ਭੀ ਹੋਣੇ, ਚਾਹੀਦੇ ਹਨ ।

"ਭਾਵੇਂ ਨਾਮਦੇਵ ਜੀ ਨੇ ਕੁਝ ਕੁਝ ਦੂਜੇ ਸ਼ਬਦਾਂ ਵਿਚ ਮੂਰਤੀ-ਪੂਜਾ ਦਾ ਖੰਡਨ ਭੀ ਕੀਤਾ ਹੈ, ਪਰ ਜਦ ਮੰਡਨ ਹੈ ਫਿਰ ਖੰਡਨ ਦਾ ਕੀਹ ਅਰਥ ? ਜਾਂ ਖੰਡਨ ਕਰਨਾ ਸੀ ਜਾਂ ਮੰਡਨ । ਇਸ ਤੋਂ ਤਾਂ ਇਹ ਸਾਬਤ ਹੋਇਆ ਕਿ ਭਗਤ ਜੀ ਦਾ ਕੋਈ ਸਿਧਾਂਤ ਹੀ ਨਹੀਂ ਸੀ ।

"ਕਈ ਪਿਛਾਂ-ਖਿਚੂ (ਸਨਾਤਨੀ, ਹਿੰਦੂ ਸਿੱਖ) ਬੁੱਤ-ਪੂਜਾ ਦੇ ਅਰਥ ਵਿੰਗੇ-ਟੇਢੇ ਕਰ ਕੇ ਟਾਲਦੇ ਹਨ, ਜਾਂ, ਇਹ ਆਖਦੇ ਹਨ ਕਿ ਇਹ ਸ਼ਬਦ ਪਹਿਲੀ ਅਵਸਥਾ ਦੇ ਹਨ । ਪਰ ਜੇ ਇਹ ਪਹਿਲੇ ਉਪਦੇਸ਼ ਸਨ, ਤਾਂ ਇਸ ਅਗਿਆਨ ਨੂੰ ਪਰਚਾਰਨ-ਹਿਤ ਨਾਮਦੇਵ-ਰਚਨਾ ਵਿਚ ਸ਼ਾਮਲ ਰੱਖਣ ਦਾ ਲਾਭ ਕੀਹ... ... ...

"ਭਗਤ ਨਾਮਦੇਵ ਜੀ ਨਿਰਗੁਣ ਦੇ ਭਗਤ ਹੁੰਦੇ ਤਾਂ ਦੇਹੁਰੇ ਜਾ ਕੇ ਠਾਕੁਰ ਪੂਜਦੇ ਹੀ ਕਿਉਂ ? ਆਪ ਨੇ ਸ਼ਿਵ-ਦੁਆਰਿਆਂ ਤੇ ਦੇਵੀ-ਦੁਆਰਿਆਂ ਦੀ ਸਖ਼ਤ ਵਿਰੋਧਤਾ ਕੀਤੀ ਹੈ, ਪਰ ਠਾਕੁਰ-ਦੁਆਰਿਆਂ ਦੀ ਪੂਜਾ ਕਰਨੀ ਦੱਸੀ ਹੈ । ਇਹ ਦ੍ਵੈਤਾ ਕਿਉਂ ?"

ਅਸੀ ਆਪਣੇ ਉਪਰ-ਲਿਖੇ ਲੇਖ ਵਿਚ ਵਿਰੋਧੀ ਸੱਜਣ ਜੀ ਦੇ ਇਹਨਾਂ ਇਤਰਾਜ਼ਾਂ ਬਾਰੇ ਖੁਲ੍ਹੀ ਵਿਚਾਰ ਕਰ ਚੁਕੇ ਹਾਂ । ਇੱਥੇ ਸਿਰਫ਼ ਇਤਨਾ ਹੀ ਲਿਖਣਾ ਬਾਕੀ ਰਹਿ ਗਿਆ ਹੈ ਕਿ ਨਾਮਦੇਵ ਜੀ ਨੇ ਆਪਣੇ ਕਿਸੇ ਭੀ ਸ਼ਬਦ ਵਿਚ ਠਾਕੁਰ-ਦੁਆਰਿਆਂ ਦੀ ਪੂਜਾ ਕਰਨੀ ਨਹੀਂ ਦੱਸੀ । ਲਫ਼ਜ਼ 'ਗੋਬਿੰਦ ਰਾਇ' ਦਾ ਅਰਥ 'ਕ੍ਰਿਸ਼ਨ ਜੀ' ਨਹੀਂ ਕੀਤਾ ਜਾ ਸਕਦਾ, ਕਿਉਂਕਿ ਭਗਤ ਜੀ ਲਫ਼ਜ਼ 'ਹਰਿ' ਅਤੇ 'ਨਾਰਾਇਣੁ' ਭੀ ਵਰਤਦੇ ਹਨ ।

### ਕ੍ਰਿਸ਼ਨ ਭਗਤੀ—

ਇਸ ਉਪਰਲੇ ਸਿਰਲੇਖ ਹੇਠ ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ ਲਿਖਦੇ ਹਨ—"ਭਗਤ ਜੀ ਭਾਵੇਂ ਰਾਮ ਚੰਦਰ ਦੇ ਉਪਾਸ਼ਕ ਭੀ ਸਨ, ਪਰ ਕ੍ਰਿਸ਼ਨ-ਉਪਾਸ਼ਨਾ ਵਲ ਬਹੁਤ ਲਗਨ ਜਾਪਦੀ ਹੈ । ਹੋ ਸਕਦਾ ਹੈ ਕਿ ਪਹਿਲਾਂ ਭਗਤ ਜੀ ਰਾਮ ਚੰਦਰ ਦੇ ਉਪਾਸ਼ਕ ਹੋਣਗੇ, ਬਾਅਦ ਵਿਚ ਕ੍ਰਿਸ਼ਨ-ਭਗਤੀ ਦਾ ਲੜ ਫੜਿਆ, ਕਿਉਂਕਿ ਭਗਤ ਜੀ ਦੀ ਰਚਨਾ ਵਿਚ ਰਾਮ ਚੰਦਰ-ਭਗਤੀ ਦਾ ਕੁਝ ਕੁਝ ਖੰਡਨ ਭੀ ਮਿਲਦਾ ਹੈ, ਪਰ ਕ੍ਰਿਸ਼ਨ-ਉਪਾਸ਼ਨਾ ਦੇ ਵਿਰੁੱਧ ਤਾਂ ਇਕ ਅੱਖਰ ਤਕ ਭਗਤ ਜੀ ਨਹੀਂ ਲਿਖ ਸਕਦੇ । ਇਸ ਤੋਂ ਸਾਬਤ ਹੁੰਦਾ ਹੈ ਕਿ ਭਗਤ ਜੀ ਕ੍ਰਿਸ਼ਨ-ਭਗਤੀ ਦੇ ਹੱਦ ਤੋਂ ਪਰੇ ਉਪਾਸ਼ਕ ਸਨ ।"

ਇਸ ਤੋਂ ਅਗਾਂਹ ਉਸ ਸੱਜਣ ਜੀ ਨੇ ਹਵਾਲੇ ਵਜੋਂ ਉਹੀ ਸ਼ਬਦ ਦਿੱਤੇ ਹਨ, ਜਿਨ੍ਹਾਂ ਉੱਤੇ ਅਸੀ ਹੁਣੇ ਖੁਲ੍ਹੀ ਵਿਚਾਰ ਕਰ ਚੁਕੇ ਹਾਂ ।

ਨਾਮਦੇਵ ਜੀ ਦੇ ਤਿਲੰਗ ਰਾਗ ਵਾਲੇ ਸ਼ਬਦ "ਹਲੇ ਯਾਰਾਂ" ਅਤੇ ਰਾਗ ਬਸੰਤ ਦੇ "ਆਉ ਕਲੰਦਰ" ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਜੀ ਲਿਖਦੇ ਹਨ—"ਭਗਤ ਨਾਮਦੇਵ ਜੀ ਕ੍ਰਿਸ਼ਨ-ਉਪਾਸ਼ਨਾ ਦੇ ਇਤਨੇ ਸ਼ਰਧਾਲੂ ਹਨ ਕਿ ਮਸਤੀ ਅੰਦਰ ਆ ਕੇ ਉਹ ਪਰਤੀਤ ਨਹੀਂ ਕਰ ਸਕਦੇ ਸਨ ਕਿ ਆਇਆ ਇਹ ਸਾਂਵਲੇ ਕੇਸ਼ਵ (ਕ੍ਰਿਸ਼ਨ ਜੀ) ਹਨ ਯਾ ਕਿ ਮੁਗ਼ਲ । ਕਿਤੇ ਕ੍ਰਿਸ਼ਨ ਜੀ ਨੂੰ ਕਲੰਦਰ ਨਾਲ ਤਸਬੀਹ ਦਿੱਤੀ ਜਾਂਦੀ ਹੈ ।"

ਅਸੀ "ਆਉ ਕਲੰਦਰ" ਸ਼ਬਦ ਬਾਰੇ ਥੋੜੀ ਕੁ ਵਿਚਾਰ ਉੱਪਰ ਦੇ ਆਏ ਹਾਂ । 'ਹਲੇ ਯਾਰਾਂ' ਸ਼ਬਦ ਬਾਰੇ ਵਿਚਾਰ ਸ਼ਬਦ ਦੇ ਟੀਕੇ ਵਿਚ ਪੇਸ਼ ਕਰਾਂਗੇ ।

ਅਖ਼ੀਰ ਤੇ ਜਾ ਕੇ ਵਿਰੋਧੀ ਸੱਜਣ ਜੀ ਇਉਂ ਲਿਖਦੇ ਹਨ—"ਨਿਰਣਯ ਹੋ ਗਿਆ ਕਿ ਨਾਮਦੇਵ ਜੀ ਗੁਰਮਤਿ ਦੇ ਸਿਧਾਂਤ ਤੋਂ ਬਹੁਤ ਨੀਵੇਂ ਹਨ । ਭਗਤ ਜੀ ਦੀ ਕ੍ਰਿਸ਼ਨ-ਭਗਤੀ ਦਾ ਗੁਰਮਤਿ ਭਲੀ ਪਰਕਾਰ ਖੰਡਨ ਕਰਦੀ ਹੈ । ਸੋ, ਜਦੋਂ ਨਾਮਦੇਵ ਜੀ ਦੀ ਰਚਨਾ ਵਿਚ ਕ੍ਰਿਸ਼ਨ-ਭਗਤੀ ਦਾ ਉਪਦੇਸ਼ ਹੈ, ਹਰ ਹਾਲਤ ਵਿਚ ਕਹਿਣਾ ਪਊਗਾ ਕਿ ਵਿਆਪਕ ਰੱਬ ਮੰਨਣ ਵਾਲੇ ਸ਼ਬਦ ਆਪ ਦੇ ਨਹੀਂ ਹਨ ।"

ਭਗਤ ਨਾਮਦੇਵ ਜੀ ਦੇ ਕੁੱਲ ੬੧ ਸ਼ਬਦ ਹਨ । ਅਸੀ ਉੱਪਰ ਦੱਸ ਆਏ ਹਾਂ ਕਿ ਇਹਨਾਂ ਵਿਚੋਂ ੧੦ ਸ਼ਬਦ ਐਸੇ ਹਨ ਜਿਨ੍ਹਾਂ ਦੇ ਅਰਥ ਕਰਨ ਵਿਚ ਟੀਕਾਕਾਰ ਸੱਜਣ ਭੁਲੇਖਾ ਖਾਂਦੇ ਰਹੇ ਹਨ । ਇਹ ਅਨੋਖੀ ਦਲੀਲ ਹੈ ਕਿ ਇਹਨਾਂ ੧੦ ਸ਼ਬਦਾਂ ਨੂੰ ਨਾਹ ਸਮਝ ਸਕਣ ਦੇ ਕਾਰਣ ਅਸੀ ਇਹ ਫ਼ੈਸਲਾ ਕਰ ਲਈਏ ਕਿ ਬਾਕੀ ਦੇ ੫੧ ਸ਼ਬਦ ਭਗਤ ਨਾਮਦੇਵ ਜੀ ਦੇ ਹਨ ਹੀ ਨਹੀਂ ।

### ਜ਼ਾਤ-ਪਾਤ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦੇ ਹਨ :—"ਸ੍ਰੀ ਨਾਮਦੇਵ ਜੀ ਜ਼ਾਤ-ਪਾਤ ਦੇ ਪੱਕੇ ਹਾਮੀ ਸਨ । ਆਪਣੀ ਜ਼ਾਤ ਨੂੰ ਨੀਵੀਂ ਜ਼ਾਤੀ ਦੇ ਸਮਝਦੇ ਸਨ । ਬ੍ਰਾਹਮਣਾਂ ਤੋਂ ਤੰਗ ਪੈ ਕੇ ਇਹ ਭੀ ਕਹਿੰਦੇ ਹਨ ਕਿ ਮੇਰਾ ਛੀਪੇ ਦੇ ਘਰ ਜਨਮ ਕਿਉਂ ਹੋਇਆ । ...ਉਹ ਸਮਝਦੇ ਸਨ ਕ੍ਰਿਸ਼ਨ ਜੀ ਛੀਪੇ ਆਪ ਬਣਾਉਂਦੇ ਹਨ ।...ਸ੍ਰੀ ਨਾਮਦੇਵ ਜੀ ਛੀਪਾ ਜ਼ਾਤੀ ਤੋਂ ਆਜ਼ਾਦ ਨਾ ਹੋ ਸਕੇ ।...ਜ਼ਾਤ-ਪਾਤ ਦੇ ਅਤੀ ਪਾਬੰਦ ਸਨ । ਉਸ ਵੇਲੇ ਜ਼ਾਤ-ਪਾਤ ਦਾ ਚਰਚਾ ਭੀ ਬੜਾ ਭਾਰੀ ਸੀ । ਸ਼ੂਦਰ ਸੰਗਿਆ ਦੀ ਬਿਆਧੀ ਕਰਕੇ ਬ੍ਰਾਹਮਣਾਂ ਨੇ ਮੰਦਰਾਂ ਵਿਚ ਜਾਣ ਦੀ ਆਗਿਆ ਨਹੀਂ ਦਿੱਤੀ ਸੀ ਅਤੇ ਆਪ ਨੂੰ ਢੇਢ ਭੀ ਕਹਿੰਦੇ ਸਨ....... ।

"ਗੁਰਮਤਿ ਦਾ ਸਿੱਧਾਂਤ ਬਹੁਤ ਉੱਚਾ ਤੇ ਸੁੱਚਾ ਹੈ । ਇਸ ਅਵਸਥਾ ਨੂੰ ਭਗਤ ਨਾਮਦੇਵ ਨਹੀਂ ਪਹੁੰਚ ਸਕੇ । ਜਨਮ ਥੀਂ ਜਾਤ ਮੰਨਣੀ ਅਗਿਆਨ ਹੈ ।"

ਜਰਵਾਣਾ ਕਮਜ਼ੋਰ ਨੂੰ ਮਾਰਦਾ ਭੀ ਹੈ ਤੇ ਰੋਣ ਭੀ ਨਹੀਂ ਦੇਂਦਾ । ਨਾਮਦੇਵ ਜੀ ਆਪਣੇ ਕ੍ਰੋੜਾਂ ਭਰਾਵਾਂ ਉੱਤੇ ਬ੍ਰਾਹਮਣਾਂ ਵਲੋਂ ਹੋ ਰਹੀ ਅੱਤ ਦੇ ਵਿਰੁੱਧ ਪੁਕਾਰ ਕਰਦੇ ਹਨ । ਇਸ ਪੁਕਾਰ ਦਾ ਅਰਥ ਸਿਰਫ਼ ਇਹ ਕੱਢਿਆ ਗਿਆ ਹੈ ਕਿ 'ਜਨਮ ਥੀਂ ਜਾਤੀ ਮੰਨਣੀ ਅਗਿਆਨ ਹੈ' ।

ਪਰ ਸੱਜਣ ਜੀ ! ਗੁਰੂ ਪਾਤਿਸ਼ਾਹ ਦੀ ਆਪਣੀ ਬਾਣੀ ਵਿਚੋਂ ਵੰਨਗੀ ਵਜੋਂ ਹੇਠ ਲਿਖੇ ਪ੍ਰਮਾਣ ਰਤਾ ਧਿਆਨ ਨਾਲ ਪੜ੍ਹਨੇ :—

(੧) ਨਾਮਾ ਜੈਦੇਉ ਕੰਬੀਰ ਤ੍ਰਿਲੋਚਨੁ, ਅਉਜਾਤਿ ਰਵਿਦਾਸ ਚਮਿਆਰੁ ਚਮਈਆ ॥
. . ਜੋ ਜੋ ਮਿਲੈ ਸਾਧੂ ਜਨ ਸੰਗਤਿ, ਧਨੁ ਧੰਨਾ ਜਟੁ, ਸੈਣੁ ਮਿਲਿਆ ਹਰਿ ਦਈਆ ॥੨॥੪॥ {ਬਿਲਾਵਲੁ ਮ: ੪, ਪੰਨਾ ੮੩੫

(੨) ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ, ਭਗਤ ਜਨਾ ਉਧਰੇ ॥
. . ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ, ਸਭਿ ਦੋਖ ਗਏ ਚਮਰੇ ॥੨॥੧॥
. . {ਚਮਰੇ—ਚਮਾਰ ਰਵਿਦਾਸ ਦੇ} {ਮਾਰੂ ਮ: ੪, ਪੰਨਾ ੯੯੫

(੩) ਸਾਧ ਸੰਗਿ ਨਾਨਕ ਬੁਧਿ ਪਾਈ, ਹਰਿ ਕੀਰਤਨੁ ਆਧਾਰੋ ॥
. . ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ, ਮੁਕਤਿ ਭਇਓ ਚਮਿਆਰੋ ॥੨॥੧॥੧੦॥ {ਗੁਜਰੀ ਮ: ੫, ਪੰਨਾ ੪੯੮

(੪) ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ ॥
. . ਪਤਤਿ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥
. . ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥
. . ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥੧॥੮॥ {ਸੂਹੀ ਮ: ੪, ਪੰਨਾ ੭੩੩

(੫) ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥੬॥੧॥ {ਬਸੰਤੁ ਮ: ੫, ਪੰਨਾ ੧੧੯੨

ਸਤਿਗੁਰੂ ਜੀ ਤਾਂ ਇਹਨਾਂ ਭਗਤਾਂ ਦੀ ਵਡਿਆਈ ਕਰ ਰਹੇ ਹਨ । ਪਰ ਸਾਡਾ ਸੱਜਣ ਕਹਿੰਦਾ ਹੈ ਕਿ ਇਹ ਲੋਕ ਗੁਰਮਤਿ ਦੇ ਸਿੱਧਾਂਤ ਨੂੰ ਨਹੀਂ ਪਹੁੰਚ ਸਕੇ ।

**ੴ ਸਤਿਗੁਰ ਪ੍ਰਸਾਦਿ ॥**
**ਭਗਤ ਕਬੀਰ ਜੀ ਨਾਲ**

?????????????????
**ਜਨਮ ਤੇ ਦੇਹਾਂਤ—**

ਕਬੀਰ ਜੀ ਦੀ ਆਪਣੀ ਹੀ ਬਾਣੀ ਵਿਚੋਂ ਇਹ ਪਤਾ ਮਿਲਦਾ ਹੈ ਕਿ ਉਹਨਾਂ ਦਾ ਜਨਮ ਸ਼ਹਿਰ ਬਨਾਰਸ (ਕਾਸ਼ੀ) ਵਿਚ ਹੋਇਆ ਸੀ ।

ਮੈਕਾਲਿਫ਼ ਨੇ ਕਬੀਰ ਜੀ ਦਾ ਜੀਵਨ ਲਿਖਦਿਆਂ ਲਿਖਿਆ ਹੈ ਕਿ ਭਗਤ ਜੀ ਦਾ ਜਨਮ ਜੇਠ ਦੀ ਪੂਰਨਮਾਸ਼ੀ ਸੰਮਤ ੧੪੫੫ (ਮਈ ਸੰਨ ੧੩੯੮) ਨੂੰ ਹੋਇਆ ਸੀ । ਉਮਰ ਦੇ ਆਖ਼ਰੀ ਹਿੱਸੇ ਵਿਚ ਕਬੀਰ ਜੀ ਮਗਹਰ ਜਾ ਵੱਸੇ ਸਨ । ਉਥੇ ਮੱਘਰ ਸੁਦੀ ੧੧ ਸੰਮਤ ੧੫੭੫ (ਨਵੰਬਰ ਸੰਨ ੧੫੧੮) ਨੂੰ ਉਹਨਾਂ ਦਾ ਦੇਹਾਂਤ ਹੋਇਆ ਸੀ । ਮੈਕਾਲਿਫ਼ ਦੇ ਲਿਖਣ ਅਨੁਸਾਰ ਕਬੀਰ ਜੀ ਦੀ ਕੁੱਲ ਉਮਰ ੧੧੯ ਸਾਲ ੫ ਮਹੀਨੇ ੨੭ ਦਿਨ ਸੀ ।

ਸ਼ੰਕਾ—

ਗੁਰੂ ਨਾਨਕ ਦੇਵ ਜੀ ਦੀ ਹਿੰਦੂ-ਤੀਰਥਾਂ ਵਾਲੇ ਪਾਸੇ ਪਹਿਲੀ 'ਉਦਾਸੀ' ਸੰਨ ੧੫੦੭ ਤੋਂ ਸੰਨ ੧੫੧੫ ਤਕ ਅੱਠ ਸਾਲ ਰਹੀ ਸੀ । ਇਸੇ ਹੀ 'ਉਦਾਸੀ' ਸਮੇ ਉਹਨਾਂ ਨੇ ਸਾਰੇ ਭਗਤਾਂ ਦੀ ਬਾਣੀ ਭੀ ਲਿਆਂਦੀ ਸੀ । ਮੈਕਾਲਿਫ਼ ਅਨੁਸਾਰ ਇਹ ਨਤੀਜਾ ਕੱਢਣਾ ਪੈਂਦਾ ਹੈ ਕਿ ਸਤਿਗੁਰੂ ਜੀ ਭਗਤ ਕਬੀਰ ਜੀ ਨੂੰ ਮਿਲੇ ਸਨ ।

ਕਬੀਰ ਜੀ ਨੇ ਇਕ ਦੋ ਸ਼ਬਦਾਂ ਵਿਚ ਭਗਤ ਨਾਮਦੇਵ ਜੀ, ਜੈਦੇਵ ਜੀ, ਰਵਿਦਾਸ ਜੀ ਅਤੇ ਤ੍ਰਿਲੋਚਨ ਜੀ ਦਾ ਜ਼ਿਕਰ ਤਾਂ ਕੀਤਾ ਹੈ, ਪਰ ਗੁਰੂ ਨਾਨਕ ਸਾਹਿਬ ਦਾ ਜ਼ਿਕਰ ਕਿਤੇ ਨਹੀਂ । ਰਵਿਦਾਸ ਜੀ ਕਬੀਰ ਜੀ ਦੇ ਸਮਕਾਲੀ ਭੀ ਸਨ । ਸੰਨ ੧੫੧੫ ਤਕ ਸਤਿਗੁਰੂ ਜੀ ਦਾ ਨਾਮ ਸਾਰੇ ਹੀ ਭਾਰਤ ਵਿਚ ਉੱਘਾ ਹੋ ਚੁਕਾ ਸੀ । ਜੇ ਸਤਿਗੁਰੂ ਜੀ ਭਗਤ ਕਬੀਰ ਜੀ ਦੇ ਸਮਕਾਲੀ ਹੁੰਦੇ, ਤਾਂ ਭਗਤ ਜੀ ਸਤਿਗੁਰੂ ਨਾਨਕ ਦੇਵ ਜੀ ਦਾ ਜ਼ਿਕਰ ਭੀ ਜ਼ਰੂਰ ਕਰਦੇ । ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭੀ ਕਬੀਰ ਜੀ ਦਾ ਜ਼ਿਕਰ ਕਿਤੇ ਨਹੀਂ ਕੀਤਾ, ਪਰ ਉਹਨਾਂ ਤਾਂ ਕਿਸੇ ਭੀ ਭਗਤ ਦਾ ਜ਼ਿਕਰ ਆਪਣੀ ਬਾਣੀ ਵਿਚ ਨਹੀਂ ਕੀਤਾ । ਇਹ ਆਪੋ ਆਪਣਾ ਲਿਖਣ-ਢੰਗ ਹੈ ।

ਸੋ, ਇਹੀ ਠੀਕ ਜਾਪਦਾ ਹੈ ਕਿ ਭਗਤ ਕਬੀਰ ਜੀ ਦਾ ਦੇਹਾਂਤ ਸੰਨ ੧੫੧੮ ਤੋਂ ਦੂਰ ਪਹਿਲਾਂ ਹੋ ਚੁਕਾ ਸੀ ।

## ਜਨਮ ਬਾਰੇ ਕੋਝੀ ਕਹਾਣੀ—

ਭਗਤ ਕਬੀਰ ਜੀ ਦੇ ਜਨਮ ਬਾਰੇ ਮੈਕਾਲਿਫ਼ ਨੇ ਇਕ ਬੜੀ ਅਨ-ਹੋਣੀ ਤੇ ਕੋਝੀ ਕਹਾਣੀ ਦਿੱਤੀ ਹੈ ਕਿ— ਬਨਾਰਸ ਵਿਚ ਇਕ ਬ੍ਰਾਹਮਣ ਰਹਿੰਦਾ ਸੀ ਜੋ ਰਾਮਾਨੰਦ ਜੀ ਦੀ ਸੇਵਾ ਕਰਿਆ ਕਰਦਾ ਸੀ । ਇਕ ਦਿਨ ਉਹ ਆਪਣੇ ਨਾਲ ਆਪਣੀ ਬਾਲ-ਵਿਧਵਾ ਲੜਕੀ ਨੂੰ ਭੀ ਰਾਮਾਨੰਦ ਜੀ ਪਾਸ ਲੈ ਗਿਆ । ਲੜਕੀ ਨੇ ਮੱਥਾ ਟੇਕਿਆ, ਤਾਂ ਰਾਮਾਨੰਦ ਜੀ ਨੇ ਪੁਤ੍ਰ-ਵਤੀ ਹੋਣ ਦੀ ਅਸੀਸ ਦੇ ਦਿੱਤੀ । ਲੜਕੀ ਦਾ ਪਿਤਾ ਘਬਰਾਇਆ, ਪਰ ਅਸੀਸ ਅਟੱਲ ਰਹੀ ਤੇ ਉਸ ਬਾਲ-ਵਿਧਵਾ ਤੋਂ ਬਾਲਕ ਨੇ ਜਨਮ ਲਿਆ । ਇਸ ਬਾਲਕ ਨੂੰ ਉਹ ਬਨਾਰਸ ਤੋਂ ਬਾਹਰ ਨੇੜੇ ਹੀ ਇਕ ਤਲਾਬ ਤੇ ਛੱਡ ਆਏ । ਉੱਥੇ ਇਕ ਮੁਸਲਮਾਨ ਜੁਲਾਹਾ ਆ ਨਿਕਲਿਆ, ਉਹ ਬੱਚੇ ਨੂੰ ਆਪਣੇ ਘਰ ਲੈ ਆਇਆ । ਮੌਲਵੀ ਪਾਸੋਂ ਨਾਮ ਰਖਾਇਆ । ਉਸ ਜੁਲਾਹੇ ਦੇ ਘਰ ਕੋਈ ਔਲਾਦ ਨਹੀਂ ਸੀ । ਉਸ ਨੇ ਇਸ ਬਾਲਕ ਨੂੰ ਆਪਣਾ ਪੁੱਤਰ ਬਣਾ ਕੇ ਇਸ ਦੀ ਪਾਲਣਾ ਕੀਤੀ । ਇਹ ਸੀ ਕਬੀਰ, ਜੋ ਫਿਰ ਸਾਰੇ ਭਾਰਤ ਵਿਚ ਆਪਣੀ ਭਗਤੀ ਕਰਕੇ ਪ੍ਰਸਿੱਧ ਹੋਇਆ ।

## ਅਨ-ਹੋਣੀ ਗੱਲ—

ਕਬੀਰ ਜੀ ਨੇ ਆਪਣੀ ਬਾਣੀ ਵਿਚ ਕਈ ਵਾਰੀ ਲਿਖਿਆ ਹੈ ਕਿ ਆਪ ਜਾਤ ਦੇ ਜੁਲਾਹੇ ਸਨ । ਭਾਰਤ ਵਿਚ ਅਜੇ ਉੱਚੀ ਜਾਤ ਦਾ ਮਾਣ ਤੇ ਫਖ਼ਰ ਬੜਾ ਸੀ {ਹੁਣ ਭੀ ਕਿੱਥੇ ਘੱਟ ਹੈ ?} ਬ੍ਰਾਹਮਣ ਲੋਕ ਆਪਣਾ ਦਬਦਬਾ ਕਾਇਮ ਰੱਖਣ ਲਈ ਮੁੜ ਮੁੜ ਇਹੀ ਮੇਹਣੇ ਮਾਰਦੇ ਹੋਣਗੇ ਕਿ ਆਖ਼ਰ ਹੈ ਤਾਂ ਨੀਚ ਜੁਲਾਹਾ ਹੀ । ਤਾਹੀਏਂ ਕਬੀਰ ਜੀ ਨੇ ਇਹਨਾਂ ਨੂੰ ਇਉਂ ਵੰਗਾਰ ਕੇ ਆਖਿਆ :—

"ਤੁਮ ਕਤ ਬ੍ਰਾਹਮਣ, ਹਮ ਕਤ ਸੂਦ ॥ ਹਮ ਕਤ ਲੋਹੂ, ਤੁਮ ਕਤ ਦੂਧ ॥"

ਇਹ ਕਿਤਨੀ ਅਨ-ਹੋਣੀ ਜਿਹੀ ਗੱਲ ਹੈ ਕਿ ਕਬੀਰ ਜੀ ਦੇ ਜੀਵਨ-ਲਿਖਾਰੀ ਨੂੰ ਤਾਂ ਇਹ ਪਤਾ ਮਿਲ ਗਿਆ ਕਿ ਕਬੀਰ ਜੀ ਬਾਲ-ਵਿਧਵਾ ਬ੍ਰਾਹਮਣੀ ਦੇ ਪੇਟੋਂ ਪੈਦਾ ਹੋਏ ਸਨ, ਪਰ ਕਬੀਰ ਜੀ ਨੂੰ ੧੨੦ ਸਾਲਾਂ ਦੀ ਉਮਰ ਤਕ ਭੀ ਆਪਣੇ ਉੱਚ-ਜਾਤੀ ਵਿਚੋਂ ਹੋਣ ਦਾ ਪਤਾ ਨਾ ਲੱਗ ਸਕਿਆ । ਉਹ ਆਪਣੇ ਆਪ ਨੂੰ ਅਖ਼ੀਰ ਤਕ ਜੁਲਾਹੇ ਦੀ ਸੰਤਾਨ ਹੀ ਸਮਝਦੇ ਰਹੇ ।

ਜਿਸ ਰਾਮਾਨੰਦ ਜੀ ਦੀ ਅਸੀਸ ਨਾਲ ਕਬੀਰ ਜੀ ਦਾ ਜਨਮ ਦੱਸਿਆ ਜਾ ਰਿਹਾ ਹੈ, ਉਹਨਾਂ ਨੇ ਭੀ ਆਪਣੇ ਚੇਲੇ ਕਬੀਰ ਜੀ ਨੂੰ ਕਦੇ ਇਹ ਭੇਤ ਦੀ ਗੱਲ ਨਾਹ ਦੱਸੀ । {ਰਾਮਾਨੰਦ ਜੀ ਨੇ ਹੀ ਆਪਣੇ ਇਕ ਬ੍ਰਾਹਮਣ ਸੇਵਕ ਨੂੰ ਸ਼ਰਾਪ ਦੇ ਕੇ ਚਮਾਰ ਦੇ ਘਰ ਜਨਮ ਦਿਵਾ ਕੇ ਰਵਿਦਾਸ ਬਣਾ ਦਿੱਤਾ ਦੱਸਿਆ ਜਾਂਦਾ ਹੈ । ਕੈਸੀ ਅਜਬ ਖੇਡ ਹੈ ! ਇਹ ਸ਼ਰਾਪ ਭੀ ਰਿਹਾ ਗੁਪਤ ਹੀ । ਸਿਰਫ਼ 'ਭਗਤ-ਮਾਲ' ਦੇ ਲਿਖਾਰੀ ਦੀ ਕੰਨੀ ਹੀ ਇਹ ਗੱਲ ਆ ਪਈ ਸੀ} ।

## ਅਨੋਖੀ ਅਸੀਸ—

ਕਬੀਰ ਜੀ ਦਾ ਜਨਮ ਇਕ ਅਨੋਖੀ ਅਸੀਸ ਦੇ ਨਾਲ ਜੋੜਨਾ ਕਿਸੇ ਚਾਲਕ ਦਿਮਾਗ਼ ਦੀ ਕਾਢ ਹੀ ਜਾਪਦੀ ਹੈ । ਇਹ ਕੋਈ ਸ਼ਰਧਾਲੂ ਭੀ ਹੋ ਸਕਦਾ ਹੈ, ਜੋ ਕਬੀਰ ਜੀ ਨੂੰ ਉੱਚੀ ਕੁਲ ਵਿਚੋਂ ਜੰਮਿਆ ਵੇਖਣਾ ਤੇ ਵਿਖਾਣਾ ਚਾਹੁੰਦਾ ਹੋਵੇ । ਪਰ ਇਹ ਕੋਈ ਦੋਖੀ ਭੀ ਹੋ ਸਕਦਾ ਹੈ, ਜੋ ਕਬੀਰ ਜੀ ਦਾ ਜਨਮ ਇਸ ਤਰ੍ਹਾਂ ਸ਼ੱਕੀ ਬਣਾ ਕੇ ਉਹਨਾਂ ਦਾ ਰਸੂਖ਼ ਘਟਾਣ ਦੇ ਫ਼ਿਕਰ ਵਿਚ ਹੋਵੇ, ਤਾਕਿ ਕਬੀਰ ਜੀ ਨੇ ਬ੍ਰਾਹਮਣ ਦੀ ਧਾਰਮਿਕ ਠੇਕੇਦਾਰੀ ਉੱਤੇ ਜੋ ਕਾਰੀ ਸੱਟ ਮਾਰੀ ਹੈ ਉਸ ਦਾ ਕੁਝ ਅਸਰ ਜ਼ਾਇਆ ਹੋ ਸਕੇ । ਇਹਨਾਂ ਸਾਰੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਪੜ੍ਹ ਕੇ ਵੇਖੋ । ਬ੍ਰਾਹਮਣ ਦੇ ਕਰਮ-ਕਾਂਡ ਆਦਿਕ ਦੇ ਖਿਲਾਰੇ ਹੋਏ ਜਾਲ ਦੀ ਇਹਨਾਂ ਚੰਗੀ

ਕਲੀ ਖੋਹਲੀ ਹੈ । ਪਰ ਇਹਨਾਂ ਦਾ ਜੀਵਨ ਭੀ ਪੜ੍ਹ ਕੇ ਵੇਖੋ । ਕਿਸੇ ਨੂੰ ਬੀਠੁਲ-ਮੂਰਤੀ ਦਾ ਪੁਜਾਰੀ ਬਣਾ ਦਿੱਤਾ ਗਿਆ ਹੈ, ਕਿਸੇ ਨੂੰ ਪੰਡਿਤ ਪਾਸੋਂ ਲਏ ਹੋਏ ਠਾਕੁਰ ਦਾ ਪੁਜਾਰੀ ਵਿਖਾਇਆ ਗਿਆ ਹੈ ।

ਇਹ ਅਸੀ ਹੀ ਹਾਂ, ਜੋ ਦੋਵੇਂ ਵਿਰੋਧੀ ਗੱਲਾਂ ਠੀਕ ਮੰਨੀ ਜਾ ਰਹੇ ਹਾਂ । ਸਗੋਂ ਇਥੋਂ ਤਕ ਆ ਅੱਪੜੇ ਹਾਂ ਕਿ ਭਗਤਾਂ ਦੇ ਕਈ ਸ਼ਬਦ ਮੂਰਤੀ-ਪੂਜਾ ਦੇ ਹੱਕ ਵਿਚ ਮੰਨ ਰਹੇ ਹਾਂ । ਕੈਸੀ ਹਾਸੋ-ਹੀਣੀ ਸ਼ਰਧਾ ਹੈ !

ਜਿਸ ਕਬੀਰ ਜੀ ਨੂੰ ਦੋਖੀ ਲੋਕ 'ਕੂਟਨ', 'ਨਚਣ', 'ਤਸਕਰ' ਆਦਿਕ ਨੀਵੇਂ ਨਾਵਾਂ ਨਾਲ ਯਾਦ ਕਰਦੇ ਸਨ ਤੇ ਅਗੋਂ ਕਬੀਰ ਜੀ ਹੱਸ ਕੇ ਠੰਢੇ-ਜਿਗਰੇ ਸਿਰਫ਼ ਇਹ ਆਖ ਦੇਂਦੇ ਸਨ ਕਿ ਭਾਈ !

"ਕੂਟਨੁ ਕਿਸੈ ਕਹਹੁ ਸੰਸਾਰ ॥ ਸਗਲ ਬੋਲਨ ਕੇ ਮਾਹਿ ਬੀਚਾਰੁ ॥" {ਗੌਂਡ, ਪੰਨਾ ੮੭੨}

ਜਿਸ ਕਬੀਰ ਜੀ ਦੇ ਜੀਵਨ ਨਾਲ ਇਕ ਚੋਰ ਦੀ ਅਣਖ-ਹੀਣੀ ਕਹਾਣੀ ਜੋੜੀ ਗਈ ਹੈ, ਉਸ ਮਹਾਂਪੁਰਖ ਦਾ ਅਜਿਹੇ ਲੋਕਾਂ ਦੀ ਹੱਥੀਂ ਲਿਖਿਆ ਲਿਖਾਇਆ ਜੀਵਨ ਰਤਾ ਸੰਭਾਲ ਕੇ ਪੜ੍ਹਨ ਦੀ ਲੋੜ ਹੈ । ਜਿਸ ਜਾਤੀ ਨੂੰ ਵੰਗਾਰ ਕੇ ਕਬੀਰ ਜੀ ਨੇ ਆਖਿਆ—

"ਜੌ ਤੂੰ ਬ੍ਰਹਿਮਣੁ ਬ੍ਰਾਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥"

ਉਸ ਜਾਤੀ ਨੂੰ ਇਹ ਸੱਚੀ ਤੇ ਖਰੀ ਚੋਭ ਕੋਈ ਘੱਟ ਨਹੀਂ ਸੀ ਲੱਗ ਰਹੀ । ਉਸ ਨੇ ਆਪਣਾ ਵਾਰ ਜ਼ਰੂਰ ਕਰਨਾ ਸੀ । ਸੋ, ਅਸਾਂ ਕਬੀਰ ਜੀ ਦਾ ਜੀਵਨ ਉਹਨਾਂ ਦੀ ਆਪਣੀ ਬਾਣੀ ਵਿਚੋਂ ਵੇਖਣਾ ਹੈ ।

ਇੱਥੇ ਇਕ ਹੋਰ ਔਕੜ ਆ ਪੈਂਦੀ ਹੈ । ਸਾਡੇ ਹੀ ਇਤਿਹਾਸਕਾਰਾਂ ਨੇ ਲਿਖ ਦਿੱਤਾ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਇਕੱਠੀ ਕੀਤੀ ਸੀ । ਇਸ ਬਾਰੇ ਮੈਕਾਲਿਫ਼ ਲਿਖਦਾ ਹੈ :—

"ਇਥੇ ਇਹ ਮੰਨਣਾ ਪੈਂਦਾ ਹੈ ਕਿ ਉਸ ਬਾਣੀ ਵਿਚ ਭਗਤਾਂ ਪਾਸੋਂ ਉਹਨਾਂ ਦੇ ਉਪਾਸ਼ਕਾਂ ਪਾਸ ਆਉਣ ਦੇ ਅਮਲ ਕਰਕੇ ਕੁਝ ਅਦਲਾ-ਬਦਲੀ ਭੀ ਆ ਗਈ ਸੀ ।"

ਜੇ ਇਹ ਬਾਣੀ ਬਦਲੀ ਹੋਈ ਹੀ ਹੈ, ਤਾਂ ਇਸ ਵਿਚੋਂ ਕਬੀਰ ਜੀ ਦਾ ਜੀਵਨ ਲੱਭਣ ਦਾ ਕੀਹ ਲਾਭ ? ਇਹ ਤਾਂ ਇਤਬਾਰ-ਜੋਗ ਹੀ ਨਾ ਰਹੀ । ਇਸ ਵਿਚੋਂ ਲੱਭਾ ਹੋਇਆ 'ਜੀਵਨ' ਭੀ ਕਿਵੇਂ ਭਰੋਸੇ-ਜੋਗ ਹੋ ਸਕਦਾ ਹੈ ? ਸੋ, ਅਸਾਂ ਇਹ ਭੀ ਸਾਬਤ ਕਰਨਾ ਹੈ ਕਿ ਕਬੀਰ ਜੀ ਦੀ ਇਹ ਬਾਣੀ ਬਦਲੀ ਹੋਈ ਨਹੀਂ ਹੈ । ਇਹ ਗੱਲ ਤਦੋਂ ਹੀ ਸਿੱਧ ਹੋ ਸਕਦੀ ਹੈ ਜੇ ਅਸੀ ਇਹ ਲੱਭ ਸਕੀਏ ਕਿ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਇਹ ਬਾਣੀ ਇਕੱਠੀ ਕੀਤੀ ਸੀ । {ਪੜ੍ਹੋ ਮੇਰਾ ਅਗਲਾ ਲੇਖ 'ਭਗਤ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ'} ।

### ਹਿੰਦੂ ਕਿ ਮੁਸਲਮਾਨ ?—

(ੳ) ਇਹ ਖ਼ਿਆਲ ਉੱਕਾ ਹੀ ਗ਼ਲਤ ਹੈ ਕਿ ਕਬੀਰ ਜੀ ਮੁਸਲਮਾਨ ਸਨ । ਬਾਬਾ ਫ਼ਰੀਦ ਜੀ ਅਤੇ ਭਗਤ ਕਬੀਰ ਜੀ ਦੀ ਸਾਰੀ ਬਾਣੀ ਪੜ੍ਹ ਕੇ ਵੇਖੋ, ਗਹੁ ਨਾਲ ਪੜ੍ਹ ਕੇ ਵੇਖੋ । ਇਕ ਗੱਲ ਸਾਫ਼ ਪ੍ਰਤੱਖ ਦਿੱਸ ਰਹੀ ਹੈ । ਫ਼ਰੀਦ ਜੀ ਹਰ ਥਾਂ ਮੁਸਲਮਾਨੀ ਲਫ਼ਜ਼ ਵਰਤਦੇ ਹਨ—ਮੁਲਕੁਲਮੌਤ, ਪੁਰਸਲਾਤ (ਪੁਲ ਸਿਰਾਤ), ਅਕਲਿ ਲਤੀਫ, ਗਿਰੀਵਾਨ, ਮਰਗ ਆਦਿਕ ਸਭ ਮੁਸਲਮਾਨੀ ਲਫ਼ਜ਼ ਹੀ ਹਨ । ਖ਼ਿਆਲ ਭੀ ਉਹਨਾਂ ਨੇ ਇਸਲਾਮ ਵਾਲੇ ਹੀ ਦਿੱਤੇ ਹਨ; ਜਿਵੇਂ—

"ਮਿਟੀ ਪਈ ਅਤੋਲਵੀ, ਕੋਇ ਨ ਹੋਸੀ ਮਿਤੁ ॥"

ਇੱਥੇ ਮੁਰਦੇ ਦੱਬਣ ਵਲ ਇਸ਼ਾਰਾ ਹੈ ।

ਕਬੀਰ ਜੀ ਦੀ ਬਾਣੀ ਵਿਚ ਸਾਰੇ ਲਫ਼ਜ਼ ਹੇਂਦਕੇ ਹਨ । ਸਿਰਫ਼ ਉੱਥੇ ਹੀ ਮੁਸਲਮਾਨੀ ਲਫ਼ਜ਼ ਮਿਲਣਗੇ, ਜਿੱਥੇ ਕਿਸੇ ਮੁਸਲਮਾਨ ਨਾਲ ਬਹਿਸ ਹੈ । ਪਰਮਾਤਮਾ ਵਾਸਤੇ ਭੀ ਕਬੀਰ ਜੀ ਨੇ ਆਮ ਤੌਰ ਤੇ ਉਹੀ ਨਾਮ ਵਰਤੇ ਹਨ ਜੋ ਹਿੰਦੂ ਲੋਕ ਆਪਣੇ ਅਵਤਾਰਾਂ ਵਾਸਤੇ ਵਰਤਦੇ ਹਨ ਅਤੇ ਜੋ ਸਤਿਗੁਰੂ ਜੀ ਨੇ ਭੀ ਬਹੁਤ ਵਾਰੀ ਵਰਤੇ ਹਨ—ਪੀਤਾਂਬਰ, ਰਾਮ, ਹਰਿ, ਨਾਰਾਇਨ, ਸਾਰਿੰਗ ਧਰ, ਠਾਕੁਰ ਆਦਿ ।

ਇਸ ਉਪਰ-ਲਿਖੀ ਵਿਚਾਰ ਤੋਂ ਸੁਤੇ ਹੀ ਇਹ ਨਤੀਜਾ ਨਿਕਲਦਾ ਹੈ ਕਿ ਬਾਬਾ ਫ਼ਰੀਦ ਜੀ ਮੁਸਲਮਾਨੀ ਘਰ ਤੇ ਮੁਸਲਮਾਨੀ ਖ਼ਿਆਲਾਂ ਵਿਚ ਪਲੇ ਸਨ, ਕਬੀਰ ਜੀ ਹਿੰਦੂ-ਘਰ ਤੇ ਹਿੰਦੂ-ਸੱਭਿਅਤਾ ਵਿਚ । ਹਾਂ, ਹਿੰਦੂ ਕੁਰੀਤੀਆਂ ਤੇ ਕੁਰਸਮਾਂ ਨੂੰ ਕਬੀਰ ਜੀ ਨੇ ਦਿਲ ਖੋਹਲ ਕੇ ਨਸ਼ਰ ਕੀਤਾ ਹੈ । ਇਹ ਗੱਲ ਭੀ ਇਹੀ ਜ਼ਾਹਰ ਕਰਦੀ ਹੈ ਹਿੰਦੂ-ਘਰ ਵਿਚ ਜਨਮ ਹੋਣ ਤੇ ਪਲਣ ਕਰਕੇ ਕਬੀਰ ਜੀ ਹਿੰਦੂ-ਰਸਮਾਂ ਤੇ ਮਰਯਾਦਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ ।

(ਅ) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਭਗਤ-ਬਾਣੀ ਦੇ ਸਿਰਲੇਖ ਧਿਆਨ ਨਾਲ ਪੜ੍ਹ ਕੇ ਵੇਖੋ । ਇਹ ਸਿਰਲੇਖ ਗੁਰੂ ਸਾਹਿਬ ਦੇ ਲਿਖੇ ਹੋਏ ਹਨ । ਸਿਰਫ਼ ਫ਼ਰੀਦ ਜੀ ਵਾਸਤੇ ਲਫ਼ਜ਼ 'ਸ਼ੇਖ' ਵਰਤਦੇ ਹਨ, ਬਾਕੀ ਸਭਨਾਂ ਵਾਸਤੇ 'ਭਗਤ' । 'ਸ਼ੇਖ' ਮੁਸਲਮਾਨੀ ਲਫ਼ਜ਼ ਹੈ, ਮੁਸਲਮਾਨ ਵਾਸਤੇ ਹੀ ਵਰਤਿਆ ਜਾ ਸਕਦਾ ਹੈ । 'ਭਗਤ' ਹੇਂਦਕਾ ਲਫ਼ਜ਼ ਹੈ ਤੇ ਸਿਰਫ਼ ਹਿੰਦੂ ਵਾਸਤੇ ਹੀ ਵਰਤਿਆ ਜਾ ਸਕਦਾ ਹੈ ।

(ੲ) ਜੇ ਕਬੀਰ ਜੀ ਦੇ ਜਨਮ ਬਾਰੇ ਉਹ ਕੋਝੀ ਕਹਾਣੀ ਮੰਨ ਲਈ ਜਾਏ, ਤਾਂ ਕਬੀਰ ਜੀ ਜਨਮ ਤੋਂ ਹੀ ਇਕ ਮੁਸਲਮਾਨ ਜੁਲਾਹੇ ਦੇ ਘਰ ਪਲੇ, ਉਸ ਨੇ ਉਹਨਾਂ ਦਾ ਨਾਮ ਭੀ ਮੌਲਵੀ ਪਾਸੋਂ ਰਖਾਇਆ । ਹਰੇਕ ਮੁਸਲਮਾਨ ਆਪਣੇ ਪੁੱਤਰ ਦੀ ਸੁੰਨਤ ਛੋਟੀ ਉਮਰੇ ਕਰ ਦੇਂਦਾ ਹੈ । ਪਰ ਸੁੰਨਤ ਬਾਰੇ ਕਬੀਰ ਜੀ ਦਾ ਆਸਾ ਰਾਗ ਦਾ ਸ਼ਬਦ ਪੜ੍ਹ ਵੇਖੋ :—

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਈ ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ॥ਅਰਧ ਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ ॥੩॥

ਇਸ ਸ਼ਬਦ ਤੋਂ ਸਾਫ਼ ਜ਼ਾਹਰ ਹੈ ਕਿ ਨਾ ਹੀ ਕਬੀਰ ਜੀ ਦੀ ਸੁੰਨਤ ਹੋਈ ਹੋਈ ਸੀ ਅਤੇ ਨਾ ਹੀ ਉਹ ਇਸ ਦੇ ਹੱਕ ਵਿਚ ਸਨ । ਮੁਸਲਮਾਨ ਜੁਲਾਹੇ ਦੇ ਘਰ ਪਲੇ ਕਬੀਰ ਜੀ ਦੀ ਸੁੰਨਤ ਕਿਉਂ ਨਾ ਕਰਾਈ ਗਈ ?

ਇੱਥੇ ਇਕ ਹੋਰ ਸੁਆਦਲੀ ਗੱਲ ਭੀ ਚੇਤੇ ਰੱਖਣ ਵਾਲੀ ਹੈ । ਕਬੀਰ ਜੀ ਮੁਸਲਮਾਨੀ ਪੱਖ ਦਾ ਜ਼ਿਕਰ ਕਰਦੇ ਹੋਏ ਘਰ ਦੀ ਸਾਥਣ ਅਤੇ ਮੁਸਲਮਾਨੀ ਲਫ਼ਜ਼ 'ਅਉਰਤ' ਵਰਤਦੇ ਹਨ । ਪਰ ਆਪਣਾ ਪੱਖ ਦੱਸਣ ਵੇਲੇ ਹਿੰਦੂ-ਲਫ਼ਜ਼ 'ਅਰਧ ਸਰੀਰੀ ਨਾਰਿ' ਵਰਤਦੇ ਹਨ ।

(ਸ) ਹਿੰਦੂ ਕੌਮ ਵਿਚ ਤਾਂ ਉੱਚੀ ਨੀਵੀਂ ਜਾਤ ਦਾ ਵਿਤਕਰਾ ਆਮ ਪ੍ਰਸਿੱਧ ਹੈ । ਮੁਸਲਮਾਨ ਕੌਮ ਵਿਚ ਕਿਸੇ ਨੂੰ ਸ਼ੂਦਰ ਨਹੀਂ ਕਿਹਾ ਜਾ ਸਕਦਾ । ਜੇ ਕਬੀਰ ਜੀ ਮੁਸਲਮਾਨ ਜੁਲਾਹੇ ਹੁੰਦੇ ਤਾਂ ਕੋਈ ਬ੍ਰਾਹਮਣ ਉਹਨਾਂ ਨੂੰ ਸ਼ੂਦਰ ਆਖਣ ਦੀ ਦਲੇਰੀ ਨਾ ਕਰਦਾ, ਖ਼ਾਸ ਤੌਰ ਤੇ ਜਦੋਂ ਕਿ ਰਾਜ ਭੀ ਮੁਸਲਮਾਨ ਪਠਾਣਾਂ ਦਾ ਸੀ । ਹਿੰਦੂ ਜੁਲਾਹੇ ਨੂੰ ਹੀ ਸ਼ੂਦਰ ਆਖਿਆ ਜਾ ਸਕਦਾ ਸੀ, ਤਾਹੀਏਂ ਅੱਗੋਂ ਕਬੀਰ ਜੀ ਨੇ ਉੱਤਰ ਦਿੱਤਾ ਸੀ :

"ਤੁਮ ਕਤ ਬ੍ਰਾਹਮਣੁ, ਹਮ ਕਤ ਸੂਦ ॥"

(ਹ) ਮੁਸਲਮਾਨ ਆਪਣੀ ਬੋਲੀ ਵਿਚ ਆਪਣੇ ਵਾਸਤੇ ਲਫ਼ਜ਼ 'ਦਾਸ' ਨਹੀਂ ਵਰਤਦੇ । ਪਰ ਕਬੀਰ ਜੀ ਨੇ ਕਈ ਥਾਈਂ ਆਪਣੇ ਆਪ ਨੂੰ 'ਦਾਸੁ ਕਬੀਰੁ' ਲਿਖਿਆ ਹੈ ।

(ਕ) ਆਸਾ ਰਾਗ ਦੇ ਸ਼ਬਦ ਨੰ: ੨੬ ਵਿਚ ਕਬੀਰ ਜੀ ਲਿਖਦੇ ਹਨ :

ਹਮ ਗੋਰੂ, ਤੁਮ ਗੁਆਰ ਗੁਸਾਈ, ਜਨਮ ਮਰਨ ਰਖਵਾਰੇ ॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ, ਕੈਸੇ ਖਸਮ ਹਮਾਰੇ ॥੨॥
ਤੂੰ ਬਾਮ੍ਹਨੁ, ਮੈ ਕਾਸੀਕ ਜੁਲਹਾ .... .... .... ....

ਭਾਵ :—ਕਈ ਜਨਮਾਂ ਤੋਂ ਤੁਸੀ ਲੋਕ ਸਾਡੇ ਰਾਖੇ ਬਣੇ ਆ ਰਹੇ ਹੋ । ਅਸੀ ਤੁਹਾਡੀਆਂ ਗਾਈਆਂ ਬਣੇ ਰਹੇ, ਤੁਸੀ ਸਾਡੇ ਗੁਆਲੇ ਖ਼ਸਮ ਬਣੇ ਰਹੇ । ਪਰ ਤੁਸੀ ਹੁਣ ਤਕ ਨਕਾਰੇ ਹੀ ਸਾਬਤ ਹੋਏ ।

(ਇਹ ਠੀਕ ਹੈ ਕਿ) ਤੂੰ ਕਾਸ਼ੀ ਦਾ ਬ੍ਰਾਹਮਣ ਹੈਂ (ਤੈਨੂੰ ਮਾਣ ਹੈ ਆਪਣੀ ਵਿੱਦਿਆ ਦਾ) ਮੈਂ ਜੁਲਾਹਾ ਹਾਂ (ਜਿਸ ਨੂੰ ਤੁਹਾਡੀ ਵਿੱਦਿਆ ਪੜ੍ਹਨ ਦਾ ਹੱਕ ਨਹੀਂ).........

ਕੋਈ ਮੁਸਲਮਾਨ ਜੁਲਾਹਾ ਇਹ ਨਹੀਂ ਮੰਨਦਾ ਕਿ ਬ੍ਰਾਹਮਣ ਅਜੇ ਤਕ ਉਸ ਦਾ ਗੁਸਾਈ ਗੁਆਲਾ ਹੈ ਤੇ ਉਹ ਉਸ ਦੀ ਗਾਈਂ ਹੈ ।

(ਖ) ਰਾਗ ਗੌਂਡ ਦਾ ਹੇਠ-ਲਿਖਿਆ ਸ਼ਬਦ ਧਿਆਨ ਨਾਲ ਪੜ੍ਹੋ :—

ਨਰੂ ਮਰੈ, ਨਰੁ ਕਾਮਿ ਨ ਆਵੈ ॥ ਪਸੂ ਮਰੈ, ਦਸ ਕਾਜ ਸਵਾਰੈ ॥੧॥ ... ... ... ... ... ਹਾਡ ਜਲੇ ਜੈਸੇ ਲਕਰੀ ਕਾ ਤੂਲਾ ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥ ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂਡ ਮਹਿ ਲਾਗੈ ॥੩॥੨॥ {ਪੰਨਾ ੮੭੦}

ਸਰੀਰ ਦੀ ਅੰਤਲੀ ਦਸ਼ਾ ਦਾ ਸਹਿਜ ਸੁਭਾਇ ਜ਼ਿਕਰ ਕਰਦੇ ਹੋਏ ਭੀ ਕਬੀਰ ਜੀ ਹਿੰਦੂ-ਮਰਯਾਦਾ ਹੀ ਦੱਸਦੇ ਹਨ ਕਿ ਮਰਨ ਤੇ ਜਿਸਮ ਅੱਗ ਦੀ ਭੇਟ ਹੋ ਜਾਂਦਾ ਹੈ । ਇਸ ਸ਼ਬਦ ਵਿਚ ਕਿਸੇ ਭੀ ਮਜ਼ਹਬ ਦੀ ਬਾਬਤ ਕੋਈ ਬਹਿਸ ਨਹੀਂ ਹੈ । ਸਾਧਾਰਨ ਤੌਰ ਤੇ ਇਨਸਾਨੀ ਹਾਲਤ ਬਿਆਨ ਕੀਤੀ ਗਈ ਹੈ । ਇਸ ਸਾਧਾਰਨ ਹਾਲਤ ਦੇ ਦੱਸਣ ਵਿਚ ਭੀ ਸਿਰਫ਼ ਸਾੜਨ ਦੇ ਰਿਵਾਜ ਦਾ ਜ਼ਿਕਰ ਸਾਫ਼ ਸਾਬਤ ਕਰਦਾ ਹੈ ਕਿ ਕਬੀਰ ਜੀ ਮੁਸਲਮਾਨ ਨਹੀਂ ਸਨ, ਹਿੰਦੂ-ਘਰ ਦੇ ਜੰਮ-ਪਲ ਸਨ ।

ਨੋਟ :—ਹੋਰ ਵੇਖੋ ਹੇਠ-ਲਿਖੇ ਸ਼ਬਦ :—

ਗਉੜੀ ੧੧, ੧੬, ਆਸਾ ੮, ਬਿਲਾਵਲ ੪, ਰਾਮਕਲੀ ੨, ਕੇਦਾਰਾ ੬, ਭੈਰਉ ੧੫ ।

(ਗ) ਭਗਤ ਜੀ ਦਾ ਨਾਮ ਮੁਸਲਮਾਨਾਂ ਵਾਲਾ ਜਾਪਦਾ ਹੈ । ਪਰ ਨਿਰਾ ਇਸ ਤੋਂ ਹੀ ਯਕੀਨ ਬਣਾ ਲੈਣਾ ਕਿ ਕਬੀਰ ਜੀ ਮੁਸਲਮਾਨ ਸਨ, ਬੜੀ ਭੁਲੇਖੇ ਵਾਲੀ ਗੱਲ ਹੈ । ਪੂਰਬੀਆਂ ਵਿਚ ਰਾਮ ਦੀਨ, ਗੰਗਾ ਦੀਨ ਆਦਿਕ ਨਾਮ ਅਨੇਕਾਂ ਨੇ ਰੱਖੇ ਹੋਏ ਸਨ, ਪਰ ਹਨ ਉਹ ਹਿੰਦੂ ।

(ਘ) ਰਾਗ ਮਲਾਰ ਵਿਚ ਭਗਤ ਰਵਿਦਾਸ ਜੀ ਦਾ ਇਕ ਸ਼ਬਦ ਹੈ, ਜਿਸ ਨੂੰ ਬੇਪਰਵਾਹੀ ਨਾਲ ਪੜ੍ਹਿਆਂ ਕਬੀਰ ਜੀ ਦੇ ਮੁਸਲਮਾਨ ਹੋਣ ਦਾ ਭੁਲੇਖਾ ਲੱਗ ਸਕਦਾ ਹੈ ।

{ਉਸ ਸ਼ਬਦ ਨੂੰ ਸਮਝਣ ਵਾਸਤੇ ਪੜ੍ਹੋ ਮੇਰਾ 'ਭਗਤ ਬਾਣੀ ਸਟੀਕ ਹਿੱਸਾ ਦੂਜਾ'} ।

**ਮਗਹਰ—**

ਆਮ ਹਿੰਦੂ ਲੋਕਾਂ ਦਾ ਨਿਸ਼ਚਾ ਸੀ ਕਿ ਜੋ ਮਨੁੱਖ ਬਨਾਰਸ ਵਿਚ ਰਹਿੰਦਾ ਹੋਇਆ ਸਰੀਰ ਤਿਆਗੇ, ਉਹ ਮੁਕਤ ਹੋ ਜਾਂਦਾ ਹੈ, ਕਿਉਂਕਿ ਇਹ ਨਗਰੀ ਸ਼ਿਵ ਜੀ ਦੀ ਹੈ । ਇਕ ਨਗਰ ਹੈ ਮਗਹਰ, ਅਜੁੱਧਿਆ ਤੋਂ ੮੫ ਮੀਲ ਚੜ੍ਹਦੇ ਪਾਸੇ ਅਤੇ ਗੋਰਖਪੁਰ ਤੋਂ ੧੫ ਮੀਲ ਲਹਿੰਦੇ ਵਲ । ਹਿੰਦੂ ਇਸ ਨਗਰ ਨੂੰ ਸਰਾਪਿਆ ਹੋਇਆ ਮੰਨਦੇ ਸਨ । ਇਹ ਖ਼ਿਆਲ ਬਣਿਆ ਹੋਇਆ ਸੀ ਕਿ ਜੋ ਮਨੁੱਖ ਮਗਹਰ ਵਿਚ ਸਰੀਰ ਤਿਆਗਦਾ ਹੈ, ਉਹ ਖੋਤੇ ਦੀ ਜੂਨੀ ਪੈਂਦਾ ਹੈ ।

ਕਬੀਰ ਜੀ ਲੋਕਾਂ ਦਾ ਇਹ ਵਹਿਮ ਦੂਰ ਕਰਨ ਲਈ ਬਨਾਰਸ ਛੱਡ ਕੇ ਮਗਹਰ ਜਾ ਵੱਸੇ ਸਨ । ਗਉੜੀ ਰਾਗ ਦੇ ਇਕ ਸ਼ਬਦ ਵਿਚ ਕਬੀਰ ਜੀ ਇਉਂ ਲਿਖਦੇ ਹਨ :

"ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀਲੇ ਬਨਾਰਸ, ਮਤਿ ਭਈ ਥੋਰੀ ॥
ਸਗਲ ਜਨਮੁ ਸਿਵਪੁਰੀ ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥"

**ਦੋ ਵਾਰੀ—**

ਰਾਗ ਰਾਮਕਲੀ ਦੇ ਤੀਜੇ ਸ਼ਬਦ ਵਿਚ (ਪੰਨਾ ੯੬੯) ਕਬੀਰ ਜੀ ਇਉਂ ਲਿਖਦੇ ਹਨ :
"ਤੋਰੇ ਭਰੋਸੇ ਮਗਹਰ ਬਸਿਓ, ਮੇਰੇ ਤਨ ਕੀ ਤਪਤਿ ਬੁਝਾਈ ॥
ਪਹਿਲੇ ਦਰਸਨੁ ਮਗਹਰ ਪਾਇਓ, ਫੁਨਿ ਕਾਸੀ ਬਸੇ ਆਈ ॥੨॥

ਇਥੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਕਬੀਰ ਜੀ ਦੋ ਵਾਰੀ ਮਗਹਰ ਰਹੇ ਹਨ । ਦੂਜੀ ਵਾਰੀ ਤਾਂ ਲੋਕਾਂ ਦਾ ਇਹ ਭਰਮ ਦੂਰ ਕਰਨ ਵਾਸਤੇ ਗਏ ਕਿ ਮਗਹਰ ਮਰਿਆਂ ਖੋਤੇ ਦੀ ਜੂਨ ਮਿਲਦੀ ਹੈ । ਪਹਿਲੀ ਵਾਰੀ ਜਾਣ ਦਾ ਕਾਰਨ ਇਸ ਸ਼ਬਦ ਤੋਂ ਇਹ ਜਾਪਦਾ ਹੈ ਕਿ ਹਿੰਦੂ ਲੋਕ ਕਾਸ਼ੀ ਨੂੰ ਹੀ ਗਿਆਨ ਪ੍ਰਾਪਤ ਹੋਣ ਦਾ ਅਸਥਾਨ ਮੰਨੀ ਬੈਠੇ ਸਨ । ਕਬੀਰ ਜੀ ਨੇ ਉਹਨਾਂ ਦਾ ਇਹ ਭੁਲੇਖਾ ਦੂਰ ਕਰਨਾ ਸੀ । ਇਹੀ ਜ਼ਿਕਰ ਹੈ ਇਸ ਸ਼ਬਦ ਦੇ ਦੂਜੇ ਬੰਦ ਵਿਚ ।

**ਕੇਸਾਧਾਰੀ—**

ਕਈ ਵਾਰੀ ਵੇਖਣ ਵਿਚ ਆਉਂਦਾ ਹੈ ਕਿ ਜਦੋਂ ਕੋਈ ਸਿੱਖ ਕਿਸੇ ਵਿਰੋਧੀ ਦਾ ਕੋਈ ਨੁਕਸਾਨ ਹੁੰਦਾ ਵੇਖ ਕੇ ਖ਼ੁਸ਼ ਹੁੰਦਾ ਹੈ, ਤਾਂ ਆਪ-ਮੁਹਾਰਾ ਕਹਿ ਦੇਂਦਾ ਹੈ ਕਿ ਫਲਾਣੇ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ । ਇਹ ਕਿਉਂ ? ਕਿਉਂਕਿ ਸਿੱਖ ਕਿਸੇ ਦੇ ਚੜ੍ਹਾਈ ਕਰ ਜਾਣ ਤੇ, ਉਸ ਦੇ ਸਰੀਰ ਦੇ ਸਸਕਾਰ ਪਿਛੋਂ ਸੋਹਿਲੇ ਦੀ ਬਾਣੀ ਦਾ ਪਾਠ ਕਰਦੇ ਹਨ । ਲਫ਼ਜ਼ 'ਸੋਹਿਲਾ' {'ਕੀਰਤਨ ਸੋਹਿਲਾ' ਗ਼ਲਤ ਵਰਤੋਂ ਹੈ} ਮੁਹਾਵਰੇ ਦੇ ਤੌਰ ਤੇ ਹੀ ਵਰਤਿਆ ਜਾਣ ਲੱਗ ਪਿਆ ਹੈ । ਪਰ ਸਿਰਫ਼ ਸਿੱਖਾਂ ਵਿਚ ਹੀ, ਕਿਉਂਕਿ ਬਾਣੀ 'ਸੋਹਿਲਾ' ਦਾ ਸੰਬੰਧ ਸਿਰਫ਼ ਸਿੱਖਾਂ ਨਾਲ ਹੈ ।

ਭੰਗ ਪੀਣ ਵਾਲੇ ਕਈ ਸਿੱਖਾਂ ਨੇ ਭੰਗ ਦਾ ਨਾਮ 'ਸੁਖ-ਨਿਧਾਨ' ਰੱਖ ਲਿਆ ਹੈ । ਇਹ ਲਫ਼ਜ਼ ਗੁਰਬਾਣੀ ਵਿਚ ਆਮ ਵਰਤਿਆ ਮਿਲਦਾ ਹੈ—ਸੁਖਾਂ ਦਾ ਖ਼ਜ਼ਾਨਾ । ਇਕ ਸਿੱਖ ਅਖ਼ਬਾਰ ਨੇ ਹਾਸ-ਰਸ ਦੀਆਂ ਗੱਲਾਂ ਲਿਖਣ ਵਾਲੇ ਥਾਂ ਸਿਰਲੇਖ ਹੀ ਇਹ ਵਰਤਣਾ ਸ਼ੁਰੂ ਕਰ ਦਿੱਤਾ ਸੀ 'ਸੁਖ-ਨਿਧਾਨ' ਦੀ ਮੌਜ ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਲਫ਼ਜ਼ 'ਸੁਖ-ਨਿਧਾਨ' ਅਨੇਕਾਂ ਵਾਰੀ ਪੜ੍ਹਨ ਦੇ ਕਾਰਨ ਇਹ ਮੁਹਾਵਰਾ ਭੀ ਇਕ ਸਿੱਖ ਦੀ ਜੀਭ ਉੱਤੇ ਚੜ੍ਹ ਸਕਦਾ ਸੀ (ਹੈ ਉਂਞ ਕੋਝੀ ਗੱਲ ਕਿ ਇਸ ਪਵਿੱਤਰ ਲਫ਼ਜ਼ ਨੂੰ ਨਸ਼ੇ ਦਾ ਨਾਮ ਦੇ ਦੇਣਾ) ।

ਮਨੁੱਖ ਆਪਣੀ ਬੋਲੀ ਵਿਚ ਉਹਨਾਂ ਚੀਜ਼ਾਂ ਦੇ ਨਾਮ (ਮੁਹਾਵਰੇ ਦੇ ਤੌਰ ਤੇ ਭੀ) ਸੁਤੇ ਹੀ ਵਰਤਣ ਦਾ ਆਦੀ ਹੋ ਜਾਂਦਾ ਹੈ, ਜਿਨ੍ਹਾਂ ਨਾਲ ਉਸ ਨੂੰ ਹਰ ਰੋਜ਼ ਵਾਹ ਪੈਂਦਾ ਹੈ । ਦੁਕਾਨਦਾਰ, ਕਿਸਾਨ, ਤਰਖਾਣ, ਲੋਹਾਰ ਆਦਿਕ ਬੰਦਿਆਂ ਦੇ ਮੁਹਾਵਰੇ ਦੇ ਤੌਰ ਤੇ ਵਰਤੇ ਹੋਏ ਲਫ਼ਜ਼ ਆਮ ਤੌਰ ਤੇ ਵਖ ਵਖ ਹੋਣਗੇ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਕੇਸਾ ਕਾ ਕਰਿ ਚਵਰੁ ਢੁਲਾਵਾ' ਵਰਗੇ ਉਹ ਵਾਕ ਜਿਨ੍ਹਾਂ ਵਿਚ ਲਫ਼ਜ਼ 'ਕੇਸ' ਵਰਤਿਆ ਗਿਆ ਹੈ, ਪੜ੍ਹ ਕੇ ਸੁਤੇ ਹੀ ਇਸ ਨਤੀਜੇ ਉੱਤੇ ਪਹੁੰਚਣਾ ਪੈਂਦਾ ਹੈ ਕਿ ਅਜਿਹੇ ਵਾਕਾਂ ਦੇ ਲਿਖਣ ਵਾਲੇ 'ਕੇਸਾਧਾਰੀ' ਹੀ ਹੋ ਸਕਦੇ ਹਨ ।

ਕਬੀਰ ਜੀ ਦੇ ਹੇਠ ਲਿਖੇ ਸ਼ਬਦ ਭੀ ਇਸ ਸਿਲਸਿਲੇ ਵਿਚ ਪਾਠਕਾਂ ਵਾਸਤੇ ਦਿਲਚਸਪੀ ਦਾ ਕਾਰਨ ਬਣਨਗੇ :—

(ੳ) ਰਾਮਕਲੀ ੪ (ਪੰਨਾ ੯੬੯)
. . ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥
. . ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ ॥੧॥

(ਅ) ਮਾਰੂ ੬ (ਪੰਨਾ ੧੧੦੪)
. . ਕਾਹੇ ਕੀਜਤ ਹੈ ਮਨਿ ਭਾਵਨੁ ॥
. . ਜਬ ਜਮੁ ਆਇ ਕੇਸ ਤੇ ਪਕਰੈ, ਤਹ ਹਰਿ ਕੋ ਨਾਮੁ ਛਡਾਵਨ ॥੧॥ਰਹਾਉ॥

(ੲ) ਮਾਰੂ ੧੨ (ਪੰਨਾ ੧੧੦੬)
. . ਜਉ ਜਮ ਆਇ ਕੇਸ ਗਹਿ ਪਟਕੈ, ਤਾ ਦਿਨ ਕਿਛੁ ਨ ਬਸਾਹਿਗਾ ॥
. . ਸਿਮਰਨੁ ਭਜਨੁ ਦਇਆ ਨਹੀ ਕੀਨੀ, ਤਉ ਮੁਖਿ ਚੋਟਾ ਖਾਹਿਗਾ ॥੨॥

## ਭਗਤ ਬਾਣੀ ਦਾ ਵਿਰੋਧੀ ਸੱਜਣ

### ਕਬੀਰ ਜੀ ਬਾਰੇ

### (੧) ਮੁਸਲਮਾਨ ਤੋਂ ਹਿੰਦੂ—

ਵਿਰੋਧੀ ਸੱਜਣ ਲਿਖਦਾ ਹੈ—'ਅਸਲੋਂ ਕਬੀਰ ਜੀ ਦਾ ਜਨਮ ਮਾਤਾ ਨੀਮਾ ਪਿਤਾ ਨੀਰੂ (ਮੁਹੰਮਦ ਅਲੀ) ਮੁਸਲਮਾਨ ਜੁਲਾਹੇ ਦੇ ਘਰ ਹੋਇਆ । ਇਹਨਾਂ ਦਾ ਅਸਲ ਨਾਮ 'ਕਬੀਰ ਉੱਦੀਨ' ਸੀ ।......

"ਕਬੀਰ ਜੀ ਨੂੰ ਇਸਲਾਮ ਮਤ ਤੋਂ ਤੱਸਲੀ ਨ ਹੋਈ, ਤਦ ਕਬੀਰ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕੀਤਾ, ਜੋ ਕਿ ਪੱਕੇ ਵੈਸ਼ਨਵ ਬੈਰਾਗੀ ਸਨ, ਛੂਤ-ਛਾਤ ਦੇ ਹਾਮੀ ਸਨ । ਸੁਆਮੀ ਰਾਮਾਨੰਦ ਜੀ ਨੇ ਕਬੀਰ ਜੀ ਨੂੰ ਕੰਠੀ ਤਿਲਕ ਆਦਿਕ ਵੈਰਾਗੀ ਸਾਧਾਂ ਦੇ ਚਿੰਨ੍ਹ ਦੇ ਕੇ ਚੇਲਾ ਬਣਾ ਲਿਆ ।"

ਵਿਰੋਧੀ ਸੱਜਣ ਜੀ ਨੇ ਘਾੜਤ ਤਾਂ ਘੜੀ, ਪਰ ਸਿਰੇ ਨਹੀਂ ਚੜ੍ਹ ਸਕੀ ।

(ੳ) ਹਿੰਦੂ-ਮਤ ਕਿਸੇ ਜਨਮ-ਦੇ-ਮੁਸਲਮਾਨ ਨੂੰ ਹਿੰਦੂ ਨਹੀਂ ਬਣਾ ਸਕਦਾ ਸੀ ।

(ਅ) ਕਬੀਰ ਜੀ ਪਠਾਣਾਂ ਦੇ ਰਾਜ ਸਮੇ ਹੋਏ ਹਨ । ਉਸ ਮੁਸਲਿਮ ਰਾਜ ਵਿਚ ਕੋਈ ਮੁਸਲਮਾਨ ਆਪਣਾ ਮਜ਼ਹਬ ਛੱਡ ਕੇ ਹਿੰਦੂ ਨਹੀਂ ਬਣ ਸਕਦਾ ਸੀ । ਇਹ ਸ਼ਰਹ ਦਾ ਕਾਨੂੰਨ ਸਖ਼ਤੀ ਨਾਲ ਵਰਤਿਆ ਜਾ ਰਿਹਾ ਸੀ ।

(ੲ) ਛੂਤ-ਛਾਤ ਦੇ ਹਾਮੀ ਰਾਮਾਨੰਦ ਜੀ ਨੇ ਮੁਸਲਮਾਨ (ਮਲੇਛ ?) ਨੂੰ ਆਪਣਾ ਚੇਲਾ ਕਿਵੇਂ ਬਣਾ ਲਿਆ ?

(ਸ) ਚੇਲੇ ਦਾ ਨਵਾਂ ਨਾਮ ਵਿਰੋਧੀ ਸੱਜਣ ਨੇ ਘੜਿਆ ਹੀ ਨਹੀਂ । ਸ਼ਇਦ ਚੇਤਾ ਭੁੱਲ ਗਿਆ । ਮੁਸਲਮਾਨੀ ਨਾਮ ਹੀ ਰਹਿਣ ਦਿੱਤਾ ।

(ਹ) ਤਿਲਕ ਦੀ ਤਾਂ ਕਬੀਰ ਜੀ ਨੇ ਆਪ ਹੀ ਨਿਖੇਧੀ ਕੀਤੀ ਹੋਈ ਹੈ । ਰਾਮਾਨੰਦ ਜੀ ਪਾਸੋਂ ਕਿਵੇਂ ਇਹ ਚਿੰਨ੍ਹ ਪਰਵਾਨ ਕਰ ਲਿਆ ?

(ਕ) ਪਰ ਜਿਸ ਮਹਾਂ ਪੁਰਖ ਨੂੰ ਵਿਰੋਧੀ ਸੱਜਣ ਜੀ ਵੈਸ਼ਨਵ ਬੈਰਾਗੀ ਕਹਿ ਰਹੇ ਹਨ, ਉਸ ਬਾਰੇ ਗੁਰੂ ਅਮਰਦਾਸ ਜੀ ਲਿਖਦੇ ਹਨ :

**"ਨਾਮਾ ਛੀਬਾ, ਕਬੀਰੁ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ ॥"**

### (੨) ਮੰਗ ਖਾਣ ਦਾ ਪਰਚਾਰ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—"ਕਬੀਰ ਜੀ ਬਾਬਤ ਆਮ ਪ੍ਰਸਿੱਧ ਹੈ ਕਿ ਆਪ ਕਿਰਤ ਕਰ ਕੇ ਛਕਦੇ ਸਨ । ਪਰ ਕਬੀਰ ਜੀ ਦੀ ਰਚਨਾ ਵਿਚ ਰਾਜਜੋਗ ਦੀ ਅਵਸਥਾ ਦੇ ਚਿੰਨ੍ਹ ਉੱਕੇ ਨਹੀਂ ਮਿਲਦੇ । ਇਸ ਤੋਂ ਉਲਟ ਮੰਗ ਖਾਣ ਅਤੇ ਮਖੱਟੂ ਬਣਨ ਦੇ ਕਾਫ਼ੀ ਸਬੂਤ ਮਿਲਦੇ ਹਨ ।

ਸਬੂਤ ਵਜੋਂ ਵਿਰੋਧੀ ਸੱਜਣ ਨੇ ਕਬੀਰ ਜੀ ਦੇ ਸ਼ਲੋਕ ਵਿਚੋਂ ਸ਼ਲੋਕ ਨੰ: ੧੫੦, ੧੫੨, ੧੫੯ ਅਤੇ ੧੬੯ ਦਾ ਹਵਾਲਾ ਦਿੱਤਾ ਹੈ । ਅਗਾਂਹ ਲਿਖਦਾ ਹੈ—

"ਉੱਤੇ ਆਏ ਪ੍ਰਮਾਣਾਂ ਤੋਂ ਸਾਬਤ ਹੋਇਆ ਕਿ ਕਬੀਰ ਜੀ ਮੰਗ ਖਾਣ ਅਤੇ ਮਖੱਟੂ ਬਣ ਕੇ ਵੇਹਲੜਾਂ ਦੀ ਤਰ੍ਹਾਂ ਜ਼ਿੰਦਗੀ ਬਿਤਾਣ ਨੂੰ ਚੰਗਾ ਸਮਝਦੇ ਹਨ । ਆਪ ਫ਼ੁਰਮਾਂਦੇ ਹਨ ਕਿ ਸਾਰਾ ਦੇਸ ਖੁਲ੍ਹਾ ਹੈ, ਕਿਧਰੇ ਮੰਗਦੇ ਖਾਂਦੇ ਫਿਰੋ । ਆਪ ਭੀ ਘਰ ਦੇ ਕੰਮ-ਧੰਧੇ ਛੱਡ ਕੇ ਮੰਗਣ ਲੱਗ ਪਏ ਸਨ ।..."

ਵਿਰੋਧੀ ਸੱਜਣ ਜੀ ਨੇ ਕਬੀਰ ਜੀ ਦੇ ਇਹਨਾਂ ਸ਼ਲੋਕਾਂ ਨੂੰ ਸਮਝਣ ਵਿਚ ਕਾਫੀ ਟਪਲਾ ਖਾਧਾ ਹੈ । ਪਾਠਕ ਸੱਜਣ ਮੇਰਾ 'ਸਟੀਕ ਸਲੋਕ ਭਗਤ ਕਬੀਰ ਜੀ' ਪੜ੍ਹਨ ।

### ਵਿੱਦਿਆ ਦਾ ਖੰਡਨ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—"ਕਬੀਰ ਜੀ ਪੜ੍ਹਨ ਦਾ ਖੰਡਨ ਕਰਦੇ ਹਨ । ਤਦੇ ਉਹਨਾਂ ਦੇ ਬਹੁਤੇ ਚੇਲੇ ਪੜ੍ਹਾਈ ਤੋਂ ਸੱਖਣੇ ਹੀ ਹਨ । ਕਬੀਰ ਜੀ ਆਪਣੀ ਰਚਨਾ ਅੰਦਰ ਖ਼ੁਦ ਫ਼ੁਰਮਾਂਦੇ ਹਨ ਕਿ ਵਿੱਦਿਆ ਦੀ ਲੋੜ ਨਹੀਂ ।"

ਅਗਾਂਹ ਹੇਠ-ਲਿਖੇ ਪ੍ਰਮਾਣ ਦਿੱਤੇ ਗਏ ਹਨ :—

(ੳ) 'ਬਿਦਿਆ ਨ ਪਰਉ, ਬਾਦੁ ਨਹੀ ਜਾਨਉ ।

(ਅ) ਸ਼ਲੋਕ ਨੰ: ੪੫ 'ਕਬੀਰ ਮੈ ਜਾਨਿਓ ਪੜਿਬੋ ਭਲੋ...

ਇਹ ਪ੍ਰਮਾਣ ਦੇ ਕੇ ਵਿਰੋਧੀ ਸੱਜਣ ਲਿਖਦਾ ਹੈ—"ਸਾਬਤ ਹੁੰਦਾ ਹੈ ਕਿ ਕਬੀਰ ਜੀ ਨੇ ਵਿੱਦਿਆ ਪੜ੍ਹਨ ਨੂੰ ਖੰਡਿਆ ਹੈ । ਪਰ ਗੁਰਮਤਿ ਅੰਦਰ 'ਵਿਦਿਆ ਵੀਚਾਰੀ ਤਾ ਪਰਉਪਕਾਰੀ' ਦੇ ਉਪਦੇਸ਼ ਦੇ ਕੇ ਹਰ ਸਿੱਖ ਵਾਸਤੇ ਲਾਜ਼ਮੀ ਕਰਾਰ ਦਿੱਤਾ ਹੈ ਕਿ ਉਹ ਵਿੱਦਿਆ ਪ੍ਰਾਪਤ ਕਰੇ ।"

ਜਿਸ ਸ਼ਬਦ ਦਾ ਹਵਾਲਾ ਦੇ ਕੇ ਵਿਰੋਧੀ ਸੱਜਣ ਜੀ ਨੇ ਕਬੀਰ ਜੀ ਨੂੰ ਵਿੱਦਿਆ ਪੜ੍ਹਨ ਦੇ ਵਿਰੁੱਧ ਸਮਝਿਆ ਹੈ, ਉਸ ਵਿਚ ਕਬੀਰ ਜੀ ਇਹ ਕਹਿ ਰਹੇ ਹਨ ਕਿ ਆਤਮਕ ਜੀਵਨ ਵਾਸਤੇ ਕਿਸੇ ਚੁੰਚ-ਗਿਆਨਤਾ ਦੀ ਲੋੜ ਨਹੀਂ ਹੈ । ਵਿਰੋਧੀ ਸੱਜਣ ਜੀ ਨੂੰ ਇਹ ਇਤਰਾਜ਼ ਲਿਖਣ ਵੇਲੇ ਆਸਾ ਦੀ ਵਾਰ ਵਿਚਲੇ ਗੁਰੂ ਨਾਨਕ ਦੇਵ ਜੀ ਦੇ ਹੇਠ-ਲਿਖੇ ਸ਼ਲੋਕ ਦਾ ਚੇਤਾ ਨਹੀਂ ਰਿਹਾ ।

'ਪੜਿ ਪੜਿ ਗਡੀ ਲਦੀਅਹਿ, ਪੜਿ ਪੜਿ ਭਰੀਅਹਿ ਸਾਥ ।...

ਸ਼ਲੋਕ ਨੰ: ੪੫ ਵਿਚ ਭੀ ਕਬੀਰ ਜੀ ਨੇ ਇਹੀ ਗੱਲ ਆਖੀ ਹੈ {ਪੜ੍ਹੋ ਮੇਰਾ 'ਸਟੀਕ ਸਲੋਕ ਕਬੀਰ ਜੀ'} ।

(੪) ਭੂਖੇ ਭਗਤਿ ਨ ਕੀਜੈ—

ਇਸ ਸਿਰਲੇਖ ਹੇਠ ਵਿਰੋਧੀ ਸੱਜਣ ਲਿਖਦਾ ਹੈ—'ਕਬੀਰ ਜੀ ਦਾ ਮਤ ਇਹ ਹੈ ਕਿ ਭੁੱਖੇ ਤੋਂ ਭਗਤੀ ਨਹੀਂ ਹੁੰਦੀ ।......ਜੇ ਬਿਲ-ਫ਼ਰਜ਼ ਭਗਤ ਸਾਹਿਬ ਦੀ ਰੁਚੀ ਮੁਤਾਬਿਕ ਚੀਜ਼ਾਂ ਨਾ ਮਿਲਣ, ਤਾਂ ਉਹ ਮਾਲਾ ਸੁੱਟਣ ਨੂੰ ਭੀ ਤਿਆਰ ਹਨ ।......। ਹੈ ਭੀ ਠੀਕ । ਫ਼ਕੀਰਾਂ ਦਾ ਕੰਮ ਵੇਹਲਾ ਬੈਠ ਕੇ ਛਕਣਾ ਹੈ, ਨਾ ਕਿ ਕਿਰਤ-ਕਮਾਈ ਕਰ ਕੇ ।......। ਭਗਤ ਕਬੀਰ ਦਾ ਰੋਟੀ ਲਈ ਵਿਰਲਾਪ ਕਰਨਾ ਗੁਰਮਤਿ ਦੇ ਵਿਰੁੱਧ ਹੈ ।.........। ਕਬੀਰ ਜੀ ਦੇ ਇਸ ਲਿਖੇ ਤੋਂ ਸਾਫ਼ ਜ਼ਾਹਰ ਹੈ ਕਿ ਕਬੀਰ ਜੀ ਦੇ ਰੱਬ ਵਿਚ ਰੋਟੀਆਂ ਦੇਣ ਦੀ ਸਮਰਥਾ ਨਹੀਂ ਸੀ......। ਕਬੀਰ ਜੀ ਦਾ ਰੱਬ ਉੱਤੇ ਭਰੋਸਾ ਨਹੀਂ ਹੈ......। ਉਸ ਪਾਸੋਂ ਰਜ਼ਾਈਆਂ ਦੀ ਮੰਗ ਇਸ ਸ਼ਰਤ ਤੇ ਕਰਨੀ ਕਿ ਜੇ ਤੂੰ ਇਹ ਨਾ ਦਿੱਤੀਆਂ, ਤਾਂ ਆਪਣੀ ਮਾਲਾ-ਰੂਪ ਚਪੜਾਸ ਸਾਂਭ ਲੈ—ਇਹ ਬਹੁਤ ਹੀ ਨੀਵੀਆਂ ਗੱਲਾਂ ਹਨ ।"

ਜਦੋਂ ਕਿਸੇ ਸ਼ਬਦ ਦਾ ਠੀਕ ਅਰਥ ਸਮਝਣ ਦਾ ਜਤਨ ਹੀ ਨਾ ਕੀਤਾ ਜਾਏ, ਟਪਲੇ ਤਾਂ ਲੱਗਣੇ ਹੀ ਹੋਏ । ਅੱਜ ਤੋਂ ਚਾਲੀ ਪੰਜਾਹ ਸਾਲ ਪਹਿਲਾਂ ਜਦੋਂ ਸਿੱਖ-ਦੀਵਾਨਾਂ ਵਿਚ ਢੋਲਕੀਆਂ ਛੈਣਿਆਂ ਨਾਲ ਹੱਲੇ ਅਤੇ ਜੋਟੀਆਂ ਦੀਆਂ ਧਾਰਨਾਂ ਤੇ ਸ਼ਬਦ ਗਾਵਣ ਦਾ ਰਿਵਾਜ ਸੀ, ਕਬੀਰ ਜੀ ਦੇ ਇਸ ਸ਼ਬਦ 'ਭੂਖੇ ਭਗਤਿ ਨ ਕੀਜੈ' ਦੇ ਨਾਲ ਹੀ ਹੇਠ-ਲਿਖੀ ਧਾਰਨਾ ਆਮ-ਤੌਰ ਤੇ ਵਰਤੀ ਜਾਂਦੀ ਸੀ—

ਆਹ ਲੈ ਫੜ ਮਾਲਾ ਆਪਣੀ ਸਾਥੋਂ ਭੁੱਖਿਆਂ ਭਗਤੀ ਨਾ ਹੋਵੇ ।

ਸ਼ਬਦ ਦੀ ਹਰੇਕ ਤੁਕ ਦੇ ਨਾਲ ਪੜ੍ਹੀ ਹੋਈ ਇਹ ਧਾਰਨਾ ਭੀ ਉਸੇ ਭਾਵ ਵਲ ਲੈ ਜਾਂਦੀ ਹੈ, ਜਿੱਧਰ ਜਾਣ ਦਾ ਵਿਰੋਧੀ ਸੱਜਣ ਨੇ ਟਪਲਾ ਖਾਧਾ ਹੈ ।

ਕਬੀਰ ਜੀ ਦੇ ਸ਼ਬਦ 'ਕਰਵਤੁ ਭਲਾ' ਨਾਲ ਭੀ ਆਮ ਤੌਰ ਤੇ ਹੇਠ-ਲਿਖੀ ਹੱਲੇ ਦੀ ਧਾਰਨਾ ਗਾਈ ਜਾਂਦੀ ਸੀ—

ਇੱਕ ਵਾਰੀ ਰਾਮ ਬੋਲਦੀ, ਜੇ ਮੈਂ ਜਾਣਦੀ ਸੱਜਣ ਕੰਡ ਦੇਣੀ ।

ਪਰ ਜਿਹੜਾ ਸੱਜਣ ਇਕ ਉੱਚ-ਕੋਟੀ ਦੇ ਵਿਦਵਾਨ ਮਹਾਂ ਕਵੀ ਮਹਾਂ ਪੁਰਖ ਦੇ ਵਿਰੁੱਧ ਇਸ ਤਰ੍ਹਾਂ ਖਰ੍ਹਵੀ ਕਲਮ ਚੁੱਕਣ ਦਾ ਹੌਸਲਾ ਕਰ ਰਿਹਾ ਹੈ, ਪੜਚੋਲ ਦੇ ਨਿਯਮ ਇਹੋ ਮੰਗ ਕਰਦੇ ਹਨ ਕਿ ਉਹ ਪਹਿਲਾਂ ਪੂਰੀ ਮਿਹਨਤ ਕਰ ਕੇ ਉਸ ਮਹਾਂ ਪੁਰਖ ਦੀ ਬਾਣੀ ਨੂੰ ਸਮਝਣ ਦਾ ਜਤਨ ਕਰੇ । ਬਜ਼ਾਰੀ ਜਿਹੀਆਂ ਟਿਚਕਰਾਂ ਸੋਭਦੀਆਂ ਨਹੀਂ ।

"ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹਿ ਕਹੀ ਦਾ ।"

ਜਿਸ ਸ਼ਬਦ ਉੱਤੇ ਵਿਰੋਧੀ ਸੱਜਣ ਨੇ ਉਪਰ-ਲਿਖੀ ਟੀਕਾ-ਟਿੱਪਣੀ ਕੀਤੀ ਹੋਈ ਹੈ ਉਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੋਰਠਿ ਰਾਗ ਵਿਚ ਦਰਜ ਹੈ । ਪਾਠਕ ਸੱਜਣ ਇਸ ਟੀਕੇ ਵਿਚ ਉਸ ਦਾ ਅਰਥ ਪੜ੍ਹਨ ਦੀ ਕਿਰਪਾ ਕਰਨ । ਕਬੀਰ ਜੀ ਨੇ ਮੋਟੀਆਂ ਮੋਟੀਆਂ ਤਿੰਨ ਗੱਲਾਂ ਆਖੀਆਂ ਹਨ—

(੧) ('ਭੂਖੇ') ਤ੍ਰਿਸ਼ਨਾ ਦੇ ਅਧੀਨ ਰਿਹਾਂ ਭਗਤੀ ਨਹੀਂ ਹੋ ਸਕਦੀ । ਤ੍ਰਿਸ਼ਨਾ ਅਤੇ ਸਿਮਰਨ ਦਾ ਮੇਲ ਨਹੀਂ ਹੈ ।

(੨) 'ਮਾਗਉ ਰਾਮ ਤੇ ਸਭ ਥੋਕ' ।

(੩) ਸੰਤੋਖ ਦੇ ਧੁਰੇ ਤੋਂ ਸਿਰਫ਼ ਜੀਵਨ-ਨਿਰਬਾਹ ਲਈ ਹੀ ਮੰਗ ।

ਜ਼ਰੂਰੀ ਨੋਟ—

ਵਿਰੋਧੀ ਸੱਜਣ ਜੀ ਭਗਤ-ਬਾਣੀ ਦੇ ਵਿਰੁੱਧ ਆਪਣਾ ਸਭ ਤੋਂ ਵੱਡਾ ਗਿਲਾ ਇਉਂ ਲਿਖਦੇ ਹਨ—"ਬਹੁਤ ਹੈਰਾਨੀ ਹੈ ਕਿ (ਭਗਤ ਮਤ) ਹਿੰਦੂ ਮੁਸਲਮਾਨ ਭਗਤਾਂ, ਭੱਟਾਂ, ਡੂੰਮਾਂ ਆਦਿ ਦੇ ਤਾਂ ੯੩੦ ਸ਼ਬਦਾਂ ਨੂੰ ਪਵਿੱਤਰ ਬੀੜ ਅੰਦਰ ਥਾਂ ਦਿੱਤੀ ਜਾ ਸਕੀ, ਪਰੰਤੂ ਖ਼ਾਲਸੇ ਦੇ ਅੰਮ੍ਰਿਤ ਦਾਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਬਾਣੀ ਨੂੰ ਬੀੜ ਵਿਚ ਥਾਂ ਦੇਣੀ ਗੁਨਾਹ ਮੰਨੀ ਜਾਂਦੀ ਹੈ ।"

ਭਗਤ-ਬਾਣੀ ਆਦਿ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਸੰਬੰਧੀ ਜਿਹੜੀ ਕਹਾਣੀ ਵਿਰੋਧੀ ਸੱਜਣ ਜੀ ਨੇ ਘੜੀ ਹੈ ਉਸ ਬਾਰੇ ਅਸੀ ਖੁਲ੍ਹੀ ਵਿਚਾਰ ਕਰ ਚੁਕੇ ਹਾਂ । ਸਾਡੀ ਜਾਚੇ ਉਹ ਕਹਾਣੀ ਨਿਰੋਲ ਮਨ-ਘੜਤ ਹੈ ਅਤੇ ਪਰਖ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰ ਸਕੀ ।

ਪਰ ਭਗਤ-ਬਾਣੀ ਆਦਿਕ ਦੇ ਵਿਰੋਧੀ ਸੱਜਣਾਂ ਨੂੰ ਚਾਹੀਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ਇਸ ਬਾਣੀ ਦੇ ਵਿਰੁੱਧ ਇਤਨੀ ਖਰ੍ਹਵੀ ਕਲਮ ਵਰਤਣ ਦੇ ਥਾਂ ਉਹ ਆਪਣਾ ਅਸਲ ਸਵਾਲ ਪੰਥ ਦੇ ਸਾਹਮਣੇ ਰੱਖ ਦੇਣ । ਆਖ਼ਰ ਪੰਜਵਾਂ ਤਖ਼ਤ ਸਾਹਿਬ ਅਸਥਾਪਨ ਕਰਨ ਬਾਰੇ ਵੀਚਾਰ ਭੀ ਤਾਂ ਪੰਥ ਦੇ ਸਾਹਮਣੇ ਆ ਹੀ ਗਈ ਹੈ । ਅਜਿਹੇ ਸਵਾਲਾਂ ਉੱਤੇ ਗੰਭੀਰਤਾ ਅਤੇ ਠਰ੍ਹੰਮੇ ਨਾਲ ਵੀਚਾਰ ਹੋਣੀ ਚਾਹੀਦੀ ਹੈ ।

ਵਿਰੋਧੀ ਸੱਜਣਾਂ ਦਾ ਗਿਲਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਮੁਖ-ਵਾਕ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਉਂ ਦਰਜ ਨਹੀਂ ਕੀਤੀ ਜਾਂਦੀ । ਇਹ ਬੜਾ ਗੰਭੀਰ ਸਵਾਲ ਹੈ । ਪਰ ਇੱਥੇ ਇਕ ਹੋਰ ਔਕੜ ਭੀ ਹੈ । ਅਜੇ ਤਕ ਇਸੇ ਗੱਲ ਉੱਤੇ ਮਤ-ਭੇਦ ਚਲਿਆ ਆ ਰਿਹਾ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਹੀ ਸ੍ਰੀ ਮੁਖ-ਵਾਕ ਹੈ ਜਾਂ ਇਸ ਦੇ ਕੋਈ ਖ਼ਾਸ ਖ਼ਾਸ ਹਿੱਸੇ ।

ਸੋ, ਪਹਿਲਾਂ ਤਾਂ ਸਾਰੇ ਸਮੁੱਚੇ ਗੁਰੂ-ਪੰਥ ਦੇ ਪ੍ਰਤੀਨਿਧ ਇਕੱਠ ਵਿਚ ਇਹ ਨਿਰਨਾ ਹੋਣਾ ਚਾਹੀਦਾ ਹੈ ਕਿ ਸ੍ਰੀ ਮੁਖ-ਵਾਕ ਬਾਣੀ ਕਿਤਨੀ ਕੁ ਹੈ । ਉਸ ਤੋਂ ਪਿਛੋਂ ਹੀ ਇਹ ਵਿਚਾਰ ਹੋ ਸਕੇਗੀ ਕਿ ਕੀ ਗੁਰੂ-ਪੰਥ ਨੂੰ ਇਹ ਅਧਿਕਾਰ ਪ੍ਰਾਪਤ ਹੈ ਜੁ ਸ੍ਰੀ ਦਸਮ ਪਾਤਿਸ਼ਾਹ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਲਏ ।

ਪੰਥ ਦੇ ਕਿਸੇ ਇੱਕ ਜੱਥੇ ਨੂੰ ਇਹ ਹੱਕ ਨਹੀਂ ਹੋ ਸਕਦਾ ਕਿ ਉਹ ਸਾਰੇ ਪੰਥ ਦੇ ਥਾਂ ਆਪ ਹੀ ਕੋਈ ਫ਼ੈਸਲਾ ਕਰ ਲਏ । ਇਸ ਤਰ੍ਹਾਂ ਖੇਰੂ-ਖੇਰੂ ਹੋ ਜਾਣ ਦਾ ਭਾਰੀ ਖ਼ਤਰਾ ਹੈ । ਕਿਸੇ ਇੱਕ ਜੱਥੇ ਵੱਲੋਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ-ਹੋਈ ਬਾਣੀ ਦੇ ਵਿਰੁੱਧ ਖਰ੍ਹਵੀ ਕਲਮ ਚੁੱਕਣੀ ਭੀ ਬਹੁਤ ਹਾਨੀਕਾਰਕ ਕੰਮ ਹੈ ।

????????????????????

ਜੈਸੇ ਤਉ ਸਫਲ ਬਨ ਬਿਖੈ, ਬਿਰਖਾ ਬਿਬਿਧਿ, ਜਾ ਕਉ ਫਲ ਮੀਠੇ, ਖਗੁ ਤਾ ਪਹਿ ਚਲਿ ਜਾਤ ਹੈ ॥ ਜੈਸੇ ਪਰਬਤ ਬਿਖੈ, ਦੇਖੀਅਹਿ ਪਾਖਾਨ ਬਹੁ, ਜਾ ਮਹਿ ਹੀਰਾ ਖੋਜ, ਤਾਹਿ ਖੋਜੀ ਲਲਚਾਤ ਹੈ ॥ ਜੈਸੇ ਤਉ ਜਲਧਿ ਮਧਿ, ਬਸਤ ਅਨੰਤ ਜੰਤ, ਮੁਕਤਾ ਅਮੋਲ ਜਾ ਮਹਿ, ਹੰਸੁ ਖੋਜਿ ਖਾਤ ਹੈ ॥ ਤੈਸੇ ਗੁਰ ਚਰਨ ਸਰਨ ਹਰਿ ਅਸੰਖ ਸਿੱਖ, ਜਾ ਮਹਿ ਗੁਰ-ਗਿਆਨ, ਤਾਹਿ ਲੋਕੁ ਲਪਟਾਤ ਹੈ ॥੩੬੬॥ {ਭਾਈ ਗੁਰਦਾਸ ਜੀ

**ਪਦ ਅਰਥ** :—ਸਫਲ ਬਨ ਬਿਖੈ—ਫਲਾਂ ਵਾਲੇ (ਰੁੱਖਾਂ ਦੇ) ਜੰਗਲ ਵਿਚ । ਬਿਬਿਧਿ—ਕਈ ਕਿਸਮਾਂ ਦੇ । ਖਗੁ—ਪੰਛੀ । ਪਹਿ—ਪਾਸ, ਕੋਲ, ਉਤੇ ।

ਬਿਖੈ—ਵਿਚ । ਦੇਖੀਅਹਿ—ਵੇਖੇ ਜਾਂਦੇ ਹਨ । ਪਾਖਾਨ—ਪੱਥਰ । ਖੋਜ—ਭਾਲ । ਲਲਚਾਤ ਹੈ—ਲਾਲਚ ਕਰਦਾ ਹੈ ।

ਜਲਧਿ—ਸਮੁੰਦਰ । ਮਧਿ—ਵਿਚ । ਬਸਤ—ਵੱਸਦੇ ਹਨ । ਮੁਕਤਾ—ਮੋਤੀ । ਖੋਜਿ—ਖੋਜ ਕੇ, ਲੱਭ ਕੇ ।

ਅਸੰਖ—ਅਣਗਿਣਤ । ਜਾ ਮਹਿ—ਜਿਸ ਦੇ ਅੰਦਰ, ਜਿਸ ਦੇ ਹਿਰਦੇ ਵਿਚ । ਲੋਕੁ—ਜਗਤ । ਲਪਟਾਤ ਹੈ—ਚਰਨੀਂ ਲੱਗਦਾ ਹੈ ।

???????????
**ਅਤੇ**
???????????????
ਇਸ ਲੇਖ ਵਿਚ ਅਸਾਂ ਇਹ ਵੇਖਣਾ ਹੈ ਕਿ ਕਬੀਰ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਨੇ ਆਪ ਹੀ ਲਿਆਂਦੀ ਸੀ, ਗੁਰੂ ਅਰਜਨ ਸਾਹਿਬ ਨੇ ਇਕੱਠੀ ਨਹੀਂ ਕੀਤੀ ।

(੧) ਜੀਵਾਤਮਾ ਤੇ ਪਰਮਾਤਮਾ ਦੇ ਮਿਲਾਪ ਨੂੰ ਵਿਆਹ ਦੇ ਦ੍ਰਿਸ਼ਟਾਂਤ ਦੀ ਰਾਹੀਂ ਕਬੀਰ ਜੀ ਆਸਾ ਰਾਗ ਦੇ ਇਕ ਸ਼ਬਦ ਵਿਚ ਇਉਂ ਬਿਆਨ ਕਰਦੇ ਹਨ :—

ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ, ਪਾਚਉ ਤਤ ਬਰਾਤੀ ॥ ਰਾਮ ਰਾਇ ਸਿਉ ਭਾਵਰਿ ਲੈ ਹਉ, ਆਤਮ ਤਿਹ ਰੰਗਿ ਰਾਤੀ ॥੧॥ ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥ ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ ਰਹਾਉ ॥ ਨਾਭਿ ਕਮਲ ਮਹਿ ਬੇਦੀ ਰਚਿ ਲੇ, ਬ੍ਰਹਮ ਗਿਆਨ ਉਚਾਰਾ ॥ ਰਾਮ ਰਾਇ ਸੋ ਦੂਲਹੁ ਪਾਇਓ, ਅਸ ਬਡ ਭਾਗ ਹਮਾਰਾ ॥੨॥ ਸੁਰਿ ਨਰ ਮੁਨਿ ਜਨ ਕਉਤਕ ਆਏ, ਕੋਟਿ ਤੇਤੀਸ ਉਜਾਨਾਂ ॥ ਕਹਿ ਕਬੀਰ ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ ॥੩॥੨॥੨੪॥ {ਪੰਨਾ ੪੮੨}

ਇਸ ਸ਼ਬਦ ਵਿਚ ਤੁਕ 'ਬ੍ਰਹਮ ਗਿਆਨ ਉਚਾਰਾ' ਅਤੇ 'ਅਸ ਬਡ ਭਾਗ ਹਮਾਰਾ' ਦੀ ਰਾਹੀਂ ਕਬੀਰ ਜੀ ਨੇ ਸਿਰਫ਼ ਇਸ਼ਾਰੇ-ਮਾਤ੍ਰ ਹੀ ਇਹ ਗੱਲ ਦੱਸੀ ਹੈ ਕਿ ਇਹ ਮਿਲਾਪ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਮਿਹਰ ਨਾਲ ਹੋਇਆ ਹੈ । ਤੁਕ 'ਪਾਚਉ ਤਤ ਬਰਾਤੀ' ਵਿਚ ਸਿਰਫ਼ ਰਮਜ਼ ਹੀ ਦਿੱਤੀ ਹੈ ਕਿ ਇਸ ਵਿਆਹ-ਕਾਜ ਲਈ ਸਤੁ, ਸੰਤੋਖ, ਦਇਆ, ਧਰਮ ਆਦਿਕ ਦੀ ਲੋੜ ਪੈਂਦੀ ਹੈ । ਸਤਿਗੁਰੂ ਨਾਨਕ ਦੇਵ ਜੀ ਨੇ ਇਹ ਇਸ਼ਾਰੇ-ਮਾਤ੍ਰ ਦੱਸੀਆਂ ਗੱਲਾਂ ਖੋਲ੍ਹ ਕੇ ਇਸੇ ਹੀ ਰਾਗ ਦੇ ਇਕ ਸ਼ਬਦ ਵਿਚ ਇਉਂ ਲਿਖੀਆਂ ਹਨ :—

ਦੋਹਾਂ ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ । ਪੜ੍ਹ ਕੇ ਵੇਖੋ—

ਆਸਾ ਮਹਲਾ ੧ ॥ ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ ॥ ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥ ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥ ਹਮਰੈ ਘਰਿ

ਆਇਆ ਜਗਜੀਵਨੁ ਭਤਾਰੁ ॥੧॥ ਰਹਾਉ ॥ ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥ ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥੨॥ ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥ ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ॥੩॥ ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥ ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ॥੪॥੧੦॥ {ਪੰਨਾ ੩੫੧}

ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥—ਕਬੀਰ ਜੀ

ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥
ਹਮਰੈ ਘਰਿ ਆਇਆ ਜਗ ਜੀਵਨੁ ਭਤਾਰੁ ॥—ਗੁਰੂ ਨਾਨਕ ਦੇਵ ਜੀ

ਸਾਫ਼ ਦਿੱਸਦਾ ਹੈ ਕਿ ਇਹ ਸ਼ਬਦ ਉਚਾਰਨ ਵੇਲੇ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਭਗਤ ਕਬੀਰ ਜੀ ਦਾ ਸ਼ਬਦ ਮੌਜੂਦ ਸੀ, ਤੇ ਜੋ ਜੋ ਰੱਬੀ ਰਾਹ ਦੀਆਂ ਗੱਲਾਂ ਕਬੀਰ ਜੀ ਨੇ ਇਸ਼ਾਰੇ ਨਾਲ ਆਖੀਆਂ ਹਨ, ਸਤਿਗੁਰੂ ਜੀ ਨੇ ਵਿਸਥਾਰ ਨਾਲ ਦੱਸ ਦਿੱਤੀਆਂ ਹਨ । ਦੋਵੇਂ ਸ਼ਬਦ ਇਕੋ ਹੀ ਰਾਗ ਵਿਚ ਹਨ । ਯਕੀਨ ਨਾਲ ਇਹ ਕਿਹਾ ਜਾ ਸਕਦਾ ਹੈ ਕਿ ਸਤਿਗੁਰੂ ਜੀ ਭਗਤ ਜੀ ਦੇ ਸ਼ਬਦ ਨੂੰ ਆਪਣੀ ਬਾਣੀ ਦੇ ਨਾਲ ਸਾਂਭ ਕੇ ਰੱਖਣਾ ਚਾਹੁੰਦੇ ਸਨ ।

(੨) ਭੈਰਉ ਰਾਗ ਵਿਚ ਕਬੀਰ ਜੀ ਦਾ ਇਕ ਸ਼ਬਦ ਹੈ :—

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥ ਕਾਲਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧॥ ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ਰਹਾਉ॥ ਕਾਜੀ ਸੋ ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ ਸੁਪਨੈ ਬਿੰਦੁ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥ ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭਤਿਰਿ ਆਨੈ ॥ ਗਗਨ ਮੰਡਲ ਮਹਿ ਲਸਕਰੁ ਕਰੈ ॥ ਸੋ ਸੁਲਤਾਨੁ ਛਤ੍ਰੁ ਸਿਰਿ ਧਰੈ ॥੩॥ ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੧੧॥ {ਪੰਨਾ ੧੧੫੯}

ਇਸ ਸ਼ਬਦ ਦੇ 'ਬੰਦ' ਨੰ: ੨ ਦੀਆਂ ਤੁਕਾਂ ਨੂੰ ਸਾਹਮਣੇ ਰੱਖ ਕੇ ਗੁਰੂ ਨਾਨਕ ਦੇਵ ਜੀ ਦਾ ਹੇਠ-ਲਿਖਿਆ ਸ਼ਲੋਕ ਨੰ: ੫ ਪੜ੍ਹੋ, ਜੋ ਰਾਗੁ ਰਾਮਕਲੀ ਕੀ ਵਾਰ ਮ: ੩ ਵਿਚ ਪਉੜੀ ਨੰ: ੧੨ ਦੇ ਨਾਲ ਦਰਜ ਹੈ :—

ਮ: ੧ ॥ ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥ ਸੁਪਨੇ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥ ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੫॥ {ਪੰਨਾ ੯੫੨}

ਇਕ ਤਾਂ, ਤੁਕਾਂ ਹੀ ਸਾਂਝੀਆਂ ਹਨ :—

(੧) 'ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ'—ਕਬੀਰ ਜੀ
. . 'ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ'—ਗੁਰੂ ਨਾਨਕ ਦੇਵ ਜੀ

(੨) 'ਸੁਪਨੈ ਬਿੰਦੁ ਨ ਦੇਈ ਝਰਨਾ'—ਕਬੀਰ ਜੀ
 . . 'ਸੁਪਨੈ ਬਿੰਦੁ ਨ ਦੇਈ ਝਰਣਾ'—ਗੁਰੂ ਨਾਨਕ ਦੇਵ ਜੀ

ਦੂਜੇ, 'ਪਾਖੰਡੀ' ਆਦਿਕ ਲਫ਼ਜ਼ਾਂ ਦਾ ਅਰਥ ਕਰਨ ਵਿਚ ਉਹੀ ਤਰੀਕਾ ਵਰਤਿਆ ਹੈ ਜੋ ਕਬੀਰ ਜੀ ਨੇ ਲਫ਼ਜ਼ 'ਮੁੱਲਾਂ' ਆਦਿਕ ਲਈ ।

ਲਫ਼ਜ਼ 'ਮੁਲਾਂ' ਦੇ ਦੋਵੇਂ ਅੱਖਰ 'ਮ' ਅਤੇ 'ਲ' ਲੈ ਕੇ ਲਫ਼ਜ਼ 'ਮਨ' ਅਤੇ 'ਲਰੈ' ਵਰਤੇ ਹਨ :—

'ਸੋ ਮੁਲਾਂ ਜੋ ਮਨ ਸਿਉ ਲਰੈ ॥'

ਇਸੇ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਲਫ਼ਜ਼ 'ਪਾਖੰਡੀ' ਦੇ ਅੱਖਰ 'ਪ' ਅਤੇ 'ਖ' ਲੈ ਕੇ ਲਫ਼ਜ਼ 'ਪਖਾਲੇ' ਵਰਤੇ ਹਨ :—

'ਸੋ ਪਾਖੰਡੀ ਜਿ ਕਾਇਆ ਪਖਾਲੇ ॥'

ਇਸ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਇਹ ਸ਼ਲੋਕ ਉਚਾਰਨ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਕਬੀਰ ਜੀ ਦਾ ਇਹ ਸ਼ਬਦ ਗਹੁ ਨਾਲ ਪੜ੍ਹ ਚੁਕੇ ਹੋਏ ਸਨ । ਇਹ ਇਕ ਕੁਦਰਤੀ ਨਿਯਮ ਹੈ ਕਿ ਜੇ ਤੁਸੀ ਕਿਸੇ ਕਵੀ ਜਾਂ ਲਿਖਾਰੀ ਦੀ ਕੋਈ ਕਵਿਤਾ ਜਾਂ ਲੇਖ ਪਿਆਰ ਨਾਲ ਮੁੜ ਮੁੜ ਪੜ੍ਹਦੇ ਰਹੋ, ਤਾਂ ਉਸ ਦੇ ਬਹੁਤ ਸਾਰੇ ਲਫ਼ਜ਼ ਤੁਹਾਡੀ ਆਪਣੀ ਰੋਜ਼ਾਨਾ 'ਬੋਲੀ' ਵਿਚ ਸ਼ਾਮਲ ਹੋ ਜਾਣਗੇ । ਜੇ ਤੁਸੀ ਆਪ ਭੀ ਕਵੀ ਜਾਂ ਲਿਖਾਰੀ ਹੋ, ਤਾਂ ਉਹਨਾਂ ਲਫ਼ਜ਼ਾਂ ਤੋਂ ਇਲਾਵਾ ਉਸ ਕਵੀ ਜਾਂ ਲਿਖਾਰੀ ਦੇ ਲਿਖਣ ਦਾ ਢੰਗ ਭੀ ਕਈ ਥਾਈਂ ਸਹਿਜ-ਸੁਭਾਇ ਤੁਹਾਡੀ ਆਪਣੀ ਲਿਖਤ ਵਿਚ ਪਰਗਟ ਹੋ ਜਾਇਗਾ ।

ਜਦੋਂ ਕਬੀਰ ਜੀ ਅਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਟਾਕਰਾ ਕਰ ਕੇ ਵੇਖਿਆਂ ਕਈ ਥਾਈਂ, ਲਫ਼ਜ਼ਾਂ, ਖ਼ਿਆਲਾਂ ਜਾਂ ਲਿਖਣ ਦੇ ਤਰੀਕੇ ਦੀ ਪਰਸਪਰ ਡੂੰਘੀ ਸਾਂਝ ਮਿਲੇ ਤਾਂ ਇਸ ਤੋਂ ਸਿਰਫ਼ ਇਹੀ ਨਤੀਜਾ ਕੱਢ ਸਕੀਦਾ ਹੈ ਕਿ ਕਬੀਰ ਜੀ ਦੇ ਉਹ ਉਹ ਲਫ਼ਜ਼, ਉਹ ਉਹ ਖ਼ਿਆਲ ਤੇ ਖ਼ਿਆਲਾਂ ਨੂੰ ਪਰਗਟ ਕਰਨ ਦੇ ਤਰੀਕੇ ਸਤਿਗੁਰੂ ਜੀ ਨੂੰ ਖ਼ਾਸ ਤੌਰ ਤੇ ਪਿਆਰੇ ਲੱਗੇ ਸਨ ।

(੩) ਆਸਾ ਰਾਗ ਵਿਚ ਕਬੀਰ ਜੀ ਲਿਖਦੇ ਹਨ :—

"ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨੁ ਗੁਸਾਈ ॥੧॥ ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥ ਰਾਮ ਬਡੇ ਮੈ ਤਨਕ ਲਹੁਰੀਆ ॥੧॥ਰਹਾਉ॥ ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥੨॥ ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥੮॥੩੦॥ {ਪੰਨਾ ੪੮੩}

ਇਸ ਸ਼ਬਦ ਵਿਚ ਕਬੀਰ ਜੀ ਨੇ ਕਈ ਗੱਲਾਂ ਇਸ਼ਾਰੇ-ਮਾਤ੍ਰ ਹੀ ਦੱਸੀਆਂ ਹਨ—

੧. 'ਮੈ ਤਨਕ ਲਹੁਰੀਆ' ਵਿਚ ਸਿਰਫ਼ ਇਸ਼ਾਰਾ ਹੀ ਕੀਤਾ ਹੈ । ਪਰ ਉਹ ਅੰਞਾਣ-ਪੁਣਾ ਕਿਹੜਾ ਹੈ, ਉਹ ਵਿਸਥਾਰ ਨਾਲ ਨਹੀਂ ਦੱਸਿਆ ।

੨. 'ਮਿਲਨੁ ਦੁਹੇਰਾ' ਕਿਉਂ ਹੈ ?—ਇਹ ਗੱਲ ਲਫ਼ਜ਼ 'ਤਨਕ ਲਹੁਰੀਆ' ਵਿਚ ਹੀ ਗੁਪਤ ਰੱਖੀ ਹੈ ।

੩. 'ਪੀਅ ਭਾਵੈ'—ਪਰ ਕਿਵੇਂ ਪਤੀ ਨੂੰ ਭਾਵੇ ? ਇਹ ਖ਼ਿਆਲ ਭੀ ਖੋਹਲਿਆ ਨਹੀਂ ਹੈ ।

ਇਹ ਸਾਰੀਆਂ ਗੂੜ੍ਹ ਗੱਲਾਂ ਸਮਝਣ ਲਈ ਗੁਰੂ ਨਾਨਕ ਸਾਹਿਬ ਦੇ ਆਸਾ ਰਾਗ ਵਿਚ ਹੀ ਦਿੱਤੇ ਹੋਏ ਹੇਠ-ਲਿਖੇ ਦੋ ਸ਼ਬਦ ਗਹੁ ਨਾਲ ਪੜ੍ਹੋ—

ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ਰਹਾਉ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥ ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ਰਹਾਉ॥ ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥ ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ ਰਹਉ ਨਿਰਾਸੀ ॥੧॥ਰਹਾਉ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮਿ ਸਮਾਵੈ ॥੧॥ਰਹਾਉ॥੨੬॥ {ਪੰਨਾ ੩੫੬}

ਆਸਾ ਮਹਲਾ ੧ ॥ ਪੇਵਕੜੈ ਧਨ ਖਰੀ ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥ ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥ ਨਦਰਿ ਕਰੇ ਮੇਲਾਵਾ ਹੋਈ ॥੧॥ਰਹਾਉ॥ ਸਾਹੁਰੜੈ ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥ ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ ॥੩॥ ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥ {ਪੰਨਾ ੩੫੭}

ਇਹਨਾਂ ਤਿੰਨਾਂ ਹੀ ਸ਼ਬਦਾਂ ਨੂੰ ਇਕੱਠਿਆਂ ਦੋ ਚਾਰ ਵਾਰੀ ਗਹੁ ਨਾਲ ਪੜ੍ਹੋ । ਕਿਤਨੇ ਹੀ ਸਾਂਝੇ ਲਫ਼ਜ਼ ਹਨ, ਕਿਆ ਸੁੰਦਰ ਮਿਲਵੇਂ ਖ਼ਿਆਲ ਹਨ । ਜਿਹੜੀਆਂ ਗੱਲਾਂ ਕਬੀਰ ਜੀ ਨੇ ਇੱਕ ਲਫ਼ਜ਼ 'ਲਹੁਰੀਆ' ਵਿਚ ਗੁਪਤ ਰੱਖ ਦਿੱਤੀਆਂ ਹਨ, ਉਹ ਗੁਰੂ ਨਾਨਕ ਦੇਵ ਜੀ ਨੇ ਇਹਨਾਂ ਦੋ ਸ਼ਬਦਾਂ ਵਿਚ ਸਮਝਾ ਦਿੱਤੀਆਂ ਹਨ । ਜੇ ਪਾਠਕ ਸੱਜਣ ਨਿਰੋਲ ਇਹਨਾਂ ਤਿੰਨਾਂ ਸ਼ਬਦਾਂ ਵਿਚ ਆਪਣੀ ਸੁਰਤ ਨੂੰ ਜੋੜਨਗੇ, ਤੇ ਹੋਰ ਸੁਣੀਆਂ ਸਾਖੀਆਂ ਦੇ ਆਸਰੇ ਬਣੇ ਹੋਏ ਖ਼ਿਆਲਾਂ ਨੂੰ ਐਸ ਵੇਲੇ ਨੇੜੇ ਨਹੀਂ ਢੁਕਣ ਦੇਣਗੇ, ਤਾਂ ਉਹਨਾਂ ਨੂੰ ਇੱਕ ਗੱਲ ਸਾਫ਼ ਹੋ ਜਾਇਗੀ ਕਿ ਗੁਰੂ ਨਾਨਕ ਦੇਵ ਜੀ ਨੇ ਜਦੋਂ ਇਹ ਦੋਵੇਂ ਸ਼ਬਦ ਉਚਾਰੇ ਅਤੇ ਲਿਖੇ ਸਨ, ਉਸ ਵੇਲੇ ਭਗਤ ਕਬੀਰ ਜੀ ਦਾ ਇਹ ਸ਼ਬਦ ਉਹਨਾਂ ਦੇ ਖ਼ਿਆਲਾਂ ਵਿਚ ਮੌਜੂਦ ਸੀ ।

(੪) ਆਸਾ ਰਾਗ ਦੇ ਇਕ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ—

ਸਾਸੁ ਕੀ ਦੁਖੀ ਸਸੁਰ ਕੀ ਪਿਆਰੀ, ਜੇਠ ਕੈ ਨਾਮਿ ਡਰਉ ਰੇ ॥ ਸਖੀ ਸਹੇਲੀ ਨਨਦ ਗਹੇਲੀ, ਦੇਵਰ ਕੈ ਬਿਰਹਿ ਜਰਉ ਰੇ ॥੧॥ ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ ॥ ਸੇਜੈ ਰਮਤੁ ਨੈਨ ਨਹੀ ਪੇਖਉ, ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥ ਬਾਪੁ ਸਾਵਕਾ ਕਰੈ ਲਰਾਈ, ਮਾਇਆ ਸਦ ਮਤਵਾਰੀ ॥ ਬਡੇ ਭਾਈ ਕੈ ਜਬ ਸੰਗਿ ਹੋਤੀ, ਤਬ ਹਉ ਨਾਹ ਪਿਆਰੀ ॥੨॥ ਕਹਤ ਕਬੀਰ ਪੰਚ ਕੋ ਝਗਰਾ, ਝਗਰਤ ਜਨਮੁ ਗਵਾਇਆ ॥ ਝੂਠੀ ਮਾਇਆ ਸਭੁ ਜਗੁ ਬਾਧਿਆ, ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥ {ਪੰਨਾ ੪੮੨}

ਕਵਿਤਾ ਦੇ ਦ੍ਰਿਸ਼ਟੀ-ਕੋਣ ਅਤੇ ਖ਼ਿਆਲਾਂ ਦੀ ਉਡਾਰੀ ਵਾਲੇ ਪਾਸੇ ਤੋਂ ਇਹ ਸ਼ਬਦ, ਗਹੁ ਨਾਲ ਪੜ੍ਹਨ ਵਾਲੇ ਦੇ ਦਿਲ ਨੂੰ ਇਕ ਡੂੰਘੀ ਧ੍ਰੂਹ ਪਾਂਦਾ ਹੈ । ਮਾਇਆ-ਵੇੜ੍ਹੀ ਜਿੰਦ ਦੀ ਇਹ ਇਕ ਬੜੀ ਦਰਦਨਾਕ ਕਹਾਣੀ ਹੈ । ਦਰਦਾਂ ਦੇ ਮਹਿਰਮ ਸਤਿਗੁਰੂ ਨਾਨਕ ਦੇਵ ਜੀ ਦੀਆਂ ਅੱਖਾਂ ਤੋਂ ਇਹ ਸ਼ਬਦ ਭਲਾ ਕਿਵੇਂ ਖੁੰਝ ਸਕਦਾ ਸੀ ? ਸਾਰੀ ਦਰਦ-ਭਰੀ ਕਹਾਣੀ ਦੇ ਅਖ਼ੀਰ ਤੇ ਅੱਪੜ ਕੇ ਹੀ ਅੱਧੀ ਤੁਕ ਵਿਚ 'ਸੁਖੁ' ਦਾ ਸਾਹ ਆਉਂਦਾ ਹੈ । ਇਤਨੀ ਵੱਡੀ ਦਰਦ-ਕਹਾਣੀ ਦਾ ਇਲਾਜ ਕਬੀਰ ਜੀ ਨੇ ਤਾਂ ਇਕ ਰਮਜ਼ ਜਿਹੀ ਵਿਚ ਹੀ ਦੱਸ ਕੇ ਬੱਸ ਕਰ

ਦਿੱਤਾ । ਪਰ ਸਤਿਗੁਰੂ ਨਾਨਕ ਦੇਵ ਜੀ ਨੇ ਉਸ ਇਲਾਜ ਨੂੰ ਪਰਹੇਜ਼ ਸਮੇਤ ਵਿਸਥਾਰ ਨਾਲ ਇਉਂ ਬਿਆਨ ਕੀਤਾ ਹੈ :—

ਆਸਾ ਮਹਲਾ ੧ ॥ ਕਾਚੀ ਗਾਗਰਿ ਦੇਹ ਦੁਹੇਲੀ, ਉਪਜੈ ਬਿਨਸੈ ਦੁਖੁ ਪਾਈ ॥ ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ, ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ, ਤੁਝ ਬਿਨੁ ਅਵਰੁ ਨ ਕੋਇ ਹਰੇ ॥ ਸਰਬੀ ਰੰਗੀ ਰੂਪੀ ਤੂੰ ਹੈ, ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ ਰਹਾਉ ॥ ਸਾਸੁ ਬੁਰੀ ਘਰਿ ਵਾਸੁ ਨ ਦੇਵੈ, ਪਿਰ ਸਿਉ ਮਿਲਣ ਨ ਦੇਇ ਬੁਰੀ ॥ ਸਖੀ ਸਾਜਨੀ ਕੇ ਹਉ ਚਰਨ ਸਰੇਵਉ, ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥ ਆਪੁ ਬੀਚਾਰਿ ਮਾਰਿ ਮਨੁ ਦੇਖਿਆ, ਤੁਮ ਸਾ ਮੀਤੁ ਨ ਅਵਰੁ ਕੋਈ ॥ ਜਿਉ ਤੂੰ ਰਾਖਹਿ ਤਿਵ ਹੀ ਰਹਣਾ, ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥ ਆਸਾ ਮਨਸਾ ਦੋਊ ਬਿਨਾਸਤ, ਤ੍ਰਿਹੁ ਗੁਣ ਆਸ ਨਿਰਾਸ ਭਈ ॥ ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ ॥੪॥ ਗਿਆਨ ਧਿਆਨ ਸਗਲੇ ਸਭਿ ਜਪ ਤਪ, ਜਿਸੁ ਹਰਿ ਹਿਰਦੈ ਅਲਖ ਅਭੇਵਾ ॥ ਨਾਨਕ ਰਾਮ ਨਾਮਿ ਮਨੁ ਰਾਤਾ, ਗੁਰਮਤਿ ਪਾਏ ਸਹਜ ਸੇਵਾ ॥੫॥੨੨॥ {ਪੰਨਾ ੩੫੫}

ਕਬੀਰ ਜੀ ਨੇ 'ਸਾਸੁ' ਦੇ ਸਾਰੇ ਹੀ ਪਰਵਾਰ ਦਾ ਹਾਲ ਦੱਸ ਕੇ ਦੁੱਖਾਂ ਦੀ ਲੰਮੀ ਕਹਾਣੀ ਬਿਆਨ ਕੀਤੀ ਹੈ । ਪਰ ਸਤਿਗੁਰੂ ਜੀ ਨੇ ਉਸ "ਸਾਸੁ ਬੁਰੀ" ਦਾ ਥੋੜਾ ਜਿਹਾ ਜ਼ਿਕਰ ਕਰ ਕੇ, ਉਸ ਦੇ ਅਤੇ ਉਸ ਦੇ ਪਰਵਾਰ ਦੇ ਪੰਜੇ ਵਿਚੋਂ ਨਿਕਲਣ ਦਾ ਰਸਤਾ ਵਿਖਾਣ ਤੇ ਜ਼ੋਰ ਦਿੱਤਾ ਹੈ । ਇਹ ਦੋਵੇਂ ਸ਼ਬਦ ਆਮ੍ਹੋ-ਸਾਹਮਣੇ ਰੱਖਿਆਂ ਇਹ ਆਖਣਾ ਗ਼ਲਤ ਨਹੀਂ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਪਾਸ ਕਬੀਰ ਜੀ ਦਾ ਇਹ ਸ਼ਬਦ ਮੌਜੂਦ ਸੀ, ਜਦੋਂ ਉਹਨਾਂ ਆਪਣਾ ਸ਼ਬਦ ਉਚਾਰਿਆ ।

(੫) ਗੁਰੂ ਗ੍ਰੰਥ ਸਾਹਿਬ ਜੀ ਦੇ ਸਿਰੀ ਰਾਗ ਵਿਚ ਭਗਤਾਂ ਦੀ ਬਾਣੀ ਸ਼ੁਰੂ ਕਰਨ ਲੱਗਿਆਂ, ਪਹਿਲੇ ਹੀ ਸ਼ਬਦ ਦਾ (ਜੋ ਕਬੀਰ ਜੀ ਦਾ ਉਚਾਰਿਆ ਹੋਇਆ ਹੈ) ਸਿਰ-ਲੇਖ ਇਉਂ ਹੈ :—

"ਸਿਰੀ ਰਾਗ ॥ ਕਬੀਰ ਜੀਉ ਕਾ ॥ ਏਕੁ ਸੁਆਨੁ ਕੈ ਘਰਿ ਗਾਵਣਾ ॥"

ਇਸ ਸਿਰ-ਲੇਖ ਦੇ ਤੀਜੇ ਹਿੱਸੇ ਨੂੰ ਗਹੁ ਨਾਲ ਵਿਚਾਰਨ ਦੀ ਲੋੜ ਹੈ । ਲਫ਼ਜ਼ 'ਕੈ' ਵਿਆਕਰਣ ਅਨੁਸਾਰ 'ਸੰਬੰਧਕ' ਹੈ । ਜੇ ਇਸ ਦਾ ਸੰਬੰਧ ਲਫ਼ਜ਼ 'ਸੁਆਨੁ' ਦੇ ਨਾਲ ਹੁੰਦਾ, ਤਾਂ ਇਸ ਦੇ ਅਖ਼ੀਰ ਤੇ ( ੁ ) ਨਾ ਹੁੰਦਾ; ਜਿਵੇਂ—

ਕੀਮਤਿ ਸੋ ਪਾਵੈ, ਆਪਿ ਜਾਣਾਵੈ, ਆਪਿ ਅਭੁਲੁ, ਨ ਭੁਲਏ ॥<br>ਜੈ ਜੈਕਾਰੁ ਕਰਹਿ ਤੁਧੁ ਭਾਵਹਿ, ਗੁਰ ਕੈ ਸਬਦਿ ਅਮੁਲਏ ॥੯॥੨॥੫॥ {ਸੂਹੀ ਛੰਤ ਮ: ੧ ਘਰੁ ੪

ਇੱਥੇ 'ਸੰਬੰਧਕ' "ਕੈ" ਦਾ ਸੰਬੰਧ ਲਫ਼ਜ਼ "ਗੁਰ" ਦੇ ਨਾਲ ਹੈ, ਇਸ ਵਾਸਤੇ ਲਫ਼ਜ਼ 'ਗੁਰ' ਦੇ ਨਾਲ ( ੁ ) ਨਹੀਂ ਰਹਿ ਸਕਦਾ । ਇਸੇ ਤਰ੍ਹਾਂ—

ਦਾਸੁ ਕਬੀਰੁ ਤੇਰੀ ਪਨਹ ਸਮਾਨਾ ॥<br>ਭਿਸਤੁ ਨਜੀਕਿ ਰਾਖੁ ਰਹਮਾਨਾ ॥੪॥੭॥੧੫॥ {ਭੈਰਉ

ਲਫ਼ਜ਼ 'ਨਜੀਕਿ' ਵਿਆਕਰਣ ਅਨੁਸਾਰ 'ਸੰਬੰਧਕ' ਹੈ । ਜੇ ਇਸ ਦਾ ਸੰਬੰਧ ਲਫ਼ਜ਼ 'ਭਿਸਤੁ' ਦੇ ਨਾਲ ਹੁੰਦਾ, ਤਾਂ ਇਸ ਦੇ ਅਖ਼ੀਰ ਵਿਚ ( ੁ ) ਨਾਹ ਹੁੰਦਾ । ਇਸ ਦਾ ਅਰਥ ਇਉਂ ਹੈ—ਹੇ ਰਹਿਮਾਨ ! (ਮੈਨੂੰ ਆਪਣੇ) ਨਜੀਕਿ ਰੱਖ, (ਮੇਰੇ ਲਈ ਇਹੀ) ਭਿਸਤੁ (ਹੈ) ।

ਸੋ, ਉੱਪਰਲੇ ਸਿਰ-ਲੇਖ ਵਿਚ ਦੇ 'ਸੰਬੰਧਕ' ਦਾ ਸੰਬੰਧ ਉਸ ਸਾਰੇ ਹੀ ਸ਼ਬਦ ਦੇ ਨਾਲ ਹੈ ਜਿਸ ਦੇ ਸ਼ੁਰੂ ਵਿਚ ਇਹ ਲਫ਼ਜ਼ ਹਨ "ਏਕੁ ਸੁਆਨੁ" । ਉਹ ਸ਼ਬਦ ਇਸੇ ਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਹੈ, ਜੋ ਇਉਂ ਹੈ :

ਸਿਰੀ ਰਾਗੁ ਮਹਲਾ ੧ ਘਰੁ ॥ ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥ ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ਰਹਾਉ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥ ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥ ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥ {ਪੰਨਾ ੨੪}

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਸਿਰ-ਲੇਖਾਂ ਨੂੰ ਗਹੁ ਨਾਲ ਪੜ੍ਹ ਕੇ ਵੇਖੋ । ਇਹਨਾਂ ਨੂੰ ਦਰਜ ਕਰਨ ਵਿਚ ਸਤਿਗੁਰੂ ਅਰਜਨ ਸਾਹਿਬ ਨੇ ਬੜੇ ਸੰਕੋਚ ਤੋਂ ਕੰਮ ਲਿਆ ਹੈ । 'ਮਹਲਾ ੧, ੩, ੪' ਦੇ ਹਿੰਦਸੇ ਨੂੰ ਕਿਵੇਂ ਪੜ੍ਹਨਾ ਹੈ; ਇਹ ਮਸਾਂ ਪੰਜ-ਸੱਤ ਵਾਰੀ ਹੀ ਸਾਰੇ ਗੁਰੂ ਸਾਹਿਬ ਵਿਚ ਇਸ਼ਾਰੇ-ਮਾਤ੍ਰ ਦੱਸਿਆ ਹੈ ਕਿ 'ਪਹਿਲਾ, ਤੀਜਾ, ਚੌਥਾ' ਪੜ੍ਹਨਾ ਹੈ । ਇਸ ਸੰਕੋਚ ਤੇ ਸੰਖੇਪ ਦਾ ਇਤਨਾ ਖ਼ਿਆਲ ਰਖਿਆ ਹੈ ਕਿ ਕਈ ਵਾਰੀ ਲਫ਼ਜ਼ 'ਘਰੁ' ਭੀ ਛੱਡ ਦਿੱਤਾ ਹੈ, ਤੇ, ਸਿਰਫ਼ ਅਗਲਾ 'ਹਿੰਦਸਾ' ਹੀ ਲਿਖਿਆ ਹੈ । ਵੇਖੋ ਗਉੜੀ ਰਾਗ ਵਿਚ ਕਬੀਰ ਦੇ ਸ਼ਬਦ ਨੰ: ੬੨, ੬੬, ੬੭, ੬੮, ੬੯; ਗਉੜੀ ੯, ਗਉੜੀ ੧੧, ਗਉੜੀ ੧੨, ਗਉੜੀ ੧੩ । ਗੁਰੂ ਨਾਨਕ ਦੇਵ ਜੀ ਦੇ ਉੱਪਰਲੇ ਸ਼ਬਦ ਦਾ 'ਘਰੁ ੪' ਹੈ । ਕਬੀਰ ਜੀ ਦੇ ਸ਼ਬਦ ਦੇ ਅਰੰਭ ਵਿਚ ਭੀ ਲਫ਼ਜ਼ 'ਘਰੁ ੪' ਹੀ ਵਰਤਿਆ ਜਾ ਸਕਦਾ ਸੀ । ਪਰ ਇਹ ਤਿੰਨ ਅੱਖਰ ਲਿਖਣ ਦੇ ਥਾਂ 'ਏਕੁ ਸੁਆਨੁ ਕੈ ਘਰਿ ਗਾਵਣਾ' ਦੇ ਗਿਆਰਾਂ ਅੱਖਰ ਕਿਉਂ ਲਿਖੇ ਗਏ ਹਨ ? ਇਸ ਵਿਚ ਭੀ ਕੋਈ ਰਾਜ਼ ਦੀ ਗੱਲ ਹੈ । ਆਓ, ਕਬੀਰ ਜੀ ਦਾ ਉਹ ਸ਼ਬਦ ਪੜ੍ਹ ਵੇਖੀਏ :—

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ॥ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥ ਮੋਰ ਮੋਰ ਕਰਿ ਅਧਿਕ ਲਾਡੁ ਧਰਿ, ਪੇਖਤ ਹੀ ਜਮਰਾਉ ਹਸੈ ॥੨॥ ਐਸਾ ਤੈਂ ਜਗੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ਰਹਾਉ॥ ਕਹਤ ਕਬੀਰ ਛੋਡਿ ਬਿਖਿਆ ਰਸ, ਇਤੁ ਸੰਗਤਿ ਨਿਹਚਉ ਮਰਣਾ ॥ ਰਮਈਆ ਜਪਹੁ ਪ੍ਰਾਣੀ ਅਨਤ ਜੀਵਨ ਬਾਣੀ, ਇਨ ਬਿਧਿ ਭਵ ਸਾਗਰੁ ਤਰਣਾ ॥੧॥ ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥ ਉਪਜੈ ਸਹਜੁ ਗਿਆਨ ਮਤਿ ਜਾਗੈ ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥ ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ਰਹਾਉ ਦੂਜਾ॥ {ਪੰਨਾ ੯੧}

ਸ਼ਬਦ ਦਾ ਮੁੱਖ-ਭਾਵ 'ਰਹਾਉ' ਦੀ ਤੁਕ ਵਿਚ ਹੈ ਕਿ ਜਗਤ ਮਾਇਆ ਦੇ ਮੋਹ ਵਿਚ ਫਸ ਕੇ ਕੁਰਾਹੇ ਪਿਆ ਹੋਇਆ ਹੈ । ਬੰਦ ਨੰ: ੧ ਵਿਚ ਮਾਂ ਦੇ ਮੋਹ ਦੀ ਮਿਸਾਲ ਦਿੱਤੀ ਹੈ ਬੰਦ ਨੰ: ੨ ਵਿਚ ਜੀਵ ਨੂੰ "ਬਿਖਿਆ ਰਸ" ਵੱਲੋਂ ਕਬੀਰ ਜੀ ਸੁਚੇਤ ਕਰਦੇ ਹਨ ਅਤੇ ਆਖਦੇ ਹਨ ਕਿ "ਇਤੁ ਸੰਗਤਿ" ਆਤਮਕ ਮੌਤ ਹੋ ਜਾਂਦੀ ਹੈ । 'ਬਿਖਿਆ' ਦੇ ਕਿਹੜੇ 'ਰਸ' ਹਨ, ਮਾਇਆ ਦੇ ਕਿਹੜੇ ਚਸਕੇ ਹਨ ?—ਕਬੀਰ ਜੀ ਨੇ ਇਸ ਖ਼ਿਆਲ ਨੂੰ ਖੋਲ੍ਹ ਕੇ ਨਹੀਂ ਦੱਸਿਆ । "ਮਰਣਾ" ਤੋਂ ਕੀਹ ਭਾਵ ਹੈ ? ਇਹ ਭੀ ਖੋਲ੍ਹ ਕੇ ਨਹੀਂ ਸਮਝਾਇਆ । ਹੁਣ ਇਸ

ਸ਼ਬਦ ਦੇ ਨਾਲ ਰਲਾ ਕੇ ਗੁਰੂ ਨਾਨਕ ਦੇਵ ਜੀ ਦਾ ਉੱਪਰ ਦਿੱਤਾ ਸ਼ਬਦ ਪੜ੍ਹੋ । "ਬਿਖਿਆ ਰਸ" ਕਿਹੜੇ ਕਿਹੜੇ ਹਨ ? ਕਾਮ, ਕ੍ਰੋਧ, ਨਿੰਦਾ, ਪਰ ਘਰ, ਫਾਹੀ ਸੁਰਤਿ, ਕੂੜ ਆਦਿਕ ਇਹ ਸਾਰੇ "ਬਿਖਿਆ" ਦੇ 'ਰਸ' ਹਨ । 'ਮਰਣਾ' ਕੀਹ ਹੈ ? "ਧਾਣਕ ਰੂਪਿ ਰਹਾ ਕਰਤਾਰ" ।

ਬੱਸ ! ਇਹਨਾਂ ਦੋਹਾਂ ਸ਼ਬਦਾਂ ਦੀ ਇਹ ਡੂੰਘੀ ਸਾਂਝ ਦੱਸਣ ਲਈ ਹੀ ਉਪਰਲਾ ਸਿਰ-ਲੇਖ ਉਚੇਚੀ ਸ਼ਕਲ ਵਿਚ ਦਿੱਤਾ ਗਿਆ ਹੈ ।

(੬) ਰਾਮਕਲੀ ਰਾਗੁ ਵਿਚ ਕਬੀਰ ਜੀ ਦੇ ਪਹਿਲੇ ਦੋ ਸ਼ਬਦ ਧਿਆਨ ਨਾਲ ਪੜ੍ਹਨ ਵਾਲੇ ਹਨ । ਪਹਿਲੇ ਸ਼ਬਦ ਵਿਚ ਲਿਖਦੇ ਹਨ :

ਕਾਇਆ ਕਲਾਲਨਿ ਲਾਹਨਿ ਮੇਲਉ, ਗੁਰ ਕਾ ਸਬਦੁ ਗੁੜੁ ਕੀਨੁ ਰੇ ॥ ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ, ਕਾਟਿ ਕਾਟਿ ਕਸੁ ਦੀਨੁ ਰੇ ॥ ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥ ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਦਲਾਲੀ ਰੇ ॥੧॥ਰਹਾਉ॥ ਭਵਨ ਚਤੁਰਦਸ ਭਾਠੀ ਕੀਨ੍ਹੀ, ਬ੍ਰਹਮ ਅਗਨਿ ਤਨਿ ਜਾਰੀ ਰੇ ॥ ਮੁਦ੍ਰਾ ਮਦਕ ਸਹਜ ਧੁਨਿ ਲਾਗੀ, ਸੁਖਮਨ ਪੋਚਨਹਾਰੀ ਰੇ ॥੨॥......ਨਿਝਰ ਧਾਰ ਚੁਐ ਅਤਿ ਨਿਰਮਲ, ਇਹ ਰਸ ਮਨੂਆ ਰਾਤੋ ਰੇ ॥ ਕਹਿ ਕਬੀਰ ਸਗਲੇ ਮਦ ਛੂਛੇ, ਇਹੈ ਮਹਾ ਰਸੁ ਸਾਚੋ ਰੇ ॥੧॥ {ਪੰਨਾ ੯੬੮}

**ਦੂਜੇ ਸ਼ਬਦ ਵਿਚ ਲਿਖਦੇ ਹਨ :—**

ਗੁੜੁ ਕਰਿ ਗਿਆਨੁ, ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥ ਸੁਖਮਨ ਨਾਰੀ ਸਹਜ ਸਮਾਨੀ, ਪੀਵੈ ਪੀਵਨਹਾਰਾ ॥੧॥ ਅਉਧੂ ਮੇਰਾ ਮਨੁ ਮਤਵਾਰਾ ॥ ਉਨਮਦ ਚਢਾ, ਮਦਨ ਰਸੁ ਚਾਖਿਆ, ਤ੍ਰਿਭਵਣ ਭਇਆ ਉਜਿਆਰਾ ॥੧॥ਰਹਾਉ॥ {ਪੰਨਾ ੯੬੯}

ਰਾਮਕਲੀ ਰਾਗ ਵਿਚ ਕਬੀਰ ਜੀ ਦੇ ਇਹਨਾਂ ਦੋਹਾਂ ਸ਼ਬਦਾਂ ਨੂੰ ਸਾਹਮਣੇ ਰੱਖ ਕੇ ਗੁਰੂ ਨਾਨਕ ਦੇਵ ਜੀ ਦਾ ਹੇਠ-ਲਿਖਿਆ ਸ਼ਬਦ ਪੜ੍ਹੋ । ਕਿਤਨੀ ਡੂੰਘੀ ਸਾਂਝ ਹੈ । ਕਬੀਰ ਜੀ ਦੇ ਦੋਹਾਂ ਸ਼ਬਦਾਂ ਵਿਚ ਵਰਤੇ ਲਫ਼ਜ਼ "ਸੁਖਮਨ" ਦਾ ਭੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਤੋਂ ਸਾਫ਼ ਨਿਰਨਾ ਹੋ ਜਾਂਦਾ ਹੈ । ਇਹ ਗੱਲ ਭੀ ਪਰਤੱਖ ਦਿੱਸ ਰਹੀ ਹੈ ਕਿ ਇਸ ਸ਼ਬਦ ਨੂੰ ਲਿਖਣ ਵੇਲੇ ਸਤਿਗੁਰੂ ਜੀ ਪਾਸ ਭਗਤ ਜੀ ਦੇ ਇਹ ਦੋਵੇਂ ਸ਼ਬਦ ਮੌਜੂਦ ਸਨ—

ਆਸਾ ਮਹਲਾ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ ॥ ਭਾਠੀ ਭਵਨੁ, ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥ ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥੧॥ ਰਹਾਉ ॥ ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥ ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥੨॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥ ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥੩॥ ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥ {ਪੰਨਾ ੩੬੦}

੧. ਕਬੀਰ ਜੀ ਅਤੇ ਗੁਰੂ ਨਾਨਕ ਸਾਹਿਬ ਦਾ ਨਿਸ਼ਾਨਾ ਇੱਕੋ ਹੀ ਹੈ—ਜੋਗੀ ਨੂੰ ਸ਼ਰਾਬ ਤੋਂ ਵਰਜ ਰਹੇ ਹਨ ।

੨. ਕਬੀਰ : "ਭਵਨ ਚਤਰਦਸ ਭਾਠੀ" ।੨।੧। ਗੁਰੂ ਨਾਨਕ : "ਭਾਠੀ ਭਵਨੁ" ।੧।

੩. ਕਬੀਰ : "ਸੁਖਮਨ (=ਮਨ ਦੀ ਸੁਖ ਅਵਸਥਾ) ਪੋਚਨਹਾਰੀ" ।੨।੧। ਗੁਰੂ ਨਾਨਕ : "ਪ੍ਰੇਮ ਕਾ ਪੋਚਾ" ।੧।

੪. ਕਬੀਰ : "ਸਗਲੇ ਮਦ ਛੂਛੇ" ।੪।੧। ਗੁਰੂ ਨਾਨਕ : "ਕਿਆ ਮਦਿ ਛੂਛੈ ਭਾਉ ਧਰੇ" ।੨।

੫. ਕਬੀਰ : "ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ, ਕਾਟਿ ਕਾਟਿ ਕਸੁ ਦੀਨੁ ਰੇ" ।੧।੧। ਗੁਰੂ ਨਾਨਕ : "ਕਰਣੀ ਕਸੁ" ।੧।

੬. ਕਬੀਰ : "ਗੁੜੁ ਕਰਿ ਗਿਆਨੁ" ।੧।੨। ਗੁਰੂ ਨਾਨਕ : "ਗੁੜੁ ਕਰਿ ਗਿਆਨੁ" ।੧।

੭. ਕਬੀਰ : "ਅਉਧੂ ਮੇਰਾ ਮਨੁ ਮਤਵਾਰਾ ।ਰਹਾਉ।੨। ਗੁਰੂ ਨਾਨਕ : "ਬਾਬਾ ਮਨੁ ਮਤਵਾਰੋ" ।ਰਹਾਉ।

ਨੋਟ—ਅਖ਼ੀਰਲੇ ਨੰ: ੭ ਵਿਚ ਦਿੱਤੀ ਸਾਂਝ ਇਕ ਹੋਰ ਗੱਲੋਂ ਭੀ ਸੁਆਦਲੀ ਹੈ । ਦੋਹਾਂ ਮਹਾਂ ਪੁਰਖਾਂ ਨੇ ਲਫ਼ਜ਼ "ਮਨੁ ਮਤਵਾਰੋ" 'ਰਹਾਉ' ਦੀਆਂ ਤੁਕਾਂ ਵਿਚ ਵਰਤੇ ਹਨ ।

ਇਹ ਇਤਨੀ ਡੂੰਘੀ ਸਾਂਝ ਸਬੱਬ ਨਾਲ ਨਹੀਂ ਹੋ ਗਈ । ਕਬੀਰ ਜੀ ਦੇ ਇਹ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਦੇ ਪਾਸ ਮੌਜੂਦ ਸਨ ।

(੭) ਰਾਮਕਲੀ ਦੇ ਚੌਥੇ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ :—

ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥ ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ ॥੧॥ ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥੧॥ਰਹਾਉ॥ {ਪੰਨਾ ੯੬੯}

**ਭਾਵ** :—ਹੇ ਪ੍ਰਭੂ ! ਮੈਂ ਤੇਰੇ ਦਰ ਤੇ (ਬੈਠਾ ਹੋਇਆ ਇਕ) ਕੁੱਤਾ ਹਾਂ, ਤੇ ਮੂੰਹ ਅਗਾਂਹ ਵਧਾ ਕੇ ਭੌਂਕ ਰਿਹਾ ਹਾਂ (ਭਾਵ, ਤੇਰੇ ਦਰ ਤੇ ਮੈਂ ਜੋ ਤੇਰੀ ਸਿਫ਼ਤਿ-ਸਾਲਾਹ ਕਰਦਾ ਹਾਂ, ਇਹ ਆਪਣੇ ਸਰੀਰ ਨੂੰ ਵਿਕਾਰ-ਕੁੱਤਿਆਂ ਤੋਂ ਬਚਾਉਣ ਲਈ ਹੈ, ਜਿਵੇਂ ਇੱਕ ਕੁੱਤਾ ਕਿਸੇ ਪਰਾਈ ਗਲੀ ਦੇ ਕੁੱਤਿਆਂ ਤੋਂ ਆਪਣੇ ਆਪ ਦੀ ਰਾਖੀ ਕਰਨ ਲਈ ਭੌਂਕਦਾ ਹੈ) ।੧।

ਆਪਣੇ ਇਸ ਸਰੀਰ-ਸ਼ਹਿਰ ਦੀ ਰਾਖੀ ਕਰਨ ਲਈ ਮੇਰਾ ਫ਼ਰਜ਼ ਇਹ ਹੈ ਕਿ ਮੈਂ ਭਲੇ ਗੁਣਾਂ ਨੂੰ ਜੀ-ਆਇਆਂ ਆਖਾਂ, ਤੇ, ਵਿਕਾਰਾਂ ਨੂੰ ਮਾਰ ਕੱਢਾਂ; ਦਿਨ ਰਾਤ ਹੇ ਪ੍ਰਭੂ ! ਤੇਰੇ ਚਰਨ ਪਰਸਾਂ, ਤੇ ਆਪਣੇ ਕੇਸਾਂ ਦਾ ਚਉਰ ਤੇਰੇ ਉੱਤੇ ਝੁਲਾਵਾਂ ।੧।

ਇਹੀ ਖ਼ਿਆਲ ਗੁਰੂ ਨਾਨਕ ਦੇਵ ਜੀ ਨੇ ਬਿਲਾਵਲ ਰਾਗ ਦੇ ਪਹਿਲੇ ਸ਼ਬਦ ਵਿਚ ਇਉਂ ਦੱਸਿਆ ਹੈ—

ਤੂ ਸੁਲਤਾਨੁ ਕਹਾ ਹਉ ਮੀਆ, ਤੇਰੀ ਕਵਨ ਵਡਾਈ ॥<br>
ਜੋ ਤੂ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ ।੧।... ... ...<br>
ਏਤੇ ਕੂਕਰ ਹਉ ਬੇਗਾਨਾ, ਭਉਕਾ ਇਸ ਤਨ ਤਾਈ... ... ॥੪॥੧॥

(੮) ਰਾਮਕਲੀ ਦੇ ਦਸਵੇਂ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ—

ਬੰਧਚਿ ਬੰਧਨੁ ਪਾਇਆ ॥ ਮੁਕਤੈ ਗੁਰਿ ਅਨਲੁ ਬੁਝਾਇਆ ॥ ਜਬ ਨਖ ਸਿਖ ਇਹੁ ਮਨੁ ਚੀਨਾ ॥ ਤਬ ਅੰਤਰਿ ਮਜਨੁ ਕੀਨ੍ਹਾ ॥੧॥ ਪਵਨਪਤਿ ਉਨ੍ਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥੧॥ਰਹਾਉ॥ ਉਲਟੀਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥ ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ

॥੨॥ ਚੂਕੀਅਲੇ ਮੋਹ ਮਇ ਆਸਾ ॥ ਸਸਿ ਕੀਨੋ ਸੂਰ ਗਿਰਾਸਾ ॥ ਜਬ ਕੁੰਭਕੁ ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥੩॥ ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥ ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥ {ਪੰਨਾ ੯੭੧}

ਸ਼ਬਦ ਦਾ ਮੁਖ ਭਾਵ 'ਰਹਾਉ' ਦੀ ਤੁਕ ਵਿਚ ਹੈ । ਇਸ ਕੇਂਦਰੀ ਭਾਵ ਨੂੰ ਸਾਰੇ ਸ਼ਬਦ ਵਿਚ ਵਿਸਥਾਰ ਨਾਲ ਬਿਆਨ ਕੀਤਾ ਹੈ । 'ਰਹਾਉ' ਵਿਚ ਦੱਸਿਆ ਹੈ ਕਿ ਜੀਵਾਤਮਾ ਦੀ ਸਭ ਤੋਂ ਉੱਚੀ ਅਵਸਥਾ ਉਹ ਹੈ ਜਦੋਂ ਇਹ 'ਉਨਮਨ' ਵਿਚ ਅੱਪੜਦਾ ਹੈ । ਇਸ ਅਵਸਥਾ ਨੂੰ ਜਨਮ ਮਰਨ ਤੇ ਬੁਢੇਪਾ ਪੋਹ ਨਹੀਂ ਸਕਦੇ । ਇਸ ਅਵਸਥਾ ਦੀ ਹੋਰ ਸਾਰੀ ਹਾਲਤ ਸਾਰੇ ਸ਼ਬਦ ਵਿਚ ਦੱਸੀ ਗਈ ਹੈ, ਤੇ ਇਹ ਸਾਰੀ ਹਾਲਤ ਉਸ ਕੇਂਦਰੀ ਤਬਦੀਲੀ ਦਾ ਨਤੀਜਾ ਹੈ । ਇਹ 'ਉਨਮਨ' ਕਿਵੇਂ ਬਣੀ ? ਸਿਮਰਨ ਦੀ ਬਰਕਤ ਨਾਲ । ਕਬੀਰ ਜੀ ਆਖਦੇ ਹਨ ਕਿ ਇਹੀ ਅਸਲ ਭੇਤ ਦੀ ਗੱਲ ਹੈ ।

ਇਸ ਭੇਤ ਦੀ ਗੱਲ ਨੂੰ ਜੋ ਕਬੀਰ ਜੀ ਨੇ ਸ਼ਬਦ ਦੇ ਅਖ਼ੀਰਲੇ 'ਬੰਦ' ਵਿਚ ਦੱਸੀ ਹੈ, ਗੁਰੂ ਨਾਨਕ ਸਾਹਿਬ ਨੇ ਆਪਣੇ ਇਕ ਸ਼ਬਦ ਵਿਚ ਖੁਲ੍ਹੇ ਵਿਸਥਾਰ ਨਾਲ ਬਿਆਨ ਕੀਤਾ ਹੈ । ਉਹ ਸ਼ਬਦ ਭੀ ਰਾਮਕਲੀ ਰਾਗ ਵਿੱਚ ਹੀ ਹੈ ਤੇ ਛੰਦ ਦੀ ਚਾਲ ਭੀ ਇਸੇ ਸ਼ਬਦ ਵਰਗੀ ਹੈ; ਵੇਖੋ—

ਰਾਮਕਲੀ ਮਹਲਾ ੧ ॥ ਜਾ ਹਰਿ ਪ੍ਰਭਿ ਕਿਰਪਾ ਧਾਰੀ ॥ ਤਾ ਹਉਮੈ ਵਿਚਹੁ ਮਾਰੀ ॥ ਸੋ ਸੇਵਕਿ ਰਾਮ ਪਿਆਰੀ ॥ ਜੋ ਗੁਰ ਸਬਦੀ ਬੀਚਾਰੀ ॥੧॥ ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ, ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ ਰਹਾਉ ॥ ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥ ਗੁਰ ਪੂਰੈ ਸਚੁ ਸਮਾਇਆ ॥ ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥ ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗ ਪਾਣੀ ॥ ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥੩॥ ਜਹ ਆਪੁ ਗਇਆ ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥ ਗੁਰਿ ਸਤਿਗੁਰਿ ਭਰਮੁ ਚੁਕਾਇਆ ॥ ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥ {ਪੰਨਾ ੮੭੯}

(੯) ਮਾਰੂ ਰਾਗ ਵਿਚ ਕਬੀਰ ਜੀ ਲਿਖਦੇ ਹਨ :—

ਬਨਹਿ ਬਸੇ ਕਿਉ ਪਾਈਐ, ਜਉ ਲਉ ਮਨਹੁ ਨ ਤਜਹਿ ਬਿਕਾਰ ॥ ਜਿਹ ਘਰੁ ਬਨੁ ਸਮਸਰਿ ਕੀਆ, ਤੇ ਪੂਰੇ ਸੰਸਾਰ ॥੧॥ ਸਾਰ ਸੁਖੁ ਪਾਈਐ ਰਾਮਾ ॥ ਰੰਗਿ ਰਵਹੁ ਆਤਮੈ ਰਾਮ ॥੧॥ਰਹਾਉ॥ ਜਟਾ ਭਸਮ ਲੇਪਨ ਕੀਆ, ਕਹਾ ਗੁਫਾ ਮਹਿ ਬਾਸੁ ॥ ਮਨੁ ਜੀਤੇ ਜਗੁ ਜੀਤਿਆ, ਜਾ ਤੇ ਬਿਖਿਆ ਤੇ ਹੋਇ ਉਦਾਸੁ ॥੨॥੨॥ {ਪੰਨਾ ੧੧੦੩}

**ਨੋਟ** :—ਬੰਦ ਨੰ: ੨ ਵਿਚ ਕਬੀਰ ਜੀ ਆਖਦੇ ਹਨ 'ਮਨੁ ਜੀਤੇ ਜਗੁ ਜੀਤਿਆ' । ਗੁਰੂ ਨਾਨਕ ਦੇਵ ਜੀ 'ਜਪੁ' ਵਿਚ ਲਿਖਦੇ ਹਨ 'ਮਨਿ ਜੀਤੈ ਜਗੁ ਜੀਤੁ' । ਕਬੀਰ ਜੀ ਕਹਿੰਦੇ ਹਨ ਕਿ ਗ੍ਰਿਹਸਤ ਛੱਡ ਕੇ ਜਟਾ ਭਸਮ ਆਦਿਕ ਵਰਤ ਕੇ ਗੁਫਾ ਵਿਚ ਜਾ ਬੈਠਿਆਂ ਮਾਇਆ ਤੋਂ ਖ਼ਲਾਸੀ ਨਹੀਂ ਹੁੰਦੀ । ਜੇ ਜਗਤ ਨੂੰ ਜਿੱਤਣਾ ਹੈ, ਜੇ ਮਾਇਆ ਉੱਤੇ ਕਾਬੂ ਪਾਣਾ ਹੈ ਤਾਂ ਆਪਣੇ ਮਨ ਨੂੰ ਜਿੱਤੋ । ਸਤਿਗੁਰੂ ਨਾਨਕ ਦੇਵ ਜੀ ਭੀ ਇਸ ਗ਼ਲਤ ਤਿਆਗ ਦਾ ਜ਼ਿਕਰ ਕਰਦੇ ਹੋਏ ਹੀ ਆਖਦੇ ਹਨ ਕਿ ਇਹ ਮੁੰਦ੍ਰਾ, ਝੋਲੀ, ਬਿਭੂਤ ਆਦਿਕ ਕੁਝ ਨਹੀਂ ਸਵਾਰਨਗੇ, ਮਨ ਨੂੰ ਜਿੱਤੋ ।

ਵੇਖੋ, ਇਹ ਲਫ਼ਜ਼ਾਂ ਦੀ ਸਾਂਝ, ਮਜ਼ਮੂਨ ਦੀ ਸਾਂਝ, ਖ਼ਿਆਲਾਂ ਦੀ ਸਾਂਝ ।

(੧੦) ਬਸੰਤੁ ਕਬੀਰ ਜੀ ॥ ਜੋਇ ਖਸਮੁ ਹੈ ਜਾਇਆ ॥ ਪੂਤਿ ਬਾਪੁ ਖੇਲਾਇਆ ॥ ਬਿਨੁ ਸ੍ਰਵਣਾ ਖੀਰੁ ਪਿਲਾਇਆ ॥੧॥ ਦੇਖਉ ਲੋਗਾ ਕਲਿ ਕੋ ਭਾਉ ॥ ਸੁਤਿ ਮੁਕਲਾਈ ਅਪਨੀ ਮਾਉ ॥੧॥ਰਹਾਉ॥ ਪਗਾ ਬਿਨੁ ਹੁਰੀਆ ਮਾਰਤਾ ॥ ਬਦਨੈ ਬਿਨੁ ਖਿਰ ਖਿਰ ਹਾਸਤਾ ॥......॥੩॥੩॥

ਇਸ ਸਾਰੇ ਸ਼ਬਦ ਵਿਚ ਕਬੀਰ ਜੀ ਮਾਇਆ ਦੇ ਪ੍ਰਭਾਵ ਦਾ ਹਾਲ ਦੱਸ ਰਹੇ ਹਨ, ਮਾਇਆ-ਵੇੜ੍ਹੇ ਜੀਵ ਦੀ ਦਸ਼ਾ ਬਿਆਨ ਕਰ ਰਹੇ ਹਨ, ਅਤੇ 'ਕਲਿ ਕੋ ਭਾਉ' ਲਫ਼ਜ਼ ਵਰਤਦੇ ਹਨ । ਇਹੀ ਲਫ਼ਜ਼ ਗੁਰੂ ਨਾਨਕ ਦੇਵ ਜੀ ਨੇ ਵਰਤੇ ਹਨ ਆਸਾ ਰਾਗ ਦੇ ਇਕ ਸ਼ਬਦ ਵਿਚ, ਜਿੱਥੇ ਆਪ ਮਾਇਆ-ਵੇੜ੍ਹੇ ਜਗਤ ਦੀ ਹਾਲਤ ਦਸਦੇ ਹਨ :—

ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆ ਵਾਜੈ ਵਾਜ ॥
ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹ ਰਾਖਹਿ ਪਾਉ ॥੧॥

(੧੧) ਸਾਰੰਗ ਕਬੀਰ ਜੀ ॥ ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥... ... ...ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ ॥ ਕਹੁ ਕਬੀਰ ਸਾਧੂ ਕੋ ਪ੍ਰੀਤਮੁ, ਤਿਸੁ ਮੂਰਤਿ ਬਲਿਹਾਰੀ ॥੪॥੨॥

**ਨੋਟ** :—ਨਾਰੀ ਤੋਂ ਪੁਰਖ ਪੈਦਾ ਕਰਨ ਤੇ ਪੁਰਖ ਤੋਂ ਨਾਰੀ ਪੈਦਾ ਕਰਨ ਦਾ ਖ਼ਿਆਲ ਗੁਰੂ ਨਾਨਕ ਦੇਵ ਜੀ ਨੇ ਭੀ ਦੱਸਿਆ ਹੈ । ਸਤਿਗੁਰੂ ਜੀ ਭੀ ਅਕਾਲ ਪੁਰਖ ਦੀ ਅਗਾਧ ਕਥਾ ਹੀ ਬਿਆਨ ਕਰਨ ਸਮੇ ਇਹ ਖ਼ਿਆਲ ਪਰਗਟ ਕਰਦੇ ਹਨ—

ਰਾਮਕਲੀ ਮਹਲਾ ੧ ॥ ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ, ਬੂਝਹੁ ਬ੍ਰਹਮ ਗਿਆਨੀ ॥ ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ ॥੩॥੯॥

ਇਸ ਉੱਪਰ-ਲਿਖੀ ਵਿਚਾਰ ਨੂੰ ਸਾਹਮਣੇ ਰੱਖ ਕੇ ਸਿੱਖ ਧਰਮ ਦਾ ਕੋਈ ਵਿਰੋਧੀ ਸੱਚਾਈ ਦੀ ਟੇਕ ਉੱਤੇ ਟਿਕ ਕੇ ਇਹ ਦੂਸ਼ਣ ਲਾਣ ਜੋਗਾ ਨਹੀਂ ਹੋ ਸਕਦਾ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਲਿਖਣ ਵਾਸਤੇ ਭਗਤ ਕਬੀਰ ਜੀ ਤੋਂ ਕੋਈ ਚੀਜ਼ ਮਾਂਗਵੀਂ ਲੈਣ ਦੀ ਕੋਸ਼ਸ਼ ਕੀਤੀ ਸੀ । ਜਦੋਂ ਅਸੀ ਦੋਹਾਂ ਮਹਾਂ ਪੁਰਖਾਂ ਦੀ ਲਿਖੀ ਬਾਣੀ ਵਲ ਧਿਆਨ ਮਾਰਦੇ ਹਾਂ ਤਾਂ ਇਤਨੇ ਵੱਡੇ ਸਮੁੰਦਰ ਵਿਚ ਇਹ ਯਾਰਾਂ-ਬਾਰਾਂ ਸ਼ਬਦਾਂ ਦੀ ਸਾਂਝ ਨਕਲ ਅਸਲ ਦੇ ਨਤੀਜੇ ਉੱਤੇ ਲੈ ਜਾਣ ਦੇ ਥਾਂ ਸਿਰਫ਼ ਇਹੀ ਅਖਵਾ ਸਕਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਭਗਤ ਕਬੀਰ ਜੀ ਦੀ ਬਾਣੀ ਨੂੰ ਆਪਣੇ ਪਾਸ ਸਾਂਭ ਕੇ ਬੜੇ ਪਿਆਰ ਨਾਲ ਪੜ੍ਹਦੇ ਭੀ ਸਨ, ਕਿਉਂਕਿ ਦੋਹਾਂ ਦੇ ਖ਼ਿਆਲ ਮਿਲਦੇ ਸਨ, ਦੋਵੇਂ ਹੀ ਮਹਾਂ ਪੁਰਖ ਉਸ ਵਕਤ ਦੇ ਧਾਰਮਿਕ ਭੁਲੇਖਿਆਂ ਤੇ ਕੁਰੀਤੀਆਂ ਅਤੇ ਵਧੀਕੀਆਂ ਦੇ ਵਿਰੁੱਧ ਇਕੋ ਕਿਸਮ ਦੀ ਅਵਾਜ਼ ਉਠਾ ਰਹੇ ਸਨ ।

ਕਬੀਰ ਜੀ ਦੇ ਕੁੱਲ ਸ਼ਬਦ ੨੨੪ ਹਨ । ਇਸ ਤੋਂ ਇਲਾਵਾ ਉਹਨਾਂ ਦੀਆਂ ਹੇਠ ਲਿਖੀਆਂ ਚਾਰ ਬਾਣੀਆਂ ਹੋਰ ਹਨ—'ਬਾਵਨ ਅੱਖਰੀ', 'ਪੰਦ੍ਰਹ ਥਿਤੀ', 'ਸਤ ਵਾਰ' ਅਤੇ 'ਸ਼ਲੋਕ' । ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਵੇਰਵਾ ਇਉਂ ਹੈ—

ਸ਼ਬਦ — — — ੨੦੯
ਅਸ਼ਟਪਦੀਆਂ — ੧੨੩
. . . . ਛੰਤ — ੨੫
. . . . . . . ———
. . ਜੋੜ . . . ੩੫੭

ਤਿੰਨ 'ਵਾਰਾਂ' ਵਿਚ ਪਉੜੀਆਂ — ੭੩
ਵਾਰਾਂ ਵਿਚ ਸ਼ਲੋਕ ———— — ੨੨੯
ਸਲੋਕ ਵਾਰਾਂ ਤੇ ਵਧੀਕ ———— ੩੨
. . . . . . . . . . . . . . . ———
. . . ਸ਼ਲੋਕਾਂ ਦਾ ਜੋੜ . . . . . ੨੬੧

ਜਿਨ੍ਹਾਂ ਸੱਜਣਾਂ ਨੂੰ ਸਚ-ਮੁਚ ਇਹ ਲੋੜ ਹੈ ਕਿ ਭਗਤ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਆਪੋ ਵਿਚ ਸਹੀ ਰਿਸ਼ਤਾ ਮਲੂਮ ਕਰਨ, ਉਹਨਾਂ ਵਾਸਤੇ ਇਹ ਉੱਪਰ-ਲਿਖੇ ਪ੍ਰਮਾਣ ਕਾਫ਼ੀ ਹੋ ਜਾਣੇ ਚਾਹੀਦੇ ਹਨ । ਇਹਨਾਂ ਸ਼ਬਦਾਂ ਬਾਰੇ ਸਿੱਧੀ ਸਾਫ਼ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਪਾਸ ਇਹ ਸ਼ਬਦ ਮੌਜੂਦ ਸਨ ।

ਪਰ ਇਹ ਨਹੀਂ ਹੋ ਸਕਦਾ ਕਿ ਸਤਿਗੁਰੂ ਜੀ ਨੇ ਸਿਰਫ਼ ਇਹੀ ਦਸ-ਬਾਰਾਂ ਸ਼ਬਦ ਲਏ ਹੋਣ । ਇਨਸਾਨੀ ਜ਼ਿੰਦਗੀ ਬਾਰੇ ਕਬੀਰ ਜੀ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਅਸੂਲ ਪੂਰਨ ਤੌਰ ਤੇ ਮਿਲਦੇ ਹਨ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਕਬੀਰ ਜੀ ਦੇ ਸਾਰੇ ਹੀ ਸ਼ਬਦ ਸਤਿਗੁਰੂ ਜੀ ਨੇ ਆਪ ਲਿਆਂਦੇ ਹਨ ਤੇ ਇਸ ਵਕਤ ਤਕ ਆਪਣੇ ਅਸਲ ਰੂਪ ਵਿਚ ਹਨ ।

??????????????????????????????????
ਹੁਣ ਤਕ ਅਸਾਂ ਗੁਰੂ ਨਾਨਕ ਦੇਵ ਜੀ ਅਤੇ ਕਬੀਰ ਜੀ ਦੀ ਬਾਣੀ ਦਾ ਟਾਕਰਾ ਕਰ ਕੇ ਵੇਖਿਆ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਪਾਸ ਭਗਤ ਜੀ ਦੀ ਬਾਣੀ ਮੌਜੂਦ ਸੀ । ਅਸੀ ਇਹ ਭੀ ਵੇਖ ਆਏ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਗੁਰੂ ਅਮਰ ਦਾਸ ਜੀ ਪਾਸ ਅੱਪੜ ਗਈ ਸੀ । ਇਸ ਦੇ ਨਾਲ ਹੀ ਭਗਤ ਕਬੀਰ ਜੀ ਦੀ ਬਾਣੀ ਅੱਪੜਨੀ ਭੀ ਕੁਦਰਤੀ ਗੱਲ ਸੀ । ਇਹ ਗੱਲ ਗੁਰੂ ਅਮਰਦਾਸ ਜੀ ਦੀ ਬਾਣੀ ਵਿਚੋਂ ਭੀ ਪਰਤੱਖ ਸਾਬਤ ਹੋ ਰਹੀ ਹੈ ਕਿ ਉਹਨਾਂ ਪਾਸ ਕਬੀਰ ਜੀ ਦੀ ਬਾਣੀ ਮੌਜੂਦ ਸੀ ।

(੧) ਗੂਜਰੀ ਕੀ ਵਾਰ ਮ: ੩ ਦੀ ਪਉੜੀ ਨੰ: ੪ ਦੇ ਨਾਲ ਕਬੀਰ ਜੀ ਦਾ ਇਕ ਸ਼ਲੋਕ ਦਰਜ ਹੈ । ਇਹ ਸ਼ਲੋਕ ਕਬੀਰ ਜੀ ਦੇ ਸ਼ਲੋਕਾਂ ਵਿਚ ਨੰ: ੫੮, ੫੯ ਦੇ ਅੰਕ ਹੇਠ ਹੈ :—

ਕਬੀਰ ਮੁਕਤਿ ਦੁਆਰਾ ਸੰਕੁੜਾ, ਰਾਈ ਦਸਵੈ ਭਾਇ ॥ ਮਨੁ ਤਉ ਮੈਗਲੁ ਹੋਇ ਰਹਾ, ਨਿਕਸਿਆ ਕਿਉ ਕਰਿ ਜਾਇ ॥ ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥੧॥੪॥

ਇਸ ਸ਼ਲੋਕ ਦੇ ਨਾਲ ਗੁਰੂ ਅਮਰਦਾਸ ਜੀ ਦਾ ਭੀ ਇਕ ਸ਼ਲੋਕ ਲਿਖਿਆ ਪਿਆ ਹੈ :—

ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨਾ ਹੋਇ ਸੁ ਜਾਇ ॥ ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁਦੇ ਜਾਇ ॥ ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥ ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ ॥੨॥੪॥

ਸਰਸਰੀ ਨਿਗਾਹੇ ਹੀ ਵੇਖਿਆਂ ਸਾਫ਼ ਪਿਆ ਦਿੱਸਦਾ ਹੈ ਕਿ ਇਹਨਾਂ ਦੋਹਾਂ ਸਲੋਕਾਂ ਵਿਚ ਬਹੁਤ ਕਾਫ਼ੀ ਸਾਂਝ ਹੈ, ਜੋ ਸਬੱਬ ਨਾਲ ਨਹੀਂ ਹੋ ਗਈ । ਗੁਰੂ ਅਮਰਦਾਸ ਜੀ ਕਬੀਰ ਜੀ ਦੇ ਸ਼ਲੋਕ ਦੇ ਪਰਥਾਇ ਹੀ ਇਹ ਸ਼ਲੋਕ ਉਚਾਰ ਰਹੇ ਹਨ ।

(੨) ਸਲੋਕ ਕਬੀਰ ਜੀ—

ਕਬੀਰ ਜੋ ਮੈ ਚਿਤਵਉ ਨਾ ਕਰੈ, ਕਿਆ ਮੇਰੇ ਚਿਤਵੇ ਹੋਇ ॥
ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤਿ ਨ ਹੋਇ ॥੨੧੯॥

ਇਸ ਦੇ ਨਾਲ ਹੀ ਗੁਰੂ ਅਮਰਦਾਸ ਜੀ ਦਾ ਸ਼ਲੋਕ ਹੈ—

ਮ: ੩ ॥ ਚਿੰਤਾ, ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ ॥
ਨਾਨਕ ਸੋ ਸਾਲਾਹੀਐ, ਜਿ ਸਭਨਾ ਸਾਰ ਕਰੇਇ ॥੨੨੦॥

ਇੱਥੇ ਭੀ ਓਪਰੀ-ਨਜ਼ਰੇ ਹੀ ਦਿੱਸ ਰਿਹਾ ਹੈ ਗੁਰੂ ਅਮਰਦਾਸ ਜੀ ਨੇ ਇਹ ਸ਼ਲੋਕ ਕਬੀਰ ਜੀ ਦੇ ਸੰਬੰਧ ਵਿਚ ਉਚਾਰਿਆ ਹੈ ।

(੩) ਬਿਹਾਗੜੇ ਰਾਗ ਦੀ ਵਾਰ ਦੀ ਪਉੜੀ ਨੰ: ੧੭ ਦੇ ਦੋਵੇਂ ਸ਼ਲੋਕ ਵੇਖੋ । ਪਹਿਲਾ ਸ਼ਲੋਕ ਕਬੀਰ ਜੀ ਦਾ ਹੈ :

ਕਬੀਰ ਮਰਤਾ ਮਰਤਾ ਜਗੁ ਮੁਆ, ਮਰਿ ਭਿ ਨ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ, ਬਹੁਰਿ ਨ ਮਰਨਾ ਹੋਇ ॥੧॥

ਇਸ ਸ਼ਲੋਕ ਦੇ ਨਾਲ ਦੂਜਾ ਸ਼ਲੋਕ ਗੁਰੂ ਅਮਰਦਾਸ ਜੀ ਦਾ ਹੈ—

ਮ: ੩ ॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥ ਜੇਕਰ ਸਾਹਿਬੁ ਮਨਹੁ ਨ ਵੀਸਰੈ ਤਾ ਸਹਲਾ ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥ ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥ ਨਾਨਕ ਐਸੀ ਮਰਨੀ ਜੋ ਮਰੇ ਤਾ ਸਦ ਜੀਵਣੁ ਹੋਇ ॥੨॥੧੭॥

'ਐਸੀ ਮਰਨੀ ਜੋ ਮਰੈ'—ਕਬੀਰ ਜੀ

'ਨਾਨਕ ਐਸੀ ਮਰਨੀ ਜੋ ਮਰੇ'—ਗੁਰੂ ਅਮਰਦਾਸ ਜੀ

ਕਬੀਰ ਜੀ ਨੇ 'ਐਸੀ ਮਰਨੀ' ਨੂੰ ਪਹਿਲੀ ਤੁਕ 'ਮਰਿ ਭਿ ਨ ਜਾਨੈ ਕੋਇ' ਵਿਚ ਇਸ਼ਾਰੇ-ਮਾਤ੍ਰ ਹੀ ਦੱਸਿਆ ਹੈ । ਪਰ ਗੁਰੂ ਅਮਰਦਾਸ ਜੀ ਨੇ ਆਪਣੇ ਸ਼ਲੋਕ ਵਿਚ 'ਐਸੀ ਮਰਨੀ' ਦੀ ਖੋਲ੍ਹ ਕੇ ਵਿਆਖਿਆ ਕਰ ਦਿੱਤੀ ਹੈ, ਤੇ ਅਖ਼ੀਰ ਵਿਚ ਕਬੀਰ ਜੀ ਦੀ ਹੀ ਤੁਕ 'ਐਸੀ ਮਰਨੀ ਜੋ ਮਰੈ' ਨੂੰ ਦੁਹਰਾ ਦਿੱਤਾ ਹੈ ।

ਕਬੀਰ ਜੀ ਦੇ 'ਐਸੀ ਮਰਨੀ' ਬਾਰੇ ਖ਼ਿਆਲ ਦੀ ਵਿਆਖਿਆ ਗੁਰੂ ਅਮਰਦਾਸ ਜੀ ਤਦੋਂ ਹੀ ਕਰ ਸਕਦੇ ਸਨ, ਜੇ ਕਬੀਰ ਜੀ ਦੀ ਬਾਣੀ ਉਹਨਾਂ ਪਾਸ ਮੌਜੂਦ ਹੁੰਦੀ ।

(੪) ਰਾਮਕਲੀ ਕੀ ਵਾਰ ਮ: ੩, ਪਉੜੀ ੨ :—

ਸਲੋਕੁ ਕਬੀਰ ਜੀ ॥ ਕਬੀਰ ਮਹਿਦੀ ਕਰਿ ਕੈ ਘਾਲਿਆ, ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੁਛੀਆ, ਕਬਹੂ ਨ ਲਾਈ ਪਾਇ ॥੧॥

ਮ: ੩ ॥ ਨਾਨਕ ਮਹਿਦੀ ਕਰਿ ਕੈ ਰਖਿਆ, ਸੋ ਸਹੁ ਨਦਰਿ ਕਰੇ ॥ ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ ॥ ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥

ਇਹਨਾਂ ਦੋਹਾਂ ਸ਼ਲੋਕਾਂ ਦੀ ਸਾਂਝ ਕਿਸੇ ਟੀਕਾ-ਟਿਪਣੀ ਦੀ ਮੁਥਾਜ ਨਹੀਂ ਹੈ ਤੇ ਇਹ ਸਾਂਝ ਤਦੋਂ ਹੀ ਬਣ ਸਕੀ, ਜੇ ਗੁਰੂ ਅਮਰਦਾਸ ਜੀ ਪਾਸ ਕਬੀਰ ਜੀ ਦੀ ਬਾਣੀ ਮੌਜੂਦ ਸੀ ।

**ਇਕ ਹੋਰ ਸਾਂਝ—**

ਹੁਣ ਤਕ ਅਸਾਂ ਸਤਿਗੁਰੂ ਜੀ ਅਤੇ ਕਬੀਰ ਜੀ ਦੀ ਬਾਣੀ ਦਾ ਪਰਸਪਰ ਟਾਕਰਾ ਕਰ ਕੇ ਇਹ ਵੇਖਿਆ ਹੈ ਕਿ ਸ਼ਬਦਾਂ ਵਿਚ ਕਈ ਤੁਕਾਂ ਸਾਂਝੀਆਂ ਹਨ, ਕਈ ਲਫ਼ਜ਼ ਤੇ ਖ਼ਿਆਲ ਸਾਂਝੇ ਹਨ । ਇਤਨੀ ਸਾਂਝ ਹੈ ਜਿਸ ਤੋਂ ਨਿਰਸੰਦੇਹ ਅਸੀ ਇਸ ਨਤੀਜੇ ਤੇ ਅੱਪੜ ਗਏ ਹਾਂ ਕਿ ਕਬੀਰ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸੀ । ਹੁਣ ਅਸੀ ਇਕ ਹੋਰ ਅਜੀਬ ਸਾਂਝ ਪਾਠਕਾਂ ਦੇ ਸਾਹਮਣੇ ਪੇਸ਼ ਕਰਦੇ ਹਾਂ ।

ਲਫ਼ਜ਼ 'ਤ੍ਰਿਕੁਟੀ' ਹਠ-ਜੋਗੀਆਂ ਵਿਚ ਵਰਤਿਆ ਜਾਂਦਾ ਹੈ । ਕਬੀਰ ਜੀ ਤੋਂ ਪਹਿਲਾਂ ਦੁਨੀਆ ਦੇ ਲੋਕ ਦੱਸਦੇ ਸਨ ਕਿ 'ਤ੍ਰਿਕਟੀ' ਮਨੁੱਖ ਦੇ ਮੱਥੇ ਵਿਚ ਉਸ ਥਾਂ ਹੈ ਜਿੱਥੇ ਇੜਾ, ਪਿੰਗਲਾ, ਸੁਖਮਨਾ ਨਾੜੀਆਂ ਦਾ ਮੇਲ ਹੁੰਦਾ ਹੈ । ਲਫ਼ਜ਼ 'ਤ੍ਰਿਕੁਟੀ' ਦੋ ਲਫ਼ਜ਼ਾਂ 'ਤ੍ਰਿ' ਅਤੇ 'ਕੁਟੀ' ਤੋਂ ਬਣਿਆ ਹੈ । 'ਕੁਟੀ' ਦਾ ਅਰਥ ਹੈ 'ਵਿੰਗੀ ਲਕੀਰ' । ਤ੍ਰਿਕੁਟੀ—ਤਿੰਨ ਵਿੰਗੀਆਂ ਲਕੀਰਾਂ (ਜੋ ਮਨੁੱਖ ਦੇ ਮੱਥੇ ਉੱਤੇ ਪੈ ਜਾਂਦੀਆਂ ਹਨ) । ਮਨੁੱਖ ਦੇ ਮੱਥੇ ਤੇ ਦੋਹਾਂ ਭਰਵੱਟਿਆਂ ਦੇ ਵਿਚਕਾਰ ਜਿਹੇ ਨੱਕ ਤੋਂ ਉਤਾਂਹ, ਜੋ ਥਾਂ ਹੈ, ਉੱਥੇ ਇਹ ਤਿੰਨੇ ਨਾੜੀਆਂ—ਇੜਾ, ਪਿੰਗਲਾ ਤੇ ਸੁਖਮਨਾ ਮਿਲਦੀਆਂ ਮੰਨੀਆਂ ਜਾਂਦੀਆਂ ਹਨ । ਮੱਥੇ ਉੱਤੇ ਤਿੰਨ ਵਿੰਗੀਆਂ ਲਕੀਰਾਂ ਭੀ ਇੱਥੇ ਹੀ ਬਣਦੀਆਂ ਹਨ । ਇੜਾ ਉਹ ਨਾੜੀ ਹੈ ਜਿਸ ਦੇ ਆਸਰੇ ਮਨੁੱਖ ਦੀ ਖੱਬੀ ਨਾਸ ਚੱਲਦੀ ਹੈ । ਪਿੰਗਲਾ ਉਹ ਨਾੜੀ ਹੈ ਜਿਸ ਦੇ ਆਸਰੇ ਸੱਜੀ ਨਾਸ ਚੱਲਦੀ ਹੈ । ਦੋਵੇਂ ਨਾੜੀਆਂ ਸੁਖਮਨਾ ਨਾੜੀ ਵਿਚ ਮਿਲਦੀਆਂ ਹਨ । ਉਸ ਥਾਂ ਦਾ ਨਾਮ 'ਤ੍ਰਿਕੁਟੀ' ਰੱਖਿਆ ਗਿਆ ਹੈ । ਕਬੀਰ ਜੀ ਨੇ ਇਹ ਲਫ਼ਜ਼ ਆਪਣੀ ਬਾਣੀ ਵਿਚ ਤਿੰਨ ਵਾਰੀ ਵਰਤਿਆ ਹੈ, ਪਰ ਉਸ ਭਾਵ ਵਿਚ ਨਹੀਂ ਜਿਸ ਵਿਚ ਹਠ-ਜੋਗੀਆਂ ਨੇ । ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ ਇਹ ਲਫ਼ਜ਼ ੧੧ ਵਾਰੀ ਵਰਤਿਆ ਮਿਲਦਾ ਹੈ । ਇਸ ਦਾ ਅਰਥ ਹਰ ਥਾਂ ਇੱਕੋ ਹੀ ਹੈ । ਪਰ, ਉਹ ਅਰਥ ਨਹੀਂ, ਜੋ ਹਠ-ਜੋਗ ਵਿਚ ਹੈ । ਲਫ਼ਜ਼ 'ਤ੍ਰਿਕੁਟੀ' ਦੀ ਵਰਤੋਂ ਦਾ ਵੇਰਵਾ ਇਉਂ ਹੈ :—

ਕਬੀਰ ਜੀ ——————੩ ਵਾਰੀ
ਗੁਰੂ ਨਾਨਕ ਦੇਵ ਜੀ — ੨ ਵਾਰੀ
ਗੁਰੂ ਅਮਰਦਾਸ ਜੀ — ੨ ਵਾਰੀ
ਗੁਰੂ ਰਾਮਦਾਸ ਜੀ — ੧ ਵਾਰੀ
ਗੁਰੂ ਅਰਜਨ ਸਾਹਿਬ — ੩ ਵਾਰੀ
. . . . . . . . . . . ————
. . . ਜੋੜ . . . . . . . . ੧੧

ਇਸ ਲਫ਼ਜ਼ ਦਾ ਭਾਵ ਸਮਝਣ ਵਾਸਤੇ ਸਾਰੇ ਹੀ ਪ੍ਰਮਾਣ ਹੇਠ ਦਿੱਤੇ ਜਾਂਦੇ ਹਨ :—

(ੳ) ਕਬੀਰ ਜੀ—

੧. ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥ ਤੀਨਿ ਦੇਵ ਏਕ ਸੰਗਿ ਲਾਇ ॥
. . ਤਿਨਿ ਨਦੀ ਤਹ ਤ੍ਰਿਕੁਟੀ ਮਾਹਿ ॥ ਅਹਿਨਿਸਿ ਕਸਮਲ ਧੋਵਹਿ ਨਾਹਿ ॥ {ਗਉੜੀ ਵਾਰ ਸਤ

**ਭਾਵ** :—ਉਸ ਤ੍ਰਿਕੁਟੀ ਵਾਲੀ ਹਾਲਤ ਵਿਚ (='ਤਹ ਤ੍ਰਿਕੁਟੀ ਮਾਹਿ') ਮਾਇਆ ਦੇ ਤਿੰਨ ਗੁਣਾਂ ਦੀਆਂ ਤਿੰਨ ਨਦੀਆਂ (ਤੀਨਿ ਨਦੀ) ਚੱਲ ਰਹੀਆਂ ਹਨ ।

੨. ਬੋਲਹੁ ਭਈਆ ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ ਦੁਰਲਭ,
. . ਸਹਜੇ ਪਿਆਸ ਬੁਝਾਈ ॥੧॥ਰਹਾਉ॥ ... ... ...

. . ਨਗਰੀ ਏਕੈ ਨਉ ਦਰਵਾਜੇ, ਧਾਵਤੁ ਬਰਜਿ ਰਹਾਈ ॥
. . ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ, ਤਾ ਮਨੁ ਖੀਵਾ ਭਾਈ ॥੩॥੩॥ {ਕੇਦਾਰਾ ਕਬੀਰ ਜੀ

**ਭਾਵ** :—'ਰਾਮ ਕੀ ਦੁਹਾਈ' ਬੋਲਿਆਂ, ਪ੍ਰਭੂ ਦੀ ਸ਼ਰਨ ਪਿਆਂ, ਤ੍ਰਿਕੁਟੀ ਛੁੱਟ ਜਾਂਦੀ ਹੈ, ਦਸਵਾਂ ਦਰ ਖੁਲ੍ਹ ਜਾਂਦਾ ਹੈ, ਤੇ ਮਨ ਖੀਵਾ ਹੋ ਜਾਂਦਾ ਹੈ ।

੩. ਜਨਮ ਮਰਨ ਕਾ ਭ੍ਰਮੁ ਗਇਆ, ਗੋਬਿਦ ਲਿਵ ਲਾਗੀ ॥
. . ਜੀਵਤ ਸੁੰਨ ਸਮਾਨਿਆ, ਗੁਰ ਸਾਖੀ ਜਾਗੀ ॥੧॥ਰਹਾਉ॥...
. . ਤ੍ਰਿਕੁਟੀ ਸੰਧਿ ਮੈ ਪੇਖਿਆ, ਘਟ ਹੂ ਘਟ ਜਾਗੀ ॥
. . ਐਸੀ ਬੁਧਿ ਸਮਾਚਰੀ, ਘਟ ਮਾਹਿ ਤਿਆਗੀ ॥੨॥੧੧॥ {ਬਿਲਾਵਲ ਕਬੀਰ ਜੀ

**ਭਾਵ** :—ਜਦੋਂ 'ਗੁਰ ਸਾਖੀ ਜਾਗੀ', ਤਦੋਂ 'ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟਿ ਜਾਗੀ' ॥

**ਸਾਰੀਆਂ ਤੁਕਾਂ ਦਾ ਅਰਥ** :—ਮੇਰੇ ਅੰਦਰ ਸਤਿਗੁਰੂ ਦੀ ਸਿੱਖਿਆ ਨਾਲ (ਐਸੀ ਬੁੱਧ) ਜਾਗ ਪਈ ਹੈ ਕਿ ਮੇਰੀ ਜਨਮ ਮਰਨ ਦੀ ਭਟਕਣਾ ਮੁੱਕ ਗਈ ਹੈ, ਪ੍ਰਭੂ-ਚਰਨਾਂ ਵਿਚ ਮੇਰੀ ਸੁਰਤ ਜੁੜ ਗਈ ਹੈ, ਤੇ ਮੈਂ ਜਗਤ ਵਿਚ ਵਿਚਰਦਾ ਹੋਇਆ ਹੀ ਉਸ ਹਾਲਤ ਵਿਚ ਟਿਕਿਆ ਰਹਿੰਦਾ ਹਾਂ ਜਿੱਥੇ ਮਾਇਆ ਦੇ ਫੁਰਨੇ ਨਹੀਂ ਉਠਦੇ ।੧।ਰਹਾਉ। ... ...

(ਸਤਿਗੁਰੂ ਦੀ ਸਿੱਖਿਆ ਨਾਲ ਬੁੱਧ ਜਾਗਣ ਤੇ) ਮੈਂ ਤ੍ਰਿਕੁਟੀ ਵਿੰਨ੍ਹ ਲਈ ਹੈ, ਹੁਣ ਮੈਨੂੰ ਹਰੇਕ ਘਟ ਵਿਚ ਪ੍ਰਭੂ ਦੀ ਜੋਤ ਜਗਦੀ ਦਿੱਸ ਰਹੀ ਹੈ । ਮੇਰੇ ਅੰਦਰ ਐਸੀ ਮੱਤ ਪੈਦਾ ਹੋ ਗਈ ਹੈ ਕਿ ਮੈਂ ਅੰਦਰੋਂ ਵਿਰਕਤ ਹੋ ਗਿਆ ਹਾਂ ।੨।

(ਅ) ਗੁਰੂ ਨਾਨਕ ਦੇਵ ਜੀ :—

੧. ਤ੍ਰਿਬਿਧਿ ਕਰਮ ਕਮਾਈਅਹਿ, ਆਸਾ ਅੰਦੇਸਾ ਹੋਇ ॥
. . ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ, ਸਹਜਿ ਮਿਲਿਐ ਸੁਖੁ ਹੋਇ ॥
. . ਨਿਜ ਘਰਿ ਮਹਲੁ ਪਛਾਣੀਐ, ਨਦਰਿ ਕਰੇ ਮਲੁ ਧੋਇ ॥੩॥੧॥ {ਸਿਰੀ ਰਾਗ

੨. ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨੁ ਪੂਰਿ ਰਹਿਆ ਬਿਖੁ ਮਾਰਿ ॥
. . ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥੧॥੧॥ {ਗਉੜੀ ਅਸਟਪਦੀਆ

**ਭਾਵ** :—(੧) ਗੁਰੂ ਤੋਂ ਬਿਨਾ ਤ੍ਰਿਕੁਟੀ ਨਹੀਂ ਛੁੱਟਦੀ । (੨) ਜਦੋਂ ਗੁਰੂ ਦੀ ਮੱਤ ਕਾਰੀ ਆਵੇ, ਤਾਂ ਬਿਮਲ ਪ੍ਰਭੂ ਵਿਚ ਲੀਨ ਹੋਇਆਂ ਤ੍ਰਿਕੁਟੀ ਛੁੱਟਦੀ ਹੈ ।

(ੲ) ਗੁਰੂ ਅਮਰਦਾਸ ਜੀ :—

੧. ਤ੍ਰੈਗੁਣ ਸਭਾ ਧਾਤੁ ਹੈ, ਦੂਜਾ ਭਾਉ ਵਿਕਾਰੁ ॥ ਪੰਡਿਤੁ ਪੜੈ ਬੰਧਨ ਮੋਹ ਬਾਧਾ, ਨਹ ਬੂਝੈ ਬਿਖਿਆ ਪਿਆਰਿ ॥
. ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ, ਚਉਥੈ ਪਦਿ ਮੁਕਤਿ ਦੁਆਰੁ ॥੨॥੧੯॥੫੧॥ {ਸਿਰੀ ਰਾਗ

੨. ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ, ਬਿਨੁ ਨਾਵੈ ਬਿਨਸਿ ਜਾਈ ॥੧੫॥
. . ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ, ਤ੍ਰਿਗੁਣਿ ਭਰਮਿ ਭੁਲਾਈ ॥੧੬॥
. . ਗੁਰ ਪਰਸਾਦੀ ਤ੍ਰਿਕੁਟੀ ਛੂਟੈ, ਚਉਥੈ ਪਦਿ ਲਿਵ ਲਾਈ ॥੧੭॥੨॥ {ਰਾਮਕਲੀ ਅਸਟਪਦੀਆ

(ਸ) ਗੁਰੂ ਰਾਮਦਾਸ ਜੀ :—

੧. ਹਰਿ ਕੀਰਤਿ ਗੁਰਮਤਿ ਜਸੁ ਗਾਇਓ, ਮਨਿ ਉਘਰੈ ਕਪਟ ਕਪਾਟ ॥
. . ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ, ਲਜੁ ਭਾਨੀ ਮਟੁਕੀ ਮਾਟ ॥੩॥੬॥ {ਮਾਲੀ ਗਉੜਾ

(ਹ) ਗੁਰੂ ਅਰਜਨ ਸਾਹਿਬ :—

ਜੀਵਤ ਮੁਏ ਮੁਏ ਸੇ ਜੀਵੇ ॥
. . ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ, ਗੁਰ ਸਬਦੀ ਰਸੁ ਅੰਮ੍ਰਿਤੁ ਪੀਵੈ ॥ਰਹਾਉ ॥...
. . ਕਾਚੀ ਮਟੁਕੀ ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ, ਤਿਸੁ ਨਿਜ ਘਰਿ ਵਾਸਾ ॥੨॥੧੩॥ {ਆਸਾ

੨. ਜਿਉ ਕਾਜਰ ਭਰਿ ਮੰਦਰੁ ਰਾਖਿਓ, ਜੋ ਪੈਸੇ ਕਾਲੂਖੀ ਰੇ ॥
. . ਦੂਰਹੁ ਹੀ ਤੇ ਭਾਗਿ ਗਇਓ ਹੈ, ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥੪॥੩੭॥ {ਆਸਾ

ਨੋਟ :—ਇਸ ਲਫ਼ਜ਼ 'ਤ੍ਰਿਕੁਟੀ' ਦਾ ਅਰਥ ਗੁਰੂ ਅਰਜਨ ਸਾਹਿਬ ਆਪ ਹੀ ਸਪੱਸ਼ਟ ਕਰਦੇ ਹਨ :—

੩. ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ ਜਿਹਬਾ ਕੀ ਫੂੜਿ ॥
. . ਸਦਾ ਭੂਖੀ ਪਿਰੁ ਜਾਨੈ ਦੂਰਿ ॥੧॥
. . ਐਸੀ ਇਸਤ੍ਰੀ ਇਕ ਰਾਮਿ ਉਪਾਈ ॥
. . ਉਨਿ ਸਭੁ ਜਗੁ ਖਾਇਆ, ਹਮ ਗੁਰਿ ਰਾਖੇ ਮੇਰੇ ਭਾਈ ॥੧॥ਰਹਾਉ॥

ਨੋਟ :—ਇਸ ਅਖ਼ੀਰਲੇ ਪ੍ਰਮਾਣ ਨੂੰ ਪੜ੍ਹ ਕੇ ਹੁਣ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਲਫ਼ਜ਼ 'ਤ੍ਰਿਕੁਟੀ' ਦਾ ਅਰਥ ਹੈ 'ਤ੍ਰਿਊੜੀ' । ਤੇ, ਇਹ ਮਿਟਦੀ ਹੈ ਗੁਰੂ ਦੀ ਸ਼ਰਨ ਪਿਆਂ । ਸਾਰੇ ਬਾਰਾਂ ਦੇ ਬਾਰਾਂ ਹੀ ਪ੍ਰਮਾਣ ਗਹੁ ਨਾਲ ਪੜ੍ਹ ਵੇਖੋ, ਹਰੇਕ ਵਿਚ ਇਹੀ ਅਰਥ ਢੁਕਦਾ ਹੈ । ਜਿਵੇਂ ਸੰਸਕ੍ਰਿਤ ਲਫ਼ਜ਼ 'ਨਿਕਟਿ' ਤੋਂ ਪ੍ਰਾਕ੍ਰਿਤ ਤੇ ਪੰਜਾਬੀ ਲਫ਼ਜ਼ 'ਨੇੜੇ' ਹੈ; ਜਿਵੇਂ ਲਫ਼ਜ਼ 'ਕਟਕ' ਤੋਂ ਹੈ 'ਕੜਾ', ਤਿਵੇਂ ਲਫ਼ਜ਼ 'ਤ੍ਰਿਕੁਟੀ' ਦਾ ਬਦਲਿਆ ਹੋਇਆ ਪ੍ਰਾਕ੍ਰਿਤ ਤੇ ਪੰਜਾਬੀ ਰੂਪ ਹੈ 'ਤ੍ਰਿਊੜੀ', ਤਿੰਨ ਵਿੰਗੀਆਂ ਲਕੀਰਾਂ, ਜੋ ਮੱਥੇ ਉੱਤੇ ਤਦੋਂ ਪੈਂਦੀਆਂ ਹਨ ਜਦੋਂ ਮਨੁੱਖ ਦੇ ਅੰਦਰ ਖਿੱਝ ਹੋਵੇ । ਸੰਸਕ੍ਰਿਤ ਦਾ ਅੱਖਰ 'ਟ' ਪਾਕ੍ਰਿਤ ਅਤੇ ਪੰਜਾਬੀ ਵਿਚ ਅੱਖਰ 'ੜ' ਬਣ ਗਿਆ ਹੈ । ਅਤੇ ਵਿਅੰਜਨ 'ਕ' ਤੋਂ ਸ੍ਵਰ 'ਅ' । ਨਿਕਟਿ—ਨਿਅੜਿ, ਨੇੜੇ । ਕਟਕ—ਕੜਅ, ਕੜਾ । ਤ੍ਰਿਕੁਟੀ—ਤ੍ਰਿ ਉੜੀ, ਤ੍ਰਿਊੜੀ । ਸੋ, 'ਤ੍ਰਿਕੁਟੀ ਛੁਟਦੀ ਹੈ' ਭਾਵ ਹੈ 'ਖਿੱਝ ਦੂਰ ਹੁੰਦੀ ਹੈ' ।

ਕਬੀਰ ਜੀ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਤਕ ਹਰੇਕ ਨੇ ਲਫ਼ਜ਼ 'ਤ੍ਰਿਕੁਟੀ' ਦਾ ਇੱਕੋ ਹੀ ਭਾਵ ਦੱਸਿਆ ਹੈ, ਤੇ, ਉਸ ਦਾ ਇਲਾਜ ਭੀ ਇੱਕੋ ਹੀ ਦੱਸਿਆ ਹੈ । ਇਹ ਇਕ ਅਜੀਬ ਹੀ ਸੁਆਦਲੀ ਘਟਨਾ ਹੈ ਕਿ ਕਬੀਰ ਜੀ ਦਾ ਲਫ਼ਜ਼ "ਤ੍ਰਿਕੁਟੀ" ਦਾ ਦਿੱਤਾ ਹੋਇਆ ਨਵਾਂ ਅਰਥ ਗੁਰੂ ਨਾਨਕ ਸਾਹਿਬ ਨੂੰ ਭੀ ਮਲੂਮ ਸੀ, ਤੇ, ਉਹਨਾਂ ਤੋਂ ਪਿਛੋਂ ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਨੂੰ ਭੀ । ਅਜਿਹੀਆਂ ਗੱਲਾਂ ਸਬੱਬ ਨਾਲ ਨਹੀਂ ਬਣਦੀਆਂ । ਕਬੀਰ ਜੀ ਦੇ ਕੁਝ ਸ਼ਬਦ ਅਸੀ ਉੱਪਰ ਦੇ ਆਏ ਹਾਂ, ਜਿਨ੍ਹਾਂ ਤੋਂ ਸਾਫ਼ ਸਾਬਤ ਹੋ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਕਈ ਸ਼ਬਦ ਕਬੀਰ ਜੀ ਦੇ ਸ਼ਬਦਾਂ ਦੇ ਪਰਥਾਏ ਉਚਾਰੇ ਹਨ । ਇਸ

'ਤ੍ਰਿਕੁਟੀ' ਲਫ਼ਜ਼ ਦਾ ਨਵਾਂ ਖ਼ਿਆਲ ਭੀ ਸਤਿਗੁਰੂ ਜੀ ਨੇ ਕਬੀਰ ਜੀ ਤੋਂ ਹੀ ਲਿਆ ਹੈ । ਪਰ, ਜੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਗੁਰੂ ਅੰਗਦ ਦੇਵ ਜੀ ਦੀ ਰਾਹੀਂ ਗੁਰੂ ਅਮਰਦਾਸ ਜੀ ਪਾਸ ਨਾ ਆਈ ਹੁੰਦੀ, ਤੇ ਇਹਨਾਂ ਨੂੰ ਉਹਨਾਂ ਦੀ ਬਾਣੀ ਪੜ੍ਹਨ ਦਾ ਪੂਰਾ ਅੱਭਿਆਸ ਨਾ ਹੁੰਦਾ, ਤਾਂ ਗੁਰੂ ਅਮਰਦਾਸ ਜੀ ਲਫ਼ਜ਼ 'ਤ੍ਰਿਕੁਟੀ' ਵਾਲਾ ਨਵਾਂ ਖ਼ਿਆਲ ਹੂ-ਬੂ-ਹੂ ਉਹਨਾਂ ਵਾਂਗ ਹੀ ਨਾ ਦੁਹਰਾਉਂਦੇ ।

ਇਸ ਸਾਰੀ ਵਿਚਾਰ ਦੇ ਸਾਹਮਣੇ ਹੁਣ ਇਹ ਗੱਲ ਪੱਕੀ ਹੋ ਗਈ ਹੈ ਕਿ ਕਬੀਰ ਜੀ ਦੀ ਬਾਣੀ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਲਿਆਂਦੀ ਸੀ ।

### ਗੁਰੂ

ਜੈਸੇ ਅਹਿ ਅਗਨਿ ਕਉ ਬਾਲਕੁ ਬਿਲੋਕਿ ਧਾਵੈ, ਗਹਿ ਗਹਿ ਰਾਖੈ ਮਾਤਾ, ਸੁਤੁ ਬਿਲਲਾਤ ਹੈ ॥
ਬ੍ਰਿਥਾਵੰਤੁ ਜੰਤੁ ਜੈਸੇ ਚਾਹਤ ਅਖਾਦਿ ਖਾਦਿ, ਜਤਨ ਕੈ, ਵੈਦੁ ਜੁਗਵਤ, ਨ ਸੁਹਾਤ ਹੈ ॥
ਜੈਸੇ ਪੰਥਾਪੰਥੁ ਨਾਹਿ ਬੂਝਤ ਬਿਬੇਕ ਅੰਧੁ, ਕਰੁ ਗਹੈ, ਅਟਪਟੀ ਚਾਲ ਚਲਿਓ ਜਾਤ ਹੈ ॥
ਕਾਮਨਾ ਕਰਤ ਤੈਸੇ ਕਨਕ ਔ ਕਾਮਿਨੀ ਕੀ, ਰਾਖੈ ਨਿਰਲੇਪੁ ਗੁਰ ਸਿੱਖੁ ਅਕੁਲਾਤ ਹੈ ॥੩੬੯॥ {ਭਾਈ ਗੁਰਦਾਸ ਜੀ

**ਪਦ ਅਰਥ** :—ਅਹਿ—ਸੱਪ । ਕਉ—ਨੂੰ । ਬਿਲੋਕਿ—ਵੇਖ ਕੇ । ਧਾਵੈ—ਦੌੜਦਾ ਹੈ । ਗਹਿ—ਫੜ ਕੇ । ਸੁਤੁ—ਪੁੱਤਰ ।

ਬ੍ਰਿਥਾਵੰਤੁ—ਰੋਗੀ । ਚਾਹਤ ਖਾਦਿ—ਖਾਣੀ ਚਾਹੁੰਦਾ ਹੈ । ਅਖਾਦਿ—ਨਾਹ ਖਾਣ ਵਾਲੀ ਚੀਜ਼ । ਜਤਨ ਕੈ—ਜਤਨ ਨਾਲ । ਜੁਗਵਤ—ਰੋਕਦਾ ਹੈ ।

ਪੰਥਾਪੰਥੁ—ਪੰਥ-ਅਪੰਥੁ, ਚੰਗਾ ਮੰਦਾ ਰਸਤਾ । ਕਰੁ—ਹੱਥ । ਗਹੈ—ਫੜੇ ।

ਕਾਮਨਾ—ਲਾਲਸਾ । ਕਨਕ—ਸੋਨਾ । ਕਾਮਿਨੀ—ਇਸਤ੍ਰੀ । ਅਕੁਲਾਤ ਹੈ—ਕਾਹਲਾ ਪੈਂਦਾ ਹੈ ।

## ਭਗਤ ਕਬੀਰ ਜੀ ਅਤੇ ਹਠ-ਜੋਗ

### ਜੀਵਨ ਅਗਵਾਈ ਦਾ ਵਸੀਲਾ—

ਜੋ ਭੀ ਪ੍ਰਾਣ-ਧਾਰੀ ਜਗਤ ਵਿਚ ਆਇਆ ਹੈ (ਵੱਡੇ ਮਹਾਂਪੁਰਖ ਤੋਂ ਲੈ ਕੇ ਸਾਧਾਰਨ ਸਜਿੰਦ ਜੀਵ ਤਕ) ਕੋਈ ਭੀ ਇਸ ਸਰੀਰਕ ਜਾਮੇ ਵਿਚ ਸਦਾ ਇੱਥੇ ਨਹੀਂ ਰਹਿ ਸਕਿਆ । ਇਹ ਕੁਦਰਤੀ ਨਿਯਮ ਧੁਰ ਤੋਂ ਤੁਰਿਆ ਆ ਰਿਹਾ ਹੈ । ਇਸ ਜਗਤ-ਰੰਗ-ਭੂਮੀ ਵਿਚ ਹਰੇਕ ਪਾਤ੍ਰ ਆਪੋ ਆਪਣੀ ਜ਼ਿੰਮੇਵਾਰੀ ਨਿਭਾ ਕੇ ਆਉਣ ਵਾਲੀਆਂ ਨਸਲਾਂ ਲਈ ਥਾਂ ਖ਼ਾਲੀ ਕਰ ਗਿਆ ਹੈ । ਅਸਾਡੀ ਇਹ ਧਰਤੀ ਸਾਇੰਸਵੇਤਾ ਲੋਕਾਂ ਦੇ ਅੰਦਾਜ਼ੇ ਅਨੁਸਾਰ ਦੋ ਅਰਬ ਸਾਲ ਤੋਂ ਬਣੀ ਹੈ, ਇੱਥੇ ਇਤਨੇ ਲੰਮੇ ਸਮੇ ਵਿਚ ਬੇਅੰਤ ਹੀ ਆਏ ਤੇ ਚਲੇ ਗਏ । ਪਰ ਮਹਾਂ ਪੁਰਖਾਂ ਦੇ ਪਾਏ ਹੋਏ ਪੂਰਨੇ ਉਹਨਾਂ ਦੀ ਆਪਣੀ ਪਵਿੱਤਰ ਬਾਣੀ ਅਤੇ ਉਹਨਾਂ ਦੇ ਜੀਵਨ-ਇਤਿਹਾਸ ਰਹਿੰਦੀ ਦੁਨੀਆ ਤਕ ਕਿਸੇ ਨ ਕਿਸੇ ਸ਼ਕਲ ਵਿਚ ਟਿਕੇ ਰਹਿਣਗੇ ਤੇ ਧਰਤੀ ਦੇ ਬੰਦਿਆਂ ਨੂੰ ਚਾਨਣ-ਮੁਨਾਰਿਆਂ ਦਾ ਕੰਮ ਦੇਣਗੇ । ਜੋ ਜੋ ਸੁਭਾਗ ਮਨੁੱਖ ਆਪਣੇ ਇਸ਼ਟ ਗੁਰੂ ਪੈਗ਼ੰਬਰ ਦੇ ਪਵਿੱਤਰ ਬਚਨਾਂ ਉੱਤੇ ਸ਼ਰਧਾ ਲਿਆ ਕੇ ਉਹਨਾਂ ਦੇ ਪਾਏ ਪੂਰਨਿਆਂ ਉੱਤੇ ਤੁਰਨ ਦੀ ਕੋਸ਼ਸ਼ ਕਰਦੇ ਹਨ, ਉਹ ਇਸ ਜੀਵਨ-ਸਫ਼ਰ ਵਿਚ ਔਝੜੇ ਪੈਣੋਂ ਬਚ ਜਾਂਦੇ ਹਨ । ਜਿਵੇਂ ਹਿੰਦੂ, ਮੁਸਲਮਾਨ, ਈਸਾਈ ਆਦਿਕ ਕੌਮਾਂ ਪਾਸ ਵੇਦ, ਕੁਰਾਨ ਅੰਜੀਲ ਆਦਿਕ ਧਰਮ-ਪੁਸਤਕ ਹਨ ਜੋ ਉਹਨਾਂ ਲੋਕਾਂ ਦੀ ਅਗਵਾਈ ਕਰ ਰਹੇ ਹਨ, ਤਿਵੇਂ ਸਿੱਖ ਕੌਮ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਹੈ, ਜੋ ਸਿੱਖ ਦੇ ਜੀਵਨ ਦੀ ਅਗਵਾਈ ਕਰ ਸਕਦੀ ਹੈ ।

**ਸ੍ਰੀ ਗੁਰੂ ਗ੍ਰੰਥ ਸਾਹਿਬ—**

ਪਰ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਸਿਰਫ਼ ਗੁਰੂ ਸਾਹਿਬਾਨ ਦੀ ਹੀ ਬਾਣੀ ਨਹੀਂ ਹੈ । ਇਸ ਵਿਚ ਕਈ ਭਗਤਾਂ ਦੀ ਭੀ ਬਾਣੀ ਹੈ, ਤੇ ਇਸ ਸਮੁੱਚੇ ਸੰਗ੍ਰਹਿ ਦਾ ਨਾਮ ਗੁਰੂ ਗ੍ਰੰਥ ਸਾਹਿਬ ਹੈ । ਜਦੋਂ ਅਸੀ ਇਸ ਪਵਿੱਤਰ ਬਾਣੀ ਦੇ ਸੰਗ੍ਰਹਿ ਨੂੰ ਸਿਰ ਨਿਵਾਂਦੇ ਹਾਂ, ਤਾਂ ਸਾਨੂੰ ਇਹ ਖ਼ਿਆਲ ਕਦੇ ਭੀ ਨਹੀਂ ਆਇਆ, ਤੇ ਨਾ ਹੀ ਆਉਣਾ ਚਾਹੀਦਾ ਹੈ ਕਿ ਅਸੀ ਸਿਰਫ਼ ਉਸ ਬਾਣੀ ਨੂੰ ਸਿਰ ਨਿਵਾਂਦੇ ਹਾਂ ਜੋ ਸਤਿਗੁਰੂ ਜੀ ਦੀ ਆਪਣੀ ਹੀ ਹੈ । ਅਸੀ ਇਸ ਸਾਰੀ ਹੀ ਬੀੜ ਦਾ ਸਤਿਕਾਰ ਕਰਦੇ ਹਾਂ, ਸਾਰੀ ਨੂੰ ਹੀ ਸਮੁੱਚੇ ਤੌਰ ਤੇ "ਗੁਰੂ" ਆਖਦੇ ਹਾਂ । ਜਦੋਂ ਅਸਾਡੇ ਦੀਨ-ਦੁਨੀਆ ਦੇ ਪਾਤਿਸ਼ਾਹ ਸਤਿਗੁਰੂ ਜੀ ਨੇ ਆਪਣੇ ਹੀ ਤਖ਼ਤ ਉੱਤੇ ਆਪਣੇ ਹੀ ਨਾਲ ਇਹਨਾਂ ਸੁਭਾਗ ਭਗਤਾਂ ਨੂੰ ਬਿਠਾਲ ਲਿਆ, ਤਾਂ ਸਿਰ ਨਿਵਾਉਣ ਵੇਲੇ ਸਿੱਖ ਦਾ ਸਿਰ, ਬਿਨਾ ਕਿਸੇ ਵਿਤਕਰੇ ਦੇ, ਬਿਨਾ ਕਿਸੇ ਵੰਡ ਦੇ, ਇਹਨਾਂ ਸਾਰੇ ਮਹਾਂ ਪੁਰਖਾਂ ਦੇ ਇਕੱਠੇ-ਮਿਲਵੇਂ ਤੇ ਸਾਂਝੇ ਆਤਮਕ-ਸਰੂਪ ਅੱਗੇ ਝੁਕਦਾ ਹੈ ।

**ਸਾਡੇ ਭੁਲੇਖੇ—**

ਪਰ ਇਹਨਾਂ ਭਗਤਾਂ ਬਾਰੇ ਹਿੰਦੂ ਕੌਮ ਵਿਚ ਤੇ ਕਈ ਭੁਲੇਖਿਆਂ ਕਰਕੇ ਸਿੱਖਾਂ ਵਿਚ ਭੀ ਅਜੀਬ ਸ਼ਰਧਾ-ਹੀਣ ਤੇ ਹਾਸੋ-ਹੀਣ ਸਾਖੀਆਂ ਤੁਰੀਆਂ ਆ ਰਹੀਆਂ ਹਨ । ਭਗਤ ਨਾਮਦੇਵ ਨੂੰ ਬੀਠੁਲ-ਮੂਰਤੀ ਦਾ ਪੁਜਾਰੀ ਦੱਸਿਆ ਜਾ ਰਿਹਾ ਹੈ, ਭਗਤ ਕਬੀਰ ਨੂੰ ਹਠ-ਜੋਗੀ ਤੇ ਪ੍ਰਾਣਾਯਾਮੀ ਕਿਹਾ ਜਾਂਦਾ ਹੈ । ਜੇ ਇਹਨਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਦਰਜ ਹੋਈ ਹੁੰਦੀ, ਤਾਂ ਲੋਕਾਂ ਦੇ ਇਹਨਾਂ ਬਣੇ-ਖ਼ਿਆਲਾਂ ਦੀ ਪੜਚੋਲ ਕਰਨ ਦੀ ਅਸਾਨੂੰ ਕੋਈ ਲੋੜ ਨਹੀਂ ਸੀ । ਪਰ ਹੈਰਾਨੀ ਤਾਂ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਭਗਤਾਂ ਦੀ ਦਰਜ ਹੋਈ ਬਾਣੀ ਵਿਚੋਂ ਹੀ ਹਵਾਲੇ ਦੇ ਦੇ ਕੇ ਸਿੱਖ ਵਿਦਵਾਨ ਹੀ ਇਹ ਸਾਬਤ ਕਰ ਰਹੇ ਹਨ ਕਿ ਇਹ ਭਗਤ ਕਿਸੇ ਸਮੇ ਮੂਰਤੀ-ਪੂਜਾ ਜਾਂ ਹਠ-ਜੋਗੀ ਰਹੇ ਹਨ ।

ਇਹ ਉੱਘੇ ਵਿਦਵਾਨ ਸੱਜਣ ਜੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਟੀਕਾ ਕਰਦੇ ਹੋਏ ਇਉਂ ਲਿਖਦੇ ਹਨ— "ਹਠ-ਜੋਗ ਦੁਆਰਾ ਰਾਜ-ਜੋਗ ਵਿਚ ਪੁੱਜਣਾ ਜਾਂ ਮੂਰਤੀਆਂ ਦੁਆਰਾ ਧਿਆਨ ਪਕਾ ਕੇ ਫਿਰ ਨਿਰਾਕਾਰ ਵਿਚ ਜਾਣਾ ਇਹ ਗ਼ਲਤ ਤਰੀਕੇ ਨਹੀਂ, ਪਰ ਹਨ ਖ਼ਤਰਿਆਂ ਦੇ ਭਰੇ ਹੋਏ । ਕਈ ਹਠ-ਯੋਗ ਤਕ ਹੀ ਰਹਿ ਗਏ । ਕਈ ਮੂਰਤੀ-ਪੂਜ ਹੋ ਗਏ । ਇਸ ਲਈ ਕੀਰਤਨ ਤੇ ਸਿਮਰਨ ਦੁਆਰਾ ਸਿੱਧਾ ਪੁੱਜ ਪੈਣਾ ਡਾਢਾ ਸੌਖਾ ਤੇ ਨਿਰੋਲ ਰਸਤਾ ਹੈ ।

"ਗੁਰੂ ਜੀ ਨੇ ਇਹ ਦੱਸਣ ਲਈ ਕਿ ਉਸ ਤਰੀਕੇ ਦੁਆਰਾ ਐਨੀ ਪ੍ਰਪੱਕਤਾ ਨੂੰ ਪੁੱਜਿਆ ਹੋਇਆ ਨਾਮਦੇਉ ਸਿਮਰਨ ਦੀ ਸ਼ਲਾਘਾ ਕਰਦਾ ਹੈ, ਉਹਨਾਂ ਦੀ ਪਹਿਲੀ ਅਵਸਥਾ ਦੀ ਸਿੱਧੀ ਦੇ ਸ਼ਬਦ ਭੀ ਦੇ ਦਿੱਤੇ ਹਨ, ਤਾਂ ਜੁ ਇੱਕ ਉਸ ਸੱਜਣ ਦੀ ਉਗਾਹੀ ਹੋ ਜਾਏ ਜਿਹਨੇ ਦੋਨੋਂ ਰਾਹ ਚੰਗੀ ਤਰ੍ਹਾਂ ਗਾਹੇ ਹਨ । ਕਬੀਰ ਜੀ ਦੇ ਹਠ-ਜੋਗ ਦੇ ਸ਼ਬਦ ਭੀ ਇਸੇ ਲਈ ਰੱਖੇ ਹਨ ।"

**ਇਹਨਾਂ ਦੇ ਦਿੱਤੇ ਖ਼ਿਆਲ ਅਨੁਸਾਰ—**

(੧) ਗੁਰੂ ਸਾਹਿਬ ਦੇ ਨੁਕਤਾ-ਨਿਗਾਹ ਤੋਂ ਜੋਗ-ਅੱਭਿਆਸ ਤੇ ਮੂਰਤੀ-ਪੂਜਾ ਆਤਮਕ ਜੀਵਨ ਵਿਚ ਗ਼ਲਤ ਉੱਦਮ ਨਹੀਂ ਹਨ ।

(੨) ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਦੇ ਉਹ ਸ਼ਬਦ ਭੀ ਦਰਜ ਹਨ, ਜੋ ਮੂਰਤੀ-ਪੂਜਾ ਦੇ ਹੱਕ ਵਿੱਚ ਹਨ ।

(੩) ਇਹ ਸ਼ਬਦ ਇਸ ਵਾਸਤੇ ਦਰਜ ਕੀਤੇ ਗਏ ਹਨ ਕਿ 'ਸਿਮਰਨ' ਨੂੰ 'ਮੂਰਤੀ-ਪੂਜਾ' ਨਾਲੋਂ ਉੱਚਾ ਤੇ ਚੰਗਾ ਤਰੀਕਾ ਸਾਬਤ ਕਰਨ ਲਈ ਇਕ ਪੱਕੀ ਗਵਾਹੀ ਦਿੱਤੀ ਜਾ ਸਕੇ ।

(੪) ਕਬੀਰ ਜੀ ਦੀ ਬਾਣੀ ਵਿਚ ਉਹ ਸ਼ਬਦ ਭੀ ਦਰਜ ਹਨ, ਜੋ ਹਠ-ਜੋਗ ਦੇ ਹੱਕ ਵਿਚ ਹਨ ।

**ਜੋਗ-ਸਾਧਨ ਮੂਰਤੀ-ਪੂਜਾ ਅਤੇ ਗੁਰਮਤਿ—**

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ—

ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥੧॥ਰਹਾਉ॥... ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ ॥੬॥ {ਪੰਨਾ ੬੪੨} {ਸੋਰਠਿ ਮਹਲਾ ੫ ਅਸਟਪਦੀ

ਸਾਫ਼ ਲਿਖਿਆ ਹੈ ਕਿ ਮੂਰਤੀ-ਪੂਜਾ ਅਤੇ ਜੋਗ ਅੱਭਿਆਸ ਆਦਿਕ ਤਰੀਕਿਆਂ ਨਾਲ ਪਰਮਾਤਮਾ ਨਹੀਂ ਮਿਲ ਸਕਦਾ ।

ਫਿਰ ਅਗਾਂਹ ਸੂਹੀ ਰਾਗ ਵਿਚ ਲਿਖਦੇ ਹਨ—

ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥... ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰ ਗਿਰਾਮੀ ॥੩॥੩॥੯॥ {ਪੰਨਾ ੭੩੮} {ਸੂਹੀ ਮਹਲਾ ੫

ਇੱਥੇ ਭੀ ਸਾਫ਼ ਲਫ਼ਜ਼ਾਂ ਵਿਚ ਸਤਿਗੁਰੂ ਜੀ ਨੇ ਮੂਰਤੀ-ਪੂਜਾ ਨੂੰ ਗ਼ਲਤ ਰਸਤਾ ਦੱਸਿਆ ਹੈ ।

**ਸਾਡੀ ਆਪਣੀ ਹੀ ਮਿੱਥ—**

ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰੂ ਜੀ ਵਲੋਂ ਕਿਤੇ ਭੀ ਅਜੇਹੇ ਲਫ਼ਜ਼ ਲਿਖੇ ਨਹੀਂ ਮਿਲਦੇ, ਜਿੱਥੇ ਉਹਨਾਂ ਆਖਿਆ ਹੋਵੇ ਕਿ ਫ਼ਲਾਣੇ ਭਗਤ ਦੇ ਫ਼ਲਾਣੇ ਸ਼ਬਦ ਮੂਰਤੀ-ਪੂਜਾ ਦੇ ਹੱਕ ਵਿਚ ਹਨ । ਫਿਰ ਜੇ ਗੁਰੂ ਗ੍ਰੰਥ ਸਾਹਿਬ ਵਿਚ ਕੱਚੀ ਬਾਣੀ ਭੀ ਦਰਜ ਹੈ ਤਾਂ ਇਸ ਨੂੰ ਸਮੁੱਚੇ ਤੌਰ ਤੇ "ਗੁਰੂ" ਦਾ ਦਰਜਾ ਕਿਵੇਂ ਮਿਲ ਸਕਦਾ ਹੈ ?

ਇਹ ਭੀ ਬੜੀ ਕਮਜ਼ੋਰ ਦਲੀਲ ਹੈ ਕਿ ਭਗਤਾਂ ਦੇ ਅੱਨ-ਪੂਜਾ ਤੇ ਅੱਨ-ਮਾਰਗ ਦੇ ਸ਼ਬਦ ਇਸ ਲਈ ਦਰਜ ਕੀਤੇ ਗਏ ਹਨ ਕਿ ਅੱਨ-ਪੂਜਾ ਦੇ ਵਿਰੁੱਧ ਇਹਨਾਂ ਭਗਤਾਂ ਦੀ ਗਵਾਹੀ ਬੜੀ ਪੱਕੀ ਸਮਝੀ ਜਾਇਗੀ, ਕਿਉਂਕਿ ਇਹਨਾਂ ਨੇ ਦੋਵੇਂ ਰਾਹ ਚੰਗੀ ਤਰ੍ਹਾਂ ਗਾਹੇ ਸਨ । ਜੇ ਸਤਿਗੁਰੂ ਜੀ ਕੱਚੇ ਰਸਤੇ ਦੀ ਇਹ ਪੱਕੀ ਗਵਾਹੀ ਦਰਜ ਨਾ ਕਰ ਜਾਂਦੇ, ਤਾਂ ਕੀ ਸਿੱਖਾਂ ਨੂੰ ਉਹਨਾਂ ਉੱਤੇ ਇਤਬਾਰ ਨਹੀਂ ਬੱਝਣਾ ਸੀ ? ਜਦੋਂ ਸਤਿਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਸਮੇ ਬਨਾਰਸ ਗਏ ਸਨ, ਤਾਂ 'ਸਾਲਗਰਾਮ' ਦੀ ਪੂਜਾ ਦੀ ਨਿਖੇਧੀ ਤਾਂ ਉਹਨਾਂ ਉੱਥੇ ਹੀ ਕਰ ਦਿੱਤੀ ਸੀ । ਪਹਿਲੀ 'ਉਦਾਸੀ' ਅਜੇ ਸ਼ੁਰੂ ਹੀ ਹੋਈ ਸੀ । ਇਹ ਜ਼ਿਕਰ ਹੈ ਸੰਨ ੧੫੦੭-੦੮ ਦਾ । ਕੀ ਸਤਿਗੁਰੂ ਜੀ ਦੇ ਨਾਮ-ਲੇਵਾ ਸਿੱਖਾਂ ਨੂੰ ਆਪਣੇ ਗੁਰੂ ਦੇ ਉਸ ਮਹਾਂ ਵਾਕ ਉੱਤੇ ਭਰੋਸਾ ਨ ਬੱਝਾ ਹੋਵੇਗਾ ? ਜਗਨਨਾਥ ਪੁਰੀ ਜਾ ਕੇ ਭੀ ਉਹਨਾਂ ਕਿਸੇ ਮੂਰਤੀ ਦੀ ਆਰਤੀ ਦੇ ਥਾਂ ਸਾਰੀ ਕੁਦਰਤ ਵਿਚ ਵੱਸ ਰਹੇ ਕਰਤਾਰ ਦੀ ਆਰਤੀ ਦੱਸੀ ਸੀ ।

## ਕਬੀਰ ਜੀ ਦੇ ਸ਼ਬਦਾਂ ਵਿਚ ਹਠ-ਜੋਗ—

ਇਹ ਗੱਲ ਭੀ ਉੱਕੀ ਨਿਰ-ਮੂਲ ਹੈ ਕਿ ਕਬੀਰ ਜੀ ਦੇ ਕੁਝ ਸ਼ਬਦ ਹਠ-ਜੋਗ ਦੇ ਹੱਕ ਵਿਚ ਹਨ, ਜਾਂ ਕਬੀਰ ਜੀ ਨੇ ਪ੍ਰਭੂ-ਪ੍ਰਾਪਤੀ ਦਾ ਰਸਤਾ ਹਠ-ਜੋਗ ਤੋਂ ਲੱਭਾ ਸੀ । ਭਗਤ ਰਵਿਦਾਸ ਜੀ ਕਬੀਰ ਜੀ ਦੇ ਸਮਕਾਲੀ ਹੋਏ ਹਨ, ਤੇ ਦੋਵੇਂ ਇੱਕੋ ਹੀ ਸ਼ਹਿਰ (ਬਨਾਰਸ) ਦੇ ਰਹਿਣ ਵਾਲੇ ਸਨ । ਰਵਿਦਾਸ ਜੀ ਸਾਫ਼ ਲਿਖਦੇ ਹਨ :

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥ ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥
ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥

ਭਾਵ : ਕਬੀਰ ਜੀ ਨੇ 'ਸਿਮਰਨ' ਤੋਂ ਪ੍ਰਾਪਤੀ ਕੀਤੀ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕਬੀਰ ਜੀ ਦੇ ਕਈ ਸ਼ਬਦਾਂ ਵਿਚ ਹਠ-ਜੋਗ ਦੇ ਸਾਧਨਾਂ ਦਾ ਜ਼ਿਕਰ ਆਉਂਦਾ ਹੈ, ਪਰ ਉਹ ਹਠ-ਜੋਗ ਦੇ ਹੱਕ ਵਿਚ ਨਹੀਂ, ਸਗੋਂ ਨਿਖੇਧੀ ਵਾਸਤੇ ਹਨ । ਜੇ ਹਠ-ਜੋਗ ਦੇ ਸਾਧਨਾਂ ਦਾ ਜ਼ਿਕਰ ਕਰਨਾ ਹੀ ਉਸ ਦੇ ਹੱਕ ਵਿਚ ਸਮਝਿਆ ਜਾਣਾ ਹੈ, ਤਾਂ ਸਤਿਗੁਰੂ ਨਾਨਕ ਦੇਵ ਜੀ ਦੀ ਤਾਂ ਕਿਤਨੀ ਹੀ ਬਾਣੀ ਹਠ-ਜੋਗੀਆਂ ਬਾਰੇ ਹੈ । 'ਸਿਧ-ਗੋਸਟਿ' ਵਿਚ ਤਾਂ ਜ਼ਿਕਰ ਹੀ ਇਹਨਾਂ ਜੋਗੀਆਂ ਦਾ ਹੀ ਹੈ । ਪਰ ਸਤਿਗੁਰੂ ਜੀ ਕਦੇ ਭੀ ਹਠ-ਜੋਗੀ ਨਹੀਂ ਰਹੇ ।

## ਹਠ-ਜੋਗ ਬਾਰੇ ਕਬੀਰ ਜੀ ਦੇ ਖ਼ਿਆਲ—

ਕਬੀਰ ਜੀ ਦੇ ਸਾਰੇ ੨੨੪ ਸ਼ਬਦਾਂ ਵਿਚ ਤਕਰੀਬਨ ੨੬ ਸ਼ਬਦ ਐਸੇ ਹਨ ਜਿਨ੍ਹਾਂ ਵਿਚ ਕਬੀਰ ਜੀ ਨੇ 'ਜੋਗ' ਦਾ ਜ਼ਿਕਰ ਕੀਤਾ ਹੈ । ਜੇ ਇਹਨਾਂ ਸ਼ਬਦਾਂ ਨੂੰ ਗਹੁ ਨਾਲ ਪੜ੍ਹੀਏ, ਤਾਂ ਹਠ-ਜੋਗ ਬਾਰੇ ਕਬੀਰ ਜੀ ਦੇ ਖ਼ਿਆਲ ਇਉਂ ਮਿਲਦੇ ਹਨ :—

(੧) ਪ੍ਰਭੂ ਦਾ ਨਾਮ ਸਿਮਰਨਾ ਹੀ ਜੋਗ ਦਾ ਚੰਗਾ ਆਹਰ ਹੈ ਤੇ ਇਹ ਨਾਮ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ (ਆਸਾ, ੭) । ਸੁਆਸ ਸੁਆਸ ਨਾਮ ਜਪਣਾ ਹੀ ਸੁਖਮਨਾ ਨਾੜੀ ਦਾ ਅੱਭਿਆਸ ਹੈ (ਗੁਉੜੀ, ੧੮) । ਸਿਮਰਨ ਦੇ ਅਨੰਦ ਦੇ ਟਾਕਰੇ ਤੇ ਪ੍ਰਾਣਾਯਾਮ ਆਦਿਕ ਸਾਧਨ ਹੋਛੇ ਜਿਹੇ ਕੰਮ ਹਨ (ਗਉੜੀ, ੫੨) ।

(੨) ਜੋਗ, ਜਤ, ਤਪ, ਸੰਨਿਆਸ, ਤੀਰਥ ਆਦਿਕ—ਇਹ ਸਾਰੇ ਸਾਧਨ ਕਰਦਿਆਂ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ (ਆਸਾ, ੫) । ਨੰਗੇ ਰਹਿ ਕੇ ਜੰਗਲਾਂ ਵਿਚ ਭੌਣਾ, ਸਿਰ ਮੁਨਾ ਕੇ ਫ਼ਕੀਰ ਬਣ ਜਾਣਾ, ਬਾਲ-ਜਤੀ ਬਣੇ ਰਹਿਣਾ—ਅਜਿਹਾ ਕੋਈ ਸਾਧਨ ਮਨੁੱਖ ਨੂੰ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਕਰ ਸਕਦਾ (ਗਉੜੀ, ੪) । ਕੋਈ ਜੋਗੀ ਹੋਵੇ, ਸਰੇਵੜਾ ਹੋਵੇ, ਸੰਨਿਆਸੀ ਹੋਵੇ, ਪੰਡਿਤ ਹੋਵੇ—ਜੋ ਮਨੁੱਖ ਬੰਦਗੀ ਨਹੀਂ ਕਰਦਾ, ਉਸ ਦੀ ਹਉਮੈ ਦੂਰ ਨਹੀਂ ਹੁੰਦੀ (ਗਉੜੀ, ੫੧) । ਜੋਗ-ਅੱਭਿਆਸ ਤੇ ਪ੍ਰਾਣਾਯਾਮ ਆਤਮਕ ਜੀਵਨ ਦੇ ਰਾਹ ਵਿਚ ਕਪਟ ਹੀ ਹਨ, ਇਹ ਮਾਇਆ ਦੀ ਖ਼ਾਤਰ ਡਿੰਭ ਹੀ ਹੈ (ਬਿਲਾਵਲੁ, ੮) ।

(੩) ਜੋਗੀ ਲੋਕ ਸ਼ਰਾਬ ਵਿਚ ਗੁੱਟ ਹੋ ਕੇ ਇੜਾ, ਪਿੰਗਲਾ, ਸੁਖਮਨਾ ਵਾਲਾ ਅੱਭਿਆਸ ਕਰਦੇ ਹਨ । ਕਬੀਰ ਜੀ ਇਸ ਹੋਛੇ ਨਸ਼ੇ ਤੋਂ ਵਰਜਦੇ ਹਨ ਤੇ ਆਖਦੇ ਹਨ ਕਿ ਮੈਂ ਪਰਮਾਤਮਾ ਦੇ 'ਨਾਮ ਮਹਾਂ ਰਸ' ਦੀ ਇਕ ਬੂੰਦ ਦੇ ਵੱਟੇ ਜਪ, ਤਪ, ਤੀਰਥ, ਵਰਤ, ਇੜਾ, ਪਿੰਗਲਾ, ਸੁਖਮਨਾ ਦਾ ਅੱਭਿਆਸ—ਸਭ ਕੁਝ ਕੁਰਬਾਨ ਕਰਨ ਨੂੰ ਤਿਆਰ ਹਾਂ (ਰਾਮਕਲੀ, ੧, ੨) ।

## ਉਹਨਾਂ ੨੬ ਸ਼ਬਦਾਂ ਬਾਰੇ—

ਉਂਞ ਤਾਂ ਭਗਤ-ਬਾਣੀ ਦੇ ਟੀਕੇ ਵਿਚ ਜਿੱਥੇ ਕਿਤੇ ਲੋੜ ਪਈ ਹੈ, ਹਠ-ਜੋਗ ਨਾਲ ਸੰਬੰਧ ਰੱਖਣ ਵਾਲੇ ਸਾਰੇ ਸ਼ਬਦਾਂ ਵਿਚ ਕਿਸੇ ਪੈਂਦੇ ਭੁਲੇਖੇ ਨੂੰ ਚੰਗੀ ਤਰ੍ਹਾਂ ਸਾਫ਼ ਕਰਨ ਦੀ ਕੋਸ਼ਸ਼ ਕੀਤੀ ਗਈ ਹੈ; ਪਰ ਇਸ ਖ਼ਿਆਲ ਨਾਲ ਕਿ ਉਹਨਾਂ ਸਾਰੇ ਸ਼ਬਦਾਂ ਨੂੰ ਇੱਕੋ ਵੇਲੇ ਸਾਹਮਣੇ ਰੱਖ ਕੇ ਵਧੀਕ ਚੰਗੀ ਤਰ੍ਹਾਂ ਸਾਰੀ ਗੱਲ ਦਾ ਨਿਰਨਾ ਕੀਤਾ ਜਾ ਸਕੇ, ਇੱਥੇ ਉਹਨਾਂ ਸਾਰੇ ਹੀ ਸ਼ਬਦਾਂ ਵਿਚੋਂ ਲੋੜ ਅਨੁਸਾਰ ਹਵਾਲੇ ਦਿੱਤੇ ਜਾਂਦੇ ਹਨ, ਤਾ ਕਿ ਪਾਠਕ ਸੱਜਣ ਆਪ ਤਸੱਲੀ ਕਰ ਲੈਣ ਕਿ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦਾ ਕੋਈ ਭੀ ਸ਼ਬਦ ਹਠ-ਜੋਗ ਦੇ ਹੱਕ ਵਿਚ ਨਹੀਂ ਹੈ ।

**(੧) ਬਸੰਤ—੨**

ਸਭ ਮਦ ਮਾਤੇ ਕੋਊ ਨ ਜਾਗ ॥ ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ਰਹਾਉ॥

**ਅਰਥ** :—ਸਭ ਜੀਵ (ਕਿਸੇ ਨਾ ਕਿਸੇ ਵਿਕਾਰ ਵਿਚ) ਮੱਤੇ ਪਏ ਹਨ, ਕੋਈ ਜਾਗਦਾ ਨਹੀਂ (ਦਿੱਸਦਾ); ਤੇ ਇਹਨਾਂ ਜੀਵਾਂ ਦੇ ਅੰਦਰੋਂ ਹੀ (ਉੱਠ ਕੇ, ਕਾਮਾਦਿਕ) ਚੋਰ ਇਹਨਾਂ ਦਾ (ਹਿਰਦਾ-ਰੂਪ) ਘਰ ਲੁੱਟ ਰਹੇ ਹਨ ।੧।ਰਹਾਉ।

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥੧॥

**ਅਰਥ** :—ਪੰਡਿਤ ਲੋਕ ਪੁਰਾਣ (ਆਦਿਕ ਧਰਮ-ਪੁਸਤਕਾਂ) ਪੜ੍ਹ ਕੇ ਹੰਕਾਰੇ ਹੋਏ ਹਨ; ਜੋਗੀ ਜੋਗ-ਸਾਧਨਾਂ ਦੇ ਮਾਣ ਵਿਚ ਮੱਤੇ ਹੋਏ ਹਨ ।

ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ ਭਜਿ ਰਾਮ ਨਾਮ ॥

**ਅਰਥ** :—ਕਬੀਰ ਆਖਦਾ ਹੈ—ਹੇ ਭਾਈ ! ਪ੍ਰਭੂ ਦਾ ਨਾਮ ਸਿਮਰ (ਕੇ ਸੁਚੇਤ ਰਹੁ, ਇਹ ਸਿਮਰਨ) ਜੀਵ ਦੇ ਬਹੁਤ ਕੰਮ ਆਉਂਦਾ ਹੈ ।

**ਨੋਟ** :—ਇਸ ਸ਼ਬਦ ਵਿਚ ਕਬੀਰ ਜੀ ਜੋਗ-ਸਾਧਨਾਂ ਨੂੰ ਨਾਮ-ਸਿਮਰਨ ਤੋਂ ਨੀਵਾਂ ਦੱਸ ਰਹੇ ਹਨ ।

**(੨) ਗਉੜੀ—੩੪**

ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥
**ਅਰਥ** :—ਮੈਂ ਤਾਂ ਜੋਗ (ਦੇ ਦੱਸੇ) ਧਿਆਨ (ਭਾਵ, ਸਮਾਧੀਆਂ) ਦਾ ਗਹੁ ਨਹੀਂ ਕੀਤਾ (ਕਿਉਂਕਿ ਇਸ ਨਾਲ ਵੈਰਾਗ ਪੈਦਾ ਨਹੀਂ ਹੁੰਦਾ, ਤੇ) ਵੈਰਾਗ ਤੋਂ ਬਿਨਾ ਮਾਇਆ (ਦੇ ਮੋਹ) ਤੋਂ ਖ਼ਲਾਸੀ ਨਹੀਂ ਹੋ ਸਕਦੀ ।

**ਸ਼ਬਦ ਦਾ ਭਾਵ** :—ਪ੍ਰਭੂ ਦਾ ਇਕ 'ਨਾਮ' ਹੀ ਐਸਾ ਹੈ, ਜੋ ਮਾਇਆ ਦੇ ਮੋਹ ਤੋਂ ਬਚਾ ਕੇ ਸਹੀ ਜੀਵਨ ਦਾ ਰਾਹ ਸਿਖਾ ਸਕਦਾ ਹੈ । ਨਾਹ ਕੋਈ ਹੋਰ ਵਿਅਕਤੀ ਤੇ ਨਾ ਕੋਈ ਹੋਰ ਸਾਧਨ ਇਸ ਗੱਲ ਦੇ ਸਮਰੱਥ ਹੈ ।

ਕਹੁ ਕਬੀਰ ਖੋਜਉ ਅਸਮਾਨ ॥ ਰਾਮ ਸਮਾਨ ਨ ਦੇਖਉ ਆਨ ॥੨॥੩੪॥

**(੩) ਸੋਰਠਿ—੩**

ਮਨ ਰੇ ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ ਰਾਜਾ ॥੧॥ਰਹਾਉ॥
ਬਨ ਖੰਡ ਜਾਇ ਜੋਗੁ ਤਪੁ ਕੀਨੋ, ਕੰਦ ਮੂਲੁ ਚੁਨਿ ਖਾਇਆ ॥
ਨਾਦੀ ਬੇਦੀ ਸਬਦੀ ਮੋਨੀ, ਜਮ ਕੈ ਪਟੈ ਲਿਖਾਇਆ ॥੨॥

**ਅਰਥ** :—ਹੇ ਮਨ ! ਤੂੰ ਪਰਕਾਸ਼-ਰੂਪ ਪਰਮਾਤਮਾ ਦਾ ਭਜਨ ਨਹੀਂ ਕੀਤਾ, ਤੈਥੋਂ ਇਹ ਇਕ ਕੰਮ ਭੀ (ਜੋ ਕਰਨ-ਜੋਗ ਸੀ) ਨਹੀਂ ਹੋ ਸਕਿਆ ।੧।ਰਹਾਉ।

ਕਈ ਲੋਕਾਂ ਨੇ ਜੰਗਲਾਂ ਵਿਚ ਜਾ ਕੇ ਜੋਗ ਸਾਧੇ, ਤਪ ਕੀਤੇ, ਗਾਜਰ ਮੂਲੀ ਆਦਿਕ ਚੁਣ ਖਾ ਕੇ ਗੁਜ਼ਾਰਾ ਕੀਤਾ; ਜੋਗੀ, ਕਰਮ-ਕਾਂਡੀ, ਅਲਖ ਆਖਣ ਵਾਲੇ ਜੋਗੀ, ਮੋਨਧਾਰੀ—ਇਹ ਸਾਰੇ ਜਮ ਦੇ ਲੇਖੇ ਵਿਚ ਹੀ ਲਿਖੇ ਗਏ (ਭਾਵ, ਇਹਨਾਂ ਦੇ ਸਾਧਨ ਮੌਤ ਦੇ ਡਰ ਤੋਂ ਬਚਾ ਨਹੀਂ ਸਕਦੇ) ।੨।

**(੪) ਸੋਰਠਿ—੧**

ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ਰਹਾਉ॥
ਕਬਿਤ ਪੜੇ ਪੜਿ ਕਬਿਤਾ ਮੂਏ, ਕਪੜ ਕੇਦਾਰੈ ਜਾਈ ॥
ਜਟਾ ਧਾਰਿ ਧਾਰਿ ਜੋਗੀ ਮੂਏ, ਤੇਰੀ ਗਤਿ ਇਨਹਿ ਨ ਪਾਈ ॥੨॥੧॥

**ਅਰਥ** :—ਹੇ ਮੇਰੇ ਮਨ ! (ਅਗਿਆਨਤਾ ਦੇ ਕਾਰਨ ਸਿਮਰਨ ਤੋਂ ਖੁੰਝ ਕੇ) ਜਗਤ ਇਕ ਹਨੇਰਾ ਖਾਤਾ ਬਣਿਆ ਪਿਆ ਹੈ, ਚੌਹੀਂ ਪਾਸੀਂ ਜਮਾਂ ਦੀ ਫਾਹੀ ਖਿਲਰੀ ਪਈ ਹੈ (ਭਾਵ, ਲੋਕ ਉਹ ਉਹ ਕੰਮ ਹੀ ਕਰ ਰਹੇ ਹਨ ਜਿਨ੍ਹਾਂ ਨਾਲ ਹੋਰ ਵਧੀਕ ਅਗਿਆਨਤਾ ਵਿਚ ਫਸਦੇ ਜਾਣ) ।ਰਹਾਉ।

(ਵਿਦਵਾਨ) ਕਵੀ ਲੋਕ ਆਪੋ ਆਪਣੀ ਕਾਵਿ-ਰਚਨਾ ਪੜ੍ਹਨ (ਭਾਵ, ਵਿੱਦਿਆ ਦੇ ਮਾਣ) ਵਿਚ ਹੀ ਮਸਤ ਹਨ, ਕਾਪੜੀ (ਆਦਿਕ) ਸਾਧੂ ਕੇਦਾਰਾ (ਆਦਿਕ) ਤੀਰਥਾਂ ਤੇ ਜਾ ਜਾ ਕੇ ਜੀਵਨ ਵਿਅਰਥ ਗਵਾਉਂਦੇ ਹਨ । ਜੋਗੀ ਲੋਕ ਜਟਾ ਰੱਖ ਰੱਖ ਕੇ ਹੀ ਇਹ ਸਮਝਦੇ ਰਹੇ ਕਿ ਇਹੀ ਰਾਹ ਠੀਕ ਹੈ, (ਹੇ ਪ੍ਰਭੂ !) ਤੇਰੀ ਬਾਬਤ ਸੂਝ ਇਹਨਾਂ ਲੋਕਾਂ ਨੂੰ ਭੀ ਨਾ ਪਈ ।੨।

**(੫) ਰਾਮਕਲੀ—੬**

ਨੋਟ—'ਰਹਾਉ' ਦੀ ਤੁਕ ਵਿਚ ਸਾਰੇ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ । ਇੱਥੇ ਦੱਸਿਆ ਗਿਆ ਹੈ ਕਿ ਜੋ ਮਨੁੱਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਕੇ ਨਾਮ ਸਿਮਰਦਾ ਹੈ, ਪ੍ਰਭੂ-ਮਿਲਾਪ ਵਾਲੀ ਅਵਸਥਾ ਨਾਲ ਉਸ ਦੀ ਜਾਣ-ਪਛਾਣ ਹੋ ਜਾਂਦੀ ਹੈ । ਇਸ ਸ਼ਬਦ ਦੇ ਤਿੰਨ ਬੰਦ ਹਨ, ਤਿੰਨਾਂ ਵਿੱਚ ਉਸ ਮਿਲਾਪ-ਅਵਸਥਾ ਦੇ ਲੱਛਣ ਦਿੱਤੇ ਹਨ :—

੧. ਇਹ ਜਗਤ ਉਸ ਨੂੰ ਪ੍ਰਭੂ ਦੀ ਬਣਾਈ ਹੋਈ ਇਕ ਬਗ਼ੀਚੀ ਜਾਪਦੀ ਹੈ, ਜਿਸ ਵਿਚ ਇਹ ਜੀਅ ਜੰਤ ਸ਼ਾਖ਼ਾਂ, ਫੁੱਲ ਪੱਤਰ ਆਦਿਕ ਹਨ; ੨. ਜਿਵੇਂ ਭੌਰਾ ਫੁੱਲ ਦੇ ਰਸ ਵਿਚ ਮਸਤ ਹੋਇਆ ਹੋਇਆ ਫੁੱਲ ਦੀਆਂ ਪੱਤੀਆਂ ਵਿਚ ਹੀ ਆਪਣੇ ਆਪ ਨੂੰ ਕੈਦ ਕਰਾ ਲੈਂਦਾ ਹੈ, ਜਿਵੇਂ ਪੰਛੀ ਆਪਣੇ ਖੰਭਾਂ ਨਾਲ ਹਵਾ ਨੂੰ ਝਕੋਲਾ ਦੇ ਕੇ ਅਕਾਸ਼ ਵਿਚ ਉੱਡਦਾ ਹੈ, ਤਿਵੇਂ ਸਿਮਰਨ ਕਰਨ ਵਾਲਾ ਨਾਮ ਰਸ ਵਿਚ ਮਸਤ ਹੁੰਦਾ ਹੈ ਤੇ ਪ੍ਰਭੂ-ਚਰਨਾਂ ਵਿਚ ਉੱਚੀਆਂ ਉਡਾਰੀਆਂ ਲਾਉਂਦਾ ਹੈ; ਅਤੇ ੩. ਉਸ ਦੇ ਹਿਰਦੇ ਵਿਚ ਇਕ ਐਸੀ ਕੋਮਲਤਾ ਪੈਦਾ ਹੁੰਦੀ ਹੈ, ਜਿਸ ਦੀ ਬਰਕਤ ਨਾਲ ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ ।

ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥
ਅੰਤਰਿ ਜੋਤਿ ਰਾਮ ਪਰਗਾਸਾ, ਗੁਰਮੁਖਿ ਬਿਰਲੈ ਜਾਨੀ ॥੧॥ਰਹਾਉ॥

**ਅਰਥ** :—ਹੇ ਭਾਈ ! ਜੋ ਕੋਈ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਦਾ ਹੈ, ਉਹ ਪਰਕਾਸ਼-ਰੂਪ ਪਰਮਾਤਮਾ ਦੇ ਮੇਲ ਦੀ ਅਵਸਥਾ ਨੂੰ ਸਮਝ ਲੈਂਦਾ ਹੈ, ਉਸ ਦੇ ਅੰਦਰ ਰਾਮ ਦਾ ਪਰਕਾਸ਼ ਹੋ ਜਾਂਦਾ ਹੈ, ਪਰ ਇਸ ਅਵਸਥਾ ਨਾਲ ਜਾਣ-ਪਛਾਣ ਕਰਨ ਵਾਲਾ ਹੁੰਦਾ ਕੋਈ ਵਿਰਲਾ ਹੈ ।੧।ਰਹਾਉ।

**ਨੋਟ** :—ਇੱਥੇ ਬੰਦ ਨੰ: ੨ ਵਿਚ ਵਰਤੇ ਹੋਏ ਲਫ਼ਜ਼ 'ਬਾਰਹ' ਤੇ 'ਸੋਰਹ' ਤੋਂ ਇਹ ਅੰਦਾਜ਼ਾ ਲਾਣਾ ਭੁੱਲ ਹੈ ਕਿ ਕਬੀਰ ਜੀ ਪ੍ਰਾਣਾਯਾਮੀ ਸਨ ।

**ਨੋਟ** :—'ਰਹਾਉ' ਦੇ ਕੇਂਦਰੀ ਖ਼ਿਆਲ ਨੂੰ ਸਾਹਮਣੇ ਰੱਖ ਕੇ ਸਾਰੇ ਸ਼ਬਦ ਦੇ ਅਰਥ ਟੀਕੇ ਵਿਚ ਪੜ੍ਹੋ ।

**(੬) ਭੈਰਉ—੧੦**

ਨਿਜ ਪਦ ਊਪਰਿ ਲਾਗੋ ਧਿਆਨੁ ॥ ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥ਰਹਾਉ॥

**ਅਰਥ** :—(ਹੇ ਜੋਗੀ !) ਮੇਰੀ ਸੁਰਤ ਉਸ (ਪ੍ਰਭੂ ਦੇ ਚਰਨ-ਰੂਪ) ਘਰ ਵਿਚ ਜੁੜੀ ਹੋਈ ਹੈ, ਜੋ ਮੇਰਾ ਆਪਣਾ ਅਸਲੀ ਘਰ ਹੈ, ਪ੍ਰਕਾਸ਼-ਰੂਪ ਪ੍ਰਭੂ ਦਾ ਨਾਮ (ਹਿਰਦੇ ਵਿਚ ਵੱਸਣਾ ਹੀ) ਮੇਰੇ ਲਈ ਬ੍ਰਹਮ-ਗਿਆਨ ਹੈ ।੧।ਰਹਾਉ।

**ਨੋਟ** :—ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਬਾਕੀ ਦੇ ਬੰਦ 'ਰਹਾਉ' ਦੀ ਤੁਕ ਦਾ ਵਿਕਾਸ ਹੁੰਦੇ ਹਨ । 'ਰਹਾਉ' ਵਿਚ ਕਬੀਰ ਜੀ ਆਖਦੇ ਹਨ ਕਿ ਮੇਰੀ ਸੁਰਤ ਉਸ ਘਰ ਵਿਚ ਜੁੜੀ ਪਈ ਹੈ ਜੋ ਘਰ ਨਿਰੋਲ ਮੇਰਾ ਆਪਣਾ ਹੈ; ਪ੍ਰਕਾਸ਼-ਸਰੂਪ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਣਾ ਹੀ ਮੇਰੇ ਲਈ 'ਬ੍ਰਹਮ-ਗਿਆਨ' ਹੈ ।

ਇਸ ਅਵਸਥਾ ਵਿਚ ਅੱਪੜ ਕੇ ਅਸਲੀ ਜੀਵਨ ਕਿਹੋ ਜਿਹਾ ਬਣ ਜਾਂਦਾ ਹੈ ?—ਇਸ ਦੀ ਵਿਆਖਿਆ ਸ਼ਬਦ ਦੇ ਤਿੰਨ ਬੰਦਾਂ ਵਿਚ ਹੈ :—

੧. ਮੱਤ ਸ੍ਰੇਸ਼ਟ ਹੋ ਕੇ ਪ੍ਰਭੂ ਵਿਚ ਟਿਕਦੀ ਹੈ ਅਤੇ 'ਮੇਰ-ਤੇਰ' ਮਿਟ ਜਾਂਦੀ ਹੈ ।

੨. ਮਨ ਵਿਕਾਰਾਂ ਵੱਲੋਂ ਰੁਕ ਜਾਂਦਾ ਹੈ, ਅੰਦਰ ਠੰਢ ਪੈ ਜਾਂਦੀ ਹੈ, ਅਗਿਆਨਤਾ ਦੂਰ ਹੋ ਜਾਂਦੀ ਹੈ, ਪ੍ਰਭੂ-ਚਰਨਾਂ ਵਲ ਲਗਨ ਬਣ ਜਾਂਦੀ ਹੈ ।

੩. ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲ ਕੇ ਚਾਨਣ ਲੱਭ ਪੈਂਦਾ ਹੈ, ਸੁਰਤ ਅਜਿਹੀ ਉੱਚੀ ਹੋ ਜਾਂਦੀ ਹੈ ਕਿ ਸਦਾ ਇਕ-ਰਸ ਬਣੀ ਰਹਿੰਦੀ ਹੈ ।

ਸ਼ਬਦ ਵਿਚ ਸਾਰੇ ਲਫ਼ਜ਼ ਜੋਗੀਆਂ ਵਾਲੇ ਵਰਤੇ ਹਨ, ਕਿਉਂਕਿ ਕਿਸੇ ਜੋਗੀ ਨਾਲ ਗੱਲ-ਬਾਤ ਕੀਤੀ ਗਈ ਹੈ । ਜੋਗੀ ਨੂੰ ਸਮਝਾਂਦੇ ਹਨ ਕਿ ਪ੍ਰਭੂ ਦਾ ਨਾਮ ਹਿਰਦੇ ਵਿਚ ਵੱਸਣਾ ਹੀ ਸਭ ਤੋਂ ਉੱਚਾ ਗਿਆਨ ਹੈ, ਤੇ ਇਹ ਨਾਮ ਹੀ ਜੀਵਨ ਵਿਚ ਸੁੰਦਰ ਤਬਦੀਲੀ ਲਿਆਉਂਦਾ ਹੈ ।

**ਨੋਟ** :—ਸਾਰੀ ਵਿਆਖਿਆ ਟੀਕੇ ਵਿਚ ਪੜ੍ਹੋ ।

**(੭) ਗਉੜੀ—੫੧**

ਜੋਗੀ ਕਹਹਿ ਜੋਗੁ ਭਲ ਮੀਠਾ, ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ, ਏਹਿ ਕਹਹਿ ਸਿਧਿ ਪਾਈ ॥੧॥

ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ, ਤੇ ਬਾਧੇ ਬਹੁ ਫੰਦਾ ॥੧॥ਰਹਾਉ॥

**ਸ਼ਬਦ ਦਾ ਭਾਵ** :—ਕੋਈ ਜੋਗੀ ਹੋਵੇ, ਸਰੇਵੜਾ ਹੋਵੇ, ਸੰਨਿਆਸੀ ਹੋਵੇ, ਪੰਡਿਤ ਹੋਵੇ, ਸੂਰਮਾ ਹੋਵੇ, ਦਾਨੀ ਹੋਵੇ—ਕੋਈ ਭੀ ਹੋਵੇ, ਜੋ ਮਨੁੱਖ ਪ੍ਰਭੂ ਦੀ ਬੰਦਗੀ ਨਹੀਂ ਕਰਦਾ ਉਸ ਦੀ ਹਉਮੈ ਦੂਰ ਨਹੀਂ ਹੋਈ ਤੇ ਹਉਮੈ ਦੂਰ ਹੋਣ ਤੋਂ ਬਿਨਾ ਉਹ ਅਜੇ ਔਝੜੇ ਭਟਕ ਰਿਹਾ ਹੈ । ਜੀਵਨ ਲਈ ਸਹੀ ਚਾਨਣ ਕਰਨ ਵਾਲਾ ਪ੍ਰਭੂ ਦਾ ਨਾਮ ਹੀ ਹੈ ਤੇ ਇਹ ਇਹ ਨਾਮ ਸਤਿਗੁਰੂ ਤੋਂ ਮਿਲਦਾ ਹੈ ।

**(੮) ਗਉੜੀ—੪**

ਨੰਗੇ ਰਹਿ ਕੇ ਜੰਗਲਾਂ ਵਿਚ ਭੌਣਾ, ਸਿਰ ਮੁਨਾ ਕੇ ਫ਼ਕੀਰ ਬਣ ਜਾਣਾ, ਬਾਲ-ਜਤੀ ਬਣੇ ਰਹਿਣਾ—ਇਹੋ ਜਿਹਾ ਕੋਈ ਸਾਧਨ ਮਨੁੱਖ ਨੂੰ ਸੰਸਾਰ-ਸਾਗਰ ਤੋਂ ਪਾਰ ਨਹੀਂ ਕਰ ਸਕਦਾ । ਕੇਵਲ ਪਰਮਾਤਮਾ ਦਾ ਨਾਮ ਹੀ ਬੇੜਾ ਪਾਰ ਕਰਦਾ ਹੈ ।

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥......

**(੯) ਆਸਾ—੫**

ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥
ਲੁੰਜਿਤ ਮੁੰਜਿਤ ਮੋਨਿ ਜਟਾਧਰ, ਅੰਤਿ ਤਊ ਮਰਨਾ ॥
ਤਾ ਤੇ ਸੇਵੀਅਲੇ ਰਾਮਨਾ ॥
ਰਸਨਾ ਰਾਮ ਨਾਮ ਹਿਤੁ ਜਾ ਕੈ, ਕਹਾ ਕਰੈ ਜਮਨਾ ॥ਰਹਾਉ॥੫॥

**ਭਾਵ** :—ਜੋਗ, ਜਤ, ਤਪ, ਸੰਨਿਆਸ, ਤੀਰਥ ਆਦਿਕ—ਇਹ ਸਾਰੇ ਸਾਧਨ ਕਰਦਿਆਂ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ ।

**(੧੦) ਆਸਾ—੭**

ਅਸਲ ਜੋਗੀ ਉਹ ਹੈ ਜੋ ਮਾਇਆ-ਗ੍ਰਸੇ ਆਤਮਾ ਨੂੰ ਚੁੱਕ ਕੇ ਮਾਇਆ ਦੇ ਪ੍ਰਭਾਵ ਤੋਂ ਉੱਚਾ ਲੈ ਜਾਂਦਾ ਹੈ । ਐਸੇ ਜੋਗੀ ਨੂੰ (ਮਾਨੋ) ਨੌ ਖ਼ਜ਼ਾਨੇ ਮਿਲ ਜਾਂਦੇ ਹਨ ।

ਪ੍ਰਭੂ ਦਾ ਨਾਮ ਸਿਮਰਨਾ ਹੀ ਜੋਗ ਦਾ ਚੰਗਾ ਆਹਰ ਹੈ, ਤੇ ਇਹ ਨਾਮ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ ।

ਐਸਾ ਜੋਗੀ ਨਉਨਿਧਿ ਪਾਵੈ ॥
ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥੧॥ਰਹਾਉ॥......
ਸਭ ਜੋਗਤਣ ਰਾਮ ਨਾਮੁ ਹੈ, ਜਿਸ ਕਾ ਪਿੰਡ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ ॥੪॥੭॥

**(੧੧) ਬਿਲਾਵਲੁ—੧੧**

ਜਨਮ ਮਰਨ ਕਾ ਭ੍ਰਮੁ ਗਇਆ, ਗੋਬਿਦ ਲਿਵ ਲਾਗੀ ॥
ਜੀਵਤ ਸੁੰਨ ਸਮਾਨਿਆ, ਗੁਰ ਸਾਖੀ ਜਾਗੀ ॥੧॥ਰਹਾਉ॥... ...

ਤ੍ਰਿਕਟੀ ਸੰਧਿ, ਮੈ ਪੇਖਿਆ, ਘਟ ਹੂ ਘਟ ਜਾਗੀ ॥
ਐਸੀ ਬੁਧਿ ਸਮਾਚਾਰੀ, ਘਟ ਮਾਹਿ ਤਿਆਗੀ ॥੨॥

**ਨੋਟ** :—ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੈ । ਇੱਥੇ 'ਗੁਰ ਸਾਖੀ ਜਾਗੀ' ਦਾ ਨਤੀਜਾ ਬਿਆਨ ਕੀਤਾ ਗਿਆ ਹੈ ।

**ਅਰਥ** :—(ਮੇਰੇ ਅੰਦਰ) ਸਤਿਗੁਰੂ ਦੀ ਸਿੱਖਿਆ ਨਾਲ ਐਸੀ ਬੁੱਧ ਜਾਗ ਪਈ ਹੈ ਕਿ ਮੇਰੀ ਜਨਮ ਮਰਨ ਦੀ ਭਟਕਣਾ ਮੁੱਕ ਗਈ ਹੈ, ਪ੍ਰਭੂ-ਚਰਨਾਂ ਵਿਚ ਮੇਰੀ ਸੁਰਤ ਜੁੜ ਗਈ ਹੈ, ਤੇ ਮੈਂ ਜਗਤ ਵਿਚ ਵਿਚਰਦਾ ਹੋਇਆ ਹੀ ਉਸ ਹਾਲਤ ਵਿਚ ਟਿਕਿਆ ਰਹਿੰਦਾ ਹਾਂ, ਜਿੱਥੇ ਮਾਇਆ ਦੇ ਫੁਰਨੇ ਨਹੀਂ ਉੱਠਦੇ ।੧।ਰਹਾਉ।...

**ਨੋਟ** :—ਸਿਰਫ਼ ਲਫ਼ਜ਼ 'ਤ੍ਰਿਕੁਟੀ' ਦੀ ਵਰਤੋਂ ਤੋਂ ਇਹ ਅੰਦਾਜ਼ਾ ਲਾਣਾ ਗ਼ਲਤ ਹੈ ਕਿ ਕਬੀਰ ਜੀ ਪ੍ਰਾਣਾਯਾਮ ਕਰਦੇ ਸਨ ।

**ਬੰਦ ਨੰ: ੨ ਦਾ ਅਰਥ :—**

(ਸਤਿਗੁਰ ਦੀ ਸਿੱਖਿਆ ਨਾਲ ਬੁੱਧ ਜਾਗਣ ਤੇ) ਮੈਂ ਅੰਦਰਲੀ ਖਿੱਝ ਦੂਰ ਕਰ ਲਈ ਹੈ, ਹੁਣ ਮੈਨੂੰ ਹਰੇਕ ਘਟ ਵਿਚ ਪ੍ਰਭੂ ਦੀ ਜੋਤ ਜਗਦੀ ਦਿੱਸ ਰਹੀ ਹੈ; ਮੇਰੇ ਅੰਦਰ ਐਸੀ ਮੱਤ ਪੈਦਾ ਹੋ ਗਈ ਹੈ ਕਿ ਮੈਂ ਅੰਦਰੋਂ ਵਿਰਕਤ ਹੋ ਗਿਆ ਹਾਂ ।੨।

**(੧੨) ਗਉੜੀ—੫੩**

ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥
ਮੇਰੇ ਰਾਜਨ ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥੧॥ਰਹਾਉ॥

**ਸ਼ਬਦ ਦਾ ਭਾਵ** :—ਅਸਲ ਜੋਗੀ ਉਹ ਹੈ ਜੋ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਪ੍ਰਭੂ ਦੀ ਯਾਦ ਵਿਚ ਸੁਰਤ ਜੋੜਦਾ ਹੈ, ਆਪਣੇ ਮਨ ਵਿਚ ਵਿਕਾਰਾਂ ਦੇ ਫੁਰਨੇ ਤੇ ਕਲਪਣਾ ਨਹੀਂ ਉੱਠਣ ਦੇਂਦਾ, ਜਗਤ ਨੂੰ ਨਾਸਵੰਤ ਜਾਣ ਕੇ ਇਸ ਦੇ ਮੋਹ ਵਿਚ ਨਹੀਂ ਫਸਦਾ, ਦੁਨੀਆ ਦੇ ਕੰਮ-ਕਾਰ ਕਰਦਾ ਹੋਇਆ ਭੀ ਸੁਆਸ ਸੁਆਸ ਸਿਮਰਨ ਕਰਦਾ ਹੈ, ਤੇ ਯਾਦ ਦੀ ਇਸ ਤਾਰ ਨੂੰ ਕਦੇ ਟੁੱਟਣ ਨਹੀਂ ਦੇਂਦਾ । ਅਜਿਹੇ ਜੋਗੀ ਨੂੰ ਮਾਇਆ ਕਦੇ ਭਰਮਾ ਨਹੀਂ ਸਕਦੀ ।

ਨੋਟ—ਸ਼ਬਦ ਦੀ ਵਿਆਖਿਆ ਪੜ੍ਹੋ ਟੀਕੇ ਵਿਚ ।

**(੧੩) ਰਾਮਕਲੀ—੭**

ਐਸਾ ਜੋਗੁ ਕਮਾਵਹੁ ਜੋਗੀ ॥ ਜਪੁ ਤਪੁ ਸੰਜਮੁ ਗੁਰਮੁਖਿ ਭੋਗੀ ॥੧॥ਰਹਾਉ॥

**ਭਾਵ** :—ਹੇ ਜੋਗੀ ! ਗ੍ਰਿਹਸਤ ਵਿਚ ਰਹਿੰਦੇ ਹੋਏ ਹੀ ਸਤਿਗੁਰੂ ਦੇ ਸਨਮੁਖ ਰਹੋ; ਗੁਰੂ ਦੇ ਦੱਸੇ ਰਾਹ ਉੱਤੇ ਤੁਰਨਾ ਹੀ ਜਪ ਹੈ, ਇਹੀ ਤਪ ਹੈ, ਤੇ ਇਹੀ ਸੰਜਮ ਹੈ; ਬੱਸ ! ਇਹੀ ਜੋਗ-ਅੱਭਿਆਸ ਕਰੋ ।੧।ਰਹਾਉ।

**(੧੪) ਗਉੜੀ—੪੬**

ਸ਼ਬਦ ਦਾ ਭਾਵ :—ਜਿਸ ਮਨੁੱਖ ਉੱਤੇ ਪ੍ਰਭੂ ਮਿਹਰ ਕਰਦਾ ਹੈ, ਉਹ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਪਣੇ ਮਨ ਨੂੰ ਵਿਕਾਰਾਂ ਵਲੋਂ ਰੋਕ ਲੈਂਦਾ ਹੈ । ਉਹ ਨਿਰਬਾਹ ਲਈ ਕਿਰਤ-ਕਾਰ ਤਾਂ ਕਰਦਾ ਹੈ, ਪਰ ਉਸ ਦੀ ਸੁਰਤਿ ਸਦਾ ਪ੍ਰਭੂ-ਚਰਨਾਂ ਵਿਚ ਹੀ ਰਹਿੰਦੀ ਹੈ—

ਉਨਮਨਿ ਮਨੂਆ ਸੁੰਨਿ ਸਮਾਨਾ, ਦੁਬਿਧਾ ਦੁਰਮਤਿ ਭਾਗੀ ॥
ਕਹੁ ਕਬੀਰ ਅਨਭਉ ਇਕੁ ਦੇਖਿਆ, ਰਾਮ ਨਾਮ ਲਿਵ ਲਾਗੀ ॥੪॥੨॥੪੬॥

**ਅਰਥ** :—ਹੇ ਕਬੀਰ ! ਆਖ—(ਜਿਸ ਉੱਤੇ ਪ੍ਰਭੂ ਦੀ ਮਿਹਰ ਹੋਵੇ) ਉਸ ਮਨੁੱਖ ਦਾ ਮਨ ਬਿਰਹੋਂ ਅਵਸਥਾ ਵਿਚ ਅੱਪੜ ਕੇ ਉਸ ਹਾਲਤ ਵਿਚ ਲੀਨ ਹੋ ਜਾਂਦਾ ਹੈ ਜਿੱਥੇ ਵਿਕਾਰਾਂ ਦੇ ਫੁਰਨੇ ਨਹੀਂ ਉਠਦੇ । ਉਸ ਦੀ ਦੁਬਿਧਾ ਤੇ ਉਸ ਦੀ ਭੈੜੀ ਮੱਤ ਸਭ ਨਾਸ ਹੋ ਜਾਂਦੀ ਹੈ; ਉਹ ਇਹ ਅਚਰਜ ਚਮਤਕਾਰਾ ਆਪਣੇ ਅੰਦਰ ਵੇਖ ਲੈਂਦਾ ਹੈ; ਉਸ ਦੀ ਸੁਰਤ ਪ੍ਰਭੂ ਦੇ ਨਾਮ ਵਿਚ ਜੁੜ ਜਾਂਦੀ ਹੈ ।

**(੧੫) ਸੋਰਠਿ—੧੦**

ਸੰਤਹੁ ਮਨ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ਰਹਾਉ॥

**ਨੋਟ** :—ਕਈ ਸੱਜਣਾਂ ਨੇ ਦੂਜੀ ਤੁਕ ਦਾ ਅਰਥ ਕੀਤਾ ਹੈ—ਮੈਂ ਸਮਝਦਾ ਹਾਂ ਕਿ ਮੈਨੂੰ ਜੋਗ ਦੀ ਪ੍ਰਾਪਤੀ ਹੋ ਗਈ ਹੈ । ਜੋਗੁ ਪਰਾਪਤਿ—ਜੋਗ ਦੀ ਪ੍ਰਾਪਤੀ ।

ਪਰ; ਲਫ਼ਜ਼ 'ਜੋਗੁ' ਦੇ ਅੰਤ ਵਿਚ ( ੁ ) ਹੈ । ਇਸ ਦਾ ਅਰਥ 'ਜੋਗ ਦੀ' ਨਹੀਂ ਹੋ ਸਕਦਾ । ਜਿਵੇਂ 'ਗੁਰੁ ਪਰਸਾਦ ਕਰੈ' ਵਿਚ ਲਫ਼ਜ਼ 'ਗੁਰੁ' ਦਾ ਅਰਥ 'ਗੁਰੂ ਦਾ' ਨਹੀਂ ਕੀਤਾ ਜਾ ਸਕਦਾ ।

ਆਪਣੇ ਕਿਸੇ ਬਣਾਏ ਹੋਏ ਖ਼ਿਆਲ ਅਨੁਸਾਰ ਕਬੀਰ ਜੀ ਦੀ ਬਾਣੀ ਵਿਚ ਵਰਤੇ ਹੋਏ ਲਫ਼ਜ਼ 'ਜੋਗੁ' ਨੂੰ ਹਰ ਥਾਂ 'ਜੋਗ-ਸਾਧਨ' ਵਿਚ ਵਰਤਿਆ ਸਮਝ ਲੈਣਾ ਠੀਕ ਨਹੀਂ ਹੈ । ਸ਼ਬਦ ਵਿਚ ਜੋ ਲਫ਼ਜ਼ ਜਿਸ ਸ਼ਕਲ ਵਿਚ ਵਰਤੇ ਹੋਏ ਹਨ, ਉਹਨਾਂ ਨੂੰ ਨਿਰਪੱਖ ਹੋ ਕੇ ਸਮਝਣ ਦਾ ਜਤਨ ਕਰੀਏ । ਕੀ ਤੁਕ 'ਕਰਨ ਕਰਾਵਨ ਕਰਨੈ ਜੋਗ' ਵਿਚ ਲਫ਼ਜ਼ 'ਜੋਗ' ਦੇ ਅਰਥ 'ਜੋਗ-ਸਾਧਨ' ਹੀ ਕਰਾਂਗੇ ?

ਪਰਾਪਤਿ ਜੋਗੁ—ਹਾਸਲ ਕਰਨ ਜੋਗਾ ।

**ਅਰਥ** :—ਹੇ ਸੰਤ ਜਨੋ ! (ਮੇਰੇ) ਪਵਣ (ਵਰਗੇ ਚੰਚਲ) ਮਨ ਨੂੰ (ਹੁਣ) ਸੁਖ ਮਿਲ ਗਿਆ ਹੈ, (ਹੁਣ ਇਹ ਮਨ ਪ੍ਰਭੂ ਦਾ ਮਿਲਾਪ) ਹਾਸਲ ਕਰਨ ਜੋਗਾ ਥੋੜਾ ਬਹੁਤ ਸਮਝਿਆ ਜਾ ਸਕਦਾ ਹੈ ।ਰਹਾਉ।

**(੧੬) ਬਿਲਾਵਲੁ—੮**

ਆਸਨ ਪਵਨ ਦੂਰਿ ਕਰਿ ਬਵਰੇ ॥ ਛੋਡਿ ਕਪਟ ਨਿਤੁ ਹਰਿ ਭਜੁ ਬਵਰੇ ॥੧॥ਰਹਾਉ॥

**ਅਰਥ** :—ਹੇ ਝੱਲੇ ਜੋਗੀ ! ਜੋਗ-ਅੱਭਿਆਸ ਤੇ ਪ੍ਰਾਣਾਯਾਮ ਨੂੰ ਤਿਆਗ, ਇਸ ਪਖੰਡ ਨੂੰ ਛੱਡ ਤੇ ਸਦਾ ਬੰਦਗੀ ਕਰ ।ਰਹਾਉ।

ਨੋਟ—ਇਸ ਸ਼ਬਦ ਦੀ 'ਰਹਾਉ' ਦੀ ਤੁਕ ਵਿਚ ਕਬੀਰ ਜੀ ਖੁਲ੍ਹੇ ਲਫ਼ਜ਼ਾਂ ਵਿਚ ਜੋਗ-ਅੱਭਿਆਸ ਤੇ ਪ੍ਰਾਣਾਯਾਮ ਨੂੰ 'ਕਪਟ' ਕਹਿ ਰਹੇ ਹਨ ਤੇ ਕਿਸੇ ਜੋਗੀ ਨੂੰ ਸਮਝਾਉਂਦੇ ਹਨ ਕਿ ਇਹ ਕੁਰਾਹ ਛੱਡ ਦੇਹ, ਇਹ ਮਾਇਆ ਦੀ ਖ਼ਾਤਰ ਹੀ ਇਕ ਡਿੰਭ ਹੈ ।

ਜੋਗ-ਅੱਭਿਆਸ ਪ੍ਰਾਣਾਯਮ ਬਾਬਤ ਕਬੀਰ ਜੀ ਦੇ ਆਪਣੇ ਇਹ ਸਾਫ਼ ਖ਼ਿਆਲ ਛੱਡ ਕੇ, ਹੋਰ ਸੁਆਰਥੀ ਲੋਕਾਂ ਦੀਆਂ ਘੜੀਆਂ ਕਹਾਣੀਆਂ ਉੱਤੇ ਵਿਛ ਕੇ ਕਬੀਰ ਜੀ ਨੂੰ ਜੋਗ-ਅੱਭਿਆਸੀ ਮਿਥ ਲੈਣਾ ਭਾਰੀ ਭੁੱਲ ਹੈ ।

**(੧੭) ਮਾਰੂ—੨**

ਇਸ ਸ਼ਬਦ ਵਿਚ ਤਾਂ ਸਾਫ਼ ਆਖਿਆ ਹੈ :

ਬਨਹਿ ਬਸੇ ਕਿਉ ਪਾਈਐ ?
'ਜਟਾ ਭਸਮ ਲੇਪਨ ਕੀਆ, ਕਹਾ ਗੁਫਾ ਮਹਿ ਬਾਸੁ' ।

(੧੮) ਗਉੜੀ—੫੨

ਜਹ ਕਛੁ ਅਹਾ ਤਹਾ ਕਿਛੁ ਨਾਹੀ, ਪੰਚ ਤਤੁ ਤਹ ਨਾਹੀ । ਇੜਾ ਪਿੰਗਲਾ ਸੁਖਮਨ ਬੰਦੇ, ਏ ਅਵਗਨ ਕਤ ਜਾਹੀ ॥੧॥ ਤਾਗਾ ਤੂਟਾ ਗਗਨੁ ਬਿਨਸਿ ਗਇਆ, ਤੇਰਾ ਬੋਲਤ ਕਹਾ ਸਮਾਈ ॥ ਏਹ ਸੰਸਾ ਮੋ ਕਉ ਅਨਦਿਨੁ ਬਿਆਪੈ, ਮੋ ਕਉ ਕੋ ਨ ਕਹੈ ਸਮਝਾਈ ॥੧॥ਰਹਾਉ॥

ਸ਼ਬਦ ਦਾ ਭਾਵ :—ਜਿਸ ਮਨੁੱਖ ਦੀ ਲਿਵ ਪ੍ਰਭੂ-ਚਰਨਾਂ ਵਿਚ ਲੱਗਦੀ ਹੈ ਉਸ ਦੇ ਅੰਦਰੋਂ ਜਗਤ ਦਾ ਅਤੇ ਆਪਣੇ ਸਰੀਰ ਦਾ ਮੋਹ ਮਿਟ ਜਾਂਦਾ ਹੈ । ਇਕ ਐਸੀ ਅਸਚਰਜ ਖੇਡ ਬਣਦੀ ਹੈ ਕਿ ਉਸ ਦੇ ਮਨ ਵਿਚ ਵਿਤਕਰੇ ਦਾ ਨਾਮ-ਨਿਸ਼ਾਨ ਨਹੀਂ ਰਹਿ ਜਾਂਦਾ । ਇਸ ਅਨੰਦ ਦੇ ਸਾਹਮਣੇ ਉਸ ਨੂੰ ਪ੍ਰਾਣਾਯਾਮ ਆਦਿਕ ਸਾਧਨ ਹੋਛੇ ਜਿਹੇ ਕੰਮ ("ਅਵਗਨ") ਦਿੱਸਦੇ ਹਨ ।

**ਨੋਟ** :—ਸਾਰੇ ਸ਼ਬਦ ਦੀ ਵਿਆਖਿਆ ਟੀਕੇ ਵਿਚ ਪੜ੍ਹੋ ।

**(੧੯) ਰਾਮਕਲੀ—੧**

ਜੋਗੀ ਲੋਕ ਸ਼ਰਾਬ ਬਣਾ ਕੇ ਪੀਂਦੇ ਸਨ ਤਾਕਿ ਸੁਰਤ ਹੋਰ ਝੰਬੇਲਿਆਂ ਵਲੋਂ ਹਟ ਕੇ ਛੇਤੀ ਇਕਾਗਰ ਹੋ ਸਕੇ । ਅਸਾਡੇ ਭੀ ਕਈ ਭੁੱਲੜ ਸਿੱਖ ਸੁਰਤ ਟਿਕਾਣ ਲਈ ਭੰਗ ਪੀਂਦੇ ਹਨ । ਸਤਿਗੁਰੂ ਦੀ ਬਾਣੀ ਵਿਚ ਤਾਂ ਪ੍ਰਭੂ ਦੇ ਨਾਮ ਨੂੰ ਸੁਖ-ਨਿਧਾਨ ਆਖਿਆ ਹੈ, ਪਰ ਇਹਨਾਂ ਭੰਗ ਦੇ ਆਸ਼ਕਾਂ ਨੇ ਭੰਗ ਨੂੰ "ਸੁਖ-ਨਿਧਾਨ" ਕਹਿਣਾ ਸ਼ੁਰੂ ਕਰ ਦਿੱਤਾ ਹੈ, ਤੇ ਅਸਾਡਾ ਇਕ ਪੰਥਕ ਅਖ਼ਬਾਰ ਭੀ ਇਸੇ ਨਾਮ ਨੂੰ ਵਰਤ ਕੇ "ਸੁਖ-ਨਿਧਾਨ ਦੀ ਮੌਜ ਵਿਚ' ਦੇ ਸਿਰ-ਲੇਖ ਹੇਠ ਊਜ-ਜਲੂਲ ਲਿਖਿਆ ਕਰਦਾ ਹੈ । ਕਰਤਾਰ ਦੇ ਰੰਗ !

ਨਸ਼ੇ, ਨਸ਼ੇ ਹੀ ਹਨ । ਇਹਨਾਂ ਦਾ ਕੰਮ ਹੈ ਇਨਸਾਨ ਦੀ ਜ਼ਮੀਰ ਨੂੰ ਕਮਜ਼ੋਰ ਕਰਨਾ, ਚਾਹੇ ਕਿਸੇ ਹੀ ਬਹਾਨੇ ਪੀਵੋ । ਪਰ ਵੇਖੋ ਆਪਣੀ ਦੇਸ ਦੀ ਅਧੋਗਤੀ ! ਜੋ ਜੋਗੀ ਇੱਕ-ਦਮ ਸਾਬਤ ਬੋਤਲਾਂ ਚਾੜ੍ਹ ਜਾਏ, ਉਸ ਨੂੰ ਪੱਕੀ ਹੋਈ ਸੁਰਤ ਵਾਲਾ ਸਮਝਿਆ ਜਾਂਦਾ ਸੀ । ਕਬੀਰ ਜੀ ਇਸ ਪਖੰਡ ਨੂੰ ਕਿੱਥੇ ਲੁਕਣ ਦੇਂਦੇ ਸਨ ? ਉਹਨਾਂ ਇਸ ਦੀ ਚੰਗੀ ਕਲੀ ਖੋਹਲੀ । ਰਾਮਕਲੀ ਰਾਗ ਦੇ ਇਸ ਪਹਿਲੇ ਸ਼ਬਦ ਵਿਚ ਵਿਕਾਰ-ਉਪਜਾਊ ਸ਼ਰਾਬ ਦੇ ਟਾਕਰੇ ਤੇ ਨਾਮ-ਅੰਮ੍ਰਿਤ ਤਿਆਰ ਕਰਨ ਦੀ ਜਾਚ ਦੱਸਦੇ ਹਨ ।

ਜੋਗੀ ਤਾਂ ਸ਼ਰਾਬ ਵਿਚ ਗੁੱਟ ਹੋ ਕੇ ਇੜਾ, ਪਿੰਗਲਾ, ਸੁਖਮਨਾ ਵਾਲਾ ਅੱਭਿਆਸ ਕਰਦੇ ਸਨ; ਕਬੀਰ ਜੀ 'ਨਾਮ ਮਹਾ ਰਸ' ਤਿਆਰ ਕਰਨ ਦੀ ਜਾਚ ਸਿਖਾਂਦੇ ਹਨ, ਤੇ ਆਖਦੇ ਹਨ ਕਿ ਜੋਗੀਆਂ ਦੇ ਜਪ ਤਪ ਤੇ ਅੱਭਿਆਸ ਦੇ ਟਾਕਰੇ ਉੱਤੇ ਇਹ 'ਨਾਮ-ਰਸ' ਇਤਨਾ ਉੱਚਾ ਅਤੇ ਸੁਆਦਲਾ ਹੈ ਕਿ ਮੈਂ ਇਸ ਦੀ ਇਕ ਬੂੰਦ ਦੇ ਵੱਟੇ ਇਹ ਸਾਰੇ ਜਤ, ਤਪ, ਤੀਰਥ, ਵਰਤ, ਸੰਜਮ, ਇੜਾ-ਪਿੰਗਲਾ-ਸੁਖਮਨਾ ਦਾ ਅੱਭਿਆਸ—ਸਭ ਕੁਝ ਕੁਰਬਾਨ ਕਰਨ ਨੂੰ ਤਿਆਰ ਹਾਂ । ਫੁਰਮਾਂਦੇ ਹਨ :—

ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ, ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥...
ਤੀਰਥ ਬਰਤ ਨੇਮ ਸੁਚਿ ਸੰਜਮ, ਰਵਿ ਸਸਿ ਗਹਨੈ ਦੇਉ ਰੇ ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ, ਏਹ ਮਹਾ ਰਸੁ ਪੇਉ ਰੇ ॥੩॥

ਰਵਿ—ਪਿੰਗਲਾ ਸੁਰ । ਸਸਿ—ਇੜਾ ਸੁਰ ।

ਪ੍ਰਾਣਾਯਾਮ ਕਰਨ ਵਾਲਿਆਂ ਵਾਸਤੇ ਇੜਾ, ਪਿੰਗਲਾ ਅਤੇ ਸੁਖਮਨਾ ਇਹ ਤਿੰਨੇ ਨਾੜੀਆਂ ਇਕੱਠੀਆਂ ਹੀ ਜ਼ਰੂਰੀ ਹਨ । ਇਹ ਨਹੀਂ ਹੋ ਸਕਦਾ ਕਿ ਕੋਈ ਹਠ-ਜੋਗੀ 'ਇੜਾ-ਪਿੰਗਲਾ' ਨੂੰ ਤਾਂ ਕਿਸੇ ਅੱਗੇ ਗਿਰਵੀ ਰੱਖਣ ਲਈ ਤਿਆਰ ਹੋ ਪਏ, ਪਰ ਇਕੱਲੀ ਸੁਖਮਨਾ ਨਾੜੀ ਨੂੰ ਸਾਂਭੀ ਰੱਖੇ । ਕਬੀਰ ਜੀ ਦੇ ਲਫ਼ਜ਼ 'ਰਵਿ ਸਸਿ' ਤੋਂ ਇੜਾ, ਪਿੰਗਲਾ, ਸੁਖਮਨਾ ਤਿੰਨਾਂ ਦਾ ਹੀ ਭਾਵ ਲੈਣਾ ਹੈ । ਆਖਦੇ ਹਨ ਕਿ ਨਾਮ-ਰਸ ਦੇ ਸਾਹਮਣੇ ਇਸ ਅਭਿਆਸ ਦਾ ਕੌਡੀ ਭੀ ਮੁੱਲ ਨਹੀਂ । ਸੋ, ਕਬੀਰ ਜੀ ਦੇ ਇਸ ਸ਼ਬਦ ਦੇ ਬੰਦ ਨੰ: ੨ ਵਿਚ ਵਰਤੇ ਲਫ਼ਜ਼ 'ਸੁਖਮਨ' ਤੋਂ 'ਸੁਖਮਨਾ ਨਾੜੀ' ਦਾ ਭਾਵ ਨਹੀਂ ਨਿਕਲਦਾ, ਇਸ ਦਾ ਅਰਥ ਹੈ 'ਮਨ ਦੀ ਸੁਖ-ਅਵਸਥਾ' ।

ਭਵਨ ਚਤੁਰਦਸ ਭਾਠੀ ਕੀਨ੍ਹੀ, ਬ੍ਰਹਮ ਅਗਨਿ ਤਨਿ ਜਾਰੀ ਰੇ ॥
ਮੁਦ੍ਰਾ ਮਦਕ ਸਹਜ ਧੁਨਿ ਲਾਗੀ, ਸੁਖਮਨ ਪੋਚਨਹਾਰੀ ਰੇ ॥੨॥

**ਅਰਥ** :—ਚੌਦਾਂ ਭਵਨਾਂ ਨੂੰ ਮੈਂ ਭੱਠੀ ਬਣਾਇਆ ਹੈ, ਆਪਣੇ ਸਰੀਰ ਵਿਚ ਰੱਬੀ ਜੋਤ-ਰੂਪ ਅੱਗ ਬਾਲੀ ਹੈ (ਭਾਵ, ਸਾਰੇ ਜਗਤ ਦੇ ਮੋਹ ਨੂੰ ਮੈਂ ਸਰੀਰ ਵਿਚ ਦੀ ਬ੍ਰਹਮ-ਅਗਨੀ ਨਾਲ ਸਾੜ ਦਿੱਤਾ ਹੈ) । ਹੇ ਭਾਈ ! ਮੇਰੀ ਲਿਵ ਸਹਿਜ ਅਵਸਥਾ ਵਿਚ ਲੱਗ ਗਈ ਹੈ, ਇਹ ਮੈਂ ਉਸ 'ਨਾਲ' ਦਾ ਡੱਟਾ ਬਣਾਇਆ ਹੈ (ਜਿਸ ਵਿਚੋਂ ਦੀ ਸ਼ਰਾਬ ਨਿਕਲਦੀ ਹੈ), ਮੇਰੇ ਮਨ ਦੀ ਸੁਖ-ਅਵਸਥਾ ਉਸ 'ਨਾਲ' ਤੇ ਪੋਚਾ ਦੇ ਰਹੀ ਹੈ (ਭਾਵ, ਜਿਉਂ ਜਿਉਂ ਮੇਰਾ ਮਨ ਅਡੋਲ ਹੁੰਦਾ ਹੈ, ਸੁਖ-ਅਵਸਥਾ ਵਿਚ ਅੱਪੜਦਾ ਹੈ, ਤਿਉਂ ਤਿਉਂ ਮੇਰੇ ਅੰਦਰ ਨਾਮ-ਅੰਮ੍ਰਿਤ ਦਾ ਪ੍ਰਵਾਹ ਚੱਲਦਾ ਹੈ) ।

ਸੋ, ਇੱਥੇ ਭੀ ਕਿਸੇ ਹਠ-ਜੋਗ ਦੀ ਪਰਸੰਸਾ ਨਹੀਂ ਹੈ ।

### (੨੦) ਰਾਮਕਲੀ—੨

ਇਸ ਸ਼ਬਦ ਵਿਚ ਭੀ ਜੋਗੀਆਂ ਦੇ ਸ਼ਬਦ ਦੇ ਟਾਕਰੇ ਤੇ 'ਨਾਮ-ਰਸੁ' ਦਾ ਹੀ ਜ਼ਿਕਰ ਹੈ । ਜੋਗੀ ਗੁੜ, ਮਹੂਏ ਦੇ ਫੁੱਲ ਆਦਿਕ ਰਲਾ ਕੇ ਭੱਠੀ ਵਿਚ ਸ਼ਰਾਬ ਕੱਢਦੇ ਸਨ, ਉਹ ਸ਼ਰਾਬ ਪੀ ਕੇ ਪ੍ਰਾਣਾਯਾਮ ਦੀ ਰਾਹੀਂ ਸੁਖਮਨਾ ਨਾੜੀ ਵਿਚ ਪ੍ਰਾਣ ਟਿਕਾਂਦੇ ਸਨ । 'ਨਾਮ' ਦਾ ਰਸੀਆ ਇਹਨਾਂ ਦੇ ਥਾਂ ਉੱਚੀ ਮੱਤ, ਪ੍ਰਭੂ-ਚਰਨਾਂ ਵਿੱਚ ਜੁੜੀ ਸੁਰਤ, ਅਤੇ ਪ੍ਰਭੂ ਦਾ ਭਉ—ਇਹਨਾਂ ਦੀ ਸਹਾਇਤਾ ਨਾਲ ਸਹਿਜ ਅਵਸਥਾ ਵਿਚ ਅੱਪੜਦਾ ਹੈ, ਤੇ ਇਸ ਤਰ੍ਹਾਂ ਨਾਮ-ਅੰਮ੍ਰਿਤ ਪੀਣ ਦਾ ਅਧਿਕਾਰੀ ਹੋ ਜਾਂਦਾ ਹੈ ।

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ, ਭਉ ਭਾਠੀ ਮਨ ਧਾਰਾ ॥ ਸੁਖਮਨ ਨਾਰੀ ਸਹਜ ਸਮਾਨੀ, ਪੀਵੈ ਪੀਵਨਹਾਰਾ ॥੧॥ ਅਉਧੂ ਮੇਰਾ ਮਨੁ ਮਤਵਾਰਾ ॥ ਉਨਮਦ ਚਢਾ, ਮਦਨ ਰਸੁ ਚਾਖਿਆ, ਤ੍ਰਿਭਵਨ ਭਇਆ ਉਜਿਆਰਾ ॥੧॥ਰਹਾਉ॥ {ਪੰਨਾ ੯੬੯}

ਭਾਵ :—ਹੇ ਜੋਗੀ ! ਮੇਰਾ (ਭੀ) ਮਨ ਮਸਤ ਹੋਇਆ ਹੋਇਆ ਹੈ; ਮੈਨੂੰ (ਤੁਰੀਆ ਅਵਸਥਾ ਦੀ) ਮਸਤੀ ਚੜ੍ਹੀ ਹੋਈ ਹੈ, (ਪਰ) ਮੈਂ (ਸ਼ਬਦ ਦੇ ਥਾਂ) ਮਸਤ ਕਰਨ ਵਾਲਾ (ਨਾਮ-) ਰਸ ਚੱਖਿਆ ਹੈ, (ਉਸ ਦੀ ਬਰਕਤਿ ਨਾਲ) ਸਾਰੇ ਹੀ ਜਗਤ ਵਿਚ ਮੈਨੂੰ ਉਸੇ ਦੀ ਜੋਤ ਜਗ ਰਹੀ ਦਿੱਸਦੀ ਹੈ ।੧।ਰਹਾਉ।

(ਨਾਮ-ਰਸ ਰੂਪ ਸ਼ਬਦ ਕੱਢਣ ਲਈ) ਮੈਂ ਆਤਮ-ਗਿਆਨ ਨੂੰ ਗੁੜ, ਪ੍ਰਭੂ ਚਰਨਾਂ ਵਿਚ ਜੁੜੀ ਸੁਰਤ ਨੂੰ ਮਹੂਏ ਦੇ ਫੁੱਲ ਅਤੇ ਆਪਣੇ ਮਨ ਵਿਚ ਟਿਕਾਏ ਪ੍ਰਭੂ ਦੇ ਭਉ ਨੂੰ ਭੱਠੀ ਬਣਾਇਆ ਹੈ । (ਜਿਸ ਗਿਆਨ ਧਿਆਨ ਤੇ ਭਉ ਤੋਂ ਉਪਜਿਆ ਨਾਮ-ਰਸ ਪੀ ਕੇ, ਮੇਰਾ ਮਨ) ਸਹਿਜ ਅਵਸਥਾ ਵਿਚ ਲੀਨ ਹੋ ਗਿਆ ਹੈ (ਜਿਵੇਂ ਜੋਗੀ ਸ਼ਰਾਬ ਪੀ ਕੇ ਆਪਣੇ ਪ੍ਰਾਣ) ਸੁਖਮਨ ਨਾੜੀ ਵਿਚ ਟਿਕਾਉਂਦਾ ਹੈ । ਹੁਣ ਮੇਰਾ ਮਨ ਨਾਮ-ਰਸ ਨੂੰ ਪੀਣ-ਜੋਗਾ ਹੋ ਕੇ ਪੀ ਰਿਹਾ ਹੈ ।੧।

### (੨੧) ਗਉੜੀ—੧੮

ਐਸਾ ਗਿਆਨੁ ਕਥੈ ਬਨਵਾਰੀ ॥ ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥ਰਹਾਉ॥

**ਅਰਥ** :—ਇਹੋ ਜਿਹਾ ਗਿਆਨ ਪ੍ਰਭੂ ਆਪ ਹੀ ਪਰਗਟ ਕਰਦਾ ਹੈ (ਪ੍ਰਭੂ ਨਾਲ ਮਿਲਾਪ ਵਾਲਾ ਸੁਆਦ ਪ੍ਰਭੂ ਆਪ ਹੀ ਬਖ਼ਸ਼ਦਾ ਹੈ, ਤਾਂ ਤੇ) ਹੇ ਮਨ ! ਸੁਆਦ ਸੁਆਦ ਨਾਮ ਜਪ—ਇਹੀ ਹੈ ਸੁਖਮਨਾ ਨਾੜੀ ਦਾ ਅੱਭਿਆਸ ।

**ਸ਼ਬਦ ਦਾ ਭਾਵ** : ਪ੍ਰਭੂ ਦੀ ਕਿਰਪਾ ਨਾਲ ਜੋ ਮਨੁੱਖ ਪੂਰਨ ਗੁਰੂ ਦਾ ਉਪਦੇਸ਼ ਲੈ ਕੇ 'ਸਿਮਰਨ' ਕਰਦਾ ਹੈ, ਉਹ ਸਦਾ ਆਪਣੇ ਅੰਤਰ-ਆਤਮੇ ਨਾਮ-ਅੰਮ੍ਰਿਤ ਵਿਚ ਚੁੱਭੀ ਲਾਈ ਰੱਖਦਾ ਹੈ, ਤੇ ਸਦਾ ਪ੍ਰਭੂ ਵਿਚ ਹੀ ਜੁੜਿਆ ਰਹਿੰਦਾ ਹੈ ।

(੨੨) ਗਉੜੀ—੨੭

ਉਆ ਕਉ ਕਹੀਐ ਸਹਜ ਮਤਵਾਰਾ ॥ ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥

**ਭਾਵ** : ਜਿਸ ਮਨੁੱਖ ਨੇ ਆਪਣੀ ਸੁਰਤ ਮਾਇਆ ਤੋਂ ਉੱਚੀ ਕਰ ਕੇ ਰਾਮ-ਰਸ ਪੀਤਾ ਹੈ, ਉਸ ਨੂੰ ਕੁਦਰਤੀ ਤੌਰ ਤੇ ਮਸਤ ਹੋਇਆ ਆਖੀਦਾ ਹੈ ।

**ਸ਼ਬਦ ਦਾ ਭਾਵ** : ਨਾਮ ਸਿਮਰਦਿਆਂ ਸਿਮਰਦਿਆਂ ਮਨ ਮਾਇਆ ਵਿਚ ਡੋਲਣੋਂ ਹਟ ਜਾਂਦਾ ਹੈ; ਨਾਮ ਵਿਚ ਜੁੜੇ ਰਹਿਣ ਦੀ ਲਗਨ ਵਧਦੀ ਜਾਂਦੀ ਹੈ, ਸਰੀਰ ਦਾ ਮੋਹ ਮਿਟ ਜਾਂਦਾ ਹੈ, ਤੇ ਮਨੁੱਖਾ ਜੀਵਨ ਦੀ ਅਸਲੀਅਤ ਦੀ ਅਸਲ ਸੂਝ ਪੈ ਜਾਂਦੀ ਹੈ ।

**ਨੋਟ** :—'ਰਹਾਉ' ਦੇ ਬੰਦ ਨੂੰ ਸਾਹਮਣੇ ਰੱਖ ਕੇ ਸਾਰੇ ਸ਼ਬਦ ਦੀ ਵਿਆਖਿਆ ਟੀਕੇ ਵਿਚ ਪੜ੍ਹੋ ।

### (੨੩) ਕੇਦਾਰਾ—੩

ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੋਇਆ ਕਰਦਾ ਹੈ, ਤੇ ਸਾਰੇ ਸ਼ਬਦ ਵਿਚ ਉਸ ਦਾ ਵਿਸਥਾਰ ਹੁੰਦਾ ਹੈ ।

ਬੋਲਹੁ ਭਈਆ ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ ਦੁਰਲਭ, ਸਹਜੇ ਪਿਆਸ ਬੁਝਾਈ ॥੧॥ਰਹਾਉ॥

**ਅਰਥ** :—ਹੇ ਭਾਈ ! ਮੁੜ ਮੁੜ ਪ੍ਰਭੂ ਦੇ ਨਾਮ ਦਾ ਜਾਪ ਜਪੋ । ਹੇ ਸੰਤ ਜਨੋ ! (ਪ੍ਰਭੂ ਦੇ ਨਾਮ ਦਾ ਜਾਪ-ਰੂਪ ਅੰਮ੍ਰਿਤ) ਪੀਵੋ । (ਇਸ ਨਾਮ-ਰੂਪ ਅੰਮ੍ਰਿਤ ਦੇ ਪੀਣ ਨਾਲ) ਤੁਹਾਡੀ ਮਤ ਸਦਾ ਲਈ ਐਸੀ ਬਣ ਜਾਇਗੀ,

ਜੋ ਮੁਸ਼ਕਲ ਨਾਲ ਬਣਿਆ ਕਰਦੀ ਹੈ; (ਇਹ ਅੰਮ੍ਰਿਤ) ਸਹਿਜ ਅਵਸਥਾ ਵਿਚ (ਅਪੜਾ ਕੇ, ਮਾਇਆ ਦੀ) ਪਿਆਸ ਬੁਝਾ ਦੇਂਦਾ ਹੈ ।੧।ਰਹਾਉ।

ਇਸ 'ਰਾਮ ਕੀ ਦੁਹਾਈ' ਦੀ ਬਰਕਤ ਨਾਲ ਜੋ ਤਬਦੀਲੀ ਆਉਂਦੀ ਹੈ ਉਸ ਦਾ ਜ਼ਿਕਰ ਸ਼ਬਦ ਦੇ ਚਾਰੇ ਬੰਦਾਂ ਵਿਚ ਹੈ, ਕਿ

'ਉਲਟੋ ਪਵਨੁ ਫਿਰਾਵਉ'—ਮੈਂ ਆਪਣੇ ਵਿੰਗੇ ਜਾਂਦੇ ਚੰਚਲ ਮਨ ਨੂੰ (ਮਾਇਆ ਵਲੋਂ) ਵਰਜ ਰਿਹਾ ਹਾਂ ।

'ਰਾਮ ਕੀ ਦੁਹਾਈ' ਦਾ ਸਦਕਾ 'ਤ੍ਰਿਕੁਟੀ ਛੂਟੈ'—ਮਨ ਦੀ ਖਿੱਝ ਦੂਰ ਹੁੰਦੀ ਹੈ, ਮੱਥੇ ਦੀ ਤ੍ਰਿਊੜੀ ਹਟ ਜਾਂਦੀ ਹੈ; 'ਦਸਵਾ ਦਰੁ ਖੂਲੈ'—ਦਿਮਾਗ਼ ਖੁਲ੍ਹ ਜਾਂਦਾ ਹੈ, ਪ੍ਰਭੂ-ਚਰਨਾਂ ਨਾਲ ਸੰਬੰਧ ਪੈਦਾ ਕਰ ਲੈਂਦਾ ਹੈ ।

ਨੋਟ—ਕਿਸੇ ਜੋਗੀ ਨਾਲ ਵਿਚਾਰ ਹੋਣ ਕਰਕੇ ਲਫ਼ਜ਼ ਤਾਂ ਜੋਗੀਆਂ ਵਾਲੇ ਵਰਤੇ ਹਨ, ਪਰ ਇਹ ਸਾਰੀ ਤਬਦੀਲੀ 'ਰਾਮ ਕੀ ਦੁਹਾਈ' ਦੇ ਕਾਰਨ ਹੈ, ਸਿਮਰਨ ਦਾ ਸਦਕਾ ਹੈ । ਇੱਥੇ ਭੀ ਜੋਗੀਆਂ ਦੇ ਸ਼ਰਾਬ ਦੀ ਨਿਖੇਧੀ ਕੀਤੀ ਹੈ, ਤਾਹੀਏਂ ਲਫ਼ਜ਼ ਕਲਵਾਰਿ, ਭਾਠੀ, ਖੀਵਾ ਆਦਿਕ ਵਰਤੇ ਹੋਏ ਹਨ ।

'ਰਹਾਉ' ਦੀ ਤੁਕ ਨੂੰ ਸਾਹਮਣੇ ਰੱਖ ਕੇ ਸਾਰੇ ਸ਼ਬਦ ਦਾ ਅਰਥ ਟੀਕੇ ਵਿਚ ਪੜ੍ਹੋ ।

### (੨੪) ਸਿਰੀਰਾਗੁ—੩

'ਰਹਾਉ ਦੀਆਂ ਤੁਕਾਂ ਵਿਚ ਸ਼ਬਦ ਦਾ ਮੁੱਖ-ਭਾਵ ਹੋਇਆ ਕਰਦਾ ਹੈ । ਇਸ ਸ਼ਬਦ ਦੀਆਂ 'ਰਹਾਉ' ਦੀਆਂ ਤੁਕਾਂ ਗਹੁ ਨਾਲ ਵਿਚਾਰੋ । ਪ੍ਰਭੂ ਦੇ ਮਿਲਾਪ ਦੀ ਵੱਜ ਰਹੀ ਜਿਸ ਤਾਰ ਦਾ ਇੱਥੇ ਜ਼ਿਕਰ ਹੈ, ਸਾਰੇ ਸ਼ਬਦ ਵਿਚ ਉਸੇ ਦੀ ਵਿਆਖਿਆ ਹੈ ।

ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥ ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ਰਹਾਉ॥

ਸ਼ਬਦ ਦਾ ਭਾਵ :—ਗੁਰੂ ਦੇ ਸ਼ਬਦ ਵਿਚ ਜੁੜਨ ਨਾਲ ਮਨ ਵਿਚ ਪ੍ਰਭੂ ਦੇ ਮਿਲਾਪ ਦੀ ਤਾਰ ਵੱਜਣ ਲੱਗ ਪੈਂਦੀ ਹੈ । ਉਸ ਸੁਆਦ ਦਾ ਅਸਲ ਸਰੂਪ ਦੱਸਿਆ ਨਹੀਂ ਜਾ ਸਕਦਾ, ਪਰ ਦਿਮਾਗ਼ ਤੇ ਹਿਰਦਾ ਉਸੇ ਦੇ ਸਿਮਰਨ ਤੇ ਪਿਆਰ ਵਿਚ ਭਿੱਜੇ ਰਹਿੰਦੇ ਹਨ; ਸੁਆਸ ਸੁਆਸ ਯਾਦ ਵਿਚ ਬੀਤਦਾ ਹੈ, ਸਾਰੇ ਜਗਤ ਵਿਚ ਪ੍ਰਭੂ ਹੀ ਸਭ ਤੋਂ ਵੱਡਾ ਦਿੱਸਦਾ ਹੈ, ਕੇਵਲ ਉਸ ਦੇ ਪਿਆਰ ਵਿਚ ਹੀ ਮਨ ਮਸਤ ਰਹਿੰਦਾ ਹੈ ।

### (੨੫) ਰਾਮਕਲੀ—੧੦

ਨੋਟ—ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੈ । ਇਸ ਕੇਂਦਰੀ-ਭਾਵ ਨੂੰ ਸਾਰੇ ਸ਼ਬਦ ਵਿਚ ਵਿਸਥਾਰ ਨਾਲ ਬਿਆਨ ਕੀਤਾ ਹੈ । 'ਰਹਾਉ' ਵਿਚ ਦੱਸਿਆ ਹੈ :—

ਪਵਨਪਦਿ ਉਨਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥੧॥ਰਹਾਉ॥

ਭਾਵ :—ਜੀਵਾਤਮਾ ਦੀ ਸਭ ਤੋਂ ਉੱਚੀ ਅਵਸਥਾ ਉਹ ਹੈ ਜਦੋਂ ਇਹ 'ਉਨਮਨ' ਵਿਚ ਅੱਪੜਦਾ ਹੈ ਇਸ ਅਵਸਥਾ ਨੂੰ ਜਨਮ ਮਰਨ ਤੇ ਬੁਢੇਪਾ ਪੋਹ ਨਹੀਂ ਸਕਦੇ ।

ਇਸ ਅਵਸਥਾ ਦੀ ਹੋਰ ਸਾਰੀ ਹਾਲਤ ਸਾਰੇ ਸ਼ਬਦ ਵਿਚ ਦੱਸੀ ਗਈ ਹੈ, ਤੇ ਇਹ ਸਾਰੀ ਹਾਲਤ ਉਸੇ ਕੇਂਦਰੀ ਤਬਦੀਲੀ ਦਾ ਨਤੀਜਾ ਹੈ । 'ਗਗਨ, ਭੁਅੰਗ, ਸਸਿ, ਸੂਰ, ਕੁੰਭਕ' ਆਦਿਕ ਲਫ਼ਜ਼ਾਂ ਦੀ ਰਾਹੀਂ ਜੋ ਹਾਲਤ ਬਿਆਨ ਕੀਤੀ ਗਈ ਹੈ ਇਹ ਸਾਰੀ 'ਉਨਮਨ' ਵਿਚ ਅੱਪੜੇ ਹੋਏ ਦੇ ਨਤੀਜੇ ਵਜੋਂ ਹੈ । ਪਹਿਲਾਂ ਆਤਮਾ 'ਉਨਮਨ' ਵਿਚ ਅੱਪੜਿਆ ਹੈ, ਤੇ ਵੇਖਣ ਨੂੰ ਜੋ ਉਸ ਦੇ ਬਾਹਰਲੇ ਚਿਹਨ ਚੱਕ੍ਰ ਬਣੇ ਹਨ, ਉਹਨਾਂ ਦਾ ਬਿਆਨ

ਸਾਰੇ ਸ਼ਬਦ ਵਿਚ ਹੈ । ਖੁਲ੍ਹੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ ਇੱਥੇ ਇਹ ਜ਼ਿਕਰ ਨਹੀਂ ਕਿ 'ਗਗਨ, ਭੁਅੰਗ, ਸਸਿ, ਸੂਰ' ਆਦਿਕ ਵਾਲੇ ਸਾਧਨ ਕਰਨ ਦਾ ਸਿੱਟਾ ਨਿਕਲਿਆ 'ਉਨਮਨ' । ਸਗੋਂ 'ਉਨਮਨ' ਦੀ ਅਮਲੀ ਵਰਤੋਂ ਦਾ ਹਾਲ ਹੈ । ਇਹ 'ਉਨਮਨ' ਕਿਵੇਂ ਬਣੀ ?

ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥ ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥

ਭਾਵ :—ਕਬੀਰ ਆਖਦਾ ਹੈ (ਕਿ ਇਸ ਸਾਰੀ ਤਬਦੀਲੀ ਵਿਚ) ਅਸਲ ਰਾਜ਼ ਦੀ ਗੱਲ (ਇਹ ਹੈ)—ਉਪਦੇਸ਼ ਕਰਨ ਵਾਲੇ ਸਤਿਗੁਰੂ ਨੇ, ਜਿਸ ਨੂੰ ਆਪਣਾ ਸ਼ਬਦ ਸੁਣਾਇਆ, ਜੇ ਉਸ ਨੇ ਗਹੁ ਨਾਲ ਸੁਣ ਕੇ ਆਪਣੇ ਮਨ ਵਿਚ ਵਸਾ ਲਿਆ, ਤਾਂ ਪਰਮਾਤਮਾ ਦਾ ਸਿਮਰਨ ਕਰ ਕੇ ਉਹ ਪਾਰ ਲੰਘ ਗਿਆ ।

ਨੋਟ—ਸਾਰੇ ਸ਼ਬਦ ਦੇ ਅਰਥ ਟੀਕੇ ਵਿਚ ਪੜ੍ਹੋ ।

**(੨੬) ਗਉੜੀ—੪੭**

ਮੇਰੇ ਮਨ ਮਨ ਹੀ ਉਲਟਿ ਸਮਾਨਾ ॥ ਗੁਰ ਪਰਸਾਦਿ ਅਕਲਿ ਭਈ ਅਵਰੈ, ਨਾਤਰੁ ਥਾ ਬੇਗਾਨਾ ॥੧॥ਰਹਾਉ॥

ਸ਼ਬਦ ਦਾ ਮੁੱਖ ਭਾਵ 'ਰਹਾਉ' ਦੀ ਤੁਕ ਵਿਚ ਹੀ ਹੋਇਆ ਕਰਦਾ ਹੈ । ਇੱਥੇ 'ਰਹਾਉ' ਵਿਚ ਮਨ ਨੂੰ ਸੰਬੋਧਨ ਕੀਤਾ ਹੈ ਤੇ ਆਖਿਆ ਹੈ—ਹੇ ਮੇਰੇ ਮਨ ! ਜੀਵ ਪਹਿਲਾਂ ਤਾਂ ਪ੍ਰਭੂ ਤੋਂ ਓਪਰਾ ਓਪਰਾ ਰਹਿੰਦਾ ਹੈ, ਸਤਿਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ ਸਮਝ ਹੋਰ ਤਰ੍ਹਾਂ ਦੀ ਹੋ ਜਾਂਦੀ ਹੈ, ਉਹ ਆਪਣੇ ਮਨ ਦੀ ਵਿਕਾਰਾਂ ਵਲ ਦੀ ਦੌੜ ਨੂੰ ਹੀ ਪਰਤਾ ਕੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ । ਸੋ, ਇਸ ਮੁੱਖ ਭਾਵ ਨੂੰ ਸਾਹਮਣੇ ਰੱਖਿਆਂ, ਇਸ ਸ਼ਬਦ ਦੇ ਪਹਿਲੇ ਬੰਦ ਵਿਚ ਦਿੱਤੇ ਹੋਏ ਛੇ ਚੱਕ੍ਰਾਂ ਦੇ ਵਿੰਨ੍ਹਣ ਤੋਂ ਇਹ ਮਤਲਬ ਕਦੇ ਭੀ ਨਹੀਂ ਨਿਕਲ ਸਕਦਾ ਕਿ ਕਬੀਰ ਜੀ ਜੋਗ-ਸਮਾਧੀ ਦੀ ਪ੍ਰੋੜ੍ਹਤਾ ਕਰ ਰਹੇ ਹਨ । ਉਹ ਤਾਂ ਸਗੋਂ ਕਹਿ ਰਹੇ ਹਨ ਕਿ ਗੁਰੂ ਦੀ ਸ਼ਰਨ ਆ ਕੇ ਮਨ ਨੂੰ ਮਾਇਆ ਵਲੋਂ ਰੋਕਣ ਵਾਲੇ ਮਨੁੱਖ ਦੇ ਛੇ ਚੱਕ੍ਰ ਵਿੱਝ ਗਏ ਸਮਝੋ । ਨਰਮ ਜਿਹੇ ਲਫ਼ਜ਼ਾਂ ਵਿਚ ਕਹਿ ਰਹੇ ਹਨ ਕਿ ਇਹਨਾਂ ਛੇ ਚੱਕ੍ਰਾਂ ਨੂੰ ਵਿੰਨ੍ਹਣ ਦੀ ਲੋੜ ਹੀ ਨਹੀਂ ਹੈ ।

ਸ਼ਬਦ ਦਾ ਭਾਵ :

ਜਦੋਂ ਸਤਿਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮਨੁੱਖ ਦੀ ਸਮਝ ਵਿਚ ਤਬਦੀਲੀ ਆਉਂਦੀ ਹੈ ਤਾਂ ਇਸ ਦਾ ਮਨ ਵਿਕਾਰਾਂ ਵਲੋਂ ਹਟਦਾ ਹੈ ਤੇ ਇਸ ਦੀ ਸੁਰਤਿ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜਦੀ ਹੈ । ਜਿਉਂ ਜਿਉਂ ਪ੍ਰਭੂ ਦੀ ਯਾਦ ਅਤੇ ਪ੍ਰਭੂ ਦਾ ਪਿਆਰ ਹਿਰਦੇ ਵਿਚ ਵਧਦਾ ਹੈ, ਜੀਵਨ ਵਿਚ ਇਕ ਅਜੀਬ ਸਰੂਰ ਪੈਦਾ ਹੁੰਦਾ ਹੈ; ਪਰ ਉਹ ਸਰੂਰ ਬਿਆਨ ਨਹੀਂ ਹੋ ਸਕਦਾ ।

ਨੋਟ—ਸ਼ਬਦ ਦਾ ਅਰਥ ਟੀਕੇ ਵਿਚ ਪੜ੍ਹੋ ।

ਭਗਤ-ਬਾਣੀ ਦੇ ਵਿਰੋਧੀ ਸੱਜਣ ਜੀ 'ਜੋਗਾ-ਅਭਿਆਸ' ਦੇ ਸਿਰ-ਲੇਖ ਹੇਠ ਭਗਤ ਕਬੀਰ ਜੀ ਬਾਰੇ ਇਉਂ ਲਿਖਦੇ ਹਨ—'ਕਬੀਰ ਜੀ ਜੋਗਾ-ਅੱਭਿਆਸ ਦੇ ਪੱਕੇ ਸ਼ਰਧਾਲੂ ਸਨ । ਰਾਜ ਜੋਗ ਗੁਰੂ ਮਾਰਗ ਥੀਂ ਸੱਖਣੇ ਸਨ, ਜਿਵੇਂ ਕਿ ਆਪ ਦੀ ਰਚਨਾ ਤੋਂ ਸਿੱਧ ਹੁੰਦਾ ਹੈ ।'

ਇਸ ਤੋਂ ਅੱਗੇ ਵਿਰੋਧੀ ਸੱਜਣ ਜੀ ਨੇ ਕਬੀਰ ਜੀ ਦੀ ਬਾਣੀ ਵਿਚੋਂ ਕੁਝ ਸ਼ਬਦਾਂ ਦੇ ਹਵਾਲੇ ਦਿੱਤੇ ਹਨ । ਇਹਨਾਂ ਦੇ ਕੀਤੇ ਇਤਰਾਜ਼ਾਂ ਉੱਤੇ ਵਿਚਾਰ ਟੀਕੇ ਵਿਚ ਹਰੇਕ ਸ਼ਬਦ ਦੇ ਅਰਥ ਦੇਣ ਵੇਲੇ ਹੀ ਕੀਤੀ ਜਾਇਗੀ

। ਇਥੇ ਸਿਰਫ਼ ਇਤਨੀ ਹੀ ਬੇਨਤੀ ਕੀਤੀ ਜਾਂਦੀ ਹੈ ਕਿ ਜਿਸ ਕਬੀਰ ਜੀ ਨੂੰ ਇਹ ਸੱਜਣ ਜੀ 'ਗੁਰੂ ਮਾਰਗ ਥੀਂ ਸੱਖਣੇ' ਸਮਝ ਰਹੇ ਹਨ, ਉਹਨਾਂ ਦੀ ਬਾਬਤ ਸ੍ਰੀ ਗੁਰੂ ਅਮਰਦਾਸ ਜੀ ਇਉਂ ਫ਼ੁਰਮਾਂਦੇ ਹਨ :

ਨਾਮਾ ਛੀਬਾ ਕਬੀਰੁ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥੩॥੫॥੨੨॥ {ਸਿਰੀ ਰਾਗੁ ਮਹਲਾ ੩, ਪੰਨਾ ੬੭

## ਗੁਰੂ ਦਾ ਸ਼ਬਦ

ਜੈਸੇ ਬਿਨੁ ਲੋਚਨ, ਬਿਲੋਕੀਐ ਨ ਰੂਪੁ ਰੰਗੁ, ਸ੍ਰਵਣ ਬਿਹੂਨ, ਰਾਗੁ ਨਾਦੁ ਨ ਸੁਣੀਜੀਐ ॥ ਜੈਸੇ ਬਿਨੁ ਜਿਹਬਾ, ਨ ਉਚਰੈ ਸਬਦੁ, ਅਰੁ ਨਾਸਕਾ ਬਿਹੂਨ, ਬਾਸ ਬਾਸਨਾ ਨ ਲੀਜੀਐ ॥ ਜੈਸੇ ਬਿਨੁ ਕਰ, ਕਰਿ ਸਕੈ ਨ ਕਿਰਤ ਕਰਮ, ਚਰਨ ਬਿਹੂਨ, ਭਉਨ ਗਉਨੁ ਕਤ ਕੀਜੀਐ ॥ ਅਸਨ ਬਸਨ ਬਿਨੁ ਧੀਰਜੁ ਨ ਧਰੈ ਦੇਹ, ਬਿਨੁ ਗੁਰ-ਸਬਦ ਨਹ ਪ੍ਰੇਮ-ਰਸੁ ਪੀਜੀਐ ॥੫੩॥ {ਭਾਈ ਗੁਰਦਾਸ ਜੀ

**ਪਦ ਅਰਥ** :—ਲੋਚਨ—ਅੱਖਾਂ । ਬਿਲੋਕੀਐ ਨ —ਵੇਖਿਆ ਨਹੀਂ ਜਾ ਸਕਦਾ । ਸ੍ਰਵਣ—ਕੰਨ । ਬਿਹੂਨ—ਬਿਨਾ । ਨ ਉਚਰੈ—ਨਹੀਂ ਬੋਲ ਸਕਦਾ । ਅਰੁ—ਅਤੇ । ਨਾਸਕਾ—ਨੱਕ, ਨਾਸ । ਬਾਸ—ਸੁਗੰਧੀ । ਕਰ—ਹੱਥ । ਕਰਿ ਸਕੈ ਨ—ਕਰ ਨਹੀਂ ਸਕਦਾ । ਭਉਨ—ਧਰਤੀ । ਗਉਨ—ਰਟਨ । ਕਤ ਕੀਜੀਐ—ਕਿਥੇ ਕੀਤਾ ਜਾ ਸਕਦਾ ਹੈ ? ਨਹੀਂ ਕੀਤਾ ਜਾ ਸਕਦਾ ।

ਅਸਨ—ਭੋਜਨ {ਅ_਼—ਟੋ ਏਓਟ} । ਬਸਨ—ਬਸਤ੍ਰ । ਦੇਹ—ਸਰੀਰ । ਨਹ ਪੀਜੀਐ—ਨਹੀਂ ਪੀਤਾ ਜਾ ਸਕਦਾ ।

## ਸਿੱਖ ਦਾ ਲੱਛਣ

ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ, ਸੋਈ ਪਰਵਾਰ ਵਿਖੈ ਸ੍ਰੇਸ਼ਟ ਬਖਾਨੀਐ ॥ ਬਨਜ-ਬਿਉਹਾਰਿ ਸਾਚੋ ਸ਼ਾਹ ਸਨਮੁਖ ਜੋਈ, ਸੋਈ ਤਉ ਬਨੌਟਾ ਨਿਹ-ਕਪਟ ਕੈ ਮਾਨੀਐ ॥ ਸੁਆਮੀ ਕਾਮ ਸਾਵਧਾਨ, ਮਾਨਤ ਨਰੇਸ਼, ਆਨਿ, ਸੋਈ ਸੁਆਮੀ-ਕਾਰਜੀ ਪ੍ਰਸਿੱਧੁ ਪਹਿਚਾਨੀਐ ॥ ਗੁਰ-ਉਪਦੇਸੁ ਪਰਵੇਸੁ ਰਿਦ ਅੰਤਰਿ ਹੈ, ਸਬਦਿ ਸੁਰਤਿ, ਸੋਈ ਸਿੱਖੁ ਜਗਿ ਜਾਨੀਐ ॥ {ਭਾਈ ਗੁਰਦਾਸ ਜੀ

**ਪਦ ਅਰਥ** :—ਜੋਈ—ਜਿਹੜੀ ਇਸਤ੍ਰੀ । ਕੈ—ਦੀ ਰਾਹੀਂ, ਵਿਚ । ਚਾਰ—ਸੁੰਦਰ । ਸੁਚਾਰ ਚਾਰ—ਸੋਹਣੇ ਸੁੱਚਜ ਵਾਲੀ । ਬਖਾਨੀਐ—ਆਖੀ ਜਾਂਦੀ ਹੈ । ਬਿਉਹਾਰਿ—ਵਿਹਾਰ ਵਿਚ । ਸਾਚੋ—ਸੱਚਾ, ਈਮਾਨਦਾਰ । ਸਨਮੁਖ—ਸਾਹਮਣੇ । ਜੋਈ—ਜਿਹੜਾ । ਬਨੌਟਾ—ਦਲਾਲ । ਨਿਹ-ਕਪਟ—ਕਪਟ-ਹੀਣ, ਈਮਾਨਦਾਰ । ਕੈ—ਕਰਿ, ਕਰ ਕੇ, ਜਾਣ ਕੇ । ਮਾਨੀਐ—ਮੰਨਿਆ ਜਾਂਦਾ ਹੈ, ਆਦਰ ਪਾਂਦਾ ਹੈ । ਕਾਮ—ਕੰਮਾਂ ਵਿਚ । ਸਾਵਧਾਨ—ਧਿਆਨ ਦੇਣ ਵਾਲਾ । ਨਰੇਸ਼—{ਨਰ-ਈਸ਼} ਰਾਜਾ । ਆਨਿ—ਲਿਆ ਕੇ । ਕਾਰਜੀ—ਕੰਮ ਕਰਨ ਵਾਲਾ । ਰਿਦ ਅੰਤਰਿ ਹੈ—(ਜਿਸ ਦੇ) ਹਿਰਦੇ ਵਿਚ ਹੈ । ਸਬਦਿ—ਸਬਦ ਵਿਚ । ਸੁਰਤਿ—ਧਿਆਨ । ਜਗਿ—ਜਗਤ ਵਿਚ । ਜਾਨੀਐ—ਜਾਣਿਆ ਜਾਂਦਾ ਹੈ ।

ੴ ਸਤਿਗੁਰ ਪ੍ਰਸਾਦਿ ॥

ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧ ॥

ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥ ਜੈ ਜਗਦੀਸ ਤੇਰਾ ਜਸੁ ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ ॥੧॥ ਰਹਾਉ ॥ ਹਰਿ ਕੀ ਪਿਆਸ ਪਿਆਸੀ ਕਾਮਨਿ ਦੇਖਉ ਰੈਨਿ ਸਬਾਈ ॥ ਸ੍ਰੀਧਰ ਨਾਥ ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ ॥੧॥ ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਈ ॥ ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ ॥੨॥ ਐਸੀ ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ ॥ ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ ॥੩॥ ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥ ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥੪॥ ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ ॥ ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ ॥੫॥ ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥ ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥੬॥ ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ ॥ ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥੭॥ ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ ॥ ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥੧॥ (ਪੰਨਾ ੧੨੩੨)

**ਪਦ ਅਰਥ**:— ਮਾਈ—ਹੇ ਮਾਂ ! ਕਿਉ ਜੀਵਾ—ਮੈਂ ਕਿਵੇਂ ਜੀ ਸਕਾਂ ? ਮੇਰੀ ਜਿੰਦ ਵਿਆਕੁਲ ਹੁੰਦੀ ਹੈ । ਜਗਦੀਸ—ਹੇ ਜਗਤ ਦੇ ਈਸ਼ ! (ਜਗਦੀਸ—ਜਗਤ-ਈਸ । ਈਸ—ਮਾਲਕ) । ਜਸੁ—ਸਿਫ਼ਤਿ-ਸਾਲਾਹ । ਜਾਚਉ—ਮੈਂ ਮੰਗਦਾ ਹਾਂ । ਰਹਨੁ ਨ ਜਾਈ—ਰਿਹਾ ਨਹੀਂ ਜਾ ਸਕਦਾ, ਮਨ ਡੋਲਦਾ ਹੈ ।੧।ਰਹਾਉ।

ਪਿਆਸੀ—ਮਿਲਾਪ ਵਾਸਤੇ ਉਤਾਵਲੀ । ਕਾਮਨਿ—ਇਸਤ੍ਰੀ । ਰੈਨਿ—ਰਾਤ । ਸਬਾਈ—ਸਾਰੀ । ਸ੍ਰੀਧਰ—(ਸ੍ਰੀ—ਲੱਛਮੀ । ਧਰ—ਆਸਰਾ) ਹੇ ਲੱਛਮੀ ਦੇ ਆਸਰੇ ! ਹੇ ਪ੍ਰਭੂ ! ਨਾਥ—ਹੇ ਖਸਮ-ਪ੍ਰਭੂ ! ਪੀਰ—ਪੀੜ ।੧।

ਗਣਤ—ਚਿੰਤਾ, ਗਿਣਤੀ, ਫ਼ਿਕਰ । ਸਰੀਰਿ—ਸਰੀਰ ਵਿਚ, ਹਿਰਦੇ ਵਿਚ । ਪਾਂਈ—ਪਾਈਂ, ਮੈਂ ਲੱਭ ਸਕਦੀ ਹਾਂ । ਰਹਾਂ ਸਮਾਈ—ਸਮਾਇ ਰਹਾਂ, ਲੀਨ ਰਹਾਂ ।੨।

ਰਹਤ ਰਵਹੁ—ਰਹਤ ਰਹੋ, ਚਾਲ ਚੱਲੋ । ਬਿਸਮ—ਹੈਰਾਨ, ਅਸਚਰਜ, ਮਗਨ । ਮਨੋਹਰ—ਮਨ ਨੂੰ ਮੋਹ ਲੈਣ ਵਾਲਾ । ਸਹਜਿ—ਆਤਮਕ ਅਡੋਲਤਾ ਵਿਚ ।੩।

ਧੁਨਿ—ਲਗਨ । ਨਿਹਚਲ—ਅਡੋਲ । ਨਿਰਧਨੁ—ਕੰਗਾਲ । ਸਤਿਗੁਰਿ—ਗੁਰੂ ਨੇ । ਬੂਝ—ਸਮਝ ।੪।

ਸੁਨਿ—ਸੁਣ । ਸਜਨੀ—ਹੇ ਸਖੀ ! ਪ੍ਰਾਨ—ਜਿੰਦ । ਦੂਤ—ਕਾਮਾਦਿਕ ਵਿਕਾਰ । ਖਾਈ—ਖਾਇ, ਖਾ ਕੇ । ਰੰਗੁਲ—ਰੰਗੁਲੀ । ਮਨਿ—ਮਨ ਵਿਚ । ਭਾਈ—ਪਿਆਰੀ ਲੱਗੀ ਹੈ ।੫।

ਸਮਾਧਿ—ਟਿਕਾਉ, ਇਕਾਗ੍ਰਤਾ । ਜੀਵਾਂ—ਮੈਂ ਜੀਊਂਦੀ ਹਾਂ, ਮੇਰੇ ਅੰਦਰ ਧੀਰਜ ਪੈਦਾ ਹੁੰਦੀ ਹੈ । ਬੈਰਾਗੀ—ਵੈਰਾਗਵਾਨ, ਪ੍ਰੇਮੀ । ਤਾੜੀ ਲਾਈ—ਟਿਕ ਜਾਂਦਾ ਹੈ ।੬।

ਸੁਧ—ਪਵਿੱਤ੍ਰ । ਗੁਸਾਂਈ—ਹੇ ਧਰਤੀ ਦੇ ਖਸਮ ! ।੭।

ਸਨਕ ਸਨਾਦਿ—ਸਨਕ, ਸਨੰਦਨ, ਸਨਤਕੁਮਾਰ, ਸਨਾਤਨ (ਇਹ ਚਾਰੇ ਬ੍ਰਹਮਾ ਦੇ ਪੁੱਤ੍ਰ ਹਨ) । ਰਤੇ—ਰੰਗੇ ਗਏ । ਬਨਿ ਆਈ—ਪ੍ਰੀਤ ਬਣ ਗਈ ।੮।

**ਅਰਥ**:— ਹੇ ਮੇਰੀ ਮਾਂ ! ਪਰਮਾਤਮਾ ਦੇ ਨਾਮ ਤੋਂ ਬਿਨਾ ਮੇਰੀ ਜਿੰਦ ਵਿਆਕੁਲ ਹੁੰਦੀ ਹੈ । ਹੇ ਜਗਤ ਦੇ ਮਾਲਕ ! ਤੇਰੀ ਹੀ ਸਦਾ ਜੈ (ਜਿੱਤ) ਹੈ । ਮੈਂ (ਤੇਰੇ ਪਾਸੋਂ) ਤੇਰੀ ਸਿਫ਼ਤਿ-ਸਾਲਾਹ (ਦੀ ਦਾਤਿ) ਮੰਗਦਾ ਹਾਂ ।

ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਮੇਰਾ ਮਨ ਘਾਬਰਦਾ ਹੈ ।੧।ਰਹਾਉ।

ਜਿਵੇਂ ਇਸਤ੍ਰੀ ਨੂੰ ਆਪਣੇ ਪਤੀ ਦੇ ਮਿਲਣ ਦੀ ਤਾਂਘ ਹੁੰਦੀ ਹੈ ਉਹ ਸਾਰੀ ਰਾਤ ਉਸ ਦੀ ਉਡੀਕ ਕਰਦੀ ਹੈ, ਤਿਵੇਂ ਮੈਨੂੰ ਹਰੀ ਦੇ ਦੀਦਾਰ ਦੀ ਹੈ, ਮੈਂ ਸਾਰੀ ਉਮਰ ਹੀ ਉਸ ਦੀ ਉਡੀਕ ਕਰਦੀ ਚਲੀ ਆ ਰਹੀ ਹਾਂ । ਹੇ ਲੱਛਮੀ-ਪਤੀ ! ਹੇ (ਜਗਤ ਦੇ) ਨਾਥ ! ਮੇਰਾ ਮਨ ਤੇਰੀ ਯਾਦ ਵਿਚ ਮਸਤ ਹੈ ।

(ਹੇ ਮਾਂ !) ਪਰਮਾਤਮਾ ਹੀ ਪਰਾਈ ਪੀੜ ਸਮਝ ਸਕਦਾ ਹੈ ।੧।

(ਹੇ ਮਾਂ !) ਪਰਮਾਤਮਾ ਦੀ ਯਾਦ ਤੋਂ ਬਿਨਾ ਮੇਰੇ ਹਿਰਦੇ ਵਿਚ (ਹੋਰ ਹੋਰ) ਚਿੰਤਾ-ਫ਼ਿਕਰਾਂ ਦੀ ਤਕਲੀਫ਼ ਟਿਕੀ ਰਹਿੰਦੀ ਹੈ । ਉਹ ਪਰਮਾਤਮਾ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਿਲ ਸਕਦਾ ਹੈ ।

ਹੇ ਪਿਆਰੇ ਹਰੀ ! ਮੇਰੇ ਉਤੇ ਦਇਆਲ ਹੋ, ਮੇਰੇ ਉਤੇ ਕਿਰਪਾ ਕਰ, ਮੈਂ ਤੇਰੀ ਯਾਦ ਵਿਚ ਲੀਨ ਰਹਾਂ ।੨।

ਹੇ ਮੇਰੇ ਮਨ ! ਅਜੇਹਾ ਰਸਤਾ ਫੜ ਕਿ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਰਹੇਂ । ਮਨ ਨੂੰ ਮੋਹਣ ਵਾਲੇ ਪਰਮਾਤਮਾ ਦੇ ਗੁਣ ਗਾ ਕੇ (ਭਾਗਾਂ ਵਾਲੇ ਬੰਦੇ ਆਨੰਦ ਵਿਚ) ਮਸਤ ਰਹਿੰਦੇ ਹਨ, ਦੁਨੀਆ ਵਾਲੇ ਡਰਾਂ-ਸਹਿਮਾਂ ਤੋਂ ਨਿਡਰ ਹੋ ਕੇ ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ ।੩।

(ਹੇ ਮੇਰੇ ਮਨ !) ਜੇ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸ ਪਏ, ਜੇ (ਪ੍ਰਭੂ-ਪਿਆਰ ਦੀ) ਸਦੀਵੀ ਅਟੱਲ ਰੌ ਚੱਲ ਪਏ, ਤਾਂ ਉਹ ਫਿਰ ਕਦੇ ਘਟਦੀ ਨਹੀਂ, ਦੁਨੀਆ ਦਾ ਕੋਈ ਸੁਖ ਦੁਨੀਆ ਦਾ ਕੋਈ ਪਦਾਰਥ ਉਸ ਦੀ ਬਰਾਬਰੀ ਨਹੀਂ ਕਰ ਸਕਦਾ । ਸਤਿਗੁਰੂ ਨੇ ਮੈਨੂੰ ਸਮਝ ਬਖ਼ਸ਼ ਦਿੱਤੀ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਹਰੇਕ ਜੀਵ ਕੰਗਾਲ (ਹੀ) ਹੈ (ਭਾਵੇਂ ਉਸ ਦੇ ਪਾਸ ਕਿਤਨਾ ਹੀ ਧਨ-ਪਦਾਰਥ ਹੋਵੇ) ।੪।

ਹੇ ਸਹੇਲੀਏ ! (ਹੇ ਸਤਸੰਗੀ ਸੱਜਣ !) ਸੁਣ ! (ਗੁਰੂ ਦੀ ਕਿਰਪਾ ਨਾਲ) ਮੇਰੇ ਮਨ ਵਿਚ ਪ੍ਰੀਤਮ ਪਿਆਰਾ ਲੱਗ ਰਿਹਾ ਹੈ, ਮੈਂ ਉਸ ਦੇ ਪ੍ਰੇਮ ਵਿਚ ਰੰਗੀ ਗਈ ਹਾਂ, ਜਦੋਂ ਦੀ (ਪ੍ਰਭੂ-ਚਰਨਾਂ ਵਿਚ ਪ੍ਰੀਤ) ਪੈਦਾ ਹੋਈ ਹੈ, ਤਦੋਂ ਦੀ ਉਹੋ ਜਿਹੀ ਕਾਇਮ ਹੈ (ਘਟੀ ਨਹੀਂ), ਮੇਰੀ ਜਿੰਦ ਪ੍ਰੀਤਮ-ਪ੍ਰਭੂ ਨਾਲ ਇਕ-ਮਿਕ ਹੋ ਗਈ ਹੈ, ਕਾਮਾਦਿਕ ਵੈਰੀ (ਮੇਰੇ ਭਾ ਦੇ) ਮਰ ਗਏ ਹਨ, ਉਹਨਾਂ (ਮਾਨੋ) ਜ਼ਹਰ ਖਾ ਲਈ ਹੈ ।੫।

ਗੁਰੂ ਦੇ ਸ਼ਬਦ ਵਿਚ ਰੰਗੀਜ ਕੇ ਮੈਂ (ਪ੍ਰਭੂ-ਚਰਨਾਂ ਦਾ) ਪ੍ਰੇਮੀ ਬਣ ਗਿਆ ਹਾਂ, ਹੁਣ ਮੈਂ ਆਪਣੇ ਅੰਦਰ ਹੀ ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹਾਂ, ਮੈਂ ਸਦਾ ਪ੍ਰਭੂ ਵਿਚ ਲਿਵ ਲਾਈ ਰੱਖਦਾ ਹਾਂ, ਤੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹਾਂ, ਜਿਉਂ ਜਿਉਂ ਮੈਂ ਹਰੀ ਦੇ ਗੁਣ ਗਾਂਦਾ ਹਾਂ ਮੇਰੇ ਅੰਦਰ ਆਤਮਕ ਜੀਵਨ ਪਲਰਦਾ ਹੈ ।੬।

ਹੇ ਧਰਤੀ ਦੇ ਮਾਲਕ ਪ੍ਰਭੂ ! ਮੈਨੂੰ ਸਤਿਗੁਰੂ ਦੀ ਅਜੇਹੀ ਮਤਿ ਪ੍ਰਾਪਤ ਹੋ ਗਈ ਹੈ ਕਿ ਜਿੱਥੇ (ਆਪਣੇ ਚਰਨਾਂ ਵਿਚ) ਤੂੰ ਮੇਰਾ ਮਨ ਜੋੜਿਆ ਹੈ ਉਥੇ ਹੀ ਜੁੜਿਆ ਪਿਆ ਹੈ । ਹੇ ਪ੍ਰਭੂ ! ਪਵਿਤ੍ਰਤਾ ਦਾ ਰਸ ਦੇਣ ਵਾਲਾ ਤੇਰਾ ਨਾਮ ਮੈਨੂੰ ਬੜੇ ਹੀ ਸੁਆਦਲੇ ਰਸ ਵਾਲਾ ਜਾਪ ਰਿਹਾ ਹੈ ਮੈਨੂੰ ਮਿੱਠਾ ਲੱਗ ਰਿਹਾ ਹੈ, ਤੂੰ ਜਗਤ-ਦਾ-ਮੂਲ ਮੈਨੂੰ ਮੇਰੇ ਹਿਰਦੇ ਵਿਚ ਹੀ ਲੱਭ ਪਿਆ ਹੈਂ ।੭।

ਇੰਦ੍ਰ ਵਰਗੇ ਦੇਵਤੇ, ਬ੍ਰਹਮਾ ਤੇ ਉਸ ਦੇ ਪੁਤ੍ਰ ਸਨਕ ਵਰਗੇ ਮਹਾ ਪੁਰਖ ਜਦੋਂ ਪਰਮਾਤਮਾ ਦੀ ਭਗਤੀ (ਦੇ ਰੰਗ) ਵਿਚ ਰੰਗੇ ਗਏ, ਤਾਂ ਉਹਨਾਂ ਦੀ ਪ੍ਰੀਤਿ ਪ੍ਰਭੂ-ਚਰਨਾਂ ਨਾਲ ਬਣ ਗਈ ।

ਹੇ ਨਾਨਕ ! (ਆਖ—) ਪਰਮਾਤਮਾ ਦੇ ਨਾਮ ਤੋਂ ਇਕ ਘੜੀ-ਮਾਤ੍ਰ ਵਿਛੁੜਿਆਂ ਭੀ ਮੇਰੀ ਜਿੰਦ ਵਿਆਕੁਲ ਹੋ ਜਾਂਦੀ ਹੈ । ਪਰਮਾਤਮਾ ਦਾ ਨਾਮ ਹੀ ਮੇਰੇ ਵਾਸਤੇ (ਸਭ ਤੋਂ ਸ੍ਰੇਸ਼ਟ) ਵਡਿਆਈ-ਮਾਣ ਹੈ ।੮।੧।

**ਸਾਰਗ ਮਹਲਾ ੧ ॥ ਹਰਿ ਬਿਨੁ ਕਿਉ ਧੀਰੈ ਮਨੁ ਮੇਰਾ ॥ ਕੋਟਿ ਕਲਪ ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ ॥੧॥ ਰਹਾਉ ॥ ਕ੍ਰੋਧੁ ਨਿਵਾਰਿ ਜਲੇ ਹਉ ਮਮਤਾ ਪ੍ਰੇਮੁ ਸਦਾ ਨਉ ਰੰਗੀ ॥ ਅਨਭਉ ਬਿਸਰਿ ਗਏ ਪ੍ਰਭੁ ਜਾਚਿਆ ਹਰਿ ਨਿਰਮਾਇਲੁ ਸੰਗੀ ॥੧॥ ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ, ਏਕ ਸਬਦਿ ਲਿਵ ਲਾਗੀ ॥ ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ ॥੨॥ ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ ॥ ਮਨ ਰਤਿ ਨਾਮਿ ਰਤੇ ਨਿਹਕੇਵਲ ਆਦਿ ਜੁਗਾਦਿ ਦਇਆਲਾ ॥੩॥ ਮੋਹਨਿ ਮੋਹਿ ਲੀਆ ਮਨੁ ਮੋਰਾ ਬਡੈ ਭਾਗ ਲਿਵ ਲਾਗੀ ॥ ਸਾਚੁ ਬੀਚਾਰਿ ਕਿਲਵਿਖ ਦੁਖ ਕਾਟੇ ਮਨੁ ਨਿਰਮਲੁ ਅਨਰਾਗੀ ॥੪॥ ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ ॥ ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ ॥੫॥ ਮਨੂਆ ਮਾਰਿ ਨਿਰਮਲ ਪਦੁ ਚੀਨ੍ਹਿਆ ਹਰਿ ਰਸ ਰਤੇ ਅਧਿਕਾਈ ॥ ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ ॥੬॥ ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ॥ ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥੭॥ ਗੁਰ ਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ ॥ ਨਾਨਕ ਦੀਨ ਦਇਆਲ ਹਮਾਰੇ ਅਵਰੁ ਨ ਜਾਨਿਆ ਕੋਈ ॥੮॥੨॥ (ਪੰਨਾ ੧੨੩੨-੧੨੩੩)**

**ਪਦ ਅਰਥ**:— ਕਿਉ ਧੀਰੈ—ਕਿਵੇਂ ਧੀਰਜ ਫੜ ਸਕਦਾ ਹੈ ? ਕੋਟਿ—ਕ੍ਰੋੜ । ਕਲਪ—ਚਾਰ ਜੁਗਾਂ ਦਾ ਸਮੁਦਾਇ । ਸਾਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਦ੍ਰਿੜਾਇ—ਮਨ ਵਿਚ ਟਿਕਾਣ ਨਾਲ । ਨਿਬੇਰਾ—ਦੁੱਖਾਂ ਦਾ ਨਿਬੇੜਾ, ਦੁੱਖ ਮੁੱਕ ਜਾਂਦੇ ਹਨ ।੧।ਰਹਾਉ।

ਨਿਵਾਰਿ—ਦੂਰ ਕਰ ਕੇ । ਹਉ—ਮੈਂ, ਹਉਮੈ । ਮਮਤਾ—ਅਪਣੱਤ । ਨਉ ਰੰਗੀ—ਨਵੇਂ ਰੰਗ ਵਾਲਾ, ਸਦਾ ਨਵਾਂ ਰਹਿਣ ਵਾਲਾ । ਅਨ ਭਉ—ਹੋਰਨਾਂ ਦਾ ਡਰ-ਸਹਿਮ । ਬਿਸਰਿ ਗਏ—ਬਿਸਰਿ ਗਇਆ, ਭੁੱਲ ਜਾਂਦਾ ਹੈ । ਜਾਚਿਆ—ਮੰਗਿਆ । ਨਿਰਮਾਇਲੁ—ਪਵਿਤ੍ਰ । ਸੰਗੀ—ਸਾਥੀ ।੧।

ਚੰਚਲ—ਸਦਾ ਭਟਕਦੇ ਰਹਿਣ ਵਾਲੀ । ਤਿਆਗਿ—ਤਿਆਗ ਕੇ । ਭਉ ਭੰਜਨੁ—ਡਰ-ਸਹਿਮ ਨਾਸ ਕਰਨ ਵਾਲਾ । ਲਿਵ—ਲਗਨ । ਚਾਖਿ—ਚੱਖ ਕੇ । ਤ੍ਰਿਖਾ—(ਮਾਇਆ ਦੀ) ਤ੍ਰਿਸ਼ਨਾ ।੨।

ਅਭਰਤ—ਨਾਹ ਭਰੇ ਜਾ ਸਕਣ ਵਾਲੇ, ਜਿਨ੍ਹਾਂ ਦੀ ਤ੍ਰਿਸ਼ਨਾ ਕਦੇ ਨਹੀਂ ਸੀ ਮੁੱਕਦੀ । ਸਿੰਚਿ—(ਪਰਮਾਤਮਾ ਦਾ ਨਾਮ-ਜਲ) ਸਿੰਜ ਕੇ । ਸੁਭਰ—ਨਕਾ-ਨਕ ਭਰੇ ਹੋਏ । ਸਰ—ਤਲਾਬ, ਗਿਆਨ-ਇੰਦ੍ਰੇ । ਨਿਹਾਲਾ—ਨਿਹਾਲਿਆ, ਦਰਸਨ ਕਰ ਲਿਆ । ਰਤਿ—ਪ੍ਰੀਤਿ । ਨਾਮਿ—ਨਾਮ ਵਿਚ । ਨਿਹਕੇਵਲ ਨਾਮਿ—ਪਵਿਤ੍ਰ ਪ੍ਰਭੂ ਦੇ ਨਾਮ ਵਿਚ । ਜੁਗਾਦਿ—ਜੁਗਾਂ ਦੇ ਆਦਿ ਤੋਂ ।੩।

ਮੋਹਨਿ—ਮੋਹਨ (ਪ੍ਰਭੂ) ਨੇ । ਮੋਰਾ—ਮੇਰਾ । ਬੀਚਾਰਿ—ਵਿਚਾਰ ਕੇ । ਕਿਲਵਿਖ—ਪਾਪ । ਅਨਰਾਗੀ—ਪ੍ਰੇਮੀ ।੪।

ਗਹਿਰ—ਗਹਿਰਾ, ਡੂੰਘਾ । ਗੰਭੀਰ—ਵੱਡੇ ਜਿਗਰੇ ਵਾਲਾ । ਰਤਨਾਗਰ—(ਰ ਨਆਕਰ) ਰਤਨਾਂ ਦੀ ਖਾਣ । ਅਨ ਪੂਜਾ—ਕਿਸੇ ਹੋਰ ਦੀ ਪੂਜਾ ।੫।

ਮਨੂਆ—ਕੋਝਾ ਮਨ, ਕੁਰਾਹੇ ਪਿਆ ਹੋਇਆ ਮਨ । ਮਾਰਿ—(ਵਿਕਾਰਾਂ ਦੀ ਅੰਸ) ਮਾਰ ਕੇ । ਪਦੁ—ਆਤਮਕ ਦਰਜਾ । ਚੀਨ੍ਹਿਆ—ਪਛਾਣ ਲਿਆ । ਅਧਿਕਾਈ—ਬਹੁਤ । ਸਤਿਗੁਰਿ—ਗੁਰੂ ਨੇ । ਬੂਝ—ਸਮਝ ।੬।

ਅਗਮ—(ਅ ਗਯ) ਅਪਹੁੰਚ । ਅਗੋਚਰੁ—ਅ-ਗੋ-ਚਰੁ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ । ਅਨਾਥੁ—ਜਿਸ ਦੇ ਉਪਰ ਕੋਈ ਹੋਰ ਖਸਮ ਨਹੀਂ, ਆਪਣੇ ਆਪ ਦਾ ਆਪ ਹੀ ਮਾਲਕ । ਮਨ ਹੀ ਤੇ—ਮਨ ਤੋਂ ਹੀ ਆਪਣੇ ਅੰਦਰੋਂ ਹੀ । ਮਾਨਿਆ—ਪਤੀਜ ਗਿਆ, ਟਿਕ ਗਿਆ ।੭।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਅਕਥਉ—ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਕਥੀਐ—ਕਥਿਆ ਜਾ ਸਕਦਾ ਹੈ, ਸਿਮਰਿਆ ਜਾ ਸਕਦਾ ਹੈ । ਕਹਉ—ਮੈਂ ਕਹਿੰਦਾ ਹਾਂ, ਮੈਂ ਸਿਫ਼ਤਿ-ਸਾਲਾਹ ਕਰਦਾ ਹਾਂ । ਸੋਈ—ਉਹ ਪ੍ਰਭੂ ਆਪ ਹੀ । ਕਹਾਵੈ—ਸਿਫ਼ਤਿ-ਸਾਲਾਹ ਕਰਾਂਦਾ ਹੈ । ਦਇਆਲ—ਹੇ ਦਇਆਲ ! ।੮।

**ਅਰਥ**:— ਪਰਮਾਤਮਾ ਦੇ ਨਾਮ ਤੋਂ ਵਿਛੁੜ ਕੇ ਮੇਰਾ ਮਨ (ਹੁਣ) ਕਿਸੇ ਤਰ੍ਹਾਂ ਭੀ ਧੀਰਜ ਨਹੀਂ ਫੜਦਾ (ਟਿਕਦਾ ਨਹੀਂ) ਕਿਉਂਕਿ ਇਸ ਨੂੰ ਅਨੇਕਾਂ ਦੁੱਖ ਰੋਗ ਆ ਵਾਪਰਦੇ ਹਨ । ਪਰ ਜੇ ਕ੍ਰੋੜਾਂ ਜੁਗਾਂ ਦੇ ਦੁੱਖ ਨਾਸ ਕਰਨ ਵਾਲੇ ਤੇ ਸਦਾ ਹੀ ਥਿਰ ਰਹਿਣ ਵਾਲੇ ਪਰਮਾਤਮਾ ਨੂੰ (ਮਨ ਵਿਚ) ਟਿਕਾ ਲਈਏ ਤਾਂ ਸਾਰੇ ਦੁੱਖਾਂ ਰੋਗਾਂ ਦਾ ਨਾਸ ਹੋ ਜਾਂਦਾ ਹੈ (ਤੇ ਮਨ ਟਿਕਾਣੇ ਆ ਜਾਂਦਾ ਹੈ) ।੧।ਰਹਾਉ।

ਜਿਸ ਮਨੁੱਖ ਨੇ ਪ੍ਰਭੂ (ਦੇ ਦਰ ਤੋਂ ਨਾਮ ਦਾ ਦਾਨ) ਮੰਗਿਆ ਹੈ, ਪਵਿੱਤ-ਸਰੂਪ ਪ੍ਰਭੂ ਉਸ ਦਾ (ਸਦਾ ਲਈ) ਸਾਥੀ ਬਣ ਗਿਆ ਹੈ, ਉਸ ਦੇ ਕ੍ਰੋਧ ਨੂੰ (ਆਪਣੇ ਅੰਦਰੋਂ) ਕੱਢ ਦਿੱਤਾ ਹੈ, ਉਸ ਦੀ ਹਉਮੈ ਤੇ ਅਪਣੱਤ ਸੜ ਜਾਂਦੀ ਹੈ, ਨਿੱਤ ਨਵਾਂ ਰਹਿਣ ਵਾਲਾ ਪ੍ਰੇਮ (ਉਸ ਦੇ ਹਿਰਦੇ ਵਿਚ ਜਾਗ ਪੈਂਦਾ ਹੈ) ।੧।

ਜਿਸ ਮਨੁੱਖ ਨੇ ਇਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਸੁਰਤਿ ਜੋੜੀ ਹੈ ਉਸ ਨੇ (ਮਾਇਕ ਪਦਾਰਥਾਂ ਦੇ ਪਿੱਛੇ) ਭਟਕਣ ਵਾਲੀ ਮਤਿ (ਦੀ ਅਗਵਾਈ) ਤਿਆਗ ਕੇ ਡਰ ਨਾਸ ਕਰਨ ਵਾਲਾ ਪਰਮਾਤਮਾ ਲੱਭ ਲਿਆ ਹੈ । ਪਰਮਾਤਮਾ ਦੇ ਨਾਮ ਦਾ ਸੁਆਦ ਚੱਖ ਕੇ ਉਸ ਨੇ (ਆਪਣੇ ਅੰਦਰੋਂ ਮਾਇਆ ਦੀ) ਤ੍ਰਿਹ ਦੂਰ ਕਰ ਲਈ ਹੈ, ਉਸ ਵਡ-ਭਾਗੀ ਮਨੁੱਖ ਨੂੰ ਪ੍ਰਭੂ ਨੇ ਆਪਣੇ ਚਰਨਾਂ ਵਿਚ ਮਿਲਾ ਲਿਆ ਹੈ ।੨।

ਜਿਸ ਮਨੁੱਖ ਨੇ ਗੁਰੂ ਦੀ ਮਤਿ ਲੈ ਕੇ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦਾ ਦਰਸਨ ਕਰ ਲਿਆ, ਪ੍ਰਭੂ ਦਾ ਨਾਮ-ਜਲ ਸਿੰਜ ਕੇ ਉਸ ਦੇ ਉਹ ਗਿਆਨ-ਇੰਦ੍ਰੇ ਨਕਾਨਕ ਭਰ ਗਏ ਜਿਨ੍ਹਾਂ ਦੀ ਤ੍ਰਿਸ਼ਨਾ ਪਹਿਲਾਂ ਕਦੇ ਭੀ ਮੁੱਕਦੀ ਨਹੀਂ ਸੀ । ਜਿਨ੍ਹਾਂ ਦੇ ਮਨ ਦੀ ਪ੍ਰੀਤਿ ਪ੍ਰਭੂ ਦੇ ਨਾਮ ਵਿਚ ਬਣ ਜਾਂਦੀ ਹੈ ਉਹ ਉਸ ਪਰਮਾਤਮਾ ਦੇ ਪਿਆਰ ਵਿਚ (ਸਦਾ ਲਈ) ਰੰਗੇ ਜਾਂਦੇ ਹਨ ਜੋ ਸ਼ੁੱਧ-ਸਰੂਪ ਹੈ ਤੇ ਜੋ ਸਦਾ ਤੋਂ ਹੀ ਦਇਆ ਦਾ ਸੋਮਾ ਹੈ ।੩।

ਮੇਰੇ ਚੰਗੇ ਭਾਗਾਂ (ਗੁਰੂ ਦੀ ਕਿਰਪਾ ਨਾਲ) ਮੇਰੀ ਲਿਵ (ਪ੍ਰਭੂ-ਚਰਨਾਂ ਵਿਚ) ਲੱਗ ਗਈ ਹੈ, ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ਨੇ ਮੇਰਾ ਮਨ (ਆਪਣੇ ਪ੍ਰੇਮ ਵਿਚ) ਮੋਹ ਲਿਆ ਹੈ । ਸਦਾ-ਥਿਰ ਪ੍ਰਭੂ (ਦੇ ਗੁਣਾਂ) ਨੂੰ ਸੋਚ-ਮੰਡਲ ਵਿਚ ਲਿਆਉਣ ਕਰ ਕੇ ਮੇਰੇ ਸਾਰੇ ਪਾਪ-ਦੁੱਖ ਕੱਟੇ ਗਏ ਹਨ, ਮੇਰਾ ਮਨ ਪਵਿਤ੍ਰ ਹੋ ਗਿਆ ਹੈ, (ਪ੍ਰਭੂ-ਚਰਨਾਂ ਦਾ) ਪ੍ਰੇਮੀ ਹੋ ਗਿਆ ਹੈ ।੪।

ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਮੈਂ ਸਮਝ ਲਿਆ ਹੈ ਕਿ ਸਿਰਫ਼ ਪਰਮਾਤਮਾ ਹੀ ਡਰ-ਸਹਿਮ ਦਾ ਨਾਸ ਕਰਨ ਵਾਲਾ ਹੈ, ਕੋਈ ਹੋਰ (ਦੇਵੀ ਦੇਵਤਾ ਆਦਿਕ) ਦੂਜਾ ਨਹੀਂ ਹੈ । ਮੈਂ ਕਿਸੇ ਹੋਰ ਦੀ ਪੂਜਾ ਨਹੀਂ ਕਰਦਾ, ਸਿਰਫ਼ ਉਸ ਨੂੰ ਪੂਜਦਾ ਹਾਂ ਜੋ ਬੜੇ ਡੂੰਘੇ ਤੇ ਵੱਡੇ ਜਿਗਰੇ ਵਾਲਾ ਹੈ, ਜੋ ਬੇਅੰਤ ਰਤਨਾਂ ਦੀ ਖਾਣ ਸਮੁੰਦਰ ਹੈ ।੫।

ਗੁਰੂ ਨੇ ਮੈਨੂੰ ਸਮਝ ਬਖ਼ਸ਼ ਦਿੱਤੀ ਹੈ, (ਹੁਣ) ਇਕ ਪਰਮਾਤਮਾ ਤੋਂ ਬਿਨਾ ਮੈਂ ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਜਾਣਦਾ, ਹੁਣ ਮੈਂ ਪ੍ਰਭੂ ਦੇ ਨਾਮ-ਰਸ ਵਿਚ ਬਹੁਤ ਰੰਗਿਆ ਗਿਆ ਹਾਂ, ਮਨ (ਵਿਚੋਂ ਵਿਕਾਰਾਂ ਦੀ ਅੰਸ) ਮਾਰ ਕੇ ਮੈਂ ਪਵਿਤ੍ਰ ਆਤਮਕ ਦਰਜੇ ਨਾਲ ਡੂੰਘੀ ਸਾਂਝ ਪਾ ਲਈ ਹੈ ।੬।

ਗੁਰੂ ਦੀ ਮਤਿ ਲੈ ਕੇ ਸਿਰਫ਼ ਉਸ ਪ੍ਰਭੂ ਨਾਲ ਹੀ ਡੂੰਘੀ ਸਾਂਝ ਪਾਈ ਹੈ ਜੋ ਅਪਹੁੰਚ ਹੈ, ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ, ਜੋ ਆਪ ਹੀ ਆਪਣਾ ਖਸਮ-ਮਾਲਕ ਹੈ, ਅਤੇ ਜੋ ਜੂਨਾਂ ਵਿਚ ਨਹੀਂ ਆਉਂਦਾ । (ਇਸ ਸਾਂਝ ਦੀ ਬਰਕਤਿ ਨਾਲ) ਮੇਰੇ ਗਿਆਨ-ਇੰਦ੍ਰੇ (ਨਾਮ-ਰਸ ਨਾਲ) ਨਕਾ-ਨਕ ਭਰ ਗਏ ਹਨ, ਹੁਣ ਮੇਰਾ ਮਨ (ਮਾਇਆ ਵਾਲੇ ਪਾਸੇ) ਡੋਲਦਾ ਨਹੀਂ ਹੈ, ਆਪਣੇ ਅੰਦਰ ਹੀ ਟਿਕ ਗਿਆ ਹੈ ।੭।

ਪਰਮਾਤਮਾ ਦਾ ਸਰੂਪ ਬਿਆਨ ਤੋਂ ਪਰੇ ਹੈ । ਗੁਰੂ ਦੀ ਕਿਰਪਾ ਨਾਲ ਹੀ ਉਸ ਦਾ ਸਿਮਰਨ ਕੀਤਾ ਜਾ ਸਕਦਾ ਹੈ । ਮੈਂ ਤਦੋਂ ਹੀ ਉਸ ਦੀ ਸਿਫ਼ਤਿ-ਸਾਲਾਹ ਕਰ ਸਕਦਾ ਹਾਂ ਜਦੋਂ ਉਹ ਆਪ ਹੀ ਸਿਫ਼ਤਿ-ਸਾਲਾਹ ਕਰਾਂਦਾ ਹੈ ।

ਹੇ ਨਾਨਕ ! (ਆਖ—) ਹੇ ਮੇਰੇ ਦੀਨ ਦਇਆਲ ਪ੍ਰਭੂ ! ਮੈਨੂੰ ਤੇਰੇ ਵਰਗਾ ਹੋਰ ਕੋਈ ਨਹੀਂ ਦਿੱਸਦਾ, ਮੈਂ ਤੇਰੇ ਨਾਲ ਹੀ ਸਾਂਝ ਪਾਈ ਹੈ ।੮।੨।

**ਸਾਰਗ ਮਹਲਾ ੩ ਅਸਟਪਦੀਆ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਮਨ ਮੇਰੇ ਹਰਿ ਕੈ ਨਾਮਿ ਵਡਾਈ ॥ ਹਰਿ ਬਿਨੁ ਅਵਰੁ ਨ ਜਾਣਾ ਕੋਈ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ ਰਹਾਉ ॥ ਸਬਦਿ ਭਉ ਭੰਜਨੁ ਜਮਕਾਲ ਨਿਖੰਜਨੁ ਹਰਿ ਸੇਤੀ ਲਿਵ ਲਾਈ ॥ ਹਰਿ ਸੁਖਦਾਤਾ ਗੁਰਮੁਖਿ ਜਾਤਾ ਸਹਜੇ ਰਹਿਆ ਸਮਾਈ ॥੧॥ ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨ੍ਣੁ ਭਗਤਿ ਬਡਾਈ ॥ ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ ॥੨॥ ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ ॥ ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ ॥੩॥ ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ ॥ ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ ॥੪॥ (ਪੰਨਾ ੧੨੩੩)**

**ਪਦ ਅਰਥ**:— ਮਨ—ਹੇ ਮਨ ! ਹਰਿ ਕੈ ਨਾਮਿ—ਹਰੀ ਦੇ ਨਾਮ ਵਿਚ (ਜੁੜਿਆਂ) । ਵਡਾਈ—ਇੱਜ਼ਤ । ਨ ਜਾਣਾ—ਨਾ ਜਾਣਾਂ, ਮੈਂ ਨਹੀਂ ਜਾਣਦਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਗਤਿ—ਉੱਚੀ ਆਤਮਕ ਅਵਸਥਾ ।੧।ਰਹਾਉ।

ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਭਉ ਭੰਜਨੁ—ਡਰ ਨਾਸ ਕਰਨ ਵਾਲਾ ਹਰੀ । ਜਮਕਾਲ ਨਿਖੰਜਨੁ—ਮੌਤ (ਆਤਮਕ ਮੌਤ) ਨਾਸ ਕਰਨ ਵਾਲਾ ਪ੍ਰਭੂ । ਸੇਤੀ—ਨਾਲ । ਲਿਵ—ਲਗਨ । ਗੁਰਮਖਿ—ਗੁਰੂ ਦੀ ਸਰਨ ਪਿਆਂ । ਜਾਤਾ—ਜਾਣਿਆ ਜਾਂਦਾ ਹੈ, ਡੂੰਘੀ ਸਾਂਝ ਪਾਈ ਜਾ ਸਕਦੀ ਹੈ । ਸਹਜੇ—ਆਤਮਕ ਅਡੋਲਤਾ ਵਿਚ ।੧।

ਨਿਰੰਜਨੁ—(ਨਿਰ-ਅੰਜਨੁ । ਅੰਜਨ—ਮਾਇਆ ਦੇ ਮੋਹ ਦੀ ਕਾਲਖ) ਨਿਰਲੇਪ । ਪੈਨ੍ਣੁ—ਪੁਸ਼ਾਕ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ-ਚਰਨਾਂ ਵਿਚ । ਸੇਵਨਿ—ਸੇਂਵਦੇ ਹਨ, ਸਿਮਰਦੇ ਹਨ । ਦਰਿ—ਦਰ ਤੇ ।੨।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਅਕਥੁ—ਉਹ ਪ੍ਰਭੂ ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਕਹਾਨੀ—ਸਿਫ਼ਤਿ-ਸਾਲਾਹ । ਨਿਹਚਲੁ—ਅਟੱਲ, ਅਡੋਲ । ਮਨਿ—ਮਨ ਵਿਚ

। ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਾਚੀ ਬਾਨੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ।੩।

ਤਰੰਗ—ਲੋਹਿਰਾਂ, ਦੌੜ-ਭੱਜ । ਸਬਦਿ—ਸ਼ਬਦ ਦੀ ਰਾਹੀਂ । ਨਿਵਾਰੇ—ਦੂਰ ਹੁੰਦੇ ਹਨ । ਰਸਨਾ—ਜੀਭ । ਸਹਜਿ—ਆਤਮਕ ਅਡੋਲਤਾ ਵਿਚ । ਮਿਲਿ—ਮਿਲ ਕੇ । ਸਦ—ਸਦਾ । ਜਿਨਿ—ਜਿਸ (ਗੁਰੂ) ਨੇ ।੪।

**ਅਰਥ**:— ਹੇ ਮੇਰੇ ਮਨ ! ਪਰਮਾਤਮਾ ਦੇ ਨਾਮ ਵਿਚ (ਜੁੜਿਆਂ ਲੋਕ ਪਰਲੋਕ ਦੀ) ਇੱਜ਼ਤ ਮਿਲਦੀ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਮੈਂ ਕਿਸੇ ਹੋਰ ਨਾਲ ਡੂੰਘੀ ਸਾਂਝ ਨਹੀਂ ਪਾਂਦਾ । ਪ੍ਰਭੂ ਦੇ ਨਾਮ ਦੀ ਰਾਹੀਂ ਵਿਕਾਰਾਂ ਤੋਂ ਖ਼ਲਾਸੀ ਅਤੇ ਉੱਚੀ ਆਤਮਕ ਅਵਸਥਾ ਪ੍ਰਾਪਤ ਹੁੰਦੀ ਹੈ ।੧।ਰਹਾਉ।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਡਰ ਦੂਰ ਕਰਨ ਵਾਲਾ ਅਤੇ ਆਤਮਕ ਮੌਤ ਨਾਸ ਕਰਨ ਵਾਲਾ ਹਰੀ ਮਿਲ ਪੈਂਦਾ ਹੈ, ਪਰਮਾਤਮਾ ਨਾਲ ਲਗਨ ਲੱਗ ਜਾਂਦੀ ਹੈ । ਹੇ ਭਾਈ ! ਗੁਰੂ ਦੀ ਸਰਨ ਪਿਆਂ ਸਾਰੇ ਸੁਖ ਦੇਣ ਵਾਲੇ ਹਰੀ ਨਾਲ ਸਾਂਝ ਬਣ ਜਾਂਦੀ ਹੈ, (ਗੁਰੂ ਦੀ ਸਰਨ ਪੈ ਕੇ ਮਨੁੱਖ) ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! ਨਿਰਲੇਪ ਹਰਿ-ਨਾਮ (ਹੀ) ਭਗਤ ਜਨਾਂ (ਦੇ ਆਤਮਾ) ਦੀ ਖ਼ੁਰਾਕ ਹੈ, ਪ੍ਰਭੂ ਦੀ ਭਗਤੀ ਉਹਨਾਂ ਵਾਸਤੇ ਪੁਸ਼ਾਕ ਹੈ ਤੇ ਇੱਜ਼ਤ ਹੈ । ਜਿਹੜੇ ਮਨੁੱਖ ਸਦਾ ਪ੍ਰਭੂ ਦਾ ਸਿਮਰਨ ਕਰਦੇ ਹਨ, ਉਹ ਪ੍ਰਭੂ-ਚਰਨਾਂ ਵਿਚ ਟਿਕੇ ਰਹਿੰਦੇ ਹਨ, ਪਰਮਾਤਮਾ ਦੇ ਦਰ ਤੇ ਉਹਨਾਂ ਨੂੰ ਇੱਜ਼ਤ ਮਿਲਦੀ ਹੈ ।੨।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੀ ਅਕਲ ਹੋਛੀ ਹੁੰਦੀ ਹੈ, ਉਸ ਦਾ ਮਨ (ਮਾਇਆ ਵਿਚ) ਡੋਲਦਾ ਰਹਿੰਦਾ ਹੈ, ਉਹ ਕਦੇ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਨਹੀਂ ਕਰਦਾ । ਹੇ ਭਾਈ ! ਗੁਰੂ ਦੀ ਮਤਿ ਉੱਤੇ ਤੁਰਿਆਂ ਮਨੁੱਖ ਅਡੋਲ-ਚਿੱਤ ਹੋ ਜਾਂਦਾ ਹੈ, ਉਸ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਉਸ ਦੇ ਮਨ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਵੱਸਦਾ ਹੈ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵੱਸਦੀ ਹੈ ।੩।

ਹੇ ਭਾਈ ! ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮਨ ਦੀਆਂ ਦੌੜਾਂ-ਭੱਜਾਂ ਦੂਰ ਕਰ ਲਈਦੀਆਂ ਹਨ, ਗੁਰ-ਸ਼ਬਦ ਦੀ ਰਾਹੀਂ ਮਨੁੱਖ ਦੀ ਜੀਭ ਆਤਮਕ ਅਡੋਲਤਾ ਵਿਚ ਟਿੱਕ ਜਾਂਦੀ ਹੈ (ਰਸਾਂ ਕਸਾਂ ਦੇ ਪਿੱਛੇ ਨਹੀਂ ਦੌੜਦੀ) । ਹੇ ਭਾਈ ! ਆਪਣੇ ਗੁਰੂ (ਦੇ ਚਰਨਾਂ) ਵਿਚ ਜੁੜੇ ਰਹਿਣਾ ਚਾਹੀਦਾ ਹੈ, ਕਿਉਂਕਿ (ਉਸ) ਗੁਰੂ ਨੇ ਆਪਣੀ ਸੁਰਤਿ ਸਦਾ ਪਰਮਾਤਮਾ ਵਿਚ ਜੋੜ ਰੱਖੀ ਹੈ ।੪।

**ਮਨੁ ਸਬਦਿ ਮਰੈ ਤਾ ਮੁਕਤੋ ਹੋਵੈ ਹਰਿ ਚਰਣੀ ਚਿਤੁ ਲਾਈ ॥ ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ ॥੫॥ ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ ॥ ਅੰਤਰਿ ਨਿਹਕੇਵਲੁ ਹਰਿ ਰਵਿਆ ਸਭੁ ਆਤਮ ਰਾਮੁ ਮੁਰਾਰੀ ॥੬॥ ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ ॥ ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗਣ ਨ ਪਛਾਣੇ ॥੭॥ ਆਪੇ ਮੇਲਿ ਲਏ ਅਕਥੁ ਕਥੀਐ ਸਚੁ ਸਬਦੁ ਸਚੁ ਬਾਣੀ ॥ ਨਾਨਕ ਸਾਚੇ ਸਾਚਿ ਸਮਾਣੇ ਹਰਿ ਕਾ ਨਾਮੁ ਵਖਾਣੀ ॥੮॥੧॥ (ਪੰਨਾ ੧੨੩੩)**

**ਪਦ ਅਰਥ**:— ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਮਰੈ—ਆਪਾ-ਭਾਵ ਦੂਰ ਕਰਦਾ ਹੈ । ਤਾ—ਤਦੋਂ । ਮੁਕਤੋ—ਮੁਕਤੁ, ਵਿਕਾਰਾਂ ਤੋਂ ਸੁਤੰਤਰ । ਲਾਈ—ਲਾਇ, ਲਾ ਕੇ । ਸਰੁ—ਤਾਲਾਬ । ਸਾਗਰੁ—ਸਮੁੰਦਰ । ਨਿਰਮਲੁ—ਪਵਿੱਤਰ । ਨਾਵੈ—ਇਸ਼ਨਾਨ ਕਰਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਈ—ਸੁਭਾਇ, ਪ੍ਰੇਮ ਵਿਚ ।੫।

ਵੀਚਾਰਿ—ਮਨ ਵਿਚ ਵਸਾ ਕੇ । ਰੰਗਿ—ਪ੍ਰੇਮ ਵਿਚ । ਰਾਤੇ—ਰੰਗੇ ਹੋਏ । ਮਾਰੀ—ਮਾਰਿ, ਮਾਰ ਕੇ । ਨਿਹਕੇਵਲੁ—ਸੁੱਧ-ਸਰੂਪ ਪਰਮਾਤਮਾ । ਰਵਿਆ—ਵਿਆਪਕ । ਸਭੁ—ਹਰ ਥਾਂ । ਆਤਮਰਾਮੁ—ਪਰਮਾਤਮਾ । ਮੁਰਾਰੀ—(ਮੁਰ-ਅਰਿ) ਵਾਹਿਗੁਰੂ ।੬।

ਸੇਵਿ ਰਹੇ—ਸੇਵਾ-ਭਗਤੀ ਕਰਦੇ ਰਹਿੰਦੇ ਹਨ । ਸਚਿ—ਸਦਾ-ਥਿਰ ਨਾਮ ਵਿਚ । ਤੇਰੈ ਮਨਿ—ਤੇਰੇ ਮਨ ਵਿਚ । ਭਾਣੇ—ਚੰਗੇ ਲੱਗਦੇ ਹਨ । ਦੁਬਿਧਾ—ਦੁ-ਚਿੱਤਾ-ਪਨ, ਮੇਰ-ਤੇਰ । ਮਹਲੁ—ਪ੍ਰਭੂ-ਚਰਨਾਂ ਵਿਚ ਥਾਂ । ਜਗਿ—ਜਗਤ ਵਿਚ ।੭।

ਆਪੇ—ਆਪ ਹੀ । ਅਕਥੁ—ਉਹ ਪ੍ਰਭੂ ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਕਥੀਐ—ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ । ਸਚੁ ਸਬਦੁ ਸਚੁ ਬਾਣੀ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਸਾਚੇ ਸਾਚਿ—ਸਾਚਿ ਹੀ ਸਾਚਿ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਸਦਾ ਹੀ । ਵਖਾਣੀ—ਵਖਾਣਿ, ਉਚਾਰ ਕੇ ।੮।

**ਅਰਥ**:— ਹੇ ਭਾਈ ! (ਜਦੋਂ ਕਿਸੇ ਮਨੁੱਖ ਦਾ) ਮਨ ਗੁਰੂ ਦੇ ਸ਼ਬਦ ਦੀ ਰਾਹੀਂ ਆਪਾ-ਭਾਵ ਦੂਰ ਕਰਦਾ ਹੈ, ਤਦੋਂ (ਉਹ ਮਨੁੱਖ) ਪ੍ਰਭੂ ਦੇ ਚਰਨਾਂ ਵਿਚ ਚਿੱਤ ਜੋੜ ਕੇ ਵਿਕਾਰਾਂ ਦੇ ਪੰਜੇ ਵਿਚੋਂ ਨਿਕਲ ਜਾਂਦਾ ਹੈ । ਹੇ ਭਾਈ ! ਪਰਮਾਤਮਾ (ਮਾਨੋ, ਐਸਾ) ਸਰੋਵਰ ਹੈ ਸਮੁੰਦਰ ਹੈ (ਜਿਸ ਦਾ) ਜਲ ਪਵਿੱਤਰ ਰਹਿੰਦਾ ਹੈ, (ਜਿਹੜਾ ਮਨੁੱਖ ਇਸ ਵਿਚ) ਇਸ਼ਨਾਨ ਕਰਦਾ ਹੈ, ਉਹ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਲੀਨ ਰਹਿੰਦਾ ਹੈ ।੫।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਵਸਾ ਕੇ (ਤੇ, ਸ਼ਬਦ ਦੀ ਬਰਕਤਿ ਨਾਲ ਆਪਣੇ ਅੰਦਰੋਂ) ਹਉਮੈ ਅਤੇ ਤ੍ਰਿਸ਼ਨਾ ਨੂੰ ਮੁਕਾ ਕੇ ਸਦਾ (ਪ੍ਰਭੂ ਦੇ) ਪਿਆਰ-ਰੰਗ ਵਿਚ ਰੰਗੇ ਰਹਿੰਦੇ ਹਨ, ਉਹਨਾਂ ਦੇ ਅੰਦਰ ਸੁੱਧ-ਸਰੂਪ ਹਰੀ ਆ ਵੱਸਦਾ ਹੈ, (ਉਹਨਾਂ ਨੂੰ) ਹਰ ਥਾਂ ਪਰਮਾਤਮਾ ਹੀ ਦਿੱਸਦਾ ਹੈ ।੬।

ਪਰ, ਹੇ ਪ੍ਰਭੂ ! ਉਹੀ ਸੇਵਕ ਤੇਰੀ ਸੇਵਾ-ਭਗਤੀ ਕਰਦੇ ਹਨ ਅਤੇ ਤੇਰੇ ਸਦਾ-ਥਿਰ ਨਾਮ ਵਿਚ ਰੰਗੇ ਰਹਿੰਦੇ ਹਨ, ਜਿਹੜੇ ਤੇਰੇ ਮਨ ਵਿਚ ਪਿਆਰੇ ਲੱਗਦੇ ਹਨ । ਹੇ ਭਾਈ ! ਮੇਰ-ਤੇਰ ਵਿਚ ਫਸੀ ਹੋਈ ਜੀਵ-ਇਸਤ੍ਰੀ ਪਰਮਾਤਮਾ ਦੇ ਚਰਨਾਂ ਵਿਚ ਥਾਂ ਨਹੀਂ ਲੈ ਸਕਦੀ, ਉਹ ਦੁਨੀਆ ਵਿਚ ਭੀ ਆਪਣਾ ਇਤਬਾਰ ਗਵਾਈ ਰੱਖਦੀ ਹੈ, ਉਹ ਇਹ ਨਹੀਂ ਪਛਾਣ ਸਕਦੀ ਕਿ ਜੋ ਕੁਝ ਮੈਂ ਕਰ ਰਹੀ ਹਾਂ ਇਹ ਚੰਗਾ ਹੈ ਜਾਂ ਮਾੜਾ ।੭।

ਹੇ ਭਾਈ ! ਜਦੋਂ ਪ੍ਰਭੂ ਆਪ ਹੀ ਆਪਣੇ ਚਰਨਾਂ ਵਿਚ ਜੋੜੇ, ਤਦੋਂ ਹੀ ਉਸ ਅਕੱਥ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ, ਤਦੋਂ ਹੀ ਉਸ ਦਾ ਸਦਾ-ਥਿਰ ਸ਼ਬਦ ਉਸ ਦੀ ਸਦਾ-ਥਿਰ ਬਾਣੀ ਦਾ ਉਚਾਰਨ ਕੀਤਾ ਜਾ ਸਕਦਾ ਹੈ । ਹੇ ਨਾਨਕ ! (ਜਿਨ੍ਹਾਂ ਨੂੰ ਪ੍ਰਭੂ ਆਪ ਆਪਣੇ ਚਰਨਾਂ ਵਿਚ ਜੋੜਦਾ ਹੈ; ਉਹ ਮਨੁੱਖ) ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਸਦਾ ਹੀ ਉਸ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦੇ ਹਨ ।੮।੧।

**ਸਾਰਗ ਮਹਲਾ ੩ ॥ ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ ॥ ਜਨਮ ਜਨਮ ਕੇ ਕਿਲਵਿਖ ਭਉ ਭੰਜਨ ਗੁਰਮੁਖਿ ਏਕੋ ਡੀਠਾ ॥੧॥ ਰਹਾਉ ॥ ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ ॥ ਹਰਿ ਬਿਨੁ ਅਵਰੁ ਨ ਸੂਝੈ ਦੂਜਾ ਸਤਿਗੁਰਿ ਏਕੁ ਬੁਝਾਇਆ ॥੧॥ ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ ॥ ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥੨॥ ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ ॥ ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ ॥੩॥ ਪੰਡਿਤ ਪੜ੍ਹਿ ਪੜ੍ਹਿ ਮੋਨੀ ਸਭਿ**

**ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ ॥ ਗੁਰ ਪਰਸਾਦਿ ਨਿਰੰਜਨੁ ਪਾਇਆ ਸਾਚੈ ਸਬਦਿ ਵੀਚਾਰੀ ॥੪॥ (ਪੰਨਾ ੧੨੩੪)**

**ਪਦ ਅਰਥ**:— ਮਨ—ਹੇ ਮਨ ! ਅਤਿ—ਬਹੁਤ । ਕਿਲਵਿਖ—ਪਾਪ । ਭਉ—ਡਰ । ਕਿਲਵਿਖ ਭੰਜਨ—ਪਾਪਾਂ ਦਾ ਨਾਸ ਕਰਨ ਵਾਲਾ । ਭਉ ਭੰਜਨ—ਡਰ ਦੂਰ ਕਰਨ ਵਾਲਾ ਪ੍ਰਭੂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।ਰਹਾਉ।

ਕੋਟਿ—ਕਿਲ੍ਹੇ । ਕੋਟਿ—ਕ੍ਰੋੜਾਂ । ਕੋਟਿ ਕੋਟੰਤਰੁ ਕੇ—ਕ੍ਰੋੜਾਂ ਸਰੀਰ-ਕਿਲ੍ਹਿਆਂ ਦੇ, ਕ੍ਰੋੜਾਂ ਜਨਮਾਂ ਦੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਮਨਿ—ਮਨ ਵਿਚ । ਸਤਿਗੁਰਿ—ਗੁਰੂ ਨੇ । ਬੁਝਾਇਆ—ਸਮਝ ਬਖ਼ਸ਼ੀ ।੧।

ਜਿਨ ਘਟਿ—ਜਿਨ੍ਹਾਂ ਦੇ ਹਿਰਦੇ ਵਿਚ । ਸਹਜੇ—ਆਤਮਕ ਅਡੋਲਤਾ ਵਿਚ ਹੀ । ਸਬਦਿ—ਸ਼ਬਦ ਵਿਚ । ਸੇ—ਉਹ (ਬਹੁ-ਵਚਨ) । ਰੰਗਿ ਚਲੂਲੇ—ਰੰਗ ਵਿਚ ਗੂੜ੍ਹੇ ਰੰਗੇ ਹੋਏ । ਸੁਭਾਈ—ਸੁਭਾਇ, ਪ੍ਰੇਮ ਵਿਚ ।੨।

ਰਸਨਾ—ਜੀਭ । ਸਬਦੁ ਵੀਚਾਰਿ—ਸ਼ਬਦ ਨੂੰ ਮਨ ਵਿਚ ਵਸਾ ਕੇ । ਰਸਿ—ਰਸ ਵਿਚ । ਰੰਗੁ—ਪ੍ਰੇਮ । ਨਿਹਕੇਵਲੁ—ਸੁੱਧ-ਸਰੂਪ ਪ੍ਰਭੂ । ਜਾਨਿਆ—ਸਾਂਝ ਪਾ ਲਈ । ਤ੍ਰਿਪਤਿਆ—ਰੱਜ ਗਿਆ ।੩।

ਪੜਿ—ਪੜ੍ਹ ਕੇ । ਸਭਿ—ਸਾਰੇ । ਭ੍ਰਮਿ—ਭਟਕਣਾ ਵਿਚ ਪੈ ਕੇ । ਪਰਸਾਦਿ—ਕਿਰਪਾ ਨਾਲ । ਨਿਰੰਜਨੁ—ਨਿਰਲੇਪ ਪ੍ਰਭੂ । ਸਾਚੈ ਸਬਦਿ—ਸੱਚੇ ਸ਼ਬਦ ਵਿਚ, ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ । ਵੀਚਾਰੀ—ਵਿਚਾਰਦਾ ਹੈ, ਮਨ ਵਿਚ ਵਸਾਂਦਾ ਹੈ ।੪।

**ਅਰਥ**:— ਹੇ ਮੇਰੇ ਮਨ ! (ਜਿਸ ਮਨੁੱਖ ਨੂੰ) ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਬਹੁਤ ਪਿਆਰਾ ਲੱਗਣ ਲੱਗ ਪੈਂਦਾ ਹੈ, ਉਹ ਮਨੁੱਖ ਅਨੇਕਾਂ ਜਨਮਾਂ ਦੇ ਪਾਪ ਅਤੇ ਡਰ ਨਾਸ ਕਰਨ ਵਾਲੇ ਪ੍ਰਭੂ ਨੂੰ ਹੀ (ਹਰ ਥਾਂ) ਵੇਖਦਾ ਹੈ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਨੂੰ) ਸਤਿਗੁਰੂ ਨੇ ਇਕ ਪਰਮਾਤਮਾ ਦੀ ਸਮਝ ਬਖ਼ਸ਼ ਦਿੱਤੀ, ਉਸ ਨੂੰ ਪਰਮਾਤਮਾ ਤੋਂ ਬਿਨਾ ਕੋਈ ਹੋਰ ਦੂਜਾ (ਕਿਤੇ ਵੱਸਦਾ) ਨਹੀਂ ਸੁੱਝਦਾ, ਕ੍ਰੋੜਾਂ ਜਨਮਾਂ ਦੇ ਪਾਪ ਨਾਸ ਕਰਨ ਵਾਲਾ ਸਦਾ-ਥਿਰ ਪ੍ਰਭੂ ਹੀ ਉਸ ਨੂੰ (ਆਪਣੇ) ਮਨ ਵਿਚ ਪਿਆਰਾ ਲੱਗਦਾ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ (ਪ੍ਰਭੂ ਦਾ) ਅਮੋਲਕ ਪ੍ਰੇਮ ਆ ਵੱਸਦਾ ਹੈ, ਉਹ ਸਦਾ ਆਤਮਕ ਅਡੋਲਤਾ ਵਿਚ ਟਿੱਕੇ ਰਹਿੰਦੇ ਹਨ । ਗੁਰੂ ਦੇ ਸ਼ਬਦ-ਰੰਗ ਵਿਚ ਗੂੜ੍ਹੇ ਰੰਗੇ ਹੋਏ ਉਹ ਮਨੁੱਖ ਆਤਮਕ ਅਡੋਲਤਾ ਅਤੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ ।੨।

ਹੇ ਭਾਈ ! ਗੁਰੂ ਦਾ ਸ਼ਬਦ ਮਨ ਵਿਚ ਵਸਾ ਕੇ ਜਿਸ ਮਨੁੱਖ ਦੀ ਜੀਭ ਨਾਮ ਦੇ ਸੁਆਦ ਵਿਚ ਗਿੱਝ ਜਾਂਦੀ ਹੈ, ਨਾਮ-ਰੰਗ ਲਾ ਕੇ ਗੂੜ੍ਹੀ ਰੰਗੀ ਜਾਂਦੀ ਹੈ, ਉਹ ਮਨੁੱਖ ਸੁੱਧ-ਸਰੂਪ ਹਰੀ ਦੇ ਨਾਮ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ, ਉਸ ਦਾ ਮਨ (ਮਾਇਆ ਵੱਲੋਂ) ਰੱਜ ਜਾਂਦਾ ਹੈ, ਉਸ ਦੇ ਅੰਦਰ ਸ਼ਾਂਤੀ ਪੈਦਾ ਹੋ ਜਾਂਦੀ ਹੈ ।੩।

ਪਰ, ਹੇ ਭਾਈ ! ਪੰਡਿਤ ਲੋਕ (ਵੇਦ ਆਦਿਕ ਧਰਮ-ਪੁਸਤਕਾਂ) ਪੜ੍ਹ ਪੜ੍ਹ ਕੇ ਥੱਕ ਜਾਂਦੇ ਹਨ, ਸਮਾਧੀਆਂ ਲਾਣ ਵਾਲੇ (ਸਮਾਧੀਆਂ ਲਾ ਲਾ ਕੇ) ਥੱਕ ਜਾਂਦੇ ਹਨ, ਭੇਖਧਾਰੀ ਮਨੁੱਖ ਧਾਰਮਿਕ ਭੇਖਾਂ ਵਿਚ ਹੀ ਭਟਕ ਭਟਕ ਕੇ ਥੱਕ ਜਾਂਦੇ ਹਨ (ਉਹਨਾਂ ਨੂੰ ਹਰਿ-ਨਾਮ ਦੀ ਦਾਤਿ ਪ੍ਰਾਪਤੀ ਨਹੀਂ ਹੁੰਦੀ) । ਜਿਹੜਾ ਮਨੁੱਖ ਗੁਰੂ ਦੀ

ਕਿਰਪਾ ਨਾਲ ਸਦਾ-ਥਿਰ ਪ੍ਰਭੂ ਦੇ ਸ਼ਬਦ ਵਿਚ ਸੁਰਤਿ ਜੋੜਦਾ ਹੈ ਉਹ ਮਨੁੱਖ ਨਿਰਲੇਪ ਪ੍ਰਭੂ ਦਾ ਮਿਲਾਪ ਹਾਸਲ ਕਰ ਲੈਂਦਾ ਹੈ ।੪।

**ਆਵਾ ਗਉਣੁ ਨਿਵਾਰਿ ਸਚਿ ਰਾਤੇ ਸਾਚ ਸਬਦੁ ਮਨਿ ਭਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ ਗਵਾਇਆ ॥੫॥ ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥ ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥੬॥ ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ ॥ ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ ॥੭॥ ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ ॥ ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ ॥੮॥੨॥ (ਪੰਨਾ ੧੨੩੪)**

ਪਦ ਅਰਥ:— ਆਵਾਗਉਣੁ—ਜੰਮਣ ਮਰਨ ਦਾ ਗੇੜ (ਆਵਾ—ਆਉਣਾ, ਜੰਮਣਾ । ਗਉਣੁ—ਜਾਣਾ, ਮਰਨਾ) । ਨਿਵਾਰਿ—ਦੂਰ ਕਰ ਕੇ । ਸਚਿ—ਸਦਾ-ਥਿਰ ਪ੍ਰਭੂ ਵਿਚ । ਸਾਚ ਸਬਦੁ—ਸਦਾ-ਥਿਰ ਪ੍ਰਭੂ ਦਾ ਸ਼ਬਦ, ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ । ਮਨਿ—ਮਨ ਵਿਚ । ਭਇਆ—ਪਿਆਰਾ ਲੱਗਾ । ਪਾਈਐ—ਪ੍ਰਾਪਤ ਕਰੀਦਾ ਹੈ । ਜਿਨਿ—ਜਿਸ (ਗੁਰੂ) ਨੇ । ਆਪੁ—ਆਪਾ-ਭਾਵ ।੫।

ਸਾਚੈ ਸਬਦਿ—ਸਦਾ-ਥਿਰ ਪ੍ਰਭੂ ਦੇ ਸ਼ਬਦ ਦੀ ਰਾਹੀਂ । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ । ਮਨਿ—ਮਨ ਵਿਚ । ਸਾਚੈ—ਸਦਾ ਕਾਇਮ ਰਹਿਣ ਵਾਲੇ ਹਰੀ ਵਿਚ । ਲਿਵ—ਲਗਨ । ਅਗਮ—ਅਪਹੁੰਚ । ਅਗੋਚਰੁ—(ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ) ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਨਿਰੰਜਨੁ—(ਨਿਰ-ਅੰਜਨ) ਮਾਇਆ ਦੇ ਮੋਹ ਦੀ ਕਾਲਖ ਤੋਂ ਰਹਿਤ, ਨਿਰਲੇਪ । ਗੁਰਮੁਖਿ—ਗੁਰੂ ਦੀ ਰਾਹੀਂ । ਮੰਨਿ—ਮਨਿ, ਮਨ ਵਿਚ ।੬।

ਏਕਸ ਮਹਿ—ਇਕ (ਪ੍ਰਭੂ) ਵਿਚ ਹੀ । ਪਛਾਣੇ—ਸਾਂਝ ਪਾਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਮਰੈ—ਆਪਾ-ਭਾਵ ਦੂਰ ਕਰੇ । ਅਨਦਿਨੁ—ਹਰ ਰੋਜ਼, ਹਰ ਵੇਲੇ ।੭।

ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਸੋਈ—ਉਹੀ । ਹੋਰੁ—ਕੋਈ ਹੋਰ ਤਰੀਕਾ (ਸਮਝਣ ਦਾ) । ਨਾਮਿ—ਨਾਮ ਵਿਚ । ਬੈਰਾਗੀ—ਵੈਰਾਗਵਾਨ । ਸਬਦਿ—ਸ਼ਬਦ ਵਿਚ । ਲਿਵ—ਲਗਨ । ਲਾਈ—ਲਾ ਕੇ ।੮।

**ਅਰਥ**:— ਹੇ ਭਾਈ ! ਜਿਸ (ਗੁਰੂ) ਨੇ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕੀਤਾ ਹੋਇਆ ਹੈ, ਉਸ ਗੁਰੂ ਦੀ ਸਰਨ ਪੈ ਕੇ (ਹੀ) ਸਦਾ ਆਤਮਕ ਆਨੰਦ ਮਾਣੀਦਾ ਹੈ । ਜਿਨ੍ਹਾਂ ਮਨੁੱਖਾਂ ਨੂੰ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲਾ ਗੁਰ-ਸ਼ਬਦ ਮਨ ਵਿਚ ਪਿਆਰਾ ਲਗਦਾ ਹੈ, ਉਹ (ਗੁਰ-ਸ਼ਬਦ ਦੀ ਬਰਕਤਿ ਨਾਲ) ਜਨਮ ਮਰਨ ਦਾ ਗੇੜ ਮਿਟਾ ਕੇ ਸਦਾ-ਥਿਰ ਪ੍ਰਭੂ (ਦੇ ਨਾਮ-ਰੰਗ) ਵਿਚ ਰੰਗੇ ਰਹਿੰਦੇ ਹਨ ।੫।

ਹੇ ਭਾਈ ! ਜਿਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ (ਜੁੜ ਕੇ) ਆਪਣੇ ਮਨ ਦੀ ਰਾਹੀਂ ਸਦਾ-ਥਿਰ ਪ੍ਰਭੂ ਵਿਚ ਸੁਰਤਿ ਜੋੜੀ ਰਖਦਾ ਹੈ, (ਉਸ ਦੇ ਅੰਦਰ) ਆਤਮਕ ਅਡੋਲਤਾ ਦੀ ਰੌ ਪੈਦਾ ਹੋ ਜਾਂਦੀ ਹੈ । ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਹੀ) ਅਪਹੁੰਚ ਅਗੋਚਰ ਅਤੇ ਨਿਰਲੇਪ ਪ੍ਰਭੂ ਦਾ ਨਾਮ ਆਪਣੇ ਮਨ ਵਿਚ ਵਸਾਂਦਾ ਹੈ ।੬।

ਹੇ ਭਾਈ ! (ਗੁਰੂ ਦੇ ਸਨਮੁਖ ਰਹਿਣ ਵਾਲਾ ਹੀ) ਕੋਈ ਵਿਰਲਾ ਮਨੁੱਖ ਇਕ ਪਰਮਾਤਮਾ ਨਾਲ ਸਾਂਝ ਪਾਂਦਾ ਹੈ (ਤੇ, ਇਹ ਸਮਝਦਾ ਹੈ ਕਿ) ਸਾਰਾ ਸੰਸਾਰ ਇਕ ਪਰਮਾਤਮਾ (ਦੇ ਹੁਕਮ) ਵਿਚ ਹੀ ਕਾਰ ਚਲਾ ਰਿਹਾ ਹੈ । ਜਦੋਂ ਕੋਈ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰਦਾ ਹੈ, ਤਦੋਂ ਉਸ ਨੂੰ

(ਇਹ) ਸਾਰੀ ਸੂਝ ਆ ਜਾਂਦੀ ਹੈ, ਤਦੋਂ ਉਹ ਹਰ ਵੇਲੇ ਸਿਰਫ਼ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ ।੭।

ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਉਹੀ (ਜੀਵਨ ਦਾ ਸਹੀ ਰਸਤਾ) ਸਮਝਦਾ ਹੈ (ਪ੍ਰਭੂ ਦੀ ਮਿਹਰ ਤੋਂ ਬਿਨਾ ਕੋਈ) ਹੋਰ (ਰਸਤਾ) ਦੱਸਿਆ ਨਹੀਂ ਜਾ ਸਕਦਾ । ਹੇ ਨਾਨਕ ! (ਹਰੀ ਦੀ ਕਿਰਪਾ ਨਾਲ ਹੀ) ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੇ ਗੁਰ-ਸ਼ਬਦ ਵਿਚ ਸੁਰਤਿ ਜੋੜ ਕੇ ਹਰਿ-ਨਾਮ ਵਿਚ ਮਗਨ ਰਹਿਣ ਵਾਲੇ ਮਨੁੱਖ (ਦੁਨੀਆ ਦੇ ਮੋਹ ਵਲੋਂ) ਸਦਾ ਨਿਰਲੇਪ ਰਹਿੰਦੇ ਹਨ ।੮।੨।

**ਸਾਰਗ ਮਹਲਾ ੩ ॥ ਮਨ ਮੇਰੇ ਹਰਿ ਕੀ ਅਕਥ ਕਹਾਣੀ ॥ ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ ॥੧॥ ਰਹਾਉ ॥ ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ ॥ ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ ॥੧॥ ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ ॥ ਨਾਮ ਬਿਨਾ ਸਭੁ ਜਗੁ ਹੈ ਮੈਲਾ ਦੂਜੈ ਭਰਮਿ ਪਤਿ ਖੋਈ ॥੨॥ ਕਿਆ ਦ੍ਰਿੜਾਂ ਕਿਆ ਸੰਗ੍ਰਹਿ ਤਿਆਗੀ ਮੈ ਤਾ ਬੂਝ ਨ ਪਾਈ ॥ ਹੋਹਿ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਨਾਮੋ ਹੋਇ ਸਖਾਈ ॥੩॥ ਸਚਾ ਸਚੁ ਦਾਤਾ ਕਰਮ ਬਿਧਾਤਾ ਜਿਸੁ ਭਾਵੈ ਤਿਸੁ ਨਾਇ ਲਾਏ ॥ ਗੁਰੂ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ ॥੪॥ (ਪੰਨਾ ੧੨੩੪)**

**ਪਦ ਅਰਥ**:— ਮਨ—ਹੇ ਮਨ ! ਅਕਥ—ਬਿਆਨ ਕੀਤਿਆਂ ਕਦੇ ਨਾਹ ਮੁੱਕਣ ਵਾਲੀ । ਕਹਾਣੀ—ਗੁਣਾਂ ਦਾ ਵਰਣਨ, ਸਿਫ਼ਤਿ-ਸਾਲਾਹ । ਨਦਰਿ—ਮਿਹਰ ਦੀ ਨਿਗਾਹ । ਸੋਈ—ਉਹੀ । ਗੁਰਮੁਖਿ ਵਿਰਲੈ—ਗੁਰੂ ਦੇ ਸਨਮੁਖ ਰਹਿਣ ਵਾਲੇ ਕਿਸੇ ਵਿਰਲੇ ਮਨੁੱਖ ਨੇ । ਜਾਣੀ—ਕਦਰ ਸਮਝੀ ਹੈ ।੧।ਰਹਾਉ।

ਗਹਿਰ—ਡੂੰਘਾ । ਗੰਭੀਰੁ—ਵੱਡੇ ਜਿਗਰੇ ਵਾਲਾ । ਗੁਣੀ ਗਹੀਰੁ—ਸਾਰੇ ਗੁਣਾਂ ਦਾ ਖ਼ਜ਼ਾਨਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਬਹੁ ਬਿਧਿ—ਕਈ ਤਰੀਕਿਆਂ ਨਾਲ । ਕਰਹਿ—ਕਰਦੇ ਹਨ । ਭਾਇ ਦੂਜੈ—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਪਿਆਰ ਵਿਚ (ਟਿਕੇ ਰਹਿ ਕੇ) । ਬਉਰਾਨਿਆ—ਝੱਲੇ, ਕਮਲੇ ।੧।

ਨਾਮਿ—ਨਾਮ (-ਜਲ) ਵਿਚ । ਨਾਵੈ—ਇਸ਼ਨਾਨ ਕਰਦਾ ਹੈ । ਨਿਰਮਲੁ—ਸੁੱਚੇ ਜੀਵਨ ਵਾਲਾ । ਮੂਲਿ ਨ—ਬਿਲਕੁਲ ਨਹੀਂ । ਸਭੁ ਜਗੁ—ਸਾਰਾ ਜਗਤ । ਦੂਜੈ ਭਰਮਿ—ਹੋਰ ਹੋਰ ਭਟਕਣਾ ਵਿਚ । ਪਤਿ—ਇੱਜ਼ਤ । ਖੋਈ—ਗਵਾ ਲੈਂਦਾ ਹੈ ।੨।

ਦ੍ਰਿੜਾਂ—ਮੈਂ (ਆਪਣੇ ਮਨ ਵਿਚ) ਪੱਕੀ ਕਰਾਂ । ਸੰਗ੍ਰਹਿ—ਇਕੱਠੀ ਕਰ ਕੇ । ਤਿਆਗੀ—ਤਿਆਗੀਂ, ਮੈਂ ਤਿਆਗ ਦਿਆਂ, ਮੈਂ ਛੱਡ ਦਿਆਂ । ਬੂਝ—ਸਮਝ । ਹੋਹਿ—ਜੇ ਤੂੰ ਹੋ ਜਾਏਂ । ਕਰਿ—ਕਰ ਕੇ । ਹਰਿ ਜੀਉ—ਹੇ ਪ੍ਰਭੂ ਜੀ ! ਨਾਮੋ—ਨਾਮ ਹੀ । ਸਖਾਈ—ਮਿੱਤਰ ।੩।

ਸਚਾ ਸਚੁ—ਸਦਾ ਹੀ ਕਾਇਮ ਰਹਿਣ ਵਾਲਾ । ਕਰਮ ਬਿਧਾਤਾ—(ਜੀਵਾਂ ਦੇ ਕੀਤੇ) ਕਰਮਾਂ ਅਨੁਸਾਰ, (ਜੀਵਾਂ ਨੂੰ) ਜਨਮ ਦੇਣ ਵਾਲਾ । ਨਾਇ—ਨਾਮ ਵਿਚ । ਗੁਰੂ ਦੁਆਰੈ—ਗੁਰੂ ਦੇ ਦਰ ਤੇ ਆ ਕੇ, ਗੁਰੂ ਦੀ ਰਾਹੀਂ । ਜਿਸ ਨੇ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) ।੪।

**ਅਰਥ**:— ਹੇ ਮੇਰੇ ਮਨ ! ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਦੀ ਕਿਰਪਾ ਕਰਦਾ ਹੈ ਉਹੀ ਮਨੁੱਖ ਪ੍ਰਭੂ ਦੀ ਕਦੇ ਨਾਹ ਮੁੱਕ ਸਕਣ ਵਾਲੀ ਸਿਫ਼ਤਿ-ਸਾਲਾਹ (ਦੀ ਦਾਤਿ) ਹਾਸਲ ਕਰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੇ ਕਿਸੇ ਵਿਰਲੇ ਮਨੁੱਖ ਨੇ (ਇਸ ਦੀ) ਕਦਰ ਸਮਝੀ ਹੈ ।੧।ਰਹਾਉ।

ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਇਹ ਪਛਾਣ ਆਉਂਦੀ ਹੈ ਕਿ ਪਰਮਾਤਮਾ ਬੜੇ ਹੀ ਡੂੰਘੇ ਜਿਗਰੇ ਵਾਲਾ ਹੈ ਤੇ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ । ਜਿਹੜੇ ਮਨੁੱਖ (ਪ੍ਰਭੂ ਤੋਂ ਬਿਨਾ) ਹੋਰ ਹੋਰ ਪਿਆਰ ਵਿਚ (ਟਿਕੇ ਰਹਿ ਕੇ) ਕਈ ਤਰੀਕਿਆਂ ਦੇ (ਮਿਥੇ ਹੋਏ ਧਾਰਮਿਕ) ਕਰਮ (ਭੀ) ਕਰਦੇ ਹਨ, ਉਹ ਮਨੁੱਖ ਗੁਰੂ ਦੇ ਸ਼ਬਦ ਤੋਂ ਬਿਨਾ ਝੱਲੇ ਹੀ ਰਹਿੰਦੇ ਹਨ ।੧।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੇ ਨਾਮ (-ਜਲ) ਵਿਚ (ਆਤਮਕ) ਇਸ਼ਨਾਨ ਕਰਦਾ ਰਹਿੰਦਾ ਹੈ, ਉਹੀ ਮਨੁੱਖ ਪਵਿੱਤਰ (ਜੀਵਨ ਵਾਲਾ) ਹੁੰਦਾ ਹੈ, ਉਹ ਮੁੜ ਕਦੇ ਭੀ (ਵਿਕਾਰਾਂ ਦੀ ਮੈਲ ਨਾਲ) ਮੈਲਾ ਨਹੀਂ ਹੁੰਦਾ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਸਾਰਾ ਜਗਤ (ਪਾਪਾਂ ਦੀ ਮੈਲ ਨਾਲ) ਲਿਬੜਿਆ ਰਹਿੰਦਾ ਹੈ, ਹੋਰ ਹੋਰ ਭਟਕਣਾ ਵਿਚ ਪੈ ਕੇ ਆਪਣੀ ਇੱਜ਼ਤ ਗੰਵਾ ਲੈਂਦਾ ਹੈ ।੨।

ਹੇ ਪ੍ਰਭੂ ! ਮੈਂ ਕਿਹੜੀ ਗੱਲ ਆਪਣੇ ਮਨ ਵਿਚ ਪੱਕੀ ਕਰ ਲਵਾਂ; ਕਿਹੜੇ ਗੁਣ (ਹਿਰਦੇ ਵਿਚ) ਇਕੱਠੇ ਕਰ ਕੇ ਕਿਹੜੇ ਔਗੁਣ ਛੱਡ ਦਿਆਂ ?—ਮੈਨੂੰ ਆਪਣੇ ਆਪ ਤਾਂ ਇਹ ਸਮਝ ਨਹੀਂ ਆ ਸਕਦੀ । ਹੇ ਪ੍ਰਭੂ ਜੀ ! ਮਿਹਰ ਕਰ ਕੇ ਜੇ ਤੂੰ (ਆਪ ਮੇਰੇ ਉੱਤੇ) ਦਇਆਵਾਨ ਹੋ ਜਾਏਂ (ਤਾਂ ਹੀ ਮੈਨੂੰ ਸਮਝ ਆਉਂਦੀ ਹੈ ਕਿ ਤੇਰਾ) ਨਾਮ ਹੀ ਅਸਲ ਸਾਥੀ ਬਣਦਾ ਹੈ ।੩।

ਹੇ ਭਾਈ ! ਜਿਹੜਾ ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਜੋ ਸਭ ਦਾਤਾਂ ਦੇਣ ਵਾਲਾ ਹੈ, ਜੋ (ਜੀਵਾਂ ਦੇ) ਕੀਤੇ ਕਰਮਾਂ ਅਨੁਸਾਰ (ਜੀਵਾਂ) ਨੂੰ ਜਨਮ ਦੇਣ ਵਾਲਾ ਹੈ, ਉਸ ਨੂੰ ਕਿਹੜਾ ਜੀਵ ਪਿਆਰਾ ਲੱਗਦਾ ਹੈ ਉਸ ਨੂੰ ਆਪਣੇ ਨਾਮ ਵਿਚ ਜੋੜਦਾ ਹੈ । ਗੁਰੂ ਦੇ ਦਰ ਤੇ ਆ ਕੇ ਉਹੀ ਮਨੁੱਖ (ਜੀਵਨ ਦਾ ਸਹੀ ਰਸਤਾ) ਸਮਝਦਾ ਹੈ ਜਿਸ ਨੂੰ ਪ੍ਰਭੂ ਆਪ ਸਮਝ ਬਖ਼ਸ਼ਦਾ ਹੈ ।੪।

**ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ ਆਵਾ ਗਉਣੁ ਸੰਸਾਰਾ ॥ ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ ॥੫॥ ਜਿਨ੍ ਦਰੁ ਸੂਝੈ ਸੇ ਕਦੇ ਨ ਵਿਗਾੜਹਿ ਸਤਿਗੁਰਿ ਬੂਝ ਬੁਝਾਈ ॥ ਸਚੁ ਸੰਜਮੁ ਕਰਣੀ ਕਿਰਤਿ ਕਮਾਵਹਿ ਆਵਣ ਜਾਣੁ ਰਹਾਈ ॥੬॥ ਸੇ ਦਰਿ ਸਾਚੈ ਸਾਚੁ ਕਮਾਵਹਿ ਜਿਨ ਗੁਰਮੁਖਿ ਸਾਚੁ ਅਧਾਰਾ ॥ ਮਨਮੁਖ ਦੂਜੈ ਭਰਮਿ ਭੁਲਾਏ ਨਾ ਬੂਝਹਿ ਵੀਚਾਰਾ ॥੭॥ ਆਪੇ ਗੁਰਮੁਖਿ ਆਪੇ ਦੇਵੈ ਆਪੇ ਕਰਿ ਕਰਿ ਵੇਖੈ ॥ ਨਾਨਕ ਸੇ ਜਨ ਥਾਇ ਪਏ ਹੈ ਜਿਨ ਕੀ ਪਤਿ ਪਾਵੈ ਲੇਖੈ ॥੮॥੩॥ (ਪੰਨਾ ੧੨੩੪)**

**ਪਦ ਅਰਥ**:— ਦੇਖਿ—ਵੇਖ ਕੇ । ਬਿਸਮਾਦੁ—ਹੈਰਾਨ ਕਰਨ ਵਾਲਾ ਜਗਤ-ਤਮਾਸ਼ਾ । ਨਹੀ ਚੇਤੇ—ਪ੍ਰਭੂ ਨੂੰ ਯਾਦ ਨਹੀਂ ਕਰਦਾ । ਆਵਾਗਉਣੁ—ਜਨਮ ਮਰਨ (ਦਾ ਗੇੜ) । ਸੰਸਾਰਾ—ਸੰਸਾਰ-ਚੱਕਰ । ਸੋਈ—ਉਹੀ ਮਨੁੱਖ । ਮੋਖ ਦੁਆਰਾ—ਵਿਕਾਰਾਂ ਵਲੋਂ ਖ਼ਲਾਸੀ ਦਾ ਰਾਹ ।੫।

ਜਿਨ—ਜਿਨ੍ਹਾਂ ਨੂੰ । ਦਰੁ—ਪ੍ਰਭੂ ਦਾ ਦਰਵਾਜ਼ਾ । ਸੇ—ਉਹ (ਬਹੁ-ਵਚਨ) । ਵਿਗਾੜਹਿ—(ਆਪਣਾ ਜੀਵਨ) ਵਿਗਾੜਦੇ । ਸਤਿਗੁਰਿ—ਗੁਰੂ ਨੇ । ਬੂਝ—ਸਮਝ, ਸੂਝ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਜਤਨ । ਕਰਣੀ ਕਿਰਤਿ—ਕਰਨ-ਜੋਗ ਕੰਮ । ਰਹਾਈ—ਮੁੱਕ ਜਾਂਦਾ ਹੈ ।੬।

ਸੇ—ਉਹ ਬੰਦੇ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਾਚੁ ਕਮਾਵਹਿ—ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦੇ ਹਨ । ਅਧਾਰਾ—ਆਸਰਾ । ਸਾਚੁ—ਸਦਾ-ਥਿਰ ਹਰਿ-ਨਾਮ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਭੁਲਾਏ—ਕੁਰਾਹੇ ਪਏ ਹੋਏ ।੭।

ਗੁਰਮੁਖਿ—ਗੁਰੂ ਦੇ ਸਨਮੁਖ । ਕਰਿ—ਕਰ ਕੇ । ਆਪੇ—ਆਪ ਹੀ । ਥਾਇ ਪਏ—ਪਰਵਾਨ ਹੋ ਗਏ । ਪਤਿ—ਇੱਜ਼ਤ । ਪਾਵੈ ਲੇਖੈ—ਲੇਖੇ ਵਿਚ ਪਾਂਦਾ ਹੈ, ਕਬੂਲ ਕਰਦਾ ਹੈ ।੮।

**ਅਰਥ**:— ਹੇ ਭਾਈ ! ਜਿਸ ਮਨੁੱਖ ਦਾ ਮਨ ਇਹ ਹੈਰਾਨ ਕਰਨ ਵਾਲਾ ਜਗਤ-ਤਮਾਸ਼ਾ ਵੇਖ ਕੇ ਪਰਮਾਤਮਾ ਨੂੰ ਯਾਦ ਨਹੀਂ ਕਰਦਾ, ਉਸ ਦੇ ਵਾਸਤੇ ਜਨਮ ਮਰਨ ਦਾ ਗੇੜ ਸੰਸਾਰ-ਚੱਕਰ ਬਣਿਆ ਰਹਿੰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹੀ (ਜੀਵਨ ਦਾ ਸਹੀ ਰਸਤਾ) ਸਮਝਦਾ ਹੈ, ਉਹੀ ਵਿਕਾਰਾਂ ਤੋਂ ਖ਼ਲਾਸੀ ਦਾ ਰਸਤਾ ਲੱਭਦਾ ਹੈ ।੫।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਨੇ (ਆਤਮਕ ਜੀਵਨ ਦੀ) ਸੂਝ ਬਖ਼ਸ਼ ਦਿੱਤੀ, ਤੇ, ਜਿਨ੍ਹਾਂ ਨੂੰ ਪਰਮਾਤਮਾ ਦਾ ਦਰਵਾਜ਼ਾ ਦਿੱਸ ਪਿਆ, ਉਹ ਕਦੇ ਭੀ (ਵਿਕਾਰਾਂ ਵਿਚ ਆਪਣਾ ਜੀਵਨ) ਖ਼ਰਾਬ ਨਹੀਂ ਕਰਦੇ । ਉਹ ਮਨੁੱਖ ਹਰਿ-ਨਾਮ ਸਿਮਰਨ ਅਤੇ ਵਿਕਾਰਾਂ ਤੋਂ ਬਚੇ ਰਹਿਣ ਦਾ ਜਤਨ ਆਦਿਕ ਕਰਤੱਬ ਕਰਦੇ ਰਹਿੰਦੇ ਹਨ, (ਇਸ ਤਰ੍ਹਾਂ ਉਹਨਾਂ ਦਾ) ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।੬।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦੀ ਰਾਹੀਂ ਸਦਾ-ਥਿਰ ਹਰਿ-ਨਾਮ ਆਸਰਾ ਮਿਲ ਜਾਂਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ (ਚਰਨਾਂ ਵਿਚ) ਟਿੱਕ ਕੇ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦੇ ਹਨ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਮਾਇਆ ਦੀ ਭਟਕਣਾ ਦੇ ਕਾਰਨ ਕੁਰਾਹੇ ਪਏ ਰਹਿੰਦੇ ਹਨ, ਉਹਨਾਂ ਨੂੰ (ਆਤਮਕ ਜੀਵਨ ਵਾਲੀ ਸਹੀ) ਵਿਚਾਰ ਨਹੀਂ ਸੁੱਝਦੀ ।੭।

ਹੇ ਭਾਈ ! ਪ੍ਰਭੂ ਆਪ ਹੀ (ਜੀਵ ਨੂੰ) ਗੁਰੂ ਦੀ ਸਰਨ ਪਾ ਕੇ ਆਪ ਹੀ (ਆਪਣੇ ਨਾਮ ਦੀ ਦਾਤਿ) ਦੇਂਦਾ ਹੈ, ਆਪ ਹੀ (ਇਹ ਸਾਰਾ ਤਮਾਸ਼ਾ) ਕਰ ਕਰ ਕੇ ਵੇਖਦਾ ਹੈ । ਹੇ ਨਾਨਕ ! ਉਹ ਬੰਦੇ ਕਬੂਲ ਪੈਂਦੇ ਹਨ, ਜਿਨ੍ਹਾਂ ਦੀ ਇੱਜ਼ਤ ਆਪ ਹੀ ਰੱਖਦਾ ਹੈ ।੮।੩।

**ਸਾਰਗ ਮਹਲਾ ੫ ਅਸਟਪਦੀਆ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਗੁਸਾਈ ਪਰਤਾਪੁ ਤੁਹਾਰੋ ਡੀਠਾ ॥ ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ ॥੧॥ ਰਹਾਉ ॥ ਰਾਣਾ ਰਾਉ ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ ॥ ਹਮਰਾ ਰਾਜਨੁ ਸਦਾ ਸਲਾਮਤਿ ਤਾ ਕੋ ਸਗਲ ਘਟਾ ਜਸੁ ਗਾਇਓ ॥੧॥ ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ ॥ ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ ॥੨॥ ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ ॥ ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ॥੩॥ ਘਟਿ ਘਟਿ ਕਥਾ ਰਾਜਨ ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ ॥ ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ ॥੪॥ (ਪੰਨਾ ੧੨੩੫)**

**ਪਦ ਅਰਥ**:— ਗੁਸਾਈ—ਹੇ ਗੋ-ਸਾਈਂ, ਹੇ ਧਰਤੀ ਦੇ ਮਾਲਕ ! ਪਰਤਾਪੁ—ਸਮਰੱਥਾ । ਕਰਨ ਕਰਾਵਨ—ਤੂੰ ਸਭ ਕੁਝ ਕਰਨ ਜੋਗਾ ਅਤੇ ਜੀਵਾਂ ਤੋਂ ਕਰਾਣ ਦੀ ਸਮਰਥਾ ਵਾਲਾ ਹੈਂ । ਉਪਾਇ—ਪੈਦਾ ਕਰ ਕੇ । ਸਮਾਵਨ—ਸਮਾ ਲੈਣ ਵਾਲਾ । ਸਗਲ—ਸਭ ਜੀਵਾਂ ਦਾ । ਛਤ੍ਰਪਤਿ—ਰਾਜਾ । ਬੀਠਾ—ਬੈਠਾ ਹੋਇਆ ਹੈਂ, ਵਿਆਪਕ ਹੈਂ ।੧।ਰਹਾਉ।

ਰਾਉ—ਰਾਜਾ । ਰੰਕਾ—ਕੰਗਾਲ । ਉਨਿ—ਉਹਨਾਂ ਨੇ । ਸਲਾਮਤਿ—ਕਾਇਮ ਰਹਿਣ ਵਾਲਾ । ਤਾ ਕੋ ਜਸੁ—ਉਸ ਦਾ ਜਸੁ । ਸਗਲ ਘਟਾ—ਸਾਰੇ ਸਰੀਰਾਂ ਨੇ ।੧।

ਉਪਮਾ—ਵਡਿਆਈ । ਸੰਤਹੁ—ਹੇ ਸੰਤ ਜਨੋ ! ਜੇਤ ਕਹਤ—ਜਿਹੜੇ ਉਪਮਾ ਆਖਦੇ ਹਨ । ਪਾਹੂਚਾ—(ਉਸ ਦੇ ਚਰਨਾਂ ਵਿਚ) ਪਹੁੰਚ ਜਾਂਦੇ ਹਨ ।੨।

ਪਵਨਿ—ਪਵਨ ਦੀ ਰਾਹੀਂ, ਪ੍ਰਾਣਾਂ ਦੀ ਰਾਹੀਂ, ਸੁਆਸਾਂ ਦੀ ਰਾਹੀਂ । ਅਕਾਰਾ—ਜਗਤ, ਸਰੀਰ । ਪਾਵਕ—ਅੱਗ । ਕਾਸਟ—ਕਾਠ, ਲੱਕੜ । ਸੰਗੇ—ਨਾਲ । ਨੀਰੁ—ਪਾਣੀ । ਧਰਣਿ—ਧਰਤੀ । ਏਕਤ—ਇਕ ਥਾਂ, ਇਕੱਠੇ । ਕਿਸ ਹੀ—(ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ) । ਸੰਗੇ—ਨਾਲ ।੩।

ਘਟਿ ਘਟਿ—ਹਰੇਕ ਸਰੀਰ ਵਿਚ । ਰਾਜਨ ਕੀ—ਪ੍ਰਭੂ-ਪਾਤਿਸ਼ਾਹ ਦੀ । ਤੁਝਹਿ—ਤੇਰੇ ਹੀ (ਦਰਸਨ ਲਈ) । ਉਮਾਹਾ—ਚਾਉ, ਉਤਸ਼ਾਹ । ਸਭਿ—ਸਾਰੇ । ਪਾਛੈ—ਪਿੱਛੋਂ । ਪ੍ਰਥਮੇ—ਪਹਿਲਾਂ । ਸਮਾਹਾ—ਅਪੜਾਇਆ ।੪।

**ਅਰਥ**:— ਹੇ ਜਗਤ ਦੇ ਖਸਮ ! (ਮੈਂ) ਤੇਰੀ (ਅਜਬ) ਤਾਕਤ-ਸਮਰੱਥਾ ਵੇਖੀ ਹੈ । ਤੂੰ ਸਭ ਕੁਝ ਕਰਨ-ਜੋਗਾ ਹੈਂ, (ਜੀਵਾਂ ਪਾਸੋਂ) ਕਰਾ ਸਕਣ ਵਾਲਾ ਹੈਂ, ਤੂੰ (ਜਗਤ) ਪੈਦਾ ਕਰ ਕੇ ਫਿਰ ਇਸ ਨੂੰ ਆਪਣੇ ਆਪ ਵਿਚ ਲੀਨ ਕਰ ਲੈਣ ਵਾਲਾ ਹੈਂ । ਤੂੰ ਸਭ ਜੀਵਾਂ ਉਤੇ ਪਾਤਿਸ਼ਾਹ (ਬਣ ਕੇ) ਬੈਠਾ ਹੋਇਆ ਹੈਂ ।੧।ਰਹਾਉ।

ਹੇ ਭਾਈ ! (ਪ੍ਰਭੂ ਦੀ ਰਜ਼ਾ ਅਨੁਸਾਰ) ਰਾਜੇ ਪਾਤਿਸ਼ਾਹ ਕੰਗਾਲ ਹੋ ਜਾਂਦੇ ਹਨ । ਉਹਨਾਂ ਰਾਜਿਆਂ ਨੇ ਤਾਂ ਆਪਣੇ ਆਪ ਨੂੰ ਝੂਠ ਹੀ ਰਾਜੇ ਅਖਵਾਇਆ । ਹੇ ਭਾਈ ! ਸਾਡਾ ਪ੍ਰਭੂ-ਪਾਤਿਸ਼ਾਹ ਸਦਾ ਕਾਇਮ ਰਹਿਣ ਵਾਲਾ ਹੈ । ਸਾਰੇ ਹੀ ਜੀਵਾਂ ਨੇ ਉਸ ਦਾ (ਸਦਾ) ਜਸ ਗਾਇਆ ਹੈ ।੧।

ਹੇ ਸੰਤ ਜਨੋ ! ਉਸ ਪ੍ਰਭੂ-ਪਾਤਿਸ਼ਾਹ ਦੀ ਵਡਿਆਈ ਸੁਣੋ । ਜਿਤਨੇ ਭੀ ਜੀਵ ਉਸ ਦੀ ਵਡਿਆਈ ਆਖਦੇ ਹਨ ਉਹ ਉਸ ਦੇ ਚਰਨਾਂ ਵਿਚ ਪਹੁੰਚਦੇ ਹਨ । ਉਸ ਦੀ ਤਾਕਤ ਦਾ ਅੰਦਾਜ਼ਾ ਨਹੀਂ ਲੱਗ ਸਕਦਾ, ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਵੱਡਾ ਸ਼ਾਹ ਹੈ, ਉਹ ਉੱਚਿਆਂ ਤੋਂ ਉੱਚਾ ਹੈ ।੨।

ਹੇ ਭਾਈ ! ਸਾਰੇ ਸਰੀਰਾਂ ਨੂੰ ਸੁਆਸਾਂ ਦੀ ਹਵਾ ਨਾਲ ਪ੍ਰੋ ਕੇ ਰੱਖਿਆ ਹੋਇਆ ਹੈ, ਉਸ ਨੇ ਅੱਗ ਨੂੰ ਲੱਕੜ ਨਾਲ ਬੰਨ੍ਹ ਰੱਖਿਆ ਹੈ । ਉਸ ਨੇ ਪਾਣੀ ਤੇ ਧਰਤੀ ਇਕੱਠੇ ਰੱਖੇ ਹੋਏ ਹਨ । (ਇਹਨਾਂ ਵਿਚੋਂ) ਕੋਈ ਕਿਸੇ ਨਾਲ (ਵੈਰ ਨਹੀਂ ਕਰ ਸਕਦਾ । ਪਾਣੀ ਧਰਤੀ ਨੂੰ ਡੋਬਦਾ ਨਹੀਂ, ਅੱਗ ਕਾਠ ਨੂੰ ਸਾੜਦੀ ਨਹੀਂ) ।੩।

ਹੇ ਭਾਈ ! ਉਸ ਪ੍ਰਭੂ-ਪਾਤਿਸ਼ਾਹ ਦੀ ਸਿਫ਼ਤਿ-ਸਾਲਾਹ ਦੀ ਕਹਾਣੀ ਹਰੇਕ ਸਰੀਰ ਵਿਚ ਹੋ ਰਹੀ ਹੈ । ਹੇ ਪ੍ਰਭੂ ! ਹਰੇਕ ਹਿਰਦੇ ਵਿਚ ਤੇਰੇ ਮਿਲਾਪ ਲਈ ਹੀ ਉਤਸ਼ਾਹ ਹੈ । ਤੂੰ ਸਾਰੇ ਜੀਵਾਂ ਨੂੰ ਪਿੱਛੋਂ ਪੈਦਾ ਕਰਦਾ ਹੈਂ, ਪਹਿਲਾਂ ਉਹਨਾਂ ਲਈ ਰਿਜ਼ਕ ਅਪੜਾਂਦਾ ਹੈਂ ।੪।

**ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨ੍ਹੀ ॥ ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨ੍ਹੀ ॥੫॥ ਹਰਿ ਭਗਤਾ ਕਰਿ ਰਾਖੇ ਅਪਨੇ ਦੀਨੀ ਨਾਮੁ ਵਡਾਈ ॥ ਜਿਨਿ ਜਿਨਿ ਕਰੀ ਅਵਗਿਆ ਜਨ ਕੀ ਤੇ ਤੈਂ ਦੀਏ ਰੁੜ੍ਹਾਈ ॥੬॥ ਮੁਕਤਿ ਭਏ ਸਾਧ ਸੰਗਤਿ ਕਰਿ, ਤਿਨ ਕੇ ਅਵਗਨ ਸਭਿ ਪਰਹਰਿਆ ॥ ਤਿਨ ਕਉ ਦੇਖਿ ਭਏ ਕਿਰਪਾਲਾ ਤਿਨ ਭਵ ਸਾਗਰੁ ਤਰਿਆ ॥੭॥ ਹਮ ਨਾਨ੍ਹੇ ਨੀਚ ਤੁਮ੍ਹੇ ਬਡ ਸਾਹਿਬ ਕੁਦਰਤਿ ਕਉਣ ਬੀਚਾਰਾ ॥ ਮਨੁ ਤਨੁ ਸੀਤਲੁ ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ ॥੮॥੧॥ (ਪੰਨਾ ੧੨੩੫)**

**ਪਦ ਅਰਥ**:— ਆਪੇ—(ਪ੍ਰਭੂ ਨੇ) ਆਪ ਹੀ । ਮਸਲਤਿ—ਸਲਾਹ, ਮਸ਼ਵਰਾ । ਕਾਹੂ—ਕਿਸ ਨੇ ? ਦੀਨ੍ਹੀ—ਦਿੱਤੀ । ਕਰਿ—ਕਰ ਕੇ । ਕਰਹ—ਅਸੀ ਕਰਦੇ ਹਾਂ (ਵਰਤਮਾਨ ਕਾਲ, ਉੱਤਮ ਪੁਰਖ, ਬਹੁ-ਵਚਨ) । ਦਿਖਾਏ—ਦਿਖਾਵੇ । ਸਾਖੀ—ਸਿੱਖਿਆ, ਸਬਕ । ਚੀਨ੍ਹੀ—ਪਛਾਣੀ, ਸਮਝੀ ।੫।

ਕਰਿ ਰਾਖੇ ਅਪਨੇ—ਆਪਣੇ ਬਣਾ ਕੇ ਰੱਖਿਆ ਕੀਤੀ । ਜਿਨਿ—ਜਿਸ (ਮਨੁੱਖ) ਨੇ । ਅਵਗਿਆ—ਨਿਰਾਦਰੀ । ਤੇ—ਉਹ (ਬਹੁ-ਵਚਨ) । ਤੈਂ—ਤੂੰ । ਦੀਏ ਰੁੜ੍ਹਾਈ—ਰੋੜ੍ਹ ਦਿੱਤੇ, ਮੋਹ ਦੇ ਸਮੁੰਦਰ ਵਿਚ ਡੋਬ ਦਿੱਤੇ ।੬।

ਮੁਕਤਿ ਭਏ—ਵਿਕਾਰਾਂ ਤੋਂ ਬਚ ਨਿਕਲੇ । ਕਰਿ—ਕਰ ਕੇ । ਸਭਿ—ਸਾਰੇ । ਪਰਹਰਿਆ—ਦੂਰ ਕੀਤੇ । ਕਉ—ਨੂੰ । ਦੇਖਿ—ਵੇਖ ਕੇ । ਕਿਰਪਾਲਾ—ਦਇਆਵਾਨ । ਭਵ ਸਾਗਰੁ—ਸੰਸਾਰ-ਸਮੁੰਦਰ ।੭।

ਨਾਨ੍ਹੇ—ਬਹੁਤ ਨਿੱਕੇ । ਸਾਹਿਬ—ਮਾਲਕ । ਕੁਦਰਤਿ—ਤਾਕਤ, ਸਮਰਥਾ । ਕੁਦਰਤਿ ਕਉਣ—ਕੀਹ ਤਾਕਤ ਹੈ ? ਬੀਚਾਰਾ—ਮੈਂ ਵਿਚਾਰ ਸਕਾਂ (ਤੇਰਾ ਪਰਤਾਪ) । ਗੁਰ ਦਰਸ—ਗੁਰੂ ਦਾ ਦਰਸਨ । ਅਧਾਰਾ—ਆਸਰਾ ।੮।

**ਅਰਥ**:— ਹੇ ਭਾਈ ! ਮੈਂ ਇਹ ਅਟੱਲ ਸਬਕ ਸਿੱਖ ਲਿਆ ਹੈ (ਕਿ ਪਰਮਾਤਮਾ ਦਾ ਪਰਤਾਪ ਬੇਅੰਤ ਹੈ) ਜੋ ਕੁਝ ਉਹ ਕਰਦਾ ਹੈ ਉਹ ਆਪ ਹੀ ਕਰਦਾ ਹੈ, ਕਿਸੇ ਨੇ ਉਸ ਨੂੰ ਕਦੇ ਕੋਈ ਸਲਾਹ ਨਹੀਂ ਦਿੱਤੀ । ਅਸੀ ਜੀਵ ਭਾਵੇਂ (ਆਪਣੀ ਅਕਲ ਪਰਗਟ ਕਰਨ ਲਈ) ਵਿਖਾਵੇ ਦੇ ਅਨੇਕਾਂ ਜਤਨ ਕਰਦੇ ਹਾਂ ।੫।

ਹੇ ਭਾਈ ! (ਇਹ ਪਰਮਾਤਮਾ ਦਾ ਪਰਤਾਪ ਹੈ ਕਿ) ਪਰਮਾਤਮਾ ਆਪਣੇ ਭਗਤਾਂ ਨੂੰ ਆਪਣੇ ਬਣਾ ਕੇ ਰੱਖਿਆ ਕਰਦਾ ਹੈ, ਭਗਤਾਂ ਨੂੰ ਆਪਣਾ ਨਾਮ ਬਖ਼ਸ਼ਦਾ ਹੈ, ਵਡਿਆਈ ਦੇਂਦਾ ਹੈ । ਹੇ ਪ੍ਰਭੂ ! ਜਿਸ ਜਿਸ ਨੇ ਕਦੇ ਤੇਰੇ ਭਗਤਾਂ ਦੀ ਨਿਰਾਦਰੀ ਕੀਤੀ, ਤੂੰ ਉਹਨਾਂ ਨੂੰ (ਵਿਕਾਰਾਂ ਦੇ ਸਮੁੰਦਰ ਵਿਚ) ਰੋੜ੍ਹ ਦਿੱਤਾ ।੬।

ਹੇ ਭਾਈ ! ਸਾਧ ਸੰਗਤਿ ਕਰ ਕੇ (ਵਿਕਾਰੀ ਭੀ) ਵਿਕਾਰਾਂ ਤੋਂ ਬਚ ਨਿਕਲੇ, ਪ੍ਰਭੂ ਨੇ ਉਹਨਾਂ ਦੇ ਸਾਰੇ ਔਗੁਣ ਨਾਸ ਕਰ ਦਿੱਤੇ । ਗੁਰੂ ਦੀ ਸੰਗਤਿ ਵਿਚ ਆਉਣ ਵਾਲਿਆਂ ਨੂੰ ਵੇਖ ਕੇ ਪ੍ਰਭੂ ਜੀ ਸਦਾ ਮਿਹਰਵਾਨ ਹੁੰਦੇ ਹਨ, ਤੇ, ਉਹ ਬੰਦੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੭।

ਹੇ ਮਾਲਕ-ਪ੍ਰਭੂ ! ਤੂੰ ਬਹੁਤ ਵੱਡਾ ਹੈਂ, ਅਸੀ ਜੀਵ (ਤੇਰੇ ਸਾਹਮਣੇ) ਬਹੁਤ ਹੀ ਨਿੱਕੇ ਤੇ ਨੀਵੇਂ (ਕੀੜੇ ਜਿਹੇ) ਹਾਂ । ਮੇਰੀ ਕੀਹ ਤਾਕਤ ਹੈ ਕਿ ਤੇਰੇ ਪਰਤਾਪ ਦਾ ਅੰਦਾਜ਼ਾ ਲਾ ਸਕਾਂ ? ਹੇ ਨਾਨਕ ! ਆਖ—ਗੁਰੂ ਦਾ ਦਰਸਨ ਕਰ ਕੇ ਮਨੁੱਖ ਦਾ ਮਨ ਤਨ ਠੰਢਾ ਠਾਰ ਹੋ ਜਾਂਦਾ ਹੈ, ਤੇ, ਮਨੁੱਖ ਨੂੰ ਪ੍ਰਭੂ ਦਾ ਨਾਮ-ਆਸਰਾ ਮਿਲ ਜਾਂਦਾ ਹੈ ।੮।੧।

**ਸਾਰਗ ਮਹਲਾ ੫ ਅਸਟਪਦੀ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥੧॥ ਰਹਾਉ ॥ ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥ ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥੧॥ ਮਿਤਿ ਨਾਹੀ ਜਾ ਕਾ ਬਿਸਥਾਰੁ ॥ ਸੋਭਾ ਤਾ ਕੀ ਅਪਰ ਅਪਾਰ ॥ ਅਨਿਕ ਰੰਗ ਜਾ ਕੇ ਗਨੇ ਨ ਜਾਹਿ ॥ ਸੋਗ ਹਰਖ ਦੁਹਹੂ ਮਹਿ ਨਾਹਿ ॥੨॥ ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ ॥ ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥ ਅਨਿਕ ਪੁਰਖ ਅੰਸਾ ਅਵਤਾਰ ॥ ਅਨਿਕ ਇੰਦ੍ਰ ਊਭੇ ਦਰਬਾਰ ॥੩॥ (ਪੰਨਾ ੧੨੩੫)**

**ਪਦ ਅਰਥ**:— ਅਗਮ ਕਥਾ—ਅਪਹੁੰਚ ਪ੍ਰਭੂ ਦੀ ਸਿਫ਼ਤਿ-ਸਾਲਾਹ । ਅਗਾਧਿ—ਅਥਾਹ । ਜਨ—ਹੇ ਜਨੋ ! ਅਚਰਜ—ਹੈਰਾਨ ਕਰ ਦੇਣ ਵਾਲੀ । ਸਭਾ—ਕਚਹਿਰੀ, ਦਰਬਾਰ ।੧।ਰਹਾਉ।

ਸਤਿਗੁਰ ਨਮਸਕਾਰ—ਗੁਰੂ ਨੂੰ ਸਿਰ ਨਿਵਾਓ । ਤੇ—ਤੋਂ, ਦੀ ਰਾਹੀਂ । ਗੁਨ ਅਪਾਰ ਗਾਇ—ਬੇਅੰਤ ਪ੍ਰਭੂ ਦੇ ਗੁਣ ਗਾ ਕੇ । ਪਰਗਾਸੁ—ਚਾਨਣ । ਗਿਆਨ ਅੰਜਨੁ—ਆਤਮਕ ਜੀਵਨ ਦੀ ਸੂਝ ਦਾ ਸੁਰਮਾ । ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ ।੧।

ਮਿਤਿ—ਹੱਦ-ਬੰਨਾ, ਅੰਦਾਜ਼ਾ, ਮਾਪ । ਜਾ ਕਾ—ਜਿਸ (ਪਰਮਾਤਮਾ) ਦਾ । ਬਿਸਥਾਰੁ—ਜਗਤ-ਪਸਾਰਾ । ਅਪਰ—ਪਰੇ ਤੋਂ ਪਰੇ (ਅ-ਪਰ) । ਰੰਗ—ਕੌਤਕ, ਚੋਜ-ਤਮਾਸ਼ੇ । ਸੋਗ—ਗ਼ਮ । ਹਰਖ—ਖ਼ੁਸ਼ੀ ।੨।

ਬ੍ਰਹਮੇ—('ਬ੍ਰਹਮਾ' ਤੋਂ ਬਹੁ-ਵਚਨ) । ਜਾ ਕੇ—ਜਿਸ (ਪ੍ਰਭੂ) ਦੇ ਪੈਦਾ ਕੀਤੇ ਹੋਏ । ਕਰਹਿ—ਕਰਦੇ ਹਨ । ਧੁਨਿ ਕਰਹਿ—ਉਚਾਰਦੇ ਹਨ (✓ਢਨਿ—ਆਵਾਜ਼) । ਮਹੇਸ—ਮਹੇਸ਼, ਸ਼ਿਵ । ਬੈਸਿ—ਬੈਠ ਕੇ । ਅੰਸਾ—ਅੰਸ਼, ਕੁਝ ਹਿੱਸਾ । ਅੰਸਾ ਅਵਤਾਰ—ਉਹ ਅਵਤਾਰ ਜਿਨ੍ਹਾਂ ਵਿਚ ਪਰਮਾਤਮਾ ਦੀ ਥੋੜ੍ਹੀ ਕੁ ਆਤਮਕ ਤਾਕਤ ਉਤਰੀ ਹੋਵੇ । ਅਵਤਾਰ—ਉਤਰੇ ਹੋਏ । ਊਭੇ—ਖਲੋਤੇ ਹੋਏ ।੩।

**ਅਰਥ**:— ਹੇ ਸੰਤ ਜਨੋ ! ਅਪਹੁੰਚ ਅਤੇ ਅਥਾਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਿਆ ਕਰੋ । ਉਸ ਪਰਮਾਤਮਾ ਦਾ ਦਰਬਾਰ ਹੈਰਾਨ ਕਰਨ ਵਾਲਾ ਹੈ ।੧।ਰਹਾਉ।

ਹੇ ਸੰਤ ਜਨੋ ! ਸਦਾ ਹੀ ਗੁਰੂ ਦੇ ਦਰ ਤੇ ਸਿਰ ਨਿਵਾਇਆ ਕਰੋ । ਗੁਰੂ ਦੀ ਮਿਹਰ ਨਾਲ ਬੇਅੰਤ ਪ੍ਰਭੂ ਦੇ ਗੁਣ ਗਾ ਕੇ ਮਨ ਵਿਚ ਆਤਮਕ ਜੀਵਨ ਦਾ ਚਾਨਣ ਪੈਦਾ ਹੋ ਜਾਂਦਾ ਹੈ, (ਗੁਰੂ ਪਾਸੋਂ ਮਿਲਿਆ ਹੋਇਆ) ਆਤਮਕ ਜੀਵਨ ਦੀ ਸੂਝ ਦਾ ਸੁਰਮਾ ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਨਾਸ ਕਰ ਦੇਂਦਾ ਹੈ ।੧।

ਹੇ ਸੰਤ ਜਨੋ ! ਜਿਸ ਪਰਮਾਤਮਾ ਦਾ (ਇਹ ਸਾਰਾ) ਜਗਤ-ਖਿਲਾਰਾ (ਬਣਾਇਆ ਹੋਇਆ) ਹੈ ਉਸ (ਦੀ ਸਮਰਥਾ) ਦਾ ਹੱਦ-ਬੰਨਾ ਨਹੀਂ ਲੱਭ ਸਕਦਾ ਉਸ ਪ੍ਰਭੂ ਦੀ ਵਡਿਆਈ ਬੇਅੰਤ ਹੈ ਬੇਅੰਤ ਹੈ । ਹੇ ਸੰਤ ਜਨੋ ! ਜਿਸ ਪਰਮਾਤਮਾ ਦੇ ਅਨੇਕਾਂ ਹੀ ਚੋਜ-ਤਮਾਸ਼ੇ ਹਨ ਗਿਣੇ ਨਹੀਂ ਜਾ ਸਕਦੇ, ਉਹ ਪਰਮਾਤਮਾ ਖ਼ੁਸ਼ੀ ਗ਼ਮੀ ਦੋਹਾਂ ਤੋਂ ਪਰੇ ਰਹਿੰਦਾ ਹੈ ।੨।

ਹੇ ਸੰਤ ਜਨੋ ! (ਉਸ ਪ੍ਰਭੂ ਦਾ ਦਰਬਾਰ ਹੈਰਾਨ ਕਰ ਦੇਣ ਵਾਲਾ ਹੈ) ਜਿਸ ਦੇ ਪੈਦਾ ਕੀਤੇ ਹੋਏ ਅਨੇਕਾਂ ਹੀ ਬ੍ਰਹਮੇ (ਉਸ ਦੇ ਦਰ ਤੇ) ਵੇਦਾਂ ਦਾ ਉਚਾਰਨ ਕਰ ਰਹੇ ਹਨ, ਅਨੇਕਾਂ ਹੀ ਸ਼ਿਵ ਬੈਠ ਕੇ ਉਸ ਦਾ ਧਿਆਨ ਧਰ ਰਹੇ ਹਨ, ਹੋਰ ਅਨੇਕਾਂ ਹੀ ਛੋਟੇ ਛੋਟੇ ਉਸ ਦੇ ਅਵਤਾਰ ਹਨ, ਅਨੇਕਾਂ ਹੀ ਇੰਦਰ ਦੇਵਤੇ ਉਸ ਦੇ ਦਰ ਤੇ ਖਲੋਤੇ ਰਹਿੰਦੇ ਹਨ ।੩।

**ਅਨਿਕ ਪਵਨ ਪਾਵਕ ਅਰੁ ਨੀਰ ॥ ਅਨਿਕ ਰਤਨ ਸਾਗਰ ਦਧਿ ਖੀਰ ॥ ਅਨਿਕ ਸੂਰ ਸਸੀਅਰ ਨਖਿਆਤਿ ॥ ਅਨਿਕ ਦੇਵੀ ਦੇਵਾ ਬਹੁ ਭਾਂਤਿ ॥੪॥ ਅਨਿਕ ਬਸੁਧਾ ਅਨਿਕ ਕਾਮਧੇਨ ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ ॥ ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥੫॥ ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ ॥ ਅਨਿਕ ਜੁਗਤਿ ਹੋਵਤ ਬਖਿਆਨ ॥ ਅਨਿਕ ਸਰੋਤੇ ਸੁਨਹਿ ਨਿਧਾਨ ॥ ਸਰਬ ਜੀਅ ਪੂਰਨ ਭਗਵਾਨ ॥੬॥ (ਪੰਨਾ ੧੨੩੬)**

**ਪਦ ਅਰਥ**:— ਪਵਨ—ਹਵਾ । ਪਾਵਕ—ਅੱਗ । ਅਰੁ—ਅਤੇ (ਅਰਿ—ਵੈਰੀ) । ਨੀਰ—ਪਾਣੀ । ਸਾਗਰ—ਸਮੁੰਦਰ । ਦਧਿ—ਦਹੀਂ । ਖੀਰ—ਦੁੱਧ । ਸੂਰ—ਸੂਰਜ । ਸਸੀਅਰ—(__ਧਰ) ਚੰਦ੍ਰਮਾ । ਨਖਿਆਤਿ—ਤਾਰੇ । ਬਹੁ ਭਾਂਤਿ—ਕਈ ਕਿਸਮਾਂ ਦੇ ।੪।

ਬਸੁਧਾ—ਧਰਤੀ । ਕਾਮਧੇਨ—(ਧੇਨ—ਗਾਂ) ਮਨੋ-ਕਾਮਨਾ ਪੂਰੀਆਂ ਕਰਨ ਵਾਲੀਆਂ ਗਾਂਈਆਂ । ਪਾਰਜਾਤ—ਸੁਵਰਗ ਦਾ ਇਕ ਰੁੱਖ ਜੋ ਮਨ-ਮੰਗੀਆਂ ਮੁਰਾਦਾਂ ਦੇਂਦਾ ਮੰਨਿਆ ਜਾਂਦਾ ਹੈ । ਮੁਖਿ—ਮੂੰਹ ਵਿਚ । ਬੇਨ—

ਬੰਸਰੀ । ਮੁਖਿ ਬੇਨ—ਮੂੰਹ ਵਿਚ ਬੰਸਰੀ ਰੱਖਣ ਵਾਲਾ, ਕ੍ਰਿਸ਼ਨ । ਮੁਖੀ—ਮੁਖੀਂ, ਮੂੰਹਾਂ ਨਾਲ । ਜਪੀਐ—ਜਪਿਆ ਜਾ ਰਿਹਾ ਹੈ ।੫।

ਜੁਗਤਿ—ਤਰੀਕਾ, ਢੰਗ । ਬਖਿਆਨ—ਉਪਦੇਸ਼ । ਸਰੋਤੇ—ਸੁਣਨ ਵਾਲੇ । ਸੁਨਹਿ—ਸੁਣਦੇ ਹਨ (ਬਹੁ-ਵਚਨ) । ਨਿਧਾਨ—ਖ਼ਜ਼ਾਨਾ ਹਰੀ । ਸਰਬ ਜੀਅ—ਸਭ ਜੀਵਾਂ ਵਿਚ । ਪੂਰਨ—ਵਿਆਪਕ ।੬।

**ਅਰਥ**:— (ਹੇ ਸੰਤ ਜਨੋ ! ਪਰਮਾਤਮਾ ਦਾ ਦਰਬਾਰ ਹੈਰਾਨ ਕਰਨ ਵਾਲਾ ਹੈ, ਉਸ ਦੇ ਪੈਦਾ ਕੀਤੇ ਹੋਏ) ਅਨੇਕਾਂ ਹੀ ਹਵਾ ਪਾਣੀ ਅਤੇ ਅੱਗ (ਆਦਿਕ) ਹਨ, (ਉਸ ਦੇ ਪੈਦਾ ਕੀਤੇ ਹੋਏ) ਅਨੇਕਾਂ ਹੀ ਰਤਨਾਂ ਦੇ, ਦਹੀਂ ਦੇ, ਦੁੱਧ ਦੇ ਸਮੁੰਦਰ ਹਨ । (ਉਸ ਦੇ ਬਣਾਏ ਹੋਏ) ਅਨੇਕਾਂ ਹੀ ਸੂਰਜ ਚੰਦ੍ਰਮਾ ਅਤੇ ਤਾਰੇ ਹਨ, ਅਤੇ ਕਈ ਕਿਸਮਾਂ ਦੇ ਅਨੇਕਾਂ ਹੀ ਦੇਵੀਆਂ ਦੇਵਤੇ ਹਨ ।੪।

(ਹੇ ਸੰਤ ਜਨੋ ! ਪਰਮਾਤਮਾ ਦਾ ਦਰਬਾਰ ਅਸਚਰਜ ਹੈ, ਉਸ ਦੀਆਂ ਪੈਦਾ ਕੀਤੀਆਂ) ਅਨੇਕਾਂ ਧਰਤੀਆਂ ਅਤੇ ਅਨੇਕਾਂ ਹੀ ਮਨੋ-ਕਾਮਨਾ ਪੂਰੀਆਂ ਕਰਨ ਵਾਲੀਆਂ ਸੁਵਰਗ ਦੀਆਂ ਗਾਂਈਆਂ ਹਨ, ਅਨੇਕਾਂ ਹੀ ਪਾਰਜਾਤ ਰੁੱਖ ਅਤੇ ਅਨੇਕਾਂ ਹੀ ਕ੍ਰਿਸ਼ਨ ਹਨ, ਅਨੇਕਾਂ ਹੀ ਆਕਾਸ਼ ਅਤੇ ਅਨੇਕਾਂ ਹੀ ਪਾਤਾਲ ਹਨ । ਹੇ ਸੰਤ ਜਨੋ ! ਉਸ ਗੋਪਾਲ ਨੂੰ ਅਨੇਕਾਂ ਮੂੰਹਾਂ ਦੀ ਰਾਹੀਂ ਜਪਿਆ ਜਾ ਰਿਹਾ ਹੈ । (ਅਨੇਕਾਂ ਜੀਵ ਉਸ ਦਾ ਨਾਮ ਜਪਦੇ ਹਨ) ।੫।

(ਹੇ ਸੰਤ ਜਨੋ ! ਪਰਮਾਤਮਾ ਦਾ ਦਰਬਾਰ ਹੈਰਾਨ ਕਰਨ ਵਾਲਾ ਹੈ) ਅਨੇਕਾਂ ਸ਼ਾਸਤ੍ਰਾਂ ਸਿਮ੍ਰਿਤੀਆਂ ਅਤੇ ਪੁਰਾਣਾਂ ਦੀ ਰਾਹੀਂ ਅਨੇਕਾਂ ਤਰੀਕਿਆਂ ਨਾਲ (ਉਸ ਦੇ ਗੁਣਾਂ ਦਾ) ਉਪਦੇਸ਼ ਹੋ ਰਿਹਾ ਹੈ । ਹੇ ਸੰਤ ਜਨੋ ! ਅਨੇਕਾਂ ਹੀ ਸੁਣਨ ਵਾਲੇ ਉਸ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀਆਂ ਸਿਫ਼ਤਾਂ ਸੁਣ ਰਹੇ ਹਨ । ਹੇ ਸੰਤ ਜਨੋ ! ਉਹ ਭਗਵਾਨ ਸਾਰੇ ਹੀ ਜੀਵਾਂ ਵਿਚ ਵਿਆਪਕ ਹੈ ।੬।

**ਅਨਿਕ ਧਰਮ ਅਨਿਕ ਕੁਮੇਰ ॥ ਅਨਿਕ ਬਰਨ ਅਨਿਕ ਕਨਿਕ ਸੁਮੇਰ ॥ ਅਨਿਕ ਸੇਖ ਨਵਤਨ ਨਾਮੁ ਲੇਹਿ ॥ ਪਾਰਬ੍ਰਹਮ ਕਾ ਅੰਤੁ ਨ ਤੇਹਿ ॥੭॥ ਅਨਿਕ ਪੁਰੀਆ ਅਨਿਕ ਤਹ ਖੰਡ ॥ ਅਨਿਕ ਰੂਪ ਰੰਗ ਬ੍ਰਹਮੰਡ ॥ ਅਨਿਕ ਬਨਾ ਅਨਿਕ ਫਲ ਮੂਲ ॥ ਆਪਹਿ ਸੂਖਮ ਆਪਹਿ ਅਸਥੂਲ ॥੮॥ ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥ ਅਨਿਕ ਪਰਲਉ ਅਨਿਕ ਉਤਪਾਤਿ ॥ ਅਨਿਕ ਜੀਅ ਜਾ ਕੇ ਗ੍ਰਿਹ ਮਾਹਿ ॥ ਰਮਤ ਰਾਮ ਪੂਰਨ ਸ੍ਰਬ ਠਾਂਇ ॥੯॥ (ਪੰਨਾ ੧੨੩੬)**

**ਪਦ ਅਰਥ**:— ਧਰਮ—ਧਰਮਰਾਜ । ਕੁਮੇਰ—ਕੁਬੇਰ, ਧਨ ਦਾ ਦੇਵਤਾ । ਬਰਨ—ਵਰਣ, ਸਮੁੰਦਰ ਦਾ ਦੇਵਤਾ । ਕਨਿਕ—ਸੋਨਾ । ਸੇਖ—ਸ਼ੇਸ਼ਨਾਗ । ਨਵਤਨ—ਨਵਾਂ । ਲੇਹਿ—ਲੈਂਦੇ ਹਨ । ਤੇਹਿ—ਉਹਨਾਂ ਨੇ ।੭।

ਤਹ—ਉਥੇ । ਖੰਡ—ਧਰਤੀਆਂ ਦੇ ਟੋਟੇ । ਬਨਾ—ਜੰਗਲ । ਆਪਹਿ—ਆਪ ਹੀ । ਸੂਖਮ—ਅਦ੍ਰਿਸ਼ਟ । ਅਸਥੂਲ—ਦ੍ਰਿਸ਼ਟਮਾਨ ।੮।

ਜੁਗਾਦਿ—ਜੁਗ ਆਦਿਕ । ਪਰਲਉ—ਜਗਤ ਦਾ ਨਾਸ । ਉਤਪਾਤਿ—ਉਤਪੱਤੀ, ਪੈਦਾਇਸ਼ । ਜੀਅ—(ਲਫ਼ਜ਼ 'ਜੀਉ' ਤੋਂ ਬਹੁ-ਵਚਨ) । ਰਮਤ—ਵਿਆਪਕ । ਸ੍ਰਬ ਠਾਂਇ—ਸਭ ਥਾਵਾਂ ਵਿਚ ।੯।

**ਅਰਥ**:— ਹੇ ਸੰਤ ਜਨੋ ! (ਉਸ ਪਰਮਾਤਮਾ ਦੇ ਪੈਦਾ ਕੀਤੇ ਹੋਏ) ਅਨੇਕਾਂ ਧਰਮਰਾਜ ਹਨ ਅਨੇਕਾਂ ਹੀ ਧਨ ਦੇ ਦੇਵਤੇ ਕੁਬੇਰ ਹਨ, ਅਨੇਕਾਂ ਸਮੁੰਦਰ ਦੇ ਦੇਵਤੇ ਵਰਣ ਹਨ ਅਤੇ ਅਨੇਕਾਂ ਹੀ ਸੋਨੇ ਦੇ ਸੁਮੇਰ ਪਰਬਤ ਹਨ,

ਅਨੇਕਾਂ ਹੀ ਉਸ ਦੇ ਬਣਾਏ ਹੋਏ ਸ਼ੇਸ਼ਨਾਗ ਹਨ ਜੋ (ਹਰ ਰੋਜ਼ ਸਦਾ ਉਸ ਦਾ) ਨਵਾਂ ਹੀ ਨਾਮ ਲੈਂਦੇ ਹਨ । ਹੇ ਸੰਤ ਜਨੋ ! ਉਹਨਾਂ ਵਿਚੋਂ ਕਿਸੇ ਨੇ ਉਸ (ਦੇ ਗੁਣਾਂ) ਦਾ ਅੰਤ ਨਹੀਂ ਲੱਭਾ ।੭।

(ਹੇ ਸੰਤ ਜਨੋ ! ਪਰਮਾਤਮਾ ਦਾ ਦਰਬਾਰ ਹੈਰਾਨ ਕਰਨ ਵਾਲਾ ਹੈ, ਉਸ ਦੇ ਪੈਦਾ ਕੀਤੇ ਹੋਏ) ਅਨੇਕਾਂ ਰੂਪਾਂ ਰੰਗਾਂ ਦੇ ਖੰਡ ਬ੍ਰਹਮੰਡ ਹਨ ਅਨੇਕਾਂ ਪੁਰੀਆਂ ਹਨ । ਉਸਦੇ ਪੈਦਾ ਕੀਤੇ ਹੋਏ ਅਨੇਕਾਂ ਜੰਗਲ ਤੇ ਉਹਨਾਂ ਵਿਚ ਉੱਗਣ ਵਾਲੇ ਅਨੇਕਾਂ ਕਿਸਮਾਂ ਦੇ ਫਲ ਅਤੇ ਕੰਦ ਮੂਲ ਹਨ । ਉਹ ਪਰਮਾਤਮਾ ਆਪ ਹੀ ਅਦ੍ਰਿਸ਼ਟ ਰੂਪ ਵਾਲਾ ਹੈ, ਉਹ ਆਪ ਹੀ ਇਹ ਦਿੱਸਦਾ ਜਗਤ-ਤਮਾਸ਼ਾ ਹੈ ।੮।

ਹੇ ਸੰਤ ਜਨੋ ! ਉਸ ਪਰਮਾਤਮਾ ਦੇ ਬਣਾਏ ਹੋਏ ਅਨੇਕਾਂ ਹੀ ਜੁਗ ਆਦਿਕ ਹਨ, ਅਨੇਕਾਂ ਹੀ ਦਿਨ ਹਨ ਅਤੇ ਅਨੇਕਾਂ ਹੀ ਰਾਤਾਂ ਹਨ । ਉਹ ਅਨੇਕਾਂ ਵਾਰੀ ਜਗਤ ਦਾ ਨਾਸ ਕਰਦਾ ਹੈ ਅਨੇਕਾਂ ਵਾਰੀ ਜਗਤ-ਉਤਪੱਤੀ ਕਰਦਾ ਹੈ । ਹੇ ਸੰਤ ਜਨੋ ! (ਉਹ ਪਰਮਾਤਮਾ ਐਸਾ ਗ੍ਰਿਹਸਤੀ ਹੈ) ਕਿ ਉਸ ਦੇ ਘਰ ਵਿਚ ਅਨੇਕਾਂ ਹੀ ਜੀਵ ਹਨ, ਉਹ ਸਭ ਥਾਵਾਂ ਵਿਚ ਵਿਆਪਕ ਹੈ ਸਭ ਥਾਵਾਂ ਵਿਚ ਮੌਜੂਦ ਹੈ ।੯।

**ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥ ਅਨਿਕ ਕਲਾ ਖੇਲੈ ਹਰਿ ਰਾਇ ॥ ਅਨਿਕ ਧੁਨਿਤ ਲਲਿਤ ਸੰਗੀਤ ॥ ਅਨਿਕ ਗੁਪਤ ਪ੍ਰਗਟੇ ਤਹ ਚੀਤ ॥੧੦॥ ਸਭ ਤੇ ਊਚ ਭਗਤ ਜਾ ਕੈ ਸੰਗਿ ॥ ਆਠ ਪਹਰ ਗੁਨ ਗਾਵਹਿ ਰੰਗਿ ॥ ਅਨਿਕ ਅਨਾਹਦ ਆਨੰਦ ਝੁਨਕਾਰ ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥੧੧॥ ਸਤਿ ਪੁਰਖੁ ਸਤਿ ਅਸਥਾਨੁ ॥ ਊਚ ਤੇ ਊਚ ਨਿਰਮਲ ਨਿਰਬਾਨੁ ॥ ਅਪੁਨਾ ਕੀਆ ਜਾਨਹਿ ਆਪਿ ॥ ਆਪੇ ਘਟਿ ਘਟਿ ਰਹਿਓ ਬਿਆਪਿ ॥ ਕ੍ਰਿਪਾ ਨਿਧਾਨ ਨਾਨਕ ਦਇਆਲ ॥ ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥੧੨॥੧॥੨॥੨॥੩॥੭॥ (ਪੰਨਾ ੧੨੩੬)**

**ਪਦ ਅਰਥ**:— ਜਾ ਕੀ—ਜਿਸ (ਪਰਮਾਤਮਾ) ਦੀ (ਰਚੀ ਹੋਈ) । ਲਖੀ ਨ ਜਾਇ—ਸਮਝੀ ਨਹੀਂ ਜਾ ਸਕਦੀ । ਕਲਾ—ਤਾਕਤ । ਹਰਿ ਰਾਇ—ਪ੍ਰਭੂ-ਪਾਤਿਸ਼ਾਹ । ਲਲਿਤ—ਸੁੰਦਰ । ਧੁਨਿਤ—ਧੁਨੀਆਂ ਹੋ ਰਹੀਆਂ ਹਨ । ਗੁਪਤ ਚੀਤ—ਚਿੱਤਰ ਗੁਪਤ । ਤਹ—ਉਥੇ, ਉਸ ਦੇ ਦਰਬਾਰ ਵਿਚ ।੧੦।

ਜਾ ਕੈ ਸੰਗਿ—ਜਿਸ ਦੇ ਨਾਲ, ਜਿਸ ਦੇ ਦਰ ਤੇ । ਗਾਵਹਿ—ਗਾਂਦੇ ਹਨ । ਰੰਗਿ—ਪ੍ਰੇਮ ਨਾਲ । ਅਨਾਹਦ—ਬਿਨਾ ਵਜਾਏ ਵੱਜ ਰਹੇ । ਝੁਨਕਾਰ—ਮਿੱਠੀ ਆਵਾਜ਼ । ਉਆ ਕਾ—ਉਸ ਦਾ ।੧੧।

ਸਤਿ—ਸਦਾ-ਕਾਇਮ । ਨਿਰਬਾਨੁ—ਵਾਸ਼ਨਾ-ਰਹਿਤ । ਜਾਨਹਿ—ਤੂੰ ਜਾਣਦਾ ਹੈਂ । ਆਪੇ—ਆਪ ਹੀ । ਘਟਿ ਘਟਿ—ਹਰੇਕ ਘਟ ਵਿਚ । ਕ੍ਰਿਪਾ ਨਿਧਾਨ—ਹੇ ਕਿਰਪਾ ਦੇ ਖ਼ਜ਼ਾਨੇ ! ਦਇਆਲ—ਹੇ ਦਇਆ ਦੇ ਘਰ ! ਜਿਨਿ—ਜਿਨਿ ਜਿਨਿ, ਜਿਸ ਜਿਸ ਨੇ । ਤੇ—ਉਹ ਸਾਰੇ । ਨਿਹਾਲ—ਪ੍ਰਸੰਨ-ਚਿੱਤ ।੧੨।

**ਅਰਥ**:— ਹੇ ਸੰਤ ਜਨੋ ! (ਪਰਮਾਤਮਾ ਦਾ ਦਰਬਾਰ ਹੈਰਾਨ ਕਰਨ ਵਾਲਾ ਹੈ) ਜਿਸ ਦੀ (ਰਚੀ ਹੋਈ) ਅਨੇਕਾਂ ਰੰਗਾਂ ਦੀ ਮਾਇਆ ਸਮਝੀ ਨਹੀਂ ਜਾ ਸਕਦੀ, ਉਹ ਪ੍ਰਭੂ-ਪਾਤਿਸ਼ਾਹ ਅਨੇਕਾਂ ਕੌਤਕ ਰਚਾ ਰਿਹਾ ਹੈ । (ਉਸ ਦੇ ਦਰ ਤੇ) ਅਨੇਕਾਂ ਸੁਰੀਲੇ ਰਾਗਾਂ ਦੀ ਧੁਨੀ ਹੋ ਰਹੀ ਹੈ । ਉਥੇ ਅਨੇਕਾਂ ਹੀ ਚਿੱਤਰ ਗੁਪਤ ਪ੍ਰਤੱਖ ਦਿੱਸਦੇ ਹਨ ।੧੦।

ਹੇ ਸੰਤ ਜਨੋ ! ਉਹ ਪਰਮਾਤਮਾ ਸਭ ਤੋਂ ਉੱਚਾ ਹੈ ਜਿਸ ਦੇ ਦਰ ਤੇ ਅਨੇਕਾਂ ਭਗਤ ਪ੍ਰੇਮ ਨਾਲ ਅੱਠੇ ਪਹਰ ਉਸ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹਿੰਦੇ ਹਨ । ਉਸ ਦੇ ਦਰ ਤੇ ਬਿਨਾ ਵਜਾਏ ਵੱਜ ਰਹੇ ਸਾਜਾਂ ਦੀ ਮਿੱਠੀ ਸੁਰ ਦਾ ਆਨੰਦ ਬਣਿਆ ਰਹਿੰਦਾ ਹੈ, ਉਸ ਆਨੰਦ ਦਾ ਅੰਤ ਜਾਂ ਪਾਰਲਾ ਬੰਨਾ ਨਹੀਂ ਲੱਭ ਸਕਦਾ (ਉਹ ਆਨੰਦ ਅਮੁੱਕ ਹੈ) ।੧੧।

ਹੇ ਸੰਤ ਜਨੋ ! ਉਹ ਪਰਮਾਤਮਾ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਅਸਥਾਨ ਭੀ ਅਟੱਲ ਹੈ । ਉਹ ਉੱਚਿਆਂ ਤੋਂ ਉੱਚਾ ਹੈ, ਪਵਿੱਤਰ-ਸਰੂਪ ਹੈ, ਵਾਸਨਾ-ਰਹਿਤ ਹੈ ।

ਹੇ ਨਾਨਕ ! (ਆਖ—) ਹੇ ਪ੍ਰਭੂ ! ਆਪਣੇ ਰਚੇ (ਜਗਤ) ਨੂੰ ਤੂੰ ਆਪ ਹੀ ਜਾਣਦਾ ਹੈਂ, ਤੂੰ ਆਪ ਹੀ ਹਰੇਕ ਸਰੀਰ ਵਿਚ ਮੌਜੂਦ ਹੈਂ । ਹੇ ਦਇਆ ਦੇ ਖ਼ਜ਼ਾਨੇ ! ਹੇ ਦਇਆ ਦੇ ਸੋਮੇ ! ਜਿਸ ਜਿਸ ਨੇ (ਤੇਰਾ ਨਾਮ) ਜਪਿਆ ਹੈ, ਉਹ ਸਭ ਪ੍ਰਸੰਨ-ਚਿੱਤ ਰਹਿੰਦੇ ਹਨ ।੧੨।੧।੨।੨।੩।੭।

**ਵੇਰਵਾ**:—
ਗੁਰੂ ਨਾਨਕ ਦੇਵ ਜੀ — ੨
ਗੁਰੂ ਅਮਰਦਾਸ ਜੀ — ੩
ਗੁਰੂ ਅਰਜਨ ਦੇਵ ਜੀ — ੨
. . . . . . . . . . . .——
. . . . ਜੋੜ . . . . . ੭

**ਨੋਟ**:— ਗੁਰੂ ਅਰਜਨ ਸਾਹਿਬ ਦੀ ੧ ਅਸਟਪਦੀ 'ਘਰੁ ੧' ਦੀ, ਦੂਜੀ 'ਘਰੁ ੬' ਦੀ ਹੈ ।

**ਸਾਰਗ ਛੰਤ ਮਹਲਾ ੫**

**ੴ ਸਤਿਗੁਰ ਪ੍ਰਸਾਦਿ ॥ ਸਭ ਦੇਖੀਐ ਅਨਭੈ ਕਾ ਦਾਤਾ ॥ ਘਟਿ ਘਟਿ ਪੂਰਨ ਹੈ ਅਲਿਪਾਤਾ ॥ ਘਟਿ ਘਟਿ ਪੂਰਨੁ ਕਰਿ ਬਿਸਥੀਰਨੁ ਜਲ ਤਰੰਗ ਜਿਉ ਰਚਨੁ ਕੀਆ ॥ ਹਭਿ ਰਸ ਮਾਣੇ ਭੋਗ ਘਟਾਣੇ ਆਨ ਨ ਬੀਆ ਕੋ ਥੀਆ ॥ ਹਰਿ ਰੰਗੀ ਇਕ ਰੰਗੀ ਠਾਕੁਰੁ ਸੰਤਸੰਗਿ ਪ੍ਰਭੁ ਜਾਤਾ ॥ ਨਾਨਕ ਦਰਸਿ ਲੀਨਾ ਜਿਉ ਜਲ ਮੀਨਾ ਸਭ ਦੇਖੀਐ ਅਨਭੈ ਕਾ ਦਾਤਾ ॥੧॥ (ਪੰਨਾ ੧੨੩੬)**

**ਪਦ ਅਰਥ**:— ਸਭ—ਸਾਰੀ ਸ੍ਰਿਸ਼ਟੀ ਵਿਚ । ਦੇਖੀਐ—ਦਿੱਸਦਾ ਹੈ । ਅਨਭੈ—ਅਨਭੈ ਪਦ, ਉਹ ਅਵਸਥਾ ਜਿੱਥੇ ਕੋਈ ਡਰ ਪੋਹ ਨਹੀਂ ਸਕਦਾ । ਘਟਿ ਘਟਿ—ਹਰੇਕ ਸਰੀਰ ਵਿਚ । ਅਲਿਪਾਤਾ—ਨਿਰਲੇਪ । ਪੂਰਨੁ—ਵਿਆਪਕ । ਕਰਿ—ਕਰ ਕੇ । ਬਿਸਥੀਰਨੁ—ਜਗਤ-ਖਿਲਾਰਾ । ਤਰੰਗ—ਲਹਿਰਾਂ । ਰਚਨੁ ਕੀਆ—ਰਚਨਾ ਰਚੀ ਹੈ । ਹਭਿ—ਸਾਰੇ । ਘਟਾਣੇ—ਹਰੇਕ ਘਟ ਵਿਚ । ਆਨ—ਹੋਰ (ਅੰਯ) । ਬੀਆ—ਦੂਜਾ । ਕੋ—ਕੋਈ ਭੀ । ਰੰਗੀ—ਸਭ ਰੰਗਾਂ ਦਾ ਰਚਨ ਵਾਲਾ । ਇਕ ਰੰਗੀ—ਇਕ-ਰਸ ਵਿਆਪਕ । ਸੰਗਿ—ਸੰਗਤਿ ਵਿਚ । ਜਾਤਾ—ਜਾਣਿਆ ਜਾਂਦਾ ਹੈ । ਦਰਸਿ—ਦਰਸਨ ਵਿਚ । ਮੀਨਾ—ਮੱਛੀ ।੧।

**ਅਰਥ**:— ਹੇ ਭਾਈ ! ਨਿਰਭੈਤਾ ਦੀ ਅਵਸਥਾ ਦੇਣ ਵਾਲਾ ਪ੍ਰਭੂ ਸਾਰੀ ਸ੍ਰਿਸ਼ਟੀ ਵਿਚ ਵੱਸਦਾ ਦਿੱਸ ਰਿਹਾ ਹੈ । ਉਹ ਪ੍ਰਭੂ ਹਰੇਕ ਸਰੀਰ ਵਿਚ ਵਿਆਪਕ ਹੈ, ਫਿਰ ਭੀ ਨਿਰਲੇਪ ਰਹਿੰਦਾ ਹੈ । ਜਿਵੇਂ ਪਾਣੀ ਦੀਆਂ ਲਹਿਰਾਂ (ਵਿਚ ਪਾਣੀ ਮੌਜੂਦ ਹੈ) ਪਰਮਾਤਮਾ ਜਗਤ-ਰਚਨਾ ਦਾ ਖਿਲਾਰਾ ਰਚ ਕੇ ਆਪ ਹਰੇਕ ਸਰੀਰ ਵਿਚ ਵਿਆਪਕ ਹੈ । ਹਰੇਕ ਸਰੀਰ ਵਿਚ ਵਿਆਪਕ ਹੋ ਕੇ ਉਹ ਸਾਰੇ ਰਸ ਮਾਣਦਾ ਹੈ ਸਾਰੇ ਭੋਗ ਭੋਗਦਾ ਹੈ, (ਉਸ ਤੋਂ ਬਿਨਾ ਕਿਤੇ ਭੀ) ਕੋਈ ਦੂਜਾ ਨਹੀਂ ਹੈ ।

ਹੇ ਭਾਈ ! ਸਭ ਰੰਗਾਂ ਦਾ ਰਚਣ ਵਾਲਾ ਉਹ ਮਾਲਕ-ਹਰੀ ਇਕ-ਰਸ ਸਭ ਵਿਚ ਵਿਆਪਕ ਹੈ । ਸੰਤ ਜਨਾਂ ਦੀ ਸੰਗਤਿ ਵਿਚ ਟਿੱਕ ਕੇ ਉਸ ਪ੍ਰਭੂ ਨਾਲ ਸਾਂਝ ਪੈ ਸਕਦੀ ਹੈ । ਹੇ ਨਾਨਕ ! ਮੈਂ ਉਸ ਦੇ ਦਰਸਨ ਵਿਚ ਇਉਂ ਲੀਨ ਰਹਿੰਦਾ ਹਾਂ ਜਿਵੇਂ ਮੱਛੀ ਪਾਣੀ ਵਿਚ । ਨਿਰਭੈਤਾ ਦਾ ਦੇਣ ਵਾਲਾ ਉਹ ਪ੍ਰਭੂ ਸਾਰੀ ਸ੍ਰਿਸ਼ਟੀ ਵਿਚ ਦਿੱਸ ਰਿਹਾ ਹੈ ।੧।

**ਕਉਨ ਉਪਮਾ ਦੇਉ ਕਵਨ ਬਡਾਈ ॥ ਪੂਰਨ ਪੂਰਿ ਰਹਿਓ ਸ੍ਰਬ ਠਾਈ ॥ ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ ॥ ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ ॥ ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ ॥ ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ ॥੨॥ (ਪੰਨਾ ੧੨੩੬-੧੨੩੭)**

**ਪਦ ਅਰਥ**:— ਉਪਮਾ—(ਮਾ—ਮਿਣਨਾ । ਉਪਮਾ—ਕਿਸੇ ਦੇ ਬਰਾਬਰ ਦਾ ਕੋਈ ਦੱਸਣਾ) ਬਰਾਬਰ ਦਾ ਦੱਸਣ ਦਾ ਉੱਦਮ । ਦੇਉ—ਦੇਉਂ, ਮੈਂ ਦਿਆਂ । ਕਉਨ ਉਪਮਾ ਦੇਉ—ਮੈਂ ਕੀਹ ਦੱਸਾਂ ਕਿ ਉਸ ਵਰਗਾ ਹੋਰ ਕੌਣ ਹੈ ? ਮੈਂ ਕੋਈ ਉਸ ਦੀ ਬਰਾਬਰੀ ਦਾ ਦੱਸ ਨਹੀਂ ਸਕਦਾ । ਪੂਰਨ—ਵਿਆਪਕ । ਸ੍ਰਬ ਠਾਈ—ਸਭਨੀਂ ਥਾਈਂ । ਮਨ ਮੋਹਨ—ਮਨ ਨੂੰ ਖਿੱਚ ਪਾਉਣ ਵਾਲਾ । ਘਟ ਘਟ ਸੋਹਣ—ਹਰੇਕ ਸਰੀਰ ਨੂੰ ਸੋਹਣਾ ਬਣਾਣ ਵਾਲਾ । ਖਿੰਚੇ—ਖਿਚ ਲੈਂਦਾ ਹੈ । ਛਾਈ—ਸੁਆਹ, ਕੁਝ ਭੀ ਨਹੀਂ ਰਹਿ ਜਾਂਦਾ ।

ਮਿਲਿ ਕਰਿ—ਮਿਲ ਕੇ । ਸਾਧਹੁ—ਹੇ ਸੰਤ ਜਨੋ ! ਘਰੀ ਮੁਹਤਕ—ਘੜੀ ਅੱਧੀ ਘੜੀ ਤਕ । ਬੇਲਾ—(ਇਥੋਂ ਕੂਚ ਕਰਨ ਦਾ) ਸਮਾ । ਦਰਬੁ—(ਦ੍ਰਯ) ਧਨ । ਅਰਥੁ ਦਰਬੁ—ਧਨ-ਪਦਾਰਥ । ਸੰਗਿ—ਨਾਲ । ਜਾਈ—ਜਾਂਦਾ ।੨।

**ਅਰਥ**:— ਹੇ ਸੰਤ ਜਨੋ ! ਮੈਂ ਉਸ ਪਰਮਾਤਮਾ ਦੀ ਬਰਾਬਰੀ ਦਾ ਕੋਈ ਭੀ ਦੱਸ ਨਹੀਂ ਸਕਦਾ । ਉਹ ਕੇਡਾ ਵੱਡਾ ਹੈ—ਇਹ ਭੀ ਨਹੀਂ ਦੱਸ ਸਕਦਾ । ਉਹ ਸਰਬ-ਵਿਆਪਕ ਹੈ, ਉਹ ਸਭਨੀਂ ਥਾਈਂ ਮੌਜੂਦ ਹੈ । ਉਹ ਪ੍ਰਭੂ ਸਰਬ-ਵਿਆਪਕ ਹੈ, ਸਭ ਦੇ ਮਨਾਂ ਨੂੰ ਖਿੱਚ ਪਾਣ ਵਾਲਾ ਹੈ, ਸਭ ਸਰੀਰਾਂ ਨੂੰ (ਆਪਣੀ ਜੋਤਿ ਨਾਲ) ਸੋਹਣਾ ਬਣਾਣ ਵਾਲਾ ਹੈ । ਜਦੋਂ ਉਹ ਆਪਣੀ ਜੋਤਿ ਖਿੱਚ ਲੈਂਦਾ ਹੈ, ਤਦੋਂ ਕੁਝ ਭੀ ਨਹੀਂ ਰਹਿ ਜਾਂਦਾ ।

ਹੇ ਸੰਤ ਜਨੋ ! ਘੜੀ ਅੱਧੀ ਘੜੀ ਨੂੰ (ਹਰੇਕ ਜੀਵ ਵਾਸਤੇ ਇਥੋਂ ਕੂਚ ਕਰਨ ਦਾ) ਵੇਲਾ ਆ ਹੀ ਜਾਂਦਾ ਹੈ, ਫਿਰ ਕਿਉਂ ਨਾ ਮਿਲ ਕੇ ਉਸ ਦੇ ਨਾਮ ਦਾ ਆਰਾਧਨ ਕਰੋ ? ਹੇ ਸੰਤ ਜਨੋ ! ਧਨ-ਪਦਾਰਥ ਇਹ ਸਭ ਕੁਝ ਜੋ ਦਿੱਸ ਰਿਹਾ ਹੈ, ਕੋਈ ਭੀ ਚੀਜ਼ (ਕਿਸੇ ਦੇ) ਨਾਲ ਨਹੀਂ ਜਾਂਦੀ । ਹੇ ਨਾਨਕ ! ਆਖ—ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰੋ । ਮੈਂ ਉਸ ਦੀ ਬਰਾਬਰੀ ਦਾ ਕੋਈ ਭੀ ਨਹੀਂ ਦੱਸ ਸਕਦਾ । ਉਹ ਕੇਡਾ ਵੱਡਾ ਹੈ—ਇਹ ਭੀ ਨਹੀਂ ਦੱਸ ਸਕਦਾ ।੨।

**ਪੂਛਉ ਸੰਤ ਮੇਰੋ ਠਾਕੁਰੁ ਕੈਸਾ ॥ ਹੀਂਉ ਅਰਾਪਉਂ ਦੇਹੁ ਸਦੇਸਾ ॥ ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ ॥ ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ ॥ ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ ॥ ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ ॥੩॥ (ਪੰਨਾ ੧੨੩੭)**

**ਪਦ ਅਰਥ**:— ਪੂਛਉ—ਪੂਛਉਂ, ਮੈਂ ਪੁੱਛਦਾ ਹਾਂ । ਸੰਤ—ਹੇ ਸੰਤ ! ਹੇ ਗੁਰੂ ! ਕੈਸਾ—ਕਿਹੋ ਜਿਹਾ ? ਹੀਂਉ—ਹਿਰਦਾ, ਮਨ । ਅਰਾਪਉਂ—ਅਰਪਉਂ, ਮੈਂ ਭੇਟ ਕਰਦਾ ਹਾਂ । ਸਦੇਸਾ—ਸਨੇਹਾ, ਖ਼ਬਰ । ਕਹ—ਕਿੱਥੇ ? ਮੋਹਨ ਪਰਵੇਸਾ—ਮੋਹਨ-ਪ੍ਰਭੂ ਦਾ ਟਿਕਾਣਾ । ਪੂਰਨ—ਸਰਬ-ਵਿਆਪਕ । ਬ੍ਰਹਮਾਈ—ਬ੍ਰਹਮ । ਪੂਰਨ ਬ੍ਰਹਮਾਈ—ਪੂਰਨ ਬ੍ਰਹਮ । ਥਾਨ ਥਾਨੰਤਰ—ਥਾਨ ਥਾਨ ਅੰਤਰ, ਸਭ ਥਾਵਾਂ ਵਿਚ । ਤੇ—ਤੋਂ । ਮੁਕਤਾ—ਆਜ਼ਾਦ । ਘਟਿ ਘਟਿ—ਹਰੇਕ ਸਰੀਰ ਵਿਚ । ਜੁਗਤਾ—ਮਿਲਿਆ ਹੋਇਆ । ਕਹਿ ਨ ਸਕਉ—

ਕਹਿ ਨ ਸਕਉਂ, ਮੈਂ ਦੱਸ ਨਹੀਂ ਸਕਦਾ । ਜੈਸਾ—ਜਿਹੋ ਜਿਹਾ । ਦੇਖਿ—ਵੇਖ ਕੇ । ਚਰਿਤ—ਚੋਜ-ਤਮਾਸ਼ੇ । ਪੂਛੈ—ਪੁੱਛਦਾ ਹੈ । ਦੀਨੁ—ਗਰੀਬ ਸੇਵਕ ।੩।

**ਅਰਥ**:— ਹੇ ਭਾਈ ! (ਗੁਰੂ ਪਾਸੋਂ) ਮੈਂ ਪੁੱਛਦਾ ਹਾਂ—ਹੇ ਗੁਰੂ ! ਮੇਰਾ ਮਾਲਕ-ਪ੍ਰਭੂ ਕਿਹੋ ਜਿਹਾ ਹੈ ? ਮੈਨੂੰ (ਠਾਕੁਰ ਦੀ) ਖ਼ਬਰ ਦੱਸ, ਮੈਂ ਆਪਣਾ ਹਿਰਦਾ (ਤੇਰੇ ਚਰਨਾਂ ਵਿਚ) ਭੇਟਾ ਕਰਦਾ ਹਾਂ । ਹੇ ਗੁਰੂ ! ਮੈਨੂੰ ਦੱਸ ਕਿ ਪ੍ਰਭੂ ਜੀ ਕਿਹੋ ਜਿਹਾ ਹੈ ਅਤੇ ਉਸ ਮੋਹਨ-ਪ੍ਰਭੂ ਦਾ ਟਿਕਾਣਾ ਕਿੱਥੇ ਹੈ ।

(ਅੱਗੋਂ ਉੱਤਰ ਮਿਲਦਾ ਹੈ—) ਉਹ ਪੂਰਨ ਪ੍ਰਭੂ ਸਭ ਥਾਵਾਂ ਵਿਚ ਸਭ ਦੇਸਾਂ ਵਿਚ ਸੁਖ ਦੇਣ ਵਾਲਾ ਹੈ ਅਤੇ (ਹਰੇਕ ਜੀਵ ਦੇ) ਅੰਗ ਅੰਗ ਨਾਲ ਵੱਸਦਾ ਹੈ । ਪ੍ਰਭੂ ਹਰੇਕ ਸਰੀਰ ਵਿਚ ਮਿਲਿਆ ਹੋਇਆ ਹੈ (ਫਿਰ ਭੀ ਮੋਹ ਦੇ) ਬੰਧਨਾਂ ਤੋਂ ਆਜ਼ਾਦ ਹੈ । ਪਰ ਜਿਹੋ ਜਿਹਾ ਉਹ ਪ੍ਰਭੂ ਹੈ ਮੈਂ ਦੱਸ ਨਹੀਂ ਸਕਦਾ । ਹੇ ਨਾਨਕ ! (ਆਖ—) ਉਸ ਦੇ ਚੋਜ-ਤਮਾਸ਼ੇ ਵੇਖ ਕੇ ਮੇਰਾ ਮਨ (ਉਸ ਦੇ ਪਿਆਰ ਵਿਚ) ਮੋਹਿਆ ਗਿਆ ਹੈ ।

ਹੇ ਭਾਈ ! ਗਰੀਬ ਦਾਸ ਪੁੱਛਦਾ ਹੈ—ਹੇ ਗੁਰੂ ! ਦੱਸ, ਮੇਰਾ ਮਾਲਕ-ਪ੍ਰਭੂ ਕਿਹੋ ਜਿਹਾ ਹੈ ।੩।

**ਕਰਿ ਕਿਰਪਾ ਅਪੁਨੇ ਪਹਿ ਆਇਆ ॥ ਧੰਨਿ ਸੁ ਰਿਦਾ ਜਿਹ ਚਰਨ ਬਸਾਇਆ ॥ ਚਰਨ ਬਸਾਇਆ ਸੰਤ ਸੰਗਾਇਆ ਅਗਿਆਨ ਅੰਧੇਰੁ ਗਵਾਇਆ ॥ ਭਇਆ ਪ੍ਰਗਾਸੁ ਰਿਦੈ ਉਲਾਸੁ ਪ੍ਰਭੁ ਲੋੜੀਦਾ ਪਾਇਆ ॥ ਦੁਖੁ ਨਾਠਾ ਸੁਖੁ ਘਰ ਮਹਿ ਵੂਠਾ ਮਹਾ ਅਨੰਦ ਸਹਜਾਇਆ ॥ ਕਹੁ ਨਾਨਕ ਮੈ ਪੂਰਾ ਪਾਇਆ ਕਰਿ ਕਿਰਪਾ ਅਪੁਨੇ ਪਹਿ ਆਇਆ ॥੪॥੧॥ (ਪੰਨਾ ੧੨੩੭)**

**ਪਦ ਅਰਥ**:— ਕਰਿ—ਕਰ ਕੇ । ਅਪੁਨੇ ਪਹਿ—ਆਪਣੇ (ਸੇਵਕ) ਦੇ ਕੋਲ । ਧੰਨਿ—ਭਾਗਾਂ ਵਾਲਾ । ਰਿਦਾ—ਹਿਰਦਾ । ਜਿਹ—ਜਿਸ (ਮਨੁੱਖ) ਨੇ । ਸੰਤ ਸੰਗਾਇਆ—ਸਾਧ ਸੰਗਤਿ ਵਿਚ (ਰਹਿ ਕੇ) । ਅਗਿਆਨ ਅੰਧੇਰੁ—ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ । ਪ੍ਰਗਾਸੁ—ਚਾਨਣ । ਰਿਦੈ—ਹਿਰਦੇ ਵਿਚ । ਉਲਾਸੁ—ਖ਼ੁਸ਼ੀ । ਲੋੜੀਦਾ—ਜਿਸ ਨੂੰ ਚਿਰਾਂ ਤੋਂ ਲੋੜ ਰਿਹਾ ਸੀ । ਨਾਠਾ—ਨੱਸ ਗਿਆ । ਘਰ ਮਹਿ—ਹਿਰਦੇ-ਘਰ ਵਿਚ । ਵੂਠਾ—ਆ ਵੱਸਿਆ । ਸਹਜਾਇਆ—ਆਤਮਕ ਅਡੋਲਤਾ ਦਾ । ਨਾਨਕ—ਹੇ ਨਾਨਕ ! ।੪।

**ਅਰਥ**:— ਹੇ ਭਾਈ ! ਪ੍ਰਭੂ ਮਿਹਰ ਕਰ ਕੇ ਆਪਣੇ ਸੇਵਕ ਦੇ ਕੋਲ (ਆਪ) ਆ ਜਾਂਦਾ ਹੈ । ਜਿਹੜਾ ਮਨੁੱਖ ਪ੍ਰਭੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ, ਉਸ ਦਾ ਹਿਰਦਾ ਭਾਗਾਂ ਵਾਲਾ ਹੁੰਦਾ ਹੈ ।

ਹੇ ਭਾਈ ! ਜਿਹੜਾ ਮਨੁੱਖ ਸਾਧ ਸੰਗਤਿ ਵਿਚ (ਟਿੱਕ ਕੇ) ਪ੍ਰਭੂ ਦੇ ਚਰਨ (ਆਪਣੇ ਹਿਰਦੇ ਵਿਚ) ਵਸਾ ਲੈਂਦਾ ਹੈ, ਉਹ (ਆਪਣੇ ਅੰਦਰੋਂ) ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ ਦੂਰ ਕਰ ਲੈਂਦਾ ਹੈ । (ਉਸ ਦੇ ਅੰਦਰ) ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ, ਉਸ ਦੇ ਹਿਰਦੇ ਵਿਚ ਸਦਾ ਉਤਸ਼ਾਹ ਬਣਿਆ ਰਹਿੰਦਾ ਹੈ (ਕਿਉਂਕਿ) ਜਿਸ ਪ੍ਰਭੂ ਨੂੰ ਉਹ ਚਿਰਾਂ ਤੋਂ ਲੋੜ ਰਿਹਾ ਸੀ ਉਸ ਨੂੰ ਮਿਲ ਪੈਂਦਾ ਹੈ । ਉਸ ਦੇ ਅੰਦਰੋਂ ਦੁੱਖ ਦੂਰ ਹੋ ਜਾਂਦਾ ਹੈ, ਉਸ ਦੇ ਹਿਰਦੇ-ਘਰ ਵਿਚ ਸੁਖ ਆ ਵੱਸਦਾ ਹੈ, ਉਸ ਦੇ ਅੰਦਰ ਆਤਮਕ ਅਡੋਲਤਾ ਦਾ ਆਨੰਦ ਪੈਦਾ ਹੋ ਜਾਂਦਾ ਹੈ ।

ਹੇ ਨਾਨਕ ! ਆਖ—ਮੈਂ ਭੀ ਉਹ ਪੂਰਨ ਪ੍ਰਭੂ ਲੱਭ ਲਿਆ ਹੈ । ਉਹ ਤਾਂ ਮਿਹਰ ਕਰ ਕੇ ਆਪਣੇ ਸੇਵਕ ਦੇ ਕੋਲ ਆਪ ਹੀ ਆ ਜਾਂਦਾ ਹੈ ।੪।੧।

**ੴ ਸਤਿਗੁਰ ਪ੍ਰਸਾਦਿ ॥**

ਦਾ ਭਾਵ

## ਪਉੜੀ-ਵਾਰ—

੧. ਪਰਮਾਤਮਾ ਨੇ ਇਹ ਜਗਤ-ਖੇਡ ਆਪਣੇ ਆਪ ਤੋਂ ਪੈਦਾ ਕੀਤੀ ਹੈ, ਤ੍ਰੈ-ਗੁਣੀ ਮਾਇਆ ਤੇ ਉਸ ਦਾ ਮੋਹ ਭੀ ਉਸ ਨੇ ਆਪ ਹੀ ਬਣਾਇਆ ਹੈ । ਜੋ ਮਨੁੱਖ ਗੁਰੂ-ਦਰ ਤੇ ਆ ਕੇ ਰਜ਼ਾ ਵਿਚ ਤੁਰਦੇ ਹਨ ਉਹ ਮਾਇਆ ਦੇ ਮੋਹ ਤੋਂ ਬਚ ਜਾਂਦੇ ਹਨ ।

੨. ਇਹ ਖੇਡ ਭੀ ਉਸੇ ਦੀ ਹੈ ਕਿ ਕਿਸੇ ਮਨੁੱਖ ਨੂੰ ਉਸ ਨੇ ਗੁਰਮੁਖ ਬਣਾ ਦਿੱਤਾ ਹੈ ਜੋ ਗੁਰ-ਸ਼ਬਦ ਦੀ ਬਰਕਤਿ ਨਾਲ ਪ੍ਰਭੂ ਨੂੰ ਮਨ ਵਿਚ ਵਸਾਂਦਾ ਹੈ ਤੇ ਮਾਇਆ ਦੇ ਹਨੇਰੇ ਵਿਚ ਠੇਡੇ ਨਹੀਂ ਖਾਂਦਾ ।

੩. ਇਹ ਭੀ ਉਸੇ ਦੀ ਰਜ਼ਾ ਹੈ ਕਿ ਕਈ ਮਨੁੱਖ ਮਨ ਦੇ ਮੁਰੀਦ ਹਨ, ਉਹ ਸਦਾ ਕਪਟ ਦੀ ਕਮਾਈ ਕਰਦੇ ਹਨ ਤੇ ਪੁਤ੍ਰ ਇਸਤ੍ਰੀ ਦੇ ਮੋਹ ਵਿਚ ਫਸ ਕੇ ਭਟਕਦੇ ਦੁਖੀ ਹੁੰਦੇ ਹਨ ।

੪. ਗੁਰਮੁਖ ਤਾਂਘ ਨਾਲ ਸਦਾ ਨਾਮ ਸਿਮਰਦਾ ਹੈ ਤੇ ਮਨ-ਪੰਛੀ ਨੂੰ ਵੱਸ ਵਿਚ ਰੱਖਦਾ ਹੈ, ਇਸ ਦੀ ਬਰਕਤਿ ਨਾਲ ਉਹ ਸੁਖ ਮਾਣਦਾ ਹੈ ਕਿਉਂਕਿ ‘ਨਾਮ’ ਸੁਖਾਂ ਦਾ ਖ਼ਜ਼ਾਨਾ ਹੈ ।

੫. ਗੁਰਮੁਖ ਮਨੁੱਖ ਬੈਠਦਿਆਂ ਉੱਠਦਿਆਂ ਹਰ ਵੇਲੇ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ, ‘ਨਾਮ’ ਉਸਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ, ‘ਨਾਮ’ ਵਿਚ ਜੁੜਿਆਂ ਹੀ ਉਸ ਨੂੰ ਸੁਖ ਪ੍ਰਤੀਤ ਹੁੰਦਾ ਹੈ ।

੬. ਨਾਮ ਵਿਚ ਸੁਰਤਿ ਜੋੜਨਾ ਹੀ ਗੁਰਮੁਖ ਲਈ ਉੱਚੀ ਕੁਲ ਦੀ ਇੱਜ਼ਤ ਹੈ । ਨਾਮ ਵਿਚ ਸੁਰਤਿ ਜੋੜਿਆਂ ਉਸ ਦੇ ਅੰਦਰ ਖਿੜਾਉ ਤੇ ਸ਼ਾਂਤੀ ਉਪਜਦੀ ਹੈ, ਮਾਇਆ ਵਲੋਂ ਉਹ ਤ੍ਰਿਪਤ ਰਹਿੰਦਾ ਹੈ ਤੇ ਨਾਮ ਜਪਣ ਦਾ ਚਾਉ ਉਸ ਦੇ ਮਨ ਵਿਚ ਪੈਦਾ ਹੁੰਦਾ ਹੈ ।

੭. ਨਾਮ ਵਿਚ ਸੁਰਤਿ ਜੋੜਿਆਂ ਗੁਰਮੁਖ ਨੂੰ ਨਾਹ ਕਰਾਮਾਤੀ ਤਾਕਤਾਂ ਦੀ ਲਾਲਸਾ ਰਹਿੰਦੀ ਹੈ ਤੇ ਨਾਹ ਹੀ ਧਨ ਪਦਾਰਥ ਦੀ । ਮਾਇਆ, ਮਾਨੋ, ਉਸ ਦੀ ਦਾਸੀ ਬਣ ਜਾਂਦੀ ਹੈ; ਸੰਤੋਖ ਤੇ ਅਡੋਲਤਾ ਵਿਚ ਉਹ ਸਿਫ਼ਤਿ-ਸਾਲਾਹ ਦੀ ਮੌਜ ਮਾਣਦਾ ਹੈ ।

੮. ਨਾਮ ਵਿਚ ਸੁਰਤਿ ਜੋੜਿਆਂ ਗੁਰਮੁਖ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਮਨੁੱਖਾ ਜੀਵਨ ਦਾ ਅਸਲ ਭੇਤ ਉਹ ਸਮਝ ਲੈਂਦਾ ਹੈ, ਸਦਾ ਖਿੜੇ-ਮੱਥੇ ਰਹਿੰਦਾ ਹੈ, ਨਾਹ ਪਾਪ ਤੇ ਨਾਹ ਹੀ ਮੌਤ ਦਾ ਡਰ ਕੋਈ ਉਸ ਦੇ ਨੇੜੇ ਢੁਕਦਾ ਹੈ ।

੯. ਜੇ ਮਨ ਨਾਮ ਸਿਮਰਨ ਵਿਚ ਗਿੱਝ ਜਾਏ ਤਾਂ ਜੀਵਨ ਦਾ ਸਹੀ ਰਸਤਾ ਪ੍ਰਤੱਖ ਸਾਫ਼ ਦਿੱਸ ਪੈਂਦਾ ਹੈ, ਕੋਈ ਰੋਕ ਨਹੀਂ ਪੈਂਦੀ, ਮਨ ਵਿਚ ਸੁਖ ਉਪਜਦਾ ਹੈ ਤੇ ਇਹ ਯਕੀਨ ਬਣ ਜਾਂਦਾ ਹੈ ਕਿ ‘ਸਿਮਰਨ’ ਹੀ ਸਹੀ ਰਸਤਾ ਹੈ ।

੧੦. ਸਿਮਰਨ ਵਿਚ ਗਿੱਝੇ ਹੋਏ ਮਨ ਵਾਲੇ ਬੰਦਿਆਂ ਦੀਆਂ ਕੁਲਾਂ ਤੇ ਸਾਥੀ ਭੀ ਮਾਇਆ ਦੇ ਅਸਰ ਤੋਂ ਬਚ ਜਾਂਦੇ ਹਨ । ਜਿਨ੍ਹਾਂ ਨੇ ਨਾਮ ਵਿਚ ਮਨ ਜੋੜ ਲਿਆ ਉਹਨਾਂ ਦੇ ਦੁੱਖ ਤੇ ਮਾਇਆ ਵਾਲੀ ਭੁੱਖ ਮਿੱਟ ਜਾਂਦੇ ਹਨ ।

੧੧. ਨਾਮ ਵਿਚ ਗਿੱਝਿਆਂ ਚੰਗੀ ਮਤਿ ਚਮਕ ਪੈਂਦੀ ਹੈ, ਹਉਮੈ ਦੂਰ ਹੋ ਜਾਂਦੀ ਹੈ, ਨਾਮ ਸਿਮਰਨ ਦਾ ਚਾਉ ਪੈਦਾ ਹੋ ਜਾਂਦਾ ਹੈ ਤੇ ਮਨ ਵਿਚ ਸ਼ਾਂਤੀ ਆ ਵੱਸਦੀ ਹੈ ।

੧੨. ਜੇ ਸਿਮਰਨ ਵਿਚ ਮਨ ਗਿੱਝ ਜਾਏ ਤਾਂ ਨਾਮ ਵਿਚ ਲਿਵ ਲੱਗਦੀ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਆਦਤ ਬਣ ਜਾਂਦੀ ਹੈ, ਵਿਕਾਰਾਂ ਵਲੋਂ ਰੁੱਚੀ ਹੱਟ ਜਾਂਦੀ ਹੈ, ਇਹ ਯਕੀਨ ਬਣ ਜਾਂਦਾ ਹੈ ਕਿ ਨਾਮ-ਸਿਮਰਨ ਹੀ ਜੀਵਨ ਦਾ ਸਹੀ ਰਸਤਾ ਹੈ ।

੧੩. ਪ੍ਰਭੂ ਹਰ ਥਾਂ ਵੱਸ ਰਿਹਾ ਹੈ, ਅਸਾਡੇ ਅੰਦਰ ਭੀ ਮੌਜੂਦ ਹੈ, ਪਰ ਪੂਰਾ ਗੁਰੂ ਹੀ ਇਹ ਦੀਦਾਰ ਕਰਾ ਸਕਦਾ ਹੈ, ਤੇ ਗੁਰੂ ਮਿਲਦਾ ਹੈ ਪ੍ਰਭੂ ਦੀ ਮੇਹਰ ਨਾਲ ।

੧੪. ਪਿੰਡੇ ਉਤੇ ਸੁਆਹ ਮਲੀ ਹੋਵੇ, ਗੋਦੜੀ ਝੋਲੀ ਆਦਿਕ ਸਾਧੂਆਂ ਵਾਲਾ ਭੇਖ ਕੀਤਾ ਹੋਇਆ ਹੋਵੇ, ਪਰ ਮਨ ਵਿਚ ਮਾਇਆ ਦਾ ਹਨੇਰਾ ਹੋਵੇ, ਉਹ ਮਨੁੱਖ ਸਿਮਰਨ ਤੋਂ ਵਾਂਜਿਆਂ ਰਹਿ ਕੇ, ਮਾਨੋ, ਜੂਏ ਵਿਚ ਬਾਜ਼ੀ ਹਾਰ ਕੇ ਜਾਂਦਾ ਹੈ ।

੧੫. ਅੰਦਰ ਮੈਲ ਕਪਟ ਤੇ ਕੂੜ ਹੋਵੇ, ਪਰ ਬਾਹਰੋਂ ਸਰੀਰ ਨੂੰ (ਤੀਰਥਾਂ ਆਦਿਕਾਂ ਤੇ) ਇਸ਼ਨਾਨ ਕਰਾਈ ਜਾਏ, ਇਸ ਤਰ੍ਹਾਂ ਅੰਦਰਲਾ ਕਪਟ ਲੁਕ ਨਹੀਂ ਸਕਦਾ । ਹਰੇਕ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਖਾਣਾ ਹੀ ਪੈਂਦਾ ਹੈ ।

੧੬. ਨਿੰਮ ਦੀ ਅੰਦਰਲੀ ਕੁੜਿੱਤਣ ਬਾਹਰੋਂ ਅੰਮ੍ਰਿਤ ਸਿੰਜਣ ਨਾਲ ਨਹੀਂ ਜਾਂਦੀ, ਸੱਪ ਦੀ ਡੰਗ ਮਾਰਨ ਵਾਲੀ ਵਾਦੀ ਦੁੱਧ ਪਿਲਾਇਆਂ ਦੂਰ ਨਹੀਂ ਹੁੰਦੀ, ਪੱਥਰ ਦਾ ਅੰਦਰਲਾ ਕੋਰਾ-ਪਨ ਬਾਹਰਲੇ ਇਸ਼ਨਾਨ ਨਾਲ ਨਹੀਂ ਮਿਟਦਾ, ਤਿਵੇਂ ਮਨਮੁਖ ਦਾ ਹਾਲ ਸਮਝੋ ।

੧੭. ਮਨਮੁਖ ਦੀ ਇਕ 'ਨਿੰਦਿਆ' ਦੀ ਵਾਦੀ ਹੀ ਲੈ ਲਉ—ਲੋਕਾਂ ਵਿਚ ਨਮੋਸ਼ੀ ਖੱਟਦਾ ਹੈ, ਉਸ ਦਾ ਮੂੰਹ ਭਰਿਸ਼ਟਿਆ ਰਹਿੰਦਾ ਹੈ, ਜਿਉਂ ਜਿਉਂ ਕਿਸੇ ਭਲੇ ਮਨੁੱਖ ਦੀ ਨਿੰਦਾ ਕਰ ਕੇ ਉਸ ਦੀ ਸੋਭਾ ਘਟਾਣ ਦਾ ਜਤਨ ਕਰਦਾ ਹੈ, ਉਸ ਦੇ ਆਪਣੇ ਅੰਦਰਲੇ ਗੁਣ ਨਸ਼ਟ ਹੁੰਦੇ ਜਾਂਦੇ ਹਨ; ਨਿੰਦਾ ਦੀ ਵਾਦੀ ਛੱਡਦਾ ਨਹੀਂ ਤੇ ਦਿਨੋ ਦਿਨ ਵਧੀਕ ਦੁਖੀ ਹੁੰਦਾ ਹੈ ।

੧੮. ਗੁਰੂ ਦੇ ਸਨਮੁਖ ਹੋ ਕੇ ਜਿਨ੍ਹਾਂ ਦੇ ਅੰਦਰ ਨਾਮ ਸਿਮਰਨ ਦਾ ਚਾਉ ਪੈਦਾ ਹੋ ਜਾਂਦਾ ਹੈ ਉਹਨਾਂ ਨੂੰ ਕਿਸੇ ਜਪ ਤਪ ਤੀਰਥ ਸੰਜਮ ਦੀ ਲੋੜ ਨਹੀਂ ਰਹਿ ਜਾਂਦੀ, ਉਹਨਾਂ ਦਾ ਹਿਰਦਾ ਪਵਿਤ੍ਰ ਹੋ ਜਾਂਦਾ ਹੈ, ਪ੍ਰਭੂ ਦੇ ਗੁਣ ਗਾਂਦੇ ਉਹ ਪ੍ਰਭੂ-ਚਰਨਾਂ ਵਿਚ ਜੁੜੇ ਹੋਏ ਸੋਹਣੇ ਲੱਗਦੇ ਹਨ ।

੧੯. ਪ੍ਰਭੂ ਦਾ ਮਿਲਾਪ ਸਤ ਸੰਗ ਵਿਚੋਂ ਹੁੰਦਾ ਹੈ ਗੁਰੂ ਦੀ ਕਿਰਪਾ ਨਾਲ; ਜਿਵੇਂ ਪਾਰਸ ਨਾਲ ਛੋਹਿਆਂ ਲੋਹਾ ਸੋਨਾ ਬਣ ਜਾਂਦਾ ਹੈ, ਤਿਵੇਂ ਗੁਰੂ ਦੀ ਛੋਹ ਨਾਲ ਪ੍ਰਭੂ ਦਾ 'ਨਾਮ' ਮਿਲ ਜਾਂਦਾ ਹੈ ।

੨੦. ਗੁਰੂ, ਮਾਨੋ, ਅੰਮ੍ਰਿਤ ਦਾ ਰੁੱਖ ਹੈ, ਨਾਮ-ਅੰਮ੍ਰਿਤ ਦਾ ਰਸ ਗੁਰੂ ਤੋਂ ਹੀ ਮਿਲਦਾ ਹੈ; ਜੋ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ, ਉਸ ਦੇ ਅੰਦਰ ਰੱਬੀ ਜੋਤਿ ਜਗ ਪੈਂਦੀ ਹੈ, ਉਹ ਰੱਬ ਨਾਲ ਇੱਕ-ਰੂਪ ਹੋ ਜਾਂਦਾ ਹੈ, ਮੌਤ ਦਾ ਡਰ ਉਸ ਨੂੰ ਪੋਂਹਦਾ ਨਹੀਂ ।

੨੧. ਕੀਹ ਅਮੀਰ ਤੇ ਕੀਹ ਗਰੀਬ, ਸਭ ਮਾਇਆ ਜੋੜਨ ਦੇ ਆਹਰੇ ਲੱਗੇ ਹੋਏ ਹਨ, ਜੇ ਦਾਉ ਲੱਗੇ ਤਾਂ ਪਰਾਇਆ ਧਨ ਭੀ ਚੁਰਾ ਲੈਂਦੇ ਹਨ, ਮਾਇਆ ਨਾਲ ਇਤਨਾ ਪਿਆਰ ਕਿ ਪੁੱਤ੍ਰ ਇਸਤ੍ਰੀ ਦਾ ਭੀ ਵਿਸਾਹ ਨਹੀਂ ਕਰਦੇ । ਪਰ ਇਹ ਆਪਣੇ ਮੋਹ ਵਿਚ ਫਸਾ ਕੇ ਚਲੀ ਜਾਂਦੀ ਹੈ ਤੇ ਇਸ ਨੂੰ ਜੋੜਨ ਵਾਲੇ ਹਾਹੁਕੇ ਲੈਂਦੇ ਹਨ ।

੨੨. ਪਰ, ਬੰਦਗੀ ਵਾਲਿਆਂ ਦੇ ਮਨ ਵਿਚ ਧਨ ਆਦਿਕ ਦਾ ਮੋਹ ਘਰ ਨਹੀਂ ਕਰ ਸਕਦਾ, ਉਹ ਰੱਬ-ਲੇਖੇ ਖ਼ਰਚ ਭੀ ਕਰਦੇ ਹਨ; ਉਹਨਾਂ ਨੂੰ ਤੋਟਿ ਭੀ ਨਹੀਂ ਆਉਂਦੀ ਤੇ ਰਹਿੰਦੇ ਭੀ ਸੁਖੀ ਹਨ ।

੨੩. ਰਾਜ ਤੇ ਪਾਤਿਸ਼ਾਹੀ, ਕਿਲ੍ਹੇ ਤੇ ਸੁੰਦਰ ਇਮਾਰਤਾਂ, ਸੋਨੇ ਨਾਲ ਸਜੇ ਹੋਏ ਵਧੀਆ ਘੋੜੇ, ਕਈ ਕਿਸਮਾਂ ਦੇ ਸੁਆਦਲੇ ਖਾਣੇ—ਜੋ ਮਨੁੱਖ ਇਹਨਾਂ ਦੇ ਦੇਵਣਹਾਰ ਨੂੰ ਵਿਸਾਰ ਕੇ ਮਨ ਦੀਆਂ ਮੌਜਾਂ ਵਿਚ ਲੱਗਦਾ ਹੈ ਉਹ ਦੁੱਖ ਹੀ ਪਾਂਦਾ ਹੈ ।

੨੪. ਸਰੀਰ ਦੇ ਸਿੰਗਾਰ ਲਈ ਰੰਗ ਬਰੰਗੇ ਰੇਸ਼ਮੀ ਕੱਪੜੇ, ਵਧੀਆ ਦੁਲੀਚਿਆਂ ਉਤੇ ਮਹਫ਼ਲਾਂ—ਇਹਨਾਂ ਨਾਲ ਭੀ ਮਨ ਵਿਚ ਸ਼ਾਂਤੀ ਨਹੀਂ ਆ ਸਕਦੀ, ਕਿਉਂਕਿ ਸ਼ਾਂਤੀ ਦੇਣ ਵਾਲਾ ਤੇ ਦੁੱਖ ਤੋਂ ਬਚਾਣ ਵਾਲਾ ਹਰਿ-ਨਾਮ ਹੀ ਹੈ ।

੨੫. ਜੋ ਮਨੁੱਖ ਨਾਮ ਸਿਮਰਦੇ ਹਨ, ਉਹ ਜਗਤ ਵਿਚ ਅਟੱਲ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ; ਜੋ ਅਸਲ ਫਲ ਜੀਵਨ ਵਿਚ ਖੱਟਣਾ ਸੀ ਉਹ ਫਲ ਉਹ ਖੱਟ ਲੈਂਦੇ ਹਨ, ਸਦਾ ਕਾਇਮ ਰਹਿਣ ਵਾਲੀ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲੈਂਦੇ ਹਨ ।

੨੬. ਨਾਮ ਸਿਮਰਨ ਵਾਲੇ ਸਦਾ ਪ੍ਰਭੂ ਦੇ ਨੇੜੇ ਵੱਸਦੇ ਹਨ, ਹਰ ਵੇਲੇ ਪ੍ਰਭੂ ਦੇ ਨਾਲ ਰਚੇ-ਮਿਚੇ ਰਹਿੰਦੇ ਹਨ, ਉਹਨਾਂ ਦੇ ਮਨ ਤੋਂ ਨਾਮ ਦਾ ਰੰਗ ਕਦੇ ਉਤਰਦਾ ਨਹੀਂ ।

੨੭. ਪਰ, ਮਨ ਦਾ ਮੁਰੀਦ ਮਨੁੱਖ ਨਾਮ ਨਹੀਂ ਸਿਮਰਦਾ, ਸਦਾ ਆਤਮਕ ਮੌਤ ਸਹੇੜੀ ਰੱਖਦਾ ਹੈ, ਵਿਕਾਰਾਂ ਵਿਚ ਲੱਗੇ ਰਹਿਣ ਕਰਕੇ ਆਪਣੇ ਜੀਵਨ ਦਾ ਰਸਤਾ ਔਖਾ ਤੇ ਡਰਾਉਣਾ ਬਣਾ ਲੈਂਦਾ ਹੈ ।

੨੮. ਸਿਮਰਨ ਕਰਨ ਵਾਲਿਆਂ ਉਤੇ ਕੋਈ ਵਿਕਾਰ ਦਬਾਅ ਨਹੀਂ ਪਾ ਸਕਦਾ, ਜਮਰਾਜ ਭੀ ਉਹਨਾਂ ਦਾ ਆਦਰ ਕਰਦਾ ਹੈ, ਉਹਨਾਂ ਦੇ ਅੰਦਰ ਸਦਾ ਖਿੜਾਉ ਬਣਿਆ ਰਹਿੰਦਾ ਹੈ ਤੇ ਉਹ ਜਗਤ ਵਿਚ ਭੀ ਮਾਣ ਪਾਂਦੇ ਹਨ ।

੨੯. ਜਿਨ੍ਹਾਂ ਨੂੰ ਪ੍ਰਭੂ ਨਾਮ ਦੀ ਲਗਨ ਲਾਂਦਾ ਹੈ, ਉਹ ਪ੍ਰਭੂ-ਦਰ ਤੋਂ ਸਦਾ ਦੀਦਾਰ ਦੀ ਦਾਤਿ ਮੰਗਦੇ ਹਨ; ਗੁਰੂ ਦੀ ਕਿਰਪਾ ਨਾਲ ਉਹਨਾਂ ਨੂੰ ਹਰ ਥਾਂ ਪ੍ਰਭੂ ਹੀ ਦਿੱਸਦਾ ਹੈ ।

੩੦. ਲੰਮੀ ਉਮਰ ਸਮਝ ਕੇ ਮਨੁੱਖ ਪ੍ਰਭੂ ਨੂੰ ਵਿਸਾਰ ਕੇ ਦੁਨੀਆ ਦੀਆਂ ਆਸਾਂ ਬਣਾਂਦਾ ਰਹਿੰਦਾ ਹੈ, ਮਹਲ-ਮਾੜੀਆਂ ਦੇ ਸਜਾਣ ਵਿਚ ਮਸਤ ਰਹਿੰਦਾ ਹੈ ਤੇ ਜੇ ਵੱਸ ਲੱਗੇ ਤਾਂ ਹੋਰਨਾਂ ਦਾ ਧਨ ਠੱਗ ਲਿਆਉਂਦਾ ਹੈ । ਮੂਰਖ ਨੂੰ ਇਹ ਚੇਤਾ ਹੀ ਨਹੀਂ ਆਉਂਦਾ ਕਿ ਜ਼ਿੰਦਗੀ ਦੀਆਂ ਘੜੀਆਂ ਘਟਦੀਆਂ ਜਾ ਰਹੀਆਂ ਹਨ ।

੩੧. ਮਨਮੁਖ ਤਾਂ ਆਸਾਂ ਦੇ ਗੇੜ ਵਿਚ ਪੈ ਕੇ ਦੁਖੀ ਹੁੰਦਾ ਹੈ; ਪਰ ਗੁਰੂ ਦੇ ਰਾਹ ਤੇ ਤੁਰਨ ਵਾਲਾ ਬੰਦਾ ਆਸਾਂ ਤੋਂ ਉਤਾਂਹ ਰਹਿੰਦਾ ਹੈ; ਸੋ ਨਿਰਾਸਤਾ ਤੇ ਅਫ਼ਸੋਸ ਉਸ ਦੇ ਨੇੜੇ ਨਹੀਂ ਢੁੱਕਦੇ, ਉਹ ਰਜ਼ਾ ਵਿਚ ਖ਼ੁਸ਼ ਰਹਿੰਦਾ ਹੈ ।

੩੨. ਮੋਹ ਵਿਚ ਫਸਿਆ ਮਨਮੁਖ ਵਹੁਟੀ ਪੁਤ੍ਰਾਂ ਨੂੰ ਵੇਖ ਕੇ ਖ਼ੁਸ਼ ਹੁੰਦਾ ਹੈ, ਠੱਗ ਠੱਗ ਕੇ ਧਨ ਲਿਆਉਂਦਾ ਹੈ । ਪਰ ਇਕ ਪਾਸੇ ਤਾਂ ਧਨ ਤੋਂ ਵੈਰ-ਵਿਰੋਧ ਉਪਜਦਾ ਹੈ, ਦੂਜੇ, ਧਨ ਦੀ ਖ਼ਾਤਰ ਕੀਤੇ ਪਾਪਾਂ ਦੀ ਮਨ ਵਿਚ ਫਿਟਕਾਰ ਪੈਂਦੀ ਹੈ ਤੇ ਇਸ ਤਰ੍ਹਾਂ ਦੁੱਖ ਪਾਂਦਾ ਹੈ ।

੩੩. ਜਿਸ ਮਨੁੱਖ ਨੂੰ ਪ੍ਰਭੂ ਦੀ ਮੇਹਰ ਨਾਲ ਇਹ ਸਮਝ ਪੈਂਦੀ ਹੈ ਕਿ ਵਹੁਟੀ ਪੁੱਤਰ ਧਨ ਆਦਿਕ ਦਾ ਸਾਥ ਨਾਸਵੰਤ ਹੈ, ਉਹ ਪੂਰੇ ਗੁਰੂ ਦੀ ਸਰਨ ਪੈਂਦਾ ਹੈ, ਤੇ ਪ੍ਰਭੂ ਦੇ ਨਾਮ ਵਿਚ ਲੀਨ ਹੁੰਦਾ ਹੈ ।

੩੪. ਜਿਸ ਨੂੰ ਗੁਰੂ ਪਾਸੋਂ ਨਾਮ ਦਾ ਖ਼ੈਰ ਮਿਲਦਾ ਹੈ ਉਸ ਦਾ ਹਿਰਦਾ ਖਿੜ ਪੈਂਦਾ ਹੈ, ਕੋਈ ਉਸ ਦੀ ਰੀਸ ਨਹੀਂ ਕਰ ਸਕਦਾ । ਉਸ ਦਾ ਨਾਮ ਨਾਲ ਪਿਆਰ ਅਤੇ ਹਿਰਦੇ ਦਾ ਖਿੜਾਉ ਸਦਾ ਵਧਦੇ ਜਾਂਦੇ ਹਨ ।

ਮ: ੫ ॥ ੩੫. ਜਿਸ ਮਨੁੱਖ ਨੂੰ ਗੁਰੂ ਨੇ ਪ੍ਰਭੂ ਨਾਲ ਮਿਲਾ ਦਿੱਤਾ, ਨਾਮ ਉਸ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ, ਸਤਸੰਗ ਦੀ ਓਟ ਲੈ ਕੇ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।

੩੬. ਪੂਰੇ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਵਡਿਆਈ ਵੇਖਣ ਵਾਲੇ ਮਨੁੱਖ ਦੇ ਅੰਦਰ ਖਿੜਾਉ ਪੈਦਾ ਹੋ ਜਾਂਦਾ ਹੈ, ਸ਼ਾਂਤੀ ਆ ਜਾਂਦੀ ਹੈ, ਉਸ ਨੂੰ ਹਰ ਥਾਂ ਪ੍ਰਭੂ ਹੀ ਦਿੱਸਦਾ ਹੈ ਤੇ ਉਹ ਰਜ਼ਾ ਵਿਚ ਪ੍ਰਸੰਨ ਰਹਿੰਦਾ ਹੈ ।

**ਲੜੀ-ਵਾਰ ਭਾਵ**:—

੧. (੧ ਤੋਂ ੫ ਤਕ) ਇਹ ਜਗਤ-ਖੇਡ ਪ੍ਰਭੂ ਨੇ ਆਪਣੇ ਆਪ ਤੋਂ ਬਣਾਈ ਹੈ, ਤ੍ਰੈਗੁਣੀ ਮਾਇਆ ਤੇ ਉਸ ਦਾ ਮੋਹ ਭੀ ਪ੍ਰਭੂ ਨੇ ਆਪ ਹੀ ਰਚਿਆ ਹੈ । ਉਸ ਦੀ ਰਜ਼ਾ ਵਿਚ ਹੀ ਕੋਈ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਨਾਮ ਸਿਮਰਦਾ ਹੈ ਤੇ ਮਾਇਆ ਦੇ ਹਨੇਰੇ ਵਿਚ ਠੇਡੇ ਨਹੀਂ ਖਾਂਦਾ, ਕੋਈ ਮਨ ਦਾ ਮੁਰੀਦ ਹੋ ਕੇ ਵਹੁਟੀ ਪੁਤ੍ਰਾਂ ਦੇ ਮੋਹ ਵਿਚ ਫਸ ਕੇ ਦੁਖੀ ਹੁੰਦਾ ਹੈ । ਗੁਰਮੁਖ ਨਾਮ ਸਿਮਰ ਕੇ ਮਨ-ਪੰਛੀ ਨੂੰ ਵੱਸ ਵਿਚ ਰੱਖਦਾ ਹੈ, ਨਾਮ ਉਸ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ ।

੨. (੬ ਤੋਂ ੧੩) ਜੇ ਨਾਮ ਵਿਚ ਸੁਰਤਿ ਜੋੜੀਏ ਤਾਂ ਮਨ ਵਿਚ ਖਿੜਾਉ ਤੇ ਸ਼ਾਂਤੀ ਉਪਜਦੀ ਹੈ, ਨਾਮ ਜਪਣ ਦਾ ਚਾਉ ਪੈਦਾ ਹੁੰਦਾ ਹੈ, ਸੰਤੋਖ ਵਾਲਾ ਜੀਵਨ ਹੋ ਜਾਂਦਾ ਹੈ, ਮਨ ਪਵਿਤ੍ਰ ਹੋ ਜਾਂਦਾ ਹੈ । ਜੇ ਮਨ ਨਾਮ ਸਿਮਰਨ ਵਿਚ ਗਿੱਝ ਜਾਏ ਤਾਂ ਇਹ ਯਕੀਨ ਬਣ ਜਾਂਦਾ ਹੈ ਕਿ ਸਿਮਰਨ ਹੀ ਜ਼ਿੰਦਗੀ ਦਾ ਸਹੀ ਰਸਤਾ ਹੈ, ਮਾਇਆ ਵਾਲੀ ਭੁੱਖ ਮੁੱਕ ਜਾਂਦੀ ਹੈ, ਸਿਮਰਨ ਦਾ ਚਾਉ ਪੈਦਾ ਹੋ ਜਾਂਦਾ ਹੈ, ਵਿਕਾਰਾਂ ਵਲੋਂ ਰੁੱਚੀ ਹੱਟ ਜਾਂਦੀ ਹੈ—ਇਹ ਸਾਰੀ ਬਰਕਤਿ ਗੁਰੂ ਦੀ ਰਾਹੀਂ ਪ੍ਰਾਪਤ ਹੁੰਦੀ ਹੈ ।

੩. (੧੪ ਤੋਂ ੨੦) ਧਾਰਮਿਕ ਭੇਖ, ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਬਾਹਰਲੇ ਧਾਰਮਿਕ ਕਰਮ ਮਨ ਦੀ ਮੈਲ ਨੂੰ ਦੂਰ ਨਹੀਂ ਕਰ ਸਕਦੇ । ਆਪਣੇ ਮਨ ਦੇ ਪਿੱਛੇ ਤੁਰਨ ਦੇ ਥਾਂ ਇਸ ਮਨ ਨੂੰ ਗੁਰੂ ਦੇ ਦੱਸੇ ਰਸਤੇ ਉਤੇ ਤੋਰਿਆਂ ਹੀ ਜ਼ਿੰਦਗੀ ਦਾ ਸਹੀ ਰਸਤਾ ਲੱਭਦਾ ਹੈ । ਗੁਰੂ ਮਨੁੱਖ ਨੂੰ ਪਰਮਾਤਮਾ ਦੇ ਸਿਮਰਨ ਵਿਚ ਜੋੜਦਾ ਹੈ ।

੪. (੨੧ ਤੋਂ ੩੬) ਦੁਨੀਆ ਵਲ ਧਿਆਨ ਮਾਰ ਕੇ ਵੇਖੋ, ਲੰਮੀ ਉਮਰ ਸਮਝ ਕੇ ਹਰੇਕ ਮਨੁੱਖ ਮਾਇਆ ਇਕੱਠੀ ਕਰਨ ਦੇ ਆਹਰੇ ਲੱਗਾ ਹੋਇਆ ਹੈ, ਬਿਗਾਨਾ ਹੱਕ ਖੋਹਣ ਤੋਂ ਭੀ ਸੰਕੋਚ ਨਹੀਂ ਕਰਦਾ । ਪਰ ਮਾਇਆ ਵਿਚੋਂ ਆਤਮਕ ਸੁਖ ਨਹੀਂ ਮਿਲ ਸਕਦਾ । ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ, ਉਹ ਸੁਖੀ ਹੈ, ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁਕਦੀ । ਇਹ ਦਾਤਿ ਪਰਮਾਤਮਾ ਦੀ ਆਪਣੀ ਮਿਹਰ ਨਾਲ ਹੀ ਮਿਲਦੀ ਹੈ ।

**ਮੁੱਖ-ਭਾਵ**:—

ਪਰਮਾਤਮਾ ਦੀ ਸੇਵਾ-ਭਗਤੀ ਹੀ ਮਨੁੱਖਾ ਜੀਵਨ ਦਾ ਅਸਲ ਮਨੋਰਥ ਹੈ, ਆਤਮਕ ਆਨੰਦ ਹਾਸਲ ਕਰਨ ਦਾ ਇਕ ਇਹੀ ਵਸੀਲਾ ਹੈ । ਬੇਅੰਤ ਧਨ-ਪਦਾਰਥ ਇਕੱਠਾ ਕੀਤਿਆਂ ਭੀ ਇਹ ਆਨੰਦ ਨਹੀਂ ਮਿਲ ਸਕਦਾ, ਕਿਉਂਕਿ ਮਾਇਆ ਦਾ ਮੋਹ ਤਾਂ ਮਨ ਨੂੰ ਵਿਕਾਰਾਂ ਦੀ ਮੈਲ ਨਾਲ ਮਲੀਨ ਕਰੀ ਜਾਂਦਾ ਹੈ । ਧਾਰਮਿਕ ਭੇਖ, ਤੀਰਥ-ਇਸ਼ਨਾਨ ਆਦਿਕ ਦੇ ਉੱਦਮ ਮਨ ਦੀ ਇਸ ਮੈਲ ਨੂੰ ਦੂਰ ਨਹੀਂ ਕਰ ਸਕਦੇ । ਜਿਸ ਉਤੇ ਪਰਮਾਤਮਾ ਦੀ ਮਿਹਰ ਕਰੇ ਉਹ ਗੁਰੂ ਦੀ ਸਰਨ ਪੈ ਕੇ ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ ।

## 'ਵਾਰ' ਦੀ ਬਣਤਰ:—

ਇਹ 'ਵਾਰ' ਗੁਰੂ ਰਾਮਦਾਸ ਜੀ ਦੀ ਲਿਖੀ ਹੋਈ ਹੈ । ਇਸ ਵਿਚ ਉਹਨਾਂ ਦੀਆਂ ੩੫ ਪਉੜੀਆਂ ਹਨ । ਸੋ, ਇਸ 'ਵਾਰ' ਦੀਆਂ ਪਹਿਲਾਂ ੩੫ ਪਉੜੀਆਂ ਹੀ ਸਨ । ਪਉੜੀ ਨੰ: ੩੪ ਦੇ ਨਾਲ ਪਉੜੀ ਨੰ: ੩੫ ਗੁਰੂ ਅਰਜਨ ਸਾਹਿਬ ਜੀ ਨੇ ਲਿਖ ਕੇ ਆਪਣੇ ਵਲੋਂ ਦਰਜ ਕਰ ਦਿੱਤੀ । ਉਸ ਪਉੜੀ ਦਾ ਸਿਰ-ਲੇਖ ਹੈ 'ਪਉੜੀ ਮ: ੫' ।

ਹਰੇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ । ਸਾਰੀ ਹੀ 'ਵਾਰ' ਵਿਚ ਸਾਰੀਆਂ ਪਉੜੀਆਂ ਦੀ ਕਾਵਿ-ਚਾਲ ਤਕਰੀਬਨ ਇਕੋ ਕਿਸਮ ਦੀ ਹੈ ।

ਇਸ 'ਵਾਰ' ਵਿਚ ਇਕ ਅਨੋਖੀ ਗੱਲ ਇਹ ਹੈ ਕਿ ਹਰੇਕ ਪਉੜੀ ਵਿਚ ਲਫ਼ਜ਼ 'ਨਾਨਕ' ਵਰਤਿਆ ਹੋਇਆ ਹੈ । ਜਿਹੜੀ ਪਉੜੀ ਨੰ: ੩੫ ਗੁਰੂ ਅਰਜਨ ਸਾਹਿਬ ਨੇ ਲਿਖ ਕੇ ਆਪਣੇ ਵਲੋਂ ਦਰਜ ਕੀਤੀ ਹੈ ਉਸ ਵਿਚ ਭੀ ਲਫ਼ਜ਼ 'ਨਾਨਕ' ਵਰਤਿਆ ਗਿਆ ਹੈ ।

## ਮਹਲਾ ੫ ਦੀ ਪਉੜੀ ਨੰ: ੩੫

ਇਹ ਸਾਰੀ 'ਵਾਰ' ਤਾਂ ਗੁਰੂ ਰਾਮਦਾਸ ਜੀ ਦੀ ਲਿਖੀ ਹੋਈ ਹੈ । ਇਸ ਵਿਚ ਉਹਨਾਂ ਦੀ ਪਉੜੀ ਨੰ: ੩੪ ਦੇ ਨਾਲ ਗੁਰੂ ਅਰਜਨ ਸਾਹਿਬ ਜੀ ਨੇ ਪਉੜੀ ਨੰ: ੩੫ ਆਪਣੇ ਵਲੋਂ ਦਰਜ ਕੀਤੀ ਹੈ । ਇਹ ਪਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਭੀ ਨਹੀਂ ਹੈ । ਸੋ, ਇਹ ਨਿਰੋਲ ਪਉੜੀ ਨੰ: ੩੪ ਦੇ ਸੰਬੰਧ ਵਿਚ ਹੀ ਲਿਖੀ ਗਈ ਹੈ । ਪਾਠਕਾਂ ਦੀ ਸਹੂਲਤ ਵਾਸਤੇ ਉਹ ਦੋਵੇਂ ਪਉੜੀਆਂ ਨੰ: ੩੪ ਅਤੇ ਨੰ: ੩੫ ਇਕੱਠੀਆਂ ਦਿੱਤੀਆਂ ਜਾਂਦੀਆਂ ਹਨ, ਤਾਕਿ ਪਾਠਕ ਆਪ ਇਹਨਾਂ ਦਾ ਡੂੰਘਾ ਸੰਬੰਧ ਵੇਖ ਸਕਣ :

ਪਉੜੀ ਨੰ : ੩੪ (ਗੁਰੂ ਰਾਮਦਾਸ ਜੀ ਦੀ)

**ਗੁਰ ਪੂਰੇ ਕੀ ਦਾਤਿ, ਨਿਤ ਦੇਵੈ, ਚੜੈ ਸਵਾਈਆ ॥ ਤੁਸਿ ਦੇਵੈ ਆਪਿ ਦਇਆਲੁ, ਨ ਛਪੈ ਛਪਾਈਆ ॥ ਹਿਰਦੈ ਕਵਲੁ ਪ੍ਰਗਾਸੁ, ਉਨਮਨਿ ਲਿਵ ਲਾਈਆ ॥ ਜੇ ਕੋ ਕਰੇ ਉਸ ਦੀ ਰੀਸ, ਸਿਰ ਛਾਈ ਪਾਈਆ ॥ ਨਾਨਕ ਅਪੜਿ ਕੋਇ ਨ ਸਕਈ, ਪੂਰੇ ਸਤਿਗੁਰ ਕੀ ਵਡਿਆਈਆ ॥੩੪॥**

ਇਸ ਦੇ ਨਾਲ ਅੱਗੇ ਪਉੜੀ ਨੰ: ੩੫ (ਗੁਰੂ ਅਰਜਨ ਸਾਹਿਬ ਦੀ)

**ਪਉੜੀ ਮ: ੫ ॥ ਸਚੁ ਖਾਣਾ, ਸਚੁ ਪੈਨਣਾ, ਸਚੁ ਨਾਮੁ ਅਧਾਰੁ ॥ ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ ॥ ਭਾਗੁ ਪੂਰਾ ਤਿਨ੍ ਜਾਗਿਆ ਜਪਿਆ ਨਿਰੰਕਾਰੁ ॥ ਸਾਧੂ ਸੰਗਤਿ ਲਗਿਆ ਤਰਿਆ ਸੰਸਾਰੁ ॥ ਨਾਨਕ ਸਿਫਤਿ ਸਾਲਾਹ ਕਰਿ ਪ੍ਰਭ ਕਾ ਜੈਕਾਰੁ ॥੩੫॥**

ਨੋਟ:— 'ਗੁਰ ਪੂਰੇ ਕੀ ਦਾਤਿ'—ਉਹ ਕਿਹੜੀ ਦਾਤਿ ਹੈ ? ਇਸ ਦਾ ਵਿਸਥਾਰ ਨਾਲ ਵੇਰਵਾ ਗੁਰੂ ਅਰਜਨ ਸਾਹਿਬ ਵਾਲੀ ਪਉੜੀ ਨੰ: ੩੫ ਵਿਚ ਹੈ ।

## ਇਸ 'ਵਾਰ' ਦੇ ਨਾਲ ਸਲੋਕ:—

ਇਸ 'ਵਾਰ' ਵਿਚ ਕੁੱਲ ੩੬ ਪਉੜੀਆਂ ਹਨ । ਪਉੜੀ ਨੰ: ੧ ਅਤੇ ੩੪ ਛੱਡ ਕੇ ਬਾਕੀ ੩੪ ਪਉੜੀਆਂ ਵਿਚ ਹਰੇਕ ਦੇ ਨਾਲ ਦੋ ਦੋ ਸ਼ਲੋਕ ਹਨ । ਇਹਨਾਂ ਦਾ ਜੋੜ . . = ੬੮

ਪਉੜੀ ਨੰ: ੧ ਅਤੇ ੩੪ ਦੇ ਨਾਲ ਤਿੰਨ ਤਿੰਨ ਸ਼ਲੋਕ ਹਨ; = ੬

. . . . . . . . . . . . . . . . . . . . .ਕੁੱਲ ਸ਼ਲੋਕ . . = ੭੪

**ਗੁਰ-ਵਿਅਕਤੀ ਅਨੁਸਾਰ:—**

ਮ: ੧ ਦੇ=ਪਉੜੀ ਨੰ: ੬ ਤੋਂ ੧੫ ਤਕ; ੧੦ ਪਉੜੀਆਂ ।
ਹਰੇਕ ਪਉੜੀ ਦੇ ਨਾਲ ਦੋ ਦੋ ਸ਼ਲੋਕ . . . . . . . ਜੋੜ = ੨੦
ਪਉੜੀ ਨੰ: ੧ ਦੇ ਨਾਲ = ੨
ਪਉੜੀ ਨੰ: ੨, ੩, ੧੬, ੨੦, ੨੧ ਦੇ ਨਾਲ ਇਕ ਇਕ = ੫
ਪਉੜੀ ਨੰ: ੧੭, ੧੯ ਅਤੇ ੨੨ ਦੇ ਨਾਲ ਦੋ ਦੋ ਸ਼ਲੋਕ . = ੬
. . . . . . . . . . . . . . . . . . . . . . . . . . ———
. . . . . . . ਜੋੜ . . . . . . . . . . . . . . . . . .= ੩੩ ਸ਼ਲੋਕ
ਮ: ੨ ਦੇ=ਪਉੜੀ ਨੰ: ੪, ੫ ਦੇ ਨਾਲ ਦੋ ਦੋ; . ਜੋੜ . . = ੪
ਨੰ: ੧, ੨, ੩, ੧੬, ੨੦ ਦੇ ਨਾਲ ਇਕ ਇਕ . . . . . = ੫
. . . . . . . . . . . . . . . . . . . . . . . . . . . ———
. . . . . . .ਜੋੜ . . . . . . . . . . . . . . . . . . . .= ੯
ਮ: ੩ ਦੇ=ਪਉੜੀ ਨੰ: ੨੪, ੨੫; ਦੋ ਦੋ ਸ਼ਲੋਕ; ਜੋੜ . = ੨੦
=੨੭ ਤੋਂ ੩੩; ਨੰ: ੩੫
ਪਉੜੀ ਨੰ: ੨੧, ੨੬, ੩੪ ਦੇ ਨਾਲ ਇਕ ਇਕ . . . . .= ੩
. . . . . . . . . . . . . . . . . . . . . . . . . . .———
. . . . . ਜੋੜ . . . . . . . . . . . . . . . . . . . . . = ੨੩
ਮ: ੪ ਦੇ=ਨੰ: ੧੮, ੨੩ ਦੇ ਨਾਲ ਦੋਵੇਂ; ਜੋੜ . . . . . .= ੪
ਨੰ: ੩੪ ਦੇ ਨਾਲ ਦੋ = ੨ . . . . . . . . . . . . . . . . = ੬
ਮ: ੫ ਦੇ=ਪਉੜੀ ਨੰ: ੩੬ ਨਾਲ ਦੋਵੇਂ . . . . . . . . . . .= ੨੧
ਨੰ: ੨੬ ਨਾਲ ਇਕ = ੭੪ . . . . . . . . . . . . . . . . = ੩
. . ਕੁੱਲ ਜੋੜ . . . . . . . . . . . .= ੩੩+੯+੨੩+੩ =੭੪

**'ਵਾਰ' ਦੀ ਪਹਿਲੀ ਸ਼ਕਲ:—**

ਇਹ 'ਵਾਰ' ਪਹਿਲਾਂ ਸਿਰਫ਼ 'ਪਉੜੀਆਂ' ਦਾ ਸੰਗ੍ਰਹਿ ਸੀ । ਕਾਵਿ-ਰਚਨਾਂ ਦੇ ਦ੍ਰਿਸ਼ਟੀ-ਕੋਣ ਤੋਂ ਵੇਖੋ । ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ, ਤੁਕਾਂ ਦਾ ਆਕਾਰ ਤਕਰੀਬਨ ਇਕੋ ਜਿਹਾ ਹੈ ।

ਜਿਸ ਗੁਰ-ਵਿਅਕਤੀ ਨੇ 'ਵਾਰ' ਦੇ ਅੰਦਰਲੇ ਸਰੂਪ ਨੂੰ ਇਤਨੇ ਧਿਆਨ ਨਾਲ ਇੱਕ-ਸੁਰ ਤਿਆਰ ਕੀਤਾ, ਇਸ 'ਵਾਰ' ਦੀ ਹਰੇਕ ਪਉੜੀ ਦੇ ਨਾਲ ਸ਼ਲੋਕ ਦਰਜ ਕਰਨ ਵੇਲੇ ਭੀ ਉਹਨਾਂ ਪਾਸੋਂ ਉਸੇ ਇਕ-ਸੁਰਤਾ ਦੀ ਹੀ ਆਸ ਰੱਖੀ ਜਾ ਸਕਦੀ ਸੀ । ਪਰ ਸਲੋਕਾਂ ਦਾ ਆਕਾਰ ਇਕੋ ਜਿਹਾ ਨਹੀਂ ਹੈ, ਸਲੋਕਾਂ ਦੀਆਂ ਤੁਕਾਂ ਇਕੋ ਜਿਤਨੀਆਂ ਨਹੀਂ ਹਨ ।

ਪਉੜੀ ਨੰ: ੨੯ ਦੇ ਨਾਲ ਦੂਜਾ ਸ਼ਲੋਕ ਗੁਰੂ ਅਰਜਨ ਸਾਹਿਬ ਦਾ ਹੈ । ਅਖ਼ੀਰਲੀ ਪਉੜੀ ਦੇ ਨਾਲ ਦੋਵੇਂ ਸ਼ਲੋਕ ਗੁਰੂ ਅਰਜਨ ਸਾਹਿਬ ਦੇ ਹਨ । ਜੇ ਗੁਰੂ ਰਾਮਦਾਸ ਜੀ ਆਪਣੀ ਲਿਖੀ 'ਵਾਰ' ਦੀ ਹਰੇਕ ਪਉੜੀ ਦੇ ਨਾਲ ਸਲੋਕ ਭੀ ਆਪ ਹੀ ਦਰਜ ਕਰਦੇ ਤਾਂ ਪਉੜੀ ਨੰ: ੨੯ ਦੇ ਨਾਲ ਇਕੋ ਸਲੋਕ ਦਰਜ ਨਾਹ ਕਰਦੇ, ਅਤੇ ਅਖ਼ੀਰਲੀ ਪਉੜੀ ਨੂੰ ਖ਼ਾਲੀ ਨਾਹ ਰਹਿਣ ਦੇਂਦੇ ।

ਅਸਲ ਗੱਲ ਇਹੀ ਹੈ ਕਿ ਪਹਿਲਾਂ 'ਵਾਰ' ਸਿਰਫ਼ ਪਉੜੀਆਂ ਦਾ ਸੰਗ੍ਰਹਿ ਸੀ । ਹਰੇਕ ਪਉੜੀ ਦੇ ਨਾਲ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ । ਹਰੇਕ ਗੁਰ-ਵਿਅਕਤੀ ਦੇ ਲਿਖੇ ਸਲੋਕਾਂ ਦੇ ਸੰਗ੍ਰਹਿ ਵਿਚੋਂ ਲੈ ਕੇ । ਉਹਨਾਂ ਸੰਗ੍ਰਹਿਆਂ ਵਿਚੋਂ ਜਿਹੜੇ ਸਲੋਕ ਵਧ ਗਏ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਤੇ ਇਕੱਠੇ ਦਰਜ ਕਰ ਦਿੱਤੇ ਗਏ । ਉਹਨਾਂ ਦਾ ਸਿਰਲੇਖ ਹੀ ਇਹ ਗੱਲ ਪਰਗਟ ਕਰਦਾ ਹੈ—'ਸਲੋਕ ਵਾਰਾਂ ਤੇ ਵਧੀਕ' ।

**ੴ ਸਤਿਗੁਰ ਪ੍ਰਸਾਦਿ ॥**
**ਸਾਰੰਗ ਕੀ ਵਾਰ ਮਹਲਾ ੪**
**ਰਾਇ ਮਹਮੇ ਹਸਨੇ ਕੀ ਧੁਨਿ**

ਮਹਮਾ ਤੇ ਹਸਨਾ ਦੋ ਰਾਜਪੂਤ ਸਰਦਾਰ ਸਨ; ਮਹਮਾ ਕਾਂਗੜੇ ਦਾ ਰਹਿਣ ਵਾਲਾ ਤੇ ਹਸਨਾ ਧੌਲੇ ਦਾ । ਹਸਨੇ ਨੇ ਚਲਾਕੀ ਨਾਲ ਮਹਮੇ ਨੂੰ ਅਕਬਰ ਦੇ ਕੋਲ ਕੈਦ ਕਰਾ ਦਿੱਤਾ; ਪਰ ਮਹਮੇ ਨੇ ਆਪਣੀ ਬਹਾਦਰੀ ਦੇ ਕਾਰਨਾਮੇ ਵਿਖਾ ਕੇ ਬਾਦਸ਼ਾਹ ਨੂੰ ਖ਼ੁਸ਼ ਕਰ ਲਿਆ ਤੇ ਸ਼ਾਹੀ ਫ਼ੌਜ ਲੈ ਕੇ ਹਸਨੇ ਤੇ ਆ ਚੜ੍ਹਿਆ । ਚੋਖਾ ਚਿਰ ਦੋਹੀਂ ਧਿਰੀਂ ਲੜਾਈ ਹੋਈ ਤੇ ਆਖ਼ਰ ਮਹਮੇ ਦੀ ਜਿੱਤ ਹੋਈ । ਢਾਢੀਆਂ ਨੇ ਇਸ ਜੰਗ ਦੀ ਵਾਰ ਲਿਖੀ; ਇਸੇ ਵਾਰ ਦੀ ਸੁਰ ਤੇ ਗੁਰੂ ਰਾਮਦਾਸ ਸਾਹਿਬ ਦੀ ਰਚੀ ਹੋਈ ਸਾਰੰਗ ਰਾਗ ਦੀ ਵਾਰ ਦੇ ਗਾਣ ਦੀ ਹਿਦਾਇਤ ਹੈ ।

ਉਸ ਵਾਰ ਵਿਚੋਂ ਨਮੂਨੇ ਲਈ ਹੇਠ-ਲਿਖੀ ਪਉੜੀ ਹੈ:—

**ਮਹਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ ॥ ਹਸਨੇ ਬੇ-ਈਮਾਨਗੀ ਨਾਲ ਮਹਮੇ ਥੱਟੀ ॥ ਭੇੜ ਦੁਹਾਂ ਦਾ ਮੱਚਿਆ ਸਰ ਵਗੇ ਸਫੱਟੀ । ਮਹਮੇ ਪਾਈ ਫਤਹ ਰਣ ਗਲ ਹਸਨੇ ਘੱਟੀ ॥ ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਮੇ ਖੱਟੀ ॥**

**ੴ ਸਤਿਗੁਰ ਪ੍ਰਸਾਦਿ ॥**

**ਸਲੋਕ ਮਹਲਾ ੨ ॥ ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ ॥ ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥਿ ॥੧॥ (ਪੰਨਾ ੧੨੩੭)**

**ਪਦ ਅਰਥ**:— ਪਾਹੂ—ਮਾਇਆ ਦੀ ਪਾਹ । ਨਿਵਲੁ—ਪਸ਼ੂਆਂ ਦੇ ਪੈਰਾਂ ਨੂੰ ਮਾਰਨ ਵਾਲਾ ਜੰਦਰਾ । ਤਾਕੁ—ਬੂਹਾ । ਉਘੜੈ—ਖੁਲ੍ਹਦਾ । ਅਵਰ ਹਥਿ—ਕਿਸੇ ਹੋਰ ਦੇ ਹੱਥ ਵਿਚ ।

**ਅਰਥ**:— (ਮਨੁੱਖ ਦਾ) ਮਨ (ਮਾਨੋ) ਕੋਠਾ ਹੈ ਤੇ ਸਰੀਰ (ਇਸ ਕੋਠੇ ਦਾ) ਛੱਤ ਹੈ, (ਮਾਇਆ ਦੀ) ਪਾਹ (ਇਸ ਮਨ-ਕੋਠੇ ਨੂੰ) ਜੰਦਰਾ (ਵੱਜਾ ਹੋਇਆ) ਹੈ, (ਇਸ ਜੰਦਰੇ ਨੂੰ ਖੋਲ੍ਹਣ ਲਈ) ਗੁਰੂ ਕੁੰਜੀ ਹੈ (ਭਾਵ, ਮਨ ਤੋਂ ਮਾਇਆ ਦਾ ਪ੍ਰਭਾਵ ਗੁਰੂ ਹੀ ਦੂਰ ਕਰ ਸਕਦਾ ਹੈ) । ਹੇ ਨਾਨਕ ! ਸਤਿਗੁਰੂ ਤੋਂ ਬਿਨਾ ਮਨ ਦਾ ਬੂਹਾ ਖੁਲ੍ਹ ਨਹੀਂ ਸਕਦਾ, ਤੇ ਕਿਸੇ ਹੋਰ ਦੇ ਹੱਥ ਵਿਚ (ਇਸ ਦੀ) ਕੁੰਜੀ ਨਹੀਂ ਹੈ ।੧।

**ਮਹਲਾ ੧ ॥ ਨ ਭੀਜੈ ਰਾਗੀ ਨਾਦੀ ਬੇਦਿ ॥ ਨ ਭੀਜੈ ਸੁਰਤੀ ਗਿਆਨੀ ਜੋਗਿ ॥ ਨ ਭੀਜੈ ਸੋਗੀ ਕੀਤੈ ਰੋਜਿ ॥ ਨ ਭੀਜੈ ਰੂਪੀਂ ਮਾਲੀਂ ਰੰਗਿ ॥ ਨ ਭੀਜੈ ਤੀਰਥਿ ਭਵਿਐ ਨੰਗਿ ॥ ਨ ਭੀਜੈ ਦਾਤੀਂ ਕੀਤੈ ਪੁੰਨਿ ॥ ਨ ਭੀਜੈ**

**ਬਾਹਰਿ ਬੈਠਿਆ ਸੁੰਨਿ ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥ ਨ ਭੀਜੈ ਕੇਤੇ ਹੋਵਹਿ ਧੂੜ ॥ ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ ॥੨॥ (ਪੰਨਾ ੧੨੩੭)**

**ਪਦ ਅਰਥ**:— ਨ ਭੀਜੈ—ਭਿੱਜਦਾ ਨਹੀਂ, ਪ੍ਰਸੰਨ ਨਹੀਂ ਹੁੰਦਾ । ਨਾਦੀ—ਨਾਦ ਦੀ ਰਾਹੀਂ, ਨਾਦ ਵਜਾਣ ਨਾਲ । ਬੇਦਿ—ਵੇਦ ਦੀ ਰਾਹੀਂ, ਵੇਦ ਪੜ੍ਹਨ ਨਾਲ । ਸੁਰਤੀ—ਸਮਾਧੀ (ਲਾਣ) ਨਾਲ । ਗਿਆਨੀ—ਗਿਆਨ ਦੀਆਂ ਗੱਲਾਂ ਕਰਨ ਨਾਲ । ਜੋਗਿ—ਜੋਗ-ਸਾਧਨ ਨਾਲ । ਰੋਜਿ—ਹਰ ਰੋਜ਼, ਸਦਾ । ਰੰਗਿ—ਰੰਗ-ਤਮਾਸ਼ੇ ਨਾਲ । ਤੀਰਥਿ—ਤੀਰਥ ਉਤੇ (ਨ੍ਹਾਤਿਆਂ) । ਭਵਿਐ—ਨੰਗੇ ਭੌਣ ਨਾਲ । ਪੁੰਨਿ—ਪੁੰਨ ਕਰਨ ਨਾਲ । ਸੁੰਨਿ—ਸੁੰਨ-ਅਵਸਥਾ ਵਿਚ, ਚੁੱਪ-ਚਾਪ ਰਹਿ ਕੇ । ਭੇੜਿ—ਭੇੜ ਵਿਚ, ਜੰਗ ਵਿਚ । ਭਿੜਿ—ਭਿੜ ਕੇ, ਲੜ ਕੇ । ਸੂਰ—ਸੂਰਮੇ । ਕੇਤੇ—ਕਈ ਬੰਦੇ । ਹੋਵਹਿ ਧੂੜਿ—ਮਿੱਟੀ ਵਿਚ ਲਿੱਬੜਦੇ ਹਨ । ਲੇਖਾ—ਹਿਸਾਬ, ਅਸਾਡੇ ਚੰਗੇ ਮੰਦੇ ਹੋਣ ਦੀ ਪਰਖ । ਲੇਖਾ ਲਿਖੀਐ—ਲੇਖਾ ਲਿਖਿਆ ਜਾਂਦਾ ਹੈ, ਸਾਡੇ ਚੰਗੇ ਮੰਦੇ ਹੋਣ ਦੀ ਪਰਖ ਕੀਤੀ ਜਾਂਦੀ ਹੈ । ਮਨ ਕੈ ਭਾਇ—ਮਨ ਦੀ ਭਾਵਨਾ ਅਨੁਸਾਰ, ਮਨ ਦੀ ਅਵਸਥਾ ਅਨੁਸਾਰ । ਸਾਚੈ ਨਾਇ—ਸੱਚੇ ਨਾਮ ਦੀ ਰਾਹੀਂ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਦੀ ਰਾਹੀਂ ।

**ਅਰਥ**:— ਰਾਗ ਗਾਣ ਨਾਲ, ਨਾਦ ਵਜਾਣ ਨਾਲ ਜਾਂ ਵੇਦ (ਆਦਿਕ ਧਰਮ-ਪੁਸਤਕ) ਪੜ੍ਹਨ ਨਾਲ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ; ਨਾਹ ਹੀ, ਸਮਾਧੀ ਲਾਇਆਂ ਗਿਆਨ-ਚਰਚਾ ਕੀਤਿਆ ਜਾਂ ਜੋਗ ਦਾ ਕੋਈ ਸਾਧਨ ਕੀਤਿਆਂ । ਨਾਹ ਹੀ ਉਹ ਤ੍ਰੁਠਦਾ ਹੈ ਨਿਤ ਸੋਗ ਕੀਤਿਆਂ (ਜਿਵੇਂ ਸ੍ਰਾਵਗ ਸਰੇਵੜੇ ਕਰਦੇ ਹਨ); ਰੂਪ, ਮਾਲ-ਧਨ ਤੇ ਰੰਗ-ਤਮਾਸ਼ੇ ਵਿਚ ਰੁੱਝਿਆਂ ਭੀ ਪ੍ਰਭੂ (ਜੀਵ ਉਤੇ) ਖ਼ੁਸ਼ ਨਹੀਂ ਹੁੰਦਾ; ਨਾਹ ਹੀ ਉਹ ਭਿੱਜਦਾ ਹੈ ਤੀਰਥ ਤੇ ਨ੍ਹਾਤਿਆਂ ਜਾਂ ਨੰਗੇ ਭਵਿਆਂ । ਦਾਨ-ਪੁੰਨ ਕੀਤਿਆਂ ਭੀ ਰੱਬ ਰੀਝਦਾ ਨਹੀਂ, ਤੇ ਬਾਹਰ (ਜੰਗਲਾਂ ਵਿਚ) ਸੁੰਨ-ਮੁੰਨ ਬੈਠਿਆਂ ਭੀ ਨਹੀਂ ਪਸੀਜਦਾ ।

ਜੋਧੇ ਲੜਾਈ ਵਿਚ ਲੜ ਕੇ ਮਰਦੇ ਹਨ (ਇਸ ਤਰ੍ਹਾਂ ਭੀ) ਪ੍ਰਭੂ ਪ੍ਰਸੰਨ ਨਹੀਂ ਹੁੰਦਾ, ਕਈ ਬੰਦੇ (ਸੁਆਹ ਆਦਿਕ ਮਲ ਕੇ) ਮਿੱਟੀ ਵਿਚ ਲਿੱਬੜਦੇ ਹਨ (ਇਸ ਤਰ੍ਹਾਂ ਭੀ ਉਹ) ਖ਼ੁਸ਼ ਨਹੀਂ ਹੁੰਦਾ ।

ਹੇ ਨਾਨਕ ! ਪਰਮਾਤਮਾ ਪ੍ਰਸੰਨ ਹੁੰਦਾ ਹੈ ਜੇ ਉਸ ਸਦਾ ਕਾਇਮ ਰਹਿਣ ਵਾਲੇ ਦੇ ਨਾਮ ਵਿਚ (ਜੁੜੀਏ), (ਕਿਉਂਕਿ ਜੀਵਾਂ ਦੇ ਚੰਗੇ ਮੰਦੇ ਹੋਣ ਦੀ) ਪਰਖ ਮਨ ਦੀ ਭਾਵਨਾ ਅਨੁਸਾਰ ਕੀਤੀ ਜਾਂਦੀ ਹੈ ।੨।

**ਮਹਲਾ ੧ ॥ ਨਵ ਛਿਅ ਖਟ ਕਾ ਕਰੇ ਬੀਚਾਰੁ ॥ ਨਿਸਿ ਦਿਨ ਉਚਰੈ ਭਾਰ ਅਠਾਰ ॥ ਤਿਨਿ ਭੀ ਅੰਤੁ ਨ ਪਾਇਆ ਤੋਹਿ ॥ ਨਾਮ ਬਿਹੂਣ ਮੁਕਤਿ ਕਿਉ ਹੋਇ ॥ ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ ॥ ਗੁਰਮੁਖਿ ਨਾਨਕ ਨਾਮੁ ਪਛਾਣਿਆ ॥੩॥ (ਪੰਨਾ ੧੨੩੭)**

**ਪਦ ਅਰਥ**:— ਨਵ—ਨੌ ਵਿਆਕਰਣ । ਛਿਅ—ਛੇ ਸ਼ਾਸਤ੍ਰ । ਖਟ—ਛੇ ਵੇਦਾਂਗ (ਸ਼ਿਕਸ਼ਾ, ਕਲਪ, ਵਿਆਕਰਣ, ਛੰਦ, ਨਿਰੁਕਤ, ਜੋਤਿਸ਼) । ਨਿਸਿ—ਰਾਤ । ਭਾਰ ਅਠਾਰ—ਅਠਾਰਾਂ ਪਰਵਾਂ ਵਾਲਾ ਮਹਾਭਾਰਤ ਗ੍ਰੰਥ । ਤਿਨਿ—ਉਸ ਨੇ । ਤੋਹਿ—ਤੇਰਾ । ਬਿਹੂਣ—ਸੱਖਣਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਨਾਭਿ—ਕਮਲ ਦੀ ਨਾਭੀ । ਵਸਤ—ਵੱਸਦਿਆਂ । ਬ੍ਰਹਮੈ—ਬ੍ਰਹਮਾ ਨੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ।

**ਅਰਥ**:— ਜੋ ਮਨੁੱਖ (ਇਤਨਾ ਵਿਦਵਾਨ ਹੋਵੇ ਕਿ) ਨੌ ਵਿਆਕਰਣਾਂ, ਛੇ ਸ਼ਾਸਤ੍ਰਾਂ ਤੇ ਛੇ ਵੇਦਾਂਗ ਦੀ ਵਿਚਾਰ ਕਰੇ (ਭਾਵ, ਇਹਨਾਂ ਪੁਸਤਕਾਂ ਦੇ ਅਰਥ ਸਮਝ ਲਏ), ਅਠਾਰਾਂ ਪਰਵਾਂ ਵਾਲੇ ਮਹਾਭਾਰਤ ਗ੍ਰੰਥ ਨੂੰ ਦਿਨ ਰਾਤ

ਪੜ੍ਹਦਾ ਰਹੇ, ਉਸ ਨੇ ਭੀ (ਹੇ ਪ੍ਰਭੂ !) ਤੇਰਾ ਅੰਤ ਨਹੀਂ ਪਾਇਆ, (ਤੇਰੇ) ਨਾਮ ਤੋਂ ਬਿਨਾ ਮਨ ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਨਹੀਂ ਕਰ ਸਕਦਾ ।

ਕਮਲ ਦੀ ਨਾਭੀ ਵਿਚ ਵੱਸਦਾ ਬ੍ਰਹਮਾ ਪਰਮਾਤਮਾ ਦੇ ਗੁਣਾਂ ਦਾ ਅੰਦਾਜ਼ਾ ਨਾਹ ਲਾ ਸਕਿਆ । ਹੇ ਨਾਨਕ ! ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਹੀ (ਪ੍ਰਭੂ ਦਾ) ਨਾਮ (ਸਿਮਰਨ ਦਾ ਮਹਾਤਮ) ਸਮਝਿਆ ਜਾ ਸਕਦਾ ਹੈ ।੩।

**ਪਉੜੀ ॥ ਆਪੇ ਆਪਿ ਨਿਰੰਜਨਾ, ਜਿਨਿ ਆਪੁ ਉਪਾਇਆ ॥ ਆਪੇ ਖੇਲੁ ਰਚਾਇਓਨੁ, ਸਭੁ ਜਗਤੁ ਸਬਾਇਆ ॥ ਤ੍ਰੈ ਗੁਣ ਆਪਿ ਸਿਰਜਿਅਨੁ, ਮਾਇਆ ਮੋਹੁ ਵਧਾਇਆ ॥ ਗੁਰ ਪਰਸਾਦੀ ਉਬਰੇ, ਜਿਨ ਭਾਣਾ ਭਾਇਆ ॥ ਨਾਨਕ ਸਚੁ ਵਰਤਦਾ, ਸਭ ਸਚਿ ਸਮਾਇਆ ॥੧॥ (ਪੰਨਾ ੧੨੩੭)**

**ਪਦ ਅਰਥ**:— ਆਪੇ—ਆਪ ਹੀ । ਜਿਨਿ—ਜਿਸ (ਨਿਰੰਜਨ) ਨੇ । ਆਪੁ—ਆਪਣੇ ਆਪ ਨੂੰ । ਰਚਾਇਓਨੁ—ਰਚਾਇਆ ਉਸ ਨੇ । ਸਿਰਜਿਅਨੁ—ਸਿਰਜੇ ਉਸ ਨੇ । ਜਿਨ—ਜਿਨ੍ਹਾਂ ਨੂੰ । ਸਚਿ—ਸੱਚ ਵਿਚ । ਨਿਰੰਜਨ—(ਨਿਰ+ਅੰਜਨ) ਮਾਇਆ-ਰਹਿਤ ।

**ਅਰਥ**:— ਮਾਇਆ-ਰਹਿਤ ਪ੍ਰਭੂ ਆਪ ਹੀ (ਜਗਤ ਦਾ ਮੂਲ) ਹੈ ਉਸਨੇ ਆਪਣੇ ਆਪ ਨੂੰ (ਜਗਤ ਦੇ ਰੂਪ ਵਿਚ) ਪਰਗਟ ਕੀਤਾ ਹੈ; ਇਹ ਸਾਰਾ ਹੀ ਜਗਤ-ਤਮਾਸ਼ਾ ਉਸ ਨੇ ਆਪ ਹੀ ਰਚਿਆ ਹੈ ।

ਮਾਇਆ ਦੇ ਤਿੰਨ ਗੁਣ ਉਸ ਨੇ ਆਪ ਹੀ ਬਣਾਏ ਹਨ (ਤੇ ਜਗਤ ਵਿਚ) ਮਾਇਆ ਦਾ ਮੋਹ (ਭੀ ਉਸ ਨੇ ਆਪ ਹੀ) ਪ੍ਰਬਲ ਕੀਤਾ ਹੈ, (ਇਸ ਤ੍ਰੈ-ਗੁਣੀ ਮਾਇਆ ਦੇ ਮੋਹ ਵਿਚੋਂ ਸਿਰਫ਼) ਉਹ (ਜੀਵ) ਬਚਦੇ ਹਨ ਜਿਨ੍ਹਾਂ ਨੂੰ ਸਤਿਗੁਰੂ ਦੀ ਕਿਰਪਾ ਨਾਲ (ਪ੍ਰਭੂ ਦੀ) ਰਜ਼ਾ ਮਿੱਠੀ ਲੱਗਦੀ ਹੈ ।

ਹੇ ਨਾਨਕ ! ਸਦਾ ਕਾਇਮ ਰਹਿਣ ਵਾਲਾ ਪ੍ਰਭੂ (ਹਰ ਥਾਂ) ਮੌਜੂਦ ਹੈ, ਤੇ ਸਾਰੀ ਸ੍ਰਿਸ਼ਟੀ ਉਸ ਸਦਾ-ਥਿਰ ਵਿਚ ਟਿੱਕੀ ਹੋਈ ਹੈ (ਭਾਵ, ਉਸ ਦੇ ਹੁਕਮ ਦੇ ਅੰਦਰ ਰਹਿੰਦੀ ਹੈ) ।੧।

**ਸਲੋਕ ਮਹਲਾ ੨ ॥ ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥ ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥ ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥ ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥ ਆਵਹਿ ਨੰਗੇ, ਜਾਹਿ ਨੰਗੇ, ਵਿਚੇ ਕਰਹਿ ਵਿਥਾਰ ॥ ਨਾਨਕ ਹੁਕਮੁ ਨ ਜਾਣੀਐ, ਅਗੈ ਕਾਈ ਕਾਰ ॥੧॥ (ਪੰਨਾ ੧੨੩੮)**

**ਪਦ ਅਰਥ**:— ਵੇਕ—ਵਖੋ-ਵਖ । ਧੰਧੈ—ਧੰਧੇ ਵਿਚ । ਅਗਲਾ—ਬਹੁਤਾ (ਧੰਧਾ) । ਆਵਹਿ—(ਜੀਵ ਜਗਤ ਵਿਚ) ਆਉਂਦੇ ਹਨ । ਵਿਚੇ—ਵਿਚ ਹੀ, (ਨੰਗੇ ਆਉਣ ਤੇ ਨੰਗੇ ਜਾਣ ਦੇ) ਵਿਚਲੇ ਹਿੱਸੇ ਵਿਚ ਹੀ, (ਭਾਵ, ਇਹ ਜਾਣਦੇ ਹੋਏ ਭੀ ਕਿ ਜੀਵ ਨੰਗੇ ਆਉਂਦੇ ਹਨ ਤੇ ਨੰਗੇ ਹੀ ਜਾਂਦੇ ਹਨ) । ਨੰਗੇ—(ਭਾਵ,) ਖ਼ਾਲੀ-ਹੱਥ । ਵਿਥਾਰ—ਖਿਲਾਰੇ । ਕਾਈ—ਕੇਹੜੀ ? ਅਗੈ—ਪਰਲੋਕ ਵਿਚ ।

**ਅਰਥ**:— ਹੇ ਨਾਨਕ ! ਪ੍ਰਭੂ ਆਪ (ਜੀਵਾਂ ਨੂੰ) ਪੈਦਾ ਕਰਦਾ ਹੈ ਤੇ ਆਪ ਹੀ (ਇਹਨਾਂ ਨੂੰ) ਵਖੋ ਵਖ (ਸੁਭਾਉ ਵਾਲੇ) ਰੱਖਦਾ ਹੈ; (ਪਰ) ਸਭ ਜੀਵਾਂ ਦਾ ਖਸਮ ਇਕ (ਆਪ) ਹੀ ਹੈ (ਇਸ ਵਾਸਤੇ) ਕਿਸੇ ਜੀਵ ਨੂੰ ਭੈੜਾ ਨਹੀਂ ਆਖਿਆ ਜਾ ਸਕਦਾ ।

ਪ੍ਰਭੂ ਆਪ ਹੀ ਸਭ ਜੀਵਾਂ ਦਾ ਖਸਮ ਹੈ, (ਆਪ ਹੀ ਜੀਵਾਂ ਨੂੰ) ਧੰਧੇ ਵਿਚ ਜੋੜ ਕੇ (ਆਪ ਹੀ) ਵੇਖ ਰਿਹਾ ਹੈ; ਕੋਈ ਜੀਵ (ਮਾਇਆ ਦੇ ਧੰਧੇ ਤੋਂ) ਬਚਿਆ ਹੋਇਆ ਨਹੀਂ, ਕਿਸੇ ਨੂੰ ਥੋੜ੍ਹਾ ਤੇ ਕਿਸੇ ਨੂੰ ਬਹੁਤਾ (ਧੰਧਾ ਉਸ ਨੇ ਚਮੋੜਿਆ ਹੋਇਆ) ਹੈ ।

(ਜੀਵ ਜਗਤ ਵਿਚ) ਖ਼ਾਲੀ-ਹੱਥ ਆਉਂਦੇ ਹਨ ਤੇ ਖ਼ਾਲੀ-ਹੱਥ (ਇਥੋਂ) ਤੁਰ ਜਾਂਦੇ ਹਨ, ਇਹ ਵੇਖ ਕੇ ਭੀ (ਮਾਇਆ ਦੇ) ਖਿਲਾਰ ਖਿਲਾਰੀ ਜਾਂਦੇ ਹਨ । ਹੇ ਨਾਨਕ ! (ਇਥੋਂ ਜਾ ਕੇ) ਪਰਲੋਕ ਵਿਚ ਕਿਹੜੀ ਕਾਰ (ਕਰਨ ਨੂੰ) ਮਿਲੇਗੀ—(ਇਸ ਸੰਬੰਧੀ ਪ੍ਰਭੂ ਦਾ) ਹੁਕਮ ਨਹੀਂ ਜਾਣਿਆ ਜਾ ਸਕਦਾ ।੧।

**ਮਹਲਾ ੧ ॥ ਜਿਨਸਿ ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ ਲੈ ਜਾਵੈ ॥ ਆਪੇ ਥਾਪਿ ਉਥਾਪੈ ਆਪੇ, ਏਤੇ ਵੇਸ ਕਰਾਵੈ ॥ ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ ॥ ਲੇਖੈ ਬੋਲਣੁ, ਲੇਖੈ ਚਲਣੁ, ਕਾਇਤੁ ਕੀਚਹਿ ਦਾਵੇ ॥ ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ ॥ ਕਰਣੀ ਉਪਰਿ ਹੋਇ ਤਪਾਵਸੁ, ਜੇ ਕੋ ਕਹੈ ਕਹਾਏ ॥੨॥ (ਪੰਨਾ ੧੨੩੮)**

**ਪਦ ਅਰਥ**:— ਜਿਨਸਿ ਥਾਪਿ, ਜਿਨਸਿ ਥਾਪਿ—ਜਿਨਸ ਜਿਨਸ ਦੇ (ਸਰੀਰ) ਬਣਾ ਬਣਾ ਕੇ, ਭਾਂਤ ਭਾਂਤ ਦੇ ਸਰੀਰ ਰਚ ਰਚ ਕੇ । ਉਥਾਪੈ—ਉਖੇੜਦਾ ਹੈ, ਨਾਸ ਕਰਦਾ ਹੈ । ਏਤੇ—ਇਤਨੇ, ਕਈ ਕਿਸਮਾਂ ਦੇ । ਜੇਤੇ ਜੀਅ—ਜਿਤਨੇ ਭੀ ਜੀਵ ਹਨ, (ਭਾਵ, ਸਾਰੇ ਹੀ ਜੀਵ) । ਅਉਧੂਤੀ—ਮੰਗਤੇ । ਆਪੇ—ਆਪ ਹੀ । ਭਿਖਿਆ—ਖ਼ੈਰ । ਲੇਖੈ—ਲੇਖੇ ਵਿਚ, ਹਿਸਾਬ ਵਿਚ (ਭਾਵ, ਗਿਣੇ-ਮਿਥੇ ਸਮੇ ਲਈ ਹੈ) । ਕਾਇਤੁ—ਕਿਉਂ ? ਕਾਹਦੇ ਲਈ ? ਕੀਚਹਿ—ਕੀਤੇ ਜਾਣ । ਕੀਚਹਿ ਦਾਵੇ—ਮੱਲਾਂ ਮੱਲੀਆਂ ਜਾਣ । ਮੂਲੁ—ਜੜ੍ਹ, ਤੱਤ । ਮੂਲੁ ਮਤਿ—ਮਤਿ ਕਾ ਮੂਲ । ਪਰਵਾਣਾ—ਮੰਨਿਆ-ਪ੍ਰਮੰਨਿਆ । ਕਰਣੀ—ਅਮਲੀ ਜੀਵਨ, ਕੀਤੇ ਹੋਏ ਕਰਮ । ਤਪਾਵਸੁ—ਨਿਆਂ, ਨਿਬੇੜਾ ।

**ਅਰਥ**:— ਭਾਂਤ ਭਾਂਤ ਦੇ ਸਰੀਰ ਬਣਾ ਬਣਾ ਕੇ ਪ੍ਰਭੂ ਆਪ ਹੀ ਜੀਵਾਂ ਨੂੰ (ਜਗਤ ਵਿਚ) ਘੱਲਦਾ ਹੈ ਤੇ (ਫਿਰ ਇਥੋਂ) ਲੈ ਜਾਂਦਾ ਹੈ; ਪ੍ਰਭੂ ਆਪ ਹੀ ਪੈਦਾ ਕਰਦਾ ਹੈ ਆਪ ਹੀ ਨਾਸ ਕਰਦਾ ਹੈ, ਇਹ ਕਈ ਕਿਸਮਾਂ ਦੇ (ਜੀਵਾਂ ਦੇ) ਰੂਪ ਆਪ ਹੀ ਬਣਾਂਦਾ ਹੈ ।

ਇਹ ਸਾਰੇ ਹੀ ਜੀਵ (ਜੋ ਜਗਤ ਵਿਚ) ਤੁਰਦੇ ਫਿਰਦੇ ਹਨ (ਇਹ ਸਾਰੇ ਪ੍ਰਭੂ ਦੇ ਦਰ ਦੇ) ਮੰਗਤੇ ਹਨ, ਪ੍ਰਭੂ ਆਪ ਹੀ ਇਹਨਾਂ ਨੂੰ ਖ਼ੈਰ ਪਾਂਦਾ ਹੈ । ਹਰੇਕ ਜੀਵ ਦਾ ਬੋਲਣਾ ਚੱਲਣਾ ਗਿਣੇ-ਮਿਥੇ ਸਮੇ ਲਈ ਹੈ, ਕਾਹਦੇ ਲਈ ਇਹ ਮੱਲਾਂ ਮੱਲੀਆਂ ਜਾ ਰਹੀਆਂ ਹਨ ? ਨਾਨਕ ਆਖ ਕੇ ਸੁਣਾਂਦਾ ਹੈ ਕਿ ਅਕਲ ਦੀ ਮੰਨੀ-ਪ੍ਰਮੰਨੀ ਸਿਰੇ ਦੀ ਗੱਲ ਇਹੀ ਹੈ; ਭਾਵੇਂ ਹੋਰ ਜੋ ਕੁਝ ਭੀ ਕੋਈ ਆਖੇ (ਪਿਆ ਆਖੇ, ਅਸਲ ਗੱਲ ਇਹ ਹੈ ਕਿ) ਹਰੇਕ ਦੇ ਆਪਣੇ ਕੀਤੇ ਕਰਮਾਂ ਅਨੁਸਾਰ ਨਿਬੇੜਾ ਹੁੰਦਾ ਹੈ ।੨।

**ਪਉੜੀ ॥ ਗੁਰਮੁਖਿ ਚਲਤੁ ਰਚਾਇਓਨੁ, ਗੁਣ ਪਰਗਟੀ ਆਇਆ ॥ ਗੁਰਬਾਣੀ ਸਦ ਉਚਰੈ ਹਰਿ ਮੰਨਿ ਵਸਾਇਆ ॥ ਸਕਤਿ ਗਈ, ਭ੍ਰਮੁ ਕਟਿਆ, ਸਿਵ ਜੋਤਿ ਜਗਾਇਆ ॥ ਜਿਨ ਕੈ ਪੋਤੈ ਪੁੰਨੁ ਹੈ, ਗੁਰੁ ਪੁਰਖੁ ਮਿਲਾਇਆ ॥ ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ ॥੨॥ (ਪੰਨਾ ੧੨੩੮)**

**ਪਦ ਅਰਥ**:— ਗੁਰਮੁਖਿ—ਉਹ ਮਨੁੱਖ ਜਿਸ ਦਾ ਮੂੰਹ ਗੁਰੂ ਵਲ ਹੈ, ਗੁਰੂ ਦੇ ਸਨਮੁਖਿ ਮਨੁੱਖ । ਚਲਤੁ—ਤਮਾਸ਼ਾ, ਖੇਡ, ਕੌਤਕ । ਪਰਗਟੀ ਆਇਆ—ਪ੍ਰਗਟਾਏ ਹਨ । ਮੰਨਿ—ਮਨਿ, ਮਨ ਵਿਚ । ਸਕਤਿ—ਮਾਇਆ (ਦਾ ਪ੍ਰਭਾਵ) । ਭ੍ਰਮੁ—ਭਟਕਣਾ । ਸਿਵ ਜੋਤਿ—ਰੱਬੀ ਜੋਤਿ । ਪੋਤੈ—ਖ਼ਜ਼ਾਨੇ ਵਿਚ । ਗੁਰੁ ਪੁਰਖੁ—ਮਹਾਂ ਪੁਰਖ ਸਤਿਗੁਰੂ । ਜਿਨ ਕੈ ਪੋਤੈ—ਜਿਨ੍ਹਾਂ ਦੇ ਖ਼ਜ਼ਾਨੇ ਵਿਚ, ਜਿਨ੍ਹਾਂ ਦੇ ਭਾਗਾਂ ਵਿਚ । ਪੁੰਨੁ—

(ਪਿਛਲੀ ਕੀਤੀ) ਭਲਿਆਈ, ਨੇਕ ਕਮਾਈ, ਨੇਕੀ । ਸਹਜੇ—ਆਤਮਕ ਅਡੋਲਤਾ ਵਿਚ (ਟਿੱਕ ਕੇ) । ਨਾਮਿ—ਨਾਮ ਵਿਚ ।

**ਅਰਥ**:— (ਪ੍ਰਭੂ ਦੀ ਜਗਤ-ਰਚਨਾ ਵਿਚ) ਕੋਈ ਮਨੁੱਖ ਗੁਰੂ ਦੇ ਸਨਮੁਖ ਹੈ ਇਹ ਕੌਤਕ ਭੀ ਉਸ (ਪ੍ਰਭੂ) ਨੇ (ਹੀ) ਰਚਾਇਆ ਹੈ (ਗੁਰਮੁਖਿ ਮਨੁੱਖ ਵਿਚ ਪ੍ਰਭੂ ਨੇ ਆਪਣੇ) ਗੁਣ ਪਰਗਟ ਕੀਤੇ ਹਨ, (ਜਿਨ੍ਹਾਂ ਦੀ ਬਰਕਤਿ ਨਾਲ ਉਹ ਗੁਰਮੁਖਿ) ਸਦਾ ਸਤਿਗੁਰੂ ਦੀ ਬਾਣੀ ਉਚਾਰਦਾ ਹੈ ਤੇ ਪ੍ਰਭੂ ਨੂੰ ਮਨ ਵਿਚ ਵਸਾਈ ਰੱਖਦਾ ਹੈ, ਉਸ ਦੇ ਅੰਦਰ ਰੱਬੀ ਜੋਤਿ ਜਗ ਪੈਂਦੀ ਹੈ, (ਉਸ ਦੇ ਅੰਦਰੋਂ) ਮਾਇਆ (ਦਾ ਹਨੇਰਾ) ਦੂਰ ਹੋ ਜਾਂਦਾ ਹੈ ਤੇ ਭਟਕਣਾ ਮੁੱਕ ਜਾਂਦੀ ਹੈ (ਭਾਵ, ਜ਼ਿੰਦਗੀ ਦੇ ਰਾਹ ਤੇ ਉਹ ਮਾਇਆ ਦੇ ਹਨੇਰੇ ਵਿਚ ਠੇਡੇ ਨਹੀਂ ਖਾਂਦਾ) ।

ਜਿਨ੍ਹਾਂ ਦੇ ਭਾਗਾਂ ਵਿਚ (ਪਿਛਲੀ ਕੀਤੀ) ਨੇਕ ਕਮਾਈ ਹੈ (ਉਹਨਾਂ ਨੂੰ ਪ੍ਰਭੂ) ਮਹਾਂ ਪੁਰਖ ਸਤਿਗੁਰੂ ਮਿਲਾ ਦੇਂਦਾ ਹੈ; ਤੇ, ਹੇ ਨਾਨਕ ! ਉਹ ਆਤਮਕ ਅਡੋਲਤਾ ਵਿਚ ਟਿੱਕ ਕੇ (ਪ੍ਰਭੂ ਵਿਚ) ਮਿਲੇ ਰਹਿੰਦੇ ਹਨ, ਪ੍ਰਭੂ ਦੇ ਨਾਮ ਵਿਚ ਟਿਕੇ ਰਹਿੰਦੇ ਹਨ ।੨।

**ਸਲੋਕ ਮਹਲਾ ੨ ॥ ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥ ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮ੍ਾਲਿ ॥ ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥ ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥ ਥੋੜਾ ਕਿਨੈ ਨ ਮੰਗਿਓ, ਕਿਸੁ ਕਹੀਐ ਸਾਬਾਸਿ ॥ ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥੧॥ (ਪੰਨਾ ੧੨੩੮)**

**ਪਦ ਅਰਥ**:— ਸਾਹ ਵਣਜਾਰਿਆ—ਸ਼ਾਹ (-ਪ੍ਰਭੂ) ਦੇ (ਘੱਲੇ ਹੋਏ) ਵਪਾਰੀ (ਜੀਵ) । ਚਲੇ—(ਸ਼ਾਹ ਪਾਸੋਂ) ਤੁਰ ਪਏ (ਤੇ ਇਥੇ ਜਗਤ ਵਿਚ ਆਏ) । ਲਿਖਿਆ—(ਕੀਤੇ ਕਰਮਾਂ ਅਨੁਸਾਰ ਮੱਥੇ ਤੇ) ਲਿਖਿਆ ਹੋਇਆ (ਲੇਖ) । ਲਿਖੇ ਉਪਰਿ—ਉਸ ਲਿਖੇ ਲੇਖ ਅਨੁਸਾਰ । ਹੁਕਮ ਹੋਇ—ਪ੍ਰਭੂ ਦਾ ਹੁਕਮ ਵਰਤਦਾ ਹੈ । ਵਸਤੁ—(ਨਾਮ-ਰੂਪ) ਵੱਖਰ । ਵਣਜਾਰਈ—ਵਣਜਾਰਿਆਂ ਨੇ, ਵਪਾਰੀਆਂ ਨੇ । ਇਕਿ—ਕਈ ਜੀਵ । ਸਾਬਤੁ—ਪੂਰੀ ਦੀ ਪੂਰੀ । ਰਾਸਿ—ਪੂੰਜੀ, (ਸੁਆਸਾਂ ਦੀ) ਪੂੰਜੀ । ਲਾਏ—ਵਰਤ ਦਿੱਤੀ ।

**ਅਰਥ**:— ਸ਼ਾਹ (-ਪ੍ਰਭੂ) ਦੇ (ਘੱਲੇ ਹੋਏ ਜੋ ਜੋ ਜੀਵ-) ਵਪਾਰੀ (ਸ਼ਾਹ ਪਾਸੋਂ) ਤੁਰ ਪੈਂਦੇ ਹਨ (ਤੇ ਇਥੇ ਜਗਤ ਵਿਚ ਆਉਂਦੇ ਹਨ, ਉਹਨਾਂ ਨੂੰ ਪ੍ਰਭੂ ਉਹਨਾਂ ਦੇ ਕੀਤੇ ਕਰਮਾਂ ਅਨੁਸਾਰ ਮੱਥੇ ਤੇ) ਲਿਖਿਆ ਹੋਇਆ ਲੇਖ ਨਾਲ ਦੇ ਕੇ ਤੋਰਦਾ ਹੈ । ਉਸ ਲਿਖੇ ਲੇਖ ਅਨੁਸਾਰ ਪ੍ਰਭੂ ਦਾ ਹੁਕਮ ਵਰਤਦਾ ਹੈ ਤੇ ਨਾਮ-ਰੂਪ ਵੱਖਰ ਸੰਭਾਲ ਲਈਦਾ ਹੈ । ਜੋ ਮਨੁੱਖ ਨਾਮ ਦਾ ਵਣਜ ਕਰਦੇ ਹਨ ਉਹਨਾਂ ਨਾਮ-ਪਦਾਰਥ ਹਾਸਲ ਕਰ ਲਿਆ ਤੇ ਪ੍ਰਾਪਤ ਕਰ ਕੇ ਪੱਲੇ ਬੰਨ੍ਹ ਲਿਆ । ਕਈ (ਜੀਵ-ਵਪਾਰੀ ਇਥੋਂ) ਨਫ਼ਾ ਖੱਟ ਕੇ ਜਾਂਦੇ ਹਨ, ਪਰ ਕਈ ਅਸਲ ਰਾਸਿ-ਪੂੰਜੀ ਭੀ ਗਵਾ ਜਾਂਦੇ ਹਨ (ਦੋਹਾਂ ਧਿਰਾਂ ਵਿਚੋਂ) ਘੱਟ ਚੀਜ਼ ਕਿਸੇ ਨੇ ਨਹੀਂ ਮੰਗੀ (ਭਾਵ, ਨਾਮ-ਵਪਾਰੀਆਂ ਨੂੰ 'ਨਾਮ' ਬਹੁਤ ਪਿਆਰਾ ਲੱਗਦਾ ਹੈ ਤੇ ਮਾਇਆ-ਧਾਰੀ ਨੂੰ ਮਾਇਆ) । ਫਿਰ, ਇਹਨਾਂ ਵਿਚੋਂ ਸ਼ਾਬਾਸ਼ੇ ਕਿਸ ਨੇ ਖੱਟੀ (ਮਿਹਰ ਦੀ ਨਜ਼ਰ ਕਿਸੇ ਤੇ ਹੋਈ) ?

ਮਿਹਰ ਦੀ ਨਜ਼ਰ, ਹੇ ਨਾਨਕ ! ਉਹਨਾਂ ਤੇ ਹੋਈ ਜਿਨ੍ਹਾਂ ਨੇ (ਸੁਆਸਾਂ ਦੀ) ਸਾਰੀ ਰਾਸਿ-ਪੂੰਜੀ (ਨਾਮ ਦਾ ਵਪਾਰ ਕਰਨ ਵਿਚ) ਲਾ ਦਿੱਤੀ ।੧।

**ਮਹਲਾ ੧ ॥ ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ ॥ ਜੀਵਿ ਜੀਵਿ ਮੁਏ ਮੁਏ ਜੀਵੇ ॥ ਕੇਤਿਆ ਕੇ ਬਾਪ, ਕੇਤਿਆ ਕੇ ਬੇਟੇ, ਕੇਤੇ ਗੁਰ ਚੇਲੇ ਹੂਏ ॥ ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ ॥ ਸਭੁ ਕਰਣਾ**

**ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ ॥ ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ ॥੨॥ (ਪੰਨਾ ੧੨੩੭)**

**ਪਦ ਅਰਥ**:— ਜੁੜਿ—ਜੁੜ ਕੇ, (ਜਿੰਦ ਸਰੀਰ ਨੂੰ) ਮਿਲ ਕੇ; (ਭਾਵ, ਜਨਮ ਲੈ ਕੇ) । ਜੁੜਿ ਜੁੜਿ—ਮੁੜ ਮੁੜ ਜਨਮ ਲੈ ਕੇ । ਵਿਛੁੜੇ—(ਜਿੰਦ ਸਰੀਰ ਨਾਲੋਂ) ਵਿਛੁੜਦੀ ਹੈ, (ਭਾਵ, ਜੀਵ ਮਰਦੇ ਹਨ) । ਵਿਛੁੜਿ— ਸਰੀਰ ਨਾਲੋਂ ਵੱਖ ਹੋ ਕੇ, ਮਰ ਕੇ । ਜੀਵਿ ਜੀਵਿ—ਕਈ ਵਾਰੀ ਜੰਮ ਕੇ । ਆਗੈ ਪਾਛੈ—ਹੁਣ ਵਾਲੇ ਜਨਮ ਤੋਂ ਪਹਿਲਾਂ ਤੇ ਇਸ ਤੋਂ ਅਗਾਂਹ । ਗਣਤ—ਗਿਣਤੀ, ਲੇਖਾ । ਸਭੁ ਕਰਣਾ—ਸਾਰਾ ਜਗਤ । ਕਿਰਤੁ—ਪਿਛਲੇ ਕੀਤੇ ਕਰਮਾਂ ਦਾ ਸਮੂਹ । ਕਿਰਤੁ ਕਰਿ—ਕੀਤੇ ਕਰਮਾਂ ਅਨੁਸਾਰ । ਮਰੀਐ—ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ । ਨਦਰਿ—(ਮਿਹਰ ਦੀ) ਨਜ਼ਰ ਕਰਨ ਵਾਲਾ ਪ੍ਰਭੂ । ਕਰਿ ਕਰਿ, ਕਰੇ ਕਰੇ—ਮੁੜ ਮੁੜ ਕਰੀ ਜਾ ਰਿਹਾ ਹੈ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ ਮਨੁੱਖ ।

**ਅਰਥ**:— ਆਤਮਾ ਤੇ ਸਰੀਰ ਇਕੱਠੇ ਹੋ ਕੇ ਵਿੱਛੁੜ ਜਾਂਦੇ ਹਨ, ਵਿੱਛੁੜ ਕੇ ਫਿਰ ਮਿਲਦੇ ਹਨ, (ਭਾਵ,) ਜੀਵ ਜੰਮਦੇ ਹਨ ਮਰਦੇ ਹਨ, ਮਰਦੇ ਹਨ ਫਿਰ ਜੰਮਦੇ ਹਨ । (ਇਹ ਜੰਮਣ ਮਰਨ ਦਾ ਸਿਲਸਿਲਾ ਇਤਨਾ ਲੰਮਾ ਹੁੰਦਾ ਹੈ ਕਿ ਜੀਵ ਇਸ ਗੇੜ ਵਿਚ) ਕਈਆਂ ਦੇ ਪਿਉ ਤੇ ਕਈਆਂ ਦੇ ਪੁੱਤਰ ਬਣਦੇ ਹਨ, ਕਈ (ਵਾਰੀ) ਗੁਰੂ ਤੇ ਚੇਲੇ ਬਣਦੇ ਹਨ । ਇਹ ਲੇਖਾ ਗਿਣਿਆ ਨਹੀਂ ਜਾ ਸਕਦਾ ਕਿ ਜੋ ਕੁਝ ਅਸੀ ਹੁਣ ਐਸ ਵੇਲੇ ਹਾਂ ਇਸ ਤੋਂ ਪਹਿਲਾਂ ਅਸਾਡਾ ਕੀਹ ਜਨਮ ਸੀ ਤੇ ਅਗਾਂਹ ਕੀਹ ਹੋਵੇਗਾ ।

ਪਰ ਇਹ ਸਾਰਾ ਜਗਤ (-ਰਚਨਾ-ਰੂਪ ਲੇਖਾ ਜੋ ਲਿਖਿਆ ਜਾ ਰਿਹਾ ਹੈ ਇਹ ਜੀਵਾਂ ਦੇ) ਕੀਤੇ ਕਰਮਾਂ ਅਨੁਸਾਰ ਲਿਖਿਆ ਜਾਂਦਾ ਹੈ, ਕਰਤਾਰ ਇਹ ਖੇਡ ਇਸ ਤਰ੍ਹਾਂ ਖੇਡੀ ਜਾ ਰਿਹਾ ਹੈ । ਮਨਮੁਖ ਇਸ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ਤੇ ਗੁਰਮੁਖਿ ਇਸ ਵਿਚੋਂ ਪਾਰ ਲੰਘ ਜਾਂਦਾ ਹੈ ਕਿਉਂਕਿ, ਹੇ ਨਾਨਕ ! ਮਿਹਰ ਦਾ ਮਾਲਕ ਪ੍ਰਭੂ ਉਸ ਉਤੇ ਮਿਹਰ ਦੀ ਨਜ਼ਰ ਕਰਦਾ ਹੈ ।੨।

**ਪਉੜੀ ॥ ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ ॥ ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ ॥ ਪੁਤ੍ਰ ਕਲਤ੍ਰੁ ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ ॥ ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ ॥ ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ ॥੩॥ (ਪੰਨਾ ੧੨੩੮)**

**ਪਦ ਅਰਥ**:— ਮਨਮੁਖਿ—ਉਹ ਮਨੁੱਖ ਜਿਸ ਦਾ ਮੂੰਹ ਆਪਣੇ ਮਨ ਵਲ ਹੈ, ਜੋ ਆਪਣੇ ਮਨ ਦੇ ਪਿੱਛੇ ਲੱਗਦਾ ਹੈ, ਮਨ ਦਾ ਮੁਰੀਦ, ਆਪ-ਹੁਦਰਾ ਮਨੁੱਖ । ਦੂਜਾ ਭਰਮੁ—(ਪ੍ਰਭੂ ਨੂੰ ਛੱਡ ਕੇ) ਹੋਰ ਪਾਸੇ ਦੀ ਭਟਕਣਾ, ਹੋਰ ਪਾਸੇ ਦੀ ਲਟਕ । ਦੂਜੈ—ਹੋਰ ਪਾਸੇ ਨੇ । ਲੋਭਾਇਆ—ਲੁਭਾ ਲਿਆ, ਭਰਮਾ ਲਿਆ । ਕੂੜੋ—ਕੂੜ ਹੀ । ਆਲਾਇਆ—ਬੋਲਦੇ ਹਨ । ਕਲਤ੍ਰੁ—ਇਸਤ੍ਰੀ (ਸੰਸਕ੍ਰਿਤ ਵਿਚ ਇਹ ਲਫ਼ਜ਼ ਨਪੁੰਸਕ ਲਿੰਗ (ਨੂਟਏਰ ਘਏਨਦਏਰ) ਹੈ, ਪੁਰਾਣੀ ਪੰਜਾਬੀ ਵਿਚ ਪੁਲਿੰਗ ਕਰ ਕੇ ਵਰਤਿਆ ਗਿਆ ਹੈ; ਵੇਖੋ 'ਗੁਰਬਾਣੀ ਵਿਆਕਰਣ') । ਹੇਤੁ—ਹਿਤ । ਸਬਾਇਆ—ਸਾਰਾ । ਦਰਿ—ਦਰ ਤੇ, ਬੂਹੇ ਤੇ । ਮਾਰੀਅਹਿ—ਮਾਰੀਦੇ ਹਨ, ਮਾਰ ਖਾਂਦੇ ਹਨ । ਭਰਮਹਿ—ਭਟਕਦੇ ਹਨ, ਠੇਡੇ ਖਾਂਦੇ ਹਨ ।

**ਅਰਥ**:— ਮਨ ਦੇ ਮੁਰੀਦ ਮਨੁੱਖਾਂ ਨੂੰ ਹੋਰ ਪਾਸੇ ਦੀ ਲਟਕ ਲੱਗ ਜਾਂਦੀ ਹੈ, ਉਹਨਾਂ ਨੂੰ ਹੋਰ ਪਾਸੇ ਨੇ ਭਰਮਾ ਲਿਆ ਹੁੰਦਾ ਹੈ, ਉਹ ਝੂਠ ਤੇ ਠੱਗੀ ਕਮਾਂਦੇ ਹਨ ਤੇ ਝੂਠ ਹੀ (ਮੂੰਹੋਂ) ਬੋਲਦੇ ਹਨ; (ਉਹਨਾਂ ਦੇ ਮਨ ਵਿਚ) ਪੁਤ੍ਰਾਂ ਦਾ ਮੋਹ-ਪਿਆਰ (ਵੱਸਦਾ ਹੈ) (ਉਹਨਾਂ ਦੇ ਮਨ ਵਿਚ) ਇਸਤ੍ਰੀ (ਵੱਸਦੀ) ਹੈ (ਤੇ ਇਹ ਰਸਤਾ) ਨਿਰੋਲ

ਦੁੱਖ ਦਾ (ਮੂਲ) ਹੈ; (ਰੱਬ ਵਲੋਂ) ਭਰਮ ਵਿਚ ਪਾਏ ਹੋਏ (ਮਨਮੁਖ) ਠੇਡੇ ਖਾਂਦੇ ਹਨ, (ਮਾਨੋ) ਜਮ ਦੇ ਬੂਹੇ ਤੇ ਬੱਧੇ ਹੋਏ ਕੁੱਟ ਖਾ ਰਹੇ ਹਨ ।

ਹੇ ਨਾਨਕ ! ਮਨ ਦੇ ਮੁਰੀਦ ਮਨੁੱਖ (ਆਪਣੀ) ਜ਼ਿੰਦਗੀ ਅਜਾਈਂ ਗਵਾ ਲੈਂਦੇ ਹਨ, ਪ੍ਰਭੂ ਨੂੰ ਏਵੇਂ ਹੀ ਭਾਉਂਦਾ ਹੈ ।੩।

**ਸਲੋਕ ਮਹਲਾ ੨ ॥ ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥ ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥ ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥ ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥੧॥ (ਪੰਨਾ ੧੨੩੮)**

**ਪਦ ਅਰਥ**:— ਤੇ—(ਬਹੁ-ਵਚਨ) ਉਹ ਮਨੁੱਖ । ਰਤੇ—ਰੱਤੇ, ਰੰਗੇ ਹੋਏ । ਅੰਮ੍ਰਿਤੁ—ਅਮਰ ਕਰਨ ਵਾਲਾ ਜਲ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ । ਰੰਗ ਸਿਉ—ਮੌਜ ਨਾਲ, ਸੁਆਦ ਨਾਲ । ਆਦਿ—ਮੁੱਢ ਤੋਂ, ਧੁਰ ਤੋਂ ।

**ਅਰਥ**:— (ਹੇ ਪ੍ਰਭੂ !) ਜਿਨ੍ਹਾਂ ਮਨੁੱਖਾਂ ਨੂੰ ਤੇਰੇ ਨਾਮ ਦੀ ਸੋਭਾ (ਕਰਨ ਦੀ ਸੁਭਾਗਤਾ) ਮਿਲੀ ਹੈ ਉਹ ਮਨੁੱਖ ਆਪਣੇ ਮਨ ਵਿਚ (ਤੇਰੇ ਨਾਮ ਦੇ ਰੰਗ ਨਾਲ) ਰੰਗੇ ਰਹਿੰਦੇ ਹਨ । ਹੇ ਨਾਨਕ ! (ਉਹਨਾਂ ਲਈ) ਇਕ ਨਾਮ ਹੀ ਅੰਮ੍ਰਿਤ ਹੈ ਹੋਰ ਕਿਸੇ ਚੀਜ਼ ਨੂੰ ਉਹ ਅੰਮ੍ਰਿਤ ਨਹੀਂ ਮੰਨਦੇ ।

ਹੇ ਨਾਨਕ ! (ਇਹ ਨਾਮ) ਅੰਮ੍ਰਿਤ (ਹਰੇਕ ਮਨੁੱਖ ਦੇ) ਮਨ ਵਿਚ ਹੀ ਹੈ, ਪਰ ਮਿਲਦਾ ਹੈ ਗੁਰੂ ਦੀ ਕਿਰਪਾ ਨਾਲ; ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਲਿਖਿਆ ਹੋਇਆ ਹੈ; ਉਹਨਾਂ ਨੇ ਹੀ ਸੁਆਦ ਨਾਲ ਪੀਤਾ ਹੈ ।੧।

**ਮਹਲਾ ੨ ॥ ਕੀਤਾ ਕਿਆ ਸਾਲਾਹੀਐ, ਕਰੇ ਸੋਇ ਸਾਲਾਹਿ ॥ ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ॥ ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥ ਦਾਤਾ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥ ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ ॥ ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ ॥੨॥ (ਪੰਨਾ ੧੨੩੯)**

**ਪਦ ਅਰਥ**:— ਕੀਤਾ—ਪੈਦਾ ਕੀਤਾ ਹੋਇਆ ਜੀਵ । ਕਰੇ—ਜੋ ਪੈਦਾ ਕਰਦਾ ਹੈ । ਸੋਇ—ਉਸੇ ਨੂੰ । ਏਕੀ—ਬਾਹਰਾ—ਇਕ ਪ੍ਰਭੂ ਤੋਂ ਬਿਨਾ । ਜਿਨਿ—ਜਿਸ (ਕਰਤਾਰ) ਨੇ । ਆਕਾਰੁ—ਇਹ ਦਿੱਸਦਾ ਜਗਤ । ਜਿ—ਜਿਹੜਾ । ਸਭਸੈ—ਸਭਨਾਂ ਨੂੰ । ਆਧਾਰੁ—ਆਸਰਾ । ਸਦੀਵ—ਸਦਾ ਹੀ (ਕਾਇਮ ਰਹਿਣ ਵਾਲਾ) । ਜਿਸੁ ਭੰਡਾਰੁ—ਜਿਸ ਦਾ ਖ਼ਜ਼ਾਨਾ । ਪਾਰਾਵਾਰੁ—ਪਾਰਲਾ ਤੇ ਉਰਲਾ ਬੰਨਾ (ਪਾਰ+ਅਵਾਰ) ।

**ਅਰਥ**:— ਪੈਦਾ ਕੀਤੇ ਹੋਏ ਜੀਵ ਦੀ ਵਡਿਆਈ ਕਰਨ ਦਾ ਕੀਹ ਲਾਭ ? ਉਸ (ਪ੍ਰਭੂ) ਦੀ ਸਿਫ਼ਤਿ-ਸਾਲਾਹ ਕਰੋ ਜੋ (ਸਭ ਨੂੰ ਪੈਦਾ) ਕਰਦਾ ਹੈ; (ਕਿਉਂਕਿ) ਹੇ ਨਾਨਕ ! ਉਸ ਇਕ ਪ੍ਰਭੂ ਤੋਂ ਬਿਨਾ ਹੋਰ ਕੋਈ ਦਾਤਾ ਨਹੀਂ ਹੈ ।

ਜਿਸ ਕਰਤਾਰ ਨੇ ਇਹ ਸਾਰਾ ਜਗਤ ਬਣਾਇਆ ਹੈ ਉਸ ਦੀ ਵਡਿਆਈ ਕਰੋ, ਉਸ ਇਕ ਦਾਤਾਰ ਦੇ ਗੁਣ ਗਾਓ ਜੋ ਹਰੇਕ ਜੀਵ ਨੂੰ ਆਸਰਾ ਦੇਂਦਾ ਹੈ ।

ਹੇ ਨਾਨਕ ! ਉਹ ਪ੍ਰਭੂ ਆਪ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਸਦਾ ਖ਼ਜ਼ਾਨਾ ਭੀ ਸਦਾ ਭਰਿਆ ਰਹਿੰਦਾ ਹੈ । ਉਸ ਨੂੰ ਵੱਡਾ ਆਖੋ, ਉਸ ਦੀ ਵਡਿਆਈ ਕਰੋ, ਉਸ (ਦੀ ਵਡਿਆਈ) ਦਾ ਅੰਤ ਨਹੀਂ ਪੈ ਸਕਦਾ, ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੨।

**ਪਉੜੀ ॥ ਹਰਿ ਕਾ ਨਾਮੁ ਨਿਧਾਨੁ ਹੈ, ਸੇਵਿਐ ਸੁਖੁ ਪਾਈ ॥ ਨਾਮੁ ਨਿਰੰਜਨੁ ਉਚਰਾਂ ਪਤਿ ਸਿਉ ਘਰਿ ਜਾਂਈ ॥ ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ ॥ ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਈ ॥ ਨਾਨਕ ਆਪਿ ਦਇਆਲੁ ਹੋਇ ਨਾਮੇ ਲਿਵ ਲਾਈ ॥੪॥ (ਪੰਨਾ ੧੨੩੯)**

**ਪਦ ਅਰਥ**:— ਨਿਧਾਨੁ—ਖ਼ਜ਼ਾਨਾ । ਸੇਵਿਐ—ਜੇ ਸੇਵੀਏ, ਜੇ ਸਿਮਰੀਏ । ਪਤਿ—ਇੱਜ਼ਤ । ਪੰਖੇਰੂ—ਪੰਛੀ । ਨਾਮੇ—ਨਾਮ ਵਿਚ ਹੀ । ਗੁਰਮੁਖਿ ਬਾਣੀ ਨਾਮੁ ਹੈ—ਗੁਰਮੁਖ ਦੀ ਬਾਣੀ ਪ੍ਰਭੂ ਦਾ ਨਾਮ ਹੈ, ਗੁਰਮੁਖ ਨਾਮ ਹੀ ਉਚਾਰਦਾ ਹੈ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ ਮਨੁੱਖ । ਵਸਿ—ਵੱਸ ਵਿਚ ।

**ਅਰਥ**:— ਪਰਮਾਤਮਾ ਦਾ ਨਾਮ (ਸਾਰੇ ਸੁਖਾਂ ਦਾ) ਖ਼ਜ਼ਾਨਾ ਹੈ, ਜੇ ਨਾਮ ਸਿਮਰੀਏ ਤਾਂ ਸੁਖ ਮਿਲਦਾ ਹੈ ।

ਮੈਂ ਮਾਇਆ-ਰਹਿਤ ਪ੍ਰਭੂ ਦਾ ਨਾਮ ਸਿਮਰਾਂ ਤੇ ਇੱਜ਼ਤ ਨਾਲ (ਆਪਣੇ) ਘਰ ਵਿਚ ਜਾਵਾਂ—(ਗੁਰਮੁਖ ਦੀ ਸਦਾ ਇਹੀ ਤਾਂਘ ਹੁੰਦੀ ਹੈ) ਗੁਰਮੁਖ ਸਦਾ ਨਾਮ ਹੀ ਉਚਾਰਦਾ ਹੈ ਤੇ ਨਾਮ ਨੂੰ ਹਿਰਦੇ ਵਿਚ ਵਸਾਂਦਾ ਹੈ । (ਜਿਉਂ ਜਿਉਂ) ਗੁਰੂ ਦੀ ਰਾਹੀਂ (ਗੁਰਮੁਖਿ) ਨਾਮ ਸਿਮਰਦਾ ਹੈ, ਪੰਛੀ (ਵਾਂਗ ਉਡਾਰੂ ਇਹ) ਮਤਿ (ਉਸ ਦੇ) ਵੱਸ ਵਿਚ ਆ ਜਾਂਦੀ ਹੈ ।

ਹੇ ਨਾਨਕ ! (ਗੁਰਮੁਖ ਉਤੇ) ਪ੍ਰਭੂ ਆਪ ਦਿਆਲ ਹੁੰਦਾ ਹੈ ਤੇ ਉਹ ਨਾਮ ਵਿਚ ਹੀ ਲਿਵ ਲਾਈ ਰੱਖਦਾ ਹੈ ।੪।

**ਸਲੋਕ ਮਹਲਾ ੨ ॥ ਤਿਸੁ ਸਿਉ ਕੈਸਾ ਬੋਲਣਾ, ਜਿ ਆਪੇ ਜਾਣੈ ਜਾਣੁ ॥ ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ ॥ ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ ॥ ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥ ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ ॥ ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ ॥ ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥ ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥ (ਪੰਨਾ ੧੨੩੯)**

**ਪਦ ਅਰਥ**:— ਤਿਸੁ ਸਿਉ—ਉਸ (ਪ੍ਰਭੂ) ਨਾਲ (ਨੋਟ:— ਲਫ਼ਜ਼ 'ਜਿਸੁ' 'ਤਿਸੁ' ਦਾ ( ੁ) ਕਈ ਸੰਬੰਧਕਾਂ ਨਾਲ ਟਿਕਿਆ ਰਹਿੰਦਾ ਹੈ; ਜਿਵੇਂ ਇਥੇ ਸੰਬੰਧਕ 'ਸਿਉ' ਨਾਲ; ਪਰ ਕਈ ਸੰਬੰਧਕਾਂ ਨਾਲ ਇਹ ( ੁ) ਲਹਿ ਜਾਂਦਾ ਹੈ; ਜਿਵੇਂ, ਤੀਜੀ ਤੁਕ ਵਿਚ 'ਜਿਸ ਕੀ') । ਜਿ—ਜੋ । ਜਾਣੁ—ਅੰਤਰਜਾਮੀ । ਚੀਰੀ—ਚਿੱਠੀ, ਪਰਵਾਨਾ, ਹੁਕਮ । ਨਾ ਫਿਰੈ—ਮੋੜੀ ਨਹੀਂ ਜਾ ਸਕਦੀ । ਪਰਵਾਣੁ—ਮੰਨਿਆ-ਪ੍ਰਮੰਨਿਆ । ਮੀਰ—ਪਾਤਸ਼ਾਹ । ਸਲਾਰ—ਫ਼ੌਜ ਦੇ ਸਰਦਾਰ । ਕਾਰ—ਕੰਮ । ਹਥਿ—ਹੱਥ ਵਿਚ, ਵੱਸ ਵਿਚ । ਕਰਲਾ—ਰਸਤਾ, ਰਾਹ । ਕਰਲੈ—ਰਾਹੇ, ਰਸਤੇ ਤੇ । ਪਾਹਿ—ਪੈ ਜਾਂਦੇ ਹਨ ।

**ਅਰਥ**:— ਜੋ ਅੰਤਰਜਾਮੀ ਪ੍ਰਭੂ ਆਪ ਹੀ (ਹਰੇਕ ਦੇ ਦਿਲ ਦੀ) ਜਾਣਦਾ ਹੈ ਉਸ ਦੇ ਅੱਗੇ ਬੋਲਣਾ ਫਬਦਾ ਨਹੀਂ (ਭਾਵ, ਉਸ ਅੱਗੇ ਬੋਲਿਆ ਨਹੀਂ ਜਾ ਸਕਦਾ), ਉਹ ਮੰਨਿਆ ਪ੍ਰਮੰਨਿਆ ਮਾਲਕ ਹੈ ਕਿਉਂਕਿ ਉਸ ਦਾ ਹੁਕਮ ਕੋਈ ਮੋੜ ਨਹੀਂ ਸਕਦਾ । ਪਾਤਸ਼ਾਹ ਮਾਲਕ ਤੇ ਫ਼ੌਜਾਂ ਦੇ ਸਰਦਾਰ ਸਭ ਨੂੰ ਉਸ ਦੇ ਹੁਕਮ ਵਿਚ ਤੁਰਨਾ ਪੈਂਦਾ ਹੈ, (ਇਸ ਵਾਸਤੇ) ਹੇ ਨਾਨਕ ! ਉਹੀ ਕੰਮ ਚੰਗਾ (ਮੰਨਣਾ ਚਾਹੀਦਾ) ਹੈ ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ ।

ਇਹਨਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ ਕਿਉਂਕਿ ਇਹਨਾਂ ਨੇ ਤਾਂ ਉਸ ਦੇ ਹੁਕਮ ਵਿਚ ਹੀ ਤੁਰਨਾ ਹੈ, (ਜਿਸ ਵੇਲੇ) ਮਾਲਕ ਦਾ ਹੁਕਮ ਹੁੰਦਾ ਹੈ (ਇਹ ਜੀਵ) ਉੱਠ ਕੇ ਰਾਹੇ ਪੈ ਜਾਂਦੇ ਹਨ । ਜਿਹੋ ਜਿਹਾ ਹੁਕਮ ਲਿਖਿਆ ਹੋਇਆ ਆਉਂਦਾ ਹੈ, (ਜੀਵ) ਉਸੇ ਤਰ੍ਹਾਂ ਹੁਕਮ ਦੀ ਪਾਲਣਾ ਕਰਦੇ ਹਨ । ਹੇ ਨਾਨਕ ! (ਉਸ ਮਾਲਕ ਦੇ) ਭੇਜੇ ਹੋਏ (ਇਥੇ ਜਗਤ ਵਿਚ) ਆ ਜਾਂਦੇ ਹਨ ਤੇ ਉਸ ਦੇ ਬੁਲਾਏ ਹੋਏ (ਇਥੋਂ) ਉੱਠ ਕੇ ਤੁਰ ਪੈਂਦੇ ਹਨ ।੧।

**ਮਹਲਾ ੨ ॥ ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥ ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ ॥ ਜਹ ਭੰਡਾਰੀ ਹੂ ਗੁਣ ਨਿਕਲਹਿ, ਤੇ ਕੀਅਹਿ ਪਰਵਾਣੁ ॥ ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ ॥੨॥ (ਪੰਨਾ ੧੨੩੯)**

ਪਦ ਅਰਥ:— ਬਖਸੀਐ—ਬਖ਼ਸ਼ੀ ਜਾਂਦੀ ਹੈ, ਬਖ਼ਸ਼ੀਸ਼ ਵਜੋਂ ਮਿਲਦੀ ਹੈ । ਪੋਤੇਦਾਰ—ਖ਼ਜ਼ਾਨਚੀ । ਭੰਡਾਰ—ਖ਼ਜ਼ਾਨੇ । ਜਹ ਭੰਡਾਰੀ ਹੂ—ਜਿਨ੍ਹਾਂ (ਹਿਰਦੇ-ਰੂਪ) ਭੰਡਾਰਿਆਂ ਵਿਚੋਂ । ਨਿਕਲਹਿ—ਪਰਗਟ ਹੁੰਦੇ ਹਨ । ਤੇ—ਉਹ (ਹਿਰਦੇ) । ਕੀਅਹਿ—ਕੀਤੇ ਜਾਂਦੇ ਹਨ । ਪਰਵਾਣੁ—ਕਬੂਲ । ਨਦਰਿ—ਮਿਹਰ ਦੀ ਨਿਗਾਹ । ਨੀਸਾਣੁ—ਝੰਡਾ ।

**ਅਰਥ**:— ਉਹੀ ਮਨੁੱਖ ਅਸਲ ਖ਼ਜ਼ਾਨਿਆਂ ਦੇ ਮਾਲਕ ਹਨ, ਜਿਨ੍ਹਾਂ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ (ਪ੍ਰਭੂ ਦੇ ਦਰ ਤੋਂ) ਬਖ਼ਸ਼ੀਸ਼ ਵਜੋਂ ਮਿਲੀ ਹੈ; ਜਿਨ੍ਹਾਂ ਨੂੰ ਪ੍ਰਭੂ (ਨਾਮ ਦੇ ਖ਼ਜ਼ਾਨੇ ਦੀ) ਕੁੰਜੀ ਆਪ ਦੇਂਦਾ ਹੈ ਉਹਨਾਂ ਨੂੰ (ਸਿਫ਼ਤਿ-ਸਾਲਾਹ ਦੇ) ਖ਼ਜ਼ਾਨਿਆਂ ਦੇ ਖ਼ਜ਼ਾਨੇ ਮਿਲ ਜਾਂਦੇ ਹਨ । (ਫਿਰ ਇਸ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਜਿਨ੍ਹਾਂ (ਹਿਰਦੇ-ਰੂਪ) ਖ਼ਜ਼ਾਨਿਆਂ ਵਿਚੋਂ (ਪ੍ਰਭੂ ਦੇ) ਗੁਣ ਨਿਕਲਦੇ ਹਨ ਉਹ (ਪ੍ਰਭੂ ਦੇ ਦਰ ਤੇ) ਕਬੂਲ ਕੀਤੇ ਜਾਂਦੇ ਹਨ ।

ਹੇ ਨਾਨਕ ! ਜਿਨ੍ਹਾਂ ਦੇ ਪਾਸ ਪ੍ਰਭੂ ਦਾ ਨਾਮ (-ਰੂਪ) ਝੰਡਾ ਹੈ, ਉਹਨਾਂ ਉਤੇ ਮਿਹਰ ਦੀ ਨਿਗਾਹ ਹੁੰਦੀ ਹੈ ।੨।

**ਪਉੜੀ ॥ ਨਾਮੁ ਨਿਰੰਜਨੁ ਨਿਰਮਲਾ, ਸੁਣਿਐ ਸੁਖੁ ਹੋਈ ॥ ਸੁਣਿ ਸੁਣਿ ਮੰਨਿ ਵਸਾਈਐ, ਬੂਝੈ ਜਨੁ ਕੋਈ ॥ ਬਹਦਿਆ ਉਠਦਿਆ ਨ ਵਿਸਰੈ, ਸਾਚਾ ਸਚੁ ਸੋਈ ॥ ਭਗਤਾ ਕਉ ਨਾਮ ਅਧਾਰੁ ਹੈ, ਨਾਮੇ ਸੁਖੁ ਹੋਈ ॥ ਨਾਨਕ ਮਨਿ ਤਨਿ ਰਵਿ ਰਹਿਆ ਗੁਰਮੁਖਿ ਹਰਿ ਸੋਈ ॥੫॥ (ਪੰਨਾ ੧੨੩੯)**

**ਪਦ ਅਰਥ**:— ਨਿਰੰਜਨੁ—(ਨਿਰ+ਅੰਜਨ) ਮਾਇਆ-ਰਹਿਤ । ਨਿਰਮਲਾ—ਮਲ-ਰਹਿਤ, ਪਵਿਤ੍ਰ । ਸੁਣਿਐ—ਜੇ ਸੁਣੀਏ । ਮੰਨਿ—ਮਨਿ, ਮਨ ਵਿਚ । ਜਨੁ ਕੋਈ—ਕੋਈ (ਵਿਰਲਾ) ਮਨੁੱਖ । ਅਧਾਰੁ—ਆਸਰਾ । ਨਾਮੇ—ਨਾਮ ਵਿਚ ਹੀ । ਗੁਰਮੁਖਿ ਮਨਿ ਤਨਿ—ਗੁਰਮੁਖਿ ਦੇ ਮਨ ਵਿਚ ਤੇ ਤਨ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਰਵਿ ਰਹਿਆ—ਵੱਸਿਆ ਰਹਿੰਦਾ ਹੈ ।

**ਅਰਥ**:— (ਪ੍ਰਭੂ ਦਾ) ਨਾਮ ਮਾਇਆ (ਦੇ ਪ੍ਰਭਾਵ ਤੋਂ) ਰਹਿਤ ਹੈ ਤੇ ਪਵਿਤ੍ਰ ਹੈ, ਜੇ ਇਹ ਨਾਮ ਸੁਣੀਏ (ਭਾਵ, ਜੇ ਇਸ ਨਾਮ ਵਿਚ ਸੁਰਤਿ ਜੋੜੀਏ) ਤੇ ਸੁਰਤਿ ਜੋੜ ਜੋੜ ਕੇ ਮਨ ਵਿਚ ਵਸਾ ਲਈਏ ਤਾਂ ਸੁਖ (ਪ੍ਰਾਪਤ) ਹੁੰਦਾ ਹੈ; (ਪਰ) ਕੋਈ ਵਿਰਲਾ ਮਨੁੱਖ (ਇਸ ਗੱਲ ਨੂੰ) ਸਮਝਦਾ ਹੈ; (ਜੋ ਗੁਰਮੁਖ ਇਹ ਗੱਲ ਸਮਝ ਲੈਂਦਾ ਹੈ ਉਸ ਨੂੰ) ਉਹ ਸਦਾ ਕਾਇਮ ਰਹਿਣ ਵਾਲਾ ਸੱਚਾ ਪ੍ਰਭੂ ਬੈਠਦਿਆਂ ਉੱਠਦਿਆਂ ਕਦੇ ਭੀ ਭੁੱਲਦਾ ਨਹੀਂ ਹੈ; (ਗੁਰਮੁਖ) ਭਗਤਾਂ ਨੂੰ (ਆਤਮਕ ਜੀਵਨ ਲਈ) ਨਾਮ ਦਾ ਆਸਰਾ ਹੋ ਜਾਂਦਾ ਹੈ, ਨਾਮ ਵਿਚ ਜੁੜਿਆਂ ਹੀ ਉਹਨਾਂ ਨੂੰ ਸੁਖ (ਪ੍ਰਤੀਤ) ਹੁੰਦਾ ਹੈ ।

ਹੇ ਨਾਨਕ ! ਗੁਰਮੁਖ ਦੇ ਮਨ ਵਿਚ ਤੇ ਤਨ ਵਿਚ ਉਹ ਪ੍ਰਭੂ ਸਦਾ ਵੱਸਿਆ ਰਹਿੰਦਾ ਹੈ ।੫।

**ਸਲੋਕ ਮਹਲਾ ੧ ॥ ਨਾਨਕ ਤੁਲੀਅਹਿ ਤੋਲ, ਜੇ ਜੀਉ ਪਿਛੈ ਪਾਈਐ ॥ ਇਕਸੁ ਨ ਪੁਜਹਿ ਬੋਲ, ਜੇ ਪੂਰੇ ਪੂਰਾ ਕਰਿ ਮਿਲੈ ॥ ਵਡਾ ਆਖਣੁ ਭਾਰਾ ਤੋਲੁ ॥ ਹੋਰ ਹਉਲੀ ਮਤੀ ਹਉਲੇ ਬੋਲ ॥ ਧਰਤੀ ਪਾਣੀ ਪਰਬਤ ਭਾਰੁ ॥ ਕਿਉ ਕੰਡੈ ਤੋਲੈ ਸੁਨਿਆਰੁ ॥ ਤੋਲਾ ਮਾਸਾ ਰਤਕ ਪਾਇ ॥ ਨਾਨਕ ਪੁਛਿਆ ਦੇਇ ਪੁਜਾਇ ॥ ਮੂਰਖ ਅੰਧਿਆ ਅੰਧੀ ਧਾਤੁ ॥ ਕਹਿ ਕਹਿ ਕਹਣੁ ਕਹਾਇਨਿ ਆਪੁ ॥੧॥ (ਪੰਨਾ ੧੨੩੯)**

**ਪਦ ਅਰਥ**:— ਨਾਨਕ—ਹੇ ਨਾਨਕ ! ਤੁਲੀਅਹਿ—ਤੋਲੇ ਜਾਂਦੇ ਹਨ, ਤੁਲਦੇ ਹਨ । ਤੋਲ ਤੁਲੀਅਹਿ—ਤੋਲ ਤੋਲੇ ਜਾਂਦੇ ਹਨ, ਤੋਲ ਪੂਰੇ ਉਤਰਦੇ ਹਨ । ਜੀਉ—ਜਿੰਦ, ਆਪਾ । ਪਿਛੈ—ਪਿਛਲੇ ਛਾਬੇ ਵਿਚ, ਤੱਕੜੀ ਦੇ ਦੂਜੇ ਛਾਬੇ ਵਿਚ । ਬੋਲ—ਬਚਨ, ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਬਚਨ । ਇਕਸੁ ਬੋਲ ਨ ਪੁਜਹਿ—ਸਿਫ਼ਤਿ-ਸਾਲਾਹ ਦੇ ਇਕ ਬਚਨ ਨਾਲ ਸਾਵੇਂ ਨਹੀਂ ਹੋ ਸਕਦੇ । ਪੂਰੇ—ਪੂਰਨ ਪ੍ਰਭੂ ਨੂੰ । ਪੂਰਾ ਕਰਿ—ਤੋਲ ਸਾਵਾਂ ਕਰ ਕੇ । ਵਡਾ ਆਖਣੁ—ਪ੍ਰਭੂ ਨੂੰ ਵੱਡਾ ਆਖਣਾ, ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ । ਭਾਰਾ ਤੋਲੁ—ਵਜ਼ਨਦਾਰ ਸ਼ੈ । ਕੰਡੈ—ਕੰਡੇ ਉਤੇ । ਪਾਇ—ਪਾ ਕੇ, ਰੱਖ ਕੇ । ਦੇਇ ਪੁਜਾਇ—ਪੂਰਾ ਕਰ ਵਿਖਾਂਦਾ ਹੈ, ਘਰ ਪੂਰਾ ਕਰ ਦੇਂਦਾ ਹੈ । ਧਾਤੁ—ਦੌੜ-ਭੱਜ । ਅੰਧੀ ਧਾਤੁ—ਅੰਨ੍ਹਿਆਂ ਵਾਲੀ ਦੌੜ-ਭੱਜ । ਕਹਾਇਨਿ—ਅਖਵਾਉਂਦੇ ਹਨ । ਆਪੁ—ਆਪਣੇ ਆਪ ਨੂੰ । ਕਹਿ ਕਹਿ ਕਹਣੁ—ਆਖ ਆਖ ਕੇ ਆਖਣਾ, ਮੁੜ ਮੁੜ ਆਖਣਾ ।

**ਅਰਥ**:— ਹੇ ਨਾਨਕ ! ਜੇ ਤੱਕੜੀ ਦੇ ਦੂਜੇ ਛਾਬੇ ਵਿਚ ਜਿੰਦ ਰੱਖ ਦੇਈਏ ਤਾਂ ਤੋਲ ਸਾਵੇਂ ਉਤਰਦੇ ਹਨ (ਭਾਵ, ਮਨੁੱਖਾ ਜੀਵਨ ਦੀ ਪ੍ਰਵਾਨਗੀ ਦਾ ਇੱਕੋ ਹੀ ਮਾਪ ਹੈ ਕਿ ਆਪਾ-ਭਾਵ ਵਾਰਿਆ ਜਾਏ); ਜੇ ਮਨੁੱਖ (ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਰਾਹੀਂ ਮਨੁੱਖਾ ਜੀਵਨ ਦੀ ਪ੍ਰਵਾਨਗੀ ਵਾਲੇ ਤੋਲ ਨਾਲ ਆਪਣੇ ਆਪ ਨੂੰ) ਸਾਵਾਂ ਕਰ ਕੇ (ਪ੍ਰਭੂ ਨੂੰ) ਮਿਲ ਪਏ ਤਾਂ ਸਿਫ਼ਤਿ-ਸਾਲਾਹ ਦੇ ਸ਼ਬਦ ਨਾਲ (ਹੋਰ ਕੋਈ ਉੱਦਮ) ਸਾਵੇਂ ਨਹੀਂ ਹੋ ਸਕਦੇ । ਪ੍ਰਭੂ ਦੀ ਸਿਫ਼ਤਿ-ਸਾਲਾਹ ਵਜ਼ਨਦਾਰ ਸ਼ੈ ਹੈ (ਜਿਸ ਨਾਲ ਜਿੰਦ ਵਾਲਾ ਛਾਬਾ ਪ੍ਰਵਾਨਗੀ ਵਾਲੇ ਤੋਲ ਨਾਲ ਸਾਵਾਂ ਹੋ ਜਾਂਦਾ ਹੈ), (ਸਿਫ਼ਤਿ-ਸਾਲਾਹ ਤੋਂ ਬਿਨਾ) ਹੋਰ ਮੱਤਾਂ ਹੌਲੀਆਂ ਤੇ ਹੋਰ ਬਚਨ ਭੀ ਹੌਲੇ ਹਨ (ਇਹਨਾਂ ਦੀ ਮਦਦ ਨਾਲ ਜਿੰਦ ਵਾਲਾ ਛਾਬਾ ਪੂਰਾ ਨਹੀਂ ਉਤਰ ਸਕਦਾ) (ਭਲਾ ਕੋਈ) ਸੁਨਿਆਰਾ ਤੋਲੇ ਮਾਸੇ ਰੱਤਕਾਂ ਪਾ ਕੇ ਧਰਤੀ ਪਾਣੀ ਤੇ ਪਰਬਤਾਂ ਦੇ ਭਾਰ ਨੂੰ (ਛੋਟੇ ਜਿਹੇ) ਤਰਾਜ਼ੂ ਵਿਚ ਕਿਵੇਂ ਤੋਲ ਸਕਦਾ ਹੈ ? (ਇਹੀ ਹਾਲ ਹੋਰ ਮੱਤਾਂ ਤੇ ਗੱਲਾਂ ਦਾ ਸਮਝੋ, ਜੋ, ਮਾਨੋ, ਤੋਲੇ ਮਾਸੇ ਤੇ ਰੱਤਕਾਂ ਹੀ ਹਨ); (ਪਰ) ਹੇ ਨਾਨਕ ! ਜੇ (ਸੁਨਿਆਰੇ ਨੂੰ) ਪੁੱਛੀਏ ਤਾਂ (ਗੱਲਾਂ ਨਾਲ) ਘਰ ਪੂਰਾ ਕਰ ਦੇਂਦਾ ਹੈ ।

(ਅੰਨ੍ਹੇ ਮੂਰਖ ਲੋਕ ਪ੍ਰਭੂ ਦੀ ਸਿਫ਼ਤਿ-ਸਾਲਾਹ ਛੱਡ ਕੇ) ਆਪਣੇ ਆਪ ਨੂੰ ਵੱਡਾ ਅਖਵਾਉਂਦੇ ਹਨ, ਤੇ ਮੁੜ ਮੁੜ (ਆਪਣੇ ਆਪ ਨੂੰ ਚੰਗਾ) ਆਖਣਾ ਮੂਰਖ ਅੰਨ੍ਹਿਆਂ ਦੀ ਅੰਨ੍ਹਿਆਂ ਵਾਲੀ ਦੌੜ-ਭੱਜ ਹੈ (ਭਾਵ, ਠੇਡੇ ਖਾ ਕੇ ਸੱਟਾਂ ਹੀ ਲਵਾਉਂਦੇ ਹਨ) ।੧।

**ਮਹਲਾ ੧ ॥ ਆਖਣਿ ਅਉਖਾ, ਸੁਨਣਿ ਅਉਖਾ, ਆਖਿ ਨ ਜਾਪੀ ਆਖਿ ॥ ਇਕਿ ਆਖਿ ਆਖਹਿ, ਸਬਦੁ ਭਾਖਹਿ, ਅਰਧ ਉਰਧ ਦਿਨੁ ਰਾਤਿ ॥ ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ ॥ ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ ॥ ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ ॥੨॥ (ਪੰਨਾ ੧੨੩੯)**

**ਪਦ ਅਰਥ**:— ਆਖਣਿ ਅਉਖਾ ਸੁਨਣਿ ਅਉਖਾ—ਆਖਣਿ ਸੁਨਣਿ ਅਉਖਾ, (ਪ੍ਰਭੂ ਦਾ ਸਰੂਪ) ਕਿਸੇ ਤਰ੍ਹਾਂ ਭੀ ਬਿਆਨ ਕਰਨਾ ਮੁਸ਼ਕਿਲ ਹੈ । ਆਖਿ ਨ ਜਾਪੀ ਆਖਿ—ਆਖਿ ਆਖਿ ਨ ਜਾਪੀ । ਨ ਜਾਪੀ—ਜਾਪਦਾ ਨਹੀਂ, ਅਨੁਭਵ ਨਹੀਂ ਹੁੰਦਾ, ਸਮਝ ਵਿਚ ਨਹੀਂ ਆਉਂਦਾ । ਆਖਿ ਆਖਿ—ਮੁੜ ਮੁੜ ਬਿਆਨ ਕਰ ਕੇ ਭੀ । ਇਕਿ—ਕਈ ਜੀਵ । ਆਖਿ ਆਖਹਿ—ਆਖ ਕੇ ਆਖਦੇ ਹਨ, ਮੁੜ ਮੁੜ ਬਿਆਨ ਕਰਦੇ ਹਨ । ਭਾਖਹਿ—ਉਚਾਰਦੇ ਹਨ । ਅਰਧ—ਹੇਠਾਂ । ਉਰਧ—ਉਤਾਂਹ । ਅਰਧ ਉਰਧ—ਹੇਠਾਂ ਉਤਾਂਹ ਹੋ ਕੇ, ਬੜੀ ਮਿਹਨਤ ਨਾਲ । ਕਿਹੁ—ਕੁਝ, ਕੋਈ (ਪੰਜੀ-ਤੱਤੀ) ਸਰੂਪ । ਨ ਜਾਪੈ—ਨਹੀਂ ਦਿੱਸਦਾ । ਸਭਿ—ਸਾਰੇ । ਅਉਘਟ—ਔਖੇ । ਘਟ—ਥਾਂ । ਥਾਪਿ—ਥਾਪ ਕੇ, ਬਣਾ ਕੇ । (ਨੋਟ:— ਪਹਿਲੀ ਤੇ ਪੰਜਵੀਂ ਤੁਕ ਦਾ ਹੂ-ਬ-ਹੂ ਇੱਕੋ

ਹੀ ਭਾਵ ਹੈ; 'ਆਖਿ ਨ ਜਾਪੀ ਆਖਿ'='ਆਖਿ ਨ ਜਾਪੈ ਆਖਿ', 'ਜਾਪੀ'='ਜਾਪੈ; 'ਆਖਣਿ ਅਉਖਾ ਸੁਨਣਿ ਅਉਖਾ'='ਆਖਣਿ ਅਉਖਾ') ।

**ਅਰਥ**:— (ਪਰਮਾਤਮਾ ਦਾ ਸਰੂਪ) ਕਿਸੇ ਤਰ੍ਹਾਂ ਭੀ ਬਿਆਨ ਕਰਨਾ ਔਖਾ ਹੈ, ਮੁੜ ਮੁੜ ਬਿਆਨ ਕਰਨ ਨਾਲ ਭੀ ਸਮਝ ਵਿਚ ਨਹੀਂ ਆਉਂਦਾ । ਕਈ ਲੋਕ ਬੜੀ ਮਿਹਨਤ ਨਾਲ ਦਿਨ ਰਾਤ (ਲੱਗ ਕੇ) (ਪ੍ਰਭੂ ਦਾ ਸਰੂਪ) ਮੁੜ ਮੁੜ ਬਿਆਨ ਕਰਦੇ ਹਨ (ਤੇ ਸਰੂਪ ਦੱਸਣ ਵਾਲਾ) ਲਫ਼ਜ਼ ਬੋਲਦੇ ਹਨ; ਪਰ ਜੇ ਕੋਈ (ਪੰਜ-ਤੱਤੀ) ਸਰੂਪ ਹੋਵੇ, ਤਾਂ ਦਿੱਸੇ ਭੀ, ਉਸ ਦਾ ਤਾਂ ਨਾਹ ਕੋਈ ਰੂਪ ਜਾਪਦਾ ਹੈ ਨਾਹ ਕੋਈ ਜਾਤਿ ਦਿੱਸਦੀ ਹੈ ।

ਹੇ ਨਾਨਕ ! ਔਖੇ ਸੌਖੇ ਥਾਂ (ਹਰੇਕ ਕਿਸਮ ਦੇ ਭਾਂਡੇ) ਆਪ ਰਚ ਕੇ ਪ੍ਰਭੂ ਆਪ ਹੀ (ਜਗਤ ਦੇ) ਸਾਰੇ ਸਬੱਬ ਬਣਾਉਂਦਾ ਹੈ; ਉਸ ਦਾ ਸਰੂਪ ਬਿਆਨ ਕਰਨਾ ਔਖਾ ਹੈ, ਮੁੜ ਮੁੜ ਬਿਆਨ ਕਰਨ ਨਾਲ ਭੀ ਸਮਝ ਵਿਚ ਨਹੀਂ ਆਉਂਦਾ ।੨।

**ਪਉੜੀ ॥ ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ ॥ ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ ॥ ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ ॥ ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ ॥ ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ ॥੬॥ (ਪੰਨਾ ੧੨੪੦)**

**ਪਦ ਅਰਥ**:— ਨਾਇ—(ਅਧਿਕਰਣ ਕਾਰਕ, ਇਕ-ਵਚਨ) । ਨਾਇ ਸੁਣਿਐ—(ਪੂਰਬ ਪੂਰਨ ਕਾਰਦੰਤਕ ਲ਼ੋਚਓਟਵਿਏ ਅਬਸੋਲੁਟਏ) ਜੇ ਨਾਮ ਸੁਣੀਏ, ਜੇ ਨਾਮ ਵਿਚ ਸੁਰਤਿ ਜੋੜੀਏ । ਰਹਸੀਐ—ਖਿੜ ਜਾਂਦਾ ਹੈ । ਨਾਮੇ—ਨਾਮ ਵਿਚ ਹੀ । (ਨੋਟ:— ਲਫ਼ਜ਼ 'ਨਾਇ' ਅਤੇ 'ਨਾਉ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ; ਲਫ਼ਜ਼ 'ਨਾਉ' ਤੋਂ ਲਫ਼ਜ਼ 'ਨਾਇ' ਅਧਿਕਰਣ ਕਾਰਕ ਇਕ-ਵਚਨ ਹੈ) । ਗਤਿ—ਉੱਚੀ ਆਤਮਕ ਅਵਸਥਾ ।

**ਅਰਥ**:— ਹੇ (ਪ੍ਰਭੂ ਦੇ) ਨਾਮ ਵਿਚ ਸੁਰਤਿ ਜੋੜੀ ਰੱਖੀਏ ਤਾਂ ਮਨ ਖਿੜ ਜਾਂਦਾ ਹੈ, ਨਾਮ ਵਿਚ (ਜੁੜਿਆਂ ਅੰਦਰ) ਸ਼ਾਂਤੀ ਪੈਦਾ ਹੁੰਦੀ ਹੈ । ਜੇ ਨਾਮ ਵਿਚ ਧਿਆਨ ਲੱਗ ਜਾਏ ਤਾਂ ਮਨ (ਮਾਇਆ ਵਲੋਂ) ਰੱਜ ਜਾਂਦਾ ਹੈ ਤੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ; ਜੇ ਪ੍ਰਭੂ ਦਾ ਨਾਮ ਸੁਣਦੇ ਰਹੀਏ ਤਾਂ (ਮਨ ਵਿਚ) ਨਾਮ (ਜਪਣ ਦਾ ਚਾਉ) ਪੈਦਾ ਹੋ ਜਾਂਦਾ ਹੈ, ਨਾਮ (ਸਿਮਰਨ) ਵਿਚ ਹੀ ਵਡਿਆਈ (ਪ੍ਰਤੀਤ ਹੁੰਦੀ) ਹੈ ।

ਗੁਰਮੁਖ ਮਨੁੱਖ ਨਾਮ (ਸਿਮਰਨ) ਵਿਚ ਹੀ ਉੱਚੀ ਕੁਲ ਵਾਲੀ ਇੱਜ਼ਤ ਸਮਝਦਾ ਹੈ, ਨਾਮ ਸਿਮਰਿਆਂ ਹੀ ਉੱਚੀ ਆਤਮਕ ਅਵਸਥਾ ਹਾਸਲ ਕਰਦਾ ਹੈ; ਹੇ ਨਾਨਕ ! ਗੁਰਮੁਖ (ਸਦਾ) ਨਾਮ ਸਿਮਰਦਾ ਹੈ ਤੇ (ਨਾਮ ਵਿਚ ਹੀ) ਲਿਵ ਲਾਈ ਰੱਖਦਾ ਹੈ ।੬।

**ਸਲੋਕ ਮਹਲਾ ੧ ॥ ਜੂਠਿ ਨ ਰਾਗੀਂ ਜੂਠਿ ਨ ਵੇਦੀਂ ॥ ਜੂਠਿ ਨ ਚੰਦ ਸੂਰਜ ਕੀ ਭੇਦੀ ॥ ਜੂਠਿ ਨ ਅੰਨੀ ਜੂਠਿ ਨ ਨਾਈ ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ ॥ ਜੂਠਿ ਨ ਧਰਤੀ ਜੂਠਿ ਨ ਪਾਣੀ ॥ ਜੂਠਿ ਨ ਪਉਣੈ ਮਾਹਿ ਸਮਾਣੀ ॥ ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥ ਮੁਹਿ ਫੇਰਿਐ ਮੁਹੁ ਜੂਠਾ ਹੋਇ ॥੧॥ (ਪੰਨਾ ੧੨੪੦)**

**ਪਦ ਅਰਥ**:— ਰਾਗੀਂ—ਰਾਗ (ਗਾਵਣ) ਦੀ ਰਾਹੀਂ । ਵੇਦੀਂ—ਵੇਦ (ਆਦਿਕ ਧਰਮ-ਪੁਸਤਕਾਂ ਪੜ੍ਹਨ) ਦੀ ਰਾਹੀਂ । ਭੇਦੀ—ਭੇਦਾਂ ਦੀ ਰਾਹੀਂ । ਕੀ ਭੇਦੀ—ਕੀ ਭੇਦੀਂ, ਦੇ ਭੇਦਾਂ ਦੀ ਰਾਹੀਂ । ਚੰਦ ਸੂਰਜ ਕੀ ਭੇਦੀ—ਚੰਦ੍ਰਮਾ ਅਤੇ ਸੂਰਜ ਦੇ ਵਖ-ਵਖ ਮੰਨੇ ਹੋਏ ਪਵਿੱਤਰ ਦਿਹਾੜਿਆਂ (ਸਮੇ ਵਖ ਵਖ ਕਿਸਮ ਦੀ ਪੂਜਾ) ਦੀ ਰਾਹੀਂ । ਅੰਨੀ—ਅੰਨ (ਛੱਡ ਦੇਣ) ਨਾਲ, ਵਰਤ ਰੱਖਣ ਨਾਲ । ਨਾਈ—(ਤੀਰਥਾਂ ਉਤੇ) ਨ੍ਹਾਵਣ ਨਾਲ । ਵਰ੍ਹਿਐ—

ਵਰ੍ਹਨ ਨਾਲ । ਧਰਤੀ—ਧਰਤੀ (ਦਾ ਰਟਨ ਕਰਨ) ਨਾਲ ਜਾਂ ਗੁਫ਼ਾ ਆਦਿਕ ਬਣਾਣ ਨਾਲ । ਪਾਣੀ—ਪਾਣੀ (ਵਿਚ ਖਲੋ ਕੇ ਤਪ ਕਰਨ) ਨਾਲ । ਪਉਣ—ਹਵਾ, ਸੁਆਸ । ਪਉਣੈ ਮਾਹਿ ਸਮਾਣੀ—ਸੁਆਸਾਂ ਵਿਚ ਲੀਨ ਹੋਣ ਨਾਲ, ਪ੍ਰਾਣਾਯਾਮ ਕੀਤਿਆਂ, ਸੁਆਸਾਂ ਨੂੰ ਰੋਕਣ ਦੇ ਅੱਭਿਆਸ ਨਾਲ । ਨਿਗੁਰਿਆ—ਉਹਨਾਂ ਮਨੁੱਖਾਂ ਵਿਚ ਜੋ ਗੁਰੂ ਦੇ ਦੱਸੇ ਰਸਤੇ ਉਤੇ ਨਹੀਂ ਤੁਰਦੇ । ਮੁਹਿ ਫੇਰਿਐ—ਜੇ (ਗੁਰੂ ਵਲੋਂ) ਮੂੰਹ ਫੇਰੀ ਰੱਖੀਏ । ਜੂਠਾ—(ਨਿੰਦਾ ਆਦਿਕ ਨਾਲ) ਅਪਵਿੱਤਰ ।੧।

**ਅਰਥ**:— ਹੇ ਨਾਨਕ ! ਜਿਹੜੇ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਨਹੀਂ ਤੁਰਦੇ, (ਉਹਨਾਂ ਦੇ ਅੰਦਰ ਆਤਮਕ ਜੀਵਨ ਉੱਚਾ ਕਰਨ ਵਾਲਾ) ਕੋਈ ਗੁਣ ਨਹੀਂ (ਵਧਦਾ-ਫੁਲਦਾ) । ਜੇ ਗੁਰੂ ਵਲੋਂ ਮੂੰਹ ਮੋੜੀ ਰੱਖੀਏ, ਤਾਂ ਮੂੰਹ (ਨਿੰਦਾ ਆਦਿਕ ਕਰਨ ਦੀ ਗੰਦੀ ਵਾਦੀ ਦੀ ਮੈਲ ਨਾਲ) ਅਪਵਿੱਤਰ ਹੋਇਆ ਰਹਿੰਦਾ ਹੈ ।

(ਹੇ ਭਾਈ ! ਰਾਗਾਂ ਦਾ ਗਾਇਨ ਮਨੁੱਖ ਦੇ ਅੰਦਰ ਕਈ ਹੁਲਾਰੇ ਪੈਦਾ ਕਰਦਾ ਹੈ, ਪਰ ਮਨੁੱਖ ਦੇ ਅੰਦਰ ਟਿੱਕੀ ਹੋਈ ਨਿੰਦਾ ਕਰਨ ਦੀ ਵਾਦੀ ਦੀ) ਇਹ ਮੈਲ ਰਾਗਾਂ (ਦੇ ਗਾਇਨ) ਨਾਲ ਭੀ ਦੂਰ ਨਹੀਂ ਹੁੰਦੀ, ਵੇਦ (ਆਦਿਕ ਧਰਮ-ਪੁਸਤਕਾਂ ਦੇ ਪਾਠ) ਨਾਲ ਭੀ ਨਹੀਂ (ਧੁਪਦੀ) । ਮੱਸਿਆ, ਸੰਗ੍ਰਾਂਦ, ਪੂਰਨਮਾਸ਼ੀ ਆਦਿਕ) ਚੰਦ੍ਰਮਾ ਅਤੇ ਸੂਰਜ ਦੇ ਵਖ-ਵਖ ਮੰਨੇ ਹੋਏ ਪਵਿੱਤਰ ਦਿਹਾੜਿਆਂ (ਸਮੇਂ ਵਖ-ਵਖ ਕਿਸਮ ਦੀ ਕੀਤੀ ਪੂਜਾ) ਦੀ ਰਾਹੀਂ (ਮਨੁੱਖ ਦੇ ਅੰਦਰ ਟਿਕੀ ਨਿੰਦਾ ਆਦਿਕ ਦੀ) ਇਹ ਮੈਲ ਸਾਫ਼ ਨਹੀਂ ਹੁੰਦੀ । ਹੇ ਭਾਈ ! ਅੰਨ (ਦਾ ਤਿਆਗ ਕਰਨ) ਨਾਲ (ਤੀਰਥਾਂ ਦੇ) ਇਸ਼ਨਾਨ ਕਰਨ ਨਾਲ ਭੀ ਇਹ ਮੈਲ ਨਹੀਂ ਜਾਂਦੀ । (ਇੰਦਰ ਦੇਵਤੇ ਦੀ ਪੂਜਾ ਨਾਲ ਭੀ) ਇਹ ਅੰਦਰਲੀ ਮੈਲ ਦੂਰ ਨਹੀਂ ਹੁੰਦੀ ਭਾਵੇਂ (ਇਹ ਮੰਨਿਆ ਜਾ ਰਿਹਾ ਹੈ ਕਿ ਉਸ ਦੇਵਤੇ ਦੀ ਰਾਹੀਂ) ਸਭ ਥਾਈਂ ਮੀਂਹ ਪੈਂਦਾ ਹੈ (ਤੇ ਧਰਤੀ ਅਤੇ ਬਨਸਪਤੀ ਆਦਿਕ ਦੀ ਬਾਹਰਲੀ ਮੈਲ ਧੁਪ ਜਾਂਦੀ ਹੈ) ।

(ਹੇ ਭਾਈ ! ਰਮਤੇ ਸਾਧੂ ਬਣ ਕੇ) ਧਰਤੀ ਦਾ ਰਟਨ ਕੀਤਿਆਂ, ਧਰਤੀ ਵਿਚ ਗੁਫ਼ਾ ਬਣਾ ਕੇ ਬੈਠਿਆਂ ਜਾਂ ਪਾਣੀ (ਵਿਚ ਖਲੋ ਕੇ ਤਪਾਂ ਦੀ) ਰਾਹੀਂ ਭੀ ਇਹ ਮੈਲ ਨਹੀਂ ਧੁਪਦੀ, ਅਤੇ, ਹੇ ਭਾਈ ! ਪ੍ਰਾਣਾਯਾਮ ਕੀਤਿਆਂ (ਸਮਾਧੀਆਂ ਲਾਇਆਂ) ਭੀ (ਮਨੁੱਖ ਦੇ ਅੰਦਰ ਟਿਕੀ ਹੋਈ ਨਿੰਦਾ ਆਦਿਕ ਕਰਨ ਦੀ) ਇਹ ਮੈਲ ਦੂਰ ਨਹੀਂ ਹੁੰਦੀ ।੧।

**ਮਹਲਾ ੧ ॥ ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥ ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥ ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥ ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥ ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥ ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥੨॥ (ਪੰਨਾ ੧੨੪੦)**

**ਪਦ ਅਰਥ**:— ਜੇ ਕੋਇ—ਜੇ ਕੋਈ ਮਨੁੱਖ । ਭਰਿ ਜਾਣੈ—ਚੁਲੀ ਭਰਨੀ ਜਾਣਦਾ ਹੋਵੇ, ਚੁਲੀ ਭਰਨ ਦੀ ਸਮਝ ਹੋਵੇ । ਸੁਰਤਾ—ਵਿਦਵਾਨ ਮਨੁੱਖ । ਗਿਆਨ—ਵਿਚਾਰ । ਜਤੁ—ਮਨ ਨੂੰ ਕਾਮ-ਵਾਸਨਾ ਵਲੋਂ ਰੋਕਣਾ । ਗਿਰਹੀ—ਗ੍ਰਿਹਸਤੀ । ਸਤੁ—ਉੱਚਾ ਆਚਰਨ । ਦਾਨੁ—ਸੇਵਾ । ਨਿਆਵ—ਇਨਸਾਫ਼ । ਪਾਣੀ—ਪਾਣੀ ਨਾਲ । ਧੋਪਈ—ਧੁਪਦਾ । ਮੁਖਿ—ਮੂੰਹ ਨਾਲ । ਤਿਖ—ਤ੍ਰਿਹ, ਪਿਆਸ । ਜਗਤ ਕਾ ਪਿਤਾ—ਸਾਰੀ ਰਚਨਾ ਦਾ ਮੂਲ-ਕਾਰਨ । ਸਭੁ—ਸਾਰੇ ਜਗਤ ਨੂੰ । ਖਾਇ—ਨਾਸ ਕਰਦਾ ਹੈ; ਪਰਲੌ ਦਾ ਕਾਰਨ ਬਣਦਾ ਹੈ ।

**ਅਰਥ**:— ਹੇ ਨਾਨਕ ! (ਨਿਰਾ ਪਾਣੀ ਨਾਲ ਚੁਲੀਆਂ ਕੀਤਿਆਂ ਆਤਮਕ ਜੀਵਨ ਵਿਚ ਸੁੱਚ ਨਹੀਂ ਆ ਸਕਦੀ, ਪਰ) ਜੇ ਕੋਈ ਮਨੁੱਖ (ਸੱਚੀ ਚੁਲੀ) ਭਰਨੀ ਜਾਣ ਲਏ ਤਾਂ ਸੁੱਚੀਆਂ ਚੁਲੀਆਂ ਇਹ ਹਨ—ਵਿਦਵਾਨ

ਵਾਸਤੇ ਚੁਲੀ ਵਿਚਾਰ ਦੀ ਹੈ (ਭਾਵ, ਵਿਦਵਾਨ ਦੀ ਵਿੱਦਵਤਾ ਪਵਿਤ੍ਰ ਹੈ ਜੇ ਉਸ ਦੇ ਅੰਦਰ ਵਿਚਾਰ ਭੀ ਹੈ) ਜੋਗੀ ਦਾ ਕਾਮ-ਵਾਸ਼ਨਾ ਤੋਂ ਬਚੇ ਰਹਿਣਾ ਜੋਗੀ ਲਈ ਪਵਿਤ੍ਰ ਚੁਲੀ ਹੈ, ਬ੍ਰਾਹਮਣ ਲਈ ਚੁਲੀ ਸੰਤੋਖ ਹੈ ਤੇ ਗ੍ਰਿਹਸਤੀ ਲਈ ਚੁਲੀ ਹੈ ਉੱਚਾ ਆਚਰਨ ਅਤੇ ਸੇਵਾ । ਰਾਜੇ ਵਾਸਤੇ ਇਨਸਾਫ਼ ਚੁਲੀ ਹੈ ।

ਪਾਣੀ ਨਾਲ (ਚੁਲੀ ਕੀਤਿਆਂ) ਮਨ ਨਹੀਂ ਧੁਪ ਸਕਦਾ, (ਹਾਂ) ਮੂੰਹ ਨਾਲ ਪਾਣੀ ਪੀਤਿਆਂ ਤ੍ਰਿਹ ਮਿਟ ਜਾਂਦੀ ਹੈ; (ਪਰ ਪਾਣੀ ਦੀ ਚੁਲੀ ਨਾਲ ਪਵਿਤ੍ਰਤਾ ਆਉਣ ਦੇ ਥਾਂ ਤਾਂ ਸਗੋਂ ਸੂਤਕ ਦਾ ਭਰਮ ਪੈਦਾ ਹੋਣਾ ਚਾਹੀਦਾ ਹੈ ਕਿਉਂਕਿ) ਪਾਣੀ ਤੋਂ ਸਾਰਾ ਸੰਸਾਰ ਪੈਦਾ ਹੁੰਦਾ ਹੈ ਤੇ ਪਾਣੀ ਹੀ ਸਾਰੇ ਜਗਤ ਨੂੰ ਨਾਸ ਕਰਦਾ ਹੈ ।੨।

**ਪਉੜੀ ॥ ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ ॥ ਨਾਇ ਸੁਣਿਐ ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ ॥ ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ ॥ ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ ॥ ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥੭॥ (ਪੰਨਾ ੧੨੪੦)**

**ਪਦ ਅਰਥ**:— ਸਿਧਿ ਰਿਧਿ—ਕਰਾਮਾਤੀ ਤਾਕਤਾਂ । ਨਉ ਨਿਧਿ—ਨੌ ਖ਼ਜ਼ਾਨੇ (ਭਾਵ, ਜਗਤ ਦੇ ਸਾਰੇ ਪਦਾਰਥ) । ਮਨ ਚਿੰਦਿਆ—ਮਨ ਦਾ ਚਿਤਵਿਆ ਹੋਇਆ । ਕਵਲਾ—ਮਾਇਆ । ਸਹਜੁ—ਅਡੋਲ ਅਵਸਥਾ, ਆਤਮਕ ਅਡੋਲਤਾ ।

**ਅਰਥ**:— ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜੀ ਰੱਖੀਏ ਤਾਂ ਸਾਰੀਆਂ ਕਰਾਮਾਤੀ ਤਾਕਤਾਂ ਪਿੱਛੇ ਲੱਗੀਆਂ ਫਿਰਦੀਆਂ ਹਨ (ਸੁਤੇ ਹੀ ਪ੍ਰਾਪਤ ਹੋ ਜਾਂਦੀਆਂ ਹਨ); ਜਗਤ ਦੇ ਸਾਰੇ ਪਦਾਰਥ ਹਾਸਲ ਹੋ ਜਾਂਦੇ ਹਨ, ਜੋ ਕੁਝ ਮਨ ਚਿਤਵਦਾ ਹੈ ਮਿਲ ਜਾਂਦਾ ਹੈ; (ਮਨ ਵਿਚ) ਸੰਤੋਖ ਪੈਦਾ ਹੋ ਜਾਂਦਾ ਹੈ, ਮਾਇਆ (ਭੀ) ਸੇਵਾ ਕਰਨ ਲੱਗ ਪੈਂਦੀ ਹੈ; ਉਹ ਅਵਸਥਾ ਪੈਦਾ ਹੋ ਜਾਂਦੀ ਹੈ ਜਿੱਥੇ ਮਨ ਡੋਲਦਾ ਨਹੀਂ, ਤੇ ਇਸ ਅਡੋਲ ਅਵਸਥਾ ਵਿਚ (ਅੱਪੜ ਕੇ) ਸੁਖ ਪ੍ਰਾਪਤ ਹੋ ਜਾਂਦਾ ਹੈ ।

ਪਰ, ਹੇ ਨਾਨਕ ! ਗੁਰੂ ਦੀ ਮਤਿ ਲਿਆਂ ਹੀ ਨਾਮ ਮਿਲਦਾ ਹੈ, (ਤੇ ਗੁਰੂ ਦੇ ਰਾਹ ਤੇ ਤੁਰਨ ਵਾਲਾ ਮਨੁੱਖ ਸਦਾ ਪ੍ਰਭੂ ਦੇ) ਗੁਣ ਗਾਂਦਾ ਹੈ ।੭।

**ਸਲੋਕ ਮਹਲਾ ੧ ॥ ਦੁਖ ਵਿਚਿ ਜੰਮਣੁ, ਦੁਖਿ ਮਰਣੁ, ਦੁਖਿ ਵਰਤਣੁ ਸੰਸਾਰਿ ॥ ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ ॥ ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥ ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥ ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥ ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ ॥੧॥ (ਪੰਨਾ ੧੨੪੦)**

**ਪਦ ਅਰਥ**:— ਦੁਖਿ—ਦੁੱਖ ਵਿਚ । ਵਰਤਣੁ—ਵਰਤਣਾ, ਕਾਰ-ਵਿਹਾਰ । ਸੰਸਾਰਿ—ਸੰਸਾਰ ਵਿਚ । ਅਗੈ—ਅੱਗੇ ਅੱਗੇ, ਸਾਹਮਣੇ, ਜਿਉਂ ਜਿਉਂ ਦਿਨ ਗੁਜ਼ਰਦੇ ਹਨ । ਪੜ੍ਹਿ—ਪੜ੍ਹ ਕੇ । ਕਰਹਿ ਪੁਕਾਰ—ਪੁਕਾਰ ਕਰਦੇ ਹਨ, ਵਿਲਕਦੇ ਹਨ । ਹਰਿਆ—ਹਰਾ, ਸ਼ਾਂਤੀ ਵਾਲਾ । ਅਗੀ—ਅੱਗਾਂ ਨਾਲ । ਮਾਰੀਅਹਿ—ਮਾਰੀਦੇ ਹਨ ।

**ਅਰਥ**:— ਜੀਵ ਦਾ ਜਨਮ ਦੁੱਖ ਵਿਚ ਤੇ ਮੌਤ ਭੀ ਦੁੱਖ ਵਿਚ ਹੀ ਹੁੰਦੀ ਹੈ (ਭਾਵ, ਜਨਮ ਤੋਂ ਮਰਨ ਤਕ ਸਾਰੀ ਉਮਰ ਜੀਵ ਦੁੱਖ ਵਿਚ ਹੀ ਫਸਿਆ ਰਹਿੰਦਾ ਹੈ) ਦੁੱਖ ਵਿਚ (ਗ੍ਰਸਿਆ ਹੋਇਆ ਹੀ) ਜਗਤ ਵਿਚ ਸਾਰਾ ਕਾਰ-ਵਿਹਾਰ ਕਰਦਾ ਹੈ । (ਵਿੱਦਿਆ) ਪੜ੍ਹ ਪੜ੍ਹ ਕੇ ਭੀ (ਜੀਵ) ਵਿਲਕਦੇ ਹੀ ਹਨ, (ਜੋ ਕੁਝ) ਸਾਹਮਣੇ (ਪ੍ਰਾਪਤ ਹੁੰਦਾ ਹੈ ਉਸ ਨੂੰ) ਦੁੱਖ ਹੀ ਦੁੱਖ ਕਿਹਾ ਜਾ ਸਕਦਾ ਹੈ । (ਜੀਵ ਦੇ ਭਾਗਾਂ ਨੂੰ) ਦੁੱਖਾਂ ਦੀਆਂ (ਮਾਨੋ) ਪੰਡਾਂ

ਖੁਲ੍ਹੀਆਂ ਹੋਈਆਂ ਹਨ, (ਇਸ ਦੇ ਕਿਸੇ ਭੀ ਉੱਦਮ ਵਿਚੋਂ) ਕੋਈ ਸੁਖ ਨਹੀਂ ਨਿਕਲਦਾ; (ਸਾਰੀ ਉਮਰ) ਦੁੱਖਾਂ ਵਿਚ ਜਿੰਦ ਸਾੜਦਾ ਰਹਿੰਦਾ ਹੈ (ਆਖ਼ਰ) ਦੁੱਖਾਂ ਦਾ ਮਾਰਿਆ ਹੋਇਆ ਰੋਂਦਾ ਹੀ (ਇਥੋਂ) ਤੁਰ ਪੈਂਦਾ ਹੈ ।

ਹੇ ਨਾਨਕ ! ਜੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਰੰਗੇ ਜਾਈਏ ਤਾਂ ਮਨ ਤਨ ਹਰੇ ਹੋ ਜਾਂਦੇ ਹਨ । ਜੀਵ ਦੁੱਖਾਂ ਦੇ ਸਾੜਿਆਂ ਨਾਲ (ਆਤਮਕ ਮੌਤ) ਮਰਦੇ ਹਨ, ਪਰ ਫਿਰ ਇਸ ਦਾ ਇਲਾਜ ਭੀ ਦੁੱਖ ਹੀ ਹੈ । (ਸਵੇਰੇ ਮੰਜੇ ਤੇ ਸੁਖ ਵਿਚ ਸੁੱਤਾ ਰਹੇ ਤਾਂ ਇਹ ਦੁੱਖ ਬਣ ਜਾਂਦਾ ਹੈ; ਪਰ ਜੇ ਸਵੇਰੇ ਉਠਿ ਬਾਹਰਿ ਜਾ ਕੇ ਕਸਰਤ ਆਦਿਕ ਕਸ਼ਟ ਉਠਾਏ ਤਾਂ ਉਹ ਦੁੱਖ ਸੁਖਦਾਈ ਬਣਦਾ ਹੈ) ।

**ਮਹਲਾ ੧ ॥ ਨਾਨਕ ਦੁਨੀਆ ਭਸੁ ਰੰਗੁ, ਭਸੂ ਹੂ ਭਸੁ ਖੇਹ ॥ ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ॥ ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ ॥ ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ ॥੨॥ (ਪੰਨਾ ੧੨੪੦)**

ਪਦ ਅਰਥ:— ਨਾਨਕ—ਹੇ ਨਾਨਕ ! ਦੁਨੀਆ ਰੰਗੁ—ਦੁਨੀਆ ਦਾ ਆਨੰਦ । ਭਸੁ—ਸੁਆਹ । ਭਸੂ ਹੂ ਭਸੁ—ਨਿਰੀ ਭੱਸ ਹੀ ਭੱਸ । ਖੇਹ—ਸੁਆਹ । ਦੇਹ—ਸਰੀਰ । ਭਸੂ ਭਰਿਆ—ਸੁਆਹ ਨਾਲ ਲਿੱਬੜਿਆ ਹੋਇਆ । ਜਾਇ—ਜਾਂਦਾ ਹੈ । ਅਗੈ—ਪਰਲੋਕ ਵਿਚ, ਮਰਨ ਪਿਛੋਂ । ਲੇਖੈ ਮੰਗਿਐ—(ਪੂਰਬ ਪੂਰਨ ਕਾਰਦੰਤਕ, ਲ਼ੋਚਓਟਵਿਏ ਅਬਸੋਲੁਟਏ) ਜਦੋਂ ਕੀਤੇ ਕਰਮਾਂ ਦਾ ਲੇਖਾ ਮੰਗੀਦਾ ਹੈ । ਹੋਰ ਦਸੂਣੀ—ਹੋਰ ਦਸ-ਗੁਣੀ (ਸੁਆਹ) । ਪਾਇ—ਲੈਂਦਾ ਹੈ ।

**ਅਰਥ**:— ਹੇ ਨਾਨਕ ! ਦੁਨੀਆ ਦਾ ਰੰਗ-ਤਮਾਸ਼ਾ ਸੁਆਹ (ਦੇ ਬਰਾਬਰ) ਹੈ, ਨਿਰੀ ਸੁਆਹ ਹੀ ਸੁਆਹ ਹੈ, ਨਿਰੀ ਖੇਹ ਹੀ ਖੇਹ ਹੈ । (ਇਹਨਾਂ ਰੰਗ-ਤਮਾਸ਼ਿਆਂ ਵਿਚ ਲੱਗ ਕੇ ਜੀਵ, ਮਾਨੋ,) ਖੇਹ ਹੀ ਖੇਹ ਕਮਾਂਦਾ ਹੈ, (ਜਿਉਂ ਜਿਉਂ ਇਹ ਖੇਹ ਇਕੱਠੀ ਕਰਦਾ ਹੈ ਤਿਉਂ ਤਿਉਂ) ਇਸ ਦਾ ਸਰੀਰ (ਵਿਕਾਰਾਂ ਦੀ) ਖੇਹ ਨਾਲ ਹੀ ਹੋਰ ਹੋਰ ਲਿੱਬੜਦਾ ਹੈ ।

(ਮਰਨ ਤੇ) ਜਦੋਂ ਜਿੰਦ (ਸਰੀਰ) ਵਿਚੋਂ ਵੱਖਰੀ ਕੀਤੀ ਜਾਂਦੀ ਹੈ, ਤਾਂ ਇਹ ਜਿੰਦ (ਵਿਕਾਰਾਂ ਦੀ) ਸੁਆਹ ਨਾਲ ਹੀ ਲਿੱਬੜੀ ਹੋਈ (ਇਥੋਂ) ਜਾਂਦੀ ਹੈ, ਤੇ ਪਰਲੋਕ ਵਿਚ ਜਦੋਂ ਕੀਤੇ ਕਰਮਾਂ ਦਾ ਲੇਖਾ ਹੁੰਦਾ ਹੈ (ਤਦੋਂ) ਹੋਰ ਦਸ-ਗੁਣੀ ਵਧੀਕ ਸੁਆਹ (ਭਾਵ, ਸ਼ਰਮਿੰਦਗੀ) ਇਸ ਨੂੰ ਮਿਲਦੀ ਹੈ ।੨।

**ਪਉੜੀ ॥ ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥ ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥ ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥ ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥ ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥੮॥ (ਪੰਨਾ ੧੨੪੦)**

**ਪਦ ਅਰਥ**:— ਸੁਚਿ—ਪਵਿਤ੍ਰਤਾ । ਸੰਜਮੋ—ਇੰਦ੍ਰਿਆਂ ਨੂੰ ਚੰਗੀ ਤਰ੍ਹਾਂ ਵੱਸ ਵਿਚ ਲਿਆਉਣਾ । ਘਟਿ—ਹਿਰਦੇ ਵਿਚ । ਆਪੁ—ਆਪਣੇ ਆਪ ਨੂੰ । ਲਾਹਾ—ਲਾਭ । ਸਾਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ ਮਨੁੱਖ ।

**ਅਰਥ**:— ਜੇ ਨਾਮ ਵਿਚ ਸੁਰਤਿ ਜੋੜੀ ਰੱਖੀਏ ਤਾਂ ਪਵਿਤ੍ਰਤਾ ਪ੍ਰਾਪਤ ਹੁੰਦੀ ਹੈ, ਮਨ ਨੂੰ ਵੱਸ ਕਰਨ ਦੀ ਸਮਰੱਥਾ ਆ ਜਾਂਦੀ ਹੈ, ਜਮ (ਭੀ, ਭਾਵ, ਮੌਤ ਦਾ ਡਰ) ਨੇੜੇ ਨਹੀਂ ਢੁੱਕਦਾ; ਹਿਰਦੇ ਵਿਚ (ਪ੍ਰਭੂ ਦੀ ਜੋਤਿ ਦਾ) ਚਾਨਣ ਹੋ ਜਾਂਦਾ ਹੈ (ਤੇ ਆਤਮਕ ਜੀਵਨ ਦੀ ਸੂਝ ਵਲੋਂ) ਹਨੇਰਾ ਦੂਰ ਹੋ ਜਾਂਦਾ ਹੈ; ਆਪਣੇ ਅਸਲੇ ਨੂੰ ਸਮਝ ਲਈਦਾ ਹੈ ਤੇ ਪ੍ਰਭੂ ਦਾ ਨਾਮ (ਜੋ ਮਨੁੱਖਾ ਜੀਵਨ ਦਾ ਅਸਲ) ਲਾਭ (ਹੈ) ਖੱਟ ਲਈਦਾ ਹੈ; ਸਾਰੇ ਪਾਪ ਨਾਸ ਹੋ ਜਾਂਦੇ ਹਨ, ਪਵਿਤ੍ਰ ਸੱਚਾ ਪ੍ਰਭੂ ਮਿਲ ਪੈਂਦਾ ਹੈ ।

ਹੇ ਨਾਨਕ ! ਜੇ ਨਾਮ ਵਿਚ ਧਿਆਨ ਜੋੜੀਏ ਤਾਂ ਮੱਥੇ ਖਿੜੇ ਰਹਿੰਦੇ ਹਨ । ਪਰ ਇਹ ਨਾਮ ਉਹੀ ਮਨੁੱਖ ਸਿਮਰ ਸਕਦਾ ਹੈ ਜੋ ਗੁਰੂ ਦੇ ਦੱਸੇ ਰਾਹ ਉਤੇ ਤੁਰਦਾ ਹੈ ।੮।

**ਸਲੋਕ ਮਹਲਾ ੧ ॥ ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥ ਕੁੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥ ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥ ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥੧॥ (ਪੰਨਾ ੧੨੪੧)**

**ਪਦ ਅਰਥ**:— ਘਰਿ—ਘਰ ਵਿਚ । ਨਾਰਾਇਣੁ—ਠਾਕੁਰ ਦੀ ਮੂਰਤੀ । ਸਭਾ ਨਾਲਿ—ਹੋਰ ਮੂਰਤੀਆਂ ਸਮੇਤ । ਨਾਵਾਲਿ—ਨ੍ਹਵਾਲ ਕੇ, ਇਸ਼ਨਾਨ ਕਰਾ ਕੇ । ਕੁੰਗੂ—ਕੇਸਰ । ਮਾਣੂਆ—ਮਨੁੱਖਾਂ ਤੋਂ । ਅੰਧੀ ਕੰਮੀ—ਅੰਨ੍ਹੇ ਕੰਮਾਂ ਵਿਚ, ਅਗਿਆਨਤਾ ਦੇ ਕੰਮਾਂ ਵਿਚ, ਜਿਨ੍ਹਾਂ ਕੰਮਾਂ ਦੇ ਕਰਨ ਨਾਲ ਮਨੁੱਖ ਦੀ ਮਤਿ ਹਨੇਰੇ ਵਿਚ ਹੀ ਰਹਿੰਦੀ ਹੈ । ਅੰਧ—ਅਗਿਆਨਤਾ, ਹਨੇਰਾ । ਸਜਾਇ—ਦੰਡ । ਨ ਦੇਇ—ਨਹੀਂ ਦੇਂਦਾ । ਰਖੈ—ਬਚਾਂਦਾ । ਝਗੜਾ—ਰੇੜਕਾ, ਲੰਮਾ ਗੇੜ । ਸਥੈ—ਸਭਾ ਵਿਚ ।

**ਅਰਥ**:— (ਬ੍ਰਾਹਮਣ ਆਪਣੇ) ਘਰ ਵਿਚ ਬਹੁਤ ਸਾਰੀਆਂ ਮੂਰਤੀਆਂ ਸਮੇਤ ਠਾਕਰਾਂ ਦੀ ਮੂਰਤੀ ਅਸਥਾਪਨ ਕਰਦਾ ਹੈ, ਉਸ ਦੀ ਪੂਜਾ ਕਰਦਾ ਹੈ, ਉਸ ਨੂੰ ਇਸ਼ਨਾਨ ਕਰਾਂਦਾ ਹੈ; ਕੇਸਰ ਚੰਦਨ ਤੇ ਫੁੱਲ (ਉਸ ਮੂਰਤੀ ਦੇ ਅੱਗੇ) ਭੇਟ ਧਰਦਾ ਹੈ, ਉਸ ਦੇ ਪੈਰਾਂ ਉਤੇ ਸਿਰ ਰੱਖ ਰੱਖ ਕੇ ਉਸ ਨੂੰ ਪ੍ਰਸੰਨ ਕਰਨ ਦਾ ਜਤਨ ਕਰਦਾ ਹੈ; (ਪਰ ਰੋਟੀ ਕੱਪੜਾ ਹੋਰ) ਮਨੁੱਖਾਂ ਤੋਂ ਮੰਗ ਮੰਗ ਕੇ ਖਾਂਦਾ ਤੇ ਪਹਿਨਦਾ ਹੈ ।

ਅਗਿਆਨਤਾ ਵਾਲੇ ਕੰਮ ਕੀਤਿਆਂ (ਇਹੀ) ਸਜ਼ਾ ਮਿਲਦੀ ਹੈ ਕਿ ਹੋਰ ਅਗਿਆਨਤਾ ਵਧਦੀ ਜਾਏ, (ਮੂਰਖ ਇਹ ਨਹੀਂ ਜਾਣਦਾ ਕਿ ਇਹ ਮੂਰਤੀ) ਨਾਹ ਭੁੱਖੇ ਨੂੰ ਕੁਝ ਦੇ ਸਕਦੀ ਹੈ ਨਾਹ (ਭੁੱਖ-ਮਰਦੇ ਨੂੰ) ਮਰਨੋਂ ਬਚਾ ਸਕਦੀ ਹੈ । (ਫਿਰ ਭੀ ਮੂਰਤੀ-ਪੂਜਕ) ਅਗਿਆਨੀਆਂ ਦੀ ਸਭਾ ਵਿਚ ਅਗਿਆਨਤਾ ਵਾਲਾ ਇਹ ਲੰਮਾ ਗੇੜ ਤੁਰਿਆ ਹੀ ਜਾਂਦਾ ਹੈ (ਭਾਵ, ਫਿਰ ਭੀ ਲੋਕ ਅੱਖਾਂ ਮੀਟ ਕੇ ਪ੍ਰਭੂ ਨੂੰ ਛੱਡ ਕੇ ਮੂਰਤੀ-ਪੂਜਾ ਕਰਦੇ ਹੀ ਜਾ ਰਹੇ ਹਨ) ।੧।

**ਮਹਲਾ ੧ ॥ ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ ॥ ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ ॥ ਸਭੇ ਬੁਧੀ ਸੁਧਿ ਸਭਿ, ਸਭਿ ਤੀਰਥ ਸਭਿ ਥਾਨ ॥ ਸਭਿ ਪਾਤਿਸਾਹੀਆ ਅਮਰ ਸਭਿ, ਸਭਿ ਖੁਸੀਆ ਸਭਿ ਖਾਨ ॥ ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ॥ ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥ ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥ ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ ॥੨॥ (ਪੰਨਾ ੧੨੪੧)**

**ਪਦ ਅਰਥ**:— ਸੁਰਤੀ—ਬ੍ਰਿਤੀ ਦਾ ਜੋੜਨਾ । ਸੁਧਿ—ਸੂਝ, ਚੰਗੀ ਅਕਲ । ਅਮਰ—ਹੁਕਮ । ਖਾਨ—ਖਾਣੇ । ਮਾਣਸ—ਮਨੁੱਖ । ਦੇਵ—ਦੇਵਤੇ । ਪੁਰੀਆ—ਧਰਤੀਆਂ । ਖੰਡ—ਬ੍ਰਹਮੰਡ ਦੇ ਹਿੱਸੇ । ਜੀਅ ਜਹਾਨ—ਜਗਤ ਦੇ ਜੀਅ-ਜੰਤ । ਹੁਕਮਿ—ਹੁਕਮ ਵਿਚ । ਕਲਾਮ—(ਹੁਕਮ ਦੀ) ਕਲਮ । ਕਰਮੀ—(ਜੀਵਾਂ ਦੇ) ਕਰਮਾਂ ਅਨੁਸਾਰ । ਵਹੈ—ਚੱਲਦੀ ਹੈ । ਸਚਿ ਨਾਇ—ਸੱਚੇ ਨਾਮ ਦੀ ਰਾਹੀਂ, ਸੱਚੇ ਨਾਮ ਵਿਚ ਜੁੜਿਆਂ । ਦੀਬਾਨੁ—ਕਚਹਿਰੀ ।

**ਅਰਥ**:— ਜੋਗ-ਮਤ ਅਨੁਸਾਰ ਬ੍ਰਿਤੀ ਜੋੜਨੀ; ਵੇਦ ਪੁਰਾਨ (ਆਦਿਕਾਂ ਦੇ ਪਾਠ); ਤਪ ਸਾਧਣੇ; (ਭਜਨਾਂ ਦੇ) ਗੀਤ ਤੇ (ਉਹਨਾਂ ਦੀਆਂ) ਵਿਚਾਰਾਂ; ਉੱਚੀ ਬੁੱਧ ਤੇ ਚੰਗੀ ਅਕਲ; ਤੀਰਥ-ਅਸਥਾਨ (ਆਦਿਕਾਂ ਦੇ ਇਸ਼ਨਾਨ); ਪਾਤਿਸ਼ਾਹੀਆਂ ਤੇ ਹਕੂਮਤਾਂ; ਖ਼ੁਸ਼ੀਆਂ ਤੇ (ਚੰਗੇ) ਖਾਣੇ; ਮਨੁੱਖ ਤੇ ਦੇਵਤੇ; ਜੋਗ ਦੀਆਂ

ਸਮਾਧੀਆਂ; ਧਰਤੀਆਂ ਦੇ ਮੰਡਲ ਤੇ ਹਿੱਸੇ; ਸਾਰੇ ਜਗਤ ਦੇ ਜੀਆ-ਜੰਤ—ਇਹਨਾਂ ਸਭਨਾਂ ਨੂੰ ਪਰਮਾਤਮਾ ਆਪਣੇ ਹੁਕਮ ਵਿਚ ਤੋਰਦਾ ਹੈ, ਪਰ ਉਸ ਦੇ ਹੁਕਮ ਦੀ ਕਲਮ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਵਗਦੀ ਹੈ । ਹੇ ਨਾਨਕ ! ਉਹ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਦਰਬਾਰ ਸਦਾ-ਥਿਰ ਰਹਿਣ ਵਾਲਾ ਹੈ, ਉਸ ਦੇ ਨਾਮ ਵਿਚ ਜੁੜਿਆਂ ਉਸ ਦੀ ਪ੍ਰਾਪਤੀ ਹੁੰਦੀ ਹੈ । (ਭਾਵ, ਕਈ ਜੀਵ ਜੋਗ ਦੀ ਰਾਹੀਂ ਸੁਰਤਿ ਜੋੜਦੇ ਹਨ, ਕਈ ਵੇਦ ਪੁਰਾਨਾਂ ਦੇ ਪਾਠ ਕਰਦੇ ਹਨ, ਕੋਈ ਤਪ ਸਾਧਦੇ ਹਨ, ਕੋਈ ਭਜਨ ਗਾਉਂਦੇ ਹਨ, ਕੋਈ ਗਿਆਨ ਚਰਚਾ ਕਰਦੇ ਹਨ, ਕੋਈ ਉੱਚੀਆਂ ਅਕਲਾਂ ਦੁੜਾਂਦੇ ਹਨ, ਕੋਈ ਤੀਰਥਾਂ ਤੇ ਇਸ਼ਨਾਨ ਕਰ ਰਹੇ ਹਨ, ਕੋਈ ਪਾਤਸ਼ਾਹ ਬਣ ਕੇ ਹਕੂਮਤਾਂ ਕਰ ਰਹੇ ਹਨ, ਕੋਈ ਮੌਜਾਂ ਮਾਣ ਰਹੇ ਹਨ, ਕੋਈ ਵਧੀਆ ਖਾਣੇ ਖਾ ਰਹੇ ਹਨ, ਕੋਈ ਮਨੁੱਖ ਹਨ, ਕੋਈ ਦੇਵਤੇ, ਕੋਈ ਸਮਾਧੀਆਂ ਲਾ ਰਹੇ ਹਨ—ਸਾਰੇ ਜਗਤ ਦੇ ਜੀਅ-ਜੰਤ ਵਖੋ-ਵਖ ਆਹਰੇ ਲੱਗੇ ਹੋਏ ਹਨ । ਇਹ ਜੋ ਕੁਝ ਹੋ ਰਿਹਾ ਹੈ, ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ, ਪਰ ਜੀਵਾਂ ਦੀ ਇਹ ਵਖੋ-ਵਖ ਕਿਸਮ ਦੀ ਰੁਚੀ ਉਹਨਾਂ ਦੇ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਹੈ, ਫਲ ਪ੍ਰਭੂ ਦੀ ਰਜ਼ਾ ਵਿਚ ਮਿਲ ਰਿਹਾ ਹੈ) ।੨।

**ਪਉੜੀ ॥ ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ ॥ ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ ॥ ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ ॥ ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ ॥ ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ, ਜਿਨ੍ ਦੇਵੈ ਸੋਈ ॥੯॥ (ਪੰਨਾ ੧੨੪੧)**

**ਪਦ ਅਰਥ**:— ਨਾਇ ਮੰਨਿਐ—(ਪੂਰਬ ਪੂਰਨ ਕਾਰਦੰਤਕ, ਲ਼ੋਚਓਟਵਿਏ ਅਬਸੋਲੁਟਏ) ਜੇ ਨਾਮ ਮੰਨ ਲਈਏ, ਜੇ ਇਹ ਮੰਨ ਲਈਏ ਕਿ ਨਾਮ ਸਿਮਰਨਾ ਜ਼ਿੰਦਗੀ ਦਾ ਅਸਲ ਮਨੋਰਥ ਹੈ, ਜੇ ਮਨ ਨਾਮ ਵਿਚ ਪਤੀਜ ਜਾਏ, ਜੇ ਮਨ ਨਾਮ ਵਿਚ ਗਿੱਝ ਜਾਏ । ਗਤਿ—ਉੱਚੀ ਆਤਮਕ ਅਵਸਥਾ । ਪਤਿ—ਇੱਜ਼ਤ । ਭਵਜਲੁ—ਸੰਸਾਰ-ਸਮੁੰਦਰ । ਬਿਘਨੁ—ਰੁਕਾਵਟ । ਪੰਥੁ—(ਜ਼ਿੰਦਗੀ ਦਾ ਅਸਲ) ਰਸਤਾ । ਪਰਗਟਾ—ਪ੍ਰਤੱਖ । ਲੋਈ—ਚਾਨਣ, ਆਤਮਕ ਜੀਵਨ ਦੀ ਸੂਝ । ਸਤਿਗੁਰਿ ਮਿਲਿਐ—(ਪੂਰਬ ਪੂਰਨ ਕਾਰਦੰਤਕ) ਜੇ ਗੁਰੂ ਮਿਲ ਪਏ । ਨਾਉ ਮੰਨੀਐ—ਨਾਮ ਨੂੰ ਮੰਨ ਲਈਦਾ ਹੈ, ਇਹ ਮੰਨ ਲਈਦਾ ਹੈ ਕਿ ਨਾਮ ਸਿਮਰਨਾ ਜ਼ਿੰਦਗੀ ਦਾ 'ਪਰਗਟ ਪੰਥ' ਹੈ । ਜਿਨ੍—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) । ਸੋਈ—ਉਹ ਪ੍ਰਭੂ ।

**ਅਰਥ**:— ਜੇ ਮਨ ਨਾਮ ਸਿਮਰਨ ਵਿਚ ਗਿੱਝ ਜਾਏ ਤਾਂ (ਮਨ ਵਿਚ) ਸੁਖ ਪੈਦਾ ਹੁੰਦਾ ਹੈ, ਨਾਮ ਵਿਚ (ਗਿੱਝਿਆਂ) ਹੀ ਉੱਚੀ ਆਤਮਕ ਅਵਸਥਾ ਬਣਦੀ ਹੈ; ਇੱਜ਼ਤ ਮਿਲਦੀ ਹੈ ਤੇ ਹਿਰਦੇ ਵਿਚ ਉਹ ਪ੍ਰਭੂ (ਆ ਵੱਸਦਾ ਹੈ); ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ, ਤੇ (ਜ਼ਿੰਦਗੀ ਦੇ ਰਾਹ ਵਿਚ) ਕੋਈ ਰੋਕ ਨਹੀਂ ਪੈਂਦੀ; ਜੀਵਨ ਦਾ ਰਸਤਾ ਪ੍ਰਤੱਖ ਸਾਫ਼ ਦਿੱਸਣ ਲੱਗ ਪੈਂਦਾ ਹੈ ਕਿਉਂਕਿ ਨਾਮ ਵਿਚ ਸਾਰਾ ਚਾਨਣ ਹੈ (ਆਤਮਕ ਜੀਵਨ ਦੀ ਸੂਝ ਹੈ) ।

(ਪਰ) ਹੇ ਨਾਨਕ ! ਜੇ ਸਤਿਗੁਰੂ ਮਿਲੇ ਤਾਂ ਹੀ ਨਾਮ-ਸਿਮਰਨ (ਜ਼ਿੰਦਗੀ ਦਾ ('ਪਰਗਟ ਪੰਥ') ਮੰਨਿਆ ਜਾ ਸਕਦਾ ਹੈ (ਤੇ ਇਹ ਦਾਤਿ ਉਹਨਾਂ ਨੂੰ ਮਿਲਦੀ ਹੈ) ਜਿਨ੍ਹਾਂ ਨੂੰ ਉਹ ਪ੍ਰਭੂ ਆਪ ਦੇਂਦਾ ਹੈ ।੯।

**ਸਲੋਕ ਮਃ ੧ ॥ ਪੁਰੀਆ ਖੰਡਾ ਸਿਰਿ ਕਰੇ, ਇਕ ਪੈਰਿ ਧਿਆਏ ॥ ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ॥ ਕਿਸੁ ਉਪਰਿ ਓਹੁ ਟਿਕ ਟਿਕੈ ਕਿਸ ਨੋ ਜੋਰੁ ਕਰੇਇ ॥ ਕਿਸ ਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥ ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ ॥੧॥ (ਪੰਨਾ ੧੨੪੧)**

**ਪਦ ਅਰਥ**:— ਸਿਰਿ—ਸਿਰ-ਪਰਨੇ ਹੋ ਕੇ । ਇਕ ਪੈਰਿ—ਇਕ ਪੈਰ ਦੇ ਭਾਰ ਖਲੋ ਕੇ । ਧਿਆਏ—ਧਿਆਨ ਧਰੇ । ਪਉਣੁ ਮਾਰਿ—ਪਉਣ ਨੂੰ ਰੋਲ ਕੇ, ਪ੍ਰਾਣਾਯਾਮ ਕਰ ਕੇ । ਮਨਿ—ਮਨ ਵਿਚ । ਮੁੰਡੀ—ਧੌਣ । ਤਲੇ—ਹੇਠ । ਟਿਕ ਟਿਕੈ—ਟੇਕ ਟਿਕਦਾ ਹੈ, ਟੇਕ ਬਣਾਂਦਾ ਹੈ । ਜੋਰੁ—ਤਾਣ । ਕਿਸ ਨੋ ਕਹੀਐ—ਕਿਸੇ ਨੂੰ ਕਿਹਾ ਨਹੀਂ ਜਾ ਸਕਦਾ । ਰਹਾਏ—ਰੱਖਦਾ ਹੈ । ਆਪੁ—ਆਪਣੇ ਆਪ ਨੂੰ । ਹੁਕਮਿ ਆਪਣੈ—ਆਪਣੇ ਹੁਕਮ ਵਿਚ । ਗਣੇਇ—ਸਮਝਣ ਲੱਗ ਪੈਂਦਾ ਹੈ ।

**ਅਰਥ**:— ਜੇ ਕੋਈ ਮਨੁੱਖ ਸਿਰ-ਪਰਨੇ ਹੋ ਕੇ ਸਾਰੀਆਂ ਧਰਤੀਆਂ ਤੇ ਧਰਤੀ ਦੇ ਸਾਰੇ ਹਿੱਸਿਆਂ ਤੇ ਫਿਰੇ; ਜੇ ਇਕ ਪੈਰ ਦੇ ਭਾਰ ਖਲੋ ਕੇ ਧਿਆਨ ਧਰੇ; ਜੇ ਪ੍ਰਾਣ ਰੋਕ ਕੇ ਮਨ ਵਿਚ ਜਪ ਕਰੇ; ਜੇ ਆਪਣਾ ਸਿਰ ਧੌਣ ਦੇ ਹੇਠ ਰੱਖੇ (ਭਾਵ, ਜੇ ਸ਼ੀਰਸ਼-ਆਸਣ ਕਰ ਕੇ ਸਿਰ-ਭਾਰ ਖੜਾ ਰਹੇ)—(ਤਾਂ ਭੀ ਇਹਨਾਂ ਵਿਚੋਂ) ਕਿਸ ਸਾਧਨ ਉਤੇ ਉਹ ਟੇਕ ਰੱਖਦਾ ਹੈ ? ਕਿਸ ਉੱਦਮ ਨੂੰ ਉਹ ਆਪਣਾ ਤਾਣ ਬਣਾਂਦਾ ਹੈ ? (ਭਾਵ, ਇਹ ਹਰੇਕ ਟੇਕ ਤੁੱਛ ਹੈ, ਇਹਨਾਂ ਦਾ ਆਸਰਾ ਕਮਜ਼ੋਰ ਹੈ) ।

ਹੇ ਨਾਨਕ ! ਇਹ ਗੱਲ ਕਹੀ ਨਹੀਂ ਜਾ ਸਕਦੀ ਕਿ ਕਰਤਾਰ ਕਿਸ ਨੂੰ ਮਾਣ ਬਖ਼ਸ਼ਦਾ ਹੈ । (ਪ੍ਰਭੂ ਸਭ ਜੀਵਾਂ ਨੂੰ) ਆਪਣੇ ਹੁਕਮ ਵਿਚ ਤੋਰਦਾ ਹੈ, ਪਰ ਮੂਰਖ ਆਪਣੇ ਆਪ ਨੂੰ (ਵੱਡਾ) ਸਮਝਣ ਲੱਗ ਪੈਂਦਾ ਹੈ ।੧।

**ਮਃ ੧ ॥ ਹੈ ਹੈ ਆਖਾਂ ਕੋਟਿ ਕੋਟਿ, ਕੋਟੀ ਹੂ ਕੋਟਿ ਕੋਟਿ ॥ ਆਖੂੰ ਆਖਾਂ ਸਦਾ ਸਦਾ, ਕਹਣਿ ਨ ਆਵੈ ਤੋਟਿ ॥ ਨਾ ਹਉ ਥਕਾਂ, ਨ ਠਾਕੀਆ, ਏਵਡ ਰਖਹਿ ਜੋਤਿ ॥ ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ ॥੨॥ (ਪੰਨਾ ੧੨੪੧)**

**ਪਦ ਅਰਥ**:— ਕੋਟਿ ਕੋਟਿ—ਕ੍ਰੋੜਾਂ ਵਾਰੀ । ਕੋਟੀ ਹੂ ਕੋਟਿ ਕੋਟਿ—ਕ੍ਰੋੜਾਂ ਵਾਰੀ ਤੋਂ ਭੀ ਕ੍ਰੋੜਾਂ ਵਾਰੀ ਵਧੀਕ । ਆਖਾਂ—ਜੇ ਮੈਂ ਆਖਾਂ । ਆਖੂੰ—ਮੂੰਹ ਨਾਲ । ਕਹਣਿ—ਆਖਣ ਵਿਚ । ਤੋਟਿ—ਘਾਟ । ਨ ਠਾਕੀਆ—ਨਾਹ ਮੈਂ ਰੁਕਿਆ ਰਹਾਂ । ਜੋਤਿ—ਸੱਤਿਆ । ਏਵਡ ਜੋਤਿ—ਇਤਨੀ ਸੱਤਿਆ । ਰਖਹਿ—ਤੂੰ ਪਾ ਦੇਵੇਂ । ਚਸਿਅਹੁ—ਇਕ ਚਸੇ ਤੋਂ । ਚਸਿਅਹੁ ਚੁਖ ਬਿੰਦ—ਇਕ ਚਸੇ ਤੋਂ ਭੀ ਬਹੁਤ ਘੱਟ ਦੇ ਬਰਾਬਰ । ਉਪਰਿ—ਵਧੀਕ । ਦੋਸੁ—ਭੁੱਲ, ਗ਼ਲਤੀ ।

**ਅਰਥ**:— ਜੇ ਮੈਂ ਕ੍ਰੋੜਾਂ ਕ੍ਰੋੜਾਂ ਵਾਰ ਆਖਾਂ ਕਿ ਪਰਮਾਤਮਾ ਸੱਚ-ਮੁੱਚ ਹੈ, ਜੇ ਮੈਂ ਕ੍ਰੋੜਾਂ ਵਾਰੀ ਤੋਂ ਭੀ ਕ੍ਰੋੜਾਂ ਵਾਰੀ ਵਧੀਕ (ਇਹੀ ਗੱਲ) ਆਖਾਂ; ਜੇ ਮੈਂ ਇਹੀ ਗੱਲ ਸਦਾ ਹੀ ਆਪਣੇ ਮੂੰਹ ਨਾਲ ਆਖਦਾ ਰਹਾਂ, ਮੇਰੇ ਆਖਣ ਵਿਚ ਤ੍ਰੁਟ ਨਾਹ ਆਵੇ; (ਹੇ ਪ੍ਰਭੂ !) ਜੇ ਤੂੰ ਮੇਰੇ ਵਿਚ ਇਤਨੀ ਸੱਤਿਆ ਪਾ ਦੇਵੇਂ ਕਿ ਮੈਂ ਆਖਦਾ ਆਖਦਾ ਨਾਹ ਹੀ ਥੱਕਾਂ ਤੇ ਨਾਹ ਹੀ ਕਿਸੇ ਦਾ ਰੋਕਿਆਂ ਰੁਕਾਂ, ਤਾਂ ਭੀ, ਹੇ ਨਾਨਕ ! (ਆਖ—) ਇਹ ਸਾਰਾ ਜਤਨ ਤੇਰੀ ਰਤਾ ਭਰ ਸਿਫ਼ਤਿ ਦੇ ਹੀ ਬਰਾਬਰ ਹੁੰਦਾ ਹੈ; ਜੇ ਮੈਂ ਆਖਾਂ ਕਿ ਏਦੂੰ ਵਧੀਕ ਸਿਫ਼ਤਿ ਮੈਂ ਕੀਤੀ ਹੈ ਤਾਂ (ਇਹ ਮੇਰੀ) ਭੁੱਲ ਹੈ ।੨।

**ਪਉੜੀ ॥ ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥ ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ ॥ ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ ॥ ਨਾਇ ਮੰਨਿਐ ਦੁਖ ਭੁਖ ਗਈ, ਜਿਨ ਨਾਮਿ ਚਿਤੁ ਲਾਇਆ ॥ ਨਾਨਕ ਨਾਮੁ ਤਿਨੀ ਸਾਲਾਹਿਆ, ਜਿਨ ਗੁਰੂ ਮਿਲਾਇਆ ॥੧੦॥ (ਪੰਨਾ ੧੨੪੧)**

**ਪਦ ਅਰਥ**:— ਕੁਲੁ—ਖ਼ਾਨਦਾਨ । ਉਧਰੈ—(ਭਵਜਲ ਤੋਂ) ਬਚ ਨਿਕਲਦਾ ਹੈ । ਸਬਾਇਆ—ਸਾਰਾ । ਰਸਨ—ਜੀਭ । ਰਸਾਇਆ—ਰਸਾ ਲਿਆ ਹੈ, ਇਕ-ਰਸ ਕਰ ਲਿਆ ਹੈ । ਨਾਮਿ—ਨਾਮ ਵਿਚ ।

**ਅਰਥ**:— ਜੇ ਮਨ ਨਾਮ ਸਿਮਰਨ ਵਿਚ ਗਿੱਝ ਜਾਏ ਤਾਂ (ਅਜੇਹੇ ਮਨੁੱਖ ਦੀ) ਸਾਰੀ ਕੁਲ ਸਾਰਾ ਪਰਵਾਰ (ਭਵਜਲ ਵਿਚੋਂ) ਬਚ ਜਾਂਦਾ ਹੈ । ਨਾਮ ਵਿਚ ਮਨ ਪਤੀਜਿਆਂ ਜਿਨ੍ਹਾਂ ਬੰਦਿਆਂ ਨੇ ਨਾਮ ਨੂੰ ਹਿਰਦੇ ਵਿਚ ਵਸਾ ਲਿਆ ਹੈ ਉਹਨਾਂ ਦੀ ਸਾਰੀ ਸੰਗਤਿ (ਸੰਸਾਰ-ਸਮੁੰਦਰ ਤੋਂ) ਪਾਰ ਉਤਰ ਜਾਂਦੀ ਹੈ । ਨਾਮ ਵਿਚ ਗਿੱਝ ਕੇ ਜਿਨ੍ਹਾਂ ਨੇ ਜੀਭ ਨੂੰ ਨਾਮ ਨਾਲ ਇਕ-ਰਸ ਕਰ ਲਿਆ ਉਹ ਨਾਮ ਸੁਣ ਕੇ (ਮਾਇਆ ਦੇ ਪ੍ਰਭਾਵ ਤੋਂ) ਬਚ ਜਾਂਦੇ ਹਨ । ਨਾਮ ਵਿਚ ਗਿੱਝ ਕੇ ਜਿਨ੍ਹਾਂ ਨੇ ਨਾਮ ਵਿਚ ਮਨ ਜੋੜ ਲਿਆ ਉਹਨਾਂ ਦੇ ਦੁੱਖ ਦੂਰ ਹੋ ਜਾਂਦੇ ਹਨ ਉਹਨਾਂ ਦੀ (ਮਾਇਆ ਵਾਲੀ) ਭੁੱਖ ਮਿਟ ਜਾਂਦੀ ਹੈ ।

ਪਰ, ਹੇ ਨਾਨਕ ! ਉਹੀ ਬੰਦੇ ਨਾਮ ਸਿਮਰਦੇ ਹਨ ਜਿਨ੍ਹਾਂ ਨੂੰ ਪ੍ਰਭੂ ਸਤਿਗੁਰੂ ਮਿਲਾਂਦਾ ਹੈ ।੧੦।

**ਸਲੋਕ ਮਃ ੧ ॥ ਸਭੇ ਰਾਤੀ, ਸਭਿ ਦਿਹ, ਸਭਿ ਥਿਤੀ, ਸਭਿ ਵਾਰ ॥ ਸਭੇ ਰੁਤੀ, ਮਾਹ ਸਭਿ, ਸਭਿ ਧਰਤੀ, ਸਭਿ ਭਾਰ ॥ ਸਭੇ ਪਾਣੀ, ਪਉਣ ਸਭਿ, ਸਭਿ ਅਗਨੀ ਪਾਤਾਲ ॥ ਸਭੇ ਪੁਰੀਆ, ਖੰਡ ਸਭਿ, ਸਭਿ ਲੋਅ ਲੋਅ ਆਕਾਰ ॥ ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥ ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥ ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ ॥੧॥ (ਪੰਨਾ ੧੨੪੧)**

**ਪਦ ਅਰਥ**:— ਦਿਹ—ਦਿਨ । ਥਿਤੀ—ਚੰਦ ਦੇ ਵਧਾ ਘਟਾ ਨਾਲ ਗਿਣੇ ਜਾਣ ਵਾਲੇ ਮਹੀਨਿਆਂ ਦੀਆਂ ਤਾਰੀਖ਼ਾਂ । ਵਾਰ—ਹਫ਼ਤੇ ਦੇ ਦਿਨਾਂ ਦੇ ਨਾਮ । ਮਾਹ—ਮਹੀਨੇ । ਧਰਤੀ—ਧਰਤੀਆਂ । ਲੋਅ ਲੋਅ—ਹਰੇਕ ਲੋਕ (੧੪ ਲੋਕਾਂ) ਦੇ । ਆਕਾਰ—ਸਰੂਪ, ਸਰੀਰ, ਜੀਅ-ਜੰਤ । ਕੇਤੜਾ—ਕੇਡਾ ਵੱਡਾ ? ਕਹਿ ਨ ਸਕੀਜੈ—ਬਿਆਨ ਨਹੀਂ ਕੀਤੀ ਜਾ ਸਕਦੀ । ਕਾਰ—ਪ੍ਰਭੂ ਦੀ ਰਚਨਾ । ਤ੍ਰਿਣੁ—ਤ੍ਰਿਣ ਜਿਤਨਾ, ਰਤਾ ਭਰ ਭੀ । ਬਪੁੜੀ ਗਵਾਰ—ਵਿਚਾਰੇ ਗੰਵਾਰਾਂ ਨੇ । ਆਖਿ ਆਖਿ ਆਖਹਿ—ਬੇਅੰਤ ਵਾਰੀ ਆਖਦੇ ਹਨ । ਥਕਹਿ—ਥੱਕ ਜਾਂਦੇ ਹਨ । ਬਪੁੜੀ—ਬਪੁੜੀਂ, ਵਿਚਾਰਿਆਂ ਨੇ । ਨਾਨਕੁ ਕਹੈ—ਨਾਨਕ ਆਖਦਾ ਹੈ ।

**ਅਰਥ**:— ਰਾਤਾਂ, ਦਿਹਾੜੇ, ਥਿੱਤਾਂ, ਵਾਰ, ਰੁੱਤਾਂ, ਮਹੀਨੇ; ਧਰਤੀਆਂ ਤੇ ਧਰਤੀਆਂ ਉਤੇ ਪੈਦਾ ਹੋਏ ਸਾਰੇ ਪਦਾਰਥ, ਹਵਾ, ਪਾਣੀ, ਅੱਗ, ਧਰਤੀ ਦੇ ਹੇਠਲੇ ਪਾਸੇ (ਦੇ ਪਦਾਰਥ); ਧਰਤੀਆਂ ਦੇ ਮੰਡਲ, ਬ੍ਰਹਮੰਡ ਦੇ ਬੇਅੰਤ ਹਿੱਸੇ, ਹਰੇਕ ਲੋਕ ਦੇ (ਬੇਅੰਤ ਕਿਸਮਾਂ ਦੇ) ਜੀਅ-ਜੰਤ—ਇਹ ਸਾਰੀ ਰਚਨਾ (ਕੇਡੀ ਕੁ ਹੈ) ਬਿਆਨ ਨਹੀਂ ਕੀਤੀ ਜਾ ਸਕਦੀ, (ਇਸ ਰਚਨਾ ਨੂੰ ਬਣਾਣ ਵਾਲੇ ਪ੍ਰਭੂ ਦਾ) ਹੁਕਮ ਕਿਤਨਾ ਵੱਡਾ ਹੈ—ਇਹ ਭੀ ਪਤਾ ਨਹੀਂ ਲੱਗ ਸਕਦਾ ।

ਪਰਮਾਤਮਾ ਦੀਆਂ ਸਿਫ਼ਤਾਂ ਦਾ ਵਿਚਾਰ ਕਰ ਕੇ ਲੋਕ ਮੁੜ ਮੁੜ ਬੇਅੰਤ ਵਾਰੀ (ਉਸ ਦੀਆਂ ਵਡਿਆਈਆਂ) ਬਿਆਨ ਕਰਦੇ ਹਨ ਤੇ (ਬਿਆਨ ਕਰ ਕੇ) ਥੱਕ ਜਾਂਦੇ ਹਨ; ਪਰ, ਨਾਨਕ ਆਖਦਾ ਹੈ, ਵਿਚਾਰੇ ਗੰਵਾਰਾਂ ਨੇ ਪ੍ਰਭੂ ਦਾ ਰਤਾ ਭਰ ਭੀ ਅੰਤ ਨਹੀਂ ਲੱਭਾ ।੧।

**ਮਃ ੧ ॥ ਅਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ ॥ ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ॥ ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ ॥ ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ ॥ ਅਗੈ ਸਚਾ ਸਚਿ ਨਾਇ, ਨਿਰਭਉ ਭੈ ਵਿਣੁ ਸਾਰੁ ॥ ਹੋਰ ਕਚੀ ਮਤੀ ਕਚੁ ਪਿਚੁ, ਅੰਧਿਆ ਅੰਧੁ ਬੀਚਾਰੁ ॥ ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ ॥੨॥ (ਪੰਨਾ ੧੨੪੨)**

**ਪਦ ਅਰਥ**:— ਅਖੀ ਪਰਣੈ—ਅੱਖਾਂ ਦੇ ਭਾਰ । ਸਭੁ ਆਕਾਰੁ—ਸਾਰਾ ਜਗਤ । ਮਾਣਸਾਂ—ਮਨੁੱਖਾਂ ਨੂੰ । ਕਰਹਿ ਅਵਤਾਰ—ਜੰਮਦੇ ਹਨ, ਬਣਦੇ ਹਨ । ਜੋਧ—ਸੂਰਮੇ । ਸੁਣੀ—ਮੈਂ ਸੁਣਾਂ । ਦਰਬਾਰੁ—ਪ੍ਰਭੂ ਦੀ ਹਜ਼ੂਰੀ

। ਸਚਿ ਨਾਇ—ਸੱਚੇ ਨਾਮ ਦੇ ਰਾਹੀਂ, ਨਾਮ ਸਿਮਰਨ ਨਾਲ । ਭੈ ਵਿਣੁ—ਡਰ-ਰਹਿਤ । ਸਾਰੁ—ਜਗਤ ਦਾ ਮੂਲ । ਕਚੁ ਪਿਚੁ—ਕੱਚਾ-ਪਿੱਲਾ । ਅੰਧੁ ਬੀਚਾਰੁ—ਅੰਨ੍ਹਿਆਂ ਵਾਲਾ ਅੰਦਾਜ਼ਾ; ਅੰਨ੍ਹਿਆਂ ਵਾਲਾ ਟਟੌਲਾ । ਕਰਮੀ—ਪ੍ਰਭੂ ਦੀ ਮਿਹਰ ਨਾਲ । ਨਦਰਿ—ਮਿਹਰ ਦੀ ਨਜ਼ਰ ਨਾਲ ।

**ਅਰਥ**:— ਜੇ ਮੈਂ ਅੱਖਾਂ ਦੇ ਭਾਰ ਹੋ ਕੇ ਫਿਰਾਂ ਤੇ ਸਾਰਾ ਜਗਤ (ਫਿਰ ਕੇ) ਵੇਖ ਲਵਾਂ; ਜੇ ਮੈਂ ਗਿਆਨਵਾਨ ਪੰਡਿਤਾਂ ਨੂੰ ਵੇਦਾਂ ਦੇ ਡੂੰਘੇ ਭੇਤ ਪੁੱਛ ਲਵਾਂ; ਜੇ ਮੈਂ ਦੇਵਤਿਆਂ ਨੂੰ ਜਾ ਪੁੱਛਾਂ, ਉਹਨਾਂ ਮਨੁੱਖਾਂ ਨੂੰ ਜਾ ਕੇ ਪੁੱਛਾਂ ਜੋ ਬੜੇ ਬੜੇ ਸੂਰਮੇ ਬਣਦੇ ਹਨ; ਜੇ ਸਮਾਧੀ ਲਾਣ ਵਾਲੇ ਪੁੱਗੇ ਹੋਏ ਜੋਗੀਆਂ ਦੀਆਂ ਸਾਰੀਆਂ ਮੱਤਾਂ ਜਾ ਸੁਣਾਂ ਕਿ ਪ੍ਰਭੂ ਦਾ ਦਰਬਾਰ ਮੈਂ ਕਿਵੇਂ ਜਾ ਕੇ ਵੇਖਾਂ—(ਇਹਨਾਂ ਸਾਰੇ ਉੱਦਮਾਂ ਦੇ) ਸਾਹਮਣੇ (ਇੱਕੋ ਹੀ ਸੁਚੱਜੀ ਮਤਿ ਹੈ ਕਿ) ਸਦਾ ਕਾਇਮ ਰਹਿਣ ਵਾਲਾ ਪ੍ਰਭੂ, ਜੋ ਨਿਰਭਉ ਹੈ ਜਿਸ ਨੂੰ ਕਿਸੇ ਦਾ ਡਰ ਨਹੀਂ ਤੇ ਜੋ ਸਾਰੇ ਜਗਤ ਦਾ ਮੂਲ ਹੈ, ਸਿਮਰਨ ਦੀ ਰਾਹੀਂ ਹੀ ਮਿਲਦਾ ਹੈ; (ਸਿਮਰਨ ਤੋਂ ਬਿਨਾ) ਹੋਰ ਸਾਰੀਆਂ ਮੱਤਾਂ ਕੱਚੀਆਂ ਹਨ, ਹੋਰ ਸਾਰੇ ਉੱਦਮ ਕੱਚੇ-ਪਿੱਲੇ ਹਨ (ਸਿਮਰਨ ਤੋਂ ਖੁੰਝੇ ਹੋਏ) ਅੰਨ੍ਹਿਆਂ ਦੇ ਅੰਨ੍ਹੇ ਟਟੌਲੇ ਹੀ ਹਨ ।

ਹੇ ਨਾਨਕ ! ਇਹ ਸਿਮਰਨ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ, ਪ੍ਰਭੂ ਆਪਣੀ ਮਿਹਰ ਦੀ ਨਜ਼ਰ ਨਾਲ ਹੀ ਪਾਰ ਲੰਘਾਂਦਾ ਹੈ ।੨।

**ਪਉੜੀ ॥ ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ ॥ ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ ॥ ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ ॥ ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ ॥ ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ ॥੧੧॥ (ਪੰਨਾ ੧੨੪੨)**

**ਪਦ ਅਰਥ**:— ਦੁਰਮਤਿ—ਭੈੜੀ ਮਤਿ । ਪਰਗਟੀ ਆਇਆ—ਪਰਗਟ ਹੋ ਪੈਂਦੀ ਹੈ । ਨਾਇ ਮੰਨਿਐ, ਨਾਉ ਉਪਜੈ—(ਵੇਖੋ ਪਉੜੀ ਨੰ: ੬ ਤੀਜੀ ਤੁਕ) ਜੇ ਨਾਮ ਵਿਚ ਮਨ ਗਿੱਝ ਜਾਏ ਤਾਂ (ਮਨ ਵਿਚ) ਨਾਮ (ਜਪਣ ਦੀ ਤਾਂਘ) ਪੈਦਾ ਹੋਈ ਰਹਿੰਦੀ ਹੈ । ਮੰਨਿ—ਮਨਿ, ਮਨ ਵਿਚ । ਰਤੰਨੁ—ਕੀਮਤੀ ਮੋਤੀ । ਗੁਰਮੁਖਿ—ਉਹ ਮਨੁੱਖ ਜੋ ਗੁਰੂ ਦੇ ਸਨਮੁਖ ਹੈ ।

**ਅਰਥ**:— ਜੇ ਮਨ ਨਾਮ ਸਿਮਰਨ ਵਿਚ ਗਿੱਝ ਜਾਏ ਤਾਂ ਭੈੜੀ ਮਤਿ ਦੂਰ ਹੋ ਜਾਂਦੀ ਹੈ ਤੇ (ਚੰਗੀ) ਮਤਿ ਚਮਕ ਪੈਂਦੀ ਹੈ; ਹਉਮੈ ਦੂਰ ਹੋ ਜਾਂਦੀ ਹੈ, ਸਾਰੇ ਹੀ (ਮਨ ਦੇ) ਰੋਗ ਨਾਸ ਹੋ ਜਾਂਦੇ ਹਨ; ਜੇ ਨਾਮ ਵਿਚ ਮਨ ਗਿੱਝ ਜਾਏ ਤਾਂ (ਮਨ ਵਿਚ) ਨਾਮ (ਜਪਣ ਦਾ ਚਾਉ) ਪੈਦਾ ਹੋ ਜਾਂਦਾ ਹੈ ਤੇ ਅਡੋਲ ਅਵਸਥਾ ਵਿਚ ਅੱਪੜ ਕੇ ਸੁਖ ਪ੍ਰਾਪਤ ਹੁੰਦਾ ਹੈ; ਮਨ ਵਿਚ ਠੰਢ ਵਰਤ ਜਾਂਦੀ ਹੈ, ਪ੍ਰਭੂ ਮਨ ਵਿਚ ਆ ਵੱਸਦਾ ਹੈ ।

ਹੇ ਨਾਨਕ ! (ਪ੍ਰਭੂ ਦਾ) ਨਾਮ (ਮਾਨੋ) ਇਕ ਕੀਮਤੀ ਮੋਤੀ ਹੈ, ਪਰ ਹਰਿ-ਨਾਮ ਸਿਮਰਦਾ ਉਹ ਮਨੁੱਖ ਹੈ ਜੋ ਗੁਰੂ ਦੇ ਸਨਮੁਖ ਹੁੰਦਾ ਹੈ ।੧੧।

**ਸਲੋਕ ਮਃ ੧ ॥ ਹੋਰੁ ਸਰੀਕੁ ਹੋਵੈ ਕੋਈ ਤੇਰਾ, ਤਿਸੁ ਅਗੈ ਤੁਧੁ ਆਖਾਂ ॥ ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ ॥ ਜੇਤਾ ਆਖਣੁ ਸਾਹੀ ਸਬਦੀ, ਭਾਖਿਆ ਭਾਇ ਸੁਭਾਈ ॥ ਨਾਨਕ ਬਹੁਤਾ ਏਹੋ ਆਖਣੁ, ਸਭ ਤੇਰੀ ਵਡਿਆਈ ॥੧॥ (ਪੰਨਾ ੧੨੪੨)**

**ਪਦ ਅਰਥ**:— ਮੈ—ਮੈਨੂੰ । ਸੁਜਾਖਾ—ਅੱਖਾਂ ਦੇਣ ਵਾਲਾ, ਸੁਜਾਖਾ ਕਰਨ ਵਾਲਾ । ਜੇਤਾ ਆਖਣੁ—ਜਿਤਨਾ ਕੁਝ (ਬਿਆਨ ਕੀਤਾ) ਹੈ । ਸਾਹੀ—ਸ਼ਾਹੀ, ਸਿਆਹੀ ਨਾਲ (ਲਿਖ ਕੇ) । ਸਬਦਿ—ਸ਼ਬਦਾਂ ਦੀ ਰਾਹੀਂ (ਬੋਲ ਕੇ) । ਭਾਖਿਆ—ਮੈਂ ਆਖਿਆ ਹੈ । ਭਾਇ ਸੁਭਾਇ—ਪਿਆਰ ਦੇ ਸੁਭਾਉ ਨਾਲ, ਪਿਆਰ ਦੀ ਖਿੱਚ ਵਿਚ । ਬਹੁਤਾ ਏਹੋ ਆਖਣੁ—ਸਿਰੇ ਦੀ ਗੱਲ ਇਹੀ ਹੈ ।

(ਨੋਟ:— ਕਈ ਸੱਜਣ ਲਫ਼ਜ਼ 'ਸਾਹੀ' ਨੂੰ ਦੋ ਲਫ਼ਜ਼ਾਂ ਵਿਚ ਵੰਡ ਕੇ 'ਸਾ ਹੀ' ਪਾਠ ਕਰਦੇ ਹਨ ਤੇ ਲਫ਼ਜ਼ 'ਸਾ' ਨੂੰ ਲਫ਼ਜ਼ 'ਆਖਣੁ' ਦਾ ਪੜਨਾਂਵ ਸਮਝਦੇ ਹਨ, ਤੇ ਅਰਥ ਇਉਂ ਕਰਦੇ ਹਨ—ਜੋ ਕੁਝ ਆਖਣਾ ਹੁੰਦਾ ਹੈ ਉਹ ਸਾਰਾ ਹੀ...। ਪਰ ਵਿਆਕਰਣ ਅਨੁਸਾਰ 'ਆਖਣੁ' ਪੁਲਿੰਗ ਹੈ ਤੇ 'ਸਾ' ਇਸਤ੍ਰੀਲਿੰਗ ਹੈ; ਜਿਵੇਂ,

**"ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥**
**ਸਾ ਧਰਤੀ ਸੋ ਪਵਣੁ ਝੁਲਾਰੈ ... ... ... ... ... ... ॥" . . . (ਰਾਮਕਲੀ ਮ: ੧**

ਪੁਲਿੰਗ ਵਾਸਤੇ 'ਸੋ' ਜਾਂ 'ਸੋਈ' ਇਸਤ੍ਰੀਲਿੰਗ ਵਾਸਤੇ 'ਸਾ' ਜਾਂ 'ਸਾਈ' : 'ਸਾਈ ਭਲੀ ਕਾਰ') ।

**ਅਰਥ**:— ਹੇ ਪ੍ਰਭੂ ! ਜੇ ਕੋਈ ਹੋਰ ਤੇਰੇ ਬਰਾਬਰ ਦਾ ਹੋਵੇ ਤਾਂ ਹੀ ਉਸ ਦੇ ਸਾਹਮਣੇ ਮੈਂ ਤੇਰਾ ਜ਼ਿਕਰ ਕਰਾਂ (ਪਰ ਤੇਰੇ ਵਰਗਾ ਹੋਰ ਕੋਈ ਨਹੀਂ ਹੈ, ਸੋ) ਤੇਰੀ ਸਿਫ਼ਤਿ-ਸਾਲਾਹ ਮੈਂ ਤੇਰੇ ਅੱਗੇ ਹੀ ਕਰ ਸਕਦਾ ਹਾਂ (ਤੇਰੇ ਵਰਗਾ ਮੈਂ ਤੈਨੂੰ ਹੀ ਆਖ ਸਕਦਾ ਹਾਂ, ਤੇ ਜਿਉਂ ਜਿਉਂ ਮੈਂ ਤੇਰੀ ਸਿਫ਼ਤਿ ਕਰਦਾ ਹਾਂ) ਤੇਰਾ ਨਾਮ ਮੈਨੂੰ (ਆਤਮਕ ਜੀਵਨ ਵਲੋਂ) ਅੰਨ੍ਹੇ ਨੂੰ ਅੱਖਾਂ ਲਈ ਚਾਨਣ ਦੇਂਦਾ ਹੈ । ਲਿਖ ਕੇ ਜਾਂ ਬੋਲ ਕੇ ਜੋ ਕੁਝ ਮੈਂ ਤੇਰੀ ਸਿਫ਼ਤਿ ਵਿਚ ਆਖਿਆ ਹੈ ਉਹ ਸਭ ਤੇਰੇ ਪਿਆਰ ਦੀ ਖਿੱਚ ਵਿਚ ਹੀ ਆਖਿਆ ਹੈ; ਨਹੀਂ ਤਾਂ ਸਭ ਤੋਂ ਵੱਡੀ ਗੱਲ ਆਖਣੀ ਨਾਨਕ ਨੂੰ ਇਹੋ ਫਬਦੀ ਹੈ ਕਿ (ਜੋ ਕੁਝ ਹੈ) ਸਭ ਤੇਰੀ ਹੀ ਵਡਿਆਈ ਹੈ ।੧।

**ਮਃ ੧ ॥ ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ॥ ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ ॥ ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ ॥ ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ ॥ ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ ॥੨॥ (ਪੰਨਾ ੧੨੪੨)**

**ਪਦ ਅਰਥ**:— ਜਾਂ—ਜਦੋਂ । ਨ ਸਿਆ—ਨਹੀਂ ਸੀ, ਹੋਂਦ ਵਿਚ ਨਹੀਂ ਸੀ ਆਇਆ । ਚਾਕਰੀ—ਨੌਕਰੀ, ਕਮਾਈ । ਕਿਆ—ਕੇਹੜੀ ? ਕਾਰ—ਕਿਰਤ । ਸਭਿ—ਸਾਰੇ । ਵਾਰੋ ਵਾਰ—ਬਾਰ ਬਾਰ, ਮੁੜ ਮੁੜ, ਸਦਾ । ਦੇਖੈ—ਸੰਭਾਲ ਕਰਦਾ ਹੈ । ਜੇ ਚੁਪੈ—ਜੇ ਚੁੱਪ ਕਰ ਰਹੀਏ । ਜੇ ਮੰਗਿਐ—ਜੇ ਕੁਝ ਮੰਗੀਏ । ਫਿਰਿ—ਫਿਰ ਕੇ, ਭੌਂ ਕੇ । ਆਕਾਰੁ—ਜਗਤ । ਏਵੈ—ਇਸ ਤਰ੍ਹਾਂ । ਜਾਣੀਐ—ਸਮਝ ਪੈਂਦੀ ਹੈ ।

**ਅਰਥ**:— ਜਦੋਂ ਜੀਵ ਹੋਂਦ ਵਿਚ ਨਹੀਂ ਸੀ ਆਇਆ ਤਦੋਂ ਇਹ ਕੇਹੜੀ ਕਮਾਈ ਕਰ ਸਕਦਾ ਸੀ, ਤੇ ਜਦੋਂ ਜੰਮ ਪਏ ਤਾਂ ਭੀ ਕੇਹੜੀ ਕਿਰਤ ਕੀਤੀ ? (ਭਾਵ, ਜੀਵ ਦੇ ਕੁਝ ਵੱਸ ਨਹੀਂ); ਜਿਸਨੇ ਪੈਦਾ ਕੀਤਾ ਹੈ ਉਹ ਆਪ ਹੀ ਸਾਰੇ ਸਬੱਬ ਬਣਾਂਦਾ ਹੈ ਤੇ ਸਦਾ ਜੀਵਾਂ ਦੀ ਸੰਭਾਲ ਕਰਦਾ ਹੈ; ਭਾਵੇਂ ਚੁੱਪ ਕਰ ਰਹੀਏ ਤੇ ਭਾਵੇਂ ਮੰਗੀਏ, ਦਾਤਾਂ ਦੇਣ ਵਾਲਾ ਕਰਤਾਰ ਆਪ ਹੀ ਦਾਤਾਂ ਦੇਂਦਾ ਹੈ ।

ਜਦੋਂ ਜੀਵ ਸਾਰਾ ਜਗਤ ਫਿਰ ਕੇ (ਇਹ ਗੱਲ) ਵੇਖ ਲੈਂਦੇ ਹਨ (ਤਾਂ ਆਖਦੇ ਹਨ ਕਿ) ਇਕ ਪਰਮਾਤਮਾ ਦਾਤਾ ਹੈ ਤੇ ਸਾਰੇ ਜੀਵ ਉਸ ਦੇ ਮੰਗਤੇ ਹਨ । ਹੇ ਨਾਨਕ ! ਇਸ ਤਰ੍ਹਾਂ ਸਮਝ ਪੈਂਦੀ ਹੈ ਕਿ ਦਾਤਾਂ ਦੇਣ ਵਾਲਾ ਪ੍ਰਭੂ (ਸਦਾ ਹੀ) ਜੀਉਂਦਾ ਰਹਿੰਦਾ ਹੈ ।੨।

**ਪਉੜੀ ॥ ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ ॥ ਨਾਇ ਮੰਨਿਐ ਗੁਣ ਉਚਰੈ ਨਾਮੇ ਸੁਖਿ ਸੋਈ ॥ ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ ॥ ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ ॥ ਨਾਨਕ ਪੂਰੇ ਗੁਰ ਤੇ ਨਾਉ ਮੰਨੀਐ ਜਿਨ ਦੇਵੈ ਸੋਈ ॥੧੨॥ (ਪੰਨਾ ੧੨੪੨)**

**ਪਦ ਅਰਥ**:— ਸੁਰਤਿ—ਜਾਗ, ਚੇਤਾ, ਸਮਝ, ਲਿਵ । ਸੁਖਿ—ਸੁਖ ਵਿਚ । ਸੋਈ—ਸੌਂਦਾ ਹੈ, ਟਿਕਦਾ ਹੈ । ਭ੍ਰਮ—ਭਟਕਣਾ (ਵੇਖੋ ਪਉੜੀ ਨੰ: ੨ ਤੀਜੀ ਤੁਕ) । ਧੋਈ—ਧੁਪ ਜਾਂਦੀ ਹੈ । ਨਾਉ ਮੰਨੀਐ (ਵੇਖੋ ਪਉੜੀ ਨੰ: ੯ ਪੰਜਵੀਂ ਤੁਕ) ਨਾਮ (ਦਾ ਸਿਮਰਨ, ਜੀਵਨ ਦਾ ਸਹੀ ਰਸਤਾ) ਮੰਨਿਆ ਜਾ ਸਕਦਾ ਹੈ ।

**ਅਰਥ**:— ਜੇ ਮਨ ਨਾਮ ਵਿਚ ਗਿੱਝ ਜਾਏ ਤਾਂ (ਅੰਦਰ ਨਾਮ ਦੀ) ਲਿਵ ਪੈਦਾ ਹੋਈ ਰਹਿੰਦੀ ਹੈ ਤੇ ਨਾਮ ਵਿਚ ਹੀ ਮਤਿ (ਪ੍ਰਵਿਰਤ ਹੁੰਦੀ) ਹੈ; ਮਨੁੱਖ ਪ੍ਰਭੂ ਦੇ ਗੁਣ ਆਖਣ ਲੱਗ ਪੈਂਦਾ ਹੈ ਤੇ ਨਾਮ ਵਿਚ ਹੀ ਸੁਖ ਆਨੰਦ ਨਾਲ ਟਿਕਦਾ ਹੈ; ਭਟਕਣਾ ਕੱਟੀ ਜਾਂਦੀ ਹੈ, ਤੇ ਫਿਰ ਕੋਈ ਦੁੱਖ ਨਹੀਂ ਵਿਆਪਦਾ; ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪਈਦੀ ਹੈ ਤੇ ਪਾਪਾਂ ਵਾਲੀ ਮਤਿ ਧੁੱਪ ਜਾਂਦੀ ਹੈ ।

ਹੇ ਨਾਨਕ ! ਪੂਰੇ ਸਤਿਗੁਰੂ ਤੋਂ ਇਹ ਨਿਸ਼ਚਾ ਆਉਂਦਾ ਹੈ ਕਿ ਨਾਮ (-ਸਿਮਰਨ ਜੀਵਨ ਦਾ ਸਹੀ ਰਸਤਾ) ਹੈ (ਇਹ ਦਾਤਿ ਉਹਨਾਂ ਨੂੰ ਮਿਲਦੀ ਹੈ) ਜਿਨ੍ਹਾਂ ਨੂੰ ਉਹ ਪ੍ਰਭੂ ਆਪ ਦੇਂਦਾ ਹੈ ।੧੨।

**ਸਲੋਕ ਮਃ ੧ ॥ ਸਾਸਤ੍ਰ ਬੇਦ ਪੁਰਾਣ ਪੜ੍ਹੰਤਾ ॥ ਪੂਕਾਰੰਤਾ ਅਜਾਣੰਤਾ ॥ ਜਾਂ ਬੂਝੈ ਤਾਂ ਸੂਝੈ ਸੋਈ ॥ ਨਾਨਕੁ ਆਖੈ ਕੂਕ ਨ ਹੋਈ ॥੧॥ (ਪੰਨਾ ੧੨੪੨)**

**ਪਦ ਅਰਥ**:— ਪੂਕਾਰੰਤਾ—ਪੁਕਾਰਦਾ ਹੈ, ਹੋਰਨਾਂ ਨੂੰ ਉੱਚੀ ਬੋਲ ਬੋਲ ਕੇ ਸੁਣਾਉਂਦਾ ਹੈ । ਅਜਾਣੰਤਾ—ਅ+ਜਾਣੰਤਾ, ਨਹੀਂ ਜਾਣਦਾ, ਆਪ ਕੁਝ ਨਹੀਂ ਸਮਝਦਾ । ਜਾਂ—ਜਦੋਂ । ਸੋਈ—ਉਹ ਪ੍ਰਭੂ ਹੀ । ਸੂਝੈ—ਦਿੱਸੇ । ਕੂਕ—ਉੱਚੀ ਉੱਚੀ ਬੋਲਣਾ । ਨ ਹੋਈ—ਨਹੀਂ ਹੁੰਦਾ, ਮੁੱਕ ਜਾਂਦਾ ਹੈ ।

**ਅਰਥ**:— (ਜਦ ਤਕ ਮਨੁੱਖ) ਸ਼ਾਸਤ੍ਰਾਂ ਵੇਦ ਪੁਰਾਣ (ਆਦਿਕ ਧਰਮ-ਪੁਸਤਕਾਂ ਨੂੰ ਨਿਰਾ) ਪੜ੍ਹਦਾ ਰਹਿੰਦਾ ਹੈ (ਉਤਨਾ ਚਿਰ) ਉੱਚੀ ਉੱਚੀ ਬੋਲਦਾ ਹੈ (ਹੋਰਨਾਂ ਨੂੰ ਸੁਣਾਉਂਦਾ ਹੈ) ਪਰ ਆਪ ਸਮਝਦਾ ਕੁਝ ਨਹੀਂ; ਜਦੋਂ (ਧਰਮ ਪੁਸਤਕਾਂ ਦੇ ਉਪਦੇਸ਼ ਦਾ) ਭੇਤ ਪਾ ਲੈਂਦਾ ਹੈ ਤਦੋਂ (ਇਸ ਨੂੰ ਹਰ ਥਾਂ) ਪ੍ਰਭੂ ਹੀ ਦਿੱਸਦਾ ਹੈ, ਤੇ, ਨਾਨਕ ਆਖਦਾ ਹੈ, ਇਸ ਦੀਆਂ ਟਾਹਰਾਂ ਮੁੱਕ ਜਾਂਦੀਆਂ ਹਨ ।

**ਮਃ ੧ ॥ ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ, ਹਉ ਨਾਹੀ ਤੂ ਹੋਵਹਿ ॥ ਆਪੇ ਸਕਤਾ ਆਪੇ ਸੁਰਤਾ, ਸਕਤੀ ਜਗਤੁ ਪਰੋਵਹਿ ॥ ਆਪੇ ਭੇਜੇ ਆਪੇ ਸਦੇ, ਰਚਨਾ ਰਚਿ ਰਚਿ ਵੇਖੈ ॥ ਨਾਨਕ ਸਚਾ ਸਚੀ ਨਾਂਈ, ਸਚੁ ਪਵੈ ਧੁਰਿ ਲੇਖੈ ॥੨॥ (ਪੰਨਾ ੧੨੪੨)**

**ਪਦ ਅਰਥ**:— ਹਉ—ਮੈਂ । ਸਕਤਾ—ਜ਼ੋਰ ਵਾਲਾ । ਸੁਰਤਾ—ਸੁਰਤਿ ਵਾਲਾ । ਸਕਤੀ—ਆਪਣੀ ਸੱਤਿਆ (ਦੇ ਧਾਗੇ) ਵਿਚ । ਵੇਖੈ—ਸੰਭਾਲ ਕਰਦਾ ਹੈ । ਨਾਂਈ—ਵਡਿਆਈ (ਅਰਬੀ ਨਾ ਤੋਂ ਪੰਜਾਬੀ ਰੂਪ 'ਨਾਈ' ਅਤੇ 'ਅਸਨਾਈ' ਹਨ; ਵੇਖੋ 'ਗੁਰਬਾਣੀ ਵਿਆਕਰਣ') । ਲੇਖੈ ਪਵੈ—ਪ੍ਰਵਾਨ ਹੁੰਦਾ ਹੈ ।

**ਅਰਥ**:— ਜਦੋਂ ਮੈਂ ਤੇਰਾ ਬਣ ਜਾਂਦਾ ਹਾਂ ਤਦੋਂ ਜਗਤ ਵਿਚ ਸਭ ਕੁਝ ਮੈਨੂੰ ਆਪਣਾ ਜਾਪਦਾ ਹੈ (ਕਿਉਂਕਿ ਉਸ ਵੇਲੇ) ਮੇਰੀ ਅਪਣੱਤ ਨਹੀਂ ਹੁੰਦੀ, ਤੂੰ ਹੀ ਮੈਨੂੰ ਦਿੱਸਦਾ ਹੈਂ, ਤੂੰ ਆਪ ਹੀ ਜ਼ੋਰ ਦਾ ਮਾਲਕ, ਤੂੰ ਆਪ ਹੀ ਸੁਰਤਿ ਦਾ ਮਾਲਕ ਮੈਨੂੰ ਪ੍ਰਤੀਤ ਹੁੰਦਾ ਹੈਂ, ਤੂੰ ਆਪ ਹੀ ਜਗਤ ਨੂੰ ਆਪਣੀ ਸੱਤਿਆ (ਦੇ ਧਾਗੇ) ਵਿਚ ਪਰੋਣ ਵਾਲਾ ਜਾਪਦਾ ਹੈਂ ।

ਹੇ ਨਾਨਕ ! ਪ੍ਰਭੂ ਆਪ ਹੀ (ਜੀਵਾਂ ਨੂੰ ਇਥੇ) ਭੇਜਦਾ ਹੈ, ਆਪ ਹੀ (ਇਥੋਂ ਵਾਪਸ) ਬੁਲਾ ਲੈਂਦਾ ਹੈ, ਸ੍ਰਿਸ਼ਟੀ ਪੈਦਾ ਕਰ ਕੇ ਆਪ ਹੀ ਸੰਭਾਲ ਕਰ ਰਿਹਾ ਹੈ; ਉਹ ਸਦਾ-ਥਿਰ ਰਹਿਣ ਵਾਲਾ ਹੈ, ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ; ਉਸ ਦੇ ਨਾਮ ਦਾ ਸਿਮਰਨ ਹੀ ਉਸਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ ।੨।

**ਪਉੜੀ ॥ ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ ॥ ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥ ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ ॥ ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥ ਨਾਨਕ ਨਦਰੀ ਕਰਮੁ ਹੋਇ, ਗੁਰ ਮਿਲੀਐ ਭਾਈ ॥੧੩॥ (ਪੰਨਾ ੧੨੪੨)**

**ਪਦ ਅਰਥ**:— ਅਲਖੁ—(ਅ+ਲਖੁ) ਜਿਸ ਦਾ ਕੋਈ ਖ਼ਾਸ ਚਿੰਨ੍ਹ ਨਾਹ ਦਿੱਸੇ, ਅਦ੍ਰਿਸ਼ਟ । ਲਖ—(ਸੰ: ਲਖੁ, ਟੋ ਸਏ, ਟੋ ਨਿਦਚਿਓਟਏ, ਚਹਓਰਓਚਟਏਰਸਿਏ) ਬਿਆਨ ਕਰਨਾ । ਰਵਿਆ—ਵਿਆਪਕ ਹੈ । ਦੇਇ ਦਿਖਾਈ—ਵਿਖਾ ਦੇਂਦਾ ਹੈ । ਨਦਰੀ—(ਪ੍ਰਭੂ ਦੀ ਸਵੱਲੀ) ਨਿਗਾਹ ਨਾਲ । ਕਰਮੁ—ਮਿਹਰ, ਬਖ਼ਸ਼ਸ਼ । ਗੁਰ ਮਿਲੀਐ—ਜੇ ਗੁਰੂ ਨੂੰ ਮਿਲੀਏ ।

**ਅਰਥ**:— ਮਾਇਆ-ਰਹਿਤ ਪ੍ਰਭੂ ਦਾ ਨਾਮ (ਐਸਾ ਹੈ ਜਿਸ) ਦਾ ਕੋਈ ਖ਼ਾਸ ਚਿੰਨ੍ਹ ਨਹੀਂ ਦਿੱਸਦਾ, (ਤਾਂ ਫਿਰ) ਉਸ ਨੂੰ ਬਿਆਨ ਕਿਵੇਂ ਕੀਤਾ ਜਾਏ ?

ਹੇ ਭਾਈ ! ਨਿਰੰਜਨ ਦਾ ਨਾਮ ਸਭ ਥਾਈਂ ਵਿਆਪਕ ਹੈ ਤੇ ਮੌਜੂਦ ਹੈ, (ਅਸਾਡੇ) ਨਾਲ (ਭੀ) ਹੈ, ਪਰ ਉਹ ਲੱਭੇ ਕਿਵੇਂ ?

(ਇਹ ਨਾਮ) ਪੂਰੇ ਸਤਿਗੁਰੂ ਤੋਂ ਮਿਲਦਾ ਹੈ, (ਪੂਰਾ ਗੁਰੂ ਪ੍ਰਭੂ ਦਾ ਨਾਮ ਅਸਾਡੇ) ਹਿਰਦੇ ਵਿਚ ਵਿਖਾ ਦੇਂਦਾ ਹੈ ।

ਹੇ ਨਾਨਕ ! (ਆਖ—) ਹੇ ਭਾਈ ! ਜਦੋਂ (ਪ੍ਰਭੂ ਦੀ ਸਵੱਲੀ) ਨਿਗਾਹ ਨਾਲ ਮਿਹਰ ਹੋਵੇ ਤਾਂ ਗੁਰੂ ਨੂੰ ਮਿਲੀਦਾ ਹੈ ।੧੩।

**ਸਲੋਕ ਮਃ ੧ ॥ ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥ ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥ ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥ ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥੧॥ (ਪੰਨਾ ੧੨੪੨)**

**ਪਦ ਅਰਥ**:— ਕਲਿ—ਕਲਜੁਗੀ ਸ੍ਰਿਸ਼ਟੀ, ਉਹ ਲੁਕਾਈ ਜੋ ਰੱਬ ਤੋਂ ਵਿਛੁੜੀ ਹੋਈ ਹੈ (ਗੁਰ ਆਸ਼ੇ ਅਨੁਸਾਰ ਉਹੀ ਸਮਾ 'ਕਲਿਜੁਗ' ਹੈ ਜਦੋਂ ਗੁਰੂ-ਪਰਮਾਤਮਾ ਵਿਸਰ ਜਾਏ; ਜਿਵੇਂ, "ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ") । ਕੁਤੇ ਮੁਹੀ—ਕੁੱਤੇ ਦੇ ਮੂੰਹ ਵਾਲੀ, ਕੁੱਤੇ ਵਾਂਗ ਜਿਸ ਨੂੰ ਖਾਣ ਦਾ ਹਲਕ ਕੁੱਦਿਆ ਹੋਵੇ । ਮੁਰਦਾਰੁ—ਹਰਾਮ, ਵੱਢੀ ਆਦਿਕ ਹਰਾਮ ਚੀਜ਼ । ਕੂੜੁ—ਝੂਠ । ਚੂਕਾ—ਮੁੱਕ ਗਿਆ । ਪਤਿ—ਇੱਜ਼ਤ । ਸੋਇ—ਸੋਭਾ । ਮੰਦੀ ਸੋਇ—ਬਦਨਾਮੀ, ਕੁਸੋਭਾ । ਲਿਖਿਆ ਹੋਵੈ—ਮੱਥੇ ਤੇ ਲਿਖਿਆ ਲੇਖ ਹੀ ਉੱਘੜਦਾ ਹੈ । ਖਾਜੁ—ਮਨ-ਭਾਉਂਦਾ ਖਾਣਾ ।

**ਅਰਥ**:— ਰੱਬ ਤੋਂ ਵਿੱਛੁੜੀ ਹੋਈ ਲੁਕਾਈ ਨੂੰ ਕੁੱਤੇ ਵਾਂਗ ਖਾਣ ਦਾ ਹਲਕ ਕੁੱਦਿਆ ਰਹਿੰਦਾ ਹੈ ਤੇ ਵੱਢੀ ਆਦਿਕ ਹਰਾਮ ਚੀਜ਼ ਇਸ ਦਾ ਮਨ-ਭਾਉਂਦਾ ਖਾਣਾ ਹੋ ਜਾਂਦਾ ਹੈ (ਜਿਵੇਂ ਕੁੱਤੇ ਦਾ ਮਨ-ਭਾਉਂਦਾ ਖਾਣਾ ਮੁਰਦਾਰ ਹੈ); (ਇਹ ਲੁਕਾਈ) ਸਦਾ ਝੂਠ ਬੋਲਦੀ ਹੈ, (ਮਾਨੋ, ਮੁਰਦਾਰ ਖਾਂਦੇ ਕੁੱਤੇ ਵਾਂਗ) ਭਉਂਕ ਰਹੀ ਹੈ, (ਇਸ ਤਰ੍ਹਾਂ ਇਸ ਦੇ ਅੰਦਰੋਂ) ਧਰਮ (ਦੀ ਅੰਸ) ਤੇ (ਰੱਬ ਦੇ ਗੁਣਾਂ ਦੀ) ਵਿਚਾਰ ਮੁੱਕ ਜਾਂਦੀ ਹੈ; ਜਿਤਨਾ ਚਿਰ ਅਜੇਹੇ ਲੋਕ (ਜਗਤ ਵਿਚ) ਜੀਉਂਦੇ ਹਨ ਇਹਨਾਂ ਦੀ (ਕੋਈ ਬੰਦਾ) ਇੱਜ਼ਤ ਨਹੀਂ (ਕਰਦਾ), ਜਦੋਂ ਮਰ ਜਾਂਦੇ ਹਨ, (ਲੋਕ ਇਹਨਾਂ ਨੂੰ) ਭੈੜਿਓਂ ਯਾਦ ਕਰਦੇ ਹਨ ।

(ਪਰ) ਹੇ ਨਾਨਕ ! (ਇਹਨਾਂ ਦੇ ਕੀਹ ਵੱਸ ? ਪਿਛਲੇ ਕਰਮਾਂ ਅਨੁਸਾਰ) ਮੱਥੇ ਉਤੇ ਲਿਖਿਆ ਲੇਖ ਹੀ ਉੱਘੜਦਾ ਹੈ (ਤੇ ਉਸ ਲੇਖ-ਅਨੁਸਾਰ) ਜੋ ਕੁਝ ਕਰਤਾਰ ਕਰਦਾ ਹੈ ਉਹੀ ਹੁੰਦਾ ਹੈ ।੧।

**ਮਃ ੧ ॥ ਰੰਨਾ ਹੋਈਆ ਬੋਧੀਆ, ਪੁਰਸ ਹੋਏ ਸਈਆਦ ॥ ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥ ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥ ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥੨॥ (ਪੰਨਾ ੧੨੪੩)**

**ਪਦ ਅਰਥ**:— ਰੰਨਾ—ਇਸਤ੍ਰੀਆਂ । ਬੋਧੀਆ—ਸਲਾਹਕਾਰ । ਪੁਰਸ—ਮਨੁੱਖ । ਸਈਆਦ—ਸ਼ਿਕਾਰੀ, ਜ਼ਾਲਮ । ਸੀਲੁ—ਮਿਠਾ ਸੁਭਾਉ । ਸੰਜਮੁ—ਜੁਗਤਿ ਵਿਚ ਰਹਿਣਾ । ਸੁਚ—ਹਿਰਦੇ ਦੀ ਪਵਿਤ੍ਰਤਾ, ਦਿਲ ਦੀ ਸਫ਼ਾਈ । ਭੰਨੀ—ਦੂਰ ਹੋ ਰਹੀ ਹੈ । ਖਾਜੁ—ਮਨ-ਭਾਉਂਦਾ ਖਾਣਾ । ਅਹਾਜੁ—ਨਾਹ ਹਜ਼ਮ ਹੋਣ ਵਾਲਾ, ਹਰਾਮ । ਸਰਮੁ—ਹਯਾ । ਘਰਿ ਆਪਣੇ—ਕਿਤੇ ਆਪਣੇ ਘਰ ਵਿਚ, ਕਿਤੇ ਆਪਣੇ ਵਤਨ ਨੂੰ । ਪਤਿ—ਅਣਖ, ਇੱਜ਼ਤ । ਸਚਾ—ਸਦਾ ਕਾਇਮ ਰਹਿਣ ਵਾਲਾ ।

**ਅਰਥ**:— (ਰੱਬ ਤੋਂ ਵਿੱਛੁੜ ਕੇ) ਮਨੁੱਖ ਜ਼ਾਲਮ ਹੋ ਰਹੇ ਹਨ ਤੇ ਤੀਵੀਆਂ ਇਸ ਜ਼ੁਲਮ ਲਈ ਸਲਾਹਕਾਰ ਬਣ ਰਹੀਆਂ ਹਨ; ਮਿੱਠਾ ਸੁਭਾਉ, ਜੁਗਤਿ ਵਿਚ ਰਹਿਣਾ, ਦਿਲ ਦੀ ਸਫ਼ਾਈ—ਇਹ ਸਭ ਗੱਲਾਂ ਦੂਰ ਹੋ ਗਈਆਂ ਹਨ ਤੇ ਵੱਢੀ ਆਦਿਕ ਹਰਾਮ ਮਾਲ ਇਹਨਾਂ ਲੋਕਾਂ ਦਾ ਮਨ-ਭਾਉਂਦਾ ਖਾਣਾ ਹੋ ਗਿਆ ਹੈ; ਸ਼ਰਮ-ਹਯਾ ਕਿਤੇ ਆਪਣੇ ਵਤਨ ਚਲੀ ਗਈ ਹੈ (ਭਾਵ, ਇਹਨਾਂ ਮਨੁੱਖਾਂ ਤੋਂ ਕਿਤੇ ਦੂਰ ਦੁਰੇਡੇ ਹੋ ਗਈ ਹੈ) ਅਣਖ ਭੀ ਸ਼ਰਮ-ਹਯਾ ਦੇ ਨਾਲ ਹੀ ਚਲੀ ਗਈ ਹੈ ।

ਹੇ ਨਾਨਕ ! (ਜੇ 'ਸੀਲ ਸੰਜਮ ਸੁਚ' ਆਦਿਕ ਗੁਣ ਲੱਭਣੇ ਹਨ, ਤਾਂ ਉਹਨਾਂ ਦਾ ਸੋਮਾ) ਸਿਰਫ਼ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ ਹੈ, (ਇਹਨਾਂ ਗੁਣਾਂ ਲਈ) ਕੋਈ ਹੋਰ ਥਾਂ ਨਾਹ ਲੱਭੋ (ਭਾਵ, ਪ੍ਰਭੂ ਤੋਂ ਬਿਨਾ ਕਿਸੇ ਹੋਰ ਥਾਂ ਇਹ ਗੁਣ ਨਹੀਂ ਮਿਲ ਸਕਦੇ) ।੨।

**ਪਉੜੀ ॥ ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ ॥ ਖਿੰਥਾ ਝੋਲੀ ਬਹੁ ਭੇਖ ਕਰੇ, ਦੁਰਮਤਿ ਅਹੰਕਾਰੀ ॥ ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ ॥ ਅੰਤਰਿ ਲਾਲਚੁ ਭਰਮੁ ਹੈ ਭਰਮੈ ਗਾਵਾਰੀ ॥ ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ ॥੧੪॥ (ਪੰਨਾ ੧੨੪੩)**

**ਪਦ ਅਰਥ**:— ਬਾਹਰਿ—(ਭਾਵ,) ਸਰੀਰ ਉਤੇ । ਭਸਮ—ਸੁਆਹ । ਅੰਤਰਿ—ਮਨ ਵਿਚ । ਗੁਬਾਰੀ—ਹਨੇਰਾ । ਖਿੰਥਾ—ਗੋਦੜੀ, ਖ਼ਫ਼ਨੀ । ਸਾਹਿਬ ਸਬਦੁ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਪਸਾਰੀ—ਖਿਲਾਰਾ । ਭਰਮੁ—ਭਟਕਣਾ । ਭਰਮੈ—ਭਟਕਦਾ ਹੈ, ਠੇਡੇ ਖਾਂਦਾ ਹੈ । ਗਾਵਾਰੀ—ਮੂਰਖ ।

**ਅਰਥ**:— ਜੋ ਮਨੁੱਖ ਪਿੰਡੇ ਉਤੇ (ਤਾਂ) ਸੁਆਹ ਮਲ ਲੈਂਦਾ ਹੈ (ਪਰ ਉਸ ਦੇ) ਮਨ ਵਿਚ (ਮਾਇਆ ਦੇ ਮੋਹ ਦਾ) ਹਨੇਰਾ ਹੈ; (ਬਾਹਰ) ਗੋਦੜੀ ਤੇ ਝੋਲੀ (ਆਦਿਕ) ਦੇ ਕਈ ਭੇਖ ਕਰਦਾ ਹੈ ਤੇ ਭੈੜੀ ਮਤਿ ਦੇ ਕਾਰਨ (ਇਸ ਭੇਖ ਦਾ) ਅਹੰਕਾਰ ਕਰਦਾ ਹੈ; ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਨਹੀਂ ਉਚਾਰਦਾ, (ਨਿਰਾ) ਮਾਇਆ ਦੇ ਮੋਹ ਦਾ ਖਿਲਾਰਾ ਹੀ (ਬਣਾਈ ਬੈਠਾ) ਹੈ; ਉਸ ਦੇ ਮਨ ਵਿਚ ਲਾਲਚ ਹੈ ਭਟਕਣਾ ਹੈ, ਮੂਰਖ ਠੇਡੇ ਖਾਂਦਾ ਫਿਰਦਾ ਹੈ; ਪ੍ਰਭੂ ਦਾ ਨਾਮ ਨਹੀਂ ਸਿਮਰਦਾ, ਹੇ ਨਾਨਕ ! (ਐਸਾ ਮਨੁੱਖ, ਮਾਨੋ) ਜੂਏ ਵਿਚ (ਮਨੁੱਖਾ ਜਨਮ ਦੀ) ਬਾਜ਼ੀ ਹਾਰ ਜਾਂਦਾ ਹੈ ।੧੪।

**ਸਲੋਕ ਮਃ ੧ ॥ ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ॥ ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ॥ ਜੇ ਸਉ ਵਰ੍ਹਿਆ ਮਿਠਾ ਖਾਜੈ, ਭੀ ਫਿਰਿ ਕਉੜਾ ਖਾਇ ॥ ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ॥ ਮਿਠਾ ਕਉੜਾ ਦੋਵੈ ਰੋਗ ॥ ਨਾਨਕ ਅੰਤਿ ਵਿਗੁਤੇ ਭੋਗ ॥ ਝਖਿ ਝਖਿ ਝਖਣਾ ਝਗੜਾ ਝਾਖ ॥ ਝਖਿ ਝਖਿ ਜਾਹਿ ਝਖਹਿ ਤਿਨ੍ ਪਾਸਿ ॥੧॥ (ਪੰਨਾ ੧੨੪੩)**

**ਪਦ ਅਰਥ**:— ਲਖ ਜੀਵਣੁ—ਲੱਖਾਂ ਵਰ੍ਹਿਆਂ ਦੀ ਜ਼ਿੰਦਗੀ । ਕਿਆ ਖੁਸੀਆ—ਭਾਵੇਂ ਕਿਤਨੀਆਂ ਹੀ ਖ਼ੁਸ਼ੀਆਂ ਹੋਣ । ਵਿਛੁੜਿਆ—ਸਰੀਰ ਤੇ ਜਿੰਦ ਦੇ ਵਿੱਛੁੜਨ ਵੇਲੇ । ਵਿਸੁ—ਵਿਹੁ, ਜ਼ਹਿਰ, (ਭਾਵ ਬਹੁਤ ਦੁਖਦਾਈ) । ਜਾਇ—(ਜੀਵ) ਤੁਰ ਪੈਂਦਾ ਹੈ । ਖਾਜੈ—ਖਾਵੀਏ । ਕਉੜਾ—(ਮੌਤ ਦੇ ਵਿਛੋੜੇ ਦਾ) ਕੌੜਾ (ਘੁੱਟ) । ਚਿਤਿ ਨ ਆਵੈ—ਚੇਤੇ ਨਹੀਂ ਰਹਿੰਦਾ, ਵਿੱਸਰ ਜਾਂਦਾ ਹੈ । ਧਾਇ ਧਾਇ—ਡੂੰਘਾ ਅਸਰ ਪਾਂਦਾ ਹੈ । ਕਉੜਤਣੁ—(ਭਾਵ,) ਵਿਛੋੜਾ । ਮਿਠਾ ਕਉੜਾ—ਭੋਗਾਂ ਦਾ ਮਿਲਣਾ ਤੇ ਵਿੱਛੁੜਨਾ । ਰੋਗ—ਦੁਖਦਾਈ । ਭੋਗ—ਭੋਗਾਂ ਦੇ ਕਾਰਨ । ਵਿਗੁਤੇ—ਖ਼ੁਆਰ ਹੁੰਦੇ ਹਨ । ਝਖਿ ਝਖਿ ਝਖਣਾ—ਮੁੜ ਮੁੜ ਝਖਾਂ ਮਾਰਨੀਆਂ, ਮੁੜ ਮੁੜ ਵਿਸ਼ੇ ਭੋਗਣੇ । ਝਗੜਾ—ਇਕ ਲੰਮਾ ਗੇੜ । ਝਗੜਾ ਝਾਖ—ਝਖਾਂ ਮਾਰਨ ਦਾ ਇਕ ਲੰਮਾ ਗੇੜ, ਵਿਸ਼ੇ ਭੋਗਣ ਦਾ ਇਕ ਲੰਮਾ ਚਸਕਾ । ਝਖਿ ਝਖਿ ਜਾਹਿ—ਝਖਾਂ ਮਾਰ ਮਾਰ ਕੇ (ਵਿਸ਼ੇ ਭੋਗ ਭੋਗ ਕੇ) ਇਥੋਂ ਜਗਤ ਤੋਂ ਜਾਂਦੇ ਹਨ । ਤਿਨ ਪਾਸਿ—ਉਹਨਾਂ ਵਿਸ਼ੇ-ਪਦਾਰਥਾਂ ਦੇ ਕੋਲ ਹੀ । ਝਖਹਿ—ਟੱਕਰਾਂ ਮਾਰਦੇ ਹਨ, ਭਟਕਦੇ ਹਨ, ਵਾਸਨਾ ਨਾਲ ਬੱਧੇ ਰਹਿੰਦੇ ਹਨ ।

**ਅਰਥ**:— ਲੱਖਾਂ ਬੰਦਿਆਂ ਨਾਲ ਪਿਆਰ ਹੋਵੇ, ਲੱਖਾਂ ਸਾਲਾਂ ਦੀ ਜ਼ਿੰਦਗੀ ਹੋਵੇ, ਭਾਵੇਂ ਕਿਤਨੀਆਂ ਹੀ ਖ਼ੁਸ਼ੀਆਂ ਤੇ ਕਿਤਨੇ ਹੀ ਚਾਉ ਹੋਣ, ਪਰ ਮਰਨ ਵੇਲੇ ਜਦੋਂ ਬੰਦਾ ਇਕ ਘੜੀ ਵਿਚ ਹੀ ਉੱਠ ਕੇ ਤੁਰ ਪੈਂਦਾ ਹੈ ਤਾਂ ਇਹਨਾਂ ਤੋਂ ਜੁਦਾਈ ਬਹੁਤ ਦੁਖਦਾਈ ਹੁੰਦੀ ਹੈ ।

ਜੇ ਸੈਂਕੜੇ ਵਰ੍ਹੇ ਭੀ ਇਹ ਸੁਆਦਲੇ ਭੋਗ ਭੋਗਦੇ ਰਹੀਏ ਤਾਂ ਭੀ ਇਹਨਾਂ ਤੋਂ ਵਿਛੋੜੇ ਵਾਲਾ ਕੌੜਾ ਘੁੱਟ ਭਰਨਾ ਹੀ ਪੈਂਦਾ ਹੈ ! ਭੋਗੇ ਹੋਏ ਭੋਗ ਤਾਂ ਭੁੱਲ ਜਾਂਦੇ ਹਨ, ਪਰ ਇਹਨਾਂ ਤੋਂ ਵਿਛੋੜੇ ਦੀ ਸੱਟ ਡੂੰਘਾ ਸੱਲ ਲਾਂਦੀ ਹੈ ।

ਹੇ ਨਾਨਕ ! ਇਹਨਾਂ ਭੋਗਾਂ ਦਾ ਮਿਲਣਾ ਤੇ ਖੁੱਸ ਜਾਣਾ ਦੋਵੇਂ ਗੱਲਾਂ ਹੀ ਦੁਖਦਾਈ ਹਨ ਕਿਉਂਕਿ ਭੋਗਾਂ ਦੇ ਕਾਰਨ ਆਖ਼ਰ ਬੰਦੇ ਖ਼ੁਆਰ ਹੀ ਹੁੰਦੇ ਹਨ । ਨਿੱਤ ਨਿੱਤ ਵਿਸ਼ੇ ਭੋਗਣ ਨਾਲ ਵਿਸ਼ੇ ਭੋਗਣ ਦਾ ਇਕ ਲੰਮਾ ਚਸਕਾ ਬਣ ਜਾਂਦਾ ਹੈ, ਵਿਸ਼ੇ ਭੋਗ ਭੋਗ ਕੇ ਜੀਵ ਇਥੋਂ ਜਗਤ ਤੋਂ ਤੁਰਦੇ ਹਨ, (ਤੇ ਵਾਸਨਾ-ਬੱਧੇ) ਉਹਨਾਂ ਵਿਸ਼ਿਆਂ ਦੇ ਕੋਲ ਹੀ ਟੱਕਰਾਂ ਮਾਰਦੇ ਰਹਿੰਦੇ ਹਨ ।੧।

**ਮਃ ੧ ॥ ਕਾਪੜੁ ਕਾਠੁ ਰੰਗਾਇਆ ਰਾਂਗਿ ॥ ਘਰ ਗਚ ਕੀਤੇ ਬਾਗੇ ਬਾਗ ॥ ਸਾਦ ਸਹਜ ਕਰਿ ਮਨੁ ਖੇਲਾਇਆ ॥ ਤੈ ਸਹ ਪਾਸਹੁ ਕਹਣੁ ਕਹਾਇਆ ॥ ਮਿਠਾ ਕਰਿ ਕੈ ਕਉੜਾ ਖਾਇਆ ॥ ਤਿਨਿ ਕਉੜੈ ਤਨਿ ਰੋਗੁ ਜਮਾਇਆ ॥ ਜੇ ਫਿਰਿ ਮਿਠਾ ਪੇੜੈ ਪਾਇ ॥ ਤਉ ਕਉੜਤਣੁ ਚੂਕਸਿ ਮਾਇ ॥ ਨਾਨਕ ਗੁਰਮੁਖਿ ਪਾਵੈ ਸੋਇ ॥ ਜਿਸ ਨੋ ਪ੍ਰਾਪਤਿ ਲਿਖਿਆ ਹੋਇ ॥੨॥ (ਪੰਨਾ ੧੨੪੩)**

**ਪਦ ਅਰਥ**:— ਕਾਪੜੁ ਕਾਠੁ—ਕੱਪੜੇ ਤੇ ਲੱਕੜ ਦਾ ਸਾਮਾਨ (ਪਰਦੇ ਕੁਰਸੀਆਂ ਆਦਿਕ) । ਰਾਂਗਿ—ਰੰਗ ਨਾਲ । ਗਚ—ਚੂਨੇ-ਗੱਚ । ਬਾਗੇ ਬਾਗ—ਬੱਗੇ ਹੀ ਬੱਗੇ, ਚਿੱਟੇ ਹੀ ਚਿੱਟੇ । ਸਾਦ—ਸੁਆਦ । ਸਹਜ—ਸੁਖ । ਸਾਦ ਕਰਿ—ਸੁਆਦਾਂ ਨਾਲ । ਖੇਲਾਇਆ—ਖਿਡਾਇਆ, ਪਰਚਾਇਆ । ਪਾਸਹੁ—ਕੋਲੋਂ । ਕਹਣੁ—ਉਲਾਹਮਾ । ਕਉੜਾ—ਉਹ ਵਿਸ਼ੇ-ਭੋਗ ਜੋ ਅੰਤ ਨੂੰ ਦੁਖਦਾਈ ਹਨ । ਤਿਨਿ—ਉਸ ਨੇ । ਤਿਨਿ ਕਉੜੈ—ਉਸ ਵਿਸ਼ੇ-ਭੋਗ ਦੇ ਦੁਖਦਾਈ ਚਸਕੇ ਨੇ । ਤਨਿ—ਸਰੀਰ ਵਿਚ । ਮਿਠਾ—ਪ੍ਰਭੂ ਦਾ ਨਾਮ-ਰੂਪ ਸੁਆਦਲਾ ਪਦਾਰਥ । ਪੇੜੈ ਪਾਇ—ਪੱਲੇ ਪਏ, ਮਿਲ ਜਾਏ । ਕਉੜਤਣੁ—ਵਿਸ਼ੇ-ਭੋਗਾਂ ਤੋਂ ਪੈਦਾ ਹੋਇਆ ਦੁੱਖ । ਮਾਇ—ਹੇ ਮਾਂ ! ਸੋਇ—ਉਹ ।

**ਅਰਥ**:— (ਮਨੁੱਖ ਨੇ) ਕੱਪੜੇ ਤੇ ਲੱਕੜ ਦਾ ਸਾਮਾਨ ਰੰਗ ਨਾਲ ਰੰਗਾ ਲਿਆ, ਘਰਾਂ ਨੂੰ ਚੂਨੇ-ਗੱਚ ਕਰ ਕੇ ਚਿੱਟੇ ਹੀ ਚਿੱਟੇ ਬਣਾ ਲਿਆ, (ਅਜੇਹੇ) ਸੁਆਦਾਂ ਤੇ ਸੁਖਾਂ ਨਾਲ ਮਨ ਨੂੰ ਪਰਚਾਂਦਾ ਰਿਹਾ, (ਪਰ ਇਹਨੀਂ

ਕੰਮੀਂ) ਹੇ ਪ੍ਰਭੂ ! ਤੇਰੇ ਪਾਸੋਂ ਉਲਾਹਮਾ ਲਿਆ (ਕਿ ਮਨੁੱਖਾ ਜਨਮ ਦਾ ਮਨੋਰਥ ਨਾਹ ਖੱਟਿਆ); ਵਿਸ਼ੇ-ਵਿਕਾਰ ਜੋ ਆਖ਼ਰ ਦੁਖਦਾਈ ਹੁੰਦੇ ਹਨ ਸੁਆਦਲੇ ਜਾਣ ਕੇ ਮਾਣਦਾ ਰਿਹਾ, ਉਸ ਵਿਸ਼ੇ-ਭੋਗ ਨੇ ਸਰੀਰ ਵਿਚ ਰੋਗ ਪੈਦਾ ਕਰ ਦਿੱਤਾ ।

ਹੇ ਮਾਂ ! ਜੇ ਪ੍ਰਭੂ ਦਾ ਨਾਮ-ਰੂਪ ਸੁਆਦਲਾ ਭੋਜਨ ਮੁੜ ਮਿਲ ਜਾਏ, ਤਾਂ ਵਿਸ਼ੇ-ਭੋਗਾਂ ਤੋਂ ਪੈਦਾ ਹੋਇਆ ਦੁੱਖ ਦੂਰ ਹੋ ਜਾਂਦਾ ਹੈ; ਪਰ, ਹੇ ਨਾਨਕ ! ਇਹ 'ਮਿੱਠਾ' ਨਾਮ ਉਸੇ ਗੁਰਮੁਖਿ ਨੂੰ ਮਿਲਦਾ ਹੈ ਜਿਸ ਦੇ ਭਾਗਾਂ ਵਿਚ ਇਸ ਦੀ ਪ੍ਰਾਪਤੀ ਲਿਖੀ ਹੋਵੇ ।੨।

**ਪਉੜੀ ॥ ਜਿਨ ਕੈ ਹਿਰਦੈ ਮੈਲੁ ਕਪਟੁ ਹੈ, ਬਾਹਰੁ ਧੋਵਾਇਆ ॥ ਕੂੜੁ ਕਪਟੁ ਕਮਾਵਦੇ, ਕੂੜੁ ਪਰਗਟੀ ਆਇਆ ॥ ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ ॥ ਕੂੜੈ ਲਾਲਚਿ ਲਗਿਆ ਫਿਰਿ ਜੂਨੀ ਪਾਇਆ ॥ ਨਾਨਕ ਜੋ ਬੀਜੈ ਸੋ ਖਾਵਣਾ, ਕਰਤੈ ਲਿਖਿ ਪਾਇਆ ॥੧੫॥ (ਪੰਨਾ ੧੨੪੩)**

**ਪਦ ਅਰਥ**:— ਬਾਹਰੁ—ਬਾਹਰਲਾ ਪਾਸਾ (ਭਾਵ, ਸਰੀਰ) । ਲਾਲਚਿ—ਲਾਲਚ ਵਿਚ । ਕਰਤੈ—ਕਰਤਾਰ ਨੇ । ਲਿਖਿ—ਲਿਖ ਕੇ । ਪਾਇਆ—(ਭਾਗਾਂ ਵਿਚ) ਦੇ ਦਿੱਤਾ ਹੈ ।

**ਅਰਥ**:— ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਸਫ਼ਾਈ ਨਹੀਂ, ਧੋਖਾ ਹੈ, ਪਰ ਸਰੀਰ ਨੂੰ ਬਾਹਰੋਂ ਧੋ ਕੇ ਰੱਖਦੇ ਹਨ, ਉਹ (ਆਪਣੇ ਹਰੇਕ ਕਾਰ-ਵਿਹਾਰ ਵਿਚ) ਝੂਠ ਤੇ ਧੋਖਾ ਹੀ ਵਰਤਦੇ ਹਨ, ਪਰ ਝੂਠ ਉੱਘੜ ਆਉਂਦਾ ਹੈ, (ਕਿਉਂਕਿ) ਮਨ ਦੇ ਅੰਦਰ ਜੋ ਕੁਝ ਹੁੰਦਾ ਹੈ ਉਹ ਜ਼ਾਹਰ ਹੋ ਜਾਂਦਾ ਹੈ, ਲੁਕਾਇਆਂ ਲੁਕ ਨਹੀਂ ਸਕਦਾ ।

ਝੂਠ ਲਾਲਚ ਵਿਚ ਲੱਗਣ ਨਾਲ (ਸਿੱਟਾ ਇਹ ਨਿਕਲਦਾ ਹੈ ਕਿ ਮਨੁੱਖ) ਮੁੜ ਮੁੜ ਜੂਨਾਂ ਵਿਚ ਜਾ ਪੈਂਦਾ ਹੈ ।

ਹੇ ਨਾਨਕ ! ਜੋ ਕੁਝ (ਮਨੁੱਖ ਆਪਣੇ ਕਰਮਾਂ ਦਾ) ਬੀ ਬੀਜਦਾ ਹੈ ਉਹੀ (ਫਲ) ਖਾਂਦਾ ਹੈ, ਕਰਤਾਰ ਨੇ (ਇਹ ਰਜ਼ਾ ਜੀਵਾਂ ਦੇ ਮੱਥੇ ਉਤੇ) ਲਿਖ ਕੇ ਰੱਖ ਦਿੱਤੀ ਹੈ ।੧੫।

**ਸਲੋਕ ਮਃ ੨ ॥ ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥ ਦੇ ਦੇ ਲੈਣਾ ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ ॥ ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ ॥ ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥ ਗੁਰਮੁਖਿ ਆਖੀ, ਗੁਰਮੁਖਿ ਜਾਤੀ, ਸੁਰਤੀਂ ਕਰਮਿ ਧਿਆਈ ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥ ਨਾਨਕ ਅਗਹੁ ਹਉਮੈ ਤੁਟੈ, ਤਾਂ ਕੋ ਲਿਖੀਐ ਲੇਖੈ ॥੧॥ (ਪੰਨਾ ੧੨੪੩)**

**ਨੋਟ**:— ਇਸ ਸਲੋਕ ਵਿਚ ਵੇਦਾਂ ਦੀ ਤੇ ਗੁਰੂ ਨਾਨਕ ਦੀ ਤਾਲੀਮ ਦਾ ਨਿਖੇੜਾ ਕਰ ਕੇ ਦੱਸਿਆ ਹੈ ।

**ਪਦ ਅਰਥ**:— ਬੇਦੀਂ—ਵੇਦਾਂ ਨੇ । ਆਣੀ—ਲਿਆਂਦੀ । ਕਥਾ ਕਹਾਣੀ—(ਭਾਵ,) ਸਿੱਖਿਆ, ਤਾਲੀਮ । ਪਾਪੁ ਪੁੰਨ ਬੀਚਾਰੁ—ਇਹ ਵਿਚਾਰ ਕਿ ਪਾਪ ਕੀਹ ਹੈ ਤੇ ਪੁੰਨ ਕੀਹ ਹੈ । ਦੇ ਦੇ ਲੈਣਾ—ਆਪ ਹੱਥੋਂ ਦੇ ਕੇ ਹੀ ਲਈਦਾ ਹੈ, ਆਪਣਾ ਦਿੱਤਾ ਹੀ ਅੱਗੇ ਲਈਦਾ ਹੈ । ਲੈ ਲੈ ਦੇਣਾ—ਜੋ ਕਿਸੇ ਪਾਸੋਂ ਲੈਂਦੇ ਹਾਂ ਉਹ ਮੋੜਨਾ ਪਏਗਾ । ਨਰਕਿ—ਨਰਕ ਵਿਚ । ਅਵਤਾਰ—ਜੰਮਣਾ, ਥਾਂ ਮਿਲਣੀ । ਮਧਿਮ—ਨੀਵਾਂ । ਜਾਤੀਂ ਜਿਨਸੀ ਭਰਮਿ—ਜਾਤਾਂ ਦੇ ਤੇ ਕਿਸਮਾਂ ਦੇ ਭਰਮ ਵਿਚ । ਤਤੁ—ਅਸਲੀਅਤ, ਜਗਤ ਦਾ ਮੂਲ ਪਰਮਾਤਮਾ । ਵਖਾਣੀ—ਬਿਆਨ ਕਰਨ ਵਾਲੀ । ਗਿਆਨ ਧਿਆਨ ਵਿਚਿ—ਤੱਤ ਦੇ ਗਿਆਨ ਤੇ ਤੱਤ ਦੇ ਧਿਆਨ ਦੇ ਸੰਬੰਧ ਵਿਚ, ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤਿਆਂ ਤੇ ਪ੍ਰਭੂ ਵਿਚ ਸੁਰਤਿ ਜੋੜਿਆਂ । ਆਈ—ਪਰਗਟ ਹੋਈ; ਉਚਾਰੀ ਗਈ । ਗੁਰਮੁਖਿ ਆਖੀ—ਗੁਰੂ ਨੇ ਉਚਾਰੀ । ਜਾਤੀ—ਸਮਝੀ । ਸੁਰਤੀਂ—ਸੁਰਤਿਆਂ ਨੇ, (ਜਿਵੇਂ, ਬੇਦੀਂ), ਜਿਨ੍ਹਾਂ ਨੇ ਇਸ ਵਿਚ ਸੁਰਤਿ ਜੋੜੀ । ਕਰਮਿ—ਪ੍ਰਭੂ ਦੀ ਮਿਹਰ ਨਾਲ । ਵੇਖੈ—ਸੰਭਾਲ ਕਰਦਾ ਹੈ । ਅਗਹੁ—ਪਹਿਲਾਂ । ਕੋ—ਕੋਈ, ਜੀਵ । ਲਿਖੀਐ ਲੇਖੈ—ਲੇਖੇ ਵਿਚ ਲਿਖਿਆ ਜਾਂਦਾ ਹੈ, ਪ੍ਰਵਾਨ ਹੁੰਦਾ ਹੈ ।

**ਅਰਥ**:— (ਜੋ) ਤਾਲੀਮ ਵੇਦਾਂ ਨੇ ਲਿਆਂਦੀ (ਭਾਵ, ਦਿੱਤੀ), (ਉਸ ਵਿਚ ਇਹ) ਵਿਚਾਰ ਹੈ ਕਿ ਪਾਪ ਕੀਹ ਹੈ ਤੇ ਪੁੰਨ ਕੀਹ ਹੈ, (ਉਸ ਨੇ ਇਹ ਦੱਸਿਆ ਹੈ ਕਿ ਹੱਥੋਂ) ਦੇ ਕੇ ਹੀ (ਮੁੜ) ਲਈਦਾ ਹੈ ਤੇ ਜੋ ਕੁਝ ਕਿਸੇ ਤੋਂ ਲੈਂਦੇ ਹਾਂ ਉਹ (ਅਗਲੇ ਜਨਮ ਵਿਚ) ਮੋੜੀਦਾ ਹੈ, (ਆਪਣੇ ਕੀਤੇ ਕਰਮਾਂ ਅਨੁਸਾਰ) ਨਰਕ ਵਿਚ ਜਾਂ ਸੁਰਗ ਵਿਚ ਅੱਪੜੀਦਾ ਹੈ, (ਇਸ ਤਾਲੀਮ ਅਨੁਸਾਰ) ਦੁਨੀਆ ਉੱਚੀਆਂ ਨੀਵੀਆਂ ਜਾਤਾਂ ਤੇ ਕਿਸਮਾਂ ਦੇ ਵਹਿਮਾਂ ਵਿਚ ਖ਼ੁਆਰ ਹੁੰਦੀ ਹੈ ।

(ਪਰ ਜੋ) ਬਾਣੀ ਗੁਰੂ ਨੇ ਉਚਾਰੀ ਹੈ, (ਜਿਸ ਦੇ ਡੂੰਘੇ ਭੇਤ ਨੂੰ) ਗੁਰੂ ਨੇ ਸਮਝਿਆ ਹੈ ਤੇ (ਜਿਸ ਨੂੰ) ਸੁਰਤਿਆਂ ਨੇ ਜਪਿਆ ਹੈ ਉਹ ਬਾਣੀ ਨਾਮ-ਅੰਮ੍ਰਿਤ ਨਾਲ ਭਰੀ ਹੋਈ ਹੈ, ਤੇ ਪ੍ਰਭੂ ਦੇ ਗੁਣ ਬਿਆਨ ਕਰਦੀ ਹੈ, ਇਹ ਬਾਣੀ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤਿਆਂ ਤੇ ਪ੍ਰਭੂ ਵਿਚ ਸੁਰਤਿ ਜੋੜਿਆਂ ਪਰਗਟ ਹੋਈ ਹੈ । (ਇਹ ਬਾਣੀ ਦੱਸਦੀ ਹੈ ਕਿ) ਪਰਮਾਤਮਾ ਆਪਣਾ ਹੁਕਮ (-ਰੂਪ ਸੱਤਿਆ) ਸਾਜ ਕੇ (ਸਭ ਜੀਵਾਂ ਨੂੰ) ਆਪਣੇ ਹੁਕਮ ਵਿਚ ਹੀ ਰੱਖਿਆ ਹੈ ਤੇ ਹੁਕਮ ਵਿਚ ਹੀ ਸੰਭਾਲ ਕਰਦਾ ਹੈ । ਹੇ ਨਾਨਕ ! (ਇਸ ਬਾਣੀ ਦੀ ਬਰਕਤਿ ਨਾਲ) ਪਹਿਲਾਂ (ਜੀਵ ਦੀ) ਹਉਮੈ ਦੂਰ ਹੁੰਦੀ ਹੈ ਤਾਂ ਜੀਵ ਪ੍ਰਭੂ ਦੀ ਹਜ਼ੂਰੀ ਵਿਚ ਪ੍ਰਵਾਨ ਹੁੰਦਾ ਹੈ ।੧।

**ਮਃ ੧ ॥ ਬੇਦੁ ਪੁਕਾਰੇ ਪੁੰਨੁ ਪਾਪੁ, ਸੁਰਗ ਨਰਕ ਕਾ ਬੀਉ ॥ ਜੋ ਬੀਜੈ ਸੋ ਉਗਵੈ, ਖਾਂਦਾ ਜਾਣੈ ਜੀਉ ॥ ਗਿਆਨੁ ਸਲਾਹੇ ਵਡਾ ਕਰਿ, ਸਚੋ ਸਚਾ ਨਾਉ ॥ ਸਚੁ ਬੀਜੈ, ਸਚੁ ਉਗਵੈ, ਦਰਗਹ ਪਾਈਐ ਥਾਉ ॥ ਬੇਦੁ ਵਪਾਰੀ, ਗਿਆਨੁ ਰਾਸਿ, ਕਰਮੀ ਪਲੈ ਹੋਇ ॥ ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥੨॥ (ਪੰਨਾ ੧੨੪੩)**

**ਪਦ ਅਰਥ**:— ਬੇਦੁ ਪੁਕਾਰੇ—ਵੇਦ ਉੱਚੀ ਆਖਦਾ ਹੈ, (ਭਾਵ, ਵੇਦ ਦੀ ਤਾਲੀਮ ਇਹ ਹੈ ਕਿ) । ਬੀਉ—ਬੀਜ, ਮੂਲ, ਕਾਰਨ । ਜੋ—ਜੋ ਕੁਝ । ਖਾਂਦਾ ਜੀਉ—(ਬੀਜੇ ਹੋਏ ਦਾ ਫਲ) ਖਾਣ ਵਾਲਾ ਜੀਵ । ਜਾਣੈ—ਜਾਣ ਲੈਂਦਾ ਹੈ । ਗਿਆਨੁ—ਗੁਰੂ ਦਾ (ਦਿੱਤਾ ਹੋਇਆ) ਗਿਆਨ, ਉੱਚੀ ਵਿਚਾਰ । ਸਲਾਹੇ—ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਵਡਾ ਕਰਿ—(ਪ੍ਰਭੂ ਨੂੰ) ਵੱਡਾ ਆਖ ਆਖ ਕੇ । ਸਚਾ—ਸਦਾ-ਥਿਰ ਰਹਿਣ ਵਾਲਾ । ਪਾਈਐ ਥਾਉ—ਥਾਂ ਮਿਲਦੀ ਹੈ, ਪ੍ਰਵਾਨ ਹੋਵੀਦਾ ਹੈ । ਵਪਾਰੀ—ਵਪਾਰ ਦੀਆਂ ਗੱਲਾਂ ਕਰਨ ਵਾਲਾ । ਰਾਸਿ—(ਅਸਲ) ਪੂੰਜੀ । ਕਰਮੀ—ਪ੍ਰਭੂ ਦੀ ਮਿਹਰ ਨਾਲ । ਬਾਹਰਾ—ਸੱਖਣਾ । ਲਦਿ—ਲੱਦ ਕੇ, ਨਫ਼ਾ ਖੱਟ ਕੇ ।

**ਨੋਟ**:— ਪਿਛਲੇ ਸਲੋਕ ਵਾਂਗ ਇਸ ਵਿਚ ਭੀ ਵੇਦ ਦੇ ਦੱਸੇ ਹੋਏ ਕਰਮ-ਕਾਂਡ ਅਤੇ ਗੁਰੂ ਦੇ ਦਿੱਤੇ ਗਿਆਨ ਦਾ ਆਪੋ ਵਿਚ ਟਾਕਰਾ ਕੀਤਾ ਹੋਇਆ ਹੈ ।

**ਅਰਥ**:— ਵੇਦ ਦੀ ਤਾਲੀਮ ਇਹ ਹੈ ਕਿ (ਜੀਵ ਦਾ ਕੀਤਾ ਹੋਇਆ) ਪੁੰਨ-ਕਰਮ (ਉਸ ਦੇ ਵਾਸਤੇ) ਸੁਰਗ (ਮਿਲਣ) ਦਾ ਸਬੱਬ (ਬਣਦਾ) ਹੈ ਤੇ ਪਾਪ (ਜੀਵ ਲਈ) ਨਰਕ (ਵਿਚ ਪੈਣ) ਦਾ ਕਾਰਨ ਹੋ ਜਾਂਦਾ ਹੈ; (ਆਪਣੇ ਕੀਤੇ ਹੋਏ ਪੁੰਨ ਜਾਂ ਪਾਪ ਦਾ ਫਲ) ਖਾਣ ਵਾਲਾ (ਹਰੇਕ) ਜੀਵ (ਆਪ ਹੀ) ਜਾਣ ਲੈਂਦਾ ਹੈ ਕਿ ਜੋ ਕੁਝ ਕੋਈ ਬੀਜਦਾ ਹੈ ਉਹੀ ਉੱਗਦਾ ਹੈ । (ਸੋ, ਇਸ ਕਰਮ-ਕਾਂਡ ਦੀ ਤਾਲੀਮ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਤੇ ਪ੍ਰਭੂ ਦੀ ਮਿਹਰ ਨੂੰ ਕੋਈ ਥਾਂ ਨਹੀਂ ਹੈ) ।

(ਪਰ ਗੁਰੂ ਦਾ ਬਖ਼ਸ਼ਿਆ) ਗਿਆਨ ਪਰਮਾਤਮਾ ਨੂੰ ਵੱਡਾ ਆਖ ਕੇ (ਉਸ ਦੀ) ਸਿਫ਼ਤਿ-ਸਾਲਾਹ ਕਰਦਾ ਹੈ (ਤੇ ਦੱਸਦਾ ਹੈ ਕਿ) ਪ੍ਰਭੂ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ, ਜੋ ਮਨੁੱਖ ਪ੍ਰਭੂ ਦਾ ਨਾਮ (ਹਿਰਦੇ ਵਿਚ) ਬੀਜਦਾ ਹੈ ਉਸ ਦੇ ਅੰਦਰ ਨਾਮ ਹੀ ਪ੍ਰਫੁਲਤ ਹੁੰਦਾ ਹੈ ਤੇ ਉਸ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ ।

(ਸੋ, ਪਾਪ ਤੇ ਪੁੰਨ ਦੇ ਫਲ ਦੱਸ ਕੇ) ਵੇਦ ਤਾਂ ਵਪਾਰ ਦੀਆਂ ਗੱਲਾਂ ਕਰਦਾ ਹੈ; (ਪਰ ਮਨੁੱਖ ਲਈ ਅਸਲ) ਰਾਸਿ-ਪੂੰਜੀ (ਪ੍ਰਭੂ ਦੇ ਗੁਣਾਂ ਦਾ) ਗਿਆਨ ਹੈ ਤੇ ਇਹ ਗਿਆਨ ਪ੍ਰਭੂ ਦੀ ਮਿਹਰ ਨਾਲ (ਗੁਰੂ ਤੋਂ) ਮਿਲਦਾ ਹੈ; ਹੇ ਨਾਨਕ ! (ਇਸ ਗਿਆਨ-ਰੂਪ) ਪੂੰਜੀ ਤੋਂ ਬਿਨਾ ਕੋਈ ਮਨੁੱਖ (ਜਗਤ ਤੋਂ) ਨਫ਼ਾ ਖੱਟ ਕੇ ਨਹੀਂ ਜਾਂਦਾ ।੨।

**ਪਉੜੀ ॥ ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥ ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥ ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥ ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥ ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥੧੯॥ (ਪੰਨਾ ੧੨੪੪)**

**ਪਦ ਅਰਥ**:— ਬਿਰਖੁ—ਰੁੱਖ । ਸੰਚੀਐ—ਸਿੰਜੀਏ । ਪਾਇਆ—ਪਾਇ, ਪਾ ਕੇ । ਬਿਸੀਅਰੁ—ਸੱਪ । ਮੰਤ੍ਰਿ—ਮੰਤ੍ਰ ਨਾਲ । ਵਿਸਾਹੀਐ—ਇਤਬਾਰ ਕਰੀਏ । ਮਨਮੁਖੁ—ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ, ਮਨ ਦਾ ਮੁਰੀਦ ਮਨੁੱਖ, ਆਪ-ਹੁਦਰਾ ਮਨੁੱਖ । ਅਭਿੰਨੁ—ਨਾਹ ਭਿੱਜਣ ਵਾਲਾ, ਕੋਰਾ, ਰੁੱਖਾ । ਬਿਖੁ—ਜ਼ਹਿਰ । ਸਿੰਚੀਐ—ਸਿੰਜੀਏ ।

**ਅਰਥ**:— (ਜੇ) ਨਿੰਮ (ਦੇ) ਰੁੱਖ ਨੂੰ ਅੰਮ੍ਰਿਤ-ਰਸ ਪਾ ਕੇ (ਭੀ) ਬਹੁਤ ਸਿੰਜੀਏ (ਤਾਂ ਭੀ ਨਿੰਮ ਦੀ ਕੁੜਿੱਤਣ ਨਹੀਂ ਜਾਂਦੀ); ਜੇ ਬਹੁਤ ਦੁੱਧ ਪਿਆਲ ਕੇ ਮੰਤ੍ਰ ਦੀ ਰਾਹੀਂ ਸੱਪ ਨੂੰ ਇਤਬਾਰੀ ਬਣਾਈਏ (ਭਾਵ, ਸੱਪ ਦਾ ਵਿਸਾਹ ਕਰੀਏ,) (ਫਿਰ ਭੀ ਉਹ ਡੰਗ ਮਾਰਨ ਵਾਲਾ ਸੁਭਾਵ ਨਹੀਂ ਛੱਡਦਾ); (ਜਿਵੇਂ) ਪੱਥਰ ਨੂੰ ਇਸ਼ਨਾਨ ਕਰਾਈਏ (ਤਾਂ ਭੀ ਕੋਰੇ ਦਾ ਕੋਰਾ, ਇਸੇ ਤਰ੍ਹਾਂ) ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਕੋਰਾ ਹੀ ਰਹਿੰਦਾ ਹੈ (ਉਸ ਦਾ ਹਿਰਦਾ ਕਦੇ) ਭਿੱਜਦਾ ਨਹੀਂ; ਜੇ ਜ਼ਹਿਰ ਵਿਚ ਅੰਮ੍ਰਿਤ ਸਿੰਜੀਏ (ਤਾਂ ਭੀ ਉਹ ਅੰਮ੍ਰਿਤ ਨਹੀਂ ਬਣ ਜਾਂਦਾ) ਜ਼ਹਿਰ ਦਾ ਹੀ ਫਲ ਪਾਈਦਾ ਹੈ ।

(ਪਰ) ਹੇ ਨਾਨਕ ! ਜੇ ਪ੍ਰਭੂ (ਗੁਰਮੁਖਾਂ ਦੀ) ਸੰਗਤਿ ਮੇਲੇ ਤਾਂ (ਮਨ ਵਿਚੋਂ ਮਾਇਆ ਦੇ ਮੋਹ ਵਾਲੀ) ਸਾਰੀ ਜ਼ਹਿਰ ਲਹਿ ਜਾਂਦੀ ਹੈ ।੧੯।

**ਸਲੋਕ ਮਃ ੧ ॥ ਮਰਣਿ ਨ ਮੂਰਤੁ ਪੁਛਿਆ, ਪੁਛੀ ਥਿਤਿ ਨ ਵਾਰੁ ॥ ਇਕਨ੍ਹੀ ਲਦਿਆ, ਇਕਿ ਲਦਿ ਚਲੇ, ਇਕਨ੍ਹੀ ਬਧੇ ਭਾਰ ॥ ਇਕਨ੍ਹਾ ਹੋਈ ਸਾਖਤੀ, ਇਕਨ੍ਹਾ ਹੋਈ ਸਾਰ ॥ ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ ॥ ਨਾਨਕ ਢੇਰੀ ਛਾਰੁ ਕੀ, ਭੀ ਫਿਰਿ ਹੋਈ ਛਾਰ ॥੧॥ (ਪੰਨਾ ੧੨੪੪)**

**ਪਦ ਅਰਥ**:— ਮਰਣਿ—ਮਰਨ ਨੇ, ਮੌਤ ਨੇ । ਮੂਰਤੁ—ਮੁਹੂਰਤ । ਵਾਰੁ—ਦਿਨ (ਹਫ਼ਤੇ ਦਾ) । ਇਕਿ—ਕਈ ਜੀਵ । ਸਾਖਤੀ—ਘੋੜੇ ਦੀ ਪੂਛ ਵਿਚ ਪਾਣ ਵਾਲਾ ਗੋਲ ਰੱਸਾ ਜੋ ਤੁਰਨ ਵੇਲੇ ਪਾਈਦਾ ਹੈ ਭਾਵੇਂ ਕਾਠੀ ਪਹਿਲਾਂ ਹੀ ਪਾਈ ਹੋਵੇ । ਸਾਖਤੀ ਹੋਈ—(ਭਾਵ,) ਤਿਆਰੀ ਹੋ ਗਈ । ਸਾਰ—ਸੰਭਾਲ । ਸਾਰ ਹੋਈ—ਤੁਰਨ ਦਾ ਸੱਦਾ ਆ ਗਿਆ । ਸਣੇ—ਸਮੇਤ । ਦਮਾਮੇ—ਧੌਂਸੇ । ਬੰਕ—ਬਾਂਕੇ, ਸੁੰਦਰ । ਛੁਟੇ—ਸਾਥ ਛੁੱਟ ਗਿਆ । ਛਾਰੁ—ਸੁਆਹ, ਮਿੱਟੀ ।

**ਅਰਥ**:— ਮੌਤ ਨੇ (ਕਦੇ) ਮੁਹੂਰਤ ਨਹੀਂ ਪੁੱਛਿਆ, ਕਦੇ ਇਹ ਗੱਲ ਨਹੀਂ ਪੁੱਛੀ ਕਿ ਅੱਜ ਕੇਹੜੀ ਥਿੱਤ ਹੈ ਕੇਹੜਾ ਵਾਰ ਹੈ । ਕਈ ਜੀਵਾਂ ਨੇ (ਇਥੋਂ ਤੁਰਨ ਲਈ, ਮਾਨੋ, ਆਪਣਾ ਸਾਮਾਨ) ਲੱਦ ਲਿਆ ਹੈ, ਕਈ ਲੱਦ ਕੇ ਤੁਰ ਪਏ ਹਨ, ਤੇ ਕਈ ਜੀਵਾਂ ਨੇ (ਸਾਮਾਨ ਦੇ) ਭਾਰ ਬੰਨ੍ਹ ਲਏ ਹਨ । ਕਈ ਜੀਵਾਂ ਦੀ ਤਿਆਰੀ ਹੋ ਪਈ

ਹੈ, ਤੇ ਕਈ ਜੀਵਾਂ ਨੂੰ ਤੁਰਨ ਲਈ ਸੱਦੇ ਆ ਗਏ ਹਨ; ਫ਼ੌਜਾਂ ਤੇ ਧੌਂਸੇ ਤੇ ਸੋਹਣੇ ਘਰ ਇਥੇ ਹੀ ਰਹਿ ਜਾਂਦੇ ਹਨ ।

ਹੇ ਨਾਨਕ ! ਇਹ ਸਰੀਰ ਜੋ ਮਿੱਟੀ ਦੀ ਮੁੱਠ ਸੀ (ਜੋ ਮਿੱਟੀ ਤੋਂ ਬਣਿਆ ਸੀ) ਮੁੜ ਮਿੱਟੀ ਵਿਚ ਜਾ ਰਲਿਆ ।੧।

**ਮਃ ੧ ॥ ਨਾਨਕ ਢੇਰੀ ਢਹਿ ਪਈ, ਮਿਟੀ ਸੰਦਾ ਕੋਟੁ ॥ ਭੀਤਰਿ ਚੋਰੁ ਬਹਾਲਿਆ, ਖੋਟੁ ਵੇ ਜੀਆ ਖੋਟੁ ॥੨॥ (ਪੰਨਾ ੧੨੪੪)**

**ਪਦ ਅਰਥ**:— ਸੰਦਾ—ਦਾ । ਕੋਟੁ—ਕਿਲ੍ਹਾ, ਵਲਗਣ । ਭੀਤਰਿ—ਅੰਦਰ । ਖੋਟੁ—ਖੋਟਾ ਕਰਮ । ਵੇ ਜੀਆ—ਹੇ ਜਿੰਦੇ !

**ਅਰਥ**:— ਹੇ ਨਾਨਕ ! ਇਹ ਸਰੀਰ ਮਿੱਟੀ ਦੀ ਵਲਗਣ ਸੀ, ਸੋ ਆਖ਼ਰ ਮਿੱਟੀ ਦੀ ਇਹ ਉਸਾਰੀ ਢਹਿ ਹੀ ਪਈ । ਹੇ ਜਿੰਦੇ ! ਤੂੰ (ਇਸ ਸਰੀਰ ਦੀ ਖ਼ਾਤਰ) ਨਿਤ ਖੋਟ ਹੀ ਕਮਾਂਦੀ ਰਹੀ ਤੇ ਆਪਣੇ ਅੰਦਰ ਤੂੰ ਚੋਰ-ਮਨ ਨੂੰ ਬਿਠਾਈ ਰੱਖਿਆ ।੨।

**ਪਉੜੀ ॥ ਜਿਨ ਅੰਦਰਿ ਨਿੰਦਾ ਦੁਸਟੁ ਹੈ, ਨਕਵਢੇ ਨਕ ਵਢਾਇਆ ॥ ਮਹਾ ਕਰੂਪ ਦੁਖੀਏ ਸਦਾ, ਕਾਲੇ ਮੁਹ ਮਾਇਆ ॥ ਭਲਕੇ ਉਠਿ ਨਿਤ ਪਰ ਦਰਬੁ ਹਿਰਹਿ, ਹਰਿ ਨਾਮੁ ਚੁਰਾਇਆ ॥ ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ, ਰਖਿ ਲੇਹੁ ਹਰਿ ਰਾਇਆ ॥ ਨਾਨਕ ਪਇਐ ਕਿਰਤਿ ਕਮਾਵਦੇ, ਮਨਮੁਖਿ ਦੁਖੁ ਪਾਇਆ ॥੧੭॥ (ਪੰਨਾ ੧੨੪੪)**

**ਪਦ ਅਰਥ**:— ਦੁਸਟੁ—ਐਬ, ਪਾਪ । ਨਕਵਢੇ—ਵੱਢੇ ਹੋਏ ਨੱਕ ਵਾਲੇ, ਬੇ-ਸ਼ਰਮ । ਕਰੂਪ—ਭੈੜੇ ਰੂਪ ਵਾਲੇ, ਕੋਝੇ । ਕਾਲੇ ਮੋਹ—ਕਾਲੇ ਮੂੰਹ ਵਾਲੇ, ਭਰਿਸ਼ਟੇ ਹੋਏ ਮੂੰਹ ਵਾਲੇ । ਹਿਰਹਿ—ਚੁਰਾਂਦੇ ਹਨ । ਚੁਰਾਇਆ—ਚੁਰਾਇਆ ਜਾਂਦਾ ਹੈ, ਚੋਰੀ ਹੋ ਜਾਂਦਾ ਹੈ । ਕਿਰਤਿ—ਕਿਰਤ ਅਨੁਸਾਰ, ਪਿਛਲੇ ਕੀਤੇ ਕੰਮ ਅਨੁਸਾਰ । ਪਇਐ ਕਿਰਤਿ—ਪਿਛਲੇ ਕੀਤੇ ਕੰਮਾਂ ਦੇ ਇਕੱਠੇ ਹੋਏ ਸੰਸਕਾਰਾਂ ਅਨੁਸਾਰ । ਭਲਕੇ—ਨਿੱਤ । ਦਰਬੁ—(ਦ੍ਰਵਯ) ਧਨ ।

**ਅਰਥ**:— ਜਿਨ੍ਹਾਂ (ਮਨ ਦੇ ਮੁਰੀਦ) ਮਨੁੱਖਾਂ ਦੇ ਮਨ ਵਿਚ ਦੂਜਿਆਂ ਦੀ ਨਿੰਦਿਆ ਕਰਨ ਦਾ ਭੈੜਾ ਸੁਭਾਅ ਹੁੰਦਾ ਹੈ ਉਹਨਾਂ ਦੀ ਕਿਤੇ ਇੱਜ਼ਤ ਨਹੀਂ ਹੁੰਦੀ (ਉਹ ਹਰ ਥਾਂ) ਹੌਲੇ ਪੈਂਦੇ ਹਨ; ਮਾਇਆ (ਦੇ ਇਸ ਵਿਕਾਰ ਵਿਚ ਗ੍ਰਸੇ ਹੋਣ) ਦੇ ਕਾਰਨ ਉਹ ਬੜੇ ਕੋਝੇ ਤੇ ਭਰਿਸ਼ਟੇ ਮੂੰਹ ਵਾਲੇ ਜਾਪਦੇ ਹਨ ਤੇ ਸਦਾ ਦੁਖੀ ਰਹਿੰਦੇ ਹਨ ।

ਜੋ ਮਨੁੱਖ ਸਦਾ ਨਿੱਤ ਉੱਠ ਕੇ (ਭਾਵ, ਆਹਰ ਨਾਲ) ਦੂਜਿਆਂ ਦਾ ਧਨ ਚੁਰਾਂਦੇ ਹਨ (ਭਾਵ, ਜੋ ਨਿੰਦਾ ਕਰ ਕੇ ਦੂਜਿਆਂ ਦੀ ਇੱਜ਼ਤ-ਰੂਪ ਧਨ ਖੋਹਣ ਦਾ ਜਤਨ ਕਰਦੇ ਹਨ) ਉਹਨਾਂ (ਦੇ ਆਪਣੇ ਅੰਦਰ) ਦਾ ਹਰਿ-ਨਾਮ (-ਰੂਪ ਧਨ) ਚੋਰੀ ਹੋ ਜਾਂਦਾ ਹੈ । ਹੇ ਹਰਿ ਜੀਉ ! ਹੇ ਹਰਿ ਰਾਇ ! ਅਸਾਡੀ ਸਹੈਤਾ ਕਰੋ, ਅਸਾਨੂੰ ਉਹਨਾਂ ਦੀ ਸੰਗਤਿ ਨਾਹ ਦਿਉ ।

ਹੇ ਨਾਨਕ ! ਮਨ ਦੇ ਮਰੀਦ ਮਨੁੱਖ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ (ਹੁਣ ਭੀ ਨਿੰਦਾ ਦੀ ਕਿਰਤ) ਕਮਾਂਦੇ ਹਨ ਤੇ ਦੁੱਖ ਪਾਂਦੇ ਹਨ ।੧੭।

**ਸਲੋਕ ਮਃ ੪ ॥ ਸਭੁ ਕੋਈ ਹੈ ਖਸਮ ਕਾ, ਖਸਮਹੁ ਸਭੁ ਕੋ ਹੋਇ ॥ ਹੁਕਮੁ ਪਛਾਣੈ ਖਸਮ ਕਾ, ਤਾ ਸਚੁ ਪਾਵੈ ਕੋਇ ॥ ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ ॥ ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ ॥੧॥ (ਪੰਨਾ ੧੨੪੪)**

**ਪਦ ਅਰਥ**:— ਸਭੁ ਕੋ—ਹਰੇਕ ਜੀਵ । ਖਸਮਹੁ—ਖਸਮ ਤੋਂ । ਸਚੁ—ਸਦਾ ਕਾਇਮ ਰਹਿਣ ਵਾਲਾ (ਖਸਮ) । ਕੋਇ—ਕੋਈ ਜੀਵ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਧਿਆਈਐ—ਸਿਮਰੀਏ । ਸਹਿਲਾ—ਸੌਖਾ, ਸੁਖੀ ਜੀਵਨ ਵਾਲਾ । ਸੋਇ—ਉਹ ਮਨੁੱਖ ।

**ਅਰਥ**:— ਹਰੇਕ ਜੀਵ ਖਸਮ-ਪ੍ਰਭੂ ਦਾ ਹੈ ਖਸਮ-ਪ੍ਰਭੂ ਤੋਂ ਹਰੇਕ ਜੀਵ ਪੈਦਾ ਹੁੰਦਾ ਹੈ; ਜਦੋਂ ਜੀਵ ਖਸਮ ਦਾ ਹੁਕਮ ਪਛਾਣਦਾ ਹੈ ਤਾਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ । ਜੇ ਗੁਰੂ ਦੇ ਹੁਕਮ ਤੇ ਤੁਰ ਕੇ ਆਪੇ ਦੀ ਸੂਝ ਹੋ ਜਾਏ ਤਾਂ (ਜਗਤ ਵਿਚ) ਕੋਈ ਜੀਵ ਭੈੜਾ ਨਹੀਂ ਲੱਗਦਾ । ਹੇ ਨਾਨਕ ! (ਜਗਤ ਵਿਚ) ਪੈਦਾ ਹੋਇਆ ਉਹ ਜੀਵ ਸੁਖੀ ਜੀਵਨ ਵਾਲਾ ਹੁੰਦਾ ਹੈ ਜੋ ਗੁਰੂ ਦੇ ਸਨਮੁਖ ਹੋ ਕੇ ਨਾਮ ਸਿਮਰਦਾ ਹੈ ।੧।

**ਮਃ ੪ ॥ ਸਭਨਾ ਦਾਤਾ ਆਪਿ ਹੈ ਆਪੇ ਮੇਲਣਹਾਰੁ ॥ ਨਾਨਕ ਸਬਦਿ ਮਿਲੇ ਨ ਵਿਛੁੜਹਿ ਜਿਨਾ ਸੇਵਿਆ ਹਰਿ ਦਾਤਾਰੁ ॥੨॥**

**ਪਦ ਅਰਥ**:— ਦਾਤਾ—ਦੇਣ ਵਾਲਾ । ਆਪੇ—ਆਪ ਹੀ । ਮੇਲਣਹਾਰੁ—(ਆਪਣੇ ਨਾਲ) ਮਿਲਾਣ ਵਾਲਾ । ਸਬਦਿ—ਸ਼ਬਦ ਵਿਚ । ਸੇਵਿਆ—ਸਿਮਰਿਆ ।

**ਅਰਥ**:— ਸਭ ਜੀਵਾਂ ਨੂੰ (ਰੋਜ਼ੀ ਆਦਿਕ) ਦੇਣ ਵਾਲਾ ਤੇ (ਆਪਣੇ ਨਾਲ) ਮਿਲਾਣ ਵਾਲਾ ਪ੍ਰਭੂ ਆਪ ਹੀ ਹੈ । ਹੇ ਨਾਨਕ ! ਜਿਨ੍ਹਾਂ ਨੇ (ਸਾਰੇ ਪਦਾਰਥ) ਦੇਣ ਵਾਲੇ ਪ੍ਰਭੂ ਨੂੰ ਸਿਮਰਿਆ ਹੈ, ਜੋ ਗੁਰੂ ਦੇ ਸ਼ਬਦ ਵਿਚ ਜੁੜੇ ਰਹਿੰਦੇ ਹਨ ਉਹ ਕਦੇ ਪ੍ਰਭੂ ਤੋਂ ਵਿੱਛੁੜਦੇ ਨਹੀਂ ਹਨ ।੨।

**ਪਉੜੀ ॥ ਗੁਰਮੁਖਿ ਹਿਰਦੈ ਸਾਂਤਿ ਹੈ, ਨਾਉ ਉਗਵਿ ਆਇਆ ॥ ਜਪ ਤਪ ਤੀਰਥ ਸੰਜਮ ਕਰੇ, ਮੇਰੇ ਪ੍ਰਭ ਭਾਇਆ ॥ ਹਿਰਦਾ ਸੁਧੁ ਹਰਿ ਸੇਵਦੇ, ਸੋਹਹਿ ਗੁਣ ਗਾਇਆ ॥ ਮੇਰੇ ਹਰਿ ਜੀਉ ਏਵੈ ਭਾਵਦਾ ਗੁਰਮੁਖਿ ਤਰਾਇਆ ॥ ਨਾਨਕ ਗੁਰਮੁਖਿ ਮੇਲਿਅਨੁ ਹਰਿ ਦਰਿ ਸੋਹਾਇਆ ॥੧੮॥ (ਪੰਨਾ ੧੨੪੪)**

**ਪਦ ਅਰਥ**:— ਉਗਵਿ ਆਇਆ—ਪਰਗਟ ਹੋ ਪੈਂਦਾ ਹੈ । ਨਾਉ ਉਗਵਿ ਆਇਆ—ਨਾਮ (ਦਾ ਚਾਉ) ਪੈਦਾ ਹੋ ਜਾਂਦਾ ਹੈ । ਪ੍ਰਭ ਭਾਇਆ—ਪ੍ਰਭੂ ਨੂੰ ਪਿਆਰੇ ਲੱਗਦੇ ਹਨ । ਸੋਹਹਿ—ਸੋਹਣੇ ਲੱਗਦੇ ਹਨ, ਸੋਭਦੇ ਹਨ । ਏਵੈ—ਇਸੇ ਤਰ੍ਹਾਂ । ਮੇਲਿਅਨੁ—ਉਸੇ (ਪ੍ਰਭੂ) ਨੇ ਮੇਲੇ ਹਨ । ਦਰਿ—ਦਰ ਤੇ, ਹਜ਼ੂਰੀ ਵਿਚ, ਚਰਨਾਂ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ।

**ਅਰਥ**:— ਜੋ ਮਨੁੱਖ ਗੁਰੂ ਦੇ ਸਨਮੁਖ ਹੁੰਦੇ ਹਨ ਉਹਨਾਂ ਦੇ ਹਿਰਦੇ ਵਿਚ ਸ਼ਾਂਤੀ ਹੁੰਦੀ ਹੈ, (ਉਹਨਾਂ ਦੇ ਮਨ ਵਿਚ) ਨਾਮ (ਜਪਣ ਦਾ ਚਾਉ) ਪੈਦਾ ਹੋਇਆ ਰਹਿੰਦਾ ਹੈ । (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ) ਮੇਰੇ ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਹਨਾਂ (ਮਾਨੋ) ਜਪ ਕਰ ਲਏ ਹਨ, ਤਪ ਸਾਧ ਲਏ ਹਨ, ਤੀਰਥ ਨ੍ਹਾ ਲਏ ਹਨ ਤੇ ਮਨ ਨੂੰ ਵੱਸ ਕਰਨ ਦੇ ਸਾਧਨ ਕਰ ਲਏ ਹਨ । ਗੁਰਮੁਖਾਂ ਦਾ ਹਿਰਦਾ ਪਵਿਤ੍ਰ ਹੁੰਦਾ ਹੈ, ਉਹ ਪ੍ਰਭੂ ਦਾ ਸਿਮਰਨ ਕਰਦੇ ਹਨ ਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਸੋਹਣੇ ਲੱਗਦੇ ਹਨ । ਪਿਆਰੇ ਪ੍ਰਭੂ ਨੂੰ ਭੀ ਇਹੀ ਗੱਲ ਚੰਗੀ ਲੱਗਦੀ ਹੈ, ਉਹ ਗੁਰਮੁਖਾਂ ਨੂੰ (ਸੰਸਾਰ-ਸਮੁੰਦਰ ਤੋਂ) ਤਾਰ ਲੈਂਦਾ ਹੈ ।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਨੂੰ ਪ੍ਰਭੂ ਨੇ ਆਪ ਆਪਣੇ ਨਾਲ ਮੇਲ ਲਿਆ ਹੁੰਦਾ ਹੈ, ਉਹ ਪ੍ਰਭੂ ਦੇ ਦਰ ਤੇ ਸੋਹਣੇ ਲੱਗਦੇ ਹਨ ।੧੮।

**ਸਲੋਕ ਮਃ ੧ ॥ ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ ॥ ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥੧॥ (ਪੰਨਾ ੧੨੪੪)**

**ਪਦ ਅਰਥ**:— ਇਵ ਹੀ—ਇਉਂ ਹੀ, ਇਸੇ ਤਰ੍ਹਾਂ ਹੀ । ਧਨ ਕਉ—ਧਨ ਵਾਸਤੇ, ਧਨ ਇਕੱਠਾ ਕਰਨ ਲਈ । ਜਾਉ—ਜਾਉਂ, ਜਾਵਾਂ । ਨਿਰਧਨੁ—ਕੰਗਾਲ । ਤਿਤੁ ਦਿਨਿ—ਉਸ ਦਿਨ ਵਿਚ, ਉਸ ਦਿਹਾੜੇ । ਜਿਤੁ ਦਿਨਿ—ਜਿਸ ਦਿਹਾੜੇ (ਲਫ਼ਜ਼ 'ਤਿਤੁ' ਅਤੇ 'ਜਿਤੁ' ਅਧਿਕਰਣ ਕਾਰਕ ਇਕ-ਵਚਨ ਹਨ ਲਫ਼ਜ਼ 'ਤਿਸੁ' ਅਤੇ 'ਜਿਸੁ' ਤੋਂ) ।

**ਅਰਥ**:— ਧਨ ਵਾਲਾ ਮਨੁੱਖ (ਸਦਾ) ਇਉਂ ਹੀ ਆਖਦਾ ਹੈ ਕਿ ਮੈਂ ਹੋਰ ਧਨ ਕਮਾਣ ਲਈ ਜਾਵਾਂ । ਪਰ ਨਾਨਕ ਤਾਂ ਉਸ ਦਿਹਾੜੇ ਕੰਗਾਲ (ਹੋਵੇਗਾ) ਜਿਸ ਦਿਨ ਇਸ ਨੂੰ ਪਰਮਾਤਮਾ ਦਾ ਨਾਮ ਵਿੱਸਰੇਗਾ ।੧।

**ਮਃ ੧ ॥ ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ ॥ ਤਨੁ ਮਨੁ ਰਤਾ ਭੋਗਿ, ਕੋਈ ਹਾਰੈ ਕੋ ਜਿਣੈ ॥ ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮ੍ਹੀਐ ॥ ਨਾਨਕ ਵੇਖੈ ਆਪਿ ਫੂਕ ਕਢਾਏ ਢਹਿ ਪਵੈ ॥੨॥ (ਪੰਨਾ ੧੨੪੪)**

**ਪਦ ਅਰਥ**:— ਵਿਜੋਗਿ—ਵਿਛੋੜੇ ਨਾਲ, (ਦਿਨ ਦੇ) ਗੁਜ਼ਰਨ ਨਾਲ । ਸਭਸੈ—ਹਰੇਕ ਜੀਵ ਦੀ । ਆਰਜਾ—ਉਮਰ । ਰਤਾ—ਰੰਗਿਆ ਹੋਇਆ । ਭੋਗਿ—(ਮਾਇਆ ਦੇ) ਭੋਗਣ ਵਿਚ । ਸਭੁ ਕੋ—ਹਰੇਕ ਜੀਵ । ਫੂਕਿ—ਅਹੰਕਾਰ ਨਾਲ । ਆਖਣਿ ਕਹਣਿ—ਆਖਣ ਨਾਲ ਕਹਿਣ ਨਾਲ, ਸਮਝਾਉਣ ਨਾਲ । ਥੰਮ੍ਹੀਐ—ਰੋਕਿਆ ਜਾਂਦਾ । ਆਪਿ—ਪ੍ਰਭੂ ਆਪ । ਫੂਕ—ਪ੍ਰਾਣ, ਸੁਆਸ । ਜਿਣੈ—ਜਿੱਤਦਾ ਹੈ ।

**ਅਰਥ**:— ਸੂਰਜ ਚੜ੍ਹਦਾ ਹੈ (ਤੇ ਡੁੱਬਦਾ ਹੈ, ਇਸ ਤਰ੍ਹਾਂ ਦਿਨਾਂ ਦੇ) ਗੁਜ਼ਰਨ ਨਾਲ ਹਰੇਕ ਜੀਵ ਦੀ ਉਮਰ ਘਟ ਰਹੀ ਹੈ; ਜਿਸ ਦਾ ਮਨ ਤਨ ਮਾਇਆ ਦੇ ਭੋਗਣ ਵਿਚ ਰੁੱਝਾ ਹੋਇਆ ਹੈ ਉਹ ਤਾਂ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਂਦਾ ਹੈ, ਤੇ, ਕੋਈ (ਵਿਰਲਾ ਵਿਰਲਾ) ਜਿੱਤ ਕੇ ਜਾਂਦਾ ਹੈ । (ਮਾਇਆ ਦੇ ਕਾਰਨ) ਹਰੇਕ ਜੀਵ ਅਹੰਕਾਰ ਨਾਲ ਆਫਰਿਆ ਹੋਇਆ ਹੈ, ਸਮਝਾਇਆਂ ਆਕੜਨ ਤੋਂ ਰੁਕਦਾ ਨਹੀਂ । ਹੇ ਨਾਨਕ ! ਪਰਮਾਤਮਾ ਆਪ (ਜੀਵ ਦੀ ਆਕੜ ਨੂੰ) ਵੇਖ ਰਿਹਾ ਹੈ, ਜਦੋਂ ਉਹ ਇਸ ਦੇ ਸੁਆਸ ਮੁਕਾ ਦੇਂਦਾ ਹੈ ਤਾਂ ਇਹ (ਅਹੰਕਾਰੀ) ਧਰਤੀ ਤੇ ਢਹਿ ਪੈਂਦਾ ਹੈ (ਭਾਵ, ਮਿੱਟੀ ਨਾਲ ਮਿਲ ਜਾਂਦਾ ਹੈ) ।੨।

**ਪਉੜੀ ॥ ਸਤ ਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ ॥ ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ ॥ ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ ॥ ਨਾਨਕ, ਸਤਿਗੁਰਿ ਮਿਲਿਐ ਨਾਉ ਪਾਈਐ, ਮਿਲਿ ਨਾਮੁ ਧਿਆਇਆ ॥ ਜਿਨ੍ ਕੈ ਪੋਤੈ ਪੁੰਨੁ ਹੈ, ਤਿਨ੍ਹੀ ਦਰਸਨੁ ਪਾਇਆ ॥੧੯॥ (ਪੰਨਾ ੧੨੪੫)**

**ਪਦ ਅਰਥ**:— ਜਿਥਹੁ—ਜਿਸ ਥਾਂ ਤੋਂ, (ਭਾਵ,) ਸਤ ਸੰਗਤਿ ਵਿਚੋਂ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਘਟਿ—ਹਿਰਦੇ ਵਿਚ । ਪਾਰਸਿ—ਪਾਰਸ ਨਾਲ । ਕੰਚਨੁ—ਸੋਨਾ । ਸਤਿਗੁਰਿ ਮਿਲਿਐ—(ਪੂਰਨ ਕਾਰਦੰਤਕ, ਲ਼ੋਚਓਟਵਿਏ ਅਬਸੋਲੁਟਏ) ਜੇ ਗੁਰੂ ਮਿਲੇ । ਮਿਲਿ—(ਗੁਰੂ ਨੂੰ) ਮਿਲ ਕੇ । ਪੋਤੈ—ਖ਼ਜ਼ਾਨੇ ਵਿਚ, ਭਾਗਾਂ ਵਿਚ (ਵੇਖੋ ਪਉੜੀ ਨੰ: ੨ ਚੌਥੀ ਤੁਕ) । ਤਿਨ੍ਹੀ—ਉਹਨਾਂ ਨੇ ।

**ਅਰਥ**:— ਸਤਸੰਗ ਵਿਚ ਪਰਮਾਤਮਾ ਦਾ ਨਾਮ-ਰੂਪ ਖ਼ਜ਼ਾਨਾ ਹੈ, ਸਤਸੰਗ ਵਿਚੋਂ ਹੀ ਪਰਮਾਤਮਾ ਮਿਲਦਾ ਹੈ; (ਸਤਸੰਗ ਵਿਚ ਰਿਹਾਂ) ਸਤਿਗੁਰੂ ਦੀ ਕਿਰਪਾ ਨਾਲ ਹਿਰਦੇ ਵਿਚ (ਪ੍ਰਭੂ ਦੇ ਨਾਮ ਦਾ) ਪ੍ਰਕਾਸ਼ ਹੋ ਜਾਂਦਾ ਹੈ ਤੇ (ਮਾਇਆ ਦੇ ਮੋਹ ਦਾ) ਹਨੇਰਾ ਦੂਰ ਹੋ ਜਾਂਦਾ ਹੈ । (ਜਿਵੇਂ) ਪਾਰਸ ਨਾਲ ਛੋਹਿਆਂ ਲੋਹਾ ਸੋਨਾ ਬਣ ਜਾਂਦਾ ਹੈ,

(ਇਸੇ ਤਰ੍ਹਾਂ) ਹੇ ਨਾਨਕ ! ਜੇ ਸਤਿਗੁਰੂ ਮਿਲ ਪਏ (ਤਾਂ ਗੁਰੂ ਦੀ ਛੁਹ ਨਾਲ) ਨਾਮ ਮਿਲ ਜਾਂਦਾ ਹੈ, (ਗੁਰੂ ਨੂੰ) ਮਿਲ ਕੇ ਨਾਮ ਸਿਮਰੀਦਾ ਹੈ । ਪਰ (ਪ੍ਰਭੂ ਦਾ) ਦੀਦਾਰ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਭਾਗਾਂ ਵਿਚ (ਪਿਛਲੀ ਕੀਤੀ) ਭਲਿਆਈ ਮੌਜੂਦ ਹੈ ।੧੯।

**ਸਲੋਕ ਮਃ ੧ ॥ ਧ੍ਰਿਗੁ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ ॥ ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥ ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥ ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥ ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥ ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥ ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥ (ਪੰਨਾ ੧੨੪੫)**

**ਪਦ ਅਰਥ**:— ਜਿ—ਜੋ ਮਨੁੱਖ । ਨਾਉ—(ਤਵੀਤ ਤੇ ਜੰਤ੍ਰ-ਮੰਤ੍ਰ ਆਦਿਕ ਦੀ ਸ਼ਕਲ ਵਿਚ) ਪ੍ਰਭੂ ਦਾ ਨਾਮ । ਕਿਆ ਥਾਉ—(ਭਾਵ,) ਕੋਈ ਥਾਂ ਨਹੀਂ, ਕਿਤੇ ਨਹੀਂ ਬਣਦਾ । ਸਰਮ—ਉੱਦਮ । ਦਾਦਿ—ਕਦਰ, ਸ਼ਾਬਾਸ਼ੇ । ਬਾਦਿ—ਵਿਅਰਥ । ਸੇਵੀਐ—ਸਿਮਰੀਏ । ਮਾਨੁ—ਇੱਜ਼ਤ । ਕੀਚੈ ਦਾਨੁ—(ਉਹ ਸਮਝ) ਹੋਰਨਾਂ ਨੂੰ ਭੀ ਸਿਖਾਈਏ ।

**ਅਰਥ**:— ਜੋ ਮਨੁੱਖ ਪਰਮਾਤਮਾ ਦਾ ਨਾਮ (ਤਵੀਤ ਤੇ ਜੰਤ੍ਰ-ਜੰਤ੍ਰ ਆਦਿਕ ਦੀ ਸ਼ਕਲ ਵਿਚ) ਵੇਚਦੇ ਹਨ ਉਹਨਾਂ ਦੇ ਜੀਉਣ ਨੂੰ ਲਾਹਨਤ ਹੈ (ਜੇ ਉਹ ਬੰਦਗੀ ਭੀ ਕਰਦੇ ਹਨ ਤਾਂ ਭੀ ਉਹਨਾਂ ਦੀ 'ਨਾਮ' ਵਾਲੀ ਫ਼ਸਲ ਇਸ ਤਰ੍ਹਾਂ ਨਾਲੋ ਨਾਲ ਹੀ ਉੱਜੜਦੀ ਜਾਂਦੀ ਹੈ, ਤੇ) ਜਿਨ੍ਹਾਂ ਦੀ ਫ਼ਸਲ (ਨਾਲੋ ਨਾਲ) ਉੱਜੜਦੀ ਜਾਏ ਉਹਨਾਂ ਦਾ ਖਲਵਾੜਾ ਕਿੱਥੇ ਬਣਨਾ ਹੋਇਆ ? (ਭਾਵ, ਉਸ ਬੰਦਗੀ ਦਾ ਚੰਗਾ ਸਿੱਟਾ ਨਹੀਂ ਨਿਕਲ ਸਕਦਾ, ਕਿਉਂਕਿ ਉਹ ਬੰਦਗੀ ਦੇ ਸਹੀ ਰਾਹ ਤੋਂ ਖੁੰਝੇ ਰਹਿੰਦੇ ਹਨ) । ਸਹੀ ਮਿਹਨਤ ਤੋਂ ਬਿਨਾ ਪ੍ਰਭੂ ਦੀ ਹਜ਼ੂਰੀ ਵਿਚ ਭੀ ਉਹਨਾਂ ਦੀ ਕਦਰ ਨਹੀਂ ਹੁੰਦੀ । (ਪਰਮਾਤਮਾ ਦਾ ਸਿਮਰਨ ਕਰਨਾ ਬੜੀ ਸੁੰਦਰ ਅਕਲ ਦੀ ਗੱਲ ਹੈ, ਪਰ ਤਵੀਤ-ਧਾਗੇ ਬਣਾ ਕੇ ਦੇਣ ਵਿਚ ਰੁੱਝ ਪੈਣ ਨਾਲ ਇਹ) ਅਕਲ ਵਿਅਰਥ ਗਵਾ ਲੈਣਾ—ਇਸ ਨੂੰ ਅਕਲ ਨਹੀਂ ਆਖੀਦਾ ।

ਅਕਲ ਇਹ ਹੈ ਕਿ ਪਰਮਾਤਮਾ ਦਾ ਸਿਮਰਨ ਕਰੀਏ ਤੇ ਇੱਜ਼ਤ ਖੱਟੀਏ, ਅਕਲ ਇਹ ਹੈ ਕਿ (ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲੀ ਬਾਣੀ) ਪੜ੍ਹੀਏ (ਇਸ ਦੇ ਡੂੰਘੇ ਭੇਤ) ਸਮਝੀਏ ਤੇ ਹੋਰਨਾਂ ਨੂੰ ਸਮਝਾਈਏ । ਨਾਨਕ ਆਖਦਾ ਹੈ—ਜ਼ਿੰਦਗੀ ਦਾ ਸਹੀ ਰਸਤਾ ਸਿਰਫ਼ ਇਹੀ ਹੈ, (ਸਿਮਰਨ ਤੋਂ) ਲਾਂਭ ਦੀਆਂ ਗੱਲਾਂ (ਦੱਸਣ ਵਾਲਾ) ਸ਼ੈਤਾਨ ਹੈ ।

**ਮਃ ੨ ॥ ਜੈਸਾ ਕਰੈ ਕਹਾਵੈ ਤੈਸਾ, ਐਸੀ ਬਨੀ ਜਰੂਰਤਿ ॥ ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥ ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥੨॥ (ਪੰਨਾ ੧੨੪੫)**

ਪਦ ਅਰਥ:— ਐਸੀ ਬਨੀ ਜਰੂਰਤਿ—ਲੋੜ ਅਜੇਹੀ ਬਣੀ ਹੋਈ ਹੈ, ਨਿਯਮ ਐਸਾ ਬੱਝਾ ਹੋਇਆ ਹੈ, ਅਵੱਸੋਂ ਇਹ ਗੱਲ ਬਣੀ ਹੋਈ ਹੈ । ਕਹਾਵੈ—ਅਖਵਾਂਦਾ ਹੈ । ਲਿੰਙ—ਨਰੋਏ ਅੰਗ । ਝਿੰਙ—ਝੜੇ ਹੋਏ ਅੰਗ । ਐਸੀ ਕਹੀਐ ਸੂਰਤਿ—ਐਸੀ ਸੂਰਤਿ ਮਨੁੱਖਾ ਸੂਰਤਿ ਕਹੀਏ, ਮਨੁੱਖਾ ਸਰੀਰ ਇਹੋ ਜਿਹਾ ਹੀ ਹੋਣਾ ਚਾਹੀਦਾ ਹੈ । ਓਸੁ—ਉਸ ਪ੍ਰਭੂ ਨੂੰ । ਓਸੁ ਇਛੇ—ਉਸ ਪ੍ਰਭੂ ਨੂੰ ਮਿਲਣ ਲਈ ਤਾਂਘਦਾ ਹੈ । ਮੂਰਤਿ—ਮਨੁੱਖਾ-ਜਾਮਾ, ਮਨੁੱਖਾ ਹਸਤੀ ।

**ਅਰਥ**:— ਅਵੱਸੋਂ ਹੀ ਐਸੀ ਮਰਯਾਦਾ ਬਣੀ ਹੋਈ ਹੈ ਕਿ ਮਨੁੱਖ ਜਿਹੋ ਜਿਹਾ ਕੰਮ ਕਰਦਾ ਹੈ ਉਹੋ ਜਿਹਾ ਉਸ ਦਾ ਨਾਮ ਪੈ ਜਾਂਦਾ ਹੈ । (ਇਸ ਮਰਯਾਦਾ ਅਨੁਸਾਰ ਅਸਲ ਵਿਚ) ਉਹੀ ਜਿਸਮ ਮਨੁੱਖਾ ਜਿਸਮ ਅਖਵਾਣ ਦੇ ਲਾਇਕ ਹੁੰਦਾ ਹੈ ਜਿਸ ਦੇ ਨਰੋਏ ਅੰਗ ਹੁੰਦੇ ਹਨ, ਜਿਸ ਦੇ ਅੰਗ ਝੜੇ ਹੋਏ ਨਹੀਂ ਹੁੰਦੇ ।

(ਇਸੇ ਤਰ੍ਹਾਂ) ਹੇ ਨਾਨਕ ! ਉਹੀ ਹਸਤੀ ਮਨੁੱਖਾ ਹਸਤੀ ਕਹੀ ਜਾਣੀ ਚਾਹੀਦੀ ਹੈ ਜਿਸ ਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਤਾਂਘ ਹੋਵੇ ਤੇ (ਇਸ ਤਾਂਘ-ਅਨੁਸਾਰ ਪ੍ਰਭੂ-ਮਿਲਾਪ-ਰੂਪ) ਫਲ ਪ੍ਰਾਪਤ ਹੋ ਜਾਏ ।੨।

**ਪਉੜੀ ॥ ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥ ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥ ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ ॥ ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ ॥ ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ ॥੨੦॥ (ਪੰਨਾ ੧੨੪੫)**

**ਪਦ ਅਰਥ**:— ਅੰਮ੍ਰਿਤ ਬਿਰਖੁ—ਅੰਮ੍ਰਿਤ ਦਾ ਰੁੱਖ, ਆਤਮਕ ਜੀਵਨ ਦੇਣ ਵਾਲੇ ਨਾਮ-ਫਲ ਦਾ ਰੁੱਖ । ਰਸਿ—ਰਸ ਨਾਲ । ਜਿਸੁ—ਜਿਸ ਨੂੰ । ਜਿਸੁ ਪਰਾਪਤਿ—ਜਿਸ ਨੂੰ ਮਿਲਣਾ (ਸੰਜੋਗਾਂ ਵਿਚ ਲਿਖਿਆ ਹੋਇਆ ਹੈ) । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਕੈ ਭਾਣੈ—ਦੇ ਭਾਣੇ ਵਿਚ । ਸੇਤੀ—ਨਾਲ । ਜੋਹਿ ਨ ਸਕਈ—ਤੱਕ ਨਹੀਂ ਸਕਦਾ, ਘੂਰ ਨਹੀਂ ਸਕਦਾ । ਬਖਸਿ—ਬਖ਼ਸ਼ਸ਼ ਕਰ ਕੇ । ਮਿਲਾਇਅਨੁ—ਮਿਲਾਏ ਹਨ ਉਸ ਨੇ । ਗਰਭਿ—ਗਰਭ ਵਿਚ, (ਭਾਵ, ਜੂਨਾਂ ਵਿਚ) ।

**ਅਰਥ**:— ਗੁਰੂ (ਮਾਨੋ) ਅੰਮ੍ਰਿਤ ਦਾ ਰੁੱਖ ਹੈ ਜੋ ਅੰਮ੍ਰਿਤ ਦੇ ਰਸ ਨਾਲ ਫਲਿਆ ਹੋਇਆ ਹੈ (ਭਾਵ, ਜਿਸ ਨੂੰ ਅੰਮ੍ਰਿਤ-ਰਸ ਰੂਪ ਫਲ ਲੱਗਾ ਹੋਇਆ ਹੈ, ਜਿਸ ਪਾਸੋਂ ਨਾਮ-ਅੰਮ੍ਰਿਤ ਦਾ ਰਸ ਮਿਲਦਾ ਹੈ) । (ਇਹ ਨਾਮ-ਰੂਪ ਅੰਮ੍ਰਿਤ ਫਲ) ਗੁਰੂ ਦੇ ਸ਼ਬਦ ਦੀ ਰਾਹੀਂ ਮਿਲਦਾ ਹੈ, ਪਰ ਉਹ ਮਨੁੱਖ ਪ੍ਰਾਪਤ ਕਰਦਾ ਹੈ ਜਿਸ ਦੇ ਭਾਗਾਂ ਵਿਚ ਪ੍ਰਾਪਤ ਕਰਨਾ ਧੁਰੋਂ ਲਿਖਿਆ ਹੈ । ਜਿਹੜਾ ਮਨੁੱਖ ਗੁਰੂ ਦੇ ਹੁਕਮ ਵਿੱਚ ਤੁਰਦਾ ਹੈ, ਉਹ ਪਰਮਾਤਮਾ ਨਾਲ ਇਕ-ਰੂਪ ਹੋਇਆ ਰਹਿੰਦਾ ਹੈ । ਉਸ ਮਨੁੱਖ ਨੂੰ ਜਮਕਾਲ ਘੂਰ ਨਹੀਂ ਸਕਦਾ (ਭਾਵ, ਮੌਤ ਦਾ ਡਰ ਉਸ ਨੂੰ ਪੋਹ ਨਹੀਂ ਸਕਦਾ) ਕਿਉਂਕਿ ਉਸ ਦੇ ਹਿਰਦੇ ਵਿਚ ਰੱਬੀ ਜੋਤਿ ਜਗ ਪੈਂਦੀ ਹੈ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਨੂੰ ਉਸ ਪ੍ਰਭੂ ਨੇ ਬਖ਼ਸ਼ਸ਼ ਕਰ ਕੇ ਆਪਣੇ ਨਾਲ ਮਿਲਾਇਆ ਹੈ ਉਹ ਮੁੜ ਮੁੜ ਜੂਨਾਂ ਵਿਚ ਨਹੀਂ ਗਲਦੇ ।੨੦।

**ਸਲੋਕ ਮਃ ੧ ॥ ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ ॥ ਦਇਆ ਦੇਵਤਾ, ਖਿਮਾ ਜਪਮਾਲੀ, ਤੇ ਮਾਣਸ ਪਰਧਾਨ ॥ ਜੁਗਤਿ ਧੋਤੀ, ਸੁਰਤਿ ਚਉਕਾ, ਤਿਲਕੁ ਕਰਣੀ ਹੋਇ ॥ ਭਾਉ ਭੋਜਨੁ ਨਾਨਕਾ, ਵਿਰਲਾ ਤ ਕੋਈ ਕੋਇ ॥੧॥ (ਪੰਨਾ ੧੨੪੫)**

**ਪਦ ਅਰਥ**:— ਗਿਆਨੁ—ਪ੍ਰਭੂ ਦੇ ਗੁਣਾਂ ਦੀ ਵਿਚਾਰ, ਜੀਵਨ-ਆਦਰਸ਼ ਦੀ ਸਮਝ । ਧਿਆਨੁ—ਪ੍ਰਭੂ ਦੇ ਚਰਨਾਂ ਵਿਚ ਚਿੱਤ ਜੋੜਨਾ । ਜਪਮਾਲੀ—ਮਾਲਾ । ਪਰਧਾਨ—ਮੰਨੇ-ਪ੍ਰਮੰਨੇ, ਪੈਂਚ, ਤੁਰਨੇ-ਸਿਰ । ਜੁਗਤਿ—ਜੀਉਣ ਦੀ ਜਾਚ । ਕਰਣੀ—ਉੱਚਾ ਆਚਰਨ । ਭਾਉ—ਪ੍ਰੇਮ । ਤ—ਪਰ । ਖਿਮਾ—ਸਹਿਣ ਦਾ ਸੁਭਾਉ ।

**ਅਰਥ**:— ਜਿਨ੍ਹਾਂ ਮਨੁੱਖਾਂ ਨੇ ਸੱਚ ਨੂੰ ਵਰਤ ਬਣਾਇਆ (ਭਾਵ, ਸੱਚ ਧਾਰਨ ਕਰਨ ਦਾ ਪ੍ਰਣ ਲਿਆ ਹੈ), ਸੰਤੋਖ ਜਿਨ੍ਹਾਂ ਦਾ ਤੀਰਥ ਹੈ, ਜੀਵਨ-ਮਨੋਰਥ ਦੀ ਸਮਝ ਤੇ ਪ੍ਰਭੂ-ਚਰਨਾਂ ਵਿਚ ਚਿੱਤ ਜੋੜਨ ਨੂੰ ਜਿਨ੍ਹਾਂ ਨੇ ਤੀਰਥਾਂ ਦਾ ਇਸ਼ਨਾਨ ਸਮਝਿਆ ਹੈ; ਦਇਆ ਜਿਨ੍ਹਾਂ ਦਾ ਇਸ਼ਟ-ਦੇਵ ਹੈ, (ਦੂਜਿਆਂ ਦੀ ਵਧੀਕੀ) ਸਹਾਰਨ ਦੀ ਆਦਤਿ ਜਿਨ੍ਹਾਂ ਦੀ ਮਾਲਾ ਹੈ; (ਸੁਚੱਜਾ ਜੀਵਨ) ਜੀਉਣ ਦੀ ਜਾਚ ਜਿਨ੍ਹਾਂ ਲਈ (ਦੇਵ-ਪੂਜਾ ਵੇਲੇ ਪਹਿਨਣ ਵਾਲੀ) ਧੋਤੀ ਹੈ, ਸੁਰਤਿ (ਨੂੰ ਪਵਿਤ੍ਰ ਰੱਖਣਾ) ਜਿਨ੍ਹਾਂ ਦਾ (ਸੁੱਚਾ) ਚੌਂਕਾ ਹੈ, ਉੱਚੇ ਆਚਰਨ ਦਾ ਜਿਨ੍ਹਾਂ ਦੇ ਮੱਥੇ ਉਤੇ ਤਿਲਕ

ਲਾਇਆ ਹੋਇਆ ਹੈ, ਤੇ ਪ੍ਰੇਮ ਜਿਨ੍ਹਾਂ (ਦੇ ਆਤਮਾ) ਦੀ ਖ਼ੁਰਾਕ ਹੈ, ਹੇ ਨਾਨਕ ! ਉਹ ਮਨੁੱਖ ਸਭ ਤੋਂ ਚੰਗੇ ਹਨ; ਪਰ, ਇਹੋ ਜਿਹਾ ਮਨੁੱਖ ਹੈ ਕੋਈ ਕੋਈ ਵਿਰਲਾ ।੧।

**ਮਹਲਾ ੩ ॥ ਨਉਮੀ ਨੇਮੁ ਸਚੁ ਜੇ ਕਰੈ ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥ ਦਸਮੀ ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ ॥ ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ ॥ ਐਸਾ ਵਰਤੁ ਰਹੀਜੈ ਪਾਡੇ, ਹੋਰ ਬਹੁਤੁ ਸਿਖ ਕਿਆ ਦੀਜੈ ॥੨॥ (ਪੰਨਾ ੧੨੪੫)**

**ਪਦ ਅਰਥ**:— ਨੇਮੁ—ਨਿਯਮ, ਨਿੱਤ-ਕਰਮ । ਉਚਰੈ—ਉੱਚਰੈ (ਉਚ+ਚਰੈ, ਉਚ+ਚਰੈ) ਚੰਗੀ ਤਰ੍ਹਾਂ ਖਾ ਜਾਏ । ਦਸੇ ਦੁਆਰ—ਦਸ ਹੀ ਇੰਦਰੇ । ਠਾਕੈ—ਰੋਕ ਰੱਖੇ । ਏਕੁ ਕਰਿ ਜਾਣੈ—ਇਕ ਪਰਮਾਤਮਾ ਨੂੰ ਹਰ ਥਾਂ ਸਮਝੇ । ਪੰਚ—ਕਾਮ ਆਦਿਕ ਪੰਜ ਵਿਕਾਰ । ਵਸਗਤਿ ਕਰਿ ਰਾਖੈ—ਕਾਬੂ ਵਿਚ ਰੱਖੇ । ਮਾਨੈ—ਮੰਨਦਾ ਹੈ, ਪਤੀਜਦਾ ਹੈ, ਅਮੋੜ-ਪੁਣੇ ਤੋਂ ਹਟਦਾ ਹੈ, ਵਾਸਨਾ ਦੇ ਪਿੱਛੇ ਦੌੜਨ ਤੋਂ ਰੁਕਦਾ ਹੈ । ਵਰਤੁ—(ਰੋਟੀ ਨਾਹ ਖਾਣ ਦਾ) ਇਕਰਾਰ, ਪ੍ਰਣ । ਰਹੀਜੈ—ਨਿਬਾਹੀਏ । ਸਿਖ—ਸਿੱਖਿਆ ।

**ਅਰਥ**:— ਜੇ ਮਨੁੱਖ ਸੱਚ ਧਾਰਨ ਕਰਨ ਦੇ ਨੇਮ ਨੂੰ ਨੌਮੀ (ਦਾ ਵਰਤ) ਬਣਾਏ, ਕਾਮ ਕ੍ਰੋਧ ਤੇ ਲਾਲਚ ਨੂੰ ਚੰਗੀ ਤਰ੍ਹਾਂ ਦੂਰ ਕਰ ਲਏ; ਜੇ ਦਸ ਹੀ ਇੰਦ੍ਰਿਆਂ ਨੂੰ (ਵਿਕਾਰਾਂ ਵਲੋਂ) ਰੋਕ ਰੱਖੇ (ਇਸ ਉੱਦਮ ਨੂੰ) ਦਸਮੀ (ਥਿੱਤ ਦਾ ਵਰਤ) ਬਣਾਏ; ਇਕ ਪਰਮਾਤਮਾ ਨੂੰ ਹਰ ਥਾਂ ਵਿਆਪਕ ਸਮਝੇ—ਇਹ ਉਸ ਦਾ ਏਕਾਦਸੀ ਦਾ ਵਰਤ ਹੋਵੇ; ਪੰਜ ਕਾਮਾਦਿਕਾਂ ਨੂੰ ਕਾਬੂ ਵਿਚ ਰੱਖੇ—ਜੇ ਇਹ ਉਸ ਦਾ ਦੁਆਦਸੀ ਦਾ ਵਰਤ ਬਣੇ, ਤਾਂ, ਹੇ ਨਾਨਕ ! ਮਨ ਪਤੀਜ ਜਾਂਦਾ ਹੈ ।

ਹੇ ਪੰਡਿਤ ! ਜੇ ਇਹੋ ਜਿਹਾ ਵਰਤ ਨਿਬਾਹ ਸਕੀਏ ਤਾਂ ਕਿਸੇ ਹੋਰ ਸਿੱਖਿਆ ਦੀ ਲੋੜ ਨਹੀਂ ਪੈਂਦੀ ।੨।

**ਪਉੜੀ ॥ ਭੂਪਤਿ ਰਾਜੇ ਰੰਗ ਰਾਇ, ਸੰਚਹਿ ਬਿਖੁ ਮਾਇਆ ॥ ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ ॥ ਪੁਤ੍ਰ ਕਲਤ੍ਰ ਨ ਵਿਸਹਹਿ, ਬਹੁ ਪ੍ਰੀਤਿ ਲਗਾਇਆ ॥ ਵੇਖਦਿਆ ਹੀ ਮਾਇਆ ਧੁਹਿ ਗਈ, ਪਛੁਤਹਿ ਪਛੁਤਾਇਆ ॥ ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ ॥੨੧॥ (ਪੰਨਾ ੧੨੪੫)**

**ਪਦ ਅਰਥ**:— ਭੂਪਤਿ—(ਭੂ—ਧਰਤੀ । ਪਤਿ—ਖਸਮ) ਧਰਤੀ ਦਾ ਖਸਮ, ਰਾਜਾ, ਪਾਤਸ਼ਾਹ । ਰੰਗ—ਰੰਕ, ਕੰਗਾਲ । ਰਾਇ—ਅਮੀਰ । ਸੰਚਹਿ—ਇਕੱਠੀ ਕਰਦੇ ਹਨ । ਬਿਖੁ—ਜ਼ਹਰ । ਕਰਿ ਕਰਿ—ਸੰਚ ਸੰਚ ਕੇ, ਜੋੜ ਜੋੜ ਕੇ । ਹੇਤੁ—(ਮਾਇਆ ਨਾਲ) ਹਿਤ । ਪਰ—ਪਰਾਇਆ । ਦਰਬੁ—ਧਨ । ਕਲਤ੍ਰ—ਵਹੁਟੀ । ਵਿਸਹਹਿ—ਵਿਸਾਹ ਕਰਦੇ । ਧੁਹਿ ਗਈ—ਛਲ ਕੇ ਚਲੀ ਗਈ । ਮਾਰੀਅਹਿ—ਮਾਰੀਦੇ ਹਨ, ਕੁੱਟ ਖਾਂਦੇ ਹਨ (ਵੇਖੋ, ਪਉੜੀ ਨੰ: ੩ ਚੌਥੀ ਤੁਕ) ।

**ਅਰਥ**:— ਪਾਤਸ਼ਾਹ, ਰਾਜੇ, ਕੰਗਾਲ ਤੇ ਅਮੀਰ—ਸਭ ਮਾਇਆ-ਰੂਪ ਜ਼ਹਿਰ ਜੋੜਦੇ ਹਨ; ਜੋੜ ਜੋੜ ਕੇ (ਇਸ ਨਾਲ) ਹਿਤ ਵਧਾਂਦੇ ਹਨ (ਤੇ ਜੇ ਦਾਉ ਲੱਗੇ ਤਾਂ) ਦੂਜਿਆਂ ਦੇ ਧਨ (ਭੀ) ਚੁਰਾ ਲੈਂਦੇ ਹਨ; ਮਾਇਆ ਨਾਲ (ਇਤਨਾ) ਵਧੀਕ ਹਿਤ ਜੋੜਦੇ ਹਨ ਕਿ ਪੁਤ੍ਰ ਤੇ ਵਹੁਟੀ ਦਾ ਭੀ ਇਤਬਾਰ ਨਹੀਂ ਕਰਦੇ; (ਪਰ ਜਦੋਂ) ਅੱਖਾਂ ਦੇ ਸਾਹਮਣੇ ਹੀ ਮਾਇਆ ਹੀ ਮਾਇਆ ਛਲ ਕੇ (ਭਾਵ, ਆਪਣੇ ਮੋਹ ਵਿਚ ਫਸਾ ਕੇ) ਚਲੀ ਜਾਂਦੀ ਹੈ ਤਾਂ (ਇਸ ਨੂੰ ਜੋੜਨ ਵਾਲੇ) ਹਾਹੁਕੇ ਲੈਂਦੇ ਹਨ; (ਤਦੋਂ ਇਉਂ ਜਾਪਦਾ ਹੈ, ਜਿਵੇਂ ਉਹ) ਜਮ ਦੇ ਬੂਹੇ ਬੱਝੇ ਹੋਏ ਕੁੱਟ ਖਾ ਰਹੇ ਹਨ; ਹੇ ਨਾਨਕ ! (ਕਿਸੇ ਦੇ ਵੱਸ ਦੀ ਗੱਲ ਨਹੀਂ) ਪ੍ਰਭੂ ਨੂੰ ਇਉਂ ਹੀ ਚੰਗਾ ਲੱਗਦਾ ਹੈ ।੨੧।

**ਸਲੋਕ ਮਃ ੧ ॥ ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥ ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥ ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥ ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥ (ਪੰਨਾ ੧੨੪੫)**

**ਪਦ ਅਰਥ**:— ਵਿਹੂਣਾ—ਸੱਖਣਾ, ਖ਼ਾਲੀ । ਗਿਆਨ—ਆਤਮਕ ਜੀਵਨ ਦੀ ਸਮਝ । ਘਰੇ—ਘਰ ਵਿਚ ਹੀ, ਘਰ ਦੀ ਖ਼ਾਤਰ ਹੀ, ਰੋਟੀ ਦੀ ਖ਼ਾਤਰ ਹੀ । ਮਖਟੂ—ਜੋ ਖੱਟ ਕਮਾ ਨਾਹ ਸਕੇ । ਕੰਨ ਪੜਾਏ—ਕੰਨ ਪੜਵਾ ਲੈਂਦਾ ਹੈ, ਜੋਗੀ ਬਣ ਜਾਂਦਾ ਹੈ । ਫਕਰੁ ਕਰੇ—ਫ਼ਕੀਰ ਬਣ ਜਾਂਦਾ ਹੈ । ਜਾਤਿ ਗਵਾਏ—ਕੁਲ ਦੀ ਅਣਖ ਛੱਡ ਬੈਠਦਾ ਹੈ । ਹੋਰੁ—ਇਕ ਹੋਰ ਮਨੁੱਖ । ਸਦਾਏ—ਅਖਵਾਂਦਾ ਹੈ । ਤਾ ਕੈ ਪਾਇ—ਉਸ ਦੇ ਪੈਰ ਉਤੇ । ਮੂਲਿ ਨ—ਬਿਲਕੁਲ ਨਹੀਂ । ਘਾਲਿ—ਮਿਹਨਤ ਕਰ ਕੇ, ਮਿਹਨਤ ਨਾਲ ਕਮਾ ਕੇ । ਪਛਾਣਹਿ—ਪਛਾਣਦੇ ਹਨ । ਸੇਈ—ਉਹੀ ਬੰਦੇ (ਵਹੁ-ਵਚਨ) ।

**ਅਰਥ**:— (ਪੰਡਿਤ ਦਾ ਇਹ ਹਾਲ ਹੈ ਕਿ) ਪਰਮਾਤਮਾ ਦੇ ਭਜਨ ਤਾਂ ਗਾਂਦਾ ਹੈ ਪਰ ਆਪ ਸਮਝ ਤੋਂ ਸੱਖਣਾ ਹੈ (ਭਾਵ, ਇਸ ਭਜਨ ਗਾਣ ਨੂੰ ਉਹ ਰੋਜ਼ੀ ਦਾ ਵਸੀਲਾ ਬਣਾਈ ਰੱਖਦਾ ਹੈ, ਸਮਝ ਉੱਚੀ ਨਹੀਂ ਹੋ ਸਕੀ) । ਭੁੱਖ ਦੇ ਮਾਰੇ ਹੋਏ ਮੁੱਲਾਂ ਦੀ ਮਸੀਤ ਭੀ ਰੋਜ਼ੀ ਦੀ ਖ਼ਾਤਰ ਹੀ ਹੈ (ਭਾਵ, ਮੁੱਲਾਂ ਨੇ ਭੀ ਬਾਂਗ ਨਮਾਜ਼ ਆਦਿਕ ਮਸੀਤ ਦੀ ਕ੍ਰਿਆ ਨੂੰ ਰੋਟੀ ਦਾ ਵਸੀਲਾ ਬਣਾਇਆ ਹੋਇਆ ਹੈ) (ਤੀਜਾ ਇਕ) ਹੋਰ ਹੈ ਜੋ ਹੱਡ-ਹਰਾਮ ਹੋਣ ਕਰਕੇ ਕੰਨ ਪੜਵਾ ਲੈਂਦਾ ਹੈ, ਫ਼ਕੀਰ ਬਣ ਜਾਂਦਾ ਹੈ, ਕੁਲ ਦੀ ਅਣਖ ਗਵਾ ਬੈਠਦਾ ਹੈ, (ਉਂਞ ਤਾਂ ਆਪਣੇ ਆਪ ਨੂੰ) ਗੁਰੂ ਪੀਰ ਅਖਵਾਂਦਾ ਹੈ (ਪਰ ਰੋਟੀ ਦਰ ਦਰ) ਮੰਗਦਾ ਫਿਰਦਾ ਹੈ; ਅਜੇਹੇ ਬੰਦੇ ਦੇ ਪੈਰੀਂ ਭੀ ਕਦੇ ਨਹੀਂ ਲੱਗਣਾ ਚਾਹੀਦਾ ।

ਜੋ ਜੋ ਮਨੁੱਖ ਮਿਹਨਤ ਨਾਲ ਕਮਾ ਕੇ (ਆਪ) ਖਾਂਦਾ ਹੈ ਤੇ ਉਸ ਕਮਾਈ ਵਿਚੋਂ ਕੁਝ (ਹੋਰਨਾਂ ਨੂੰ ਭੀ) ਦੇਂਦਾ ਹੈ, ਹੇ ਨਾਨਕ ! ਅਜੇਹੇ ਬੰਦੇ ਹੀ ਜ਼ਿੰਦਗੀ ਦਾ ਸਹੀ ਰਸਤਾ ਪਛਾਣਦੇ ਹਨ ।੧।

**ਮਃ ੧ ॥ ਮਨਹੁ ਜਿ ਅੰਧੇ ਕੂਪ, ਕਹਿਆ ਬਿਰਦੁ ਨ ਜਾਣਨੀ ॥ ਮਨਿ ਅੰਧੈ ਊਂਧੈ ਕਵਲਿ, ਦਿਸਨਿ ਖਰੇ ਕਰੂਪ ॥ ਇਕਿ ਕਹਿ ਜਾਣਹਿ ਕਹਿਆ ਬੁਝਹਿ, ਤੇ ਨਰ ਸੁਘੜ ਸਰੂਪ ॥ ਇਕਨਾ ਨਾਦ ਨ ਬੇਦ ਨ ਗੀਅ ਰਸੁ, ਰਸ ਕਸ ਨ ਜਾਣੰਤਿ ॥ ਇਕਨਾ ਸੁਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ ॥ ਨਾਨਕ ਸੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ ॥੨॥ (ਪੰਨਾ ੧੨੪੬)**

**ਪਦ ਅਰਥ**:— ਅੰਧੇ ਕੂਪ—ਅੰਨ੍ਹੇ ਖੂਹ, ਬਹੁਤ ਹੀ ਮੂਰਖ । ਬਿਰਦੁ—(ਇਨਸਾਨੀ) ਫ਼ਰਜ਼ । ਕਹਿਆ—ਦੱਸਿਆਂ ਭੀ, ਆਖਿਆਂ ਭੀ । ਮਨਿ ਅੰਧੈ—ਅੰਨ੍ਹੇ ਮਨ ਦੇ ਕਾਰਨ । ਊਂਧੈ ਕਵਲਿ—ਉਲਟੇ ਹੋਏ (ਹਿਰਦੇ) ਕੰਵਲ ਦੇ ਕਾਰਨ । ਖਰੇ ਕਰੂਪ—ਬਹੁਤ ਕੋਝੇ । ਕਹਿ ਜਾਣਹਿ—ਗੱਲ ਕਰਨੀ ਜਾਣਦੇ ਹਨ । ਸੁਘੜ—ਸੁ+ਘੜ, ਸੁਚੱਜੇ । ਨਾਦ ਰਸੁ—ਨਾਦ ਦਾ ਰਸ । ਬੇਦ ਰਸੁ—ਵੇਦ ਦਾ ਰਸ । ਗੀਅ ਰਸੁ—ਗੀਤ ਦਾ ਰਸ । ਰਸ ਕਸ—ਮਿੱਠੇ ਕਸੈਲੇ ਰਸ । ਸੁਧਿ—ਸੂਝ । ਬੁਧਿ—ਅਕਲ । ਸਰ—ਸਾਰ, ਸਮਝ । ਭੇਉ—ਭੇਤ । ਅਖਰ ਕਾ ਭੇਉ—ਪੜ੍ਹਨ ਦੀ ਜਾਚ । ਅਸਲਿ ਖਰ—ਨਿਰੇ ਖੋਤੇ । ਗਰਬੁ—ਅਹੰਕਾਰ । ਜਿ—ਜਿਹੜੇ ।

**ਅਰਥ**:— ਜੋ ਮਨੁੱਖ ਮਨੋਂ ਅੰਨ੍ਹੇ ਘੁੱਪ ਹਨ (ਭਾਵ, ਪੁੱਜ ਕੇ ਮੂਰਖ ਹਨ), ਉਹ ਦੱਸਿਆਂ ਭੀ ਇਨਸਾਨੀ ਫ਼ਰਜ਼ ਨਹੀਂ ਜਾਣਦੇ; ਮਨ ਅੰਨ੍ਹਾ ਹੋਣ ਕਰਕੇ ਤੇ ਹਿਰਦਾ-ਕਵਲ (ਧਰਮ ਵਲੋਂ) ਉਲਟਿਆ ਹੋਣ ਦੇ ਕਾਰਨ ਉਹ ਬੰਦੇ

ਬਹੁਤ ਕੋਝੇ ਲੱਗਦੇ ਹਨ । ਕਈ ਮਨੁੱਖ ਐਸੇ ਹਨ ਜੋ ਗੱਲ ਕਰਨੀ ਭੀ ਜਾਣਦੇ ਹਨ ਤੇ ਕਿਸੇ ਦੀ ਆਖੀ ਸਮਝਦੇ ਭੀ ਹਨ ਉਹ ਮਨੁੱਖ ਸੁਚੱਜੇ ਤੇ ਸੋਹਣੇ ਜਾਪਦੇ ਹਨ ।

ਕਈ ਬੰਦਿਆਂ ਨੂੰ ਨਾਹ ਜੋਗੀਆਂ ਦੇ ਨਾਦ ਦਾ ਰਸ, ਨਾਹ ਵੇਦ ਦਾ ਸ਼ੌਕ, ਨਾਹ ਰਾਗ ਦੀ ਖਿੱਚ—ਕਿਸੇ ਤਰ੍ਹਾਂ ਦੇ ਕੋਮਲ ਹੁਨਰ ਵਲ ਰੁਚੀ ਨਹੀਂ ਹੈ, ਨਾਹ ਸੂਝ, ਨਾਹ ਬੁੱਧੀ, ਨਾਹ ਅਕਲ ਦੀ ਸਾਰ, ਤੇ ਇਕ ਅੱਖਰ ਭੀ ਪੜ੍ਹਨਾ ਨਹੀਂ ਜਾਣਦੇ । ਹੇ ਨਾਨਕ ! ਜਿਨ੍ਹਾਂ ਵਿਚ ਕੋਈ ਭੀ ਗੁਣ ਨਾਹ ਹੋਵੇ ਤੇ ਅਹੰਕਾਰ ਕਰੀ ਜਾਣ, ਉਹ ਮਨੁੱਖ ਨਿਰੇ ਖੋਤੇ ਹਨ ।੨।

**ਪਉੜੀ ॥ ਗੁਰਮੁਖਿ ਸਭ ਪਵਿਤੁ ਹੈ, ਧਨੁ ਸੰਪੈ ਮਾਇਆ ॥ ਹਰਿ ਅਰਥਿ ਜੋ ਖਰਚਦੇ, ਦੇਂਦੇ ਸੁਖੁ ਪਾਇਆ ॥ ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ ॥ ਗੁਰਮੁਖਾਂ ਨਦਰੀ ਆਵਦਾ, ਮਾਇਆ ਸੁਟਿ ਪਾਇਆ ॥ ਨਾਨਕ ਭਗਤਾਂ ਹੋਰੁ ਚਿਤਿ ਨ ਆਵਈ, ਹਰਿ ਨਾਮਿ ਸਮਾਇਆ ॥੨੨॥ (ਪੰਨਾ ੧੨੪੬)**

**ਪਦ ਅਰਥ**:— ਸੰਪੈ—ਧਨ । ਜੋ—ਕਿਉਂਕਿ ਉਹ । ਤੋਟਿ—ਕਮੀ, ਘਾਟਾ, ਥੁੜ । ਸੁਟਿ ਪਾਇਆ—ਹੱਥੋਂ ਦੇਂਦੇ ਹਨ । ਚਿਤਿ—ਚਿੱਤ ਵਿਚ । ਆਵਈ—ਆਵੈ, ਆਉਂਦਾ । ਨਾਮਿ—ਨਾਮ ਵਿਚ । ਅਰਥਿ—ਅਰਥ ਵਿਚ, ਲੋੜ ਵਿਚ, ਦੀ ਖ਼ਾਤਰ ।

**ਅਰਥ**:— ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦੇ ਹਨ ਉਹਨਾਂ ਲਈ ਧਨ-ਪਦਾਰਥ ਮਾਇਆ ਆਦਿਕ ਸਭ ਕੁਝ ਪਵਿਤ੍ਰ ਹੈ ਕਿਉਂਕਿ ਉਹ ਰੱਬ ਲੇਖੇ ਭੀ ਖ਼ਰਚਦੇ ਹਨ ਤੇ (ਲੋੜਵੰਦਿਆਂ ਨੂੰ) ਦੇਂਦੇ ਹਨ (ਜਿਉਂ ਜਿਉਂ ਵੰਡਦੇ ਹਨ ਤਿਉਂ) ਸੁਖ ਪਾਂਦੇ ਹਨ । ਜੋ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ (ਤੇ ਮਾਇਆ ਲੋੜਵੰਦਿਆਂ ਨੂੰ ਦੇਂਦੇ ਹਨ) ਉਹਨਾਂ ਨੂੰ (ਮਾਇਆ ਵਲੋਂ) ਥੁੜ ਨਹੀਂ ਆਉਂਦੀ; ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਨੂੰ (ਇਹ ਗੱਲ) ਸਾਫ਼ ਦਿਸਦੀ ਹੈ, (ਇਸ ਵਾਸਤੇ) ਉਹ ਮਾਇਆ (ਹੋਰਨਾਂ ਨੂੰ ਭੀ) ਹੱਥੋਂ ਦੇਂਦੇ ਹਨ ।

ਹੇ ਨਾਨਕ ! ਭਗਤੀ ਕਰਨ ਵਾਲੇ ਬੰਦਿਆਂ ਨੂੰ (ਪ੍ਰਭੂ ਦੇ ਨਾਮ ਤੋਂ ਬਿਨਾ ਕੁਝ) ਹੋਰ ਚਿੱਤ ਵਿਚ ਨਹੀਂ ਆਉਂਦਾ (ਭਾਵ, ਧਨ ਆਦਿਕ ਦਾ ਮੋਹ ਉਹਨਾਂ ਦੇ ਮਨ ਵਿਚ ਘਰ ਨਹੀਂ ਕਰ ਸਕਦਾ) ਉਹ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦੇ ਹਨ ।੨੨।

**ਸਲੋਕ ਮਃ ੪ ॥ ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਚੈ ਸਬਦਿ ਜਿਨ੍ਹਾ ਏਕ ਲਿਵ ਲਾਗੀ ॥ ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥ ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥੧॥ (ਪੰਨਾ ੧੨੪੬)**

**ਪਦ ਅਰਥ**:— ਗਿਰਹ—ਗ੍ਰਿਹਸਤ । ਸਹਜਿ—ਸਹਿਜ ਵਿਚ, ਅਡੋਲ ਅਵਸਥਾ ਵਿਚ । ਨਾਮਿ—ਨਾਮ ਵਿਚ । ਬੈਰਾਗੀ—ਵਿਰਕਤ ।

**ਅਰਥ**:— ਉਹ ਮਨੁੱਖ ਵੱਡੇ ਭਾਗਾਂ ਵਾਲੇ ਹਨ ਜੋ ਆਪਣੇ ਗੁਰੂ ਦੇ ਦੱਸੇ ਰਾਹ ਤੇ ਤੁਰਦੇ ਹਨ, ਗੁਰੂ ਦੇ ਸੱਚੇ ਸ਼ਬਦ ਦੇ ਰਾਹੀਂ ਜਿਨ੍ਹਾਂ ਦੀ ਸੁਰਤਿ ਇਕ ਪਰਮਾਤਮਾ ਵਿਚ ਲੱਗੀ ਰਹਿੰਦੀ ਹੈ, ਜੋ ਗ੍ਰਿਹਸਤ-ਪਰਵਾਰ ਵਿੱਚ ਰਹਿੰਦੇ ਹੋਏ ਭੀ ਅਡੋਲ ਅਵਸਥਾ ਵਿੱਚ ਟਿਕੇ ਰਹਿੰਦੇ ਹਨ । ਹੇ ਨਾਨਕ ! ਉਹ ਮਨੁੱਖ ਅਸਲ ਵਿਰਕਤ ਹਨ ਜੋ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਹਨ ।੧।

**ਮਃ ੪ ॥ ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥ ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥ ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ ॥ ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥ ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥ ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ ॥ ਨਾਨਕ ਤਿਨ੍ਹਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ ॥੨॥ (ਪੰਨਾ ੧੨੪੬)**

**ਪਦ ਅਰਥ**:— ਗਣਤੈ—ਲੇਖਾ ਕੀਤਿਆਂ, ਦੱਸ ਦੱਸ ਕੇ, ਵਡਿਆ ਵਡਿਆ ਕੇ । ਥਾਇ ਨ ਪਾਇ—ਕਬੂਲ ਨਹੀਂ ਪੈਂਦਾ । ਸਾਦੁ—ਸੁਆਦ, ਰਸ, ਆਨੰਦ । ਸਚਿ—ਸੱਚ ਵਿਚ, ਪ੍ਰਭੂ ਦੇ ਨਾਮ ਵਿਚ । ਭਾਉ—ਪਿਆਰ । ਆਇਓ—ਆਇਆ । ਹਠਿ—ਹਠ ਨਾਲ । ਵਿਖ—ਕਦਮ । ਭਾਇ—ਰਜ਼ਾ ਅਨੁਸਾਰ । ਆਪੁ—ਆਪਾ-ਭਾਵ । ਸਹਜੇ—ਸਹਜ ਵਿਚ ਹੀ, ਆਤਮਕ ਅਡੋਲਤਾ ਵਿਚ ਹੀ ।

**ਅਰਥ**:— ਜੇ ਇਹ ਆਖਦੇ ਰਹੀਏ ਕਿ ਮੈਂ ਫਲਾਣਾ ਕੰਮ ਕੀਤਾ, ਫਲਾਣੀ ਸੇਵਾ ਕੀਤੀ ਤਾਂ ਇਸ ਤਰ੍ਹਾਂ ਸੇਵਾ ਨਹੀਂ ਹੋ ਸਕਦੀ, ਇਸ ਤਰ੍ਹਾਂ ਕੀਤਾ ਹੋਇਆ ਕੋਈ ਭੀ ਕੰਮ ਸਫਲ ਨਹੀਂ ਹੁੰਦਾ । ਜਿਸ ਮਨੁੱਖ ਨੂੰ ਸਤਿਗੁਰੂ ਦੇ ਸ਼ਬਦ ਦਾ ਆਨੰਦ ਨਹੀਂ ਆਉਂਦਾ, ਪ੍ਰਭੂ ਦੇ ਨਾਮ ਵਿਚ ਉਸ ਦਾ ਪਿਆਰ ਨਹੀਂ ਬਣ ਸਕਦਾ । ਜਿਸ ਨੂੰ ਗੁਰੂ ਪਿਆਰਾ ਨਹੀਂ ਲੱਗਦਾ ਉਹ ਮਨ ਦੇ ਹਠ ਨਾਲ ਹੀ (ਗੁਰੂ ਦੇ ਦਰ ਤੇ) ਆਉਂਦਾ ਜਾਂਦਾ ਹੈ (ਭਾਵ, ਗੁਰੂ-ਦਰ ਤੇ ਜਾਣ ਦਾ ਉਸ ਨੂੰ ਕੋਈ ਲਾਭ ਨਹੀਂ ਹੁੰਦਾ, ਕਿਉਂਕਿ) ਜੇ ਉਹ ਇਕ ਕਦਮ ਅਗਾਹਾਂ ਨੂੰ ਪੁੱਟਦਾ ਹੈ ਤਾਂ ਦਸ ਕਦਮ ਪਿਛਾਂਹ ਜਾ ਪੈਂਦਾ ਹੈ ।

ਜੇ ਮਨੁੱਖ ਸਤਿਗੁਰੂ ਦੇ ਭਾਣੇ ਵਿਚ ਤੁਰਨ, ਤਾਂ ਹੀ ਗੁਰੂ ਦੀ ਸੇਵਾ ਚਾਕਰੀ ਪ੍ਰਵਾਨ ਹੁੰਦੀ ਹੈ । ਜੋ ਮਨੁੱਖ ਆਪਾ-ਭਾਵ ਮਿਟਾ ਕੇ ਗੁਰੂ ਦੇ ਦਰ ਤੇ ਜਾਏ ਤਾਂ ਉਹ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ । ਹੇ ਨਾਨਕ ! ਅਜੇਹੇ ਬੰਦਿਆਂ ਨੂੰ ਪ੍ਰਭੂ ਦਾ ਨਾਮ ਭੁੱਲਦਾ ਨਹੀਂ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਜੁੜੇ ਰਹਿੰਦੇ ਹਨ ।੨।

**ਪਉੜੀ ॥ ਖਾਨ ਮਲੂਕ ਕਹਾਇਦੇ, ਕੋ ਰਹਣੁ ਨ ਪਾਈ ॥ ਗੜ੍ਹ ਮੰਦਰ ਗਚ ਗੀਰੀਆ, ਕਿਛੁ ਸਾਥਿ ਨ ਜਾਈ ॥ ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ ॥ ਛਤੀਹ ਅੰਮ੍ਰਿਤ ਪਰਕਾਰ ਕਰਹਿ, ਬਹੁ ਮੈਲੁ ਵਧਾਈ ॥ ਨਾਨਕ ਜੋ ਦੇਵੈ ਤਿਸਹਿ ਨ ਜਾਣਨ੍ਹੀ, ਮਨਮੁਖਿ ਦੁਖੁ ਪਾਈ ॥੨੩॥ (ਪੰਨਾ ੧੨੪੬)**

**ਪਦ ਅਰਥ**:— ਮਲੂਕ—ਬਾਦਸ਼ਾਹ । ਗੜ੍ਹ—ਕਿਲ੍ਹੇ । ਗਚ ਗੀਰੀਆ—ਚੂਨੇ-ਗੱਚ ਇਮਾਰਤਾਂ, ਉਹ ਇਮਾਰਤਾਂ ਜਿਨ੍ਹਾਂ ਵਿਚ ਪਕੜ ਚੂਨੇ ਦੀ ਹੋਵੇ (ਗੀਰ—ਪਕੜ) । ਸਾਖਤਿ—ਘੋੜੇ ਦੀ ਪੂਛਲ ਵਿਚ ਪਾਣ ਵਾਲਾ ਰੱਸਾ, ਦੁਮਚੀ । ਵੇਗ—ਰਫ਼ਤਾਰ । ਮੈਲ—ਵਿਸ਼ਟਾ ।

**ਅਰਥ**:— (ਜੋ ਲੋਕ ਆਪਣੇ ਆਪ ਨੂੰ) ਖ਼ਾਨ ਤੇ ਬਾਦਸ਼ਾਹ ਅਖਵਾਂਦੇ ਹਨ (ਤਾਂ ਭੀ ਕੀਹ ਹੋਇਆ ?) ਕੋਈ (ਇਥੇ ਸਦਾ) ਨਹੀਂ ਰਹਿ ਸਕਦਾ; ਜੇ ਕਿਲ੍ਹੇ, ਸੋਹਣੇ ਘਰ ਤੇ ਚੂਨੇ-ਗੱਚ ਇਮਾਰਤਾਂ ਹੋਣ (ਤਾਂ ਭੀ ਕੀਹ ਹੈ ?) ਕੋਈ ਚੀਜ਼ (ਮਨੁੱਖ ਦੇ ਮਰਨ ਤੇ) ਨਾਲ ਨਹੀਂ ਜਾਂਦੀ, ਜੇ ਸੋਨੇ ਦੀਆਂ ਦੁਮਚੀਆਂ ਵਾਲੇ ਤੇ ਹਵਾ ਵਰਗੀ ਤੇਜ਼ ਰਫਤਾਰ ਵਾਲੇ ਘੋੜੇ ਹੋਣ (ਤਾਂ ਭੀ ਇਹਨਾਂ ਦੇ ਮਾਣ ਤੇ ਕੋਈ) ਆਕੜ ਵਿਖਾਣੀ ਧਿੱਕਾਰ-ਜੋਗ ਹੈ; ਜੇ ਕਈ ਕਿਸਮਾਂ ਦੇ ਸੁੰਦਰ ਸੁਆਦਲੇ ਖਾਣੇ ਖਾਂਦੇ ਹੋਣ (ਤਾਂ ਭੀ) ਬਹੁਤਾ ਵਿਸ਼ਟਾ ਹੀ ਵਧਾਂਦੇ ਹਨ !

ਹੇ ਨਾਨਕ ! ਜੋ ਦਾਤਾਰ ਪ੍ਰਭੂ ਇਹ ਸਾਰੀਆਂ ਚੀਜ਼ਾਂ ਦੇਂਦਾ ਹੈ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਉਸ ਨਾਲ ਡੂੰਘੀ ਸਾਂਝ ਨਹੀਂ ਬਣਾਂਦੇ (ਇਸ ਵਾਸਤੇ) ਦੁੱਖ ਹੀ ਪਾਂਦੇ ਹਨ ।੨੩।

**ਸਲੋਕ ਮਃ ੩ ॥ ਪੜਿ੍ ਪੜਿ੍ ਪੰਡਿਤ ਮੋੁਨੀ ਥਕੇ, ਦੇਸੰਤਰ ਭਵਿ ਥਕੇ ਭੇਖਧਾਰੀ ॥ ਦੂਜੈ ਭਾਇ ਨਾਉ ਕਦੇ ਨ ਪਾਇਨਿ, ਦੁਖੁ ਲਾਗਾ ਅਤਿ ਭਾਰੀ ॥ ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥ ਅੰਦਰਿ ਕਪਟੁ, ਉਦਰੁ ਭਰਣ ਕੈ ਤਾਈ, ਪਾਠ ਪੜਹਿ ਗਾਵਾਰੀ ॥ ਸਤਿਗੁਰੁ ਸੇਵੇ ਸੋ ਸੁਖੁ ਪਾਏ, ਜਿਨ ਹਉਮੈ ਵਿਚਹੁ ਮਾਰੀ ॥ ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥੧॥ (ਪੰਨਾ ੧੨੪੬)**

**ਪਦ ਅਰਥ**:— ਮੋੁਨੀ—ਮੁਨੀ, ਹੋਰਨਾਂ ਨਾਲ ਗੱਲਾਂ ਨਾਹ ਕਰਨ ਵਾਲੇ, ਮੋਨਧਾਰੀ (ਅੱਖਰ 'ਮ' ਦੇ ਨਾਲ ( ੋ ) ਤੇ ( ੁ ) ਦੋ ਮਾਤ੍ਰਾਂ ਹਨ; ਇਥੇ ਪਾਠ 'ਮੋਨੀ' ਕਰਨਾ ਹੈ, ਅਸਲ ਲਫ਼ਜ਼ 'ਮੁਨੀ' ਹੈ) । ਦੇਸੰਤਰੁ—ਦੇਸ+ਅੰਤਰੁ, ਹੋਰ ਹੋਰ ਦੇਸ । ਭੇਖਧਾਰੀ—ਭੇਖੀ ਸਾਧੂ । ਦੂਜੈ ਭਾਇ—ਪ੍ਰਭੂ ਤੋਂ ਬਿਨਾ ਹੋਰ (ਭਾਵ, ਮਾਇਆ) ਵਿਚ ਪਿਆਰ ਦੇ ਕਾਰਨ । ਤ੍ਰੈ ਗੁਣ—ਰਜੋ ਗੁਣ, ਤਮੋ ਗੁਣ, ਸਤੋ ਗੁਣ (ਜਦੋਂ ਕਿਸੇ ਮਾਣ ਵਡਿਆਈ ਧਨ ਆਦਿਕ ਦੀ ਖ਼ਾਤਰ ਮਨੁੱਖ ਦੌੜ-ਭੱਜ ਕਰਦਾ ਹੈ, ਤਾਂ 'ਰਜੋ'-ਗੁਣ ਪ੍ਰਬਲ ਹੁੰਦਾ ਹੈ, ਜਦੋਂ ਕਾਮ ਕ੍ਰੋਧ ਨਿੰਦਾ ਈਰਖਾ ਆਦਿਕ ਮਨ ਦੀਆਂ ਨੀਵੀਆਂ ਲਹਿਰਾਂ ਵਿਚ ਰੁੜ੍ਹਦਾ ਜਾਂਦਾ ਹੈ ਤਦੋਂ 'ਤਮੋ'-ਗੁਣ ਦਾ ਪ੍ਰਭਾਵ ਹੁੰਦਾ ਹੈ; ਕਈ ਵਾਰੀ ਮਨੁੱਖ ਦਾਨ ਪੁੰਨ ਹਮਦਰਦੀ ਆਦਿਕ ਤਰੰਗਾਂ ਦੇ ਅਸਰ ਵਿਚ ਠੰਢੇ-ਜਿਗਰੇ ਬੈਠਾ ਹੁੰਦਾ ਹੈ, ਉਸ ਵੇਲੇ 'ਸਤੋ'-ਗੁਣ ਪ੍ਰਧਾਨ ਹੁੰਦਾ ਹੈ) । ਕਪਟੁ—ਖੋਟ । ਉਦਰੁ—ਪੇਟ । ਕੈ ਤਾਈ—ਦੀ ਖ਼ਾਤਰ । ਕੋ ਵੀਚਾਰੀ—ਕੋਈ ਵਿਚਾਰਵਾਨ । ਗੁਨਣਾ—ਵਿਚਾਰਨਾ ।

**ਅਰਥ**:— ਮੁਨੀ ਤੇ ਪੰਡਿਤ (ਵੇਦ ਆਦਿਕ ਧਰਮ-ਪੁਸਤਕਾਂ) ਪੜ੍ਹ ਪੜ੍ਹ ਕੇ ਥੱਕ ਗਏ, ਭੇਖਧਾਰੀ ਸਾਧੂ ਧਰਤੀ ਦਾ ਰਟਨ ਕਰ ਕੇ ਥੱਕ ਗਏ; ਇਤਨਾ (ਵਿਅਰਥ) ਔਖ ਹੀ ਸਹਾਰਦੇ ਰਹੇ, (ਜਿਤਨਾ ਚਿਰ) ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਪਿਆਰ ਵਿਚ ਮਨ ਫਸਿਆ ਹੋਇਆ ਹੈ (ਪੰਡਿਤ ਕੀਹ ਤੇ ਸਾਧੂ ਕੀਹ ਕੋਈ ਭੀ) ਪ੍ਰਭੂ ਦਾ ਨਾਮ ਪ੍ਰਾਪਤ ਨਹੀਂ ਕਰ ਸਕਦੇ, ਕਿਉਂਕਿ ਮਾਇਆ ਦੇ ਵਪਾਰੀ ਬਣੇ ਰਹਿਣ ਕਰ ਕੇ ਮੂਰਖ ਅੰਨ੍ਹੇ ਮਨੁੱਖ ਤਿੰਨਾਂ ਗੁਣਾਂ ਨੂੰ ਹੀ ਸਿਓਂਦੇ ਹਨ (ਭਾਵ, ਤਿੰਨਾਂ ਗੁਣਾਂ ਵਿਚ ਹੀ ਰਹਿੰਦੇ ਹਨ) । ਉਹ ਮੂਰਖ (ਬਾਹਰ ਤਾਂ) ਰੋਜ਼ੀ ਕਮਾਣ ਦੀ ਖ਼ਾਤਰ (ਧਰਮ-ਪੁਸਤਕਾਂ ਦਾ) ਪਾਠ ਕਰਦੇ ਹਨ, ਪਰ (ਉਹਨਾਂ ਦੇ) ਮਨ ਵਿਚ ਖੋਟ ਹੀ ਟਿਕਿਆ ਰਹਿੰਦਾ ਹੈ ।

ਜੋ ਮਨੁੱਖ ਗੁਰੂ ਦੇ ਦੱਸੇ ਰਾਹ ਉੱਤੇ ਤੁਰਦਾ ਹੈ ਉਹ ਸੁਖ ਪਾਂਦਾ ਹੈ (ਕਿਉਂਕਿ ਗੁਰੂ ਦੇ ਰਾਹ ਉੱਤੇ ਤੁਰਨ ਵਾਲੇ ਮਨੁੱਖ) ਮਨ ਵਿਚੋਂ ਹਉਮੈ ਦੂਰ ਕਰ ਲੈਂਦੇ ਹਨ । ਹੇ ਨਾਨਕ ! ਸਿਰਫ਼ ਪਰਮਾਤਮਾ ਦਾ ਨਾਮ ਹੀ ਪੜ੍ਹਨ ਤੇ ਵਿਚਾਰਨ ਜੋਗ ਹੈ, ਪਰ ਕੋਈ ਵਿਚਾਰਵਾਨ ਹੀ ਇਸ ਗੱਲ ਨੂੰ ਸਮਝਦਾ ਹੈ ।੧।

**ਮঃ ੩ ॥ ਨਾਂਗੇ ਆਵਣਾ ਨਾਂਗੇ ਜਾਣਾ, ਹਰਿ ਹੁਕਮੁ ਪਾਇਆ ਕਿਆ ਕੀਜੈ ॥ ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ॥ ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ ॥ ਨਾਨਕ ਸੁਖਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ ॥੨॥ (ਪੰਨਾ ੧੨੪੬)**

**ਪਦ ਅਰਥ**:— ਕਿਆ ਕੀਜੈ—ਕੀਹ ਕੀਤਾ ਜਾ ਸਕਦਾ ਹੈ ? ਕੋਈ ਨਾਹ-ਨੁੱਕਰ ਨਹੀਂ ਕੀਤੀ ਜਾ ਸਕਦੀ । ਕਿਸੈ ਸਿਉ—ਕਿਸ ਨਾਲ ? ਰੋਸੁ—ਰਸੇਵਾਂ, ਗਿਲਾ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ ਮਨੁੱਖ । ਸਹਜੇ—ਸਹਿਜ ਅਵਸਥਾ ਵਿਚ ਰਹਿ ਕੇ, ਅਡੋਲ ਰਹਿ ਕੇ । ਰਸਨਾ—ਜੀਭ ਨਾਲ । ਨਾਂਗੇ—(ਭਾਵ,) ਖ਼ਾਲੀ ਹੱਥ ।

**ਅਰਥ**:— ਜਗਤ ਵਿਚ ਹਰੇਕ ਜੀਵ ਖ਼ਾਲੀ-ਹੱਥ ਆਉਂਦਾ ਹੈ ਤੇ ਖ਼ਾਲੀ ਹੱਥ ਇਥੋਂ ਤੁਰ ਜਾਂਦਾ ਹੈ—ਪ੍ਰਭੂ ਨੇ ਇਹੀ ਹੁਕਮ ਰੱਖਿਆ ਹੈ, ਇਸ ਵਿਚ ਕੋਈ ਨਾਹ-ਨੁੱਕਰ ਨਹੀਂ ਕੀਤੀ ਜਾ ਸਕਦੀ; (ਇਹ ਜਿੰਦ) ਜਿਸ ਪ੍ਰਭੂ ਦੀ ਦਿੱਤੀ ਹੋਈ ਚੀਜ਼ ਹੈ ਉਹੀ ਵਾਪਸ ਲੈ ਜਾਂਦਾ ਹੈ, (ਇਸ ਬਾਰੇ) ਕਿਸੇ ਨਾਲ ਕੋਈ ਗਿਲਾ ਨਹੀਂ ਕੀਤਾ ਜਾ ਸਕਦਾ ।

ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਮੰਨਦਾ ਹੈ, ਤੇ (ਕਿਸੇ ਪਿਆਰੇ ਦੇ ਮਰਨ ਤੇ ਭੀ) ਅਡੋਲ ਰਹਿ ਕੇ ਨਾਮ-ਅੰਮ੍ਰਿਤ ਪੀਂਦਾ ਹੈ ।

ਹੇ ਨਾਨਕ ! ਸਦਾ ਸੁਖ ਦੇਣ ਵਾਲੇ ਪ੍ਰਭੂ ਨੂੰ ਸਿਮਰੋ, ਤੇ ਜੀਭ ਨਾਲ ਪ੍ਰਭੂ ਦਾ ਨਾਮ ਜਪੋ ।੨।

**ਪਉੜੀ ॥ ਗੜਿ੍ ਕਾਇਆ ਸੀਗਾਰ, ਬਹੁ ਭਾਂਤਿ ਬਣਾਈ ॥ ਰੰਗ ਪਰੰਗ ਕਤੀਫਿਆ ਪਹਿਰਹਿ ਧਰ ਮਾਈ ॥ ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ ॥ ਦੁਖੁ ਖਾਣਾ ਦੁਖੁ ਭੋਗਣਾ ਗਰਬੈ ਗਰਬਾਈ ॥ ਨਾਨਕ ਨਾਮੁ ਨ ਚੇਤਿਓ ਅੰਤਿ ਲਏ ਛਡਾਈ ॥੨੪॥ (ਪੰਨਾ ੧੨੪੭)**

**ਪਦ ਅਰਥ**:— ਗੜਿ੍—ਕਿਲ੍ਹੇ ਉਤੇ । ਕਾਇਆ—ਸਰੀਰ । ਬਹੁ ਭਾਂਤਿ—ਕਈ ਕਿਸਮਾਂ ਦੇ । ਰੰਗ ਪਰੰਗ—ਰੰਗ-ਬਰੰਗੀ । ਕਤੀਫਿਆ—(ਅ: ਕਤੀਫ਼ਤ) ਰੇਸ਼ਮੀ ਕੱਪੜੇ । ਧਰ ਮਾਈ—ਮਾਇਆ-ਧਾਰੀ । ਸੁਪੇਦ—ਚਿੱਟੇ । ਸਭਾ—ਮਜਲਸ । ਗਰਬੈ—ਗਰਬ ਵਿਚ ਹੀ, ਅਹੰਕਾਰ ਵਿਚ, ਆਕੜ ਵਿਚ ਹੀ । ਗਰਬਾਈ—ਅਹੰਕਾਰ ਵਿਚ । ਅੰਤਿ—ਆਖ਼ਰ ਨੂੰ ।

**ਅਰਥ**:— ਮਾਇਆ-ਧਾਰੀ ਮਨੁੱਖ ਸਰੀਰ (-ਰੂਪ) ਕਿਲ੍ਹੇ ਉਤੇ ਕਈ ਕਿਸਮ ਦੇ ਸ਼ਿੰਗਾਰ ਬਣਾਂਦੇ ਹਨ, ਰੰਗ-ਬਰੰਗੇ ਰੇਸ਼ਮੀ ਕੱਪੜੇ ਪਹਿਨਦੇ ਹਨ, ਲਾਲ ਤੇ ਚਿੱਟੇ ਦੁਲੀਚਿਆਂ ਉਤੇ ਬੈਠ ਕੇ ਬੜੀਆਂ ਮਜਲਸਾਂ ਲਾਂਦੇ ਹਨ, ਅਹੰਕਾਰ ਵਿਚ ਹੀ ਆਕੜ ਵਿਚ ਹੀ (ਸਦਾ ਰਹਿੰਦੇ ਹਨ) । (ਇਸ ਵਾਸਤੇ ਉਹਨਾਂ ਨੂੰ) ਖਾਣ ਤੇ ਭੋਗਣ ਨੂੰ ਦੁੱਖ ਹੀ ਮਿਲਦਾ ਹੈ (ਭਾਵ, ਮਨ ਵਿਚ ਸ਼ਾਂਤੀ ਨਹੀਂ ਹੁੰਦੀ, ਕਿਉਂਕਿ) ਹੇ ਨਾਨਕ ! ਉਹ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ ਜੋ (ਦੁੱਖ ਤੋਂ) ਆਖ਼ਰ ਛਡਾਂਦਾ ਹੈ ।੨੪।

**ਸਲੋਕ ਮਃ ੩ ॥ ਸਹਜੇ ਸੁਖਿ ਸੁਤੀ ਸਬਦਿ ਸਮਾਇ ॥ ਆਪੇ ਪ੍ਰਭਿ ਮੇਲਿ ਲਈ ਗਲਿ ਲਾਇ ॥ ਦੁਬਿਧਾ ਚੂਕੀ ਸਹਜਿ ਸੁਭਾਇ ॥ ਅੰਤਰਿ ਨਾਮੁ ਵਸਿਆ ਮਨਿ ਆਇ ॥ ਸੇ ਕੰਠਿ ਲਾਏ ਜਿ ਭੰਨਿ ਘੜਾਇ ॥ ਨਾਨਕ ਜੋ ਧੁਰਿ ਮਿਲੇ ਸੇ ਹੁਣਿ ਆਣਿ ਮਿਲਾਇ ॥੧॥ (ਪੰਨਾ ੧੨੪੭)**

**ਪਦ ਅਰਥ**:— ਸਬਦਿ ਸਮਾਇ—ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ । ਸੁਖਿ ਸੁਤੀ—ਸੁਖ ਵਿਚ ਟਿਕ ਗਈ । ਪ੍ਰਭਿ—ਪ੍ਰਭੂ ਨੇ । ਗਲਿ ਲਾਇ—ਗਲ ਨਾਲ ਲਾ ਕੇ, ਬੜੇ ਪਿਆਰ ਨਾਲ । ਦੁਬਿਧਾ—ਦੁਚਿੱਤਾ-ਪਨ (ਦੋ+ਵਿਧਾ, ਦੋ ਕਿਸਮ ਦਾ) । ਜਿ—ਜਿਨ੍ਹਾਂ ਨੇ । ਭੰਨਿ ਘੜਾਇ—ਮਨ ਦੇ ਪਹਿਲੇ ਸੁਭਾਉ ਨੂੰ ਭੰਨ ਕੇ ਨਵੇਂ ਸਿਰੇ ਘੜਿਆ ਹੈ । ਧੁਰਿ—ਪਹਿਲਾਂ ਤੋਂ । ਆਣਿ—ਲਿਆ ਕੇ । ਹੁਣਿ—ਇਸ ਜਨਮ ਵਿਚ । ਸੁਭਾਇ—ਪ੍ਰੇਮ ਵਿਚ ।

**ਅਰਥ**:— ਜਿਹੜੀ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ ਅਡੋਲ ਅਵਸਥਾ ਵਿਚ ਸਾਂਤਿ-ਅਵਸਥਾ ਵਿਚ ਟਿਕਦੀ ਹੈ, ਉਸ ਨੂੰ ਪ੍ਰਭੂ ਨੇ ਆਪ ਹੀ ਪਿਆਰ ਨਾਲ ਮਿਲਾ ਲਿਆ ਹੈ; ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕੇ ਰਹਿਣ ਦੇ ਕਾਰਨ ਉਸ ਦਾ ਦੁਚਿੱਤਾ-ਪਨ ਦੂਰ ਹੋ ਜਾਂਦਾ ਹੈ, ਉਸ ਦੇ ਅੰਦਰ ਮਨ ਵਿਚ ਪ੍ਰਭੂ ਦਾ ਨਾਮ ਆ ਵੱਸਦਾ ਹੈ ।

ਉਹਨਾਂ ਜੀਵਾਂ ਨੂੰ ਪ੍ਰਭੂ ਆਪਣੇ ਗਲ ਨਾਲ ਲਾਂਦਾ ਹੈ ਜੋ (ਆਪਣੇ ਮਨ ਦੇ ਪਹਿਲੇ ਸੁਭਾਉ ਨੂੰ) ਤੋੜ ਕੇ (ਨਵੇਂ ਸਿਰੇ) ਸੋਹਣਾ ਬਣਾਂਦੇ ਹਨ । ਹੇ ਨਾਨਕ ! ਜਿਹੜੇ ਮਨੁੱਖ ਧੁਰੋਂ ਹੀ ਪ੍ਰਭੂ ਨਾਲ ਮਿਲੇ ਚਲੇ ਆ ਰਹੇ ਹਨ, ਉਹਨਾਂ ਨੂੰ ਇਸ ਜਨਮ ਵਿਚ ਭੀ ਲਿਆ ਕੇ ਆਪਣੇ ਵਿਚ ਮਿਲਾਈ ਰੱਖਦਾ ਹੈ ।੧।

**ਮਃ ੩ ॥ ਜਿਨ੍ਹੀ ਨਾਮੁ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ ॥ ਬਿਸਟਾ ਅੰਦਰਿ ਕੀਟ ਸੇ, ਮੁਠੇ ਧੰਧੈ ਚੋਰਿ ॥ ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ ॥੨॥ (ਪੰਨਾ ੧੨੪੭)**

**ਪਦ ਅਰਥ**:— ਕਿਆ ਜਾਪਹਿ—ਜਪਣ ਦਾ ਕੀਹ ਲਾਭ ? ਕਿਆ ਜਪੁ ਜਾਪਹਿ—ਜਪ ਜਪਣ ਦਾ ਕੋਈ ਲਾਭ ਨਹੀਂ । ਹੋਰਿ—(ਕਿਸੇ) ਹੋਰ (ਰਸ) ਵਿਚ । ਕੀਟ—ਕੀੜੇ । ਸੇ—ਉਹ ਬੰਦੇ । ਮੁਠੇ ਧੰਧੈ ਚੋਰਿ—ਧੰਧੇ-ਰੂਪ ਚੋਰ ਦੀ ਰਾਹੀਂ ਠੱਗੇ ਹੋਏ । ਧੰਧੈ—ਧੰਧੇ ਨੇ, ਜੰਜਾਲ ਨੇ । ਚੋਰਿ—ਚੋਰ ਨੇ । ਹੋਰਿ ਲਾਲਚ—(ਪ੍ਰਭੂ ਤੋਂ ਬਿਨਾ) ਹੋਰ ਹੋਰ ਖ਼ਾਹਸ਼ਾਂ । ਝੂਠੇ—ਕੂੜੇ, ਵਿਅਰਥ ।

**ਅਰਥ**:— ਜਿਨ੍ਹਾਂ ਮਨੁੱਖਾਂ ਨੇ ਪ੍ਰਭੂ ਦਾ ਨਾਮ ਵਿਸਾਰਿਆ ਹੈ, ਕਿਸੇ ਹੋਰ ਰਸ ਵਿਚ ਪੈ ਕੇ ਜਪ, ਜਪਣ ਦਾ, ਉਹਨਾਂ ਨੂੰ ਕੋਈ ਲਾਭ ਨਹੀਂ ਹੋ ਸਕਦਾ, ਕਿਉਂਕਿ ਜਿਨ੍ਹਾਂ ਨੂੰ ਦੁਨੀਆ ਦੇ ਜੰਜਾਲ-ਰੂਪ ਚੋਰ ਨੇ ਠੱਗਿਆ ਹੋਇਆ ਹੈ ਉਹ (ਇਉਂ ਵਿਲੂੰ ਵਿਲੂੰ ਕਰਦੇ) ਹਨ ਜਿਵੇਂ ਵਿਸ਼ਟੇ ਵਿਚ ਕੀੜੇ ।

ਹੇ ਨਾਨਕ ! (ਇਹੀ ਅਰਦਾਸ ਕਰ ਕਿ) ਪ੍ਰਭੂ ਦਾ ਨਾਮ ਨਾਹ ਭੁੱਲੇ, ਹੋਰ ਸਾਰੇ ਲਾਲਚ ਵਿਅਰਥ ਹਨ ।੨।

**ਪਉੜੀ ॥ ਨਾਮੁ ਸਲਾਹਨਿ, ਨਾਮੁ ਮੰਨਿ, ਅਸਥਿਰੁ ਜਗਿ ਸੋਈ ॥ ਹਿਰਦੈ ਹਰਿ ਹਰਿ ਚਿਤਵੈ, ਦੂਜਾ ਨਹੀ ਕੋਈ ॥ ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ ॥ ਗੁਰਮੁਖਿ ਜਨਮੁ ਸਕਾਰਥਾ, ਨਿਰਮਲੁ ਮਲੁ ਖੋਈ ॥ ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ॥੨੫॥ (ਪੰਨਾ ੧੨੪੭)**

**ਪਦ ਅਰਥ**:— ਸਲਾਹਨਿ—ਸਲਾਹੁੰਦੇ ਹਨ । ਮੰਨਿ—ਮਨਿ, ਮਨ ਵਿਚ (ਵਸਾਂਦੇ ਹਨ) । ਅਸਥਿਰੁ—ਅਟੱਲ ਜੀਵਨ ਵਾਲੇ, ਅਡੋਲ ਆਤਮਕ ਜੀਵਨ ਵਾਲੇ, ਉਹ ਜਿਹੜੇ ਮਾਇਆ ਦੇ ਹੱਥਾਂ ਉਤੇ ਨਹੀਂ ਨੱਚਦੇ । ਜਗਿ—ਜਗਤ ਵਿਚ । ਹਿਰਦੈ—ਹਿਰਦੇ ਵਿਚ । ਚਿਤਵੈ—ਚੇਤੇ ਕਰਦਾ ਹੈ (ਇਕ-ਵਚਨ) । ਰੋਮਿ ਰੋਮਿ—ਲੂੰ ਲੂੰ ਨਾਲ, ਹਰੇਕ ਰੋਮ ਦੀ ਰਾਹੀਂ, ਪੂਰੇ ਤੌਰ ਤੇ ਤਨੋਂ ਮਨੋਂ । ਉਚਰੈ—ਉਚਾਰਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਕਾਰਥਾ—ਸਫਲ, ਕਾਮਯਾਬ । ਨਿਰਮਲੁ—ਪਵਿੱਤਰ ਜੀਵਨ ਵਾਲਾ । ਖੋਈ—ਦੂਰ ਕਰ ਲੈਂਦਾ ਹੈ, ਨਾਸ ਕਰ ਲੈਂਦਾ ਹੈ । ਜੀਵਦਾ—ਸਦਾ ਕਾਇਮ ਰਹਿਣ ਵਾਲਾ । ਪੁਰਖੁ—ਸਰਬ-ਵਿਆਪਕ । ਪਦੁ—ਦਰਜਾ । ਅਮਰਾ ਪਦੁ—ਅਟੱਲ ਆਤਮਕ ਜੀਵਨ ਵਾਲਾ ਦਰਜਾ ।

**ਅਰਥ**:— ਜਿਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਪਰਮਾਤਮਾ ਦਾ ਨਾਮ (ਆਪਣੇ) ਮਨ ਵਿਚ (ਵਸਾਈ ਰੱਖਦੇ ਹਨ) ਉਹੀ ਜਗਤ ਵਿਚ ਅਟੱਲ ਆਤਮਕ ਜੀਵਨ ਵਾਲੇ ਬਣਦੇ ਹਨ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਜਿਹੜਾ ਮਨੁੱਖ (ਆਪਣੇ) ਹਿਰਦੇ ਵਿਚ ਹਰ ਵੇਲੇ ਪਰਮਾਤਮਾ ਨੂੰ ਯਾਦ ਕਰਦਾ ਹੈ (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਨੂੰ (ਮਨ ਵਿਚ) ਨਹੀਂ ਵਸਾਂਦਾ, ਜਿਹੜਾ ਮਨੁੱਖ ਰੋਮ ਰੋਮ ਪ੍ਰਭੂ ਨੂੰ ਯਾਦ ਕਰਦਾ ਹੈ ਹਰ ਖਿਨ ਉਸ ਪਰਮਾਤਮਾ ਨੂੰ ਹੀ ਯਾਦ ਕਰਦਾ ਰਹਿੰਦਾ ਹੈ, ਉਸ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ, ਉਹ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ (ਉਹ ਮਨੁੱਖ ਆਪਣੇ ਅੰਦਰੋਂ ਵਿਕਾਰਾਂ ਦੀ ਮੈਲ) ਦੂਰ ਕਰ ਲੈਂਦਾ ਹੈ ।

ਹੇ ਨਾਨਕ ! ਜਿਹੜਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਸਰਬ-ਵਿਆਪਕ ਪਰਮਾਤਮਾ ਨੂੰ ਯਾਦ ਕਰਦਾ ਰਹਿੰਦਾ ਹੈ ਉਸ ਨੂੰ ਅਟੱਲ ਆਤਮਕ ਜੀਵਨ ਵਾਲਾ ਦਰਜਾ ਮਿਲ ਜਾਂਦਾ ਹੈ (ਉਹ ਮਨੁੱਖ ਆਤਮਕ ਜੀਵਨ ਦੀ ਉਸ ਉੱਚਤਾ ਤੇ ਪਹੁੰਚ ਜਾਂਦਾ ਹੈ ਜਿਥੇ ਮਾਇਆ ਦੇ ਹੱਲੇ ਉਸ ਨੂੰ ਡੁਲਾ ਨਹੀਂ ਸਕਦੇ) ।੨੫।

**ਸਲੋਕੁ ਮਃ ੩ ॥ ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥ ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ ॥੧॥ (ਪੰਨਾ ੧੨੪੭)**

**ਪਦ ਅਰਥ**:— ਮਾਰੀਅਹਿ—ਮਾਰ ਖਾਂਦੇ ਹਨ । ਜਮ ਪੁਰਿ—ਜਮ ਦੀ ਪੁਰੀ ਵਿਚ, ਜਮਰਾਜ ਦੀ ਹਜ਼ੂਰੀ ਵਿਚ । ਹੋਰ ਕਰਮ—ਹੋਰ ਹੋਰ ਕੰਮ (ਲਫ਼ਜ਼ 'ਹੋਰਿ' ਬਹੁ-ਬਚਨ) ।

**ਅਰਥ**:— ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਹੈ ਅਤੇ ਹੋਰ ਹੋਰ ਕਈ ਕੰਮ ਕਰਦੇ ਹਨ, ਹੇ ਨਾਨਕ ! ਉਹ ਮਨੁੱਖ ਜਮਰਾਜ ਦੇ ਸਾਹਮਣੇ ਬੱਝੇ ਹੋਏ ਇਉਂ ਮਾਰ ਖਾਂਦੇ ਹਨ ਜਿਵੇਂ ਸੰਨ੍ਹ ਉਤੋਂ ਫੜੇ ਹੋਏ ਚੋਰ ।੧।

**ਮਃ ੫ ॥ ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿ ਨਾਉ ॥ ਨਾਨਕ ਨਾਮ ਵਿਹੂਣਿਆ ਤਿਨ੍ ਤਨ ਖਾਵਹਿ ਕਾਉ ॥੨॥ (ਪੰਨਾ ੧੨੪੭)**

**ਪਦ ਅਰਥ**:— ਤਿਨ ਤਨ—ਉਹਨਾਂ ਦੇ ਸਰੀਰਾਂ ਨੂੰ । ਕਾਉ—ਕਾਂ, (ਭਾਵ,) ਵਿਸ਼ੇ-ਵਿਕਾਰ ।

**ਅਰਥ**:— ਪਰਮਾਤਮਾ ਦਾ ਨਾਮ ਸਿਮਰਨ ਵਾਲੇ ਬੰਦਿਆਂ ਨੂੰ ਧਰਤੀ ਅਤੇ ਆਕਾਸ਼ ਸੁਹਾਵੇ ਲੱਗਦੇ ਹਨ (ਕਿਉਂਕਿ ਉਹਨਾਂ ਦੇ ਅੰਦਰ ਠੰਢ ਵਰਤੀ ਰਹਿੰਦੀ ਹੈ); ਪਰ, ਹੇ ਨਾਨਕ ! ਜਿਹੜੇ ਮਨੁੱਖ ਨਾਮ ਤੋਂ ਸੱਖਣੇ ਹਨ, ਉਹਨਾਂ ਦੇ ਸਰੀਰ ਨੂੰ ਵਿਸ਼ੇ-ਵਿਕਾਰ ਕਾਂ ਹੀ ਖਾਂਦੇ ਰਹਿੰਦੇ ਹਨ (ਤੇ, ਉਹਨਾਂ ਦੇ ਅੰਦਰ ਵਿਸ਼ੇ-ਰੋਗ ਹੋਣ ਕਰਕੇ ਉਹਨਾਂ ਨੂੰ ਪ੍ਰਭੂ ਦੀ ਕੁਦਰਤਿ ਵਿਚ ਕੋਈ ਸੁੰਦਰਤਾ ਸੁਹਾਵਣੀ ਨਹੀਂ ਲੱਗਦੀ) ।੨।

**ਪਉੜੀ ॥ ਨਾਮੁ ਸਲਾਹਨਿ ਭਾਉ ਕਰਿ ਨਿਜ ਮਹਲੀ ਵਾਸਾ ॥ ਓਇ ਬਾਹੁੜਿ ਜੋਨਿ ਨ ਆਵਨ੍ਹੀ ਫਿਰਿ ਹੋਹਿ ਨ ਬਿਨਾਸਾ ॥ ਹਰਿ ਸੇਤੀ ਰੰਗਿ ਰਵਿ ਰਹੇ ਸਭ ਸਾਸ ਗਿਰਾਸਾ ॥ ਹਰਿ ਕਾ ਰੰਗੁ ਕਦੇ ਨ ਉਤਰੈ, ਗੁਰਮੁਖਿ ਪਰਗਾਸਾ ॥ ਓਇ ਕਿਰਪਾ ਕਰਿ ਕੈ ਮੇਲਿਅਨੁ ਨਾਨਕ ਹਰਿ ਪਾਸਾ ॥੨੬॥ (ਪੰਨਾ ੧੨੪੭)**

**ਪਦ ਅਰਥ**:— ਭਾਉ—ਪ੍ਰੇਮ । ਭਾਉ ਕਰਿ—ਪ੍ਰੇਮ ਕਰ ਕੇ, ਪ੍ਰੇਮ ਨਾਲ । ਨਿਜ—ਨਿਰੋਲ ਆਪਣਾ । ਬਾਹੁੜਿ—ਫਿਰ, ਮੁੜ ਕੇ । ਆਵਨ੍ਹੀ—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) ਆਉਂਦੇ । ਬਿਨਾਸਾ—ਨਾਸ । ਰੰਗਿ—ਪ੍ਰੇਮ ਨਾਲ । ਰਵਿ ਰਹੇ—ਰਚ-ਮਿਚ ਜਾਂਦੇ ਹਨ । ਸਾਸ ਗਿਰਾਸਾ—ਸਾਹ ਲੈਂਦਿਆਂ ਤੇ ਗਿਰਾਹੀ ਖਾਂਦਿਆਂ, ਸੁਆਸ ਸੁਆਸ ਖਾਂਦਿਆਂ ਪੀਂਦਿਆਂ । ਰੰਗੁ—ਪਿਆਰ । ਓਇ—(ਲਫ਼ਜ਼ 'ਓਹੁ' ਇਕ-ਵਚਨ ਹੈ, 'ਓਇ' ਬਹੁ-ਵਚਨ ਹੈ) ਉਹ ਬੰਦੇ । ਮੇਲਿਅਨੁ—ਮੇਲ ਲਏ ਹਨ ਉਸ (ਪ੍ਰਭੂ ਨੇ) । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲੇ ਮਨੁੱਖ ।

**ਅਰਥ**:— ਜਿਹੜੇ ਮਨੁੱਖ ਪ੍ਰੇਮ ਨਾਲ ਪਰਮਾਤਮਾ ਦਾ ਨਾਮ ਸਿਮਰਦੇ ਹਨ ਉਹ ਨਿਰੋਲ ਆਪਣੇ (ਹਿਰਦੇ-ਰੂਪ, ਪ੍ਰਭੂ ਦੀ ਹਜ਼ੂਰੀ-ਰੂਪ) ਮਹਲ ਵਿਚ ਟਿਕੇ ਰਹਿੰਦੇ ਹਨ; ਉਹ ਬੰਦੇ ਮੁੜ ਮੁੜ ਨਾਹ ਜੂਨਾਂ ਵਿਚ ਆਉਂਦੇ ਹਨ ਨਾਹ ਮਰਦੇ ਹਨ; ਸੁਆਸ ਸੁਆਸ, ਖਾਂਦਿਆਂ ਖਾਂਦਿਆਂ (ਹਰ ਵੇਲੇ) ਉਹ ਪ੍ਰੇਮ ਨਾਲ ਪ੍ਰਭੂ ਵਿਚ ਰਚੇ-ਮਿਚੇ ਰਹਿੰਦੇ ਹਨ; ਉਹਨਾਂ ਗੁਰਮੁਖਾਂ ਦੇ ਅੰਦਰ ਹਰਿ-ਨਾਮ ਦਾ ਚਾਨਣ ਹੋ ਜਾਂਦਾ ਹੈ, ਹਰਿ-ਨਾਮ ਦਾ ਰੰਗ ਕਦੇ (ਉਹਨਾਂ ਦੇ ਮਨ ਤੋਂ) ਉਤਰਦਾ ਨਹੀਂ ਹੈ ।

ਹੇ ਨਾਨਕ ! ਪ੍ਰਭੂ ਨੇ ਆਪਣੀ ਮਿਹਰ ਕਰ ਕੇ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ ਹੁੰਦਾ ਹੈ, ਉਹ ਸਦਾ ਪ੍ਰਭੂ ਦੇ ਨੇੜੇ ਵੱਸਦੇ ਹਨ ।੨੬।

**ਸਲੋਕ ਮਃ ੩ ॥ ਜਿਚਰੁ ਇਹੁ ਮਨੁ ਲਹਰੀ ਵਿਚਿ ਹੈ, ਹਉਮੈ ਬਹੁਤੁ ਅਹੰਕਾਰੁ ॥ ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥ ਸੇਵਾ ਥਾਇ ਨ ਪਵਈ ਤਿਸ ਕੀ, ਖਪਿ ਖਪਿ ਹੋਇ ਖੁਆਰੁ ॥ ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥ ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੈ ਉਰਧਾਰਿ ॥੧॥ (ਪੰਨਾ ੧੨੪੭)**

**ਪਦ ਅਰਥ**:— ਸਾਦੁ—ਸੁਆਦ, ਰਸ । ਥਾਇ ਨ ਪਵਈ—ਕਬੂਲ ਨਹੀਂ ਹੁੰਦਾ । ਉਤਾਰਿ—ਲਾਹ ਕੇ । ਸਿਰੁ ਧਰੇ ਉਤਾਰਿ—ਆਪਣਾ ਸਿਰ ਲਾਹ ਕੇ ਰੱਖ ਦੇਵੇ, ਆਪਣੀ ਚਤੁਰਾਈ-ਚਲਾਕੀ ਛੱਡ ਦੇਵੇ । ਉਰਧਾਰਿ—ਹਿਰਦੇ ਵਿਚ ਟਿਕਾ ਕੇ ।

**ਅਰਥ**:— ਜਿਤਨਾ ਚਿਰ ਮਨੁੱਖ ਦਾ ਇਹ ਮਨ (ਮਾਇਆ ਦੀਆਂ) ਲਹਿਰਾਂ ਵਿਚ (ਡੋਲਦਾ ਰਹਿੰਦਾ ਹੈ) ਉਤਨਾ ਚਿਰ ਇਸ ਦੇ ਅੰਦਰ ਬਹੁਤ ਹਉਮੈ ਹੈ ਬੜਾ ਅਹੰਕਾਰ ਹੁੰਦਾ ਹੈ; ਇਸ ਨੂੰ ਸਤਿਗੁਰੂ ਦੇ ਸ਼ਬਦ ਦਾ ਰਸ ਨਹੀਂ ਆਉਂਦਾ, ਪ੍ਰਭੂ ਦੇ ਨਾਮ ਵਿਚ ਇਸ ਦਾ ਪਿਆਰ ਨਹੀਂ ਬਣਦਾ, ਇਸ ਦੀ ਕੀਤੀ ਹੋਈ ਸੇਵਾ ਕਬੂਲ ਨਹੀਂ ਹੁੰਦੀ (ਅਤੇ ਹਉਮੈ ਦੇ ਕਾਰਨ) ਖਿੱਝ ਖਿੱਝ ਕੇ ਦੁਖੀ ਹੁੰਦਾ ਰਹਿੰਦਾ ਹੈ ।

ਹੇ ਨਾਨਕ ! ਉਹੀ ਮਨੁੱਖ ਅਸਲੀ ਸੇਵਕ ਅਖਵਾਂਦਾ ਹੈ ਜੋ ਆਪਣੀ ਚਤੁਰਾਈ ਚਲਾਕੀ ਛੱਡ ਦੇਂਦਾ ਹੈ, ਸਤਿਗੁਰੂ ਦਾ ਭਾਣਾ ਕਬੂਲ ਕਰਦਾ ਹੈ ਅਤੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਪ੍ਰੋ ਰੱਖਦਾ ਹੈ ।੧।

**ਮः ੩ ॥ ਸੋ ਜਪੁ ਤਪੁ ਸੇਵਾ ਚਾਕਰੀ, ਜੋ ਖਸਮੈ ਭਾਵੈ ॥ ਆਪੇ ਬਖਸੇ ਮੇਲਿ ਲਏ, ਆਪਤੁ ਗਵਾਵੈ ॥ ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ ॥ ਨਾਨਕ ਗੁਰ ਪਰਸਾਦੀ ਸੋ ਬੁਝਸੀ, ਜਿਸੁ ਆਪਿ ਬੁਝਾਵੈ ॥੨॥ (ਪੰਨਾ ੧੨੪੭)**

**ਪਦ ਅਰਥ**:— ਜੋ—ਜਿਹੜੀ ਕਾਰ । ਖਸਮੈ ਭਾਵੈ—ਮਾਲਕ-ਪ੍ਰਭੂ ਨੂੰ ਚੰਗੀ ਲੱਗਦੀ ਹੈ । ਚਾਕਰੀ—ਨੌਕਰੀ, ਸੇਵਾ । ਆਪਤੁ—ਆਪਾ-ਭਾਵ, ਅਹੰਕਾਰ । ਜੋਤਿ—ਆਤਮਾ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਬੁਝਸੀ—(ਇਸ ਭੇਤ ਨੂੰ) ਸਮਝ ਲੈਂਦਾ ਹੈ । ਬੁਝਾਵੈ—ਸਮਝਾ ਦੇਂਦਾ ਹੈ ।

**ਅਰਥ**:— ਜਿਹੜੀ ਕਾਰ ਮਾਲਕ-ਪ੍ਰਭੂ ਨੂੰ ਪਸੰਦ ਆ ਜਾਏ, ਉਹੀ ਕਾਰ ਸੇਵਕ ਦਾ ਜਪ ਹੈ ਤਪ ਹੈ ਤੇ ਸੇਵਾ ਚਾਕਰੀ ਹੈ; ਜਿਹੜਾ ਮਨੁੱਖ ਆਪਾ-ਭਾਵ ਮਿਟਾਂਦਾ ਹੈ ਉਸ ਨੂੰ ਪ੍ਰਭੂ ਆਪ ਹੀ ਮਿਹਰ ਕਰ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ, ਤੇ (ਪ੍ਰਭੂ-ਚਰਨਾਂ ਵਿਚ) ਮਿਲਿਆ ਹੋਇਆ ਅਜਿਹਾ ਬੰਦਾ ਮੁੜ ਕਦੇ ਵਿਛੁੜਦਾ ਨਹੀਂ ਹੈ ਉਸ ਦੀ ਆਤਮਾ ਪ੍ਰਭੂ ਦੀ ਆਤਮਾ ਨਾਲ ਇਕ-ਮਿਕ ਹੋ ਜਾਂਦੀ ਹੈ ।

ਹੇ ਨਾਨਕ ! (ਇਸ ਭੇਤ ਨੂੰ) ਗੁਰੂ ਦੀ ਕਿਰਪਾ ਨਾਲ ਉਹੀ ਮਨੁੱਖ ਸਮਝਦਾ ਹੈ ਜਿਸ ਨੂੰ ਪ੍ਰਭੂ ਆਪ ਸਮਝ ਬਖ਼ਸ਼ਦਾ ਹੈ ।੨।

**ਪਉੜੀ ॥ ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ ॥ ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ ॥ ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ ॥ ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ ॥ ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ ॥੨੭॥ (ਪੰਨਾ ੧੨੪੭-੧੨੪੮)**

**ਪਦ ਅਰਥ**:— ਸਭੁ ਕੋ—ਹਰੇਕ ਜੀਵ । ਲੇਖੇ ਵਿਚਿ—ਹੁਕਮ ਵਿਚ, ਮਿਥੀ ਹੋਈ ਮਰਯਾਦਾ ਵਿਚ, ਉਸ ਮਰਯਾਦਾ ਦੇ ਅੰਦਰ ਜੋ ਪ੍ਰਭੂ ਨੇ ਸੰਸਾਰ ਦੀ ਜੁਗਤਿ ਨੂੰ ਚਲਾਣ ਲਈ ਮਿੱਥ ਦਿੱਤੀ ਹੈ । ਮਨਮੁਖੁ—ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਸਿਰਿ—ਸਿਰ ਉਤੇ । ਮਨੂਰ—ਸੜਿਆ ਹੋਇਆ ਲੋਹਾ (ਭਾਵ, ਵਿਅਰਥ ਭਾਰ) । ਮਾਰਗੁ—ਰਸਤਾ, ਜੀਵਨ-ਸਫ਼ਰ ਦਾ ਰਸਤਾ । ਬਿਖਮੁ—ਔਖਾ । ਗੁਰਿ—ਗੁਰੂ ਨੇ । ਉਬਰੇ—ਬਚ ਨਿਕਲੇ । ਨਾਮਿ—ਨਾਮ ਨੇ । ਕਿਉ ਤਰੀਐ—ਪਾਰ ਲੰਘਣਾ ਔਖਾ ਹੈ ।

**ਅਰਥ**:— ਹਰੇਕ ਜੀਵ (ਨੂੰ ਉਸ) ਮਰਯਾਦਾ ਦੇ ਅੰਦਰਿ (ਤੁਰਨਾ ਪੈਂਦਾ ਹੈ ਜੋ ਪ੍ਰਭੂ ਨੇ ਜੀਵਨ-ਜੁਗਤਿ ਲਈ ਮਿਥੀ ਹੋਈ) ਹੈ, ਪਰ ਮਨ ਦਾ ਮੁਰੀਦ ਮਨੁੱਖ ਅਹੰਕਾਰ ਕਰਦਾ ਹੈ (ਭਾਵ, ਉਸ ਮਰਯਾਦਾ ਤੋਂ ਆਕੀ ਹੋਣ ਦਾ

ਜਤਨ ਕਰਦਾ ਹੈ), ਕਦੇ ਪ੍ਰਭੂ ਦਾ ਨਾਮ ਨਹੀਂ ਸਿਮਰਦਾ (ਜਿਸ ਕਰਕੇ) ਜਮਕਾਲ (ਉਸ ਦੇ) ਸਿਰ ਉਤੇ (ਚੋਟ) ਮਾਰਦਾ ਹੈ (ਭਾਵ, ਉਹ ਸਦਾ ਆਤਮਕ ਮੌਤ ਸਹੇੜੀ ਰੱਖਦਾ ਹੈ) ।

ਪਾਪਾਂ ਤੇ ਮੰਦੇ ਕਰਮਾਂ ਦੇ ਵਿਅਰਥ ਤੇ ਬੋਝਲ ਭਾਰ ਨਾਲ ਲੱਦੇ ਹੋਏ ਜੀਵਾਂ ਲਈ ਜ਼ਿੰਦਗੀ ਦਾ ਰਸਤਾ ਬੜਾ ਔਖਾ ਤੇ ਡਰਾਉਣਾ ਹੋ ਜਾਂਦਾ ਹੈ (ਇਸ ਸੰਸਾਰ-ਸਮੁੰਦਰ ਵਿਚੋਂ) ਉਹਨਾਂ ਪਾਸੋਂ ਤਰਿਆ ਨਹੀਂ ਜਾ ਸਕਦਾ । ਹੇ ਨਾਨਕ ! ਜਿਨ੍ਹਾਂ ਦੀ ਸਹੈਤਾ ਗੁਰੂ ਨੇ ਕੀਤੀ ਹੈ ਉਹ ਬਚ ਨਿਕਲਦੇ ਹਨ, ਪ੍ਰਭੂ ਦੇ ਨਾਮ ਨੇ ਉਹਨਾਂ ਨੂੰ ਬਚਾ ਲਿਆ ਹੁੰਦਾ ਹੈ ।੨੭।

**ਸਲੋਕ ਮਃ ੩ ॥ ਵਿਣੁ ਸਤਿਗੁਰ ਸੇਵੇ ਸੁਖੁ ਨਹੀ, ਮਰਿ ਜੰਮਹਿ ਵਾਰੋ ਵਾਰ ॥ ਮੋਹ ਠਗਉਲੀ ਪਾਈਅਨੁ ਬਹੁ ਦੂਜੈ ਭਾਇ ਵਿਕਾਰ ॥ ਇਕਿ ਗੁਰ ਪਰਸਾਦੀ ਉਬਰੇ, ਤਿਸੁ ਜਨ ਕਉ ਕਰਹਿ ਸਭਿ ਨਮਸਕਾਰ ॥ ਨਾਨਕ ਅਨਦਿਨੁ ਨਾਮੁ ਧਿਆਇ ਤੂ ਅੰਤਰਿ, ਜਿਤੁ ਪਾਵਹਿ ਮੋਖ ਦੁਆਰ ॥੧॥ (ਪੰਨਾ ੧੨੪੯)**

**ਪਦ ਅਰਥ**:— ਵਾਰੋ ਵਾਰ—ਬਾਰ ਬਾਰ, ਮੁੜ ਮੁੜ । ਠਗਉਲੀ—ਠਗ-ਮੂਰੀ, ਠਗ-ਬੂਟੀ, ਉਹ ਬੂਟੀ ਜੋ ਠੱਗ ਕਿਸੇ ਓਭੜ ਨੂੰ ਖਵਾ ਕੇ ਬੇਹੋਸ਼ ਕਰ ਲੈਂਦੇ ਹਨ ਤੇ ਲੁੱਟ ਲੈਂਦੇ ਹਨ । ਪਾਈਅਨੁ—ਪਾਈ ਹੈ ਉਸ (ਪ੍ਰਭੂ) ਨੇ । ਬਹੁ ਵਿਕਾਰ—ਕਈ ਮੰਦੇ ਕਰਮ । ਦੂਜੈ ਭਾਇ—(ਪ੍ਰਭੂ ਨੂੰ ਛੱਡ ਕੇ) ਕਿਸੇ ਹੋਰ ਦੇ ਪਿਆਰ ਵਿਚ । ਇਕਿ—ਕਈ ਬੰਦੇ (ਲਫ਼ਜ਼ 'ਇਕ' ਤੋਂ ਬਹੁ-ਵਚਨ) । ਉਬਰੇ—ਬਚ ਜਾਂਦੇ ਹਨ । ਸਭਿ—ਸਾਰੇ ਜੀਵ । ਕਰਹਿ ਨਮਸਕਾਰ—ਸਿਰ ਨਿਵਾਉਂਦੇ ਹਨ । ਅਨਦਿਨੁ—ਹਰ ਰੋਜ਼ । ਅੰਤਰਿ—ਹਿਰਦੇ ਵਿਚ । ਜਿਤੁ—ਜਿਸ (ਸਿਮਰਨ) ਦੀ ਬਰਕਤਿ ਨਾਲ । ਮੋਖ ਦੁਆਰ—(ਮੋਹ-ਠਗਉਲੀ ਤੋਂ) ਬਚਣ ਦਾ ਰਾਹ ।

**ਅਰਥ**:— ਸਤਿਗੁਰੂ ਦੇ ਦੱਸੇ ਰਾਹ ਉਤੇ ਤੁਰਨ ਤੋਂ ਬਿਨਾ ਸੁਖ ਨਹੀਂ ਮਿਲਦਾ (ਗੁਰੂ ਤੋਂ ਖੁੰਝੇ ਹੋਏ ਜੀਵ) ਮੁੜ ਮੁੜ ਜੰਮਦੇ ਮਰਦੇ ਹਨ, ਮੋਹ ਦੀ ਠਗ-ਬੂਟੀ ਉਸ ਪ੍ਰਭੂ ਨੇ (ਐਸੀ) ਪਾਈ ਹੈ ਕਿ (ਰੱਬ ਵਲੋਂ ਬੇ-ਸੁਰਤਿ ਹੋ ਕੇ) ਮਾਇਆ ਦੇ ਪਿਆਰ ਵਿਚ (ਫਸ ਕੇ) ਬਥੇਰੇ ਮੰਦੇ ਕਰਮ ਕਰਦੇ ਹਨ, ਪਰ ਕਈ (ਭਾਗਾਂ ਵਾਲੇ ਬੰਦੇ) ਸਤਿਗੁਰੂ ਦੀ ਕਿਰਪਾ ਨਾਲ (ਇਸ ਠਗ-ਬੂਟੀ ਤੋਂ) ਬਚ ਜਾਂਦੇ ਹਨ, (ਜੋ ਜੋ ਬਚਦਾ ਹੈ) ਉਸ ਨੂੰ ਸਾਰੇ ਲੋਕ ਸਿਰ ਨਿਵਾਂਦੇ ਹਨ ।

ਹੇ ਨਾਨਕ ! ਤੂੰ ਭੀ ਹਰ ਰੋਜ਼ (ਆਪਣੇ) ਹਿਰਦੇ ਵਿਚ ਪ੍ਰਭੂ ਦਾ ਨਾਮ ਸਿਮਰ, ਜਿਸ (ਸਿਮਰਨ ਦੀ) ਬਰਕਤਿ ਨਾਲ ਤੂੰ (ਇਸ 'ਮੋਹ-ਠਗਉਲੀ' ਤੋਂ) ਬਚਣ ਦਾ ਵਸੀਲਾ ਹਾਸਲ ਕਰ ਲਏਂਗਾ ।੧।

**ਮਃ ੩ ॥ ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ ॥ ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ॥ ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ ਕਰਾਮੁ ॥੨॥ (ਪੰਨਾ ੧੨੪੯)**

**ਪਦ ਅਰਥ**:— ਮੋਹਿ—ਮੋਹ ਦੇ ਕਾਰਨ । ਸਚੁ—ਅਟੱਲ, ਸਦਾ ਕਾਇਮ ਰਹਿਣ ਵਾਲਾ । ਅੰਦਰਿ—ਮਨ ਵਿਚ । ਸਹਾਮੁ—ਸਹਿੰਦਾ ਹੈ, ਸਹਾਰਦਾ ਹੈ । ਸੇਵਿ—ਸੇਵਾ ਕਰ ਕੇ, ਹੁਕਮ ਵਿਚ ਤੁਰ ਕੇ । ਪੂਰਬਿ—ਮੁੱਢ ਤੋਂ । ਕਰਾਮੁ—ਕਰਮ, ਕੰਮ (ਭਾਵ, ਗੁਰੂ ਦੀ ਸੇਵਾ ਕਰਨ ਦਾ ਕੰਮ) । ਸੁਖੁ—ਆਤਮਕ ਆਨੰਦ ।

**ਅਰਥ**:— ਮੌਤ ਅਟੱਲ ਹੈ, ਪ੍ਰਭੂ ਦਾ ਨਾਮ ਸਦਾ-ਥਿਰ ਰਹਿਣ ਵਾਲਾ ਹੈ—ਪਰ, ਇਹ ਗੱਲ ਜਿਸ ਮਨੁੱਖ ਨੇ ਮਾਇਆ ਦੇ ਮੋਹ ਵਿਚ (ਫਸ ਕੇ) ਭੁਲਾ ਦਿੱਤੀ ਹੈ, ਉਸ ਦਾ ਸਾਰਾ ਜੀਵਨ ਮਾਇਆ ਦੇ ਧੰਧੇ ਕਰਦਿਆਂ ਹੀ ਗੁਜ਼ਰ ਜਾਂਦਾ ਹੈ ਤੇ ਉਹ ਆਪਣੇ ਮਨ ਵਿਚ ਦੁੱਖ ਸਹਿੰਦਾ ਹੈ ।

ਹੇ ਨਾਨਕ ! ਮੁੱਢ ਤੋਂ ਜਿਨ੍ਹਾਂ ਦੇ ਮੱਥੇ ਉਤੇ (ਗੁਰ-ਸੇਵਾ ਦਾ ਲੇਖ) ਲਿਖਿਆ ਹੋਇਆ ਹੈ ਉਹਨਾਂ ਨੇ ਗੁਰੂ ਦੇ ਹੁਕਮ ਵਿਚ ਤੁਰ ਕੇ ਆਤਮਕ ਆਨੰਦ ਮਾਣਿਆ ਹੈ ।੨।

**ਪਉੜੀ ॥ ਲੇਖਾ ਪੜੀਐ ਹਰਿ ਨਾਮੁ, ਫਿਰਿ ਲੇਖੁ ਨ ਹੋਈ ॥ ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ ॥ ਜਮਕਾਲੁ ਮਿਲੈ ਦੇ ਭੇਟ, ਸੇਵਕੁ ਨਿਤ ਹੋਈ ॥ ਪੂਰੇ ਗੁਰ ਤੇ ਮਹਲੁ ਪਾਇਆ, ਪਤਿ ਪਰਗਟੁ ਲੋਈ ॥ ਨਾਨਕ ਅਨਹਦ ਧੁਨੀ ਦਰਿ ਵਜਦੇ, ਮਿਲਿਆ ਹਰਿ ਸੋਈ ॥੨੮॥ (ਪੰਨਾ ੧੨੪੮)**

**ਪਦ ਅਰਥ**:— ਲੇਖੁ—ਚਿੱਤ੍ਰ, ਪਾਪਾਂ ਵਿਕਾਰਾਂ ਦੇ ਸੰਸਕਾਰਾਂ ਦਾ ਮਨ ਵਿਚ ਇਕੱਠ । ਦਰਿ—ਦਰ ਤੇ, ਹਜ਼ੂਰੀ ਵਿਚ । ਸਦ—ਸਦਾ । ਢੋਈ—ਪਹੁੰਚ, ਆਸਰਾ । ਭੇਟ ਦੇ ਮਿਲੈ—ਭੇਟਾ ਅੱਗੇ ਰੱਖ ਕੇ ਮਿਲਦਾ ਹੈ, ਆਦਰ-ਸਤਕਾਰ ਕਰਦਾ ਹੈ । ਮਹਲੁ—ਟਿਕਾਣਾ, ਅਸਲ ਘਰ, ਪ੍ਰਭੂ ਦਾ ਮਿਲਾਪ । ਪਤਿ—ਇੱਜ਼ਤ । ਲੋਈ—ਜਗਤ ਵਿਚ, ਲੋਕ ਵਿਚ (ਕਹਤ ਕਬੀਰ ਸੁਨਹੁ ਰੇ ਲੋਈ । ਰੇ ਲੋਈ—ਹੇ ਜਗਤ !) ਅਨਹਦ—ਇਕ-ਰਸ, (ਅਨ+ਹਦ) ਬਿਨਾ ਵਜਾਏ ਵੱਜਣ ਵਾਲੇ । ਧੁਨੀ—ਸੁਰ । ਅਨਹਦ ਧੁਨੀ—ਇਕ-ਰਸ ਸੁਰ ਵਾਲੇ ਵਾਜੇ । ਦਰਿ—ਦਰ ਤੇ, ਹਜ਼ੂਰੀ ਵਿਚ, ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਵਾਲੀ ਅਵਸਥਾ ਵਿਚ ।

**ਅਰਥ**:— ਜੇ ਹਰਿ-ਨਾਮ (ਸਿਮਰਨ-ਰੂਪ) ਲੇਖਾ ਪੜ੍ਹੀਏ ਤਾਂ ਫਿਰ ਵਿਕਾਰ ਆਦਿਕਾਂ ਦੇ ਸੰਸਕਾਰਾਂ ਦਾ ਚਿੱਤ੍ਰ ਮਨ ਵਿਚ ਨਹੀਂ ਬਣਦਾ; ਪ੍ਰਭੂ ਦੀ ਹਜ਼ੂਰੀ ਵਿਚ ਸਦਾ ਪਹੁੰਚ ਬਣੀ ਰਹਿੰਦੀ ਹੈ, ਕਿਸੇ ਵਿਕਾਰ ਬਾਰੇ ਕੋਈ ਪੁੱਛ ਨਹੀਂ ਕਰ ਸਕਦਾ (ਭਾਵ ਕੋਈ ਭੀ ਐਸਾ ਮੰਦਾ ਕਰਮ ਨਹੀਂ ਕੀਤਾ ਹੁੰਦਾ ਜਿਸ ਬਾਰੇ ਕੋਈ ਉਂਗਲ ਕਰ ਸਕੇ); ਜਮ ਕਾਲ (ਚੋਟ ਕਰਨ ਦੇ ਥਾਂ) ਆਦਰ-ਸਤਕਾਰ ਕਰਦਾ ਹੈ ਤੇ ਸਦਾ ਲਈ ਸੇਵਕ ਬਣ ਜਾਂਦਾ ਹੈ ।

ਪਰ ਇਹ ਮੇਲ ਵਾਲੀ ਅਵਸਥਾ ਪੂਰੇ ਗੁਰੂ ਤੋਂ ਹਾਸਲ ਹੁੰਦੀ ਹੈ ਤੇ ਜਗਤ ਵਿਚ ਇੱਜ਼ਤ ਉੱਘੀ ਹੋ ਜਾਂਦੀ ਹੈ । ਹੇ ਨਾਨਕ ! ਜਦੋਂ ਉਹ ਪ੍ਰਭੂ ਮਿਲ ਪੈਂਦਾ ਹੈ, ਉਸ ਦੀ ਹਜ਼ੂਰੀ ਵਿਚ (ਟਿਕੇ ਰਿਹਾਂ, ਅੰਦਰ, ਮਾਨੋ,) ਇਕ-ਰਸ ਸੁਰ ਵਾਲੇ ਵਾਜੇ ਵੱਜਣ ਲੱਗ ਪੈਂਦੇ ਹਨ ।੨੮।

**ਸਲੋਕ ਮਃ ੩ ॥ ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ ॥ ਗੁਰ ਕੀ ਕਰਣੀ ਭਉ ਕਟੀਐ, ਨਾਨਕ ਪਾਵਹਿ ਪਾਰੁ ॥੧॥ (ਪੰਨਾ ੧੨੪੮)**

**ਪਦ ਅਰਥ**:— ਸਾਰੁ—ਸ੍ਰੇਸ਼ਟ । ਪਾਰੁ—('ਭਉ' ਦਾ) ਪਾਰਲਾ ਪਾਸਾ । ਪਾਵਹਿ—ਤੂੰ ਲੱਭ ਲਏਂਗਾ ।

**ਅਰਥ**:— ਜੇ ਮਨੁੱਖ ਸਤਿਗੁਰੂ ਦੇ ਦੱਸੇ ਹੁਕਮ ਦੀ ਪਾਲਣਾ ਕਰੇ ਤਾਂ ਸੁਖਾਂ ਵਿਚੋਂ ਚੋਣਵਾਂ ਸ੍ਰੇਸ਼ਟ ਸੁਖ ਮਿਲਦਾ ਹੈ । ਸਤਿਗੁਰੂ ਦੀ ਦੱਸੀ ਹੋਈ ਕਾਰ ਕੀਤਿਆਂ ਡਰ ਦੂਰ ਹੋ ਜਾਂਦਾ ਹੈ, ਹੇ ਨਾਨਕ ! (ਜੇ ਤੂੰ ਗੁਰੂ ਵਾਲੀ 'ਕਰਣੀ' ਕਰੇਂਗਾ ਤਾਂ) ਤੂੰ ('ਭਉ' ਦਾ) ਪਾਰਲਾ ਕੰਢਾ ਲੱਭ ਲਏਂਗਾ (ਭਾਵ, 'ਭਉ'-ਸਾਗਰ ਤੋਂ ਪਾਰ ਲੰਘ ਜਾਹਿੰਗਾ) ।੧।

**ਮਃ ੩ ॥ ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ ॥ ਗੁਰ ਕੈ ਭਾਣੈ ਜੇ ਚਲੈ, ਬਹੁੜਿ ਨ ਆਵਣੁ ਹੋਇ ॥ ਨਾਨਕ ਨਾਮਿ ਵਿਸਾਰਿਐ, ਆਵਣ ਜਾਣਾ ਦੋਇ ॥੨॥ (ਪੰਨਾ ੧੨੪੮)**

**ਪਦ ਅਰਥ**:— ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨਾਲ ਬਣਿਆ ਪਿਆਰ । ਮੈਲਾ—ਵਿਕਾਰਾਂ ਨਾਲ ਗੰਦਾ । ਪੁਰਾਣਾ—ਕਮਜ਼ੋਰ ।

**ਅਰਥ**:— (ਹੇ ਭਾਈ ! ਜੇ ਮਨੁੱਖ ਸਦਾ-ਥਿਰ ਪਰਮਾਤਮਾ ਨਾਲ ਪਿਆਰ ਪਾ ਲਏ ਤਾਂ) ਪਰਮਾਤਮਾ ਨਾਲ ਬਣਿਆ ਉਹ ਪਿਆਰ ਕਦੇ ਕਮਜ਼ੋਰ ਨਹੀਂ ਹੁੰਦਾ । (ਜਿਸ ਹਿਰਦੇ ਵਿਚ) ਪਰਮਾਤਮਾ ਦਾ ਨਾਮ (ਵੱਸਦਾ ਹੈ, ਉਹ ਹਿਰਦਾ ਕਦੇ) ਵਿਕਾਰਾਂ ਨਾਲ ਗੰਦਾ ਨਹੀਂ ਹੁੰਦਾ ।

ਜੇ ਮਨੁੱਖ ਗੁਰੂ ਦੀ ਰਜ਼ਾ ਵਿਚ ਤੁਰੇ ਤਾਂ ਮੁੜ ਉਸ ਨੂੰ ਜਨਮ (ਮਰਨ ਦਾ ਗੇੜ) ਨਹੀਂ ਹੁੰਦਾ । ਹੇ ਨਾਨਕ ! ਜੇ ਨਾਮ ਵਿਸਾਰ ਦੇਈਏ ਤਾਂ ਜਨਮ ਮਰਨ ਦੋਵੇਂ ਬਣੇ ਰਹਿੰਦੇ ਹਨ (ਭਾਵ, ਜਨਮ ਮਰਨ ਦੇ ਗੇੜ ਵਿਚ ਪਏ ਰਹੀਦਾ ਹੈ) ।੨।

**ਪਉੜੀ ॥ ਮੰਗਤ ਜਨੁ ਜਾਚੈ ਦਾਨੁ, ਹਰਿ ਦੇਹੁ ਸੁਭਾਇ ॥ ਹਰਿ ਦਰਸਨ ਕੀ ਪਿਆਸ ਹੈ, ਦਰਸਨਿ ਤ੍ਰਿਪਤਾਇ ॥ ਖਿਨੁ ਪਲੁ ਘੜੀ ਨ ਜੀਵਊ, ਬਿਨੁ ਦੇਖੇ ਮਰਾਂ ਮਾਇ ॥ ਸਤਿਗੁਰਿ ਨਾਲਿ ਦਿਖਾਲਿਆ, ਰਵਿ ਰਹਿਆ ਸਭ ਥਾਇ ॥ ਸੁਤਿਆ ਆਪਿ ਉਠਾਲਿ ਦੇਇ, ਨਾਨਕ ਲਿਵ ਲਾਇ ॥੨੯॥ (ਪੰਨਾ ੧੨੪੮)**

**ਪਦ ਅਰਥ**:— ਮੰਗਤ ਜਨੁ—ਮੰਗਤਾ (ਮੈਂ ਮੰਗਤਾ) । ਜਾਚੈ—ਮੰਗਦਾ ਹੈ । ਦਾਨੁ—ਖ਼ੈਰ । ਹਰਿ—ਹੇ ਪ੍ਰਭੂ ! ਸੁਭਾਇ—ਸ੍ਵੈ ਭਾਇ, ਆਪਣੇ ਹੁੱਬ ਨਾਲ, ਪਿਆਰ ਨਾਲ । ਦਰਸਨਿ—ਦਰਸਨ ਦੀ ਰਾਹੀਂ, ਦੀਦਾਰ ਕੀਤਿਆਂ । ਤ੍ਰਿਪਤਾਇ—ਰੱਜ ਜਾਈਦਾ ਹੈ, ਸੰਤੋਖ ਪੈਦਾ ਹੁੰਦਾ ਹੈ । ਨ ਜੀਵਊ—ਮੈਂ ਜੀਊ ਨਹੀਂ ਸਕਦਾ । ਮਾਇ—ਹੇ ਮਾਂ ! ਸਤਿਗੁਰਿ—ਗੁਰੂ ਨੇ । ਸਭਿ ਥਾਇ—ਸਭ ਥਾਈਂ । ਲਿਵ ਲਾਇ—ਲਗਨ ਲਾ ਕੇ । ਉਠਾਲਿ—ਜਗਾ ਕੇ ।

**ਅਰਥ**:— ਹੇ ਪ੍ਰਭੂ ! ਮੈਂ ਮੰਗਤਾ ਇਕ ਖ਼ੈਰ ਮੰਗਦਾ ਹਾਂ, ਆਪਣੇ ਹੱਥ ਨਾਲ (ਉਹ ਖ਼ੈਰ) ਮੈਨੂੰ ਪਾ; ਮੈਨੂੰ, ਹੇ ਹਰੀ ! ਤੇਰੇ ਦੀਦਾਰ ਦੀ ਪਿਆਸ ਹੈ, ਦੀਦਾਰ ਨਾਲ ਹੀ (ਮੇਰੇ ਅੰਦਰ) ਠੰਢ ਪੈ ਸਕਦੀ ਹੈ ।

ਹੇ ਮਾਂ ! ਮੈਂ ਹਰੀ ਦੇ ਦਰਸਨ ਤੋਂ ਬਿਨਾ ਮਰਦਾ ਹਾਂ ਇਕ ਪਲ ਭਰ, ਘੜੀ ਭਰ ਭੀ ਜੀਊ ਨਹੀਂ ਸਕਦਾ ।

ਜਦੋਂ ਮੈਨੂੰ ਗੁਰੂ ਨੇ ਮੇਰਾ ਪ੍ਰਭੂ ਮੇਰੇ ਅੰਦਰ ਹੀ ਵਿਖਾ ਦਿੱਤਾ ਤਾਂ ਉਹ ਸਭ ਥਾਈਂ ਵਿਆਪਕ ਦਿੱਸਣ ਲੱਗ ਪਿਆ ।

ਹੇ ਨਾਨਕ ! (ਆਪਣੇ ਨਾਮ ਦੀ) ਲਗਨ ਲਾ ਕੇ ਉਹ ਆਪ ਹੀ (ਮਾਇਆ ਵਿਚ) ਸੁੱਤਿਆਂ ਨੂੰ ਜਗਾ ਕੇ (ਨਾਮ ਦੀ ਦਾਤਿ) ਦੇਂਦਾ ਹੈ ।੨੯।

**ਸਲੋਕ ਮਃ ੩ ॥ ਮਨਮੁਖ ਬੋਲਿ ਨ ਜਾਣਨ੍ਹੀ ਓਨ੍ਹਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥ ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ॥ ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥ ਆਪੇ ਸ੍ਰਿਸਟਿ ਉਪਾਈਅਨੁ, ਆਪਿ ਕਰੇ ਬੀਚਾਰੁ ॥ ਨਾਨਕ ਕਿਸ ਨੋ ਆਖੀਐ, ਸਭੁ ਵਰਤੈ ਆਪਿ ਸਚਿਆਰੁ ॥੧॥ (ਪੰਨਾ ੧੨੪੮)**

**ਪਦ ਅਰਥ**:— ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਕੁਥਾਉ—ਮੰਦਾ ਥਾਂ । ਓਨ੍ਹਾ, ਜਾਣਨ੍ਹੀ—(ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) । ਚਿਤਵਹਿ—ਸੋਚਦੇ ਹਨ । ਦਰਗਹ—ਪ੍ਰਭੂ ਦੀ ਹਜ਼ੂਰੀ ਵਿਚ । ਉਪਾਈਅਨੁ—ਉਪਾਈ ਹੈ ਉਸ ਪ੍ਰਭੂ ਨੇ । ਕਿਸ ਨੋ ਆਖੀਐ—ਕਿਸੇ ਨੂੰ ਭੀ ਮੰਦਾ ਨਹੀਂ ਆਖਿਆ ਜਾ ਸਕਦਾ । ਸਭੁ—ਹਰ ਥਾਂ । ਵਰਤੈ—ਮੌਜੂਦ ਹੈ । ਹੋਹਿ—ਹੁੰਦੇ ਹਨ । ਹੋਹਿ ਕੂੜਿਆਰ—ਨਾਸਵੰਤ ਪਦਾਰਥਾਂ ਦੇ ਵਪਾਰੀ ਹੀ ਸਾਬਤ ਹੁੰਦੇ ਹਨ । ਸਚਿਆਰੁ—ਸੱਚ ਦਾ ਸੋਮਾ ਪ੍ਰਭੂ ।

**ਅਰਥ**:— ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਢੁੱਕਵੀਂ ਗੱਲ ਕਰਨੀ ਭੀ ਨਹੀਂ ਜਾਣਦੇ ਕਿਉਂਕਿ ਉਹਨਾਂ ਦੇ ਮਨ ਵਿਚ ਕਾਮ ਕ੍ਰੋਧ ਤੇ ਅਹੰਕਾਰ (ਪ੍ਰਬਲ) ਹੁੰਦਾ ਹੈ; ਉਹ ਸਦਾ ਭੈੜੀਆਂ ਗੱਲਾਂ ਹੀ ਸੋਚਦੇ ਹਨ, ਥਾਂ ਕੁਥਾਂ ਭੀ

ਨਹੀਂ ਸਮਝਦੇ (ਭਾਵ, ਇਹ ਸਮਝ ਭੀ ਉਹਨਾਂ ਨੂੰ ਨਹੀਂ ਹੁੰਦੀ ਕਿ ਇਹ ਕੰਮ ਇਥੇ ਕਰਨਾ ਫਬਦਾ ਭੀ ਹੈ ਜਾਂ ਨਹੀਂ); ਜਦੋਂ ਪ੍ਰਭੂ ਦੀ ਹਜ਼ੂਰੀ ਵਿਚ ਕੀਤੇ ਕਰਮਾਂ ਦਾ ਹਿਸਾਬ ਪੁੱਛੀਦਾ ਹੈ ਤਾਂ ਓਥੇ ਉਹ ਝੂਠੇ ਪੈਂਦੇ ਹਨ ।

ਪਰ, ਹੇ ਨਾਨਕ ! ਉਸ ਪ੍ਰਭੂ ਨੇ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ, (ਸਭ ਵਿਚ ਵਿਆਪਕ ਹੋ ਕੇ) ਉਹ ਆਪ (ਹੀ) ਹਰੇਕ ਵਿਚਾਰ ਕਰ ਰਿਹਾ ਹੈ, ਸਭ ਥਾਈਂ ਉਹ ਸੱਚ ਦਾ ਸੋਮਾ ਪ੍ਰਭੂ ਆਪ (ਹੀ) ਮੌਜੂਦ ਹੈ, ਸੋ ਕਿਸੇ (ਮਨਮੁਖ) ਨੂੰ (ਭੀ ਮੰਦਾ) ਨਹੀਂ ਆਖਿਆ ਜਾ ਸਕਦਾ ।੧।

**ਮਃ ੩ ॥ ਹਰਿ ਗੁਰਮੁਖਿ ਤਿਨੀ ਅਰਾਧਿਆ, ਜਿਨ੍ ਕਰਮਿ ਪਰਾਪਤਿ ਹੋਇ ॥ ਨਾਨਕ ਹਉ ਬਲਿਹਾਰੀ ਤਿਨ੍ ਕਉ, ਜਿਨ੍ ਹਰਿ ਮਨਿ ਵਸਿਆ ਸੋਇ ॥੨॥ (ਪੰਨਾ ੧੨੪੮)**

**ਪਦ ਅਰਥ**:— ਗੁਰਮੁਖਿ—ਉਹ ਬੰਦੇ ਜੋ ਗੁਰੂ ਦੇ ਸਨਮੁਖ ਰਹਿੰਦੇ ਹਨ । ਕਰਮਿ—(ਪ੍ਰਭੂ ਦੀ) ਮਿਹਰ ਨਾਲ । ਪਰਾਪਤਿ ਹੋਇ—ਮਿਲਿਆ ਹੁੰਦਾ ਹੈ, ਭਾਗਾਂ ਵਿਚ ਲਿਖਿਆ ਹੁੰਦਾ ਹੈ । ਹਉ ਬਲਿਹਾਰੀ—ਮੈਂ ਸਦਕੇ । ਮਨਿ—ਮਨ ਵਿਚ । ਸੋਇ ਹਰਿ—ਉਹ ਪ੍ਰਭੂ ।

**ਅਰਥ**:— ਗੁਰੂ ਦੇ ਸਨਮੁਖ ਰਹਿ ਕੇ ਉਹਨਾਂ ਮਨੁੱਖਾਂ ਨੇ ਪ੍ਰਭੂ ਨੂੰ ਸਿਮਰਿਆ ਹੈ ਜਿਨ੍ਹਾਂ ਦੇ ਭਾਗਾਂ ਵਿਚ ਪ੍ਰਭੂ ਦੀ ਮਿਹਰ ਨਾਲ 'ਸਿਮਰਨ' ਲਿਖਿਆ ਹੋਇਆ ਹੈ । ਹੇ ਨਾਨਕ ! (ਆਖ—) ਮੈਂ ਉਹਨਾਂ ਬੰਦਿਆਂ ਤੋਂ ਸਦਕੇ ਹਾਂ, ਜਿਨ੍ਹਾਂ ਦੇ ਮਨ ਵਿਚ ਉਹ ਪ੍ਰਭੂ ਵੱਸਦਾ ਹੈ ।੨।

**ਪਉੜੀ ॥ ਆਸ ਕਰੇ ਸਭੁ ਲੋਕੁ, ਬਹੁ ਜੀਵਣੁ ਜਾਣਿਆ ॥ ਨਿਤ ਜੀਵਣ ਕਉ ਚਿਤੁ, ਗੜ੍ ਮੰਡਪ ਸਵਾਰਿਆ ॥ ਵਲਵੰਚ ਕਰਿ ਉਪਾਵ, ਮਾਇਆ ਹਿਰਿ ਆਣਿਆ ॥ ਜਮਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ ॥ ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥੩੦॥ (ਪੰਨਾ ੧੨੪੮)**

**ਪਦ ਅਰਥ**:— ਸਭੁ ਲੋਕੁ—ਸਾਰਾ ਜਗਤ । ਬਹੁ ਜੀਵਨ—ਲੰਮੀ ਉਮਰ । ਜਾਣਿਆ—ਜਾਣ ਕੇ, ਸਮਝ ਕੇ । ਗੜ੍—ਕਿਲ੍ਹੇ । ਵਲਵੰਚ—ਠੱਗੀਆਂ । ਉਪਾਵ—ਹੀਲੇ । ਹਿਰਿ—ਚੁਰਾ ਕੇ । ਆਣਿਆ—ਲਿਆਉਂਦਾ ਹੈ । ਨਿਹਾਲੇ—ਤੱਕਦਾ ਹੈ, ਗਹੁ ਨਾਲ ਵੇਖਦਾ ਹੈ, ਗਿਣਦਾ ਹੈ । ਆਵ—ਉਮਰ । ਬੇਤਾਲਿਆ—ਭੂਤਨੇ ਜਿਹੇ ਮਨੁੱਖ ਦੀ, ਸਹੀ ਜੀਵਨ-ਤੋਰ ਤੋਂ ਖੁੰਝੇ ਮਨੁੱਖ ਦੀ । ਸਾਸ—ਸਾਹ (ਬਹੁ-ਵਚਨ) । ਜੀਵਨ ਕਉ—ਜੀਊਣ ਵਾਸਤੇ । ਚਿਤੁ—ਦਿਲ, ਤਾਂਘ ।

**ਅਰਥ**:— ਲੰਮੀ ਜ਼ਿੰਦਗੀ ਸਮਝ ਕੇ ਸਾਰਾ ਜਗ (ਭਾਵ, ਹਰੇਕ ਦੁਨੀਆਦਾਰ ਮਨੁੱਖ) ਆਸਾਂ ਬਣਾਂਦਾ ਹੈ, ਸਦਾ ਜੀਊਣ ਦੀ ਤਾਂਘ (ਰੱਖਦਾ ਹੈ ਤੇ) ਕਿਲ੍ਹੇ ਮਾੜੀਆਂ ਆਦਿਕ ਸਜਾਂਦਾ (ਰਹਿੰਦਾ) ਹੈ, ਠੱਗੀਆਂ ਤੇ ਹੋਰ ਕਈ ਹੀਲੇ ਕਰ ਕੇ (ਦੂਜਿਆਂ ਦਾ) ਮਾਲ ਠੱਗ ਕੇ ਲੈ ਆਉਂਦਾ ਹੈ, (ਉੱਤੇ) ਜਮਰਾਜ (ਇਸ ਦੇ) ਸਾਹ ਗਿਣਦਾ ਜਾ ਰਿਹਾ ਹੈ, ਜੀਵਨ-ਤਾਲ ਤੋਂ ਖੁੰਝੇ ਹੋਏ ਇਸ ਮਨੁੱਖ ਦੀ ਉਮਰ ਘਟਦੀ ਚਲੀ ਜਾ ਰਹੀ ਹੈ ।

ਹੇ ਨਾਨਕ ! (ਆਸਾਂ ਦੇ ਇਸ ਲੰਮੇ ਜਾਲ ਵਿਚੋਂ) ਉਹੀ ਬਚਦੇ ਹਨ ਜੋ ਗੁਰੂ ਦੀ ਸਰਨ ਪੈਂਦੇ ਹਨ ਜਿਨ੍ਹਾਂ ਦਾ ਰਾਖਾ ਗੁਰੂ ਅਕਾਲ ਪੁਰਖ ਆਪ ਬਣਦਾ ਹੈ ।੩੦।

**ਸਲੋਕ ਮਃ ੩ ॥ ਪੜਿ ਪੜਿ ਪੰਡਿਤ ਵਾਦੁ ਵਖਾਣਦੇ, ਮਾਇਆ ਮੋਹ ਸੁਆਇ ॥ ਦੂਜੈ ਭਾਇ ਨਾਮੁ ਵਿਸਾਰਿਆ, ਮਨ ਮੂਰਖ ਮਿਲੈ ਸਜਾਇ ॥ ਜਿਨਿ ਕੀਤੇ ਤਿਸੈ ਨ ਸੇਵਨ੍ਹੀ ਦੇਦਾ ਰਿਜਕੁ ਸਮਾਇ ॥ ਜਮ ਕਾ ਫਾਹਾ ਗਲਹੁ ਨ**

**ਕਟੀਐ, ਫਿਰਿ ਫਿਰਿ ਆਵਹਿ ਜਾਇ ॥ ਜਿਨ ਕਉ ਪੂਰਬਿ ਲਿਖਿਆ, ਸਤਿਗੁਰੁ ਮਿਲਿਆ ਤਿਨ ਆਇ ॥ ਅਨਦਿਨੁ ਨਾਮੁ ਧਿਆਇਦੇ ਨਾਨਕ ਸਚਿ ਸਮਾਇ ॥੧॥ (ਪੰਨਾ ੧੨੪੯)**

**ਪਦ ਅਰਥ**:— ਵਾਦੁ—ਬਹਿਸ, ਝਗੜਾ, ਚਰਚਾ । ਸੁਆਇ—ਸੁਆਦ ਵਿਚ । ਸਜਾਇ—ਦੰਡ । ਜਿਨ੍ਹਿ—ਜਿਸ (ਪ੍ਰਭੂ) ਨੇ । ਸਮਾਇ ਦੇਦਾ—ਅਪੜਾਂਦਾ ਹੈ (=ਸੰਬਾਹਿ) । ਜਾਇ—ਜਨਮ ਲੈ ਕੇ । ਆਵਹਿ ਜਾਇ—ਜਨਮ ਲੈ ਕੇ ਆਉਂਦੇ ਹਨ । ਸਚਿ—ਸੱਚ ਵਿਚ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਗਲਹੁ—ਗਲ ਤੋਂ ।

**ਅਰਥ**:— ਪੰਡਿਤ (ਧਰਮ-ਪੁਸਤਕਾਂ) ਪੜ੍ਹ ਪੜ੍ਹ ਕੇ (ਨਿਰੀ) ਚਰਚਾ ਹੀ ਕਰਦੇ ਹਨ ਤੇ ਮਾਇਆ ਦੇ ਮੋਹ ਦੇ ਚਸਕੇ ਵਿਚ (ਫਸੇ ਰਹਿੰਦੇ ਹਨ; ਮਾਇਆ ਦੇ ਪਿਆਰ ਵਿਚ) ਪ੍ਰਭੂ ਦਾ ਨਾਮ ਭੁਲਾਈ ਰੱਖਦੇ ਹਨ (ਇਸ ਵਾਸਤੇ) ਮੂਰਖ ਮਨ ਨੂੰ ਸਜ਼ਾ ਮਿਲਦੀ ਹੈ; ਜਿਸ (ਪ੍ਰਭੂ) ਨੇ ਪੈਦਾ ਕੀਤਾ ਹੈ ਜੋ (ਸਦਾ) ਰਿਜ਼ਕ ਅਪੜਾਂਦਾ ਹੈ ਉਸ ਨੂੰ ਯਾਦ ਨਹੀਂ ਕਰਦੇ, (ਇਸ ਕਾਰਨ) ਉਹਨਾਂ ਦੇ ਗਲੋਂ ਜਮਾਂ ਦੀ ਫਾਹੀ ਕੱਟੀ ਨਹੀਂ ਜਾਂਦੀ, ਉਹ (ਜਗਤ ਵਿਚ) ਮੁੜ ਮੁੜ ਜੰਮਦੇ (ਮਰਦੇ) ਹਨ ।

ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ (ਸਿਮਰਨ ਦਾ ਲੇਖ) ਲਿਖਿਆ ਹੋਇਆ ਹੈ ਉਹਨਾਂ ਨੂੰ ਗੁਰੂ ਆ ਮਿਲਦਾ ਹੈ, ਹੇ ਨਾਨਕ ! ਉਹ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿ ਕੇ ਹਰ ਰੋਜ਼ ਨਾਮ ਸਿਮਰਦੇ ਹਨ ।੧।

**ਮਃ ੩ ॥ ਸਚੁ ਵਣਜਹਿ, ਸਚੁ ਸੇਵਦੇ, ਜਿ ਗੁਰਮੁਖਿ ਪੈਰੀ ਪਾਹਿ ॥ ਨਾਨਕ ਗੁਰ ਕੈ ਭਾਣੈ ਜੇ ਚਲਹਿ, ਸਹਜੇ ਸਚਿ ਸਮਾਹਿ ॥੨॥ (ਪੰਨਾ ੧੨੪੯)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਸਚਿ—ਸੱਚ ਵਿਚ, ਸਦਾ-ਥਿਰ ਪ੍ਰਭੂ ਵਿਚ । ਸਚੁ—ਸਦਾ ਕਾਇਮ ਰਹਿਣ ਵਾਲੇ ਦਾ ਨਾਮ । ਵਣਜਹਿ—ਵਿਹਾਝਦੇ ਹਨ । ਸਹਜੇ—ਆਤਮਕ ਅਡਲੋਤਾ ਵਿਚ ਟਿਕ ਕੇ ।

**ਅਰਥ**:— ਜਿਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ (ਗੁਰੂ ਦੀ) ਚਰਨੀਂ ਲੱਗਦੇ ਹਨ, ਉਹ ਪ੍ਰਭੂ ਦਾ ਨਾਮ ਵਿਹਾਝਦੇ ਹਨ, ਨਾਮ ਸਿਮਰਦੇ ਹਨ । ਹੇ ਨਾਨਕ ! ਜੋ ਗੁਰੂ ਦੇ ਹੁਕਮ ਵਿਚ ਤੁਰਦੇ ਹਨ, ਉਹ ਆਤਮਕ ਅਡੋਲਤਾ ਵਿਚ ਟਿਕ ਕੇ ਸੱਚੇ ਨਾਮ ਵਿਚ ਲੀਨ ਹੋ ਜਾਂਦੇ ਹਨ ।

(**ਨੋਟ**:— ਉਪਰਲੇ 'ਸਮਾਇ' ਤੇ ਏਥੇ 'ਸਮਾਹਿ'—ਦੋਹਾਂ ਦਾ ਫ਼ਰਕ ਚੇਤੇ ਰੱਖਣ-ਜੋਗ ਹੈ) ।

**ਪਉੜੀ ॥ ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥ ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥ ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ ॥ ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ ॥ ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ ॥੩੧॥ (ਪੰਨਾ ੧੨੪੯)**

**ਪਦ ਅਰਥ**:— ਅਤਿ ਘਣਾ—ਬਹੁਤ ਵਧੀਕ । ਮਨਮੁਖਿ—ਮਨ ਦਾ ਮੁਰੀਦ ਮਨੁੱਖ, ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ । ਨਿਰਾਸ—(ਨਿਰ+ਆਸ) ਆਸਾਂ ਤੋਂ ਨਿਰਾਲੇ । ਪਰਮ—ਸਭ ਤੋਂ ਉੱਚਾ । ਗਿਰਹ—ਘਰ, ਗ੍ਰਿਹਸਤ । ਵਿਚੇ—ਵਿਚ ਹੀ । ਅਲਿਪਤ—(ਅ+ਲਿਪਤ) ਜੋ ਲਿਪੇ ਨਹੀਂ ਜਾਂਦੇ, ਜਿਨ੍ਹਾਂ ਉਤੇ ਅਸਰ ਨਹੀਂ ਹੁੰਦਾ, ਨਿਰਾਲੇ, ਅਛੋਹ । ਓਨਾ—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) । ਸੋਗੁ—ਅਫ਼ਸੋਸ, ਚਿੰਤਾ । ਵਿਜੋਗੁ—ਵਿਛੋੜਾ । ਨ ਵਿਆਪਈ—ਨਾਹ ਵਿਆਪੇ, ਦਬਾਅ ਨਹੀਂ ਪਾਂਦਾ । ਭਾਣਾ—ਰਜ਼ਾ । ਭਾਇਆ—ਚੰਗਾ ਲੱਗਦਾ ਹੈ । ਰਵਿ ਰਹੇ—ਰਲੇ-ਮਿਲੇ ਰਹਿੰਦੇ ਹਨ । ਧੁਰਿ—ਧੁਰੋਂ, ਹਜ਼ੂਰੀ ਤੋਂ । ਸੇਤੀ—ਨਾਲ ।

**ਅਰਥ**:— ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਆਸਾਂ ਵਿਚ ਚਿੱਤ ਜੋੜਦਾ ਹੈ (ਭਾਵ, ਆਸਾਂ ਬਣਾਂਦਾ ਰਹਿੰਦਾ ਹੈ, ਪਰ) ਆਸਾਂ (ਚਿਤਵਨ) ਵਿਚ ਬਹੁਤ ਵਧੀਕ ਦੁੱਖ ਹੁੰਦਾ ਹੈ । ਜੋ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰਦੇ ਹਨ ਉਹ ਆਸਾਂ ਨਹੀਂ ਚਿਤਵਦੇ, ਇਸ ਵਾਸਤੇ ਉਹਨਾਂ ਨੂੰ ਬਹੁਤ ਉੱਚਾ ਸੁਖ ਮਿਲਦਾ ਹੈ; ਉਹ ਗ੍ਰਿਹਸਤ ਵਿਚ ਰਹਿੰਦੇ ਹੋਏ ਹੀ (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜਦੇ ਹਨ ਤੇ ਆਸਾਂ ਤੋਂ ਉਤਾਂਹ ਰਹਿੰਦੇ ਹਨ, ਉਹਨਾਂ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ, ਸੋ, ਉਹਨਾਂ ਨੂੰ (ਮਾਇਆ ਦਾ) ਵਿਛੋੜਾ ਨਹੀਂ ਪੋਂਹਦਾ ਤੇ ਨਾਹ ਹੀ (ਇਸ ਵਿਛੋੜੇ ਤੋਂ ਪੈਦਾ ਹੋਣ ਵਾਲਾ) ਅਫ਼ਸੋਸ ਆ ਕੇ ਦਬਾਅ ਪਾਂਦਾ ਹੈ, ਉਹਨਾਂ ਨੂੰ ਪ੍ਰਭੂ ਦੀ ਰਜ਼ਾ ਚੰਗੀ ਲੱਗਦੀ ਹੈ; ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪਰਮਾਤਮਾ ਨਾਲ ਰਲੇ-ਮਿਲੇ ਰਹਿੰਦੇ ਹਨ, ਉਹਨਾਂ ਨੂੰ ਧੁਰੋਂ ਹੀ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੁੰਦਾ ਹੈ ।੩੧।

**ਸਲੋਕ ਮਃ ੩ ॥ ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥ ਗੁਰ ਕਾ ਸਬਦੁ ਗੁਰ ਥੈ ਟਿਕੈ, ਹੋਰ ਥੈ ਪਰਗਟੁ ਨ ਹੋਇ ॥ ਅੰਨ੍ਹੇ ਵਸਿ ਮਾਣਕੁ ਪਇਆ, ਘਰਿ ਘਰਿ ਵੇਚਣ ਜਾਇ ॥ ਓਨਾ ਪਰਖ ਨ ਆਵਈ, ਅਢੁ ਨ ਪਲੈ ਪਾਇ ॥ ਜੇ ਆਪਿ ਪਰਖ ਨ ਆਵਈ, ਤਾਂ ਪਾਰਖੀਆ ਥਾਵਹੁ ਲਇਓੁ ਪਰਖਾਇ ॥ ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ, ਨਉ ਨਿਧਿ ਪਲੈ ਪਾਇ ॥ ਘਰਿ ਹੋਦੈ ਧਨਿ ਜਗੁ ਭੁਖਾ ਮੁਆ, ਬਿਨੁ ਸਤਿਗੁਰ ਸੋਝੀ ਨ ਹੋਇ ॥ ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥ ਵਸਤੁ ਪਰਾਈ ਆਪਿ ਗਰਬੁ ਕਰੇ, ਮੂਰਖੁ ਆਪੁ ਗਣਾਏ ॥ ਨਾਨਕ ਬਿਨੁ ਬੂਝੇ ਕਿਨੈ ਨ ਪਾਇਓ, ਫਿਰਿ ਫਿਰਿ ਆਵੈ ਜਾਏ ॥੧॥ (ਪੰਨਾ ੧੨੪੯)**

**ਨੋਟ**:— ਇਸ ਸ਼ਲੋਕ ਦੀ ਦੂਜੀ ਤੁਕ ਤੋਂ ਜਾਪਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਇਹ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੇਣ ਵੇਲੇ ਸੰਨ ੧੫੭੪ (੧੫੭੪ ਅ.ਧ.) ਵਿਚ ਲਿਖਿਆ ਸੀ ।

**ਪਦ ਅਰਥ**:— ਅਮਾਣ—ਅਮਾਨਤ । ਗੁਰ ਥੈ—ਗੁਰੂ ਵਿਚ । ਹੋਰਥੈ—ਕਿਸੇ ਹੋਰ ਦੇ ਅੰਦਰ । ਮਾਣਕੁ—ਮੋਤੀ । ਪਰਖ—ਸਾਰ, ਕਦਰ । ਅਢੁ—ਅੱਧੀ ਕੌਡੀ । ਪਲੈ ਨ ਪਾਇ—ਨਹੀਂ ਮਿਲਦੀ । ਥਾਵਹੁ—ਤੋਂ, ਪਾਸੋਂ । ਪਰਖਾਇ ਲਇਓੁ—ਕੋਈ ਧਿਰ ਬੇਸ਼ਕ ਮੁੱਲ ਪਵਾ ਲਏ (ਲਇਓੁ—ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ, ੀਮਪਏਰਓਟਵਿਏ ਮੋਦ, ਠਹਰਿਦ ਫਏਰਸੋਨ. ਸ਼ਨਿਗੁਲਓਰ_ਮਬਏਰ) । ਵਥੁ—ਨਾਮ-ਵਸਤੁ, ਨਾਮ-ਸੋਤੀ । ਨਉ ਨਿਧਿ—ਨੌ ਖ਼ਜ਼ਾਨੇ । ਤਿਥੈ—ਉਸ ਮਨ ਤਨ ਵਿਚ । ਗਰਬੁ—ਅਹੰਕਾਰ । ਆਪੁ ਗਣਾਏ—ਆਪਣੇ ਆਪ ਨੂੰ ਚੰਗਾ ਜਾਣਦਾ ਹੈ । ਪਾਇਓ—('ਲਇਓੁ' ਅਤੇ 'ਪਾਇਓ' ਵਿਚ ਫ਼ਰਕ ਚੇਤੇ ਰੱਖਣ ਵਾਲਾ ਹੈ) । ਘਰਿ ਘਰਿ—ਹਰੇਕ ਘਰ ਵਿਚ ।

**ਅਰਥ**:— ਬਿਗਾਨੀ ਅਮਾਨਤ ਸਾਂਭ ਨਹੀਂ ਲੈਣੀ ਚਾਹੀਦੀ, ਇਸ ਦੇ ਦਿੱਤਿਆਂ ਹੀ ਸੁਖ ਮਿਲਦਾ ਹੈ; ਸਤਿਗੁਰੂ ਦਾ ਸ਼ਬਦ ਸਤਿਗੁਰੂ ਵਿਚ ਹੀ ਟਿਕ ਸਕਦਾ ਹੈ, ਕਿਸੇ ਹੋਰ ਦੇ ਅੰਦਰ (ਪੂਰੇ ਜੋਬਨ ਵਿਚ) ਨਹੀਂ ਚਮਕਦਾ; (ਕਿਉਂਕਿ) ਜੇ ਇਕ ਮੋਤੀ ਕਿਸੇ ਅੰਨ੍ਹੇ ਨੂੰ ਮਿਲ ਜਾਏ ਤਾਂ ਉਹ ਉਸ ਨੂੰ ਵੇਚਣ ਲਈ ਘਰ ਘਰ ਫਿਰਦਾ ਹੈ; ਅੱਗੋਂ ਉਹਨਾਂ ਲੋਕਾਂ ਨੂੰ ਉਸ ਮੋਤੀ ਦੀ ਕਦਰ ਨਹੀਂ ਹੁੰਦੀ, (ਇਸ ਲਈ ਇਸ ਅੰਨ੍ਹੇ ਨੂੰ) ਅੱਧੀ ਕੌਡੀ ਭੀ ਨਹੀਂ ਮਿਲਦੀ ।

ਮੋਤੀ ਦੀ ਕਦਰ ਜੇ ਆਪ ਕਰਨੀ ਨਾਹ ਆਉਂਦੀ ਹੋਵੇ, ਤਾਂ ਬੇਸ਼ੱਕ ਕੋਈ ਧਿਰ ਕਿਸੇ ਪਰਖ ਵਾਲੇ ਪਾਸੋਂ ਮੁੱਲ ਪਵਾ ਵੇਖੇ । ਉਸ ਪਰਖ ਜਾਣਨ ਵਾਲੇ ਨਾਲ ਪ੍ਰੇਮ ਲਾਇਆਂ ਉਹ ਨਾਮ-ਮੋਤੀ ਮਿਲਿਆ ਰਹਿੰਦਾ ਹੈ (ਭਾਵ, ਹੱਥੋਂ ਅਜਾਈਂ ਨਹੀਂ ਜਾਂਦਾ) ਤੇ (ਮਾਨੋ) ਨੌ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ ।

(ਹਿਰਦੇ-) ਘਰ ਵਿਚ (ਨਾਮ-) ਧਨ ਹੁੰਦਿਆਂ ਭੀ ਜਗਤ ਭੁੱਖਾ (ਭਾਵ, ਤ੍ਰਿਸ਼ਨਾ ਦਾ ਮਾਰਿਆ) ਮਰ ਰਿਹਾ ਹੈ, ਇਹ ਸਮਝ ਗੁਰੂ ਤੋਂ ਬਿਨਾ ਨਹੀਂ ਆਉਂਦੀ; ਜਿਸ ਦੇ ਮਨ ਵਿਚ ਤੇ ਤਨ ਵਿਚ ਠੰਢ ਪਾਣ ਵਾਲਾ ਸ਼ਬਦ ਵੱਸਦਾ ਹੈ ਉਸ ਨੂੰ (ਪ੍ਰਭੂ ਨਾਲੋਂ) ਵਿਛੋੜਾ ਨਹੀਂ ਹੁੰਦਾ ਤੇ ਨਾਹ ਹੀ ਸੋਗ ਵਾਪਰਦਾ ਹੈ ।

(ਪਰ ਇਹ ਨਾਮ-) ਵਸਤ ਮੂਰਖ ਦੇ ਭਾ ਦੀ ਬਿਗਾਨੀ ਰਹਿੰਦੀ ਹੈ (ਭਾਵ, ਮੂਰਖ ਦੇ ਹਿਰਦੇ ਵਿਚ ਨਹੀਂ ਵੱਸਦੀ) ਉਹ ਅਹੰਕਾਰ ਕਰਦਾ ਹੈ ਤੇ ਆਪਣੇ ਆਪ ਨੂੰ ਵੱਡਾ ਜਤਾਂਦਾ ਹੈ । ਹੇ ਨਾਨਕ ! ਜਦ ਤਕ (ਗੁਰ-ਸ਼ਬਦ ਦੀ ਰਾਹੀਂ) ਸਮਝ ਨਹੀਂ ਪੈਂਦੀ ਤਦ ਤਕ ਕਿਸੇ ਨੇ (ਇਹ ਨਾਮ-ਧਨ ਪ੍ਰਾਪਤ ਨਹੀਂ ਕੀਤਾ (ਤੇ ਇਸ ਨਾਮ-ਧਨ ਤੋਂ ਬਿਨਾ ਜੀਵ) ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ ।੧।

**ਮਃ ੩ ॥ ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ, ਸਰਸੇ ਸਜਣ ਸੰਤ ਪਿਆਰੇ ॥ ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ, ਜਿ ਆਪਿ ਮੇਲੇ ਕਰਤਾਰੇ ॥ ਅੰਤਰਿ ਸਬਦੁ ਰਵਿਆ ਗੁਰੁ ਪਾਇਆ, ਸਗਲੇ ਦੂਖ ਨਿਵਾਰੇ ॥ ਹਰਿ ਸੁਖਦਾਤਾ ਸਦਾ ਸਲਾਹੀ ਅੰਤਰਿ ਰਖਾਂ ਉਰ ਧਾਰੇ ॥ ਮਨਮੁਖੁ ਤਿਨ ਕੀ ਬਖੀਲੀ ਕਿ ਕਰੇ, ਜਿ ਸਚੈ ਸਬਦਿ ਸਵਾਰੇ ॥ ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ, ਸਰਣਾਗਤਿ ਪਏ ਗੁਰ ਦੁਆਰੇ ॥ ਨਾਨਕ ਗੁਰਮੁਖਿ ਸੇ ਸੁਹੇਲੇ ਭਏ, ਮੁਖ ਊਜਲ ਦਰਬਾਰੇ ॥੨॥ (ਪੰਨਾ ੧੨੪੯)**

**ਪਦ ਅਰਥ**:— ਮਨਿ—ਮਨ ਵਿਚ । ਸਰਸੇ—ਸ+ਰਸੇ, ਖਿੜ ਪਏ, ਪ੍ਰਸੰਨ ਹੋ ਗਏ । ਸਜਨ—ਗੁਰਮੁਖ । ਧੁਰਿ—ਧੁਰ ਤੋਂ, ਮੁੱਢ ਤੋਂ । ਜਿ—ਜਿਨ੍ਹਾਂ ਨੂੰ । ਰਵਿਆ—ਪਰਗਟ ਹੋਇਆ, ਵੱਸਿਆ । ਨਿਵਾਰੇ—ਦੂਰ ਕੀਤੇ । ਅੰਤਰਿ ਉਰਧਾਰੇ—ਹਿਰਦੇ ਵਿਚ ਧਾਰ ਕੇ । ਬਖੀਲੀ—ਚੁਗ਼ਲੀ । ਸਚੈ—ਸੱਚੇ ਪ੍ਰਭੂ ਨੇ । ਸਬਦਿ—ਗੁਰ-ਸ਼ਬਦ ਦੀ ਰਾਹੀਂ । ਪਤਿ—ਇੱਜ਼ਤ । ਸਹੇਲੇ—ਸੁਖੀ । ਦਰਬਾਰੇ—ਪ੍ਰਭੂ ਦੀ ਹਜ਼ੂਰੀ ਵਿਚ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ।

**ਅਰਥ**:— ਉਹ ਗੁਰਮੁਖ ਪਿਆਰੇ ਸੰਤ ਖਿੜੇ-ਮੱਥੇ ਰਹਿੰਦੇ ਹਨ, ਉਹਨਾਂ ਦੇ ਮਨ ਵਿਚ ਖ਼ੁਸ਼ੀ ਬਣੀ ਰਹਿੰਦੀ ਹੈ, ਜਿਨ੍ਹਾਂ ਨੂੰ ਪ੍ਰੀਤਮ ਪ੍ਰਭੂ ਮਿਲ ਪੈਂਦਾ ਹੈ; ਜੋ ਧੁਰੋਂ ਹੀ ਪ੍ਰਭੂ ਨਾਲ ਮਿਲੇ ਹੋਏ ਹਨ, ਜਿਨ੍ਹਾਂ ਨੂੰ ਕਰਤਾਰ ਨੇ ਆਪ ਆਪਣੇ ਨਾਲ ਮਿਲਾਇਆ ਹੈ, ਉਹ ਕਦੇ ਉਸ ਤੋਂ ਵਿਛੁੜਦੇ ਨਹੀਂ ਹਨ ।

ਜਿਨ੍ਹਾਂ ਦੇ ਅੰਦਰ ਗੁਰੂ ਦਾ ਸ਼ਬਦ ਵੱਸਦਾ ਹੈ, ਜਿਨ੍ਹਾਂ ਨੂੰ ਗੁਰੂ ਮਿਲ ਪੈਂਦਾ ਹੈ, ਉਹਨਾਂ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ, (ਉਹਨਾਂ ਦੇ ਅੰਦਰ ਇਹ ਤਾਂਘ ਹੁੰਦੀ ਹੈ—) ਮੈਂ ਸੁਖ ਦੇਣ ਵਾਲੇ ਪ੍ਰਭੂ ਦੀ ਸਦਾ ਸਿਫ਼ਤਿ-ਸਾਲਾਹ ਕਰਾਂ, ਮੈਂ ਪ੍ਰਭੂ ਨੂੰ ਸਦਾ ਹਿਰਦੇ ਵਿਚ ਸੰਭਾਲ ਰੱਖਾਂ ।

ਜਿਨ੍ਹਾਂ ਨੂੰ ਗੁਰ-ਸ਼ਬਦ ਦੀ ਰਾਹੀਂ ਸੱਚੇ ਪ੍ਰਭੂ ਨੇ ਆਪ ਸੋਹਣਾ ਬਣਾ ਦਿੱਤਾ ਹੈ, ਕੋਈ ਮਨਮੁਖ ਉਹਨਾਂ ਦੀ ਕੀਹ ਨਿੰਦਾ ਕਰ ਸਕਦਾ ਹੈ ? ਪਿਆਰਾ ਪ੍ਰਭੂ ਉਹਨਾਂ ਦੀ ਲਾਜ ਆਪ ਰੱਖਦਾ ਹੈ, ਉਹ ਸਦਾ ਗੁਰੂ ਦੇ ਦਰ ਤੇ ਪ੍ਰਭੂ ਦੀ ਸਰਨ ਵਿਚ ਟਿਕੇ ਰਹਿੰਦੇ ਹਨ । ਹੇ ਨਾਨਕ ! ਉਹ ਗੁਰਮੁਖ (ਇਥੇ) ਸੁਖੀ ਰਹਿੰਦੇ ਹਨ ਤੇ ਪ੍ਰਭੂ ਦੀ ਹਜ਼ੂਰੀ ਵਿਚ ਉਹਨਾਂ ਦੇ ਮੱਥੇ ਖਿੜੇ ਰਹਿੰਦੇ ਹਨ ।੨।

**ਪਉੜੀ ॥ ਇਸਤਰੀ ਪੁਰਖੈ ਬਹੁ ਪ੍ਰੀਤਿ, ਮਿਲਿ ਮੋਹੁ ਵਧਾਇਆ ॥ ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ ॥ ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥ ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ ॥ ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ ॥੩੨॥ (ਪੰਨਾ ੧੨੪੯)**

**ਪਦ ਅਰਥ**:— ਪੁਰਖੈ—ਮਨੁੱਖ ਦੀ । ਮਿਲਿ—(ਇਸਤ੍ਰੀ ਨੂੰ) ਮਿਲ ਕੇ । ਕਲਤ੍ਰੁ—ਇਸਤ੍ਰੀ । ਵਿਗਸੈ—ਖ਼ੁਸ਼ ਹੁੰਦਾ ਹੈ, ਖਿੜਦਾ ਹੈ । ਮੋਹਿ—ਮੋਹ ਦੇ ਕਾਰਨ । ਦੇਸਿ—ਆਪਣੇ ਦੇਸ ਵਿਚੋਂ । ਪਰਦੇਸਿ—ਹੋਰ ਦੇਸ ਵਿਚੋਂ

। ਆਣਿ—ਲਿਆ ਕੇ । ਮੁਹਿ—ਮੂੰਹ ਵਿਚ । ਅੰਤਿ—ਆਖ਼ਰ ਨੂੰ । ਧ੍ਰਿਗੁ—ਫਿਟਕਾਰ-ਜੋਗ । ਜਿਤੁ—ਜਿਸ ਵਿਚ ।

**ਅਰਥ**:— ਮਨੁੱਖ ਦੀ (ਆਪਣੀ) ਵਹੁਟੀ ਨਾਲ ਬੜੀ ਪ੍ਰੀਤ ਹੁੰਦੀ ਹੈ, (ਵਹੁਟੀ ਨੂੰ) ਮਿਲ ਕੇ ਬੜਾ ਮੋਹ ਕਰਦਾ ਹੈ; ਨਿੱਤ (ਆਪਣੇ) ਪੁੱਤਰ ਨੂੰ ਤੇ (ਆਪਣੀ) ਵਹੁਟੀ ਨੂੰ ਵੇਖਦਾ ਹੈ ਤੇ ਮਾਇਆ ਦੇ ਮੋਹ ਦੇ ਕਾਰਨ ਖ਼ੁਸ਼ ਹੁੰਦਾ ਹੈ; ਦੇਸੋਂ ਪਰਦੇਸੋਂ ਧਨ ਠੱਗ ਕੇ ਲਿਆ ਕੇ ਉਹਨਾਂ ਨੂੰ ਖੁਆਂਦਾ ਹੈ;

ਆਖ਼ਰ ਇਹ ਧਨ ਵੈਰ-ਵਿਰੋਧ ਪੈਦਾ ਕਰ ਦੇਂਦਾ ਹੈ (ਤੇ ਧਨ ਦੀ ਖ਼ਾਤਰ ਕੀਤੇ ਪਾਪਾਂ ਤੋਂ) ਕੋਈ ਛਡਾ ਨਹੀਂ ਸਕਦਾ । ਹੇ ਨਾਨਕ ! ਨਾਮ ਤੋਂ ਵਾਂਜੇ ਰਹਿ ਕੇ ਇਹ ਮੋਹ ਫਿਟਕਾਰ-ਜੋਗ ਹੈ, ਕਿਉਂਕਿ ਇਸ ਮੋਹ ਵਿਚ ਲੱਗ ਕੇ ਮਨੁੱਖ ਦੁੱਖ ਪਾਂਦਾ ਹੈ ।੩੨।

**ਸਲੋਕ ਮਃ ੩ ॥ ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ ॥ ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ ॥ ਬਿਨੁ ਨਾਵੈ ਜਿ ਹੋਰੁ ਖਾਣਾ, ਤਿਤੁ ਰੋਗੁ ਲਗੈ ਤਨਿ ਧਾਇ ॥ ਨਾਨਕ ਰਸ ਕਸ ਸਬਦੁ ਸਲਾਹਣਾ, ਆਪੇ ਲਏ ਮਿਲਾਇ ॥੧॥ (ਪੰਨਾ ੧੨੫੦)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਕੋਲ । ਅੰਮ੍ਰਿਤੁ—ਸੁੱਚਾ ਪਵਿਤ੍ਰ ਭੋਜਨ, ਆਤਮਕ ਜੀਵਨ ਦੇਣ ਵਾਲਾ ਭੋਜਨ । ਜਿਤੁ ਖਾਧੇ—ਜਿਸ ਦੇ ਖਾਣ ਨਾਲ । ਭੁਖ—ਤ੍ਰਿਸ਼ਨਾ, ਮਾਇਆ ਦੀ ਭੁੱਖ । ਮਨਿ—ਮਨ ਵਿਚ । ਬਿਨੁ ਨਾਵੈ—ਨਾਮ ਨੂੰ ਵਿਸਾਰ ਕੇ । ਜਿ ਹੋਰ ਖਾਣਾ—ਖਾਣ ਪੀਣ ਦਾ ਹੋਰ ਜੋ ਭੀ ਚਸਕਾ ਹੈ । ਤਿਤੁ—ਉਸ (ਚਸਕੇ) ਦੇ ਕਾਰਨ । ਧਾਇ—ਧਾ ਕੇ, ਡੂੰਘਾ ਅਸਰ ਕਰਕੇ । ਰਸ ਕਸ—ਕਈ ਤਰ੍ਹਾਂ ਦੇ ਰਸ ਚਸਕੇ । ਸਾਲਾਹਣਾ—ਸਿਫ਼ਤਿ-ਸਾਲਾਹ ।

**ਅਰਥ**:— ਗੁਰੂ ਦੇ ਪਾਸ ਪ੍ਰਭੂ ਦਾ ਨਾਮ ਇਕ ਐਸਾ ਪਵਿਤ੍ਰ ਭੋਜਨ ਹੈ ਜਿਸ ਦੇ ਖਾਣ ਨਾਲ (ਮਾਇਆ ਦੀ) ਭੁੱਖ ਸਾਰੀ ਦੂਰ ਹੋ ਜਾਂਦੀ ਹੈ, (ਮਾਇਆ ਦੀ) ਤ੍ਰਿਸ਼ਨਾ ਉੱਕਾ ਹੀ ਨਹੀਂ ਰਹਿੰਦੀ, ਮਨ ਵਿਚ ਪ੍ਰਭੂ ਦਾ ਨਾਮ ਆ ਵੱਸਦਾ ਹੈ । ਪ੍ਰਭੂ ਦਾ ਨਾਮ ਵਿਸਾਰ ਕੇ ਖਾਣ-ਪੀਣ ਦਾ ਜੋ ਭੀ ਕੋਈ ਹੋਰ ਚਸਕਾ (ਮਨੁੱਖ ਨੂੰ ਲੱਗਦਾ) ਹੈ ਉਸ ਦੀ ਰਾਹੀਂ (ਤ੍ਰਿਸ਼ਨਾ ਦਾ) ਰੋਗ ਸਰੀਰ ਵਿਚ ਬੜਾ ਡੂੰਘਾ ਅਸਰ ਪਾ ਕੇ ਆ ਗ੍ਰਸਦਾ ਹੈ ।

ਹੇ ਨਾਨਕ ! ਜੇ ਮਨੁੱਖ (ਮਾਇਆ ਦੇ) ਅਨੇਕਾਂ ਕਿਸਮ ਦੇ ਸੁਆਦਾਂ ਦੇ ਥਾਂ ਗੁਰੂ ਦੇ ਸ਼ਬਦ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਨੂੰ ਗ੍ਰਹਿਣ ਕਰੇ ਤਾਂ ਪ੍ਰਭੂ ਆਪ ਹੀ ਇਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੧।

**ਮਃ ੩ ॥ ਜੀਆ ਅੰਦਰਿ ਜੀਉ ਸਬਦੁ ਹੈ, ਜਿਤੁ ਸਹ ਮੇਲਾਵਾ ਹੋਇ ॥ ਬਿਨੁ ਸਬਦੈ ਜਗਿ ਆਨ੍ਹੇਰੁ ਹੈ, ਸਬਦੇ ਪਰਗਟੁ ਹੋਇ ॥ ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥ ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥ ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ ॥੨॥ (ਪੰਨਾ ੧੨੫੦)**

**ਪਦ ਅਰਥ**:— ਜੀਉ—ਜਿੰਦ । ਸਬਦੁ—ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਜਿਤੁ—ਜਿਸ ਦੀ ਰਾਹੀਂ । ਸਹ—ਖਸਮ ਦਾ । ਜਗਿ—ਜਗਤ ਵਿਚ । ਪਰਗਟੁ—ਚਾਨਣ । ਮੋਨੀ—ਮੁਨੀ ਲੋਕ । ਭੇਖ—ਭੇਖਾਂ ਵਾਲੇ । ਤਨੁ ਧੋਇ—(ਤੀਰਥਾਂ ਉਤੇ) ਸਰੀਰ ਨੂੰ ਧੋ ਕੇ । ਨਦਰਿ—ਮਿਹਰ ਦੀ ਨਜ਼ਰ ਨਾਲ । ਕਰਮਿ—ਬਖ਼ਸ਼ਸ਼ ਦੀ ਰਾਹੀਂ ।

**ਅਰਥ**:— ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਜੀਵਾਂ ਦੇ ਅੰਦਰ ਜ਼ਿੰਦਗੀ ਹੈ, ਇਸ ਸਿਫ਼ਤਿ-ਸਾਲਾਹ ਦੀ ਰਾਹੀਂ ਖਸਮ-ਪ੍ਰਭੂ ਨਾਲ (ਜੀਵ ਦਾ) ਮਿਲਾਪ ਹੁੰਦਾ ਹੈ; ਪ੍ਰਭੂ ਦੀ ਸਿਫ਼ਤ-ਸਾਲਾਹ ਤੋਂ ਖੁੰਝ ਕੇ ਜਗਤ ਵਿਚ (ਆਤਮਕ ਜੀਵਨ ਵਲੋਂ) ਹਨੇਰਾ ਹੈ, ਸ਼ਬਦ ਦੀ ਰਾਹੀਂ ਹੀ (ਹਨੇਰਾ ਦੂਰ ਹੋ ਕੇ, ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੁੰਦਾ ਹੈ ।

ਮੁਨੀ ਲੋਕ ਤੇ ਪੰਡਿਤ (ਧਾਰਮਿਕ ਪੁਸਤਕਾਂ) ਪੜ੍ਹ ਪੜ੍ਹ ਕੇ ਹਾਰ ਗਏ, ਭੇਖਾਂ ਵਾਲੇ ਸਾਧੂ ਤੀਰਥਾਂ ਉਤੇ ਇਸ਼ਨਾਨ ਕਰ ਕਰ ਕੇ ਥੱਕ ਗਏ, ਪਰ ਸਿਫ਼ਤਿ-ਸਾਲਾਹ ਦੀ ਬਾਣੀ ਤੋਂ ਬਿਨਾ ਕਿਸੇ ਨੂੰ ਭੀ ਖਸਮ ਪ੍ਰਭੂ ਨਹੀਂ ਮਿਲਿਆ, ਸਭ ਦੁਖੀ ਹੋ ਕੇ ਰੋ ਕੇ ਹੀ ਇਥੋਂ ਗਏ ।

ਹੇ ਨਾਨਕ ! ਸਿਫ਼ਤਿ-ਸਾਲਾਹ ਭੀ ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਮਿਲਦੀ ਹੈ, ਪ੍ਰਭੂ ਦੀ ਬਖ਼ਸ਼ਸ਼ ਨਾਲ ਹੀ ਪ੍ਰਾਪਤ ਹੁੰਦੀ ਹੈ ।੨।

**ਪਉੜੀ ॥ ਇਸਤ੍ਰੀ ਪੁਰਖੈ ਅਤਿ ਨੇਹੁ, ਬਹਿ ਮੰਦੁ ਪਕਾਇਆ ॥ ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ ॥ ਕਿਉ ਰਹੀਐ ਥਿਰੁ ਜਗਿ, ਕੋ ਕਢਹੁ ਉਪਾਇਆ ॥ ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ ॥ ਨਾਨਕ ਬਖਸਿ ਮਿਲਾਇਅਨੁ, ਹਰਿ ਨਾਮਿ ਸਮਾਇਆ ॥੩੩॥ (ਪੰਨਾ ੧੨੫੦)**

**ਪਦ ਅਰਥ**:— ਅਤਿ ਨੇਹੁ—ਬਹੁਤ ਪਿਆਰ । ਬਹਿ—ਬੈਠ ਕੇ । ਮੰਦੁ—ਮੰਦੀ ਸਲਾਹ, ਵਿਕਾਰ ਦੀ ਚਿਤਵਨੀ । ਚਲਸੁ—ਨਾਸ ਹੋ ਜਾਇਗੀ । ਜਗਿ—ਜਗਤ ਵਿਚ । ਕੋ ਉਪਾਇਆ—ਕੋਈ ਉਪਾਉ । ਕਢਹੁ—ਲੱਭੋ । ਚਾਕਰੀ—ਸੇਵਾ । ਥਿਰੁ—ਸਦਾ-ਕਾਇਮ । ਕੰਧੁ—ਸਰੀਰ । ਸਬਾਇਆ—ਸਾਰਾ । ਬਖਸਿ—ਮਿਹਰ ਕਰ ਕੇ । ਮਿਲਾਇਅਨੁ—ਮਿਲਾਏ ਹਨ ਉਸ (ਪ੍ਰਭੂ) ਨੇ । ਨਾਮਿ—ਨਾਮ ਵਿਚ । ਸੇਵਾ—ਭਗਤੀ । ਥਿਰੁ—ਅਟੱਲ, ਅਡੋਲ, (ਵਿਕਾਰਾਂ ਦੇ ਟਾਕਰੇ ਤੇ) ਤਕੜਾ ।

**ਅਰਥ**:— (ਜੇ) ਮਨੁੱਖ ਦਾ (ਆਪਣੀ) ਇਸਤ੍ਰੀ ਨਾਲ ਬਹੁਤ ਪਿਆਰ ਹੈ (ਤਾਂ ਇਸ ਦਾ ਸਿੱਟਾ ਆਮ ਤੌਰ ਤੇ ਇਹੀ ਨਿਕਲਦਾ ਹੈ ਕਿ) ਬੈਠ ਕੇ ਕੋਈ ਵਿਕਾਰ ਦੀ ਚਿਤਵਨੀ ਹੀ ਚਿਤਵਦਾ ਹੈ (ਤੇ ਨਾਸਵੰਤ ਨਾਲ ਮੋਹ ਵਧਦਾ ਜਾਂਦਾ ਹੈ); ਪਰ, ਮੇਰੇ ਪ੍ਰਭੂ ਦਾ ਭਾਣਾ ਇਹ ਹੈ ਕਿ ਜੋ ਕੁਝ (ਅੱਖੀਂ) ਦਿੱਸਦਾ ਹੈ ਇਹ ਸਭ ਨਾਸ ਹੋ ਜਾਣਾ ਹੈ ।

ਫਿਰ ਕੋਈ ਐਸਾ ਉਪਾਉ ਲੱਭੋ ਜਿਸ ਕਰ ਕੇ ਜਗਤ ਵਿਚ ਸਦਾ ਟਿਕੇ ਰਹਿ ਸਕੀਏ (ਭਾਵ, ਸਦਾ ਟਿਕੇ ਰਹਿਣ ਵਾਲੇ ਪ੍ਰਭੂ ਨਾਲ ਇਕ-ਸੁਰ ਹੋ ਸਕੀਏ), (ਉਹ ਉਪਾਉ) ਪੂਰੇ ਸਤਿਗੁਰੂ ਦੀ (ਦੱਸੀ) ਸੇਵਾ-ਭਗਤੀ ਹੀ ਹੈ ਜਿਸ ਕਰਕੇ ਸਾਰਾ ਸਰੀਰ (ਭਾਵ, ਸਾਰੇ ਗਿਆਨ-ਇੰਦ੍ਰੇ) (ਵਿਕਾਰਾਂ ਦੇ ਟਾਕਰੇ ਤੇ) ਅਡੋਲ ਰਹਿ ਸਕਦਾ ਹੈ ।

ਹੇ ਨਾਨਕ ! ਜਿਨ੍ਹਾਂ ਨੂੰ ਉਸ ਪ੍ਰਭੂ ਨੇ ਮਿਹਰ ਕਰ ਕੇ (ਆਪਣੇ ਨਾਲ) ਮਿਲਾਇਆ ਹੈ ਉਹ ਉਸ ਹਰੀ ਦੇ ਨਾਮ ਵਿਚ ਲੀਨ ਰਹਿੰਦੇ ਹਨ ।੩੩।

**ਸਲੋਕ ਮਃ ੩ ॥ ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ ॥ ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ ॥ ਗੁਰਮੁਖਿ ਜਿਨਾ ਸਬਦੁ ਮਨਿ ਵਸੈ, ਦਰਗਹ ਮੋਖ ਦੁਆਰੁ ॥ ਨਾਨਕ ਆਪੇ ਮੇਲਿ ਲਏ ਆਪੇ ਬਖਸਣਹਾਰੁ ॥੧॥ (ਪੰਨਾ ੧੨੫੦)**

**ਪਦ ਅਰਥ**:— ਹੇਤੁ—ਪਿਆਰ, ਹਿਤ । ਅਪਾਰੁ—ਬੇਅੰਤ । ਅਪਾਰੁ ਹੇਤੁ—ਬੇਅੰਤ ਪਿਆਰ (ਜੋ ਗੁਰੂ ਜੀਵਾਂ ਨਾਲ ਕਰਦਾ ਹੈ) । ਲੋਭਿ—ਲੋਭ ਵਿਚ । ਲੋਭਿ ਲਹਰਿ—ਲੋਭ-ਰੂਪ ਲਹਿਰ ਵਿਚ ਫਸ ਕੇ । ਸੁਧਿ ਮਤਿ—

ਅਕਲ-ਹੋਸ਼ । ਸਚਿ—ਸੱਚੇ ਪ੍ਰਭੂ ਵਿਚ । ਮੋਖ ਦੁਆਰੁ—(ਮਾਇਆ ਦੇ ਮੋਹ ਤੋਂ) ਬਚਣ ਦਾ ਰਾਹ । ਭਉ—ਡਰ, ਅਦਬ ।

**ਅਰਥ**:— ਮਾਇਆ ਦੇ ਮੋਹ ਵਿਚ ਪੈ ਕੇ ਮਨੁੱਖ ਗੁਰੂ ਦਾ ਅਦਬ ਭੁਲਾ ਦੇਂਦਾ ਹੈ, ਤੇ (ਇਹ ਭੀ) ਵਿਸਾਰ ਦੇਂਦਾ ਹੈ ਕਿ ਗੁਰੂ (ਕਿਤਨਾ) ਬੇਅੰਤ ਪਿਆਰ (ਇਸ ਨਾਲ ਕਰਦਾ ਹੈ); ਲੋਭ-ਲਹਿਰ ਵਿਚ ਫਸ ਕੇ ਇਸ ਦੀ ਅਕਲ-ਹੋਸ਼ ਗੁੰਮ ਹੋ ਜਾਂਦੀ ਹੈ, ਸਦਾ-ਥਿਰ ਪ੍ਰਭੂ ਵਿਚ ਇਸ ਦਾ ਪਿਆਰ ਨਹੀਂ ਬਣਦਾ ।

ਗੁਰੂ ਦੇ ਸਨਮੁਖ ਰਹਿਣ ਵਾਲੇ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਗੁਰੂ ਦਾ ਸ਼ਬਦ ਵੱਸਦਾ ਹੈ, ਉਹਨਾਂ ਨੂੰ ਪ੍ਰਭੂ ਦੀ ਹਜ਼ੂਰੀ ਪ੍ਰਾਪਤ ਹੋ ਜਾਂਦੀ ਹੈ, ਉਹਨਾਂ ਨੂੰ ਮਾਇਆ ਦੇ ਮੋਹ ਤੋਂ ਬਚਣ ਦਾ ਰਾਹ ਲੱਭ ਪੈਂਦਾ ਹੈ; ਹੇ ਨਾਨਕ ! ਬਖ਼ਸ਼ਣਹਾਰ ਪ੍ਰਭੂ ਆਪ ਹੀ ਗੁਰਮੁਖਾਂ ਨੂੰ ਆਪਣੇ ਨਾਲ ਜੋੜ ਲੈਂਦਾ ਹੈ ।੧।

**ਮਃ ੪ ॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ, ਵਿਸਰੇ ਸਰੈ ਨ ਬਿੰਦ ॥ ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥੨॥ (ਪੰਨਾ ੧੨੫੦)**

**ਪਦ ਅਰਥ**:— ਸਰੈ ਨ ਬਿੰਦ—ਇਕ ਘੜੀ ਭੀ ਨਹੀਂ ਨਿੱਭਦੀ । ਵਿਸਰੈ ਸਰੈ ਨ ਬਿੰਦ—ਇਕ ਘੜੀ ਭਰ ਭੀ ਵਿਸਾਰਨਾ ਨਹੀਂ ਪੁੱਜਦਾ । ਜਿਸਹਿ—ਜਿਸੈ, ਜਿਸ ਨੂੰ । ਚਿੰਦ—ਫ਼ਿਕਰ ।

**ਅਰਥ**:— ਹੇ ਨਾਨਕ ! ਆਖ—ਜਿਸ ਪ੍ਰਭੂ ਤੋਂ ਬਿਨਾ ਇਕ ਘੜੀ ਭੀ ਜੀਊ ਨਹੀਂ ਸਕਦਾ, ਜਿਸ ਨੂੰ ਇਕ ਘੜੀ ਭੀ ਵਿਸਾਰਿਆਂ ਨਿੱਭਦੀ ਨਹੀਂ, ਹੇ ਮਨ ! ਜਿਸ ਪ੍ਰਭੂ ਨੂੰ ਅਸਾਡਾ (ਹਰ ਵੇਲੇ) ਫ਼ਿਕਰ ਹੈ, ਉਸ ਨਾਲ ਰੁੱਸਣਾ ਠੀਕ ਨਹੀਂ ।੨।

**ਮਃ ੪ ॥ ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ ॥ ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ ॥ ਸਭ ਧਰਤਿ ਭਈ ਹਰੀਆਵਲੀ, ਅੰਨੁ ਜੰਮਿਆ ਬੋਹਲ ਲਾਇ ॥ ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ਹਰਿ ਆਪੇ ਪਾਵੈ ਥਾਇ ॥ ਹਰਿ ਤਿਸਹਿ ਧਿਆਵਹੁ ਸੰਤ ਜਨਹੁ ਜੁ ਅੰਤੇ ਲਏ ਛਡਾਇ ॥ ਹਰਿ ਕੀਰਤਿ ਭਗਤਿ ਅਨੰਦੁ ਹੈ, ਸਦਾ ਸੁਖੁ ਵਸੈ ਮਨਿ ਆਇ ॥ ਜਿਨ੍ਹਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ ॥ ਜਨ ਨਾਨਕੁ ਤ੍ਰਿਪਤੈ ਗਾਇ ਗੁਣ, ਹਰਿ ਦਰਸਨੁ ਦੇਹੁ ਸੁਭਾਇ ॥੩॥ (ਪੰਨਾ ੧੨੫੦)**

**ਪਦ ਅਰਥ**:— ਝਿਮਝਿਮਾ—ਇਕ-ਰਸ ਵਰ੍ਹਨ ਵਾਲਾ, ਝੜੀ ਲਾਣ ਵਾਲਾ । ਗੁਰਮੁਖਿ—ਗੁਰੂ ਦੇ ਸਨਮੁਖ ਮਨੁੱਖ । ਕਾੜਾ—ਕਾੜ੍ਹਾ, ਘੁੰਮਾ, ਗਰਮੀ । ਵੁਠਾ—ਵੱਸਦਾ ਹੈ । ਛਹਬਰ—ਝੜੀ । ਹਰੀਆਵਲੀ—(ਹਰੀ+ਆਵਲੀ) ਸਬਜ਼ੀ ਵਾਲੀ । ਜੰਮਿਆ—ਪੈਦਾ ਹੁੰਦਾ ਹੈ । ਬੋਹਲ—ਦਾਣਿਆਂ ਦੇ ਢੇਰ । ਪਾਵੈ ਥਾਇ—ਕਬੂਲ ਕਰਦਾ ਹੈ । ਕੀਰਤਿ—ਸਿਫ਼ਤਿ-ਸਾਲਾਹ । ਭਗਤਿ—ਬੰਦਗੀ । ਤ੍ਰਿਪਤੈ—ਰੱਜਦਾ ਹੈ । ਸੁਭਾਇ—ਸੁਭਾਉ ਅਨੁਸਾਰ ਮਿਹਰ ਨਾਲ । ਅਚਿੰਤੁ—ਅ-ਚਿੰਤੁ, ਜਿਸ ਨੂੰ ਕੋਈ ਚਿੰਤਾ ਪੋਹ ਨਹੀਂ ਸਕਦੀ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਾ ਮਨੁੱਖ ।

**ਅਰਥ**:— ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਹਰੀ ਦਾ ਨਾਮ ਸਿਮਰਦਾ ਹੈ (ਉਸ ਦੇ ਵਾਸਤੇ, ਮਾਨੋ) ਇਕ-ਰਸ ਵਰ੍ਹਨ ਵਾਲਾ ਸਾਵਣ (ਦਾ ਮਹੀਨਾ) ਆ ਜਾਂਦਾ ਹੈ, ਜਦੋਂ ਝੜੀ ਲਾ ਕੇ ਮੀਂਹ ਵੱਸਦਾ ਹੈ, ਘੁੰਮਾ ਤੇ ਲੋਕਾਂ ਦੇ ਦੁੱਖ ਤੇ ਭੁੱਖਾਂ ਸਭ ਦੂਰ ਕਰ ਦੇਂਦਾ ਹੈ, (ਕਿਉਂਕਿ) ਸਾਰੀ ਧਰਤੀ ਉਤੇ ਹਰਿਆਉਲ ਹੀ ਦਿੱਸਦੀ ਹੈ ਤੇ ਢੇਰਾਂ ਦੇ ਢੇਰ ਅੰਨ ਪੈਦਾ ਹੁੰਦਾ ਹੈ; (ਇਸੇ ਤਰ੍ਹਾਂ, ਗੁਰਮੁਖ ਨੂੰ) ਅਚਿੰਤ ਪ੍ਰਭੂ ਆਪ ਹੀ ਮਿਹਰ ਕਰ ਕੇ ਆਪਣੇ ਨੇੜੇ ਲਿਆਉਂਦਾ ਹੈ, ਉਸ ਦੀ ਮਿਹਨਤ ਨੂੰ ਆਪ ਹੀ ਪ੍ਰਵਾਨ ਕਰਦਾ ਹੈ ।

ਹੇ ਸੰਤ ਜਨੋ ! ਉਸ ਪ੍ਰਭੂ ਨੂੰ ਯਾਦ ਕਰੋ ਜੋ ਆਖ਼ਰ (ਇਹਨਾਂ ਦੁੱਖਾਂ ਭੁੱਖਾਂ ਤੋਂ) ਖ਼ਲਾਸੀ ਦਿਵਾਉਂਦਾ ਹੈ । ਪ੍ਰਭੂ ਦੀ ਸਿਫ਼ਤਿ-ਸਾਲਾਹ ਤੇ ਬੰਦਗੀ ਵਿਚ ਹੀ (ਅਸਲ) ਆਨੰਦ ਹੈ, ਸਦਾ ਲਈ ਮਨ ਵਿਚ ਸੁਖ ਆ ਵੱਸਦਾ ਹੈ । ਜਿਨ੍ਹਾਂ ਗੁਰਮੁਖਾਂ ਨੇ ਨਾਮ ਸਿਮਰਿਆ ਹੈ ਉਹਨਾਂ ਦੇ ਦੁੱਖ ਦੂਰ ਹੋ ਜਾਂਦੇ ਹਨ, ਉਹਨਾਂ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ । ਦਾਸ ਨਾਨਕ ਭੀ ਪ੍ਰਭੂ ਦੇ ਗੁਣ ਗਾ ਗਾ ਕੇ ਹੀ (ਮਾਇਆ ਵਲੋਂ) ਤ੍ਰਿਪਤ ਹੈ (ਤੇ ਅਰਜ਼ੋਈ ਕਰਦਾ ਹੈ—) ਹੇ ਹਰੀ ! ਮਿਹਰ ਕਰ ਕੇ ਦੀਦਾਰ ਦੇਹ ।੩।

**ਪਉੜੀ ॥ ਗੁਰ ਪੂਰੇ ਕੀ ਦਾਤਿ, ਨਿਤ ਦੇਵੈ ਚੜੈ ਸਵਾਈਆ ॥ ਤੁਸਿ ਦੇਵੈ ਆਪਿ ਦਇਆਲੁ, ਨ ਛਪੈ ਛਪਾਈਆ ॥ ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ ॥ ਜੇ ਕੋ ਕਰੇ ਉਸ ਦੀ ਰੀਸ, ਸਿਰਿ ਛਾਈ ਪਾਈਆ ॥ ਨਾਨਕ ਅਪੜਿ ਕੋਇ ਨ ਸਕਈ, ਪੂਰੇ ਸਤਿਗੁਰ ਕੀ ਵਡਿਆਈਆ ॥੩੪॥ (ਪੰਨਾ ੧੨੫੦)**

**ਪਦ ਅਰਥ**:— ਦਾਤਿ—ਬਖ਼ਸ਼ਸ਼ । ਚੜੈ ਸਵਾਈਆ—ਵਧਦੀ ਹੈ । ਤੁਸਿ—ਤ੍ਰੁਠ ਕੇ, ਪ੍ਰਸੰਨ ਹੋ ਕੇ । ਨ ਛਪੈ ਛਪਾਈਆ—ਲੁਕਾਈ ਲੁਕਦੀ ਨਹੀਂ । ਉਨਮਨ—ਉਨਮਨ ਵਿਚ, ਚੜ੍ਹਦੀ ਕਲਾ ਵਿਚ, ਪੂਰਨ ਖਿੜਾਉ ਵਿਚ । ਸਿਰਿ—ਸਿਰ ਉੱਤੇ । ਛਾਈ—ਸੁਆਹ । ਸਿਰਿ ਛਾਈ ਪਾਇਆ—ਨਮੋਸ਼ੀ ਖੱਟਦਾ ਹੈ ।

**ਅਰਥ**:— ਪੂਰੇ ਸਤਿਗੁਰੂ ਦੀ ਦਿੱਤੀ ਹੋਈ (ਨਾਮ ਦੀ) ਦਾਤਿ ਜੋ ਉਹ ਸਦਾ ਦੇਂਦਾ ਹੈ ਵਧਦੀ ਰਹਿੰਦੀ ਹੈ; (ਗੁਰੂ ਦੀ ਮਿਹਰ ਦੀ ਨਜ਼ਰ ਦੇ ਕਾਰਨ ਇਹ ਦਾਤਿ) ਦਿਆਲ ਪ੍ਰਭੂ ਆਪ ਪ੍ਰਸੰਨ ਹੋ ਕੇ ਦੇਂਦਾ ਹੈ, ਤੇ ਕਿਸੇ ਦੀ ਲੁਕਾਈ ਲੁਕਦੀ ਨਹੀਂ;

(ਜਿਸ ਮਨੁੱਖ ਉਤੇ ਗੁਰੂ ਵਲੋਂ ਬਖ਼ਸ਼ਸ਼ ਹੋਵੇ ਉਸ ਦੇ) ਹਿਰਦੇ ਦਾ ਕਉਲ ਫੁੱਲ ਖਿੜ ਪੈਂਦਾ ਹੈ, ਉਹ ਪੂਰਨ ਖਿੜਾਉ ਵਿਚ ਟਿਕਿਆ ਰਹਿੰਦਾ ਹੈ; ਜੋ ਮਨੁੱਖ ਉਸ ਦੀ ਬਰਾਬਰੀ ਕਰਨ ਦਾ ਜਤਨ ਕਰਦਾ ਹੈ ਉਹ ਨਮੋਸ਼ੀ ਹੀ ਖੱਟਦਾ ਹੈ ।

ਹੇ ਨਾਨਕ ! ਪੂਰੇ ਗੁਰੂ ਦੀ ਬਖ਼ਸ਼ੀ ਹੋਈ ਵਡਿਆਈ ਦੀ ਕੋਈ ਮਨੁੱਖ ਬਰਾਬਰੀ ਨਹੀਂ ਕਰ ਸਕਦਾ ।੩੪।

**ਸਲੋਕ ਮਃ ੩ ॥ ਅਮਰੁ ਵੇਪਰਵਾਹੁ ਹੈ, ਤਿਸੁ ਨਾਲਿ ਸਿਆਣਪ ਨ ਚਲਈ, ਨ ਹੁਜਤਿ ਕਰਣੀ ਜਾਇ ॥ ਆਪੁ ਛੋਡਿ ਸਰਣਾਇ ਪਵੈ, ਮੰਨਿ ਲਏ ਰਜਾਇ ॥ ਗੁਰਮੁਖਿ ਜਮ ਡੰਡੁ ਨ ਲਗਈ, ਹਉਮੈ ਵਿਚਹੁ ਜਾਇ ॥ ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ ॥੧॥ (ਪੰਨਾ ੧੨੫੧)**

**ਪਦ ਅਰਥ**:— ਅਮਰੁ—ਅ+ਮਰੁ, ਅਟੱਲ । ਵੇਪਰਵਾਹੁ—ਬੇ-ਮੁਥਾਜ । ਹੁਜਤਿ—ਦਲੀਲ । ਆਪੁ—ਆਪਾ-ਭਾਵ । ਰਜਾਇ—ਭਾਣਾ । ਸਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।

**ਅਰਥ**:— ਪਰਮਾਤਮਾ ਅਟੱਲ ਹੈ, ਬੇ-ਮੁਥਾਜ, ਉਸ ਨਾਲ ਕੋਈ ਚਲਾਕੀ ਨਹੀਂ ਚੱਲ ਸਕਦੀ, ਨਾਹ ਹੀ (ਉਸ ਦੇ ਹੁਕਮ ਅੱਗੇ) ਕੋਈ ਦਲੀਲ ਪੇਸ਼ ਕੀਤੀ ਜਾ ਸਕਦੀ ਹੈ; ਗੁਰਮੁਖ ਮਨੁੱਖ ਆਪਾ-ਭਾਵ ਛੱਡ ਕੇ ਉਸ ਦੀ ਸਰਨੀਂ ਪੈਂਦਾ ਹੈ, ਉਸ ਦੇ ਭਾਣੇ ਅੱਗੇ ਸਿਰ ਨਿਵਾਂਦਾ ਹੈ, (ਤਾਹੀਏਂ) ਗੁਰਮੁਖ ਨੂੰ ਜਮਰਾਜ ਕੋਈ ਤਾੜਨਾ ਨਹੀਂ ਕਰ ਸਕਦਾ, ਉਸ ਦੇ ਮਨ ਵਿਚੋਂ ਹਉਮੈ ਦੂਰ ਹੋ ਜਾਂਦੀ ਹੈ ।

ਹੇ ਨਾਨਕ ! ਪ੍ਰਭੂ ਦਾ ਸੇਵਕ ਉਸ ਨੂੰ ਕਿਹਾ ਜਾ ਸਕਦਾ ਹੈ ਜੋ (ਆਪਾ-ਭਾਵ ਛੱਡ ਕੇ) ਸੱਚੇ ਪ੍ਰਭੂ ਵਿਚ ਸੁਰਤਿ ਜੋੜੀ ਰੱਖਦਾ ਹੈ ।੧।

**ਮਃ ੩ ॥ ਦਾਤਿ ਜੋਤਿ ਸਭ ਸੂਰਤਿ ਤੇਰੀ ॥ ਬਹੁਤੁ ਸਿਆਣਪ ਹਉਮੈ ਮੇਰੀ ॥ ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ, ਹਉਮੈ ਕਦੇ ਨ ਚੂਕੈ ਫੇਰੀ ॥ ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ ॥੨॥ (ਪੰਨਾ ੧੨੫੧)**

**ਪਦ ਅਰਥ**:— ਜੋਤਿ—ਜਿੰਦ । ਸੂਰਤਿ—ਸਰੀਰ । ਵਿਆਪੇ—ਗ੍ਰਸੇ ਹੋਏ, ਫਸੇ ਹੋਏ । ਫੇਰੀ—ਜਨਮ ਮਰਨ ਦਾ ਗੇੜ । ਸਾਈ—ਉਹੀ । ਗਲ—ਗੱਲ । ਮੇਰੀ—ਮਮਤਾ ।

**ਅਰਥ**:— (ਹੇ ਪ੍ਰਭੂ !) ਇਹ ਜਿੰਦ ਤੇ ਇਹ ਸਰੀਰ ਸਭ ਤੇਰੀ ਬਖ਼ਸ਼ੀ ਹੋਈ ਦਾਤਿ ਹੈ, (ਤੇਰਾ ਸ਼ੁਕਰ ਕਰਨ ਦੇ ਥਾਂ) ਬੜੀਆਂ ਚਲਾਕੀਆਂ (ਕਰਨੀਆਂ) ਹਉਮੈ ਤੇ ਮਮਤਾ ਦੇ ਕਾਰਨ ਹੀ ਹੈ । ਜੇ ਮਨੁੱਖ (ਤੇਰੀ ਯਾਦ ਭੁਲਾ ਕੇ) ਲੋਭ ਤੇ ਮੋਹ ਵਿਚ ਫਸੇ ਹੋਏ ਹੋਰ ਕੰਮ ਕਰਦੇ ਹਨ, ਹਉਮੈ ਦੇ ਕਾਰਨ ਉਹਨਾਂ ਦਾ ਜਨਮ ਮਰਨ ਦਾ ਗੇੜ ਨਹੀਂ ਮੁੱਕਦਾ; (ਪਰ) ਹੇ ਨਾਨਕ ! (ਕਿਸੇ ਨੂੰ ਭੈੜਾ ਨਹੀਂ ਕਿਹਾ ਜਾ ਸਕਦਾ), ਕਰਤਾਰ ਸਭ ਕੁਝ ਆਪ ਕਰਾ ਰਿਹਾ ਹੈ, ਜੋ ਉਸ ਨੂੰ ਚੰਗਾ ਲੱਗਦਾ ਹੈ ਉਸਨੂੰ ਚੰਗੀ ਗੱਲ ਸਮਝਣਾ (—ਇਹੀ ਹੈ ਜੀਵਨ ਦਾ ਸਹੀ ਰਸਤਾ) ।੨।

**ਪਉੜੀ ਮਃ ੫ ॥ ਸਚੁ ਖਾਣਾ, ਸਚੁ ਪੈਨਣਾ, ਸਚੁ ਨਾਮੁ ਅਧਾਰੁ ॥ ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ ॥ ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ ॥ ਸਾਧੂ ਸੰਗਤਿ ਲਗਿਆ ਤਰਿਆ ਸੰਸਾਰੁ ॥ ਨਾਨਕ ਸਿਫਤਿ ਸਲਾਹ ਕਰਿ ਪ੍ਰਭ ਕਾ ਜੈਕਾਰੁ ॥੩੫॥ (ਪੰਨਾ ੧੨੫੧)**

**ਨੋਟ**:— ਇਹ ਪਉੜੀ ਗੁਰੂ ਅਰਜੁਨ ਸਾਹਿਬ ਦੀ ਹੈ, ਜੋ ਪਉੜੀ ਨੰ: ੩੪ ਦੀ ਹੋਰ ਵਧੀਕ ਵਿਆਖਿਆ ਕਰਨ ਲਈ ਹੈ (ਵੇਖੋ ਮਲਾਰ ਕੀ ਵਾਰ ਮ: ੧ ਪਉੜੀ ਨੰ: ੨੭)

**ਪਦ ਅਰਥ**:— ਖਾਣਾ—ਖ਼ੁਰਾਕ । ਪੈਨਣਾ—ਪੁਸ਼ਾਕ । ਆਧਾਰੁ—ਆਸਰਾ । ਗੁਰਿ—ਗੁਰੂ ਨੇ । ਨਿਰੰਕਾਰੁ—ਆਕਾਰ-ਰਹਿਤ ਪ੍ਰਭੂ, ਉਹ ਪ੍ਰਭੂ ਜਿਸ ਦਾ ਕੋਈ ਖ਼ਾਸ ਸਰੂਪ ਨਹੀਂ । ਜੈਕਾਰੁ—ਵਡਿਆਈ । ਕਰਿ—ਕਰ ਕੇ ।

**ਅਰਥ**:— ਪੂਰੇ ਸਤਿਗੁਰੂ ਨੇ (ਜਿਸ ਮਨੁੱਖ ਨੂੰ) ਸਭ ਦਾਤਾਂ ਦੇਣ ਵਾਲਾ ਪ੍ਰਭੂ ਮਿਲਾ ਦਿੱਤਾ ਹੈ ਉਸ ਦੀ (ਜਿੰਦ ਦੀ) ਖ਼ੁਰਾਕ ਤੇ ਪੁਸ਼ਾਕ ਪ੍ਰਭੂ ਦਾ ਨਾਮ ਹੋ ਜਾਂਦਾ ਹੈ, ਨਾਮ ਹੀ ਉਸ ਦਾ ਆਸਰਾ ਹੋ ਜਾਂਦਾ ਹੈ (ਜਿਵੇਂ ਖ਼ੁਰਾਕ ਤੇ ਪੁਸ਼ਾਕ ਸਰੀਰ ਵਾਸਤੇ ਜ਼ਰੂਰੀ ਹਨ) ।

ਉਹਨਾਂ ਬੰਦਿਆਂ ਦੀ ਕਿਸਮਤਿ ਪੂਰੀ ਖੁਲ੍ਹ ਜਾਂਦੀ ਹੈ ਜੋ ਨਿਰੰਕਾਰ ਨੂੰ ਸਿਮਰਦੇ ਹਨ ।

ਹੇ ਨਾਨਕ ! ਸਤਸੰਗ ਦਾ ਆਸਰਾ ਲੈ ਕੇ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਪਰਮਾਤਮਾ ਦੀ ਵਡਿਆਈ ਕਰ ਕੇ ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੩੫।

**ਸਲੋਕ ਮਃ ੫ ॥ ਸਭੇ ਜੀਅ ਸਮਾਲਿ, ਅਪਣੀ ਮਿਹਰ ਕਰੁ ॥ ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥ ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥ ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥ ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥੧॥ (ਪੰਨਾ ੧੨੫੧)**

**ਪਦ ਅਰਥ**:— ਸਮਾਲਿ—ਸੰਭਾਲ, ਸਾਰ ਲੈ । ਮੁਚੁ—ਬਹੁਤ । ਉਪਾਇ—ਪੈਦਾ ਕਰ । ਦਾਲਦੁ—ਗਰੀਬੀ, ਦਲਿੱਦਰ । ਤਰੁ—ਤਾਰ ਲੈ । ਦਾਤਾਰਿ—ਦਾਤਾਰ ਨੇ । ਸਿਸਟਿ—ਸ੍ਰਿਸ਼ਟੀ । ਠਰੁ—ਠੰਢੀ, ਸ਼ਾਂਤ । ਅਪਦਾ—ਮੁਸੀਬਤ । ਹਰੁ—ਦੂਰ ਕਰ । ਸਫਲੁ—ਫਲ ਦੇਣ ਵਾਲਾ । ਭੰਨਿ—ਭੰਨ ਕੇ, ਦੂਰ ਕਰ ਕੇ ।

**ਅਰਥ**:— ਹੇ ਪ੍ਰਭੂ ! ਆਪਣੀ ਮਿਹਰ ਕਰ ਅਤੇ ਸਾਰੇ ਜੀਵਾਂ ਦੀ ਸਾਰ ਲੈ; ਅੰਨ ਪਾਣੀ ਬਹੁਤਾ ਪੈਦਾ ਕਰ, ਜੀਵਾਂ ਦੇ ਦੁੱਖ-ਦਲਿੱਦਰ ਦੂਰ ਕਰ ਕੇ ਬਚਾ ਲੈ—(ਸ੍ਰਿਸ਼ਟੀ ਦੀ ਇਹ) ਅਰਦਾਸ ਦਾਤਾਰ ਨੇ ਸੁਣੀ ਤੇ ਸ੍ਰਿਸ਼ਟੀ ਸ਼ਾਂਤ ਹੋ ਗਈ । (ਇਸੇ ਤਰ੍ਹਾਂ) ਹੇ ਪ੍ਰਭੂ ! ਜੀਵਾਂ ਨੂੰ ਆਪਣੇ ਨੇੜੇ ਰੱਖ ਅਤੇ (ਇਹਨਾਂ ਦੀ) ਸਾਰੀ ਬਿਪਤਾ ਦੂਰ ਕਰ ਦੇਹ ।

ਹੇ ਨਾਨਕ ! (ਆਖ—ਹੇ ਭਾਈ !) ਪ੍ਰਭੂ ਦਾ ਨਾਮ ਸਿਮਰ, ਉਸ ਦਾ ਘਰ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ ।੧।

**ਮਃ ੫ ॥ ਵੁਠੇ ਮੇਘ ਸੁਹਾਵਣੇ, ਹੁਕਮੁ ਕੀਤਾ ਕਰਤਾਰਿ ॥ ਰਿਜਕੁ ਉਪਾਇਓਨੁ ਅਗਲਾ, ਠਾਂਢਿ ਪਈ ਸੰਸਾਰਿ ॥ ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ ॥ ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ ॥ ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ ॥੨॥ (ਪੰਨਾ ੧੨੫੧)**

**ਪਦ ਅਰਥ**:— ਮੇਘ—ਬੱਦਲ । ਵੁਠੇ—ਵੱਸੇ, ਵਰਖਾ ਕੀਤੀ । ਕਰਤਾਰਿ—ਕਰਤਾਰ ਨੇ । ਉਪਾਇਓਨੁ—ਉਪਾਇਆ ਉਸ ਨੇ । ਅਗਲਾ—ਬਹੁਤਾ । ਸੰਸਾਰਿ—ਸੰਸਾਰ ਵਿਚ । ਕੀਤਾ ਲੋੜਹਿ—ਜੋ ਤੂੰ ਕਰਨਾ ਚਾਹੁੰਦਾ ਹੈਂ ।

**ਅਰਥ**:— ਜਦੋਂ ਕਰਤਾਰ ਨੇ ਹੁਕਮ ਦਿੱਤਾ, ਸੋਹਣੇ ਬੱਦਲ ਆ ਕੇ ਵਰ੍ਹ ਪਏ, ਤੇ ਉਸ ਪ੍ਰਭੂ ਨੇ ਬੇਅੰਤ ਰਿਜ਼ਕ (ਜੀਵਾਂ ਲਈ) ਪੈਦਾ ਕੀਤਾ, ਸਾਰੇ ਜਗਤ ਵਿਚ ਠੰਢ ਪੈ ਗਈ, (ਇਸੇ ਤਰ੍ਹਾਂ ਕਰਤਾਰ ਦੀ ਮਿਹਰ ਨਾਲ ਗੁਰੂ-ਬੱਦਲ ਦੇ ਉਪਦੇਸ਼ ਦੀ ਵਰਖਾ ਨਾਲ ਬੇਅੰਤ ਨਾਮ-ਧਨ ਪੈਦਾ ਹੋਇਆ ਤੇ ਗੁਰੂ ਦੇ ਸਰਨ ਆਉਣ ਵਾਲੇ ਵਡ-ਭਾਗੀਆਂ ਦੇ ਅੰਦਰ ਠੰਢ ਪਈ) ਅਪਹੁੰਚ ਤੇ ਬੇਅੰਤ ਪ੍ਰਭੂ ਦਾ ਸਿਮਰਨ ਕਰਨ ਨਾਲ ਉਹਨਾਂ ਦਾ ਤਨ ਮਨ ਖਿੜ ਪਿਆ ।

ਹੇ ਨਾਨਕ ! (ਅਰਜ਼ੋਈ ਕਰ—) ਹੇ ਸਦਾ ਕਾਇਮ ਰਹਿਣ ਵਾਲੇ ਸਿਰਜਣਹਾਰ ਪ੍ਰਭੂ ! ਆਪਣੀ ਮਿਹਰ ਕਰ (ਮੈਨੂੰ ਭੀ ਇਹੀ ਨਾਮ-ਧਨ ਦੇਹ), ਜੋ ਤੂੰ ਕਰਨਾ ਚਾਹੁੰਦਾ ਹੈਂ ਉਹੀ ਤੂੰ ਕਰਦਾ ਹੈਂ, ਮੈਂ ਤੈਥੋਂ ਸਦਕੇ ਹਾਂ ।੨।

**ਪਉੜੀ ॥ ਵਡਾ ਆਪਿ ਅਗੰਮੁ ਹੈ, ਵਡੀ ਵਡਿਆਈ ॥ ਗੁਰ ਸਬਦੀ ਵੇਖਿ ਵਿਗਸਿਆ, ਅੰਤਰਿ ਸਾਂਤਿ ਆਈ ॥ ਸਭੁ ਆਪੇ ਆਪਿ ਵਰਤਦਾ, ਆਪੇ ਹੈ ਭਾਈ ॥ ਆਪਿ ਨਾਥੁ ਸਭ ਨਥੀਅਨੁ, ਸਭ ਹੁਕਮਿ ਚਲਾਈ ॥ ਨਾਨਕ ਹਰਿ ਭਾਵੈ ਸੋ ਕਰੇ, ਸਭ ਚਲੈ ਰਜਾਈ ॥੩੬॥੧॥ ਸੁਧੁ ॥ (ਪੰਨਾ ੧੨੫੧)**

**ਪਦ ਅਰਥ**:— ਅਗੰਮੁ—(ਅ+ਗੰਮੁ) ਅਪਹੁੰਚ, ਜਿਸ ਤਕ ਪਹੁੰਚ ਨਾਹ ਹੋ ਸਕੇ । ਵਡਿਆਈ—ਗੁਣ, ਬਜ਼ੁਰਗੀ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਵਿਗਸਿਆ—ਖਿੜ ਪਿਆ, ਅੰਦਰ ਖਿੜਾਉ ਪੈਦਾ ਹੋਇਆ । ਅੰਤਰਿ—ਮਨ ਵਿਚ । ਸਭੁ—ਹਰ ਥਾਂ । ਆਪੇ—ਆਪ ਹੀ । ਵਰਤਦਾ—ਮੌਜੂਦ ਹੈ । ਭਾਈ—ਹੇ ਭਾਈ ! ਸਭ—ਸਾਰੀ ਸ੍ਰਿਸ਼ਟੀ । ਨਥੀਅਨੁ—ਨੱਥੀ ਹੈ ਉਸ ਨੇ, ਇਕ ਧਾਗੇ ਵਿਚ ਪ੍ਰੋਤੀ ਹੋਈ ਹੈ, ਵੱਸ ਵਿਚ ਰੱਖੀ ਹੋਈ ਹੈ । ਹੁਕਮਿ—ਹੁਕਮ ਵਿਚ । ਰਜਾਈ—(ਉਸ ਦੀ) ਰਜ਼ਾ ਵਿਚ ।

**ਅਰਥ**:— ਪ੍ਰਭੂ (ਇਤਨਾ) ਵੱਡਾ ਹੈ (ਕਿ) ਉਸ ਤਕ ਪਹੁੰਚ ਨਹੀਂ ਹੋ ਸਕਦੀ, ਉਸ ਦੀ ਵਡਿਆਈ ਭੀ ਵੱਡੀ ਹੈ (ਭਾਵ, ਉਸ ਵੱਡੇ ਨੇ ਜੋ ਰਚਨਾ ਰਚੀ ਹੈ ਉਹ ਭੀ ਬੇਅੰਤ ਹੈ); ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਉਸ ਦੀ ਵਡਿਆਈ) ਵੇਖੀ ਹੈ ਉਸ ਦੇ ਅੰਦਰ ਖਿੜਾਉ ਪੈਦਾ ਹੋ ਗਿਆ ਹੈ, ਸ਼ਾਂਤੀ ਆ ਵੱਸੀ ਹੈ ।

ਹੇ ਭਾਈ ! (ਆਪਣੀ ਰਚੀ ਹੋਈ ਰਚਨਾ ਵਿਚ) ਹਰ ਥਾਂ ਪ੍ਰਭੂ ਆਪ ਹੀ ਆਪ ਮੌਜੂਦ ਹੈ; ਪ੍ਰਭੂ ਆਪ ਖਸਮ ਹੈ, ਸਾਰੀ ਸ੍ਰਿਸ਼ਟੀ ਨੂੰ ਉਸ ਨੇ ਆਪਣੇ ਵੱਸ ਵਿਚ ਰੱਖਿਆ ਹੋਇਆ ਹੈ, ਆਪਣੇ ਹੁਕਮ ਵਿਚ ਚਲਾ ਰਿਹਾ ਹੈ ।

ਹੇ ਨਾਨਕ ! ਜੋ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਹੀ ਕਰਦਾ ਹੈ, ਸਾਰੀ ਸ੍ਰਿਸ਼ਟੀ ਉਸੇ ਦੀ ਰਜ਼ਾ ਵਿਚ ਤੁਰ ਰਹੀ ਹੈ ।੩੬।੧।ਸੁਧੁ।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਸਾਰੰਗ ਬਾਣੀ ਭਗਤਾਂ ਕੀ ॥ ਕਬੀਰ ਜੀ ॥**

**ਕਹਾ ਨਰ ਗਰਬਸਿ ਥੋਰੀ ਬਾਤ ॥ ਮਨ ਦਸ ਨਾਜੁ ਟਕਾ ਚਾਰਿ ਗਾਂਠੀ, ਐਂਡੌ ਟੇਢੌ ਜਾਤੁ ॥੧॥ ਰਹਾਉ ॥ ਬਹੁਤੁ ਪ੍ਰਤਾਪੁ, ਗਾਂਉ ਸਉ ਪਾਏ, ਦੁਇ ਲਖ ਟਕਾ ਬਰਾਤ ॥ ਦਿਵਸ ਚਾਰਿ ਕੀ ਕਰਹੁ ਸਾਹਿਬੀ, ਜੈਸੇ ਬਨ ਹਰ ਪਾਤ ॥੧॥ ਨਾ ਕੋਊ ਲੈ ਆਇਓ ਇਹੁ ਧਨੁ, ਨਾ ਕੋਊ ਲੈ ਜਾਤੁ ॥ ਰਾਵਨ ਹੂੰ ਤੇ ਅਧਿਕ ਛਤ੍ਰਪਤਿ, ਖਿਨ ਮਹਿ ਗਏ ਬਿਲਾਤ ॥੨॥ ਹਰਿ ਕੇ ਸੰਤ ਸਦਾ ਥਿਰੁ ਪੂਜਹੁ, ਜੋ ਹਰਿ ਨਾਮੁ ਜਪਾਤ ॥ ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ, ਤੇ ਸਤਸੰਗਿ ਮਿਲਾਤ ॥੩॥ ਮਾਤ ਪਿਤਾ ਬਨਿਤਾ ਸੁਤ ਸੰਪਤਿ, ਅੰਤਿ ਨ ਚਲਤ ਸੰਗਾਤ ॥ ਕਹਤ ਕਬੀਰੁ ਰਾਮ ਭਜੁ ਬਉਰੇ, ਜਨਮੁ ਅਕਾਰਥ ਜਾਤ ॥੪॥੧॥ (ਪੰਨਾ ੧੨੫੧)**

**ਪਦ ਅਰਥ**:— ਗਰਬਸਿ—ਤੂੰ ਹੰਕਾਰ ਕਰਦਾ ਹੈਂ । ਨਰ—ਹੇ ਮਨੁੱਖ ! ਥੋਰੀ ਬਾਤ—ਥੋੜ੍ਹੀ ਜਿਹੀ ਗੱਲ ਪਿੱਛੇ । ਮਨ—ਮਣ । ਨਾਜੁ—ਅਨਾਜ । ਟਕਾ ਚਾਰਿ—ਚਾਰ ਟਕੇ, ਥੋੜ੍ਹੀ ਜਿਹੀ ਮਾਇਆ । ਗਾਂਠੀ—ਪੱਲੇ । ਐਂਡੌ—ਇਤਨਾ ।੧।ਰਹਾਉ।

ਗਾਂਉ—ਪਿੰਡ । ਬਰਾਤ—ਜਗੀਰ । ਸਾਹਿਬੀ—ਸਰਦਾਰੀ । ਬਨ—ਜੰਗਲ ਦੇ । ਹਰ ਪਾਤ—ਹਰੇ ਪੱਤਰ ।੧।

ਅਧਿਕ—ਵੱਡੇ । ਛਤ੍ਰਪਤਿ—ਰਾਜੇ । ਗਏ ਬਿਲਾਤ—ਚਲੇ ਗਏ ।੨।

ਜਪਾਤ—ਜਪਦੇ । ਮਿਲਾਤ—ਮਿਲਦੇ ਹਨ ।੩।

ਬਨਿਤਾ—ਵਹੁਟੀ । ਸੁਤ—ਪੁੱਤਰ । ਸੰਪਤਿ—ਧਨ । ਸੰਗਾਤ—ਨਾਲ । ਬਉਰੇ—ਹੇ ਕਮਲੇ ! ਅਕਾਰਥ—ਵਿਅਰਥ ।੪।

**ਅਰਥ**:— ਹੇ ਬੰਦੇ ! ਥੋੜ੍ਹੀ ਜਿਹੀ ਗੱਲ ਪਿੱਛੇ (ਭਾਵ, ਇਸ ਚੰਦ-ਰੋਜ਼ਾ ਜ਼ਿੰਦਗੀ ਪਿੱਛੇ) ਕਿਉਂ ਮਾਣ ਕਰ ਰਿਹਾ ਹੈਂ ? ਦਸ ਮਣ ਦਾਣੇ ਜਾਂ ਚਾਰ ਟਕੇ ਜੇ ਪੱਲੇ ਹੋ ਗਏ (ਤਾਂ ਕੀਹ ਹੋਇਆ ? ਕਿਉਂ) ਇਤਨਾ ਆਕੜ ਕੇ ਤੁਰਦਾ ਹੈਂ ? ।੧।ਰਹਾਉ।

ਜੇ ਇਸ ਤੋਂ ਭੀ ਵਧੀਕ ਪ੍ਰਤਾਪ ਹੋਇਆ ਤਾਂ ਸੌ ਪਿੰਡਾਂ ਦੀ ਮਾਲਕੀ ਹੋ ਗਈ ਜਾਂ (ਲੱਖ) ਦੋ ਲੱਖ ਟਕੇ ਦੀ ਜਾਗੀਰ ਮਿਲ ਗਈ, ਹੇ ਬੰਦੇ ! ਤਾਂ ਭੀ ਚਾਰ ਦਿਨ ਦੀ ਸਰਦਾਰੀ ਕਰ ਲਵੋਗੇ (ਤੇ ਆਖ਼ਰ ਛੱਡ ਜਾਉਗੇ) ਜਿਵੇਂ ਜੰਗਲ ਦੇ ਹਰੇ ਪੱਤੇ (ਚਾਰ ਦਿਨ ਹੀ ਹਰੇ ਰਹਿੰਦੇ ਹਨ, ਤੇ ਫਿਰ ਸੁੱਕ-ਸੜ ਜਾਂਦੇ ਹਨ) ।੧।

(ਦੁਨੀਆ ਦਾ) ਇਹ ਮਾਲ-ਧਨ ਨਾਹ ਕੋਈ ਬੰਦਾ (ਜੰਮਣ ਵੇਲੇ) ਆਪਣੇ ਨਾਲ ਲੈ ਕੇ ਆਇਆ ਹੈ ਤੇ ਨਾਹ ਕੋਈ (ਮਰਨ ਵੇਲੇ) ਇਹ ਧਨ ਨਾਲ ਲੈ ਜਾਂਦਾ ਹੈ । ਰਾਵਣ ਤੋਂ ਭੀ ਵੱਡੇ ਵੱਡੇ ਰਾਜੇ ਇਕ ਪਲਕ ਵਿਚ ਇੱਥੋਂ ਚੱਲ ਵਸੇ ।੨।

(ਹੇ ਬੰਦੇ ! ਜਨਮ-ਮਰਨ ਦਾ ਗੇੜ ਹਰੇਕ ਦੇ ਸਿਰ ਉੱਤੇ ਹੈ, ਸਿਰਫ਼) ਪ੍ਰਭੂ ਦੇ ਸੰਤ ਹੀ ਹਨ ਜੋ ਸਦਾ ਅਟੱਲ ਰਹਿੰਦੇ ਹਨ (ਜੋ ਮੁੜ ਮੁੜ ਮੌਤ ਦਾ ਸ਼ਿਕਾਰ ਨਹੀਂ ਹੁੰਦੇ), ਉਹਨਾਂ ਦੀ ਸੇਵਾ ਕਰੋ, ਉਹ ਪ੍ਰਭੂ ਦਾ ਨਾਮ (ਆਪ ਸਿਮਰਦੇ ਹਨ ਤੇ ਹੋਰਨਾਂ ਤੋਂ) ਜਪਾਂਦੇ ਹਨ । ਪਰਮਾਤਮਾ ਜਿਨ੍ਹਾਂ ਉੱਤੇ ਮਿਹਰ ਕਰਦਾ ਹੈ ਉਹਨਾਂ ਨੂੰ (ਐਸੇ) ਸੰਤ ਜਨਾਂ ਦੀ ਸੰਗਤ ਵਿਚ ਮਿਲਾਂਦਾ ਹੈ ।੩।

ਕਬੀਰ ਆਖਦਾ ਹੈ—ਹੇ ਕਮਲੇ ! ਮਾਂ, ਪਿਉ, ਵਹੁਟੀ, ਪੁੱਤਰ, ਧਨ—ਇਹਨਾਂ ਵਿਚੋਂ ਕੋਈ ਭੀ ਅਖ਼ੀਰ ਵੇਲੇ ਨਾਲ ਨਹੀਂ ਤੁਰਦਾ । (ਇਕ ਪ੍ਰਭੂ ਹੀ ਸਾਥੀ ਬਣਦਾ ਹੈ) ਪ੍ਰਭੂ ਦਾ ਨਾਮ ਸਿਮਰ, (ਸਿਮਰਨ ਤੋਂ ਬਿਨਾ) ਜੀਵਨ ਵਿਅਰਥ ਜਾ ਰਿਹਾ ਹੈ ।੪।੧।

**ਸ਼ਬਦ ਦਾ ਭਾਵ**:— ਧਨ, ਸੰਪਤਿ, ਸੰਬੰਧੀਆਂ ਦਾ ਮਾਣ ਕੂੜਾ ਹੈ, ਸਦਾ ਨਾਲ ਨਹੀਂ ਨਿੱਭਦਾ ।

**ਰਾਜਾਸ੍ਰਮ, ਮਿਤਿ ਨਹੀ ਜਾਨੀ ਤੇਰੀ ॥ ਤੇਰੇ ਸੰਤਨ ਕੀ ਹਉ ਚੇਰੀ ॥੧॥ ਰਹਾਉ ॥ ਹਸਤੋ ਜਾਇ, ਸੁ ਰੋਵਤੁ ਆਵੈ, ਰੋਵਤੁ ਜਾਇ, ਸੁ ਹਸੈ ॥ ਬਸਤੋ ਹੋਇ, ਹੋਇ ਸੁੋ ਊਜਰੁ, ਊਜਰੁ ਹੋਇ, ਸੁ ਬਸੈ ॥੧॥ ਜਲ ਤੇ ਥਲ ਕਰਿ ਥਲ ਤੇ ਕੂਆ, ਕੂਪ ਤੇ ਮੇਰੁ ਕਰਾਵੈ ॥ ਧਰਤੀ ਤੇ ਆਕਾਸਿ ਚਢਾਵੈ, ਚਢੇ ਅਕਾਸਿ ਗਿਰਾਵੈ ॥੨॥ ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ ॥ ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ ॥੩॥ ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ ॥ ਕਹੁ ਕਬੀਰ ਸਾਧੂ ਕੋ ਪ੍ਰੀਤਮੁ, ਤਿਸੁ ਮੂਰਤਿ ਬਲਿਹਾਰੀ ॥੪॥੨॥ (ਪੰਨਾ ੧੨੫੨)**

**ਪਦ ਅਰਥ**:— ਰਾਜਾਸ੍ਰਮ—ਰਾਜ-ਆਸ਼੍ਰਮ (ਰਾਜ—ਵੱਡਾ, ਉੱਚਾ । ਆਸ਼੍ਰਮ—ਅਸਥਾਨ, ਮਹੱਲ, ਟਿਕਾਣਾ) ਹੇ ਉੱਚੇ ਅਸਥਾਨ ਵਾਲੇ ਪ੍ਰਭੂ ! ਮਿਤਿ—ਅੰਦਾਜ਼ਾ, ਮਾਪ, ਅੰਤ । ਹਉ—ਮੈਂ । ਚੇਰੀ—ਦਾਸੀ ।੧।ਰਹਾਉ।

ਹਸਤੋ—ਹੱਸਦਾ । ਬਸਤੋ—ਵੱਸਦਾ । ਊਜਰੁ—ਉਜਾੜ । ਸੁ—ਉਹ (ਥਾਂ) । ਬਸੈ—ਵੱਸ ਪੈਂਦਾ ਹੈ ।੧।

ਕੂਆ—ਖੂਹ । ਕੂਪ—ਖੂਹ । ਮੇਰੁ—ਪਰਬਤ ।੨।

ਭੇਖਾਰੀ—ਮੰਗਤਾ । ਰਾਜੁ—ਹਕੂਮਤ, ਬਾਦਸ਼ਾਹੀ । ਖਲ—ਕੁੰਢ, ਮੂੜ੍ਹ । ਕਰਿਬੋ—ਕਰ ਦੇਂਦਾ ਹੈ (ਕਰ ਦੇਵੇਗਾ) । ਮੁਗਧਾਰੀ—ਮੂਰਖ ।੩।

ਕਰਾਵੈ—ਪੈਦਾ ਕਰਾਉਂਦਾ ਹੈ । ਪੁਰਖਨ ਤੇ—ਮਨੁੱਖਾਂ ਤੋਂ ।੪।

**ਨੋਟ**:— ਨਾਰੀ ਤੋਂ ਪੁਰਖ ਪੈਦਾ ਕਰਨ ਅਤੇ ਪੁਰਖ ਤੋਂ ਨਾਰੀ ਪੈਦਾ ਕਰਨ ਦਾ ਖ਼ਿਆਲ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ । ਸਤਿਗੁਰੂ ਜੀ ਭੀ ਅਕਾਲ ਪੁਰਖ ਦੀ ਅਗਾਧ ਕਥਾ ਹੀ ਬਿਆਨ ਕਰਨ ਸਮੇ ਇਹ ਖ਼ਿਆਲ ਪਰਗਟ ਕਰਦੇ ਹਨ:—

**ਰਾਮਕਲੀ ਮ: ੧ ॥ ਸਾਗਰ ਮਹਿ ਬੂੰਦ, ਮਹਿ ਬੂੰਦ ਸਾਗਰੁ, ਕਵਣੁ ਬੁਝੈ ਬਿਧਿ ਜਾਣੈ ॥ ਉਤਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ ॥੧॥ ਐਸਾ ਗਿਆਨੁ ਬੀਚਾਰੈ ਕੋਈ ॥ ਤਿਸ ਤੇ ਮੁਕਤਿ ਪਰਮ ਗਤਿ ਹੋਈ ॥੧॥ਰਹਾਉ॥ ਦਿਨ ਮਹਿ ਰੈਣਿ, ਰੈਣਿ ਮਹਿ ਦਿਨੀਅਰੁ, ਉਸਨ ਸੀਤ ਬਿਧਿ ਸੋਈ ॥ ਤਾ ਕੀ ਗਤਿ ਮਿਤਿ ਅਵਰੁ ਨ ਜਾਣੈ, ਗੁਰ ਬਿਨੁ ਸਮਝ ਨ ਹੋਈ ॥੨॥ ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ, ਬੂਝਹੁ ਬ੍ਰਹਮ ਗਿਆਨੀ ॥ ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ ॥੩॥ ਮਨ ਮਹਿ ਜੋਤਿ**

**ਜੋਤਿ ਮਹਿ ਮਨੂਆ, ਪੰਚ ਮਿਲੇ ਗੁਰਭਾਈ ॥ ਨਾਨਕ ਤਿਨ ਕੇ ਸਦ ਬਲਿਹਾਰੀ, ਜਿਨ ਏਕ ਸਬਦਿ ਲਿਵ ਲਾਈ ॥੪॥੯॥ (ਪੰਨਾ ੮੭੮)**

**ਅਰਥ**:— ਹੇ ਉੱਚੇ ਮਹੱਲ ਵਾਲੇ (ਪ੍ਰਭੂ !) ਮੈਥੋਂ ਤੇਰੀ ਕੁਦਰਤ ਦਾ ਅੰਤ ਨਹੀਂ ਪੈ ਸਕਦਾ, (ਤੇਰੇ ਸੰਤ ਹੀ ਤੇਰੇ ਗੁਣਾਂ ਦਾ ਜ਼ਿਕਰ ਕਰਦੇ ਹਨ; ਸੋ) ਮੈਂ ਤੇਰੇ ਸੰਤਾਂ ਦੀ ਹੀ ਦਾਸੀ ਬਣੀ ਰਹਾਂ (ਇਹੋ ਮੇਰੀ ਤਾਂਘ ਹੈ) ।੧।ਰਹਾਉ।

(ਅਚਰਜ ਖੇਡ ਹੈ) ਜੋ ਹੱਸਦਾ ਜਾਂਦਾ ਹੈ ਉਹ ਰੋਂਦਾ (ਵਾਪਸ) ਆਉਂਦਾ ਹੈ; ਜੋ ਰੋਂਦਾ ਜਾਂਦਾ ਹੈ ਉਹ ਹੱਸਦਾ ਮੁੜਦਾ ਹੈ । ਜੋ ਕਦੇ ਵੱਸਦਾ (ਨਗਰ) ਹੁੰਦਾ ਹੈ, ਉਹ ਉੱਜੜ ਜਾਂਦਾ ਹੈ, ਤੇ ਉੱਜੜਿਆ ਹੋਇਆ ਥਾਂ ਵੱਸ ਪੈਂਦਾ ਹੈ ।੧।

(ਹੇ ਭਾਈ ! ਪਰਮਾਤਮਾ ਦੀ ਖੇਡ ਅਸਚਰਜ ਹੈ) ਪਾਣੀ (ਨਾਲ ਭਰੇ ਥਾਵਾਂ ਤੋਂ) ਬਰੇਤਾ ਕਰ ਦੇਂਦਾ ਹੈ, ਬਰੇਤੇ ਤੋਂ ਖੂਹ ਬਣਾ ਦੇਂਦਾ ਹੈ, ਅਤੇ ਖੂਹ (ਦੇ ਥਾਂ) ਤੋਂ ਪਹਾੜ ਕਰ ਦੇਂਦਾ ਹੈ । ਜ਼ਮੀਨ ਉਤੇ ਪਏ ਨੂੰ ਅਸਮਾਨ ਉਤੇ ਚਾੜ੍ਹ ਦੇਂਦਾ ਹੈ, ਅਸਮਾਨ ਉਤੇ ਚੜ੍ਹੇ ਨੂੰ ਹੇਠਾਂ ਡੇਗ ਦੇਂਦਾ ਹੈ ।੨।

ਮੰਗਤੇ (ਨੂੰ ਰਾਜਾ ਬਣਾ ਕੇ ਉਸ) ਤੋਂ ਰਾਜ ਕਰਾਂਦਾ ਹੈ, ਰਾਜੇ ਤੋਂ ਮੰਗਤਾ ਬਣਾ ਦੇਂਦਾ ਹੈ; ਮਹਾਂ ਮੂਰਖ ਤੋਂ ਵਿਦਵਾਨ ਬਣਾ ਦੇਂਦਾ ਹੈ ਅਤੇ ਪੰਡਿਤ ਤੋਂ ਮੂਰਖ ਕਰ ਦੇਂਦਾ ਹੈ ।੩।

(ਜੋ ਪ੍ਰਭੂ) ਜ਼ਨਾਨੀ ਤੋਂ ਮਰਦ ਪੈਦਾ ਕਰਦਾ ਹੈ, ਮਰਦਾਂ (ਦੀ ਬਿੰਦ) ਤੋਂ ਜੋ ਜ਼ਨਾਨੀਆਂ ਪੈਦਾ ਕਰ ਦੇਂਦਾ ਹੈ, ਹੇ ਕਬੀਰ ! ਆਖ—ਮੈਂ ਉਸ ਸੋਹਣੇ ਸਰੂਪ ਤੋਂ ਸਦਕੇ ਹਾਂ, ਉਹ ਸੰਤ ਜਨਾਂ ਦਾ ਪਿਆਰਾ ਹੈ ।੪।੨।

**ਸ਼ਬਦ ਦਾ ਭਾਵ**:— ਦੁਨੀਆ ਵਿਚ ਕਦੇ ਸੁਖ ਹੈ ਕਦੇ ਦੁੱਖ । ਨਾਹ ਸੁਖ ਵਿਚ ਅਹੰਕਾਰ ਕਰੇ, ਨਾਹ ਦੁੱਖ ਵਿਚ ਥੱਲੇ ਲਹਿ ਜਾਏ । ਸੁਖ-ਦੁੱਖ ਦਾ ਇਹ ਚੱਕਰ ਪ੍ਰਭੂ ਦੇ ਹੱਥ ਵਿਚ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਸਾਰੰਗ ਬਾਣੀ ਨਾਮਦੇਉ ਜੀ ਕੀ ॥**

**ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗਮੂਰੀ ਖਾਇ ॥੧॥ ਰਹਾਉ ॥ ਜੈਸੇ ਮੀਨੁ ਪਾਨੀ ਮਹਿ ਰਹੈ ॥ ਕਾਲ ਜਾਲ ਕੀ ਸੁਧਿ ਨਹੀ ਲਹੈ ॥ ਜਿਹਬਾ ਸੁਆਦੀ ਲੀਲਿਤ ਲੋਹ ॥ ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥ ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥ ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨॥ ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥ ਅਤਿ ਸੰਚੈ ਸਮਝੈ ਨਹੀ ਮੂੜ੍ਹ ॥ ਧਨੁ ਧਰਤੀ, ਤਨੁ ਹੋਇ ਗਇਓ ਧੂੜਿ ॥੩॥ ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧ ਸੰਗਤਿ ਕਬਹੂ ਨਹੀ ਕਰੈ ॥ ਕਹਤ ਨਾਮਦੇਉ ਤਾ ਚੀ ਆਨਿ ॥ ਨਿਰਭੈ ਹੋਇ ਭਜੀਐ ਭਗਵਾਨ ॥੪॥੧॥ (ਪੰਨਾ ੧੨੫੨)**

**ਪਦ ਅਰਥ**:— ਰੇ—ਹੇ ! ਕਾਏਂ—ਕਿਉਂ ? ਬਿਖਿਆ—ਮਾਇਆ । ਬਨ—ਜੰਗਲ । ਭੂਲੌ—ਭੁਲੇਖੇ ਵਿਚ ਪਿਆ ਹੋਇਆ ਹੈ । ਠਗਮੂਰੀ—ਠਗ-ਬੂਟੀ, ਧਤੂਰਾ ।੧।ਰਹਾਉ।

ਮੀਨੁ—ਮੱਛੀ । ਕਾਲ ਜਾਲ ਕੀ—ਮੌਤ-ਰੂਪ ਜਾਲ ਦੀ । ਸੁਧਿ—ਸੂਝ । ਲੀਲਿਤ—ਨਿਗਲਦੀ ਹੈ । ਲੋਹ—ਲੋਹੇ ਦੀ ਕੁੰਡੀ । ਕਨਿਕ—ਸੋਨਾ । ਕਾਮਨੀ—ਇਸਤ੍ਰੀ ।੧।

ਮਧੁ—ਸ਼ਹਿਦ । ਸੰਚੈ—ਇਕੱਠਾ ਕਰਦੀ ਹੈ । ਮੁਖਿ—ਮੂੰਹ ਵਿਚ । ਛਾਰੁ—ਸੁਆਹ । ਬਾਛ ਕਉ—ਵੱਛੇ ਲਈ । ਖੀਰੁ—ਦੁੱਧ । ਦੁਹਿ ਲੇਇ—ਚੋ ਲੈਂਦਾ ਹੈ । ਅਹੀਰੁ—ਗੁੱਜਰ ।੨।

ਸ੍ਰਮੁ—ਮਿਹਨਤ । ਗਾਡੈ—(ਧਰਤੀ ਵਿਚ) ਦੱਬ ਦੇਂਦਾ ਹੈ । ਮੂੜ੍—ਮੂਰਖ । ਧੂੜਿ—ਮਿੱਟੀ ।੩।

ਜਰੈ—ਸੜਦਾ ਹੈ । ਤਾ ਚੀ—ਉਸ (ਪ੍ਰਭੂ) ਦੀ । ਆਨਿ—ਓਟ, ਆਸਰਾ ।੪।

**ਅਰਥ**:— ਹੇ ਮਨ ! ਤੂੰ ਮਾਇਆ-ਜੰਗਲ ਵਿਚ ਕਿਉਂ ਜਾ ਫਸਿਆ ਹੈਂ ? ਤੂੰ ਤਾਂ ਭੁਲੇਖੇ ਵਿਚ ਪੈ ਕੇ ਠਗ-ਬੂਟੀ ਖਾਈ ਜਾ ਰਿਹਾ ਹੈਂ ।੧।ਰਹਾਉ।

ਜਿਵੇਂ ਮੱਛੀ ਪਾਣੀ ਵਿਚ (ਬੇ-ਫ਼ਿਕਰ ਹੋ ਕੇ) ਰਹਿੰਦੀ ਮੌਤ-ਜਾਲ ਦੀ ਸੋਝੀ ਨਹੀਂ ਲੈਂਦੀ (ਭਾਵ, ਇਹ ਨਹੀਂ ਸਮਝਦੀ ਕਿ ਇਹ ਜਾਲ ਮੇਰੀ ਮੌਤ ਦਾ ਕਾਰਨ ਬਣੇਗਾ), ਜੀਭ ਦੇ ਸੁਆਦ ਪਿੱਛੇ ਲੋਹੇ ਦੀ ਕੁੰਡੀ ਨਿਗਲ ਲੈਂਦੀ ਹੈ (ਤੇ ਪਕੜੀ ਜਾਂਦੀ ਹੈ); ਤਿਵੇਂ ਹੀ (ਹੇ ਭਾਈ !) ਤੂੰ ਸੋਨੇ ਤੇ ਇਸਤ੍ਰੀ ਦੇ ਮੋਹ ਵਿਚ ਬੱਝਾ ਪਿਆ ਹੈਂ (ਤੇ ਆਪਣੀ ਆਤਮਕ ਮੌਤ ਸਹੇੜ ਰਿਹਾ ਹੈਂ) ।੧।

ਜਿਵੇਂ ਮੱਖੀ ਬਹੁਤ ਸ਼ਹਿਦ ਇਕੱਠਾ ਕਰਦੀ ਹੈ, ਪਰ ਮਨੁੱਖ (ਆ ਕੇ) ਸ਼ਹਿਦ ਲੈ ਲੈਂਦਾ ਹੈ ਤੇ ਉਸ ਮੱਖੀ ਦੇ ਮੂੰਹ ਵਿਚ ਸੁਆਹ ਪਾਂਦਾ ਹੈ (ਭਾਵ, ਉਸ ਮੱਖੀ ਨੂੰ ਕੁਝ ਭੀ ਨਹੀਂ ਦੇਂਦਾ); ਜਿਵੇਂ ਗਊ ਆਪਣੇ ਵੱਛੇ ਲਈ ਦੁੱਧ (ਥਣਾਂ ਵਿਚ) ਇਕੱਠਾ ਕਰਦੀ ਹੈ, ਪਰ ਗੁੱਜਰ ਗਲਾਵਾਂ ਪਾ ਕੇ ਦੁੱਧ ਚੋ ਲੈਂਦਾ ਹੈ ।੨।

ਤਿਵੇਂ ਮੂਰਖ ਮਨੁੱਖ ਮਾਇਆ ਦੀ ਖ਼ਾਤਰ ਬੜੀ ਮਿਹਨਤ ਕਰਦਾ ਹੈ, ਉਸ ਨੂੰ ਕਮਾ ਕੇ ਧਰਤੀ ਵਿਚ ਨੱਪ ਰੱਖਦਾ ਹੈ, ਮੂਰਖ ਬੜੀ ਇਕੱਠੀ ਕਰੀ ਜਾਂਦਾ ਹੈ ਪਰ ਸਮਝਦਾ ਨਹੀਂ ਕਿ ਧਨ ਜ਼ਮੀਨ ਵਿਚ ਹੀ ਦੱਬਿਆ ਪਿਆ ਰਹਿੰਦਾ ਹੈ ਤੇ (ਮੌਤ ਆਇਆਂ) ਸਰੀਰ ਮਿੱਟੀ ਹੋ ਜਾਂਦਾ ਹੈ ।੩।

(ਮੂਰਖ ਮਨੁੱਖ) ਕਾਮ ਕ੍ਰੋਧ ਅਤੇ ਤ੍ਰਿਸ਼ਨਾ ਵਿਚ ਬਹੁਤ ਖਿੱਝਦਾ ਹੈ, ਕਦੇ ਭੀ ਸਾਧ-ਸੰਗਤਿ ਵਿਚ ਨਹੀਂ ਬੈਠਦਾ । ਨਾਮਦੇਵ ਆਖਦਾ ਹੈ—ਹੇ ਭਾਈ ! ਉਸ (ਪ੍ਰਭੂ) ਦੀ ਓਟ (ਲੈ) (ਜੋ ਸਦਾ ਤੇਰੇ ਨਾਲ ਨਿੱਭਣ ਵਾਲਾ ਹੈ) ਨਿਡਰ ਹੋ ਕੇ ਭਗਵਾਨ ਦਾ ਸਿਮਰਨ ਕਰਨਾ ਚਾਹੀਦਾ ਹੈ ।੪।੧।

**ਸ਼ਬਦ ਦਾ ਭਾਵ**:— ਮਾਇਆ ਦਾ ਸਾਥ ਕੱਚਾ ਹੈ । ਇਸ ਦੇ ਮੋਹ ਵਿਚ ਜੀਵਨ ਵਿਅਰਥ ਜਾਂਦਾ ਹੈ । ਸਾਧ-ਸੰਗਤ ਦੇ ਆਸਰੇ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ ।

**ਬਦਹੁ ਕੀ ਨ ਹੋਡ ਮਾਧਉ ਮੋ ਸਿਉ ॥ ਠਾਕੁਰ ਤੇ ਜਨੁ ਜਨ ਤੇ ਠਾਕੁਰੁ, ਖੇਲੁ ਪਰਿਓ ਹੈ ਤੋ ਸਿਉ ॥੧॥ ਰਹਾਉ ॥ ਆਪਨ ਦੇਉ ਦੇਹੁਰਾ ਆਪਨ, ਆਪ ਲਗਾਵੈ ਪੂਜਾ ॥ ਜਲ ਤੇ ਤਰੰਗ, ਤਰੰਗ ਤੇ ਹੈ ਜਲੁ, ਕਹਨ ਸੁਨਨ ਕਉ ਦੂਜਾ ॥੧॥ ਆਪਹਿ ਗਾਵੈ ਆਪਹਿ ਨਾਚੈ, ਆਪਿ ਬਜਾਵੈ ਤੂਰਾ ॥ ਕਹਤ ਨਾਮਦੇਉ ਤੂੰ ਮੇਰੋ ਠਾਕੁਰੁ, ਜਨੁ ਊਰਾ ਤੂ ਪੂਰਾ ॥੨॥੨॥ (ਪੰਨਾ ੧੨੫੨)**

**ਪਦ ਅਰਥ**:— ਕੀ ਨ—ਕਿਉਂ ਨਹੀਂ ? ਬਦਹੁ—ਲਾਂਦੇ, ਮਿਥਦੇ । ਹੋਡ—ਸ਼ਰਤ । ਮੋ ਸਿਉ—ਮੇਰੇ ਨਾਲ । ਬਦਹੁ...ਸਿਉ—ਹੇ ਮਾਧੋ ! ਮੇਰੇ ਨਾਲ ਸ਼ਰਤ ਕਿਉਂ ਨਹੀਂ ਲਾਂਦੇ ? ਹੇ ਮਾਧੋ ! ਮੇਰੇ ਨਾਲ ਸ਼ਰਤ ਲਾ ਕੇ ਵੇਖ ਲੈ; ਹੇ ਮਾਧੋ ! ਮੇਰੇ ਨਾਲ ਬਹਿਸ ਕਰ ਕੇ ਵੇਖ ਲੈ, ਜੋ ਮੈਂ ਆਖਦਾ ਹਾਂ ਠੀਕ ਹੈ । ਖੇਲੁ—ਜਗਤ-ਰੂਪ ਖੇਡ । ਤੋ ਸਿਉ—ਤੇਰੇ ਨਾਲ । ਖੇਲੁ...ਸਿਉ—ਇਹ ਜਗਤ-ਖੇਡ ਸਾਡੀ ਤੇਰੇ ਨਾਲ (ਸਾਂਝੀ) ਪਈ ਹੋਈ ਹੈ; ਇਹ ਤੇਰੀ ਸਾਡੀ ਸਾਂਝੀ ਖੇਡ ਹੈ ।੧।ਰਹਾਉ।

ਦੇਉ—ਦੇਵਤਾ । ਆਪਨ—ਤੂੰ ਆਪ ਹੀ । ਤਰੰਗ—ਲਹਿਰਾਂ । ਦੂਜਾ—ਵੱਖੋ-ਵੱਖਰਾ ।੧।

ਤੂਰਾ—ਵਾਜਾ । ਊਰਾ—ਘੱਟ ।੨।

**ਅਰਥ**:— ਹੇ ਮਾਧੋ ! ਮੇਰੇ ਨਾਲ ਵਿਚਾਰ ਕਰ ਕੇ ਵੇਖ ਲੈ (ਇਹ ਗੱਲ ਸੱਚੀ ਹੈ ਕਿ) ਇਹ ਜਗਤ-ਖੇਡ ਤੇਰੀ ਤੇ ਸਾਡੀ ਜੀਵਾਂ ਦੀ ਸਾਂਝੀ ਖੇਡ ਹੈ (ਕਿਉਂਕਿ) ਮਾਲਕ ਤੋਂ ਸੇਵਕ ਤੇ ਸੇਵਕ ਤੋਂ ਮਾਲਕ (ਦੀ ਪੀੜ੍ਹੀ ਚਲਦੀ ਹੈ, ਭਾਵ, ਜੇ ਮਾਲਕ ਹੋਵੇ ਤਾਂ ਹੀ ਉਸ ਦਾ ਕੋਈ ਸੇਵਕ ਬਣ ਸਕਦਾ ਹੈ, ਤੇ ਜੇ ਸੇਵਕ ਹੋਵੇ ਤਾਂ ਹੀ ਉਸ ਦਾ ਕੋਈ ਮਾਲਕ ਅਖਵਾ ਸਕੇਗਾ । ਸੋ, ਮਾਲਕ-ਪ੍ਰਭੂ ਅਤੇ ਸੇਵਕ ਦੀ ਹਸਤੀ ਸਾਂਝੀ ਹੈ) ।੧।ਰਹਾਉ।

ਹੇ ਮਾਧੋ ! ਤੂੰ ਆਪ ਹੀ ਦੇਵਤਾ ਹੈਂ, ਆਪ ਹੀ ਮੰਦਰ ਹੈਂ, ਤੂੰ ਆਪ ਹੀ (ਜੀਵਾਂ ਨੂੰ ਆਪਣੀ) ਪੂਜਾ ਵਿਚ ਲਗਾਉਂਦਾ ਹੈਂ । ਪਾਣੀ ਤੋਂ ਲਹਿਰਾਂ (ਉਠਦੀਆਂ ਹਨ), ਲਹਿਰਾਂ (ਦੇ ਮਿਲਣ) ਤੋਂ ਪਾਣੀ (ਦੀ ਹਸਤੀ) ਹੈ, ਇਹ ਸਿਰਫ਼ ਆਖਣ ਨੂੰ ਤੇ ਸੁਣਨ ਨੂੰ ਹੀ ਵੱਖੋ-ਵੱਖ ਹਨ (ਭਾਵ, ਇਹ ਸਿਰਫ਼ ਕਹਿਣ-ਮਾਤ੍ਰ ਗੱਲ ਹੈ ਕਿ ਇਹ ਪਾਣੀ ਹੈ, ਤੇ ਇਹ ਲਹਿਰਾਂ ਹਨ) ।੧।

(ਹੇ ਮਾਧੋ !) ਤੂੰ ਆਪ ਹੀ ਗਾਂਦਾ ਹੈਂ, ਤੂੰ ਆਪ ਹੀ ਨੱਚਦਾ ਹੈਂ, ਤੂੰ ਆਪ ਹੀ ਵਾਜਾ ਵਜਾਉਂਦਾ ਹੈਂ । ਨਾਮਦੇਵ ਆਖਦਾ ਹੈ—ਹੇ ਮਾਧੋ ! ਤੂੰ ਮੇਰਾ ਮਾਲਕ ਹੈਂ, (ਇਹ ਠੀਕ ਹੈ ਕਿ ਮੈਂ) ਤੇਰਾ ਦਾਸ (ਤੈਥੋਂ ਬਹੁਤ) ਛੋਟਾ ਹਾਂ ਅਤੇ ਤੂੰ ਮੁਕੰਮਲ ਹੈਂ (ਪਰ ਜੇ ਦਾਸ ਨਾ ਹੋਵੇ ਤਾਂ ਤੂੰ ਮਾਲਕ ਕਿਵੇਂ ਅਖਵਾਏਂ ? ਸੋ, ਮੈਨੂੰ ਆਪਣਾ ਸੇਵਕ ਬਣਾਈ ਰੱਖ) ।੨।੨।

**ਸ਼ਬਦ ਦਾ ਭਾਵ**:— ਜੀਵਾਤਮਾ ਅਤੇ ਪਰਮਾਤਮਾ ਦਾ ਅਸਲਾ ਇੱਕੋ ਹੀ ਹੈ, ਵਿਤ ਦਾ ਫ਼ਰਕ ਹੈ ।

**ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ, ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ ॥ ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੈ ਭਗਤੁ ਨ ਛੂਟੈ ਮੋਹਿ ॥ ਏਕ ਸਮੈ ਮੋ ਕਉ ਗਹਿ ਬਾਂਧੈ, ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥ ਮੈ ਗੁਨ ਬੰਧ ਸਗਲ ਕੀ ਜੀਵਨਿ, ਮੇਰੀ ਜੀਵਨਿ ਮੇਰੇ ਦਾਸ ॥ ਨਾਮਦੇਵ ਜਾ ਕੇ ਜੀਅ ਐਸੀ, ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥ (ਪੰਨਾ ੧੨੫੨-੧੨੫੩)**

**ਪਦ ਅਰਥ**:— ਅਨਿੰਨ—(ਸ਼ਕਟ. ਅਨੰਯ) ਜਿਸ ਦਾ ਪ੍ਰੇਮ ਕਿਸੇ ਹੋਰ ਨਾਲ ਨਾ ਹੋਵੇ । ਨਿਜ—ਆਪਣਾ । ਨਿਮਖ (ਸ਼ਕਟ. ਨਿਮੇ—) ਅੱਖ ਫਰਕਣ ਜਿਤਨੇ ਸਮੇ ਲਈ । ਤਾਪ ਤ੍ਰਈ—ਤਿੰਨੇ ਹੀ ਤਾਪ (ਆਧਿ, ਬਿਆਧਿ, ਉਪਾਧਿ) । ਮੋਚਨ—ਨਾਸ ਕਰਨ ਵਾਲਾ । ਪਰਸਤ—(ਚਰਨ) ਛੋਹਿਆਂ । ਗ੍ਰਿਹ ਕੂਪ—ਘਰ (ਦੇ ਜੰਜਾਲ)-ਰੂਪ ਖੂਹ ।੧।ਰਹਾਉ।

ਮੋਹਿ—ਮੇਰੇ ਪਾਸੋਂ, ਮੈਥੋਂ । ਗਹਿ—ਫੜ ਕੇ । ਬਾਂਧੈ—ਬੰਨ੍ਹ ਲਏ । ਤਉ—ਤਦੋਂ । ਫੁਨਿ—ਮੁੜ, ਫਿਰ । ਮੋ ਪੈ—ਮੈਥੋਂ । ਜਬਾਬੁ—ਉਜ਼ਰ, ਨਾਹ-ਨੁੱਕਰ ।੧।

ਗੁਨ ਬੰਧ—(ਭਗਤ ਦੇ) ਗੁਣਾਂ ਦਾ ਬੱਝਾ ਹੋਇਆ । ਜੀਵਨਿ—ਜ਼ਿੰਦਗੀ । ਜਾ ਕੇ ਜੀਅ—ਜਿਸ ਦੇ ਚਿੱਤ ਵਿਚ (ਪ੍ਰੀਤ ਦੇ ਭੇਤ ਦੀ ਇਹ ਸੋਚ) । ਤਾ ਕੈ—ਉਸ ਦੇ ਹਿਰਦੇ ਵਿਚ । ਪ੍ਰਗਾਸ—ਚਾਨਣ ।੨।

**ਅਰਥ**:— (ਹੇ ਨਾਮਦੇਵ !) ਜੋ (ਮੇਰਾ) ਦਾਸ ਮੈਥੋਂ ਬਿਨਾ ਕਿਸੇ ਹੋਰ ਨਾਲ ਪਿਆਰ ਨਹੀਂ ਕਰਦਾ, ਉਹ ਮੇਰਾ ਆਪਣਾ ਸਰੂਪ ਹੈ; ਉਸ ਦਾ ਇਕ ਪਲ ਭਰ ਦਾ ਦਰਸ਼ਨ ਤਿੰਨੇ ਹੀ ਤਾਪ ਦੂਰ ਕਰ ਦੇਂਦਾ ਹੈ, ਉਸ (ਦੇ ਚਰਨਾਂ) ਦੀ ਛੋਹ ਗ੍ਰਿਹਸਤ ਦੇ ਜੰਜਾਲ-ਰੂਪ ਖੂਹ ਵਿਚੋਂ ਕੱਢ ਲੈਂਦੀ ਹੈ ।੧।ਰਹਾਉ।

ਮੇਰੀ ਬੱਧੀ ਹੋਈ (ਮੋਹ ਦੀ) ਗੰਢ ਨੂੰ ਮੇਰਾ ਭਗਤ ਖੋਲ੍ਹ ਲੈਂਦਾ ਹੈ, ਪਰ ਜਦੋਂ ਮੇਰਾ ਭਗਤ (ਮੇਰੇ ਨਾਲ ਪ੍ਰੇਮ ਦੀ ਗੰਢ) ਬੰਨ੍ਹਦਾ ਹੈ ਉਹ ਮੈਥੋਂ ਖੁਲ੍ਹ ਨਹੀਂ ਸਕਦੀ । ਜੇ ਮੇਰਾ ਭਗਤ ਇਕ ਵਾਰੀ ਮੈਨੂੰ ਫੜ ਕੇ ਬੰਨ੍ਹ ਲਏ, ਤਾਂ ਮੈਂ ਅੱਗੋਂ ਕੋਈ ਉਜ਼ਰ ਨਹੀਂ ਕਰ ਸਕਦਾ ।੧।

ਮੈਂ (ਆਪਣੇ ਭਗਤ ਦੇ) ਗੁਣਾਂ ਦਾ ਬੱਝਾ ਹੋਇਆ ਹਾਂ; ਮੈਂ ਸਾਰੇ ਜਗਤ ਦੇ ਜੀਆਂ ਦੀ ਜ਼ਿੰਦਗੀ (ਦਾ ਆਸਰਾ) ਹਾਂ, ਪਰ ਮੇਰੇ ਭਗਤ ਮੇਰੀ ਜ਼ਿੰਦਗੀ (ਦਾ ਆਸਰਾ) ਹਨ ।

ਹੇ ਨਾਮਦੇਵ ! ਜਿਸ ਦੇ ਮਨ ਵਿਚ ਇਹ ਉੱਚੀ ਸੋਚ ਫੁਰ ਪਈ ਹੈ, ਉਸ ਦੇ ਅੰਦਰ ਮੇਰੇ ਪਿਆਰ ਦਾ ਪਰਕਾਸ਼ ਭੀ ਉਤਨਾ ਹੀ ਵੱਡਾ (ਭਾਵ, ਬਹੁਤ ਵਧੀਕ) ਹੋ ਜਾਂਦਾ ਹੈ ।੨।੩।

**ਸ਼ਬਦ ਦਾ ਭਾਵ**:— ਪ੍ਰੀਤ ਦਾ ਪ੍ਰਭਾਵ—ਪ੍ਰੀਤ ਦੀ ਬਰਕਤਿ ਨਾਲ, ਭਗਤ ਪ੍ਰਭੂ ਦਾ ਰੂਪ ਹੋ ਜਾਂਦਾ ਹੈ, ਪ੍ਰਭੂ ਆਪਣੇ ਭਗਤ ਦੀ ਪ੍ਰੀਤ ਵਿਚ ਬੱਝ ਜਾਂਦਾ ਹੈ ।

## "ਭਗਤਿ ਬਸਿ ਕੇਸਵ"

**ੴ ਸਤਿਗੁਰ ਪ੍ਰਸਾਦਿ ॥**

**ਸਾਰੰਗ ॥**

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥ ਅਨਪਾਵਨੀ ਭਗਤਿ ਨਹੀ ਉਪਜੀ, ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥ ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ ॥ ਪਰ ਨਿੰਦਾ ਮੁਖ ਤੇ ਨਹੀ ਛੂਟੀ, ਨਿਫਲ ਭਈ ਸਭ ਸੇਵਾ ॥੧॥ ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ ॥ ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ ॥੨॥ ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ ॥ ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ ॥੩॥੧॥੬॥ (ਪੰਨਾ ੧੨੫੩)**

**ਪਦ ਅਰਥ**:— ਨਰ—ਹੇ ਮਨੁੱਖ ! ਤੈ ਕਿਆ ਕੀਨਾ—ਤੂੰ ਕੀਹ ਕੀਤਾ ? ਤੂੰ ਕੀਹ ਖੱਟਿਆ ? ਸੁਨਿ—ਸੁਣ ਕੇ । ਪਾਵਨੀ—(ਸ਼ਕਟ. ਅਪਾਯਿਨੱ ਟਰਓਨਸਇਨਟ, ਪਏਰਸਿਹਓਬਲਏ) ਨਾਸਵੰਤ । ਅਨ ਪਾਵਨੀ—ਨਾਹ ਨਾਸਵੰਤ, ਸਦਾ ਕਾਇਮ ਰਹਿਣ ਵਾਲੀ । ਉਪਜੀ—ਪੈਦਾ ਹੋਈ ।੧।ਰਹਾਉ।

ਛੂਟਿਓ—ਮੁੱਕਿਆ । ਦੇਵ—ਹੇ ਦੇਵ ! ਨਿਫਲ—ਵਿਅਰਥ, ਨਿਸਫਲ ।੧।

ਬਾਟ—ਰਸਤਾ । ਬਾਟ ਪਾਰਿ—ਰਾਹ ਮਾਰ ਕੇ, ਡਾਕੇ ਮਾਰ ਕੇ । ਮੂਸਿ—ਠੱਗ ਕੇ । ਬਿਰਾਨੋ—ਬਿਗਾਨਾ । ਜਿਹਿ—ਜਿਸ ਕੰਮ ਨਾਲ । ਅਪਕੀਰਤਿ—(ਅਪ+ਕੀਰਤਿ) ਬਦਨਾਮੀ । ਅਬਿਦਿਆ—ਅ+ਵਿਦਿਆ, ਅਗਿਆਨਤਾ, ਮੂਰਖਤਾ ।੨।

ਹਿੰਸਾ—ਨਿਰਦਇਤਾ । ਜੀਅ—ਜੀਵਾਂ ਨਾਲ । ਦਇਆ—ਪਿਆਰ । ਪੁਨੀਤ—ਪਵਿੱਤਰ ।੩।

**ਅਰਥ**:— ਹੇ ਭਾਈ ! ਪੁਰਾਣ ਆਦਿਕ ਧਰਮ ਪੁਸਤਕਾਂ ਸੁਣ ਕੇ ਤੂੰ ਖੱਟਿਆ ਤਾਂ ਕੁਝ ਭੀ ਨਹੀਂ; ਤੇਰੇ ਅੰਦਰ ਨਾਹ ਤਾਂ ਪ੍ਰਭੂ ਦੀ ਅਟੱਲ ਭਗਤੀ ਪੈਦਾ ਹੋਈ ਤੇ ਨਾਹ ਹੀ ਤੂੰ ਕਿਸੇ ਲੋੜਵੰਦ ਦੀ ਸੇਵਾ ਕੀਤੀ ।੧।ਰਹਾਉ।

ਹੇ ਭਾਈ ! (ਧਰਮ ਪੁਸਤਕ ਸੁਣ ਕੇ ਭੀ) ਨਾਹ ਕਾਮ ਗਿਆ, ਨਾਹ ਕ੍ਰੋਧ ਗਿਆ, ਨਾਹ ਲੋਭ ਮੁੱਕਾ, ਨਾਹ ਮੂੰਹੋਂ ਪਰਾਈ ਨਿੰਦਿਆ (ਕਰਨ ਦੀ ਆਦਤ) ਹੀ ਗਈ, (ਪੁਰਾਣ ਆਦਿਕ ਪੜ੍ਹਨ ਦੀ) ਸਾਰੀ ਮਿਹਨਤ ਹੀ ਐਵੇਂ ਗਈ ।੧।

(ਪੁਰਾਣ ਆਦਿਕ ਸੁਣ ਕੇ ਭੀ) ਪਾਪੀ ਮਨੁੱਖ ਡਾਕੇ ਮਾਰ ਮਾਰ ਕੇ ਪਰਾਏ ਘਰ ਲੁੱਟ ਲੁੱਟ ਕੇ ਹੀ ਆਪਣਾ ਢਿੱਡ ਭਰਦਾ ਰਿਹਾ, ਤੇ (ਸਾਰੀ ਉਮਰ) ਉਹੀ ਮੂਰਖਤਾ ਕਰਦਾ ਰਿਹਾ ਜਿਸ ਨਾਲ ਅਗਲੇ ਜਹਾਨ ਵਿਚ ਭੀ ਬਦਨਾਮੀ (ਦਾ ਟਿੱਕਾ) ਹੀ ਮਿਲੇ ।੨।

ਹੇ ਪਰਮਾਨੰਦ ! (ਧਰਮ ਪੁਸਤਕ ਸੁਣ ਕੇ ਭੀ) ਤੇਰੇ ਮਨ ਵਿਚੋਂ ਨਿਰਦਇਤਾ ਨਾਹ ਗਈ, ਤੂੰ ਲੋਕਾਂ ਨਾਲ ਪਿਆਰ ਦਾ ਸਲੂਕ ਨਾਹ ਕੀਤਾ, ਤੇ ਸਤਸੰਗ ਵਿਚ ਬੈਠ ਕੇ ਤੂੰ ਕਦੇ ਪ੍ਰਭੂ ਦੀਆਂ ਪਵਿੱਤਰ (ਕਰਨ ਵਾਲੀਆਂ) ਗੱਲਾਂ ਨਾਹ ਚਲਾਈਆਂ (ਭਾਵ, ਤੈਨੂੰ ਸਤਸੰਗ ਕਰਨ ਦਾ ਸ਼ੌਕ ਨਾਹ ਪਿਆ) ।੩।੧।੬।

ਭਗਤ-ਬਾਣੀ ਦੇ ਵਿਰੋਧੀ ਵੀਰ ਨੇ ਪਰਮਾਨੰਦ ਜੀ ਅਤੇ ਉਹਨਾਂ ਦੇ ਇਸ ਸ਼ਬਦ ਬਾਰੇ ਇਉਂ ਲਿਖਿਆ ਹੈ:—

"ਭਗਤ ਪਰਮਾਨੰਦ ਜੀ ਕਨੌਜੀਏ ਕੁਬਜ ਬ੍ਰਾਹਮਣਾਂ ਵਿਚੋਂ ਸਨ । ਆਪ ਸੁਆਮੀ ਬਲਭ ਚਾਰਯ ਦੇ ਚੇਲੇ ਬਣੇ । ਇਹਨਾਂ ਨੇ ਵੈਸ਼ਨਵ ਮਤ ਨੂੰ ਚੰਗੀ ਤਰੱਕੀ ਦਿੱਤੀ । ਆਪ ਕਵੀ ਭੀ ਚੰਗੇ ਸਨ, ਆਪ ਦਾ ਤਖ਼ੱਲਸ (ਕਵੀ-ਛਾਪ) ਸਾਰੰਗ ਸੀ । ਇਹਨਾਂ ਨੇ ਕ੍ਰਿਸ਼ਨ-ਉਪਮਾ ਦੀ ਕਾਫ਼ੀ ਕਵਿਤਾ ਰਚੀ ਹੈ ।

"ਇਕ ਸ਼ਬਦ ਸਾਰੰਗ ਰਾਗ ਅੰਦਰ ਛਾਪੇ ਦੀ ਮੌਜੂਦਾ ਬੀੜ ਅੰਦਰ ਪੜ੍ਹਨ ਵਿਚ ਆਉਂਦਾ ਹੈ, ਜੋ ਵੈਸ਼ਨੋ ਮਤ ਦੇ ਬਿਲਕੁਲ ਅਨੁਕੂਲ ਹੈ; ਪਰ ਗੁਰਮਤਿ ਵੈਸ਼ਨੋ ਮਤ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕਰਦੀ ਹੈ । ਭਗਤ ਜੀ ਫ਼ੁਰਮਾਂਦੇ ਹਨ:—

ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ ।
ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ, ਪੁਨੀਤ ਨ ਚਾਲੀ ।

"ਇਹ ਮਰਯਾਦਾ ਵੈਸ਼ਨਵ ਅਤੇ ਜੈਨ ਮਤ ਵਾਲਿਆਂ ਦੀ ਹੈ, ਗੁਰਮਤਿ ਇਸ ਸਿੱਧਾਂਤ ਦਾ ਖੰਡਨ ਕਰਦੀ ਹੈ । ਸਿੱਖ ਧਰਮ ਜੀਵ-ਹਿੰਸਾ ਜਾਂ ਅਹਿੰਸਾ ਦਾ ਪ੍ਰਚਾਰਕ ਨਹੀਂ ਹੈ, ਗੁਰੂ ਕਾ ਮਤ ਰਾਜ-ਜੋਗ ਹੈ, ਖੜਗਧਾਰੀ ਹੋਣਾ ਸਿੱਖ ਦਾ ਧਰਮ ਹੈ । ਜੀਵ-ਅਹਿੰਸਾ ਵੈਸ਼ਨਵਾਂ ਜੈਨੀਆਂ ਬੋਧੀਆਂ ਦੇ ਧਾਰਮਿਕ ਨੇਮ ਹਨ ।"

ਵਿਰੋਧੀ ਵੀਰ ਨੇ ਸ਼ਬਦ ਵਿਚੋਂ ਸਿਰਫ਼ ਉਤਨਾ ਹੀ ਹਿੱਸਾ ਲਿਆ ਹੈ, ਜਿਸ ਨਾਲ ਕਿਸੇ ਪਾਠਕ ਨੂੰ ਭੁਲੇਖਾ ਪੈ ਸਕੇ । ਸਗੋਂ ਇਸ ਗੱਲੋਂ ਭੀ ਰਤਾ ਉਕਾਈ ਹੀ ਖਾ ਗਏ ਹਨ । ਸਿਰਫ਼ ਇਕੋ ਤੁਕ ਲੈਣੀ ਸੀ, ਦੂਜੀ ਤੁਕ ਤਾਂ ਉਹਨਾਂ ਦੀ ਮਦਦ ਨਹੀਂ ਕਰਦੀ । ਲਫ਼ਜ਼ 'ਹਿੰਸਾ' ਅਤੇ 'ਜੀਅ ਦਇਆ' ਦਾ ਅਰਥ ਕਰਨ ਵਿਚ ਕਾਹਲੀ ਤੋਂ ਕੰਮ ਲਿਆ ਗਿਆ ਹੈ । ਸਾਰੇ ਸ਼ਬਦ ਨੂੰ ਰਤਾ ਗਹੁ ਨਾਲ ਪੜ੍ਹੋ । ਭਗਤ ਜੀ ਆਖਦੇ ਹਨ—ਜੇ ਪਰਮਾਤਮਾ ਅਤੇ ਪਰਮਾਤਮਾ ਦੇ ਪੈਦਾ ਕੀਤੇ ਬੰਦਿਆਂ ਨਾਲ ਪਿਆਰ ਨਹੀਂ ਬਣਿਆ ਤਾਂ ਧਰਮ-ਪੁਸਤਕ ਪੜ੍ਹਨ ਤੋਂ ਕੋਈ ਲਾਭ ਨਹੀਂ ਖੱਟਿਆ ।

ਅਗਾਂਹ ਭੀ ਸਾਰੇ ਸ਼ਬਦ ਵਿਚ ਇਸੇ ਖ਼ਿਆਲ ਦੀ ਵਿਆਖਿਆ ਹੈ । ਇਥੇ ਲਫ਼ਜ਼ 'ਹਿੰਸਾ' ਦਾ ਅਰਥ ਹੈ 'ਨਿਰ-ਦਇਤਾ', ਅਤੇ 'ਜੀਅ ਦਇਆ' ਦਾ ਅਰਥ ਹੈ 'ਖ਼ਲਕਤਿ ਨਾਲ ਪਿਆਰ' । ਇਹੀ ਲਫ਼ਜ਼ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਸਾਹਿਬ ਨੇ ਭੀ ਵਰਤੇ ਹੋਏ ਹਨ:—

(੧) ਹੰਸੁ ਹੇਤੁ ਲੋਭੁ ਕੋਪੁ, ਚਾਰੇ ਨਦੀਆ ਅਗਿ ॥
ਪਵਹਿ ਦਝਹਿ ਨਾਨਕਾ, ਤਰੀਐ ਕਰਮੀ ਲਗਿ ॥੨॥੨੦॥ . . . . . (ਮ: ੧, ਮਾਝ ਕੀ ਵਾਰ

ਹੰਸੁ—ਹਿੰਸਾ, ਨਿਰਦਇਤਾ ।

(੨) ਮਨਿ ਸੰਤੋਖ ਸਰਬ ਜੀਅ ਦਇਆ ॥

ਇਨ ਬਿਧਿ ਬਰਤੁ ਸੰਪੂਰਨ ਭਇਆ ॥੧੧॥ . . . . . (ਮ: ੫, ਥਿਤੀ ਗਉੜੀ

ਜੀਅ ਦਇਆ—ਖ਼ਲਕਤਿ ਨਾਲ ਪਿਆਰ ।

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ (ਪੰਨਾ ੧੨੫੩)**

**ਪਦ ਅਰਥ**:— ਮਨ—ਹੇ ਮਨ ! ਕੋ—ਦਾ । ਸੰਗੁ—ਸਾਥ । ਹਰਿ ਬਿਮੁਖਨ ਕੋ ਸੰਗੁ—ਉਹਨਾਂ ਦਾ ਸਾਥ ਜੋ ਪਰਮਾਤਮਾ ਵਲੋਂ ਬੇਮੁਖ ਹਨ ।

**ਅਰਥ**:— ਹੇ (ਮੇਰੇ) ਮਨ ! ਉਹਨਾਂ ਬੰਦਿਆਂ ਦਾ ਸਾਥ ਛੱਡ ਦੇਹ, ਜੋ ਪਰਮਾਤਮਾ ਵਲੋਂ ਬੇ-ਮੁਖ ਹਨ ।

**ਨੋਟ**:— ਸ੍ਰੀ ਗ੍ਰੰਥ ਸਾਹਿਬ ਵਿਚ ਜਿਸ ਭੀ ਭਗਤ ਦੀ ਬਾਣੀ ਦਰਜ ਹੋਈ ਹੈ, ਆਮ ਤੌਰ ਤੇ ਉਸ ਦਾ ਨਾਮ ਉਸ ਦੀ ਬਾਣੀ ਲਿਖਣ ਤੋਂ ਪਹਿਲਾਂ ਲਿਖ ਦਿੱਤਾ ਗਿਆ ਹੈ । ਪਰ ਇਹ ਕਿਸੇ ਸ਼ਬਦ ਦੀ ਇਕੋ ਹੀ ਤੁਕ ਹੈ, ਇਸ ਦੇ ਸ਼ੁਰੂ ਵਿਚ ਇਸ ਦੇ ਉੱਚਾਰਨ ਵਾਲੇ ਭਗਤ ਦਾ ਨਾਮ ਭੀ ਨਹੀਂ ਦਿੱਤਾ ਗਿਆ, ਤੇ ਨਾਹ ਹੀ ਸਾਰਾ ਸ਼ਬਦ ਹੈ ਜਿਥੋਂ ਉਸ ਦਾ ਨਾਮ ਪਤਾ ਲੱਗ ਸਕੇ । ਜੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰੋਂ ਹੋਰ ਕੋਈ ਗਵਾਹੀ ਨਾ ਲਈ ਜਾਏ ਤਾਂ ਇਹ ਕਿਸ ਦੀ ਉਚਾਰੀ ਹੋਈ ਤੁਕ ਸਮਝੀ ਜਾਏ ?

ਇਸ ਦਾ ਉੱਤਰ ਅਗਲੇ ਸ਼ਬਦ ਦੇ ਸ਼ੁਰੂ ਵਿਚ ਲਿਖੇ ਸਿਰ-ਲੇਖ ਤੋਂ ਮਿਲਦਾ ਹੈ; ਭਾਵ, ਇਹ ਇਕ ਤੁਕ 'ਸੂਰਦਾਸ' ਜੀ ਦੀ ਹੈ । ਪਰ ਇਹ ਅਗਲਾ ਸਿਰ-ਲੇਖ ਭੀ ਰਤਾ ਗਹੁ ਨਾਲ ਵੇਖਣ ਵਾਲਾ ਹੈ; ਸਿਰ-ਲੇਖ ਇਉਂ ਹੈ:—

**'ਸਾਰੰਗ ਮਹਲਾ ੫ ਸੂਰਦਾਸ'**

ਜੇ ਅਗਲਾ ਸ਼ਬਦ ਭਗਤ ਸੂਰਦਾਸ ਜੀ ਦਾ ਹੁੰਦਾ, ਤਾਂ ਲਫ਼ਜ਼ 'ਮਹਲਾ ੫' ਇਸ ਸਿਰ-ਲੇਖ ਦੇ ਨਾਲ ਨਾਹ ਹੁੰਦੇ । ਲਫ਼ਜ਼ 'ਮਹਲਾ ੫' ਦੱਸਦੇ ਹਨ ਕਿ ਇਹ ਅਗਲਾ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਆਪਣਾ ਉਚਾਰਿਆ ਹੋਇਆ ਹੈ ।

ਇਥੇ ਕਿਸ ਸੰਬੰਧ ਵਿਚ ਇਸ ਸ਼ਬਦ ਦੀ ਲੋੜ ਪਈ ?

ਉੱਪਰ-ਦਿੱਤੀ ਹੋਈ ਇੱਕ ਤੁਕ ਦੀ ਵਿਆਖਿਆ ਕਰਨ ਲਈ, ਕਿ ਹਰੀ ਤੋਂ ਬੇ-ਮੁਖਾਂ ਦਾ ਸੰਗ ਕਿਵੇਂ ਛੱਡਣਾ ਹੈ । ਸੋ, ਇਸ ਸਿਰ-ਲੇਖ ਵਿਚ ਸੂਰਦਾਸ ਜੀ ਨੂੰ ਸੰਬੋਧਨ ਕਰ ਕੇ ਗੁਰੂ ਅਰਜਨ ਦੇਵ ਜੀ ਅਗਲਾ ਸ਼ਬਦ ਉਚਾਰ ਕੇ ਫ਼ੁਰਮਾਂਦੇ ਹਨ ਕਿ ਜਿਉਂ ਜਿਉਂ 'ਹਰਿ ਕੇ ਸੰਗ ਬਸੇ ਹਰਿ ਲੋਕ' ਤਿਉਂ ਤਿਉਂ 'ਆਨ ਬਸਤੁ ਸਿਉ ਕਾਜੁ ਨ ਕਛੂਐ'; ਇਸ ਤਰ੍ਹਾਂ ਸੁਤੇ ਹੀ ਹਰੀ ਤੋਂ ਬੇਮੁਖਾਂ ਨਾਲੋਂ ਸਾਥ ਛੁੱਟ ਜਾਂਦਾ ਹੈ, ਕਿਸੇ ਤੋਂ ਨਫ਼ਰਤਿ ਕਰਨ ਦੀ ਲੋੜ ਨਹੀਂ ਪੈਂਦੀ ।

**ੴ ਸਤਿਗੁਰ ਪ੍ਰਸਾਦਿ ॥**
**ਸਾਰੰਗ ਮਹਲਾ ੫ ਸੂਰਦਾਸ ॥**

**ਹਰਿ ਕੇ ਸੰਗ ਬਸੇ ਹਰਿ ਲੋਕ ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ, ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥ ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ ॥ ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ ॥੧॥ ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ ॥੨॥੧॥੮॥ (ਪੰਨਾ ੧੨੫੩)**

**ਨੋਟ**:— ਲਫ਼ਜ਼ 'ਮਹਲਾ ੫' ਤੋਂ ਜ਼ਾਹਰ ਹੁੰਦਾ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਹੈ । ਲਫ਼ਜ਼ 'ਸੂਰਦਾਸ' ਦੱਸਦਾ ਹੈ ਕਿ ਸਤਿਗੁਰੂ ਜੀ ਨੇ ਸੂਰਦਾਸ ਜੀ ਦੀ ਉਚਾਰੀ ਪਿਛਲੀ ਤੁਕ ਦੇ ਸੰਬੰਧ ਵਿਚ ਇਹ ਸ਼ਬਦ ਉਚਾਰਿਆ ਹੈ ।

**ਪਦ ਅਰਥ**:— ਹਰਿ ਲੋਕ—ਪਰਮਾਤਮਾ ਦੀ ਬੰਦਗੀ ਕਰਨ ਵਾਲੇ । ਅਰਪਿ—ਭੇਟਾ ਕਰ ਕੇ, ਵਾਰ ਕੇ । ਸਰਬਸੁ—(ਸ਼ਕਟ. ਸਵ.ਲ ਵ । ਸ੍ਵ—ਧਨ, ਸਭ ਕੁਝ, ਓਲਲ ਨਿ ਓਲਲ) ਆਪਣਾ ਸਭ ਕੁਝ । ਸਹਜ—ਅਡੋਲਤਾ । ਧੁਨਿ—ਸੁਰ । ਝੋਕ—ਹੁਲਾਰਾ, ਝੂਟਾ ।੧।ਰਹਾਉ।

ਨਿਰਬਿਖਈ—ਵਿਸ਼ਿਆਂ ਤੋਂ ਰਹਿਤ । ਥੋਕ—ਪਦਾਰਥ । ਆਨ—ਹੋਰ । ਕਾਜੁ—ਗ਼ਰਜ਼ । ਬਦਨ—ਮੂੰਹ । ਅਲੋਕ—ਵੇਖ ਕੇ ।੧।

ਸਿਆਮ—ਸਾਂਵਲੇ ਰੰਗ ਵਾਲਾ । ਤਜਿ—ਛੱਡ ਕੇ । ਕੁਸਟੀ ਤਨਿ—ਕੋਹੜੀ ਦੇ ਸਰੀਰ ਉੱਤੇ । ਪ੍ਰਭਿ—ਪ੍ਰਭੂ ਨੇ । ਹਥਿ—(ਆਪਣੇ) ਹੱਥ ਵਿਚ । ਇਹੁ—ਇਹ ਲੋਕ, ਇਸ ਲੋਕ ਵਿਚ ਸੁਖ ।੨।

**ਅਰਥ**:— (ਹੇ ਸੂਰਦਾਸ !) ਪਰਮਾਤਮਾ ਦੀ ਬੰਦਗੀ ਕਰਨ ਵਾਲੇ ਬੰਦੇ (ਸਦਾ) ਪਰਮਾਤਮਾ ਦੇ ਨਾਲ ਵੱਸਦੇ ਹਨ (ਇਸ ਤਰ੍ਹਾਂ ਸਹਿਜ ਸੁਭਾਇ ਬੇ-ਮੁਖਾਂ ਨਾਲੋਂ ਉਹਨਾਂ ਦਾ ਸਾਥ ਛੁੱਟ ਜਾਂਦਾ ਹੈ); ਉਹ ਆਪਣਾ ਤਨ ਮਨ ਆਪਣਾ ਸਭ ਕੁਝ (ਇਸ ਪਿਆਰ ਤੋਂ) ਸਦਕੇ ਕਰ ਦੇਂਦੇ ਹਨ, ਉਹਨਾਂ ਨੂੰ ਆਨੰਦ ਦੇ ਹੁਲਾਰੇ ਆਉਂਦੇ ਹਨ, ਸਹਿਜ ਅਵਸਥਾ ਦੀ ਤਾਰ (ਉਹਨਾਂ ਦੇ ਅੰਦਰ ਬੱਝ ਜਾਂਦੀ ਹੈ) ।੧।ਰਹਾਉ।

(ਹੇ ਸੂਰਦਾਸ !) ਭਗਤੀ ਕਰਨ ਵਾਲੇ ਬੰਦੇ ਪ੍ਰਭੂ ਦਾ ਦੀਦਾਰ ਕਰ ਕੇ ਵਿਸ਼ੇ ਵਿਕਾਰਾਂ ਤੋਂ ਬਚ ਜਾਂਦੇ ਹਨ, ਉਹਨਾਂ ਨੂੰ ਸਾਰੇ ਪਦਾਰਥ ਮਿਲ ਜਾਂਦੇ ਹਨ (ਭਾਵ, ਉਹਨਾਂ ਦੀਆਂ ਵਾਸ਼ਨਾਂ ਮੁੱਕ ਜਾਂਦੀਆਂ ਹਨ); ਪ੍ਰਭੂ ਦੇ ਸੋਹਣੇ ਮੁਖ ਦਾ ਦੀਦਾਰ ਕਰ ਕੇ ਉਹਨਾਂ ਨੂੰ ਦੁਨੀਆ ਦੀ ਕਿਸੇ ਹੋਰ ਸ਼ੈ ਦੀ ਕੋਈ ਗ਼ਰਜ਼ ਨਹੀਂ ਰਹਿ ਜਾਂਦੀ ।੧।

(ਹੇ ਸੂਰਦਾਸ !) ਜੋ ਮਨੁੱਖ ਸੋਹਣੇ ਸਾਂਵਲੇ ਸੱਜਣ (ਪ੍ਰਭੂ) ਨੂੰ ਵਿਸਾਰ ਕੇ ਹੋਰ ਹੋਰ ਪਦਾਰਥਾਂ ਦੀ ਲਾਲਸਾ ਕਰਦੇ ਹਨ, ਉਹ ਉਸ ਜੋਕ ਵਾਂਗ ਹਨ, ਜੋ ਕਿਸੇ ਕੋਹੜੀ ਦੇ ਸਰੀਰ ਤੇ (ਲੱਗ ਕੇ ਗੰਦ ਹੀ ਚੂਸਦੀ ਹੈ) । ਪਰ, ਹੇ ਸੂਰਦਾਸ ! ਜਿਨ੍ਹਾਂ ਦਾ ਮਨ ਪ੍ਰਭੂ ਨੇ ਆਪ ਆਪਣੇ ਹੱਥ ਵਿਚ ਲੈ ਲਿਆ ਹੈ ਉਹਨਾਂ ਨੂੰ ਉਸ ਨੇ ਇਹ ਲੋਕ ਤੇ ਪਰਲੋਕ ਦੋਵੇਂ ਬਖ਼ਸ਼ੇ ਹਨ (ਭਾਵ, ਉਹ ਲੋਕ ਪਰਲੋਕ ਦੋਹੀਂ ਥਾਈਂ ਆਨੰਦ ਵਿਚ ਰਹਿੰਦੇ ਹਨ) ।੨।੧।੮।

**ਨੋਟ**:— ਭਾਵੇਂ ਭਗਤ ਸੂਰਦਾਸ ਜੀ ਦੀ ਇਕੋ ਹੀ ਤੁਕ ਦਰਜ ਕੀਤੀ ਹੈ, ਪਰ ਗਿਣਤੀ ਵਿਚ ਉਸ ਨੂੰ ਸਾਰੇ ਸ਼ਬਦ ਵਾਂਗ ਗਿਣਿਆ ਹੈ; ਤਾਹੀਏਂ ਹੁਣ ਤਕ ਦੀ ਗਿਣਤੀ ੮ ਬਣਦੀ ਹੈ ।

ਜੇ ਸਤਿਗੁਰੂ ਜੀ ਨੇ ਆਪ ਹੀ ਸੂਰਦਾਸ ਜੀ ਦਾ ਸਾਰਾ ਸ਼ਬਦ ਦਰਜ ਕਰਾਇਆ ਹੁੰਦਾ, ਤਾਂ ਇਸ ਸ਼ਬਦ ਦੇ ਸਿਰਲੇਖ ਵਾਸਤੇ ਲਫ਼ਜ਼ ਸਿਰਫ਼ 'ਮਹਲਾ ੫' ਹੁੰਦਾ; ਇਸ ਨਾਲ ਲਫ਼ਜ਼ 'ਸੂਰਦਾਸ' ਦੀ ਲੋੜ ਨਹੀਂ ਸੀ । ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਦੋ ਸੂਰਦਾਸ ਹੋਏ ਹਨ, ਪਰ ਜਿਹੜਾ ਭੀ ਹੈ ਉਸ ਦੀ ਸਿਰਫ਼ ਇਕੋ ਤੁਕ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ । ਇਹ ਸ਼ਬਦ ਸਤਿਗੁਰੂ ਅਰਜਨ ਸਾਹਿਬ ਜੀ ਦਾ ਆਪਣਾ ਹੈ । ਸੂਰਦਾਸ ਦਾ ਨਹੀਂ ।

**ਨੋਟ**:— ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ-ਬਾਣੀ ਦੇ ਵਿਰੋਧੀ ਸੱਜਣ ਭਗਤ ਸੂਰਦਾਸ ਜੀ ਬਾਰੇ ਇਉਂ ਲਿਖਦੇ ਹਨ:—

‘ਭਗਤ ਸੂਰਦਾਸ ਜੀ ਜ਼ਾਤ ਦੇ ਬ੍ਰਾਹਮਣ ਸਨ । ਆਪ ਦਾ ਜਨਮ ਸੰਮਤ ੧੫੮੬ ਬਿ: ਦਾ ਪਤਾ ਲੱਗਦਾ ਹੈ । ਇਹਨਾਂ ਦਾ ਅਸਲ ਨਾਮ ਮਦਨ ਮੋਹਨ ਸੀ, ਪਹਿਲਾਂ ਆਪ ਸੰਧੀਲਾ ਦੇ ਹਾਕਮ ਰਹੇ । ਆਪ ਜੀ ਦੇ ਦੋ ਸ਼ਬਦ ਰਾਗ ਸਾਰੰਗ ਭਗਤ ਬਾਣੀ ਸੰਗ੍ਰਹਿ ਵਿਚ ਆਏ ਹਨ । ਇਕ ਸ਼ਬਦ ਤਾਂ ਪੂਰਾ ਹੈ, ਅਤੇ ਦੂਜੇ ਦੀ ਕੇਵਲ ਇਕੋ ਪੰਗਤੀ ਲਿਖੀ ਹੈ । ਪਰੰਤੂ ਬੰਨੋ ਵਾਲੀ ਬੀੜ ਵਿਚ ਸੰਪੂਰਨ ਹੈ । ਕਰਤਾਰਪੁਰ ਵਾਲੀ ਬੀੜ ਵਿਚ ਸਾਰਾ ਸ਼ਬਦ ਲਿਖ ਕੇ ਉਪਰ ਦੋਬਾਰਾ ਹੜਤਾਲ ਫੇਰੀ ਹੈ । ਪਰ ਉਕਤ ਤੁਕ ਉਤੇ ਹੜਤਾਲ ਫਿਰਨੋਂ ਸੁਤੇ ਹੀ ਰਹਿ ਗਈ ਹੈ, ਜਿਸ ਕਰਕੇ ਇਕੋ ਪੰਗਤੀ ਉਸ ਦੀ ਨਕਲ ਅਨੁਸਾਰ ਲਿਖੀ ਹੋਈ ਮਿਲਦੀ ਹੈ । ਭਗਤ ਜੀ ਦੇ ਸਿੱਧਾਂਤ ਹੇਠਾਂ ਦਰਜ ਕੀਤੇ ਜਾਂਦੇ ਹਨ:—

**ਸਿਆਮ ਸੁੰਦਰ ਤਜਿ ਆਨ ਜੁ ਚਾਹਤ, ਜਿਉ ਕੁਸਟੀ ਤਨਿ ਜੋਕ ॥**

**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ ॥ . . . . (ਸਾਰੰਗ ਸੂਰਦਾਸ**

“ਉਕਤ ਸ਼ਬਦ ਤੋਂ ਸਿਵਾਏ ਕ੍ਰਿਸ਼ਨ-ਭਗਤੀ ਤੋਂ ਹੋਰ ਕੁਝ ਭੀ ਸਾਬਤ ਨਹੀਂ ਹੁੰਦਾ । ਦੂਜੇ ਸ਼ਬਦ ਦੀ ਇਕੋ ਪੰਗਤੀ ਹੈ, ਉਹ ਇਉਂ ਹੈ—‘ਛਾਡਿ ਮਨ ਹਰਿ ਬਿਮੁਖਨ ਕੋ ਸੰਗੁ’ ਇਸ ਸ਼ਬਦ ਤੋਂ ਇਹ ਸਿੱਧ ਹੁੰਦਾ ਹੈ ਕਿ ਕ੍ਰਿਸ਼ਨ ਜੀ ਦੀ ਭਗਤੀ ਤੋਂ ਵਾਂਜਿਆਂ ਨੂੰ ਭਗਤ ਜੀ ਬੇ-ਮੁਖ ਕਰ ਕੇ ਪੁਕਾਰਦੇ ਹਨ, ਹੋਰਨਾਂ ਦੇ ਸੰਗ ਤੋਂ ਹਟਾਉਂਦੇ ਹਨ । ਸੋ, ਸਿੱਟਾ ਇਹ ਨਿਕਲਿਆ ਕਿ ਭਗਤ ਸੂਰਦਾਸ ਜੀ ਗੁਰਮਤਿ ਦੇ ਕਿਸੇ ਸਿੱਧਾਂਤ ਦੀ ਭੀ ਪ੍ਰੋੜਤਾ ਨਹੀਂ ਕਰਦੇ, ਸਗੋਂ ਖੰਡਨ ਕਰਦੇ ਹਨ ।”

ਆਓ, ਹੁਣ ਇਸ ਉਪਰਲੀ ਖੋਜ ਨੂੰ ਵਿਚਾਰੀਏ । ਵਿਰੋਧੀ ਸੱਜਣ ਜੀ ਦੇ ਖ਼ਿਆਲ ਅਨੁਸਾਰ:—

(੧) ਇਕੱਲੀ ਤੁਕ ਤੇ ਦੂਜਾ ਸ਼ਬਦ ਦੋਵੇਂ ਹੀ ਭਗਤ ਸੂਰਦਾਸ ਜੀ ਦੇ ਉਚਾਰੇ ਹੋਏ ਹਨ ।

(੨) ਪਹਿਲੀ ਤੁਕ ਵਿਚ ਸੂਰਦਾਸ ਜੀ ਕ੍ਰਿਸ਼ਨ ਜੀ ਦੀ ਭਗਤੀ ਤੋਂ ਵਾਂਜਿਆਂ ਨੂੰ ਬੇ-ਮੁਖ ਕਰ ਕੇ ਪੁਕਾਰਦੇ ਹਨ ।

(੩) ਦੂਜੇ ਸ਼ਬਦ ਤੋਂ ਸਿਵਾਏ ਕ੍ਰਿਸ਼ਨ-ਭਗਤੀ ਤੋਂ ਹੋ ਕੁਝ ਭੀ ਸਾਬਤ ਨਹੀਂ ਹੁੰਦਾ ।

(੪) ਕਰਤਾਰਪੁਰ ਵਾਲੀ ਬੀੜ ਵਿਚ ਪਹਿਲੀ ਇਕੱਲੀ ਤੁਕ ਨਹੀਂ ਹੈ । ਸਾਰਾ ਸ਼ਬਦ ਲਿਖ ਕੇ ਉੱਪਰ ਦੋਬਾਰਾ ਹੜਤਾਲ ਫੇਰੀ ਹੈ; ਪਰ ਉਕਤ ਤੁਕ ਉਤੇ ਹੜਤਾਲ ਫਿਰਨੋਂ ਸੁਤੇ ਹੀ ਰਹਿ ਗਈ ਹੈ, ਜਿਸ ਕਰਕੇ ਉਸ ਦੀ ਨਕਲ ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਪੰਗਤੀ ਲਿਖੀ ਹੋਈ ਮਿਲਦੀ ਹੈ ।

ਪਾਠਕ ਸੱਜਣਾਂ ਨੂੰ ਇਥੇ ਇਕ ਇਹ ਸੁਆਦਲੀ ਗੱਲ ਦੱਸਣੀ ਜ਼ਰੂਰੀ ਹੈ ਕਿ ਵਿਰੋਧੀ ਸੱਜਣ ਜੀ ਨੇ ਭਗਤ ਜੀ ਦੇ ਸ਼ਬਦ ਦੇਣ ਲੱਗਿਆਂ ਪਹਿਲਾਂ ਦੂਜਾ ਸ਼ਬਦ ਦਿੱਤਾ ਹੈ । ਇਹ ਇਕ ਡੂੰਘੀ ਭੇਤ ਵਾਲੀ ਗੱਲ ਹੈ । ਬਹਿਸ ਵਿਚ ਵਧੀਆ ਹਥਿਆਰ ਉਹੀ ਜੋ ਵੇਲੇ-ਸਿਰ ਕੰਮ ਦੇ ਜਾਏ । ਜੇ ਪਹਿਲੀ ਤੁਕ ਉਤੇ ਪਹਿਲਾਂ ਵਿਚਾਰ ਕਰਦੇ, ਤਾਂ ਇਸ ਵਿਚੋਂ ਕ੍ਰਿਸ਼ਨ ਜੀ ਦੀ ਭਗਤੀ ਸਿੱਧ ਨਹੀਂ ਹੋ ਸਕਦੀ ਸੀ । ਸੋ, ਉਹਨਾਂ ਦੂਜੇ ਸ਼ਬਦ ਵਿਚੋਂ “ਸਿਆਮ ਸੁੰਦਰ” ਪੇਸ਼ ਕਰ ਕੇ ਅੰਞਾਣ ਪਾਠਕ ਨੂੰ ਟਪਲਾ ਲਾਣ ਦੀ ਕੋਸ਼ਸ਼ ਕੀਤੀ ਹੈ । ਇਹ ਤਰੀਕਾ ਈਮਾਨਦਾਰੀ ਦੀ ਵਿਚਾਰ ਵਾਲਾ ਨਹੀਂ ਹੈ । ਜੇਕਰ ਸ਼ਰਧਾ ਡੋਲ ਹੀ ਗਈ ਹੈ, ਤਾਂ ਭੀ ਸੱਚਾਈ ਲੱਭਣ ਵਾਸਤੇ ਅਸਾਂ ਕਿਸੇ ਵਿੰਗ-ਟੇਢ ਦਾ ਆਸਰਾ ਨਹੀਂ ਤੱਕਣਾ । ਪਹਿਲੀ ਤੁਕ ਹੈ “ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ।” ਇਥੇ ਜੇ ਲਫ਼ਜ਼ ‘ਹਰਿ’ ਦਾ ਅਰਥ ‘ਕ੍ਰਿਸ਼ਨ’ ਕਰਨਾ ਹੈ, ਤਾਂ ਫਿਰ ਗੁਰੂ ਗ੍ਰੰਥ ਸਾਹਿਬ ਦੇ ਹਰੇਕ ਪੰਨੇ ਉੱਤੇ ਇਹ ਲਫ਼ਜ਼ ਖ਼ਬਰੇ ਵੀਹ ਵੀਹ ਵਾਰੀ ਆ ਚੁੱਕਾ ਹੈ । ਕਿਸੇ ਭੀ ਖਿੱਚ-ਘਸੀਟ ਨਾਲ ਲਫ਼ਜ਼ ‘ਹਰਿ’ ਦਾ ਅਰਥ ‘ਕ੍ਰਿਸ਼ਨ’

ਨਹੀਂ ਕੀਤਾ ਜਾ ਸਕਦਾ । ਤੇ, ਕਿਸੇ ਭੀ ਦਲੀਲ ਨਾਲ ਇਹ ਸਾਬਤ ਨਹੀਂ ਕੀਤਾ ਜਾ ਸਕਦਾ ਕਿ ਇਥੇ ਸੂਰਦਾਸ ਜੀ ਕ੍ਰਿਸ਼ਨ-ਭਗਤੀ ਤੋਂ ਵਾਂਜਿਆਂ ਨੂੰ ਬੇ-ਮੁਖ ਆਖ ਰਹੇ ਹਨ ।

(੨) ਦੂਜੇ ਸ਼ਬਦ ਵਿਚ ਲਫ਼ਜ਼ 'ਸਿਆਮ ਸੁੰਦਰ' ਵੇਖ ਕੇ ਵਿਰੋਧੀ ਵੀਰ ਨੂੰ ਇਥੇ ਭੀ ਕ੍ਰਿਸ਼ਨ-ਭਗਤੀ ਤੋਂ ਸਿਵਾਇ ਹੋਰ ਕੁਝ ਨਹੀਂ ਲੱਭਾ । ਇਥੇ ਇਹਨਾਂ ਇਕ ਉਕਾਈ ਖਾਧੀ ਹੈ, ਜਾਂ ਜਾਣ ਬੁੱਝ ਕੇ ਮੰਨਣੋਂ ਇਨਕਾਰ ਹੈ । ਇਸ ਸ਼ਬਦ ਦਾ ਸਿਰ-ਲੇਖ ਹੈ । "ਸਾਰੰਗ ਮਹਲਾ ੫ ਸੂਰਦਾਸ ।" ਇਹ ਸ਼ਬਦ "ਮਹਲਾ ੫" ਦਾ ਹੈ, ਗੁਰੂ ਅਰਜਨ ਸਾਹਿਬ ਦਾ ਹੈ ।

ਇਸ ਸੱਚਾਈ ਤੋਂ ਮੁਨਕਰ ਹੋ ਕੇ ਭੀ ਨਿਰੇ ਲਫ਼ਜ਼ 'ਸਿਆਮ ਸੁੰਦਰ' ਨਾਲ ਇਹ ਸਾਬਤ ਨਹੀਂ ਹੋ ਜਾਂਦਾ ਕਿ ਇਸ ਸ਼ਬਦ ਵਿਚ ਕ੍ਰਿਸ਼ਨ-ਭਗਤੀ ਹੈ । ਬਾਕੀ ਦੇ ਲਫ਼ਜ਼ਾਂ ਵਲੋਂ ਅੱਖਾਂ ਮੀਟੀਆਂ ਨਹੀਂ ਜਾ ਸਕਦੀਆਂ—ਹਰਿ, ਹਰਿ ਲੋਕ, ਪ੍ਰਭਿ ।

ਤੇ, ਗੁਰੂ ਅਰਜਨ ਸਾਹਿਬ ਨੇ ਤਾਂ ਹੋਰ ਥਾਂ ਭੀ ਲਫ਼ਜ਼ 'ਸਿਆਮ ਸੁੰਦਰ' ਸਾਫ਼ ਵਰਤਿਆ ਹੈ । ਵੇਖੋ :

**ਦਰਸਨ ਕਉ ਲੋਚੈ ਸਭੁ ਕੋਈ ॥ ਪੂਰੈ ਭਾਗਿ ਪਰਾਪਤਿ ਹੋਈ ॥੧॥ਰਹਾਉ॥**
**ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ ਮਹਾ ਮੋਹਨੀ ਦੂਤਾ ਲਾਈ ॥੧॥......**
**ਸੁਣਿ ਸਾਜਨ ਸੰਤ ਜਨ ਭਾਈ ॥ ਚਰਨ ਸਰਣ ਨਾਨਕ ਗਤਿ ਪਾਈ ॥੫॥੩੪॥੪੦॥** (ਪੰਨਾ ੭੪੫, ਸੂਹੀ ਮ: ੫

ਭਗਤ ਸੂਰਦਾਸ ਜੀ ਦੀ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਦੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਬਾਰੇ ਤਾਂ ਵਿਰੋਧੀ ਵੀਰ ਨੇ ਇਕ ਅਜਬ ਹੀ ਗੱਲ ਲਿਖ ਦਿੱਤੀ ਹੈ । ਜਦੋਂ ਪ੍ਰਿਸੀਪਲ ਜੋਧ ਸਿੰਘ ਜੀ ਕਰਤਾਰਪੁਰ ਵਾਲੀ ਬੀੜ ਦਾ ਦਰਸ਼ਨ ਕਰਨ ਲਈ ਗਏ ਸਨ, ਤਾਂ ਖ਼ਾਲਸਾ ਕਾਲਜ ਵਿਚੋਂ ਮਾਸਟਰ ਕੇਹਰ ਸਿੰਘ ਜੀ ਨੂੰ ਅਤੇ ਮੈਨੂੰ ਭੀ ਆਪਣੇ ਨਾਲ ਲੈ ਗਏ ਸਨ । ਇਹਨਾਂ ਦੇ ਸਬੱਬ ਮੈਂ ਭੀ ਦਰਸਨ ਕਰ ਸਕਿਆ । ਸ਼ੁਰੂ ਤੋਂ ਲੈ ਕੇ ਤਤਕਰੇ ਸਮੇਤ ਅਖ਼ੀਰ ਤਕ ਹਰੇਕ ਪੰਨੇ ਨੂੰ ਚੰਗੀ ਤਰ੍ਹਾਂ ਵੇਖਣ ਦਾ ਮੌਕਾ ਮਿਲਿਆ । ਸੂਰਦਾਸ ਜੀ ਦੀ ਪੰਗਤੀ ਬਾਰੇ ਇਹ ਸੱਜਣ ਲਿਖਦੇ ਹਨ ਕਿ ਸ਼ਬਦ ਉਤੇ ਹੜਤਾਲ ਫਿਰੀ ਹੋਈ ਹੈ । ਇਉਂ ਜਾਪਦਾ ਹੈ ਕਿ ਇਹਨਾਂ ਕਿਤੋਂ ਸੁਣੀ ਸੁਣਾਈ ਗੱਲ ਲਿਖ ਦਿੱਤੀ ਹੈ । ਨਹੀਂ ਤਾਂ, ਉਥੇ ਬੀੜ ਵਿਚ ਸਿਰਫ਼ ਇਕੋ ਤੁਕ ਦਰਜ ਹੈ, ਤੇ, ਹੜਤਾਲ ਦਾ ਕਿਤੇ ਨਾਮ-ਨਿਸ਼ਾਨ ਭੀ ਨਹੀਂ ।

(੪) ਸ਼ਬਦ ਦਾ ਸਿਰ-ਲੇਖ ਸਾਫ਼ 'ਸਾਰੰਗ ਮਹਲਾ ੫ ਸੂਰਦਾਸ' ਲਿਖਿਆ ਪਿਆ ਹੈ । ਇਸ ਨੂੰ ਸੂਰਦਾਸ ਜੀ ਦਾ ਆਖੀ ਜਾਣਾ ਸਾਹਮਣੇ ਦਿੱਸਦੀ ਸੱਚਾਈ ਵਲੋਂ ਅੱਖਾਂ ਮੀਟਣ ਵਾਲੀ ਗੱਲ ਹੈ । ਇਕੱਲੇ ਸੂਰਦਾਸ ਦਾ ਨਾਮ ਨਹੀਂ ਹੈ, 'ਮਹਲਾ ੫' ਭੀ ਮੌਜੂਦ ਹੈ । ਇਥੇ ਵਿਚਾਰ ਵਾਲੀ ਗੱਲ ਹੈ ਕਿ—

(ੳ) ਕੀ ਇਹ ਸ਼ਬਦ ਗੁਰੂ ਅਰਜਨ ਸਾਹਿਬ ਅਤੇ ਭਗਤ ਸੂਰਦਾਸ ਜੀ ਦਾ ਮਿਲਵਾਂ ਹੈ ?

(ਅ) ਕੀ ਇਹ ਸ਼ਬਦ ਸੂਰਦਾਸ ਜੀ ਦਾ ਹੈ ? ਤਾਂ ਫਿਰ; ਲਫ਼ਜ਼ 'ਮਹਲਾ ੫' ਦਾ ਕੀਹ ਭਾਵ ਹੈ ?

(ੲ) ਕੀ ਇਹ ਸ਼ਬਦ "ਮਹਲਾ ੫" ਦਾ ਹੈ ? ਤਾਂ ਫਿਰ, ਲਫ਼ਜ਼ "ਸੂਰਦਾਸ" ਕਿਉਂ ?

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ "ਛਾਡਿ ਮਨ" ਵਾਲੀ ਤੁਕ ਗਹੁ ਨਾਲ ਪੜ੍ਹੋ । ਉਸ ਦੇ ਲਿਖਣ ਵਾਲੇ ਦਾ ਨਾਮ ਨਹੀਂ ਦਿੱਤਾ ਗਿਆ । ਅਸੀ ਇਸ ਨੂੰ ਭਗਤ ਸੂਰਦਾਸ ਜੀ ਦਾ ਰਚਿਆ ਇਸ ਵਾਸਤੇ ਆਖਦੇ ਹਾਂ ਕਿ ਭਗਤ ਜੀ ਦੀ ਰਚੀ ਹੋਰ ਬਾਣੀ ਵਿਚ ਇਕ ਪਦਾ ਐਸਾ ਭੀ ਹੈ, ਜਿਸ ਦੇ ਮੁੱਢ ਦੀ ਇਹ ਤੁਕ ਹੈ । ਪਰ ਫ਼ਰਜ਼ ਕਰੋ, ਸੂਰਦਾਸ ਜੀ ਦੀ ਰਚਨਾ ਕਿਤੋਂ ਮਿਲ ਹੀ ਨਾਹ ਸਕਦੀ ਹੋਵੇ, ਤਾਂ ਅਸੀ ਕੇਵਲ ਗੁਰੂ ਗ੍ਰੰਥ ਸਾਹਿਬ ਵਿਚੋਂ ਕਿਵੇਂ

ਲੱਭੀਏ ਕਿ ਇਹ ਤੁਕ ਕਿਸ ਨੇ ਲਿਖੀ ਸੀ ? ਇਸ ਦਾ ਉੱਤਰ ਇਹ ਹੈ ਕਿ ਉਪਰਲੀ ਤੁਕ ਦੇ ਕਰਤੇ ਦਾ ਨਾਮ ਹੇਠਲੇ ਸ਼ਬਦ ਦੇ ਸਿਰ-ਲੇਖ ਤੋਂ ਲੱਭਣਾ ਹੈ । ਹੇਠਲਾ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ, ਅਤੇ ਇਹ ਸੂਰਦਾਸ ਜੀ ਦੀ ਉਚਾਰੀ ਹੋਈ ਉਪਰਲੀ ਤੁਕ ਦੇ ਸੰਬੰਧ ਵਿਚ ਹੈ ।

ਇਥੋਂ ਇਕ ਹੋਰ ਗੱਲ ਭੀ ਸਾਬਤ ਹੋ ਰਹੀ ਹੈ । ਗੁਰੂ ਅਰਜਨ ਦੇਵ ਜੀ ਨੇ ਸੂਰਦਾਸ ਜੀ ਦੀ ਸਿਰਫ਼ ਇਕੋ ਤੁਕ ਦਰਜ ਕੀਤੀ ਸੀ । ਜੇ ਸਾਰਾ ਸ਼ਬਦ ਦਰਜ ਕਰਦੇ, ਤਾਂ ਹੇਠਲੇ ਸ਼ਬਦ ਦੇ ਸਿਰ-ਲੇਖ ਵਿਚ ਸਿਰਫ਼ ''ਸਾਰੰਗ ਮਹਲਾ ੫'' ਵਰਤਦੇ, ਕਿਉਂਕਿ ਉਸ ਸਾਰੇ ਸ਼ਬਦ ਦੇ ਅਖ਼ੀਰਲੇ ਲਫ਼ਜ਼ 'ਸੂਰਦਾਸ' ਤੋਂ ਪਤਾ ਲੱਗ ਜਾਂਦਾ ਹੈ ਕਿ ਉਪਰਲਾ ਸ਼ਬਦ 'ਸੂਰਦਾਸ' ਜੀ ਦਾ ਹੈ ।

ਦੂਜੇ ਸ਼ਬਦ ਦੇ ਅਖ਼ੀਰ ਵਿਚ ਲਫ਼ਜ਼ 'ਸੂਰਦਾਸ' ਵੇਖ ਕੇ ਭੁਲੇਖਾ ਜ਼ਰੂਰ ਲੱਗ ਜਾਂਦਾ ਹੈ । ਸੁਤੇ ਹੀ ਪਾਠਕ ਇਹ ਮਿਥ ਲੈਂਦਾ ਹੈ ਕਿ ਸ਼ਬਦ ਸੂਰਦਾਸ ਜੀ ਦਾ ਹੈ । ਪਰ ਅਸਲ ਵਿਚ ਇਹ ਗੱਲ ਨਹੀਂ ਹੈ । ਫ਼ਰੀਦ ਜੀ ਦੇ ਸ਼ਲੋਕਾਂ ਵਿਚ ਕਈ ਸ਼ਲੋਕ ਐਸੇ ਹਨ ਜੋ ਗੁਰੂ ਅਮਰ ਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਦੇ ਉਚਾਰੇ ਹੋਏ ਹਨ, ਪਰ ਉਥੇ ਲਫ਼ਜ਼ 'ਨਾਨਕ' ਦੇ ਥਾਂ 'ਫਰੀਦ' ਵਰਤਿਆ ਹੈ । ਸਤਿਗੁਰੂ ਜੀ ਨੇ ਫ਼ਰੀਦ ਜੀ ਦੇ ਦਿੱਤੇ ਖ਼ਿਆਲ ਦੀ ਵਧੀਕ ਵਿਆਖਿਆ ਕਰਨੀ ਮੁਨਾਸਿਬ ਸਮਝੀ, ਇਸ ਵਾਸਤੇ ਆਪਣੇ ਉਚਾਰੇ ਸ਼ਲੋਕ ਵਿਚ ਭੀ ਲਫ਼ਜ਼ 'ਫਰੀਦ' ਵਰਤਿਆ, ਕਿਉਂਕਿ ਉਹ ਸ਼ਲੋਕ ਫ਼ਰੀਦ ਜੀ ਦੇ ਸੰਬੰਧ ਵਿਚ ਸਨ । ਹਾਂ, ਪਾਠਕ ਨੂੰ ਉਕਾਈ ਤੋਂ ਬਚਾਣ ਲਈ ਸਿਰ-ਲੇਖ ਵਿਚ 'ਮਹਲਾ ੩' ਅਤੇ 'ਮਹਲਾ ੫' ਲਿਖ ਦਿੱਤਾ । ਇਸੇ ਤਰ੍ਹਾਂ ਚੂੰਕਿ ਇਹ ਸ਼ਬਦ ਸੂਰਦਾਸ ਜੀ ਦੀ ਉਪਰਲੀ ਇਕੋ ਤੁਕ ਦੇ ਸਬੰਧ ਵਿਚ ਹੈ, ਇਸ ਵਿਚ ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਸੂਰਦਾਸ' ਦਿੱਤਾ ਹੈ, ਪਰ ਪਾਠਕ ਨੂੰ ਭੁਲੇਖੇ ਤੋਂ ਬਚਾਣ ਲਈ ਸਿਰ-ਲੇਖ ਵਿਚ 'ਮਹਲਾ ੫' ਲਿਖ ਦਿੱਤਾ ਹੈ । ਇਸ ਦੇ ਨਾਲ ਹੀ ਲਫ਼ਜ਼ 'ਸੂਰਦਾਸ' ਲਿਖਣ ਦੀ ਲੋੜ ਇਸ ਵਾਸਤੇ ਪਈ ਹੈ ਕਿ ਉਪਰਲੀ ਤੁਕ ਇਕੱਲੀ ਹੋਣ ਕਰਕੇ ਉਸ ਦੇ ਕਰਤੇ ਸੂਰਦਾਸ ਜੀ ਦਾ ਨਾਮ ਉਸ ਵਿਚ ਨਹੀਂ ਸੀ ।

ਇਸ ਸਾਰੀ ਵਿਚਾਰ ਦੀ ਰਾਹੀਂ ਅਸੀ ਹੇਠ-ਲਿਖੇ ਨਤੀਜੇ ਤੇ ਅੱਪੜੇ ਹਾਂ—

(੧) 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ'—ਇਹ ਇਕੱਲੀ ਤੁਕ ਹੀ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੈ; ਇਹ ਤੁਕ ਭਗਤ ਸੂਰਦਾਸ ਜੀ ਦੀ ਹੈ, ਤੇ, ਇਸ ਵਿਚ ਕ੍ਰਿਸ਼ਨ-ਭਗਤੀ ਦਾ ਕੋਈ ਜ਼ਿਕਰ ਨਹੀਂ ਹੈ ।

(੨) ਦੂਜਾ ਸ਼ਬਦ ਗੁਰੂ ਅਰਜਨ ਸਾਹਿਬ ਦਾ ਆਪਣਾ ਹੈ । ਭਗਤ ਸੂਰਦਾਸ ਜੀ ਦੀ ਤੁਕ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਦੇ ਸੰਬੰਧ ਵਿਚ ਉਚਾਰਿਆ ਹੈ, ਇਸ ਵਾਸਤੇ ਲਫ਼ਜ਼ 'ਨਾਨਕ' ਦੇ ਥਾਂ 'ਸੂਰਦਾਸ' ਵਰਤਿਆ ਹੈ, ਤੇ, ਸਿਰ-ਲੇਖ ਵਿਚ ਭੀ "ਸਾਰੰਗ ਮਹਲਾ ੫" ਦੇ ਨਾਲ ਲਫ਼ਜ਼ 'ਸੂਰਦਾਸ' ਲਿਖਿਆ ਹੈ । ਇਸ ਸ਼ਬਦ ਵਿਚ ਭੀ ਕ੍ਰਿਸ਼ਨ-ਭਗਤੀ ਨਹੀਂ ਹੈ ।

ਪਾਠਕਾਂ ਦੀ ਦਿਲਚਸਪੀ ਤੇ ਵਾਕਫ਼ੀ ਵਾਸਤੇ ਅਸੀ ਇਕ ਹੋਰ ਸਬੂਤ ਭੀ ਪੇਸ਼ ਕਰਦੇ ਹਾਂ, ਜਿਸ ਤੋਂ ਇਹ ਗੱਲ ਸਾਫ਼ ਪਰਤੱਖ ਹੋ ਜਾਇਗੀ ਕਿ ਪਹਿਲੀ ਇਕੱਲੀ ਤੁਕ ਸਮਝਣ ਲਈ ਪਾਠਕ ਸੱਜਣ ੧੪੩੦ ਪੰਨੇ ਵਾਲੀ ਬੀੜ ਦਾ ਸਫ਼ਾ ੧੨੫੧ ਖੋਲ੍ਹ ਕੇ ਸਾਹਮਣੇ ਰੱਖ ਲੈਣ । ਜਿਥੇ ਇਸ ਰਾਗ ਦੀ 'ਵਾਰ' ਮੁੱਕਦੀ ਹੈ, ਉਥੇ ਅਗਾਂਹ ਲਿਖਿਆ ਹੈ "ਰਾਗੁ ਸਾਰੰਗ ਬਾਣੀ ਭਗਤਾਂ ਕੀ, ਕਬੀਰ ਜੀ ।" ਪਹਿਲਾ ਸ਼ਬਦ, 'ਕਹਾ ਨਰ ਗਰਬਸਿ ਥੋਰੀ ਬਾਤ" ਤੋਂ ਸ਼ੁਰੂ ਹੁੰਦਾ ਹੈ । ਇਸ ਸ਼ਬਦ ਦੇ ੪ 'ਬੰਦ' ਹਨ, ਤੇ, ਜਿਥੇ ਅਖ਼ੀਰਲੀ ਤੁਕ "ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ" ਮੁੱਕਦੀ ਹੈ, ਉਥੇ ਦੋ ਅੰਕ ਲਿਖੇ ਪਏ ਹਨ, ਅੰਕ ੪ ਅਤੇ ਅੰਕ ੧ ।

ਇਹਨਾਂ ਦਾ ਭਾਵ ਇਹ ਹੈ ਕਿ ਇਥੇ ਸ਼ਬਦ ਦਾ ਚੌਥਾ ਬੰਦ ਮੁੱਕਾ ਹੈ ਅਤੇ ਪਹਿਲਾ ਸ਼ਬਦ ਭੀ ਮੁੱਕ ਗਿਆ ਹੈ । ਅਗਾਂਹ ਦੂਜਾ ਸ਼ਬਦ ਸ਼ੁਰੂ ਹੋਇਆ ਹੈ । ਇਸ ਦੇ ਅਖ਼ੀਰ ਤੇ ਹਨ ਅੰਕ ੪ ਅਤੇ ਅੰਕ ੨ । ਇਹਨਾਂ ਦਾ ਭਾਵ ਇਹ ਹੈ ਕਿ ਕਬੀਰ ਜੀ ਦਾ ਇਹ ਦੂਜਾ ਸ਼ਬਦ ਚਾਰੇ ਬੰਦਾਂ ਦਾ ਹੈ, ਅਤੇ ਇਹ ਦੂਜਾ ਸ਼ਬਦ ਹੈ ।

ਇਸ ਤੋਂ ਅਗਾਂਹ ਸਿਰ-ਲੇਖ ਹੈ "ਸਾਰੰਗ ਬਾਣੀ ਨਾਮਦੇਉ ਜੀ ਕੀ ।" ਇਸ ਦੇ ਅੰਕਾਂ ਨੂੰ ਭੀ ਧਿਆਨ ਨਾਲ ਵੇਖੋ । ਤੁਕ "ਨਿਰਭੈ ਹੋਇ ਭਜੀਐ ਭਗਵਾਨ" ਤੇ ਨਾਮਦੇਵ ਜੀ ਦਾ ੪ ਬੰਦਾਂ ਵਾਲਾ ਪਹਿਲਾ ਸ਼ਬਦ ਮੁੱਕ ਗਿਆ ਹੈ, ਅਤੇ ਅੰਕ ।੪।੧। ਲਿਖਿਆ ਗਿਆ ਹੈ । ਦੂਜਾ ਸ਼ਬਦ ਦੋ ਬੰਦਾਂ ਵਾਲਾ ਹੈ, ਉਸ ਦੇ ਮੁੱਕਣ ਤੇ ਅੰਕ ।੨।੨। ਲਿਖੇ ਗਏ ਹਨ । ਤੀਜਾ ਸ਼ਬਦ ਭੀ ਦੋ ਬੰਦਾਂ ਵਾਲਾ ਹੀ ਹੈ, ਉਸ ਦੇ ਅਖ਼ੀਰ ਤੇ ਅੰਕ ।੨।੩। ਲਿਖੇ ਹਨ ।

ਇਸ ਤੋਂ ਅੱਗੇ ਨਵਾਂ ਸਿਰ-ਲੇਖ ਹੈ "ਸਾਰੰਗ" । ਇਹ ਸਿਰਫ਼ ਇਕ ਸ਼ਬਦ ਹੈ ਤਿੰਨ ਬੰਦਾਂ ਵਾਲਾ । ਅਖ਼ੀਰਲੀ ਤੁਕ ਹੈ "ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ" ।੩।੧।੬। ਇਥੇ ਅੰਕ ੩ ਦਾ ਭਾਵ ਹੈ ਕਿ ਇਸ ਸ਼ਬਦ ਦੇ ਤਿੰਨ ਬੰਦ ਹਨ । ਅੰਕ ੧ ਦਾ ਭਾਵ ਹੈ ਕਿ ਪਰਮਾਨੰਦ ਜੀ ਦਾ ਸਿਰਫ਼ ੧ ਸ਼ਬਦ ਹੈ । ਅੰਕ ੬ ਦਾ ਭਾਵ ਹੈ ਕਿ ਹੁਣ ਤਕ ਭਗਤਾਂ ਦੇ ੬ ਸ਼ਬਦ ਆਏ ਹਨ—ਕਬੀਰ—੨, ਨਾਮਦੇਵ—੩, ਅਤੇ ਪਰਮਾਨੰਦ—੧ । ਕੁੱਲ ਜੋੜ ੬ ।

ਇਸ ਤੋਂ ਅਗਾਂਹ ਇਕੱਲੀ ਤੁਕ ਹੈ "ਛਾਡੁ ਮਨ ਹਰਿ ਬਿਮੁਖਨ ਕੋ ਸੰਗੁ ।" ਇਸ ਦੇ ਅਖ਼ੀਰ ਤੇ ਗਿਣਤੀ ਦਾ ਕੋਈ ਅੰਕ ਨਹੀਂ ਦਿੱਤਾ ਗਿਆ । ਅੱਗੇ ਚਲੋ । ਅਗਲਾ ਸਿਰ-ਲੇਖ ਹੈ "ਸਾਰੰਗ ਮਹਲਾ ੫ ਸੂਰਦਾਸ ।" ਇਸ ਦੇ ਅਖ਼ੀਰ ਤੇ ਅੰਕ ।੨।੧।੮। ਅੰਕ ੨ ਦਾ ਭਾਵ ਹੈ ਕਿ ਇਹ ਸ਼ਬਦ ਦੋ ਬੰਦਾਂ ਵਾਲਾ ਹੈ । ਅੰਕ ੮ ਦਾ ਭਾਵ ਹੈ ਕਿ ਹੁਣ ਤਕ ੮ ਸ਼ਬਦ ਆ ਚੁਕੇ ਹਨ । ਪਾਠਕ ਧਿਆਨ ਰੱਖਣ ਕਿ ਗਿਣਤੀ ਵੇਲੇ ਇਕੱਲੀ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਨੂੰ ਸਾਬਤ ਸ਼ਬਦ ਮੰਨਿਆ ਗਿਆ ਹੈ । ਅੰਕ ੧ ਅਤੇ ੮ ਦੇ ਵਿਚਕਾਰਲਾ ਅੰਕ ਹੈ ੧ । ਇਸ ਦਾ ਭਾਵ ਹੈ ਕਿ ਇਹ ਇਕੱਲਾ ਸ਼ਬਦ ਹੈ । ਜਿਸ ਭੀ ਵਿਅਕਤੀ ਦਾ ਇਹ ਸ਼ਬਦ ਹੈ, ਇਕੋ ਹੀ ਸ਼ਬਦ ਹੈ ।

ਅਸਾਂ ਇਥੇ ਵੇਖਿਆ ਹੈ ਕਿ ਅੰਕ ੮ ਜ਼ਾਹਰ ਕਰਦਾ ਹੈ ਜੁ ਇਕੱਲੀ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਨੂੰ ਗਿਣਤੀ ਵਿਚ ਸਾਬਤ ਸ਼ਬਦ ਦੇ ਤੌਰ ਤੇ ਗਿਣਿਆ ਗਿਆ ਹੈ ਪਰ ਅੰਕ ਨੰ: ੧ ਦੱਸਦਾ ਹੈ ਕਿ ਜੋ ਸ਼ਬਦ "ਸਾਰੰਗ ਮਹਲਾ ੫ ਸੂਰਦਾਸ" ਸਿਰ-ਲੇਖ ਵਾਲਾ ਹੈ, ਇਹ ਜਿਸ ਭੀ ਵਿਅਕਤੀ ਦਾ ਹੈ, ਇਕੱਲਾ ਸ਼ਬਦ ਹੈ । ਜੇ "ਛਾਡਿ ਮਨ" ਵਾਲੀ ਤੁਕ, ਅਤੇ ਇਹ ਦੂਜਾ ਸ਼ਬਦ ਦੋਵੇਂ ਸੂਰਦਾਸ ਜੀ ਦੇ ਹੁੰਦੇ, ਤਾਂ ਅਖ਼ੀਰਲਾ ਅੰਕ ਇਉਂ ਹੁੰਦਾ—੨।੨।੮। ਪਹਿਲਾ ਅੰਕ ਨੰ: ੨ ਸ਼ਬਦ ਦੇ ਬੰਦਾਂ ਦੀ ਗਿਣਤੀ ਹੈ । ਦੂਜਾ ਅੰਕ ਨੰ: ੨ ਇਹਨਾਂ ਦੋਹਾਂ ਸ਼ਬਦਾਂ ਦੀ ਗਿਣਤੀ ਦਾ ਹੋਣਾ ਸੀ, ਤੇ ਤੀਜਾ ਅੰਕ ਨੰ: ੮ ਸਾਰੇ ਸ਼ਬਦਾਂ ਦੀ ਗਿਣਤੀ ਦਾ ਹੈ । ਸੋ, ਇਹ ਗੱਲ ਸਾਫ਼ ਸਿੱਧ ਹੋ ਗਈ ਹੈ ਕਿ ਪਹਿਲੀ ਇਕੱਲੀ ਤੁਕ ਸੂਰਦਾਸ ਜੀ ਦੀ ਹੈ, ਤੇ ਦੂਜਾ ਮੁਕੰਮਲ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ;

ਇਕੱਲੀ ਤੁਕ ਦੇ ਪਿੱਛੋਂ ਫਿਰ ਮੂਲ-ਮੰਤ੍ਰ ਦਾ ਦਰਜ ਹੋਣਾ ਭੀ ਦੱਸਦਾ ਹੈ ਕਿ ਅਗਾਂਹ ਸ਼ਬਦ ਦਾ ਕਰਤਾ ਬਦਲ ਗਿਆ ਹੈ ।

ਸਭ ਤੋਂ ਅਖ਼ੀਰਲੇ ਸ਼ਬਦ ਨੂੰ ਭੀ ਵੇਖੋ । ਅਖੀਰਲੇ ਅੰਕ ਹਨ ।੨।੧।੪। ਇਹਨਾਂ ਦਾ ਭਾਵ ਇਉਂ ਹੈ—ਸ਼ਬਦ ਦੇ ਦੋ ਬੰਦ ਹਨ । ਗਿਣਤੀ ਵਿਚ ਇਹ ਕਬੀਰ ਜੀ ਦਾ ਇਕੱਲਾ ਸ਼ਬਦ ਹੈ । ਤੇ, ਸਾਰੇ ਸ਼ਬਦਾਂ ਦਾ ਜੋੜ ੯ ਹੈ । ਵੇਰਵਾ ਇਉਂ ਬਣਿਆ:—

ਕਬੀਰ ਜੀ . . . . . — ੨
ਨਾਮਦੇਵ ਜੀ . . . . — ੩
ਪਰਮਾਨੰਦ ਜੀ . . . .— ੧
ਸੂਰਦਾਸ ਜੀ . . . . — ੧ (ਇਕੱਲੀ ਤੁਕ)
ਗੁਰੂ ਅਰਜਨ ਦੇਵ ਜੀ — ੧
ਕਬੀਰ ਜੀ . . . . . .— ੧
. . . . . . . . . . . ——
. . . . .ਜੋੜ . . . . . .੯

ੴ ਸਤਿਗੁਰ ਪ੍ਰਸਾਦਿ ॥
ਸਾਰੰਗ ਕਬੀਰ ਜੀਉ ॥

**ਹਰਿ ਬਿਨੁ ਕਉਨੁ ਸਹਾਈ ਮਨ ਕਾ ॥ ਮਾਤ ਪਿਤਾ ਭਾਈ ਸੁਤ ਬਨਿਤਾ, ਹਿਤੁ ਲਾਗੋ ਸਭ ਫਨ ਕਾ ॥੧॥ ਰਹਾਉ ॥ ਆਗੇ ਕਉ ਕਿਛੁ ਤੁਲਹਾ ਬਾਂਧਹੁ, ਕਿਆ ਭਰਵਾਸਾ ਧਨ ਕਾ ॥ ਕਹਾ ਬਿਸਾਸਾ ਇਸ ਭਾਂਡੇ ਕਾ, ਇਤਨਕੁ ਲਾਗੈ ਠਨਕਾ ॥੧॥ ਸਗਲ ਧਰਮ ਪੁੰਨ ਫਲ ਪਾਵਹੁ, ਧੂਰਿ ਬਾਂਛਹੁ ਸਭ ਜਨ ਕਾ ॥ ਕਹੈ ਕਬੀਰੁ ਸੁਨਹੁ ਰੇ ਸੰਤਹੁ, ਇਹੁ ਮਨੁ ਉਡਨ ਪੰਖੇਰੂ ਬਨ ਕਾ ॥੨॥੧॥੯॥ (ਪੰਨਾ ੧੨੫੩)**

**ਪਦ ਅਰਥ**:— ਸੁਤ—ਪੁੱਤਰ । ਬਨਿਤਾ—ਵਹੁਟੀ । ਹਿਤੁ—ਮੋਹ । ਫਨ—ਛਲ ।੧।ਰਹਾਉ।

ਆਗੇ ਕਉ—ਅਗਲੇ ਆਉਣ ਵਾਲੇ ਜੀਵਨ ਲਈ । ਤੁਲਹਾ—ਬੇੜਾ । ਬਿਸਾਸਾ—ਇਤਬਾਰ । ਭਾਂਡਾ—ਸਰੀਰ । ਠਨਕਾ—ਠੇਡਾ, ਠੋਕਰ ।੧।

ਜਨ—ਸੇਵਕ, ਭਗਤ । ਸਭ ਜਨ—ਸਤ-ਸੰਗੀ (ਫਲੁਰਓਲ) । ਪੰਖੇਰੂ—ਪੰਛੀ ।੨।

**ਅਰਥ**:— ਪਰਮਾਤਮਾ ਤੋਂ ਬਿਨਾ ਕੋਈ ਹੋਰ ਇਸ ਮਨ ਦੀ ਸਹਾਇਤਾ ਕਰਨ ਵਾਲਾ ਨਹੀਂ ਹੋ ਸਕਦਾ । ਮਾਂ, ਪਿਉ, ਭਰਾ, ਪੁੱਤਰ, ਵਹੁਟੀ—ਇਹਨਾਂ ਸਭਨਾਂ ਨਾਲ ਜੋ ਮੋਹ ਪਾਇਆ ਹੋਇਆ ਹੈ, ਇਹ ਛਲ ਨਾਲ ਹੀ ਮੋਹ ਪਾਇਆ ਹੈ (ਭਾਵ; ਇਹ ਮੋਹ ਅਜਿਹੇ ਪਦਾਰਥਾਂ ਨਾਲ ਹੈ ਜੋ ਛਲ ਹੀ ਹਨ, ਸਦਾ ਨਾਲ ਨਿੱਭਣ ਵਾਲੇ ਨਹੀਂ ਹਨ) ।੧।ਰਹਾਉ।

(ਹੇ ਭਾਈ !) ਇਸ ਧਨ ਦਾ (ਜੋ ਤੂੰ ਖੱਟਿਆ ਕਮਾਇਆ ਹੈ) ਕੋਈ ਇਤਬਾਰ ਨਹੀਂ (ਕਿ ਕਦੋਂ ਨਾਸ ਹੋ ਜਾਏ, ਸੋ) ਅਗਾਂਹ ਵਾਸਤੇ ਕੋਈ ਹੋਰ (ਭਾਵ, ਨਾਮ ਧਨ ਦਾ) ਬੇੜਾ ਬੰਨ੍ਹੋ । (ਧਨ ਤਾਂ ਕਿਤੇ ਰਿਹਾ) ਇਸ ਸਰੀਰ ਦਾ ਭੀ ਕੋਈ ਵਿਸਾਹ ਨਹੀਂ, ਇਸ ਨੂੰ ਰਤਾ ਕੁ ਜਿਤਨੀ ਠੋਕਰ ਲੱਗੇ (ਤਾਂ ਢਹਿ-ਢੇਰੀ ਹੋ ਜਾਂਦਾ ਹੈ) ।੧।

ਹੇ ਸੰਤ ਜਨੋ ! (ਜਦ ਮੰਗੋ) ਗੁਰਮੁਖਾਂ (ਦੇ ਚਰਨਾਂ) ਦੀ ਧੂੜ ਮੰਗੋ, (ਇਸੇ ਵਿਚੋਂ) ਸਾਰੇ ਧਰਮਾਂ ਤੇ ਪੁੰਨਾਂ ਦੇ ਫਲ ਮਿਲਣਗੇ । ਕਬੀਰ ਆਖਦਾ ਹੈ—ਹੇ ਸੰਤ ਜਨੋ ! ਸੁਣੋ, ਇਹ ਮਨ ਇਉਂ ਹੈ ਜਿਵੇਂ ਜੰਗਲ ਦਾ ਕੋਈ ਉਡਾਰੂ ਪੰਛੀ (ਇਸ ਨੂੰ ਟਿਕਾਣ ਲਈ ਗੁਰਮੁਖਾਂ ਦੀ ਸੰਗਤ ਵਿਚ ਲਿਆਉ) ।੨।੧।੯।

**ਨੋਟ**:— ਇਹ ਗੱਲ ਵਿਚਾਰ-ਜੋਗ ਹੈ ਕਿ ਕਬੀਰ ਜੀ ਦਾ ਇਹ ਸ਼ਬਦ ਅਖ਼ੀਰ ਤੇ ਵੱਖਰਾ ਕਿਉਂ ਦਰਜ ਕੀਤਾ ਗਿਆ ਹੈ ।

**ਸ਼ਬਦ ਦਾ ਭਾਵ**:— ਦੁਨੀਆ ਵਾਲਾ ਸਾਥ ਸਦਾ ਨਹੀਂ ਨਿੱਭਦਾ । ਸਰੀਰ ਭੀ ਇੱਥੇ ਹੀ ਰਹਿ ਜਾਂਦਾ ਹੈ । ਸਾਧ ਸੰਗ ਵਿਚ ਪ੍ਰਭੂ ਦਾ ਭਜਨ ਕਰੋ, ਇਹੀ ਹੈ ਸਦਾ-ਸਹਾਈ ।

**ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧**
**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥ ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥੧॥ ਪ੍ਰਾਣੀ ਏਕੋ ਨਾਮੁ ਧਿਆਵਹੁ ॥ ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ ਰਹਾਉ ॥ ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥ ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥੨॥ ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥ ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥੩॥ ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥ ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥੪॥੧॥ (ਪੰਨਾ ੧੨੫੪)**

**ਪਦ ਅਰਥ**:— ਖੁਆਰੀ—ਖ਼ੁਆਰ ਹੋਣ ਵਾਲੀ ਕਰਤੂਤ । ਧ੍ਰਿਗ—ਫਿਟਕਾਰ-ਜੋਗ ।੧।

ਪਤਿ—ਇੱਜ਼ਤ । ਸੇਤੀ—ਨਾਲ । ਘਰਿ—ਘਰ ਵਿਚ, ਪ੍ਰਭੂ ਦੀ ਹਜ਼ੂਰੀ ਵਿਚ ।੧।ਰਹਾਉ।

ਰਹਹਿ ਨਹੀ—(ਮੰਗਣ ਤੋਂ) ਰਹਿ ਨਹੀਂ ਸਕਦੇ ।੨।

ਸਿ—ਉਹ ਬੰਦੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੂਚੇ—ਪਵਿਤ੍ਰ । ਅਹਿ—ਦਿਨ । ਨਿਸਿ—ਰਾਤ । ਹਛੇ—ਪਵਿੱਤ੍ਰ । ਹੋਹੀ—ਹੋ ਜਾਂਦੇ ਹਨ ।੩।

ਰੁਤਿ—ਮੌਸਮ (ਨੋਟ:— ਆਤਮਕ ਜੀਵਨ ਵਾਸਤੇ ਦੋ ਹੀ ਰੁੱਤਾਂ ਹਨ, ਜੀਵਨ ਉਤੇ ਪ੍ਰਭਾਵ ਪਾਣ ਵਾਲੀਆਂ ਦੋ ਹੀ ਅਵਸਥਾ ਹਨ—ਸਿਮਰਨ-ਅਵਸਥਾ ਤੇ ਨਾਮ-ਹੀਨਤਾ) । ਦੇਹੀ—ਸਰੀਰ । ਸਾਈ—ਉਹੀ । ਕੇਹੀ—ਕੋਈ ਲਾਭ ਨਾਹ ਦੇ ਸਕਣ ਵਾਲੀ ।੪।

**ਅਰਥ**:— ਹੇ ਪ੍ਰਾਣੀ ! ਇਕ ਪਰਮਾਤਮਾ ਦਾ ਹੀ ਨਾਮ ਸਿਮਰ । (ਸਿਮਰਨ ਦੀ ਬਰਕਤਿ ਨਾਲ) ਤੂੰ ਆਪਣੀ ਇੱਜ਼ਤ ਨਾਲ ਪ੍ਰਭੂ ਦੇ ਚਰਨਾਂ ਵਿਚ ਪਹੁੰਚੇਗਾ ।੧।ਰਹਾਉ।

ਨਿਰਾ ਖਾਣ ਪੀਣ ਹੱਸਣ ਤੇ ਸੌਣ ਦੇ ਆਹਰਾਂ ਵਿਚ ਰਿਹਾਂ (ਜੀਵ ਨੂੰ) ਮੌਤ ਭੁੱਲ ਜਾਂਦੀ ਹੈ, (ਮੌਤ ਭੁੱਲਿਆਂ) ਪ੍ਰਭੂ-ਪਤੀ ਨੂੰ ਵਿਸਾਰ ਕੇ ਜੀਵ ਉਹ ਉਹ ਕੰਮ ਕਰਦਾ ਰਹਿੰਦਾ ਹੈ ਜੋ ਇਸ ਦੀ ਖ਼ੁਆਰੀ ਦਾ ਕਾਰਨ ਬਣਦੇ ਹਨ । (ਪ੍ਰਭੂ ਨੂੰ ਵਿਸਾਰ ਕੇ) ਜੀਊਣਾ ਫਿਟਕਾਰ-ਜੋਗ ਹੋ ਜਾਂਦਾ ਹੈ । ਸਦਾ ਇਥੇ ਕਿਸੇ ਟਿਕੇ ਨਹੀਂ ਰਹਿਣਾ (ਫਿਰ ਕਿਉਂ ਨ ਜੀਵਨ ਸੁਚੱਜਾ ਬਣਾਇਆ ਜਾਏ ?) ।੧।

ਹੇ ਪ੍ਰਭੂ ! ਜੇਹੜੇ ਬੰਦੇ ਤੈਨੂੰ ਸਿਮਰਦੇ ਹਨ (ਤੇਰਾ ਤਾਂ ਕੁਝ ਨਹੀਂ ਸਵਾਰਦੇ, ਕਿਉਂਕਿ) ਤੈਨੂੰ ਉਹ ਕੁਝ ਭੀ ਦੇ ਨਹੀਂ ਸਕਦੇ (ਸਗੋਂ ਤੈਥੋਂ) ਮੰਗਦੇ ਹੀ ਮੰਗਦੇ ਹਨ, ਤੇ ਤੈਥੋਂ ਦਾਤਾਂ ਨਿੱਤ ਲੈਂਦੇ ਹੀ ਰਹਿੰਦੇ ਹਨ, ਤੇਰੇ ਦਰ ਤੋਂ

ਮੰਗਣੋਂ ਬਿਨਾ ਰਹਿ ਨਹੀਂ ਸਕਦੇ । ਤੂੰ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ, ਜੀਵਾਂ ਦੇ ਸਰੀਰਾਂ ਵਿਚ ਜਿੰਦ ਭੀ ਤੂੰ ਆਪ ਹੀ ਹੈਂ ।੨।

ਜੇਹੜੇ ਬੰਦੇ ਗੁਰੂ ਦੀ ਸਰਨ ਪੈ ਕੇ (ਪ੍ਰਭੂ ਦਾ ਨਾਮ) ਜਪਦੇ ਹਨ, ਉਹ (ਆਤਮਕ ਜੀਵਨ ਦੇਣ ਵਾਲਾ) ਨਾਮ-ਅੰਮ੍ਰਿਤ ਹਾਸਲ ਕਰਦੇ ਹਨ, ਉਹੀ ਸੁੱਚੇ ਜੀਵਨ ਵਾਲੇ ਬਣਦੇ ਹਨ । (ਤਾਂ ਤੇ) ਹੇ ਪ੍ਰਾਣੀ ! ਦਿਨ ਰਾਤ ਪਰਮਾਤਮਾ ਦਾ ਨਾਮ ਜਪੋ । ਭੈੜੇ ਆਚਰਨ ਵਾਲੇ ਬੰਦੇ ਭੀ (ਨਾਮ ਜਪ ਕੇ) ਚੰਗੇ ਬਣ ਜਾਂਦੇ ਹਨ ।੩।

(ਇਨਸਾਨੀ ਜੀਵਨ ਵਾਸਤੇ ਦੋ ਹੀ ਰੁਤਾਂ ਹਨ—ਸਿਮਰਨ ਅਤੇ ਨਾਮ-ਹੀਨਤਾ, ਇਹਨਾਂ ਵਿਚੋਂ) ਜੇਹੜੀ ਰੁੱਤ ਦੇ ਪ੍ਰਭਾਵ ਹੇਠ ਮਨੁੱਖ ਜੀਵਨ ਗੁਜ਼ਾਰਦਾ ਹੈ, ਇਸ ਦੇ ਸਰੀਰ ਨੂੰ ਉਹੋ ਜਿਹਾ ਹੀ ਸੁਖ (ਜਾਂ ਦੁਖ) ਮਿਲਦਾ ਹੈ, ਉਸੇ ਪ੍ਰਭਾਵ ਅਨੁਸਾਰ ਹੀ ਇਸ ਦਾ ਸਰੀਰ ਢਲਦਾ ਰਹਿੰਦਾ ਹੈ (ਇਸ ਦੇ ਗਿਆਨ-ਇ੍ਰੰਦੇ ਢਲਦੇ ਰਹਿੰਦੇ ਹਨ) ।

ਹੇ ਨਾਨਕ ! ਮਨੁੱਖ ਵਾਸਤੇ ਉਹੀ ਰੁੱਤ ਸੋਹਣੀ ਹੈ (ਜਦੋਂ ਇਹ ਨਾਮ ਸਿਮਰਦਾ ਹੈ) । ਨਾਮ ਸਿਮਰਨ ਤੋਂ ਬਿਨਾ (ਕੁਦਰਤਿ ਦੀ ਬਦਲਦੀ ਕੋਈ ਭੀ) ਰੁੱਤ ਇਸ ਨੂੰ ਲਾਭ ਨਹੀਂ ਦੇ ਸਕਦੀ ।੪।੧।

**ਮਲਾਰ ਮਹਲਾ ੧ ॥ ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ ॥ ਸੁਣਿ ਘਨਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ ॥੧॥ ਬਰਸੁ ਘਨਾ ਮੇਰਾ ਮਨੁ ਭੀਨਾ ॥ ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥੧॥ ਰਹਾਉ ॥ ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥ ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥ ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ ॥ ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥੩॥ ਆਵਣ ਜਾਣੁ ਨਹੀ, ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ ॥ ਨਾਨਕ ਰਾਮ ਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ ॥੪॥੨॥ (ਪੰਨਾ ੧੨੫੪)**

**ਪਦ ਅਰਥ**:— ਕਰਉ—ਮੈਂ ਕਰਦਾ ਹਾਂ । ਬਿਨਉ—ਬੇਨਤੀ । ਗੁਰ ਅਪਨੇ ਪ੍ਰੀਤਮ—ਆਪਣੇ ਪ੍ਰੀਤਮ ਗੁਰੂ ਪਾਸ । ਵਰੁ—ਖਸਮ । ਆਣਿ—ਲਿਆ ਕੇ । ਸੁਣਿ—ਸੁਣ ਕੇ । ਘਨਘੋਰ—ਬੱਦਲਾਂ ਦੀ ਗਰਜ । ਮੋਰਾ—ਮੇਰਾ । ਰਤੀ—ਰੰਗੀ ਹੋਈ ।੧।

ਬਰਸੁ—ਵਰਖਾ ਕਰ । ਘਨਾ—ਹੇ ਘਟ ! ਹੇ ਬੱਦਲ ! ਭੀਨਾ—ਭਿੱਜ ਜਾਏ । ਹੀਅਰੈ—ਹਿਰਦੇ ਵਿਚ । ਗੁਰਿ—ਗੁਰੂ ਨੇ । ਰਸਿ—ਰਸ ਵਿਚ ।੧।ਰਹਾਉ।

ਸਹਜਿ—ਸਹਜ ਵਿਚ, ਅਡੋਲ ਅਵਸਥਾ ਵਿਚ । ਵਰ ਕਾਮਣਿ—ਖਸਮ-ਪ੍ਰਭੂ ਦੀ (ਜੀਵ-) ਇਸਤ੍ਰੀ । ਜਿਸੁ ਮਨੁ—ਜਿਸ ਦਾ ਮਨ । ਵਰਿ—ਵਰ ਕੇ, ਚੁਣ ਕੇ, ਪਤੀ ਬਣਾ ਕੇ । ਮਨਿ—ਮਨ ਵਿਚ । ਤਨਿ—ਤਨ ਵਿਚ । ਸੁਖਾਨਿਆ—ਸੁਖ ਲਿਆਉਂਦਾ ਹੈ ।੨।

ਤਿਆਗਿ—ਤਿਆਗ ਕੇ । ਬੈਰਾਗਨਿ—ਵੈਰਾਗ ਵਾਲੀ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਸੋਗੁ—ਚਿੰਤਾ । ਵਿਜੋਗੁ—ਵਿਛੋੜਾ । ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ । ਪ੍ਰਭਿ—ਪ੍ਰਭੂ ਨੇ ।੩।

ਆਵਣ ਜਾਣੁ—ਜਨਮ ਮਰਨ (ਦਾ ਗੇੜ) । ਓਟ—ਆਸਰਾ । ਗਹੀ—ਫੜੀ । ਧਨੁ—(ਧੰਯ) ਭਾਗਾਂ ਵਾਲੀ । ਸਹੀ—ਠੀਕ ਤਰ੍ਹਾਂ ।੪।

**ਅਰਥ**:— ਹੇ ਬੱਦਲ ! ਵਰਖਾ ਕਰ (ਹੇ ਗੁਰੂ ! ਨਾਮ ਦੀ ਵਰਖਾ ਕਰ, ਤਾ ਕਿ) ਮੇਰਾ ਮਨ ਉਸ ਵਿਚ ਭਿੱਜ ਜਾਏ । (ਜਿਸ ਸੁਭਾਗ ਜੀਵ-ਇਸਤ੍ਰੀ ਨੂੰ) ਗੁਰੂ ਨੇ ਆਪਣੇ ਪਿਆਰ-ਵੱਸ ਕਰ ਲਿਆ; ਉਸ ਦਾ ਮਨ

ਪਰਮਾਤਮਾ ਦੇ ਰਸ ਵਿਚ ਲੀਨ ਰਹਿੰਦਾ ਹੈ, ਉਸ ਦੇ ਹਿਰਦੇ ਵਿਚ ਨਾਮ-ਅੰਮ੍ਰਿਤ ਦੀ ਬੂੰਦ ਠੰਢ ਪਾਂਦੀ ਹੈ (ਸੁਖ ਦੇਂਦੀ ਹੈ) ।੧।ਰਹਾਉ।

ਮੈਂ ਆਪਣੇ ਗੁਰੂ ਪ੍ਰੀਤਮ ਅੱਗੇ ਬੇਨਤੀ ਕਰਦੀ ਹਾਂ, (ਗੁਰੂ ਹੀ) ਪਤੀ-ਪ੍ਰਭੂ ਨੂੰ ਲਿਆ ਕੇ ਮਿਲਾ ਸਕਦਾ ਹੈ । (ਜਿਵੇਂ ਵਰਖਾ ਰੁੱਤੇ ਬੱਦਲਾਂ ਦੀ ਗਰਜ ਸੁਣ ਕੇ ਮੋਰ ਪੈਲਾਂ ਪਾਂਦਾ ਹੈ, ਤਿਵੇਂ) ਗੁਰੂ ਦੇ ਸ਼ਬਦ-ਬੱਦਲਾਂ ਦੀ ਗਰਜ ਸੁਣ ਕੇ ਮੇਰਾ ਮਨ ਠੰਢਾ-ਠਾਰ ਹੁੰਦਾ ਹੈ (ਮਨ ਦੀ ਵਿਕਾਰਾਂ ਦੀ ਤਪਸ਼ ਬੁੱਝ ਜਾਂਦੀ ਹੈ, ਮੇਰੀ ਜਿੰਦ) ਪ੍ਰੀਤਮ-ਪ੍ਰਭੂ ਦੇ ਪਿਆਰ ਵਿਚ ਰੰਗੀਜ ਕੇ ਉਸ ਦੀ ਸਿਫ਼ਤਿ-ਸਾਲਾਹ ਕਰਦੀ ਹੈ ।੧।

ਜਿਸ (ਜੀਵ-ਇਸਤ੍ਰੀ) ਦਾ ਮਨ ਗੁਰੂ ਦੇ ਬਚਨਾਂ ਵਿਚ (ਗੁਰੂ ਦੀ ਬਾਣੀ ਵਿਚ) ਗਿੱਝ ਜਾਂਦਾ ਹੈ, ਖਸਮ-ਪ੍ਰਭੂ ਦੀ ਉਹ ਪਿਆਰੀ ਇਸਤ੍ਰੀ ਅਡੋਲ ਅਵਸਥਾ ਵਿਚ ਆਤਮਕ ਸੁਖ ਮਾਣਦੀ ਹੈ । ਪ੍ਰਭੂ ਨੂੰ ਆਪਣਾ ਖਸਮ ਬਣਾ ਕੇ ਉਹ ਜੀਵ-ਇਸਤ੍ਰੀ ਭਾਗਾਂ ਵਾਲੀ ਹੋ ਜਾਂਦੀ ਹੈ, ਉਸ ਦੇ ਮਨ ਵਿਚ ਉਸ ਦੇ ਤਨ ਵਿਚ ਪ੍ਰਭੂ ਦਾ ਪਿਆਰ ਆਤਮਕ ਸੁਖ ਪੈਦਾ ਕਰਦਾ ਹੈ ।੨।

ਜਿਸ ਜੀਵ-ਇਸਤ੍ਰੀ ਉਤੇ ਹਰੀ ਪ੍ਰਭੂ ਨੇ ਆਪਣੀ ਕਿਰਪਾ (ਦੀ ਦ੍ਰਿਸ਼ਟੀ) ਕੀਤੀ, ਉਸ ਉਤੇ ਮੋਹ ਆਦਿਕ ਦੀ ਚਿੰਤਾ ਜਾਂ ਪ੍ਰਭੂ-ਚਰਨਾਂ ਤੋਂ ਵਿਛੋੜਾ ਕਦੇ ਜ਼ੋਰ ਨਹੀਂ ਪਾ ਸਕਦਾ, ਉਹ ਇਸਤ੍ਰੀ ਔਗੁਣ ਤਿਆਗ ਕੇ ਪ੍ਰਭੂ-ਚਰਨਾਂ ਦੀ ਵੈਰਾਗਣ ਹੋ ਜਾਂਦੀ ਹੈ, ਸਦਾ ਕਾਇਮ ਰਹਿਣ ਵਾਲਾ ਹਰੀ ਉਸ ਦਾ ਸੋਹਾਗ ਬਣ ਜਾਂਦਾ ਹੈ, ਉਸ ਦਾ ਖਸਮ ਬਣ ਜਾਂਦਾ ਹੈ ।੩।

ਜਿਸ ਜੀਵ-ਇਸਤ੍ਰੀ ਨੇ ਪੂਰੇ ਗੁਰੂ ਦਾ ਪੱਲਾ ਫੜਿਆ ਹੈ, ਉਸ ਦਾ ਮਨ (ਵਿਕਾਰਾਂ ਵਲੋਂ) ਅਡੋਲ ਹੋ ਜਾਂਦਾ ਹੈ (ਭਾਵ, ਵਿਕਾਰਾਂ ਵਲ ਨਹੀਂ ਡੋਲਦਾ), ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਹੇ ਨਾਨਕ ! ਉਹੀ ਜੀਵ-ਇਸਤ੍ਰੀ ਗੁਰੂ ਦੀ ਰਾਹੀਂ ਪ੍ਰਭੂ ਦਾ ਨਾਮ ਜਪ ਕੇ ਭਾਗਾਂ ਵਾਲੀ ਹੋ ਜਾਂਦੀ ਹੈ, ਉਹ ਠੀਕ ਅਰਥਾਂ ਵਿਚ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਂਦੀ ਹੈ ।੪।੨।

**ਮਲਾਰ ਮਹਲਾ ੧ ॥ ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ॥ ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥ ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ ॥ ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥੧॥ ਮਨਿ ਭਾਵੈ ਸਬਦੁ ਸੁਹਾਇਆ ॥ ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨ੍ਹੇ ਗੁਰਿ ਰਾਖੇ ਸਚੁ ਪਾਇਆ ॥੧॥ ਰਹਾਉ ॥ ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ ॥ ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ ॥ ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ॥ ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥੨॥ ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥ ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥ ਹਮ ਨੀਚ ਹੋੁਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ ॥ ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ ॥੩॥ ਬੈਸਿ ਸੁਥਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ ॥ ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ ॥ ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ ॥ ਭਗਤਿਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ ਉਰਿ ਧਾਰਾ ॥੪॥੩॥ (ਪੰਨਾ ੧੨੫੫)**

**ਪਦ ਅਰਥ**:— ਸਾਚੀ—ਸਦਾ ਕਾਇਮ ਰਹਿਣ ਵਾਲੀ, ਟਿੱਕਵੀਂ, ਅਡੋਲ । ਨਾਮਿ—ਨਾਮ ਵਿਚ । ਤ੍ਰਿਪਤੇ—ਮਾਇਆ ਦੀ ਤ੍ਰਿਸ਼ਨਾ ਵਲੋਂ ਪਰਤੇ । ਹਉਮੈ—ਹਉ ਹਉ, ਮੈਂ ਮੈਂ (ਮੈਂ ਵੱਡਾ ਬਣਾਂ ਮੈਂ ਵੱਡਾ ਬਣਾਂ—ਇਹ

ਖ਼ਿਆਲ) । ਰਤੁ—ਰੱਤਾ ਹੋਇਆ, ਮਸਤ । ਬਿਖੁ—ਜ਼ਹਰ । ਚੀਨਿ—ਪਛਾਣ ਕੇ, ਸਮਝ ਕੇ । ਮਨਿ—ਮਨ ਵਿਚ । ਮੁਖਿ—ਮੂੰਹ ਵਿਚ । ਅਜਗਰਿ—ਅਜਗਰ ਵਿਚ । ਭਾਰਿ—ਭਾਰ ਹੇਠ । ਅਜਗਰਿ ਭਾਰਿ—ਬਹੁਤ ਵੱਡੇ ਭਾਰ ਹੇਠ ।੧।

ਮਨਿ—ਮਨ ਵਿਚ । ਭਾਵੈ—ਚੰਗਾ ਲੱਗਦਾ ਹੈ । ਸੁਹਾਇਆ—ਸੋਹਣਾ ਹੋ ਗਿਆ । ਭ੍ਰਮਿ ਭ੍ਰਮਿ—ਭਟਕ ਭਟਕ ਕੇ । ਗੁਰਿ—ਗੁਰੂ ਨੇ ।੧।ਰਹਾਉ।

ਤੀਰਥਿ—ਤੀਰਥ ਉੱਤੇ । ਤੇਜੁ—ਕ੍ਰੋਧ । ਨਿਵਾਰਿ—ਦੂਰ ਕਰ ਕੇ । ਭਾਇਆ—ਚੰਗਾ ਲੱਗਾ । ਪਰਹਰਿ—ਦੂਰ ਕਰ ਕੇ । ਜਤ—ਜਿਸ ਪਾਸੇ ਵਲੋਂ । ਤਤ—ਉਸੇ ਪਾਸੇ । ਉਤ ਹੀ ਤੇ—ਉਸੇ ਕਾਰਨ ਤੋਂ, ਉਸੇ ਕਾਰਨ । ਕੀਟ—ਕੀੜੇ । ਅਧਿਕਾਈ—ਬਹੁਤ । ਸਹਜੁ—ਅਡੋਲ ਅਵਸਥਾ ।੨।

ਰਹਸਿ—ਰਹਸ ਵਿਚ, ਪੂਰਨ ਖਿੜਾਉ ਵਿਚ । ਗਾਵਾ—ਗਾਵਾਂ, ਮੈਂ ਗਾਵਾਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਗਿਆਨੁ—ਪਰਮਾਤਮਾ ਨਾਲ ਡੂੰਘੀ ਸਾਂਝ । ਬੀਚਾਰਾ—ਮੈਂ ਵਿਚਾਰ ਕਰਾਂ । ਖੋਜੀ—ਖੋਜ ਕਰਨ ਵਾਲਾ । ਉਪਜੈ—ਜੰਮ ਪੈਂਦਾ ਹੈ, ਆਤਮਕ ਜੀਵਨ ਵਿਚ ਜੰਮ ਪੈਂਦਾ ਹੈ । ਬਾਦੀ—ਝਗੜਾਲੂ । ਬਿਨਸੈ—ਆਤਮਕ ਮੌਤੇ ਮਰਦਾ ਹੈ । ਹਉ—ਮੈਂ । ਬਲਿ—ਬਲਿਹਾਰ, ਕੁਰਬਾਨ । ਗੁਰ ਕਰਤਾਰਾ—ਹੇ ਗੁਰੂ ! ਹੇ ਕਰਤਾਰ ! ਹੁੋਤੇ—ਸਾਂ, ਹੁੰਦੇ ਸਾਂ (ਨੋਟ:— ਅੱਖਰ 'ਹ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਹੋਤੇ' ਹੈ, ਇਥੇ 'ਹੁਤੇ' ਪੜ੍ਹਨਾ ਹੈ) । ਹੀਣ ਮਤਿ—ਮਤਿ ਹੀਣ, ਮੂਰਖ । ਆਤਮ—ਆਤਮਾ, ਆਪਣਾ ਆਪ ।੩।

ਬੈਸਿ—ਬੈਠ ਕੇ, ਟਿੱਕ ਕੇ । ਸੁ ਥਾਨਿ—ਸ੍ਰੇਸ਼ਟ ਥਾਂ ਵਿਚ, ਸਤਸੰਗ ਵਿਚ । ਕਹਾਂ—ਮੈਂ ਆਖਾਂ । ਕਿਆ ਕਿਆ—ਕੇਹੜੇ ਕੇਹੜੇ ? ਕਥਉ—ਮੈਂ ਕਹਿ ਸਕਦਾ ਹਾਂ । ਨਾਥਣਹਾਰਾ—ਨੱਥ ਕੇ ਰੱਖਣ ਵਾਲਾ, ਆਪਣੇ ਵੱਸ ਵਿਚ ਰੱਖਣ ਵਾਲਾ । ਕਿਸੁ ਪਹਿ ਕਹਉ—ਕਿਸ ਦੇ ਪਾਸ ਮੈਂ ਆਖਾਂ ? ਦੇਖਿ—ਵੇਖ ਕੇ । ਸਭਿ—ਸਾਰੇ । ਜਾਚਕੁ—ਮੰਗਤੇ । ਹੀਣੁ—ਸੱਖਣਾ, ਖ਼ਾਲੀ । ਦਰਿ—ਦਰ ਤੇ । ਦੇਖਹੁ—ਧਿਆਨ ਕਰੋ, ਮਿਹਰ ਦੀ ਨਿਗਾਹ ਕਰੋ । ਉਰਿ—ਹਿਰਦੇ ਵਿਚ । ਧਾਰਾ—ਧਾਰਾਂ, ਮੈਂ ਟਿਕਾ ਰੱਖਾਂ ।੪।

**ਅਰਥ**:— ਜਿਨ੍ਹਾਂ ਦੇ ਮਨ ਵਿਚ (ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ) ਬਾਣੀ ਪਿਆਰੀ ਲੱਗਦੀ ਹੈ ਉਹਨਾਂ ਦਾ ਜੀਵਨ ਸੋਹਣਾ ਬਣ ਜਾਂਦਾ ਹੈ । (ਪਰ ਸਿਫ਼ਤਿ-ਸਾਲਾਹ ਵਾਲੀ ਬਾਣੀ ਤੋਂ ਖੁੰਝ ਕੇ) ਅਨੇਕਾਂ ਜੂਨਾਂ ਵਿਚ ਭਟਕ ਭਟਕ ਕੇ ਅਨੇਕਾਂ ਜੂਨਾਂ ਦੇ ਭੇਖ ਧਾਰਦੇ ਰਹੇ (ਭਾਵ, ਜਨਮ ਲੈਂਦੇ ਰਹੇ) । ਜਿਨ੍ਹਾਂ ਦੀ ਰਖਿਆ ਗੁਰੂ ਨੇ ਕੀਤੀ, ਉਹਨਾਂ ਨੂੰ ਸਦਾ ਕਾਇਮ ਰਹਿਣ ਵਾਲਾ ਰੱਬ ਮਿਲ ਪਿਆ ।੧।ਰਹਾਉ।

ਜਿਨ੍ਹਾਂ ਦੀ ਸੁਰਤਿ ਅਡੋਲ ਹੋ ਕੇ ਪ੍ਰਭੂ ਦੇ ਨਾਮ ਵਿਚ ਨਹੀਂ ਜੁੜੀ, ਉਹ ਮਾਇਆ ਦੀ ਤ੍ਰਿਸ਼ਨਾ ਵਲੋਂ ਪਰਤ ਨਹੀਂ ਸਕੇ, 'ਮੈਂ ਵੱਡਾ ਬਣ ਜਾਵਾਂ, ਮੈਂ ਵੱਡਾ ਬਣ ਜਾਵਾਂ'—ਇਹ ਆਖ ਆਖ ਕੇ ਉਹਨਾਂ ਆਪਣਾ ਜੀਵਨ ਗਵਾ ਲਿਆ । ਉਹਨਾਂ ਦਾ ਮਨ ਪਰਾਏ ਧਨ ਪਰਾਈ ਇਸਤ੍ਰੀ ਤੇ ਪਰਾਈ ਨਿੰਦਿਆ ਵਿਚ ਮਸਤ ਰਿਹਾ ਹੈ, ਉਹ (ਸਦਾ ਪਰ ਧਨ ਪਰ ਨਾਰੀ ਪਰ ਨਿੰਦਾ ਦੀ) ਜ਼ਹਰ ਖਾਂਦੇ ਰਹੇ (ਆਤਮਕ ਖ਼ੁਰਾਕ ਬਣਾਈ ਰੱਖੀ), ਤੇ ਦੁੱਖ ਹੀ ਸਹੇੜਦੇ ਰਹੇ । ਸਿਫ਼ਤਿ-ਸਾਲਾਹ ਦੀ ਬਾਣੀ ਨੂੰ ਵਿਚਾਰ ਕੇ ਉਹਨਾਂ ਦੇ ਦੁਨੀਆ ਵਾਲੇ ਡਰ ਤੇ ਛਲ ਨਾਹ ਮੁੱਕੇ, ਉਹਨਾਂ ਦੇ ਮਨ ਵਿਚ ਭੀ ਮਾਇਆ (ਦੀ ਲਗਨ) ਹੀ ਰਹੀ, ਉਹਨਾਂ ਦੇ ਮੂੰਹ ਵਿਚ ਭੀ ਮਾਇਆ (ਦੀ ਦੰਦ-ਕਥਾ) ਹੀ ਰਹੀ । ਉਹ ਸਦਾ (ਮਾਇਆ ਦੇ ਮੋਹ ਦੇ) ਬੇਅੰਤ ਵੱਡੇ ਭਾਰ ਹੇਠ ਲੱਦੇ ਰਹੇ, ਜਨਮ ਮਰਨ ਦੇ ਗੇੜ ਵਿਚ ਪੈ ਕੇ ਉਹਨਾਂ ਜੀਵਨ ਅਜਾਈਂ ਗਵਾ ਲਿਆ ।੧।

ਕ੍ਰੋਧ ਦੂਰ ਕਰ ਕੇ ਉਹਨਾਂ ਆਤਮ-ਤੀਰਥ ਉਤੇ ਇਸ਼ਨਾਨ ਨਾਹ ਕੀਤਾ, ਉਹਨਾਂ ਨੂੰ ਪਰਮਾਤਮਾ ਦਾ ਨਾਮ ਪਿਆਰਾ ਨਾਹ ਲੱਗਾ, (ਤ੍ਰਿਸ਼ਨਾ-ਅਧੀਨ ਰਹਿ ਕੇ) ਉਹਨਾਂ ਪ੍ਰਭੂ ਦਾ ਅਮੋਲਕ ਨਾਮ ਸਦਾ ਲਈ ਤਿਆਗ ਦਿੱਤਾ, ਜਿਸ ਚੌਰਾਸੀ ਵਿਚੋਂ ਨਿਕਲ ਕੇ ਮਨੁੱਖਾ ਜਨਮ ਵਿਚ ਆਏ ਸਨ, ਉਸੇ ਚੌਰਾਸੀ ਵਿਚ ਮੁੜ ਚਲੇ ਗਏ, ਜਿਵੇਂ ਵਿਸ਼ਟੇ ਦੇ ਕੀੜੇ ਵਿਸ਼ਟੇ ਵਿਚੋਂ ਜੰਮਦੇ ਹਨ, ਤੇ ਵਿਸ਼ਟੇ ਵਿਚ ਹੀ ਮੁੜ ਮਰ ਜਾਂਦੇ ਹਨ । (ਵਿਸ਼ੇ ਵਿਕਾਰਾਂ ਦੇ) ਜਿਤਨੇ ਹੀ ਵਧੀਕ ਸੁਆਦ ਉਹ ਮਾਣਦੇ ਗਏ, ਉਤਨੇ ਹੀ ਵਧੀਕ ਰੋਗ ਉਹਨਾਂ ਨੂੰ ਵਿਆਪਦੇ ਗਏ । ਗੁਰੂ ਦੀ ਸਰਨ ਨਾਹ ਆਉਣ ਕਰ ਕੇ ਉਹਨਾਂ ਨੂੰ ਸ਼ਾਂਤ ਅਵਸਥਾ ਹਾਸਲ ਨਾਹ ਹੋਈ ।੨।

ਹੇ ਮੇਰੇ ਗੁਰੂ ! ਹੇ ਮੇਰੇ ਕਰਤਾਰ ! ਮੈਂ ਤੈਥੋਂ ਕੁਰਬਾਨ ਜਾਂਦਾ ਹਾਂ, (ਮਿਹਰ ਕਰ) ਮੇਰੀ ਸੁਰਤਿ ਤੇਰੀ ਸੇਵਾ (-ਭਗਤੀ) ਵਿਚ ਟਿਕੀ ਰਹੇ, ਪੂਰਨ ਆਨੰਦ ਵਿਚ ਟਿੱਕ ਕੇ ਮੈਂ ਤੇਰੇ ਗੁਣ ਗਾਂਦਾ ਰਹਾਂ; ਗੁਰੂ ਦੀ ਸਰਨ ਪੈ ਕੇ ਮੈਂ ਸਦਾ ਇਹ ਵਿਚਾਰ ਕਰਦਾ ਰਹਾਂ ਕਿ ਤੇਰੇ ਨਾਲ ਮੇਰੀ ਡੂੰਘੀ ਸਾਂਝ ਬਣੀ ਰਹੇ । (ਤੇਰੇ ਨਾਲ ਡੂੰਘੀ ਜਾਣ ਪਛਾਣ ਦੇ ਜਤਨ) ਖੋਜਣ ਵਾਲਾ ਮਨੁੱਖ ਆਤਮਕ ਜੀਵਨ ਵਿਚ ਜਨਮ ਲੈ ਲੈਂਦਾ ਹੈ, ਪਰ (ਨਿੱਤ ਮਾਇਆ ਦੇ) ਝਗੜੇ ਕਰਨ ਵਾਲਾ ਜੀਵ ਆਤਮਕ ਮੌਤੇ ਮਰ ਜਾਂਦਾ ਹੈ ।

ਹੇ ਪ੍ਰਭੂ ! ਅਸੀਂ (ਤ੍ਰਿਸ਼ਨਾ ਵਿਚ ਫਸ ਕੇ ਬੜੇ) ਨੀਵੇਂ ਜੀਵਨ ਵਾਲੇ ਹੋ ਚੁਕੇ ਹਾਂ, ਅਸੀ ਮੂਰਖ ਹਾਂ, ਅਸੀ ਝੂਠੇ ਪਦਾਰਥਾਂ ਵਿਚ ਫਸੇ ਪਏ ਹਾਂ; ਪਰ ਤੂੰ (ਆਪਣੀ ਸਿਫ਼ਤਿ-ਸਾਲਾਹ ਦੀ) ਬਾਣੀ ਵਿਚ (ਜੋੜ ਕੇ) ਸਾਡਾ ਜੀਵਨ ਸਵਾਰਨ ਦੇ ਸਮਰੱਥ ਹੈਂ । ਜਿਥੇ ਆਪੇ ਦੀ ਵਿਚਾਰ ਹੁੰਦੀ ਹੈ, ਉਥੇ ਤੂੰ (ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ) ਬਚਾਣ ਲਈ ਆ ਬਹੁੜਦਾ ਹੈਂ । ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਤਾਰਨ ਦੇ ਸਮਰੱਥ ਹੈਂ, (ਸਾਨੂੰ) ਤਾਰ ਲੈ ।੩।

(ਹੇ ਪ੍ਰਭੂ ! ਮਿਹਰ ਕਰ) ਸਤਸੰਗ ਵਿਚ ਟਿੱਕ ਕੇ ਮੈਂ ਤੇਰੇ ਗੁਣ ਗਾਂਦਾ ਰਹਾਂ । ਪਰ ਤੂੰ ਬੇਅੰਤ ਹੈਂ, ਤੇਰੇ ਸਾਰੇ ਗੁਣ ਮੈਂ ਬਿਆਨ ਨਹੀਂ ਕਰ ਸਕਦਾ । ਤੂੰ ਅਲੱਖ ਹੈਂ, ਤੂੰ ਬਿਆਨ ਤੋਂ ਪਰੇ ਹੈਂ, ਤੂੰ ਅਪਹੁੰਚ ਹੈਂ, ਤੂੰ ਜੂਨਾਂ ਤੋਂ ਰਹਿਤ ਹੈਂ । ਤੂੰ (ਵੱਡੇ ਵੱਡੇ) ਨਾਥ ਅਖਵਾਣ ਵਾਲਿਆਂ ਨੂੰ ਭੀ ਆਪਣੇ ਵੱਸ ਵਿਚ ਰੱਖਣ ਵਾਲਾ ਹੈਂ ।

(ਹੇ ਪ੍ਰਭੂ ! ਤੇਰੀ ਰਚਨਾ ਨੂੰ) ਵੇਖ ਕੇ ਮੈਂ ਕਿਸੇ ਅੱਗੇ ਇਹ ਆਖਣ ਜੋਗਾ ਨਹੀਂ ਹਾਂ ਕਿ ਤੂੰ ਕਿਹੋ ਜਿਹਾ ਹੈਂ (ਭਾਵ, ਸਾਰੇ ਸੰਸਾਰ ਵਿਚ ਤੇਰੇ ਵਰਗਾ ਕੋਈ ਨਹੀਂ ਹੈ) । ਸਾਰੇ ਜੀਵ (ਤੇਰੇ ਦਰ ਦੇ) ਮੰਗਤੇ ਹਨ, ਤੂੰ ਸਭ ਨੂੰ ਦਾਤਾਂ ਦੇਣ ਵਾਲਾ ਹੈਂ । (ਹੇ ਪ੍ਰਭੂ !) ਤੇਰੀ ਭਗਤੀ ਤੋਂ ਖੁੰਝਿਆ ਹੋਇਆ (ਤੇਰਾ ਦਾਸ) ਨਾਨਕ (ਤੇਰੇ) ਦਰ ਤੇ (ਆ ਡਿੱਗਾ ਹੈ, ਇਸ ਉਤੇ) ਮਿਹਰ ਦੀ ਨਿਗਾਹ ਕਰ । (ਹੇ ਪ੍ਰਭੂ !) ਮੈਨੂੰ ਤੇਰਾ ਨਾਮ ਮਿਲ ਜਾਏ, ਮੈਂ (ਇਸ ਨਾਮ ਨੂੰ ਆਪਣੇ) ਸੀਨੇ ਵਿਚ ਪ੍ਰੋ ਰੱਖਾਂ ।੪।੩।

**ਮਲਾਰ ਮਹਲਾ ੧ ॥ ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ ॥ ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ ॥੧॥ ਬਰਸੁ ਘਨਾ ਮੇਰਾ ਪਿਰੁ ਘਰਿ ਆਇਆ ॥ ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਨਿ ਮਿਲਾਇਆ ॥੧॥ ਰਹਾਉ ॥ ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ ॥ ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ ॥੨॥ ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥ ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ ॥੩॥ ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ ॥ ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ ॥੪॥ ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ ॥ ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ ॥੫॥੪॥ (ਪੰਨਾ ੧੨੫੫)**

**ਪਦ ਅਰਥ**:— ਜਿਨਿ—ਜਿਸ ਨੇ । ਧਨ—ਇਸਤ੍ਰੀ । ਜਿਨਿ ਧਨ—ਜਿਸ ਜੀਵ-ਇਸਤ੍ਰੀ ਨੇ । ਸਾਦੁ—ਸੁਆਦ, ਮਿਲਾਪ ਦਾ ਆਨੰਦ । ਬਿਲਖ—(ਵਿਲ੍ਕ ਇਮਬੳਰਰੳਸਸਇਦ) ਵਿਆਕੁਲ । ਬਦਨ—ਮੂੰਹ । ਨਿਰਾਸੀ—ਜਿਸ ਦੀਆਂ ਆਸਾਂ ਪੂਰੀਆਂ ਨਾਹ ਹੋਣ, ਟੁੱਟੇ ਦਿਲ ਵਾਲੀ । ਭਰਮਿ—ਭਟਕਣਾ ਵਿਚ ।੧।

ਬਰਸੁ—ਵਰਖਾ ਕਰ । ਘਨਾ—ਹੇ ਘਨ ! ਹੇ ਬੱਦਲ ! ਘਰਿ—(ਮੇਰੇ) ਹਿਰਦੇ ਵਿਚ । ਆਣਿ—ਲਿਆ ਕੇ । ਜਿਨਿ—ਜਿਸ (ਗੁਰੂ) ਨੇ ।੧।ਰਹਾਉ।

ਨਉਤਨ—ਨਵੀਂ । ਸਿਉ—ਨਾਲ । ਅਨਦਿਨੁ—ਹਰ ਰੋਜ਼ । ਸੁਹਾਵੀ—ਸੁਖਦਾਈ । ਗੁਰਿ—ਗੁਰੂ ਨੇ । ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਸੁਭਾਵੀ—ਸੋਭਾ ਵਾਲੀ ।੨।

ਥਾਰੇ—ਤੇਰੇ । ਤ੍ਰਿਭਵਣ ਜਗੁ—ਤਿੰਨਾਂ ਭਵਨਾਂ ਵਾਲਾ ਜਗਤ । ਹਉ—ਮੈਂ । ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਨਿਰੰਜਨੁ—(ਨਿਰ-ਅੰਜਨੁ) ਮਾਇਆ ਦੀ ਕਾਲਖ ਤੋਂ ਰਹਿਤ । ਬਹੁਰਿ—ਮੁੜ । ਭਵਜਲਿ—ਭਵਜਲ ਵਿਚ, ਸੰਸਾਰ-ਸਮੁੰਦਰ ਵਿਚ ।੩।

ਵਿਗਾਸੀ—ਖਿੜ ਪਈ । ਤਉ—ਤਦੋਂ । ਸਾਚੁ—ਸਦਾ ਕਾਇਮ ਰਹਿਣ ਵਾਲਾ, ਅਟੱਲ । ਅਕੁਲ—ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਸਚਿ—ਸੱਚੇ ਹਰੀ ਵਿਚ (ਜੁੜ ਕੇ) ।੪।

ਗੁਰਿ—ਗੁਰੂ ਨੇ । ਸਬਦਿ—ਸ਼ਬਦ ਵਿਚ । ਪਤਿ—ਇੱਜ਼ਤ । ਰਿਦ—ਹਿਰਦਾ । ਮੇਲਿ—ਮੇਲ ਵਿਚ, ਸੰਗਤਿ ਵਿਚ ।੫।

**ਅਰਥ**:— ਹੇ ਬੱਦਲ ! ਵਰਖਾ ਕਰ (ਹੇ ਗੁਰੂ ! ਨਾਮ ਦੀ ਵਰਖਾ ਕਰ, ਤੇਰੀ ਨਾਮ-ਵਰਖਾ ਦੀ ਬਰਕਤਿ ਨਾਲ) ਮੇਰਾ ਪਤੀ-ਪ੍ਰਭੂ ਮੇਰੇ ਹਿਰਦੇ ਵਿਚ ਆ ਵੱਸਿਆ ਹੈ । ਮੈਂ ਆਪਣੇ ਪ੍ਰੀਤਮ ਗੁਰੂ ਤੋਂ ਕੁਰਬਾਨ ਹਾਂ, ਜਿਸ ਨੇ ਹਰੀ-ਪ੍ਰਭੂ ਲਿਆ ਕੇ ਮੈਨੂੰ ਮਿਲਾ ਦਿੱਤਾ ਹੈ ।੧।ਰਹਾਉ।

ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਦੇ ਮਿਲਾਪ ਦਾ ਆਨੰਦ ਨਹੀਂ ਸਮਝਿਆ (ਭਾਵ, ਆਨੰਦ ਨਹੀਂ ਮਾਣਿਆ) ਉਹ ਸਦਾ (ਦੁਨੀਆ ਦੇ ਝੰਬੇਲਿਆਂ ਵਿਚ ਹੀ) ਵਿਆਕੁਲ ਰਹਿੰਦੀ ਹੈ, ਉਸ ਦਾ ਚੇਹਰਾ ਕੁਮਲਾਇਆ ਰਹਿੰਦਾ ਹੈ; (ਦੁਨੀਆ ਵਾਲੀਆਂ ਆਸਾਂ ਪੂਰੀਆਂ ਨਾਹ ਹੋਣ ਕਰ ਕੇ) ਉਸ ਦਾ ਦਿਲ ਟੁੱਟਾ ਜਿਹਾ ਰਹਿੰਦਾ ਹੈ, ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਦੀ ਫਾਹੀ ਉਸ ਦੇ ਗਲ ਵਿਚ ਪਈ ਰਹਿੰਦੀ ਹੈ; ਗੁਰੂ ਦੀ ਸਰਨ ਨਾਹ ਆਉਣ ਕਰ ਕੇ ਭਟਕਣਾ ਵਿਚ ਪੈ ਕੇ ਉਹ ਜੀਵਨ ਦੇ ਸਹੀ ਰਸਤੇ ਤੋਂ ਖੁੰਝੀ ਰਹਿੰਦੀ ਹੈ ।੧।

ਜਿਨ੍ਹਾਂ ਜੀਵਾਂ ਨੂੰ ਗੁਰੂ ਨੇ ਪ੍ਰਭੂ ਦਾ ਦਰਸਨ ਕਰਾ ਦਿੱਤਾ ਹੈ, ਉਹ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ, ਉਹ ਸਦਾ ਪਰਮਾਤਮਾ ਦੀ ਭਗਤੀ ਕਰਦੇ ਤੇ ਸੋਭਾ ਖੱਟਦੇ ਹਨ, ਪ੍ਰਭੂ ਨਾਲ ਸਦਾ ਉਹਨਾਂ ਦੀ ਨਵੀਂ ਪ੍ਰੀਤ ਬਣੀ ਰਹਿੰਦੀ ਹੈ । (ਭਾਵ, ਪਿਆਰ ਵਾਲਾ ਚਾਉ ਕਦੇ ਮੱਠਾ ਨਹੀਂ ਹੁੰਦਾ), ਉਹ ਹਰ ਰੋਜ਼ ਪ੍ਰਭੂ ਦੀ ਭਗਤੀ ਕਰਦੇ ਹਨ ਜੋ ਉਹਨਾਂ ਨੂੰ ਆਤਮਕ ਸੁਖ ਦੇਈ ਰੱਖਦੀ ਹੈ ।੩।

ਹੇ ਪ੍ਰਭੂ ! ਅਸੀ ਤੇਰੇ ਪੈਦਾ ਕੀਤੇ ਹੋਏ ਹਾਂ, ਤਿੰਨਾਂ ਭਵਨਾਂ ਵਾਲਾ ਸਾਰਾ ਹੀ ਸੰਸਾਰ ਤੇਰਾ ਰਚਿਆ ਹੋਇਆ ਹੈ (ਆਪਣੀ ਰਚੀ ਮਾਇਆ ਦੇ ਮੋਹ ਤੋਂ ਤੂੰ ਆਪ ਹੀ ਸਭ ਜੀਵਾਂ ਨੂੰ ਬਚਾਂਦਾ ਹੈਂ) । ਹੇ ਪ੍ਰਭੂ ! ਤੂੰ ਮੇਰਾ (ਮਾਲਕ) ਹੈਂ, ਮੈਂ ਤੇਰਾ (ਦਾਸ) ਹਾਂ (ਮੈਨੂੰ ਭੀ ਕਰਮਾਂ ਦੀ ਫਾਹੀ ਤੋਂ ਬਚਾਈ ਰੱਖ) । ਜੇ ਗੁਰੂ ਮਿਲ ਪਏ, ਤਾਂ ਮਾਇਆ ਤੋਂ ਰਹਿਤ ਪ੍ਰਭੂ ਮਿਲ ਪੈਂਦਾ ਹੈ, ਤੇ ਮੁੜ ਸੰਸਾਰ-ਸਮੁੰਦਰ (ਦੇ ਗੇੜ) ਵਿਚ ਨਹੀਂ ਆਉਣਾ ਪੈਂਦਾ ।੩।

(ਜੀਵ-ਇਸਤ੍ਰੀ ਆਪਣੇ ਪ੍ਰਭੂ-ਪਤੀ ਨੂੰ ਪ੍ਰਸੰਨ ਕਰਨ ਲਈ ਕਈ ਤਰ੍ਹਾਂ ਦੇ ਧਾਰਮਿਕ ਉੱਦਮ-ਰੂਪ ਸਿੰਗਾਰ ਕਰਦੀ ਹੈ, ਪਰ) ਜੀਵ-ਇਸਤ੍ਰੀ ਦਾ ਸਿੰਗਾਰ ਤਦੋਂ ਹੀ ਅਟੱਲ ਸਮਝੋ (ਤਦੋਂ ਹੀ ਸਫਲ ਜਾਣੋ) ਜਦੋਂ ਉਹ ਆਪਣੇ ਪਤੀ-ਪ੍ਰਭੂ ਨੂੰ ਵੇਖ ਕੇ ਹੁਲਾਰੇ ਵਿਚ ਆਉਂਦੀ ਹੈ, ਜਦੋਂ ਸੱਚੇ ਦੇ ਸਿਮਰਨ ਦੀ ਰਾਹੀਂ ਕੁਲ-ਰਹਿਤ ਮਾਇਆ-ਰਹਿਤ ਪ੍ਰਭੂ ਨਾਲ ਇਕ-ਰੂਪ ਹੋ ਜਾਂਦੀ ਹੈ, ਜਦੋਂ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਪ੍ਰਭੂ ਦਾ ਨਾਮ ਉਸ ਦੇ ਜੀਵਨ ਦਾ ਸਹਾਰਾ ਬਣ ਜਾਂਦਾ ਹੈ ।੪।

ਜੋ ਜੀਵ-ਇਸਤ੍ਰੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਗਈ, ਜਿਸ ਦੇ ਮਾਇਆ ਦੇ ਬੰਧਨ ਗੁਰੂ ਨੇ ਖੋਹਲ ਦਿੱਤੇ, ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਸੁਰਤਿ ਜੋੜ ਕੇ (ਪ੍ਰਭੂ ਦੀ ਹਜ਼ੂਰੀ ਵਿਚ) ਇੱਜ਼ਤ ਹਾਸਲ ਕਰਦੀ ਹੈ; ਹੇ ਨਾਨਕ ! ਪ੍ਰਭੂ ਦਾ ਨਾਮ ਸਦਾ ਉਸ ਦੇ ਹਿਰਦੇ ਵਿਚ ਵੱਸਦਾ ਹੈ, ਗੁਰੂ ਦੀ ਸਰਨ ਪੈ ਕੇ ਉਹ ਪ੍ਰਭੂ-ਪਤੀ ਦੇ ਮਿਲਾਪ ਵਿਚ ਮਿਲ ਜਾਂਦੀ ਹੈ (ਅਭੇਦ ਹੋ ਜਾਂਦੀ ਹੈ) ।੫।੪।

**ਮਹਲਾ ੧ ਮਲਾਰ ॥ ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ ॥ ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥੧॥ ਮਹਲ ਮਹਿ ਬੈਠੇ ਅਗਮ ਅਪਾਰ ॥ ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ ਰਹਾਉ ॥ ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ ॥ ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤ ਸੰਗਤਿ ਗੁਰ ਪਿਆਰ ॥੨॥ ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ ॥ ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ ॥੩॥ ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥ ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥੪॥੫॥ (ਪੰਨਾ ੧੨੫੫-੧੨੫੬)**

**ਪਦ ਅਰਥ**:— ਦਾਰਾ—ਇਸਤ੍ਰੀ । ਧਨੁ—ਪਦਾਰਥ, ਮਾਲ । ਬਿਖੈ—ਵਿਸ਼ੇ । ਬਿਕਾਰ—ਮੰਦੇ ਕੰਮ । ਦੁਸਟ ਭਾਉ—ਮੰਦੀ ਨੀਅਤ । ਤਜਿ—ਤਜੈ, ਤਿਆਗਦਾ ਹੈ । ਚੰਡਾਰ—ਚੰਡਾਲ ।੧।

ਮਹਲ—ਸਰੀਰ । ਅਗਮ—ਅਪਹੁੰਚ । ਅਪਾਰ—ਬੇਅੰਤ । ਭੀਤਰਿ—(ਹਿਰਦੇ ਦੇ) ਅੰਦਰ । ਸਬਦੁ ਰਤਨੁ—ਰਤਨੁ ਸਬਦੁ, ਸ੍ਰੇਸ਼ਟ ਸ਼ਬਦ । ਆਚਾਰ—ਨਿੱਤ ਦੀ ਕ੍ਰਿਆ, ਨਿੱਤ ਦਾ ਆਹਰ ।੧।ਰਹਾਉ।

ਸਮ—ਬਰਾਬਰ, ਇਕੋ ਜਿਹੇ । ਬੁਰਾ ਭਲਾ ਸੰਸਾਰ—ਸੰਸਾਰ ਦਾ ਚੰਗਾ ਮੰਦਾ ਸਲੂਕ । ਸੁਧਿ—ਸੂਝ । ਬੁਧਿ—ਅਕਲ, ਬੂਝ । ਪਾਈਐ—ਪ੍ਰਾਪਤ ਕਰੀਦੀ ਹੈ ।੨।

ਅਹਿ—ਦਿਨ । ਨਿਸਿ—ਰਾਤ । ਲਾਹਾ—ਲਾਭ । ਸਿਖ—ਸਿੱਖਿਆ ।੩।

ਕਾਇਆ—ਸਰੀਰ । ਮਹਲਿ—ਮਹਲ ਵਿਚ ।੪।

**ਅਰਥ**:— ਅਪਹੁੰਚ ਤੇ ਬੇਅੰਤ ਪ੍ਰਭੂ ਜੀ ਹਰੇਕ ਸਰੀਰ ਵਿਚ ਬੈਠੇ ਹੋਏ ਹਨ (ਮੌਜੂਦ ਹਨ), ਪਰ ਉਹੀ ਮਨੁੱਖ ਪ੍ਰਭੂ ਜੀ ਦਾ ਨਾਮ-ਅੰਮ੍ਰਿਤ ਹਾਸਲ ਕਰਦਾ ਹੈ ਜਿਸ ਦੀ ਨਿੱਤ ਦੀ ਕ੍ਰਿਆ ਗੁਰੂ ਦਾ ਸ੍ਰੇਸ਼ਟ ਸ਼ਬਦ (ਆਪਣੇ ਅੰਦਰ ਵਸਾਣਾ) ਹੋ ਜਾਏ ।੧।ਰਹਾਉ।

(ਜੇਹੜਾ ਮਨੁੱਖ ਗੁਰੂ ਦਾ ਸ਼ਬਦ ਹਿਰਦੇ ਵਿਚ ਵਸਾਂਦਾ ਹੈ ਤੇ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਹਾਸਲ ਕਰਦਾ ਹੈ, ਉਹ) ਪਰਾਈ ਇਸਤ੍ਰੀ (ਦਾ ਸੰਗ), ਪਰਾਇਆ ਧਨ, ਬਹੁਤ ਲਾਲਚ, ਹਉਮੈ, ਵਿਸ਼ਿਆਂ (ਵਾਲੀ

ਰੁਚੀ), ਮੰਦੇ ਕਰਮ, ਭੈੜੀ ਨੀਅਤ, ਪਰਾਈ ਨਿੰਦਿਆ, ਕਾਮ ਅਤੇ ਚੰਡਾਲ ਕ੍ਰੋਧ—ਇਹ ਸਭ ਕੁਝ ਤਿਆਗ ਦੇਂਦਾ ਹੈ ।੧।

ਉਹ ਮਨੁੱਖ ਦੁੱਖਾਂ ਨੂੰ ਇਕੋ ਜਿਹਾ ਜਾਣਦਾ ਹੈ, ਜਗਤ ਵਲੋਂ ਮਿਲਦੇ ਚੰਗੇ ਮੰਦੇ ਸਲੂਕ ਨੂੰ ਭੀ ਬਰਾਬਰ ਜਾਣ ਕੇ ਹੀ ਸਹਾਰਦਾ ਹੈ (ਇਹ ਸਭ ਕੁਝ ਹਰਿ-ਨਾਮ ਦੀ ਬਰਕਤਿ ਹੈ) । ਪਰ ਇਹ ਸੂਝ ਬੂਝ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਿਆਂ ਹੀ ਪ੍ਰਾਪਤ ਹੁੰਦੀ ਹੈ, ਸਾਧ ਸੰਗਤਿ ਵਿਚ ਰਹਿ ਕੇ ਗੁਰੂ-ਚਰਨਾਂ ਨਾਲ ਪਿਆਰ ਕੀਤਿਆਂ ਹੀ ਮਿਲਦੀ ਹੈ ।੨।

ਗੁਰੂ ਦੇ ਸਨਮੁਖ ਹੋ ਕੇ ਸਿੱਖਿਆ ਭੀ ਉਹੀ ਮਨੁੱਖ ਲੈ ਸਕਦਾ ਹੈ ਜਿਸ ਉਤੇ ਕਰਤਾਰ ਮਿਹਰ ਦੀ ਨਜ਼ਰ ਕਰਦਾ ਹੈ । ਗੁਰੂ ਨਾਮ ਦੀ ਦਾਤਿ ਦੇਣ ਵਾਲਾ ਹੈ ਦੇਣ ਦੇ ਸਮਰੱਥ ਹੈ (ਜਿਸ ਮਨੁੱਖ ਉਤੇ ਕਰਤਾਰ ਦੀ ਨਜ਼ਰ ਹੁੰਦੀ ਹੈ, ਉਸ ਮਨੁੱਖ ਨੂੰ ਗੁਰੂ ਪਾਸੋਂ) ਦਿਨ ਰਾਤ ਪ੍ਰਭੂ-ਨਾਮ ਦਾ ਲਾਭ ਮਿਲਿਆ ਰਹਿੰਦਾ ਹੈ ।੩।

ਇਹ ਮਨੁੱਖਾ ਸਰੀਰ ਪਰਮਾਤਮਾ ਦਾ ਮਹਲ ਹੈ ਪਰਮਾਤਮਾ ਦਾ ਮੰਦਰ ਹੈ ਪਰਮਾਤਮਾ ਦਾ ਘਰ ਹੈ, ਬੇਅੰਤ ਪਰਮਾਤਮਾ ਨੇ ਇਸ ਵਿਚ ਆਪਣੀ ਜੋਤਿ ਟਿਕਾ ਰੱਖੀ ਹੈ । (ਜੀਵ ਆਪਣੇ ਹਿਰਦੇ-ਮਹਲ ਵਿਚ ਵੱਸਦੇ ਪ੍ਰਭੂ ਨੂੰ ਛੱਡ ਕੇ ਬਾਹਰ ਭਟਕਦਾ ਫਿਰਦਾ ਹੈ) ਹੇ ਨਾਨਕ ! (ਬਾਹਰ ਭਟਕਦਾ ਜੀਵ) ਗੁਰੂ ਦੀ ਰਾਹੀਂ ਹੀ ਹਿਰਦੇ-ਮਹਲ ਵਿਚ ਮੋੜ ਕੇ ਲਿਆਂਦਾ ਜਾ ਸਕਦਾ ਹੈ, ਤੇ ਤਦੋਂ ਮੇਲਣ ਦੇ ਸਮਰੱਥ ਪ੍ਰਭੂ ਉਸ ਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੪।੫।

**ਮਲਾਰ ਮਹਲਾ ੧ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਪਵਣੈ ਪਾਣੀ ਜਾਣੈ ਜਾਤਿ ॥ ਕਾਇਆਂ ਅਗਨਿ ਕਰੇ ਨਿਭਰਾਂਤਿ ॥ ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ ਪੰਡਿਤੁ ਤਾ ਕਾ ਨਾਉ ॥੧॥ ਗੁਣ ਗੋਬਿੰਦ ਨ ਜਾਣੀਅਹਿ ਮਾਇ ॥ ਅਣਡੀਠਾ ਕਿਛੁ ਕਹਣੁ ਨ ਜਾਇ ॥ ਕਿਆ ਕਰਿ ਆਖਿ ਵਖਾਣੀਐ ਮਾਇ ॥੧॥ ਰਹਾਉ ॥ ਊਪਰਿ ਦਰਿ ਅਸਮਾਨਿ ਪਇਆਲਿ ॥ ਕਿਉ ਕਰਿ ਕਹੀਐ ਦੇਹੁ ਵੀਚਾਰਿ ॥ ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥੨॥ ਕਥਨੀ ਬਦਨੀ ਰਹੈ ਨਿਭਰਾਂਤਿ ॥ ਸੋ ਬੂਝੈ ਹੋਵੈ ਜਿਸੁ ਦਾਤਿ ॥ ਅਹਿਨਿਸਿ ਅੰਤਰਿ ਰਹੈ ਲਿਵ ਲਾਇ ॥ ਸੋਈ ਪੁਰਖੁ ਜਿ ਸਚਿ ਸਮਾਇ ॥੩॥ ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥ ਵਿਚਿ ਸਨਾਤੀਂ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥੪॥੧॥੬॥ (ਪੰਨਾ ੧੨੫੬)**

**ਨੋਟ**:— ਇਥੋਂ 'ਘਰੁ ੨' ਦੇ ਸ਼ਬਦ ਸ਼ੁਰੂ ਹੁੰਦੇ ਹਨ ਜੋ ਗਿਣਤੀ ਵਿਚ ੪ ਹਨ ।

**ਪਦ ਅਰਥ**:— ਪਵਣੈ—ਪਵਣ ਦੀ, ਹਵਾ ਦੀ । ਜਾਣੈ—(ਜੇ) ਜਾਣੈ, ਜੇ ਜਾਣ ਲਏ । ਜਾਤਿ—ਅਸਲਾ, ਮੂਲ, ਮੁੱਢ । ਅਗਨਿ—(ਤ੍ਰਿਸ਼ਨਾ ਦੀ) ਅੱਗ । ਭਰਾਂਤਿ—ਭਟਕਣਾ । ਨਿਭਰਾਂਤਿ—ਭਟਕਣਾ ਦਾ ਅਭਾਵ, ਸ਼ਾਂਤੀ । ਜਾਣੈ ਜੇ ਥਾਉ—ਜੇ (ਉਹ) ਥਾਂ ਜਾਣ ਲਏ (ਜਿਥੋਂ) । ਜੀਅ—(ਸਾਰੇ) ਜੀਅ ਜੰਤ । ਸੁਰਤਾ—ਚੰਗੀ ਸੁਰਤਿ ਵਾਲਾ, ਸਿਆਣਾ ।੧।

ਨਾ ਜਾਣੀਅਹਿ—ਨਹੀਂ ਜਾਣੇ ਜਾ ਸਕਦੇ । ਮਾਇ—ਹੇ ਮਾਂ ! ਕਿਆ ਕਰਿ—ਕਿਸ ਤਰ੍ਹਾਂ ? ਆਖਿ—ਆਖ ਕੇ । ਵਖਾਣੀਐ—ਬਿਆਨ ਕੀਤਾ ਜਾ ਸਕੇ ।੧।ਰਹਾਉ।

ਦਰਿ—ਅੰਦਰ, ਹੇਠਾਂ । ਅਸਮਾਨਿ—ਅਸਮਾਨ ਵਿਚ । ਪਇਆਲਿ—ਪਾਤਾਲ ਵਿਚ । ਦੇਹੁ—(ਉੱਤਰ) ਦੇਹੁ । ਵੀਚਾਰਿ—ਵਿਚਾਰ ਕੇ । ਬਿਨੁ ਜਿਹਵਾ—ਜੀਭ (ਵਰਤਣ) ਤੋਂ ਬਿਨਾ, ਹੋਰਨਾਂ ਨੂੰ ਸੁਣਾਣ ਤੋਂ ਬਿਨਾ, ਵਿਖਾਵੇ

ਤੋਂ ਬਿਨਾ । ਹਿਆਇ—ਹਿਰਦੇ ਵਿਚ । ਕੋਈ ਜਾਣੈ—ਕੋਈ ਇਹੋ ਜਿਹਾ ਮਨੁੱਖ ਹੀ ਜਾਣਦਾ ਹੈ । ਕੈਸਾ ਨਾਉ—ਨਾਮ ਕੈਸਾ ਹੈ, ਨਾਮ ਜਪਣ ਦਾ ਆਨੰਦ ਕਿਹੋ ਜਿਹਾ ਹੈ ।੨।

ਕਥਨੀ ਬਦਨੀ—ਕਹਿਣ ਬੋਲਣ ਵਲੋਂ (ਵਦੱ—ਬੋਲਣਾ । ਵ#ਤਾ—ਬੋਲਣ ਵਾਲਾ) । ਰਹੈ ਨਿਭਰਾਂਤਿ—ਸ਼ਾਂਤੀ ਬਣੀ ਰਹੇ, ਰੋਕ ਪਈ ਰਹੇ । ਸੋ ਬੂਝੈ—(ਪ੍ਰਭੂ ਦੇ ਗੁਣਾਂ ਨੂੰ ਕੁਝ ਕੁਝ) ਉਹ ਮਨੁੱਖ ਸਮਝਦਾ ਹੈ । ਦਾਤਿ—ਬਖ਼ਸ਼ਸ਼ । ਅਹਿ—ਦਿਨ । ਨਿਸਿ—ਰਾਤ । ਜਿ—ਜੇਹੜਾ । ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ।੩।

ਕੁਲੀਨੁ—ਚੰਗੀ ਕੁਲ ਦਾ । ਤਾ ਕਾ ਕਹਣਾ—ਉਸ ਮਨੁੱਖ ਬਾਬਤ ਕੁਝ ਆਖਣਾ । ਕਹਹੁ ਨ ਕੋਇ—ਤੁਸੀ ਕੋਈ ਧਿਰ ਭੀ ਨਾ ਆਖੋ । ਸਨਾਤੀ ਵਿਚਿ—ਨੀਵੀਂ ਜਾਤਿ ਵਾਲਿਆਂ ਵਿਚ । ਪਣ੍ਹੀਆ—ਜੁੱਤੀ (ਉਪਾਨਹੱ), ਮੇਰੀ ਚਮੜੀ ਦੀਆਂ ਜੁੱਤੀਆਂ ।੪।

**ਅਰਥ**:— ਹੇ ਮਾਂ ! ਗੋਬਿੰਦ ਦੇ ਗੁਣ (ਪੂਰੇ ਤੌਰ ਤੇ) ਜਾਣੇ ਨਹੀਂ ਜਾ ਸਕਦੇ, (ਉਹ ਗੋਬਿੰਦ ਇਹਨਾਂ ਅੱਖਾਂ ਨਾਲ) ਦਿੱਸਦਾ ਨਹੀਂ, (ਇਸ ਵਾਸਤੇ ਉਸ ਦੇ ਸਹੀ ਸਰੂਪ ਬਾਬਤ) ਕੁਝ ਆਖਿਆ ਨਹੀਂ ਜਾ ਸਕਦਾ । ਹੇ ਮਾਂ ! ਕੀਹ ਆਖ ਕੇ ਉਸ ਦਾ ਸਰੂਪ ਬਿਆਨ ਕੀਤਾ ਜਾਏ ? (ਜੇਹੜੇ ਮਨੁੱਖ ਆਪਣੇ ਆਪ ਨੂੰ ਵਿਦਵਾਨ ਸਮਝ ਕੇ ਉਸ ਪ੍ਰਭੂ ਦਾ ਅਸਲ ਸਰੂਪ ਬਿਆਨ ਕਰਨ ਦਾ ਜਤਨ ਕਰਦੇ ਹਨ, ਉਹ ਭੁੱਲ ਕਰਦੇ ਹਨ । ਇਸ ਉੱਦਮ ਵਿਚ ਕੋਈ ਸੋਭਾ ਨਹੀਂ) ।੧।ਰਹਾਉ।

(ਹਾਂ) ਉਸ ਮਨੁੱਖ ਦਾ ਨਾਮ ਸਿਆਣਾ ਪੰਡਿਤ (ਰੱਖਿਆ ਜਾ ਸਕਦਾ) ਹੈ, ਜੋ ਹਵਾ ਪਾਣੀ ਆਦਿਕ ਤੱਤਾਂ ਦੇ ਮੂਲ ਹਰੀ ਨੂੰ ਜਾਣ ਲਏ (ਭਾਵ, ਜੋ ਇਹ ਸਮਝੇ ਕਿ ਸਾਰੇ ਤੱਤਾਂ ਦਾ ਬਣਾਣ ਵਾਲਾ ਪਰਮਾਤਮਾ ਆਪ ਹੈ, ਤੇ ਉਸ ਨਾਲ ਡੂੰਘੀ ਸਾਂਝ ਪਾ ਲਏ), ਜੋ ਆਪਣੇ ਸਰੀਰ ਦੀ ਤ੍ਰਿਸ਼ਨਾ-ਅੱਗ ਨੂੰ ਸ਼ਾਂਤ ਕਰ ਲਏ, ਜੋ ਉਸ ਅਸਲੇ ਨਾਲ ਜਾਣ-ਪਛਾਣ ਪਾਏ ਜਿਸ ਤੋਂ ਸਾਰੇ ਜੀਅ ਜੰਤ ਪੈਦਾ ਹੁੰਦੇ ਹਨ ।੧।

ਉਤਾਹ ਹੇਠਾਂਹ ਅਸਮਾਨ ਵਿਚ ਪਾਤਾਲ ਵਿਚ (ਹਰ ਥਾਂ ਪਰਮਾਤਮਾ ਵਿਆਪਕ ਹੈ, ਫਿਰ ਭੀ ਉਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਹੇ ਭਾਈ !) ਵਿਚਾਰ ਕਰ ਕੇ ਕੋਈ ਧਿਰ ਭੀ (ਜੇ ਦੇ ਸਕਦੇ ਹੋ ਤਾਂ) ਉੱਤਰ ਦੇਹੋ ਕਿ (ਉਸ ਪ੍ਰਭੂ ਬਾਰੇ) ਕਿਵੇਂ ਕੁਝ ਕਹਿਆ ਜਾ ਸਕਦਾ ਹੈ । ਪਰਮਾਤਮਾ ਦਾ ਸਰੂਪ ਬਿਆਨ ਕਰਨਾ ਤਾਂ ਅਸੰਭਵ ਹੈ, ਪਰ) ਜੇ ਕੋਈ ਮਨੁੱਖ ਵਿਖਾਵਾ ਛੱਡ ਕੇ ਆਪਣੇ ਹਿਰਦੇ ਵਿਚ ਉਸ ਦਾ ਨਾਮ ਜਪਦਾ ਰਹੇ, ਤਾਂ ਕੋਈ ਇਹੋ ਜਿਹਾ ਮਨੁੱਖ ਹੀ ਇਹ ਸਮਝ ਲੈਂਦਾ ਹੈ ਕਿ ਉਸ ਪਰਮਾਤਮਾ ਦਾ ਨਾਮ ਜਪਣ ਵਿਚ ਆਨੰਦ ਕਿਹੋ ਜਿਹਾ ਹੈ ।੨।

ਜਿਸ ਮਨੁੱਖ ਉਤੇ ਪਰਮਾਤਮਾ ਦੀ ਬਖ਼ਸ਼ਸ਼ ਹੋਵੇ ਉਹ (ਚੁੰਚ-ਗਿਆਨਤਾ ਦੀਆਂ ਗੱਲਾਂ) ਕਹਿਣ ਬੋਲਣ ਵਲੋਂ ਰੁਕ ਜਾਂਦਾ ਹੈ ਤੇ ਉਹ ਸਮਝ ਲੈਂਦਾ ਹੈ (ਕਿ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਮੂਲ ਪ੍ਰਭੂ ਆਪ ਹੀ ਹੈ) । (ਫਿਰ) ਉਹ ਦਿਨ ਰਾਤ (ਹਰ ਵੇਲੇ) ਆਪਣੇ ਅੰਤਰ-ਆਤਮੇ ਪ੍ਰਭੂ-ਚਰਨਾਂ ਵਿਚ ਸੁਰਤਿ ਜੋੜੀ ਰੱਖਦਾ ਹੈ । (ਹੇ ਭਾਈ !) ਉਹੀ ਹੈ ਅਸਲ ਮਨੁੱਖ ਜੇਹੜਾ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੩।

ਜੇ ਕੋਈ ਮਨੁੱਖ ਉੱਚੀ ਜਾਤਿ ਦਾ ਜਾਂ ਉੱਚੀ ਕੁਲ ਦਾ ਹੋ ਕੇ (ਜਾਤਿ ਕੁਲ ਦਾ ਅਹੰਕਾਰ ਛੱਡ ਕੇ) ਪਰਮਾਤਮਾ ਦਾ ਭਗਤ ਬਣ ਜਾਏ, ਉਸ ਦਾ ਤਾਂ ਕਹਿਣਾ ਹੀ ਕੀਹ ਹੋਇਆ ? (ਭਾਵ, ਉਸ ਦੀ ਪੂਰੀ ਸਿਫ਼ਤਿ ਕੀਤੀ ਹੀ ਨਹੀਂ ਜਾ ਸਕਦੀ) ।

(ਪਰ) ਹੇ ਨਾਨਕ ! (ਆਖ—) ਨੀਵੀਂ ਜਾਤਿ ਵਿਚੋਂ ਭੀ ਜੰਮ ਕੇ ਜੇ ਕੋਈ ਪ੍ਰਭੂ ਦਾ ਭਗਤ ਬਣਦਾ ਹੈ, ਤਾਂ (ਬੇਸ਼ੱਕ) ਉਹ ਮੇਰੀ ਚਮੜੀ ਦੀਆਂ ਜੁੱਤੀਆਂ ਬਣਾ ਕੇ ਪਹਿਨ ਲਏ ।੪।੧।੬।

**ਮਲਾਰ ਮਹਲਾ ੧ ॥ ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥ ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥੧॥ ਵੈਦ ਨ ਭੋਲੇ ਦਾਰੂ ਲਾਇ ॥ ਦਰਦੁ ਹੋਵੈ ਦੁਖੁ ਰਹੈ ਸਰੀਰ ॥ ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥ ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥ ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥੨॥ ਚੰਦਨ ਕਾ ਫਲੁ ਚੰਦਨ ਵਾਸੁ ॥ ਮਾਣਸ ਕਾ ਫਲੁ ਘਟ ਮਹਿ ਸਾਸੁ ॥ ਸਾਸਿ ਗਇਐ ਕਾਇਆ ਢਲਿ ਪਾਇ ॥ ਤਾ ਕੈ ਪਾਛੈ ਕੋਇ ਨ ਖਾਇ ॥੩॥ ਕੰਚਨ ਕਾਇਆ ਨਿਰਮਲ ਹੰਸੁ ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥ ਦੂਖ ਰੋਗ ਸਭਿ ਗਇਆ ਗਵਾਇ ॥ ਨਾਨਕ ਛੂਟਸਿ ਸਾਚੈ ਨਾਇ ॥੪॥੨॥੭॥ (ਪੰਨਾ ੧੨੫੬)**

**ਪਦ ਅਰਥ**:— ਵਿਛੋੜਾ—ਪਰਮਾਤਮਾ ਦੇ ਚਰਨਾਂ ਤੋਂ ਵਿਛੋੜਾ, ਪ੍ਰਭੂ ਦੀ ਯਾਦ ਤੋਂ ਸੱਖਣਾ-ਪਨ । ਭੂਖ—ਮਾਇਆ ਦੀ ਤ੍ਰਿਸ਼ਨਾ । ਸਕਤਵਾਰ—ਸ਼ਕਤੀ ਵਾਲੇ, ਡਾਢੇ । ਤਨਿ—ਤਨ ਵਿਚ । ਵੈਦ ਭੋਲੇ—ਹੇ ਭੋਲੇ ਅੰਵਾਣ ਵੈਦ ! ਦਾਰੂ ਨ ਲਾਇ—ਦਵਾਈ ਨਾਹ ਦੇਹ ।੧।

ਰਹੈ—ਟਿਕਿਆ ਰਹਿੰਦਾ ਹੈ । ਬੀਰ—ਹੇ ਵੀਰ ! ਲਗੈ ਨ—ਨਹੀਂ ਲੱਗਦਾ, ਨਹੀਂ ਪੋਂਹਦਾ, ਅਸਰ ਨਹੀਂ ਕਰਦਾ ।੧।ਰਹਾਉ।

ਵਿਸਾਰਿ—ਭੁਲਾ ਕੇ । ਰਸ ਭੋਗ—ਰਸਾਂ ਦੇ ਭੋਗ । ਉਠਿ ਖਲੋਏ—ਪੈਦਾ ਹੋ ਗਏ । ਰੋਗ—ਕਈ ਰੋਗ (ਨੋਟ:— ਲਫ਼ਜ਼ 'ਰੋਗੁ' ਇਕ-ਵਚਨ ਹੈ, ਲਫ਼ਜ਼ 'ਰੋਗ' ਬਹੁ-ਵਚਨ ਹੈ) ।੨।

ਚੰਦਨ ਵਾਸੁ—ਚੰਦਨ ਦੀ ਸੁਗੰਧੀ । ਘਟ—ਸਰੀਰ । ਸਾਸੁ—ਸਾਹ । ਸਾਸਿ ਗਇਐ—ਜੇ ਸਾਹ ਨਿਕਲ ਜਾਏ । ਕਾਇਆ—ਸਰੀਰ । ਢਲਿ ਪਾਇ—ਢਹਿ ਪੈਂਦੀ ਹੈ, ਮਿੱਟੀ ਹੋ ਜਾਂਦੀ ਹੈ । ਤਾ ਕੈ ਪਾਛੈ—ਸਰੀਰ ਦੇ ਮਿੱਟੀ ਹੋ ਜਾਣ ਪਿਛੋਂ । ਕੋਇ—ਕੋਈ ਭੀ ਮਨੁੱਖ ।੩।

ਕੰਚਨ ਕਾਇਆ—ਸੋਨੇ ਵਰਗਾ ਸਰੀਰ । ਨਿਰਮਲ—ਵਿਕਾਰਾਂ ਤੋਂ ਬਚਿਆ ਹੋਇਆ । ਹੰਸੁ—ਜੀਵਾਤਮਾ । ਜਿਸੁ ਮਹਿ—ਜਿਸ (ਕਾਇਆ) ਵਿਚ । ਅੰਸੁ—ਹਿੱਸਾ, ਜੋਤਿ । ਸਭਿ—ਸਾਰੇ । ਨਾਇ—ਨਾਮ ਵਿਚ (ਜੁੜ ਕੇ) । ਛੂਟਸਿ—(ਤ੍ਰਿਸ਼ਨਾ ਆਦਿਕ ਦੁੱਖਾਂ ਤੋਂ) ਖ਼ਲਾਸੀ ਹਾਸਲ ਕਰੇਗਾ ।੪।

**ਅਰਥ**:— ਹੇ ਅੰਵਾਣ ਵੈਦ ! ਹੇ ਵੀਰ ਵੈਦ ! ਅਜੇਹੀ ਦਵਾਈ ਦੇਣ ਦਾ ਕੋਈ ਲਾਭ ਨਹੀਂ, ਅਜੇਹੀ ਦਵਾਈ ਕੋਈ ਅਸਰ ਨਹੀਂ ਕਰਦੀ (ਜਿਸ ਦਵਾਈ ਦੇ ਵਰਤਿਆਂ ਫਿਰ ਭੀ) ਸਰੀਰ ਦਾ ਦੁੱਖ ਦਰਦ ਟਿਕਿਆ ਹੀ ਰਹੇ ।੧।ਰਹਾਉ।

ਹੇ ਭੋਲੇ ਵੈਦ ! ਤੂੰ ਦਵਾਈ ਨਾਹ ਦੇਹ (ਕਿਸ ਕਿਸ ਰੋਗ ਦਾ ਤੂੰ ਇਲਾਜ ਕਰੇਂਗਾ ? ਵੇਖ, ਮਨੁੱਖ ਲਈ ਸਭ ਤੋਂ ਵੱਡਾ) ਰੋਗ ਹੈ ਪਰਮਾਤਮਾ ਦੇ ਚਰਨਾਂ ਤੋਂ ਵਿਛੋੜਾ, ਦੂਜਾ ਰੋਗ ਹੈ ਮਾਇਆ ਦੀ ਭੁੱਖ । ਇਕ ਹੋਰ ਰੋਗ ਭੀ ਹੈ, ਉਹ ਹੈ ਡਾਢੇ ਜਮਦੂਤ (ਭਾਵ, ਜਮਦੂਤਾਂ ਦਾ ਡਰ, ਮੌਤ ਦਾ ਡਰ) । ਤੇ ਇਹ ਉਹ ਦੁੱਖ ਹੈ ਉਹ ਰੋਗ ਹੈ ਜੋ ਮਨੁੱਖ ਦੇ ਸਰੀਰ ਵਿਚ ਆ ਚੰਬੜਦਾ ਹੈ (ਜਦ ਤਕ ਸਰੀਰਕ ਰੋਗ ਪੈਦਾ ਕਰਨ ਵਾਲੇ ਮਾਨਸਕ ਰੋਗ ਮੌਜੂਦ ਹਨ, ਤੇਰੀ ਦਵਾਈ ਕਾਟ ਨਹੀਂ ਕਰ ਸਕਦੀ) ।੧।

ਜਦੋਂ ਮਨੁੱਖ ਨੇ ਪ੍ਰਭੂ-ਪਤੀ ਨੂੰ ਭੁਲਾ ਕੇ (ਵਿਸ਼ੇ-ਵਿਕਾਰਾਂ ਦੇ) ਰਸ ਮਾਣਨੇ ਸ਼ੁਰੂ ਕਰ ਦਿੱਤੇ, ਤਾਂ ਉਸ ਦੇ ਸਰੀਰ ਵਿਚ ਬੀਮਾਰੀਆਂ ਪੈਦਾ ਹੋਣ ਲਗ ਪਈਆਂ । (ਕੁਰਾਹੇ ਪਏ ਮਨੁੱਖ ਨੂੰ ਸਹੀ ਰਸਤੇ ਤੇ ਪਾਣ ਲਈ, ਇਸ ਦੇ)

ਮਾਇਆ-ਮੋਹ ਵਿਚ ਅੰਨ੍ਹੇ ਹੋਏ ਮਨ ਨੂੰ (ਸਰੀਰਕ ਰੋਗਾਂ ਦੀ ਰਾਹੀਂ) ਸਜ਼ਾ ਮਿਲਦੀ ਹੈ । ਸੋ, ਹੇ ਅੰਞਾਣ ਵੈਦ ! (ਸਰੀਰਕ ਰੋਗਾਂ ਨੂੰ ਦੂਰ ਕਰਨ ਵਾਸਤੇ ਦਿੱਤੀ) ਤੇਰੀ ਦਵਾਈ ਦਾ ਕੋਈ ਲਾਭ ਨਹੀਂ (ਵਿਸ਼ੇ-ਵਿਕਾਰਾਂ ਦੇ ਕਾਰਨ ਇਹ ਰੋਗ ਤਾਂ ਮੁੜ ਮੁੜ ਪੈਦਾ ਹੋਣਗੇ) ।੨।

ਚੰਦਨ ਦਾ ਰੁੱਖ ਤਦੋਂ ਤਕ ਚੰਦਨ ਹੈ ਜਦ ਤਕ ਵਿਚ ਚੰਦਨ ਦੀ ਸੁਗੰਧੀ ਹੈ (ਸੁਗੰਧੀ ਤੋਂ ਬਿਨਾ ਇਹ ਸਾਧਾਰਨ ਲੱਕੜੀ ਹੀ ਹੈ) । ਮਨੁੱਖਾ ਸਰੀਰ ਤਦੋਂ ਤਕ ਮਨੁੱਖਾ ਸਰੀਰ ਹੈ ਜਦ ਤਕ ਇਸ ਸਰੀਰ ਵਿਚ ਸਾਹ ਚੱਲ ਰਿਹਾ ਹੈ । ਸੁਆਸ ਨਿਕਲ ਜਾਣ ਤੇ ਸਰੀਰ ਮਿੱਟੀ ਹੋ ਜਾਂਦਾ ਹੈ । ਸਰੀਰ ਦੇ ਮਿੱਟੀ ਹੋ ਜਾਣ ਪਿਛੋਂ ਕੋਈ ਭੀ ਮਨੁੱਖ ਦਵਾਈ ਨਹੀਂ ਖਾਂਦਾ (ਪਰ ਇਹ ਸਰੀਰ ਵਿਚੋਂ ਨਿਕਲ ਜਾਣ ਵਾਲਾ ਜੀਵਾਤਮਾ ਤਾਂ ਵਿਛੋੜੇ ਅਤੇ ਤ੍ਰਿਸ਼ਨਾ ਆਦਿਕ ਰੋਗਾਂ ਨਾਲ ਗ੍ਰਸਿਆ ਹੋਇਆ ਹੀ ਜਾਂਦਾ ਹੈ । ਹੇ ਵੈਦ ! ਦਵਾਈ ਦੀ ਅਸਲ ਲੋੜ ਤਾਂ ਉਸ ਜੀਵਾਤਮਾ ਨੂੰ ਹੈ) ।੩।

(ਹੇ ਵੈਦ !) ਜਿਸ ਸਰੀਰ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ, ਪਰਮਾਤਮਾ ਦੀ ਜੋਤਿ (ਲਿਸ਼ਕਾਰਾ ਮਾਰਦੀ) ਹੈ, ਉਹ ਸਰੀਰ ਸੋਨੇ ਵਰਗਾ ਸੁੱਧ ਰਹਿੰਦਾ ਹੈ, ਉਸ ਵਿਚ ਵੱਸਦਾ ਜੀਵਾਤਮਾ ਭੀ ਨਰੋਆ ਰਹਿੰਦਾ ਹੈ । ਉਹ ਜੀਵਾਤਮਾ ਆਪਣੇ ਸਾਰੇ ਰੋਗ ਦੂਰ ਕਰ ਕੇ ਇਥੋਂ ਜਾਂਦਾ ਹੈ ।

ਹੇ ਨਾਨਕ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਹੀ ਜੀਵ (ਤ੍ਰਿਸ਼ਨਾ ਆਦਿਕ ਰੋਗਾਂ ਤੋਂ) ਖ਼ਲਾਸੀ ਹਾਸਲ ਕਰੇਗਾ ।੪।੨।੭।

**ਮਲਾਰ ਮਹਲਾ ੧ ॥ ਦੁਖ ਮਹੁਰਾ ਮਾਰਣ ਹਰਿ ਨਾਮੁ ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥ ਨਿਤ ਨਿਤ ਲੇਹੁ ਨ ਛੀਜੈ ਦੇਹ ॥ ਅੰਤ ਕਾਲਿ ਜਮੁ ਮਾਰੈ ਠੇਹ ॥੧॥ ਐਸਾ ਦਾਰੂ ਖਾਹਿ ਗਵਾਰ ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥੧॥ ਰਹਾਉ ॥ ਰਾਜੁ ਮਾਲੁ ਜੋਬਨੁ ਸਭੁ ਛਾਂਵ ॥ ਰਥਿ ਫਿਰੰਦੈ ਦੀਸਹਿ ਥਾਵ ॥ ਦੇਹ ਨ ਨਾਉ ਨ ਹੋਵੈ ਜਾਤਿ ॥ ਓਥੈ ਦਿਹੁ ਐਥੈ ਸਭ ਰਾਤਿ ॥੨॥ ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥ ਹੋਮ ਜਗ ਅਰੁ ਪਾਠ ਪੁਰਾਣ ॥ ਜੋ ਤਿਸੁ ਭਾਵੈ ਸੋ ਪਰਵਾਣ ॥੩॥ ਤਪੁ ਕਾਗਦੁ ਤੇਰਾ ਨਾਮੁ ਨੀਸਾਨੁ ॥ ਜਿਨ ਕਉ ਲਿਖਿਆ ਏਹੁ ਨਿਧਾਨੁ ॥ ਸੇ ਧਨਵੰਤ ਦਿਸਹਿ ਘਰਿ ਜਾਇ ॥ ਨਾਨਕ ਜਨਨੀ ਧੰਨੀ ਮਾਇ ॥੪॥੩॥੮॥ (ਪੰਨਾ ੧੨੫੭)**

**ਨੋਟ**:— ਸੰਖੀਆ ਜ਼ਹਰ ਹੈ । ਪਰ ਕਈ ਕਿਸਮ ਦੀਆਂ ਬੂਟੀਆਂ ਨਾਲ ਰਲਾ ਕੇ ਅੱਗ ਵਿਚ ਇਸ ਨੂੰ ਮਾਰਿਆ ਜਾਂਦਾ ਹੈ, ਇਸ ਦਾ ਕੁਸ਼ਤਾ ਕੀਤਾ ਜਾਂਦਾ ਹੈ । ਉਹ ਕੁਸ਼ਤਾ, ਉਹ ਮਾਰਿਆ ਹੋਇਆ ਸੰਖੀਆ ਇਕ ਵਧੀਆ ਦਵਾਈ ਬਣ ਜਾਂਦੀ ਹੈ, ਜੋ ਕਈ ਰੋਗਾਂ ਨੂੰ ਦੂਰ ਕਰ ਸਕਦਾ ਹੈ । ਦੁਨੀਆ ਦੇ ਦੁੱਖ-ਕਲੇਸ਼ ਮਨੁੱਖ ਉਤੇ ਦਬਾਉ ਪਾ ਕੇ ਉਸ ਦਾ ਆਤਮਕ ਜੀਵਨ ਮਾਰ ਮੁਕਾਂਦੇ ਹਨ । ਪਰ ਇਹੀ ਦੁੱਖ ਦਵਾਈ ਭੀ ਬਣ ਸਕਦੇ ਹਨ । ਇਸ ਸ਼ਬਦ ਵਿਚ ਉਹ ਆਤਮਕ ਵਿਧੀ ਦੱਸੀ ਹੋਈ ਹੈ ।

**ਪਦ ਅਰਥ**:— ਮਾਰਣ (ਮਹੁਰੇ ਨੂੰ ਕੁਸ਼ਤਾ ਕਰਨ ਵਾਸਤੇ ਜੜ੍ਹੀ ਬੂਟੀਆਂ ਆਦਿਕ) ਮਸਾਲੇ । ਹਥਿ—ਹੱਥ ਵਿਚ । ਪੀਸਣੁ—(ਕੁਸ਼ਤਾ ਪੀਹ ਕੇ ਬਾਰੀਕ ਕਰਨ ਲਈ ਪੱਥਰ ਦਾ) ਵੱਟਾ । ਨਿਤ ਨਿਤ—ਸਦਾ ਹੀ । ਲੇਹੁ—(ਇਹ ਦਵਾਈ) ਖਾਵੋ । ਦੇਹ—ਸਰੀਰ । ਨ ਛੀਜੈ—ਛਿੱਜਦਾ ਨਹੀਂ । ਨ ਛੀਜੈ ਦੇਹ—ਮਨੁੱਖ ਸਰੀਰ ਛਿੱਜਦਾ ਨਹੀਂ, ਮਨੁੱਖਾ ਜਨਮ ਤੋਂ ਹੇਠ ਵਲ ਨਹੀਂ ਜਾਈਦਾ । ਅੰਤ ਕਾਲਿ—ਅਖ਼ੀਰ ਵੇਲੇ । (ਨੋਟ:— 'ਨ

ਛੀਜੈ ਦੇਹ' ਦਾ ਪਹਿਲਾ 'ਨ' ਅਗਲੀ ਤੁਕ ਦੇ ਨਾਲ ਭੀ ਅਰਥ ਵੇਲੇ ਵਰਤਣਾ ਹੈ । ਇਸ ਨੂੰ 'ਦੇਹਲੀ ਦੀਪਕ' ਅਲੰਕਾਰ ਸਮਝੋ) । ਮਾਰੈ ਠੇਹ—ਪਟਕ ਕੇ ਮਾਰਦਾ ਹੈ ।੧।

ਗਵਾਰ—ਹੇ ਮੂਰਖ ! ਜਿਤੁ ਖਾਧੈ—ਜਿਸ (ਦਾਰੂ) ਦੇ ਖਾਧਿਆਂ । ਵਿਕਾਰ—ਮੰਦੇ ਕਰਮ ।੧।ਰਹਾਉ।

ਸਭੁ—ਇਹ ਸਾਰਾ (ਅਡੰਬਰ) । ਛਾਂਵ—ਪਰਛਾਵਾਂ । ਰਥਿ ਫਿਰੰਦੈ—ਰਥ ਦੇ ਫਿਰਿਆਂ, ਜਦੋਂ ਸੂਰਜ ਦਾ ਰਥ ਫਿਰਦਾ ਹੈ ਜਦੋਂ ਸੂਰਜ ਚੜ੍ਹਦਾ ਹੈ । ਥਾਵ—(ਲਫ਼ਜ਼ 'ਥਾਵ' ਲਫ਼ਜ਼ 'ਥਾਉ' ਤੋਂ ਬਹੁ-ਵਚਨ ਹੈ) ਅਸਲੀ ਥਾਂ ਟਿਕਾਣੇ । ਦੇਹ—ਸਰੀਰ । ਨਾਉ—ਨਾਮਣਾ, ਵਡਿਆਈ । ਓਥੈ—ਪ੍ਰਭੂ ਦੀ ਹਜ਼ੂਰੀ ਵਿਚ । ਐਥੈ—ਇਸ ਲੋਕ ਵਿਚ । ਰਾਤਿ—ਅਗਿਆਨਤਾ ਦਾ ਹਨੇਰਾ । ਦਿਹੁ—ਦਿਨ, ਗਿਆਨ ਦਾ ਚਾਨਣ ।੨।

ਸਾਦ—(ਦੁਨੀਆ ਦੇ ਪਦਾਰਥਾਂ ਦੇ) ਸੁਆਦ । ਸਮਧਾਂ—ਹਵਨ ਵਿਚ ਵਰਤਿਆ ਜਾਣ ਵਾਲਾ ਬਾਲਣ । ਤ੍ਰਿਸਨਾ—ਮਾਇਆ ਦਾ ਲਾਲਚ । ਅਰੁ—ਅਤੇ । ਤਿਸੁ—ਉਸ ਪਰਮਾਤਮਾ ਨੂੰ । ਭਾਵੈ—ਚੰਗਾ ਲਗਦਾ ਹੈ । ਪਰਵਾਣ—ਕਬੂਲ ਕਰਨਾ, ਮੰਨ ਲੈਣਾ ।੩।

ਤਪੁ—ਉੱਦਮ ਆਦਿਕ । ਨੀਸਾਨੁ—ਪਰਵਾਨਾ, ਰਾਹਦਾਰੀ । ਨਿਧਾਨੁ—ਖ਼ਜ਼ਾਨਾ । ਸੇ—ਉਹ ਬੰਦੇ । ਦਿਸਹਿ—ਦਿੱਸਦੇ ਹਨ । ਘਰਿ ਜਾਇ—ਘਰ ਵਿਚ ਜਾ ਕੇ, ਪ੍ਰਭੂ ਦੀ ਹਜ਼ੂਰੀ ਵਿਚ ਪਹੁੰਚ ਕੇ । ਜਨਨੀ—ਮਾਂ, ਜੰਮਣ ਵਾਲੀ । ਧੰਨੀ—ਭਾਗਾਂ ਵਾਲੀ । ਮਾਇ—ਮਾਂ ।੪।

**ਅਰਥ**:— (ਦੁਨੀਆ ਦੇ) ਦੁੱਖ-ਕਲੇਸ਼ (ਇਨਸਾਨੀ ਜੀਵਨ ਲਈ) ਜ਼ਹਰ ਹਨ, (ਪਰ, ਹੇ ਭਾਈ !) ਜੇ ਇਸ ਜ਼ਹਰ ਦਾ ਕੁਸ਼ਤਾ ਕਰਨ ਲਈ) ਪਰਮਾਤਮਾ ਦਾ ਨਾਮ ਤੂੰ (ਜੜ੍ਹੀ ਬੂਟੀਆਂ ਆਦਿਕ) ਮਸਾਲੇ (ਦੇ ਥਾਂ) ਵਰਤੇਂ, (ਉਸ ਕੁਸ਼ਤੇ ਨੂੰ ਬਾਰੀਕ ਕਰਨ ਲਈ) ਸੰਤੋਖ ਦੀ ਸਿਲ ਬਣਾਏਂ, ਅਤੇ (ਲੋੜਵੰਦਿਆਂ ਦੀ ਸਹਾਇਤਾ ਕਰਨ ਲਈ) ਦਾਨ ਨੂੰ ਆਪਣੇ ਹੱਥ ਵਿਚ ਪੀਹਣ ਵਾਲਾ ਪੱਥਰ ਦਾ ਵੱਟਾ ਬਣਾਏਂ । (ਹੇ ਭਾਈ ! ਇਹ ਤਿਆਰ ਹੋਇਆ ਕੁਸ਼ਤਾ) ਜੇ ਤੂੰ ਸਦਾ ਖਾਂਦਾ ਰਹੇਂ, ਤਾਂ ਇਸ ਤਰ੍ਹਾਂ ਮਨੁੱਖਾ ਜਨਮ ਤੋਂ ਹੇਠ ਵਲ ਦੀਆਂ ਜੂਨਾਂ ਵਿਚ ਨਹੀਂ ਜਾਈਦਾ, ਨਾਹ ਹੀ ਅੰਤ ਵੇਲੇ ਮੌਤ (ਦਾ ਡਰ) ਪਟਕ ਕੇ ਮਾਰਦਾ ਹੈ ।੧।

ਹੇ ਮੂਰਖ ਜੀਵ ! ਅਜੇਹੀ ਦਵਾਈ ਖਾਹ, ਜਿਸ ਦੇ ਖਾਧਿਆਂ ਤੇਰੇ ਮੰਦ ਕਰਮ (ਸਾਰੇ) ਨਾਸ ਹੋ ਜਾਣ ।੧।ਰਹਾਉ।

(ਹੇ ਗਵਾਰ ਜੀਵ !) ਦੁਨੀਆ ਦਾ ਰਾਜ ਧਨ-ਪਦਾਰਥ ਤੇ ਜੁਆਨੀ (ਜਿਨ੍ਹਾਂ ਦੇ ਨਸ਼ੇ ਨੇ ਤੇਰੀਆਂ ਅੱਖਾਂ ਅੱਗੇ ਹਨੇਰਾ ਲਿਆਂਦਾ ਹੋਇਆ ਹੈ) ਇਹ ਸਭ ਕੁਝ ਅਸਲੀਅਤ ਦੇ ਪਰਛਾਵੇਂ ਹਨ, ਜਦੋਂ ਸੂਰਜ ਚੜ੍ਹਦਾ ਹੈ ਤਾਂ (ਹਨੇਰਾ ਦੂਰ ਹੋ ਕੇ) ਅਸਲੀ ਥਾਂ (ਪ੍ਰਤੱਖ) ਦਿੱਸ ਪੈਂਦੇ ਹਨ । (ਤੂੰ ਜੁਆਨੀ ਦਾ, ਨਾਮਣੇ ਦਾ, ਉੱਚੀ ਜਾਤਿ ਦਾ ਮਾਣ ਕਰਦਾ ਹੈਂ, ਪ੍ਰਭੂ ਦੇ ਦਰ ਤੇ) ਨਾਹ ਸਰੀਰ, ਨਾਹ ਨਾਮਣਾ, ਨਾਹ ਉੱਚੀ ਜਾਤਿ ਕੋਈ ਭੀ ਕਬੂਲ ਨਹੀਂ ਹੈ, ਕਿਉਂਕਿ ਉਸ ਦੀ ਹਜ਼ੂਰੀ ਵਿਚ (ਗਿਆਨ ਦਾ) ਦਿਨ ਚੜ੍ਹਿਆ ਰਹਿੰਦਾ ਹੈ, ਤੇ ਇਥੇ ਦੁਨੀਆ ਵਿਚ (ਮਾਇਆ ਦੇ ਮੋਹ ਦੀ) ਰਾਤ ਪਈ ਰਹਿੰਦੀ ਹੈ ।੨।

(ਹੇ ਗਵਾਰ ਜੀਵ !) ਦੁਨੀਆ ਦੇ ਪਦਾਰਥਾਂ ਦੇ ਸੁਆਦਾਂ ਨੂੰ ਹਵਨ ਦੀ ਲੱਕੜੀ ਬਣਾ, ਮਾਇਆ ਦੀ ਤ੍ਰਿਸ਼ਨਾ ਨੂੰ (ਹਵਨ ਵਾਸਤੇ) ਘਿਉ ਤੇ ਤੇਲ ਬਣਾ; ਕਾਮ ਤੇ ਕ੍ਰੋਧ ਨੂੰ ਅੱਗ ਬਣਾ, ਇਹਨਾਂ ਸਭਨਾਂ ਨੂੰ ਇਕੱਠਾ ਕਰ (ਤੇ ਬਾਲ ਕੇ ਹਵਨ ਕਰ ਦੇ) । ਜੋ ਕੁਝ ਪਰਮਾਤਮਾ ਨੂੰ ਭਾਉਂਦਾ ਹੈ ਉਸ ਨੂੰ ਸਿਰ-ਮੱਥੇ ਤੇ ਮੰਨਣਾ—ਇਹ ਹੈ ਹਵਨ, ਇਹੀ ਹੈ ਜੱਗ, ਇਹੀ ਹੈ ਪੁਰਾਣ ਆਦਿਕਾਂ ਦੇ ਪਾਠ ।੩।

ਹੇ ਪ੍ਰਭੂ ! (ਤੇਰੇ ਚਰਨਾਂ ਵਿਚ ਜੁੜਨ ਲਈ ਉੱਦਮ ਆਦਿਕ) ਤਪ (ਜੀਵ ਦੀ ਕਰਣੀ-ਰੂਪ) ਕਾਗ਼ਜ਼ ਹੈ, ਤੇਰੇ ਨਾਮ ਦਾ ਸਿਮਰਨ ਉਸ ਕਾਗ਼ਜ਼ ਉਤੇ ਲਿਖੀ ਰਾਹਦਾਰੀ ਹੈ । ਇਹ ਖ਼ਜ਼ਾਨਾ, ਇਹ ਲਿਖਿਆ ਹੋਇਆ ਪਰਵਾਨਾ ਜਿਸ ਜਿਸ ਬੰਦੇ ਨੂੰ ਮਿਲ ਜਾਂਦਾ ਹੈ ਉਹ ਬੰਦੇ ਪ੍ਰਭੂ ਦੇ ਦਰ ਤੇ ਪਹੁੰਚ ਕੇ ਧਨਾਢ ਦਿੱਸਦੇ ਹਨ । ਹੇ ਨਾਨਕ ! ਅਜੇਹੇ ਬੰਦੇ ਦੀ ਜੰਮਣ ਵਾਲੀ ਮਾਂ (ਬੜੇ) ਭਾਗਾਂ ਵਾਲੀ ਹੈ ।੪।੩।੮।

**ਮਲਾਰ ਮਹਲਾ ੧ ॥ ਬਾਗੇ ਕਾਪੜ ਬੋਲੈ ਬੈਣ ॥ ਲੰਮਾ ਨਕੁ ਕਾਲੇ ਤੇਰੇ ਨੈਣ ॥ ਕਬਹੂੰ ਸਾਹਿਬੁ ਦੇਖਿਆ ਭੈਣ ॥੧॥ ਊਡਾਂ ਊਡਿ ਚੜਾਂ ਅਸਮਾਨਿ ॥ ਸਾਹਿਬ ਸੰਮ੍ਰਿਥ ਤੇਰੈ ਤਾਣਿ ॥ ਜਲਿ ਥਲਿ ਡੂੰਗਰਿ ਦੇਖਾਂ ਤੀਰ ॥ ਥਾਨ ਥਨੰਤਰਿ ਸਾਹਿਬੁ ਬੀਰ ॥੨॥ ਜਿਨਿ ਤਨੁ ਸਾਜਿ ਦੀਏ ਨਾਲਿ ਖੰਭ ॥ ਅਤਿ ਤ੍ਰਿਸਨਾ ਉਡਣੈ ਕੀ ਡੰਝ ॥ ਨਦਰਿ ਕਰੇ ਤਾਂ ਬੰਧਾਂ ਧੀਰ ॥ ਜਿਉ ਵੇਖਾਲੇ ਤਿਉ ਵੇਖਾਂ ਬੀਰ ॥੩॥ ਨ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ॥ ਪਉਣੈ ਪਾਣੀ ਅਗਨੀ ਕਾ ਸਨਬੰਧ ॥ ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥ ਸਚਿ ਸਮਾਵੈ ਏਹੁ ਸਰੀਰੁ ॥੪॥੪॥੯॥ (ਪੰਨਾ ੧੨੫੭)**

**ਪਦ ਅਰਥ**:— ਬਾਗੇ—ਬੱਗੇ, ਚਿੱਟੇ । ਕਾਪੜ—ਕੱਪੜੇ, ਖੰਭ । ਬੈਣ—(ਮਿੱਠੇ) ਬੋਲ । ਬੋਲੈ—ਬੋਲਦੀ ਹੈ । ਨੈਣ—ਅੱਖਾਂ । ਭੈਣ—ਹੇ ਭੈਣ ! ।੧।

ਊਡਾਂ—ਮੈਂ ਉੱਡਦੀ ਹਾਂ । ਊਡਿ—ਉੱਡ ਕੇ । ਚੜਾਂ—ਮੈਂ ਪਹੁੰਚਦੀ ਹਾਂ । ਅਸਮਾਨਿ—ਅਸਮਾਨ ਵਿਚ । ਸਾਹਿਬ—ਹੇ ਸਾਹਿਬ ! ਤੇਰੈ ਤਾਣਿ—ਤੇਰੇ ਦਿੱਤੇ ਤਾਣ ਤੇ, ਤੇਰੀ ਦਿੱਤੀ ਤਾਕਤ ਨਾਲ । ਡੂੰਗਰਿ—ਪਹਾੜ ਵਿਚ । ਦੇਖਾਂ—ਮੈਂ ਵੇਖਦੀ ਹਾਂ । ਤੀਰ—ਦਰਿਆਵਾਂ ਦੇ ਕੰਢੇ । ਥਾਨ ਥਨੰਤਰਿ—ਥਾਨ ਥਾਨ ਅੰਤਰਿ, ਹਰ ਥਾਂ ਵਿਚ । ਬੀਰ—ਹੇ ਵੀਰ ! ।੨।

ਜਿਨਿ—ਜਿਸ (ਪ੍ਰਭੂ) ਨੇ । ਸਾਜਿ—ਸਾਜ ਕੇ, ਬਣਾ ਕੇ । ਅਤਿ—ਬਹੁਤ । ਉਡਨੈ ਕੀ ਡੰਝ—ਭਟਕਣ ਦੀ ਤਾਂਘ । ਡੰਝ—ਬਹੁਤ ਪਿਆਸ । ਬੰਧਾਂ ਧੀਰ—ਮੈਂ ਧੀਰਜ ਬੰਨ੍ਹਦੀ ਹਾਂ । ਬੀਰ—ਹੇ ਵੀਰ ! ।੩।

ਨ ਜਾਇਗਾ—ਸਦਾ ਨਹੀਂ ਨਿਭੇਗਾ । ਸਨਬੰਧ—ਮੇਲ । ਕਰਮੁ—ਬਖ਼ਸ਼ਸ਼ । ਕਰਿ—ਕਰ ਕੇ, ਧਾਰ ਕੇ । ਸਚਿ—ਸੱਚ ਵਿਚ, ਸਦਾ-ਥਿਰ ਪ੍ਰਭੂ ਵਿਚ ।੪।

**ਅਰਥ**:— (ਜਿਵੇਂ) ਚਿੱਟੇ ਖੰਭਾਂ ਵਾਲੀ (ਕੂੰਜ ਮਿੱਠੇ) ਬੋਲ ਬੋਲਦੀ ਹੈ (ਤਿਵੇਂ) ਹੇ ਭੈਣ ! (ਤੇਰਾ ਭੀ ਸੋਹਣਾ ਰੰਗ ਹੈ, ਬੋਲ ਭੀ ਮਿੱਠੇ ਹਨ, ਤੇਰੇ ਨਕਸ਼ ਭੀ ਤਿੱਖੇ ਹਨ) ਤੇਰਾ ਨੱਕ ਲੰਮਾ ਹੈ, ਤੇਰੇ ਨੇਤ੍ਰ ਕਾਲੇ ਹਨ (ਭਾਵ, ਹੇ ਜੀਵ-ਇਸਤ੍ਰੀ ! ਤੈਨੂੰ ਪਰਮਾਤਮਾ ਨੇ ਸੋਹਣੇ ਤਿੱਖੇ ਨਕਸ਼ਾਂ ਵਾਲਾ ਸੋਹਣਾ ਸਰੀਰ ਦਿੱਤਾ ਹੈ, ਪਰ ਜਿਸ ਨੇ ਇਹ ਦਾਤਿ ਦਿੱਤੀ ਹੈ) ਤੂੰ ਕਦੇ ਉਸ ਮਾਲਕ ਦਾ ਦਰਸ਼ਨ ਭੀ ਕੀਤਾ ਹੈ (ਕਿ ਨਹੀਂ) ? ।੧।

ਹੇ ਸਾਰੀਆਂ ਤਾਕਤਾਂ ਦੇ ਮਾਲਕ ਪ੍ਰਭੂ ! ਮੈਂ (ਕੂੰਜ) ਤੇਰੀ ਦਿੱਤੀ ਤਾਕਤ ਨਾਲ (ਤੇਰੇ ਦਿੱਤੇ ਖੰਭਾਂ ਨਾਲ) ਉੱਡਦੀ ਹਾਂ, ਤੇ ਉੱਡ ਕੇ ਅਸਮਾਨ ਵਿਚ ਅੱਪੜਦੀ ਹਾਂ (ਭਾਵ, ਹੇ ਪ੍ਰਭੂ ! ਜੇ ਮੈਂ ਜੀਵ-ਇਸਤ੍ਰੀ ਇਹਨਾਂ ਸੋਹਣੇ ਅੰਗਾਂ ਦਾ ਇਸ ਸੋਹਣੇ ਸਰੀਰ ਦਾ ਮਾਣ ਭੀ ਕਰਦੀ ਹਾਂ ਤਾਂ ਭੀ ਇਹ ਸੋਹਣੇ ਅੰਗ ਤੇਰੇ ਹੀ ਦਿੱਤੇ ਹੋਏ ਹਨ, ਇਹ ਸੋਹਣਾ ਸਰੀਰ ਤੇਰਾ ਹੀ ਬਖ਼ਸ਼ਿਆ ਹੋਇਆ ਹੈ) ।

ਹੇ ਵੀਰ ! (ਉਸ ਦਾਤੇ ਦੀ ਮਿਹਰ ਨਾਲ) ਮੈਂ ਪਾਣੀ ਵਿਚ, ਧਰਤੀ ਵਿਚ, ਪਹਾੜ ਵਿਚ, ਦਰਿਆਵਾਂ ਦੇ ਕੰਢੇ (ਜਿੱਧਰ ਭੀ) ਵੇਖਦੀ ਹਾਂ, ਉਹ ਮਾਲਕ ਹਰ ਥਾਂ ਵਿਚ ਮੌਜੂਦ ਦਿੱਸਦਾ ਹੈ ।੨।

ਹੇ ਵੀਰ ! ਜਿਸ (ਮਾਲਕ) ਨੇ ਇਹ ਸਰੀਰ ਬਣਾ ਕੇ ਇਸ ਦੇ ਨਾਲ ਇਹ ਸੋਹਣੇ (ਤਿੱਖੇ ਨਕਸ਼ਾਂ ਵਾਲੇ) ਅੰਗ ਦਿੱਤੇ ਹਨ, (ਮਾਇਆ ਦੀ) ਬਹੁਤੀ ਤ੍ਰਿਸ਼ਨਾ ਭੀ ਉਸੇ ਨੇ ਲਾਈ ਹੈ, ਭਟਕਣ ਦੀ ਤਾਂਘ ਭੀ ਉਸੇ ਨੇ (ਮੇਰੇ ਅੰਦਰ) ਪੈਦਾ ਕੀਤੀ ਹੈ ।

ਜਦੋਂ ਉਹ ਮਾਲਕ ਮਿਹਰ ਦੀ ਨਜ਼ਰ ਕਰਦਾ ਹੈ, ਤਾਂ ਮੈਂ (ਮਾਇਆ ਦੀ ਤ੍ਰਿਸ਼ਨਾ ਵਲੋਂ) ਧੀਰਜ ਫੜਦੀ ਹਾਂ (ਮੈਂ ਭਟਕਣੋਂ ਹਟ ਜਾਂਦੀ ਹਾਂ), ਤੇ ਜਿਵੇਂ ਜਿਵੇਂ ਮੈਨੂੰ ਉਹ ਆਪਣਾ ਦਰਸਨ ਕਰਾਂਦਾ ਹੈ, ਤਿਵੇਂ ਤਿਵੇਂ ਮੈਂ ਦਰਸਨ ਕਰਦੀ ਹਾਂ ।੩।

(ਹੇ ਵੀਰ !) ਨਾਹ ਇਹ ਸਰੀਰ ਸਦਾ ਨਾਲ ਨਿਭੇਗਾ, ਨਾਹ ਇਹ ਸੋਹਣੇ ਅੰਗ ਹੀ ਸਦਾ ਕਾਇਮ ਰਹਿਣਗੇ । ਇਹ ਤਾਂ ਹਵਾ ਪਾਣੀ ਅੱਗ ਆਦਿਕ ਤੱਤਾਂ ਦਾ ਮੇਲ ਹੈ (ਜਦੋਂ ਤੱਤ ਖਿੰਡ ਜਾਣਗੇ, ਸਰੀਰ ਢਹਿ ਢੇਰੀ ਹੋ ਜਾਏਗਾ) । ਹੇ ਨਾਨਕ ! ਜਦੋਂ ਮਾਲਕ ਦੀ ਮਿਹਰ ਦੀ ਨਿਗਾਹ ਹੁੰਦੀ ਹੈ, ਤਦੋਂ ਗੁਰੂ-ਪੀਰ ਦਾ ਪੱਲਾ ਫੜ ਕੇ ਮਾਲਕ-ਪ੍ਰਭੂ ਨੂੰ ਸਿਮਰਿਆ ਜਾ ਸਕਦਾ ਹੈ, ਤਦੋਂ ਇਹ ਸਰੀਰ ਉਸ ਸਦਾ-ਥਿਰ ਮਾਲਕ ਵਿਚ ਲੀਨ ਰਹਿੰਦਾ ਹੈ (ਤਦੋਂ ਇਹ ਸੋਹਣੇ ਗਿਆਨ-ਇੰਦ੍ਰੇ ਭਟਕਣੋਂ ਹਟ ਕੇ ਪ੍ਰਭੂ ਵਿਚ ਟਿਕੇ ਰਹਿੰਦੇ ਹਨ) ।੪।੪।੯।

**ਮਲਾਰ ਮਹਲਾ ੩ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ ॥ ਕਰਿ ਕਰਿ ਕਰਤਾ ਆਪੇ ਵੇਖੈ ਜਿਤੁ ਭਾਵੈ ਤਿਤੁ ਲਾਏ ॥ ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ ॥੧॥ ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ ॥ ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ ॥੧॥ ਰਹਾਉ ॥ ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ ॥ ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ ॥ ਗੁਰ ਪਰਸਾਦੀ ਏਕੋ ਜਾਣੈ ਚੂਕੈ ਮਨਹੁ ਅੰਦੇਸਾ ॥੨॥ (ਪੰਨਾ ੧੨੫੭)**

**ਪਦ ਅਰਥ**:— ਨਿਰੰਕਾਰੁ—(ਨਿਰ-ਆਕਾਰ) ਜਿਸ ਦਾ ਕੋਈ ਖ਼ਾਸ ਸਰੂਪ ਨਹੀਂ । ਆਕਾਰੁ—ਇਹ ਦਿੱਸਦਾ ਜਗਤ । ਆਪੇ—ਆਪ ਹੀ । ਭਰਮਿ—ਭਟਕਣਾ ਵਿਚ (ਪਾ ਕੇ) । ਭੁਲਾਏ—ਕੁਰਾਹੇ ਪਾ ਦੇਂਦਾ ਹੈ । ਕਰਿ—ਕਰ ਕੇ । ਕਰਤਾ—ਕਰਤਾਰ । ਜਿਤੁ—ਜਿਸ (ਕੰਮ) ਵਿਚ । ਭਾਵੈ—(ਉਸ ਨੂੰ) ਚੰਗਾ ਲੱਗਦਾ ਹੈ । ਤਿਤੁ—ਉਸ (ਕੰਮ) ਵਿਚ । ਵਡਿਆਈ—ਇੱਜ਼ਤ । ਜਾ ਕਉ—ਜਿਸ (ਸੇਵਕ) ਨੂੰ ।੧।

ਭਾਣਾ—ਰਜ਼ਾ । ਤੇ—ਤੋਂ, ਦੀ ਰਾਹੀਂ । ਲਹੀਐ—ਲੱਭੀਦਾ ਹੈ, ਸਮਝੀਦਾ ਹੈ । ਸਕਤਿ—ਮਾਇਆ, ਮਾਇਆ ਵਾਲੀ ਬ੍ਰਿਤੀ । ਸਿਵੈ ਘਰਿ—ਸ਼ਿਵ ਦੇ ਘਰ ਵਿਚ, ਪ੍ਰਭੂ ਵਾਲੇ ਪਾਸੇ । ਮਰਿ ਰਹੀਐ—ਆਪਾ-ਭਾਵ ਵਲੋਂ ਮਰ ਜਾਈਦਾ ਹੈ, ਆਪਣੇ ਅੰਦਰੋਂ ਆਪਾ-ਭਾਵ ਮੁਕਾ ਲਈਦਾ ਹੈ ।੧।ਰਹਾਉ।

ਪੜੈ—(ਪੰਡਿਤ) ਪੜ੍ਹਦਾ ਹੈ (ਇਕ-ਵਚਨ) । ਪੜਿ—ਪੜ੍ਹ ਕੇ । ਵਾਦੁ—ਚਰਚਾ, ਕਥਾ-ਕਹਾਣੀ । ਵਖਾਣੈ—ਆਖਦਾ ਹੈ, ਸੁਣਾਂਦਾ ਹੈ । ਮਹੇਸਾ—ਸ਼ਿਵ । ਤ੍ਰਿਗੁਣ ਮਾਇਆ—(ਰਜੋ ਤਮੋ ਸਤੋ) ਤਿੰਨ ਗੁਣਾਂ ਵਾਲੀ ਮਾਇਆ । ਜਿਨਿ—ਜਿਸ (ਮਾਇਆ) ਨੇ । ਸਹਸਾ—ਸਹਿਮ, ਖ਼ਤਰਾ । ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ । ਜਾਣੈ—ਸਾਂਝ ਪਾਂਦਾ ਹੈ । ਮਨਹੁ—ਮਨ ਤੋਂ । ਅੰਦੇਸਾ—ਫ਼ਿਕਰ ।੨।

**ਅਰਥ**:— ਹੇ ਭਾਈ ! (ਪਰਮਾਤਮਾ) ਆਪ ਹੀ ਆਪਣੀ ਮਰਜ਼ੀ ਜਾਣਦਾ ਹੈ, (ਉਸ ਦੀ ਰਜ਼ਾ ਨੂੰ) ਗੁਰੂ ਦੀ ਮਿਹਰ ਨਾਲ ਸਮਝਿਆ ਜਾ ਸਕਦਾ ਹੈ । (ਜਦੋਂ ਪ੍ਰਭੂ ਦੀ ਰਜ਼ਾ ਦੀ ਸਮਝ ਆ ਜਾਂਦੀ ਹੈ, ਤਦੋਂ) ਇਹ ਮਾਇਆ ਵਾਲੀ ਬ੍ਰਿਤੀ ਪਰਮਾਤਮਾ (ਦੇ ਚਰਨਾਂ) ਵਿਚ ਜੁੜਦੀ ਹੈ, ਅਤੇ ਦੁਨੀਆ ਦੀ ਕਿਰਤ-ਕਾਰ ਕਰਦਿਆਂ ਹੀ ਆਪਣੇ ਅੰਦਰੋਂ ਆਪਾ-ਭਾਵ ਮੁਕਾ ਲਈਦਾ ਹੈ ।੧।ਰਹਾਉ।

ਹੇ ਭਾਈ ! ਇਹ ਸਾਰਾ ਦਿੱਸਦਾ ਸੰਸਾਰ ਨਿਰੰਕਾਰ ਆਪ ਹੀ ਆਪ ਹੈ (ਪਰਮਾਤਮਾ ਦਾ ਆਪਣਾ ਹੀ ਸਰੂਪ ਹੈ) । ਪਰਮਾਤਮਾ ਆਪ ਹੀ (ਜੀਵਾਂ ਨੂੰ) ਭਟਕਣਾ ਦੀ ਰਾਹੀਂ ਕੁਰਾਹੇ ਪਾਂਦਾ ਹੈ । (ਸਾਰੇ ਕੰਮ) ਕਰ ਕਰ ਕੇ ਕਰਤਾਰ ਆਪ ਹੀ (ਉਹਨਾਂ ਕੰਮਾਂ ਨੂੰ) ਵੇਖਦਾ ਹੈ । ਜਿਸ (ਕੰਮ) ਵਿਚ ਉਸ ਦੀ ਰਜ਼ਾ ਹੁੰਦੀ ਹੈ (ਹਰੇਕ ਜੀਵ ਨੂੰ) ਉਸ (ਕੰਮ) ਵਿਚ ਲਾਂਦਾ ਹੈ । ਜਿਸ ਸੇਵਕ ਪਾਸੋਂ ਆਪਣਾ ਹੁਕਮ ਮਨਾਂਦਾ ਹੈ (ਹੁਕਮ ਮਿੱਠਾ ਲਾਂਦਾ ਹੈ, ਹੁਕਮ ਵਿਚ ਤੋਰਦਾ ਹੈ), ਉਸ ਨੂੰ ਉਹ ਇਹੀ ਇੱਜ਼ਤ ਬਖ਼ਸ਼ਦਾ ਹੈ ।੧।

(ਪਰ, ਹੇ ਭਾਈ ! ਗੁਰੂ ਦੀ ਸਰਨ ਪੈ ਕੇ ਪ੍ਰਭੂ ਦੀ ਰਜ਼ਾ ਨੂੰ ਸਮਝਣ ਦੇ ਥਾਂ, ਪੰਡਿਤ ਨਿਰੇ) ਵੇਦ (ਹੀ) ਪੜ੍ਹਦਾ ਰਹਿੰਦਾ ਹੈ, ਤੇ, ਪੜ੍ਹ ਕੇ (ਉਹਨਾਂ ਦੀ) ਚਰਚਾ ਹੀ (ਹੋਰਨਾਂ ਨੂੰ) ਸੁਣਾਂਦਾ ਰਹਿੰਦਾ ਹੈ; ਬ੍ਰਹਮਾ ਵਿਸ਼ਨੂੰ ਸ਼ਿਵ (ਆਦਿਕ ਦੇਵਤਿਆਂ ਦੀਆਂ ਕਥਾ-ਕਹਾਣੀਆਂ ਹੀ ਸੁਣਾਂਦਾ ਰਹਿੰਦਾ ਹੈ । ਇਸ ਦਾ ਸਿੱਟਾ ਇਹ ਹੁੰਦਾ ਹੈ ਕਿ) ਇਹ ਤ੍ਰਿਗੁਣੀ ਮਾਇਆ ਜਿਸ ਨੇ ਸਾਰੇ ਜਗਤ ਨੂੰ ਕੁਰਾਹੇ ਪਾ ਰਖਿਆ ਹੈ (ਉਸ ਦੇ ਅੰਦਰ) ਜੰਮਣ ਮਰਨ (ਦੇ ਗੇੜ) ਦਾ ਸਹਿਮ ਬਣਾਈ ਰੱਖਦੀ ਹੈ । ਹਾਂ, ਜਿਹੜਾ ਮਨੁੱਖ (ਗੁਰੂ ਦੀ ਸਰਨ ਆ ਕੇ) ਗੁਰੂ ਦੀ ਮਿਹਰ ਨਾਲ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ, ਉਸ ਦੇ ਮਨ ਵਿਚੋਂ (ਹਰੇਕ) ਫ਼ਿਕਰ ਦੂਰ ਹੋ ਜਾਂਦਾ ਹੈ ।੨।

**ਹਮ ਦੀਨ ਮੂਰਖ ਅਵੀਚਾਰੀ ਤੁਮ ਚਿੰਤਾ ਕਰਹੁ ਹਮਾਰੀ ॥ ਹੋਹੁ ਦਇਆਲ ਕਰਿ ਦਾਸੁ ਦਾਸਾ ਕਾ ਸੇਵਾ ਕਰੀ ਤੁਮਾਰੀ ॥ ਏਕੁ ਨਿਧਾਨੁ ਦੇਹਿ ਤੂ ਅਪਣਾ ਅਹਿਨਿਸਿ ਨਾਮੁ ਵਖਾਣੀ ॥੩॥ ਕਹਤ ਨਾਨਕੁ ਗੁਰ ਪਰਸਾਦੀ ਬੂਝਹੁ ਕੋਈ ਐਸਾ ਕਰੇ ਵੀਚਾਰਾ ॥ ਜਿਉ ਜਲ ਊਪਰਿ ਫੇਨੁ ਬੁਦਬੁਦਾ ਤੈਸਾ ਇਹੁ ਸੰਸਾਰਾ ॥ ਜਿਸ ਤੇ ਹੋਆ ਤਿਸਹਿ ਸਮਾਣਾ ਚੂਕਿ ਗਇਆ ਪਾਸਾਰਾ ॥੪॥੧॥ (ਪੰਨਾ ੧੨੫੭)**

**ਪਦ ਅਰਥ**:— ਹਮ—ਅਸੀ ਜੀਵ । ਦੀਨ—ਗ਼ਰੀਬ, ਨਿਮਾਣੇ । ਅਵੀਚਾਰੀ—ਵਿਚਾਰ ਤੋਂ ਸੱਖਣੇ, ਬੇ-ਸਮਝ । ਚਿੰਤਾ—ਫ਼ਿਕਰ, ਧਿਆਨ । ਕਰਿ—ਬਣਾ ਲੈ । ਕਰੀ—ਕਰੀਂ, ਮੈਂ ਕਰਦਾ ਰਹਾਂ । ਸੇਵਾ—ਭਗਤੀ । ਨਿਧਾਨੁ—ਖ਼ਜ਼ਾਨਾ । ਅਹਿ—ਦਿਨ । ਨਿਸਿ—ਰਾਤ । ਵਖਾਣੀ—ਵਖਾਣੀਂ, ਮੈਂ ਉਚਾਰਦਾ ਰਹਾਂ ।੩।

ਕਹਤ—ਆਖਦਾ ਹੈ । ਪਰਸਾਦਿ—ਪਰਸਾਦੀ, ਕਿਰਪਾ ਨਾਲ । ਕਰੇ ਵੀਚਾਰਾ—ਖ਼ਿਆਲ ਬਣਾਂਦਾ ਹੈ । ਫੇਨੁ—ਝੱਗ । ਬੁਦਬੁਦਾ—ਬੁਲਬੁਲਾ । ਜਿਸ ਤੇ—(ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) ਜਿਸ (ਪਰਮਾਤਮਾ) ਤੋਂ । ਤਿਸਹਿ—(ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) ਉਸ ਵਿਚ ਹੀ । ਪਾਸਾਰਾ—ਖਿਲਾਰਾ । ਚੂਕਿ ਗਇਆ—ਮੁੱਕ ਜਾਂਦਾ ਹੈ ।੪।੧।

**ਅਰਥ**:— ਹੇ ਪ੍ਰਭੂ ! ਅਸੀ ਜੀਵ ਨਿਮਾਣੇ ਮੂਰਖ ਬੇ-ਸਮਝ ਹਾਂ, ਤੂੰ ਆਪ ਹੀ ਸਾਡਾ ਧਿਆਨ ਰੱਖਿਆ ਕਰ । ਹੇ ਪ੍ਰਭੂ ! (ਮੇਰੇ ਉਤੇ) ਦਇਆਵਾਨ ਹੋ, (ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲੈ (ਤਾ ਕਿ) ਮੈਂ ਤੇਰੀ ਭਗਤੀ ਕਰਦਾ ਰਹਾਂ । ਹੇ ਪ੍ਰਭੂ ! ਤੂੰ ਮੈਨੂੰ ਆਪਣਾ ਨਾਮ-ਖ਼ਜ਼ਾਨਾ ਦੇਹ, ਮੈਂ ਦਿਨ ਰਾਤ (ਤੇਰਾ) ਨਾਮ ਜਪਦਾ ਰਹਾਂ ।੩।

ਨਾਨਕ ਆਖਦਾ ਹੈ—ਹੇ ਭਾਈ ! ਤੁਸੀ ਗੁਰੂ ਦੀ ਕਿਰਪਾ ਨਾਲ ਹੀ (ਸਹੀ ਜੀਵਨ-ਰਾਹ) ਸਮਝ ਸਕਦੇ ਹੋ । (ਜਿਹੜਾ ਮਨੁੱਖ ਸਮਝਦਾ ਹੈ, ਉਹ ਜਗਤ ਬਾਰੇ ਆਪਣੇ) ਖ਼ਿਆਲ ਇਉਂ ਬਣਾਂਦਾ ਹੈ ਕਿ ਜਿਵੇਂ ਪਾਣੀ ਉੱਤੇ ਝੱਗ ਹੈ ਬੁਲਬੁਲਾ ਹੈ (ਜੋ ਝਬਦੇ ਹੀ ਮਿਟ ਜਾਂਦਾ ਹੈ) ਤਿਵੇਂ ਇਹ ਜਗਤ ਹੈ । ਜਿਸ (ਪਰਮਾਤਮਾ) ਤੋਂ (ਜਗਤ) ਪੈਦਾ ਹੁੰਦਾ ਹੈ (ਜਦੋਂ) ਉਸ ਵਿਚ ਹੀ ਲੀਨ ਹੋ ਜਾਂਦਾ ਹੈ, ਤਾਂ ਇਹ ਸਾਰਾ ਜਗਤ-ਖਿਲਾਰਾ ਮੁੱਕ ਜਾਂਦਾ ਹੈ ।੪।੧।

ਮਲਾਰ ਮਹਲਾ ੩ ॥ ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥ ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥ ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ ॥੧॥ ਮਨ ਰੇ ਹੁਕਮੁ ਮੰਨਿ ਸੁਖੁ ਹੋਇ ॥ ਪ੍ਰਭ ਭਾਣਾ ਅਪਣਾ ਭਾਵਦਾ ਜਿਸੁ ਬਖਸੇ ਤਿਸੁ ਬਿਘਨੁ ਨ ਕੋਇ ॥੧॥ ਰਹਾਉ ॥ ਤ੍ਰੈ ਗੁਣ ਸਭਾ ਧਾਤੁ ਹੈ ਨਾ ਹਰਿ ਭਗਤਿ ਨ ਭਾਇ ॥ ਗਤਿ ਮੁਕਤਿ ਕਦੇ ਨ ਹੋਵਈ ਹਉਮੈ ਕਰਮ ਕਮਾਹਿ ॥ ਸਾਹਿਬ ਭਾਵੈ ਸੋ ਥੀਐ ਪਇਐ ਕਿਰਤਿ ਫਿਰਾਹਿ ॥੨॥ ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ ॥ ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥ ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ ॥੩॥ ਮੇਰਾ ਹਰਿ ਪ੍ਰਭੁ ਅਗਮੁ ਅਗੋਚਰੁ ਹੈ ਕੀਮਤਿ ਕਹਣੁ ਨ ਜਾਇ ॥ ਗੁਰ ਪਰਸਾਦੀ ਬੁਝੀਐ ਸਬਦੇ ਕਾਰ ਕਮਾਇ ॥ ਨਾਨਕ ਨਾਮੁ ਸਲਾਹਿ ਤੂ ਹਰਿ ਹਰਿ ਦਰਿ ਸੋਭਾ ਪਾਇ ॥੪॥੨॥ (ਪੰਨਾ ੧੨੫੮)

**ਪਦ ਅਰਥ**:— ਸੇ—ਉਹਨਾਂ ਮਨੁੱਖਾਂ ਨੂੰ । ਸਬਦਿ—ਸ਼ਬਦ ਦੀ ਰਾਹੀਂ । ਜਲਾਇ—ਸਾੜ ਕੇ । ਸਚੀ—ਅਟੱਲ ਰਹਿਣ ਵਾਲੀ । ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ । ਲਾਇ—ਲਾ ਕੇ । ਸਚੁ—ਸਦਾ-ਥਿਰ ਰਹਿਣ ਵਾਲਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸੁਭਾਇ—ਪ੍ਰੇਮ ਵਿਚ (ਟਿੱਕ ਕੇ) ।੧।

ਰੇ ਮਨ—ਹੇ ਮਨ ! ਹੁਕਮੁ ਮੰਨਿ—ਹੁਕਮ ਨੂੰ ਆਪਣੇ ਭਲੇ ਵਾਸਤੇ ਜਾਣ, ਰਜ਼ਾ ਵਿਚ ਰਾਜ਼ੀ ਰਹੁ । ਬਿਘਨੁ—ਜੀਵਨ-ਰਾਹ ਵਿਚ ਰੁਕਾਵਟ ।੧।ਰਹਾਉ।

ਸਭਾ ਧਾਤੁ—ਨਿਰੀ ਦੌੜ-ਭੱਜ । ਭਾਇ—ਪਿਆਰ ਵਿਚ । ਗਤਿ—ਉੱਚੀ ਆਤਮਕ ਅਵਸਥਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਕਮਾਹਿ—ਕਰਦੇ ਰਹਿੰਦੇ ਹਨ । ਸਾਹਿਬ ਭਾਵੈ—ਮਾਲਕ-ਪ੍ਰਭੂ ਨੂੰ ਚੰਗਾ ਲੱਗਦਾ ਹੈ । ਪਇਐ ਕਿਰਤਿ—ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ । ਫਿਰਾਹਿ—ਭਟਕਦੇ ਫਿਰਦੇ ਹਨ ।੨।

ਭੇਟਿਐ—ਜੇ ਮਿਲ ਪਏ । ਮਰਿ ਰਹੈ—ਆਪਾ-ਭਾਵ ਦੂਰ ਕਰ ਲੈਂਦਾ ਹੈ । ਮਨਿ—ਮਨ ਵਿਚ । ਆਇ—ਆ ਕੇ । ਤਿਸ ਕੀ—(ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ) । ਚਉਥੈ—ਮਾਇਆ ਦੀ ਤਿੰਨ ਗੁਣਾਂ ਤੋਂ ਉਤਲੀ ਅਵਸਥਾ ਵਿਚ । ਸਚੈ—ਸਦਾ-ਥਿਰ ਪ੍ਰਭੂ ਵਿਚ ।੩।

ਅਗਮੁ—ਅਪਹੁੰਚ । ਅਗੋਚਰੁ—(ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ) ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਪਰਸਾਦੀ—ਕਿਰਪਾ ਨਾਲ ਹੀ । ਕਮਾਇ—ਕਮਾਂਦਾ ਹੈ । ਦਰਿ—ਦਰ ਤੇ । ਪਾਇ—ਪਾਂਦਾ ਹੈ (ਇਕ-ਵਚਨ) ।੪।

**ਅਰਥ**:— ਹੇ ਮਨ ! (ਪਰਮਾਤਮਾ ਦੀ) ਰਜ਼ਾ ਵਿਚ ਤੁਰਿਆ ਕਰ, (ਇਸ ਤਰ੍ਹਾਂ) ਆਤਮਕ ਆਨੰਦ ਬਣਿਆ ਰਹਿੰਦਾ ਹੈ । ਹੇ ਮਨ ! ਪ੍ਰਭੂ ਨੂੰ ਆਪਣੇ ਮਰਜ਼ੀ ਪਿਆਰੀ ਲੱਗਦੀ ਹੈ । ਜਿਸ ਮਨੁੱਖ ਉਤੇ ਮਿਹਰ ਕਰਦਾ ਹੈ (ਉਹ ਉਸ ਦੀ ਰਜ਼ਾ ਵਿਚ ਤੁਰਦਾ ਹੈ), ਉਸ ਦੇ ਜੀਵਨ-ਰਾਹ ਵਿਚ ਕੋਈ ਰੁਕਾਵਟ ਨਹੀਂ ਪੈਂਦੀ ।੧।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੀ ਰਜ਼ਾ ਨੂੰ ਮਿੱਠਾ ਕਰ ਕੇ ਮੰਨਿਆ ਹੈ, ਪ੍ਰਭੂ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਉਹਨਾਂ ਦੇ ਅੰਦਰੋਂ) ਹਉਮੈ ਸਾੜ ਕੇ ਉਹਨਾਂ ਨੂੰ (ਆਪਣੇ ਚਰਨਾਂ ਵਿਚ) ਜੋੜ ਲਿਆ ਹੈ । ਉਹ ਮਨੁੱਖ ਦਿਨ ਰਾਤ ਸਦਾ-ਥਿਰ ਪ੍ਰਭੂ ਦੀ ਭਗਤੀ ਕਰਦੇ ਹਨ, ਉਹ ਲਿਵ ਲਾ ਕੇ ਸਦਾ-ਥਿਰ ਹਰੀ ਵਿਚ ਟਿਕੇ ਰਹਿੰਦੇ ਹਨ । ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ-ਪ੍ਰੇਮ ਵਿਚ (ਟਿਕ ਕੇ) ਸਦਾ-ਥਿਰ ਹਰੀ ਨੂੰ ਹਰ ਥਾਂ ਵੱਸਦਾ ਵੇਖਦੇ ਹਨ ।੧।

ਹੇ ਭਾਈ ! ਤ੍ਰਿਗੁਣੀ (ਮਾਇਆ ਵਿਚ ਸਦਾ ਜੁੜੇ ਰਹਿਣਾ) ਨਿਰੀ ਭਟਕਣਾ ਹੀ ਹੈ (ਇਸ ਵਿਚ ਫਸੇ ਰਿਹਾਂ) ਨਾਹ ਪ੍ਰਭੂ ਦੀ ਭਗਤੀ ਹੋ ਸਕਦੀ ਹੈ, ਨਾਹ ਉਸ ਦੇ ਪਿਆਰ ਵਿਚ ਲੀਨ ਹੋ ਸਕੀਦਾ ਹੈ । (ਤ੍ਰਿਗੁਣੀ ਮਾਇਆ

ਦੇ ਮੋਹ ਦੇ ਕਾਰਨ) ਉੱਚੀ ਆਤਮਕ ਅਵਸਥਾ ਨਹੀਂ ਹੋ ਸਕਦੀ, ਵਿਕਾਰਾਂ ਤੋਂ ਖ਼ਲਾਸੀ ਕਦੇ ਨਹੀਂ ਹੋ ਸਕਦੀ । ਮਨੁੱਖ ਹਉਮੈ (ਵਧਾਣ ਵਾਲੇ) ਕੰਮ (ਹੀ) ਕਰਦੇ ਰਹਿੰਦੇ ਹਨ । (ਪਰ ਜੀਵਾਂ ਦੇ ਕੀਹ ਵੱਸ ?) ਜੋ ਕੁਝ ਮਾਲਕ-ਹਰੀ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ, ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਜੀਵ ਭਟਕਦੇ ਫਿਰਦੇ ਹਨ ।੨।

ਹੇ ਭਾਈ ! ਜੇ ਗੁਰੂ ਮਿਲ ਪਏ, ਤਾਂ ਮਨੁੱਖ ਦਾ ਮਨ (ਅੰਦਰੋਂ) ਆਪਾ-ਭਾਵ ਦੂਰ ਕਰ ਲੈਂਦਾ ਹੈ, ਉਸ ਦੇ ਮਨ ਵਿਚ ਹਰਿ-ਨਾਮ ਆ ਵੱਸਦਾ ਹੈ, (ਫਿਰ ਉਸ ਦਾ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ) ਉਸ ਦਾ ਮੁੱਲ ਨਹੀਂ ਪੈ ਸਕਦਾ, ਉਸ ਦਾ ਬਿਆਨ ਨਹੀਂ ਹੋ ਸਕਦਾ । ਉਹ ਮਨੁੱਖ ਉਸ ਅਵਸਥਾ ਵਿਚ ਟਿੱਕ ਜਾਂਦਾ ਹੈ ਜਿੱਥੇ ਮਾਇਆ ਦੇ ਤਿੰਨ ਗੁਣਾਂ ਦਾ ਜ਼ੋਰ ਨਹੀਂ ਪੈ ਸਕਦਾ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋਇਆ ਰਹਿੰਦਾ ਹੈ ।੩।

ਹੇ ਭਾਈ ! ਮੇਰਾ ਹਰੀ ਪ੍ਰਭੂ ਅਪਹੁੰਚ ਹੈ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਕਿਸੇ ਦੁਨੀਆਵੀ ਪਦਾਰਥ ਦੇ ਵੱਟੇ ਤੋਂ ਨਹੀਂ ਮਿਲ ਸਕਦਾ । ਗੁਰੂ ਦੀ ਮਿਹਰ ਨਾਲ ਹੀ ਉਸ ਦੀ ਜਾਣ-ਪਛਾਣ ਹੁੰਦੀ ਹੈ (ਜਿਸ ਨੂੰ ਜਾਣ-ਪਛਾਣ ਹੋ ਜਾਂਦੀ ਹੈ, ਉਹ ਮਨੁੱਖ) ਗੁਰੂ ਦੇ ਸ਼ਬਦ ਅਨੁਸਾਰ (ਹਰੇਕ) ਕਾਰ ਕਰਦਾ ਹੈ । ਹੇ ਨਾਨਕ ! ਤੂੰ ਸਦਾ ਹਰਿ-ਨਾਮ ਸਿਮਰਦਾ ਰਹੁ । (ਜਿਹੜਾ ਸਿਮਰਦਾ ਹੈ) ਉਹ ਪ੍ਰਭੂ ਦੇ ਦਰ ਤੇ ਸੋਭਾ ਪਾਂਦਾ ਹੈ ।੪।੨।

**ਮਲਾਰ ਮਹਲਾ ੩ ॥ ਗੁਰਮੁਖਿ ਕੋਈ ਵਿਰਲਾ ਬੂਝੈ ਜਿਸ ਨੋ ਨਦਰਿ ਕਰੇਇ ॥ ਗੁਰ ਬਿਨੁ ਦਾਤਾ ਕੋਈ ਨਾਹੀ ਬਖਸੇ ਨਦਰਿ ਕਰੇਇ ॥ ਗੁਰ ਮਿਲਿਐ ਸਾਂਤਿ ਊਪਜੈ ਅਨਦਿਨੁ ਨਾਮੁ ਲਏਇ ॥੧॥ ਮੇਰੇ ਮਨ ਹਰਿ ਅੰਮ੍ਰਿਤ ਨਾਮੁ ਧਿਆਇ ॥ ਸਤਿਗੁਰੁ ਪੁਰਖੁ ਮਿਲੈ ਨਾਉ ਪਾਈਐ ਹਰਿ ਨਾਮੇ ਸਦਾ ਸਮਾਇ ॥੧॥ ਰਹਾਉ ॥ ਮਨਮੁਖ ਸਦਾ ਵਿਛੁੜੇ ਫਿਰਹਿ ਕੋਇ ਨ ਕਿਸ ਹੀ ਨਾਲਿ ॥ ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ ॥ ਗੁਰਮਤਿ ਸਤ ਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮ੍ਾਲਿ ॥੨॥ ਸਭਨਾ ਕਰਤਾ ਏਕੁ ਤੂ ਨਿਤ ਕਰਿ ਦੇਖਹਿ ਵੀਚਾਰੁ ॥ ਇਕਿ ਗੁਰਮੁਖਿ ਆਪਿ ਮਿਲਾਇਆ ਬਖਸੇ ਭਗਤਿ ਭੰਡਾਰ ॥ ਤੂ ਆਪੇ ਸਭੁ ਕਿਛੁ ਜਾਣਦਾ ਕਿਸੁ ਆਗੈ ਕਰੀ ਪੂਕਾਰ ॥੩॥ ਹਰਿ ਹਰਿ ਨਾਮੁ ਅੰਮ੍ਰਿਤੁ ਹੈ ਨਦਰੀ ਪਾਇਆ ਜਾਇ ॥ ਅਨਦਿਨੁ ਹਰਿ ਹਰਿ ਉਚਰੈ ਗੁਰ ਕੈ ਸਹਜਿ ਸੁਭਾਇ ॥ ਨਾਨਕ ਨਾਮੁ ਨਿਧਾਨੁ ਹੈ ਨਾਮੇ ਹੀ ਚਿਤੁ ਲਾਇ ॥੪॥੩॥ (ਪੰਨਾ ੧੨੫੮)**

**ਪਦ ਅਰਥ**:— ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਨਦਰਿ—ਮਿਹਰ ਦੀ ਨਿਗਾਹ । ਕਰੇਇ—ਕਰਦਾ ਹੈ । ਗੁਰ ਮਿਲਿਐ—ਜੇ ਗੁਰੂ ਮਿਲ ਪਏ । ਅਨਦਿਨੁ—ਹਰ ਰੋਜ਼, ਹਰ ਵੇਲੇ । ਲਏਇ—ਲੈਂਦਾ ਹੈ, ਜਪਦਾ ਹੈ ।੧।

ਮਨ—ਹੇ ਮਨ ! ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਪਾਈਐ—ਹਾਸਲ ਕਰ ਲਈਦਾ ਹੈ । ਨਾਮੇ—ਨਾਮ ਵਿਚ ਹੀ । ਸਮਾਇ—ਲੀਨ ਰਹਿੰਦਾ ਹੈ ।੧।ਰਹਾਉ।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਫਿਰਹਿ—ਭਟਕਦੇ ਹਨ । ਕਿਸ ਹੀ—(ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ । ਸਿਰਿ—ਸਿਰ-ਭਾਰ, ਸਿਰ-ਪਰਨੇ । ਜਮਕਾਲਿ—ਜਮਕਾਲ ਨੇ, ਆਤਮਕ ਮੌਤ ਨੇ । ਸਮ੍ਾਲਿ—ਹਿਰਦੇ ਵਿਚ ਵਸਾ ਕੇ ।੨।

ਕਰਤਾ—ਪੈਦਾ ਕਰਨ ਵਾਲਾ । ਨਿਤ—ਸਦਾ । ਕਰਿ ਵੀਚਾਰੁ—ਵਿਚਾਰ ਕਰ ਕੇ । ਦੇਖਹਿ—ਸੰਭਾਲ ਕਰਦਾ ਹੈਂ (ਤੂੰ) । ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) ਕਈ । ਗੁਰਮੁਖਿ—ਗੁਰੂ ਦੀ ਰਾਹੀਂ । ਬਖਸੇ—ਬਖ਼ਸ਼ਦਾ ਹੈ, ਦੇਂਦਾ ਹੈ । ਆਪੇ—ਆਪ ਹੀ । ਕਰ—ਕਰੀਂ, ਮੈਂ ਕਰਾਂ ।੩।

ਨਦਰੀ—ਮਿਹਰ ਦੀ ਨਿਗਾਹ ਨਾਲ । ਉਚਰੈ—ਉਚਾਰਦਾ ਹੈ । ਗੁਰ ਕੈ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪਿਆਰ ਵਿਚ । ਨਿਧਾਨੁ—ਖ਼ਜ਼ਾਨਾ । ਨਾਮੇ—ਨਾਮ ਵਿਚ । ਲਾਇ—ਜੋੜਦਾ ਹੈ ।੪।

**ਅਰਥ**:— ਹੇ ਮੇਰੇ ਮਨ ! ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਚੇਤੇ ਕਰਿਆ ਕਰ । ਜਦੋਂ ਗੁਰੂ ਮਰਦ ਮਿਲ ਪੈਂਦਾ ਹੈ, ਤਦੋਂ ਹਰਿ-ਨਾਮ ਪ੍ਰਾਪਤ ਹੁੰਦਾ ਹੈ (ਜਿਸ ਨੂੰ ਗੁਰੂ ਮਿਲਦਾ ਹੈ) ਉਹ ਸਦਾ ਹਰਿ-ਨਾਮ ਵਿਚ ਹੀ ਲੀਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉਤੇ ਪ੍ਰਭੂ ਮਿਹਰ ਦੀ ਨਿਗਾਹ ਕਰਦਾ ਹੈ, ਉਹ ਕੋਈ ਵਿਰਲਾ ਗੁਰੂ ਦੇ ਸਨਮੁਖ ਹੋ ਕੇ (ਇਹ) ਸਮਝਦਾ ਹੈ (ਕਿ) ਗੁਰੂ ਤੋਂ ਬਿਨਾ ਹੋਰ ਕੋਈ (ਨਾਮ ਦੀ) ਦਾਤਿ ਦੇਣ ਵਾਲਾ ਨਹੀਂ ਹੈ, ਜਿਸ ਉਤੇ ਮਿਹਰ ਦੀ ਨਿਗਾਹ ਕਰਦਾ ਹੈ, ਉਸ ਨੂੰ (ਨਾਮ) ਬਖ਼ਸ਼ਦਾ ਹੈ । ਜੇ ਗੁਰੂ ਮਿਲ ਪਏ, ਤਾਂ (ਮਨ ਵਿਚ) ਸ਼ਾਂਤੀ ਪੈਦਾ ਹੋ ਜਾਂਦੀ ਹੈ (ਅਤੇ ਮਨੁੱਖ) ਹਰ ਵੇਲੇ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਪਰਮਾਤਮਾ ਤੋਂ) ਵਿੱਛੁੜ ਕੇ ਸਦਾ ਭਟਕਦੇ ਫਿਰਦੇ ਹਨ (ਉਹ ਇਹ ਨਹੀਂ ਸਮਝਦੇ ਕਿ ਜਿਨ੍ਹਾਂ ਨਾਲ ਮੋਹ ਹੈ, ਉਹਨਾਂ ਵਿਚੋਂ) ਕੋਈ ਭੀ ਕਿਸੇ ਦੇ ਨਾਲ ਸਦਾ ਦਾ ਸਾਥ ਨਹੀਂ ਨਿਬਾਹ ਸਕਦਾ । ਉਹਨਾਂ ਦੇ ਅੰਦਰ ਹਉਮੈ ਦਾ ਵੱਡਾ ਰੋਗ ਟਿਕਿਆ ਰਹਿੰਦਾ ਹੈ, ਆਤਮਕ ਮੌਤ ਨੇ ਉਹਨਾਂ ਨੂੰ ਸਿਰ-ਪਰਨੇ ਸੁੱਟਿਆ ਹੁੰਦਾ ਹੈ । ਜਿਹੜੇ ਮਨੁੱਖ ਗੁਰੂ ਦੀ ਮਤਿ ਲੈਂਦੇ ਹਨ, ਉਹ ਹਰ ਵੇਲੇ ਪਰਮਾਤਮਾ ਦਾ ਨਾਮ (ਹਿਰਦੇ ਵਿਚ) ਵਸਾ ਕੇ ਸਾਧ ਸੰਗਤਿ ਤੋਂ ਕਦੇ ਨਹੀਂ ਵਿੱਛੁੜਦੇ ।੨।

ਹੇ ਪ੍ਰਭੂ ! ਸਭ ਜੀਵਾਂ ਦਾ ਪੈਦਾ ਕਰਨ ਵਾਲਾ ਸਿਰਫ਼ ਤੂੰ ਹੀ ਹੈਂ, ਅਤੇ ਵਿਚਾਰ ਕਰ ਕੇ ਤੂੰ ਸਦਾ ਸੰਭਾਲ ਭੀ ਕਰਦਾ ਹੈਂ । ਕਈ ਜੀਵਾਂ ਨੂੰ ਗੁਰੂ ਦੀ ਰਾਹੀਂ ਤੂੰ ਆਪ (ਆਪਣੇ ਨਾਲ) ਜੋੜਿਆ ਹੋਇਆ ਹੈ, (ਗੁਰੂ ਉਹਨਾਂ ਨੂੰ ਤੇਰੀ) ਭਗਤੀ ਦੇ ਖ਼ਜ਼ਾਨੇ ਬਖ਼ਸ਼ਦਾ ਹੈ । ਹੇ ਪ੍ਰਭੂ ! ਮੈਂ ਹੋਰ ਕਿਸ ਅੱਗੇ ਕੋਈ ਫਰਿਆਦ ਕਰਾਂ ? ਤੂੰ ਆਪ ਹੀ (ਸਾਡੇ ਦਿਲਾਂ ਦੀ) ਹਰੇਕ ਮੰਗ ਜਾਣਦਾ ਹੈਂ ।੩।

ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਪਰ ਉਸ ਦੀ ਮਿਹਰ ਦੀ ਨਿਗਾਹ ਨਾਲ ਹੀ ਮਿਲਦਾ ਹੈ । (ਜਿਸ ਉਤੇ ਮਿਹਰ ਦੀ ਨਿਗਾਹ ਹੁੰਦੀ ਹੈ, ਉਹ ਮਨੁੱਖ) ਗੁਰੂ ਦੀ ਰਾਹੀਂ ਆਤਮਕ ਅਡੋਲਤਾ ਵਿਚ ਟਿੱਕ ਕੇ ਪਿਆਰ ਵਿਚ ਟਿੱਕ ਕੇ ਹਰ ਵੇਲੇ ਪਰਮਾਤਮਾ ਦਾ ਨਾਮ ਉਚਾਰਦਾ ਹੈ । ਹੇ ਨਾਨਕ ! (ਉਸ ਮਨੁੱਖ ਵਾਸਤੇ) ਹਰਿ-ਨਾਮ ਹੀ ਖ਼ਜ਼ਾਨਾ ਹੈ, ਉਹ ਨਾਮ ਵਿਚ ਹੀ ਚਿੱਤ ਜੋੜੀ ਰੱਖਦਾ ਹੈ ।੪।੩।

ਮਲਾਰ ਮਹਲਾ ੩ ॥ ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥ ਅਨਦਿਨੁ ਗੁਣ ਗਾਵੈ ਨਿਤ ਸਾਚੇ ਸਚਿ ਸਮਾਵੈ ਸੋਈ ॥੧॥ ਮਨ ਰੇ ਗੁਰਮੁਖਿ ਰਿਦੈ ਵੀਚਾਰਿ ॥ ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ ਚਲਣੁ ਰਿਦੈ ਸਮ੍ਾਲਿ ॥੧॥ ਰਹਾਉ ॥ ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥ ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ ॥ ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ ॥੨॥ ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ ॥ ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ ॥ ਆਪੇ ਦਇਆ ਕਰੇ ਸੁਖਦਾਤਾ ਜਪੀਐ ਸਾਰਿੰਗਪਾਣੀ ॥੩॥ ਆਵਣ ਜਾਣਾ ਬਹੁੜਿ ਨ ਹੋਵੈ ਗੁਰਮੁਖਿ ਸਹਜਿ ਧਿਆਇਆ ॥ ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ ॥ ਸਾਚੇ ਹੀ ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ ॥੪॥ ਏਕੋ ਏਕੁ

**ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ ॥ ਏਕੋੁ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ ॥ ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ ॥੫॥੪॥ (ਪੰਨਾ ੧੨੫੮-੧੨੫੯)**

**ਪਦ ਅਰਥ**:— ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਰਹਾਂ । ਸੋਈ—ਉਹ (ਗੁਰੂ) ਹੀ । ਪਰਸਾਦਿ—ਕਿਰਪਾ ਨਾਲ । ਪਰਮਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਵਡਿਆਈ—ਸੋਭਾ, ਇੱਜ਼ਤ । ਅਨਦਿਨੁ—ਹਰ ਰੋਜ਼, ਹਰ ਵੇਲੇ । ਗਾਵੈ—ਗਾਂਦਾ ਹੈ (ਇਕ-ਵਚਨ) । ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ।੧।ਰਹਾਉ।

ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਰਿਦੈ—ਹਿਰਦੇ ਵਿਚ । ਤਜਿ—ਛੱਡ ਦੇਹ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਸਮ੍ਹਾਲਿ—ਚੇਤੇ ਰੱਖ । ਚਲਣੁ—ਕੂਚ ।੧।ਰਹਾਉ।

ਹੋਰੁ—(ਗੁਰੂ ਤੋਂ ਬਿਨਾ ਕੋਈ) ਹੋਰ । ਦਾਤਾ—(ਨਾਮ ਦੀ) ਦਾਤਿ ਦੇਣ ਵਾਲਾ । ਜੀਅ ਦਾਨੁ—ਆਤਮਕ ਜੀਵਨ ਦੀ ਦਾਤਿ । ਦੇਇ—ਦੇਂਦਾ ਹੈ । ਤ੍ਰਿਪਤਾਸੇ—ਰੱਜ ਜਾਂਦੇ ਹਨ । ਸਚੈ ਨਾਮਿ—ਸਦਾ-ਥਿਰ ਹਰਿ-ਨਾਮ ਵਿਚ । ਸਮਾਹੀ—ਸਮਾਹਿ, ਲੀਨ ਰਹਿੰਦੇ ਹਨ (ਬਹੁ-ਵਚਨ) । ਰਵਿਆ—ਮੌਜੂਦ । ਰਿਦ ਅੰਤਰਿ—ਹਿਰਦੇ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੨।

ਸਬਦੀ—ਸ਼ਬਦ ਵਿਚ । ਭੇਦਿਆ—ਵਿੱਝ ਗਿਆ । ਸਾਚੀ ਬਾਣੀ—ਸਦਾ-ਥਿਰ ਹਰੀ ਦੀ ਸਿਫ਼ਤਿ-ਸਾਲਾਹ ਦੀ ਬਾਣੀ । ਅਲਖੁ—ਜਿਸ ਦਾ ਸਹੀ ਸਰੂਪ ਸਮਝਿਆ ਨਹੀਂ ਜਾ ਸਕਦਾ । ਗੁਰਮੁਖਿ—ਗੁਰੂ ਦੀ ਰਾਹੀਂ । ਅਕਥ—ਜਿਸ ਦਾ ਮੁਕੰਮਲ ਸਰੂਪ ਬਿਆਨ ਨਾਹ ਹੋ ਸਕੇ । ਅਕਥ ਕਹਾਣੀ—ਅਕੱਥ ਹਰੀ ਦੀ ਸਿਫ਼ਤਿ-ਸਾਲਾਹ । ਜਪੀਐ—ਜਪਿਆ ਜਾ ਸਕਦਾ ਹੈ । ਸਾਰਿੰਗ ਪਾਣੀ—(ਸਾਰਿੰਗ—ਧਨੁਖ । ਪਾਣੀ—ਹੱਥ) ਜਿਸ ਦੇ ਹੱਥ ਵਿਚ ਧਨੁਖ ਹੈ, ਧਨੁਖ-ਧਾਰੀ ਪ੍ਰਭੂ ।੩।

ਬਹੁੜਿ—ਮੁੜ । ਮਨ ਹੀ ਤੇ—ਮਨ ਤੋਂ ਹੀ, ਅੰਦਰੋਂ ਹੀ । ਮਨੁ ਮਿਲਿਆ—ਆਪੇ ਦੀ ਸੂਝ ਪੈ ਗਈ । ਮਨ ਹੀ—ਮਨਿ ਹੀ, ਮਨ ਵਿਚ ਹੀ, ਅੰਦਰ ਹੀ । ਮੰਨੁ—ਮਨ । ਸਾਚੇ ਹੀ ਸਾਚਿ—ਸਦਾ ਹੀ ਸਦਾ-ਥਿਰ ਪ੍ਰਭੂ ਵਿਚ । ਸਚੁ—ਸਦਾ ਕਾਇਮ ਰਹਿਣ ਵਾਲਾ ਹਰੀ । ਆਪੁ—ਆਪਾ-ਭਾਵ ।੪।

ਮਨਿ—ਮਨ ਵਿਚ । ਏਕੋੁ—(ਅੱਖਰ 'ਕ' ਦੇ ਨਾਲ ਦੋ ਲਗਾਂ—ੋ ਅਤੇ ੁ ਹਨ । ਅਸਲ ਲਫ਼ਜ਼ 'ਏਕੁ' ਹੈ । ਇਥੇ 'ਏਕੋ' ਪੜ੍ਹਨਾ ਹੈ) । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਜਗਿ—ਜਗਤ ਵਿਚ । ਤੇ—ਤੋਂ । ਧੁਰਿ—ਧੁਰ-ਦਰਗਾਹ ਤੋਂ ।੫।

**ਅਰਥ**:— ਹੇ (ਮੇਰੇ) ਮਨ ! ਗੁਰੂ ਦੀ ਸਰਨ ਪੈ ਕੇ ਹਿਰਦੇ ਵਿਚ (ਪਰਮਾਤਮਾ ਦੇ ਗੁਣਾਂ ਨੂੰ) ਵਿਚਾਰਿਆ ਕਰ । ਹੇ ਭਾਈ ! ਝੂਠ ਛੱਡ, ਕੁਟੰਬ (ਦਾ ਮੋਹ) ਛੱਡ, ਹਉਮੈ ਤਿਆਗ, ਆਤਮਕ ਮੌਤ ਲਿਆਉਣ ਵਾਲੀ ਤ੍ਰਿਸ਼ਨਾ ਛੱਡ । ਹਿਰਦੇ ਵਿਚ ਸਦਾ ਯਾਦ ਰੱਖ (ਕਿ ਇਥੋਂ) ਕੂਚ ਕਰਨਾ (ਹੈ) ।੧।ਰਹਾਉ।

ਹੇ ਭਾਈ ! ਮੈਂ ਤਾਂ ਸਦਾ (ਆਪਣੇ) ਗੁਰੂ ਨੂੰ ਹੀ ਸਲਾਹੁੰਦਾ ਹਾਂ, ਉਹ ਸਾਰੇ ਸੁਖ ਦੇਣ ਵਾਲਾ ਹੈ (ਮੇਰੇ ਵਾਸਤੇ) ਉਹ ਨਾਰਾਇਣ ਪ੍ਰਭੂ ਹੈ । (ਜਿਸ ਮਨੁੱਖ ਨੇ) ਗੁਰੂ ਦੀ ਕਿਰਪਾ ਨਾਲ ਸਭ ਤੋਂ ਉੱਚਾ ਆਤਮਕ ਦਰਜਾ ਹਾਸਲ ਕਰ ਲਿਆ, ਉਸ ਦੀ (ਲੋਕ ਪਰਲੋਕ ਵਿੱਚ) ਬੜੀ ਇੱਜ਼ਤ ਬਣ ਗਈ, ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਸਦਾ ਗੁਣ ਗਾਂਦਾ ਹੈ, ਉਹ ਮਨੁੱਖ ਸਦਾ-ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।੧।

ਹੇ ਭਾਈ ! ਪਰਮਾਤਮਾ ਦੇ ਨਾਮ ਦੀ ਦਾਤਿ ਦੇਣ ਵਾਲਾ (ਸਿਰਫ਼) ਗੁਰੂ (ਹੀ) ਹੈ, (ਨਾਮ ਦੀ ਦਾਤਿ) ਦੇਣ ਵਾਲਾ (ਗੁਰੂ ਤੋਂ ਬਿਨਾ) ਹੋਰ ਕੋਈ ਨਹੀਂ । ਜਿਨ੍ਹਾਂ ਮਨੁੱਖਾਂ ਨੂੰ ਗੁਰੂ ਆਤਮਕ ਜੀਵਨ ਦੀ ਦਾਤਿ ਦੇਂਦਾ ਹੈ, ਉਹ

(ਮਾਇਆ ਦੀ ਤ੍ਰਿਸ਼ਨਾ ਵੱਲੋਂ) ਰੱਜ ਜਾਂਦੇ ਹਨ, ਉਹ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਲੀਨ ਰਹਿੰਦੇ ਹਨ, ਉਹਨਾਂ ਦੇ ਹਿਰਦੇ ਵਿਚ ਪਰਮਾਤਮਾ (ਦਾ ਨਾਮ) ਹਰ ਵੇਲੇ ਵੱਸਿਆ ਰਹਿੰਦਾ ਹੈ, ਉਹ ਆਤਮਕ ਅਡੋਲਤਾ ਵਿਚ ਸਦਾ ਟਿਕੇ ਰਹਿੰਦੇ ਹਨ ।੨।

ਹੇ ਭਾਈ ! ਮੇਰਾ ਪ੍ਰਭੂ ਅਲੱਖ ਹੈ ਉਸ ਦਾ ਸਹੀ ਸਰੂਪ ਸਮਝਿਆ ਨਹੀਂ ਜਾ ਸਕਦਾ । ਗੁਰੂ ਦੀ ਸਰਨ ਪੈ ਕੇ ਉਸ ਅਕੱਥ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ । ਜਿਸ ਮਨੁੱਖ ਦਾ ਇਹ ਮਨ ਗੁਰੂ ਦੇ ਸ਼ਬਦ ਵਿਚ ਵਿੱਝ ਜਾਂਦਾ ਹੈ, ਉਸ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਟਿਕੀ ਰਹਿੰਦੀ ਹੈ । ਹੇ ਭਾਈ ! ਸਾਰੇ ਸੁਖ ਦੇਣ ਵਾਲਾ ਧਨੁਖ-ਧਾਰੀ ਪ੍ਰਭੂ ਆਪ ਹੀ ਜਦੋਂ ਮਿਹਰ ਕਰਦਾ ਹੈ, ਤਾਂ ਉਸ ਦਾ ਨਾਮ ਜਪਿਆ ਜਾ ਸਕਦਾ ਹੈ ।੩।

ਹੇ ਭਾਈ ! ਗੁਰੂ ਦੇ ਸਨਮੁਖ ਹੋ ਕੇ ਜਿਸ ਮਨੁੱਖ ਨੇ ਆਤਮਕ ਅਡੋਲਤਾ ਵਿਚ (ਟਿੱਕ ਕੇ) ਪਰਮਾਤਮਾ ਦਾ ਨਾਮ ਸਿਮਰਿਆ, ਉਸ ਨੂੰ ਮੁੜ ਜਨਮ ਮਰਨ ਦਾ ਗੇੜ ਨਹੀਂ ਹੁੰਦਾ । ਉਸ ਨੂੰ ਆਪਣੇ ਅੰਦਰੋਂ ਹੀ ਆਪੇ ਦੀ ਸੂਝ ਹੋ ਜਾਂਦੀ ਹੈ, ਉਸ ਨੂੰ ਮਾਲਕ-ਪ੍ਰਭੂ ਮਿਲ ਪੈਂਦਾ ਹੈ, ਉਸ ਦਾ ਮਨ (ਫਿਰ) ਅੰਦਰ ਹੀ ਲੀਨ ਹੋ ਜਾਂਦਾ ਹੈ । ਸਦਾ-ਥਿਰ ਹਰੀ ਨੂੰ (ਹਿਰਦੇ ਵਿਚ ਵਸਾ ਕੇ) ਉਹ ਹਰ ਵੇਲੇ ਸਦਾ-ਥਿਰ ਪ੍ਰਭੂ ਵਿਚ ਹੀ ਗਿੱਝਾ ਰਹਿੰਦਾ ਹੈ, ਉਹ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰ ਲੈਂਦਾ ਹੈ ।੪।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦਾ ਨਾਮ ਪਰਮਾਤਮਾ ਪਾਸੋਂ ਹੀ ਮਿਲਦਾ ਹੈ । (ਮਿਲਦਾ ਉਹਨਾਂ ਨੂੰ ਹੈ) ਜਿਨ੍ਹਾਂ ਦੇ ਭਾਗਾਂ ਵਿਚ ਧੁਰ ਦਰਗਾਹ ਤੋਂ ਹੀ (ਨਾਮ ਦੀ ਪ੍ਰਾਪਤੀ ਦਾ ਲੇਖ) ਲਿਖਿਆ ਹੁੰਦਾ ਹੈ । ਉਹਨਾਂ ਦੇ ਮਨ ਵਿਚ ਸਦਾ ਮਾਲਕ-ਪ੍ਰਭੂ ਹੀ ਵੱਸਿਆ ਰਹਿੰਦਾ ਹੈ, ਹੋਰ ਕੋਈ ਦੂਜਾ ਨਹੀਂ ਵੱਸਦਾ । ਉਹਨਾਂ ਨੂੰ ਆਤਮਕ ਜੀਵਨ ਦੇਣ ਵਾਲਾ ਸਿਰਫ਼ ਹਰਿ-ਨਾਮ ਹੀ ਮਿੱਠਾ ਲੱਗਦਾ ਹੈ । ਜਗਤ ਵਿਚ (ਹਰ ਥਾਂ ਉਹਨਾਂ ਨੂੰ) ਉਹੀ ਦਿੱਸਦਾ ਹੈ ਜੋ ਪਵਿੱਤਰ ਹੈ ਅਤੇ ਸਦਾ ਕਾਇਮ ਰਹਿਣ ਵਾਲਾ ਹੈ ।੫।੪।

**ਮਲਾਰ ਮਹਲਾ ੩ ॥ ਗਣ ਗੰਧਰਬ ਨਾਮੇ ਸਭਿ ਉਧਰੇ ਗੁਰ ਕਾ ਸਬਦੁ ਵੀਚਾਰਿ ॥ ਹਉਮੈ ਮਾਰਿ ਸਦ ਮੰਨਿ ਵਸਾਇਆ ਹਰਿ ਰਾਖਿਆ ਉਰਿ ਧਾਰਿ ॥ ਜਿਸਹਿ ਬੁਝਾਏ ਸੋਈ ਬੂਝੈ ਜਿਸ ਨੋ ਆਪੇ ਲਏ ਮਿਲਾਇ ॥ ਅਨਦਿਨੁ ਬਾਣੀ ਸਬਦੇ ਗਾਂਵੈ ਸਾਚਿ ਰਹੈ ਲਿਵ ਲਾਇ ॥੧॥ ਮਨ ਮੇਰੇ ਖਿਨੁ ਖਿਨੁ ਨਾਮੁ ਸਮ੍ਹਾਲਿ ॥ ਗੁਰ ਕੀ ਦਾਤਿ ਸਬਦ ਸੁਖੁ ਅੰਤਰਿ ਸਦਾ ਨਿਬਹੈ ਤੇਰੈ ਨਾਲਿ ॥੧॥ ਰਹਾਉ ॥ ਮਨਮੁਖ ਪਾਖੰਡੁ ਕਦੇ ਨ ਚੂਕੈ ਦੂਜੈ ਭਾਇ ਦੁਖੁ ਪਾਏ ॥ ਨਾਮੁ ਵਿਸਾਰਿ ਬਿਖਿਆ ਮਨਿ ਰਾਤੇ ਬਿਰਥਾ ਜਨਮੁ ਗਵਾਏ ॥ ਇਹ ਵੇਲਾ ਫਿਰਿ ਹਥਿ ਨ ਆਵੈ ਅਨਦਿਨੁ ਸਦਾ ਪਛੁਤਾਏ ॥ ਮਰਿ ਮਰਿ ਜਨਮੈ ਕਦੇ ਨ ਬੂਝੈ ਵਿਸਟਾ ਮਾਹਿ ਸਮਾਏ ॥੨॥ (ਪੰਨਾ ੧੨੫੯)**

**ਪਦ ਅਰਥ**:— ਗਣ—ਦੇਵਤਿਆਂ ਦੀ ਇਕ ਸ਼੍ਰੇਣੀ ਜੋ ਸ਼ਿਵ ਜੀ ਦੀ ਉਪਾਸਕ ਮੰਨੀ ਜਾਂਦੀ ਹੈ । ਗੰਧਰਬ—ਦੇਵਤਿਆਂ ਦੇ ਰਾਗੀ । ਨਾਮੇ—ਨਾਮਿ ਹੀ, ਨਾਮ ਦੀ ਰਾਹੀਂ ਹੀ । ਉਧਰੇ—ਸੰਸਾਰ-ਸਮੁੰਦਰ ਤੋਂ ਪਾਰ ਲੰਘੇ । ਵੀਚਾਰਿ—ਵਿਚਾਰ ਕੇ, ਮਨ ਵਿਚ ਵਸਾ ਕੇ । ਮਾਰਿ—ਮਾਰ ਕੇ । ਸਦ—ਸਦਾ । ਮੰਨਿ—ਮਨਿ, ਮਨ ਵਿਚ । ਉਰਿ—ਹਿਰਦੇ ਵਿਚ । ਜਿਸਹਿ—(ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਆਪੇ—ਆਪ ਹੀ । ਅਨਦਿਨੁ—(ਅਨੁਦਿਨਜ਼) ਹਰ ਰੋਜ਼, ਹਰ ਵੇਲੇ । ਸਬਦੇ—(ਗੁਰੂ ਦੇ) ਸ਼ਬਦ ਦੀ ਰਾਹੀਂ । ਗਾਵੈ—ਗਾਂਦਾ ਹੈ (ਇਕ-ਵਚਨ) । ਸਾਚਿ—ਸਦਾ-ਥਿਰ ਪ੍ਰਭੂ ਵਿਚ । ਲਿਵ ਲਾਇ—ਸੁਰਤਿ ਜੋੜ ਕੇ ।੧।

ਮਨ—ਹੇ ਮਨ ! ਖਿਨੁ ਖਿਨੁ—ਹਰੇਕ ਖਿਨ । ਸਮ੍ਾਲਿ—ਚੇਤੇ ਕਰਦਾ ਰਹੁ । ਸਬਦ ਸੁਖੁ—ਸ਼ਬਦ ਦਾ ਆਨੰਦ । ਅੰਤਰਿ—ਹਿਰਦੇ ਵਿਚ । ਨਿਬਹੈ—ਸਾਥ ਬਣਾਈ ਰੱਖਦਾ ਹੈ ।੧।ਰਹਾਉ।

ਮਨਮੁਖ ਪਾਖੰਡੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਵਿਖਾਵਾ । ਚੂਕੈ—ਮੁੱਕਦਾ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਵਿਸਾਰਿ—ਭੁਲਾ ਕੇ । ਬਿਖਿਆ—ਮਾਇਆ । ਮਨਿ—ਮਨ ਦੀ ਰਾਹੀਂ, ਮਨੋਂ । ਰਾਤੇ—ਰੱਤੇ ਹੋਏ, ਮਸਤ । ਹਥਿ ਨ ਆਵੈ—ਨਹੀਂ ਮਿਲਦਾ । ਹਥਿ—ਹੱਥ ਵਿਚ । ਮਰਿ—ਮਰ ਕੇ । ਮਾਹਿ—ਵਿਚ ।੨।

**ਅਰਥ**:— ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਇਕ ਇਕ ਖਿਨ ਯਾਦ ਕਰਦਾ ਰਹੁ । ਗੁਰੂ ਦੇ ਬਖ਼ਸ਼ੇ ਸ਼ਬਦ ਦਾ ਆਨੰਦ ਤੇਰੇ ਅੰਦਰ ਟਿਕਿਆ ਰਹੇਗਾ । ਹੇ ਮਨ ! (ਇਹ ਹਰਿ-ਨਾਮ) ਤੇਰੇ ਨਾਲ ਸਦਾ ਸਾਥ ਬਣਾਈ ਰੱਖੇਗਾ ।੧।ਰਹਾਉ।

ਹੇ ਭਾਈ ! ਗਣ ਗੰਧਰਬ (ਆਦਿਕ ਦੇਵ-ਸ਼੍ਰੇਣੀਆਂ ਦੇ ਲੋਕ) ਸਾਰੇ ਪਰਮਾਤਮਾ ਦੇ ਨਾਮ ਦੀ ਰਾਹੀਂ ਹੀ, ਗੁਰੂ ਦਾ ਸ਼ਬਦ ਮਨ ਵਿਚ ਵਸਾ ਕੇ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘੇ ਹਨ । (ਜਿਨ੍ਹਾਂ ਨੇ) ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਟਿਕਾਈ ਰੱਖਿਆ, ਉਹਨਾਂ ਨੇ (ਆਪਣੇ ਅੰਦਰੋਂ) ਹਉਮੈ ਨੂੰ ਮੁਕਾ ਕੇ ਪ੍ਰਭੂ ਦੇ ਨਾਮ ਨੂੰ ਸਦਾ ਆਪਣੇ ਮਨ ਵਿਚ ਵਸਾ ਲਿਆ ।

ਹੇ ਭਾਈ ! ਉਹੀ ਮਨੁੱਖ (ਇਸ ਸਹੀ ਜੀਵਨ-ਰਾਹ ਨੂੰ) ਸਮਝਦਾ ਹੈ, ਜਿਸ ਨੂੰ ਪਰਮਾਤਮਾ ਆਪ ਹੀ ਸੂਝ ਬਖ਼ਸ਼ਦਾ ਹੈ, ਜਿਸ ਨੂੰ ਆਪ (ਆਪਣੇ ਚਰਨਾਂ ਵਿਚ) ਜੋੜਦਾ ਹੈ । ਉਹ ਮਨੁੱਖ ਗੁਰੂ ਦੀ ਬਾਣੀ ਦੀ ਰਾਹੀਂ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ) ਗਾਂਦਾ ਹੈ, ਅਤੇ ਸਦਾ-ਥਿਰ ਪ੍ਰਭੂ ਵਿਚ ਸੁਰਤਿ ਜੋੜੀ ਰੱਖਦਾ ਹੈ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਪਖੰਡ ਕਦੇ ਮੁੱਕਦਾ ਨਹੀਂ । ਉਹ ਮਾਇਆ ਦੇ ਮੋਹ ਵਿਚ ਦੁੱਖ ਸਹਾਰਦਾ ਰਹਿੰਦਾ ਹੈ । ਪ੍ਰਭੂ-ਨਾਮ ਨੂੰ ਭੁਲਾ ਕੇ ਆਪਣੇ ਮਨੋਂ ਮਾਇਆ ਵਿਚ ਰੰਗਿਆ ਰਹਿਣ ਕਰਕੇ ਉਹ ਆਪਣੀ ਜ਼ਿੰਦਗੀ ਵਿਅਰਥ ਗਵਾਂਦਾ ਹੈ । ਉਸ ਨੂੰ ਇਹ (ਮਨੁੱਖਾ ਜਨਮ ਦਾ) ਸਮਾ ਮੁੜ ਨਹੀਂ ਮਿਲਦਾ, (ਇਸ ਵਾਸਤੇ) ਸਦਾ ਹੱਥ ਮਲਦਾ ਰਹਿੰਦਾ ਹੈ । ਉਹ ਸਦਾ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ (ਸਹੀ ਜੀਵਨ-ਰਾਹ ਨੂੰ) ਸਮਝ ਨਹੀਂ ਸਕਦਾ, ਅਤੇ (ਵਿਕਾਰਾਂ ਦੇ) ਗੰਦ ਵਿਚ ਲੀਨ ਰਹਿੰਦਾ ਹੈ ।੨।

**ਗੁਰਮੁਖਿ ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ ॥ ਜੀਵਨ ਮੁਕਤਿ ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਿ ਧਾਰਿ ॥ ਮਨੁ ਤਨੁ ਨਿਰਮਲੁ ਨਿਰਮਲ ਮਤਿ ਊਤਮ ਊਤਮ ਬਾਣੀ ਹੋਈ ॥ ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ ॥੩॥ ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ ॥ ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ ਸਮੇਇ ॥ ਅੰਤਰਿ ਵਸਿਆ ਅਲਖ ਅਭੇਵਾ ਗੁਰਮੁਖਿ ਹੋਇ ਲਖਾਇ ॥ ਨਾਨਕ ਜਿਸੁ ਭਾਵੈ ਤਿਸੁ ਆਪੇ ਦੇਵੈ ਭਾਵੈ ਤਿਵੈ ਚਲਾਇ ॥੪॥੫॥ (ਪੰਨਾ ੧੨੫੯)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਨਾਮਿ—ਨਾਮ (-ਰੰਗ) ਵਿਚ । ਸੇ—ਉਹ (ਬਹੁ-ਵਚਨ) । ਜੀਵਨ ਮੁਕਤਿ—ਜਿਨ੍ਹਾਂ ਨੂੰ ਜੀਊਂਦਿਆਂ ਹੀ ਵਿਕਾਰਾਂ ਤੋਂ ਖ਼ਲਾਸੀ ਪ੍ਰਾਪਤ ਹੋ ਜਾਂਦੀ ਹੈ । ਉਰਿ—ਹਿਰਦੇ ਵਿਚ । ਨਿਰਮਲੁ—ਪਵਿੱਤਰ । ਬਾਣੀ—ਬੋਲ-ਚਾਲ । ਜਾਤਾ—ਡੂੰਘੀ ਸਾਂਝ ਪਾ ਲਈ ।੩।

ਆਪੇ—ਆਪ ਹੀ । ਨਦਰਿ—ਮਿਹਰ ਦੀ ਨਿਗਾਹ । ਕਰੇਇ—ਕਰਦਾ ਹੈ (ਇਕ-ਵਚਨ) । ਰਾਤਾ—ਰੰਗਿਆ ਹੋਇਆ । ਸੇਵਾ—ਭਗਤੀ । ਸਮੇਇ—ਸਮਾਈ ਰਹਿੰਦੀ ਹੈ, ਲੀਨ ਰਹਿੰਦੀ ਹੈ । ਅੰਤਰਿ—ਅੰਦਰ । ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਅਭੇਵਾ—ਜਿਸ ਦਾ ਭੇਤ ਨ ਪਾਇਆ ਜਾ ਸਕੇ । ਜਿਸੁ ਭਾਵੈ—ਜੋ ਤਿਸੁ ਭਾਵੈ, ਜਿਹੜਾ ਉਸ ਨੂੰ ਪਿਆਰਾ ਲੱਗਦਾ ਹੈ । ਭਾਵੈ—ਜਿਵੇਂ ਉਸ ਦੀ ਰਜ਼ਾ ਹੁੰਦੀ ਹੈ । ਚਲਾਇ—ਜੀਵਨ-ਰਾਹ ਉਤੇ ਤੋਰਦਾ ਹੈ ।੪।

**ਅਰਥ**:— ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਹਰਿ-ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੇ ਹਨ, ਉਹ ਜੀਊਂਦੇ ਹੀ (ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਹੀ) ਵਿਕਾਰਾਂ ਤੋਂ ਖ਼ਲਾਸੀ ਪਾਈ ਰੱਖਦੇ ਹਨ । ਉਹਨਾਂ ਦਾ ਮਨ ਪਵਿੱਤਰ ਹੋ ਜਾਂਦਾ ਹੈ, ਉਹਨਾਂ ਦਾ ਸਰੀਰ ਪਵਿੱਤਰ ਹੋ ਜਾਂਦਾ ਹੈ, ਉਹਨਾਂ ਦੀ ਮਤਿ ਉੱਚੀ ਹੋ ਜਾਂਦੀ ਹੈ, ਉਹਨਾਂ ਦਾ ਬੋਲ-ਚਾਲ ਉੱਤਮ ਹੋ ਜਾਂਦਾ ਹੈ । ਉਹ ਮਨੁੱਖ ਇਕ ਸਰਬ-ਵਿਆਪਕ ਪ੍ਰਭੂ ਨਾਲ ਹੀ ਡੂੰਘੀ ਸਾਂਝ ਪਾਈ ਰੱਖਦੇ ਹਨ (ਪ੍ਰਭੂ ਤੋਂ ਬਿਨਾ) ਕੋਈ ਹੋਰ ਦੂਜਾ (ਉਹਨਾਂ ਨੂੰ ਕਿਤੇ) ਨਹੀਂ (ਦਿੱਸਦਾ) ।੩।

ਹੇ ਭਾਈ ! ਪ੍ਰਭੂ ਆਪ ਹੀ ਸਭ ਕੁਝ ਕਰਦਾ ਹੈ ਤੇ (ਜੀਵਾਂ ਪਾਸੋਂ) ਕਰਾਂਦਾ ਹੈ, ਆਪ ਹੀ ਮਿਹਰ ਦੀ ਨਿਗਾਹ (ਜੀਵਾਂ ਉਤੇ) ਕਰਦਾ ਹੈ । (ਜਿਸ ਮਨੁੱਖ ਉਤੇ ਮਿਹਰ ਦੀ ਨਿਗਾਹ ਕਰਦਾ ਹੈ, ਉਸ ਦਾ) ਮਨ (ਉਸ ਦਾ) ਤਨ ਗੁਰੂ ਦੀ ਬਾਣੀ (ਦੇ ਰੰਗ) ਵਿਚ ਰੰਗਿਆ ਰਹਿੰਦਾ ਹੈ, ਉਸ ਦੀ ਸੁਰਤਿ (ਪ੍ਰਭੂ ਦੀ) ਭਗਤੀ ਵਿਚ ਲੀਨ ਰਹਿੰਦੀ ਹੈ । ਉਸ ਦੇ ਅੰਦਰ ਅਲੱਖ ਅਤੇ ਅਭੇਵ ਪ੍ਰਭੂ ਪਰਗਟ ਹੋ ਜਾਂਦਾ ਹੈ । ਗੁਰੂ ਦੇ ਸਨਮੁਖ ਹੋ ਕੇ (ਉਹ ਅੰਦਰ ਵੱਸਦੇ ਪ੍ਰਭੂ ਨੂੰ) ਵੇਖ ਲੈਂਦਾ ਹੈ ।

ਹੇ ਨਾਨਕ ! ਜਿਹੜਾ ਮਨੁੱਖ ਪ੍ਰਭੂ ਨੂੰ ਭਾ ਜਾਂਦਾ ਹੈ ਉਸ ਨੂੰ ਇਹ ਦਾਤਿ ਬਖ਼ਸ਼ਦਾ ਹੈ । ਜਿਵੇਂ ਉਸ ਦੀ ਰਜ਼ਾ ਹੁੰਦੀ ਹੈ ਉਹ (ਜੀਵਾਂ ਨੂੰ) ਜੀਵਨ-ਰਾਹ ਉਤੇ ਤੋਰਦਾ ਹੈ ।੪।੫।

**ਮਲਾਰ ਮਹਲਾ ੩ ਦੁਤੁਕੇ ॥ ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁ ਥਾਨੁ ॥ ਗੁਰ ਸਬਦੀ ਚੂਕੈ ਅਭਿਮਾਨੁ ॥੧॥ ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮੁ ॥ ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ ॥੧॥ ਰਹਾਉ ॥ ਮਨ ਕੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ ॥ ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥੨॥ ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ ॥ ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ ॥੩॥ ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ ॥ ਨਾਨਕ ਨਾਮੁ ਧਿਆਇ ਸਦਾ ਤੂ ਭਵ ਸਾਗਰੁ ਜਿਤੁ ਪਾਵਹਿ ਪਾਰਿ ॥੪॥੬॥ (ਪੰਨਾ ੧੨੫੯-੧੨੬੦)**

**ਪਦ ਅਰਥ**:— ਤੇ—ਤੋਂ, ਪਾਸੋਂ । ਘਰੁ ਦਰੁ ਮਹਲੁ—ਪਰਮਾਤਮਾ ਦਾ ਘਰ ਦਰ ਮਹਲ । ਸੁ—ਉਹ । ਸਬਦੀ—ਸ਼ਬਦ ਦੀ ਰਾਹੀਂ । ਚੂਕੈ—ਮੁੱਕਦਾ ਹੈ ।੧।

ਲਿਲਾਟਿ—ਮੱਥੇ ਉੱਤੇ । ਧੁਰਿ—ਧੁਰ ਦਰਗਾਹ ਤੋਂ । ਅਨਦਿਨੁ—(ਅਨੁਦਿਨਜ਼) ਹਰ ਰੋਜ਼ । ਧਿਆਵਹਿ—ਧਿਆਉਂਦੇ ਹਨ (ਬਹੁ-ਵਚਨ) । ਸਾਚੀ—ਸਦਾ ਕਾਇਮ ਰਹਿਣ ਵਾਲੀ । ਮਾਨੁ—ਆਦਰ, ਸਤਕਾਰ ।੧।ਰਹਾਉ।

ਬਿਧਿ—ਤਰੀਕਾ, ਢੰਗ । ਜਾਣੈ—ਸਮਝਦਾ ਹੈ । ਸਦ—ਸਦਾ । ਸਿਉ—ਨਾਲ । ਸਬਦਿ—ਸ਼ਬਦ ਵਿਚ । ਬੈਰਾਗੀ—ਮਾਇਆ ਦੇ ਮੋਹ ਤੋਂ ਸੁਤੰਤਰ ।੨।

ਖੇਲੈ—ਖੇਡਦਾ ਹੈ । ਬਾਧਾ—ਬੱਝਾ ਹੋਇਆ । ਦਹ ਦਿਸ—ਦਸੀਂ ਪਾਸੀਂ । ਦਿਸ—ਪਾਸਾ । ਨਦਰਿ—ਮਿਹਰ ਦੀ ਨਿਗਾਹ । ਸਾਚਾ—ਸਦਾ ਕਾਇਮ ਰਹਿਣ ਵਾਲਾ । ਗੁਰਮੁਖਿ—ਗੁਰੂ ਦੀ ਰਾਹੀਂ । ਤਤਕਾਲ—ਉਸੇ ਵੇਲੇ । ਵਸਿ—ਵੱਸ ਵਿਚ ।੩।

ਮਨ ਹੂ—ਮਨਹੁ ਹੀ, ਮਨ ਤੋਂ ਹੀ । ਸਬਦਿ—ਸ਼ਬਦ ਦੀ ਰਾਹੀਂ । ਵੀਚਾਰਿ—ਵਿਚਾਰ ਕੇ, ਮਨ ਵਿਚ ਵਸਾ ਕੇ । ਭਵ ਸਾਗਰੁ—ਸੰਸਾਰ-ਸਮੁੰਦਰ । ਜਿਤੁ—ਜਿਸ (ਨਾਮ) ਦੀ ਰਾਹੀਂ । ਪਾਵਹਿ—ਤੂੰ ਹਾਸਲ ਕਰ ਲਏਂ ।੪।

**ਅਰਥ**:— ਹੇ ਭਾਈ ! ਜਿਨ੍ਹਾਂ ਮਨੁੱਖਾਂ ਵਾਸਤੇ (ਉਹਨਾਂ ਦੇ) ਮੱਥੇ ਉਤੇ ਧੁਰ ਦਰਗਾਹ ਤੋਂ ਨਾਮ (ਦਾ ਸਿਮਰਨ) ਲਿਖਿਆ ਹੁੰਦਾ ਹੈ, ਉਹ ਮਨੁੱਖ ਹਰ ਵੇਲੇ ਸਦਾ ਹੀ ਸਦਾ ਹੀ ਨਾਮ ਸਿਮਰਦੇ ਰਹਿੰਦੇ ਹਨ, ਅਤੇ ਸਦਾ ਕਾਇਮ ਰਹਿਣ ਵਾਲੀ ਦਰਗਾਹ ਵਿਚ ਉਹ ਆਦਰ ਪ੍ਰਾਪਤ ਕਰਦੇ ਹਨ ।੧।ਰਹਾਉ।

ਹੇ ਭਾਈ ! ਮਨੁੱਖ ਗੁਰੂ ਪਾਸੋਂ ਹੀ ਪਰਮਾਤਮਾ ਦਾ ਘਰ ਪ੍ਰਭੂ ਦਾ ਦਰ ਪ੍ਰਭੂ ਦਾ ਮਹਲ ਅਤੇ ਥਾਂ ਲੱਭ ਸਕਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਮਨੁੱਖ ਦੇ ਅੰਦਰੋਂ) ਅਹੰਕਾਰ ਮੁੱਕਦਾ ਹੈ ।੧।

ਹੇ ਭਾਈ ! (ਜਿਹੜਾ ਮਨੁੱਖ) ਗੁਰੂ ਪਾਸੋਂ ਮਨ (ਨੂੰ ਜਿੱਤਣ) ਦਾ ਢੰਗ ਸਿੱਖ ਲੈਂਦਾ ਹੈ, ਉਸ ਦੀ ਸੁਰਤਿ ਹਰ ਵੇਲੇ ਸਦਾ ਹੀ ਪਰਮਾਤਮਾ (ਦੇ ਚਰਨਾਂ) ਨਾਲ ਲੱਗੀ ਰਹਿੰਦੀ ਹੈ । ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ, ਉਹ ਸਦਾ (ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦੇ ਹਨ, ਉਹ ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪ੍ਰਾਪਤ ਕਰਦੇ ਹਨ ।੨।

ਹੇ ਭਾਈ ! (ਮਨੁੱਖ ਦਾ) ਇਹ ਮਨ (ਪਰਮਾਤਮਾ ਦੇ) ਹੁਕਮ ਦਾ ਬੱਝਾ ਹੋਇਆ ਹੀ (ਮਾਇਆ ਦੀਆਂ ਖੇਡਾਂ) ਖੇਡਦਾ ਰਹਿੰਦਾ ਹੈ, ਅਤੇ ਇਕ ਖਿਨ ਵਿਚ ਹੀ ਦਸੀਂ ਪਾਸੀਂ ਦੌੜ ਭੱਜ ਆਉਂਦਾ ਹੈ । ਜਦੋਂ ਸਦਾ-ਥਿਰ ਪ੍ਰਭੂ ਆਪ ਹੀ (ਕਿਸੇ ਮਨੁੱਖ ਉਤੇ) ਮਿਹਰ ਦੀ ਨਿਗਾਹ ਕਰਦਾ ਹੈ, ਤਦੋਂ ਉਸ ਦਾ ਇਹ ਮਨ ਗੁਰੂ ਦੀ ਸਰਨ ਦੀ ਬਰਕਤਿ ਨਾਲ ਬੜੀ ਛੇਤੀ ਵੱਸ ਵਿਚ ਆ ਜਾਂਦਾ ਹੈ ।੩।

ਹੇ ਭਾਈ ! ਜਦੋਂ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਗੁਣਾਂ ਨੂੰ) ਆਪਣੇ ਮਨ ਵਿਚ ਵਸਾ ਕੇ (ਸਹੀ ਜੀਵਨ-ਰਾਹ ਨੂੰ) ਸਮਝਦਾ ਹੈ, ਤਾਂ ਉਹ ਆਪਣੇ ਅੰਦਰੋਂ ਹੀ ਇਸ ਮਨ ਨੂੰ ਵੱਸ ਵਿਚ ਰੱਖਣ ਦੀ ਜਾਚ ਸਿੱਖ ਲੈਂਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਤੂੰ ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰ, ਜਿਸ ਨਾਮ ਦੀ ਰਾਹੀਂ ਤੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਹਿਂਗਾ ।੪।੬।

**ਮਲਾਰ ਮਹਲਾ ੩ ॥ ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ ਘਟਿ ਘਟਿ ਰਹਿਆ ਸਮਾਈ ॥ ਏਕਸੁ ਬਿਨੁ ਮੈ ਅਵਰੁ ਨ ਜਾਣਾ ਸਤਿਗੁਰਿ ਦੀਆ ਬੁਝਾਈ ॥੧॥ ਮਨ ਮੇਰੇ ਨਾਮਿ ਰਹਉ ਲਿਵ ਲਾਈ ॥ ਅਦਿਸਟੁ ਅਗੋਚਰੁ ਅਪਰੰਪਰੁ ਕਰਤਾ ਗੁਰ ਕੈ ਸਬਦਿ ਹਰਿ ਧਿਆਈ ॥੧॥ ਰਹਾਉ ॥ ਮਨੁ ਤਨੁ ਭੀਜੈ ਏਕ ਲਿਵ ਲਾਗੈ ਸਹਜੇ ਰਹੇ ਸਮਾਈ ॥ ਗੁਰ ਪਰਸਾਦੀ ਭ੍ਰਮੁ ਭਉ ਭਾਗੈ ਏਕ ਨਾਮਿ ਲਿਵ ਲਾਈ ॥੨॥ ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ ॥ ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ ॥੩॥ ਜਹ ਜਹ ਦੇਖਾ ਤਹ ਏਕੋ ਸੋਈ ਇਹ ਗੁਰਮਤਿ ਬੁਧਿ ਪਾਈ ॥ ਮਨੁ ਤਨੁ ਪ੍ਰਾਨ ਧਰੀ ਤਿਸੁ ਆਗੈ ਨਾਨਕ ਆਪੁ ਗਵਾਈ ॥੪॥੭॥ (ਪੰਨਾ ੧੨੬੦)**

**ਪਦ ਅਰਥ**:— ਜੀਉ—ਜਿੰਦ । ਪਿੰਡੁ—ਸਰੀਰ । ਸਭਿ—ਸਾਰੇ (ਬਹੁ-ਵਚਨ) । ਤਿਸ ਕੇ—ਉਸ (ਪਰਮਾਤਮਾ) ਦੇ (ਸੰਬੰਧਕ 'ਕੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਘਟਿ ਘਟਿ—ਹਰੇਕ ਸਰੀਰ ਵਿਚ । ਨਾ ਜਾਣਾ—ਨ ਜਾਣਾਂ, ਮੈਂ ਨਹੀਂ ਜਾਣਦਾ । ਸਤਿਗੁਰਿ—ਗੁਰੂ ਨੇ । ਦੀਆ ਬੁਝਾਈ—ਸਮਝਾ ਦਿੱਤਾ ਹੈ ।੧।

ਮਨ—ਹੇ ਮਨ ! ਨਾਮਿ—ਨਾਮ ਵਿਚ । ਰਹਉ—ਰਹਉਂ, ਮੈਂ ਰਹਿੰਦਾ ਹਾਂ । ਲਿਵ—ਸੁਰਤਿ । ਰਹਉ ਲਾਈ—ਰਹਉ ਲਾਇ, ਲਾਇ ਰਹਉ, ਮੈਂ ਲਾਈ ਰੱਖਦਾ ਹਾਂ । ਅਗੋਚਰੁ—(ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਅਪਰੰਪਰ—ਪਰੇ ਤੋਂ ਪਰੇ । ਕਰਤਾ—ਕਰਤਾਰ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ ।੧।ਰਹਾਉ।

ਭੀਜੈ—ਭਿੱਜ ਜਾਂਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ ਹੀ । ਪਰਸਾਦੀ—ਕਿਰਪਾ ਨਾਲ । ਭ੍ਰਮੁ—ਭਟਕਣਾ । ਨਾਮਿ—ਨਾਮ ਵਿਚ ।੨।

ਗੁਰ ਬਚਨੀ—ਗੁਰੂ ਦੇ ਬਚਨਾਂ ਉੱਤੇ ਤੁਰ ਕੇ । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਗਤਿ—ਉੱਚੀ ਆਤਮਕ ਅਵਸਥਾ । ਗਤਿ ਮਤਿ—ਉੱਚੀ ਆਤਮਕ ਅਵਸਥਾ ਪ੍ਰਾਪਤ ਕਰਨ ਵਾਲੀ ਸੂਝ । ਤਬ ਹੀ—ਤਦੋਂ ਹੀ । ਕੋਟਿ—ਕ੍ਰੋੜਾਂ । ਕਿਸਹਿ—ਕਿਸੇ ਵਿਰਲੇ ਨੂੰ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ) । ਤਿਨਿ—ਉਸ (ਮਨੁੱਖ) ਨੇ । ਨਾਮਿ—ਨਾਮ ਵਿਚ ।੩।

ਜਹ—ਜਿੱਥੇ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਸੋਈ—ਉਹ ਹੀ । ਬੁਧਿ—ਅਕਲ । ਧਰੀਂ—ਮੈਂ ਧਰਦਾ ਹਾਂ । ਆਪੁ—ਆਪਾ-ਭਾਵ ।੪।

**ਅਰਥ**:— ਹੇ ਮੇਰੇ ਮਨ ! ਮੈਂ (ਤਾਂ ਸਦਾ) ਪਰਮਾਤਮਾ ਦੇ ਨਾਮ ਵਿਚ ਲਗਨ ਲਾਈ ਰੱਖਦਾ ਹਾਂ । ਜਿਹੜਾ ਕਰਤਾਰ (ਇਹਨਾਂ ਅੱਖਾਂ ਨਾਲ) ਦਿੱਸਦਾ ਨਹੀਂ, ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਜਿਹੜਾ ਬੇਅੰਤ ਹੀ ਬੇਅੰਤ ਹੈ, ਮੈਂ ਉਸ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਧਿਆਉਂਦਾ ਹਾਂ ।੧।ਰਹਾਉ।

ਹੇ ਭਾਈ ! ਗੁਰੂ ਨੇ (ਮੈਨੂੰ) ਸਮਝ ਬਖ਼ਸ਼ੀ ਹੈ ਕਿ ਜਿਹੜਾ ਪਰਮਾਤਮਾ ਹਰੇਕ ਸਰੀਰ ਵਿਚ ਸਮਾ ਰਿਹਾ ਹੈ, ਉਸ ਦੇ ਹੀ ਦਿੱਤੇ ਹੋਏ ਇਹ ਜਿੰਦ ਇਹ ਸਰੀਰ ਇਹ ਪ੍ਰਾਣ ਇਹ ਸਾਰੇ ਅੰਗ ਹਨ । ਹੇ ਭਾਈ ! ਉਸ ਇਕ ਤੋਂ ਬਿਨਾ ਮੈਂ ਕਿਸੇ ਹੋਰ ਨਾਲ ਡੂੰਘੀ ਸਾਂਝ ਨਹੀਂ ਪਾਂਦਾ ।੧।

ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੀ) ਲਗਨ ਇਕ ਪਰਮਾਤਮਾ ਨਾਲ ਲੱਗੀ ਰਹਿੰਦੀ ਹੈ ਉਹਨਾਂ ਦਾ ਮਨ ਉਹਨਾਂ ਦਾ ਤਨ (ਨਾਮ-ਰਸ ਨਾਲ) ਭਿੱਜਾ ਰਹਿੰਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਵਿਚ ਹੀ ਲੀਨ ਰਹਿੰਦੇ ਹਨ । ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਸਿਰਫ਼ ਹਰਿ-ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ, ਉਸ ਦੀ ਭਟਕਣਾ ਉਸ ਦਾ ਹਰੇਕ ਡਰ ਦੂਰ ਹੋ ਜਾਂਦਾ ਹੈ ।੨।

ਹੇ ਭਾਈ ! (ਜਦੋਂ ਮਨੁੱਖ) ਗੁਰੂ ਦੇ ਬਚਨਾਂ ਉੱਤੇ ਤੁਰ ਕੇ ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਾਰ ਕਰਦਾ ਹੈ, ਤਦੋਂ ਹੀ ਉਹ ਉੱਚੀ ਆਤਮਕ ਅਵਸਥਾ ਹਾਸਲ ਕਰ ਸਕਣ ਵਾਲੀ ਅਕਲ ਸਿੱਖਦਾ ਹੈ । ਹੇ ਭਾਈ ! ਕ੍ਰੋੜਾਂ ਵਿਚੋਂ ਜਿਸ ਕਿਸੇ ਵਿਰਲੇ ਮਨੁੱਖ ਨੂੰ (ਗੁਰੂ ਆਤਮਕ ਜੀਵਨ ਦੀ) ਸੂਝ ਦੇਂਦਾ ਹੈ, ਉਸ ਮਨੁੱਖ ਨੇ (ਸਦਾ ਲਈ) ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜ ਲਈ ।੩।

ਹੇ ਨਾਨਕ ! (ਆਖ—ਹੇ ਭਾਈ !) ਮੈਂ ਜਿਧਰ ਜਿਧਰ ਵੇਖਦਾ ਹਾਂ, ਉਧਰ ਉਧਰ ਇਕ ਪਰਮਾਤਮਾ ਹੀ ਵੱਸਦਾ (ਦਿੱਸਦਾ) ਹੈ—ਇਹ ਅਕਲ ਮੈਂ ਗੁਰੂ ਦੀ ਮਤਿ ਦੀ ਰਾਹੀਂ ਸਿੱਖੀ ਹੈ । ਉਸ (ਗੁਰੂ) ਦੇ ਅੱਗੇ ਮੈਂ ਆਪਾ-ਭਾਵ ਗਵਾ ਕੇ ਆਪਣਾ ਮਨ ਆਪਣਾ ਸਰੀਰ ਆਪਣੇ ਪ੍ਰਾਣ ਭੇਟ ਧਰਦਾ ਹਾਂ ।੪।੭।

**ਮਲਾਰ ਮਹਲਾ ੩ ॥ ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ ਸਬਦੇ ਪਾਇਆ ਜਾਈ ॥ ਭਗਤੀ ਰਾਤੇ ਸਦ ਬੈਰਾਗੀ ਦਰਿ ਸਾਚੈ ਪਤਿ ਪਾਈ ॥੧॥ ਮਨ ਰੇ ਮਨ ਸਿਉ ਰਹਉ ਸਮਾਈ ॥ ਗੁਰਮੁਖਿ ਰਾਮ ਨਾਮਿ ਮਨੁ ਭੀਜੈ ਹਰਿ ਸੇਤੀ ਲਿਵ ਲਾਈ ॥੧॥ ਰਹਾਉ ॥ ਮੇਰਾ ਪ੍ਰਭੁ ਅਤਿ ਅਗਮ ਅਗੋਚਰੁ ਗੁਰਮਤਿ ਦੇਇ ਬੁਝਾਈ ॥ ਸਚੁ ਸੰਜਮੁ ਕਰਣੀ ਹਰਿ ਕੀਰਤਿ ਹਰਿ ਸੇਤੀ ਲਿਵ ਲਾਈ ॥੨॥ ਆਪੇ ਸਬਦੁ ਸਚੁ ਸਾਖੀ ਆਪੇ ਜਿਨ੍ ਜੋਤੀ ਜੋਤਿ ਮਿਲਾਈ ॥ ਦੇਹੀ ਕਾਚੀ ਪਉਣੁ ਵਜਾਏ ਗੁਰਮੁਖਿ ਅੰਮ੍ਰਿਤੁ ਪਾਈ ॥੩॥ ਆਪੇ ਸਾਜੇ ਸਭ ਕਾਰੈ ਲਾਏ ਸੋ ਸਚੁ ਰਹਿਆ ਸਮਾਈ ॥ ਨਾਨਕ ਨਾਮ ਬਿਨਾ ਕੋਈ ਕਿਛੁ ਨਾਹੀ ਨਾਮੇ ਦੇਇ ਵਡਾਈ ॥੪॥੮॥ (ਪੰਨਾ ੧੨੬੦)**

**ਪਦ ਅਰਥ**:— ਸਾਚਾ—ਸਦਾ ਕਾਇਮ ਰਹਿਣ ਵਾਲਾ । ਦੂਖ ਨਿਵਾਰਣੁ—ਦੁੱਖਾਂ ਦਾ ਦੂਰ ਕਰਨ ਵਾਲਾ । ਸਬਦੇ—ਸ਼ਬਦ ਦੀ ਰਾਹੀਂ ਹੀ । ਪਾਇਆ ਜਾਈ—ਮਿਲ ਸਕਦਾ ਹੈ । ਰਾਤੇ—ਰੰਗੇ ਹੋਏ । ਸਦ—ਸਦਾ । ਬੈਰਾਗੀ—ਮਾਇਆ ਦੇ ਮੋਹ ਤੋਂ ਨਿਰਲੇਪ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਪਤਿ—ਇੱਜ਼ਤ ।੧।

ਮਨ ਸਿਉ—ਮਨ ਨਾਲ, ਸੁਰਤਿ ਜੋੜ ਕੇ । ਰਹਉ ਸਮਾਈ—(ਪ੍ਰਭੂ-ਚਰਨਾਂ ਵਿਚ) ਮੈਂ ਲੀਨ ਰਹਿੰਦਾ ਹਾਂ (ਰਹਉਂ) । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਨਾਮਿ—ਨਾਮ ਵਿਚ । ਸੇਤੀ—ਨਾਲ । ਲਿਵ—ਲਗਨ ।੧।ਰਹਾਉ।

ਅਤਿ—ਬਹੁਤ । ਅਗਮ—ਅਪਹੁੰਚ । ਅਗੋਚਰੁ (ਅ-ਗੋ-ਚਰੁ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਦੇਇ—ਦੇਂਦਾ ਹੈ । ਬੁਝਾਈ—ਸੂਝ । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਸੰਜਮੁ—ਜੀਵਨ-ਜੁਗਤਿ, ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦਾ ਜਤਨ । ਕਰਣੀ—(ਕਰਣੀਯ, ਕਰਣੀਯ) ਕਰਨ-ਜੋਗ ਕੰਮ, ਕਰਤੱਬ । ਕੀਰਤਿ—ਸਿਫ਼ਤਿ-ਸਾਲਾਹ ।੨।

ਸਚੁ—ਸਦਾ-ਥਿਰ ਪ੍ਰਭੂ । ਸਾਖੀ—ਸਿੱਖਿਆ । ਜੋਤਿ—ਜਿੰਦ, ਸੁਰਤਿ । ਕਾਚੀ—ਨਾਸਵੰਤ । ਪਉਣੁ—ਸੁਆਸ, ਹਵਾ, ਸਾਹ । ਵਜਾਏ—ਵਜਾ ਰਿਹਾ ਹੈ, ਚਲਾ ਰਿਹਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।੩।

ਆਪੇ—ਆਪ ਹੀ । ਸਾਜੇ—ਪੈਦਾ ਕਰਦਾ ਹੈ । ਸਭ—ਸਾਰੀ ਸ੍ਰਿਸ਼ਟੀ । ਕਾਰੈ—ਕਾਰ ਵਿਚ । ਨਾਮੇ—ਨਾਮ ਵਿਚ ਹੀ । ਵਡਾਈ—ਇੱਜ਼ਤ ।੪।

**ਅਰਥ**:— ਹੇ (ਮੇਰੇ) ਮਨ ! ਮੈਂ (ਤਾਂ ਗੁਰੂ ਦੇ ਸਨਮੁਖ ਹੋ ਕੇ ਹੀ ਪ੍ਰਭੂ-ਚਰਨਾਂ ਵਿਚ) ਟਿਕਿਆ ਰਹਿ ਸਕਦਾ ਹਾਂ । ਗੁਰੂ ਦੀ ਸ਼ਰਨ ਪਿਆਂ ਹੀ (ਮਨੁੱਖ ਦਾ) ਮਨ ਪਰਮਾਤਮਾ ਦੇ ਨਾਮ ਵਿੱਚ ਭਿੱਜਦਾ ਹੈ, (ਗੁਰੂ ਦੇ ਸਨਮੁਖ ਰਹਿ ਕੇ ਹੀ ਮਨੁੱਖ) ਪ੍ਰਭੂ ਨਾਲ ਸੁਰਤਿ ਜੋੜੀ ਰੱਖਦਾ ਹੈ ।੧।ਰਹਾਉ।

ਹੇ ਭਾਈ ! ਮੇਰਾ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ । (ਜੀਵਾਂ ਦੇ) ਦੁੱਖਾਂ ਨੂੰ ਦੂਰ ਕਰਨ ਵਾਲਾ ਹੈ (ਉਹ ਪ੍ਰਭੂ ਗੁਰੂ ਦੇ) ਸ਼ਬਦ ਦੀ ਰਾਹੀਂ ਮਿਲ ਸਕਦਾ ਹੈ । (ਜਿਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੀ) ਭਗਤੀ ਵਿਚ ਰੰਗੇ ਰਹਿੰਦੇ ਹਨ, ਉਹ ਸਦਾ ਨਿਰਲੇਪ ਰਹਿੰਦੇ ਹਨ, ਉਹਨਾਂ ਨੂੰ ਸਦਾ-ਥਿਰ ਪ੍ਰਭੂ ਦੇ ਦਰ ਤੇ ਇੱਜ਼ਤ ਮਿਲਦੀ ਹੈ ।੧।

ਹੇ ਭਾਈ ! ਪਿਆਰਾ ਪ੍ਰਭੂ (ਤਾਂ) ਬਹੁਤ ਅਪਹੁੰਚ ਹੈ ਉਸ ਤਕ ਗਿਆਨ-ਇੰਦ੍ਰਿਆਂ ਦੀ (ਭੀ) ਪਹੁੰਚ ਨਹੀਂ ਹੋ ਸਕਦੀ, (ਪਰ ਜਿਸ ਮਨੁੱਖ ਨੂੰ ਉਹ ਪ੍ਰਭੂ) ਗੁਰੂ ਦੀ ਮਤਿ ਦੀ ਰਾਹੀਂ (ਆਤਮਕ ਜੀਵਨ ਦੀ) ਸੂਝ ਬਖ਼ਸ਼ਦਾ ਹੈ, ਉਹ ਮਨੁੱਖ ਪਰਮਾਤਮਾ ਨਾਲ ਸੁਰਤਿ ਜੋੜੀ ਰੱਖਦਾ ਹੈ, ਸਦਾ-ਥਿਰ ਹਰਿ-ਨਾਮ ਦਾ ਸਿਮਰਨ ਉਸ ਮਨੁੱਖ ਦਾ ਸੰਜਮ ਬਣਦਾ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਉਸ ਦੀ ਕਾਰ ਹੋ ਜਾਂਦੀ ਹੈ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੀ ਸੁਰਤਿ (ਗੁਰੂ ਦੀ ਰਾਹੀਂ) ਪ੍ਰਭੂ ਦੀ ਜੋਤਿ ਵਿਚ ਜੁੜਦੀ ਹੈ (ਉਹਨਾਂ ਨੂੰ ਇਹ ਨਿਸਚਾ ਬਣ ਜਾਂਦਾ ਹੈ ਕਿ) ਸਦਾ-ਥਿਰ ਪ੍ਰਭੂ ਆਪ ਹੀ (ਗੁਰੂ ਦਾ) ਸ਼ਬਦ ਹੈ ਪ੍ਰਭੂ ਆਪ ਹੀ (ਗੁਰੂ ਦੀ) ਸਿਖਿਆ ਹੈ । ਹੇ ਭਾਈ ! (ਇਸ) ਨਾਸਵੰਤ ਸਰੀਰ ਵਿਚ (ਜਿਸ ਨੂੰ) ਹਰੇਕ ਸੁਆਸ ਤੋਰ ਰਿਹਾ ਹੈ, ਗੁਰੂ ਦੀ ਰਾਹੀਂ (ਹੀ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੈਂਦਾ ਹੈ ।੩।

ਹੇ ਨਾਨਕ ! (ਗੁਰੂ ਦੀ ਰਾਹੀਂ ਹੀ ਇਹ ਸਮਝ ਪੈਂਦੀ ਹੈ ਕਿ) ਜਿਹੜਾ ਪ੍ਰਭੂ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਤੇ, ਕਾਰੇ ਲਾਈ ਰੱਖਦਾ ਹੈ ਉਹ ਸਦਾ-ਥਿਰ ਪ੍ਰਭੂ ਸਭ ਥਾਈਂ ਵਿਆਪਕ ਹੈ । ਪ੍ਰਭੂ ਦੇ ਨਾਮ ਤੋਂ ਬਿਨਾ ਕੋਈ ਭੀ ਜੀਵ ਕੋਈ ਪਾਇਆਂ ਨਹੀਂ ਰੱਖਦਾ, (ਜੀਵ ਨੂੰ ਪ੍ਰਭੂ ਆਪਣੇ) ਨਾਮ ਦੀ ਰਾਹੀਂ ਹੀ ਇੱਜ਼ਤ ਬਖ਼ਸ਼ਦਾ ਹੈ ।੪।੮।

**ਮਲਾਰ ਮਹਲਾ ੩ ॥ ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ ॥ ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ ॥੧॥ ਮਨ ਰੇ ਹਉਮੈ ਮੋਹੁ ਦੁਖੁ ਭਾਰੀ ॥ ਇਹੁ ਭਵਜਲੁ ਜਗਤੁ ਨ ਜਾਈ ਤਰਣਾ ਗੁਰਮੁਖਿ ਤਰੁ ਹਰਿ ਤਾਰੀ ॥੧॥ ਰਹਾਉ ॥ ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥ ਤੁਰੀਆ ਗੁਣੁ ਸਤ ਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥੨॥ ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥ ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥੩॥ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੇਰੇ ਹਰਿ ਹਰਿ ਹਰਿ ਉਰ ਧਾਰਿ ॥ ਨਾਨਕ ਸਤਿਗੁਰੁ ਪੂਰਾ ਪਾਇਆ ਮਨਿ ਜਪਿਆ ਨਾਮੁ ਮੁਰਾਰਿ ॥੪॥੯॥ (ਪੰਨਾ ੧੨੬੦)**

**ਪਦ ਅਰਥ**:— ਬਿਖੁ—(ਆਤਮਕ ਮੌਤ ਲਿਆਉਣ ਵਾਲੀ) ਜ਼ਹਰ । ਅਜਗਰ ਭਾਰੀ—ਅਜਗਰ ਭਾਰਿ, ਬਹੁਤ ਵੱਡੇ ਭਾਰ ਨਾਲ । ਗਰੁੜੁ—ਗਾਰੁੜੀ ਮੰਤ੍ਰ, ਸੱਪ ਦੀ ਜ਼ਹਰ ਦੂਰ ਕਰਨ ਵਾਲਾ ਮੰਤ੍ਰ । ਮੁਖਿ—ਮੂੰਹ ਵਿਚ ।੧।

ਭਵਜਲੁ—ਸੰਸਾਰ-ਸਮੁੰਦਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਤਾਰੀ—ਬੇੜੀ ।੧।ਰਹਾਉ।

ਤ੍ਰੈ ਗੁਣ—ਰਜੋ ਗੁਣ ਤਮੋ ਗੁਣ ਸਤੋ ਗੁਣ । ਪਸਾਰਾ—ਖਿਲਾਰਾ । ਸਭ ਆਕਾਰੀ—ਸਾਰੇ ਆਕਾਰਾਂ (ਸਰੀਰਾਂ) ਵਿਚ । ਵਰਤੈ—ਪ੍ਰਭਾਵ ਪਾ ਰਿਹਾ ਹੈ । ਤੁਰੀਆ ਗੁਣੁ—ਉਹ ਗੁਣ ਜੋ ਮਾਇਆ ਦੇ ਤਿੰਨ ਗੁਣਾਂ ਤੋਂ ਪਰੇ ਹੈ । ਨਦਰੀ—ਮਿਹਰ ਦੀ ਨਿਗਾਹ ਨਾਲ ।੨।

ਸੁਗੰਧ—ਸੁਗੰਧੀ, ਚੰਗੀ ਵਾਸਨਾ । ਬਹਕਾਰਿ—ਮਹਕਾਰ, ਮਹਕ । ਕੀਰਤਿ—ਸੋਭਾ, ਸਿਫ਼ਤਿ । ਜਗਿ—ਜਗਤ ਵਿਚ । ਬਿਸਥਾਰਿ—ਬਿਸਥਾਰੀ ਹੈ, ਖਿਲਾਰੀ ਹੋਈ ਹੈ ।੩।

ਠਾਕੁਰ—ਹੇ ਠਾਕੁਰ ! ਉਰ—ਹਿਰਦਾ । ਮਨਿ—ਮਨ ਵਿਚ । ਮੁਰਾਰਿ—ਪਰਮਾਤਮਾ (ਮੁਰ-ਅਰਿ । ਮੁਰ ਦੈਂਤ ਦਾ ਵੈਰੀ) ।੪।

**ਅਰਥ**:— ਹੇ (ਮੇਰੇ) ਮਨ ! ਹਉਮੈ ਇਕ ਵੱਡਾ ਦੁੱਖ ਹੈ (ਮਾਇਆ ਦਾ) ਮੋਹ ਭਾਰੀ ਦੁੱਖ ਹੈ (ਹਉਮੈ ਅਤੇ ਮੋਹ ਦੇ ਕਾਰਨ) ਇਸ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘਿਆ ਜਾ ਸਕਦਾ । ਤੂੰ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਦੀ ਬੇੜੀ ਵਿਚ (ਇਸ ਸਮੁੰਦਰ ਤੋਂ) ਪਾਰ ਲੰਘ ।੧।ਰਹਾਉ।

ਹੇ ਭਾਈ ! ਹਉਮੈ (ਆਤਮਕ ਮੌਤ ਲਿਆਉਣ ਵਾਲਾ) ਜ਼ਹਰ ਹੈ, (ਮਨੁੱਖ ਦਾ) ਮਨ (ਇਸ ਜ਼ਹਰ ਦੇ) ਮੋਹ ਵਿਚ ਫਸਿਆ ਰਹਿੰਦਾ ਹੈ, (ਇਸ ਹਉਮੈ ਦੇ) ਬਹੁਤ ਵੱਡੇ ਭਾਰ ਨਾਲ ਲੱਦਿਆ ਰਹਿੰਦਾ ਹੈ । ਗੁਰੂ ਦਾ ਸ਼ਬਦ (ਇਸ ਜ਼ਹਰ ਨੂੰ ਮਾਰਨ ਲਈ) ਗਾਰੁੜੀ ਮੰਤ੍ਰ ਹੈ, (ਜਿਸ ਮਨੁੱਖ ਨੇ ਇਹ ਸ਼ਬਦ ਮੰਤ੍ਰ ਆਪਣੇ) ਮੂੰਹ ਵਿਚ ਰੱਖ ਲਿਆ, ਪਰਮਾਤਮਾ ਨੇ ਉਸ ਦੇ ਅੰਦਰੋਂ ਇਹ ਹਉਮੈ-ਜ਼ਹਰ ਮੁਕਾ ਦਿੱਤੀ ।੧।

ਹੇ ਭਾਈ ! ਤ੍ਰਿਗੁਣੀ ਮਾਇਆ ਦਾ ਮੋਹ (ਆਪਣਾ) ਖਿਲਾਰਾ (ਖਿਲਾਰ ਕੇ) ਸਾਰੇ ਜੀਵਾਂ ਉਤੇ ਆਪਣਾ ਪ੍ਰਭਾਵ ਪਾ ਰਿਹਾ ਹੈ । (ਇਹਨਾਂ ਤਿੰਨਾਂ ਗੁਣਾਂ ਤੋਂ ਉਤਾਂਹ ਹੈ) ਤੁਰੀਆ ਗੁਣ (ਇਹ ਗੁਣ) ਸਾਧ ਸੰਗਤਿ ਵਿਚੋਂ ਹਾਸਲ ਹੁੰਦਾ ਹੈ (ਜਿਹੜਾ ਮਨੁੱਖ ਇਸ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ, ਪਰਮਾਤਮਾ) ਮਿਹਰ ਦੀ ਨਿਗਾਹ ਕਰ ਕੇ (ਉਸ ਨੂੰ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੨।

ਹੇ ਭਾਈ ! ਜਿਵੇਂ ਚੰਦਨ ਦੀ ਸੁਗੰਧੀ ਹੈ ਜਿਵੇਂ ਚੰਦਨ ਵਿਚੋਂ ਮਿੱਠੀ ਵਾਸਨਾ ਤੇ ਮਹਕ ਨਿਕਲਦੀ ਹੈ, ਤਿਵੇਂ ਪਰਮਾਤਮਾ ਦੇ ਭਗਤਾਂ ਦੀ ਕਰਣੀ ਸ੍ਰੇਸ਼ਟ ਹੁੰਦੀ ਹੈ, (ਭਗਤਾਂ ਨੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦੀ ਸੁਗੰਧੀ) ਜਗਤ ਵਿਚ ਖਿਲਾਰੀ ਹੋਈ ਹੈ ।੨।

ਹੇ ਮੇਰੇ ਮਾਲਕ-ਪ੍ਰਭੂ ! ਹੇ ਹਰੀ ! (ਮੇਰੇ ਉਤੇ) ਮਿਹਰ ਕਰ, ਮਿਹਰ ਕਰ (ਮੇਰੇ) ਹਿਰਦੇ ਵਿਚ ਆਪਣਾ ਨਾਮ ਵਸਾਈ ਰੱਖ । ਹੇ ਨਾਨਕ ! ਜਿਸ ਮਨੁੱਖ ਨੇ ਪੂਰਾ ਗੁਰੂ ਲੱਭ ਲਿਆ, ਉਸ ਨੇ (ਸਦਾ) ਆਪਣੇ ਮਨ ਵਿਚ ਪਰਮਾਤਮਾ ਦਾ ਨਾਮ ਜਪਿਆ ।੪।੯।

## ਮਲਾਰ ਮਹਲਾ ੩ ਘਰੁ ੨

ੴ ਸਤਿਗੁਰ ਪ੍ਰਸਾਦਿ ॥ ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥ ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥ ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥੧॥ ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥੧॥ ਰਹਾਉ ॥ ਮਾਇਆ ਮਮਤਾ ਕਰਤੈ ਲਾਈ ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥ ਗੁਰ ਪਰਸਾਦੀ ਬੂਝਹੁ ਭਾਈ ॥ ਸਦਾ ਰਹਹੁ ਹਰਿ ਕੀ ਸਰਣਾਈ ॥੨॥ ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥ ਅਨਦਿਨੁ ਏਕੋ ਨਾਮੁ ਵਖਾਣੈ ॥ ਸਤਿਗੁਰ ਕੀ ਓਹੁ ਦੀਖਿਆ ਲੇਇ ॥ ਸਤਿਗੁਰ ਆਗੈ ਸੀਸੁ ਧਰੇਇ ॥ ਸਦਾ ਅਲਗੁ ਰਹੈ ਨਿਰਬਾਣੁ ॥ ਸੋ ਪੰਡਿਤੁ ਦਰਗਹ ਪਰਵਾਣੁ ॥੩॥ ਸਭਨਾਂ ਮਹਿ ਏਕੋ ਏਕੁ ਵਖਾਣੈ ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥ ਜਾ ਕਉ ਬਖਸੇ ਮੇਲੇ ਸੋਇ ॥ ਐਥੈ ਓਥੈ ਸਦਾ ਸੁਖੁ ਹੋਇ ॥੪॥ ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ ॥ ਸੋਈ ਮੁਕਤਿ ਜਾ ਕਉ ਕਿਰਪਾ ਹੋਇ ॥ ਅਨਦਿਨੁ ਹਰਿ ਗੁਣ ਗਾਵੈ ਸੋਇ ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥੫॥੧॥੧੦॥ (ਪੰਨਾ ੧੨੬੧)

**ਪਦ ਅਰਥ**:— ਗਿਰਹੀ—ਗ੍ਰਿਹਸਤੀ, ਘਰ ਦੇ ਜੰਜਾਲਾਂ ਵਿਚ ਫਸਿਆ ਹੋਇਆ । ਉਦਾਸੀ—ਉਪਰਾਮ, ਨਿਰਲੇਪ । ਅਵਰਨੁ—ਅ-ਵਰਨੁ, ਚਾਰ ਵਰਨਾਂ ਵਾਲੇ ਵਿਤਕਰੇ ਤੋਂ ਰਹਿਤ । ਅਵਿਨਾਸੀ—ਨਾਸ-ਰਹਿਤ, ਆਤਮਕ ਮੌਤ ਤੋਂ ਬਚਿਆ ਹੋਇਆ । ਚੰਚਲੁ—ਮਾਇਆ ਦੀ ਦੌੜ-ਭੱਜ ਵਿਚ ਕਾਬੂ ਆਇਆ ਹੋਇਆ । ਮਮਤਾ—ਅਪਣੱਤ ।੧।

ਪੰਡਿਤ—ਹੇ ਪੰਡਿਤ ! ਕਿ ਪੜਹਿ—ਕੀਹ ਪੜ੍ਹਦਾ ਹੈਂ ? ਉਠਾਵਹਿ—ਚੁੱਕਦਾ ਹੈਂ ।੧।ਰਹਾਉ।

ਕਰਤੈ—ਕਰਤਾਰ ਨੇ । ਕਰਿ—ਕਰ ਕੇ, ਚਲਾ ਕੇ । ਪਰਸਾਦੀ—ਕਿਰਪਾ ਨਾਲ । ਭਾਈ—ਹੇ ਭਾਈ ! ।੨।

ਸੋ—ਉਹ ਮਨੁੱਖ । ਪੰਡ—ਭਾਰ । ਉਤਾਰੈ—(ਆਪਣੇ ਸਿਰ ਉਤੋਂ) ਲਾਹ ਦੇਂਦਾ ਹੈ । ਅਨਦਿਨੁ—(ਅਨੁਦਿਨਜ਼) ਹਰ ਰੋਜ਼, ਹਰ ਵੇਲੇ । ਵਖਾਣੈ—ਉਚਾਰਦਾ ਹੈ, ਜਪਦਾ ਹੈ । ਓਹੁ—ਉਹ (ਪੰਡਿਤ) । ਦੀਖਿਆ—ਸਿੱਖਿਆ । ਲੇਇ—ਲੈਂਦਾ ਹੈ (ਇਕ-ਵਚਨ) । ਸੀਸੁ—ਸਿਰ । ਧਰੇਇ—ਧਰਦਾ ਹੈ । ਅਲਗੁ—ਵੱਖਰਾ । ਨਿਰਬਾਨੁ—ਵਾਸਨਾ-ਰਹਿਤ ।੩।

ਵਖਾਣੈ—ਆਖਦਾ ਹੈ, ਉਪਦੇਸ਼ਦਾ ਹੈ । ਜਾਂ—ਜਦੋਂ । ਜਾ ਕਉ—ਜਿਸ ਮਨੁੱਖ ਨੂੰ । ਐਥੈ—ਇਸ ਲੋਕ ਵਿਚ । ਓਥੈ—ਪਰਲੋਕ ਵਿਚ ।੪।

ਕਵਨ ਬਿਧਿ—ਕਿਹੜੀ ਜੁਗਤੀ ? ਕੋਇ—ਕੋਈ ਮਨੁੱਖ । ਕੂਕ—ਰੌਲਾ, (ਮਰਯਾਦਾ ਚਲਾਣ ਦਾ) ਰੌਲਾ ।੫।

**ਅਰਥ**:— ਹੇ ਪੰਡਿਤ ! (ਵੇਦ ਸਾਸ਼ਤ੍ਰ ਦੀ ਮਰਯਾਦਾ ਆਦਿਕ ਤੇ ਜ਼ੋਰ ਦੇਣ ਦੇ ਥਾਂ) ਆਪਣੇ ਇਸ ਮਨ ਬਾਰੇ ਵਿਚਾਰ ਕਰਿਆ ਕਰੋ । (ਆਪਣੇ ਮਨ ਦੀ ਪੜਤਾਲ ਛੱਡ ਕੇ) ਹੋਰ ਬਹੁਤਾ ਜੋ ਕੁਝ ਤੂੰ ਪੜ੍ਹਦਾ ਹੈਂ, ਉਹ (ਆਪਣੇ ਸਿਰ ਉਤੇ ਹਉਮੈ ਦਾ) ਭਾਰ ਹੀ ਚੁੱਕਦਾ ਹੈਂ ।੧।ਰਹਾਉ।

ਹੇ ਪੰਡਿਤ ! (ਵੇਦ ਸ਼ਾਸਤ੍ਰ ਦੀ ਮਰਯਾਦਾ ਆਦਿਕ ਦੀ ਚਰਚਾ ਦੇ ਥਾਂ ਇਹ ਵਿਚਾਰਿਆ ਕਰ ਕਿ ਤੇਰਾ) ਇਹ ਮਨ ਘਰ ਦੇ ਜੰਜਾਲਾਂ ਵਿਚ ਫਸਿਆ ਰਹਿੰਦਾ ਹੈ ਜਾਂ ਨਿਰਲੇਪ ਰਹਿੰਦਾ ਹੈ । ਹੇ ਪੰਡਿਤ ! (ਇਹ ਸੋਚਿਆ ਕਰ ਕਿ ਤੇਰਾ) ਇਹ ਮਨ (ਬ੍ਰਾਹਮਣ ਖੱਤ੍ਰੀ ਆਦਿਕ) ਵਰਨ-ਵਿਤਕਰੇ ਤੋਂ ਉਤਾਂਹ ਹੈ ਅਤੇ ਸਦਾ ਆਤਮਕ ਮੌਤ ਤੋਂ ਬਚਿਆ ਰਹਿੰਦਾ ਹੈ । ਕੀ (ਤੇਰਾ) ਇਹ ਮਨ ਮਾਇਆ ਦੀ ਦੌੜ-ਭੱਜ ਵਿਚ ਹੀ ਕਾਬੂ ਆਇਆ ਰਹਿੰਦਾ ਹੈ ਜਾਂ ਮਾਇਆ ਤੋਂ ਉਪਰਾਮ ਹੈ । ਹੇ ਪੰਡਿਤ ! (ਇਹ ਭੀ ਵਿਚਾਰਿਆ ਕਰ ਕਿ) ਇਸ ਮਨ ਨੂੰ ਮਮਤਾ ਕਿਥੋਂ ਆ ਚੰਬੜਦੀ ਹੈ ।੧।

ਹੇ ਪੰਡਿਤ ! (ਵੇਖ,) ਕਰਤਾਰ ਨੇ (ਆਪ ਹੀ ਇਸ ਮਨ ਨੂੰ) ਮਾਇਆ ਦੀ ਮਮਤਾ ਚੰਬੋੜੀ ਹੋਈ ਹੈ । (ਕਰਤਾਰ ਨੇ ਮਾਇਆ ਦੀ ਮਮਤਾ ਦਾ) ਇਹ ਹੁਕਮ ਦੇ ਕੇ ਹੀ ਜਗਤ ਪੈਦਾ ਕੀਤਾ ਹੋਇਆ ਹੈ । ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਇਸ ਗੱਲ ਨੂੰ) ਸਮਝ, ਅਤੇ ਸਦਾ ਪਰਮਾਤਮਾ ਦੀ ਸਰਨ ਪਿਆ ਰਹੁ (ਤਾ ਕਿ ਮਾਇਆ ਦੀ ਮਮਤਾ ਤੇਰੇ ਉੱਤੇ ਆਪਣਾ ਜ਼ੋਰ ਨ ਪਾ ਸਕੇ) ।੨।

ਹੇ ਪੰਡਿਤ ! ਉਹ (ਮਨੁੱਖ ਅਸਲ) ਪੰਡਿਤ ਹੈ ਜੋ (ਆਪਣੇ ਉੱਤੋਂ ਮਾਇਆ ਦੇ) ਤਿੰਨਾ ਹੀ ਗੁਣਾਂ ਦਾ ਭਾਰ ਲਾਹ ਦੇਂਦਾ ਹੈ, ਅਤੇ ਹਰ ਵੇਲੇ ਸਿਰਫ਼ ਹਰਿ-ਨਾਮ ਹੀ ਜਪਦਾ ਰਹਿੰਦਾ ਹੈ । ਅਜਿਹਾ ਪੰਡਿਤ ਗੁਰੂ ਦੀ ਸਿੱਖਿਆ ਗ੍ਰਹਣ ਕਰਦਾ ਹੈ, ਗੁਰੂ ਦੇ ਅੱਗੇ ਆਪਣਾ ਸਿਰ ਰੱਖੀ ਰੱਖਦਾ ਹੈ (ਸਦਾ ਗੁਰੂ ਦੇ ਹੁਕਮ ਵਿਚ ਤੁਰਦਾ ਹੈ) । ਉਹ ਸਦਾ ਨਿਰਲੇਪ ਰਹਿੰਦਾ ਹੈ, ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ । ਅਜਿਹਾ ਪੰਡਿਤ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪ੍ਰਾਪਤ ਕਰਦਾ ਹੈ ।੩।

ਹੇ ਪੰਡਿਤ ! (ਜਿਹੜਾ ਪੰਡਿਤ ਵੇਦ ਸ਼ਾਸਤ੍ਰ ਆਦਿਕ ਦੀ ਚਰਚਾ ਦੇ ਥਾਂ ਆਪਣੇ ਮਨ ਨੂੰ ਪੜਤਾਲਦਾ ਹੈ, ਉਹ) ਇਹ ਉਪਦੇਸ਼ ਹੀ ਕਰਦਾ ਹੈ ਕਿ ਸਭ ਜੀਵਾਂ ਵਿਚ ਇਕੋ ਪਰਮਾਤਮਾ ਵੱਸਦਾ ਹੈ । ਜਦੋਂ ਉਹ ਪੰਡਿਤ (ਸਭ ਜੀਵਾਂ ਵਿਚ) ਇਕ ਪ੍ਰਭੂ ਨੂੰ ਹੀ ਵੇਖਦਾ ਹੈ, ਤਦੋਂ ਉਹ ਉਸ ਇਕ ਪ੍ਰਭੂ ਨਾਲ ਹੀ ਡੂੰਘੀ ਸਾਂਝ ਪਾਂਦਾ ਹੈ । ਪਰ, ਹੇ ਪੰਡਿਤ ! ਜਿਸ ਮਨੁੱਖ ਉਤੇ ਕਰਤਾਰ ਬਖ਼ਸ਼ਸ਼ ਕਰਦਾ ਹੈ, ਉਸੇ ਨੂੰ ਉਹ (ਆਪਣੇ ਚਰਨਾਂ ਵਿਚ) ਜੋੜਦਾ ਹੈ, ਉਸ ਮਨੁੱਖ ਨੂੰ ਇਸ ਲੋਕ ਅਤੇ ਪਰਲੋਕ ਵਿਚ ਆਤਮਕ ਆਨੰਦ ਸਦਾ ਮਿਲਿਆ ਰਹਿੰਦਾ ਹੈ ।੪।

ਹੇ ਪੰਡਿਤ ! ਨਾਨਕ ਆਖਦਾ ਹੈ—(ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਹਾਸਲ ਕਰਨ ਲਈ ਆਪਣੀ ਅਕਲ ਦੇ ਆਸਰੇ) ਕੋਈ ਭੀ ਮਨੁੱਖ ਕੋਈ ਜੁਗਤੀ ਨਹੀਂ ਵਰਤ ਸਕਦਾ । ਜਿਸ ਮਨੁੱਖ ਉੱਤੇ ਪ੍ਰਭੂ ਮਿਹਰ ਕਰਦਾ ਹੈ ਉਹੀ

ਬੰਧਨਾਂ ਤੋਂ ਖ਼ਲਾਸੀ ਪਾਂਦਾ ਹੈ । ਉਹ ਮਨੁੱਖ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਉਹ ਫਿਰ (ਆਪਣੇ ਉੱਚੇ ਵਰਨ ਆਦਿਕ ਦੀ ਪਕਿਆਈ ਦੀ ਖ਼ਾਤਰ) ਵੇਦ ਸ਼ਾਸਤ੍ਰ ਆਦਿਕ ਦੀ ਮਰਯਾਦਾ ਦਾ ਹੋਕਾ ਨਹੀਂ ਦੇਂਦਾ ਫਿਰਦਾ ।੫।੧।੧੦।

**ਮਲਾਰ ਮਹਲਾ ੩ ॥ ਭ੍ਰਮਿ ਭ੍ਰਮਿ ਜੋਨਿ ਮਨਮੁਖ ਭਰਮਾਈ ॥ ਜਮਕਾਲੁ ਮਾਰੇ ਨਿਤ ਪਤਿ ਗਵਾਈ ॥ ਸਤਿਗੁਰ ਸੇਵਾ ਜਮ ਕੀ ਕਾਣਿ ਚੁਕਾਈ ॥ ਹਰਿ ਪ੍ਰਭੁ ਮਿਲਿਆ ਮਹਲੁ ਘਰੁ ਪਾਈ ॥੧॥ ਪ੍ਰਾਣੀ ਗੁਰਮੁਖਿ ਨਾਮੁ ਧਿਆਇ ॥ ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ ॥੧॥ ਰਹਾਉ ॥ ਕਰਿ ਕਿਰਪਾ ਗੁਰਮੁਖਿ ਲਗੈ ਪਿਆਰੁ ॥ ਅੰਤਰਿ ਭਗਤਿ ਹਰਿ ਹਰਿ ਉਰਿ ਧਾਰੁ ॥ ਭਵਜਲੁ ਸਬਦਿ ਲੰਘਾਵਣਹਾਰੁ ॥ ਦਰਿ ਸਾਚੈ ਦਿਸੈ ਸਚਿਆਰੁ ॥੨॥ ਬਹੁ ਕਰਮ ਕਰੇ ਸਤਿਗੁਰੁ ਨਹੀ ਪਾਇਆ ॥ ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ ॥ ਹਉਮੈ ਮਮਤਾ ਬਹੁ ਮੋਹੁ ਵਧਾਇਆ ॥ ਦੂਜੈ ਭਾਇ ਮਨਮੁਖਿ ਦੁਖੁ ਪਾਇਆ ॥੩॥ ਆਪੇ ਕਰਤਾ ਅਗਮ ਅਥਾਹਾ ॥ ਗੁਰ ਸਬਦੀ ਜਪੀਐ ਸਚੁ ਲਾਹਾ ॥ ਹਾਜਰੁ ਹਜੂਰਿ ਹਰਿ ਵੇਪਰਵਾਹਾ ॥ ਨਾਨਕ ਗੁਰਮੁਖਿ ਨਾਮਿ ਸਮਾਹਾ ॥੪॥੨॥੧੧॥ (ਪੰਨਾ ੧੨੬੧)**

**ਪਦ ਅਰਥ**:— ਭ੍ਰਮਿ—ਭਟਕ ਕੇ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਭ੍ਰਮਿ ਭ੍ਰਮਿ ਭਰਮਾਈ—ਸਦਾ ਹੀ ਭਟਕਦਾ ਫਿਰਦਾ ਹੈ । ਨਿਤ—ਸਦਾ । ਪਤਿ—ਇੱਜ਼ਤ । ਕਾਣਿ—ਮੁਥਾਜੀ । ਪਾਈ—ਲੱਭ ਲਿਆ ।੧।

ਪ੍ਰਾਣੀ—ਹੇ ਪ੍ਰਾਣੀ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜਨਮੁ ਪਦਾਰਥੁ—ਕੀਮਤੀ ਮਨੁੱਖਾ ਜਨਮ । ਦੁਬਿਧਾ—ਦੁ-ਚਿੱਤਾ-ਪਨ, ਮੇਰ-ਤੇਰ । ਬਦਲੈ—ਵੱਟੇ ਵਿਚ ।੧।ਰਹਾਉ।

ਕਰਿ—ਕਰ ਕੇ । ਕਰਿ ਕਿਰਪਾ—ਮਿਹਰ ਕਰਕੇ, (ਪ੍ਰਭੂ ਦੀ) ਮਿਹਰ ਨਾਲ । ਉਰਿ—ਹਿਰਦੇ ਵਿਚ । ਭਵਜਲੁ—ਸੰਸਾਰ-ਸਮੁੰਦਰ । ਸਬਦਿ—ਸ਼ਬਦ ਦੀ ਰਾਹੀਂ । ਦਰਿ ਸਾਚੈ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸਚਿਆਰੁ—ਸੁਰਖ਼ਰੂ ।੨।

ਕਰਮ—(ਤੀਰਥ-ਜਾਤ੍ਰਾ ਆਦਿਕ ਮਿਥੇ ਹੋਏ ਧਾਰਮਿਕ) ਕਰਮ । ਭੂਲੇ—ਕੁਰਾਹੇ ਪਏ ਰਹੇ । ਦੂਜੈ ਭਾਇ—ਮਾਇਆ ਦੇ ਮੋਹ, (ਪ੍ਰਭੂ ਤੋਂ ਬਿਨਾ ਕਿਸੇ) ਹੋਰ ਦੇ ਪਿਆਰ ਵਿਚ ।੩।

ਅਗਮ—ਅਪਹੁੰਚ । ਸਬਦਿ—ਸ਼ਬਦ ਦੀ ਰਾਹੀਂ । ਸਚੁ ਲਾਹਾ—ਸਦਾ ਟਿਕੇ ਰਹਿਣ ਵਾਲਾ ਲਾਭ । ਨਾਮਿ—ਨਾਮ ਵਿਚ ।੪।

**ਅਰਥ**:— ਹੇ ਪ੍ਰਾਣੀ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਕਰ । (ਜਿਸ ਮਨੁੱਖ ਨੇ ਆਪਣਾ) ਕੀਮਤੀ (ਮਨੁੱਖਾ) ਜਨਮ ਮਾਇਆ ਵਾਲੀ ਭਟਕਣਾ ਵਿਚ ਗਵਾ ਲਿਆ, ਉਸ ਦਾ ਇਹ ਜਨਮ ਕੌਡੀਆਂ ਦੇ ਭਾ ਹੀ ਚਲਾ ਜਾਂਦਾ ਹੈ ।੧।ਰਹਾਉ।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਸਦਾ ਭਟਕਦਾ ਹੀ ਰਹਿੰਦਾ ਹੈ, ਉਸ ਨੂੰ (ਆਤਮਕ) ਮੌਤ ਮਾਰ ਲੈਂਦੀ ਹੈ, ਉਹ ਸਦਾ ਆਪਣੀ ਇੱਜ਼ਤ ਗਵਾਂਦਾ ਰਹਿੰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਜਮਾਂ ਦੀ ਮੁਥਾਜੀ ਮੁਕਾ ਲੈਂਦਾ ਹੈ (ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ), ਉਸ ਨੂੰ ਹਰੀ-ਪ੍ਰਭੂ ਮਿਲ ਪੈਂਦਾ ਹੈ, ਉਹ ਮਨੁੱਖ ਪਰਮਾਤਮਾ ਦਾ ਮਹਲ ਪਰਮਾਤਮਾ ਦਾ ਘਰ ਲੱਭ ਲੈਂਦਾ ਹੈ ।੧।

ਹੇ ਭਾਈ ! ਪ੍ਰਭੂ ਦੀ ਮਿਹਰ ਨਾਲ ਗੁਰੂ ਦੀ ਰਾਹੀਂ (ਜਿਸ ਮਨੁੱਖ ਦੇ ਹਿਰਦੇ ਵਿਚ) ਪ੍ਰਭੂ ਨਾਲ ਪਿਆਰ ਬਣ ਜਾਂਦਾ ਹੈ, ਉਸ ਦੇ ਅੰਦਰ ਪ੍ਰਭੂ ਦੀ ਭਗਤੀ ਪੈਦਾ ਹੁੰਦੀ ਹੈ, ਉਹ ਮਨੁੱਖ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਧਾਰਨ

ਕਰ ਲੈਂਦਾ ਹੈ । ਪ੍ਰਭੂ ਉਸ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਸੁਰਖ਼ਰੂ ਦਿੱਸਦਾ ਹੈ ।੨।

ਹੇ ਭਾਈ ! (ਜਿਹੜਾ ਮਨੁੱਖ ਤੀਰਥ-ਜਾਤ੍ਰਾ ਆਦਿਕ ਮਿਥੇ ਹੋਏ ਧਾਰਮਿਕ) ਕਰਮ ਕਰਦਾ ਫਿਰਦਾ ਹੈ ਪਰ ਗੁਰੂ ਦੀ ਸਰਨ ਨਹੀਂ ਪੈਂਦਾ, ਉਹ ਮਨੁੱਖ ਗੁਰੂ ਤੋਂ ਬਿਨਾ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ । ਉਹ ਮਨੁੱਖ ਆਪਣੇ ਅੰਦਰ ਹਉਮੈ ਮਮਤਾ ਅਤੇ ਮੋਹ ਨੂੰ ਵਧਾਈ ਜਾਂਦਾ ਹੈ । ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮਾਇਆ ਦੇ ਪਿਆਰ ਵਿਚ (ਫਸ ਕੇ ਸਦਾ) ਦੁੱਖ ਹੀ ਸਹਾਰਦਾ ਹੈ ।੩।

ਪਰ, ਹੇ ਭਾਈ ! ਅਪਹੁੰਚ ਅਤੇ ਅਥਾਹ ਕਰਤਾਰ ਆਪ ਹੀ (ਇਹ ਸਾਰੀ ਖੇਡ ਰਿਹਾ ਹੈ) । ਗੁਰੂ ਦੇ ਸ਼ਬਦ ਦੀ ਰਾਹੀਂ (ਉਸ ਦਾ ਨਾਮ) ਜਪਣਾ ਚਾਹੀਦਾ ਹੈ—ਇਹੀ ਹੈ ਸਦਾ ਕਾਇਮ ਰਹਿਣ ਵਾਲਾ ਲਾਭ । ਹੇ ਭਾਈ ! ਉਹ ਕਰਤਾਰ ਹਰ ਥਾਂ ਹਾਜ਼ਰ-ਨਾਜ਼ਰ ਹੈ ਅਤੇ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਹੈ । ਹੇ ਨਾਨਕ ! ਗੁਰੂ ਦੀ ਰਾਹੀਂ ਹੀ ਉਸ ਦੇ ਨਾਮ ਵਿਚ ਲੀਨਤਾ ਹੋ ਸਕਦੀ ਹੈ ।੪।੨।੧੧।

**ਮਲਾਰ ਮਹਲਾ ੩ ॥ ਜੀਵਤ ਮੁਕਤ ਗੁਰਮਤੀ ਲਾਗੇ ॥ ਹਰਿ ਕੀ ਭਗਤਿ ਅਨਦਿਨੁ ਸਦ ਜਾਗੇ ॥ ਸਤਿਗੁਰੁ ਸੇਵਹਿ ਆਪੁ ਗਵਾਇ ॥ ਹਉ ਤਿਨ ਜਨ ਕੇ ਸਦ ਲਾਗਉ ਪਾਇ ॥੧॥ ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ ॥ ਗੁਰ ਕਾ ਸਬਦੁ ਮਹਾ ਰਸੁ ਮੀਠਾ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ ਰਹਾਉ ॥ ਮਾਇਆ ਮੋਹੁ ਅਗਿਆਨੁ ਗੁਬਾਰੁ ॥ ਮਨਮੁਖ ਮੋਹੇ ਮੁਗਧ ਗਵਾਰ ॥ ਅਨਦਿਨੁ ਧੰਧਾ ਕਰਤ ਵਿਹਾਇ ॥ ਮਰਿ ਮਰਿ ਜੰਮਹਿ ਮਿਲੈ ਸਜਾਇ ॥੨॥ ਗੁਰਮੁਖਿ ਰਾਮ ਨਾਮਿ ਲਿਵ ਲਾਈ ॥ ਕੂੜੈ ਲਾਲਚਿ ਨਾ ਲਪਟਾਈ ॥ ਜੋ ਕਿਛੁ ਹੋਵੈ ਸਹਜਿ ਸੁਭਾਇ ॥ ਹਰਿ ਰਸੁ ਪੀਵੈ ਰਸਨ ਰਸਾਇ ॥੩॥ ਕੋਟਿ ਮਧੇ ਕਿਸਹਿ ਬੁਝਾਈ ॥ ਆਪੇ ਬਖਸੇ ਦੇ ਵਡਿਆਈ ॥ ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ ॥ ਨਾਨਕ ਹਰਿ ਹਰਿ ਨਾਮਿ ਸਮਾਈ ॥੪॥੩॥੧੨॥ (ਪੰਨਾ ੧੨੬੨)**

ਪਦ ਅਰਥ:— ਮੁਕਤ—ਵਿਕਾਰਾਂ ਤੋਂ ਬਚੇ ਹੋਏ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਦ—ਸਦਾ । ਜਾਗੇ—ਮਾਇਆ ਦੇ ਹੱਲਿਆਂ ਵਲੋਂ ਸੁਚੇਤ ਰਹਿੰਦੇ । ਸੇਵਹਿ—ਸੇਵਾ ਕਰਦੇ ਹਨ (ਬਹੁ-ਵਚਨ) । ਆਪੁ—ਆਪਾ-ਭਾਵ । ਗਵਾਇ—ਗਵਾ ਕੇ । ਹਉ—ਮੈਂ । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਪਾਇ—ਪੈਰੀਂ ।੧।

ਜੀਵਾਂ—ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਗਾਈ—ਗਾਈਂ, ਮੈਂ ਗਾਂਦਾ ਹਾਂ । ਕੈ ਨਾਮਿ—ਦੇ ਨਾਮ ਦੀ ਰਾਹੀਂ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਗਤਿ—ਉੱਚੀ ਆਤਮਕ ਅਵਸਥਾ । ਪਾਈ—ਪਾਈਂ, ਮੈਂ ਪ੍ਰਾਪਤ ਕਰਦਾ ਹਾਂ ।੧।ਰਹਾਉ।

ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਗੁਬਾਰੁ—ਹਨੇਰਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਮੁਗਧ—ਮੂਰਖ । ਕਰਤ—ਕਰਦਿਆਂ । ਵਿਹਾਇ—(ਉਮਰ) ਬੀਤਦੀ ਹੈ । ਮਰਿ—ਮਰ ਕੇ ।੨।

ਨਾਮਿ—ਨਾਮ ਵਿਚ । ਲਾਲਚਿ—ਲਾਲਚ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਪੀਵੈ—ਪੀਂਦਾ ਹੈ (ਇਕ-ਵਚਨ) । ਰਸਨ—ਜੀਭ । ਰਸਾਇ—ਰਸਾ ਕੇ, ਸੁਆਦ ਲੈ ਕੇ ।੩।

ਕੋਟਿ—ਕ੍ਰੋੜਾਂ । ਮਧੇ—ਵਿਚ । ਕਿਸਹਿ—(ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ) ਕਿਸੇ ਵਿਰਲੇ ਨੂੰ । ਆਪੇ—ਆਪ ਹੀ । ਦੇ—ਦੇਂਦਾ ਹੈ । ਧੁਰਿ—ਧੁਰ ਦਰਗਾਹ ਤੋਂ । ਸੁ—ਉਹ ਮਨੁੱਖ । ਸਮਾਈ—ਲੀਨ ਰਹਿੰਦਾ ਹੈ ।੪।

**ਅਰਥ**:— ਹੇ ਭਾਈ ! ਮੈਂ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹਾਂ ਅਤੇ ਆਤਮਕ ਜੀਵਨ ਪ੍ਰਾਪਤ ਕਰਦਾ ਰਹਿੰਦਾ ਹਾਂ । ਗੁਰੂ ਦਾ ਸ਼ਬਦ ਬਹੁਤ ਸੁਆਦਲਾ ਹੈ ਮਿੱਠਾ ਹੈ (ਇਸ ਸ਼ਬਦ ਦੀ ਬਰਕਤਿ ਨਾਲ) ਮੈਂ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰਦਾ ਹਾਂ, ਉੱਚੀ ਆਤਮਕ ਅਵਸਥਾ ਪ੍ਰਾਪਤ ਕਰਦਾ ਹਾਂ ।੧।ਰਹਾਉ।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਮਤਿ ਅਨੁਸਾਰ ਤੁਰਦੇ ਹਨ, ਉਹ ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਹੀ ਵਿਕਾਰਾਂ ਤੋਂ ਬਚੇ ਰਹਿੰਦੇ ਹਨ । ਉਹ ਹਰ ਵੇਲੇ ਪਰਮਾਤਮਾ ਦੀ ਭਗਤੀ ਕਰ ਕੇ ਮਾਇਆ ਦੇ ਹੱਲਿਆਂ ਵੱਲੋਂ ਸਦਾ ਸੁਚੇਤ ਰਹਿੰਦੇ ਹਨ । ਹੇ ਭਾਈ ! ਜਿਹੜੇ ਮਨੁੱਖ ਆਪਾ-ਭਾਵ ਦੂਰ ਕਰ ਕੇ ਗੁਰੂ ਦੀ ਸਰਨ ਪੈਂਦੇ ਹਨ, ਮੈਂ ਉਹਨਾਂ ਮਨੁੱਖਾਂ ਦੀ ਸਦਾ ਪੈਰੀਂ ਲੱਗਦਾ ਹਾਂ ।੧।

ਹੇ ਭਾਈ ! ਮਾਇਆ ਦਾ ਮੋਹ (ਜੀਵਨ-ਸਫ਼ਰ ਵਿਚ) ਆਤਮਕ ਜੀਵਨ ਵਲੋਂ ਬੇ-ਸਮਝੀ ਹੈ, ਘੁੱਪ ਹਨੇਰਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ ਇਸ ਮੋਹ ਵਿਚ ਫਸੇ ਰਹਿੰਦੇ ਹਨ । ਹਰ ਵੇਲੇ ਦੁਨੀਆ ਵਾਲੇ ਧੰਧੇ ਕਰਦਿਆਂ ਹੀ ਉਹਨਾਂ ਦੀ ਉਮਰ ਗੁਜ਼ਰਦੀ ਹੈ, ਉਹ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ— ਇਹ ਸਜ਼ਾ ਉਹਨਾਂ ਨੂੰ ਮਿਲਦੀ ਹੈ ।੨।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ, ਉਹ ਨਾਸਵੰਤ ਮਾਇਆ ਦੇ ਲਾਲਚ ਵਿਚ ਨਹੀਂ ਫਸਦਾ । (ਰਜ਼ਾ ਅਨੁਸਾਰ) ਜੋ ਕੁਝ ਵਾਪਰਦਾ ਹੈ ਉਸ ਨੂੰ ਆਤਮਕ ਅਡੋਲਤਾ ਵਿਚ ਪਿਆਰ ਵਿਚ (ਟਿਕਿਆ ਰਹਿ ਕੇ ਸਹਾਰਦਾ ਹੈ) । ਉਹ ਮਨੁੱਖ ਪਰਮਾਤਮਾ ਦਾ ਨਾਮ-ਰਸ ਜੀਭ ਨਾਲ ਸੁਆਦ ਲੈ ਲੈ ਕੇ ਪੀਂਦਾ ਰਹਿੰਦਾ ਹੈ ।੩।

ਪਰ, ਹੇ ਭਾਈ ! ਕ੍ਰੋੜਾਂ ਵਿਚੋਂ ਕਿਸੇ ਵਿਰਲੇ ਮਨੁੱਖ ਨੂੰ (ਪਰਮਾਤਮਾ) ਇਹ ਸੂਝ ਦੇਂਦਾ ਹੈ, ਉਸ ਨੂੰ ਪ੍ਰਭੂ ਆਪ ਹੀ (ਇਹ ਦਾਤਿ) ਬਖ਼ਸ਼ਦਾ ਹੈ ਅਤੇ ਇੱਜ਼ਤ ਦੇਂਦਾ ਹੈ । ਹੇ ਨਾਨਕ ! ਜਿਹੜਾ ਮਨੁੱਖ ਧੁਰ ਦਰਗਾਹ ਤੋਂ (ਪ੍ਰਭੂ-ਚਰਨਾਂ ਵਿਚ) ਜੁੜਿਆ ਹੋਇਆ ਹੈ, ਉਹ ਉਸ ਤੋਂ ਕਦੇ ਵਿੱਛੁੜਦਾ ਨਹੀਂ । ਉਹ ਸਦਾ ਹੀ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੪।੩।੧੨।

**ਮਲਾਰ ਮਹਲਾ ੩ ॥ ਰਸਨਾ ਨਾਮੁ ਸਭੁ ਕੋਈ ਕਹੈ ॥ ਸਤਿਗੁਰੁ ਸੇਵੇ ਤਾ ਨਾਮੁ ਲਹੈ ॥ ਬੰਧਨ ਤੋੜੇ ਮੁਕਤਿ ਘਰਿ ਰਹੈ ॥ ਗੁਰ ਸਬਦੀ ਅਸਥਿਰੁ ਘਰਿ ਬਹੈ ॥੧॥ ਮੇਰੇ ਮਨ ਕਾਹੇ ਰੋਸੁ ਕਰੀਜੈ ॥ ਲਾਹਾ ਕਲਜੁਗਿ ਰਾਮ ਨਾਮੁ ਹੈ ਗੁਰਮਤਿ ਅਨਦਿਨੁ ਹਿਰਦੈ ਰਵੀਜੈ ॥੧॥ ਰਹਾਉ ॥ ਬਾਬੀਹਾ ਖਿਨੁ ਖਿਨੁ ਬਿਲਲਾਇ ॥ ਬਿਨੁ ਪਿਰ ਦੇਖੇ ਨੀਂਦ ਨ ਪਾਇ ॥ ਇਹੁ ਵੇਛੋੜਾ ਸਹਿਆ ਨ ਜਾਇ ॥ ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ ॥੨॥ ਨਾਮਹੀਣੁ ਬਿਨਸੈ ਦੁਖੁ ਪਾਇ ॥ ਤ੍ਰਿਸਨਾ ਜਲਿਆ ਭੂਖ ਨ ਜਾਇ ॥ ਵਿਣੁ ਭਾਗਾ ਨਾਮੁ ਨ ਪਾਇਆ ਜਾਇ ॥ ਬਹੁ ਬਿਧਿ ਥਾਕਾ ਕਰਮ ਕਮਾਇ ॥੩॥ ਤ੍ਰੈ ਗੁਣ ਬਾਣੀ ਬੇਦ ਬੀਚਾਰੁ ॥ ਬਿਖਿਆ ਮੈਲੁ ਬਿਖਿਆ ਵਾਪਾਰੁ ॥ ਮਰਿ ਜਨਮਹਿ ਫਿਰਿ ਹੋਹਿ ਖੁਆਰੁ ॥ ਗੁਰਮੁਖਿ ਤੁਰੀਆ ਗੁਣੁ ਉਰਿ ਧਾਰੁ ॥੪॥ ਗੁਰੁ ਮਾਨੈ ਮਾਨੈ ਸਭੁ ਕੋਇ ॥ ਗੁਰ ਬਚਨੀ ਮਨੁ ਸੀਤਲੁ ਹੋਇ ॥ ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ ॥ ਨਾਨਕ ਗੁਰਮੁਖਿ ਵਿਰਲਾ ਕੋਇ ॥੫॥੪॥੧੩ ॥੯॥੨੨॥ (ਪੰਨਾ ੧੨੬੨)**

**ਪਦ ਅਰਥ**:— ਰਸਨਾ—ਜੀਭ (ਨਾਲ) । ਸਭੁ ਕੋਈ—ਹਰੇਕ ਪ੍ਰਾਣੀ । ਕਹੈ—ਆਖਦਾ ਹੈ (ਇਕ-ਵਚਨ) । ਸੇਵੇ—ਸੇਵਾ ਕਰੇ, ਸਰਨ ਪਏ । ਲਹੈ—ਪ੍ਰਾਪਤ ਕਰ ਲੈਂਦਾ ਹੈ । ਮੁਕਤਿ ਘਰਿ—ਮੁਕਤੀ ਦੇ ਘਰ ਵਿਚ, ਉਸ ਘਰ ਵਿਚ ਜਿੱਥੇ ਵਿਕਾਰਾਂ ਤੋਂ ਬਚਿਆ ਰਹਿ ਸਕੀਦਾ ਹੈ । ਸਬਦੀ—ਸ਼ਬਦ ਦੀ ਰਾਹੀਂ । ਅਸਥਿਰੁ—ਅਡੋਲ-ਚਿੱਤ (ਹੋ ਕੇ) । ਘਰਿ—ਹਿਰਦੇ-ਘਰ ਵਿਚ ।੧।

ਮਨ—ਹੇ ਮਨ ! ਕਲਜੁਗਿ—ਕਲਜੁਗ ਵਿਚ, ਵਿਕਾਰਾਂ-ਭਰੇ ਜਗਤ ਵਿਚ । ਲਾਹਾ—ਲਾਭ । ਅਨਦਿਨੁ—ਹਰ ਰੋਜ਼, ਹਰ ਵੇਲੇ । ਰਵੀਜੈ—ਸਿਮਰਨਾ ਚਾਹੀਦਾ ਹੈ ।੧।ਰਹਾਉ।

ਬਾਬੀਹਾ—ਪਪੀਹਾ । ਬਿਲਲਾਇ—ਵਿਲਕਦਾ ਹੈ, ਤਰਲੇ ਲੈਂਦਾ ਹੈ । ਪਿਰ—ਪ੍ਰਭੂ-ਪਤੀ । ਨੀਂਦ—ਆਤਮਕ ਸ਼ਾਂਤੀ । ਸੁਭਾਇ—ਪ੍ਰੇਮ ਦੀ ਰਾਹੀਂ ।੨।

ਬਿਨਸੈ—ਨਾਸ ਹੁੰਦਾ ਹੈ, ਆਤਮਕ ਤੌਰ ਤੇ ਤਬਾਹ ਹੋ ਜਾਂਦਾ ਹੈ । ਕਰਮ—(ਮਿਥੇ ਹੋਏ ਧਾਰਮਿਕ) ਕਰਮ ।੩।

ਬਾਣੀ ਬੇਦ ਬੀਚਾਰੁ—ਵੇਦਾਂ ਦੀ ਬਾਣੀ ਦੀ ਵਿਚਾਰ । ਬਿਖਿਆ—ਮਾਇਆ । ਵਪਾਰੁ—ਵਣਜ, ਕਾਰ-ਵਿਹਾਰ । ਮਰਿ—ਮਰ ਕੇ । ਜਨਮਹਿ—ਜਨਮਦੇ ਹਨ (ਬਹੁ-ਵਚਨ) । ਹੋਹਿ—ਹੁੰਦੇ ਹਨ (ਬਹੁ-ਵਚਨ) । ਤੁਰੀਆ ਗੁਣੁ—ਉਹ ਗੁਣ ਜੋ ਮਾਇਆ ਦੇ ਤਿੰਨ ਗੁਣਾਂ ਤੋਂ ਪਰੇ ਹੈ । ਉਰਿ—ਹਿਰਦੇ ਵਿਚ ।੪।

ਮਾਨੈ—ਆਦਰ-ਸਤਕਾਰ ਕਰਦਾ ਹੈ । ਸਭੁ ਕੋਈ—ਹਰੇਕ ਪ੍ਰਾਣੀ । ਗੁਰ ਬਚਨੀ—ਗੁਰੂ ਦੇ ਬਚਨਾਂ ਉੱਤੇ ਤੁਰਿਆਂ । ਚਹੁ ਜੁਗਿ ਸੋਭਾ—ਚਹੁ-ਜੁਗੀ ਸੋਭਾ, ਚਾਰ ਜੁਗਾਂ ਵਿਚ ਕਾਇਮ ਰਹਿਣ ਵਾਲੀ ਸੋਭਾ । ਸੋਭਾ ਨਿਰਮਲ—ਨਿਰਮਲ ਸੋਭਾ, ਪਵਿੱਤਰ ਸੋਭਾ, ਬੇ-ਦਾਗ਼ ਸੋਭਾ । ਜਨੁ—(ਅਸਲ) ਸੇਵਕ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ।੫।

**ਅਰਥ**:— ਹੇ ਮੇਰੇ ਮਨ ! (ਪਰਮਾਤਮਾ ਦੇ ਨਾਮ ਵਲੋਂ) ਰੋਸਾ ਨਹੀਂ ਕਰਨਾ ਚਾਹੀਦਾ । ਜਗਤ ਵਿਚ ਪਰਮਾਤਮਾ ਦਾ ਨਾਮ (ਹੀ ਅਸਲ) ਖੱਟੀ ਹੈ । ਹੇ ਭਾਈ ! ਗੁਰੂ ਦੀ ਮਤਿ ਲੈ ਕੇ ਹਰ ਵੇਲੇ ਹਿਰਦੇ ਵਿਚ ਹਰਿ-ਨਾਮ ਸਿਮਰਨਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! (ਉਂਵ ਤਾਂ) ਹਰ ਕੋਈ ਜੀਭ ਨਾਲ ਹਰਿ-ਨਾਮ ਉਚਾਰਦਾ ਹੈ, ਪਰ ਮਨੁੱਖ ਤਦੋਂ ਹੀ ਹਰਿ-ਨਾਮ (-ਧਨ) ਪ੍ਰਾਪਤ ਕਰਦਾ ਹੈ ਜਦੋਂ ਗੁਰੂ ਦੀ ਸਰਨ ਪੈਂਦਾ ਹੈ । (ਗੁਰੂ ਦੀ ਸਰਨ ਪੈ ਕੇ ਹੀ ਮਨੁੱਖ ਮਾਇਆ ਦੇ ਮੋਹ ਦੇ) ਬੰਧਨ ਤੋੜਦਾ ਹੈ ਅਤੇ ਉਸ ਅਵਸਥਾ ਵਿਚ ਟਿਕਦਾ ਹੈ ਜਿੱਥੇ ਵਿਕਾਰਾਂ ਤੋਂ ਖ਼ਲਾਸੀ ਹੋਈ ਰਹਿੰਦੀ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਨੁੱਖ ਅਡੋਲ-ਚਿੱਤ ਹੋ ਕੇ ਹਿਰਦੇ-ਘਰ ਵਿਚ ਟਿਕਿਆ ਰਹਿੰਦਾ ਹੈ ।੧।

ਹੇ ਭਾਈ ! (ਜਿਵੇਂ ਵਰਖਾ ਦੀ ਬੂੰਦ ਵਾਸਤੇ) ਪਪੀਹਾ ਹਰ ਖਿਨ ਤਰਲੇ ਲੈਂਦਾ ਹੈ, (ਤਿਵੇਂ ਜੀਵ-ਇਸਤ੍ਰੀ) ਪ੍ਰਭੂ-ਪਤੀ ਦਾ ਦਰਸ਼ਨ ਕਰਨ ਤੋਂ ਬਿਨਾ ਆਤਮਕ ਸ਼ਾਂਤੀ ਹਾਸਲ ਨਹੀਂ ਕਰ ਸਕਦੀ । (ਉਸ ਪਾਸੋਂ) ਇਹ ਵਿਛੋੜਾ ਸਹਾਰਿਆ ਨਹੀਂ ਜਾਂਦਾ । ਜਦੋਂ ਕੋਈ ਜੀਵ ਗੁਰੂ ਨੂੰ ਮਿਲ ਪੈਂਦਾ ਹੈ ਤਦੋਂ ਉਹ ਪ੍ਰੇਮ ਵਿਚ (ਲੀਨ ਹੋ ਕੇ) ਪ੍ਰਭੂ ਨੂੰ ਮਿਲ ਪੈਂਦਾ ਹੈ ।੨।

ਹੇ ਭਾਈ ! ਨਾਮ ਤੋਂ ਵਾਂਜਿਆ ਹੋਇਆ ਮਨੁੱਖ ਆਤਮਕ ਮੌਤ ਸਹੇੜ ਲੈਂਦਾ ਹੈ ਦੁੱਖ ਸਹਿੰਦਾ ਰਹਿੰਦਾ ਹੈ, (ਮਾਇਆ ਦੀ) ਤ੍ਰਿਸ਼ਨਾ-ਅੱਗ ਵਿਚ ਸੜਦਾ ਹੈ, ਉਸ ਦੀ (ਮਾਇਆ ਦੀ ਇਹ) ਭੁੱਖ ਦੂਰ ਨਹੀਂ ਹੁੰਦੀ । ਹੇ ਭਾਈ ! ਉੱਚੀ ਕਿਸਮਤ ਤੋਂ ਬਿਨਾ ਪਰਮਾਤਮਾ ਦਾ ਨਾਮ ਮਿਲਦਾ ਭੀ ਨਹੀਂ । (ਤੀਰਥ-ਜਾਤ੍ਰਾ ਆਦਿਕ ਮਿੱਥੇ ਹੋਏ ਧਾਰਮਿਕ) ਕਰਮ ਕਈ ਤਰੀਕਿਆਂ ਨਾਲ ਕਮਾ ਕਮਾ ਕੇ ਥੱਕ ਜਾਂਦਾ ਹੈ ।੩।

ਹੇ ਭਾਈ ! (ਜਿਹੜੇ ਪੰਡਿਤ ਆਦਿਕ ਲੋਕ ਮਾਇਆ ਦੇ) ਤਿੰਨਾਂ ਗੁਣਾਂ ਵਿਚ ਰੱਖਣ ਵਾਲੀ ਹੀ ਵੇਦ ਆਦਿਕ ਧਰਮ-ਪੁਸਤਕਾਂ ਦੀ ਵਿਚਾਰ ਕਰਦੇ ਰਹਿੰਦੇ ਹਨ (ਉਹਨਾਂ ਦੇ ਮਨ ਨੂੰ) ਮਾਇਆ (ਦੇ ਮੋਹ) ਦੀ ਮੈਲ (ਸਦਾ ਚੰਬੜੀ ਰਹਿੰਦੀ ਹੈ) । (ਉਹਨਾਂ ਨੇ ਇਸ ਵਿਚਾਰ ਨੂੰ) ਮਾਇਆ ਕਮਾਣ ਦਾ ਹੀ ਵਪਾਰ ਬਣਾਇਆ ਹੁੰਦਾ ਹੈ ।

(ਅਜਿਹੇ ਮਨੁੱਖ) ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਅਤੇ ਖ਼ੁਆਰ ਹੁੰਦੇ ਰਹਿੰਦੇ ਹਨ । ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਹਿਰਦੇ ਵਿਚ ਹਰਿ-ਨਾਮ ਦਾ ਸਹਾਰਾ ਹੁੰਦਾ ਹੈ, ਉਹ ਉਸ ਗੁਣ ਉਸ ਅਵਸਥਾ ਨੂੰ ਹਾਸਲ ਕਰ ਲੈਂਦਾ ਹੈ ਜਿਹੜੀ ਮਾਇਆ ਦੇ ਤਿੰਨ ਗੁਣਾਂ ਤੋਂ ਉਤਾਂਹ ਹੈ ।੪।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਇੱਜ਼ਤ ਬਖ਼ਸ਼ਦਾ ਹੈ, ਉਸ ਦਾ ਆਦਰ ਹਰ ਕੋਈ ਕਰਦਾ ਹੈ । ਗੁਰੂ ਦੇ ਬਚਨਾਂ ਦੀ ਬਰਕਤਿ ਨਾਲ ਉਸ ਦਾ ਮਨ ਸ਼ਾਂਤ ਰਹਿੰਦਾ ਹੈ, ਉਸ ਨੂੰ ਚਹੁੰਆਂ ਜੁਗਾਂ ਵਿਚ ਟਿਕੀ ਰਹਿਣ ਵਾਲੀ ਬੇ-ਦਾਗ਼ ਸੋਭਾ ਪ੍ਰਾਪਤ ਹੁੰਦੀ ਹੈ, ਉਹੀ ਹੈ ਅਸਲ ਭਗਤ । ਪਰ, ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਅਜਿਹਾ ਕੋਈ ਵਿਰਲਾ ਮਨੁੱਖ ਹੁੰਦਾ ਹੈ ।੫।੪।੧੩।੯।੨੨।

ਸ਼ਬਦਾਂ ਦਾ ਵੇਰਵਾ:—

ਮਹਲਾ ੧ . . . — ੯
ਮਹਲਾ ੩ . . .— ੧੩
. . . . . . . . . ——
. . . ਜੋੜ . . . .੨੨

**ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ ਅਨਦਿਨੁ ਹਰਿ ਹਰਿ ਧਿਆਇਓ ਹਿਰਦੈ ਮਤਿ ਗੁਰਮਤਿ ਦੂਖ ਵਿਸਾਰੀ ॥ ਸਭ ਆਸਾ ਮਨਸਾ ਬੰਧਨ ਤੂਟੇ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ ਨੈਨੀ ਹਰਿ ਹਰਿ ਲਾਗੀ ਤਾਰੀ ॥ ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ ॥੧॥ ਰਹਾਉ ॥ ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ ॥ ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ ॥੨॥ ਹਰਿ ਹਰਿ ਆਨਿ ਮਿਲਾਵਹੁ ਗੁਰੁ ਸਾਧੂ ਜਿਸੁ ਅਹਿਨਿਸਿ ਹਰਿ ਉਰਿ ਧਾਰੀ ॥ ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ ॥੩॥ ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥ ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥੪॥੧॥ (ਪੰਨਾ ੧੨੬੨-੧੨੬੩)**

**ਪਦ ਅਰਥ**:— ਅਨਦਿਨੁ—ਹਰ ਰੋਜ਼, ਹਰ ਵੇਲੇ । ਹਿਰਦੈ—ਹਿਰਦੇ ਵਿਚ । ਮਨਸਾ—(ਮਨੀ—ਾ) ਮਨ ਦੇ ਫੁਰਨੇ । ਪ੍ਰਭਿ—ਪ੍ਰਭੂ ਨੇ ।੧।

ਨੈਨੀ—ਨੈਨੀਂ, ਅੱਖਾਂ ਵਿਚ । ਤਾਰੀ—ਤਾੜੀ, ਬ੍ਰਿਤੀ, ਇਕਾਗ੍ਰਤਾ । ਦੇਖਿ—ਵੇਖ ਕੇ । ਬਿਗਸਿਓ—ਖਿੜ ਪਿਆ ਹੈ । ਜਨੁ—ਸੇਵਕ । ਭੇਟਿਓ—ਮਿਲਿਆ । ਬਨਵਾਰੀ—ਪਰਮਾਤਮਾ ।੧।ਰਹਾਉ।

ਜਿਨਿ—ਜਿਸ (ਮਨੁੱਖ) ਨੇ । ਕੈ ਕੁਲਿ—ਦੀ ਕੁਲ ਵਿਚ । ਤਿਸ ਕੈ—(ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਗਾਰੀ—ਗਾਲੀ । ਹਰਿ—ਹੇ ਹਰੀ ! ਪਰਸੂਤਿ—ਜਨਮ । ਮਹਤਾਰੀ—ਮਾਂ ।੨।

ਆਨਿ—ਲਿਆ ਕੇ । ਹਰਿ—ਹੇ ਹਰੀ ! ਅਹਿ—ਦਿਨ । ਨਿਸਿ—ਰਾਤ । ਉਰਿ—ਹਿਰਦੇ ਵਿਚ । ਗੁਰਿ ਡੀਠੈ—ਗੁਰੂ ਨੂੰ ਵੇਖਿਆਂ, ਜੇ ਗੁਰੂ ਦਿੱਸ ਪਏ । ਬਿਗਸੈ—ਖਿੜ ਪੈਂਦਾ ਹੈ । ਬਾਰਿਕੁ—ਬਾਲਕ, ਬੱਚਾ । ਦੇਖਿ ਮਹਤਾਰੀ—ਮਾਂ ਨੂੰ ਵੇਖ ਕੇ ।੩।

ਧਨ—ਇਸਤ੍ਰੀ, ਜੀਵ-ਇਸਤ੍ਰੀ । ਪਿਰ—ਪ੍ਰਭੂ-ਪਤੀ । ਸੰਗਿ—ਨਾਲ । ਇਕ ਹੀ ਸੰਗਿ—ਇਕੋ ਹੀ ਥਾਂ ਵਿਚ । ਭੀਤਿ—ਕੰਧ । ਕਰਾਰੀ—ਕਰੜੀ, ਸਖ਼ਤ । ਗੁਰਿ ਪੂਰੈ—ਪੂਰੇ ਗੁਰੂ ਨੇ । ਤੋਰੀ—ਤੋੜ ਦਿੱਤੀ । ਬਨਵਾਰੀ—ਪਰਮਾਤਮਾ ।੪।

**ਅਰਥ**:— ਹੇ ਭਾਈ ! ਮੇਰੀਆਂ ਅੱਖਾਂ ਦੀ ਤਾਰ ਪ੍ਰਭੂ-ਚਰਨਾਂ ਵਿਚ ਲੱਗੀ ਰਹਿੰਦੀ ਹੈ । ਹੇ ਭਾਈ ! ਗੁਰੂ ਨੂੰ ਵੇਖ ਕੇ ਮੇਰਾ ਮਨ ਖਿੜ ਪਿਆ ਹੈ, ਦਾਸ (ਨਾਨਕ ਗੁਰੂ ਦੀ ਕਿਰਪਾ ਨਾਲ ਹੀ) ਬਨਵਾਰੀ-ਪ੍ਰਭੂ ਨੂੰ ਮਿਲਿਆ ਹੈ ।੧।ਰਹਾਉ।

ਹੇ ਭਾਈ ! ਜਿਹੜਾ ਗੁਰੂ ਦੀ ਮਤਿ ਅਨੁਸਾਰ (ਆਪਣੀ) ਮਤਿ ਨੂੰ ਬਣਾ ਕੇ ਹਰ ਵੇਲੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸਿਮਰਦਾ ਹੈ, ਉਹ ਆਪਣੇ ਸਾਰੇ ਦੁੱਖ ਦੂਰ ਕਰ ਲੈਂਦਾ ਹੈ । ਹੇ ਭਾਈ ! ਜਿਸ ਮਨੁੱਖ ਉੱਤੇ ਹਰੀ-ਪ੍ਰਭੂ ਨੇ ਮਿਹਰ ਕੀਤੀ, ਉਸ ਦੀਆਂ ਸਾਰੀਆਂ ਆਸਾਂ ਅਤੇ ਮਨ ਦੇ ਫੁਰਨਿਆਂ ਦੇ ਬੰਧਨ ਟੁੱਟ ਗਏ ।੧।

ਹੇ ਭਾਈ ! ਜਿਸ ਮਨੁੱਖ ਨੇ ਇਹੋ ਜਿਹਾ ਹਰਿ-ਨਾਮ ਵਿਸਾਰ ਦਿੱਤਾ, ਜਿਸ ਨੇ ਹਰਿ-ਪ੍ਰਭੂ ਦੀ ਯਾਦ ਭੁਲਾ ਦਿੱਤੀ, ਉਸ ਦੀ (ਸਾਰੀ) ਕੁਲ ਹੀ ਗਾਲੀ ਲੱਗਦੀ ਹੈ (ਉਸ ਦੀ ਸਾਰੀ ਕੁਲ ਹੀ ਕਲੰਕਿਤ ਹੋ ਜਾਂਦੀ ਹੈ) । ਹੇ ਹਰੀ ! ਉਸ (ਨਾਮ-ਹੀਣ ਬੰਦੇ) ਦੀ ਕੁਲ ਵਿਚ (ਕਿਸੇ ਨੂੰ) ਜਨਮ ਹੀ ਨਾਹ ਦੇਵੀਂ, ਉਸ (ਨਾਮ-ਹੀਣ ਮਨੁੱਖ) ਦੀ ਮਾਂ ਨੂੰ ਹੀ ਵਿਧਵਾ ਕਰ ਦੇਵੇਂ (ਤਾਂ ਚੰਗਾ ਹੈ ਤਾਕਿ ਨਾਮ-ਹੀਣ ਘਰ ਵਿਚ ਕਿਸੇ ਦਾ ਜਨਮ ਹੀ ਨਾਹ ਹੋਵੇ) ।੨।

ਹੇ ਹਰੀ ! (ਮਿਹਰ ਕਰ, ਮੈਨੂੰ ਉਹ) ਸਾਧੂ ਗੁਰੂ ਲਿਆ ਕੇ ਮਿਲਾ ਦੇ, ਜਿਸ ਦੇ ਹਿਰਦੇ ਵਿਚ, ਹੇ ਹਰੀ ! ਦਿਨ ਰਾਤ ਤੇਰਾ ਨਾਮ ਵੱਸਿਆ ਰਹਿੰਦਾ ਹੈ । ਹੇ ਭਾਈ ! ਜੇ ਗੁਰੂ ਦਾ ਦਰਸ਼ਨ ਹੋ ਜਾਏ, ਤਾਂ ਗੁਰੂ ਦਾ ਸਿੱਖ ਇਉਂ ਖ਼ੁਸ਼ ਹੁੰਦਾ ਹੈ ਜਿਵੇਂ ਬੱਚਾ (ਆਪਣੀ) ਮਾਂ ਨੂੰ ਵੇਖ ਕੇ ।੩।

ਹੇ ਭਾਈ ! ਜੀਵ-ਇਸਤ੍ਰੀ ਅਤੇ ਪ੍ਰਭੂ-ਪਤੀ ਦਾ ਇਕੋ ਹੀ (ਹਿਰਦੇ-) ਥਾਂ ਵਿਚ ਵਸੇਬਾ ਹੈ, ਪਰ (ਦੋਹਾਂ ਦੇ) ਵਿਚ (ਜੀਵ-ਇਸਤ੍ਰੀ ਦੀ) ਹਉਮੈ ਦੀ ਕਰੜੀ ਕੰਧ (ਬਣੀ ਪਈ) ਹੈ । ਹੇ ਨਾਨਕ ! ਪੂਰੇ ਗੁਰੂ ਨੇ ਜਿਨ੍ਹਾਂ ਸੇਵਕਾਂ (ਦੇ ਅੰਦਰੋਂ ਇਹ) ਹਉਮੈ ਦੀ ਕੰਧ ਤੋੜ ਦਿੱਤੀ, ਉਹ ਪਰਮਾਤਮਾ ਨੂੰ ਮਿਲ ਪਏ ।੪।੧।

**ਮਲਾਰ ਮਹਲਾ ੪ ॥ ਗੰਗਾ ਜਮੁਨਾ ਗੋਦਾਵਰੀ ਸਰਸੁਤੀ, ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥ ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥ ਤੀਰਥਿ ਅਠਸਠਿ ਮਜਨੁ ਨਾਈ ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥ ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥ ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥੨॥ ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥ ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥ ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥੪॥੨॥ (ਪੰਨਾ ੧੨੬੩)**

**ਪਦ ਅਰਥ**:— ਤੇ—ਇਹ ਸਾਰੇ (ਬਹੁ-ਵਚਨ) । ਕਰਹਿ—ਕਰਦੇ ਹਨ, ਕਰਦੀਆਂ ਹਨ (ਬਹੁ-ਵਚਨ) । ਕੀ ਤਾਈ—ਕੀ ਤਾਈਂ, ਦੀ ਖ਼ਾਤਰ, ਪ੍ਰਾਪਤ ਕਰਨ ਵਾਸਤੇ । ਕਿਲਵਿਖ—ਪਾਪ । ਕਿਲਵਖਿ ਮੈਲੁ ਭਰੇ—ਪਾਪਾਂ ਦੀ ਮੈਲ ਨਾਲ ਲਿਬੜੇ ਹੋਏ (ਜੀਵ) ।੧।

ਤੀਰਥਿ—ਤੀਰਥ ਉੱਤੇ, ਤੀਰਥ ਵਿਚ । ਨਾਈ—ਵਡਿਆਈ, ਸਿਫ਼ਤਿ-ਸਾਲਾਹ । ਮਜਨੁ—ਇਸ਼ਨਾਨ । ਤੀਰਥਿ ਨਾਈ—ਸਿਫ਼ਤਿ-ਸਾਲਾਹ ਦੇ ਤੀਰਥ ਵਿਚ । ਤੀਰਥਿ ਮਜਨੁ ਨਾਈ—ਸਿਫ਼ਤਿ-ਸਾਲਾਹ ਦੇ ਤੀਰਥ ਵਿਚ (ਆਤਮਕ) ਇਸ਼ਨਾਨ । ਅਠਸਠਿ ਮਜਨੁ—ਅਠਾਹਠ (ਤੀਰਥਾਂ) ਦਾ ਇਸ਼ਨਾਨ । ਪਰੀ—ਪਈ, ਪੈਂਦੀ ਹੈ । ਉਡਿ—ਉੱਡ ਕੇ । ਨੇਤ੍ਰੀ—ਅੱਖਾਂ ਵਿਚ ।੧।ਰਹਾਉ।

ਜਾਹਰਨਵੀ—ਗੰਗਾ । ਤਪੈ—ਤਪੇ ਨੇ । ਤਪੈ ਭਾਗੀਰਥਿ—ਭਾਗੀਰਥ ਤਪੇ ਨੇ । ਆਣੀ—ਲਿਆਂਦੀ । ਮਹਸਾਈ—ਮਹੇਸ਼ ਨੇ, ਸ਼ਿਵ ਨੇ । ਮਿਲਿ—ਮਿਲ ਕੇ ।੨।

ਦੇਵੀ—ਦੇਵੀਂ, ਦੇਵਤਿਆਂ ਨੇ । ਸਭਿ—ਸਾਰੇ (ਬਹੁ-ਵਚਨ) । ਲੋਚਹਿ—ਲੋਚਦੇ ਹਨ (ਬਹੁ-ਵਚਨ) । ਤਿਸ ਕੀ—ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਮੁਖਿ—ਮੂੰਹ ਉੱਤੇ ।੩।

ਸੁਆਮੀ—ਹੇ ਸੁਆਮੀ ! ਲੋਚੈ—ਲੋਚਦੀ ਹੈ (ਇਕ-ਵਚਨ) । ਜਿਸੁ ਲਿਲਾਟਿ—ਜਿਸ (ਮਨੁੱਖ) ਦੇ ਮੱਥੇ ਉੱਤੇ । ਦੇ—ਦੇ ਕੇ ।੪।

**ਅਰਥ**:— ਹੇ ਭਾਈ ! (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਦੇ ਤੀਰਥ ਵਿਚ (ਕੀਤਾ ਹੋਇਆ ਆਤਮਕ) ਇਸ਼ਨਾਨ (ਹੀ) ਅਠਾਹਠ ਤੀਰਥਾਂ ਦਾ ਇਸ਼ਨਾਨ ਹੈ । ਜਿਸ ਮਨੁੱਖ ਦੀਆਂ ਅੱਖਾਂ ਵਿਚ ਸਾਧ ਸੰਗਤਿ ਦੇ ਚਰਨਾਂ ਦੀ ਧੂੜ ਉੱਡ ਕੇ ਪੈਂਦੀ ਹੈ (ਉਹ ਧੂੜ ਉਸ ਦੇ ਅੰਦਰੋਂ) ਵਿਕਾਰਾਂ ਦੀ ਸਾਰੀ ਮੈਲ ਦੂਰ ਕਰ ਦੇਂਦੀ ਹੈ ।੧।ਰਹਾਉ।

ਹੇ ਭਾਈ ! ਗੰਗਾ, ਜਮਨਾ, ਗੋਦਾਵਰੀ, ਸਰਸ੍ਵਤੀ (ਆਦਿਕ ਪਵਿੱਤਰ ਨਦੀਆਂ) ਇਹ ਸਾਰੀਆਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਹਾਸਲ ਕਰਨ ਲਈ ਜਤਨ ਕਰਦੀਆਂ ਰਹਿੰਦੀਆਂ ਹਨ । (ਇਹ ਨਦੀਆਂ ਆਖਦੀਆਂ ਹਨ ਕਿ) (ਅਨੇਕਾਂ) ਵਿਕਾਰਾਂ ਦੀ ਮੈਲ ਨਾਲ ਲਿਬੜੇ ਹੋਏ (ਜੀਵ) (ਸਾਡੇ ਵਿਚ (ਆ ਕੇ) ਚੁੱਭੀਆਂ ਲਾਂਦੇ ਹਨ (ਉਹ ਆਪਣੀ ਮੈਲ ਸਾਨੂੰ ਦੇ ਜਾਂਦੇ ਹਨ) ਸਾਡੀ ਉਹ ਮੈਲ ਸੰਤ-ਜਨਾਂ ਦੇ ਚਰਨਾਂ ਦੀ ਧੂੜ ਦੂਰ ਕਰਦੀ ਹੈ ।੧।

ਹੇ ਭਾਈ ! ਗੰਗਾ ਨੂੰ ਭਾਗੀਰਥ ਤਪੇ ਨੇ (ਸ੍ਵਰਗਾਂ ਵਿਚੋਂ) ਲਿਆਂਦਾ, ਸ਼ਿਵ ਜੀ ਨੇ ਕੇਦਾਰ ਤੀਰਥ ਅਸਥਾਪਨ ਕੀਤਾ, ਕਾਂਸ਼ੀ (ਸ਼ਿਵ ਦੀ ਨਗਰੀ), (ਬਿੰਦ੍ਰਾਬਨ ਜਿੱਥੇ) ਕ੍ਰਿਸ਼ਨ ਗਾਈਆਂ ਚਾਰਦਾ ਰਿਹਾ—ਇਹਨਾਂ ਸਭਨਾਂ ਨੇ ਹਰੀ ਦੇ ਭਗਤਾਂ ਨੂੰ ਮਿਲ ਕੇ ਹੀ ਵਡਿਆਈ ਹਾਸਲ ਕੀਤੀ ਹੋਈ ਹੈ ।੨।

ਹੇ ਭਾਈ ! ਦੇਵਤਿਆਂ ਨੇ ਜਿਤਨੇ ਭੀ ਤੀਰਥ ਅਸਥਾਪਨ ਕੀਤੇ ਹੋਏ ਹਨ, ਉਹ ਸਾਰੇ (ਤੀਰਥ) ਸੰਤ ਜਨਾਂ ਦੇ ਚਰਨਾਂ ਦੀ ਧੂੜ ਦੀ ਤਾਂਘ ਕਰਦੇ ਰਹਿੰਦੇ ਹਨ । ਜਦੋਂ ਉਹਨਾਂ ਨੂੰ ਪਰਮਾਤਮਾ ਦਾ ਸੰਤ ਗੁਰੂ ਸਾਧੂ ਮਿਲਦਾ ਹੈ, ਉਹ ਉਸ ਦੇ ਚਰਨਾਂ ਦੀ ਧੂੜ ਮੱਥੇ ਉੱਤੇ ਲਾਂਦੇ ਹਨ ।੩।

ਹੇ ਮੇਰੇ ਮਾਲਕ-ਪ੍ਰਭੂ ! ਤੇਰੀ ਪੈਦਾ ਕੀਤੀ ਹੋਈ ਜਿਤਨੀ ਭੀ ਸ੍ਰਿਸ਼ਟੀ ਹੈ, ਉਹ ਸਾਰੀ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਨ ਲਈ ਤਾਂਘ ਕਰਦੀ ਹੈ । ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਦੇ ਮੱਥੇ ਉੱਤੇ ਲੇਖ ਲਿਖਿਆ ਹੋਵੇ, ਪਰਮਾਤਮਾ ਉਸ ਨੂੰ ਗੁਰੂ-ਸਾਧੂ ਦੇ ਚਰਨਾਂ ਦੀ ਧੂੜ ਦੇ ਕੇ ਉਸ ਨੂੰ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।੪।੨।

**ਮਲਾਰ ਮਹਲਾ ੪ ॥ ਤਿਸੁ ਜਨ ਕਉ ਹਰਿ ਮੀਠ ਲਗਾਨਾ ਜਿਸੁ ਹਰਿ ਹਰਿ ਕ੍ਰਿਪਾ ਕਰੈ ॥ ਤਿਸ ਕੀ ਭੂਖ ਦੂਖ ਸਭਿ ਉਤਰੈ ਜੋ ਹਰਿ ਗੁਣ ਹਰਿ ਉਚਰੈ ॥੧॥ ਜਪਿ ਮਨ ਹਰਿ ਹਰਿ ਹਰਿ ਨਿਸਤਰੈ ॥ ਗੁਰ ਕੇ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ ॥੧॥ ਰਹਾਉ ॥ ਤਿਸੁ ਜਨ ਕੇ ਹਮ ਹਾਟਿ ਬਿਹਾਝੇ ਜਿਸੁ ਹਰਿ ਹਰਿ**

**ਕ੍ਰਿਪਾ ਕਰੈ ॥ ਹਰਿ ਜਨ ਕਉ ਮਿਲਿਆਂ ਸੁਖੁ ਪਾਈਐ ਸਭ ਦੁਰਮਤਿ ਮੈਲੁ ਹਰੈ ॥੨॥ ਹਰਿ ਜਨ ਕਉ ਹਰਿ ਭੂਖ ਲਗਾਨੀ ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ ॥ ਹਰਿ ਕਾ ਜਨੁ ਹਰਿ ਜਲ ਕਾ ਮੀਨਾ ਹਰਿ ਬਿਸਰਤ ਫੂਟਿ ਮਰੈ ॥੩॥ ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ ਕੈ ਜਾਨੈ ਜਿਸੁ ਮਨਿ ਧਰੈ ॥ ਜਨੁ ਨਾਨਕੁ ਹਰਿ ਦੇਖਿ ਸੁਖੁ ਪਾਵੈ ਸਭ ਤਨ ਕੀ ਭੂਖ ਟਰੈ ॥੪॥੩॥ (ਪੰਨਾ ੧੨੬੩)**

**ਪਦ ਅਰਥ**:— ਕਉ—ਨੂੰ । ਮੀਠ—ਮਿੱਠਾ, ਪਿਆਰਾ । ਤਿਸ ਕੀ—(ਸੰਬੰਧਤ 'ਕੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਸਭਿ—ਸਾਰੇ । ਉਚਰੈ—ਉਚਾਰਦਾ ਹੈ ।੧।

ਮਨ—ਹੇ ਮਨ ! ਨਿਸਤਰੈ—ਪਾਰ ਲੰਘ ਜਾਂਦਾ ਹੈ । ਕਰਨ—ਕੰਨਾਂ ਨਾਲ । ਸੁਨਿ—ਸੁਣ ਕੇ । ਭਵ ਸਾਗਰੁ—ਸੰਸਾਰ-ਸਮੁੰਦਰ ।੧।ਰਹਾਉ।

ਹਾਟਿ—ਹੱਟੀ ਉੱਤੇ । ਵਿਹਾਝੇ—ਖ਼ਰੀਦੇ ਹੋਏ, ਵਿਕੇ ਹੋਏ । ਹਾਟਿ ਵਿਹਾਝੇ—ਗ਼ੁਲਾਮ, ਮੁੱਲ-ਖ਼ਰੀਦੇ । ਪਾਈਐ—ਪਾ ਲਈਦਾ ਹੈ । ਸਭ ਮੈਲੁ—ਸਾਰੀ ਮੈਲ । ਹਰੈ—ਦੂਰ ਕਰ ਦੇਂਦਾ ਹੈ ।੨।

ਜਨੁ—ਸੇਵਕ । ਤ੍ਰਿਪਤੈ—ਰੱਜਦਾ ਹੈ । ਜਾ—ਜਦੋਂ । ਬਿਚਰੈ—ਵਿਚਾਰਦਾ ਹੈ, ਮਨ ਵਿਚ ਵਸਾਂਦਾ ਹੈ । ਮੀਨਾ—ਮੱਛੀ । ਫੂਟਿ ਮਰੈ—ਦੁਖੀ ਹੋ ਕੇ ਮਰ ਜਾਂਦਾ ਹੈ ।੩।

ਜਿਨਿ—ਜਿਸ (ਪਰਮਾਤਮਾ) ਨੇ । ਕੈ—ਜਾਂ । ਜਿਸੁ ਮਨਿ—ਜਿਸ (ਮਨੁੱਖ) ਦੇ ਮਨ ਵਿਚ । ਦੇਖਿ—ਵੇਖ ਕੇ । ਟਰੈ—ਟਲ ਜਾਂਦੀ ਹੈ, ਮੁੱਕ ਜਾਂਦੀ ਹੈ ।੪।

**ਅਰਥ**:— ਹੇ (ਮੇਰੇ) ਮਨ ! ਸਦਾ ਹਰੀ ਦਾ ਨਾਮ ਜਪਿਆ ਕਰ, (ਜਿਹੜਾ ਮਨੁੱਖ ਜਪਦਾ ਹੈ, ਉਹ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ । (ਜਿਹੜਾ ਮਨੁੱਖ) ਗੁਰੂ ਦੇ ਬਚਨ ਕੰਨਾਂ ਨਾਲ ਸੁਣ ਕੇ (ਪਰਮਾਤਮਾ ਦਾ ਨਾਮ) ਸਿਮਰਦਾ ਹੈ, ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉੱਤੇ ਪਰਮਾਤਮਾ ਮਿਹਰ ਕਰਦਾ ਹੈ, ਉਸ ਮਨੁੱਖ ਨੂੰ ਪਰਮਾਤਮਾ (ਦਾ ਨਾਮ) ਪਿਆਰਾ ਲੱਗਦਾ ਹੈ । ਜਿਹੜਾ ਮਨੁੱਖ ਪ੍ਰਭੂ ਦੇ ਗੁਣ ਉਚਾਰਦਾ ਰਹਿੰਦਾ ਹੈ, ਉਸ ਦੀ (ਮਾਇਆ ਦੀ) ਭੁੱਖ ਦੂਰ ਹੋ ਜਾਂਦੀ ਹੈ, ਉਸ ਦੇ ਸਾਰੇ ਦੁੱਖ (ਦੂਰ ਹੋ ਜਾਂਦੇ ਹਨ) ।੧।

ਹੇ ਭਾਈ ! ਜਿਸ ਸੇਵਕ ਉੱਤੇ ਪਰਮਾਤਮਾ ਮਿਹਰ ਕਰਦਾ ਹੈ, ਮੈਂ ਉਸ ਦਾ ਮੁੱਲ ਖ਼ਰੀਦਿਆ ਗ਼ੁਲਾਮ ਹਾਂ । ਪਰਮਾਤਮਾ ਦੇ ਸੇਵਕ ਨੂੰ ਮਿਲਿਆਂ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ (ਉਹ ਆਤਮਕ ਆਨੰਦ ਮਨੁੱਖ ਦੇ ਅੰਦਰੋਂ) ਖੋਟੀ ਮਤਿ ਦੀ ਸਾਰੀ ਮੈਲ ਦੂਰ ਕਰ ਦੇਂਦਾ ਹੈ ।੨।

ਹੇ ਭਾਈ ! ਪਰਮਾਤਮਾ ਦੇ ਸੇਵਕ ਨੂੰ ਪਰਮਾਤਮਾ (ਦੇ ਨਾਮ) ਦੀ ਭੁੱਖ ਲੱਗੀ ਰਹਿੰਦੀ ਹੈ, ਜਦੋਂ ਉਹ ਪਰਮਾਤਮਾ ਦੇ ਗੁਣ ਮਨ ਵਿਚ ਵਸਾਂਦਾ ਹੈ, ਉਹ ਤ੍ਰਿਪਤ ਹੋ ਜਾਂਦਾ ਹੈ । ਹੇ ਭਾਈ ! ਪਰਮਾਤਮਾ ਦਾ ਭਗਤ ਇਉਂ ਹੈ ਜਿਵੇਂ ਪਾਣੀ ਦੀ ਮੱਛੀ ਹੈ (ਪਾਣੀ ਤੋਂ ਵਿਛੁੜ ਕੇ ਮੱਛੀ ਤੜਫ ਕੇ ਮਰ ਜਾਂਦੀ ਹੈ, ਤਿਵੇਂ ਪਰਮਾਤਮਾ ਦਾ ਭਗਤ) ਹਰਿ-ਨਾਮ ਵਿਸਰਿਆਂ ਬਹੁਤ ਦੁਖੀ ਹੁੰਦਾ ਹੈ ।੩।

ਹੇ ਭਾਈ ! ਜਿਸ (ਪਰਮਾਤਮਾ) ਨੇ (ਆਪਣੇ ਸੇਵਕ ਦੇ ਹਿਰਦੇ ਵਿਚ ਆਪਣਾ) ਪਿਆਰ ਪੈਦਾ ਕੀਤਾ ਹੁੰਦਾ ਹੈ (ਉਸ ਪਿਆਰ ਦੀ ਕਦਰ) ਉਹ (ਆਪ) ਜਾਣਦਾ ਹੈ, ਜਾਂ (ਉਹ ਸੇਵਕ) ਜਾਣਦਾ ਹੈ ਜਿਸ ਦੇ ਮਨ ਵਿਚ (ਪਰਮਾਤਮਾ ਆਪਣਾ ਪਿਆਰ) ਟਿਕਾਂਦਾ ਹੈ । ਦਾਸ ਨਾਨਕ ਉਸ ਪ੍ਰਭੂ ਦਾ ਦਰਸਨ ਕਰ ਕੇ ਆਤਮਕ ਆਨੰਦ

ਹਾਸਲ ਕਰਦਾ ਹੈ (ਇਸ ਆਨੰਦ ਦੀ ਬਰਕਤਿ ਨਾਲ ਨਾਨਕ ਦੇ) ਸਰੀਰ ਦੀ ਸਾਰੀ (ਮਾਇਕ) ਭੁੱਖ ਦੂਰ ਹੋ ਜਾਂਦੀ ਹੈ ।੪।੩।

**ਮਲਾਰ ਮਹਲਾ ੪ ॥ ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ ਸਿਰਿ ਕਾਰ ਲਿਖਾਵੈ ॥ ਹਰਿ ਜਨ ਕਉ ਹਰਿ ਦੀਨ੍ ਵਡਾਈ ਹਰਿ ਜਨੁ ਹਰਿ ਕਾਰੈ ਲਾਵੈ ॥੧॥ ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ ॥ ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ ਜਗਤੁ ਤਰਾਵੈ ॥੧॥ ਰਹਾਉ ॥ ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥ ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥੨॥ ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥ ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥੩॥ ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥ ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥ ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥ ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥੫॥੪॥ (ਪੰਨਾ ੧੨੬੩–੧੨੬੪)**

**ਪਦ ਅਰਥ**:— ਜੀਅ—(ਲਫ਼ਜ਼ 'ਜੀਉ' ਤੋਂ ਬਹੁ-ਵਚਨ) । ਪ੍ਰਭਿ—ਪ੍ਰਭੂ ਨੇ । ਤਿਤਨੇ—ਉਹ ਸਾਰੇ । ਸਿਰਿ—(ਹਰੇਕ ਦੇ) ਸਿਰ ਉੱਤੇ । ਲਿਖਾਵੈ—ਲਿਖਾਂਦਾ ਹੈ । ਕਉ—ਨੂੰ । ਦੀਨ੍—ਦਿੱਤੀ ਹੈ । ਵਡਾਈ—ਇੱਜ਼ਤ । ਕਾਰੈ—ਕਾਰ ਵਿਚ । ਲਾਵੈ—ਜੋੜਦਾ ਹੈ ।੧।

ਦ੍ਰਿੜਾਵੈ—ਮਨ ਵਿਚ ਪੱਕਾ ਕਰਦਾ ਹੈ । ਗੁਰ ਕੇ ਸਿਖ—ਹੇ ਗੁਰੂ ਦੇ ਸਿਖੋ ! ਭਾਈ ! ਤੇ ਭਾਈਓ ! ਭਉਜਲੁ ਜਗਤੁ—ਸੰਸਾਰ-ਸਮੁੰਦਰ । ਤਰਾਵੈ—ਪਾਰ ਲੰਘਾਂਦਾ ਹੈ ।੧।ਰਹਾਉ।

ਜੋ ਜਨੁ—ਜਿਹੜਾ ਮਨੁੱਖ । ਪੂਜੇ ਸੇਵੇ—ਪੂਜਦਾ ਹੈ ਸੇਵਾ ਕਰਦਾ ਹੈ । ਪ੍ਰਭ ਭਾਵੈ—ਪ੍ਰਭੂ ਨੂੰ ਪਿਆਰਾ ਲੱਗਦਾ ਹੈ । ਸੇਵਾ—ਭਗਤੀ । ਪੂਜਹੁ—ਪੂਜਾ ਕਰੋ । ਕਰਿ—ਕਰ ਕੇ ।੨।

ਭਰਮਿ—ਭਟਕਣਾ ਵਿਚ ਪੈ ਕੇ । ਭੂਲੇ—ਕੁਰਾਹੇ ਪਏ ਰਹਿੰਦੇ ਹਨ । ਅਗਿਆਨੀ—ਆਤਮਕ ਜੀਵਨ ਵਲੋਂ ਬੇ-ਸਮਝ ਬੰਦੇ । ਅੰਧੁਲੇ—(ਮਾਇਆ ਦੇ ਮੋਹ ਵਿਚ ਸਹੀ ਜੀਵਨ-ਰਾਹ ਵਲੋਂ) ਅੰਨ੍ਹੇ । ਭ੍ਰਮਿ ਭ੍ਰਮਿ—ਭਟਕ ਭਟਕ ਕੇ । ਤੋਰਾਵੈ—ਤੋਰੇ, ਤੋੜਦਾ ਹੈ । ਨਿਰਜੀਉ—ਬੇ-ਜਾਨ (ਪੱਥਰ ਦੀ ਪੂਰਤੀ) । ਮੜਾ—ਸਮਾਧਾਂ । ਬਿਰਥੀ—ਵਿਅਰਥ । ਘਾਲ—ਮਿਹਨਤ ।੩।

ਬ੍ਰਹਮੁ—ਪਰਮਾਤਮਾ । ਬਿੰਦੇ—ਜਾਣਦਾ ਹੈ, ਸਾਂਝ ਪਾਂਦਾ ਹੈ । ਛਾਦਨ—ਕੱਪੜੇ । ਪਾਟ ਪਟੰਬਰ—ਰੇਸ਼ਮ, ਰੇਸ਼ਮੀ ਕੱਪੜੇ (ਪਟ-ਅੰਬਰ । ਅੰਬਰ—ਕੱਪੜੇ) । ਸਤਿ ਕਰਿ—ਸਰਧਾ ਨਾਲ । ਮੁਖਿ—ਮੂੰਹ ਵਿਚ । ਸੰਚਹੁ—ਇਕੱਠੇ ਕਰੋ । ਮੁਖਿ ਸੰਚਹੁ—ਖਵਾਵੋ । ਤੋਟਿ—ਘਾਟ । ਪੁੰਨ—ਭਲਾ ਕੰਮ ।੪।

ਪਰਤਖਿ—ਅੱਖੀਂ ਦਿੱਸਦਾ । ਮੂਰਤਿ—ਸਰੂਪ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ ।੫।

**ਅਰਥ**:— ਹੇ ਭਾਈ ! ਗੁਰੂ (ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕੀ ਤਰ੍ਹਾਂ ਟਿਕਾ ਦੇਂਦਾ ਹੈ । (ਤਾਂ ਤੇ) ਹੇ ਗੁਰੂ ਕੇ ਸਿੱਖੋ ! ਹੇ ਮੇਰੇ ਭਾਈਓ ! (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਜਪਿਆ ਕਰੋ । ਪਰਮਾਤਮਾ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧।ਰਹਾਉ।

ਹੇ ਭਾਈ ! ਜਿਤਨੇ ਭੀ ਜੀਵ ਜੰਤੂ ਪ੍ਰਭੂ ਨੇ ਪੈਦਾ ਕੀਤੇ ਹਨ, ਸਾਰੇ ਹੀ (ਐਸੇ ਹਨ ਕਿ) ਹਰੇਕ ਦੇ ਸਿਰ ਉੱਤੇ (ਹਰੇਕ ਦੇ ਕਰਨ ਲਈ) ਕਾਰ ਲਿਖ ਰੱਖੀ ਹੈ । (ਆਪਣੇ) ਭਗਤ ਨੂੰ ਪ੍ਰਭੂ ਨੇ ਇਹ ਵਡਿਆਈ ਬਖ਼ਸ਼ੀ ਹੁੰਦੀ ਹੈ ਕਿ ਪ੍ਰਭੂ ਆਪਣੇ ਭਗਤ ਨੂੰ ਨਾਮ ਸਿਮਰਨ ਦੀ ਕਾਰ ਵਿਚ ਲਾਈ ਰੱਖਦਾ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦਾ ਆਦਰ-ਸਤਿਕਾਰ ਕਰਦਾ ਹੈ ਗੁਰੂ ਦੀ ਸਰਨ ਪੈਂਦਾ ਹੈ, ਉਹ ਮਨੁੱਖ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ । ਹੇ ਭਾਈ ! ਪਰਮਾਤਮਾ ਦੀ ਸੇਵਾ-ਭਗਤੀ ਕਰਿਆ ਕਰੋ, ਗੁਰੂ ਦੀ ਸਰਨ ਪਏ ਰਹੋ (ਜਿਹੜਾ ਮਨੁੱਖ ਇਹ ਉੱਦਮ ਕਰਦਾ ਹੈ ਉਸ ਨੂੰ ਪ੍ਰਭੂ) ਮਿਹਰ ਕਰ ਕੇ ਆਪ ਪਾਰ ਲੰਘਾ ਲੈਂਦਾ ਹੈ ।੨।

ਹੇ ਭਾਈ ! (ਗੁਰੂ ਪਰਮੇਸਰ ਨੂੰ ਭੁਲਾ ਕੇ) ਮਨੁੱਖ ਭਟਕ ਭਟਕ ਕੇ (ਮੂਰਤੀ ਆਦਿਕ ਦੀ ਪੂਜਾ ਵਾਸਤੇ) ਫੁੱਲ ਤੋੜਦਾ ਫਿਰਦਾ ਹੈ । (ਅਜਿਹੇ ਮਨੁੱਖ) ਭਟਕਣਾ ਦੇ ਕਾਰਨ ਕੁਹਾਹੇ ਪਏ ਰਹਿੰਦੇ ਹਨ, ਆਤਮਕ ਜੀਵਨ ਵਲੋਂ-ਬੇਸਮਝ ਟਿਕੇ ਰਹਿੰਦੇ ਹਨ, ਉਹਨਾਂ ਨੂੰ ਸਹੀ ਜੀਵਨ-ਰਾਹ ਨਹੀਂ ਦਿੱਸਦਾ । (ਉਹ ਅੰਨ੍ਹੇ ਮਨੁੱਖ) ਬੇ-ਜਾਨ (ਮੂਰਤੀਆਂ) ਨੂੰ ਪੂਜਦੇ ਹਨ, ਸਮਾਧਾਂ ਨੂੰ ਮੱਥੇ ਟੇਕਦੇ ਰਹਿੰਦੇ ਹਨ । (ਅਜਿਹਾ ਮਨੁੱਖ ਆਪਣੀ) ਸਾਰੀ ਮਿਹਨਤ ਵਿਅਰਥ ਗਵਾਂਦਾ ਹੈ ।੩।

ਹੇ ਭਾਈ ! ਗੁਰੂ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਜਗਤ ਉਸ ਨੂੰ ਗੁਰੂ ਆਖਦਾ ਹੈ, ਗੁਰੂ ਜਗਤ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਉਪਦੇਸ਼ ਸੁਣਾਂਦਾ ਹੈ । ਹੇ ਭਾਈ ! ਅਜਿਹੇ ਗੁਰੂ ਅੱਗੇ ਕਈ ਕਿਸਮਾਂ ਦੇ ਕੱਪੜੇ, ਖਾਣੇ ਰੇਸ਼ਮੀ ਕੱਪੜੇ ਸਰਧਾ ਨਾਲ ਭੇਟ ਕਰਿਆ ਕਰੋ । ਇਸ ਭਲੇ ਕੰਮ ਦੀ ਟੋਟ ਨਹੀਂ ਆਉਂਦੀ ।੪।

ਹੇ ਨਾਨਕ ! (ਆਖ—ਹੇ ਭਾਈ !) ਜਿਹੜਾ ਗੁਰੂ ਆਤਮਕ ਜੀਵਨ ਦੇਣ ਵਾਲੇ (ਸਿਫ਼ਤਿ-ਸਾਲਾਹ ਦੇ) ਬਚਨ ਸੁਣਾਂਦਾ ਰਹਿੰਦਾ ਹੈ, ਉਹ ਤਾਂ ਸਾਫ਼ ਤੌਰ ਤੇ ਪਰਮਾਤਮਾ ਦਾ ਰੂਪ ਪਿਆ ਦਿੱਸਦਾ ਹੈ । ਉਸ ਮਨੁੱਖ ਦੇ ਚੰਗੇ ਭਾਗ ਹੁੰਦੇ ਹਨ ਜਿਹੜਾ (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਚਰਨਾਂ ਵਿਚ ਚਿੱਤ ਜੋੜੀ ਰੱਖਦਾ ਹੈ ।੫।੪।

**ਮਲਾਰ ਮਹਲਾ ੪ ॥ ਜਿਨ੍ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ ਤੇ ਸੰਤ ਭਲੇ ਭਲ ਭਾਂਤਿ ॥ ਤਿਨ੍ ਦੇਖੇ ਮੇਰਾ ਮਨੁ ਬਿਗਸੈ ਹਉ ਤਿਨ ਕੈ ਸਦ ਬਲਿ ਜਾਂਤ ॥੧॥ ਗਿਆਨੀ ਹਰਿ ਬੋਲਹੁ ਦਿਨੁ ਰਾਤਿ ॥ ਤਿਨ੍ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ ॥੧॥ ਰਹਾਉ ॥ ਹਰਿ ਕੇ ਦਾਸ ਸਾਧ ਸਖਾ ਜਨ ਜਿਨ ਮਿਲਿਆ ਲਹਿ ਜਾਇ ਭਰਾਂਤਿ ॥ ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ, ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ ॥੨॥ ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ, ਤੇ ਕਪਟੀ ਨਰ ਨਿਤ ਕਪਟੁ ਕਮਾਂਤਿ ॥ ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ ॥੩॥ ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ ॥ ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥੪॥੫॥ (ਪੰਨਾ ੧੨੬੪)**

**ਪਦ ਅਰਥ**:— ਕੈ ਹੀਅਰੈ—ਦੇ ਹਿਰਦੇ ਵਿਚ । ਤੇ—ਉਹ (ਬਹੁ-ਵਚਨ) । ਭਲ ਭਾਂਤਿ—ਚੰਗੀ ਤਰ੍ਹਾਂ, ਪੂਰਨ ਤੌਰ ਤੇ । ਬਿਗਸੈ—ਖਿੜ ਪੈਂਦਾ ਹੈ । ਹਉ—ਮੈਂ, ਹਉਂ । ਸਦ—ਸਦਾ । ਤਿਨ ਕੈ ਬਲਿ—ਉਹਨਾਂ ਤੋਂ ਸਦਕੇ ।੧।

ਗਿਆਨੀ—ਹੇ ਗਿਆਨੀ ! ਸਭ—ਸਾਰੀ । ਖਾਂਤਿ—(ਖਾਦੰਤਿ) ਖਾਂਦੇ ਹਨ ।੧।ਰਹਾਉ।

ਸਖਾ—ਮਿੱਤਰ । ਭਰਾਂਤਿ—ਭਟਕਣਾ । ਭਿੰਨ—ਵੱਖਰਾ । ਚੁਣਿ—ਚੁਣ ਕੇ । ਹੰਸੁਲਾ—ਹੰਸ । ਦੇਹੀ ਤੇ—ਸਰੀਰ ਤੋਂ, ਸਰੀਰ ਵਿਚੋਂ । ਤਾਤਿ—ਈਰਖਾ ।੨।

ਜਿਨ ਕੈ ਹਿਰਦੈ—ਜਿਨ੍ਹਾਂ ਦੇ ਹਿਰਦੇ ਵਿਚ । ਕਪਟੀ—ਪਖੰਡੀ । ਦੇਇ—ਦੇਵੇ । ਓਇ—ਉਹ ਬੰਦੇ (ਲਫ਼ਜ਼ 'ਓਹ' ਤੋਂ ਬਹੁ-ਵਚਨ) । ਬੀਜਿ—ਬੀਜ ਕੇ ।੩।

ਚਿਹਨੁ—ਲੱਛਣ । ਆਪੇ—ਆਪ ਹੀ । ਆਪੁ—ਆਪਣਾ ਆਪ । ਧਨੁ ਧੰਨੁ—ਸਲਾਹੁਣ-ਜੋਗ । ਸਮ ਦਰਸੀ—ਸਭ ਜੀਵਾਂ ਵਿਚ ਇਕੋ ਜੋਤਿ ਵੇਖਣ ਵਾਲਾ । ਸਮ—ਬਰਾਬਰ, ਇਕੋ ਜਿਹਾ । ਜਿਨਿ—ਜਿਸ (ਗੁਰੂ) ਨੇ । ਤਰਾਂਤਿ—ਪਾਰ ਲੰਘਾਂਦਾ ਹੈ ।੪।

**ਅਰਥ**:— ਹੇ ਗਿਆਨਵਾਨ ਮਨੁੱਖ ! ਦਿਨ ਰਾਤ (ਹਰ ਵੇਲੇ) ਪਰਮਾਤਮਾ ਦਾ ਨਾਮ ਜਪਿਆ ਕਰ । ਜਿਹੜੇ ਮਨੁੱਖ ਗੁਰੂ ਦੀ ਮਤਿ ਲੈ ਕੇ ਪਰਮਾਤਮਾ ਦਾ ਨਾਮ-ਰਸ ਖਾਂਦੇ ਹਨ, ਉਹਨਾਂ ਦੀ (ਮਾਇਆ ਵਾਲੀ) ਸਾਰੀ ਤ੍ਰਿਸ਼ਨਾ ਸਾਰੀ ਭੁੱਖ (ਸਾਰੀ ਭੁੱਖ ਤ੍ਰਿਹ) ਦੂਰ ਹੋ ਜਾਂਦੀ ਹੈ ।੧।ਰਹਾਉ।

ਹੇ ਭਾਈ ! ਜਿਨ੍ਹਾਂ ਦੇ ਹਿਰਦੇ ਵਿਚ ਪਿਆਰਾ ਗੁਰੂ ਵੱਸਿਆ ਰਹਿੰਦਾ ਹੈ, ਉਹ ਮਨੁੱਖ ਪੂਰਨ ਤੌਰ ਤੇ ਭਲੇ ਸੰਤ ਬਣ ਜਾਂਦੇ ਹਨ । ਹੇ ਭਾਈ ! ਉਹਨਾਂ ਦਾ ਦਰਸਨ ਕਰ ਕੇ ਮੇਰਾ ਮਨ ਖਿੜ ਪੈਂਦਾ ਹੈ, ਮੈਂ ਤਾਂ ਉਹਨਾਂ ਤੋਂ ਸਦਾ ਸਦਕੇ ਜਾਂਦਾ ਹਾਂ ।੧।

ਹੇ ਭਾਈ ! ਪਰਮਾਤਮਾ ਦੇ ਭਗਤ-ਜਨ (ਐਸੇ) ਸਾਧ-ਮਿੱਤਰ (ਹਨ), ਜਿਨ੍ਹਾਂ ਦੇ ਮਿਲਿਆਂ (ਮਨ ਦੀ) ਭਟਕਣਾ ਦੂਰ ਹੋ ਜਾਂਦੀ ਹੈ । ਹੇ ਭਾਈ ! ਜਿਵੇਂ ਹੰਸ ਪਾਣੀ ਤੇ ਦੁੱਧ ਨੂੰ (ਆਪਣੀ ਚੁੰਝ ਨਾਲ) ਚੁਣ ਕੇ ਵੱਖ-ਵੱਖ ਕਰ ਦੇਂਦਾ ਹੈ, ਤਿਵੇਂ ਸਾਧੂ-ਮਨੁੱਖ ਸਰੀਰ ਵਿਚੋਂ ਹਉਮੈ ਈਰਖਾ ਨੂੰ ਚੁਣ ਕੇ ਬਾਹਰ ਕੱਢ ਦੇਂਦਾ ਹੈ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਨਹੀਂ (ਵੱਸਦਾ), ਉਹ ਮਨੁੱਖ ਪਖੰਡੀ ਬਣ ਜਾਂਦੇ ਹਨ, ਉਹ (ਮਾਇਆ ਆਦਿਕ ਦੀ ਖ਼ਾਤਰ) ਸਦਾ (ਦੂਜਿਆਂ ਨਾਲ) ਠੱਗੀ ਕਰਦੇ ਹਨ । ਉਹਨਾਂ ਨੂੰ ਹੋਰ ਕੋਈ ਮਨੁੱਖ (ਆਤਮਕ ਜੀਵਨ ਦੀ ਖ਼ੁਰਾਕ) ਨਾਹ ਦੇ ਸਕਦਾ ਹੈ ਨਾਹ ਖਵਾ ਸਕਦਾ ਹੈ, ਉਹ ਬੰਦੇ (ਠੱਗੀ ਦਾ ਬੀ) ਆਪ ਬੀਜ ਕੇ ਆਪ ਹੀ (ਉਸ ਦਾ ਫਲ ਸਦਾ) ਖਾਂਦੇ ਹਨ ।

ਹੇ ਭਾਈ ! (ਉੱਚੇ ਆਤਮਕ ਜੀਵਨ ਦਾ ਜਿਹੜਾ) ਲੱਛਣ ਪਰਮਾਤਮਾ ਦਾ ਹੁੰਦਾ ਹੈ (ਸਿਮਰਨ ਦੀ ਬਰਕਤਿ ਨਾਲ) ਉਹੀ ਲੱਛਣ ਪਰਮਾਤਮਾ ਦੇ ਭਗਤ ਦਾ ਹੋ ਜਾਂਦਾ ਹੈ । ਪ੍ਰਭੂ ਆਪ ਹੀ ਆਪਣੇ ਆਪ ਨੂੰ ਆਪਣੇ ਸੇਵਕ ਵਿਚ ਟਿਕਾਈ ਰੱਖਦਾ ਹੈ । ਹੇ ਭਾਈ ! ਸਭ ਜੀਵਾਂ ਵਿਚ ਇਕੋ ਹਰੀ ਦੀ ਜੋਤਿ ਵੇਖਣ ਵਾਲਾ ਗੁਰੂ ਨਾਨਕ (ਹਰ ਵੇਲੇ) ਸਲਾਹੁਣ-ਜੋਗ ਹੈ, ਜਿਸ ਨੇ ਆਪ ਨਿੰਦਾ ਤੇ ਖ਼ੁਸ਼ਾਮਦ (ਦੀ ਨਦੀ) ਪਾਰ ਕਰ ਲਈ ਹੈ ਅਤੇ ਹੋਰਨਾਂ ਨੂੰ ਇਸ ਵਿਚੋਂ ਪਾਰ ਲੰਘਾ ਦੇਂਦਾ ਹੈ ।੪।੫।

**ਮਲਾਰ ਮਹਲਾ ੪ ॥ ਅਗਮੁ ਅਗੋਚਰੁ ਨਾਮੁ ਹਰਿ ਊਤਮੁ ਹਰਿ ਕਿਰਪਾ ਤੇ ਜਪਿ ਲਇਆ ॥ ਸਤ ਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ ॥੧॥ ਮੇਰੈ ਮਨਿ ਅਨਦਿਨੁ ਅਨਦੁ ਭਇਆ ॥ ਗੁਰ ਪਰਸਾਦਿ ਨਾਮੁ ਹਰਿ ਜਪਿਆ ਮੇਰੇ ਮਨ ਕਾ ਭ੍ਰਮੁ ਭਉ ਗਇਆ ॥੧॥ ਰਹਾਉ ॥ ਜਿਨ ਹਰਿ ਗਾਇਆ ਜਿਨ ਹਰਿ ਜਪਿਆ ਤਿਨ ਸੰਗਤਿ ਹਰਿ ਮੇਲਹੁ ਕਰਿ ਮਇਆ ॥ ਤਿਨ ਕਾ ਦਰਸੁ ਦੇਖਿ ਸੁਖੁ ਪਾਇਆ ਦੁਖੁ ਹਉਮੈ ਰੋਗੁ ਗਇਆ ॥੨॥ ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥ ਓਇ ਆਪਿ ਤਰੇ, ਸ੍ਰਿਸਟਿ ਸਭ ਤਾਰੀ, ਸਭੁ ਕੁਲੁ ਭੀ ਪਾਰਿ ਪਇਆ ॥੩॥ ਤੁਧੁ ਆਪੇ ਆਪਿ ਉਪਾਇਆ ਸਭੁ ਜਗੁ ਤੁਧੁ ਆਪੇ**

**ਵਸਿ ਕਰਿ ਲਇਆ ॥ ਜਨ ਨਾਨਕ ਕਉ ਪ੍ਰਭਿ ਕਿਰਪਾ ਧਾਰੀ ਬਿਖੁ ਡੁਬਦਾ ਕਾਢਿ ਲਇਆ ॥੪॥੬॥ (ਪੰਨਾ ੧੨੬੪)**

**ਪਦ ਅਰਥ**:— ਅਗਮੁ—ਅਪਹੁੰਚ । ਅਗੋਚਰੁ—(ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਊਤਮੁ—ਉੱਚਾ (ਜੀਵਨ ਬਣਾਣ ਵਾਲਾ) । ਤੇ—ਤੋਂ, ਦੀ ਰਾਹੀਂ । ਸਾਧ—ਗੁਰੂ । ਪਾਈ—ਹਾਸਲ ਕੀਤੀ । ਵਡਭਾਗੀ—ਵੱਡੇ ਭਾਗਾਂ ਨਾਲ । ਸੰਗਿ ਸਾਧੂ—ਗੁਰੂ ਦੀ ਸੰਗਤਿ ਵਿਚ ।੧।

ਮੇਰੈ ਮਨਿ—ਮੇਰੇ ਮਨ ਵਿਚ । ਅਨਦਿਨੁ—(ਅਨੁਦਿਨਜ਼) ਹਰ ਰੋਜ਼, ਹਰ ਵੇਲੇ । ਪਰਸਾਦਿ—ਕਿਰਪਾ ਨਾਲ ।੧।ਰਹਾਉ।

ਹਰਿ—ਹੇ ਹਰੀ ! ਕਰਿ—ਕਰ ਕੇ । ਮਇਆ—ਦਇਆ । ਦੇਖਿ—ਵੇਖ ਕੇ ।੨।

ਧਿਆਵਹਿ—ਧਿਆਉਂਦੇ ਹਨ (ਬਹੁ-ਵਚਨ) । ਸਫਲੁ—ਕਾਮਯਾਬ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) ਉਹ ਬੰਦੇ ।੩।

ਆਪੇ—ਆਪ ਹੀ । ਸਭੁ ਜਗੁ—ਸਾਰਾ ਜਗਤ । ਵਸਿ—ਵੱਸ ਵਿਚ । ਪ੍ਰਭਿ—ਪ੍ਰਭੂ ਨੇ । ਬਿਖੁ—ਆਤਮਕ ਮੌਤ ਲਿਆਉਣ ਵਾਲਾ (ਮਾਇਆ ਦੇ ਮੋਹ ਦਾ) ਜ਼ਹਰ ।੪।

**ਅਰਥ**:— ਹੇ ਭਾਈ ! (ਜਦੋਂ ਤੋਂ) ਗੁਰੂ ਦੀ ਕਿਰਪਾ ਨਾਲ ਮੈਂ ਪਰਮਾਤਮਾ ਦਾ ਨਾਮ ਜਪ ਰਿਹਾ ਹਾਂ, ਮੇਰੇ ਮਨ ਦਾ ਹਰੇਕ ਭਰਮ ਅਤੇ ਡਰ ਦੂਰ ਹੋ ਗਿਆ ਹੈ । (ਹੁਣ) ਮੇਰੇ ਮਨ ਵਿਚ ਹਰ ਵੇਲੇ ਆਨੰਦ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਅਪਹੁੰਚ ਹੈ, ਪਰਮਾਤਮਾ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਸ ਦਾ ਨਾਮ (ਮਨੁੱਖ ਦੇ ਜੀਵਨ ਨੂੰ) ਉੱਚਾ (ਕਰਨ ਵਾਲਾ) ਹੈ । (ਜਿਸ ਮਨੁੱਖ ਨੇ) ਗੁਰੂ ਦੀ ਕਿਰਪਾ ਨਾਲ (ਇਹ ਨਾਮ) ਜਪਿਆ ਹੈ, (ਜਿਸ ਮਨੁੱਖ ਨੇ) ਵੱਡੇ ਭਾਗਾਂ ਨਾਲ ਗੁਰੂ ਦੀ ਸੰਗਤਿ ਪ੍ਰਾਪਤ ਕੀਤੀ ਹੈ, ਉਹ ਗੁਰੂ ਦੀ ਸੰਗਤਿ ਵਿਚ ਰਹਿ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ਹੈ ।੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਹੈ, ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਜਪਿਆ ਹੈ, ਉਹਨਾਂ ਦਾ ਦਰਸਨ ਕਰ ਕੇ ਆਤਮਕ ਆਨੰਦ ਮਿਲਦਾ ਹੈ, ਹਰੇਕ ਦੁੱਖ ਦੂਰ ਹੋ ਜਾਂਦਾ ਹੈ, ਹਉਮੈ ਦਾ ਰੋਗ ਮਿਟ ਜਾਂਦਾ ਹੈ । ਹੇ ਹਰੀ ! ਮਿਹਰ ਕਰ ਕੇ (ਮੈਨੂੰ ਭੀ) ਉਹਨਾਂ ਦੀ ਸੰਗਤਿ ਮਿਲਾ ।੨।

ਹੇ ਭਾਈ ! ਜਿਹੜੇ ਮਨੁੱਖ ਹਰ ਵੇਲੇ (ਆਪਣੇ) ਹਿਰਦੇ ਵਿਚ ਪਰਮਾਤਮਾ ਦਾ ਨਾਮ ਜਪਦੇ ਹਨ, ਉਹਨਾਂ ਦੀ ਸਾਰੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ । ਉਹ ਮਨੁੱਖ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ, ਉਹ ਸਾਰੀ ਸ੍ਰਿਸ਼ਟੀ ਨੂੰ (ਭੀ) ਪਾਰ ਲੰਘਾ ਲੈਂਦੇ ਹਨ, (ਉਹਨਾਂ ਦੀ ਸੰਗਤਿ ਵਿਚ ਰਹਿ ਕੇ ਉਹਨਾਂ ਦਾ) ਸਾਰਾ ਖ਼ਾਨਦਾਨ ਭੀ ਪਾਰ ਲੰਘ ਜਾਂਦਾ ਹੈ ।੩।

ਹੇ ਪ੍ਰਭੂ ! ਤੂੰ ਆਪ ਹੀ ਇਹ ਸਾਰਾ ਜਗਤ ਪੈਦਾ ਕੀਤਾ ਹੋਇਆ ਹੈ, ਤੂੰ ਆਪ ਹੀ ਇਸ ਨੂੰ ਆਪਣੇ ਵੱਸ ਵਿਚ ਰੱਖਿਆ ਹੈ (ਤੇ ਇਸ ਨੂੰ ਡੁੱਬਣੋਂ ਬਚਾਂਦਾ ਹੈਂ) । ਹੇ ਨਾਨਕ ! (ਆਖ—ਹੇ ਭਾਈ !) ਪ੍ਰਭੂ ਨੇ ਜਿਸ ਸੇਵਕ ਉਤੇ ਮਿਹਰ ਕੀਤੀ, ਉਸ ਨੂੰ ਆਤਮਕ ਮੌਤ ਲਿਆਉਣ ਵਾਲੇ (ਮਾਇਆ ਦੇ ਮੋਹ ਦੇ) ਜ਼ਹਰ-ਸਮੁੰਦਰ ਵਿਚ ਡੁੱਬਦੇ ਨੂੰ ਬਾਹਰ ਕੱਢ ਲਿਆ ।੪।੬।

**ਮਲਾਰ ਮਹਲਾ ੪ ॥ ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੁਖ ਨ ਜਾਈ ॥ ਮਨਮੁਖ ਮੂੜ੍ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ ॥ ਆਵਤ ਜਾਤ ਬਿਰਥਾ ਜਨਮੁ ਗਵਾਇਆ ਦੁਖਿ ਲਾਗੈ ਪਛੁਤਾਈ ॥ ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ ॥੧॥ ਪ੍ਰਾਣੀ ਗੁਰਮੁਖਿ ਨਾਮੁ ਧਿਆਈ ॥ ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ ॥੧॥ ਰਹਾਉ ॥ ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ ॥ ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ ॥ ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ ॥ ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ ॥੨॥ (ਪੰਨਾ ੧੨੬੫)**

**ਪਦ ਅਰਥ**:— ਪਰਸਾਦੀ—ਪਰਸਾਦਿ, ਕਿਰਪਾ ਨਾਲ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਨ ਜਾਈ—ਦੂਰ ਨਹੀਂ ਹੁੰਦੇ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਅਹੰਕਾਰੀ—ਅਹੰਕਾਰਿ, ਅਹੰਕਾਰ ਵਿਚ । ਆਵਤ ਜਾਤ—ਆਉਂਦਿਆਂ ਜਾਂਦਿਆਂ, ਜਨਮ ਮਰਨ ਦੇ ਗੇੜ ਵਿਚ ਪਿਆਂ । ਜਿਸ ਤੇ—ਜਿਸ (ਪਰਮਾਤਮਾ) ਤੋਂ (ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਚੇਤਹਿ—ਯਾਦ ਕਰਦੇ (ਬਹੁ-ਵਚਨ) । ਧ੍ਰਿਗੁ—ਫਿਟਕਾਰ-ਜੋਗ ।੧।

ਪ੍ਰਾਣੀ—ਹੇ ਪ੍ਰਾਣੀ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮਿ—ਨਾਮ ਵਿਚ ।੧।ਰਹਾਉ।

ਬਿਰਥਾ—ਵਿਅਰਥ, ਨਿਸਫਲ । ਲਜਾਈ—ਲੱਜਾ-ਵਾਨ, ਸ਼ਰਮਿੰਦੇ । ਕਾਮਿ—ਕਾਮ ਵਿਚ । ਜਲਿ ਜਾਈ—ਸੜ ਜਾਂਦਾ ਹੈ । ਸਿਧਿ—ਸਫਲਤਾ । ਮਧਿਮ—ਹੌਲੀ, ਨੀਵੀਂ । ਬਿਲਲਾਈ—ਵਿਲਕਦਾ ਹੈ ।੨।

**ਅਰਥ**:— ਹੇ ਪ੍ਰਾਣੀ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਕਰ । ਹੇ ਭਾਈ ! ਜਿਸ ਮਨੁੱਖ ਉੱਤੇ ਹਰੀ ਕਿਰਪਾ ਕਰਦਾ ਹੈ, ਉਸ ਨੂੰ ਉਹ ਗੁਰੂ ਮਿਲਾਂਦਾ ਹੈ, ਤੇ, ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਨੇ) ਗੁਰੂ ਦੀ ਮਿਹਰ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਕਦੇ) ਨਹੀਂ ਪੀਤਾ, ਉਸ ਦੀ (ਮਾਇਆ ਵਾਲੀ) ਭੁੱਖ ਤ੍ਰਿਹ ਦੂਰ ਨਹੀਂ ਹੁੰਦੀ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮੂਰਖ ਮਨੁੱਖ ਅਹੰਕਾਰ ਵਿਚ ਸੜਦਾ ਰਹਿੰਦਾ ਹੈ, ਹਉਮੈ ਵਿਚ ਫਸਿਆ ਹੋਇਆ ਦੁੱਖ ਸਹਾਰਦਾ ਰਹਿੰਦਾ ਹੈ । ਜਨਮ ਮਰਨ ਦੇ ਗੇੜ ਵਿਚ ਪਿਆ ਉਹ ਮਨੁੱਖ ਆਪਣਾ ਜੀਵਨ ਵਿਅਰਥ ਗਵਾਂਦਾ ਹੈ, ਦੁਖੀ ਹੁੰਦਾ ਹੈ ਤੇ ਹੱਥ ਮਲਦਾ ਹੈ । (ਅਜਿਹੇ ਮਨੁੱਖ) ਜਿਸ (ਪ੍ਰਭੂ) ਤੋਂ ਪੈਦਾ ਹੋਏ ਹਨ ਉਸ ਨੂੰ (ਕਦੇ) ਯਾਦ ਨਹੀਂ ਕਰਦੇ, ਉਹਨਾਂ ਦੀ ਜ਼ਿੰਦਗੀ ਫਿਟਕਾਰ-ਜੋਗ ਰਹਿੰਦੀ ਹੈ, ਉਹਨਾਂ ਦਾ ਖਾਧਾ-ਪੀਤਾ ਭੀ ਉਹਨਾਂ ਵਾਸਤੇ ਫਿਟਕਾਰ ਹੀ ਖੱਟਦਾ ਹੈ ।੧।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦਾ ਜੀਵਨ ਵਿਅਰਥ ਜਾਂਦਾ ਹੈ, ਜਨਮ ਮਰਨ ਦੇ ਗੇੜ ਵਿਚ ਫਸੇ ਹੋਏ ਹੀ ਉਹ ਸ਼ਰਮ-ਸਾਰ ਹੁੰਦੇ ਰਹਿੰਦੇ ਹਨ । ਉਹ ਮਨੁੱਖ ਕਾਮ ਵਿਚ ਕ੍ਰੋਧ ਵਿਚ ਅਹੰਕਾਰ ਵਿਚ ਹੀ ਡੁੱਬੇ ਰਹਿੰਦੇ ਹਨ । ਹਉਮੈ ਵਿਚ ਫਸਿਆਂ ਦਾ ਆਤਮਕ ਜੀਵਨ ਸੜ (ਕੇ ਸੁਆਹ ਹੋ) ਜਾਂਦਾ ਹੈ । (ਆਪਣੇ ਮਨ ਦੇ ਪਿੱਛੇ ਤੁਰਨ ਵਾਲੇ) ਉਹਨਾਂ ਮਨੁੱਖਾਂ ਨੂੰ (ਜੀਵਨ ਵਿਚ) ਸਫਲਤਾ ਹਾਸਲ ਨਹੀਂ ਹੁੰਦੀ, (ਸਫਲਤਾ ਵਾਲੀ) ਅਕਲ ਉਹਨਾਂ ਨੂੰ ਨਹੀਂ ਪ੍ਰਾਪਤ ਹੁੰਦੀ, ਉਹਨਾਂ ਦੀ ਮਤਿ ਨੀਵੀਂ ਹੀ ਰਹਿੰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਲੋਭ ਦੀਆਂ ਲਹਿਰਾਂ ਵਿਚ (ਫਸਿਆ) ਦੁੱਖ ਪਾਂਦਾ ਹੈ । ਗੁਰੂ ਦੀ ਸਰਨ

ਆਉਣ ਤੋਂ ਬਿਨਾ ਮਨਮੁਖ ਮਨੁੱਖ ਬਹੁਤ ਦੁੱਖ ਪਾਂਦਾ ਹੈ, ਜਦੋਂ ਉਸ ਨੂੰ ਜਮ ਆ ਫੜਦੇ ਹਨ ਤਾਂ ਉਹ ਵਿਲਕਦਾ ਹੈ ।੨।

**ਹਰਿ ਕਾ ਨਾਮੁ ਅਗੋਚਰੁ ਪਾਇਆ ਗੁਰਮੁਖਿ ਸਹਜਿ ਸੁਭਾਈ ॥ ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਹਰਿ ਗੁਣ ਗਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥ ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ ॥੩॥ ਸਤਿਗੁਰ ਤੇ ਹਰਿ ਹਰਿ ਮਨਿ ਵਸਿਆ ਸਤਿਗੁਰ ਕਉ ਸਦ ਬਲਿ ਜਾਈ ॥ ਮਨੁ ਤਨੁ ਅਰਪਿ ਰਖਉ ਸਭੁ ਆਗੈ ਗੁਰ ਚਰਣੀ ਚਿਤੁ ਲਾਈ ॥ ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ ॥ ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ ॥੪॥੭॥ (ਪੰਨਾ ੧੨੬੫)**

**ਪਦ ਅਰਥ**:— ਅਗੋਚਰੁ—(ਅ-ਗੋ-ਚਰੁ । ਗੋ—ਗਿਆਨ-ਇੰਦ੍ਰੇ । ਚਰੁ—ਪਹੁੰਚ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਈ—ਸੁਭਾਇ, ਪ੍ਰੇਮ ਵਿਚ (ਟਿੱਕ ਕੇ) । ਨਿਧਾਨੁ—ਖ਼ਜ਼ਾਨਾ । ਘਟ ਅੰਤਰਿ—ਹਿਰਦੇ ਵਿਚ । ਰਸਨਾ—ਜੀਭ ਨਾਲ । ਗਾਈ—ਗਾਂਦਾ ਹੈ । ਅਨੰਦਿ—ਆਨੰਦ ਵਿਚ । ਸਬਦਿ—ਸ਼ਬਦ ਵਿਚ । ਲਿਵ ਲਾਈ—ਲਿਵ ਲਾਇ, ਸੁਰਤਿ ਜੋੜ ਕੇ । ਨਾਮੁ ਪਦਾਰਥੁ—ਕੀਮਤੀ ਨਾਮ । ਵਡਿਆਈ—ਵਡੱਪਣ, ਬਰਕਤਿ ।੩।

ਤੇ—ਤੋਂ, ਦੀ ਰਾਹੀਂ । ਮਨਿ—ਮਨ ਵਿਚ । ਕਉ—ਨੂੰ, ਤੋਂ । ਸਦ—ਸਦਾ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਅਰਪਿ—ਭੇਟਾ ਕਰ ਕੇ । ਰਖਉ—ਰਖਉਂ, ਮੈਂ ਰੱਖਦਾ ਹਾਂ । ਲਾਈ—ਲਾਈਂ, ਮੈਂ ਲਾਂਦਾ ਹਾਂ । ਗੁਰ—ਹੇ ਗੁਰੂ ! ਆਪੇ—ਆਪ ਹੀ । ਲੋਹ—ਲੋਹਾ । ਨਾਵ—ਬੇੜੀ । ਬੋਹਿਥਾ—ਜਹਾਜ਼ ।੪।

**ਅਰਥ**:— ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਆਤਮਕ ਅਡੋਲਤਾ ਵਿਚ (ਟਿੱਕ ਕੇ) ਪ੍ਰੇਮ ਵਿਚ (ਲੀਨ ਹੋ ਕੇ) ਉਸ ਪਰਮਾਤਮਾ ਦਾ ਨਾਮ (-ਖ਼ਜ਼ਾਨਾ) ਹਾਸਲ ਕਰ ਲੈਂਦਾ ਹੈ ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਉਸ ਮਨੁੱਖ ਦੇ ਹਿਰਦੇ ਵਿਚ ਨਾਮ-ਖ਼ਜ਼ਾਨਾ ਆ ਵੱਸਦਾ ਹੈ, ਉਹ ਮਨੁੱਖ (ਆਪਣੀ) ਜੀਭ ਨਾਲ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ । ਇਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਸੁਰਤਿ ਜੋੜ ਕੇ ਉਹ ਮਨੁੱਖ ਦਿਨ ਰਾਤ ਸਦਾ ਆਨੰਦ ਵਿਚ ਰਹਿੰਦਾ ਹੈ । ਆਤਮਕ ਅਡੋਲਤਾ ਦੀ ਰਾਹੀਂ ਉਹ ਮਨੁੱਖ ਕੀਮਤੀ ਹਰਿ-ਨਾਮ ਪ੍ਰਾਪਤ ਕਰ ਲੈਂਦਾ ਹੈ । ਹੇ ਭਾਈ ! ਇਹ ਸਾਰੀ ਗੁਰੂ ਦੀ ਹੀ ਬਰਕਤਿ ਹੈ ।੩।

ਹੇ ਭਾਈ ! ਮੈਂ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਗੁਰੂ ਦੀ ਰਾਹੀਂ ਹੀ ਪਰਮਾਤਮਾ (ਦਾ ਨਾਮ ਮੇਰੇ) ਮਨ ਵਿਚ ਆ ਵੱਸਿਆ ਹੈ । ਮੈਂ ਆਪਣਾ ਮਨ ਆਪਣਾ ਤਨ ਸਭ ਕੁਝ ਗੁਰੂ ਦੇ ਅੱਗੇ ਭੇਟਾ ਰੱਖਦਾ ਹਾਂ, ਮੈਂ ਗੁਰੂ ਦੇ ਚਰਨਾਂ ਵਿਚ ਆਪਣਾ ਚਿੱਤ ਜੋੜੀ ਰੱਖਦਾ ਹਾਂ । ਹੇ ਨਾਨਕ ! (ਆਖ—) ਹੇ ਪੂਰੇ ਗੁਰੂ ! (ਮੇਰੇ ਉਤੇ) ਆਪਣੀ ਮਿਹਰ ਕਰੋ, ਮੈਨੂੰ ਆਪ ਹੀ (ਆਪਣੇ ਚਰਨਾਂ ਵਿਚ) ਮਿਲਾਈ ਰੱਖ । ਹੇ ਭਾਈ ! ਅਸੀ ਜੀਵ (ਵਿਕਾਰਾਂ ਨਾਲ ਭਾਰੇ ਹੋ ਚੁਕੇ) ਲੋਹਾ ਹਾਂ, ਗੁਰੂ ਬੇੜੀ ਹੈ ਗੁਰੂ ਜਹਾਜ਼ ਹੈ ਜੋ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।੪।੭।

**ਮਲਾਰ ਮਹਲਾ ੪ ਪੜਤਾਲ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਹਰਿ ਜਨ ਬੋਲਤ ਸ੍ਰੀ ਰਾਮ ਨਾਮਾ ਮਿਲਿ ਸਾਧ ਸੰਗਤਿ ਹਰਿ ਤੋਰ ॥੧॥ ਰਹਾਉ ॥ ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀ ਚੋਰ ॥੧॥ ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ**

**ਘਨਿਹਰ ਕੀ ਘੋਰ ॥੨॥ ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥ ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ ॥੪॥੧॥੮॥ (ਪੰਨਾ ੧੨੬੫)**

**ਪਦ ਅਰਥ**:— ਹਰਿ ਜਨ—ਹੇ ਹਰੀ ! ਤੇਰੇ ਭਗਤ । ਮਿਲਿ—ਮਿਲ ਕੇ । ਤੋਰ—ਤੇਰੀ ।੧।ਰਹਾਉ।

ਬਨਜਹੁ—ਵਣਜ ਕਰੋ, ਖ਼ਰੀਦੋ । ਸੰਚਹੁ—ਇਕੱਠਾ ਕਰੋ ।੧।

ਚਾਤ੍ਰਿਕ—ਪਪੀਹਾ । ਸੁਨਿ—ਸੁਣ ਕੇ । ਘਨਿਹਰ—ਬੱਦਲ । ਘੋਰ—ਘਨਘੋਰ, ਗਰਜ, ਸ਼ੋਰ ।੨।

ਮ੍ਰਿਗ—ਪਸ਼ੂ । ਮੀਨ—ਮੱਛੀ । ਪੰਖੇਰੂ—ਪੰਛੀ ।੩।

ਕੀਰਤਿ—ਸਿਫ਼ਤਿ-ਸਾਲਾਹ । ਸੋਰ—ਸ਼ੋਰ, ਰੌਲਾ ।੪।

**ਅਰਥ**:— ਹੇ ਹਰੀ ! ਤੇਰੇ ਭਗਤ ਤੇਰੀ ਸਾਧ ਸੰਗਤਿ ਵਿਚ ਮਿਲ ਕੇ ਤੇਰਾ ਨਾਮ ਜਪਦੇ ਹਨ ।੧।ਰਹਾਉ।

ਹੇ ਭਾਈ ! (ਤੁਸੀਂ ਭੀ ਸਾਧ ਸੰਗਤਿ ਵਿਚ) ਪਰਮਾਤਮਾ ਦਾ ਨਾਮ-ਧਨ ਵਣਜੋ, ਪ੍ਰਭੂ ਦਾ ਨਾਮ-ਧਨ ਇਕੱਠਾ ਕਰੋ, (ਇਹ ਧਨ ਐਸਾ ਹੈ) ਕਿ ਇਸ ਨੂੰ ਚੋਰ ਚੁਰਾ ਨਹੀਂ ਸਕਦੇ ।੧।

ਹੇ ਭਾਈ ! (ਜਿਵੇਂ) ਪਪੀਹੇ ਤੇ ਮੋਰ ਬੱਦਲਾਂ ਦੀ ਗੜਗੱਜ ਸੁਣ ਕੇ ਦਿਨ ਰਾਤ ਬੋਲਦੇ ਹਨ, (ਤਿਵੇਂ ਤੁਸੀ ਭੀ ਸਾਧ ਸੰਗਤਿ ਵਿਚ ਮਿਲ ਕੇ ਹਰੀ ਦਾ ਨਾਮ ਜਪਿਆ ਕਰੋ) ।੨।

ਹੇ ਭਾਈ ! (ਉਹ ਪਰਮਾਤਮਾ ਐਸਾ ਹੈ ਕਿ) ਪਸ਼ੂ ਪੰਛੀ ਮੱਛੀਆਂ ਆਦਿਕ (ਧਰਤੀ ਉਤੇ ਤੁਰਨ ਫਿਰਨ ਵਾਲੇ, ਪਾਣੀ ਵਿਚ ਰਹਿਣ ਵਾਲੇ, ਆਕਾਸ਼ ਵਿਚ ਉੱਡਣ ਵਾਲੇ ਸਾਰੇ ਹੀ) ਜੋ ਬੋਲਦੇ ਹਨ, ਪਰਮਾਤਮਾ (ਦੀ ਦਿੱਤੀ ਸੱਤਿਆ) ਤੋਂ ਬਿਨਾ (ਕਿਸੇ) ਹੋਰ (ਦੀ ਸੱਤਿਆ ਨਾਲ) ਨਹੀਂ ਬੋਲਦੇ ।੩।

ਹੇ ਨਾਨਕ ! ਜਿਨ੍ਹਾਂ ਭੀ ਹਰਿ-ਸੇਵਕਾਂ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਣਾ ਸ਼ੁਰੂ ਕਰ ਦਿੱਤਾ, (ਉਹਨਾਂ ਵਾਸਤੇ) ਜਮਦੂਤਾਂ ਦਾ ਸਾਰਾ ਰੌਲਾ ਮੁੱਕ ਗਿਆ (ਉਹਨਾਂ ਨੂੰ ਜਮਦੂਤਾਂ ਦਾ ਕੋਈ ਡਰ ਨਾਹ ਰਹਿ ਗਿਆ) ।੪।੧।੮।

**ਨੋਟ**:— ਪੜਤਾਲ—ਉਹ ਸ਼ਬਦ ਜਿਨ੍ਹਾਂ ਨੂੰ ਗਾਵਣ ਵੇਲੇ ਲਈ ਤਾਲ ਪਰਤਾਣੇ ਪੈਂਦੇ ਹਨ ।

**ਮਲਾਰ ਮਹਲਾ ੪ ॥ ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ ॥ ਹਰਿ ਕਾ ਪੰਥੁ ਕੋਊ ਬਤਾਵੈ ਹਉ ਤਾ ਕੈ ਪਾਇ ਲਾਗੀ ॥੧॥ ਰਹਾਉ ॥ ਹਰਿ ਹਮਾਰੋ ਮੀਤੁ ਸਖਾਈ ਹਮ ਹਰਿ ਸਿਉ ਪ੍ਰੀਤਿ ਲਾਗੀ ॥ ਹਰਿ ਹਮ ਗਾਵਹਿ ਹਰਿ ਹਮ ਬੋਲਹਿ ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ ॥੧॥ ਮਨਮੋਹਨ ਮੋਰੋ ਪ੍ਰੀਤਮ ਰਾਮੁ ਹਰਿ ਪਰਮਾਨੰਦੁ ਬੈਰਾਗੀ ॥ ਹਰਿ ਦੇਖੇ ਜੀਵਤ ਹੈ ਨਾਨਕੁ ਇਕ ਨਿਮਖ ਪਲੋ ਮੁਖਿ ਲਾਗੀ ॥੨॥੨॥੯॥੯॥੧੩॥੯॥੩੧॥ (ਪੰਨਾ ੧੨੬੫-੧੨੬੬)**

**ਪਦ ਅਰਥ**:— ਬਡਭਾਗੀ—ਵੱਡੇ ਭਾਗਾਂ ਵਾਲੇ ਮਨੁੱਖ । ਪੰਥੁ—ਰਸਤਾ । ਹਉ—ਮੈਂ । ਤਾ ਕੈ ਪਾਇ—ਉਸ ਦੇ ਪੈਰੀਂ । ਲਾਗੀ—ਲਾਗੀਂ, ਮੈਂ ਲੱਗਦਾ ਹਾਂ ।੧।ਰਹਾਉ।

ਸਖਾਈ—ਸਾਥੀ, ਮਦਦਗਾਰ । ਸਿਉ—ਨਾਲ । ਹਮ ਗਾਵਹਿ—ਅਸੀਂ ਗਾਂਦੇ ਹਾਂ (ਮੈਂ ਗਾਂਦਾ ਹਾਂ) । ਹਮ ਬੋਲਹਿ—ਅਸੀ ਉਚਾਰਦੇ ਹਾਂ (ਮੈਂ ਜਪਦਾ ਹਾਂ) । ਹਮ—ਅਸਾਂ, ਮੈਂ । ਦੁਤੀਆ—ਦੂਜੀ ।੧।

ਪਰਮਾਨੰਦੁ—ਪਰਮ ਆਨੰਦ ਦਾ ਮਾਲਕ । ਬੈਰਾਗੀ—ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ । ਜੀਵਤ ਹੈ—ਜੀਊਂਦਾ ਹੈ, ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਨਿਮਖ—(ਨਿਮੇ—) ਅੱਖ ਝਮਕਣ ਜਿਤਨਾ ਸਮਾ । ਮੁਖਿ ਲਾਗੀ—ਮੂੰਹ ਲੱਗਦਾ ਹੈ, ਦਿੱਸਦਾ ਹੈ, ਦਰਸਨ ਦੇਂਦਾ ਹੈ ।੨।

**ਅਰਥ**:— ਹੇ ਭਾਈ ! ਪਰਮਾਤਮਾ ਦਾ ਨਾਮ ਸਦਾ ਉਚਾਰਿਆ ਕਰ । ਵੱਡੇ ਭਾਗਾਂ ਵਾਲੇ ਹਨ ਉਹ ਮਨੁੱਖ ਜੋ (ਪਰਮਾਤਮਾ ਦਾ ਦਰਸਨ ਕਰਨ ਲਈ) ਭਾਲ ਕਰਦੇ ਹਨ । ਹੇ ਭਾਈ ! ਮੈਂ (ਤਾਂ) ਉਸ ਮਨੁੱਖ ਦੇ ਚਰਨੀਂ ਲੱਗਦਾ ਹਾਂ ਜਿਹੜਾ ਮੈਨੂੰ ਪਰਮਾਤਮਾ ਦਾ ਰਾਹ ਦੱਸ ਦੇਵੇ ।੧।ਰਹਾਉ।

ਹੇ ਭਾਈ ! ਪਰਮਾਤਮਾ ਹੀ ਮੇਰਾ ਮਿੱਤਰ ਹੈ ਮੇਰਾ ਮਦਦਗਾਰ ਹੈ, ਪਰਮਾਤਮਾ ਨਾਲ (ਹੀ) ਮੇਰਾ ਪਿਆਰ ਬਣਿਆ ਹੋਇਆ ਹੈ । ਮੈਂ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਹਾਂ, ਮੈਂ ਪਰਮਾਤਮਾ ਦਾ ਹੀ ਨਾਮ ਜਪਦਾ ਹਾਂ । ਪ੍ਰਭੂ ਤੋਂ ਬਿਨਾ ਕਿਸੇ ਹੋਰ ਦਾ ਪਿਆਰ ਮੈਂ ਛੱਡ ਦਿੱਤਾ ਹੋਇਆ ਹੈ ।੧।

ਹੇ ਭਾਈ ! ਸਭ ਦੇ ਮਨ ਨੂੰ ਮੋਹ ਲੈਣ ਵਾਲਾ ਪਰਮਾਤਮਾ ਹੀ ਮੇਰਾ ਪ੍ਰੀਤਮ ਹੈ । ਉਹ ਪਰਮਾਤਮਾ ਸਭ ਤੋਂ ਉੱਚੇ ਆਨੰਦ ਦਾ ਮਾਲਕ ਹੈ, ਮਾਇਆ ਦੇ ਪ੍ਰਭਾਵ ਤੋਂ ਉੱਚਾ ਰਹਿਣ ਵਾਲਾ ਹੈ ।

ਹੇ ਭਾਈ ! ਜੇ ਉਸ ਪਰਮਾਤਮਾ ਦਾ ਦਰਸ਼ਨ ਅੱਖ ਝਮਕਣ ਜਿਤਨੇ ਸਮੇ ਲਈ ਹੋ ਜਾਏ, ਇਕ ਪਲ ਭਰ ਲਈ ਹੋ ਜਾਏ, ਤਾਂ ਨਾਨਕ ਉਸ ਦਾ ਦਰਸ਼ਨ ਕਰ ਕੇ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ ।੨।੨।੯।੯।੧੩।੯।੩੧।

ਸ਼ਬਦਾਂ ਦਾ ਵੇਰਵਾ:—

ਮਹਲਾ ੧ . . . .— ੯
ਮਹਲਾ ੩ . . . — ੧੩
ਮਹਲਾ ੪ . . . .— ੯
. . . . . . . . . ——
. . ਜੋੜ . . . . . ੩੧

ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥ ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥੧॥ ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥ ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵ ਨਿਧਿ ਨਾਮਿ ਸਮਾਏ ॥੧॥ ਰਹਾਉ ॥ ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥ ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥੨॥ ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ ਅਪਨਾਏ ॥ ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ ॥੩॥ ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ ॥ ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ ॥੪॥੧॥ (ਪੰਨਾ ੧੨੬੬)

**ਪਦ ਅਰਥ**:— ਉਪਾਏ—ਅਨੇਕਾਂ ਉਪਾਵ (ਬਹੁ-ਵਚਨ) । ਕਉ—ਨੂੰ । ਤਾ ਕਉ—ਉਸ (ਮਨੁੱਖ) ਨੂੰ । ਸਹਾਏ—ਸਹਾਈ ।੧।

ਮੇਘੁ—ਬੱਦਲ । ਸਖੀ—ਹੇ ਸਖੀ ! ਹੇ ਸਹੇਲੀ ! ਘਰਿ—(ਮੇਰੇ ਹਿਰਦੇ-) ਘਰ ਵਿਚ । ਪਾਹੁਨ—(ਆਦਰ ਵਾਸਤੇ ਬਹੁ-ਵਚਨ) ਪ੍ਰਾਹੁਣਾ, ਨੀਂਗਰ, ਲਾੜਾ, ਪ੍ਰਭੂ-ਪਤੀ । ਮੋਹਿ ਦੀਨ—ਮੈਨੂੰ ਗਰੀਬ ਨੂੰ । ਕ੍ਰਿਪਾ ਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਠਾਕੁਰ—ਹੇ ਮਾਲਕ ! ਨਵਨਿਧਿ ਨਾਮਿ—ਨਾਮ ਵਿਚ ਜੋ (ਮਾਨੋ) ਨੌ ਹੀ ਖ਼ਜ਼ਾਨੇ ਹੈ । ਸਮਾਏ—ਸਮਾਇ, ਲੀਨ ਕਰ ।੧।ਰਹਾਉ।

ਅਨਿਕ ਪ੍ਰਕਾਰ—ਕਈ ਕਿਸਮਾਂ ਦੇ । ਕੀਏ—ਤਿਆਰ ਕੀਤੇ । ਮਿਸਟ—ਮਿੱਠੇ । ਬਿੰਜਨ ਮਿਸਟਾਏ—ਮਿੱਠੇ ਸੁਆਦਲੇ ਭੋਜਨ । ਕੀਏ—(ਇਸਤ੍ਰੀ ਨੇ) ਤਿਆਰ ਕੀਤੇ । ਕਰੀ—ਤਿਆਰ ਕੀਤੀ । ਪਾਕਸਾਲ—ਰਸੋਈ, (ਹਿਰਦਾ-) ਰਸੋਈ । ਸੋਚ—ਸੁੱਚ (ਨਾਲ) । ਲਾਵਹੁ ਭੋਗ—ਖਾਵੋ, ਪਹਿਲਾਂ ਤੁਸੀ ਖਾਵੋ, ਪਰਵਾਨ ਕਰੋ । ਹਰਿ ਰਾਇ—ਹੇ ਪ੍ਰਭੂ-ਪਾਤਿਸ਼ਾਹ ! ।੨।

ਬਿਦਾਰੇ—ਨਾਸ ਕਰ ਦਿੱਤੇ । ਰਹਸੇ—ਖ਼ੁਸ਼ ਹੋਏ । ਅਪਨਾਏ—ਆਪਣੇ ਬਣਾ ਲਏ, ਅਪਣੱਪ ਵਿਖਾਈ । ਗ੍ਰਿਹਿ—(ਹਿਰਦੇ-) ਘਰ ਵਿਚ । ਰੰਗੀਓ—ਰੰਗੀਲਾ, ਸੁਹਣਾ । ਸਭਿ—ਸਾਰੇ । ਇਹਿ—(ਲਫ਼ਜ਼ 'ਇਹ' ਤੋਂ ਬਹੁ-ਵਚਨ) ।੩।

**ਅਰਥ**:— ਹੇ ਸਹੇਲੀ ! (ਮੇਰੇ ਹਿਰਦੇ-) ਘਰ ਵਿਚ ਪ੍ਰਭੂ-ਪਤੀ ਜੀ ਟਿਕੇ ਹਨ (ਮੇਰੇ ਅੰਦਰੋਂ ਤਪਸ਼ ਮਿੱਟ ਗਈ ਹੈ, ਇਉਂ ਜਾਪਦਾ ਹੈ ਜਿਵੇਂ ਮੇਰੇ ਅੰਦਰ ਉਸ ਦੀ ਮਿਹਰ ਦਾ) ਬੱਦਲ ਵੱਸ ਰਿਹਾ ਹੈ । ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਹੇ ਮਾਲਕ-ਪ੍ਰਭੂ ! ਮੈਨੂੰ ਕੰਗਾਲ ਨੂੰ ਆਪਣੇ ਨਾਮ ਵਿਚ ਲੀਨ ਕਰੀ ਰੱਖ (ਇਹ ਨਾਮ ਹੀ ਮੇਰੇ ਵਾਸਤੇ) ਨੌ ਖ਼ਜ਼ਾਨੇ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਦੀ ਸਰਨ ਛੱਡ ਕੇ) ਤੂੰ ਹੋਰ ਕੀਹ ਸੋਚਾਂ ਸੋਚਦਾਂ ਹੈਂ ? ਤੂੰ ਹੋਰ ਕੀਹ ਉਪਾਵ ਚਿਤਵਦਾ ਹੈਂ ? ਤੂੰ ਹੋਰ ਕਿਹੜੇ ਹੀਲੇ ਕਰਦਾ ਹੈਂ ? (ਵੇਖ,) ਜਿਸ (ਮਨੁੱਖ) ਦਾ ਸਹਾਈ ਪਰਮਾਤਮਾ ਆਪ ਬਣਦਾ ਹੈ ਉਸ ਨੂੰ, ਦੱਸ, ਕਿਸ ਦੀ ਪਰਵਾਹ ਰਹਿ ਜਾਂਦੀ ਹੈ ? ।੧।

ਜਿਵੇਂ ਕੋਈ ਇਸਤ੍ਰੀ ਆਪਣੇ ਪਤੀ ਵਾਸਤੇ ਅਨੇਕਾਂ ਕਿਸਮਾਂ ਦੇ ਮਿੱਠੇ ਸੁਆਦਲੇ ਖਾਣੇ ਤਿਆਰ ਕਰਦੀ ਹੈ, ਬੜੀ ਸੁੱਚ ਨਾਲ ਰਸੋਈ ਸੁਥਰੀ ਬਣਾਂਦੀ ਹੈ, ਹੇ ਮੇਰੇ ਪ੍ਰਭੂ-ਪਾਤਿਸ਼ਾਹ ! (ਤੇਰੇ ਪਿਆਰ ਵਿਚ ਮੈਂ ਆਪਣੇ ਹਿਰਦੇ ਦੀ ਰਸੋਈ ਨੂੰ ਤਿਆਰ ਕੀਤਾ ਹੈ, ਮਿਹਰ ਕਰ, ਤੇ ਇਸ ਨੂੰ) ਹੁਣ ਪਰਵਾਨ ਕਰ ।੨।

ਹੇ ਸਖੀ ! ਇਹਨਾਂ (ਸਰੀਰ) ਘਰਾਂ-ਮੰਦਰਾਂ ਨੂੰ (ਜਦੋਂ ਪ੍ਰਭੂ-ਪਤੀ) ਅਪਣਾਂਦਾ ਹੈ (ਇਹਨਾਂ ਵਿਚ ਆਪਣਾ ਪਰਕਾਸ਼ ਕਰਦਾ ਹੈ, ਤਦੋਂ ਇਹਨਾਂ ਵਿਚੋਂ ਕਾਮਾਦਿਕ) ਦੁਸ਼ਟ ਨਾਸ ਹੋ ਜਾਂਦੇ ਹਨ (ਅਤੇ ਦੈਵੀ ਗੁਣ) ਸੱਜਣ ਪ੍ਰਫੁਲਤ ਹੋ ਜਾਂਦੇ ਹਨ । ਹੇ ਸਖੀ ! ਜਦੋਂ ਤੋਂ ਮੇਰੇ ਹਿਰਦੇ-ਘਰ ਵਿਚ ਸੋਹਣਾ ਲਾਲ (ਪ੍ਰਭੂ) ਆ ਵੱਸਿਆ ਹੈ, ਤਦੋਂ ਤੋਂ ਮੈਂ ਸਾਰੇ ਸੁਖ ਹਾਸਲ ਕਰ ਲਏ ਹਨ ।੩।

ਹੇ ਦਾਸ ਨਾਨਕ ! ਧੁਰ ਦਰਗਾਹ ਤੋਂ ਜਿਸ ਜੀਵ ਦੇ ਮੱਥੇ ਉੱਤੇ ਸਾਧ ਸੰਗਤਿ ਵਿਚ ਪੂਰੇ ਗੁਰੂ ਦੀ ਓਟ ਦਾ ਲੇਖ ਲਿਖਿਆ ਹੁੰਦਾ ਹੈ, ਉਸ ਨੂੰ ਸੋਹਣਾ ਪ੍ਰਭੂ-ਪਤੀ ਮਿਲ ਪੈਂਦਾ ਹੈ, ਉਸ ਨੂੰ ਫਿਰ ਕੋਈ ਦੁੱਖ ਪੋਹ ਨਹੀਂ ਸਕਦਾ ।੪।੧।

**ਮਲਾਰ ਮਹਲਾ ੫ ॥ ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥ ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ ॥੧॥ ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥ ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ ॥੧॥ ਰਹਾਉ ॥ ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥ ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥੨॥ ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ**

**ਤਿਸੁ ਬਾਰਿਕ ਭੂਖ ਕੈਸੀ ॥ ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥੩॥ ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥ ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥੪॥੨॥ (ਪੰਨਾ ੧੨੬੬)**

**ਪਦ ਅਰਥ**:— ਖੀਰ—ਦੁੱਧ । ਖੀਰ ਅਧਾਰਿ—ਦੁੱਧ ਦੇ ਆਸਰੇ ਨਾਲ । ਹੋਤਾ—ਹੁੰਦਾ ਹੈ, ਰਹਿੰਦਾ ਹੈ । ਬਿਨੁ ਖੀਰੈ—ਦੁੱਧ ਤੋਂ ਬਿਨਾ । ਸਾਰਿ—ਸਾਰ ਲੈ ਕੇ । ਸਮ੍ਹਾਲਿ—ਸੰਭਾਲ ਕਰ ਕੇ । ਮੁਖਿ—(ਬੱਚੇ ਦੇ) ਮੂੰਹ ਵਿਚ । ਨੀਰੈ—ਪ੍ਰੋਸਦੀ ਹੈ, ਥਣ ਦੇਂਦੀ ਹੈ । ਤ੍ਰਿਪਤਿ ਅਘਾਈ—ਚੰਗੀ ਤਰ੍ਹਾਂ ਰੱਜ ਜਾਂਦਾ ਹੈ ।੧।

ਭੂਲਹਿ—ਭੁੱਲਦੇ ਹਨ (ਬਹੁ-ਵਚਨ) । ਬਾਰਿਕੁ—(ਇਕ-ਵਚਨ) । ਬਾਰਿਕ—(ਬਹੁ-ਵਚਨ) । ਬਰੀਆ—ਵਾਰੀ । ਅਨ—(ਅੰਯ) ਹੋਰ । ਠਉਰ—ਥਾਂ । ਜਹ—ਜਿੱਥੇ ।੧।ਰਹਾਉ।

ਚੰਚਲ—ਚੁਲਬੁਲੀ, ਇਕੋ ਥਾਂ ਟਿੱਕ ਨਾਹ ਸਕਣ ਵਾਲੀ । ਬਪੁਰੋ ਕੀ—ਵੀਚਾਰੇ ਦੀ । ਸਰਪ—ਸੱਪ । ਕਰ—ਹੱਥ । ਕੰਠਿ—ਗਲ ਨਾਲ । ਲਾਇ—ਲਾ ਕੇ । ਸਹਜਿ—ਅਡੋਲਤਾ ਨਾਲ, ਬੇ-ਫ਼ਿਕਰੀ ਨਾਲ ।੨।

ਜਿਸ ਕਾ—(ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਸੁਆਮੀ—ਹੇ ਸੁਆਮੀ ! ਗ੍ਰਿਹਿ ਤੇਰੈ—ਤੇਰੇ ਘਰ ਵਿਚ । ਮਨਿ—ਮਨ ਵਿਚ । ਬਾਂਛੈ—ਮੰਗਦਾ ਹੈ, ਚਾਹੁੰਦਾ ਹੈ । ਲੈਸੀ—ਲੈ ਲਏਗਾ ।੩।

ਕ੍ਰਿਪਾਲਿ—ਕਿਰਪਾਲ ਨੇ । ਆਗਿਆ—ਹੁਕਮ । ਮੁਖਿ—ਮੂੰਹੋਂ । ਦਰਸੁ ਪ੍ਰਭ—ਪ੍ਰਭੂ ਦਾ ਦਰਸਨ । ਮੋਹਿ ਹ੍ਰਿਦੈ—ਮੇਰੇ ਹਿਰਦੇ ਵਿਚ । ਬਸਹਿ—ਵੱਸਦੇ ਰਹਿਣ ।੪।

**ਅਰਥ**:— ਹੇ ਭਾਈ ! ਦਾਤਾਰ ਪ੍ਰਭੂ (ਸਾਡਾ) ਪਿਤਾ ਹੈ, ਅਸੀ (ਜੀਵ ਉਸ ਦੇ) ਬੱਚੇ ਹਾਂ । ਬੱਚੇ ਅਨੇਕਾਂ ਵਾਰੀ ਲੱਖਾਂ ਵਾਰੀ ਭੁੱਲਾਂ ਕਰਦੇ ਹਨ (ਪਿਤਾ-ਪ੍ਰਭੂ ਤੋਂ ਬਿਨਾ ਉਹਨਾਂ ਦਾ ਕੋਈ) ਹੋਰ ਥਾਂ ਨਹੀਂ, ਜਿਥੇ ਉਹ ਜਾ ਸਕਣ ।੧।ਰਹਾਉ।

ਹੇ ਭਾਈ ! ਜਦੋਂ (ਕੋਈ) ਬੱਚਾ ਦੁੱਧ ਦੇ ਆਸਰੇ ਹੀ ਹੁੰਦਾ ਹੈ (ਤਦੋਂ ਉਹ) ਦੁੱਧ ਤੋਂ ਬਿਨਾ ਨਹੀਂ ਰਹਿ ਸਕਦਾ । (ਜਦੋਂ ਉਸ ਦੀ) ਮਾਂ (ਉਸ ਦੀ) ਸਾਰ ਲੈ ਕੇ (ਉਸ ਦੀ) ਸੰਭਾਲ ਕਰ ਕੇ (ਉਸ ਦੇ) ਮੂੰਹ ਵਿਚ ਆਪਣਾ ਥਣ ਪਾਂਦੀ ਹੈ, ਤਦੋਂ ਉਹ (ਦੁੱਧ ਨਾਲ) ਚੰਗੀ ਤਰ੍ਹਾਂ ਰੱਜ ਜਾਂਦਾ ਹੈ ।੧।

ਹੇ ਭਾਈ ! ਵਿਚਾਰੇ ਬੱਚੇ ਦੀ ਅਕਲ ਹੋਛੀ ਹੁੰਦੀ ਹੈ, ਉਹ (ਜਦੋਂ ਮਾਂ ਪਿਉ ਤੋਂ ਪਰੇ ਹੁੰਦਾ ਹੈ ਤਦੋਂ) ਸੱਪ ਨੂੰ ਹੱਥ ਪਾਂਦਾ ਹੈ, ਅੱਗ ਨੂੰ ਹੱਥ ਪਾਂਦਾ ਹੈ (ਤੇ, ਦੁਖੀ ਹੁੰਦਾ ਹੈ) । (ਪਰ ਜਦੋਂ ਉਸ ਨੂੰ) ਮਾਂ ਗਲ ਨਾਲ ਲਾ ਕੇ ਰੱਖਦੀ ਹੈ ਪਿਉ ਗਲ ਨਾਲ ਲਾ ਕੇ ਰੱਖਦਾ ਹੈ (ਭਾਵ, ਜਦੋਂ ਉਸ ਦੇ ਮਾਪੇ ਉਸ ਦਾ ਧਿਆਨ ਰੱਖਦੇ ਹਨ) ਤਦੋਂ ਉਹ ਅਨੰਦ ਨਾਲ ਬੇ-ਫ਼ਿਕਰੀ ਨਾਲ ਖੇਡਦਾ ਹੈ ।੨।

ਹੇ ਮੇਰੇ ਮਾਲਕ-ਪ੍ਰਭੂ ! ਜਿਸ (ਬੱਚੇ) ਦਾ ਤੂੰ ਪਿਤਾ (ਵਾਂਗ ਰਾਖਾ) ਹੈਂ, ਉਸ ਬੱਚੇ ਨੂੰ ਕੋਈ (ਮਾਇਕ) ਭੁੱਖ ਨਹੀਂ ਰਹਿ ਜਾਂਦੀ । ਤੇਰੇ ਘਰ ਵਿਚ ਤੇਰਾ ਨਾਮ-ਖ਼ਜ਼ਾਨਾ ਹੈ (ਇਹੀ ਹੈ) ਨੌ ਖ਼ਜ਼ਾਨੇ । ਉਹ ਜੋ ਕੁਝ ਆਪਣੇ ਮਨ ਵਿਚ (ਤੈਥੋਂ) ਮੰਗਦਾ ਹੈ, ਉਹ ਕੁਝ ਹਾਸਲ ਕਰ ਲੈਂਦਾ ਹੈ ।੩।

ਹੇ ਭਾਈ ! ਕਿਰਪਾਲ ਪਿਤਾ-ਪ੍ਰਭੂ ਨੇ ਇਹ ਹੁਕਮ ਦੇ ਰੱਖਿਆ ਹੈ, ਕਿ ਬਾਲਕ ਜੋ ਕੁਝ ਮੰਗਦਾ ਹੈ ਉਹ ਉਸ ਨੂੰ ਦੇ ਦੇਣਾ ਹੈ । ਹੇ ਪ੍ਰਭੂ ! ਤੇਰਾ ਬੱਚਾ ਨਾਨਕ ਤੇਰਾ ਦਰਸਨ ਚਾਹੁੰਦਾ ਹੈ (ਤੇ, ਆਖਦਾ ਹੈ—ਹੇ ਪ੍ਰਭੂ !) ਤੇਰੇ ਚਰਨ ਮੇਰੇ ਹਿਰਦੇ ਵਿਚ ਵੱਸਦੇ ਰਹਿਣ ।੪।

**ਮਲਾਰ ਮਹਲਾ ੫ ॥ ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ ॥ ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥੧॥ ਸੁਨੀਐ ਬਾਜੈ ਬਾਜ ਸੁਹਾਵੀ ॥ ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ ਸੁਹਲਾਵੀ ॥੧॥ ਰਹਾਉ ॥ ਮਨੂਆ ਲਾਇ ਸਵਾਰੇ ਥਾਨਾਂ ਪੂਛਉ ਸੰਤਾ ਜਾਏ ॥ ਖੋਜਤ ਖੋਜਤ ਮੈ ਪਾਹੁਨ ਮਿਲਿਓ ਭਗਤਿ ਕਰਉ ਨਿਵਿ ਪਾਏ ॥੨॥ ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ ਗਾਇਆ ॥ ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ ॥੩॥ ਸਖੀ ਸਹੇਲੀ ਭਏ ਅਨੰਦਾ ਗੁਰਿ ਕਾਰਜ ਹਮਰੇ ਪੂਰੇ ॥ ਕਹੁ ਨਾਨਕ ਵਰੁ ਮਿਲਿਆ ਸੁਖਦਾਤਾ ਛੋਡਿ ਨ ਜਾਈ ਦੂਰੇ ॥੪॥੩॥ (ਪੰਨਾ ੧੨੬੬-੧੨੬੭)**

**ਪਦ ਅਰਥ**:— ਸਗਲ ਬਿਧਿ—ਸਾਰੇ ਤਰੀਕਿਆਂ ਨਾਲ, ਸਾਰੇ ਢੰਗਾਂ ਨਾਲ । ਜੁਰਿ—ਜੁੜ ਕੇ । ਆਹਰੁ—ਉੱਦਮ । ਅੰਦੇਸਾ—ਚਿੰਤਾ-ਫ਼ਿਕਰ । ਕਾਰਜੁ ਘਰ ਕਾ—ਹਿਰਦੇ-ਘਰ ਦਾ ਕੰਮ, ਆਤਮਕ ਜੀਵਨ ਨੂੰ ਚੰਗਾ ਬਣਾਣ ਦਾ ਕੰਮ । ਭਾਰੋਸਾ—ਭਰੋਸਾ, ਸਹਾਰਾ ।੧।

ਸੁਨੀਐ—ਸੁਣੀ ਜਾ ਰਹੀ ਹੈ । ਬਾਜੈ ਬਾਜ—ਵਾਜੇ ਦੀ ਆਵਾਜ਼ । ਸੁਹਾਵੀ—(ਕੰਨਾਂ ਨੂੰ) ਸੋਹਣੀ ਲੱਗਣ ਵਾਲੀ । ਭੋਰੁ—ਦਿਨ, ਚਾਨਣ । ਗ੍ਰਿਹ—ਹਿਰਦਾ-ਘਰ । ਮੰਗਲ—ਆਨੰਦ, ਖ਼ੁਸ਼ੀਆਂ । ਸੁਹਲਾਵੀ—ਸੁਖੀ ।੧।ਰਹਾਉ।

ਮਨੂਆ ਲਾਇ—ਮਨ ਲਾ ਕੇ, ਪੂਰੇ ਧਿਆਨ ਨਾਲ । ਸਵਾਰੇ—ਸਵਾਰ ਲਏ ਹਨ, ਚੰਗੇ ਬਣਾ ਲਏ ਹਨ । ਥਾਨਾਂ—ਸਾਰੇ ਥਾਂ, ਸਾਰੇ ਇੰਦ੍ਰੇ । ਪੂਛਉ—ਪੂਛਉਂ, ਮੈਂ ਪੁੱਛਦੀ ਹਾਂ । ਜਾਏ—ਜਾਇ, ਜਾ ਕੇ । ਮੈ—ਮੈਨੂੰ । ਪਾਹੁਨ—ਪ੍ਰਾਹੁਣਾ, ਲਾੜਾ, ਨੀਂਗਰ, ਪ੍ਰਭੂ-ਪਤੀ । ਕਰਉ—ਕਰਉਂ, ਮੈਂ ਕਰਦੀ ਹਾਂ । ਨਿਵਿ—ਨਿਊਂ ਕੇ । ਪਾਏ—ਪਾਇ, ਚਰਨੀਂ ।੨।

ਪ੍ਰਿਅ—ਪਿਆਰੇ ਪ੍ਰਭੂ ਜੀ । ਗ੍ਰਿਹਿ—ਹਿਰਦੇ-ਘਰ ਵਿਚ । ਆਸਨਿ—ਆਸਣ ਉੱਤੇ । ਹਮ—ਅਸਾਂ, ਮੈਂ । ਮੀਤ ਸਾਜਨ—ਸੱਜਣ ਮਿੱਤਰ, ਗਿਆਨ-ਇੰਦ੍ਰੇ । ਸੁਹੇਲੇ—ਸੁਖੀ ।੩।

ਸਖੀ ਸਹੇਲੀ—ਸਹੇਲੀਆਂ, ਇੰਦ੍ਰੀਆਂ । ਗੁਰਿ—ਗੁਰੂ ਨੇ । ਪੂਰੇ—ਸਿਰੇ ਚਾੜ੍ਹ ਦਿੱਤੇ । ਵਰੁ—ਖਸਮ । ਛੋਡਿ—ਛੱਡ ਕੇ ।੪।

**ਅਰਥ**:— ਹੇ ਸਖੀ ! ਜਦੋਂ ਮੈਂ ਪਿਆਰੇ ਪ੍ਰਭੂ ਜੀ ਦਾ ਮੂੰਹ ਵੇਖ ਲਿਆ (ਦਰਸਨ ਕੀਤਾ), ਮੇਰੇ ਹਿਰਦੇ-ਘਰ ਵਿਚ ਆਨੰਦ ਹੀ ਆਨੰਦ ਬਣ ਗਿਆ, ਮੇਰੇ ਅੰਦਰ ਸ਼ਾਂਤੀ ਪੈਦਾ ਹੋ ਗਈ, ਮੇਰੇ ਅੰਦਰ (ਆਤਮਕ ਜੀਵਨ ਦੀ ਸੂਝ ਦਾ) ਦਿਨ ਚੜ੍ਹ ਪਿਆ, (ਮੇਰੇ ਅੰਦਰ ਇਹੋ ਜਿਹਾ ਆਨੰਦ ਬਣ ਗਿਆ ਹੈ, ਜਿਵੇਂ ਕਿ ਅੰਦਰ) ਕੰਨਾਂ ਨੂੰ ਸੋਹਣੀ ਲੱਗਣ ਵਾਲੀ (ਕਿਸੇ) ਵਾਜੇ ਦੀ ਅਵਾਜ਼ ਸੁਣੀ ਜਾ ਰਹੀ ਹੈ ।੧।ਰਹਾਉ।

ਹੇ ਸਖੀ ! ਹੁਣ ਮੈਂ ਆਤਮਕ ਜੀਵਨ ਨੂੰ ਚੰਗਾ ਬਣਾਣ ਦਾ ਸਾਰਾ ਕੰਮ ਸ਼ੁਰੂ ਕਰ ਦਿੱਤਾ ਹੈ, ਮੈਨੂੰ ਹੁਣ ਮਾਲਕ-ਪ੍ਰਭੂ ਦਾ (ਹਰ ਵੇਲੇ) ਸਹਾਰਾ ਹੈ । ਮੈਂ ਹੁਣ ਸਾਰੇ ਚਿੰਤਾ-ਫ਼ਿਕਰ ਮਿਟਾ ਦਿੱਤੇ ਹਨ, (ਹੁਣ ਮੈਨੂੰ ਇਉਂ ਜਾਪਦਾ ਹੈ ਕਿ ਸਫਲਤਾ ਦੇ) ਸਾਰੇ ਢੰਗਾਂ ਨੇ ਰਲ ਕੇ (ਮੇਰੀ ਹਰੇਕ ਸਫਲਤਾ ਵਾਸਤੇ) ਉੱਦਮ ਕੀਤਾ ਹੋਇਆ ਹੈ ।੧।

ਹੇ ਸਖੀ ! ਪੂਰੇ ਧਿਆਨ ਨਾਲ ਮੈਂ ਆਪਣੇ ਸਾਰੇ ਇੰਦ੍ਰਿਆਂ ਨੂੰ ਸੋਹਣਾ ਬਣਾ ਲਿਆ ਹੈ । ਮੈਂ ਸੰਤਾਂ ਪਾਸੋਂ ਜਾ ਕੇ (ਪ੍ਰਭੂ-ਪਤੀ ਦੇ ਮਿਲਾਪ ਦੀਆਂ ਗੱਲਾਂ) ਪੁੱਛਦੀ ਰਹਿੰਦੀ ਹਾਂ । ਭਾਲ ਕਰਦਿਆਂ ਕਰਦਿਆਂ ਮੈਨੂੰ ਪ੍ਰਭੂ-ਪਤੀ ਮਿਲ ਪਿਆ ਹੈ । ਹੁਣ ਮੈਂ ਉਸ ਦੇ ਚਰਨਾਂ ਤੇ ਢਹਿ ਕੇ ਉਸ ਦੀ ਭਗਤੀ ਕਰਦੀ ਰਹਿੰਦੀ ਹਾਂ ।੨।

ਹੇ ਸਖੀ ! ਜਦੋਂ ਤੋਂ ਪਿਆਰੇ ਪ੍ਰਭੂ ਜੀ ਮੇਰੇ ਹਿਰਦੇ-ਘਰ ਵਿਚ ਆ ਵੱਸੇ ਹਨ, ਮੇਰੇ ਹਿਰਦੇ-ਤਖ਼ਤ ਉੱਤੇ ਆ ਬੈਠੇ ਹਨ, ਤਦੋਂ ਤੋਂ ਮੈਂ ਉਸੇ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੀ ਹਾਂ । ਗੁਰੂ ਨੇ ਮੈਨੂੰ ਪੂਰਨ ਪ੍ਰਭੂ ਮਿਲਾ ਦਿੱਤਾ ਹੈ, ਮੇਰੇ ਇੰਦ੍ਰੇ ਸੌਖੇ (ਸ਼ਾਂਤ) ਹੋ ਗਏ ਹਨ ।੩।

ਹੇ ਨਾਨਕ ! ਆਖ—(ਹੇ ਸਖੀ !) ਗੁਰੂ ਨੇ ਮੇਰੇ ਸਾਰੇ ਕੰਮ ਸਵਾਰ ਦਿੱਤੇ ਹਨ, ਮੇਰੀਆਂ ਸਾਰੀਆਂ ਇੰਦ੍ਰੀਆਂ ਨੂੰ ਆਨੰਦ ਪ੍ਰਾਪਤ ਹੋ ਗਿਆ ਹੈ । ਸਾਰੇ ਸੁਖ ਦੇਣ ਵਾਲਾ ਪ੍ਰਭੂ-ਪਤੀ ਮੈਨੂੰ ਮਿਲ ਪਿਆ ਹੈ । ਹੁਣ ਉਹ ਮੈਨੂੰ ਛੱਡ ਕੇ ਕਿਤੇ ਦੂਰ ਨਹੀਂ ਜਾਂਦਾ ।੪।੩।

**ਮਲਾਰ ਮਹਲਾ ੫ ॥ ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥ ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥੧॥ ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥ ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥੧॥ ਰਹਾਉ ॥ ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥ ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥੨॥ ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥ ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ਹ ਨ ਡਾਰਹੁ ਪ੍ਰਭ ਕਰਤੇ ॥੩॥੪॥ (ਪੰਨਾ ੧੨੬੭)**

**ਪਦ ਅਰਥ**:— ਤੇ—ਤੋਂ । ਕੀਟ—ਕੀੜੇ । ਸੁਰਪਤਿ—ਦੇਵਤਿਆਂ ਦਾ ਪਤੀ, ਇੰਦਰ ਦੇਵਤਾ । ਕਰਿ—ਕਰ ਕੇ । ਦੋਖ—ਐਬ, ਪਾਪ, ਵਿਕਾਰ । ਜਠਰ—ਪੇਟ । ਜਠਰ ਕਉ ਭਰਤੇ—ਗਰਭ-ਜੂਨ ਵਿਚ ਪੈਂਦੇ ਹਨ । ਕ੍ਰਿਪਾਨਿਧਿ—ਕਿਰਪਾ ਦਾ ਖ਼ਜ਼ਾਨਾ ਪ੍ਰਭੂ । ਆਨ—ਹੋਰ । ਕਉ—ਨੂੰ । ਹਰਤੇ—ਚੋਰ ।੧।

ਬਿਸਰਤ—ਭੁਲਾਂਦੇ । ਤੇ—ਉਹ ਬੰਦੇ (ਬਹੁ-ਵਚਨ) । ਦੁਖਿ ਦੁਖਿ—ਦੁਖੀ ਹੋ ਹੋ ਕੇ । ਭ੍ਰਮਹਿ—ਭਟਕਦੇ ਹਨ । ਟੇਕ—ਆਸਰਾ, ਟਿਕਾਉ । ਕਾਹੂ ਟੇਕ—ਕਿਸੇ ਦਾ ਭੀ ਸਹਾਰਾ ।੧।

ਤਿਆਗਿ—ਤਿਆਗ ਕੇ । ਕਉ—ਨੂੰ । ਮੂੜ ਮੁਗਧ—ਮੂਰਖ । ਖਰ—ਖ਼ਰ, ਖੋਤੇ । ਤੇ—ਉਹ (ਬਹੁ-ਵਚਨ) । ਕਾਗਰ—ਕਾਗ਼ਜ਼ । ਨਾਵ—ਬੇੜੀ । ਕਤ—ਕਿੱਥੇ ! ਬ੍ਰਿਥਾ—ਵਿਅਰਥ ।੨।

ਬਿਰੰਚਿ—ਬ੍ਰਹਮਾ । ਅਸੁਰ—ਦੈਂਤ । ਸੁਰ—ਦੇਵਤੇ । ਜੇਤੇ—ਜਿਤਨੇ ਭੀ ਹਨ । ਜਰਤੇ—ਸੜ ਰਹੇ ਹਨ । ਨ ਡਾਰਹੁ—ਪਰੇ ਨਾਹ ਹਟਾਵੋ । ਕਰਤੇ—ਹੇ ਕਰਤਾਰ ! ।੩।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਨੂੰ ਭੁਲਾਂਦੇ ਹਨ ਉਹ ਦੁਖੀ ਹੋ ਹੋ ਕੇ ਆਤਮਕ ਮੌਤ ਸਹੇੜਦੇ ਰਹਿੰਦੇ ਹਨ । ਉਹ ਮਨੁੱਖ ਅਨੇਕਾਂ ਵਾਰੀ ਕਈ ਜੂਨਾਂ ਵਿਚ ਭਟਕਦੇ ਫਿਰਦੇ ਹਨ, (ਇਸ ਗੇੜ ਵਿਚੋਂ ਬਚਣ ਲਈ) ਉਹ ਕਿਸੇ ਦਾ ਭੀ ਆਸਰਾ ਪ੍ਰਾਪਤ ਨਹੀਂ ਕਰ ਸਕਦੇ ।੧।ਰਹਾਉ।

ਹੇ ਭਾਈ ! ਰਾਜਿਆਂ ਤੋਂ ਲੈ ਕੇ ਕੀੜਿਆਂ ਤਕ, ਕੀੜਿਆਂ ਤੋਂ ਲੈ ਕੇ ਇੰਦ੍ਰ ਦੇਵਤੇ ਤਕ (ਕੋਈ ਭੀ ਹੋਵੇ) ਪਾਪ ਕਰ ਕੇ (ਸਾਰੇ) ਗਰਭ-ਜੂਨ ਵਿਚ ਪੈਂਦੇ ਹਨ (ਕਿਸੇ ਦਾ ਲਿਹਾਜ਼ ਨਹੀਂ ਹੋ ਸਕਦਾ) । ਹੇ ਭਾਈ ! ਜਿਹੜੇ ਭੀ ਪ੍ਰਾਣੀ ਦਇਆ-ਦੇ-ਸਮੁੰਦਰ ਪ੍ਰਭੂ ਨੂੰ ਛੱਡ ਕੇ ਹੋਰ ਹੋਰ ਨੂੰ ਪੂਜਦੇ ਹਨ, ਉਹ ਰੱਬ ਦੇ ਚੋਰ ਹਨ ਉਹ ਆਪਣੇ ਆਤਮਾ ਦਾ ਘਾਤ ਕਰਦੇ ਹਨ ।੧।

ਹੇ ਭਾਈ ! ਮਾਲਕ ਪ੍ਰਭੂ ਨੂੰ ਛੱਡ ਕੇ ਜਿਹੜੇ ਕਿਸੇ ਹੋਰ ਨੂੰ ਮਨ ਵਿਚ ਵਸਾਂਦੇ ਹਨ ਉਹ ਮੂਰਖ ਹਨ ਉਹ ਖੋਤੇ ਹਨ । (ਪ੍ਰਭੂ ਤੋਂ ਬਿਨਾ ਹੋਰ ਹੋਰ ਦੀ ਪੂਜਾ ਕਾਗ਼ਜ਼ ਦੀ ਬੇੜੀ ਵਿਚ ਚੜ੍ਹ ਕੇ ਸਮੁੰਦਰੋਂ ਪਾਰ ਲੰਘਣ ਦੇ ਜਤਨ

ਸਮਾਨ ਹਨ) ਕਾਗ਼ਜ਼ ਦੀ ਬੇੜੀ ਤੇ (ਚੜ੍ਹ ਕੇ) ਕਿਵੇਂ ਸਮੁੰਦਰ ਤੋਂ ਪਾਰ ਲੰਘ ਸਕਦੇ ਹਨ ? ਉਹ ਵਿਅਰਥ ਹੀ ਆਖਦੇ ਹਨ ਕਿ ਅਸੀ ਪਾਰ ਲੰਘ ਰਹੇ ਹਾਂ ।੨।

ਹੇ ਨਾਨਕ ! ਸ਼ਿਵ, ਬ੍ਰਹਮਾ, ਦੈਂਤ, ਦੇਵਤੇ—ਇਹ ਜਿਤਨੇ ਭੀ ਹਨ (ਪਰਮਾਤਮਾ ਦਾ ਨਾਮ ਭੁਲਾ ਕੇ ਸਭ) ਆਤਮਕ ਮੌਤ ਦੀ ਅੱਗ ਵਿਚ ਸੜਦੇ ਹਨ (ਕਿਸੇ ਦਾ ਭੀ ਲਿਹਾਜ਼ ਨਹੀਂ ਹੁੰਦਾ) । ਹੇ ਭਾਈ ! ਪ੍ਰਭੂ-ਦਰ ਤੇ ਅਰਦਾਸ ਕਰਦੇ ਰਹੋ—ਹੇ ਪ੍ਰਭੂ ! ਆਪਣੇ ਕੌਲ ਫੁੱਲ ਵਰਗੇ ਸੋਹਣੇ ਚਰਨਾਂ ਦੀ ਸਰਨ ਤੋਂ (ਸਾਨੂੰ) ਪਰੇ ਨਾਹ ਹਟਾਵੋ ।੩।੪।

**ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਪ੍ਰਭ ਮੇਰੇ ਓਇ ਬੈਰਾਗੀ ਤਿਆਗੀ ॥ ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥੧॥ ਰਹਾਉ ॥ ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ ਸੰਤ ਪ੍ਰਸਾਦਿ ਮੋਹਿ ਜਾਗੀ ॥ ਸੁਨਿ ਉਪਦੇਸੁ ਭਏ ਮਨ ਨਿਰਮਲ ਗੁਨ ਗਾਏ ਰੰਗਿ ਰਾਂਗੀ ॥੧॥ ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡਭਾਗੀਂ ॥ ਮਹਾ ਸੁਖੁ ਪਾਇਆ ਬਰਨਿ ਨ ਸਾਕਉ ਰੇਨੁ ਨਾਨਕ ਜਨ ਪਾਗੀ ॥੨॥੧॥੫॥ (ਪੰਨਾ ੧੨੬੭)**

**ਪਦ ਅਰਥ**:— ਬੈਰਾਗੀ—ਵੈਰਾਗਵਾਨ, ਪ੍ਰੇਮੀ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) । ਤਿਆਗੀ—ਵਿਰਕਤ, ਮਾਇਆ ਦੇ ਮੋਹ ਤੋਂ ਬਚੇ ਹੋਏ । ਹਉ—ਹਉਂ, ਮੈਂ (ਭੀ) । ਤਿਸੁ ਬਿਨੁ—ਉਸ (ਪ੍ਰਭੂ) ਤੋਂ ਬਿਨਾ । ਸਕਉ—ਸਕਉਂ ।੧।ਰਹਾਉ।

ਉਨ ਕੈ ਸੰਗਿ—ਉਹਨਾਂ (ਬੈਰਾਗੀਆਂ ਤਿਆਗੀਆਂ) ਦੀ ਸੰਗਤਿ ਵਿਚ । ਮੋਹਿ ਚਿਤਿ—ਮੇਰੇ ਚਿਤ ਵਿਚ । ਸੰਤ ਪ੍ਰਸਾਦਿ—ਸੰਤ ਜਨਾਂ ਦੀ ਕਿਰਪਾ ਨਾਲ । ਮੋਹਿ—ਮੈਨੂੰ । ਜਾਗੀ—ਜਾਗ । ਸੁਨਿ—ਸੁਣ ਕੇ । ਰੰਗਿ—ਰੰਗ ਵਿਚ, ਪ੍ਰੇਮ-ਰੰਗ ਵਿਚ । ਰਾਂਗੀ—ਰੰਗੀਜ ਕੇ ।੧।

ਦੇਇ—ਦੇ ਕੇ, ਭੇਟਾ ਕਰ ਕੇ । ਬਰਨਿ ਨ ਸਾਕਉ—(ਸਾਕਉਂ) ਮੈਂ ਬਿਆਨ ਨਹੀਂ ਕਰ ਸਕਦਾ । ਰੇਨੁ—ਧੂੜ । ਰੇਨੁ ਪਾਗੀ—ਚਰਨਾਂ ਦੀ ਧੂੜ । ਰੇਨ ਜਨ ਪਾਗੀ—ਸੰਤ ਜਨਾਂ ਦੇ ਚਰਨਾਂ ਦੀ ਧੂੜ ।੨।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਮੇਰੇ ਪ੍ਰਭੂ ਦੇ ਪ੍ਰੀਤਵਾਨ ਹੁੰਦੇ ਹਨ ਉਹ ਮਾਇਆ ਦੇ ਮੋਹ ਤੋਂ ਬਚੇ ਰਹਿੰਦੇ ਹਨ । ਹੇ ਭਾਈ ! (ਉਹਨਾਂ ਦੀ ਕਿਰਪਾ ਨਾਲ) ਮੈਂ (ਭੀ) ਉਸ ਪ੍ਰਭੂ (ਦੀ ਯਾਦ) ਤੋਂ ਬਿਨਾ ਇਕ ਖਿਨ ਭਰ ਭੀ ਨਹੀਂ ਰਹਿ ਸਕਦਾ । ਮੇਰੀ (ਭੀ ਉਸ ਪ੍ਰਭੂ ਨਾਲ) ਪ੍ਰੀਤ ਲੱਗੀ ਹੋਈ ਹੈ ।੧।ਰਹਾਉ।

ਹੇ ਭਾਈ ! (ਪ੍ਰਭੂ ਦੇ ਪ੍ਰੀਤਵਾਨ) ਉਹਨਾਂ (ਸੰਤ ਜਨਾਂ) ਦੀ ਸੰਗਤਿ ਵਿਚ (ਰਹਿ ਕੇ) ਮੇਰੇ ਚਿੱਤ ਵਿਚ ਪਰਮਾਤਮਾ ਆ ਵੱਸਦਾ ਹੈ । ਸੰਤ ਜਨਾਂ ਦੀ ਕਿਰਪਾ ਨਾਲ ਮੈਨੂੰ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਆ ਗਈ ਹੈ । (ਉਹਨਾਂ ਦਾ) ਉਪਦੇਸ਼ ਸੁਣ ਕੇ ਮਨ ਪਵਿੱਤਰ ਹੋ ਜਾਂਦੇ ਹਨ (ਪ੍ਰਭੂ ਦੇ ਪ੍ਰੇਮ-) ਰੰਗ ਵਿਚ ਰੰਗੀਜ ਕੇ (ਮਨੁੱਖ ਪ੍ਰਭੂ ਦੇ) ਗੁਣ ਗਾਣ ਲੱਗ ਪੈਂਦੇ ਹਨ ।੧।

ਹੇ ਭਾਈ ! (ਆਪਣਾ) ਇਹ ਮਨ ਹਵਾਲੇ ਕਰ ਕੇ ਸੰਤ ਜਨਾਂ ਨੂੰ ਮਿੱਤਰ ਬਣਾ ਸਕੀਦਾ ਹੈ, (ਸੰਤ ਜਨ) ਵੱਡੇ ਭਾਗਾਂ ਵਾਲਿਆਂ ਉੱਤੇ ਦਇਆਵਾਨ ਹੋ ਜਾਂਦੇ ਹਨ । ਹੇ ਨਾਨਕ ! (ਆਖ—) ਮੈਂ ਸੰਤ ਜਨਾਂ ਦੇ ਚਰਨਾਂ ਦੀ ਧੂੜ (ਸਦਾ ਮੰਗਦਾ ਹਾਂ । ਸੰਤ ਜਨਾਂ ਦੀ ਕਿਰਪਾ ਨਾਲ) ਮੈਂ ਇਤਨਾ ਮਹਾਨ ਅਨੰਦ ਪ੍ਰਾਪਤ ਕੀਤਾ ਹੈ ਕਿ ਮੈਂ ਉਸ ਨੂੰ ਬਿਆਨ ਨਹੀਂ ਕਰ ਸਕਦਾ ।੨।੧।੫।

**ਮਲਾਰ ਮਹਲਾ ੫ ॥ ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥ ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ ॥੧॥ ਰਹਾਉ ॥ ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ ॥ ਕਰਉ**

**ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ ॥੧॥ ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ ॥ ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ ॥੨॥੨॥੬॥ (ਪੰਨਾ ੧੨੬੭)**

**ਪਦ ਅਰਥ**:— ਮਾਈ—ਹੇ ਮਾਂ ! ਮੋਹਿ—ਮੈਨੂੰ । ਦੇਹੁ ਮਿਲਾਈ—ਮਿਲਾਇ ਦੇਹੁ, ਮਿਲਾ ਦੇ । ਸਗਲ ਸਹੇਲੀ—ਸਾਰੀਆਂ (ਸੰਤ-ਜਨ) ਸਹੇਲੀਆਂ । ਸੁਖ ਭਰਿ ਸੂਤੀ—ਪੂਰਨ ਸੁਖ ਵਿਚ ਲੀਨ ਰਹਿੰਦੀਆਂ ਹਨ । ਜਿਹ ਘਰਿ—ਜਿਨ੍ਹਾਂ ਦੇ ਹਿਰਦੇ-ਘਰ ਵਿਚ । ਲਾਲੁ—ਸੋਹਣਾ ਪ੍ਰਭੂ । ਬਸਾਈ—ਵੱਸਦਾ ਹੈ ।੧।ਰਹਾਉ।

ਮੋਹਿ—ਮੇਰੇ ਅੰਦਰ । ਮੋਹਿ ਨਿਰਗੁਨਿ—ਮੈਂ ਗੁਣ-ਹੀਨ ਵਿਚ । ਕਿਆ ਚਤੁਰਾਈ—ਕਿਹੜੀ ਸਿਆਣਪ ? ਕਰਉ—ਕਰਉਂ, ਮੈਂ ਕਰਦੀ ਹਾਂ । ਬਰਾਬਰਿ—ਬਰਾਬਰੀ । ਜੋ ਰਾਤੀ—ਜਿਹੜੀਆਂ ਰੱਤੀਆਂ ਹੋਈਆਂ ਹਨ । ਸੰਗਿ—ਨਾਲ । ਢੀਠਾਈ—ਢੀਠਤਾ ।੧।

ਭਈ ਨਿਮਾਣੀ—ਮੈਂ ਮਾਣ ਛੱਡ ਦਿੱਤਾ ਹੈ । ਤਾਕੀ—ਤੱਕੀ ਹੈ । ਨਿਮਖ—(ਨਿਮੇ—) ਅੱਖ ਝਮਕਣ ਜਿਤਨਾ ਸਮਾ । ਸੁਖਿ—ਸੁਖਿ ਵਿਚ । ਰੈਨਿ—(ਜ਼ਿੰਦਗੀ ਦੀ) ਰਾਤ । ਬਿਹਾਈ—ਬੀਤ ਰਹੀ ਹੈ ।੨।

**ਅਰਥ**:— ਹੇ ਮਾਂ ! ਮੈਨੂੰ (ਭੀ) ਪ੍ਰੀਤਮ ਪ੍ਰਭੂ ਮਿਲਾ ਦੇ । ਜਿਨ੍ਹਾਂ (ਸੰਤ-ਜਨ-ਸਹੇਲੀਆਂ) ਦੇ (ਹਿਰਦੇ) ਘਰ ਵਿਚ ਸੋਹਣਾ ਪ੍ਰਭੂ ਆ ਵੱਸਦਾ ਹੈ ਉਹ ਸਾਰੀਆਂ ਸਹੇਲੀਆਂ ਆਤਮਕ ਆਨੰਦ ਵਿਚ ਮਗਨ ਰਹਿੰਦੀਆਂ ਹਨ ।੧।ਰਹਾਉ।

ਹੇ ਮਾਂ ! ਮੇਰੇ ਵਿਚ ਨਿਰੇ ਔਗੁਣ ਹਨ (ਫਿਰ ਭੀ ਉਹ) ਪ੍ਰਭੂ ਸਦਾ ਦਇਆਵਾਨ (ਰਹਿੰਦਾ) ਹੈ । ਮੈਂ ਗੁਣ-ਹੀਨ ਵਿਚ ਕੋਈ ਅਜਿਹੀ ਸਿਆਣਪ ਨਹੀਂ (ਕਿ ਉਸ ਪ੍ਰਭੂ ਨੂੰ ਮਿਲ ਸਕਾਂ, ਪਰ ਜ਼ਬਾਨੀ ਫੜਾਂ ਮਾਰ ਕੇ) ਮੈਂ ਉਹਨਾਂ ਦੀ ਬਰਾਬਰੀ ਕਰਦੀ ਹਾਂ, ਜਿਹੜੀਆਂ ਪਿਆਰੇ (ਪ੍ਰਭੂ) ਨਾਲ ਰੱਤੀਆਂ ਹੋਈਆਂ ਹਨ—ਇਹ ਤਾਂ ਮੇਰੀ ਹਉਮੈ ਦੀ ਢੀਠਤਾ ਹੀ ਹੈ ।੧।

ਹੇ ਨਾਨਕ ! (ਆਖ—ਹੇ ਮਾਂ ! ਹੁਣ) ਮੈਂ ਮਾਣ ਛੱਡ ਦਿੱਤਾ ਹੈ, ਮੈਂ ਸਿਰਫ਼ ਸੁਖਦਾਤੇ ਗੁਰੂ ਸਤਿਗੁਰ ਪੁਰਖ ਦੀ ਸ਼ਰਨ ਤੱਕ ਲਈ ਹੈ । (ਉਸ ਗੁਰੂ ਨੇ) ਅੱਖ ਝਮਕਣ ਜਿਤਨੇ ਸਮੇ ਵਿਚ ਹੀ ਮੇਰਾ ਸਾਰਾ ਦੁੱਖ ਕੱਟ ਦਿੱਤਾ ਹੈ, (ਹੁਣ) ਮੇਰੀ (ਜ਼ਿੰਦਗੀ ਦੀ) ਰਾਤ ਆਨੰਦ ਵਿਚ ਬੀਤ ਰਹੀ ਹੈ ।੨।੨।੬।

**ਮਲਾਰ ਮਹਲਾ ੫ ॥ ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥ ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ ॥੧॥ ਰਹਾਉ ॥ ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥ ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ ॥੧॥ ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ ॥ ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ॥੨॥੩॥੭॥ (ਪੰਨਾ ੧੨੬੭-੧੨੬੮)**

**ਪਦ ਅਰਥ**:— ਬਰਸੁ—(ਨਾਮ ਦੀ) ਵਰਖਾ ਕਰ । ਮੇਘ ਜੀ—ਹੇ ਮੇਘ ਜੀ ! ਹੇ ਬੱਦਲ ਜੀ ! ਹੇ ਨਾਮ-ਜਲ ਦੇ ਭੰਡਾਰ ਸਤਿਗੁਰੂ ਜੀ ! ਤਿਲੁ—ਰਤਾ ਭਰ ਭੀ । ਬਿਲਮੁ—(ਵਿਲ ਬ) ਦੇਰ, ਢਿੱਲ । ਮਨਹਿ ਸਧਾਰੇ—ਹੇ (ਮੇਰੇ) ਮਨ ਨੂੰ ਆਸਰਾ ਦੇਣ ਵਾਲੇ ! ਮਨਿ—ਮਨ ਵਿਚ । ਹੋਇ—ਹੁੰਦਾ ਹੈ ।੧।ਰਹਾਉ।

ਹਮ—ਅਸਾਨੂੰ, ਮੈਨੂੰ । ਧਰ—ਆਸਰਾ । ਮਨਹੁ—(ਆਪਣੇ) ਮਨ ਤੋਂ । ਕਿਉ ਬਿਸਾਰੇ—ਕਿਉਂ ਵਿਸਾਰਦਾ ਹੈਂ ? ਨਾਹ ਵਿਸਾਰ । ਇਸਤ੍ਰੀ ਰੂਪ—(ਮੈਂ ਤਾਂ) ਇਸਤ੍ਰੀ ਵਾਂਗ ਹਾਂ । ਚੇਰੀ—ਦਾਸੀ । ਕੀ ਨਿਆਈ—ਵਾਂਗ । ਭਰਤਾਰੇ—ਖਸਮ ।੧।

ਬਿਨਉ—(ਵਿਨਯ) ਬੇਨਤੀ । ਠਾਕੁਰ ਮੇਰੈ—ਮੇਰੇ ਠਾਕੁਰ ਨੇ । ਬੇਗਿ—ਛੇਤੀ । ਧਾਰੇ—ਧਾਰਿ, ਧਾਰ ਕੇ, ਕਰ ਕੇ । ਸੁਹਾਗੋ—ਸੁਭਾਗਤਾ । ਪਤਿ—ਇੱਜ਼ਤ । ਅਚਾਰੇ—ਕੰਮ ।੨।

**ਅਰਥ**:— ਹੇ ਨਾਮ-ਜਲ ਦੇ ਭੰਡਾਰ ਸਤਿਗੁਰੂ ਜੀ ! (ਮੇਰੇ ਹਿਰਦੇ ਵਿਚ ਨਾਮ-ਜਲ ਦੀ) ਵਰਖਾ ਕਰ । ਰਤਾ ਭੀ ਢਿੱਲ ਨਾਹ ਕਰ । ਹੇ ਪਿਆਰੇ ਗੁਰੂ ! ਹੇ ਮੇਰੇ ਮਨ ਨੂੰ ਸਹਾਰਾ ਦੇਣ ਵਾਲੇ ਗੁਰੂ ! (ਨਾਮ-ਜਲ ਦੀ) ਵਰਖਾ ਕਰ । (ਇਸ ਵਰਖਾ ਨਾਲ) ਮੇਰੇ ਮਨ ਵਿਚ ਸਦਾ ਖ਼ੁਸ਼ੀ ਹੁੰਦੀ ਹੈ ਸਦਾ ਆਨੰਦ ਪੈਦਾ ਹੁੰਦਾ ਹੈ ।੧।ਰਹਾਉ।

ਹੇ ਮੇਰੇ ਸੁਆਮੀ ਪ੍ਰਭੂ ! ਮੈਨੂੰ ਤੇਰਾ ਹੀ ਆਸਰਾ ਹੈ, ਤੂੰ ਮੈਨੂੰ ਆਪਣੇ ਮਨ ਤੋਂ ਨਾਹ ਵਿਸਾਰ । ਮੈਂ ਤਾਂ ਇਸਤ੍ਰੀ ਵਾਂਗ (ਨਿਰਬਲ) ਹਾਂ, ਦਾਸੀ ਵਾਂਗ (ਕਮਜ਼ੋਰ) ਹਾਂ । (ਇਸਤਰੀ) ਪਤੀ ਤੋਂ ਬਿਨਾ ਸੋਭਾ ਨਹੀਂ ਪਾਂਦੀ, (ਦਾਸੀ) ਮਾਲਕ ਤੋਂ ਬਿਨਾ ਸੋਭਾ ਨਹੀਂ ਪਾਂਦੀ ।੧।

ਹੇ ਨਾਨਕ ! ਆਖ—(ਹੇ ਸਖੀ !) ਜਦੋਂ ਮੇਰੇ ਮਾਲਕ ਪ੍ਰਭੂ ਨੇ (ਮੇਰੀ ਇਹ) ਬੇਨਤੀ ਸੁਣੀ, ਤਾਂ ਮਿਹਰ ਕਰ ਕੇ ਉਹ ਛੇਤੀ (ਮੇਰੇ ਹਿਰਦੇ ਵਿਚ) ਆ ਵੱਸਿਆ । ਹੁਣ ਮੇਰੀ ਸੁਭਾਗਤਾ ਬਣ ਗਈ ਹੈ, ਮੈਨੂੰ ਇੱਜ਼ਤ ਮਿਲ ਗਈ ਹੈ, ਮੈਨੂੰ ਸੋਭਾ ਮਿਲ ਗਈ ਹੈ, ਮੇਰੀ ਭਲੀ ਕਰਣੀ ਹੋ ਗਈ ਹੈ ।੨।੩।੭।

**ਮਲਾਰ ਮਹਲਾ ੫ ॥ ਪ੍ਰੀਤਮ ਸਾਚਾ ਨਾਮੁ ਧਿਆਇ ॥ ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ ॥੧॥ ਰਹਾਉ ॥ ਦੁਸਮਨ ਹਤੇ ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ ॥ ਰਾਖਨਹਾਰੈ ਹਾਥ ਦੇ ਰਾਖਿਓ ਨਾਮੁ ਪਦਾਰਥੁ ਪਾਇਆ ॥੧॥ ਕਰਿ ਕਿਰਪਾ ਕਿਲਵਿਖ ਸਭਿ ਕਾਟੇ ਨਾਮੁ ਨਿਰਮਲੁ ਮਨਿ ਦੀਆ ॥ ਗੁਣ ਨਿਧਾਨੁ ਨਾਨਕ ਮਨਿ ਵਸਿਆ ਬਾਹੁੜਿ ਦੂਖ ਨ ਥੀਆ ॥੨॥੪॥੮॥ (ਪੰਨਾ ੧੨੬੮)**

**ਪਦ ਅਰਥ**:— ਪ੍ਰੀਤਮ ਨਾਮੁ—ਪਿਆਰੇ (ਪ੍ਰਭੂ) ਦਾ ਨਾਮ । ਸਾਚਾ ਨਾਮੁ—ਸਦਾ ਕਾਇਮ ਰਹਿਣ ਵਾਲਾ ਨਾਮ । ਧਿਆਇ—ਸਿਮਰਿਆ ਕਰ । ਬਿਨਸੈ—ਨਾਸ ਹੋ ਜਾਂਦਾ ਹੈ, ਮੁੱਕ ਜਾਂਦਾ ਹੈ । ਭਵ ਸਾਗਰੁ—ਸੰਸਾਰ-ਸਮੁੰਦਰ । ਗੁਰ ਕੀ ਮੂਰਤਿ—(ਗੁਰ ਮੂਰਤਿ ਗੁਰ ਸਬਦੁ ਹੈ—ਭਾਈ ਗੁਰਦਾਸ) ਗੁਰੂ ਦਾ ਸਰੂਪ, ਗੁਰੂ ਦਾ ਸ਼ਬਦ । ਰਿਦੈ—ਹਿਰਦੇ ਵਿਚ । ਬਸਾਇ—ਵਸਾਈ ਰੱਖ ।੧।ਰਹਾਉ।

ਹਤੇ—ਫਿਟਕਾਰੇ ਜਾਂਦੇ ਹਨ, ਜਗਤ ਵਲੋਂ ਫਿਟਕਾਰਾਂ ਖਾਂਦੇ ਹਨ । ਦੋਖੀ—ਈਰਖਾ ਕਰਨ ਵਾਲੇ । ਸਭਿ—ਸਾਰੇ । ਵਿਆਪੇ—ਫਸੇ ਰਹਿੰਦੇ ਹਨ । ਰਾਖਣਹਾਰੈ—ਰੱਖਿਆ ਕਰ ਸਕਣ ਵਾਲੇ ਪ੍ਰਭੂ ਨੇ । ਦੇ—ਦੇ ਕੇ । ਨਾਮੁ ਪਦਾਰਥੁ—ਕੀਮਤੀ ਹਰਿ-ਨਾਮ ।੧।

ਕਰਿ—ਕਰ ਕੇ । ਕਿਲਵਿਖ—ਪਾਪ । ਮਨਿ—ਮਨ ਵਿਚ । ਦੀਆ—ਟਿਕਾ ਦਿੱਤਾ । ਗੁਣ ਨਿਧਾਨੁ—ਗੁਣਾਂ ਦਾ ਖ਼ਜ਼ਾਨਾ । ਬਾਹੁੜਿ—ਮੁੜ । ਨ ਥੀਆ—ਨਹੀਂ ਹੁੰਦੇ, ਨਹੀਂ ਪੋਂਹਦੇ ।੨।

**ਅਰਥ**:— ਹੇ ਭਾਈ ! ਪਿਆਰੇ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਸਿਮਰਿਆ ਕਰ । ਹੇ ਭਾਈ ! ਗੁਰੂ ਦਾ ਸ਼ਬਦ (ਆਪਣੇ) ਹਿਰਦੇ ਵਿਚ ਵਸਾਈ ਰੱਖ । (ਜਿਹੜਾ ਮਨੁੱਖ ਇਹ ਉੱਦਮ ਕਰਦਾ ਹੈ, ਉਸ ਦੇ ਵਾਸਤੇ) ਦੁੱਖਾਂ ਕਲੇਸ਼ਾਂ ਨਾਲ ਭਰਿਆ ਹੋਇਆ ਸੰਸਾਰ-ਸਮੁੰਦਰ ਮੁੱਕ ਜਾਂਦਾ ਹੈ ।੧।ਰਹਾਉ।

ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੀ ਸਰਨ ਆ ਪੈਂਦਾ ਹੈ, (ਉਸ ਨਾਲ) ਵੈਰ ਕਰਨ ਵਾਲੇ ਜਗਤ ਵਿਚ ਫਿਟਕਾਰਾਂ ਖਾਂਦੇ ਹਨ, ਉਸ ਨਾਲ ਈਰਖਾ ਕਰਨ ਵਾਲੇ (ਭੀ) ਸਾਰੇ (ਈਰਖਾ ਤੇ ਸਾੜੇ ਵਿਚ ਹੀ) ਫਸੇ ਰਹਿੰਦੇ

ਹਨ (ਭਾਵ, ਦੋਖੀ ਆਪ ਹੀ ਦੁਖੀ ਹੁੰਦੇ ਹਨ, ਉਸ ਦਾ ਕੁਝ ਨਹੀਂ ਵਿਗਾੜਦੇ) ਰੱਖਿਆ ਕਰਨ ਦੇ ਸਮਰੱਥ ਪ੍ਰਭੂ ਨੇ ਸਦਾ ਉਸ ਦੀ ਰੱਖਿਆ ਕੀਤੀ ਹੁੰਦੀ ਹੈ, ਉਸ ਨੇ ਪ੍ਰਭੂ ਦਾ ਕੀਮਤੀ ਨਾਮ ਪ੍ਰਾਪਤ ਕਰ ਲਿਆ ਹੁੰਦਾ ਹੈ ।੧।

ਹੇ ਨਾਨਕ ! ਜਿਸ ਮਨੁੱਖ ਦੇ ਮਨ ਵਿਚ (ਪਰਮਾਤਮਾ ਨੇ ਆਪਣਾ) ਪਵਿੱਤਰ ਨਾਮ ਟਿਕਾ ਦਿੱਤਾ, ਮਿਹਰ ਕਰ ਕੇ ਉਸ ਦੇ ਸਾਰੇ ਪਾਪ ਉਸ ਨੇ ਕੱਟ ਦਿੱਤੇ । ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚ ਸਾਰੇ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਆ ਵੱਸਿਆ, ਉਸ ਨੂੰ ਮੁੜ ਕੋਈ ਦੁੱਖ ਪੋਹ ਨਹੀਂ ਸਕਦੇ ।੨।੪।੮।

**ਮਲਾਰ ਮਹਲਾ ੫ ॥ ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥ ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ ਧਾਰੇ ॥੧॥ ਰਹਾਉ ॥ ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥ ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥੧॥ ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ ॥ ਨਾਮ ਅਧਾਰੁ ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ ॥੨॥੫॥੯॥ (ਪੰਨਾ ੧੨੬੮)**

**ਪਦ ਅਰਥ**:— ਪ੍ਰਭ—ਹੇ ਪ੍ਰਭੂ ! ਦੀਜੈ—ਦੇਹ । ਦਇਆਲ—ਹੇ ਦਇਆ ਦੇ ਘਰ ਪ੍ਰਭੂ ! ਅਨੁਗ੍ਰਹੁ—ਕਿਰਪਾ । ਧਾਰੇ—ਧਾਰ, ਕਰ ।੧।ਰਹਾਉ।

ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਪ੍ਰੀਤਮ—ਹੇ ਪ੍ਰੀਤਮ ! ਰਿਦੈ—ਹਿਰਦੇ ਵਿਚ । ਪਹਿ—ਪਾਸ, ਕੋਲ । ਕਰਉ—ਕਰਉਂ, ਮੈਂ ਕਰਦਾ ਹਾਂ । ਮਨਿ—ਮਨ ਵਿਚ ।੧।

ਮਰਨੁ—ਮੌਤ, ਆਤਮਕ ਮੌਤ । ਅਧਾਰੁ—ਆਸਰਾ । ਜੀਵਨ ਧਨੁ—ਆਤਮਕ ਜੀਵਨ ਦਾ ਸਰਮਾਇਆ । ਪ੍ਰਭ—ਹੇ ਪ੍ਰਭੂ ! ।੨।

**ਅਰਥ**:— ਹੇ ਮੇਰੇ ਪ੍ਰਭੂ ! ਹੇ ਮੇਰੇ ਪ੍ਰੀਤਮ ! ਹੇ ਮੇਰੀ ਜਿੰਦ ਤੋਂ ਪਿਆਰੇ ! ਹੇ ਦਇਆ ਦੇ ਸੋਮੇ ਪ੍ਰਭੂ ! (ਮੇਰੇ ਉਤੇ) ਮਿਹਰ ਕਰ । ਮੈਨੂੰ ਆਪਣਾ ਪਿਆਰ ਬਖ਼ਸ਼, ਮੈਨੂੰ ਆਪਣੀ ਭਗਤੀ ਦੇਹ, ਮੈਨੂੰ ਆਪਣਾ ਨਾਮ ਦੇਹ ।੧।ਰਹਾਉ।

ਹੇ ਪ੍ਰੀਤਮ ! ਮੈਂ ਤੇਰੇ ਚਰਨਾਂ ਦਾ ਧਿਆਨ ਧਰਦਾ ਰਹਾਂ, ਮੇਰੇ ਹਿਰਦੇ ਵਿਚ ਤੇਰੀ ਆਸ ਟਿਕੀ ਰਹੀ । ਮੈਂ ਸੰਤ ਜਨਾਂ ਪਾਸ ਬੇਨਤੀ ਕਰਦਾ ਰਹਿੰਦਾ ਹਾਂ (ਕਿ ਮੈਨੂੰ ਤੇਰਾ ਦਰਸਨ ਕਰਾ ਦੇਣ, ਮੇਰੇ) ਮਨ ਵਿਚ (ਤੇਰੇ) ਦਰਸਨ ਦੀ ਬੜੀ ਤਾਂਘ ਹੈ ।੧।

ਹੇ ਪ੍ਰੀਤਮ ਪ੍ਰਭੂ ! ਤੈਥੋਂ ਵਿਛੁੜਿਆਂ ਆਤਮਕ ਮੌਤ ਹੋ ਜਾਂਦੀ ਹੈ, ਤੈਨੂੰ ਮਿਲਿਆਂ ਆਤਮਕ ਜੀਵਨ ਮਿਲਦਾ ਹੈ । ਹੇ ਪ੍ਰਭੂ ! ਆਪਣੇ ਸੇਵਕ ਨੂੰ ਦਰਸਨ ਦੇਹ । ਹੇ ਨਾਨਕ ! (ਆਖ—) ਹੇ ਮੇਰੇ ਪ੍ਰਭੂ ! ਮਿਹਰ ਕਰ, ਤੇਰੇ ਨਾਮ ਦਾ ਆਸਰਾ (ਮੈਨੂੰ ਮਿਲਿਆ ਰਹੇ, ਇਹੀ ਹੈ ਮੇਰੀ) ਜ਼ਿੰਦਗੀ ਦਾ ਸਰਮਾਇਆ ।੨।੫।੯।

**ਮਲਾਰ ਮਹਲਾ ੫ ॥ ਅਬ ਅਪਨੇ ਪ੍ਰੀਤਮ ਸਿਉ ਬਨਿ ਆਈ ॥ ਰਾਜਾ ਰਾਮੁ ਰਮਤ ਸੁਖੁ ਪਾਇਓ ਬਰਸੁ ਮੇਘ ਸੁਖਦਾਈ ॥੧॥ ਰਹਾਉ ॥ ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ ॥ ਉਦੌਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ ॥੧॥ ਸੁਖ ਉਪਜੇ ਦੁਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ ॥ ਤਰਿਓ ਸੰਸਾਰੁ ਕਠਿਨ ਭੈ ਸਾਗਰੁ ਹਰਿ ਨਾਨਕ ਚਰਨ ਧਿਆਈ ॥੨॥੬॥੧੦॥ (ਪੰਨਾ ੧੨੬੮)**

**ਪਦ ਅਰਥ**:— ਅਬ—ਹੁਣ (ਗੁਰੂ ਦੀ ਕਿਰਪਾ ਨਾਲ) । ਸਿਉ—ਨਾਲ । ਬਨਿ ਆਈ—ਪਿਆਰ ਬਣ ਗਿਆ ਹੈ । ਰਮਤ—ਸਿਮਰਦਿਆਂ । ਬਰਸੁ—(ਨਾਮ ਦੀ) ਵਰਖਾ ਕਰਦਾ ਰਹੁ । ਮੇਘ—ਹੇ ਬੱਦਲ ! ਹੇ ਨਾਮ-ਜਲ ਨਾਲ ਭਰਪੂਰ ਸਤਿਗੁਰੂ ! ।੧।ਰਹਾਉ।

ਬਿਸਰਤ ਨਹੀ—ਨਹੀਂ ਭੁੱਲਦਾ । ਸੁਖ ਸਾਗਰੁ—ਸੁਖਾਂ ਦਾ ਸਮੁੰਦਰ ਪ੍ਰਭੂ । ਨਵੈ ਨਿਧਿ—(ਜਗਤ ਦੇ ਸਾਰੇ) ਨੌ ਹੀ ਖ਼ਜ਼ਾਨੇ । ਉਦੌਤੁ—ਪ੍ਰਕਾਸ਼ । ਭਾਵੀ—ਜਿਹੜੀ ਗੱਲ ਜ਼ਰੂਰ ਵਾਪਰਨੀ ਹੈ, ਰਜ਼ਾ । ਕੋ—ਦਾ । ਭੇਟੇ—ਮਿਲ ਪਏ । ਸਹਾਈ—ਸਹਾਇਤਾ ਕਰਨ ਵਾਲੇ ।੧।

ਸਗਲ—ਸਾਰੇ । ਲਿਵ ਲਾਈ—ਲਿਵ ਲਾਇ, ਲਿਵ ਲਾ ਕੇ । ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ) । ਭੈ ਸਾਗਰੁ—ਸਾਰੇ ਡਰਾਂ ਨਾਲ ਭਰਪੂਰ ਸਮੁੰਦਰ । ਧਿਆਈ—ਧਿਆਇ, ਧਿਆਨ ਧਰ ਕੇ ।੨।

**ਅਰਥ**:— ਹੇ ਨਾਮ-ਜਲ ਨਾਲ ਭਰਪੂਰ ਗੁਰੂ ! ਹੇ ਸੁਖ ਦੇਣ ਵਾਲੇ ਗੁਰੂ ! (ਨਾਮ ਦੀ) ਵਰਖਾ ਕਰਦਾ ਰਹੁ । (ਤੇਰੀ ਮਿਹਰ ਨਾਲ) ਪ੍ਰਭੂ-ਪਾਤਿਸ਼ਾਹ ਦਾ ਨਾਮ ਸਿਮਰਦਿਆਂ ਮੈਂ ਆਤਮਕ ਆਨੰਦ ਹਾਸਲ ਕਰ ਲਿਆ ਹੈ, ਹੁਣ ਪ੍ਰੀਤਮ-ਪ੍ਰਭੂ ਨਾਲ ਮੇਰਾ ਪਿਆਰ ਬਣ ਗਿਆ ਹੈ ।੧।ਰਹਾਉ।

ਹੇ ਭਾਈ ! ਜਦੋਂ ਤੋਂ ਸਹਾਇਤਾ ਕਰਨ ਵਾਲਾ ਗੁਰੂ-ਸੰਤ (ਮੈਨੂੰ) ਮਿਲਿਆ ਹੈ, (ਮੇਰੇ ਅੰਦਰ ਪ੍ਰਭੂ ਦੀ) ਰਜ਼ਾ ਦਾ ਪੂਰਨ ਪਰਕਾਸ਼ ਹੋ ਗਿਆ ਹੈ । ਮੈਂ ਪਰਮਾਤਮਾ ਦਾ ਨਾਮ ਹਾਸਲ ਕਰ ਲਿਆ ਹੈ (ਜੋ ਮੇਰੇ ਵਾਸਤੇ ਦੁਨੀਆ ਦੇ) ਨੌ ਹੀ ਖ਼ਜ਼ਾਨੇ ਹੈ । ਹੁਣ ਉਹ ਸੁਖਾਂ ਦਾ ਸਮੁੰਦਰ ਪ੍ਰਭੂ ਇਕ ਪਲ ਵਾਸਤੇ ਭੀ ਨਹੀਂ ਭੁੱਲਦਾ ।੧।

ਹੇ ਨਾਨਕ ! (ਆਖ—ਹੇ ਭਾਈ ! ਗੁਰੂ ਦੇ ਉਪਦੇਸ਼-ਮੀਂਹ ਦੀ ਬਰਕਤਿ ਨਾਲ) ਮੈਂ ਪਰਮਾਤਮਾ ਵਿਚ ਸੁਰਤਿ ਜੋੜ ਲਈ ਹੈ, ਮੇਰੇ ਅੰਦਰ ਸੁਖ ਪੈਦਾ ਹੋ ਗਏ ਹਨ, ਤੇ, ਸਾਰੇ ਦੁੱਖ ਨਾਸ ਹੋ ਗਏ ਹਨ । ਹਰੀ ਦੇ ਚਰਨਾਂ ਦਾ ਧਿਆਨ ਧਰ ਕੇ ਮੈਂ ਉਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ਹਾਂ ਜਿਸ ਨੂੰ ਤਰਨਾ ਔਖਾ ਹੈ, ਤੇ, ਜੋ ਅਨੇਕਾਂ ਡਰਾਂ ਨਾਲ ਭਰਿਆ ਹੋਇਆ ਹੈ ।੨।੬।੧੦।

**ਮਲਾਰ ਮਹਲਾ ੫ ॥ ਘਨਿਹਰ ਬਰਸਿ ਸਗਲ ਜਗੁ ਛਾਇਆ ॥ ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ ॥੧॥ ਰਹਾਉ ॥ ਮਿਟੇ ਕਲੇਸ ਤ੍ਰਿਸਨ ਸਭ ਬੂਝੀ ਪਾਰਬ੍ਰਹਮੁ ਮਨਿ ਧਿਆਇਆ ॥ ਸਾਧ ਸੰਗਿ ਜਨਮ ਮਰਨ ਨਿਵਾਰੇ ਬਹੁਰਿ ਨ ਕਤਹੂ ਧਾਇਆ ॥੧॥ ਮਨੁ ਤਨੁ ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ ॥ ਅੰਗੀਕਾਰੁ ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ ॥੨॥੭॥੧੧॥ (ਪੰਨਾ ੧੨੬੮)**

**ਪਦ ਅਰਥ**:— ਘਨਿਹਰ—ਬੱਦਲ, ਨਾਮ-ਜਲ ਨਾਲ ਭਰਪੂਰ ਗੁਰੂ । ਬਰਸਿ—(ਨਾਮ ਦੀ) ਵਰਖਾ ਕਰ ਕੇ । ਜਗੁ ਛਾਇਆ—ਜਗਤ ਉਤੇ ਪ੍ਰਭਾਵ ਪਾ ਰਿਹਾ ਹੈ ।੧।ਰਹਾਉ।

ਤ੍ਰਿਸਨ—(ਮਾਇਆ ਦੀ) ਪਿਆਸ । ਮਨਿ—ਮਨ ਵਿਚ । ਸਾਧ ਸੰਗਿ—ਸਾਧ ਸੰਗਤਿ ਵਿਚ । ਬਹੁਰਿ—ਮੁੜ । ਕਤ ਹੂ—ਕਿਸੇ ਭੀ ਹੋਰ ਪਾਸੇ । ਧਾਇਆ—ਭਟਕਦਾ ।੧।

ਨਾਮਿ—ਨਾਮ ਵਿਚ । ਨਿਰੰਜਨਿ—ਨਿਰੰਜਨ ਵਿਚ । ਰਾਤਉ—ਰੰਗਿਆ ਹੋਇਆ । ਅੰਗੀਕਾਰੁ—ਪੱਖ, ਸਹਾਇਤਾ । ਪ੍ਰਭਿ—ਪ੍ਰਭੂ ਨੇ ।੨।

**ਅਰਥ**:— ਹੇ ਭਾਈ ! (ਉਂਞ ਤਾਂ) ਨਾਮ-ਜਲ ਨਾਲ ਭਰਪੂਰ ਸਤਿਗੁਰੂ (ਨਾਮ ਦੀ) ਵਰਖਾ ਕਰ ਕੇ ਸਾਰੇ ਜਗਤ ਉੱਤੇ ਪ੍ਰਭਾਵ ਪਾ ਰਿਹਾ ਹੈ । (ਪਰ ਜਿਸ ਮਨੁੱਖ ਉੱਤੇ) ਮੇਰੇ ਪ੍ਰੀਤਮ ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਹ (ਉਸ ਨਾਮ-ਵਰਖਾ ਵਿਚੋਂ) ਆਨੰਦ ਖ਼ੁਸ਼ੀਆਂ ਆਤਮਕ ਸੁਖ ਪ੍ਰਾਪਤ ਕਰਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਹਿ ਕੇ ਜਿਹੜਾ ਮਨੁੱਖ ਪਰਮਾਤਮਾ ਨੂੰ ਆਪਣੇ ਮਨ ਵਿਚ ਸਿਮਰਦਾ ਹੈ, ਉਸ ਦੇ ਸਾਰੇ ਦੁੱਖ-ਕਲੇਸ਼ ਮਿਟ ਜਾਂਦੇ ਹਨ; ਉਸ ਦੀ ਮਾਇਆ ਦੀ ਪਿਆਸ ਬੁੱਝ ਜਾਂਦੀ ਹੈ, ਉਸ ਦੇ ਜਨਮ ਮਰਨ ਦੇ ਗੇੜ ਦੂਰ ਹੋ ਜਾਂਦੇ ਹਨ, ਉਹ ਮੁੜ ਕਿਸੇ ਭੀ ਹੋਰ ਪਾਸੇ ਵਲ ਨਹੀਂ ਭਟਕਦਾ ।੧।

ਹੇ ਨਾਨਕ ! ਜਿਹੜਾ ਮਨੁੱਖ ਪ੍ਰਭੂ ਦੇ ਦਾਸਾਂ ਦੀ ਸਰਨ ਆ ਪਿਆ, ਪ੍ਰਭੂ ਨੇ ਉਸ ਦੀ ਸਹਾਇਤਾ ਕੀਤੀ, ਉਸ ਦਾ ਮਨ ਉਸ ਦਾ ਤਨ ਨਿਰਲੇਪ ਪ੍ਰਭੂ ਦੇ ਨਾਮ (-ਰੰਗ ਵਿਚ) ਰੰਗਿਆ ਗਿਆ, ਉਸ ਨੇ ਪ੍ਰਭੂ ਦੇ ਸੋਹਣੇ ਚਰਨਾਂ ਵਿਚ ਸੁਰਤਿ ਜੋੜ ਲਈ ।੨।੭।੧੧।

**ਮਲਾਰ ਮਹਲਾ ੫ ॥ ਬਿਛੁਰਤ ਕਿਉ ਜੀਵੇ ਓਇ ਜੀਵਨ ॥ ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ ॥੧॥ ਰਹਾਉ ॥ ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ ॥ ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀਂ ॥੧॥ ਮਨਿ ਤਨਿ ਰਵਿ ਰਹਿਆ ਜਗਦੀਸੁਰ ਪੇਖਤ ਸਦਾ ਹਜੂਰੇ ॥ ਨਾਨਕ ਰਵਿ ਰਹਿਓ ਸਭ ਅੰਤਰਿ ਸਰਬ ਰਹਿਆ ਭਰਪੂਰੇ ॥੨॥੮॥੧੨॥ (ਪੰਨਾ ੧੨੬੮)**

**ਪਦ ਅਰਥ**:— ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) ਉਹ ਬੰਦੇ । ਚਿਤਹਿ—(ਜਿਨ੍ਹਾਂ ਦੇ) ਚਿੱਤ ਵਿਚ । ਉਲਾਸ—ਚਾਉ, ਤਾਂਘ । ਮਿਲਬੇ ਕੀ—ਮਿਲਣ ਦੀ । ਚਰਨ ਕਮਲ ਰਸ ਪੀਵਨ—ਪ੍ਰਭੂ ਦੇ ਸੋਹਣੇ ਚਰਨਾਂ ਦਾ ਰਸ ਪੀਣ (ਦੀ ਤਾਂਘ) ।੧।ਰਹਾਉ।

ਪ੍ਰੀਤਮ—ਹੇ ਪ੍ਰੀਤਮ ! ਅੰਤਰੁ—ਵਿੱਥ (ਨਾਂਵ, ਇਕ-ਵਚਨ । ਲਫ਼ਜ਼ 'ਅੰਤਰੁ' ਅਤੇ 'ਅੰਤਰਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ) । ਮੂਏ—ਆਤਮਕ ਮੌਤੇ ਮਰੇ ਹੋਏ । ਮਰਿ ਜਾਂਹੀਂ—ਆਮਤਕ ਮੌਤ ਮਰ ਜਾਂਦੇ ਹਨ ।੧।

ਮਨਿ—ਮਨ ਵਿਚ । ਤਨਿ—ਤਨ ਵਿਚ । ਜਗਦੀਸੁਰ—(ਜਗਤ-ਈਸਰੁ) ਜਗਤ ਦਾ ਮਾਲਕ-ਪ੍ਰਭੂ । ਹਜੂਰੇ—ਹਾਜ਼ਰ ਨਾਜ਼ਰ, ਅੰਗ ਸੰਗ । ਰਵਿ ਰਹਿਓ—ਮੌਜੂਦ ਹੈ । ਸਰਬ—ਸਭਨਾਂ ਵਿਚ ।੨।

**ਅਰਥ**:— ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੇ) ਚਿੱਤ ਵਿਚ ਪਰਮਾਤਮਾ ਨੂੰ ਮਿਲਣ ਦੀ ਅਤੇ ਉਸ ਦੇ ਸੋਹਣੇ ਚਰਨ-ਕਮਲਾਂ ਦਾ ਰਸ ਪੀਣ ਦੀ ਆਸ ਹੈ ਤੇ ਤਾਂਘ ਹੈ, ਉਹ ਮਨੁੱਖ ਉਸ ਤੋਂ ਵਿਛੋੜੇ ਦਾ ਜੀਵਨ ਕਦੇ ਨਹੀਂ ਜੀਊ ਸਕਦੇ ।੧।ਰਹਾਉ।

ਹੇ ਪ੍ਰੀਤਮ ਪ੍ਰਭੂ ! ਜਿਨ੍ਹਾਂ ਮਨੁੱਖਾਂ ਦੇ ਅੰਦਰ ਤੇਰੇ ਦਰਸਨ ਦੀ ਤਾਂਘ ਹੈ, ਉਹਨਾਂ ਦੀ ਤੇਰੇ ਨਾਲੋਂ ਕੋਈ ਵਿੱਥ ਨਹੀਂ ਹੁੰਦੀ । ਪਰ, ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪਿਆਰਾ ਪ੍ਰਭੂ ਭੁੱਲ ਜਾਂਦਾ ਹੈ, ਉਹ ਆਤਮਕ ਮੌਤੇ ਮਰੇ ਰਹਿੰਦੇ ਹਨ, ਉਹ ਆਤਮਕ ਮੌਤੇ ਹੀ ਮਰ ਜਾਂਦੇ ਹਨ ।੧।

ਹੇ ਨਾਨਕ ! (ਆਖ—ਹੇ ਭਾਈ !) ਜਗਤ ਦਾ ਮਾਲਕ ਪ੍ਰਭੂ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਹਿਰਦੇ ਵਿਚ ਸਦਾ ਵੱਸਿਆ ਰਹਿੰਦਾ ਹੈ, ਉਹ ਉਸ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖਦੇ ਹਨ । (ਉਹਨਾਂ ਨੂੰ ਇਉਂ ਜਾਪਦਾ ਹੈ ਕਿ) ਪਰਮਾਤਮਾ ਸਭ ਜੀਵਾਂ ਦੇ ਅੰਦਰ ਮੌਜੂਦ ਹੈ, ਸਭ ਥਾਈਂ ਭਰਪੂਰ ਵੱਸਦਾ ਹੈ ।੨।੮।੧੨।

**ਮਲਾਰ ਮਹਲਾ ੫ ॥ ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥ ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥੧॥ ਰਹਾਉ ॥ ਦੇਵ ਕੁਲ ਦੈਤ ਕੁਲ ਜਖ੍ਯ ਕਿੰਨਰ ਨਰ ਸਾਗਰ ਉਤਰੇ ਪਾਰੇ ॥ ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ ॥੧॥ ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ ॥ ਦੀਨ ਦਇਆਲ ਜਪਹਿ ਕਰੁਣਾ ਮੈ ਨਾਨਕ ਸਦ ਬਲਿਹਾਰੇ ॥੨॥੯॥੧੩॥ (ਪੰਨਾ ੧੨੬੯)**

**ਪਦ ਅਰਥ**:— ਕੈ ਭਜਨਿ—ਦੇ ਭਜਨ ਦੀ ਰਾਹੀਂ । ਕਉਨ ਕਉਨ—ਕਿਨ੍ਹਾਂ ਕਿਨ੍ਹਾਂ ਨੂੰ । ਨ ਤਾਰੇ—(ਗੁਰੂ ਨੇ) ਪਾਰ ਨਾਹ ਲੰਘਾਇਆ । ਖਗ—ਪੰਛੀ । ਮੀਨ—ਮੱਛੀ । ਮ੍ਰਿਗ—ਪਸ਼ੂ, ਹਿਰਨ । ਬਰਾਹ—ਸੂਰ । ਤਨ—ਸਰੀਰ । ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਉਧਾਰੇ—ਪਾਰ ਲੰਘਾਏ ।੧।ਰਹਾਉ।

ਕੁਲ—ਖ਼ਾਨਦਾਨ । ਜਖ੍ਯ—ਦੇਵਤਿਆਂ ਦੀ ਇਕ ਕਿਸਮ । ਕਿੰਨਰ—ਦੇਵਤਿਆਂ ਦੀ ਇਕ ਕੁਲ ਜਿਨ੍ਹਾਂ ਦਾ ਅੱਧਾ ਸਰੀਰ ਘੋੜੇ ਦਾ ਅਤੇ ਅੱਧਾ ਮਨੁੱਖ ਦਾ ਮੰਨਿਆ ਜਾਂਦਾ ਹੈ । ਸਾਗਰ—(ਸੰਸਾਰ-) ਸਮੁੰਦਰ । ਕਰੈ—ਕਰਦਾ ਹੈ (ਇਕ-ਵਚਨ) । ਤਾ ਕੇ—ਉਹਨਾਂ ਦੇ । ਬਿਦਾਰੇ—ਨਾਸ ਕਰ ਦਿੱਤੇ ਗਏ ।੧।

ਬਿਖਿਆ ਰਸ—ਮਾਇਆ ਦੇ ਚਸਕੇ । ਇਨ ਤੇ—ਇਹਨਾਂ ਤੋਂ । ਨਿਰਾਰੇ—ਨਿਰਾਲੇ, ਵੱਖਰੇ, ਨਿਰਲੇਪ । ਜਪਹਿ—(ਜੋ) ਜਪਦੇ ਹਨ । ਕਰੁਣਾਮੈ—ਤਰਸ-ਸਰੂਪ ਪ੍ਰਭੂ ਨੂੰ (ਕਰੁਣਾ-ਤਰਸ) । ਸਦ—ਸਦਾ ।੨।

**ਅਰਥ**:— ਹੇ ਭਾਈ ! (ਜਿਨ੍ਹਾਂ ਜਿਨ੍ਹਾਂ ਨੇ ਭੀ ਹਰੀ ਦਾ ਭਜਨ ਕੀਤਾ) ਉਹਨਾਂ ਸਭਨਾਂ ਨੂੰ (ਗੁਰੂ ਨੇ) ਪਰਮਾਤਮਾ ਦੇ ਭਜਨ ਦੀ ਰਾਹੀਂ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦਿੱਤਾ । ਪੰਛੀਆਂ ਦਾ ਸਰੀਰ ਧਾਰਨ ਵਾਲੇ, ਮੱਛੀਆਂ ਦਾ ਸਰੀਰ ਧਾਰਨ ਵਾਲੇ, ਪਸ਼ੂਆਂ ਦਾ ਸਰੀਰ ਧਾਰਨ ਵਾਲੇ ਸੂਰਾਂ ਦਾ ਸਰੀਰ ਧਾਰਨ ਵਾਲੇ—ਇਹ ਸਭ ਗੁਰੂ ਦੀ ਸੰਗਤਿ ਵਿਚ ਪਾਰ ਲੰਘਾ ਦਿੱਤੇ ਗਏ ।੧।ਰਹਾਉ।

ਹੇ ਭਾਈ ! (ਸਾਧ ਸੰਗਤਿ ਵਿਚ ਸਿਮਰਨ ਦੀ ਬਰਕਤਿ ਨਾਲ) ਦੇਵਤਿਆਂ ਦੀਆਂ ਕੁਲਾਂ, ਦੈਂਤਾਂ ਦੀਆਂ ਕੁਲਾਂ, ਜੱਖ, ਕਿੰਨਰ ਮਨੁੱਖ—ਇਹ ਸਾਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ । ਗੁਰੂ ਦੀ ਸੰਗਤਿ ਵਿਚ ਰਹਿ ਕੇ ਜਿਹੜਾ ਜਿਹੜਾ ਪ੍ਰਾਣੀ ਪਰਮਾਤਮਾ ਦਾ ਭਜਨ ਕਰਦਾ ਹੈ, ਉਹਨਾਂ ਸਭਨਾਂ ਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ ।੧।

ਹੇ ਨਾਨਕ ! (ਆਖ—ਹੇ ਭਾਈ !) ਦੀਨਾਂ ਉਤੇ ਦਇਆ ਕਰਨ ਵਾਲੇ ਤਰਸ-ਸਰੂਪ ਪਰਮਾਤਮਾ ਦਾ ਨਾਮ ਜਿਹੜੇ ਜਿਹੜੇ ਮਨੁੱਖ ਜਪਦੇ ਹਨ, ਮੈਂ ਉਹਨਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ । ਉਹ ਮਨੁੱਖ ਕਾਮ, ਕ੍ਰੋਧ, ਮਾਇਆ ਦੇ ਚਸਕੇ—ਇਹਨਾਂ ਸਭਨਾਂ ਤੋਂ ਨਿਰਲੇਪ ਰਹਿੰਦੇ ਹਨ ।੨।੯।੧੩।

**ਮਲਾਰ ਮਹਲਾ ੫ ॥ ਆਜੁ ਮੈ ਬੈਸਿਓ ਹਰਿ ਹਾਟ ॥ ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ ॥੧॥ ਰਹਾਉ ॥ ਧਾਰਿ ਅਨੁਗ੍ਰਹੁ ਪਾਰਬ੍ਰਹਮਿ ਰਾਖੇ ਭ੍ਰਮ ਕੇ ਖੁਲ੍ਹੇ ਕਪਾਟ ॥ ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ ॥੧॥ ਸਰਨਿ ਗਹੀ ਅਚੁਤ ਅਬਿਨਾਸੀ ਕਿਲਬਿਖ ਕਾਢੇ ਹੈ ਛਾਂਟਿ ॥ ਕਲਿ ਕਲੇਸ ਮਿਟੇ ਦਾਸ ਨਾਨਕ ਬਹੁਰਿ ਨ ਜੋਨੀ ਮਾਟ ॥੨॥੧੦॥੧੪॥ (ਪੰਨਾ ੧੨੬੯)**

**ਪਦ ਅਰਥ**:— ਆਜੁ—ਅੱਜ, ਹੁਣ । ਬੈਸਿਓ—ਬੈਠਾ ਹਾਂ । ਹਾਟ—ਹੱਟ । ਹਰਿ ਹਾਟ—ਉਸ ਹੱਟ ਤੇ ਜਿੱਥੇ ਹਰਿ-ਨਾਮ ਮਿਲਦਾ ਹੈ, ਸਾਧ ਸੰਗਤਿ । ਰਾਸਿ—ਪੂੰਜੀ, ਸਰਮਾਇਆ । ਸਾਝੀ—ਸਾਂਝ, ਭਾਈਵਾਲੀ । ਕਰਿ—ਕਰ ਕੇ । ਜਨ ਸਿਉ—ਸੰਤ ਜਨਾਂ ਨਾਲ । ਜਾਂਉ ਨ—ਮੈਂ ਨਹੀਂ ਜਾਂਦਾ । ਘਾਟ—ਪੱਤਣ । ਜਮ ਕੈ ਘਾਟ—ਜਮਦੂਤਾਂ ਦੇ ਪੱਤਣ ਤੇ ।੧।ਰਹਾਉ।

ਧਾਰਿ—ਧਾਰ ਕੇ, ਕਰ ਕੇ । ਅਨੁਗ੍ਰਹੁ—ਕਿਰਪਾ । ਪਾਰਬ੍ਰਹਮਿ—ਪਾਰਬ੍ਰਹਮ ਨੇ । ਰਾਖੇ—ਰੱਖਿਆ ਕੀਤੀ । ਕਪਾਟ—ਕਵਾੜ, ਭਿੱਤ, ਦਰਵਾਜ਼ੇ । ਸਾਹੁ—ਸ਼ਾਹ, ਨਾਮ-ਧਨ ਦਾ ਮਾਲਕ । ਲਾਹਾ—ਲਾਭ । ਨਿਧਿ—ਖ਼ਜ਼ਾਨਾ, ਸਾਰੇ ਸੁਖਾਂ ਦਾ ਖ਼ਜ਼ਾਨਾ । ਖਾਟ—ਖੱਟਿਆ ।੧।

ਗਹੀ—ਫੜੀ । ਅਚੁਤ ਸਰਨਿ—ਅਚੁਤ ਦੀ ਸਰਨ । ਅਚੁਤ—(ਅ-ਚੁਤ । ਚਯੁਤ—ਡਿੱਗਾ ਹੋਇਆ) ਜਿਸ ਦਾ ਕਦੇ ਨਾਸ ਨਹੀਂ ਹੁੰਦਾ । ਕਿਲਬਿਖ—ਪਾਪ । ਛਾਂਟਿ—ਛਾਂਟ ਕੇ, ਚੁਣ ਕੇ । ਕਲਿ—ਝਗੜੇ । ਬਹੁਰਿ—ਮੁੜ । ਮਾਟ—ਮਿਟਦੇ, ਪੈਂਦੇ ।੨।

**ਅਰਥ**:— ਹੇ ਭਾਈ ! ਹੁਣ ਮੈਂ ਉਸ ਹੱਟ (ਸਾਧ ਸੰਗਤਿ) ਵਿਚ ਆ ਬੈਠਾ ਹਾਂ ਜਿੱਥੇ ਹਰਿ-ਨਾਮ ਮਿਲਦਾ ਹੈ । ਉਥੇ ਮੈਂ ਸੰਤ ਜਨਾਂ ਨਾਲ ਸਾਂਝ ਪਾ ਕੇ ਹਰਿ-ਨਾਮ ਸਰਮਾਇਆ (ਇਕੱਠਾ ਕੀਤਾ ਹੈ, ਜਿਸ ਦੀ ਬਰਕਤਿ ਨਾਲ) ਮੈਂ ਜਮਦੂਤਾਂ ਦੇ ਪੱਤਣ ਤੇ ਨਹੀਂ ਜਾਂਦਾ (ਭਾਵ, ਮੈਂ ਉਹ ਕਰਮ ਨਹੀਂ ਕਰਦਾ, ਜਿਨ੍ਹਾਂ ਕਰ ਕੇ ਜਮਾਂ ਦੇ ਵੱਸ ਪਈਦਾ ਹੈ) ।੧।ਰਹਾਉ।

ਹੇ ਭਾਈ ! ਪਰਮਾਤਮਾ ਨੇ ਮਿਹਰ ਕਰ ਕੇ ਜਿਨ੍ਹਾਂ ਦੀ ਰੱਖਿਆ ਕੀਤੀ (ਸਾਧ ਸੰਗਤਿ ਦੀ ਬਰਕਤਿ ਨਾਲ ਉਹਨਾਂ ਦੇ) ਭਰਮ-ਭਟਕਣਾ ਦੇ ਭੱਤ ਖੁਲ੍ਹ ਗਏ । ਉਹਨਾਂ ਨੇ ਬੇਅੰਤ ਨਾਮ-ਸਰਮਾਏ ਦਾ ਮਾਲਕ ਪ੍ਰਭੂ ਲੱਭ ਲਿਆ । ਉਹਨਾਂ ਨੇ ਪਰਮਾਤਮਾ ਦੇ ਚਰਨਾਂ (ਵਿਚ ਟਿਕੇ ਰਹਿਣ) ਦੀ ਖੱਟੀ ਖੱਟ ਲਈ, ਜੋ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ ।੧।

ਹੇ ਨਾਨਕ ! (ਆਖ—ਹੇ ਭਾਈ ! ਜਿਨ੍ਹਾਂ ਸੇਵਕਾਂ ਨੇ) ਅਟੱਲ ਅਬਿਨਾਸੀ ਪਰਮਾਤਮਾ ਦਾ ਆਸਰਾ ਲੈ ਲਿਆ, ਉਹਨਾਂ ਨੇ (ਆਪਣੇ ਅੰਦਰੋਂ ਸਾਰੇ) ਪਾਪ ਚੁਣ ਚੁਣ ਕੇ ਕੱਢ ਦਿੱਤੇ, ਉਹਨਾਂ ਦਾਸਾਂ ਦੇ ਅੰਦਰੋਂ ਸਾਰੇ ਝਗੜੇ ਕਲੇਸ਼ ਮੁੱਕ ਗਏ, ਉਹ ਮੁੜ ਜੂਨਾਂ ਵਿਚ ਨਹੀਂ ਪੈਂਦੇ ।੨।੧੦।੧੪।

**ਮਲਾਰ ਮਹਲਾ ੫ ॥ ਬਹੁ ਬਿਧਿ ਮਾਇਆ ਮੋਹ ਹਿਰਾਨੋ ॥ ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ ॥੧॥ ਰਹਾਉ ॥ ਇਤ ਉਤ ਡੋਲਿ ਡੋਲਿ ਸ੍ਰਮੁ ਪਾਇਓ ਤਨੁ ਧਨੁ ਹੋਤ ਬਿਰਾਨੋ ॥ ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ ॥੧॥ ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ ਆਨੋ ॥ ਕਹੁ ਨਾਨਕ ਪਾਹਨ ਪ੍ਰਭ ਤਾਰਹੁ ਸਾਧ ਸੰਗਤਿ ਸੁਖ ਮਾਨੋ ॥੨॥੧੧॥੧੫॥ (ਪੰਨਾ ੧੨੬੯)**

**ਪਦ ਅਰਥ**:— ਬਹੁ ਬਿਧਿ—ਕਈ ਤਰੀਕਿਆਂ ਨਾਲ । ਹਿਰਾਨੋ—ਠੱਗੇ ਜਾਂਦੇ ਹਨ (ਜੀਵ) । ਕੋਟਿ ਮਧੇ—ਕ੍ਰੋੜਾਂ ਵਿਚੋਂ । ਚਿਰਾਨੋ—ਚਿਰਾਂ ਦਾ, ਮੁੱਢ ਕਦੀਮਾਂ ਦਾ ।੧।ਰਹਾਉ।

ਇਤ ਉਤ—ਇਧਰ ਉਧਰ । ਡੋਲਿ—ਡੋਲ ਕੇ, ਭਟਕ ਕੇ । ਸ੍ਰਮੁ—ਥਕੇਵਾਂ । ਬਿਰਾਨੋ—ਬਿਗਾਨਾ । ਦੁਰਾਇ—ਲੁਕਾ ਕੇ । ਠਗਿਆਈ—ਠੱਗੀ । ਸੰਗਿ—ਨਾਲ । ਹੋਤੌ—ਸੰਗਿ—(ਜਿਹੜਾ ਹਰੀ ਸਦਾ) ਨਾਲ ਰਹਿਣ ਵਾਲਾ ਹੈ । ਜਾਨੋ—ਜਾਣਦਾ ।੧।

ਮ੍ਰਿਗ—ਪਸ਼ੂ । ਪੰਖੀ—ਪੰਛੀ । ਮੀਨ—ਮੱਛੀ । ਇਹ ਸੰਕਟ—ਇਹਨਾਂ ਕਸ਼ਟਾਂ ਵਿਚ । ਫਿਰਿ ਆਨੋ—ਭਟਕਦਾ ਫਿਰਦਾ ਹੈ । ਨਾਨਕ—ਹੇ ਨਾਨਕ ! ਪਾਹਨ—ਪੱਥਰ, ਪੱਥਰ-ਚਿੱਤ ਜੀਵਾਂ ਨੂੰ । ਮਾਨੋ—ਮਾਣ ਸਕਣ ।੨।

**ਅਰਥ**:— ਹੇ ਭਾਈ ! (ਜੀਵ) ਕਈ ਤਰੀਕਿਆਂ ਨਾਲ ਮਾਇਆ ਦੇ ਮੋਹ ਵਿਚ ਠੱਗੇ ਜਾਂਦੇ ਹਨ । ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ (ਅਜਿਹਾ) ਸੇਵਕ ਹੁੰਦਾ ਹੈ ਜੋ ਮੁੱਢ ਕਦੀਮਾਂ ਤੋਂ ਹੀ ਪੂਰਾ ਭਗਤ ਹੁੰਦਾ ਹੈ (ਤੇ ਮਾਇਆ ਦੇ ਹੱਥੋਂ ਠੱਗਿਆ ਨਹੀਂ ਜਾਂਦਾ) ।੧।ਰਹਾਉ।

ਹੇ ਭਾਈ ! (ਮਾਇਆ ਦਾ ਠੱਗਿਆ ਮਨੁੱਖ) ਹਰ ਪਾਸੇ ਭਟਕ ਭਟਕ ਕੇ ਥੱਕਦਾ ਰਹਿੰਦਾ ਹੈ (ਜਿਸ ਸਰੀਰ ਅਤੇ ਧਨ ਦੀ ਖ਼ਾਤਰ ਭਟਕਦਾ ਹੈ, ਉਹ) ਸਰੀਰ ਤੇ ਧਨ (ਆਖ਼ਿਰ) ਬਿਗਾਨਾ ਹੋ ਜਾਂਦਾ ਹੈ । (ਮਾਇਆ ਦੇ ਮੋਹ ਵਿਚ ਫਸਿਆ ਮਨੁੱਖ) ਲੋਕਾਂ ਤੋਂ ਲੁਕਾ ਲੁਕਾ ਕੇ ਠੱਗੀ ਕਰਦਾ ਰਹਿੰਦਾ ਹੈ (ਜਿਹੜਾ ਪਰਮਾਤਮਾ ਸਦਾ) ਨਾਲ ਰਹਿੰਦਾ ਹੈ ਉਸ ਨਾਲ ਸਾਂਝ ਨਹੀਂ ਪਾਂਦਾ ।੧।

ਹੇ ਭਾਈ ! (ਮਾਇਆ ਦੇ ਮੋਹ ਵਿਚ ਫਸੇ ਰਹਿਣ ਦੇ ਕਾਰਨ ਆਖ਼ਿਰ) ਪਸ਼ੂ ਪੰਛੀ ਮੱਛੀ—ਇਹਨਾਂ ਨੀਵੀਆਂ ਜੂਨਾਂ ਦੇ ਗੇੜ ਦੇ ਦੁੱਖਾਂ ਵਿਚ ਭਟਕਦਾ ਫਿਰਦਾ ਹੈ । ਹੇ ਨਾਨਕ ! ਆਖ—ਹੇ ਪ੍ਰਭੂ ! ਅਸਾਂ ਪੱਥਰਾਂ ਨੂੰ (ਪੱਥਰ-ਦਿਲ ਜੀਵਾਂ ਨੂੰ) ਪਾਰ ਲੰਘਾ ਲੈ, ਅਸੀ ਸਾਧ ਸੰਗਤਿ ਵਿਚ (ਤੇਰੀ ਭਗਤੀ ਦਾ) ਆਨੰਦ ਮਾਣਦੇ ਰਹੀਏ ।੨।੧੧।੧੫।

**ਮਲਾਰ ਮਹਲਾ ੫ ॥ ਦੁਸਟ ਮੁਏ ਬਿਖੁ ਖਾਈ ਰੀ ਮਾਈ ॥ ਜਿਸ ਕੇ ਜੀਅ ਤਿਨ ਹੀ ਰਖਿ ਲੀਨੇ ਮੇਰੇ ਪ੍ਰਭ ਕਉ ਕਿਰਪਾ ਆਈ ॥੧॥ ਰਹਾਉ ॥ ਅੰਤਰਜਾਮੀ ਸਭ ਮਹਿ ਵਰਤੈ ਤਾਂ ਭਉ ਕੈਸਾ ਭਾਈ ॥ ਸੰਗਿ ਸਹਾਈ ਛੋਡਿ ਨ ਜਾਈ ਪ੍ਰਭੁ ਦੀਸੈ ਸਭਨੀ ਠਾਈਂ ॥੧॥ ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ ॥ ਹਰਿ ਕੀ ਓਟ ਜੀਵਹਿ ਦਾਸ ਤੇਰੇ ਨਾਨਕ ਪ੍ਰਭ ਸਰਣਾਈ ॥੨॥੧੨॥੧੬॥ (ਪੰਨਾ ੧੨੬੯)**

**ਪਦ ਅਰਥ**:— ਦੁਸਟ—(ਕਾਮਾਦਿਕ) ਚੰਦਰੇ ਵੈਰੀ । ਮੁਏ—ਮਰ ਗਏ, ਮੁੱਕ ਗਏ । ਬਿਖੁ—ਜ਼ਹਰ । ਖਾਈ—ਖਾਇ, ਖਾ ਕੇ । ਜਿਸ ਕੇ—(ਲਫ਼ਜ਼ 'ਜਿਸੁ' ਦਾ ੁ ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ) । ਜੀਅ—(ਲਫਜ਼ 'ਜੀਉ' ਤੋਂ ਬਹੁ-ਵਚਨ) । ਤਿਨ ਹੀ—ਤਿਨਿ ਹੀ, ਉਸ ਨੇ ਹੀ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਨਿ' ਦੀ ' ਿ ' ਉੱਡ ਗਈ ਹੈ) । ਕਿਰਪਾ—ਦਇਆ, ਤਰਸ ।੧।ਰਹਾਉ।

ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਣਨ ਵਾਲਾ । ਵਰਤੈ—ਮੌਜੂਦ ਹੈ । ਭਾਈ—ਹੇ ਭਾਈ ! ਕੈਸਾ—ਕੇਹਾ ? ਸੰਗਿ—ਨਾਲ । ਸਹਾਈ—ਸਾਥੀ । ਦੀਸੈ—ਦਿੱਸਦਾ ਹੈ ।੧।

ਨਾਥੁ—ਖਸਮ । ਦੀਨ—ਗਰੀਬ, ਕਮਜ਼ੋਰ, ਨਿਮਾਣੇ । ਭੰਜਨ—ਨਾਸ ਕਰਨ ਵਾਲਾ । ਲੜਿ—ਪੱਲੇ ਨਾਲ । ਜੀਵਹਿ—ਜੀਉਂਦੇ ਹਨ ।੨।

**ਅਰਥ**:— ਹੇ ਮਾਂ ! (ਮੇਰੇ ਪ੍ਰਭੂ ਦੇ ਮਨ ਵਿਚ ਮੇਰੇ ਉਤੇ ਤਰਸ ਆਇਆ ਹੈ, ਹੁਣ ਕਾਮਾਇਕ) ਚੰਦਰੇ ਵੈਰੀ (ਇਉਂ) ਮੁੱਕ ਗਏ ਹਨ (ਜਿਵੇਂ) ਜ਼ਹਿਰ ਖਾ ਕੇ । ਹੇ ਮਾਂ ! ਮੇਰੇ ਪ੍ਰਭੂ ਨੂੰ (ਜਦੋਂ) ਤਰਸ ਆਉਂਦਾ ਹੈ, ਉਸ ਦੇ ਆਪਣੇ ਹੀ ਹਨ ਇਹ ਸਾਰੇ ਜੀਵ, ਉਹ ਆਪ ਹੀ ਇਹਨਾਂ ਦੀ (ਕਾਮਾਦਿਕ ਵੈਰੀਆਂ ਤੋਂ) ਰੱਖਿਆ ਕਰਦਾ ਹੈ ।੧।ਰਹਾਉ।

ਹੇ ਭਾਈ ! ਹਰੇਕ ਦੇ ਦਿਲ ਦੀ ਜਾਣਨ ਵਾਲਾ ਪ੍ਰਭੂ ਸਭ ਜੀਵਾਂ ਵਿਚ ਮੌਜੂਦ ਹੈ (ਜਦੋਂ ਇਹ ਨਿਸ਼ਚਾ ਹੋ ਜਾਏ) ਤਾਂ ਕੋਈ ਡਰ ਪੋਹ ਨਹੀਂ ਸਕਦਾ । ਹੇ ਭਾਈ ! ਉਹ ਪ੍ਰਭੂ ਹਰੇਕ ਦੇ ਨਾਲ ਸਾਥੀ ਹੈ, ਉਹ ਛੱਡ ਕੇ ਨਹੀਂ ਜਾਂਦਾ, ਉਹ ਸਭ ਥਾਈਂ ਵੱਸਦਾ ਦਿੱਸਦਾ ਹੈ ।੧।

ਹੇ ਭਾਈ ! ਪਰਮਾਤਮਾ ਨਿਖਸਮਿਆਂ ਦਾ ਖਸਮ ਹੈ, ਗ਼ਰੀਬਾਂ ਦੇ ਦੁੱਖ ਨਾਸ ਕਰਨ ਵਾਲਾ ਹੈ, ਉਹ (ਜੀਵਾਂ ਨੂੰ) ਆਪ ਆਪਣੇ ਲੜ ਲਾਂਦਾ ਹੈ । ਹੇ ਨਾਨਕ ! (ਆਖ—) ਹੇ ਹਰੀ ! ਹੇ ਪ੍ਰਭੂ ! ਤੇਰੇ ਦਾਸ ਤੇਰੇ ਆਸਰੇ ਜੀਉਂਦੇ ਹਨ, ਮੈਂ ਭੀ ਤੇਰੀ ਹੀ ਸਰਨ ਪਿਆ ਹਾਂ ।੨।੧੨।੧੬।

**ਮਲਾਰ ਮਹਲਾ ੫ ॥ ਮਨ ਮੇਰੇ ਹਰਿ ਕੇ ਚਰਨ ਰਵੀਜੈ ॥ ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥੧॥ ਰਹਾਉ ॥ ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ ॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ ॥੧॥ ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥ ਕਰੁ ਗਹਿ ਲੇਹੁ ਦਾਸ ਅਪੁਨੇ ਕਉ ਨਾਨਕ ਅਪੁਨੋ ਕੀਜੈ ॥੨॥੧੩॥੧੭॥ (ਪੰਨਾ ੧੨੬੯)**

**ਪਦ ਅਰਥ**:— ਮਨ—ਹੇ ਮਨ ! ਰਵੀਜੈ—ਸਿਮਰਿਆ ਕਰ । ਪਿਆਸ—ਤਾਂਘ । ਮੋਹਿਓ—ਮਗਨ ਰਹਿੰਦਾ ਹੈ । ਪੰਖ—ਖੰਭ । ਪੰਖ ਲਗਾਇ—ਖੰਭ ਲਾ ਕੇ, ਉੱਡ ਕੇ, ਛੇਤੀ । ਮਿਲੀਜੈ—ਮਿਲ ਪਈਏ ।੧।ਰਹਾਉ।

ਖੋਜਤ—ਭਾਲ ਕਰਦਿਆਂ । ਮਾਰਗੁ—ਰਸਤਾ । ਸਾਧੂ—ਗੁਰੂ । ਕਰੀਜੈ—ਕਰਨੀ ਚਾਹੀਦੀ ਹੈ । ਧਾਰਿ—ਧਾਰ ਕੇ, ਕਰ ਕੇ । ਅਨੁਗ੍ਰਹੁ—ਦਇਆ, ਮਿਹਰ । ਸੁਆਮੀ—ਹੇ ਸੁਆਮੀ ! ਮਹਾ ਰਸੁ—ਬਹੁਤ ਸੁਆਦਲਾ । ਪੀਜੈ—ਪੀਤਾ ਜਾ ਸਕੇ ।੧।

ਤ੍ਰਾਹਿ—ਬਚਾ ਲੈ, ਰੱਖ ਲੈ । ਕਰਿ—ਕਰ ਕੇ, ਆਖ ਕੇ । ਜਲਤਉ—ਸੜਦੇ ਉੱਤੇ । ਕਰੁ—ਹੱਥ (ਇਕ-ਵਚਨ) । ਗਹਿ ਲੇਹੁ—ਫੜ ਲੈ । ਅਪੁਨੋ ਕੀਜੈ—ਆਪਣਾ ਸੇਵਕ ਬਣਾ ਲੈ ।੨।

**ਅਰਥ**:— ਹੇ ਮੇਰੇ ਮਨ ! ਪਰਮਾਤਮਾ ਦੇ ਚਰਨ ਸਿਮਰਨੇ ਚਾਹੀਦੇ ਹਨ (ਗ਼ਰੀਬੀ ਸੁਭਾਵ ਵਿਚ ਟਿੱਕ ਕੇ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ) । ਹੇ ਭਾਈ ! ਮੇਰਾ ਮਨ ਪ੍ਰਭੂ ਦੇ ਦੀਦਾਰ ਦੀ ਤਾਂਘ ਵਿਚ ਮਗਨ ਰਹਿੰਦਾ ਹੈ (ਇਉਂ ਜੀ ਕਰਦਾ ਰਹਿੰਦਾ ਹੈ ਕਿ ਉਸ ਨੂੰ) ਉੱਡ ਕੇ ਭੀ ਜਾ ਮਿਲੀਏ ।੧।ਰਹਾਉ।

ਹੇ ਭਾਈ ! ਭਾਲ ਕਰਦਿਆਂ ਕਰਦਿਆਂ (ਗੁਰੂ ਪਾਸੋਂ ਮੈਂ ਪ੍ਰਭੂ ਦੇ ਮਿਲਾਪ ਦਾ) ਰਸਤਾ ਲੱਭ ਲਿਆ ਹੈ । ਹੇ ਭਾਈ ! ਗੁਰੂ ਦੀ ਸਰਨ ਪਏ ਰਹਿਣਾ ਚਾਹੀਦਾ ਹੈ । ਹੇ ਮੇਰੇ ਮਾਲਕ ਪ੍ਰਭੂ ! (ਮੇਰੇ ਉਤੇ) ਮਿਹਰ ਕਰ, ਤੇਰਾ ਬੜਾ ਹੀ ਸੁਆਦਲਾ ਨਾਮ-ਜਲ ਪੀਤਾ ਜਾ ਸਕੇ ।੧।

ਹੇ ਪ੍ਰਭੂ ! ਵਿਕਾਰਾਂ ਤੋਂ 'ਬਚਾ ਲੈ' 'ਬਚਾ ਲੈ'—ਇਹ ਆਖ ਕੇ (ਜੀਵ) ਤੇਰੀ ਸਰਨ ਆਉਂਦੇ ਹਨ । ਹੇ ਪ੍ਰਭੂ ! (ਵਿਕਾਰਾਂ ਦੀ ਅੱਗ ਵਿਚ) ਸੜਦੇ ਉਤੇ (ਤੂੰ ਆਪ) ਮਿਹਰ ਕਰ । ਹੇ ਨਾਨਕ ! (ਆਖ—ਹੇ ਪ੍ਰਭੂ !) ਦਾਸ ਦਾ ਹੱਥ ਫੜ ਲੈ, ਮੈਨੂੰ ਦਾਸ ਨੂੰ ਆਪਣਾ ਬਣਾ ਲੈ ।੨।੧੩।੧੭।

**ਮਲਾਰ ਮਃ ੫ ॥ ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥ ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥੧॥ ਰਹਾਉ ॥ ਜੈ ਜੈ ਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ ॥ ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥੧॥ ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥ ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ ॥੨॥੧੪॥੧੮॥ (ਪੰਨਾ ੧੨੭੦)**

**ਪਦ ਅਰਥ**:— ਕੋ—ਦਾ । ਭਗਤਿ ਬਛਲੁ—ਭਗਤੀ ਨੂੰ ਪਿਆਰ ਕਰਨ ਵਾਲਾ (ਵਛਲੁ—ਵ ਸਲ) । ਬਿਰਦਾਇਓ—ਬਿਰਦ, ਮੁੱਢ-ਕਦੀਮਾਂ ਦਾ ਸੁਭਾਉ । ਮਾਰਿ—ਮਾਰ ਕੇ, ਆਤਮਕ ਮੌਤ ਦੇ ਕੇ, ਆਤਮਕ ਤੌਰ ਤੇ ਨੀਵਾਂ ਕਰ ਕੇ । ਜਸੁ—ਸੋਭਾ, ਵਡਿਆਈ । ਵਰਤਾਇਓ—ਖਿਲਾਰਿਆ ਹੈ ।੧।ਰਹਾਉ।

ਜੈ ਜੈਕਾਰੁ—ਸੋਭਾ । ਜੀਅਨ ਮਹਿ—ਜੀਵਾਂ ਦੇ ਅੰਦਰ । ਦਇਆ—ਪਿਆਰ । ਕੰਠਿ—ਗਲ ਨਾਲ । ਤਾਤੀ—ਤੱਤੀ । ਵਾਉ—ਹਵਾ ।੧।

ਅੰਗੀਕਾਰੁ—ਪੱਖ, ਸਹਾਇਤਾ । ਮੇਟਿ—ਮਿਟਾ ਕੇ । ਸੁਖਾਇਓ—ਸੁਖ ਦਿੱਤਾ ਹੈ । ਦਾਸ—ਹੇ ਸੇਵਕ ਜਨੋ ! ਬਿਸ੍ਵਾਸੁ—ਸਰਧਾ । ਮਨਿ—ਮਨ ਵਿਚ ।੨।

**ਅਰਥ**:— ਹੇ ਭਾਈ ! (ਪਰਮਾਤਮਾ) ਭਗਤੀ ਨਾਲ ਪਿਆਰ ਕਰਨ ਵਾਲਾ (ਹੈ—ਇਹ) ਪਰਮਾਤਮਾ ਦਾ ਮੁੱਢ-ਕਦੀਮਾਂ ਦਾ ਸੁਭਾਉ ਹੈ । (ਭਗਤੀ ਕਰਨ ਵਾਲਿਆਂ ਦੀ) ਨਿੰਦਾ ਕਰਨ ਵਾਲਿਆਂ ਨੂੰ ਆਤਮਕ ਤੌਰ ਤੇ ਨੀਵਾਂ ਰੱਖ ਕੇ (ਉਹਨਾਂ ਦੇ) ਪੈਰਾਂ ਹੇਠ ਰੱਖਦਾ ਹੈ (ਇਸ ਤਰ੍ਹਾਂ ਪਰਮਾਤਮਾ ਜਗਤ ਵਿਚ) ਆਪਣੀ ਸੋਭਾ ਖਿਲਾਰਦਾ ਹੈ ।੧।ਰਹਾਉ।

ਹੇ ਭਾਈ ! ਸਾਰੇ ਜਗਤ ਵਿਚ (ਪਰਮਾਤਮਾ ਆਪਣੇ ਦਾਸਾਂ ਦੀ) ਸੋਭਾ ਬਣਾਂਦਾ ਹੈ, (ਸਭ) ਜੀਵਾਂ ਦੇ ਦਿਲ ਵਿਚ (ਆਪਣੇ ਸੇਵਕਾਂ ਵਾਸਤੇ) ਆਦਰ-ਸਤਕਾਰ ਪੈਦਾ ਕਰਦਾ ਹੈ । ਪ੍ਰਭੂ ਆਪਣੇ ਸੇਵਕ ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ, ਉਸ ਨੂੰ ਤੱਤੀ ਵਾ ਨਹੀਂ ਲੱਗਣ ਦੇਂਦਾ (ਰਤਾ ਭੀ ਔਖਿਆਈ ਨਹੀਂ ਹੋਣ ਦੇਂਦਾ) ।੧।

ਹੇ ਭਾਈ ! ਮੇਰੇ ਮਾਲਕ ਪ੍ਰਭੂ ਨੇ (ਆਪਣੇ ਸੇਵਕ ਦੀ ਸਦਾ) ਸਹਾਇਤਾ ਕੀਤੀ ਹੈ (ਸੇਵਕ ਦੇ ਅੰਦਰੋਂ) ਭਟਕਣਾ ਤੇ ਡਰ ਮਿਟਾ ਕੇ (ਉਸ ਨੂੰ) ਆਤਮਕ ਆਨੰਦ ਬਖ਼ਸ਼ਦਾ ਹੈ । ਹੇ ਨਾਨਕ ! (ਆਖ—) ਹੇ ਪ੍ਰਭੂ ਦੇ ਸੇਵਕ ! ਤੇਰੇ ਮਨ ਵਿਚ (ਪ੍ਰਭੂ ਵਾਸਤੇ) ਸਰਧਾ ਬਣ ਚੁਕੀ ਹੈ, ਤੂੰ ਬੇਸ਼ੱਕ ਆਤਮਕ ਆਨੰਦ ਮਾਣਦਾ ਰਹੁ (ਭਾਵ, ਜਿਸ ਦੇ ਅੰਦਰ ਪਰਮਾਤਮਾ ਵਾਸਤੇ ਸਰਧਾ-ਪਿਆਰ ਹੈ, ਉਹ ਜ਼ਰੂਰ ਆਨੰਦ ਮਾਣਦਾ ਹੈ) ।੨।੧੪।੧੮।

**ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਗੁਰਮੁਖਿ ਦੀਸੈ ਬ੍ਰਹਮ ਪਸਾਰੁ ॥ ਗੁਰਮੁਖਿ ਤ੍ਰੈ ਗੁਣੀਆਂ ਬਿਸਥਾਰੁ ॥ ਗੁਰਮੁਖਿ ਨਾਦ ਬੇਦ ਬੀਚਾਰੁ ॥ ਬਿਨੁ ਗੁਰ ਪੂਰੇ ਘੋਰ ਅੰਧਾਰੁ ॥੧॥ ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ ॥ ਗੁਰ ਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ ॥੧॥ ਰਹਾਉ ॥ ਗੁਰ ਕੇ ਚਰਣ ਵਿਟਹੁ ਬਲਿ ਜਾਉ ॥ ਗੁਰ ਕੇ ਗੁਣ ਅਨਦਿਨੁ ਨਿਤ ਗਾਉ ॥ ਗੁਰ ਕੀ ਧੂੜਿ ਕਰਉ ਇਸਨਾਨੁ ॥ ਸਾਚੀ ਦਰਗਹ ਪਾਈਐ ਮਾਨੁ ॥੨॥ ਗੁਰੁ ਬੋਹਿਥੁ ਭਵਜਲ ਤਾਰਣਹਾਰੁ ॥ ਗੁਰਿ ਭੇਟਿਐ ਨ ਹੋਇ ਜੋਨਿ ਅਉਤਾਰੁ ॥ ਗੁਰ ਕੀ ਸੇਵਾ ਸੋ ਜਨੁ ਪਾਏ ॥ ਜਾ ਕਉ ਕਰਮਿ ਲਿਖਿਆ ਧੁਰਿ ਆਏ ॥੩॥ ਗੁਰੁ ਮੇਰੀ ਜੀਵਨਿ ਗੁਰੁ ਆਧਾਰੁ ॥ ਗੁਰੁ ਮੇਰੀ ਵਰਤਣਿ ਗੁਰੁ ਪਰਵਾਰੁ ॥ ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ ॥ ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ ॥੪॥੧॥੧੯॥ (ਪੰਨਾ ੧੨੭੦)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ । ਦੀਸੈ—ਦਿੱਸਦਾ ਹੈ । ਪਸਾਰੁ—ਖਿਲਾਰਾ । ਤ੍ਰੈ ਗੁਣੀਆਂ ਬਿਸਥਾਰੁ—ਤਿੰਨਾਂ ਗੁਣਾਂ ਦਾ ਖਿਲਾਰਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣਾ (ਹੀ) । ਨਾਦ ਬੇਦ ਬੀਚਾਰੁ—ਨਾਦ ਦਾ ਅਤੇ ਵੇਦ ਦਾ ਵੀਚਾਰ ਹੈ । ਘੋਰ ਅੰਧਾਰੁ—(ਆਤਮਕ ਜੀਵਨ ਵਲੋਂ) ਘੁੱਪ ਹਨੇਰਾ ।੧।

ਮਨ—ਹੇ ਮਨ ! ਕਰਤ—ਕਰਦਿਆਂ, ਚੇਤੇ ਰੱਖਦਿਆਂ । ਪਾਈਐ—ਪ੍ਰਾਪਤ ਕਰੀਦਾ ਹੈ । ਗੁਰ ਉਪਦੇਸਿ—ਗੁਰੂ ਦੇ ਉਪਦੇਸ ਦੀ ਰਾਹੀਂ । ਹਿਰਦੈ—ਹਿਰਦੇ ਵਿਚ । ਸਾਸਿ—(ਹਰੇਕ) ਸਾਹ ਦੇ ਨਾਲ । ਗਿਰਾਸਿ—(ਹਰੇਕ) ਗਿਰਾਹੀ ਦੇ ਨਾਲ । ਧਿਆਈਐ—ਧਿਆਉਣਾ ਚਾਹੀਦਾ ਹੈ ।੧।ਰਹਾਉ।

ਵਿਟਹੁ—ਤੋਂ । ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ । ਅਨਦਿਨੁ—(ਅਨੁਦਿਨਜ਼) ਹਰ ਰੋਜ਼, ਹਰ ਵੇਲੇ । ਗਾਉ—ਗਾਉਂ, ਮੈਂ ਗਾਂਦਾ ਹਾਂ । ਕਰਉ—ਕਰਉਂ, ਮੈਂ ਕਰਦਾ ਹਾਂ । ਸਾਚੀ—ਸਦਾ ਕਾਇਮ ਰਹਿਣ ਵਾਲੀ । ਮਾਨੁ—ਆਦਰ ।੨।

ਬੋਹਿਥੁ—ਜਹਾਜ਼ । ਭਵਜਲ—ਸੰਸਾਰ-ਸਮੁੰਦਰ । ਤਾਰਣਹਾਰੁ—ਪਾਰ ਲੰਘਾ ਸਕਣ ਵਾਲਾ । ਗੁਰਿ ਭੇਟਿਐ—ਜੇ ਗੁਰੂ ਮਿਲ ਪਏ । ਅਉਤਾਰੁ—ਜਨਮ । ਕਰਮਿ—ਬਖ਼ਸ਼ਸ਼ ਦੀ ਰਾਹੀਂ । ਧੁਰਿ—ਧੁਰ ਦਰਗਾਹ ਤੋਂ ।੩।

ਜੀਵਨਿ—ਜ਼ਿੰਦਗੀ । ਆਧਾਰੁ—ਆਸਰਾ । ਵਰਤਣਿ—ਹਥ-ਠੋਕਾ, ਹਰ ਵੇਲੇ ਦਾ ਸਹਾਰਾ । ਖਸਮੁ—ਮਾਲਕ । ਜਾ ਕੀ—ਜਿਸ ਦੀ । ਕੀਮ—ਕੀਮਤ ।੪।

**ਅਰਥ**:— ਹੇ ਮੇਰੇ ਮਨ ! ਗੁਰੂ ਨੂੰ ਹਰ ਵੇਲੇ ਯਾਦ ਕਰਦਿਆਂ ਸਦਾ ਆਤਮਕ ਆਨੰਦ ਮਾਣ ਸਕੀਦਾ ਹੈ । ਗੁਰੂ ਦੇ ਉਪਦੇਸ ਨਾਲ ਪਰਮਾਤਮਾ ਹਿਰਦੇ ਵਿਚ ਆ ਵੱਸਦਾ ਹੈ । ਹੇ ਮਨ ! (ਗੁਰੂ ਦੀ ਸਰਨ ਪੈ ਕੇ) ਹਰੇਕ ਸਾਹ ਦੇ ਨਾਲ ਹਰੇਕ ਗਿਰਾਹੀ ਦੇ ਨਾਲ ਆਪਣੇ ਮਾਲਕ-ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸਰਨ ਪਿਆਂ (ਇਹ ਸਾਰਾ ਜਗਤ) ਪਰਮਾਤਮਾ ਦਾ ਖਿਲਾਰਾ ਦਿੱਸਦਾ ਹੈ, ਗੁਰੂ ਦੀ ਸਰਨ ਪਿਆਂ (ਇਹ ਭੀ ਦਿੱਸ ਪੈਂਦਾ ਹੈ ਕਿ ਇਹ) ਮਾਇਆ ਦੇ ਤਿੰਨਾਂ ਗੁਣਾਂ ਦਾ ਖਿਲਾਰਾ ਹੈ । ਹੇ ਭਾਈ ! ਗੁਰੂ ਦੀ ਸਰਨ ਪੈਣਾ ਹੀ (ਜੋਗੀਆਂ ਦੇ) ਨਾਦ ਦਾ (ਅਤੇ ਪੰਡਿਤਾਂ ਦੇ) ਵੇਦ ਦਾ ਵਿਚਾਰ ਹੈ । ਪੂਰੇ ਗੁਰੂ ਦੀ ਸਰਨ ਤੋਂ ਬਿਨਾ (ਆਤਮਕ ਜੀਵਨ ਵਲੋਂ) ਘੁੱਪ ਹਨੇਰਾ (ਬਣਿਆ ਰਹਿੰਦਾ) ਹੈ ।੧।

ਹੇ ਭਾਈ ! ਮੈਂ ਗੁਰੂ ਦੇ ਚਰਨਾਂ ਤੋਂ ਕੁਰਬਾਨ ਜਾਂਦਾ ਹਾਂ, ਮੈਂ ਹਰ ਵੇਲੇ ਸਦਾ ਗੁਰੂ ਦੇ ਗੁਣ ਗਾਂਦਾ ਹਾਂ, ਮੈਂ ਗੁਰੂ ਦੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਕਰਦਾ ਹਾਂ । ਹੇ ਭਾਈ ! (ਗੁਰੂ ਦੀ ਮਿਹਰ ਨਾਲ ਹੀ) ਸਦਾ ਕਾਇਮ ਰਹਿਣ ਵਾਲੀ ਦਰਗਾਹ ਵਿਚ ਆਦਰ ਹਾਸਲ ਕਰੀਦਾ ਹੈ ।੨।

ਹੇ ਭਾਈ ! ਗੁਰੂ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਸਕਣ ਵਾਲਾ ਜਹਾਜ਼ ਹੈ । ਜੇ ਗੁਰੂ ਮਿਲ ਪਏ ਤਾਂ ਫਿਰ ਜੂਨਾਂ ਵਿਚ ਜਨਮ ਨਹੀਂ ਹੁੰਦਾ । ਪਰ ਉਹ ਮਨੁੱਖ (ਹੀ) ਗੁਰੂ ਦੀ ਸੇਵਾ (ਦਾ ਅਵਸਰ) ਪ੍ਰਾਪਤ ਕਰਦਾ ਹੈ, ਜਿਸ ਦੇ ਮੱਥੇ ਉੱਤੇ ਧੁਰ ਦਰਗਾਹ ਤੋਂ (ਪ੍ਰਭੂ ਦੀ) ਮਿਹਰ ਨਾਲ (ਇਹ ਲੇਖ) ਲਿਖਿਆ ਹੁੰਦਾ ਹੈ ।੩।

ਹੇ ਭਾਈ ! ਗੁਰੂ (ਹੀ) ਮੇਰੀ ਜ਼ਿੰਦਗੀ ਹੈ, ਗੁਰੂ ਮੇਰਾ ਆਸਰਾ ਹੈ, ਗੁਰੂ ਹੀ ਮੇਰਾ ਹਰ ਵੇਲੇ ਦਾ ਸਹਾਰਾ ਹੈ, ਗੁਰੂ ਹੀ (ਮੇਰੇ ਮਨ ਨੂੰ ਢਾਰਸ ਦੇਣ ਵਾਲਾ) ਮੇਰਾ ਪਰਵਾਰ ਹੈ, ਗੁਰੂ ਮੇਰਾ ਰਾਖਾ ਹੈ, ਮੈਂ ਸਦਾ ਗੁਰੂ ਦੀ ਸਰਨ ਪਿਆ ਰਹਿੰਦਾ ਹਾਂ । ਹੇ ਨਾਨਕ ! (ਆਖ—ਹੇ ਭਾਈ !) ਗੁਰੂ ਪਰਮਾਤਮਾ (ਦਾ ਰੂਪ) ਹੈ, ਜਿਸ ਦਾ ਮੁੱਲ ਨਹੀਂ ਪੈ ਸਕਦਾ ।੪।੧।੧੯।

**ਮਲਾਰ ਮਹਲਾ ੫ ॥ ਗੁਰ ਕੇ ਚਰਨ ਹਿਰਦੈ ਵਸਾਏ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਏ ॥ ਅਪਨੇ ਸੇਵਕ ਕਉ ਲਏ ਪ੍ਰਭੁ ਲਾਇ ॥ ਤਾ ਕੀ ਕੀਮਤਿ ਕਹੀ ਨ ਜਾਇ ॥੧॥ ਕਰਿ ਕਿਰਪਾ ਪੂਰਨ ਸੁਖਦਾਤੇ ॥ ਤੁਮ੍ਰੀ ਕ੍ਰਿਪਾ ਤੇ ਤੂੰ ਚਿਤਿ ਆਵਹਿ ਆਠ ਪਹਰ ਤੇਰੈ ਰੰਗਿ ਰਾਤੇ ॥੧॥ ਰਹਾਉ ॥ ਗਾਵਣੁ ਸੁਨਣੁ ਸਭੁ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਾਚਿ ਸਮਾਣਾ ॥ ਜਪਿ ਜਪਿ ਜੀਵਹਿ ਤੇਰਾ ਨਾਂਉ ॥ ਤੁਝ ਬਿਨੁ ਦੂਜਾ ਨਾਹੀ ਥਾਉ ॥੨॥ ਦੁਖ ਸੁਖ ਕਰਤੇ ਹੁਕਮੁ ਰਜਾਇ ॥ ਭਾਣੈ ਬਖਸ ਭਾਣੈ ਦੇਇ ਸਜਾਇ ॥ ਦੁਹਾਂ ਸਿਰਿਆਂ ਕਾ ਕਰਤਾ ਆਪਿ ॥ ਕੁਰਬਾਣੁ ਜਾਂਈ ਤੇਰੇ ਪਰਤਾਪ ॥੩॥ ਤੇਰੀ ਕੀਮਤਿ ਤੂਹੈ ਜਾਣਹਿ ॥ ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ ॥ ਸੇਈ ਭਗਤ ਜੋ ਤੁਧੁ ਭਾਣੇ ॥ ਨਾਨਕ ਤਿਨ ਕੈ ਸਦ ਕੁਰਬਾਣੇ ॥੪॥੨॥੨੦॥ (ਪੰਨਾ ੧੨੭੦)**

**ਪਦ ਅਰਥ**:— ਹਿਰਦੈ—ਹਿਰਦੇ ਵਿਚ । ਵਸਾਏ—ਵਸਾਂਦਾ ਹੈ । ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਕਉ—ਨੂੰ । ਲਾਇ ਲਏ—(ਚਰਨਾਂ ਵਿਚ) ਜੋੜੀ ਰੱਖਦਾ ਹੈ । ਤਾ ਕੀ—ਉਸ (ਪ੍ਰਭੂ) ਦੀ ।੧।

ਕਰਿ ਕਿਰਪਾ—ਮਿਹਰ ਕਰ । ਪੂਰਨ—ਹੇ ਸਰਬ-ਵਿਆਪਕ ! ਸੁਖਦਾਤੇ—ਹੇ ਸੁਖ ਦੇਣ ਵਾਲੇ ! ਤੇ—ਤੋਂ, ਦੀ ਰਾਹੀਂ । ਚਿਤਿ—ਚਿੱਤ ਵਿਚ । ਤੇਰੈ ਰੰਗਿ—ਤੇਰੇ (ਪ੍ਰੇਮ-) ਰੰਗ ਵਿਚ । ਰਾਤੇ—ਰੰਗੇ ਰਹਿੰਦੇ ਹਨ ।੧।ਰਹਾਉ।

ਭਾਣਾ—ਰਜ਼ਾ, ਹੁਕਮ । ਸਾਚਿ—ਸਦਾ-ਥਿਰ ਹਰਿ-ਨਾਮ ਵਿਚ । ਜਪਿ—ਜਪ ਕੇ । ਜੀਵਹਿ—ਆਤਮਕ ਜੀਵਨ ਹਾਸਲ ਕਰਦੇ ਹਨ । ਥਾਉ—ਥਾਂ, ਆਸਰਾ ।੨।

ਕਰਤੇ ਹੁਕਮੁ—ਕਰਤਾਰ ਦਾ ਹੁਕਮ । ਕਰਤੇ ਰਜਾਇ—ਕਰਤਾਰ ਦੀ ਰਜ਼ਾ । ਭਾਣੈ—ਰਜ਼ਾ ਵਿਚ । ਬਖਸ—ਬਖ਼ਸ਼ਸ਼ । ਦੇਇ—ਦੇਂਦਾ ਹੈ । ਦੁਹਾਂ ਸਿਰਿਆਂ ਕਾ—(ਬਖ਼ਸ਼ਸ਼ ਅਤੇ ਸਜ਼ਾ—ਇਹਨਾਂ) ਦੋਹਾਂ ਪਾਸਿਆਂ ਦਾ । ਜਾਂਈ—ਮੈਂ ਜਾਂਦਾ ਹਾਂ ।੩।

ਤੂ ਹੈ—ਤੂੰ ਹੀ । ਬੂਝਹਿ—ਸਮਝਦਾ ਹੈਂ । ਸੁਣਿ—ਸੁਣ ਕੇ । ਸੇਈ—ਉਹ (ਮਨੁੱਖ) ਹੀ (ਬਹੁ-ਵਚਨ) । ਤੁਧੁ—ਤੈਨੂੰ । ਭਾਣੇ—ਚੰਗੇ ਲੱਗਦੇ ਹਨ । ਤਿਨ ਕੈ—ਉਹਨਾਂ ਤੋਂ । ਸਦ—ਸਦਾ ।੪।

**ਅਰਥ**:— ਹੇ ਸਰਬ-ਵਿਆਪਕ ! ਹੇ ਸੁਖ ਦੇਣ ਵਾਲੇ ਪ੍ਰਭੂ ! ਮਿਹਰ ਕਰ (ਮੇਰੇ ਚਿੱਤ ਵਿਚ ਆ ਵੱਸ), ਤੂੰ ਆਪਣੀ ਮਿਹਰ ਨਾਲ ਹੀ (ਜੀਵਾਂ ਦੇ) ਚਿੱਤ ਵਿਚ ਆਉਂਦਾ ਹੈਂ, (ਜਿਨ੍ਹਾਂ ਦੇ ਚਿੱਤ ਵਿਚ ਤੂੰ ਆ ਵੱਸਦਾ ਹੈਂ, ਉਹ) ਅੱਠੇ ਪਹਰ ਤੇਰੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ ।੧।ਰਹਾਉ।

ਹੇ ਭਾਈ ! (ਪ੍ਰਭੂ ਦਾ ਸੇਵਕ) ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ (ਇਹ ਭੀ ਪ੍ਰਭੂ ਦੀ ਆਪਣੀ ਹੀ ਮਿਹਰ ਹੁੰਦੀ ਹੈ) ਪ੍ਰਭੂ ਨੇ ਆਪ (ਹੀ) ਮਿਹਰ ਕਰ ਕੇ (ਉਸ ਨੂੰ ਗੁਰੂ ਚਰਨਾਂ ਵਿਚ) ਜੋੜਿਆ ਹੁੰਦਾ ਹੈ । ਹੇ ਭਾਈ ! ਪ੍ਰਭੂ ਆਪਣੇ ਸੇਵਕ ਨੂੰ (ਚਰਨਾਂ ਵਿਚ) ਜੋੜੀ ਰੱਖਦਾ ਹੈ, ਉਸ (ਮਾਲਕ ਦਾ) ਵਡੱਪਣ ਬਿਆਨ ਨਹੀਂ ਕੀਤਾ ਜਾ ਸਕਦਾ ।੧।

ਹੇ ਪ੍ਰਭੂ ! ਜਦੋਂ ਤੇਰੀ ਰਜ਼ਾ ਹੁੰਦੀ ਹੈ ਤਦੋਂ ਹੀ ਤੇਰੀ ਸਿਫ਼ਤਿ-ਸਾਲਾਹ ਗਾਈ ਜਾ ਸਕਦੀ ਹੈ ਤੇਰਾ ਨਾਮ ਸੁਣਿਆ ਜਾ ਸਕਦਾ ਹੈ । (ਜਿਹੜਾ ਮਨੁੱਖ ਤੇਰੇ) ਹੁਕਮ ਨੂੰ ਸਮਝਦਾ ਹੈ, ਉਹ (ਤੇਰੇ) ਸਦਾ-ਥਿਰ ਨਾਮ ਵਿਚ ਲੀਨ ਰਹਿੰਦਾ ਹੈ । ਹੇ ਪ੍ਰਭੂ ! (ਤੇਰੇ ਸੇਵਕ) ਤੇਰਾ ਨਾਮ ਜਪ ਜਪ ਕੇ ਆਤਮਕ ਜੀਵਨ ਹਾਸਲ ਕਰਦੇ ਹਨ, ਉਹਨਾਂ ਨੂੰ ਤੈਥੋਂ ਬਿਨਾ ਹੋਰ ਕੋਈ ਸਹਾਰਾ ਨਹੀਂ ਹੁੰਦਾ ।੨।

ਹੇ ਭਾਈ ! ਇਹ ਕਰਤਾਰ ਦਾ ਹੁਕਮ ਹੈ ਕਰਤਾਰ ਦੀ ਰਜ਼ਾ ਹੈ (ਕਦੇ) ਦੁੱਖ (ਕਦੇ) ਸੁਖ (ਦੇਂਦਾ ਹੈ) । ਆਪਣੀ ਰਜ਼ਾ ਵਿਚ (ਕਿਸੇ ਉੱਤੇ) ਬਖ਼ਸ਼ਸ਼ (ਕਰਦਾ ਹੈ, ਕਿਸੇ ਨੂੰ) ਸਜ਼ਾ ਦੇਂਦਾ ਹੈ । (ਬਖ਼ਸ਼ਸ਼ ਅਤੇ ਸਜ਼ਾ—ਇਹਨਾਂ) ਦੋਹਾਂ ਪਾਸਿਆਂ ਦਾ ਕਰਤਾਰ ਆਪ ਹੀ ਮਾਲਕ ਹੈ । ਹੇ ਪ੍ਰਭੂ ! ਤੇਰੇ (ਇਤਨੇ ਵੱਡੇ) ਪਰਤਾਪ ਤੋਂ ਮੈਂ ਸਦਕੇ ਜਾਂਦਾ ਹਾਂ ।੩।

ਹੇ ਪ੍ਰਭੂ ! (ਤੂੰ ਕਿਤਨਾ ਵੱਡਾ ਹੈਂ—ਆਪਣੀ ਇਹ) ਕੀਮਤ ਤੂੰ ਆਪ ਹੀ ਜਾਣਦਾ ਹੈਂ । ਤੂੰ ਆਪ ਹੀ (ਆਪਣੀ ਰਜ਼ਾ ਨੂੰ) ਸਮਝਦਾ ਹੈਂ, (ਆਪਣੇ ਹੁਕਮ ਨੂੰ) ਸੁਣ ਕੇ ਤੂੰ ਆਪ ਹੀ (ਉਸ ਦੀ) ਵਿਆਖਿਆ ਕਰਦਾ ਹੈਂ । ਹੇ ਪ੍ਰਭੂ ! ਉਹੀ ਮਨੁੱਖ ਤੇਰੇ (ਅਸਲ) ਭਗਤ ਹਨ ਜਿਹੜੇ ਤੈਨੂੰ ਚੰਗੇ ਲੱਗਦੇ ਹਨ । ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਉਹਨਾਂ ਤੋਂ ਸਦਾ ਸਦਕੇ ਜਾਂਦਾ ਹਾਂ ।੪।੨।੨੦।

**ਮਲਾਰ ਮਹਲਾ ੫ ॥ ਪਰਮੇਸਰੁ ਹੋਆ ਦਇਆਲੁ ॥ ਮੇਘੁ ਵਰਸੈ ਅੰਮ੍ਰਿਤ ਧਾਰ ॥ ਸਗਲੇ ਜੀਅ ਜੰਤ ਤ੍ਰਿਪਤਾਸੇ ॥ ਕਾਰਜ ਆਏ ਪੂਰੇ ਰਾਸੇ ॥੧॥ ਸਦਾ ਸਦਾ ਮਨ ਨਾਮੁ ਸਮ੍ਹਾਲਿ ॥ ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥੧॥ ਰਹਾਉ ॥ ਦੁਖੁ ਭੰਨਾ ਭੈ ਭੰਜਨਹਾਰ ॥ ਆਪਣਿਆ ਜੀਆ ਕੀ ਕੀਤੀ ਸਾਰ ॥ ਰਾਖਨਹਾਰ ਸਦਾ ਮਿਹਰਵਾਨ ॥ ਸਦਾ ਸਦਾ ਜਾਈਐ ਕੁਰਬਾਨ ॥੨॥ ਕਾਲੁ ਗਵਾਇਆ ਕਰਤੈ ਆਪਿ ॥ ਸਦਾ ਸਦਾ ਮਨ ਤਿਸ ਨੋ ਜਾਪਿ ॥ ਦ੍ਰਿਸਟਿ ਧਾਰਿ ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ ਭਗਵੰਤ ॥੩॥ ਏਕੋ ਕਰਤਾ ਆਪੇ ਆਪ ॥ ਹਰਿ ਕੇ ਭਗਤ ਜਾਣਹਿ ਪਰਤਾਪ ॥ ਨਾਵੈ ਕੀ ਪੈਜ ਰਖਦਾ ਆਇਆ ॥ ਨਾਨਕੁ ਬੋਲੈ ਤਿਸ ਕਾ ਬੋਲਾਇਆ ॥੪॥੩॥੨੧॥ (ਪੰਨਾ ੧੨੭੧)**

**ਪਦ ਅਰਥ**:— ਪਰਮੇਸਰੁ—ਪਰਮ-ਈਸਰੁ, ਸਭ ਤੋਂ ਵੱਡਾ ਮਾਲਕ-ਪ੍ਰਭੂ । ਦਇਆਲੁ—ਦਇਆਵਾਨ । ਮੇਘੁ—ਬੱਦਲ, ਨਾਮ-ਜਲ ਨਾਲ ਭਰਪੂਰ ਗੁਰ-ਉਪਦੇਸ਼ । ਵਰਸੈ—ਵਰਖਾ ਕਰਦਾ ਹੈ । ਅੰਮ੍ਰਿਤ—ਆਤਮਕ

ਜੀਵਨ ਦੇਣ ਵਾਲਾ ਨਾਮ-ਜਲ । ਤ੍ਰਿਪਤਾਸੇ—ਰੱਜ ਜਾਂਦੇ ਹਨ । ਆਏ ਰਾਸੇ—ਰਾਸਿ ਆਏ, ਸਿਰੇ ਚੜ੍ਹ ਜਾਂਦੇ ਹਨ ।੧।

ਮਨ—ਹੇ ਮਨ ! ਸਮ੍ਹਾਲਿ—ਸੰਭਾਲ, ਯਾਦ ਕਰਦਾ ਰਹੁ । ਸੇਵਾ—ਸਰਨ । ਐਥੈ ਓਥੈ—ਇਸ ਲੋਕ ਅਤੇ ਪਰਲੋਕ ਵਿਚ ।੧।ਰਹਾਉ।

ਭੰਨਾ—ਭੰਨ ਦਿੱਤਾ, ਦੂਰ ਕਰ ਦਿੱਤਾ । ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ) ਸਾਰੇ ਡਰ । ਸਾਰ—ਸੰਭਾਲ । ਰਾਖਣਹਾਰ—ਰੱਖਿਆ ਕਰ ਸਕਣ ਵਾਲਾ । ਜਾਈਐ—ਜਾਣਾ ਚਾਹੀਦਾ ਹੈ ।੨।

ਕਾਲੁ—ਮੌਤ, ਮੌਤ ਦਾ ਡਰ, ਆਤਮਕ ਮੌਤ । ਕਰਤੈ—ਕਰਤਾਰ ਨੇ । ਮਨ—ਹੇ ਮਨ ! ਤਿਸ ਨੋ—(ਸੰਬੰਧਕ 'ਨੋ' ਦੇ ਕਾਰਨ 'ਲਫ਼ਜ਼' ਤਿਸੁ ਦਾ ੁ ਉੱਡ ਗਿਆ ਹੈ) । ਜਪਿ—ਜਪਿਆ ਕਰ । ਦ੍ਰਿਸਟਿ—ਮਿਹਰ ਦੀ ਨਿਗਾਹ । ਧਾਰਿ—ਧਾਰ ਕੇ, ਕਰ ਕੇ । ਸਭਿ—ਸਾਰੇ । ਨਿਤ—ਸਦਾ ।੩।

ਆਪੇ—ਆਪ ਹੀ । ਜਾਣਹਿ—ਜਾਣਦੇ ਹਨ (ਬਹੁ-ਵਚਨ) । ਨਾਵੈ ਕੀ ਪੈਜ—ਨਾਮ ਦੀ ਲਾਜ । ਨਾਨਕੁ—(ਕਰਤਾ ਕਾਰਕ, ਇਕ-ਵਚਨ) । ਨਾਨਕੁ ਬੋਲੈ—ਨਾਨਕ ਬੋਲਦਾ ਹੈ । ਤਿਸ ਕਾ—(ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) ।੪।

**ਅਰਥ**:— ਹੇ (ਮੇਰੇ) ਮਨ ! ਸਦਾ ਹੀ ਪਰਮਾਤਮਾ ਦਾ ਨਾਮ ਯਾਦ ਕਰਦਾ ਰਹੁ (ਇਹ ਨਾਮ) ਪੂਰੇ ਗੁਰੂ ਦੀ ਸਰਨ ਪਿਆਂ ਮਿਲਦਾ ਹੈ, ਅਤੇ ਇਸ ਲੋਕ ਤੇ ਪਰਲੋਕ ਵਿਚ (ਜੀਵ ਦੇ ਨਾਲ) ਸਾਥ ਦੇਂਦਾ ਹੈ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਉੱਤੇ) ਪਰਮਾਤਮਾ ਦਇਆਵਾਨ ਹੁੰਦਾ ਹੈ (ਉਸ ਦੇ ਹਿਰਦੇ ਵਿਚ ਗੁਰੂ ਦਾ ਉਪਦੇਸ਼-) ਬੱਦਲ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀਆਂ ਧਾਰਾਂ ਦੀ ਵਰਖਾ ਕਰਦਾ ਹੈ । (ਜਿਨ੍ਹਾਂ ਉੱਤੇ ਇਹ ਵਰਖਾ ਹੁੰਦੀ ਹੈ, ਉਹ) ਸਾਰੇ ਜੀਵ (ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ । ਉਹਨਾਂ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ ।੧।

ਹੇ ਭਾਈ ! ਰੱਖਿਆ ਕਰਨ ਦੀ ਸਮਰਥਾ ਵਾਲਾ ਪਰਮਾਤਮਾ (ਜੀਵਾਂ ਉੱਤੇ) ਸਦਾ ਦਇਆਵਾਨ ਰਹਿੰਦਾ ਹੈ, ਉਸ ਦੇ (ਚਰਨਾਂ) ਤੋਂ ਸਦਾ ਸਦਕੇ ਜਾਣਾ ਚਾਹੀਦਾ ਹੈ । (ਜੀਵਾਂ ਦੇ) ਸਾਰੇ ਡਰ ਨਾਸ ਕਰ ਸਕਣ ਵਾਲੇ ਉਸ ਪ੍ਰਭੂ ਨੇ ਆਪਣੇ ਪੈਦਾ ਕੀਤੇ ਜੀਵਾਂ ਦੀ ਸਦਾ ਸੰਭਾਲ ਕੀਤੀ ਹੈ, ਤੇ (ਜੀਵਾਂ ਦਾ) ਹਰੇਕ ਦੁੱਖ ਦੂਰ ਕੀਤਾ ਹੈ ।੨।

ਹੇ ਮਨ ! ਸਦਾ ਹੀ ਸਦਾ ਹੀ ਉਸ ਪਰਮਾਤਮਾ ਦਾ ਨਾਮ ਜਪਿਆ ਕਰ, (ਜਿਸ ਨੇ ਭੀ ਨਾਮ ਜਪਿਆ ਹੈ) ਕਰਤਾਰ ਨੇ (ਉਸ ਦੇ ਸਿਰ ਤੋਂ ਆਤਮਕ) ਮੌਤ ਦੂਰ ਕਰ ਦਿੱਤੀ । ਹੇ ਭਾਈ ! ਭਗਵਾਨ ਦੇ ਗੁਣ ਸਦਾ ਹੀ ਗਾਂਦੇ ਰਹੋ । (ਉਸ ਭਗਵਾਨ ਨੇ) ਮਿਹਰ ਦੀ ਨਿਗਾਹ ਕਰ ਕੇ ਸਾਰੇ ਜੀਵਾਂ ਦੀ (ਸਦਾ) ਰੱਖਿਆ ਕੀਤੀ ਹੈ ।੩।

ਹੇ ਭਾਈ ! ਕਰਤਾਰ ਆਪ ਹੀ ਆਪ (ਹਰ ਥਾਂ ਮੌਜੂਦ) ਹੈ ਉਸਦੇ ਭਗਤ ਉਸ ਦਾ ਤੇਜ-ਪਰਤਾਪ ਜਾਣਦੇ ਹਨ । (ਉਹ ਸਰਨ-ਜੋਗ ਹੈ, ਸਰਨ ਪਿਆਂ ਦੀ ਬਾਂਹ ਫੜਦਾ ਹੈ, ਆਪਣੇ ਇਸ) ਨਾਮ ਦੀ ਲਾਜ ਉਹ (ਸਦਾ ਹੀ) ਰੱਖਦਾ ਆ ਰਿਹਾ ਹੈ । ਉਸ ਦਾ ਦਾਸ ਨਾਨਕ ਉਸ (ਕਰਤਾਰ) ਦਾ ਪਰੇਰਿਆ ਹੋਇਆ ਹੀ (ਉਸਦੀ ਸਿਫ਼ਤਿ-ਸਾਲਾਹ ਦਾ ਬੋਲ) ਬੋਲਦਾ ਹੈ ।੪।੩।੨੧।

**ਮਲਾਰ ਮਹਲਾ ੫ ॥ ਗੁਰ ਸਰਣਾਈ ਸਗਲ ਨਿਧਾਨ ॥ ਸਾਚੀ ਦਰਗਹਿ ਪਾਈਐ ਮਾਨੁ ॥ ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ ॥ ਸਾਧ ਸੰਗਿ ਸਦ ਹਰਿ ਗੁਣ ਗਾਇ ॥੧॥ ਮਨ ਮੇਰੇ ਗੁਰੁ ਪੂਰਾ ਸਾਲਾਹਿ ॥ ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ ॥੧॥ ਰਹਾਉ ॥ ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥ ਜਨਮ ਮਰਣ ਦੂਖ ਤੇ ਰਾਖੈ ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ ॥੨॥ ਗੁਰ ਕੀ ਮਹਿਮਾ ਕਥਨੁ ਨ ਜਾਇ ॥ ਗੁਰੁ ਪਰਮੇਸਰੁ ਸਾਚੈ ਨਾਇ ॥ ਸਚੁ ਸੰਜਮੁ ਕਰਣੀ ਸਭੁ ਸਾਚੀ ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ ॥੩॥ ਗੁਰੁ ਪੂਰਾ ਪਾਈਐ ਵਡ ਭਾਗਿ ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ ॥ ਕਰਿ ਕਿਰਪਾ ਗੁਰ ਚਰਣ ਨਿਵਾਸਿ ॥ ਨਾਨਕ ਕੀ ਪ੍ਰਭ ਸਚੁ ਅਰਦਾਸਿ ॥੪॥੪॥੨੨॥ (ਪੰਨਾ ੧੨੭੧)**

**ਪਦ ਅਰਥ**:— ਨਿਧਾਨ—ਖ਼ਜ਼ਾਨੇ (ਬਹੁ-ਵਚਨ । ਨਿਧਾਨੁ—ਖ਼ਜ਼ਾਨਾ) । ਸਾਚੀ—ਸਦਾ ਕਾਇਮ ਰਹਿਣ ਵਾਲੀ । ਮਾਨੁ—ਆਦਰ । ਜਾਇ—ਦੂਰ ਹੋ ਜਾਂਦਾ ਹੈ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਗਾਇ—ਗਾਇਆ ਕਰ ।੧।

ਮਨ—ਹੇ ਮਨ ! ਸਾਲਾਹਿ—ਸਾਲਾਹਿਆ ਕਰ । ਮਨ ਚਿੰਦੇ—ਮਨ-ਇੱਛਤ, ਮਨ-ਮੰਗੇ । ਪਾਇ—ਪਾਂਦਾ ਹੈ ।੧।ਰਹਾਉ ।

ਜੇਵਡੁ—ਜੇਡਾ ਵੱਡਾ । ਤੇ—ਤੋਂ । ਰਾਖੈ—ਬਚਾਂਦਾ ਹੈ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਬਹੁੜਿ—ਮੁੜ । ਨਾ ਚਾਖੈ—ਨਹੀਂ ਚੱਖਦਾ, ਸੁਆਦ ਲਾ ਲਾ ਨਹੀਂ ਖਾਂਦਾ ।੨।

ਮਹਿਮਾ—ਵਡਿਆਈ । ਸਾਚੈ ਨਾਇ—ਸਦਾ ਕਾਇਮ ਰਹਿਣ ਵਾਲੇ ਨਾਮ ਵਿਚ (ਟਿਕਿਆ ਰਹਿੰਦਾ ਹੈ) । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਤੋਂ ਬਚਾਣ ਦਾ ਜਤਨ । ਕਰਣੀ—(ਕਰਣੀਯ) ਕਰਤੱਬ । ਸਾਚੀ—ਸਦਾ ਕਾਇਮ ਰਹਿਣ ਵਾਲੀ ਸਿਫ਼ਤਿ-ਸਾਲਾਹ । ਗੁਰ ਸੰਗਿ—ਗੁਰੂ ਦੀ ਸੰਗਤਿ ਵਿਚ ।੩।

ਵਡਭਾਗਿ—ਵੱਡੀ ਕਿਸਮਤ ਨਾਲ । ਪਾਈਐ—ਮਿਲਦਾ ਹੈ । ਮਨ ਤੇ—ਮਨ ਤੋਂ, ਮਨ ਵਿਚੋਂ । ਤਿਆਗਿ—ਤਿਆਗ ਕੇ, ਦੂਰ ਕਰਕੇ । ਕਰਿ—ਕਰ ਕੇ । ਨਿਵਾਸਿ—ਟਿਕਾਈ ਰੱਖ । ਸਚੁ—ਸਦਾ-ਥਿਰ ਹਰਿ-ਨਾਮ ।੪।

**ਅਰਥ**:— ਹੇ ਮੇਰੇ ਮਨ ! ਪੂਰੇ ਗੁਰੂ ਦੀ (ਸਦਾ) ਸਿਫ਼ਤਿ-ਸਾਲਾਹ ਕਰਿਆ ਕਰ । (ਗੁਰੂ ਦੀ ਸਰਨ ਪੈ ਕੇ) ਦਿਨ ਰਾਤ ਪਰਮਾਤਮਾ ਦਾ ਨਾਮ ਜਪਿਆ ਕਰ (ਇਹੀ ਹੈ ਸਾਰੇ ਸੁਖਾਂ ਦਾ) ਖ਼ਜ਼ਾਨਾ । (ਜਿਹੜਾ ਮਨੁੱਖ ਜਪਦਾ ਹੈ, ਉਹ) ਮਨ-ਮੰਗੇ ਫਲ ਪ੍ਰਾਪਤ ਕਰ ਲੈਂਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸਰਨ ਪਏ ਰਿਹਾਂ ਸਾਰੇ ਖ਼ਜ਼ਾਨੇ (ਮਿਲ ਜਾਂਦੇ ਹਨ); ਸਦਾ ਕਾਇਮ ਰਹਿਣ ਵਾਲੀ ਰੱਬੀ ਦਰਗਾਹ ਵਿਚ ਆਦਰ ਮਿਲਦਾ ਹੈ । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਰਹਿ ਕੇ ਸਦਾ ਪਰਮਾਤਮਾ ਦੇ ਗੁਣ ਗਾਇਆ ਕਰ (ਜਿਹੜਾ ਮਨੁੱਖ ਗਾਂਦਾ ਹੈ, ਉਸ ਦਾ) ਭਰਮ; ਡਰ, ਹਰੇਕ ਦੁੱਖ-ਦਰਦ ਦੂਰ ਹੋ ਜਾਂਦਾ ਹੈ ।੧।

ਹੇ ਭਾਈ ! (ਬਖ਼ਸ਼ਸ਼ਾਂ ਕਰਨ ਵਿਚ) ਗੁਰੂ ਦੇ ਬਰਾਬਰ ਦਾ ਹੋਰ ਕੋਈ ਨਹੀਂ । ਉਹ ਗੁਰੂ ਪਾਰਬ੍ਰਹਮ ਹੈ, ਗੁਰੂ ਪਰਮੇਸਰ ਹੈ । ਗੁਰੂ ਜੰਮਣ ਮਰਨ ਦੇ ਗੇੜ ਦੇ ਦੁੱਖਾਂ ਤੋਂ ਬਚਾਂਦਾ ਹੈ । (ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ) ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਜ਼ਹਰ ਨੂੰ ਮੁੜ ਮੁੜ ਸੁਆਦ ਲਾ ਲਾ ਕੇ ਨਹੀਂ ਚੱਖਦਾ ਰਹਿੰਦਾ ।੨।

ਹੇ ਭਾਈ ! ਗੁਰੂ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਗੁਰੂ ਪਰਮੇਸਰ (ਦਾ ਰੂਪ) ਹੈ, ਗੁਰੂ (ਪਰਮਾਤਮਾ ਦੇ) ਸਦਾ ਕਾਇਮ ਰਹਿਣ ਵਾਲੇ ਨਾਮ ਵਿਚ (ਲੀਨ ਰਹਿੰਦਾ ਹੈ) । ਪਰਮਾਤਮਾ ਦਾ ਨਾਮ ਸਿਮਰਦੇ ਰਹਿਣਾ—ਇਹੀ ਹੈ ਗੁਰੂ ਦਾ ਸੰਜਮ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ—ਇਹੀ ਹੈ ਗੁਰੂ ਦੀ ਕਰਣੀ । ਜਿਹੜਾ ਮਨ ਗੁਰੂ ਦੀ ਸੰਗਤਿ ਵਿਚ ਮਸਤ ਰਹਿੰਦਾ ਹੈ ਉਹ ਮਨ ਪਵਿੱਤਰ ਹੋ ਜਾਂਦਾ ਹੈ ।੩।

ਹੇ ਭਾਈ ! ਪੂਰਾ ਗੁਰੂ ਵੱਡੀ ਕਿਸਮਤ ਨਾਲ ਮਿਲਦਾ ਹੈ, (ਜਿਸ ਨੂੰ ਮਿਲਦਾ ਹੈ, ਉਹ ਮਨੁੱਖ ਆਪਣੇ) ਮਨ ਵਿਚੋਂ ਕਾਮ ਕ੍ਰੋਧ ਲੋਭ (ਆਦਿਕ ਵਿਕਾਰ) ਦੂਰ ਕਰ ਕੇ (ਗੁਰੂ ਦੀ ਸਰਨ ਪਿਆ ਰਹਿੰਦਾ ਹੈ) । ਹੇ ਪ੍ਰਭੂ ! (ਤੇਰੇ ਸੇਵਕ) ਨਾਨਕ ਦੀ ਇਹ ਅਰਦਾਸ ਹੈ ਕਿ ਮਿਹਰ ਕਰ ਕੇ (ਮੈਨੂੰ) ਗੁਰੂ ਦੇ ਚਰਨਾਂ ਵਿਚ ਟਿਕਾਈ ਰੱਖ, ਤੇ, ਆਪਣਾ ਸਦਾ-ਥਿਰ ਨਾਮ ਬਖ਼ਸ਼ ।੪।੪।੨੨।

**ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ॥ ਕੀਨੋ ਰੀ ਸਗਲ ਸੰਗੀਗਾਰ ॥ ਤਜਿਓ ਰੀ ਸਗਲ ਬਿਕਾਰ ॥ ਧਾਵਤੋ ਅਸਥਿਰੁ ਥੀਆ ॥੧॥ ਰਹਾਉ ॥ ਐਸੇ ਰੇ ਮਨ ਪਾਇ ਕੈ ਆਪੁ ਗਵਾਇ ਕੈ ਕਰਿ ਸਾਧਨ ਸਿਉ ਸੰਗੁ ॥ ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥੧॥ ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ ਪ੍ਰਿਅ ਅਮੋਘ ਤੈਸੇ ਹੀ ਸੰਗਿ ਸੰਤ ਬਨੇ ॥ ਭਵ ਉਤਾਰ ਨਾਮ ਭਨੇ ॥ ਰਮ ਰਾਮ ਰਾਮ ਮਾਲ ॥ ਮਨਿ ਫੇਰਤੇ ਹਰਿ ਸੰਗਿ ਸੰਗੀਆ ॥ ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ ॥੨॥੧॥੨੩॥ (ਪੰਨਾ ੧੨੭੧)**

**ਨੋਟ**:— ਪੜਤਾਲ—ਜਿੱਥੇ ਕਈ ਤਾਲ ਮੁੜ ਮੁੜ ਪਰਤਾਏ ਜਾਂਦੇ ਹਨ ।

**ਪਦ ਅਰਥ**:— ਰਿ—ਰੀ, ਹੇ ਸਖੀ ! ਗੁਰ ਮਨਾ—ਗੁਰੂ ਨੂੰ ਮਨਾ ਕੇ, ਗੁਰੂ ਨੂੰ ਪ੍ਰਸੰਨ ਕਰ ਕੇ । ਪ੍ਰਿਅ ਸਿਉ—ਪਿਆਰੇ ਨਾਲ । ਪ੍ਰਿਅ ਦਇਆਰ ਸਿਉ—ਪਿਆਰੇ ਦਇਆਲ ਪ੍ਰਭੂ ਨਾਲ । ਰੰਗੁ ਕੀਆ—ਆਤਮਕ ਆਨੰਦ ਮਾਣਿਆ । ਰੀ—ਹੇ ਸਖੀ ! ਸਗਲ ਸੰਗੀਗਾਰ—ਸਾਰੇ (ਆਤਮਕ) ਸੁਹਜ । ਧਾਵਤੋ—ਭਟਕਦਾ (ਮਨ) । ਅਸਥਿਰੁ ਥੀਆ—ਅਡੋਲ ਹੋ ਗਿਆ; ਟਿਕ ਗਿਆ ।੧।

ਐਸੇ—ਇਸ ਤਰ੍ਹਾਂ । ਆਪੁ—ਆਪਾ-ਭਾਵ । ਗਵਾਇ ਕੈ—ਦੂਰ ਕਰ ਕੇ । ਸੰਗੁ—ਸਾਥ, ਮੇਲ-ਜੋਲ । ਬਜਹਿ—ਵੱਜ ਪੈਂਦੇ ਹਨ । ਮ੍ਰਿਦੰਗ—ਢੋਲ । ਅਨਾਹਦ—(ਅਨ-ਆਹਤ) ਬਿਨਾ ਵਜਾਏ, ਇਕ-ਰਸ । ਕੋਕਿਲ—ਕੋਇਲ । ਮਧੁਰ ਬੈਨ—ਮਿੱਠੇ ਬਚਨ । ਸੁਹੀਆ—ਸੋਹਣੇ ।੧।

ਸੋਭ—ਸੋਭਾ, ਵਡਿਆਈ । ਅਤਿ ਅਪਾਰ—ਬਹੁਤ ਬੇਅੰਤ । ਪ੍ਰਿਅ—ਹੇ ਪਿਆਰੇ ਪ੍ਰਭੂ ! ਅਮੋਘ—ਸਫਲ, ਸਫਲਤਾ ਦੇ ਨਿਸ਼ਾਨੇ ਤੋਂ ਨਾਹ ਉੱਕਣ ਵਾਲੀ । ਸੰਗਿ—(ਤੇਰੇ) ਨਾਲ । ਬਨੇ—ਬਣ ਜਾਂਦੇ ਹਨ । ਭਵ—ਸੰਸਾਰ-ਸਮੁੰਦਰ । ਭਵ ਉਤਾਰ ਨਾਮ—ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲਾ ਨਾਮ । ਭਨੇ—ਭਨਿ, ਉਚਾਰ ਕੇ । ਰਮ—ਸੁੰਦਰ । ਮਨਿ—ਮਨ ਵਿਚ । ਹਰਿ ਸੰਗਿ—ਹਰੀ ਦੇ ਨਾਲ । ਸੰਗੀਆ—ਸਾਥੀ । ਪ੍ਰਿਉ—ਪਿਆਰਾ ਪ੍ਰਭੂ । ਥੀਆ—ਹੋ ਜਾਂਦਾ ਹੈ । ਪ੍ਰੀਤਮੁ ਥੀਆ—ਪਿਆਰਾ ਹੋ ਜਾਂਦਾ ਹੈ ।੨।

**ਅਰਥ**:— ਹੇ ਸਖੀ ! (ਜਿਸ ਜੀਵ-ਇਸਤ੍ਰੀ ਨੇ ਆਪਣੇ) ਗੁਰੂ ਦੀ ਪ੍ਰਸੰਨਤਾ ਹਾਸਲ ਕਰ ਕੇ ਦਇਆ ਦੇ ਸੋਮੇ ਪਿਆਰੇ ਪ੍ਰਭੂ ਨਾਲ ਆਤਮਕ ਅਨੰਦ ਮਾਨਣਾ ਸ਼ੁਰੂ ਕਰ ਦਿੱਤਾ, ਉਸ ਨੇ ਸਾਰੇ (ਆਤਮਕ) ਸਿੰਗਾਰ ਕਰ ਲਏ

(ਭਾਵ, ਉਸ ਦੇ ਅੰਦਰ ਉੱਚੇ ਆਤਮਕ ਗੁਣ ਪੈਦਾ ਹੋ ਗਏ), ਉਸ ਨੇ ਸਾਰੇ ਵਿਕਾਰ ਤਿਆਗ ਦਿੱਤੇ, ਉਸ ਦਾ (ਪਹਿਲਾ) ਭਟਕਦਾ ਮਨ ਡੋਲਣੋਂ ਹਟ ਗਿਆ ।੧।ਰਹਾਉ।

ਹੇ (ਮੇਰੇ) ਮਨ ! ਤੂੰ ਭੀ ਇਸੇ ਤਰ੍ਹਾਂ (ਪ੍ਰਭੂ ਦਾ ਮਿਲਾਪ) ਹਾਸਲ ਕਰ ਕੇ (ਆਪਣੇ ਅੰਦਰੋਂ) ਆਪਾ-ਭਾਵ ਦੂਰ ਕਰ ਕੇ ਸੰਤ ਜਨਾਂ ਨਾਲ ਸੰਗਤਿ ਕਰਿਆ ਕਰ (ਤੇਰੇ ਅੰਦਰ ਐਸਾ ਆਨੰਦ ਬਣਿਆ ਰਹੇਗਾ, ਜਿਵੇਂ) ਇਕ-ਰਸ ਢੋਲ ਆਦਿਕ ਸਾਜ਼ ਵੱਜ ਰਹੇ ਹਨ, (ਤੇਰੀ ਜੀਭ ਇਉਂ) ਪਰਮਾਤਮਾ ਦਾ ਨਾਮ (ਉਚਾਰਿਆ ਕਰੇਗੀ, ਜਿਵੇਂ) ਕੋਇਲ ਮਿੱਠੇ ਅਤੇ ਬੜੇ ਸੁੰਦਰ ਬੋਲ ਬੋਲਦੀ ਹੈ ।੧।

ਹੇ ਪਿਆਰੇ ਪ੍ਰਭੂ ! ਹੇ ਬਹੁਤ ਬੇਅੰਤ ਪ੍ਰਭੂ ! ਤੇਰੇ ਦਰਸਨ ਦੀ ਵਡਿਆਈ ਅਜਿਹੀ ਹੈ ਕਿ ਸਫਲਤਾ ਦੇ ਨਿਸ਼ਾਨੇ ਤੋਂ ਉੱਕਦੀ ਨਹੀਂ । ਸੰਸਾਰ-ਸਮੁੰਦਰ ਤੋਂ ਪਾਰ ਕਰਨ ਵਾਲਾ ਤੇਰਾ ਨਾਮ ਜਪ ਜਪ ਕੇ ਤੇਰੇ ਸੰਤ ਭੀ ਤੇਰੇ ਚਰਨਾਂ ਵਿਚ ਜੁੜ ਕੇ (ਤੇਰੇ ਵਰਗੇ) ਬਣ ਜਾਂਦੇ ਹਨ । ਹੇ ਨਾਨਕ ! ਜਿਹੜੇ ਸੇਵਕ ਪਰਮਾਤਮਾ ਦੇ ਨਾਮ ਦੀ ਸੁੰਦਰ ਮਾਲਾ ਆਪਣੇ ਮਨ ਵਿਚ ਫੇਰਦੇ ਰਹਿੰਦੇ ਹਨ, ਉਹ ਪਰਮਾਤਮਾ ਦੇ ਨਾਲ (ਟਿਕੇ ਰਹਿਣ ਵਾਲੇ) ਸਾਥੀ ਬਣ ਜਾਂਦੇ ਹਨ, ਪ੍ਰਭੂ ਉਹਨਾਂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ।੨।੧।੨੩।

**ਮਲਾਰ ਮਹਲਾ ੫ ॥ ਮਨੁ ਘਨੈ ਭ੍ਰਮੈ ਬਨੈ ॥ ਉਮਕਿਤ ਰਸਿ ਚਾਲੈ ॥ ਪ੍ਰਭ ਮਿਲਬੇ ਕੀ ਚਾਹ ॥੧॥ ਰਹਾਉ ॥ ਤ੍ਰੈ ਗੁਨ ਮਾਈ ਮੋਹਿ ਆਈ ਕਹੰਉ ਬੇਦਨ ਕਾਹਿ ॥੧॥ ਆਨ ਉਪਾਵ ਸਗਰ ਕੀਏ ਨਹਿ ਦੂਖ ਸਾਕਹਿ ਲਾਹਿ ॥ ਭਜੁ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੋਬਿੰਦਹਿ ਗਾਹਿ ॥੨॥੨॥੨੪॥ (ਪੰਨਾ ੧੨੭੨)**

**ਪਦ ਅਰਥ**:— ਘਨੈ ਬਨੈ—ਸੰਘਣੇ ਜੰਗਲ ਵਿਚ । ਭ੍ਰਮੈ—ਭਟਕਦਾ ਰਹਿੰਦਾ ਹੈ । ਉਮਕਿਤ—ਉਮਾਹ ਵਿਚ ਆ ਕੇ । ਰਸਿ—ਆਨੰਦ ਨਾਲ । ਮਿਲਬੇ ਕੀ—ਮਿਲਣ ਦੀ । ਚਾਹ—ਤਾਂਘ ।੧।ਰਹਾਉ।

ਤ੍ਰੈ ਗੁਣ ਮਾਈ—ਤਿੰਨਾਂ ਗੁਣਾਂ ਵਾਲੀ ਮਾਇਆ । ਮੋਹਿ—ਮੈਨੂੰ । ਮੋਹਿ ਆਈ—ਮੇਰੇ ਉੱਤੇ ਵਾਰ ਕਰਦੀ ਹੈ । ਕਹੰਉ—ਮੈਂ ਦੱਸਾਂ । ਬੇਦਨ—ਦੁੱਖ । ਕਾਹਿ—ਕਿਸ ਨੂੰ ? ।੧।

ਆਨ ਉਪਾਵ—ਹੋਰ ਹੀਲੇ । ਆਨ—(ਅੰਯ) । ਉਪਾਵ—(ਲਫ਼ਜ਼ 'ਉਪਾਉ' ਤੋਂ ਬਹੁ-ਵਚਨ) । ਸਗਰ—ਸਗਲੇ, ਸਾਰੇ । ਸਾਕਹਿ ਲਾਹਿ—ਲਾਹ ਸਕਦੇ, ਉਤਾਰ ਸਕਦੇ । ਸਾਧੂ—ਗੁਰੂ । ਮਿਲੁ—ਮਿਲਿਆ ਰਹੁ । ਗਾਹਿ—ਗਾਹ ਕੇ, ਚੁੱਭੀ ਲਾ ਕੇ ।੨।

**ਅਰਥ**:— ਹੇ ਭਾਈ ! (ਮਨੁੱਖ ਦਾ) ਮਨ (ਸੰਸਾਰ-ਰੂਪ) ਸੰਘਣੇ ਜੰਗਲ ਵਿਚ ਭਟਕਦਾ ਰਹਿੰਦਾ ਹੈ । (ਪਰ ਜਦੋਂ ਇਸ ਦੇ ਅੰਦਰ) ਪਰਮਾਤਮਾ ਨੂੰ ਮਿਲਣ ਦੀ ਤਾਂਘ (ਪੈਦਾ ਹੁੰਦੀ ਹੈ ਤਦੋਂ ਇਹ) ਉਮਾਹ ਵਿਚ ਆ ਕੇ (ਆਤਮਕ) ਆਨੰਦ ਨਾਲ (ਜੀਵਨ-ਚਾਲ) ਚੱਲਦਾ ਹੈ ।੧।ਰਹਾਉ।

ਹੇ ਭਾਈ ! ਤਿੰਨ ਗੁਣਾਂ ਵਾਲੀ ਮਾਇਆ ਮੇਰੇ ਉੱਤੇ (ਭੀ) ਹੱਲਾ ਕਰਦੀ ਹੈ । (ਗੁਰੂ ਤੋਂ ਬਿਨਾ) ਮੈਂ (ਹੋਰ) ਕਿਸ ਨੂੰ ਇਹ ਤਕਲੀਫ਼ ਦੱਸਾਂ ? ।੧।

ਹੇ ਨਾਨਕ ! (ਆਖ—ਹੇ ਭਾਈ ! ਗੁਰੂ ਦੀ ਸਰਨ ਆਉਣ ਤੋਂ ਬਿਨਾ) ਹੋਰ ਸਾਰੇ ਹੀਲੇ ਕੀਤੇ, ਪਰ ਉਹ ਹੀਲੇ (ਮਾਇਆ ਹੱਥੋਂ ਮਿਲ ਰਹੇ) ਦੁੱਖਾਂ ਨੂੰ ਦੂਰ ਨਹੀਂ ਕਰ ਸਕਦੇ । ਹੇ ਭਾਈ ! ਗੁਰੂ ਦੀ ਸਰਨ ਪਿਆ ਰਹੁ, ਅਤੇ ਗੋਬਿੰਦ ਦੇ ਗੁਣਾਂ ਵਿਚ ਚੁੱਭੀ ਲਾ ਕੇ (ਗੋਬਿੰਦ ਵਿਚ) ਮਿਲਿਆ ਰਹੁ ।੨।੨।੨੪।

**ਮਲਾਰ ਮਹਲਾ ੫ ॥ ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥ ਹਾਹਾ ਹੂਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ ॥੧॥ ਰਹਾਉ ॥ ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥੧॥ ਗਿਰਿ ਤਰ ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ ਛਾਵਨੀ ਨੀਕੀ ॥ ਸਾਧ ਸੰਗਿ ਰਾਮਈਆ ਰਸੁ ਪਾਇਓ ਨਾਨਕ ਜਾ ਕੈ ਭਾਵਨੀ ਨੀਕੀ ॥੨॥੩॥੨੫॥ (ਪੰਨਾ ੧੨੭੨)**

**ਪਦ ਅਰਥ**:— ਸੋਭ—ਸੋਭਾ, ਸਿਫ਼ਤਿ-ਸਾਲਾਹ । ਸੁਹਾਵਨੀ—ਸੁਖਾਵੀਂ, ਸੁਖ ਦੇਣ ਵਾਲੀ । ਨੀਕੀ—ਚੰਗੀ । ਹਾਹਾ ਹੂਹੂ—ਦੇਵਤਿਆਂ ਦੇ ਰਾਗੀਆਂ ਦੇ ਨਾਮ ਹਨ । ਗੰਧ੍ਰਬ—ਦੇਵਤਿਆਂ ਦੇ ਰਾਗੀ । ਅਪਸਰਾ—ਸੁਰਗ ਦੀਆਂ ਮੋਹਣੀਆਂ । ਮੰਗਲ—ਖ਼ੁਸ਼ੀ ਦੇ ਗੀਤ । ਗਾਵਨੀ ਨੀਕੀ—ਮਿੱਠਾ ਗਾਇਨ ।੧।ਰਹਾਉ।

ਧੁਨਿਤ—ਧੁਨੀਆਂ, ਸੁਰਾਂ । ਲਲਿਤ—ਸੁੰਦਰ । ਗੁਨਗ੍ਯ—ਗੁਣੀ, ਗੁਣਾਂ ਦੇ ਜਾਣਨ ਵਾਲੇ, ਗੁਣਾਂ ਵਿਚ ਪ੍ਰਬੀਨ ।੧।

ਗਿਰਿ—ਪਹਾੜ । ਤਰ—ਰੁੱਖ । ਥਲ—ਧਰਤੀ । ਭਰਪੁਰਿ—ਭਰਪੂਰ । ਘਟਿ ਘਟਿ—ਹਰੇਕ ਸਰੀਰ ਵਿਚ । ਲਾਲਨ ਛਾਵਨੀ—ਸੋਹਣੇ ਲਾਲ ਦੀ ਛਾਉਣੀ, ਸੋਹਣੇ ਲਾਲ ਦਾ ਡੇਰਾ । ਸਾਧ ਸੰਗਿ—ਸਾਧ ਸੰਗਤਿ ਵਿਚ । ਰਾਮਈਆ ਰਸ—ਸੋਹਣੇ ਰਾਮ (ਦੇ ਮਿਲਾਪ) ਦਾ ਆਨੰਦ । ਜਾ ਕੈ—ਜਿਸ (ਮਨੁੱਖ) ਦੇ ਅੰਦਰ । ਭਾਵਨੀ—ਸਰਧਾ ।੨।

**ਅਰਥ**:— ਹੇ ਭਾਈ ! ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ (ਹਿਰਦੇ ਨੂੰ) ਚੰਗੀ ਲੱਗਦੀ ਹੈ, ਸੁਖਦਾਈ ਲੱਗਦੀ ਹੈ । (ਮਾਨੋ) ਹਾਹਾ ਹੂਹੂ ਗੰਧਰਬ ਅਤੇ ਸੁਰਗ ਦੀਆਂ ਮੋਹਣੀਆਂ ਇਸਤ੍ਰੀਆਂ (ਮਿਲ ਕੇ) ਆਨੰਦ ਦੇਣ ਵਾਲੇ, ਖ਼ੁਸ਼ੀ ਪੈਦਾ ਕਰਨ ਵਾਲੇ, ਰਸ-ਭਰੇ ਸੋਹਣੇ ਗੀਤ ਗਾ ਰਹੇ ਹਨ ।੧।ਰਹਾਉ।

ਹੇ ਭਾਈ ! (ਪਿਆਰੇ ਪ੍ਰਭੂ ਦੀ ਸਿਫ਼ਤਿ-ਸਾਲਾਹ ਹਿਰਦੇ ਨੂੰ) ਚੰਗੀ ਲੱਗਦੀ ਹੈ, (ਮਾਨੋ, ਸੰਗੀਤ ਦੇ) ਗੁਣੀ-ਗਿਆਨੀ ਅਨੇਕਾਂ ਤਰੀਕਿਆਂ ਨਾਲ ਮਿੱਠੀਆਂ ਸੁਰਾਂ (ਗਾ ਰਹੇ ਹਨ, ਅਤੇ) ਕਈ ਕਿਸਮਾਂ ਦੇ ਸੋਹਣੇ (ਨਾਟਕੀ) ਰੂਪ ਵਿਖਾ ਰਹੇ ਹਨ ।੧।

ਹੇ ਭਾਈ ! (ਉਹ ਪਿਆਰਾ ਪ੍ਰਭੂ) ਪਹਾੜ, ਰੁੱਖ, ਧਰਤੀ, ਪਾਣੀ, ਚੌਦਾਂ ਭਵਨ (ਸਭਨਾਂ ਵਿਚ) ਨਕਾ-ਨਕ ਮੌਜੂਦ ਹੈ । ਹਰੇਕ ਸਰੀਰ ਵਿਚ ਉਸ ਸੋਹਣੇ ਲਾਲ ਦਾ ਸੋਹਣਾ ਡੇਰਾ ਪਿਆ ਹੋਇਆ ਹੈ । ਪਰ, ਹੇ ਨਾਨਕ ! ਜਿਸ ਮਨੁੱਖ ਦੇ ਹਿਰਦੇ ਵਿਚ ਚੰਗੀ ਸਰਧਾ ਉਪਜਦੀ ਹੈ, ਉਹ ਸਾਧ ਸੰਗਤਿ ਵਿਚ (ਟਿੱਕ ਕੇ) ਸੋਹਣੇ ਰਾਮ (ਦੇ ਮਿਲਾਪ) ਦਾ ਆਨੰਦ ਪ੍ਰਾਪਤ ਕਰਦਾ ਹੈ ।੨।੩।੨੫।

**ਮਲਾਰ ਮਹਲਾ ੫ ॥ ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥੧॥ ਰਹਾਉ ॥ ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ ਗਏ ॥ ਮਨ ਨਿਰਮਲ ਉਜੀਆਰੇ ॥੧॥ ਬਿਸਮ ਬਿਸਮੈ ਬਿਸਮ ਭਈ ॥ ਅਘ ਕੋਟਿ ਹਰਤੇ ਨਾਮ ਲਈ ॥ ਗੁਰ ਚਰਨ ਮਸਤਕੁ ਡਾਰਿ ਪਹੀ ॥ ਪ੍ਰਭ ਏਕ ਤੂੰਹੀ ਏਕ ਤੁਹੀ ॥ ਭਗਤ ਟੇਕ ਤੁਹਾਰੇ ॥ ਜਨ ਨਾਨਕ ਸਰਨਿ ਦੁਆਰੇ ॥੨॥੪॥੨੬॥ (ਪੰਨਾ ੧੨੭੨)**

**ਪਦ ਅਰਥ**:— ਚਰਨ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਹਰਿ-ਚਰਨ । ਰਿਦ ਅੰਤਰਿ—ਹਿਰਦੇ ਦੇ ਅੰਦਰ । ਧਾਰੇ—(ਮੈਂ) ਟਿਕਾ ਲਏ ਹਨ ।੧।ਰਹਾਉ।

ਸਫਲਿਓ—ਫਲ ਦੇ ਗਿਆ ਹੈ । ਪੇਖਿਓ—ਵੇਖ ਲਿਆ ਹੈ । ਕਿਲਬਿਖ—(ਸਾਰੇ) ਪਾਪ । ਉਜੀਆਰੇ—ਰੌਸ਼ਨ, ਆਤਮਕ ਜੀਵਨ ਦੀ ਸੂਝ ਵਾਲਾ ।੧।

ਬਿਸਮ—ਅਸਚਰਜ, ਹੈਰਾਨ । ਭਈ—ਹੋ ਗਈ । ਅਘ—ਪਾਪ । ਕੋਟਿ—ਕ੍ਰੋੜਾਂ । ਹਰਤੇ—ਦੂਰ ਹੋ ਜਾਂਦੇ ਹਨ । ਲਈ—ਲਿਆਂ, ਸਿਮਰਿਆਂ । ਗੁਰ ਚਰਨ—ਗੁਰੂ ਦੇ ਚਰਨਾਂ ਉੱਤੇ । ਮਸਤਕੁ—ਮੱਥਾ । ਡਾਰਿ—ਰੱਖ ਕੇ । ਪਹੀ—ਪੈਂਦੇ ਹਨ । ਪ੍ਰਭ—ਹੇ ਪ੍ਰਭੂ ! ਟੇਕ—ਆਸਰਾ ।੨।

**ਅਰਥ**:— ਹੇ ਭਾਈ ! ਪਿਆਰੇ ਸਤਿਗੁਰੂ ਦੀ ਬਰਕਤਿ ਨਾਲ ਮੈਂ ਪ੍ਰਭੂ ਦੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਵਸਾ ਲਏ ਹਨ ।੧।ਰਹਾਉ।

ਹੇ ਭਾਈ ! ਗੁਰੂ ਦਾ ਦਰਸਨ (ਸਦਾ) ਫਲਦਾਈ ਹੁੰਦਾ ਹੈ । (ਜਿਹੜਾ ਮਨੁੱਖ ਗੁਰੂ ਦਾ ਦਰਸਨ ਕਰਦਾ ਹੈ, ਉਹ ਪਰਮਾਤਮਾ ਦਾ ਭੀ) ਦਰਸਨ ਕਰ ਲੈਂਦਾ ਹੈ, (ਉਸ ਦੇ) ਸਾਰੇ ਹੀ ਪਾਪ ਨਾਸ ਹੋ ਜਾਂਦੇ ਹਨ । (ਦਰਸਨ ਕਰਨ ਵਾਲੇ ਮਨੁੱਖਾਂ ਦੇ) ਮਨ ਪਵਿੱਤਰ ਹੋ ਜਾਂਦੇ ਹਨ, ਆਤਮਕ ਜੀਵਨ ਦੀ ਸੂਝ ਵਾਲੇ ਬਣ ਜਾਂਦੇ ਹਨ ।੧।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਿਆਂ ਕ੍ਰੋੜਾਂ ਪਾਪ ਦੂਰ ਹੋ ਜਾਂਦੇ ਹਨ, ਅਸਚਰਜ ਅਸਚਰਜ ਅਸਚਰਜ ਆਤਮਕ ਅਵਸਥਾ ਬਣ ਜਾਂਦੀ ਹੈ ।

(ਜਿਹੜੇ ਮਨੁੱਖ) ਗੁਰੂ ਦੇ ਚਰਨਾਂ ਉੱਤੇ ਮੱਥਾ ਰੱਖ ਕੇ ਢਹਿ ਪੈਂਦੇ ਹਨ, ਉਹਨਾਂ ਵਾਸਤੇ, ਹੇ ਪ੍ਰਭੂ ! ਸਿਰਫ਼ ਤੂੰ ਹੀ ਸਿਰਫ਼ ਤੂੰ ਹੀ ਸਹਾਰਾ ਹੁੰਦਾ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ ! ਤੇਰੇ) ਭਗਤਾਂ ਨੂੰ ਤੇਰੀ ਹੀ ਟੇਕ ਹੈ, ਤੇਰੇ ਦਾਸ ਤੇਰੀ ਸਰਨ ਪਏ ਰਹਿੰਦੇ ਹਨ, ਤੇਰੇ ਹੀ ਦਰ ਤੇ ਡਿੱਗੇ ਰਹਿੰਦੇ ਹਨ ।੨।੪।੨੬।

**ਮਲਾਰ ਮਹਲਾ ੫ ॥ ਬਰਸੁ ਸਰਸੁ ਆਗਿਆ ॥ ਹੋਹਿ ਆਨੰਦ ਸਗਲ ਭਾਗ ॥੧॥ ਰਹਾਉ ॥ ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ ॥੧॥ ਘਨਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ ॥ ਐਸੋ ਹਰਿ ਸੰਗੇ ਮਨ ਮੋਹ ॥ ਤਿਆਗਿ ਮਾਇਆ ਧੋਹ ॥ ਮਿਲਿ ਸੰਤ ਨਾਨਕ ਜਾਗਿਆ ॥੨॥੫॥੨੭॥ (ਪੰਨਾ ੧੨੭੨)**

**ਪਦ ਅਰਥ**:— ਬਰਸੁ—ਵਰਖਾ ਕਰ । ਸਰਸੁ—ਰਸ-ਸਹਿਤ, ਅਨੰਦ ਨਾਲ । ਆਗਿਆ—(ਪਰਮਾਤਮਾ ਦੇ) ਹੁਕਮ ਵਿਚ । ਹੋਹਿ—ਹੋ ਜਾਣ । ਸਗਲ ਭਾਗ—ਸਾਰੇ ਭਾਗ (ਜਾਗ ਪੈਣ) ।੧।ਰਹਾਉ।

ਸੰਤ ਸੰਗੇ—ਗੁਰੂ ਦੀ ਸੰਗਤਿ ਵਿਚ । ਪਰਫੜੈ—ਪ੍ਰਫੁਲਤ ਹੁੰਦਾ ਹੈ । ਮਿਲਿ ਮੇਘ—ਬੱਦਲਾਂ ਨੂੰ ਮਿਲ ਕੇ । ਧਰ—ਧਰਤੀ ।੧।

ਘਨਘੋਰ—ਬੱਦਲਾਂ ਦੀ ਗਰਜ । ਚਾਤ੍ਰਿਕ—ਪਪੀਹਾ । ਓਰ—ਤਰਫ਼, ਪਾਸੇ, ਵਲ । ਐਸੋ—ਇਸੇ ਤਰ੍ਹਾਂ । ਮਨ ਮੋਹ—ਮਨ ਦਾ ਮੋਹ, ਮਨ ਦਾ ਪਿਆਰ । ਤਿਆਗਿ—ਤਿਆਗ ਕੇ । ਧੋਹ—ਠਗੀ । ਮਿਲਿ—ਮਿਲ ਕੇ । ਸੰਤ—ਗੁਰੂ ।੨।

**ਅਰਥ**:— (ਹੇ ਨਾਮ-ਜਲ ਨਾਲ ਭਰਪੂਰ ਗੁਰੂ ! ਪਰਮਾਤਮਾ ਦੀ) ਰਜ਼ਾ ਵਿਚ ਆਨੰਦ ਨਾਲ (ਨਾਮ-ਜਲ ਦੀ) ਵਰਖਾ ਕਰ । (ਜਿਨ੍ਹਾਂ ਉਤੇ ਇਹ ਵਰਖਾ ਹੁੰਦੀ ਹੈ, ਉਹਨਾਂ ਦੇ ਅੰਦਰ) ਆਤਮਕ ਆਨੰਦ ਬਣ ਜਾਂਦੇ ਹਨ, ਉਹਨਾਂ ਦੇ ਸਾਰੇ ਭਾਗ (ਜਾਗ ਪੈਂਦੇ ਹਨ) ।੧।

ਹੇ ਭਾਈ ! ਜਿਵੇਂ ਬੱਦਲਾਂ ਦੀ ਵਰਖਾ ਨਾਲ ਮਿਲ ਕੇ ਧਰਤੀ ਦੇ ਭਾਗ ਜਾਗ ਪੈਂਦੇ ਹਨ, ਤਿਵੇਂ ਗੁਰੂ ਦੀ ਸੰਗਤਿ ਵਿਚ (ਮਨੁੱਖ ਦਾ) ਮਨ ਟਹਿਕ ਪੈਂਦਾ ਹੈ ।੧।

ਹੇ ਭਾਈ ! (ਜਿਵੇਂ) ਮੋਰ ਦੀ ਪ੍ਰੀਤ ਬੱਦਲਾਂ ਦੀ ਗਰਜ ਨਾਲ ਹੈ, (ਜਿਵੇਂ) ਪਪੀਹੇ ਦਾ ਚਿੱਤ (ਵਰਖਾ ਦੀ) ਬੂੰਦ ਵਲ (ਪਰਤਿਆ ਰਹਿੰਦਾ ਹੈ), ਤਿਵੇਂ (ਤੂੰ ਭੀ) ਪਰਮਾਤਮਾ ਨਾਲ (ਆਪਣੇ) ਮਨ ਦਾ ਪਿਆਰ ਜੋੜ । ਹੇ

ਨਾਨਕ ! ਗੁਰੂ ਨੂੰ ਮਿਲ ਕੇ ਮਾਇਆ ਦੀ ਠੱਗੀ ਦੂਰ ਕਰ ਕੇ (ਮਨੁੱਖ ਦਾ) ਮਨ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦਾ ਹੈ ।੨।੫।੨੭।

**ਮਲਾਰ ਮਹਲਾ ੫ ॥ ਗੁਨ ਗੋੁਪਾਲ ਗਾਉ ਨੀਤ ॥ ਰਾਮ ਨਾਮ ਧਾਰਿ ਚੀਤ ॥੧॥ ਰਹਾਉ ॥ ਛੋਡਿ ਮਾਨੁ ਤਜਿ ਗੁਮਾਨੁ ਮਿਲਿ ਸਾਧੂਆ ਕੈ ਸੰਗਿ ॥ ਹਰਿ ਸਿਮਰਿ ਏਕ ਰੰਗਿ ਮਿਟਿ ਜਾਂਹਿ ਦੋਖ ਮੀਤ ॥੧॥ ਪਾਰਬ੍ਰਹਮ ਭਏ ਦਇਆਲ ॥ ਬਿਨਸਿ ਗਏ ਬਿਖੈ ਜੰਜਾਲ ॥ ਸਾਧ ਜਨਾਂ ਕੈ ਚਰਨ ਲਾਗਿ ॥ ਨਾਨਕ ਗਾਵੈ ਗੋਬਿੰਦ ਨੀਤ ॥੨॥੬॥੨੮॥ (ਪੰਨਾ ੧੨੭੨)**

**ਪਦ ਅਰਥ**:— ਗੋੁਪਾਲ—(ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ । ਇਥੇ 'ਗੁਪਾਲ' ਪੜ੍ਹਨਾ ਹੈ) ਸ੍ਰਿਸ਼ਟੀ ਦਾ ਪਾਲਣ ਵਾਲਾ । ਗਾਉ—ਗਾਇਆ ਕਰ । ਨੀਤ—ਸਦਾ । ਚੀਤਿ—ਚਿੱਤ ਵਿਚ । ਧਾਰਿ—ਟਿਕਾਈ ਰੱਖ ।੧।ਰਹਾਉ।

ਤਜਿ—ਤਿਆਗ ਦੇ । ਮਿਲਿ—ਮਿਲ ਕੇ । ਸਾਧੂਆ ਕੈ ਸੰਗ—ਸੰਤ ਜਨਾਂ ਦੀ ਸੰਗਤਿ ਵਿਚ । ਏਕ ਰੰਗੀ—ਇਕ ਦੇ ਪ੍ਰੇਮ-ਰੰਗ ਵਿਚ । ਮੀਤ—ਹੇ ਮਿੱਤਰ ।੧।

ਬਿਖੈ ਜੰਜਾਲ—ਵਿਸ਼ੇ-ਵਿਕਾਰਾਂ ਦੀਆਂ ਫਾਹੀਆਂ । ਕੈ ਚਰਨ ਲਾਗਿ—ਦੇ ਚਰਨਾਂ ਵਿਚ ਟਿੱਕ ਕੇ । ਗਾਵੈ—ਗਾਂਦਾ ਹੈ, ਸਿਫ਼ਤਿ-ਸਾਲਾਹ ਕਰਦਾ ਹੈ । ਨੀਤ—ਸਦਾ ।੨।

**ਅਰਥ**:— ਹੇ ਭਾਈ ! ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੇ ਗੁਣ ਸਦਾ ਗਾਇਆ ਕਰ । ਪਰਮਾਤਮਾ ਦਾ ਨਾਮ ਆਪਣੇ ਚਿੱਤ ਵਿਚ ਟਿਕਾਈ ਰੱਖ ।੧।ਰਹਾਉ।

ਹੇ ਮਿੱਤਰ ! ਸੰਤ ਜਨਾਂ ਦੀ ਸੰਗਤਿ ਵਿਚ ਮਿਲ ਕੇ ਮਾਣ ਛੱਡ ਅਹੰਕਾਰ ਤਿਆਗ । ਇਕ ਪ੍ਰਭੂ ਦੇ ਪ੍ਰੇਮ-ਰੰਗ ਵਿਚ (ਰੰਗੀਜ ਕੇ) ਪਰਮਾਤਮਾ ਦਾ ਨਾਮ ਸਿਮਰਿਆ ਕਰ । ਤੇਰੇ ਸਾਰੇ ਐਬ ਦੂਰ ਹੋ ਜਾਣਗੇ ।੧।

ਹੇ ਨਾਨਕ ! ਸੰਤ ਜਨਾਂ ਦੇ ਚਰਨਾਂ ਵਿਚ ਜੁੜ ਕੇ (ਜਿਹੜਾ ਮਨੁੱਖ) ਸਦਾ ਗੋਬਿੰਦ ਦੇ ਗੁਣ ਗਾਂਦਾ ਰਹਿੰਦਾ ਹੈ, (ਉਸ ਦੇ ਅੰਦਰੋਂ) ਵਿਸ਼ੇ-ਵਿਕਾਰਾਂ ਦੀਆਂ ਫਾਹੀਆਂ ਮੁੱਕ ਜਾਂਦੀਆਂ ਹਨ, ਪ੍ਰਭੂ ਜੀ ਉਸ ਉਤੇ ਦਇਆਵਾਨ ਹੋ ਜਾਂਦੇ ਹਨ ।੨।੬।੨੮।

**ਮਲਾਰ ਮਹਲਾ ੫ ॥ ਘਨੁ ਗਰਜਤ ਗੋਬਿੰਦ ਰੂਪ ॥ ਗੁਨ ਗਾਵਤ ਸੁਖ ਚੈਨ ॥੧॥ ਰਹਾਉ ॥ ਹਰਿ ਚਰਨ ਸਰਨ ਤਰਨ ਸਾਗਰ ਧੁਨਿ ਅਨਹਤਾ ਰਸ ਬੈਨ ॥੧॥ ਪਥਿਕ ਪਿਆਸ ਚਿਤ ਸਰੋਵਰ ਆਤਮ ਜਲੁ ਲੈਨ ॥ ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ ॥੨॥੭॥੨੯॥ (ਪੰਨਾ ੧੨੭੨)**

**ਪਦ ਅਰਥ**:— ਘਨੁ—ਬੱਦਲ, ਆਤਮਕ ਜੀਵਨ ਦੇਣ ਵਾਲੇ ਨਾਮ ਜਲ ਨਾਲ ਭਰਪੂਰ ਗੁਰੂ । ਗਰਜਤ—ਗੱਜਦਾ ਹੈ, ਵਰਖਾ ਕਰਦਾ ਹੈ । ਗਾਵਤ—ਗਾਂਦਿਆਂ । ਚੈਨ—ਸ਼ਾਂਤੀ, ਠੰਢ ।੧।ਰਹਾਉ।

ਹਰਿ ਚਰਨ ਸਰਨ—ਪ੍ਰਭੂ ਦੇ ਚਰਨਾਂ ਦੀ ਸਰਨ (ਵਿਚ ਰਹਿਣਾ) । ਤਰਨ ਸਾਗਰ—(ਸੰਸਾਰ-) ਸਮੁੰਦਰ (ਤੋਂ ਪਾਰ ਲੰਘਣ ਲਈ) ਜਹਾਜ਼ । ਅਨਹਤਾ—ਇਕ-ਰਸ, ਲਗਾਤਾਰ । ਬੈਨ—ਬਚਨ, ਸਿਫ਼ਤਿ-ਸਾਲਾਹ ਦੀ ਬਾਣੀ ।੧।

ਪਥਿਕ—ਰਾਹੀ, ਮੁਸਾਫ਼ਿਰ, ਪਾਂਧੀ । ਲੈਨ—ਹਾਸਲ ਕਰਨ ਲਈ । ਦੈਨ—ਦੇਂਦਾ ਹੈ । ਕਰਿ—ਕਰ ਕੇ ।੨।

**ਅਰਥ**:— ਹੇ ਭਾਈ ! (ਜਦੋਂ) ਪਰਮਾਤਮਾ ਦਾ ਰੂਪ ਗੁਰੂ, ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਭਰਪੂਰ ਗੁਰੂ (ਨਾਮ-ਜਲ ਦੀ) ਵਰਖਾ ਕਰਦਾ ਹੈ, ਤਦੋਂ ਪ੍ਰਭੂ ਦੇ ਗੁਣ ਗਾਂਦਿਆਂ ਸੁਖ ਮਿਲਦਾ ਹੈ ਸ਼ਾਂਤੀ ਪ੍ਰਾਪਤ ਹੁੰਦੀ ਹੈ (ਜਿਵੇਂ 'ਮੋਰ ਬਬੀਹੇ ਬੋਲਦੇ, ਵੇਖਿ ਬੱਦਲ ਕਾਲੇ') ।੧।ਰਹਾਉ।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਦੇ ਚਰਨਾਂ ਦੀ ਸਰਨ (ਪ੍ਰਾਪਤ ਹੁੰਦੀ ਹੈ, ਜੋ ਸੰਸਾਰ-) ਸਮੁੰਦਰ (ਤੋਂ ਪਾਰ ਲੰਘਣ ਲਈ) ਜਹਾਜ਼ ਹੈ । (ਗੁਰੂ ਦੀ ਕਿਰਪਾ ਨਾਲ ਆਤਮਕ ਪੈਂਡੇ ਦੇ) ਪਾਂਧੀ (ਜੀਵ) ਨੂੰ ਤਾਂਘ ਪੈਦਾ ਹੁੰਦੀ ਹੈ, ਉਸ ਦਾ ਚਿੱਤ (ਨਾਮ-ਜਲ ਦੇ) ਸਰੋਵਰ (ਗੁਰੂ) ਵਲ (ਪਰਤਦਾ ਹੈ) । ਹੇ ਨਾਨਕ ! (ਜਦੋਂ ਨਾਮ-ਜਲ ਨਾਲ ਭਰਪੂਰ ਗੁਰੂ ਨਾਮ ਦੀ ਵਰਖਾ ਕਰਦਾ ਹੈ, ਤਦੋਂ) ਸੇਵਕਾਂ ਦੇ ਅੰਦਰ ਪਰਮਾਤਮਾ ਦੇ ਦਰਸਨ ਦੀ ਤਾਂਘ ਪੈਦਾ ਹੁੰਦੀ ਹੈ, ਪ੍ਰਭੂ ਮਿਹਰ ਕਰ ਕੇ (ਉਹਨਾਂ ਨੂੰ ਇਹ ਦਾਤਿ) ਦੇਂਦਾ ਹੈ ।੨।੭।੨੯।

**ਮਲਾਰ ਮਹਲਾ ੫ ॥ ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ ਰਹਾਉ ॥ ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥ ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥ ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥੮॥੩੦॥ (ਪੰਨਾ ੧੨੭੩)**

**ਪਦ ਅਰਥ**:— ਦਇਆਲ—ਹੇ ਦਇਆ ਦੇ ਸੋਮੇ ! ਲਾਲ—ਹੇ ਸੋਹਣੇ ਪ੍ਰਭੂ ! ।੧।ਰਹਾਉ।

ਪ੍ਰਾਨ ਨਾਥ—ਹੇ ਪ੍ਰਾਣਾਂ ਦੇ ਮਾਲਕ ! ਅਨਾਥ ਸਖੇ—ਹੇ ਨਿਖਸਮਿਆਂ ਦੇ ਮਿੱਤਰ ! ਦੀਨ ਦਰਦ ਨਿਵਾਰ—ਹੇ ਗਰੀਬਾਂ ਦੇ ਦੁੱਖ ਦੂਰ ਕਰਨ ਵਾਲੇ ! ।੧।

ਸਮ੍ਰਥ—ਹੇ ਸਭ ਤਾਕਤਾਂ ਦੇ ਮਾਲਕ ! ਅਗਮ—ਹੇ ਅਪਹੁੰਚ ! ਪੂਰਨ—ਹੇ ਸਰਬ-ਵਿਆਪਕ ! ਮੋਹਿ—ਮੇਰੇ ਉੱਤੇ । ਮਇਆ ਧਾਰਿ—ਦਇਆ ਕਰ ।੨।

ਅੰਧ ਕੂਪ—ਅੰਨ੍ਹਾ ਖੂਹ, ਉਹ ਖੂਹ ਜਿਸ ਵਿਚ ਘੁੱਪ ਹਨੇਰਾ ਹੈ । ਭਇਆਨ—ਡਰਾਉਣਾ । ਨਾਨਕ—ਹੇ ਨਾਨਕ ! ।੩।

**ਅਰਥ**:— ਹੇ ਗੋਬਿੰਦ ! ਹੇ ਗੋਪਾਲ ! ਹੇ ਦਇਆ ਦੇ ਸੋਮੇ ! ਹੇ ਸੋਹਣੇ ਪ੍ਰਭੂ ! ।੧।ਰਹਾਉ।

ਹੇ ਜਿੰਦ ਦੇ ਮਾਲਕ ! ਹੇ ਨਿਖਸਮਿਆਂ ਦੇ ਸਹਾਈ ! ਹੇ ਗ਼ਰੀਬਾਂ ਦੇ ਦਰਦ ਦੂਰ ਕਰਨ ਵਾਲੇ ! ।੧।

ਹੇ ਸਭ ਤਾਕਤਾਂ ਦੇ ਮਾਲਕ ! ਹੇ ਅਪਹੁੰਚ ! ਹੇ ਸਰਬ-ਵਿਆਪਕ ! ਮੇਰੇ ਉਤੇ ਮਿਹਰ ਕਰ ! ।੨।

ਹੇ ਨਾਨਕ ! (ਆਖ—ਹੇ ਪ੍ਰਭੂ ! ਇਹ ਸੰਸਾਰ) ਬੜਾ ਡਰਾਉਣਾ ਖੂਹ ਹੈ ਜਿਸ ਵਿਚ (ਮਾਇਆ ਦੇ ਮੋਹ ਦਾ) ਘੁੱਪ ਹਨੇਰਾ ਹੈ (ਮੈਨੂੰ ਇਸ ਵਿਚੋਂ) ਪਾਰ ਲੰਘਾ ਲੈ ।੩।੮।੩੦।

**ਮਲਾਰ ਮਹਲਾ ੧ ਅਸਟਪਦੀਆ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥ ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥੧॥ ਪਿਰ ਭਾਵੈ ਪ੍ਰੇਮੁ ਸਖਾਈ ॥ ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥੧॥ ਰਹਾਉ ॥ ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥ ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤੀ ਜੋਤਿ ਮਿਲਾਈ ॥੨॥ ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ ॥ ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥੩॥ ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥ ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥੪॥ ਧਨ ਵਾਂਢੀ ਪਿਰੁ**

**ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈਂ ॥ ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥੫॥ ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਈਂ ॥ ਪ੍ਰਿਉ ਨਾਲੇ ਸਦ ਹੀ ਸਚਿ ਸੰਗੇ ਨਦਰੀ ਮੇਲਿ ਮਿਲਾਈ ॥੬॥ ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥ ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ ॥੭॥ ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈਂ ॥ ਗੁਰ ਪਰਸਾਦਿ ਘਰ ਹੀ ਪਿਰੁ ਪਾਇਆ ਤਉ ਨਾਨਕ ਤਪਤਿ ਬੁਝਾਈ ॥੮॥੧॥ (ਪੰਨਾ ੧੨੭੩)**

**ਪਦ ਅਰਥ**:— ਸੂਰੁ—ਸੂਰਜ । ਚਰੈ—ਚੜ੍ਹਦਾ ਹੈ । ਨੈਨੀ—ਅੱਖਾਂ ਨਾਲ । ਪਾਂਈ—ਪੈਰੀਂ ।੧।

ਪਿਰ ਪ੍ਰੇਮੁ—ਪਿਆਰੇ ਦਾ ਪ੍ਰੇਮ । ਸਖਾਈ—ਮਿਤ੍ਰ, ਸਾਥੀ । ਜਗਿ—ਜਗਤ ਵਿਚ । ਜੀਵਾ—ਮੈਂ ਜੀਊ ਸਕਦੀ । ਤਿਸਾਈ—ਤ੍ਰਿਖਾ, ਤ੍ਰੇਹ, ਤਾਂਘ ।੧।ਰਹਾਉ।

ਸਰਵਰਿ—ਸਰੋਵਰ ਵਿਚ । ਆਕਾਸੀ—ਆਕਾਸਾਂ ਵਿਚ । ਬਿਗਸੈ—ਖਿੜ ਪੈਂਦਾ ਹੈ । ਸਹਜਿ ਸੁਭਾਈ—ਸੁਤੇ ਹੀ, ਬਿਨਾ ਕਿਸੇ ਉਚੇਚੇ ਜਤਨ ਦੇ । ਅਭਿ—ਹਿਰਦੇ ਵਿਚ ।੨।

ਟੇਰੈ—ਬੋਲਦਾ ਹੈ । ਚਾਤ੍ਰਿਕੁ—ਪਪੀਹਾ । ਬਿਲਲਾਈ—ਵਿਲਕਦਾ ਹੈ, ਤਰਲੇ ਲੈਂਦਾ ਹੈ । ਘਨਹਰ—ਬੱਦਲ । ਘੋਰ—ਗਰਜ । ਦਸੌ ਦਿਸਿ—ਦਸੀਂ ਪਾਸੀਂ ।੩।

ਮੀਨ—ਮੱਛੀ । ਤੇ—ਤੋਂ । ਪੁਰਬਿ ਕਮਾਈ—ਪੂਰਬਲੀ ਕਮਾਈ ਅਨੁਸਾਰ । ਤਿਸੁ ਤਾਂਈ—ਉਸ ਪਾਣੀ ਨਾਲ ਹੀ ।੪।

ਧਨ—ਜੀਵ-ਇਸਤ੍ਰੀ । ਵਾਂਢੀ—ਪਰਦੇਸਣ, ਵਿਛੁੜੀ ਹੋਈ । ਪਹਿ—ਪਾਸ, ਰਾਹੀਂ । ਸਬਦੁ—ਸਨੇਹਾ । ਪਠਾਂਈ—ਭੇਜਦੀ ਹੈ । ਸੰਗ੍ਰਹਿ—ਇਕੱਠੇ ਕਰ ਕੇ । ਹਰਖਾਈ—ਖ਼ੁਸ਼ ਹੁੰਦੀ ਹੈ ।੫।

ਹੈ ਜੇਤੀ—ਜਿਤਨੀ ਹੀ (ਲੁਕਾਈ) ਹੈ । ਗੁਰ ਭਾਵੇ—ਗੁਰੂ ਨੂੰ ਚੰਗਾ ਲੱਗੇ । ਸਚਿ—ਸਦਾ-ਥਿਰ ਪ੍ਰਭੂ ਵਿਚ (ਜੋੜ ਕੇ) । ਮੇਲਿ—(ਆਪਣੇ ਸ਼ਬਦ ਵਿਚ) ਮੇਲ ਕੇ ।੬।

ਘਰ ਹੀ—ਘਰਿ ਹੀ, ਘਰ ਵਿਚ ਹੀ, ਹਿਰਦੇ ਵਿਚ ਹੀ । ਸਹਜੇ—ਅਡੋਲ ਆਤਮਕ ਅਵਸਥਾ ਵਿਚ ।੭।

ਗੋਸਾਈਂ—ਹੇ ਧਰਤੀ ਦੇ ਖਸਮ ! ਤਪਤਿ—ਸੜਨ ।੮।

**ਅਰਥ**:— ਮੈਨੂੰ ਸਦਾ-ਸਹਾਈ ਪ੍ਰੀਤਮ-ਪ੍ਰਭੂ ਦਾ ਪ੍ਰੇਮ ਪਿਆਰਾ ਲੱਗਦਾ ਹੈ । ਮੇਰੇ ਅੰਦਰ ਉਸਦੇ ਮਿਲਾਪ ਦੀ ਇਤਨੀ ਤੀਬਰ ਤਾਂਘ ਹੈ ਕਿ ਮੈਂ ਜਗਤ ਵਿਚ ਉਸ ਤੋਂ ਬਿਨਾ ਇਕ ਘੜੀ ਭੀ ਜੀਊ ਨਹੀਂ ਸਕਦੀ ।੧।ਰਹਾਉ।

ਚਕਵੀ (ਰਾਤ ਨੂੰ) ਆਪਣੇ ਪਿਆਰੇ (ਚਕਵੇ) ਤੋਂ ਬਿਨਾ ਸੌ ਨਹੀਂ ਸਕਦੀ, ਉਹ ਆਪਣੀਆਂ ਅੱਖਾਂ ਵਿਚ ਨੀਂਦ ਦਾ ਆਉਣਾ ਪਸੰਦ ਨਹੀਂ ਕਰਦੀ । ਜਦੋਂ ਸੂਰਜ ਚੜ੍ਹਦਾ ਹੈ, ਚਕਵੀ ਆਪਣੇ ਪਿਆਰੇ (ਚਕਵੇ) ਨੂੰ ਅੱਖੀਂ ਵੇਖਦੀ ਹੈ, ਲਿਫ ਲਿਫ ਕੇ ਉਸ ਦੇ ਪੈਰੀਂ ਲੱਗਦੀ ਹੈ ।੧।

ਕੌਲ (ਫੁੱਲ) ਸਰੋਵਰ ਵਿਚ ਹੁੰਦਾ ਹੈ, (ਸੂਰਜ ਦੀ) ਕਿਰਨ ਆਕਾਸ਼ਾਂ ਵਿਚ ਹੁੰਦੀ ਹੈ, (ਫਿਰ ਭੀ ਉਸ ਕਿਰਨ ਨੂੰ ਤੱਕ ਕੇ ਕੌਲ ਫੁੱਲ) ਸੁਤੇ ਹੀ ਖਿੜ ਪੈਂਦਾ ਹੈ । (ਪ੍ਰੇਮੀ ਦੇ) ਹਿਰਦੇ ਵਿਚ ਆਪਣੇ ਪ੍ਰੀਤਮ ਦੀ ਅਜੇਹੀ ਪ੍ਰੀਤਿ ਬਣਦੀ ਹੈ ਕਿ ਉਸ ਦੀ ਆਤਮਾ ਪ੍ਰੀਤਮ ਦੀ ਆਤਮਾ ਵਿਚ ਮਿਲ ਜਾਂਦੀ ਹੈ ।੨।

(ਸ੍ਵਾਂਤੀ ਨਛੱਤ੍ਰ ਦੀ ਵਰਖਾ ਦੇ) ਜਲ ਤੋਂ ਬਿਨਾ ਪਪੀਹਾ 'ਪ੍ਰਿਉ, ਪ੍ਰਿਉ' ਕੂਕਦਾ ਹੈ, ਮਾਨੋ, ਵਿਰਲਾਪ ਕਰਦਾ ਹੈ, ਤਰਲੇ ਲੈਂਦਾ ਹੈ । ਬੱਦਲ ਗੱਜ ਕੇ ਦਸੀਂ ਪਾਸੀਂ ਵਰ੍ਹਦਾ ਹੈ, ਪਰ ਪਪੀਹੇ ਦੀ ਪਿਆਸ ਸ੍ਵਾਂਤੀ ਬੂੰਦ ਤੋਂ ਬਿਨਾ ਦੂਰ ਨਹੀਂ ਹੁੰਦੀ ।੩।

ਮੱਛੀ ਪਾਣੀ ਵਿਚ ਪੈਦਾ ਹੁੰਦੀ ਹੈ, ਪਾਣੀ ਵਿਚ ਵੱਸਦੀ ਹੈ, ਪੂਰਬਲੀ ਕਮਾਈ ਅਨੁਸਾਰ ਉਹ ਪਾਣੀ ਵਿਚ ਹੀ ਸੁਖ ਦੁਖ ਸਹਾਰਦੀ ਹੈ, ਪਾਣੀ ਤੋਂ ਬਿਨਾ ਉਹ ਇਕ ਖਿਨ ਭਰ ਤਿਲ ਭਰ ਪਲ ਭਰ ਭੀ ਜੀਊ ਨਹੀਂ ਸਕਦੀ । ਉਸ ਦਾ ਮਰਨ ਜੀਊਣ (ਉਸ ਦੀ ਸਾਰੀ ਉਮਰ ਦਾ ਵਸੇਬਾ) ਉਸ ਪਾਣੀ ਨਾਲ ਹੀ (ਸੰਭਵ) ਹੈ ।੪।

ਪਤੀ-ਪ੍ਰਭੂ (ਜੀਵ-ਇਸਤ੍ਰੀ ਦੇ ਹਿਰਦੇ-) ਘਰ ਵਿਚ ਹੀ ਵੱਸਦਾ ਹੈ, ਉਸ ਤੋਂ ਵਿਛੁੜੀ ਹੋਈ ਜੀਵ-ਇਸਤ੍ਰੀ ਜਦੋਂ ਸੱਚੇ ਗੁਰੂ ਦੀ ਰਾਹੀਂ (ਗੁਰੂ ਦੀ ਬਾਣੀ ਦੀ ਰਾਹੀਂ) ਸਨੇਹਾ ਭੇਜਦੀ ਹੈ, ਤੇ ਆਤਮਕ ਗੁਣ ਇਕੱਠੇ ਕਰਦੀ ਹੈ, ਤਦੋਂ ਹਿਰਦੇ ਵਿਚ ਹੀ ਵੱਸਦਾ ਪ੍ਰਭੂ-ਪਤੀ ਉਸ ਦੇ ਅੰਦਰ ਪਰਗਟ ਹੋ ਜਾਂਦਾ ਹੈ, ਜੀਵ-ਇਸਤ੍ਰੀ ਉਸ ਦੀ ਭਗਤੀ ਦੇ ਰੰਗ ਵਿਚ ਰੰਗੀਜ ਕੇ ਪ੍ਰਸੰਨ ਹੁੰਦੀ ਹੈ ।੫।

ਜਿਹੜੀ ਭੀ ਲੁਕਾਈ ਹੈ ਸਾਰੀ ਹੀ ਪਤੀ-ਪ੍ਰਭੂ ਦਾ ਨਾਮ ਲੈਂਦੀ ਹੈ, ਪਰ ਜਿਹੜੀ ਜੀਵ-ਇਸਤ੍ਰੀ ਗੁਰੂ ਨੂੰ ਚੰਗੀ ਲੱਗਦੀ ਹੈ ਉਹ ਪਤੀ-ਪ੍ਰਭੂ ਨੂੰ ਮਿਲ ਪੈਂਦੀ ਹੈ । ਪਤੀ-ਪ੍ਰਭੂ ਤਾਂ ਸਦਾ ਹੀ ਹਰੇਕ ਜੀਵ-ਇਸਤ੍ਰੀ ਦੇ ਨਾਲ ਹੈ ਅੰਗ-ਸੰਗ ਹੈ, ਜੇਹੜੀ ਉਸ ਸਦਾ-ਥਿਰ ਵਿਚ ਜੁੜਦੀ ਹੈ ਗੁਰੂ ਮਿਹਰ ਦੀ ਨਜ਼ਰ ਕਰ ਕੇ ਉਸ ਨੂੰ ਆਪਣੇ ਸ਼ਬਦ ਵਿਚ ਜੋੜ ਕੇ ਪ੍ਰਭੂ ਨਾਲ ਮਿਲਾ ਦੇਂਦਾ ਹੈ ।੬।

ਹਰੇਕ ਜੀਵ ਵਿਚ ਪ੍ਰਭੂ ਦੀ ਦਿੱਤੀ ਜਿੰਦ ਰੁਮਕ ਰਹੀ ਹੈ, ਉਹ ਪ੍ਰਭੂ ਆਪ ਹੀ ਹਰੇਕ ਦੀ ਜਿੰਦ (ਆਸਰਾ) ਹੈ । ਪ੍ਰਭੂ ਹਰੇਕ ਸਰੀਰ ਵਿਚ ਵਿਆਪਕ ਹੈ । ਗੁਰੂ ਦੀ ਕਿਰਪਾ ਨਾਲ ਜਿਸ ਜੀਵ ਦੇ ਹਿਰਦੇ ਵਿਚ ਹੀ ਪਰਗਟ ਹੋ ਪੈਂਦਾ ਹੈ ਉਹ ਜੀਵ ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।੭।

ਹੇ ਧਰਤੀ ਦੇ ਖਸਮ ! ਹੇ ਜੀਵਾਂ ਨੂੰ ਸੁਖ ਦੇਣ ਵਾਲੇ ਪ੍ਰਭੂ ! (ਆਪਣੇ ਪੈਦਾ ਕੀਤੇ ਜੀਵਾਂ ਨੂੰ ਆਪਣੇ ਚਰਨਾਂ ਵਿਚ ਜੋੜਨਾ ਤੇਰਾ ਆਪਣਾ ਹੀ ਕੰਮ ਹੈ, ਇਸ) ਆਪਣੇ ਕੰਮ ਨੂੰ ਤੂੰ ਆਪ ਹੀ ਸਿਰੇ ਚਾੜ੍ਹਦਾ ਹੈਂ ।

ਹੇ ਨਾਨਕ ! (ਆਖ—) ਗੁਰੂ ਦੀ ਕਿਰਪਾ ਨਾਲ ਜਿਸ ਦੇ ਹਿਰਦੇ-ਘਰ ਵਿਚ ਹੀ ਪ੍ਰਭੂ-ਪਤੀ ਪਰਗਟ ਹੋ ਪੈਂਦਾ ਹੈ ਉਸ ਦੀ ਮਾਇਆ ਦੀ ਤ੍ਰਿਸ਼ਨਾ ਦੀ ਸੜਨ ਬੁੱਝ ਜਾਂਦੀ ਹੈ ।੮।੧।

ਮਲਾਰ ਮਹਲਾ ੧ ॥ ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ ॥ ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ ॥੧॥ ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ ॥ ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ ॥੧॥ ਰਹਾਉ ॥ ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ ॥ ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ ਅਵਰੁ ਨ ਕੋਈ ॥੨॥ ਜੀਅ ਉਪਾਇ ਜੁਗਤਿ ਵਸਿ ਕੀਨੀ ਆਪੇ ਗੁਰਮੁਖਿ ਅੰਜਨੁ ॥ ਅਮਰੁ ਅਨਾਥ ਸਰਬ ਸਿਰਿ ਮੋਰਾ ਕਾਲ ਬਿਕਾਲ ਭਰਮ ਭੈ ਖੰਜਨੁ ॥੩॥ ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ ॥ ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈਂ ॥੪॥ ਨਦੀ ਉਪਕੰਠਿ ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ ॥ ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ ॥੫॥ ਗਾਰੁੜ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ ॥ ਮਨ ਤਨ ਹੇਂਵ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ ॥੬॥ ਜੇਤੀ ਹੈ ਤੇਤੀ ਤੁਧੁ ਜਾਚੈ ਤੂ ਸਰਬ ਜੀਆਂ ਦਇਆਲਾ ॥ ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ ॥੭॥ ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ ॥

**ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ ॥੮॥ ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ ॥ ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥੯॥੨॥ (ਪੰਨਾ ੧੨੭੩-੧੨੭੪)**

**ਪਦ ਅਰਥ**:— ਜਾਗਤੁ ਰਹੈ—ਜਾਗਦਾ ਰਹਿੰਦਾ ਹੈ, ਸੁਚੇਤ ਰਹਿੰਦਾ ਹੈ । ਜਾਗਿ—ਜਾਗ ਕੇ, ਸੁਚੇਤ ਹੋ ਕੇ । ਮੈ ਕੋ ਨਾਹੀ—ਮੇਰੀ ਕੋਈ ਪਾਂਇਆਂ ਨਹੀਂ । ਆਚੁ—ਸੇਕ । ਕਾਚੁ—ਕੱਚ । ਢਹਿ ਪਾਂਹੀ—ਢਲ ਪੈਂਦੇ ਹਨ, ਨਾਸ ਹੋ ਜਾਂਦੇ ਹਨ ।੧।

ਕਰਹੁ—ਦੱਸੋ । ਗਰਬੁ—ਅਹੰਕਾਰ । ਬਾਰ—ਚਿਰ । ਬਵਰੇ—ਹੇ ਕਮਲੇ ਮਨੁੱਖ ! ਗਰਬਿ—ਅਹੰਕਾਰ ਵਿਚ । ਖਪੈ—ਖ਼ੁਆਰ ਹੁੰਦਾ ਹੈ ।੧।ਰਹਾਉ।

ਜਗਦੀਸ—ਹੇ ਜਗਤ ਦੇ ਮਾਲਕ ! (ਜਗਤ-ਈਸ਼) । ਸੋਈ—ਉਹ (ਪ੍ਰਭੂ) ਹੀ । ਤੇ—ਤੋਂ । ਸਰਿ—ਬਰਾਬਰ ।੨।

ਉਪਾਇ—ਪੈਦਾ ਕਰ ਕੇ । ਜੁਗਤਿ—(ਜੀਵਨ ਦਾ) ਢੰਗ । ਵਸਿ—ਵੱਸ ਵਿਚ । ਅੰਜਨੁ—ਸੁਰਮਾ । ਸਿਰਿ ਮੋਰਾ—(ਮੌਲਿ—ਤਾਜ) ਸ਼ਿਰੋਮਣੀ । ਬਿਕਾਲ—ਜਨਮ । ਖੰਜਨੁ—ਨਾਸ ਕਰਨ ਵਾਲਾ ।੩।

ਕੋਟੁ—ਕਿਲ੍ਹਾ । ਬਪੁਰੋ—ਨਿਮਾਣਾ, ਵਿਚਾਰਾ । ਰੰਗਨਿ—ਸਜਾਵਟ, ਰੰਗਣ । ਨਾਨ੍ਹੀ ਸੀ—ਨਿੱਕੀ ਜਿਹੀ । ਪਵਨੁ—ਹਵਾ, ਹਵਾ ਦਾ ਝੋਲਾ । ਪਤਿ—ਸੋਭਾ, ਸਜਾਵਟ । ਖੋਵੈ—ਗਵਾ ਦੇਂਦਾ ਹੈ । ਖਿਨੁ ਤਾਂਈ—ਖਿਨ ਵਿਚ ।੪।

ਉਪਕੰਠਿ—ਕੰਢੇ ਤੇ । ਤਰਵਰੁ—ਰੁੱਖ । ਸਰਪਨਿ ਘਰੁ—ਸੱਪਣੀ ਦਾ ਘਰ । ਦੂਜਾ—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ । ਮਾਂਹੀ—ਵਿਚ ।੫।

ਗਾਰੁੜ—ਸੱਪ ਨੂੰ ਵੱਸ ਕਰਨ ਵਾਲਾ ਮੰਤ੍ਰ । ਬਿਖਿਆ—ਮਾਇਆ (ਦਾ ਜ਼ਹਰ) । ਜਾਰੀ—ਸਾੜ ਲਈ । ਹੇਂਵ—ਬਰਫ਼ (ਵਰਗੇ ਠੰਢੇ) । ਸਚੁ—ਸਦਾ-ਥਿਰ ਰਹਿਣ ਵਾਲਾ ਪ੍ਰਭੂ । ਨਿਰਾਰੀ—ਅਨੋਖੀ ।੬।

ਜਾਚੈ—ਮੰਗਦੀ ਹੈ । ਪਤਿ—ਇੱਜ਼ਤ । ਸਾਚੁ—ਸਦਾ-ਥਿਰ ਪ੍ਰਭੂ ਦਾ ਨਾਮ ।੭।

ਬਾਧੀ—ਜਕੜੀ ਹੋਈ । ਧੰਧਿ—ਧੰਧੇ ਵਿਚ । ਅੰਧ—ਅੰਨ੍ਹੀ । ਬਧਿਕ ਕਰਮ—ਸ਼ਿਕਾਰੀਆਂ ਵਾਲੇ ਕੰਮ, ਨਿਰਦਈ ਕੰਮ । ਮਨਿ—ਮਨ ਵਿਚ । ਸਚ ਗਿਆਨੁ—ਸਦਾ-ਥਿਰ ਪ੍ਰਭੂ ਦਾ ਗਿਆਨ ।੮।

ਨਿਰਗੁਣ ਦੇਹ—ਗੁਣ-ਹੀਨ ਸਰੀਰ । ਸੋ—ਉਹ (ਗੁਰੂ) ।੯।

**ਅਰਥ**:— ਹੇ ਝੱਲੇ ਮਨੁੱਖ ! ਦੱਸ, ਇਸ ਸਰੀਰ ਦਾ ਇਸ ਧਨ-ਦੌਲਤ ਦਾ ਕੀਹ ਮਾਣ ਕਰਨਾ ਹੋਇਆ ? ਇਹਨਾਂ ਦੇ ਨਾਸ ਹੁੰਦਿਆਂ ਚਿਰ ਨਹੀਂ ਲੱਗਦਾ । ਜਗਤ ਵਿਅਰਥ ਹੀ (ਸਰੀਰ ਦੀ) ਹਉਮੈ ਵਿਚ (ਧਨ ਦੇ) ਮਾਣ ਵਿਚ ਖ਼ੁਆਰ ਹੁੰਦਾ ਹੈ ।੧।ਰਹਾਉ।

ਪਰਮਾਤਮਾ ਦੀ ਜੋਤਿ ਤੋਂ ਬਿਨਾ ਸਾਡੇ ਇਸ ਸਰੀਰ ਦੀ ਕੋਈ ਪਾਂਇਆਂ ਨਹੀਂ ਹੈ; (ਜਦੋਂ ਜੋਤਿ ਨਿਕਲ ਜਾਏ ਤਾਂ) ਅਨੇਕਾਂ ਜਤਨ ਕਰਨ ਨਾਲ ਭੀ ਇਹ ਸਰੀਰ ਟਿਕਿਆ ਨਹੀਂ ਰਹਿ ਸਕਦਾ । ਜਿਵੇਂ ਅੱਗ ਦਾ ਸੇਕ ਕੱਚ ਨੂੰ ਢਾਲ ਦੇਂਦਾ ਹੈ, ਤਿਵੇਂ ਇਹ ਸਰੀਰ (ਜੋਤਿ ਤੋਂ ਬਿਨਾ) ਢਹਿ ਢੇਰੀ ਹੋ ਜਾਂਦੇ ਹਨ । ਉਸੇ ਮਨੁੱਖ ਦਾ ਜੀਵਨ ਸਫਲ ਹੈ ਜੋ ਗੁਰੂ ਦੀ ਦੱਸੀ ਸੇਵਾ ਵਿਚ ਤੱਤਪਰ ਰਹਿ ਕੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ ।੧।

ਹੇ ਜਗਤ ਦੇ ਮਾਲਕ ! ਹੇ ਪ੍ਰਭੂ ! ਹੇ ਜੀਵਾਂ ਦੇ ਰਾਖੇ ! ਤੇਰੀ (ਸਦਾ) ਜੈ ਹੋਵੇ ! (ਹੇ ਝੱਲੇ ਜੀਵ ! ਸਦਾ ਉਸ ਰੱਖਣਹਾਰ ਪ੍ਰਭੂ ਦਾ ਆਸਰਾ ਲੈ) । ਉਹ (ਜਗਦੀਸ਼) ਹੀ ਵਿਕਾਰਾਂ ਤੋਂ ਬਚਾਂਦਾ ਹੈ ਤੇ ਜੀਵਾਂ ਦੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ ।

ਹੇ ਪ੍ਰਭੂ ! ਜਿਤਨੀ ਭੀ ਲੁਕਾਈ ਹੈ, ਇਹ ਸਾਰੀ ਹੀ ਤੇਰੇ ਪਾਸੋਂ ਹੀ (ਦਾਤਾਂ) ਮੰਗਦੀ ਹੈ । ਤੇਰੇ ਵਰਗਾ ਹੋਰ ਕੋਈ ਨਹੀਂ ਹੈ ।੨।

ਪਰਮਾਤਮਾ ਸਦਾ ਅਟੱਲ ਹੈ, ਉਸ ਦੇ ਉੱਪਰ ਹੋਰ ਕੋਈ ਖਸਮ ਨਹੀਂ, ਉਹ ਸਭ ਦਾ ਸ਼ਿਰੋਮਣੀ ਹੈ, ਜੀਵਾਂ ਦੇ ਜਨਮ ਮਰਨ ਦੇ ਗੇੜ, ਭਟਕਣਾ ਤੇ ਡਰ-ਸਹਿਮ ਨਾਸ ਕਰਨ ਵਾਲਾ ਹੈ । ਸਾਰੇ ਜੀਵ ਪੈਦਾ ਕਰ ਕੇ ਜੀਵਾਂ ਦੀ ਜੀਵਨ-ਜੁਗਤਿ ਉਸ ਨੇ ਆਪਣੇ ਵੱਸ ਵਿਚ ਰੱਖੀ ਹੋਈ ਹੈ, (ਸਹੀ ਆਤਮਕ ਜੀਵਨ ਦੀ ਸੂਝ ਵਾਸਤੇ) ਉਹ ਆਪ ਹੀ ਗੁਰੂ ਦੀ ਰਾਹੀਂ (ਗਿਆਨ ਦਾ) ਸੁਰਮਾ ਦੇਂਦਾ ਹੈ ।੩।

ਇਹ ਜਗਤ ਵਿਚਾਰਾ (ਮਾਨੋ) ਕਾਗ਼ਜ਼ਾਂ ਦਾ ਕਿਲ੍ਹਾ ਹੈ ਜਿਸ ਨੂੰ (ਪ੍ਰਭੂ ਨੇ ਆਪਣੀ) ਸਿਆਣਪ ਨਾਲ ਸਜਾਵਟ ਤੇ ਰੂਪ-ਰੇਖਾ ਦਿੱਤੀ ਹੋਈ ਹੈ, ਪਰ ਜਿਵੇਂ ਇਕ ਨਿੱਕੀ ਜਿਹੀ ਬੂੰਦ ਜਾਂ ਹਵਾ ਦਾ ਝੋਲਾ (ਕਾਗ਼ਜ਼ ਦੇ ਕਿਲ੍ਹੇ ਦੀ) ਸੋਭਾ ਗਵਾ ਦੇਂਦਾ ਹੈ, ਤਿਵੇਂ ਇਹ ਜਗਤ ਪਲ ਵਿਚ ਜੰਮਦਾ ਹੈ ਤੇ ਮਰਦਾ ਹੈ ।੪।

ਜਿਵੇਂ ਕਿਸੇ ਨਦੀ ਦੇ ਕੰਢੇ ਉਤੇ ਕੋਈ ਘਰ ਹੋਵੇ ਜਾਂ ਰੁੱਖ ਹੋਵੇ ਜਦੋਂ ਨਦੀ ਦਾ ਵੇਗ ਉਲਟਦਾ ਹੈ ਤਾਂ ਨਾਹ ਉਹ ਘਰ ਰਹਿ ਜਾਂਦਾ ਹੈ ਨਾਹ ਉਹ ਰੁੱਖ ਰਹਿ ਜਾਂਦਾ ਹੈ, ਜਿਵੇਂ ਜੇ ਕਿਸੇ ਮਨੁੱਖ ਦੇ ਘਰ ਵਿਚ ਸਪਣੀ ਦਾ ਘਰ ਹੋਵੇ ਤਾਂ ਜਦੋਂ ਭੀ ਮੌਕਾ ਮਿਲਦਾ ਹੈ ਸਪਣੀ ਉਸ ਨੂੰ ਡੰਗ ਮਾਰ ਹੀ ਦੇਂਦੀ ਹੈ, ਇਸੇ ਤਰ੍ਹਾਂ ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਹੈ (ਉਹ ਨਦੀ ਦੇ ਉਲਟੇ ਹੋਏ ਹੜ੍ਹ ਵਾਂਗ ਹੈ, ਉਹ ਘਰ ਵਿਚ ਵੱਸਦੀ ਸਪਣੀ ਵਾਂਗ ਹੈ, ਇਹ ਦੂਜੀ ਝਾਕ ਆਤਮਕ ਮੌਤ ਲਿਆਉਂਦੀ ਹੈ) ।੫।

ਗੁਰੂ ਤੋਂ ਮਿਲਿਆ ਹੋਇਆ ਗਿਆਨ, ਗੁਰੂ ਦੇ ਬਚਨਾਂ ਦੀ ਰਾਹੀਂ (ਪ੍ਰਭੂ-ਚਰਨਾਂ ਵਿਚ) ਜੁੜੀ ਸੁਰਤਿ, ਮਾਨੋ, ਸੱਪ ਨੂੰ ਕੀਲਣ ਵਾਲਾ ਮੰਤਰ ਹੈ । ਜਿਸ ਦੇ ਪਾਸ ਭੀ ਇਹ ਮੰਤਰ ਹੈ ਉਸ ਨੇ ਗੁਰੂ ਦੀ ਮਤਿ ਦੀ ਬਰਕਤਿ ਨਾਲ ਮਾਇਆ (ਸਪਣੀ ਦਾ ਜ਼ਹਰ) ਸਾੜ ਲਿਆ ਹੈ । (ਵੇਖੋ !) ਪਰਮਾਤਮਾ ਦੀ ਭਗਤੀ (ਇਕ) ਅਨੋਖੀ (ਦਾਤਿ) ਹੈ, ਜਿਸ ਮਨੁੱਖ ਨੇ ਪਰਮਾਤਮਾ ਦਾ ਸਦਾ-ਥਿਰ ਰਹਿਣ ਵਾਲਾ ਨਾਮ (ਹਿਰਦੇ ਵਿਚ) ਵਸਾ ਲਿਆ ਹੈ ਉਸ ਦਾ ਮਨ ਉਸ ਦਾ ਸਰੀਰ (ਭਾਵ, ਇੰਦ੍ਰੇ) ਬਰਫ਼ ਵਰਗਾ ਸੀਤਲ ਹੋ ਜਾਂਦਾ ਹੈ ।੬।

ਹੇ ਗੋਪਾਲ ! ਜਿਤਨੀ ਲੁਕਾਈ ਹੈ ਸਾਰੀ ਹੀ ਤੈਥੋਂ (ਸਭ ਪਦਾਰਥ) ਮੰਗਦੀ ਹੈ, ਤੂੰ ਸਭ ਜੀਵਾਂ ਉਤੇ ਦਇਆ ਕਰਨ ਵਾਲਾ ਹੈਂ । ਹੇ ਪ੍ਰਭੂ ! ਮੈਂ ਤੇਰੀ ਸਰਨ ਪਿਆ ਹਾਂ, ਮੇਰੀ ਇੱਜ਼ਤ ਰੱਖ ਲੈ, (ਮਿਹਰ ਕਰ) ਮੈਨੂੰ ਤੇਰਾ ਸਦਾ-ਥਿਰ ਰਹਿਣ ਵਾਲਾ ਨਾਮ ਮਿਲ ਜਾਏ ।੭।

ਮਾਇਆ ਦੇ ਧੰਧੇ ਵਿਚ ਬੱਝੀ ਹੋਈ ਲੁਕਾਈ (ਆਤਮਕ ਜੀਵਨ ਵਲੋਂ) ਅੰਨ੍ਹੀ ਹੋਈ ਪਈ ਹੈ (ਸਹੀ ਜੀਵਨ-ਜੁਗਤਿ ਬਾਰੇ ਇਸ ਨੂੰ) ਕੁਝ ਭੀ ਨਹੀਂ ਸੁੱਝਦਾ, (ਤਾਹੀਏਂ) ਨਿਰਦਈ ਕੰਮ ਕਰਦੀ ਜਾ ਰਹੀ ਹੈ । ਜੇ ਜੀਵ ਗੁਰੂ ਨੂੰ ਮਿਲ ਪਏ ਤਾਂ ਇਸ (ਆਤਮਕ ਜੀਵਨ ਬਾਰੇ) ਸਮਝ ਆ ਜਾਂਦੀ ਹੈ, ਇਸ ਦੇ ਮਨ ਵਿਚ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੀ ਜਾਣ-ਪਛਾਣ ਟਿੱਕ ਜਾਂਦੀ ਹੈ ।੮।

ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਤੋਂ ਬਿਨਾ ਗੁਣ-ਹੀਨ ਮਨੁੱਖਾ ਸਰੀਰ ਕੱਚਾ ਹੀ ਰਹਿੰਦਾ ਹੈ (ਭਾਵ, ਜੀਵ ਨੂੰ ਜਨਮ ਮਰਨ ਮਿਲਦਾ ਰਹਿੰਦਾ ਹੈ), (ਇਸ ਵਾਸਤੇ ਸਹੀ ਜੀਵਨ-ਰਾਹ ਤੇ ਤੁਰਨ ਵਾਸਤੇ) ਮੈਂ ਆਪਣੇ ਗੁਰੂ ਤੋਂ ਸਿੱਖਿਆ ਲੈਂਦਾ ਹਾਂ, ਤੇ ਗੁਰੂ ਪਰਮਾਤਮਾ ਦਾ ਦੀਦਾਰ ਕਰਾ ਦੇਂਦਾ ਹੈ ।

ਸਦਾ-ਥਿਰ ਪ੍ਰਭੂ ਦੇ ਨਾਮ ਤੋਂ ਬਿਨਾ ਜਗਤ ਸੁਪਨੇ ਵਾਂਗ ਹੀ ਹੈ (ਭਾਵ, ਜਿਵੇਂ ਸੁਪਨੇ ਵਿਚ ਵੇਖੇ ਹੋਏ ਪਦਾਰਥ ਜਾਗ ਖੁਲ੍ਹਣ ਤੇ ਅਲੋਪ ਹੋ ਜਾਂਦੇ ਹਨ, ਇਸੇ ਤਰ੍ਹਾਂ ਦੁਨੀਆ ਵਿਚ ਇਕੱਠੇ ਕੀਤੇ ਹੋਏ ਸਾਰੇ ਹੀ ਪਦਾਰਥ ਅੰਤ ਵੇਲੇ ਖੁੱਸ ਜਾਂਦੇ ਹਨ । ਇਕ ਪ੍ਰਭੂ-ਨਾਮ ਹੀ ਪੱਲੇ ਰਹਿ ਸਕਦਾ ਹੈ) ।੯।੨।

**ਮਲਾਰ ਮਹਲਾ ੧ ॥ ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ॥੧॥ ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥੧॥ ਰਹਾਉ ॥ ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥੨॥ ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥੩॥ ਰੂਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ ॥੪॥ ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ ॥੫॥ ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ ॥੬॥ ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ ਬਿਨ ਮਿਲੇ ਨੀਂਦ ਨ ਪਾਈ ॥੭॥ ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥੮॥ ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ ॥੯॥ ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ ॥੧੦॥੩॥ (ਪੰਨਾ ੧੨੭੪)**

**ਪਦ ਅਰਥ**:— ਚਾਤ੍ਰਿਕ—ਬਬੀਹਾ । ਮੀਨ—ਮੱਛੀ । ਤੇ—ਤੋਂ । ਸਾਰਿੰਗ—ਹਰਨ । ਸਬਦਿ—ਘੰਡੇ ਹੇੜੇ ਦੇ ਨਾਦ ਵਿਚ । ਸੁਹਾਈ—ਸੁਖ ਲੈਂਦਾ ਹੈ ।੧।

ਰੈਨਿ—ਰਾਤ (ਵੇਲੇ) । ਮਾਈ—ਹੇ ਮਾਂ ! ।੧।ਰਹਾਉ।

ਸਿਉ—ਨਾਲੋਂ । ਤੈ—ਤੈਨੂੰ । ਸਾਈ—ਉਹੀ (ਪ੍ਰੀਤ) ।੨।

ਤਨਿ—ਤਨ ਵਿਚ (ਦੀ) । ਨੀਦ—ਮਾਇਆ ਦੇ ਮੋਹ ਦੀ ਨੀਂਦ । ਸਚ ਮਤਿ—ਸਦਾ-ਥਿਰ ਨਾਮ ਸਿਮਰਨ ਵਾਲੀ ਮਤਿ ।੩।

ਊਡਉ—ਮੈਂ ਉੱਡਦਾ ਹਾਂ । ਪੀਵਾ—ਮੈਂ ਪੀਂਦਾ ਹਾਂ । ਸੁਭਾਈ—ਪ੍ਰੇਮ ਨਾਲ ।੪।

ਲੋਚਨ ਤਾਰ—ਅੱਖਾਂ ਦੀ ਟਿਕਟਿਕੀ । ਲਲਤਾ—ਜੀਭ । ਰਜਾਈ—ਰਜ਼ਾ ਦਾ ਮਾਲਕ ।੫।

ਤੇਤਾ—ਉਤਨਾ ਹੀ । ਤਾਪੈ—ਤਪਦਾ ਹੈ । ਕਾਪਰੁ—ਕੱਪੜਾ । ਅੰਗਿ—ਸਰੀਰ ਉਤੇ ।੬।

ਨ ਪਾਈ—ਨਹੀਂ ਪੈਂਦੀ ।੭।

ਨਜੀਕਿ—ਨੇੜੇ (ਲਫ਼ਜ਼ 'ਨਜੀਕਿ' ਸੰਬੰਧਕ ਹੈ, ਪਰ ਇਸ ਦਾ ਸੰਬੰਧ ਲਫ਼ਜ਼ 'ਪਿਰੁ' ਨਾਲ ਨਹੀਂ ਹੈ । ਵੇਖੋ:— 'ਭਿਸਤੁ ਨਜੀਕਿ ਰਾਖੁ ਰਹਮਾਨਾ'—ਕਬੀਰ ਜੀ) । ਬਪੁੜੀ—ਭਾਗ-ਹੀਣ । ਸਤਿਗੁਰਿ—ਗੁਰੂ ਨੇ ।੮।

ਸਹਜਿ—ਆਤਮਕ ਅਡੋਲਤਾ ਵਿਚ । ਸਬਦਿ—ਸ਼ਬਦ ਦੀ ਰਾਹੀਂ ।੯।

ਤੇ—ਤੋਂ । ਤੁਝ ਤੇ—ਤੈਥੋਂ, ਤੇਰੀ ਮਦਦ ਨਾਲ ।੧੦।

**ਅਰਥ**:— ਹੇ ਮੇਰੀ ਮਾਂ ! (ਸ੍ਵਾਂਤੀ ਬੂੰਦ ਦੀ ਤਾਂਘ ਵਿਚ) ਰਾਤੀਂ ਬਬੀਹਾ (ਬੜੇ ਵੈਰਾਗ ਵਿਚ) ਬੋਲਿਆ (ਉਸ ਦੀ ਵਿਲਕਣੀ ਸੁਣ ਕੇ ਮੇਰੇ ਅੰਦਰ ਭੀ ਧ੍ਰੂਹ ਪਈ) ।੧।ਰਹਾਉ।

(ਹੇ ਮਾਂ ! ਬਬੀਹੇ ਦੀ ਕੂਕ ਸੁਣ ਕੇ ਮੈਨੂੰ ਸਮਝ ਆਈ ਕਿ) ਬਬੀਹਾ ਤੇ ਮੱਛੀ ਪਾਣੀ ਤੋਂ ਹੀ ਸੁਖ ਪਾਂਦੇ ਹਨ, ਹਰਨ ਭੀ (ਘੰਡੇ ਹੇੜੇ ਦੇ) ਸ਼ਬਦ ਤੋਂ ਸੁਖ ਲੈਂਦਾ ਹੈ (ਤਾਂ ਫਿਰ ਪਤੀ-ਪ੍ਰਭੂ ਦੇ ਵਿਛੋੜੇ ਵਿਚ ਮੈਂ ਕਿਵੇਂ ਸੁਖੀ ਹੋਣ ਦੀ ਆਸ ਕਰ ਸਕਦੀ ਹਾਂ ?) ।੧।

(ਹੇ ਮਾਂ ! ਬਬੀਹੇ ਮੱਛੀ ਹਰਨ ਆਦਿਕ ਦੀ) ਪ੍ਰੀਤਿ (ਆਪੋ ਆਪਣੇ) ਪਿਆਰੇ ਵਲੋਂ ਕਦੇ ਭੀ ਪਰਤਦੀ ਨਹੀਂ । (ਇਹ ਮਨੁੱਖ ਹੀ ਹੈ ਜਿਸ ਦੀ ਪ੍ਰੀਤਿ ਪ੍ਰਭੂ-ਚਰਨਾਂ ਵਲੋਂ ਹੱਟ ਕੇ ਦੁਨੀਆ ਨਾਲ ਬਣ ਜਾਂਦੀ ਹੈ । ਹੇ ਮਾਂ ! ਮੈਂ ਅਰਦਾਸ ਕੀਤੀ ਕਿ ਹੇ ਪ੍ਰਭੂ !) ਜੋ ਤੈਨੂੰ ਭਾਵੇ ਉਹੀ ਗੱਲ ਹੁੰਦੀ ਹੈ (ਮੈਨੂੰ ਆਪਣੇ ਚਰਨਾਂ ਦੀ ਪ੍ਰੀਤਿ ਦੇਹ) ।੨।

(ਹੇ ਮਾਂ ! ਮੇਰੀ ਬੇਨਤੀ ਸੁਣ ਕੇ ਪ੍ਰਭੂ ਨੇ ਮਿਹਰ ਕੀਤੀ) ਮੇਰੇ ਹਿਰਦੇ ਵਿਚ ਉਸ ਸਦਾ-ਥਿਰ ਪ੍ਰੀਤਮ ਦਾ ਨਾਮ ਸਿਮਰਨ ਵਾਲੀ ਮਤਿ ਆ ਟਿਕੀ, ਹੁਣ ਮੇਰੀ ਮਾਇਆ ਦੇ ਮੋਹ ਵਾਲੀ ਨੀਂਦ ਮੁੱਕ ਗਈ ਹੈ, ਮੇਰੇ ਸਰੀਰ ਵਿਚ ਦੀ ਹਉਮੈ ਭੀ ਦੂਰ ਹੋ ਗਈ ਹੈ ।੩।

(ਹੇ ਮਾਂ ! ਬਬੀਹੇ ਦੀ ਵਿਲਕਣੀ ਵਿਚੋਂ ਮੈਨੂੰ ਜਾਪਿਆ ਕਿ ਉਹ ਇਉਂ ਤਰਲੇ ਲੈ ਰਿਹਾ ਹੈ—) ਮੈਂ ਰੁੱਖਾਂ ਬਿਰਖਾਂ ਤੇ ਉੱਡ ਉੱਡ ਕੇ ਜਾਂਦਾ ਹਾਂ ਪਰ (ਸ੍ਵਾਂਤੀ ਬੂੰਦ ਤੋਂ ਬਿਨਾ) ਭੁੱਖਾ (ਪਿਆਸਾ) ਹੀ ਹਾਂ ! (ਬਬੀਹੇ ਦੀ ਵਿਲਕਣੀ ਤੋਂ ਪ੍ਰੇਰਿਤ ਹੋ ਕੇ ਹੁਣ) ਮੈਂ ਬੜੇ ਪਿਆਰ ਨਾਲ ਪਰਮਾਤਮਾ-ਪਤੀ ਦਾ ਨਾਮ-ਅੰਮ੍ਰਿਤ ਪੀ ਰਹੀ ਹਾਂ ।੪।

(ਹੇ ਮਾਂ !) ਰਜ਼ਾ ਦੇ ਮਾਲਕ ਪ੍ਰਭੂ ਦੇ ਦੀਦਾਰ ਦੀ (ਮੇਰੇ ਅੰਦਰ) ਬੜੀ ਤਾਂਘ ਹੈ, ਮੇਰੀ ਜੀਭ (ਉਸ ਦੇ ਦਰਸਨ ਲਈ) ਤਰਲੇ ਲੈ ਰਹੀ ਹੈ, (ਉਡੀਕ ਵਿਚ) ਮੇਰੀਆਂ ਅੱਖਾਂ ਦੀ ਟਿਕਟਿਕੀ ਲੱਗੀ ਹੋਈ ਹੈ ।੫।

(ਹੇ ਮਾਂ ! ਹੁਣ ਮੈਂ ਮਹਿਸੂਸ ਕਰਦੀ ਹਾਂ ਕਿ) ਪਿਆਰੇ ਪ੍ਰਭੂ-ਪਤੀ ਤੋਂ ਬਿਨਾ ਮੈਂ ਜਿਤਨਾ ਭੀ ਸਿੰਗਾਰ ਕਰਦੀ ਹਾਂ ਉਤਨਾ ਹੀ (ਵਧੀਕ) ਮੇਰਾ ਸਰੀਰ (ਸੁਖੀ ਹੋਣ ਦੇ ਥਾਂ) ਤਪਦਾ ਹੈ । (ਚੰਗੇ ਤੋਂ ਚੰਗਾ ਭੀ) ਕੱਪੜਾ (ਮੈਨੂੰ ਆਪਣੇ) ਸਰੀਰ ਉਤੇ ਸੁਖਾਂਦਾ ਨਹੀਂ ਹੈ ।੬।

(ਹੇ ਮਾਂ !) ਆਪਣੇ ਪਿਆਰੇ ਤੋਂ ਬਿਨਾ ਮੈਂ (ਇਕ) ਪਲ ਭਰ ਭੀ (ਸ਼ਾਂਤ-ਚਿੱਤ) ਨਹੀਂ ਰਹਿ ਸਕਦੀ, ਪ੍ਰਭੂ-ਪਤੀ ਨੂੰ ਮਿਲਣ ਤੋਂ ਬਿਨਾ ਮੈਨੂੰ ਨੀਂਦ ਨਹੀਂ ਪੈਂਦੀ (ਸ਼ਾਂਤੀ ਨਹੀਂ ਆਉਂਦੀ) ।੭।

(ਹੇ ਮਾਂ !) ਪ੍ਰਭੂ-ਪਤੀ ਤਾਂ (ਹਰੇਕ ਜੀਵ-ਇਸਤ੍ਰੀ ਦੇ) ਨੇੜੇ (ਵੱਸਦਾ) ਹੈ; ਪਰ ਭਾਗ-ਹੀਣ ਨੂੰ ਇਹ ਸਮਝ ਨਹੀਂ ਆਉਂਦੀ । (ਸੁਭਾਗਣ) ਨੂੰ (ਉਸ ਦੇ ਅੰਦਰ ਹੀ ਪਰਮਾਤਮਾ) ਵਿਖਾ ਦਿੱਤਾ ਹੈ ।੮।

(ਗੁਰੂ ਦੀ ਕਿਰਪਾ ਨਾਲ ਜੇਹੜੀ ਜੀਵ-ਇਸਤ੍ਰੀ) ਆਤਮਕ ਅਡੋਲਤਾ ਵਿਚ (ਟਿੱਕ ਗਈ ਉਸਨੂੰ ਪ੍ਰਭੂ-ਪਤੀ) ਮਿਲ ਪਿਆ (ਉਸ ਦੇ ਦੀਦਾਰ ਹੋਇਆਂ ਉਸ ਨੂੰ) ਉਸ ਵੇਲੇ ਆਤਮਕ ਆਨੰਦ ਪ੍ਰਾਪਤ ਹੋ ਗਿਆ, ਗੁਰੂ ਦੇ ਸ਼ਬਦ ਨੇ ਉਸ ਦੀ ਤ੍ਰਿਸ਼ਨਾ (ਦੀ ਅੱਗ) ਬੁਝਾ ਦਿੱਤੀ ।੯।

ਹੇ ਨਾਨਕ ! (ਪ੍ਰਭੂ-ਚਰਨਾਂ ਵਿਚ ਅਰਦਾਸ ਕਰ ਕੇ ਆਖ—ਹੇ ਪ੍ਰਭੂ !) ਤੇਰੀ ਮਿਹਰ ਨਾਲ ਮੇਰਾ ਮਨ (ਤੇਰੀ ਯਾਦ ਵਿਚ) ਗਿੱਝ ਗਿਆ ਹੈ (ਤੇ ਮੇਰੇ ਅੰਦਰ ਅਜੇਹਾ ਆਤਮਕ ਆਨੰਦ ਬਣ ਗਿਆ ਹੈ ਜਿਸ ਦਾ) ਮੁੱਲ ਨਹੀਂ ਪਾਇਆ ਜਾ ਸਕਦਾ ।੧੦।੩।

**ਮਲਾਰ ਮਹਲਾ ੧ ਅਸਟਪਦੀਆ ਘਰੁ ੨**

੧ੴ ਸਤਿਗੁਰ ਪ੍ਰਸਾਦਿ ॥ ਅਖਲੀ ਊਂਡੀ ਜਲੁ ਭਰ ਨਾਲਿ ॥ ਡੂਗਰੁ ਊਚਉ ਗੜੁ ਪਾਤਾਲਿ ॥ ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥ ਮਾਰਗੁ ਮੁਕਤਾ ਹਉਮੈ ਮਾਰਿ ॥੧॥ ਮੈ ਅੰਧੁਲੇ ਨਾਵੈ ਕੀ ਜੋਤਿ ॥ ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ ॥੧॥ ਰਹਾਉ ॥ ਸਤਿਗੁਰ ਸਬਦੀ ਪਾਧਰੁ ਜਾਣਿ ॥ ਗੁਰ ਕੈ ਤਕੀਐ ਸਾਚੈ ਤਾਣਿ ॥ ਨਾਮੁ ਸਮੑਾਲਸਿ ਰੂੜੀ ਬਾਣਿ ॥ ਥੈਂ ਭਾਵੈ ਦਰੁ ਲਹਸਿ ਪਿਰਾਣਿ ॥੨॥ ਊਡਾਂ ਬੈਸਾ ਏਕ ਲਿਵ ਤਾਰ ॥ ਗੁਰ ਕੈ ਸਬਦਿ ਨਾਮ ਆਧਾਰ ॥ ਨਾ ਜਲੁ ਡੂੰਗਰੁ ਨ ਊਚੀ ਧਾਰ ॥ ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ ॥੩॥ ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ ॥ ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ ॥ ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ॥ ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਵਾਪੈ ॥੪॥ ਇਕਿ ਮੂਰਖ ਅੰਧੇ ਮੁਗਧ ਗਵਾਰ ॥ ਇਕਿ ਸਤਿਗੁਰ ਕੈ ਭੈ ਨਾਮ ਅਧਾਰ ॥ ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥੫॥ ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ ॥ ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ ॥ ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ॥ ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥੬॥ ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ॥ ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥ ਏਕ ਸਬਦਿ ਰਾਚੈ ਸਚਿ ਸਮਾਇ ॥੭॥ ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ॥ ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥ ਜਾਂਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ ਕਾਲੰ ॥ ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ ॥੮॥੧॥੪॥ (ਪੰਨਾ ੧੨੭੪-੧੨੭੫)

**ਪਦ ਅਰਥ**:— ਅਖਲੀ—ਲਮ-ਢੀਂਗ । ਊਂਡੀ—ਉੱਚੀ (ਆਕਾਸ਼ ਵਿਚ ਉੱਡਦੀ ਹੈ) । ਭਰਨਾਲਿ—(ਭਰਣਾਲਯ) ਅ ਰੲਚੲਪਟੳਚਲੲੋਡ ਨੁਟਰਮਿੲਨਟ, ਸਮੁੰਦਰ) ਸਮੁੰਦਰ ਵਿਚ ।

**ਸਤਿਜੁਗਿ ਸਤਿ, ਤ੍ਰੇਤੈ ਜਗੀ, ਦੁਆਪਰਿ ਪੂਜਾ ਬਾਹਲੀ ਘਾਲਾ ॥ ਕਲਿਜੁਗਿ ਗੁਰਮੁਖਿ ਨਾਉ ਲੈ, ਪਾਰਿ ਪਵੈ ਭਵਜਲ ਭਰਨਾਲਾ ॥੮॥੨੬॥ . . . .ਭਾਈ ਗੁਰਦਾਸ ਜੀ**

ਡੂਗਰੁ—ਪਹਾੜ । ਪਾਤਾਲਿ—ਪਾਤਾਲ ਵਿਚ । ਸਾਗਰੁ—ਸਮੁੰਦਰ । ਵੀਚਾਰਿ—ਵਿਚਾਰ ਦੀ ਰਾਹੀਂ । ਮੁਕਤਾ—ਖੁਲ੍ਹਾ । ਮਾਰਿ—ਮਾਰ ਕੇ ।੧।

ਜੋਤਿ—ਚਾਨਣ । ਅਧਾਰਿ—ਆਸਰੇ ਨਾਲ । ਚਲਾ—ਮੈਂ (ਜੀਵਨ-ਪੰਧ ਵਿਚ) ਤੁਰਦਾ ਹਾਂ । ਭੈ—ਡਰ ਵਿਚ, ਅਦਬ ਵਿਚ । ਭੇਤਿ—ਭੇਤ ਦੀ ਰਾਹੀਂ ।੧।ਰਹਾਉ।

ਪਾਧਰੁ—(ਸਿੱਧਾ) ਰਸਤਾ । ਤਕੀਐ—ਆਸਰੇ ਨਾਲ । ਤਾਣਿ—ਤਾਕਤ ਨਾਲ । ਸਮਾਲਸਿ—ਸੰਭਾਲਣਾ ਹੈ । ਰੂੜੀ—ਸੁੰਦਰ । ਥੈਂ—ਤੈਨੂੰ । ਪਿਰਾਣਿ ਲਹਸਿ—ਪਛਾਣ ਲੈਂਦਾ ਹੈ ।੨।

ਊਡਾਂ—(ਜੇ) ਮੈਂ ਉੱਡਾਂ । ਬੈਸਾ—(ਜੇ) ਮੈਂ ਬੈਠਾਂ । ਨਿਜ ਘਰਿ—ਆਪਣੇ ਘਰ ਵਿਚ । ਤਹ—ਉਸ ਅਵਸਥਾ ਵਿਚ (ਟਿਕਿਆਂ) । ਮਗੁ—ਰਸਤਾ, ਪੈਂਡਾ ।੩।

ਜਿਤੁ ਘਰਿ—ਜਿਸ ਹਿਰਦੇ-ਘਰ ਵਿਚ । ਬਿਧਿ—ਹਾਲਤ, ਅਵਸਥਾ । ਬੀਜਉ—ਦੂਜਾ । ਨ ਜਾਪੈ—ਨਹੀਂ ਸੁੱਝਦਾ । ਦੁਬਿਧਾ—ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ । ਛਾਪੈ—ਛਾਪ ਵਿਚ, ਅਸਰ ਹੇਠ । ਕਰਣ ਪਲਾਵ—(ਕ{ਣਾਪ੍ਰਲਾਪ) ਤਰਸ-ਭਰੇ ਕੀਰਨੇ, ਤਰਲੇ । ਪੰਕਜ—ਕਮਲ, ਕੌਲ ਫੁੱਲ ਵਰਗੀ ਅੱਖ । ਪੰਕਜ ਮਹਿ—ਅੱਖ ਦੇ ਫੋਰ ਵਿਚ ।੪।

ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) ਅਨੇਕਾਂ । ਜਿਨਿ—ਜਿਸ ਨੇ ।੫।

ਭੈ—ਅਦਬ ਵਿਚ । ਭਾਇ—ਪ੍ਰੇਮ ਵਿਚ । ਇੰਦੁ—ਇੰਦ੍ਰ-ਦੇਵਤਾ, ਬੱਦਲ, ਗੁਰੂ-ਬੱਦਲ । ਧਰਤਿ—ਹਿਰਦਾ-ਧਰਤੀ । ਕਾਲਰਿ—ਕੱਲਰ ਵਿਚ । ਘੋਰ—ਘੁੱਪ, ਬਹੁਤ ।੬।

ਏਕ ਸਬਦਿ—ਇਕ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ ।੭।

ਦਿਸਿ—ਪਾਸੇ । ਪ੍ਰਭ—ਹੇ ਪ੍ਰਭੂ ! ਪਤਾਲੰ—ਪਾਤਾਲਾਂ ਵਿਚ ਭੀ । ਕਰਮਿ—ਮਿਹਰ ਨਾਲ । ਬੈਆਲੰ—(ਅ॥ਯਯ ਆਲਯ) ਜਿਸ ਦਾ ਘਰ ਨਾਸ-ਰਹਿਤ ਹੈ, ਪਰਮਾਤਮਾ ਅਬਿਨਾਸ਼ੀ । ਜਾਂਮਣੁ—ਜੰਮਣ । ਸਿਰਿ—ਉਤੇ । ਊਭੌ—ਖਲੋਤਾ ਹੋਇਆ, ਤਿਆਰ । ਖੁਧਿਆ—ਭੁੱਖ । ਮਨਿ—ਮਨ ਵਿਚ । ਭਾਵੈ—ਪਿਆਰਾ ਲੱਗਦਾ ਹੈ । ਰਸਾਲੰ—ਰਸਾਂ ਦਾ ਘਰ ਪਰਮਾਤਮਾ ।੮।

**ਅਰਥ**:— ਮੈਨੂੰ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਹੋਏ ਨੂੰ ਪਰਮਾਤਮਾ ਦੇ ਨਾਮ ਦਾ ਚਾਨਣ ਮਿਲ ਗਿਆ ਹੈ । ਹੁਣ ਮੈਂ (ਜੀਵਨ-ਪੰਧ ਵਿਚ) ਪ੍ਰਭੂ ਦੇ ਨਾਮ ਦੇ ਆਸਰੇ ਤੁਰਦਾ ਹਾਂ, ਗੁਰੂ ਦੇ ਡਰ-ਅਦਬ ਵਿਚ ਰਹਿ ਕੇ ਤੁਰਦਾ ਹਾਂ, (ਜੀਵਨ-ਔਕੜਾਂ ਬਾਰੇ) ਗੁਰੂ ਦੇ ਸਮਝਾਏ ਹੋਏ ਭੇਦ ਦੀ ਸਹਾਇਤਾ ਨਾਲ ਤੁਰਦਾ ਹਾਂ ।੧।ਰਹਾਉ।

ਜੇ ਲਮਢੀਂਗ (ਆਦਿਕ ਪੰਛੀ) ਉੱਚੇ ਆਕਾਸ਼ ਵਿਚ ਉੱਡ ਰਿਹਾ ਹੈ (ਤਾਂ ਉਥੇ ਉੱਡਦੇ ਨੂੰ ਪਾਣੀ ਨਹੀਂ ਮਿਲ ਸਕਦਾ ਕਿਉਂਕਿ) ਪਾਣੀ ਸਮੁੰਦਰ ਵਿਚ ਹੈ (ਆਤਮਕ ਸ਼ਾਂਤੀ ਸੀਤਲਤਾ ਨਿਮ੍ਰਤਾ ਵਿਚ ਹੈ । ਇਹ ਉਸ ਮਨੁੱਖ ਨੂੰ ਪ੍ਰਾਪਤ ਨਹੀਂ ਹੋ ਸਕਦੀ ਜਿਸ ਦਾ ਦਿਮਾਗ਼ ਮਾਇਆ ਆਦਿਕ ਦੇ ਅਹੰਕਾਰ ਵਿਚ ਅਸਮਾਨੀਂ ਚੜ੍ਹਿਆ ਹੋਇਆ ਹੋਵੇ) । ਕਿਲ੍ਹਾ ਪਾਤਾਲ ਵਿਚ ਹੈ, ਪਰ ਪਹਾੜ (ਦਾ ਪੈਂਡਾ) ਉੱਚਾ ਹੈ (ਜੇ ਕੋਈ ਮਨੁੱਖ ਕਾਮਾਦਿਕ ਵੈਰੀਆਂ ਤੋਂ ਬਚਣ ਲਈ ਕੋਈ ਸਤਸੰਗ ਆਦਿਕ ਆਸਰਾ ਲੋੜਦਾ ਹੈ, ਪਰ ਚੜ੍ਹਿਆ ਜਾ ਰਿਹਾ ਹੈ ਹਉਮੈ ਅਹੰਕਾਰ ਦੇ ਪਹਾੜ ਉਤੇ, ਤਾਂ ਉਸ ਰਾਹੇ ਪੈ ਕੇ ਉਹ ਵੈਰੀਆਂ ਦੀ ਚੋਟ ਤੋਂ ਬਚ ਨਹੀਂ ਸਕਦਾ) ।

ਗੁਰੂ ਦੇ ਸ਼ਬਦ ਦੀ ਵਿਚਾਰ ਕੀਤਿਆਂ ਸੰਸਾਰ-ਸਮੁੰਦਰ (ਜੋ ਵਿਕਾਰਾਂ ਦੀ ਅੱਗ ਨਾਲ ਤਪ ਰਿਹਾ ਹੈ) ਠੰਢਾ-ਠਾਰ ਹੋ ਜਾਂਦਾ ਹੈ । (ਗੁਰੂ ਦੇ ਸ਼ਬਦ ਦੀ ਸਹਾਇਤਾ ਨਾਲ) ਹਉਮੈ ਮਾਰਿਆਂ ਜੀਵਨ ਦਾ ਰਸਤਾ ਖੁਲ੍ਹਾ ਹੋ ਜਾਂਦਾ ਹੈ (ਵਿਕਾਰਾਂ ਦੀ ਰੁਕਾਵਟ ਨਹੀਂ ਰਹਿੰਦੀ) ।੧।

ਜੇਹੜਾ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਜ਼ਿੰਦਗੀ ਦਾ ਪੱਧਰਾ ਰਸਤਾ ਸਮਝ ਲੈਂਦਾ ਹੈ, ਉਹ (ਇਸ ਜੀਵਨ-ਸਫ਼ਰ ਵਿਚ) ਗੁਰੂ ਦੇ ਆਸਰੇ ਤੁਰਦਾ ਹੈ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਦੇ ਸਹਾਰੇ ਤੁਰਦਾ ਹੈ, ਉਹ ਸਤਿਗੁਰੂ ਦੀ ਸੁੰਦਰ ਬਾਣੀ ਦੀ ਰਾਹੀਂ ਪਰਮਾਤਮਾ ਦਾ ਨਾਮ (ਹਿਰਦੇ ਵਿਚ) ਵਸਾਂਦਾ ਹੈ ।

ਹੇ ਪ੍ਰਭੂ ! ਜਦੋਂ ਤੇਰੀ ਮਿਹਰ ਹੁੰਦੀ ਹੈ ਤਾਂ ਉਹ ਤੇਰਾ ਦਰ ਪਛਾਣ ਕੇ ਲੱਭ ਲੈਂਦਾ ਹੈ ।੨।

ਜਿਉਂ ਜਿਉਂ ਮੈਂ (ਜੀਵ-ਪੰਛੀ) ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ-ਨਾਮ ਦਾ ਆਸਰਾ ਲੈ ਕੇ ਜੀਵਨ-ਪੰਧ ਵਿਚ ਇਕ ਪਰਮਾਤਮਾ ਦੇ ਚਰਨਾਂ ਵਿਚ ਇਕ-ਰਸ ਸੁਰਤਿ ਜੋੜ ਕੇ ਉਡਾਰੀਆਂ ਲਾਂਦਾ ਹਾਂ ਤੇ ਲਗਨ ਦਾ ਸਹਾਰਾ ਲੈਂਦਾ ਹਾਂ, ਮੇਰੇ ਜੀਵਨ-ਰਸਤੇ ਵਿਚ ਨਾਹ ਸੰਸਾਰ-ਸਮੁੰਦਰ ਦਾ (ਵਿਕਾਰ-) ਜਲ ਆਉਂਦਾ ਹੈ ਨਾਹ (ਹਉਮੈ ਅਹੰਕਾਰ ਦਾ) ਪਹਾੜ ਖੜਾ ਹੁੰਦਾ ਹੈ, ਤੇ ਨਾਹ ਹੀ ਵਿਕਾਰਾਂ ਦਾ ਕੋਈ ਉੱਚਾ ਲੰਮਾ ਪਹਾੜੀ ਸਿਲਸਿਲਾ ਆ ਖਲੋਂਦਾ ਹੈ । ਸ੍ਵੈ ਸਰੂਪ ਵਿਚ (ਆਪਣੇ ਅੰਦਰ ਹੀ ਪ੍ਰਭੂ-ਚਰਨਾਂ ਵਿਚ) ਮੇਰਾ ਨਿਵਾਸ ਹੋ ਜਾਂਦਾ ਹੈ । ਉਸ ਆਤਮਕ ਅਵਸਥਾ ਵਿਚ ਨਾਹ (ਜਨਮ ਮਰਨ ਦੇ ਗੇੜ ਵਾਲਾ) ਰਸਤਾ ਫੜਨਾ ਪੈਂਦਾ ਹੈ ਨਾਹ ਹੀ ਉਸ ਰਸਤੇ ਤੁਰਨ ਵਾਲਾ ਹੀ ਕੋਈ ਹੁੰਦਾ ਹੈ ।੩।

ਹੇ ਪ੍ਰਭੂ ! ਜਿਸ ਮਨੁੱਖ ਦੇ ਹਿਰਦੇ ਘਰ ਵਿਚ ਤੂੰ ਪਰਗਟ ਹੋ ਪੈਂਦਾ ਹੈਂ ਉਸ ਦੀ ਆਤਮਕ ਅਵਸਥਾ ਤੂੰ ਹੀ ਜਾਣਦਾ ਹੈਂ ਕਿ ਉਸ ਨੂੰ ਤੈਥੋਂ ਬਿਨਾ ਕੋਈ ਹੋਰ ਆਸਰਾ ਸੁੱਝਦਾ ਹੀ ਨਹੀਂ ।

ਸਾਰਾ ਜਗਤ ਪ੍ਰਭੂ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਦੇ ਦਬਾਉ ਹੇਠ ਦਬਿਆ ਪਿਆ ਹੈ । ਗੁਰੂ ਤੋਂ ਬਿਨਾ ਸਮਝ ਨਹੀਂ ਆ ਸਕਦੀ । (ਪ੍ਰਭੂ ਨਾਮ ਦਾ ਆਸਰਾ ਛੱਡ ਕੇ ਜਗਤ) ਤਰਲੈ ਲੈਂਦਾ ਹੈ ਤੇ ਵਿਲਕਦਾ ਹੈ । ਗੁਰੂ ਦੀ ਸਰਨ ਤੋਂ ਬਿਨਾ ਨਾਮ ਜਪ ਨਹੀਂ ਸਕਦਾ । ਪਰ ਜੇ ਜੀਵ ਗੁਰੂ ਦੇ ਸ਼ਬਦ ਨੂੰ ਪਛਾਣ ਲਏ ਤਾਂ ਪ੍ਰਭੂ ਦਾ ਨਾਮ ਇਸ ਨੂੰ ਅੱਖ ਦੇ ਇਕ ਫੋਰ ਵਿਚ (ਮਾਇਆ ਦੇ ਦਬਾਉ ਤੋਂ) ਛਡਾ ਲੈਂਦਾ ਹੈ ।੪।

(ਜਗਤ ਵਿਚ) ਅਨੇਕਾਂ ਹੀ ਮੂਰਖ ਐਸੇ ਹਨ ਜੋ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਪਏ ਹਨ । ਪਰ ਅਨੇਕਾਂ ਹੀ ਐਸੇ ਭੀ ਹਨ ਜੋ ਗੁਰੂ ਦੇ ਡਰ-ਅਦਬ ਵਿਚ ਤੁਰ ਕੇ ਪ੍ਰਭੂ-ਨਾਮ ਦਾ ਆਸਰਾ ਲੈਂਦੇ ਹਨ, ਉਹ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਮਿੱਠੀ ਬਾਣੀ ਦੀ ਰਾਹੀਂ ਨਾਮ-ਅੰਮ੍ਰਿਤ ਦੀ ਧਾਰ ਦਾ ਰਸ ਮਾਣਦੇ ਹਨ ।

ਜਿਸ ਮਨੁੱਖ ਨੇ ਨਾਮ-ਅੰਮ੍ਰਿਤ ਦੀ ਧਾਰ ਪੀਤੀ ਹੈ ਉਸ ਨੂੰ ਮਾਇਆ ਦੇ ਮੋਹ ਤੋਂ ਖ਼ਲਾਸੀ ਹਾਸਲ ਕਰਨ ਵਾਲਾ ਦਰਵਾਜ਼ਾ ਲੱਭ ਪੈਂਦਾ ਹੈ ।੫।

ਜੇਹੜੇ ਮਨੁੱਖ ਪਰਮਾਤਮਾ ਦੇ ਡਰ-ਅਦਬ ਵਿਚ ਤੇ ਪਿਆਰ ਵਿਚ ਟਿਕ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਂਦੇ ਹਨ, ਗੁਰੂ ਦੀ ਦੱਸੀ ਕਾਰ ਕਰਦੇ ਹਨ, (ਭਾਵ,) ਸਿਫਤਿ-ਸਾਲਾਹ ਦੀ ਬਾਣੀ ਰਾਹੀਂ ਸਦਾ-ਥਿਰ ਪ੍ਰਭੂ ਦਾ ਨਾਮ ਜਪਦੇ ਹਨ ਉਹਨਾਂ ਉਤੇ ਗੁਰੂ-ਬੱਦਲ (ਪ੍ਰਭੂ ਦੀ ਰਹਿਮਤ ਦੀ) ਵਰਖਾ ਕਰਦਾ ਹੈ ਜਿਸ ਕਰਕੇ ਉਹਨਾਂ ਦੇ ਹਿਰਦੇ ਦੀ ਧਰਤੀ ਸੁਹਾਵਣੀ ਬਣ ਜਾਂਦੀ ਹੈ, ਉਹਨਾਂ ਨੂੰ ਹਰੇਕ ਸਰੀਰ ਵਿਚ ਪਰਮਾਤਮਾ ਦੀ ਜੋਤਿ ਵਿਆਪਕ ਦਿੱਸਦੀ ਹੈ ।

ਪਰ ਗੁਰੂ ਤੋਂ ਬੇ-ਮੁਖ ਦੀ ਨਿਸ਼ਾਨੀ ਇਹ ਹੈ ਕਿ ਉਹ ਭੈੜੀ ਮੱਤੇ ਲਗ ਕੇ (ਮਾਨੋ) ਕੱਲਰ ਵਿਚ ਬੀ ਬੀਜਦਾ ਰਹਿੰਦਾ ਹੈ । ਜੇਹੜੇ ਮਨੁੱਖ ਗੁਰੂ ਤੋਂ ਵਾਂਜੇ ਰਹਿੰਦੇ ਹਨ, ਉਹ ਅਗਿਆਨਤਾ ਦੇ ਘੁੱਪ ਹਨੇਰੇ ਵਿਚ (ਹੱਥ ਪੈਰ ਮਾਰਦੇ ਹਨ), ਨਾਮ-ਜਲ ਤੋਂ ਬਿਨਾ ਉਹ ਵਿਕਾਰਾਂ ਦੇ ਸਮੁੰਦਰ ਵਿਚ ਗੋਤੇ ਖਾਂਦੇ ਰਹਿੰਦੇ ਹਨ ।੬।

ਜੋ ਭੀ ਖੇਡ ਰਚੀ ਹੈ ਪ੍ਰਭੂ ਨੇ ਆਪਣੀ ਰਜ਼ਾ ਵਿਚ ਰਚੀ ਹੋਈ ਹੈ । (ਜੀਵਾਂ ਦੇ ਕੀਤੇ ਕਰਮਾਂ ਅਨੁਸਾਰ) ਜੋ ਲੇਖ (ਉਹਨਾਂ ਦੇ ਮੱਥੇ ਤੇ) ਧੁਰੋਂ ਲਿਖਿਆ ਜਾਂਦਾ ਹੈ ਉਹ (ਕਿਸੇ ਪਾਸੋਂ) ਮਿਟਾਇਆ ਨਹੀਂ ਜਾ ਸਕਦਾ । ਹਰੇਕ ਜੀਵ ਪ੍ਰਭੂ ਦੇ ਹੁਕਮ ਵਿਚ ਬੱਝਾ ਹੋਇਆ ਆਪਣੇ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੀ ਕਾਰ ਕਰਦਾ ਹੈ । (ਇਹ ਪ੍ਰਭੂ ਦੀ ਮਿਹਰ ਹੈ ਕਿ ਕੋਈ ਵਡ-ਭਾਗੀ ਜੀਵ) ਇਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜਦਾ ਹੈ, ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ ।੭।

ਹੇ ਪ੍ਰਭੂ ! ਸਾਰੀ ਸ੍ਰਿਸ਼ਟੀ ਵਿਚ ਤੇਰਾ ਹੀ ਹੁਕਮ ਚੱਲ ਰਿਹਾ ਹੈ, ਸਾਰੀ ਸ੍ਰਿਸ਼ਟੀ ਵਿਚ ਨੀਵੇਂ ਤੋਂ ਨੀਵੇਂ ਥਾਵਾਂ ਵਿਚ ਭੀ ਤੇਰਾ ਹੀ ਨਾਮ ਵੱਜ ਰਿਹਾ ਹੈ ।

ਸਭ ਜੀਵਾਂ ਵਿਚ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਹੀ ਜੀਵਨ-ਰੌ ਰੁਮਕ ਰਹੀ ਹੈ (ਜਿਸ ਕਿਸੇ ਨੂੰ ਮਿਲਦਾ ਹੈ) ਉਹ ਅਬਿਨਾਸ਼ੀ ਪ੍ਰਭੂ ਆਪਣੀ ਮਿਹਰ ਨਾਲ ਹੀ ਮਿਲਦਾ ਹੈ ।

(ਨਾਮ ਤੋਂ ਵਾਂਜੇ ਬੰਦਿਆਂ ਦੇ) ਸਿਰ ਉਤੇ ਜਨਮ ਮਰਨ ਦਾ ਗੇੜ ਖੜਾ ਦਿੱਸਦਾ ਹੈ, ਮਾਇਆ ਦੀ ਭੁੱਖ, ਮਾਇਆ ਦੇ ਮੋਹ ਦੀ ਨੀਂਦ ਤੇ ਆਤਮਕ ਮੌਤ ਖੜੇ ਦਿੱਸਦੇ ਹਨ ।

ਹੇ ਨਾਨਕ ! ਸਭ ਰਸਾਂ ਦੇ ਸੋਮੇ ਪ੍ਰਭੂ ਦੀ ਸਦਾ-ਥਿਰ ਮਿਹਰ ਦੀ ਨਿਗਾਹ ਜਿਸ ਬੰਦੇ ਉਤੇ ਪੈਂਦੀ ਹੈ ਉਸ ਨੂੰ ਪ੍ਰਭੂ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ ਉਸ ਦੇ ਮਨ ਵਿਚ ਪ੍ਰਭੂ ਪਿਆਰਾ ਲੱਗਣ ਲੱਗ ਪੈਂਦਾ ਹੈ ।੮।੧।੪।

**ਨੋਟ**:— ਇਹ ਅਸ਼ਟਪਦੀ 'ਘਰੁ ੨' ਦੀ ਹੈ । ਕੁੱਲ ਜੋੜ ੪ ਹੈ ।

**ਮਲਾਰ ਮਹਲਾ ੧ ॥ ਮਰਣ ਮੁਕਤਿ ਗਤਿ ਸਾਰ ਨ ਜਾਨੈ ॥ ਕੰਠੇ ਬੈਠੀ ਗੁਰ ਸਬਦਿ ਪਛਾਨੈ ॥੧॥ ਤੂ ਕੈਸੇ ਆੜਿ ਫਾਥੀ ਜਾਲਿ ॥ ਅਲਖੁ ਨ ਜਾਚਹਿ ਰਿਦੈ ਸਮ੍ਹਾਲਿ ॥੧॥ ਰਹਾਉ ॥ ਏਕ ਜੀਅ ਕੈ ਜੀਆ ਖਾਹੀ ॥ ਜਲਿ ਤਰਤੀ ਬੂਡੀ ਜਲ ਮਾਹੀ ॥੨॥ ਸਰਬ ਜੀਅ ਕੀਏ ਪ੍ਰਤਪਾਨੀ ॥ ਜਬ ਪਕੜੀ ਤਬ ਹੀ ਪਛੁਤਾਨੀ ॥੩॥ ਜਬ ਗਲਿ ਫਾਸ ਪੜੀ ਅਤਿ ਭਾਰੀ ॥ ਊਡਿ ਨ ਸਾਕੈ ਪੰਖ ਪਸਾਰੀ ॥੪॥ ਰਸਿ ਚੂਗਹਿ ਮਨਮੁਖਿ ਗਾਵਾਰਿ ॥ ਫਾਥੀ ਛੂਟਹਿ ਗੁਣ ਗਿਆਨ ਬੀਚਾਰਿ ॥੫॥ ਸਤਿਗੁਰੁ ਸੇਵਿ ਤੂਟੈ ਜਮਕਾਲੁ ॥ ਹਿਰਦੈ ਸਾਚਾ ਸਬਦੁ ਸਮ੍ਹਾਲੁ ॥੬॥ ਗੁਰਮਤਿ ਸਾਚੀ ਸਬਦੁ ਹੈ ਸਾਰੁ ॥ ਹਰਿ ਕਾ ਨਾਮੁ ਰਖੈ ਉਰਿ ਧਾਰਿ ॥੭॥ ਸੇ ਦੁਖ ਆਗੈ ਜਿ ਭੋਗ ਬਿਲਾਸੇ ॥ ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ ॥੮॥੨॥੫॥ (ਪੰਨਾ ੧੨੭੫)**

**ਪਦ ਅਰਥ**:— ਮਰਣ ਮੁਕਤਿ—ਆਤਮਕ ਮੌਤ ਤੋਂ ਖ਼ਲਾਸੀ । ਗਤਿ ਸਾਰ—ਉੱਚੀ ਆਤਮਕ ਅਵਸਥਾ ਦੀ ਕਦਰ । ਕੰਠੇ—ਕੰਢੇ ਉਤੇ, ਲਾਂਭੇ ਹੀ । ਪਛਾਨੈ—ਪਛਾਣਦੀ ਹੈ, ਪਛਾਣਨ ਦਾ ਜਤਨ ਕਰਦੀ ਹੈ ।੧।

ਆੜਿ—(ਆਡਿ, ਆਟਿ) ਬਗਲੇ ਦੀ ਕਿਸਮ ਦਾ ਇਕ ਪੰਛੀ । ਜਾਲਿ—ਜਾਲ ਵਿਚ । ਅਲਖੁ—ਅਦ੍ਰਿਸ਼ਟ ਪ੍ਰਭੂ । ਸਮ੍ਹਾਲਿ—ਸੰਭਾਲ ਕੇ, ਸਾਂਭ ਕੇ ।੧।ਰਹਾਉ।

ਜੀਅ ਕੈ—ਜਿੰਦ ਦੀ ਖ਼ਾਤਰ । ਖਾਹੀ—ਤੂੰ ਖਾਂਦੀ ਹੈਂ । ਤਰਤੀ—ਤਰਦੀ ਹੋਈ । ਬੂਡੀ—ਡੁੱਬ ਗਈ ।੨।

ਪ੍ਰਤਪਾਨੀ—(ਪ੍ਰ+ਤਪਾਨੀ) ਚੰਗੀ ਤਰ੍ਹਾਂ ਦੁਖੀ ।੩।

ਗਲਿ—ਗਲ ਵਿਚ । ਪਸਾਰੀ—ਪਸਾਰਿ, ਖਿਲਾਰ ਕੇ । ਪੰਖ—ਖੰਭ ।੪।

ਰਸਿ—ਆਨੰਦ ਨਾਲ । ਗਾਵਾਰਿ—ਹੇ ਗਵਾਰ (ਅਮੋੜ ਜਿੰਦ) ! ਮਨਮੁਖਿ—ਮਨ ਦੇ ਪਿੱਛੇ ਤੁਰ ਕੇ ।੫।

ਜਮਕਾਲੁ—ਮੌਤ (ਦਾ ਸਹਿਮ), ਆਤਮਕ ਮੌਤ (ਦਾ ਜਾਲ) । ਸਾਚਾ—ਸਦਾ-ਥਿਰ ਰਹਿਣ ਵਾਲਾ ।੬।

ਸਾਰੁ—ਸ੍ਰੇਸ਼ਟ । ਉਰਿ—ਹਿਰਦੇ ਵਿਚ । ਧਾਰਿ—ਟਿਕਾ ਕੇ ।੮।

ਸੇ ਦੁਖ—ਉਹ (ਭੋਗ ਜੋ ਭੋਗੇ) ਦੁੱਖ (ਬਣ ਕੇ) । ਮੁਕਤਿ—ਖ਼ਲਾਸੀ ।੪।

**ਅਰਥ**:— ਹੇ ਆੜਿ ! (ਪੰਛੀ ਆੜਿ ਵਾਂਗ ਦੂਜਿਆਂ ਉਤੇ ਵਧੀਕੀ ਕਰਨ ਵਾਲੀ ਹੇ ਜਿੰਦੇ !) ਤੂੰ (ਮਾਇਆ ਦੇ ਮੋਹ ਦੇ) ਜਾਲ ਵਿਚ ਕਿਵੇਂ ਫਸ ਗਈ ? ਤੂੰ ਆਪਣੇ ਹਿਰਦੇ ਵਿਚ ਅਦ੍ਰਿਸ਼ਟ ਪ੍ਰਭੂ ਦਾ ਨਾਮ ਸੰਭਾਲ ਕੇ ਉਸ ਪਾਸੋਂ (ਆਤਮਕ ਜੀਵਨ ਦੀ ਦਾਤਿ) ਕਿਉਂ ਨਹੀਂ ਮੰਗਦੀ ? ।੧।ਰਹਾਉ।

ਅੰਞਾਣ ਜਿੰਦ ਉੱਚੀ ਆਤਮਕ ਅਵਸਥਾ ਦੀ ਕਦਰ ਨਹੀਂ ਸਮਝਦੀ, ਆਤਮਕ ਮੌਤ ਤੋਂ ਬਚਣ (ਦਾ ਉਪਾਉ) ਨਹੀਂ ਜਾਣਦੀ । ਗੁਰੂ ਦੇ ਸ਼ਬਦ ਦੀ ਰਾਹੀਂ ਸਮਝਣ ਦਾ ਜਤਨ ਤਾਂ ਕਰਦੀ ਹੈ ਪਰ (ਗੁਰ-ਸ਼ਬਦ ਤੋਂ) ਲਾਂਭੇ ਹੀ ਬੈਠੀ ਹੋਈ (ਗੁਰੂ ਦੇ ਸ਼ਬਦ ਵਿਚ ਜੁੜਦੀ ਨਹੀਂ, ਲੀਨ ਨਹੀਂ ਹੁੰਦੀ) ।੧।

ਹੇ ਆੜਿ ! ਤੂੰ ਆਪਣੀ ਇਕ ਜਿੰਦ ਦੀ ਖ਼ਾਤਰ (ਪਾਣੀ ਵਿਚੋਂ ਚੁਗ ਚੁਗ ਕੇ) ਅਨੇਕਾਂ ਜੀਵ ਖਾਂਦੀ ਹੈਂ (ਹੇ ਜਿੰਦੇ ! ਤੂੰ ਆਪਣੇ ਸਰੀਰ ਦੀ ਪਾਲਣਾ ਵਾਸਤੇ ਅਨੇਕਾਂ ਨਾਲ ਠੱਗੀ-ਠੋਰੀ ਕਰਦੀ ਹੈਂ) । ਤੂੰ (ਜਲ-ਜੰਤ

ਫੜਨ ਵਾਸਤੇ) ਪਾਣੀ ਵਿਚ ਤਰਦੀ ਤਰਦੀ ਪਾਣੀ ਵਿਚ ਹੀ ਡੁੱਬ ਜਾਂਦੀ ਹੈਂ (ਹੇ ਜਿੰਦੇ ! ਮਾਇਆ-ਜਾਲ ਵਿਚ ਦੌੜ-ਭੱਜ ਕਰਦੀ ਆਖ਼ਰ ਇਸੇ ਮਾਇਆ-ਜਾਲ ਵਿਚ ਹੀ ਆਤਮਕ ਮੌਤੇ ਮਰ ਜਾਂਦੀ ਹੈਂ) ।੨।

(ਆਪਣੇ ਸੁਆਰਥ ਦੀ ਖ਼ਾਤਰ) ਤੂੰ ਸਾਰੇ ਜੀਵਾਂ ਨੂੰ ਬਹੁਤ ਦੁਖੀ ਕੀਤਾ ਹੋਇਆ ਹੈ, ਜਦੋਂ ਤੂੰ (ਮੌਤ ਦੇ ਜਾਲ ਵਿਚ) ਫੜੀ ਜਾਂਦੀ ਹੈਂ ਤਦੋਂ ਪਛੁਤਾਂਦੀ ਹੈਂ ।੩।

ਜਦੋਂ ਆੜਿ ਦੇ ਗਲ ਵਿਚ (ਕਿਸੇ ਸ਼ਿਕਾਰੀ ਦੀ) ਬਹੁਤ ਭਾਰੀ ਫਾਹੀ ਪੈਂਦੀ ਹੈ, ਤਾਂ ਉਹ ਖੰਭ ਖਿਲਾਰ ਕੇ ਉੱਡ ਨਹੀਂ ਸਕਦੀ (ਜਦੋਂ ਜਿੰਦ ਮਾਇਆ ਦੇ ਮੋਹ ਦੇ ਜਾਲ ਵਿਚ ਫਸ ਜਾਂਦੀ ਹੈ ਤਾਂ ਇਹ ਆਤਮਕ ਉਡਾਰੀ ਲਾਣ ਜੋਗੀ ਨਹੀਂ ਰਹਿੰਦੀ, ਇਸ ਦੀ ਸੁਰਤੀ ਉੱਚੀ ਹੋ ਕੇ ਪ੍ਰਭੂ-ਚਰਨਾਂ ਵਿਚ ਪਹੁੰਚ ਨਹੀਂ ਸਕਦੀ) ।੪।

ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਹੇ ਅਮੋੜ ਜਿੰਦੇ ! ਤੂੰ ਬੜੀ ਮੌਜ ਨਾਲ (ਮਾਇਆ ਦਾ ਚੋਗਾ) ਚੁਗਦੀ ਹੈਂ (ਤੇ ਮਾਇਆ ਦੇ ਜਾਲ ਵਿਚ ਫਸਦੀ ਜਾਂਦੀ ਹੈਂ) । ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾ, ਪ੍ਰਭੂ ਨਾਲ ਡੂੰਘੀ ਸਾਂਝ ਪਾ, ਤਦੋਂ ਹੀ ਤੂੰ (ਮਾਇਆ ਦੇ ਮੋਹ ਦੇ ਜਾਲ ਤੇ ਆਤਮਕ ਮੌਤ ਤੋਂ) ਬਚ ਸਕੇਂਗੀ ।੫।

(ਹੇ ਜਿੰਦੇ !) ਸਤਿਗੁਰ ਦੀ ਸਰਨ ਪਉ, ਆਪਣੇ ਹਿਰਦੇ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਵਾਲਾ ਗੁਰ-ਸ਼ਬਦ ਸੰਭਾਲ, ਤਦੋਂ ਹੀ ਆਤਮਕ ਮੌਤ ਵਾਲਾ ਜਾਲ ਟੁੱਟ ਸਕੇਗਾ ।੬।

(ਹੇ ਜਿੰਦੇ !) ਗੁਰੂ ਦੀ ਮਤਿ ਹੀ ਸਦਾ ਕਾਇਮ ਰਹਿਣ ਵਾਲੀ ਮਤਿ ਹੈ, ਗੁਰੂ ਦਾ ਸ਼ਬਦ ਹੀ ਸ੍ਰੇਸ਼ਟ ਪਦਾਰਥ ਹੈ (ਇਸ ਸ਼ਬਦ ਦਾ ਆਸਰਾ ਲੈ ਕੇ ਹੀ ਜੀਵ) ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸਾਂਭ ਕੇ ਰੱਖ ਸਕਦਾ ਹੈ ।੭।

ਦੁਨੀਆ ਦੇ ਪਦਾਰਥਾਂ ਦੇ ਜੇਹੜੇ ਭੋਗ-ਬਿਲਾਸ ਕਰੀਦੇ ਹਨ (ਬੜੇ ਚਾਉ ਨਾਲ ਮਾਣੀਦੇ ਹਨ) ਉਹ ਜੀਵਨ-ਸਫ਼ਰ ਵਿਚ ਦੁੱਖ ਬਣ ਬਣ ਕੇ ਆ ਵਾਪਰਦੇ ਹਨ । ਹੇ ਨਾਨਕ ! (ਇਹਨਾਂ ਦੁੱਖਾਂ ਤੋਂ) ਪਰਮਾਤਮਾ ਦੇ ਨਾਮ ਤੋਂ ਬਿਨਾ ਖ਼ਲਾਸੀ ਨਹੀਂ ਹੋ ਸਕਦੀ ।੮।੨।੫।

**ਨੋਟ**:— 'ਘਰੁ ੨' ਦੀਆਂ ਦੋ ਅਸ਼ਟਪਦੀਆਂ ਹਨ । ਕੁੱਲ ਜੋੜ ੫ ਹੈ ।

**ਮਲਾਰ ਮਹਲਾ ੩ ਅਸਟਪਦੀਆ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ ਕਰਮੁ ਹੋਵੈ ਤਾ ਸਤਿਗੁਰੁ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥ ਸਤਿਗੁਰੁ ਮਿਲਿਐ ਕੰਚਨੁ ਹੋਈਐ ਜਾਂ ਹਰਿ ਕੀ ਹੋਇ ਰਜਾਇ ॥੧॥ ਮਨ ਮੇਰੇ ਹਰਿ ਹਰਿ ਨਾਮਿ ਚਿਤੁ ਲਾਇ ॥ ਸਤਿਗੁਰ ਤੇ ਹਰਿ ਪਾਈਐ ਸਾਚਾ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥ ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ ॥ ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥੨॥ ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥ ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥੩॥ ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ ॥ ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ ॥੪॥ (ਪੰਨਾ ੧੨੭੬)**

**ਪਦ ਅਰਥ**:— ਕਰਮੁ (ਪਰਮਾਤਮਾ ਦੀ) ਮਿਹਰ । ਪਾਈਐ—ਮਿਲਦਾ ਹੈ । ਵਿਣੁ ਕਰਮੈ—ਮਿਹਰ ਤੋਂ ਬਿਨਾ । ਸਤਿਗੁਰ ਮਿਲਿਐ—ਜੋ ਗੁਰੂ ਮਿਲ ਪਏ । ਕੰਚਨੁ—ਸੋਨਾ । ਜਾਂ—ਜਦੋਂ । ਰਜਾਇ—ਮਰਜ਼ੀ ।੧।

ਮਨ—ਹੇ ਮਨ ! ਨਾਮਿ—ਨਾਮ ਵਿਚ । ਲਾਇ—ਜੋੜੀ ਰੱਖ । ਤੇ—ਤੋਂ, ਦੀ ਰਾਹੀਂ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸਿਉ—ਨਾਲ । ਰਹੈ ਸਮਾਇ—ਲੀਨ ਰਹਿੰਦਾ ਹੈ, ਜੁੜਿਆ ਰਹਿੰਦਾ ਹੈ ।੧।ਰਹਾਉ।

ਤੇ—ਤੋਂ । ਗਿਆਨੁ—ਆਤਮਕ ਜੀਵਨ ਦੀ ਸੂਝ । ਸੰਸਾ—ਸ਼ੱਕ, ਸਹਿਮ, ਭਟਕਣਾ । ਜਾਇ—ਦੂਰ ਹੋ ਜਾਂਦਾ ਹੈ । ਬੁਝੀਐ—ਸਮਝ ਲਈਦਾ ਹੈ, ਸਾਂਝ ਬਣ ਜਾਂਦੀ ਹੈ । ਗਰਭ ਜੋਨੀ—ਜੰਮਣ ਮਰਨ ਦੇ ਗੇੜ ਵਿਚ ।੨।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਜੀਵਤ ਮਰੈ—ਜੀਊਂਦਾ ਮਰਦਾ ਹੈ, ਦੁਨੀਆ ਦੀ ਕਿਰਤ-ਕਾਰ ਕਰਦਾ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ । ਮਰਿ—ਮਰ ਕੇ, ਵਿਕਾਰਾਂ ਦੇ ਅਸਰ ਤੋਂ ਬਚ ਕੇ । ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ । ਕਮਾਇ—ਕਮਾ ਕੇ, ਕਮਾਈ ਕਰ ਕੇ, (ਸ਼ਬਦ ਅਨੁਸਾਰ) ਆਚਰਨ ਬਣਾ ਕੇ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਜਿ—ਜਿਹੜਾ ਮਨੁੱਖ । ਆਪੁ—ਆਪਾ-ਭਾਵ ।੩।

ਸਿਵ ਘਰਿ—ਸ਼ਿਵ ਦੇ ਘਰ ਵਿਚ, ਪਰਮਾਤਮਾ ਦੇ ਘਰ ਵਿਚ । ਸਕਤਿ—ਮਾਇਆ (ਦਾ ਪ੍ਰਭਾਵ) । ਅਚਰੁ—ਅ-ਚਰੁ, ਨਾਹ ਚਰਿਆ ਜਾ ਸਕਣ ਵਾਲਾ, ਜਿਸ ਨੂੰ ਵੱਸ ਵਿਚ ਲਿਆਉਣਾ ਬਹੁਤ ਔਖਾ ਹੈ, ਅਮੋੜ ਮਨ । ਚਰੈ—ਵੱਸ ਵਿਚ ਲੈ ਆਉਂਦਾ ਹੈ । ਬਿਬੇਕ—ਚੰਗੇ ਮੰਦੇ ਕੰਮ ਦੀ ਪਰਖ । ਬੁਧਿ—ਅਕਲ, ਸੂਝ । ਪੁਰਖੈ—ਗੁਰੂ-ਪੁਰਖ ਦੀ ਰਾਹੀਂ । ਪੁਰਖੁ—ਪਰਮਾਤਮਾ ।੪।

**ਅਰਥ**:— ਹੇ ਮੇਰੇ ਮਨ ! ਸਦਾ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖ । ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਗੁਰੂ ਦੀ ਰਾਹੀਂ ਮਿਲਦਾ ਹੈ, (ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਉਹ ਮਨੁੱਖ) ਪਰਮਾਤਮਾ ਵਿਚ ਲੀਨ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਦੋਂ ਪਰਮਾਤਮਾ ਦੀ ਮਿਹਰ ਹੁੰਦੀ ਹੈ ਤਦੋਂ ਗੁਰੂ ਮਿਲਦਾ ਹੈ, ਪਰਮਾਤਮਾ ਦੀ ਮਿਹਰ ਤੋਂ ਬਿਨਾ ਗੁਰੂ ਨਹੀਂ ਮਿਲ ਸਕਦਾ । ਜੇ ਗੁਰੂ ਮਿਲ ਪਏ ਤਾਂ ਮਨੁੱਖ (ਸ਼ੁੱਧ) ਸੋਨਾ ਬਣ ਜਾਂਦਾ ਹੈ । (ਪਰ ਇਹ ਤਦੋਂ ਹੀ ਹੁੰਦਾ ਹੈ) ਜਦੋਂ ਪਰਮਾਤਮਾ ਦੀ ਰਜ਼ਾ ਹੋਵੇ ।੧।

ਹੇ ਭਾਈ ! ਜਦੋਂ ਗੁਰੂ ਦੀ ਰਾਹੀਂ (ਮਨੁੱਖ ਦੇ ਅੰਦਰ) ਆਤਮਕ ਜੀਵਨ ਦੀ ਸੂਝ ਪੈਦਾ ਹੁੰਦੀ ਹੈ, ਤਦੋਂ ਮਨੁੱਖ ਦੇ ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ । ਹੇ ਭਾਈ ! ਗੁਰੂ ਦੀ ਰਾਹੀਂ ਪਰਮਾਤਮਾ ਨਾਲ ਸਾਂਝ ਬਣਦੀ ਹੈ, ਤੇ, ਮਨੁੱਖ ਜੰਮਣ ਮਰਨ ਦੇ ਗੇੜ ਵਿਚ ਨਹੀਂ ਪੈਂਦਾ ।੨।

ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮਨੁੱਖ ਦੁਨੀਆ ਦੀ ਕਿਰਤ-ਕਾਰ ਕਰਦਾ ਹੋਇਆ ਹੀ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ । ਗੁਰੂ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਬਣਾ ਕੇ ਮਨੁੱਖ ਵਿਕਾਰਾਂ ਵਲੋਂ ਹਟ ਕੇ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਹੇ ਭਾਈ ! ਉਹੀ ਮਨੁੱਖ ਵਿਕਾਰਾਂ ਵਲੋਂ ਖ਼ਲਾਸੀ ਦਾ ਰਸਤਾ ਲੱਭ ਸਕਦਾ ਹੈ, ਜਿਹੜਾ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ ।੩।

ਹੇ ਭਾਈ ! ਗੁਰੂ ਦੀ ਕਿਰਪਾ ਨਾਲ ਮਨੁੱਖ ਆਪਣੇ ਅੰਦਰੋਂ ਮਾਇਆ ਦਾ ਪ੍ਰਭਾਵ ਦੂਰ ਕਰ ਕੇ ਪਰਮਾਤਮਾ ਦੇ ਘਰ ਵਿਚ ਜੰਮ ਪੈਂਦਾ ਹੈ (ਪਰਮਾਤਮਾ ਦੀ ਯਾਦ ਵਿਚ ਜੁੜਿਆ ਰਹਿ ਕੇ ਨਵਾਂ ਆਤਮਕ ਜੀਵਨ ਬਣਾ ਲੈਂਦਾ ਹੈ) । (ਗੁਰੂ ਦੀ ਰਾਹੀਂ) ਮਨੁੱਖ ਇਸ ਅਮੋੜ ਮਨ ਨੂੰ ਵੱਸ ਵਿਚ ਲੈ ਆਉਂਦਾ ਹੈ, ਚੰਗੇ ਮੰਦੇ ਕੰਮ ਦੀ ਪਰਖ ਦੀ ਸੂਝ ਹਾਸਲ ਕਰ ਲੈਂਦਾ ਹੈ, ਤੇ, ਇਸ ਤਰ੍ਹਾਂ ਗੁਰੂ-ਪੁਰਖ ਦੀ ਰਾਹੀਂ ਮਨੁੱਖ ਅਕਾਲ ਪੁਰਖ ਨੂੰ ਮਿਲ ਪੈਂਦਾ ਹੈ ।੪।

**ਧਾਤੁਰ ਬਾਜੀ ਸੰਸਾਰੁ, ਅਚੇਤੁ ਹੈ, ਚਲੈ ਮੂਲੁ ਗਵਾਇ ॥ ਲਾਹਾ ਹਰਿ ਸਤ ਸੰਗਤਿ ਪਾਈਐ ਕਰਮੀ ਪਲੈ ਪਾਇ ॥੫॥ ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ ॥ ਵਡਭਾਗੀ ਗੁਰੁ ਪਾਇਆ ਭਵਜਲੁ ਉਤਰੇ ਪਾਰਿ ॥੬॥ ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ ॥ ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ ॥੭॥ ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥ ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ ॥੮॥੧॥ (ਪੰਨਾ ੧੨੭੬)**

**ਪਦ ਅਰਥ**:— ਧਾਤੁਰ—ਭੱਜ ਜਾਣ ਵਾਲੀ, ਨਾਸਵੰਤ । ਬਾਜੀ—ਖੇਡ । ਅਚੇਤੁ—ਗ਼ਾਫ਼ਿਲ, ਮੂਰਖ । ਚਲੈ—ਜਾਂਦਾ ਹੈ । ਮੂਲੁ—(ਆਤਮਕ ਜੀਵਨ ਦਾ) ਸਰਮਾਇਆ । ਗਵਾਇ—ਗਵਾ ਕੇ । ਲਾਹਾ—ਲਾਭ, ਨਫ਼ਾ । ਪਾਈਐ—ਮਿਲਦਾ ਹੈ । ਕਰਮੀ—(ਪਰਮਾਤਮਾ ਦੀ) ਮਿਹਰ ਨਾਲ । ਪਲੈ ਪਾਇ—ਪ੍ਰਾਪਤ ਕਰਦਾ ਹੈ ।੫।

ਕਿਨੈ—ਕਿਸੇ ਨੇ ਭੀ । ਮਨਿ—ਮਨ ਵਿਚ । ਰਿਦੈ—ਹਿਰਦੇ ਵਿਚ । ਬੀਚਾਰਿ—ਵਿਚਾਰ ਕੇ । ਵਡਭਾਗੀ—ਵੱਡੇ ਭਾਗਾਂ ਨਾਲ । ਭਵਜਲੁ—ਸੰਸਾਰ-ਸਮੁੰਦਰ । ਉਤਰੇ—ਪਾਰ ਲੰਘ ਗਏ ।੬।

ਟੇਕ—ਸਹਾਰਾ । ਅਧਾਰੁ—ਆਸਰਾ । ਹਰਿ ਜੀਉ—ਹੇ ਪ੍ਰਭੂ ਜੀ ! ਪਾਵਉ—ਪਾਵਉਂ, ਮੈਂ ਲੱਭ ਲਵਾਂ । ਮੋਖ—ਵਿਕਾਰਾਂ ਤੋਂ ਖ਼ਲਾਸੀ । ਮੋਖ ਦੁਆਰੁ—ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਦਰਵਾਜ਼ਾ ।੭।

ਮਸਤਕਿ—ਮੱਥੇ ਉੱਤੇ । ਲਿਲਾਟਿ—ਮੱਥੇ ਉੱਤੇ । ਧੁਰਿ—ਧੁਰ ਦਰਗਾਹ ਤੋਂ । ਠਾਕੁਰਿ—ਠਾਕੁਰ ਨੇ, ਮਾਲਕ-ਪ੍ਰਭੂ ਨੇ । ਸੇ ਜਨ—ਉਹ ਮਨੁੱਖ (ਬਹੁ-ਵਚਨ) । ਪੂਰਨ—ਮੁਕੰਮਲ (ਆਤਮਕ ਜੀਵਨ ਵਾਲੇ) । ਭਾਣਾ—ਰਜ਼ਾ । ਭਾਇ—ਭਾਉਂਦਾ ਹੈ ।੮।

**ਅਰਥ**:— ਹੇ ਭਾਈ ! ਇਹ ਜਗਤ ਨਾਸਵੰਤ ਖੇਡ (ਹੀ) ਹੈ । (ਉਹ ਮਨੁੱਖ) ਮੂਰਖ ਹੈ (ਜਿਹੜਾ ਇਸ ਨਾਸਵੰਤ ਖੇਡ ਦੀ ਖ਼ਾਤਰ ਆਪਣੇ ਆਤਮਕ ਜੀਵਨ ਦਾ ਸਾਰਾ) ਸਰਮਾਇਆ ਗਵਾ ਕੇ (ਇਥੋਂ) ਤੁਰਦਾ ਹੈ । ਹੇ ਭਾਈ ! ਨਫ਼ਾ ਪਰਮਾਤਮਾ (ਦਾ ਨਾਮ ਹੈ, ਇਹ ਨਫ਼ਾ) ਸਾਧ ਸੰਗਤਿ ਵਿਚ ਮਿਲਦਾ ਹੈ, (ਪਰ ਪਰਮਾਤਮਾ ਦੀ) ਮਿਹਰ ਨਾਲ ਹੀ (ਮਨੁੱਖ ਇਹ ਨਫ਼ਾ) ਹਾਸਲ ਕਰਦਾ ਹੈ ।੫।

ਹੇ ਭਾਈ ! ਆਪਣੇ ਮਨ ਵਿਚ ਹਿਰਦੇ ਵਿਚ ਵਿਚਾਰ ਕੇ ਵੇਖ ਲਵੋ, ਕਿਸੇ ਭੀ ਮਨੁੱਖ ਨੇ (ਇਹ ਹਰਿ-ਨਾਮ-ਲਾਭ) ਗੁਰੂ (ਦੀ ਸਰਨ) ਤੋਂ ਬਿਨਾ ਹਾਸਲ ਨਹੀਂ ਕੀਤਾ । (ਜਿਨ੍ਹਾਂ ਮਨੁੱਖਾਂ ਨੇ) ਵੱਡੇ ਭਾਗਾਂ ਨਾਲ ਗੁਰੂ ਲੱਭ ਲਿਆ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ।੬।

ਹੇ ਭਾਈ ! (ਮੇਰੇ ਵਾਸਤੇ ਤਾਂ) ਹਰੀ ਪਰਮਾਤਮਾ ਦਾ ਨਾਮ (ਹੀ) ਸਹਾਰਾ ਹੈ, ਹਰੀ ਦਾ ਨਾਮ ਹੀ ਆਸਰਾ ਹੈ । ਹੇ ਪ੍ਰਭੂ ਜੀ ! ਮਿਹਰ ਕਰੋ, (ਮੈਨੂੰ) ਗੁਰੂ ਮਿਲਾਓ, ਮੈਂ (ਗੁਰੂ ਦੀ ਰਾਹੀਂ ਮਾਇਆ ਦੇ ਮੋਹ ਤੋਂ ਖ਼ਲਾਸੀ ਦਾ) ਰਸਤਾ ਲੱਭ ਸਕਾਂ ।੭।

ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੇ) ਮੱਥੇ ਉੱਤੇ ਧੁਰ ਦਰਗਾਹ ਤੋਂ ਮਾਲਕ-ਪ੍ਰਭੂ ਨੇ (ਗੁਰੂ-ਮਿਲਾਪ ਦਾ ਲੇਖ) ਲਿਖ ਦਿੱਤਾ, (ਉਹ ਲੇਖ ਕਿਸੇ ਪਾਸੋਂ) ਮਿਟਾਇਆ ਨਹੀਂ ਜਾ ਸਕਦਾ । ਹੇ ਨਾਨਕ ! (ਆਖ—ਹੇ ਭਾਈ ! ਗੁਰੂ-ਸਰਨ ਦੀ ਬਰਕਤਿ ਨਾਲ) ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦੀ ਰਜ਼ਾ ਪਿਆਰੀ ਲੱਗਣ ਲੱਗ ਪਈ, ਉਹ ਮਨੁੱਖ ਮੁਕੰਮਲ (ਆਤਮਕ ਜੀਵਨ ਵਾਲੇ) ਬਣ ਗਏ ।੮।੧।

**ਮਲਾਰ ਮਹਲਾ ੩ ॥ ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥ ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥ ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥੧॥ ਮਨ ਰੇ ਸਤਿਗੁਰੁ ਸੇਵਿ ਸਮਾਇ ॥ ਵਡੈ ਭਾਗਿ ਗੁਰ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥੧॥ ਰਹਾਉ ॥ ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ**

ਹਰਿ ਆਪੇ ਦੇਇ ਅਧਾਰੁ ॥ ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ ॥ ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ ॥੨॥ ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥ ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥ ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ ॥੩॥ ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥ ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ ਰਹੈ ਲਿਵ ਲਾਇ ॥ ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥੪॥ (ਪੰਨਾ ੧੨੭੬)

**ਪਦ ਅਰਥ**:— ਬੇਦ ਬਾਣੀ—(ਸ਼ਾਸਤ੍ਰਾਂ) ਵੇਦਾਂ ਦੀ (ਕਰਮ ਕਾਂਡ ਵਿਚ ਹੀ ਰੱਖਣ ਵਾਲੀ) ਬਾਣੀ ਵਿਚ । ਵਰਤਦਾ—ਪਰਚਿਆ ਰਹਿੰਦਾ ਹੈ । ਤ੍ਰੈ ਗੁਣ ਬੀਚਾਰੁ—(ਮਾਇਆ ਦੇ) ਤਿੰਨਾਂ ਗੁਣਾਂ ਦਾ ਵਿਚਾਰ । ਬਿਨੁ ਨਾਵੈ—ਹਰਿ-ਨਾਮ ਤੋਂ ਬਿਨਾ । ਡੰਡੁ—ਸਜ਼ਾ । ਸਹੈ—ਸਹਾਰਦਾ ਹੈ । ਮਰਿ—ਮਰ ਕੇ । ਵਾਰੋ ਵਾਰ—ਮੁੜ ਮੁੜ । ਸਤਿਗੁਰ ਭੇਟੇ—(ਜਿਹੜਾ) ਗੁਰੂ ਨੂੰ ਮਿਲਦਾ ਹੈ । ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ । ਮੋਖ ਦੁਆਰੁ—ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਰਸਤਾ ।੧।

ਸੇਵਿ—ਸਰਨ ਪੈ ਕੇ । ਸਮਾਇ—(ਹਰਿ-ਨਾਮ ਵਿਚ) ਲੀਨ ਹੋਇਆ ਰਹੁ । ਵਡੈ ਭਾਗਿ—ਵੱਡੀ ਕਿਸਮਤ ਨਾਲ । ਧਿਆਇ—ਧਿਆਉਂਦਾ ਹੈ ।੧।ਰਹਾਉ।

ਆਪਣੇ ਭਾਣੈ—ਆਪਣੀ ਰਜ਼ਾ ਵਿਚ । ਆਪੇ—ਆਪ ਹੀ । ਦੇਇ—ਦੇਂਦਾ ਹੈ । ਅਧਾਰੁ—ਆਸਰਾ । ਨਿਰਮਲੁ—ਪਵਿੱਤਰ । ਸਿਉ—ਨਾਲ । ਕੈ ਭਾਣੈ—ਦੀ ਰਜ਼ਾ ਵਿਚ । ਭੇਟਿਆ—ਮਿਲਿਆ । ਸਭੁ—ਸਾਰਾ । ਸਵਾਰਣਹਾਰੁ—ਚੰਗਾ ਬਣਾ ਦੇਣ ਦੀ ਸਮਰਥਾ ਵਾਲਾ (ਗੁਰੂ) ।੨।

ਵਾਹੁ ਵਾਹੁ—ਸਿਫ਼ਤਿ-ਸਾਲਾਹ । ਸਤਿ—ਸਦਾ ਕਾਇਮ ਰਹਿਣ ਵਾਲੀ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਕੋਇ—ਕੋਈ ਵਿਰਲਾ । ਕਰਿ—ਕਰ ਕੇ, ਆਖ ਕੇ । ਸਾਲਾਹੀਐ—ਸਾਲਾਹੁਣਾ ਚਾਹੀਦਾ ਹੈ । ਤਿਸੁ ਜੇਵਡੁ—ਉਸ ਦੇ ਬਰਾਬਰ ਦਾ । ਬਖਸੇ—ਬਖ਼ਸ਼ਸ਼ ਕਰਦਾ ਹੈ । ਕਰਮਿ—(ਪ੍ਰਭੂ ਦੀ) ਮਿਹਰ ਨਾਲ । ਪਰਾਪਤਿ—ਮਿਲਾਪ ।੩।

ਸਾਚਾ—ਸਦਾ ਕਾਇਮ ਰਹਿਣ ਵਾਲਾ । ਮਾਹਰੋ—ਮਹਰ, ਚੌਧਰੀ, ਪ੍ਰਧਾਨ । ਸਤਿਗੁਰਿ—ਸਤਿਗੁਰੂ ਨੇ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸੰਤੋਖੀਐ—ਸੰਤੋਖੀ ਹੋ ਜਾਂਦਾ ਹੈ । ਸਚਿ—ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਵਿਚ । ਲਿਵ ਲਾਇ—ਸੁਰਤਿ ਜੋੜ ਕੇ । ਹਰਿ ਕੈ ਨਾਇ—ਪਰਮਾਤਮਾ ਦੇ ਨਾਮ (-ਜਲ) ਦੀ ਰਾਹੀਂ । ਹਰੀਆਵਲੀ—(ਆਤਮਕ ਜੀਵਨ ਨਾਲ) ਹਰੀ-ਭਰੀ ।੪।

**ਅਰਥ**:— ਹੇ (ਮੇਰੇ) ਮਨ ! ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦੇ ਨਾਮ ਵਿਚ) ਲੀਨ ਹੋਇਆ ਰਹੁ । (ਜਿਸ ਮਨੁੱਖ ਨੇ) ਵੱਡੀ ਕਿਸਮਤ ਨਾਲ ਪੂਰਾ ਗੁਰੂ ਲੱਭ ਲਿਆ, ਉਹ ਸਦਾ ਹਰੀ ਦਾ ਨਾਮ ਧਿਆਉਂਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਜਗਤ (ਕਰਮ ਕਾਂਡ ਵਿਚ ਹੀ ਰੱਖਣ ਵਾਲੀ ਸ਼ਾਸਤ੍ਰਾਂ) ਵੇਦਾਂ ਦੀ ਬਾਣੀ ਵਿਚ ਪਰਚਿਆ ਰਹਿੰਦਾ ਹੈ, ਮਾਇਆ ਦੇ ਤਿੰਨਾਂ ਗੁਣਾਂ ਦੀ (ਹੀ) ਵਿਚਾਰ ਕਰਦਾ ਰਹਿੰਦਾ ਹੈ (ਪ੍ਰਭੂ ਦਾ ਨਾਮ ਨਹੀਂ ਸਿਮਰਦਾ) । ਪਰਮਾਤਮਾ ਦੇ ਨਾਮ ਤੋਂ ਬਿਨਾ (ਜਗਤ) ਜਮਦੂਤਾਂ ਦੀ ਸਜ਼ਾ ਸਹਾਰਦਾ ਹੈ, ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । (ਜਿਹੜਾ ਮਨੁੱਖ) ਗੁਰੂ ਨੂੰ ਮਿਲ ਪੈਂਦਾ ਹੈ, ਉਸ ਨੂੰ ਮਾਇਆ ਦੇ ਮੋਹ ਤੋਂ ਖ਼ਲਾਸੀ ਮਿਲ ਜਾਂਦੀ ਹੈ ਉਹ ਮਨੁੱਖ ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਰਾਹ ਲੱਭ ਲੈਂਦਾ ਹੈ ।੧।

ਹੇ ਭਾਈ ! ਪਰਮਾਤਮਾ ਨੇ ਆਪਣੀ ਰਜ਼ਾ ਵਿਚ ਇਹ ਜਗਤ ਪੈਦਾ ਕੀਤਾ ਹੈ, ਪਰਮਾਤਮਾ ਆਪ ਹੀ (ਜੀਵਾਂ ਨੂੰ) ਆਸਰਾ ਦੇਂਦਾ ਹੈ । (ਜਿਸ ਮਨੁੱਖ ਦਾ) ਮਨ ਪਰਮਾਤਮਾ ਨੇ ਆਪਣੀ ਰਜ਼ਾ ਵਿਚ (ਗੁਰੂ ਦੀ ਰਾਹੀਂ) ਪਵਿੱਤਰ ਕਰ ਦਿੱਤਾ ਹੈ, ਉਸ ਮਨੁੱਖ ਦਾ ਪਿਆਰ ਪ੍ਰਭੂ ਚਰਨਾਂ ਨਾਲ ਬਣ ਗਿਆ । ਸਾਰੇ ਮਨੁੱਖਾ ਜੀਵਨ ਨੂੰ ਚੰਗਾ ਬਣਾ ਸਕਣ ਵਾਲਾ ਗੁਰੂ (ਉਸ ਮਨੁੱਖ ਨੂੰ) ਪਰਮਾਤਮਾ ਦੀ ਰਜ਼ਾ ਅਨੁਸਾਰ ਮਿਲ ਪਿਆ ।੨।

ਹੇ ਭਾਈ ! ਗੁਰੂ ਦੀ ਸਰਨ ਪੈ ਕੇ (ਹੀ) ਕੋਈ ਵਿਰਲਾ ਮਨੁੱਖ (ਇਹ) ਸਮਝਦਾ ਹੈ (ਕਿ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਹੀ ਸਦਾ ਕਾਇਮ ਰਹਿਣ ਵਾਲੀ ਹੈ । ਹੇ ਭਾਈ ! (ਪ੍ਰਭੂ) 'ਅਸਚਰਜ ਹੈ ਅਸਚਰਜ ਹੈ'—ਇਹ ਆਖ ਆਖ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ, (ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ । ਹੇ ਭਾਈ ! ਪ੍ਰਭੂ ਆਪ ਹੀ ਜਿਸ ਮਨੁੱਖ ਉਤੇ) ਬਖ਼ਸ਼ਸ਼ ਕਰਦਾ ਹੈ (ਉਸ ਨੂੰ ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ । (ਉਸ ਦੀ) ਮਿਹਰ ਨਾਲ (ਹੀ ਉਸ ਦਾ) ਮਿਲਾਪ ਹੁੰਦਾ ਹੈ ।੩।

ਹੇ ਭਾਈ ! ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੀ (ਸਾਰੇ ਜਗਤ ਦਾ) ਪ੍ਰਧਾਨ ਹੈ ਮਾਲਕ ਹੈ । ਜਿਸ (ਮਨੁੱਖ ਨੂੰ) ਗੁਰੂ ਨੇ ਉਸ ਦਾ ਦਰਸਨ ਕਰਾ ਦਿੱਤਾ; (ਉਸ ਦੇ ਅੰਦਰ) ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਵਰਖਾ ਹੋਣ ਲੱਗ ਪੈਂਦੀ ਹੈ, (ਉਸ ਦਾ) ਮਨ ਸੰਤੋਖੀ ਹੋ ਜਾਂਦਾ ਹੈ, ਉਹ ਮਨੁੱਖ ਸਦਾ-ਥਿਰ ਹਰਿ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ । ਹੇ ਭਾਈ ! (ਜਿਵੇਂ ਪਾਣੀ ਨਾਲ ਖੇਤੀ ਹਰੀ ਹੋ ਜਾਂਦੀ ਹੈ, ਨਾਹ ਸੁੱਕਦੀ ਹੈ ਨਾਹ ਕੁਮਲਾਂਦੀ ਹੈ, ਤਿਵੇਂ ਜਿਸ ਮਨੁੱਖ ਨੂੰ ਗੁਰੂ ਨੇ ਪਰਮਾਤਮਾ ਦਾ ਦਰਸਨ ਕਰਾ ਦਿੱਤਾ; ਉਸ ਦੀ ਜਿੰਦ) ਪਰਮਾਤਮਾ ਦੇ ਨਾਮ (-ਜਲ) ਦੀ ਬਰਕਤਿ ਨਾਲ ਸਦਾ ਹਰੀ-ਭਰੀ (ਆਤਮਕ ਜੀਵਨ ਵਾਲੀ) ਰਹਿੰਦੀ ਹੈ, ਨਾਹ ਕਦੇ ਸੁੱਕਦੀ ਹੈ (ਨਾਹ ਕਦੇ ਆਤਮਕ ਮੌਤ ਸਹੇੜਦੀ ਹੈ) ਨਾਹ ਕਦੇ ਕੁਮਲਾਂਦੀ ਹੈ (ਨਾਹ ਕਦੇ ਡੋਲਦੀ ਹੈ) ।੪।

**ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ ॥ ਹਰਿ ਕਿਰਪਾ ਤੇ ਸਤਿਗੁਰੁ ਪਾਈਐ ਭੇਟੈ ਸਹਜਿ ਸੁਭਾਇ ॥ ਮਨਮੁਖ ਭਰਮਿ ਭੁਲਾਇਆ ਬਿਨੁ ਭਾਗਾ ਹਰਿ ਧਨੁ ਨ ਪਾਇ ॥੫॥ ਤ੍ਰੈ ਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ ॥ ਮੁਕਤਿ ਕਦੇ ਨ ਹੋਵਈ ਨਹੁ ਪਾਇਨ੍ਹਿ ਮੋਖ ਦੁਆਰੁ ॥ ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ ॥੬॥ ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ ॥ ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ ॥ ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ ॥੭॥ ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾਂ ਪਾਇਆ ਨ ਜਾਇ ॥ ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ ॥ ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ ॥੮॥੨॥ (ਪੰਨਾ ੧੨੭੭)**

**ਪਦ ਅਰਥ**:— ਕਿਨੈ—ਕਿਸੇ ਨੇ ਭੀ । ਮਨਿ—ਮਨ ਵਿਚ । ਕੋ—ਕੋਈ ਧਿਰ । ਪਤਿਆਇ—ਪਰਤਾਵਾ ਕਰ ਕੇ, ਨਿਰਨਾ ਕਰ ਕੇ । ਤੇ—ਤੋਂ, ਦੀ ਰਾਹੀਂ । ਪਾਈਐ—ਮਿਲਦਾ ਹੈ । ਭੇਟੈ—ਮਿਲਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਭਰਮਿ—ਭਟਕਣਾ ਦੇ ਕਾਰਨ । ਭੁਲਾਇਆ—ਕੁਰਾਹੇ ਪਾਇਆ ਹੁੰਦਾ ਹੈ ।੫।

ਸਭਾ—ਸਾਰੀ । ਧਾਤੁ—ਮਾਇਆ । ਪੜਿ—ਪੜ੍ਹ ਕੇ । ਕਰਹਿ—ਕਰਦੇ ਹਨ (ਬਹੁ-ਵਚਨ) । ਮੁਕਤਿ—ਮਾਇਆ ਦੇ ਮੋਹ ਤੋਂ ਖ਼ਲਾਸੀ । ਨਹੁ—ਨਹੀਂ । ਨਹੁ ਪਾਇਨ੍ਹਿ—ਨਹੀਂ ਪ੍ਰਾਪਤ ਕਰਦੇ । ਮੋਖ ਦੁਆਰੁ—

ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਰਸਤਾ । ਤੁਟਹੀ—ਤੁਟਹਿ; ਟੁੱਟਦੇ (ਬਹੁ-ਵਚਨ) । ਨਾਮਿ—ਨਾਮ ਵਿਚ ।੬।

ਪੰਡਿਤ—(ਬਹੁ-ਵਚਨ । ਪੰਡਿਤੁ—ਇਕ-ਵਚਨ) । ਮੋਨੀ—ਸਮਾਧੀਆਂ ਲਾਣ ਵਾਲੇ, ਮੁਨੀ ਲੋਕ । ਚਿਤਿ—ਚਿੱਤ ਵਿਚ । ਨਿਜ ਘਰਿ—ਆਪਣੇ ਅਸਲ ਘਰ ਵਿਚ । ਜਮ ਕਾਲੁ—ਮੌਤ, ਆਤਮਕ ਮੌਤ, ਜਨਮ ਮਰਨ ਦਾ ਗੇੜ । ਸਿਰਹੁ—ਸਿਰ ਤੋਂ । ਕਪਟ—ਖੋਟ । ਵਿਣਾਸੁ—(ਆਤਮਕ) ਮੌਤ ।੭।

ਨਾਵੈ ਨੋ—ਨਾਮ ਵਾਸਤੇ । ਸਭੁ ਕੋ—ਹਰੇਕ ਪ੍ਰਾਣੀ । ਪਰਤਾਪਦਾ—ਤਾਂਘਦਾ ਹੈ । ਨਦਰਿ—ਮਿਹਰ ਦੀ ਨਿਗਾਹ । ਭੇਟੀਐ—ਮਿਲ ਸਕੀਦਾ ਹੈ । ਮਨਿ—ਮਨ ਵਿਚ । ਨਾਮੇ—ਨਾਮ ਦੀ ਰਾਹੀਂ ਹੀ । ਪਤਿ—ਇੱਜ਼ਤ । ਰਹਾਂ—ਮੈਂ ਰਹਿੰਦਾ ਹਾਂ ।੮।

**ਅਰਥ**:— ਹੇ ਭਾਈ ! ਬੇਸ਼ੱਕ ਕੋਈ ਧਿਰ ਮਨ ਵਿਚ ਨਿਰਨਾ ਕਰ ਕੇ ਵੇਖ ਲਵੇ, ਗੁਰੂ (ਦੀ ਸਰਨ) ਤੋਂ ਬਿਨਾ ਕਿਸੇ ਨੇ ਭੀ (ਪਰਮਾਤਮਾ ਦਾ ਨਾਮ-ਧਨ) ਹਾਸਲ ਨਹੀਂ ਕੀਤਾ । ਗੁਰੂ (ਭੀ) ਮਿਲਦਾ ਹੈ ਪਰਮਾਤਮਾ ਦੀ ਮਿਹਰ ਨਾਲ, ਆਤਮਕ ਅਡੋਲਤਾ ਵਿਚ ਮਿਲਦਾ ਹੈ ਪਿਆਰ ਵਿਚ ਮਿਲਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨੂੰ ਭਟਕਣਾ ਨੇ ਕੁਰਾਹੇ ਪਾ ਰੱਖਿਆ ਹੁੰਦਾ ਹੈ । ਕਿਸਮਤ ਤੋਂ ਬਿਨਾ ਪਰਮਾਤਮਾ ਦਾ ਨਾਮ-ਧਨ ਨਹੀਂ ਲੱਭ ਸਕਦਾ ।੫।

ਹੇ ਭਾਈ ! (ਪੰਡਿਤ ਲੋਕ ਵੇਦ ਆਦਿਕ ਧਰਮ-ਪੁਸਤਕਾਂ ਨੂੰ) ਪੜ੍ਹ ਪੜ੍ਹ ਕੇ (ਤਿੰਨਾਂ ਗੁਣਾਂ ਵਿਚ ਰੱਖਣ ਵਾਲੇ ਕਰਮ-ਕਾਂਡ ਦਾ ਹੀ) ਵਿਚਾਰ ਕਰਦੇ ਹਨ, ਤੇ, ਇਹ ਤਿੰਨਾਂ ਗੁਣਾਂ ਦੀ ਵਿਚਾਰ ਨਿਰੀ ਮਾਇਆ ਹੀ ਹੈ । (ਇਸ ਉੱਦਮ ਨਾਲ) ਕਦੇ ਭੀ ਮਾਇਆ ਦੇ ਮੋਹ ਤੋਂ ਖ਼ਲਾਸੀ ਨਹੀਂ ਹੋ ਸਕਦੀ, (ਉਹ ਲੋਕ) ਮਾਇਆ ਤੋਂ ਖ਼ਲਾਸੀ ਪਾਣ ਦਾ ਰਸਤਾ ਨਹੀਂ ਲੱਭ ਸਕਦੇ । ਹੇ ਭਾਈ ! ਗੁਰੂ (ਦੀ ਸਰਨ) ਤੋਂ ਬਿਨਾ (ਮਾਇਆ ਦੇ ਮੋਹ ਦੀਆਂ) ਫਾਹੀਆਂ ਨਹੀਂ ਟੁੱਟਦੀਆਂ, ਪਰਮਾਤਮਾ ਦੇ ਨਾਮ ਵਿਚ ਪਿਆਰ ਨਹੀਂ ਬਣ ਸਕਦਾ ।੬।

ਹੇ ਭਾਈ ! ਪੰਡਿਤ ਲੋਕ ਮੁਨੀ ਲੋਕ (ਸ਼ਾਸਤ੍ਰਾਂ ਨੂੰ) ਪੜ੍ਹ ਪੜ੍ਹ ਕੇ ਥੱਕ ਜਾਂਦੇ ਹਨ (ਕਰਮ ਕਾਂਡ ਦੇ ਗੇੜ ਵਿਚ ਪਾਈ ਰੱਖਣ ਵਾਲੇ) ਵੇਦ (ਆਦਿਕ ਧਰਮ-ਪੁਸਤਕਾਂ ਦਾ ਹੀ) ਅਭਿਆਸ ਕਰਦੇ ਰਹਿੰਦੇ ਹਨ, (ਪਰ ਇਸ ਤਰ੍ਹਾਂ) ਪਰਮਾਤਮਾ ਦਾ ਨਾਮ ਚਿੱਤ ਵਿਚ ਨਹੀਂ ਵੱਸਦਾ, ਪ੍ਰਭੂ ਚਰਨਾਂ ਵਿਚ ਨਿਵਾਸ ਨਹੀਂ ਹੁੰਦਾ, ਸਿਰ ਤੋਂ ਜਨਮ ਮਰਨ ਦਾ ਗੇੜ ਨਹੀਂ ਮੁੱਕਦਾ, ਮਨ ਵਿਚ (ਮਾਇਆ ਦੀ ਖ਼ਾਤਰ) ਠੱਗੀ (ਟਿਕੀ ਰਹਿਣ ਕਰਕੇ) ਆਤਮਕ ਮੌਤ ਬਣੀ ਰਹਿੰਦੀ ਹੈ ।੭।

ਹੇ ਭਾਈ ! (ਉਂਞ ਤਾਂ) ਹਰੇਕ ਪ੍ਰਾਣੀ ਪਰਮਾਤਮਾ ਦਾ ਨਾਮ ਪ੍ਰਾਪਤ ਕਰਨ ਲਈ ਤਾਂਘਦਾ ਹੈ, ਪਰ ਚੰਗੀ ਕਿਸਮਤ ਤੋਂ ਬਿਨਾ ਮਿਲਦਾ ਨਹੀਂ ਹੈ । ਜਦੋਂ ਪ੍ਰਭੂ ਮਿਹਰ ਦੀ ਨਿਗਾਹ ਕਰਦਾ ਹੈ ਤਾਂ ਗੁਰੂ ਮਿਲਦਾ ਹੈ (ਤੇ, ਗੁਰੂ ਦੀ ਰਾਹੀਂ) ਪਰਮਾਤਮਾ ਦਾ ਨਾਮ ਮਨ ਵਿਚ ਆ ਵੱਸਦਾ ਹੈ । ਹੇ ਨਾਨਕ ! (ਆਖ—) ਪਰਮਾਤਮਾ ਦੇ ਨਾਮ ਦੀ ਰਾਹੀਂ ਹੀ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਹੈ (ਮੈਂ ਗੁਰੂ ਦੀ ਕਿਰਪਾ ਨਾਲ) ਪਰਮਾਤਮਾ ਦੇ ਨਾਮ ਨਾਲ ਸਦਾ ਜੁੜਿਆ ਰਹਿੰਦਾ ਹਾਂ ।੮।੨।

**ਮਲਾਰ ਮਹਲਾ ੩ ਅਸਟਪਦੀ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਕ੍ਰਿਪਾ ਕਰੇ ਗੁਰ ਕੀ ਕਾਰੈ ਲਾਏ ॥ ਦੁਖੁ ਪਲ੍ਹ੍ਰਿ ਹਰਿ ਨਾਮੁ ਵਸਾਏ ॥ ਸਾਚੀ ਗਤਿ ਸਾਚੈ ਚਿਤੁ ਲਾਏ ॥ ਗੁਰ ਕੀ ਬਾਣੀ ਸਬਦਿ ਸੁਣਾਏ ॥੧॥ ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥ ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ ਲਾਗੈ ਸਹਜਿ ਧਿਆਨੁ ॥੧॥ ਰਹਾਉ ॥ ਬਿਨੁ ਪਿਰ ਕਾਮਣਿ ਕਰੇ**

**ਸੀਗਾਰੁ ॥ ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥ ਮਨਮੁਖ ਕਾ ਇਹੁ ਬਾਦਿ ਆਚਾਰੁ ॥ ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ ॥੨॥ ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥ ਸਬਦੇ ਪਿਰੁ ਰਾਖਿਆ ਉਰ ਧਾਰਿ ॥ ਏਕੁ ਪਛਾਣੈ ਹਉਮੈ ਮਾਰਿ ॥ ਸੋਭਾਵੰਤੀ ਕਹੀਐ ਨਾਰਿ ॥੩॥ ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥ ਮਨਮੁਖ ਲੋਭਿ ਦੂਜੈ ਲੋਭਾਇਆ ॥ ਐਸੇ ਗਿਆਨੀ ਬੂਝਹੁ ਕੋਇ ॥ ਬਿਨੁ ਗੁਰ ਭੇਟੇ ਮੁਕਤਿ ਨ ਹੋਇ ॥੪॥ (ਪੰਨਾ ੧੨੭੭)**

**ਪਦ ਅਰਥ**:— ਕਾਰੈ—ਕਾਰ (ਕਰਨ) ਵਿਚ । ਲਾਏ—ਲਾਂਦਾ ਹੈ । ਪਲ੍ਰਿ—ਦੂਰ ਕਰ ਕੇ । ਸਾਚੀ—ਸਦਾ ਕਾਇਮ ਰਹਿਣ ਵਾਲੀ । ਗਤਿ—ਉੱਚੀ ਆਤਮਕ ਅਵਸਥਾ । ਸਾਚੈ—ਸਦਾ-ਥਿਰ ਹਰਿ-ਨਾਮ ਵਿਚ । ਸਬਦਿ—ਸ਼ਬਦ ਦੀ ਰਾਹੀਂ । ਸੁਣਾਏ—(ਆਪਣੀ ਸਿਫ਼ਤਿ-ਸਾਲਾਹ) ਸੁਣਾਂਦਾ ਹੈ ।੧।

ਮਨ—ਹੇ ਮਨ ! ਸੇਵਿ—ਸੇਵਾ ਕਰ, ਸਰਨ ਪਿਆ ਰਹੁ । ਨਿਧਾਨੁ—ਖ਼ਜ਼ਾਨਾ । ਤੇ—ਦੀ ਰਾਹੀਂ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜਿ—ਆਤਮਕ ਅਡੋਲਤਾ ਵਿਚ ।੧।ਰਹਾਉ।

ਪਿਰ—ਪਤੀ, ਖਸਮ । ਕਾਮਣਿ—ਇਸਤ੍ਰੀ । ਦੁਹਚਾਰਣੀ—ਦੁਰਾਚਾਰਣੀ, ਭੈੜੇ ਆਚਰਨ ਵਾਲੀ । ਕਹੀਐ—ਆਖੀ ਜਾਂਦੀ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਬਾਦਿ—ਵਿਅਰਥ । ਆਚਾਰੁ—ਰਵਈਆ । ਕਰਮ—(ਵਿਖਾਵੇ ਦੇ ਧਾਰਮਿਕ) ਕਰਮ । ਦ੍ਰਿੜਾਵਹਿ—ਕਰਨ ਲਈ ਤਾਕੀਦ ਕਰਦੇ ਹਨ । ਵਿਸਾਰਿ—ਭੁਲਾ ਕੇ ।੨।

ਗੁਰਮੁਖਿ ਕਾਮਣਿ—ਗੁਰੂ ਦੇ ਸਨਮੁਖ ਰਹਿਣ ਵਾਲੀ ਜੀਵ-ਇਸਤ੍ਰੀ । ਪਿਰੁ—ਪ੍ਰਭੂ-ਪਤੀ । ਉਰ—ਹਿਰਦਾ । ਧਾਰਿ—ਟਿਕਾ ਕੇ । ਮਾਰਿ—ਮਾਰ ਕੇ ।੩।

ਕਿਨੈ—ਕਿਸੇ ਨੇ ਭੀ । ਲੋਭਿ—ਮਾਇਆ ਦੇ ਲੋਭ ਦੇ ਕਾਰਨ । ਦੂਜੈ—(ਪ੍ਰਭੂ ਦੀ ਯਾਦ ਤੋਂ ਬਿਨਾ) ਹੋਰ ਵਿਚ । ਲੋਭਾਇਆ—ਮਗਨ ਰਹਿੰਦਾ ਹੈ । ਗਿਆਨੀ—ਹੇ ਗਿਆਨਵਾਨ ! ਭੇਟੇ ਬਿਨੁ—ਮਿਲਣ ਤੋਂ ਬਿਨਾ । ਮੁਕਤਿ—ਮਾਇਆ ਦੇ ਮੋਹ ਤੋਂ ਖ਼ਲਾਸੀ ।੪।

**ਅਰਥ**:— ਹੇ ਮੇਰੇ ਮਨ ! ਸਦਾ ਪਰਮਾਤਮਾ ਦੀ ਭਗਤੀ ਕਰਦਾ ਰਹੁ (ਇਹੀ ਹੈ ਅਸਲ ਖ਼ਜ਼ਾਨਾ) ਹਰਿ-ਨਾਮ ਦਾ (ਇਹ) ਧਨ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ, ਅਤੇ ਹਰ ਵੇਲੇ ਆਤਮਕ ਅਡੋਲਤਾ ਵਿਚ ਸੁਰਤਿ ਜੁੜੀ ਰਹਿੰਦੀ ਹੈ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਉੱਤੇ) ਪਰਮਾਤਮਾ ਮਿਹਰ ਕਰਦਾ ਹੈ, ਉਸ ਨੂੰ ਗੁਰੂ ਦੀ ਸੇਵਾ ਵਿਚ ਲਾਂਦਾ ਹੈ, (ਜਿਹੜਾ ਗੁਰੂ) ਉਸ ਦਾ ਦੁੱਖ ਦੂਰ ਕਰ ਕੇ ਉਸ ਦੇ ਅੰਦਰ ਪਰਮਾਤਮਾ ਦਾ ਨਾਮ ਵਸਾਂਦਾ ਹੈ । ਹੇ ਭਾਈ ! (ਜਿਸ ਉੱਤੇ ਪਰਮਾਤਮਾ ਕਿਰਪਾ ਕਰਦਾ ਹੈ, ਉਸ ਨੂੰ) ਗੁਰੂ ਦੀ ਬਾਣੀ ਦੀ ਰਾਹੀਂ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣਾ ਨਾਮ) ਸੁਣਾਂਦਾ ਹੈ ਉਹ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਆਪਣਾ ਚਿੱਤ ਜੋੜਦਾ ਹੈ ਅਤੇ ਸਦਾ ਕਾਇਮ ਰਹਿਣ ਵਾਲੀ ਉੱਚੀ ਆਤਮਕ ਅਵਸਥਾ ਹਾਸਲ ਕਰਦਾ ਹੈ ।੨।

ਹੇ ਭਾਈ ! (ਜਿਵੇਂ ਜਿਹੜੀ) ਇਸਤ੍ਰੀ ਖਸਮ ਤੋਂ ਬਿਨਾ (ਹੁੰਦੀ ਹੋਈ ਸਰੀਰਕ) ਸਿੰਗਾਰ ਕਰਦੀ ਹੈ ਉਹ ਭੈੜੇ ਆਚਰਨ ਵਾਲੀ ਆਖੀ ਜਾਂਦੀ ਹੈ ਅਤੇ ਸਦਾ ਖ਼ੁਆਰ ਹੁੰਦੀ ਹੈ (ਤਿਵੇਂ) ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦਾ ਇਹ ਰਵਈਆ ਵਿਅਰਥ ਜਾਂਦਾ ਹੈ ਕਿ ਉਹ ਪਰਮਾਤਮਾ ਦਾ ਨਾਮ ਭੁਲਾ ਕੇ ਹੋਰ ਬਥੇਰੇ ਵਿਖਾਵੇ ਦੇ ਧਾਰਮਿਕ ਕਰਮਾਂ ਦੀ ਤਾਕੀਦ ਕਰਦੇ ਹਨ ।੨।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੀ ਜੀਵ-ਇਸਤ੍ਰੀ ਨੂੰ ਇਹ ਆਤਮਕ ਸੁਹਜ ਫਬਦਾ ਹੈ ਕਿ ਉਹ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦੀ ਹੈ, ਉਹ ਆਪਣੇ ਅੰਦਰੋਂ ਹਉਮੈ ਦੂਰ ਕਰ ਕੇ ਸਿਰਫ਼ ਪਰਮਾਤਮਾ ਨਾਮ ਡੂੰਘੀ ਸਾਂਝ ਪਾਂਦੀ ਹੈ । ਉਸ ਜੀਵ-ਇਸਤ੍ਰੀ ਨੂੰ ਸੋਭਾ ਵਾਲੀ ਕਿਹਾ ਜਾਂਦਾ ਹੈ ।੩।

ਹੇ ਭਾਈ ! (ਨਾਮ ਦੀ ਦਾਤਿ) ਦੇਣ ਵਾਲੇ ਗੁਰੂ ਤੋਂ ਬਿਨਾ ਕਿਸੇ ਨੇ ਭੀ (ਪਰਮਾਤਮਾ ਦਾ ਮਿਲਾਪ) ਹਾਸਲ ਨਹੀਂ ਕੀਤਾ । ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਮਾਇਆ ਦੇ ਲੋਭ ਦੇ ਕਾਰਨ (ਪ੍ਰਭੂ ਦੀ ਯਾਦ ਤੋਂ ਬਿਨਾ) ਹੋਰ (ਦੇ ਪਿਆਰ) ਵਿਚ ਮਗਨ ਰਹਿੰਦਾ ਹੈ । ਹੇ ਭਾਈ ! ਜੇ ਕਿਸੇ ਨੂੰ ਆਤਮਕ ਜੀਵਨ ਦੀ ਸੂਝ ਪਈ ਹੈ ਤਾਂ ਇਉਂ ਸਮਝ ਰੱਖੋ ਕਿ ਗੁਰੂ ਨੂੰ ਮਿਲਣ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਖ਼ਲਾਸੀ ਨਹੀਂ ਹੁੰਦੀ ।੪।

**ਕਹਿ ਕਹਿ ਕਹਣੁ ਕਹੈ ਸਭੁ ਕੋਇ ॥ ਬਿਨੁ ਮਨ ਮੂਏ ਭਗਤਿ ਨ ਹੋਇ ॥ ਗਿਆਨ ਮਤੀ ਕਮਲ ਪਰਗਾਸੁ ॥ ਤਿਤੁ ਘਟਿ ਨਾਮੈ ਨਾਮਿ ਨਿਵਾਸੁ ॥੫॥ ਹਉਮੈ ਭਗਤਿ ਕਰੇ ਸਭੁ ਕੋਇ ॥ ਨਾ ਮਨੁ ਭੀਜੈ ਨਾ ਸੁਖੁ ਹੋਇ ॥ ਕਹਿ ਕਹਿ ਕਹਣੁ ਆਪੁ ਜਾਣਾਏ ॥ ਬਿਰਥੀ ਭਗਤਿ ਸਭੁ ਜਨਮੁ ਗਵਾਏ ॥੬॥ ਸੇ ਭਗਤ ਸਤਿਗੁਰ ਮਨਿ ਭਾਏ ॥ ਅਨਦਿਨੁ ਨਾਮਿ ਰਹੇ ਲਿਵ ਲਾਏ ॥ ਸਦ ਹੀ ਨਾਮੁ ਵੇਖਹਿ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥੭॥ ਆਪੇ ਬਖਸੇ ਦੇਇ ਪਿਆਰੁ ॥ ਹਉਮੈ ਰੋਗੁ ਵਡਾ ਸੰਸਾਰਿ ॥ ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥੮॥੧॥੩॥੫॥੮॥ (ਪੰਨਾ ੧੨੭੭)**

**ਪਦ ਅਰਥ**:— ਕਹਿ ਕਹਿ ਕਹੈ—ਆਖ ਆਖ ਕੇ ਆਖਦਾ ਹੈ, ਸਦਾ ਫੜਾਂ ਮਾਰਦਾ ਹੈ । ਸਭੁ ਕੋਇ—ਹਰੇਕ ਪ੍ਰਾਣੀ (ਇਕ-ਵਚਨ) । ਗਿਆਨ—ਆਤਮਕ ਜੀਵਨ ਦੀ ਸੂਝ । ਗਿਆਨ ਮਤੀ—ਆਤਮਕ ਜੀਵਨ ਦੀ ਸੂਝ ਵਾਲੀ ਮਤਿ ਦੀ ਰਾਹੀਂ । ਪਰਗਾਸੁ—ਖਿੜਾਉ । ਤਿਤੁ—ਉਸ ਵਿਚ । ਤਿਤੁ ਘਟਿ—ਉਸ ਹਿਰਦੇ ਵਿਚ । ਨਾਮੈ ਨਿਵਾਸੁ—ਨਾਮ ਦਾ ਨਿਵਾਸ । ਨਾਮਿ—ਨਾਮ ਦੀ ਰਾਹੀਂ ।੫।

ਸਭੁ ਕੋਇ—ਹਰੇਕ ਜੀਵ । ਭੀਜੈ—ਭਿੱਜਦਾ, ਨਾਮ-ਜਲ ਨਾਲ ਭਿੱਜਦਾ । ਕਹਣੁ—ਇਹ ਫੜ ਕਿ ਮੈਂ ਭਗਤੀ ਕਰਦਾ ਹਾਂ । ਕਹਿ—ਆਖ ਕੇ । ਆਪੁ ਜਾਣਾਏ—ਆਪਣੇ ਆਪ ਨੂੰ ਜਤਾਂਦਾ ਹੈ ।੬।

ਸੇ—ਉਹ (ਬਹੁ-ਵਚਨ) । ਮਨਿ—ਮਨ ਵਿਚ । ਭਾਏ—ਪਿਆਰੇ ਲੱਗੇ । ਅਨਦਿਨੁ—ਹਰ ਰੋਜ਼, ਹਰ ਵੇਲੇ । ਲਿਵ ਲਾਏ—ਲਿਵ ਲਾਇ, ਸੁਰਤਿ ਜੋੜ ਕੇ । ਸਦ—ਸਦਾ । ਵੇਖਹਿ—ਵੇਖਦੇ ਹਨ (ਬਹੁ-ਵਚਨ) । ਹਜੂਰਿ—ਹਾਜ਼ਰ-ਨਾਜ਼ਰ, ਅੰਗ-ਸੰਗ । ਸਬਦਿ—ਸ਼ਬਦ ਦੀ ਰਾਹੀਂ । ਭਰਪੂਰਿ—ਸਭ ਥਾਂ ਵਿਆਪਕ ।੭।

ਆਪੇ—ਆਪ ਹੀ । ਬਖਸੇ—ਬਖ਼ਸ਼ਸ਼ ਕਰਦਾ ਹੈ । ਦੇਇ—ਦੇਂਦਾ ਹੈ । ਸੰਸਾਰਿ—ਸੰਸਾਰ ਵਿਚ । ਤੇ—ਦੀ ਰਾਹੀਂ, ਤੋਂ । ਜਾਇ—ਦੂਰ ਹੁੰਦਾ ਹੈ । ਸਾਚੇ ਸਾਚਿ—ਸਾਚਿ ਹੀ ਸਾਚਿ—ਸਦਾ-ਥਿਰ ਪ੍ਰਭੂ ਵਿਚ ।੫।

**ਪਦ ਅਰਥ**:— ਹੇ ਭਾਈ ! (ਇਹ) ਫੜ (ਕਿ ਮੈਂ ਭਗਤੀ ਕਰਦਾ ਹਾਂ) ਹਰ ਕੋਈ ਹਰ ਵੇਲੇ ਮਾਰ ਸਕਦਾ ਹੈ, ਪਰ ਮਨ ਵੱਸ ਵਿਚ ਆਉਣ ਤੋਂ ਬਿਨਾ ਭਗਤੀ ਹੋ ਨਹੀਂ ਸਕਦੀ । ਹੇ ਭਾਈ ! ਆਤਮਕ ਜੀਵਨ ਦੀ ਸੂਝ ਵਾਲੀ ਮਤਿ ਦੀ ਰਾਹੀਂ ਜਿਸ ਹਿਰਦੇ-ਕੰਵਲ ਦਾ ਖਿੜਾਉ ਹੋ ਜਾਂਦਾ ਹੈ, ਨਾਮ (ਜਪਣ) ਦੀ ਰਾਹੀਂ ਉਸ ਹਿਰਦੇ ਵਿਚ (ਸਦਾ ਲਈ) ਨਾਮ ਦਾ ਨਿਵਾਸ ਹੋ ਜਾਂਦਾ ਹੈ ।੫।

ਹੇ ਭਾਈ ! (ਗੁਰੂ ਦੀ ਸਰਨ ਆਉਣ ਤੋਂ ਬਿਨਾ ਆਪਣੀ) ਹਉਮੈ ਦੇ ਆਸਰੇ ਹਰ ਕੋਈ ਭਗਤੀ ਕਰਦਾ ਹੈ, ਪਰ ਇਸ ਤਰ੍ਹਾਂ ਮਨੁੱਖ ਦਾ ਮਨ ਨਾਮ-ਜਲ ਨਾਲ ਤਰ ਨਹੀਂ ਹੁੰਦਾ, ਨਾਹ ਹੀ ਉਸਦੇ ਅੰਦਰ ਆਤਮਕ ਅਨੰਦ ਪੈਦਾ

ਹੁੰਦਾ ਹੈ । ਇਹ ਫੜ (ਕਿ ਮੈਂ ਭਗਤੀ ਕਰਦਾ ਹਾਂ) ਮਾਰ ਮਾਰ ਕੇ ਮਨੁੱਖ ਆਪਣੇ ਆਪ ਨੂੰ (ਭਗਤ) ਜ਼ਾਹਰ ਕਰਦਾ ਹੈ, (ਪਰ ਇਹੋ ਜਿਹੀ) ਭਗਤੀ ਵਿਅਰਥ ਜਾਂਦੀ ਹੈ, (ਮਨੁੱਖ ਆਪਣਾ ਸਾਰਾ) ਜਨਮ ਗਵਾ ਲੈਂਦਾ ਹੈ ।੬।

ਹੇ ਭਾਈ ! (ਅਸਲ) ਭਗਤ ਉਹ ਹਨ ਜਿਹੜੇ ਗੁਰੂ ਦੇ ਮਨ ਵਿਚ ਪਿਆਰੇ ਲੱਗਦੇ ਹਨ, ਹਰ ਵੇਲੇ ਹਰਿ-ਨਾਮ ਵਿਚ ਸੁਰਤਿ ਜੋੜੀ ਰੱਖਦੇ ਹਨ । ਉਹ ਮਨੁੱਖ ਹਰਿ-ਨਾਮ ਨੂੰ ਸਦਾ ਹੀ ਆਪਣੇ ਅੰਗ-ਸੰਗ ਵੇਖਦੇ ਹਨ, ਗੁਰੂ ਦੇ ਸ਼ਬਦ ਦੀ ਰਾਹੀਂ ਉਹਨਾਂ ਨੂੰ ਉਹ ਹਰ ਥਾਂ ਵਿਆਪਕ ਦਿੱਸਦਾ ਹੈ ।੭।

ਹੇ ਭਾਈ ! (ਜਿਸ ਮਨੁੱਖ ਉਤੇ ਪ੍ਰਭੂ) ਆਪ ਹੀ ਬਖ਼ਸ਼ਸ਼ ਕਰਦਾ ਹੈ, (ਉਸ ਨੂੰ ਆਪਣੇ) ਪਿਆਰ (ਦੀ ਦਾਤ) ਦੇਂਦਾ ਹੈ । (ਉਂਞ ਤਾਂ) ਜਗਤ ਵਿਚ ਹਉਮੈ ਦਾ ਬੜਾ ਭਾਰੀ ਰੋਗ ਹੈ । ਹੇ ਨਾਨਕ ! ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਦੇ ਅੰਦਰੋਂ) ਇਹ ਰੋਗ ਦੂਰ ਹੁੰਦਾ ਹੈ ਉਹ ਹਰ ਵੇਲੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ।੮।੧।੩।੫।੮।

ਵੇਰਵਾ:—

ਮਹਲਾ ੧ . . . . . — ੫
ਮਹਲਾ ੩ (ਘਰੁ ੧) — ੨
ਮਹਲਾ ੩ (ਘਰੁ ੨) — ੧
. . . . . . . . . . ——
. . ਕੁੱਲ ਜੋੜ . . . . ੮

**ਰਾਗੁ ਮਲਾਰ ਛੰਤ ਮਹਲਾ ੫ ॥**

**ੴ ਸਤਿਗੁਰ ਪ੍ਰਸਾਦਿ ॥ ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ ॥ ਅਪਨੇ ਜਨ ਸੰਗਿ ਰਾਤੇ ॥ ਜਨ ਸੰਗਿ ਰਾਤੇ ਦਿਨਸੁ ਰਾਤੇ ਇਕ ਨਿਮਖ ਮਨਹੁ ਨ ਵੀਸਰੈ ॥ ਗੋਪਾਲ ਗੁਣ ਨਿਧਿ ਸਦਾ ਸੰਗੇ ਸਰਬ ਗੁਣ ਜਗਦੀਸਰੈ ॥ ਮਨੁ ਮੋਹਿ ਲੀਨਾ ਚਰਨ ਸੰਗੇ ਨਾਮ ਰਸਿ ਜਨ ਮਾਤੇ ॥ ਨਾਨਕ ਪ੍ਰੀਤਮ ਕ੍ਰਿਪਾਲ ਸਦਹੂੰ ਕਿਨੈ ਕੋਟਿ ਮਧੇ ਜਾਤੇ ॥੧॥ (ਪੰਨਾ ੧੨੭੮)**

ਪਦ ਅਰਥ:— ਪ੍ਰੇਮ ਕੇ ਦਾਤੇ—ਪਿਆਰ ਦੀ ਦਾਤਿ ਦੇਣ ਵਾਲੇ । ਭਗਤਿ ਕੇ ਦਾਤੇ—ਭਗਤੀ ਦੀ ਦਾਤਿ ਦੇਣ ਵਾਲੇ । ਸੰਗਿ—ਨਾਲ । ਰਾਤੇ—ਰੱਤੇ ਹੋਏ । ਦਿਨਸੁ ਰਾਤੇ—ਦਿਨ ਰਾਤ । ਨਿਮਖ—(ਨਿਮੇ—) ਅੱਖ ਝਮਕਣ ਜਿਤਨਾ ਸਮਾ । ਮਨਹੁ—(ਸੇਵਕਾਂ ਦੇ) ਮਨ ਤੋਂ । ਵੀਸਰੈ—ਭੁੱਲਦਾ । ਗੁਣਨਿਧਿ—(ਸਾਰੇ) ਗੁਣਾਂ ਦਾ ਖ਼ਜ਼ਾਨਾ । ਜਗਦੀਸਰੈ—ਜਗਤ ਦੇ ਮਾਲਕ ਵਿਚ (ਜਗਤ-ਈਸਰੈ) । ਮੋਹਿ ਲੀਨਾ—ਮੋਹ ਲਿਆ ਹੈ, ਮਸਤ ਕਰ ਲਿਆ ਹੈ । ਨਾਮ ਰਸਿ—ਨਾਮ ਦੇ ਸੁਆਦ ਵਿਚ । ਮਾਤੇ—ਮਸਤ । ਸਦ ਹੂੰ—ਸਦਾ ਹੀ । ਕਿਨੈ—ਕਿਸੇ ਵਿਰਲੇ ਨੇ । ਕੋਟਿ ਮਧੇ—ਕ੍ਰੋੜਾਂ ਵਿਚੋਂ । ਜਾਤੇ—ਜਾਣਿਆ ਹੈ ਸਾਂਝ ਪਾਈ ਹੈ ।੧।

**ਅਰਥ**:— ਹੇ ਭਾਈ ! ਪ੍ਰੀਤਮ ਪ੍ਰਭੂ ਜੀ (ਆਪਣੇ ਭਗਤਾਂ ਨੂੰ) ਪਿਆਰ ਦੀ ਦਾਤਿ ਦੇਣ ਵਾਲੇ ਹਨ, ਭਗਤੀ ਦੀ ਦਾਤਿ ਦੇਣ ਵਾਲੇ ਹਨ । ਪ੍ਰਭੂ ਜੀ ਆਪਣੇ ਸੇਵਕਾਂ ਨਾਲ ਰੱਤੇ ਰਹਿੰਦੇ ਹਨ, ਦਿਨ ਰਾਤ ਆਪਣੇ ਸੇਵਕਾਂ ਨਾਲ ਰੱਤੇ ਰਹਿੰਦੇ ਹਨ ।

ਹੇ ਭਾਈ ! ਪ੍ਰਭੂ (ਆਪਣੇ ਸੇਵਕਾਂ ਦੇ) ਮਨ ਤੋਂ ਅੱਖ ਝਮਕਣ ਜਿਤਨੇ ਸਮੇਂ ਲਈ ਭੀ ਨਹੀਂ ਭੁੱਲਦਾ । ਜਗਤ ਦਾ ਪਾਲਣਹਾਰ ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਸਦਾ (ਸਭ ਜੀਵਾਂ ਦੇ) ਨਾਲ ਹੈ, ਜਗਤ ਦੇ ਮਾਲਕ ਪ੍ਰਭੂ ਵਿਚ ਸਾਰੇ ਹੀ ਗੁਣ ਹਨ ।

ਹੇ ਭਾਈ ! ਪ੍ਰਭੂ ਆਪਣੇ ਜਨਾਂ ਦਾ ਮਨ ਆਪਣੇ ਚਰਨਾਂ ਨਾਲ ਮਸਤ ਕਰੀ ਰੱਖਦਾ ਹੈ । (ਉਸ ਦੇ) ਸੇਵਕ (ਉਸ ਦੇ ਨਾਮ ਦੇ ਸੁਆਦ ਵਿਚ ਮਗਨ ਰਹਿੰਦੇ ਹਨ । ਹੇ ਨਾਨਕ ! ਪ੍ਰੀਤਮ ਪ੍ਰਭੂ ਸਦਾ ਹੀ ਦਇਆ ਦਾ ਘਰ ਹੈ । ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੇ (ਉਸ ਨਾਲ) ਡੂੰਘੀ ਸਾਂਝ ਬਣਾਈ ਹੈ ।੧।

**ਪ੍ਰੀਤਮ ਤੇਰੀ ਗਤਿ ਅਗਮ ਅਪਾਰੇ ॥ ਮਹਾ ਪਤਿਤ ਤੁਮ੍ ਤਾਰੇ ॥ ਪਤਿਤ ਪਾਵਨ ਭਗਤਿ ਵਛਲ ਕ੍ਰਿਪਾ ਸਿੰਧੁ ਸੁਆਮੀਆ ॥ ਸੰਤਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ ॥ ਕੋਟਿ ਜਨਮ ਭ੍ਰਮੰਤ ਜੋਨੀ ਤੇ ਨਾਮ ਸਿਮਰਤ ਤਾਰੇ ॥ ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸਮ੍ਾਰੇ ॥੨॥ (ਪੰਨਾ ੧੨੭੮)**

**ਪਦ ਅਰਥ**:— ਪ੍ਰੀਤਮ—ਹੇ ਪ੍ਰੀਤਮ ! (ਸੰਬੋਧਨ) । ਗਤਿ—ਉੱਚੀ ਆਤਮਕ ਅਵਸਥਾ । ਅਗਮ—ਅਪਹੁੰਚ । ਅਪਾਰੇ—ਅ-ਪਾਰ, ਬੇਅੰਤ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ ਜੀਵ । ਤਾਰੇ—ਪਾਰ ਲੰਘਾਏ ਹਨ । ਪਤਿਤ ਪਾਵਨ—ਹੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ! ਭਗਤਿ ਵਛਲ—ਹੇ ਭਗਤੀ-ਭਾਵ ਨੂੰ ਪਿਆਰ ਕਰਨ ਵਾਲੇ ! ਸਿੰਧੁ—ਸਮੁੰਦਰ । ਸੁਆਮੀਆ—ਹੇ ਸੁਆਮੀ ! ਸੰਗੇ—ਸੰਗਤਿ ਵਿਚ । ਭਜੁ—ਭਜਨ ਕਰਿਆ ਕਰ । ਨਿਸੰਗੇ—ਝਾਕਾ ਲਾਹ ਕੇ । ਰੰਉ—ਸਿਮਰਨ ਕਰਦਾ ਰਹੁ । ਤੇ—ਉਹ ਬੰਦੇ (ਬਹੁ-ਵਚਨ) । ਨਾਨਕ—ਹੇ ਨਾਨਕ ! ਹਰਿ ਜੀਉ—ਹੇ ਪ੍ਰਭੂ ਜੀ ! ਲੇਹੁ ਸਮ੍ਾਰੇ—ਸਮ੍ਾਰਿ ਲੇਹੁ, ਸੰਭਾਲ ਲਵੋ, ਆਪਣਾ ਬਣਾ ਲਵੋ ।੨।

**ਅਰਥ**:— ਹੇ ਪ੍ਰੀਤਮ ਪ੍ਰਭੂ ! ਤੇਰੀ ਉੱਚੀ ਆਤਮਕ ਅਵਸਥਾ ਅਪਹੁੰਚ ਹੈ ਬੇਅੰਤ ਹੈ । ਵੱਡੇ ਵੱਡੇ ਪਾਪੀਆਂ ਨੂੰ ਤੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਆ ਰਿਹਾ ਹੈਂ । ਹੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ! ਹੇ ਭਗਤੀ ਨਾਲ ਪਿਆਰ ਕਰਨ ਵਾਲੇ ਸੁਆਮੀ ! ਤੂੰ ਦਇਆ ਦਾ ਸਮੁੰਦਰ ਹੈਂ ।

(ਹੇ ਮਨ !) ਸਾਧ ਸੰਗਤਿ ਵਿਚ (ਟਿੱਕ ਕੇ) ਝਾਕਾ ਲਾਹ ਕੇ, ਉਸ ਅੰਤਰਜਾਮੀ ਪ੍ਰਭੂ ਦਾ ਸਦਾ ਭਜਨ ਕਰਿਆ ਕਰ, ਸਿਮਰਨ ਕਰਿਆ ਕਰ । ਹੇ ਭਾਈ ! ਜਿਹੜੇ ਜੀਵ ਕ੍ਰੋੜਾਂ ਜਨਮਾਂ ਜੂਨਾਂ ਵਿਚ ਭਟਕਦੇ ਫਿਰਦੇ ਸਨ, ਉਹ ਪ੍ਰਭੂ ਦਾ ਨਾਮ ਸਿਮਰਦਿਆਂ (ਜੂਨਾਂ ਦੇ ਗੇੜ ਵਿਚੋਂ) ਪਾਰ ਲੰਘਾ ਲਏ ਗਏ ।

ਹੇ ਨਾਨਕ ! (ਆਖ—) ਹੇ ਪ੍ਰਭੂ ਜੀ ! (ਮੈਨੂੰ) ਤੇਰੇ ਦਰਸਨ ਦੀ ਤਾਂਘ ਹੈ, ਮੈਨੂੰ ਆਪਣਾ ਬਣਾ ਲਵੋ ।੨।

**ਹਰਿ ਚਰਨ ਕਮਲ ਮਨੁ ਲੀਨਾ ॥ ਪ੍ਰਭ ਜਲ ਜਨ ਤੇਰੇ ਮੀਨਾ ॥ ਜਲ ਮੀਨ ਪ੍ਰਭ ਜੀਉ ਏਕ ਤੂਹੈ ਭਿੰਨ ਆਨ ਨ ਜਾਨੀਐ ॥ ਗਹਿ ਭੁਜਾ ਲੇਵਹੁ ਨਾਮੁ ਦੇਵਹੁ ਤਉ ਪ੍ਰਸਾਦੀ ਮਾਨੀਐ ॥ ਭਜੁ ਸਾਧ ਸੰਗੇ ਏਕ ਰੰਗੇ ਕ੍ਰਿਪਾਲ ਗੋਬਿਦ ਦੀਨਾ ॥ ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ ॥੩॥ (ਪੰਨਾ ੧੨੭੮)**

**ਪਦ ਅਰਥ**:— ਪ੍ਰਭ—ਹੇ ਪ੍ਰਭੂ ! ਮੀਨਾ—ਮੱਛੀਆਂ । ਏਕੁ ਤੂ ਹੈ—ਤੂੰ ਆਪ ਹੀ ਹੈਂ । ਭਿੰਨ—(ਤੈਥੋਂ) ਵੱਖਰਾ । ਆਨ—(ਕੋਈ) ਹੋਰ (ਅੰਯ) । ਜਾਨੀਐ—ਜਾਣਿਆ ਜਾ ਸਕਦਾ । ਗਹਿ—ਫੜ ਕੇ । ਭੁਜਾ—ਬਾਂਹ । ਗਹਿ ਲੇਵਹੁ—ਫੜ ਲਵੋ । ਤਉ ਪ੍ਰਸਾਦੀ—ਤੇਰੀ ਮਿਹਰ ਨਾਲ ਹੀ । ਮਾਨੀਐ—ਆਦਰ ਮਿਲਦਾ ਹੈ । ਸੰਗੇ—ਸੰਗਤਿ ਵਿਚ । ਰੰਗੇ—ਰੰਗਿ, ਪਿਆਰ ਵਿਚ । ਦੀਨਾ ਕ੍ਰਿਪਾਲ ਗੋਬਿਦ—ਦੀਨਾਂ ਉਤੇ ਦਇਆ ਕਰਨ ਵਾਲਾ ਪ੍ਰਭੂ । ਕਰਿ—ਕਰ ਕੇ । ਮਇਆ—ਦਇਆ ।੩।

**ਅਰਥ**:— ਹੇ ਹਰੀ ! (ਮਿਹਰ ਕਰ, ਮੇਰਾ) ਮਨ ਤੇਰੇ ਸੋਹਣੇ ਚਰਨਾਂ ਵਿਚ ਲੀਨ ਰਹੇ । ਹੇ ਪ੍ਰਭੂ ! ਤੂੰ ਪਾਣੀ ਹੈਂ, ਤੇਰੇ ਸੇਵਕ (ਪਾਣੀ ਦੀਆਂ) ਮੱਛੀਆਂ ਹਨ (ਤੈਥੋਂ ਵਿਛੁੜ ਕੇ ਜੀਉ ਨਹੀਂ ਸਕਦੇ) । ਹੇ ਪ੍ਰਭੂ ਜੀ ! ਪਾਣੀ ਤੇ ਮੱਛੀਆਂ ਤੂੰ ਆਪ ਹੀ ਆਪ ਹੈਂ, (ਤੈਥੋਂ) ਵਖਰਾ ਕੋਈ ਹੋਰ ਨਹੀਂ ਜਾਣਿਆ ਜਾ ਸਕਦਾ । ਹੇ ਪ੍ਰਭੂ ! (ਮੇਰੀ) ਬਾਂਹ ਫੜ ਲੈ (ਮੈਨੂੰ ਆਪਣਾ) ਨਾਮ ਦੇਹ । ਤੇਰੀ ਮਿਹਰ ਨਾਲ ਹੀ (ਤੇਰੇ ਦਰ ਤੇ) ਆਦਰ ਪਾ ਸਕੀਦਾ ਹੈ । ਹੇ ਭਾਈ ! ਸਾਧ ਸੰਗਤਿ ਵਿਚ (ਟਿਕ ਕੇ) ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ਦੇ ਪ੍ਰੇਮ ਵਿਚ ਜੁੜ ਕੇ (ਉਸਦਾ) ਭਜਨ ਕਰਿਆ ਕਰ । ਹੇ ਨਾਨਕ ! ਸਰਨ ਆਏ ਨਿਖਸਮਿਆਂ ਤੇ ਨੀਚਾਂ ਨੂੰ ਭੀ ਮਿਹਰ ਕਰ ਕੇ ਪ੍ਰਭੂ ਆਪਣਾ ਬਣਾ ਲੈਂਦਾ ਹੈ ।੩।

**ਆਪਸ ਕਉ ਆਪੁ ਮਿਲਾਇਆ ॥ ਭ੍ਰਮ ਭੰਜਨ ਹਰਿ ਰਾਇਆ ॥ ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ ॥ ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥ ਮਿਲਿ ਸੰਗਿ ਸੋਹੇ ਦੇਖਿ ਮੋਹੇ ਪੁਰਬਿ ਲਿਖਿਆ ਪਾਇਆ ॥ ਬਿਨਵੰਤਿ ਨਾਨਕ ਸਰਨਿ ਤਿਨ ਕੀ ਜਿਨ੍ਹੀ ਹਰਿ ਹਰਿ ਧਿਆਇਆ ॥੪॥੧॥ (ਪੰਨਾ ੧੨੭੮)**

**ਪਦ ਅਰਥ**:— ਆਪਸ ਕਉ—ਆਪਣੇ ਆਪ ਨੂੰ । ਆਪੁ—ਆਪਣਾ ਆਪ । ਭ੍ਰਮ ਭੰਜਨ—(ਜੀਵਾਂ ਦੀ) ਭਟਕਣਾ ਦੂਰ ਕਰਨ ਵਾਲਾ । ਹਰਿ ਰਾਇਆ—ਪ੍ਰਭੂ ਪਾਤਿਸ਼ਾਹ । ਗੁਣਨਿਧਿ—ਗੁਣਾਂ ਦਾ ਖ਼ਜ਼ਾਨਾ । ਮੰਗਲ—ਖ਼ੁਸ਼ੀਆਂ । ਸਾਰਿਆ—ਸੰਭਾਲੇ, ਹਿਰਦੇ ਵਿਚ ਵਸਾਏ । ਮਿਲਿ—ਮਿਲ ਕੇ । ਸੰਗਿ—(ਪ੍ਰਭੂ ਦੇ) ਨਾਲ । ਸੋਹੇ—ਸੋਭਨੀਕ ਹੋ ਗਏ, ਸੋਹਣੇ ਜੀਵਨ ਵਾਲੇ ਬਣ ਗਏ । ਦੇਖਿ—ਵੇਖ ਕੇ । ਮੋਹੇ—ਮਸਤ ਹੋ ਗਏ । ਪੁਰਬਿ—ਪੂਰਬਲੇ ਜਨਮ ਵਿਚ । ਬਿਨਵੰਤਿ—ਬੇਨਤੀ ਕਰਦਾ ਹੈ ।੪

**ਅਰਥ**:— ਹੇ ਭਾਈ ! ਪ੍ਰਭੂ ਪਾਤਿਸ਼ਾਹ (ਜੀਵਾਂ ਦੀ) ਭਟਕਣਾ ਦੂਰ ਕਰਨ ਵਾਲਾ ਹੈ (ਤੇ ਜੀਵਾਂ ਨੂੰ ਆਪਣੇ ਨਾਲ ਮਿਲਾਣ ਵਾਲਾ ਹੈ । ਪਰ ਜੀਵਾਂ ਵਿਚ ਭੀ ਉਹ ਆਪ ਹੀ ਹੈ । ਸੋ, ਜੀਵਾਂ ਨੂੰ ਆਪਣੇ ਨਾਲ ਮਿਲਾ ਕੇ ਉਹ) ਆਪਣੇ ਆਪ ਨੂੰ ਆਪਣਾ ਆਪ (ਹੀ) ਮਿਲਾਂਦਾ ਹੈ ।

ਹੇ ਭਾਈ ! ਮਾਲਕ-ਪ੍ਰਭੂ ਅਸਚਰਜ-ਰੂਪ ਹੈ ਸਭ ਦੇ ਦਿਲ ਦੀ ਜਾਣਨ ਵਾਲਾ ਹੈ । ਉਹ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਜਿਨ੍ਹਾਂ ਆਪਣੇ ਪਿਆਰਿਆਂ ਨੂੰ ਮਿਲ ਪੈਂਦਾ ਹੈ, ਉਹ ਸਦਾ ਉਸ ਗੋਬਿੰਦ ਦੇ ਗੁਣ ਆਪਣੇ ਹਿਰਦੇ ਵਿਚ ਵਸਾਂਦੇ ਹਨ, ਉਹਨਾਂ ਦੇ ਅੰਦਰ ਮਹਾਨ ਖ਼ੁਸ਼ੀਆਂ ਮਹਾਨ ਸੁਖ ਪੈਦਾ ਹੋ ਜਾਂਦੇ ਹਨ ।

ਪਰ, ਹੇ ਭਾਈ ! ਪੂਰਬਲੇ ਜਨਮ ਵਿਚ (ਪ੍ਰਾਪਤੀ ਦਾ ਲੇਖ) ਲਿਖਿਆ (ਜਿਨ੍ਹਾਂ ਦੇ ਮੱਥੇ ਉੱਤੇ) ਉੱਘੜ ਪਿਆ, ਉਹ ਪ੍ਰਭੂ ਨਾਲ ਮਿਲ ਕੇ ਸੋਹਣੇ ਜੀਵਨ ਵਾਲੇ ਬਣ ਗਏ, ਉਹ ਉਸ ਦਾ ਦਰਸਨ ਕਰ ਕੇ ਉਸ ਵਿਚ ਮਗਨ ਹੋ ਗਏ ।

ਨਾਨਕ ਬੇਨਤੀ ਕਰਦਾ ਹੈ—ਜਿਨ੍ਹਾਂ ਨੇ ਸਦਾ ਪਰਮਾਤਮਾ ਦਾ ਧਿਆਨ ਧਰਿਆ ਹੈ, ਮੈਂ ਉਹਨਾਂ ਦੀ ਸਰਨ ਪੈਂਦਾ ਹਾਂ ।੪।੧।

**ੴ ਸਤਿਗੁਰ ਪ੍ਰਸਾਦਿ ॥**

## ਮਲਾਰ ਕੀ ਵਾਰ ਮਹਲਾ ੧

**ਪਉੜੀ ਵਾਰ ਭਾਵ**:—

**(I)** (੧) ਪਰਮਾਤਮਾ ਨੇ ਆਪਣਾ ਆਪ ਪਰਗਟ ਕਰ ਕੇ ਇਹ ਕੁਦਰਤਿ ਰਚੀ ਹੈ; ਇਹ, ਮਾਨੋ, ਉਸ ਦਾ ਦਰਬਾਰ ਹੈ, ਜਿਸ ਵਿਚ ਉਹ ਆਪ ਤਖ਼ਤ ਉਤੇ ਬੈਠਾ ਹੋਇਆ ਹੈ ।

(੨) ਸਾਰੀ ਕੁਦਰਤਿ ਵਿਚ ਮੌਜੂਦ ਹੈ, ਪਰ ਹੈ ਗੁਪਤ; ਕੋਈ ਉਸ ਦਾ 'ਸਰੂਪ' ਬਿਆਨ ਨਹੀਂ ਕਰ ਸਕਿਆ ।

(੩) ਜਗਤ ਨੂੰ ਉਸ ਨੇ ਧੰਧਿਆਂ ਵਿਚ ਲਾ ਰੱਖਿਆ ਹੈ ਤੇ ਆਪ ਲੁਕਿਆ ਬੈਠਾ ਹੈ; ਜੋ ਵੱਡੇ ਵੱਡੇ ਭੀ ਆਏ ਉਹ ਭੀ ਧੰਧਿਆਂ ਵਿਚ ਹੀ ਰਹੇ ।

(੪) ਇਹ ਜਗਤ, ਮਾਨੋ ਭਲਵਾਨਾਂ ਦਾ ਅਖਾੜਾ ਹੈ; ਭਲਾਈ ਤੇ ਬੁਰਾਈ ਦਾ ਇਥੇ ਘੋਲ ਹੋ ਰਿਹਾ ਹੈ; ਇਹ ਛਿੰਝ ਪ੍ਰਭੂ ਆਪ ਹੀ ਪਵਾ ਰਿਹਾ ਹੈ ।

(੫) ਭਲਾਈ ਤੇ ਬੁਰਾਈ—ਇਹ ਦੋਵੇਂ ਧੜੇ ਉਸ ਨੇ ਆਪ ਬਣਾਏ ਹਨ; ਝਗੜਾ ਪੈਦਾ ਕਰਨ ਵਾਲਾ ਭੀ ਆਪ ਹੀ ਹੈ ਤੇ "ਧਰਮ" ਰਾਜ ਹੋ ਕੇ ਝਗੜੇ ਮਿਟਾਣ ਵਾਲਾ ਵਕੀਲ ਭੀ ਆਪ ਹੀ ਹੈ ।

(੬) ਸੋ, ਜਿਸ ਕਰਤਾਰ ਨੇ ਇਹ ਬਹੁ-ਰੰਗੀ ਦੁਨੀਆ ਬਣਾਈ ਹੈ ਉਸੇ ਨੂੰ ਸਿਮਰੋ ਤਾਕਿ ਬੁਰਾਈ ਜ਼ੋਰ ਨਾਹ ਪਾ ਸਕੇ; ਹੋਰ ਕੋਈ ਬੇਲੀ ਨਹੀਂ ਬਣ ਸਕਦਾ ।

(੭) ਜਗਤ ਦੇ ਦਿੱਸਦੇ ਅਧਿਕਾਰ ਤੇ ਅਤਿਆਚਾਰ ਵਿੱਚ ਕੇਵਲ ਉਹੀ ਸੁਖੀ ਹਨ ਜੋ ਜਗਤ ਦੇ ਰਚਣਹਾਰ ਦੇ ਚਰਨਾਂ ਵਿੱਚ ਜੁੜੇ ਹੋਏ ਹਨ ।

**(II)** (੮) ਜਗਤ-ਅਖਾੜੇ ਦੀ ਇਸ ਛਿੰਝ ਦੀ ਦੁਨੀਆ ਨੂੰ ਸਮਝ ਨਹੀਂ ਆਈ; ਆਪਣੀ ਸਮਝ ਪਿੱਛੇ ਲੱਗਣ ਵਾਲੇ ਜੀਵ ਬੁਰਾਈ ਦੇ ਵੱਸ ਹੋ ਕੇ ਇਸ ਘੋਲ ਵਿਚ ਹਾਰ ਰਹੇ ਹਨ ।

(੯) ਜੋ ਵੱਡੇ ਵੱਡੇ ਭੀ ਅਖਵਾ ਗਏ ਉਹਨਾਂ ਭੀ ਨਾਹ ਸਮਝਿਆ ਕਿ ਇਹ ਤ੍ਰਿਸ਼ਨਾ ਦੀ ਅੱਗ ਤੇ ਵਾਦ-ਵਿਵਾਦ ਪ੍ਰਭੂ ਨੇ ਆਪ ਪੈਦਾ ਕੀਤੇ ਹਨ । ਜੋ ਮਨੁੱਖ ਗੁਰੂ-ਦਰ ਤੇ ਆ ਕੇ ਉਪਦੇਸ਼ ਕਮਾਂਦੇ ਹਨ ਉਹ ਅਸਲੀਅਤ ਨੂੰ ਸਮਝ ਕੇ ਇਸ ਤ੍ਰਿਸ਼ਨਾ ਦੇ ਅਸਰ ਤੋਂ ਬਚਦੇ ਹਨ ।

(੧੦) ਸਭ ਕੁਝ ਪ੍ਰਭੂ ਆਪ ਕਰਦਾ ਕਰਾਂਦਾ ਹੈ, ਜੀਆਂ ਦੇ ਕਰਮਾਂ ਦਾ ਲੇਖਾ ਭੀ ਆਪ ਹੀ ਮੰਗਦਾ ਹੈ; ਤ੍ਰਿਸ਼ਨਾ-ਅੱਗ ਤੋਂ ਬਚਾਂਦਾ ਭੀ ਆਪ ਹੀ ਹੈ । ਗੁਰੂ-ਦਰ ਤੇ ਆਇਆਂ ਉਸ ਪ੍ਰਭੂ ਵਿਚ ਜੁੜੀਦਾ ਹੈ ।

(੧੧) ਮਨਮੁਖ ਅਹੰਕਾਰ ਦੇ ਕਾਰਣ ਦੁਖੀ ਹੁੰਦਾ ਹੈ; ਜੇ ਗੁਰੂ-ਸਰਨ ਆ ਕੇ ਪ੍ਰਭੂ ਨੂੰ ਧਿਆਏ ਤਾਂ ਤ੍ਰਿਸ਼ਨਾ-ਅੱਗ ਬੁੱਝ ਕੇ ਸ਼ਾਂਤੀ ਪ੍ਰਾਪਤ ਹੁੰਦੀ ਹੈ ।

(੧੨) ਰਾਜ, ਹਕੂਮਤ, ਧਨ ਆਦਿਕ ਦਾ ਮਾਣ ਕਰਨ ਵਾਲੇ ਆਖ਼ਰ ਖ਼ੁਆਰ ਹੁੰਦੇ ਹਨ, ਕਿਉਂਕਿ ਕੂੜ ਨਿਖੁੱਟ ਜਾਂਦਾ ਹੈ ।

(੧੩) ਜੋ ਮਨੁੱਖ ਮਾਇਆ-ਅਧੀਨ ਹੋ ਕੇ ਅਉਗਣ ਕਮਾਂਦੇ ਹਨ ਉਹ, ਮਾਨੋ, ਜੂਏ ਵਿਚ ਮਨੁੱਖਾ-ਜਨਮ ਹਾਰ ਜਾਂਦੇ ਹਨ, ਜਗਤ ਵਿਚ ਉਹਨਾਂ ਦਾ ਆਉਣਾ ਬੇ-ਅਰਥ ਜਾਂਦਾ ਹੈ ।

(੧੪) ਨਾਮ ਵਿਸਾਰ ਕੇ ਮਨਮੁਖ ਬੇ-ਥਵ੍ਹਾ ਜੀਵਨ ਬਿਤਾਂਦੇ ਹਨ; ਅੰਦਰੋਂ ਕਾਲੇ, ਵੇਖਣ ਨੂੰ ਮਨੁੱਖ, ਉਹ ਅਸਲ ਵਿਚ ਪਸ਼ੂ-ਸਮਾਨ ਹਨ ।

**(III)** (੧੫) ਪਰ ਜੰਗਲ ਵਿਚ ਜਾ ਕੇ ਸਮਾਧੀ ਲਾਣਾ, ਨੰਗੇ ਪਿੰਡੇ ਪਾਲਾ ਕੱਕਰ ਸਹਾਰਨਾ, ਪਿੰਡੇ ਤੇ ਸੁਆਹ ਮਲਣੀ, ਜਟਾਂ ਵਧਾ ਲੈਣੀਆਂ, ਧੂਣੀਆਂ ਤਪਾਣੀਆਂ, ਇਹ ਭੀ ਜੀਵਨ ਦਾ ਸਹੀ ਰਸਤਾ ਨਹੀਂ ।

(੧੬) ਸਰੇਵੜੇ ਸਿਰ ਦੇ ਵਾਲ ਪੁਟਾਂਦੇ ਹਨ, ਦਿਨ ਰਾਤ ਗੰਦੇ ਰਹਿੰਦੇ ਹਨ, ਜੂਠਾ ਖਾਂਦੇ ਹਨ—ਇਹ ਭੀ ਮਨੁੱਖ ਲਈ ਸਹੀ ਚਲਨ ਨਹੀਂ ਹੈ ।

(੧੭) ਕੋਈ ਰਾਗ ਗਾਂਦੇ ਹਨ, ਕੋਈ ਰਾਸਾਂ ਪਾਂਦੇ ਹਨ, ਕਈ ਅੰਨ ਖਾਣਾ ਛੱਡ ਦੇਂਦੇ ਹਨ; ਪਰ ਅਜੇਹੇ ਹਠ-ਕਰਮ ਚਾਹੇ ਕਿਤਨੇ ਵਧਾਈ ਚੱਲੋ, ਪ੍ਰਭੂ ਹਠ-ਕਰਮਾਂ ਨਾਲ ਪ੍ਰਸੰਨ ਨਹੀਂ ਹੁੰਦਾ ।

(੧੮) ਪਰਮਾਤਮਾ ਗੁਰੂ ਦੀ ਰਾਹੀਂ ਹੀ ਮਿਲਦਾ ਹੈ; ਜਿਸ ਨੇ ਗੁਰ-ਸ਼ਬਦ ਦੀ ਰਾਹੀਂ ਅੰਦਰ ਵੱਸਦੇ ਪ੍ਰਭੂ-ਤੀਰਥ ਉਤੇ ਮਨ ਦਾ ਇਸ਼ਨਾਨ ਕਰਾਇਆ ਹੈ ਉਹ ਸੱਚਾ ਵਪਾਰੀ ਹੈ, ਉਸ ਦਾ ਜਨਮ ਮੁਬਾਰਕ ਹੈ ।

(੧੯) ਪ੍ਰਭੂ ਭਗਤੀ ਤੇ ਰੀਝਦਾ ਹੈ, ਭਗਤੀ ਪ੍ਰੇਮ ਦੇ ਆਸਰੇ ਹੋ ਸਕਦੀ ਹੈ । ਇਸ ਪ੍ਰੇਮ-ਮਾਰਗ ਉਤੇ ਸਤਿਗੁਰੂ ਹੀ ਤੋਰਦਾ ਹੈ ।

(੨੦) ਗੁਰੂ ਤੋਂ ਬਿਨਾ ਜਗਤ ਕਮਲਾ ਹੋਇਆ ਫਿਰਦਾ ਹੈ; ਗੁਰੂ ਪਾਸੋਂ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਤੁਰਨ ਦੀ ਜਾਚ ਸਿੱਖਦਾ ਹੈ ਤੇ ਆਪਣੀ ਮਰਜ਼ੀ ਤੇ ਤੁਰਨਾ ਛੱਡ ਦੇਂਦਾ ਹੈ ।

(੨੧) ਜੋ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਰੱਬ ਦੀ ਬੰਦਸ਼ (ਰਜ਼ਾ) ਵਿਚ ਤੁਰਦਾ ਹੈ ਉਹ ਸੰਸਾਰ-ਸਮੁੰਦਰ ਤੋਂ ਲੰਘ ਕੇ ਦਰਗਾਹ ਵਿਚ ਆਦਰ ਪਾਂਦਾ ਹੈ ।

(੨੨) ਜਦ ਤਕ ਦੁਨੀਆ ਦਾ ਸਹਿਮ ਹੈ ਮਨ ਭਟਕਦਾ ਹੈ; ਭਟਕਣਾ ਦੇ ਕਾਰਨ ਅਡੋਲ ਅਵਸਥਾ ਨਹੀਂ ਬਣਦੀ ਤੇ ਪ੍ਰਭੂ-ਚਰਨਾਂ ਵਿਚ ਜੁੜ ਨਹੀਂ ਸਕੀਦਾ । ਇਕ ਪ੍ਰਭੂ ਦਾ ਡਰ ਦੁਨੀਆ ਦੇ ਸਹਿਮ ਮੁਕਾ ਦੇਂਦਾ ਹੈ ਤੇ ਇਹ ਪ੍ਰਭੂ-ਡਰ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ ।

**(IV)** (੨੩) ਜੀਵਨ-ਰਾਹ ਵਿਚ ਵਿੱਦਵਤਾ ਭੀ ਸਹੈਤਾ ਨਹੀਂ ਕਰਦੀ; ਨਾਮ ਤੋਂ ਬਿਨਾ ਇਹ ਭੀ ਕੂੜ ਦਾ ਵਪਾਰ ਹੀ ਹੈ, ਵਿਕਾਰਾਂ ਤੋਂ ਬਚਾ ਨਹੀਂ ਹੋ ਸਕਦਾ । ਪ੍ਰਭੂ-ਦਰ ਤੇ ਪ੍ਰਵਾਨ ਕੇਵਲ 'ਨਾਮ' ਹੀ ਹੈ ਤੇ ਇਹ 'ਨਾਮ' ਗੁਰੂ ਤੋਂ ਮਿਲਦਾ ਹੈ ।

(੨੪) ਹੋਰ ਅਕਲਾਂ ਸਭ ਝੂਠੀਆਂ ਹਨ; ਸਗੋਂ, ਅਹੰਕਾਰ ਪੈਦਾ ਕਰਦੀਆਂ ਹਨ, ਬਲਦੀ ਉੱਤੇ (ਦੁਬਿਧਾ ਦਾ) ਤੇਲ ਪਾਂਦੀਆਂ ਹਨ; ਪ੍ਰਭੂ ਦਾ 'ਨਾਮ' ਹੀ ਸੱਚਾ ਵਪਾਰ ਹੈ ।

(੨੫) ਭਗਵਾ ਵੇਸ ਕਰ ਕੇ ਦੇਸਾਂ ਦੇਸਾਂਤਰਾਂ ਵਿਚ ਭੌਣਾ ਭੀ ਜੀਵਨ-ਰਾਹ ਨਹੀਂ ਹੈ; ਰੱਬ ਤਾਂ ਅੰਦਰ ਵੱਸਦਾ ਹੈ ਤੇ ਇਹ ਦੀਦਾਰ ਹੁੰਦਾ ਹੈ ਗੁਰ-ਸ਼ਬਦ ਦੀ ਰਾਹੀਂ ।

(੨੬) ਤ੍ਰਿਸ਼ਨਾ ਦਾ ਭਾਂਬੜ ਜਗਤ ਵਿਚ ਮਚ ਰਿਹਾ ਹੈ, ਇਸ ਦੇ ਅਧੀਨ ਜੀਵ-ਪੰਛੀ ਚੋਗ ਚੁਗ ਰਿਹਾ ਹੈ; ਜਿਸ ਨੂੰ ਪ੍ਰਭੂ ਦੇ ਹੁਕਮ ਵਿਚ ਗੁਰੂ-ਜ਼ਹਾਜ਼ ਮਿਲ ਪੈਂਦਾ ਹੈ ਉਹ ਬਚ ਜਾਂਦਾ ਹੈ ।

(੨੭) ਮ: ੫ । ਗੁਰ-ਸ਼ਬਦ ਦੀ ਬਰਕਤਿ ਨਾਲ ਸਾਰੇ ਵਿਕਾਰ ਲਹਿ ਜਾਂਦੇ ਹਨ; ਗੁਰਮੁਖਾਂ ਦੀ ਸੰਗਤਿ ਵਿਚ ਮਨੁੱਖ ਵਿਕਾਰਾਂ ਤੋਂ ਬਚ ਜਾਂਦਾ ਹੈ; ਪਰ ਇਹ ਸਭ ਕੁਝ ਉਸ ਦੀ ਮਿਹਰ ਦਾ ਸਦਕਾ ਹੈ ।

(੨੮) ਪ੍ਰਭੂ ਹਰ ਥਾਂ ਮੌਜੂਦ ਹੈ, ਪਰ ਮਨੁੱਖ ਦੇ ਅੰਦਰ ਅਗਿਆਨ ਤੇ ਭਟਕਣਾ ਹੈ, ਦੀਦਾਰ ਨਹੀਂ ਹੁੰਦਾ । ਜਿਸ ਉਤੇ ਮਿਹਰ ਕਰੇ ਉਹ 'ਨਾਮ' ਸਿਮਰ ਕੇ ਪ੍ਰਭੂ ਵਿਚ ਜੁੜਦਾ ਹੈ ।

**ਸਾਰੇ ਭਾਵ ਦਾ ਸੰਖੇਪ:—**

(ੳ) (੧ ਤੋਂ ੭) ਪਰਮਾਤਮਾ ਨੇ ਜਗਤ ਇਕ ਅਖਾੜਾ ਰਚਿਆ ਹੈ ਜਿਥੇ ਭਲਾਈ ਤੇ ਬੁਰਾਈ ਦੇ ਘੋਲ ਦੀ ਛਿੰਝ ਪੈ ਰਹੀ ਹੈ । ਤ੍ਰਿਸ਼ਨਾ ਦੀ ਅੱਗ ਤੇ ਵਾਦ-ਵਿਵਾਦ ਉਸ ਨੇ ਆਪ ਹੀ ਰਚੇ ਹਨ, ਇਸ ਦੇ ਅਸਰ ਹੇਠ ਰਾਜ ਤੇ ਹਕੂਮਤਿ ਦਾ ਮਾਣ ਕਰਨ ਵਾਲੇ ਆਖ਼ਰ ਖ਼ੁਆਰ ਹੁੰਦੇ ਹਨ ਤੇ ਜਨਮ ਵਿਅਰਥ ਗਵਾ ਜਾਂਦੇ ਹਨ ।

(ਅ) (੮ ਤੋਂ ੧੪) ਪਰ, ਜੰਗਲ ਵਿਚ ਜੋਗੀਆਂ ਵਾਲਾ ਵਾਸ, ਜੀਵ-ਹਿੰਸਾ ਬਾਰੇ ਸਰੇਵੜਿਆਂ ਵਾਲਾ ਵਹਿਮ, ਅੰਨ ਦਾ ਤਿਆਗ, ਜਾਂ, ਰਾਸਾਂ ਪਾਣੀਆਂ—ਇਹਨੀਂ ਕੰਮੀਂ ਇਹ ਤ੍ਰਿਸ਼ਨਾ ਬੁੱਝ ਨਹੀਂ ਸਕਦੀ ।

(ੲ) (੧੫ ਤੋਂ ੨੨) ਪ੍ਰਭੂ ਭਗਤੀ ਤੇ ਰੀਝਦਾ ਹੈ, ਭਗਤੀ ਪ੍ਰੇਮ ਦੇ ਆਸਰੇ ਹੁੰਦੀ ਹੈ; ਸੋ, ਗੁਰੂ ਦੀ ਸਰਨ ਪੈ ਕੇ ਪ੍ਰੇਮ-ਮਾਰਗ ਤੇ ਤੁਰਨਾ ਹੈ, ਮਨ ਨੂੰ ਅੰਤਰ ਆਤਮੇ ਤੀਰਥ ਉਤੇ ਇਸ਼ਨਾਨ ਕਰਾਣਾ ਹੈ, ਪ੍ਰਭੂ ਦੀ ਰਜ਼ਾ ਵਿਚ ਬੰਦਸ਼ ਵਿਚ ਤੁਰਨ ਦੀ ਜਾਚ ਸਿੱਖਣੀ ਹੈ ਤੇ ਪ੍ਰਭੂ ਦੇ ਡਰ ਵਿਚ ਰਹਿ ਕੇ ਦੁਨੀਆ ਦੇ ਸਹਿਮ ਗਵਾਣੇ ਹਨ ।

(ਸ) (੨੩ ਤੋਂ ੨੮) ਤ੍ਰਿਸ਼ਨਾ ਦੇ ਭਾਂਬੜ ਤੋਂ ਬਚਣ ਲਈ ਵਿੱਦਵਤਾ ਭੀ ਸਹੈਤਾ ਨਹੀਂ ਕਰਦੀ; ਹੋਰ ਅਕਲਾਂ ਭੀ ਅਹੰਕਾਰ ਪੈਦਾ ਕਰ ਕੇ ਸਗੋਂ ਬਲਦੀ ਉਤੇ ਤੇਲ ਹੀ ਪਾਂਦੀਆਂ ਹਨ; ਭਗਵਾ ਵੇਸ ਤੇ ਦੇਸ਼-ਰਟਨ ਭੀ ਖ਼ੁਆਰ ਹੀ ਕਰਦੇ ਹਨ, ਇਕ ਗੁਰ-ਸ਼ਬਦ ਦੀ ਬਰਕਤਿ ਨਾਲ ਹੀ ਸਾਰੇ ਵਿਕਾਰ ਮਿਟਦੇ ਹਨ, ਅਗਿਆਨ ਤੇ ਭਟਕਣਾ ਦੂਰ ਹੁੰਦੀ ਹੈ । ਪਰ, ਪ੍ਰਭੂ ਗੁਰੂ ਮਿਲਾਂਦਾ ਹੈ ਉਸ ਨੂੰ, ਜਿਸ ਉਤੇ ਆਪ ਮਿਹਰ ਕਰੇ ।

(ਪ੍ਰ:) 'ਮਲਾਰ ਕੀ ਵਾਰ' ਗੁਰੂ ਨਾਨਕ ਦੇਵ ਜੀ ਨੇ ਕਦੋਂ ਲਿਖੀ ?

(ਉ:) ਇਸ ਪ੍ਰਸ਼ਨ ਨੂੰ ਵਿਚਾਰਨ ਲੱਗਿਆਂ ਪਹਿਲਾਂ ਇਹ ਪ੍ਰਸ਼ਨ ਉੱਠਦਾ ਹੈ ਕਿ 'ਵਾਰ' ਹੀ ਲਿਖਣ ਦਾ ਖ਼ਿਆਲ ਕਦੋਂ ਤੇ ਕਿਉਂ ਗੁਰੂ ਨਾਨਕ ਸਾਹਿਬ ਦੇ ਮਨ ਵਿਚ ਪੈਦਾ ਹੋਇਆ ।

ਅਸਾਡੇ ਦੇਸ਼ ਵਿਚ ਜੋਧਿਆਂ ਦੀ ਸੂਰਮਤਾ ਦੇ ਪ੍ਰਸੰਗ ਗਾ ਕੇ ਸੁਣਾਨ ਦਾ ਰਿਵਾਜ ਸੀ, ਇਸ ਸਾਰੇ ਪ੍ਰਸੰਗ ਦਾ ਨਾਮ 'ਵਾਰ' ਹੁੰਦਾ ਸੀ, ਸੋ, 'ਵਾਰ' ਆਮ ਤੌਰ ਤੇ ਜੰਗਾਂ ਜੁੱਧਾਂ ਬਾਰੇ ਹੀ ਹੁੰਦੀ ਸੀ । ਜਦੋਂ ਸੰਨ ੧੫੨੧ ਵਿਚ ਬਾਬਰ ਨੇ ਹਿੰਦੁਸਤਾਨ ਉਤੇ ਹਮਲਾ ਕਰ ਕੇ ਐਮਨਾਬਾਦ ਨੂੰ ਅੱਗ ਲਾਈ ਤੇ ਸ਼ਹਿਰ ਵਿਚ ਹੋਰ ਅੱਤਿਆਚਾਰਾਂ ਤੋਂ ਇਲਾਵਾ ਕਤਲਾਮ ਭੀ ਕੀਤੀ ਤਾਂ ਗੁਰੂ ਨਾਨਕ ਦੇਵ ਜੀ ਨੇ 'ਵਾਰ' ਦਾ ਨਕਸ਼ਾ ਲੋਕਾਂ ਦੀ ਹੱਡੀਂ ਵਰਤਦਾ ਅੱਖੀਂ ਭੀ ਵੇਖਿਆ । ਹੋਰ ਢਾਢੀ ਤਾਂ ਅਜੇਹੇ ਸਮੇ ਆਪਣੇ ਕਿਸੇ ਸਾਥੀ ਸੂਰਮੇ ਮਨੁੱਖ ਦੇ ਕਿਸੇ ਉੱਘੇ ਜੰਗੀ ਕਾਰਨਾਮੇ ਨੂੰ ਕਵਿਤਾ ਵਿਚ ਲਿਖਦੇ ਹਨ, ਜਿਵੇਂ ਇਕ ਕਵੀ ਨੇ 'ਨਾਦਰ ਦੀ ਵਾਰ' ਲਿਖੀ ਹੈ; ਪਰ, ਗੁਰੂ ਨਾਨਕ ਸਾਹਿਬ ਨੂੰ ਇਕ ਐਸਾ ਮਹਾਨ ਜੋਧਾ ਨਜ਼ਰੀਂ ਆ ਰਿਹਾ ਸੀ ਜਿਸ ਦੇ ਇਸ਼ਾਰੇ ਤੇ ਜਗਤ ਦੇ ਸਾਰੇ ਹੀ ਜੀਵ ਕਾਮਾਦਿਕ ਵੈਰੀਆਂ ਨਾਲ ਇਕ ਮਹਾਨ ਜੰਗ ਵਿਚ ਲੱਗੇ ਪਏ ਹਨ । ਐਮਨਾਬਾਦ ਦੇ ਜੰਗ ਨੂੰ ਵੇਖ ਕੇ, ਗੁਰੂ ਨਾਨਕ ਦੇਵ ਜੀ ਨੇ ਇਕ ਜੰਗੀ ਕਾਰਨਾਮੇ ਤੇ ਹੀ 'ਵਾਰ' ਲਿਖੀ; ਪਰ ਉਹਨਾਂ ਦਾ 'ਸ਼ਿਰੋਮਣੀ ਪਾਤ੍ਰ' (ਹੀਰੋ) ਅਕਾਲ ਪੁਰਖ ਆਪ ਸੀ ।

ਗੁਰੂ ਨਾਨਕ ਸਾਹਿਬ ਨੇ ਤਿੰਨ ਵਾਰਾਂ ਲਿਖੀਆਂ ਹਨ—ਮਲਾਰ ਕੀ ਵਾਰ, ਮਾਝ ਕੀ ਵਾਰ ਅਤੇ ਆਸਾ ਦੀ ਵਾਰ; ਭਾਵ, ਇਕ ਵਾਰ 'ਮਲਾਰ' ਰਾਗ ਵਿਚ ਹੈ, ਦੂਜੀ 'ਮਾਝ' ਰਾਗ ਵਿਚ ਤੇ ਤੀਜੀ 'ਆਸਾ' ਰਾਗ ਵਿਚ ਹੈ । ਇਹਨਾਂ ਵਿਚੋਂ 'ਮਲਾਰ ਕੀ ਵਾਰ' ਐਸੀ ਹੈ ਜਿਸ ਵਿਚ ਰਣ-ਭੂਮੀ ਦਾ ਤੇ ਲੜਨ ਵਾਲੇ ਸੂਰਮਿਆਂ ਦਾ ਜ਼ਿਕਰ ਹੈ; ਜਿਵੇਂ :

**'ਆਪੇ ਛਿੰਝ ਪਵਾਇ ਮਲਾਖਾੜਾ ਰਚਿਆ ॥**
**ਲਥੇ ਭੜਥੁ ਪਾਇ......॥**

**......ਮਾਰੇ ਪਛਾੜਿ......॥**
**ਆਪਿ ਭਿੜੈ ਮਾਰੈ......॥੪॥**

ਇਸ ਵਿਚਾਰ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਸਭ ਤੋਂ ਪਹਿਲੀ 'ਵਾਰ' ਮਲਾਰ ਕੀ ਵਾਰ ਹੈ; ਐਮਨਾਬਾਦ ਦਾ ਜੰਗ ਵੇਖ ਕੇ ਉਹਨਾਂ ਨੇ ਮਹਾਂ ਬਲੀ ਜੋਧੇ ਅਕਾਲ ਪੁਰਖ ਦੇ ਉਸ ਜੰਗ ਦਾ ਹਾਲ ਲਿਖਿਆ ਜੋ ਸਾਰੇ ਜਗਤ-ਰੂਪ ਰਣ-ਭੂਮੀ ਵਿਚ ਹੋ ਰਿਹਾ ਹੈ । ਐਮਨਾਬਾਦ ਦੀ ਕਤਲਾਮ ਦੀ ਘਟਨਾ ੧੫੨੧ ਵਿਚ ਤਦੋਂ ਹੋਈ ਜਦੋਂ ਗੁਰੂ ਨਾਨਕ ਦੇਵ ਜੀ ਅਖ਼ੀਰਲੀ ਤੀਜੀ 'ਉਦਾਸੀ' ਤੋਂ ਵਾਪਸ ਐਮਨਾਬਾਦ ਆਏ । ਸੋ, ਇਹ 'ਵਾਰ' ੧੫੨੧ ਵਿਚ ਕਰਤਾਰਪੁਰੇ ਲਿਖੀ ਗਈ ।

ਇਸ 'ਵਾਰ' ਦੀਆਂ ੨੮ ਪਉੜੀਆਂ ਹਨ, ਪਰ ਪਉੜੀ ਨੰ: ੨੭ ਗੁਰੂ ਅਰਜਨ ਸਾਹਿਬ ਦੀ ਹੈ, ਗੁਰੂ ਨਾਨਕ ਸਾਹਿਬ ਦੀਆਂ ਲਿਖਤਾਂ ਹੋਈਆਂ ਸਿਰਫ਼ ੨੭ ਪਉੜੀਆਂ ਹਨ, ਤੇ ਹਰੇਕ ਪਉੜੀ ਵਿਚ ਅੱਠ ਅੱਠ ਤੁਕਾਂ ਹਨ । ਹੁਣ ਇਸ 'ਵਾਰ' ਦਾ ਟਾਕਰਾ ਕਰੋ 'ਮਾਝ ਕੀ ਵਾਰ' ਨਾਲ; ਉਸ ਵਿਚ ਭੀ ੨੭ ਪਉੜੀਆਂ ਹਨ ਤੇ ਹਰੇਕ ਪਉੜੀ ਵਿਚ ਅੱਠ-ਅੱਠ ਤੁਕਾਂ ਹਨ । ਮਜ਼ਮੂਨ ਭੀ ਦੋਹਾਂ ਵਾਰਾਂ ਦਾ ਇਕੋ ਜੇਹਾ ਹੈ—'ਤ੍ਰਿਸ਼ਨਾ ਦੀ ਅੱਗ' । 'ਮਲਾਰ ਕੀ ਵਾਰ' ਵਿਚ ਲਿਖਿਆ ਹੈ 'ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ'—੨੬; ਤੇ 'ਅਗਨਿ ਉਪਾਈ ਵਾਦੁ ਭੁਖ ਤਿਹਾਇਆ'—੯ । 'ਮਾਝ ਕੀ ਵਾਰ' ਵਿਚ ਭੀ 'ਤ੍ਰਿਸ਼ਨਾ-ਅੱਗ' ਦਾ ਹੀ ਜ਼ਿਕਰ ਹੈ—'ਤ੍ਰਿਸਨਾ ਅੰਦਰਿ ਅਗਨਿ ਹੈ ਨਾਹ ਤਿਪਤੈ ਭੁਖਾ ਤਿਹਾਇਆ'—੨ । 'ਮਲਾਰ ਕੀ ਵਾਰ' ਵਿਚ ਲਿਖਿਆ ਹੈ ਕਿ ਇਸ ਤ੍ਰਿਸ਼ਨਾ ਅੱਗ ਤੋਂ ਜੰਗਲ-ਵਾਸ, ਸਰੇਵੜਿਆਂ ਵਾਲੀ ਕੁਚੀਲਤਾ, ਅੰਨ ਦਾ ਤਿਆਗ, ਵਿੱਦਵਤਾ ਤੇ ਭਗਵਾ ਵੇਸ ਆਦਿਕ ਬਚਾ ਨਹੀਂ ਸਕਦੇ, ਵੇਖੋ ਪਉੜੀ ਨੰ: ੧੫, ੧੬, ੧੭, ੨੩ ਤੇ ੨੫ । ਮਾਝ ਕੀ ਵਾਰ ਵਿਚ ਭੀ ਇਹੀ ਜ਼ਿਕਰ ਹੈ; ਵੇਖੋ ਪਉੜੀ ਨੰ: ੫ ਤੇ ੬ ।

ਇਹਨਾਂ ਦੋਹਾਂ ਵਾਰਾਂ ਦੇ ਇਸ ਟਾਕਰੇ ਤੋਂ ਇਹ ਅੰਦਾਜ਼ਾ ਲੱਗਦਾ ਹੈ ਕਿ 'ਮਲਾਰ ਕੀ ਵਾਰ' ਲਿਖਣ ਤੋਂ ਥੋੜਾ ਹੀ ਚਿਰ ਪਿੱਛੋਂ ਸਤਿਗੁਰੂ ਜੀ ਨੇ ਇਹ ਦੂਜੀ 'ਮਾਝ ਕੀ ਵਾਰ' ਲਿਖੀ ਸੰਨ ੧੫੨੧ ਵਿਚ ਕਰਤਾਰਪੁਰੇ । ਤ੍ਰੈਵੇਂ ਉਦਾਸੀਆਂ ਮੁਕਾ ਕੇ ਅਜੇ ਕਰਤਾਰਪੁਰੇ ਟਿਕੇ ਹੀ ਸਨ; ਉਦਾਸੀਆਂ ਸਮੇ ਕਈ ਜੋਗੀਆਂ ਸੰਨਿਆਸੀਆਂ ਸਰੇਵੜਿਆਂ ਤੇ ਵਿਦਵਾਨ ਪੰਡਿਤ ਆਦਿਕਾਂ ਨੂੰ ਮਿਲੇ, ਉਹ ਖ਼ਿਆਲ ਅਜੇ ਦਿਲ ਵਿਚ ਤਾਜ਼ਾ ਸਨ ਜੋ ਇਹਨਾਂ ਦੋਹਾਂ 'ਵਾਰਾਂ' ਵਿਚ ਪਰਗਟ ਕੀਤੇ ਹਨ ਜਿਵੇਂ ਉਪਰ ਦੱਸਿਆ ਗਿਆ ਹੈ ।

ਪਰ, 'ਆਸਾ ਦੀ ਵਾਰ' ਇਹਨਾਂ 'ਵਾਰਾਂ' ਤੋਂ ਵੱਖਰੀ ਕਿਸਮ ਦੀ ਹੈ । ਇਸ ਵਿਚ ੨੪ ਪਉੜੀਆਂ ਹਨ, ਹਰੇਕ ਪਉੜੀ ਵਿਚ ਤੁਕਾਂ ਭੀ ਸਾਢੇ ਚਾਰ ਚਾਰ ਹਨ । ਮਜ਼ਮੂਨ ਭੀ ਹੋਰ ਤਰ੍ਹਾਂ ਦਾ ਹੈ । ਸਾਰੀ 'ਵਾਰ' ਵਿਚ ਕਿਤੇ ਉਹਨਾਂ ਜੋਗੀਆਂ ਸੰਨਿਆਸੀਆਂ ਸਰੇਵੜਿਆਂ ਤੇ ਵਿਦਵਾਨ ਪੰਡਿਤਾਂ ਵਲ ਇਸ਼ਾਰਾ ਨਹੀਂ ਜਿਨ੍ਹਾਂ ਨੂੰ 'ਉਦਾਸੀਆਂ' ਵਿਚ ਮਿਲੇ ਸਨ । ਇਕ ਐਸੇ 'ਜੀਵਨ' ਦੀ ਤਸਵੀਰ ਇਥੇ ਦਿੱਤੀ ਗਈ ਹੈ ਜਿਸ ਦੀ ਹਰੇਕ ਨੂੰ ਲੋੜ ਹੈ, ਜਿਸ ਦਾ ਚੇਤਾ ਹਰੇਕ ਇਨਸਾਨ ਲਈ ਹਰ ਰੋਜ਼ ਕਰਨਾ ਜ਼ਰੂਰੀ ਜਿਹਾ ਜਾਪਦਾ ਹੈ; ਸ਼ਾਇਦ ਇਸੇ ਵਾਸਤੇ ਇਸ 'ਵਾਰ' ਦਾ ਕੀਰਤਨ ਨਿੱਤ ਕਰਨਾ ਸਿੱਖ ਮਰਯਾਦਾ ਵਿਚ ਦੱਸਿਆ ਗਿਆ ਹੈ । 'ਆਸਾ ਦੀ ਵਾਰ' ਕੀ ਹੈ ? ਇੱਕ ਉੱਚ ਦਰਜੇ ਦੀ ਜੀਵਨ ਫ਼ਿਲਾਸਫ਼ੀ । ਐਮਨਾਬਾਦ ਦੀ ਕਤਲਾਮ, ਸਰੇਵੜਿਆਂ ਦੀ ਕੁਚੀਲਤਾ, ਪੰਡਿਤਾਂ ਦਾ ਵਿੱਦਿਆ-ਅਹੰਕਾਰ ਇਸ ਤੋਂ ਦੂਰ ਪਿਛਾਂਹ ਰਹਿ ਗਏ ਹਨ । ਸੋ, ਇਹ ਰਚਨਾ ਗੁਰੂ ਨਾਨਕ ਸਾਹਿਬ ਦੇ ਜੀਵਨ-ਸਫ਼ਰ ਦੇ ਅਖ਼ੀਰਲੇ ਹਿੱਸੇ ਦੀ ਜਾਪਦੀ ਹੈ, ਰਾਵੀ ਦੇ ਕੰਢੇ ਕਿਸੇ ਨਿਰੋਲ ਰੱਬੀ-ਇਕਾਂਤ ਵਿਚ ਬੈਠਿਆਂ ।

## 'ਵਾਰ ਦੀ ਬਣਤਰ'

**ਪਉੜੀਆਂ:—**

ਇਸ ‘ਵਾਰ’ ਵਿਚ ੨੮ ਪਉੜੀਆਂ ਹਨ । ਹਰੇਕ ਪਉੜੀ ਵਿਚ ਅੱਠ ਅੱਠ ਤੁਕਾਂ ਹਨ । ਪਉੜੀ ਨੰ: ੨੭ ਗੁਰੂ ਅਰਜਨ ਸਾਹਿਬ ਦੀ ਹੈ । ਇਹ ‘ਵਾਰ’ ਗੁਰੂ ਨਾਨਕ ਦੇਵ ਜੀ ਦੀ ਲਿਖੀ ਹੋਈ ਹੈ; ਇਸ ਵਿਚ ਪਹਿਲਾਂ ੨੭ ਪਉੜੀਆਂ ਹੀ ਸਨ ।

**ਸਲੋਕ:—**

ਇਸ ‘ਵਾਰ’ ਦੀਆਂ ੨੮ ਪਉੜੀਆਂ ਦੇ ਨਾਲ ਕੁੱਲ ੫੮ ਸਲੋਕ ਹਨ । ਪਉੜੀ ਨੰ: ੨੧ ਦੇ ਨਾਲ ੪ ਸਲੋਕ ਹਨ, ਬਾਕੀ ੨੭ ਪਉੜੀਆਂ ਵਿਚ ਹਰੇਕ ਦੇ ਨਾਲ ਦੋ ਦੋ ਸਲੋਕ ਹਨ । ਗੁਰ-ਵਿਅਕਤੀਆਂ ਅਨੁਸਾਰ ਇਹਨਾਂ ਸਲੋਕਾਂ ਦਾ ਵੇਰਵਾ ਇਉਂ ਹੈ:—

ਮ: ੧ . . . . ੨੪
ਮ: ੨ . . . . ੫
ਮ: ੩ . . . . ੨੭
ਮ: ੫ . . . . ੨
. . . . . . ——
ਜੋੜ . . . . . ੫੮

ਸਲੋਕ ਮ: ੧—ਹੇਠ-ਲਿਖੀਆਂ ੮ ਪਉੜੀਆਂ ਦੇ ਨਾਲ
ਗੁਰੂ ਨਾਨਕ ਦੇਵ ਜੀ ਦੇ ਦੋ ਦੋ ਸਲੋਕ ਹਨ:—
੨, ੧੯, ੨੦, ੨੩, ੨੪, ੨੫, ੨੭, ੨੮ = ੧੬
ਪਉੜੀ ਨੰ: ੨੧ ਦੇ ਨਾਲ = ੪
ਹੇਠ-ਲਿਖੀਆਂ ੪ ਪਉੜੀਆਂ ਦੇ ਨਾਲ ਇਕ ਇਕ:—
੧, ੩, ੨੩, ੨੬ = ੪
. . . . . . . . ———
. . . . ਜੋੜ . . . ੨੪

ਸਲੋਕ ਮ: ੨—ਪਉੜੀ ਨੰ: ੪ ਦੇ ਨਾਲ ਦੋਵੇਂ =੨
ਪਉੜੀ ਨੰ: ੩, ੨੨, ੨੬ ਨਾਲ ਇਕ ਇਕ = ੩
. . . . . . . . . . . . . . . . . . . . . ———
. . . . ਜੋੜ . . . . . . . . . . . . . . . . .੫

ਸਲੋਕ ਮ: ੩:—
ਪਉੜੀ ਨੰ: ੫ ਤੋਂ ੧੩ (੯ ਪਉੜੀਆਂ) ਦੇ ਨਾਲ ਦੋ ਦੋ . = ੧੮
ਪਉੜੀ ਨੰ: ੧੫ ਤੋਂ ੧੮ (੪ ਪਉੜੀਆਂ) ਦੇ ਨਾਲ ਦੋ ਦੋ = ੮
ਪਉੜੀ ਨੰ: ੧ ਦੇ ਨਾਲ ਇੱਕ . . . . . . . . . . . . . . .= ੧

. . . . . . . . . . . . . . . . . . . . . . . . . . . . . ———
. . . . ਜੋੜ . . . . . . . . . . . . . . . . . . . . . = ੨੭

ਸਲੋਕ ਮ: ੫—ਪਉੜੀ ਨੰ: ੧੪ ਦੇ ਨਾਲ ਦੋ . . . . . . = ੨
. . . . . . . . . . . . . . . . . . . . . . . . . . . . ———
. . . . ਜੋੜ . . ੨ . . . . . . . . . . . . . . . . = ੫੮ ਕੁੱਲ ਜੋੜ

## ਸਾਰੇ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ:—

ਇਸ 'ਵਾਰ' ਗੁਰੂ ਨਾਨਕ ਦੇਵ ਜੀ ਦੀ ਹੈ । ਜਦੋਂ ਲਿਖੀ ਗਈ ਸੀ ਤਦੋਂ ਇਸ ਦੀਆਂ ੨੭ ਪਉੜੀਆਂ ਸਨ । ਪਉੜੀਆਂ ਦੇ ਨਾਲ ਦਰਜ ਸਲੋਕ ਸਭ ਤੋਂ ਵਧੀਕ ਗੁਰੂ ਅਮਰਦਾਸ ਜੀ ਦੇ ਹਨ (੨੭) । ਗੁਰੂ ਨਾਨਕ ਦੇਵ ਜੀ ਦੇ ੨੪ ਹਨ ਅਤੇ ਗੁਰੂ ਅੰਗਦ ਸਾਹਿਬ ਦੇ ੫ ਹਨ ।

ਹਰੇਕ ਪਉੜੀ ਦੀਆਂ ਅੱਠ ਅੱਠ ਤੁਕਾਂ ਹਨ । ਕਾਵਿ ਦੇ ਦ੍ਰਿਸ਼ਟੀਕੋਣ ਤੋਂ ਸਾਰੀ ਹੀ 'ਵਾਰ' ਵਿਚ ਇਕ-ਸਾਰਤਾ ਹੈ । ਇਹ ਨਹੀਂ ਹੋ ਸਕਦਾ ਸੀ ਕਿ ਗੁਰੂ ਨਾਨਕ ਦੇਵ ਜੀ ਵਿਚੋਂ ਵਿਚੋਂ ਸਿਰਫ਼ ੯ ਪਉੜੀਆਂ ਦੇ ਨਾਲ ਪੂਰੇ ਸਲੋਕ ਦਰਜ ਕਰਦੇ, ੪ ਪਉੜੀਆਂ ਦੇ ਨਾਲ ਨਾਲ ਇਕ ਸਲੋਕ ਦਰਜ ਕਰਦੇ, ਅਤੇ ਬਾਕੀ ਦੀਆਂ ੧੪ ਪਉੜੀਆਂ ਬਿਲਕੁਲ ਖ਼ਾਲੀ ਰਹਿਣ ਦੇਂਦੇ ।

ਇਹ ਮਿਥ ਭੀ ਉੱਕੀ ਗ਼ਲਤ ਹੋਵੇਗੀ ਕਿ ਇਹਨਾਂ ਸਾਰੀਆਂ ੨੭ ਪਉੜੀਆਂ ਦੇ ਨਾਲ ਗੁਰੂ ਅਮਰਦਾਸ ਜੀ ਨੇ ਆਪਣੇ, ਗੁਰੂ ਅੰਗਦ ਸਾਹਿਬ ਦੇ ਅਤੇ ਗੁਰੂ ਨਾਨਕ ਸਾਹਿਬ ਦੇ ਸਲੋਕ ਦਰਜ ਕੀਤੇ । ਉਹਨਾਂ ਪਉੜੀ ਨੰ: ੧੪ ਖ਼ਾਲੀ ਕਿਉਂ ਛੱਡਣੀ ਸੀ ? ਇਸ ਪਉੜੀ ਦੇ ਨਾਲ ਦੋਵੇਂ ਸਲੋਕ ਗੁਰੂ ਅਰਜਨ ਸਾਹਿਬ ਦੇ ਹਨ ।

ਸੋ ਪੱਕੇ ਤੌਰ ਤੇ ਇਸੇ ਨਤੀਜੇ ਉਤੇ ਅਪੜਨਾ ਪਏਗਾ ਕਿ ਇਸ 'ਵਾਰ' ਦੀਆਂ ਸਾਰੀਆਂ ਹੀ ਪਉੜੀਆਂ ਦੇ ਨਾਲ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ ।

## ਪੂਰਨੇ ਗੁਰੂ ਨਾਨਕ ਜੀ ਨੇ ਪਾਏ:—

ਇਹ ਨਿਰਨਾ ਪੱਕਾ ਹੋ ਗਿਆ ਕਿ ਗੁਰੂ ਨਾਨਕ ਦੇਵ ਜੀ ਨੇ ਇਹ 'ਵਾਰ' ਸਿਰਫ਼ ਪਉੜੀਆਂ ਦਾ ਸੰਗ੍ਰਹ ਬਣਾਇਆ ਸੀ । 'ਵਾਰਾਂ' ਵਿਚੋਂ ਇਹ 'ਵਾਰ' ਉਹਨਾਂ ਦੀ ਪਹਿਲੀ ਰਚਨਾ ਸੀ । ਸੋ, ਇਹ ਪੂਰਨੇ ਗੁਰੂ ਨਾਨਕ ਦੇਵ ਜੀ ਨੇ ਹੀ ਪਾਏ ਕਿ ਪਹਿਲੇ 'ਵਾਰਾਂ' ਸਿਰਫ਼ ਪਉੜੀਆਂ ਦਾ ਸੰਗ੍ਰਹ ਹੁੰਦੀਆਂ ਸਨ । ਸਭ 'ਵਾਰਾਂ' ਦੇ ਨਾਲ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ । ਕਿਥੋਂ ਲਏ ? ਹਰੇਕ ਗੁਰ-ਵਿਅਕਤੀ ਦੇ ਸਲੋਕਾਂ ਦੇ ਸੰਗ੍ਰਹ ਵਿਚੋਂ ਲਏ । ਜਿਹੜੇ ਸਲੋਕ ਇਸ ਚੋਣ ਤੋਂ ਵਧ ਗਏ, ਉਹ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਤੇ ਸਿਰ-ਲੇਖ 'ਸਲੋਕ ਵਾਰਾਂ ਤੇ ਵਧੀਕ' ਦੇ ਹੇਠਾਂ ਦਰਜ ਕਰ ਦਿੱਤੇ ।

**ੴ ਸਤਿਗੁਰ ਪ੍ਰਸਾਦਿ ॥**

**ਵਾਰ ਮਲਾਰ ਕੀ ਮਹਲਾ ੧**

**ਰਾਣੈ ਕੈਲਾਸ ਤਥਾ ਮਾਲ ਦੇ ਕੀ ਧੁਨਿ ॥**

ਕੈਲਾਸ ਦੇਉ ਤੇ ਮਾਲ ਦੇਉ ਦੋ ਸੱਕੇ ਭਰਾ ਸਨ, ਜੰਮੂ ਕਸ਼ਮੀਰ ਦੇ ਰਾਜੇ ਤੇ ਜਹਾਂਗੀਰ ਦਾ ਹਾਲਾ ਭਰਦੇ ਸਨ । ਇਹਨਾਂ ਨੂੰ ਕਮਜ਼ੋਰ ਕਰਨ ਲਈ ਜਹਾਂਗੀਰ ਨੇ ਕਿਸੇ ਭੇਤੀ ਨੂੰ ਵਿੱਚ ਪਾ ਕੇ ਇਹਨਾਂ ਨੂੰ ਆਪੋ ਵਿਚ ਲੜਾ ਦਿੱਤਾ; ਤਕੜਾ ਜੁੱਧ ਮਚਿਆ, ਮਾਲ ਦੇਉ ਜਿੱਤ ਗਿਆ, ਕੈਲਾਸ ਦੇਉ ਪਕੜਿਆ ਗਿਆ । ਪਰ ਫਿਰ ਦੋਵੇਂ

ਭਰਾ ਸੁਲਹ ਕਰ ਕੇ ਪਿਆਰ ਨਾਲ ਰਲ ਬੈਠੇ, ਅੱਧਾ ਅੱਧਾ ਰਾਜ ਵੰਡ ਲਿਆ । ਢਾਢੀਆਂ ਨੇ ਇਸ ਜੰਗ ਦੀ ਵਾਰ ਲਿਖੀ । ਇਸ 'ਵਾਰ' ਵਿਚੋਂ ਨਮੂਨੇ ਦੀ ਪਉੜੀ:—

**ਧਰਤ ਘੋੜਾ, ਪਰਬਤ ਪਲਾਣ, ਸਿਰ ਟੱਟਰ ਅੰਬਰ ॥ ਨੌ ਸੌ ਨਦੀ ਨੜਿੰਨਵੇ ਰਾਣਾ ਜਲ ਕੰਬਰ ॥ ਢੁਕਾ ਰਾਇ ਅਮੀਰ ਦੇਵ ਕਰਿ ਮੇਘ ਅਡੰਬਰ ॥ ਆਣਿਤ ਖੰਡਾ ਰਾਣਿਆਂ ਕੈਲਾਸ਼ੈ ਅੰਦਰ ॥ ਬਿਜਲੀ ਜਿਉਂ ਚਮਕਾਣੀਆਂ ਤੇਗਾਂ ਵਿਚ ਅੰਬਰ ॥ ਮਾਲਦੇਉ ਕੈਲਾਸ਼ ਨੂੰ ਬੱਧਾ ਕਰਿ ਸੰਬਰ ॥ ਫਿਰ ਅੱਧਾ ਧਨ ਮਾਲਦੇਉ ਛਡਿਆ ਗੜ੍ਹ ਅੰਦਰ ॥ ਮਾਲਦੇਉ ਜਸੁ ਖਟਿਆ ਵਾਂਗ ਸ਼ਾਹ ਸਿਕੰਦਰ ॥**

ਜਿਸ ਸੁਰ ਵਿਚ ਮਾਲਦੇਉ ਦੀ ਇਹ ਵਾਰ ਲੋਕ ਗਾਉਂਦੇ ਸਨ, ਉਸੇ ਸੁਰ ਵਿਚ ਗੁਰੂ ਨਾਨਕ ਦੇਵ ਜੀ ਦੀ ਇਹ ਵਾਰ ਗਾਉਣ ਦੀ ਹਿਦੈਤ ਹੈ ।

**ਸਲੋਕ ਮਹਲਾ ੩ ॥ ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥ ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥ ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥ ਕਮਲੁ ਵਿਗਸੈ, ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥ ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥ ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ ॥ ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥ ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥ ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥ ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥ ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ ॥੧॥ (ਪੰਨਾ ੧੨੭੮-੧੨੭੯)**

**ਪਦ ਅਰਥ**:— ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਰਹਸੀਐ—ਖਿੜ ਪੈਂਦਾ ਹੈ । ਵੁਠੈ—(ਮੀਂਹ) ਵੱਸਿਆਂ । ਧਰਤਿ—ਧਰਤੀ । ਸਰ—ਸਰੋਵਰ । ਸੁਭਰ—ਸੁ+ਭਰ ਨਕਾ-ਨਕ ਭਰੇ ਹੋਏ । ਤਾਲ—ਤਲਾ । ਅੰਦਰੁ—ਅੰਦਰਲਾ ਮਨ । ਵਿਗਸੈ—ਖਿੜ ਪੈਂਦਾ ਹੈ । ਨਿਹਾਲੁ—ਪ੍ਰਸੰਨ । ਤਰਫ—ਪਾਸਾ । ਨਦਰਿ ਨਿਹਾਲਿ—ਗਹੁ ਨਾਲ ਤੱਕ ਕੇ । ਖੁਧਿਆ—ਭੁੱਖ । ਬੁਰੀ—ਭੈੜੀ, ਚੰਦਰੀ । ਵਿਕਰਾਲੁ—ਡਰਾਉਣਾ । ਆਲ ਜੰਜਾਲੁ—ਘਰ ਦਾ ਜੰਜਾਲ । ਮੂਲੁ ਰਹੇ—ਰਾਸ (ਮੂਲ) ਬਚੀ ਰਹਿੰਦੀ ਹੈ । ਬੋਹਿਥੁ—ਜਹਾਜ਼ । ਸਚਾ—ਸਦਾ ਕਾਇਮ ਰਹਿਣ ਵਾਲਾ । ਮਨਿ—ਮਨ ਵਿਚ ।

**ਅਰਥ**:— ਜੇ ਗੁਰੂ ਮਿਲ ਪਏ ਤਾਂ ਮਨ ਖਿੜ ਪੈਂਦਾ ਹੈ ਜਿਵੇਂ ਮੀਂਹ ਪਿਆਂ ਧਰਤੀ ਦੀ ਸਜਾਵਟ ਬਣ ਜਾਂਦੀ ਹੈ, ਸਾਰੀ (ਧਰਤੀ) ਹਰੀ ਹੀ ਹਰੀ ਦਿੱਸਦੀ ਹੈ ਸਰੋਵਰ ਤੇ ਤਲਾਬ ਨਕਾ ਨਕ ਪਾਣੀ ਨਾਲ ਭਰ ਜਾਂਦੇ ਹਨ (ਇਸੇ ਤਰ੍ਹਾਂ ਜਿਸ ਨੂੰ ਗੁਰੂ ਮਿਲਦਾ ਹੈ ਉਸ ਦਾ) ਮਨ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਪਿਆਰ ਵਿਚ ਰਚ ਜਾਂਦਾ ਹੈ ਤੇ ਮਜੀਠ ਵਾਂਗ ਰੱਤਾ (ਪੱਕੇ ਪਿਆਰ-ਰੰਗ ਵਾਲਾ ਹੋ) ਜਾਂਦਾ ਹੈ, ਉਸ ਦਾ ਹਿਰਦਾ-ਕਉਲ ਖਿੜ ਪੈਂਦਾ ਹੈ, ਸੱਚਾ ਪ੍ਰਭੂ (ਉਸ ਦੇ) ਮਨ ਵਿਚ (ਆ ਵੱਸਦਾ ਹੈ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹ ਸਦਾ ਪ੍ਰਸੰਨ ਰਹਿੰਦਾ ਹੈ ।

ਪਰ, ਗਹੁ ਨਾਲ ਤੱਕ ਕੇ ਵੇਖੋ, ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦਾ ਦੂਜਾ ਪਾਸਾ ਹੁੰਦਾ ਹੈ (ਭਾਵ, ਉਸ ਦੀ ਹਾਲਤ ਇਸ ਦੇ ਉਲਟ ਹੁੰਦੀ ਹੈ) ਫਾਹੀ ਵਿਚ ਫਸੇ ਹਰਨ ਵਾਂਗ ਜਮਕਾਲ (ਭਾਵ, ਮੌਤ ਦਾ ਡਰ) ਸਦਾ ਉਸ ਦੇ ਸਿਰ ਉੱਤੇ (ਖੜਾ) ਦਿੱਸਦਾ ਹੈ; (ਆਤਮਕ ਮੌਤ ਉਸ ਉਤੇ ਆਪਣਾ ਜ਼ੋਰ ਪਾਈ ਰੱਖਦੀ ਹੈ) । (ਮਾਇਆ ਦੀ) ਚੰਦਰੀ ਭੁੱਖ ਤ੍ਰੇਹ ਤੇ ਨਿੰਦਿਆ, ਕਾਮ ਤੇ ਡਰਾਉਣਾ ਕ੍ਰੋਧ (ਉਸ ਨੂੰ ਸਦਾ ਸਤਾਂਦੇ ਹਨ, ਪਰ ਇਹ ਹਾਲਤ ਉਸ ਨੂੰ) ਇਹਨਾਂ ਅੱਖਾਂ ਨਾਲ (ਤਦ ਤਕ) ਨਹੀਂ ਦਿੱਸਦੀ ਜਦ ਤਕ ਉਹ ਗੁਰ-ਸ਼ਬਦ ਵਿਚ ਵਿਚਾਰ ਨਹੀਂ ਕਰਦਾ । (ਹੇ ਪ੍ਰਭੂ !) ਜਦੋਂ ਤੈਨੂੰ ਭਾਵੇ ਤਾਂ (ਇਹ ਅੱਖਾਂ) ਸੰਤੋਖ ਵਿਚ ਆਉਂਦੀਆਂ ਹਨ (ਭਾਵ, ਖੁਧਿਆ ਤ੍ਰਿਸਨਾ ਮਿਟਦੀ ਹੈ) ਤੇ ਘਰ ਦਾ ਜੰਜਾਲ ਮੁੱਕਦਾ ਹੈ ।

ਗੁਰੂ ਨੂੰ ਸੇਵਿਆਂ (ਭਾਵ, ਗੁਰੂ ਦੇ ਹੁਕਮ ਵਿਚ ਤੁਰਿਆਂ) ਜੀਵ ਦੀ ਨਾਮ-ਰੂਪ ਰਾਚਿ ਬਚੀ ਰਹਿੰਦੀ ਹੈ, ਗੁਰੂ ਦੀ ਪਉੜੀ (ਭਾਵ, ਸਿਮਰਨ) ਦੀ ਰਾਹੀਂ (ਨਾਮ-ਰੂਪੀ) ਜਹਾਜ਼ ਪ੍ਰਾਪਤ ਹੋ ਜਾਂਦਾ ਹੈ । ਹੇ ਨਾਨਕ ! ਜੋ ਜੀਵ-ਇਸਤ੍ਰੀ (ਇਸ ਸਿਮਰਨ-ਰੂਪ ਗੁਰ-ਪਉੜੀ ਨੂੰ) ਸੰਭਾਲਦੀ ਹੈ ਉਹ ਅਸਲੀਅਤ ਲੱਭ ਲੈਂਦੀ ਹੈ । ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਉਸ ਦੇ ਮਨ ਵਿਚ ਸਦਾ ਲਈ ਆ ਵੱਸਦਾ ਹੈਂ ।੧।

**ਮਹਲਾ ੧ ॥ ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥ ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥੨॥ (ਪੰਨਾ ੧੨੭੯)**

**ਪਦ ਅਰਥ**:— ਪਾਧਰੁ—ਪੱਧਰਾ ਰਾਹ । ਹੇਕੋ—ਇਕੋ ਹੀ । ਗੁਰ ਪਉੜੀ—ਗੁਰੂ ਦੀ ਦੱਸੀ ਹੋਈ ਪਉੜੀ, (ਭਾਵ, ਸਿਮਰਨ) । ਨਿਜ—ਨਿਰੋਲ ਆਪਣਾ । ਰੂੜਉ—ਸੋਹਣਾ । ਸਭਿ—ਸਾਰੇ । ਠਾਕੁਰੁ—ਪਾਲਣਹਾਰ ।

**ਅਰਥ**:— ਹੇ ਨਾਨਕ ! (ਇਕ ਪ੍ਰਭੂ ਹੀ) ਸੋਹਣਾ ਪਾਲਣਹਾਰ ਖਸਮ ਹੈ (ਉਸ ਪ੍ਰਭੂ ਦਾ ਹੀ) ਇਕ ਦਰ (ਜੀਵ ਦਾ) ਨਿਰੋਲ ਆਪਣਾ ਥਾਂ ਹੈ (ਜਿੱਥੋਂ ਕਦੇ ਕਿਸੇ ਨੇ ਦੁਰਕਾਰਨਾ ਨਹੀਂ, ਇਸ 'ਦਰ' ਤਕ ਅੱਪੜਨ ਲਈ) ਗੁਰੂ ਦੀ ਪਉੜੀ (ਭਾਵ, ਸਿਮਰਨ ਹੀ) ਇਕੋ ਸਿੱਧਾ ਰਸਤਾ ਹੈ, (ਪ੍ਰਭੂ ਦਾ) ਸੱਚਾ ਨਾਮ (ਸਿਮਰਨਾ) ਹੀ ਸਾਰੇ ਸੁਖਾਂ (ਦਾ ਮੂਲ) ਹੈ ।੨।

**ਪਉੜੀ ॥ ਆਪੀਨ੍ਹੈ ਆਪੁ ਸਾਜਿ, ਆਪੁ ਪਛਾਣਿਆ ॥ ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥ ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ ॥ ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥ ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ ॥ ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥ ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ ॥ ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥੧॥ (ਪੰਨਾ ੧੨੭੯)**

**ਪਦ ਅਰਥ**:— ਆਪੀਨ੍ਹੈ—(ਨੋਟ—ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) "ਆਪਿ ਹੀ ਨੈ", ਭਾਵ, (ਪ੍ਰਭੂ) ਨੇ ਆਪ ਹੀ । ਲਫ਼ਜ਼ 'ਹੀ' ਦਾ 'ਹ' ਇਥੋਂ ਹੱਟ ਕੇ 'ਨੈ' ਦੇ ਨਾਲ ਮਿਲ ਕੇ "ਆਪਿ ਈ ਨ੍ਹੈ" ਤੋਂ ਇਕੱਠਾ "ਆਪੀਨ੍ਹੈ" ਬਣ ਗਿਆ ਹੈ; ਵੇਖੋ "ਆਸਾ ਦੀ ਵਾਰ" ਪਉੜੀ ੧ । ਆਪੁ—ਆਪਣੇ ਆਪ ਨੂੰ । ਅੰਬਾਰੁ—ਆਕਾਸ਼ । ਰਹਾਇ—ਟਿਕਾ ਕੇ । ਨੀਸਾਣਿਆ—'ਨਿਸਾਣ' ਬਣਾਇਆ ਹੈ, ਨਗਾਰਾ ਬਣਾਇਆ ਹੈ । ਸਬਦੁ—ਹੁਕਮ । ਚੋਜ—ਤਮਾਸ਼ੇ । ਵਿਡਾਣਿਆ—ਅਚਰਜ । ਪੁਰਬ—ਧਾਰਮਿਕ ਮੇਲੇ । ਸਰਿ—ਬਰਾਬਰ । ਕਿ—ਕੀਹ ? ਹੋਰ—ਹੋਰ ਸ੍ਰਿਸ਼ਟੀ ।

**ਅਰਥ**:— (ਪ੍ਰਭੂ ਨੇ) ਆਪ ਹੀ ਆਪਣੇ ਆਪ ਨੂੰ ਪਰਗਟ ਕਰ ਕੇ ਆਪਣਾ ਅਸਲਾ ਸਮਝਿਆ ਹੈ, ਆਕਾਸ਼ ਤੇ ਧਰਤੀ ਨੂੰ ਵਖੋ-ਵਖ ਕਰ ਕੇ (ਇਹ ਆਕਾਸ਼ ਉਸ ਨੇ ਮਾਨੋ, ਆਪਣੇ ਤਖ਼ਤ ਉਤੇ) ਚੰਦੋਆ ਤਾਣਿਆ ਹੋਇਆ ਹੈ; (ਸਾਰੇ ਜਗਤ-ਰੂਪ ਦਰਬਾਰ ਉਤੇ) ਆਕਾਸ਼ ਨੂੰ ਥੰਮ੍ਹਾਂ ਤੋਂ ਬਿਨਾ ਟਿਕਾ ਕੇ ਆਪਣੇ ਹੁਕਮ ਨੂੰ ਨਗਾਰਾ ਬਣਾਇਆ ਹੈਂ; ਆਪਣੀ) ਜੋਤਿ ਟਿਕਾਈ ਹੈ; (ਜੀਵਾਂ ਦੇ ਵਿਹਾਰ-ਕਾਰ ਲਈ) ਰਾਤ ਤੇ ਦਿਨ (-ਰੂਪ) ਅਚਰਜ ਤਮਾਸ਼ੇ ਬਣਾ ਦਿੱਤੇ ਹਨ । ਪੁਰਬਾਂ ਸਮੇ ਤੀਰਥਾਂ ਉਤੇ ਨ੍ਹਾਉਣ ਆਦਿਕ ਧਰਮਾਂ ਦੇ ਖ਼ਿਆਲ (ਭੀ ਪ੍ਰਭੂ ਨੇ ਆਪ ਹੀ ਜੀਵਾਂ ਦੇ ਅੰਦਰ ਪੈਦਾ ਕੀਤੇ ਹਨ) ।

(ਹੇ ਪ੍ਰਭੂ !) (ਤੇਰੀ ਇਸ ਅਸਰਜ ਖੇਡ ਦਾ) ਕੀਹ ਬਿਆਨ ਕਰੀਏ ? ਤੇਰੇ ਵਰਗਾ ਹੋਰ ਕੋਈ ਨਹੀਂ ਹੈ; ਤੂੰ ਤਾਂ ਸਦਾ ਕਾਇਮ ਰਹਿਣ ਵਾਲੇ ਤਖ਼ਤ ਉਤੇ ਬੈਠਾ ਹੈਂ ਤੇ ਹੋਰ (ਸ੍ਰਿਸ਼ਟੀ) ਜੰਮਦੀ ਹੈ (ਪੈਦਾ ਹੁੰਦੀ ਹੈ ਤੇ ਨਾਸ ਹੁੰਦੀ ਹੈ) ।੧।

**ਸਲੋਕ ਮਃ ੧ ॥ ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥ ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥ (ਪੰਨਾ ੧੨੭੯)**

**ਪਦ ਅਰਥ**:— ਸਾਵਣਿ—ਸਾਵਣ (ਦੇ ਮਹੀਨੇ) ਵਿਚ । ਓਮਾਹਾ—ਚਾਉ । ਰਸੀਆ—ਰਸ ਦਾ ਆਸ਼ਕ । ਘਰਿ—ਘਰ ਵਿਚ ।

**ਅਰਥ**:— ਹੇ ਨਾਨਕ ! ਜੇ ਸਾਵਣ ਦੇ ਮਹੀਨੇ ਮੀਂਹ ਪਏ ਤਾਂ ਚਾਰ ਧਿਰਾਂ ਨੂੰ ਚਾਉ ਹੁੰਦਾ ਹੈ, ਸੱਪਾਂ ਨੂੰ ਹਰਨਾਂ ਨੂੰ, ਮੱਛੀਆਂ ਨੂੰ ਤੇ ਰਸਾਂ ਦੇ ਆਸ਼ਕਾਂ ਨੂੰ ਜਿਨ੍ਹਾਂ ਦੇ ਘਰ ਵਿਚ (ਰਸ ਮਾਨਣ ਲਈ) ਧਨ ਹੋਵੇ ।੧।

**ਮਃ ੧ ॥ ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥ ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥**

**ਪਦ ਅਰਥ**:— ਗਾਈਪੁਤ—ਬਲਦ । ਪੰਥੀ—ਰਾਹੀ, ਮੁਸਾਫ਼ਿਰ । ਚਾਕਰੁ—ਨੌਕਰ ।

**ਅਰਥ**:— ਹੇ ਨਾਨਕ ! ਸਾਵਣ ਵਿਚ ਜੇ ਮੀਂਹ ਪਏ ਤਾਂ ਚਾਰ ਧਿਰਾਂ ਨੂੰ (ਉਮਾਹ ਤੋਂ) ਵਿਛੋੜਾ (ਭੀ, ਭਾਵ, ਦੁੱਖ ਭੀ) ਹੁੰਦਾ ਹੈ, ਬਲਦਾਂ ਨੂੰ (ਕਿਉਂਕਿ ਮੀਂਹ ਪਿਆਂ ਇਹ ਹਲੀਂ ਜੋਏ ਜਾਂਦੇ ਹਨ), ਗਰੀਬਾਂ ਨੂੰ (ਜਿਨ੍ਹਾਂ ਦੀ ਮੇਹਨਤਿ-ਮਜੂਰੀ ਵਿਚ ਰੋਕ ਪੈਂਦੀ ਹੈ), ਰਾਹੀਆਂ ਨੂੰ ਤੇ ਨੌਕਰ ਸ਼ਖ਼ਸ਼ ਨੂੰ ।੨।

ਨੋਟ—ਗੁਰੂ ਦੇ ਦਰ ਤੋਂ 'ਨਾਮ' ਦੀ ਵਰਖਾ ਹੋਣ ਤੇ ਗੁਰਮੁਖ ਤੇ ਮਨਮੁਖ ਉਤੇ ਵੱਖੋ-ਵੱਖਰਾ ਅਸਰ ਹੁੰਦਾ ਹੈ ।

**ਪਉੜੀ ॥ ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ॥ ਬੈਠਾ ਤਾੜੀ ਲਾਇ ਕਵਲੁ ਛਪਾਇਆ ॥ ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥ ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥ ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ ॥ ਨਾ ਤਿਸੁ ਭੁਖ ਪਿਆਸ ਰਜਾ ਧਾਇਆ ॥ ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥ ਸਚੇ ਹੀ ਪਤੀਆਇ ਸਚਿ ਸਮਾਇਆ ॥੨॥ (ਪੰਨਾ ੧੨੭੯)**

**ਪਦ ਅਰਥ**:— ਕਵਲੁ—ਪੁਰਾਣਾ ਖ਼ਿਆਲ ਹੈ ਕਿ ਬ੍ਰਹਮਾ ਨੇ ਜਗਤ ਪੈਦਾ ਕੀਤਾ ਤੇ ਬ੍ਰਹਮਾ ਆਪ 'ਕਵਲ' ਤੋਂ ਜੰਮਿਆ, ਸੋ, 'ਕਵਲ' ਦੀ ਉਤਪੱਤੀ ਦਾ ਮੂਲ' । ਕਵਲੁ ਛਪਾਇਆ—ਸ੍ਰਿਸ਼ਟੀ ਦੀ ਉਤਪੱਤੀ ਨੂੰ ਲੁਕਾ ਕੇ, (ਭਾਵ,) ਅਜੇ ਜਗਤ ਦੀ ਉਤਪੱਤੀ ਨਹੀਂ ਸੀ ਹੋਈ । ਕਿਨਿ—ਕਿਸ ਨੇ ? ਤੂ—ਤੈਨੂੰ । ਸਬਾਇਆ—ਸਾਰੇ । ਰਜਾ ਧਾਇਆ—ਰੱਜਿਆ-ਪੁੱਜਿਆ । ਪਤੀਆਇ—ਪਤੀਜ ਕੇ । ਸਚਿ—ਸੱਚੇ ਪ੍ਰਭੂ ਵਿਚ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ।

**ਅਰਥ**:— (ਹੇ ਪ੍ਰਭੂ !) ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਐਸੀ ਹਸਤੀ ਦਾ ਮਾਲਕ (ਸਚਿਆਰੁ) ਹੈਂ ਕਿ ਜਿਸ ਨੇ (ਆਪਣੀ ਇਹ) ਹਸਤੀ (ਹਰ ਥਾਂ) ਵਰਤਾਈ ਹੋਈ ਹੈ; ਅਜੇ ਸ੍ਰਿਸ਼ਟੀ ਦੀ ਉਤਪੱਤੀ ਨਹੀਂ ਸੀ ਹੋਈ ਜਦੋਂ ਤੂੰ (ਆਪਣੇ ਆਪ ਵਿਚ) ਸਮਾਧੀ ਲਾਈ ਬੈਠਾ ਸੈਂ, ਬ੍ਰਹਮਾ ਨੇ (ਭੀ ਜੋ ਜਗਤ ਦਾ ਰਚਣ ਵਾਲਾ ਮੰਨਿਆ ਜਾਂਦਾ ਹੈ ਇਹ ਭੇਤ ਨਾਹ ਸਮਝਿਆ ਤੇ ਆਪਣੇ ਆਪ ਨੂੰ ਹੀ ਸਭ ਤੋਂ) ਵੱਡਾ ਅਖਵਾਇਆ, ਉਸ ਨੂੰ ਤੇਰੀ ਸਾਰ ਨਾਹ ਆਈ । (ਹੇ ਪ੍ਰਭੂ !) ਕਿਸ ਨੇ ਤੈਨੂੰ ਪੈਦਾ ਕੀਤਾ ਹੈ ? (ਭਾਵ, ਤੈਨੂੰ ਜਨਮ ਦੇਣ ਵਾਲਾ ਕੋਈ ਨਹੀਂ ਹੈ) ।

(ਹੇ ਭਾਈ !) ਉਸ (ਪ੍ਰਭੂ) ਦਾ ਨਾ ਕੋਈ ਪਿਉ ਹੈ ਨਾ ਮਾਂ; ਨਾਹ ਉਸ ਦਾ ਕੋਈ (ਖ਼ਾਸ) ਸਰੂਪ ਹੈ ਨਾਹ ਨਿਸ਼ਾਨ; ਸਾਰੇ ਰੂਪ ਰੰਗ ਉਸ ਦੇ ਹਨ; ਉਸ ਨੂੰ ਕੋਈ ਭੁੱਖ ਤ੍ਰੇਹ ਭੀ ਨਹੀਂ ਹੈ, ਰੱਜਿਆ ਪੁੱਜਿਆ ਹੋਇਆ ਹੈ ।

(ਹੇ ਭਾਈ !) ਪ੍ਰਭੂ ਆਪਣੇ ਆਪ ਨੂੰ ਗੁਰੂ ਵਿਚ ਲੀਨ ਕਰ ਕੇ (ਆਪਣਾ) ਸ਼ਬਦ (ਭਾਵ, ਸਨੇਹਾ) (ਸਾਰੇ ਜਗਤ ਵਿਚ) ਵੰਡ ਰਿਹਾ ਹੈ, ਤੇ ਗੁਰੂ ਇਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਪਤੀਜ ਕੇ ਸਦਾ-ਥਿਰ ਪ੍ਰਭੂ ਵਿਚ ਹੀ ਜੁੜਿਆ ਰਹਿੰਦਾ ਹੈ ।੨।

**ਸਲੋਕ ਮਃ ੧ ॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥ (ਪੰਨਾ ੧੨੭੯)**

**ਪਦ ਅਰਥ**:— ਕਰਕ—ਪੀੜ, (ਪ੍ਰਭੂ ਤੋਂ ਵਿਛੋੜੇ ਦਾ) ਦੁੱਖ । ਵੈਦਗੀ—ਦਵਾਈ ਦੇਣ ਲਈ ।

**ਅਰਥ**:— ਹਕੀਮ (ਮਰੀਜ਼ ਨੂੰ) ਦਵਾਈ ਦੇਣ ਲਈ ਸੱਦਿਆ ਜਾਂਦਾ ਹੈ, ਉਹ (ਮਰੀਜ਼ ਦੀ) ਬਾਂਹ ਫੜ ਕੇ (ਨਾੜੀ) ਟੋਲਦਾ ਹੈ (ਤੇ ਮਰਜ਼ ਲੱਭਣ ਦਾ ਜਤਨ ਕਰਦਾ ਹੈ; ਪਰ) ਅੰਞਾਣ ਹਕੀਮ ਇਹ ਨਹੀਂ ਜਾਣਦਾ ਕਿ (ਪ੍ਰਭੂ ਤੋਂ ਵਿਛੋੜੇ ਦੀ) ਪੀੜ (ਬਿਰਹੀ ਬੰਦਿਆਂ ਦੇ) ਦਿਲ ਵਿਚ ਹੋਇਆ ਕਰਦੀ ਹੈ ।੧।

**ਮਃ ੨ ॥ ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥ ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ ॥ ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ ॥੨॥ (ਪੰਨਾ ੧੨੭੯)**

**ਪਦ ਅਰਥ**:— ਵੰਞੈ—ਦੂਰ ਹੋ ਜਾਏ । ਰੋਗਾ ਘਾਣਿ—ਰੋਗਾਂ ਦੀ ਘਾਣੀ, ਰੋਗਾਂ ਦਾ ਢੇਰ । ਜਿਤੁ ਦਾਰੂ—ਜਿਸ ਦਵਾਈ ਨਾਲ । ਉਠਿਅਹਿ—ਉਡਾਏ ਜਾ ਸਕਣ । ਤਨਿ—ਸਰੀਰ ਵਿਚ । ਆਇ—ਆ ਕੇ । ਗਵਾਇਹਿ—ਜੇ ਤੂੰ ਦੂਰ ਕਰ ਲਏਂ ।

**ਅਰਥ**:— (ਹੇ ਭਾਈ) ! ਪਹਿਲਾਂ (ਆਪਣਾ ਹੀ ਆਤਮਕ) ਰੋਗ ਲੱਭ (ਤੇ ਉਸ ਦੀ) ਅਜੇਹੀ ਦਵਾਈ ਭਾਲ ਲੈ ਜਿਸ ਨਾਲ ਸਾਰੇ (ਆਤਮਕ) ਰੋਗ ਦੂਰ ਹੋ ਜਾਣ ਜਿਸ ਦਵਾਈ ਨਾਲ (ਸਾਰੇ) ਰੋਗ ਉਠਾਏ ਜਾ ਸਕਣ ਤੇ ਸਰੀਰ ਵਿਚ ਸੁਖ ਆ ਵੱਸੇ । (ਹੇ ਭਾਈ ! ਤਾਂ ਹੀ) ਤੂੰ ਹਕੀਮਾਂ ਦਾ ਹਕੀਮ ਹੈਂ (ਸਭ ਤੋਂ ਵਧੀਆ ਹਕੀਮ ਹੈਂ) (ਤਾਂ ਹੀ) ਤੂੰ ਸਿਆਣਾ ਵੈਦ (ਅਖਵਾ ਸਕਦਾ) ਹੈਂ ।

ਹੇ ਨਾਨਕ ! (ਆਖ—ਹੇ ਭਾਈ !) ਜੇ ਤੂੰ (ਪਹਿਲਾਂ) ਆਪਣਾ ਰੋਗ ਦੂਰ ਕਰ ਲਏਂ ਤਾਂ (ਆਪਣੇ ਆਪ ਨੂੰ) ਹਕੀਮ ਅਖਵਾ (ਅਖਵਾਣ ਦਾ ਹੱਕਦਾਰ ਹੈਂ) ।

**ਪਉੜੀ ॥ ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥ ਦਸ ਅਵਤਾਰੀ ਰਾਮੁ ਰਾਜਾ ਆਇਆ ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥ ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ ॥ ਸਚੀ ਕੀਮਤਿ ਪਾਇ ਤਖਤੁ ਰਚਾਇਆ ॥ ਦੁਨੀਆ ਧੰਧੈ ਲਾਇ ਆਪੁ ਛਪਾਇਆ ॥ ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ ॥੩॥ (ਪੰਨਾ ੧੨੭੯)**

**ਪਦ ਅਰਥ**:— ਦਸ ਅਵਤਾਰੀ—(ਅਵਤਾਰੀਂ) ਦਸ ਅਵਤਾਰਾਂ ਵਿਚ (ਦਸ ਅਵਤਾਰ—ਵਰਾਹ, ਨਰਸਿੰਘ, ਬਾਵਨ (ਵਾਮਨ), ਪਰਸ ਰਾਮ, ਮੱਛ, ਕੱਛ, ਰਾਮ, ਕ੍ਰਿਸ਼ਨ; ਬੌਧ, ਤੇ ਕਲਕੀ—੧੦) । ਹੁਕਮਿ—ਹੁਕਮ ਵਿਚ । ਈਸ ਮਹੇਸੁਰ—ਸ਼ਿਵ ਦੇ ੧੧ (ਰੁੱਦ੍ਰ) ਅਵਤਾਰ । ਤਿਨ੍ਹੀ—ਉਹਨਾਂ ੧੧ ਸ਼ਿਵ-ਅਵਤਾਰਾਂ ਨੇ ।

**ਅਰਥ**:— (ਪਰਮਾਤਮਾ ਨੇ ਆਪ ਹੀ) ਬ੍ਰਹਮਾ ਵਿਸ਼ਨੂ ਤੇ ਸ਼ਿਵ—(ਇਹ ਤਿੰਨ) ਦੇਵਤੇ ਪੈਦਾ ਕੀਤੇ । ਬ੍ਰਹਮਾ ਨੂੰ ਉਸ ਨੇ ਵੇਦ ਦੇ ਦਿੱਤੇ (ਭਾਵ ਵੇਦਾਂ ਦਾ ਕਰਤਾ ਬਣਾਇਆ ਤੇ ਲੋਕਾਂ ਪਾਸੋਂ ਇਹਨਾਂ ਦੀ ਦੱਸੀ) ਪੂਜਾ ਕਰਾਣ ਵਿਚ ਇਸ ਨੂੰ ਰੁੰਨ੍ਹ ਦਿੱਤਾ । (ਵਿਸ਼ਨੂ) ਦਸ ਅਵਤਾਰਾਂ ਵਿਚ ਰਾਜਾ ਰਾਮ (ਆਦਿਕ) ਰੂਪ ਧਾਰਦਾ ਰਿਹਾ ਤੇ

ਹੱਲੇ ਕਰ ਕਰ ਦੈਤਾਂ ਨੂੰ ਮਾਰਦਾ ਰਿਹਾ (ਪਰ ਇਹ) ਸਾਰੇ (ਅਵਤਾਰ ਪ੍ਰਭੂ ਦੇ ਹੀ) ਹੁਕਮ ਵਿਚ ਹੋਏ । ਸ਼ਿਵ (ਦੇ ੧੧ ਰੁੱਦ੍ਰ) ਅਵਤਾਰਾਂ ਨੇ ਸੇਵਾ ਕੀਤੀ (ਭਾਵ, ਤਪ ਸਾਧੇ, ਪਰ ਉਹਨਾਂ ਭੀ ਪ੍ਰਭੂ ਦਾ) ਅੰਤ ਨ ਪਾਇਆ ।

(ਪ੍ਰਭੂ ਨੇ) ਸਦਾ ਅਟੱਲ ਰਹਿਣ ਵਾਲੇ ਮੁੱਲ ਵਾਲੀ (ਆਪਣੀ ਸੱਤਿਆ) ਪਾ ਕੇ (ਇਹ ਜਗਤ, ਮਾਨੋ, ਆਪਣਾ) ਤਖ਼ਤ ਬਣਾਇਆ ਹੈ, ਇਸ ਵਿਚ ਦੁਨੀਆ (ਦੇ ਜੀਵਾਂ) ਨੂੰ ਧੰਧੇ ਵਿਚ ਰੁੰਨ੍ਹ ਕੇ (ਪ੍ਰਭੂ ਨੇ) ਆਪਣੇ ਆਪ ਨੂੰ ਲੁਕਾ ਰੱਖਿਆ ਹੈ । (ਇਹ ਭੀ) ਧੁਰੋਂ (ਪ੍ਰਭੂ ਦਾ ਹੀ) ਫ਼ੁਰਮਾਨ ਹੈ ਕਿ ਧਰਮ ਰਾਜ (ਜੀਵਾਂ ਤੋਂ ਚੰਗੇ ਮੰਦੇ) ਕੰਮ ਕਰਾ ਰਿਹਾ ਹੈ ।੩।

**ਸਲੋਕ ਮਃ ੨ ॥ ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥ ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥੧॥ (ਪੰਨਾ ੧੨੮੦)**

**ਪਦ ਅਰਥ**:— ਚਿਤਿ—ਚਿੱਤ ਵਿਚ । ਨੇਹੁ—ਪਿਆਰ । ਕੰਤੈ—ਖਸਮ ਪ੍ਰਭੂ ਨੂੰ ।

**ਅਰਥ**:— ਹੇ ਸਖੀ ! ਸਾਵਣ (ਦਾ ਮਹੀਨਾ) ਆਇਆ ਹੈ (ਭਾਵ, ਗੁਰੂ ਵਲੋਂ ਨਾਮ-ਅੰਮ੍ਰਿਤ ਦੀ ਵਰਖਾ ਹੋ ਰਹੀ ਹੈ) ਖਸਮ (-ਪ੍ਰਭੂ) ਨੂੰ ਹਿਰਦੇ ਵਿਚ ਪ੍ਰੋ ਲਉ । ਹੇ ਨਾਨਕ ! ਜਿਨ੍ਹਾਂ (ਜੀਵ-ਇਸਤਰੀਆਂ) ਦਾ ਪਿਆਰ (ਪ੍ਰਭੂ-ਪਤੀ ਨੂੰ ਛੱਡ ਕੇ) ਹੋਰਨਾਂ ਨਾਲ ਹੈ ਉਹ ਮੰਦ-ਭਾਗਣਾਂ ਦੁਖੀ ਹੁੰਦੀਆਂ ਹਨ ।੧।

**ਮਃ ੨ ॥ ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥ ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥੨॥ (ਪੰਨਾ ੧੨੮੦)**

**ਪਦ ਅਰਥ**:— ਜਲਹਰੁ—ਜਲਧਰ, ਬੱਦਲ । ਸੁਖਿ—ਸੁਖ ਵਿਚ । ਸਵਨੁ—(ਵਿਆਕਰਣ ਅਨੁਸਾਰ ਇਹ ਲਫ਼ਜ਼ 'ਹੁਕਮੀ ਭਵਿੱਖਤ' ਅੱਨ ਪੁਰਖ, ਬਹੁ-ਵਚਨ ਹੈ; ਵੇਖੋ 'ਗੁਰਬਾਣੀ ਵਿਆਕਰਣ') ਬੇਸ਼ੱਕ ਸਉਣ, ਪਈਆਂ ਸਉਣ ।

**ਅਰਥ**:— ਹੇ ਸਖੀ ! ਸਾਵਣ (ਭਾਵ 'ਨਾਮ' ਦੀ ਵਰਖਾ ਦਾ ਸਮਾ) ਆਇਆ ਹੈ, ਬੱਦਲ ਵਰ੍ਹਾਊ ਹੋ ਗਿਆ ਹੈ (ਭਾਵ, ਗੁਰੂ ਮੇਹਰ ਕਰ ਰਿਹਾ ਹੈ) । ਹੇ ਨਾਨਕ ! (ਇਸ ਸੁਹਾਵਣੇ ਸਮੇ) ਜਿਨ੍ਹਾਂ (ਜੀਵ-ਇਸਤ੍ਰੀਆਂ ਦਾ) ਖਸਮ (-ਪ੍ਰਭੂ) ਨਾਲ ਪਿਆਰ ਬਣਿਆ ਹੈ ਉਹ ਭਾਗਾਂ ਵਾਲੀਆਂ ਪਈਆਂ ਸੁਖ ਨਾਲ ਸਉਣ (ਭਾਵ, ਸੁਖੀ ਜੀਵਨ ਬਿਤੀਤ ਕਰਨ) ।੨।

**ਪਉੜੀ ॥ ਆਪੇ ਛਿੰਝ ਪਵਾਇ ਮਲਾਖਾੜਾ ਰਚਿਆ ॥ ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥ ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥ ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ ॥ ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥ ਹੁਕਮੀ ਲਿਖੈ ਸਿਰਿ ਲੇਖੁ, ਵਿਣੁ ਕਲਮ ਮਸਵਾਣੀਐ ॥ ਸਤਸੰਗਤਿ ਮੇਲਾਪੁ, ਜਿਥੈ ਹਰਿ ਗੁਣ ਸਦਾ ਵਖਾਣੀਐ ॥ ਨਾਨਕ ਸਚਾ ਸਬਦੁ ਸਲਾਹਿ, ਸਚੁ ਪਛਾਣੀਐ ॥੪॥ (ਪੰਨਾ ੧੨੮੦)**

**ਪਦ ਅਰਥ**:— ਮਲਾਖਾੜਾ—ਮੱਲ-ਅਖਾੜਾ, ਭਲਵਾਨਾਂ ਦੇ ਘੁਲਣ ਦਾ ਥਾਂ । ਭੜਥੂ—ਰੌਲਾ । ਮਚਿਆ—ਚੜ੍ਹਦੀ ਕਲਾ ਵਿਚ ਹਨ । ਮਸਵਾਣੀ—ਦਵਾਤ (ਮਸੁ—ਸਿਆਹੀ) ।

**ਅਰਥ**:— (ਪ੍ਰਭੂ ਨੇ) ਆਪ ਹੀ ਛਿੰਞ ਪਵਾ ਕੇ (ਭਾਵ ਜਗਤ-ਰਚਨਾ ਕਰ ਕੇ) (ਇਹ ਜਗਤ, ਮਾਨੋ) ਭਲਵਾਨਾਂ ਦੇ ਘੁਲਣ ਦਾ ਥਾਂ ਬਣਾਇਆ ਹੈ; (ਜੀਵ-ਰੂਪ ਭਲਵਾਨ) ਰੌਲਾ ਪਾ ਕੇ (ਇਥੇ) ਆ ਉਤਰੇ ਹਨ (ਭਾਵ, ਬੇਅੰਤ ਜੀਵ ਦਬਾਦਬ ਜਗਤ ਵਿਚ ਜਨਮ ਲੈ ਕੇ ਤੁਰੇ ਆ ਰਹੇ ਹਨ) । (ਇਹਨਾਂ ਵਿਚੋਂ) ਉਹ ਮਨੁੱਖ ਜੋ ਗੁਰੂ ਦੇ

ਸਨਮੁਖ ਹਨ ਚੜ੍ਹਦੀ ਕਲਾ ਵਿਚ ਹਨ, (ਪਰ) ਮਨ ਦੇ ਪਿੱਛੇ ਤੁਰਨ ਵਾਲੇ ਕੱਚੇ ਮੂਰਖਾਂ ਨੂੰ ਪਟਕਾ ਕੇ (ਭਾਵ ਮੂੰਹ-ਭਾਰ) ਮਾਰਦਾ ਹੈ; (ਜੀਵਾਂ ਵਿਚ ਵਿਆਪਕ ਹੋ ਕੇ) ਪ੍ਰਭੂ ਆਪ ਹੀ ਲੜ ਰਿਹਾ ਹੈ, ਆਪ ਹੀ ਮਾਰ ਰਿਹਾ ਹੈ ਉਸ ਨੇ ਆਪ ਹੀ (ਇਹ ਛਿੰਞ ਦਾ) ਕਾਰਜ ਰਚਿਆ ਹੈ ।

ਸਭਨਾਂ ਜੀਵਾਂ ਦਾ ਮਾਲਕ ਇਕ ਪ੍ਰਭੂ ਹੈ, ਇਸ ਗੱਲ ਦੀ ਸਮਝ ਗੁਰੂ ਦੇ ਸਨਮੁਖ ਹੋਇਆਂ ਆਉਂਦੀ ਹੈ, ਆਪਣੇ ਹੁਕਮ-ਅਨੁਸਾਰ ਹੀ (ਹਰੇਕ ਜੀਵ ਦੇ) ਸਿਰ ਉਤੇ ਕਲਮ ਦਵਾਤ ਤੋਂ ਬਿਨਾ ਹੀ (ਰਜ਼ਾ ਦਾ) ਲੇਖ ਲਿਖ ਰਿਹਾ ਹੈ ।

(ਉਸ ਪ੍ਰਭੂ ਦਾ) ਮਿਲਾਪ ਸਤਸੰਗ ਵਿਚ ਹੋ ਸਕਦਾ ਹੈ ਜਿਥੇ ਸਦਾ ਪ੍ਰਭੂ ਦੇ ਗੁਣ ਕਥੇ ਜਾਂਦੇ ਹਨ । ਹੇ ਨਾਨਕ ! (ਗੁਰੂ ਦਾ) ਸੱਚਾ ਸ਼ਬਦ ਗਾ ਕੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਪਛਾਣਿਆ ਜਾ ਸਕਦਾ ਹੈ (ਭਾਵ, ਪ੍ਰਭੂ ਦੀ ਸਾਰ ਪੈਂਦੀ ਹੈ, ਪ੍ਰਭੂ ਨਾਲ ਜਾਣ-ਪਛਾਣ ਬਣਦੀ ਹੈ) ।

**ਸਲੋਕ ਮਃ ੩ ॥ ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ ॥ ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥ ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ ॥ ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ ॥੧॥ (ਪੰਨਾ ੧੨੮੦)**

**ਪਦ ਅਰਥ**:— ਊਂਨਵਿ—ਨਿਊਂ ਕੇ । ਅਵਰਿ—ਹੋਰ ਹੋਰ, ਕਈ ਤਰ੍ਹਾਂ ਦੇ । ਵੰਨ—ਰੰਗ । ਤਿਸੁ ਸਾਹ ਸਿਉ—ਉਸ ਸ਼ਾਹ ਨਾਲ (ਜੋ ਨਿਉਂ ਨਿਉਂ ਕੇ ਆਇਆ ਹੈ) । ਕੇਵ—ਕਿਵੇਂ ? ਰੰਗੁ—ਪਿਆਰ । ਭਾਉ—ਪ੍ਰੇਮ । ਭਾਇ ਬਾਹਰੀ—ਪ੍ਰੇਮ ਤੋਂ ਸਖਣੀਆਂ । ਭਉ—ਡਰ, ਅਦਬ ।

**ਅਰਥ**:— (ਗੁਰੂ-ਰੂਪ ਬੱਦਲ) ਨਿਉਂ ਨਿਉਂ ਕੇ ਆਇਆ ਹੈ (ਭਾਵ, ਮਿਹਰ ਕਰਨ ਤੇ ਤਿਆਰ ਹੈ) ਤੇ ਕਈ ਤਰ੍ਹਾਂ ਦੇ ਰੰਗ ਵਿਖਾ ਰਿਹਾ ਹੈ (ਭਾਵ, ਗੁਰੂ ਕਈ ਕਿਸਮ ਦੇ ਕਉਤਕ ਕਰਦਾ ਹੈ); ਪਰ, ਕੀਹ ਪਤਾ ਮੇਰਾ ਉਸ (ਨਾਮ-ਖ਼ਜ਼ਾਨੇ ਦੇ) ਸ਼ਾਹ ਦੇ ਨਾਲ ਕਿਵੇਂ ਪਿਆਰ ਬਣਿਆ ਰਹੇਗਾ ।

(ਉਸ ਮਿਹਰਾਂ ਦੇ ਸਾਈਂ ਨਾਲ) ਉਹਨਾਂ (ਜੀਵ-) ਇਸਤਰੀਆਂ ਦਾ ਪਿਆਰ ਟਿਕਿਆ ਰਹਿੰਦਾ ਹੈ ਜਿਨ੍ਹਾਂ ਦੇ ਮਨ ਵਿਚ ਉਸ ਦਾ ਡਰ ਤੇ ਪਿਆਰ ਹੈ । ਹੇ ਨਾਨਕ ! ਜੋ ਡਰ ਤੇ ਪਿਆਰ ਤੋਂ ਸੱਖਣੀਆਂ ਹਨ ਉਹਨਾਂ ਦੇ ਸਰੀਰ ਵਿਚ ਸੁਖ ਨਹੀਂ ਹੁੰਦਾ ।੧।

**ਮਃ ੩ ॥ ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ ॥ ਨਾਨਕ ਦੁਖੁ ਲਾਗਾ ਤਿਨ੍ ਕਾਮਣੀ ਜਿਨ੍ ਕੰਤੈ ਸਿਉ ਮਨਿ ਭੰਗੁ ॥੨॥ (ਪੰਨਾ ੧੨੮੦)**

**ਪਦ ਅਰਥ**:— ਨਿਪੰਗੁ—(ਨਿ+ਪੰਗੁ; ਪੰਗੁ—ਪੰਕ, ਚਿੱਕੜ) ਚਿੱਕੜ-ਰਹਿਤ, ਸਾਫ਼ । ਭੰਗੁ—ਤੋਟ, ਵਿਛੋੜਾ । ਮਨਿ—ਮਨ ਵਿਚ ।

**ਅਰਥ**:— (ਗੁਰੂ-ਬੱਦਲ) ਨਿਉਂ ਨਿਉਂ ਕੇ ਆਇਆ ਹੈ ਤੇ ਸਾਫ਼ ਜਲ ਵਰਸ ਰਿਹਾ ਹੈ; ਪਰ, ਹੇ ਨਾਨਕ ! ਉਹਨਾਂ (ਜੀਵ-) ਇਸਤਰੀਆਂ ਨੂੰ (ਫਿਰ ਭੀ) ਦੁੱਖ ਵਿਆਪ ਰਿਹਾ ਹੈ ਜਿਨ੍ਹਾਂ ਦੇ ਮਨ ਵਿਚ ਖਸਮ-ਪ੍ਰਭੂ ਨਾਲੋਂ ਵਿਛੋੜਾ ਹੈ ।੧।

**ਪਉੜੀ ॥ ਦੋਵੈ ਤਰਫਾ ਉਪਾਇ ਇਕੁ ਵਰਤਿਆ ॥ ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ ॥ ਪਰਵਿਰਤਿ ਨਿਰਵਿਰਤਿ ਹਾਠਾ ਦੋਵੈ, ਵਿਚਿ ਧਰਮੁ ਫਿਰੈ ਰੈਬਾਰਿਆ ॥ ਮਨਮੁਖ ਕਚੇ ਕੂੜਿਆਰ, ਤਿਨ੍ੀ ਨਿਹਚਉ ਦਰਗਹ ਹਾਰਿਆ ॥ ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ੀ ਮਾਰਿਆ ॥ ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥**

**ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ॥ ਸਤਿਗੁਰੁ ਸੇਵਨਿ ਆਪਣਾ ਤਿਨ੍ਾ ਵਿਟਹੁ ਹਉ ਵਾਰਿਆ ॥੫॥ (ਪੰਨਾ ੧੨੮੦)**

**ਨੋਟ**:— ਗੁਰੂ ਅਮਰਦਾਸ ਜੀ ਮਾਰੂ ਕੀ ਵਾਰ ਦੀ ਪਉੜੀ ਨੰ: ੧੦ ਵਿਚ ਲਫ਼ਜ਼ 'ਦੋਵੈ ਤਰਫਾ' ਵਰਤਦੇ ਹਨ । ਇਹ 'ਵਾਰ' ਉਹਨਾਂ ਪਾਸ ਮੌਜੂਦ ਸੀ ।

**ਪਦ ਅਰਥ**:— ਤਰਫਾ—ਧੜੇ ('ਗੁਰਮੁਖ' ਤੇ 'ਮਨਮੁਖ' ਜਿਨ੍ਹਾਂ ਦਾ ਜ਼ਿਕਰ ਪਿਛਲੀ ਪਉੜੀ ਵਿਚ ਆਇਆ ਹੈ) । ਵਾਦੁ—ਝਗੜਾ । ਪਰਵਿਰਤਿ—ਦੁਨੀਆ ਵਿਚ ਮਨ ਦਾ ਫਸ ਜਾਣਾ । ਨਿਰਵਿਰਤਿ—ਦੁਨੀਆ ਵਲੋਂ ਮਨ ਵੱਖਰਾ ਰਹਿਣਾ । ਹਾਠਾ—ਤਰਫ਼ਾਂ, ਪਾਸੇ । ਰੈਬਾਰਿਆ—ਰਹਬਰ, ਵਿਚੋਲਾ । ਸੂਰ—ਸੂਰਮੇ । ਨਾਇ—ਨਾਮ ਵਿਚ । ਮਹਲਿ—ਹਜ਼ੂਰੀ ਵਿਚ । ਸਵਾਰਿਆ—ਸੁਰਖ਼ਰੂ ਹੋ ਗਏ ।

**ਅਰਥ**:— ('ਗੁਰਮੁਖ' ਤੇ 'ਮਨਮੁਖ') ਦੋਹਾਂ ਕਿਸਮਾਂ ਦੇ ਜੀਵ ਪੈਦਾ ਕਰ ਕੇ (ਦੋਹਾਂ ਵਿਚ) ਪ੍ਰਭੂ ਆਪ ਮੌਜੂਦ ਹੈ, ਧਾਰਮਿਕ ਉਪਦੇਸ਼ (=ਬੇਦ ਬਾਣੀ) ਭੀ ਉਸ ਨੇ ਆਪ ਹੀ ਕੀਤਾ ਹੈ (ਤੇ ਇਸ ਤਰ੍ਹਾਂ 'ਗੁਰਮੁਖ' ਤੇ 'ਮਨਮੁਖ' ਦੇ ਅੰਦਰ 'ਵਿਚਾਰ' ਵਖੋ-ਵੱਖਰੇ ਪਾ ਕੇ, ਦੋਹਾਂ ਧਿਰਾਂ ਦੇ) ਅੰਦਰ ਝਗੜਾ ਭੀ ਆਪ ਹੀ ਪਾਇਆ ਹੈ । ਜਗਤ ਦੇ ਧੰਧਿਆਂ ਵਿਚ ਖਚਿਤ ਹੋਣਾ ਤੇ ਜਗਤ ਤੋਂ ਨਿਰਲੇਪ ਰਹਿਣਾ—ਇਹ ਦੋਵੇਂ ਪਾਸੇ ਉਸ ਨੇ ਆਪ ਹੀ ਬਣਾ ਦਿੱਤੇ ਹਨ ਤੇ ਆਪ ਹੀ 'ਧਰਮ' (-ਰੂਪ ਹੋ ਕੇ ਦੋਹਾਂ ਵਿਚ) ਵਿਚੋਲਾ ਬਣਿਆ ਹੋਇਆ ਹੈ; ਪਰ, ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਕੂੜ ਦੇ ਵਪਾਰੀ ਹਨ ਉਹ ਜ਼ਰੂਰ ਪ੍ਰਭੂ ਦੀ ਦਰਗਾਹ ਵਿਚ ਬਾਜ਼ੀ ਹਾਰ ਜਾਂਦੇ ਹਨ ।

ਜਿਨ੍ਹਾਂ ਨੇ ਗੁਰੂ ਦੀ ਮਤਿ ਦਾ ਆਸਰਾ ਲਿਆ ਉਹ ਗੁਰ-ਸ਼ਬਦ ਦੀ ਬਰਕਤਿ ਨਾਲ ਸੂਰਮੇ ਬਣ ਗਏ ਕਿਉਂਕਿ ਉਹਨਾਂ ਕਾਮ ਤੇ ਕ੍ਰੋਧ ਜਿੱਤ ਲਿਆ; ਉਹ ਗੁਰ-ਸ਼ਬਦ ਦੀ ਰਾਹੀਂ ਸੱਚੇ ਪ੍ਰਭੂ ਦੀ ਹਜ਼ੂਰੀ ਵਿੱਚ ਸੁਰਖ਼ਰੂ ਹੋ ਗਏ । (ਹੇ ਪ੍ਰਭੂ !) ਉਹ ਤੇਰੇ ਭਗਤ ਤੈਨੂੰ ਚੰਗੇ ਲੱਗਦੇ ਹਨ, ਕਿਉਂਕਿ ਉਹ ਤੇਰੇ ਸਦਾ ਕਾਇਮ ਰਹਿਣ ਵਾਲੇ ਨਾਮ ਵਿਚ ਪਿਆਰ ਪਾਂਦੇ ਹਨ ।

ਜੋ ਮਨੁੱਖ ਆਪਣੇ ਸਤਿਗੁਰੂ ਨੂੰ ਸੇਂਵਦੇ ਹਨ (ਭਾਵ, ਜੋ ਗੁਰੂ ਦੇ ਕਹੇ ਉਤੇ ਤੁਰਦੇ ਹਨ), ਮੈਂ ਉਹਨਾਂ ਤੋਂ ਸਦਕੇ ਹਾਂ ।੫।

**ਸਲੋਕ ਮਃ ੩ ॥ ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ ॥ ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥੧॥ (ਪੰਨਾ ੧੨੮੦)**

**ਪਦ ਅਰਥ**:— ਰਲੀ—ਆਨੰਦ । ਲਾਇ—ਲਾ ਕੇ । ਕੈ ਭਾਣੇ—ਦੇ ਹੁਕਮ ਵਿਚ ।

**ਅਰਥ**:— (ਗੁਰੂ-ਬੱਦਲ) ਝੁਕ ਝੁਕ ਕੇ ਆਇਆ ਹੈ ਤੇ ਝੜੀ ਲਾ ਕੇ ਵਰ੍ਹ ਰਿਹਾ ਹੈ (ਭਾਵ, ਗੁਰੂ 'ਨਾਮ'-ਉਪਦੇਸ਼ ਦੀ ਵਰਖਾ ਕਰ ਰਿਹਾ ਹੈ); ਪਰ, ਹੇ ਨਾਨਕ ! (ਇਸ ਉਪਦੇਸ਼ ਨੂੰ ਸੁਣ ਕੇ) ਜੋ ਮਨੁੱਖ ਖਸਮ (-ਪ੍ਰਭੂ) ਦੀ ਰਜ਼ਾ ਵਿਚ ਤੁਰਦਾ ਹੈ ਉਹੀ (ਉਸ 'ਉਪਦੇਸ਼'-ਵਰਖਾ ਦਾ) ਆਨੰਦ ਮਾਣਦਾ ਹੈ ।੧।

**ਮਃ ੩ ॥ ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ ॥ ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥ ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ ॥ ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ ॥੨॥ (ਪੰਨਾ ੧੨੮੦)**

**ਪਦ ਅਰਥ**:— ਬਪੁੜੇਂ—ਹੇ ਵਿਚਾਰੇ ਬੰਦਿਓ ! ਮੇਘ—ਬੱਦਲ । ਮੇਘੈ ਹਥਿ—ਬੱਦਲ ਦੇ ਹੱਥ ਵਿਚ । ਪਠਾਇਆ—ਭੇਜਿਆ ਹੈ । ਮੰਨਿ—ਮਨ ਵਿਚ । ਨਦਰਿ—ਨਜ਼ਰ (ਅਰਬੀ ਦੇ 'ਜ਼' ਦਾ ਉੱਚਾਰਣ 'ਦ' ਭੀ

ਹੈ; ਇਸੇ ਤਰ੍ਹਾਂ 'ਕਾਗ਼ਜ਼' ਤੇ 'ਕਾਗਦ') । ਕਰਣਪਲਾਹ—(ਸੰ: ਕਰੁਣਾ-ਪ੍ਰਲਾਪ । ਕਰੁਣਾ—ਤਰਸ । ਪ੍ਰਲਾਪ—ਵਿਰਲਾਪ) ਉਹ ਵਿਰਲਾਪ ਜੋ ਤਰਸ ਪੈਦਾ ਕਰੇ, ਤਰਲੇ, ਕੀਰਨੇ ।

**ਅਰਥ**:— ਹੇ ਵਿਚਾਰੇ ਬੰਦਿਓ ! ਇਸ ਬੱਦਲ ਨੂੰ ਉੱਠ ਉੱਠ ਕੇ ਕੀਹ ਵੇਖਦੇ ਹਉ, ਇਸ ਦੇ ਆਪਣੇ ਵੱਸ ਕੁਝ ਨਹੀਂ (ਕਿ ਇਹ ਵਰਖਾ ਕਰ ਸਕੇ) । (ਹੇ ਭਾਈ !) ਜਿਸ ਮਾਲਕ ਨੇ ਇਹ ਬੱਦਲ ਘੱਲਿਆ ਹੈ ਉਸ ਨੂੰ ਆਪਣੇ ਮਨ ਵਿਚ ਚੇਤੇ ਕਰੋ ।

(ਪਰ ਇਹ ਕਿਸੇ ਦੇ ਵੱਸ ਦੀ ਗੱਲ ਨਹੀਂ) ਜਿਸ ਜੀਵ ਉਤੇ ਪ੍ਰਭੂ ਆਪ ਮਿਹਰ ਦੀ ਨਜ਼ਰ ਕਰਦਾ ਹੈ ਉਸ ਦੇ ਮਨ ਵਿਚ (ਆਪਣਾ ਆਪ) ਵਸਾਂਦਾ ਹੈ । ਹੇ ਨਾਨਕ ! ਪ੍ਰਭੂ ਦੀ ਮਿਹਰ ਦੀ ਨਜ਼ਰ ਤੋਂ ਬਿਨਾ ਸਾਰੀ ਸ੍ਰਿਸ਼ਟੀ ਤਰਲੈ ਲੈ ਰਹੀ ਹੈ ।੨।

**ਪਉੜੀ ॥ ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥ ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥ ਆਪੇ ਜਗਤੁ ਉਪਾਇ ਕੈ, ਕੁਦਰਤਿ ਕਰੇ ਵੀਚਾਰ ॥ ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥ ਗੁਰਮੁਖਿ ਪਤਿ ਸਿਉ ਲੇਖਾ ਨਿਬੜੈ, ਬਖਸੇ ਸਿਫਤਿ ਭੰਡਾਰ ॥ ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥ ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥ ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰ ॥੬॥ (ਪੰਨਾ ੧੨੮੦)**

**ਪਦ ਅਰਥ**:— ਵਾਰ—ਦੇਰ (ਵੇਖੋ, ਆਸਾ ਦੀ ਵਾਰ, ੧ । ੧ ।) । ਆਡਾਣੇ—ਅੱਡੇ ਹੋਏ, ਤਣੇ ਹੋਏ । ਪਤਿ—ਇੱਜ਼ਤ । ਓਥੈ—ਉਸ ਅਵਸਥਾ ਵਿਚ ਜਦੋਂ ਸਾਰੇ ਕੀਤੇ ਕਰਮ ਸਾਹਮਣੇ ਆਉਂਦੇ ਹਨ ।

**ਅਰਥ**:— (ਹੇ ਭਾਈ !) ਉਸ ਪ੍ਰਭੂ ਨੂੰ ਸਦਾ ਸਿਮਰੀਏ ਜਿਸ ਨੂੰ (ਜਗਤ) ਬਨਾਦਿਆਂ ਚਿਰ ਨਹੀਂ ਲੱਗਦਾ; ਇਹ ਤਣੇ ਹੋਏ ਆਕਾਸ਼ ਬਣਾ ਕੇ ਇਕ ਪਲਕ ਵਿਚ ਨਾਸ ਕਰ ਕੇ (ਮੁੜ) ਬਣਾਣ ਦੇ ਸਮਰੱਥ ਹੈ । ਪ੍ਰਭੂ ਆਪ ਹੀ ਜਗਤ ਪੈਦਾ ਕਰ ਕੇ ਆਪ ਹੀ ਇਸ ਰਚਨਾ ਦਾ ਖ਼ਿਆਲ ਰੱਖਦਾ ਹੈ । ਪਰ, ਜੋ ਮਨੁੱਖ (ਐਸੇ ਪ੍ਰਭੂ ਨੂੰ ਵਿਸਾਰ ਕੇ) ਆਪਣੇ ਮਨ ਦੇ ਪਿੱਛੇ ਤੁਰਦਾ ਹੈ (ਤੇ ਵਿਕਾਰਾਂ ਵਿਚ ਪ੍ਰਵਿਰਤ ਹੁੰਦਾ ਹੈ) ਉਸ ਪਾਸੋਂ ਅਗਾਂਹ ਉਸ ਦੇ ਕੀਤੇ ਕਰਮਾਂ ਦਾ ਲੇਖਾ ਮੰਗਿਆ ਜਾਂਦਾ ਹੈ (ਵਿਕਾਰਾਂ ਦੇ ਕਾਰਨ) ਉਸ ਨੂੰ ਮਾਰ ਪੈਂਦੀ ਹੈ । ਗੁਰੂ ਦੇ ਹੁਕਮ ਵਿਚ ਤੁਰਨ ਵਾਲੇ ਬੰਦੇ ਦਾ ਲੇਖਾ ਇੱਜ਼ਤ ਨਾਲ ਨਿੱਬੜਦਾ ਹੈ ਕਿਉਂਕਿ ਗੁਰੂ ਉਸ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਖ਼ਜ਼ਾਨੇ ਬਖ਼ਸ਼ਦਾ ਹੈ ।

ਕੀਤੇ ਕਰਮਾਂ ਦਾ ਲੇਖਾ ਹੋਣ ਵੇਲੇ ਕਿਸੇ ਹੋਰ ਦੀ ਪੇਸ਼ ਨਹੀਂ ਜਾਂਦੀ, ਤੇ ਉਸ ਵੇਲੇ ਕਿਸੇ ਕੂਕ-ਪੁਕਾਰ ਦਾ ਭੀ ਕੋਈ ਫ਼ਾਇਦਾ ਨਹੀਂ ਹੁੰਦਾ । ਉਸ ਵੇਲੇ ਵਾਸਤੇ ਤਾਂ ਸਤਿਗੁਰੂ ਹੀ ਮਦਦਗਾਰ ਹੁੰਦਾ ਹੈ ਕਿਉਂਕਿ ਆਖ਼ਰ ਗੁਰੂ ਹੀ ਵਿਕਾਰਾਂ ਤੋਂ ਬਾਹਰ ਕੱਢਦਾ ਹੈ ।

ਕਿਸੇ ਹੋਰ ਕਿਸਮ ਦੀ ਸੇਵਾ ਇਹਨਾਂ ਜੀਵਾਂ ਲਈ ਲਾਭਦਾਇਕ ਨਹੀਂ ਹੈ, ਅਕਾਲ ਪੁਰਖ ਦਾ ਭੇਜਿਆ ਹੋਇਆ ਸਤਿਗੁਰੂ ਹੀ ਜੀਵਾਂ ਦੇ ਸਿਰ ਉਤੇ ਹੱਥ ਰੱਖਦਾ ਹੈ ।੬।

**ਸਲੋਕ ਮਃ ੩ ॥ ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥ ਅਪਣੀ ਕਿਰਪਾ ਕਰਿ ਕੈ ਵਸਸੀ, ਵਣੁ ਤ੍ਰਿਣੁ ਹਰਿਆ ਹੋਇ ॥ ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ ॥ ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ ॥ ਨਾਨਕ ਅੰਮ੍ਰਿਤੁ ਸਦ ਹੀ ਵਰਸਦਾ, ਗੁਰਮੁਖਿ ਦੇਵੈ ਹਰਿ ਸੋਇ ॥੧॥ (ਪੰਨਾ ੧੨੮੧)**

**ਪਦ ਅਰਥ**:— ਬਾਬੀਹਾ—ਹੇ ਪਪੀਹੇ ! (ਨੋਟ—ਪਪੀਹਾ ਵਰਖਾ-ਬੂੰਦ ਦਾ ਪਿਆਸਾ ਹੁੰਦਾ ਹੈ; ਸੋ, ਇਸ ਨੂੰ ਉਸ ਮਨੁੱਖ ਨਾਲ ਉਪਮਾ ਦਿੱਤੀ ਹੈ ਜੋ ਪ੍ਰਭੂ ਨੂੰ ਮਿਲਣ ਦੀ ਤਾਂਘ ਕਰਦਾ ਹੈ) । ਵਸਸੀ—ਵਰਖਾ ਕਰੇਗਾ । ਵਣੁ—ਜੰਗਲ । ਤ੍ਰਿਣੁ—ਘਾਹ । ਵਾਣੁ ਤ੍ਰਿਣੁ—ਸਾਰੀ ਬਨਸਪਤੀ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲਾ ਮਨੁੱਖ ।

**ਅਰਥ**:— ਹੇ ਬਿਰਹੀ ਜੀਵ ! ਜਿਸ ਪ੍ਰਭੂ ਨੂੰ ਮਿਲਣ ਲਈ ਤੂੰ ਤਰਲੇ ਲੈ ਰਿਹਾ ਹੈਂ, ਉਸ ਨੂੰ ਮਿਲਣ ਲਈ ਹਰੇਕ ਜੀਵ ਲੋਚਦਾ ਹੈ, ਜਦੋਂ ਉਹ ਪ੍ਰਭੂ ਆਪ ਮਿਹਰ ਕਰ ਕੇ ('ਨਾਮ' ਦੀ) ਵਰਖਾ ਕਰੇਗਾ ਤਾਂ ਸਾਰੀ ਸ੍ਰਿਸ਼ਟੀ (ਸਾਰੀ ਬਨਸਪਤੀ) ਹਰੀ ਹੋ ਜਾਇਗੀ ।

ਕੋਈ ਵਿਰਲਾ ਬੰਦਾ ਸਮਝਦਾ ਹੈ ਕਿ ('ਨਾਮ-ਅੰਮ੍ਰਿਤੁ') ਗੁਰੂ ਦੀ ਕਿਰਪਾ ਨਾਲ ਮਿਲਦਾ ਹੈ; ਜੇ ਬੈਠਦੇ ਉੱਠਦੇ ਹਰ ਵੇਲੇ ਪ੍ਰਭੂ ਨੂੰ ਸਿਮਰੀਏ ਤਾਂ ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ । ਹੇ ਨਾਨਕ ! ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਵਰਖਾ ਤਾਂ ਸਦਾ ਹੀ ਹੋ ਰਹੀ ਹੈ, ਪਰ ਉਹ ਪ੍ਰਭੂ ਇਹ ਦਾਤਿ ਉਸ ਮਨੁੱਖ ਨੂੰ ਦੇਂਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ ।੧।

**ਮਃ ੩ ॥ ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥ ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥ ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥ ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥ ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥ ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ ॥੨॥ (ਪੰਨਾ ੧੨੮੧)**

**ਪਦ ਅਰਥ**:— ਕਲਮਲਿ—ਵਿਆਕੁਲ । ਮੇਦਨੀ—ਧਰਤੀ । ਸਚੈ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ । ਕੰਨੁ ਦੇ—ਕੰਨ ਦੇ ਕੇ, ਧਿਆਨ ਨਾਲ । ਧੀਰਕ—ਧੀਰਜ । ਵੁਠਾ—ਵੱਸਿਆ । ਛਹਬਰ—ਝੜੀ । ਅਨੁ—ਅੰਨ, ਅਨਾਜ । ਸੰਬਾਹਿ—ਅਪੜਾ ਕੇ, ਇਕੱਠਾ ਕਰ ਕੇ । (ਨੋਟ—'ਭੂਤ-ਕਾਲ' ਦਾ ਅਰਥ 'ਵਰਤਮਾਨ' ਵਿਚ ਕਰਨਾ ਹੈ) ।

**ਅਰਥ**:— (ਜਦੋਂ) ਧਰਤੀ (ਮੀਂਹ ਖੁਣੋਂ) ਵਿਆਕੁਲ ਹੁੰਦੀ ਹੈ ਤੇ ਇਕ-ਮਨ ਹੋ ਕੇ ਅਰਜ਼ੋਈ ਕਰਦੀ ਹੈ ਤਾਂ ਸਦਾ-ਥਿਰ ਸੱਚਾ ਪ੍ਰਭੂ (ਇਸ ਅਰਜ਼ੋਈ ਨੂੰ) ਗਹੁ ਨਾਲ ਸੁਣਦਾ ਹੈ, ਤੇ, ਸੁਤੇ ਹੀ ਆਪਣੇ ਸਦਾ ਦੇ ਬਣੇ ਸੁਭਾਉ ਅਨੁਸਾਰ (ਧਰਤੀ ਨੂੰ) ਧੀਰਜ ਦੇਂਦਾ ਹੈ; ਇੰਦ੍ਰ ਨੂੰ ਹੁਕਮ ਕਰਦਾ ਹੈ, ਉਹ ਝੜੀ ਲਾ ਕੇ ਵਰਖਾ ਕਰਦਾ ਹੈ; ਬੇਅੰਤ ਅਨਾਜ (-ਰੂਪ) ਧਨ ਪੈਦਾ ਹੁੰਦਾ ਹੈ । (ਪ੍ਰਭੂ ਦੀ ਇਸ ਬਖ਼ਸ਼ਸ਼ ਦਾ) ਮੁੱਲ ਨਹੀਂ ਪਾਇਆ ਜਾ ਸਕਦਾ ।

ਹੇ ਨਾਨਕ ! ਜੋ ਪ੍ਰਭੂ ਸਭ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ ਉਸ ਦਾ ਨਾਮ ਵਡਿਆਓ; ਇਸ ਨਾਮ-ਭੋਜਨ ਦੇ ਖਾਧਿਆਂ ਸੁਖ ਪੈਦਾ ਹੁੰਦਾ ਹੈ (ਸੁਖ ਭੀ ਐਸਾ ਕਿ) ਫਿਰ ਕਦੇ ਦੁੱਖ ਆ ਕੇ ਨਹੀਂ ਲੱਗਦਾ ।੨।

**ਪਉੜੀ ॥ ਹਰਿ ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ ॥ ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ ॥ ਆਪੇ ਜੋੜਿ ਵਿਛੋੜਿਐ, ਆਪੇ ਕੁਦਰਤਿ ਦੇਇ ਦਿਖਾਇ ॥ ਮੋਹੁ ਸੋਗੁ ਵਿਜੋਗੁ ਹੈ, ਪੂਰਬਿ ਲਿਖਿਆ ਕਮਾਇ ॥ ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੈ ਲਿਵ ਲਾਇ ॥ ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ॥ ਸੇ ਸੁਖੀਏ ਸਦਾ ਸੋਹਣੇ ਜਿਨ੍ਹ ਵਿਚਹੁ ਆਪੁ ਗਵਾਇ ॥ ਤਿਨ੍ਹ ਸੋਗੁ ਵਿਜੋਗੁ ਕਦੇ ਨਹੀ, ਜੋ ਹਰਿ ਕੈ ਅੰਕਿ ਸਮਾਇ ॥੭॥ (ਪੰਨਾ ੧੨੮੧)**

**ਪਦ ਅਰਥ**:— ਦੂਜੈ—(ਪ੍ਰਭੂ ਨੂੰ ਛੱਡ ਕੇ) ਹੋਰ ਵਿਚ ਲੱਗਿਆਂ । ਕੂੜਿ—ਕੂੜ ਵਿਚ ਲੱਗਿਆਂ, ਮਾਇਆ ਦੇ ਮੋਹ ਵਿਚ ਫਸਿਆਂ । ਪੂਰਬਿ—ਪਿਛਲੇ ਸਮੇ ਵਿਚ । ਅੰਕਿ—ਗੋਦ ਵਿਚ । ਵਿਛੋੜਿਐ—ਵਿਛੋੜੇ ਹੋਏ ਨੂੰ । ਸਮਾਇ—ਲੀਨ ।

**ਅਰਥ**:— ਹੇ ਪ੍ਰਭੂ ਜੀ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਜੋ ਤੇਰਾ ਰੂਪ ਹੋ ਜਾਂਦਾ ਹੈ ਤੂੰ ਉਸ ਨੂੰ (ਆਪਣੇ ਵਿਚ) ਮਿਲਾ ਲੈਂਦਾ ਹੈਂ । ਜੋ ਮਨੁੱਖ ਮਾਇਆ ਵਿਚ ਲੱਗਾ ਹੋਇਆ ਹੈ ਉਸ ਦਾ (ਸੱਚ ਦੇ ਉਲਟ) ਦੂਜਾ ਪਾਸਾ ਹੈ (ਭਾਵ; ਉਹ ਦੂਜੇ ਪਾਸੇ, ਕੂੜ ਵਲ, ਜਾਂਦਾ ਹੈ; ਤੇ) ਕੂੜ ਦੀ ਰਾਹੀਂ (ਭਾਵ, ਕੂੜ ਵਿਚ ਲੱਗਿਆਂ) ਪ੍ਰਭੂ ਨਹੀਂ ਮਿਲਦਾ, ਪ੍ਰਭੂ ਨੂੰ ਮਿਲਿਆ ਨਹੀਂ ਜਾ ਸਕਦਾ । (ਕੂੜ ਵਿਚ ਲੱਗੇ ਬੰਦੇ ਨੂੰ) ਮੋਹ ਚਿੰਤਾ ਵਿਛੋੜਾ ਵਿਆਪਦਾ ਹੈ ਉਹ (ਮੁੜ) ਉਹੀ ਕੰਮ ਕਰਦਾ ਜਾਂਦਾ ਹੈ ਜੋ ਪਿਛਲੇ ਕੀਤੇ ਅਨੁਸਾਰ (ਉਸ ਦੇ ਮੱਥੇ ਉਤੇ) ਲਿਖਿਆ ਹੈ; ਪਰ, ਪ੍ਰਭੂ ਵਿਛੋੜੇ ਹੋਏ ਜੀਵ ਨੂੰ ਭੀ ਆਪ ਹੀ (ਆਪਣੇ ਚਰਨਾਂ ਵਿਚ) ਜੋੜਦਾ ਹੈ, ਆਪ ਹੀ ਆਪਣੀ ਇਹ ਵਡਿਆਈ ਵਿਖਾਂਦਾ ਹੈ ।

ਜਿਹੜੇ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜਿ ਰੱਖਦੇ ਹਨ, ਮੈਂ ਉਹਨਾਂ ਤੋਂ ਸਦਕੇ ਹਾਂ; ਪ੍ਰਭੂ ਨੇ ਅਜੇਹੀ ਬਣਤਰ ਬਣਾ ਰੱਖੀ ਹੈ (ਕਿ ਉਸ ਦੇ ਚਰਨਾਂ ਵਿਚ ਜੁੜਨ ਵਾਲੇ ਇਉਂ ਜਗਤ ਵਿਚ ਨਿਰਲੇਪ ਰਹਿੰਦੇ ਹਨ) ਜਿਵੇਂ ਪਾਣੀ ਵਿਚ ਕਉਲ ਫੁੱਲ ਅਛੋਹ ਰਹਿੰਦਾ ਹੈ । ਜੋ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਗਵਾਂਦੇ ਹਨ ਉਹ ਸਦਾ ਸੁਖੀ ਰਹਿੰਦੇ ਹਨ ਤੇ ਸੋਹਣੇ ਲੱਗਦੇ ਹਨ (ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ) । ਜੋ ਪ੍ਰਭੂ ਦੀ ਗੋਦ ਵਿੱਚ ਟਿਕੇ ਰਹਿੰਦੇ ਹਨ ਉਹਨਾਂ ਨੂੰ ਕਦੇ ਚਿੰਤਾ ਤੇ ਵਿਛੋੜਾ ਵਿਆਪਦਾ ਨਹੀਂ ।੭।

**ਸਲੋਕ ਮਃ ੩ ॥ ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥ ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥ ਗੁਰਮੁਖਿ ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ ॥ ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ ॥ ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥ ਸਚਾ ਸਾਹਿਬੁ ਮਨਿ ਵਸੈ ਤਾਂ ਮਨਿ ਚਿੰਦਿਆ ਫਲੁ ਪਾਇ ॥ ਨਾਨਕ ਤਿਨ ਕਾ ਆਖਿਆ ਆਪਿ ਸੁਣੇ, ਜਿ ਲਇਅਨੁ ਪੰਨੈ ਪਾਇ ॥੧॥ (ਪੰਨਾ ੧੨੮੧)**

**ਪਦ ਅਰਥ**:— ਸਹਸਾ—ਤੌਖ਼ਲਾ । ਚਿੰਦਿਆ—ਚਿਤਵਿਆ ਹੋਇਆ । ਲਇਅਨੁ—ਲਏ ਹਨ ਉਸ ਨੇ (ਵੇਖੋ, 'ਗੁਰਬਾਣੀ ਵਿਆਕਰਣ) । ਪੰਨੈ—ਲੇਖੇ ਵਿਚ । ਵਸਿ—ਵੱਸ ਵਿਚ । ਸਰੇਵਿਹੁ—ਸਿਮਰਦੇ ਰਹੋ । ਮਨਿ—ਮਨ ਵਿਚ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਮੂਲਿ ਨ—ਬਿਲਕੁਲ ਨਹੀਂ । ਹੋਵਈ—ਹੋਵੈ; ਹੁੰਦਾ । ਸਹਜੈ—ਰਜ਼ਾ ਅਨੁਸਾਰ । ਜਿ—ਜਿਹੜੇ ਮਨੁੱਖ ।

**ਅਰਥ**:— ਹੇ ਨਾਨਕ ! ਜਿਸ ਪ੍ਰਭੂ ਦੇ ਵੱਸ ਵਿਚ ਹਰੇਕ ਗੱਲ ਹੈ ਉਸ ਦੀ ਸਦਾ ਵਡਿਆਈ ਕਰਨੀ ਚਾਹੀਦੀ ਹੈ; ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਨਹੀਂ; ਹੇ ਬੰਦਿਓ ! ਉਸ ਪ੍ਰਭੂ ਨੂੰ ਹੀ ਸਿਮਰੋ ।

(ਜੇ) ਗੁਰੂ ਦੀ ਰਾਹੀਂ ਹਰੀ-ਪ੍ਰਭੂ ਮਨ ਵਿਚ ਆ ਵੱਸੇ ਤਾਂ (ਮਨ ਵਿਚ) ਸਦਾ ਹੀ ਸੁਖ ਬਣਿਆ ਰਹਿੰਦਾ ਹੈ, ਤੌਖ਼ਲਾ ਉੱਕਾ ਹੀ ਨਹੀਂ ਹੁੰਦਾ, ਸਾਰੀ ਚਿੰਤਾ ਮਨ ਵਿਚੋਂ ਨਿਕਲ ਜਾਂਦੀ ਹੈ, ਜੋ ਕੁਝ (ਜਗਤ ਵਿਚ) ਵਰਤ ਰਿਹਾ ਹੈ ਉਹ ਰਜ਼ਾ ਵਿਚ ਹੋ ਰਿਹਾ ਹੀ ਦਿੱਸਦਾ ਹੈ ਉਸ ਉੱਤੇ ਕੋਈ ਇਤਰਾਜ਼ (ਮਨ ਵਿਚ) ਉੱਠਦਾ ਹੀ ਨਹੀਂ । ਜੇ ਸਦਾ-ਥਿਰ ਰਹਿਣ ਵਾਲਾ ਪ੍ਰਭੂ ਮਨ ਵਿਚ ਆ ਵੱਸੇ ਤਾਂ ਮਨ ਵਿਚ ਚਿਤਵਿਆ ਹੋਇਆ (ਹਰੇਕ) ਫਲ ਹਾਸਲ ਹੁੰਦਾ ਹੈ ।

ਹੇ ਨਾਨਕ ! ਜਿਨ੍ਹਾਂ ਨੂੰ ਪ੍ਰਭੂ ਨੇ ਆਪਣੇ ਲੇਖੇ ਵਿਚ ਲਿਖ ਲਿਆ ਹੈ (ਭਾਵ, ਜਿਨ੍ਹਾਂ ਉਤੇ ਮਿਹਰ ਦੀ ਨਜ਼ਰ ਕਰਦਾ ਹੈ) ਉਹਨਾਂ ਦੀ ਅਰਦਾਸ ਗਹੁ ਨਾਲ ਸੁਣਦਾ ਹੈ ।੧।

**ਮਃ ੩ ॥ ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ ॥ ਗੁਰਮੁਖਿ ਜਿਨ੍ਹੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥ ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥ ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥ ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥੨॥ (ਪੰਨਾ ੧੨੮੧)**

**ਪਦ ਅਰਥ**:— ਬੂਝਣਹਾਰ—ਸਮਝਣ-ਜੋਗੇ; ਉਹ ਮਨੁੱਖ ਜੋ ਇਹ ਸਮਝਣ ਦੇ ਸਮਰਥ ਹਨ । ਉਰਿ—ਹਿਰਦੇ ਵਿਚ । ਧਾਰਿ—ਸਾਂਭ ਕੇ । ਆਤਮ ਰਾਮੁ—ਸਭ ਥਾਈਂ ਵਿਆਪਕ ਆਤਮਾ, ਪਰਮਾਤਮਾ । ਮੁਰਾਰਿ—(ਮੁਰ+ਅਰਿ) 'ਮੁਰ' ਦੈਂਤ ਦਾ ਵੈਰੀ (ਕ੍ਰਿਸ਼ਨ), ਪ੍ਰਭੂ । ਬੂਝਨਿ—ਸਮਝਦੇ ਹਨ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪੀਵਹਿ—ਪੀਂਦੇ ਹਨ । ਮਾਰਿ—ਮਾਰ ਕੇ । ਗੁਰਮੁਖਿ—ਗੁਰੂ ਦੀ ਸਰਨ ਪਿਆਂ ।

**ਅਰਥ**:— 'ਅੰਮ੍ਰਿਤ' ਦੀ ਵਰਖਾ ਸਦਾ ਹੋ ਰਹੀ ਹੈ (ਪਰ ਇਸ ਭੇਤ ਨੂੰ) ਉਹੀ ਸਮਝਦੇ ਹਨ ਜੋ ਸਮਝਣ-ਜੋਗੇ ਹਨ; ਜਿਨ੍ਹਾਂ ਨੇ ਗੁਰੂ ਦੀ ਰਾਹੀਂ (ਇਹ ਭੇਤ) ਸਮਝ ਲਿਆ ਹੈ ਉਹ 'ਅੰਮ੍ਰਿਤ' ਹਿਰਦੇ ਵਿਚ ਸਾਂਭ ਰੱਖਦੇ ਹਨ; ਉਹ ਮਨੁੱਖ ਹਉਮੈ ਤੇ (ਮਾਇਆ ਦੀ) ਤ੍ਰਿਸ਼ਨਾ ਮਿਟਾ ਕੇ, ਪ੍ਰਭੂ ਦੇ ਪਿਆਰ ਵਿਚ ਰੰਗੇ ਹੋਏ ਸਦਾ 'ਅੰਮ੍ਰਿਤ' ਪੀਂਦੇ ਹਨ । (ਉਹ ਅੰਮ੍ਰਿਤ ਕੀਹ ਹੈ ?) 'ਅੰਮ੍ਰਿਤ' ਪ੍ਰਭੂ ਦਾ 'ਨਾਮ' ਹੈ ਤੇ ਇਸ ਦੀ ਵਰਖਾ ਹੁੰਦੀ ਹੈ ਪ੍ਰਭੂ ਦੀ ਕਿਰਪਾ ਨਾਲ । ਹੇ ਨਾਨਕ ! ਸਭ ਵਿਚ ਵਿਆਪਕ ਮੁਰਾਰੀ ਪਰਮਾਤਮਾ ਸਤਿਗੁਰੂ ਦੀ ਰਾਹੀਂ ਨਜ਼ਰੀਂ ਆਉਂਦਾ ਹੈ ।੨।

**ਪਉੜੀ ॥ ਅਤੁਲੁ ਕਿਉ ਤੋਲੀਐ, ਵਿਣੁ ਤੋਲੇ ਪਾਇਆ ਨ ਜਾਇ ॥ ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ॥ ਅਪਣਾ ਆਪੁ ਆਪਿ ਤੋਲਸੀ, ਆਪੇ ਮਿਲੈ ਮਿਲਾਇ ॥ ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥ ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ॥ ਜਗਤੁ ਮੁਸੈ, ਅੰਮ੍ਰਿਤੁ ਲੁਟੀਐ, ਮਨਮੁਖ ਬੂਝ ਨ ਪਾਇ ॥ ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ ॥ ਗੁਰਮਤੀ ਜਾਗੇ, ਤਿਨ੍ਹੀ ਘਰੁ ਰਖਿਆ, ਦੂਤਾ ਕਾ ਕਿਛੁ ਨ ਵਸਾਇ ॥੮॥ (ਪੰਨਾ ੧੨੮੨)**

(ਨੋਟ:— 'ਆਪੁ' ਤੇ 'ਆਪਿ' ਦਾ ਫ਼ਰਕ ਚੇਤੇ ਰੱਖਣ ਜੋਗ ਹੈ । ਵੇਖੋ, 'ਗੁਰਬਾਣੀ ਵਿਆਕਰਣ')

**ਪਦ ਅਰਥ**:— ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਹਉ—ਹਉਂ, ਮੈਂ । ਜਿਨਿ—ਜਿਸ (ਗੁਰੂ ਨੇ) । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਮੁਸੈ—ਠੱਗਿਆ ਜਾ ਰਿਹਾ ਹੈ । ਬੂਝ—ਸਮਝ । ਜਾਸੀ—ਜਾਇਗਾ । ਵਸਾਇ—ਵੱਸ, ਜ਼ੋਰ ।

**ਅਰਥ**:— ਪਰਮਾਤਮਾ ਅਤੁੱਲ ਹੈ, ਉਸ ਦੇ ਸਾਰੇ ਗੁਣ ਜਾਚੇ ਨਹੀਂ ਜਾ ਸਕਦੇ; ਪਰ ਉਸ ਦੇ ਗੁਣਾਂ ਦੀ ਵਿਚਾਰ ਕਰਨ ਤੋਂ ਬਿਨਾ ਉਸ ਦੀ ਪ੍ਰਾਪਤੀ ਭੀ ਨਹੀਂ ਹੁੰਦੀ । ਪ੍ਰਭੂ ਦੇ ਗੁਣਾਂ ਦੀ ਵਿਚਾਰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੋ ਸਕਦੀ ਹੈ (ਜੋ ਮਨੁੱਖ ਵਿਚਾਰ ਕਰਦਾ ਹੈ ਉਹ) ਉਸ ਦੇ ਗੁਣਾਂ ਵਿਚ ਮਗਨ ਰਹਿੰਦਾ ਹੈ ।

ਆਪਣੇ ਆਪ ਨੂੰ ਪ੍ਰਭੂ ਆਪ ਹੀ ਤੋਲ ਸਕਦਾ ਹੈ (ਭਾਵ, ਪ੍ਰਭੂ ਕਿਤਨਾ ਵੱਡਾ ਹੈ ਇਹ ਗੱਲ ਉਹ ਆਪ ਹੀ ਜਾਣਦਾ ਹੈ) ਉਹ ਆਪ ਹੀ (ਆਪਣੇ ਸੇਵਕਾਂ ਨੂੰ ਗੁਰੂ ਦਾ) ਮਿਲਾਇਆ ਮਿਲਦਾ ਹੈ । ਪ੍ਰਭੂ ਦਾ ਮੁੱਲ ਨਹੀਂ ਪੈ ਸਕਦਾ; (ਉਹ ਕੇਡਾ ਵੱਡਾ ਹੈ ਇਸ ਬਾਰੇ) ਕੋਈ ਗੱਲ ਆਖੀ ਨਹੀਂ ਜਾ ਸਕਦੀ । ਮੈਂ ਕੁਰਬਾਨ ਹਾਂ ਆਪਣੇ ਗੁਰੂ ਤੋਂ ਜਿਸ ਨੇ (ਮੈਨੂੰ ਸੱਚੀ ਸੂਝ ਦੇ ਦਿੱਤੀ ਹੈ) ।

(ਗੁਰੂ ਦੀ ਮਤਿ ਤੋਂ ਬਿਨਾ) ਜਗਤ ਠੱਗਿਆ ਜਾ ਰਿਹਾ ਹੈ, ਅੰਮ੍ਰਿਤ ਲੁਟਿਆ ਜਾ ਰਿਹਾ ਹੈ, ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਨੂੰ ਇਹ ਸਮਝ ਨਹੀਂ ਪੈਂਦੀ । ਪ੍ਰਭੂ ਦੇ ਨਾਮ ਤੋਂ ਬਿਨਾ (ਕੋਈ ਹੋਰ ਸ਼ੈ ਮਨੁੱਖ ਦੇ) ਨਾਲ ਨਹੀਂ ਜਾਇਗੀ (ਸੋ, 'ਨਾਮ' ਤੋਂ ਭੁੱਲਾ ਹੋਇਆ ਮਨੁੱਖ ਆਪਣਾ ਜਨਮ ਅਜਾਈਂ ਗਵਾ ਕੇ ਜਾਇਗਾ ।

ਜਿਹੜੇ ਮਨੁੱਖ ਗੁਰੂ ਦੀ ਮਤਿ ਲੈ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦੇ ਹਨ ਉਹ ਆਪਣਾ ਘਰ (ਭਾਵ, ਆਪਣਾ ਸਰੀਰ, ਵਿਕਾਰਾਂ ਤੋਂ) ਬਚਾ ਰੱਖਦੇ ਹਨ, ਇਹਨਾਂ ਦੂਤਾਂ (ਵਿਕਾਰਾਂ) ਦਾ ਉਹਨਾਂ ਉਤੇ ਕੋਈ ਜ਼ੋਰ ਨਹੀਂ ਚਲਦਾ ।੮।

**ਸਲੋਕ ਮਃ ੩ ॥ ਬਾਬੀਹਾ, ਨਾ ਬਿਲਲਾਇ, ਨਾ ਤਰਸਾਇ ਏਹੁ ਮਨੁ, ਖਸਮ ਕਾ ਹੁਕਮੁ ਮੰਨਿ ॥ ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ॥੧॥ (ਪੰਨਾ ੧੨੮੨)**

**ਪਦ ਅਰਥ**:— ਤਿਖ—ਤ੍ਰੇਹ । ਚਵਗਲਿ—ਚਾਰ ਗੁਣਾਂ । ਵੰਨੁ—ਰੰਗ ।

**ਅਰਥ**:— ਹੇ ਪਪੀਹੇ ! ਨਾਹ ਵਿਲਕ, ਆਪਣਾ ਮਨ ਨਾਹ ਤਰਸਾ ਤੇ ਮਾਲਕ ਦਾ ਹੁਕਮ ਮੰਨ (ਉਸ ਦੇ ਹੁਕਮ ਵਿਚ ਹੀ ਵਰਖਾ ਹੋਵੇਗੀ) ਹੇ ਨਾਨਕ ! ਪ੍ਰਭੂ ਦੀ ਰਜ਼ਾ ਵਿਚ ਟੁਰਿਆਂ ਹੀ (ਮਾਇਆ ਦੀ ਤ੍ਰੇਹ ਮਿਟਦੀ ਹੈ ਤੇ ਚੌਗੁਣਾ ਰੰਗ ਚੜ੍ਹਦਾ ਹੈ (ਭਾਵ, ਮਨ ਪੂਰੇ ਤੌਰ ਤੇ ਖਿੜਦਾ ਹੈ) ।੧।

**ਮਃ ੩ ॥ ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥ ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ॥ ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ॥ ਏਤੈ ਜਲਿ ਵਰਸਦੈ ਤਿਖ ਮਰਹਿ, ਭਾਗ ਤਿਨਾ ਕੇ ਨਾਹਿ ॥ ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ ॥੨॥ (ਪੰਨਾ ੧੨੮੨)**

**ਪਦ ਅਰਥ**:— ਕੂਕਣ ਪਾਹਿ—ਤੂੰ ਵਿਲਕ ਰਿਹਾ ਹੈਂ । ਚਹੁ ਦਿਸਿ—ਚਹੁ ਪਾਸੀਂ । ਫਿਰਾਇ—ਤੂੰ ਫਿਰਦਾ ਹੈਂ । ਸਾਰ—ਕਦਰ । ਨ ਜਾਣਹੀ—ਨ ਜਾਣਹਿ, ਤੂੰ ਨਹੀਂ ਜਾਣਦਾ । ਏਤੈ ਜਲਿ ਵਰਸਦੈ—ਇਤਨਾ ਪਾਣੀ ਵਰ੍ਹਦਿਆਂ । ਤ੍ਰਿਖ—ਤ੍ਰਿਹ ਨਾਲ ।

**ਅਰਥ**:— ਹੇ ਪਪੀਹੇ ! ਪਾਣੀ ਵਿਚ ਤੂੰ ਵੱਸਦਾ ਹੈਂ, ਪਾਣੀ ਵਿਚ ਹੀ ਤੂੰ ਤੁਰਦਾ ਫਿਰਦਾ ਹੈਂ (ਭਾਵ, ਹੇ ਜੀਵ ! ਸਰਬ ਵਿਆਪਕ ਹਰੀ ਵਿਚ ਹੀ ਤੂੰ ਜੀਉਂਦਾ ਵੱਸਦਾ ਹੈ, ਪਰ ਉਸ ਪਾਣੀ ਦੀ ਤੈਨੂੰ ਕਦਰ ਨਹੀਂ, ਇਸ ਵਾਸਤੇ ਤੂੰ ਵਿਲਕ ਰਿਹਾ ਹੈਂ । ਚਹੁੰ ਪਾਸੀਂ ਹੀ ਜਲਾਂ ਵਿਚ ਥਲਾਂ ਵਿਚ ਵਰਖਾ ਹੋ ਰਹੀ ਹੈ ਕੋਈ ਥਾਂ ਐਸਾ ਨਹੀਂ ਜਿਥੇ ਵਰਖਾ ਨਹੀਂ ਹੁੰਦੀ; ਇਤਨੀ ਵਰਖਾ ਹੁੰਦਿਆਂ ਜੋ ਤਿਹਾਏ ਮਰ ਰਹੇ ਹਨ ਉਹਨਾਂ ਦੇ (ਚੰਗੇ) ਭਾਗ ਨਹੀਂ ਹਨ ।

ਹੇ ਨਾਨਕ ! ਗੁਰੂ ਦੀ ਰਾਹੀਂ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਆ ਵੱਸਦਾ ਹੈ ਉਹਨਾਂ ਨੂੰ ਇਹ ਸੂਝ ਆਉਂਦੀ ਹੈ (ਕਿ ਪ੍ਰਭੂ ਹਰ ਥਾਂ ਵੱਸਦਾ ਹੈ) ।੨।

**ਪਉੜੀ ॥ ਨਾਥ ਜਤੀ ਸਿਧ ਪੀਰ, ਕਿਨੈ ਅੰਤੁ ਨ ਪਾਇਆ ॥ ਗੁਰਮੁਖਿ ਨਾਮੁ ਧਿਆਇ ਤੁਝੈ ਸਮਾਇਆ ॥ ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ ॥ ਜਲਾ ਬਿੰਬੁ ਅਸਰਾਲੁ ਤਿਨੈ ਵਰਤਾਇਆ ॥ ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ ॥ ਅਗਨਿ ਉਪਾਈ ਵਾਦੁ ਭੁਖ ਤਿਹਾਇਆ ॥ ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ ॥ ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ ॥੯॥ (ਪੰਨਾ ੧੨੮੨)**

**ਪਦ ਅਰਥ**:— ਸਿਧ—ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਜੁਗ ਛਤੀਹ—(ਭਾਵ,) ਅਨੇਕਾਂ ਜੁਗ । ਗੁਬਾਰੁ—ਹਨੇਰਾ । ਬਿੰਬੁ—ਜਲ । ਅਸਰਾਲੁ—ਭਿਆਨਕ । ਨੀਲੁ ਅਨੀਲੁ—(ਭਾਵ,) ਬੇਅੰਤ । ਸਰਜੀਤੁ—ਸਦਾ ਜੀਉਂਦੇ ਰਹਿਣ ਵਾਲਾ । ਜਿਨਿ—ਜਿਸ (ਪ੍ਰਭੂ) ਨੇ । ਸਿਰਿ—ਸਿਰ ਉੱਤੇ । ਭਾਇਆ—ਚੰਗਾ ਲੱਗਾ । ਤਿਸ

ਹੀ—(ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) ਉਸ (ਪ੍ਰਭੂ) ਨੂੰ ਹੀ । ਵਾਦੁ—ਝਗੜਾ ।

**ਅਰਥ**:— (ਹੇ ਪ੍ਰਭੂ !) ਨਾਥ, ਜਤੀ, ਪੁੱਗੇ ਹੋਏ ਜੋਗੀ, ਪੀਰ (ਕਈ ਹੋ ਗੁਜ਼ਰੇ ਹਨ, ਪਰ,) ਕਿਸੇ ਨੇ ਤੇਰਾ ਅੰਤ ਨਹੀਂ ਪਾਇਆ (ਭਾਵ, ਤੂੰ ਕਿਹੋ ਜਿਹਾ ਹੈਂ ਕਦੋਂ ਤੋਂ ਹੈਂ, ਕੇਡਾ ਹੈਂ—ਇਹ ਗੱਲ ਕੋਈ ਨਹੀਂ ਦੱਸ ਸਕਿਆ, ਕਈ ਜਤਨ ਕਰ ਚੁਕੇ) । ਗੁਰੂ ਦੀ ਸਿੱਖਿਆ ਉਤੇ ਤੁਰਨ ਵਾਲੇ ਮਨੁੱਖ (ਅਜੇਹੇ ਨਿਸਫਲ ਉੱਦਮ ਛੱਡ ਕੇ, ਕੇਵਲ ਤੇਰਾ) ਨਾਮ ਸਿਮਰ ਕੇ ਤੇਰੇ (ਚਰਨਾਂ ਵਿਚ) ਲੀਨ ਰਹਿੰਦੇ ਹਨ ।

(ਹੇ ਭਾਈ !) ਇਹ ਗੱਲ ਉਸ ਪ੍ਰਭੂ ਨੂੰ ਇਉਂ ਹੀ ਚੰਗੀ ਲੱਗੀ ਹੈ ਕਿ ਅਨੇਕਾਂ ਜੁਗ ਹਨੇਰਾ ਹੀ ਹਨੇਰਾ ਸੀ (ਭਾਵ, ਇਹ ਕਿਹਾ ਨਹੀਂ ਜਾ ਸਕਦਾ ਕਿ ਜਦੋਂ ਜਗਤ-ਰਚਨਾ ਨਹੀਂ ਸੀ ਹੋਈ ਤਦੋਂ ਕੀਹ ਸੀ); ਫਿਰ ਭਿਆਨਕ ਜਲ ਹੀ ਜਲ—ਇਹ ਖੇਡ ਭੀ ਉਸੇ ਨੇ ਵਰਤਾਈ; ਤੇ, ਉਹ ਸਦਾ ਜੀਉਂਦਾ ਰਹਿਣ ਵਾਲਾ ਪ੍ਰਭੂ ਆਪ ਬੇਅੰਤ ਹੀ ਬੇਅੰਤ ਅਤੇ ਪਹੁੰਚ ਤੋਂ ਪਰੇ !

(ਹੇ ਭਾਈ !) (ਜਦੋਂ ਉਸ ਨੇ ਜਗਤ-ਰਚਨਾ ਕਰ ਦਿੱਤੀ, ਤਦੋਂ) ਤ੍ਰਿਸ਼ਨਾ ਦੀ ਅੱਗ, ਵਾਦ-ਵਿਵਾਦ ਤੇ ਭੁੱਖ ਤ੍ਰਿਹ ਭੀ ਉਸ ਨੇ ਆਪ ਹੀ ਪੈਦਾ ਕਰ ਦਿੱਤੇ । ਦੁਨੀਆ (ਭਾਵ, ਜੀਵਾਂ) ਦੇ ਸਿਰ ਉਤੇ ਮੌਤ (ਦਾ ਡਰ ਭੀ ਉਸੇ ਨੇ ਪੈਦਾ ਕੀਤਾ ਹੈ; ਕਿਉਂਕਿ ਇਹਨਾਂ ਨੂੰ) ਇਹ ਦੂਜਾ (ਭਾਵ, ਪ੍ਰਭੂ ਨੂੰ ਛੱਡ ਕੇ ਇਹ ਦਿੱਸਦਾ ਜਗਤ) ਪਿਆਰਾ ਲੱਗ ਰਿਹਾ ਹੈ । ਪਰ, ਰੱਖਣ ਦੇ ਸਮਰੱਥ ਪ੍ਰਭੂ ਜਿਸ ਨੇ (ਗੁਰੂ ਦੀ ਰਾਹੀਂ) ਸ਼ਬਦ ਦੀ ਸੂਝ ਬਖ਼ਸ਼ੀ ਹੈ (ਇਹਨਾਂ ਅਗਨਿ, ਵਾਦ, ਭੁਖ, ਤ੍ਰਿਹ ਤੇ ਕਾਲ ਆਦਿਕ ਤੋਂ) ਰੱਖਦਾ ਭੀ ਆਪ ਹੀ ਹੈ ।੯।

**ਸਲੋਕ ਮਃ ੩ ॥ ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ ॥ ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ ॥ ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ ॥੧॥ (ਪੰਨਾ ੧੨੮੨)**

**ਪਦ ਅਰਥ**:— ਸਭਤੈ—ਹਰ ਥਾਂ । ਭਾਇ—ਪ੍ਰੇਮ ਨਾਲ । (ਭਾਉ—ਪ੍ਰੇਮ) । ਸੁਆਇ—ਸੁਭਾਉ ਅਨੁਸਾਰ, ਰਜ਼ਾ ਅਨੁਸਾਰ । ਵਰਸੈ—ਵਰ੍ਹਦਾ ਹੈ । ਸੇ—ਉਹੀ । ਨਦਰਿ—ਪਰਮਾਤਮਾ ਦੀ ਮਿਹਰ ਦੀ ਨਿਗਾਹ ਨਾਲ ।

**ਅਰਥ**:— (ਪ੍ਰਭੂ ਦਾ ਨਾਮ-ਰੂਪ) ਇਹ ਜਲ (ਭਾਵ, ਮੀਂਹ) ਹਰ ਥਾਂ ਵੱਸ ਰਿਹਾ ਹੈ ਤੇ ਵਰ੍ਹਦਾ ਭੀ ਹੈ ਪ੍ਰੇਮ ਨਾਲ ਤੇ ਆਪਣੀ ਮੌਜ ਨਾਲ (ਭਾਵ, ਕਿਸੇ ਵਿਤਕਰੇ ਨਾਲ ਨਹੀਂ), ਪਰ, ਕੇਵਲ ਉਹੀ (ਜੀਵ-ਰੂਪ) ਰੁੱਖ ਹਰੇ ਹੁੰਦੇ ਹਨ ਜੋ ਗੁਰੂ ਦੇ ਸਨਮੁਖ ਹੋ ਕੇ (ਇਸ 'ਨਾਮ' ਵਰਖਾ ਵਿਚ) ਲੀਨ ਰਹਿੰਦੇ ਹਨ ।

ਹੇ ਨਾਨਕ ! ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਸੁਖ ਪੈਦਾ ਹੁੰਦਾ ਹੈ ਤੇ ਇਹਨਾਂ ਜੀਵਾਂ ਦਾ ਦੁੱਖ ਦੂਰ ਹੁੰਦਾ ਹੈ ।੧।

**ਮਃ ੩ ॥ ਭਿੰਨੀ ਰੈਣਿ ਚਮਕਿਆ, ਵੁਠਾ ਛਹਬਰ ਲਾਇ ॥ ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ, ਜਾਂ ਸਹੁ ਕਰੇ ਰਜਾਇ ॥ ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ ॥ ਇਹੁ ਧਨੁ ਕਰਤੇ ਕਾ ਖੇਲੁ ਹੈ, ਕਦੇ ਆਵੈ ਕਦੇ ਜਾਇ ॥ ਗਿਆਨੀਆ ਕਾ ਧਨੁ ਨਾਮੁ ਹੈ, ਸਦ ਹੀ ਰਹੈ ਸਮਾਇ ॥ ਨਾਨਕ ਜਿਨ ਕਉ ਨਦਰਿ ਕਰੇ, ਤਾਂ ਇਹੁ ਧਨੁ ਪਲੈ ਪਾਇ ॥੨॥ (ਪੰਨਾ ੧੨੮੨)**

**ਪਦ ਅਰਥ**:— ਭਿੰਨੀ—ਭਿੱਜੀ ਹੋਈ । ਭਿੰਨੀ ਰੈਣਿ—ਸੁਹਾਵਣੀ ਰਾਤ ਵੇਲੇ । ਕਰੇ ਰਜਾਇ—ਮਰਜ਼ੀ ਵਰਤਦਾ ਹੈ, ਪ੍ਰਭੂ ਨੂੰ ਭਾਉਂਦਾ ਹੈ । ਜੁਗਤਿ—ਜੀਊਣ-ਜੁਗਤਿ । ਸਮਾਇ—ਆ ਵੱਸਦੀ ਹੈ । ਖੇਲੁ—ਤਮਾਸ਼ਾ । ਪਲੈ

ਪਾਇ—ਦੇਂਦਾ ਹੈ, ਬਖ਼ਸ਼ਦਾ ਹੈ । ਵੁਠਾ—ਵੱਸਿਆ । ਛਹਬਰ—ਝੜੀ । ਜਿਤੁ—ਜਿਸ ਦੀ ਰਾਹੀਂ । ਜਿਤੁ ਵੁਠੈ—ਜਿਸ ਦੇ ਵਰ੍ਹਨ ਨਾਲ । ਗਿਆਨ—ਪਰਮਾਤਮਾ ਨਾਲ ਡੂੰਘੀ ਸਾਂਝ ਰੱਖਣ ਵਾਲਾ ਮਨੁੱਖ ।

**ਅਰਥ**:— ਜਦੋਂ ਪ੍ਰਭੂ ਨੂੰ ਭਾਉਂਦਾ ਹੈ (ਤਦੋਂ) ਸੁਹਾਵਣੀ ਰਾਤੇ (ਬੱਦਲ) ਚਮਕਦਾ ਹੈ ਤੇ ਝੜੀ ਲਾ ਕੇ ਵਰ੍ਹਦਾ ਹੈ, ਇਸ ਦੇ ਵੱਸਣ ਨਾਲ ਬੜਾ ਅੰਨ (-ਰੂਪ) ਧਨ ਪੈਦਾ ਹੁੰਦਾ ਹੈ । ਇਸ ਧਨ ਦੇ ਵਰਤਣ ਨਾਲ ਮਨ ਰੱਜਦਾ ਹੈ ਤੇ ਜੀਵਾਂ ਵਿਚ ਜੀਊਣ ਦੀ ਜੁਗਤੀ ਆਉਂਦੀ ਹੈ (ਭਾਵ, ਅੰਨ ਖਾਧਿਆਂ ਜੀਵ ਜੀਊਂਦੇ ਹਨ) । ਪਰ, ਇਹ (ਅੰਨ-ਰੂਪ) ਧਨ ਤਾਂ ਕਰਤਾਰ ਦਾ ਇਕ ਤਮਾਸ਼ਾ ਹੈ ਜੋ ਕਦੇ ਪੈਦਾ ਹੁੰਦਾ ਹੈ ਕਦੇ ਨਾਸ ਹੋ ਜਾਂਦਾ ਹੈ । ਪਰਮਾਤਮਾ ਨਾਲ ਡੂੰਘੀ ਸਾਂਝ ਰੱਖਣ ਵਾਲੇ ਬੰਦਿਆਂ ਲਈ ਪ੍ਰਭੂ ਦਾ ਨਾਮ ਹੀ ਧਨ ਹੈ ਜੋ ਸਦਾ ਟਿਕਿਆ ਰਹਿੰਦਾ ਹੈ ।

ਹੇ ਨਾਨਕ ! ਜਿਨ੍ਹਾਂ ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ ਉਹਨਾਂ ਨੂੰ ਇਹ ਧਨ ਬਖ਼ਸ਼ਦਾ ਹੈ ।੨।

**ਪਉੜੀ ॥ ਆਪਿ ਕਰਾਏ ਕਰੇ ਆਪਿ, ਹਉ ਕੈ ਸਿਉ ਕਰੀ ਪੁਕਾਰ ॥ ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ ॥ ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ ॥ ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥ ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ ॥ ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ ॥ ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ ॥ ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ ॥੧੦॥ (ਪੰਨਾ ੧੨੮੨)**

**ਪਦ ਅਰਥ**:— ਗਾਵਾਰੁ—ਮੂਰਖ । ਸਭਸੈ—ਸਭਨਾਂ ਨੂੰ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ । (ਨੋਟ— ਲਫ਼ਜ਼ 'ਆਪਿ' ਤੇ 'ਆਪੁ' ਦਾ ਫ਼ਰਕ ਸਮਝਣ-ਜੋਗ ਹੈ । ਆਪੁ—ਆਪਣੇ ਆਪ ਨੂੰ) । ਹਉ—ਮੈਂ । ਕੈ ਸਿਉ—ਕਿਸ ਦੇ ਪਾਸ ? ਪੁਕਾਰ—ਫ਼ਰੀਆਦ । ਥੀਐ—ਹੁੰਦਾ ਹੈ । ਭਾਵੈ—ਚੰਗਾ ਲੱਗਦਾ ਹੈ । ਆਪੇ—ਆਪ ਹੀ । ਆਧਾਰੁ—ਆਸਰਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਕਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ) । ਸਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ।

**ਅਰਥ**:— ਪ੍ਰਭੂ (ਸਭ ਕੁਝ) ਆਪ ਹੀ ਕਰ ਰਿਹਾ ਹੈ ਤੇ (ਜੀਵਾਂ ਪਾਸੋਂ) ਆਪ ਹੀ ਕਰਾ ਰਿਹਾ ਹੈ (ਸੋ, ਇਸ ਅਗਨਿ, ਵਾਦੁ, ਭੁੱਖ, ਤ੍ਰੇਹ, ਕਾਲ ਆਦਿਕ ਬਾਰੇ) ਕਿਸੇ ਹੋਰ ਪਾਸ ਫ਼ਰਿਆਦ ਨਹੀਂ ਕੀਤੀ ਜਾ ਸਕਦੀ । (ਜੀਵਾਂ ਪਾਸੋਂ) ਆਪ ਹੀ (ਭੁੱਖ ਤ੍ਰਿਹ ਆਦਿਕ ਵਾਲੇ) ਕੰਮ ਕਰਾ ਰਿਹਾ ਹੈ ਤੇ (ਇਹਨਾਂ ਕੀਤੇ ਕੰਮਾਂ ਦਾ) ਲੇਖਾ ਭੀ ਆਪ ਹੀ ਮੰਗਦਾ ਹੈ । ਮੂਰਖ ਜੀਵ (ਐਵੇਂ ਹੀ) ਹੈਂਕੜ ਵਿਖਾਂਦਾ ਹੈ (ਅਸਲ ਵਿਚ) ਉਹੀ ਕੁਝ ਹੁੰਦਾ ਹੈ ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ । (ਇਹਨਾਂ ਅਗਨਿ ਭੁੱਖ ਆਦਿਕਾਂ ਤੋਂ) ਜੇ ਪ੍ਰਭੂ ਆਪ ਹੀ ਬਚਾਏ ਤਾਂ ਬਚੀਦਾ ਹੈ, ਇਹ ਬਖ਼ਸ਼ਸ਼ ਉਹ ਆਪ ਹੀ ਕਰਨ ਵਾਲਾ ਹੈ । ਜੀਵਾਂ ਦੀ ਸੰਭਾਲ ਪ੍ਰਭੂ ਆਪ ਹੀ ਕਰਦਾ ਹੈ, ਆਪ ਹੀ (ਜੀਵਾਂ ਦੀਆਂ ਅਰਦਾਸਾਂ) ਸੁਣਦਾ ਹੈ ਤੇ ਹਰੇਕ ਜੀਵ ਨੂੰ ਆਸਰਾ ਦੇਂਦਾ ਹੈ । ਸਭ ਜੀਵਾਂ ਵਿਚ ਪ੍ਰਭੂ ਆਪ ਹੀ ਮੌਜੂਦ ਹੈ ਤੇ ਹਰੇਕ ਜੀਵ ਦਾ ਧਿਆਨ ਰੱਖਦਾ ਹੈ ।

ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਤੇ ਉਸ ਦਾ ਪਿਆਰ (ਇਹਨਾਂ ਭੁੱਖ ਤ੍ਰਿਹ ਆਦਿਕ ਵਾਲੇ ਪਦਾਰਥਾਂ ਦੇ ਥਾਂ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਬਣਦਾ ਹੈ । ਪਰ, ਹੇ ਨਾਨਕ ! ਇਹ ਦਾਤਿ ਉਹ ਆਪ ਹੀ ਦੇਂਦਾ ਹੈ, ਕਿਸੇ ਹੋਰ ਅੱਗੇ ਕੁਝ ਕਿਹਾ ਨਹੀਂ ਜਾ ਸਕਦਾ ।੧੦।

**ਸਲੋਕ ਮਃ ੩ ॥ ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥ ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ ॥ ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥ ਨਾਨਕ ਗੁਰਮੁਖਿ ਜਿਨ੍ ਪੀਆ ਤਿਨ੍ ਬਹੁੜਿ ਨ ਲਾਗੀ ਆਇ ॥੧॥ (ਪੰਨਾ ੧੨੮੩)**

**ਪਦ ਅਰਥ**:— ਬੂਝਣੁ—ਸਮਝ । ਜਿਤੁ ਪੀਤੈ—ਜਿਸ ਦੇ ਪੀਤਿਆਂ । ਭਰਮਿ—ਭੁਲੇਖੇ ਵਿਚ, ਭਟਕਣਾ ਵਿਚ । ਭੁਲਾਇ—ਖੁੰਝ ਜਾਏ । ਇਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਇਸੁ' ਦਾ ੁ ਉੱਡ ਗਿਆ ਹੈ) । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਤਿਖ—ਤ੍ਰਿਹ । ਜਿਤੁ ਪੀਤੈ—ਜਿਸ ਨੂੰ ਪੀਤਿਆਂ । ਜਿਨ੍—ਜਿਨ੍ਹਾਂ ਨੇ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ।

**ਅਰਥ**:— (ਲਫ਼ਜ਼ ਪਪੀਹਾ ਸੁਣ ਕੇ) ਮਤਾਂ ਕੋਈ ਭੁਲੇਖਾ ਖਾ ਜਾਏ, ਪਪੀਹਾ ਇਹ ਜਗਤ ਹੈ, ਇਹ ਪਪੀਹਾ (-ਜੀਵ) ਪਸ਼ੂ (-ਸੁਭਾਉ) ਹੈ, ਇਸ ਨੂੰ ਇਹ ਸਮਝ ਨਹੀਂ (ਕਿ) ਪਰਮਾਤਮਾ ਦਾ ਨਾਮ (ਐਸਾ) ਅੰਮ੍ਰਿਤ ਹੈ ਜਿਸ ਨੂੰ ਪੀਤਿਆਂ (ਮਾਇਆ ਦੀ) ਤ੍ਰਿਹ ਮਿਟ ਜਾਂਦੀ ਹੈ ।

ਹੇ ਨਾਨਕ ! ਜਿਨ੍ਹਾਂ ਬੰਦਿਆਂ ਨੇ ਗੁਰੂ ਦੇ ਸਨਮੁਖ ਹੋ ਕੇ (ਨਾਮ-ਅੰਮ੍ਰਿਤ) ਪੀਤਾ ਹੈ ਉਹਨਾਂ ਨੂੰ ਮੁੜ ਕੇ (ਮਾਇਆ ਦੀ) ਤ੍ਰੇਹ ਨਹੀਂ ਲੱਗਦੀ ।੧।

**ਮਃ ੩ ॥ ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥ ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ ॥ ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ॥ ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥ ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ ॥੨॥ (ਪੰਨਾ ੧੨੮੩)**

**ਪਦ ਅਰਥ**:— ਲੋਇ—ਲੋਕਿ, ਜਗਤ ਵਿਚ । ਵੁਠੈ—ਮੀਂਹ ਪਿਆਂ । ਜੁਗਤਿ—ਜੀਵਨ-ਜੁਗਤੀ । ਧਰਣੀ—ਧਰਤੀ । ਸੀਗਾਰੁ—ਸੁਹੱਪਣ । ਜਲੁ—(ਭਾਵ,) ਜ਼ਿੰਦਗੀ ਦਾ ਮੂਲ, ਪ੍ਰਭੂ । ਸਭੁ ਕੋਇ—ਹਰੇਕ ਜੀਵ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮੁਕਤੁ—(ਮਾਇਆ ਦੇ ਮੋਹ ਤੋਂ) ਆਜ਼ਾਦ ।

**ਅਰਥ**:— (ਭਾਵੇਂ) 'ਮਲਾਰ' ਠੰਢਾ ਰਾਗ ਹੈ (ਭਾਵ, ਠੰਢ ਪਾਣ ਵਾਲਾ ਹੈ), ਪਰ (ਅਸਲ) ਸ਼ਾਂਤੀ ਤਾਂ ਹੀ ਹੁੰਦੀ ਹੈ ਜੇ (ਇਸ ਰਾਗ ਦੀ ਰਾਹੀਂ) ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੀਏ । ਜੇ ਪ੍ਰਭੂ ਆਪਣੀ ਦਇਆ ਕਰੇ ਤਾਂ (ਇਹ ਸ਼ਾਂਤੀ) ਸਾਰੇ ਜਗਤ ਵਿਚ (ਇਉਂ) ਵਰਤੇ, ਜਿਵੇਂ ਮੀਂਹ ਪਿਆਂ ਜੀਵਾਂ ਵਿਚ ਜੀਵਨ-ਜੁਗਤੀ (ਭਾਵ, ਸੱਤਿਆ) ਆਉਂਦੀ ਹੈ ਅਤੇ ਧਰਤੀ ਨੂੰ ਹੀ ਹਰਿਆਵਲ ਰੂਪ ਸੁਹੱਪਣ ਮਿਲ ਜਾਂਦਾ ਹੈ ।

ਹੇ ਨਾਨਕ ! (ਅਸਲ ਵਿਚ) ਇਹ ਜਗਤ ਪਰਮਾਤਮਾ ਦਾ ਰੂਪ ਹੈ (ਕਿਉਂਕਿ) ਹਰੇਕ ਜੀਵ ਪਰਮਾਤਮਾ ਤੋਂ ਹੀ ਪੈਦਾ ਹੁੰਦਾ ਹੈ; ਪਰ ਕੋਈ ਵਿਰਲਾ ਬੰਦਾ (ਇਹ ਗੱਲ) ਗੁਰੂ ਦੀ ਮਿਹਰ ਨਾਲ ਸਮਝਦਾ ਹੈ (ਤੇ ਜੋ ਸਮਝ ਲੈਂਦਾ ਹੈ) ਉਹ ਮਨੁੱਖ ਵਿਕਾਰਾਂ ਤੋਂ ਰਹਿਤ ਹੋ ਜਾਂਦਾ ਹੈ ।੨।

**ਪਉੜੀ ॥ ਸਚਾ ਵੇਪਰਵਾਹੁ ਇਕੋ ਤੂ ਧਣੀ ॥ ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ ॥ ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ ॥ ਆਵਾ ਗਉਣੁ ਰਚਾਇ ਉਪਾਈ ਮੇਦਨੀ ॥ ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ ॥ ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ ॥ ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ ॥ ਕਟੇ ਪਾਪ ਅਸੰਖ ਨਾਵੈ ਇਕ ਕਣੀ ॥੧੧॥ (ਪੰਨਾ ੧੨੮੩)**

**ਪਦ ਅਰਥ**:— ਮਣੀ—ਵਡਿਆਈ । ਵਣੀ—ਵਣਾਂ ਵਿਚ । ਧਣੀ—ਮਾਲਕ । ਗਣੀ—ਗਣੀਂ, ਮੈਂ ਗਿਣਾਂ । ਗਰਬੁ—ਅਹੰਕਾਰ । ਕੂੜਾ—ਵਿਅਰਥ । ਸਚੀ—ਸਦਾ ਕਾਇਮ ਰਹਿਣ ਵਾਲੀ । ਮੇਦਨੀ—ਧਰਤੀ, ਸ੍ਰਿਸ਼ਟੀ

। ਆਵਾਗਉਣ—ਜਨਮ ਮਰਨ । ਗਣੀ—ਮੈਂ ਗਿਣਦਾ ਹਾਂ । ਮੋਹਿ—ਮੋਹ ਵਿਚ । ਗੁਬਾਰਿ—ਹਨੇਰੇ ਵਿਚ । ਅਸੰਖ—ਅਣਗਿਣਤ ।

**ਅਰਥ**:— ਹੇ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਵੇਪਰਵਾਹ (ਬੇ-ਮੁਥਾਜ) ਮਾਲਕ ਹੈ; ਤੂੰ ਆਪ ਹੀ ਸਭ ਕੁਝ (ਕਰਨ ਕਰਾਨ ਜੋਗਾ) ਹੈਂ, ਕੇਹੜੇ ਦੂਜੇ ਨੂੰ ਮੈਂ ਤੇਰੇ ਵਰਗਾ ਮਿਥਾਂ ? (ਦੁਨੀਆ ਦੀ ਕਿਸੇ ਵਡਿਆਈ ਨੂੰ ਪ੍ਰਾਪਤ ਕਰ ਕੇ) ਮਨੁੱਖ ਦਾ (ਕੋਈ) ਅਹੰਕਾਰ ਕਰਨਾ ਵਿਅਰਥ ਹੈ ਤੇਰੀ ਵਡਿਆਈ ਹੀ ਸਦਾ ਕਾਇਮ ਰਹਿਣ ਵਾਲੀ ਹੈ; ਤੂੰ ਹੀ 'ਜਨਮ ਮਰਨ' (ਦੀ ਮਰਯਾਦਾ) ਬਣਾ ਕੇ ਸ੍ਰਿਸ਼ਟੀ ਪੈਦਾ ਕੀਤੀ ਹੈ ।

ਜਿਹੜਾ ਮਨੁੱਖ ਆਪਣੇ ਗੁਰੂ ਦੇ ਕਹੇ ਉਤੇ ਤੁਰਦਾ ਹੈ ਉਸ ਦਾ (ਜਗਤ ਵਿਚ) ਆਉਣਾ ਸਫਲ ਹੈ । ਜੇ ਮਨੁੱਖ ਦੇ ਅੰਦਰੋਂ ਹਉਮੈ ਦੂਰ ਹੋ ਜਾਏ ਤਾਂ (ਤ੍ਰਿਸ਼ਨਾ ਆਦਿਕ ਦੇ ਅਧੀਨ ਹੋ ਕੇ) ਤੌਖ਼ਲੇ ਕਰਨ ਦੀ ਲੋੜ ਨਹੀਂ ਰਹਿ ਜਾਂਦੀ ।

(ਪਰ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਮੋਹ-ਰੂਪ ਹਨੇਰੇ ਵਿਚ (ਇਉਂ) ਭਟਕ ਰਿਹਾ ਹੈ, ਜਿਵੇਂ (ਰਾਹੋਂ) ਭੁੱਲਾ ਹੋਇਆ ਮਨੁੱਖ ਜੰਗਲਾਂ ਵਿਚ (ਭਟਕਦਾ ਹੈ) । ਪ੍ਰਭੂ ਆਪਣੇ 'ਨਾਮ' ਦਾ ਇਕ ਕਿਣਕਾ ਦੇ ਕੇ ਬੇਅੰਤ ਪਾਪ ਕੱਟ ਦੇਂਦਾ ਹੈ ।੧੧।

**ਸਲੋਕ ਮਃ ੩ ॥ ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ, ਮਹਲੁ ਦੇਖਿ ਅਰਦਾਸਿ ਪਾਇ ॥ ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥ ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ ॥ ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ ॥੧॥ (ਪੰਨਾ ੧੨੮੩)**

**ਪਦ ਅਰਥ**:— ਨ ਜਾਣਹੀ—ਨ ਜਾਣਹਿ, ਤੂੰ ਨਹੀਂ ਜਾਣਦਾ । ਆਪਣੈ ਭਾਣੈ—ਆਪਣੇ ਮਨ ਦੀ ਮਰਜ਼ੀ ਵਿਚ ਤੁਰ ਕੇ । ਥਾਇ ਨ ਪਾਇ—ਕਬੂਲ ਨਹੀਂ ਹੁੰਦਾ । ਬਪੁੜਾ—ਵਿਚਾਰਾ । ਤਿਖ—ਤ੍ਰੇਹ ।

**ਅਰਥ**:— ਹੇ (ਜੀਵ) ਪਪੀਹੇ ! ਤੂੰ ਆਪਣੇ ਮਾਲਕ ਦਾ ਘਰ ਨਹੀਂ ਜਾਣਦਾ (ਤਾਹੀਂਏ ਮਾਇਆ ਦੀ ਤ੍ਰਿਸ਼ਨਾ ਨਾਲ ਆਤੁਰ ਹੋ ਰਿਹਾ ਹੈਂ), (ਮਾਲਕ ਦਾ) ਘਰ ਵੇਖਣ ਲਈ ਅਰਜ਼ੋਈ ਕਰ । (ਜਿਤਨਾ ਚਿਰ) ਤੂੰ ਆਪਣੇ (ਮਨ ਦੀ) ਮਰਜ਼ੀ ਪਿੱਛੇ ਤੁਰ ਕੇ ਬਹੁਤਾ ਬੋਲਦਾ ਹੈਂ, ਇਹ ਬੋਲਣਾ ਪ੍ਰਵਾਨ ਨਹੀਂ ਹੁੰਦਾ । (ਹੇ ਜੀਵ !) ਮਾਲਕ ਬੜੀਆਂ ਬਖ਼ਸ਼ਸ਼ਾਂ ਕਰਨ ਵਾਲਾ ਹੈ (ਉਸ ਦੇ ਦਰ ਤੇ ਪਿਆਂ) ਜੋ ਮੰਗੀਏ ਸੋ ਮਿਲ ਜਾਂਦਾ ਹੈ ।

ਇਹ (ਜੀਵ) ਪਪੀਹਾ ਵਿਚਾਰਾ ਕੀਹ ਹੈ ? (ਪ੍ਰਭੂ ਦੇ ਦਰ ਤੇ ਅਰਜ਼ੋਈ ਕੀਤਿਆਂ) ਸਾਰੇ ਜਗਤ ਦੀ (ਮਾਇਆ ਦੀ) ਤ੍ਰੇਹ ਮਿਟ ਜਾਂਦੀ ਹੈ ।੧।

**ਮਃ ੩ ॥ ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥ ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥ ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥ ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ ॥੨॥ (ਪੰਨਾ ੧੨੮੩)**

**ਪਦ ਅਰਥ**:— ਭਿੰਨੀ ਰੈਣਿ—(ਤ੍ਰੇਲ-) ਭਿੱਜੀ ਰਾਤ ਵੇਲੇ, ਅੰਮ੍ਰਿਤ ਵੇਲੇ । ਸਹਜੇ—ਅਡੋਲ ਅਵਸਥਾ ਵਿਚ । ਸਚਿ—ਸਦਾ-ਥਿਰ ਪ੍ਰਭੂ ਵਿਚ (ਜੁੜ ਕੇ) । ਸੁਭਾਇ—ਸੁਭਾਵਿਕ ਹੀ, ਜੁੜੇ-ਮਨ ਦੀ ਮੌਜ ਨਾਲ । ਜਲੁ—(ਭਾਵ) ਪ੍ਰਭੂ-ਨਾਮ । ਚਸਾ—(ਭਾਵ) ਪਲਕ ਭਰ ਭੀ । ਜੀਉ—ਜਿੰਦ । ਸਬਦੀ—ਸ਼ਬਦ ਦੀ ਰਾਹੀਂ । ਆਪੁ—ਆਪਾ-ਭਾਵ । ਗਵਾਇ—ਦੂਰ ਕਰ ਕੇ । ਸਤਿਗੁਰਿ—ਗੁਰੂ ਨੇ ।

**ਅਰਥ**:— (ਜਦੋਂ) (ਜੀਵ-) ਪਪੀਹਾ ਅੰਮ੍ਰਿਤ ਵੇਲੇ ਅਡੋਲ ਅਵਸਥਾ ਵਿਚ ਪ੍ਰਭੂ-ਚਰਨਾਂ ਵਿਚ ਜੁੜ ਕੇ (ਜੁੜੇ) ਮਨ ਦੀ ਮੌਜ ਨਾਲ ਅਰਜ਼ੋਈ ਕਰਦਾ ਹੈ ਕਿ ਪ੍ਰਭੂ ਦਾ ਨਾਮ ਮੇਰੀ ਜਿੰਦ ਹੈ, 'ਨਾਮ' ਤੋਂ ਬਿਨਾ ਮੈਂ ਜੀਊ ਨਹੀਂ ਸਕਦਾ, (ਤਾਂ ਇਸ ਤਰ੍ਹਾਂ) ਮਨ ਵਿਚੋਂ ਆਪਾ-ਭਾਵ ਗਵਾ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਨਾਮ-ਅੰਮ੍ਰਿਤ ਮਿਲਦਾ ਹੈ । ਹੇ ਨਾਨਕ ! ਜਿਸ ਪ੍ਰਭੂ ਤੋਂ ਬਿਨਾ ਇਕ ਪਲਕ ਭਰ ਭੀ ਜੀਵਿਆ ਨਹੀਂ ਜਾ ਸਕਦਾ, ਸਤਿਗੁਰੂ ਨੇ (ਅਰਜ਼ੋਈ ਕਰਨ ਵਾਲੇ ਨੂੰ) ਉਹ ਪ੍ਰਭੂ ਮਿਲਾ ਦਿੱਤਾ ਹੈ (ਭਾਵ, ਮਿਲਾ ਦੇਂਦਾ ਹੈ) ।੨।

**ਪਉੜੀ ॥ ਖੰਡ ਪਤਾਲ ਅਸੰਖ, ਮੈ ਗਣਤ ਨ ਹੋਈ ॥ ਤੂ ਕਰਤਾ ਗੋਵਿੰਦੁ, ਤੁਧੁ ਸਿਰਜੀ, ਤੁਧੈ ਗੋਈ ॥ ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ ॥ ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥ ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ ॥ ਇਕਿ ਦਾਤੇ ਇਕ ਮੰਗਤੇ ਸਭਨਾ ਸਿਰਿ ਸੋਈ ॥ ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ ॥ ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ ॥੧੨॥ (ਪੰਨਾ ੧੨੮੩)**

**ਪਦ ਅਰਥ**:— ਖੰਡ—ਹਿੱਸੇ । ਅਸੰਖ—ਬੇਅੰਤ । ਸਿਰਜੀ—ਪੈਦਾ ਕੀਤੀ । ਤੇ—ਤੋਂ । ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) ਕਈ । ਸਦਾਵਹਿ—ਅਖਵਾਂਦੇ ਹਨ । ਦੂਜੈ—ਮਾਇਆ ਦੇ ਮੋਹ ਵਿਚ । ਪਤਿ—ਇੱਜ਼ਤ । ਸਿਰਿ—ਸਿਰ ਉੱਤੇ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਕੂੜ—ਮਾਇਆ ਦੇ ਸੌਦੇ । ਗੋਵਿੰਦੁ—ਧਰਤੀ ਦੀ ਸਾਰ ਲੈਣ ਵਾਲਾ । ਗੋਈ—ਨਾਸ ਕੀਤੀ । ਮੇਦਨੀ—ਧਰਤੀ, ਸ੍ਰਿਸ਼ਟੀ । ਸੰਚਿ—ਇਕੱਠਾ ਕਰ ਕੇ । ਬਾਜਾਰੀਆ—ਮਸਖ਼ਰੇ, ਬਹੁ-ਰੂਪੀਏ । ਭੀਹਾਵਲਿ—ਡਰਾਉਣੀ (ਧਰਤੀ) ।

**ਅਰਥ**:— (ਇਸ ਸ੍ਰਿਸ਼ਟੀ ਦੇ) ਬੇਅੰਤ ਧਰਤੀਆਂ ਤੇ ਪਾਤਾਲ ਹਨ, ਮੈਥੋਂ ਗਿਣੇ ਨਹੀਂ ਜਾ ਸਕਦੇ । (ਹੇ ਪ੍ਰਭੂ !) ਤੂੰ (ਇਸ ਸ੍ਰਿਸ਼ਟੀ ਨੂੰ) ਪੈਦਾ ਕਰਨ ਵਾਲਾ ਹੈਂ ਤੂੰ ਹੀ ਇਸ ਦੀ ਸਾਰ ਲੈਣ ਵਾਲਾ ਹੈਂ, ਤੂੰ ਹੀ ਪੈਦਾ ਕੀਤੀ ਹੈ ਤੂੰ ਹੀ ਨਾਸ ਕਰਦਾ ਹੈਂ । ਸ੍ਰਿਸ਼ਟੀ ਦੀ ਚੌਰਾਸੀ ਲਖ ਜੂਨ ਤੈਥੋਂ ਹੀ ਪੈਦਾ ਹੋਈ ਹੈ ।

(ਇਥੇ) ਕਈ ਆਪਣੇ ਆਪ ਨੂੰ ਰਾਜੇ ਖ਼ਾਨ ਤੇ ਮਲਕ ਆਖਦੇ ਹਨ ਤੇ ਅਖਵਾਂਦੇ ਹਨ, ਕਈ ਧਨ ਇਕੱਠਾ ਕਰ ਕੇ (ਆਪਣੇ ਆਪ ਨੂੰ) ਸ਼ਾਹ ਸਦਾਂਦੇ ਹਨ, (ਪਰ) ਇਸ ਦੂਜੇ ਮੋਹ ਵਿਚ ਪੈ ਕੇ ਇੱਜ਼ਤ ਗਵਾ ਲੈਂਦੇ ਹਨ । ਇਥੇ ਕਈ ਦਾਤੇ ਹਨ ਕਈ ਮੰਗਤੇ ਹਨ (ਪਰ ਕੀਹ ਦਾਤੇ ਤੇ ਕੀਹ ਮੰਗਤੇ) ਸਭਨਾਂ ਦੇ ਸਿਰ ਉਤੇ ਉਹ ਪ੍ਰਭੂ ਹੀ ਖਸਮ ਹੈ ।

(ਭਾਵੇਂ ਰਾਜੇ ਸਦਾਣ ਭਾਵੇਂ ਸ਼ਾਹ ਅਖਵਾਣ) ਪ੍ਰਭੂ ਦੇ ਨਾਮ ਤੋਂ ਬਿਨਾ ਜੀਵ (ਮਾਨੋ) ਬਹੁ-ਰੂਪੀਏ ਹਨ (ਧਰਤੀ ਇਹਨਾਂ ਦੇ ਭਾਰ ਨਾਲ) ਭੈ-ਭੀਤ ਹੋਈ ਹੋਈ ਹੈ । ਹੇ ਨਾਨਕ ! (ਇਹ ਰਾਜੇ ਤੇ ਸ਼ਾਹੂਕਾਰ ਆਦਿਕ) ਕੂੜ ਦੇ ਸੌਦੇ ਮੁੱਕ ਜਾਂਦੇ ਹਨ (ਭਾਵ ਤ੍ਰਿਸ਼ਨਾ-ਅਧੀਨ ਹੋ ਕੇ ਰਾਜ ਧਨ ਆਦਿਕ ਦਾ ਮਾਣ ਕੂੜਾ ਹੈ) ਜੋ ਕੁਝ ਸਦਾ-ਥਿਰ ਰਹਿਣ ਵਾਲਾ ਪ੍ਰਭੂ ਕਰਦਾ ਹੈ ਉਹੀ ਹੈ ।੧੨।

**ਸਲੋਕ ਮः ੩ ॥ ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ॥ ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ ॥ ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ ॥ ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ ॥੧॥ (ਪੰਨਾ ੧੨੮੩)**

**ਪਦ ਅਰਥ**:— ਹਜੂਰਿ—ਅੰਗ-ਸੰਗ । ਘਾਲ—ਮਿਹਨਤ । ਮਹਲੁ—ਪਰਮਾਤਮਾ ਦੀ ਹਜ਼ੂਰੀ । ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ । ਹੋਵਈ—ਹੋਵਏ, ਹੋਵੈ, ਹੁੰਦੀ । ਨਦਰੀ—ਮਿਹਰ ਦੀ ਨਿਗਾਹ ਰੱਖਣ ਵਾਲਾ । ਨਾਮਿ—ਨਾਮ ਵਿਚ । ਰਤੇ—ਰੰਗੇ ਹੋਏ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ (ਟਿਕ ਕੇ) । ਸਬਦਿ—ਸ਼ਬਦ ਵਿਚ (ਜੁੜ ਕੇ) ।

**ਅਰਥ**:— ਹੇ (ਜੀਵ-) ਪਪੀਹੇ ! ਗੁਣਾਂ ਵਾਲੀ (ਜੀਵ-ਇਸਤ੍ਰੀ) ਨੂੰ ਰੱਬ ਦਾ ਘਰ ਲੱਭ ਪੈਂਦਾ ਹੈ, ਪਰ ਅਉਗਣਿਆਰੀ ਉਸ ਤੋਂ ਵਿਥ ਤੇ ਰਹਿੰਦੀ ਹੈ । ਹੇ (ਜੀਵ-) ਪਪੀਹੇ ! ਤੇਰੇ ਅੰਦਰ ਹੀ ਰੱਬ ਵੱਸਦਾ ਹੈ, ਗੁਰੂ ਦੇ ਸਨਮੁਖ ਹੋਇਆਂ ਸਦਾ ਅੰਗ-ਸੰਗ ਦਿੱਸਦਾ ਹੈ (ਗੁਰੂ ਦੀ ਸਰਨ ਪਿਆਂ) ਕਿਸੇ ਕੂਕ ਪੁਕਾਰ ਦੀ ਲੋੜ ਨਹੀਂ ਰਹਿੰਦੀ, ਮੇਹਰਾਂ ਦੇ ਸਾਂਈ ਦੀ ਮਿਹਰ ਦੀ ਨਜ਼ਰ ਨਾਲ ਨਿਹਾਲ ਹੋ ਜਾਈਦਾ ਹੈ । ਹੇ ਨਾਨਕ ! ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਬੰਦੇ ਗੁਰੂ ਦੇ ਸ਼ਬਦ ਵਿਚ (ਜੁੜ ਕੇ) ਘਾਲ ਕਮਾਈ ਕਰ ਕੇ ਆਤਮਕ ਅਡੋਲਤਾ ਵਿਚ ਟਿਕੇ ਰਹਿ ਕੇ ਉਸ ਨੂੰ ਮਿਲ ਪੈਂਦੇ ਹਨ ।੧।

**ਮਃ ੩ ॥ ਬਾਬੀਹਾ ਬੇਨਤੀ ਕਰੇ, ਕਰਿ ਕਿਰਪਾ ਦੇਹੁ ਜੀਅ ਦਾਨ ॥ ਜਲ ਬਿਨੁ ਪਿਆਸ ਨ ਊਤਰੈ, ਛੁਟਕਿ ਜਾਂਹਿ ਮੇਰੇ ਪ੍ਰਾਨ ॥ ਤੂ ਸੁਖਦਾਤਾ ਬੇਅੰਤੁ ਹੈ ਗੁਣਦਾਤਾ ਨੇਧਾਨੁ ॥ ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ ॥੨॥ (ਪੰਨਾ ੧੨੮੪)**

**ਪਦ ਅਰਥ**:— ਜੀਅ ਦਾਨ—ਆਤਮਕ ਜੀਵਨ ਦੀ ਦਾਤਿ । ਨੇਧਾਨੁ—ਨਿਧਾਨ, ਖ਼ਜ਼ਾਨਾ । ਜਲ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ, ਅੰਮ੍ਰਿਤ । ਪਿਆਸ—ਤ੍ਰਿਸ਼ਨਾ । ਛੁਟਕਿ ਜਾਂਹਿ—ਘਾਬਰ ਜਾਂਦੇ ਹਨ । ਪ੍ਰਾਨ—ਜਿੰਦ ।

**ਅਰਥ**:— (ਜਦੋਂ) (ਜੀਵ-) ਪਪੀਹਾ (ਪ੍ਰਭੂ ਅੱਗੇ) ਬੇਨਤੀ ਕਰਦਾ ਹੈ ਕਿ—(ਹੇ ਪ੍ਰਭੂ !) ਮਿਹਰ ਕਰ ਕੇ ਮੈਨੂੰ ਜੀਵਨ-ਦਾਤਿ ਬਖ਼ਸ਼; ਤੇਰੇ ਨਾਮ-ਅੰਮ੍ਰਿਤ ਤੋਂ ਬਿਨਾ (ਮੇਰੀ) ਤ੍ਰਿਸ਼ਨਾ ਨਹੀਂ ਮੁੱਕਦੀ, (ਤੇਰੇ ਨਾਮ ਤੋਂ ਬਿਨਾ) ਮੇਰੀ ਜਿੰਦ ਵਿਆਕੁਲ ਹੋ ਜਾਂਦੀ ਹੈ । ਤੂੰ ਸੁਖ ਦੇਣ ਵਾਲਾ ਹੈਂ, ਤੂੰ ਬੇਅੰਤ ਹੈਂ, ਤੂੰ ਗੁਣ ਬਖ਼ਸ਼ਣ ਵਾਲਾ ਹੈ; ਤੇ ਤੂੰ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ—ਹੇ ਨਾਨਕ ! (ਇਹ ਬੇਨਤੀ ਸੁਣ ਕੇ) ਭਗਵਾਨ ਗੁਰੂ ਦੇ ਸਨਮੁਖ ਹੋਏ ਮਨੁੱਖ ਉਤੇ ਮਿਹਰ ਕਰਦਾ ਹੈ ਤੇ ਅੰਤ ਸਮੇ ਉਸ ਦਾ ਸਹਾਈ ਬਣਦਾ ਹੈ ।੨।

**ਪਉੜੀ ॥ ਆਪੇ ਜਗਤੁ ਉਪਾਇ ਕੈ, ਗੁਣ ਅਉਗਣ ਕਰੇ ਬੀਚਾਰੁ ॥ ਤ੍ਰੈ ਗੁਣ ਸਰਬ ਜੰਜਾਲੁ ਹੈ, ਨਾਮਿ ਨ ਧਰੇ ਪਿਆਰੁ ॥ ਗੁਣ ਛੋਡਿ ਅਉਗਣ ਕਮਾਵਦੇ, ਦਰਗਹ ਹੋਹਿ ਖੁਆਰੁ ॥ ਜੂਐ ਜਨਮੁ ਤਿਨੀ ਹਾਰਿਆ, ਕਿਤੁ ਆਏ ਸੰਸਾਰਿ ॥ ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰਿ ॥ ਜਿਨੀ ਪੁਰਖੀ ਉਰਿ ਧਾਰਿਆ, ਸਚਾ ਅਲਖ ਅਪਾਰੁ ॥ ਤੂ ਗੁਣਦਾਤਾ ਨਿਧਾਨੁ ਹਹਿ, ਅਸੀ ਅਵਗਣਿਆਰ ॥ ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥੧੩॥ (ਪੰਨਾ ੧੨੮੪)**

**ਪਦ ਅਰਥ**:— ਉਪਾਇ ਕੈ—ਪੈਦਾ ਕਰ ਕੇ । ਸਰਬ ਜੰਜਾਲੁ—ਨਿਰਾ ਜੰਜਾਲ, ਨਿਰਾ ਵਿਕਾਰਾਂ ਵਿਚ ਫਸਾਣ ਦਾ ਮੂਲ । ਨਾਮਿ—ਨਾਮ ਵਿਚ । ਛੋਡਿ—ਛੱਡ ਕੇ । ਹੋਹਿ—ਹੁੰਦੇ ਹਨ । ਤਿਨੀ—ਉਹਨਾਂ ਨੇ । ਕਿਤੁ—ਕਾਹਦੇ ਲਈ ? ਸੰਸਾਰਿ—ਸੰਸਾਰ ਵਿਚ । ਸਬਦਿ—ਸ਼ਬਦ ਦੀ ਰਾਹੀਂ । ਮਾਰਿਆ—ਵੱਸ ਵਿਚ ਲਿਆਂਦਾ । ਅਹਿ—ਦਿਨ । ਨਿਸਿ—ਰਾਤ । ਪਿਆਰਿ—ਪਿਆਰ ਦੀ ਰਾਹੀਂ (ਗੁਜ਼ਾਰਦੇ ਹਨ) । ਪੁਰਖੀ—ਪੁਰਖੀਂ, ਪੁਰਖਾਂ ਨੇ । ਉਰਿ—ਹਿਰਦੇ ਵਿਚ । ਨਿਧਾਨੁ—(ਸਾਰੇ ਗੁਣਾਂ ਦਾ) ਖ਼ਜ਼ਾਨਾ । ਹਹਿ—ਤੂੰ ਹੈਂ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ ।

**ਅਰਥ**:— (ਪ੍ਰਭੂ) ਆਪ ਹੀ ਜਗਤ ਬਣਾ ਕੇ (ਜੀਵਾਂ ਦੇ) ਗੁਣਾਂ ਤੇ ਔਗੁਣਾਂ ਦਾ ਲੇਖਾ ਕਰਦਾ ਹੈ । (ਮਾਇਆ ਦੇ) ਤਿੰਨ ਗੁਣ (ਭੀ ਜੋ) ਨਿਰਾ ਜੰਜਾਲ (ਭਾਵ, ਵਿਕਾਰਾਂ ਵਿਚ ਫਸਾਣ ਵਾਲਾ) ਹੀ ਹੈ (ਇਹ ਭੀ ਪ੍ਰਭੂ ਨੇ ਆਪ ਹੀ ਰਚਿਆ ਹੈ, ਇਸ ਵਿਚ ਫਸ ਕੇ ਜਗਤ) ਪ੍ਰਭੂ ਦੇ ਨਾਮ ਵਿਚ ਪਿਆਰ ਨਹੀਂ ਪਾਂਦਾ; (ਇਸ ਵਾਸਤੇ ਜੀਵ)

ਗੁਣ ਛੱਡ ਕੇ ਅਉਗਣ ਕਮਾਂਦੇ ਹਨ ਤੇ (ਆਖ਼ਰ) ਪ੍ਰਭੂ ਦੀ ਹਜ਼ੂਰੀ ਵਿਚ ਸ਼ਰਮਿੰਦੇ ਹੁੰਦੇ ਹਨ । ਅਜੇਹੇ ਜੀਵ (ਮਾਨੋ) ਜੂਏ ਵਿਚ ਮਨੁੱਖਾ-ਜਨਮ ਹਾਰ ਜਾਂਦੇ ਹਨ, ਉਹਨਾਂ ਦਾ ਜਗਤ ਵਿਚ ਆਉਣਾ ਕਿਸੇ ਅਰਥ ਨਹੀਂ ਹੁੰਦਾ ਹੈ ।

(ਪਰ) ਜਿਨ੍ਹਾਂ ਮਨੁੱਖਾਂ ਨੇ (ਗੁਰੂ ਦੇ) ਸੱਚੇ ਸ਼ਬਦ ਦੀ ਰਾਹੀਂ ਆਪਣਾ ਮਨ ਵੱਸ ਵਿਚ ਲਿਆਂਦਾ ਹੈ, ਜੋ ਦਿਨ ਰਾਤ ਪ੍ਰਭੂ ਦੇ ਨਾਮ ਵਿਚ ਪਿਆਰ ਪਾਂਦੇ ਹਨ, ਜਿਨ੍ਹਾਂ ਨੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਵਸਾਇਆ ਹੈ (ਉਹ ਇਉਂ ਬੇਨਤੀ ਕਰਦੇ ਹਨ)—"ਹੇ ਪ੍ਰਭੂ ! ਤੂੰ ਗੁਣਾਂ ਦਾ ਦਾਤਾ ਹੈਂ, ਤੂੰ ਗੁਣਾਂ ਦਾ ਖ਼ਜ਼ਾਨਾ ਹੈ, ਅਸੀ ਜੀਵ ਅਉਗਣੀ ਹਾਂ ।"

ਗੁਰੂ ਦੇ ਸ਼ਬਦ ਦੀ ਰਾਹੀਂ (ਅਜੇਹੀ ਸੁਅੱਛ) ਵਿਚਾਰ ਉਹ ਮਨੁੱਖ ਪ੍ਰਾਪਤ ਕਰਦਾ ਹੈ ਜਿਸ ਉਤੇ (ਪਰਮਾਤਮਾ ਆਪ) ਮਿਹਰ ਕਰਦਾ ਹੈ ।੧੩।

**ਸਲੋਕ ਮਃ ੫ ॥ ਰਾਤਿ ਨ ਵਿਹਾਵੀ ਸਾਕਤਾਂ ਜਿਨ੍ਾ ਵਿਸਰੈ ਨਾਉ ॥ ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥੧॥ (ਪੰਨਾ ੧੨੮੪)**

**ਪਦ ਅਰਥ**:— ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ । ਵਿਹਾਵੀ—ਬੀਤਦੀ । ਸੁਹੇਲੀਆ—ਸੁਖੀ ਜੀਵ-ਇਸਤਰੀਆਂ ।

**ਅਰਥ**:— ਜੋ ਬੰਦੇ ਪਰਮਾਤਮਾ ਦੇ ਚਰਨਾਂ ਨਾਲੋਂ ਵਿੱਛੁੜੇ ਹੋਏ ਹਨ, ਜਿਨ੍ਹਾਂ ਨੂੰ ਕਰਤਾਰ ਦਾ ਨਾਮ ਭੁੱਲਿਆ ਹੋਇਆ ਹੈ ਉਹਨਾਂ ਦੀ ਰਾਤਿ ਬੀਤਣ ਵਿਚ ਨਹੀਂ ਆਉਂਦੀ (ਭਾਵ, ਉਹਨਾਂ ਦੀ ਜ਼ਿੰਦਗੀ-ਰੂਪ ਰਾਤ ਦੁੱਖਾਂ ਵਿਚ ਹੀ ਲੰਘਦੀ ਹੈ; ਉਹ ਇਤਨੇ ਦੁਖੀ ਹੁੰਦੇ ਹਨ ਕਿ ਉਹਨਾਂ ਨੂੰ ਉਮਰ ਭਾਰੂ ਹੋਈ ਜਾਪਦੀ ਹੈ) । ਪਰ, ਹੇ ਨਾਨਕ ! ਜਿਹੜੀਆਂ ਜੀਵ-ਇਸਤ੍ਰੀਆਂ ਪ੍ਰਭੂ ਦੇ ਗੁਣ ਗਾਂਦੀਆਂ ਹਨ, ਉਹਨਾਂ ਦੇ ਦਿਨ ਰਾਤ (ਭਾਵ, ਸਾਰੀ ਉਮਰ) ਸੁਖੀ ਗੁਜ਼ਰਦੇ ਹਨ ।੧।

**ਮਃ ੫ ॥ ਰਤਨ ਜਵੇਹਰ ਮਾਣਕਾ ਹਭੇ ਮਣੀ ਮਥੰਨਿ ॥ ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ ਸੋਹੰਨਿ ॥੨॥ (ਪੰਨਾ ੧੨੮੪)**

**ਪਦ ਅਰਥ**:— ਹਭੇ—ਸਾਰੇ । ਮਥੰਨਿ—ਮੱਥੇ ਉੱਤੇ । ਪ੍ਰਭ ਭਾਣਿਆ—ਜੋ ਪ੍ਰਭੂ ਨੂੰ ਭਾ ਗਏ ਹਨ । ਦਰਿ—ਦਰ ਤੇ । ਸਚੈ ਦਰਿ—ਸਦਾ-ਥਿਰ ਪ੍ਰਭੂ ਦੇ ਦਰ ਤੇ । ਸੋਹੰਨਿ—ਸੋਭਦੇ ਹਨ ।

**ਅਰਥ**:— ਹੇ ਨਾਨਕ ! ਜੋ ਜੀਵ ਪ੍ਰਭੂ ਨੂੰ ਪਿਆਰੇ ਲੱਗ ਗਏ ਹਨ ਉਹ ਉਸ ਸਦਾ-ਥਿਰ ਰਹਿਣ ਵਾਲੇ ਦੇ ਦਰ ਤੇ ਸੋਭਾ ਪਾਂਦੇ ਹਨ, ਉਹਨਾਂ ਦੇ ਮੱਥੇ ਉਤੇ (ਮਾਨੋ) ਸਾਰੇ ਰਤਨ ਜਵਾਹਰ ਮੋਤੀ ਤੇ ਮਣੀਆਂ ਹਨ (ਭਾਵ, ਗੁਣਾਂ ਕਰਕੇ ਉਹਨਾਂ ਦੇ ਮੱਥੇ ਉਤੇ ਨੂਰ ਹੀ ਨੂਰ ਹੈ) ।੨।

**ਪਉੜੀ ॥ ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ ॥ ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥ ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥ ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥ ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥ ਪਸੂ, ਮਾਣਸ ਚੰਮਿ ਪਲੇਟੇ, ਅੰਦਰਹੁ ਕਾਲਿਆ ॥ ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ॥ ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥੧੪॥ (ਪੰਨਾ ੧੨੮੪)**

**ਪਦ ਅਰਥ**:— ਜਿ—ਜੋ ਕੁਝ । ਸਤਿਗੁਰ ਅਗੈ—ਗੁਰੂ ਦੇ ਸਨਮੁਖ ਹੋ ਕੇ । ਘਾਲਿਆ—ਕਮਾਈ ਕੀਤੀ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਸਭੋ—ਹਰ ਥਾਂ । ਸਚੁ—ਸਦਾ ਕਾਇਮ ਰਹਿਣ ਵਾਲਾ

ਪਰਮਾਤਮਾ । ਸਬਦਿ—ਸ਼ਬਦ ਦੀ ਰਾਹੀਂ । ਨਿਧਾਨੁ—ਖ਼ਜ਼ਾਨਾ । ਗੁਰਿ—ਗੁਰੂ ਨੇ । ਸਾਖੀ—ਸਿੱਖਿਆ, ਬਾਣੀ । ਕੂੜਿਆਰ—ਕੂੜ ਦੇ ਵਪਾਰੀ । ਬੇਤਾਲਿਆ—ਬੇਤਾਲ, ਭੂਤ-ਪ੍ਰੇਤ, ਬੇ-ਥਵ੍ਹੇ, ਸਹੀ ਜੀਵਨ-ਚਾਲ ਤੋਂ ਉੱਖੜੇ ਹੋਏ । ਚੰਮਿ—ਚੰਮ ਨਾਲ । ਨਿਹਾਲਿਆ—ਵੇਖਿਆ, ਨਜ਼ਰੀ ਆਇਆ ।

**ਅਰਥ**:— ਜਿਨ੍ਹਾਂ ਮਨੁੱਖਾਂ ਨੇ ਸੱਚੇ ਗੁਰੂ ਦੇ ਹੁਕਮ ਵਿਚ ਤੁਰ ਕੇ ਸਦਾ-ਥਿਰ ਰਹਿਣ ਵਾਲਾ ਪ੍ਰਭੂ ਅਰਾਧਿਆ, ਜੋ ਕਮਾਈ ਉਹਨਾਂ ਗੁਰੂ ਦੇ ਸਨਮੁਖ ਹੋ ਕੇ ਕੀਤੀ ਹੈ ਉਹ ਅੰਤ ਵੇਲੇ (ਜਦੋਂ ਹੋਰ ਸਾਰੇ ਸਾਥ ਮੁੱਕ ਜਾਂਦੇ ਹਨ) ਉਹਨਾਂ ਦਾ ਸਾਥ ਆ ਦੇਂਦੀ ਹੈ । ਸੱਚਾ ਪ੍ਰਭੂ ਉਹਨਾਂ ਦੇ ਸਿਰ ਉਤੇ ਰਾਖਾ ਹੁੰਦਾ ਹੈ, ਇਸ ਲਈ ਮੌਤ ਦਾ ਡਰ ਉਹਨਾਂ ਨੂੰ ਪੋਹ ਨਹੀਂ ਸਕਦਾ, ਗੁਰੂ ਦੀ ਬਾਣੀ-ਰੂਪ ਜੋਤਿ (ਉਹਨਾਂ ਆਪਣੇ ਅੰਦਰ) ਜਗਾਈ ਹੋਈ ਹੈ, ਬਾਣੀ-ਰੂਪ ਦੀਵਾ ਬਾਲਿਆ ਹੋਇਆ ਹੈ ।

ਪਰ ਜੋ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦੇ ਹਨ ਉਹ ਪ੍ਰਭੂ ਦੇ ਨਾਮ ਤੋਂ ਵਾਂਜੇ ਹੋਏ ਹਨ ਤੇ ਕੂੜ ਦੇ ਵਪਾਰੀ ਹਨ, ਬੇ-ਥਵ੍ਹੇ ਭਟਕਦੇ ਫਿਰਦੇ ਹਨ; ਉਹ (ਅਸਲ ਵਿਚ) ਪਸ਼ੂ ਹਨ ਅੰਦਰੋਂ ਕਾਲੇ ਹਨ (ਵੇਖਣ ਨੂੰ) ਮਨੁੱਖਾ ਚੰਮ ਨਾਲ ਵਲ੍ਹੇਟੇ ਹੋਏ ਹਨ (ਭਾਵ, ਵੇਖਣ ਨੂੰ ਮਨੁੱਖ ਦਿੱਸਦੇ ਹਨ) ।

(ਪਰ ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ) ਹਰ ਥਾਂ ਸਦਾ-ਥਿਰ ਰਹਿਣ ਵਾਲਾ ਪ੍ਰਭੂ ਆਪ ਵੱਸਦਾ ਹੈ—ਇਹ ਗੱਲ ਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ ਵੇਖਣ ਵਿਚ ਆਉਂਦੀ ਹੈ । ਹੇ ਨਾਨਕ ! ਪ੍ਰਭੂ ਦਾ ਨਾਮ ਹੀ (ਅਸਲ) ਖ਼ਜ਼ਾਨਾ ਹੈ ਜੋ ਪੂਰੇ ਗੁਰੂ ਨੇ (ਕਿਸੇ ਭਾਗਾਂ ਵਾਲੇ ਨੂੰ) ਵਿਖਾਇਆ ਹੈ ।੧੪।

**ਸਲੋਕ ਮਃ ੩ ॥ ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ॥ ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥ ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ॥ ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ ॥੧॥ (ਪੰਨਾ ੧੨੮੪)**

**ਪਦ ਅਰਥ**:— ਬਾਬੀਹੈ—ਬਬੀਹੇ ਨੇ । ਬਾਬੀਹੇ—ਬਬੀਹੇ ਦੀ (ਨੋਟ:— ਇਹਨਾਂ ਦੋਹਾਂ ਲਫ਼ਜ਼ਾਂ ਤੇ 'ਜੋੜ' ਤੇ 'ਅਰਥ' ਵਿਚ ਫ਼ਰਕ ਵੇਖਣ-ਜੋਗ ਹੈ) । ਸਮਾਇ—ਸੰਬਾਹਿ, ਅਪੜਾ ਕੇ, ਇਕੱਠਾ ਕਰ ਕੇ । ਸਹਜਿ—ਆਤਮਕ ਅਡੋਲਤਾ ਵਿਚ ਟਿਕ ਕੇ । ਗੁਰ ਕੈ ਸੁਭਾਇ—ਗੁਰੂ ਦੇ ਅਨੁਸਾਰ ਤੁਰ ਕੇ । ਛਹਬਰ—ਝੜੀ । ਰਹਿ ਗਈ—ਮੁੱਕ ਜਾਂਦੀ ਹੈ । ਮਨਿ—ਮਨ ਵਿਚ । ਜਿ—ਜਿਹੜਾ ਪ੍ਰਭੂ ।

ਅਰਥ:— ਜਿਸ (ਜੀਵ-) ਪਪੀਹੇ ਨੇ ਆਤਮਕ ਅਡੋਲਤਾ ਵਿਚ ਟਿਕ ਕੇ ਗੁਰੂ ਦੇ ਅਨੁਸਾਰ ਤੁਰ ਕੇ ਪ੍ਰਭੂ ਦਾ ਹੁਕਮ ਸਮਝਿਆ ਹੈ, (ਸਤਿਗੁਰੂ-) ਬੱਦਲ ਮਿਹਰ ਕਰ ਕੇ ਲੰਮੀ ਝੜੀ ਲਾ ਕੇ (ਉਸ ਉਤੇ 'ਨਾਮ'-ਅੰਮ੍ਰਿਤ ਦੀ) ਵਰਖਾ ਕਰਦਾ ਹੈ, ਉਸ (ਜੀਵ-) ਪਪੀਹੇ ਦੀ ਕੂਕ ਪੁਕਾਰ ਮੁੱਕ ਜਾਂਦੀ ਹੈ, ਉਸ ਦੇ ਮਨ ਵਿਚ ਸੁਖ ਆ ਵੱਸਦਾ ਹੈ ।

ਹੇ ਨਾਨਕ ! ਜੋ ਪ੍ਰਭੂ ਸਭ ਜੀਵਾਂ ਨੂੰ ਰੋਜ਼ੀ ਅਪੜਾਂਦਾ ਹੈ, ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ ।੧।

**ਮਃ ੩ ॥ ਚਾਤ੍ਰਿਕ ਤੂ ਨ ਜਾਣਹੀ, ਕਿਆ ਤੁਧੁ ਵਿਚਿ ਤਿਖਾ ਹੈ, ਕਿਤੁ ਪੀਤੈ ਤਿਖ ਜਾਇ ॥ ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ॥ ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ ॥ ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ ॥੨॥ (ਪੰਨਾ ੧੨੮੪)**

**ਪਦ ਅਰਥ**:— ਕਿਤੁ ਪੀਤੈ—ਕੀਹ ਪੀਤਿਆਂ ? ('ਸਤਿਗੁਰੁ' ਅਤੇ 'ਸਤਿਗੁਰ ਤੇ' ਇਹਨਾਂ ਦੋਹਾਂ ਲਫ਼ਜ਼ਾਂ ਦੇ 'ਜੋੜ' ਅਤੇ 'ਅਰਥ' ਵਿਚ ਫ਼ਰਕ ਵੇਖਣ-ਜੋਗ ਹੈ) । ਸਹਜੇ—ਅਡੋਲਤਾ ਵਿਚ । ਨ ਜਾਣਹੀ—ਤੂੰ ਨਹੀਂ

ਜਾਣਦਾ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਸਤਿਗੁਰ ਤੇ—ਗੁਰੂ ਪਾਸੋਂ । ਅੰਮ੍ਰਿਤ ਜਲੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪਲੈ ਨ ਪਾਇ—ਨਹੀਂ ਮਿਲਦਾ । ਸੁਭਾਇ—ਉਸ ਦੀ ਰਜ਼ਾ ਵਿਚ ।

**ਅਰਥ**:— ਹੇ ਪਪੀਹੇ (ਜੀਵ) ! ਤੈਨੂੰ ਨਹੀਂ ਪਤਾ ਕਿ ਤੇਰੇ ਅੰਦਰ ਕੇਹੜੀ ਤ੍ਰੇਹ ਹੈ (ਜੋ ਤੈਨੂੰ ਭਟਕਣਾ ਵਿਚ ਪਾ ਰਹੀ ਹੈ; ਨਾਹ ਹੀ ਤੈਨੂੰ ਇਹ ਪਤਾ ਹੈ ਕਿ) ਕੀਹ ਪੀਤਿਆਂ ਇਹ ਤ੍ਰੇਹ ਮਿਟੇਗੀ; ਤੂੰ ਮਾਇਆ ਦੇ ਮੋਹ ਵਿਚ ਭਟਕ ਰਿਹਾ ਹੈਂ, ਤੈਨੂੰ (ਤ੍ਰੇਹ ਮਿਟਾਣ ਲਈ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਲੱਭਦਾ ਨਹੀਂ ।

ਜੇ ਅਕਾਲ ਪੁਰਖ ਆਪਣੀ ਮਿਹਰ ਦੀ ਨਜ਼ਰ ਕਰੇ ਤਾਂ ਉਸ ਦੀ ਰਜ਼ਾ ਵਿਚ ਗੁਰੂ ਮਿਲ ਪੈਂਦਾ ਹੈ । ਹੇ ਨਾਨਕ ! ਗੁਰੂ ਤੋਂ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਮਿਲਦਾ ਹੈ (ਤੇ ਉਸ ਦੀ ਬਰਕਤਿ ਨਾਲ) ਅਡੋਲ ਅਵਸਥਾ ਵਿਚ ਟਿਕੇ ਰਹੀਦਾ ਹੈ ।੨।

**ਪਉੜੀ ॥ ਇਕਿ ਵਣ ਖੰਡਿ ਬੈਸਹਿ ਜਾਇ, ਸਦੁ ਨ ਦੇਵਹੀ ॥ ਇਕਿ ਪਾਲਾ ਕਕਰੁ ਭੰਨਿ, ਸੀਤਲੁ ਜਲੁ ਹੇਂਵਹੀ ॥ ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥ ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥ ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥ ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥ ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥ ਸੋਹਨਿ ਖਸਮ ਦੁਆਰਿ, ਜਿ ਸਤਿਗੁਰੁ ਸੇਵਹੀ ॥੧੫॥ (ਪੰਨਾ ੧੨੮੪-੧੨੮੫)**

**ਪਦ ਅਰਥ**:— ਵਣਖੰਡਿ—ਵਣ ਦੇ ਖੰਡ ਵਿਚ, ਜੰਗਲ ਦੇ ਕਿਸੇ ਹਿੱਸੇ ਵਿਚ । ਸਦੁ—ਵਾਜ । ਹੇਂਵਹੀ—ਸਹਾਰਦੇ ਹਨ ('ਜਲੁ ਹੇਵਤ ਭੂਖ ਅਰੁ ਨੰਗਾ'—ਕਾਨੜਾ ਮ: ੫) । ਇਕਿ—ਕਈ (ਬਹੁ-ਵਚਨ) । ਜਾਇ—ਜਾ ਕੇ । ਅੰਗਿ—ਸਰੀਰ ਉਤੇ (ਨੋਟ:— ਲਫ਼ਜ਼ 'ਅੰਗਿ' ਅਤੇ ਛੇਵੀਂ ਤੁਕ ਦੇ 'ਅੰਗੁ' ਦਾ ਜੋੜ ਤੇ ਅਰਥ ਵਿਚਾਰਨ-ਜੋਗ ਹਨ) । ਬਿਕਟ—ਔਖੀਆਂ । ਬਿਕਰਾਲ—ਡਰਾਉਣੀ । ਆਪੁ—ਆਪਣੇ ਆਪ ਨੂੰ । ਵਿਗੋਵਹੀ—ਖ਼ੁਆਰ ਕਰਦੇ ਹਨ । ਛਾਰੁ—ਸੁਆਹ ।

**ਅਰਥ**:— ਕਈ ਮਨੁੱਖ ਜੰਗਲ ਦੇ ਗੋਸ਼ੇ ਵਿਚ ਜਾ ਬੈਠਦੇ ਹਨ ਤੇ ਮੋਨ ਧਾਰ ਲੈਂਦੇ ਹਨ; ਕਈ ਪਾਲਾ-ਕੱਕਰ ਭੰਨ ਕੇ ਠੰਢਾ ਪਾਣੀ ਸਹਾਰਦੇ ਹਨ (ਭਾਵ, ਉਸ ਠੰਢੇ ਪਾਣੀ ਵਿਚ ਬੈਠਦੇ ਹਨ, ਜਿਸ ਉੱਤੇ ਕੱਕਰ ਜੰਮਿਆ ਪਿਆ ਹੈ); ਕਈ ਮਨੁੱਖ ਪਿੰਡੇ ਤੇ ਸੁਆਹ ਮਲਦੇ ਹਨ ਤੇ (ਪਿੰਡੇ ਦੀ) ਮੈਲ ਕਦੇ ਨਹੀਂ ਧੋਂਦੇ (ਭਾਵ, ਇਸ਼ਨਾਨ ਨਹੀਂ ਕਰਦੇ); ਕਈ ਮਨੁੱਖ ਔਖੀਆਂ ਡਰਾਉਣੀਆਂ ਜਟਾਂ ਵਧਾ ਲੈਂਦੇ ਹਨ (ਫ਼ਕੀਰ ਬਣ ਕੇ ਆਪਣੀ) ਕੁਲ ਤੇ ਆਪਣਾ ਘਰ ਗਵਾ ਲੈਂਦੇ ਹਨ; ਕਈ ਬੰਦੇ ਦਿਨੇ ਰਾਤ ਨੰਗੇ ਪਏ ਫਿਰਦੇ ਹਨ, ਕਈ ਸੌਂਦੇ ਭੀ ਨਹੀਂ ਹਨ; ਕਈ ਮਨੁੱਖ ਅੱਗ ਨਾਲ ਆਪਣਾ ਸਰੀਰ ਸਾੜਦੇ ਹਨ (ਭਾਵ; ਧੂਣੀਆਂ ਤਪਾਂਦੇ ਹਨ ਤੇ ਇਸ ਤਰ੍ਹਾਂ) ਅਪਾਣਾ ਆਪ ਖ਼ੁਆਰ ਕਰਦੇ ਹਨ ।

ਪਰ ਪ੍ਰਭੂ ਦੇ ਨਾਮ ਤੋਂ ਵਾਂਜੇ ਰਹਿ ਕੇ ਮਨੁੱਖਾ-ਸਰੀਰ ਵਿਅਰਥ ਗਵਾਇਆ, ਹੁਣ ਉਹ ਕੀਹ ਆਖ ਕੇ ਰੋਣ ? (ਨਾਮ-ਸਿਮਰਨ ਦਾ ਮੌਕਾ ਗਵਾ ਕੇ ਪਛੁਤਾਣ ਦਾ ਕੋਈ ਲਾਭ ਨਹੀਂ) ।

ਕੇਵਲ ਉਹ ਜੀਵ ਮਾਲਕ-ਪ੍ਰਭੂ ਦੀ ਹਜ਼ੂਰੀ ਵਿਚ ਸੋਭਦੇ ਹਨ ਜੋ ਗੁਰੂ ਦੇ ਹੁਕਮ ਵਿਚ ਤੁਰਦੇ ਹਨ ।੧੫।

**ਸਲੋਕ ਮਃ ੩ ॥ ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥ ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥ ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ ॥ ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥੧॥ (ਪੰਨਾ ੧੨੮੫)**

**ਪਦ ਅਰਥ**:— ਦਰਿ—(ਪ੍ਰਭੂ ਦੇ) ਦਰ ਤੇ । ਮੇਘੈ—(ਗੁਰੂ) ਬੱਦਲ ਨੂੰ । ਉਰਿ—ਹਿਰਦੇ ਵਿਚ । (ਨੋਟ:— 'ਭੂਤਕਾਲ ਕ੍ਰਿਆ' ਦਾ ਅਰਥ 'ਵਰਤਮਾਨ' ਵਿਚ ਕਰਨਾ ਹੈ ।)

**ਅਰਥ**:— (ਜਦੋਂ ਜੀਵ-) ਪਪੀਹਾ ਅੰਮ੍ਰਿਤ ਵੇਲੇ ਅਰਜ਼ੋਈ ਕਰਦਾ ਹੈ ਤਾਂ ਉਸ ਦੀ ਅਰਦਾਸ ਪ੍ਰਭੂ ਦੀ ਦਰਗਾਹ ਵਿਚ ਸੁਣੀ ਜਾਂਦੀ ਹੈ (ਪ੍ਰਭੂ ਵਲੋਂ ਗੁਰੂ-) ਬੱਦਲ ਨੂੰ ਹੁਕਮ ਦੇਂਦਾ ਹੈ ਕਿ (ਇਸ ਅਰਜ਼ੋਈ ਕਰਨ ਵਾਲੇ ਉਤੇ) ਮਿਹਰ ਕਰ ਕੇ ('ਨਾਮ' ਦੀ) ਵਰਖਾ ਕਰੋ ।

ਜਿਨ੍ਹਾਂ ਮਨੁੱਖਾਂ ਨੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਮੈਂ ਉਹਨਾਂ ਤੋਂ ਸਦਕੇ ਹਾਂ । ਹੇ ਨਾਨਕ ! ਸਤਿਗੁਰੂ ਦੇ ਸ਼ਬਦ ਦੀ ਰਾਹੀਂ ('ਨਾਮ' ਦੀ) ਵੀਚਾਰ ਕੀਤਿਆਂ (ਭਾਵ, ਨਾਮ ਸਿਮਰਿਆਂ) 'ਨਾਮ' ਦੀ ਬਰਕਤਿ ਨਾਲ ਸਾਰੀ ਸ੍ਰਿਸ਼ਟੀ ਹਰੀ-ਭਰੀ ਹੋ ਜਾਂਦੀ ਹੈ ।੧।

**ਮਃ ੩ ॥ ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ ॥ ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ ॥ ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ ॥੨॥ (ਪੰਨਾ ੧੨੮੫)**

**ਪਦ ਅਰਥ**:— ਇਵ—ਇਸ ਤਰ੍ਹਾਂ । ਤਿਖਾ—ਮਾਇਆ ਦੀ ਤ੍ਰਿਸ਼ਨਾ । ਸਉ—ਸੌ ਵਾਰੀ । ਕਰਹਿ ਪੁਕਾਰ—ਤੂੰ ਤਰਲੇ ਕਰੇਂ । ਨਦਰੀ—ਪਰਮਾਤਮਾ ਦੀ ਮਿਹਰ ਦੀ ਨਜ਼ਰ ਨਾਲ । ਪਾਈਐ—ਮਿਲਦਾ ਹੈ । ਉਪਜੈ—ਪੈਦਾ ਹੁੰਦਾ ਹੈ । ਮਨਿ—ਮਨ ਵਿਚ । ਜਾਹਿ—ਦੂਰ ਹੋ ਜਾਂਦੇ ਹਨ ।

**ਅਰਥ**:— ਹੇ (ਜੀਵ-) ਪਪੀਹੇ ! ਜੇ ਤੂੰ ਸੌ ਵਾਰੀ ਤਰਲੇ ਲਏਂ ਤਾਂ ਭੀ ਇਸ ਤਰ੍ਹਾਂ ਤੇਰੀ (ਮਾਇਆ ਦੀ) ਤ੍ਰਿਸ਼ਨਾ ਮਿਟ ਨਹੀਂ ਸਕਦੀ, (ਕੇਵਲ) ਪ੍ਰਭੂ ਦੀ ਮੇਹਰ ਦੀ ਨਜ਼ਰ ਨਾਲ ਹੀ ਗੁਰੂ ਮਿਲਦਾ ਹੈ, ਤੇ ਮੇਹਰ ਨਾਲ ਹੀ ਹਿਰਦੇ ਵਿਚ ਪਿਆਰ ਪੈਦਾ ਹੁੰਦਾ ਹੈ । ਹੇ ਨਾਨਕ ! (ਜਦੋਂ ਆਪਣੀ ਮੇਹਰ ਨਾਲ) ਮਾਲਕ-ਪ੍ਰਭੂ (ਜੀਵ ਦੇ) ਮਨ ਵਿਚ ਆ ਵੱਸਦਾ ਹੈ ਤਾਂ (ਉਸ ਦੇ ਅੰਦਰੋਂ) ਸਾਰੇ ਵਿਕਾਰ ਨਾਸ ਹੋ ਜਾਂਦੇ ਹਨ ।੨।

**ਪਉੜੀ ॥ ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥ ਤਿਨ ਮੁਖਿ ਨਾਹੀ ਨਾਮੁ, ਨ ਤੀਰਥਿ ਨ੍ਹਾਇਆ ॥ ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥ ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥ ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥ ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥ ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ ॥ ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥੧੬॥ (ਪੰਨਾ ੧੨੮੫)**

**ਪਦ ਅਰਥ**:— ਧੁਰਹੁ—ਮੁੱਢ ਤੋਂ ਹੀ । ਭਦੁ—ਸਿਰ ਮੁਨਾਣਾ । ਵੇਜਾਤਿ—ਕੁਜਾਤਿ ਮਨੁੱਖ । ਆਚਾਰੁ—ਚੰਗੀ ਰੀਹਣੀ । ਓਅੰਕਾਰਿ—ਅਕਾਲ ਪੁਰਖ ਵਿਚ । ਤੀਰਥਿ—ਪ੍ਰਭੂ-ਤੀਰਥ ਉਤੇ (ਵੇਖੋ ਪਉੜੀ ੧੮, ਸਤਰ ੪) । ਉਝੜ—ਉਜਾੜ ਵਾਲੇ ਰਾਹੇ, ਜੀਵਨ ਦੇ ਗ਼ਲਤ ਰਸਤੇ ਉਤੇ । ਖੁਆਇਆ—ਸਹੀ ਰਾਹ ਤੋਂ ਖੁੰਝਾਏ ਹੋਏ ਹਨ । ਮੁਖਿ—ਮੂੰਹ ਵਿਚ । ਹਥੀ—ਹਥੀਂ, ਹੱਥਾਂ ਨਾਲ ਹੀ । ਕੁਚਿਲ—ਗੰਦੇ । ਭਾਇਆ—ਚੰਗਾ ਲੱਗਾ । ਪਤਿ—ਇੱਜ਼ਤ । ਮਨਿ ਜੂਠੈ—ਜੂਠੇ ਮਨ ਦੇ ਕਾਰਨ, ਨਾਮ-ਹੀਣ ਮਨ ਦੇ ਕਾਰਨ । ਕਿਨ ਹੀ—ਕਿਨਿ ਹੀ, ਕਿਸੇ ਨੇ ਹੀ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਨਿ' ਦੀ ' ਿ ' ਉੱਡ ਗਈ) । ਸਚਿ—ਸਦਾ-ਥਿਰ ਪ੍ਰਭੂ ਵਿਚ ।

**ਅਰਥ**:— ਕਈ ਬੰਦੇ (ਜੋ) ਜੈਨੀ (ਅਖਵਾਂਦੇ ਹਨ) ਪ੍ਰਭੂ ਨੇ ਔਝੜੇ ਪਾ ਕੇ ਮੁੱਢ ਤੋਂ ਹੀ ਕੁਰਾਹੇ ਪਾ ਦਿੱਤੇ ਹਨ; ਉਹਨਾਂ ਦੇ ਮੂੰਹ ਵਿਚ ਕਦੇ ਪ੍ਰਭੂ ਦਾ ਨਾਮ ਨਹੀਂ ਆਉਂਦਾ, ਨਾਹ ਹੀ ਉਹ (ਪ੍ਰਭੂ) ਤੀਰਥ ਉਤੇ ਇਸ਼ਨਾਨ ਕਰਦੇ ਹਨ; ਉਹ ਸਿਰ ਮੁਨਾਂਦੇ ਨਹੀਂ ਹਨ; ਹੱਥਾਂ ਨਾਲ ਸਿਰ (ਦੇ ਵਾਲ) ਪੁੱਟ ਲੈਂਦੇ ਹਨ; ਦਿਨ ਰਾਤ ਗੰਦੇ ਰਹਿੰਦੇ ਹਨ; ਉਹਨਾਂ ਨੂੰ ਗੁਰ-ਸ਼ਬਦ ਚੰਗਾ ਨਹੀਂ ਲੱਗਦਾ । ਇਹ ਲੋਕ ਜਨਮ (ਵਿਅਰਥ ਹੀ) ਗਵਾਂਦੇ ਹਨ, ਕੋਈ ਕੰਮ

ਐਸਾ ਨਹੀਂ ਕਰਦੇ ਜਿਸ ਤੋਂ ਚੰਗੀ ਜਾਤਿ ਦੇ ਸਮਝੇ ਜਾ ਸਕਣ ਜਾਂ ਇੱਜ਼ਤ ਪਾ ਸਕਣ; ਇਹ ਕੁਜਾਤੀ ਲੋਕ ਮਨੋਂ ਭੀ ਜੂਠੇ ਹਨ ਤੇ ਜੂਠਾ ਭੋਜਨ ਹੀ ਖਾਂਦੇ ਹਨ ।

(ਹੇ ਭਾਈ !) ਗੁਰੂ ਦੇ ਸ਼ਬਦ ਤੋਂ ਬਿਨਾ ਕਿਸੇ ਨੇ ਭੀ ਚੰਗੀ ਰਹਿਣੀ ਨਹੀਂ ਲੱਭੀ । ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੈ ਉਹ ਸਦਾ-ਥਿਰ ਰਹਿਣ ਵਾਲੇ ਅਕਾਲ ਪੁਰਖ ਵਿਚ ਟਿਕਿਆ ਰਹਿੰਦਾ ਹੈ ।੬।

**ਸਲੋਕ ਮਃ ੩ ॥ ਸਾਵਣਿ ਸਰਸੀ ਕਾਮਣੀ ਗੁਰ ਸਬਦੀ ਵੀਚਾਰਿ ॥ ਨਾਨਕ ਸਦਾ ਸੁਹਾਗਣੀ ਗੁਰ ਕੈ ਹੇਤਿ ਅਪਾਰਿ ॥੧॥ (ਪੰਨਾ ੧੨੮੫)**

**ਪਦ ਅਰਥ**:— ਸਰਸੀ—ਸ-ਰਸੀ=ਰਸ ਵਾਲੀ । ਸਾਵਣਿ—ਸਾਵਣ (ਦੇ ਮਹੀਨੇ) ਵਿਚ । ਕਾਮਣੀ—ਇਸਤ੍ਰੀ, ਜੀਵ-ਇਸਤ੍ਰੀ । ਸਬਦੀ—ਸ਼ਬਦ ਦੀ ਰਾਹੀਂ । ਵੀਚਾਰਿ—ਵਿਚਾਰ ਕਰ ਕੇ । ਹੇਤਿ ਅਪਾਰਿ—ਅਪਾਰ ਹਿਤ ਦੇ ਕਾਰਨ ।

**ਅਰਥ**:— (ਜਿਵੇਂ) ਸਾਵਣ ਦੇ ਮਹੀਨੇ ਵਿਚ (ਵਰਖਾ ਨਾਲ ਸਾਰੇ ਬੂਟੇ ਹਰੇ ਹੋ ਜਾਂਦੇ ਹਨ; ਤਿਵੇਂ) ਜੀਵ-ਇਸਤ੍ਰੀ ਸਤਿਗੁਰੂ ਦੇ ਸ਼ਬਦ ਦੀ ਰਾਹੀਂ 'ਨਾਮ' ਦੀ ਵੀਚਾਰ ਕਰ ਕੇ ('ਨਾਮ'-ਵਰਖਾ ਨਾਲ) ਰਸ ਵਾਲੀ (ਰਸੀਏ ਜੀਵਨ ਵਾਲੀ) ਹੋ ਜਾਂਦੀ ਹੈ । ਹੇ ਨਾਨਕ ! ਸਤਿਗੁਰੂ ਨਾਲ ਅਪਾਰ ਪਿਆਰ ਕੀਤਿਆਂ ਜੀਵ-ਇਸਤ੍ਰੀ ਸਦਾ ਸੁਹਾਗਵਤੀ ਰਹਿੰਦੀ ਹੈ ।੧।

**ਮਃ ੩ ॥ ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ ॥ ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ ॥੨॥ (ਪੰਨਾ ੧੨੮੫)**

**ਪਦ ਅਰਥ**:— ਦਝੈ—ਸੜਦੀ ਹੈ । ਗੁਣ ਬਾਹਰੀ—ਗੁਣਾਂ ਤੋਂ ਸੱਖਣੀ । ਦੂਜੈ ਭਾਇ—ਦੂਜੇ ਪਾਸੇ ਵਲ, ਮਾਇਆ ਵਾਲੇ ਪਾਸੇ । ਸਾਰ—ਕਦਰ । ਜਾਣਈ—ਜਾਣਏ, ਜਾਣੈ, ਜਾਣਦੀ ।

**ਅਰਥ**:— (ਜਿਵੇਂ) ਸਾਵਣ ਦੇ ਮਹੀਨੇ ਵਿਚ (ਮੀਂਹ ਪਿਆਂ ਹੋਰ ਤਾਂ ਸਾਰੇ ਵਣਤ੍ਰਿਣ ਹਰੇ ਹੁੰਦੇ ਹਨ, ਪਰ ਅੱਕ ਤੇ ਜਿਵਾਹ ਸੜ ਜਾਂਦੇ ਹਨ, ਜਿਵੇਂ ਨਾਮ-ਅੰਮ੍ਰਿਤ ਦੀ ਵਰਖਾ ਹੋਇਆਂ) ਗੁਣ-ਵਿਹੂਣੀ ਜੀਵ-ਇਸਤ੍ਰੀ (ਸਗੋਂ) ਸੜਦੀ ਹੈ ਕਿਉਂਕਿ ਉਸ ਦਾ ਪਿਆਰ ਦੂਜੇ ਪਾਸੇ ਹੈ । ਹੇ ਨਾਨਕ ! ਇਸਤ੍ਰੀ ਨੂੰ ਪਤੀ ਦੀ ਸਾਰ ਨਹੀਂ ਪਈ, ਉਸ ਦਾ (ਹੋਰ) ਸਾਰਾ ਸਿੰਗਾਰ (ਉਸ ਨੂੰ) ਖ਼ੁਆਰ ਕਰਨ ਵਾਲਾ ਹੀ ਹੈ ।੨।

**ਪਉੜੀ ॥ ਸਚਾ ਅਲਖ ਅਭੇਉ, ਹਠਿ ਨ ਪਤੀਜਈ ॥ ਇਕਿ ਗਾਵਹਿ ਰਾਗ ਪਰੀਆ, ਰਾਗਿ ਨ ਭੀਜਈ ॥ ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ ॥ ਇਕਿ ਅੰਨੁ ਨ ਖਾਹਿ ਮੂਰਖ, ਤਿਨਾ ਕਿਆ ਕੀਜਈ ॥ ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ ॥ ਕਰਮ ਵਧਹਿ ਕੈ ਲੋਅ ਖਪਿ ਮਰੀਜਈ ॥ ਲਾਹਾ ਨਾਮੁ ਸੰਸਾਰਿ, ਅੰਮ੍ਰਿਤੁ ਪੀਜਈ ॥ ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥੧੭॥ (ਪੰਨਾ ੧੨੮੫)**

**ਪਦ ਅਰਥ**:— ਅਭੇਉ—ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਪਤੀਜਈ—ਪਤੀਜਏ, ਪਤੀਜੈ, ਪਤੀਜਦਾ, ਖ਼ੁਸ਼ ਹੁੰਦਾ । ਇਕਿ—ਕਈ (ਲਫ਼ਜ਼ 'ਇਕ' ਤੋਂ ਬਹੁ-ਵਚਨ) । ਗਾਵਹਿ—ਗਾਂਦੇ ਹਨ । ਨਚਿ—ਨੱਚ ਕੇ । ਪੂਰਹਿ ਤਾਲ—ਤਾਲ ਦੇਂਦੇ ਹਨ, ਜੋੜੀ ਦੇ ਤਾਲ ਨਾਲ ਆਪਣੇ ਪੈਰਾਂ ਦਾ ਤਾਲ ਮਿਲਾਂਦੇ ਹਨ । ਕਿਵੈ—ਕਿਸੇ ਤਰ੍ਹਾਂ ਭੀ । ਸੰਸਾਰਿ—ਸੰਸਾਰ ਵਿਚ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪਰੀਆ—ਰਾਗਣੀਆਂ । ਧੀਜਈ—ਧੀਰਜ ਆਉਂਦੀ । ਕੈ ਲੋਅ—ਕਈ ਲੋਕਾਂ (ਧਰਤੀਆਂ) ਦੇ । ਘੀਜਈ—ਭਿੱਜਦਾ ਹੈ । ਵਧਹਿ—ਵਧਦੇ ਹਨ (ਲਫ਼ਜ਼ "ਵਧਹਿ" ਦਾ ਅਰਥ 'ਬੰਧੇ ਹਨ' ਕਰਨਾ ਗ਼ਲਤ ਹੈ । "ਵਧਹਿ" ਵਰਤਮਾਨ ਕਾਲ, ਅੱਨ ਪੁਰਖ, ਬਹੁ-ਵਚਨ ਹੈ; ਜਿਵੇਂ ਏਸੇ ਹੀ ਪਉੜੀ ਵਿਚ ਲਫ਼ਜ਼ 'ਗਾਵਹਿ', 'ਪੂਰਹਿ',

'ਖਾਹਿ' ਹਨ) । ਅਸਨੇਹਿ—ਅਸਨੇਹ ਨਾਲ, ਪਿਆਰ ਨਾਲ (ਲਫ਼ਜ਼ 'ਅਸਨੇਹਿ' ਦਾ ਅਰਥ' 'ਪਿਆਰ' ਗ਼ਲਤ ਹੈ; ਇਸੇ ਹੀ ਪਉੜੀ ਵਿਚ ਵੇਖੋ 'ਹਠਿ'—ਹਠ ਨਾਲ; 'ਰਾਗਿ'—ਰਾਗ ਨਾਲ) ।

**ਅਰਥ**:— (ਜੀਵਾਂ ਦੇ) ਹਠ ਨਾਲ (ਭਾਵ, ਕਿਸੇ ਹਠ-ਕਰਮ ਨਾਲ) ਉਹ ਸੱਚਾ ਪ੍ਰਭੂ ਰਾਜ਼ੀ ਨਹੀਂ ਹੁੰਦਾ ਜੋ ਅਦ੍ਰਿਸ਼ਟ ਹੈ ਤੇ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਕਈ ਲੋਕ ਰਾਗ ਰਾਗਣੀਆਂ ਗਾਂਦੇ ਹਨ, ਪਰ ਪ੍ਰਭੂ ਰਾਗ ਨਾਲ ਭੀ ਨਹੀਂ ਪ੍ਰਸੰਨ ਹੁੰਦਾ; ਕਈ ਬੰਦੇ ਨੱਚ ਨੱਚ ਕੇ ਤਾਲ ਪੂਰਦੇ ਹਨ, ਪਰ (ਇਸ ਤਰ੍ਹਾਂ ਭੀ ਭਗਤੀ ਨਹੀਂ ਕੀਤੀ ਜਾ ਸਕਦੀ; ਕਈ ਮੂਰਖ ਬੰਦੇ ਅੰਨ ਨਹੀਂ ਖਾਂਦੇ, ਪਰ (ਦੱਸੋ) ਇਹਨਾਂ ਦਾ ਕੀਹ ਕੀਤਾ ਜਾਏ ? (ਇਹਨਾਂ ਨੂੰ ਕਿਵੇਂ ਸਮਝਾਈਏ ਕਿ ਇਸ ਤਰ੍ਹਾਂ ਪ੍ਰਭੂ ਖ਼ੁਸ਼ ਨਹੀਂ ਕੀਤਾ ਜਾ ਸਕਦਾ) । (ਜੀਵ ਦੀ) ਵਧੀ ਹੋਈ ਤ੍ਰਿਸ਼ਨਾ (ਇਹਨਾਂ ਹਠ-ਕਰਮਾਂ ਨਾਲ) ਕਿਸੇ ਤਰ੍ਹਾਂ ਭੀ ਸ਼ਾਂਤ ਨਹੀਂ ਕੀਤੀ ਜਾ ਸਕਦੀ; ਭਾਵੇਂ ਕਈ ਹੋਰ ਧਰਤੀਆਂ (ਦੇ ਬੰਦਿਆਂ ਦੇ) ਕਰਮ-ਕਾਂਡ (ਇਥੇ) ਵਧ ਜਾਣ (ਤਾਂ ਭੀ) ਖਪ ਕੇ ਹੀ ਮਰੀਦਾ ਹੈ ।

ਜਗਤ ਵਿਚ ਪ੍ਰਭੂ ਦਾ ਨਾਮ ਹੀ ਖੱਟੀ ਹੈ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਹੀ ਪੀਣਾ ਚਾਹੀਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਭੂ ਦੀ ਬੰਦਗੀ ਨਾਲ ਤੇ ਪ੍ਰਭੂ ਦੇ ਪਿਆਰ ਨਾਲ ਭਿੱਜਦਾ ਹੈ ।੧੨।

**ਸਲੋਕ ਮਃ ੩ ॥ ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ ॥ ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ ॥ ਮਨੁ ਤਨੁ ਸਚਾ, ਸਚੁ ਮਨਿ, ਸਚੇ ਸਚੀ ਸੋਇ ॥ ਅੰਦਰਿ ਸਚੀ ਭਗਤਿ ਹੈ, ਸਹਜੇ ਹੀ ਪਤਿ ਹੋਇ ॥ ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ ॥ ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ ॥੧॥ (ਪੰਨਾ ੧੨੮੫)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸੋਇ—ਸੋਭਾ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ।

**ਅਰਥ**:— (ਆਮ ਪਰਚਲਤ ਖ਼ਿਆਲ ਇਹ ਹੈ ਕਿ ਜਦੋਂ ਕੋਈ ਮਨੁੱਖ ਮਲਾਰ ਰਾਗ ਗਾਵੇ ਤਾਂ ਘਟਾ ਆ ਜਾਂਦੀ ਹੈ ਤੇ ਮੀਂਹ ਪੈਣ ਲੱਗ ਪੈਂਦਾ ਹੈ, ਪਰ) ਜਿਹੜੇ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਮਲਾਰ ਰਾਗ ਗਾਂਦੇ ਹਨ (ਨਾਮ-ਜਲ ਦੀ ਵਰਖਾ ਨਾਲ) ਉਹਨਾਂ ਦਾ ਮਨ ਤੇ ਸਰੀਰ ਠੰਢੇ ਹੋ ਜਾਂਦੇ ਹਨ (ਭਾਵ, ਉਹਨਾਂ ਦੇ ਮਨ ਵਿਚ ਤੇ ਇੰਦ੍ਰਿਆਂ ਵਿਚ ਸ਼ਾਂਤੀ ਆ ਜਾਂਦੀ ਹੈ) ਕਿਉਂਕਿ ਸਤਿਗੁਰ ਦੇ ਸ਼ਬਦ ਦੀ ਰਾਹੀਂ ਉਹ ਉਸ ਇੱਕ ਪ੍ਰਭੂ ਨੂੰ ਪਛਾਣਦੇ ਹਨ (ਪ੍ਰਭੂ ਨਾਲ ਡੂੰਘੀ ਸਾਂਝ ਪਾਂਦੇ ਹਨ) ਜੋ ਸਦਾ ਕਾਇਮ ਰਹਿਣ ਵਾਲਾ ਹੈ । ਉਹਨਾਂ ਦਾ ਮਨ ਤੇ ਤਨ ਸੱਚੇ ਦਾ ਰੂਪ ਹੋ ਜਾਂਦਾ ਹੈ (ਭਾਵ, ਮਨ ਤੇ ਸਰੀਰ ਸੱਚੇ ਦੇ ਪ੍ਰੇਮ ਵਿਚ ਰੰਗੇ ਜਾਂਦੇ ਹਨ), ਸੱਚਾ ਪ੍ਰਭੂ ਉਹਨਾਂ ਦੇ ਮਨ ਵਿਚ ਵੱਸ ਪੈਂਦਾ ਹੈ ਤੇ ਸੱਚੇ ਦਾ ਰੂਪ ਹੋਣ ਕਰਕੇ ਉਹਨਾਂ ਦੀ ਸੋਭਾ ਸਦਾ-ਥਿਰ ਹੋ ਜਾਂਦੀ ਹੈ । ਉਹਨਾਂ ਦੇ ਅੰਦਰ ਸਦਾ-ਟਿਕਵੀਂ ਭਗਤੀ ਪੈਦਾ ਹੁੰਦੀ ਹੈ, ਸਦਾ ਆਤਮਕ ਅਡੋਲਤਾ ਵਿਚ ਟਿਕੇ ਰਹਿਣ ਦੇ ਕਾਰਨ ਉਹਨਾਂ ਨੂੰ ਇੱਜ਼ਤ ਮਿਲਦੀ ਹੈ ।

ਕਲਿਜੁਗ ਵਿਚ (ਭਾਵ, ਇਸ ਵਿਕਾਰਾਂ-ਭਰੇ ਜਗਤ ਵਿਚ ਵਿਕਾਰਾਂ ਦਾ) ਘੁੱਪ ਹਨੇਰਾ ਹੈ, (ਆਪਣੇ) ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਨੂੰ (ਇਸ ਹਨੇਰੇ ਵਿਚੋਂ ਨਿਕਲਣ ਲਈ) ਰਾਹ ਨਹੀਂ ਲੱਭਦਾ ।

ਹੇ ਨਾਨਕ ! ਉਹ ਮਨੁੱਖ ਭਾਗਾਂ ਵਾਲੇ ਹਨ ਜਿਨ੍ਹਾਂ ਦੇ ਅੰਦਰ ਪਰਮਾਤਮਾ ਗੁਰੂ ਰਾਹੀਂ ਪਰਗਟ ਹੁੰਦਾ ਹੈ ।੧।

**ਮਃ ੩ ॥ ਇੰਦੁ ਵਰਸੈ ਕਰਿ ਦਇਆ, ਲੋਕਾਂ ਮਨਿ ਉਪਜੈ ਚਾਉ ॥ ਜਿਸ ਕੈ ਹੁਕਮਿ ਇੰਦੁ ਵਰਸਦਾ, ਤਿਸ ਕੈ ਸਦ ਬਲਿਹਾਰੈ ਜਾਂਉ ॥ ਗੁਰਮੁਖਿ ਸਬਦੁ ਸਮ੍ਹਾਲੀਐ, ਸਚੇ ਕੇ ਗੁਣ ਗਾਉ ॥ ਨਾਨਕ ਨਾਮਿ ਰਤੇ ਜਨ ਨਿਰਮਲੇ, ਸਹਜੇ ਸਚਿ ਸਮਾਉ ॥੨॥ (ਪੰਨਾ ੧੨੮੫-੧੨੮੬)**

**ਪਦ ਅਰਥ**:— ਇੰਦੁ—ਰਾਜਾ ਇੰਦਰ, (ਭਾਵ,) ਬੱਦਲ । ਕਰਿ—ਕਰ ਕੇ । ਮਨਿ—ਮਨ ਵਿਚ । ਕੈ ਹੁਕਮਿ—ਦੇ ਹੁਕਮ ਅਨੁਸਾਰ । ਜਿਸ ਕੈ—(ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਸਦ—ਸਦਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਮ੍ਾਲੀਐ—ਹਿਰਦੇ ਵਿਚ ਸਾਂਭਿਆ ਜਾ ਸਕਦਾ ਹੈ । ਨਾਮਿ—ਵਿਚ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ਟਿਕ ਕੇ । ਸਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਸਮਾਉ—ਲੀਨਤਾ ।

**ਅਰਥ**:— ਜਦੋਂ ਮਿਹਰ ਕਰ ਕੇ ਇੰਦਰ ਵਰਖਾ ਕਰਦਾ ਹੈ, ਲੋਕਾਂ ਦੇ ਮਨ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ, ਪਰ ਮੈਂ ਉਸ ਪ੍ਰਭੂ ਤੋਂ ਸਦਕੇ ਜਾਂਦਾ ਹਾਂ ਜਿਸ ਦੇ ਹੁਕਮ ਨਾਲ ਇੰਦਰ ਵਰਖਾ ਕਰਦਾ ਹੈ ।

ਗੁਰੂ ਦੇ ਸਨਮੁਖ ਹੋਇਆਂ ਹੀ (ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਸ਼ਬਦ (ਹਿਰਦੇ ਵਿਚ) ਸੰਭਾਲਿਆ ਜਾ ਸਕਦਾ ਹੈ ਤੇ ਸਦਾ-ਥਿਰ ਹਰੀ ਦੇ ਗੁਣ ਗਾਏ ਜਾ ਸਕਦੇ ਹਨ । ਹੇ ਨਾਨਕ ! ਉਹ ਮਨੁੱਖ ਪਵਿੱਤ੍ਰ ਹਨ ਜੋ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਹਨ, ਉਹ ਆਤਮਕ ਅਡੋਲਤਾ ਦੀ ਰਾਹੀਂ ਸਦਾ-ਥਿਰ ਪ੍ਰਭੂ ਵਿਚ ਜੁੜੇ ਰਹਿੰਦੇ ਹਨ ।੨।

**ਪਉੜੀ ॥ ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ ॥ ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥ ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ ॥ ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥ ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥ ਦਰਿ ਸਚੈ ਸਚਿਆਰੁ ਸਚਾ ਆਇਆ ॥ ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ ॥ ਨਾਨਕ ਸਚੁ ਸਲਾਹਿ ਲਿਖਿਆ ਪਾਇਆ ॥੧੯॥ (ਪੰਨਾ ੧੨੯੬)**

**ਪਦ ਅਰਥ**:— ਕਰਮਿ—ਬਖ਼ਸ਼ਸ਼ ਦੁਆਰਾ । ਮੰਨਿ—ਮਨਿ, ਮਨ ਵਿਚ । ਗਿਆਨਿ—ਗਿਆਨ ਦੀ ਰਾਹੀਂ । ਜਣੇਦੀ—ਜੰਮਣ ਵਾਲੀ । ਮਾਇਆ—ਮਾਂ । ਸਲਾਹਿ—ਸਿਫ਼ਤ ਕਰ ਕੇ । ਹਰਿ ਸਰਿ—ਪ੍ਰਭੂ-ਰੂਪ ਤਲਾਬ ਵਿਚ, ਹਰਿ-ਨਾਮ (ਦੇ) ਸਰੋਵਰ ਵਿਚ । ਜਾਣਿ—ਸਮਝ ਕੇ । ਮਨੂਆ—ਸੋਹਣਾ ਮਨ । ਗਿਆਨੁ—ਆਤਮਕ ਜੀਵਨ ਦੀ ਸੂਝ, ਪਰਮਾਤਮਾ ਨਾਲ ਜਾਣ-ਪਛਾਣ । ਗਿਆਨਿ—ਪ੍ਰਭੂ ਨਾਲ ਡੂੰਘੀ ਸਾਂਝ ਦੀ ਰਾਹੀਂ । ਧਿਆਨਿ—ਅਡੋਲ ਜੁੜੀ ਸੁਰਤਿ ਦੀ ਰਾਹੀਂ । ਤੀਰਥਿ—ਤੀਰਥ ਉਤੇ । ਜਾਣਿ—ਜਾਣ ਕੇ, ਸੂਝ ਹਾਸਲ ਕਰ ਕੇ । ਸਬਦਿ—ਸ਼ਬਦ ਦੀ ਰਾਹੀਂ । ਮਾਰਿ—ਮਾਰ ਕੇ, ਵੱਸ ਵਿਚ ਲਿਆ ਕੇ । ਦਰਿ ਸਚੈ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਦਰ ਤੇ । ਸਚਿਆਰੁ—ਸੁਰਖ਼ਰੂ ।

**ਅਰਥ**:— ਜਿਸ ਨੇ ਪੂਰੇ ਗੁਰੂ ਦਾ ਹੁਕਮ ਮੰਨਿਆ ਹੈ ਉਸ ਨੂੰ ਪੂਰਾ ਪ੍ਰਭੂ ਮਿਲ ਪੈਂਦਾ ਹੈ; ਪੂਰੇ (ਭਾਵ, ਅਭੁੱਲ) ਪ੍ਰਭੂ ਦੀ ਬਖ਼ਸ਼ਸ਼ ਨਾਲ ਪ੍ਰਭੂ ਨੂੰ ਸਿਮਰ ਕੇ ਸਿਫ਼ਤਿ-ਸਾਲਾਹ ਦੀ ਬਾਣੀ ਉਹ ਮਨੁੱਖ ਆਪਣੇ ਮਨ ਵਿਚ ਵਸਾਂਦਾ ਹੈ; ਪੂਰਨ ਆਤਮਕ ਸਮਝ ਤੇ ਅਡੋਲ ਸੁਰਤਿ ਦੀ ਬਰਕਤਿ ਨਾਲ ਉਹ ਆਪਣੇ ਮਨ ਦੀ ਮੈਲ ਦੂਰ ਕਰਦਾ ਹੈ (ਇਸ ਤਰ੍ਹਾਂ ਉਸ ਦਾ) ਸੋਹਣਾ (ਹੋਇਆ) ਮਨ ਆਤਮਕ ਜੀਵਨ ਦੀ ਸੂਝ ਹਾਸਲ ਕਰ ਕੇ ਪ੍ਰਭੂ-ਰੂਪ ਸਰੋਵਰ ਵਿਚ ਪ੍ਰਭੂ-ਰੂਪ ਤੀਰਥ ਉਤੇ ਇਸ਼ਨਾਨ ਕਰਦਾ ਹੈ ।

ਉਸ ਮਨੁੱਖ ਦੀ ਮਾਂ ਭਾਗਾਂ ਵਾਲੀ ਹੈ ਜੋ ਗੁਰ-ਸ਼ਬਦ ਦੀ ਰਾਹੀਂ ਮਨ ਨੂੰ ਵੱਸ ਵਿਚ ਲਿਆ ਕੇ (ਮਾਇਆ ਦੇ ਮੋਹ ਵਲੋਂ, ਮਾਨੋ) ਮਰ ਜਾਂਦਾ ਹੈ; ਉਹ ਮਨੁੱਖ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਸੱਚਾ ਤੇ ਸੱਚ ਦਾ ਵਪਾਰੀ ਮੰਨਿਆ ਜਾਂਦਾ ਹੈ । ਉਸ ਮਨੁੱਖ ਦੇ ਜੀਵਨ ਤੇ ਕੋਈ ਹੋਰ ਉਂਗਲ ਨਹੀਂ ਕਰ ਸਕਦਾ ਕਿਉਂਕਿ ਉਹ ਖਸਮ-ਪ੍ਰਭੂ ਨੂੰ ਭਾ ਜਾਂਦਾ ਹੈ । ਹੇ ਨਾਨਕ ! ਸਦਾ-ਥਿਰ ਪ੍ਰਭੂ ਦੇ ਗੁਣ ਗਾ ਕੇ ਉਹ (ਸਿਫ਼ਤਿ ਸਾਲਾਹ-ਰੂਪ ਮੱਥੇ ਉਤੇ) ਲਿਖਿਆ (ਭਾਗ) ਹਾਸਲ ਕਰ ਲੈਂਦਾ ਹੈ ।੧੯।

ਨੋਟ:— ਇਸ ਪਉੜੀ ਦੀ ਚੌਥੀ ਤੁਕ ਵਿਚ ਲਫ਼ਜ਼ 'ਹਰਿ ਸਰਿ' ਨੂੰ ਧਿਆਨ ਨਾਲ ਪੜ੍ਹੋ । ਰਾਮਕਲੀ ਰਾਗ ਦੀ ਬਾਣੀ 'ਸਦੁ' ਦੀ ਪੰਜਵੀਂ ਪਉੜੀ ਵਿਚ ਭੀ ਇਹੀ ਲਫ਼ਜ਼ ਹੈ 'ਹਰਿ ਸਰਿ ਪਾਵਏ' ।

**ਸਲੋਕ ਮਃ ੧ ॥ ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥ ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥ ਦੇਨਿ੍ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥ ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥ ਫਸਲਿ ਅਹਾੜੀ ਏਕੁ ਨਾਮੁ, ਸਾਵਣੀ ਸਚੁ ਨਾਉ ॥ ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥ ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ॥ ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ॥੧॥ (ਪੰਨਾ ੧੨੮੬)**

**ਪਦ ਅਰਥ**:— ਕੁਲਹ—ਟੋਪੀ (ਭਾਵ, ਉਹ ਸਹੇਲੀ-ਟੋਪੀ ਜੋ ਇਕ ਮੁਰਸ਼ਿਦ ਆਪਣੇ ਕਿਸੇ ਚੇਲੇ ਨੂੰ ਆਪਣੇ ਪਿੱਛੋਂ ਆਪਣੀ ਗੱਦੀ ਤੇ ਬਿਠਾਣ ਵੇਲੇ ਦੇਂਦਾ ਹੈ) (ਨੋਟ:— ਇਸ ਸ਼ਲੋਕ ਦੇ ਹੁੰਦਿਆਂ ਗੁਰੂ-ਘਰ ਵਿਚ 'ਸਹੇਲੀ-ਟੋਪੀ' ਦਾ ਰਿਵਾਜ ਦੱਸਣਾ ਨਿਰੀ ਬਣੌਟ ਹੈ) । ਤਿਕਲਿ—ਲੱਕ ਨਾਲ । ਦੁਆਈ—ਅਸੀਸਾਂ । ਸਮਾਹਿ—(ਇਥੇ ਪਾਠ 'ਸਮਾਇ' ਨਹੀਂ ਹੈ, 'ਸਮਾਇ' ਅਤੇ 'ਸਮਾਹਿ' ਵਿਚ ਫ਼ਰਕ ਸਮਝਣ-ਜੋਗ ਹੈ) ਪੈਂਦੇ ਹਨ । ਮਹਦੂਦੁ—ਹੱਦ ਵਿਚ ਲਿਆਂਦੀ ਹੋਈ ਚੀਜ਼, ਇਕ ਮੰਨਿਆ-ਪ੍ਰਮੰਨਿਆ ਪਰਵਾਨਾ । ਦਰ—(ਪੀਰਾਂ ਮੁਰਸ਼ਿਦਾਂ ਦੇ) ਦਰਵਾਜ਼ੇ । ਬਾਵਲੇ—ਮੂਰਖ । ਨਿਲਜ—ਬੇ-ਸ਼ਰਮ । ਨ ਮਾਵਈ—ਵੜ ਨਹੀਂ ਸਕਦਾ, ਨ ਮਾਵਏ, ਨ ਮਾਵੈ । ਦੇਨਿ੍—ਦੇਂਦੇ ਹਨ । ਸਿ—ਸੇ, ਉਹ ਬੰਦੇ ਭੀ । ਨ ਜਾਪਈ—ਨ ਜਾਪਏ, ਨ ਜਾਪੇ; ਸਮਝਿਆ ਨਹੀਂ ਜਾ ਸਕਦਾ । ਜਾਇ—ਜਾ ਕੇ । ਕੈ ਦਰਿ—ਦੇ ਦਰ ਤੇ ।

**ਅਰਥ**:— ਉਹ ਲੋਕ ਮੂਰਖ ਕਮਲੇ ਹਨ ਜੋ (ਚੇਲਿਆਂ ਨੂੰ) (ਸੇਹਲੀ-) ਟੋਪੀ ਦੇਂਦੇ ਹਨ (ਤੇ ਆਪਣੇ ਆਪ ਨੂੰ ਮਸ਼ਹੂਰ ਕਰਨ ਲਈ ਆਪਣੇ ਥਾਂ ਗੱਦੀ ਦੇਂਦੇ ਹਨ; ਇਹ ਸੇਹਲੀ-ਟੋਪੀ) ਲੈਣ ਵਾਲੇ ਭੀ ਬਦੀਦ ਹਨ (ਜੋ ਨਿਰੀ ਸੇਹਲੀ-ਟੋਪੀ ਨਾਲ ਆਪਣੇ ਆਪ ਨੂੰ ਬਰਕਤਿ ਦੇਣ ਦੇ ਸਮਰੱਥ ਸਮਝ ਲੈਂਦੇ ਹਨ) (ਇਹਨਾਂ ਦੀ ਹਾਲਤ ਤਾਂ ਇਉਂ ਹੀ ਹੈ ਜਿਵੇਂ) ਚੂਹਾ (ਆਪ ਹੀ) ਖੁੱਡ ਵਿਚ ਸਮਾ (ਵੜ) ਨਹੀਂ ਸਕਦਾ, (ਤੇ ਉਤੋਂ) ਲੱਕ ਨਾਲ ਛੱਜ ਬੰਨ੍ਹ ਲੈਂਦਾ ਹੈ ।

ਹੇ ਨਾਨਕ ! (ਇਹੋ ਜਿਹੀਆਂ ਗੱਦੀਆਂ ਥਾਪ ਕੇ) ਜੋ ਹੋਰਨਾਂ ਨੂੰ ਅਸੀਸਾਂ ਦੇਂਦੇ ਹਨ ਉਹ ਭੀ ਮਰ ਜਾਂਦੇ ਹਨ ਤੇ ਅਸੀਸਾਂ ਲੈਣ ਵਾਲੇ ਭੀ ਮਰ ਜਾਂਦੇ ਹਨ, ਪਰ ਪਰਮਾਤਮਾ ਦੀ ਰਜ਼ਾ ਸਮਝੀ ਨਹੀਂ ਜਾ ਸਕਦੀ ਕਿ ਉਹ (ਮਰ ਕੇ) ਕਿਥੇ ਜਾ ਪੈਂਦੇ ਹਨ (ਭਾਵ, ਨਿਰੀਆਂ ਸੇਹਲੀ-ਟੋਪੀ ਤੇ ਅਸੀਸਾਂ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਪੈਣ ਲਈ ਕਾਫ਼ੀ ਨਹੀਂ ਹਨ; ਮੁਰਸ਼ਿਦ ਦੀ ਚੇਲੇ ਨੂੰ ਅਸੀਸ ਤੇ ਸੇਹਲੀ-ਟੋਪੀ ਜੀਵਨ ਦਾ ਸਹੀ ਰਸਤਾ ਨਹੀਂ ਹੈ) ।

ਮੈਂ ਤਾਂ ਸਿਰਫ਼ 'ਨਾਮ' ਹੀ ਹਾੜੀ ਦੀ ਫ਼ਸਲ ਬਣਾਇਆ ਹੈ ਤੇ ਸੱਚਾ ਨਾਮ ਹੀ ਸਾਉਣੀ ਦੀ ਫ਼ਸਲ, (ਭਾਵ, 'ਨਾਮ' ਹੀ ਮੇਰੇ ਜੀਵਨ-ਸਫ਼ਰ ਦੀ ਪੂੰਜੀ ਹੈ), ਇਹ ਮੈਂ ਇਕ ਐਸਾ ਪਟਾ ਲਿਖਾਇਆ ਹੈ ਜੋ ਖਸਮ-ਪ੍ਰਭੂ ਦੀ ਹਜ਼ੂਰੀ ਵਿਚ ਜਾ ਅੱਪੜਦਾ ਹੈ (ਨੋਟ:— ਪੀਰ ਆਪਣੇ ਚੇਲਿਆਂ ਤੋਂ ਹਾੜੀ ਤੇ ਸਾਵਣੀ ਦੇ ਫ਼ਸਲ ਸਮੇ ਜਾ ਕੇ ਕਾਰ-ਭੇਟ ਲੈਂਦੇ ਹਨ) ।

ਦੁਨੀਆ ਦੇ (ਪੀਰਾਂ ਮੁਰਸ਼ਿਦਾਂ ਦੇ ਤਾਂ) ਬੜੇ ਅੱਡੇ ਹਨ, ਕਈ ਇਥੇ ਆਉਂਦੇ ਤੇ ਜਾਂਦੇ ਹਨ; ਕਈ ਮੰਗਤੇ ਇਹਨਾਂ ਪਾਸੋਂ ਮੰਗਦੇ ਹਨ ਤੇ ਕਈ ਮੰਗ ਮੰਗ ਕੇ ਤੁਰ ਜਾਂਦੇ ਹਨ (ਪਰ ਪ੍ਰਭੂ ਦਾ 'ਨਾਮ'-ਰੂਪ ਪਟਾ ਇਹਨਾਂ ਤੋਂ ਨਹੀਂ ਮਿਲ ਸਕਦਾ) ।੧।

**ਮਃ ੧ ॥ ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥ ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥ ਅੰਧੀ ਫੂਕਿ ਮੁਈ ਦੇਵਾਨੀ ॥ ਖਸਮਿ ਮਿਟੀ ਫਿਰਿ ਭਾਨੀ ॥ ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ**

**ਚੜੀ ਬਿਲਲਾਇ ॥ ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥ ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥ ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥ ਅੰਧਾ ਕਿਸ ਨੋ ਬੁਕਿ ਸੁਣਾਵੈ ॥ ਖਸਮੈ ਮੂਲਿ ਨ ਭਾਵੈ ॥ ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥ ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥ ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥ ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥ ਮਖੀ ਮਿਠੈ ਮਰਣਾ ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ ॥੨॥ (ਪੰਨਾ ੧੨੮੬)**

**ਪਦ ਅਰਥ**:— ਸਉ ਮਣੁ, ਪੰਜਿ ਸੈ (ਮਣ)—(ਭਾਵ,) ਬਹੁਤ ਸਾਰਾ, ਕਈ ਮਣਾਂ । ਡਕੈ—ਡਕਾਰਦਾ ਹੈ । ਫੂਕੈ—ਫੂਕਾਂ ਮਾਰਦਾ ਹੈ, ਸ਼ੂਕਦਾ ਹੈ । ਸਾਹਿ ਗਇਐ—ਜਦੋਂ ਜਿੰਦ ਨਿਕਲ ਜਾਂਦੀ ਹੈ । ਪਛੁਤਾਇ—(ਭਾਵ,) ਉਹ ਡਕਾਰਨਾ ਸ਼ੂਕਣਾ ਮਿਟ ਜਾਂਦਾ ਹੈ । ਫੂਕਿ—ਫੂਕਾਂ ਮਾਰ ਕੇ, (ਭਾਵ,) ਅਹੰਕਾਰ ਵਿਚ । ਮਿਟੀ—ਸਮਾਈ । ਭਾਨੀ—ਚੰਗੀ ਲੱਗੀ । ਗੁਲ੍ਹਾ—ਗੁੱਲੀ । ਗੈਣਿ—ਆਕਾਸ਼ ਵਿਚ । ਸਕਤਾ—ਬਲਵਾਨ । ਸੀਹੁ—ਸ਼ੇਰ । ਮਿਰਿਆ—ਮਿਰਗਾਂ ਨੂੰ । ਸਤਾਣਾ—ਤਕੜਾ । ਘੁਰੈ—ਘੁਰਨੇ ਵਿਚ । ਬੁਕਿ—ਬੁੱਕ ਕੇ, ਗੱਜ ਕੇ । ਓਹਾ—ਉਹ ਚਿੜੀ ਹੀ । ਓਹੋ—ਉਹ ਅੱਕ-ਤਿੱਡਾ ਹੀ ('ਓਹਾ' ਇਸਤ੍ਰੀ ਲਿੰਗ ਹੈ ਤੇ 'ਓਹੋ' ਪੁਲਿੰਗ ਹੈ) । ਸੁਖਿ ਕੀਤੈ—ਮੌਜ ਮਾਣਿਆਂ । ਮਖੀ—ਮੱਖੀਆਂ ਨੇ । ਮਿਠੈ—ਮਿਠਾਸ ਵਿਚ । ਕਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ) । ਭਉ ਸਾਗਰੁ—ਸੰਸਾਰ-ਸਮੁੰਦਰ । ਪਿਛੈ ਪੈ—ਪਿੱਛੇ ਤੁਰ ਕੇ । ਖਾਇ—ਖਾਂਦੀ ਹੈ । ਸੈ—ਸੈਂਕੜੇ ।

**ਅਰਥ**:— ਹਾਥੀ ਕਿਤਨਾ ਹੀ ਘਿਉ ਗੁੜ ਤੇ ਕਈ ਮਣਾਂ ਦਾਣਾ ਖਾਂਦਾ ਹੈ; (ਰੱਜ ਕੇ) ਡਕਾਰਦਾ ਹੈ, ਸ਼ੂਕਦਾ ਹੈ, ਮਿੱਟੀ (ਸੁੰਡ ਨਾਲ) ਉਡਾਂਦਾ ਹੈ, ਪਰ ਜਦੋਂ ਸਾਹ ਨਿਕਲ ਜਾਂਦਾ ਹੈ ਤਾਂ ਉਸ ਦਾ ਡਕਾਰਨਾ ਸ਼ੂਕਣਾ ਮੁੱਕ ਜਾਂਦਾ ਹੈ । (ਧਨ-ਪਦਾਰਥ ਦੇ ਮਾਣ ਵਿਚ) ਅੰਨ੍ਹੀ ਤੇ ਕਮਲੀ (ਹੋਈ ਦੁਨੀਆ ਭੀ ਹਾਥੀ ਵਾਂਘ) ਫੂਕਰਾਂ ਮਾਰ ਕੇ ਮਰਦੀ ਹੈ: (ਆਤਮਕ ਮੌਤ ਸਹੇੜਦੀ ਹੈ) । ਜੇ (ਅਹੰਕਾਰ ਗਵਾ ਕੇ) ਖਸਮ ਵਿਚ ਸਮਾਏ ਤਾਂ ਹੀ ਖਸਮ ਨੂੰ ਭਾਉਂਦੀ ਹੈ ।

ਚਿੜੀ ਦੀ ਚੋਗ ਹੈ ਅੱਧਾ ਦਾਣਾ (ਭਾਵ, ਬਹੁਤ ਥੋੜ੍ਹੀ ਜਿਹੀ), (ਇਹ ਥੋੜ੍ਹੀ ਜਿਹੀ ਚੋਗ ਚੁਗ ਕੇ) ਉਹ ਆਕਾਸ਼ ਵਿਚ ਉੱਡਦੀ ਹੈ ਤੇ ਬੋਲਦੀ ਹੈ; ਜੇ ਜੋ ਉਹ ਮਾਲਕ-ਪ੍ਰਭੂ ਨੂੰ ਯਾਦ ਕਰਦੀ ਹੈ ਤੇ ਉਸ ਨੂੰ ਭਾਉਂਦੀ ਹੈ ਤਾਂ ਉਹ ਚਿੜੀ ਹੀ ਚੰਗੀ ਹੈ (ਡਕਾਰਨ ਤੇ ਫੂਕਰਾਂ ਮਾਰਨ ਵਾਲੇ ਹਾਥੀ ਨਾਲੋਂ ਇਹ ਨਿੱਕੀ ਜਿਹੀ ਚਿੜੀ ਚੰਗੀ ਹੈ) ।

ਇਕ ਬਲੀ ਸ਼ੇਰ ਸੈਂਕੜੇ ਮਿਰਗਾਂ ਨੂੰ ਮਾਰਦਾ ਹੈ, ਉਸ ਸ਼ੇਰ ਦੇ ਪਿੱਛੇ ਕਈ ਹੋਰ ਜੰਗਲੀ ਪਸ਼ੂ ਭੀ ਪੇਟ ਭਰਦੇ ਹਨ; ਤਾਕਤ ਦੇ ਮਾਣ ਵਿਚ ਉਹ ਸ਼ੇਰ ਆਪਣੇ ਘੁਰਨੇ ਵਿਚ ਨਹੀਂ ਸਮਾਂਦਾ, ਪਰ ਜਦੋਂ ਉਸ ਦਾ ਸਾਹ ਨਿਕਲ ਜਾਂਦਾ ਹੈ ਤਾਂ ਉਸ ਦਾ ਬੁੱਕਣਾ ਮੁੱਕ ਜਾਂਦਾ ਹੈ । ਉਹ ਅੰਨ੍ਹਾ ਕਿਸ ਨੂੰ ਬੁੱਕ ਬੁੱਕ ਕੇ ਸੁਣਾਂਦਾ ਹੈ ? ਖਸਮ-ਪ੍ਰਭੂ ਨੂੰ ਤਾਂ ਉਸ ਦਾ ਬੁੱਕਣਾ ਚੰਗਾ ਨਹੀਂ ਲੱਗਦਾ । (ਇਸ ਸ਼ੇਰ ਦੇ ਟਾਕਰੇ ਤੇ, ਵੇਖੋ,) ਅੱਕ-ਤਿੱਡਾ ਅੱਕ ਨਾਲ ਪਿਆਰ ਕਰਦਾ ਹੈ, ਅੱਕ ਦੀ ਡਾਲੀ ਉਤੇ ਬੈਠ ਕੇ ਅੱਕ ਹੀ ਖਾਂਦਾ ਹੈ; ਪਰ ਜੇ ਉਹ ਮਾਲਕ-ਪ੍ਰਭੂ ਨੂੰ ਯਾਦ ਕਰਦਾ ਹੈ ਤੇ ਉਸ ਨੂੰ ਭਾਉਂਦਾ ਹੈ ਤਾਂ (ਬੁੱਕ ਬੁੱਕ ਕੇ ਹੋਰਨਾਂ ਨੂੰ ਡਰਾਣ ਵਾਲੇ ਸ਼ੇਰ ਨਾਲੋਂ) ਉਹ ਅੱਕ-ਤਿੱਡਾ ਹੀ ਚੰਗਾ ਹੈ ।

ਹੇ ਨਾਨਕ ! ਦੁਨੀਆ (ਵਿਚ ਜੀਉਣ) ਚਾਰ ਦਿਨਾਂ ਦਾ ਹੈ, ਇਥੇ ਮੌਜ ਮਾਣਿਆਂ ਦੁੱਖ ਹੀ ਨਿਕਲਦਾ ਹੈ, (ਇਹ ਦੁਨੀਆ ਦੀ ਮਿਠਾਸ ਐਸੀ ਹੈ ਕਿ ਜ਼ਬਾਨੀ ਗਿਆਨ ਦੀਆਂ) ਗੱਲਾਂ ਕਰਨ ਵਾਲੇ ਤਾਂ ਬੜੇ ਹਨ ਪਰ (ਇਸ ਮਿਠਾਸ ਨੂੰ) ਕੋਈ ਛੱਡ ਨਹੀਂ ਸਕਦਾ ।

ਮੱਖੀਆਂ ਇਸ ਮਿਠਾਸ ਉਤੇ ਮਰਦੀਆਂ ਹਨ । ਪਰ, ਹੇ ਪ੍ਰਭੂ ! ਜਿਨ੍ਹਾਂ ਨੂੰ ਤੂੰ ਬਚਾਏਂ ਉਹਨਾਂ ਦੇ ਇਹ ਮਿਠਾਸ ਨੇੜੇ ਨਹੀਂ ਢੁਕਦੀ, ਉਹ ਸੰਸਾਰ-ਸਮੁੰਦਰ ਤੋਂ (ਸਾਫ਼) ਤਰ ਕੇ ਲੰਘ ਜਾਂਦੇ ਹਨ ।੨।

**ਪਉੜੀ ॥ ਅਗਮ ਅਗੋਚਰੁ ਤੂ ਧਣੀ ਸਚਾ ਅਲਖ ਅਪਾਰੁ ॥ ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ ॥ ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ ॥ ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ॥ ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ ॥ ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ ॥ ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ ॥ ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ ॥੧੯॥ (ਪੰਨਾ ੧੨੮੬)**

**ਪਦ ਅਰਥ**:— ਅਗੋਚਰੁ—(ਗੋ-ਇੰਦ੍ਰੇ । ਚਰੁ—ਪਹੁੰਚ । ਗੋਚਰੁ—ਜਿਸ ਤਕ ਇੰਦ੍ਰਿਆਂ ਦੀ ਪਹੁੰਚ ਹੋ ਸਕੇ) ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨਾਹ ਹੋ ਸਕੇ । ਧਣੀ—ਮਾਲਕ । ਵੀਚਾਰੁ—ਸਮਝ । ਇਕਨਾ ਨੋ—ਕਈ ਜੀਵਾਂ ਨੂੰ । ਇਕ ਪੁਕਾਰ—ਇਕ ਇਹੀ ਅਰਜ਼ੋਈ । ਸੰਤੋਖੀਆ—ਮੈਂ ਸੰਤੋਖੀ ਹੋ ਜਾਵਾਂ । ਆਧਾਰੁ—ਆਸਰਾ । ਸਭਿ—ਸਾਰੇ । ਏਵੈ ਭਾਵਦਾ—ਇਉਂ ਹੀ ਚੰਗਾ ਲੱਗਦਾ ਹੈ । ਤੁਧੁ—ਤੈਨੂੰ ।

**ਅਰਥ**:— ਹੇ ਪ੍ਰਭੂ ! ਤੂੰ ਅਪਹੁੰਚ ਹੈਂ, ਤੂੰ (ਮਾਨੁੱਖੀ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, ਤੂੰ ਸਭ ਦਾ ਮਾਲਕ ਹੈਂ ਸਦਾ-ਥਿਰ ਹੈਂ, ਅਦ੍ਰਿਸ਼ਟ ਹੈਂ ਤੇ ਬੇਅੰਤ ਹੈਂ । ਸਾਰੇ ਜੀਵ ਮੰਗਤੇ ਹਨ ਤੂੰ ਦਾਤਾ ਹੈਂ, ਤੂੰ ਇਕੋ ਹੀ ਸਭ ਨੂੰ ਦੇਣ-ਜੋਗਾ ਹੈਂ ।

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਦੀ ਰਾਹੀਂ (ਉੱਚੀ) ਸਮਝ ਹਾਸਲ ਕਰ ਕੇ ਤੈਨੂੰ ਸਿਮਰਿਆ ਹੈ ਉਹਨਾਂ ਨੇ ਸੁਖ ਪ੍ਰਾਪਤ ਕੀਤਾ ਹੈ; ਪਰ, ਹੇ ਪ੍ਰਭੂ ! ਕਈ ਜੀਵਾਂ ਨੂੰ ਤੂੰ ਮਾਇਆ ਨਾਲ ਪਿਆਰ ਕਰਨਾ ਹੀ ਦਿੱਤਾ ਹੈ, ਤੈਨੂੰ ਇਉਂ ਹੀ ਚੰਗਾ ਲੱਗਦਾ ਹੈ ।

ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਿਰਦੇ ਵਿਚ ਪ੍ਰੇਮ-ਪਿਆਰ ਪੈਦਾ ਕਰ ਕੇ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ; ਪ੍ਰੇਮ ਤੋਂ ਬਿਨਾ ਬੰਦਗੀ ਨਹੀਂ ਹੋ ਸਕਦੀ, ਤੇ ਪ੍ਰੇਮ ਸਤਿਗੁਰੂ ਤੋਂ ਬਿਨਾ ਨਹੀਂ ਮਿਲਦਾ ।

ਤੂੰ ਸਭ ਦਾ ਮਾਲਕ ਹੈਂ, ਸਾਰੇ ਜੀਵ ਤੈਨੂੰ ਹੀ ਸਿਮਰਦੇ ਹਨ; ਮੈਂ (ਤੇਰਾ) ਢਾਢੀ (ਤੇਰੇ ਅੱਗੇ) ਇਕ ਇਹੀ ਅਰਜ਼ੋਈ ਕਰਦਾ ਹਾਂ—ਹੇ ਪ੍ਰਭੂ ! ਮੈਨੂੰ ਆਪਣਾ 'ਨਾਮ' ਬਖ਼ਸ਼, ਮੈਨੂੰ ਤੇਰਾ ਸਦਾ ਕਾਇਮ ਰਹਿਣ ਵਾਲਾ ਨਾਮ ਹੀ (ਜ਼ਿੰਦਗੀ ਦਾ) ਆਸਰਾ ਮਿਲੇ, (ਜਿਸ ਦੀ ਬਰਕਤਿ ਨਾਲ) ਮੈਂ ਸੰਤੋਖ ਵਾਲਾ ਹੋ ਜਾਵਾਂ ।੧੯।

**ਸਲੋਕ ਮਃ ੧ ॥ ਰਾਤੀ ਕਾਲੁ ਘਟੈ ਦਿਨਿ ਕਾਲੁ ॥ ਛਿਜੈ ਕਾਇਆ ਹੋਇ ਪਰਾਲੁ ॥ ਵਰਤਣਿ ਵਰਤਿਆ ਸਰਬ ਜੰਜਾਲੁ ॥ ਭੁਲਿਆ ਚੁਕਿ ਗਇਆ ਤਪ ਤਾਲੁ ॥ ਅੰਧਾ ਝਖਿ ਝਖਿ ਪਇਆ ਝੇਰਿ ॥ ਪਿਛੈ ਰੋਵਹਿ ਲਿਆਵਹਿ ਫੇਰਿ ॥ ਬਿਨੁ ਬੂਝੇ ਕਿਛੁ ਸੂਝੈ ਨਾਹੀ ॥ ਮੋਇਆ ਰੋਂਹਿ ਰੋਂਦੇ ਮਰਿ ਜਾਂਹੀਂ ॥ ਨਾਨਕ ਖਸਮੈ ਏਵੈ ਭਾਵੈ ॥ ਸੇਈ ਮੁਏ ਜਿਨਿ ਚਿਤਿ ਨ ਆਵੈ ॥੧॥ (ਪੰਨਾ ੧੨੮੭)**

**ਪਦ ਅਰਥ**:— ਰਾਤੀ ਦਿਨਿ—ਰਾਤਿ ਤੇ ਦਿਨ ਦੀ ਰਾਹੀਂ; (ਭਾਵ) ਜਿਉਂ ਜਿਉਂ ਦਿਨ ਰਾਤਿ ਬੀਤਦੇ ਹਨ । ਕਾਲੁ—ਜ਼ਿੰਦਗੀ ਦਾ ਸਮਾ । ਕਾਇਆ—ਸਰੀਰ । ਛਿਜੈ—ਪੁਰਾਣਾ ਹੋ ਰਿਹਾ ਹੈ, ਬਿਰਧ ਹੋ ਰਿਹਾ ਹੈ । ਪਰਾਲੁ—ਪਰਾਲੀ ਵਾਂਗ ਫੋਕਾ ਕਮਜ਼ੋਰ । ਵਰਤਣਿ—ਜਗਤ ਦਾ ਵਰਤਣ-ਵਲੇਵਾ । ਜੰਜਾਲੁ—ਫਾਹੀ । ਤਪ ਤਾਲੁ—ਤਪ ਦੀ ਜਾਚ, ਬੰਦਗੀ ਦਾ ਵੱਲ । ਝੇਰਿ—ਝੇੜੇ ਵਿਚ, ਗੇੜ ਵਿਚ । ਲਿਆਵਹਿ ਫੇਰਿ—ਮੋੜ ਲਿਆਈਏ । ਰੋਂਹਿ—ਰੋਂਦੇ ਹਨ । ਮਰਿ ਜਾਂਹੀਂ—ਖਪਦੇ ਹਨ ।

**ਅਰਥ**:— ਜਿਉਂ ਜਿਉਂ ਰਾਤਿ ਦਿਨ ਬੀਤਦੇ ਹਨ ਉਮਰ ਦਾ ਸਮਾ ਘਟਦਾ ਹੈ, ਸਰੀਰ ਬੁੱਢਾ ਹੁੰਦਾ ਜਾਂਦਾ ਹੈ ਤੇ ਕਮਜ਼ੋਰ ਪੈਂਦਾ ਜਾਂਦਾ ਹੈ; ਜਗਤ ਦਾ ਵਰਤਣਿ-ਵਲੇਵਾ (ਜੀਵ ਲਈ) ਸਾਰਾ ਫਾਹੀ ਬਣਦਾ ਜਾਂਦਾ ਹੈ (ਇਸ ਵਿਚ) ਭੁੱਲੇ ਹੋਏ ਨੂੰ ਬੰਦਗੀ ਦੀ ਜਾਚ ਵਿੱਸਰ ਜਾਂਦੀ ਹੈ । (ਜਗਤ ਦੇ ਵਰਤਣਿ-ਵਲੇਵੇ ਵਿਚ) ਅੰਨ੍ਹਾ ਹੋਇਆ ਜੀਵ (ਇਸ ਵਿਚ) ਝਖਾਂ ਮਾਰ ਮਾਰ ਕੇ (ਕਿਸੇ ਲੰਮੇ) ਝੰਬੇਲੇ ਵਿਚ ਜਾ ਪੈਂਦਾ ਹੈ, ਤੇ, (ਉਸ ਦੇ ਮਰਨ) ਪਿਛੋਂ (ਉਸ ਦੇ ਸਨਬੰਧੀ) ਰੋਂਦੇ ਹਨ (ਤੇ ਵੈਣ ਕਰਦੇ ਹਨ ਕਿ ਉਸ ਨੂੰ ਕਿਵੇਂ) ਮੋੜ ਲਿਆਈਏ ।

ਸਮਝਣ ਤੋਂ ਬਿਨਾ ਜਗਤ ਨੂੰ (ਵਰਤਣਿ-ਵਲੇਵੇ ਵਿਚ) ਕੁਝ ਸੁੱਝਦਾ ਨਹੀਂ; (ਮਰਨ ਵਾਲਾ ਤਾਂ) ਮਰ ਗਿਆ, (ਪਿਛਲੇ) ਰੋਂਦੇ ਹਨ ਤੇ ਰੋ ਰੋ ਕੇ ਖਪਦੇ ਹਨ । ਪਰ, ਹੇ ਨਾਨਕ ! ਖਸਮ ਪ੍ਰਭੂ ਨੂੰ ਇਉਂ ਹੀ ਚੰਗਾ ਲੱਗਦਾ ਹੈ (ਕਿ ਜੀਵ ਇਸੇ ਤਰ੍ਹਾਂ ਪਏ ਖਪਣ) ।

(ਅਸਲ ਵਿਚ) ਆਤਮਕ ਮੌਤੇ ਮਰੇ ਹੋਏ ਉਹੀ ਹਨ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਨਹੀਂ ਵੱਸਦਾ ।

**ਮਃ ੧ ॥ ਮੁਆ ਪਿਆਰੁ, ਪ੍ਰੀਤਿ ਮੁਈ, ਮੁਆ ਵੈਰੁ ਵਾਦੀ ॥ ਵੰਨੁ ਗਇਆ, ਰੂਪੁ ਵਿਣਸਿਆ, ਦੁਖੀ ਦੇਹ ਰੁਲੀ ॥ ਕਿਥਹੁ ਆਇਆ, ਕਹ ਗਇਆ, ਕਿਹੁ ਨ ਸੀਓ, ਕਿਹੁ ਸੀ ॥ ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ ॥ ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ ॥੨॥ (ਪੰਨਾ ੧੨੮੭)**

**ਪਦ ਅਰਥ**:— ਵਾਦੀ—ਵਾਦ ਕਰਨ ਵਾਲਾ, (ਵਾਦੁ—ਝਗੜਾ) ਝਗੜਿਆਂ ਦਾ ਮੂਲ (ਜਿਵੇਂ 'ਧਨ' ਤੋਂ 'ਧਨੀ') । ਵੰਨੁ—ਰੰਗ । ਦੁਖੀ ਦੇਹ—ਵਿਚਾਰਾ ਸਰੀਰ । ਕਹ—ਕਿਥੇ ? ਕਿਹੁ ਨ ਸੀਓ—ਇਹ ਕੁਝ ਉਹ ਨਹੀਂ ਸੀ । ਮਨਿ—ਮਨ ਵਿਚ । ਮੁਖਿ—ਮੂੰਹ ਨਾਲ । ਗੋਈਆ—ਆਖੀਆਂ । ਰਲੀ—ਰਲੀਆਂ । ਸਿਰ ਖੁਰ—ਸਿਰ ਤੋਂ ਪੈਰਾਂ ਤਕ, ਸਾਰੀ ਦੀ ਸਾਰੀ । ਪਤਿ—ਇੱਜ਼ਤ । (ਨੋਟ:— ਇਉਂ ਮਲੂਮ ਹੁੰਦਾ ਹੈ ਕਿ ਇਹ ਸ਼ਲੋਕ ਉਚਾਰਨ ਵੇਲੇ ਗੁਰੂ ਨਾਨਕ ਸਾਹਿਬ ਦੇ ਸਾਹਮਣੇ ਅਜੇ ਐਮਨਾਬਾਦ ਦੀ ਕਤਲਾਮ ਦੀ ਘਟਨਾ ਤਾਜ਼ਾ ਸੀ, ਜਿਥੇ ਇਸਤ੍ਰੀਆਂ ਦੀ ਬੇ-ਪਤੀ ਬਾਰੇ ਉਹਨਾਂ ਇਹ ਦਰਦ-ਭਰੇ ਬਚਨ ਉਚਾਰੇ ਸਨ—'ਇਕਨ੍ਹਾ ਪੇਰਣ ਸਿਰਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ') ।

**ਅਰਥ**:— (ਜਦੋਂ ਮਨੁੱਖ ਮਰ ਜਾਂਦਾ ਹੈ ਤਾਂ ਉਸ ਦਾ ਉਹ) ਪ੍ਰੀਤ-ਪਿਆਰ ਮੁੱਕ ਜਾਂਦਾ ਹੈ (ਜੋ ਉਹ ਆਪਣੇ ਸਨਬੰਧੀਆਂ ਨਾਲ ਕਰਦਾ ਸੀ) ਝਗੜਿਆਂ ਦਾ ਮੂਲ ਵੈਰ ਭੀ ਖ਼ਤਮ ਹੋ ਜਾਂਦਾ ਹੈ; (ਸਰੀਰ ਦਾ ਸੋਹਣਾ) ਰੰਗ ਰੂਪ ਨਾਸ ਹੋ ਜਾਂਦਾ ਹੈ, ਵਿਚਾਰਾ ਸਰੀਰ ਭੀ ਰੁਲ ਜਾਂਦਾ ਹੈ (ਅੱਗ ਜਾਂ ਮਿੱਟੀ ਆਦਿਕ ਦੇ ਹਵਾਲੇ ਹੋ ਜਾਂਦਾ ਹੈ) । (ਉਸ ਦੇ ਸਨਬੰਧੀ ਤੇ ਭਾਈਚਾਰੇ ਦੇ ਬੰਦੇ) ਮਨ ਵਿਚ (ਖ਼ਿਆਲ ਕਰਦੇ ਹਨ) ਤੇ ਮੂੰਹੋਂ ਗੱਲਾਂ ਕਰਦੇ ਹਨ ਕਿ ਉਹ ਕਿਥੋਂ ਆਇਆ ਸੀ ਕਿਥੇ ਤੁਰ ਗਿਆ (ਭਾਵ, ਜਿਥੋਂ ਆਇਆ ਸੀ ਓਥੇ ਚਲਾ ਗਿਆ) ਉਹ ਇਹੋ ਜਿਹਾ ਨਹੀਂ ਸੀ ਤੇ ਇਹੋ ਜਿਹਾ ਹੈਸੀ (ਭਾਵ ਉਸ ਵਿਚ ਫਲਾਣੇ ਐਬ ਨਹੀਂ ਸਨ, ਤੇ, ਉਸ ਵਿਚ ਫਲਾਣੇ ਗੁਣ ਸਨ), ਉਹ ਬੜੇ ਚਾਉ ਤੇ ਰਲੀਆਂ ਮਾਣ ਗਿਆ ਹੈ ।

ਪਰ, ਹੇ ਨਾਨਕ ! (ਲੋਕ ਜੋ ਚਾਹੇ ਆਖੇ) ਪਰਮਾਤਮਾ ਦੇ ਨਾਮ ਤੋਂ ਬਿਨਾ (ਲੋਕਾਂ ਵਲੋਂ ਹੋਈ ਹੋਈ) ਸਾਰੀ ਦੀ ਸਾਰੀ ਇੱਜ਼ਤ ਲੀਰਾਂ ਹੋ ਗਈ (ਸਮਝੋ) ।੨।

**ਪਉੜੀ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ ॥ ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ ॥ ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ ॥ ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ ॥ ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ ॥ ਬਿਖਿਆ ਕਦੇ ਹੀ ਰਜੈ ਨਾਹੀ**

**ਮੂਰਖ ਭੁਖ ਨ ਜਾਈ ॥ ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ ॥ ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ ॥੨੦॥ (ਪੰਨਾ ੧੨੮੭)**

**ਪਦ ਅਰਥ**:— ਸਖਾਈ—ਸਖਾ, ਮਿੱਤਰ । ਬਉਰਾਨਾ—ਕਮਲਾ ਜਿਹਾ । ਸਾਰ—ਕਦਰ, ਸੂਝ । ਜੋਤਿ—ਜਿੰਦ, ਸੁਰਤਿ । ਮੰਨਿ—ਮਨ ਵਿਚ । ਕਹੁ ਕਿਨਿ—ਦੱਸ, ਕਿਸ ਨੇ ? (ਭਾਵ) ਕਿਸੇ ਨੇ ਨਹੀਂ । ਅੰਧੁ—ਅੰਨ੍ਹ-ਪੁਣਾ, ਅੰਨ੍ਹਿਆਂ ਵਾਲਾ ਕੰਮ । ਬਿਖਿਆ—ਮਾਇਆ । ਵਿਗੁਤਾ—ਖ਼ੁਆਰ ਹੁੰਦਾ ਹੈ । ਰਜਾਈ—ਰਜ਼ਾ ਦਾ ਮਾਲਕ-ਪ੍ਰਭੂ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਨਾਵੈ—ਨਾਮ ਦੀ । ਜਿਸੁ ਮੰਨਿ—ਜਿਸ ਦੇ ਮਨ ਵਿਚ । ਸਭੁ ਕੋ—ਹਰੇਕ ਜੀਵ । ਲਗਿ—ਲੱਗ ਕੇ । ਦੂਜੈ—(ਪਰਮਾਤਮਾ ਤੋਂ ਬਿਨਾ) ਹੋਰ (ਦੇ ਪਿਆਰ) ਵਿਚ । ਬੂਝ—ਸਮਝ । ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਜੋਤੀ—ਪਰਮਾਤਮਾ ਵਿਚ ।

**ਅਰਥ**:— ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਸਦਾ ਸੁਖ ਦੇਣ ਵਾਲਾ ਹੈ, ਆਖ਼ਰ ('ਨਾਮ' ਹੀ) ਮਿੱਤਰ ਬਣਦਾ ਹੈ । ਪਰ ਜਗਤ, ਗੁਰੂ ਤੋਂ ਬਿਨਾ ਕਮਲਾ ਜਿਹਾ ਹੋ ਰਿਹਾ ਹੈ, (ਕਿਉਂਕਿ ਗੁਰੂ ਤੋਂ ਬਿਨਾ ਇਸ ਨੂੰ) ਨਾਮ ਦੀ ਕਦਰ ਨਹੀਂ ਪੈਂਦੀ ।

ਜਿਹੜੇ ਬੰਦੇ ਗੁਰੂ ਦੇ ਕਹੇ ਅਨੁਸਾਰ ਤੁਰਦੇ ਹਨ (ਤੇ ਇਸ ਤਰ੍ਹਾਂ) ਜਿਨ੍ਹਾਂ ਨੇ ਪ੍ਰਭੂ ਵਿਚ ਆਪਣੀ ਸੁਰਤਿ ਜੋੜੀ ਹੈ ਉਹ (ਪ੍ਰਭੂ-ਦਰ ਤੇ) ਕਬੂਲ ਹਨ । ਜਿਸ ਮਨੁੱਖ ਨੂੰ ਪ੍ਰਭੂ ਆਪਣਾ ਭਾਣਾ (ਮਿੱਠਾ ਕਰ) ਮਨਾਂਦਾ ਹੈ ਉਹ ਸੇਵਕ ਉਹੋ ਜਿਹਾ ਹੋ ਜਾਂਦਾ ਹੈ ਜੈਸਾ ਪ੍ਰਭੂ-ਮਾਲਕ ਹੈ ।

ਆਪਣੀ ਮਰਜ਼ੀ ਅਨੁਸਾਰ ਤੁਰ ਕੇ ਕਦੇ ਕੋਈ ਮਨੁੱਖ ਸੁਖ ਨਹੀਂ ਪਾਂਦਾ, ਅੰਨ੍ਹਾ ਸਦਾ ਅੰਨ੍ਹਿਆਂ ਵਾਲਾ ਕੰਮ ਹੀ ਕਰਦਾ ਹੈ; ਮੂਰਖ ਦੀ (ਮਾਇਆ ਦੀ) ਭੁੱਖ ਮੁੱਕਦੀ ਨਹੀਂ, ਮਾਇਆ ਵਿਚ ਕਦੇ ਉਹ ਰੱਜਦਾ ਨਹੀਂ ਹੈ । ਮਾਇਆ ਵਿਚ ਲੱਗ ਕੇ ਹਰ ਕੋਈ ਖ਼ੁਆਰ ਹੀ ਹੁੰਦਾ ਹੈ, ਗੁਰੂ ਤੋਂ ਬਿਨਾ ਸਮਝ ਨਹੀਂ ਪੈਂਦੀ (ਕਿ ਮਾਇਆ ਦਾ ਮੋਹ ਖ਼ੁਆਰੀ ਦਾ ਹੀ ਮੂਲ ਹੈ) ।

ਜਿਸ ਮਨੁੱਖ ਉਤੇ ਪ੍ਰਭੂ ਮਿਹਰ ਕਰਦਾ ਹੈ ਉਹ ਗੁਰੂ ਦੇ ਕਹੇ ਅਨੁਸਾਰ ਤੁਰਦਾ ਹੈ ਤੇ ਸੁਖ ਪਾਂਦਾ ਹੈ ।੨੦।

**ਸਲੋਕ ਮਃ ੧ ॥ ਸਰਮੁ ਧਰਮੁ ਦੁਇ ਨਾਨਕਾ, ਜੇ ਧਨੁ ਪਲੈ ਪਾਇ ॥ ਸੋ ਧਨੁ ਮਿਤ੍ਰੁ ਨ ਕਾਂਢੀਐ, ਜਿਤੁ ਸਿਰਿ ਚੋਟਾਂ ਖਾਇ ॥ ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥ ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥੧॥ (ਪੰਨਾ ੧੨੮੭)**

**ਪਦ ਅਰਥ**:— ਪਲੈ ਪਾਇ—ਮਿਲ ਜਾਏ (ਨੋਟ:— 'ਧਨੁ ਪਲੈ ਪਾਇ' ਅਤੇ 'ਪਲੈ ਧਨੁ ਵਸੈ' ਵਿਚ ਲਫ਼ਜ਼ 'ਪੱਲਾ' ਸਾਂਝਾ ਹੋਣ ਤੋਂ ਇਉਂ ਜਾਪਦਾ ਹੈ ਕਿ ਲਫ਼ਜ਼ 'ਧਨ' ਦਾ ਅਰਥ ਦੋਹੀਂ ਥਾਈਂ ਇੱਕੋ ਹੀ ਹੈ । ਸੋ 'ਧਨੁ ਪਲੈ ਪਾਇ' ਵਿਚ 'ਨਾਮ-ਧਨ' ਦਾ ਜ਼ਿਕਰ ਨਹੀਂ ਹੈ । 'ਸਰਮੁ ਧਰਮੁ ਦੁਇ'—ਇਹ ਲਫ਼ਜ਼ ਦੱਸਦੇ ਹਨ ਕਿ ਗੁਰੂ ਨਾਨਕ ਸਾਹਿਬ ਦੇ ਸਾਹਮਣੇ ਉਹ ਘਟਨਾ ਮੌਜੂਦ ਹੈ ਜਿਸ ਬਾਰੇ ਉਹਨਾਂ ਉਚਾਰਿਆ ਸੀ 'ਸਰਮੁ ਧਰਮੁ ਦੁਇ ਛਪਿ ਖਲੋਏ' । ਸ਼ੁਰੂ ਵਿਚ ਇਹ ਦੱਸਿਆ ਗਿਆ ਹੈ ਕਿ ਇਹ ਵਾਰ ਐਮਨਾਬਾਦ ਦੀ ਕਤਲਾਮ ਤੋਂ ਛੇਤੀ ਹੀ ਪਿਛੋਂ ਲਿਖੀ ਜਾਪਦੀ ਹੈ, ਪਰ ਇਹ ਗੱਲ ਭੀ ਸੁਆਦਲੀ ਹੈ ਕਿ ਗੁਰੂ ਅਰਜਨ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੇ ਕੁਝ ਸ਼ਲੋਕ ਭੀ ਐਸੇ ਇਥੇ ਦਰਜ ਕੀਤੇ ਹਨ ਜੋ ਉਸੇ ਹੀ ਘਟਨਾ ਦਾ ਚੇਤਾ ਕਰਾਂਦੇ ਹਨ) । ਕਾਂਢੀਐ—ਕਿਹਾ ਜਾਂਦਾ ਹੈ । ਸਰਮੁ—ਇੱਜ਼ਤ । ਦੁਇ—ਦੋਵੇਂ । ਜਿਤੁ—ਜਿਸ (ਧਨ) ਦੀ ਰਾਹੀਂ । ਸਿਰਿ—ਸਿਰ ਉਤੇ

। ਖਾਇ—ਖਾਂਦਾ ਹੈ, ਸਹਾਰਦਾ ਹੈ । ਕੈ ਪਲੈ—ਦੇ ਪੱਲੇ ਵਿਚ । ਹਿਰਦੈ—ਹਿਰਦੇ ਵਿਚ । ਗੁਣੀ ਗਹੀਰ—ਗੁਣਾਂ ਦੇ ਸਮੁੰਦਰ ।

**ਅਰਥ**:— ਹੇ ਨਾਨਕ ! (ਜਗਤ ਸਮਝਦਾ ਹੈ ਕਿ) ਜੇ ਧਨ ਮਿਲ ਜਾਏ ਤਾਂ ਇੱਜ਼ਤ ਬਣੀ ਰਹਿੰਦੀ ਹੈ ਤੇ ਧਰਮ ਕਮਾ ਸਕੀਦਾ ਹੈ । ਪਰ, ਜਿਸ (ਧਨ) ਦੇ ਕਾਰਣ ਸਿਰ ਉਤੇ ਚੋਟਾਂ ਪੈਣ ਉਹ ਧਨ ਮਿੱਤ੍ਰ (ਭਾਵ, ਸ਼ਰਮ ਧਰਮ ਵਿਚ ਸਹਾਈ) ਨਹੀਂ ਕਿਹਾ ਜਾ ਸਕਦਾ । ਜਿਨ੍ਹਾਂ ਪਾਸ ਧਨ ਹੈ ਉਹਨਾਂ ਦਾ ਨਾਮ 'ਕੰਗਾਲ' ਹੈ; (ਉਹ ਆਤਮਕ ਜੀਵਨ ਵਿਚ ਕੰਗਾਲ ਹਨ); ਤੇ ਹੇ ਪ੍ਰਭੂ ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਆਪ ਵੱਸਦਾ ਹੈਂ ਉਹ ਹਨ ਗੁਣਾਂ ਦੇ ਸਮੁੰਦਰ ।੧।

**ਮਃ ੧ ॥ ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥ ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥ ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥੨॥ (ਪੰਨਾ ੧੨੮੭)**

**ਪਦ ਅਰਥ**:— ਦੁਨੀ—ਦੁਨੀਆ, ਮਾਇਆ । ਰੂਪੀ—ਰੂਪਾਂ ਦੀ ਰਾਹੀਂ, ਰੂਪ ਵੇਖ ਵੇਖ ਕੇ । ਰਸ—ਚਸਕੇ । ਦੁਖੀ—ਦੁੱਖਾਂ ਨਾਲ । ਸਹੇੜੀਐ—ਜੋੜੀਦੀ ਹੈ । ਲਗਹਿ—ਲੱਗਦੇ ਹਨ । ਤੇਤੇ—ਉਤਨੇ ਹੀ ।

**ਅਰਥ**:— ਦੁੱਖ ਸਹਿ ਸਹਿ ਕੇ ਧਨ ਇਕੱਠਾ ਕਰੀਦਾ ਹੈ, ਜੇ ਇਹ ਗੁਆਚ ਜਾਏ ਤਾਂ ਭੀ ਦੁੱਖ ਹੀ ਮਾਰਦੇ ਹਨ । ਹੇ ਨਾਨਕ ! ਪ੍ਰਭੂ ਦੇ ਸੱਚੇ ਨਾਮ ਤੋਂ ਬਿਨਾ ਕਿਸੇ ਦੀ ਤ੍ਰਿਸ਼ਨਾ ਮਿਟਦੀ ਨਹੀਂ । 'ਰੂਪ' ਵੇਖਣ ਨਾਲ (ਰੂਪ ਵੇਖਣ ਦੀ) ਤ੍ਰਿਸ਼ਨਾ ਜਾਂਦੀ ਨਹੀਂ (ਸਗੋਂ) ਜਿਉਂ ਜਿਉਂ ਵੇਖੀਏ, ਤਿਉਂ ਤਿਉਂ ਹੋਰ ਤ੍ਰਿਸ਼ਨਾ (ਵਧਦੀ ਹੈ) । ਜਿਸਮ ਦੇ ਜਿਤਨੇ ਭੀ ਵਧੀਕ ਚਸਕੇ ਹਨ, ਉਤਨੇ ਹੀ ਵਧੀਕ ਇਸ ਨੂੰ ਦੁੱਖ ਵਿਆਪਦੇ ਹਨ ।੨।

**ਮਃ ੧ ॥ ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥ ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥ ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥ ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥੩॥ (ਪੰਨਾ ੧੨੮੭)**

**ਪਦ ਅਰਥ**:— ਅੰਧੀ ਕੰਮੀ—ਉਹਨਾਂ ਕੰਮਾਂ ਦੇ ਕਾਰਨ ਜੋ ਵਿਚਾਰ-ਹੀਣ ਹੋ ਕੇ ਕੀਤੇ ਜਾਣ । ਅੰਧੁ—ਅੰਨ੍ਹਾ, ਵਿਚਾਰ ਤੋਂ ਸੱਖਣਾ । ਤਨੁ—(ਭਾਵ,) ਗਿਆਨ-ਇੰਦ੍ਰੇ । ਪਥਰ ਬੰਧੁ—ਪੱਥਰਾਂ ਦਾ ਬੰਨ੍ਹ; (ਭਾਵ,) ਪ੍ਰਭੂ ਦੇ ਨਾਮ ਦੀ ਵਿਚਾਰ । ਤੁਲਹਾ—ਹੌਲੀਆਂ ਹੌਲੀਆਂ ਲੱਕੜਾਂ ਦਾ ਬੱਧਾ ਹੋਇਆ ਗੱਠਾ ਜੋ ਦਰੀਆ ਦੇ ਕੰਢੇ ਦੇ ਲੋਕ ਬੇੜੀ ਦੇ ਥਾਂ ਵਰਤਦੇ ਹਨ । ਹਾਥ—ਡੂੰਘਾਈ, ਥਾਹ । ਸਾਥ—ਕਾਫ਼ਲੇ, ਪੂਰਾਂ ਦੇ ਪੂਰ । ਮਨਿ ਅੰਧੈ—ਜੇ ਮਨ ਅੰਨ੍ਹਾ ਹੋ ਜਾਏ । ਚਿਕੜਿ ਲਾਇਐ—ਜੇ ਚਿੱਕੜ ਲਾਇਆ ਜਾਏ । ਕੇਤੇ—ਅਨੇਕਾਂ ।

**ਅਰਥ**:— ਜਿਉਂ ਜਿਉਂ ਵਿਚਾਰ-ਹੀਣ ਹੋ ਕੇ ਮੰਦੇ ਕੰਮ ਕੀਤੇ ਜਾਣ, ਤਿਉਂ ਤਿਉਂ ਮਨ ਅੰਨ੍ਹਾ (ਭਾਵ, ਵਿਚਾਰੋਂ ਸੱਖਣਾ) ਹੁੰਦਾ ਜਾਂਦਾ ਹੈ; ਤੇ ਮਨ ਵਿਚਾਰ-ਹੀਣ ਹੋਇਆ ਗਿਆਨ-ਇੰਦ੍ਰੇ ਭੀ ਅੰਨ੍ਹੇ ਹੋ ਜਾਂਦੇ ਹਨ (ਭਾਵ, ਅੱਖਾਂ ਕੰਨ ਆਦਿਕ ਭੀ ਮੰਦੇ ਪਾਸੇ ਲੈ ਤੁਰਦੇ ਹਨ) । ਸੋ, ਜਦੋਂ ਪੱਥਰਾਂ ਦਾ ਬੰਨ੍ਹ (ਭਾਵ, ਪ੍ਰਭੂ-ਨਾਮ ਦੇ ਵਿਚਾਰ ਦਾ ਪੱਕਾ ਆਸਰਾ) ਟੁੱਟ ਜਾਂਦਾ ਹੈ ਤਾਂ ਚਿੱਕੜ ਲਾਇਆਂ ਕੁਝ ਨਹੀਂ ਬਣਦਾ (ਭਾਵ, ਹੋਰ ਹੋਰ ਆਸਰੇ ਢੂੰਢਿਆਂ) । (ਜਦੋਂ) ਬੰਨ੍ਹ ਟੁੱਟ ਗਿਆ, ਨਾਹ ਬੇੜੀ ਰਹੀ, ਨਾਹ ਤੁਲਹਾ ਰਿਹਾ, ਨਾਹ (ਪਾਣੀ ਦੀ) ਹਾਥ ਪੈ ਸਕੀ । (ਭਾਵ, ਪਾਣੀ ਭੀ ਬਹੁਤ ਡੂੰਘਾ ਹੋਇਆ), (ਅਜੇਹੀ ਹਾਲਤ ਵਿਚ) ਹੇ ਨਾਨਕ ! ਪ੍ਰਭੂ ਦੇ ਸੱਚੇ ਨਾਮ (-ਰੂਪ ਬੰਨ੍ਹ ਬੇੜੀ ਤੁਲਹੇ) ਤੋਂ ਬਿਨਾ ਕਈ ਪੂਰਾਂ ਦੇ ਪੂਰ ਡੁੱਬਦੇ ਹਨ ।੩।

**ਮਃ ੧ ॥ ਲਖ ਮਣ ਸੁਇਨਾ, ਲਖ ਮਣ ਰੁਪਾ, ਲਖ ਸਾਹਾ ਸਿਰਿ ਸਾਹ ॥ ਲਖ ਲਸਕਰ, ਲਖ ਵਾਜੇ ਨੇਜੇ, ਲਖੀ ਘੋੜੀ ਪਾਤਿਸਾਹ ॥ ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥ ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥ ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥੪॥ (ਪੰਨਾ ੧੨੮੭)**

**ਪਦ ਅਰਥ**:— ਰੁਪਾ—ਚਾਂਦੀ । ਘੋੜੀ ਪਾਤਿਸਾਹ—ਘੋੜਿਆਂ ਵਾਲੇ, (ਭਾਵ,) ਰਸਾਲਿਆਂ ਦੇ ਮਾਲਕ ਬਾਦਸ਼ਾਹ । ਸਾਇਰੁ—ਸਮੁੰਦਰ । ਅਸਗਾਹ—ਬਹੁਤ ਡੂੰਘਾ, ਅਥਾਹ । ਕੰਧੀ—ਕੰਢਾ । ਧਾਹੀ—ਧਾਹੀਂ । ਕਹਾਹ—ਸ਼ੋਰ, ਰੌਲਾ । ਧਾਹੀ ਕਹਾਹ—ਢਾਹਾਂ ਦਾ ਰੌਲਾ, ਹਾਏ ਹਾਏ ਦਾ ਸ਼ੋਰ । ਸਿਰਿ—ਸਿਰ ਉਤੇ, ਤੋਂ ਵੱਡੇ ।

**ਅਰਥ**:— ਲੱਖਾਂ ਮਣਾਂ ਸੋਨਾ ਹੋਵੇ ਤੇ ਲੱਖਾਂ ਮਣਾਂ ਚਾਂਦੀ—ਅਜੇਹੇ ਲੱਖਾਂ ਧਨੀਆਂ ਨਾਲੋਂ ਭੀ ਜੇ ਵੱਡੇ ਧਨੀ ਹੋਣ, ਲੱਖਾਂ ਸਿਪਾਹੀਆਂ ਦੀਆਂ ਫ਼ੌਜਾਂ ਹੋਣ ਲੱਖਾਂ ਵਾਜੇ ਵੱਜਦੇ ਹੋਣ, ਨੇਜ਼ੇ-ਬਰਦਾਰ ਲੱਖਾਂ ਫ਼ੌਜੀ ਰਸਾਲਿਆਂ ਦੇ ਮਾਲਕ ਬਾਦਸ਼ਾਹ ਹੋਣ; ਪਰ, ਜਿੱਥੇ (ਵਿਕਾਰਾਂ ਦੀ) ਅੱਗ ਤੇ ਪਾਣੀ ਦਾ ਅਥਾਹ ਸਮੁੰਦਰ ਲੰਘਣਾ ਪੈਂਦਾ ਹੈ, (ਇਸ ਸਮੁੰਦਰ ਦਾ) ਕੰਢਾ ਭੀ ਨਹੀਂ ਦਿੱਸਦਾ, ਹਾਏ ਹਾਏ ਦਾ ਕੁਰਲਾਟ ਭੀ ਪੈ ਰਿਹਾ ਹੈ, ਓਥੇ, ਹੇ ਨਾਨਕ ! ਪਰਖੇ ਜਾਂਦੇ ਹਨ ਕਿ ਕੌਣ ਧਨੀ ਹਨ ਤੇ ਕੌਣ ਬਾਦਸ਼ਾਹ (ਭਾਵ, ਦੁਨੀਆ ਦਾ ਧਨ ਤੇ ਬਾਦਸ਼ਾਹੀ ਵਿਕਾਰਾਂ ਦੀ ਅੱਗ ਵਿਚ ਸੜਨੋਂ ਤੇ ਵਿਕਾਰਾਂ ਦੀਆਂ ਲਹਿਰਾਂ ਵਿਚ ਡੁੱਬਣੋਂ ਬਚਾ ਨਹੀਂ ਸਕਦੇ; ਧਨ ਤੇ ਬਾਦਸ਼ਾਹੀ ਹੁੰਦਿਆਂ ਭੀ 'ਹਾਏ ਹਾਏ' ਨਹੀਂ ਮਿਟਦੀ) ।੪।

**ਪਉੜੀ ॥ ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ ॥ ਬਧੇ ਛੁਟਹਿ ਸਚਿ ਸਚੁ ਪਛਾਣੀਐ ॥ ਲਿਖਿਆ ਪਲੈ ਪਾਇ ਸੋ ਸਚੁ ਜਾਣੀਐ ॥ ਹੁਕਮੀ ਹੋਇ ਨਿਬੇੜੁ ਗਇਆ ਜਾਣੀਐ ॥ ਭਉਜਲ ਤਾਰਣਹਾਰੁ ਸਬਦਿ ਪਛਾਣੀਐ ॥ ਚੋਰ ਜਾਰ ਜੂਆਰ ਪੀੜੇ ਘਾਣੀਐ ॥ ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ ॥ ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ ॥੨੧॥ (ਪੰਨਾ ੧੨੮੭-੧੨੮੮)**

**ਪਦ ਅਰਥ**:— ਗਲੀਂ—ਗਲਾਂ ਵਿਚ । ਜੰਜੀਰ—'ਬਿਖਿਆ' ਦੇ ਬੰਧਨ (ਵੇਖੋ ਪਿਛਲੀ ਪਉੜੀ "ਬਿਖਿਆ ਕਦੇ ਹੀ ਰਜੈ ਨਾਹੀ") । ਬੰਦਿ—ਬੰਦੀਖ਼ਾਨੇ ਵਿਚ । ਗਇਆ ਜਾਣੀਐ—ਇਥੋਂ ਤੁਰਿਆਂ ਸਮਝ ਪੈਂਦੀ ਹੈ (ਭਾਵ, ਜਦੋਂ ਮਾਇਆ ਨਾਲੋਂ ਵਿਛੋੜਾ ਹੋਣ ਲੱਗਦਾ ਹੈ ਤਦੋਂ ਸਮਝ ਆਉਂਦੀ ਹੈ ਕਿ ਮਾਇਆ ਦੇ ਮੋਹ ਦੇ ਕਿਤਨੇ ਕੁ ਪੱਕੇ ਜੰਜੀਰ ਪਏ ਹੋਏ ਸਨ) । ਨਿਬੇੜੁ—ਨਿਰਨਾ, ਨਿਆਂ । ਭਉਜਲੁ—ਸੰਸਾਰ-ਸਮੁੰਦਰ । ਜਾਰ—ਵਿਭਚਾਰੀ । ਲਾਇਤਬਾਰ—ਚੁਗ਼ਲਖ਼ੋਰ । ਹੜ੍ਵਾਣੀ—ਹੱਥ-ਕੜੀ, ਕਾਠ । ਸਰਿ—ਸਦਾ-ਥਿਰ ਹਰਿ-ਨਾਮ ਦੀ ਰਾਹੀਂ । ਪਲੈ ਪਾਇ—ਮਿਲਦਾ ਹੈ । ਸਮਾਇ—ਲੀਨ ਹੋ ਕੇ ।

**ਅਰਥ**:— (ਜੋ 'ਬਿਖਿਆ' ਵਿਚ ਲੱਗੇ ਰਹੇ) ਉਹਨਾਂ ਦੇ ਗਲਾਂ ਵਿਚ (ਮਾਇਆ ਦੇ ਮੋਹ ਦੇ ਬੰਧਨ-ਰੂਪ) ਜ਼ੰਜੀਰ ਪਏ ਹੋਏ ਹਨ, ਉਹ, (ਮਾਨੋ,) ਰੱਬ ਦੇ ਬੰਦੀਖ਼ਾਨੇ ਵਿਚ (ਕੈਦ) ਹਨ; ਜੇ ਸੱਚੇ ਪ੍ਰਭੂ ਦੀ ਪਛਾਣ ਆ ਜਾਏ (ਜੇ ਸਦਾ-ਥਿਰ ਪ੍ਰਭੂ ਨਾਲ ਡੂੰਘੀ ਸਾਂਝ ਬਣ ਜਾਏ) ਤਾਂ ਸਦਾ-ਥਿਰ ਹਰਿ-ਨਾਮ ਦੀ ਰਾਹੀਂ ਹੀ (ਇਹਨਾਂ ਜ਼ੰਜੀਰਾਂ ਵਿਚ) ਬੱਝੇ ਹੋਏ ਛੁੱਟ ਸਕਦੇ ਹਨ । ਤਾਂ ਤੇ ਉਸ ਸੱਚੇ ਪ੍ਰਭੂ ਨਾਲ ਸਾਂਝ ਬਣਾਈਏ, ਤਦੋਂ ਹੀ (ਨਾਮ-ਸਿਮਰਨ-ਰੂਪ) ਲਿਖਿਆ ਹੋਇਆ (ਲੇਖ) ਮਿਲਦਾ ਹੈ ਇਹ ਸਾਰਾ ਨਿਰਨਾ ਪ੍ਰਭੂ ਦੇ ਹੁਕਮ ਵਿਚ ਹੀ ਹੁੰਦਾ ਹੈ, ਤੇ ਇਸ ਦੀ ਸਮਝ (ਇਥੋਂ ਜਗਤ ਤੋਂ) ਤੁਰਿਆਂ ਹੀ ਪੈਂਦੀ ਹੈ । (ਸੋ,) ਗੁਰੂ ਦੇ ਸ਼ਬਦ ਦੀ ਰਾਹੀਂ ਉਸ ਪ੍ਰਭੂ ਨਾਲ ਡੂੰਘੀ ਸਾਂਝ ਪਾਣੀ ਚਾਹੀਦੀ ਹੈ ਜੋ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਦੇ ਸਮਰਥ ਹੈ ।

ਚੋਰਾਂ ਵਿਭਚਾਰੀਆਂ ਤੇ ਜੁਏ-ਬਾਜ਼ (ਆਦਿਕ ਵਿਕਾਰੀਆਂ ਦਾ ਇਉਂ ਹਾਲ ਹੁੰਦਾ ਹੈ ਜਿਵੇਂ) ਕੋਲ੍ਹੂ ਵਿਚ ਪੀੜੇ ਜਾ ਰਹੇ ਹਨ; ਨਿੰਦਕਾਂ ਤੇ ਚੁਗ਼ਲਖ਼ੋਰਾਂ ਨੂੰ (ਮਾਨੋ, ਨਿੰਦਾ ਤੇ ਚੁਗ਼ਲੀ ਦੀ) ਹਥਕੜੀ ਵੱਜੀ ਹੋਈ ਹੈ (ਭਾਵ, ਇਸ ਭੈੜੀ ਵਾਦੀ ਵਿਚੋਂ ਉਹ ਆਪਣੇ ਆਪ ਨੂੰ ਕੱਢ ਨਹੀਂ ਸਕਦੇ) ।

ਪਰ ਜੋ ਮਨੁੱਖ ਗੁਰੂ ਦੇ ਸਨਮੁਖ ਹਨ ਉਹ ਪ੍ਰਭੂ ਵਿਚ ਲੀਨ ਹੋ ਕੇ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪਾਂਦੇ ਹਨ ।੨੧।

**ਸਲੋਕ ਮਃ ੨ ॥ ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥ ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥ ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥ ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥੧॥ (ਪੰਨਾ ੧੨੮੮)**

**ਪਦ ਅਰਥ**:— ਏਵੈ—ਇਸ ਤਰ੍ਹਾਂ । ਗੁਆਉ—ਗੁਫ਼ਤਗੂ, ਬਚਨ । ਇਲਤਿ—ਇੱਲਤਿ, ਸ਼ਰਾਰਤ । ਕੂੜੀ—ਝੂਠੀ ਜ਼ਨਾਨੀ । ਪੂਰੇ ਥਾਉ—ਸਭ ਤੋਂ ਅੱਗੇ ਥਾਂ ਮੱਲਦੀ ਹੈ । ਨਿਆਉ—ਨਿਆਂ । ਪਾਰਖੂ—ਚੰਗੀ ਪਰਖ ਕਰ ਸਕਣ ਵਾਲਾ ।

**ਅਰਥ**:— ਕੰਗਾਲ ਦਾ ਨਾਮ ਬਾਦਸ਼ਾਹ (ਰੱਖਿਆ ਜਾਂਦਾ ਹੈ), ਮੂਰਖ ਦਾ ਪੰਡਿਤ ਨਾਮ (ਪਾਇਆ ਜਾਂਦਾ ਹੈ), ਅੰਨ੍ਹੇ ਨੂੰ ਪਾਰਖੂ (ਆਖਿਆ ਜਾਂਦਾ ਹੈ)—(ਬੱਸ ! ਜਗਤ) ਇਸ ਤਰ੍ਹਾਂ ਦੀਆਂ (ਉਲਟੀਆਂ) ਗੱਲਾਂ ਕਰਦਾ ਹੈ । ਸ਼ਰਾਰਤਿ (ਕਰਨ ਵਾਲੇ) ਦਾ ਨਾਮ ਚੌਧਰੀ (ਪੈ ਜਾਂਦਾ ਹੈ) ਤੇ ਝੂਠੀ ਜ਼ਨਾਨੀ ਸਭ ਤੋਂ ਅੱਗੇ ਥਾਂ ਮੱਲਦੀ ਹੈ (ਭਾਵ, ਹਰ ਥਾਂ ਪ੍ਰਧਾਨ ਬਣਦੀ ਹੈ) । ਹੇ ਨਾਨਕ ! ਇਹ ਹੈ ਨਿਆਂ ਕਲਿਜੁਗ ਦਾ (ਭਾਵ, ਜਿੱਥੇ ਇਹ ਰਵਈਆ ਵਰਤੀਂਦਾ ਹੈ ਓਥੇ ਕਲਿਜੁਗ ਦਾ ਪਹਰਾ ਜਾਣੋ) । ਪਰ, ਗੁਰੂ ਦੇ ਸਨਮੁਖ ਹੋਇਆਂ ਹੀ ਇਹ ਸਮਝ ਪੈਂਦੀ ਹੈ (ਕਿ ਇਹ ਵਤੀਰਾ ਮਾੜਾ ਹੈ । ਮਨ ਦੇ ਪਿੱਛੇ ਤੁਰਨ ਵਾਲੇ ਲੋਕ ਇਸ ਰਵਈਏ ਦੇ ਆਦੀ ਹੋਏ ਰਹਿੰਦੇ ਹਨ) ।੧।

**ਮਃ ੧ ॥ ਹਰਣਾਂ ਬਾਜਾਂ ਤੈ ਸਿਕਦਾਰਾਂ, ਏਨਾ ਪੜਿਆ ਨਾਉ ॥ ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥ ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥ ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥ ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨ੍ਹਿ ਬੈਠੇ ਸੁਤੇ ॥ ਚਾਕਰ ਨਹਦਾ ਪਾਇਨ੍ਹਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ ਜਿਥੈ ਜੀਆਂ ਹੋਸੀ ਸਾਰ ॥ ਨਕੀ ਵਢੀ ਲਾਇਤਬਾਰ ॥੨॥ (ਪੰਨਾ ੧੨੮੮)**

**ਪਦ ਅਰਥ**:— ਤੈ—ਅਤੇ । ਸਿਕਦਾਰ—ਅਹਲਕਾਰ । ਏਨਾ ਪੜਿਆ ਨਾਉ—ਇਹਨਾਂ ਦਾ ਨਾਮ ਹੈ "ਪੜ੍ਹੇ ਹੋਏ ।" (ਨੋਟ:— ਗਿਝਾਇਆ ਹੋਇਆ ਹਰਨ ਤੇ ਬਾਜ਼ ਆਪਣੇ ਹੀ ਜਾਤਿ-ਭਰਾਵਾਂ ਨੂੰ ਲਿਆ ਫਸਾਂਦਾ ਹੈ ਤਿਵੇਂ ਹੀ ਅਹਲਕਾਰ ਆਪਣੇ ਹੀ ਹਮ-ਜਿਨਸ ਮਨੁੱਖਾਂ ਦਾ ਲਹੂ ਪੀਂਦਾ ਹੈ) । ਫਾਂਧੀ—ਫਾਹੀ । ਅਗੈ—ਪ੍ਰਭੂ ਹੀ ਹਜ਼ੂਰੀ ਵਿਚ । ਥਾਉ ਨਾਹੀ—ਕਬੂਲ ਨਹੀਂ ਹਨ । ਬੀਨਾ—ਸਿਆਣਾ । ਪਹਿਲੋ ਦੇ—ਸਭ ਤੋਂ ਪਹਿਲਾ । ਮੁਕਦਮ—ਮੁਕੱਦਮ, ਮੁਸਾਹਿਬ । ਨਹਦਾ—ਨਹੁੰਦ੍ਰਾਂ । ਘਾਉ—ਜ਼ਖ਼ਮ । ਰਤੁ ਪਿਤੁ—ਲਹੂ ਤੇ ਪਿੱਤਾ । ਕੁਤਿਹੋ—(ਮੁਕੱਦਮ) ਕੁੱਤਿਆਂ ਦੀ ਰਾਹੀਂ । ਲਾਇਤਬਾਰ—ਬੇ-ਇਤਬਾਰੇ । ਸਾਰ—ਪਰਖ, ਕਦਰ । ਨਕੀ ਵਢੀ—ਵੱਢੇ ਨੱਕਾਂ ਨਾਲ, ਨੱਕ-ਵੱਢੇ ।

**ਅਰਥ**:— ਹਰਨ, ਬਾਜ਼ ਤੇ ਅਹਲਕਾਰ—ਇਹਨਾਂ ਦਾ ਨਾਮ ਲੋਕ "ਪੜ੍ਹੇ ਹੋਏ" ਰੱਖਦੇ ਹਨ (ਪਰ ਇਹ ਵਿੱਦਿਆ ਕਾਹਦੀ ਹੈ ? ਇਹ ਤਾਂ) ਫਾਹੀ ਲੱਗੀ ਹੋਈ ਹੈ ਜਿਸ ਵਿਚ ਆਪਣੇ ਹੀ ਜਾਤਿ-ਭਰਾਵਾਂ ਨੂੰ ਫਸਾਂਦੇ ਹਨ; ਪ੍ਰਭੂ ਦੀ ਹਜ਼ੂਰੀ ਵਿਚ ਐਸੇ ਪੜ੍ਹੇ ਹੋਏ ਕਬੂਲ ਨਹੀਂ ਹਨ ।

ਜਿਸ ਜਿਸ ਨੇ 'ਨਾਮ' ਦੀ ਕਮਾਈ ਕੀਤੀ ਹੈ ਉਹੀ ਵਿਦਵਾਨ ਹੈ ਪੰਡਿਤ ਹੈ ਤੇ ਸਿਆਣਾ ਹੈ (ਕਿਉਂਕਿ ਰੁੱਖ ਦੀ) ਜੜ੍ਹ ਸਭ ਤੋਂ ਪਹਿਲਾਂ (ਜ਼ਮੀਨ ਦੇ) ਅੰਦਰ ਜੰਮਦੀ ਹੈ ਤਾਂ ਹੀ (ਰੁੱਖ ਉੱਗ ਕੇ) ਬਾਹਰ ਛਾਂ ਬਣਦੀ ਹੈ (ਸੋ, ਸੁਖਦਾਤੀ ਵਿੱਦਿਆ ਉਹੀ ਹੈ ਜੇ ਪਹਿਲਾਂ ਮਨੁੱਖ ਆਪਣੇ ਮਨ ਵਿਚ 'ਨਾਮ' ਬੀਜੇ) ।

('ਨਾਮ' ਤੋਂ ਸੱਖਣੀ ਵਿੱਦਿਆ ਦਾ ਹਾਲ ਤੱਕੋ), ਰਾਜੇ (ਮਾਨੋ) ਸ਼ੇਰ ਹਨ (ਉਹਨਾਂ ਦੇ, ਪੜ੍ਹੇ ਹੋਏ) ਅਹਲਕਾਰ (ਮਾਨੋ) ਕੁੱਤੇ ਹਨ, ਬੈਠੇ-ਸੁੱਤੇ ਬੰਦਿਆਂ ਨੂੰ (ਭਾਵ, ਵੇਲੇ ਕੁਵੇਲੇ) ਜਾ ਜਗਾਂਦੇ ਹਨ (ਭਾਵ, ਤੰਗ ਕਰਦੇ ਹਨ) । ਇਹ ਅਹਲਕਾਰ (ਮਾਨੋ ਸ਼ੇਰਾਂ ਦੀਆਂ) ਨਹੁੰਦ੍ਰਾਂ ਹਨ, ਜੋ (ਲੋਕਾਂ ਦਾ) ਘਾਤ ਕਰਦੀਆਂ ਹਨ, (ਰਾਜੇ-ਸ਼ੀਂਹ ਇਹਨਾਂ ਮੁਕੱਦਮ) ਕੁੱਤਿਆਂ ਦੀ ਰਾਹੀਂ (ਲੋਕਾਂ ਦਾ) ਲਹੂ ਪੀਂਦੇ ਹਨ ।

ਪਰ ਜਿੱਥੇ ਜੀਵਾਂ ਦੀ (ਕਰਣੀ ਦੀ) ਪਰਖ ਹੁੰਦੀ ਹੈ, ਓਥੇ ਅਜੇਹੇ (ਪੜ੍ਹੇ ਹੋਏ ਬੰਦੇ) ਬੇ-ਇਤਬਾਰੇ ਨੱਕ-ਵੱਢੇ (ਸਮਝੇ ਜਾਂਦੇ ਹਨ) ।੨।

**ਪਉੜੀ ॥ ਆਪਿ ਉਪਾਏ ਮੇਦਨੀ, ਆਪੇ ਕਰਦਾ ਸਾਰ ॥ ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥ ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥ ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥ ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ ॥ ਭੈ ਤੇ ਨਿਰਭਉ ਪਾਈਐ, ਜਿਸ ਦਾ ਅੰਤੁ ਨ ਪਾਰਾਵਾਰੁ ॥ ਮਨਮੁਖ ਭੈ ਕੀ ਸਾਰ ਨ ਜਾਣਨੀ, ਤ੍ਰਿਸਨਾ ਜਲਤੇ ਕਰਹਿ ਪੁਕਾਰ ॥ ਨਾਨਕ ਨਾਵੈ ਹੀ ਤੇ ਸੁਖੁ ਪਾਇਆ, ਗੁਰਮਤੀ ਉਰਿ ਧਾਰ ॥੨੨॥ (ਪੰਨਾ ੧੨੮੮)**

**ਪਦ ਅਰਥ**:— ਮੇਦਨੀ—ਧਰਤੀ । ਸਾਰ—ਸੰਭਾਲ । ਭਰਮੁ—ਭਟਕਣਾ (-ਰੂਪ ਜ਼ੰਜੀਰ; ਵੇਖੋ ਪਉੜੀ ਨੰ: ੨੧) । ਮੋਖ ਦੁਆਰ—(ਬੰਦੀਖ਼ਾਨੇ ਵਿਚੋਂ) ਖ਼ਲਾਸੀ ਦਾ ਰਸਤਾ । ਸਹਜੁ—ਅਡੋਲ ਅਵਸਥਾ । ਉਰਿ—ਹਿਰਦੇ ਵਿਚ । ਨਾਮਿ—ਨਾਮ ਵਿਚ । ਮਿਲਿ—ਮਿਲ ਕੇ । ਜੋਤੀ—ਪਰਮਾਤਮਾ ਵਿਚ । ਭੈਜਲੁ—ਸੰਸਾਰ-ਸਮੁੰਦਰ । ਪਾਰਾਵਾਰੁ—ਪਾਰ-ਅਵਾਰੁ, ਪਾਰਲਾ ਉਰਲਾ ਬੰਨਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਸਾਰ—ਕਦਰ । ਨ ਜਾਣਨੀ—ਨ ਜਾਨਨਿ, ਨਹੀਂ ਜਾਣਦੇ । ਜਲਤੇ—ਸੜਦੇ । ਕਰਹਿ—ਕਰਦੇ ਹਨ । ਤੇ—ਤੋਂ । ਉਰਿ—ਹਿਰਦੇ ਵਿਚ ।

**ਅਰਥ**:— (ਜੋ ਪ੍ਰਭੂ) ਆਪ ਜਗਤ ਪੈਦਾ ਕਰਦਾ ਹੈ ਤੇ ਆਪ ਹੀ ਇਸ ਦੀ ਸੰਭਾਲ ਕਰਦਾ ਹੈ, (ਉਸ ਦਾ ਡਰ ਰੱਖਣ ਤੋਂ ਬਿਨਾ (ਮਾਇਆ ਪਿੱਛੇ) ਭਟਕਣ (-ਰੂਪ ਬੰਧਨ) ਕੱਟਿਆ ਨਹੀਂ ਜਾਂਦਾ, ਨਾਹ ਹੀ ਉਸ ਦੇ ਨਾਮ ਵਿਚ ਪਿਆਰ ਬਣਦਾ ਹੈ । ਪ੍ਰਭੂ ਦਾ ਡਰ ਗੁਰੂ ਦੀ ਸਰਣ ਪਿਆਂ ਪੈਦਾ ਹੁੰਦਾ ਹੈ ਤੇ ('ਰਬਾਣੀ ਬੰਦ' ਵਿਚੋਂ) ਖ਼ਲਾਸੀ ਦਾ ਰਸਤਾ ਮਿਲਦਾ ਹੈ (ਕਿਉਂਕਿ ਪ੍ਰਭੂ ਦਾ) ਡਰ ਰੱਖਿਆਂ ਬੇਅੰਤ ਪ੍ਰਭੂ ਦੀ ਜੋਤਿ ਵਿਚ ਜੋਤਿ ਮਿਲਿਆਂ ਮਨ ਦੀ ਅਡੋਲਤਾ ਪ੍ਰਾਪਤ ਹੁੰਦੀ ਹੈ । ਇਸ ਡਰ ਕਰਕੇ ਹੀ ਗੁਰਮਤਿ ਦੀ ਰਾਹੀਂ (ਉੱਚੀ) ਵੀਚਾਰ ਬਣਦੀ ਹੈ, ਤੇ, ਸੰਸਾਰ-ਸਮੁੰਦਰ ਤੋਂ ਪਾਰ ਲੰਘੀਦਾ ਹੈ, ਇਸ ਡਰ ਦੀ ਰਾਹੀਂ ਹੀ ਡਰ-ਰਹਿਤ ਪ੍ਰਭੂ ਮਿਲਦਾ ਹੈ ਜਿਸ ਦਾ ਅੰਤ ਨਹੀਂ ਪੈਂਦਾ ਜਿਸ ਦਾ ਪਾਰਲਾ ਉਰਲਾ ਬੰਨਾ ਨਹੀਂ ਲੱਭਦਾ ।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਨੂੰ ਪ੍ਰਭੂ ਦੇ ਡਰ (ਵਿਚ ਰਹਿਣ ਦੀ) ਸਾਰ ਨਹੀਂ ਪੈਂਦੀ (ਸਿੱਟਾ ਇਹ ਨਿਕਲਦਾ ਹੈ ਕਿ ਉਹ ਮਾਇਆ ਦੀ) ਤ੍ਰਿਸ਼ਨਾ (-ਅੱਗ) ਵਿਚ ਸੜਦੇ ਵਿਲਕਦੇ ਹਨ । ਹੇ ਨਾਨਕ ! ਪ੍ਰਭੂ ਦੇ 'ਨਾਮ' ਤੋਂ ਹੀ ਸੁਖ ਮਿਲਦਾ ਹੈ ਤੇ (ਇਹ 'ਨਾਮ') ਗੁਰੂ ਦੀ ਮਤਿ ਉਤੇ ਤੁਰਿਆਂ ਹੀ ਹਿਰਦੇ ਵਿਚ ਟਿਕਦਾ ਹੈ ।੨੨।

**ਸਲੋਕ ਮਃ ੧ ॥ ਰੂਪੈ ਕਾਮੈ ਦੋਸਤੀ, ਭੁਖੈ ਸਾਦੈ ਗੰਢੁ ॥ ਲਬੈ ਮਾਲੈ ਘੁਲਿ ਮਿਲਿ ਮਿਚਲਿ, ਊਂਘੈ ਸਉੜਿ ਪਲੰਘੁ ॥ ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥ ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥੧॥ (ਪੰਨਾ ੧੨੮੮)**

**ਪਦ ਅਰਥ**:— ਸਾਦੈ—ਸੁਆਦ ਦਾ । ਗੰਢੁ—ਸੰਬੰਧ । ਲਬੈ—ਲੱਬ ਦਾ । ਮਾਲੈ—ਮਾਲ (-ਧਨ) ਨਾਲ । ਘੁਲਿ ਮਿਲਿ—ਚੰਗੀ ਤਰ੍ਹਾਂ ਮਿਲਵਾਂ । ਮਿਚਲਿ—ਮੇਲ, ਇਕ-ਮਿਕਤਾ; ਤਦਾਕਾਰਤਾ । ਊਘੈ—ਊਂਘਣ ਵਾਲੇ ਨੂੰ, ਨੀਂਦ੍ਰਾਲੇ ਨੂੰ । ਸਉੜਿ—ਸਉੜੀ ਥਾਂ । ਭਉਕੈ—ਭੌਂਕਦਾ ਹੈ, ਬਹੁਤਾ ਬੋਲਦਾ ਹੈ । ਕੋਪੁ—ਕ੍ਰੋਧ । ਫਕੜੁ ਪਿਟੇ—ਬਦ-ਜ਼ਬਾਨੀ ਬੋਲਦਾ ਹੈ । ਮੁਹਿ—ਮੂੰਹ ਵਿਚ ।

**ਅਰਥ**:— ਰੂਪ ਦੀ ਕਾਮ (-ਵਾਸਨਾ) ਨਾਲ ਮਿੱਤ੍ਰਤਾ ਹੈ, ਭੁੱਖ ਦਾ ਸੁਆਦ ਨਾਲ ਸੰਬੰਧ ਹੈ । ਲੱਬ ਦੀ ਧਨ ਨਾਲ ਚੰਗੀ ਤਰ੍ਹਾਂ ਮਿਲਵੀਂ ਇਕ-ਮਿਕਤਾ ਹੈ (ਨੀਂਦਰ ਨਾਲ) ਊਂਘ ਰਹੇ ਨੂੰ ਸਉੜੀ ਥਾਂ ਹੀ ਪਲੰਘ ਹੈ । ਕ੍ਰੋਧ ਬਹੁਤ ਬੋਲਦਾ ਹੈ, (ਕ੍ਰੋਧ ਵਿਚ) ਅੰਨ੍ਹਾ (ਹੋਇਆ ਬੰਦਾ) ਖ਼ੁਆਰ ਹੋ ਕੇ ਬਦ-ਜ਼ਬਾਨੀ ਹੀ ਕਰਦਾ ਹੈ ।

ਹੇ ਨਾਨਕ ! ਪ੍ਰਭੂ ਦੇ ਨਾਮ ਤੋਂ ਬਿਨਾ (ਮਨੁੱਖ ਦੇ) ਮੂੰਹ ਵਿਚ (ਬਦ-ਕਲਾਮੀ ਦੀ) ਬੋ ਹੀ ਹੁੰਦੀ ਹੈ (ਬੋਲਣ ਨਾਲੋਂ ਇਸ ਦਾ) ਚੁੱਪ ਰਹਿਣਾ ਚੰਗਾ ਹੈ ।੧।

ਭਾਵ:— ਜਿਥੇ ਨਾਮ-ਹੀਣਤਾ ਹੈ ਓਥੇ ਸੁਤੇ ਹੀ ਬਦਕਲਾਮੀ ਹੈ ।

**ਮਃ ੧ ॥ ਰਾਜੁ ਮਾਲੁ ਰੂਪੁ ਜਾਤਿ ਜੋਬਨੁ, ਪੰਜੇ ਠਗ ॥ ਏਨੀ ਠਗੀਂ ਜਗੁ ਠਗਿਆ, ਕਿਨੈ ਨ ਰਖੀ ਲਜ ॥ ਏਨਾ ਠਗਨ੍ਹਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥ ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ॥੨॥ (ਪੰਨਾ ੧੨੮੮)**

**ਪਦ ਅਰਥ**:— ਕਿਨੈ—ਕਿਸੇ ਨੇ (ਭੀ) । ਲਜ—ਇੱਜ਼ਤ । ਮੁਠੇ—ਠੱਗੇ । ਏਨੀ ਠਗੀਂ—ਇਹਨਾਂ (ਪੰਜ) ਠੱਗਾਂ ਨੇ । ਰਖੀ—ਰੱਖੀ, ਬਚਾਈ । ਸੇ ਠਗ—ਉਹ ਠੱਗ, ਉਹ ਸਿਆਣੇ ਬੰਦੇ । ਠਗਨ੍ਹਿ—ਠੱਗ ਲੈਂਦੇ ਹਨ, ਚਾਲ ਵਿਚ ਨਹੀਂ ਆਉਂਦੇ । ਜਿ—ਜਿਹੜੇ । ਪਾਹਿ—ਪੈਂਦੇ ਹਨ । ਹੋਰਿ—(ਬਹੁ-ਵਚਨ ਲਫ਼ਜ਼ 'ਹੋਰ' ਤੋਂ) । ਹੋਰਿ ਕੇਤੇ—ਹੋਰ ਅਨੇਕਾਂ । ਮੁਠੈ ਜਾਹਿ—(ਆਤਮਕ ਜੀਵਨ ਦੇ ਸਰਮਾਏ ਵਲੋਂ) ਲੁੱਟੇ ਜਾ ਰਹੇ ਹਨ । ਕਰਮਾ ਬਾਹਰੇ—ਭਾਗ-ਹੀਣ ਬੰਦੇ ।

**ਅਰਥ**:— ਰਾਜ, ਧਨ, ਸੁੰਦਰਤਾ, (ਉੱਚੀ) ਜਾਤਿ, ਤੇ ਜੁਆਨੀ—ਇਹ ਪੰਜੇ ਹੀ (ਮਾਨੋ) ਠੱਗ ਹਨ, ਇਹਨਾਂ ਠੱਗਾਂ ਨੇ ਜਗਤ ਨੂੰ ਠੱਗ ਲਿਆ ਹੈ (ਜੋ ਭੀ ਇਹਨਾਂ ਦੇ ਅੱੜੇ ਚੜ੍ਹਿਆ) ਕਿਸੇ ਨੇ (ਇਹਨਾਂ ਤੋਂ) ਆਪਣੀ ਇੱਜ਼ਤ ਨਹੀਂ ਬਚਾਈ ।

ਇਹਨਾਂ (ਠੱਗਾਂ) ਨੂੰ ਭੀ ਉਹ ਠੱਗ (ਭਾਵ, ਸਿਆਣੇ ਬੰਦੇ) ਦਾਉ ਲਾ ਜਾਂਦੇ ਹਨ (ਭਾਵ, ਉਹ ਬੰਦੇ ਇਹਨਾਂ ਦੀ ਚਾਲ ਵਿਚ ਨਹੀਂ ਆਉਂਦੇ) ਜੋ ਸਤਿਗੁਰੂ ਦੀ ਸਰਨ ਆਉਂਦੇ ਹਨ । (ਪਰ) ਹੇ ਨਾਨਕ ! ਹੋਰ ਬੜੇ ਭਾਗ-ਹੀਣ (ਇਹਨਾਂ ਦੇ ਢਹੇ ਚੜ੍ਹ ਕੇ) ਲੁੱਟੇ ਜਾ ਰਹੇ ਹਨ ।੨।

**ਪਉੜੀ ॥ ਪੜਿਆ ਲੇਖੇਦਾਰੁ ਲੇਖਾ ਮੰਗੀਐ ॥ ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ ॥ ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ॥ ਸਚਾ ਵੇਪਰਵਾਹੁ ਸਬਦਿ ਸੰਤੋਖੀਆਂ ॥ ਗਹਿਰ ਗਭੀਰ ਅਥਾਹੁ ਹਾਥ ਨ ਲਭਈ ॥ ਮੁਹੇ ਮੁਹਿ ਚੋਟਾ ਖਾਹੁ ਵਿਣੁ ਗੁਰ ਕੋਇ ਨ ਛੁਟਸੀ ॥ ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ ॥ ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ ॥੨੩॥ (ਪੰਨਾ ੧੨੮੮)**

**ਪਦ ਅਰਥ**:— ਲੇਖੇਦਾਰੁ—ਲੇਖਾ ਰੱਖਣ ਵਾਲਾ, ਘੁੰਤਰਾਂ ਕੱਢਣ ਵਾਲਾ, ਚਤੁਰਾਈ ਦੀਆਂ ਗੱਲਾਂ ਕਰਨ ਵਾਲਾ । ਕੂੜਿਆਰੁ—ਕੂੜ ਦਾ ਵਪਾਰੀ । ਤੰਗੀਐ—ਔਖਿਆਈ ਪਾਂਦਾ ਹੈ । ਅਉਘਟ—ਔਖੇ । ਰੁਧੇ—ਰੋਕੇ ਹੋਏ । ਮੁਹੇ—ਮੂੰਹ ਉਤੇ ਹੀ । ਮੁਹਿ—ਮੂੰਹ ਉਤੇ ਹੀ । ਮੁਹੇ ਮੁਹਿ—ਮੂੰਹੋ ਮੂੰਹ । ਸਾਹ—(ਭਾਵ,) ਜ਼ਿੰਦਗੀ । ਗਿਰਾਹ—ਗਿਰਾਹੀ, (ਭਾਵ,) ਰੋਜ਼ੀ । ਸਚਾ—ਸਦਾ ਕਾਇਮ ਰਹਿਣ ਵਾਲਾ । ਵੇਪਰਵਾਹੁ—ਬੇ-ਮੁਥਾਜ । ਸਬਦਿ—ਸ਼ਬਦ ਦੀ ਰਾਹੀਂ । ਹਾਥ—ਡੂੰਘਾਈ । ਪਤਿ—ਇੱਜ਼ਤ । ਸੇਤੀ—ਨਾਲ । ਘਰਿ—ਘਰ ਵਿਚ, ਪ੍ਰਭੂ ਦੇ ਦਰ ਤੇ । ਜਾਣੀਐ—ਸਮਝ ਆ ਜਾਂਦੀ ਹੈ ।

**ਅਰਥ**:— ਜੇ ਮਨੁੱਖ ਵਿਦਵਾਨ ਭੀ ਹੋਵੇ ਤੇ ਚਤੁਰਾਈ ਦੀਆਂ ਗੱਲਾਂ ਭੀ ਕਰਨਾ ਜਾਣਦਾ ਹੋਵੇ ('ਤ੍ਰਿਸ਼ਨਾ' ਬਾਰੇ) ਉਸ ਤੋਂ ਭੀ ਲੇਖਾ ਲਈਦਾ ਹੈ (ਭਾਵ, 'ਤ੍ਰਿਸ਼ਨਾ' ਉਸ ਤੋਂ ਭੀ ਲੇਖਾ ਲੈਂਦੀ ਹੈ, ਨਿਰੀ ਵਿੱਦਿਆ ਤੇ ਚਤੁਰਾਈ 'ਤ੍ਰਿਸ਼ਨਾ' ਤੋਂ ਬਚਾ ਨਹੀਂ ਸਕਦੀ), (ਕਿਉਂਕਿ) ਪ੍ਰਭੂ ਦੇ ਨਾਮ ਤੋਂ ਬਿਨਾ (ਪੜ੍ਹਿਆ ਹੋਇਆ ਭੀ) ਕੂੜ ਦਾ ਹੀ ਵਪਾਰੀ ਹੈ; ਔਖਾ ਹੁੰਦਾ ਹੈ ਔਖਿਆਈ ਹੀ ਪਾਂਦਾ ਹੈ । ਉਸ ਦੇ (ਜ਼ਿੰਦਗੀ ਦੇ) ਗਲੀਆਂ ਤੇ ਰਸਤੇ (ਤ੍ਰਿਸ਼ਨਾ ਦੀ ਅੱਗ ਨਾਲ) ਰੁਕੇ ਪਏ ਹਨ (ਉਹਨਾਂ ਵਿਚੋਂ ਦੀ ਲੰਘਣਾ) ਔਖਾ ਹੈ । ਗੁਰ-ਸ਼ਬਦ ਦੀ ਰਾਹੀਂ ਸੰਤੋਖੀ ਬੰਦਿਆਂ ਨੂੰ ਸਦਾ ਕਾਇਮ ਰਹਿਣ ਵਾਲਾ ਬੇ-ਮੁਥਾਜ ਪਰਮਾਤਮਾ ਮਿਲਦਾ ਹੈ । ਪ੍ਰਭੂ (ਮਾਨੋ) ਬੜਾ ਡੂੰਘਾ (ਸਮੁੰਦਰ) ਹੈ, (ਵਿੱਦਿਆ ਚਤੁਰਾਈ ਦੇ ਆਸਰੇ) ਉਸ ਦੀ ਥਾਹ ਨਹੀਂ ਪੈ ਸਕਦੀ । (ਸਗੋਂ 'ਪੜ੍ਹਿਆ ਕੂੜਿਆਰੁ' ਵਿੱਦਿਆ ਦੇ ਮਾਣ ਵਿਚ ਰਹਿ ਕੇ ਤ੍ਰਿਸ਼ਨਾ ਦੀਆਂ) ਚੋਟਾਂ ਦਬਾਦਬ ਖਾਂਦਾ ਹੈ; (ਪਿਆ ਪੜ੍ਹਿਆ ਹੋਇਆ ਹੋਵੇ) ਕੋਈ ਮਨੁੱਖ ਗੁਰੂ (ਦੀ ਸਰਨ) ਤੋਂ ਬਿਨਾ (ਤ੍ਰਿਸ਼ਨਾ ਤੋਂ) ਬੱਚ ਨਹੀਂ ਸਕਦਾ ।

(ਪਰਮਾਤਮਾ ਦਾ) ਨਾਮ ਸਿਮਰਨਾ ਚਾਹੀਦਾ ਹੈ (ਜੇ ਨਾਮ ਸਿਮਰੀਏ) ਤਾਂ ਬੇਸ਼ਕ ਇੱਜ਼ਤ ਨਾਲ ਪ੍ਰਭੂ ਦੇ ਦਰ ਤੇ ਅੱਪੜੋ । (ਸਿਮਰਨ ਦੀ ਬਰਕਤਿ ਨਾਲ) ਇਹ ਨਿਸਚਾ ਬਣਦਾ ਹੈ ਕਿ ਪ੍ਰਭੂ ਆਪਣੇ ਹੁਕਮ ਵਿਚ ਜੀਵਾਂ ਨੂੰ ਜੀਵਨ ਤੇ ਰੋਜ਼ੀ ਦੇਂਦਾ ਹੈ ।੨੩।

**ਸਲੋਕ ਮਃ ੧ ॥ ਪਉਣੈ ਪਾਣੀ ਅਗਨੀ ਜੀਉ ਤਿਨ ਕਿਆ ਖੁਸੀਆ ਕਿਆ ਪੀੜ ॥ ਧਰਤੀ ਪਾਤਾਲੀ ਆਕਾਸੀ ਇਕਿ ਦਰਿ ਰਹਨਿ ਵਜੀਰ ॥ ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ ॥ ਇਕਿ ਦੇ ਖਾਹਿ, ਨਿਖੁਟੈ ਨਾਹੀ, ਇਕਿ ਸਦਾ ਫਿਰਹਿ ਫਕੀਰ ॥ ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ ॥ ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ ॥ ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ ॥ ਕਿਉ ਕਥੀਐ ਕਿਉ ਆਖੀਐ ਜਾਪੈ ਸਚੋ ਸਚੁ ॥ ਕਰਣਾ ਕਥਨਾ ਕਾਰ ਸਭ ਨਾਨਕ ਆਪਿ ਅਕਥੁ ॥ ਅਕਥ ਕੀ ਕਥਾ ਸੁਣੇਇ ॥ ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ ॥੧॥ (ਪੰਨਾ ੧੨੮੯)**

**ਪਦ ਅਰਥ**:— ਪਉਣੈ—ਪਉਣ ਦਾ, ਹਵਾ ਦਾ । ਜੀਉ—ਜੀਵ । ਤਿਨ—ਇਹਨਾਂ ਜੀਵਾਂ ਨੂੰ । ਕਿਆ—ਕੀਹ ? ਕਿਆ ਖੁਸੀਆ ਕਿਆ ਪੀੜ—ਕੀਹ ਸੁਖ ਤੇ ਕੀਹ ਦੁੱਖ ? (ਭਾਵ, ਜੇ ਤੱਤਾਂ ਵਲ ਵੇਖੀਏ ਤਾਂ ਸਭ ਜੀਵਾਂ ਦੇ ਇਕੋ ਜਿਹੇ ਹਨ, ਫਿਰ ਇਹਨਾਂ ਨੂੰ ਸੁਖ ਦੁਖ ਕਿਉਂ ਵੱਖੋ ਵੱਖਰੇ ਹਨ ?) ਆਕਾਸੀ—ਆਕਾਸ਼ਾਂ ਵਿਚ ਹਨ, (ਭਾਵ,) ਹੁਕਮ ਕਰ ਰਹੇ ਹਨ । ਇਕਿ—ਕਈ ਬੰਦੇ । ਦਰਿ—(ਰਾਜਿਆਂ ਦੇ) ਦਰ ਤੇ । ਆਰਜਾ—ਉਮਰ । ਜਹੀਰ—(ਅ:) ਦੁਖੀ । ਫਕੀਰ—ਕੰਗਾਲ । ਨਥੈ ਨਥਿਆ—ਨੱਥ ਵਿਚ ਜਕੜਿਆ ਹੋਇਆ । ਜਾਪੈ—ਜਾਪਦਾ ਹੈ, ਭਾਸਦਾ ਹੈ, ਦਿੱਸਦਾ ਹੈ । ਕਰਨਾ—ਜੀਵਾਂ ਦਾ ਕੰਮ ਆਦਿਕ ਕਰਨਾ । ਕਥਨਾ—ਕਹਿਣਾ, ਬੋਲਣਾ । ਕਾਰ—ਪ੍ਰਭੂ ਵਲੋਂ ਮਿਥੀ ਹੋਈ ਕਿਰਤਿ । ਸੁਣੇਇ—ਸੁਣਦਾ ਹੈ ।

**ਅਰਥ**:— ਹਵਾ ਪਾਣੀ ਤੇ ਅੱਗ (ਆਦਿਕ ਤੱਤਾਂ ਦਾ ਮੇਲ ਮਿਲਾ ਕੇ ਤੇ ਜੀਵਾਤਮਾ ਪਾ ਕੇ ਪ੍ਰਭੂ ਨੇ) ਜੀਵ ਬਣਾਇਆ, (ਤੱਤ ਸਭ ਜੀਵਾਂ ਦੇ ਇਕੋ ਜਿਹੇ ਹਨ, ਪਰ ਅਚਰਜ ਖੇਡ ਹੈ ਕਿ) ਇਹਨਾਂ ਨੂੰ ਕਈਆਂ ਨੂੰ ਦੁੱਖ ਤੇ ਕਈਆਂ ਨੂੰ ਸੁਖ (ਮਿਲ ਰਹੇ ਹਨ) । ਕਈ ਧਰਤੀ ਤੇ ਹਨ (ਭਾਵ, ਸਾਧਾਰਨ ਜਿਹੀ ਹਾਲਤ ਵਿਚ ਹਨ) ਕਈ (ਮਾਨੋ) ਪਤਾਲ ਵਿਚ ਪਏ ਹਨ (ਭਾਵ, ਕਈ ਨਿੱਘਰੇ ਹੋਏ ਹਨ) ਕਈ (ਮਾਨੋ) ਅਕਾਸ਼ ਵਿਚ ਹਨ (ਭਾਵ, ਕਈ ਹੁਕਮ ਕਰ ਰਹੇ ਹਨ), ਤੇ ਕਈ (ਰਾਜਿਆਂ ਦੇ) ਦਰਬਾਰ ਵਿਚ ਵਜ਼ੀਰ ਬਣੇ ਹੋਏ ਹਨ ।

ਕਈ ਬੰਦਿਆਂ ਦੀ ਵੱਡੀ ਉਮਰ ਹੈ, ਕਈ (ਘਟ ਉਮਰੇ) ਮਰ ਕੇ ਦੁਖੀ ਹੁੰਦੇ ਹਨ । ਕਈ ਬੰਦੇ (ਹੋਰਨਾਂ ਨੂੰ ਭੀ) ਦੇ ਕੇ ਆਪ ਹੀ ਵਰਤਦੇ ਹਨ (ਪਰ ਉਹਨਾਂ ਦਾ ਧਨ) ਮੁੱਕਦਾ ਨਹੀਂ, ਕਈ ਸਦਾ ਕੰਗਾਲ ਫਿਰਦੇ ਹਨ ।

ਪ੍ਰਭੂ ਆਪਣੇ ਹੁਕਮ ਅਨੁਸਾਰ ਇਕ ਪਲਕ ਵਿਚ ਲੱਖਾਂ ਜੀਵ ਪੈਦਾ ਕਰਦਾ ਹੈ ਲੱਖਾਂ ਨਾਸ ਕਰਦਾ ਹੈ, ਹਰੇਕ ਜੀਵ (ਆਪਣੇ ਕੀਤੇ ਕਰਮਾਂ ਅਨੁਸਾਰ ਰਜ਼ਾ-ਰੂਪ) ਨੱਥ ਵਿਚ ਜਕੜਿਆ ਪਿਆ ਹੈ । ਜਿਸ ਉਤੇ ਬਖ਼ਸ਼ਸ਼ ਕਰਦਾ ਹੈ ਉਸ ਦੇ ਬੰਧਨ ਤੋੜਦਾ ਹੈ । ਪਰ ਪ੍ਰਭੂ ਆਪ ਕਰਮਾਂ ਦੇ ਲੇਖੇ ਤੋਂ ਉਤਾਂਹ ਹੈ, ਉਸ ਦਾ ਕੋਈ ਰੰਗ ਰੂਪ ਨਹੀਂ ਹੈ ਤੇ ਕੋਈ ਚਿਹਨ ਚੱਕ੍ਰ ਨਹੀਂ ਹੈ । ਉਸ ਦੇ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ; ਉਂਵ ਉਹ ਹਰ ਥਾਂ ਹੋਂਦ ਵਾਲਾ ਦਿੱਸਦਾ ਹੈ । ਹੇ ਨਾਨਕ ! ਜੀਵ ਜੋ ਕੁਝ ਕਰ ਰਹੇ ਹਨ ਤੇ ਬੋਲ ਰਹੇ ਹਨ ਉਹ ਸਭ ਪ੍ਰਭੂ ਦੀ ਪਾਈ ਹੋਈ ਕਾਰ ਹੀ ਹੈ, ਤੇ ਉਹ ਆਪ ਐਸਾ ਹੈ ਜਿਸ ਦਾ ਬਿਆਨ ਨਹੀਂ ਹੋ ਸਕਦਾ ।

ਜਿਹੜਾ ਮਨੁੱਖ ਉਸ ਅਕੱਥ ਪ੍ਰਭੂ ਦੀਆਂ ਗੱਲਾਂ ਸੁਣਦਾ ਹੈ (ਭਾਵ, ਗੁਣ ਗਾਂਦਾ ਹੈ) ਉਸ ਨੂੰ ਉੱਚੀ ਸਮਝ ਪ੍ਰਾਪਤ ਹੁੰਦੀ ਹੈ ਉਸ ਨੂੰ ਸੁਖ ਮਿਲਦਾ ਹੈ (ਮਾਨੋ) ਉਸ ਨੂੰ ਰਿੱਧੀਆਂ ਸਿੱਧੀਆਂ ਮਿਲ ਗਈਆਂ ਹਨ ।੧।

**ਮਃ ੧ ॥ ਅਜਰੁ ਜਰੈ ਤ ਨਉ ਕੁਲ ਬੰਧੁ ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ॥ ਕਹਾਂ ਤੇ ਆਇਆ ਕਹਾਂ ਏਹੁ ਜਾਣੁ ॥ ਜੀਵਤ ਮਰਤ ਰਹੈ ਪਰਵਾਣੁ ॥ ਹੁਕਮੈ ਬੂਝੈ ਤਤੁ ਪਛਾਣੈ ॥ ਇਹੁ ਪਰਸਾਦੁ ਗੁਰੂ ਤੇ ਜਾਣੈ ॥ ਹੋਂਦਾ ਫੜੀਅਗੁ ਨਾਨਕ ਜਾਣੁ ॥ ਨਾ ਹਉ ਨਾ ਮੈ ਜੂਨੀ ਪਾਣੁ ॥੨॥ (ਪੰਨਾ ੧੨੮੯)**

**ਪਦ ਅਰਥ**:— ਅਜਰੁ—ਜੋ ਜਰਿਆ ਨਾ ਜਾ ਸਕੇ, ਉਹ ਹਾਲਤ ਜਿਸ ਨੂੰ ਜਰਨਾ ਔਖਾ ਹੈ, ਮਨ ਦਾ ਉਹ ਵੇਗ ਜਿਸ ਨੂੰ ਜਰਨਾ ਔਖਾ ਹੈ (ਨੋਟ:— ਕਈ ਸੱਜਣ ਇਸ ਦਾ ਅਰਥ ਇਉਂ ਕਰਦੇ ਹਨ—'ਆਤਮ ਰਸ ਜੋ ਅਜਰ ਵਸਤੂ ਹੈ ।' ਪਰ ਪ੍ਰਸ਼ਨ ਉੱਠਦਾ ਹੈ ਕਿ 'ਆਤਮਰਸ' ਕਿਉਂ 'ਅਜਰ' ਹੈ ? ਕੀ ਇਹ ਕੋਈ ਐਸੀ ਅਯੋਗ ਅਵਸਥਾ ਪੈਦਾ ਕਰ ਦੇਂਦਾ ਹੈ ਜੋ ਜਰੀ ਨਹੀਂ ਜਾਂਦੀ ? ਫਿਰ, ਜੇ 'ਬੰਦਗੀ' ਭੀ ਕਿਸੇ ਕੁਰਾਹੇ ਪਾ ਸਕਦੀ ਹੈ ਤਾਂ ਇਹ ਸਹੀ ਰਸਤਾ ਕਿਵੇਂ ਹੋਇਆ ? ਜਿਥੇ 'ਨਾਮ' ਹੈ ਓਥੇ 'ਹਉਮੈ' ਨਹੀਂ, ਓਥੇ ਪ੍ਰਭੂ ਨਾਲੋਂ 'ਵਿਛੋੜਾ' ਨਹੀਂ, ਓਥੇ ਪ੍ਰਭੂ ਨਾਲ 'ਮਿਲਾਪ' ਹੈ; ਤੇ ਇਹ ਅਵਸਥਾ ਮਾੜੀ ਨਹੀਂ ਹੁੰਦੀ, ਇਥੇ ਕੋਈ 'ਅਹੰਕਾਰ' ਨਹੀਂ ਆ ਸਕਦਾ; ਅਹੰਕਾਰ' ਤੇ 'ਨਾਮ' ਤਾਂ ਇਕੱਠੇ ਰਹਿ ਹੀ ਨਹੀਂ ਸਕਦੇ । ਸੋ, 'ਆਤਮ ਰਸ' ਕੋਈ ਅਜੇਹੀ ਅਵਸਥਾ ਨਹੀਂ ਜਿਸ ਉਤੇ ਕੋਈ ਬੰਦਸ਼ ਦੀ ਲੋੜ ਪਏ, ਜਿਸ ਵਲੋਂ ਕੋਈ ਖ਼ਤਰਾ ਹੋ ਸਕਦਾ ਹੋਵੇ । ਕ੍ਰੋਧ ਤੇ ਸਰਾਪ ਆਦਿਕ ਵਾਲੀ ਅਵਸਥਾ 'ਨਾਮ' ਤੋਂ 'ਆਤਮਰਸ' ਤੋਂ ਬਹੁਤ ਨੀਵੀਂ ਹੁੰਦੀ ਹੈ । ਆਤਮ-ਰਸੀਆ ਕ੍ਰੋਧ ਵਿਚ ਨਹੀਂ ਆਉਂਦਾ, ਸ੍ਰਾਪ ਨਹੀਂ ਦੇਂਦਾ; ਜਦੋਂ ਉਹ ਸ੍ਰਾਪ ਦੇਣ ਵਾਲੀ ਹਾਲਤ ਵਿਚ ਹੋਵੇ, ਤਦੋਂ ਉਹ 'ਆਤਮ-ਰਸੀਆ' ਨਹੀਂ ਹੁੰਦਾ) । ਬੰਧੁ—ਬੰਧੇਜ, ਹੱਦ ਬੰਨਾ । ਨਉ ਕੁਲ ਬੰਧੁ—ਨੌ ਗੋਲਕਾਂ (ਨੱਕ ਕੰਨ ਆਦਿ ਗਿਆਨ ਤੇ ਕਰਮ ਇੰਦ੍ਰਿਆਂ) ਨੂੰ ਹੱਦ-ਬੰਨਾ ਮਿਲ ਜਾਂਦਾ ਹੈ; (ਭਾਵ,) ਇਹ ਸਾਰੇ ਇੰਦ੍ਰੇ ਆਪਣੀ ਜਾਇਜ਼ ਹੱਦ ਵਿਚ ਰਹਿੰਦੇ ਹਨ । ਪ੍ਰਾਣ—ਸੁਆਸ ਸੁਆਸ । ਥਿਰੁ—ਅਡੋਲ । ਕੰਧੁ—ਸਰੀਰ । ਥਿਰੁ ਕੰਧੁ—ਸਰੀਰ ਅਡੋਲ ਹੋ ਜਾਂਦਾ ਹੈ, (ਭਾਵ,) ਵਿਕਾਰਾਂ ਵਿਚ ਡੋਲਦਾ ਨਹੀਂ । ਪਰਸਾਦੁ—ਕਿਰਪਾ, ਮਿਹਰ । ਹੋਂਦਾ—

ਜੋ ਕਹੇ 'ਮੈਂ ਹਾਂ', (ਭਾਵ,) ਹਉਮੈ ਵਾਲਾ, ਅਹੰਕਾਰੀ । ਫੜੀਅਗੁ—ਫੜਿਆ ਜਾਇਗਾ । ਜਾਣੁ—ਜਾਣ ਲੈ, ਸਮਝ ਲੈ । ਜੂਨੀ ਪਾਣੁ—ਜੂਨਾਂ ਵਿਚ ਪੈਣਾ, ਜਨਮ-ਮਰਨ ਦਾ ਗੇੜ ।

**ਅਰਥ**:— ਜਦੋਂ ਮਨੁੱਖ ਮਨ ਦੀ ਉਸ ਅਵਸਥਾ ਤੇ ਕਾਬੂ ਪਾ ਲੈਂਦਾ ਹੈ ਜਿਸ ਤੇ ਕਾਬੂ ਪਾਣਾ ਔਖਾ ਹੁੰਦਾ ਹੈ (ਭਾਵ, ਜਦੋਂ ਮਨੁੱਖ ਮਨ ਨੂੰ ਵਿਕਾਰਾਂ ਵਿਚ ਡਿੱਗਣ ਤੋਂ ਰੋਕ ਲੈਂਦਾ ਹੈ), ਜਦੋਂ ਮਨੁੱਖ ਸੁਆਸ ਸੁਆਸ ਪ੍ਰਭੂ ਨੂੰ ਸਿਮਰਦਾ ਹੈ ਤਾਂ ਇਸ ਦੇ ਨੌ ਹੀ (ਕਰਮ ਤੇ ਗਿਆਨ) ਇੰਦ੍ਰੇ ਜਾਇਜ਼ ਹੱਦ ਵਿਚ ਰਹਿੰਦੇ ਹਨ, ਇਸ ਦਾ ਸਰੀਰ ਵਿਕਾਰਾਂ ਵਲੋਂ ਅਡੋਲ ਹੋ ਜਾਂਦਾ ਹੈ ।

ਕਿੱਥੋਂ ਆਇਆ ਹੈ ਤੇ ਕਿੱਥੇ ਇਸ ਨੇ ਜਾਣਾ ਹੈ ? (ਭਾਵ, ਇਸ ਦਾ 'ਜਨਮ ਮਰਨ ਦਾ ਚੱਕਰ' ਮਿਟ ਜਾਂਦਾ ਹੈ), ਜੀਵਤ-ਭਾਵ (ਭਾਵ, ਨਫ਼ਸਾਨੀ ਖ਼ਾਹਸ਼ਾਂ) ਤੋਂ ਮਰ ਕੇ (ਪ੍ਰਭੂ ਦਰ ਤੇ) ਪ੍ਰਵਾਨ ਹੋ ਜਾਂਦਾ ਹੈ । ਤਦੋਂ ਜੀਵ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ, ਅਸਲੀਅਤ ਨੂੰ ਪਛਾਣ ਲੈਂਦਾ ਹੈ—ਇਹ ਮਿਹਰ ਇਸ ਨੂੰ ਗੁਰੂ ਤੋਂ ਮਿਲਦੀ ਹੈ ।

ਹੇ ਨਾਨਕ ! ਇਹ ਸਮਝ ਲੈ ਕਿ ਉਹੀ ਫਸਦਾ ਹੈ ਜੋ ਕਹਿੰਦਾ ਹੈ 'ਮੈਂ ਹਾਂ' 'ਮੈਂ ਹਾਂ' ਜਿਥੇ 'ਹਉ' ਨਹੀਂ ਜਿਥੇ 'ਮੈਂ' ਨਹੀਂ, ਓਥੇ ਜੂਨੀਆਂ ਵਿਚ ਪੈਣ (ਦਾ ਦੁੱਖ ਭੀ) ਨਹੀਂ ਹੈ ।੨।

**ਪਉੜੀ ॥ ਪੜੀਐ ਨਾਮੁ ਸਾਲਾਹ ਹੋਰਿ ਬੁਧੀਂ ਮਿਥਿਆ ॥ ਬਿਨੁ ਸਚੇ ਵਾਪਾਰ ਜਨਮੁ ਬਿਰਥਿਆ ॥ ਅੰਤੁ ਨ ਪਾਰਾਵਾਰੁ ਨ ਕਿਨ ਹੀ ਪਾਇਆ ॥ ਸਭੁ ਜਗੁ ਗਰਬਿ ਗੁਬਾਰੁ, ਤਿਨ ਸਚੁ ਨ ਭਾਇਆ ॥ ਚਲੇ ਨਾਮੁ ਵਿਸਾਰਿ ਤਾਵਣਿ ਤਤਿਆ ॥ ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ॥ ਆਇਆ ਉਠੀ ਖੇਲੁ ਫਿਰੈ ਉਵਤਿਆ ॥ ਨਾਨਕ ਸਚੈ ਮੇਲੁ ਸਚੈ ਰਤਿਆ ॥੨੪॥ (ਪੰਨਾ ੧੨੮੯)**

**ਪਦ ਅਰਥ**:— ਹੋਰਿ ਬੁਧੀਂ—ਹੋਰ ਅਕਲਾਂ । ਗਰਬਿ—ਅਹੰਕਾਰ ਵਿਚ । ਗੁਬਾਰੁ—ਅੰਨ੍ਹਾ । ਤਾਵਣਿ—ਕੜਾਹੇ ਵਿਚ । ਉਠੀ ਖੇਲੁ—ਖੇਡ ਮੁੱਕ ਜਾਂਦੀ ਹੈ, ਮਰ ਜਾਂਦਾ ਹੈ । ਉਵਤਿਆ—ਅਵੈੜਾ । ਸਚੇ ਰਤਿਆ—ਸੱਚੇ ਵਿਚ ਰੰਗਿਆ ਹੋਇਆ । ਮਿਥਿਆ—ਵਿਅਰਥ । ਕਿਨ ਹੀ—ਕਿਨਿ ਹੀ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਨਿ' ਦੀ ' ਿ ' ਉੱਡ ਗਈ ਹੈ) ਕਿਸੇ ਨੇ ਹੀ । ਪਾਰਾਵਾਰੁ—ਪਾਰ-ਅਵਾਰੁ, ਪਾਰਲਾ ਉਰਲਾ ਬੰਨਾ । ਸਚੁ—ਸੱਚ, ਸਦਾ-ਥਿਰ ਹਰਿ-ਨਾਮ । ਭਾਇਆ—ਚੰਗਾ ਲੱਗਦਾ । ਤਤਿਆ—ਤਲੀਦੇ ਹਨ । ਸਚੈ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ।

**ਅਰਥ**:— (ਹੇ ਭਾਈ !) ਪ੍ਰਭੂ ਦਾ 'ਨਾਮ' ਪੜ੍ਹਨਾ ਚਾਹੀਦਾ ਹੈ, ਸਿਫ਼ਤਿ-ਸਾਲਾਹ ਪੜ੍ਹਨੀ ਚਾਹੀਦੀ ਹੈ, 'ਨਾਮ' ਤੋਂ ਬਿਨਾ ਹੋਰ ਅਕਲਾਂ ਵਿਅਰਥ ਹਨ; ('ਨਾਮ' ਹੀ ਸੱਚਾ ਵਪਾਰ ਹੈ, ਇਸ) ਸੱਚੇ ਵਪਾਰ ਤੋਂ ਬਿਨਾ ਜੀਵਨ ਅਜਾਈਂ ਜਾਂਦਾ ਹੈ ।

(ਇਹਨਾਂ ਹੋਰ ਹੋਰ ਕਿਸਮਾਂ ਦੀਆਂ ਅਕਲਾਂ ਤੇ ਚਤੁਰਾਈਆਂ ਨਾਲ) ਕਦੇ ਕਿਸੇ ਨੇ ਪ੍ਰਭੂ ਦਾ ਅੰਤ ਨਹੀਂ ਪਾਇਆ, ਉਸਦਾ ਪਾਰਲਾ ਉਰਲਾ ਬੰਨਾ ਨਹੀਂ ਲੱਭਾ, (ਹਾਂ, ਇਹਨਾਂ ਅਕਲਾਂ ਦੇ ਕਾਰਨ) ਸਾਰਾ ਜਗਤ ਅਹੰਕਾਰ ਵਿਚ ਅੰਨ੍ਹਾ ਹੋ ਜਾਂਦਾ ਹੈ, ਇਹਨਾਂ (ਨਾਮ-ਹੀਣ ਵਿਦਵਾਨਾਂ) ਨੂੰ 'ਸਚੁ' (ਭਾਵ, 'ਨਾਮ' ਸਿਮਰਨਾ) ਚੰਗਾ ਨਹੀਂ ਲੱਗਦਾ । (ਜਿਉਂ ਜਿਉਂ) ਇਹ ਨਾਮ ਵਿਸਾਰ ਕੇ ਤੁਰਦੇ ਹਨ ('ਹਉਮੈ' ਦੇ ਕਾਰਨ, ਮਾਨੋ,) ਕੜਾਹੇ ਵਿਚ ਤਲੀਦੇ ਹਨ । (ਇਹਨਾਂ ਦੇ ਹਿਰਦੇ ਵਿਚ ਪੈਦਾ ਹੋਈ ਹੋਈ) ਦੁਬਿਧਾ, ਮਾਨੋ, ਬਲਦੀ ਵਿਚ ਤੇਲ ਪਾਇਆ ਜਾਂਦਾ ਹੈ (ਭਾਵ, 'ਦੁਬਿਧਾ' ਦੇ ਕਾਰਨ ਵਿੱਦਿਆ ਤੋਂ ਪੈਦਾ ਹੋਇਆ ਅਹੰਕਾਰ ਹੋਰ ਵਧੀਕ ਦੁਖੀ

ਕਰਦਾ ਹੈ) । (ਅਜੇਹਾ ਬੰਦਾ ਜਗਤ ਵਿਚ) ਆਉਂਦਾ ਹੈ ਤੇ ਮਰ ਜਾਂਦਾ ਹੈ (ਭਾਵ, ਵਿਅਰਥ ਜੀਵਨ ਗੁਜ਼ਾਰ ਜਾਂਦਾ ਹੈ, ਤੇ ਸਾਰੀ ਉਮਰ) ਅਵੈੜਾ ਹੀ ਭੌਂਦਾ ਫਿਰਦਾ ਹੈ ।

ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ ਪ੍ਰਭੂ ਵਿਚ ਉਸ ਬੰਦੇ ਦਾ ਮੇਲ ਹੁੰਦਾ ਹੈ ਜੋ ਉਸ ਸੱਚੇ (ਦੇ ਪਿਆਰ) ਵਿਚ ਰੰਗਿਆ ਹੁੰਦਾ ਹੈ ।੨੪।

**ਸਲੋਕ ਮਃ ੧ ॥ ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥ ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥ ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥ ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥ ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥ ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥ ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥ ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਨਾਸੁ ॥੧॥ (ਪੰਨਾ ੧੨੮੯)**

**ਪਦ ਅਰਥ**:— ਨਿੰਮਿਆ—ਨਿਰਮਿਆ, ਬਣਿਆ, ਮੁਢ ਬੱਝਾ । ਜੀਉ ਪਾਇ—ਜਿੰਦ ਹਾਸਲ ਕਰ ਕੇ, ਭਾਵ, ਜਦੋਂ ਜਾਨ ਪਈ । ਗਿਰਾਸੁ—ਗਿਰਾਹੀ, ਖ਼ੁਰਾਕ । ਸਾਸੁ—ਸਾਹ । ਕੋ—ਕੋਈ (ਭਾਵ,) ਜੀਵ । ਆਵੈ ਰਾਸਿ—ਰਾਸ ਆਉਂਦਾ ਹੈ, ਸਿਰੇ ਚੜ੍ਹਦਾ ਹੈ, ਸਫਲ ਹੁੰਦਾ ਹੈ । ਆਪਿ ਛੁਟੇ—ਆਪਣੇ ਜ਼ੋਰ ਨਾਲ ਬਚਿਆਂ । ਬਚਨਿ—ਬਚਨ ਨਾਲ, (ਇਸ ਕਿਸਮ ਦੀ) ਚਰਚਾ ਨਾਲ । ਬਿਨਾਸੁ—ਹਾਨੀ ।

**ਅਰਥ**:— ਸਭ ਤੋਂ ਪਹਿਲਾਂ ਮਾਸ (ਭਾਵ, ਪਿਤਾ ਦੇ ਵੀਰਜ) ਤੋਂ ਹੀ (ਜੀਵ ਦੀ ਹਸਤੀ ਦਾ) ਮੁੱਢ ਬੱਝਦਾ ਹੈ, (ਫਿਰ) ਮਾਸ (ਭਾਵ, ਮਾਂ ਦੇ ਪੇਟ) ਵਿਚ ਹੀ ਇਸ ਦਾ ਵਸੇਬਾ ਹੁੰਦਾ ਹੈ; ਜਦੋਂ (ਪੁਤਲੇ ਵਿਚ) ਜਾਨ ਪੈਂਦੀ ਹੈ ਤਾਂ ਵੀ (ਜੀਭ-ਰੂਪ) ਮਾਸ ਮੂੰਹ ਵਿਚ ਮਿਲਦਾ ਹੈ (ਇਸ ਦੇ ਸਰੀਰ ਦੀ ਸਾਰੀ ਹੀ ਘਾੜਤ) ਹੱਡ ਚੰਮ ਸਰੀਰ ਸਭ ਕੁਝ ਮਾਸ (ਹੀ ਬਣਦਾ ਹੈ) ।

ਜਦੋਂ (ਮਾਂ ਦੇ ਪੇਟ-ਰੂਪ) ਮਾਸ ਵਿਚੋਂ ਬਾਹਰ ਭੇਜਿਆ ਜਾਂਦਾ ਹੈ ਤਾਂ ਭੀ ਮੰਮਾ (-ਰੂਪ) ਮਾਸ ਖ਼ੁਰਾਕ ਮਿਲਦੀ ਹੈ; ਇਸ ਦਾ ਮੂੰਹ ਭੀ ਮਾਸ ਦਾ ਹੈ ਜੀਭ ਭੀ ਮਾਸ ਦੀ ਹੈ, ਮਾਸ ਵਿਚ ਸਾਹ ਲੈਂਦਾ ਹੈ । ਜਦੋਂ ਜੁਆਨ ਹੁੰਦਾ ਹੈ ਤੇ ਵਿਆਹਿਆ ਜਾਂਦਾ ਹੈ ਤਾਂ ਭੀ (ਇਸਤ੍ਰੀ-ਰੂਪ) ਮਾਸ ਹੀ ਘਰ ਲੈ ਆਉਂਦਾ ਹੈ; (ਫਿਰ) ਮਾਸ ਤੋਂ ਹੀ (ਬੱਚਾ-ਰੂਪ) ਮਾਸ ਜੰਮਦਾ ਹੈ; (ਸੋ, ਜਗਤ ਦਾ ਸਾਰਾ) ਸਾਕ-ਸੰਬੰਧ ਮਾਸ ਤੋਂ ਹੀ ਹੈ ।

(ਮਾਸ ਖਾਣ ਜਾਂ ਨਾਹ ਖਾਣ ਦਾ ਨਿਰਨਾ ਸਮਝਣ ਦੇ ਥਾਂ) ਜੇ ਸਤਿਗੁਰੂ ਮਿਲ ਪਏ ਤੇ ਪ੍ਰਭੂ ਦੀ ਰਜ਼ਾ ਸਮਝੀਏ ਤਾਂ ਜੀਵ (ਦਾ ਜਗਤ ਵਿਚ ਆਉਣਾ) ਨੇਪਰੇ ਚੜ੍ਹਦਾ ਹੈ (ਨਹੀਂ ਤਾਂ ਜੀਵ ਨੂੰ ਮਾਸ ਨਾਲ ਜੰਮਣ ਤੋਂ ਲੈ ਕੇ ਮਰਨ ਤਕ ਇਤਨਾ ਡੂੰਘਾ ਵਾਸਤਾ ਪੈਂਦਾ ਹੈ ਕਿ) ਆਪਣੇ ਜ਼ੋਰ ਨਾਲ ਇਸ ਤੋਂ ਬਚਿਆਂ ਖ਼ਲਾਸੀ ਨਹੀਂ ਹੁੰਦੀ; ਤੇ, ਹੇ ਨਾਨਕ ! (ਇਸ ਕਿਸਮ ਦੀ) ਚਰਚਾ ਨਾਲ (ਨਿਰੀ) ਹਾਨੀ ਹੀ ਹੁੰਦੀ ਹੈ ।੧।

**ਮਃ ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥ ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥ ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥ ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥ ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥ ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥ ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥ ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥**

**ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥ ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥ ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ ॥ ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥ ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥ ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥ ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥ ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥ ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥ ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥ ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥ ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥ (ਪੰਨਾ ੧੨੮੯-੧੨੯੦)**

**ਪਦ ਅਰਥ**:— ਝਗੜੇ—ਚਰਚਾ ਕਰਦਾ ਹੈ । ਗਿਆਨੁ—ਉੱਚੀ ਸਮਝ, ਆਤਮਕ ਜੀਵਨ ਦੀ ਸੂਝ । ਧਿਆਨੁ—ਉੱਚੀ ਸੁਰਤਿ । ਬਾਣੇ—ਬਾਣ ਅਨੁਸਾਰ, ਆਦਤ ਅਨੁਸਾਰ । ਫੜੁ—ਪਖੰਡ । ਸਿ ਲੋਚਨ—ਉਹ ਅੱਖਾਂ । ਰਕਤੁ—ਰੱਤ, ਲਹੂ । ਨਿਪੰਨੇ—ਪੈਦਾ ਹੋਏ । ਨਿਸਿ—ਰਾਤ ਵੇਲੇ । ਮੰਧੁ—ਮੰਦ । ਬਾਹਰ ਕਾ ਮਾਸੁ—ਬਾਹਰੋਂ ਲਿਆਂਦਾ ਹੋਇਆ ਮਾਸ । ਜੀਇ—ਜੀਵ ਨੇ । ਅਭਖੁ—ਨਾਹ ਖਾਣ ਵਾਲੀ ਸ਼ੈ । ਕੇਰਾ—ਦਾ । ਕਤੇਬੀਂ—ਮੁਸਲਮਾਨਾਂ ਦੀਆਂ ਮਜ਼ਹਬੀ ਕਿਤਾਬਾਂ ਵਿਚ । ਕਮਾਣਾ—ਵਰਤਿਆ ਜਾਂਦਾ ਹੈ । ਜਜਿ—ਜੱਗ ਵਿਚ । ਕਾਜਿ—ਵਿਆਹ ਵਿਚ । ਤੋਇਅਹੁ—ਪਾਣੀ ਤੋਂ । ਬਿਕਾਰਾ—ਤਬਦੀਲੀਆਂ । ਸੰਨਿਆਸੀ—ਤਿਆਗੀ । ਮਾਰਿ—ਮਾਰ ਕੇ । ਛੋਡਿ—ਛੱਡ ਕੇ । ਬੈਸਿ—ਬੈਠ ਕੇ । ਨਕੁ ਪਕੜਹਿ—ਨੱਕ ਬੰਦ ਕਰ ਲੈਂਦੇ ਹਨ । ਰਾਤੀ—ਰਾਤ ਨੂੰ, ਲੁਕ ਕੇ । ਮਾਣਸ ਖਾਣੇ—ਲੋਕਾਂ ਦਾ ਲਹੂ ਪੀਣ ਦੀਆਂ ਸੋਚਾਂ ਸੋਚਦੇ ਹਨ । ਸੂਝੈ—ਸੁੱਝਦਾ (ਇਹਨਾਂ ਨੂੰ) । ਕਿਆ ਕਹੀਐ—ਸਮਝਣ ਦਾ ਕੋਈ ਲਾਭ ਨਹੀਂ । ਕਹੈ—(ਜੇ ਕੋਈ) ਆਖੇ, ਜੇ ਕੋਈ ਸਮਝਾਏ । ਸੁਆਮੀ—ਹੇ ਸੁਆਮੀ ! ਹੇ ਪੰਡਿਤ ! ਸਭਿ—ਸਾਰੇ । ਲਇਆ ਵਾਸੇਰਾ—ਡੇਰਾ ਲਾਇਆ ਹੋਇਆ ਹੈ । ਭਖੁ—ਖਾਣ-ਜੋਗ ਚੀਜ਼ । ਚਤੁਰੁ—ਸਿਆਣਾ । ਸੁਹਾਵੈ—ਸੋਭਦਾ ਹੈ, ਚੰਗਾ ਮੰਨਿਆ ਜਾਂਦਾ ਹੈ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) ਉਹ ਸਾਰੇ । ਨਰਕਿ—ਨਰਕ ਵਿਚ । ਸੁਰਗਿ—ਸੁਰਗ ਵਿਚ । ਧਿਙਾਣਾ—ਧੱਕੇ ਦੀ ਗੱਲ । ਰਸ—ਚਸਕੇ । ਏਤੇ ਰਸ—ਇਹਨਾਂ ਸਾਰੇ ਪਦਾਰਥਾਂ ਦੇ ਚਸਕੇ । ਛੋਡਿ—ਛੱਡ ਕੇ । ਵਿਚਾਰਾ—ਵਿਚਾਰ ਦੀ ਗੱਲ । ਤ੍ਰਿਭਵਣੁ—ਸਾਰਾ ਜਗਤ ।

**ਅਰਥ**:— (ਆਪਣੇ ਵਲੋਂ ਮਾਸ ਦਾ ਤਿਆਗੀ) ਮੂਰਖ (ਪੰਡਿਤ) ਮਾਸ ਮਾਸ ਆਖ ਕੇ ਚਰਚਾ ਕਰਦਾ ਹੈ, ਪਰ ਨਾਹ ਇਸ ਨੂੰ ਆਤਮਕ ਜੀਵਨ ਦੀ ਸਮਝ ਨਾਹ ਇਸ ਨੂੰ ਸੁਰਤਿ ਹੈ (ਨਹੀਂ ਤਾਂ ਇਹ ਗਹੁ ਨਾਲ ਵਿਚਾਰੇ ਕਿ) ਮਾਸ ਤੇ ਸਾਗ ਵਿਚ ਕੀਹ ਫ਼ਰਕ ਹੈ, ਤੇ ਕਿਸ (ਦੇ ਖਾਣ) ਵਿਚ ਪਾਪ ਹੈ । (ਪੁਰਾਣੇ ਸਮੇ ਵਿਚ ਭੀ, ਲੋਕ) ਦੇਵਤਿਆਂ ਦੇ ਸੁਭਾਉ ਅਨੁਸਾਰ (ਭਾਵ, ਦੇਵਤਿਆਂ ਨੂੰ ਖ਼ੁਸ਼ ਕਰਨ ਲਈ) ਗੈਂਡਾ ਮਾਰ ਕੇ ਹੋਮ ਤੇ ਜੱਗ ਕਰਦੇ ਸਨ । ਜੋ ਮਨੁੱਖ (ਆਪਣੇ ਵਲੋਂ) ਮਾਸ ਤਿਆਗ ਕੇ (ਜਦ ਕਦੇ ਕਿਤੇ ਮਾਸ ਵੇਖਣ ਤਾਂ) ਬੈਠ ਕੇ ਆਪਣਾ ਨੱਕ ਬੰਦ ਕਰ ਲੈਂਦੇ ਹਨ (ਕਿ ਮਾਸ ਦੀ ਬੋ ਆ ਗਈ ਹੈ) ਉਹ ਰਾਤ ਨੂੰ ਮਨੁੱਖ ਨੂੰ ਖਾਂ ਜਾਂਦੇ ਹਨ (ਭਾਵ, ਲੁਕ ਕੇ ਮਨੁੱਖਾਂ ਦਾ ਲਹੂ ਪੀਣ ਦੇ ਮਨਸੂਬੇ ਬੰਨ੍ਹਦੇ ਹਨ); (ਮਾਸ ਨਾਹ ਖਾਣ ਦਾ ਇਹ) ਪਖੰਡ ਕਰਕੇ ਲੋਕਾਂ ਨੂੰ ਵਿਖਾਂਦੇ ਹਨ, ਉਂਞ ਇਹਨਾਂ ਨੂੰ ਆਪ ਨਾਹ ਸਮਝ ਹੈ ਨਾਹ ਸੁਰਤਿ ਹੈ । ਪਰ, ਹੇ ਨਾਨਕ ! ਕਿਸੇ ਅੰਨ੍ਹੇ ਮਨੁੱਖ ਨੂੰ ਸਮਝਾਣ ਦਾ ਕੋਈ ਲਾਭ ਨਹੀਂ, (ਜੇ ਕੋਈ ਇਸ ਨੂੰ) ਸਮਝਾਵੇ (ਭੀ), ਤਾਂ ਭੀ ਇਹ ਸਮਝਾਇਆ ਸਮਝਦਾ ਨਹੀਂ ਹੈ ।

(ਜੇ ਕਹੋ ਅੰਨ੍ਹਾ ਕੌਣ ਹੈ ਤਾਂ) ਅੰਨ੍ਹਾ ਉਹ ਹੈ ਜੋ ਅੰਨ੍ਹਿਆਂ ਵਾਲਾ ਕੰਮ ਕਰਦਾ ਹੈ, ਜਿਸ ਦੇ ਦਿਲ ਵਿਚ ਉਹ ਅੱਖਾਂ ਨਹੀਂ ਹਨ (ਭਾਵ, ਜੋ ਸਮਝ ਤੋਂ ਸੱਖਣਾ ਹੈ), (ਨਹੀਂ ਤਾਂ ਸੋਚਣ ਵਾਲੀ ਗੱਲ ਹੈ ਕਿ ਆਪ ਭੀ ਤਾਂ) ਮਾਂ ਤੇ ਪਿਉ ਦੀ ਰੱਤ ਤੋਂ ਹੀ ਹੋਏ ਹਨ ਤੇ ਮੱਛੀ (ਆਦਿਕ) ਦੇ ਮਾਸ ਤੋਂ ਪਰਹੇਜ਼ ਕਰਦੇ ਹਨ (ਭਾਵ, ਮਾਸ ਤੋਂ ਹੀ ਪੈਦਾ ਹੋ ਕੇ ਮਾਸ ਤੋਂ ਪਰਹੇਜ਼ ਕਰਨ ਦਾ ਕੀਹ ਭਾਵ ? ਪਹਿਲਾਂ ਭੀ ਤਾਂ ਮਾਂ ਪਿਉ ਦੇ ਮਾਸ ਤੋਂ ਹੀ ਸਰੀਰ ਪਲਿਆ ਹੈ) । (ਫਿਰ), ਜਦੋਂ ਰਾਤ ਨੂੰ ਜ਼ਨਾਨੀ ਤੇ ਮਰਦ ਇਕੱਠੇ ਹੁੰਦੇ ਹਨ ਤਦੋਂ ਭੀ (ਮਾਸ ਨਾਲ ਹੀ) ਮੰਦ (ਭਾਵ, ਭੋਗ) ਕਰਦੇ ਹਨ । ਅਸੀ ਸਾਰੇ ਮਾਸ ਦੇ ਪੁਤਲੇ ਹਾਂ, ਸਾਡਾ ਮੁੱਢ ਮਾਸ ਤੋਂ ਹੀ ਬੱਝਾ, ਅਸੀ ਮਾਸ ਤੋਂ ਹੀ ਪੈਦਾ ਹੋਏ, (ਮਾਸ ਦਾ ਤਿਆਗੀ) ਪੰਡਿਤ (ਮਾਸ ਦੀ ਚਰਚਾ ਛੇੜ ਕੇ ਐਵੇਂ ਆਪਣੇ ਆਪ ਨੂੰ) ਸਿਆਣਾ ਅਖਵਾਂਦਾ ਹੈ, (ਅਸਲ ਵਿਚ) ਇਸ ਨੂੰ ਨਾਹ ਸਮਝ ਹੈ ਨਾਹ ਸੁਰਤਿ ਹੈ । (ਭਲਾ ਦੱਸੋ,) ਪੰਡਿਤ ਜੀ ! (ਇਹ ਕੀਹ ਕਿ) ਬਾਹਰੋਂ ਲਿਆਂਦਾ ਹੋਇਆ ਮਾਸ ਮਾੜਾ ਤੇ ਘਰ ਦਾ (ਵਰਤਿਆ) ਮਾਸ ਚੰਗਾ ? (ਫਿਰ) ਸਾਰੇ ਜੀਅ ਜੰਤ ਮਾਸ ਤੋਂ ਪੈਦਾ ਹੋਏ ਹਨ, ਜਿੰਦ ਨੇ (ਮਾਸ ਵਿਚ ਹੀ) ਡੇਰਾ ਲਾਇਆ ਹੋਇਆ ਹੈ; ਸੋ ਜਿਨ੍ਹਾਂ ਨੂੰ ਰਾਹ ਦੱਸਣ ਵਾਲਾ ਆਪ ਅੰਨ੍ਹਾ ਹੈ ਉਹ ਨਾਹ ਖਾਣ-ਜੋਗ ਚੀਜ਼ (ਭਾਵ, ਪਰਾਇਆ ਹੱਕ) ਤਾਂ ਖਾਂਦੇ ਹਨ ਤੇ ਖਾਣ-ਜੋਗ ਚੀਜ਼ (ਭਾਵ ਜਿਸ ਚੀਜ਼ ਤੋਂ ਜ਼ਿੰਦਗੀ ਦਾ ਹੀ ਮੁੱਢ ਬੱਝਾ ਤਿਆਗਦੇ ਹਨ । ਅਸੀਂ ਸਾਰੇ ਮਾਸ ਦੇ ਪੁਤਲੇ ਹਾਂ, ਅਸਾਡਾ ਮੁੱਢ ਮਾਸ ਤੋਂ ਹੀ ਬੱਝਾ, ਅਸੀ ਮਾਸ ਤੋਂ ਹੀ ਪੈਦਾ ਹੋਏ, (ਮਾਸ ਦਾ ਤਿਆਗੀ) ਪੰਡਿਤ (ਮਾਸ ਦੀ ਚਰਚਾ ਛੇੜ ਕੇ ਐਵੇਂ ਆਪਣੇ ਆਪ ਨੂੰ) ਸਿਆਣਾ ਅਖਵਾਂਦਾ ਹੈ, (ਅਸਲ ਵਿਚ) ਇਸ ਨੂੰ ਨਾਹ ਸਮਝ ਹੈ ਨਾਹ ਸੁਰਤਿ ਹੈ ।

ਪੁਰਾਣਾਂ ਵਿਚ ਮਾਸ (ਦਾ ਜ਼ਿਕਰ), ਮੁਸਲਮਾਨੀ ਮਜ਼ਹਬੀ ਕਿਤਾਬਾਂ ਵਿਚ ਭੀ ਮਾਸ (ਵਰਤਣ ਦਾ ਜ਼ਿਕਰ); ਜਗਤ ਦੇ ਸ਼ੁਰੂ ਤੋਂ ਹੀ ਮਾਸ ਵਰਤੀਂਦਾ ਚਲਾ ਆਇਆ ਹੈ । ਜੱਗ ਵਿਚ, ਵਿਆਹ ਆਦਿਕ ਕਾਜ ਵਿਚ (ਮਾਸ ਦੀ ਵਰਤੋਂ) ਪ੍ਰਧਾਨ ਹੈ, ਉਹਨੀਂ ਥਾਈਂ ਮਾਸ ਵਰਤੀਂਦਾ ਰਿਹਾ ਹੈ । ਜ਼ਨਾਨੀ, ਮਰਦ, ਸ਼ਾਹ, ਪਾਤਿਸ਼ਾਹ...ਸਾਰੇ ਮਾਸ ਤੋਂ ਹੀ ਪੈਦਾ ਹੁੰਦੇ ਹਨ । ਜੇ ਇਹ ਸਾਰੇ (ਮਾਸ ਤੋਂ ਬਣਨ ਕਰਕੇ) ਨਰਕ ਵਿਚ ਪੈਂਦੇ ਦਿੱਸਦੇ ਹਨ ਤਾਂ ਉਹਨਾਂ ਤੋਂ (ਮਾਸ-ਤਿਆਗੀ ਪੰਡਿਤ ਨੂੰ) ਦਾਨ ਭੀ ਨਹੀਂ ਲੈਣਾ ਚਾਹੀਦਾ । (ਨਹੀਂ ਤਾਂ) ਵੇਖੋ, ਇਹ ਅਚਰਜ ਧੱਕੇ ਦੀ ਗੱਲ ਹੈ ਕਿ ਦਾਨ ਦੇਣ ਵਾਲੇ ਨਰਕੇ ਪੈਣ ਤੇ ਲੈਣ ਵਾਲੇ ਸੁਰਗ ਵਿਚ । (ਅਸਲ ਵਿਚ) ਹੇ ਪੰਡਿਤ ! ਤੂੰ ਢਾਢਾ ਚਤੁਰ ਹੈਂ, ਤੈਨੂੰ ਆਪ ਨੂੰ (ਮਾਸ ਖਾਣ ਦੇ ਮਾਮਲੇ ਦੀ) ਸਮਝ ਨਹੀਂ, ਪਰ ਤੂੰ ਲੋਕਾਂ ਨੂੰ ਸਮਝਾਂਦਾ ਹੈਂ ।

ਹੇ ਪੰਡਿਤ ! ਤੈਨੂੰ ਇਹ ਹੀ ਪਤਾ ਨਹੀਂ ਕਿ ਮਾਸ ਕਿਥੋਂ ਪੈਦਾ ਹੋਇਆ । (ਵੇਖ,) ਪਾਣੀ ਤੋਂ ਅੰਨ ਪੈਦਾ ਹੁੰਦਾ ਹੈ, ਕਮਾਦ ਗੰਨਾ ਉੱਗਦਾ ਹੈ ਤੇ ਕਪਾਹ ਉੱਗਦੀ ਹੈ, ਪਾਣੀ ਤੋਂ ਹੀ ਸਾਰਾ ਸੰਸਾਰ ਪੈਦਾ ਹੁੰਦਾ ਹੈ । ਪਾਣੀ ਆਖਦਾ ਹੈ ਕਿ ਮੈਂ ਕਈ ਤਰੀਕਿਆਂ ਨਾਲ ਭਲਿਆਈ ਕਰਦਾ ਹਾਂ (ਭਾਵ, ਜੀਵ ਦੇ ਪਾਲਣ ਲਈ ਕਈ ਤਰੀਕਿਆਂ ਦੀ ਖ਼ੁਰਾਕ-ਪੁਸ਼ਾਕ ਪੈਦਾ ਕਰਦਾ ਹਾਂ), ਇਹ ਸਾਰੀਆਂ ਤਬਦੀਲੀਆਂ (ਭਾਵ, ਬੇਅੰਤ ਕਿਸਮਾਂ ਦੇ ਪਦਾਰਥ) ਪਾਣੀ ਵਿਚ ਹੀ ਹਨ । ਸੋ, ਨਾਨਕ ਇਹ ਵਿਚਾਰ ਦੀ ਗੱਲ ਦੱਸਦਾ ਹੈ (ਕਿ ਜੇ ਸੱਚਾ ਤਿਆਗੀ ਬਣਨਾ ਹੈ ਤਾਂ) ਇਹਨਾਂ ਸਾਰੇ ਪਦਾਰਥਾਂ ਦੇ ਚਸਕੇ ਛੱਡ ਕੇ ਤਿਆਗੀ ਬਣੇ (ਕਿਉਂਕਿ ਮਾਸ ਦੀ ਉਤਪੱਤੀ ਭੀ ਪਾਣੀ ਤੋਂ ਹੈ ਤੇ ਅੰਨ ਕਮਾਦ ਆਦਿਕ ਦੀ ਉਤਪੱਤੀ ਭੀ ਪਾਣੀ ਤੋਂ ਹੀ ਹੈ) ।੨।

**ਪਉੜੀ ॥ ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨ ਹੀ ਪਾਇਆ ॥ ਸਚਾ ਸਬਦੁ ਵੀਚਾਰਿ ਸੇ ਤੁਝ ਹੀ ਮਾਹਿ ਸਮਾਇਆ ॥ ਇਕਿ ਭਗਵਾ ਵੇਸੁ ਕਰਿ ਭਰਮਦੇ ਵਿਣੁ ਸਤਿਗੁਰ ਕਿਨੈ ਨ ਪਾਇਆ ॥ ਦੇਸ ਦਿਸੰਤਰ ਭਵਿ ਥਕੇ ਤੁਧੁ ਅੰਦਰਿ ਆਪੁ ਲੁਕਾਇਆ ॥ ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ॥**

**ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ॥ ਆਵਾ ਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ ॥ ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ ॥੨੫॥ (ਪੰਨਾ ੧੨੯੦)**

**ਪਦ ਅਰਥ**:— ਦਿਸੰਤਰ—ਦੇਸ+ਅੰਤਰ, ਦੇਸਾਂਤਰ, ਹੋਰ ਹੋਰ ਦੇਸ । ਆਪੁ—ਆਪਣਾ ਆਪ (ਨੋਟ:— ਲਫ਼ਜ਼ 'ਆਪੁ' ਤੇ 'ਆਪਿ' ਦੇ ਜੋੜ ਤੇ ਅਰਥ ਵਿਚ ਫ਼ਰਕ ਸਮਝਣ-ਜੋਗ ਹੈ) । ਬਾਜਾਰੁ—ਵਿਖਾਵਾ । ਆਵਾਗਉਣੁ—ਜਨਮ ਮਰਨ ਦਾ ਗੇੜ । ਗਉ—ਮੈਂ । ਆਖਾ—ਆਖਾਂ, ਮੈਂ ਦੱਸਾਂ । ਕਿਨ ਹੀ—ਕਿਨਿ ਹੀ, ਕਿਸੇ ਨੇ ਹੀ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਨਿ' ਦੀ ' ਿ' ਉੱਡ ਗਈ ਹੈ) । ਇਕਿ—ਕਈ (ਲਫ਼ਜ਼ 'ਇਕ' ਤੋਂ ਬਹੁ-ਵਚਨ) । ਭਵਿ—ਭੌਂ ਕੇ । ਸਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਬਜਾਰੀ—ਵਿਖਾਵਾ ਕਰਨ ਵਾਲਾ, ਵਿਖਾਵੇ ਦੇ ਢੌਂਗ ਰਚਾਣ ਵਾਲਾ, ਪਖੰਡੀ । ਜਿਨ ਮਨਿ—ਜਿਨ੍ਹਾਂ ਦੇ ਮਨ ਵਿਚ ।

**ਅਰਥ**:— (ਹੇ ਪ੍ਰਭੂ !) ਮੇਰੀ ਇਕ ਜੀਭ ਹੈ, ਮੈਂ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ ? ਤੇਰਾ ਅੰਤ ਕਿਸੇ ਨੇ ਨਹੀਂ ਪਾਇਆ; ਜੋ ਮਨੁੱਖ ਤੇਰੀ ਸਿਫ਼ਤਿ-ਸਾਲਾਹ ਦਾ ਸ਼ਬਦ ਵਿਚਾਰਦੇ ਹਨ ਉਹ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ ।

ਕਈ ਮਨੁੱਖ ਭਗਵਾ ਭੇਖ ਬਣਾ ਕੇ ਭਟਕਦੇ ਫਿਰਦੇ ਹਨ, ਪਰ ਗੁਰੂ ਦੀ ਸਰਨ ਆਉਣ ਤੋਂ ਬਿਨਾ (ਹੇ ਪ੍ਰਭੂ !) ਤੈਨੂੰ ਕਿਸੇ ਨਹੀਂ ਲੱਭਾ, ਇਹ ਲੋਕ (ਬਾਹਰ) ਦੇਸਾਂ ਦੇਸਾਂਤਰਾਂ ਵਿਚ ਭਉਂਦੇ ਖਪ ਗਏ, ਪਰ ਤੂੰ ਆਪਣੇ ਆਪ ਨੂੰ (ਜੀਵ ਦੇ) ਅੰਦਰ ਲੁਕਾ ਰੱਖਿਆ ਹੈ । ਸਤਿਗੁਰੂ ਦਾ ਸਬਦੁ (ਮਾਨੋ,) ਇਕ ਚਮਕਦਾ ਮੋਤੀ ਹੈ (ਜਿਸ ਨੂੰ ਪ੍ਰਭੂ ਨੇ ਇਹ ਮੋਤੀ ਬਖ਼ਸ਼ਿਆ ਹੈ, ਉਸ ਦੇ ਹਿਰਦੇ ਵਿਚ (ਪ੍ਰਭੂ ਨੇ) ਆਪ ਚਾਨਣ ਕਰ ਕੇ (ਉਸ ਨੂੰ ਆਪਣਾ ਆਪ) ਵਿਖਾਇਆ ਹੈ; (ਉਹ ਵਡ-ਭਾਗੀ ਮਨੁੱਖ) ਆਪਣਾ ਅਸਲਾ ਪਛਾਣ ਲੈਂਦਾ ਹੈ ਤੇ ਗੁਰੂ ਦੀ ਸਿੱਖਿਆ ਦੀ ਰਾਹੀਂ ਸੱਚੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।

(ਪਰ) ਜਿਨ੍ਹਾਂ (ਭੇਖੀਆਂ ਨੇ) ਵਿਖਾਵੇ ਦਾ ਢੌਂਗ ਰਚਾਇਆ ਹੋਇਆ ਹੈ ਉਹਨਾਂ ਪਖੰਡੀਆਂ ਨੂੰ ਜਨਮ ਮਰਨ (ਦਾ ਗੇੜ) ਮਿਲਦਾ ਹੈ; ਤੇ, ਜਿਨ੍ਹਾਂ ਨੂੰ ਮਨ ਵਿਚ ਸੱਚਾ ਪ੍ਰਭੂ ਪਿਆਰਾ ਲੱਗਦਾ ਹੈ ਉਹ ਸਦਾ-ਥਿਰ ਰਹਿਣ ਵਾਲੇ ਇੱਕ ਪ੍ਰਭੂ ਦਾ ਗੁਣ ਗਾਂਦੇ ਹਨ ।੨੫।

**ਸਲੋਕ ਮਃ ੧ ॥ ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ॥ ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ ॥੧॥ (ਪੰਨਾ ੧੨੯੦)**

**ਪਦ ਅਰਥ**:— ਕਰਮ—ਕੀਤੇ ਕਰਮਾਂ ਅਨੁਸਾਰ । ਬਿਰਖੁ—(ਸਰੀਰ-ਰੂਪ) ਰੁੱਖ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ । ਵਿਸੁ—(ਆਤਮਕ ਮੌਤ ਲਿਆਉਣ ਵਾਲਾ ਮੋਹ-ਰੂਪ) ਜ਼ਹਰ । ਕਾਰਣ—ਵਸੀਲੇ, ਸਬੱਬ ।

**ਅਰਥ**:— ਹੇ ਨਾਨਕ ! (ਜੀਵਾਂ ਦੇ ਕੀਤੇ) ਕਰਮਾਂ ਅਨੁਸਾਰ (ਮਨੁੱਖਾ ਸਰੀਰ-ਰੂਪ) ਮਾਇਆ ਦਾ (ਰਚਿਆ) ਰੁੱਖ (ਉੱਗਦਾ) ਹੈ (ਇਸ ਨੂੰ) ਅੰਮ੍ਰਿਤ (ਭਾਵ, ਨਾਮ ਸੁਖ) ਤੇ ਜ਼ਹਰ (ਭਾਵ, ਮੋਹ-ਦੁੱਖ) ਦੋ ਕਿਸਮਾਂ ਦੇ ਫਲ ਲੱਗਦੇ ਹਨ । ਕਰਤਾਰ ਆਪ (ਅੰਮ੍ਰਿਤ ਤੇ ਵਿਹੁ ਦੋ ਕਿਸਮਾਂ ਦੇ ਫਲਾਂ ਦੇ) ਸਾਰੇ ਵਸੀਲੇ ਬਣਾਂਦਾ ਹੈ, ਜਿਸ ਜੀਵ ਨੂੰ ਜਿਹੜਾ ਫਲ ਖਵਾਂਦਾ ਹੈ ਉਸ ਨੂੰ (ਉਹੀ ਖਾਣਾ ਪੈਂਦਾ ਹੈ) ।੧।

**ਮਃ ੨ ॥ ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥ ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥੨॥ (ਪੰਨਾ ੧੨੯੦)**

**ਪਦ ਅਰਥ**:— ਜਲੀਈਂ—ਸੜੀਆਂ ਹੋਈਆਂ ਨੇ, ਚੰਦਰੀਆਂ ਨੇ । ਅਗੀ ਸੇਤੀ—ਅੱਗ ਨਾਲ । ਜਾਲਿ—ਸਾੜ ਦੇ । ਏਨੀ—ਇਹਨਾਂ ਨੇ ।

ਅਰਥ:— ਹੇ ਨਾਨਕ ! ਦੁਨੀਆ ਦੀਆਂ ਵਡਿਆਈਆਂ ਨੂੰ ਅੱਗ ਨਾਲ ਸਾੜ ਦੇਹ । ਇਹਨਾਂ ਚੰਦਰੀਆਂ ਨੇ (ਮਨੁੱਖ ਤੋਂ) ਪ੍ਰਭੂ ਦਾ ਨਾਮ ਭੁਲਵਾ ਦਿੱਤਾ ਹੈ (ਪਰ ਇਹਨਾਂ ਵਿਚੋਂ) ਇੱਕ ਭੀ (ਮਰਨ ਪਿਛੋਂ) ਨਾਲ ਨਹੀਂ ਜਾਂਦੀ ।੨।

**ਪਉੜੀ ॥ ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ ॥ ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ ॥ ਕਾਲੁ ਚਲਾਏ ਬੰਨਿ ਕੋਇ ਨ ਰਖਸੀ ॥ ਜਰੁ ਜਰਵਾਣਾ ਕੰਨ੍ਹਿ ਚੜਿਆ ਨਚਸੀ ॥ ਸਤਿਗੁਰੁ ਬੋਹਿਥੁ ਬੇੜੁ ਸਚਾ ਰਖਸੀ ॥ ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ ॥ ਫਾਥਾ ਚੁਗੈ ਚੋਗ ਹੁਕਮੀ ਛੁਟਸੀ ॥ ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ ॥੨੬॥ (ਪੰਨਾ ੧੨੯੦)**

**ਪਦ ਅਰਥ**:— ਸਿਰਿ—ਸਿਰ ਉਤੇ । ਸਿਰਿ ਸਿਰਿ—ਹਰੇਕ ਦੇ ਸਿਰ ਉੱਤੇ, ਹਰੇਕ ਦਾ ਵੱਖੋ-ਵੱਖਰਾ । ਨਿਬੇੜ—ਨਿਰਨਾ, ਫ਼ੈਸਲਾ । ਜਰਵਾਣਾ—ਜ਼ਾਲਮ (ਨੋਟ:— ਲਫ਼ਜ਼ 'ਜਰਵਾਣਾ' ਬਾਬਰ ਦੀ ਐਮਨਾਬਾਦ ਵਾਲੀ ਕਤਲਾਮ ਦਾ ਚੇਤਾ ਕਰਾਂਦਾ ਜਾਪਦਾ ਹੈ । 'ਜਰਵਾਣਾ ਕੰਨ੍ਹਿ ਚੜਿਆ ਨਚਸੀ'—ਇਹ ਲਫ਼ਜ਼ ਮੁਗ਼ਲ ਫ਼ੌਜੀ ਸਿਪਾਹੀਆਂ ਦੇ ਅਤਿਆਚਾਰ ਅੱਖਾਂ ਅੱਗੇ ਲਿਆਉਂਦੇ ਜਾਪਦੇ ਹਨ) । ਬੋਹਿਥੁ—ਜਹਾਜ਼ । ਭੜਹਾੜੁ—ਭਾਂਬੜ । ਅਨਦਿਨੁ—ਹਰ ਰੋਜ਼ । ਹੋਗੁ—ਹੋਵੇਗਾ । ਤੇਰੈ ਹਥਿ—ਤੇਰੇ ਹੱਥ ਵਿਚ । ਮਨਿ—ਮਨ ਵਿਚ । ਭਾਇਆ—ਪਿਆਰਾ ਲੱਗਦਾ । ਕਾਲੁ—ਮੌਤ । ਬੰਨਿ—ਬੰਨ੍ਹ ਕੇ । ਜਰੁ—ਬੁਢੇਪਾ । ਕੰਨ੍ਹਿ—ਮੋਢੇ ਉਤੇ । ਸਚਾ—ਸਦਾ ਕਾਇਮ ਰਹਿਣ ਵਾਲਾ । ਭਖੈ—ਭਖ ਰਿਹਾ ਹੈ, ਬਲ ਰਿਹਾ ਹੈ । ਹੁਕਮੀ—ਹੁਕਮਿ ਹੀ, ਪ੍ਰਭੂ ਦੇ ਹੁਕਮ ਅਨੁਸਾਰ ਹੀ ।

**ਅਰਥ**:— (ਹੇ ਪ੍ਰਭੂ ! ਸਾਰੇ ਜਗਤ ਨੂੰ ਤੂੰ) ਆਪਣੇ ਹੁਕਮ ਵਿਚ ਤੋਰ ਰਿਹਾ ਹੈਂ (ਕਿਤੇ ਭੇਖੀ ਵਿਖਾਵੇ ਦਾ ਢੌਂਗ ਰਚਾ ਰਹੇ ਹਨ, ਕਿਤੇ ਤੈਨੂੰ ਪਿਆਰ ਕਰਨ ਵਾਲੇ ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ; ਇਹਨਾਂ ਦੇ ਕਰਮਾਂ ਅਨੁਸਾਰ 'ਆਵਾਗਾਉਣ' ਅਤੇ ਤੇਰਾ ਪਿਆਰ ਤੇਰੇ ਹੀ ਹੁਕਮ ਵਿਚ) ਵੱਖੋ-ਵੱਖਰਾ ਫ਼ੈਸਲਾ (ਹੁੰਦਾ ਹੈ), ਸਾਰਾ ਫ਼ੈਸਲਾ ਤੇਰੇ ਹੀ ਹੱਥ ਵਿਚ ਹੈ, ਤੂੰ ਹੀ (ਮੇਰੇ) ਮਨ ਵਿਚ ਪਿਆਰਾ ਲੱਗਦਾ ਹੈਂ ।

ਜਦੋਂ ਮੌਤ ਬੰਨ੍ਹ ਕੇ (ਜੀਵ ਨੂੰ) ਤੋਰ ਲੈਂਦੀ ਹੈ, ਕੋਈ ਇਸ ਨੂੰ ਰੱਖ ਨਹੀਂ ਸਕਦਾ; ਜ਼ਾਲਮ ਬੁਢੇਪਾ (ਹਰੇਕ ਦੇ) ਮੋਢੇ ਉਤੇ ਚੜ੍ਹ ਕੇ ਨੱਚਦਾ ਹੈ (ਭਾਵ, ਮੌਤ ਦਾ ਸੁਨੇਹਾ ਦੇ ਰਿਹਾ ਹੈ ਜਿਸ ਅੱਗੇ ਕਿਸੇ ਦੀ ਪੇਸ਼ ਨਹੀਂ ਜਾਂਦੀ) । ਸਤਿਗੁਰੂ ਹੀ ਸੱਚਾ ਜਹਾਜ਼ ਹੈ ਸੱਚਾ ਬੇੜਾ ਹੈ ਜੋ (ਮੌਤ ਦੇ ਡਰ ਤੋਂ) ਬਚਾਂਦਾ ਹੈ ।

(ਜਗਤ ਵਿਚ ਤ੍ਰਿਸ਼ਨਾ ਦੀ) ਅੱਗ ਦਾ ਭਾਂਬੜ ਮਚ ਰਿਹਾ ਹੈ, ਹਰ ਵੇਲੇ ਮਚਿਆ ਰਹਿੰਦਾ ਹੈ (ਇਸ ਭਾਂਬੜ ਵਿਚ) ਫਸਿਆ ਹੋਇਆ ਜੀਵ ਚੋਗਾ ਚੁਗ ਰਿਹਾ ਹੈ; ਪ੍ਰਭੂ ਦੇ ਹੁਕਮ ਅਨੁਸਾਰ ਹੀ ਇਸ ਵਿਚੋਂ ਬਚ ਸਕਦਾ ਹੈ ਕਿਉਂਕਿ ਜੋ ਕੁਝ ਕਰਤਾਰ ਕਰਦਾ ਹੈ ਉਹੀ ਹੁੰਦਾ ਹੈ । ਕੂੜ (ਦਾ ਵਪਾਰ, ਭਾਵ, ਤ੍ਰਿਸ਼ਨਾ-ਅਧੀਨ ਹੋ ਕੇ ਮਾਇਕ ਪਦਾਰਥਾਂ ਪਿਛੇ ਦੌੜਨਾ) ਜੀਵ ਦੇ ਨਾਲ ਨਹੀਂ ਨਿਭਦਾ ।੨੬।

**ਸਲੋਕ ਮਃ ੧ ॥ ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥ ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥ ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥ ਤਾਰ ਘੋਰ ਬਾਜਿੰਤ੍ਰ ਤਹ, ਸਾਚਿ ਤਖਤਿ ਸੁਲਤਾਨੁ ॥ ਸੁਖਮਨ ਕੈ ਘਰਿ ਰਾਗੁ ਸੁਨਿ, ਸੁੰਨਿ ਮੰਡਲਿ ਲਿਵ ਲਾਇ ॥ ਅਕਥ ਕਥਾ ਬੀਚਾਰੀਐ ਮਨਸਾ**

**ਮਨਹਿ ਸਮਾਇ ॥ ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥ ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥ ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥ ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ ॥੧॥ (ਪੰਨਾ ੧੨੯੧)**

**ਪਦ ਅਰਥ**:— ਘਰੁ—ਪ੍ਰਭੂ ਦੇ ਰਹਿਣ ਦਾ ਥਾਂ । ਸੁਜਾਣੁ—ਸਿਆਣਾ । ਪੰਚ ਸਬਦ—ਪੰਜ ਕਿਸਮ ਦੇ ਸਾਜ਼ਾਂ ਦੀ ਅਵਾਜ਼ (ਤਾਰ, ਧਾਤ, ਘੜਾ, ਚੰਮ, ਤੇ ਫੂਕ ਨਾਲ ਵੱਜਣ ਵਾਲੇ ਸਾਜ਼) । ਧੁਨਿ—ਸੁਰ, ਆਵਾਜ਼ । ਧੁਨਿਕਾਰ—ਇਕ-ਰਸ ਸੁਰ (ਨੋਟ:— ਲਫ਼ਜ਼ 'ਕਾਰ' ਦਾ ਭਾਵ ਸਮਝਣ ਲਈ ਵੇਖੋ 'ਗੁਰਬਾਣੀ ਵਿਆਕਰਣ') । ਨੀਸਾਣੁ—ਨਗਾਰਾ । ਤਾਰ—ਉੱਚੀ ਸੁਰ । ਘੋਰ—ਘਨਘੋਰ । ਬਾਜਿੰਤ੍ਰ—ਵਾਜੇ । ਤਹ—ਉਸ ਅਵਸਥਾ ਵਿਚ । ਸੁਖਮਨ ਕੈ ਘਰਿ—(ਭਾਵ) ਮਿਲਾਪ-ਅਵਸਥਾ ਵਿਚ (ਸੁਖਮਨਾ ਦੇ ਘਰ ਵਿਚ ਜਿਥੇ ਜੋਗੀ ਪ੍ਰਾਣ ਟਿਕਾਂਦੇ ਹਨ) । ਸੁੰਨਿ—ਸੁੰਞ ਵਿਚ, ਅਫੁਰ ਅਵਸਥਾ ਵਿਚ, ਉਸ ਅਵਸਥਾ ਵਿਚ ਜਿਥੇ ਮਨ ਦੇ ਫੁਰਨਿਆਂ ਵਲੋਂ ਸੁੰਞ ਹੋਵੇ । ਮਨਸਾ—ਮਨ ਦਾ ਫੁਰਨਾ । ਕਮਲੁ—ਹਿਰਦਾ ਕਉਲ । ਅੰਮ੍ਰਿਤਿ—ਨਾਮ ਅੰਮ੍ਰਿਤ ਨਾਲ । ਸਖੀਆ—ਗਿਆਨ-ਇੰਦ੍ਰੇ । ਪੰਚੇ—ਸਤ, ਸੰਤੋਖ, ਦਇਆ, ਧਰਮ, ਧੀਰਜ, । ਨਿਜ ਘਰਿ—ਨਿਰੋਲ ਆਪਣੇ ਘਰ ਵਿਚ । ਘਰ ਮਹਿ—ਹਿਰਦੇ-ਘਰ ਵਿਚ । ਤਖਤਿ—ਤਖਤ ਉਤੇ । ਸਾਚਿ ਤਖਤ—ਸਦਾ ਕਾਇਮ ਰਹਿਣ ਵਾਲੇ ਤਖਤ ਉਤੇ । ਸੁਨਿ—ਸੁਣ ਕੇ । ਲਿਵ ਲਾਇ—ਸੁਰਤਿ ਜੋੜੀ ਰੱਖਦਾ ਹੈ । ਮਨਹਿ—ਮਨਿ ਹੀ, ਮਨ ਵਿਚ ਹੀ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਮਨਿ' ਦੀ ' ਿ ' ਉੱਡ ਗਈ ਹੈ) । ਸਭਿ—ਸਾਰੀਆਂ । ਗੁਰਮੁਖਿ—ਗੁਰੂ ਦੇ ਦੱਸੇ ਰਸਤੇ ਉਤੇ ਤੁਰਨ ਵਾਲਾ ਮਨੁੱਖ । ਖੋਜਿ—ਖੋਜ ਕਰ ਕੇ; ਸਮਝ ਕੇ । ਲਹੈ—ਲੱਭ ਲੈਂਦਾ ਹੈ । ਤਾ ਕਾ—ਉਸ (ਮਨੁੱਖ) ਦਾ ।

**ਅਰਥ**:— ਉਹ ਹੈ ਸਿਆਣਾ ਸਤਿਗੁਰੂ ਪੁਰਖ ਜੋ ਹਿਰਦੇ-ਘਰ ਵਿਚ ਪਰਮਾਤਮਾ ਦੇ ਰਹਿਣ ਦਾ ਥਾਂ ਵਿਖਾ ਦੇਂਦਾ ਹੈ; (ਜਦੋਂ ਮਨੁੱਖ) ਉਸ ਘਰ ਵਿਚ (ਅੱਪੜਦਾ ਹੈ) ਤਦੋਂ ਗੁਰੂ ਦਾ ਸ਼ਬਦ-ਰੂਪ ਨਗਾਰਾ ਵੱਜਦਾ ਹੈ (ਭਾਵ, ਗੁਰ-ਸ਼ਬਦ ਦਾ ਪ੍ਰਭਾਵ ਇਤਨਾ ਪ੍ਰਬਲ ਹੁੰਦਾ ਹੈ ਕਿ ਕੋਈ ਹੋਰ ਖਿੱਚ ਪੋਹ ਨਹੀਂ ਸਕਦੀ, ਤਦੋਂ ਮਾਨੋ) ਪੰਜ ਕਿਸਮ ਦੇ ਸਾਜ਼ਾਂ ਦੀ ਇਕ-ਰਸ ਸੰਗੀਤਕ ਆਵਾਜ਼ ਉੱਠਦੀ ਹੈ (ਜੋ ਮਸਤੀ ਪੈਦਾ ਕਰਦੀ ਹੈ) ਇਸ ਅਵਸਥਾ ਵਿਚ (ਅੱਪੜ ਕੇ) ਮਨੁੱਖ (ਬੇਅੰਤ ਕੁਦਰਤਿ ਦੇ ਕੌਤਕ) ਦੀਪਾਂ, ਲੋਕਾਂ, ਪਾਤਾਲਾਂ, ਖੰਡਾਂ ਤੇ ਮੰਡਲਾਂ ਨੂੰ ਵੇਖ ਕੇ ਹੈਰਾਨ ਹੁੰਦਾ ਹੈ; (ਇਸ ਸਾਰੀ ਕੁਦਰਤਿ ਦਾ) ਪਾਤਸ਼ਾਹ ਸੱਚੇ ਤਖ਼ਤ ਉਤੇ ਬੈਠਾ ਦਿੱਸਦਾ ਹੈ, ਉਸ ਹਾਲਤ ਵਿਚ ਅੱਪੜਿਆਂ; ਮਾਨੋ, ਵਾਜਿਆਂ ਦੀ ਉੱਚੀ ਸੁਰ ਦੀ ਘਨਘੋਰ ਲੱਗੀ ਪਈ ਹੁੰਦੀ ਹੈ, ਇਸ ਰੱਬੀ ਮਿਲਾਪ ਵਿਚ ਬੈਠਾ ਮਨੁੱਖ (ਮਾਨੋ) ਰਾਗ ਸੁਣ ਸੁਣ ਕੇ ਅਫੁਰ ਅਵਸਥਾ ਵਿਚ ਸੁਰਤਿ ਜੋੜੀ ਰੱਖਦਾ ਹੈ (ਭਾਵ, ਰੱਬੀ ਮਿਲਾਪ ਦੀ ਮੌਜ ਵਿਚ ਇਤਨਾ ਮਸਤ ਹੁੰਦਾ ਹੈ ਕਿ ਜਗਤ ਵਾਲਾ ਕੋਈ ਫੁਰਨਾ ਉਸ ਦੇ ਮਨ ਵਿਚ ਨਹੀਂ ਉੱਠਦਾ) । ਇਥੇ ਬੇਅੰਤ ਪ੍ਰਭੂ ਦੇ ਗੁਣ ਜਿਉਂ ਜਿਉਂ ਵੀਚਾਰੀਦੇ ਹਨ ਤਿਉਂ ਤਿਉਂ ਮਨ ਦਾ ਫੁਰਨਾ ਮਨ ਵਿਚ ਹੀ ਗ਼ਰਕ ਹੁੰਦਾ ਜਾਂਦਾ ਹੈ; ਇਹ ਮਨ ਕਿਸੇ ਹੋਰ ਪਾਸੇ ਨਹੀਂ ਜਾਂਦਾ ਕਿਉਂਕਿ ਹਿਰਦਾ-ਰੂਪ ਕਉਲ ਫੁੱਲ (ਮਾਇਆ ਵਲੋਂ) ਪਰਤ ਕੇ ਨਾਮ-ਅੰਮ੍ਰਿਤ ਨਾਲ ਭਰ ਜਾਂਦਾ ਹੈ; ਉਸ ਪ੍ਰਭੂ ਵਿਚ, ਜੋ ਸਭ ਦਾ ਮੁੱਢ ਹੈ ਤੇ ਜੁਗਾਂ ਦੇ ਬਣਨ ਤੋਂ ਭੀ ਪਹਿਲਾਂ ਦਾ ਹੈ, ਮਨ ਇਉਂ ਲੀਨ ਹੁੰਦਾ ਹੈ ਕਿ ਪ੍ਰਭੂ ਦੀ ਯਾਦ (ਕਿਸੇ ਵੇਲੇ) ਨਹੀਂ ਭੁੱਲਦੀ, ਜੀਭ ਹਿਲਾਣ ਤੋਂ ਬਿਨਾ ਹੀ ਸਿਮਰਨ ਹੁੰਦਾ ਰਹਿੰਦਾ ਹੈ ।

(ਇਸ ਤਰ੍ਹਾਂ) ਗੁਰੂ ਦੇ ਸਨਮੁਖ ਹੋਇਆਂ ਮਨੁੱਖ ਨਿਰੋਲ ਆਪਣੇ ਘਰ ਵਿਚ ਟਿਕ ਜਾਂਦਾ ਹੈ (ਜਿਵੇਂ ਕੋਈ ਇਸ ਨੂੰ ਬੇ-ਦਖ਼ਲ ਨਹੀਂ ਕਰ ਸਕਦਾ, ਇਸ ਦੇ) ਸਾਰੇ ਗਿਆਨ-ਇੰਦ੍ਰੇ ਤੇ ਪੰਜੇ (ਦੈਵੀ ਗੁਣ ਭਾਵ, ਸਤ ਸੰਤੋਖ

ਦਇਆ ਧਰਮ ਧੀਰਜ) ਸੰਗੀ ਬਣ ਜਾਂਦੇ ਹਨ । ਸਤਿਗੁਰੂ ਦੇ ਸ਼ਬਦ ਨੂੰ ਸਮਝ ਕੇ ਜੋ ਮਨੁੱਖ ਇਸ (ਨਿਰੋਲ ਆਪਣੇ) ਘਰ ਨੂੰ ਲੱਭ ਲੈਂਦਾ ਹੈ, ਨਾਨਕ ਉਸ ਦਾ ਸੇਵਕ ਹੈ ।੧।

**ਮਃ ੧ ॥ ਚਿਲਿਮਿਲਿ ਬਿਸੀਆਰ ਦੁਨੀਆ ਫਾਨੀ ॥ ਕਾਲੂਬਿ ਅਕਲ ਮਨ ਗੋਰ ਨ ਮਾਨੀ ॥ ਮਨ ਕਮੀਨ ਕਮਤਰੀਨ, ਤੂ ਦਰੀਆਉ ਖੁਦਾਇਆ ॥ ਏਕੁ ਚੀਜੁ ਮੁਝੈ ਦੇਹਿ, ਅਵਰ ਜਹਰ ਚੀਜ ਨ ਭਾਇਆ ॥ ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ ॥ ਮਨ, ਤੁਆਨਾ ਤੂ, ਕੁਦਰਤੀ ਆਇਆ ॥ ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥ ਆਤਸ ਦੁਨੀਆ, ਖੁਨਕ ਨਾਮੁ ਖੁਦਾਇਆ ॥੨॥ (ਪੰਨਾ ੧੨੯੧)**

**ਪਦ ਅਰਥ**:— ਚਿਲਿਮਿਲਿ—ਬਿਜਲੀ ਦੀ ਲਿਸ਼ਕ । ਬਿਸੀਆਰ—ਬਹੁਤ । ਫਾਨੀ—ਫ਼ਾਨੀ, ਨਾਸ ਹੋਣ ਵਾਲੀ । ਕਾਲੂਬਿ ਅਕਲ—ਅਕਲ ਦਾ ਕਾਲਬ, ਅਕਲ ਦਾ ਪੁਤਲਾ, (ਭਾਵ), ਮੂਰਖ । ਮਨ—(ਫ਼ਾ:) ਮੈਂ । ਗੋਰ—ਕਬਰ (ਭਾਵ, ਮੌਤ) । ਕਮਤਰੀਨ—ਮਾੜਿਆਂ ਤੋਂ ਮਾੜਾ । ਪੁਰਾਬ—ਪੁਰ+ਆਬ, ਪਾਣੀ ਨਾਲ ਪੁਰ । ਖਾਮ—ਕੱਚਾ । ਹਿਕਮਤਿ—ਕਾਰੀਗਰੀ । ਸਗ—ਕੁੱਤਾ । ਦੀਬਾਨ—ਦਰਬਾਰ ਦਾ । ਆਤਸ—ਆਤਸ਼, ਅੱਗ । ਖੁਨਕ—ਖ਼ੁਨਕ, ਠੰਢਾ । ਮਨ ਨ ਮਾਨੀ—ਮੈਂ ਚੇਤਾ ਹੀ ਨਾਹ ਰੱਖਿਆ । ਏਕੁ ਚੀਜੁ—ਇੱਕ ਚੀਜ਼, ਆਪਣਾ ਨਾਮ । ਅਵਰ—ਹੋਰ । ਨ ਭਾਇਆ—ਚੰਗੀਆਂ ਨਹੀਂ ਲੱਗਦੀਆਂ । ਕੂਜੈ—ਕੂਜ਼ੈ, ਕੂਜ਼ਾ, ਕੁੱਜਾ, ਪਿਆਲਾ । ਖੁਦਾਇਆ—ਹੇ ਖ਼ੁਦਾ ! ਤੁਆਨਾ ਤੂ—ਤੂ ਬਲਵਾਨ ਹੈਂ । ਮਨ ਕੁਦਰਤੀ ਆਇਆ—ਮੈਂ ਤੇਰੀ ਕੁਦਰਤਿ ਨਾਲ (ਜਗਤ ਨਾਲ) ਆਇਆ ਹਾਂ । ਮਸਤਾਨਾ—ਮਸਤ । ਚੜੈ ਸਵਾਇਆ—ਵਧਦੀ ਰਹੇ ।

**ਅਰਥ**:— ਬਿਜਲੀ ਦੀ ਲਿਸ਼ਕ (ਵਾਂਗ) ਦੁਨੀਆ (ਦੀ ਚਮਕ) ਬਹੁਤ ਹੈ ਪਰ ਹੈ ਨਾਸ ਹੋ ਜਾਣ ਵਾਲੀ, (ਜਿਸ ਚਮਕ ਨੂੰ ਵੇਖ ਕੇ) ਮੈਂ ਮੂਰਖ ਨੇ ਮੌਤ ਦਾ ਚੇਤਾ ਹੀ ਨਾਹ ਰੱਖਿਆ । ਮੈਂ ਕਮੀਨਾ ਹਾਂ, ਮੈਂ ਬਹੁਤ ਹੀ ਮਾੜਾ ਹਾਂ, ਪਰ ਹੇ ਖ਼ੁਦਾ ! ਤੂੰ ਦਰੀਆ (-ਦਿਲ) ਹੈਂ; ਮੈਨੂੰ ਆਪਣਾ ਇਕ 'ਨਾਮ' ਦੇਹ, ਹੋਰ ਚੀਜ਼ਾਂ ਜ਼ਹਰ (ਵਰਗੀਆਂ) ਹਨ, ਇਹ ਮੈਨੂੰ ਚੰਗੀਆਂ ਨਹੀਂ ਲੱਗਦੀਆਂ ।

ਹੇ ਖ਼ੁਦਾ ! (ਮੇਰਾ ਸਰੀਰ) ਕੱਚਾ ਕੂਜ਼ਾ (ਪਿਆਲਾ) ਹੈ ਜੋ ਪਾਣੀ ਨਾਲ ਭਰਿਆ ਹੋਇਆ ਹੈ, ਇਹ ਤੇਰੀ (ਅਜਬ) ਕਾਰੀਗਰੀ ਹੈ, (ਹੇ ਖ਼ੁਦਾ !) ਤੂੰ ਤੁਆਨਾ (ਬਲਵਾਨ) ਹੈਂ, ਮੈਂ ਤੇਰੀ ਕੁਦਰਤਿ ਨਾਲ (ਜਗਤ ਵਿਚ) ਆਇਆ ਹਾਂ । ਹੇ ਖ਼ੁਦਾ ! ਨਾਨਕ ਤੇਰੇ ਦਰਬਾਰ ਦਾ ਕੁੱਤਾ ਹੈ ਤੇ ਮਸਤਾਨਾ ਹੈ (ਮਿਹਰ ਕਰ, ਇਹ ਮਸਤੀ) ਨਿੱਤ ਵਧਦੀ ਰਹੇ, (ਕਿਉਂਕਿ) ਦੁਨੀਆ ਅੱਗ (ਵਾਂਗ) ਹੈ ਤੇ ਤੇਰਾ ਨਾਮ ਠੰਢ ਪਾਣ ਵਾਲਾ ਹੈ ।੨।

**ਪਉੜੀ ਨਵੀ ਮਃ ੫ ॥ ਸਭੋ ਵਰਤੈ ਚਲਤੁ, ਚਲਤੁ ਵਖਾਣਿਆ ॥ ਪਾਰਬ੍ਰਹਮੁ ਪਰਮੇਸਰੁ ਗੁਰਮੁਖਿ ਜਾਣਿਆ ॥ ਲਥੇ ਸਭਿ ਵਿਕਾਰ ਸਬਦਿ ਨੀਸਾਣਿਆ ॥ ਸਾਧੂ ਸੰਗਿ ਉਧਾਰੁ ਭਏ ਨਿਕਾਣਿਆ ॥ ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ ॥ ਪਰਗਟੁ ਭਇਆ ਸੰਸਾਰਿ ਮਿਹਰ ਛਾਵਾਣਿਆ ॥ ਆਪੇ ਬਖਸਿ ਮਿਲਾਏ ਸਦ ਕੁਰਬਾਣਿਆ ॥ ਨਾਨਕ ਲਏ ਮਿਲਾਇ ਖਸਮੈ ਭਾਣਿਆ ॥੨੭॥ (ਪੰਨਾ ੧੨੯੧)**

ਨੋਟ:— ਕਈ ਵਿਦਵਾਨ ਇਹ ਮੰਨਦੇ ਹਨ ਕਿ ਜਦੋਂ ਸਤਿਗੁਰੂ ਨਾਨਕ ਦੇਵ ਜੀ ਨੇ 'ਵਾਰ' ਉਚਾਰੀ; ਨਾਲ ਨਾਲ ਹੀ "ਪਉੜੀਆਂ" ਦੇ ਨਾਲ ਦੇ ਸ਼ਲੋਕ ਭੀ ਉਚਾਰੇ । ਇਹ ਖ਼ਿਆਲ ਠੀਕ ਨਹੀਂ ਹੈ; 'ਆਸਾ ਕੀ ਵਾਰ' ਅਤੇ 'ਮਾਝ ਕੀ ਵਾਰ' ਵਿਚ ਇਸ ਬਾਰੇ ਵਿਚਾਰ ਕੀਤੀ ਜਾ ਚੁਕੀ ਹੈ । ਇਹ ਪਉੜੀ ਨੰ: ੨੭ ਇਕ ਹੋਰ ਸਬੂਤ ਹੈ । ਗੁਰੂ ਨਾਨਕ ਦੇਵ ਜੀ ਦੀਆਂ ਕੁੱਲ ਪਉੜੀਆਂ ੨੭ ਹਨ, ਪਰ ਇਹ ਪਉੜੀ ਗੁਰੂ ਅਰਜਨ ਸਾਹਿਬ ਨੇ "ਨਵੀ" ਰਲਾਈ, ਇਸ ਦੇ ਨਾਲ ਦੇ ਸ਼ਲੋਕ ਗੁਰੂ ਨਾਨਕ ਸਾਹਿਬ ਦੇ ਹੀ ਹਨ; ਕੀ ਇਹ ਸ਼ਲੋਕ ਉਹਨਾਂ ਨੇ 'ਪਉੜੀ' ਤੋਂ ਬਿਨਾ ਹੀ ਲਿਖ ਦਿੱਤੇ ? 'ਕਾਵ੍ਯ-ਰਚਨਾ' ਦੇ ਨਿਯਮ ਨਾਲ ਇਹ ਗੱਲ ਮੇਲ ਨਹੀਂ ਖਾ ਸਕਦੀ

ਕਿ 'ਮੂਲ' ਤਾਂ ਹੋਵੇ ਹੀ ਨਾਹ, ਤੇ ਉਸ ਨਾਲ ਸੰਬੰਧ ਰੱਖਣ ਵਾਲੀ 'ਸ਼ਾਖ' ਬਣਾ ਦਿੱਤੀ ਜਾਏ । ਅਸਲੀਅਤ ਇਹ ਹੈ ਕਿ "ਵਾਰ" ਨਿਰੀਆਂ "ਪਉੜੀਆਂ" ਹੈ । "ਸ਼ਲੋਕਾਂ" ਤੇ 'ਵਾਰ' ਦੀਆਂ "ਪਉੜੀਆਂ" ਦੇ ਰਚਨ ਦਾ ਮੌਕਾ ਇੱਕੋ ਨਹੀਂ ਹੈ ।

ਪਰ ਇਥੇ ਇਕ ਹੋਰ ਪ੍ਰਸ਼ਨ ਉੱਠਦਾ ਹੈ—ਗੁਰੂ ਅਰਜਨ ਸਾਹਿਬ ਨੇ ਇਹ "ਨਵੀ ਪਉੜੀ" ਕਿਉਂ ਰਲਾਈ ? ਕਈ ਵਿਦਵਾਨ ਇਹ ਕਹਿ ਦੇਂਦੇ ਹਨ ਕਿ ਫ਼ਰੀਦ ਜੀ ਅਤੇ ਕਬੀਰ ਜੀ ਦੇ ਸ਼ਲੋਕਾਂ ਵਿਚ ਜਿਥੇ ਕਿਤੇ ਗੁਰੂ ਸਾਹਿਬ ਦੇ ਆਪਣੇ ਸ਼ਲੋਕ ਆਏ ਹਨ, ਉਹਨਾਂ ਦਾ ਕਾਰਨ ਇਹ ਹੈ ਕਿ ਭਗਤਾਂ ਦੇ ਨਾਲ-ਲੱਗਦੇ ਸ਼ਲੋਕਾਂ ਵਿਚ ਕੋਈ ਊਣਤਾ ਰਹਿ ਗਈ ਸੀ । ਕਿਤਨਾ ਕੋਝਾ ਤੇ ਨੀਵਾਂ ਤੇ ਬੇ-ਅਦਬੀ-ਭਰਿਆ ਖ਼ਿਆਲ ਹੈ; ਬਾਣੀ ਦੇ ਜਿਸ 'ਸੰਗ੍ਰਹ' ਨੂੰ ਸਿੱਖ ਆਪਣਾ 'ਗੁਰੂ' ਮੰਨਦਾ ਹੈ ਉਸੇ ਵਿਚ ਹੀ ਕਈ ਅੰਗ 'ਊਣੇ' ਦੱਸ ਰਿਹਾ ਹੈ । ਉਹ 'ਸੁੰਦਰਤਾ' ਕਾਹਦੀ ਜਿਥੇ ਕੋਝ ਰਹਿ ਗਿਆ ? ਹਿੰਦੂ ਭਰਾ ਦੇ ਇਸੇ ਕੱਚ-ਪੁਣੇ ਨੂੰ ਭਗਤ ਨਾਮਦੇਵ ਜੀ ਨੇ ਭੰਡਿਆ ਸੀ । ਵੇਖੋ, ਰਾਗ ਗੋਂਡ ਵਿਚ "ਆਜੁ ਨਾਮੇ ਬੀਠੁਲ ਦੇਖਿਆ"; ਨਾਲੇ ਤਾਂ ਸ਼ਿਵ ਜੀ ਨੂੰ ਆਪਣਾ 'ਇਸ਼ਟ' ਮੰਨਣਾ ਤੇ ਨਾਲ ਹੀ ਇਹ ਭੀ ਕਹਿਣਾ ਕਿ ਉਹ ਕ੍ਰੋਧ ਵਿਚ ਆ ਕੇ ਲੋਕਾਂ ਦੇ ਮੁੰਡੇ ਭੀ ਸਰਾਪ ਦੇ ਕੇ ਮਾਰ ਦੇਂਦਾ ਸੀ । ਪਰ ਜੇ ਵਿਦਵਾਨ ਸੱਜਣਾਂ ਨੇ ਅਜੇ ਭੀ ਇਸੇ ਖ਼ਿਆਲ ਤੇ ਹੀ ਅੜਨਾ ਹੈ, ਤਾਂ ਕੀ ਇਹ ਪਉੜੀ ਨੰ: ੨੭ ਭੀ ਗੁਰੂ ਅਰਜਨ ਸਾਹਿਬ ਨੂੰ ਇਸੇ ਲਈ ਦਰਜ ਕਰਨੀ ਪਈ ਕਿ ਗੁਰੂ ਨਾਨਕ ਸਾਹਿਬ ਦੀ 'ਵਾਰ' ਵਿਚ ਕੋਈ 'ਊਣਤਾ' ਰਹਿ ਗਈ ਸੀ ? ਇੱਕੋ ਹੀ 'ਸੰਗ੍ਰਹ' ਵਿਚ ਥਾਂ ਥਾਂ ਪੈਂਤੜੇ ਬਦਲਾਇਆਂ ਥਿੜਕਣਾ ਹੀ ਪਏਗਾ ।

ਫਿਰ, ਇਹ 'ਪਉੜੀ' ਗੁਰੂ ਅਰਜਨ ਸਾਹਿਬ ਨੇ ਕਿਉਂ ਦਰਜ ਕੀਤੀ ? ਇਸ ਗੱਲ ਦਾ ਉੱਤਰ ਲੱਭਣ ਲਈ ਪੜ੍ਹੋ ਪਉੜੀ ਨੰ: ੨੩, ੨੪, ੨੫ ਅਤੇ ੨੬ । ਇਹਨਾਂ ਪਉੜੀਆਂ ਵਿਚ ਇਸ ਗੱਲ ਤੇ ਜ਼ੋਰ ਹੈ ਕਿ ਵਿੱਦਵਤਾ, ਹੋਰ ਹੋਰ ਅਕਲਾਂ, ਭਗਵਾ ਵੇਸ ਅਤੇ ਦੇਸ-ਰਟਨ ਜ਼ਿੰਦਗੀ ਦਾ ਸਹੀ ਰਸਤਾ ਨਹੀਂ ਹਨ, 'ਸਤਿਗੁਰੁ ਬੋਹਿਥੁ ਬੇੜੁ' ਹੈ ਜੋ ਤ੍ਰਿਸ਼ਨਾ-ਅੱਗ ਤੋਂ ਬਚਾਂਦਾ ਹੈ । ਪਉੜੀ ਨੰ: ੨੬ ਵਿਚ ਇਹ ਮਾਨੋ ਇਸ਼ਾਰੇ-ਮਾਤ੍ਰ ਜ਼ਿਕਰ ਸੀ । ਗੁਰੂ ਅਰਜਨ ਸਾਹਿਬ ਨੇ ਪਉੜੀ ਨੰ: ੨੭ ਵਿਚ ਇਸ ਦੀ ਹੋਰ ਵਿਆਖਿਆ ਕਰ ਦਿੱਤੀ ਹੈ ।

**ਪਦ ਅਰਥ**:— ਸਭੋ—ਸਾਰਾ । ਚਲਤੁ—ਤਮਾਸ਼ਾ । ਸਬਦਿ—ਗੁਰ-ਸ਼ਬਦ ਦੀ ਰਾਹੀਂ । ਨੀਸਾਣੁ—ਨਗਾਰਾ । ਨਿਕਾਣਿਆ—ਬੇ-ਮੁਥਾਜ । ਛਾਵਾਣਿਆ—ਸਾਇਬਾਨ । ਵਖਾਣਿਆ—ਆਖਿਆ ਜਾ ਸਕਦਾ ਹੈ । ਗੁਰਮੁਖਿ—ਗੁਰੂ ਦੀ ਰਾਹੀਂ । ਜਾਣਿਆ—ਸਾਂਝ ਪਾਈ ਜਾ ਸਕਦੀ ਹੈ । ਸਭਿ—ਸਾਰੇ । ਉਧਾਰੁ—ਪਾਰ-ਉਤਾਰਾ, ਬਚਾਉ । ਪਰਗਟੁ—ਉੱਘਾ । ਸੰਸਾਰਿ—ਸੰਸਾਰ ਵਿਚ । ਬਖਸਿ—ਮਿਹਰ ਕਰ ਕੇ । ਖਸਮੈ—ਖਸਮ ਨੂੰ । ਭਾਣਿਆ—ਚੰਗੇ ਲੱਗਦੇ ਹਨ ।

**ਅਰਥ**:— ਇਹ ਸਾਰਾ (ਜਗਤ ਪਰਮਾਤਮਾ ਦਾ) ਤਮਾਸ਼ਾ ਹੋ ਰਿਹਾ ਹੈ, ਇਸ ਨੂੰ ਤਮਾਸ਼ਾ ਹੀ ਕਿਹਾ ਜਾ ਸਕਦਾ ਹੈ, (ਇਸ ਤਮਾਸ਼ੇ ਨੂੰ ਰਚਣ ਵਾਲਾ) ਪਾਰਬ੍ਰਹਮ ਪਰਮਾਤਮਾ ਸਤਿਗੁਰੂ ਦੀ ਰਾਹੀਂ ਜਾਣਿਆ ਜਾਂਦਾ ਹੈ, ਸਤਿਗੁਰੂ ਦੇ ਸ਼ਬਦ (-ਰੂਪ) ਨਗਾਰੇ ਨਾਲ ਸਾਰੇ ਵਿਕਾਰ ਲਹਿ ਜਾਂਦੇ ਹਨ (ਨੱਠ ਜਾਂਦੇ ਹਨ), ਸਤਿਗੁਰੂ ਦੀ ਸੰਗਤਿ ਵਿਚ (ਰਿਹਾਂ, ਵਿਕਾਰਾਂ ਤੋਂ) ਬਚਾਉ ਹੋ ਜਾਂਦਾ ਹੈ ਤੇ ਬੇ-ਮੁਥਾਜ ਹੋ ਜਾਈਦਾ ਹੈ । (ਗੁਰੂ ਦੀ ਬਰਕਤਿ ਨਾਲ) ਦਾਤਾਰ ਪ੍ਰਭੂ ਨੂੰ ਸਿਮਰ ਸਿਮਰ ਕੇ, (ਮਾਨੋ) ਸਾਰੇ ਰੰਗ ਮਾਣ ਲਈਦੇ ਹਨ (ਭਾਵ, ਸਿਮਰਨ ਦੇ ਆਨੰਦ ਦੇ ਟਾਕਰੇ ਤੇ ਦੁਨੀਆ ਦੇ ਰੰਗ ਫਿੱਕੇ ਪੈ ਜਾਂਦੇ ਹਨ) (ਸਿਮਰਨ ਕਰਨ ਵਾਲਾ ਮਨੁੱਖ) ਜਗਤ ਵਿਚ ਭੀ ਉੱਘਾ ਹੋ ਜਾਂਦਾ ਹੈ, ਪ੍ਰਭੂ ਦੀ ਮਿਹਰ ਦਾ ਸਾਇਬਾਨ ਉਸ ਉਤੇ, ਮਾਨੋ, ਤਣਿਆ ਜਾਂਦਾ ਹੈ ।

ਮੈਂ ਪ੍ਰਭੂ ਤੋਂ ਸਦਕੇ ਹਾਂ, ਉਹ (ਗੁਰੂ ਦੀ ਰਾਹੀਂ) ਆਪ ਹੀ ਮਿਹਰ ਕਰ ਕੇ ਆਪਣੇ ਨਾਲ ਜੋੜ ਲੈਂਦਾ ਹੈ । ਹੇ ਨਾਨਕ ! ਜੋ ਬੰਦੇ ਖਸਮ-ਪ੍ਰਭੂ ਨੂੰ ਪਿਆਰੇ ਲੱਗਦੇ ਹਨ ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੨੭।

**ਸਲੋਕ ਮਃ ੧ ॥ ਧੰਨੁ ਸੁ ਕਾਗਦੁ, ਕਲਮ ਧੰਨੁ, ਧਨੁ ਭਾਂਡਾ ਧਨੁ ਮਸੁ ॥ ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧॥ (ਪੰਨਾ ੧੨੯੧)**

**ਪਦ ਅਰਥ**:— ਭਾਂਡਾ—ਦਵਾਤ । ਮਸੁ—ਸਿਆਹੀ । ਧਨੁ—ਧੰਨ, ਭਾਗਾਂ ਵਾਲਾ, ਮੁਬਾਰਿਕ । ਸੁ—ਉਹ (ਇਕ-ਵਚਨ) । ਸਚੁ—ਸਦਾ ਕਾਇਮ ਰਹਿਣ ਵਾਲਾ ।

**ਅਰਥ**:— ਮੁਬਾਰਿਕ ਹੈ ਉਹ ਕਾਗ਼ਜ ਤੇ ਕਲਮ, ਮੁਬਾਰਿਕ ਹੈ ਉਹ ਦਵਾਤ ਤੇ ਸਿਆਹੀ; ਤੇ, ਹੇ ਨਾਨਕ ! ਮੁਬਾਰਿਕ ਹੈ ਉਹ ਲਿਖਣ ਵਾਲਾ ਜਿਸਨੇ ਪ੍ਰਭੂ ਦਾ ਸੱਚਾ ਨਾਮ ਲਿਖਾਇਆ (ਪ੍ਰਭੂ ਦੀ ਸਿਫ਼ਤਿ-ਸਾਲਾਹ ਲਿਖਾਈ) ।੧।

**ਮਃ ੧ ॥ ਆਪੇ ਪਟੀ, ਕਲਮ ਆਪਿ, ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨॥**

**ਅਰਥ**:— (ਹੇ ਪ੍ਰਭੂ !) ਤੂੰ ਆਪ ਹੀ ਪੱਟੀ ਹੈਂ, ਤੂੰ ਆਪ ਹੀ ਕਲਮ ਹੈਂ, (ਪੱਟੀ ਉਤੇ ਸਿਫ਼ਤਿ-ਸਾਲਾਹ ਦਾ) ਲੇਖ ਭੀ ਤੂੰ ਆਪ ਹੀ ਹੈਂ ।

ਹੇ ਨਾਨਕ ! (ਸਿਫ਼ਤਿ-ਸਾਲਾਹ ਕਰਨ ਕਾਰਣ ਵਾਲਾ) ਇੱਕ ਪ੍ਰਭੂ ਨੂੰ ਹੀ ਆਖਣਾ ਚਾਹੀਦਾ ਹੈ । ਕੋਈ ਹੋਰ ਦੂਜਾ ਕਿਵੇਂ ਹੋ ਸਕਦਾ ਹੈ ? ।੨।

**ਪਉੜੀ ॥ ਤੂੰ ਆਪੇ ਆਪਿ ਵਰਤਦਾ, ਆਪਿ ਬਣਤ ਬਣਾਈ ॥ ਤੁਧੁ ਬਿਨੁ ਦੂਜਾ ਕੋ ਨਹੀ, ਤੂ ਰਹਿਆ ਸਮਾਈ ॥ ਤੇਰੀ ਗਤਿ ਮਿਤਿ ਤੂਹੈ ਜਾਣਦਾ, ਤੁਧੁ ਕੀਮਤਿ ਪਾਈ ॥ ਤੂ ਅਲਖ ਅਗੋਚਰੁ ਅਗਮੁ ਹੈ, ਗੁਰਮਤਿ ਦਿਖਾਈ ॥ ਅੰਤਰਿ ਅਗਿਆਨੁ ਦੁਖੁ ਭਰਮੁ ਹੈ, ਗੁਰ ਗਿਆਨਿ ਗਵਾਈ ॥ ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ, ਸੋ ਨਾਮੁ ਧਿਆਈ ॥ ਤੂ ਕਰਤਾ ਪੁਰਖੁ ਅਗੰਮੁ ਹੈ, ਰਵਿਆ ਸਭ ਠਾਈ ॥ ਜਿਤੁ ਤੂ ਲਾਇਹਿ ਸਚਿਆ, ਤਿਤੁ ਕੋ ਲਗੈ, ਨਾਨਕ ਗੁਣ ਗਾਈ ॥੨੮॥੧॥ ਸੁਧੁ ॥ (ਪੰਨਾ ੧੨੯੧)**

**ਪਦ ਅਰਥ**:— ਗਤਿ—ਹਾਲਤ । ਮਿਤਿ—ਮਾਪ । ਗਤਿ ਮਿਤਿ—ਕਿਹੋ ਜਿਹਾ ਹੈਂ ਤੇ ਕੇਡਾ ਵੱਡਾ ਹੈਂ । ਅਗੋਚਰੁ—ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਗੁਰ ਗਿਆਨਿ—ਗੁਰੂ ਦੇ ਬਖ਼ਸ਼ੇ ਗਿਆਨ ਦੀ ਰਾਹੀਂ । ਰਵਿਆ—ਵਿਆਪਕ । ਜਿਤੁ—ਜਿਸ (ਕੰਮ) ਵਿਚ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਭਰਮੁ—ਭਟਕਣਾ । ਪੁਰਖ—ਵਿਆਪਕ । ਸਚਿਆ—ਹੇ ਸਦਾ ਕਾਇਮ ਰਹਿਣ ਵਾਲੇ ! ਲਾਇਹਿ—ਤੂੰ ਲਾਂਦਾ ਹੈਂ । ਕੋ—ਕੋਈ ਜੀਵ । ਤਿਤੁ—ਉਸ (ਕੰਮ) ਵਿਚ ।

**ਅਰਥ**:— ਹੇ ਪ੍ਰਭੂ ! ਜਗਤ ਦੀ ਬਣਤਰ ਤੂੰ ਆਪ ਬਣਾਈ ਹੈ ਤੇ ਤੂੰ ਆਪ ਹੀ ਇਸ ਵਿਚ ਹਰ ਥਾਂ ਮੌਜੂਦ ਹੈਂ; ਤੇਰੇ ਵਰਗਾ ਤੈਥੋਂ ਬਿਨਾ ਹੋਰ ਕੋਈ ਨਹੀਂ, ਤੂੰ ਹੀ ਹਰ ਥਾਂ ਗੁਪਤ ਵਰਤ ਰਿਹਾ ਹੈਂ । ਤੂੰ ਕਿਹੋ ਜਿਹਾ ਹੈਂ ਤੇ ਕੇਡਾ ਵੱਡਾ ਹੈਂ—ਇਹ ਗੱਲ ਤੂੰ ਆਪ ਹੀ ਜਾਣਦਾ ਹੈਂ, ਆਪਣਾ ਮੁੱਲ ਤੂੰ ਆਪ ਹੀ ਪਾ ਸਕਦਾ ਹੈਂ । ਤੂੰ ਅਦ੍ਰਿਸ਼ਟ ਹੈਂ, ਤੂੰ (ਮਾਨੁਖੀ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, ਤੂੰ ਅਪਹੁੰਚ ਹੈਂ, ਗੁਰੂ ਦੀ ਮਤਿ ਤੇਰਾ ਦੀਦਾਰ ਕਰਾਂਦੀ ਹੈ ।

ਮਨੁੱਖ ਦੇ ਅੰਦਰ ਜੋ ਅਗਿਆਨ ਦੁੱਖ ਤੇ ਭਟਕਣਾ ਹੈ ਇਹ ਗੁਰੂ ਦੇ ਦਿੱਤੇ ਗਿਆਨ ਦੀ ਰਾਹੀਂ ਦੂਰ ਹੁੰਦੇ ਹਨ ।

ਹੇ ਪ੍ਰਭੂ ! ਜਿਸ ਉਤੇ ਤੂੰ ਮਿਹਰ ਕਰਦਾ ਹੈਂ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈਂ ਉਹ ਤੇਰਾ ਨਾਮ ਸਿਮਰਦਾ ਹੈ । ਤੂੰ ਸਭ ਦਾ ਬਣਾਣ ਵਾਲਾ ਹੈਂ, ਸਭ ਵਿਚ ਮੌਜੂਦ ਹੈਂ (ਫਿਰ ਭੀ) ਅਪਹੁੰਚ ਹੈਂ, ਤੇ ਹੈਂ ਸਭ ਥਾਈਂ ਵਿਆਪਕ । ਹੇ ਨਾਨਕ ! (ਆਖ-) ਹੇ ਸੱਚੇ ਪ੍ਰਭੂ ! ਜਿਧਰ ਤੂੰ ਜੀਵ ਨੂੰ ਲਾਂਦਾ ਹੈਂ ਓਧਰ ਹੀ ਉਹ ਲੱਗਦਾ ਹੈ ਤੂੰ (ਜਿਸ ਨੂੰ ਪ੍ਰੇਰਦਾ ਹੈਂ) ਉਹੀ ਤੇਰੇ ਗੁਣ ਗਾਂਦਾ ਹੈ ।੨੮।੧। ਸੁਧੁ ।

ੴ ਸਤਿਗੁਰ ਪ੍ਰਸਾਦਿ ॥

ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥ ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ ਰਹਾਉ ॥ ਜਾਂ ਚੈ ਘਰਿ, ਦਿਗ ਦਿਸੈ ਸਰਾਇਚਾ, ਬੈਕੁੰਠ ਭਵਨ ਚਿਤ੍ਰਸਾਲਾ, ਸਪਤ ਲੋਕ ਸਾਮਾਨਿ ਪੂਰੀਅਲੇ ॥ ਜਾਂ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ, ਕਉਤਕੁ ਕਾਲੁ ਬਪੁੜਾ, ਕੋਟਵਾਲੁ ਸੁ ਕਰਾ ਸਿਰੀ ॥ ਸੁ ਐਸਾ ਰਾਜਾ ਸ੍ਰੀ ਨਰਹਰੀ ॥੧॥ ਜਾਂ ਚੈ ਘਰਿ, ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ, ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥ ਜਾਂ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ, ਤਤ ਸਾਰਖਾ ਗਿਆਨੁ ਭਾਖੀਲੇ ॥ ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ, ਚਿਤ੍ਰ ਗੁਪਤੁ ਲੇਖੀਆ ॥ ਧਰਮ ਰਾਇ ਪਰੁਲੀ ਪ੍ਰਤਿਹਾਰੁ ॥ ਸੋੁ ਐਸਾ ਰਾਜਾ ਸ੍ਰੀ ਗੋਪਾਲੁ ॥੨॥ ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ ॥ ਸਰਬ ਸਾਸਤ੍ਰ ਬਹੁ ਰੂਪੀਆ, ਅਨਗਰੂਆ ਆਖਾੜਾ, ਮੰਡਲੀਕ ਬੋਲ ਬੋਲਹਿ ਕਾਛੇ ॥ ਚਉਰ ਢੂਲ ਜਾਂ ਚੈ ਹੈ ਪਵਣੁ ॥ ਚੇਰੀ ਸਕਤਿ ਜੀਤਿ ਲੇ ਭਵਣੁ ॥ ਅੰਡ ਟੂਕ ਜਾ ਚੈ ਭਸਮਤੀ ॥ ਸੋੁ ਐਸਾ ਰਾਜਾ ਤ੍ਰਿਭਵਣ ਪਤੀ ॥੩॥ ਜਾਂ ਚੈ ਘਰਿ ਕੂਰਮਾ ਪਾਲੁ, ਸਹਸ੍ਰ ਫਨੀ ਬਾਸਕੁ ਸੇਜ ਵਾਲੂਆ ॥ ਅਠਾਰਹ ਭਾਰ ਬਨਾਸਪਤੀ ਮਾਲਣੀ, ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ ॥ ਨਖ ਪ੍ਰਸੇਵ ਜਾ ਚੈ ਸੁਰਸਰੀ ॥ ਸਪਤ ਸਮੁੰਦ ਜਾਂ ਚੈ ਘੜਥਲੀ ॥ ਏਤੇ ਜੀਅ ਜਾਂ ਚੈ ਵਰਤਣੀ ॥ ਸੋੁ ਐਸਾ ਰਾਜਾ ਤ੍ਰਿਭਵਣ ਧਣੀ ॥੪॥ ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ ॥ ਏਤੇ ਜੀਅ ਜਾਂ ਚੈ ਹਹਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ ॥ ਪ੍ਰਣਵੈ ਨਾਮਦੇਉ ਤਾਂ ਚੀ ਆਣਿ ॥ ਸਗਲ ਭਗਤ ਜਾ ਚੈ ਨੀਸਾਣਿ ॥੫॥੧॥ (ਪੰਨਾ ੧੨੯੨)

**ਪਦ ਅਰਥ**:— ਸੇਵੀਲੇ—ਮੈਂ ਤੈਨੂੰ ਸਿਮਰਿਆ ਹੈ । ਗੋਪਾਲ—(ਗੋ—ਧਰਤੀ । ਪਾਲ—ਪਾਲਣਹਾਰ) ਸ੍ਰਿਸ਼ਟੀ ਦੀ ਰੱਖਿਆ ਕਰਨ ਵਾਲਾ ਪਰਮਾਤਮਾ । ਅਕੁਲ—ਅ+ਕੁਲ, ਜਿਸ ਦੀ ਕੋਈ ਖ਼ਾਸ ਕੁਲ ਨਹੀਂ । ਨਿਰੰਜਨ—ਨਿਰ+ਅੰਜਨ, ਜੋ ਮਾਇਆ ਦੀ ਕਾਲਖ ਤੋਂ ਰਹਿਤ ਹੈ, ਜਿਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ । ਦੀਜੈ—ਕਿਰਪਾ ਕਰ ਕੇ ਦੇਹ । ਜਾਚਹਿ—ਮੰਗਦੇ ਹਨ ।੧।ਰਹਾਉ।

ਚ—ਦਾ । ਚੋ—ਦਾ । ਚੀ—ਦੀ । ਚੇ—ਦੇ । ਜਾਂ ਚੈ ਘਰਿ—ਜਿਸ ਦੇ ਘਰ ਵਿਚ । (ਨੋਟ:— ਲਫ਼ਜ਼ 'ਘਰਿ' ਵਿਆਕਰਣ ਅਨੁਸਾਰ ਅਧਿਕਰਣ ਕਾਰਕ ਹੈ; ਇਸ ਦੇ ਨਾਲ ਲਫ਼ਜ਼ 'ਚੇ' ਭੀ 'ਚੈ' ਬਣ ਗਿਆ ਹੈ । 'ਚੇ' ਅਤੇ 'ਕੇ' ਅਤੇ 'ਦੇ' ਦਾ ਇਕੋ ਹੀ ਭਾਵ ਹੈ, ਇਸੇ ਤਰ੍ਹਾਂ 'ਚੈ', 'ਦੈ' ਅਤੇ 'ਕੈ' ਦਾ ਭੀ ਇੱਕੋ ਹੀ ਅਰਥ ਹੈ । ਇਸੇ ਹੀ ਸ਼ਬਦ ਦੇ ਬੰਦ ਨੰ: ੨ ਵਿਚ 'ਚੈ' ਦੇ ਥਾਂ ਲਫ਼ਜ਼ 'ਕੈ' ਹੈ) । ਕੁਆਰੀ—ਸਦਾ-ਜੁਆਨ, ਕਦੇ ਬੁੱਢੀ ਨਾ ਹੋਣ ਵਾਲੀ, ਸਦਾ ਸੁੰਦਰ ਟਿਕੀ ਰਹਿਣ ਵਾਲੀ । ਦੀਵੜੇ—ਸੁਹਣੇ ਦੀਵੇ । ਦਿਗ ਦਿਸੈ—(ਲਫ਼ਜ਼ 'ਦਿਸ' ਵਿਆਕਰਣ ਅਨੁਸਾਰ ਖ਼ਾਸ ਖ਼ਾਸ ਹਾਲਤਾਂ ਵਿਚ 'ਦਿਕ' 'ਦਿਗ' ਬਣ ਜਾਂਦਾ ਹੈ, 'ਦਿਸ਼' ਅਤੇ 'ਦਿਗ' ਦੇ ਅਰਥ ਵਿਚ ਕੋਈ ਫ਼ਰਕ ਨਹੀਂ ਪੈਂਦਾ), ਸਾਰੀਆਂ ਦਿਸ਼ਾਂ, ਚਹੁੰਆਂ ਦਿਸ਼ਾਂ ਦੀ । ਸਰਾਇਚਾ—ਕਨਾਤ । ਚਿਤ੍ਰ—ਤਸਵੀਰ । ਸਾਲਾ—ਸ਼ਾਲਾ, ਘਰ । ਚਿਤ੍ਰਸਾਲਾ—ਤਸਵੀਰ-ਘਰ । ਸਪਤ

ਲੋਕ—(ਭਾਵ,) ਸਾਰੀ ਸ੍ਰਿਸ਼ਟੀ । ਸਾਮਾਨਿ—ਇਕੋ ਜਿਹਾ । ਪੂਰੀਅਲੇ—ਭਰਪੂਰ ਹੈ, ਵਿਆਪਕ ਹੈ, ਮੌਜੂਦ ਹੈ । ਕਉਤਕੁ—ਖਿਡੌਣਾ । ਬਪੁੜਾ—ਵਿਚਾਰਾ । ਕੋਟਵਾਲੁ—ਕੋਤਵਾਲ, ਸ਼ਹਿਰ ਦਾ ਰਾਖਾ । ਸੁ—ਉਹ ਕਾਲ । ਕਰਾ—ਕਰ, ਹਾਲਾ । ਸਿਰਿ—ਸਭ ਤੋਂ ਸਿਰਾਂ ਉੱਤੇ । ਨਰਹਰੀ—ਪਰਮਾਤਮਾ ।੧।

ਕੁਲਾਲੁ—ਕੁੰਭਿਆਰ, ਭਾਂਡੇ ਘੜਨ ਵਾਲਾ । ਚਤੁਰਮੁਖ—ਚਾਰ ਮੂੰਹਾਂ ਵਾਲਾ । ਡਾਂਵੜਾ—ਸੱਚੇ ਵਿਚ ਢਾਲਣ ਵਾਲਾ । ਜਿਨਿ—ਜਿਸ (ਬ੍ਰਹਮਾ) ਨੇ । ਬਿਸ੍ਵ ਸੰਸਾਰੁ—ਸਾਰਾ ਜਗਤ । ਰਾਚੀਲੇ—ਰਚਿਆ ਹੈ, ਸਿਰਜਿਆ ਹੈ । ਜਾਂ ਕੈ ਘਰਿ—ਜਿਸ ਦੇ ਘਰ ਵਿਚ । ਈਸਰੁ—ਸ਼ਿਵ । ਬਾਵਲਾ—ਕਮਲਾ । ਸਾਰਖਾ—(ਸ਼ਕਟ. ਸਾਂ ਟ.ਲ ਫੋਸਸਏਸਸਨਿਗ ਟਹਏ ਸਓਮਏ ਸਟਓਟੌਨਿ ਚੋਨਦਟਿੌਨਿੋਰ ਰਓਨਕ) ਵਰਗਾ, ਬਰਾਬਰ ਦਾ । ਭਾਖੀਲੇ—(ਜਿਸ ਨੇ) ਉਚਾਰਿਆ ਹੈ । ਤਤ ਸਾਰਖਾ ਗਿਆਨੁ ਭਾਖੀਲੇ—ਜਿਸ ਨੇ ਅਸਲੀਅਤ ਦੱਸੀ ਹੈ, ਜੋ ਮੌਤ ਦਾ ਚੇਤਾ ਕਰਾਂਦਾ ਹੈ । ਜਾਂ ਚੈ ਦੁਆਰੇ—ਜਿਸ ਦੇ ਦਰਵਾਜ਼ੇ ਉੱਤੇ । ਡਾਂਗੀਆ—ਚੋਬਦਾਰ । ਲੇਖੀਆ—ਮੁਨੀਮ, ਲੇਖਾ ਲਿਖਣ ਵਾਲਾ । ਪ੍ਰਤਿਹਾਰੁ—ਦਰਬਾਰ । ਚਿਤ੍ਰਗੁਪਤੁ—(ੋਨਏੋਡ ਟਹਏ ਬਏਨਿਗਸ ਨਿੇਓਮਓ'ਸ ੋਰਲਦ ਰਏਚੋਰਦਨਿਗ ਟਹਏ ਵਚਿਏਸ ਓਨਦ ਵਰਿਟੁਏਸੋਡ ਮਓਨਕਨਿਦ) ਜਮਰਾਜ ਦਾ ਉਹ ਦੂਤ ਜੋ ਮਨੁੱਖਾਂ ਦੇ ਕੀਤੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਲਿਖਦਾ ਹੈ । ਪਰੁਲੀ—ਪਰਲੋ ਲਿਆਉਣ ਵਾਲਾ । ਸ੍ਰੋ—(ਅਸਲ ਲਫ਼ਜ਼ 'ਸੋ' ਹੈ, ਇੱਥੇ ਇਸ ਨੂੰ 'ਸੁ' ਪੜ੍ਹਨਾ ਹੈ; ਇਸ ਵਾਸਤੇ ( ੋ ) ਅਤੇ ( ੁ) ਦੋਵੇਂ ਲਗਾਂ ਵਰਤੀਆਂ ਗਈਆਂ ਹਨ) ।੨।

ਗਣ—ਸ਼ਿਵ ਜੀ ਦੇ ਖ਼ਾਸ ਸੇਵਕਾਂ ਦਾ ਜੱਥਾ, ਜੋ ਗਣੇਸ਼ ਦੀ ਨਿਗਰਾਨੀ ਵਿਚ ਰਹਿੰਦਾ ਹੈ । ਗੰਧਰਬ—ਦੇਵਤਿਆਂ ਦੇ ਰਾਗੀ । ਗਾਵੰਤ ਆਛੈ—ਗਾ ਰਹੇ ਹਨ । ਗਰੂਆ—ਵੱਡਾ । ਅਨਗਰੂਆ—ਛੋਟਾ ਜਿਹਾ । ਕਾਛੇ—(ਕਾਜ਼੍ਹਤਿ) ਮਨ-ਇੱਛਤ, ਸੁੰਦਰ । ਮੰਡਲੀਕ—(ਮਜ਼ਡਲੀਕ—ਅ ਟਰਬਿੁਟਓਰੇ ਕਨਿਗ) ਉਹ ਰਾਜੇ ਜੋ ਕਿਸੇ ਵੱਡੇ ਮਹਾਰਜੇ ਅੱਗੇ ਹਾਲਾ ਭਰਦੇ ਹੋਣ । ਜਾਂ ਚੈ—ਜਾਂ ਚੈ (ਘਰਿ), ਜਿਸ ਦੇ ਦਰਬਾਰ ਵਿਚ । ਚੇਰੀ—ਦਾਸੀ । ਸਕਤਿ—ਮਾਇਆ । ਜੀਤਿ ਲੇ—(ਜਿਸ ਨੇ) ਜਿੱਤ ਲਿਆ ਹੈ । ਅੰਡ—ਬ੍ਰਹਮੰਡ, ਸ੍ਰਿਸ਼ਟੀ । ਅੰਡ ਟੂਕ—ਬ੍ਰਹਮੰਡ ਦਾ ਟੁਕੜਾ, ਧਰਤੀ । ਭਸਮਤੀ—ਚੁਲ੍ਹਾ ।੩।

ਕੂਰਮਾ—(ਕੌਜਲੇ੍ਮਿ.ਲ ਵੇ ਾੇ *ਸ*ੂੰ ਯ) ਵਿਸ਼ਨੂ ਦਾ ਦੂਜਾ ਅਵਤਾਰ, ਕੱਛੂ-ਕੁੰਮਾ, ਜਿਸ ਨੇ ਧਰਤੀ ਨੂੰ ਥੰਮ੍ਹ ਰੱਖਿਆ ਹੈ । ਜਦੋਂ ਦੇਵਤੇ ਅਤੇ ਦੈਂਤ ਖੀਰ-ਸਮੁੰਦਰ ਰਿੜਕਣ ਲੱਗੇ ਉਹਨਾਂ ਮੰਦਰਾਚਲ ਨੂੰ ਮਧਾਣੀ ਦੇ ਥਾਂ ਵਰਤਿਆ । ਪਰ ਮਧਾਣੀ ਇਤਨੀ ਭਾਰੀ ਸੀ ਕਿ ਥੱਲੇ ਧਸਦੀ ਜਾਂਦੀ ਸੀ । ਵਿਸ਼ਨੂ ਨੇ ਕੱਛੂ ਦਾ ਰੂਪ ਧਾਰ ਕੇ ਮੰਦਰਾਚਲ ਦੇ ਹੇਠਾਂ ਪਿੱਠ ਦਿੱਤੀ । ਪਾਲੁ—ਪਲੰਘ । ਸਹਸ੍ਰ—ਹਜ਼ਾਰ । ਫਨੀ—ਫਣਾਂ ਵਾਲਾ । ਬਾਸਕੁ—ਸ਼ੇਸ਼ਨਾਗ । ਵਾਲੂਆ—ਤਣੀਆਂ । ਪਾਣੀਹਾਰੀਆ—ਪਾਣੀ ਭਰਨ ਵਾਲੇ । ਨਖ—ਨਹੁ । ਪ੍ਰਸੇਵ—ਪਸੀਨਾ । ਨਖ ਪ੍ਰਸੇਵ—ਨਹੁੰਆਂ ਦਾ ਪਸੀਨਾ । ਜਾ ਚੈ—ਜਾ ਚੈ (ਘਰਿ) । ਸੁਰਸਰੀ—ਦੇਵ-ਨਦੀ, ਗੰਗਾ । ਸਪਤ—ਸੱਤ । ਘੜਥਲੀ—ਘੜਵੰਜੀ । ਵਰਤਣੀ—ਬਰਤਨ, ਭਾਂਡੇ ।੪।

ਨਿਕਟ ਵਰਤੀ—ਨੇੜੇ ਰਹਿਣ ਵਾਲਾ, ਨਿੱਜ ਦਾ ਸੇਵਕ । ਨੇਜੈ—ਇਕ ਰਿਸ਼ੀ ਦਾ ਨਾਮ ਹੈ । ਹੇਲਾ—ਖੇਡ । ਬਾਨਵੈ—ਬਾਵਨ, ਬਵੰਜਾ ਬੀਰ । ਹਹਿ—ਹਨ । ਘਰੀ—ਘਰ ਵਿਚ । ਜਾਂ ਚੈ ਘਰੀ—ਜਾਂ ਚੈ ਘਰਿ, ਜਿਸ ਦੇ ਘਰ ਵਿਚ । ਤਾਂ ਚੀ—ਉਸ ਦੀ । ਆਣਿ—ਓਟ । ਜਾ ਚੈ ਨੀਸਾਣਿ—ਜਿਸ ਦੇ ਨੀਸਾਣ ਹੇਠ, ਜਿਸ ਦੇ ਝੰਡੇ ਹੇਠ ਹਨ ।

ਨੋਟ:— ਨਾਮਦੇਵ ਜੀ ਪਰਮਾਤਮਾ ਦੇ ਅਨਿੰਨ ਭਗਤ ਸਨ, ਦੇਵੀ ਦੇਵਤੇ ਅਵਤਾਰ ਆਦਿਕ ਦੀ ਪੂਜਾ ਦੀ ਉਹ ਸਦਾ ਨਿਖੇਧੀ ਕਰਦੇ ਰਹੇ । ਗੌਂਡ ਰਾਗ ਵਿਚ ਉਹ ਲਿਖਦੇ ਹਨ:—

ਹਉ ਤਉ ਏਕੁ ਰਮਈਆ ਲੈ ਹਉ ॥
ਆਨ ਦੇਵ ਬਦਲਾਵਨਿ ਦੈ ਹਉ ॥

ਪਰ ਹਿੰਦੂ ਕੌਮ ਵਿਚ ਬੇਅੰਤ ਦੇਵੀ ਦੇਵਤਿਆਂ ਦੀ ਪੂਜਾ ਚਿਰ ਤੋਂ ਤੁਰੀ ਆ ਰਹੀ ਹੈ । ਇਸ ਸ਼ਬਦ ਵਿਚ ਭਗਤ ਜੀ ਲੋਕਾਂ ਨੂੰ ਇਸ ਅੱਨ-ਪੂਜਾ ਤੇ ਅਨੇਕ ਪੂਜਾ ਤੋਂ ਵਰਜਦੇ ਹਨ, ਤੇ ਆਖਦੇ ਹਨ ਕਿ ਉਸ ਪਰਮਾਤਮਾ ਦਾ ਆਸਰਾ ਲਵੋ ਜੋ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ ਅਤੇ ਇਹ ਸਾਰੇ ਦੇਵੀਆਂ ਦੇਵਤੇ ਜਿਸ ਦੇ ਦਰ ਤੇ ਸਾਧਾਰਨ ਜਿਹੇ ਸੇਵਕ ਹਨ ।

**ਅਰਥ**:— ਮੈਂ ਤਾਂ ਉਸ ਪ੍ਰਭੂ ਦਾ ਸਿਮਰਨ ਕੀਤਾ ਹੈ, ਜੋ ਸਾਰੀ ਸ੍ਰਿਸ਼ਟੀ ਦਾ ਰੱਖਿਅਕ ਹੈ, ਜਿਸ ਦੀ ਕੋਈ ਖ਼ਾਸ ਕੁਲ ਨਹੀਂ ਹੈ, ਜਿਸ ਉੱਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ ਅਤੇ (ਜਿਸ ਦੇ ਦਰ ਤੇ) ਸਾਰੇ ਭਗਤ ਮੰਗਦੇ ਹਨ (ਅਤੇ ਆਖਦੇ ਹਨ ਕਿ ਹੇ ਦਾਤਾ ! ਅਸਾਨੂੰ) ਆਪਣੀ ਭਗਤੀ ਦੀ ਦਾਤਿ ਬਖ਼ਸ਼ ।੧।ਰਹਾਉ।

ਉਹ ਪਰਮਾਤਮਾ (ਮਾਨੋ) ਇਕ ਬੜਾ ਵੱਡਾ ਰਾਜਾ ਹੈ (ਜਿਸ ਦਾ ਇਤਨਾ ਵੱਡਾ ਸ਼ਾਮੀਆਨਾ ਹੈ ਕਿ) ਇਹ ਚਾਰੇ ਦਿਸ਼ਾਂ (ਉਸ ਸ਼ਾਮੀਆਨੇ ਦੀ ਮਾਨੋ) ਕਨਾਤ ਹੈ, (ਰਾਜਿਆਂ ਦੇ ਰਾਜ-ਮਹਲਾਂ ਵਿਚ ਤਸਵੀਰ-ਘਰ ਹੁੰਦੇ ਹਨ, ਪਰਮਾਤਮਾ ਇਕ ਐਸਾ ਰਾਜਾ ਹੈ ਕਿ) ਸਾਰਾ ਬੈਕੁੰਠ ਉਸ ਦਾ (ਮਾਨੋ) ਤਸਵੀਰ-ਘਰ ਹੈ, ਅਤੇ ਸਾਰੇ ਹੀ ਜਗਤ ਵਿਚ ਉਸ ਦਾ ਹੁਕਮ ਇਕ-ਸਾਰ ਚੱਲ ਰਿਹਾ ਹੈ ।

(ਰਾਜਿਆਂ ਦੀਆਂ ਰਾਣੀਆਂ ਦਾ ਜੋਬਨ ਤਾਂ ਚਾਰ ਦਿਨ ਦਾ ਹੁੰਦਾ ਹੈ, ਪਰਮਾਤਮਾ ਇਕ ਐਸਾ ਰਾਜਾ ਹੈ) ਜਿਸ ਦੇ ਮਹਲ ਵਿਚ ਲੱਛਮੀ ਹੈ, ਜੋ ਸਦਾ ਜੁਆਨ ਰਹਿੰਦੀ ਹੈ (ਜਿਸ ਦਾ ਜੋਬਨ ਕਦੇ ਨਾਸ ਹੋਣ ਵਾਲਾ ਨਹੀਂ), ਇਹ ਚੰਦ ਸੂਰਜ (ਉਸ ਦੇ ਮਹਲ ਦੇ, ਮਾਨੋ) ਨਿੱਕੇ ਜਿਹੇ ਦੀਵੇ ਹਨ, ਜਿਸ ਕਾਲ ਦਾ ਹਾਲਾ ਹਰੇਕ ਜੀਵ ਦੇ ਸਿਰ ਉੱਤੇ ਹੈ (ਜਿਸ ਕਾਲ ਦਾ ਹਾਲਾ ਹਰੇਕ ਜੀਵ ਨੂੰ ਭਰਨਾ ਪੈਂਦਾ ਹੈ, ਜਿਸ ਕਾਲ ਤੋਂ ਜਗਤ ਦਾ ਹਰੇਕ ਜੀਵ ਥਰ-ਥਰ ਕੰਬਦਾ ਹੈ) ਤੇ ਜੋ ਕਾਲ (ਇਸ ਜਗਤ-ਰੂਪ ਸ਼ਹਿਰ ਦੇ ਸਿਰ ਉੱਤੇ) ਕੋਤਵਾਲ ਹੈ, ਉਹ ਕਾਲ ਵਿਚਾਰਾ (ਉਸ ਪਰਮਾਤਮਾ ਦੇ ਘਰ ਵਿਚ, ਮਾਨੋ, ਇਕ) ਖਿਡੌਣਾ ਹੈ ।੧।

ਸ੍ਰਿਸ਼ਟੀ ਦਾ ਮਾਲਕ ਉਹ ਪਰਮਾਤਮਾ ਇਕ ਐਸਾ ਰਾਜਾ ਹੈ ਕਿ (ਲੋਕਾਂ ਦੇ ਖ਼ਿਆਲ ਅਨੁਸਾਰ) ਜਿਸ ਬ੍ਰਹਮਾ ਨੇ ਸਾਰਾ ਸੰਸਾਰ ਪੈਦਾ ਕੀਤਾ ਹੈ, ਚਾਰ ਮੂੰਹਾਂ ਵਾਲਾ ਉਹ ਬ੍ਰਹਮਾ ਭੀ ਉਸ ਦੇ ਘਰ ਵਿਚ ਭਾਂਡੇ ਘੜਨ ਵਾਲਾ ਇਕ ਕੁੰਭਿਆਰ ਹੀ ਹੈ (ਭਾਵ, ਉਸ ਪਰਮਾਤਮਾ ਦੇ ਸਾਹਮਣੇ ਲੋਕਾਂ ਦਾ ਮੰਨਿਆ ਹੋਇਆ ਬ੍ਰਹਮਾ ਭੀ ਇਤਨੀ ਹੀ ਹਸਤੀ ਰੱਖਦਾ ਹੈ ਜਿਤਨੀ ਕਿ ਕਿਸੇ ਪਿੰਡ ਦੇ ਚੌਧਰੀ ਦੇ ਸਾਹਮਣੇ ਪਿੰਡ ਦਾ ਗਰੀਬ ਕੁੰਭਿਆਰ) । (ਇਹਨਾਂ ਲੋਕਾਂ ਦੀਆਂ ਨਜ਼ਰਾਂ ਵਿਚ ਤਾਂ) ਸ਼ਿਵ ਜੀ ਜਗਤ ਦਾ ਗੁਰੂ (ਹੈ), ਜਿਸ ਨੇ (ਜਗਤ ਦੇ ਜੀਵਾਂ ਵਾਸਤੇ) ਅਸਲ ਸਮਝਣ-ਜੋਗ ਉਪਦੇਸ਼ ਸੁਣਾਇਆ ਹੈ (ਭਾਵ, ਜੋ ਸਾਰੇ ਜੀਵਾਂ ਨੂੰ ਮੌਤ ਦਾ ਸੁਨੇਹਾ ਅਪੜਾਂਦਾ ਹੈ, ਜੋ ਸਭ ਜੀਵਾਂ ਦਾ ਨਾਸ ਕਰਦਾ ਮੰਨਿਆ ਜਾ ਰਿਹਾ ਹੈ), ਇਹ ਸ਼ਿਵ ਜੀ (ਸ੍ਰਿਸ਼ਟੀ ਦੇ ਮਾਲਕ) ਉਸ ਪਰਮਾਤਮਾ ਦੇ ਘਰ ਵਿਚ (ਮਾਨੋ) ਇਕ ਕਮਲਾ ਮਸਖ਼ਰਾ ਹੈ । (ਰਾਜੇ ਲੋਕਾਂ ਦੇ ਰਾਜ-ਮਹਲਾਂ ਦੇ ਦਰਵਾਜ਼ੇ ਉੱਤੇ ਚੋਬਦਾਰ ਖੜੇ ਹੁੰਦੇ ਹਨ ਜੋ ਰਾਜਿਆਂ ਦੀ ਹਜ਼ੂਰੀ ਵਿਚ ਜਾਣ ਵਾਲਿਆਂ ਨੂੰ ਵਰਜਦੇ ਜਾਂ ਆਗਿਆ ਦੇਂਦੇ ਹਨ, ਘਟ ਘਟ ਵਿਚ ਵੱਸਣ ਵਾਲੇ ਰਾਜਨ-ਪ੍ਰਭੂ ਨੇ ਐਸਾ ਨਿਯਮ ਬਣਾਇਆ ਹੈ ਕਿ ਹਰੇਕ ਜੀਵ ਦਾ ਕੀਤਾ) ਚੰਗਾ ਜਾਂ ਮੰਦਾ ਕੰਮ ਉਸ ਪ੍ਰਭੂ ਦੇ ਮਹਲ ਦੇ ਦਰ ਤੇ ਚੋਬਦਾਰ ਹੈ (ਭਾਵ, ਹਰੇਕ ਜੀਵ ਦੇ ਅੰਦਰ ਹਿਰਦੇ-ਘਰ ਵਿਚ ਪ੍ਰਭੂ ਵੱਸ ਰਿਹਾ ਹੈ, ਪਰ ਜੀਵ ਦੇ ਆਪਣੇ ਕੀਤੇ ਚੰਗੇ ਮੰਦੇ ਕੰਮ ਹੀ ਉਸ ਪ੍ਰਭੂ ਤੋਂ ਵਿੱਥ ਕਰਾ ਦੇਂਦੇ ਹਨ) । ਜਿਸ ਚਿਤ੍ਰਗੁਪਤ ਦਾ ਸਹਿਮ ਹਰੇਕ ਜੀਵ ਨੂੰ ਲੱਗਾ ਹੋਇਆ ਹੈ, ਉਹ) ਚਿਤ੍ਰਗੁਪਤ ਉਸ ਦੇ ਘਰ ਇਕ ਮੁਨੀਮ (ਦੀ ਹਸਤੀ ਰੱਖਦਾ) ਹੈ ।

(ਲੋਕਾਂ ਦੇ ਭਾਣੇ) ਪਰਲੋ ਲਿਆਉਣ ਵਾਲਾ ਧਰਮਰਾਜ ਉਸ ਪ੍ਰਭੂ ਦੇ ਮਹਲ ਦਾ ਇਕ (ਮਮੂਲੀ) ਦਰਬਾਨ ਹੈ ।੨।

ਤਿੰਨਾਂ ਭਵਨਾਂ ਦਾ ਮਾਲਕ ਪਰਮਾਤਮਾ ਇਕ ਐਸਾ ਰਾਜਾ ਹੈ, ਜਿਸ ਦੇ ਦਰ ਤੇ (ਸ਼ਿਵ ਜੀ ਦੇ) ਗਣ ਦੇਵਤਿਆਂ ਦੇ ਰਾਗੀ ਅਤੇ ਸਾਰੇ ਰਿਸ਼ੀ—ਇਹ ਵਿਚਾਰੇ ਢਾਢੀ (ਬਣ ਕੇ ਉਸ ਦੀਆਂ ਸਿਫ਼ਤਾਂ ਦੀਆਂ ਵਾਰਾਂ) ਗਾਉਂਦੇ ਹਨ । ਸਾਰੇ ਸ਼ਾਸਤ੍ਰ (ਮਾਨੋ) ਬਹੁ-ਰੂਪੀਏ ਹਨ, (ਇਹ ਜਗਤ, ਮਾਨੋ, ਉਸ ਦਾ) ਨਿੱਕਾ ਜਿਹਾ ਅਖਾੜਾ ਹੈ, (ਇਸ ਜਗਤ ਦੇ) ਰਾਜੇ ਉਸ ਦਾ ਹਾਲਾ ਭਰਨ ਵਾਲੇ ਹਨ, (ਉਸ ਦੀ ਸਿਫ਼ਤ ਦੇ) ਸੁੰਦਰ ਬੋਲ ਬੋਲਦੇ ਹਨ । ਉਹ ਪ੍ਰਭੂ ਇਕ ਐਸਾ ਰਾਜਾ ਹੈ ਕਿ ਉਸ ਦੇ ਦਰ ਤੇ ਪਵਣ ਚਉਰ ਬਰਦਾਰ ਹੈ, ਮਾਇਆ ਉਸ ਦੀ ਦਾਸੀ ਹੈ ਜਿਸ ਨੇ ਸਾਰਾ ਜਗਤ ਜਿਤ ਲਿਆ ਹੈ, ਇਹ ਧਰਤੀ ਉਸ ਦੇ ਲੰਗਰ ਵਿਚ, ਮਾਨੋ, ਚੁੱਲ੍ਹਾ ਹੈ (ਭਾਵ, ਸਾਰੀ ਧਰਤੀ ਦੇ ਜੀਆਂ ਨੂੰ ਉਹ ਆਪ ਹੀ ਰਿਜ਼ਕ ਦੇਣ ਵਾਲਾ ਹੈ) ।੩।

ਤਿੰਨਾਂ ਭਵਨਾਂ ਦਾ ਮਾਲਕ ਉਹ ਪ੍ਰਭੂ ਇਕ ਐਸਾ ਰਾਜਾ ਹੈ ਕਿ ਵਿਸ਼ਨੂ ਦਾ ਕੱਛ-ਅਵਤਾਰ ਜਿਸ ਦੇ ਘਰ ਵਿਚ, ਮਾਨੋ, ਇਕ ਪਲੰਘ ਹੈ; ਹਜ਼ਾਰ ਫਣਾਂ ਵਾਲਾ ਸ਼ੇਸ਼ਨਾਗ ਜਿਸ ਦੀ ਸੇਜ ਦੀਆਂ ਤਣੀਆਂ (ਦਾ ਕੰਮ ਦੇਂਦਾ) ਹੈ; ਜਗਤ ਦੀ ਸਾਰੀ ਬਨਸਪਤੀ (ਉਸ ਨੂੰ ਫੁੱਲ ਭੇਟ ਕਰਨ ਵਾਲੀ) ਮਾਲਣ ਹੈ, ਛਿਆਨਵੇ ਕਰੋੜ ਬੱਦਲ ਉਸ ਦਾ ਪਾਣੀ ਭਰਨ ਵਾਲੇ (ਨੌਕਰ) ਹਨ; ਗੰਗਾ ਉਸ ਦੇ ਦਰ ਤੇ ਉਸ ਦੇ ਨਹੁੰਆਂ ਦਾ ਪਸੀਨਾ ਹੈ, ਅਤੇ ਸੱਤੇ ਸਮੁੰਦਰ ਉਸ ਦੀ ਘੜਵੰਜੀ ਹਨ, ਜਗਤ ਦੇ ਇਹ ਸਾਰੇ ਜੀਆ-ਜੰਤ ਉਸ ਦੇ ਭਾਂਡੇ ਹਨ ।੪।

ਉਹ ਪ੍ਰਭੂ ਇਕ ਐਸਾ ਰਾਜਾ ਹੈ ਜਿਸ ਦੇ ਘਰ ਵਿਚ ਉਸ ਦੇ ਨੇੜੇ ਰਹਿਣ ਵਾਲੇ ਅਰਜਨ, ਪ੍ਰਹਿਲਾਦ, ਅੰਬ੍ਰੀਕ, ਨਾਰਦ, ਨੇਜੈ (ਜੋਗ-ਸਾਧਨਾ ਵਿਚ) ਪੁੱਗੇ ਹੋਏ ਜੋਗੀ, ਗਿਆਨਵਾਨ ਮਨੁੱਖ, ਸ਼ਿਵ ਜੀ ਦੇ ਗਣ ਦੇਵਤਿਆਂ ਦੇ ਰਾਗੀ, ਬਵੰਜਾ ਬੀਰ ਆਦਿਕ ਉਸ ਦੀ (ਇਕ ਸਧਾਰਨ ਜਿਹੀ) ਖੇਡ ਹਨ । ਜਗਤ ਦੇ ਇਹ ਸਾਰੇ ਜੀਆ-ਜੰਤ ਉਸ ਪ੍ਰਭੂ ਦੇ ਘਰ ਵਿਚ ਹਨ, ਉਹ ਹਰੀ-ਪ੍ਰਭੂ ਸਭ ਵਿਚ ਵਿਆਪਕ ਹੈ, ਸਭ ਦੇ ਅੰਦਰ ਵੱਸਦਾ ਹੈ ।

ਨਾਮਦੇਵ ਬੇਨਤੀ ਕਰਦਾ ਹੈ—ਮੈਨੂੰ ਉਸ ਪਰਮਾਤਮਾ ਦੀ ਓਟ ਆਸਰਾ ਹੈ ਸਾਰੇ ਭਗਤ ਜਿਸ ਦੇ ਝੰਡੇ ਹੇਠ (ਅਨੰਦ ਮਾਣ ਰਹੇ) ਹਨ ।੫।੧।

**ਮਲਾਰ ॥ ਮੋ ਕਉ ਤੂੰ ਨ ਬਿਸਾਰਿ, ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥ ਆਲਾਵੰਤੀ ਇਹੁ ਭ੍ਰਮੁ ਜੋ ਹੈ, ਮੁਝ ਊਪਰਿ ਸਭ ਕੋਪਿਲਾ ॥ ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ ॥੧॥ ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ ॥ ਏ ਪੰਡੀਆ ਮੋ ਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ ॥੨॥ ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ, ਅਤਿਭੁਜ ਭਇਓ ਅਪਾਰਲਾ ॥ ਫੇਰਿ ਦੀਆ ਦੇਹੁਰਾ ਨਾਮੇ ਕਉ, ਪੰਡੀਅਨ ਕਉ ਪਿਛਵਾਰਲਾ ॥੩॥੨॥ (ਪੰਨਾ ੧੨੯੨)**

**ਪਦ ਅਰਥ**:— ਨ ਬਿਸਾਰੇ—ਨ ਬਿਸਾਰਿ । ਰਾਮਈਆ—ਹੇ ਸੁਹਣੇ ਰਾਮ ! ।੧।ਰਹਾਉ।

ਆਲਾਵੰਤੀ—(ਆਲਯ—ਘਰ, ਉੱਚਾ ਘਰ, ਉੱਚੀ ਜਾਤ) ਅਸੀ ਘਰ ਵਾਲੇ ਹਾਂ, ਅਸੀ ਉੱਚੇ ਘਰਾਣੇ ਵਾਲੇ ਹਾਂ, ਅਸੀ ਉੱਚੀ ਜਾਤ ਵਾਲੇ ਹਾਂ । ਭ੍ਰਮੁ—ਵਹਿਮ, ਭੁਲੇਖਾ । ਕੋਪਿਲਾ—ਕੋਪ ਕੀਤਾ ਹੈ, ਕ੍ਰੋਧ ਕੀਤਾ ਹੈ, ਗੁੱਸੇ ਹੋ ਗਏ ਹਨ । ਸੂਦੁ—ਸ਼ੂਦਰ । ਸੂਦੁ ਸੂਦੁ ਕਰਿ—ਸ਼ੂਦਰ ਆ ਗਿਆ, ਸ਼ੂਦਰ ਆ ਗਿਆ—ਇਹ ਆਖ ਆਖ ਕੇ । ਮਾਰਿ—ਮਾਰ ਕੁਟਾਈ ਕਰ ਕੇ । ਕਹਾ ਕਰਉ—ਮੈਂ ਕੀਹ ਕਰਾਂ ? ਇਹਨਾਂ ਅੱਗੇ ਮੇਰੀ ਇਕੱਲੇ ਦੀ ਪੇਸ਼ ਨਹੀਂ ਜਾਂਦੀ । ਬਾਪ ਬੀਠੁਲਾ—ਹੇ ਬੀਠੁਲਾ—(ਸ਼ਕਟ. ਵਿ ਠਲ ੌਨਏ ਸਟ੍ਰਿਓਟਏਦ ਓਟ ੳ ਦਸਿਟਓਨਚਏ) ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।੧।

ਜਉ—ਜੇ । ਕੋਇਲਾ—ਕੋਈ ਭੀ । ਪੰਡੀਆ—ਪਾਂਡੇ, ਪੁਜਾਰੀ । ਮੋ ਕਉ—ਮੈਨੂੰ । ਢੇਢ—ਨੀਚ । ਪੈਜ—ਇੱਜ਼ਤ । ਪਿਛੰਉਡੀ ਹੋਇਲਾ—ਪਿਛੇਤਰੀ ਹੋ ਰਹੀ ਹੈ, ਪਿੱਛੇ ਪੈ ਰਹੀ ਹੈ, ਘਟ ਗਈ ਹੈ ।੨।

ਅਤਿਭੁਜ—ਵੱਡੀਆਂ ਭੁਜਾਂ ਵਾਲਾ, ਬਹੁਤ ਬਲੀ । ਅਪਾਰਲਾ—ਬੇਅੰਤ । ਨਾਮੇ ਕਉ—ਨਾਮਦੇਵ ਵਲ । ਪੰਡੀਅਨ ਕਉ—ਪਾਂਡਿਆਂ ਵਲ, ਪੁਜਾਰੀਆਂ ਵਲ । ਪਿਛਵਾਰਲਾ—ਪਿਛਲਾ ਪਾਸਾ, ਪਿੱਠ ।੩।

**ਅਰਥ**:— ਹੇ ਸੁਹਣੇ ਰਾਮ ! ਮੈਨੂੰ ਤੂੰ ਨਾ ਵਿਸਾਰੀਂ, ਮੈਨੂੰ ਤੂੰ ਨਾ ਭੁਲਾਈਂ, ਮੈਨੂੰ ਤੂੰ ਨਾ ਵਿਸਾਰੀਂ ।੧।ਰਹਾਉ।

(ਇਹਨਾਂ ਪਾਂਡਿਆਂ ਨੂੰ) ਇਹ ਵਹਿਮ ਹੈ ਕਿ ਇਹ ਉੱਚੀ ਜਾਤੀ ਵਾਲੇ ਹਨ, (ਇਸ ਕਰਕੇ ਇਹ) ਸਾਰੇ ਮੇਰੇ ਉੱਤੇ ਗੁੱਸੇ ਹੋ ਗਏ ਹਨ; ਸ਼ੂਦਰ ਸ਼ੂਦਰ ਆਖ ਆਖ ਕੇ ਤੇ ਮਾਰ-ਕੁਟਾਈ ਕਰ ਕੇ ਮੈਨੂੰ ਇਹਨਾਂ ਨੇ ਉਠਾਲ ਦਿੱਤਾ ਹੈ; ਹੇ ਮੇਰੇ ਬੀਠੁਲ ਪਿਤਾ ! ਇਹਨਾਂ ਅੱਗੇ ਮੇਰੀ ਇਕੱਲੇ ਦੀ ਪੇਸ਼ ਨਹੀਂ ਜਾਂਦੀ ।੧।

ਜੇ ਤੂੰ ਮੈਨੂੰ ਮਰਨ ਪਿੱਛੋਂ ਮੁਕਤੀ ਦੇ ਦਿੱਤੀ, ਤੇਰੀ ਦਿੱਤੀ ਹੋਈ ਮੁਕਤੀ ਦਾ ਕਿਸੇ ਨੂੰ ਪਤਾ ਨਹੀਂ ਲੱਗਣਾ; ਇਹ ਪਾਂਡੇ ਮੈਨੂੰ ਨੀਚ ਆਖ ਰਹੇ ਹਨ, ਇਸ ਤਰ੍ਹਾਂ ਤਾਂ ਤੇਰੀ ਆਪਣੀ ਹੀ ਇੱਜ਼ਤ ਘੱਟ ਰਹੀ ਹੈ (ਕੀ ਤੇਰੀ ਬੰਦਗੀ ਕਰਨ ਵਾਲਾ ਕੋਈ ਬੰਦਾ ਨੀਚ ਰਹਿ ਸਕਦਾ ਹੈ ?) ।੨।

(ਹੇ ਸੁਹਣੇ ਰਾਮ !) ਤੂੰ ਤਾਂ (ਸਭਨਾਂ ਉੱਤੇ, ਚਾਹੇ ਕੋਈ ਨੀਚ ਕੁਲ ਦਾ ਹੋਵੇ ਚਾਹੇ ਉੱਚੀ ਕੁਲ ਦਾ) ਦਇਆ ਕਰਨ ਵਾਲਾ ਹੈਂ, ਤੂੰ ਮਿਹਰ ਦਾ ਘਰ ਹੈਂ, (ਫਿਰ ਤੂੰ) ਹੈਂ ਭੀ ਬੜਾ ਬਲੀ ਤੇ ਬੇਅੰਤ । (ਕੀ ਤੇਰੇ ਸੇਵਕ ਉੱਤੇ ਕੋਈ ਤੇਰੀ ਮਰਜ਼ੀ ਤੋਂ ਬਿਨਾ ਧੱਕਾ ਕਰ ਸਕਦਾ ਹੈ ?) (ਮੇਰੀ ਨਾਮਦੇਵ ਦੀ ਅਰਜ਼ੋਈ ਸੁਣ ਕੇ ਪ੍ਰਭੂ ਨੇ) ਦੇਹੁਰਾ ਮੈਂ ਨਾਮਦੇਵ ਵਲ ਫੇਰ ਦਿੱਤਾ, ਤੇ ਪਾਂਡਿਆਂ ਵਲ ਪਿੱਠ ਹੋ ਗਈ ।੩।੨।

ਨੋਟ:— ਜੇ ਨਾਮਦੇਵ ਜੀ ਕਿਸੇ ਬੀਠੁਲ-ਮੂਰਤੀ ਦੇ ਪੁਜਾਰੀ ਹੁੰਦੇ, ਤਾਂ ਉਹ ਪੂਜਾ ਆਖ਼ਰ ਤਾਂ ਬੀਠੁਲ ਦੇ ਮੰਦਰ ਵਿਚ ਜਾ ਕੇ ਹੀ ਹੋ ਸਕਦੀ ਸੀ, ਤੇ ਬੀਠੁਲ ਦੇ ਮੰਦਰ ਵਿਚ ਰੋਜ਼ ਜਾਣ ਵਾਲੇ ਨਾਮਦੇਵ ਨੂੰ ਇਹ ਪਾਂਡੇ ਧੱਕੇ ਕਿਉਂ ਮਾਰਦੇ ? ਇਸ ਮੰਦਰ ਵਿਚੋਂ ਧੱਕੇ ਖਾ ਕੇ ਨਾਮਦੇਵ ਬੀਠੁਲ ਅੱਗੇ ਪੁਕਾਰ ਕਰ ਰਿਹਾ ਹੈ, ਇਹ ਮੰਦਰ ਜ਼ਰੂਰ ਬੀਠੁਲ ਦਾ ਹੀ ਹੋਵੇਗਾ । ਇਥੋਂ ਧੱਕੇ ਪੈਣ ਤੋਂ ਹੀ ਸਾਫ਼ ਜ਼ਾਹਰ ਹੈ ਕਿ ਨਾਮਦੇਵ ਇਸ ਤੋਂ ਪਹਿਲਾਂ ਕਦੇ ਕਿਸੇ ਮੰਦਰ ਵਿਚ ਨਹੀਂ ਸੀ ਗਿਆ, ਨਾ ਹੀ ਕਿਸੇ ਮੰਦਰ ਵਿਚ ਧਰੀ ਕਿਸੇ ਬੀਠੁਲ-ਮੂਰਤੀ ਦਾ ਉਹ ਪੁਜਾਰੀ ਸੀ । ਬੀਠੁਲ-ਮੂਰਤੀ ਕ੍ਰਿਸ਼ਨ ਜੀ ਦੀ ਹੈ, ਪਰ 'ਰਹਾਉ' ਦੀ ਤੁਕ ਵਿਚ ਨਾਮਦੇਵ ਆਪਣੇ 'ਬੀਠੁਲ' ਨੂੰ 'ਰਮਈਆ' ਕਹਿ ਕੇ ਬੁਲਾਉਂਦਾ ਹੈ । ਕਿਸੇ ਇੱਕ ਅਵਤਾਰ ਦੀ ਮੂਰਤੀ ਦਾ ਪੁਜਾਰੀ ਆਪਣੇ ਇਸ਼ਟ ਨੂੰ ਦੂਜੇ ਅਵਤਾਰ ਦੇ ਨਾਮ ਨਾਲ ਯਾਦ ਨਹੀਂ ਕਰ ਸਕਦਾ । ਸੋ, ਇੱਥੇ ਨਾਮਦੇਵ ਉਸੇ ਮਹਾਨ 'ਬਾਪ' ਨੂੰ ਸੱਦ ਰਿਹਾ ਹੈ ਜਿਸ ਨੂੰ ਰਾਮ, ਬੀਠੁਲ, ਮੁਕੰਦ ਆਦਿਕ ਸਾਰੇ ਪਿਆਰੇ ਨਾਮਾਂ ਨਾਲ ਬੁਲਾਇਆ ਜਾ ਸਕਦਾ ਹੈ ।

ਸ਼ਬਦ ਦਾ ਭਾਵ:— ਸਿਮਰਨ ਦਾ ਨਤੀਜਾ—ਨਿਰਭੈਤਾ ਅਤੇ ਅਣਖ-ਸ੍ਵੈਮਾਨ ।

**ੴ ਸਤਿਗੁਰ ਪ੍ਰਸਾਦਿ ॥**

**ਮਲਾਰ ਬਾਣੀ ਭਗਤ ਰਵਿਦਾਸ ਜੀ ਕੀ**

**ਨਾਗਰ ਜਨਾਂ, ਮੇਰੀ ਜਾਤਿ ਬਿਖਿਆਤ ਚੰਮਾਰੰ ॥ ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥ ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ, ਸੰਤ ਜਨ ਕਰਤ ਨਹੀ ਪਾਨੰ ॥ ਸੁਰਾ ਅਪਵਿਤ੍ਰ ਨਤ ਅਵਰ ਜਲ ਰੇ, ਸੁਰਸਰੀ ਮਿਲਤ**

**ਨਹਿ ਹੋਇ ਆਨੰ ॥੧॥ ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ, ਜੈਸੇ ਕਾਗਰਾ ਕਰਤ ਬੀਚਾਰੰ ॥ ਭਗਤਿ ਭਾਗਉਤੁ ਲਿਖੀਐ ਤਿਹ ਊਪਰੇ, ਪੂਜੀਐ ਕਰਿ ਨਮਸਕਾਰੰ ॥੨॥ ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ, ਨਿਤਹਿ ਬਾਨਾਰਸੀ ਆਸ ਪਾਸਾ ॥ ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ, ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥ (ਪੰਨਾ ੧੨੯੩)**

**ਪਦ ਅਰਥ**:— ਨਾਗਰ—ਨਗਰ ਦੇ । ਬਿਖਿਆਤ—(ਵਿ$ਯਾਤ—ਾਇਲਲ-ਕਨੋਨ ਓਵੋਾਦ) ਮਸ਼ਹੂਰ, ਪ੍ਰਤੱਖ, ਮੰਨੀ-ਪ੍ਰਮੰਨੀ । ਰਿਦੈ—ਹਿਰਦੇ ਵਿਚ । ਸਾਰੰ—ਮੈਂ ਸੰਭਾਲਦਾ ਹਾਂ, ਮੈਂ ਚੇਤੇ ਕਰਦਾ ਹਾਂ ।੧।ਰਹਾਉ।

ਸੁਰਸਰੀ—(ਸ਼ਕਟ. ਸੁਰਸਰਿਤੱ ) ਗੰਗਾ । ਸਲਲ—ਪਾਣੀ । ਕ੍ਰਿਤ—ਬਣਾਇਆ ਹੋਇਆ । ਬਾਰੁਨੀ—(ਸ਼ਕਟ. ਵਾ{ਣੀ) ਸ਼ਰਾਬ । ਰੇ—ਹੇ ਭਾਈ ! ਪਾਨੰ ਨਹੀ ਕਰਤ—ਨਹੀਂ ਪੀਂਦੇ । ਸੁਰਾ—ਸ਼ਰਾਬ । ਨਤ—ਭਾਵੇਂ । ਅਵਰ—ਹੋਰ । ਆਨੰ—ਹੋਰ ਵੱਖਰੇ ।੧।

ਤਰ—ਰੁੱਖ । ਤਰ ਤਾਰਿ—ਤਾੜੀ ਦੇ ਰੁੱਖ ਜਿਨ੍ਹਾਂ ਵਿਚੋਂ ਨਸ਼ਾ ਦੇਣ ਵਾਲਾ ਰਸ ਨਿਕਲਦਾ ਹੈ । ਕਾਗਰਾ—ਕਾਗ਼ਜ਼ । ਕਰਤ ਬੀਚਾਰੰ—ਵਿਚਾਰ ਕਰਦੇ ਹਨ ।੨।

ਕੁਟ ਬਾਂਢਲਾ—(ਚੰਮ) ਕੁੱਟਣ ਤੇ ਵੱਢਣ ਵਾਲਾ । ਢੋਰ—ਮੋਏ ਹੋਏ ਪਸ਼ੂ । ਨਿਤਹਿ—ਸਦਾ । ਬਿਪ੍ਰ—ਬ੍ਰਾਹਮਣ । ਤਿਹਿ—ਉਸ ਨੂੰ । ਡੰਡਉਤਿ—ਨਮਸਕਾਰ । ਨਾਮ ਸਰਣਾਇ—ਨਾਮ ਦੀ ਸਰਨ ਵਿਚ । ਤਿਹਿ—ਉਸ ਕੁਲ ਵਿਚ ।੩।

**ਅਰਥ**:— ਹੇ ਨਗਰ ਦੇ ਲੋਕੋ ! ਇਹ ਗੱਲ ਤਾਂ ਮੰਨੀ-ਪ੍ਰਮੰਨੀ ਹੈ ਕਿ ਮੇਰੀ ਜਾਤ ਹੈ ਚਮਿਆਰ (ਜਿਸ ਨੂੰ ਤੁਸੀ ਲੋਕ ਬੜੀ ਨੀਵੀਂ ਸਮਝਦੇ ਹੋ, ਪਰ) ਮੈਂ ਆਪਣੇ ਹਿਰਦੇ ਵਿਚ ਪ੍ਰਭੂ ਦੇ ਗੁਣ ਚੇਤੇ ਕਰਦਾ ਰਹਿੰਦਾ ਹਾਂ (ਇਸ ਵਾਸਤੇ ਮੈਂ ਨੀਚ ਨਹੀਂ ਰਹਿ ਗਿਆ) ।੧।ਰਹਾਉ।

ਹੇ ਭਾਈ ! ਗੰਗਾ ਦੇ (ਭੀ) ਪਾਣੀ ਤੋਂ ਬਚਾਇਆ ਹੋਇਆ ਸ਼ਰਾਬ ਗੁਰਮੁਖਿ ਲੋਕ ਨਹੀਂ ਪੀਂਦੇ (ਭਾਵ, ਉਹ ਸ਼ਰਾਬ ਗ੍ਰਹਿਣ-ਕਰਨ-ਜੋਗ ਨਹੀਂ; ਇਸੇ ਤਰ੍ਹਾਂ ਅਹੰਕਾਰ ਭੀ ਅਉਗਣ ਹੀ ਹੈ, ਚਾਹੇ ਉਹ ਉੱਚੀ ਪਵਿਤ੍ਰ ਜਾਤ ਦਾ ਕੀਤਾ ਜਾਏ), ਪਰ ਹੇ ਭਾਈ ! ਅਪਵਿਤ੍ਰ ਸ਼ਰਾਬ ਅਤੇ ਭਾਵੇਂ ਹੋਰ (ਗੰਦੇ) ਪਾਣੀ ਭੀ ਹੋਣ ਉਹ ਗੰਗਾ (ਦੇ ਪਾਣੀ) ਵਿਚ ਮਿਲ ਕੇ (ਉਸ ਤੋਂ) ਵੱਖਰੇ ਨਹੀਂ ਰਹਿ ਜਾਂਦੇ (ਇਸੇ ਤਰ੍ਹਾਂ ਨੀਵੀਂ ਕੁਲ ਦਾ ਬੰਦਾ ਭੀ ਪਰਮ ਪਵਿਤ੍ਰ ਪ੍ਰਭੂ ਵਿਚ ਜੁੜ ਕੇ ਉਸ ਤੋਂ ਵੱਖਰਾ ਨਹੀਂ ਰਹਿ ਜਾਂਦਾ) ।੧।

ਹੇ ਭਾਈ ! ਤਾੜੀ ਦੇ ਰੁੱਖ ਅਪਵਿਤ੍ਰ ਮੰਨੇ ਜਾਂਦੇ ਹਨ, ਉਸੇ ਤਰ੍ਹਾਂ ਹੀ ਉਹਨਾਂ ਰੁੱਖਾਂ ਤੋਂ ਬਣੇ ਹੋਏ ਕਾਗ਼ਜ਼ਾਂ ਬਾਰੇ ਲੋਕ ਵਿਚਾਰ ਕਰਦੇ ਹਨ (ਭਾਵ, ਉਹਨਾਂ ਕਾਗ਼ਜ਼ਾਂ ਨੂੰ ਭੀ ਅਪਵਿਤ੍ਰ ਸਮਝਦੇ ਹਨ), ਪਰ ਜਦੋਂ ਭਗਵਾਨ ਦੀ ਸਿਫ਼ਤਿ-ਸਾਲਾਹ ਉਹਨਾਂ ਉਤੇ ਲਿਖੀ ਜਾਂਦੀ ਹੈ ਤਾਂ ਉਹਨਾਂ ਦੀ ਪੂਜਾ ਕੀਤੀ ਜਾਂਦੀ ਹੈ ।੨।

ਮੇਰੀ ਜਾਤ ਦੇ ਲੋਕ (ਚੰਮ) ਕੁੱਟਣ ਤੇ ਵੱਢਣ ਵਾਲੇ ਬਨਾਰਸ ਦੇ ਆਲੇ-ਦੁਆਲੇ (ਰਹਿੰਦੇ ਹਨ, ਤੇ) ਨਿੱਤ ਮੋਏ ਪਸ਼ੂ ਢੋਂਦੇ ਹਨ; ਪਰ (ਹੇ ਪ੍ਰਭੂ !) ਉਸੇ ਕੁਲ ਵਿਚ ਜੰਮਿਆ ਹੋਇਆ ਤੇਰਾ ਸੇਵਕ ਰਵਿਦਾਸ ਤੇਰੇ ਨਾਮ ਦੀ ਸ਼ਰਨ ਆਇਆ ਹੈ, ਉਸ ਨੂੰ ਹੁਣ ਵੱਡੇ ਵੱਡੇ ਬ੍ਰਾਹਮਣ ਨਮਸਕਾਰ ਕਰਦੇ ਹਨ ।੩।੧।

ਨੋਟ:— ਇਸ ਸ਼ਬਦ ਦੀ ਰਹਾਉ ਦੀ ਤੁਕ ਵਿਚ ਰਵਿਦਾਸ ਜੀ ਲਿਖਦੇ ਹਨ—"ਮੈਂ ਰਾਮ ਦੇ ਗੁਣ ਸੰਭਾਲਦਾ ਹਾਂ, ਮੈਂ ਗੋਬਿੰਦ ਦੇ ਗੁਣ ਸੰਭਾਲਦਾ ਹਾਂ" ਪਰ ਜੇ ਅਵਤਾਰ-ਪੂਜਾ ਦੇ ਦ੍ਰਿਸ਼ਟੀਕੋਣ ਤੋਂ ਵੇਖੀਏ ਤਾਂ 'ਰਾਮ' ਸ੍ਰੀ ਰਾਮ ਚੰਦਰ ਜੀ ਦਾ ਨਾਮ ਹੈ, ਤੇ, 'ਗੋਬਿੰਦ' ਸ੍ਰੀ ਕ੍ਰਿਸ਼ਨ ਜੀ ਦਾ ਨਾਮ ਹੈ । ਇਹਨਾਂ ਦੋਹਾਂ ਲਫ਼ਜ਼ਾਂ ਦੀ

ਇਕੱਠੀ ਵਰਤੋਂ ਤੋਂ ਸਾਫ਼ ਪ੍ਰਤੱਖ ਹੈ ਕਿ ਰਵਿਦਾਸ ਜੀ ਕਿਸੇ ਖ਼ਾਸ ਅਵਤਾਰ ਦੇ ਉਪਾਸ਼ਕ ਨਹੀਂ ਸਨ । ਉਹ ਉਸ ਪਰਮਾਤਮਾ ਦੇ ਭਗਤ ਸਨ, ਜਿਸ ਦੇ ਵਾਸਤੇ ਇਹ ਸਾਰੇ ਲਫ਼ਜ਼ ਵਰਤੇ ਜਾ ਸਕਦੇ ਹਨ, ਤੇ, ਸਤਿਗੁਰੂ ਜੀ ਨੇ ਭੀ ਵਰਤੇ ਹਨ ।

ਭਾਵ:— ਸਿਮਰਨ ਨੀਵਿਆਂ ਨੂੰ ਉੱਚਾ ਕਰ ਦੇਂਦਾ ਹੈ ।

**ਮਲਾਰ ॥ ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ ॥ ਏਕ ਹੀ ਏਕ ਅਨੇਕ ਹੋਇ ਬਿਸਥਰਿਓ, ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥ ਜਾ ਕੈ ਭਾਗਵਤੁ ਲੇਖੀਐ, ਅਵਰੁ ਨਹੀ ਪੇਖੀਐ, ਤਾਸ ਕੀ ਜਾਤਿ ਆਛੋਪ ਛੀਪਾ ॥ ਬਿਆਸ ਮਹਿ ਲੇਖੀਐ, ਸਨਕ ਮਹਿ ਪੇਖੀਐ, ਨਾਮ ਕੀ ਨਾਮਨਾ ਸਪਤ ਦੀਪਾ ॥੧॥ ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ, ਮਾਨੀਅਹਿ ਸੇਖ ਸਹੀਦ ਪੀਰਾ ॥ ਜਾ ਕੈ ਬਾਪ ਵੈਸੀ ਕਰੀ, ਪੂਤ ਐਸੀ ਸਰੀ, ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥ ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ, ਅਜਹੁ ਬੰਨਾਰਸੀ ਆਸ ਪਾਸਾ ॥ ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ, ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥ (ਪੰਨਾ ੧੨੯੩)**

**ਪਦ ਅਰਥ**:— ਤੇਊ—ਉਹੀ ਮਨੁੱਖ । ਜਨਾ—(ਪ੍ਰਭੂ ਦੇ) ਸੇਵਕ । ਪਦਮ ਕਵਲਾਸ ਪਤਿ—(ਪ ਪਤਿ ਕਮਲਾਪਤਿ) ਪਦਮਾਪਤਿ, ਕਮਲਾਪਤਿ । ਪਦਮਾ—ਲੱਛਮੀ, ਮਾਇਆ । ਕਮਲਾ—ਲੱਛਮੀ, ਮਾਇਆ । ਪਦਮਾਪਤਿ—ਪਰਮਾਤਮਾ । ਕਵਲਾਸਪਤਿ—ਪਰਮਾਤਮਾ, ਮਾਇਆ ਦਾ ਪਤੀ । ਤਾਸ ਸਮ—ਉਸ ਪ੍ਰਭੂ ਦੇ ਸਮਾਨ, ਉਸ ਪ੍ਰਭੂ ਵਰਗਾ । ਤਾਸ ਤੁਲਿ—ਉਸ ਪਰਮਾਤਮਾ ਦੇ ਬਰਾਬਰ ਦਾ । ਕੋਊ ਆਨ—ਕੋਈ ਹੋਰ । ਹੋਇ—ਹੋ ਕੇ, ਬਣ ਕੇ । ਬਿਸਥਰਿਓ—ਖਿਲਰਿਆ ਹੋਇਆ, ਵਿਆਪਕ । ਰੇ—ਹੇ ਭਾਈ ! ਆਨ ਆਨ—(ਸ਼ਕਟ. ਅਯਨ ਅਯਨ) ਘਰ ਘਰ ਵਿਚ, ਘਟ ਘਟ ਵਿਚ । ਸੋਊ—ਉਹੀ ਪ੍ਰਭੂ ।ਰਹਾਉ।

ਜਾ ਕੈ—ਜਿਸ ਦੇ ਘਰ ਵਿਚ । ਭਾਗਵਤੁ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਅਵਰੁ—(ਪ੍ਰਭੂ ਤੋਂ ਬਿਨਾ) ਕੋਈ ਹੋਰ । ਆਛੋਪ—ਅਛੋਹ, ਅਛੂਤ । ਛੀਪਾ—ਛੀਂਬਾ । ਪੇਖੀਐ—ਵੇਖਣ ਵਿਚ ਆਉਂਦਾ ਹੈ । ਨਾਮਨਾ—ਵਡਿਆਈ । ਸਪਤ ਦੀਪਾ—ਸੱਤਾਂ ਦੀਪਾਂ ਵਿਚ, ਸਾਰੇ ਸੰਸਾਰ ਵਿਚ ।੧।

ਜਾ ਕੈ—ਜਿਸ ਦੀ ਕੁਲ ਵਿਚ । ਬਕਰੀਦਿ—ਉਹ ਈਦ ਜਿਸ ਤੇ ਗਊ ਦੀ ਕੁਰਬਾਨੀ ਦੇਂਦੇ ਹਨ (ਬਕਰ—ਗਊ) । ਬਧੁ ਕਰਹਿ—ਜ਼ਬਹ ਕਰਦੇ ਹਨ, ਕੁਰਬਾਨੀ ਦੇਂਦੇ ਹਨ । ਮਾਨੀਅਹਿ—ਮੰਨੇ ਜਾਂਦੇ ਹਨ, ਪੂਜੇ ਜਾਂਦੇ ਹਨ । ਜਾ ਕੈ—ਜਿਸ ਦੇ ਖ਼ਾਨਦਾਨ ਵਿਚ । ਬਾਪ—ਪਿਉ ਦਾਦਿਆਂ, ਵੱਡਿਆਂ ਨੇ । ਐਸੀ ਸਰੀ—ਇਹੋ ਜਿਹੀ ਸਰ ਆਈ, ਅਜਿਹੀ ਹੋ ਸਕੀ । ਤਿਹੂ ਲੋਕ—ਤਿੰਨਾਂ ਹੀ ਲੋਕਾਂ ਵਿਚ, ਸਾਰੇ ਜਗਤ ਵਿਚ । ਪਰਸਿਧ—ਮਸ਼ਹੂਰ ।੨।

ਢੇਢ—ਨੀਚ ਜਾਤ ਦੇ ਬੰਦੇ । ਅਜਹੁ—ਅਜੇ ਤਕ । ਆਚਾਰ—ਕਰਮ-ਕਾਂਡ । ਆਚਾਰ ਸਹਿਤ—ਕਰਮ-ਕਾਂਡੀ, ਸ਼ਾਸਤ੍ਰਾਂ ਦੀ ਮਰਯਾਦਾ ਤੇ ਤੁਰਨ ਵਾਲੇ । ਤਿਨ ਤਨੈ—ਉਹਨਾਂ ਦੇ ਪੁੱਤਰ (ਰਵਿਦਾਸ) ਨੂੰ । ਦਾਸਾਨ ਦਾਸਾ—ਪ੍ਰਭੂ ਦੇ ਦਾਸਾਂ ਦਾ ਦਾਸ ।੩।

**ਅਰਥ**:— ਜੋ ਮਨੁੱਖ ਮਾਇਆ ਦੇ ਪਤੀ ਪਰਮਾਤਮਾ ਨੂੰ ਸਿਮਰਦੇ ਹਨ, ਉਹ ਪ੍ਰਭੂ ਦੇ (ਅਨਿੰਨ) ਸੇਵਕ ਬਣ ਜਾਂਦੇ ਹਨ, ਉਹਨਾਂ ਨੂੰ ਉਸ ਪ੍ਰਭੂ ਵਰਗਾ, ਉਸ ਪ੍ਰਭੂ ਦੇ ਬਰਾਬਰ ਦਾ, ਕੋਈ ਹੋਰ ਨਹੀਂ ਦਿੱਸਦਾ (ਇਸ ਵਾਸਤੇ ਉਹ ਕਿਸੇ ਦਾ ਦਬਾ ਨਹੀਂ ਮੰਨਦੇ) ਹੇ ਭਾਈ ! ਉਹਨਾਂ ਨੂੰ ਇਕ ਪਰਮਾਤਮਾ ਹੀ ਅਨੇਕ ਰੂਪਾਂ ਵਿਚ ਵਿਆਪਕ, ਘਟ ਘਟ ਵਿਚ ਭਰਪੂਰ ਦਿੱਸਦਾ ਹੈ ।ਰਹਾਉ।

ਜਿਸ (ਨਾਮਦੇਵ) ਦੇ ਘਰ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਲਿਖੀ ਜਾ ਰਹੀ ਹੈ, (ਪ੍ਰਭੂ-ਨਾਮ ਤੋਂ ਬਿਨਾ) ਕੁਝ ਹੋਰ ਵੇਖਣ ਵਿਚ ਨਹੀਂ ਆਉਂਦਾ (ਉੱਚੀ ਜਾਤ ਵਾਲਿਆਂ ਦੇ ਭਾਣੇ) ਉਸ ਦੀ ਜਾਤ ਛੀਂਬਾ ਹੈ ਤੇ ਉਹ ਅਛੂਤ ਹੈ (ਪਰ ਉਸ ਦੀ ਵਡਿਆਈ ਤਿੰਨ ਲੋਕਾਂ ਵਿਚ ਹੋ ਰਹੀ ਹੈ); ਬਿਆਸ (ਦੇ ਧਰਮ-ਪੁਸਤਕ) ਵਿਚ ਲਿਖਿਆ ਮਿਲਦਾ ਹੈ, ਸਨਕ (ਆਦਿਕ ਦੇ ਪੁਸਤਕ) ਵਿਚ ਭੀ ਵੇਖਣ ਵਿਚ ਆਉਂਦਾ ਹੈ ਕਿ ਹਰੀ-ਨਾਮ ਦੀ ਵਡਿਆਈ ਸਾਰੇ ਸੰਸਾਰ ਵਿਚ ਹੁੰਦੀ ਹੈ ।੧।

(ਨੋਟ:— ਚੂੰਕਿ ਇਹ ਬਹਿਸ ਉੱਚੀ ਜਾਤ ਵਾਲਿਆਂ ਨਾਲ ਹੈ, ਇਸ ਵਾਸਤੇ ਉਹਨਾਂ ਦੇ ਆਪਣੇ ਹੀ ਘਰ ਵਿਚੋਂ ਬਿਆਸ ਸਨਕ ਆਦਿਕ ਦਾ ਹਵਾਲਾ ਦਿੱਤਾ ਹੈ । ਰਵਿਦਾਸ ਜੀ ਖ਼ੁਦ ਇਹਨਾਂ ਦੇ ਸ਼ਰਧਾਲੂ ਨਹੀਂ ਹਨ ।)

ਹੇ ਭਾਈ ! ਜਿਸ (ਕਬੀਰ) ਦੀ ਜਾਤ ਦੇ ਲੋਕ (ਮੁਸਲਮਾਨ ਬਣ ਕੇ) ਈਦ ਬਕਰੀਦ ਦੇ ਸਮੇ (ਹੁਣ) ਗਊਆਂ ਹਲਾਲ ਕਰਦੇ ਹਨ ਅਤੇ ਜਿਨ੍ਹਾਂ ਦੀ ਘਰੀਂ ਹੁਣ ਸੇਖਾਂ ਸ਼ਹੀਦਾਂ ਤੇ ਪੀਰਾਂ ਦੀ ਮਾਨਤਾ ਹੁੰਦੀ ਹੈ, ਜਿਸ (ਕਬੀਰ) ਦੀ ਜਾਤ ਦੇ ਵੱਡਿਆਂ ਨੇ ਇਹ ਕਰ ਵਿਖਾਈ, ਉਹਨਾਂ ਦੀ ਹੀ ਜਾਤ ਵਿਚ ਜੰਮੇ ਪੁੱਤਰ ਤੋਂ ਅਜਿਹੀ ਸਰ ਆਈ (ਕਿ ਮੁਸਲਮਾਨੀ ਹਕੂਮਤ ਦੇ ਦਬਾ ਤੋਂ ਨਿਡਰ ਰਹਿ ਕੇ ਹਰੀ-ਨਾਮ ਸਿਮਰ ਕੇ) ਸਾਰੇ ਸੰਸਾਰ ਵਿਚ ਮਸ਼ਹੂਰ ਹੋ ਗਿਆ ।੨।

ਜਿਸ ਦੇ ਖ਼ਾਨਦਾਨ ਦੇ ਨੀਚ ਲੋਕ ਬਨਾਰਸ ਦੇ ਆਸੇ-ਪਾਸੇ (ਵੱਸਦੇ ਹਨ ਤੇ) ਅਜੇ ਤਕ ਮੋਏ ਹੋਏ ਪਸ਼ੂ ਢੋਂਦੇ ਹਨ, ਉਹਨਾਂ ਦੀ ਕੁਲ ਵਿਚ ਜੰਮੇ ਪੁੱਤਰ ਰਵਿਦਾਸ ਨੂੰ, ਜੋ ਪ੍ਰਭੂ ਦੇ ਦਾਸਾਂ ਦਾ ਦਾਸ ਬਣ ਗਿਆ ਹੈ, ਸ਼ਾਸਤ੍ਰਾਂ ਦੀ ਮਰਯਾਦਾ ਅਨੁਸਾਰ ਤੁਰਨ ਵਾਲੇ ਬ੍ਰਾਹਮਣ ਨਮਸਕਾਰ ਕਰਦੇ ਹਨ ।੩।੨।

ਨੋਟ:— ਫ਼ਰੀਦ ਜੀ ਅਤੇ ਕਬੀਰ ਜੀ ਦੀ ਸਾਰੀ ਬਾਣੀ ਪੜ੍ਹ ਕੇ ਵੇਖੋ, ਇਕ ਗੱਲ ਸਾਫ਼ ਪ੍ਰਤੱਖ ਦਿੱਸਦੀ ਹੈ । ਫ਼ਰੀਦ ਜੀ ਹਰ ਥਾਂ ਮੁਸਲਮਾਨੀ ਲਫ਼ਜ਼ ਵਰਤਦੇ ਹਨ—ਮਲ-ਕੁਲਮੌਤ, ਪੁਰਸਲਾਤ (=ਪੁਲਸਿਰਾਤ), ਅਕਲਿ ਲਤੀਫ਼, ਗਿਰੀਵਾਨ, ਮਰਗ ਆਦਿਕ ਸਭ ਮੁਸਲਮਾਨੀ ਲਫ਼ਜ਼ ਹੀ ਹਨ; ਖ਼ਿਆਲ ਭੀ ਇਸਲਾਮ ਵਾਲੇ ਹੀ ਦਿੱਤੇ ਹਨ; ਜਿਵੇਂ 'ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ'; ਇਥੇ ਮੁਰਦੇ ਦੱਬਣ ਵਲ ਇਸ਼ਾਰਾ ਹੈ । ਪਰ ਕਬੀਰ ਜੀ ਦੀ ਬਾਣੀ ਪੜ੍ਹੋ, ਸਭ ਲਫ਼ਜ਼ ਹਿੰਦੂਆਂ ਵਾਲੇ ਹਨ, ਸਿਰਫ਼ ਉੱਥੇ ਹੀ ਮੁਸਲਮਾਨ ਲਫ਼ਜ਼ ਮਿਲਣਗੇ ਜਿੱਥੇ ਕਿਸੇ ਮੁਸਲਮਾਨ ਨਾਲ ਬਹਿਸ ਹੈ । ਪਰਮਾਤਮਾ ਵਾਸਤੇ ਆਮ ਤੌਰ ਤੇ ਉਹੀ ਨਾਮ ਵਰਤੇ ਹਨ ਜੋ ਹਿੰਦੂ ਲੋਕ ਆਪਣੇ ਅਵਤਾਰਾਂ ਵਾਸਤੇ ਵਰਤਦੇ ਹਨ, ਤੇ, ਜੋ ਨਾਮ ਸਤਿਗੁਰੂ ਜੀ ਨੇ ਭੀ ਬਹੁਤੀ ਵਾਰੀ ਵਰਤੇ ਹਨ— ਪੀਤਾਂਬਰ, ਰਾਮ, ਹਰਿ, ਨਾਰਾਇਨ, ਸਾਰਿੰਗਧਰ, ਠਾਕੁਰ ਆਦਿਕ ।

ਇਸ ਉਪਰਲੀ ਵਿਚਾਰ ਤੋਂ ਸੁਤੇ ਹੀ ਇਹੀ ਅੰਦਾਜ਼ਾ ਲੱਗ ਸਕਦਾ ਹੈ ਕਿ ਫ਼ਰੀਦ ਜੀ ਮੁਸਲਮਾਨੀ ਘਰ ਅਤੇ ਮੁਸਲਮਾਨੀ ਖ਼ਿਆਲਾਂ ਵਿਚ ਪਲੇ ਸਨ; ਕਬੀਰ ਜੀ ਹਿੰਦੂ ਘਰ ਅਤੇ ਹਿੰਦੂ ਸੱਭਿਅਤਾ ਵਿਚ । ਦੂਜੇ ਲਫ਼ਜ਼ਾਂ ਵਿਚ ਇਹ ਕਹਿ ਸਕੀਦਾ ਹੈ ਕਿ ਫ਼ਰੀਦ ਜੀ ਮੁਸਲਮਾਨ ਸਨ, ਅਤੇ ਕਬੀਰ ਜੀ ਹਿੰਦੂ । ਹਾਂ, ਹਿੰਦੂ ਕੁਰੀਤੀਆਂ ਅਤੇ ਕੁ-ਰਸਮਾਂ ਨੂੰ ਉਹਨਾਂ ਦਿਲ ਖੋਲ੍ਹ ਕੇ ਨਸ਼ਰ ਕੀਤਾ ਹੈ; ਇਹ ਗੱਲ ਭੀ ਇਹੀ ਜ਼ਾਹਰ ਕਰਦੀ ਹੈ ਕਿ ਹਿੰਦੂ ਘਰ ਵਿਚ ਜਨਮ ਹੋਣ ਅਤੇ ਪਲਣ ਕਰਕੇ ਕਬੀਰ ਜੀ ਹਿੰਦੂ ਰਸਮਾਂ ਤੇ ਮਰਯਾਦਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ ।

ਰਵਿਦਾਸ ਜੀ ਦੇ ਇਸ ਸ਼ਬਦ ਦੇ ਦੂਜੇ ਬੰਦ ਵਿਚੋਂ ਕਈ ਸੱਜਣ ਟਪਲਾ ਖਾ ਰਹੇ ਹਨ ਕਿ ਕਬੀਰ ਜੀ ਮੁਸਲਮਾਨ ਸਨ । ਪਰ ਆਸਾ ਰਾਗ ਵਿਚ ਕਬੀਰ ਜੀ ਦਾ ਆਪਣਾ ਸ਼ਬਦ ਪੜ੍ਹ ਕੇ ਵੇਖੋ; ਲਿਖਦੇ ਹਨ:—

"ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਈ ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤਿ ਕਾ ਕਿਆ ਕਰੀਐ ॥ ਅਰਧ ਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ ॥੩॥"

ਇੱਥੇ ਸਾਫ਼ ਹੈ ਕਿ ਕਬੀਰ ਜੀ ਦੀ ਸੁੰਨਤ ਨਹੀਂ ਸੀ ਹੋਈ, ਜੇ ਉਹ ਮੁਸਲਮਾਨੀ ਘਰ ਵਿਚ ਪਲਦੇ, ਤਾਂ ਛੋਟੀ ਉਮਰੇ ਹੀ ਮਾਪੇ ਸੁੰਨਤ ਕਰਾ ਦੇਂਦੇ, ਜਿਵੇਂ ਮੁਸਲਮਾਨਾਂ ਦੀ ਸ਼ਰਹ ਕਹਿੰਦੀ ਹੈ । ਕਬੀਰ ਜੀ ਮੁਸਲਮਾਨੀ ਪੱਖ ਦਾ ਜ਼ਿਕਰ ਕਰਦੇ ਹੋਏ ਘਰ ਦੀ ਸਾਥਣ ਵਾਸਤੇ ਮੁਸਲਮਾਨੀ ਲਫ਼ਜ਼ 'ਅਉਰਤਿ' ਵਰਤਦੇ ਹਨ, ਪਰ ਆਪਣਾ ਪੱਖ ਦੱਸਣ ਲੱਗੇ ਹਿੰਦੂ-ਲਫ਼ਜ਼ "ਅਰਧ ਸਰੀਰੀ ਨਾਰਿ" ਵਰਤਦੇ ਹਨ ।

ਪਰ, ਕੀ ਰਵਿਦਾਸ ਜੀ ਨੇ ਕਬੀਰ ਜੀ ਨੂੰ ਮੁਸਲਮਾਨ ਦੱਸਿਆ ਹੈ ? ਨਹੀਂ । ਗਹੁ ਨਾਲ ਪੜ੍ਹ ਕੇ ਵੇਖੋ । "ਰਹਾਉ" ਦੀ ਤੁਕ ਵਿਚ ਰਵਿਦਾਸ ਜੀ ਉਹਨਾਂ ਮਨੁੱਖਾਂ ਦੀ ਆਤਮਕ ਅਵਸਥਾ ਬਿਆਨ ਕਰਦੇ ਹਨ, ਜੋ ਹਰਿ-ਨਾਮ ਸਿਮਰਦੇ ਹਨ । ਕਹਿੰਦੇ ਹਨ—ਉਹਨਾਂ ਨੂੰ ਹਰ ਥਾਂ ਪ੍ਰਭੂ ਹੀ ਦਿੱਸਦਾ ਹੈ; ਉਹਨਾਂ ਨੂੰ ਪ੍ਰਭੂ ਹੀ ਸਭ ਤੋਂ ਵੱਡਾ ਦਿੱਸਦਾ ਹੈ । ਦੂਜੇ ਲਫ਼ਜ਼ਾਂ ਵਿਚ ਇਹ ਕਹਿ ਸਕਦੇ ਹਾਂ ਕਿ ਉਹ ਨਿਡਰ ਤੇ ਪ੍ਰਭੂ ਨਾਲ ਇੱਕ-ਰੂਪ ਹੋ ਜਾਂਦੇ ਹਨ । ਅੱਗੇ ਨਾਮਦੇਵ ਦੀ, ਕਬੀਰ ਦੀ ਤੇ ਆਪਣੀ ਮਿਸਾਲ ਦੇਂਦੇ ਹਨ—ਹਰਿ-ਨਾਮ ਦੀ ਬਰਕਤਿ ਨਾਲ ਨਾਮਦੇਵ ਦੀ ਸੋਭਾ ਉਹ ਹੋਈ ਜੋ ਸਨਕ ਤੇ ਵਿਆਸ ਵਰਗੇ ਰਿਸ਼ੀ ਲਿਖ ਗਏ, ਕਬੀਰ ਇਸਲਾਮੀ ਰਾਜ ਦੇ ਦਬਾ ਤੋਂ ਨਿਡਰ ਰਹਿ ਕੇ ਹਰਿ-ਨਾਮ ਸਿਮਰ ਕੇ ਹੀ ਉੱਘਾ ਹੋਇਆ, ਆਪਣੀ ਕੁਲ ਦੇ ਹੋਰ ਜੁਲਾਹਿਆਂ ਵਾਂਗ ਮੁਸਲਮਾਨ ਨਹੀਂ ਬਣਿਆ; ਹਰਿ-ਨਾਮ ਦੀ ਬਰਕਤਿ ਨੇ ਹੀ ਰਵਿਦਾਸ ਜੀ ਨੂੰ ਇਤਨਾ ਉੱਚਾ ਕੀਤਾ ਕਿ ਉੱਚੀ ਕੁਲ ਦੇ ਬ੍ਰਾਹਮਣ ਚਰਨੀਂ ਲੱਗਦੇ ਰਹੇ ।

ਸਤਿਗੁਰੂ ਜੀ ਨੇ ਫ਼ਰੀਦ ਜੀ ਨੂੰ 'ਸ਼ੇਖ਼' ਲਿਖਿਆ ਹੈ, ਲਫ਼ਜ਼ 'ਸ਼ੇਖ਼' ਮੁਸਲਮਾਨੀ ਹੈ, ਪਰ ਕਬੀਰ ਜੀ ਨੂੰ 'ਭਗਤ' ਲਿਖਦੇ ਹਨ, 'ਭਗਤ' ਲਫ਼ਜ਼ ਹੇਂਦਕਾ ਹੈ ।

ਸੋ, ਰਵਿਦਾਸ ਜੀ ਦੇ ਇਸ ਸ਼ਬਦ ਤੋਂ ਇਹ ਅੰਦਾਜ਼ਾ ਲਾਉਣਾ ਹੈ ਕਿ ਕਬੀਰ ਜੀ ਮੁਸਲਮਾਨ ਸਨ, ਭਾਰਾ ਟਪਲਾ ਖਾਣ ਵਾਲੀ ਗੱਲ ਹੈ ।

ਭਾਵ:— ਸਿਮਰਨ ਨੀਵਿਆਂ ਨੂੰ ਉੱਚਾ ਕਰ ਦੇਂਦਾ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਮਲਾਰ**

**ਮਿਲਤ ਪਿਆਰੋ ਪ੍ਰਾਨ ਨਾਥੁ, ਕਵਨ ਭਗਤਿ ਤੇ ॥ ਸਾਧਸੰਗਤਿ ਪਾਈ ਪਰਮ ਗਤੇ ॥ਰਹਾਉ॥ ਮੈਲੇ ਕਪਰੇ ਕਹਾ ਲਉ ਧੋਵਉ ॥ ਆਵੈਗੀ ਨੀਦ ਕਹਾ ਲਗੁ ਸੋਵਉ ॥੧॥ ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥ ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥ ਕਹੁ ਰਵਿਦਾਸ ਭਇਓ ਜਬ ਲੇਖੋ ॥ ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥੧॥੩॥ (ਪੰਨਾ ੧੨੯੩)**

**ਪਦ ਅਰਥ**:— ਪ੍ਰਾਨ ਨਾਥੁ—ਜਿੰਦ ਦਾ ਸਾਈਂ । ਕਵਨ ਭਗਤਿ ਤੇ—ਹੋਰ ਕਿਹੜੀ ਭਗਤੀ ਨਾਲ ? ਹੋਰ ਕਿਸ ਤਰ੍ਹਾਂ ਭਗਤੀ ਕੀਤਿਆਂ ? ਭਾਵ, ਕਿਸੇ ਹੋਰ ਤਰ੍ਹਾਂ ਦੀ ਭਗਤੀ ਨਾਲ ਨਹੀਂ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ ।ਰਹਾਉ।

ਕਹਾ ਲਉ—ਕਦੋਂ ਤੱਕ ? ਭਾਵ, ਬੱਸ ਕਰ ਦਿਆਂਗਾ, ਹੁਣ ਨਹੀਂ ਕਰਾਂਗਾ । ਮੈਲੇ ਕਪਰੇ ਧੋਵਉ—ਮੈਂ ਦੂਜਿਆਂ ਦੇ ਮੈਲੇ ਕਪੜੇ ਧੋਵਾਂਗਾ, ਮੈਂ ਦੂਜਿਆਂ ਦੀ ਨਿੰਦਿਆ ਕਰਾਂਗਾ । ਆਵੈਗੀ...ਸੋਵਉ—ਕਹਾ ਲਗੁ ਆਵੈਗੀ ਨੀਦ

ਕਹਾ ਲਗੁ ਸੋਵਉ—ਕਦੋਂ ਤੱਕ ਨੀਂਦ ਆਵੇਗੀ ਅਤੇ ਕਦ ਤੱਕ ਸਵਾਂਗਾ ? ਨਾਹ ਅਗਿਆਨਤਾ ਦੀ ਨੀਂਦ ਆਵੇਗੀ ਅਤੇ ਨਾਹ ਹੀ ਸਵਾਂਗਾ ।੧।

ਜੋਈ ਜੋਈ ਜੋਰਿਓ—ਜੋ ਕੁਝ ਮੈਂ ਜੋੜਿਆ ਸੀ, ਜਿਤਨੀ ਕੁ ਮੰਦ-ਕਰਮਾਂ ਦੀ ਕਮਾਈ ਕੀਤੀ ਸੀ । ਸੋਈ ਸੋਈ—ਉਹ ਸਾਰਾ (ਲੇਖਾ) । ਝੂਠੈ ਬਨਜਿ—ਝੂਠੇ ਵਣਜ ਵਿਚ (ਲੱਗ ਕੇ ਜੋ ਹੱਟੀ ਪਾਈ ਸੀ) ।੨।

ਕਹੁ—ਆਖ । ਰਵਿਦਾਸ—ਹੇ ਰਵਿਦਾਸ ! ਭਇਓ ਜਬ ਲੇਖੋ—(ਸਾਧ ਸੰਗਤਿ ਵਿਚ) ਜਦੋਂ (ਮੇਰੇ ਕੀਤੇ ਕਰਮਾਂ ਦਾ) ਲੇਖਾ ਹੋਇਆ, ਸਾਧ ਸੰਗਤਿ ਵਿਚ ਜਦੋਂ ਮੈਂ ਆਪੇ ਵਲ ਝਾਤ ਮਾਰੀ ।੩।

**ਅਰਥ**:— ਸਾਧ ਸੰਗਤਿ ਵਿਚ ਅੱਪੜ ਕੇ ਮੈਂ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲਈ ਹੈ, (ਨਹੀਂ ਤਾਂ) ਜਿੰਦ ਦਾ ਸਾਈਂ ਪਿਆਰਾ ਪ੍ਰਭੂ ਕਿਸੇ ਹੋਰ ਤਰ੍ਹਾਂ ਦੀ ਭਗਤੀ ਨਾਲ ਨਹੀਂ ਸੀ ਮਿਲ ਸਕਦਾ ।ਰਹਾਉ।

(ਸਾਧ ਸੰਗਤਿ ਦੀ ਬਰਕਤਿ ਨਾਲ) ਹੁਣ ਮੈਂ ਪਰਾਈ ਨਿੰਦਿਆ ਕਰਨੀ ਛੱਡ ਦਿੱਤੀ ਹੈ, (ਸਤਸੰਗ ਵਿਚ ਰਹਿਣ ਕਰਕੇ) ਨਾਹ ਮੈਨੂੰ ਅਗਿਆਨਤਾ ਦੀ ਨੀਂਦ ਆਵੇਗੀ ਅਤੇ ਨਾਹ ਹੀ ਮੈਂ ਗ਼ਾਫ਼ਲ ਹੋਵਾਂਗਾ ।੧।

(ਸਾਧ ਸੰਗਤ ਵਿਚ ਆਉਣ ਤੋਂ ਪਹਿਲਾਂ) ਮੈਂ ਜਿਤਨੀ ਕੁ ਮੰਦ-ਕਰਮਾਂ ਦੀ ਕਮਾਈ ਕੀਤੀ ਹੋਈ ਸੀ (ਸਤਸੰਗ ਵਿਚ ਆ ਕੇ) ਉਸ ਸਾਰੀ ਦੀ ਸਾਰੀ ਦਾ ਲੇਖਾ ਮੁੱਕ ਗਿਆ ਹੈ, ਝੂਠੇ ਵਣਜ ਵਿਚ (ਲੱਗ ਕੇ ਮੈਂ ਜੋ ਹੱਟੀ ਪਾਈ ਹੋਈ ਸੀ, ਸਾਧ ਸੰਗਤਿ ਦੀ ਕਿਰਪਾ ਨਾਲ) ਉਹ ਹੱਟੀ ਹੀ ਉੱਠ ਗਈ ਹੈ ।੨।

(ਇਹ ਤਬਦੀਲੀ ਕਿਵੇਂ ਆਈ ?) ਹੇ ਰਵਿਦਾਸ ! ਆਖ—(ਸਾਧ ਸੰਗਤਿ ਵਿਚ ਆ ਕੇ) ਜਦੋਂ ਮੈਂ ਆਪੇ ਵਲ ਝਾਤ ਮਾਰੀ, ਤਾਂ ਜੋ ਜੋ ਕਰਮ ਮੈਂ ਕੀਤਾ ਹੋਇਆ ਸੀ ਉਹ ਸਭ ਕੁਝ ਪ੍ਰਤੱਖ ਦਿੱਸ ਪਿਆ (ਤੇ ਮੈਂ ਮੰਦੇ ਕਰਮਾਂ ਤੋਂ ਸ਼ਰਮਾ ਕੇ ਇਹਨਾਂ ਵਲੋਂ ਹਟ ਗਿਆ) ।੩।੩।

ਸ਼ਬਦ ਦਾ ਭਾਵ:— ਸਾਧ ਸੰਗਤਿ ਹੀ ਇਕ ਐਸਾ ਅਸਥਾਨ ਹੈ ਜਿੱਥੇ ਮਨ ਉੱਚੀ ਅਵਸਥਾ ਵਿਚ ਅੱਪੜ ਸਕਦਾ ਹੈ, ਤੇ ਪਰਾਈ ਨਿੰਦਿਆ, ਅਗਿਆਨਤਾ, ਝੂਠ ਆਦਿਕ ਵਿਕਾਰਾਂ ਵਲੋਂ ਤਰਕ ਕਰ ਕੇ ਇਹਨਾਂ ਦੀ ਸਫ਼ਾ ਹੀ ਮੁਕਾ ਸਕਦਾ ਹੈ ।੩।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧

ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥ ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ, ਮਿਲਿ ਸੰਗਤਿ ਪਾਰਿ ਉਤਰਿਆ ॥੧॥ ਰਹਾਉ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਹਮ ਸਾਧ ਜਨਾਂ ਪਗ ਪਰਿਆ ॥ ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ ਮਿਲਿ ਸਾਧੂ ਪਤਿਤ ਉਧਰਿਆ ॥੧॥ ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ ॥ ਜਿਉਂ ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ ॥੨॥ ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ ॥ ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ ॥੩॥ ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ, ਗੁਰ ਸਤਿਗੁਰ ਚਰਨ ਉਰ ਧਰਿਆ ॥ ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ ॥੪॥੧॥ (ਪੰਨਾ ੧੨੯੪)

**ਪਦ ਅਰਥ**:— ਮਿਲਿ—ਮਿਲ ਕੇ । ਹਰਿਆ—ਹਰਾ-ਭਰਾ, ਆਤਮਕ ਜੀਵਨ ਵਾਲਾ । ਹਉ—ਹਉਂ, ਮੈਂ । ਬਲਿ ਬਲਿ—ਸਦਕੇ, ਕੁਰਬਾਨ ।੧।ਰਹਾਉ।

ਹਰਿ—ਹੇ ਹਰੀ ! ਪ੍ਰਭ—ਹੇ ਪ੍ਰਭੂ ! ਪਗ—ਪੈਰੀਂ, ਚਰਨੀਂ । ਪਰਿਆ—ਪਿਆ ਰਹਾਂ । ਹਮ—ਅਸੀ, ਮੈਂ । ਧਨੁ ਧਨੁ—ਧੰਨ, ਭਾਗਾਂ ਵਾਲੇ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ ਮਨੁੱਖ । ਉਧਰਿਆ—(ਵਿਕਾਰਾਂ ਤੋਂ) ਬਚ ਜਾਂਦੇ ਹਨ ।੧।

ਚਲੈ ਚਲੈ—ਮੁੜ ਮੁੜ ਭਟਕਦਾ ਫਿਰਦਾ ਹੈ । ਵਸਗਤਿ—ਵੱਸ ਵਿਚ । ਜਲ ਤੰਤੁ—(ਮੱਛੀਆਂ ਫੜਨ ਵਾਲਾ) ਜਾਲ । ਬਧਕਿ—ਬੱਧਕ ਨੇ, ਸ਼ਿਕਾਰੀ ਨੇ । ਗ੍ਰਸਿ—ਫੜ ਕੇ । ਮੀਨਾ—ਮੱਛੀ । ਖਰਿਆ—ਲੈ ਗਿਆ ।੨।

ਭਲ—ਭਲੇ । ਨੀਕੇ—ਚੰਗੇ । ਲਹੀਆ—ਲਹਿ ਜਾਂਦੀ ਹੈ । ਦੁਰਤੁ—ਪਾਪ । ਗਇਆ ਨੀਕਰਿ—ਨਿਕਲ ਗਿਆ । ਸਾਬੁਨਿ—ਸਾਬਣ ਨਾਲ । ਕਾਪਰੁ—ਕੱਪੜਾ । ਕਰਿਆ—(ਮਲ-ਰਹਿਤ) ਕਰ ਲਈਦਾ ਹੈ ।੩।

ਮਸਤਕਿ—ਮੱਥੇ ਉੱਤੇ । ਲਿਲਾਟਿ—ਮੱਥੇ ਉੱਤੇ । ਧੁਰਿ—ਧੁਰ ਦਰਗਾਹ ਤੋਂ । ਠਾਕੁਰਿ—ਠਾਕੁਰ ਪ੍ਰਭੂ ਨੇ । ਉਰ—ਹਿਰਦਾ । ਸਭੁ—ਸਾਰਾ । ਦਾਲਦੁ—ਗਰੀਬੀ । ਦਾਲਦੁ ਦੂਖੁ ਭੰਜ—ਗ਼ਰੀਬੀ ਤੇ ਦੁੱਖਾਂ ਦਾ ਨਾਸ ਕਰਨ ਵਾਲਾ । ਨਾਮਿ—ਨਾਮ ਦੀ ਰਾਹੀਂ । ਉਧਰਿਆ—ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ।੪।

**ਅਰਥ**:— ਹੇ ਭਾਈ ! ਮੇਰਾ ਮਨ ਸੰਤ ਜਨਾਂ ਨੂੰ ਮਿਲ ਕੇ ਆਤਮਕ ਜੀਵਨ ਵਾਲਾ ਬਣ ਗਿਆ ਹੈ । ਮੈਂ ਸੰਤ ਜਨਾਂ ਤੋਂ ਸਦਕੇ ਜਾਂਦਾ ਹਾਂ ਕੁਰਬਾਨ ਜਾਂਦਾ ਹਾਂ । (ਸੰਤ ਜਨਾਂ ਦੀ) ਸੰਗਤਿ ਵਿਚ ਮਿਲ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ ।੧।ਰਹਾਉ।

ਹੇ ਹਰੀ ! ਹੇ ਪ੍ਰਭੂ ! (ਮੇਰੇ ਉਤੇ) ਆਪਣੀ ਮਿਹਰ ਕਰ, ਮੈਂ ਸੰਤ ਜਨਾਂ ਦੀ ਚਰਨੀਂ ਲੱਗਾ ਰਹਾਂ । ਹੇ ਭਾਈ ! ਸ਼ਾਬਾਸ਼ ਹੈ ਸੰਤ ਜਨਾਂ ਨੂੰ ਜਿਨ੍ਹਾਂ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਹੋਈ ਹੈ । ਸੰਤ ਜਨਾਂ ਨੂੰ ਮਿਲ ਕੇ ਵਿਕਾਰਾਂ ਵਿਚ ਡਿੱਗੇ ਹੋਏ ਮਨੁੱਖ ਵਿਕਾਰਾਂ ਤੋਂ ਬਚ ਜਾਂਦੇ ਹਨ ।੧।

ਹੇ ਭਾਈ ! (ਮਨੁੱਖ ਦਾ) ਮਨ (ਆਮ ਤੌਰ ਤੇ) ਕਈ ਤਰੀਕਿਆਂ ਨਾਲ ਸਦਾ ਭਟਕਦਾ ਫਿਰਦਾ ਹੈ, ਸੰਤ ਜਨਾਂ ਨੂੰ ਮਿਲ ਕੇ (ਇਉਂ) ਵੱਸ ਵਿਚ ਕਰ ਲਈਦਾ ਹੈ, ਜਿਵੇਂ ਕਿਸੇ ਸ਼ਿਕਾਰੀ ਨੇ ਜਾਲ ਖਿਲਾਰਿਆ, ਅਤੇ ਮੱਛੀ ਨੂੰ (ਕੁੰਡੇ ਵਿਚ) ਫਸਾ ਕੇ ਕਾਬੂ ਕਰ ਕੇ ਲੈ ਗਿਆ ।੨।

ਹੇ ਭਾਈ ! ਪਰਮਾਤਮਾ ਦੇ ਸੇਵਕ ਸੰਤ ਜਨ ਭਲੇ ਅਤੇ ਚੰਗੇ ਜੀਵਨ ਵਾਲੇ ਹੁੰਦੇ ਹਨ, ਸੰਤ ਜਨਾਂ ਨੂੰ ਮਿਲ ਕੇ (ਮਨ ਦੀ ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ । ਜਿਵੇਂ ਸਾਬਣ ਨਾਲ ਕੱਪੜਾ (ਸਾਫ਼) ਕਰ ਲਈਦਾ ਹੈ, (ਤਿਵੇਂ ਸੰਤ ਜਨਾਂ ਦੀ ਸੰਗਤਿ ਵਿਚ ਮਨੁੱਖ ਦੇ ਅੰਦਰੋਂ) ਹਉਮੈ ਦਾ ਵਿਕਾਰ ਸਾਰਾ ਨਿਕਲ ਜਾਂਦਾ ਹੈ ।੩।

ਹੇ ਦਾਸ ਨਾਨਕ ! ਜਿਸ ਮਨੁੱਖ ਦੇ ਮੱਥੇ ਉੱਤੇ ਠਾਕੁਰ-ਪ੍ਰਭੂ ਨੇ ਧੁਰ ਦਰਗਾਹ ਤੋਂ (ਗੁਰੂ-ਮਿਲਾਪ ਦਾ ਲੇਖ) ਲਿਖ ਦਿੱਤਾ, ਉਸ ਨੇ ਗੁਰੂ ਦੇ ਚਰਨ ਆਪਣੇ ਹਿਰਦੇ ਵਿਚ ਵਸਾ ਲਏ । ਉਸ ਨੇ ਉਹ ਪਰਮਾਤਮਾ ਲੱਭ ਲਿਆ ਜਿਹੜਾ ਸਾਰੀ ਗ਼ਰੀਬੀ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ । ਉਹ ਮਨੁੱਖ ਨਾਮ ਵਿਚ (ਜੁੜ ਕੇ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਿਆ ।੪।੧।

**ਕਾਨੜਾ ਮਹਲਾ ੪ ॥ ਮੇਰਾ ਮਨੁ ਸੰਤ ਜਨਾ ਪਗ ਰੇਨ ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ ॥੧॥ ਰਹਾਉ ॥ ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ, ਗੁਰਿ ਕੀਏ ਸੁਚਿਤ ਚਿਤੇਨ ॥ ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ ਮਨਿ ਹਰਿ ਹਰਿ ਨਾਮੁ ਜਪੇਨ ॥੧॥ ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ**

**ਦੇਵਉ ਹੀਅਰਾ ਤੇਨ ॥ ਹਰਿ ਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ ॥੨॥ ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ ॥ ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ ॥੩॥ ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਰਾਸਿ ਦੇਨ ॥ ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਲਦਿ ਵਾਖਰੁ ਹਰਿ ਹਰਿ ਲੇਨ ॥੪॥੨॥ (ਪੰਨਾ ੧੨੬੪)**

**ਪਦ ਅਰਥ**:— ਪਗ ਰੇਨ—ਚਰਨਾਂ ਦੀ ਧੂੜ । ਮਿਲਿ—ਮਿਲ ਕੇ । ਰੰਗਿ—ਰੰਗ ਨਾਲ । ਭੇਨ—ਭਿੱਜ ਗਿਆ ।੧।ਰਹਾਉ।

ਅਚਿਤ—(ਅ-ਚਿਤ) ਬੇ-ਧਿਆਨੇ । ਅਚੇਤ—ਗ਼ਾਫ਼ਿਲ । ਗਤਿ—ਉੱਚੀ ਆਤਮਕ ਅਵਸਥਾ । ਮਿਤਿ—ਮਾਪ, ਅੰਦਾਜ਼ਾ । ਗੁਰਿ—ਗੁਰੂ ਨੇ । ਸੁਚਿਤ—ਸਿਆਣਾ । ਪ੍ਰਭਿ—ਪ੍ਰਭੂ ਨੇ । ਦੀਨ ਦਇਆਲਿ—ਦੀਨਾਂ ਉੱਤੇ ਦਇਆ ਕਰਨ ਵਾਲੇ ਨੇ । ਅੰਗੀਕਾਰੁ—ਪੱਖ । ਕੀਓ ਅੰਗੀਕ੍ਰਿਤੁ—ਰੱਖਿਆ ਕੀਤੀ । ਮਨਿ—ਮਨ ਵਿਚ ।੧।

ਮਨ ਪ੍ਰੀਤਮ ਸੰਤ—ਮੇਰੇ ਮਨ ਦੇ ਪਿਆਰੇ ਸੰਤ । ਮਿਲਹਿ—ਜੇ ਮਿਲ ਪੈਣ । ਕਟਿ—ਕੱਟ ਕੇ । ਦੇਵਉ—ਦੇਵਉਂ, ਮੈਂ ਦੇ ਦਿਆਂ । ਹੀਅਰਾ—ਹਿਰਦਾ । ਤੇਨ—ਉਹਨਾਂ ਨੂੰ । ਪਤਿਤ ਪਵੇਨ—ਪਤਿਤਾਂ ਤੋਂ ਪਵਿੱਤਰ ।੨।

ਜਗਿ—ਜਗਤ ਵਿਚ । ਕਹੀਅਹਿ—ਆਖੇ ਜਾਂਦੇ ਹਨ । ਸੇਨ—ਸਿੱਜ ਜਾਂਦੇ ਹਨ, ਭਿੱਜ ਜਾਂਦੇ ਹਨ । ਬਰਨਿ ਨ ਸਾਕਉ—(ਸਾਕਉਂ) ਮੈਂ ਬਿਆਨ ਨਹੀਂ ਕਰ ਸਕਦਾ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) । ਕੇਨ—ਕੀਤੇ ਹਨ ।੩।

ਸਾਹ—ਸ਼ਾਹ, ਨਾਮ-ਖ਼ਜ਼ਾਨੇ ਦਾ ਮਾਲਕ । ਸੁਆਮੀ—ਹੇ-ਸੁਆਮੀ ! ਰਾਸਿ—ਸਰਮਾਇਆ, ਪੂੰਜੀ । ਦੇਨ—ਦੇਹ । ਪ੍ਰਭ—ਹੇ ਪ੍ਰਭੂ ! ਲਦਿ ਲੇਨ—ਲੱਦ ਲਵਾਂ । ਵਾਖਰੁ—ਵੱਖਰ, ਸੌਦਾ ।੪।

**ਅਰਥ**:— ਹੇ ਭਾਈ ! ਮੇਰਾ ਮਨ ਸੰਤ ਜਨਾਂ ਦੇ ਚਰਨਾਂ ਦੀ ਧੂੜ (ਮੰਗਦਾ ਹੈ) । ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ ਮਿਲ ਕੇ (ਜਿਸ ਨੇ ਭੀ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣੀ, ਉਸ ਦਾ ਕੋਰਾ ਮਨ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਭਿੱਜ ਗਿਆ ।੧।ਰਹਾਉ।

ਹੇ ਭਾਈ ! ਅਸੀ ਜੀਵ (ਪਰਮਾਤਮਾ ਵਲੋਂ) ਬੇ-ਧਿਆਨੇ ਗ਼ਾਫ਼ਿਲ ਰਹਿੰਦੇ ਹਾਂ, ਅਸੀ ਨਹੀਂ ਜਾਣਦੇ ਕਿ ਪਰਮਾਤਮਾ ਕਿਹੋ ਜਿਹਾ ਉੱਚੀ ਆਤਮਕ ਅਵਸਥਾ ਵਾਲਾ ਹੈ ਅਤੇ ਕੇਡਾ ਬੇਅੰਤ ਵੱਡਾ ਹੈ । (ਜਿਹੜੇ ਗੁਰੂ ਦੀ ਸਰਨ ਪੈ ਗਏ, ਉਹਨਾਂ ਨੂੰ) ਗੁਰੂ ਨੇ ਸਿਆਣੇ ਚਿੱਤ ਵਾਲੇ ਬਣਾ ਦਿੱਤਾ । ਦੀਨਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ ਨੇ ਜਿਸ ਦਾ ਪੱਖ ਕੀਤਾ, ਉਸ ਨੇ ਆਪਣੇ ਮਨ ਵਿਚ ਪਰਮਾਤਮਾ ਦਾ ਨਾਮ ਜਪਣਾ ਸ਼ੁਰੂ ਕਰ ਦਿੱਤਾ ।੧।

ਹੇ ਭਾਈ ! ਜੇ (ਮੇਰੇ) ਮਨ ਦੇ ਪਿਆਰੇ ਸੰਤ ਜਨ (ਮੈਨੂੰ) ਮਿਲ ਪੈਣ, ਤਾਂ ਮੈਂ ਉਹਨਾਂ ਨੂੰ (ਆਪਣਾ) ਹਿਰਦਾ ਕੱਟ ਕੇ ਦੇ ਦਿਆਂ । (ਜਿਨ੍ਹਾਂ ਨੂੰ) ਪਰਮਾਤਮਾ ਦੇ ਸੰਤ ਮਿਲ ਪਏ, ਉਹਨਾਂ ਨੂੰ ਪਰਮਾਤਮਾ ਮਿਲ ਪਿਆ । ਹੇ ਭਾਈ ! ਸੰਤ ਜਨ ਅਸਾਂ ਜੀਵਾਂ ਨੂੰ ਪਤਿਤਾਂ ਤੋਂ ਪਵਿੱਤਰ ਕਰ ਲੈਂਦੇ ਹਨ ।੨।

ਹੇ ਭਾਈ ! ਪਰਮਾਤਮਾ ਦੇ ਸੇਵਕ ਜਗਤ ਵਿਚ ਉੱਚੇ ਜੀਵਨ ਵਾਲੇ ਅਖਵਾਂਦੇ ਹਨ, ਕਿਉਂਕਿ ਉਹਨਾਂ ਨੂੰ ਮਿਲਿਆਂ ਪੱਥਰ (ਭੀ ਅੰਦਰੋਂ) ਸਿੱਜ ਜਾਂਦੇ ਹਨ (ਪੱਥਰ-ਦਿਲ ਮਨੁੱਖ ਭੀ ਨਰਮ-ਦਿਲ ਹੋ ਜਾਂਦੇ ਹਨ) । ਹੇ

ਭਾਈ ! ਮੈਂ ਸੰਤ ਜਨਾਂ ਦੀ ਵਡਿਆਈ ਬਿਆਨ ਨਹੀਂ ਕਰ ਸਕਦਾ । ਪਰਮਾਤਮਾ ਨੇ (ਆਪ) ਉਹਨਾਂ ਨੂੰ ਉੱਚੇ ਜੀਵਨ ਵਾਲੇ ਬਣਾ ਦਿੱਤਾ ਹੈ ।੩।

ਹੇ ਪ੍ਰਭੂ ! ਹੇ ਹਰੀ ! ਹੇ ਸੁਆਮੀ ! ਤੂੰ ਨਾਮ-ਖ਼ਜ਼ਾਨੇ ਦਾ ਮਾਲਕ ਹੈਂ, ਅਸੀਂ ਜੀਵ ਉਸ ਨਾਮ-ਧਨ ਦੇ ਵਪਾਰੀ ਹਾਂ, ਸਾਨੂੰ ਆਪਣਾ ਨਾਮ-ਸਰਮਾਇਆ ਦੇਹ । ਹੇ ਪ੍ਰਭੂ ! ਆਪਣੇ ਦਾਸ ਨਾਨਕ ਉੱਤੇ ਮਿਹਰ ਕਰ, ਮੈਂ ਤੇਰਾ ਨਾਮ-ਸੌਦਾ ਲੱਦ ਸਕਾਂ ।੪।੨।

**ਕਾਨੜਾ ਮਹਲਾ ੪ ॥ ਜਪਿ ਮਨ ਰਾਮ ਨਾਮ ਪਰਗਾਸ ॥ ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ ਵਿਚੇ ਗਿਰਹ ਉਦਾਸ ॥੧॥ ਰਹਾਉ ॥ ਹਮ ਹਰਿ ਹਿਰਦੈ ਜਪਿਓ ਨਾਮੁ ਨਰਹਰਿ ਪ੍ਰਭਿ ਕ੍ਰਿਪਾ ਕਰੀ ਕਿਰਪਾਸ ॥ ਅਨਦਿਨੁ ਅਨਦੁ ਭਇਆ ਮਨੁ ਬਿਗਸਿਆ ਉਦਮ ਭਏ ਮਿਲਨ ਕੀ ਆਸ ॥੧॥ ਹਮ ਹਰਿ ਸੁਆਮੀ ਪ੍ਰੀਤਿ ਲਗਾਈ ਜਿਤਨੇ ਸਾਸ ਲੀਏ ਹਮ ਗ੍ਰਾਸ ॥ ਕਿਲਬਿਖ ਦਹਨ ਭਏ ਖਿਨ ਅੰਤਰਿ ਤੂਟਿ ਗਏ ਮਾਇਆ ਕੇ ਫਾਸ ॥੨॥ ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ ॥ ਅਵਗਨੀਆਰੇ ਪਾਥਰ ਭਾਰੇ ਸਤਸੰਗਤਿ ਮਿਲਿ ਤਰੇ ਤਰਾਸ ॥੩॥ ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ ॥ ਹਮਰੇ ਅਵਗੁਨ ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ ॥੪॥੩॥ (ਪੰਨਾ ੧੨੯੫)**

**ਪਦ ਅਰਥ**:— ਜਪਿ—ਜਪਿਆ ਕਰ । ਮਨ—ਹੇ ਮਨ ! ਪਰਗਾਸ—(ਆਤਮਕ ਜੀਵਨ ਦੀ ਸੂਝ ਦਾ) ਚਾਨਣ । ਮਿਲਿ—ਮਿਲ ਕੇ । ਗਿਰਹ—ਗ੍ਰਿਹਸਤ ।੧।ਰਹਾਉ।

ਹਮ—ਅਸੀ ਜੀਵ, ਜਿਹੜੇ ਪ੍ਰਾਣੀ । ਹਿਰਦੈ—ਹਿਰਦੇ ਵਿਚ । ਨਰਹਰਿ—ਪਰਮਾਤਮਾ । ਪ੍ਰਭਿ—ਪ੍ਰਭੂ ਨੇ । ਕਿਰਪਾਸ—( ਪਾ_ਯ) ਕਿਰਪਾਲ । ਅਨਦਿਨੁ—ਹਰ ਵੇਲੇ, ਹਰ ਰੋਜ਼ (ਅਨੁਦਿਨਜ਼) । ਬਿਗਸਿਆ—ਖਿੜ ਪਿਆ ।੧।

ਸਾਸ—ਸਾਹ । ਗ੍ਰਾਸ—ਗਿਰਾਹੀਆਂ । ਕਿਲਬਿਖ—ਪਾਪ । ਦਹਨ ਭਏ—ਸੜ ਗਏ । ਫਾਸ—ਫਾਹੀਆਂ ।੨।

ਕਿਰਮ—ਕੀੜੇ । ਮੁਗਧ—ਮੂਰਖ । ਪ੍ਰਭ ਤਾਸ—ਉਸ ਪ੍ਰਭੂ ਨੇ । ਤਰਾਸ—ਉਸ ਨੇ ਤਾਰ ਲਿਆ ।੩।

ਜਗਦੀਸਰਿ—ਜਗਤ ਦੇ ਈਸਰ ਨੇ । ਤੇ ਸਭਿ—ਉਹ ਸਾਰੇ । ਬਿਖਿਆਸੁ—ਵਿਸ਼ਿਆਂ ਵਿਚ ਫਸੇ ਹੋਏ । ਸੰਗਿ—ਨਾਲ । ਸੰਗਿ ਗੁਰ—ਗੁਰੂ ਦੀ ਸੰਗਤਿ ਵਿਚ ।੪।

**ਅਰਥ**:— ਹੇ ਮਨ ! ਪਰਮਾਤਮਾ ਦਾ ਨਾਮ ਜਪਿਆ ਕਰ, (ਨਾਮ ਦੀ ਬਰਕਤਿ ਨਾਲ ਆਤਮਕ ਜੀਵਨ ਦੀ ਸੂਝ ਦਾ) ਚਾਨਣ (ਹੋ ਜਾਂਦਾ ਹੈ) । ਪਰਮਾਤਮਾ ਦੇ ਸੰਤ ਜਨਾਂ ਨੂੰ ਮਿਲ ਕੇ (ਜਿਨ੍ਹਾਂ ਦੇ ਅੰਦਰ ਪਰਮਾਤਮਾ ਦਾ) ਪਿਆਰ ਬਣ ਜਾਂਦਾ ਹੈ, ਉਹ ਗ੍ਰਿਹਸਤ ਵਿਚ ਹੀ (ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦੇ ਹਨ ।੧।ਰਹਾਉ।

ਹੇ ਭਾਈ ! ਕਿਰਪਾਲ ਪ੍ਰਭੂ ਨੇ (ਜਦੋਂ ਅਸਾਂ ਜੀਵਾਂ ਉੱਤੇ) ਮਿਹਰ ਕੀਤੀ, ਅਸਾਂ ਹਿਰਦੇ ਵਿਚ ਉਸ ਦਾ ਨਾਮ ਜਪਿਆ । (ਨਾਮ ਦੀ ਬਰਕਤਿ ਨਾਲ) ਹਰ ਵੇਲੇ (ਸਾਡੇ ਅੰਦਰ) ਆਨੰਦ ਬਣ ਗਿਆ, (ਸਾਡਾ) ਮਨ ਖਿੜ ਪਿਆ, (ਸਿਮਰਨ ਦਾ ਹੋਰ) ਉੱਦਮ ਹੁੰਦਾ ਗਿਆ, (ਪ੍ਰਭੂ ਨੂੰ) ਮਿਲਣ ਦੀ ਆਸ ਬਣਦੀ ਗਈ ।੧।

ਹੇ ਭਾਈ ! ਅਸਾਂ ਜਿਨ੍ਹਾਂ ਜੀਵਾਂ ਦੇ ਅੰਦਰ ਪਰਮਾਤਮਾ ਦਾ ਪਿਆਰ ਬਣਿਆ (ਤੇ) ਜਿਨ੍ਹਾਂ ਨੇ ਹਰੇਕ ਸਾਹ ਦੇ ਨਾਲ ਹਰੇਕ ਗਿਰਾਹੀ ਦੇ ਨਾਲ (ਨਾਮ ਜਪਿਆ, ਉਹਨਾਂ ਦੇ) ਇਕ ਖਿਨ ਵਿਚ ਹੀ ਸਾਰੇ ਪਾਪ ਸੜ ਗਏ, ਮਾਇਆ ਦੀਆਂ ਫਾਹੀਆਂ ਟੁੱਟ ਗਈਆਂ ।੨।

ਪਰ, ਹੇ ਭਾਈ ! ਅਸਾਂ ਜੀਵਾਂ ਦੀ ਕੀਹ ਪਾਂਇਆਂ ਹੈ ? ਅਸੀ ਤਾਂ ਕੀੜੇ ਹਾਂ । ਅਸੀ ਕੀਹ ਕਰਮ ਕਰ ਸਕਦੇ ਹਾਂ ? ਸਾਡੀ ਮੂਰਖਾਂ ਦੀ ਤਾਂ ਉਹ ਪ੍ਰਭੂ (ਆਪ ਹੀ) ਰੱਖਿਆ ਕਰਦਾ ਹੈ । ਅਸੀ ਔਗੁਣਾਂ ਨਾਲ ਭਰੇ ਰਹਿੰਦੇ ਹਾਂ, (ਔਗੁਣਾਂ ਦੇ ਭਾਰ ਨਾਲ) ਪੱਥਰ ਵਰਗੇ ਭਾਰੇ ਹਾਂ (ਅਸੀ ਕਿਵੇਂ ਇਸ ਸੰਸਾਰ-ਸਮੁੰਦਰ ਵਿਚੋਂ ਤਰ ਸਕਦੇ ਹਾਂ ?) ਸਾਧ ਸੰਗਤਿ ਵਿਚ ਮਿਲ ਕੇ ਹੀ ਪਾਰ ਲੰਘ ਸਕਦੇ ਹਾਂ, (ਉਹ ਮਾਲਕ) ਪਾਰ ਲੰਘਾਂਦਾ ਹੈ ।੩।

ਹੇ ਭਾਈ ! ਜਗਤ ਦੇ ਮਾਲਕ-ਪ੍ਰਭੂ ਨੇ ਜਿਤਨੀ ਭੀ ਸ੍ਰਿਸ਼ਟੀ ਰਚੀ ਹੈ (ਇਸ ਦੇ) ਸਾਰੇ ਜੀਵ ਜੰਤ (ਅਸਾਂ ਮਨੁੱਖ ਅਖਵਾਣ ਵਾਲਿਆਂ ਨਾਲੋਂ) ਉੱਚੇ ਹਨ, ਅਸੀ ਵਿਸ਼ੇ-ਵਿਕਾਰਾਂ ਵਿਚ ਪੈ ਕੇ ਨੀਵੇਂ ਹਾਂ । ਹੇ ਦਾਸ ਨਾਨਕ ! ਪ੍ਰਭੂ ਸਾਡੇ ਔਗੁਣ ਗੁਰੂ ਦੀ ਸੰਗਤਿ ਵਿਚ ਮਿਟਾਂਦਾ ਹੈ । ਗੁਰੂ ਸਾਨੂੰ ਪ੍ਰਭੂ ਨਾਲ ਮਿਲਾਂਦਾ ਹੈ ।੪।੩।

**ਕਾਨੜਾ ਮਹਲਾ ੪ ॥ ਮੇਰੈ ਮਨਿ ਰਾਮ ਨਾਮੁ ਜਪਿਓ ਗੁਰ ਵਾਕ ॥ ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ ਦੂਜਾ ਭਾਉ ਗਇਓ ਸਭ ਝਾਕ ॥੧॥ ਰਹਾਉ ॥ ਨਾਨਾ ਰੂਪ ਰੰਗ ਹਰਿ ਕੇਰੇ ਘਟਿ ਘਟਿ ਰਾਮੁ ਰਵਿਓ ਗੁਪਲਾਕ ॥ ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ ਉਘਰਿ ਗਏ ਬਿਖਿਆ ਕੇ ਤਾਕ ॥੧॥ ਸੰਤ ਜਨਾ ਕੀ ਬਹੁਤੁ ਬਹੁ ਸੋਭਾ ਜਿਨ ਉਰਿ ਧਾਰਿਓ ਹਰਿ ਰਸਿਕ ਰਸਾਕ ॥ ਹਰਿ ਕੇ ਸੰਤ ਮਿਲੇ ਹਰਿ ਮਿਲਿਆ ਜੈਸੇ ਗਊ ਦੇਖਿ ਬਛਰਾਕ ॥੨॥ ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ ਜਨਾਕ ॥ ਤਿਨ ਹਰਿ ਹਿਰਦੈ ਬਾਸੁ ਬਸਾਨੀ ਛੂਟਿ ਗਈ ਮੁਸਕੀ ਮੁਸਕਾਕ ॥੩॥ ਤੁਮਰੇ ਜਨ ਤੁਮ੍ ਹੀ ਪ੍ਰਭ ਕੀਏ ਹਰਿ ਰਾਖਿ ਲੇਹੁ ਆਪਨ ਅਪਨਾਕ ॥ ਜਨ ਨਾਨਕ ਕੇ ਸਖਾ ਹਰਿ ਭਾਈ ਮਾਤ ਪਿਤਾ ਬੰਧਪ ਹਰਿ ਸਾਕ ॥੪॥੪॥ (ਪੰਨਾ ੧੨੯੫)**

**ਪਦ ਅਰਥ**:— ਮੇਰੈ ਮਨਿ—ਮੇਰੇ ਮਨ ਨੇ । ਗੁਰ ਵਾਕ—ਗੁਰੂ ਦੇ ਬਚਨਾਂ ਅਨੁਸਾਰ । ਜਗਦੀਸਰਿ—ਜਗਤ ਦੇ ਈਸਰ (ਮਾਲਕ) ਨੇ । ਦੁਰਮਤਿ—ਖੋਟੀ ਅਕਲ । ਦੂਜਾ ਭਾਉ—(ਪ੍ਰਭੂ ਤੋਂ ਬਿਨਾ) ਹੋਰ ਦਾ ਪਿਆਰ । ਝਾਕ—ਤੱਕ, ਲਾਲਸਾ । ਸਭ—ਸਾਰੀ ।੧।ਰਹਾਉ।

ਨਾਨਾ—ਕਈ ਕਿਸਮਾਂ ਦੇ । ਕੇਰੇ—ਦੇ । ਘਟਿ ਘਟਿ—ਹਰੇਕ ਸਰੀਰ ਵਿਚ । ਰਵਿਓ—ਵਿਆਪਕ ਹੈ । ਗੁਪਲਾਕ—ਗੁਪਤ । ਪ੍ਰਗਟੇ—ਪਰਗਟ ਹੋ ਗਏ, ਦਿੱਸ ਪਏ । ਤਾਕ—ਭਿੱਤ । ਬਿਖਿਆ—ਮਾਇਆ ।੧।

ਉਰਿ—ਹਿਰਦੇ ਵਿਚ । ਰਸਿਕ ਰਸਾਕ—ਰਸੀਏ, ਪ੍ਰੇਮੀ । ਦੇਖਿ—ਵੇਖ ਕੇ । ਬਛਰਾਕ—ਵੱਛਾ ।੨।

ਮਹਿ—ਵਿਚ । ਤੇ ਜਨ—ਉਹ ਮਨੁੱਖ (ਬਹੁ-ਵਚਨ) । ਜਨਕ ਜਨਾਕ—ਜਨ, ਸੰਤ ਜਨ । ਹਿਰਦੈ—ਹਿਰਦੇ ਵਿਚ । ਬਾਸੁ—ਸੁਗੰਧੀ । ਛੂਟਿ ਗਈ—ਮੁੱਕ ਗਈ । ਮੁਸਕ ਮੁਸਕਾਕ—ਬਦਬੂ, ਦੁਰਗੰਧ ।੩।

ਪ੍ਰਭ—ਹੇ ਪ੍ਰਭੂ ! ਆਪਨ ਅਪਨਾਕ—ਆਪਣੇ ਅਪਣਾ ਕੇ, ਆਪਣੇ ਬਣਾ ਕੇ । ਸਖਾ—ਮਿੱਤਰ । ਸਾਕ—ਸਨਬੰਧੀ ।੪।

**ਅਰਥ**:— ਹੇ ਭਾਈ ! (ਜਿਸ ਮਨੁੱਖ ਉੱਤੇ) ਜਗਤ ਦੇ ਮਾਲਕ ਹਰੀ ਨੇ ਮਿਹਰ ਕੀਤੀ (ਉਸਨੇ ਗੁਰੂ ਦੇ ਬਚਨਾਂ ਉੱਤੇ ਤੁਰ ਕੇ ਪ੍ਰਭੂ ਦਾ ਨਾਮ ਜਪਿਆ, ਤੇ, ਉਸ ਦੇ ਅੰਦਰੋਂ) ਖੋਟੀ ਬੁੱਧੀ ਦੂਰ ਹੋ ਗਈ, ਮਾਇਆ ਦਾ ਮੋਹ ਮੁੱਕ ਗਿਆ, (ਮਾਇਆ ਵਾਲੀ) ਸਾਰੀ ਝਾਕ ਖ਼ਤਮ ਹੋਈ । ਹੇ ਭਾਈ ! ਮੇਰੇ ਮਨ ਨੇ (ਭੀ) ਗੁਰੂ ਦੇ ਬਚਨਾਂ ਉੱਤੇ ਤੁਰ ਕੇ ਪਰਮਾਤਮਾ ਦਾ ਨਾਮ ਜਪਿਆ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਕਈ ਕਿਸਮਾਂ ਦੇ ਰੂਪ ਹਨ, ਕਈ ਕਿਸਮਾਂ ਦੇ ਰੰਗ ਹਨ । ਹਰੇਕ ਸਰੀਰ ਵਿਚ ਪਰਮਾਤਮਾ ਗੁਪਤ ਵੱਸ ਰਿਹਾ ਹੈ । ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦੇ ਸੰਤ ਜਨ ਮਿਲ ਪੈਂਦੇ ਹਨ, ਉਹਨਾਂ ਦੇ ਅੰਦਰ ਪਰਮਾਤਮਾ ਪਰਗਟ ਹੋ ਜਾਂਦਾ ਹੈ । ਉਹਨਾਂ ਮਨੁੱਖਾਂ ਦੇ ਮਾਇਆ ਦੇ (ਮੋਹ ਵਾਲੇ ਬੰਦ) ਭਿੱਤ ਖੁਲ੍ਹ ਜਾਂਦੇ ਹਨ ।੧।

ਹੇ ਭਾਈ ! ਜਿਨ੍ਹਾਂ ਰਸੀਏ ਸੰਤ ਜਨਾਂ ਨੇ ਆਪਣੇ ਹਿਰਦੇ ਵਿਚ ਪਰਮਾਤਮਾ ਨੂੰ ਵਸਾ ਲਿਆ, ਉਹਨਾਂ ਦੀ (ਜਗਤ ਵਿਚ) ਬਹੁਤ ਸੋਭਾ ਹੁੰਦੀ ਹੈ । ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਦੇ ਇਹੋ (ਜਿਹੇ) ਸੰਤ ਮਿਲ ਪੈਂਦੇ ਹਨ, ਉਹਨਾਂ ਨੂੰ ਪਰਮਾਤਮਾ ਮਿਲ ਪੈਂਦਾ ਹੈ (ਉਹ ਇਉਂ ਪ੍ਰਸੰਨ ਚਿੱਤ ਰਹਿੰਦੇ ਹਨ) ਜਿਵੇਂ ਗਾਂ ਨੂੰ ਵੇਖ ਕੇ ਉਸ ਦਾ ਵੱਛਾ ।੨।

ਹੇ ਭਾਈ ! ਪਰਮਾਤਮਾ ਆਪਣੇ ਸੰਤ ਜਨਾਂ ਦੇ ਅੰਦਰ (ਪ੍ਰਤੱਖ ਵੱਸਦਾ ਹੈ), ਉਹ ਸੰਤ ਜਨ ਹੋਰ ਸਭ ਮਨੁੱਖਾਂ ਨਾਲੋਂ ਉੱਚੇ ਜੀਵਨ ਵਾਲੇ ਹੁੰਦੇ ਹਨ । ਉਹਨਾਂ ਨੇ ਆਪਣੇ ਹਿਰਦੇ ਵਿਚ ਹਰਿ-ਨਾਮ ਦੀ ਸੁਗੰਧੀ ਵਸਾ ਲਈ ਹੁੰਦੀ ਹੈ (ਇਸ ਵਾਸਤੇ ਉਹਨਾਂ ਦੇ ਅੰਦਰੋਂ ਵਿਕਾਰਾਂ ਦੀ) ਬਦਬੂ ਮੁੱਕ ਜਾਂਦੀ ਹੈ ।੩।

ਹੇ ਪ੍ਰਭੂ ! ਆਪਣੇ ਸੇਵਕਾਂ ਨੂੰ ਤੂੰ ਆਪ ਹੀ (ਚੰਗੇ) ਬਣਾਂਦਾ ਹੈਂ, ਉਹਨਾਂ ਨੂੰ ਤੂੰ ਆਪ ਹੀ ਆਪਣੇ ਬਣਾ ਕੇ ਉਹਨਾਂ ਦੀ ਰੱਖਿਆ ਕਰਦਾ ਹੈਂ । ਹੇ ਨਾਨਕ ! ਪ੍ਰਭੂ ਜੀ ਆਪਣੇ ਸੇਵਕਾਂ ਦੇ ਮਿੱਤਰ ਹਨ, ਭਰਾ ਹਨ, ਮਾਂ ਹਨ, ਪਿਉ ਹਨ, ਅਤੇ ਸਾਕ-ਸਨਬੰਧੀ ਹਨ ।੪।੪।

**ਕਾਨੜਾ ਮਹਲਾ ੪ ॥ ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ ॥ ਹਰਿ ਹਰਿ ਵਸਤੁ ਮਾਇਆ ਗੜ੍ਹਿ ਵੇੜ੍ਹੀ ਗੁਰ ਕੈ ਸਬਦਿ ਲੀਓ ਗੜੁ ਜੀਤਿ ॥੧॥ ਰਹਾਉ ॥ ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ ॥ ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤਿ ॥੧॥ ਹਮਰੇ ਪ੍ਰਾਨ ਪ੍ਰੀਤਮ ਜਨ ਊਤਮ ਜਿਨ ਮਿਲਿਆ ਮਨਿ ਹੋਇ ਪ੍ਰਤੀਤਿ ॥ ਪਰਚੈ ਰਾਮੁ ਰਵਿਆ ਘਟ ਅੰਤਰਿ ਅਸਥਿਰੁ ਰਾਮੁ ਰਵਿਆ ਰੰਗਿ ਪ੍ਰੀਤਿ ॥੨॥ ਹਰਿ ਕੇ ਸੰਤ ਸੰਤ ਜਨ ਨੀਕੇ ਜਿਨ ਮਿਲਿਆਂ ਮਨੁ ਰੰਗਿ ਰੰਗੀਤਿ ॥ ਹਰਿ ਰੰਗੁ ਲਹੈ ਨ ਉਤਰੈ ਕਬਹੂ, ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ ॥੩॥ ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ ਕਟਿਤ ਕਟੀਤਿ ॥ ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ ਜਨ ਨਾਨਕ ਪਤਿਤ ਪੁਨੀਤਿ ॥੪॥੫॥ (ਪੰਨਾ ੧੨੯੫-੧੨੯੬)**

**ਪਦ ਅਰਥ**:— ਮਨ—ਹੇ ਮਨ ! ਜਪਿ—ਜਪਿਆ ਕਰ । ਚੀਤਿ—ਚਿੱਤ ਵਿਚ, ਆਪਣੇ ਅੰਦਰ । ਵਸਤੁ—ਕੀਮਤੀ ਚੀਜ਼ । ਗੜ੍ਹਿ—ਕਿਲ੍ਹੇ ਵਿਚ । ਵੇੜ੍ਹੀ—ਘਿਰੀ ਹੋਈ । ਕੈ ਸਬਦਿ—ਸ਼ਬਦ ਦੀ ਰਾਹੀਂ । ਗੜੁ—ਕਿਲ੍ਹਾ ।੧।ਰਹਾਉ।

ਮਿਥਿਆ—ਨਾਸਵੰਤ (ਪਦਾਰਥਾਂ ਦੀ ਖ਼ਾਤਰ) । ਭਰਮਿ—ਭਟਕ ਕੇ । ਭਰਮਿ ਭਰਮਿ ਭ੍ਰਮਿਆ—ਸਦਾ ਹੀ ਭਟਕਦਾ ਫਿਰਦਾ ਹੈ । ਲੁਬਧੋ—ਫਸਿਆ ਹੋਇਆ । ਕਲਤ੍ਰ—ਇਸਤ੍ਰੀ । ਤਰਵਰ—ਰੁੱਖ । ਛਾਇਆ—ਛਾਂ । ਤੁਛ—ਥੋੜ੍ਹੇ ਸਮੇ ਲਈ ਹੀ । ਦੇਹ—ਸਰੀਰ । ਭੀਤਿ—ਕੰਧ ।੧।

ਪ੍ਰਾਨ ਪ੍ਰੀਤਮ—ਪ੍ਰਾਣਾਂ ਤੋਂ ਪਿਆਰੇ । ਮਨਿ—ਮਨ ਵਿਚ । ਪ੍ਰਤੀਤਿ—ਸਰਧਾ । ਪਰਚੈ—ਪ੍ਰਸੰਨ ਹੁੰਦਾ ਹੈ । ਰਵਿਆ—ਵਿਆਪਕ । ਘਟ ਅੰਤਰਿ—ਸਰੀਰ ਵਿਚ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਰੰਗਿ—ਪ੍ਰੇਮ ਨਾਲ ।੨।

ਨੀਕੇ—ਚੰਗੇ । ਰੰਗਿ ਰੰਗੀਤਿ—ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ । ਰੰਗੁ—ਪ੍ਰੇਮ-ਰੰਗ । ਜਾਇ—ਜਾ ਕੇ ।੩।

ਗੁਰਿ—ਗੁਰੂ ਨੇ । ਕਟਿਤ ਕਟੀਤਿ—ਕੱਟ ਕੱਟ ਕੇ । ਕਾਟੇ ਕਟਿਤ ਕਟੀਤਿ—ਪੂਰਨ ਤੌਰ ਤੇ ਕੱਟ ਦਿੱਤੇ । ਮੁਖਿ—ਮੂੰਹ ਵਿਚ । ਅਉਖਧੁ—ਦਵਾਈ । ਪਤਿਤ—ਵਿਕਾਰੀ । ਪੁਨੀਤਿ—ਪਵਿੱਤਰ ।੪।

**ਅਰਥ**:— ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਸਦਾ ਆਪਣੇ ਅੰਦਰ ਜਪਿਆ ਕਰ । (ਹੇ ਭਾਈ ! ਤੇਰੇ ਅੰਦਰ) ਪਰਮਾਤਮਾ ਦਾ ਨਾਮ ਇਕ ਕੀਮਤੀ ਚੀਜ਼ (ਹੈ, ਪਰ ਉਹ) ਮਾਇਆ ਦੇ (ਮੋਹ ਦੇ) ਕਿਲ੍ਹੇ ਵਿਚ ਘਿਰੀ ਪਈ ਹੈ (ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਉਸ) ਕਿਲ੍ਹੇ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਜਿੱਤ ਲੈਂਦਾ ਹੈ ।੧।ਰਹਾਉ।

ਹੇ ਭਾਈ ! (ਜੀਵ) ਨਾਸਵੰਤ ਪਦਾਰਥਾਂ ਦੀ ਖ਼ਾਤਰ ਸਦਾ ਹੀ ਭਟਕਦਾ ਫਿਰਦਾ ਹੈ, ਪੁੱਤਰ ਇਸਤ੍ਰੀ ਦੇ ਮੋਹ ਪਿਆਰ ਵਿਚ ਫਸਿਆ ਰਹਿੰਦਾ ਹੈ । ਪਰ ਜਿਵੇਂ ਰੁੱਖ ਦੀ ਛਾਂ ਥੋੜ੍ਹੇ ਹੀ ਸਮੇ ਲਈ ਹੁੰਦੀ ਹੈ, ਤਿਵੇਂ ਮਨੁੱਖ ਦਾ ਆਪਣਾ ਹੀ ਸਰੀਰ ਇਕ ਖਿਨ ਵਿਚ ਢਹਿ ਜਾਂਦਾ ਹੈ (ਜਿਵੇਂ ਕੱਚੀ) ਕੰਧ ।੧।

ਹੇ ਭਾਈ ! ਪਰਮਾਤਮਾ ਦੇ ਸੇਵਕ ਉੱਚੇ ਜੀਵਨ ਵਾਲੇ ਹੁੰਦੇ ਹਨ, ਉਹ ਸਾਨੂੰ ਪ੍ਰਾਣਾਂ ਤੋਂ ਭੀ ਪਿਆਰੇ ਲੱਗਦੇ ਹਨ, ਕਿਉਂਕਿ ਉਹਨਾਂ ਨੂੰ ਮਿਲਿਆਂ ਮਨ ਵਿਚ (ਪਰਮਾਤਮਾ ਵਾਸਤੇ) ਸਰਧਾ ਪੈਂਦੀ ਹੁੰਦੀ ਹੈ, ਪਰਮਾਤਮਾ ਪ੍ਰਸੰਨ ਹੁੰਦਾ ਹੈ, ਸਭ ਸਰੀਰਾਂ ਵਿਚ ਵੱਸਦਾ ਦਿੱਸਦਾ ਹੈ, ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਪ੍ਰੇਮ-ਰੰਗ ਵਿਚ ਸਿਮਰਿਆ ਜਾ ਸਕਦਾ ਹੈ ।੨।

ਹੇ ਭਾਈ ! ਪਰਮਾਤਮਾ ਦੇ ਭਗਤ ਚੰਗੇ ਜੀਵਨ ਵਾਲੇ ਹੁੰਦੇ ਹਨ, ਕਿਉਂਕਿ ਉਹਨਾਂ ਨੂੰ ਮਿਲਿਆਂ ਮਨ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ । ਪ੍ਰਭੂ-ਪ੍ਰੇਮ ਦਾ ਉਹ ਰੰਗ ਕਦੇ ਭੀ ਲਹਿੰਦਾ ਨਹੀਂ, ਕਦੇ ਭੀ ਉਤਰਦਾ ਨਹੀਂ । ਉਸ ਪ੍ਰੇਮ ਦੀ ਬਰਕਤਿ ਨਾਲ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਆ ਪਹੁੰਚਦਾ ਹੈ ।੩।

ਹੇ ਭਾਈ ! ਅਸੀ ਜੀਵ ਬੜੇ ਪਾਪ ਕਰਦੇ ਰਹਿੰਦੇ ਹਾਂ, ਅਸੀ ਬੜੇ ਮੰਦ-ਕਰਮੀ ਹਾਂ (ਜਿਹੜੇ ਭੀ ਮਨੁੱਖ ਗੁਰੂ ਦੀ ਸਰਨ ਜਾ ਪਏ) ਗੁਰੂ ਨੇ (ਉਹਨਾਂ ਦੇ ਸਾਰੇ ਪਾਪ) ਪੂਰਨ ਤੌਰ ਤੇ ਕੱਟ ਦਿੱਤੇ । ਹੇ ਦਾਸ ਨਾਨਕ ! (ਆਖ—ਗੁਰੂ ਨੇ ਜਿਨ੍ਹਾਂ ਦੇ) ਮੁਖ ਵਿਚ ਪਰਮਾਤਮਾ ਦਾ ਨਾਮ-ਦਾਰੂ ਦਿੱਤਾ, ਉਹਨਾਂ ਨੂੰ ਵਿਕਾਰੀਆਂ ਤੋਂ ਪਵਿੱਤਰ ਜੀਵਨ ਵਾਲੇ ਬਣਾ ਦਿੱਤਾ ।੪।੫।

**ਕਾਨੜਾ ਮਹਲਾ ੪ ॥ ਜਪਿ ਮਨ ਰਾਮ ਨਾਮ ਜਗੰਨਾਥ ॥ ਘੂਮਨ ਘੇਰ ਪਰੇ ਬਿਖੁ ਬਿਖਿਆ ਸਤਿਗੁਰ ਕਾਢਿ ਲੀਏ ਦੇ ਹਾਥ ॥੧॥ ਰਹਾਉ ॥ ਸੁਆਮੀ ਅਭੈ ਨਿਰੰਜਨ ਨਰਹਰਿ ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ ॥ ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥੧॥ ਤੁਮ੍ ਵਡ ਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥ ॥ ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥੨॥ ਅਦ੍ਰਿਸਟੁ ਅਗੋਚਰ ਨਾਮੁ ਧਿਆਏ ਸਤਸੰਗਤਿ ਮਿਲਿ ਸਾਧੂ ਪਾਥ ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ ਅਕਥ ਕਥ ਕਾਥ ॥੩॥ ਹਮਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੁ ਜਗੰਨਾਥ ॥ ਜਨ ਨਾਨਕੁ ਦਾਸੁ ਦਾਸ ਦਾਸਨ ਕੋ ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ ॥੪॥੬॥ (ਪੰਨਾ ੧੨੯੬)**

**ਪਦ ਅਰਥ**:— ਜਪਿ—ਜਪਿਆ ਕਰ । ਮਨ—ਹੇ ਮਨ ! ਜਗੰਨਾਥ—ਜਗਤ ਦਾ ਨਾਥ । ਪਰੇ—ਪਏ ਹੋਏ ਸਨ, ਡਿੱਗੇ ਹੋਏ ਸਨ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ । ਬਿਖਿਆ—ਮਾਇਆ । ਦੇ—ਦੇ ਕੇ ।੧।ਰਹਾਉ।

ਸੁਆਮੀ—ਹੇ ਸੁਆਮੀ ! ਅਭੈ—ਅ-ਭੈ, ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ । ਨਿਰੰਜਨ—(ਨਿਰ-ਅੰਜਨ । ਅੰਜਨ—ਮਾਇਆ ਦੀ ਕਾਲਖ) ਨਿਰਲੇਪ । ਨਰਹਰਿ—ਪਰਮਾਤਮਾ । ਪਾਥ—ਪੱਥਰ । ਪਾਪੀ ਪਾਥ—ਵਿਕਾਰਾਂ ਦੇ ਭਾਗਾਂ ਨਾਲ ਪੱਥਰ ਵਾਂਗ ਭਾਰੇ ਪਾਪੀਆਂ ਨੂੰ । ਬਿਖਿਆ ਲੋਭਿ—ਮਾਇਆ ਦੇ ਲੋਭ ਵਿਚ । ਲੁਭਤੇ—ਗ੍ਰਸੇ ਹੋਏ । ਕਾਸਟ—ਕਾਠ, ਲੱਕੜ । ਕਾਸਟ ਸੰਗਿ—ਲੱਕੜ ਦੇ ਨਾਲ । ਲੋਹ—ਲੋਹਾ । ਤਰੇ—(ਨਦੀ ਤੋਂ) ਪਾਰ ਲੰਘ ਜਾਂਦਾ ਹੈ ।੧।

ਅਗਮ—ਅਪਹੁੰਚ । ਅਗੋਚਰ—(ਅ-ਗੋ-ਚਰ । ਗੋ—ਗਿਆਨ-ਇੰਦ੍ਰੇ । ਚਰ—ਪਹੁੰਚ) ਜੋ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਹਾਥ—ਡੂੰਘਾਈ, ਥਾਹ । ਅਪਰੰਪਰੁ—ਪਰੇ ਤੋਂ ਪਰੇ । ਤੂ ਜਾਨਹਿ—ਤੂੰ ਜਾਣਦਾ ਹੈਂ । ਆਪਨ—ਆਪਣੇ ਆਪ ਨੂੰ । ਜਗੰਨਾਥ—ਹੇ ਜਗਤ ਦੇ ਨਾਥ ! ।੨।

ਅਦ੍ਰਿਸਟੁ—ਜੋ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ । ਧਿਆਏ—ਧਿਆਉਂਦਾ ਹੈ । ਮਿਲਿ—ਮਿਲ ਕੇ । ਸਾਧੂ ਪਾਥ—ਗੁਰੂ ਦਾ ਰਸਤਾ (ਪਥ—ਰਸਤਾ) । ਅਕਥ ਕਥ ਕਾਥ—ਜਿਸ ਦੀ ਕਥਾ ਅਕੱਥ ਹੈ, ਜਿਸ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਮੁੱਕ ਨਹੀਂ ਸਕਦੀਆਂ ।੩।

ਪ੍ਰਭ—ਹੇ ਪ੍ਰਭੂ ! ਜਗਦੀਸ—ਹੇ ਜਗਤ ਦੇ ਈਸ਼ (ਮਾਲਕ) ! ਹਮ—ਅਸਾਂ ਜੀਵਾਂ ਨੂੰ । ਜਗੰਨਾਥ—ਹੇ ਜਗਤ ਦੇ ਨਾਥ ! ਕੋ—ਦਾ । ਪ੍ਰਭ—ਹੇ ਪ੍ਰਭੂ ! ਜਨ ਸਾਥ—ਆਪਣੇ ਸੰਤ ਜਨਾਂ ਨਾਲ ।੪।

**ਅਰਥ**:— ਹੇ ਮਨ ! ਜਗਤ ਦੇ ਨਾਥ ਪਰਮਾਤਮਾ ਦਾ ਨਾਮ ਜਪਿਆ ਕਰ । ਹੇ ਭਾਈ ! (ਜਿਹੜੇ ਮਨੁੱਖ) ਆਤਮਕ ਮੌਤ ਲਿਆਉਣ ਵਾਲੀ ਮਾਇਆ ਦੀਆਂ ਘੁੰਮਣ ਘੇਰੀਆਂ ਵਿਚ ਡਿੱਗੇ ਰਹਿੰਦੇ ਹਨ, ਉਹਨਾਂ ਨੂੰ ਭੀ ਗੁਰੂ (ਆਪਣਾ) ਹੱਥ ਦੇ ਕੇ (ਹਰਿ ਨਾਮ ਵਿਚ ਜੋੜ ਕੇ ਉਹਨਾਂ ਵਿਚੋਂ) ਕੱਢ ਲੈਂਦਾ ਹੈ ।੧।ਰਹਾਉ।

ਹੇ (ਸਾਡੇ) ਮਾਲਕ-ਪ੍ਰਭੂ ! ਹੇ ਨਿਰਭਉ ਪ੍ਰਭੂ ! ਹੇ ਨਿਰਲੇਪ ਪ੍ਰਭੂ ! ਅਸੀ ਜੀਵ ਪਾਪੀ ਹਾਂ, ਪੱਥਰ (ਹੋ ਚੁਕੇ) ਹਾਂ; ਕਾਮ ਕ੍ਰੋਧ ਅਤੇ ਮਾਇਆ ਦੇ ਲੋਭ ਵਿਚ ਗ੍ਰਸੇ ਰਹਿੰਦੇ ਹਾਂ, (ਮਿਹਰ ਕਰ) ਸਾਨੂੰ (ਗੁਰੂ ਦੀ ਸੰਗਤਿ ਵਿਚ ਰੱਖ ਕੇ ਵਿਕਾਰਾਂ ਵਿਚ ਡੁੱਬਣੋਂ) ਬਚਾ ਲੈ (ਜਿਵੇਂ) ਕਾਠ (ਬੇੜੀ) ਦੀ ਸੰਗਤਿ ਵਿਚ ਲੋਹਾ (ਨਦੀ ਤੋਂ) ਪਾਰ ਲੰਘ ਜਾਂਦਾ ਹੈ ।੧।

ਹੇ ਸੁਆਮੀ ! ਤੂੰ (ਅਸਾਂ ਜੀਵਾਂ ਦੇ ਵਿਤ ਨਾਲੋਂ) ਬਹੁਤ ਹੀ ਵੱਡਾ ਹੈਂ, ਤੂੰ ਅਪਹੁੰਚ ਹੈਂ, ਜੀਵਾਂ ਦੇ ਗਿਆਨ-ਇੰਦ੍ਰਿਆਂ ਦੀ ਤੇਰੇ ਤਕ ਪਹੁੰਚ ਨਹੀਂ ਹੈ । ਅਸੀ ਜੀਵ ਭਾਲ ਕਰ ਕੇ ਥੱਕ ਗਏ ਹਾਂ, ਤੇਰੀ ਡੂੰਘਾਈ ਅਸੀ ਲੱਭ ਨਹੀਂ ਸਕੇ । ਤੂੰ ਬੇਅੰਤ ਹੈਂ, ਪਰੇ ਤੋਂ ਪਰੇ ਹੈਂ । ਹੇ ਜਗਤ ਦੇ ਨਾਥ ! ਆਪਣੇ ਆਪ ਨੂੰ ਤੂੰ ਆਪ ਹੀ ਜਾਣਦਾ ਹੈਂ ।੨।

ਹੇ ਭਾਈ ! ਪਰਮਾਤਮਾ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ । (ਮਨੁੱਖ) ਉਸ ਅਗੋਚਰ ਪ੍ਰਭੂ ਦਾ ਨਾਮ ਸਾਧ-ਸੰਗਤਿ ਵਿਚ ਮਿਲ ਕੇ ਗੁਰੂ ਦਾ ਦਸਿਆ ਰਸਤਾ ਫੜ ਕੇ ਹੀ ਜਪ ਸਕਦਾ ਹੈ । ਸਾਧ-ਸੰਗਤਿ ਵਿਚ ਮਿਲ ਕੇ ਹੀ ਪਰਮਾਤਮ ਦੀ ਸਿਫ਼ਤਿ-ਸਾਲਾਹ ਸੁਣੀ ਜਾ ਸਕਦੀ ਹੈ, ਉਸ ਹਰੀ ਦਾ ਨਾਮ ਜਪਿਆ ਜਾ ਸਕਦਾ ਹੈ ਜਿਸ ਦੇ ਸਾਰੇ ਗੁਣਾਂ ਦਾ ਬਿਆਨ (ਜੀਵਾਂ ਪਾਸੋਂ) ਨਹੀਂ ਹੋ ਸਕਦਾ ।੩।

ਹੇ ਸਾਡੇ ਪ੍ਰਭੂ ! ਹੇ ਜਗਤ ਦੇ ਮਾਲਕ ! ਹੇ ਸ੍ਰਿਸ਼ਟੀ ਦੇ ਖਸਮ ! ਹੇ ਜਗਤ ਦੇ ਨਾਥ ! ਅਸਾਂ ਜੀਵਾਂ ਨੂੰ (ਕਾਮ ਕ੍ਰੋਧ ਲੋਭ ਆਦਿਕ ਤੋਂ) ਬਚਾਈ ਰੱਖ । ਹੇ ਪ੍ਰਭੂ ! ਤੇਰਾ ਦਾਸ ਨਾਨਕ ਤੇਰੇ ਦਾਸਾਂ ਦੇ ਦਾਸਾਂ ਦਾ ਦਾਸ ਹੈ । ਮਿਹਰ ਕਰ, (ਮੈਨੂੰ) ਆਪਣੇ ਸੇਵਕਾਂ ਦੀ ਸੰਗਤਿ ਵਿਚ ਰੱਖ ।੪।੬।

**ਕਾਨੜਾ ਮਹਲਾ ੪ ਪੜਤਾਲ ਘਰੁ ੫ ॥**

**ੴ ਸਤਿਗੁਰ ਪ੍ਰਸਾਦਿ ॥ ਮਨ ਜਾਪਹੁ ਰਾਮ ਗੁਪਾਲ ॥ ਹਰਿ ਰਤਨ ਜਵੇਹਰ ਲਾਲ ॥ ਹਰਿ ਗੁਰਮੁਖਿ ਘੜਿ ਟਕਸਾਲ ॥ ਹਰਿ ਹੋ ਹੋ ਕਿਰਪਾਲ ॥੧॥ ਰਹਾਉ ॥ ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਬਿਚਾਰੀ ਰਾਮ ਰਾਮ ਰਾਮ ਰਾਮ ਲਾਲ ॥ ਤੁਮਰੀ ਜੀ ਅਕਥ ਕਥਾ ਤੂ ਤੂ ਤੂ ਹੀ ਜਾਨਹਿ ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥੧॥ ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ ਮੇਰੇ ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ ॥ ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ ਹਉ ਬਲਿ ਬਲੇ ਹਉ ਬਲਿ ਬਲੇ ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥੨॥੧॥੭॥ (ਪੰਨਾ ੧੨੯੬)**

**ਪਦ ਅਰਥ**:— ਮਨ—ਹੇ ਮਨ ! ਗੁਪਾਲ—ਗੋਪਾਲ, ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਹੋ—ਹੇ (ਮਨ) ! ।੧।ਰਹਾਉ।

ਅਗਮ—ਅਪਹੁੰਚ । ਅਗੋਚਰ—(ਅ-ਗੋ-ਚਰ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਜੀਹ—ਜੀਭ । ਕਿਆ ਕਥੈ—ਕੀਹ ਕਹਿ ਸਕਦੀ ਹੈ ? ਦੱਸ ਨਹੀਂ ਸਕਦੀ । ਲਾਲ—ਹੇ ਸੋਹਣੇ ਪ੍ਰਭੂ ! ਜੀ—ਹੇ ਪ੍ਰਭੂ ਜੀ ! ਅਕਥ—ਜੋ ਪੂਰਨ ਤੌਰ ਤੇ ਬਿਆਨ ਨਾਹ ਕੀਤੀ ਜਾ ਸਕੇ । ਹਉ—ਹਉਂ, ਮੈਂ । ਜਪਿ—ਜਪ ਕੇ । ਨਿਹਾਲ—ਪ੍ਰਸੰਨ-ਚਿੱਤ ।੧।

ਪ੍ਰਾਨ ਸਖਾ—ਪ੍ਰਾਣਾਂ ਦੇ ਮਿੱਤਰ । ਮਨਿ—ਮਨ ਵਿਚ । ਤਨਿ—ਤਨ ਵਿਚ । ਜੀਹ—ਜੀਭ । ਕੋ—ਦਾ । ਤਿਨਿ—ਉਸ (ਮਨੁੱਖ) ਨੇ । ਰੀ—ਹੇ ਸਖੀ ! ਲੀਓ ਸੁਹਾਗੁ—ਸੁਹਾਗ ਲੱਭ ਲਿਆ, ਖਸਮ-ਪ੍ਰਭੂ ਲੱਭ ਲਿਆ । ਹਉ—ਹਉਂ, ਮੈਂ । ਬਲਿ ਬਲੇ—ਕੁਰਬਾਨ ।੨।

**ਅਰਥ**:— ਹੇ (ਮੇਰੇ) ਮਨ ! ਸ੍ਰਿਸ਼ਟੀ ਦੇ ਪਾਲਣਹਾਰ ਪਰਮਾਤਮਾ (ਦਾ ਨਾਮ) ਜਪਿਆ ਕਰ । ਹੇ ਮਨ ! ਹਰੀ ਦਾ ਨਾਮ ਰਤਨ ਹਨ, ਜਵਾਹਰ ਹਨ, ਲਾਲ ਹਨ । ਹੇ ਮਨ ! ਹਰੀ ਦਾ ਨਾਮ (ਤੇਰੇ ਵਾਸਤੇ ਇਕ ਸੁੰਦਰ ਗਹਿਣਾ ਹੈ, ਇਸ ਨੂੰ) ਗੁਰੂ ਦੀ ਸਰਨ ਪੈ ਕੇ (ਸਾਧ ਸੰਗਤ ਦੀ) ਟਕਸਾਲ ਵਿਚ ਘੜਿਆ ਕਰ । ਹੇ ਮਨ ! ਹਰੀ ਸਦਾ ਦਇਆਵਾਨ ਹੈ ।੧।ਰਹਾਉ।

ਹੇ ਪ੍ਰਭੂ ! ਹੇ ਸੋਹਣੇ ਲਾਲ ! ਤੇਰੇ ਗੁਣਾਂ ਤਕ ਪਹੁੰਚ ਨਹੀਂ ਹੋ ਸਕਦੀ, ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, (ਜੀਵ ਦੀ) ਵਿਚਾਰੀ ਇੱਕ ਜੀਭ (ਤੇਰੇ ਗੁਣਾਂ ਨੂੰ) ਬਿਆਨ ਨਹੀਂ ਕਰ ਸਕਦੀ । ਹੇ ਪ੍ਰਭੂ ਜੀ ! ਤੇਰੀ ਸਿਫ਼ਤਿ-ਸਾਲਾਹ ਬਿਆਨ ਤੋਂ ਪਰੇ ਹੈ, ਤੂੰ ਆਪ ਹੀ (ਆਪਣੀਆਂ ਸਿਫ਼ਤਾਂ) ਜਾਣਦਾ ਹੈਂ । ਹੇ ਹਰੀ ! ਮੈਂ (ਤੇਰਾ ਨਾਮ) ਜਪ ਕੇ ਸਦਾ ਲਈ ਪ੍ਰਸੰਨ-ਚਿੱਤ ਹੋ ਗਈ ਹਾਂ ।੧।

ਹੇ ਭਾਈ ! ਪ੍ਰਭੂ ਜੀ ਅਸਾਂ ਜੀਵਾਂ ਦੇ ਪ੍ਰਾਣਾਂ ਦੇ ਮਿੱਤਰ ਹਨ, ਸਾਡੇ ਮਾਲਕ ਹਨ, ਸਾਡੇ ਮਿੱਤਰ ਹਨ । ਹੇ ਭਾਈ ! ਮੇਰੇ ਮਨ ਵਿਚ, ਮੇਰੇ ਤਨ ਵਿਚ, ਮੇਰੀ ਜੀਭ ਵਾਸਤੇ ਪਰਮਾਤਮਾ ਦਾ ਨਾਮ ਹੀ ਧਨ ਹੈ ਨਾਮ ਹੀ ਸਰਮਾਇਆ ਹੈ । ਹੇ ਸਹੇਲੀ ! ਜਿਸ ਦੇ ਮੱਥੇ ਦਾ ਭਾਗ ਜਾਗ ਪਿਆ, ਉਸ ਨੇ ਆਪਣਾ ਖਸਮ-ਪ੍ਰਭੂ ਲੱਭ

ਲਿਆ, ਉਹ ਗੁਰੂ ਦੀ ਮਤਿ ਉੱਤੇ ਤੁਰ ਕੇ ਸਦਾ ਪ੍ਰਭੂ ਦੇ ਗੁਣ ਗਾਂਦੀ ਹੈ । ਹੇ ਦਾਸ ਨਾਨਕ ! (ਆਖ—) ਮੈਂ ਪ੍ਰਭੂ ਤੋਂ ਸਦਾ ਸਦਕੇ ਹਾਂ, ਉਸ ਦਾ ਨਾਮ ਜਪ ਜਪ ਕੇ ਮੇਰੇ ਅੰਦਰ ਖਿੜਾਉ ਪੈਦਾ ਹੋ ਜਾਂਦਾ ਹੈ ।੨।੧।੭।

**ਕਾਨੜਾ ਮਹਲਾ ੪ ॥ ਹਰਿ ਗੁਨ ਗਾਵਹੁ ਜਗਦੀਸ ॥ ਏਕਾ ਜੀਹ ਕੀਚੈ ਲਖ ਬੀਸ ॥ ਜਪਿ ਹਰਿ ਹਰਿ ਸਬਦਿ ਜਪੀਸ ॥ ਹਰਿ ਹੋ ਹੋ ਕਿਰਪੀਸ ॥੧॥ ਰਹਾਉ ॥ ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ ਹਰਿ ਜਪਿ ਜਪੇ ਹਰਿ ਜਪਿ ਜਪੇ ਜਪੁ ਜਾਪਉ ਜਗਦੀਸ ॥ ਤੁਮਰੇ ਜਨ ਰਾਮੁ ਜਪਹਿ ਤੇ ਊਤਮ ਤਿਨ ਕਉ ਹਉ ਘੁਮਿ ਘੁਮੇ ਘੁਮਿ ਘੁਮਿ ਜੀਸ ॥੧॥ ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ ॥ ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ ਸਾਬੀਸ ॥੨॥੨॥੮॥ (ਪੰਨਾ ੧੨੯੬)**

**ਪਦ ਅਰਥ**:— ਗੁਨ ਜਗਦੀਸ—ਜਗਤ ਦੇ ਈਸ-ਪ੍ਰਭੂ ਦੇ ਗੁਣ । ਜੀਹ—ਜੀਭ । ਕੀਚੈ—ਕਰ ਲੈਣੀ ਚਾਹੀਦੀ ਹੈ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਜਪੀਸ—ਜਪਣ-ਯੋਗ । ਹੋ—ਹੇ ਭਾਈ ! ਕਿਰਪੀਸ—ਕਿਰਪਾ ਦਾ ਈਸ, ਕਿਰਪਾ ਦਾ ਮਾਲਕ ।੧।ਰਹਾਉ।

ਸੁਆਮੀ—ਹੇ ਸੁਆਮੀ ! ਹਮ—ਅਸਾਂ ਜੀਵਾਂ ਨੂੰ । ਸੇਵਾ—ਭਗਤੀ । ਜਪਿ ਜਪੇ ਜਾਪਉ—ਜਪ ਜਪ ਕੇ ਜਪਦਾ ਰਹਾਂ, ਸਦਾ ਹੀ ਜਪਦਾ ਰਹਾਂ । ਜਪਹਿ—(ਜਿਹੜੇ) ਜਪਦੇ ਹਨ । ਤੇ—ਉਹ (ਬਹੁ-ਵਚਨ) । ਹਉ ਘੁਮਿ ਘੁਮੇ—ਮੈਂ ਕੁਰਬਾਨ ਹਾਂ । ਜੀਸ—ਜਾਂਦਾ ਹਾਂ ।੧।

ਸੋ ਕਰਹਿ—ਤੂੰ ਉਹ ਕੁਝ ਕਰਦਾ ਹੈਂ । ਜਿ—ਜਿਹੜਾ ਕੰਮ । ਭਾਵੀਸ—ਚੰਗਾ ਲੱਗਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਾਬੀਸ—ਸ਼ਾਬਾਸ਼-ਯੋਗ ।੨।

**ਅਰਥ**:— ਹੇ ਭਾਈ ! ਹਰੀ ਪ੍ਰਭੂ ਦਇਆ ਦਾ ਘਰ ਹੈ । ਉਸ ਜਗਤ ਦੇ ਮਾਲਕ-ਪ੍ਰਭੂ ਦੇ ਗੁਣ ਸਦਾ ਗਾਂਦੇ ਰਹੋ । ਗੁਰੂ ਦੇ ਸ਼ਬਦ ਦੀ ਰਾਹੀਂ ਉਸ ਜਪਣ-ਯੋਗ ਹਰੀ ਦਾ ਨਾਮ ਸਦਾ ਜਪਿਆ ਕਰੋ, (ਇਸ ਕੰਮ ਵਾਸਤੇ) ਆਪਣੀ ਇੱਕ ਜੀਭ ਨੂੰ ਵੀਹ ਲੱਖ ਜੀਭਾਂ ਬਣਾ ਲੈਣਾ ਚਾਹੀਦਾ ਹੈ ।੧।ਰਹਾਉ।

ਹੇ ਹਰੀ ! ਹੇ ਸੁਆਮੀ ! ਮਿਹਰ ਕਰ, ਅਸਾਂ ਜੀਵਾਂ ਨੂੰ ਆਪਣੀ ਭਗਤੀ ਵਿਚ ਲਾਈ ਰੱਖ । ਹੇ ਹਰੀ ! ਹੇ ਜਗਤ ਦੇ ਈਸ਼ਵਰ ! ਮੈਂ ਸਦਾ ਹੀ ਤੇਰਾ ਨਾਮ ਜਪਦਾ ਰਹਾਂ । ਹੇ ਪ੍ਰਭੂ ! ਜਿਹੜੇ ਤੇਰੇ ਸੇਵਕ ਤੇਰਾ ਰਾਮ-ਨਾਮ ਜਪਦੇ ਹਨ ਉਹ ਉੱਚੇ ਜੀਵਨ ਵਾਲੇ ਬਣ ਜਾਂਦੇ ਹਨ, ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ, ਸਦਾ ਸਦਕੇ ਜਾਂਦਾ ਹਾਂ ।੧।

ਹੇ ਹਰੀ ! ਤੂੰ ਸਭ ਤੋਂ ਵੱਡਾ ਹੈਂ ਤੂੰ ਬਹੁਤ ਵੱਡਾ ਹੈਂ, ਤੂੰ ਉਹ ਕਰਦਾ ਹੈਂ ਜੋ ਤੈਨੂੰ ਚੰਗਾ ਲੱਗਦਾ ਹੈ । ਹੇ ਦਾਸ ਨਾਨਕ ! (ਆਖ—) ਉਹ ਗੁਰੂ ਧੰਨ ਹੈ, ਸਲਾਹੁਣ-ਜੋਗ ਹੈ, ਜਿਸ ਦੀ ਮਤਿ ਲੈ ਕੇ ਪ੍ਰਭੂ ਦਾ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਲਈਦਾ ਹੈ ।੨।੨।੮।

**ਕਾਨੜਾ ਮਹਲਾ ੪ ॥ ਭਜੁ ਰਾਮੋ ਮਨਿ ਰਾਮ ॥ ਜਿਸੁ ਰੂਪ ਨ ਰੇਖ ਵਡਾਮ ॥ ਸਤਸੰਗਤਿ ਮਿਲੁ ਭਜੁ ਰਾਮ ॥ ਬਡ ਹੋ ਹੋ ਭਾਗ ਮਥਾਮ ॥੧॥ ਰਹਾਉ ॥ ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ ਤਿਤੁ ਘਰਿ ਆਨਦੋ ਆਨੰਦੁ ਭਜੁ ਰਾਮ ਰਾਮ ਰਾਮ ॥ ਰਾਮ ਨਾਮ ਗੁਨ ਗਾਵਹੁ ਹਰਿ ਪ੍ਰੀਤਮ, ਉਪਦੇਸਿ ਗੁਰੂ ਗੁਰ ਸਤਿਗੁਰਾ, ਸੁਖੁ ਹੋਤੁ ਹਰਿ ਹਰੇ ਹਰਿ ਹਰੇ ਹਰੇ ਭਜੁ ਰਾਮ ਰਾਮ ਰਾਮ ॥੧॥ ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ ਸਭੁ ਤੂ ਤੂ ਤੂ ਰਾਮ ਰਾਮ ਰਾਮ ॥ ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ ॥੨॥੩॥੯॥ (ਪੰਨਾ ੧੨੯੭)**

**ਪਦ ਅਰਥ**:— ਭਜੁ—ਭਜਨ ਕਰਿਆ ਕਰ । ਮਨਿ—ਮਨ ਵਿਚ । ਰੂਪ—ਸ਼ਕਲ । ਰੇਖ—ਚਿਹਨ-ਚੱਕਰ । ਵਡਾਮ—(ਸਭ ਤੋਂ) ਵੱਡਾ । ਮਿਲੁ—ਮਿਲਿਆ ਰਹੁ । ਹੋ—ਹੇ ਭਾਈ ! ਮਥਾਮ—ਮੱਥੇ ਦੇ ।੧।ਰਹਾਉ।

ਜਿਤੁ—ਜਿਸ ਵਿਚ । ਜਿਤੁ ਗ੍ਰਿਹਿ—ਜਿਸ ਘਰ ਵਿਚ । ਜਿਤੁ ਮੰਦਰਿ—ਜਿਸ ਮੰਦਰ ਵਿਚ । ਹਰਿ ਜਾਸੁ—ਹਰੀ ਦਾ ਜਸ । ਤਿਤੁ—ਉਸ ਵਿਚ । ਤਿਤੁ ਘਰਿ—ਉਸ ਘਰ ਵਿਚ । ਆਨਦੋ ਆਨੰਦੁ—ਆਨੰਦ ਹੀ ਆਨੰਦ । ਹਰਿ ਪ੍ਰੀਤਮ ਗੁਨ—ਹਰੀ ਪ੍ਰੀਤਮ ਦੇ ਗੁਣ । ਉਪਦੇਸਿ ਗੁਰੂ—ਗੁਰੂ ਦੇ ਉਪਦੇਸ਼ ਦੀ ਰਾਹੀਂ ।੧।

ਸਭ ਸਿਸਟਿ ਧਾਰ—ਸਾਰੀ ਸ੍ਰਿਸ਼ਟੀ ਦਾ ਆਸਰਾ । ਨਾਨਕੋ—ਨਾਨਕੁ ।੨।

**ਅਰਥ**:— ਹੇ ਭਾਈ ! ਜਿਸ ਰਾਮ ਦੀ ਸ਼ਕਲ ਜਿਸ ਦੇ ਚਿਹਨ-ਚੱਕਰ ਨਹੀਂ ਦੱਸੇ ਜਾ ਸਕਦੇ, ਜੋ ਰਾਮ ਸਭ ਤੋਂ ਵੱਡਾ ਹੈ, ਉਸ ਦੇ ਨਾਮ ਦਾ ਭਜਨ ਆਪਣੇ ਮਨ ਵਿਚ ਕਰਿਆ ਕਰ । ਹੇ ਭਾਈ ! ਸਾਧ ਸੰਗਤਿ ਵਿਚ ਮਿਲ ਅਤੇ ਰਾਮ ਦਾ ਭਜਨ ਕਰ, ਤੇਰੇ ਮੱਥੇ ਦੇ ਵੱਡੇ ਭਾਗ ਹੋ ਜਾਣਗੇ ।੧।ਰਹਾਉ।

ਹੇ ਭਾਈ ! ਜਿਸ ਹਿਰਦੇ-ਘਰ ਵਿਚ ਜਿਸ ਹਿਰਦੇ-ਮੰਦਰ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਹੈ, ਉਸ ਹਿਰਦੇ-ਘਰ ਵਿਚ ਆਨੰਦ ਹੀ ਆਨੰਦ ਬਣਿਆ ਰਹਿੰਦਾ ਹੈ । ਹੇ ਭਾਈ ! ਸਦਾ ਰਾਮ ਦਾ ਭਜਨ ਕਰਦਾ ਰਹੁ । ਹੇ ਭਾਈ ! ਹਰੀ ਪ੍ਰੀਤਮ ਦੇ ਨਾਮ ਦੇ ਗੁਣ ਗਾਂਦਾ ਰਹੁ, ਗੁਰੂ ਸਤਿਗੁਰ ਦੇ ਉਪਦੇਸ਼ ਦੀ ਰਾਹੀਂ ਗੁਣ ਗਾਂਦਾ ਰਹੁ । ਰਾਮ ਨਾਮ ਦਾ ਭਜਨ ਕਰਦਾ ਰਹੁ, ਹਰਿ-ਨਾਮ ਜਪਿਆਂ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੧।

ਹੇ ਹਰੀ ! ਤੂੰ ਸਾਰੀ ਸ੍ਰਿਸ਼ਟੀ ਦਾ ਆਸਰਾ ਹੈਂ, ਤੂੰ ਦਇਆ ਦਾ ਘਰ ਹੈਂ, ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ, ਹਰ ਥਾਂ ਤੂੰ ਹੀ ਤੂੰ ਹੈਂ । ਦਾਸ ਨਾਨਕ ਤੇਰੀ ਸਰਨ ਆਇਆ ਹੈ, (ਦਾਸ ਨੂੰ) ਗੁਰੂ ਦੀ ਸਿੱਖਿਆ ਬਖ਼ਸ਼ । ਹੇ ਭਾਈ ! ਸਦਾ ਰਾਮ ਦੇ ਨਾਮ ਦਾ ਭਜਨ ਕਰਦਾ ਰਹੁ ।੨।੩।੯।

**ਕਾਨੜਾ ਮਹਲਾ ੪ ॥ ਸਤਿਗੁਰ ਚਾਟਉ ਪਗ ਚਾਟ ॥ ਜਿਤੁ ਮਿਲਿ ਹਰਿ ਪਾਧਰ ਬਾਟ ॥ ਭਜੁ ਹਰਿ ਰਸੁ ਰਸ ਹਰਿ ਗਾਟ ॥ ਹਰਿ ਹੋ ਹੋ ਲਿਖੇ ਲਿਲਾਟ ॥੧॥ ਰਹਾਉ ॥ ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ ॥ ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ, ਹਰਿ ਪਾਈਐ ਸਤਸੰਗਤੀ, ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ ॥੧॥ ਤੂ ਅਪਰੰਪਰੁ ਸੁਆਮੀ ਅਤਿ ਅਗਾਹੁ ਤੂ ਭਰਪੁਰਿ ਰਹਿਆ ਜਲ ਥਲੇ ਹਰਿ ਇਕੁ ਇਕੋ ਇਕ ਏਕੈ ਹਰਿ ਥਾਟ ॥ ਤੂ ਜਾਣਹਿ ਸਭ ਬਿਧਿ ਬੂਝਹਿ ਆਪੇ ਜਨ ਨਾਨਕ ਕੇ ਪ੍ਰਭ ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ ॥੨॥੪॥੧੦॥ (ਪੰਨਾ ੧੨੯੭)**

**ਪਦ ਅਰਥ**:— ਸਤਿਗੁਰ ਪਗ—ਗੁਰੂ ਦੇ ਪੈਰ । ਚਾਟਉ—ਚਾਟਉਂ, ਮੈਂ ਚੱਟਦਾ ਹਾਂ, ਮੈਂ ਚੁੰਮਦਾ ਹਾਂ । ਜਿਤੁ ਮਿਲਿ—ਜਿਸ (ਗੁਰੂ) ਨੂੰ ਮਿਲ । ਪਾਧਰ—ਪੱਧਰਾ, ਸਿੱਧਾ । ਹਰਿ ਘਾਟ—ਹਰੀ (ਦੇ ਮਿਲਾਪ) ਦਾ ਰਸਤਾ । ਗਾਟ—ਗਟ ਗਟ ਕਰ ਕੇ । ਹੋ—ਹੇ ਭਾਈ ! ਲਿਲਾਟ—ਮੱਥੇ ਉੱਤੇ ।੧।ਰਹਾਉ।

ਖਟ ਕਰਮ—ਛੇ ਧਾਰਮਿਕ ਕਰਮ । ਕਰਿ—ਕਰ । ਬਿਸਥਾਰ—ਖਿਲਾਰਾ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਸਾਧਨ ਕਰਨ ਵਾਲੇ । ਕਰਿ ਜਟ ਜਟਾ—ਜਟਾਂ ਧਾਰ ਕੇ । ਭੇਖ—ਧਾਰਮਿਕ ਬਾਣਾ । ਬ੍ਰਹਮ ਜੋਗੁ—ਪਰਮਾਤਮਾ ਦਾ ਮਿਲਾਪ । ਖੋਲਿ ਕਪਾਟ—ਆਪਣੇ ਮਨ ਦੇ ਕਵਾੜ ਖੋਲ੍ਹ ਲੈ ।੧।

ਅਪਰੰਪਰੁ—ਪਰੇ ਤੋਂ ਪਰੇ । ਅਗਾਹੁ—ਅਥਾਹ, ਬਹੁਤ ਹੀ ਡੂੰਘਾ । ਭਰਪੁਰਿ ਰਹਿਆ—ਸਭ ਥਾਈਂ ਵਿਆਪਕ ਹੈਂ । ਥਾਟ—ਬਣਾਵਟ, ਪੈਦਾਇਸ਼, ਉਤਪੱਤੀ । ਆਪੇ—ਆਪ ਹੀ । ਸਭ ਬਿਧਿ—ਸਾਰੇ ਢੰਗ । ਘਟਿ ਘਟੇ—ਹਰੇਕ ਘਟ ਵਿਚ ।੨।

**ਅਰਥ**:— ਹੇ ਭਾਈ ! ਜਿਸ ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਮਿਲਾਪ ਦਾ ਸਿੱਧਾ ਰਾਹ ਲੱਭ ਪੈਂਦਾ ਹੈ, ਮੈਂ ਉਸ ਗੁਰੂ ਦੇ ਚਰਨ ਚੁੰਮਦਾ ਹਾਂ । ਹੇ ਭਾਈ ! (ਤੂੰ ਭੀ ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਭਜਨ ਕਰਿਆ ਕਰ, ਪਰਮਾਤਮਾ ਦਾ ਨਾਮ-ਜਲ ਗਟ ਗਟ ਕਰ ਕੇ ਪੀਆ ਕਰ । ਤੇਰੇ ਮੱਥੇ ਦੇ ਲੇਖ ਉੱਘੜ ਪੈਣਗੇ ।੧।ਰਹਾਉ।

ਹੇ ਭਾਈ ! (ਪੰਡਿਤਾਂ ਵਾਂਗ ਸ਼ਾਸਤ੍ਰਾਂ ਦੇ ਦੱਸੇ ਹੋਏ) ਛੇ ਕਰਮਾਂ ਦੀ ਕਿਰਿਆ ਕਰ ਕੇ (ਇਹੋ ਜਿਹੇ) ਹੋਰ ਬਥੇਰੇ ਖਿਲਾਰੇ ਕਰ ਕੇ, ਸਿੱਧਾਂ ਜੋਗੀਆਂ ਸਾਧਿਕਾਂ ਵਾਂਗ ਜਟਾਂ ਧਾਰ ਕੇ, ਧਾਰਮਿਕ ਪਹਿਰਾਵੇ ਪਾਣ ਨਾਲ ਪਰਮਾਤਮਾ ਦਾ ਮਿਲਾਪ ਹਾਸਲ ਨਹੀਂ ਕਰ ਸਕੀਦਾ । ਪਰਮਾਤਮਾ ਮਿਲਦਾ ਹੈ ਸਾਧ ਸੰਗਤਿ ਵਿਚ । (ਇਸ ਵਾਸਤੇ, ਹੇ ਭਾਈ !) ਸੰਤ ਜਨਾਂ ਦੀ ਸੰਗਤਿ ਵਿਚ ਰਹਿ ਕੇ ਗੁਰੂ ਦੇ ਉਪਦੇਸ਼ ਨਾਲ ਤੂੰ ਆਪਣੇ ਮਨ ਦੇ ਕਵਾੜ ਖੋਲ੍ਹ ।੧।

ਹੇ ਪ੍ਰਭੂ ! ਹੇ ਮਾਲਕ ! ਤੂੰ ਪਰੇ ਤੋਂ ਪਰੇ ਹੈਂ, ਤੂੰ ਬਹੁਤ ਅਥਾਹ ਹੈਂ, ਤੂੰ ਪਾਣੀ ਵਿਚ ਧਰਤੀ ਵਿਚ ਹਰ ਥਾਂ ਵਿਆਪਕ ਹੈਂ । ਹੇ ਹਰੀ ! ਇਹ ਸਾਰੀ ਜਗਤ-ਉਤਪੱਤੀ ਸਿਰਫ਼ ਤੇਰੀ ਹੀ ਹੈ । (ਇਸ ਸ੍ਰਿਸ਼ਟੀ ਬਾਰੇ) ਤੂੰ ਸਾਰੇ ਢੰਗ ਜਾਣਦਾ ਹੈਂ, ਤੂੰ ਆਪ ਹੀ ਸਮਝਦਾ ਹੈਂ । ਹੇ ਦਾਸ ਨਾਨਕ ਦੇ ਪ੍ਰਭੂ ! ਤੂੰ ਹਰੇਕ ਸਰੀਰ ਵਿਚ ਹਰੇਕ ਸਰੀਰ ਵਿਚ ਮੌਜੂਦ ਹੈਂ ।੨।੪।੧੦।

**ਕਾਨੜਾ ਮਹਲਾ ੪ ॥ ਜਪਿ ਮਨ ਗੋਬਿਦ ਮਾਧੋ ॥ ਹਰਿ ਹਰਿ ਅਗਮ ਅਗਾਧੋ ॥ ਮਤਿ ਗੁਰਮਤਿ ਹਰਿ ਪ੍ਰਭੁ ਲਾਧੋ ॥ ਧੁਰਿ ਹੋ ਹੋ ਲਿਖੇ ਲਿਲਾਧੋ ॥੧॥ ਰਹਾਉ ॥ ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ, ਸੁਖੁ ਪਾਈਐ ਹਰਿ ਭਜੁ ਸੰਤ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ ॥ ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ ॥੧॥ ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ ॥ ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ ॥੨॥੫॥੧੧॥ (ਪੰਨਾ ੧੨੯੭)**

**ਪਦ ਅਰਥ**:— ਜਪਿ—ਜਪਿਆ ਕਰ । ਮਨ—ਹੇ ਮਨ ! ਮਾਧੋ—ਮਾਧਵ, ਮਾਇਆ ਦਾ ਪਤੀ (ਮਾ-ਧਵ—ਧਵ—ਪਤੀ । ਮਾ—ਮਾਇਆ) । ਅਗਮ—ਅਪਹੁੰਚ । ਅਗਾਧੋ—ਅਥਾਹ । ਲਾਧੋ—ਲੱਭ ਪੈਂਦਾ ਹੈ । ਹੋ—ਹੇ ਭਾਈ ! ਧੁਰਿ—ਧੁਰ ਦਰਗਾਹ ਤੋਂ । ਲਿਲਾਧੋ—ਲਿਲਾਟ ਉੱਤੇ, ਮੱਥੇ ਉੱਤੇ ।੧।ਰਹਾਉ।

ਬਿਖੁ—ਆਤਮਕ ਮੌਤ ਲਿਆਉਣ ਵਾਲਾ ਜ਼ਹਰ । ਸੰਚਿ—ਇਕੱਠੀ ਕਰ ਕੇ । ਚਿਤੈ—ਚਿਤਵੈ, ਚਿਤਵਦਾ ਹੈ । ਮਿਲਿ—ਮਿਲ ਕੇ । ਛੁਹਿ—ਛੁਹ ਕੇ । ਮਨੂਰ—ਸੜਿਆ ਹੋਇਆ ਲੋਹਾ । ਕੰਚਨ—ਸੋਨਾ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਸੁਧ—ਪਵਿੱਤਰ । ਸੁਧ ਹਾਧੋ—ਸੁੱਧ ਹੋ ਜਾਂਦੇ ਹਨ ।੧।

ਕਾਸਟ ਸੰਗਿ—ਕਾਠ ਨਾਲ, ਬੇੜੀ ਦੀ ਸੰਗਤਿ ਵਿਚ । ਚਾਰਿ ਬਰਨ—ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ । ਚਾਰਿ ਆਸ੍ਰਮ—ਬ੍ਰਹਮ ਚਰਜ, ਗ੍ਰਿਹਸਤ, ਵਾਨਪ੍ਰਸਤ, ਸੰਨਿਆਸ ।੨।

**ਅਰਥ**:— ਹੇ ਮਨ ! ਮਾਇਆ ਦੇ ਪਤੀ ਗੋਬਿੰਦ ਦਾ ਨਾਮ ਜਪਿਆ ਕਰੋ, ਜੋ ਅਪਹੁੰਚ ਹੈ ਤੇ ਅਥਾਹ ਹੈ । ਹੇ ਭਾਈ ! ਜਿਸ ਮਨੁੱਖ ਦੇ ਮੱਥੇ ਤੇ ਧੁਰ ਦਰਗਾਹ ਤੋਂ (ਪ੍ਰਭੂ-ਮਿਲਾਪ ਦਾ ਲੇਖ) ਲਿਖਿਆ ਹੁੰਦਾ ਹੈ, ਉਸ ਨੂੰ ਗੁਰੂ ਦੀ ਮਤਿ ਦੀ ਰਾਹੀਂ ਪਰਮਾਤਮਾ ਲੱਭ ਪੈਂਦਾ ਹੈ ।੧।ਰਹਾਉ।

ਹੇ ਭਾਈ ! ਆਤਮਕ ਮੌਤ ਲਿਆਉਣ ਵਾਲੀ ਮਾਇਆ ਨੂੰ ਇਕੱਠੀ ਕਰ ਕੇ ਮਨੁੱਖ ਅਨੇਕਾਂ ਵਿਕਾਰ ਚਿਤਵਨ ਲੱਗ ਪੈਂਦਾ ਹੈ । ਹੇ ਭਾਈ ! ਸਾਧ ਸੰਗਤਿ ਵਿਚ ਮਿਲ ਕੇ, ਗੁਰੂ ਸਤਿਗੁਰੂ ਨੂੰ ਮਿਲ ਕੇ ਹਰਿ-ਨਾਮ ਦਾ ਭਜਨ ਕਰਿਆ ਕਰ (ਇਸ ਤਰ੍ਹਾਂ ਹੀ) ਸੁਖ ਮਿਲ ਸਕਦਾ ਹੈ । ਹੇ ਭਾਈ ! ਜਿਵੇਂ ਪਾਰਸ ਨਾਲ ਛੁਹ ਕੇ ਸੜਿਆ ਹੋਇਆ ਲੋਹਾ ਸੋਨਾ ਬਣ ਜਾਂਦਾ ਹੈ; ਤਿਵੇਂ ਹੀ ਵਿਕਾਰੀ ਮਨੁੱਖ ਸਾਧ ਸੰਗਤਿ ਵਿਚ ਮਿਲ ਕੇ, ਗੁਰੂ ਦੀ ਮਤਿ ਲੈ ਕੇ, ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ ।੧।

ਹੇ ਭਾਈ ! ਜਿਵੇਂ ਕਾਠ (ਬੇੜੀ) ਦੀ ਸੰਗਤਿ ਵਿਚ ਬਹੁਤ ਲੋਹਾ (ਨਦੀ ਤੋਂ) ਪਾਰ ਲੰਘ ਜਾਂਦਾ ਹੈ, ਤਿਵੇਂ ਵਿਕਾਰੀ ਮਨੁੱਖ ਭੀ ਸਾਧ ਸੰਗਤਿ ਵਿਚ ਗੁਰੂ ਦੀ ਸੰਗਤਿ ਵਿਚ ਰਹਿ ਕੇ (ਸੰਸਾਰ-ਸਮੁੰਦਰ ਤੋਂ) ਤਰ ਜਾਂਦੇ ਹਨ । ਹੇ ਨਾਨਕ ! (ਬ੍ਰਾਹਮਣ ਖੱਤ੍ਰੀ ਆਦਿਕ) ਚਾਰ ਵਰਨ (ਪ੍ਰਸਿੱਧ) ਹਨ, (ਬ੍ਰਹਮ ਚਰਜ ਆਦਿਕ) ਚਾਰ ਆਸ਼੍ਰਮ (ਪ੍ਰਸਿੱਧ) ਹਨ, (ਇਹਨਾਂ ਵਿਚੋਂ) ਜਿਹੜਾ ਭੀ ਕੋਈ ਗੁਰੂ ਨੂੰ ਮਿਲਦਾ ਹੈ, ਉਹ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ, ਅਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੨।੫।੧੧।

**ਕਾਨੜਾ ਮਹਲਾ ੪ ॥ ਹਰਿ ਜਸੁ ਗਾਵਹੁ ਭਗਵਾਨ ॥ ਜਸੁ ਗਾਵਤ ਪਾਪ ਲਹਾਨ ॥ ਮਤਿ ਗੁਰਮਤਿ ਸੁਨਿ ਜਸੁ ਕਾਨ ॥ ਹਰਿ ਹੋ ਹੋ ਕਿਰਪਾਨ ॥੧॥ ਰਹਾਉ ॥ ਤੇਰੇ ਜਨ ਧਿਆਵਹਿ ਇਕ ਮਨਿ ਇਕ ਚਿਤਿ ਤੇ ਸਾਧੂ ਸੁਖ ਪਾਵਹਿ ਜਪਿ ਹਰਿ ਹਰਿ ਨਾਮੁ ਨਿਧਾਨ ॥ ਉਸਤਤਿ ਕਰਹਿ ਪ੍ਰਭ ਤੇਰੀਆ ਮਿਲਿ ਸਾਧੂ ਸਾਧ ਜਨਾ ਗੁਰ ਸਤਿਗੁਰੂ ਭਗਵਾਨ ॥੧॥ ਜਿਨ ਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ ਤੇ ਤਰੇ ਭਵ ਸਿੰਧੁ ਤੇ ਭਗਤ ਹਰਿ ਜਾਨ ॥ ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ ॥੨॥੬॥੧੨॥ (ਪੰਨਾ ੧੨੯੭-੧੨੯੮)**

**ਪਦ ਅਰਥ**:— ਜਸੁ—ਸਿਫ਼ਤਿ-ਸਾਲਾਹ । ਗਾਵਤ—ਗਾਂਦਿਆਂ । ਲਹਾਨ—ਲਹਿ ਜਾਂਦੇ ਹਨ । ਸੁਨਿ—ਸੁਣਿਆ ਕਰ । ਕਾਨ—ਕੰਨਾਂ ਨਾਲ । ਹੋ—ਹੇ ਭਾਈ ! ਕਿਰਪਾਲ—ਦਇਆਵਾਨ ।੧।ਰਹਾਉ।

ਧਿਆਵਹਿ—ਧਿਆਉਂਦੇ ਹਨ (ਬਹੁ-ਵਚਨ) । ਇਕ ਮਨਿ—ਇਕ ਮਨ ਨਾਲ । ਇਕ ਚਿਤਿ—ਇਕ ਚਿੱਤ ਨਾਲ । ਤੇ ਸਾਧੂ—ਉਹ ਭਲੇ ਮਨੁੱਖ । ਜਪਿ—ਜਪ ਕੇ । ਨਿਧਾਨ—(ਸੁਖਾਂ ਦਾ) ਖ਼ਜ਼ਾਨਾ । ਕਰਹਿ—ਕਰਦੇ ਹਨ (ਬਹੁ-ਵਚਨ) । ਪ੍ਰਭ—ਹੇ ਪ੍ਰਭੂ ! ਮਿਲਿ—ਮਿਲ ਕੇ । ਭਗਵਾਨ—ਹੇ ਭਗਵਾਨ ! ।੧।

ਕੈ ਹਿਰਦੈ—ਦੇ ਹਿਰਦੇ ਵਿਚ । ਸੁਆਮੀ—ਹੇ ਸੁਆਮੀ ! ਤੇ—ਉਹ (ਬਹੁ-ਵਚਨ) । ਭਵ ਸਿੰਧੁ—ਸੰਸਾਰ-ਸਮੁੰਦਰ । ਜਾਨ—ਜਾਣੋ । ਹਮ—ਅਸਾਨੂੰ, ਮੈਨੂੰ ।੨।

**ਅਰਥ**:— ਹੇ ਭਾਈ ! ਹਰੀ ਦੇ ਭਗਵਾਨ ਦੇ ਗੁਣ ਗਾਇਆ ਕਰੋ । (ਹਰੀ ਦੇ) ਗੁਣ ਗਾਂਦਿਆਂ ਪਾਪ ਦੂਰ ਹੋ ਜਾਂਦੇ ਹਨ । ਹੇ ਭਾਈ ! ਗੁਰੂ ਦੀ ਮਤਿ ਲੈ ਕੇ (ਆਪਣੇ) ਕੰਨਾਂ ਨਾਲ ਹਰੀ ਦੀ ਸਿਫ਼ਤਿ-ਸਾਲਾਹ ਸੁਣਿਆ ਕਰ, ਹਰਿ ਦਇਆਵਾਨ ਹੋ ਜਾਂਦਾ ਹੈ ।੧।ਰਹਾਉ।

ਹੇ ਪ੍ਰਭੂ ! ਤੇਰੇ ਸੇਵਕ ਇਕ-ਮਨ ਇਕ-ਚਿੱਤ ਹੋ ਕੇ ਤੇਰਾ ਧਿਆਨ ਕਰਦੇ ਹਨ, ਸੁਖਾਂ ਦਾ ਖ਼ਜ਼ਾਨਾ ਤੇਰਾ ਨਾਮ ਜਪ ਜਪ ਕੇ ਉਹ ਗੁਰਮੁਖ ਮਨੁੱਖ ਆਤਮਕ ਆਨੰਦ ਮਾਣਦੇ ਹਨ । ਹੇ ਪ੍ਰਭੂ ! ਹੇ ਭਗਵਾਨ ! ਤੇਰੇ ਸੰਤ ਜਨ ਗੁਰੂ ਸਤਿਗੁਰੂ ਨੂੰ ਮਿਲ ਕੇ ਤੇਰੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ ।੧।

ਹੇ ਮਾਲਕ ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਵੱਸ ਪੈਂਦਾ ਹੈਂ, ਉਹ ਆਤਮਕ ਆਨੰਦ ਦਾ ਫਲ ਹਾਸਲ ਕਰਦੇ ਹਨ, ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ । ਹੇ ਭਾਈ ! ਉਹਨਾਂ ਨੂੰ ਭੀ ਹਰੀ ਦੇ ਭਗਤ ਜਾਣੋ । ਹੇ ਹਰੀ

! ਹੇ ਦਾਸ ਨਾਨਕ ਦੇ ਭਗਵਾਨ ! ਮੈਨੂੰ (ਆਪਣੇ) ਉਹਨਾਂ ਸੰਤ ਜਨਾਂ ਦੀ ਸੇਵਾ ਵਿਚ ਲਾਈ ਰੱਖ, ਸੇਵਾ ਵਿਚ ਲਾਈ ਰੱਖ ।੨।੬।੧੨।

**ਕਾਨੜਾ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ ॥ ਦੁਖ ਬਿਦਾਰਨ ਸੁਖਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ ॥੧॥ ਰਹਾਉ ॥ ਸਿਮਰਤ ਨਾਮੁ ਮਨਹਿ ਸਾਧਾਰੈ ॥ ਕੋਟਿ ਪਰਾਧੀ ਖਿਨ ਮਹਿ ਤਾਰੈ ॥੧॥ ਜਾ ਕਉ ਚੀਤਿ ਆਵੈ ਗੁਰੁ ਅਪਨਾ ॥ ਤਾ ਕਉ ਦੂਖੁ ਨਹੀ ਤਿਲੁ ਸੁਪਨਾ ॥੨॥ ਜਾ ਕਉ ਸਤਿਗੁਰੁ ਅਪਨਾ ਰਾਖੈ ॥ ਸੋ ਜਨੁ ਹਰਿ ਰਸੁ ਰਸਨਾ ਚਾਖੈ ॥੩॥ ਕਹੁ ਨਾਨਕ ਗੁਰਿ ਕੀਨੀ ਮਇਆ ॥ ਹਲਤਿ ਪਲਤਿ ਮੁਖ ਊਜਲ ਭਇਆ ॥੪॥੧॥ (ਪੰਨਾ ੧੨੯੮)**

**ਪਦ ਅਰਥ**:— ਗਾਈਐ—ਆਓ ਰਲ ਕੇ ਗਾਇਆ ਕਰੀਏ । ਕ੍ਰਿਪਾਨਿਧਿ ਗੁਣ—ਦਇਆ ਦੇ ਖ਼ਜ਼ਾਨੇ, ਪ੍ਰਭੂ ਦੇ ਗੁਣ । ਦੁਖ ਬਿਦਾਰਨ—ਦੁੱਖਾਂ ਦਾ ਨਾਸ ਕਰਨ ਵਾਲਾ । ਜਾ ਕਉ—ਜਿਸ (ਗੁਰੂ) ਨੂੰ । ਭੇਟਤ—ਮਿਲਿਆਂ । ਹੋਇ—ਹੁੰਦੀ ਹੈ (ਇਕ-ਵਚਨ) । ਸਿਧਿ—ਕਾਮਯਾਬੀ, ਸਫਲਤਾ । ਸਗਲ—ਸਾਰੀ, ਮੁਕੰਮਲ ।੧।ਰਹਾਉ।

ਮਨਹਿ—ਮਨ ਨੂੰ । ਸਾਧਾਰੈ—(ਵਿਕਾਰਾਂ ਦੇ ਟਾਕਰੇ ਤੇ) ਸਹਾਰਾ ਦੇਂਦਾ ਹੈ । ਕੋਟਿ—ਕ੍ਰੋੜਾਂ । ਪਰਾਧੀ—ਅਪਰਾਧੀ, ਪਾਪੀ । ਤਾਰੈ—(ਨਾਮ) ਪਾਰ ਲੰਘਾ ਲੈਂਦਾ ਹੈ ।੧।

ਜਾ ਕਉ—ਜਿਸ (ਮਨੁੱਖ) ਨੂੰ । ਚੀਤਿ—ਚਿੱਤ ਵਿਚ । ਤਿਲੁ—ਰਤਾ ਭਰ ਭੀ ।੨।

ਰਾਖੈ—ਰੱਖਿਆ ਕਰਦਾ ਹੈ । ਰਸਨਾ—ਜੀਭ ਨਾਲ । ਚਾਖੈ—ਚੱਖਦਾ ਹੈ ।੩।

ਕਹੁ—ਆਖ । ਗੁਰਿ—ਗੁਰੂ ਨੇ । ਮਇਆ—ਦਇਆ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ । ਮੁਖ—ਮੂੰਹ । ਊਜਲ—ਬੇ-ਦਾਗ਼ ।੪।

**ਅਰਥ**:— ਹੇ ਭਾਈ ! ਜਿਸ ਗੁਰੂ ਨੂੰ ਮਿਲਿਆਂ (ਜ਼ਿੰਦਗੀ ਵਿਚ) ਸਾਰੀ ਸਫਲਤਾ ਹੋ ਜਾਂਦੀ ਹੈ, ਉਸ ਦੁਖਾਂ ਦੇ ਨਾਸ ਕਰਨ ਵਾਲੇ ਅਤੇ ਸੁਖਾਂ ਦੇ ਦੇਣ ਵਾਲੇ ਗੁਰੂ ਨੂੰ ਮਿਲ ਕੇ, ਆਓ, ਰਲ ਕੇ ਮਾਇਆ-ਦੇ-ਖ਼ਜ਼ਾਨੇ ਗੋਪਾਲ ਦੇ ਗੁਣ ਗਾਵਿਆ ਕਰੀਏ ।੧।ਰਹਾਉ।

ਹੇ ਭਾਈ ! ਨਾਮ ਸਿਮਰਿਆਂ ਨਾਮ (ਮਨੁੱਖ ਦੇ) ਮਨ ਨੂੰ (ਵਿਕਾਰਾਂ ਦੇ ਟਾਕਰੇ ਤੇ) ਸਹਾਰਾ ਦੇਂਦਾ ਹੈ । ਹਰਿ-ਨਾਮ ਕ੍ਰੋੜਾਂ ਪਾਪੀਆਂ ਨੂੰ ਇਕ ਖਿਨ ਵਿਚ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧।

ਹੇ ਭਾਈ ! ਜਿਸ ਮਨੁੱਖ ਨੂੰ ਆਪਣਾ ਸਤਿਗੁਰੂ ਚੇਤੇ ਰਹਿੰਦਾ ਹੈ (ਉਹ ਮਨੁੱਖ ਸਦਾ ਹਰਿ-ਨਾਮ ਜਪਦਾ ਹੈ, ਜਿਸ ਦੀ ਬਰਕਤਿ ਨਾਲ) ਉਸ ਨੂੰ ਸੁਪਨੇ ਵਿਚ ਭੀ ਰਤਾ ਭਰ ਭੀ ਕੋਈ ਦੁੱਖ ਪੋਹ ਨਹੀਂ ਸਕਦਾ ।੨।

ਹੇ ਭਾਈ ! ਪਿਆਰਾ ਗੁਰੂ ਜਿਸ ਮਨੁੱਖ ਦੀ ਰੱਖਿਆ ਕਰਦਾ ਹੈ, ਉਹ ਮਨੁੱਖ (ਆਪਣੀ) ਜੀਭ ਨਾਲ ਪਰਮਾਤਮਾ ਦਾ ਨਾਮ-ਰਸ ਚੱਖਦਾ ਰਹਿੰਦਾ ਹੈ ।੩।

ਹੇ ਨਾਨਕ ! ਆਖ—(ਜਿਨ੍ਹਾਂ ਮਨੁੱਖਾਂ ਉਤੇ) ਗੁਰੂ ਨੇ ਮਿਹਰ ਕੀਤੀ, ਉਹਨਾਂ ਦੇ ਮੂੰਹ ਇਸ ਲੋਕ ਵਿਚ ਅਤੇ ਪਰਲੋਕ ਵਿਚ ਉਜਲੇ ਹੋ ਗਏ ।੪।੧।

**ਕਾਨੜਾ ਮਹਲਾ ੫ ॥ ਆਰਾਧਉ ਤੁਝਹਿ ਸੁਆਮੀ ਅਪਨੇ ॥ ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ ॥੧॥ ਰਹਾਉ ॥ ਤਾ ਕੈ ਹਿਰਦੈ ਬਸਿਓ ਨਾਮੁ ॥ ਜਾ ਕਉ ਸੁਆਮੀ ਕੀਨੋ ਦਾਨੁ ॥੧॥ ਤਾ ਕੈ ਹਿਰਦੈ ਆਈ ਸਾਂਤਿ ॥ ਠਾਕੁਰ ਭੇਟੇ ਗੁਰ ਬਚਨਾਂਤਿ ॥੨॥ ਸਰਬ ਕਲਾ ਸੋਈ ਪਰਬੀਨ ॥ ਨਾਮ ਮੰਤ੍ਰੁ ਜਾ ਕਉ**

**ਗੁਰਿ ਦੀਨ ॥੩॥ ਕਹੁ ਨਾਨਕ ਤਾ ਕੈ ਬਲਿ ਜਾਉ ॥ ਕਲਿਜੁਗ ਮਹਿ ਪਾਇਆ ਜਿਨਿ ਨਾਉ ॥੪॥੨॥ (ਪੰਨਾ ੧੨੯੮)**

**ਪਦ ਅਰਥ**:— ਆਰਾਧਉ—ਆਰਾਧਉਂ, ਮੈਂ ਆਰਾਧਦਾ ਹਾਂ, ਯਾਦ ਕਰਦਾ ਰਹਿੰਦਾ ਹਾਂ । ਤੁਝਹਿ—ਤੈਨੂੰ ਹੀ । ਸੁਆਮੀ—ਹੇ ਸੁਆਮੀ ! ਸਾਸਿ ਸਾਸਿ—ਹਰੇਕ ਸਾਹ ਨਾਲ ।੧।

ਤਾ ਕੈ ਹਿਰਦੈ—ਉਸ (ਮਨੁੱਖ) ਦੇ ਹਿਰਦੇ ਵਿਚ । ਜਾ ਕਉ—ਜਿਸ (ਮਨੁੱਖ) ਨੂੰ ।੧।

ਠਾਕੁਰ ਭੇਟੇ—ਮਾਲਕ-ਪ੍ਰਭੂ ਨੂੰ ਮਿਲਦਾ ਹੈ । ਗੁਰ ਬਚਨਾਂਤਿ—ਗੁਰੂ ਦੇ ਬਚਨਾਂ ਦੀ ਰਾਹੀਂ ।੨।

ਕਲਾ—ਆਤਮਕ ਤਾਕਤ । ਪਰਬੀਨ—ਸਿਆਣਾ । ਮੰਤ੍ਰੁ—ਉਪਦੇਸ਼ । ਗੁਰਿ—ਗੁਰੂ ਨੇ ।੩।

ਬਲਿ ਜਾਉ—ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ । ਕਲਿਜੁਗ ਮਹਿ—ਝਗੜਿਆਂ-ਭਰੇ ਜਗਤ ਵਿਚ (ਨੋਟ:— ਇਥੇ ਕਿਸੇ ਜੁਗ ਦਾ ਨਿਰਨਾ ਨਹੀਂ ਹੈ) । ਜਿਨਿ—ਜਿਸ (ਮਨੁੱਖ) ਨੇ ।੪।

**ਅਰਥ**:— ਹੇ (ਮੇਰੇ) ਆਪਣੇ ਮਾਲਕ ! ਮੈਂ (ਸਦਾ) ਤੈਨੂੰ ਹੀ ਯਾਦ ਕਰਦਾ ਰਹਿੰਦਾ ਹਾਂ । ਹੇ ਹਰੀ ! ਉਠਦਿਆਂ, ਬੈਠਦਿਆਂ, ਸੁੱਤਿਆਂ, ਜਾਗਦਿਆਂ, ਹਰੇਕ ਸਾਹ ਦੇ ਨਾਲ ਮੈਂ ਤੇਰਾ ਹੀ ਨਾਮ ਜਪਦਾ ਹਾਂ ।੧।ਰਹਾਉ।

ਹੇ ਭਾਈ ! ਮਾਲਕ-ਪ੍ਰਭੂ ਜਿਸ ਮਨੁੱਖ ਨੂੰ (ਨਾਮ ਦੀ) ਦਾਤਿ ਬਖ਼ਸ਼ਦਾ ਹੈ, ਉਸ ਦੇ ਹਿਰਦੇ ਵਿਚ (ਉਸ ਮਾਲਕ ਦਾ) ਨਾਮ ਟਿਕ ਜਾਂਦਾ ਹੈ ।੧।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਉਪਦੇਸ਼ ਉੱਤੇ ਤੁਰ ਕੇ ਮਾਲਕ-ਪ੍ਰਭੂ ਨੂੰ ਮਿਲ ਪੈਂਦਾ ਹੈ, ਉਸ ਦੇ ਹਿਰਦੇ ਵਿਚ (ਵਿਕਾਰਾਂ ਦੀ ਅੱਗ ਵਲੋਂ) ਠੰਢ ਪੈ ਜਾਂਦੀ ਹੈ ।੨।

ਹੇ ਭਾਈ ! ਜਿਸ (ਮਨੁੱਖ) ਨੂੰ ਗੁਰੂ ਨੇ ਪਰਮਾਤਮਾ ਦਾ ਨਾਮ-ਮੰਤ੍ਰ ਦੇ ਦਿੱਤਾ, ਉਹੀ ਹੈ ਸਾਰੀਆਂ ਆਤਮਕ ਤਾਕਤਾਂ ਵਿਚ ਸਿਆਣਾ ।੩।

ਹੇ ਨਾਨਕ ! ਆਖ—ਜਿਸ ਮਨੁੱਖ ਨੇ ਇਸ ਬਖੇੜਿਆਂ-ਭਰੇ ਜਗਤ ਵਿਚ ਪਰਮਾਤਮਾ ਦਾ ਨਾਮ-ਖ਼ਜ਼ਾਨਾ ਲੱਭ ਲਿਆ, ਮੈਂ ਉਸ (ਮਨੁੱਖ) ਤੋਂ ਸਦਕੇ ਜਾਂਦਾ ਹਾਂ ।੪।੨।

**ਕਾਨੜਾ ਮਹਲਾ ੫ ॥ ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ ॥ ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥੧॥ ਰਹਾਉ ॥ ਅਨਿਕ ਭਾਂਤਿ ਕਰਿ ਦੁਆਰੁ ਨ ਪਾਵਉ ॥ ਹੋਇ ਕ੍ਰਿਪਾਲੁ ਤ ਹਰਿ ਹਰਿ ਧਿਆਵਉ ॥੧॥ ਕੋਟਿ ਕਰਮ ਕਰਿ ਦੇਹ ਨ ਸੋਧਾ ॥ ਸਾਧਸੰਗਤਿ ਮਹਿ ਮਨੁ ਪਰਬੋਧਾ ॥੨॥ ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ ॥ ਨਾਮੁ ਲੈਤ ਸਰਬ ਸੁਖ ਪਾਇਆ ॥੩॥ ਪਾਰਬ੍ਰਹਮ ਜਬ ਭਏ ਦਇਆਲ ॥ ਕਹੁ ਨਾਨਕ ਤਉ ਛੂਟੇ ਜੰਜਾਲ ॥੪॥੩॥ (ਪੰਨਾ ੧੨੯੮)**

**ਪਦ ਅਰਥ**:— ਕੀਰਤਿ—ਸਿਫ਼ਤਿ-ਸਾਲਾਹ । ਗਾਉ—ਗਾਇਆ ਕਰ । ਰਸਨਾਂ—ਹੇ ਜੀਭ ! ਕਰਿ—ਕਰਿਆ ਕਰ । ਬੰਦਨ—ਨਮਸਕਾਰ । ਊਹਾਂ—ਉਥੇ, ਸੰਤ ਜਨਾਂ ਦੇ ਹਿਰਦੇ ਵਿਚ । ਬਸਨਾ—ਵੱਸਦੇ ਹਨ ।੧।ਰਹਾਉ।

ਅਨਿਕ ਭਾਂਤਿ ਕਰਿ—ਅਨੇਕਾਂ ਢੰਗ ਵਰਤ ਕੇ ! ਨ ਪਾਵਉ—ਨ ਪਾਵਉਂ, ਮੈਂ ਨਹੀਂ ਲੱਭ ਸਕਦਾ । ਧਿਆਵਉ—ਧਿਆਵਉਂ, ਮੈਂ ਧਿਆਉਂਦਾ ਹਾਂ ।੧।

ਕੋਟਿ—ਕ੍ਰੋੜਾਂ । ਕਰਮ—ਮਿਥੇ ਹੋਏ ਧਾਰਮਿਕ ਕੰਮ । ਕਰਿ—ਕਰ ਕੇ । ਦੇਹ—ਸਰੀਰ । ਨ ਸੋਧਾ—ਪਵਿੱਤਰ ਨਹੀਂ ਹੁੰਦਾ । ਪਰਬੋਧਾ—(ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗ ਪੈਂਦਾ ਹੈ ।੨।

ਤ੍ਰਿਸਨ—ਤ੍ਰੇਹ, ਲਾਲਚ । ਲੈਤ—ਲੈਂਦਿਆਂ, ਸਿਮਰਦਿਆਂ । ਸਰਬ—ਸਾਰੇ ।੩।

ਦਇਆਲ—ਦਇਆਵਾਨ । ਕਹੁ—ਆਖ । ਜੰਜਾਲ—ਮਾਇਆ ਦੇ ਮੋਹ ਦੀਆਂ ਫਾਹੀਆਂ ।੪।

**ਅਰਥ**:— ਹੇ ਮੇਰੀ ਜੀਭ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਇਆ ਕਰ । ਹੇ ਭਾਈ ! ਸੰਤ-ਜਨਾਂ ਦੇ ਚਰਨਾਂ ਉਤੇ ਅਨੇਕਾਂ ਵਾਰੀ ਨਮਸਕਾਰ ਕਰਿਆ ਕਰ, ਸੰਤ ਜਨਾਂ ਦੇ ਹਿਰਦੇ ਵਿਚ ਸਦਾ ਪਰਮਾਤਮਾ ਦੇ ਚਰਨ ਵੱਸਦੇ ਹਨ ।੧।ਰਹਾਉ।

ਹੇ ਭਾਈ ! ਅਨੇਕਾਂ ਢੰਗ ਵਰਤ ਕੇ ਭੀ ਮੈਂ ਪਰਮਾਤਮਾ ਦਾ ਦਰ ਨਹੀਂ ਲੱਭ ਸਕਦਾ । ਜੇ ਪਰਮਾਤਮਾ ਆਪ ਹੀ ਦਇਵਾਨ ਹੋਵੇ ਤਾਂ ਮੈਂ ਉਸ ਦਾ ਧਿਆਨ ਧਰ ਸਕਦਾ ਹਾਂ ।੧।

ਹੇ ਭਾਈ ! (ਤੀਰਥ-ਯਾਤ੍ਰਾ ਆਦਿਕ) ਕ੍ਰੋੜਾਂ ਹੀ (ਮਿਥੇ ਹੋਏ ਧਾਰਮਿਕ) ਕਰਮ ਕਰ ਕੇ (ਮਨੁੱਖ ਦਾ) ਸਰੀਰ ਪਵਿੱਤਰ ਨਹੀਂ ਹੋ ਸਕਦਾ । ਮਨੁੱਖ ਦਾ ਮਨ ਸਾਧ ਸੰਗਤਿ ਵਿਚ ਹੀ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਜਾਗਦਾ ਹੈ ।੨।

ਹੇ ਭਾਈ ! (ਕ੍ਰੋੜਾਂ ਕਰਮ ਕਰ ਕੇ ਭੀ ਇਸ) ਬਹੁ-ਰੰਗੀ ਮਾਇਆ ਦੀ ਤ੍ਰਿਸ਼ਨਾ ਨਹੀਂ ਮਿਟਦੀ । ਪਰ ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰੇ ਸੁਖ ਮਿਲ ਜਾਂਦੇ ਹਨ ।੩।

ਹੇ ਨਾਨਕ ! ਆਖ—(ਹੇ ਭਾਈ !) ਜਦੋਂ (ਕਿਸੇ ਪ੍ਰਾਣੀ ਉੱਤੇ) ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਤਦੋਂ (ਪਰਮਾਤਮਾ ਦਾ ਨਾਮ ਸਿਮਰ ਕੇ ਉਸ ਮਨੁੱਖ ਦੀਆਂ) ਮਾਇਆ ਦੇ ਮੋਹ ਦੀਆਂ (ਸਾਰੀਆਂ) ਫਾਹੀਆਂ ਟੁੱਟ ਜਾਂਦੀਆਂ ਹਨ ।੪।੩।

**ਕਾਨੜਾ ਮਹਲਾ ੫ ॥ ਐਸੀ ਮਾਂਗੁ ਗੋਬਿਦ ਤੇ ॥ ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ ॥੧॥ ਰਹਾਉ ॥ ਪੂਜਾ ਚਰਨਾ ਠਾਕੁਰ ਸਰਨਾ ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ ॥੧॥ ਸਫਲ ਹੋਤ ਇਹ ਦੁਰਲਭ ਦੇਹੀ ॥ ਜਾ ਕਉ ਸਤਿਗੁਰੁ ਮਇਆ ਕਰੇਹੀ ॥੨॥ ਅਗਿਆਨ ਭਰਮੁ ਬਿਨਸੈ ਦੁਖ ਡੇਰਾ ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ ॥੩॥ ਸਾਧਸੰਗਿ ਰੰਗਿ ਪ੍ਰਭੁ ਧਿਆਇਆ ॥ ਕਹੁ ਨਾਨਕ ਤਿਨਿ ਪੂਰਾ ਪਾਇਆ ॥੪॥੪॥ (ਪੰਨਾ ੧੨੯੮-੧੨੯੯)**

**ਪਦ ਅਰਥ**:— ਐਸੀ—ਇਹੋ ਜਿਹੀ (ਦਾਤਿ) । ਤੇ—ਤੋਂ । ਸੰਗੁ ਸਾਧੂ ਕਾ—ਗੁਰੂ ਦਾ ਸਾਥ । ਜਪਿ—ਜਪ ਕੇ । ਪਰਮ ਗਤੇ—ਸਭ ਤੋਂ ਉੱਚੀ ਆਤਮਕ ਅਵਸਥਾ ।੧।ਰਹਾਉ।

ਪੂਜਾ—ਭਗਤੀ, ਪਿਆਰ । ਕੁਸਲੁ—ਸੁਖ । ਜੁ—ਜਿਹੜਾ ।੧।

ਸਫਲ—ਕਾਮਯਾਬ । ਦੁਰਲਭ—ਬੜੀ ਮੁਸ਼ਕਿਲ ਨਾਲ ਮਿਲਣ ਵਾਲੀ । ਦੇਹੀ—ਕਾਂਇਆਂ, ਮਨੁੱਖਾ ਸਰੀਰ । ਜਾ ਕਉ—ਜਿਸ (ਮਨੁੱਖ) ਉੱਤੇ । ਮਇਆ—ਮਿਹਰ, ਦਇਆ । ਕਰੇਹੀ—ਕਰਦੇ ਹਨ ।

ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ । ਭਰਮੁ—ਭਟਕਣਾ । ਦੁਖ ਡੇਰਾ—ਦੁੱਖਾਂ ਦਾ ਡੇਰਾ । ਜਾ ਕੈ ਹ੍ਰਿਦੈ—ਜਿਸ (ਮਨੁੱਖ) ਦੇ ਹਿਰਦੇ ਵਿਚ । ਬਸਹਿ—ਵੱਸਦੇ ਹਨ ।੩।

ਰੰਗਿ—ਪਿਆਰ ਨਾਲ । ਤਿਨਿ—ਉਸ (ਮਨੁੱਖ) ਨੇ । ਪੂਰਾ—ਪੂਰਨ ਪ੍ਰਭੂ ।੪।

**ਅਰਥ**:— ਹੇ ਭਾਈ ! ਪਰਮਾਤਮਾ ਪਾਸੋਂ ਇਹੋ ਜਿਹੀ (ਦਾਤਿ) ਮੰਗ (ਕਿ ਮੈਨੂੰ) ਸੰਤ ਜਨਾਂ ਦੀ ਟਹਲ (ਕਰਨ ਦਾ ਮੌਕਾ ਮਿਲਿਆ ਰਹੇ, ਮੈਨੂੰ) ਗੁਰੂ ਦਾ ਸਾਥ (ਮਿਲਿਆ ਰਹੇ, ਅਤੇ) ਹਰਿ ਨਾਮ ਜਪ ਕੇ (ਮੈਂ) ਸਭ ਤੋਂ ਉੱਚੀ ਆਤਮਕ ਅਵਸਥਾ (ਪ੍ਰਾਪਤ ਕਰ ਸਕਾਂ) ।੧।ਰਹਾਉ।

(ਹੇ ਭਾਈ ! ਇਹ ਮੰਗ ਪ੍ਰਭੂ ਤੋਂ ਮੰਗ ਕਿ ਮੈਂ) ਪ੍ਰਭੂ-ਚਰਨਾਂ ਦੀ ਭਗਤੀ ਕਰਦਾ ਰਹਾਂ, ਪ੍ਰਭੂ ਦੀ ਸਰਨ ਪਿਆ ਰਹਾਂ (ਇਹ ਮੰਗ ਕਿ) ਜੋ ਕੁਝ ਪ੍ਰਭੂ ਜੀ ਕਰਦੇ ਹਨ, ਉਸੇ ਨੂੰ ਮੈਂ ਸੁਖ ਸਮਝਾਂ ।੧।

ਹੇ ਭਾਈ ! ਜਿਸ ਮਨੁੱਖ ਉਤੇ ਗੁਰੂ ਜੀ ਕਿਰਪਾ ਕਰਦੇ ਹਨ (ਉਹ ਮਨੁੱਖ ਪਰਮਾਤਮਾ ਪਾਸੋਂ ਸਾਧ ਸੰਗਤਿ ਦਾ ਮਿਲਾਪ ਅਤੇ ਹਰਿ-ਨਾਮ ਦਾ ਸਿਮਰਨ ਮੰਗਦਾ ਹੈ, ਇਸ ਤਰ੍ਹਾਂ) ਉਸ ਦਾ ਇਹ ਦੁਰਲੱਭ ਮਨੁੱਖਾ ਜਨਮ ਸਫਲ ਹੋ ਜਾਂਦਾ ਹੈ ।੨।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਦੇ ਚਰਨ ਵੱਸਦੇ ਹਨ, ਉਸ ਦੇ ਅੰਦਰ ਆਤਮਕ ਜੀਵਨ ਵਲੋਂ ਬੇ-ਸਮਝੀ ਦੂਰ ਹੋ ਜਾਂਦੀ ਹੈ, ਭਟਕਣਾ ਮੁੱਕ ਜਾਂਦੀ ਹੈ; ਸਾਰੇ ਦੁਖਾਂ ਦਾ ਡੇਰਾ ਹੀ ਉੱਠ ਜਾਂਦਾ ਹੈ ।੩।

ਹੇ ਨਾਨਕ ! ਆਖ—(ਹੇ ਭਾਈ !) ਜਿਸ (ਮਨੁੱਖ) ਨੇ ਗੁਰੂ ਦੀ ਸੰਗਤਿ ਵਿਚ (ਟਿਕ ਕੇ) ਪਿਆਰ ਨਾਲ ਪਰਮਾਤਮਾ ਦਾ ਸਿਮਰਨ ਕੀਤਾ ਹੈ, ਉਸ ਨੇ ਉਸ ਪੂਰਨ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ ਹੈ ।੪।੪।

**ਕਾਨੜਾ ਮਹਲਾ ੫ ॥ ਭਗਤਿ ਭਗਤਨ ਹੂੰ ਬਨਿ ਆਈ ॥ ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ ॥੧॥ ਰਹਾਉ ॥ ਗਾਵਨਹਾਰੀ ਗਾਵੈ ਗੀਤ ॥ ਤੇ ਉਧਰੇ ਬਸੇ ਜਿਹ ਚੀਤ ॥੧॥ ਪੇਖੇ ਬਿੰਜਨ ਪਰੋਸਨਹਾਰੈ ॥ ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ ॥੨॥ ਅਨਿਕ ਸ੍ਵਾਂਗ ਕਾਛੇ ਭੇਖਧਾਰੀ ॥ ਜੈਸੋ ਸਾ ਤੈਸੋ ਦ੍ਰਿਸਟਾਰੀ ॥੩॥ ਕਹਨ ਕਹਾਵਨ ਸਗਲ ਜੰਜਾਰ ॥ ਨਾਨਕ ਦਾਸ ਸਚੁ ਕਰਣੀ ਸਾਰ ॥੪॥੫॥ (ਪੰਨਾ ੧੨੯੯)**

**ਪਦ ਅਰਥ**:— ਭਗਤਨ ਹੂੰ—ਭਗਤਾਂ ਨੂੰ ਹੀ । ਬਨਿ ਆਈ—ਫਬਦੀ ਹੈ । ਗਲਤ—ਗ਼ਲਤਾਨ, ਮਸਤ । ਸਿਉ—ਨਾਲ । ਆਪਨ—ਆਪਣੇ ਨਾਲ ।੧।ਰਹਾਉ।

ਗਾਵਨਹਾਰੀ—ਰਿਵਾਜੀ ਤੌਰ ਤੇ ਗਾਵਣ ਵਾਲੀ ਦੁਨੀਆ । ਤੇ—ਉਹ ਮਨੁੱਖ (ਬਹੁ-ਵਚਨ) । ਜਿਹ ਚੀਤ—ਜਿਨ੍ਹਾਂ ਦੇ ਚਿੱਤ ਵਿਚ ।੧।

ਬਿੰਜਨ—ਸੁਆਦਲੇ ਖਾਣੇ । ਪਰੋਸਨਹਾਰੈ—ਪਰੋਸਣ ਵਾਲੇ ਨੇ, ਹੋਰਨਾਂ ਅੱਗੇ ਧਰਨ ਵਾਲੇ ਨੇ । ਤ੍ਰਿਪਤਾਰੈ—ਰੱਜਦਾ ਹੈ ।੨।

ਕਾਛੇ—(ਕਾਙ੍ਹਛਿਤ) ਮਨ-ਬਾਂਛਤ । ਭੇਖਧਾਰੀ—ਸ੍ਵਾਂਗ ਰਚਣ ਵਾਲਾ । ਸਾ—ਸੀ । ਤੈਸੋ—ਉਹੋ ਜਿਹਾ ਹੀ । ਦ੍ਰਿਸਟਾਰੀ—ਦਿੱਸਦਾ ਹੈ ।੩।

ਕਹਨ ਕਹਾਵਨ—ਹੋਰ ਹੋਰ ਗੱਲਾਂ ਆਖਣੀਆਂ ਅਖਵਾਉਣੀਆਂ । ਜੰਜਾਰ—ਜੰਜਾਲ, ਮਾਇਆ ਦੇ ਮੋਹ ਦੀਆਂ ਫਾਹੀਆਂ (ਦਾ ਕਾਰਨ) । ਸਚੁ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਸਾਰ—ਸ੍ਰੇਸ਼ਟ । ਕਰਣੀ—ਕਰਤੱਬ ।੪।

**ਅਰਥ**:— ਹੇ ਭਾਈ ! (ਪਰਮਾਤਮਾ ਦੀ) ਭਗਤੀ ਭਗਤ-ਜਨਾਂ ਪਾਸੋਂ ਹੀ ਹੋ ਸਕਦੀ ਹੈ । ਉਹਨਾਂ ਦੇ ਤਨ ਉਹਨਾਂ ਦੇ ਮਨ ਪਰਮਾਤਮਾ ਦੀ ਯਾਦ ਵਿਚ ਮਸਤ ਰਹਿੰਦੇ ਹਨ । ਉਹਨਾਂ ਨੂੰ ਪ੍ਰਭੂ ਆਪਣੇ ਨਾਲ ਮਿਲਾਈ ਰੱਖਦਾ ਹੈ ।੧।ਰਹਾਉ।

ਹੇ ਭਾਈ ! ਲੋਕਾਈ ਰਿਵਾਜੀ ਤੌਰ ਤੇ ਹੀ (ਸਿਫ਼ਤਿ-ਸਾਲਾਹ ਦੇ) ਗੀਤ ਗਾਂਦੀ ਹੈ । ਪਰ ਸੰਸਾਰ-ਸਮੁੰਦਰ ਤੋਂ ਪਾਰ ਉਹੀ ਲੰਘਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਵੱਸਦੇ ਹਨ ।੧।

ਹੇ ਭਾਈ ! ਹੋਰਨਾਂ ਅੱਗੇ (ਖਾਣੇ) ਧਰਨ ਵਾਲੇ ਨੇ (ਤਾਂ ਸਦਾ) ਸੁਆਦਲੇ ਖਾਣੇ ਵੇਖੇ ਹਨ, ਪਰ ਰੱਜਦੇ ਉਹੀ ਹਨ ਜਿਨ੍ਹਾਂ ਨੇ ਉਹ ਖਾਣੇ ਖਾਧੇ ।੨।

ਹੇ ਭਾਈ ! ਸ੍ਵਾਂਗੀ ਮਨੁੱਖ (ਮਾਇਆ ਦੀ ਖ਼ਾਤਰ) ਅਨੇਕਾਂ ਮਨ-ਬਾਂਛਤ ਸ੍ਵਾਂਗ ਬਣਾਂਦਾ ਹੈ, ਪਰ ਜਿਹੋ ਜਿਹਾ ਉਹ (ਅਸਲ ਵਿਚ) ਹੈ, ਉਹੋ ਜਿਹਾ ਹੀ (ਉਹਨਾਂ ਨੂੰ) ਦਿੱਸਦਾ ਹੈ (ਜਿਹੜੇ ਉਸ ਨੂੰ ਜਾਣਦੇ ਹਨ) ।੩।

ਹੇ ਭਾਈ ! (ਹਰਿ-ਨਾਮ ਸਿਮਰਨ ਤੋਂ ਬਿਨਾ) ਹੋਰ ਹੋਰ ਗੱਲਾਂ ਆਖਣੀਆਂ ਅਖਵਾਣੀਆਂ—ਇਹ ਸਾਰੇ ਉੱਦਮ ਮਾਇਆ ਦੇ ਮੋਹ ਦੀਆਂ ਫਾਹੀਆਂ ਦਾ ਮੂਲ ਹਨ । ਹੇ ਦਾਸ ਨਾਨਕ ! ਪਰਮਾਤਮਾ ਦਾ ਨਾਮ ਸਿਮਰਨਾ ਹੀ ਸਭ ਤੋਂ ਸ੍ਰੇਸ਼ਟ ਕਰਤੱਬ ਹੈ ।੪।੫।

**ਕਾਨੜਾ ਮਹਲਾ ੫ ॥ ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ ॥੧॥ ਰਹਾਉ ॥ ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ ਜਤ ਕਤ ਪੇਖਉ ਆਹਿਓ ॥੧॥ ਸਭ ਤੇ ਪਰੈ ਪਰੈ, ਤੇ ਊਚਾ, ਗਹਿਰ ਗੰਭੀਰ ਅਥਾਹਿਓ ॥੨॥ ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥੩॥ ਗੁਰ ਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ ॥੪॥੬॥ (ਪੰਨਾ ੧੨੯੯)**

**ਪਦ ਅਰਥ**:— ਜਨੁ—ਦਾਸ, ਸੇਵਕ । ਜਸੁ—ਸਿਫ਼ਤਿ-ਸਾਲਾਹ । ਸੁਨਤ—ਸੁਣਦਿਆਂ । ਉਮਾਹਿਓ—ਉਮਾਹ ਵਿਚ ਆ ਜਾਂਦਾ ਹੈ, ਪ੍ਰਸੰਨ-ਚਿੱਤ ਹੋ ਜਾਂਦਾ ਹੈ ।੧।ਰਹਾਉ।

ਮਨਹਿ—ਮਨ ਵਿਚ । ਪ੍ਰਗਾਸੁ—(ਆਤਮਕ ਜੀਵਨ ਦਾ) ਚਾਨਣ । ਪੇਖਿ—ਵੇਖ ਕੇ । ਸੋਭਾ—ਵਡਿਆਈ । ਜਤ ਕਤ—ਜਿੱਥੇ ਕਿੱਥੇ, ਹਰ ਥਾਂ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਆਹਿਓ—ਮੌਜੂਦ ।੧।

ਤੇ—ਤੋਂ । ਤੇ ਊਚਾ—(ਸਭ) ਤੇ ਉਚਾ । ਗਹਿਰ—ਡੂੰਘਾ । ਗੰਭੀਰ—ਵੱਡੇ ਜਿਗਰੇ ਵਾਲਾ ।੨।

ਓਤਿ—ਉਣੇ ਹੋਏ ਵਿਚ । ਪੋਤਿ—ਪ੍ਰੋਤੇ ਹੋਏ ਵਿਚ । ਪਰਦਾ—ਵਿੱਥ । ਲਾਹਿਓ—ਦੂਰ ਕਰ ਦਿੱਤਾ ।੩।

ਪ੍ਰਸਾਦਿ—ਕਿਰਪਾ ਨਾਲ । ਸਹਜ—ਆਤਮਕ ਅਡੋਲਤਾ । ਸਮਾਹਿਓ—ਲੀਨ ਰਹਿੰਦਾ ਹੈ ।੪।

**ਅਰਥ**:— ਹੇ ਪ੍ਰਭੂ ! ਤੇਰਾ ਸੇਵਕ ਤੇਰੀ ਸਿਫ਼ਤਿ-ਸਾਲਾਹ ਸੁਣਦਿਆਂ ਉਮਾਹ ਵਿਚ ਆ ਜਾਂਦਾ ਹੈ ।੧।ਰਹਾਉ।

ਹੇ ਭਾਈ ! ਪ੍ਰਭੂ ਦੀ ਵਡਿਆਈ ਵੇਖ ਕੇ (ਮੇਰੇ) ਮਨ ਵਿਚ (ਆਤਮਕ ਜੀਵਨ ਦਾ) ਚਾਨਣ ਹੋ ਜਾਂਦਾ ਹੈ । ਮੈਂ ਜਿਧਰ ਕਿਧਰ ਵੇਖਦਾ ਹਾਂ, (ਮੈਨੂੰ ਉਹ ਹਰ ਪਾਸੇ) ਮੌਜੂਦ (ਦਿੱਸਦਾ) ਹੈ ।

ਹੇ ਭਾਈ ! ਪਰਮਾਤਮਾ ਸਭ ਜੀਵਾਂ ਤੋਂ ਵੱਡਾ ਹੈ ਸਭ ਜੀਵਾਂ ਤੋਂ ਉੱਚਾ ਹੈ; ਡੂੰਘਾ (ਸਮੁੰਦਰ) ਹੈ, ਵੱਡੇ ਜਿਗਰੇ ਵਾਲਾ ਹੈ, ਉਸ ਦੀ ਹਾਥ ਨਹੀਂ ਲੱਭ ਸਕਦੀ ।੨।

ਹੇ ਭਾਈ ! (ਜਿਵੇਂ) ਤਾਣੇ ਵਿਚ ਪੇਟੇ ਵਿਚ (ਧਾਗਾ ਮਿਲਿਆ ਹੋਇਆ ਹੁੰਦਾ ਹੈ, ਤਿਵੇਂ) ਪਰਮਾਤਮਾ ਆਪਣੇ ਭਗਤਾਂ ਨੂੰ ਮਿਲਿਆ ਹੁੰਦਾ ਹੈ, ਹੇ ਭਾਈ ! ਆਪਣੇ ਸੇਵਕਾਂ ਤੋਂ ਉਸ ਨੇ ਓਹਲਾ ਦੂਰ ਕੀਤਾ ਹੁੰਦਾ ਹੈ ।੩।

ਹੇ ਨਾਨਕ ! ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ ਪਰਮਾਤਮਾ ਦੇ) ਗੁਣ ਗਾਂਦਾ ਰਹਿੰਦਾ ਹੈ ਉਹ ਆਤਮਕ ਅਡੋਲਤਾ ਦੀ ਸਮਾਧੀ ਵਿਚ ਲੀਨ ਰਹਿੰਦਾ ਹੈ ।੪।੬।

**ਕਾਨੜਾ ਮਹਲਾ ੫ ॥ ਸੰਤਨ ਪਹਿ ਆਪਿ ਉਧਾਰਨ ਆਇਓ ॥੧॥ ਰਹਾਉ ॥ ਦਰਸਨ ਭੇਟਤ ਹੋਤ ਪੁਨੀਤਾ ਹਰਿ ਹਰਿ ਮੰਤ੍ਰੁ ਦ੍ਰਿੜਾਇਓ ॥੧॥ ਕਾਟੇ ਰੋਗ ਭਏ ਮਨ ਨਿਰਮਲ ਹਰਿ ਹਰਿ ਅਉਖਧੁ ਖਾਇਓ ॥੨॥ ਅਸਥਿਤ ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ ॥੩॥ ਸੰਤ ਪ੍ਰਸਾਦਿ ਤਰੇ ਕੁਲ ਲੋਗਾ ਨਾਨਕ ਲਿਪਤ ਨ ਮਾਇਓ ॥੪॥੭॥ (ਪੰਨਾ ੧੨੯੯)**

**ਪਦ ਅਰਥ**:— ਪਹਿ—ਪਾਸ, ਕੋਲ, ਦੇ ਹਿਰਦੇ ਵਿਚ । ਉਧਾਰਨ—(ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਲਈ ।੧।ਰਹਾਉ।

ਦਰਸਨ ਭੇਟਤ—(ਸੰਤ ਜਨਾਂ ਦਾ, ਗੁਰੂ ਦਾ) ਦਰਸਨ ਕਰਦਿਆਂ । ਪੁਨੀਤਾ—ਪਵਿੱਤਰ, ਚੰਗੇ ਜੀਵਨ ਵਾਲਾ । ਦ੍ਰਿੜਾਇਓ—ਹਿਰਦੇ ਵਿਚ ਪੱਕਾ ਕਰਦਾ ਹੈ ।੧।

ਨਿਰਮਲ—ਸਾਫ਼ । ਅਉਖਧੁ—ਦਵਾਈ ।੨।

ਅਸਥਿਤ—ਅਡੋਲ-ਚਿੱਤ । ਸੁਖ ਥਾਨਾ—ਆਤਮਕ ਅਡੋਲਤਾ ਵਿਚ । ਬਹੁਰਿ—ਫਿਰ, ਮੁੜ । ਕਤਹੂ—ਕਿਤੇ ਭੀ । ਧਾਇਓ—ਭਟਕਦਾ, ਦੌੜਦਾ ।੩।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਕੁਲ ਲੋਗਾ—(ਉਸ ਦੀ) ਕੁਲ ਦੇ ਸਾਰੇ ਲੋਕ । ਲਿਪਤ ਨ ਮਾਇਓ—ਮਾਇਆ ਵਿਚ ਨਹੀਂ ਫਸਦਾ, ਮਾਇਆ ਦਾ ਪ੍ਰਭਾਵ ਨਹੀਂ ਪੈਂਦਾ ।੪।

**ਅਰਥ**:— ਹੇ ਭਾਈ ! (ਜਗਤ ਦੇ ਜੀਵਾਂ ਨੂੰ) ਵਿਕਾਰਾਂ ਤੋਂ ਬਚਾਣ ਲਈ (ਪਰਮਾਤਮਾ) ਆਪ ਸੰਤ ਜਨਾਂ ਦੇ ਹਿਰਦੇ ਵਿਚ ਆ ਵੱਸਦਾ ਹੈ ।੧।ਰਹਾਉ।

ਹੇ ਭਾਈ ! (ਜੀਵ ਗੁਰੂ ਦਾ) ਦਰਸਨ ਕਰਦਿਆਂ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ, (ਗੁਰੂ ਉਹਨਾਂ ਦੇ ਹਿਰਦੇ ਵਿਚ) ਪਰਮਾਤਮਾ ਦਾ ਨਾਮ ਪੱਕਾ ਕਰ ਦੇਂਦਾ ਹੈ ।੧।

ਹੇ ਭਾਈ ! (ਜਿਹੜੇ ਮਨੁੱਖ ਗੁਰੂ ਪਾਸੋਂ) ਹਰਿ-ਨਾਮ ਦੀ ਦਵਾਈ (ਲੈ ਕੇ) ਖਾਂਦੇ ਹਨ (ਉਹਨਾਂ ਦੇ) ਸਾਰੇ ਰੋਗ ਕੱਟੇ ਜਾਂਦੇ ਹਨ, (ਉਹਨਾਂ ਦੇ) ਮਨ ਪਵਿੱਤਰ ਹੋ ਜਾਂਦੇ ਹਨ ।੨।

ਹੇ ਭਾਈ ! (ਗੁਰੂ ਪਾਸੋਂ ਨਾਮ-ਦਵਾਈ ਲੈ ਕੇ ਖਾਣ ਵਾਲੇ ਮਨੁੱਖ) ਅਡੋਲ-ਚਿੱਤ ਹੋ ਜਾਂਦੇ ਹਨ; ਆਤਮਕ ਆਨੰਦ ਵਿਚ ਟਿਕੇ ਰਹਿੰਦੇ ਹਨ, (ਇਸ ਆਨੰਦ ਨੂੰ ਛੱਡ ਕੇ ਉਹ) ਮੁੜ ਹੋਰ ਕਿਸੇ ਭੀ ਪਾਸੇ ਨਹੀਂ ਭਟਕਦੇ ।੩।

ਹੇ ਨਾਨਕ ! ਗੁਰੂ ਦੀ ਕਿਰਪਾ ਨਾਲ (ਨਾਮ-ਦਵਾਈ ਖਾ ਕੇ ਉਹ ਨਿਰੇ ਆਪ ਹੀ ਨਹੀਂ ਤਰਦੇ; ਉਹਨਾਂ ਦੀ) ਕੁਲ ਦੇ ਲੋਕ ਭੀ (ਸੰਸਾਰ-ਸਮੁੰਦਰ ਤੋਂ ਪਾਰ) ਲੰਘ ਜਾਂਦੇ ਹਨ; ਉਹਨਾਂ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ ।੪।੭।

**ਕਾਨੜਾ ਮਹਲਾ ੫ ॥ ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥ ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥ (ਪੰਨਾ ੧੨੯੯)**

**ਪਦ ਅਰਥ**:— ਬਿਸਰਿ ਗਈ—ਭੁੱਲ ਗਈ ਹੈ । ਸਭ—ਸਾਰੀ । ਤਾਤਿ—ਈਰਖਾ, ਸਾੜਾ । ਤਾਤਿ ਪਰਾਈ—ਦੂਜਿਆਂ ਦਾ ਸੁਖ ਵੇਖ ਕੇ ਅੰਦਰੇ ਅੰਦਰ ਸੜਨ ਦੀ ਆਦਤ । ਤੇ—ਤੋਂ । ਜਬ ਤੇ—ਜਦੋਂ ਤੋਂ । ਮੋਹਿ—ਮੈਂ ।੧।ਰਹਾਉ।

ਕੋ—ਕੋਈ (ਮਨੁੱਖ) । ਸਗਲ ਸੰਗਿ—ਸਭਨਾਂ ਨਾਲ । ਹਮ ਕਉ ਬਨਿ ਆਈ—ਮੇਰਾ ਪਿਆਰ ਬਣਿਆ ਹੋਇਆ ਹੈ ।੧।

ਭਲ—ਭਲਾ, ਚੰਗਾ । ਸੁਮਤਿ—ਚੰਗੀ ਅਕਲ । ਸਾਧੂ ਤੇ—ਗੁਰੂ ਪਾਸੋਂ ।੨।

ਰਵਿ ਰਹਿਆ—ਮੌਜੂਦ ਹੈ । ਪੇਖਿ—ਵੇਖ ਕੇ । ਬਿਗਸਾਈ—ਬਿਗਸਾਈਂ; ਮੈਂ ਖ਼ੁਸ਼ ਹੁੰਦਾ ਹਾਂ ।੩।

**ਅਰਥ**:— ਹੇ ਭਾਈ ! ਜਦੋਂ ਤੋਂ ਮੈਂ ਗੁਰੂ ਦੀ ਸੰਗਤਿ ਪ੍ਰਾਪਤ ਕੀਤੀ ਹੈ, (ਤਦੋਂ ਤੋਂ) ਦੂਜਿਆਂ ਦਾ ਸੁਖ ਵੇਖ ਕੇ ਅੰਦਰੇ ਅੰਦਰ ਸੜਨ ਦੀ ਸਾਰੀ ਆਦਤ ਭੁੱਲ ਗਈ ਹੈ ।੧।ਰਹਾਉ।

ਹੇ ਭਾਈ ! (ਹੁਣ) ਮੈਨੂੰ ਕੋਈ ਵੈਰੀ ਨਹੀਂ ਦਿੱਸਦਾ, ਕੋਈ ਓਪਰਾ ਨਹੀਂ ਦਿੱਸਦਾ; ਸਭਨਾਂ ਨਾਲ ਮੇਰਾ ਪਿਆਰ ਬਣਿਆ ਹੋਇਆ ਹੈ ।੧।

ਹੇ ਭਾਈ ! (ਹੁਣ) ਜੋ ਕੁਝ ਪਰਮਾਤਮਾ ਕਰਦਾ ਹੈ, ਮੈਂ ਉਸ ਨੂੰ (ਸਭ ਜੀਵਾਂ ਲਈ) ਭਲਾ ਹੀ ਮੰਨਦਾ ਹਾਂ । ਇਹ ਚੰਗੀ ਅਕਲ ਮੈਂ (ਆਪਣੇ) ਗੁਰੂ ਪਾਸੋਂ ਸਿੱਖੀ ਹੈ ।੨।

ਹੇ ਨਾਨਕ ! (ਆਖ—ਜਦੋਂ ਤੋਂ ਸਾਧ ਸੰਗਤਿ ਮਿਲੀ ਹੈ, ਮੈਨੂੰ ਇਉਂ ਦਿੱਸਦਾ ਹੈ ਕਿ) ਇਕ ਪਰਮਾਤਮਾ ਹੀ ਸਭ ਜੀਵਾਂ ਵਿਚ ਮੌਜੂਦ ਹੈ (ਤਾਹੀਏਂ ਸਭ ਨੂੰ) ਵੇਖ ਵੇਖ ਕੇ ਮੈਂ ਖ਼ੁਸ਼ ਹੁੰਦਾ ਹਾਂ ।੩।੮।

**ਕਾਨੜਾ ਮਹਲਾ ੫ ॥ ਠਾਕੁਰ ਜੀਉ ਤੁਹਾਰੋ ਪਰਨਾ ॥ ਮਾਨੁ ਮਹਤੁ ਤੁਮ੍ਾਰੈ ਊਪਰਿ ਤੁਮ੍ਰੀ ਓਟ ਤੁਮ੍ਾਰੀ ਸਰਨਾ ॥੧॥ ਰਹਾਉ ॥ ਤੁਮ੍ਰੀ ਆਸ ਭਰੋਸਾ ਤੁਮ੍ਰਾ ਤੁਮਰਾ ਨਾਮੁ ਰਿਦੈ ਲੈ ਧਰਨਾ ॥ ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ ॥੧॥ ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥ ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ ॥੨॥੯॥ (ਪੰਨਾ ੧੨੯੯)**

**ਪਦ ਅਰਥ**:— ਠਾਕੁਰ ਜੀਉ—ਹੇ ਪ੍ਰਭੂ ਜੀ ! ਪਰਨਾ—ਆਸਰਾ । ਮਹਤੁ—ਮਹੱਤਵ, ਵਡਿਆਈ ।੧।ਰਹਾਉ।

ਰਿਦੈ—ਹਿਰਦੇ ਵਿਚ । ਸੰਗਿ—ਨਾਲ । ਸੁਹੇਲੇ—ਸੁਖੀ । ਕਹਹੁ—ਤੁਸੀ ਆਖਦੇ ਹੋ ।੧।

ਮਇਆ—ਕਿਰਪਾ । ਪਾਵਉ—ਪਾਵਉਂ, ਮੈਂ ਹਾਸਲ ਕਰਦਾ ਹਾਂ, ਮਾਣਦਾ ਹਾਂ । ਕ੍ਰਿਪਾਲ—ਦਇਆਵਾਨ । ਤ—ਤਾਂ । ਭਉਜਲੁ—ਸੰਸਾਰ-ਸਮੁੰਦਰ । ਅਭੈ ਦਾਨੁ—ਨਿਰਭੈਤਾ ਦੇਣ ਵਾਲਾ । ਡਾਰਿਓ—ਰੱਖ ਦਿੱਤਾ ਹੈ ।੨।

**ਅਰਥ**:— ਹੇ ਪ੍ਰਭੂ ਜੀ ! (ਮੈਨੂੰ) ਤੇਰਾ ਹੀ ਆਸਰਾ ਹੈ । ਮੈਨੂੰ ਤੇਰੇ ਉਤੇ ਹੀ ਮਾਣ ਹੈ; ਫ਼ਖ਼ਰ ਹੈ, ਮੈਨੂੰ ਤੇਰੀ ਹੀ ਓਟ ਹੈ, ਮੈਂ ਤੇਰੀ ਹੀ ਸਰਨ ਆ ਪਿਆ ਹਾਂ ।੧।ਰਹਾਉ।

ਹੇ ਪ੍ਰਭੂ ਜੀ ! ਮੈਨੂੰ ਤੇਰੀ ਹੀ ਆਸ ਹੈ, ਤੇਰੇ ਉਤੇ ਹੀ ਭਰੋਸਾ ਹੈ, ਮੈਂ ਤੇਰਾ ਹੀ ਨਾਮ (ਆਪਣੇ) ਹਿਰਦੇ ਵਿਚ ਟਿਕਾਇਆ ਹੋਇਆ ਹੈ । ਮੈਨੂੰ ਤੇਰਾ ਹੀ ਤਾਣ ਹੈ, ਤੇਰੇ ਚਰਨਾਂ ਵਿਚ ਮੈਂ ਸੁਖੀ ਰਹਿੰਦਾ ਹਾਂ । ਜੋ ਕੁਝ ਤੂੰ ਆਖਦਾ ਹੈਂ, ਮੈਂ ਉਹੀ ਕੁਝ ਕਰ ਸਕਦਾ ਹਾਂ ।

ਹੇ ਪ੍ਰਭੂ ! ਤੇਰੀ ਮਿਹਰ ਨਾਲ, ਤੇਰੀ ਕਿਰਪਾ ਨਾਲ ਹੀ ਮੈਂ ਸੁਖ ਮਾਣਦਾ ਹਾਂ । ਜੇ ਤੂੰ ਦਇਆਵਾਨ ਹੋਵੇਂ, ਤਾਂ ਮੈਂ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘ ਸਕਦਾ ਹਾਂ । ਹੇ ਨਾਨਕ ! (ਆਖ—ਹੇ ਭਾਈ !) ਨਿਰਭੈਤਾ ਦਾ ਦਾਨ ਦੇਣ ਵਾਲਾ, ਹਰਿ-ਨਾਮ ਮੈਂ (ਗੁਰੂ ਪਾਸੋਂ) ਹਾਸਲ ਕੀਤਾ ਹੈ (ਇਸ ਵਾਸਤੇ) ਮੈਂ ਆਪਣਾ ਸਿਰ ਗੁਰੂ ਦੇ ਚਰਨਾਂ ਉਤੇ ਰੱਖਿਆ ਹੋਇਆ ਹੈ ।੨।੯।

**ਕਾਨੜਾ ਮਹਲਾ ੫ ॥ ਸਾਧ ਸਰਨਿ ਚਰਨ ਚਿਤੁ ਲਾਇਆ ॥ ਸੁਪਨ ਕੀ ਬਾਤ ਸੁਨੀ, ਪੇਖੀ ਸੁਪਨਾ, ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥੧॥ ਰਹਾਉ ॥ ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ ਬਹੁਰਿ ਬਹੁਰਿ ਫਿਰਿ ਧਾਇਆ ॥ ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ ਸਾਂਤਿ ਪਾਈ ਗੁਨ ਗਾਇਆ ॥੧॥ ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ ॥ ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ ॥੨॥੧੦॥ (ਪੰਨਾ ੧੩੦੦)**

**ਪਦ ਅਰਥ**:— ਸਾਧ—ਗੁਰੂ । ਪੇਖੀ—ਵੇਖ ਲਈ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿੱਤਾ ।੧।ਰਹਾਉ।

ਤ੍ਰਿਪਤਾਨੋ—ਰੱਜਦਾ । ਜੋਬਨਿ—ਜੁਆਨੀ ਨਾਲ । ਧਨਿ—ਧਨ ਨਾਲ । ਬਹੁਰਿ—ਮੁੜ । ਧਾਇਆ—ਭਟਕਦਾ ਹੈ । ਬੁਝੀ ਹੈ—ਮੁੱਕ ਗਈ ਹੈ ।੧।

ਕੀ ਨਿਆਈ—ਵਰਗਾ । ਭ੍ਰਮਿ—ਭਟਕ ਕੇ । ਮੋਹਿ—ਮੋਹ ਵਿਚ । ਬਿਆਪਿਓ—ਫਸਿਆ ਹੋਇਆ । ਸਾਧ ਸੰਗਿ—ਸਾਧ ਸੰਗਤਿ ਵਿਚ । ਜੇਵਰੀ—ਰੱਸੀ, ਫਾਹੀ । ਸਹਜਿ—ਆਤਮਕ ਅਡੋਲਤਾ ਵਿਚ ।੨।

**ਅਰਥ**:— ਹੇ ਭਾਈ ! (ਜਦੋਂ ਤੋਂ) ਗੁਰੂ ਦੀ ਸਰਨ ਪੈ ਕੇ ਪ੍ਰਭੂ ਦੇ ਚਰਨਾਂ ਵਿਚ ਚਿੱਤ ਜੋੜਿਆ ਹੈ, (ਜਦੋਂ ਤੋਂ) ਗੁਰੂ ਨੇ ਪਰਮਾਤਮਾ ਦਾ ਨਾਮ-ਮੰਤ੍ਰ (ਮੇਰੇ ਹਿਰਦੇ ਵਿਚ) ਪੱਕਾ ਕਰ ਕੇ ਟਿਕਾਇਆ ਹੈ (ਤਦੋਂ ਤੋਂ ਉਸ ਜਗਤ ਨੂੰ) ਸੁਪਨਾ ਹੀ (ਅਖੀਂ) ਵੇਖ ਲਿਆ ਹੈ ਜਿਸ ਨੂੰ ਸੁਪਨੇ ਦੀ ਗੱਲ ਸੁਣਿਆ ਹੋਇਆ ਸੀ ।੧।ਰਹਾਉ।

ਹੇ ਭਾਈ ! (ਇਹ ਮਨ) ਰਾਜ ਜੋਬਨ ਧਨ ਨਾਲ ਨਹੀਂ ਰੱਜਦਾ, ਮੁੜ ਮੁੜ (ਇਹਨਾਂ ਪਦਾਰਥਾਂ ਦੇ ਪਿੱਛੇ) ਭਟਕਦਾ ਫਿਰਦਾ ਹੈ । ਪਰ ਜਦੋਂ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ, ਤਾਂ ਮਾਇਆ ਦੀ ਸਾਰੀ ਤ੍ਰਿਸ਼ਨਾ ਬੁੱਝ ਜਾਂਦੀ ਹੈ, ਆਤਮਕ ਆਨੰਦ ਮਿਲ ਜਾਂਦਾ ਹੈ, ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ ।੧।

ਹੇ ਭਾਈ ! (ਆਤਮਕ ਜੀਵਨ ਦੀ) ਸੂਝ ਤੋਂ ਬਿਨਾ ਮਨੁੱਖ ਪਸ਼ੂ ਵਰਗਾ ਹੀ ਰਹਿੰਦਾ ਹੈ, ਮਾਇਆ ਦੀ ਭਟਕਣਾ ਵਿਚ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ । ਪਰ, ਹੇ ਨਾਨਕ ! ਸਾਧ ਸੰਗਤਿ ਵਿਚ ਟਿਕਿਆਂ ਜਮਾਂ ਵਾਲੀ ਫਾਹੀ ਕੱਟੀ ਜਾਂਦੀ ਹੈ, ਮਨੁੱਖ ਆਤਮਕ ਅਡੋਲਤਾ ਵਿਚ ਲੀਨ ਹੋ ਜਾਂਦਾ ਹੈ ।੨।੧੦।

**ਕਾਨੜਾ ਮਹਲਾ ੫ ॥ ਹਰਿ ਕੇ ਚਰਨ ਹਿਰਦੈ ਗਾਇ ॥ ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ ॥੧॥ ਰਹਾਉ ॥ ਸਗਲ ਆਸ ਹੋਤ ਪੂਰਨ ਕੋਟਿ ਜਨਮ ਦੁਖੁ ਜਾਇ ॥੧॥ ਪੁੰਨ ਦਾਨ ਅਨੇਕ ਕਿਰਿਆ ਸਾਧੂ ਸੰਗਿ ਸਮਾਇ ॥ ਤਾਪ ਸੰਤਾਪ ਮਿਟੇ ਨਾਨਕ ਬਾਹੁੜਿ ਕਾਲੁ ਨ ਖਾਇ ॥੨॥੧੧॥ (ਪੰਨਾ ੧੩੦੦)**

**ਪਦ ਅਰਥ**:— ਹਿਰਦੈ—ਹਿਰਦੇ ਵਿਚ । ਗਾਇ—ਗਾਇਆ ਕਰ, ਸਿਫ਼ਤਿ-ਸਾਲਾਹ ਕਰਿਆ ਕਰ । ਸੀਤਲਾ ਮੂਰਤਿ—ਉਸ ਪ੍ਰਭੂ ਨੂੰ ਜਿਸ ਦਾ ਸਰੂਪ ਠੰਢਾ-ਠਾਰ ਹੈ । ਸੁਖ ਮੂਰਤਿ—ਸੁਖ-ਸਰੂਪ ਪ੍ਰਭੂ । ਸਾਂਤਿ ਮੂਰਤਿ—ਸ਼ਾਂਤੀ-ਸਰੂਪ ਪ੍ਰਭੂ ਨੂੰ । ਧਿਆਇ—ਧਿਆਇਆ ਕਰ ।੧।ਰਹਾਉ।

ਸਗਲ—ਸਾਰੀ । ਕੋਟਿ ਜਨਮ ਦੁਖੁ—ਕ੍ਰੋੜਾਂ ਜਨਮਾਂ ਦਾ ਦੁਖੁ ।

ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ । ਸਮਾਇ—ਲੀਨ ਹੋਇਆ ਰਹੁ । ਕਾਲੁ—ਮੌਤ, ਆਤਮਕ ਮੌਤ ।੨।

**ਅਰਥ**:— ਹੇ ਭਾਈ ! ਪਰਮਾਤਮਾ ਦੇ ਚਰਨ ਹਿਰਦੇ ਵਿਚ (ਟਿਕਾ ਕੇ; ਉਸ ਦੇ ਗੁਣ) ਗਾਇਆ ਕਰ । ਉਸ ਪ੍ਰਭੂ ਦਾ ਸਦਾ ਧਿਆਨ ਧਰਿਆ ਕਰ, ਉਸ ਪ੍ਰਭੂ ਦਾ ਸਦਾ ਸਿਮਰਨ ਕਰਿਆ ਕਰ ਜੋ ਠੰਢ-ਸਰੂਪ ਹੈ ਜੋ ਸੁਖ-ਸਰੂਪ ਹੈ ਜੋ ਸ਼ਾਂਤੀ-ਸਰੂਪ ਹੈ ।੧।ਰਹਾਉ।

ਹੇ ਭਾਈ ! (ਸਿਮਰਨ ਦੀ ਬਰਕਤਿ ਨਾਲ ਮਨੁੱਖ ਦੀ) ਸਾਰੀ ਆਸ ਪੂਰੀ ਹੋ ਜਾਂਦੀ ਹੈ, ਕ੍ਰੋੜਾਂ ਜਨਮਾਂ ਦਾ ਦੁੱਖ ਦੂਰ ਹੋ ਜਾਂਦਾ ਹੈ ।੨।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸੰਗਤਿ ਵਿਚ ਟਿਕਿਆ ਰਹੁ—ਇਹੀ ਹੈ ਅਨੇਕਾਂ ਪੁੰਨ ਦਾਨ ਆਦਿਕ ਕਰਮ । (ਸੰਗਤਿ ਦੀ ਬਰਕਤਿ ਨਾਲ ਸਾਰੇ) ਦੁੱਖ ਕਲੇਸ਼ ਮਿਟ ਜਾਂਦੇ ਹਨ, ਆਤਮਕ ਮੌਤ (ਆਤਮਕ ਜੀਵਨ ਨੂੰ) ਫਿਰ ਨਹੀਂ ਖਾ ਸਕਦੀ ।੨।੧੧।

**ਕਾਨੜਾ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਕਥੀਐ ਸੰਤਸੰਗਿ ਪ੍ਰਭ ਗਿਆਨੁ ॥ ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ ॥੧॥ ਰਹਾਉ ॥ ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ ॥ ਪਤਿਤ ਪੁਨੀਤ ਹੋਹਿ ਖਿਨ ਭੀਤਰਿ ਪਾਰਬ੍ਰਹਮ ਕੈ ਰੰਗਿ ॥੧॥ ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸ ॥ ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥੨॥੧॥੧੨॥ (ਪੰਨਾ ੧੩੦੦)**

**ਪਦ ਅਰਥ**:— ਕਥੀਐ—ਕਥਨਾ ਚਾਹੀਦਾ ਹੈ, ਗੱਲ ਤੋਰਨੀ ਚਾਹੀਦੀ ਹੈ । ਪ੍ਰਭ ਗਿਆਨੁ ਕਥੀਐ—ਪ੍ਰਭੂ ਦਾ ਗਿਆਨ ਕਥਨਾ ਚਾਹੀਦਾ ਹੈ, ਪ੍ਰਭੂ ਦੀ ਜਾਣ ਪਛਾਣ ਕਥਨੀ ਚਾਹੀਦੀ ਹੈ, ਪ੍ਰਭੂ ਦੇ ਗੁਣਾਂ ਦੀ ਗੱਲ ਤੋਰਨੀ ਚਾਹੀਦੀ ਹੈ । ਸੰਤ ਸੰਗਿ—ਸੰਤ ਜਨਾਂ ਦੀ ਸੰਗਤਿ ਵਿਚ । ਪੂਰਨ—ਸਰਬ-ਵਿਆਪਕ । ਪਰਮ ਜੋਤਿ—ਸਭ ਤੋਂ ਉੱਚੀ ਜੋਤਿ । ਸਿਮਰਤ—ਸਿਮਰਦਿਆਂ । ਪਾਈਐ—ਪਾਈਦਾ ਹੈ ।੧।ਰਹਾਉ।

ਰਹੇ—ਮੁੱਕ ਜਾਂਦੇ ਹਨ । ਆਵਤ ਜਾਤ—ਆਉਂਦੇ ਜਾਂਦੇ, ਜੰਮਦੇ ਮਰਦੇ, ਜਨਮ ਮਰਨ ਦੇ ਗੇੜ । ਸ੍ਰਮ—ਥਕੇਵੇਂ । ਸਾਧੂ—ਗੁਰੂ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਹੋਹਿ—ਹੋ ਜਾਂਦੇ ਹਨ (ਬਹੁ-ਵਚਨ) । ਕੈ ਰੰਗਿ—ਦੇ ਪ੍ਰੇਮ-ਰੰਗ ਵਿਚ ।੧।

ਜੋ ਜੋ—ਜਿਹੜਾ ਜਿਹੜਾ ਮਨੁੱਖ । ਕਥੈ—ਬਿਆਨ ਕਰਦਾ ਹੈ । ਦੁਰਮਤਿ—ਖੋਟੀ ਮਤਿ । ਸਗਲ—ਸਾਰੇ । ਪਾਵੈ—ਹਾਸਲ ਕਰ ਲੈਂਦਾ ਹੈ (ਇਕ-ਵਚਨ) ।੨।

**ਅਰਥ**:— ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ (ਟਿਕ ਕੇ) ਪਰਮਾਤਮਾ ਦੇ ਗੁਣਾਂ ਦੀ ਗੱਲ ਤੋਰਨੀ ਚਾਹੀਦੀ ਹੈ । ਹੇ ਭਾਈ ! ਸਰਬ-ਵਿਆਪਕ ਸਭ ਤੋਂ ਉੱਚੇ ਨੂਰ ਪਰਮੇਸਰ ਦਾ (ਨਾਮ) ਸਿਮਰਦਿਆਂ (ਲੋਕ ਪਰਲੋਕ ਵਿਚ) ਇੱਜ਼ਤ ਹਾਸਲ ਕਰੀਦੀ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ (ਹਰਿ-ਨਾਮ) ਸਿਮਰਦਿਆਂ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ (ਭਟਕਣਾਂ ਦੇ) ਥਕੇਵੇਂ ਨਾਸ ਹੋ ਜਾਂਦੇ ਹਨ । ਪਰਮਾਤਮਾ ਦੇ ਪ੍ਰੇਮ-ਰੰਗ ਦੀ ਬਰਕਤਿ ਨਾਲ ਵਿਕਾਰੀ ਮਨੁੱਖ ਭੀ ਇਕ ਖਿਨ ਵਿਚ ਸੁੱਚੇ ਜੀਵਨ ਵਾਲੇ ਹੋ ਜਾਂਦੇ ਹਨ ।੧।

ਹੇ ਭਾਈ ! ਜਿਹੜਾ ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਚਾਰਦਾ ਹੈ ਸੁਣਦਾ ਹੈ, ਉਸ ਦੀ ਖੋਟੀ ਮਤਿ ਦਾ ਨਾਸ ਹੋ ਜਾਂਦਾ ਹੈ । ਹੇ ਨਾਨਕ ! ਉਹ ਮਨੁੱਖ ਸਾਰੀਆਂ ਮਨੋ-ਕਾਮਨਾਂ ਹਾਸਲ ਕਰ ਲੈਂਦਾ ਹੈ, ਉਸ ਦੀ ਹਰੇਕ ਆਸ ਪੂਰੀ ਹੋ ਜਾਂਦੀ ਹੈ ।੨।੧।੧੨।

**ਕਾਨੜਾ ਮਹਲਾ ੫ ॥ ਸਾਧ ਸੰਗਤਿ ਨਿਧਿ ਹਰਿ ਕੋ ਨਾਮ ॥ ਸੰਗਿ ਸਹਾਈ ਜੀਅ ਕੈ ਕਾਮ ॥੧॥ ਰਹਾਉ ॥ ਸੰਤ ਰੇਨੁ ਨਿਤਿ ਮਜਨੁ ਕਰੈ ॥ ਜਨਮ ਜਨਮ ਕੇ ਕਿਲਬਿਖ ਹਰੈ ॥੧॥ ਸੰਤ ਜਨਾ ਕੀ ਊਚੀ ਬਾਨੀ ॥ ਸਿਮਰਿ ਸਿਮਰਿ ਤਰੇ ਨਾਨਕ ਪ੍ਰਾਨੀ ॥੨॥੨॥੧੩॥ (ਪੰਨਾ ੧੩੦੦)**

**ਪਦ ਅਰਥ**:— ਨਿਧਿ—ਖ਼ਜ਼ਾਨਾ । ਕੋ—ਦਾ । ਸੰਗਿ—(ਹਰ ਵੇਲੇ) ਨਾਲ । ਸਹਾਈ—ਸਾਥੀ । ਕੈ ਕਾਮ—ਦੇ ਕੰਮ (ਆਉਂਦਾ ਹੈ) ।੧।ਰਹਾਉ।

ਰੇਨੁ—ਚਰਨ-ਧੂੜ । ਨਿਤਿ—ਸਦਾ । ਮਜਨੁ—ਇਸ਼ਨਾਨ । ਕਿਲਬਿਖ—ਪਾਪ । ਹਰੈ—ਦੂਰ ਕਰ ਲੈਂਦਾ ਹੈ ।੧।

ਊਚੀ ਬਾਨੀ—ਉੱਚਾ ਜੀਵਨ ਬਣਾਣ ਵਾਲੀ ਬਾਣੀ । ਸਿਮਰਿ—ਸਿਮਰ ਕੇ । ਤਾਰੇ—ਪਾਰ ਲੰਘ ਗਏ ।੨।

**ਅਰਥ**:— ਹੇ ਭਾਈ ! ਗੁਰੂ ਦੀ ਸੰਗਤਿ ਵਿਚ (ਰਿਹਾਂ) ਪਰਮਾਤਮਾ ਦਾ ਨਾਮ-ਖ਼ਜ਼ਾਨਾ (ਮਿਲ ਜਾਂਦਾ ਹੈ, ਜੋ ਜੀਵ ਦੇ) ਨਾਲ (ਸਦਾ) ਸਾਥੀ ਬਣਿਆ ਰਹਿੰਦਾ ਹੈ ਜੋ ਜਿੰਦ ਦੇ (ਸਦਾ) ਕੰਮ ਆਉਂਦਾ ਹੈ ।੧।ਰਹਾਉ।

ਹੇ ਨਾਨਕ ! ਜਿਹੜਾ ਮਨੁੱਖ ਸੰਤ ਜਨਾਂ ਦੀ ਚਰਨ-ਧੂੜ ਵਿਚ ਸਦਾ ਇਸ਼ਨਾਨ ਕਰਦਾ ਹੈ, ਉਹ ਆਪਣੇ ਅਨੇਕਾਂ ਜਨਮਾਂ ਦੇ ਪਾਪ ਦੂਰ ਕਰ ਲੈਂਦਾ ਹੈ ।੧।

ਹੇ ਨਾਨਕ ! ਸੰਤ ਜਨਾਂ ਦੀ (ਮਨੁੱਖੀ ਜੀਵਨ ਨੂੰ) ਉੱਚਾ ਕਰਨ ਵਾਲੀ ਬਾਣੀ ਨੂੰ ਸਿਮਰ ਸਿਮਰ ਕੇ ਅਨੇਕਾਂ ਹੀ ਪ੍ਰਾਣੀ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਆ ਰਹੇ ਹਨ ।੨।੨।੧੩।

**ਕਾਨੜਾ ਮਹਲਾ ੫ ॥ ਸਾਧੂ ਹਰਿ ਹਰੇ ਗੁਨ ਗਾਇ ॥ ਮਾਨ ਤਨੁ ਧਨੁ ਪ੍ਰਾਨ ਪ੍ਰਭ ਕੇ ਸਿਮਰਤ ਦੁਖੁ ਜਾਇ ॥੧॥ ਰਹਾਉ ॥ ਈਤ ਊਤ ਕਹਾ ਲੋੁਭਾਵਹਿ ਏਕ ਸਿਉ ਮਨੁ ਲਾਇ ॥੧॥ ਮਹਾ ਪਵਿਤ੍ਰ ਸੰਤ ਆਸਨੁ ਮਿਲਿ ਸੰਗਿ ਗੋਬਿਦੁ ਧਿਆਇ ॥੨॥ ਸਗਲ ਤਿਆਗਿ ਸਰਨਿ ਆਇਓ ਨਾਨਕ ਲੇਹੁ ਮਿਲਾਇ ॥੩॥੩॥੧੪॥ (ਪੰਨਾ ੧੩੦੦)**

**ਪਦ ਅਰਥ**:— ਸਾਧੂ—ਗੁਰੂ (ਦੀ ਰਾਹੀਂ) । ਗਾਇ—ਗਾਇਆ ਕਰ । ਮਾਨ—ਮਨ । ਸਿਮਰਤ—ਸਿਮਰਦਿਆਂ ।੧।ਰਹਾਉ।

ਈਤ ਊਤ—ਇਧਰ ਉਧਰ, ਇਥੇ ਉਥੇ । ਕਹਾ—ਕਿੱਥੇ ? ਲੋੁਭਾਵਹਿ—(ਅੱਖਰ 'ਲ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਲੋਭਾਵਹਿ' ਹੈ । ਇਥੇ 'ਲੁਭਾਵਹਿ' ਪੜ੍ਹਨਾ ਹੈ) ਤੂੰ ਲੋਭ ਵਿਚ ਫਸ ਰਿਹਾ ਹੈਂ । ਸਿਉ—ਨਾਲ ।੧।

ਸੰਤ ਆਸਨੁ—ਗੁਰੂ ਦਾ ਟਿਕਾਣਾ । ਮਿਲਿ ਸੰਗਿ—(ਗੁਰੂ) ਨਾਲ ਮਿਲ ਕੇ ।੨।

ਤਿਆਗਿ—ਛੱਡ ਕੇ ।੩।

**ਅਰਥ**:— ਹੇ ਭਾਈ ! ਇਹ ਮਨ, ਇਹ ਤਨ, ਇਹ ਧਨ, ਇਹ ਜਿੰਦ, (ਜਿਸ) ਪ੍ਰਭੂ ਦੇ (ਦਿੱਤੇ ਹੋਏ ਹਨ, ਉਸ ਦਾ ਨਾਮ) ਸਿਮਰਦਿਆਂ (ਹਰੇਕ) ਦੁੱਖ ਦੂਰ ਹੋ ਜਾਂਦਾ ਹੈ, (ਤੂੰ) ਗੁਰੂ (ਦੀ ਸਰਨ ਪੈ ਕੇ) ਉਸ ਪ੍ਰਭੂ ਦੇ ਗੁਣ ਗਾਇਆ ਕਰ ।੧।ਰਹਾਉ।

ਹੇ ਭਾਈ ! ਤੂੰ ਇਧਰ ਉਧਰ ਕਿਉਂ ਲੋਭ ਵਿਚ ਫਸ ਰਿਹਾ ਹੈਂ ? ਇਕ ਪਰਮਾਤਮਾ ਨਾਲ ਆਪਣਾ ਮਨ ਜੋੜ ।੧।

ਹੇ ਭਾਈ ! ਗੁਰੂ ਦਾ ਟਿਕਾਣਾ (ਜੀਵਨ ਨੂੰ) ਬਹੁਤ ਸੁੱਚਾ ਬਣਾਣ ਵਾਲਾ ਹੈ । ਗੁਰੂ ਨਾਲ ਮਿਲ ਕੇ ਗੋਬਿੰਦ ਨੂੰ (ਆਪਣੇ ਮਨ ਵਿਚ) ਧਿਆਇਆ ਕਰ ।੨।

ਹੇ ਨਾਨਕ ! (ਆਖ—ਹੇ ਪ੍ਰਭੂ !) ਸਾਰੇ (ਆਸਰੇ) ਛੱਡ ਕੇ ਮੈਂ ਤੇਰੀ ਸਰਨ ਆਇਆ ਹਾਂ । ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖ ।੩।੩।੧੪।

**ਕਾਨੜਾ ਮਹਲਾ ੫ ॥ ਪੇਖਿ ਪੇਖਿ ਬਿਗਸਾਉ ਸਾਜਨ ਪ੍ਰਭੁ ਆਪਨਾ ਇਕਾਂਤ ॥੧॥ ਰਹਾਉ ॥ ਆਨਦਾ ਸੁਖ ਸਹਜ ਮੂਰਤਿ ਤਿਸੁ ਆਨ ਨਾਹੀ ਭਾਂਤਿ ॥੧॥ ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਤਿ ॥੨॥ ਗੁਣ ਰਮੰਤ ਦੂਖ ਨਾਸਹਿ ਰਿਦ ਭਇਅੰਤ ਸਾਂਤਿ ॥੩॥ ਅੰਮ੍ਰਿਤਾ ਰਸੁ ਪੀਉ ਰਸਨਾ ਨਾਨਕ ਹਰਿ ਰੰਗਿ ਰਾਤ ॥੪॥੪॥੧੫॥ (ਪੰਨਾ ੧੩੦੦-੧੩੦੧)**

**ਪਦ ਅਰਥ**:— ਪੇਖਿ ਪੇਖਿ—(ਹਰ ਥਾਂ ਵੱਸਦਾ) ਵੇਖ ਵੇਖ ਕੇ । ਬਿਗਸਾਉ—ਬਿਗਸਾਉਂ, ਬਿਗਸਉਂ, ਮੈਂ ਖਿੜ ਪੈਂਦਾ ਹਾਂ । ਇਕਾਂਤ—(ਸਰਬ-ਵਿਆਪਕ ਹੁੰਦਿਆਂ ਭੀ) ਵੱਖਰਾ, ਨਿਰਲੇਪ ।੧।ਰਹਾਉ।

ਤਿਸੁ ਆਨ ਨਾਹੀ ਭਾਂਤਿ—ਤਿਸੁ ਭਾਂਤਿ ਆਨ ਨਾਹੀ, ਉਸ ਵਰਗਾ ਹੋਰ ਕੋਈ ਨਹੀਂ । ਮੂਰਤਿ—ਸਰੂਪ ।੧।

ਸਿਮਰਤ—ਸਿਮਰਦਿਆਂ । ਇਕ ਬਾਰ—ਸਦਾ, ਲਗਾਤਾਰ । ਮਿਟਿ ਜਾਂਤਿ—ਮਿਟ ਜਾਂਦੇ ਹਨ । ਕਸਮਲ—ਪਾਪ ।੨।

ਅੰਮ੍ਰਿਤਾ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਰਸਨਾ—ਜੀਭ ਨਾਲ । ਰੰਗਿ—ਪ੍ਰੇਮ-ਰੰਗ ਵਿਚ । ਰਾਤ—ਰੱਤਾ ਰਹੁ ।੪।

**ਅਰਥ**:— ਹੇ ਭਾਈ ! ਮੈਂ ਆਪਣੇ ਸੱਜਣ ਪ੍ਰਭੂ ਨੂੰ (ਹਰ ਥਾਂ ਵੱਸਦਾ) ਵੇਖ ਵੇਖ ਕੇ ਖ਼ੁਸ਼ ਹੋ ਜਾਂਦਾ ਹਾਂ, (ਉਹ ਸਰਬ-ਵਿਆਪਕ ਹੁੰਦਿਆਂ ਭੀ ਮਾਇਆ ਦੇ ਪ੍ਰਭਾਵ ਤੋਂ) ਵੱਖਰਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਉਹ ਸੱਜਣ ਪ੍ਰਭੂ ਆਨੰਦ-ਰੂਪ ਹੈ, ਸੁਖ-ਸਰੂਪ ਹੈ, ਆਤਮਕ ਅਡੋਲਤਾ ਦਾ ਸਰੂਪ ਹੈ । ਉਸ ਵਰਗਾ ਹੋਰ ਕੋਈ ਨਹੀਂ ਹੈ ।੧।

ਹੇ ਭਾਈ ! ਉਸ ਹਰੀ ਪ੍ਰਭੂ ਦਾ ਨਾਮ ਸਦਾ ਸਿਮਰਦਿਆਂ ਕ੍ਰੋੜਾਂ ਪਾਪ ਮਿਟ ਜਾਂਦੇ ਹਨ ।੨।

ਹੇ ਭਾਈ ! ਉਹ ਸੱਜਣ-ਪ੍ਰਭੂ ਦੇ ਗੁਣ ਗਾਂਦਿਆਂ (ਸਾਰੇ) ਦੁੱਖ ਨਾਸ ਹੋ ਜਾਂਦੇ ਹਨ, ਹਿਰਦੇ ਵਿਚ ਠੰਢ ਪੈ ਜਾਂਦੀ ਹੈ ।੩।

ਹੇ ਨਾਨਕ ! (ਉਸ ਸੱਜਣ-ਪ੍ਰਭੂ ਦਾ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ (ਆਪਣੀ) ਜੀਭ ਨਾਲ ਪੀਂਦਾ ਰਹੁ, ਅਤੇ ਉਸ ਹਰੀ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹੁ ।੪।੪।੧੫।

**ਕਾਨੜਾ ਮਹਲਾ ੫ ॥ ਸਾਜਨਾ ਸੰਤ ਆਉ ਮੇਰੈ ॥੧॥ ਰਹਾਉ ॥ ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ ॥੧॥ ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥੨॥ ਸੰਤ ਪ੍ਰਸਾਦਿ ਕਮਲੁ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ ॥੩॥ ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ ਵਾਰਿ ਨਾਨਕ ਉਹ ਬੇਰੈ ॥੪॥੫॥੧੬॥ (ਪੰਨਾ ੧੩੦੧)**

**ਪਦ ਅਰਥ**:— ਸਾਜਨਾ—ਹੇ ਸੱਜਣੋ ! ਸੰਤ—ਹੇ ਸੰਤ ਜਨੋ ! ਮੇਰੈ—ਮੇਰੇ ਘਰ ਵਿਚ, ਮੇਰੇ ਕੋਲ ।੧।ਰਹਾਉ।

ਗੁਨ ਗਾਇ—(ਪਰਮਾਤਮਾ ਦੇ) ਗੁਣ ਗਾ ਕੇ । ਮੰਗਲ—ਖ਼ੁਸ਼ੀਆਂ । ਕਸਮਲਾ—ਪਾਪ । ਮਿਟਿ ਜਾਹਿ—ਮਿਟ ਜਾਂਦੇ ਹਨ । ਪਰੇਰੈ—ਦੂਰ (ਹੋ ਜਾਂਦੇ ਹਨ) ।੧।

ਧਰਉ—ਧਰਉਂ, ਮੈਂ ਧਰਦਾ ਹਾਂ । ਮਾਥੈ—(ਆਪਣੇ) ਮੱਥੇ ਉੱਤੇ । ਚਾਂਦਨਾ—ਚਾਨਣ । ਗ੍ਰਿਹਿ ਅੰਧੇਰੈ—(ਮੇਰੇ) ਹਨੇਰੇ (ਹਿਰਦੇ-) ਘਰ ਵਿਚ । ਹੋਇ—ਹੋ ਜਾਂਦਾ ਹੈ ।੨।

ਸੰਤ ਪ੍ਰਸਾਦਿ—ਸੰਤ ਜਨਾਂ ਦੀ ਕਿਰਪਾ ਨਾਲ । ਕਮਲੁ—ਹਿਰਦਾ ਕੌਲ-ਫੁੱਲ । ਬਿਗਸੈ—ਖਿੜ ਪੈਂਦਾ ਹੈ । ਭਜਉ—ਭਜਉਂ, ਮੈਂ ਭਜਦਾ ਹਾਂ, ਮੈਂ ਭਜਨ ਕਰਦਾ ਹਾਂ । ਪੇਖਿ—ਵੇਖ ਕੇ ।੩।

ਤੇ—ਤੋਂ, ਦੀ ਰਾਹੀਂ । ਵਾਰਿ ਵਾਰਿ—ਕੁਰਬਾਨ ਕੁਰਬਾਨ (ਜਾਂਦਾ ਹਾਂ) । ਉਹ ਬੇਰੈ—ਉਸ ਵੇਲੇ ਤੋਂ ।੪।

**ਅਰਥ**:— ਹੇ ਸੰਤ ਜਨੋ ! ਹੇ ਸੱਜਣੋ ! ਤੁਸੀ ਮੇਰੇ ਘਰ ਆਓ ।੧।ਰਹਾਉ।

ਹੇ ਸੱਜਣੋ ! (ਤੁਹਾਡੀ ਸੰਗਤਿ ਵਿਚ ਪਰਮਾਤਮਾ ਦੇ) ਗੁਣ ਗਾ ਕੇ (ਮੇਰੇ ਹਿਰਦੇ ਵਿਚ) ਆਨੰਦ ਪੈਦਾ ਹੋ ਜਾਂਦਾ ਹੈ, ਖ਼ੁਸ਼ੀਆਂ ਬਣ ਜਾਂਦੀਆਂ ਹਨ, (ਮੇਰੇ ਅੰਦਰੋਂ) ਸਾਰੇ ਪਾਪ ਮਿਟ ਜਾਂਦੇ ਹਨ, ਦੂਰ ਹੋ ਜਾਂਦੇ ਹਨ ।੧।

ਹੇ ਭਾਈ ! ਜਦੋਂ ਮੈਂ ਸੰਤ ਜਨਾਂ ਦੇ ਚਰਨ (ਆਪਣੇ) ਮੱਥੇ ਉੱਤੇ ਰੱਖਦਾ ਹਾਂ, ਮੇਰੇ ਹਨੇਰੇ (ਹਿਰਦੇ-) ਘਰ ਵਿੱਚ (ਆਤਮਕ) ਚਾਨਣ ਹੋ ਜਾਂਦਾ ਹੈ ।੨।

ਹੇ ਭਾਈ ! ਸੰਤ ਜਨਾਂ ਦੀ ਕਿਰਪਾ ਨਾਲ (ਮੇਰਾ ਹਿਰਦਾ-) ਕੌਲ ਖਿੜ ਪੈਂਦਾ ਹੈ, ਗੋਬਿੰਦ ਨੂੰ (ਆਪਣੇ) ਨੇੜੇ ਵੇਖ ਕੇ ਮੈਂ ਉਸ ਦਾ ਭਜਨ ਕਰਦਾ ਹਾਂ ।੩।

ਹੇ ਨਾਨਕ ! (ਆਖ—ਹੇ ਭਾਈ !) ਪਰਮਾਤਮਾ ਦੀ ਮਿਹਰ ਨਾਲ ਮੈਂ ਸੰਤ ਜਨਾਂ ਨੂੰ ਮਿਲਿਆ । ਮੈਂ ਉਸ ਵੇਲੇ ਤੋਂ ਸਦਾ ਕੁਰਬਾਨ ਜਾਂਦਾ ਹਾਂ (ਜਦੋਂ ਸੰਤਾਂ ਦੀ ਸੰਗਤਿ ਪ੍ਰਾਪਤ ਹੋਈ) ।੪।੫।੧੬।

**ਕਾਨੜਾ ਮਹਲਾ ੫ ॥ ਚਰਨ ਸਰਨ ਗੋਪਾਲ ਤੇਰੀ ॥ ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ ॥੧॥ ਰਹਾਉ ॥ ਬੂਡਤ ਸੰਸਾਰ ਸਾਗਰ ॥ ਉਧਰੇ ਹਰਿ ਸਿਮਰਿ ਰਤਨਾਗਰ ॥੧॥ ਸੀਤਲਾ ਹਰਿ ਨਾਮੁ ਤੇਰਾ ॥ ਪੂਰਨੋ ਠਾਕੁਰ ਪ੍ਰਭੁ ਮੇਰਾ ॥੨॥ ਦੀਨ ਦਰਦ ਨਿਵਾਰਿ ਤਾਰਨ ॥ ਹਰਿ ਕ੍ਰਿਪਾ ਨਿਧਿ ਪਤਿਤ ਉਧਾਰਨ ॥੩॥ ਕੋਟਿ ਜਨਮ ਦੂਖ ਕਰਿ ਪਾਇਓ ॥ ਸੁਖੀ ਨਾਨਕ ਗੁਰਿ ਨਾਮੁ ਦ੍ਰਿੜਾਇਓ ॥੪॥੬॥੧੭॥ (ਪੰਨਾ ੧੩੦੧)**

**ਪਦ ਅਰਥ**:— ਗੋਪਾਲ—(ਗੋ-ਸ੍ਰਿਸ਼ਟੀ) ਹੇ ਸ੍ਰਿਸ਼ਟੀ ਦੇ ਪਾਲਣਹਾਰ ! ਧੋਹ—ਠੱਗੀ । ਕਾਟਿ ਬੇਰੀ—ਬੇੜੀ ਕੱਟ ਕੇ ।੧।ਰਹਾਉ।

ਬੂਡਤ—ਡੁੱਬ ਰਹੇ । ਸਾਗਰ—ਸਮੁੰਦਰ । ਉਧਰੇ—ਬਚ ਜਾਂਦੇ ਹਨ । ਸਿਮਰਿ—ਸਿਮਰ ਕੇ । ਰਤਨਾਗਰ—(ਰਤਨ-ਆਕਰ) ਰਤਨਾਂ ਦੀ ਖਾਣ ਪ੍ਰਭੂ ।੧।

ਸੀਤਲਾ—ਸੀਤਲ, ਠੰਢ ਪਾਣ ਵਾਲਾ । ਪੂਰਨੋ—ਸਰਬ-ਵਿਆਪਕ । ਠਾਕੁਰ—ਹੇ ਠਾਕੁਰ ! ।੨।

ਦੀਨ ਦਰਦ—ਗ਼ਰੀਬਾਂ ਦੇ ਦੁੱਖ । ਨਿਵਾਰਿ—ਦੂਰ ਕਰ ਕੇ । ਤਾਰਨ—ਪਾਰ ਲੰਘਾਣ ਵਾਲਾ । ਨਿਧਿ—ਖ਼ਜ਼ਾਨਾ । ਪਤਿਤ—ਵਿਕਾਰੀ । ਉਧਾਰਨ—ਬਚਾਣ ਵਾਲਾ ।੧।

ਕੋਟਿ—ਕ੍ਰੋੜਾਂ । ਕਰਿ—ਸਹਾਰ ਕੇ । ਪਾਇਓ—(ਮਨੁੱਖਾ ਜਨਮ) ਲੱਭਾ । ਗੁਰਿ—ਗੁਰੂ ਨੇ । ਦ੍ਰਿੜਾਇਓ—ਹਿਰਦੇ ਵਿਚ ਪੱਕਾ ਕੀਤਾ ।੪।

**ਅਰਥ**:— ਹੇ ਸ੍ਰਿਸ਼ਟੀ ਦੇ ਪਾਲਣਹਾਰ ! ਮੈਂ ਤੇਰੇ ਚਰਨਾਂ ਦੀ ਸਰਨ ਆਇਆ ਹਾਂ । (ਮੇਰੇ ਅੰਦਰੋਂ) ਮੋਹ, ਅਹੰਕਾਰ, ਠੱਗੀ, ਭਟਕਣਾ (ਆਦਿਕ ਦੀਆਂ) ਫਾਹੀਆਂ ਕੱਟ ਕੇ (ਮੇਰੀ) ਰੱਖਿਆ ਕਰ ।੧।ਰਹਾਉ।

ਹੇ ਰਤਨਾਂ ਦੀ ਖਾਣ ਹਰੀ ! ਸੰਸਾਰ-ਸਮੁੰਦਰ ਵਿਚ ਡੁੱਬ ਰਹੇ ਜੀਵ (ਤੇਰਾ ਨਾਮ) ਸਿਮਰ ਕੇ ਬਚ ਨਿਕਲਦੇ ਹਨ ।੧।

ਹੇ ਹਰੀ ! ਤੇਰਾ ਨਾਮ (ਜੀਵਾਂ ਦੇ ਹਿਰਦੇ ਵਿਚ) ਠੰਢ ਪਾਣ ਵਾਲਾ ਹੈ । ਹੇ ਠਾਕੁਰ ! ਤੂੰ ਸਰਬ-ਵਿਆਪਕ ਹੈਂ, ਤੂੰ ਮੇਰਾ ਪ੍ਰਭੂ ਹੈਂ ।੨।

ਹੇ ਭਾਈ ! ਪਰਮਾਤਮਾ ਗ਼ਰੀਬਾਂ ਦੇ ਦੁੱਖ ਦੂਰ ਕਰ ਕੇ (ਉਹਨਾਂ ਨੂੰ ਦੁਖਾਂ ਦੇ ਸਮੁੰਦਰ ਵਿਚੋਂ) ਪਾਰ ਲੰਘਾਣ ਵਾਲਾ ਹੈ । ਹੇ ਭਾਈ ! ਹਰੀ ਦਇਆ ਦਾ ਖ਼ਜ਼ਾਨਾ ਹੈ, ਵਿਕਾਰੀਆਂ ਨੂੰ (ਵਿਕਾਰਾਂ ਵਿਚੋਂ) ਬਚਾਣ ਵਾਲਾ ਹੈ ।੩।

ਹੇ ਨਾਨਕ ! (ਮਨੁੱਖ) ਕ੍ਰੋੜਾਂ ਜਨਮਾਂ ਦੇ ਦੁੱਖ ਸਹਾਰ ਕੇ (ਮਨੁੱਖਾ ਜਨਮ) ਹਾਸਲ ਕਰਦਾ ਹੈ, (ਪਰ) ਸੁਖੀ (ਉਹੀ) ਹੈ ਜਿਸ ਦੇ ਹਿਰਦੇ ਵਿਚ) ਗੁਰੂ ਨੇ (ਪਰਮਾਤਮਾ ਦਾ) ਨਾਮ ਪੱਕਾ ਕਰ ਦਿੱਤਾ ਹੈ ।੪।੬।੧੭।

**ਕਾਨੜਾ ਮਹਲਾ ੫ ॥ ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥ ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ ॥੧॥ ਰਹਾਉ ॥ ਮੋਹਿ ਅਨਾਥੁ ਦਾਸੁ ਜਨੁ ਤੇਰਾ ਅਵਰ ਓਟ ਸਗਲੀ ਮੋਹਿ ਤਿਆਗੀ ॥ ਭੋਰ ਭਰਮ ਕਾਟੇ ਪ੍ਰਭ ਸਿਮਰਤ ਗਿਆਨ ਅੰਜਨ ਮਿਲਿ ਸੋਵਤ ਜਾਗੀ ॥੧॥ ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ ॥ ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ ਮਸਤਕੁ ਆਨਿ ਧਰਿਓ ਪ੍ਰਭ ਪਾਗੀ ॥੨॥੭॥੧੮॥ (ਪੰਨਾ ੧੩੦੧)**

**ਪਦ ਅਰਥ**:— ਧਨਿ—(ਧੰਯ) ਸਲਾਹੁਣ-ਜੋਗ । ਸੰਗਿ—ਨਾਲ । ਕੋਟਿ—ਕ੍ਰੋੜਾਂ । ਆਇ—ਆ ਕੇ । ਬਡਭਾਗੀ—ਵੱਡੇ ਭਾਗਾਂ ਨਾਲ ।੧।ਰਹਾਉ।

ਮੋਹਿ—ਮੈਂ । ਅਨਾਥੁ—ਨਿਮਾਣਾ । ਅਵਰ ਓਟ—ਹੋਰ ਆਸਰਾ । ਮੋਹਿ—ਮੈਂ । ਭੋਰ ਭਰਮ—ਛੋਟੇ ਤੋਂ ਛੋਟੇ ਭਰਮ ਭੀ । ਅੰਜਨ—ਸੁਰਮਾ । ਮਿਲਿ—ਮਿਲ ਕੇ ।੧।

ਅਤਿ ਬਡੋ—ਬਹੁਤ ਵੱਡਾ । ਕ੍ਰਿਪਾ ਸਿੰਧੁ—ਕਿਰਪਾ ਦਾ ਸਮੁੰਦਰ । ਰਤਨਾਗੀ—(ਰਤਨ-ਆਕਰ) ਰਤਨਾਂ ਦੀ ਖਾਣ । ਜਾਚਕੁ—ਮੰਗਤਾ । ਮਾਂਗੈ—ਮੰਗਦਾ ਹੈ (ਇਕ-ਵਚਨ) । ਮਸਤਕੁ—ਮੱਥਾ । ਆਨਿ—ਲਿਆ ਕੇ (ਆਇ—ਆ ਕੇ) । ਪ੍ਰਭ ਪਾਗੀ—ਪ੍ਰਭੂ ਦੇ ਪਗਾਂ (ਪੈਰਾਂ) ਵਿਚ ।੨।

**ਅਰਥ**:— ਹੇ ਭਾਈ ! ਉਹ ਪ੍ਰੀਤ ਸਲਾਹੁਣ-ਜੋਗ ਹੈ ਜਿਹੜੀ (ਪਰਮਾਤਮਾ ਦੇ) ਚਰਨਾਂ ਨਾਲ ਲੱਗਦੀ ਹੈ । (ਉਸ ਪ੍ਰੀਤ ਦੀ ਬਰਕਤਿ ਨਾਲ, ਮਾਨੋ) ਕ੍ਰੋੜਾਂ ਜਪਾਂ ਤਪਾਂ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ, ਅਤੇ ਪੂਰਨ ਪ੍ਰਭੂ ਜੀ ਵੱਡੇ ਭਾਗਾਂ ਨਾਲ ਆ ਮਿਲਦੇ ਹਨ ।੧।ਰਹਾਉ।

ਹੇ ਪ੍ਰਭੂ ! ਮੈਂ ਤੇਰਾ ਦਾਸ ਹਾਂ ਤੇਰਾ ਸੇਵਕ ਹਾਂ, ਮੈਨੂੰ ਹੋਰ ਕੋਈ ਆਸਰਾ ਨਹੀਂ (ਤੈਥੋਂ ਬਿਨਾ) ਮੈਂ ਹੋਰ ਸਾਰੀ ਓਟ ਛੱਡ ਚੁੱਕਾ ਹਾਂ । ਹੇ ਪ੍ਰਭੂ ! ਤੇਰਾ ਨਾਮ ਸਿਮਰਦਿਆਂ ਤੇਰੇ ਨਾਲ ਡੂੰਘੀ ਸਾਂਝ ਦਾ ਸੁਰਮਾ ਪਾਇਆਂ ਮੇਰੇ ਛੋਟੇ ਤੋਂ ਛੋਟੇ ਭਰਮ ਭੀ ਕੱਟੇ ਗਏ ਹਨ, (ਤੇਰੇ ਚਰਨਾਂ ਵਿਚ) ਮਿਲ ਕੇ ਮੈਂ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੁੱਤੀ ਜਾਗ ਪਈ ਹਾਂ ।੧।

ਹੇ ਸੁਆਮੀ ! ਤੂੰ ਇਕ ਬਹੁਤ ਵੱਡਾ ਅਥਾਹ ਦਇਆ-ਦਾ-ਸਮੁੰਦਰ ਹੈਂ, ਤੂੰ ਸਰਬ-ਵਿਆਪਕ ਹੈਂ, ਤੂੰ ਰਤਨਾਂ ਦੀ ਖਾਣ ਹੈਂ । (ਤੇਰੇ ਦਰ ਦਾ) ਮੰਗਤਾ ਨਾਨਕ, ਹੇ ਹਰੀ ! ਤੇਰਾ ਨਾਮ ਮੰਗਦਾ ਹੈ, (ਨਾਨਕ ਨੇ ਆਪਣਾ) ਮੱਥਾ, ਹੇ ਪ੍ਰਭੂ ! ਤੇਰੇ ਚਰਨਾਂ ਤੇ ਲਿਆ ਕੇ ਰੱਖ ਦਿੱਤਾ ਹੈ ।੨।੭।੧੮।

**ਕਾਨੜਾ ਮਹਲਾ ੫ ॥ ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥੧॥ ਰਹਾਉ ॥ ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ ॥੧॥ ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥ ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ ॥੨॥੮॥੧੯॥ (ਪੰਨਾ ੧੩੦੧)**

**ਪਦ ਅਰਥ**:— ਕੁਚਿਲ—ਗੰਦੇ ਆਚਰਨ ਵਾਲੇ । ਕਠੋਰ—ਨਿਰਦਈ । ਕਪਟ—ਠੱਗੀ ਕਰਨ ਵਾਲੇ । ਕਾਮੀ—ਵਿਸ਼ਈ । ਜਿਉ ਜਾਨਹਿ—ਜਿਸ ਭੀ ਢੰਗ ਨਾਲ ਤੂੰ (ਪਾਰ ਲੰਘਾਣਾ ਠੀਕ) ਜਾਣਦਾ ਹੈਂ । ਤਿਉ—ਉਸੇ ਤਰ੍ਹਾਂ । ਸੁਆਮੀ—ਹੇ ਸੁਆਮੀ ! ।੧।ਰਹਾਉ।

ਸਮਰਥੁ—ਸਾਰੀਆਂ ਤਾਕਤਾਂ ਦਾ ਮਾਲਕ । ਸਰਨਿ ਜੋਗੁ—ਸਰਨ-ਪਏ ਦੀ ਰੱਖਿਆ ਕਰਨ ਜੋਗਾ । ਕਲ—ਸੱਤਿਆ, ਤਾਕਤ । ਧਾਰਿ—ਧਾਰ ਕੇ, ਵਰਤ ਕੇ ।੧।

ਜਾਪ—ਦੇਵਤਿਆਂ ਨੂੰ ਵੱਸ ਕਰਨ ਦੇ ਮੰਤ੍ਰ । ਤਾਪ—ਧੂਣੀਆਂ ਆਦਿਕ ਨਾਲ ਸਰੀਰ ਨੂੰ ਕਸ਼ਟ ਦੇਣੇ । ਸੁਚਿ—ਸਰੀਰਕ ਪਵਿੱਤਰਤਾ । ਸੰਜਮ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਬਚਾਣ ਦੇ ਜਤਨ । ਇਨ ਬਿਧੇ—ਇਹਨਾਂ ਤਰੀਕਿਆਂ ਨਾਲ । ਛੁਟਕਾਰ—(ਵਿਕਾਰਾਂ ਤੋਂ) ਖ਼ਲਾਸੀ । ਗਰਤ—( ਾਤਲ) ਟੋਆ । ਘੋਰ ਅੰਧ—ਘੁੱਪ ਹਨੇਰਾ (ਜਿੱਥੇ ਆਤਮਕ ਜੀਵਨ ਦੀ ਸੂਝ ਦਾ ਰਤਾ ਭੀ ਚਾਨਣ ਨਾਹ ਮਿਲੇ) । ਤੇ—ਤੋਂ, ਵਿਚੋਂ । ਪ੍ਰਭ—ਹੇ ਪ੍ਰਭੂ ! ਨਦਰਿ ਨਿਹਾਰਿ—ਮਿਹਰ ਦੀ ਨਿਗਾਹ ਨਾਲ ਵੇਖ ਕੇ । ਨਿਹਾਰਿ—ਵੇਖ ਕੇ ।੨।

**ਅਰਥ**:— ਹੇ ਸੁਆਮੀ ! ਅਸੀ ਜੀਵ ਗੰਦੇ ਆਚਰਨ ਵਾਲੇ ਤੇ ਨਿਰਦਈ ਰਹਿੰਦੇ ਹਾਂ, ਠੱਗੀਆਂ ਕਰਨ ਵਾਲੇ ਹਾਂ, ਵਿਸ਼ਈ ਹਾਂ । ਜਿਸ ਭੀ ਤਰੀਕੇ ਨਾਲ ਤੂੰ (ਜੀਵਾਂ ਨੂੰ ਪਾਰ ਲੰਘਾਣਾ ਠੀਕ) ਸਮਝਦਾ ਹੈਂ, ਉਸੇ ਤਰ੍ਹਾਂ (ਇਹਨਾਂ ਵਿਕਾਰਾਂ ਤੋਂ) ਪਾਰ ਲੰਘਾ ।੧।ਰਹਾਉ।

ਹੇ ਸੁਆਮੀ ! ਤੂੰ ਸਾਰੀਆਂ ਤਾਕਤਾਂ ਦਾ ਮਾਲਕ ਹੈਂ, ਤੂੰ ਸਰਨ-ਪਏ ਦੀ ਰੱਖਿਆ ਕਰਨ-ਜੋਗ ਹੈਂ, ਤੂੰ (ਜੀਵਾਂ ਨੂੰ) ਆਪਣੀ ਤਾਕਤ ਵਰਤ ਕੇ ਬਚਾਂਦਾ (ਆ ਰਿਹਾ) ਹੈਂ ।੧।

ਹੇ ਨਾਨਕ ! (ਆਖ—) ਜਪ, ਤਪ, ਵਰਤ-ਨੇਮ; ਸਰੀਰਕ ਪਵਿੱਤ੍ਰਤਾ, ਸੰਜਮ—ਇਹਨਾਂ ਤਰੀਕਿਆਂ ਨਾਲ (ਵਿਕਾਰਾਂ ਤੋਂ ਜੀਵਾਂ ਦੀ) ਖ਼ਲਾਸੀ ਨਹੀਂ ਹੋ ਸਕਦੀ । ਹੇ ਪ੍ਰਭੂ ! ਤੂੰ (ਆਪ ਹੀ) ਮਿਹਰ ਦੀ ਨਿਗਾਹ ਨਾਲ ਤੱਕ ਕੇ (ਵਿਕਾਰਾਂ ਦੇ) ਘੁੱਪ ਹਨੇਰੇ ਟੋਏ ਵਿਚੋਂ ਬਾਹਰ ਕੱਢ ।੨।੮।੧੯।

**ਕਾਨੜਾ ਮਹਲਾ ੫ ਘਰੁ ੪**

**ੴ ਸਤਿਗੁਰ ਪ੍ਰਸਾਦਿ ॥ ਨਾਰਾਇਨ ਨਰਪਤਿ ਨਮਸਕਾਰੈ ॥ ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥੧॥ ਰਹਾਉ ॥ ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਛੁ ਪਾਰੈ ॥ ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ ॥੧॥ ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥ ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥੨॥੧॥੨੦॥ (ਪੰਨਾ ੧੩੦੧)**

**ਪਦ ਅਰਥ**:— ਨਰਪਤਿ—ਨਰਾਂ ਦਾ ਪਤੀ, ਪਾਤਿਸ਼ਾਹ । ਨਮਸਕਾਰੈ—ਨਮਸਕਾਰ ਕਰਦਾ ਰਹਿੰਦਾ ਹੈ, ਸਿਰ ਨਿਵਾਂਦਾ ਰਹਿੰਦਾ ਹੈ । ਕਉ—ਤੋਂ । ਬਲਿ ਜਾਈਐ—ਸਦਕੇ ਜਾਣਾ ਚਾਹੀਦਾ ਹੈ । ਮੁਕਤੁ—(ਦੁਨੀਆ ਦੇ ਬੰਧਨਾਂ ਤੋਂ) ਸੁਤੰਤਰ । ਮੋਹਿ—ਮੈਨੂੰ । ਤਾਰੈ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ (ਪਾਰ ਲੰਘਾਣ ਦੀ ਸਮਰੱਥਾ ਰੱਖਦਾ ਹੈ) ।੧।ਰਹਾਉ।

ਕਵਨ ਕਵਨ ਗੁਨ—ਕਿਹੜੇ ਕਿਹੜੇ ਗੁਣ ? ਕਹੀਐ—ਬਿਆਨ ਕੀਤੇ ਜਾਣ । ਪਾਰੈ—ਪਾਰਲਾ ਬੰਨਾ । ਕਈ ਕੋਰੈ—ਕਈ ਕ੍ਰੋੜਾਂ ਵਿਚੋਂ । ਕੋ ਹੈ—ਕੋਈ (ਵਿਰਲਾ) ਹੈ । ਐਸੋ—ਇਸ ਤਰ੍ਹਾਂ । ਬੀਚਾਰੈ—ਬੀਚਾਰਦਾ ਹੈ ।੧।

ਬਿਸਮ—ਹੈਰਾਨ । ਭਈ ਹੈ—ਹੋ ਜਾਈਦਾ ਹੈ । ਲਾਲ ਗੁਪਾਲ ਰੰਗਾਰੈ—ਸੋਹਣੇ ਪ੍ਰਭੂ ਅਤੇ ਸੋਹਣੇ ਪ੍ਰਭੂ ਦੇ ਰੰਗਾਂ ਤੋਂ । ਕਹੁ—ਆਖ । ਨਾਨਕ—ਹੇ ਨਾਨਕ ! ਰਸੁ—(ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ) ਸੁਆਦ । ਆਈ ਹੈ—ਆਉਂਦਾ ਹੈ । ਚਾਖਿ—ਚੱਖ ਕੇ । ਮੁਸਕਾਰੈ—ਮੁਸਕਰਾ ਦੇਂਦਾ ਹੈ ।੨।

**ਅਰਥ**:— ਹੇ ਭਾਈ ! (ਪ੍ਰਭੂ ਦੇ ਬੇਅੰਤ ਰੰਗ ਵੇਖ ਵੇਖ ਕੇ ਜਿਹੜਾ ਗੁਰੂ) ਪ੍ਰਭੂ-ਪਾਤਿਸ਼ਾਹ ਨੂੰ ਸਦਾ ਸਿਰ ਨਿਵਾਂਦਾ ਰਹਿੰਦਾ ਹੈ, ਜਿਹੜਾ (ਨਾਮ ਦੀ ਬਰਕਤਿ ਨਾਲ) (ਦੁਨੀਆ ਦੇ ਬੰਧਨਾਂ ਤੋਂ) ਆਪ ਨਿਰਲੇਪ ਹੈ, ਤੇ ਮੈਨੂੰ ਪਾਰ ਲੰਘਾਣ ਦੀ ਸਮਰੱਥਾ ਰੱਖਦਾ ਹੈ, ਉਸ ਗੁਰੂ ਤੋਂ ਸਦਾ ਹੀ ਕੁਰਬਾਨ ਜਾਣਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! ਲੱਖਾਂ ਬੰਦਿਆਂ ਵਿਚੋਂ ਕ੍ਰੋੜਾਂ ਬੰਦਿਆਂ ਵਿਚੋਂ ਕੋਈ ਵਿਰਲਾ (ਅਜਿਹਾ ਮਨੁੱਖ) ਹੁੰਦਾ ਹੈ, ਜੋ ਇਉਂ ਸੋਚਦਾ ਹੈ ਕਿ ਪਰਮਾਤਮਾ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ, ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਪਰਮਾਤਮਾ ਦੇ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ ।੧।

ਹੇ ਭਾਈ ! ਸੋਹਣੇ ਪ੍ਰਭੂ ਅਤੇ ਸੋਹਣੇ ਪ੍ਰਭੂ ਦੇ (ਅਸਚਰਜ) ਕੌਤਕਾਂ ਤੋਂ ਹੈਰਾਨ ਹੋ ਜਾਈਦਾ ਹੈ ਹੈਰਾਨ ਹੀ ਹੋ ਜਾਈਦਾ ਹੈ । ਹੇ ਨਾਨਕ ! ਆਖ—ਸੰਤ ਜਨਾਂ ਨੂੰ (ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ) ਸੁਆਦ ਆਉਂਦਾ ਹੈ (ਪਰ ਇਸ ਸੁਆਦ ਨੂੰ ਉਹ ਬਿਆਨ ਨਹੀਂ ਕਰ ਸਕਦੇ) ਜਿਵੇਂ (ਕੋਈ) ਗੁੰਗਾ ਮਨੁੱਖ (ਕੋਈ ਸੁਆਦਲਾ ਪਦਾਰਥ) ਚੱਖ ਕੇ (ਸਿਰਫ਼) ਮੁਸਕਰਾ ਹੀ ਦੇਂਦਾ ਹੈ (ਪਰ ਸੁਆਦ ਨੂੰ ਬਿਆਨ ਨਹੀਂ ਕਰ ਸਕਦਾ) ।੨।੧।੨੦।

**ਕਾਨੜਾ ਮਹਲਾ ੫ ॥ ਨ ਜਾਨੀ ਸੰਤਨ ਪ੍ਰਭ ਬਿਨੁ ਆਨ ॥ ਊਚ ਨੀਚ ਸਭ ਪੇਖਿ ਸਮਾਨੋ ਮੁਖਿ ਬਕਨੋ ਮਨਿ ਮਾਨ ॥੧॥ ਰਹਾਉ ॥ ਘਟਿ ਘਟਿ ਪੂਰਿ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ ॥ ਮਨਹਿ ਪ੍ਰਗਾਸੁ ਭਇਓ ਭ੍ਰਮੁ**

**ਨਾਸਿਓ ਮੰਤ੍ਰੁ ਦੀਓ ਗੁਰ ਕਾਨ ॥੧॥ ਕਰਤ ਰਹੇ ਕ੍ਰਤਗ੍ਯ ਕਰੁਣਾਮੈ ਅੰਤਰਜਾਮੀ ਗ੍ਯਾਨ ॥ ਆਠ ਪਹਰ ਨਾਨਕ ਜਸੁ ਗਾਵੈ ਮਾਂਗਨ ਕਉ ਹਰਿ ਦਾਨ ॥੨॥੨॥੨੧॥ (ਪੰਨਾ ੧੩੦੨)**

**ਪਦ ਅਰਥ**:— ਆਨ—(ਅੰਜ) ਹੋਰ । ਪੇਖਿ—ਵੇਖ ਕੇ । ਸਮਾਨੋ—ਸਮਾਨ, ਇਕੋ ਜਿਹਾ (ਵੱਸਦਾ) । ਮੁਖਿ—ਮੂੰਹ ਨਾਲ । ਬਕਨੋ—ਉਚਾਰਨਾ । ਮਨਿ—ਮਨ ਵਿਚ । ਮਾਨ—ਮੰਨਣਾ, ਬਿਆਨ ਕਰਨਾ ।੧।ਰਹਾਉ।

ਘਟਿ—ਸਰੀਰ ਵਿਚ । ਘਟਿ ਘਟਿ—ਹਰੇਕ ਸਰੀਰ ਵਿਚ । ਪੂਰਿ ਰਹੇ—ਵਿਆਪਕ ਹਨ । ਸੁਖ ਸਾਗਰ—ਸੁਖਾਂ ਦੇ ਸਮੁੰਦਰ ਪ੍ਰਭੂ ਜੀ । ਭੈ ਭੰਜਨ—ਸਾਰੇ ਡਰ ਦੂਰ ਕਰਨ ਵਾਲੇ ਪ੍ਰਭੂ ਜੀ । ਮੇਰੇ ਪ੍ਰਾਨ—ਮੇਰੇ ਪ੍ਰਾਣਾਂ ਤੋਂ ਪਿਆਰੇ ਪ੍ਰਭੂ ਜੀ । ਮਨਹਿ—ਮਨ ਵਿਚ । ਪ੍ਰਗਾਸੁ—(ਆਤਮਕ ਜੀਵਨ ਦੀ ਸੂਝ ਦਾ) ਚਾਨਣ । ਮੰਤ੍ਰੁ ਗੁਰ—ਗੁਰੂ ਦਾ ਮੰਤ੍ਰ, ਗੁਰੂ ਦਾ ਉਪਦੇਸ਼ । ਦੀਓ ਕਾਨ—ਕੰਨਾਂ ਵਿਚ ਦਿੱਤਾ, (ਹਿਰਦੇ ਵਿਚ) ਪੱਕਾ ਕੀਤਾ ।੧।

ਕਰਤ ਰਹੇ—ਕਰਦੇ ਹਨ । ਕ੍ਰਤਗ੍ਯ—( ਤਾਿੳ। ਕ੍ਰਿਤ—ਪ੍ਰਭੂ ਦੇ ਕੀਤੇ ਹੋਏ ਉਪਕਾਰ । ੧ੳ—ਜਾਨਣਾ) ਪ੍ਰਭੂ ਦੇ ਕੀਤੇ ਉਪਕਾਰਾਂ ਨੂੰ ਜਾਨਣ ਵਾਲੇ । ਕਰੁਣਾਮੈ—(ਕਰੁਣਾ-ਤਰਸ) ਤਰਸ-ਭਰਪੂਰ । ਅੰਤਰਜਾਮੀ—ਸਭ ਦੇ ਦਿਲਾਂ ਦੀ ਜਾਨਣ ਵਾਲਾ । ਗ੍ਯਾਨ—ਗਿਆਨ, ਜਾਣ-ਪਛਾਣ । ਗਾਵੈ—ਗਾਉਂਦਾ ਹੈ (ਇਕ-ਵਚਨ) । ਮਾਂਗਨ ਕਉ—ਮੰਗਣ ਵਾਸਤੇ ।੨।

**ਅਰਥ**:— ਹੇ ਭਾਈ ! ਸੰਤ ਜਨਾਂ ਨੇ ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ (ਕਿਤੇ ਵੱਸਦਾ) ਨਹੀਂ ਜਾਣਿਆ । ਸੰਤ ਜਨ ਉੱਚੇ ਨੀਵੇਂ ਸਭ ਜੀਵਾਂ ਵਿਚ (ਸਿਰਫ਼ ਪਰਮਾਤਮਾ ਨੂੰ) ਇੱਕ-ਸਮਾਨ (ਵੱਸਦਾ) ਵੇਖ ਕੇ ਮੂੰਹੋਂ (ਪਰਮਾਤਮਾ ਦਾ ਨਾਮ) ਉਚਾਰਦੇ ਹਨ ਅਤੇ (ਆਪਣੇ) ਮਨ ਵਿਚ ਉਸ ਦਾ ਧਿਆਨ ਧਰਦੇ ਹਨ ।੧।ਰਹਾਉ।

ਹੇ ਭਾਈ ! ਮੇਰੇ ਪ੍ਰਾਣਾਂ ਤੋਂ ਪਿਆਰੇ ਪ੍ਰਭੂ ਜੀ, ਸਾਰੇ ਡਰ ਦੂਰ ਕਰਨ ਵਾਲੇ ਪ੍ਰਭੂ ਜੀ, ਸਾਰੇ ਸੁਖਾਂ ਦੇ ਸਮੁੰਦਰ ਪ੍ਰਭੂ ਜੀ ਹਰੇਕ ਸਰੀਰ ਵਿਚ ਮੌਜੂਦ ਹਨ । ਜਿਨ੍ਹਾਂ ਦੇ ਅੰਦਰ ਪਰਮਾਤਮਾ ਗੁਰੂ ਦਾ ਸ਼ਬਦ ਪੱਕਾ ਕਰ ਦੇਂਦਾ ਹੈ, ਉਹਨਾਂ ਦੇ ਮਨ ਵਿਚ (ਆਤਮਕ ਜੀਵਨ ਦੀ ਸੂਝ ਦਾ) ਚਾਨਣ ਪੈਦਾ ਹੋ ਜਾਂਦਾ ਹੈ (ਉਹਨਾਂ ਦੇ ਅੰਦਰੋਂ) ਭਟਕਣਾ ਦੂਰ ਹੋ ਜਾਂਦੀ ਹੈ ।੧।

ਹੇ ਭਾਈ ! ਪਰਮਾਤਮਾ ਦੇ ਕੀਤੇ ਨੂੰ ਜਾਨਣ ਵਾਲੇ (ਸੰਤ ਜਨ) ਅੰਤਰਜਾਮੀ ਤਰਸ-ਰੂਪ ਪਰਮਾਤਮਾ ਦੇ ਗੁਣਾਂ ਦੀਆਂ ਗੱਲਾਂ ਕਰਦੇ ਰਹਿੰਦੇ ਹਨ । ਨਾਨਕ (ਭੀ) ਪਰਮਾਤਮਾ (ਦੇ ਨਾਮ) ਦਾ ਦਾਨ ਮੰਗਣ ਵਾਸਤੇ ਅੱਠੇ ਪਹਰ ਉਸ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ ।੨।੨।੨੧।

**ਕਾਨੜਾ ਮਹਲਾ ੫ ॥ ਕਹਨ ਕਹਾਵਨ ਕਉ ਕਈ ਕੇਤੈ ॥ ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥ ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥ ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥ ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥ ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥੨॥੩॥੨੨॥ (ਪੰਨਾ ੧੩੦੨)**

**ਪਦ ਅਰਥ**:— ਕਈ—ਅਨੇਕਾਂ ਬੰਦੇ । ਕੇਤੈ—ਕਿਤਨੇ ਹੀ ਬੰਦੇ । ਜੋ—ਜਿਹੜਾ (ਸੇਵਕ) । ਤਤ ਜੋਗ ਕਉ—ਤੱਤ ਦੇ ਜੋਗ ਨੂੰ, ਜਗਤ-ਦੇ-ਮੂਲ ਪ੍ਰਭੂ ਦੇ ਮਿਲਾਪ ਨੂੰ । ਬੇਤੈ—ਜਾਣਦਾ ਹੈ, ਮਾਣਦਾ ਹੈ ।੧।ਰਹਾਉ।

ਰੇ—ਹੇ ਭਾਈ ! ਏਕੈ ਏਕੀ—ਸਿਰਫ਼ ਇਕ ਪਰਮਾਤਮਾ ਨੂੰ । ਨੇਤੈ—ਨੇਤ੍ਰੈ, ਅੱਖਾਂ ਵਿਚ (ਵਸਾਂਦਾ ਹੈ), ਅੱਖਾਂ ਨਾਲ (ਵੇਖਦਾ ਹੈ) । ਜੇਤੈ—(ਵਿਕਾਰਾਂ ਦੇ ਟਾਕਰੇ ਤੇ) ਜਿੱਤ ।੧।

ਸੋਗੁ—ਚਿੰਤਾ, ਗ਼ਮ । ਹਰਖੀ—ਹਰਖ ਹੀ, ਖ਼ੁਸ਼ੀ ਹੀ । ਛੋਡਿ—(ਉਸ ਹਰਖ ਨੂੰ) ਛੱਡ ਕੇ । ਕਤ ਆਵੈ—ਕਿੱਥੇ ਆਉਂਦਾ ਹੈ ? ਨਹੀਂ (ਮੁੜ ਮੁੜ) ਜੰਮਦਾ । ਕਤ ਰਮਤੈ—ਮੁੜ ਮੁੜ ਨਹੀਂ ਮਰਦਾ, ਕਿੱਥੇ ਜਾਂਦਾ ਹੈ ? ।੨।

**ਅਰਥ**:— ਹੇ ਭਾਈ ! ਅਜਿਹਾ ਕੋਈ ਵਿਰਲਾ ਸੰਤ-ਜਨ ਹੈ, ਕੋਈ ਵਿਰਲਾ ਸੇਵਕ ਹੈ, ਜਿਹੜਾ ਜਗਤ-ਦੇ-ਮੂਲ ਪਰਮਾਤਮਾ ਦੇ ਮਿਲਾਪ ਨੂੰ ਮਾਣਦਾ ਹੈ । ਜ਼ਬਾਨੀ ਆਖਣ ਅਖਵਾਣ ਵਾਲੇ ਤਾਂ ਅਨੇਕਾਂ ਹੀ ਹਨ ।੧।ਰਹਾਉ।

ਹੇ ਭਾਈ ! (ਜਿਹੜਾ ਕੋਈ ਵਿਰਲਾ ਸੰਤ-ਜਨ ਪ੍ਰਭੂ-ਮਿਲਾਪ ਮਾਣਦਾ ਹੈ, ਉਸ ਨੂੰ) ਕੋਈ ਦੁੱਖ ਨਹੀਂ ਪੋਹ ਸਕਦਾ, (ਉਸ ਦੇ ਅੰਦਰ ਸਦਾ) ਆਨੰਦ ਹੀ ਆਨੰਦ ਹੈ, ਉਹ ਇਕ ਪਰਮਾਤਮਾ ਨੂੰ ਹੀ (ਹਰ ਥਾਂ) ਅੱਖਾਂ ਨਾਲ ਵੇਖਦਾ ਹੈ । ਹੇ ਭਾਈ ! ਉਸ ਨੂੰ ਕੋਈ ਮਨੁੱਖ ਬੁਰਾ ਨਹੀਂ ਜਾਪਦਾ, ਹਰੇਕ ਭਲਾ ਹੀ ਦਿੱਸਦਾ ਹੈ, (ਦੁਨੀਆ ਦੇ ਵਿਕਾਰਾਂ ਦੇ ਟਾਕਰੇ ਤੇ ਉਸ ਨੂੰ) ਕਦੇ ਹਾਰ ਨਹੀਂ ਹੁੰਦੀ, ਸਦਾ ਜਿੱਤ ਹੀ ਹੁੰਦੀ ਹੈ ।੧।

ਹੇ ਭਾਈ ! ਜਿਹੜਾ ਕੋਈ ਵਿਰਲਾ ਮਨੁੱਖ ਪ੍ਰਭੂ-ਮਿਲਾਪ ਮਾਣਦਾ ਹੈ, ਉਸ ਨੂੰ ਕਦੇ) ਚਿੰਤਾ ਨਹੀਂ ਵਿਆਪਦੀ, (ਉਸ ਦੇ ਅੰਦਰ ਸਦਾ) ਖ਼ੁਸ਼ੀ ਹੀ ਰਹਿੰਦੀ ਹੈ, (ਇਸ ਆਤਮਕ ਆਨੰਦ ਨੂੰ) ਛੱਡ ਕੇ ਉਹ ਕੁਝ ਹੋਰ ਗ੍ਰਹਣ ਨਹੀਂ ਕਰਦਾ । ਹੇ ਨਾਨਕ ! ਆਖ—ਪਰਮਾਤਮਾ ਦਾ ਜਿਹੜਾ ਇਹੋ ਜਿਹਾ ਸੇਵਕ ਬਣਦਾ ਹੈ, ਉਹ ਮੁੜ ਮੁੜ ਜੰਮਣ ਮਰਨ ਦੇ ਗੇੜ ਵਿਚ ਨਹੀਂ ਪੈਂਦਾ ।੨।੩।੨੨।

**ਕਾਨੜਾ ਮਹਲਾ ੫ ॥ ਹੀਏ ਕੋ ਪ੍ਰੀਤਮੁ ਬਿਸਰਿ ਨ ਜਾਇ ॥ ਤਨ ਮਨ ਗਲਤ ਭਏ ਤਿਹ ਸੰਗੇ ਮੋਹਨੀ ਮੋਹਿ ਰਹੀ ਮੋਰੀ ਮਾਇ ॥੧॥ ਰਹਾਉ ॥ ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ ਤੇਊ ਤੇਊ ਗਹੇ ਰਹੇ ਅਟਕਾਇ ॥ ਅਨਿਕ ਭਾਂਤਿ ਕੀ ਏਕੈ ਜਾਲੀ ਤਾ ਕੀ ਗੰਠਿ ਨਹੀ ਛੋਰਾਇ ॥੧॥ ਫਿਰਤ ਫਿਰਤ ਨਾਨਕ ਦਾਸੁ ਆਇਓ ਸੰਤਨ ਹੀ ਸਰਨਾਇ ॥ ਕਾਟੇ ਅਗਿਆਨ ਭਰਮ ਮੋਹ ਮਾਇਆ ਲੀਓ ਕੰਠਿ ਲਗਾਇ ॥੨॥੪॥੨੩॥ (ਪੰਨਾ ੧੩੦੨)**

**ਪਦ ਅਰਥ**:— ਕੋ—ਦਾ । ਹੀਏ ਕੋ—ਹਿਰਦੇ ਦਾ । ਗਲਤ—ਗ਼ਲਤਾਨ, ਮਸਤ, ਗ਼ਰਕ । ਤਿਹ ਸੰਗੇ—ਉਸ (ਮੋਹਨੀ ਦੇ) ਨਾਲ ਹੀ । ਮੋਹਨੀ—ਮਨ ਨੂੰ ਮੋਹ ਲੈਣ ਵਾਲੀ ਮਾਇਆ । ਮੇਰੀ ਮਾਇ—ਹੇ ਮੇਰੀ ਮਾਂ ! ।੧।ਰਹਾਉ।

ਜੈ ਜੈ ਪਹਿ—ਜਿਨ੍ਹਾਂ ਜਿਨ੍ਹਾਂ (ਮਨੁੱਖਾਂ) ਦੇ ਕੋਲ । ਕਹਉ—ਕਹਉਂ, ਮੈਂ ਆਖਦਾ ਹਾਂ । ਬ੍ਰਿਥਾ—ਤਕਲੀਫ਼, ਔਖਿਆਈ । ਹਉ—ਹਉਂ, ਮੈਂ । ਗਹੇ—ਫੜੇ ਹੋਏ । ਰਹੇ ਅਟਕਾਇ—ਜੀਵਨ-ਪੰਧ ਵਿਚ ਰੁਕੇ ਪਏ ਹਨ । ਜਾਲੀ—ਫਾਹੀ । ਗੰਠਿ—ਗੰਢ । ਨਹੀ ਛੋਰਾਇ—ਕੋਈ ਛੁੜਾ ਨਹੀਂ ਸਕਦਾ ।੧।

ਅਗਿਆਨ—(ਆਤਮਕ ਜੀਵਨ ਵਲੋਂ) ਬੇ-ਸਮਝੀ । ਭਰਮ—ਭਟਕਣਾ । ਕੰਠਿ—ਗਲ ਨਾਲ ।੨।

**ਅਰਥ**:— ਹੇ ਮੇਰੀ ਮਾਂ ! (ਮੈਂ ਤਾਂ ਸਦਾ ਇਹੀ ਅਰਦਾਸ ਕਰਦਾ ਹਾਂ ਕਿ ਮੇਰੇ) ਦਿਲ ਦਾ ਜਾਨੀ ਪ੍ਰਭੂ (ਮੈਨੂੰ ਕਦੇ ਭੀ) ਨਾਹ ਭੁੱਲੇ । (ਉਸ ਨੂੰ ਭੁਲਾਇਆਂ) ਮਨ ਨੂੰ ਮੋਹਣ ਵਾਲੀ ਮਾਇਆ ਆਪਣੇ ਮੋਹ ਵਿਚ ਫਸਾਣ ਲੱਗ ਪੈਂਦੀ ਹੈ, ਸਰੀਰ ਅਤੇ ਮਨ (ਦੋਵੇਂ ਹੀ) ਉਸ (ਮੋਹਨੀ) ਦੇ ਨਾਲ ਹੀ ਮਸਤ ਰਹਿੰਦੇ ਹਨ ।੧।ਰਹਾਉ।

ਹੇ ਮਾਂ ! ਜਿਨ੍ਹਾਂ ਜਿਨ੍ਹਾਂ ਪਾਸ ਮੈਂ ਆਪਣੀ ਇਹ ਔਖਿਆਈ ਦੱਸਦਾ ਹਾਂ, ਉਹ ਭੀ ਸਾਰੇ (ਇਸ ਮੋਹਨੀ ਦੇ ਪੰਜੇ ਵਿਚ) ਫਸੇ ਪਏ ਹਨ ਅਤੇ (ਜੀਵਨ-ਪੰਧ ਵਿਚ) ਰੁਕੇ ਹੋਏ ਹਨ । (ਇਹ ਮੋਹਨੀ) ਅਨੇਕਾਂ ਹੀ ਰੂਪਾਂ ਦੀ ਇਕੋ ਹੀ ਜਾਲੀ ਹੈ, ਇਸ ਦੀ (ਪਈ ਹੋਈ) ਗੰਢ ਨੂੰ ਕੋਈ ਭੀ ਛੁੜਾ ਨਹੀਂ ਸਕਦਾ ।੧।

ਹੇ ਨਾਨਕ ! (ਆਖ—ਹੇ ਭਾਈ ! ਅਨੇਕਾਂ ਜੂਨਾਂ ਵਿਚ) ਭਟਕਦਾ ਭਟਕਦਾ ਜਿਹੜਾ (ਮਨੁੱਖ ਸੰਤ ਜਨਾਂ ਦਾ) ਦਾਸ (ਬਣ ਕੇ) ਸੰਤ ਜਨਾਂ ਦੀ ਸਰਨ ਆਉਂਦਾ ਹੈ, (ਉਸ ਦੇ ਅੰਦਰੋਂ) ਆਤਮਕ ਜੀਵਨ ਵਲੋਂ ਬੇ-ਸਮਝੀ, ਭਟਕਣਾ ਅਤੇ ਮਾਇਆ ਦੇ ਮੋਹ (ਦੀਆਂ ਗੰਢਾਂ) ਕੱਟੀਆਂ ਜਾਂਦੀਆਂ ਹਨ, (ਪ੍ਰਭੂ ਜੀ) ਉਸ ਨੂੰ ਆਪਣੇ ਗਲ ਨਾਲ ਲਾ ਲੈਂਦੇ ਹਨ ।੨।੪।੨੩।

**ਕਾਨੜਾ ਮਹਲਾ ੫ ॥ ਆਨਦ ਰੰਗ ਬਿਨੋਦ ਹਮਾਰੈ ॥ ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ ਪ੍ਰਾਨ ਅਧਾਰੈ ॥੧॥ ਰਹਾਉ ॥ ਨਾਮੋ ਗਿਆਨੁ ਨਾਮੁ ਇਸਨਾਨਾ ਹਰਿ ਨਾਮੁ ਹਮਾਰੇ ਕਾਰਜ ਸਵਾਰੈ ॥ ਹਰਿ ਨਾਮੋ ਸੋਭਾ ਨਾਮੁ ਬਡਾਈ ਭਉਜਲੁ ਬਿਖਮੁ ਨਾਮੁ ਹਰਿ ਤਾਰੈ ॥੧॥ ਅਗਮ ਪਦਾਰਥ ਲਾਲ ਅਮੋਲਾ ਭਇਓ ਪਰਾਪਤਿ ਗੁਰ ਚਰਨਾਰੈ ॥ ਕਹੁ ਨਾਨਕ ਪ੍ਰਭ ਭਏ ਕ੍ਰਿਪਾਲਾ ਮਗਨ ਭਏ ਹੀਅਰੈ ਦਰਸਾਰੈ ॥੨॥੫॥੨੪॥ (ਪੰਨਾ ੧੩੦੨)**

**ਪਦ ਅਰਥ**:— ਰੰਗ—ਖ਼ੁਸ਼ੀਆਂ । ਬਿਨੋਦ—ਖ਼ੁਸ਼ੀ, ਆਨੰਦ । ਹਮਾਰੈ—ਸਾਡੇ ਅੰਦਰ, ਮੇਰੇ ਹਿਰਦੇ ਵਿਚ । ਨਾਮੋ—ਹਰਿ-ਨਾਮ ਹੀ । ਪ੍ਰਾਨ ਅਧਾਰੇ—ਜ਼ਿੰਦਗੀ ਦਾ ਸਹਾਰਾ ।੧।ਰਹਾਉ।

ਸਵਾਰੈ—ਸਫਲ ਕਰਦਾ ਹੈ, ਸਿਰੇ ਚਾੜ੍ਹਦਾ ਹੈ । ਭਉਜਲੁ—ਸੰਸਾਰ-ਸਮੁੰਦਰ । ਬਿਖਮੁ—ਕਠਨ, ਔਖਾ । ਤਾਰੈ—ਪਾਰ ਲੰਘਾਂਦਾ ਹੈ ।੧।

ਅਗਮ—ਅ-ਗਮ, ਜਿਸ ਤਕ ਪਹੁੰਚ ਨਾਹ ਹੋ ਸਕੇ, ਅਪਹੁੰਚ । ਅਮੋਲਾ—ਜਿਹੜਾ ਕਿਸੇ ਕੀਮਤ ਤੋਂ ਨਾਹ ਮਿਲ ਸਕੇ । ਗੁਰ ਚਰਨਾਰੈ—ਗੁਰੂ ਦੇ ਚਰਨਾਂ ਦੀ ਬਰਕਤਿ ਨਾਲ । ਕਹੁ—ਆਖ । ਮਗਨ—ਮਸਤ । ਹੀਅਰੈ—ਹਿਰਦੇ ਵਿਚ ।੨।

**ਅਰਥ**:— ਹੇ ਭਾਈ ! (ਗੁਰੂ ਦੇ ਚਰਨਾਂ ਨਾਲ) ਮੇਰੇ ਹਿਰਦੇ ਵਿਚ ਸਦਾ ਆਤਮਕ ਆਨੰਦ ਤੇ ਚਾਉ ਬਣਿਆ ਰਹਿੰਦਾ ਹੈ (ਕਿਉਂਕਿ ਪਰਮਾਤਮਾ ਦਾ) ਨਾਮ ਮੇਰੀ ਜ਼ਿੰਦਗੀ ਦਾ ਸਹਾਰਾ ਬਣ ਗਿਆ ਹੈ, ਹਰਿ-ਨਾਮ ਹੀ (ਮੇਰਾ ਹਰ ਵੇਲੇ ਦਾ) ਗੀਤ ਹੈ, ਹਰਿ-ਨਾਮ ਹੀ ਮੇਰੀ ਸੁਰਤਿ ਦਾ ਨਿਸ਼ਾਨਾ (ਬਣ ਚੁਕਾ) ਹੈ ।੧।ਰਹਾਉ।

ਹੇ ਭਾਈ ! (ਗੁਰੂ ਦੇ ਚਰਨਾਂ ਦਾ ਸਦਕਾ ਹੁਣ ਪਰਮਾਤਮਾ ਦਾ) ਨਾਮ ਹੀ (ਮੇਰੇ ਵਾਸਤੇ ਸ਼ਾਸਤ੍ਰਾਂ ਦਾ) ਗਿਆਨ ਹੈ, ਨਾਮ (ਮੇਰੇ ਵਾਸਤੇ ਤੀਰਥਾਂ ਦਾ) ਇਸ਼ਨਾਨ ਹੈ ਹਰਿ ਨਾਮ ਮੇਰੇ ਸਾਰੇ ਕੰਮ ਸਿਰੇ ਚਾੜ੍ਹਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ (ਮੇਰੇ) ਵਾਸਤੇ (ਦੁਨੀਆ ਦੀ) ਸੋਭਾ-ਵਡਿਆਈ ਹੈ । ਹੇ ਭਾਈ ! ਪਰਮਾਤਮਾ ਦਾ ਨਾਮ (ਹੀ) ਇਸ ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਂਦਾ ਹੈ ।੧।

ਹੇ ਭਾਈ ! ਇਹ ਹਰਿ-ਨਾਮ ਇਕ ਐਸਾ ਕੀਮਤੀ ਪਦਾਰਥ ਹੈ ਜਿਸ ਤਕ (ਆਪਣੇ ਉੱਦਮ ਨਾਲ) ਪਹੁੰਚ ਨਹੀਂ ਹੋ ਸਕਦੀ, ਇਕ ਐਸਾ ਲਾਲ ਹੈ ਜੋ ਕਿਸੇ ਮੁੱਲ ਤੋਂ ਨਹੀਂ ਮਿਲਦਾ । ਪਰ ਇਹ ਗੁਰੂ ਦੇ ਚਰਨਾਂ ਵਿਚ ਟਿਕਿਆਂ ਲੱਭ ਪੈਂਦਾ ਹੈ । ਹੇ ਨਾਨਕ ! ਆਖ—(ਗੁਰੂ ਦੇ ਚਰਨਾਂ ਦੀ ਬਰਕਤਿ ਨਾਲ ਜਿਸ ਮਨੁੱਖ ਉੱਤੇ) ਪ੍ਰਭੂ ਜੀ ਦਇਆਵਾਨ ਹੁੰਦੇ ਹਨ, ਉਹ ਆਪਣੇ ਹਿਰਦੇ ਵਿਚ ਹੀ ਪ੍ਰਭੂ ਦੇ ਦਰਸਨ ਵਿਚ ਮਸਤ ਰਹਿੰਦਾ ਹੈ ।੨।੫।੨੪।

**ਕਾਨੜਾ ਮਹਲਾ ੫ ॥ ਸਾਜਨ ਮੀਤ ਸੁਆਮੀ ਨੇਰੋ ॥ ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਹ ਫੇਰੋ ॥੧॥ ਰਹਾਉ ॥ ਨਾਮ ਬਿਨਾ ਜੇਤੋ ਲਪਟਾਇਓ ਕਛੂ ਨਹੀ ਨਾਹੀ ਕਛੁ ਤੇਰੋ ॥ ਆਗੈ ਦ੍ਰਿਸਟਿ ਆਵਤ ਸਭ ਪਰਗਟ ਈਹਾ ਮੋਹਿਓ ਭਰਮ ਅੰਧੇਰੋ ॥੧॥ ਅਟਕਿਓ ਸੁਤ ਬਨਿਤਾ ਸੰਗ ਮਾਇਆ ਦੇਵਨਹਾਰੁ ਦਾਤਾਰੁ ਬਿਸੇਰੋ ॥ ਕਹੁ ਨਾਨਕ ਏਕੈ ਭਾਰੋਸਉ ਬੰਧਨ ਕਾਟਨਹਾਰੁ ਗੁਰੁ ਮੇਰੋ ॥੨॥੬॥੨੫॥ (ਪੰਨਾ ੧੩੦੨)**

**ਪਦ ਅਰਥ**:— ਨੇਰੋ—(ਹਰੇਕ ਜੀਵ ਦੇ) ਨੇੜੇ । ਪੇਖਤ—ਵੇਖਦਾ ਹੈ । ਕੈ ਸੰਗੇ—ਦੇ ਨਾਲ ਹੀ । ਥੋਰੈ ਕਾਜ—ਥੋੜੀ ਜਿਹੀ ਜ਼ਿੰਦਗੀ ਦੇ ਮਨੋਰਥਾਂ ਦੀ ਖ਼ਾਤਰ । ਬੁਰੋ ਫੇਰੋ—ਬੁਰੇ ਫੇੜ, ਮੰਦੇ ਕੰਮ । ਕਾਹ—ਕਿਉਂ ? ।੧।ਰਹਾਉ।

ਜੇਤੋ—ਜਿਤਨਾ ਭੀ । ਲਪਟਾਇਓ—ਤੂੰ ਚੰਬੜ ਰਿਹਾ ਹੈਂ । ਦ੍ਰਿਸਟਿ ਆਵਤ—ਦਿੱਸ ਪੈਂਦਾ ਹੈ । ਆਗੈ—ਪਰਲੋਕ ਵਿਚ । ਪ੍ਰਗਟ—ਪ੍ਰਤੱਖ ਤੌਰ ਤੇ । ਈਹਾ—ਇੱਥੇ, ਇਸ ਲੋਕ ਵਿਚ । ਮੋਹਿਓ—ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈ ।੧।

ਸੁਤ—ਪੁੱਤਰ । ਬਨਿਤਾ—ਇਸਤ੍ਰੀ । ਦੇਵਨਹਾਰੁ—ਸਭ ਕੁਝ ਦੇਣ ਦੀ ਸਮਰੱਥਾ ਵਾਲਾ । ਬਿਸੇਰੋ—ਭੁਲਾ ਦਿੱਤਾ ਹੈ । ਏਕੈ ਭਾਰੋਸਉ—ਇਕੋ ਦਾ ਭਰੋਸਾ । ਕਾਟਨਹਾਰੁ—ਕੱਟਣ ਦੀ ਸਮਰੱਥਾ ਵਾਲਾ ।੨।

**ਅਰਥ**:— ਹੇ ਭਾਈ ! (ਸਭਨਾਂ ਦਾ) ਸੱਜਣ ਮਿੱਤਰ ਮਾਲਕ ਪ੍ਰਭੂ (ਹਰ ਵੇਲੇ ਤੇਰੇ) ਨੇੜੇ (ਵੱਸ ਰਿਹਾ ਹੈ) । ਉਹ ਸਭ ਜੀਵਾਂ ਦੇ ਨਾਲ ਵੱਸਦਾ ਹੈ (ਸਭਨਾਂ ਦੇ ਕਰਮ) ਵੇਖਦਾ ਹੈ (ਸਭਨਾਂ ਦੀਆਂ) ਸੁਣਦਾ ਹੈ ਥੋੜੀ ਜਿਹੀ ਜ਼ਿੰਦਗੀ ਦੇ ਮਨੋਰਥਾਂ ਦੀ ਖ਼ਾਤਰ ਮੰਦੇ ਕੰਮ ਕਿਉਂ ਕੀਤੇ ਜਾਣ ? ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਜਿਤਨੇ ਭੀ ਪਦਾਰਥਾਂ ਨਾਲ ਤੂੰ ਚੰਬੜ ਰਿਹਾ ਹੈਂ ਉਹਨਾਂ ਵਿਚੋਂ ਤੇਰਾ (ਆਖ਼ਰ) ਕੁਝ ਭੀ ਨਹੀਂ ਬਣਨਾ । ਇਥੇ ਤੂੰ ਮਾਇਆ ਦੇ ਮੋਹ ਵਿਚ ਫਸ ਰਿਹਾ ਹੈਂ, ਭਰਮਾਂ ਦੇ ਹਨੇਰੇ ਵਿਚ (ਠੇਢੇ ਖਾ ਰਿਹਾ ਹੈਂ) ਪਰ ਪਰਲੋਕ ਵਿਚ (ਇਥੋਂ ਦਾ ਕੀਤਾ ਹੋਇਆ) ਸਭ ਕੁਝ ਪ੍ਰਤੱਖ ਤੌਰ ਤੇ ਦਿੱਸ ਪੈਂਦਾ ਹੈ ।੧।

ਹੇ ਭਾਈ ! ਤੂੰ ਪੁੱਤਰ ਇਸਤ੍ਰੀ ਅਤੇ ਮਾਇਆ ਦੇ ਮੋਹ ਵਿਚ (ਆਤਮਕ ਜੀਵਨ ਦੇ ਪੰਧ ਵਲੋਂ) ਰੁਕਿਆ ਪਿਆ ਹੈਂ, ਸਭ ਕੁਝ ਦੇ ਸਕਣ ਵਾਲੇ ਦਾਤਾਰ ਪ੍ਰਭੂ ਨੂੰ ਭੁਲਾ ਰਿਹਾ ਹੈਂ । ਹੇ ਨਾਨਕ ਆਖ—ਹੇ ਭਾਈ ! ਸਿਰਫ਼ ਇੱਕ (ਗੁਰੂ ਪਰਮੇਸਰ ਦਾ) ਭਰੋਸਾ (ਰੱਖ) । ਪਿਆਰਾ ਗੁਰੂ (ਮਾਇਆ ਦੇ ਸਾਰੇ) ਬੰਧਨ ਕੱਟਣ ਦੀ ਸਮਰੱਥਾ ਵਾਲਾ ਹੈ (ਉਸ ਦੀ ਸਰਨ ਪਿਆ ਰਹੁ) ।੨।੬।੨੫।

**ਕਾਨੜਾ ਮਹਲਾ ੫ ॥ ਬਿਖੈ ਦਲੁ ਸੰਤਨਿ ਤੁਮ੍ਰੈ ਗਾਹਿਓ ॥ ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਾਰੀ ਆਹਿਓ ॥੧॥ ਰਹਾਉ ॥ ਜਨਮ ਜਨਮ ਕੇ ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ ॥ ਭਇਓ ਪ੍ਰਗਾਸੁ ਅਨਦ ਉਜੀਆਰਾ ਸਹਜਿ ਸਮਾਧਿ ਸਮਾਹਿਓ ॥੧॥ ਕਉਨੁ ਕਹੈ ਤੁਮ ਤੇ ਕਛੁ ਨਾਹੀ ਤੁਮ ਸਮਰਥ ਅਥਾਹਿਓ ॥ ਕ੍ਰਿਪਾ ਨਿਧਾਨ ਰੰਗ ਰੂਪ ਰਸ ਨਾਮੁ ਨਾਨਕ ਲੈ ਲਾਹਿਓ ॥੨॥੭॥੨੬॥ (ਪੰਨਾ ੧੩੦੩)**

**ਪਦ ਅਰਥ**:— ਬਿਖੈ ਦਲੁ—ਵਿਸ਼ਿਆਂ ਦਾ ਦਲ, ਵਿਸ਼ਿਆਂ ਦੀ ਫ਼ੌਜ । ਸੰਤਨਿ ਤੁਮ੍ਰੈ—ਤੇਰੇ ਸੰਤ ਜਨਾਂ ਦੀ ਰਾਹੀਂ । ਗਾਹਿਓ—ਗਾਹ ਲਿਆ ਹੈ, ਵੱਸ ਵਿਚ ਕਰ ਲਿਆ ਹੈ । ਠਾਕੁਰ—ਹੇ ਠਾਕੁਰ ! ਆਹਿਓ—ਚਾਹੁੰਦਾ ਹਾਂ ।੧।ਰਹਾਉ।

ਪਰਾਛਤ—ਪਾਪ । ਭੇਟਿ—ਭੇਟ ਕੇ, ਕਰ ਕੇ । ਮਿਟਾਹਿਓ—ਮਿਟਾ ਲੈਂਦੇ ਹਨ । ਪ੍ਰਗਾਸੁ—(ਆਤਮਕ ਜੀਵਨ ਦੀ ਸੂਝ ਦਾ) ਚਾਨਣ । ਉਜੀਆਰਾ—ਉਜਿਆਲਾ, ਰੌਸ਼ਨੀ । ਸਹਜਿ—ਆਤਮਕ ਅਡੋਲਤਾ ਵਿਚ । ਸਮਾਹਿਓ—ਲੀਨ ਰਹਿੰਦੇ ਹਨ ।੧।

ਤੁਮ ਤੇ—ਤੈਥੋਂ । ਸਮਰਥ—ਸਾਰੀਆਂ ਤਾਕਤਾਂ ਦਾ ਮਾਲਕ । ਅਥਾਹਿਓ—ਅਥਾਹ, ਬੇਅੰਤ ਡੂੰਘਾ । ਕ੍ਰਿਪਾ ਨਿਧਾਨ—ਹੇ ਕਿਰਪਾ ਦੇ ਖ਼ਜ਼ਾਨੇ ! ਲਾਹਿਓ—ਲਾਹਾ, ਲਾਭ ।੨।

ਅਰਥ:— ਹੇ (ਮੇਰੇ) ਠਾਕੁਰ ! ਮੈਨੂੰ ਤੇਰੀ ਟੇਕ ਹੈ, ਮੈਨੂੰ ਤੇਰਾ (ਹੀ) ਭਰੋਸਾ ਹੈ, ਮੈਂ (ਸਦਾ) ਤੇਰੀ ਹੀ ਸਰਨ ਲੋੜਦਾ ਹਾਂ । ਤੇਰੇ ਸੰਤ ਜਨਾਂ ਦੀ (ਸੰਗਤਿ ਦੀ) ਰਾਹੀਂ ਮੈਂ (ਸਾਰੇ) ਵਿਸ਼ਿਆਂ ਦੀ ਫ਼ੌਜ ਨੂੰ ਵੱਸ ਵਿਚ ਕਰ ਲਿਆ ਹੈ ।੧।ਰਹਾਉ।

ਹੇ ਮੇਰੇ ਠਾਕੁਰ ! (ਜਿਹੜੇ ਭੀ ਵਡਭਾਗੀ ਤੇਰੀ ਸਰਨ ਪੈਂਦੇ ਹਨ, ਉਹ) ਤੇਰਾ ਦਰਸਨ ਕਰ ਕੇ ਜਨਮਾਂ ਜਨਮਾਂਤਰਾਂ ਦੇ ਪਾਪ ਮਿਟਾ ਲੈਂਦੇ ਹਨ, (ਉਹਨਾਂ ਦੇ ਅੰਦਰ ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੋ ਜਾਂਦਾ ਹੈ, ਆਤਮਕ ਆਨੰਦ ਦੀ ਰੌਸ਼ਨੀ ਹੋ ਜਾਂਦੀ ਹੈ, ਉਹ ਸਦਾ ਆਤਮਕ ਅਡੋਲਤਾ ਦੀ ਸਮਾਧੀ ਵਿਚ ਲੀਨ ਰਹਿੰਦੇ ਹਨ ।੧।

ਹੇ ਮੇਰੇ ਠਾਕੁਰ ! ਕੌਣ ਆਖਦਾ ਹੈ ਕਿ ਤੈਥੋਂ ਕੁਝ ਭੀ ਹਾਸਲ ਨਹੀਂ ਹੁੰਦਾ ? ਤੂੰ ਸਾਰੀਆਂ ਤਾਕਤਾਂ ਦਾ ਮਾਲਕ ਪ੍ਰਭੂ (ਸੁਖਾਂ ਦਾ) ਅਥਾਹ (ਸਮੁੰਦਰ) ਹੈਂ । ਹੇ ਨਾਨਕ ! (ਆਖ—) ਹੇ ਕਿਰਪਾ ਦੇ ਖ਼ਜ਼ਾਨੇ ! (ਜਿਹੜਾ ਮਨੁੱਖ ਤੇਰੀ ਸਰਨ ਪੈਂਦਾ ਹੈ, ਉਹ ਤੇਰੇ ਦਰ ਤੋਂ ਤੇਰਾ) ਨਾਮ-ਲਾਭ ਹਾਸਲ ਕਰਦਾ ਹੈ (ਇਹ ਨਾਮ ਹੀ ਉਸ ਦੇ ਵਾਸਤੇ ਦੁਨੀਆ ਦੇ) ਰੰਗ ਰੂਪ ਰਸ ਹਨ ।੨।੭।੨੬।

**ਕਾਨੜਾ ਮਹਲਾ ੫ ॥ ਬੂਡਤ ਪ੍ਰਾਨੀ ਹਰਿ ਜਪਿ ਧੀਰੈ ॥ ਬਿਨਸੈ ਮੋਹੁ ਭਰਮੁ ਦੁਖੁ ਪੀਰੈ ॥੧॥ ਰਹਾਉ ॥ ਸਿਮਰਉ ਦਿਨੁ ਰੈਨਿ ਗੁਰ ਕੇ ਚਰਨਾ ॥ ਜਤ ਕਤ ਪੇਖਉ ਤੁਮਰੀ ਸਰਨਾ ॥੧॥ ਸੰਤ ਪ੍ਰਸਾਦਿ ਹਰਿ ਕੇ ਗੁਨ ਗਾਇਆ ॥ ਗੁਰ ਭੇਟਤ ਨਾਨਕ ਸੁਖੁ ਪਾਇਆ ॥੨॥੮॥੨੭॥ (ਪੰਨਾ ੧੩੦੩)**

**ਪਦ ਅਰਥ**:— ਬੂਡਤ ਪ੍ਰਾਨੀ—(ਵਿਕਾਰਾਂ ਵਿਚ) ਡੁੱਬ ਰਿਹਾ ਮਨੁੱਖ । ਜਪਿ—ਜਪ ਕੇ । ਧੀਰੈ—(ਪਾਰ ਲੰਘ ਸਕਣ ਲਈ) ਹੌਸਲਾ ਹਾਸਲ ਕਰ ਲੈਂਦਾ ਹੈ । ਬਿਨਸੈ—ਨਾਸ ਹੋ ਜਾਂਦਾ ਹੈ । ਭਰਮੁ—ਭਟਕਣਾ । ਪੀਰੈ—ਪੀੜ ।੧।ਰਹਾਉ।

ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਰੈਨਿ—ਰਾਤ । ਜਤ ਕਤ—ਜਿਧਰ ਕਿਧਰ । ਪੇਖਉ—ਪੇਖਉਂ, ਮੈਂ ਵੇਖਦਾ ਹਾਂ ।੧।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਗੁਰ ਭੇਟਤ—ਗੁਰੂ ਨੂੰ ਮਿਲਦਿਆਂ ।੨।

**ਅਰਥ**:— ਹੇ ਭਾਈ ! (ਸੰਸਾਰ-ਸਮੁੰਦਰ ਵਿਚ) ਡੁੱਬ ਰਿਹਾ ਮਨੁੱਖ (ਗੁਰੂ ਦੀ ਰਾਹੀਂ) ਪਰਮਾਤਮਾ ਦਾ ਨਾਮ ਜਪ ਕੇ (ਪਾਰ ਲੰਘ ਸਕਣ ਲਈ) ਹੌਸਲਾ ਪ੍ਰਾਪਤ ਕਰ ਲੈਂਦਾ ਹੈ, (ਉਸ ਦੇ ਅੰਦਰੋਂ) ਮਾਇਆ ਦਾ ਮੋਹ ਮਿਟ ਜਾਂਦਾ ਹੈ, ਭਟਕਣਾ ਦੂਰ ਹੋ ਜਾਂਦੀ ਹੈ, ਦੁੱਖ-ਦਰਦ ਨਾਸ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਮੈਂ (ਭੀ) ਦਿਨ ਰਾਤ ਗੁਰੂ ਦੇ ਚਰਨਾਂ ਦਾ ਧਿਆਨ ਧਰਦਾ ਹਾਂ । ਹੇ ਪ੍ਰਭੂ ! ਮੈਂ ਜਿਧਰ ਕਿਧਰ ਵੇਖਦਾ ਹਾਂ (ਗੁਰੂ ਦੀ ਕਿਰਪਾ ਨਾਲ) ਮੈਨੂੰ ਤੇਰਾ ਹੀ ਸਹਾਰਾ ਦਿੱਸ ਰਿਹਾ ਹੈ ।੧।

ਹੇ ਨਾਨਕ ! ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ) ਪਰਮਾਤਮਾ ਦੇ ਗੁਣ ਗਾਣ ਲੱਗ ਪਿਆ, ਗੁਰੂ ਨੂੰ ਮਿਲਦਿਆਂ ਉਸ ਨੇ ਆਤਮਕ ਆਨੰਦ ਪ੍ਰਾਪਤ ਕਰ ਲਿਆ ।੨।੮।੨੭।

**ਕਾਨੜਾ ਮਹਲਾ ੫ ॥ ਸਿਮਰਤ ਨਾਮੁ ਮਨਹਿ ਸੁਖੁ ਪਾਈਐ ॥ ਸਾਧ ਜਨਾ ਮਿਲਿ ਹਰਿ ਜਸੁ ਗਾਈਐ ॥੧॥ ਰਹਾਉ ॥ ਕਰਿ ਕਿਰਪਾ ਪ੍ਰਭ ਰਿਦੈ ਬਸੇਰੋ ॥ ਚਰਨ ਸੰਤਨ ਕੈ ਮਾਥਾ ਮੇਰੋ ॥੧॥ ਪਾਰਬ੍ਰਹਮ ਕਉ ਸਿਮਰਹੁ ਮਨਾਂ ॥ ਗੁਰਮੁਖਿ ਨਾਨਕ ਹਰਿ ਜਸੁ ਸੁਨਾਂ ॥੨॥੯॥੨੮॥ (ਪੰਨਾ ੧੩੦੩)**

**ਪਦ ਅਰਥ**:— ਸਿਮਰਤ—ਸਿਮਰਦਿਆਂ । ਮਨਹਿ—ਮਨ ਵਿਚ । ਪਾਈਐ—ਪ੍ਰਾਪਤ ਕਰ ਲਈਦਾ ਹੈ । ਮਿਲਿ—ਮਿਲ ਕੇ । ਜਸੁ—ਸਿਫ਼ਤਿ-ਸਾਲਾਹ । ਗਾਈਐ—ਗਾਣਾ ਚਾਹੀਦਾ ਹੈ ।੧।ਰਹਾਉ।

ਪ੍ਰਭ—ਹੇ ਪ੍ਰਭੂ ! ਰਿਦੈ—ਹਿਰਦੇ ਵਿਚ । ਬਸੇਰੋ—ਟਿਕਾਣਾ । ਚਰਨ ਸੰਤਨ ਕੈ—ਸੰਤ ਜਨਾਂ ਦੇ ਚਰਨਾਂ ਉੱਤੇ ।੧।

ਕਉ—ਨੂੰ । ਮਨਾਂ—ਹੇ ਮਨ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੁਨਾਂ—ਸੁਣਾਂ ।੧।

**ਅਰਥ**:— ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਰਹਿਣਾ ਚਾਹੀਦਾ ਹੈ (ਕਿਉਂਕਿ) ਪਰਮਾਤਮਾ ਦਾ ਨਾਮ ਸਿਮਰਦਿਆਂ ਮਨ ਵਿਚ ਆਨੰਦ ਪ੍ਰਾਪਤ ਕਰ ਸਕੀਦਾ ਹੈ ।੧।ਰਹਾਉ।

ਹੇ ਪ੍ਰਭੂ ! ਮਿਹਰ ਕਰ ਕੇ (ਮੇਰੇ) ਹਿਰਦੇ ਵਿਚ (ਆਪਣਾ) ਟਿਕਾਣਾ ਬਣਾਈ ਰੱਖ । ਹੇ ਪ੍ਰਭੂ ! ਮੇਰਾ ਮੱਥਾ (ਤੇਰੇ) ਸੰਤ ਜਨਾਂ ਦੇ ਚਰਨਾਂ ਉਤੇ ਟਿਕਿਆ ਰਹੇ ।੧।

ਹੇ ਨਾਨਕ ! (ਆਖ—) ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਸਿਮਰਦਾ ਰਹੁ । ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਸੁਣਿਆ ਕਰ ।੨।੯।੨੮।

**ਕਾਨੜਾ ਮਹਲਾ ੫ ॥ ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ॥ ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥੧॥ ਰਹਾਉ ॥ ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ॥ ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥੧॥ ਸਰਨਿ ਗਹੀ ਪੂਰਨ ਅਬਿਨਾਸੀ ਆਨ ਉਪਾਵ ਥਕਿਤ ਨਹੀ ਕਰਸਨ ॥ ਕਰੁ ਗਹਿ ਲੀਏ ਨਾਨਕ ਜਨ ਅਪਨੇ ਅੰਧ ਘੋਰ ਸਾਗਰ ਨਹੀ ਮਰਸਨ ॥੨॥੧੦॥੨੯॥ (ਪੰਨਾ ੧੩੦੩)**

**ਪਦ ਅਰਥ**:— ਮਨ—ਹੇ ਮਨ ! ਪਰਸਨ—ਛੂਹਣਾ । ਰਸਨਾ—ਜੀਭ । ਭੋਜਨਿ—ਭੋਜਨ ਨਾਲ । ਤ੍ਰਿਪਤਾਨੀ—ਰੱਜੀ ਰਹਿੰਦੀ ਹੈ । ਅਖੀਅਨ ਕਉ—ਅੱਖਾਂ ਨੂੰ । ਸੰਤੋਖ—ਸ਼ਾਂਤੀ ।੧।ਰਹਾਉ।

ਕਰਨਨਿ—ਕੰਨਾਂ ਵਿਚ । ਪੂਰਿ ਰਹਿਓ—ਭਰਿਆ ਰਹਿੰਦਾ ਹੈ, ਟਿਕਿਆ ਰਹਿੰਦਾ ਹੈ । ਕਲਮਲ—ਪਾਪ । ਮਲ—ਮੈਲ । ਹਰਸਨ—ਦੂਰ ਕਰ ਸਕਣ ਵਾਲਾ । ਪਾਵਨ ਧਾਵਨ—ਪੈਰਾਂ ਨਾਲ ਦੌੜ-ਭੱਜ । ਪੰਥਾ—ਰਸਤਾ । ਸੁਖ ਪੰਥਾ—ਸੁਖ ਦੇਣ ਵਾਲਾ ਰਸਤਾ । ਕਾਇਆ—ਸਰੀਰ । ਸਰਸਨ—ਸ-ਰਸਨ, ਰਸ-ਸਹਿਤ, ਹੁਲਾਰੇ ਵਾਲੇ ।੧।

ਗਹੀ—ਫੜੀ । ਉਪਾਵ—(ਲਫ਼ਜ਼ 'ਉਪਾਉ' ਤੋਂ ਬਹੁ-ਵਚਨ) ਹੀਲੇ । ਆਨ—(ਅੰਯ) ਹੋਰ । ਕਰੁ—ਹੱਥ (ਇਕ-ਵਚਨ) । ਗਹਿ ਲੀਏ—ਫੜ ਲਏ । ਅੰਧ ਘੋਰ—ਘੁੱਪ ਹਨੇਰਾ । ਸਾਗਰ—ਸਮੁੰਦਰ । ਮਰਸਨ—(ਆਤਮਕ) ਮੌਤ ।੨।

**ਅਰਥ**:— ਹੇ ਮੇਰੇ ਮਨ ! (ਜਿਨ੍ਹਾਂ ਮਨੁੱਖਾਂ ਦੇ ਅੰਦਰ) ਪ੍ਰਭੂ ਦੇ ਚਰਨ ਛੁਹਣ ਲਈ ਤਾਂਘ ਹੁੰਦੀ ਹੈ, ਉਹਨਾਂ ਦੀ ਜੀਭ ਪਰਮਾਤਮਾ ਦੇ ਨਾਮ ਦੀ (ਆਤਮਕ) ਖ਼ੁਰਾਕ ਨਾਲ ਰੱਜੀ ਰਹਿੰਦੀ ਹੈ, ਉਹਨਾਂ ਦੀਆਂ ਅੱਖਾਂ ਨੂੰ ਪ੍ਰਭੂ ਦੇ ਦੀਦਾਰ ਦੀ ਠੰਢ ਮਿਲੀ ਰਹਿੰਦੀ ਹੈ ।੧।ਰਹਾਉ।

ਹੇ ਮੇਰੇ ਮਨ ! (ਜਿਨ੍ਹਾਂ ਮਨੁੱਖਾਂ ਦੇ ਅੰਦਰ ਪ੍ਰਭੂ ਦੇ ਚਰਨ ਛੁਹਣ ਦੀ ਤਾਂਘ ਹੁੰਦੀ ਹੈ, ਉਹਨਾਂ ਦੇ) ਕੰਨਾਂ ਵਿਚ ਪ੍ਰੀਤਮ ਪ੍ਰਭੂ ਦੀ ਸਿਫ਼ਤਿ-ਸਾਲਾਹ ਟਿਕੀ ਰਹਿੰਦੀ ਹੈ ਜੋ ਸਾਰੇ ਪਾਪਾਂ ਸਾਰੇ ਐਬਾਂ ਦੀ ਮੈਲ ਦੂਰ ਕਰਨ ਦੇ ਸਮਰੱਥ ਹੈ, ਉਹਨਾਂ ਦੇ ਪੈਰਾਂ ਦੀ ਦੌੜ-ਭੱਜ ਮਾਲਕ-ਪ੍ਰਭੂ (ਦੇ ਮਿਲਾਪ) ਦੇ ਸੁਖਦਾਈ ਰਸਤੇ ਉਤੇ ਬਣੀ ਰਹਿੰਦੀ ਹੈ, ਉਹਨਾਂ ਦੇ ਸਰੀਰਕ ਅੰਗ ਸੰਤ ਜਨਾਂ (ਦੇ ਚਰਨਾਂ) ਨਾਲ (ਛੁਹ ਕੇ) ਹੁਲਾਰੇ ਵਿਚ ਟਿਕੇ ਰਹਿੰਦੇ ਹਨ ।੧।

ਹੇ ਮੇਰੇ ਮਨ ਜਿਨ੍ਹਾਂ ਮਨੁੱਖਾਂ ਨੇ ਸਰਬ-ਵਿਆਪਕ ਨਾਸ-ਰਹਿਤ ਪਰਮਾਤਮਾ ਦੀ ਸਰਨ ਫੜ ਲਈ, ਉਹ (ਇਸ ਸਰਨ ਨੂੰ ਛੱਡ ਕੇ ਉਸ ਦੇ ਮਿਲਾਪ ਵਾਸਤੇ) ਹੋਰ ਹੋਰ ਹੀਲੇ ਕਰ ਕੇ ਨਹੀਂ ਥੱਕਦੇ ਫਿਰਦੇ । ਹੇ ਨਾਨਕ ! (ਆਖ—) ਪ੍ਰਭੂ ਨੇ ਜਿਨ੍ਹਾਂ ਆਪਣੇ ਸੇਵਕਾਂ ਦਾ ਹੱਥ ਫੜ ਲਿਆ ਹੁੰਦਾ ਹੈ, ਉਹ ਸੇਵਕ (ਮਾਇਆ ਦੇ ਮੋਹ ਦੇ) ਘੁੱਪ ਹਨੇਰੇ ਸੰਸਾਰ-ਸਮੁੰਦਰ ਵਿਚ ਆਤਮਕ ਮੌਤ ਨਹੀਂ ਸਹੇੜਦੇ ।੨।੧੦।੨੯।

**ਕਾਨੜਾ ਮਹਲਾ ੫ ॥ ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ ॥੧॥ਰਹਾਉ॥ ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥੧॥ ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ ॥ ਕਰੁਣ ਕ੍ਰਿਪਾਲ ਗੁੋਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ ॥੨॥੧੧॥੩੦॥ (ਪੰਨਾ ੧੩੦੩)**

**ਪਦ ਅਰਥ**:— ਕੁਹਕਤ—ਕੁਹਕਦੇ ਹਨ (ਮੋਰਾਂ ਵਾਂਗ), ਮੱਚਦੇ ਹਨ । ਖਪਟ—ਨਾਸ ਕਰਨ ਵਾਲੇ, ਆਤਮਕ ਜੀਵਨ ਨੂੰ ਤਬਾਹ ਕਰਨ ਵਾਲੇ । ਕਪਟ—ਖੋਟ । ਖਲ—ਦੁਸ਼ਟ (ਕਾਮਾਦਿਕ) । ਗਰਜਤ—ਗੱਜਦੇ ਹਨ । ਮੀਚੁ—ਮੌਤ, ਆਤਮਕ ਮੌਤ । ਮਰਜਤ—ਮਾਰਦੀ ਹੈ । ਬਰੀਆ—ਵਾਰੀ ।੧।ਰਹਾਉ।

ਅਹੰ—ਅਹੰਕਾਰ । ਮਤ—ਮੱਤੇ ਹੋਏ । ਅਨ—(ਅੰਯ) ਹੋਰ ਹੋਰ (ਰਸ) । ਰਤ—ਰੱਤੇ ਹੋਏ । ਕੁਮਿਤ—ਖੋਟੇ ਮਿੱਤਰ । ਹਿਤ—ਪਿਆਰ । ਪੇਖਤ—ਵੇਖਦੇ । ਭ੍ਰਮਤ—ਭਟਕਦੇ । ਗਰੀ—ਗਲੀ । ਲਾਖ ਗਰੀਆ—(ਕਾਮਾਦਿਕ ਵਿਕਾਰਾਂ ਦੀਆਂ) ਲੱਖਾਂ ਗਲੀਆਂ ।੧।

ਅਨਿਤ ਬਿਉਹਾਰ—ਨਾਹ ਨਿੱਤ ਰਹਿਣ ਵਾਲੇ ਪਦਾਰਥਾਂ ਦਾ ਕਾਰ-ਵਿਹਾਰ । ਅਚਾਰ—ਆਚਰਨ । ਬਿਧਿ ਹੀਨਤ—ਮਰਯਾਦਾ ਤੋਂ ਸੱਖਣਾ । ਮਮ—ਮਮਤਾ । ਮਦ—ਨਸ਼ਾ । ਮਾਤ—ਮੱਤੇ ਹੋਏ । ਕੋਪ—ਕ੍ਰੋਧ । ਜਰੀਆ—ਸੜਦੇ । ਕਰੁਣ—(ਕਰੁਣਾ—ਤਰਸ) ਹੇ ਤਰਸ-ਰੂਪ ! ਕ੍ਰਿਪਾਲ—ਹੇ ਦਇਆ ਦੇ ਘਰ ! ਗੁੋਪਾਲ—ਹੇ ਗੁਪਾਲ ! (ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ) । ਦੀਨ ਬੰਧੁ—ਗਰੀਬਾਂ ਦਾ ਹਿਤੂ । ਉਧਰੁ—(ਵਿਕਾਰਾਂ ਤੋਂ) ਬਚਾਈ ਰੱਖ ।੨।

**ਅਰਥ**:— ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੇ ਅੰਦਰ ਆਤਮਕ ਜੀਵਨ ਦਾ) ਨਾਸ ਕਰਨ ਵਾਲੇ ਖੋਟ ਭੜਕੇ ਰਹਿੰਦੇ ਹਨ, (ਜਿਨ੍ਹਾਂ ਦੇ ਅੰਦਰ ਕਾਮਾਦਿਕ) ਦੁਸ਼ਟ ਗੱਜਦੇ ਰਹਿੰਦੇ ਹਨ, (ਉਹਨਾਂ ਨੂੰ) ਮੌਤ ਅਨੇਕਾਂ ਵਾਰੀ ਮਾਰਦੀ ਰਹਿੰਦੀ ਹੈ ।੧।ਰਹਾਉ।

ਹੇ ਭਾਈ ! (ਅਜਿਹੇ ਮਨੁੱਖ) ਹਉਮੈ ਦੇ ਮੱਤੇ ਹੋਏ (ਪ੍ਰਭੂ ਨੂੰ ਭੁਲਾ ਕੇ) ਹੋਰ ਹੋਰ (ਰਸਾਂ) ਵਿਚ ਰੱਤੇ ਰਹਿੰਦੇ ਹਨ, (ਅਜਿਹੇ ਮਨੁੱਖ) ਖੋਟੇ ਮਿੱਤਰਾਂ ਨਾਲ ਪਿਆਰ ਪਾਂਦੇ ਹਨ, ਖੋਟਿਆਂ ਨੂੰ ਆਪਣੇ ਸੱਜਣ ਬਣਾਂਦੇ ਹਨ, (ਅਜਿਹੇ ਮਨੁੱਖ ਕਾਮਾਦਿਕ ਵਿਕਾਰਾਂ ਦੀਆਂ) ਲੱਖਾਂ ਗਲੀਆਂ ਨੂੰ ਝਾਕਦੇ ਭਟਕਦੇ ਫਿਰਦੇ ਹਨ ।੧।

ਹੇ ਭਾਈ ! (ਅਜਿਹੇ ਮਨੁੱਖ) ਨਾਸਵੰਤ ਪਦਾਰਥਾਂ ਦੇ ਕਾਰ-ਵਿਹਾਰ ਵਿਚ ਹੀ ਰੁੱਝੇ ਰਹਿੰਦੇ ਹਨ, ਉਹਨਾਂ ਦਾ ਆਚਰਨ ਚੰਗੀ ਮਰਯਾਦਾ ਤੋਂ ਸੱਖਣਾ ਹੁੰਦਾ ਹੈ, ਉਹ (ਮਾਇਆ ਦੀ) ਮਮਤਾ ਦੇ ਨਸ਼ੇ ਵਿਚ ਮਸਤ ਰਹਿੰਦੇ ਹਨ, ਅਤੇ ਕ੍ਰੋਧ ਦੀ ਅੱਗ ਵਿਚ ਸੜਦੇ ਰਹਿੰਦੇ ਹਨ ।

ਹੇ ਨਾਨਕ ! (ਆਖ—) ਹੇ ਤਰਸ-ਰੂਪ ਪ੍ਰਭੂ ! ਹੇ ਦਇਆ ਦੇ ਘਰ ਪ੍ਰਭੂ ! ਹੇ ਸ੍ਰਿਸ਼ਟੀ ਦੇ ਪਾਲਕ ! ਤੂੰ ਗਰੀਬਾਂ ਦਾ ਪਿਆਰਾ ਹੈਂ, (ਮੈਂ ਤੇਰੀ) ਸਰਨ ਆ ਪਿਆ ਹਾਂ, (ਮੈਨੂੰ ਇਹਨਾਂ ਕਾਮਾਦਿਕ ਦੁਸ਼ਟਾਂ ਤੋਂ) ਬਚਾਈ ਰੱਖ ।੨।੧੧।੩੦।

**ਕਾਨੜਾ ਮਹਲਾ ੫ ॥ ਜੀਅ ਪ੍ਰਾਨ ਮਾਨ ਦਾਤਾ ॥ ਹਰਿ ਬਿਸਰਤੇ ਹੀ ਹਾਨਿ ॥੧॥ ਰਹਾਉ ॥ ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥ ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥੧॥ ਕਾਮਿ ਕ੍ਰੋਧਿ ਲੋਭਿ ਬਿਆਪਿਓ ਜਨਮ ਹੀ ਕੀ ਖਾਨਿ ॥ ਪਤਿਤ ਪਾਵਨ ਸਰਨਿ ਆਇਓ ਉਧਰੁ ਨਾਨਕ ਜਾਨਿ ॥੨॥੧੨॥੩੧॥ (ਪੰਨਾ ੧੩੦੩-੧੩੦੪)**

**ਪਦ ਅਰਥ**:— ਜੀਅ ਦਾਤਾ—ਜਿੰਦ ਦੇਣ ਵਾਲਾ । ਪ੍ਰਾਨ ਦਾਤਾ—ਪ੍ਰਾਨ ਦੇਣ ਵਾਲਾ । ਮਾਨ ਦਾਤਾ—ਇੱਜ਼ਤ ਦੇਣ ਵਾਲਾ । ਬਿਸਰਤੇ—ਭੁੱਲਦਿਆਂ । ਹਾਨਿ—ਹਾਨੀ, ਘਾਟਾ, ਆਤਮਕ ਘਾਟ ।੧।ਰਹਾਉ।

ਤਿਆਗਿ—ਤਿਆਗ ਕੇ, ਭੁਲਾ ਕੇ । ਆਨ—(ਅੰਯ) ਹੋਰ ਹੋਰ (ਪਦਾਰਥਾਂ) ਵਿਚ । ਲਾਗਹਿ—ਤੂੰ ਲੱਗ ਰਿਹਾ ਹੈਂ । ਅੰਮ੍ਰਿਤੋ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਡਾਰਿ—ਡੋਲ੍ਹ ਕੇ । ਭੂਮਿ ਪਾਗਹਿ—ਧਰਤੀ ਉਤੇ ਸੁੱਟ ਰਿਹਾ ਹੈਂ । ਬਿਖੈ ਰਸ ਸਿਉ—ਵਿਸ਼ੇ-ਵਿਕਾਰਾਂ ਦੇ ਸੁਆਦਾਂ ਨਾਲ । ਆਸਕਤ—ਲੰਪਟ, ਚੰਬੜਿਆ ਹੋਇਆ । ਮੂੜੇ—ਹੇ ਮੂਰਖ ! ਕਾਹੇ—ਕਿਵੇਂ ? ਮਾਨਿ—ਮਾਣ ਸਕਦਾ ਹੈਂ ।੧।

ਕਾਮਿ—ਕਾਮ (-ਵਾਸਨਾ) ਵਿਚ । ਬਿਆਪਿਓ—ਫਸਿਆ ਹੋਇਆ । ਖਾਨਿ—ਖਾਣ, ਸੋਮਾ । ਜਨਮ ਹੀ ਕੀ ਖਾਨਿ—ਜਨਮਾਂ ਦੇ ਗੇੜ ਦਾ ਹੀ ਸੋਮਾ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਤਿਤ ਪਾਵਨ—ਹੇ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲੇ ! ਉਧਰੁ—ਬਚਾ ਲੈ । ਜਾਨਿ—(ਆਪਣਾ) ਜਾਣ ਕੇ ।੨।

**ਅਰਥ**:— ਹੇ ਭਾਈ ! ਪਰਮਾਤਮਾ (ਤੈਨੂੰ) ਜਿੰਦ ਦੇਣ ਵਾਲਾ ਹੈ, ਪ੍ਰਾਣ ਦੇਣ ਵਾਲਾ ਹੈ, ਇੱਜ਼ਤ ਦੇਣ ਵਾਲਾ ਹੈ । (ਅਜਿਹੇ) ਪਰਮਾਤਮਾ ਨੂੰ ਵਿਸਾਰਦਿਆਂ (ਆਤਮਕ ਜੀਵਨ ਵਿਚ) ਘਾਟਾ ਹੀ ਘਾਟਾ ਪੈਂਦਾ ਹੈ ।੧।ਰਹਾਉ।

ਹੇ ਮੂਰਖ ! ਪਰਮਾਤਮਾ (ਦੀ ਯਾਦ) ਛੱਡ ਕੇ ਤੂੰ ਹੋਰ ਹੋਰ (ਪਦਾਰਥਾਂ) ਵਿਚ ਲੱਗਾ ਰਹਿੰਦਾ ਹੈਂ, ਤੂੰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਡੋਲ੍ਹ ਕੇ ਧਰਤੀ ਵਿਚ ਸੁੱਟ ਰਿਹਾ ਹੈਂ, ਵਿਸ਼ੇ-ਵਿਕਾਰਾਂ ਦੇ ਸੁਆਦਾਂ ਨਾਲ ਚੰਬੜਿਆ ਹੋਇਆ ਤੂੰ ਕਿਵੇਂ ਸੁਖ ਹਾਸਲ ਕਰ ਸਕਦਾ ਹੈਂ ? ।੧।

ਹੇ ਮੂਰਖ ! ਤੂੰ (ਸਦਾ) ਕਾਮ ਵਿਚ, ਕ੍ਰੋਧ ਵਿਚ, ਲੋਭ ਵਿਚ ਫਸਿਆ ਰਹਿੰਦਾ ਹੈਂ, (ਇਹ ਕਾਮ ਕ੍ਰੋਧ ਲੋਭ ਆਦਿਕ ਤਾਂ) ਜਨਮਾਂ ਦੇ ਗੇੜ ਦਾ ਹੀ ਵਸੀਲਾ ਹਨ ।

ਹੇ ਨਾਨਕ ! (ਆਖ—) ਹੇ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲੇ ਪ੍ਰਭੂ ! (ਮੈਂ ਤੇਰੀ) ਸਰਨ ਆਇਆ ਹਾਂ, (ਮੈਨੂੰ ਆਪਣੇ ਦਰ ਤੇ ਡਿਗਾ) ਜਾਣ ਕੇ (ਇਹਨਾਂ ਵਿਕਾਰਾਂ ਤੋਂ ਬਚਾਈ ਰੱਖ) ।੨।੧੨।੩੧।

**ਕਾਨੜਾ ਮਹਲਾ ੫ ॥ ਅਵਿਲੋਕਉ ਰਾਮ ਕੋ ਮੁਖਾਰਬਿੰਦ ॥ ਖੋਜਤ ਖੋਜਤ ਰਤਨੁ ਪਾਇਓ ਬਿਸਰੀ ਸਭ ਚਿੰਦ ॥੧॥ ਰਹਾਉ ॥ ਚਰਨ ਕਮਲ ਰਿਦੈ ਧਾਰਿ ॥ ਉਤਰਿਆ ਦੁਖੁ ਮੰਦ ॥੧॥ ਰਾਜ ਧਨੁ ਪਰਵਾਰੁ ਮੇਰੈ ਸਰਬਸੋ ਗੋਬਿੰਦ ॥ ਸਾਧ ਸੰਗਮਿ ਲਾਭੁ ਪਾਇਓ ਨਾਨਕ ਫਿਰਿ ਨ ਮਰੰਦ ॥੨॥੧੩॥੩੨॥ (ਪੰਨਾ ੧੩੦੪)**

**ਪਦ ਅਰਥ**:— ਅਵਿਲੋਕਉ—ਅਵਿਲੋਕਉਂ, ਮੈਂ ਵੇਖਦਾ ਹਾਂ । ਕੋ—ਦਾ । ਮੁਖਾਰਬਿੰਦ—(ਮੁਖ-ਅਰਬਿੰਦ । ਅਰਬਿੰਦ—ਕੌਲ ਫੁੱਲ) ਕੌਲ ਫੁੱਲ ਵਰਗਾ ਸੋਹਣਾ ਮੂੰਹ । ਖੋਜਤ—ਖੋਜਦਿਆਂ । ਚਿੰਦ—ਚਿੰਤਾ ।੧।ਰਹਾਉ।

ਰਿਦੈ—ਹਿਰਦੇ ਵਿਚ । ਧਾਰਿ—ਧਾਰ ਕੇ, ਟਿਕਾ ਕੇ । ਮੰਦ—ਭੈੜਾ, ਚੰਦਰਾ ।੧।

ਮੇਰੈ—ਮੇਰੇ ਵਾਸਤੇ । ਸਰਬਸੋ—(ਸਵ.ਲ ਵ—ਸਾਰਾ ਧਨ) ਸਭ ਕੁਝ । ਸਾਧ ਸੰਗਮਿ—ਗੁਰੂ ਦੀ ਸੰਗਤਿ ਵਿਚ । ਮਰੰਦ—ਮਰਦਾ, ਆਤਮਕ ਮੌਤ ਆਉਂਦੀ ।੨।

**ਅਰਥ**:— ਹੇ ਭਾਈ ! (ਗੁਰੂ ਦੀ ਰਾਹੀਂ) ਭਾਲ ਕਰਦਿਆਂ ਕਰਦਿਆਂ (ਮੈਂ ਪਰਮਾਤਮਾ ਦਾ ਨਾਮ-) ਰਤਨ ਲੱਭ ਲਿਆ ਹੈ (ਜਿਸ ਦੀ ਬਰਕਤਿ ਨਾਲ ਮੇਰੇ ਅੰਦਰੋਂ) ਸਾਰੀ ਚਿੰਤਾ ਦੂਰ ਹੋ ਗਈ ਹੈ । (ਹੁਣ ਮੇਰੀ ਇਹੀ ਤਾਂਘ ਰਹਿੰਦੀ ਹੈ ਕਿ) ਮੈਂ ਪ੍ਰਭੂ ਦਾ ਸੋਹਣਾ ਮੁਖੜਾ (ਸਦਾ) ਵੇਖਦਾ ਰਹਾਂ ।੧।ਰਹਾਉ।

ਹੇ ਭਾਈ ! ਪ੍ਰਭੂ ਦੇ ਸੋਹਣੇ ਚਰਨ ਹਿਰਦੇ ਵਿਚ ਵਸਾ ਕੇ (ਮੇਰੇ ਅੰਦਰੋਂ) ਭੈੜਾ (ਸਾਰਾ) ਦੁੱਖ ਦੂਰ ਹੋ ਗਿਆ ਹੈ ।੧।

ਹੇ ਭਾਈ ! (ਹੁਣ) ਮੇਰੇ ਵਾਸਤੇ ਪਰਮਾਤਮਾ (ਦਾ ਨਾਮ ਹੀ) ਸਭ ਕੁਝ ਹੈ, (ਨਾਮ ਹੀ ਮੇਰੇ ਵਾਸਤੇ) ਰਾਜ (ਹੈ, ਨਾਮ ਹੀ ਮੇਰੇ ਵਾਸਤੇ) ਧਨ (ਹੈ, ਨਾਮ ਹੀ ਮੇਰਾ) ਪਰਵਾਰ ਹੈ । ਹੇ ਨਾਨਕ ! (ਜਿਨ੍ਹਾਂ ਮਨੁੱਖਾਂ ਨੇ) ਗੁਰੂ ਦੀ ਸੰਗਤਿ ਵਿਚ (ਟਿਕ ਕੇ ਪਰਮਾਤਮਾ ਦਾ ਨਾਮ ਦਾ) ਲਾਭ ਖੱਟ ਲਿਆ, ਉਹਨਾਂ ਨੂੰ ਮੁੜ ਆਤਮਕ ਮੌਤ ਨਹੀਂ ਆਉਂਦੀ ।੨।੧੩।੩੨।

### ਕਾਨੜਾ ਮਹਲਾ ੫ ਘਰੁ ੫

**ੴ ਸਤਿਗੁਰ ਪ੍ਰਸਾਦਿ ॥ ਪ੍ਰਭ ਪੂਜਹੋ ਨਾਮੁ ਅਰਾਧਿ ॥ ਗੁਰ ਸਤਿਗੁਰ ਚਰਨੀ ਲਾਗਿ ॥ ਹਰਿ ਪਾਵਹੁ ਮਨੁ ਅਗਾਧਿ ॥ ਜਗੁ ਜੀਤੋ ਹੋ ਹੋ ਗੁਰ ਕਿਰਪਾਧਿ ॥੧॥ ਰਹਾਉ ॥ ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ਸਾ ਪੂਜਾ ਜਿ ਹਰਿ ਭਾਵਾਸਿ ॥ ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ ॥ ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ ॥੧॥ ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ ॥ ਕਿਆ ਦੀਨੁ ਕਰੇ ਅਰਦਾਸਿ ॥ ਜਉ ਸਭ ਘਟਿ ਪ੍ਰਭੂ ਨਿਵਾਸ ॥ ਪ੍ਰਭ ਚਰਨਨ ਕੀ ਮਨਿ ਪਿਆਸ ॥ ਜਨ ਨਾਨਕ ਦਾਸੁ ਕਹੀਅਤੁ ਹੈ ਤੁਮ੍ਰਾ ਹਉ ਬਲਿ ਬਲਿ ਸਦ ਬਲਿ ਜਾਸ ॥੨॥੧॥੩੩॥ (ਪੰਨਾ ੧੩੦੪)**

**ਪਦ ਅਰਥ**:— ਪੂਜਹੋ—ਪੂਜਹੁ, ਪੂਜਾ-ਭਗਤੀ ਕਰੋ । ਆਰਾਧਿ—ਆਰਾਧ ਕੇ, ਸਿਮਰ ਕੇ । ਲਾਗਿ—ਲੱਗ ਕੇ । ਪਾਵਹੁ—ਲੱਭ ਲਵੋਗੇ, ਮਿਲਾਪ ਹਾਸਲ ਕਰ ਲਵੋਗੇ । ਅਗਾਧਿ—ਅਥਾਹ । ਜੀਤੋ—ਜਿੱਤਿਆ ਜਾ ਸਕੇਗਾ । ਹੋ—ਹੇ ਭਾਈ ! ਗੁਰ ਕਿਰਪਾਧਿ—ਗੁਰੂ ਦੀ ਕਿਰਪਾ ਨਾਲ ।੧।ਰਹਾਉ।

ਬਹੁ ਬਿਧਿ—ਕਈ ਤਰ੍ਹਾਂ । ਸਾ—ਉਹੀ । ਜਿ—ਜਿਹੜੀ । ਹਰਿ ਭਾਵਾਸਿ—ਹਰੀ ਨੂੰ ਚੰਗੀ ਲੱਗਦੀ ਹੈ । ਪੁਤਰੀ—ਪੁਤਲੀ । ਜੋਰੀ—ਜੋੜੀ, ਬਣਾਈ । ਏਹ—ਇਹ ਪੁਤਲੀ । ਕਿਆ ਕਰਮ—ਕਿਹੜੇ ਕਰਮ ? ਕਮਾਸਿ—ਕਰ ਸਕਦੀ ਹੈ । ਪ੍ਰਭ—ਹੇ ਪ੍ਰਭੂ ! ਪਕਰਿ—ਫੜ ਕੇ । ਮਾਰਗਿ—ਰਸਤੇ ਉੱਤੇ । ਤੁਧੁ—ਤੈਨੂੰ । ਮਿਲਾਸਿ—ਮਿਲ ਪੈਂਦਾ ਹੈ ।੧।

ਮੈ—ਮੈਨੂੰ । ਦੀਨੁ—ਨਿਮਾਣਾ, ਗਰੀਬ । ਜਉ—ਜਦੋਂ । ਘਟਿ—ਘਟ ਵਿਚ, ਸਰੀਰ ਵਿਚ । ਮਨਿ—ਮਨ ਵਿਚ । ਕਹੀਅਤੁ ਹੈ—ਅਖਵਾਂਦਾ ਹੈ, ਕਿਹਾ ਜਾਂਦਾ ਹੈ । ਹਉ—ਹਉਂ, ਮੈਂ । ਬਲਿ ਬਲਿ—ਸਦਕੇ । ਸਦ—ਸਦਾ । ਜਾਸ—ਜਾਂਦਾ ਹਾਂ ।੨।

**ਅਰਥ**:— ਹੇ ਭਾਈ ! ਗੁਰੂ ਸਤਿਗੁਰੂ ਦੀ ਚਰਨੀਂ ਲੱਗ ਕੇ ਪ੍ਰਭੂ ਦਾ ਨਾਮ ਸਿਮਰ ਸਿਮਰ ਕੇ ਪ੍ਰਭੂ ਦੀ ਪੂਜਾ-ਭਗਤੀ ਕਰਿਆ ਕਰੋ, (ਇਸ ਤਰ੍ਹਾਂ ਉਸ) ਅਥਾਹ ਮਨ (ਦੇ ਮਾਲਕ) ਪ੍ਰਭੂ ਦਾ ਮਿਲਾਪ ਹਾਸਲ ਕਰ ਲਵੋਗੇ । ਹੇ ਭਾਈ ! ਗੁਰੂ ਦੀ ਕਿਰਪਾ ਨਾਲ (ਪ੍ਰਭੂ ਦਾ ਸਿਮਰਨ ਕੀਤਿਆਂ) ਜਗਤ (ਦਾ ਮੋਹ) ਜਿੱਤਿਆ ਜਾਂਦਾ ਹੈ ।੧।ਰਹਾਉ।

ਹੇ ਭਾਈ ! (ਜਗਤ ਵਿਚ) ਅਨੇਕਾਂ ਪੂਜਾ (ਹੋ ਰਹੀਆਂ ਹਨ) ਮੈਂ (ਇਹਨਾਂ ਦੀ) ਕਈ ਤਰ੍ਹਾਂ ਖੋਜ-ਭਾਲ ਕੀਤੀ ਹੈ, (ਪਰ) ਉਹੀ ਪੂਜਾ (ਸ੍ਰੇਸ਼ਟ) ਹੈ ਜਿਹੜੀ ਪਰਮਾਤਮਾ ਨੂੰ ਚੰਗੀ ਲੱਗਦੀ ਹੈ (ਜਿਸ ਨਾਲ ਪਰਮਾਤਮਾ ਪ੍ਰਸੰਨ ਹੁੰਦਾ ਹੈ) । (ਪਰ ਅਜਿਹੀ ਪੂਜਾ ਭੀ ਪ੍ਰਭੂ ਆਪ ਹੀ ਕਰਾਂਦਾ ਹੈ) । ਹੇ ਭਾਈ ! (ਪਰਮਾਤਮਾ ਨੇ ਮਨੁੱਖ ਦੀ ਇਹ) ਮਿੱਟੀ ਦੀ ਪੁਤਲੀ ਬਣਾ ਦਿੱਤੀ (ਪੁਤਲੀਆਂ ਦਾ ਮਾਲਕ ਪੁਤਲੀਆਂ ਨੂੰ ਆਪ ਹੀ ਨਚਾਂਦਾ ਹੈ), ਇਹ ਜੀਵ-ਪੁਤਲੀ (ਪੁਤਲੀਆਂ ਘੜਨ ਵਾਲੇ ਪ੍ਰਭੂ ਦੀ ਪ੍ਰੇਰਨਾ ਤੋਂ ਬਿਨਾ) ਕੋਈ ਕੰਮ ਨਹੀਂ ਕਰ ਸਕਦੀ । ਹੇ ਪ੍ਰਭੂ ! ਜਿਸ ਜੀਵ ਨੂੰ (ਉਸ ਦੀ) ਬਾਂਹ ਫੜ ਕੇ ਤੂੰ (ਜੀਵਨ ਦੇ ਸਹੀ) ਰਸਤੇ ਉੱਤੇ ਤੋਰਦਾ ਹੈਂ, ਉਹ ਜੀਵ ਤੈਨੂੰ ਮਿਲ ਪੈਂਦਾ ਹੈ ।੧।

ਹੇ ਭਾਈ ! (ਪ੍ਰਭੂ ਤੋਂ ਬਿਨਾ) ਮੈਨੂੰ ਕੋਈ ਹੋਰ ਆਸਰਾ ਨਹੀਂ ਸੁੱਝਦਾ, ਮੈਨੂੰ ਸਿਰਫ਼ ਪ੍ਰਭੂ ਦੀ ਓਟ ਹੈ ਪ੍ਰਭੂ ਦੀ (ਸਹਾਇਤਾ ਦੀ) ਆਸ ਹੈ । ਹੇ ਭਾਈ ! ਜਦੋਂ ਹਰੇਕ ਸਰੀਰ ਵਿਚ ਪ੍ਰਭੂ ਦਾ ਹੀ ਨਿਵਾਸ ਹੈ (ਤਾਂ ਉਸ ਦੀ ਪ੍ਰੇਰਨਾ ਤੋਂ ਬਿਨਾ) ਵਿਚਾਰਾ ਜੀਵ ਕੋਈ ਅਰਦਾਸ ਭੀ ਨਹੀਂ ਕਰ ਸਕਦਾ । ਹੇ ਭਾਈ ! (ਉਸ ਦੀ ਮਿਹਰ ਨਾਲ ਹੀ ਮੇਰੇ) ਮਨ ਵਿਚ ਪ੍ਰਭੂ ਦੇ ਚਰਨਾਂ (ਦੇ ਮਿਲਾਪ) ਦੀ ਤਾਂਘ ਹੈ ।

ਹੇ ਪ੍ਰਭੂ ! ਦਾਸ ਨਾਨਕ ਤੇਰਾ ਦਾਸ ਅਖਵਾਂਦਾ ਹੈ (ਇਸ ਦੀ ਲਾਜ ਰੱਖ, ਇਸ ਨੂੰ ਆਪਣੇ ਚਰਨਾਂ ਵਿਚ ਜੋੜੀ ਰੱਖ) । ਹੇ ਪ੍ਰਭੂ ਮੈਂ ਤੈਥੋਂ ਸਦਾ ਸਦਕੇ ਜਾਂਦਾ ਹਾਂ ਕੁਰਬਾਨ ਜਾਂਦਾ ਹਾਂ ।੨।੧।੩੩।

**ਕਾਨੜਾ ਮਹਲਾ ੫ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਜਗਤ ਉਧਾਰਨ ਨਾਮ ਪ੍ਰਿਅ ਤੇਰੈ ॥ ਨਵ ਨਿਧਿ ਨਾਮੁ ਨਿਧਾਨੁ ਹਰਿ ਕੇਰੈ ॥ ਹਰਿ ਰੰਗ ਰੰਗ ਰੰਗ ਅਨੂਪੇਰੈ ॥ ਕਾਹੇ ਰੇ ਮਨ ਮੋਹਿ ਮਗਨੇਰੈ ॥ ਨੈਨਹੁ ਦੇਖੁ ਸਾਧ ਦਰਸੇਰੈ ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ ॥੧॥ ਰਹਾਉ ॥ ਸੇਵਉ ਸਾਧ ਸੰਤ ਚਰਨੇਰੈ ॥ ਬਾਂਛਉ ਧੂਰਿ ਪਵਿਤ੍ਰ ਕਰੇਰੈ ॥ ਅਠਸਠਿ ਮਜਨੁ ਮੈਲੁ ਕਟੇਰੈ ॥ ਸਾਸਿ ਸਾਸਿ ਧਿਆਵਹੁ ਮੁਖੁ ਨਹੀ ਮੋਰੈ ॥ ਕਿਛੁ ਸੰਗਿ ਨ ਚਾਲੈ ਲਾਖ ਕਰੋਰੈ ॥ ਪ੍ਰਭ ਜੀ ਕੋ ਨਾਮੁ ਅੰਤਿ ਪੁਕਰੋਰੈ ॥੧॥ ਮਨਸਾ ਮਾਨਿ ਏਕ ਨਿਰੰਕੇਰੈ ॥ ਸਗਲ ਤਿਆਗਹੁ ਭਾਉ ਦੂਜੇਰੈ ॥ ਕਵਨ ਕਹਾਂ ਹਉ ਗੁਨ ਪ੍ਰਿਅ ਤੇਰੈ ॥ ਬਰਨਿ ਨ ਸਾਕਉ ਏਕ ਟੁਲੇਰੈ ॥ ਦਰਸਨ ਪਿਆਸ ਬਹੁਤੁ ਮਨਿ ਮੇਰੈ ॥ ਮਿਲੁ ਨਾਨਕ ਦੇਵ ਜਗਤ ਗੁਰ ਕੇਰੈ ॥੨॥੧॥੩੪॥ (ਪੰਨਾ ੧੩੦੪)**

**ਪਦ ਅਰਥ**:— ਪ੍ਰਿਅ—ਹੇ ਪਿਆਰੇ ਪ੍ਰਭੂ ! ਜਗਤ ਉਧਾਰਨ—ਜਗਤ (ਦੇ ਜੀਵਾਂ) ਨੂੰ (ਵਿਕਾਰਾਂ ਤੋਂ) ਬਚਾ ਸਕਣ ਵਾਲਾ । ਤੇਰੈ—ਤੇਰੇ (ਹੱਥ) ਵਿਚ । ਨਵਨਿਧਿ—(ਧਰਤੀ ਦੇ) ਨੌ (ਹੀ) ਖ਼ਜ਼ਾਨੇ । ਨਿਧਾਨੁ—ਖ਼ਜ਼ਾਨਾ । ਹਰਿ ਕੇਰੈ—ਹਰੀ ਦੇ । ਰੰਗ ਰੰਗ ਰੰਗ—ਅਨੇਕਾਂ ਹੀ ਰੰਗ । ਹਰਿ ਅਨੂਪੇਰੈ—ਸੋਹਣੇ ਹਰੀ । ਅਨੂਪ—(ਅਨ-ਊਪ) ਜਿਸ ਵਰਗਾ ਹੋਰ ਕੋਈ ਨਹੀਂ, ਬਹੁਤ ਸੁੰਦਰ । ਮੋਹਿ—ਮੋਹ ਵਿਚ । ਮਗਨੇਰੈ—ਮਗਨ, ਮਸਤ

। ਨੈਨਹੁ—ਅੱਖਾਂ ਨਾਲ । ਸਾਧ ਦਰਸੇਰੈ—ਗੁਰੂ ਦਾ ਦਰਸਨ । ਜਿਸੁ ਲਿਲੇਰੈ—ਜਿਸ ਦੇ ਮੱਥੇ ਉਤੇ (ਲਿਲਾਰ-ਲਿਲਾਟ, ਮੱਥਾ) ।੧।ਰਹਾਉ।

ਸੇਵਉ—ਸੇਵਉਂ, ਮੈਂ ਸੇਵਾ ਕਰਦਾ ਹਾਂ । ਬਾਂਛਉ—ਬਾਂਛਉਂ, ਮੈਂ ਚਾਹੁੰਦਾ ਹਾਂ । ਕਰੇਰੈ—ਕਰਦੀ ਹੈ । ਅਠਸਠਿ—ਅਠਾਹਠ । ਮਜਨੁ—ਇਸ਼ਨਾਨ । ਕਟੇਰੈ—ਕੱਟਦੀ ਹੈ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਨਹੀ ਮੋਰੈ—ਨਹੀਂ ਮੋੜਦਾ । ਸੰਗਿ ਨਾਲ । ਕਰੋਰੈ—ਕ੍ਰੋੜਾਂ । ਕੋ—ਦਾ । ਅੰਤਿ—ਆਖ਼ਰ ਨੂੰ, ਅੰਤ ਵੇਲੇ (ਜਦੋਂ ਹੋਰ ਹਰੇਕ ਪਦਾਰਥ ਦਾ ਸਾਥ ਮੁਕ ਜਾਂਦਾ ਹੈ) । ਪੁਕਰੋਰੈ—ਪੁੱਕਰਦਾ ਹੈ, ਮਦਦ ਕਰਦਾ ਹੈ, ਸਾਥ ਨਿਬਾਹੁੰਦਾ ਹੈ ।੧।

ਮਨਸਾ—(ਮਨੀ—ਾ) ਮਨ ਦਾ ਫੁਰਨਾ । ਮਾਨਿ—ਸ਼ਾਂਤਿ ਕਰ । ਨਿਰੰਕੇਰੈ—ਨਿਰੰਕਾਰ ਵਿਚ । ਭਾਉ—ਪਿਆਰ । ਦੂਜੇਰੈ—ਦੂਜੇ ਪਦਾਰਥ ਵਿਚ । ਕਹਾਂ—ਮੈਂ ਆਖਾਂ । ਪ੍ਰਿਆ—ਹੇ ਪਿਆਰੇ ਪ੍ਰਭੂ ! ਸਾਕਉ—ਸਾਕਉਂ । ਬਰਨਿ ਨ ਸਾਕਉ—ਮੈਂ ਬਿਆਨ ਨਹੀਂ ਕਰ ਸਕਦਾ । ਟੁਲੇਰੈ—ਟੋਲ, (ਦਿੱਤਾ ਹੋਇਆ) ਪਦਾਰਥ, ਕੀਤਾ ਹੋਇਆ ਉਪਕਾਰ । ਮਨਿ ਮੇਰੈ—ਮੇਰੇ ਮਨ ਵਿਚ । ਮਿਲੁ ਨਾਨਕ—ਨਾਨਕ ਨੂੰ ਮਿਲ । ਦੇਵ ਜਗਤ ਗੁਰ ਕੇਰੈ—ਹੇ ਜਗਤ ਕੇਰੈ ਗੁਰਦੇਵ ! ।੨।

**ਅਰਥ**:— ਹੇ ਪਿਆਰੇ ਪ੍ਰਭੂ ! ਜਗਤ (ਦੇ ਜੀਵਾਂ ਨੂੰ ਵਿਕਾਰਾਂ ਤੋਂ) ਬਚਾਵਣ ਵਾਲਾ ਤੇਰਾ ਨਾਮ ਤੇਰੇ (ਹੀ ਹੱਥ) ਵਿਚ ਹੈ । ਹੇ ਭਾਈ ! ਪਰਮਾਤਮਾ ਦਾ ਨਾਮ-ਖ਼ਜ਼ਾਨਾ (ਮਾਨੋ, ਧਰਤੀ ਦੇ) ਨੌ ਹੀ ਖ਼ਜ਼ਾਨੇ ਹੈ । ਹੇ ਮਨ ! ਸੋਹਣੇ ਹਰੀ ਦੇ (ਇਸ ਜਗਤ ਵਿਚ) ਅਨੇਕਾਂ ਹੀ ਰੰਗ ਤਮਾਸ਼ੇ ਹਨ, ਤੂੰ (ਇਹਨਾਂ ਰੰਗਾਂ ਦੇ) ਮੋਹ ਵਿਚ ਕਿਉਂ ਮਸਤ ਹੋ ਰਿਹਾ ਹੈਂ ? ਹੇ ਭਾਈ ! (ਆਪਣੀਆਂ) ਅੱਖਾਂ ਨਾਲ ਗੁਰੂ ਦਾ ਦਰਸਨ ਕਰਿਆ ਕਰ, (ਪਰ ਜੀਵ ਦੇ ਕੀਹ ਵੱਸ ? ਗੁਰੂ ਦਾ ਦਰਸਨ) ਉਹ ਮਨੁੱਖ ਪ੍ਰਾਪਤ ਕਰਦਾ ਹੈ ਜਿਸ ਦੇ ਮੱਥੇ ਉਤੇ (ਇਸ ਦਰਸਨ ਦਾ) ਲੇਖ ਲਿਖਿਆ ਹੁੰਦਾ ਹੈ ।੧।ਰਹਾਉ।

ਹੇ ਭਾਈ ! ਮੈਂ (ਤਾਂ) ਸੰਤ ਜਨਾਂ ਦੇ ਚਰਨਾਂ ਦੀ ਓਟ ਲੈਂਦਾ ਹਾਂ, ਮੈਂ (ਸੰਤ ਜਨਾਂ ਦੇ ਚਰਨਾਂ ਦੀ) ਧੂੜ ਮੰਗਦਾ ਹਾਂ (ਇਹ ਚਰਨ-ਧੂੜ ਮਨੁੱਖ ਦਾ ਜੀਵਨ) ਪਵਿੱਤਰ ਕਰਦੀ ਹੈ, (ਇਹ ਚਰਨ-ਧੂੜ ਹੀ) ਅਠਾਹਠ ਤੀਰਥਾਂ ਦਾ ਇਸ਼ਨਾਨ ਹੈ (ਸੰਤ ਜਨਾਂ ਦੀ ਚਰਨ-ਧੂੜ ਦਾ ਇਸ਼ਨਾਨ ਜੀਵਾਂ ਦੇ ਮਨ ਦੀ) ਮੈਲ ਦੂਰ ਕਰਦਾ ਹੈ । ਹੇ ਭਾਈ ! (ਆਪਣੇ) ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਨਾਮ ਸਿਮਰਿਆ ਕਰ । (ਜਿਹੜਾ ਮਨੁੱਖ ਨਾਮ ਸਿਮਰਦਾ ਹੈ, ਉਸ ਵਲੋਂ ਪਰਮਾਤਮਾ ਆਪਣਾ) ਮੂੰਹ ਨਹੀਂ ਮੋੜਦਾ । ਹੇ ਭਾਈ ! (ਜਮ੍ਹਾਂ ਕੀਤੇ ਹੋਏ) ਲੱਖਾਂ ਕ੍ਰੋੜਾਂ ਰੁਪਿਆਂ ਵਿਚੋਂ ਕੁਝ ਭੀ (ਅਖ਼ੀਰ ਵੇਲੇ ਮਨੁੱਖ ਦੇ) ਨਾਲ ਨਹੀਂ ਜਾਂਦਾ । ਅਖ਼ੀਰ ਵੇਲੇ (ਜਦੋਂ ਹਰੇਕ ਪਦਾਰਥ ਦਾ ਸਾਥ ਮੁੱਕ ਜਾਂਦਾ ਹੈ) ਪਰਮਾਤਮਾ ਦਾ ਨਾਮ ਹੀ ਸਾਥ ਨਿਬਾਹੁੰਦਾ ਹੈ ।੧।

ਹੇ ਭਾਈ ! (ਆਪਣੇ) ਮਨ ਦੇ ਫੁਰਨੇ ਨੂੰ ਸਿਰਫ਼ ਨਿਰੰਕਾਰ (ਦੀ ਯਾਦ) ਵਿਚ ਸ਼ਾਂਤ ਕਰ ਲੈ । (ਪ੍ਰਭੂ ਤੋਂ ਬਿਨਾ) ਹੋਰ ਹੋਰ ਪਦਾਰਥ ਵਿਚ (ਪਾਇਆ ਹੋਇਆ) ਪਿਆਰ ਸਾਰਾ ਹੀ ਛੱਡ ਦੇ ।

ਹੇ ਪਿਆਰੇ ਪ੍ਰਭੂ ! ਤੇਰੇ ਅੰਦਰ (ਅਨੇਕਾਂ ਹੀ) ਗੁਣ (ਹਨ), ਮੈਂ (ਤੇਰੇ) ਕਿਹੜੇ ਕਿਹੜੇ ਗੁਣ ਦੱਸ ਸਕਦਾ ਹਾਂ ? ਮੈਂ ਤਾਂ ਤੇਰੇ ਇਕ ਉਪਕਾਰ ਨੂੰ ਭੀ ਬਿਆਨ ਨਹੀਂ ਕਰ ਸਕਦਾ । ਹੇ ਜਗਤ ਦੇ ਗੁਰਦੇਵ ! ਮੇਰੇ ਮਨ ਵਿਚ ਤੇਰੇ ਦਰਸਨ ਦੀ ਬਹੁਤ ਤਾਂਘ ਹੈ, (ਮੈਨੂੰ) ਨਾਨਕ ਨੂੰ ਮਿਲ ।੨।੧।੩੪।

**ਕਾਨੜਾ ਮਹਲਾ ੫ ॥ ਐਸੀ ਕਉਨ ਬਿਧੇ ਦਰਸਨ ਪਰਸਨਾ ॥੧॥ ਰਹਾਉ ॥ ਆਸ ਪਿਆਸ ਸਫਲ ਮੂਰਤਿ ਉਮਗਿ ਹੀਉ ਤਰਸਨਾ ॥੧॥ ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ ॥ ਹਰਿ ਸੰਤਨਾ ਕੀ ਰੇਨ ॥ ਹੀਉ ਅਰਪਿ ਦੇਨ ॥ ਪ੍ਰਭ ਭਏ ਹੈ ਕਿਰਪੇਨ ॥ ਮਾਨੁ ਮੋਹੁ ਤਿਆਗਿ ਛੋਡਿਓ ਤਉ ਨਾਨਕ ਹਰਿ ਜੀਉ ਭੇਟਨਾ ॥੨॥੨॥੩੫॥ (ਪੰਨਾ ੧੩੦੫)**

**ਪਦ ਅਰਥ**:— ਬਿਧੇ—ਬਿਧਿ, ਤਰੀਕਾ, ਢੰਗ । ਪਰਸਨਾ—(ਚਰਨਾਂ ਦੀ) ਛੁਹ ।੧।ਰਹਾਉ।

ਪਿਆਸ—ਤਾਂਘ । ਸਫਲ ਮੂਰਤਿ—ਉਹ ਪ੍ਰਭੂ ਜਿਸ ਦੀ ਹਸਤੀ (ਜੀਵਾਂ ਨੂੰ ਸਾਰੇ) ਫਲ ਦੇਣ ਵਾਲੀ ਹੈ । ਉਮਗਿ—ਉਮੰਗ ਵਿਚ ਆ ਕੇ । ਹੀਉ—ਹਿਰਦਾ ।੧।

ਦੀਨ—ਨਿਮਾਣਾ । ਮੀਨ—ਮੱਛੀ । ਰੇਨ—ਚਰਨ-ਧੂੜ । ਅਰਪਿ ਦੇਨ—ਭੇਟ ਕਰ ਦਿੱਤਾ ਜਾਏ । ਕਿਰਪੇਨ—ਕਿਰਪਾਲ । ਤਿਆਗਿ ਛੋਡਿਓ—ਤਿਆਗ ਦਿੱਤਾ । ਭੇਟਨਾ—ਮਿਲਦਾ ਹੈ ।੨।

**ਅਰਥ**:— ਹੇ ਭਾਈ ! (ਮੈਨੂੰ ਦੱਸ) ਇਹੋ ਜਿਹਾ ਕਿਹੜਾ ਤਰੀਕਾ ਹੈ ਜਿਸ ਨਾਲ ਪ੍ਰਭੂ ਦਾ ਦਰਸਨ (ਹੋ ਜਾਏ, ਪ੍ਰਭੂ ਦੇ ਚਰਨਾਂ ਦੀ) ਛੁਹ ਮਿਲ ਜਾਏ ? ।੧।ਰਹਾਉ।

ਹੇ ਭਾਈ ! ਸਭ ਜੀਵਾਂ ਨੂੰ ਮਨ-ਮੰਗੀਆਂ ਮੁਰਾਦਾਂ ਦੇਣ ਵਾਲੇ ਪ੍ਰਭੂ ਦੇ ਦਰਸਨ ਦੀ ਮੇਰੇ ਅੰਦਰ ਤਾਂਘ ਹੈ ਉਡੀਕ ਹੈ । ਉਮੰਗ ਵਿਚ ਮੇਰਾ ਹਿਰਦਾ (ਦਰਸ਼ਨ ਨੂੰ) ਤਰਸ ਰਿਹਾ ਹੈ ।੧।

(ਉੱਤਰ :) ਜੇ ਨਿਮਾਣੇ ਹੋ ਕੇ ਸੰਤ ਜਨਾਂ ਦੇ ਚਰਨਾਂ ਤੇ ਢਹਿ ਪਈਏ (ਜੇ ਪ੍ਰਭੂ ਦੇ ਦਰਸਨ ਦੀ ਇਤਨੀ ਤਾਂਘ ਹੋਵੇ, ਜਿਵੇਂ) ਮੱਛੀ ਨੂੰ (ਪਾਣੀ ਦੀ) ਪਿਆਸ ਹੁੰਦੀ ਹੈ, ਜੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਦੀ ਖ਼ਾਤਰ ਆਪਣਾ ਹਿਰਦਾ ਭੇਟ ਕਰ ਦੇਈਏ, ਤਾਂ, ਹੇ ਭਾਈ ! ਪ੍ਰਭੂ ਦਇਆਵਾਨ ਹੁੰਦਾ ਹੈ । ਹੇ ਨਾਨਕ ! (ਜਦੋਂ ਕਿਸੇ ਨੇ ਆਪਣੇ ਅੰਦਰੋਂ) ਅਹੰਕਾਰ ਅਤੇ ਮੋਹ ਤਿਆਗ ਦਿੱਤਾ, ਤਦੋਂ (ਉਸ ਨੂੰ) ਪ੍ਰਭੂ ਜੀ ਮਿਲ ਪੈਂਦੇ ਹਨ ।੨।੨।੩੫।

**ਕਾਨੜਾ ਮਹਲਾ ੫ ॥ ਰੰਗਾ ਰੰਗ ਰੰਗਨ ਕੇ ਰੰਗਾ ॥ ਕੀਟ ਹਸਤ ਪੂਰਨ ਸਭ ਸੰਗਾ ॥੧॥ ਰਹਾਉ ॥ ਬਰਤ ਨੇਮ ਤੀਰਥ ਸਹਿਤ ਗੰਗਾ ॥ ਜਲੁ ਹੇਵਤ ਭੂਖ ਅਰੁ ਨੰਗਾ ॥ ਪੂਜਾਚਾਰ ਕਰਤ ਮੇਲੰਗਾ ॥ ਚਕ੍ਰ ਕਰਮ ਤਿਲਕ ਖਾਟੰਗਾ ॥ ਦਰਸਨੁ ਭੇਟੇ ਬਿਨੁ ਸਤਸੰਗਾ ॥੧॥ ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ ॥ ਹਉ ਰੋਗੁ ਬਿਆਪੈ ਚੁਕੈ ਨ ਭੰਗਾ ॥ ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ ॥ ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ ॥੨॥੩॥੩੬॥ (ਪੰਨਾ ੧੩੦੫)**

**ਪਦ ਅਰਥ**:— ਕੀਟ—ਕੀੜਾ । ਹਸਤ—ਹਸਤਿ, ਹਾਥੀ । ਪੂਰਨ—ਵਿਆਪਕ ।੧।ਰਹਾਉ।

ਸਹਿਤ—ਸਮੇਤ । ਹੇਵਤ—ਬਰਫ਼ । ਅਰੁ—ਅਤੇ । ਪੂਜਾਚਾਰ—ਪੂਜਾ-ਆਚਾਰ, ਪੂਜਾ ਆਦਿਕ ਦੇ ਕਰਮ । ਮੇਲੰਗਾ—ਅੰਗਾਂ ਨੂੰ ਮੇਲ ਕੇ, ਆਸਣ ਜਮਾ ਕੇ । ਖਾਟੰਗਾ—ਖਟ ਅੰਗਾ ਤੇ, (ਦੋਵੇਂ ਲੱਤਾਂ, ਦੋਵੇਂ ਬਾਹਾਂ, ਛਾਤੀ, ਸਿਰ—ਇਹਨਾਂ) ਛੇ ਅੰਗਾਂ ਤੇ । ਦਰਸਨੁ ਸਤ ਸੰਗਾ—ਸਾਧ ਸੰਗਤਿ ਦਾ ਦਰਸਨ ।੧।

ਹਠਿ—ਹਠ ਨਾਲ । ਨਿਗ੍ਰਹਿ—ਇੰਦ੍ਰਿਆਂ ਨੂੰ ਰੋਕਣ ਦੇ ਜਤਨ ਨਾਲ । ਬਿਟੰਗਾ—ਟੰਗਾਂ ਤੋਂ ਬਿਨਾ, ਸਿਰ ਭਾਰ, ਸਿਰ-ਪਰਨੇ । ਹਉ ਰੋਗੁ—ਹਉਮੈ ਦਾ ਰੋਗ । ਬਿਆਪੈ—ਜ਼ੋਰ ਪਾ ਲੈਂਦਾ ਹੈ । ਚੁਕੈ ਨ—ਮੁੱਕਦਾ ਨਹੀਂ । ਭੰਗਾ—ਤੋਟ, ਵਿੱਥ । ਤ੍ਰਿਸਨ—ਤ੍ਰਿਸ਼ਨਾ । ਜਰੰਗਾ—ਜਲਦੇ ਹਨ ਅੰਗ । ਮੁਕਤੁ—(ਵਿਕਾਰਾਂ ਤੋਂ) ਸੁਤੰਤਰ ।੨।

**ਅਰਥ**:— ਹੇ ਭਾਈ ! ਪਰਮਾਤਮਾ (ਇਸ ਜਗਤ-ਤਮਾਸ਼ੇ ਵਿਚ) ਅਨੇਕਾਂ ਹੀ ਰੰਗਾਂ ਵਿਚ (ਵੱਸ ਰਿਹਾ ਹੈ) ਕੀੜੀ ਤੋਂ ਲੈ ਕੇ ਹਾਥੀ ਤਕ ਸਭਨਾਂ ਦੇ ਨਾਲ ਵੱਸਦਾ ਹੈ ।੧।ਰਹਾਉ।

ਹੇ ਭਾਈ ! (ਉਸ ਪਰਮਾਤਮਾ ਦਾ ਦਰਸਨ ਕਰਨ ਲਈ) ਕੋਈ ਵਰਤ ਨੇਮ ਰੱਖ ਰਿਹਾ ਹੈ, ਕੋਈ ਗੰਗਾ ਸਮੇਤ ਸਾਰੇ ਤੀਰਥਾਂ ਦਾ ਇਸ਼ਨਾਨ ਕਰਦਾ ਹੈ; ਕੋਈ (ਠੰਢੇ) ਪਾਣੀ ਅਤੇ ਬਰਫ਼ (ਦੀ ਠੰਢ ਸਹਾਰ ਰਿਹਾ ਹੈ), ਕੋਈ ਭੁੱਖਾਂ ਕੱਟਦਾ ਹੈ ਕੋਈ ਨੰਗਾ ਰਹਿੰਦਾ ਹੈ; ਕੋਈ ਆਸਣ ਜਮਾ ਦੇ ਪੂਜਾ ਆਦਿਕ ਦੇ ਕਰਮ ਕਰਦਾ ਹੈ; ਕੋਈ ਆਪਣੇ ਸਰੀਰ ਦੇ ਛੇ ਅੰਗਾਂ ਉਤੇ ਚੱਕਰ ਤਿਲਕ ਆਦਿਕ ਲਾਣ ਦੇ ਕਰਮ ਕਰਦਾ ਹੈ । ਪਰ ਸਾਧ ਸੰਗਤਿ ਦਾ ਦਰਸਨ ਕਰਨ ਤੋਂ ਬਿਨਾ (ਇਹ ਸਾਰੇ ਕਰਮ ਵਿਅਰਥ ਹਨ) ।

ਹੇ ਭਾਈ ! (ਅਨੇਕਾਂ ਰੰਗਾਂ ਵਿਚ ਵਿਆਪਕ ਉਸ ਪ੍ਰਭੂ ਦਾ ਦਰਸਨ ਕਰਨ ਲਈ) ਕੋਈ ਮਨੁੱਖ ਹਠ ਨਾਲ ਇੰਦ੍ਰਿਆਂ ਨੂੰ ਰੋਕਣ ਦੇ ਜਤਨ ਨਾਲ ਸਿਰ ਪਰਨੇ ਹੋਇਆ ਹੈ । (ਪਰ ਇਸ ਤਰ੍ਹਾਂ ਸਗੋਂ) ਹਉਮੈ ਦਾ ਰੋਗ (ਮਨੁੱਖ ਉਤੇ) ਜ਼ੋਰ ਪਾ ਲੈਂਦਾ ਹੈ, (ਉਸ ਦੇ ਅੰਦਰੋਂ ਆਤਮਕ ਜੀਵਨ ਦੀ) ਤੋਟ ਮੁੱਕਦੀ ਨਹੀਂ, ਕਾਮ ਕ੍ਰੋਧ ਤ੍ਰਿਸ਼ਨਾ (ਦੀ ਅੱਗ) ਵਿਚ ਸੜਦਾ ਰਹਿੰਦਾ ਹੈ । ਹੇ ਨਾਨਕ ! (ਕਾਮ ਕ੍ਰੋਧ ਤ੍ਰਿਸ਼ਨਾ ਤੋਂ) ਉਹ ਮਨੁੱਖ ਬਚਿਆ ਰਹਿੰਦਾ ਹੈ ਜਿਸ ਨੂੰ ਸੋਹਣਾ ਗੁਰੂ ਮਿਲ ਪੈਂਦਾ ਹੈ ।੨।੩।੩੧।

**ਕਾਨੜਾ ਮਹਲਾ ੫ ਘਰੁ ੭**

**ੴ ਸਤਿਗੁਰ ਪ੍ਰਸਾਦਿ ॥ ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ ॥ ਪੰਚ ਭਾਗੇ ਚੋਰ ਸਹਜੇ ਸੁਖੈਨੋ, ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ ॥੧॥ ਰਹਾਉ ॥ ਜੈਸੀ ਕਰੀ ਪ੍ਰਭ ਮੋ ਸਿਉ ਮੋ ਸਿਉ ਐਸੀ ਹਉ ਕੈਸੇ ਕਰਉ ॥ ਹੀਉ ਤੁਮ੍ਹਾਰੇ ਬਲਿ ਬਲੇ ਬਲਿ ਬਲੇ ਬਲਿ ਗਈ ॥੧॥ ਪਹਿਲੇ ਪੈ ਸੰਤ ਪਾਇ ਧਿਆਇ ਧਿਆਇ ਪ੍ਰੀਤਿ ਲਾਇ ॥ ਪ੍ਰਭ ਥਾਨੁ ਤੇਰੋ ਕੇਹਰੋ ਜਿਤੁ ਜੰਤਨ ਕਰਿ ਬੀਚਾਰੁ ॥ ਅਨਿਕ ਦਾਸ ਕੀਰਤਿ ਕਰਹਿ ਤੁਹਾਰੀ ॥ ਸੋਈ ਮਿਲਿਓ ਜੋ ਭਾਵਤੋ ਜਨ ਨਾਨਕ ਠਾਕੁਰ ਰਹਿਓ ਸਮਾਇ ॥ ਏਕ ਤੂਹੀ ਤੂਹੀ ਤੂਹੀ ॥੨॥੧॥੩੨॥ (ਪੰਨਾ ੧੩੦੫)**

**ਪਦ ਅਰਥ**:— ਤਿਖ—ਤ੍ਰਿਸ਼ਨਾ, ਮਾਇਆ ਦੀ ਤ੍ਰਿਹ । ਮਿਲਿ—ਮਿਲ ਕੇ । ਪੰਚ ਚੋਰ—(ਆਤਮਕ ਜੀਵਨ ਦੇ ਸਰਮਾਏ ਨੂੰ ਚੁਰਾਣ ਵਾਲੇ ਕਾਮਾਦਿਕ) ਪੰਜ ਚੋਰ । ਹਰੇ ਗੁਨ—ਹਰੀ ਦੇ ਗੁਣ । ਸਹਜੇ ਸੁਖੈਨੋ—ਬੜੇ ਸੌਖ ਨਾਲ । ਦਰਸ ਪਿਆਰਿ—ਦਰਸਨ ਦੇ ਪਿਆਰ ਵਿਚ ।੧।ਰਹਾਉ।

ਮੋ ਸਿਉ—ਮੇਰੇ ਨਾਲ । ਹਉ—ਹਉਂ, ਮੈਂ । ਕਰਉ—ਕਰਉਂ, ਮੈਂ ਕਰਾਂ । ਹੀਉ—ਹਿਰਦਾ (ਅੱਖਰ 'ੳ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਹੀਉ' ਹੈ, ਇਥੇ 'ਹੀਓ' ਪੜ੍ਹਨਾ ਹੈ) । ਬਲਿ ਬਲੇ—ਸਦਕੇ, ਕੁਰਬਾਨ ।੧।

ਪੈ—ਪੈ ਕੇ । ਸੰਤ ਪਾਇ—ਸੰਤ ਜਨਾਂ ਦੀ ਪੈਰੀਂ । ਧਿਆਇ—(ਤੇਰਾ ਨਾਮ) ਸਿਮਰ ਕੇ । ਕੇਹਰੋ—ਕਿਹੜਾ ? ਜਿਤੁ—ਜਿਸ (ਥਾਂ) ਵਿਚ । ਕੀਰਤਿ—ਸਿਫ਼ਤਿ-ਸਾਲਾਹ । ਕਰਹਿ—ਕਰਦੇ ਹਨ (ਬਹੁ-ਵਚਨ) । ਭਾਵਤੋ—ਪਿਆਰਾ ਲੱਗਦਾ ਹੈ । ਠਾਕੁਰ—ਹੇ ਠਾਕੁਰ । ਰਹਿਓ ਸਮਾਇ—ਵਿਆਪਕ ਹੈਂ ।੨।

**ਅਰਥ**:— ਹੇ ਭਾਈ ! ਸੰਤ ਜਨਾਂ ਨੂੰ ਮਿਲ ਕੇ (ਮੇਰੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਉੱਕੀ ਹੀ ਮੁੱਕ ਗਈ ਹੈ । ਪ੍ਰਭੂ ਦੇ ਦਰਸ਼ਨ ਦੀ ਤਾਂਘ ਵਿਚ ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ ਬੜੇ ਹੀ ਸੌਖ ਨਾਲ (ਕਾਮਾਦਿਕ) ਪੰਜੇ ਚੋਰ (ਮੇਰੇ ਅੰਦਰੋਂ) ਭੱਜ ਗਏ ਹਨ ।੧।ਰਹਾਉ।

ਹੇ ਪ੍ਰਭੂ ! ਜਿਹੋ ਜਿਹੀ ਮਿਹਰ ਤੂੰ ਮੇਰੇ ਉੱਤੇ ਕੀਤੀ ਹੈ, (ਉਸ ਦੇ ਵੱਟੇ ਵਿਚ) ਉਹੋ ਜਿਹੀ (ਤੇਰੀ ਸੇਵਾ) ਮੈਂ ਕਿਵੇਂ ਕਰ ਸਕਦਾ ਹਾਂ ? ਹੇ ਪ੍ਰਭੂ ! ਮੇਰਾ ਹਿਰਦਾ ਤੈਥੋਂ ਸਦਕੇ ਜਾਂਦਾ ਹੈ, ਕੁਰਬਾਨ ਹੁੰਦਾ ਹੈ ।੧।

ਹੇ ਪ੍ਰਭੂ ! ਪਹਿਲਾਂ (ਤੇਰੇ) ਸੰਤ ਜਨਾਂ ਦੀ ਪੈਰੀਂ ਪੈ ਕੇ (ਤੇ, ਤੇਰਾ ਨਾਮ) ਸਿਮਰ ਸਿਮਰ ਸਿਮਰ ਕੇ ਮੈਂ (ਤੇਰੇ ਨਾਲ) ਪ੍ਰੀਤ ਬਣਾਈ ਹੈ । ਹੇ ਪ੍ਰਭੂ ! ਤੇਰਾ ਉਹ ਥਾਂ ਬੜਾ ਹੀ ਅਸਚਰਜ ਹੋਵੇਗਾ ਜਿੱਥੇ (ਬੈਠ ਕੇ) ਤੂੰ (ਸਾਰੇ) ਜੀਵਾਂ ਦੀ ਸੰਭਾਲ ਕਰਦਾ ਹੈਂ । ਤੇਰੇ ਅਨੇਕਾਂ ਹੀ ਦਾਸ ਤੇਰੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ । ਹੇ ਦਾਸ ਨਾਨਕ ! (ਆਖ—) ਹੇ ਠਾਕੁਰ ! ਤੈਨੂੰ ਉਹੀ (ਦਾਸ) ਮਿਲ ਸਕਿਆ ਹੈ ਜੋ ਤੈਨੂੰ ਪਿਆਰਾ ਲੱਗਾ । ਹੇ ਠਾਕੁਰ ! ਤੂੰ ਹਰ ਥਾਂ ਵਿਆਪਕ ਹੈਂ, ਹਰ ਥਾਂ ਸਿਰਫ਼ ਤੂੰ ਹੀ ਹੈਂ ।੨।੧।੩੭।

**ਕਾਨੜਾ ਮਹਲਾ ੫ ਘਰੁ ੮**

**ੴ ਸਤਿਗੁਰ ਪ੍ਰਸਾਦਿ ॥ ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ ਹਾਂ ਹਾਂ ਮਨ ਚਰਨ ਰੇਨ ॥੧॥ ਰਹਾਉ ॥ ਹਰਿ ਸੰਤ ਮੰਤ ਗੁਪਾਲ ਗਿਆਨ ਧਿਆਨ ॥੧॥ ਹਿਰਦੈ ਗੋਬਿੰਦ ਗਾਇ, ਚਰਨ ਕਮਲ ਪ੍ਰੀਤਿ ਲਾਇ, ਦੀਨ ਦਇਆਲ ਮੋਹਨਾ ॥ ਕ੍ਰਿਪਾਲ ਦਇਆ ਮਇਆ ਧਾਰਿ ॥ ਨਾਨਕੁ ਮਾਗੈ ਨਾਮੁ ਦਾਨੁ ॥ ਤਜਿ ਮੋਹੁ ਭਰਮੁ ਸਗਲ ਅਭਿਮਾਨੁ ॥੨॥੧॥੩੮॥ (ਪੰਨਾ ੧੩੦੫)**

**ਪਦ ਅਰਥ**:— ਤਿਆਗੀਐ—ਤਿਆਗ ਦੇਣਾ ਚਾਹੀਦਾ ਹੈ । ਪੇਖਤਾ—ਵੇਖ ਰਿਹਾ ਹੈ । ਦਇਆਲ—ਦਇਆ ਦਾ ਘਰ ਪ੍ਰਭੂ । ਹਾਂ ਹਾਂ ਮਨ—ਹੇ ਮਨ ! ਰੇਨ—ਧੂੜ ।੧।ਰਹਾਉ।

ਮੰਤ—ਉਪੇਦਸ਼ । ਗਿਆਨ—ਡੂੰਘੀ ਸਾਂਝ । ਧਿਆਨ—ਸੁਰਤਿ ।੧।

ਹਿਰਦੈ—ਹਿਰਦੇ ਵਿਚ । ਲਾਇ—ਜੋੜੀ ਰੱਖ । ਮੋਹਨਾ—ਮਨ ਨੂੰ ਮੋਹ ਲੈਣ ਵਾਲਾ ਪ੍ਰਭੂ । ਕ੍ਰਿਪਾਲ—ਹੇ ਕਿਰਪਾਲ ! ਮਇਆ ਧਾਰਿ—ਮਿਹਰ ਕਰ । ਨਾਨਕੁ ਮਾਗੈ—ਨਾਨਕ ਮੰਗਦਾ ਹੈ । ਤਜਿ—ਤਿਆਗ ਕੇ । ਭਰਮੁ—ਭਟਕਣਾ ।੨।

**ਅਰਥ**:— ਹੇ ਭਾਈ ! (ਆਪਣੇ ਅੰਦਰੋਂ) ਮਾਣ ਅਹੰਕਾਰ ਦੂਰ ਕਰ ਦੇਣਾ ਚਾਹੀਦਾ ਹੈ । ਦਇਆ-ਦਾ-ਘਰ ਸੋਹਣਾ ਪ੍ਰਭੂ (ਸਾਡੇ ਹਰੇਕ ਕੰਮ ਨੂੰ) ਵੇਖ ਰਿਹਾ ਹੈ । ਹੇ ਮਨ ! (ਸਭਨਾਂ ਦੇ) ਚਰਨਾਂ ਦੀ ਧੂੜ (ਬਣਿਆ ਰਹੁ) ।੧।ਰਹਾਉ।

ਹੇ ਭਾਈ ! ਹਰੀ ਗੋਪਾਲ ਦੇ ਸੰਤ ਜਨਾਂ ਦੇ ਉਪਦੇਸ਼ ਦੀ ਡੂੰਘੀ ਵਿਚਾਰ ਵਿਚ ਸੁਰਤਿ ਜੋੜੀ ਰੱਖ ।੧।

ਹੇ ਭਾਈ ! ਗੋਬਿੰਦ ਦੇ ਗੁਣ (ਆਪਣੇ) ਹਿਰਦੇ ਵਿਚ (ਸਦਾ) ਗਾਇਆ ਕਰ, ਦੀਨਾਂ ਉਤੇ ਦਇਆ ਕਰਨ ਵਾਲੇ ਮੋਹਨ ਪ੍ਰਭੂ ਦੇ ਸੋਹਣੇ ਚਰਨਾਂ ਨਾਲ ਪ੍ਰੀਤ ਬਣਾਈ ਰੱਖ ।

ਹੇ ਕਿਰਪਾ ਦੇ ਸੋਮੇ ਪ੍ਰਭੂ ! (ਮੇਰੇ ਉਤੇ ਸਦਾ) ਮਿਹਰ ਕਰ (ਤੇਰਾ ਦਾਸ) ਨਾਨਕ (ਆਪਣੇ ਅੰਦਰੋਂ) ਮੋਹ ਭਰਮ ਤੇ ਸਾਰਾ ਮਾਣ ਦੂਰ ਕਰ ਕੇ (ਤੇਰੇ ਦਰ ਤੋਂ ਤੇਰਾ) ਨਾਮ-ਦਾਨ ਮੰਗਦਾ ਹੈ ।੨।੧।੩੮।

**ਕਾਨੜਾ ਮਹਲਾ ੫ ॥ ਪ੍ਰਭ ਕਹਨ ਮਲਨ ਦਹਨ ਲਹਨ ਗੁਰ ਮਿਲੇ ਆਨ ਨਹੀ ਉਪਾਉ ॥੧॥ ਰਹਾਉ ॥ ਤਟਨ ਖਟਨ ਜਟਨ ਹੋਮਨ ਨਾਹੀ ਡੰਡਧਾਰ ਸੁਆਉ ॥੧॥ ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ ॥ ਸੋਧਿ ਸਗਰ ਸੋਧਨਾ ਸੁਖੁ ਨਾਨਕਾ ਭਜੁ ਨਾਉ ॥੨॥੨॥੩੯॥ (ਪੰਨਾ ੧੩੦੫-੧੩੦੬)**

**ਪਦ ਅਰਥ**:— ਪ੍ਰਭ ਕਹਨ—ਪ੍ਰਭੂ ਦੀ ਸਿਫ਼ਤਿ-ਸਾਲਾਹ । ਮਲਨ ਦਹਨ—(ਵਿਕਾਰਾਂ ਦੀ) ਮੈਲ ਨੂੰ ਸਾੜਨ ਦੇ ਸਮਰੱਥ (ਸਿਫ਼ਤਿ-ਸਾਲਾਹ) । ਲਹਨ—ਪ੍ਰਾਪਤੀ । ਗੁਰ ਮਿਲੇ—ਗੁਰ ਮਿਲਿ, ਗੁਰੂ ਨੂੰ ਮਿਲ ਕੇ । ਆਨ—(ਅੰਯ) ਕੋਈ ਹੋਰ । ਉਪਾਉ—ਤਰੀਕਾ, ਢੰਗ ।੧।ਰਹਾਉ।

ਤਟਨ—(ਤਟ—ਤੀਰਥ ਦਾ ਕੰਢਾ) ਤੀਰਥ-ਇਸ਼ਨਾਨ । ਖਟਨ—(ਖਟ—ਛੇ) ਰੋਜ਼ਾਨਾ ਛੇ ਕਰਮਾਂ ਦੇ ਅਭਿਆਸ (ਦਾਨ ਦੇਣ ਤੇ ਲੈਣ, ਵਿੱਦਿਆ ਪੜ੍ਹਨੀ ਤੇ ਪੜ੍ਹਾਣੀ, ਜੱਗ ਕਰਨਾ ਤੇ ਕਰਾਣਾ) । ਜਟਨ—ਜਟਾਂ ਸਿਰ ਉਤੇ ਧਾਰਨ ਕਰਨੀਆਂ । ਹੋਮਨ—ਹੋਮ-ਜੱਗ ਕਰਨੇ । ਡੰਡ ਧਾਰ—ਡੰਡਾ-ਧਾਰੀ ਜੋਗੀ ਬਣਨਾ । ਸੁਆਉ—ਸੁਆਰਥ, ਪ੍ਰਯੋਜਨ ।੧।

ਭਾਂਤਨ—ਅਨੇਕਾਂ ਭਾਂਤ ਦੇ । ਤਪਨ—ਤਪ ਸਾਧਣੇ । ਭ੍ਰਮਨ—ਧਰਤੀ ਉਤੇ ਭੌਂਦੇ ਫਿਰਨਾ । ਕਥਤੇ—ਕਥਦਿਆਂ । ਥਾਹ—ਡੂੰਘਾਈ । ਠਾਉ—ਥਾਂ । ਸੋਧਿ—ਸੋਧ ਕੇ, ਵਿਚਾਰ ਕੇ । ਸੋਧਨਾ—ਵਿਚਾਰਾਂ । ਸਗਰ—ਸਗਲ, ਸਾਰੀਆਂ । ਭਜੁ ਨਾਉ—ਨਾਮ ਸਿਮਰਿਆ ਕਰ ।੨।

**ਅਰਥ**:— ਹੇ ਭਾਈ ! ਗੁਰੂ ਨੂੰ ਮਿਲ ਕੇ (ਹੀ, ਵਿਕਾਰਾਂ ਦੀ) ਮੈਲ ਨੂੰ ਸਾੜਨ ਦੀ ਸਮਰੱਥਾ ਵਾਲੀ ਪ੍ਰਭੂ ਦੀ ਸਿਫ਼ਤਿ-ਸਾਲਾਹ ਪ੍ਰਾਪਤ ਹੁੰਦੀ ਹੈ । ਹੋਰ ਕੋਈ ਹੀਲਾ (ਇਸ ਦੀ ਪ੍ਰਾਪਤੀ ਦਾ) ਨਹੀਂ ਹੈ ।੧।ਰਹਾਉ।

ਹੇ ਭਾਈ ! ਤੀਰਥਾਂ ਦੇ ਇਸ਼ਨਾਨ, ਬ੍ਰਾਹਮਣਾਂ ਵਾਲੇ ਛੇ ਕਰਮਾਂ ਦਾ ਰੋਜ਼ਾਨਾ ਅੱਭਿਆਸ, ਜਟਾਂ ਧਾਰਨ ਕਰਨੀਆਂ, ਹੋਮ-ਜੱਗ ਕਰਨੇ, ਡੰਡਾ ਧਾਰੀ ਜੋਗੀ ਬਣਨਾ—(ਮੇਰਾ ਇਹਨਾਂ ਕੰਮਾਂ ਨਾਲ ਕੋਈ) ਵਾਸਤਾ ਨਹੀਂ ।੧।

ਹੇ ਭਾਈ ! (ਧੂਣੀਆਂ ਆਦਿਕ ਤਪਾ ਕੇ) ਤਪ ਕਰਨੇ, ਧਰਤੀ ਦਾ ਭ੍ਰਮਣ ਕਰਦੇ ਰਹਿਣਾ—ਇਹੋ ਜਿਹੇ ਅਨੇਕਾਂ ਕਿਸਮਾਂ ਦੇ ਜਤਨ ਕੀਤਿਆਂ, ਅਨੇਕਾਂ ਵਖਿਆਨ ਕੀਤਿਆਂ (ਪਰਮਾਤਮਾ ਦੇ ਗੁਣਾਂ ਦੀ) ਹਾਥ ਨਹੀਂ ਲੱਭਦੀ (ਸੁਖ-ਸ਼ਾਂਤੀ ਦਾ) ਥਾਂ ਨਹੀਂ ਮਿਲਦਾ । ਹੇ ਨਾਨਕ ! ਸਾਰੀਆਂ ਵਿਚਾਰਾਂ ਵਿਚਾਰ ਕੇ (ਇਹੀ ਗੱਲ ਲੱਭੀ ਹੈ ਕਿ) ਪਰਮਾਤਮਾ ਦਾ ਨਾਮ ਸਿਮਰਿਆ ਕਰੋ (ਇਸੇ ਵਿਚ ਹੀ) ਆਨੰਦ ਹੈ ।੨।੨।੩੯।

## ਕਾਨੜਾ ਮਹਲਾ ੫ ਘਰੁ ੯

**ੴ ਸਤਿਗੁਰ ਪ੍ਰਸਾਦਿ ॥ ਪਤਿਤ ਪਾਵਨੁ ਭਗਤਿ ਬਛਲੁ ਭੈ ਹਰਨ ਤਾਰਨ ਤਰਨ ॥੧॥ ਰਹਾਉ ॥ ਨੈਨ ਤਿਪਤੇ ਦਰਸੁ ਪੇਖਿ ਜਸੁ ਤੋਖਿ ਸੁਨਤ ਕਰਨ ॥੧॥ ਪ੍ਰਾਨ ਨਾਥ ਅਨਾਥ ਦਾਤੇ ਦੀਨ ਗੋਬਿਦ ਸਰਨ ॥ ਆਸ ਪੂਰਨ ਦੁਖ ਬਿਨਾਸਨ ਗਹੀ ਓਟ ਨਾਨਕ ਹਰਿ ਚਰਨ ॥੨॥੧॥੪੦॥ (ਪੰਨਾ ੧੩੦੬)**

**ਪਦ ਅਰਥ**:— ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਪਤਿਤ ਪਾਵਨੁ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਭਗਤਿ ਬਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਭੈ ਹਰਨ—ਸਾਰੇ ਡਰ ਦੂਰ ਕਰਨ ਵਾਲਾ । ਤਰਨ—ਬੇੜੀ, ਜਹਾਜ਼ । ਤਾਰਨ ਤਰਨ—(ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਲਈ ਜਹਾਜ਼ ।੧।ਰਹਾਉ।

ਨੈਨ—ਅੱਖਾਂ । ਤਿਪਤੇ—ਰੱਜ ਜਾਂਦੇ ਹਨ । ਪੇਖਿ—ਵੇਖ ਕੇ । ਸੁਨਤ—ਸੁਣਦਿਆਂ । ਕਰਨ—ਕੰਨ । ਤੋਖਿ—ਸੰਤੋਖੇ ਜਾਂਦੇ ਹਨ, ਸ਼ਾਂਤੀ ਹਾਸਲ ਕਰਦੇ ਹਨ ।੧।

ਪ੍ਰਾਨ ਨਾਥ—ਹੇ (ਜੀਵਾਂ ਦੇ) ਪ੍ਰਾਣਾਂ ਦੇ ਨਾਥ ! ਅਨਾਥ ਦਾਤੇ—ਹੇ ਅਨਾਥਾਂ ਦੇ ਦਾਤਾਰ ! ਦੀਨ ਦਾਤੇ—ਹੇ ਦੀਨਾਂ ਦੇ ਦਾਤਾਰ ! ਆਸ ਪੂਰਨ—ਹੇ (ਸਭ ਦੀਆਂ) ਆਸਾਂ ਪੂਰੀਆਂ ਕਰਨ ਵਾਲੇ ! ਗਹੀ—ਫੜੀ ਹੈ । ਹਰਿ—ਹੇ ਹਰੀ ! ।੨।

**ਅਰਥ**:— ਹੇ ਪ੍ਰਭੂ ! ਤੂੰ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ਹੈਂ, ਤੂੰ ਭਗਤੀ-ਭਾਵ ਨਾਲ ਪਿਆਰ ਕਰਨ ਵਾਲਾ ਹੈਂ, ਤੂੰ (ਜੀਵਾਂ ਦੇ ਸਾਰੇ) ਡਰ ਦੂਰ ਕਰਨ ਵਾਲਾ ਹੈਂ, ਤੂੰ (ਜੀਵਨ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਣ ਲਈ ਜਹਾਜ਼ ਹੈਂ ।੧।ਰਹਾਉ।

ਹੇ ਪ੍ਰਭੂ ! ਤੇਰਾ ਦਰਸਨ ਕਰ ਕੇ (ਮੇਰੀਆਂ) ਅੱਖਾਂ ਰੱਜ ਜਾਂਦੀਆਂ ਹਨ, (ਮੇਰੇ) ਕੰਨ ਤੇਰਾ ਜਸ ਸੁਣ ਕੇ ਠੰਢ ਹਾਸਲ ਕਰਦੇ ਹਨ ।੧।

ਹੇ (ਜੀਵਾਂ ਦੇ) ਪ੍ਰਾਣਾਂ ਦੇ ਨਾਥ ! ਹੇ ਅਨਾਥਾਂ ਦੇ ਦਾਤੇ ! ਹੇ ਦੀਨਾਂ ਦੇ ਦਾਤੇ ! ਹੇ ਗੋਬਿੰਦ ! ਮੈਂ ਤੇਰੀ ਸਰਨ ਆਇਆ ਹਾਂ । ਹੇ ਨਾਨਕ ! (ਆਖ—) ਹੇ ਹਰੀ ! ਹੇ (ਸਭ ਜੀਵਾਂ ਦੀਆਂ) ਆਸਾਂ ਪੂਰਨ ਕਰਨ ਵਾਲੇ ! ਹੇ (ਸਭ ਦੇ) ਦੁੱਖ ਨਾਸ ਕਰਨ ਵਾਲੇ ! ਮੈਂ ਤੇਰੇ ਚਰਨਾਂ ਦੀ ਓਟ ਲਈ ਹੈ ।੨।੧।੪੦।

**ਕਾਨੜਾ ਮਹਲਾ ੫ ॥ ਚਰਨ ਸਰਨ ਦਇਆਲ ਠਾਕੁਰ ਆਨ ਨਾਹੀ ਜਾਇ ॥ ਪਤਿਤ ਪਾਵਨ ਬਿਰਦੁ ਸੁਆਮੀ ਉਧਰਤੇ ਹਰਿ ਧਿਆਇ ॥੧॥ ਰਹਾਉ ॥ ਸੈਸਾਰ ਗਾਰ ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ ॥ ਬਿਕਲ ਮਾਇਆ ਸੰਗਿ ਧੰਧ ॥ ਕਰੁ ਗਹੇ ਪ੍ਰਭ ਆਪਿ ਕਾਢਹੁ ਰਾਖਿ ਲੇਹੁ ਗੋਬਿੰਦ ਰਾਇ ॥੧॥ ਅਨਾਥ ਨਾਥ ਸਨਾਥ ਸੰਤਨ ਕੋਟਿ ਪਾਪ ਬਿਨਾਸ ॥ ਮਨਿ ਦਰਸਨੈ ਕੀ ਪਿਆਸ ॥ ਪ੍ਰਭ ਪੂਰਨ ਗੁਨਤਾਸ ॥ ਕ੍ਰਿਪਾਲ ਦਇਆਲ ਗੁਪਾਲ ਨਾਨਕ ਹਰਿ ਰਸਨਾ ਗੁਨ ਗਾਇ ॥੨॥੨॥੪੧॥ (ਪੰਨਾ ੧੩੦੬)**

**ਪਦ ਅਰਥ**:— ਦਇਆਲ ਠਾਕੁਰ—ਹੇ ਦਇਆ ਦੇ ਘਰ ਮਾਲਕ ਪ੍ਰਭੂ ! ਆਨ—(ਅਂਯ) ਹੋਰ । ਜਾਇ—ਥਾਂ । ਪਤਿਤ ਪਾਵਨ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਬਿਰਦੁ—ਮੁੱਢ-ਕਦੀਮਾਂ ਦਾ ਸੁਭਾਉ । ਸੁਆਮੀ—ਹੇ ਸੁਆਮੀ ! ਉਧਰਤੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਧਿਆਇ—ਸਿਮਰ ਕੇ ।੧।ਰਹਾਉ।

ਗਾਰ—ਜਿੱਲ੍ਹਣ । ਸਾਗਰ—ਸਮੁੰਦਰ । ਪਤਿਤ—ਡਿੱਗੇ ਹੋਏ । ਅੰਧ—ਅੰਨ੍ਹਾ, ਜਿਸ ਨੂੰ ਜੀਵਨ ਦਾ ਸਹੀ ਰਸਤਾ ਨਹੀਂ ਦਿੱਸ ਸਕਦਾ । ਬਿਕਲ—ਵਿਆਕੁਲ, ਘਬਰਾਏ ਹੋਏ । ਸੰਗਿ—ਨਾਲ । ਮਾਇਆ ਧੰਧ—ਮਾਇਆ ਦੇ ਧੰਧੇ । ਕਰੁ—ਹੱਥ । ਗਹੇ—ਗਹਿ, ਫੜ ਕੇ । ਗੋਬਿੰਦ ਰਾਏ—ਹੇ ਪ੍ਰਭੂ ਪਾਤਿਸ਼ਾਹਿ ! ।੧।

ਅਨਾਥ ਨਾਥ—ਹੇ ਅਨਾਥਾਂ ਦੇ ਨਾਥ ! ਸਨਾਥ ਸੰਤਨ—ਹੇ ਸੰਤਾਂ ਦੇ ਸਹਾਰੇ ! ਕੋਟਿ—ਕ੍ਰੋੜਾਂ । ਮਨਿ—(ਮੇਰੇ) ਮਨ ਵਿਚ । ਪਿਆਸ—ਤਾਂਘ । ਗੁਨ ਤਾਸ—ਹੇ ਗੁਣਾਂ ਦੇ ਖ਼ਜ਼ਾਨੇ ! ਕ੍ਰਿਪਾਲ—ਹੇ ਕਿਰਪਾ ਦੇ ਘਰ ! ਰਸਨਾ—ਜੀਭ ।੨।

**ਅਰਥ**:— ਹੇ ਦਇਆ-ਦੇ-ਘਰ ਠਾਕੁਰ ਪ੍ਰਭੂ ! (ਮੈਂ ਤੇਰੇ) ਚਰਨਾਂ ਦੀ ਸਰਨ (ਆਇਆ ਹਾਂ । ਦੁਨੀਆ ਦੇ ਵਿਕਾਰਾਂ ਤੋਂ ਬਚਣ ਲਈ ਤੈਥੋਂ ਬਿਨਾ) ਹੋਰ ਕੋਈ ਥਾਂ ਨਹੀਂ । ਹੇ ਸੁਆਮੀ ! ਵਿਕਾਰੀਆਂ ਨੂੰ ਪਵਿੱਤਰ ਕਰਨਾ ਤੇਰਾ ਮੁੱਢ-ਕਦੀਮਾਂ ਦਾ ਸੁਭਾਉ ਹੈ । ਹੇ ਹਰੀ ! ਤੇਰਾ ਨਾਮ ਸਿਮਰ ਸਿਮਰ ਕੇ (ਅਨੇਕਾਂ ਜੀਵ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੧।ਰਹਾਉ।

ਹੇ ਪ੍ਰਭੂ ਪਾਤਿਸ਼ਾਹ ! ਜਗਤ ਵਿਕਾਰਾਂ ਦੀ ਜਿੱਲ੍ਹਣ ਹੈ, ਵਿਕਾਰਾਂ ਦਾ ਸਮੁੰਦਰ ਹੈ, ਮਾਇਆ ਦੇ ਮੋਹ ਅਤੇ ਮਾਣ ਨਾਲ ਅੰਨ੍ਹੇ ਹੋਏ ਜੀਵ (ਇਸ ਵਿਚ) ਡਿੱਗੇ ਰਹਿੰਦੇ ਹਨ, ਮਾਇਆ ਦੇ ਝੰਬੇਲਿਆਂ ਨਾਲ ਵਿਆਕੁਲ ਹੋਏ ਰਹਿੰਦੇ ਹਨ । ਹੇ ਪ੍ਰਭੂ ! (ਇਹਨਾਂ ਦਾ) ਹੱਥ ਫੜ ਕੇ ਤੂੰ ਆਪ (ਇਹਨਾਂ ਨੂੰ ਇਸ ਜਿੱਲ੍ਹਣ ਵਿਚੋਂ) ਕੱਢ, ਤੂੰ ਆਪ (ਇਹਨਾਂ ਦੀ) ਰੱਖਿਆ ਕਰ ।੧।

ਹੇ ਅਨਾਥਾਂ ਦੇ ਨਾਥ ! ਹੇ ਸੰਤਾਂ ਦੇ ਸਹਾਰੇ ! ਹੇ (ਜੀਵਾਂ ਦੇ) ਕ੍ਰੋੜਾਂ ਪਾਪ ਨਾਸ ਕਰਨ ਵਾਲੇ ! (ਮੇਰੇ) ਮਨ ਵਿਚ (ਤੇਰੇ) ਦਰਸਨ ਦੀ ਤਾਂਘ ਹੈ । ਹੇ ਪੂਰਨ ਪ੍ਰਭੂ ! ਹੇ ਗੁਣਾਂ ਦੇ ਖ਼ਜ਼ਾਨੇ ! ਹੇ ਕ੍ਰਿਪਾਲ ! ਹੇ ਦਇਆਲ ! ਹੇ ਗੁਪਾਲ ! ਹੇ ਹਰੀ ! (ਮਿਹਰ ਕਰ) ਨਾਨਕ ਦੀ ਜੀਭ (ਤੇਰੇ) ਗੁਣ ਗਾਂਦੀ ਰਹੇ ।੨।੨।੪੧।

**ਕਾਨੜਾ ਮਹਲਾ ੫ ॥ ਵਾਰਿ ਵਾਰਉ ਅਨਿਕ ਡਾਰਉ ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥੧॥ ਰਹਾਉ ॥ ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ ॥੧॥ ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ ॥ ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥ (ਪੰਨਾ ੧੩੦੬)**

**ਪਦ ਅਰਥ**:— ਵਾਰਿ ਡਾਰਿ—ਵਾਰਿ ਡਾਰਉਂ, ਮੈਂ ਸਦਕੇ ਕਰਦੀ ਹਾਂ । ਵਾਰਉ—ਵਾਰਉਂ, ਮੈਂ ਵਾਰਦੀ ਹਾਂ । ਅਨਿਕ—ਅਨੇਕਾਂ (ਹੋਰ ਸੁਖ) । ਪ੍ਰਿਅ ਸੁਹਾਗ ਰਾਤ—ਪਿਆਰ ਦੇ ਸੁਹਾਗ ਦੀ ਰਾਤ । ਸੁਖ ਪਲਕ—ਪਲ ਭਰ ਦਾ ਸੁਖ ।੧।ਰਹਾਉ।

ਕਨਿਕ—ਸੋਨਾ । ਕਨਿਕ ਮੰਦਰ—ਸੋਨੇ ਦੇ ਮਹਲ । ਪਾਟ—ਪੱਟ, ਰੇਸ਼ਮ । ਪਾਟ ਸੇਜ—ਪੱਟ ਦੀ ਸੇਜ । ਸਖੀ—ਹੇ ਸਖੀ ! ਮੋਹਿ—ਮੈਨੂੰ । ਤਾਤ—ਪ੍ਰਯੋਜਨ ।੧।

ਮੁਕਤ—ਮੋਤੀ । ਹਾਤ—(ਆਤਮਕ) ਮੌਤ । ਸੈਨ—ਸੌਣਾ । ਪ੍ਰਿਅ ਸੰਗਿ—ਪਿਆਰੇ ਨਾਲ । ਸੂਖਿ—ਸੁਖ ਵਿਚ । ਬਿਹਾਤਿ—(ਉਮਰ) ਗੁਜ਼ਰਦੀ ਹੈ ।੨।

**ਅਰਥ**:— ਹੇ ਸਖੀ ! (ਪਤਿਬ੍ਰਤਾ ਇਸਤ੍ਰੀ ਵਾਂਗ) ਮੈਂ ਪਿਆਰੇ ਪ੍ਰਭੂ-ਪਤੀ ਦੇ ਸੁਹਾਗ ਦੀ ਰਾਤ ਦੇ ਸੁਖ ਤੋਂ (ਹੋਰ) ਅਨੇਕਾਂ (ਸੁਖ) ਵਾਰਦੀ ਹਾਂ, ਸਦਕੇ ਰਹਿੰਦੀ ਹਾਂ ।੧।ਰਹਾਉ।

ਹੇ ਸਹੇਲੀਏ ! ਸੋਨੇ ਦੇ ਮਹਲ ਅਤੇ ਰੇਸ਼ਮੀ ਕਪੜਿਆਂ ਦੀ ਸੇਜ—ਇਹਨਾਂ ਨਾਲ ਮੈਨੂੰ ਕੋਈ ਲਗਨ ਨਹੀਂ ਹੈ ।੧।

ਹੇ ਨਾਨਕ ! ਮੋਤੀ, ਹੀਰੇ (ਮਾਇਕ ਪਦਾਰਥਾਂ ਦੇ) ਅਨੇਕਾਂ ਭੋਗ ਪਰਮਾਤਮਾ ਦੇ ਨਾਮ ਤੋਂ ਬਿਨਾ (ਆਤਮਕ) ਮੌਤ (ਦਾ ਕਾਰਨ) ਹਨ । (ਇਸ ਵਾਸਤੇ) ਹੇ ਸਹੇਲੀਏ ! ਰੁੱਖੀ ਰੋਟੀ (ਖਾਣੀ, ਅਤੇ) ਭੁੰਞੇ ਸੌਣਾ (ਚੰਗਾ ਹੈ ਕਿਉਂਕਿ) ਪਿਆਰੇ, ਪ੍ਰਭੂ ਦੀ ਸੰਗਤਿ ਵਿਚ ਜ਼ਿੰਦਗੀ ਸੁਖ ਵਿਚ ਬੀਤਦੀ ਹੈ ।੨।੩।੪੨।

**ਕਾਨੜਾ ਮਹਲਾ ੫ ॥ ਅਹੰ ਤੋਰੋ ਮੁਖੁ ਜੋਰੋ ॥ ਗੁਰੁ ਗੁਰੁ ਕਰਤ ਮਨੁ ਲੋਰੋ ॥ ਪ੍ਰਿਅ ਪ੍ਰੀਤਿ ਪਿਆਰੋ ਮੋਰੋ ॥੧॥ ਰਹਾਉ ॥ ਗ੍ਰਿਹਿ ਸੇਜ ਸੁਹਾਵੀ ਆਗਨਿ ਚੈਨਾ, ਤੋਰੋ ਰੀ ਤੋਰੋ ਪੰਚ ਦੂਤਨ ਸਿਉ ਸੰਗੁ ਤੋਰੋ ॥੧॥ ਆਇ ਨ ਜਾਇ ਬਸੇ ਨਿਜ ਆਸਨਿ ਊਂਧ ਕਮਲ ਬਿਗਸੋਰੋ ॥ ਛੁਟਕੀ ਹਉਮੈ ਸੋਰੋ ॥ ਗਾਇਓ ਰੀ ਗਾਇਓ ਪ੍ਰਭ ਨਾਨਕ ਗੁਨੀ ਗਹੇਰੋ ॥੨॥੪॥੪੩॥ (ਪੰਨਾ ੧੩੦੬)**

**ਪਦ ਅਰਥ**:— ਅਹੰ—ਅਹੰਕਾਰ, ਹਉਮੈ । ਤੋਰੋ—ਤੋਰ, ਤੋੜ, ਨਾਸ ਕਰ । ਜੋਰੋ—ਜੋੜ । ਮੁਖੁ ਜੋਰੋ—(ਸਤਸੰਗੀਆਂ ਨਾਲ) ਮੂੰਹ ਜੋੜ, ਸੰਗਤਿ ਵਿਚ ਮਿਲ ਬੈਠਿਆ ਕਰ । ਕਰਤ—ਕਰਦਿਆਂ । ਗੁਰੁ ਗੁਰੁ ਕਰਤ—ਗੁਰੂ ਗੁਰੂ ਕਰਦਿਆਂ, ਗੁਰੂ ਨੂੰ ਹਿਰਦੇ ਵਿਚ ਵਸਾਂਦਿਆਂ । ਲੋਰੋ—ਲੋੜ, ਭਾਲ, ਖੋਜ । ਮਨੁ ਲੋਰੋ—

ਮਨ ਨੂੰ ਖੋਜਿਆ ਕਰ । ਮੋਰੋ—ਮੋੜ, ਸੁਰਤਿ ਪਰਤਾਇਆ ਕਰ । ਪ੍ਰਿਅ ਪ੍ਰੀਤਿ—ਪਿਆਰੇ ਦੀ ਪ੍ਰੀਤ (ਵਾਲੇ ਪਾਸੇ) ।੧।ਰਹਾਉ।

ਗ੍ਰਿਹਿ—(ਹਿਰਦੇ-) ਘਰ ਵਿਚ । ਸੁਹਾਵੀ—ਸੁਖ ਦੇਣ ਵਾਲੀ, ਸੋਹਣੀ । ਆਗਨਿ—ਆਂਗਨ ਵਿਚ, (ਹਿਰਦੇ-) ਵਿਹੜੇ ਵਿਚ । ਚੈਨਾ—ਚੈਨ, ਸ਼ਾਂਤੀ । ਤੋਰੋ—ਤੋੜ । ਰੀ—ਹੇ ਸਖੀ ! ਸਿਉ—ਨਾਲ । ਸੰਗੁ—ਸਾਥ ।੧।

ਆਇ ਨ ਜਾਇ—ਨ ਆਇ ਨ ਜਾਇ, ਨਾਹ ਆਉਂਦਾ ਹੈ ਨਾਹ ਜਾਂਦਾ ਹੈ, ਭਟਕਦਾ ਨਹੀਂ । ਨਿਜ ਆਸਨਿ—ਆਪਣੇ ਆਸਣ ਉੱਤੇ । ਊਂਧ—(ਪ੍ਰਭੂ ਵਲੋਂ) ਉਲਟਿਆ ਹੋਇਆ । ਕਮਲ—(ਹਿਰਦਾ-) ਕੌਲ-ਫੁੱਲ । ਬਿਗਸੋਰੋ—ਖਿੜ ਪੈਂਦਾ ਹੈ । ਸੋਰੋ—ਸ਼ੋਰ, ਰੌਲਾ । ਰੀ—ਹੇ ਸਖੀ ! ਗਾਇਓ—(ਜਿਸ ਨੇ) ਗਾਇਆ । ਗੁਨੀ ਗਹੇਰੋ—ਗੁਣਾਂ ਦਾ ਖ਼ਜ਼ਾਨਾ ।੨।

**ਅਰਥ**:— ਹੇ ਸਖੀ ! (ਸਾਧ ਸੰਗਤਿ ਵਿਚ) ਮਿਲ ਬੈਠਿਆ ਕਰ (ਸਾਧ ਸੰਗਤਿ ਦੀ ਬਰਕਤਿ ਨਾਲ ਆਪਣੇ ਅੰਦਰੋਂ) ਹਉਮੈ ਦੂਰ ਕਰ । ਹੇ ਸਹੇਲੀ ! ਗੁਰੂ ਨੂੰ ਹਰ ਵੇਲੇ ਆਪਣੇ ਅੰਦਰ ਵਸਾਂਦਿਆਂ (ਆਪਣੇ) ਮਨ ਨੂੰ ਖੋਜਿਆ ਕਰ, (ਇਸ ਤਰ੍ਹਾਂ ਆਪਣੇ ਮਨ ਨੂੰ) ਪਿਆਰੇ ਪ੍ਰਭੂ ਦੀ ਪ੍ਰੀਤ ਵਲ ਪਰਤਾਇਆ ਕਰ ।੧।ਰਹਾਉ।

ਹੇ ਸਹੇਲੀ ! (ਸਾਧ ਸੰਗਤਿ ਵਿਚ ਮਨ ਦੀ ਖੋਜ ਅਤੇ ਪ੍ਰਭੂ ਦੀ ਪ੍ਰੀਤ ਦੀ ਸਹਾਇਤਾ ਨਾਲ ਆਪਣੇ ਅੰਦਰੋਂ) (ਕਾਮਾਦਿਕ) ਪੰਜ ਵੈਰੀਆਂ ਨਾਲੋਂ (ਆਪਣਾ) ਸਾਥ ਤੋੜਨ ਦਾ ਸਦਾ ਜਤਨ ਕਰਿਆ ਕਰ, (ਇਸ ਤਰ੍ਹਾਂ ਤੇਰੇ) ਹਿਰਦੇ-ਘਰ ਵਿਚ (ਪ੍ਰਭੂ-ਮਿਲਾਪ ਦੀ) ਸੋਹਣੀ ਸੇਜ ਬਣ ਜਾਇਗੀ, ਤੇਰੇ (ਹਿਰਦੇ ਦੇ) ਵਿਹੜੇ ਵਿਚ ਸ਼ਾਂਤੀ ਆ ਟਿਕੇਗੀ ।੧।

ਹੇ ਨਾਨਕ ! (ਆਖ—) ਹੇ ਸਖੀ ! ਜਿਸ ਜੀਵ-ਇਸਤ੍ਰੀ ਨੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣੇ ਸ਼ੁਰੂ ਕਰ ਦਿੱਤੇ, (ਉਸ ਦੇ ਅੰਦਰੋਂ) ਹਉਮੈ ਦਾ ਰੌਲਾ ਮੁੱਕ ਗਿਆ, ਉਸ ਦਾ (ਪ੍ਰਭੂ ਵਲੋਂ) ਉਲਟਿਆ ਹੋਇਆ ਹਿਰਦਾ-ਕੌਲ-ਫੁੱਲ ਖਿੜ ਪੈਂਦਾ ਹੈ, ਉਹ ਸਦਾ ਆਪਣੇ ਆਸਣ ਉਤੇ ਬੈਠੀ ਰਹਿੰਦੀ ਹੈ (ਅਡੋਲ-ਚਿੱਤ ਰਹਿੰਦੀ ਹੈ), ਉਸ ਦੀ ਭਟਕਣਾ ਮੁੱਕ ਜਾਂਦੀ ਹੈ ।੨।੪।੪੩।

**ਕਾਨੜਾ ਮਃ ੫ ਘਰੁ ੯ ॥ ਤਾਂ ਤੇ ਜਾਪਿ ਮਨਾ ਹਰਿ ਜਾਪਿ ॥ ਜੋ ਸੰਤ ਬੇਦ ਕਹਤ ਪੰਥੁ ਗਾਖਰੋ ਮੋਹ ਮਗਨ ਅਹੰ ਤਾਪ ॥ ਰਹਾਉ ॥ ਜੋ ਰਾਤੇ ਮਾਤੇ ਸੰਗਿ ਬਪੁਰੀ ਮਾਇਆ ਮੋਹ ਸੰਤਾਪ ॥੧॥ ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ ॥ ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ ॥੨॥੫॥੪੪॥ (ਪੰਨਾ ੧੩੦੬)**

**ਪਦ ਅਰਥ**:— ਤਾਂ ਤੇ—ਇਸ ਵਾਸਤੇ । ਮਨਾ—ਹੇ ਮਨ ! ਜਾਪਿ—ਜਪਿਆ ਕਰ । ਸੰਤ ਬੇਦ—ਗੁਰੂ ਦੇ ਬਚਨ । ਪੰਥੁ—(ਜ਼ਿੰਦਗੀ ਦਾ) ਰਸਤਾ । ਗਾਖਰੋ—ਔਖਾ, ਕਠਨ । ਮਗਨ—ਮਸਤ । ਅਹੰ—ਹਉਮੈ ।ਰਹਾਉ।

ਰਾਤੇ—ਰੰਗੇ ਹੋਏ । ਮਾਤੇ—ਮਸਤ । ਸੰਗਿ ਮਾਇਆ—ਮਾਇਆ ਨਾਲ । ਬਪੁਰੀ—ਵਿਚਾਰੀ, ਭੈੜੀ । ਸੰਤਾਪ—ਕਲੇਸ਼ ।੧।

ਜਪਤ—ਜਪਦਿਆਂ । ਜਿਸਹਿ—ਜਿਸ ਨੂੰ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਉਧਾਰਹੁ—ਪਾਰ ਲੰਘਾਂਦਾ ਹੈਂ । ਭੈ—(ਸਾਰੇ) ਡਰ । ਸੰਤ ਪ੍ਰਤਾਪ—ਗੁਰੂ ਦੇ ਪਰਤਾਪ ਨਾਲ ।੨।

**ਅਰਥ**:— ਹੇ (ਮੇਰੇ) ਮਨ ! (ਜੇ ਹਉਮੈ ਦੇ ਤਾਪ ਤੋਂ ਬਚਣਾ ਹੈ) ਤਾਂ ਪਰਮਾਤਮਾ ਦਾ ਨਾਮ ਜਪਿਆ ਕਰ, ਸਦਾ ਜਪਿਆ ਕਰ, ਇਹੀ ਉਪਦੇਸ਼ ਗੁਰੂ ਦੇ ਬਚਨ ਕਰਦੇ ਹਨ । (ਨਾਮ ਜਪਣ ਤੋਂ ਬਿਨਾ ਜ਼ਿੰਦਗੀ ਦਾ) ਰਸਤਾ ਬਹੁਤ ਔਖਾ ਹੈ (ਇਸ ਤੋਂ ਬਿਨਾ) ਮੋਹ ਵਿਚ ਡੁੱਬੇ ਰਹੀਦਾ ਹੈ, ਹਉਮੈ ਦਾ ਤਾਪ ਚੜ੍ਹਿਆ ਰਹਿੰਦਾ ਹੈ ।ਰਹਾਉ।

ਹੇ ਮਨ ! ਜਿਹੜੇ ਮਨੁੱਖ ਭੈੜੀ ਮਾਇਆ ਨਾਲ ਰੱਤੇ ਮੱਤੇ ਰਹਿੰਦੇ ਹਨ, ਉਹਨਾਂ ਨੂੰ (ਮਾਇਆ ਦੇ) ਮੋਹ ਦੇ ਕਾਰਨ (ਅਨੇਕਾਂ) ਦੁੱਖ-ਕਲੇਸ਼ ਵਿਆਪਦੇ ਹਨ ।੧।

ਹੇ ਪ੍ਰਭੂ ! ਜਿਸ (ਮਨੁੱਖ) ਨੂੰ ਤੂੰ ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈਂ, ਉਹ ਮਨੁੱਖ (ਤੇਰਾ) ਨਾਮ ਜਪਦਿਆਂ ਪਾਰ ਲੰਘਦਾ ਹੈ । ਹੇ ਨਾਨਕ ! ਗੁਰੂ ਦੇ ਪਰਤਾਪ ਨਾਲ (ਮਨੁੱਖ ਦੇ ਅੰਦਰੋਂ ਮਾਇਆ ਦਾ) ਮੋਹ ਦੂਰ ਹੋ ਜਾਂਦਾ ਹੈ, ਸਾਰੇ ਡਰ ਮਿਟ ਜਾਂਦੇ ਹਨ, ਭਟਕਣਾ ਮੁੱਕ ਜਾਂਦੀ ਹੈ ।੨।੫।੪੪।

**ਕਾਨੜਾ ਮਹਲਾ ੫ ਘਰੁ ੧੦**

**ੴ ਸਤਿਗੁਰ ਪ੍ਰਸਾਦਿ ॥ ਐਸੋ ਦਾਨੁ ਦੇਹੁ ਜੀ ਸੰਤਹੁ ਜਾਤ ਜੀਉ ਬਲਿਹਾਰਿ ॥ ਮਾਨ ਮੋਹੀ ਪੰਚ ਦੋਹੀ ਉਰਝਿ ਨਿਕਟਿ ਬਸਿਓ, ਤਾਕੀ ਸਰਨਿ ਸਾਧੂਆ, ਦੂਤ ਸੰਗੁ ਨਿਵਾਰਿ ॥੧॥ ਰਹਾਉ ॥ ਕੋਟਿ ਜਨਮ ਜੋਨਿ ਭ੍ਰਮਿਓ ਹਾਰਿ ਪਰਿਓ ਦੁਆਰਿ ॥੧॥ ਕਿਰਪਾ ਗੋਬਿੰਦ ਭਈ ਮਿਲਿਓ ਨਾਮੁ ਅਧਾਰੁ ॥ ਦੁਲਭ ਜਨਮੁ ਸਫਲੁ ਨਾਨਕ ਭਵ ਉਤਾਰਿ ਪਾਰਿ ॥੨॥੧॥੪੫॥ (ਪੰਨਾ ੧੩੦੭)**

**ਪਦ ਅਰਥ**:— ਦਾਨੁ—(ਨਾਮਿ ਦੀ) ਦਾਤਿ । ਸੰਤਹੁ—ਹੇ ਸੰਤ ਜਨੋ ! ਜਾਤ—ਜਾਂਦੀ ਹੈ । ਜੀਉ—ਜਿੰਦ । ਬਲਿਹਾਰਿ—ਸਦਕੇ, ਕੁਰਬਾਨ । ਮਾਨ—ਅਹੰਕਾਰ । ਪੰਚ—(ਕਾਮਾਦਿਕ) ਪੰਜ (ਚੋਰ) । ਦੋਹੀ—ਠੱਗੀ ਹੋਈ । ਉਰਝਿ—(ਕਾਮਾਦਿਕ ਵਿਚ) ਫਸ ਕੇ । ਨਿਕਟਿ—(ਇਹਨਾਂ ਕਾਮਾਦਿਕਾਂ ਦੇ) ਨੇੜੇ । ਤਾਕੀ—(ਹੁਣ) ਤੱਕੀ ਹੈ । ਸਾਧੂਆ—ਸੰਤ ਜਨਾਂ ਦੀ । ਦੂਤ ਸੰਗੁ—(ਕਾਮਾਦਿਕ) ਵੈਰੀਆਂ ਦਾ ਸਾਥ । ਨਿਵਾਰਿ—ਦੂਰ ਕਰੋ ।੧।ਰਹਾਉ।

ਕੋਟਿ—ਕ੍ਰੋੜਾਂ । ਭ੍ਰਮਿਓ—ਭਟਕਦਾ ਫਿਰਿਆ । ਦੁਆਰਿ—(ਤੁਹਾਡੇ) ਦਰ ਤੇ ।੧।

ਅਧਾਰੁ—ਆਸਰਾ । ਦੁਲਭ—ਮੁਸ਼ਕਿਲ ਨਾਲ ਮਿਲਣ ਵਾਲਾ । ਸਫਲੁ—ਕਾਮਯਾਬ । ਭਵ—ਸੰਸਾਰ-ਸਮੁੰਦਰ ।੨।

**ਅਰਥ**:— ਹੇ ਸੰਤ ਜਨੋ ! ਮੈਨੂੰ ਇਹੋ ਜਿਹਾ ਦਾਨ ਦੇਹੋ (ਜੋ ਕਾਮਾਦਿਕ ਪੰਜ ਵੈਰੀਆਂ ਤੋਂ ਬਚਾ ਰੱਖੇ, ਮੇਰੀ) ਜਿੰਦ (ਨਾਮ ਦੀ ਦਾਤਿ ਤੋਂ) ਸਦਕੇ ਜਾਂਦੀ ਹੈ । (ਇਹ ਜਿੰਦ) ਅਹੰਕਾਰ ਵਿਚ ਮਸਤ ਰਹਿੰਦੀ ਹੈ, (ਕਾਮਾਦਿਕ) ਪੰਜ (ਚੋਰਾਂ ਦੇ ਹੱਥੋਂ) ਠੱਗੀ ਜਾਂਦੀ ਹੈ, (ਉਹਨਾਂ ਕਾਮਾਦਿਕਾਂ ਵਿਚ ਹੀ) ਫਸ ਕੇ (ਉਹਨਾਂ ਦੇ ਹੀ) ਨੇੜੇ ਟਿਕੀ ਰਹਿੰਦੀ ਹੈ । ਮੈਂ (ਇਹਨਾਂ ਤੋਂ ਬਚਣ ਲਈ) ਸੰਤ ਜਨਾਂ ਦੀ ਸਰਨ ਤੱਕੀ ਹੈ । (ਹੇ ਸੰਤ ਜਨੋ ! ਮੇਰਾ ਇਹਨਾਂ ਕਾਮਾਦਿਕ) ਵੈਰੀਆਂ ਵਾਲਾ ਸਾਥ ਦੂਰ ਕਰੋ ।੧।ਰਹਾਉ।

ਹੇ ਸੰਤ ਜਨੋ ! (ਕਾਮਾਦਿਕ ਪੰਜਾਂ ਵੈਰੀਆਂ ਦੇ ਪ੍ਰਭਾਵ ਹੇਠ ਰਹਿ ਕੇ ਮਨੁੱਖ ਦੀ ਜਿੰਦ) ਕ੍ਰੋੜਾਂ ਜਨਮਾਂ ਜੂਨਾਂ ਵਿਚ ਭਟਕਦੀ ਰਹਿੰਦੀ ਹੈ । (ਹੇ ਸੰਤ ਜਨੋ !) ਮੈਂ ਹੋਰ ਆਸਰੇ ਛੱਡ ਕੇ ਤੁਹਾਡੇ ਦਰ ਤੇ ਆਇਆ ਹਾਂ ।੧।

ਹੇ ਭਾਈ ! ਜਿਸ ਮਨੁੱਖ ਉੱਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਸ ਨੂੰ (ਕਾਮਾਦਿਕ ਵੈਰੀਆਂ ਦਾ ਟਾਕਰਾ ਕਰਨ ਲਈ ਪਰਮਾਤਮਾ ਦਾ) ਨਾਮ ਆਸਰਾ ਮਿਲ ਜਾਂਦਾ ਹੈ, ਉਸ ਦਾ ਇਹ ਦੁਰਲੱਭ (ਮਨੁੱਖਾ) ਜਨਮ ਕਾਮਯਾਬ ਹੋ ਜਾਂਦਾ ਹੈ । ਹੇ ਨਾਨਕ ! (ਪ੍ਰਭੂ-ਚਰਨਾਂ ਵਿਚ ਅਰਦਾਸ ਕਰ ਤੇ ਆਖ—ਹੇ ਪ੍ਰਭੂ ! ਮੈਨੂੰ ਆਪਣੇ ਨਾਮ ਦਾ ਆਸਰਾ ਦੇ ਕੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈ ।੨।੧।੪੫।

**ਕਾਨੜਾ ਮਹਲਾ ੫ ਘਰੁ ੧੧**

**ੴ ਸਤਿਗੁਰ ਪ੍ਰਸਾਦਿ ॥ ਸਹਜ ਸੁਭਾਏ ਆਪਨ ਆਏ ॥ ਕਛੂ ਨ ਜਾਨੌ ਕਛੂ ਦਿਖਾਏ ॥ ਪ੍ਰਭੁ ਮਿਲਿਓ ਸੁਖ ਬਾਲੇ ਭੋਲੇ ॥੧॥ ਰਹਾਉ ॥ ਸੰਜੋਗਿ ਮਿਲਾਏ ਸਾਧ ਸੰਗਾਏ ॥ ਕਤਹੂ ਨ ਜਾਏ ਘਰਹਿ ਬਸਾਏ ॥ ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ ॥੧॥ ਚਰਨ ਲੁਭਾਏ ਆਨ ਤਜਾਏ ॥ ਥਾਨ ਥਨਾਏ ਸਰਬ ਸਮਾਏ ॥ ਰਸਕਿ ਰਸਕਿ ਨਾਨਕੁ ਗੁਨ ਬੋਲੈ ॥੨॥੧॥੪੬॥ (ਪੰਨਾ ੧੩੦੭)**

**ਪਦ ਅਰਥ**:— ਸਹਜ—ਆਤਮਕ ਅਡੋਲਤਾ । ਸੁਭਾਏ—ਸੁਭਾਇ, ਪਿਆਰ ਦੀ ਰਾਹੀਂ, ਪਿਆਰ ਦੇ ਪ੍ਰੇਰੇ ਹੋਏ । ਆਪਨ—ਆਪਣੇ ਆਪ । ਜਾਨੌ—ਜਾਨਉਂ, ਮੈਂ ਜਾਣਦਾ । ਨ ਕਛੂ ਜਾਨੌ (ਨ) ਕਛੂ ਦਿਖਾਏ—ਨਾਹ ਮੈਂ ਕੁਝ ਜਾਣਦਾ ਹਾਂ, ਨਾਹ ਮੈਂ ਕੁਝ ਵਿਖਾਇਆ ਹੈ (ਨਾਹ ਮੇਰੀ ਮਤਿ-ਬੁਧਿ ਉੱਚੀ ਹੈ, ਨਾਹ ਮੇਰੀ ਕਰਣੀ ਉੱਚੀ ਹੈ) । ਬਾਲੇ ਭੋਲੇ—ਭੋਲੇ ਬਾਲਕ ਨੂੰ ।੧।ਰਹਾਉ।

ਸੰਜੋਗਿ—ਸੰਜੋਗ ਨੇ । ਸਾਧ ਸੰਗਾਏ—ਸਾਧ ਸੰਗਤਿ ਵਿਚ । ਕਤਹੂ—ਕਿਸੇ ਭੀ ਹੋਰ ਪਾਸੇ । ਘਰਹਿ—ਘਰ ਵਿਚ ਹੀ । ਗੁਨ ਨਿਧਾਨੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਇਹ ਚੋਲੈ—ਇਸ ਸਰੀਰ ਵਿਚ ।੧।

ਲੁਭਾਏ—ਖਿੱਚ ਪਾ ਲਈ ਹੈ । ਆਨ—ਹੋਰ (ਪਿਆਰ, ਆਸਰੇ) । ਤਜਾਏ—ਛੱਡ ਦਿੱਤੇ ਹਨ । ਥਾਨ ਥਨਾਏ—ਥਾਨ ਥਾਨ ਵਿਚ, ਹਰੇਕ ਥਾਂ ਵਿਚ । ਸਰਬ—ਸਭਨਾਂ ਵਿਚ । ਰਸਕਿ—ਸੁਆਦ ਨਾਲ, ਆਨੰਦ ਨਾਲ ।੨।

**ਅਰਥ**:— ਹੇ ਭਾਈ ! (ਕਿਸੇ) ਆਤਮਕ ਅਡੋਲਤਾ ਵਾਲੇ ਪਿਆਰ ਦੀ ਪ੍ਰੇਰਨਾ ਨਾਲ (ਪ੍ਰਭੂ ਜੀ) ਆਪਣੇ ਆਪ ਹੀ (ਮੈਨੂੰ) ਆ ਮਿਲੇ ਹਨ, ਮੈਂ ਤਾਂ ਨਾਹ ਕੁਝ ਜਾਣਦਾ-ਬੁੱਝਦਾ ਹਾਂ, ਨਾਹ ਮੈਂ ਕੋਈ ਚੰਗੀ ਕਰਣੀ ਵਿਖਾ ਸਕਿਆ ਹਾਂ । ਮੈਨੂੰ ਭੋਲੇ ਬਾਲ ਨੂੰ ਉਹ ਸੁਖਾਂ ਦਾ ਮਾਲਕ ਪ੍ਰਭੂ (ਆਪ ਹੀ) ਆ ਮਿਲਿਆ ਹੈ ।੧।ਰਹਾਉ।

ਹੇ ਭਾਈ ! (ਕਿਸੇ ਪਿਛਲੇ) ਸੰਜੋਗ ਨੇ (ਮੈਨੂੰ) ਸਾਧ ਸੰਗਤਿ ਵਿਚ ਮਿਲਾ ਦਿੱਤਾ, (ਹੁਣ ਮੇਰਾ ਮਨ) ਕਿਸੇ ਭੀ ਹੋਰ ਪਾਸੇ ਨਹੀਂ ਜਾਂਦਾ, (ਹਿਰਦੇ-) ਘਰ ਵਿਚ ਹੀ ਟਿਕਿਆ ਰਹਿੰਦਾ ਹੈ । (ਮੇਰੇ ਇਸ ਸਰੀਰ ਵਿਚ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਪਰਗਟ ਹੋ ਪਿਆ ਹੈ ।੧।

ਹੇ ਭਾਈ ! (ਪ੍ਰਭੂ ਦੇ) ਚਰਨਾਂ ਨੇ (ਮੈਨੂੰ ਆਪਣੇ ਵਲ) ਖਿੱਚ ਪਾ ਲਈ ਹੈ, ਮੈਥੋਂ ਹੋਰ ਸਾਰੇ ਮੋਹ-ਪਿਆਰ ਛਡਾ ਲਏ ਹਨ, (ਹੁਣ ਮੈਨੂੰ ਇਉਂ ਦਿੱਸਦਾ ਹੈ ਕਿ ਉਹ ਪ੍ਰਭੂ) ਹਰੇਕ ਥਾਂ ਵਿਚ ਸਭਨਾਂ ਵਿਚ ਵੱਸ ਰਿਹਾ ਹੈ । (ਹੁਣ ਉਸ ਦਾ ਦਾਸ) ਨਾਨਕ ਬੜੇ ਆਨੰਦ ਨਾਲ ਉਸ ਦੇ ਗੁਣ ਉਚਾਰਦਾ ਰਹਿੰਦਾ ਹੈ ।੨।੧।੪੬।

**ਕਾਨੜਾ ਮਹਲਾ ੫ ॥ ਗੋਬਿੰਦ ਠਾਕੁਰ ਮਿਲਨ ਦੁਰਾਈ ॥ ਪਰਮਿਤਿ ਰੂਪੁ ਅਗੰਮ ਅਗੋਚਰ ਰਹਿਓ ਸਰਬ ਸਮਾਈ ॥੧॥ ਰਹਾਉ ॥ ਕਹਨਿ ਭਵਨਿ ਨਾਹੀ ਪਾਇਓ ਪਾਇਓ ਅਨਿਕ ਉਕਤਿ ਚਤੁਰਾਈ ॥੧॥ ਜਤਨ ਜਤਨ ਅਨਿਕ ਉਪਾਵ ਰੇ ਤਉ ਮਿਲਿਓ ਜਉ ਕਿਰਪਾਈ ॥ ਪ੍ਰਭੂ ਦਇਆਰ ਕ੍ਰਿਪਾਰ ਕ੍ਰਿਪਾ ਨਿਧਿ ਜਨ ਨਾਨਕ ਸੰਤ ਰੇਨਾਈ ॥੨॥੨॥੪੭॥ (ਪੰਨਾ ੧੩੦੭)**

**ਪਦ ਅਰਥ**:— ਦੁਰਾਈ—ਕਠਨ, ਔਖਾ । ਪਰਮਿਤਿ—ਮਿਤਿ ਤੋਂ ਪਰੇ, ਅੰਦਾਜ਼ੇ ਤੋਂ ਪਰੇ, ਜਿਸਦੀ ਹਸਤੀ ਦਾ ਅੰਦਾਜ਼ਾ ਨਹੀਂ ਲੱਗ ਸਕਦਾ । ਅਗੰਮ—ਅਪਹੁੰਚ । ਅਗੋਚਰ—(ਅ-ਗੋ-ਚਰ । ਗੋ—ਗਿਆਨ-ਇੰਦ੍ਰੇ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾ ਹੋ ਸਕੇ ।੧।ਰਹਾਉ।

ਕਹਨਿ—ਕਹਿਣ ਨਾਲ, ਆਖਣ ਨਾਲ, (ਨਿਰਾ) ਜ਼ਬਾਨੀ ਗੱਲਾਂ ਕਰਨ ਨਾਲ । ਭਵਣਿ—ਭੌਣ ਨਾਲ, ਤੀਰਥ ਯਾਤ੍ਰਾ ਆਦਿ ਕਰਨ ਨਾਲ । ਉਕਤਿ—ਦਲੀਲ, ਯੁਕਤੀ ।੧।

ਉਪਾਵ—(ਲਫ਼ਜ਼ 'ਉਪਾਉ' ਤੋਂ ਬਹੁ-ਵਚਨ) ਹੀਲੇ । ਰੇ—ਹੇ ਭਾਈ ! ਤਉ—ਤਦੋਂ । ਜਉ—ਜਦੋਂ । ਦਇਆਰ—ਦਇਆਲ । ਕ੍ਰਿਪਾਰ—ਕਿਰਪਾਲ । ਕ੍ਰਿਪਾਨਿਧਿ—ਕਿਰਪਾ ਦਾ ਖ਼ਜ਼ਾਨਾ । ਰੇਨਾਈ—ਚਰਨ-ਧੂੜ ।੨।

**ਅਰਥ**:— ਹੇ ਭਾਈ ! ਗੋਬਿੰਦ ਨੂੰ ਠਾਕੁਰ ਨੂੰ ਮਿਲਣਾ ਬਹੁਤ ਔਖਾ ਹੈ । ਉਹ ਪਰਮਾਤਮਾ (ਉਂਞ ਤਾਂ) ਸਭਨਾਂ ਵਿਚ ਸਮਾਇਆ ਹੋਇਆ ਹੈ (ਪਰ) ਉਸ ਦਾ ਸਰੂਪ ਅੰਦਾਜ਼ੇ ਤੋਂ ਪਰੇ ਹੈ, ਉਹ ਅਪਹੁੰਚ ਹੈ, ਉਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ ।੧।ਰਹਾਉ।

ਹੇ ਭਾਈ ! (ਨਿਰਾ ਗਿਆਨ ਦੀਆਂ) ਗੱਲਾਂ ਕਰਨ ਨਾਲ, (ਤੀਰਥ ਆਦਿਕਾਂ ਤੇ) ਭੌਣ ਨਾਲ ਪਰਮਾਤਮਾ ਨਹੀਂ ਮਿਲਦਾ, ਅਨੇਕਾਂ ਯੁਕਤੀਆਂ ਤੇ ਚਤੁਰਾਈਆਂ ਨਾਲ ਭੀ ਨਹੀਂ ਮਿਲਦਾ ।੧।

ਹੇ ਭਾਈ ! ਅਨੇਕਾਂ ਜਤਨਾਂ ਅਤੇ ਅਨੇਕਾਂ ਹੀਲਿਆਂ ਨਾਲ ਪਰਮਾਤਮਾ ਨਹੀਂ ਮਿਲਦਾ । ਉਹ ਤਦੋਂ ਹੀ ਮਿਲਦਾ ਹੈ ਜਦੋਂ ਉਸ ਦੀ ਆਪਣੀ ਕਿਰਪਾ ਹੁੰਦੀ ਹੈ । ਹੇ ਦਾਸ ਨਾਨਕ ! ਦਇਆਲ, ਕਿਰਪਾਲ, ਕਿਰਪਾ ਦਾ ਖ਼ਜ਼ਾਨਾ ਪ੍ਰਭੂ ਸੰਤ ਜਨਾਂ ਦੀ ਚਰਨ-ਧੂੜ ਵਿਚ ਰਿਹਾਂ ਮਿਲਦਾ ਹੈ ।੨।੨।੪੭।

**ਕਾਨੜਾ ਮਹਲਾ ੫ ॥ ਮਾਈ ਸਿਮਰਤ ਰਾਮ ਰਾਮ ਰਾਮ ॥ ਪ੍ਰਭ ਬਿਨਾ ਨਾਹੀ ਹੋਰੁ ॥ ਚਿਤਵਉ ਚਰਨਾਰਬਿੰਦ ਸਾਸਨ ਨਿਸਿ ਭੋਰ ॥੧॥ ਰਹਾਉ ॥ ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀ ਜੋਰੁ ॥ ਪ੍ਰਾਨ ਮਨੁ ਧਨੁ ਸਰਬਸੋੁ ਹਰਿ ਗੁਨ ਨਿਧੇ ਸੁਖ ਮੋਰ ॥੧॥ ਈਤ ਊਤ ਰਾਮ ਪੂਰਨੁ ਨਿਰਖਤ ਰਿਦ ਖੋਰਿ ॥ ਸੰਤ ਸਰਨ ਤਰਨ ਨਾਨਕ ਬਿਨਸਿਓ ਦੁਖੁ ਘੋਰ ॥੨॥੩॥੪੮॥ (ਪੰਨਾ ੧੩੦੭)**

**ਪਦ ਅਰਥ**:— ਮਾਈ—ਹੇ ਮਾਂ ! ਸਿਮਰਤ—ਸਿਮਰਦਿਆਂ । ਚਿਤਵਉ—ਚਿਤਵਉਂ, ਮੈਂ ਚਿਤਵਦਾ ਹਾਂ, ਮੈਂ ਚੇਤੇ ਕਰਦਾ ਹਾਂ । ਚਰਨਾਰਬਿੰਦ—(ਚਰਨ-ਅਰਬਿੰਦ । ਅਰਬਿੰਦ—ਕੌਲ ਫੁੱਲ) ਕੌਲ-ਫੁੱਲ ਵਰਗੇ ਸੋਹਣੇ ਚਰਨ । ਸਾਸਨ—ਹਰੇਕ ਸਾਹ ਦੇ ਨਾਲ । ਨਿਸਿ—ਰਾਤ । ਭੋਰ—ਦਿਨ ।੧।ਰਹਾਉ।

ਲਾਇ—ਲਾ ਕੇ, ਜੋੜ ਕੇ । ਕੀਨ ਆਪਨ—ਆਪਣਾ ਬਣਾ ਲਿਆ ਹੈ । ਜੋਰੁ—ਜੋੜ, ਮਿਲਾਪ । ਸਰਬਸੋੁ (ਸਵ.ਲ[illegible]ਵ) । ਅੱਖਰ 'ਸ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਸਰਬਸੁ' ਹੈ, ਇਥੇ 'ਸਰਬਸੋ' ਪੜ੍ਹਨਾ ਹੈ) ਸਾਰਾ ਧਨ-ਪਦਾਰਥ, ਸਭ ਕੁਝ । ਗੁਨ ਨਿਧੇ—ਗੁਣਾਂ ਦਾ ਖ਼ਜ਼ਾਨਾ ਹਰੀ । ਮੋਰ—ਮੇਰਾ ।੧।

ਈਤ—ਇਥੇ । ਊਤ—ਉਥੇ । ਨਿਰਖਤ—(ਮੈਂ) ਵੇਖਦਾ ਹਾਂ । ਰਿਦ ਖੋਰਿ—ਹਿਰਦੇ ਦੀ ਖੋੜ ਵਿਚ, ਹਿਰਦੇ ਦੇ ਗੁਪਤ ਥਾਂ ਵਿਚ । ਤਰਨ—ਬੇੜੀ, ਜਹਾਜ਼ । ਘੋਰ—ਬਹੁਤ ਭਾਰੀ ।੨।

**ਅਰਥ**:— ਹੇ ਮਾਂ ! ਪ੍ਰਭੂ ਬਿਨਾ (ਮੇਰਾ) ਕੋਈ ਹੋਰ (ਆਸਰਾ) ਨਹੀਂ ਹੈ । ਉਸ ਦਾ ਨਾਮ ਹਰ ਵੇਲੇ ਸਿਮਰਦਿਆਂ ਮੈਂ ਦਿਨ ਰਾਤ ਹਰੇਕ ਸਾਹ ਦੇ ਨਾਲ ਉਸ ਦੇ ਸੋਹਣੇ ਚਰਨਾਂ ਦਾ ਧਿਆਨ ਧਰਦਾ ਰਹਿੰਦਾ ਹਾਂ ।੧।ਰਹਾਉ।

ਹੇ ਮਾਂ ! (ਉਸ ਪਰਮਾਤਮਾ ਨਾਲ) ਪਿਆਰ ਪਾ ਕੇ (ਮੈਂ ਉਸ ਨੂੰ) ਆਪਣਾ ਬਣਾ ਲਿਆ ਹੈ (ਹੁਣ ਇਹ) ਪ੍ਰੀਤ ਦੀ ਗੰਢ ਟੁੱਟੇਗੀ ਨਹੀਂ । ਮੇਰੇ ਵਾਸਤੇ ਗੁਣਾਂ ਦਾ ਖ਼ਜ਼ਾਨਾ ਹਰੀ ਹੀ ਸੁਖ ਹੈ, ਜਿੰਦ ਹੈ, ਮਨ ਹੈ, ਧਨ ਹੈ, ਮੇਰਾ ਸਭ ਕੁਝ ਉਹੀ ਹੈ ।੧।

ਹੇ ਨਾਨਕ ! ਇਥੇ ਉਥੇ ਹਰ ਥਾਂ ਪਰਮਾਤਮਾ ਹੀ ਵਿਆਪਕ ਹੈ, ਮੈਂ ਉਸਨੂੰ ਆਪਣੇ ਹਿਰਦੇ ਦੇ ਲੁਕਵੇਂ ਥਾਂ ਵਿਚ (ਬੈਠਾ) ਵੇਖ ਰਿਹਾ ਹਾਂ । (ਜੀਵਾਂ ਨੂੰ ਪਾਰ ਲੰਘਾਣ ਲਈ ਉਹ) ਜਹਾਜ਼ ਹੈ, ਸੰਤਾਂ ਦੀ ਸਰਨ ਵਿਚ (ਜਿਨ੍ਹਾਂ ਨੂੰ ਮਿਲ ਪੈਂਦਾ ਹੈ, ਉਹਨਾਂ ਦਾ) ਸਾਰਾ ਵੱਡੇ ਤੋਂ ਵੱਡਾ ਦੁੱਖ ਭੀ ਨਾਸ ਹੋ ਜਾਂਦਾ ਹੈ ।੨।੩।੪੮।

**ਕਾਨੜਾ ਮਹਲਾ ੫ ॥ ਜਨ ਕੋ ਪ੍ਰਭੁ ਸੰਗੇ ਅਸਨੇਹੁ ॥ ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥੧॥ ਰਹਾਉ ॥ ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥੧॥ ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ ॥ ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ ॥੨॥੪॥੪੯॥ (ਪੰਨਾ ੧੩੦੭-੧੩੦੮)**

**ਪਦ ਅਰਥ**:— ਕੋ—ਦਾ । ਪ੍ਰਭੁ—ਮਾਲਕ । ਸੰਗੇ—(ਤੇਰੇ) ਨਾਲ । ਅਸਨੇਹੁ—ਨੇਹੁ, ਪਿਆਰ । ਸਾਜਨੋ—ਸਾਜਨੁ, ਸੱਜਣ । ਗ੍ਰਿਹਿ ਤੇਰੈ—ਤੇਰੇ ਘਰ ਵਿਚ । ਸਭ ਕੇਹੁ—ਸਭ ਕੁਝ, ਹਰੇਕ ਪਦਾਰਥ ।੧।ਰਹਾਉ।

ਮਾਨੁ—ਇੱਜ਼ਤ । ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਤਾਨੁ—ਤਾਕਤ, ਆਸਰਾ । ਲਖਮੀ—ਮਾਇਆ । ਸੁਤ—ਪੁੱਤਰ । ਦੇਹ—ਸਰੀਰ, ਸਰੀਰ-ਅਰੋਗਤਾ ।੧।

ਮੁਕਤਿ—(ਵਿਕਾਰਾਂ ਤੋਂ) ਖ਼ਲਾਸੀ । ਜੁਗਤਿ—ਜੀਵਨ-ਜਾਚ । ਭੁਗਤਿ—ਖ਼ੁਰਾਕ, ਭੋਜਨ । ਪਰਮਾਨੰਦ—ਪਰਮ ਆਨੰਦ, ਸਭ ਤੋਂ ਉੱਚੇ ਆਨੰਦ ਦਾ ਮਾਲਕ । ਨਿਧਾਨ—ਖ਼ਜ਼ਾਨਾ । ਭੈ—ਡਰ ਵਿਚ, ਅਦਬ ਵਿਚ । ਭਾਇ—ਪਿਆਰ ਵਿਚ । ਨਿਹਾਲ—ਪਰਸੰਨ ।੨।

**ਅਰਥ**:— ਹੇ ਪ੍ਰਭੂ ! ਤੂੰ ਆਪਣੇ ਸੇਵਕ ਦੇ ਸਿਰ ਉਤੇ ਰਾਖਾ ਹੈਂ, (ਤੇਰੇ ਸੇਵਕ ਦਾ ਤੇਰੇ) ਨਾਲ ਪਿਆਰ (ਟਿਕਿਆ ਰਹਿੰਦਾ ਹੈ) । ਹੇ ਪ੍ਰਭੂ ! ਤੂੰ (ਹੀ) ਮੇਰਾ ਸੱਜਣ ਹੈਂ, ਤੂੰ (ਹੀ) ਮੇਰਾ ਮਿੱਤਰ ਹੈਂ, ਤੇਰੇ ਘਰ ਵਿਚ ਹਰੇਕ ਪਦਾਰਥ ਹੈ ।੧।ਰਹਾਉ।

ਹੇ ਪ੍ਰਭੂ ! ਮੈਂ (ਤੇਰੇ ਦਰ ਤੋਂ) ਇੱਜ਼ਤ ਮੰਗਦਾ ਹਾਂ, (ਤੇਰਾ) ਆਸਰਾ ਮੰਗਦਾ ਹਾਂ, ਧਨ-ਪਦਾਰਥ ਮੰਗਦਾ ਹਾਂ, ਪੁੱਤਰ ਮੰਗਦਾ ਹਾਂ, ਸਰੀਰਕ ਅਰੋਗਤਾ ਮੰਗਦਾ ਹਾਂ ।੧।

ਹੇ ਪ੍ਰਭੂ ! ਤੂੰ ਹੀ ਵਿਕਾਰਾਂ ਤੋਂ ਖ਼ਲਾਸੀ ਦੇਣ ਵਾਲਾ ਹੈਂ, ਤੂੰ ਹੀ ਜੀਵਨ-ਜਾਚ ਸਿਖਾਂਦਾ ਹੈਂ, ਤੂੰ ਹੀ ਭੋਜਨ ਦੇਣ ਵਾਲਾ ਹੈਂ, ਤੂੰ ਸਭ ਤੋਂ ਉੱਚੇ ਆਨੰਦ ਤੇ ਸੁਖਾਂ ਦਾ ਖ਼ਜ਼ਾਨਾ ਹੈਂ । ਹੇ ਨਾਨਕ ! (ਆਖ—ਹੇ ਪ੍ਰਭੂ ! ਮੈਂ ਤੈਥੋਂ) ਸਦਾ ਹੀ ਸਦਕੇ ਜਾਂਦਾ ਹਾਂ, (ਜਿਹੜੇ ਮਨੁੱਖ ਤੇਰੇ) ਡਰ ਵਿਚ ਪਿਆਰ ਵਿਚ (ਟਿਕ ਕੇ ਤੇਰੀ) ਭਗਤੀ (ਕਰਦੇ ਹਨ, ਉਹ) ਨਿਹਾਲ (ਹੋ ਜਾਂਦੇ ਹਨ) ।੨।੪।੪੯।

**ਕਾਨੜਾ ਮਹਲਾ ੫ ॥ ਕਰਤ ਕਰਤ ਚਰਚ ਚਰਚ ਚਰਚਰੀ ॥ ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰਚਰੀ ॥੧॥ ਰਹਾਉ ॥ ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ ॥ ਜਤਿ ਜਾਤ ਜਾਤ ਜਾਤ**

ਸਦਾ ਸਦਾ ਸਦਾ ਸਦਾ ਕਾਲ ਹਈ ॥੧॥ ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ ॥ ਹਰਿ ਹਰੇ ਹਰੇ ਭਾਜੁ ਕਹਤੁ ਨਾਨਕੁ ਸੁਨਹੁ ਰੇ ਮੂੜ ਬਿਨੁ ਭਜਨ ਭਜਨ ਭਜਨ ਅਹਿਲਾ ਜਨਮੁ ਗਈ ॥੨॥੫॥੫੦॥੧੨॥੬੨॥ (ਪੰਨਾ ੧੩੦੮)

**ਪਦ ਅਰਥ**:— ਕਰਤ ਕਰਤ—ਹਰ ਵੇਲੇ ਕਰਦੇ ਰਹਿੰਦੇ । ਚਰਚ ਚਰਚ ਚਰਚਰੀ—ਚਰਚਾ ਹੀ ਚਰਚਾ । ਜੋਗ ਧਿਆਨ—ਜੋਗ-ਸਮਾਧੀਆਂ ਲਾਣ ਵਾਲੇ । ਭੇਖ—(ਛੇ) ਭੇਖਾਂ ਦੇ ਸਾਧੂ । ਗਿਆਨ—(ਸ਼ਾਸਤ੍ਰਾਂ ਦੇ) ਜਾਣਨ ਵਾਲੇ । ਫਿਰਤ ਫਿਰਤ—ਸਦਾ ਫਿਰਦੇ ਰਹਿਣ ਵਾਲੇ । ਧਰਤ—ਧਰਤੀ । ਧਰਚਰੀ—ਧਰਤੀ ਉਤੇ ਫਿਰਨ ਵਾਲੇ ।੧।ਰਹਾਉ।

ਅਹੰ ਅਹੰ—ਹਉਮੈ ਹੀ ਹਉਮੈ । ਅਵਰ—ਹੋਰ । ਅਹੈ—ਹੈ । ਮੂੜ—ਮੂਰਖ । ਬਵਰਈ—ਬਵਰੇ, ਝੱਲੇ । ਜਤਿ—(ਯਤ੍ਰ) ਜਿੱਥੇ (ਭੀ) । ਜਾਤ—ਜਾਂਦੇ । ਕਾਲ—ਮੌਤ, ਆਤਮਕ ਮੌਤ । ਹਈ—(ਟਿਕੀ ਰਹਿੰਦੀ) ਹੈ ।੧।

ਮਾਨੁ—ਅਹੰਕਾਰ । ਤਿਆਗੁ—ਛੱਡ । ਮਿਰਤੁ—ਮੌਤ । ਨਿਕਟਿ—ਨੇੜੇ । ਹਈ—ਹੈ । ਭਾਜੁ—ਭਜਨ ਕਰ । ਕਹਤ ਨਾਨਕੁ—ਨਾਨਕ ਆਖਦਾ ਹੈ । ਅਹਿਲਾ—ਕੀਮਤੀ । ਗਈ—(ਵਿਅਰਥ) ਜਾ ਰਿਹਾ ਹੈ ।੨।

**ਅਰਥ**:— ਹੇ ਭਾਈ ! ਅਨੇਕਾਂ ਜੋਗ ਸਮਾਧੀਆਂ ਲਾਣ ਵਾਲੇ (ਛੇ) ਭੇਖਾਂ ਦੇ ਸਾਧੂ (ਸ਼ਾਸਤ੍ਰ ਦੇ) ਗਿਆਨਵਾਨ ਸਦਾ ਧਰਤੀ ਉਤੇ ਤੁਰੇ ਫਿਰਦੇ ਹਨ, (ਜਿੱਥੇ ਜਾਂਦੇ ਹਨ) ਚਰਚਾ ਹੀ ਚਰਚਾ ਕਰਦੇ ਫਿਰਦੇ ਹਨ (ਪਰ ਪ੍ਰਭੂ ਦੇ ਭੋਜਨ ਤੋਂ ਬਿਨਾ ਇਹ ਸਭ ਕੁਝ ਵਿਅਰਥ ਹੈ) ।੧।

ਹੇ ਭਾਈ ! (ਇਹੋ ਜਿਹੇ ਅਨੇਕਾਂ ਹੀ) ਹੋਰ ਹਨ, (ਉਹਨਾਂ ਦੇ ਅੰਦਰ) ਹਉਮੈ ਹੀ ਹਉਮੈ, (ਨਾਮ ਤੋਂ ਸੱਖਣੇ ਉਹ) ਮੂਰਖ ਹਨ, ਮੂਰਖ ਹਨ, ਝੱਲੇ ਹਨ । (ਉਹ ਧਰਤੀ ਉੱਤੇ ਤੁਰੇ ਫਿਰਦੇ ਹਨ, ਇਸ ਨੂੰ ਧਰਮ ਦਾ ਕੰਮ ਸਮਝਦੇ ਹਨ ਪਰ ਉਹ) ਜਿੱਥੇ ਭੀ ਜਾਂਦੇ ਹਨ, ਜਿੱਥੇ ਭੀ ਜਾਂਦੇ ਹਨ, ਸਦਾ ਹੀ ਸਦਾ ਹੀ ਆਤਮਕ ਮੌਤ (ਉਹਨਾਂ ਉਤੇ ਸਵਾਰ ਰਹਿੰਦੀ) ਹੈ ।

ਹੇ ਮੂਰਖ ! (ਇਹਨਾਂ ਸਮਾਧੀਆਂ ਦਾ) ਮਾਣ, (ਭੇਖ ਦਾ) ਮਾਣ (ਸ਼ਾਸਤ੍ਰਾਂ ਦੇ ਗਿਆਨ ਦਾ) ਅਹੰਕਾਰ ਛੱਡ ਦੇਹ, (ਇਸ ਤਰ੍ਹਾਂ ਆਤਮਕ) ਮੌਤ ਸਦਾ (ਤੇਰੇ) ਨੇੜੇ ਹੈ, ਸਦਾ (ਤੇਰੇ) ਨੇੜੇ ਹੈ । (ਤੈਨੂੰ) ਨਾਨਕ ਆਖਦਾ ਹੈ—ਹੇ ਮੂਰਖ ! ਪਰਮਾਤਮਾ ਦਾ ਭਜਨ ਕਰ, ਹਰੀ ਦਾ ਭਜਨ ਕਰ । ਭਜਨ ਤੋਂ ਬਿਨਾ ਕੀਮਤੀ ਮਨੁੱਖਾ ਜਨਮ (ਵਿਅਰਥ) ਜਾ ਰਿਹਾ ਹੈ ।੨।੫।੫੦।੧੨।੬੨।

**ਕਾਨੜਾ ਅਸਟਪਦੀਆ ਮਹਲਾ ੪ ਘਰੁ ੧**

ੴ ਸਤਿਗੁਰ ਪ੍ਰਸਾਦਿ ॥ ਜਪਿ ਮਨ ਰਾਮ ਨਾਮੁ ਸੁਖੁ ਪਾਵੈਗੋ ॥ ਜਿਉ ਜਿਉ ਜਪੈ ਤਿਵੈ ਸੁਖੁ ਪਾਵੈ ਸਤਿਗੁਰੁ ਸੇਵਿ ਸਮਾਵੈਗੋ ॥੧॥ ਰਹਾਉ ॥ ਭਗਤ ਜਨਾਂ ਕੀ ਖਿਨੁ ਖਿਨੁ ਲੋਚਾ ਨਾਮੁ ਜਪਤ ਸੁਖੁ ਪਾਵੈਗੋ ॥ ਅਨ ਰਸ ਸਾਦ ਗਏ ਸਭ ਨੀਕਰਿ ਬਿਨੁ ਨਾਵੈ ਕਿਛੁ ਨ ਸੁਖਾਵੈਗੋ ॥੧॥ ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ ॥ ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ ॥੨॥ ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥ ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥੩॥ ਰਾਮ ਨਾਮੁ ਇਕੁ ਤਿਲ ਤਿਲ ਗਾਵੈ ਮਨੁ ਗੁਰਮਤਿ ਨਾਮਿ ਸਮਾਵੈਗੋ ॥ ਨਾਮੁ ਸੁਣੈ ਨਾਮੋ ਮਨਿ ਭਾਵੈ ਨਾਮੇ ਹੀ ਤ੍ਰਿਪਤਾਵੈਗੋ ॥੪॥ (ਪੰਨਾ ੧੩੦੮)

**ਪਦ ਅਰਥ**:— ਜਪਿ—ਜਪਿਆ ਕਰ । ਮਨ—ਹੇ ਮਨ ! ਪਾਵੈਗੋ—ਪਾਵੈ, ਪਾਂਦਾ ਹੈ । ਜਪੈ—ਜਪਦਾ ਹੈ । ਸੇਵਿ—ਸੇਵਾ ਕਰ ਕੇ, ਸਰਨ ਪੈ ਕੇ । ਸਮਾਵੈਗੋ—ਸਮਾਵੈ, ਲੀਨ ਰਹਿੰਦਾ ਹੈ ।੧।ਰਹਾਉ।

ਖਿਨੁ ਖਿਨੁ—ਹਰ ਵੇਲੇ । ਲੋਚਾ—ਤਾਂਘ । ਜਪਤ—ਜਪਦਿਆਂ । ਅਨ ਰਸ ਸਾਦ—ਹੋਰ ਰਸਾਂ ਦੇ ਸੁਆਦ । ਨੀਕਰਿ ਗਏ—ਨਿਕਲ ਗਏ, ਦੂਰ ਹੋ ਗਏ ।੧।

ਗੁਰੁ ਕਢਾਵੈਗੋ,—ਗੁਰੁ ਕਢਾਵੈ, ਗੁਰੂ ਕਢਾਂਦਾ ਹੈ । ਪੁਰਖੋਤਮ—ਸਭ ਤੋਂ ਉੱਤਮ (ਅਕਾਲ-) ਪੁਰਖ । ਸਿਉ—ਨਾਲ । ਲਾਵੈਗੋ—ਲਾਵੈ, ਲਾਂਦਾ ਹੈ ।੨।

ਦ੍ਰਵਿਆ—ਨਰਮ ਹੋ ਗਿਆ ਹੈ । ਭੀਨਾ—ਭਿੱਜ ਗਿਆ ਹੈ । ਨਿਜ ਘਰਿ—ਆਪਣੇ (ਅਸਲ) ਘਰ ਵਿਚ । ਤਹ—ਉਸ (ਹਿਰਦੇ-ਘਰ) ਵਿਚ । ਅਨਹਤ—ਇਕ-ਰਸ, ਲਗਾਤਾਰ । ਧੁਨੀ—ਸੁਰ । ਬਾਜਹਿ—ਵੱਜਦੇ ਰਹਿੰਦੇ ਹਨ । ਨੀਝਰ—(ਨਿਝ.ਲ`ਰ) ਚਸ਼ਮਾ । ਚੁਆਵੈਗੋ—ਚੁਆਵੈ, ਚੋਂਦੀ ਰਹਿੰਦੀ ਹੈ, ਜਾਰੀ ਰਹਿੰਦੀ ਹੈ ।੩।

ਤਿਲ ਤਿਲ—ਹਰ ਵੇਲੇ । ਗਾਵੈ—ਗਾਂਦਾ ਰਹਿੰਦਾ ਹੈ । ਨਾਮਿ—ਨਾਮ ਵਿਚ । ਨਾਮੋ—ਨਾਮ ਹੀ । ਮਨਿ—ਮਨ ਵਿਚ । ਭਾਵੇ—ਪਿਆਰਾ ਲੱਗਦਾ ਹੈ । ਨਾਮੇ—ਨਾਮ ਵਿਚ ਹੀ । ਤ੍ਰਿਪਤਾਵੈਗੋ—ਤ੍ਰਿਪਤ ਰਹਿੰਦਾ ਹੈ ।੪।

**ਅਰਥ**:— ਹੇ (ਮੇਰੇ) ਮਨ ! (ਪਰਮਾਤਮਾ ਦਾ) ਨਾਮ (ਸਦਾ) ਜਪਿਆ ਕਰ (ਜਿਹੜਾ ਮਨੁੱਖ ਜਪਦਾ ਹੈ, ਉਹ) ਸੁਖ ਪਾਂਦਾ ਹੈ । ਜਿਉਂ ਜਿਉਂ (ਮਨੁੱਖ ਹਰਿ-ਨਾਮ) ਜਪਦਾ ਹੈ, ਤਿਉਂ ਤਿਉਂ ਆਨੰਦ ਮਾਣਦਾ ਹੈ, ਅਤੇ ਗੁਰੂ ਦੀ ਸਰਨ ਪੈ ਕੇ (ਹਰਿ-ਨਾਮ ਵਿਚ) ਲੀਨ ਰਹਿੰਦਾ ਹੈ ।੧।ਰਹਾਉ।

ਹੇ ਮਨ ! ਭਗਤ ਜਨਾਂ ਦੀ ਹਰ ਵੇਲੇ (ਨਾਮ ਜਪਣ ਦੀ) ਤਾਂਘ ਬਣੀ ਰਹਿੰਦੀ ਹੈ, (ਪਰਮਾਤਮਾ ਦਾ ਭਗਤ) ਹਰਿ-ਨਾਮ ਜਪਦਿਆਂ ਆਨੰਦ ਪ੍ਰਾਪਤ ਕਰਦਾ ਹੈ । (ਉਸ ਦੇ ਅੰਦਰੋਂ) ਹੋਰ ਸਾਰੇ ਰਸਾਂ ਦੇ ਸੁਆਦ ਨਿਕਲ ਜਾਂਦੇ ਹਨ, ਹਰਿ-ਨਾਮ ਤੋਂ ਬਿਨਾ (ਭਗਤ ਨੂੰ) ਹੋਰ ਕੁਝ ਚੰਗਾ ਨਹੀਂ ਲੱਗਦਾ ।੧।

ਹੇ ਮਨ ! ਗੁਰੂ ਦੀ ਮਤਿ ਦੀ ਬਰਕਤਿ ਨਾਲ (ਭਗਤ ਨੂੰ) ਪਰਮਾਤਮਾ ਦਾ ਨਾਮ ਪਿਆਰਾ ਲੱਗਣ ਲਗ ਪੈਂਦਾ ਹੈ, ਗੁਰੂ (ਉਸ ਦੇ ਮੂੰਹੋਂ ਸਿਫ਼ਤਿ-ਸਾਲਾਹ ਦੇ) ਮਿੱਠੇ ਬਚਨ (ਹੀ) ਕਢਾਂਦਾ ਹੈ । ਗੁਰੂ ਦੀ ਬਾਣੀ ਦੀ ਰਾਹੀਂ (ਭਗਤ) ਸ੍ਰੇਸ਼ਟ ਪੁਰਖ ਪਰਮਾਤਮਾ ਨੂੰ (ਮਿਲ ਪੈਂਦਾ ਹੈ, ਇਸ ਵਾਸਤੇ ਭਗਤ ਸਦਾ) ਗੁਰੂ ਦੀ ਬਾਣੀ ਨਾਲ (ਆਪਣਾ) ਚਿੱਤ ਪੱਘਰ ਜਾਂਦਾ ਹੈ; ਮੇਰਾ ਮਨ (ਨਾਮ-ਰਸ ਨਾਲ) ਭਿੱਜ ਜਾਂਦਾ ਹੈ, (ਬਾਹਰ ਭਟਕਣ ਦੇ ਥਾਂ) ਆਪਣੇ ਅਸਲ ਸਰੂਪ ਵਿਚ ਟਿਕਿਆ ਰਹਿੰਦਾ ਹੈ । ਹਿਰਦੇ ਵਿਚ ਇਉਂ ਆਨੰਦ ਬਣਿਆ ਰਹਿੰਦਾ ਹੈ, (ਮਾਨੋ) ਉਸ ਹਿਰਦੇ ਵਿਚ ਇਕ-ਰਸ ਸੁਰ ਨਾਲ ਵਾਜੇ ਵੱਜਦੇ ਰਹਿੰਦੇ ਹਨ, (ਮਾਨੋ) ਚਸ਼ਮੇ (ਦੇ ਪਾਣੀ) ਦੀ ਧਾਰ ਚਲਦੀ ਰਹਿੰਦੀ ਹੈ ।੩।

ਹੇ ਮਨ ! (ਪਰਮਾਤਮਾ ਦਾ ਭਗਤ) ਹਰ ਵੇਲੇ ਹਰੇਕ ਸਾਹ ਦੇ ਨਾਲ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਗੁਰੂ ਦੀ ਮਤਿ ਲੈ ਕੇ (ਭਗਤ ਦਾ) ਮਨ (ਸਦਾ) ਨਾਮ ਵਿਚ ਲੀਨ ਰਹਿੰਦਾ ਹੈ । ਭਗਤ (ਹਰ ਵੇਲੇ ਪਰਮਾਤਮਾ ਦਾ) ਨਾਮ ਸੁਣਦਾ ਹੈ, ਨਾਮ ਹੀ (ਉਸ ਦੇ) ਮਨ ਵਿਚ ਪਿਆਰਾ ਲੱਗਦਾ ਹੈ, ਨਾਮ ਦੀ ਰਾਹੀਂ ਹੀ (ਭਗਤ ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜਿਆ ਰਹਿੰਦਾ ਹੈ ।੪।

**ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ ॥ ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ ॥੫॥ ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ ॥ ਪਾਪ ਬਿਕਾਰ ਮਨੂਰ ਸਭਿ ਭਾਰੇ ਬਿਖੁ ਦੁਤਰੁ ਤਰਿਓ ਨ ਜਾਵੈਗੋ ॥੬॥ ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ ॥ ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ ॥੭॥ ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ ॥ ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ ॥੮॥੧॥ (ਪੰਨਾ ੧੩੦੮)**

**ਪਦ ਅਰਥ**:— ਕਨਿਕ—ਸੋਨਾ । ਕਾਪਰੁ—ਕਪੜਾ । ਭਾਂਤਿ—ਕਈ ਕਿਸਮਾਂ ਦਾ । ਬਨਾਵੈਗੋ—ਬਨਾਵੈ, ਬਣਾਂਦਾ ਹੈ । ਸਭਿ—ਸਾਰੇ । ਫੀਕ ਫਿਕਾਨੈ—ਬਹੁਤ ਹੀ ਫਿੱਕੇ । ਜਨਮਿ—ਜੰਮ ਕੇ ।੫।

ਪਟਲ—ਪਰਦਾ । ਘੂਮਨਿ ਘੇਰਿ—ਘੁੰਮਣਘੇਰੀ । ਘੁਲਾਵੈਗੋ—ਘੁਲਦਾ ਹੈ, ਦੁੱਖੀ ਹੁੰਦਾ ਹੈ । ਮਨੂਰ—ਸੜਿਆ ਹੋਇਆ ਲੋਹਾ । ਬਿਖੁ—(ਆਤਮਕ ਮੌਤ ਲਿਆਉਣੀ ਵਾਲੀ) ਜ਼ਹਰ । ਦੁਤਰੁ—ਜਿਸ ਤੋਂ ਪਾਰ ਲੰਘਣਾ ਔਖਾ ਹੁੰਦਾ ਹੈ ।੬।

ਭਉ—ਡਰ, ਅਦਬ । ਬੈਰਾਗੁ—ਪਿਆਰ, ਲਗਨ । ਬੋਹਿਥੁ—ਜਹਾਜ਼ । ਖੇਵਟੁ—ਮਲਾਹ । ਸਬਦਿ—ਸ਼ਬਦ ਦੀ ਰਾਹੀਂ । ਤਰਾਵੈਗੋ—ਤਰਾਵੈ, ਪਾਰ ਲੰਘਾ ਦੇਂਦਾ ਹੈ । ਭੇਟੀਐ—ਮਿਲ ਸਕੀਦਾ ਹੈ । ਰਾਮੈ ਨਾਮਿ—ਪਰਮਾਤਮਾ ਦੇ ਨਾਮ ਵਿਚ ।੭।

ਅਗਿਆਨਿ—ਅੱਗਿਆਨਤਾ ਵਿਚ । ਲਾਇ—ਜੋੜ ਕੇ । ਗੁਰ ਗਿਆਨੈ—ਗੁਰੂ ਦੇ ਦੱਸੇ ਗਿਆਨ ਵਿਚ । ਭਾਣੈ—ਰਜ਼ਾ ਵਿਚ । ਭਾਵੈ—ਚੰਗਾ ਲੱਗਦਾ ਹੈ ।੮।

**ਅਰਥ**:— (ਹੇ ਮੇਰੇ ਮਨ ! ਮਾਇਆ-ਵੇੜ੍ਹਿਆ ਮਨੁੱਖ) ਸੋਨੇ (ਆਦਿਕ ਕੀਮਤੀ ਧਾਤਾਂ) ਦੇ ਅਨੇਕਾਂ ਕੰਗਣ (ਆਦਿਕ ਗਹਿਣੇ) ਪਹਿਨਦਾ ਹੈ (ਆਪਣੇ ਸਰੀਰ ਨੂੰ ਸਜਾਣ ਲਈ) ਕਈ ਕਿਸਮ ਦਾ ਕੱਪੜਾ ਬਣਾਂਦਾ ਹੈ, (ਪਰਮਾਤਮਾ ਦੇ) ਨਾਮ ਤੋਂ ਬਿਨਾ (ਇਹ) ਸਾਰੇ (ਉੱਦਮ) ਬਿਲਕੁਲ ਬੇ-ਸੁਆਦੇ ਹਨ । (ਅਜਿਹਾ ਮਨੁੱਖ ਸਦਾ) ਜੰਮਣ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੫।

ਹੇ ਮੇਰੇ ਮਨ ! ਮਾਇਆ (ਦੇ ਮੋਹ) ਦਾ ਪਰਦਾ ਬੜਾ ਕਰੜਾ ਪਰਦਾ ਹੈ, (ਇਸ ਮੋਹ ਦੇ ਪਰਦੇ ਦੇ ਕਾਰਨ ਮਨੁੱਖ ਲਈ ਉਸ ਦਾ) ਘਰ ਘੁੰਮਣ-ਘੇਰੀ ਬਣ ਜਾਂਦਾ ਹੈ, (ਇਸ ਵਿਚ ਡੁੱਬਣ ਤੋਂ ਬਚਣ ਲਈ ਸਾਰੀ ਉਮਰ ਮਨੁੱਖ) ਘੋਲ ਕਰਦਾ ਹੈ । (ਮੋਹ ਵਿਚ ਫਸ ਦੇ ਕੀਤੇ ਹੋਏ) ਪਾਪ ਵਿਕਾਰ ਸੜੇ ਹੋਏ ਲੋਹੇ ਵਰਗੇ ਭਾਰੇ (ਬੋਝ) ਬਣ ਜਾਂਦੇ ਹਨ, (ਇਹਨਾਂ ਦੇ ਕਾਰਨ) ਆਤਮਕ ਮੌਤ ਲਿਆਉਣ ਵਾਲੇ ਜ਼ਹਰ-ਰੂਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘਣਾ ਔਖਾ ਹੋ ਜਾਂਦਾ ਹੈ, (ਮਾਇਆ-ਵੇੜ੍ਹੇ ਮਨੁੱਖ ਪਾਸੋਂ ਉਸ ਵਿਚੋਂ) ਪਾਰ ਨਹੀਂ ਲੰਘਿਆ ਜਾ ਸਕਦਾ ।੬।

ਹੇ ਮੇਰੇ ਮਨ ! (ਹਿਰਦੇ ਵਿਚ ਪਰਮਾਤਮਾ ਦਾ) ਅਦਬ ਅਤੇ ਪਿਆਰ (ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਲਈ) ਜਹਾਜ਼ ਬਣ ਜਾਂਦਾ ਹੈ (ਜਿਸ ਮਨੁੱਖ ਦੇ ਅੰਦਰ ਪਿਆਰ ਹੈ ਡਰ ਹੈ, ਉਸ ਨੂੰ) ਗੁਰੂ ਮਲਾਹ (ਆਪਣੇ) ਸ਼ਬਦ ਦੀ ਰਾਹੀਂ ਪਾਰ ਲੰਘਾ ਲੈਂਦਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ (ਜਪ ਕੇ) ਪਰਮਾਤਮਾ ਨੂੰ ਮਿਲ ਸਕੀਦਾ ਹੈ; (ਜਿਸ ਮਨੁੱਖ ਦੇ ਅੰਦਰ ਅਦਬ ਤੇ ਪਿਆਰ ਹੈ, ਉਹ) ਸਦਾ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ ।੭।

ਪਰ, ਹੇ ਨਾਨਕ ! ਜਿਵੇਂ ਪਰਮਾਤਮਾ ਦੀ ਰਜ਼ਾ ਹੁੰਦੀ ਹੈ ਤਿਵੇਂ ਹੀ (ਜੀਵ ਨੂੰ ਜੀਵਨ ਰਾਹ ਤੇ) ਤੋਰਦਾ ਹੈ, (ਕਦੇ ਜੀਵ ਨੂੰ) ਅਗਿਆਨਤਾ ਵਿਚ ਫਸਾ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚ) ਸੰਵਾਈ ਰੱਖਦਾ ਹੈ, ਕਦੇ ਗੁਰੂ ਦੀ ਬਖ਼ਸ਼ੀ ਹੋਈ ਆਤਮਕ ਸੂਝ ਵਿਚ ਟਿਕਾ ਕੇ (ਉਸ ਨੀਂਦ ਤੋਂ) ਜਗਾ ਦੇਂਦਾ ਹੈ ।੮।੧।

**ਕਾਨੜਾ ਮਹਲਾ ੪ ॥ ਜਪਿ ਮਨ ਹਰਿ ਹਰਿ ਨਾਮੁ ਤਰਾਵੈਗੋ ॥ ਜੋ ਜੋ ਜਪੈ ਸੋਈ ਗਤਿ ਪਾਵੈ ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ ॥੧॥ ਰਹਾਉ ॥ ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ ਕਰਿ ਕਿਰਪਾ ਨਾਮਿ ਲਗਾਵੈਗੋ ॥ ਕਰਿ ਕਿਰਪਾ ਸਤਿਗੁਰੂ ਮਿਲਾਵਹੁ ਮਿਲਿ ਸਤਿਗੁਰ ਨਾਮੁ ਧਿਆਵੈਗੋ ॥੧॥ ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ ॥ ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ ॥੨॥ ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ ॥ ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ ॥੩॥ ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ ॥ ਖਿਨੁ ਖਿਨੁ ਨਾਮੁ ਦੇਇ ਵਡਿਆਈ ਸਤਿਗੁਰ ਉਪਦੇਸਿ ਸਮਾਵੈਗੋ ॥੪॥ (ਪੰਨਾ ੧੩੦੯)**

**ਪਦ ਅਰਥ**:— ਜਪਿ—ਜਪਿਆ ਕਰ । ਮਨ—ਹੇ ਮਨ ! ਤਰਾਵੈਗੋ—ਤਰਾਵੈ, ਪਾਰ ਲੰਘਾ ਦੇਂਦਾ ਹੈ । ਜੋ ਜੋ—ਜਿਹੜਾ ਜਿਹੜਾ ਮਨੁੱਖ । ਸੋਈ—ਉਹ ਹੀ । ਗਤਿ—ਉੱਚੀ ਆਤਮਕ ਅਵਸਥਾ । ਸਮਾਵੈਗੋ—ਸਮਾਵੈ, ਲੀਨ ਹੋ ਜਾਂਦਾ ਰਿਹਾ ਹੈ ।੧।ਰਹਾਉ।

ਹਰਿ ਜੀਉ—ਹੇ ਪ੍ਰਭੂ ਜੀ ! ਕਰਿ—ਕਰ ਕੇ । ਨਾਮਿ—ਨਾਮ ਵਿਚ । ਲਗਾਵੈਗੋ—ਜੋੜ ਦੇਂਦਾ ਹੈ । ਮਿਲਿ—ਮਿਲ ਕੇ । ਧਿਆਵੈਗੋ—ਧਿਆਵੈ, ਸਿਮਰਦਾ ਹੈ ।੧।

ਮਲੁ—ਮੈਲ । ਕਾਸਟ—ਕਾਠ, ਲੱਕੜੀ, ਬੇੜੀ । ਲਗਿ ਸਬਦਿ—ਸ਼ਬਦ ਵਿਚ ਲੱਗ ਕੇ ।੨।

ਹਰਿ ਰਸੁ—ਹਰਿ-ਨਾਮ ਦਾ ਆਨੰਦ । ਕਰਮ—(ਨਾਮ ਤੋਂ ਬਿਨਾ ਹੋਰ ਹੋਰ) ਕਰਮ । ਕਢਿ—ਕੱਢ ਕੇ ।੩।

ਰਖਵਾਰੇ—ਰਾਖੇ । ਮੀਠ—ਮਿੱਠਾ, ਸੁਆਦਲਾ । ਖਿਨੁ ਖਿਨੁ—ਹਰੇਕ ਖਿਨ, ਹਰ ਵੇਲੇ । ਦੇਇ—ਦੇਂਦਾ ਹੈ । ਉਪਦੇਸਿ—ਉਪਦੇਸ਼ ਵਿਚ ।੪।

**ਅਰਥ**:— ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਜਪਿਆ ਕਰ, ਹਰਿ-ਨਾਮ (ਮਨੁੱਖ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । ਜਿਹੜਾ ਜਿਹੜਾ ਮਨੁੱਖ ਹਰਿ-ਨਾਮ ਜਪਦਾ ਹੈ, ਉਹ ਹੀ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ (ਤੇ, ਪਰਮਾਤਮਾ ਵਿਚ ਹੀ ਲੀਨ ਹੋ ਜਾਂਦਾ ਹੈ) ਜਿਵੇਂ ਧ੍ਰੂ ਅਤੇ ਪ੍ਰਹਿਲਾਦ (ਆਪੋ ਆਪਣੇ ਸਮੇ ਪ੍ਰਭੂ ਵਿਚ) ਲੀਨ ਹੁੰਦਾ ਰਿਹਾ ਹੈ ।੧।ਰਹਾਉ।

ਹੇ ਪ੍ਰਭੂ ਜੀ ! ਮਿਹਰ ਕਰ, ਮਿਹਰ ਕਰ, ਮਿਹਰ ਕਰ, (ਤੇ, ਆਪਣੇ ਨਾਮ ਵਿਚ ਜੋੜੀ ਰੱਖ । ਹੇ ਭਾਈ ! ਪਰਮਾਤਮਾ ਆਪ ਹੀ) ਮਿਹਰ ਕਰ ਕੇ (ਜੀਵ ਨੂੰ ਆਪਣੇ) ਨਾਮ ਵਿਚ ਜੋੜਦਾ ਹੈ । ਹੇ ਪ੍ਰਭੂ ਜੀ ! ਮਿਹਰ ਕਰ ਕੇ ਗੁਰੂ ਮਿਲਾਵੋ । ਗੁਰੂ ਨੂੰ ਮਿਲ ਕੇ ਹੀ (ਜੀਵ ਤੇਰਾ) ਨਾਮ ਸਿਮਰ ਸਕਦਾ ਹੈ ।੧।

ਹੇ ਭਾਈ ! (ਜੀਵ ਨੂੰ) ਅਨੇਕਾਂ ਜਨਮਾਂ ਦੀ ਹਉਮੈ ਦੀ ਮੈਲ ਚੰਬੜੀ ਆਉਂਦੀ ਹੈ, ਸਾਧ ਸੰਗਤਿ ਵਿਚ ਮਿਲ ਕੇ ਇਹ ਮੈਲ ਲਹਿ ਜਾਂਦੀ ਹੈ । ਜਿਵੇਂ ਲੋਹਾ ਕਾਠ (ਦੀ ਬੇੜੀ) ਨਾਲ ਲੱਗ ਕੇ (ਨਦੀ ਤੋਂ) ਪਾਰ ਲੰਘ ਜਾਂਦਾ ਹੈ, ਤਿਵੇਂ ਗੁਰੂ ਦੇ ਸ਼ਬਦ ਵਿਚ ਜੁੜ ਕੇ (ਮਨੁੱਖ) ਪਰਮਾਤਮਾ ਨੂੰ ਮਿਲ ਪੈਂਦਾ ਹੈ ।੨।

ਹੇ ਭਾਈ ! ਸੰਤ ਜਨਾਂ ਦੀ ਸੰਗਤਿ ਸਾਧ ਸੰਗਤਿ ਵਿਚ ਮਿਲ ਬੈਠਿਆ ਕਰੋ, ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਨਾਮ ਦਾ ਆਨੰਦ ਆਉਣ ਲੱਗ ਪੈਂਦਾ ਹੈ । ਪਰ ਅਹੰਕਾਰੀ ਮਨੁੱਖ ਸਾਧ ਸੰਗਤਿ ਤੋਂ ਵਾਂਜਿਆ ਰਹਿ ਕੇ (ਹੋਰ ਹੋਰ) ਕਰਮ ਕਰਦਾ ਹੈ, (ਅਜਿਹਾ ਮਨੁੱਖ ਆਪਣੇ ਭਾਂਡੇ ਵਿਚੋਂ) ਪਾਣੀ ਕੱਢ ਕੇ (ਉਸ ਵਿਚ) ਚਿੱਕੜ ਪਾਈ ਜਾ ਰਿਹਾ ਹੈ ।੩।

ਹੇ ਭਾਈ ! ਪ੍ਰਭੂ ਜੀ ਆਪਣੇ ਭਗਤਾਂ ਦੇ ਆਪ ਰਾਖੇ ਬਣੇ ਰਹਿੰਦੇ ਹਨ, (ਤਾਹੀਏਂ) ਭਗਤ ਜਨਾਂ ਨੂੰ ਹਰਿ-ਨਾਮ ਦਾ ਰਸ ਮਿੱਠਾ ਲੱਗਦਾ ਹੈ । ਪ੍ਰਭੂ (ਆਪਣੇ ਭਗਤਾਂ ਨੂੰ) ਹਰੇਕ ਖਿਨ (ਜਪਣ ਲਈ ਆਪਣਾ) ਨਾਮ ਦੇਂਦਾ ਹੈ (ਨਾਮ ਦੀ) ਵਡਿਆਈ ਦੇਂਦਾ ਹੈ । ਭਗਤ ਗੁਰੂ ਦੇ ਉਪਦੇਸ਼ (ਸ਼ਬਦ) ਵਿਚ ਲੀਨ ਹੋਇਆ ਰਹਿੰਦਾ ਹੈ ।੪।

**ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥ ਜੋ ਨਿੰਦਾ ਦੁਸਟ ਕਰਹਿ ਭਗਤਾ ਕੀ ਹਰਨਾਖਸ ਜਿਉ ਪਚਿ ਜਾਵੈਗੋ ॥੫॥ ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥ ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ ॥੬॥ ਜਾਤਨ ਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ ॥ ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥ ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥ ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੈ ਦਾਸਨਿ ਦਾਸ ਕਰਾਵੈਗੋ ॥੮॥੨॥ (ਪੰਨਾ ੧੩੦੯)**

**ਪਦ ਅਰਥ**:— ਕਉ—ਦੇ ਅੱਗੇ, ਨੂੰ । ਨਿਵਿ—ਨਿਊਂ ਕੇ । ਰਹੀਐ—ਰਹਿਣਾ ਚਾਹੀਦਾ ਹੈ । ਜਨ ਨਿਵਹਿ—ਭਗਤ ਜਨ ਨਿਊਂਦੇ ਹਨ । ਤਾ—ਤਦੋਂ । ਫਲ ਗੁਨ—ਆਤਮਕ ਗੁਣਾਂ ਦਾ ਫਲ । ਪਾਵੈਗੋ—ਪਾਵੈ, ਪਾਂਦਾ ਹੈ । ਕਰਹਿ—ਕਰਦੇ ਹਨ । ਜਿਉ—ਵਾਂਗ । ਪਚਿ ਜਾਵੈਗੋ—ਖ਼ੁਆਰ ਹੁੰਦਾ ਹੈ ।੫।

ਬ੍ਰਹਮ—ਬ੍ਰਹਮਾ । ਕਮਲ ਪੁਤੁ—ਕੌਲ ਦਾ ਪੁੱਤਰ (ਬ੍ਰਹਮਾ ਕੌਲ ਦੀ ਨਾਭੀ ਵਿਚੋਂ ਜੰਮਿਆ ਮੰਨਿਆ ਜਾਂਦਾ ਹੈ) । ਮੀਨ—ਮੱਛੀ, (ਮਛੋਦਰੀ ਦਾ ਪੁੱਤਰ ਮੰਨਿਆ ਜਾਂਦਾ ਹੈ ਬਿਆਸ ਨੂੰ) । ਪੂਜਹੁ—ਆਦਰ-ਸਤਕਾਰ ਕਰੋ । ਭਰਮਨ ਭਰਮੁ—ਵੱਡੀ ਤੋਂ ਵੱਡੀ ਭਟਕਣਾ । ਚੁਕਾਵੈਗੋ—ਚੁਕਾਵੈ, ਮੁਕਾ ਲੈਂਦਾ ਹੈ ।੬।

ਜਾਤਨ ਜਾਤਿ—ਜਾਤੀਆਂ ਵਿਚੋਂ ਉੱਚੀ ਜਾਤੀ । ਦੇਖਿ—ਵੇਖ ਕੇ । ਮਤ ਭਰਮਹੁ—ਭੁਲੇਖਾ ਨਾਹ ਖਾਓ । ਸੁਕ—ਸੁਕਦੇਵ (ਜਾਤੀ ਦਾ ਬ੍ਰਾਹਮਣ ਸੀ) । ਪਗੀਂ—ਪੈਰੀਂ । ਲਗਿ—ਲੱਗ ਕੇ । ਜੂਠਨ ਜੂਠਿ—ਭੈੜੀ ਤੋਂ ਭੈੜੀ ਜੂਠ ।੭।

ਜਨਕ ਜਨਕ—ਕਈ ਜਨਕ, (ਰਾਜਾ ਜਨਕ ਦੀ ਪੀੜ੍ਹੀ ਦੇ ਕਈ ਜਨਕ) । ਬੈਠੇ—ਬੈਠਦੇ ਆਏ । ਸਿੰਘਾਸਨਿ—ਸਿੰਘਾਸਨ ਉਤੇ, ਰਾਜ-ਗੱਦੀ ਉੱਤੇ । ਲੈ—ਲੈ ਕੇ । ਧੂਰਿ—ਚਰਨਾਂ ਦੀ ਧੂੜ । ਲਾਵੈਗੋ—ਲਾਂਦਾ ਹੈ । ਠਾਕੁਰ—ਹੇ ਠਾਕੁਰ ! ਮੈ—ਮੈਨੂੰ, ਮੇਰੇ ਵਰਗਿਆਂ ਨੂੰ । ਕਰਾਵੈਗੋ—ਕਰਾਵੈ, ਕਰਾਂਦਾ ਹੈ, ਬਣਾ ਲੈਂਦਾ ਹੈ ।੮।

**ਅਰਥ**:— ਹੇ ਭਾਈ ! ਪ੍ਰਭੂ ਦੇ ਭਗਤਾਂ ਅੱਗੇ ਸਦਾ ਸਿਰ ਨਿਵਾਣਾ ਚਾਹੀਦਾ ਹੈ, ਭਗਤ ਜਨ (ਆਪ ਭੀ) ਨਿਮ੍ਰਤਾ ਵਿਚ ਰਹਿੰਦੇ ਹਨ । (ਜਦੋਂ ਮਨੁੱਖ ਨਿਊਂਦਾ ਹੈ) ਤਦੋਂ (ਹੀ) ਆਤਮਕ ਗੁਣਾਂ ਦਾ ਫਲ ਪ੍ਰਾਪਤ ਕਰਦਾ ਹੈ । ਜਿਹੜੇ ਭੈੜੇ ਮਨੁੱਖ ਭਗਤ ਜਨਾਂ ਦੀ ਨਿੰਦਾ ਕਰਦੇ ਹਨ (ਉਹ ਆਪ ਹੀ ਖ਼ੁਆਰ ਹੁੰਦੇ ਹਨ । ਨਿੰਦਕ ਮਨੁੱਖ ਸਦਾ) ਹਰਨਾਖਸ ਵਾਂਗ ਖ਼ੁਆਰ ਹੁੰਦਾ ਹੈ ।੫।

ਹੇ ਭਾਈ ! ਬ੍ਰਹਮਾ ਕੌਲ-ਨਾਭੀ ਵਿਚੋਂ ਜੰਮਿਆ ਮੰਨਿਆ ਜਾਂਦਾ ਹੈ, ਬਿਆਸ ਮੱਛੀ (ਮਛੋਦਰੀ) ਦਾ ਪੁਤ ਕਿਹਾ ਜਾਂਦਾ ਹੈ (ਪਰ ਇਤਨੇ ਨੀਵੇਂ ਥਾਂ ਤੋਂ ਜੰਮੇ ਮੰਨੇ ਜਾ ਕੇ ਭੀ, ਪਰਮਾਤਮਾ ਦੀ ਭਗਤੀ ਦਾ) ਤਪ ਕਰਨ ਦੇ ਕਾਰਨ (ਬ੍ਰਹਮਾ ਭੀ ਤੇ ਬਿਆਸ ਭੀ ਜਗਤ ਵਿਚ ਆਪਣੀ) ਪੂਜਾ ਕਰਾ ਰਿਹਾ ਹੈ । ਹੇ ਭਾਈ ! ਜਿਹੜਾ ਜਿਹੜਾ ਭੀ ਕੋਈ ਭਗਤ ਬਣਦਾ ਹੈ, ਉਸ ਦਾ ਆਦਰ ਸਤਕਾਰ ਕਰੋ । (ਭਗਤ ਜਨਾਂ ਦਾ ਸਤਕਾਰ) ਵੱਡੀ ਤੋਂ ਵੱਡੀ ਭਟਕਣਾ ਦੂਰ ਕਰ ਦੇਂਦਾ ਹੈ ।੬।

ਹੇ ਭਾਈ ! ਉੱਚੀ ਤੋਂ ਉੱਚੀ ਜਾਤਿ ਵੇਖ ਕੇ (ਭੀ) ਭੁਲੇਖਾ ਨਾਹ ਖਾ ਜਾਓ (ਕਿ ਭਗਤੀ ਉੱਚੀ ਜਾਤਿ ਦਾ ਹੱਕ ਹੈ । ਵੇਖੋ) ਸੁਕਦੇਵ (ਬ੍ਰਾਹਮਣ ਰਾਜਾ) ਜਨਕ ਦੀ ਪੈਰੀਂ ਲੱਗ ਕੇ ਨਾਮ ਸਿਮਰ ਰਿਹਾ ਹੈ (ਸਿਮਰਨ ਦੀ ਜਾਚ ਸਿੱਖ ਰਿਹਾ ਹੈ । ਜਦੋਂ ਉਹ ਜਨਕ ਪਾਸ ਭਗਤੀ ਦੀ ਸਿੱਖਿਆ ਲੈਣ ਆਇਆ, ਲੰਗਰ ਵਰਤਾਇਆ ਜਾ ਰਿਹਾ ਸੀ । ਸੁਕਦੇਵ ਨੂੰ ਬਾਹਰ ਹੀ ਖੜਾ ਕਰ ਦਿੱਤਾ ਗਿਆ । ਲੰਗਰ ਛਕ ਰਹੇ ਲੋਕਾਂ ਦੀਆਂ ਪੱਤਲਾਂ ਦੀ) ਸਾਰੀ ਜੂਠ (ਸੁਕਦੇਵ ਦੇ) ਸਿਰ ਉੱਤੇ ਪਈ (ਵੇਖੋ, ਫਿਰ ਭੀ ਸੁਕਦੇਵ ਬ੍ਰਾਹਮਣ ਹੁੰਦਿਆਂ ਭੀ ਆਪਣੇ) ਮਨ ਨੂੰ ਇਕ ਖਿਨ ਵਾਸਤੇ ਭੀ ਡੋਲਣ ਨਹੀਂ ਦੇ ਰਿਹਾ ।੭।

ਹੇ ਭਾਈ ! ਅਨੇਕਾਂ ਜਨਕ (ਆਪਣੀ ਵਾਰੀ ਜਿਸ) ਰਾਜ-ਗੱਦੀ ਉਤੇ ਬੈਠਣ ਆ ਰਹੇ ਸਨ (ਉਸ ਉਤੇ ਬੈਠਾ ਹੋਇਆ ਉਸੇ ਖ਼ਾਨਦਾਨ ਦਾ ਭਗਤ ਰਾਜਾ ਜਨਕ ਰਾਜਾ ਹੁੰਦਿਆਂ ਭੀ ਭਗਤੀ ਕਰਨ ਵਾਲੇ) ਨੌ ਰਿਸ਼ੀਆਂ ਦੀ ਚਰਨ-ਧੂੜ (ਆਪਣੇ ਮੱਥੇ ਉੱਤੇ) ਲਾ ਰਿਹਾ ਹੈ । ਹੇ ਨਾਨਕ ! (ਆਖ—) ਹੇ ਠਾਕੁਰ ! (ਮੇਰੇ ਉਤੇ) ਮਿਹਰ ਕਰ, ਮਿਹਰ ਕਰ, (ਮੈਨੂੰ ਆਪਣਾ ਕੋਈ ਭਗਤ ਮਿਲਾ ਦੇਹ, ਜਿਹੜਾ) ਮੈਨੂੰ ਤੇਰੇ ਦਾਸਾਂ ਦਾ ਦਾਸ ਬਣਾ ਲਏ ।੮।੨।

**ਕਾਨੜਾ ਮਹਲਾ ੪ ॥ ਮਨੁ ਗੁਰਮਤਿ ਰਸਿ ਗੁਨ ਗਾਵੈਗੋ ॥ ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥੧॥ ਰਹਾਉ ॥ ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥ ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ ॥੧॥ ਜਿਨ ਤੂ ਜਪਿਓ ਤੇਈ ਜਨ ਨੀਕੇ ਹਰਿ ਜਪਤਿਅਹੁ ਕਉ ਸੁਖੁ ਪਾਵੈਗੋ ॥ ਬਿਦਰ ਦਾਸੀ ਸੁਤੁ ਛੋਕ ਛੋਹਰਾ ਕ੍ਰਿਸਨੁ ਅੰਕਿ ਗਲਿ ਲਾਵੈਗੋ ॥੨॥ ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗਿ ਤਰਾਵੈਗੋ ॥ ਰਾਮ ਜਨਾ ਹਰਿ ਆਪਿ ਸਵਾਰੇ ਅਪਨਾ ਬਿਰਦੁ ਰਖਾਵੈਗੋ ॥੩॥ ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ ॥ ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ ॥੪॥ (ਪੰਨਾ ੧੩੦੯)**

**ਪਦ ਅਰਥ**:— ਰਸਿ—ਰਸ ਨਾਲ, ਆਨੰਦ ਨਾਲ, ਸੁਆਦ ਨਾਲ । ਮਨੁ ਗਾਵੈਗੋ—(ਜਿਸ ਮਨੁੱਖ ਦਾ) ਮਨ ਗਾਂਦਾ ਹੈ । ਜਿਹਵਾ—(ਉਸ ਦੀ) ਜੀਭ । ਹੋਇ—ਹੋ ਕੇ, ਬਣ ਕੇ । ਕੋਟੀ—ਕੋਟਿ, ਕ੍ਰੋੜਾਂ । ਧਿਆਵੈਗੋ—ਧਿਆਵੈ, ਜਪਦੀ ਹੈ ।੧।ਰਹਾਉ।

ਸਹਸ ਫਨੀ—ਹਜ਼ਾਰ ਫਣਾਂ ਨਾਲ । ਸੇਖਨਾਗੈ—ਸ਼ੇਸ਼ਨਾਗ ਨੇ । ਅਗਮੁ—ਅਪਹੁੰਚ । ਠਹਰਾਵੈਗੋ—ਠਹਰਾਵੈ, ਠਹਰਾਂਦਾ ਹੈ, ਟਿਕਾਣੇ ਤੇ ਲਿਆਉਂਦਾ ਹੈ, ਭਟਕਣੋਂ ਹਟਾਂਦਾ ਹੈ ।੧।

ਤੂ—ਤੈਨੂੰ । ਨੀਕੇ—ਚੰਗੇ (ਜੀਵਨ ਵਾਲੇ) । ਜਪਤਿਅਹੁ ਕਉ—ਜਪਣ ਵਾਲਿਆਂ ਨੂੰ । ਦਾਸੀ ਸੁਤੁ—ਦਾਸੀ ਦਾ ਪੁੱਤਰ । ਛੋਕ ਛੋਹਰਾ—ਛੋਕਰਾ । ਅੰਕਿ—ਅੰਕ ਨਾਲ, ਛਾਤੀ ਨਾਲ । ਗਲਿ—ਗਲ ਨਾਲ ।੨।

ਤੇ—ਤੋਂ । ਓਪਤਿ—ਉਤਪੱਤੀ । ਕਾਸਟ—ਕਾਠ, ਲੱਕੜ । ਅੰਗਿ—(ਆਪਣੇ) ਸਰੀਰ ਉੱਤੇ । ਤਰਾਵੈ—ਤਰਾਂਦਾ ਹੈ । ਬਿਰਦੁ—ਮੁੱਢ ਕਦੀਮਾਂ ਦਾ ਸੁਭਾਉ । ਰਖਾਵੈਗੋ—ਰਖਾਵੈ, ਕਾਇਮ ਰੱਖਦਾ ਹੈ ।੩।

ਹਮ—ਅਸੀ ਜੀਵ । ਲੋਹ—ਲੋਹਾ । ਨਾਵ—ਬੇੜੀ । ਤਰਾਵੈਗੋ—ਤਰਾਵੈ, ਪਾਰ ਲੰਘਾਂਦਾ ਹੈ । ਮਨਿ—ਮਨ ਵਿਚ । ਭਾਵੈਗੋ—ਭਾਵੈ, ਪਿਆਰਾ ਲੱਗਦਾ ਹੈ ।੪।

**ਅਰਥ**:— ਹੇ ਭਾਈ ! (ਜਿਸ ਮਨੁੱਖ ਦਾ) ਮਨ ਗੁਰੂ ਦੀ ਮਤਿ (ਲੈ ਕੇ) ਸੁਆਦ ਨਾਲ (ਪਰਮਾਤਮਾ ਦੇ) ਗੁਣ ਗਾਣ ਲੱਗ ਪੈਂਦਾ ਹੈ (ਉਸ ਦੇ ਅੰਦਰ ਇਤਨਾ ਪਿਆਰ ਜਾਗਦਾ ਹੈ ਕਿ ਉਸ ਦੀ) ਜੀਭ ਇਕ ਤੋਂ (ਮਾਨੋ) ਲੱਖਾਂ ਕ੍ਰੋੜਾਂ ਬਣ ਕੇ (ਨਾਮ) ਜਪਣ ਲੱਗ ਪੈਂਦੀ ਹੈ (ਨਾਮ ਜਪਦੀ ਥੱਕਦੀ ਹੀ ਨਹੀਂ) ।੧।ਰਹਾਉ।

ਹੇ ਭਾਈ ! (ਉਸ ਆਤਮਕ ਆਨੰਦ ਦੇ ਪ੍ਰੇਰੇ ਹੋਏ ਹੀ) ਸ਼ੇਸ਼ਨਾਗ ਨੇ (ਆਪਣੀ ਹਜ਼ਾਰ) ਫ਼ਨ ਨਾਲ (ਸਦਾ ਹਰਿ-ਨਾਮ) ਜਪਿਆ ਹੈ । ਪਰ ਹੇ, ਭਾਈ ! ਪਰਮਾਤਮਾ ਦਾ ਨਾਮ ਜਪਦਿਆਂ ਕੋਈ ਪਰਮਾਤਮਾ (ਦੇ ਗੁਣਾਂ) ਦਾ ਅੰਤ ਨਹੀਂ ਲੱਭ ਸਕਦਾ । ਹੇ ਪ੍ਰਭੂ ! ਤੂੰ ਅਥਾਹ (ਸਮੁੰਦਰ) ਹੈਂ, ਤੂੰ ਸਦਾ ਹੀ ਅਪਹੁੰਚ ਹੈਂ । ਹੇ ਭਾਈ ! ਗੁਰੂ ਦੀ ਮਤਿ ਦੀ ਰਾਹੀਂ (ਨਾਮ ਜਪਣ ਵਾਲੇ ਮਨੁੱਖ ਦਾ) ਮਨ ਭਟਕਣੋਂ ਹਟ ਜਾਂਦਾ ਹੈ ।੧।

ਹੇ ਪ੍ਰਭੂ ! ਜਿਹੜੇ ਮਨੁੱਖਾਂ ਨੇ ਤੈਨੂੰ ਜਪਿਆ ਹੈ, ਉਹੀ ਮਨੁੱਖ ਚੰਗੇ (ਜੀਵਨ ਵਾਲੇ) ਬਣੇ ਹਨ । ਹੇ ਭਾਈ ! ਨਾਮ ਜਪਣ ਵਾਲਿਆਂ ਨੂੰ ਹਰੀ (ਆਤਮਕ) ਆਨੰਦ ਬਖ਼ਸ਼ਦਾ ਹੈ । (ਵੇਖੋ, ਇਕ) ਦਾਸੀ ਦਾ ਪੁੱਤਰ ਬਿਦਰ ਛੋਕਰਾ ਜਿਹਾ ਹੀ ਸੀ, (ਪਰ ਨਾਮ ਜਪਣ ਦੀ ਬਰਕਤਿ ਨਾਲ) ਕ੍ਰਿਸਨ ਉਸ ਨੂੰ ਛਾਤੀ ਨਾਲ ਲਾ ਰਿਹਾ ਹੈ, ਗਲ ਨਾਲ ਲਾ ਰਿਹਾ ਹੈ ।੨।

ਹੇ ਭਾਈ ! ਪਾਣੀ ਤੋਂ ਕਾਠ ਦੀ ਉਤਪੱਤੀ ਹੁੰਦੀ ਹੈ (ਇਸ ਲਾਜ ਨੂੰ ਪਾਲਣ ਲਈ ਪਾਣੀ ਉਸ) ਕਾਠ ਨੂੰ (ਆਪਣੀ ਛਾਤੀ ਉੱਤੇ ਰੱਖੀ ਰੱਖਦਾ ਹੈ) ਤਰਾਂਦਾ ਰਹਿੰਦਾ ਹੈ (ਡੁੱਬਣ ਨਹੀਂ ਦੇਂਦਾ) । (ਇਸੇ ਤਰ੍ਹਾਂ) ਪਰਮਾਤਮਾ ਆਪਣੇ ਸੇਵਕਾਂ ਨੂੰ ਆਪ ਸੋਹਣੇ ਜੀਵਨ ਵਾਲਾ ਬਣਾਂਦਾ ਹੈ, ਆਪਣਾ ਮੁੱਢ-ਕਦੀਮਾਂ ਦਾ ਸੁਭਾਉ ਕਾਇਮ ਰੱਖਦਾ ਹੈ ।੩।

ਹੇ ਭਾਈ ! ਅਸੀ ਜੀਵ ਪੱਥਰ (ਵਾਂਗ ਪਾਪਾਂ ਨਾਲ ਭਾਰੇ) ਹਾਂ, ਲੋਹੇ (ਵਾਂਗ ਵਿਕਾਰਾਂ ਨਾਲ ਭਾਰੇ) ਹਾਂ, (ਪਰ ਪ੍ਰਭੂ ਆਪ ਮਿਹਰ ਕਰ ਕੇ) ਗੁਰੂ ਦੀ ਸੰਗਤਿ ਵਿਚ ਰੱਖ ਕੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ (ਜਿਵੇਂ) ਬੇੜੀ (ਪੱਥਰਾਂ ਨੂੰ ਲੋਹੇ ਨੂੰ ਨਦੀ ਤੋਂ ਪਾਰ ਲੰਘਾਂਦੀ ਹੈ) ਜਿਵੇਂ ਸਾਧ ਸੰਗਤਿ ਦੀ ਬਰਕਤਿ ਨਾਲ (ਕਬੀਰ) ਜੁਲਾਹਾ ਪਾਰ ਲੰਘ ਗਿਆ । ਹੇ ਭਾਈ ! ਪਰਮਾਤਮਾ ਆਪਣੇ ਸੰਤ ਜਨਾਂ ਦੇ ਮਨ ਵਿਚ (ਸਦਾ) ਪਿਆਰਾ ਲੱਗਦਾ ਹੈ ।੪।

**ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥ ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥ ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥ ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥੬॥ ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ ॥ ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ ॥੭॥ ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥ ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ ॥੮॥੩॥ (ਪੰਨਾ ੧੩੦੯-੧੩੧੦)**

**ਪਦ ਅਰਥ**:— ਖਰੇ ਖਰੋਏ—ਖਲੇ-ਖਲੋਤੇ । ਮਾਰਗਿ—ਰਸਤੇ ਵਿਚ । ਪੰਥਿ—ਰਸਤੇ ਵਿਚ । ਧਿਆਵੈਗੋ—ਧਿਆਵੈ, ਧਿਆਉਂਦਾ ਹੈ । ਸਤਿਗੁਰ ਬਚਨ—ਗੁਰੂ ਦੇ ਬਚਨਾਂ ਵਿਚ (ਮਗਨ) । ਪਾਧਰੁ—ਪੱਧਰਾ ਰਸਤਾ । ਪਾਧਰੁ ਮੁਕਤਿ—ਮੁਕਤੀ ਦਾ ਪੱਧਰਾ ਰਸਤਾ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਜਨਾਵੈਗੋ—ਜਨਾਵੈ, ਜਤਾਂਦਾ ਹੈ, ਦੱਸਦਾ ਹੈ ।੫।

ਸਾਸਨਿ—ਸਾਹ ਦੇ ਹੁੰਦਿਆਂ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਬਲੁ—(ਆਤਮਕ) ਤਾਕਤ । ਨਿਹ ਸਾਸਨਿ—ਸਾਹ ਨਾਹ ਲੈਂਦਿਆਂ ਭੀ, ਸਰੀਰ ਤਿਆਗਣ ਤੇ ਭੀ । ਪਰਸਾਦੀ—ਕਿਰਪਾ ਨਾਲ । ਬੂਝੈ—(ਅੱਗ) ਬੁੱਝ ਜਾਂਦੀ ਹੈ । ਤੌ—ਤਦੋਂ । ਨਾਮਿ—ਨਾਮ ਵਿਚ ।੬।

ਜੀਅ ਕੋ—(ਆਤਮਕ) ਜੀਵਨ ਦਾ । ਜੀਅਨ ਕੋ—ਸਭਨਾਂ ਜੀਵਾਂ ਦਾ । ਭਾਵੈਗੋ—ਭਾਵੈ, ਚੰਗਾ ਲੱਗਦਾ । ਹਾਥਿ—ਹੱਥ ਵਿਚ । ਪਰਤਾਪੈ—ਦੁੱਖੀ ਹੁੰਦਾ ਹੈ ।੭।

ਕੋ—ਕੋਈ ਮਨੁੱਖ । ਭਲ—ਭਲਾ । ਲੋੜੈ—ਚਾਹੁੰਦਾ ਹੈ । ਢਹਿ—ਢਹਿ ਕੇ । ਠਾਕੁਰ—ਹੇ ਠਾਕੁਰ ! ਮੈ—ਮੈਨੂੰ । ਭਸਮ—ਚਰਨਾਂ ਦੀ ਧੂੜ ।੮।

**ਅਰਥ**:— ਹੇ ਭਾਈ ! (ਜਿਸ ਮਨੁੱਖ ਦਾ ਮਨ ਗੁਰੂ ਦੀ ਮਤਿ ਲੈ ਕੇ ਸੁਆਦ ਨਾਲ ਹਰਿ-ਗੁਣ ਗਾਣ ਲੱਗ ਪੈਂਦਾ ਹੈ, ਉਹ ਮਨੁੱਖ) ਖਲੇ-ਖਲੋਤਿਆਂ, ਬੈਠਦਿਆਂ, ਉੱਠਦਿਆਂ, ਰਸਤੇ ਵਿਚ (ਤੁਰਦਿਆਂ, ਹਰ ਵੇਲੇ ਪਰਮਾਤਮਾ ਦਾ ਨਾਮ) ਜਪਦਾ ਰਹਿੰਦਾ ਹੈ । (ਉਹ ਮਨੁੱਖ ਸਦਾ) ਗੁਰੂ ਦੇ ਬਚਨਾਂ ਵਿਚ (ਮਗਨ ਰਹਿੰਦਾ) ਹੈ, ਗੁਰੂ ਦਾ ਉਪਦੇਸ਼ (ਉਸ ਨੂੰ ਵਿਕਾਰਾਂ ਤੋਂ) ਖ਼ਲਾਸੀ ਦਾ ਸਿੱਧਾ ਰਸਤਾ ਦੱਸਦਾ ਰਹਿੰਦਾ ਹੈ ।੫।

ਹੇ ਭਾਈ ! (ਜਿਸ ਮਨੁੱਖ ਨੂੰ ਹਰਿ-ਨਾਮ ਦੀ ਲਗਨ ਲੱਗ ਜਾਂਦੀ ਹੈ, ਉਹ ਮਨੁੱਖ ਸਾਹ ਦੇ ਹੁੰਦਿਆਂ ਹਰੇਕ ਸਾਹ ਦੇ ਨਾਲ (ਨਾਮ ਜਪ ਜਪ ਕੇ ਆਤਮਕ) ਤਾਕਤ ਹਾਸਲ ਕਰਦਾ ਰਹਿੰਦਾ ਹੈ, ਸਾਹ ਦੇ ਨਾਹ ਹੁੰਦਿਆਂ ਭੀ ਉਹ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ । (ਜਦੋਂ) ਗੁਰੂ ਦੀ ਕਿਰਪਾ ਨਾਲ (ਉਸ ਦੇ ਅੰਦਰੋਂ) (ਹਉਮੈ ਦੀ ਅੱਗ) ਬੁੱਝ ਜਾਂਦੀ ਹੈ, ਤਦੋਂ ਗੁਰੂ ਦੀ ਮਤਿ ਦੀ ਬਰਕਤਿ ਨਾਲ ਉਹ ਹਰਿ-ਨਾਮ ਵਿਚ ਲੀਨ ਰਹਿੰਦਾ ਹੈ ।੬।

ਹੇ ਭਾਈ ! ਗੁਰੂ ਸਭ ਜੀਵਾਂ ਦਾ ਆਤਮਕ ਜੀਵਨ ਦਾ ਦਾਤਾ ਹੈ, ਪਰ ਬਦ-ਕਿਸਮਤ ਮਨੁੱਖ ਨੂੰ ਗੁਰੂ ਪਿਆਰਾ ਨਹੀਂ ਲੱਗਦਾ । (ਉਹ ਗੁਰੂ ਦੀ ਸਰਨ ਪੈ ਕੇ ਆਤਮਕ ਜੀਵਨ ਦੀ ਦਾਤਿ ਨਹੀਂ ਲੈਂਦਾ । ਜ਼ਿੰਦਗੀ ਦਾ ਸਮਾ ਲੰਘ ਜਾਂਦਾ ਹੈ) ਮੁੜ ਇਹ ਸਮਾ ਹੱਥ ਨਹੀਂ ਆਉਂਦਾ, ਤਦੋਂ ਦੁੱਖੀ ਹੁੰਦਾ ਹੈ ਤੇ ਹੱਥ ਮਲਦਾ ਹੈ ।੭।

ਹੇ ਭਾਈ ! ਜੇ ਕੋਈ ਮਨੁੱਖ ਆਪਣਾ ਭਲਾ ਚਾਹੁੰਦਾ ਹੈ (ਤਾਂ ਉਸ ਨੂੰ ਚਾਹੀਦਾ ਹੈ ਕਿ ਉਹ) ਗੁਰੂ ਦੇ ਦਰ ਤੇ ਆਪਾ-ਭਾਵ ਗਵਾ ਕੇ ਪਿਆ ਰਹੇ । ਹੇ ਨਾਨਕ ! (ਤੂੰ ਭੀ ਆਖ—) ਹੇ ਮੇਰੇ ਠਾਕੁਰ ! (ਮੇਰੇ ਉਤੇ) ਮਿਹਰ ਕਰ, ਮਿਹਰ ਕਰ, ਮੇਰੇ ਮੱਥੇ ਉੱਤੇ ਗੁਰੂ ਦੇ ਚਰਨਾਂ ਦੀ ਧੂੜ ਲੱਗੀ ਰਹੇ ।੮।੩।

**ਕਾਨੜਾ ਮਹਲਾ ੪ ॥ ਮਨੁ ਹਰਿ ਰੰਗਿ ਰਾਤਾ ਗਾਵੈਗੋ ॥ ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ ॥੧॥ ਰਹਾਉ ॥ ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ ॥ ਤਿਨ ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ ॥੧॥ ਦੁਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈਗੋ ॥ ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ ॥੨॥ ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥ ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ ॥੩॥ (ਪੰਨਾ ੧੩੧੦)**

**ਪਦ ਅਰਥ**:— ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੱਤਾ, ਰੰਗਿਆ ਹੋਇਆ । ਗਾਵੈਗੋ—ਗਾਵੈ, ਗਾਂਦਾ ਰਹਿੰਦਾ ਹੈ । ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ) ਸਾਰੇ ਡਰ । ਤ੍ਰਾਸ—ਡਰ, ਸਹਮ । ਨਿਰਮਲ—ਮਲ-ਰਹਿਤ, ਪਵਿੱਤਰ । ਲਾਗਿ—ਪਾਹ (ਕੱਪੜੇ ਨੂੰ ਰੰਗ ਚਾੜ੍ਹਨ ਤੋਂ ਪਹਿਲਾਂ 'ਪਾਹ' ਦੇਈਦੀ ਹੈ, ਲੂਣ ਜਾਂ ਸੋਡੇ ਆਦਿਕ ਵਿਚ ਰਿੰਨ੍ਹੀਦਾ ਹੈ) । ਲਗਾਵੈਗੋ—ਲਾਂਦਾ ਹੈ, ਲਗਾਵੈ ।੧।ਰਹਾਉ।

ਸਦ—ਸਦਾ । ਬੈਰਾਗੀ—ਵਿਰਕਤ, ਮਾਇਆ ਦੇ ਮੋਹ ਤੋਂ ਉਪਰਾਮ । ਨਿਕਟਿ—ਨੇੜੇ । ਘਰਿ—(ਹਿਰਦੇ-) ਘਰ ਵਿਚ । ਪੰਕ—ਚਰਨ-ਧੂੜ । ਜੀਵਾ—ਜੀਵਾਂ, ਮੈਂ ਜੀਊ ਪੈਂਦਾ ਹਾਂ, ਮੈਂ ਆਤਮਕ ਜੀਵਨ ਹਾਸਲ ਕਰ ਲੈਂਦਾ ਹਾਂ । ਕਰਿ—ਕਰ ਕੇ ।੧।

ਦੁਬਿਧਾ—ਮੇਰ-ਤੇਰ । ਲੋਭਿ—ਲੋਭ ਵਿਚ । ਮਨਿ ਕੋਰੈ—ਕੋਰੇ ਮਨ ਉੱਤੇ । ਰੰਗਿ—ਪ੍ਰੇਮ-ਰੰਗ । ਫਿਰਿ—ਮੁੜ । ਉਲਟਿਓ—(ਜਦੋਂ ਲੋੜ ਆਦਿਕ ਵਲੋਂ ਮਨ) ਪਰਤਦਾ ਹੈ । ਜਨਮੁ—ਨਵਾਂ ਜਨਮ । ਬਚਨੀ—ਬਚਨੀਂ, ਬਚਨਾਂ ਦੀ ਰਾਹੀਂ । ਲਾਵੈਗੋ—ਲਾਵੈ, ਲਾਂਦਾ ਹੈ, ਚਾੜ੍ਹਦਾ ਹੈ ।੨।

ਫੁਨਿ—ਮੁੜ, ਮੁੜ ਮੁੜ । ਧਾਵਤ—ਭਟਕਦੀਆਂ ਹਨ । ਤ੍ਰੈਗੁਣੀਆ—ਤਿੰਨਾਂ ਗੁਣਾਂ ਵਿਚ ਫਸਿਆ ਹੋਇਆ ਮਨ । ਪਰਚੈ—ਪਤੀਜਦਾ ਹੈ, ਪ੍ਰਸੰਨ ਹੁੰਦਾ ਹੈ । ਵਸਗਤਿ—ਵੱਸ ਵਿਚ । ਮੋਖ ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਸੋ—ਉਹ ਮਨੁੱਖ ।੩।

**ਅਰਥ**:— ਹੇ ਭਾਈ ! (ਜਿਹੜਾ ਮਨੁੱਖ ਆਪਣੇ ਮਨ ਨੂੰ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਣ ਵਾਸਤੇ ਮਨ ਨੂੰ) ਗੁਰੂ ਦੀ ਮਤਿ ਦੀ ਪਾਣ ਦੇਂਦਾ ਹੈ, (ਉਸ ਦਾ) ਮਨ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ (ਇਸ ਰੰਗ ਵਿਚ ਰੰਗੀਜ ਕੇ ਉਹ ਮਨੁੱਖ ਸਦਾ ਪਰਮਾਤਮਾ ਦੇ ਗੁਣ) ਗਾਂਦਾ ਰਹਿੰਦਾ ਹੈ, ਉਸ ਦੇ ਸਾਰੇ (ਮਲੀਨ) ਡਰ ਤੇ ਸਹਮ ਪਵਿੱਤਰ (ਅਦਬ-ਸਤਕਾਰ) ਬਣ ਜਾਂਦੇ ਹਨ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗਿਆ ਹੋਇਆ ਮਨੁੱਖ ਮਾਇਆ ਦੇ ਮੋਹ ਵਲੋਂ ਉਪਰਾਮ ਰਹਿੰਦਾ ਹੈ, ਪ੍ਰਭੂ (ਪ੍ਰੇਮ-ਰੰਗ ਵਿਚ ਰੰਗੇ ਮਨੁੱਖਾਂ ਦੇ ਸਦਾ) ਨੇੜੇ ਵੱਸਦਾ ਹੈ, ਉਹਨਾਂ ਦੇ (ਹਿਰਦੇ-) ਘਰ ਵਿਚ ਆ ਟਿਕਦਾ ਹੈ । ਹੇ ਭਾਈ ! ਜੇ ਮੈਨੂੰ ਉਹਨਾਂ (ਵਡ-ਭਾਗੀ ਮਨੁੱਖਾਂ) ਦੀ ਚਰਨ-ਧੂੜ ਮਿਲੇ, ਤਾਂ ਮੈਂ ਆਤਮਕ ਜੀਵਨ ਪ੍ਰਾਪਤ ਕਰ ਲੈਂਦਾ ਹਾਂ । (ਪਰ ਇਹ ਚਰਨ-ਧੂੜ ਪ੍ਰਭੂ) ਆਪ ਹੀ ਕਿਰਪਾ ਕਰ ਕੇ ਦਿਵਾਂਦਾ ਹੈ ।੧।

ਹੇ ਭਾਈ ! ਜਿਹੜੇ ਮਨੁੱਖ ਮੇਰ-ਤੇਰ ਵਿਚ ਲੋਭ ਵਿਚ ਫਸੇ ਰਹਿੰਦੇ ਹਨ, ਉਹਨਾਂ ਦੇ ਕੋਰੇ ਮਨ ਉੱਤੇ (ਪ੍ਰਭੂ ਦਾ ਪਿਆਰ-) ਰੰਗ ਨਹੀਂ ਚੜ੍ਹ ਸਕਦਾ । ਫਿਰ ਜਦੋਂ ਗੁਰੂ ਦੇ ਬਚਨਾਂ ਦੀ ਰਾਹੀਂ (ਉਹਨਾਂ ਦਾ ਮਨ ਦੁਬਿਧਾ ਲੋਭ ਆਦਿਕ ਵਲੋਂ) ਪਰਤਦਾ ਹੈ, (ਤਾਂ ਉਹਨਾਂ ਨੂੰ ਨਵਾਂ ਆਤਮਕ) ਜਨਮ ਮਿਲਦਾ ਹੈ । ਹੇ ਭਾਈ ! (ਜਿਸ ਮਨੁੱਖ ਨੂੰ) ਗੁਰੂ ਪੁਰਖ ਮਿਲ ਪੈਂਦਾ ਹੈ (ਉਸ ਦੇ ਮਨ ਨੂੰ ਪ੍ਰਭੂ-ਪਿਆਰ ਦਾ) ਰੰਗ ਚਾੜ੍ਹ ਦੇਂਦਾ ਹੈ ।੨।

ਹੇ ਭਾਈ ! ਮਨੁੱਖ ਦੀਆਂ ਇਹ ਦਸੇ ਹੀ ਇੰਦ੍ਰੀਆਂ ਮੁੜ ਮੁੜ ਭਟਕਦੀਆਂ ਫਿਰਦੀਆਂ ਹਨ । (ਮਾਇਆ ਦੇ) ਤਿੰਨ ਗੁਣਾਂ ਵਿਚ ਗ੍ਰਸਿਆ ਮਨ ਰਤਾ-ਭਰ ਸਮੇ ਲਈ ਭੀ (ਇਕ ਥਾਂ) ਨਹੀਂ ਟਿਕਦਾ । ਜਦੋਂ ਗੁਰੂ (ਕਿਸੇ ਮਨੁੱਖ ਉੱਤੇ) ਤ੍ਰੁੱਠਦਾ ਹੈ ਤਾਂ ਉਸ ਦਾ ਮਨ ਵੱਸ ਵਿਚ ਆ ਜਾਂਦਾ ਹੈ, ਉਹ ਮਨੁੱਖ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰ ਲੈਂਦਾ ਹੈ ।੩।

**ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥ ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥੪॥ ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ ॥ ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ ॥੫॥ ਜੀਅ ਜੰਤ ਸਭ ਸਿਸਟਿ ਉਪਾਈ ਗੁਰਮੁਖਿ ਸੋਭਾ ਪਾਵੈਗੋ ॥ ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ ਆਇ ਜਾਇ ਦੁਖੁ ਪਾਵੈਗੋ ॥੬॥ ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ ॥ ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ ॥੭॥ ਹਰਿ ਹਰਿ ਕ੍ਰਿਪਾ ਕਰਹੁ ਜਗਜੀਵਨ ਮੈ ਸਰਧਾ ਨਾਮਿ ਲਗਾਵੈਗੋ ॥ ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥੮॥੪॥ (ਪੰਨਾ ੧੩੧੦)**

**ਪਦ ਅਰਥ**:— ਓਅੰਕਾਰਿ—ਓਅੰਕਾਰ ਵਿਚ, ਸਰਬ-ਵਿਆਪਕ ਪ੍ਰਭੂ ਵਿਚ । ਸਭੁ—ਸਾਰਾ ਜਗਤ । ਏਕਸ ਮਾਹਿ—ਇੱਕ (ਪ੍ਰਭੂ) ਵਿਚ ਹੀ । ਏਕਸੁ ਬਚਨਿ—ਇਕ (ਆਪਣੇ ਹੀ) ਹੁਕਮ ਵਿਚ । ਬਚਨਿ—ਹੁਕਮ ਵਿਚ ।੪।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਲਖਾਵੈਗੋ—ਲਖਾਵੈ, ਲਖੈ, ਸਮਝ ਲੈਂਦਾ ਹੈ । ਜਾਇ—ਜਾ ਜਾ ਕੇ । ਨਿਜ ਮਹਲੀ—ਨਿਜ ਮਹਲਿ, ਆਪਣੇ (ਅਸਲ) ਟਿਕਾਣੇ ਵਿਚ । ਅਨਹਦ—(ਅਨ-ਆਹਤ । ਬਿਨਾ ਵਜਾਏ ਵੱਜ ਰਿਹਾ) ਇਕ-ਰਸ । ਸਬਦੁ ਬਜਾਵੈਗੋ—ਸ਼ਬਦ ਦਾ ਪ੍ਰਬਲ ਪ੍ਰਭਾਵ (ਆਪਣੇ ਅੰਦਰ) ਟਿਕਾਈ ਰੱਖਦਾ ਹੈ ।੫।

ਸਭ ਸਿਸਿਟ—ਸਾਰੀ ਸ੍ਰਿਸ਼ਟੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਬਿਨ ਗੁਰ ਭੇਟੇ—ਗੁਰੂ ਨੂੰ ਮਿਲਣ ਤੋਂ ਬਿਨਾ । ਕੋ—ਕੋਈ ਮਨੁੱਖ । ਮਹਲੁ—ਪ੍ਰਭੂ-ਚਰਨਾਂ ਵਿਚ ਥਾਂ । ਆਇ ਜਾਇ—ਆ ਕੇ ਜਾ ਕੇ, ਜਨਮ ਮਰਨ ਦੇ ਗੇੜ ਵਿਚ ਪੈ ਕੇ ।੬।

ਮੇਰੇ ਪ੍ਰੀਤਮ—ਹੇ ਮੇਰੇ ਪ੍ਰੀਤਮ ਪ੍ਰਭੂ ! ਕਰਿ—ਕਰ ਕੇ । ਸਤਿਗੁਰ ਮਿਲਤ—ਗੁਰੂ ਦੇ ਮਿਲਦਿਆਂ । ਮਲੀਨ—ਵਿਕਾਰਾਂ ਨਾਲ ਮੈਲੀ ਹੋ ਚੁਕੀ । ਬਿਗਸਾਵੈਗੋ—ਖਿੜਾ ਦੇਂਦਾ ਹੈ ।੭।

ਜਗਜੀਵਨ—ਹੇ ਜਗਤ ਦੇ ਜੀਵਨ ਪ੍ਰਭੂ ! ਮੈ ਸਰਧਾ—ਮੇਰੀ ਸਰਧਾ । ਨਾਮਿ—(ਤੇਰੇ) ਨਾਮ ਵਿਚ । ਮੈ—ਮੈਨੂੰ । ਸਰਨਿ—ਪ੍ਰਭੂ ਦੀ ਸਰਨ ਵਿਚ ।੮।

**ਅਰਥ**:— ਹੇ ਭਾਈ ! ਪਰਮਾਤਮਾ ਇਕ ਆਪ ਹੀ ਸਭ ਥਾਂ ਵਿਆਪਕ ਹੈ, ਉਸ ਇਕੋ ਸਰਬ-ਵਿਆਪਕ ਵਿਚ ਹੀ ਸਾਰਾ ਜਗਤ ਲੀਨ ਹੋ ਜਾਂਦਾ ਹੈ । ਉਹ ਪਰਮਾਤਮਾ (ਕਦੇ) ਇਕ ਆਪ ਹੀ ਆਪ ਹੁੰਦਾ ਹੈ, ਉਹ ਆਪ ਹੀ (ਜਗਤ ਰਚ ਕੇ) ਅਨੇਕਾਂ ਰੰਗਾਂ ਵਾਲਾ ਬਣ ਜਾਂਦਾ ਹੈ । ਸਾਰੇ ਜਗਤ ਨੂੰ ਉਹ ਪ੍ਰਭੂ ਇਕ ਆਪਣੇ ਹੀ ਹੁਕਮ ਵਿਚ ਤੋਰ ਰਿਹਾ ਹੈ ।੪।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਹਰ ਥਾਂ) ਇਕ ਪਰਮਾਤਮਾ ਨੂੰ ਹੀ (ਵੱਸਦਾ) ਪਛਾਣਦਾ ਹੈ । ਹੇ ਭਾਈ ! ਗੁਰੂ ਦੇ ਸਨਮੁਖ ਹੋ ਕੇ (ਮਨੁੱਖ) ਇਹ ਭੇਤ ਸਮਝ ਲੈਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਭੂ-ਚਰਨਾਂ ਵਿਚ ਜਾ ਪਹੁੰਚਦਾ ਹੈ, ਉਹ (ਆਪਣੇ ਅੰਦਰ) ਗੁਰੂ ਦੇ ਸ਼ਬਦ ਦਾ ਇਕ-ਰਸ ਪ੍ਰਬਲ ਪ੍ਰਭਾਵ ਪਾਈ ਰੱਖਦਾ ਹੈ ।੫।

ਹੇ ਭਾਈ ! (ਉਂਞ ਤਾਂ) ਸਾਰੇ ਜੀਅ ਜੰਤ (ਪ੍ਰਭੂ ਦੇ ਪੈਦਾ ਕੀਤੇ ਹੋਏ ਹਨ), ਸਾਰੀ ਸ੍ਰਿਸ਼ਟੀ (ਪ੍ਰਭੂ ਨੇ ਹੀ) ਪੈਦਾ ਕੀਤੀ ਹੋਈ ਹੈ, (ਪਰ) ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ (ਲੋਕ ਪਰਲੋਕ ਵਿਚ) ਵਡਿਆਈ ਹਾਸਲ ਕਰਦਾ ਹੈ । ਹੇ ਭਾਈ ! ਗੁਰੂ ਨੂੰ ਮਿਲਣ ਤੋਂ ਬਿਨਾ ਕੋਈ ਭੀ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਥਾਂ ਨਹੀਂ ਲੈ ਸਕਦਾ (ਸਗੋਂ) ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁੱਖ ਭੋਗਦਾ ਰਹਿੰਦਾ ਹੈ ।੬।

ਹੇ ਮੇਰੇ ਪ੍ਰੀਤਮ ਪ੍ਰਭੂ ! (ਜੀਵ) ਅਨੇਕਾਂ ਹੀ ਜਨਮ (ਤੇਰੇ ਚਰਨਾਂ ਤੋਂ) ਵਿਛੁੜੇ ਰਹਿੰਦੇ ਹਨ । ਗੁਰੂ (ਹੀ) ਮਿਹਰ ਕਰ ਕੇ (ਇਹਨਾਂ ਨੂੰ ਤੇਰੇ ਨਾਲ) ਮਿਲਾਂਦਾ ਹੈ । ਹੇ ਭਾਈ ! ਗੁਰੂ ਨੂੰ ਮਿਲਦਿਆਂ (ਹੀ ਮਨੁੱਖ) ਬੜਾ ਆਨੰਦ ਪ੍ਰਾਪਤ ਕਰ ਲੈਂਦਾ ਹੈ । (ਮਨੁੱਖ ਦੀ ਵਿਕਾਰਾਂ ਵਿਚ) ਮੈਲੀ ਹੋ ਚੁਕੀ ਮਤਿ ਨੂੰ (ਗੁਰੂ) ਖੇੜੇ ਵਿਚ ਲੈ ਆਉਂਦਾ ਹੈ ।੭।

ਹੇ ਜਗਤ ਦੇ ਜੀਵਨ ਹਰੀ ! ਮਿਹਰ ਕਰ, (ਗੁਰੂ) ਮੇਰੀ ਸਰਧਾ (ਤੇਰੇ) ਨਾਮ ਵਿਚ ਬਣਾਈ ਰੱਖੇ । ਹੇ ਨਾਨਕ ! (ਆਖ—ਪ੍ਰਭੂ-ਚਰਨਾਂ ਵਿਚ ਜੁੜਨ ਲਈ) ਗੁਰੂ ਹੀ (ਵਸੀਲਾ) ਹੈ, ਗੁਰੂ ਹੀ (ਵਿਚੋਲਾ) ਹੈ । ਗੁਰੂ ਹੀ ਮੈਨੂੰ ਪ੍ਰਭੂ ਦੀ ਸਰਨ ਵਿਚ ਟਿਕਾਈ ਰੱਖ ਸਕਦਾ ਹੈ ।੮।੪।

**ਕਾਨੜਾ ਮਹਲਾ ੪ ॥ ਮਨ ਗੁਰਮਤਿ ਚਾਲ ਚਲਾਵੈਗੋ ॥ ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥੧॥ ਰਹਾਉ ॥ ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥ ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥੧॥ ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ ॥ ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥੨॥ ਸੁਆਨੁ ਲੋਭੁ ਨਗਰ ਮਹਿ ਸਬਲਾ ਗੁਰੁ ਖਿਨ ਮਹਿ ਮਾਰਿ ਕਢਾਵੈਗੋ ॥ ਸਤੁ ਸੰਤੋਖੁ ਧਰਮੁ ਆਨਿ ਰਾਖੇ ਹਰਿ ਨਗਰੀ ਹਰਿ ਗੁਨ ਗਾਵੈਗੋ ॥੩॥ ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥ ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥੪॥ (ਪੰਨਾ ੧੩੧੦)**

**ਪਦ ਅਰਥ**:— ਮਨ—ਹੇ ਮਨ ! ਗੁਰਮਤਿ—ਗੁਰੂ ਦੀ ਸਿੱਖਿਆ (ਹੀ) । ਚਾਲ—(ਸਹੀ ਜੀਵਨ ਦੀ) ਚਾਲ । ਮੈਗਲੁ—ਹਾਥੀ । ਦੀਜੈ—ਰੱਖਿਆ ਜਾਂਦਾ ਹੈ । ਤਲਿ ਕੁੰਡੇ—ਕੁੰਡੇ ਦੇ ਹੇਠ । ਅੰਕਸੁ—(ਹਾਥੀ ਨੂੰ ਚਲਾਣ ਵਾਸਤੇ ਵਰਤਣ ਵਾਲਾ) ਕੁੰਡਾ । ਦ੍ਰਿੜਾਵੈਗੋ—ਦ੍ਰਿੜਾਵੈ, ਹਿਰਦੇ ਵਿਚ ਪੱਕਾ ਕਰਦਾ ਹੈ ।੧।ਰਹਾਉ।

ਚਲਤੌ ਚਲੈ ਚਲੈ—ਮੁੜ ਮੁੜ ਭਟਕਦਾ ਹੈ । ਦਹ ਦਿਸਿ—ਦਸੀਂ ਪਾਸੀਂ । ਦਿਸਿ—ਪਾਸਾ । ਰਾਖੈ—ਰੱਖਿਆ ਕਰਦਾ । ਲਿਵ—ਲਗਨ । ਲਾਵੈਗੋ—ਲਾਵੈ, ਲਾਂਦਾ ਹੈ । ਦੇਇ—ਦੇਂਦਾ ਹੈ । ਰਿਦ ਅੰਤਰਿ—ਹਿਰਦੇ ਵਿਚ । ਮੁਖਿ—ਮੂੰਹ ਵਿਚ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ ।੧।

ਬਿਸੀਅਰ—ਸੱਪ । ਬਿਸੂ—ਜ਼ਹਰ । ਗਰੁੜ—ਗਾਰੁੜ ਮੰਤ੍ਰ ! ਭੁਇਅੰਗ—ਸੱਪਣੀ । ਬਿਖੁ—ਜ਼ਹਰ । ਝਾਰਿ—ਝਾੜ ਕੇ ।੨।

ਸੁਆਨੁ—ਕੁੱਤਾ । ਨਗਰ—ਸਰੀਰ-ਨਗਰ । ਸਬਲਾ—(ਸ-ਬਲ) ਬਲ ਵਾਲਾ । ਮਾਰਿ—ਮਾਰਿ ਕੇ । ਆਨਿ—ਲਿਆ ਕੇ । ਹਰਿ ਨਗਰੀ—ਹਰੀ ਦੀ ਨਗਰੀ ਵਿਚ, ਸਾਧ ਸੰਗਤਿ ਵਿਚ ।੩।

ਪੰਕਜ—ਚਿੱਕੜ । ਨਿਘਰਤੁ ਹੈ—ਖੁੱਭਦਾ ਜਾਂਦਾ ਹੈ । ਕਾਢਿ—ਕੱਢ ਕੇ । ਕਢਾਵੈਗੋ—ਬੰਨੇ ਲਾ ਦੇਂਦਾ ਹੈ । ਤ੍ਰਾਹਿ ਤ੍ਰਾਹਿ—ਬਚਾ ਲੈ ਬਚਾ ਲੈ । ਹਾਥੀ—ਹੱਥ । ਦੇ—ਦੇ ਕੇ ।੪।

**ਅਰਥ**:— ਹੇ ਮਨ (ਤੈਨੂੰ) ਗੁਰੂ ਦੀ ਸਿੱਖਿਆ (ਹੀ ਸਹੀ ਜੀਵਨ ਦੀ) ਚਾਲ ਚਲਾ ਸਕਦੀ ਹੈ । ਹੇ ਭਾਈ ! ਗੁਰੂ ਦਾ ਸ਼ਬਦ (ਮਾਨੋ, ਉਹ) ਕੁੰਡਾ ਹੈ (ਜਿਸ ਨਾਲ ਹਾਥੀ ਨੂੰ ਤੋਰੀਦਾ ਹੈ) । ਜਿਵੇਂ ਮਸਤ ਹਾਥੀ ਨੂੰ ਕੁੰਡੇ ਹੇਠ ਰੱਖੀਦਾ ਹੈ (ਤਿਵੇਂ ਗੁਰੂ ਆਪਣਾ) ਸ਼ਬਦ (ਮਨੁੱਖ ਦੇ) ਹਿਰਦੇ ਵਿਚ ਪੱਕਾ ਕਰ ਦੇਂਦਾ ਹੈ ।੧।ਰਹਾਉ।

ਹੇ ਭਾਈ ! (ਮਨੁੱਖ ਦਾ ਮਨ) ਮੁੜ ਮੁੜ ਦਸੀਂ ਪਾਸੀਂ ਭਟਕਦਾ ਫਿਰਦਾ ਹੈ, ਗੁਰੂ (ਇਸ ਨੂੰ) ਭਟਕਣ ਤੋਂ ਬਚਾਂਦਾ ਹੈ (ਇਸਦੇ ਅੰਦਰ) ਪਰਮਾਤਮਾ ਦਾ ਪਿਆਰ ਪੈਦਾ ਕਰਦਾ ਹੈ । ਗੁਰੂ (ਆਪਣਾ) ਸ਼ਬਦ (ਮਨੁੱਖ ਦੇ) ਹਿਰਦੇ ਵਿਚ ਟਿਕਾ ਦੇਂਦਾ ਹੈ, ਅਤੇ ਉਸ ਦੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਚੋਂਦਾ ਹੈ ।੧।

ਹੇ ਭਾਈ ! ਸੱਪ ਜ਼ਹਰ ਨਾਲ ਨਕਾ-ਨਕ ਭਰੇ ਹੁੰਦੇ ਹਨ (ਉਹਨਾਂ ਦੇ ਅਸਰ ਤੋਂ ਬਚਾਣ ਲਈ) ਗਾਰੁੜ ਮੰਤਰ ਹੈ (ਇਸੇ ਤਰ੍ਹਾਂ) ਗੁਰੂ (ਆਪਣਾ) ਸ਼ਬਦ (-ਮੰਤ੍ਰ ਜਿਸ ਮਨੁੱਖ ਦੇ) ਮੂੰਹ ਵਿਚ ਪਾ ਦੇਂਦਾ ਹੈ, ਮਾਇਆ ਸਪਣੀ ਉਸ ਦੇ ਨੇੜੇ ਨਹੀਂ ਢੁਕਦੀ । (ਗੁਰੂ ਸ਼ਬਦ-ਮੰਤ੍ਰ ਦੀ ਬਰਕਤਿ ਨਾਲ ਉਸ ਦਾ) ਜ਼ਹਰ ਝਾੜ ਝਾੜ ਕੇ (ਉਸ ਦੇ ਅੰਦਰ) ਪਰਮਾਤਮਾ ਦੀ ਲਗਨ ਪੈਦਾ ਕਰ ਦੇਂਦਾ ਹੈ ।੨।

ਹੇ ਭਾਈ ! ਲੋਭ-ਕੁੱਤਾ (ਮਨੁੱਖ ਦੇ) ਸਰੀਰ-ਨਗਰ ਵਿਚ ਬਲਵਾਨ ਹੋਇਆ ਰਹਿੰਦਾ ਹੈ, ਪਰ ਗੁਰੂ ਇਕ ਛਿਨ ਵਿਚ (ਇਸ ਕੁੱਤੇ ਨੂੰ) ਮਾਰ ਕੇ (ਉਸ ਦੇ ਅੰਦਰੋਂ) ਕੱਢ ਦੇਂਦਾ ਹੈ । (ਗੁਰੂ ਨੇ) ਸਤ ਸੰਤੋਖ ਧਰਮ (ਇਹ ਗੁਣ)

ਸਾਧ ਸੰਗਤਿ-ਨਗਰੀ ਵਿਚ ਲਿਆ ਕੇ ਰੱਖੇ ਹੋਏ ਹਨ (ਲੋਭ-ਕੁੱਤੇ ਤੋਂ ਬਚਣ ਲਈ ਮਨੁੱਖ) ਸਾਧ ਸੰਗਤਿ ਵਿਚ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ।੩।

ਹੇ ਭਾਈ ! ਮਨੁੱਖ (ਮਾਇਆ ਦੇ) ਮੋਹ ਦੇ ਖੋਭੇ ਵਿਚ ਖੁੱਭਦਾ ਜਾਂਦਾ ਹੈ, ਗੁਰੂ (ਇਸ ਖੋਭੇ ਵਿਚ) ਖੁੱਭ ਰਹੇ ਮਨੁੱਖ ਨੂੰ (ਖੋਭੇ ਵਿਚੋਂ) ਕੱਢ ਕੇ ਬੰਨੇ ਲਾ ਦੇਂਦਾ ਹੈ । 'ਬਚਾ ਲੈ ਬਚਾ ਲੈ'—ਇਹ ਆਖਦੇ (ਜਿਹੜੇ) ਮਨੁੱਖ (ਗੁਰੂ ਦੀ) ਸਰਨ ਆਉਂਦੇ ਹਨ, ਗੁਰੂ ਆਪਣਾ ਹੱਥ ਫੜਾ ਕੇ ਉਹਨਾਂ ਨੂੰ (ਮਾਇਆ ਦੇ ਮੋਹ ਦੇ ਚਿੱਕੜ ਵਿਚੋਂ) ਬਾਹਰ ਕੱਢ ਲੈਂਦਾ ਹੈ ।੪।

**ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ ॥ ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ ॥੫॥ ਹਉਮੈ ਕਰੈ ਕਰਾਵੈ ਹਉਮੈ ਪਾਪ ਕੋਇਲੇ ਆਨਿ ਜਮਾਵੈਗੋ ॥ ਆਇਆ ਕਾਲੁ ਦੁਖਦਾਈ ਹੋਏ ਜੋ ਬੀਜੇ ਸੋ ਖਵਲਾਵੈਗੋ ॥੬॥ ਸੰਤਹੁ ਰਾਮ ਨਾਮੁ ਧਨੁ ਸੰਚਹੁ ਲੈ ਖਰਚੁ ਚਲੇ ਪਤਿ ਪਾਵੈਗੋ ॥ ਖਾਇ ਖਰਚਿ ਦੇਵਹਿ ਬਹੁਤੇਰਾ ਹਰਿ ਦੇਦੇ ਤੋਟਿ ਨ ਆਵੈਗੋ ॥੭॥ ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ ॥ ਨਾਨਕ ਦਇਆ ਦਇਆ ਕਰਿ ਦੀਨੀ ਦੁਖੁ ਦਾਲਦੁ ਭੰਜਿ ਸਮਾਵੈਗੋ ॥੮॥੫॥ (ਪੰਨਾ ੧੩੧੧)**

**ਪਦ ਅਰਥ**:— ਸੁਪਨੰਤਰੁ—(ਸੁਪਨ-ਅੰਤਰ । ਨੋਟ—ਲਫ਼ਜ਼ 'ਅੰਤਰ' ਅਤੇ 'ਅੰਤਰਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ (ਵੇਖੋ ਬੰਦ ਨੰ: ੮ ਵਿਚ 'ਰਿਦ ਅੰਤਰਿ') ਅੰਦਰਲਾ ਸੁਪਨਾ, ਮਨ ਦਾ ਸੁਪਨਾ, ਮਨ ਦੀ ਭਟਕਣ । ਸਭੁ—ਸਾਰਾ (ਸੰਸਾਰ) । ਖਿਲਾਵੈਗੋ—ਖਿਲਾਵੈ, (ਪਰਮਾਤਮਾ ਆਪ) ਖਿਡਾ ਰਿਹਾ ਹੈ । ਲਾਹਾ—ਲਾਭ, ਖੱਟੀ । ਲੈ—ਲੈ ਕੇ । ਚਾਲਹੁ—(ਜਗਤ ਤੋਂ) ਤੁਰੋ । ਪੈਧਾ—ਸਰੋਪਾ ਹਾਸਲ ਕਰ ਕੇ, ਇੱਜ਼ਤ ਨਾਲ । ਜਾਵੈਗੋ—ਜਾਵੈ, ਜਾਂਦਾ ਹੈ ।੫।

ਕਰੈ ਕਰਾਵੈ—ਕਰਦਾ ਕਰਾਂਦਾ, ਹਰ ਵੇਲੇ ਕਰਦਾ । ਆਨਿ—ਲਿਆ ਕੇ । ਜਮਾਵੈਗੋ—ਜਮਾਵੈ, ਜਮਾਂਦਾ ਹੈ, ਬੀਜਦਾ ਹੈ । ਕਾਲੁ—ਮੌਤ । ਜੋ—ਜਿਹੜੇ । ਕੋਇਲੇ—ਪਾਪ । ਬੀਜੇ—ਬੀਜੇ ਹੁੰਦੇ ਹਨ । ਖਵਲਾਵੈਗੋ—ਫਲ ਭੁਗਤਾਂਦਾ ਹੈ ।੬।

ਸੰਤਹੁ—ਹੇ ਸੰਤ ਜਨੋ ! ਸੰਚਹੁ ਇਕੱਠਾ ਕਰੋ । ਲੈ—ਲੈ ਕੇ । ਚਲੇ—ਤੁਰਦੇ ਹਨ । ਪਤਿ—ਇੱਜ਼ਤ । ਪਾਵੈਗੋ—ਪੱਲੇ ਪਾਂਦਾ ਹੈ, ਦੇਂਦਾ ਹੈ । ਖਾਇ—(ਆਪ) ਖਾ ਕੇ । ਖਰਚਿ—ਖ਼ਰਚ ਕੇ, (ਹੋਰਨਾਂ ਨੂੰ) ਵੰਡ ਕੇ । ਦੇਵਹਿ—(ਸੰਤ ਜਨ) ਦੇਂਦੇ ਹਨ । ਦੇਦੇ—ਦੇਂਦਿਆਂ । ਤੋਟਿ—ਕਮੀ, ਘਾਟ ।੭।

ਰਿਦ ਅੰਤਰਿ—ਹਿਰਦੇ ਵਿਚ । ਦੀਨੀ—(ਨਾਮ-ਧਨ ਦੀ ਦਾਤਿ) ਦਿੱਤੀ । ਕਰਿ—ਕਰ ਕੇ । ਦਾਲਦੁ—ਗਰੀਬੀ । ਭੰਜਿ—ਤੋੜ ਕੇ, ਨਾਸ ਕਰ ਕੇ, ਮੁਕਾ ਕੇ ।੮।

**ਅਰਥ**:— ਹੇ ਭਾਈ ! ਇਹ ਸੰਸਾਰ (ਮਨੁੱਖ ਦੇ) ਮਨ ਦੀ ਭਟਕਣਾ (ਦਾ ਮੂਲ) ਹੈ, (ਜੀਵਾਂ ਨੂੰ ਪਰਚਾਣ ਲਈ) ਸਾਰਾ ਜਗਤ (ਇਕ) ਖੇਡ (ਜਿਹੀ ਹੀ) ਹੈ । ਇਹ ਖੇਡ (ਜੀਵਾਂ ਨੂੰ ਪਰਮਾਤਮਾ ਆਪ) ਖਿਡਾ ਰਿਹਾ ਹੈ । (ਇਸ ਖੇਡ ਵਿਚ ਪਰਮਾਤਮਾ ਦਾ) ਨਾਮ (ਹੀ) ਲਾਭ ਹੈ । ਹੇ ਭਾਈ ! ਗੁਰੂ ਦੀ ਮਤਿ ਦੀ ਰਾਹੀਂ ਇਹ ਲਾਭ ਖੱਟ ਕੇ ਜਾਵੋ । (ਜਿਹੜਾ ਮਨੁੱਖ ਇਹ ਲਾਭ ਖੱਟ ਕੇ ਇਥੋਂ ਜਾਂਦਾ ਹੈ, ਉਹ) ਪਰਮਾਤਮਾ ਦੀ ਹਜ਼ੂਰੀ ਵਿਚ ਇੱਜ਼ਤ ਨਾਲ ਜਾਂਦਾ ਹੈ ।੫।

ਹੇ ਭਾਈ ! ਜਿਹੜਾ ਮਨੁੱਖ ਸਾਰੀ ਉਮਰ 'ਹਉਂ, ਹਉਂ' ਹੀ ਕਰਦਾ ਰਹਿੰਦਾ ਹੈ, ਉਹ ਮਨੁੱਖ (ਆਪਣੀ ਮਾਨਸਿਕ ਖੇਤੀ ਵਿਚ) ਪਾਪ ਕੋਲੇ ਲਿਆ ਕੇ ਬੀਜਦਾ ਰਹਿੰਦਾ ਹੈ । ਜਦੋਂ ਮੌਤ ਆਉਂਦੀ ਹੈ; (ਉਹ ਬੀਜੇ ਹੋਏ ਕਮਾਏ ਹੋਏ ਪਾਪ) ਦੁਖਦਾਈ ਬਣ ਜਾਂਦੇ ਹਨ (ਪਰ ਉਸ ਵੇਲੇ ਕੀਹ ਹੋ ਸਕਦਾ ਹੈ ?) ਜਿਹੜੇ ਕੋਲੇ-ਪਾਪ ਬੀਜੇ ਹੋਏ ਹੁੰਦੇ ਹਨ (ਸਾਰੀ ਉਮਰ ਕੀਤੇ ਹੁੰਦੇ ਹਨ) ਉਹਨਾਂ ਦਾ ਫਲ ਖਾਣਾ ਪੈਂਦਾ ਹੈ ।੬।

ਹੇ ਸੰਤ ਜਨੋ ! ਪਰਮਾਤਮਾ ਦਾ ਨਾਮ-ਧਨ ਇਕੱਠਾ ਕਰਦੇ ਰਹੋ, (ਜਿਹੜੇ ਮਨੁੱਖ ਜੀਵਨ-ਸਫ਼ਰ ਵਿਚ ਵਰਤਣ ਲਈ ਨਾਮ-) ਖ਼ਰਚ ਲੈ ਕੇ ਤੁਰਦੇ ਹਨ, (ਪਰਮਾਤਮਾ ਉਹਨਾਂ ਨੂੰ) ਇੱਜ਼ਤ-ਮਾਣ ਦੇਂਦਾ ਹੈ । ਉਹ ਮਨੁੱਖ (ਇਹ ਨਾਮ-ਧਨ ਆਪ) ਖੁਲ੍ਹਾ ਵਰਤ ਕੇ (ਹੋਰਨਾਂ ਨੂੰ ਭੀ) ਬਹੁਤ ਵੰਡਦੇ ਹਨ, ਇਸ ਹਰਿ-ਨਾਮ ਧਨ ਦੇ ਵੰਡਦਿਆਂ ਇਸ ਵਿਚ ਕਮੀ ਨਹੀਂ ਹੁੰਦੀ ।੭।

ਹੇ ਨਾਨਕ ! (ਆਖ—ਹੇ ਭਾਈ !) ਇਹ ਨਾਮ-ਧਨ ਗੁਰੂ ਦੀ ਸਰਨ ਪਿਆਂ ਮਿਲਦਾ ਹੈ, ਜਿਸ ਮਨੁੱਖ ਦੇ ਹਿਰਦੇ ਵਿਚ ਇਹ ਨਾਮ-ਧਨ ਵੱਸਦਾ ਹੈ, ਜਿਸ ਮਨੁੱਖ ਨੂੰ ਪਰਮਾਤਮਾ ਨਾਮ-ਧਨ ਦੀ ਦਾਤਿ ਮਿਹਰ ਕਰ ਕੇ ਦੇਂਦਾ ਹੈ, ਉਹ ਆਪਣਾ ਹਰੇਕ ਦੁੱਖ ਦੂਰ ਕਰ ਕੇ (ਆਤਮਕ) ਗਰੀਬੀ ਮੁਕਾ ਕੇ ਨਾਮ ਵਿਚ ਲੀਨ ਰਹਿੰਦਾ ਹੈ ।੮।੫।

**ਕਾਨੜਾ ਮਹਲਾ ੪ ॥ ਮਨੁ ਸਤਿਗੁਰ ਸਰਨਿ ਧਿਆਵੈਗੋ ॥ ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ ॥੧॥ ਰਹਾਉ ॥ ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥ ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ ॥੧॥ ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥ ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ ॥੨॥ ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ ॥ ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗੁ ਪੰਥੁ ਦਿਖਾਵੈਗੋ ॥੩॥ ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥ ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥ (ਪੰਨਾ ੧੩੧੧)**

**ਪਦ ਅਰਥ**:— ਮਨੁ—(ਜਿਸ ਮਨੁੱਖ ਦਾ) ਮਨ । ਧਿਆਵੈਗੋ—(ਹਰਿ-ਨਾਮ ਦਾ) ਸਿਮਰਨ ਕਰਦਾ ਹੈ । ਹਿਰਨੁ—(ਹਿਰਫ਼ਯ) ਸੋਨਾ । ਸੰਗਿ ਪਾਰਸ—ਪਾਰਸ ਦੇ ਨਾਲ (ਛੁਹ ਕੇ) । ਗੁਨੁ ਪਾਰਸ ਕੋ—ਪਾਰਸ ਦਾ ਗੁਣ ।੧।ਰਹਾਉ।

ਜੋ ਲਾਗੈ—ਜਿਹੜਾ ਮਨੁੱਖ ਛੁੰਹਦਾ ਹੈ । ਉਪਦੇਸਿ—ਉਪਦੇਸ਼ ਦੀ ਰਾਹੀਂ । ਤਰੇ ਪ੍ਰਹਿਲਾਦਾ—ਪ੍ਰਹਿਲਾਦ ਆਦਿਕ ਕਈ ਤਰ ਗਏ । ਪੈਜ—ਲਾਜ, ਇੱਜ਼ਤ ।੨।

ਨੀਕੋ—ਚੰਗਾ, ਸ੍ਰੇਸ਼ਟ ਉੱਤਮ । ਗੁਰ ਬਚਨੀ—ਗੁਰ ਬਚਨੀਂ, ਗੁਰੂ ਦੇ ਬਚਨਾਂ ਦੀ ਰਾਹੀਂ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਅੰਬਰੀਕਿ—ਅੰਬਰੀਕ ਨੇ । ਅਮਰਾਪਦ—ਅਮਰ ਪਦ, ਉਹ ਦਰਜਾ ਜਿਥੇ ਆਤਮਕ ਮੌਤ ਪੋਹ ਨਹੀਂ ਸਕਦੀ । ਮੁਖ ਬਚਨ—ਮੂੰਹ ਦੇ ਬਚਨ । ਸਤਿਗੁਰ ਮੁਖ ਬਚਨ—ਗੁਰੂ ਦੇ ਮੂੰਹ ਦੇ ਬਚਨ । ਧਿਆਵੈਗੋ—ਧਿਆਵੈ, ਉਚਾਰ ਰਿਹਾ ਹੈ ।੨।

ਮਨਿ—ਮਨ ਵਿਚ । ਭਾਈ—ਚੰਗੀ ਲੱਗੀ । ਸੁਧਾ—ਅੰਮ੍ਰਿਤ । ਸੁਧਾ ਸੁਧਾ ਕਰਿ—ਆਤਮਕ ਜੀਵਨ-ਦਾਤਾ ਨਿਸ਼ਚੇ ਕਰ ਕੇ । ਦਇਆਲ ਦੀਨ—ਦੀਨਾਂ ਉੱਤੇ ਦਇਆਵਾਨ । ਮਾਰਗੁ ਪੰਥੁ—ਆਤਮਕ ਜੀਵਨ ਦਾ ਰਸਤਾ ।੩।

ਸੇ—ਉਹ ਬੰਦੇ । ਥਾਪੇ—ਥਾਪਣਾ ਦਿੱਤੀ ਗਈ, ਆਦਰ ਦਿੱਤਾ ਗਿਆ । ਕੋ—ਕੋਈ । ਸਰੁ—ਤੀਰ । ਸੰਧੈ—ਨਿਸ਼ਾਨਾ ਬੰਨ੍ਹਦਾ ਹੈ । ਉਲਟੋ—ਪਰਤਿਆ ਹੋਇਆ ।੪।

**ਅਰਥ**:— ਹੇ ਭਾਈ ! (ਜਿਸ ਮਨੁੱਖ ਦਾ) ਮਨ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ (ਉਹ ਪ੍ਰਭੂ-ਚਰਨਾਂ ਦੀ ਛੁਹ ਨਾਲ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ, ਜਿਵੇਂ) ਪਾਰਸ ਨਾਲ (ਛੁਹ ਕੇ) ਲੋਹਾ ਸੋਨਾ ਬਣ ਜਾਂਦਾ ਹੈ, ਪਾਰਸ ਦੀ ਛੁਹ ਦਾ ਗੁਣ ਉਸ ਵਿਚ ਆ ਜਾਂਦਾ ਹੈ ।੧।ਰਹਾਉ।

ਹੇ ਭਾਈ ! ਗੁਰੂ (ਭੀ) ਬਹੁਤ ਵੱਡਾ ਪੁਰਖ ਹੈ, (ਗੁਰੂ ਭੀ) ਪਾਰਸ ਹੈ । ਜਿਹੜਾ ਮਨੁੱਖ (ਗੁਰੂ ਦੀ ਚਰਨੀਂ) ਲੱਗਦਾ ਹੈ ਉਹ (ਸ੍ਰੇਸ਼ਟ) ਫਲ ਪ੍ਰਾਪਤ ਕਰਦਾ ਹੈ, ਜਿਵੇਂ ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਪ੍ਰਹਿਲਾਦ (ਆਦਿਕ ਕਈ) ਪਾਰ ਲੰਘ ਗਏ । ਹੇ ਭਾਈ ! ਗੁਰੂ ਆਪਣੇ (ਸੇਵਕ) ਦੀ ਇੱਜ਼ਤ (ਜ਼ਰੂਰ) ਰੱਖਦਾ ਹੈ ।੧।

ਹੇ ਭਾਈ ! ਯਕੀਨ ਜਾਣ ਕਿ ਗੁਰੂ ਦਾ ਬਚਨ (ਬੜਾ) ਸ੍ਰੇਸ਼ਟ ਹੈ । ਗੁਰੂ ਦੇ ਬਚਨਾਂ ਦੀ ਬਰਕਤਿ ਨਾਲ (ਮਨੁੱਖ) ਆਤਮਕ ਜੀਵਨ ਦੇਣ ਵਾਲਾ ਨਾਮ ਹਾਸਲ ਕਰ ਲੈਂਦਾ ਹੈ । (ਜਿਹੜਾ ਭੀ ਮਨੁੱਖ) ਗੁਰੂ ਦਾ ਉਚਾਰਿਆ ਸ਼ਬਦ ਹਿਰਦੇ ਵਿਚ ਵਸਾਂਦਾ ਹੈ (ਉਹ ਉੱਚਾ ਆਤਮਕ ਜੀਵਨ ਪ੍ਰਾਪਤ ਕਰਦਾ ਹੈ) ਜਿਵੇਂ ਅੰਬਰੀਕ ਨੇ ਉਹ ਆਤਮਕ ਦਰਜਾ ਹਾਸਲ ਕਰ ਲਿਆ ਜਿੱਥੇ ਆਤਮਕ ਮੌਤ ਪੋਹ ਨਹੀਂ ਸਕਦੀ ।੨।

ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਦੀ ਸਰਨ ਪਏ ਰਹਿਣਾ (ਆਪਣੇ) ਮਨ ਵਿਚ ਪਸੰਦ ਆ ਜਾਂਦਾ ਹੈ, ਉਹ (ਗੁਰੂ ਦੇ ਬਚਨ ਨੂੰ) ਆਤਮਕ ਜੀਵਨ-ਦਾਤਾ ਨਿਸ਼ਚੇ ਕਰ ਕੇ (ਉਸਨੂੰ) ਆਪਣੇ ਅੰਦਰ ਵਸਾਈ ਰੱਖਦਾ ਹੈ । ਹੇ ਭਾਈ ! ਗੁਰੂ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਗੁਰੂ ਪਰਮਾਤਮਾ ਦੇ ਮਿਲਾਪ ਦਾ ਰਸਤਾ ਵਿਖਾ ਦੇਂਦਾ ਹੈ ।੩।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪੈਂਦੇ ਹਨ, ਉਹਨਾਂ ਨੂੰ ਆਦਰ ਮਿਲਦਾ ਹੈ, ਪਰਮਾਤਮਾ ਉਹਨਾਂ ਦੀ ਰੱਖਿਆ ਕਰਨ ਲਈ ਆਪ ਬਹੁੜਦਾ ਹੈ । ਜੇ ਕੋਈ ਮਨੁੱਖ ਉਹਨਾਂ ਸੇਵਕਾਂ ਉਤੇ ਤੀਰ ਚਲਾਂਦਾ ਹੈ, ਉਹ ਤੀਰ ਪਰਤ ਕੇ ਉਸੇ ਨੂੰ ਹੀ ਆ ਲੱਗਦਾ ਹੈ ।੪।

**ਹਰਿ ਹਰਿ ਹਰਿ ਹਰਿ ਹਰਿ ਸਰੁ ਸੇਵਹਿ ਤਿਨ ਦਰਗਹ ਮਾਨੁ ਦਿਵਾਵੈਗੋ ॥ ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥੫॥ ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ ॥ ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ ॥੬॥ ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ ॥ ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ ॥੭॥ ਰਾਮ ਨਾਮੁ ਸਭ ਜਗ ਕਾ ਤਾਰਕੁ ਲਗਿ ਸੰਗਤਿ ਨਾਮੁ ਧਿਆਵੈਗੋ ॥ ਨਾਨਕ ਰਾਖੁ ਰਾਖੁ ਪ੍ਰਭ ਮੇਰੇ ਸਤਸੰਗਤਿ ਰਾਖਿ ਸਮਾਵੈਗੋ ॥੮॥੬॥ ਛਕਾ ੧ ॥ (ਪੰਨਾ ੧੩੧੧)**

**ਪਦ ਅਰਥ**:— ਸਰੁ—ਸਰੋਵਰ, ਤਾਲਾਬ । ਹਰਿ ਸਰੁ—ਉਹ ਸਰੋਵਰ ਜਿਸ ਵਿਚ ਹਰਿ-ਨਾਮ-ਜਲ ਦਾ ਪ੍ਰਵਾਹ ਚੱਲ ਰਿਹਾ ਹੈ, ਸਾਧ ਸੰਗਤਿ । ਹਰਿ ਸਰੁ ਸੇਵਹਿ—(ਜਿਹੜੇ ਮਨੁੱਖ) ਸਾਧ ਸੰਗਤਿ ਦੀ ਸੇਵਾ ਕਰਦੇ ਹਨ । ਮਾਨੁ—ਆਦਰ । ਗੁਰਮਤਿ—ਗੁਰੂ ਦੀ ਮਤਿ ਲੈ ਕੇ । ਗਲਿ—ਗਲ ਨਾਲ । ਮਿਲਿ—ਮਿਲ ਕੇ । ਮੇਲਿ—ਮੇਲ ਵਿਚ, ਆਪਣੇ ਨਾਲ ।੫।

ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲਾ ਮਨੁੱਖ, ਗੁਰੂ ਦੀ ਸਰਨ । ਗੁਰ ਪਰਚੈ—ਗੁਰੂ ਦੀ ਪ੍ਰਸੰਨਤਾ ਦੀ ਰਾਹੀਂ । ਰੂਪੋ—ਰੂਪ ਹੀ । ਹੋਵੈ—ਹੋ ਜਾਂਦਾ ਹੈ । ਪੂਜ—ਪੂਜਾ, ਆਦਰ ।੬।

ਸਾਕਤ ਨਰ—ਪਰਮਾਤਮਾ ਵਲੋਂ ਟੁੱਟੇ ਹੋਏ ਮਨੁੱਖ । ਕੀਆ—ਬਣਾਇਆ । ਤੇ—ਉਹ ਮਨੁੱਖ (ਬਹੁ-ਵਚਨ) । ਬੇਮੁਖ—ਗੁਰੂ ਵਲੋਂ ਮੂੰਹ ਭਵਾਈ ਰੱਖਣ ਵਾਲੇ । ਭਰਮਾਵੈਗੋ—ਭਟਕਣਾ ਵਿਚ ਪਾਈ ਰੱਖਦਾ ਹੈ । ਸੁਆਨ—ਕੁੱਤਾ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਕਰੰਗਿ—ਕਰੰਗ ਉੱਤੇ, ਮੁਰਦਾਰ ਉੱਤੇ ।੭।

ਤਾਰਕੁ—ਤਾਰਨ ਵਾਲਾ । ਲਗਿ—ਲੱਗ ਕੇ । ਪ੍ਰਭ ਮੇਰੇ—ਹੇ ਮੇਰੇ ਪ੍ਰਭੂ ! ਰਾਖਿ—ਰੱਖ ਕੇ । ਸਮਾਵੈਗੋ—(ਆਪਣੇ ਵਿਚ) ਲੀਨ ਕਰੀ ਰੱਖਦਾ ਹੈ ।੮।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਸਦਾ ਹੀ ਸਾਧ ਸੰਗਤਿ ਦਾ ਆਸਰਾ ਲਈ ਰੱਖਦੇ ਹਨ, ਪਰਮਾਤਮਾ ਉਹਨਾਂ ਨੂੰ ਆਪਣੀ ਹਜ਼ੂਰੀ ਵਿਚ ਇੱਜ਼ਤ ਦਿਵਾਂਦਾ ਹੈ । ਜਿਹੜੇ ਮਨੁੱਖ ਸਦਾ ਹੀ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਪਰਮਾਤਮਾ ਉਹਨਾਂ ਦੇ ਗਲ ਨਾਲ ਮਿਲ ਕੇ ਉਹਨਾਂ ਨੂੰ ਆਪਣੇ ਨਾਲ ਇਕ-ਮਿਕ ਕਰ ਲੈਂਦਾ ਹੈ ।੫।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਵਾਸਤੇ ਗੁਰੂ ਦੀ ਸਰਨ ਹੀ ਨਾਦ ਹੈ ਗੁਰੂ ਦੀ ਸਰਨ ਹੀ ਵੇਦ ਹੈ । ਗੁਰੂ ਦੀ ਸਰਨ ਪਏ ਰਹਿਣ ਵਾਲਾ ਮਨੁੱਖ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰ ਕੇ ਹਰਿ-ਨਾਮ ਸਿਮਰਦਾ ਹੈ । ਉਹ ਮਨੁੱਖ ਪਰਮਾਤਮਾ ਦਾ ਰੂਪ ਹੀ ਹੋ ਜਾਂਦਾ ਹੈ, ਪਰਮਾਤਮਾ (ਭੀ ਹਰ ਥਾਂ) ਉਸ ਦੀ ਇੱਜ਼ਤ ਕਰਾਂਦਾ ਹੈ ।੬।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਗੁਰੂ ਨੂੰ (ਆਪਣਾ ਆਸਰਾ) ਨਹੀਂ ਬਣਾਂਦੇ, ਉਹ ਗੁਰੂ ਵਲੋਂ ਮੂੰਹ ਭਵਾਈ ਰੱਖਦੇ ਹਨ, ਪ੍ਰਭੂ ਉਹਨਾਂ ਨੂੰ ਭਟਕਣਾ ਵਿਚ ਪਾਈ ਰੱਖਦਾ ਹੈ, (ਉਹਨਾਂ ਦੇ ਅੰਦਰ) ਲੋਭ ਦੀ ਲਹਿਰ ਚੱਲਦੀ ਰਹਿੰਦੀ ਹੈ, (ਇਹ ਲਹਿਰ) ਕੁੱਤੇ ਦੇ ਸੁਭਾਵ ਵਰਗੀ ਹੈ, (ਜਿਵੇਂ ਕੁੱਤਾ) ਮੁਰਦਾਰ ਉੱਤੇ ਜਾਂਦਾ ਹੈ (ਮੁਰਦਾਰ ਨੂੰ ਖ਼ੁਸ਼ ਹੋ ਕੇ ਖਾਂਦਾ ਹੈ, ਤਿਵੇਂ ਲੋਭ-ਲਹਿਰ ਦਾ ਪ੍ਰੇਰਿਆ ਹੋਇਆ ਮਨੁੱਖ) ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ਨੂੰ ਚੰਬੜਿਆ ਰਹਿਦਾ ਹੈ ।੭।

ਹੇ ਭਾਈ ! ਪਰਮਾਤਮਾ ਦਾ ਨਾਮ ਸਾਰੇ ਜਗਤ ਦਾ ਪਾਰ ਲੰਘਾਣ ਵਾਲਾ ਹੈ । (ਜਿਹੜਾ ਮਨੁੱਖ) ਸਾਧ ਸੰਗਤਿ ਵਿਚ ਟਿਕ ਕੇ ਹਰਿ-ਨਾਮ ਸਿਮਰਦਾ ਹੈ (ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ) । ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਮੇਰੇ ਪ੍ਰਭੂ ! (ਮੈਨੂੰ ਭੀ ਸਾਧ ਸੰਗਤਿ ਵਿਚ) ਰੱਖੀ ਰੱਖ । ਹੇ ਭਾਈ ! (ਪਰਮਾਤਮਾ ਪ੍ਰਾਣੀ ਨੂੰ) ਸਾਧ ਸੰਗਤਿ ਵਿਚ ਰੱਖ ਕੇ (ਆਪਣੇ ਵਿਚ) ਲੀਨ ਕਰੀ ਰੱਖਦਾ ਹੈ ।੮।੬। ਛਕਾ ੧ ।

## ਕਾਨੜਾ ਛੰਤ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਸੇ ਉਧਰੇ ਜਿਨ ਰਾਮ ਧਿਆਏ ॥ ਜਤਨ ਮਾਇਆ ਕੇ ਕਾਮਿ ਨ ਆਏ ॥ ਰਾਮ ਧਿਆਏ ਸਭਿ ਫਲ ਪਾਏ ਧਨਿ ਧੰਨਿ ਤੇ ਬਡਭਾਗੀਆ ॥ ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ ॥ ਤਜਿ ਮਾਨ ਮੋਹ ਬਿਕਾਰ ਸਾਧੂ ਲਗਿ ਤਰਉ ਤਿਨ ਕੈ ਪਾਏ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਬਡਭਾਗਿ ਦਰਸਨੁ ਪਾਏ ॥੧॥ (ਪੰਨਾ ੧੩੧੨)**

**ਪਦ ਅਰਥ**:— ਸੇ—ਉਹ ਮਨੁੱਖ (ਬਹੁ-ਵਚਨ) । ਜਿਨ—ਜਿਨ੍ਹਾਂ ਨੇ । ਕਾਮਿ—ਕੰਮ ਵਿਚ । ਸਭਿ—ਸਾਰੇ । ਧਨਿ ਧੰਨਿ—ਸਲਾਹੁਣ-ਜੋਗ । ਤੇ—ਉਹ ਬੰਦੇ । ਸਤ ਸੰਗਿ—ਸਾਧ ਸੰਗਤਿ ਵਿਚ । ਜਾਗੇ—ਮਾਇਆ ਦੇ ਮੋਹ ਦੀ ਨੀਂਦ ਵਿਚੋਂ ਜਾਗ ਪਏ । ਨਾਮਿ—ਨਾਮ ਵਿਚ, ਨਾਮ ਸਿਮਰਨ ਵਿਚ । ਏਕ ਸਿਉ—ਇੱਕ ਪਰਮਾਤਮਾ

ਨਾਲ । ਲਿਵ—ਲਗਨ, ਪਿਆਰ । ਤਜਿ—ਤਜ ਕੇ, ਤਿਆਗ ਕੇ । ਸਾਧੂ—ਭਲੇ ਮਨੁੱਖ । ਤਰਉ—ਤਰਉਂ, ਮੈਂ ਤਰਦਾ ਹਾਂ । ਲਗਿ ਤਿਨ ਕੈ ਪਾਏ—ਉਹਨਾਂ ਦੀ ਚਰਨੀਂ ਲੱਗ ਕੇ । ਬਿਨਵੰਤਿ—ਬੇਨਤੀ ਕਰਦਾ ਹੈ । ਬਡਭਾਗਿ—ਵੱਡੀ ਕਿਸਮਤ ਨਾਲ ।੧।

**ਅਰਥ**:— ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ, ਉਹ (ਵਿਕਾਰਾਂ ਦੀ ਮਾਰ ਤੋਂ) ਬਚ ਗਏ (ਅੰਤ ਵੇਲੇ ਭੀ ਹਰਿ-ਨਾਮ ਹੀ ਉਹਨਾਂ ਦਾ ਸਾਥੀ ਬਣਿਆ) । ਮਾਇਆ (ਇਕੱਠੀ ਕਰਨ) ਦੇ ਜਤਨ (ਤਾਂ) ਕਿਸੇ ਕੰਮ ਨਹੀਂ ਆਉਂਦੇ (ਮਾਇਆ ਇਥੇ ਹੀ ਧਰੀ ਰਹਿ ਜਾਂਦੀ ਹੈ) । ਹੇ ਭਾਈ ! ਜਿਨ੍ਹਾਂ ਨੇ ਪ੍ਰਭੂ ਦਾ ਨਾਮ ਸਿਮਰਿਆ, ਉਹਨਾਂ (ਮਨੁੱਖਾ ਜੀਵਨ ਦੇ) ਸਾਰੇ ਫਲ ਪ੍ਰਾਪਤ ਕਰ ਲਏ, ਉਹ ਮਨੁੱਖ ਭਾਗਾਂ ਵਾਲੇ ਹੁੰਦੇ ਹਨ, ਉਹ ਮਨੁੱਖ ਸੋਭਾ ਖੱਟ ਜਾਂਦੇ ਹਨ । ਉਹ ਮਨੁੱਖ ਸਾਧ ਸੰਗਤਿ ਵਿਚ ਟਿਕ ਕੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹੇ, ਉਹ ਹਰਿ-ਨਾਮ ਵਿਚ ਜੁੜੇ ਰਹੇ, ਉਹਨਾਂ ਦੀ (ਸਦਾ) ਇਕ ਪਰਮਾਤਮਾ ਨਾਲ ਹੀ ਸੁਰਤਿ ਜੁੜੀ ਰਹੀ ।

ਨਾਨਕ ਬੇਨਤੀ ਕਰਦਾ ਹੈ—ਹੇ ਮੇਰੇ ਮਾਲਕ-ਪ੍ਰਭੂ ! (ਜਿਹੜੇ ਮਨੁੱਖ ਆਪਣੇ ਅੰਦਰੋਂ) ਮਾਣ ਮੋਹ ਵਿਕਾਰ ਤਿਆਗ ਕੇ ਉੱਚੇ ਆਚਰਣ ਵਾਲੇ ਬਣ ਜਾਂਦੇ ਹਨ, (ਮੈਨੂੰ ਉਹਨਾਂ ਦੀ) ਸਰਨ ਵਿਚ (ਰੱਖ), ਉਹਨਾਂ ਦੀ ਚਰਣੀਂ ਲੱਗ ਕੇ ਮੈਂ (ਭੀ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕਾਂ । ਵੱਡੀ ਕਿਸਮਤ ਨਾਲ (ਅਜਿਹੇ ਸਾਧੂ ਜਨਾਂ ਦਾ) ਦਰਸਨ ਪ੍ਰਾਪਤ ਹੁੰਦਾ ਹੈ ।੧।

**ਮਿਲਿ ਸਾਧੂ ਨਿਤ ਭਜਹ ਨਾਰਾਇਣ ॥ ਰਸਕਿ ਰਸਕਿ ਸੁਆਮੀ ਗੁਣ ਗਾਇਣ ॥ ਗੁਣ ਗਾਇ ਜੀਵਹ ਹਰਿ ਅਮਿਉ ਪੀਵਹ ਜਨਮ ਮਰਣਾ ਭਾਗਏ ॥ ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ ਦੂਖੁ ਨ ਲਾਗਏ ॥ ਕਰਿ ਦਇਆ ਦਾਤੇ ਪੁਰਖ ਬਿਧਾਤੇ ਸੰਤ ਸੇਵ ਕਮਾਇਣ ॥ ਬਿਨਵੰਤਿ ਨਾਨਕ ਜਨ ਧੂਰਿ ਬਾਂਛਹਿ ਹਰਿ ਦਰਸਿ ਸਹਜਿ ਸਮਾਇਣ ॥੨॥**

**ਪਦ ਅਰਥ**:— ਮਿਲਿ ਸਾਧੂ—ਸੰਤ ਜਨਾਂ ਨੂੰ ਮਿਲ ਕੇ । ਭਜਹ—ਆਓ ਅਸੀ ਭਜਨ ਕਰੀਏ । ਨਾਰਾਇਣ—ਪਰਮਾਤਮਾ (ਨਾਰ-ਜਾਲ । ਅਯਨ—ਘਰ । ਸਮੁੰਦਰ ਵਿਚ ਜਿਸ ਦਾ ਘਰ ਹੈ, ਵਿਸ਼ਨੂ) । ਰਸਕਿ—ਸੁਆਦ ਨਾਲ । ਸੁਆਮੀ—ਮਾਲਕ ਪ੍ਰਭੂ । ਗਾਇ—ਗਾ ਕੇ । ਜੀਵਹ—ਅਸੀ ਆਤਮਕ ਜੀਵਨ ਪ੍ਰਾਪਤ ਕਰੀਏ । ਅਮਿਉ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ, ਅੰਮ੍ਰਿਤ । ਪੀਵਹ—ਆਓ ਅਸੀ ਪੀਵੀਏ । ਭਾਗਏ—ਭਾਗੈ, ਦੂਰ ਹੋ ਜਾਂਦਾ ਹੈ । ਸਤ ਸੰਗਿ—ਸਾਧ ਸੰਗਤਿ ਵਿਚ । ਪਾਈਐ—ਮਿਲਦਾ ਹੈ । ਧਿਆਈਐ—ਧਿਆਉਣਾ ਚਾਹੀਦਾ ਹੈ । ਬਿਧਾਤੇ—ਹੇ ਸਿਰਜਣ ਹਾਰ ! ਦਾਤੇ—ਹੇ ਦਾਤਾਰ ! ਕਮਾਇਣ—ਕਮਾਣ ਦਾ ਅਵਸਰ । ਜਨ ਧੂਰਿ—ਸੰਤ ਜਨਾਂ ਦੇ ਚਰਨਾਂ ਦੀ ਧੂੜ । ਬਾਛਹਿ—(ਜਿਹੜੇ ਮਨੁੱਖ) ਮੰਗਦੇ ਹਨ । ਦਰਸਿ—ਦਰਸਨ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸਮਾਇਣ—ਲੀਨਤਾ ।੨।

**ਅਰਥ**:— ਹੇ ਭਾਈ ! ਆਓ, ਸੰਤ ਜਨਾਂ ਨੂੰ ਮਿਲ ਕੇ ਸਦਾ ਪਰਮਾਤਮਾ ਦਾ ਭਜਨ ਕਰਿਆ ਕਰੀਏ, ਅਤੇ ਪੂਰੇ ਆਨੰਦ ਨਾਲ ਮਾਲਕ-ਪ੍ਰਭੂ ਦੇ ਗੁਣ ਗਾਇਆ ਕਰੀਏ । ਹੇ ਭਾਈ ! ਪ੍ਰਭੂ ਦੇ ਗੁਣ ਗਾ ਗਾ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਅਸੀ ਪੀਂਦੇ ਰਹੀਏ ਅਤੇ ਆਤਮਕ ਜੀਵਨ ਹਾਸਲ ਕਰੀਏ । (ਹਰਿ-ਨਾਮ-ਜਲ ਦੀ ਬਰਕਤਿ ਨਾਲ) ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ । ਹੇ ਭਾਈ ! (ਸੰਤ ਜਨਾਂ ਦੀ ਸੰਗਤਿ ਵਿਚ) ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਸਤਸੰਗ ਵਿਚ (ਹੀ) ਪਰਮਾਤਮਾ ਮਿਲਦਾ ਹੈ, ਅਤੇ ਮੁੜ ਕੋਈ ਦੁੱਖ ਪੋਹ ਨਹੀਂ ਸਕਦਾ ।

ਹੇ ਦਾਤਾਰ ! ਹੇ ਸਰਬ ਵਿਆਪਕ ਸਿਰਜਣਹਾਰ ! (ਮੇਰੇ ਉਤੇ) ਮਿਹਰ ਕਰ, ਸੰਤ ਜਨਾਂ ਦੀ ਸੇਵਾ ਕਰਨ ਦਾ ਅਵਸਰ ਦੇਹ । ਨਾਨਕ ਬੇਨਤੀ ਕਰਦਾ ਹੈ (ਜਿਹੜੇ ਮਨੁੱਖ) ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਦੇ ਹਨ ਉਹ ਪਰਮਾਤਮਾ ਦੇ ਦਰਸਨ ਵਿਚ ਆਤਮਕ ਅਡੋਲਤਾ ਵਿਚ ਲੀਨਤਾ ਹਾਸਲ ਕਰ ਲੈਂਦੇ ਹਨ ।੨।

**ਸਗਲੇ ਜੰਤ ਭਜਹੁ ਗੋਪਾਲੈ ॥ ਜਪ ਤਪ ਸੰਜਮ ਪੂਰਨ ਘਾਲੈ ॥ ਨਿਤ ਭਜਹੁ ਸੁਆਮੀ ਅੰਤਰਜਾਮੀ ਸਫਲ ਜਨਮੁ ਸਬਾਇਆ ॥ ਗੋਬਿਦੁ ਗਾਈਐ ਨਿਤ ਧਿਆਈਐ ਪਰਵਾਣੁ ਸੋਈ ਆਇਆ ॥ ਜਪ ਤਾਪ ਸੰਜਮ ਹਰਿ ਹਰਿ ਨਿਰੰਜਨ ਗੋਬਿੰਦ ਧਨੁ ਸੰਗਿ ਚਾਲੈ ॥ ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ ਪਾਲੈ ॥੩॥ (ਪੰਨਾ ੧੩੧੨)**

**ਪਦ ਅਰਥ**:— ਸਗਲੇ ਜੰਤ—ਹੇ ਸਾਰੇ ਪ੍ਰਾਣੀਓ ! ਗੋਪਾਲੈ—ਗੋਪਾਲ ਨੂੰ, ਸ੍ਰਿਸ਼ਟੀ ਦੇ ਪਾਲਣਹਾਰ ਨੂੰ । ਸੰਜਮ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦੇ ਜਤਨ । ਘਾਲ—ਮਿਹਨਤ । ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਸਬਾਇਆ—ਸਾਰਾ ਹੀ । ਗਾਈਐ—ਗਾਣਾ ਚਾਹੀਦਾ ਹੈ, ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਧਿਆਈਐ—ਸਿਮਰਨਾ ਚਾਹੀਦਾ ਹੈ । ਆਇਆ—ਜਗਤ ਵਿਚ ਜੰਮਿਆ । ਨਿਰੰਜਨ (ਨਿਰ-ਅੰਜਨ । ਅੰਜਨ—ਕਾਲਖ, ਮਾਇਆ ਦੇ ਮੋਹ ਦੀ ਕਾਲਖ) ਨਿਰਲੇਪ । ਸੰਗਿ—(ਜੀਵ ਦੇ) ਨਾਲ । ਕਰਿ—ਕਰ ਕੇ । ਦੀਜੈ—ਦੇਹ । ਬਾਧਉ—ਬਾਧਉਂ; ਮੈਂ ਬੰਨ੍ਹ ਲਵਾਂ । ਪਾਲੈ—(ਆਪਣੇ) ਪੱਲੇ ।੩।

**ਅਰਥ**:— ਹੇ ਸਾਰੇ ਪ੍ਰਾਣੀਓ ! ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦਾ ਭਜਨ ਕਰਿਆ ਕਰੋ । (ਇਹ ਭਜਨ ਹੀ) ਜਪ ਤਪ ਸੰਜਮ ਆਦਿਕ ਸਾਰੀ ਮਿਹਨਤ ਹੈ । ਹੇ ਪ੍ਰਾਣੀਓ ! ਸਦਾ ਅੰਤਰਜਾਮੀ ਮਾਲਕ ਪ੍ਰਭੂ ਦਾ ਭਜਨ ਕਰਿਆ ਕਰੋ (ਭਜਨ ਦੀ ਬਰਕਤਿ ਨਾਲ) ਸਾਰਾ ਹੀ ਜੀਵਨ ਕਾਮਯਾਬ ਹੋ ਜਾਂਦਾ ਹੈ । ਹੇ ਪ੍ਰਾਣੀਓ ! ਗੋਬਿੰਦ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਸਦਾ ਸਿਮਰਨ ਕਰਨਾ ਚਾਹੀਦਾ ਹੈ, (ਜਿਹੜਾ ਸਿਮਰਨ-ਭਜਨ ਕਰਦਾ ਹੈ) ਉਹੀ ਜਗਤ ਵਿਚ ਜੰਮਿਆ ਕਬੂਲ ਸਮਝੋ ।

ਹੇ ਪ੍ਰਾਣੀਓ ! ਮਾਇਆ-ਰਹਿਤ ਹਰੀ ਦਾ ਸਿਮਰਨ ਹੀ ਜਪ ਤਪ ਸੰਜਮ (ਆਦਿਕ ਉੱਦਮ) ਹੈ । ਪਰਮਾਤਮਾ ਦਾ (ਨਾਮ-) ਧਨ ਹੀ (ਮਨੁੱਖ ਦੇ) ਨਾਲ ਜਾਂਦਾ ਹੈ, ਨਾਨਕ ਬੇਨਤੀ ਕਰਦਾ ਹੈ (ਤੇ, ਆਖਦਾ ਹੈ—ਹੇ ਪ੍ਰਭੂ) ਮਿਹਰ ਕਰ ਕੇ (ਮੈਨੂੰ ਆਪਣਾ) ਨਾਮ-ਰਤਨ ਦੇਹ ਮੈਂ (ਆਪਣੇ) ਪੱਲੇ ਬੰਨ੍ਹ ਲਵਾਂ ।੩।

**ਮੰਗਲਚਾਰ ਚੋਜ ਆਨੰਦਾ ॥ ਕਰਿ ਕਿਰਪਾ ਮਿਲੇ ਪਰਮਾਨੰਦਾ ॥ ਪ੍ਰਭ ਮਿਲੇ ਸੁਆਮੀ ਸੁਖਹਗਾਮੀ ਇਛ ਮਨ ਕੀ ਪੁੰਨੀਆ ॥ ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ ॥ ਲੇ ਕੰਠਿ ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ ॥ ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ ॥੪॥੧॥ (ਪੰਨਾ ੧੩੧੨)**

**ਪਦ ਅਰਥ**:— ਮੰਗਲਚਾਰ—ਖ਼ੁਸ਼ੀ ਦੇ ਗੀਤ, ਖ਼ੁਸ਼ੀਆਂ । ਚੋਜ—ਖ਼ੁਸ਼ੀ ਦੇ ਕੌਤਕ । ਕਰਿ—ਕਰ ਕੇ । ਪਰਮਾਨੰਦ—ਪਰਮ ਆਨੰਦ ਦਾ ਮਾਲਕ-ਪ੍ਰਭੂ, ਉਹ ਪ੍ਰਭੂ ਜੋ ਸਭ ਤੋਂ ਉੱਚੇ ਆਨੰਦ ਦਾ ਮਾਲਕ ਹੈ । ਪ੍ਰਭ ਮਿਲੇ—ਪ੍ਰਭੂ ਜੀ ਮਿਲ ਪਏ । ਸੁਖਹਗਾਮੀ—ਸੁਖ ਅਪੜਾਣ ਵਾਲੇ । ਇਛ—ਇੱਛਾ । ਪੁੰਨੀਆ—ਪੂਰੀ ਹੋ ਜਾਂਦੀ ਹੈ । ਬਜੀ ਬਧਾਈ—ਵਧਾਈ ਵੱਜ ਪੈਂਦੀ ਹੈ, ਚਿੱਤ ਹੁਲਾਸ ਵਿਚ ਆ ਜਾਂਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ । ਸਮਾਈ—ਲੀਨਤਾ । ਬਹੁੜਿ—ਮੁੜ । ਮੰਦਾ—ਭੈੜ, ਵਿਕਾਰ ।੪।

**ਅਰਥ**:— ਹੇ ਭਾਈ ! ਸਭ ਤੋਂ ਉੱਚੇ ਆਨੰਦ ਦੇ ਮਾਲਕ ਪ੍ਰਭੂ ਜੀ ਮਿਹਰ ਕਰ ਕੇ (ਜਿਸ ਜੀਵ-ਇਸਤ੍ਰੀ ਨੂੰ) ਮਿਲ ਪੈਂਦੇ ਹਨ, (ਉਸ ਦੇ ਹਿਰਦੇ ਵਿਚ) ਆਤਮਕ ਆਨੰਦ ਖ਼ੁਸ਼ੀਆਂ ਪੈਦਾ ਹੋ ਜਾਂਦੀਆਂ ਹਨ । ਹੇ ਭਾਈ ! ਸੁਖ ਦੇਣ ਵਾਲੇ ਮਾਲਕ-ਪ੍ਰਭੂ ਜੀ (ਜਿਸ ਜੀਵ-ਇਸਤ੍ਰੀ ਨੂੰ) ਮਿਲ ਪੈਂਦੇ ਹਨ, (ਉਸ ਦੇ) ਮਨ ਦੀ (ਹਰੇਕ)

ਇੱਛਾ ਪੂਰੀ ਹੋ ਜਾਂਦੀ ਹੈ, ਉਸ ਦੇ ਚਿੱਤ ਵਿਚ ਹੁਲਾਰਾ ਜਿਹਾ ਆਇਆ ਰਹਿੰਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕੀ ਰਹਿੰਦੀ ਹੈ, ਉਹ ਫਿਰ ਕਦੇ ਕਿਸੇ ਦੁੱਖ ਦੇ ਕਾਰਨ ਘਬਰਾਂਦੀ ਨਹੀਂ ।

ਨਾਨਕ ਬੇਨਤੀ ਕਰਦਾ ਹੈ—ਹੇ ਭਾਈ ! ਸਭ ਤੋਂ ਉੱਚੇ ਆਨੰਦ ਦੇ ਮਾਲਕ ਪ੍ਰਭੂ ਜੀ (ਜਿਸ ਜੀਵ-ਇਸਤਰੀ ਨੂੰ) ਮਿਲ ਪੈਂਦੇ ਹਨ, ਜਿਸ ਨੂੰ ਗਲ ਨਾਲ ਲਾ ਲੈਂਦੇ ਹਨ, ਉਸ ਨੂੰ (ਸਾਰੇ) ਸੁਖ ਵਿਖਾਂਦੇ ਹਨ, ਉਸ ਦੇ ਅੰਦਰੋਂ ਸਾਰੇ ਵਿਕਾਰ ਸਾਰੇ ਭੈੜ ਨਾਸ ਹੋ ਜਾਂਦੇ ਹਨ ।੪।੧।

**ੴ ਸਤਿਗੁਰ ਪ੍ਰਸਾਦਿ ॥**

**ਕਾਨੜੇ ਕੀ ਵਾਰ ਮਹਲਾ ੪**

ਵਾਰ ਦਾ ਭਾਵ

**ਪਉੜੀ-ਵਾਰ—**

੧. ਤਿਆਗੀ ਕੀਹ ਤੇ ਗ੍ਰਿਹਸਤੀ ਕੀਹ ?—ਸਭਨਾਂ ਵਿਚ ਪਰਮਾਤਮਾ ਆਪ ਵੱਸ ਰਿਹਾ ਹੈ । ਸਭ ਜੀਵਾਂ ਵਿਚ ਆਪ ਹੀ ਵਿਆਪਕ ਹੋ ਕੇ ਸਭ ਕੰਮ ਕਰ ਰਿਹਾ ਹੈ ਸਾਧ ਸੰਗਤਿ ਵਿਚ ਬੈਠਿਆਂ ਹੀ ਮਨੁੱਖ ਉਸ ਸਰਬ-ਵਿਆਪਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ ਸਕਦਾ ਹੈ ।

੨. ਪਰਮਾਤਮਾ ਸਭ ਜੀਵਾਂ ਵਿਚ ਵਿਆਪਕ ਹੈ । ਕੋਈ ਗ਼ਰੀਬ ਹੈ ਕੋਈ ਅਮੀਰ ਹੈ, ਹਰੇਕ ਵਿਚ ਉਹ ਆਪ ਹੀ ਮੌਜੂਦ ਹੈ । ਗ਼ਰੀਬ ਕੀਹ ਤੇ ਅਮੀਰ ਕੀਹ ? ਸਭ ਉਸੇ ਦੇ ਦਰ ਦੇ ਮੰਗਤੇ ਹਨ ।

੩. ਅਨੇਕਾਂ ਕਿਸਮਾਂ ਦੀ ਤੇ ਰੰਗਾ-ਰੰਗ ਦੀ ਇਹ ਸ੍ਰਿਸ਼ਟੀ ਪਰਮਾਤਮਾ ਨੇ ਆਪ ਹੀ ਬਣਾਈ ਹੈ, ਤੇ, ਇਸ ਵਿਚ ਹਰ ਥਾਂ ਉਹ ਮੌਜੂਦ ਹੈ । ਜਿਸ ਮਨੁੱਖ ਉਤੇ ਪਰਮਾਤਮਾ ਆਪ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਂਦਾ ਹੈ, ਤੇ ਗੁਰੂ ਦੀ ਰਾਹੀਂ ਉਸ ਨੂੰ ਆਪਣਾ ਗਿਆਨ ਬਖ਼ਸ਼ਦਾ ਹੈ ।

੪. ਇਸ ਜਗਤ-ਪਸਾਰੇ ਵਿਚ ਸਾਰੇ ਜੀਵ ਪਰਮਾਤਮਾ ਦੇ ਨਾਮ ਦਾ ਵਣਜ ਕਰਨ ਆਏ ਹੋਏ ਹਨ । ਜੀਵਾਂ ਵਾਸਤੇ ਇਹੀ ਵਣਜ ਹੈ ਸਭ ਤੋਂ ਵਧੀਆ ਵਣਜ । ਗੁਰੂ ਦੀ ਸਰਨ ਪੈ ਕੇ ਜਿਹੜਾ ਮਨੁੱਖ ਇਹ ਨਾਮ-ਵਣਜ ਕਰਦਾ ਹੈ ਉਹ ਮਨੁੱਖਾ ਜੀਵਨ ਦਾ ਮਨੋਰਥ ਹਾਸਲ ਕਰ ਲੈਂਦਾ ਹੈ ।

੫. ਜਿਹੜੇ ਮਨੁੱਖ ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਉਹ ਉਸ ਪਰਮਾਤਮਾ ਨਾਲ ਇਕ ਮਿਕ ਹੋ ਜਾਂਦੇ ਹਨ ਉਸ ਦਾ ਰੂਪ ਹੀ ਬਣ ਜਾਂਦੇ ਹਨ । ਭਾਗਾਂ ਵਾਲੇ ਹਨ ਉਹ ਮਨੁੱਖ ।

੬. ਪਰਮਾਤਮਾ ਦਾ ਨਾਮ ਮਨੁੱਖ ਨੂੰ ਆਤਮਕ ਜੀਵਨ ਦੇਂਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਸਿਮਰਦਾ ਹੈ, ਉਸ ਉਤੇ ਜਗਤ ਦੀ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ । ਇਹ ਅਚਰਜ ਖੇਡ ਹੈ ਕਿ ਪਰਮਾਤਮਾ ਸਭ ਵਿਚ ਵਿਆਪਕ ਹੁੰਦਾ ਹੋਇਆ ਸਦਾ ਨਿਰਲੇਪ ਭੀ ਰਹਿੰਦਾ ਹੈ ।

੭. ਜਿਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਦੇ ਅੰਦਰ ਸਦਾ ਆਤਮਕ ਆਨੰਦ ਹੁਲਾਰੇ ਮਾਰਦਾ ਰਹਿੰਦਾ ਹੈ । ਉਸ ਦਾ ਆਤਮਾ ਬਲਵਾਨ ਹੋ ਜਾਂਦਾ ਹੈ, ਜਗਤ ਦੇ ਵਿਕਾਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ ।

੮. ਸਾਧ ਸੰਗਤਿ ਗੁਰੂ ਦੀ ਪਾਠਸ਼ਾਲਾ ਹੈ । ਉਸ ਪਾਠਸ਼ਾਲਾ ਵਿਚ ਬਾਣੀ ਦੀ ਰਾਹੀਂ ਗੁਰੂ ਪਾਠਸ਼ਾਲਾ ਵਿਚ ਆਏ ਸਿੱਖਾਂ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਜਾਚ ਸਿਖਾਂਦਾ ਹੈ । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਹੀ ਪਰਮਾਤਮਾ ਦਾ ਦਰਸਨ ਹੁੰਦਾ ਹੈ ।

੯. ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰ ਕੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਤੇ ਉਸ ਨਾਲ ਇਕ-ਰੂਪ ਹੋ ਜਾਂਦਾ ਹੈ ।

੧੦. ਗੁਰੂ ਦੇ ਪਾਏ ਹੋਏ ਪੂਰਨਿਆਂ ਉਤੇ ਤੁਰ ਕੇ ਹੀ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਸਕਦਾ ਹੈ । ਮਨੁੱਖ ਦੀ ਸਾਰੀ ਜ਼ਿੰਦਗੀ ਵਿਚ ਉਹੀ ਵਕਤ ਭਾਗਾਂ ਵਾਲਾ ਹੁੰਦਾ ਹੈ ਜਦੋਂ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ । ਪਰਮਾਤਮਾ ਦੀ ਸੇਵਾ-ਭਗਤੀ ਹੀ ਜ਼ਿੰਦਗੀ ਦਾ ਅਸਲ ਮਨੋਰਥ ਹੈ ।

੧੧. ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਜ਼ਿੰਦਗੀ ਦੀ ਬਾਜ਼ੀ ਹਾਰ ਕੇ ਜਾਂਦਾ ਹੈ । ਭਾਗਾਂ ਵਾਲਾ ਹੈ ਉਹ ਜੋ ਗੁਰੂ ਦੇ ਹੁਕਮ ਵਿਚ ਤੁਰ ਕੇ ਨਾਮ ਜਪਦਾ ਹੈ, ਉਸ ਨੂੰ ਕੋਈ ਦੁੱਖ-ਦਰਦ ਪੋਹ ਨਹੀਂ ਸਕਦਾ ।

੧੨. ਇਸ ਵਿਚ ਰਤਾ ਭੀ ਸ਼ੱਕ ਨਹੀਂ ਕਿ ਜਿਹੜਾ ਮਨੁੱਖ ਨਾਮ ਸਿਮਰਦਾ ਹੈ ਉਹ ਪਰਮਾਤਮਾ ਨਾਲ ਇੱਕ-ਰੂਪ ਹੋ ਜਾਂਦਾ ਹੈ । ਭਾਗਾਂ ਵਾਲਾ ਉਹੀ ਮਨੁੱਖ ਹੈ ਜੋ ਸਾਧ ਸੰਗਤਿ ਵਿਚ ਮਿਲਦਾ ਹੈ, ਸੰਗਤਿ ਵਿਚੋਂ ਹੀ ਗੁਰੂ ਪਾਸੋਂ ਸਿਮਰਨ ਦਾ ਉਪਦੇਸ਼ ਮਿਲਦਾ ਹੈ ।

੧੩. ਸਰਬ-ਵਿਆਪਕ ਅਤੇ ਸਰਬ-ਪਾਲਕ ਸਿਰਜਣਹਾਰ ਪ੍ਰਭੂ ਹੀ ਸਦਾ ਨਾਲ ਨਿਭਣ ਵਾਲਾ ਸਾਥੀ ਹੈ । ਜਿਹੜਾ ਮਨੁੱਖ ਉਸ ਦਾ ਨਾਮ ਸਿਮਰਦਾ ਹੈ ਉਸ ਨੂੰ ਨਿਸਚਾ ਹੋ ਜਾਂਦਾ ਹੈ ਕਿ ਪਰਮਾਤਮਾ ਹਰੇਕ ਸਰੀਰ ਦੇ ਅੰਦਰ ਮੌਜੂਦ ਹੈ ।

੧੪. ਗੁਰੂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਜਪਿਆਂ ਮਨੁੱਖਾ ਜੀਵਨ ਦੇ ਰਸਤੇ ਵਿਚ ਕੋਈ ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦਾ, ਮਨ ਦੀਆਂ ਸਾਰੀਆਂ ਵਾਸਨਾਂ ਮੁੱਕ ਜਾਂਦੀਆਂ ਹਨ ।

੧੫. ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦੀ ਅਨੇਕਾਂ ਜਨਮਾਂ ਦੀ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ । ਜਿਹੜਾ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ ਉਹ ਸੰਸਾਰ-ਸਮੁੰਦਰ ਵਿਚੋਂ ਪਾਰ ਲੰਘ ਜਾਂਦਾ ਹੈ, ਆਪਣੇ ਸਾਥੀਆਂ ਸਨਬੰਧੀਆਂ ਨੂੰ ਭੀ ਲੰਘਾ ਲੈਂਦਾ ਹੈ ।

**ਲੜੀ-ਵਾਰ ਭਾਵ—**

੧. (੧ ਤੋਂ ੫) ਇਹ ਰੰਗਾ-ਰੰਗ ਦੀ ਸ੍ਰਿਸ਼ਟੀ ਪਰਮਾਤਮਾ ਨੇ ਆਪ ਹੀ ਬਣਾਈ ਹੈ, ਤੇ ਇਸ ਵਿਚ ਹਰ ਥਾਂ ਉਹ ਆਪ ਵੱਸ ਰਿਹਾ ਹੈ ।

੨. (੬ ਤੋਂ ੧੦) ਹਰੇਕ ਥਾਂ ਵਿਆਪਕ ਹੁੰਦਿਆਂ ਭੀ ਪਰਮਾਤਮਾ ਨਿਰਲੇਪ ਰਹਿੰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਗੁਰੂ ਦੀ ਸੰਗਤਿ ਵਿਚ ਰਹਿ ਕੇ ਉਸ ਦਾ ਨਾਮ ਜਪਦਾ ਹੈ, ਉਸ ਉਤੇ ਜਗਤ ਦੀ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ ।

੩. (੧੧ ਤੋਂ ੧੫) ਉਸੇ ਮਨੁੱਖ ਦੀ ਜ਼ਿੰਦਗੀ ਕਾਮਯਾਬ ਹੈ ਜੋ ਗੁਰੂ ਦੀ ਸੰਗਤਿ ਵਿਚ ਗੁਰੂ ਦੇ ਸਨਮੁਖ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਭੀ ਸਮਾ ਖ਼ਰਚ ਕਰਦਾ ਹੈ, ਉਸ ਦੇ ਅਨੇਕਾਂ ਜਨਮਾਂ ਦੇ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ ।

**ਮੁੱਖ ਭਾਵ—**

ਗੁਰੂ ਦੀ ਸੰਗਤਿ ਵਿਚ ਪਰਮਾਤਮਾ ਦਾ ਨਾਮ ਜਪਿਆਂ ਜਗਤ ਦਾ ਕੋਈ ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦਾ । ਜ਼ਿੰਦਗੀ ਦੀ ਉਹੀ ਘੜੀ ਭਾਗਾਂ ਵਾਲੀ ਹੈ ਜਿਹੜੀ ਪਰਮਾਤਮਾ ਦੀ ਯਾਦ ਵਿਚ ਗੁਜ਼ਰੇ ।

## ਵਾਰ ਦੀ ਬਣਤਰ

ਇਹ 'ਵਾਰ' ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ, ਇਸ ਵਿਚ ੧੫ ਪਉੜੀਆਂ ਹਨ ਤੇ ੮੦ ਸਲੋਕ ਹਨ; ਹਰੇਕ ਪਉੜੀ ਦੇ ਨਾਲ ਦੋ ਦੋ ਸਲੋਕ ਹਨ, ਇਹ ਸਾਰੇ ਸਲੋਕ ਭੀ ਗੁਰੂ ਰਾਮਦਾਸ ਜੀ ਦੇ ਹਨ ।

ਪੰਜਵੀਂ, ਦਸਵੀਂ ਅਤੇ ਪੰਦ੍ਰਵੀਂ ਪਉੜੀ ਵਿਚ ਲਫ਼ਜ਼ 'ਨਾਨਕ' ਵਰਤਿਆ ਹੋਇਆ ਹੈ । ਜਿਸ ਦਾ ਭਾਵ ਇਹ ਹੈ ਕਿ ਲੜੀ-ਵਾਰ ਇਸ 'ਵਾਰ' ਦੇ ਤਿੰਨ ਹਿੱਸੇ ਹਨ ।

ਹਰੇਕ ਪਉੜੀ ਦੀਆਂ ਪੰਜ ਪੰਜ ਤੁਕਾਂ ਹਨ । ਤੁਕਾਂ ਦਾ ਆਕਾਰ ਤਕਰੀਬਨ ਇਕੋ ਜਿਤਨਾ ਹੈ । ਪਰ ਸਲੋਕਾਂ ਦਾ ਆਕਾਰ ਵੱਡਾ ਛੋਟਾ ਹੈ । ਸੁਤੇ ਹੀ ਇਹੀ ਅਨੁਮਾਨ ਲੱਗ ਸਕਦਾ ਹੈ ਕਿ ਜਦੋਂ ਇਹ 'ਵਾਰ' ਲਿਖੀ ਗਈ ਸੀ, ਉਸੇ ਵਕਤ ਦੇ ਸਲੋਕ ਨਹੀਂ ਹਨ ।

## ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ—

ਗੁਰੂ ਰਾਮਦਾਸ ਜੀ ਦੀਆਂ ਅੱਠ 'ਵਾਰਾਂ' ਹਨ; ਹੇਠ-ਲਿਖੇ ਰਾਗਾਂ ਵਿਚ:— ਸਿਰੀਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰਗ ਅਤੇ ਕਾਨੜਾ ।

**ਸਿਰੀ ਰਾਗ**—ਇਸ ਰਾਗ ਦੀ 'ਵਾਰ' ਵਿਚ ੨੧ ਪਉੜੀਆਂ ਹਨ । ਪਉੜੀ ਨੰ: ੧੫ ਦੇ ਨਾਲ ਇੱਕੋ ਸਲੋਕ ਗੁਰੂ ਅਰਜਨ ਸਾਹਿਬ ਦਾ ਹੈ ਅਤੇ ਇੱਕ ਗੁਰੂ ਅੰਗਦ ਸਾਹਿਬ ਦਾ । ਜੇ ਗੁਰੂ ਰਾਮਦਾਸ ਜੀ ਆਪ ਹੀ ਸਲੋਕ ਭੀ ਪਉੜੀਆਂ ਨਾਲ ਦਰਜ ਕਰਦੇ, ਤਾਂ ਪਉੜੀ ਨੰ: ੧੫ ਦੇ ਨਾਲ ਭੀ ਦੋ ਸਲੋਕ ਹੀ ਦਰਜ ਕਰਦੇ । ਅਧੂਰੀ ਨਾਹ ਰਹਿਣ ਦੇਂਦੇ । ਸਾਰੇ ਸਲੋਕ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤੇ ਸਨ ।

**ਗਉੜੀ**—ਪਉੜੀ ਨੰ: ੩੨ ਦੇ ਨਾਲ ਦੋਵੇਂ ਹੀ ਸਲੋਕ ਗੁਰੂ ਅਰਜਨ ਸਾਹਿਬ ਦੇ ਹਨ । ਇਥੇ ਭੀ ਉਹੀ ਦਲੀਲ ਕੰਮ ਕਰਦੀ ਹੈ । ਸਾਰੇ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

**ਬਿਹਾਗੜਾ**—ਇਸ 'ਵਾਰ' ਵਿਚ ੨੧ ਪਉੜੀਆਂ ਹਨ । ਪਉੜੀ ਨੰ: ੧੪ ਦੇ ਨਾਲ ਦੋਵੇਂ ਸਲੋਕ ਗੁਰੂ ਅਰਜਨ ਸਾਹਿਬ ਦੇ ਹਨ । ਸਾਰੇ ਹੀ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ।

**ਸਾਰਗ**—ਇਸ 'ਵਾਰ' ਵਿਚ ੩੬ ਪਉੜੀਆਂ ਹਨ । ਨੰ: ੩੫ ਗੁਰੂ ਅਰਜਨ ਸਾਹਿਬ ਦੀ ਹੈ । ਪਉੜੀ ਨੰ: ੨੬ ਦੇ ਨਾਲ ਇੱਕ ਸਲੋਕ ਗੁਰੂ ਅਰਜਨ ਦੇਵ ਜੀ ਦਾ ਹੈ, ਅਤੇ ਪਉੜੀ ਨੰ: ੩੬ ਦੇ ਨਾਲ ਦੋਵੇਂ ਸਲੋਕ ਸਤਿਗੁਰੂ ਅਰਜਨ ਸਾਹਿਬ ਦੇ ਹਨ । ਉਪਰਲੀ ਹੀ ਦਲੀਲ ਅਨੁਸਾਰ ਇਹ ਸਾਰੇ ਹੀ ਸਲੋਕ ਗੁਰੂ ਅਰਜਨ ਸਾਹਿਬ ਨੇ ਹੀ ਦਰਜ ਕੀਤੇ ਸਨ ।

ਅੱਠ 'ਵਾਰਾਂ' ਵਿਚੋਂ ਚਾਰ 'ਵਾਰਾਂ' ਪਰਤੱਖ ਐਸੀਆਂ ਮਿਲਦੀਆਂ ਹਨ ਜਿਥੇ ਸਲੋਕ ਗੁਰੂ ਰਾਮਦਾਸ ਜੀ ਨੇ ਦਰਜ ਨਹੀਂ ਕੀਤੇ । ਬਾਕੀ ਦੀਆਂ ਚਾਰ 'ਵਾਰਾਂ'—ਵਡਹੰਸ, ਸੋਰਠਿ, ਬਿਲਾਵਲ ਅਤੇ ਕਾਨੜਾ—ਵਿਚ ਭੀ ਕਵਿਤਾ ਦੇ ਦ੍ਰਿਸ਼ਟੀ-ਕੋਣ ਤੋਂ ਉਹੀ ਨਿਯਮ ਕੰਮ ਕਰਦਾ ਮੰਨਣਾ ਪਏਗਾ । ਇਹਨਾਂ 'ਵਾਰਾਂ' ਵਿਚ ਭੀ ਸਲੋਕ ਗੁਰੂ ਅਰਜਨ ਸਾਹਿਬ ਨੇ ਹੀ ਦਰਜ ਕੀਤੇ ਸਨ ।

### ਇਹ ਨਿਯਮ ਬੱਧਾ ਗੁਰੂ ਨਾਨਕ ਦੇਵ ਜੀ ਨੇ ਆਪ—

ਗੁਰੂ ਨਾਨਕ ਦੇਵ ਜੀ ਦੀ ਸਭ ਤੋਂ ਪਹਿਲੀ ਲਿਖੀ ਹੋਈ 'ਵਾਰ' ਮਲਾਰ ਰਾਗ ਵਿਚ ਦਰਜ ਹੈ । ਇਸ 'ਵਾਰ' ਦੀਆਂ ੨੮ ਪਉੜੀਆਂ ਹਨ । ਪਉੜੀ ਨੰ: ੨੭ ਗੁਰੂ ਅਰਜਨ ਸਾਹਿਬ ਦੀ ਹੈ । ਬਾਕੀ ੨੭ ਗੁਰੂ ਨਾਨਕ ਦੇਵ ਜੀ ਦੀਆਂ ।

ਪਉੜੀ ਨੰ: ੫, ੬, ੭, ੮, ੯, ੧੦, ੧੧, ੧੨ ਅਤੇ ੧੩ ਦੇ ਨਾਲ ਸਾਰੇ ਹੀ ਸਲੋਕ ਗੁਰੂ ਅਮਰਦਾਸ ਜੀ ਦੇ ਹਨ । ਪਉੜੀ ਨੰ: ੧੪ ਦੇ ਨਾਲ ਦੋਵੇਂ ਸਲੋਕ ਗੁਰੂ ਅਰਜਨ ਸਾਹਿਬ ਦੇ ਹਨ । ਫਿਰ ਪਉੜੀ ਨੰ: ੧੫, ੧੬, ੧੭ ਅਤੇ ੧੮ ਦੇ ਨਾਲ ਸਾਰੇ ਹੀ ਸਲੋਕ ਗੁਰੂ ਅਮਰਦਾਸ ਜੀ ਦੇ । ਬੜੀ ਸਿੱਧੀ ਸਾਫ਼ ਗੱਲ ਹੈ ਕਿ ਇਹ ਸਲੋਕ ਗੁਰੂ ਅਰਜਨ ਸਾਹਿਬ ਨੇ ਦਰਜ ਕੀਤੇ ਸਨ ।

ਸਾਰੀਆਂ ਹੀ 'ਵਾਰਾਂ' ਵਿਚ ਇਹੀ ਤਰੀਕਾ ਵਰਤਿਆ ਗਿਆ ।

**ੴ ਸਤਿਗੁਰ ਪ੍ਰਸਾਦਿ ॥**
**ਕਾਨੜੇ ਕੀ ਵਾਰ ਮਹਲਾ ੪**
**ਮੂਸੇ ਕੀ ਵਾਰ ਕੀ ਧੁਨੀ**

ਗੁਰੂ ਰਾਮਦਾਸ ਜੀ ਦੀ ਇਸ ਵਾਰ ਨੂੰ ਮੂਸੇ ਦੀ ਵਾਰ ਦੀ ਸੁਰ ਤੇ ਗਾਉਣਾ ਹੈ ।

ਮੂਸਾ ਇਕ ਸੂਰਮਾ ਸੀ, ਇਸ ਦੀ ਮੰਗੇਤ੍ਰ ਕਿਸੇ ਰਾਜੇ ਨਾਲ ਵਿਆਹੀ ਗਈ । ਮੂਸੇ ਨੇ ਉਸ ਰਾਜੇ ਤੇ ਚੜ੍ਹਾਈ ਕਰ ਕੇ ਰਾਜੇ ਨੂੰ ਤੇ ਉਸ ਆਪਣੀ ਮੰਗੇਤ੍ਰ ਨੂੰ ਪਕੜ ਲਿਆਂਦਾ; ਪਰ ਜਦੋਂ ਉਸ ਨੇ ਇਸਤ੍ਰੀ ਪਾਸੋਂ ਪੁੱਛਿਆ ਕਿ ਤੂੰ ਕਿਸ ਨਾਲ ਰਹਿਣਾ ਚਾਹੁੰਦੀ ਹੈਂ, ਉਸ ਨੇ ਉੱਤਰ ਦਿੱਤਾ ਕਿ ਜਿਸ ਨਾਲ ਮੈਂ ਵਿਆਹੀ ਗਈ ਹਾਂ । ਮੂਸੇ ਨੇ ਇਹ ਸੁਣ ਕੇ ਰਾਜੇ ਨੂੰ ਤੇ ਉਸ ਦੀ ਇਸਤ੍ਰੀ ਨੂੰ ਮਾਫ਼ ਕਰ ਕੇ ਇੱਜ਼ਤ ਨਾਲ ਮੋੜ ਦਿੱਤਾ । ਮੂਸੇ ਦੀ ਇਸ ਬਹਾਦਰੀ ਤੇ ਖੁਲ੍ਹਦਿਲੀ ਤੇ ਢਾਢੀਆਂ ਨੇ ਵਾਰ ਲਿਖੀ, ਜਿਸ ਦੀ ਨਮੂਨੇ ਦੀ ਇਕ ਪਉੜੀ ਇਉਂ ਹੈ—

ਤ੍ਰੈ ਸੈ ਸੱਠ ਮਰਾਤਬਾ ਇਕ ਗੁਰੀਏ ਡੱਗੈ ॥ ਚੜ੍ਹਿਆ ਮੂਸਾ ਪਾਤਸ਼ਾਹ ਸਭ ਜੱਗ ਪਰੱਖੈ ॥ ਚੰਦ ਚਿਟੇ ਬਡ ਹਾਥੀਆਂ ਕਹੁ ਕਿਤ ਵਰੱਗੇ ॥ ਰੁਤ ਪਛਾਤੀ ਬਗਲਿਆਂ ਘਟ ਕਾਲੀ ਅੱਗੈ ॥ ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੈ ॥

**ਸਲੋਕ ਮਃ ੪ ॥ ਰਾਮ ਨਾਮੁ ਨਿਧਾਨੁ ਹਰਿ, ਗੁਰਮਤਿ ਰਖੁ ਉਰ ਧਾਰਿ ॥ ਦਾਸਨ ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ ॥ ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ ॥ ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ ਹਰਿ ਰਸੁ ਸਾਰਿ ॥੧॥ (ਪੰਨਾ ੧੩੧੨)**

**ਪਦ ਅਰਥ**:— ਨਿਧਾਨੁ—ਖ਼ਜ਼ਾਨਾ । ਉਰ—ਹਿਰਦਾ । ਧਾਰਿ—ਧਾਰ ਕੇ, ਟਿਕਾ ਕੇ । ਬਿਖਿਆ—ਮਾਇਆ । ਮਾਰਿ—ਮਾਰ ਕੇ, ਮੁਕਾ ਕੇ । ਜਨਮੁ ਪਦਾਰਥੁ—ਕੀਮਤੀ ਮਨੁੱਖਾ ਜਨਮ । ਹਾਰਿ—ਬਾਜੀ ਹਾਰ ਕੇ । ਨ ਆਵੈ—ਨਹੀਂ ਆਉਂਦਾ । ਜਿਨ—ਜਿਨ੍ਹਾਂ ਨੇ । ਰਸੁ—ਸੁਆਦ । ਸਾਰਿ—ਸਾਰਿਆ ਹੈ, ਸੰਭਾਲਿਆ ਹੈ, ਚੱਖਿਆ ਹੈ ।੧।

**ਅਰਥ**:— (ਹੇ ਭਾਈ !) ਪਰਮਾਤਮਾ ਦਾ ਨਾਮ (ਅਸਲ) ਖ਼ਜ਼ਾਨਾ (ਹੈ) ਸਤਿਗੁਰੂ ਦੀ ਸਿੱਖਿਆ ਉਤੇ ਤੁਰ ਕੇ (ਇਸ ਨੂੰ ਆਪਣੇ) ਹਿਰਦੇ ਵਿਚ ਪ੍ਰੋ ਰੱਖ । (ਇਸ ਨਾਮ ਦੀ ਬਰਕਤਿ ਨਾਲ) ਹਉਮੈ (-ਰੂਪ) ਮਾਇਆ (ਦੇ ਪ੍ਰਭਾਵ) ਨੂੰ (ਆਪਣੇ ਅੰਦਰੋਂ) ਮੁਕਾ ਕੇ (ਪਰਮਾਤਮਾ ਦੇ) ਸੇਵਕਾਂ ਦਾ ਸੇਵਕ ਬਣਿਆ ਰਹੁ । (ਜਿਹੜਾ ਮਨੁੱਖ

ਇਹ ਉੱਦਮ ਕਰਦਾ ਹੈ, ਉਹ) ਮਨੁੱਖਾ ਜਨਮ ਦਾ ਕੀਮਤੀ ਮਨੋਰਥ ਹਾਸਲ ਕਰ ਕੇ (ਜਗਤ ਤੋਂ ਮਨੁੱਖਾ ਜੀਵਨ ਦੀ ਬਾਜ਼ੀ) ਹਾਰ ਕੇ ਕਦੇ ਨਹੀਂ ਆਉਂਦਾ ।

ਹੇ ਨਾਨਕ ! ਧੰਨ ਹਨ ਉਹ ਵੱਡੇ ਭਾਗਾਂ ਵਾਲੇ ਮਨੁੱਖ; ਜਿਨ੍ਹਾਂ ਨੇ ਸਤਿਗੁਰ ਦੀ ਸਿੱਖਿਆ ਉਤੇ ਤੁਰ ਕੇ ਪਰਮਾਤਮਾ ਦੇ ਨਾਮ ਦਾ ਸੁਆਦ ਚੱਖਿਆ ਹੈ ।੧।

**ਮਃ ੪ ॥ ਗੋਵਿੰਦੁ ਗੋਵਿਦੁ ਗੋਵਿਦੁ ਹਰਿ ਗੋਵਿਦੁ ਗੁਣੀ ਨਿਧਾਨੁ ॥ ਗੋਵਿਦੁ ਗੋਵਿਦੁ ਗੁਰਮਤਿ ਧਿਆਈਐ ਤਾਂ ਦਰਗਹ ਪਾਈਐ ਮਾਨੁ ॥ ਗੋਵਿਦੁ ਗੋਵਿਦੁ ਗੋਵਿਦੁ ਜਪਿ ਮੁਖੁ ਊਜਲਾ ਪਰਧਾਨੁ ॥ ਨਾਨਕ ਗੁਰੁ ਗੋਵਿੰਦੁ ਹਰਿ ਜਿਤੁ ਮਿਲਿ ਹਰਿ ਪਾਇਆ ਨਾਮੁ ॥੨॥ (ਪੰਨਾ ੧੩੧੩)**

**ਪਦ ਅਰਥ**:— ਗੁਣੀ ਨਿਧਾਨੁ—ਗੁਣਾਂ ਦਾ ਖ਼ਜ਼ਾਨਾ । ਗੁਰਮਤਿ—ਗੁਰੂ ਦੀ ਸਿਖਿਆ ਉੱਤੇ ਤੁਰਿਆਂ । ਮਾਨੁ—ਆਦਰ । ਜਪਿ—ਜਪ ਕੇ । ਊਜਲਾ—ਰੌਸ਼ਨ । ਪਰਧਾਨੁ—ਮੰਨਿਆ-ਪਰਮੰਨਿਆ । ਜਿਤੁ—ਜਿਸ (ਗੁਰੂ) ਵਿਚ । ਮਿਲਿ—ਮਿਲ ਕੇ ।੨।

**ਅਰਥ**:— (ਹੇ ਭਾਈ !) ਸਿਰਫ਼ ਪਰਮਾਤਮਾ ਹੀ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ । ਜਦੋਂ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਪਰਮਾਤਮਾ ਨੂੰ ਸਿਮਰਿਆ ਜਾਏ ਤਦੋਂ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ । (ਹੇ ਭਾਈ !) ਸਦਾ ਪ੍ਰਭੂ ਦਾ ਨਾਮ ਜਪ ਕੇ (ਲੋਕ ਪਰਲੋਕ ਵਿਚ) ਸੁਰਖ਼ਰੂ ਹੋਈਦਾ ਹੈ ਤੇ ਪ੍ਰਧਾਨਤਾ ਮਿਲਦੀ ਹੈ । ਹੇ ਨਾਨਕ ! (ਆਖ—ਹੇ ਭਾਈ !) ਗੁਰੂ ਪਰਮਾਤਮਾ (ਦਾ ਰੂਪ) ਹੈ; ਉਸ (ਗੁਰੂ) ਵਿਚ ਮਿਲ ਕੇ (ਗੁਰੂ ਦੇ ਦੱਸੇ ਰਾਹ ਤੇ ਤੁਰ ਕੇ) ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ ।੨।

**ਪਉੜੀ ॥ ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥ ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ ॥ ਤੂ ਆਪੇ ਆਪਿ ਵਰਤਦਾ ਤੂ ਆਪੇ ਕਰਹਿ ਸੁ ਹੋਗੀਆ ॥ ਸਤਸੰਗਤਿ ਸਤਿਗੁਰ ਧੰਨੁ ਧਨੋੁ ਧੰਨ ਧੰਨ ਧਨੋ ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥ ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ ਹਰਿ ਬੋਲਤ ਸਭਿ ਪਾਪ ਲਹੋਗੀਆ ॥੧॥ (ਪੰਨਾ ੧੩੧੩)**

**ਪਦ ਅਰਥ**:— ਸਿਧ—(ਜੋਗ-ਸਾਧਨਾਂ ਵਿਚ) ਪੁੱਗਾ ਹੋਇਆ ਜੋਗੀ । ਸਾਧਿਕੋ—ਸਾਧਿਕੁ, ਜੋਗ-ਸਾਧਨ ਕਰਨ ਵਾਲਾ । ਜੁਗ ਜੋਗੀਆ—ਜੋਗ ਜੋਗੀਆ, ਜੋਗ ਵਿਚ ਜੁੜਨ ਵਾਲਾ । ਰਸੀਅੜਾ—ਰਸ ਲੈਣ ਵਾਲਾ । ਭੋਗ—ਮਾਇਕ ਪਦਾਰਥ । ਵਰਤਦਾ—ਮੌਜੂਦ । ਜਿਤੁ ਮਿਲਿ—ਜਿਸ (ਸਤਸੰਗਤਿ) ਵਿਚ ਮਿਲ ਕੇ । ਬੁਲਗ—(ਸਿਫ਼ਤਿ-ਸਾਲਾਹ ਦੇ) ਬੋਲ । ਸਭਿ—ਸਾਰੇ ।੧।

**ਅਰਥ**:— ਹੇ ਪ੍ਰਭੂ ! ਤੂੰ ਆਪ ਹੀ (ਜੋਗ-ਸਾਧਨਾਂ ਵਿਚ) ਪੁੱਗਾ ਹੋਇਆ ਜੋਗੀ ਹੈਂ, ਤੂੰ ਆਪ ਹੀ ਸਾਧਨ ਕਰਨ ਵਾਲਾ ਹੈਂ, ਤੂੰ ਆਪ ਹੀ ਜੋਗ ਵਿਚ ਜੁੜਨ ਵਾਲਾ ਹੈਂ, ਤੂੰ ਆਪ ਹੀ (ਮਾਇਕ ਪਦਾਰਥਾਂ ਦੇ) ਰਸ ਚੱਖਣ ਵਾਲਾ ਹੈਂ, ਤੂੰ ਆਪ ਹੀ (ਮਾਇਕ ਪਦਾਰਥਾਂ ਦੇ) ਭੋਗ ਭੋਗਣ ਵਾਲਾ ਹੈਂ, (ਕਿਉਂਕਿ ਜੋਗੀਆਂ ਵਿਚ ਭੀ ਤੇ ਗ੍ਰਿਹਸਤੀਆਂ ਵਿਚ ਭੀ ਹਰ ਥਾਂ) ਤੂੰ ਆਪ ਹੀ ਆਪ ਮੌਜੂਦ ਹੈਂ, ਜੋ ਕੁਝ ਤੂੰ ਕਰਦਾ ਹੈਂ, ਉਹੀ ਹੁੰਦਾ ਹੈ ।

ਹੇ ਭਾਈ ! ਗੁਰੂ ਦੀ ਸਾਧ ਸੰਗਤਿ ਧੰਨ ਹੈ ਧੰਨ ਹੈ ਜਿਸ ਵਿਚ ਮਿਲ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਬੋਲ ਬੋਲੇ ਜਾ ਸਕਦੇ ਹਨ । (ਹੇ ਭਾਈ ! ਸਾਧ ਸੰਗਤਿ ਵਿਚ ਬੈਠ ਕੇ) ਸਾਰੇ (ਆਪਣੇ ਮੂੰਹੋਂ ਸਦਾ ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆਂ ਸਾਰੇ ਪਿਛਲੇ ਕੀਤੇ) ਪਾਪ ਦੂਰ ਹੋ ਜਾਂਦੇ ਹਨ ।੧।

**ਸਲੋਕ ਮਃ ੪ ॥ ਹਰਿ ਹਰਿ ਹਰਿ ਹਰਿ ਨਾਮੁ ਹੈ ਗੁਰਮੁਖਿ ਪਾਵੈ ਕੋਇ ॥ ਹਉਮੈ ਮਮਤਾ ਨਾਸੁ ਹੋਇ ਦੁਰਮਤਿ ਕਢੈ ਧੋਇ ॥ ਨਾਨਕ ਅਨਦਿਨੁ ਗੁਣ ਉਚਰੈ ਜਿਨ ਕਉ ਧੁਰਿ ਲਿਖਿਆ ਹੋਇ ॥੧॥ (ਪੰਨਾ ੧੩੧੩)**

**ਪਦ ਅਰਥ**:— ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਕੋਇ—ਕੋਈ ਵਿਰਲਾ ਮਨੁੱਖ । ਮਮਤਾ—ਅਪਣੱਤ । ਧੋਇ—ਧੋ ਕੇ । ਅਨਦਿਨੁ—ਹਰ ਰੋਜ਼ । ਧੁਰਿ—ਧੁਰ ਦਰਗਾਹ ਤੋਂ ।

**ਅਰਥ**:— (ਹੇ ਭਾਈ !) ਸਦਾ ਹੀ ਪਰਮਾਤਮਾ ਦਾ ਨਾਮ (ਸਿਮਰਨ ਦੀ ਦਾਤਿ) ਕੋਈ ਵਿਰਲਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਹਾਸਲ ਕਰਦਾ ਹੈ, (ਜਿਹੜਾ ਮਨੁੱਖ ਇਹ ਦਾਤਿ ਪ੍ਰਾਪਤ ਕਰਦਾ ਹੈ, ਉਸ ਦੇ ਅੰਦਰੋਂ) ਹਉਮੈ ਅਤੇ ਅਪਣੱਤ ਦਾ ਨਾਸ ਹੋ ਜਾਂਦਾ ਹੈ (ਉਹ ਮਨੁੱਖ ਆਪਣੇ ਅੰਦਰੋਂ ਨਾਮ ਦੀ ਬਰਕਤਿ ਨਾਲ) ਭੈੜੀ ਮਤਿ (ਦੀ ਮੈਲ) ਧੋ ਕੇ ਕੱਢ ਦੇਂਦਾ ਹੈ; ਹੇ ਨਾਨਕ ! (ਉਹ ਮਨੁੱਖ) ਹਰ ਵੇਲੇ (ਪਰਮਾਤਮਾ ਦੇ) ਗੁਣ ਉਚਾਰਦਾ ਹੈ (ਪਰ ਹੇ ਭਾਈ ! ਉਹੀ ਮਨੁੱਖ ਪਰਮਾਤਮਾ ਦੇ ਗੁਣ ਉਚਾਰਦੇ ਹਨ) ਜਿਨ੍ਹਾਂ ਦੇ ਭਾਗਾਂ ਵਿਚ ਧੁਰ ਤੋਂ (ਕੀਤੇ ਕਰਮਾਂ ਅਨੁਸਾਰ ਨਾਮ ਸਿਮਰਨ ਦੇ ਸੰਸਕਾਰਾਂ ਦਾ ਲੇਖ) ਲਿਖਿਆ ਹੁੰਦਾ ਹੈ ।੧।

**ਮਃ ੪ ॥ ਹਰਿ ਆਪੇ ਆਪਿ ਦਇਆਲੁ ਹਰਿ ਆਪੇ ਕਰੇ ਸੁ ਹੋਇ ॥ ਹਰਿ ਆਪੇ ਆਪਿ ਵਰਤਦਾ ਹਰਿ ਜੇਵਡੁ ਅਵਰੁ ਨ ਕੋਇ ॥ ਜੋ ਹਰਿ ਪ੍ਰਭੁ ਭਾਵੈ ਸੋ ਥੀਐ ਜੋ ਹਰਿ ਪ੍ਰਭੁ ਕਰੇ ਸੁ ਹੋਇ ॥ ਕੀਮਤਿ ਕਿਨੈ ਨ ਪਾਈਆ ਬੇਅੰਤੁ ਪ੍ਰਭੂ ਹਰਿ ਸੋਇ ॥ ਨਾਨਕ ਗੁਰਮੁਖਿ ਹਰਿ ਸਾਲਾਹਿਆ ਤਨੁ ਮਨੁ ਸੀਤਲੁ ਹੋਇ ॥੨॥ (ਪੰਨਾ ੧੩੧੩)**

**ਪਦ ਅਰਥ**:— ਦਇਆਲੁ—(ਦਇਆ-ਆਲਯ) ਦਇਆ ਦਾ ਘਰ, ਦਇਆ ਦਾ ਸੋਮਾ । ਆਪੇ—ਆਪ ਹੀ । ਵਰਤਦਾ—ਮੌਜੂਦ । ਜੇਵਡੁ—ਜੇਡਾ, ਬਰਾਬਰ ਦਾ । ਅਵਰੁ—ਹੋਰ । ਪ੍ਰਭ ਭਾਵੈ—ਪ੍ਰਭੂ ਨੂੰ ਚੰਗਾ ਲੱਗਦਾ ਹੈ । ਥੀਐ—ਹੁੰਦਾ ਹੈ । ਕਿਨੈ—ਕਿਸੇ ਨੇ (ਭੀ) । ਗੁਰਮੁਖਿ—ਗੁਰੂ ਦੇ ਦੱਸੇ ਰਸਤੇ ਤੇ ਤੁਰ ਕੇ । ਸੀਤਲੁ—(ਵਿਕਾਰਾਂ ਵਲੋਂ) ਠੰਢਾ-ਠਾਰ ।

**ਅਰਥ**:— (ਹੇ ਭਾਈ !) ਪਰਮਾਤਮਾ ਆਪ ਹੀ ਦਇਆ ਦਾ ਸੋਮਾ ਹੈ (ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ ਉਹ ਪਰਮਾਤਮਾ ਆਪ ਹੀ ਕਰਦਾ ਹੈ । (ਹੇ ਭਾਈ !) ਪਰਮਾਤਮਾ ਆਪ ਹੀ (ਹਰ ਥਾਂ) ਮੌਜੂਦ ਹੈ, ਕੋਈ ਹੋਰ ਉਸ ਦੇ ਬਰਾਬਰ ਦਾ ਨਹੀਂ ਹੈ । ਜੋ ਕੁਝ ਪ੍ਰਭੂ ਨੂੰ ਚੰਗਾ ਲੱਗਦਾ ਹੈ ਉਹੀ ਹੁੰਦਾ ਹੈ, ਜੋ ਕੁਝ ਉਹ ਪ੍ਰਭੂ ਕਰਦਾ ਹੈ ਉਹੀ ਹੁੰਦਾ ਹੈ । ਹੇ ਭਾਈ ! ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਕਿਸੇ (ਮਨੁੱਖ) ਨੇ ਉਸ ਦਾ ਮੁੱਲ ਨਹੀਂ ਪਾਇਆ ।

ਹੇ ਨਾਨਕ ! ਜਿਸ ਮਨੁੱਖ ਨੇ ਗੁਰੂ ਦੇ ਦੱਸੇ ਰਸਤੇ ਤੇ ਤੁਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਹੈ, ਉਸ ਦਾ ਤਨ ਉਸ ਦਾ ਮਨ (ਵਿਕਾਰਾਂ ਵਲੋਂ) ਠੰਢਾ-ਠਾਰ ਹੋ ਜਾਂਦਾ ਹੈ ।੨।

**ਪਉੜੀ ॥ ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥ ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥ ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ ॥ ਸੇਵਕੁ ਠਾਕੁਰੁ ਸਭੁ ਤੂਹੈ ਤੂਹੈ ਗੁਰਮਤੀ ਹਰਿ ਚੰਗ ਚੰਗਨਾ ॥ ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ ਜਿਤੁ ਪਾਵਹਿ ਸਭ ਫਲ ਫਲਨਾ ॥੨॥ (ਪੰਨਾ ੧੩੧੩)**

**ਪਦ ਅਰਥ**:— ਸਭ—ਸਾਰੀ ਸ੍ਰਿਸ਼ਟੀ ਵਿਚ । ਜੋਤਿ—ਨੂਰ । ਜਗਜੀਵਨਾ—ਹੇ ਜਗਤ ਦੇ ਜੀਵਨ-ਦਾਤੇ ! ਘਟਿ ਘਟਿ—ਹਰੇਕ ਸਰੀਰ ਵਿਚ । ਰੰਗ ਰੰਗਨਾ—(ਪ੍ਰੇਮ ਦੀ) ਰੰਗਣ ਚਾੜ੍ਹਨ ਵਾਲਾ । ਸਭਿ—ਸਾਰੇ ਜੀਵ । ਸਤਿ—ਸਦਾ ਕਾਇਮ ਰਹਿਣ ਵਾਲਾ । ਪੁਰਖ—ਹੇ ਸਰਬ-ਵਿਆਪਕ ! ਨਿਰੰਜਨ—ਹੇ ਨਿਰਲੇਪ ! ਸਭੁ—ਸਾਰਾ । ਜਾਚਹਿ—ਮੰਗਦੇ ਹਨ । ਸਭ ਮੰਗ—ਹਰੇਕ ਮੰਗ, ਹਰੇਕ ਲੋੜ । ਚੰਗ ਚੰਗਨਾ—ਬਹੁਤ ਹੀ ਚੰਗਾ,

ਬਹੁਤ ਹੀ ਪਿਆਰਾ । ਰਿਖੀਕੇਸੁ—(ਰਿਖੀਕ-ਈਸ਼) ਇੰਦ੍ਰਿਆਂ ਦਾ ਮਾਲਕ ਪ੍ਰਭੂ । ਜਿਤੁ—ਜਿਸ (ਹਰਿ-ਨਾਮ) ਦੀ ਰਾਹੀਂ ।

**ਅਰਥ**:— ਹੇ ਜਗਤ ਦੇ ਜੀਵਨ ਪ੍ਰਭੂ ! ਸਾਰੀ ਸ੍ਰਿਸ਼ਟੀ ਵਿਚ ਤੇਰਾ ਹੀ ਨੂਰ (ਚਾਨਣ ਕਰ ਰਿਹਾ ਹੈ), ਤੂੰ ਹਰੇਕ ਸਰੀਰ ਵਿਚ (ਮੌਜੂਦ ਹੈਂ ਤੇ ਆਪਣੇ ਨਾਮ ਦੀ) ਰੰਗਣ ਚਾੜ੍ਹਨ ਵਾਲਾ ਹੈਂ । ਹੇ ਮੇਰੇ ਪ੍ਰੀਤਮ ! ਸਾਰੇ ਜੀਵ ਤੈਨੂੰ (ਹੀ) ਸਿਮਰਦੇ ਹਨ । ਹੇ ਸਰਬ-ਵਿਆਪਕ (ਤੇ ਫਿਰ ਭੀ) ਨਿਰਲੇਪ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ । ਹੇ ਪ੍ਰਭੂ ! ਤੂੰ ਹੀ ਦਾਤਾ ਦੇਣ ਵਾਲਾ ਹੈਂ, ਸਾਰਾ ਜਗਤ (ਤੇਰੇ ਦਰ ਦਾ) ਮੰਗਤਾ ਹੈ । ਹੇ ਹਰੀ ! ਹਰੇਕ ਮੰਗ (ਜੀਵ ਤੈਥੋਂ ਹੀ) ਮੰਗਦੇ ਹਨ । ਤੂੰ ਆਪ ਹੀ ਮਾਲਕ ਹੈਂ । ਹੇ ਹਰੀ ! ਗੁਰੂ ਦੀ ਮਤਿ ਉਤੇ ਤੁਰਿਆ ਤੂੰ ਬਹੁਤ ਪਿਆਰਾ ਲੱਗਦਾ ਹੈਂ ।

ਹੇ ਭਾਈ ! ਪਰਮਾਤਮਾ (ਸਾਰੇ) ਇੰਦ੍ਰਿਆਂ ਦਾ ਮਾਲਕ ਹੈ, ਤੁਸੀ ਸਾਰੇ ਆਪਣੇ ਮੂੰਹੋਂ ਉਸ ਦੀ ਸਿਫ਼ਤਿ-ਸਾਲਾਹ ਕਰੋ, ਉਸ ਦਾ ਨਾਮ ਜਪੋ, ਉਸ ਦੇ ਨਾਮ ਦੀ ਬਰਕਤਿ ਨਾਲ ਹੀ (ਜੀਵ) ਸਾਰੇ ਫਲ ਪ੍ਰਾਪਤ ਕਰਦੇ ਹਨ ।੨।

**ਸਲੋਕ ਮਃ ੪ ॥ ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥ ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥ ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥ ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥ ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੧॥ (ਪੰਨਾ ੧੩੧੩)**

**ਪਦ ਅਰਥ**:— ਮਨ—ਹੇ ਮਨ ! ਪਾਵਹਿ—ਤੂੰ ਹਾਸਲ ਕਰੇਂਗਾ । ਇਛਹਿ—ਤੂੰ ਚਾਹੇਂਗਾ । ਪਾਇਸੀ—ਦੇਵੇਗਾ । ਸਬਦੀ—ਸ਼ਬਦ ਦੀ ਰਾਹੀਂ । ਕਿਲਵਿਖ—ਪਾਪ । ਸਭਿ—ਸਾਰੇ । ਕਟੀਅਹਿ—ਕੱਟੇ ਜਾਂਦੇ ਹਨ । ਚੁਕੈ—ਮੁੱਕ ਜਾਂਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ । ਕਮਲੁ—(ਹਿਰਦੇ ਦਾ) ਕੌਲ ਫੁੱਲ । ਵਿਗਸਿਆ—ਖਿੜ ਪੈਂਦਾ ਹੈ । ਸਭੁ—ਹਰ ਥਾਂ । ਪਛਾਨੁ—ਪਛਾਣੂ, ਪਛਾਣਨ ਜੋਗ । ਜਪਿ—ਜਪੀਂ, ਮੈਂ ਜਪਾਂ ।

**ਅਰਥ**:— ਹੇ (ਮੇਰੇ) ਮਨ ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰ, ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਹਾਸਲ ਕਰੇਂਗਾ । (ਪਰਮਾਤਮਾ ਪਾਸੋਂ) ਜੋ ਤੂੰ ਮੰਗੇਂਗਾ ਉਹੀ ਫਲ (ਉਹ) ਦੇਵੇਗਾ । (ਪਰ) ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਪ੍ਰਭੂ ਵਿਚ) ਸੁਰਤਿ ਜੁੜ ਸਕਦੀ ਹੈ । (ਜਿਸ ਮਨੁੱਖ ਦੀ ਜੁੜਦੀ ਹੈ, ਉਸ ਦੇ) ਸਾਰੇ ਪਾਪ ਵਿਕਾਰ ਕੱਟੇ ਜਾਂਦੇ ਹਨ; (ਉਸ ਦੇ ਅੰਦਰੋਂ) ਹਉਮੈ ਮੁੱਕ ਜਾਂਦੀ ਹੈ ਅਹੰਕਾਰ ਦੂਰ ਹੋ ਜਾਂਦਾ ਹੈ । ਹੇ ਮੇਰੇ ਮਨ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਹਿਰਦਾ-ਕੌਲ-ਫੁੱਲ ਖਿੜ ਪੈਂਦਾ ਹੈ, ਉਹ ਥਾਂ ਪਰਮਾਤਮਾ ਨੂੰ ਵੱਸਦਾ ਪਛਾਨਣ-ਜੋਗ ਹੋ ਜਾਂਦਾ ਹੈ ।

ਹੇ ਨਾਨਕ ! (ਅਰਦਾਸ ਕਰ ਤੇ ਆਖ—) ਹੇ ਪ੍ਰਭੂ ਦਾਸ (ਨਾਨਕ) ਉਤੇ ਮਿਹਰ ਕਰ, (ਮੈਂ ਤੇਰਾ ਦਾਸ ਭੀ) ਨਾਮ ਜਪਦਾ ਰਹਾਂ ।੧।

**ਮਃ ੪ ॥ ਹਰਿ ਹਰਿ ਨਾਮੁ ਪਵਿਤੁ ਹੈ ਨਾਮੁ ਜਪਤ ਦੁਖੁ ਜਾਇ ॥ ਜਿਨ ਕਉ ਪੂਰਬਿ ਲਿਖਿਆ ਤਿਨ ਮਨਿ ਵਸਿਆ ਆਇ ॥ ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ ॥ ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ ॥ ਜਨੁ ਨਾਨਕੁ ਦਾਸਨ ਦਾਸੁ ਹੈ ਜੋ ਸਤਿਗੁਰ ਲਾਗੇ ਪਾਇ ॥੨॥ (ਪੰਨਾ ੧੩੧੩)**

**ਪਦ ਅਰਥ**:— ਪਵਿਤੁ—(ਆਤਮਕ ਜੀਵਨ ਨੂੰ) ਸੁੱਚਾ (ਬਨਾਣ ਵਾਲਾ) । ਪੂਰਬਿ—ਪਹਿਲੇ ਜਨਮ ਵਿਚ । ਮਨਿ—ਮਨ ਵਿਚ । ਆਇ—ਆ ਕੇ । ਕੈ ਭਾਣੈ—ਦੀ ਰਜ਼ਾ ਵਿਚ । ਦਾਲਦੁ—ਦਲਿੱਦ੍ਰ, ਗਰੀਬੀ । ਜਨ—ਹੇ ਜਨੋਂ ! ਪਤੀਆਇ—ਤਸੱਲੀ ਕਰ ਕੇ । ਲਾਗੇ ਪਾਇ—ਚਰਨੀਂ ਲੱਗੇ ਹੋਏ ਹਨ ।

**ਅਰਥ**:— (ਹੇ ਭਾਈ !) ਪਰਮਾਤਮਾ ਦਾ ਨਾਮ (ਆਤਮਕ ਜੀਵਨ ਨੂੰ) ਸੁੱਚਾ ਬਨਾਣ-ਜੋਗ ਹੈ, ਨਾਮ ਜਪਿਆਂ (ਹਰੇਕ) ਦੁੱਖ ਦੂਰ ਹੋ ਜਾਂਦਾ ਹੈ । (ਪਰ ਇਹ ਨਾਮ) ਉਹਨਾਂ (ਮਨੁੱਖਾਂ) ਦੇ ਮਨ ਵਿਚ ਆ ਕੇ ਵੱਸਦਾ ਹੈ ਜਿਨ੍ਹਾਂ ਦੇ ਭਾਗਾਂ ਵਿਚ ਮੁੱਢ ਤੋਂ (ਪਿਛਲੇ ਕੀਤੇ ਕਰਮਾਂ ਅਨੁਸਾਰ ਨਾਮ ਜਪਣ ਦੇ ਸੰਸਕਾਰਾਂ ਦਾ ਲੇਖਾ) ਲਿਖਿਆ ਹੁੰਦਾ ਹੈ । (ਹੇ ਭਾਈ !) ਜਿਹੜਾ ਜਿਹੜਾ ਮਨੁੱਖ ਗੁਰੂ ਦੀ ਰਜ਼ਾ ਵਿਚ ਤੁਰਦਾ ਹੈ ਉਹਨਾਂ ਦਾ ਦੁੱਖ ਦਰਿੱਦ੍ਰ ਦੂਰ ਹੋ ਜਾਂਦਾ ਹੈ । ਪਰ ਹੇ ਭਾਈ ! ਆਪਣੇ ਮਨ ਵਿਚ ਤਸੱਲੀ ਕਰ ਕੇ ਵੇਖ ਲਵੋ, ਆਪਣੇ ਮਨ ਦੀ ਮਰਜ਼ੀ ਵਿਚ ਤੁਰ ਕੇ ਕਿਸੇ ਨੇ ਭੀ ਹਰਿ-ਨਾਮ ਪ੍ਰਾਪਤ ਨਹੀਂ ਕੀਤਾ ।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਚਰਨੀਂ ਪਏ ਰਹਿੰਦੇ ਹਨ, ਦਾਸ ਨਾਨਕ ਉਹਨਾਂ ਦੇ ਦਾਸਾਂ ਦਾ ਦਾਸ ਹੈ ।੨।

**ਪਉੜੀ ॥ ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ ਸਭ ਤੇਰੀ ਬਣਤ ਬਣਾਵਣੀ ॥ ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥ ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ ਗੁਰਮਤੀ ਤੁਧੈ ਲਾਵਣੀ ॥ ਜਿਨ ਹੋਹਿ ਦਇਆਲੁ ਤਿਨ ਸਤਿਗੁਰੁ ਮੇਲਹਿ ਮੁਖਿ ਗੁਰਮੁਖਿ ਹਰਿ ਸਮਝਾਵਣੀ ॥ ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਵਣੀ ॥੩॥ (ਪੰਨਾ ੧੩੧੪)**

**ਪਦ ਅਰਥ**:— ਥਨੰਤਰਿ—ਥਾਨ ਅੰਤਰਿ । ਥਾਨ ਥਨੰਤਰਿ—ਥਾਨ ਥਾਨ ਅੰਤਰਿ ਹਰੇਕ ਥਾਂ । ਕਰਤੇ—ਹੇ ਕਰਤਾਰ ! ਰੰਗ ਪਰੰਗ—ਕਈ ਰੰਗਾਂ ਦੀ । ਸਿਸਟਿ—ਸ੍ਰਿਸ਼ਟੀ । ਸਾਜੀ—ਪੈਦਾ ਕੀਤੀ । ਬਹੁ ਬਿਧਿ—ਕਈ ਕਿਸਮ ਦੀ । ਜੋਤਿ—ਚਾਨਣ । ਵਰਤਹਿ—ਤੂੰ ਮੌਜੂਦ ਹੈਂ । ਤੁਧੈ—ਤੂੰ ਹੀ । ਮੁਖਿ ਗੁਰਮੁਖਿ—ਗੁਰੂ ਦੇ ਮੂੰਹੋਂ । ਸਭਿ—ਸਾਰੇ ।

**ਅਰਥ**:— ਹੇ ਕਰਤਾਰ ! ਤੂੰ ਹਰੇਕ ਥਾਂ ਵਿਚ ਵਿਆਪਕ ਹੈਂ, ਸੰਸਾਰ ਦੀ ਸਾਰੀ ਬਣਤਰ ਤੇਰੀ ਹੀ ਬਣਾਈ ਹੋਈ ਹੈ । ਸਾਰੀ ਸ੍ਰਿਸ਼ਟੀ ਤੂੰ ਕਈ ਰੰਗਾਂ ਦੀ ਬਣਾਈ ਹੈ, ਕਈ ਕਿਸਮਾਂ ਦੀ ਪੈਦਾ ਕੀਤੀ ਹੈ ।

ਹੇ ਕਰਤਾਰ ! ਸਾਰੀ ਸ੍ਰਿਸ਼ਟੀ ਵਿਚ ਤੇਰਾ ਹੀ ਨੂਰ ਹੈ, ਤੇ ਨੂਰ ਵਿਚ ਤੂੰ ਆਪ ਹੀ ਮੌਜੂਦ ਹੈਂ । ਤੂੰ ਆਪ ਹੀ (ਜਗਤ ਦੇ ਜੀਵਾਂ ਨੂੰ) ਗੁਰੂ ਦੀ ਸਿੱਖਿਆ ਵਿਚ ਜੋੜਦਾ ਹੈਂ । ਜਿਨ੍ਹਾਂ ਉਤੇ ਤੂੰ ਦਇਅਵਾਨ ਹੁੰਦਾ ਹੈਂ, ਉਹਨਾਂ ਨੂੰ ਤੂੰ ਗੁਰੂ ਮਿਲਾਂਦਾ ਹੈਂ, ਤੇ, ਗੁਰੂ ਦੇ ਮੂੰਹੋਂ ਤੂੰ ਉਹਨਾਂ ਨੂੰ ਆਪਣਾ ਗਿਆਨ ਦੇਂਦਾ ਹੈ ।

ਹੇ ਭਾਈ ! ਤੁਸੀ ਸਾਰੇ ਸੋਹਣੇ ਰਾਮ ਦਾ ਨਾਮ ਜਪੋ, ਸੋਹਣੇ ਰਾਮ ਦਾ ਨਾਮ ਜਪੋ, ਜਿਸ ਦੀ ਬਰਕਤਿ ਨਾਲ ਸਾਰੇ ਦੁੱਖ ਭੁੱਖ ਦਰਿੱਦ੍ਰ ਦੂਰ ਹੋ ਜਾਂਦੇ ਹਨ ।੩।

**ਸਲੋਕ ਮਃ ੪ ॥ ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥ ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥ ਮਨਿ ਹਰਿ ਹਰਿ ਨਾਮੁ ਧਿਆਇਆ ਬਿਖੁ ਹਉਮੈ ਕਢੀ ਮਾਰਿ ॥ ਜਿਨ ਹਰਿ ਹਰਿ ਨਾਮੁ ਨ ਚੇਤਿਓ ਤਿਨ ਜੂਐ ਜਨਮੁ ਸਭੁ ਹਾਰਿ ॥ ਗੁਰਿ ਤੁਠੈ ਹਰਿ ਚੇਤਾਇਆ ਹਰਿ ਨਾਮਾ ਹਰਿ ਉਰ ਧਾਰਿ ॥ ਜਨ ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ ॥੧॥ (ਪੰਨਾ ੧੩੧੪)**

**ਪਦ ਅਰਥ**:— ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਰਸੁ—ਸੁਆਦ । ਉਰ—ਹਿਰਦਾ । ਧਾਰਿ—ਟਿਕਾਈ ਰੱਖ । ਵੀਚਾਰਿ—ਵੀਚਾਰ ਦੀ ਰਾਹੀਂ । ਮਨਿ—ਮਨ ਵਿਚ । ਬਿਖੁ ਹਉਮੈ—(ਆਤਮਕ ਜੀਵਨ ਨੂੰ ਮੁਕਾਣ ਵਾਲੀ) ਹਉਮੈ-ਜ਼ਹਰ । ਮਾਰਿ—ਮਾਰ ਕੇ । ਜੂਐ—ਜੂਏ (ਦੀ ਖੇਡ) ਵਿਚ । ਹਾਰਿ—ਹਾਰਿਆ, ਹਾਰ ਦਿੱਤਾ, ਅਜ਼ਾਈਂ ਗਵਾ ਲਿਆ । ਗੁਰਿ ਤੁਠੈ—ਤ੍ਰੁੱਠੇ ਹੋਏ ਗੁਰੂ ਨੇ । ਤੇ—ਉਹ ਬੰਦੇ । ਮੁਖ ਉਜਲੇ—ਉਜਲ

ਮੂੰਹ ਵਾਲੇ, ਸੁਰਖ਼ਰੂ । ਤਿਤੁ ਦਰਬਾਰਿ—ਉਸ ਦਰਬਾਰ ਵਿਚ । ਸਚੈ ਦਰਬਾਰਿ—ਸਦਾ ਕਾਇਮ ਰਹਿਣ ਵਾਲੇ ਦਰਬਾਰ ਵਿਚ ।

**ਅਰਥ**:— (ਹੇ ਭਾਈ !) ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ; ਇਸ ਨਾਮ-ਜਲ ਨੂੰ ਇਸ ਦੇ ਸੁਆਦ ਨੂੰ ਆਪਣੇ ਹਿਰਦੇ ਵਿਚ ਸਾਂਭ ਰੱਖ । (ਪਰ) ਗੁਰੂ ਦੇ ਸ਼ਬਦ ਦੀ ਵਿਚਾਰ ਦੀ ਰਾਹੀਂ (ਇਹ ਗੱਲ) ਸਮਝ ਲਵੋ (ਕਿ) ਪਰਮਾਤਮਾ ਸਾਧ ਸੰਗਤਿ ਵਿਚ ਵੱਸਦਾ ਹੈ । (ਜਿਸ ਮਨੁੱਖ ਨੇ ਆਪਣੇ) ਮਨ ਵਿਚ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੱਤਾ, (ਉਸ ਨੇ ਆਪਣੇ ਅੰਦਰੋਂ ਆਤਮਕ ਮੌਤ ਲਿਆਉਣ ਵਾਲੀ) ਹਉਮੈ-ਜ਼ਹਰ ਮਾਰ ਕੇ ਕੱਢ ਦਿੱਤੀ । (ਹੇ ਭਾਈ !) ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਯਾਦ ਨਹੀਂ ਕੀਤਾ, ਉਹਨਾਂ (ਆਪਣਾ) ਸਾਰਾ (ਮਨੁੱਖਾ) ਜੀਵਨ (ਮਾਨੋ) ਜੂਏ (ਦੀ ਖੇਡ) ਵਿਚ ਹਾਰ ਦਿੱਤਾ ।

ਹੇ ਦਾਸ ਨਾਨਕ ! ਉਸ ਸਦਾ ਕਾਇਮ ਰਹਿਣ ਵਾਲੇ ਦਰਬਾਰ ਵਿਚ ਉਹ ਮਨੁੱਖ ਸੁਰਖ਼ਰੂ ਹੁੰਦੇ ਹਨ ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਇਆ ਜਿਨ੍ਹਾਂ ਨੂੰ ਗੁਰੂ ਨੇ ਮਿਹਰ ਕਰ ਕੇ ਹਰਿ-ਨਾਮ ਦਾ ਸਿਮਰਨ ਸਿਖਾਇਆ ।੧।

**ਮਃ ੪ ॥ ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥ ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ ॥ ਵਡਭਾਗੀ ਜਿਨ ਹਰਿ ਧਿਆਇਆ ਤਿਨ ਸਉਪਿਆ ਹਰਿ ਭੰਡਾਰੁ ॥ ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ ॥ ਜਲਿ ਹਸਤੀ ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ ॥ ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥ ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ ॥੨॥ (ਪੰਨਾ ੧੩੧੪)**

**ਪਦ ਅਰਥ**:— ਕੀਰਤਿ—ਸਿਫ਼ਤਿ-ਸਾਲਾਹ । ਕਰਣੀ—(ਕਰਣੀਯ) ਕਰਨ-ਜੋਗ ਕੰਮ । ਸਾਰੁ—ਸ੍ਰੇਸ਼ਟ । ਵਿਚਿ ਕਲਿਜੁਗ—ਕਲਿਜੁਗ ਵਿਚ, ਕਲਿਜੁਗੀ ਸੰਸਾਰ ਵਿਚ, ਵਿਕਾਰਾਂ-ਵੇੜ੍ਹੇ ਜਗਤ ਵਿਚ । ਪਾਈਐ—ਮਿਲਦੀ ਹੈ । ਉਰਿ—ਹਿਰਦੇ ਵਿਚ । ਭੰਡਾਰੁ—ਖ਼ਜ਼ਾਨਾ । ਜਿ—ਜਿਹੜੇ । ਕਰਮ—(ਮਿਥੇ ਹੋਏ ਧਾਰਮਿਕ) ਕੰਮ । ਹੋਇ—ਹੁੰਦਾ ਹੈ । ਜਲਿ—ਪਾਣੀ ਵਿਚ । ਮਲਿ—ਮਲ ਮਲ ਕੇ । ਸਿਰਿ—ਸਿਰ ਉਤੇ । ਛਾਰੁ—ਸੁਆਹ । ਕਰਿ—ਕਰ ਕੇ । ਮਨਿ—ਮਨ ਵਿਚ । ਮੰਨਿਆ—ਡੂੰਘੀ ਸਾਂਝ ਪਾ ਲਈ । ਜੈਕਾਰੁ—ਸਦਾ ਸੋਭਾ ।

**ਅਰਥ**:— ਹੇ ਭਾਈ ! ਇਸ ਵਿਕਾਰਾਂ-ਵੇੜ੍ਹੇ ਜਗਤ ਵਿਚ ਪਰਮਾਤਮਾ ਦਾ ਨਾਮ ਜਪਣਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਹੀ ਸਭ ਤੋਂ ਸ੍ਰੇਸ਼ਟ ਕਰਨ-ਜੋਗ ਕੰਮ ਹੈ । ਪਰ ਗੁਰੂ ਦੀ ਮਤਿ ਉਤੇ ਤੁਰਿਆਂ ਹੀ ਇਹ ਸਿਫ਼ਤਿ-ਸਾਲਾਹ ਮਿਲਦੀ ਹੈ ਇਹ ਹਰਿ-ਨਾਮ ਹਿਰਦੇ ਵਿਚ (ਪ੍ਰੋ ਰੱਖਣ ਲਈ) ਹਾਰ ਮਿਲਦਾ ਹੈ । ਹੇ ਭਾਈ ! ਵੱਡੇ ਭਾਗਾਂ ਵਾਲੇ ਹਨ ਉਹ ਮਨੁੱਖ, ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, (ਗੁਰੂ ਨੇ) ਉਹਨਾਂ ਨੂੰ ਹਰਿ-ਨਾਮ ਖ਼ਜਾਨਾ ਸੌਂਪ ਦਿੱਤਾ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਛੱਡ ਕੇ ਜਿਹੜੇ ਹੋਰ ਹੋਰ (ਮਿਥੇ ਹੋਏ ਧਾਰਮਿਕ) ਕਰਮ ਕਰੀਦੇ ਹਨ (ਉਹਨਾਂ ਦੇ ਕਾਰਨ ਪੈਦਾ ਹੋਈ) ਹਉਮੈ ਵਿਚ (ਫਸ ਕੇ ਮਨੁੱਖ) ਸਦਾ ਖ਼ੁਆਰ ਹੁੰਦਾ ਹੈ । (ਵੇਖੋ) ਹਾਥੀ ਨੂੰ ਪਾਣੀ ਵਿਚ ਮਲ ਮਲ ਕੇ ਨਵ੍ਹਾਈਦਾ ਹੈ, ਫਿਰ ਭੀ ਉਹ (ਆਪਣੇ) ਸਿਰ ਉਤੇ ਸੁਆਹ (ਹੀ) ਪਾ ਲੈਂਦਾ ਹੈ ।

ਹੇ ਪ੍ਰਭੂ ! ਮਿਹਰ ਕਰ ਕੇ (ਜੀਵਾਂ ਨੂੰ) ਗੁਰੂ ਮਿਲਾ । (ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਉਸ ਦੇ) ਮਨ ਵਿਚ ਪਰਮਾਤਮਾ ਆ ਵੱਸਦਾ ਹੈ । ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਗੁਰੂ

ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਸੁਣ ਕੇ (ਉਸ ਨਾਲ) ਡੂੰਘੀ ਸਾਂਝ ਪਾਈ ਹੈ ਉਹਨਾਂ ਨੂੰ ਹਰ ਵੇਲੇ (ਲੋਕ ਪਰਲੋਕ ਵਿਚ) ਸੋਭਾ ਮਿਲਦੀ ਹੈ ।੨।

**ਪਉੜੀ ॥ ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ ॥ ਹਰਿ ਖੇਲੁ ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ ॥ ਸਭ ਜੋਤਿ ਤੇਰੀ ਜੋਤੀ ਵਿਚਿ ਕਰਤੇ ਸਭੁ ਸਚੁ ਤੇਰਾ ਪਾਸਾਰਾ ॥ ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ ਗੁਰਮਤੀ ਹਰਿ ਨਿਰੰਕਾਰਾ ॥ ਸਭਿ ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ ਜਿਤੁ ਭਵਜਲ ਪਾਰਿ ਉਤਾਰਾ ॥੪॥ (ਪੰਨਾ ੧੩੧੪)**

**ਪਦ ਅਰਥ**:— ਵਖਰੁ—ਸੌਦਾ, ਖ਼ਰੀਦਣ ਦੀ ਸ਼ੈ । ਨਾਇਕੁ—ਸਰਦਾਰ । ਵਰਤੈ—ਮੌਜੂਦ ਹੈ । ਕਰਤੇ—ਹੇ ਕਰਤਾਰ ! ਸਚੁ—ਹੋਂਦ ਵਾਲਾ । ਪਾਸਾਰਾ—ਜਗਤ-ਖਿਲਾਰਾ । ਸਭਿ—ਸਾਰੇ ਜੀਵ। ਸਫਲ—ਕਾਮਯਾਬ । ਚਵਹੁ—ਬੋਲਹੁ । ਮੁਖਹੁ—ਮੂੰਹ ਤੋਂ । ਜਗਜੀਵਨੋ—ਜਗਤ ਦਾ ਜੀਵਨ । ਜਿਤੁ—ਜਿਸ ਦੀ ਰਾਹੀਂ । ਭਵਜਲ—ਸੰਸਾਰ-ਸਮੁੰਦਰ ।

**ਅਰਥ**:— ਹੇ ਭਾਈ ! (ਜਗਤ ਦਾ ਇਹ) ਖੇਲ ਪਰਮਾਤਮਾ ਨੇ ਆਪ ਬਣਾਇਆ ਹੈ, (ਤੇ ਇਸ ਵਿਚ) ਪਰਮਾਤਮਾ ਆਪ ਹੀ (ਹਰ ਥਾਂ) ਮੌਜੂਦ ਹੈ । (ਇਹ ਜਗਤ-ਖੇਲ ਵਿਚ) ਪਰਮਾਤਮਾ ਦਾ ਨਾਮ (ਖ਼ਰੀਦਣ ਲਈ ਸਭ ਤੋਂ) ਵਧੀਆ ਸੌਦਾ ਹੈ, ਸਾਰਾ ਜਗਤ (ਹਰੇਕ ਜੀਵ ਇਸ ਸੌਦੇ ਦਾ) ਵਣਜ ਕਰਨ ਵਾਲਾ ਹੈ । ਪਰਮਾਤਮਾ ਆਪ ਅਸਾਂ ਵਣਜਾਰਿਆਂ ਦਾ ਸਰਦਾਰ ਹੈ ।

ਹੇ ਕਰਤਾਰ ! ਇਹ ਸਾਰਾ ਤੇਰਾ (ਬਣਾਇਆ ਹੋਇਆ ਜਗਤ-) ਖਿਲਾਰਾ ਸਚਮੁਚ ਹੋਂਦ ਵਾਲਾ ਹੈ, ਇਸ ਵਿਚ ਹਰ ਥਾਂ ਤੇਰਾ ਹੀ ਨੂਰ ਹੈ, ਤੇ ਉਸ ਨੂਰ ਵਿਚ ਤੂੰ ਆਪ ਹੀ ਹੈਂ । ਹੇ ਨਿਰੰਕਾਰ ! ਸਾਰੇ ਜੀਵ ਤੇਰਾ ਹੀ ਧਿਆਨ ਧਰਦੇ ਹਨ । ਜਿਹੜੇ ਗੁਰੂ ਦੀ ਸਿੱਖਿਆ ਉਤੇ ਤੁਰ ਕੇ (ਤੇਰੀ ਸਿਫ਼ਤਿ-ਸਾਲਾਹ ਦੇ ਗੀਤ) ਗਾਂਦੇ ਹਨ ਉਹ ਮਨੁੱਖਾ ਜੀਵਨ ਦਾ ਮਨੋਰਥ ਹਾਸਲ ਕਰ ਲੈਂਦੇ ਹਨ ।

ਹੇ ਭਾਈ ! ਉਹ ਪਰਮਾਤਮਾ ਹੀ ਜਗਤ ਦਾ ਖਸਮ ਹੈ ਜਗਤ ਦਾ ਨਾਥ ਹੈ ਜਗਤ ਦੀ ਜ਼ਿੰਦਗੀ (ਦਾ ਸਹਾਰਾ) ਹੈ ਸਾਰੇ (ਆਪਣੇ) ਮੂੰਹੋਂ (ਉਸ ਦਾ ਨਾਮ) ਬੋਲੋ । ਉਸ (ਦਾ ਨਾਮ ਉਚਾਰਨ) ਨਾਲ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।੪।

**ਸਲੋਕ ਮਃ ੪ ॥ ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥ ਹਮ ਕਿਉ ਕਰਿ ਜਪਹ ਇਆਨਿਆ ਹਰਿ ਤੁਮ ਵਡ ਅਗਮ ਅਗਾਹ ॥ ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ ਪਗਿ ਪਾਹ ॥ ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ ॥ ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ ॥ ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ ਤਰਾਹ ॥੧॥ (ਪੰਨਾ ੧੩੧੪)**

**ਪਦ ਅਰਥ**:— ਪ੍ਰਭ—ਹੇ ਪ੍ਰਭੂ ! ਹਰਿ ਕੇ ਗੁਣ—ਹੇ ਹਰੀ ! ਤੇਰੇ ਗੁਣ । ਅਥਾਹ—(ਐਸਾ ਸਮੁੰਦਰ) ਜਿਸ ਦੀ ਹਾਥ ਨ ਪੈ ਸਕੇ । ਅਗਮ—(ਇਤਨੇ ਬੇਅੰਤ ਕਿ ਉਹਨਾਂ ਦੇ ਅੰਤ ਤਕ) ਪਹੁੰਚਿਆ ਨਾ ਜਾ ਸਕੇ । ਕਿਉ ਕਰਿ—ਕਿਵੇਂ ? ਜਪਹ—ਅਸੀ ਜਪੀਏ । ਇਆਨਿਆ—ਅੰਞਾਣੇ । ਅਗਾਹ—ਅਗਾਧ, (ਉਹ ਸਮੁੰਦਰ) ਜਿਸ ਦੀ ਡੂੰਘਾਈ ਨਾਹ ਲੱਭ ਸਕੇ । ਕੈ ਪਗਿ—ਦੇ ਕਦਮ ਤੇ । ਪਾਹ—ਅਸੀ ਪੈ ਜਾਈਏ । ਹਮ ਤਰਾਹ—ਅਸੀ ਤਰ ਸਕੀਏ । ਕਉ—ਨੂੰ । ਤੁਠੈ—ਜੇ ਤੂੰ ਪ੍ਰਸੰਨ ਹੋਵੇਂ । ਮੇਲਿ ਮਿਲਾਹ—(ਤੇਰੇ) ਮਿਲਾਪ ਵਿਚ ਅਸੀ ਮਿਲ ਸਕਦੇ ਹਾਂ । ਕਿਰਮ—ਕੀੜੇ ।

**ਅਰਥ**:— ਹੇ ਪ੍ਰਭੂ ! ਹੇ ਹਰੀ ! ਅਸਾਂ ਜੀਵਾਂ ਦੀ (ਸਿਰਫ਼) ਇੱਕ ਜੀਭ ਹੈ, ਪਰ ਤੇਰੇ ਗੁਣ ਬੇਅੰਤ ਹਨ (ਇਕ ਐਸਾ ਸਮੁੰਦਰ ਹਨ) ਜਿਸ ਦੀ ਹਾਥ ਨਹੀਂ ਪੈ ਸਕਦੀ । ਹੇ ਪ੍ਰਭੂ ! ਤੂੰ ਬਹੁਤ ਅਪਹੁੰਚ ਹੈਂ ਤੇ ਡੂੰਘਾ ਹੈਂ ਅਸੀ ਅੰਞਾਣ ਜੀਵ ਤੈਨੂੰ ਕਿਵੇਂ ਜਪ ਸਕਦੇ ਹਾਂ ? ਹੇ ਹਰੀ ! ਸਾਨੂੰ ਕੋਈ ਸ੍ਰੇਸ਼ਟ ਅਕਲ ਬਖ਼ਸ਼ ਜਿਸ ਦਾ ਸਦਕਾ ਅਸੀ ਗੁਰੂ ਦੇ ਚਰਨਾਂ ਉਤੇ ਢਹਿ ਪਈਏ । ਹੇ ਪ੍ਰਭੂ ! ਹੇ ਹਰੀ ! ਸਾਨੂੰ ਸਾਧ ਸੰਗਤਿ ਮਿਲਾ ਕਿ (ਸਤ ਸੰਗੀਆਂ ਦੀ) ਸੰਗਤਿ ਵਿਚ ਅਸੀ ਪਾਪੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਈਏ । ਹੇ ਹਰੀ ! (ਆਪਣੇ) ਦਾਸ ਨਾਨਕ ਉਤੇ ਮਿਹਰ ਕਰ, ਜੇ ਤੂੰ ਮਿਹਰ ਕਰੇਂ ਤਾਂ ਹੀ ਅਸੀ ਤੇਰੇ ਚਰਨਾਂ ਵਿਚ ਮਿਲ ਸਕਦੇ ਹਾਂ । ਹੇ ਹਰੀ ! ਕਿਰਪਾ ਕਰ, (ਅਸਾਡੀ) ਬੇਨਤੀ ਸੁਣ, ਅਸੀ ਪਾਪੀ ਅਸੀ ਕੀੜੇ (ਇਸ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਸਕੀਏ ।੧।

**ਮਃ ੪ ॥ ਹਰਿ ਕਰਹੁ ਕ੍ਰਿਪਾ ਜਗਜੀਵਨਾ ਗੁਰੁ ਸਤਿਗੁਰੁ ਮੇਲਿ ਦਇਆਲੁ ॥ ਗੁਰ ਸੇਵਾ ਹਰਿ ਹਮ ਭਾਈਆ ਹਰਿ ਹੋਆ ਹਰਿ ਕਿਰਪਾਲੁ ॥ ਸਭ ਆਸਾ ਮਨਸਾ ਵਿਸਰੀ ਮਨਿ ਚੂਕਾ ਆਲ ਜੰਜਾਲੁ ॥ ਗੁਰਿ ਤੁਠੈ ਨਾਮੁ ਦ੍ਰਿੜਾਇਆ ਹਮ ਕੀਏ ਸਬਦਿ ਨਿਹਾਲੁ ॥ ਜਨ ਨਾਨਕਿ ਅਤੁਟੁ ਧਨੁ ਪਾਇਆ ਹਰਿ ਨਾਮਾ ਹਰਿ ਧਨੁ ਮਾਲੁ ॥੨॥ (ਪੰਨਾ ੧੩੧੪-੧੩੧੫)**

**ਪਦ ਅਰਥ**:— ਜਗਜੀਵਨਾ—ਹੇ ਜਗਤ ਦੇ ਜੀਵਨ ! ਹੇ ਜਗਤ ਦੀ ਜ਼ਿੰਦਗੀ ਦੇ ਆਸਰੇ ! ਦਇਆਲੁ—ਦਇਆ ਦਾ ਘਰ । ਹਰਿ—ਹੇ ਹਰੀ ! ਭਾਈਆ—ਚੰਗੀ ਲੱਗੀ । ਕਿਰਪਾਲੁ—ਦਇਆਵਾਨ । ਮਨਸਾ—ਮਨ ਦਾ ਫੁਰਨਾ । ਮਨਿ—ਮਨ ਵਿਚ (ਟਿਕਿਆ ਹੋਇਆ) । ਆਲ—(ਆਲਯ) ਘਰ । ਆਲ ਜੰਜਾਲ—ਘਰ ਦਾ ਬੰਧਨ, ਘਰ ਦਾ ਮੋਹ । ਗੁਰਿ—ਗੁਰੂ ਨੇ । ਗੁਰਿ ਤੁਠੈ—ਪ੍ਰਸੰਨ ਹੋਏ ਗੁਰੂ ਨੇ । ਦ੍ਰਿੜਾਇਆ—(ਹਿਰਦੇ ਵਿਚ) ਪੱਕਾ ਕਰ ਦਿੱਤਾ । ਹਮ—ਅਸਾਨੂੰ । ਸਬਦਿ—ਸ਼ਬਦ ਦੀ ਰਾਹੀਂ । ਨਾਨਕਿ—ਨਾਨਕ ਨੇ । ਅਤੁਟੁ—ਕਦੇ ਨਾਹ ਮੁੱਕਣ ਵਾਲਾ । ਪਾਇਆ—ਲੱਭ ਲਿਆ ।

**ਅਰਥ**:— ਹੇ ਜਗਤ ਦੇ ਜ਼ਿੰਦਗੀ ਦੇ ਆਸਰੇ ਹਰੀ ! ਮਿਹਰ ਕਰ (ਸਾਨੂੰ) ਦਇਆ ਦਾ ਸੋਮਾ ਗੁਰੂ ਮਿਲਾ । ਹੇ ਭਾਈ ! ਜਦੋਂ ਹਰੀ ਆਪ (ਸਾਡੇ ਉਤੇ) ਦਇਆਵਾਨ ਹੋਇਆ, ਤਦੋਂ ਗੁਰੂ ਦੀ (ਦੱਸੀ ਹੋਈ) ਸੇਵਾ ਸਾਨੂੰ ਚੰਗੀ ਲੱਗਣ ਲੱਗ ਪਈ, ਸਾਰੀ ਆਸਾ ਤੇ ਤ੍ਰਿਸ਼ਨਾ ਵਿੱਸਰ ਗਈ, ਮਨ ਵਿਚ (ਟਿਕਿਆ ਹੋਇਆ) ਘਰ ਦਾ ਮੋਹ (ਭੀ) ਮੁਕ ਗਿਆ । ਹੇ ਭਾਈ ! ਪ੍ਰਸੰਨ ਹੋਏ ਗੁਰੂ ਨੇ ਪਰਮਾਤਮਾ ਦਾ ਨਾਮ (ਸਾਡੇ ਮਨ ਵਿਚ) ਪੱਕਾ ਕਰ ਦਿੱਤਾ, ਆਪਣੇ ਸ਼ਬਦ ਦੀ ਰਾਹੀਂ ਸਾਨੂੰ (ਉਸ ਨੇ) ਨਿਹਾਲ ਕਰ ਦਿੱਤਾ । (ਗੁਰੂ ਦੀ ਕਿਰਪਾ ਨਾਲ) ਦਾਸ ਨਾਨਕ ਨੇ ਪਰਮਾਤਮਾ ਦਾ ਨਾਮ-ਧਨ ਹਾਸਲ ਕਰ ਲਿਆ ਹੈ ਜੋ ਕਦੇ ਮੁੱਕਣ ਵਾਲਾ ਨਹੀਂ ।੨।

**ਪਉੜੀ ॥ ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ ॥ ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ ॥ ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ ॥ ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ ॥ ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ ॥੫॥ (ਪੰਨਾ ੧੩੧੫)**

**ਪਦ ਅਰਥ**:— ਅਪਰੰਪਰੁ—ਪਰੇ ਤੋਂ ਪਰੇ, ਬੇਅੰਤ । ਤੇ—ਉਹ ਬੰਦੇ । ਹਰੇ ਸੋਨਾ—ਹਰੀ ਦਾ ਰੂਪ ਹੋ ਜਾਂਦੇ ਹਨ । ਸੁਆਮੀ—ਹੇ ਸੁਆਮੀ ! ਕਟੋਨਾ—ਕੋਟਾਂ, ਕ੍ਰੋੜਾਂ । ਤੁਮ ਜੈਸੇ—ਤੇਰੇ ਜਿਹੇ, ਤੇਰੇ ਵਰਗੇ । ਹਰਿ—ਹੇ ਹਰੀ ! ਪੁਰਖ—ਹੇ ਸਰਬ-ਵਿਆਪਕ ! ਜਾਨੇ—ਜਾਣੈ ਜਾਂਦੇ ਹਨ । ਮੁਖਿ—ਮੁਖੀ, ਸ੍ਰੇਸ਼ਟ । ਸਭਿ—ਸਾਰੇ ।

ਸਤੇ—ਸਤਿ, ਸਦਾ ਕਾਇਮ ਰਹਿਣ ਵਾਲਾ; ਹੋਂਦ ਵਾਲਾ (ਅਸੱ ਟੋ ਏਣਸਿਟ) । ਦਾਸ ਦਸੋਨਾ—ਦਾਸਾਂ ਦਾ ਦਾਸ ।

**ਅਰਥ**:— ਹੇ ਹਰੀ ! ਤੂੰ ਵੱਡਿਆਂ ਤੋਂ ਵੱਡਾ ਹੈਂ ਬੜਾ ਉੱਚਾ ਹੈਂ ਸਭ ਤੋਂ ਉਪਰ ਵੱਡਾ ਹੈਂ । (ਹੇ ਭਾਈ !) ਹਰੀ ਪਰਮਾਤਮਾ ਬੇਅੰਤ ਹੈ, ਜਿਹੜੇ ਮਨੁੱਖ ਉਸ ਦਾ ਧਿਆਨ ਧਰਦੇ ਹਨ, ਉਹ ਬੰਦੇ ਉਸ ਹਰੀ ਨੂੰ ਸਦਾ ਸਿਮਰ ਕੇ ਉਸ ਦਾ ਰੂਪ ਹੀ ਹੋ ਜਾਂਦੇ ਹਨ ।

ਹੇ ਸੁਆਮੀ ! ਜਿਹੜੇ ਮਨੁੱਖ ਤੇਰੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦੇ ਹਨ ਸੁਣਦੇ ਹਨ, ਉਹ (ਆਪਣੇ) ਕ੍ਰੋੜਾਂ ਪਾਪ ਨਾਸ ਕਰ ਲੈਂਦੇ ਹਨ । ਹੇ ਸਰਬ-ਵਿਆਪਕ ਹਰੀ ! ਉਹ ਮਨੁੱਖ ਵੱਡੇ ਭਾਗਾਂ ਵਾਲੇ ਗਿਣੇ ਜਾਂਦੇ ਹਨ (ਸਭ ਮਨੁੱਖਾਂ ਵਿਚ) ਮੁਖੀ ਮੰਨੇ ਜਾਂਦੇ ਹਨ, ਸਤਿਗੁਰੂ ਦੀ ਮਤਿ ਉਤੇ ਕੇ ਉਹ ਮਨੁੱਖ ਤੇਰੇ ਵਰਗੇ ਹੀ ਜਾਣੇ ਜਾਂਦੇ ਹਨ ।

ਹੇ ਭਾਈ ! ਜੋ ਪਰਮਾਤਮਾ ਆਦਿ ਤੋਂ ਜੁਗਾਂ ਦੇ ਆਦਿ ਤੋਂ ਹੋਂਦ ਵਾਲਾ ਹੈ; ਜੋ (ਹੁਣ ਭੀ) ਪਰਤੱਖ ਕਾਇਮ ਹੈ ਤੇ ਸਦਾ ਹੀ ਕਾਇਮ ਰਹਿਣ ਵਾਲਾ ਹੈ, ਤੁਸੀ ਸਾਰੇ ਉਸ ਦਾ ਸਿਮਰਨ ਕਰਦੇ ਰਹੋ । ਦਾਸ ਨਾਨਕ ਉਸ (ਹਰੀ ਦੇ) ਦਾਸਾਂ ਦਾ ਦਾਸ ਹੈ ।੫।

**ਸਲੋਕ ਮਃ ੪ ॥ ਹਮਰੇ ਹਰਿ ਜਗਜੀਵਨਾ ਹਰਿ ਜਪਿਓ ਹਰਿ ਗੁਰ ਮੰਤ ॥ ਹਰਿ ਅਗਮੁ ਅਗੋਚਰੁ ਅਗਮੁ ਹਰਿ ਹਰਿ ਮਿਲਿਆ ਆਇ ਅਚਿੰਤ ॥ ਹਰਿ ਆਪੇ ਘਟਿ ਘਟਿ ਵਰਤਦਾ ਹਰਿ ਆਪੇ ਆਪਿ ਬਿਅੰਤ ॥ ਹਰਿ ਆਪੇ ਸਭ ਰਸ ਭੋਗਦਾ ਹਰਿ ਆਪੇ ਕਵਲਾ ਕੰਤ ॥ ਹਰਿ ਆਪੇ ਭਿਖਿਆ ਪਾਇਦਾ ਸਭ ਸਿਸਟਿ ਉਪਾਈ ਜੀਅ ਜੰਤ ॥ ਹਰਿ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਮਾਂਗਹਿ ਹਰਿ ਜਨ ਸੰਤ ॥ ਜਨ ਨਾਨਕ ਕੇ ਪ੍ਰਭ ਆਇ ਮਿਲੁ ਹਮ ਗਾਵਹ ਹਰਿ ਗੁਣ ਛੰਤ ॥੧॥ (ਪੰਨਾ ੧੩੧੫)**

**ਪਦ ਅਰਥ**:— ਜਗ ਜੀਵਨਾ—ਜਗਤ ਦੀ ਜ਼ਿੰਦਗੀ ਦਾ ਆਸਰਾ । ਮੰਤ—ਉਪਦੇਸ਼ । ਅਗਮੁ—ਅਪਹੁੰਚ । ਅਗੋਚਰੁ—(ਅ-ਗੋ-ਚਰੁ) ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਆਇ—ਆ ਕੇ । ਅਚਿੰਤ—ਅਚਨਚੇਤ, ਆਪਣੇ ਆਪ । ਆਪੇ—ਆਪ ਹੀ । ਘਟਿ ਘਟਿ—ਹਰੇਕ ਸਰੀਰ ਵਿਚ । ਕਵਲਾਕੰਤ—ਲੱਛਮੀ ਦਾ ਪਤੀ । ਭਿਖਿਆ—ਖੈਰ, ਦਾਨ । ਸਿਸਟਿ—ਸ੍ਰਿਸ਼ਟੀ । ਮਾਂਗਹਿ—ਮੰਗਦੇ ਹਨ । ਗਾਵਹ—ਅਸੀ ਗਾਂਦੇ ਹਾਂ । ਛੰਤ—ਗੀਤ ।

**ਅਰਥ**:— ਹੇ ਭਾਈ ! (ਜਿਹੜਾ) ਹਰੀ (ਸਾਰੇ) ਜਗਤ ਦੀ ਜ਼ਿੰਦਗੀ ਦਾ ਆਸਰਾ (ਹੈ ਉਹ) ਸਾਡੇ ਹਿਰਦੇ ਵਿਚ ਭੀ ਵੱਸਦਾ ਹੈ; ਅਸਾਂ ਗੁਰੂ ਦੇ ਉਪਦੇਸ਼ ਤੇ ਤੁਰ ਕੇ ਉਸ ਨੂੰ ਜਪਿਆ ਹੈ । ਉਹ ਹੈ ਤਾਂ ਅਪਹੁੰਚ ਤੇ ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਪਰ ਗੁਰੂ ਦੀ ਸਿੱਖਿਆ ਅਨੁਸਾਰ ਸਿਮਰਨ ਦੀ ਬਰਕਤਿ ਨਾਲ) ਉਹ ਹਰੀ ਸਾਨੂੰ ਆਪਣੇ ਆਪ ਆ ਮਿਲਿਆ ਹੈ । ਹੇ ਭਾਈ ! ਉਹ ਹਰੀ ਆਪ ਹੀ ਹਰੇਕ ਸਰੀਰ ਵਿਚ ਵੱਸਦਾ ਹੈ, (ਹਰ ਥਾਂ) ਉਹ ਆਪ ਹੀ ਆਪ ਹੈ ਤੇ ਉਸ ਦੀ ਹਸਤੀ ਦਾ ਅੰਤ ਨਹੀਂ ਪਾਇਆ ਜਾ ਸਕਦਾ । ਉਹ ਹਰੀ ਆਪ ਹੀ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਸਾਰੇ ਰਸ ਭੋਗ ਰਿਹਾ ਹੈ, ਉਹ ਆਪ ਹੀ ਮਾਇਆ ਦਾ ਮਾਲਕ ਹੈ । ਹੇ ਭਾਈ ! ਇਹ ਸਾਰੀ ਦੁਨੀਆ ਉਸ ਨੇ ਆਪ ਹੀ ਪੈਦਾ ਕੀਤੀ ਹੈ, ਇਸ ਸਾਰੇ ਜੀਅ ਜੰਤ ਉਸ ਨੇ ਆਪ ਹੀ ਪੈਦਾ ਕੀਤੇ ਹਨ, ਤੇ, (ਸਭ ਜੀਵਾਂ ਨੂੰ ਰਿਜ਼ਕ ਦਾ) ਖੈਰ ਭੀ ਉਹ ਆਪ ਹੀ ਪਾਂਦਾ ਹੈ ।

ਹੇ ਦਇਆ ਦੇ ਸੋਮੇ ਹਰੀ ਪ੍ਰਭੂ ! (ਸਾਨੂੰ ਭੀ ਉਹ ਨਾਮ-) ਦਾਨ ਦੇਹ ਜਿਹੜਾ (ਤੇਰੇ) ਸੰਤ ਜਨ (ਸਦਾ ਤੈਥੋਂ) ਮੰਗਦੇ (ਰਹਿੰਦੇ) ਹਨ । ਹੇ ਦਾਸ ਨਾਨਕ ਦੇ (ਮਾਲਕ) ਪ੍ਰਭੂ ! (ਸਾਨੂੰ) ਆ ਮਿਲ, (ਮਿਹਰ ਕਰ) ਅਸੀ ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦੇ ਰਹੀਏ ।੧।

**ਮਃ ੪ ॥ ਹਰਿ ਪ੍ਰਭੁ ਸਜਣੁ ਨਾਮੁ ਹਰਿ ਮੈ ਮਨਿ ਤਨਿ ਨਾਮੁ ਸਰੀਰਿ ॥ ਸਭਿ ਆਸਾ ਗੁਰਮੁਖਿ ਪੂਰੀਆ ਜਨ ਨਾਨਕ ਸੁਣਿ ਹਰਿ ਧੀਰ ॥੨॥ (ਪੰਨਾ ੧੩੧੫)**

**ਪਦ ਅਰਥ**:— ਮੈ ਮਨਿ ਤਨਿ ਸਰੀਰਿ—ਮੇਰੇ ਮਨ ਵਿਚ ਤਨ ਵਿਚ ਸਰੀਰ ਵਿਚ । ਸਭਿ ਆਸਾ—ਸਾਰੀਆਂ ਆਸਾਂ । ਗੁਰਮੁਖਿ—ਗੁਰੂ ਦੇ ਦੱਸੇ ਰਾਹ ਤੇ ਤੁਰ ਕੇ । ਸੁਣਿ—ਸੁਣ ਕੇ । ਧੀਰ—ਧੀਰਜ, ਸ਼ਾਂਤੀ ।

**ਅਰਥ**:— ਹੇ ਭਾਈ ! ਹਰੀ ਪ੍ਰਭੂ (ਹੀ ਅਸਲ) ਮਿੱਤਰ ਹੈ, ਹਰੀ ਦਾ ਨਾਮ ਹੀ (ਨਾਲ ਨਿਭਣ ਵਾਲਾ) ਮਿੱਤਰ ਹੈ; ਮੇਰੇ ਮਨ ਵਿਚ ਮੇਰੇ ਤਨ ਵਿਚ ਮੇਰੇ ਹਿਰਦੇ ਵਿਚ (ਹਰੀ ਦਾ) ਨਾਮ ਵੱਸ ਰਿਹਾ ਹੈ । ਹੇ ਦਾਸ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸਰਨ ਪੈ ਕੇ (ਹਰਿ-ਨਾਮ ਸਿਮਰਿਆਂ) ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ, ਹਰੀ ਦਾ ਨਾਮ ਸੁਣ ਕੇ (ਮਨ ਵਿਚ) ਸ਼ਾਂਤੀ ਪੈਦਾ ਹੁੰਦੀ ਹੈ ।੨।

**ਪਉੜੀ ॥ ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ ॥ ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਸੇਵੇ ਚਰਨ ਨਿਤ ਕਉਲਾ ॥ ਨਿਤ ਸਾਰਿ ਸਮ੍ਾਲੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ ॥ ਸੋ ਬੂਝੈ ਜਿਸੁ ਆਪਿ ਬੁਝਾਇਸੀ ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ ॥ ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ ਗੁਣ ਗਾਵਤ ਗੁਣੀ ਸਮਉਲਾ ॥੬॥ (ਪੰਨਾ ੧੩੧੫)**

**ਪਦ ਅਰਥ**:— ਹਰਿਆ—ਹਰਾ ਕਰਨ ਵਾਲਾ, ਜੀਵਨ-ਰਸ ਦੇਣ ਵਾਲਾ, ਆਤਮਕ ਜੀਵਨ ਦੇਣ ਵਾਲਾ । ਪੁਰਖੁ—ਸਰਬ-ਵਿਆਪਕ । ਨਿਰੰਜਨੁ—ਨਿਰਲੇਪ । ਮਉਲਾ—ਮਿਲਿਆ ਹੋਇਆ । ਕਉਲਾ—ਲੱਛਮੀ । ਸਾਰਿ ਸਮ੍ਾਲੇ—ਚੰਗੀ ਤਰ੍ਹਾਂ ਸੰਭਾਲ ਕਰਦਾ ਹੈ । ਨਿਕਟਿ—ਨੇੜੇ । ਜਉਲਾ—ਵੱਖਰਾ । ਸਉਲਾ—ਸਵੱਲਾ, ਪ੍ਰਸੰਨ । ਸਭਿ—ਸਾਰੇ । ਸਮਉਲਾ—ਸਮਾ ਜਾਈਦਾ ਹੈ, ਲੀਨ ਹੋ ਜਾਈਦਾ ਹੈ । ਗੁਣੀ—ਗੁਣਾਂ ਦੇ ਮਾਲਕ ਪ੍ਰਭੂ ਵਿਚ ।

**ਅਰਥ**:— ਹੇ ਭਾਈ ! ਪਰਮਾਤਮਾ ਸਭ ਵਿਚ ਵਿਆਪਕ ਹੈ ਸਭ ਵਿਚ ਮਿਲਿਆ ਹੋਇਆ ਹੈ ਤੇ ਨਿਰਲੇਪ (ਭੀ) ਹੈ, ਉਸ ਦਾ ਨਾਮ ਸ੍ਰੇਸ਼ਟ ਹੈ (ਉੱਚਾ ਜੀਵਨ ਬਣਾਣ ਵਾਲਾ ਹੈ) ਤੇ ਆਤਮਕ ਜੀਵਨ ਦੇਣ ਵਾਲਾ ਹੈ । ਜਿਹੜੇ ਮਨੁੱਖ ਦਿਨ ਰਾਤ ਹਰ ਵੇਲੇ ਪਰਮਾਤਮਾ (ਦਾ ਨਾਮ) ਜਪਦੇ ਹਨ, ਲੱਛਮੀ (ਭੀ) ਹਰ ਵੇਲੇ ਉਹਨਾਂ ਦੇ ਚਰਨਾਂ ਦੀ ਸੇਵਾ ਕਰਦੀ ਹੈ (ਉਹਨਾਂ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ) ।

ਹੇ ਭਾਈ ! ਪਰਮਾਤਮਾ ਸਭ ਜੀਵਾਂ ਦੀ ਚੰਗੀ ਤਰ੍ਹਾਂ ਸੰਭਾਲ ਕਰਦਾ ਹੈ, ਉਹ (ਸਭ ਜੀਵਾਂ ਦੇ) ਨੇੜੇ ਵੱਸਦਾ ਹੈ, (ਫਿਰ ਸਭ ਤੋਂ) ਵੱਖਰਾ (ਭੀ) ਹੈ । ਪਰ ਇਹ ਗੱਲ ਉਹ ਮਨੁੱਖ ਸਮਝਦਾ ਹੈ ਜਿਸ ਨੂੰ ਪਰਮਾਤਮਾ ਆਪ ਸਮਝ ਦੇਂਦਾ ਹੈ ਜਿਸ ਉਤੇ ਗੁਰੂ ਮਿਹਰ ਕਰਦਾ ਹੈ ਜਿਸ ਉਤੇ ਸਰਬ-ਵਿਆਪਕ ਪ੍ਰਭੂ ਕਿਰਪਾ ਕਰਦਾ ਹੈ ।

ਹੇ ਭਾਈ ! ਤੁਸੀ ਸਾਰੇ, ਧਰਤੀ ਦੀ ਸਾਰ ਲੈਣ ਵਾਲੇ ਉਸ ਹਰੀ ਦੇ ਗੁਣ ਸਦਾ ਗਾਂਦੇ ਰਹੋ, ਗੁਣ ਗਾਂਦਿਆਂ ਗਾਂਦਿਆਂ ਉਸ ਗੁਣਾਂ ਦੇ ਮਾਲਕ ਪ੍ਰਭੂ ਵਿਚ ਲੀਨ ਹੋ ਜਾਈਦਾ ਹੈ ।੩।

**ਸਲੋਕ ਮਃ ੪ ॥ ਸੁਤਿਆ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਜਿ ਸਮਾਧਿ ਸਮਾਇ ॥ ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ ॥੧॥ (ਪੰਨਾ ੧੩੧੫)**

**ਪਦ ਅਰਥ**:— ਚੇਤਿ—ਯਾਦ ਕਰਦਾ ਰਹੁ, ਸਿਮਰ । ਮਨਿ—ਮਨ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸਮਾਧਿ ਸਮਾਇ—ਸਮਾਧੀ ਵਿਚ ਸਮਾਇਆ ਰਹੁ, ਸਦਾ ਟਿਕਿਆ ਰਹੁ । ਚਾਉ—ਤਾਂਘ, ਉਤਸ਼ਾਹ । ਤੁਠਾ—ਪ੍ਰਸੰਨ ਹੋਇਆ । ਮਾਇ—ਹੇ ਮਾਂ !

**ਅਰਥ**:— (ਹੇ ਭਾਈ ! ਜਾਗਦਿਆਂ ਕਿਰਤ-ਕਾਰ ਕਰਦਿਆਂ ਸਿਮਰਨ ਦੀ ਇਹੋ ਜਿਹੀ ਆਦਤ ਬਣਾ ਕਿ) ਸੁੱਤੇ ਪਿਆਂ ਭੀ (ਆਪਣੇ) ਮਨ ਵਿਚ ਪਰਮਾਤਮਾ ਨੂੰ ਯਾਦ ਕਰ (ਯਾਦ ਕਰਦਾ ਰਹੇਂ), (ਇਸ ਤਰ੍ਹਾਂ) ਸਦਾ ਆਤਮਕ ਅਡੋਲਤਾ ਵਿਚ (ਆਤਮਕ ਅਡੋਲਤਾ ਦੀ) ਸਮਾਧੀ ਵਿਚ ਟਿਕਿਆ ਰਹੁ । ਹੇ ਮਾਂ ! ਦਾਸ ਨਾਨਕ ਦੇ ਮਨ ਵਿਚ ਭੀ ਪਰਮਾਤਮਾ ਨੂੰ ਮਿਲਣ ਦੀ ਤਾਂਘ ਹੈ, ਗੁਰੂ (ਹੀ) ਪ੍ਰਸੰਨ ਹੋ ਕੇ ਮੇਲ ਕਰਾਂਦਾ ਹੈ ।੧।

**ਮਃ ੪ ॥ ਹਰਿ ਇਕਸੁ ਸੇਤੀ ਪਿਰਹੜੀ ਹਰਿ ਇਕੋ ਮੇਰੈ ਚਿਤਿ ॥ ਜਨ ਨਾਨਕ ਇਕੁ ਅਧਾਰੁ ਹਰਿ ਪ੍ਰਭ ਇਕਸ ਤੇ ਗਤਿ ਪਤਿ ॥੨॥ (ਪੰਨਾ ੧੩੧੫)**

**ਪਦ ਅਰਥ**:— ਇਕਸੁ ਸੇਤੀ—ਇੱਕ ਨਾਲ ਹੀ । ਪਿਰਹੜੀ—ਸੋਹਣਾ ਪਿਆਰ । ਮੇਰੈ ਚਿਤਿ—ਮੇਰੇ ਚਿਤ ਵਿਚ । ਅਧਾਰੁ—ਆਸਰਾ । ਗਤਿ—ਉੱਚੀ ਆਤਮਕ ਅਵਸਥਾ । ਪਤਿ—ਇੱਜ਼ਤ ।

**ਅਰਥ**:— ਹੇ ਦਾਸ ਨਾਨਕ ! (ਆਖ—ਹੇ ਭਾਈ !) ਸਿਰਫ਼ ਇਕ ਪਰਮਾਤਮਾ ਨਾਲ ਹੀ ਮੇਰਾ ਸੋਹਣਾ ਪਿਆਰ ਹੈ, ਇਕ ਪਰਮਾਤਮਾ ਹੀ (ਸਦਾ) ਮੇਰੇ ਚਿੱਤ ਵਿਚ ਵੱਸਦਾ ਹੈ । ਇਕ ਪ੍ਰਭੂ ਹੀ (ਮੇਰੀ ਜ਼ਿੰਦਗੀ ਦਾ) ਆਸਰਾ ਹੈ, ਇਕ ਪ੍ਰਭੂ ਤੋਂ ਹੀ ਉੱਚੀ ਆਤਮਕ ਅਵਸਥਾ ਮਿਲਦੀ ਹੈ (ਤੇ ਲੋਕ ਪਰਲੋਕ ਦੀ) ਇੱਜ਼ਤ ਹਾਸਲ ਹੁੰਦੀ ਹੈ ।੨।

**ਪਉੜੀ ॥ ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥ ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥ ਆਦਿ ਜੁਗਾਦਿ ਵੇਸੁ ਹਰਿ ਏਕੋ ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥ ਹਰਿ ਦੇਵਹੁ ਦਾਨੁ ਦਇਆਲ ਪ੍ਰਭ ਜਨ ਰਾਖਹੁ ਹਰਿ ਪ੍ਰਭ ਲਜਿਆ ॥ ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥ (ਪੰਨਾ ੧੩੧੫)**

**ਪਦ ਅਰਥ**:— ਪੰਚੇ ਸਬਦ—ਪੰਜਾਂ ਹੀ ਕਿਸਮਾਂ ਦੇ ਸਾਜ਼ ਜੋ ਮਿਲ ਕੇ ਇਕ ਅਸਚਰਜ ਸੁਰੀਲਾ ਰਾਗ ਪੈਦਾ ਕਰਦੇ ਹਨ । ਗੁਰਮਤਿ—ਗੁਰੂ ਦਾ ਉਪਦੇਸ਼ । ਅਨਹਦ—ਉਹ ਰਾਗ ਜੋ ਬਿਨਾ ਸਾਜ ਵਜਾਏ ਹੁੰਦਾ ਰਹੇ, ਇਕ-ਰਸ ਰਾਗ । ਆਨਦ ਮੂਲੁ—ਆਨੰਦ ਦਾ ਸੋਮਾ । ਸਭੁ—ਹਰ ਥਾਂ । ਸਬਦੀ—ਸ਼ਬਦ ਦੀ ਰਾਹੀਂ । ਗਜਿਆ—ਗੱਜਿਆ, ਜ਼ੋਰ ਨਾਲ ਪਰਗਟ ਹੋ ਪਿਆ (ਜਿਵੇਂ ਬੱਦਲ ਗੱਜਣ ਤੇ ਹੋਰ ਅਵਾਜ਼ਾਂ ਸੁਣੀਆਂ ਨਹੀਂ ਜਾਂਦੀਆਂ) । ਵੇਸੁ—ਸਰੂਪ, ਹਸਤੀ । ਜੁਗਾਦਿ—ਜੁਗਾਂ ਦੇ ਆਦਿ ਤੋਂ । ਭਜਿਆ—ਸਿਮਰਿਆ । ਹਰਿ—ਹੇ ਹਰੀ ! ਜਨ ਲਜਿਆ—(ਆਪਣੇ) ਦਾਸ ਦੀ ਲਾਜ । ਸਭਿ—ਸਾਰੇ । ਜਿਤੁ—ਜਿਸ ਦੀ ਰਾਹੀਂ । ਮਿਲਿ ਹਰਿ—ਪਰਮਾਤਮਾ ਨੂੰ ਮਿਲ ਕੇ । ਪੜਦਾ ਕਜਿਆ—ਇੱਜ਼ਤ ਬਚੀ ਰਹਿੰਦੀ ਹੈ ।

**ਅਰਥ**:— ਹੇ ਭਾਈ ! ਜਿਸ ਵੱਡੇ ਭਾਗਾਂ ਵਾਲੇ ਮਨੁੱਖ ਦੀ ਮੱਤ ਵਿਚ ਗੁਰੂ ਦਾ ਉਪਦੇਸ਼ ਵੱਸ ਪੈਂਦਾ ਹੈ ਉਸ ਦੇ ਅੰਦਰ (ਆਤਮਕ ਆਨੰਦ ਦਾ) ਇਕ-ਰਸ ਵਾਜਾ ਵੱਜ ਪੈਂਦਾ ਹੈ (ਉਸ ਦੇ ਅੰਦਰ, ਮਾਨੋ) ਪੰਜਾਂ ਹੀ ਕਿਸਮਾਂ ਦੇ ਸਾਜ਼ ਵੱਜ ਪੈਂਦੇ ਹਨ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਉਸ ਦੇ ਅੰਦਰ) ਪਰਮਾਤਮਾ ਗੱਜ ਪੈਂਦਾ ਹੈ ਅਤੇ ਉਹ ਹਰ ਥਾਂ ਆਨੰਦ ਦੇ ਸੋਮੇ ਪਰਮਾਤਮਾ ਨੂੰ (ਵੱਸਦਾ) ਵੇਖਦਾ ਹੈ । (ਹੇ ਭਾਈ ! ਜਿਹੜਾ ਮਨੁੱਖ) ਗੁਰੂ ਦੀ ਮੱਤ ਲੈ ਕੇ ਪਰਮਾਤਮਾ ਦਾ ਭਜਨ ਕਰਦਾ ਹੈ (ਉਸ ਨੂੰ ਇਹ ਨਿਸਚਾ ਆ ਜਾਂਦਾ ਹੈ ਕਿ ਸ੍ਰਿਸ਼ਟੀ ਦੇ) ਆਦਿ ਤੋਂ ਜੁਗਾਂ ਦੇ ਆਦਿ ਤੋਂ ਪਰਮਾਤਮਾ ਦੀ ਇਕੋ ਹੀ ਅਟੱਲ ਹਸਤੀ ਹੈ ।

ਹੇ ਹਰੀ ! ਹੇ ਦਇਆ ਦੇ ਸੋਮੇ ਪ੍ਰਭੂ ! ਤੂੰ ਆਪਣੇ ਦਾਸਾਂ ਨੂੰ (ਆਪਣੇ ਨਾਮ ਦਾ) ਦਾਨ ਦੇਂਦਾ ਹੈਂ, (ਤੇ, ਇਸ ਤਰ੍ਹਾਂ ਵਿਕਾਰਾਂ ਦੇ ਟਾਕਰੇ ਤੇ ਉਹਨਾਂ ਦੀ) ਲਾਜ ਰੱਖਦਾ ਹੈਂ ।

ਹੇ ਭਾਈ ! ਤੁਸੀ ਸਾਰੇ ਗੁਰੂ ਨੂੰ ਧੰਨ-ਧੰਨ ਆਖੋ, ਗੁਰੂ ਨੂੰ ਧੰਨ-ਧੰਨ ਆਖੋ ਜਿਸ ਦੀ ਰਾਹੀਂ ਪਰਮਾਤਮਾ ਨੂੰ ਮਿਲ ਕੇ (ਵਿਕਾਰਾਂ ਦੇ ਟਾਕਰੇ ਤੇ) ਇੱਜ਼ਤ ਬਚ ਜਾਂਦੀ ਹੈ ।੭।

**ਸਲੋਕੁ ਮਃ ੪ ॥ ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ ॥ ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡ ਭਾਗ ਲਹੰਨਿ ॥੧॥ (ਪੰਨਾ ੧੩੧੬)**

**ਪਦ ਅਰਥ**:— ਉਛਲੈ—ਉਛਾਲਾ ਆ ਰਿਹਾ ਹੈ । ਸੁਭਰ ਭਰੇ—ਨਕਾ-ਨਕ ਭਰੇ ਹੋਏ । ਵਹੰਨਿ—ਵਹਿ ਰਹੇ ਹਨ, ਵਗ ਰਹੇ ਹਨ । ਮੰਨਿਆ—ਸਰਧਾ ਲਿਆਂਦੀ । ਲਹੰਨਿ—ਲੱਭ ਲੈਂਦੇ ਹਨ ।

**ਅਰਥ**:— ਹੇ ਭਾਈ ! ਗੁਰੂ (ਇਕ ਐਸਾ) ਸਰੋਵਰ ਹੈ ਜਿਸ ਵਿਚ ਭਗਤੀ ਉਛਾਲੇ ਮਾਰ ਰਹੀ ਹੈ, (ਗੁਰੂ ਇਕ ਐਸਾ ਦਰੀਆ ਹੈ ਜਿਸ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ) ਨਾਲ ਨਕਾ-ਨਕ ਭਰੇ ਹੋਏ ਵਹਿਣ ਚੱਲ ਰਹੇ ਹਨ । ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਹੜੇ ਮਨੁੱਖ ਗੁਰੂ ਵਿਚ ਸਰਧਾ ਬਣਾਂਦੇ ਹਨ ਉਹ ਵੱਡੇ ਭਾਗਾਂ ਨਾਲ (ਪਰਮਾਤਮਾ ਦੇ ਗੁਣਾਂ ਦੇ ਮੋਤੀ) ਲੱਭ ਲੈਂਦੇ ਹਨ ।੧।

**ਮਃ ੪ ॥ ਹਰਿ ਹਰਿ ਨਾਮ ਅਸੰਖ ਹਰਿ ਹਰਿ ਕੇ ਗੁਨ ਕਥਨੁ ਨ ਜਾਹਿ ॥ ਹਰਿ ਹਰਿ ਅਗਮੁ ਅਗਾਧਿ ਹਰਿ ਜਨ ਕਿਤੁ ਬਿਧਿ ਮਿਲਹਿ ਮਿਲਾਹਿ ॥ ਹਰਿ ਹਰਿ ਜਸੁ ਜਪਤ ਜਪੰਤ ਜਨ ਇਕੁ ਤਿਲੁ ਨਹੀ ਕੀਮਤਿ ਪਾਇ ॥ ਜਨ ਨਾਨਕ ਹਰਿ ਅਗਮ ਪ੍ਰਭ ਹਰਿ ਮੇਲਿ ਲੈਹੁ ਲੜਿ ਲਾਇ ॥੨॥ (ਪੰਨਾ ੧੩੧੬)**

**ਪਦ ਅਰਥ**:— ਅਸੰਖ—ਅਣਗਿਣਤ । ਕਥਨੁ ਨ ਜਾਹਿ—ਬਿਆਨ ਨਹੀਂ ਕੀਤੇ ਜਾ ਸਕਦੇ । ਅਗਮੁ—ਅਪਹੁੰਚ । ਅਗਾਧਿ—ਅਥਾਹ (ਸਮੁੰਦਰ) । ਕਿਤੁ ਬਿਧਿ—ਕਿਸ ਤਰੀਕੇ ਨਾਲ ? ਮਿਲਹਿ—(ਆਪ) ਮਿਲਦੇ ਹਨ । ਮਿਲਾਹਿ—(ਹੋਰਨਾਂ ਨੂੰ) ਮਿਲਾਂਦੇ ਹਨ । ਜਸੁ—ਸਿਫ਼ਤਿ-ਸਾਲਾਹ ਦਾ ਗੀਤ । ਜਪਤੁ—ਜਪਦਿਆਂ । ਜਪੰਤ—(ਹੋਰਨਾਂ ਤੋਂ) ਜਪਾਂਦਿਆਂ । ਨ ਪਾਇ—ਨਹੀਂ ਪੈ ਸਕਦੀ । ਅਗਮ—ਹੇ ਅਪਹੁੰਚ ! ਲੜਿ ਲਾਇ—(ਆਪਣੇ) ਪੱਲੇ ਨਾਲ ਲਾ ਕੇ ।

**ਅਰਥ**:— ਹੇ ਭਾਈ ! ਪਰਮਾਤਮਾ ਦੇ ਨਾਮ ਅਣਗਿਣਤ ਹਨ, ਪਰਮਾਤਮਾ ਦੇ ਗੁਣ (ਭੀ ਬੇਅੰਤ ਹਨ) ਬਿਆਨ ਨਹੀਂ ਕੀਤੇ ਜਾ ਸਕਦੇ, ਪਰਮਾਤਮਾ ਅਪਹੁੰਚ ਹੈ, (ਮਾਨੋ) ਅਥਾਹ (ਸਮੁੰਦਰ) ਹੈ । ਉਸ ਦੇ ਸੇਵਕ ਭਗਤ ਉਸ ਨੂੰ ਕਿਵੇਂ ਮਿਲਦੇ ਹਨ ? (ਹੋਰਨਾਂ ਨੂੰ) ਕਿਵੇਂ ਮਿਲਾਂਦੇ ਹਨ ? ਹੇ ਭਾਈ ! (ਪਰਮਾਤਮਾ ਦੇ ਸੇਵਕ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਿਆਂ (ਆਪ ਉਸ ਨੂੰ ਮਿਲਦੇ ਹਨ, ਤੇ ਹੋਰਨਾਂ ਤੋਂ) ਜਪਾਂਦਿਆਂ (ਉਹਨਾਂ ਨੂੰ ਭੀ ਉਸ ਨਾਲ ਮਿਲਾਂਦੇ ਹਨ) । (ਪਰ ਪਰਮਾਤਮਾ ਦੇ ਗੁਣਾਂ ਦੀ) ਕੀਮਤ ਰਤਾ ਭਰ ਭੀ ਨਹੀਂ ਪੈ ਸਕਦੀ । (ਹੇ ਭਾਈ ! ਉਸ ਦੇ ਦਰ ਤੇ ਅਰਦਾਸ ਹੀ ਕਰਨੀ ਚਾਹੀਦੀ ਹੈ ਕਿ) ਹੇ ਅਪਹੁੰਚ ਹਰੀ ਪ੍ਰਭੂ ! ਆਪਣੇ ਦਾਸ ਨਾਨਕ ਨੂੰ ਆਪਣੇ ਲੜ ਲਾ ਕੇ (ਆਪਣੇ ਚਰਨਾਂ ਵਿਚ) ਮਿਲਾ ਲੈ ।੨।

**ਪਉੜੀ ॥ ਹਰਿ ਅਗਮੁ ਅਗੋਚਰੁ ਅਗਮੁ ਹਰਿ ਕਿਉ ਕਰਿ ਹਰਿ ਦਰਸਨੁ ਪਿਖਾ ॥ ਕਿਛੁ ਵਖਰੁ ਹੋਇ ਸੁ ਵਰਨੀਐ ਤਿਸੁ ਰੂਪੁ ਨ ਰਿਖਾ ॥ ਜਿਸੁ ਬੁਝਾਏ ਆਪਿ ਬੁਝਾਇ ਦੇਇ ਸੋਈ ਜਨੁ ਦਿਖਾ ॥ ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥ ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥੮॥ (ਪੰਨਾ ੧੩੧੬)**

**ਪਦ ਅਰਥ**:— ਅਗੋਚਰੁ—(ਅ-ਗੋ-ਚਰੁ) ਜਿਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਾ ਹੋ ਸਕੇ । ਕਿਉਕਰਿ—ਕਿਵੇਂ ? ਪਿਖਾ—ਪਿਖਾਂ, ਮੈਂ ਵੇਖਾਂ । ਵਖਰੁ—(ਰੂਪ ਰੇਖਾ ਵਾਲੀ ਕੋਈ) ਚੀਜ਼ । ਸੁ—ਉਹ । ਵਰਨੀਐ—ਬਿਆਨ ਕੀਤਾ ਜਾ ਸਕਦਾ ਹੈ । ਰਿਖਾ—ਰੇਖਾ । ਬੁਝਾਏ—ਸਮਝਾਏ । ਬੁਝਾਇ—ਸਮਝ । ਦੇਇ—ਦੇ ਕੇ । ਦਿਖਾ—ਵੇਖਦਾ ਹੈ । ਚਟਸਾਲ—ਪਾਠਸ਼ਾਲਾ । ਜਿਤੁ—ਜਿਸ ਵਿਚ । ਸਿਖਾ—ਸਿੱਖੇ ਜਾ ਸਕਦੇ ਹਨ । ਰਸਨਾ—ਜੀਭ । ਕਰ—ਹੱਥ (ਬਹੁ-ਵਚਨ) । ਪਾਧਾ—ਅਧਿਆਪਕ । ਜਿਤੁ—ਜਿਸ ਦੀ ਰਾਹੀਂ । ਮਿਲਿ ਹਰਿ—ਹਰੀ ਨੂੰ ਮਿਲ ਕੇ । ਲਿਖਾ—ਲਿਖਿਆ ਜਾ ਸਕਦਾ ਹੈ ।

**ਅਰਥ**:— ਹੇ ਭਾਈ ! ਮੈਂ ਪਰਮਾਤਮਾ ਦਾ ਦਰਸਨ ਕਿਵੇਂ ਕਰ ਸਕਦਾ ਹਾਂ ? ਉਹ ਤਾਂ ਅਪਹੁੰਚ ਹੈ, ਉਸ ਤਕ ਗਿਆਨ-ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਜੇ ਕੋਈ ਖ਼ਰੀਦਿਆ ਜਾ ਸਕਣ ਵਾਲਾ ਪਦਾਰਥ ਹੋਵੇ ਤਾਂ (ਉਸ ਦਾ ਰੂਪ ਰੇਖ) ਬਿਆਨ ਕੀਤਾ ਜਾ ਸਕਦਾ ਹੈ, ਪਰ ਉਸ ਪਰਮਾਤਮਾ ਦਾ ਨਾਹ ਕੋਈ ਰੂਪ ਹੈ ਨਾਹ ਰੇਖਾ ਹੈ । ਉਹੀ ਮਨੁੱਖ ਉਸ ਦਾ ਦਰਸਨ ਕਰ ਸਕਦਾ ਹੈ ਜਿਸ ਨੂੰ ਪ੍ਰਭੂ ਆਪ ਮਤਿ ਦੇ ਕੇ ਸਮਝਾਂਦਾ ਹੈ । (ਤੇ, ਇਹ ਮਤਿ ਮਿਲਦੀ ਹੈ ਸਾਧ ਸੰਗਤਿ ਵਿਚ) ਸਾਧ ਸੰਗਤਿ ਸਤਿਗੁਰੂ ਦੀ ਪਾਠਸ਼ਾਲਾ ਹੈ ਜਿਸ ਵਿਚ ਪਰਮਾਤਮਾ ਦੇ ਗੁਣ ਸਿੱਖੇ ਜਾ ਸਕਦੇ ਹਨ । ਹੇ ਭਾਈ ! ਧੰਨ ਹੈ ਉਹ ਜੀਭ (ਜਿਹੜੀ ਪਰਮਾਤਮਾ ਦਾ ਨਾਮ ਜਪਦੀ ਹੈ) ਧੰਨ ਹਨ ਉਹ ਹੱਥ (ਜਿਹੜੇ ਸਾਧ ਸੰਗਤਿ ਵਿਚ ਪੱਖੇ ਆਦਿਕ ਦੀ ਸੇਵਾ ਕਰਦੇ ਹਨ) ਧੰਨ ਹੈ ਉਹ ਪਾਂਧਾ ਗੁਰੂ ਜਿਸ ਦੀ ਰਾਹੀਂ ਪਰਮਾਤਮਾ ਨੂੰ ਮਿਲ ਕੇ ਉਸ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰੀਦੀਆਂ ਹਨ ।੮।

**ਸਲੋਕ ਮਃ ੪ ॥ ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ ॥ ਹਰਿ ਹਰਿ ਨਾਮੁ ਪਵਿਤੁ ਹੈ ਹਰਿ ਜਪਤ ਸੁਨਤ ਦੁਖੁ ਜਾਇ ॥ ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਲਿਖਿਆ ਧੁਰਿ ਪਾਇ ॥ ਹਰਿ ਦਰਗਹ ਜਨ ਪੈਨਾਈਅਨਿ ਜਿਨ ਹਰਿ ਮਨਿ ਵਸਿਆ ਆਇ ॥ ਜਨ ਨਾਨਕ ਤੇ ਮੁਖ ਉਜਲੇ ਜਿਨ ਹਰਿ ਸੁਣਿਆ ਮਨਿ ਭਾਇ ॥੧॥ (ਪੰਨਾ ੧੩੧੬)**

**ਪਦ ਅਰਥ**:— ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ । ਭਾਇ—ਪ੍ਰੇਮ ਵਿਚ । ਸਤਿਗੁਰ ਭਾਇ—ਗੁਰੂ ਦੇ ਅਨੁਸਾਰ (ਰਹਿ ਕੇ) । ਪਵਿਤੁ—(ਜੀਵਨ ਨੂੰ) ਸੁੱਚਾ ਕਰਨ ਵਾਲਾ । ਜਾਇ—ਦੂਰ ਹੋ ਜਾਂਦਾ ਹੈ । ਮਸਤਕਿ—ਮੱਥੇ ਉਤੇ । ਜਿਨ ਪਾਇ—ਜਿਨ੍ਹਾਂ ਨੇ ਪ੍ਰਾਪਤ ਕੀਤਾ । ਲਿਖਿਆ ਧੁਰਿ—ਧੁਰ ਤੋਂ ਲਿਖਿਆ ਲੇਖ । ਪੈਨਾਈਅਨਿ—(ਵਰਤਮਾਨ ਕਾਲ, ਕਰਮ ਵਾਚ, ਅੱਨ ਪੁਰਖ, ਬਹੁ-ਵਚਨ) ਪੈਨਾਏ ਜਾਂਦੇ ਹਨ, ਸਤਕਾਰੇ ਜਾਂਦੇ ਹਨ । ਮਨਿ—ਮਨ ਵਿਚ । ਆਇ—ਆ ਕੇ । ਤੇ—ਉਹ ਬੰਦੇ । ਮੁਖ ਉਜਲੇ—ਉੱਜਲ ਮੁਖ ਵਾਲੇ, ਸੁਰਖ਼ਰੂ । ਭਾਇ—ਪਿਆਰ ਨਾਲ ।

**ਅਰਥ**:— ਹੇ ਭਾਈ ! ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਜਲ ਹੈ (ਪਰ ਇਹ ਨਾਮ) ਗੁਰੂ ਦੇ ਅਨੁਸਾਰ ਰਹਿ ਕੇ ਜਪਿਆ ਜਾ ਸਕਦਾ ਹੈ । ਪ੍ਰਭੂ ਦਾ ਨਾਮ ਜੀਵਨ ਨੂੰ ਸੁੱਚਾ ਕਰਨ ਵਾਲਾ ਹੈ, ਇਸ ਨੂੰ ਜਪਦਿਆਂ ਸੁਣਦਿਆਂ (ਹਰੇਕ) ਦੁੱਖ ਦੂਰ ਹੋ ਜਾਂਦਾ ਹੈ, (ਪਰ ਇਹ) ਹਰਿ-ਨਾਮ ਉਹਨਾਂ ਮਨੁੱਖਾਂ ਨੇ ਹੀ ਸਿਮਰਿਆ ਹੈ ਜਿਨ੍ਹਾਂ ਨੇ (ਪਿਛਲੇ ਕੀਤੇ ਕਰਮਾਂ ਅਨੁਸਾਰ) ਮੱਥੇ ਉਤੇ ਧੁਰੋਂ ਲਿਖਿਆ ਲੇਖ ਪ੍ਰਾਪਤ ਕੀਤਾ ਹੈ । ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਪਰਮਾਤਮਾ ਦੀ ਹਜ਼ੂਰੀ ਵਿਚ ਉਹਨਾਂ ਨੂੰ ਆਦਰ ਮਿਲਦਾ ਹੈ । ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਪ੍ਰੇਮ ਨਾਲ ਆਪਣੇ ਮਨ ਵਿਚ ਪਰਮਾਤਮਾ (ਦਾ ਨਾਮ) ਸੁਣਿਆ ਹੈ ਉਹ (ਲੋਕ ਪਰਲੋਕ ਵਿਚ) ਸੁਰਖ਼ਰੂ ਹੁੰਦੇ ਹਨ ।੧।

**ਮਃ ੪ ॥ ਹਰਿ ਹਰਿ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥ ਜਿਨ ਧੁਰਿ ਮਸਤਕਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥ ਤਨੁ ਮਨੁ ਸੀਤਲੁ ਹੋਇਆ ਸਾਂਤਿ ਵਸੀ ਮਨਿ ਆਇ ॥ ਨਾਨਕ ਹਰਿ ਹਰਿ ਚਉਦਿਆ ਸਭੁ ਦਾਲਦੁ ਦੁਖੁ ਲਹਿ ਜਾਇ ॥੨॥ (ਪੰਨਾ ੧੩੧੬)**

**ਪਦ ਅਰਥ**:— ਨਿਧਾਨੁ—ਖ਼ਜ਼ਾਨਾ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਮਸਤਕਿ—ਮੱਥੇ ਉਤੇ । ਸੀਤਲੁ—ਠੰਢਾ-ਠਾਰ । ਮਨਿ—ਮਨ ਵਿਚ । ਚਉਦਿਆ—ਉਚਾਰਦਿਆਂ, ਸਿਮਰਦਿਆਂ, ਜਪਦਿਆਂ । ਦਾਲਦੁ—ਦਰਿੱਦ੍ਰ ।

**ਅਰਥ**:— ਹੇ ਭਾਈ ! ਪਰਮਾਤਮਾ ਦਾ ਨਾਮ (ਸਾਰੇ ਸੁਖਾਂ ਦਾ) ਖ਼ਜ਼ਾਨਾ ਹੈ, (ਪਰ) ਇਹ ਮਿਲਦਾ ਹੈ ਗੁਰੂ ਦੀ ਸਰਨ ਪਿਆਂ । ਤੇ, ਗੁਰੂ ਮਿਲਦਾ ਹੈ ਉਹਨਾਂ ਮਨੁੱਖਾਂ ਨੂੰ, ਜਿਨ੍ਹਾਂ ਦੇ ਮੱਥੇ ਉਤੇ (ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਗੁਰੂ-ਮਿਲਾਪ ਦਾ) ਲੇਖ ਲਿਖਿਆ ਹੁੰਦਾ ਹੈ । ਉਹਨਾਂ ਦੇ ਮਨ ਵਿਚ ਸ਼ਾਂਤੀ ਬਣੀ ਰਹਿੰਦੀ ਹੈ ਉਹਨਾਂ ਦਾ ਮਨ ਉਹਨਾਂ ਦਾ ਤਨ ਠੰਢਾ-ਠਾਰ ਟਿਕਿਆ ਰਹਿੰਦਾ ਹੈ (ਉਹਨਾਂ ਦੇ ਅੰਦਰ ਵਿਕਾਰਾਂ ਦੀ ਤਪਸ਼ ਨਹੀਂ ਹੁੰਦੀ) ।

ਹੇ ਨਾਨਕ ! (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਜਪਦਿਆਂ ਹਰੇਕ ਦੁੱਖ ਹਰੇਕ ਦਰਿੱਦ੍ਰ ਦੂਰ ਹੋ ਜਾਂਦਾ ਹੈ ।੨।

**ਪਉੜੀ ॥ ਹਉ ਵਾਰਿਆ ਤਿਨ ਕਉ ਸਦਾ ਸਦਾ ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ ॥ ਤਿਨ ਕਉ ਮਿਲਿਆ ਮੇਰਾ ਸਤਿਗੁਰੂ ਜਿਨ ਕਉ ਧੁਰਿ ਮਸਤਕਿ ਲੇਖਿਆ ॥ ਹਰਿ ਅਗਮੁ ਧਿਆਇਆ ਗੁਰਮਤੀ ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥ ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ ॥ ਸਭਿ ਕਹਹੁ ਮੁਖਹੁ ਨਰ ਨਰਹਰੇ ਨਰ ਨਰਹਰੇ ਨਰ ਨਰਹਰੇ ਹਰਿ ਲਾਹਾ ਹਰਿ ਭਗਤਿ ਵਿਸੇਖਿਆ ॥੯॥ (ਪੰਨਾ ੧੩੧੬)**

**ਪਦ ਅਰਥ**:— ਹਉ—ਹਉਂ, ਮੈਂ । ਵਾਰਿਆ—ਕੁਰਬਾਨ, ਸਦਕੇ । ਧੁਰਿ—ਧੁਰ ਤੋਂ । ਮਸਤਕਿ—ਮੱਥੇ ਉਤੇ । ਲੇਖਿਆ—ਲਿਖਿਆ । ਅਗਮੁ—ਅਪਹੁੰਚ । ਗੁਰਮਤੀ—ਗੁਰੂ ਦੀ ਮਤਿ ਦੀ ਰਾਹੀਂ । ਰੇਖਿਆ—ਰੇਖਾ, ਚਿਹਨ, ਨਿਸ਼ਾਨ । ਗੁਰ ਬਚਨਿ—ਗੁਰੂ ਦੇ ਬਚਨ ਦੀ ਰਾਹੀਂ, ਗੁਰੂ ਦੇ ਹੁਕਮ ਵਿਚ ਤੁਰ ਕੇ । ਤੇ ਠਾਕੁਰ ਸੇਵਕ—ਠਾਕੁਰ ਦੇ ਉਹ ਸੇਵਕ । ਰਲਿ—(ਠਾਕੁਰ ਵਿਚ) ਮਿਲ ਕੇ । ਸਭਿ—ਸਾਰੇ । ਨਰਹਰੇ—ਜੀਵਾਂ ਦਾ ਮਾਲਕ । ਲਾਹਾ—ਲਾਭ, ਨਫ਼ਾ । ਵਿਸੇਖਿਆ—ਵਿਸ਼ੇਸ਼, ਉਚੇਚਾ, ਵਧੀਆ ।

**ਅਰਥ**:— ਹੇ ਭਾਈ ! ਮੈਂ ਸਦਕੇ ਜਾਂਦਾ ਹਾਂ ਸਦਾ ਹੀ ਉਹਨਾਂ (ਮਨੁੱਖਾਂ) ਤੋਂ, ਜਿਨ੍ਹਾਂ ਨੇ ਮੇਰੇ ਪਿਆਰੇ ਗੁਰੂ ਦਾ ਦਰਸਨ (ਸਦਾ) ਕੀਤਾ ਹੈ, (ਪਰ) ਪਿਆਰਾ ਗੁਰੂ ਉਹਨਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਦੇ ਮੱਥੇ ਉਤੇ (ਉਹਨਾਂ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ) ਧੁਰ ਦਰਗਾਹ ਤੋਂ (ਗੁਰੂ-ਮਿਲਾਪ ਦਾ) ਲੇਖ ਲਿਖਿਆ ਹੁੰਦਾ ਹੈ । ਉਹ ਮਨੁੱਖ ਗੁਰੂ ਦੀ ਸਿੱਖਿਆ ਉਤੇ ਤੁਰ ਕੇ ਉਸ ਅਪਹੁੰਚ ਪਰਮਾਤਮਾ ਦਾ ਸਿਮਰਨ ਕਰਦੇ ਰਹਿੰਦੇ ਹਨ ਜਿਸ ਦਾ ਕੋਈ ਰੂਪ-ਰੇਖ ਬਿਆਨ ਨਹੀਂ ਕੀਤਾ ਜਾ ਸਕਦਾ । ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਹੁਕਮ ਵਿਚ ਤੁਰ ਕੇ ਉਸ ਅਪਹੁੰਚ ਪਰਮਾਤਮਾ ਦਾ ਧਿਆਨ ਧਰਦੇ ਹਨ, ਪਰਮਾਤਮਾ ਦੇ ਉਹ ਸੇਵਕ (ਪਰਮਾਤਮਾ ਵਿਚ) ਮਿਲ ਕੇ (ਉਸ ਨਾਲ) ਇੱਕ-ਰੂਪ ਹੋ ਜਾਂਦੇ ਹਨ ।

ਹੇ ਭਾਈ ! ਤੁਸੀਂ ਸਾਰੇ (ਆਪਣੇ) ਮੂੰਹੋਂ ਸਦਾ ਪਰਮਾਤਮਾ ਦਾ ਨਾਮ ਉਚਾਰਦੇ ਰਹੋ । ਪਰਮਾਤਮਾ ਦਾ ਨਾਮ ਜਪਣ ਦਾ ਇਹ ਨਫ਼ਾ ਹੋਰ ਸਾਰੇ ਨਫ਼ਿਆਂ ਨਾਲੋਂ ਵਧੀਆ ਹੈ ।੯।

**ਸਲੋਕ ਮਃ ੪ ॥ ਰਾਮ ਨਾਮੁ ਰਮੁ ਰਵਿ ਰਹੇ ਰਮੁ ਰਾਮੋ ਰਾਮੁ ਰਮੀਤਿ ॥ ਘਟਿ ਘਟਿ ਆਤਮ ਰਾਮੁ ਹੈ ਪ੍ਰਭਿ ਖੇਲੁ ਕੀਓ ਰੰਗਿ ਰੀਤਿ ॥ ਹਰਿ ਨਿਕਟਿ ਵਸੈ ਜਗਜੀਵਨਾ ਪਰਗਾਸੁ ਕੀਓ ਗੁਰ ਮੀਤਿ ॥ ਹਰਿ ਸੁਆਮੀ ਹਰਿ ਪ੍ਰਭੁ ਤਿਨ ਮਿਲੇ ਜਿਨ ਲਿਖਿਆ ਧੁਰਿ ਹਰਿ ਪ੍ਰੀਤਿ ॥ ਜਨ ਨਾਨਕ ਨਾਮੁ ਧਿਆਇਆ ਗੁਰ ਬਚਨਿ ਜਪਿਓ ਮਨਿ ਚੀਤਿ ॥੧॥ (ਪੰਨਾ ੧੩੧੬)**

**ਪਦ ਅਰਥ**:— ਰਮੁ—ਸਿਮਰ । ਰਵਿ ਰਹੇ—ਜੋ (ਹਰ ਥਾਂ) ਵਿਆਪਕ ਹੈ । ਰਮੀਤਿ—ਜੋ ਰਮਿਆ ਹੋਇਆ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਆਤਮ ਰਾਮੁ—ਪਰਮਾਤਮਾ । ਪ੍ਰਭਿ—ਪ੍ਰਭੂ ਨੇ । ਖੇਲੁ—ਜਗਤ-ਤਮਾਸ਼ਾ । ਰੰਗਿ—(ਆਪਣੀ) ਮੌਜ ਵਿਚ । ਰੀਤਿ—(ਆਪਣੇ ਹੀ) ਢੰਗ ਨਾਲ । ਨਿਕਟਿ—ਨੇੜੇ । ਜਗਜੀਵਨਾ—ਜਗਤ ਦੀ ਜ਼ਿੰਦਗੀ (ਦਾ ਸਹਾਰਾ) । ਪਰਗਾਸੁ—ਚਾਨਣ, ਸੂਝ-ਬੂਝ । ਮੀਤਿ—ਮਿੱਤਰ ਨੇ । ਧੁਰਿ—ਧੁਰ ਤੋਂ । ਗੁਰ ਬਚਨਿ—ਗੁਰੂ ਦੇ ਬਚਨ ਦੀ ਰਾਹੀਂ । ਮਨਿ—ਮਨ ਵਿਚ । ਚੀਤਿ—ਚਿੱਤ ਵਿਚ ।

**ਅਰਥ**:— ਹੇ ਭਾਈ ! ਜਿਸ ਪ੍ਰਭੂ ਨੇ ਆਪਣੀ ਮੌਜ ਵਿਚ ਆਪਣੇ ਹੀ ਢੰਗ ਨਾਲ ਇਹ ਜਗਤ-ਖੇਡ ਬਣਾਈ ਹੈ, ਜੋ ਪਰਮਾਤਮਾ ਹਰੇਕ ਸਰੀਰ ਵਿਚ ਮੌਜੂਦ ਹੈ, ਜੋ ਹਰ ਥਾਂ ਰਮਿਆ ਹੋਇਆ ਹੈ, ਉਸ ਦਾ ਨਾਮ ਸਦਾ ਸਿਮਰ, ਸਦਾ ਸਿਮਰ । (ਹੇ ਭਾਈ ! ਜਿਸ ਮਨੁੱਖ ਦੇ ਅੰਦਰ) ਮਿੱਤਰ ਗੁਰੂ ਨੇ ਸੂਝ-ਬੂਝ ਪੈਦਾ ਕੀਤੀ (ਉਸ ਨੂੰ ਸਮਝ ਆ ਜਾਂਦੀ ਹੈ ਕਿ) ਜਗਤ ਦਾ ਜੀਵਨ ਪ੍ਰਭੂ (ਹਰੇਕ ਦੇ) ਨੇੜੇ ਵੱਸਦਾ ਹੈ । (ਪਰ) ਸੁਆਮੀ ਪ੍ਰਭੂ ਉਹਨਾਂ ਨੂੰ ਮਿਲਦਾ ਹੈ ਜਿਨ੍ਹਾਂ ਦੇ ਮੱਥੇ ਉਤੇ (ਪਿਛਲੇ ਕੀਤੇ ਕਰਮਾਂ ਅਨੁਸਾਰ) ਧੁਰੋਂ ਹੀ ਪਰਮਾਤਮਾ ਨਾਲ ਪਿਆਰ ਦਾ ਲੇਖ ਲਿਖਿਆ ਹੁੰਦਾ ਹੈ । ਹੇ ਦਾਸ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਬਚਨ ਦੀ ਰਾਹੀਂ (ਗੁਰੂ ਦੇ ਦੱਸੇ ਰਸਤੇ ਤੁਰ ਕੇ) ਮਨ ਵਿਚ ਚਿੱਤ ਵਿਚ ਨਾਮ ਜਪਿਆ ਹੈ (ਅਸਲ ਵਿਚ ਉਹਨਾਂ ਨੇ ਹੀ) ਨਾਮ ਸਿਮਰਿਆ ਹੈ ।੧।

**ਮਃ ੪ ॥ ਹਰਿ ਪ੍ਰਭੁ ਸਜਣੁ ਲੋੜਿ ਲਹੁ ਭਾਗਿ ਵਸੈ ਵਡਭਾਗਿ ॥ ਗੁਰਿ ਪੂਰੈ ਦੇਖਾਲਿਆ ਨਾਨਕ ਹਰਿ ਲਿਵ ਲਾਗਿ ॥੨॥ (ਪੰਨਾ ੧੩੧੭)**

**ਪਦ ਅਰਥ**:— ਲੋੜਿ ਲਹੁ—ਲੱਭ ਲਵੋ । ਭਾਗਿ—ਕਿਸਮਤ ਨਾਲ । ਵਡਭਾਗਿ—ਵੱਡੀ ਕਿਸਮਤ ਨਾਲ । ਗੁਰਿ ਪੂਰੈ—ਪੂਰੇ ਗੁਰੂ ਨੇ । ਲਿਵ—ਲਗਨ, ਸੁਰਤਿ ।

**ਅਰਥ**:— (ਹੇ ਭਾਈ ! ਗੁਰੂ ਦੀ ਸਰਨ ਪੈ ਕੇ) ਮਿੱਤਰ ਪ੍ਰਭੂ ਨੂੰ ਲੱਭ ਲੈ, (ਉਹ ਮਿੱਤਰ-ਪ੍ਰਭੂ) ਕਿਸਮਤ ਨਾਲ ਵੱਡੀ ਕਿਸਮਤ ਨਾਲ (ਹਿਰਦੇ ਵਿਚ ਆ) ਵੱਸਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਨੂੰ ਪੂਰੇ ਗੁਰੂ ਨੇ (ਉਸ ਦਾ) ਦਰਸਨ ਕਰਾ ਦਿੱਤਾ, ਉਸ ਦੀ ਸੁਰਤਿ (ਹਰ ਵੇਲੇ) ਹਰੀ-ਪ੍ਰਭੂ ਵਿਚ ਲੱਗੀ ਰਹਿੰਦੀ ਹੈ ।੨।

**ਪਉੜੀ ॥ ਧਨੁ ਧਨੁ ਸੁਹਾਵੀ ਸਫਲ ਘੜੀ ਜਿਤੁ ਹਰਿ ਸੇਵਾ ਮਨਿ ਭਾਣੀ ॥ ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ ਮੇਰੇ ਹਰਿ ਪ੍ਰਭ ਅਕਥ ਕਹਾਣੀ ॥ ਕਿਉ ਪਾਈਐ ਕਿਉ ਦੇਖੀਐ ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥ ਹਰਿ ਮੇਲਿ ਦਿਖਾਏ ਆਪਿ ਹਰਿ ਗੁਰ ਬਚਨੀ ਨਾਮਿ ਸਮਾਣੀ ॥ ਤਿਨ ਵਿਟਹੁ ਨਾਨਕੁ ਵਾਰਿਆ ਜੋ ਜਪਦੇ ਹਰਿ ਨਿਰਬਾਣੀ ॥੧੦॥ (ਪੰਨਾ ੧੩੧੭)**

**ਪਦ ਅਰਥ**:— ਧਨੁ ਧਨੁ—ਭਾਗਾਂ ਵਾਲੀ । ਸੁਹਾਵੀ—ਸੁਖਾਵੀਂ, ਸੁਲੱਖਣੀ, ਸੋਹਣੀ । ਜਿਤੁ—ਜਿਸ (ਘੜੀ) ਵਿਚ । ਮਨਿ—ਮਨ ਵਿਚ । ਭਾਣੀ—ਪਿਆਰੀ ਲੱਗੀ । ਪ੍ਰਭ ਅਕਥ ਕਹਾਣੀ—ਅਕੱਥ ਪ੍ਰਭੂ ਦੀ ਸਿਫ਼ਤਿ-

ਸਾਲਾਹ ਦੀ ਗੱਲ । ਪਾਇਐ—ਮਿਲਦਾ ਹੈ । ਕਿਉ—ਕਿਵੇਂ ? ਸੁਘੜੁ—ਸੋਹਣੀ ਘਾੜਤ ਵਾਲਾ । ਨਾਮਿ—ਨਾਮ ਵਿਚ । ਵਿਟਹੁ—ਤੋਂ । ਵਾਰਿਆ—ਕੁਰਬਾਨ । ਨਿਰਬਾਣੀ—ਵਾਸਨਾ-ਰਹਿਤ, ਨਿਰਲੇਪ ।

**ਅਰਥ**:— (ਹੇ ਭਾਈ ! ਮਨੁੱਖ ਵਾਸਤੇ ਉਹ) ਘੜੀ ਭਾਗਾਂ ਵਾਲੀ ਹੁੰਦੀ ਹੈ ਸੋਹਣੀ ਹੁੰਦੀ ਹੈ ਮਨੁੱਖਾ ਜੀਵਨ ਦਾ ਮਨੋਰਥ ਪੂਰਾ ਕਰਨ ਵਾਲੀ ਹੁੰਦੀ ਹੈ । ਜਿਸ ਵਿਚ (ਮਨੁੱਖ ਨੂੰ ਆਪਣੇ) ਮਨ ਵਿਚ ਪਰਮਾਤਮਾ ਦੀ ਸੇਵਾ-ਭਗਤੀ ਚੰਗੀ ਲੱਗਦੀ ਹੈ ।

ਹੇ ਮੇਰੇ ਗੁਰੂ ਦੇ ਸਿੱਖੋ ! ਤੁਸੀ ਮੈਨੂੰ ਭੀ ਅਕੱਥ ਪ੍ਰਭੂ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਸੁਣਾਵੋ (ਤੇ ਦੱਸੋ ਕਿ) ਉਹ ਸੋਹਣਾ ਸਿਆਣਾ ਪ੍ਰਭੂ ਕਿਵੇਂ ਮਿਲ ਸਕਦਾ ਹੈ ਕਿਵੇਂ ਉਸ ਦਾ ਦਰਸਨ ਹੋ ਸਕਦਾ ਹੈ ।

ਹੇ ਭਾਈ ! ਗੁਰੂ ਦੇ ਬਚਨਾਂ ਉਤੇ ਤੁਰ ਕੇ ਜਿਨ੍ਹਾਂ ਮਨੁੱਖਾਂ ਦੀ ਸੁਰਤਿ ਪਰਮਾਤਮਾ ਦੇ ਨਾਮ ਵਿਚ ਲੀਨ ਹੁੰਦੀ ਹੈ ਉਹਨਾਂ ਨੂੰ ਪਰਮਾਤਮਾ ਆਪ (ਆਪਣੇ ਚਰਨਾਂ ਵਿਚ) ਜੋੜ ਕੇ ਆਪਣਾ ਦਰਸਨ ਕਰਾਂਦਾ ਹੈ । ਹੇ ਭਾਈ ! ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ ਜਿਹੜੇ ਨਿਰਲੇਪ ਪਰਮਾਤਮਾ (ਦਾ ਨਾਮ ਹਰ ਵੇਲੇ) ਜਪਦੇ ਹਨ ।੧੦।

**ਸਲੋਕ ਮਃ ੪ ॥ ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ ॥ ਮੈ ਪ੍ਰਭੁ ਸਜਣੁ ਪਾਇਆ ਜਨ ਨਾਨਕ ਸਹਜਿ ਮਿਲੇਇ ॥੧॥ (ਪੰਨਾ ੧੩੧੭)**

**ਪਦ ਅਰਥ**:— ਰਤੇ—ਰੰਗੇ ਹੋਏ । ਲੋਇਣਾ—ਅੱਖਾਂ । ਗਿਆਨ—ਆਤਮਕ ਜੀਵਨ ਦੀ ਸੂਝ । ਅੰਜਨੁ—ਸੁਰਮਾ । ਦੇਇ—ਦੇਂਦਾ ਹੈ । ਮੈ ਪ੍ਰਭੁ—ਮੇਰਾ ਪ੍ਰਭੂ, ਪਿਆਰਾ ਪ੍ਰਭੂ । ਸਹਜਿ—ਆਤਮਕ ਅਡੋਲਤਾ ਵਿਚ ।

**ਅਰਥ**:— ਹੇ ਨਾਨਕ ! (ਆਖ—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ) ਗੁਰੂ ਆਤਮਕ ਜੀਵਨ ਦੀ ਸੂਝ ਦਾ ਸੁਰਮਾ ਦੇਂਦਾ ਹੈ, ਉਹਨਾਂ ਦੀਆਂ ਅੱਖਾਂ ਪ੍ਰਭੂ ਦੇ ਪਿਆਰ ਨਾਲ ਰੰਗੀਆਂ ਜਾਂਦੀਆਂ ਹਨ, ਉਹਨਾਂ ਨੂੰ ਪਿਆਰਾ ਪ੍ਰਭੂ ਮਿਲ ਪੈਂਦਾ ਹੈ, ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ ।੧।

**ਮਃ ੪ ॥ ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥ ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ ॥ ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ ॥ ਸਤਿਗੁਰਿ ਮਿਲਿਐ ਨਾਮੁ ਊਪਜੈ ਤ੍ਰਿਸਨਾ ਭੁਖ ਸਭ ਜਾਇ ॥ ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੨॥ (ਪੰਨਾ ੧੩੧੭)**

**ਪਦ ਅਰਥ**:— ਗੁਰਮੁਖਿ—ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ । ਅੰਤਰਿ—ਅੰਦਰ । ਮਨਿ ਤਨਿ—ਮਨ ਦੀ ਰਾਹੀਂ ਤਨ ਦੀ ਰਾਹੀਂ; ਮਨੋਂ ਤਨੋਂ । ਨਾਮਿ—ਨਾਮ ਵਿਚ । ਚਿਤਵੈ—ਚੇਤੇ ਕਰਦਾ ਹੈ । ਲਿਵ—ਲਗਨ । ਲਾਇ—ਲਾ ਕੇ । ਪਾਈਐ—ਮਿਲਦਾ ਹੈ । ਗਈ ਬਿਲਾਇ—ਦੂਰ ਹੋ ਜਾਂਦੀ ਹੈ । ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਨਾਮੇ—ਨਾਮ ਵਿਚ ਹੀ । ਨਾਮੋ—ਨਾਮ ਹੀ । ਪਲੈ ਪਾਇ—ਮਿਲਦਾ ਹੈ ।

**ਅਰਥ**:— ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ ਉਸ ਦੇ ਅੰਦਰ ਸ਼ਾਂਤੀ ਰਹਿੰਦੀ ਹੈ ਉਹ ਮਨੋਂ ਤਨੋਂ (ਹਰ ਵੇਲੇ ਪਰਮਾਤਮਾ ਦੇ) ਨਾਮ ਵਿਚ ਲੀਨ ਰਹਿੰਦਾ ਹੈ, ਉਹ (ਸਦਾ) ਨਾਮ ਚੇਤੇ ਕਰਦਾ ਹੈ ਉਹ ਸਦਾ ਨਾਮ ਹੀ ਪੜ੍ਹਦਾ ਹੈ, ਉਹ ਹਰਿ-ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ ।

(ਹੇ ਭਾਈ ! ਜੇ ਗੁਰੂ ਮਿਲ ਪਏ ਤਾਂ ਪਰਮਾਤਮਾ ਦਾ) ਕੀਮਤੀ ਨਾਮ ਹਾਸਲ ਹੋ ਜਾਂਦਾ ਹੈ (ਜਿਸ ਨੂੰ ਹਾਸਲ ਹੁੰਦਾ ਹੈ ਉਸ ਦੇ ਅੰਦਰੋਂ) ਚਿੰਤਾ ਦੂਰ ਹੋ ਜਾਂਦੀ ਹੈ । ਜੇ ਗੁਰੂ ਮਿਲ ਪਏ ਤਾਂ (ਮਨੁੱਖ ਦੇ ਅੰਦਰ) ਨਾਮ (ਦਾ ਬੂਟਾ) ਉੱਗ ਪੈਂਦਾ ਹੈ (ਜਿਸ ਦੀ ਬਰਕਤਿ ਨਾਲ ਮਾਇਆ ਦੀ) ਤ੍ਰੇਹ (ਮਾਇਆ ਦੀ) ਭੁੱਖ ਸਾਰੀ ਦੂਰ ਹੋ ਜਾਂਦੀ ਹੈ ।

ਹੇ ਨਾਨਕ ! ਜੇ ਪਰਮਾਤਮਾ ਦੇ ਨਾਮ ਵਿਚ ਰੰਗੇ ਰਹੀਏ ਤਾਂ ਨਾਮ ਹੀ ਮਿਲਦਾ ਹੈ ।੨।

**ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਵਸਗਤਿ ਕੀਤਾ ॥ ਇਕਿ ਮਨਮੁਖ ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ ॥ ਹਰਿ ਊਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ ॥ ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ ॥ ਸਭਿ ਸੇਵਹੁ ਮੋਹਨੋ ਮਨਮੋਹਨੋ ਜਗਮੋਹਨੋ ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥੧੧॥ (ਪੰਨਾ ੧੩੧੭)**

**ਪਦ ਅਰਥ**:— ਉਪਾਇ ਕੈ—ਪੈਦਾ ਕਰ ਕੇ । ਵਸਗਤਿ—ਵੱਸ ਵਿਚ । ਇਕਿ—ਕਈ ਜੀਵ । ਮਨਮੁਖ—(ਆਪਣੇ) ਮਨ ਦੇ ਮੁਰੀਦ । ਕਰਿ—ਕਰ ਕੇ । ਹਾਰਾਇਅਨੁ—ਉਸ ਨੇ (ਜੀਵਨ-ਬਾਜ਼ੀ ਵਿਚ) ਹਰਾ ਦਿੱਤੇ । ਮੇਲਿ—ਮਿਲਾ ਕੇ । ਊਤਮੁ—(ਜੀਵਨ ਨੂੰ) ਉੱਚਾ ਕਰਨ ਵਾਲਾ । ਗੁਰਬਚਨਿ—ਗੁਰੂ ਦੇ ਉਪਦੇਸ਼ ਦੀ ਰਾਹੀਂ । ਸਭਾਗੈ—ਭਾਗਾਂ ਵਾਲੇ (ਮਨੁੱਖ) ਨੇ । ਸਭਿ—ਸਾਰੇ । ਜਿਨਿ—ਜਿਸ (ਪ੍ਰਭੂ) ਨੇ । ਵਸਿ—(ਆਪਣੇ) ਵੱਸ ਵਿਚ ।

**ਅਰਥ**:— ਹੇ ਪ੍ਰਭੂ ! ਤੂੰ ਆਪ ਹੀ ਜਗਤ ਪੈਦਾ ਕਰ ਕੇ (ਇਸ ਨੂੰ) ਤੂੰ ਆਪ ਹੀ (ਆਪਣੇ) ਵੱਸ ਵਿਚ ਰੱਖਿਆ ਹੋਇਆ ਹੈ ।

ਹੇ ਭਾਈ ! ਕਈ ਜੀਵਾਂ ਨੂੰ ਮਨ ਦੇ ਮੁਰੀਦ ਬਣਾ ਕੇ ਉਸ (ਪਰਮਾਤਮਾ) ਨੇ (ਜੀਵਨ-ਖੇਡ ਵਿਚ) ਹਾਰ ਦੇ ਦਿੱਤੀ ਹੈ, ਪਰ ਕਈਆਂ ਨੂੰ ਗੁਰੂ ਮਿਲਾ ਕੇ (ਉਸ ਨੇ ਇਹੋ ਜਿਹਾ ਬਣਾ ਦਿੱਤਾ ਹੈ ਕਿ) ਉਹਨਾਂ ਨੇ (ਜੀਵਨ ਦੀ ਬਾਜ਼ੀ) ਜਿੱਤ ਲਈ ਹੈ ।

ਹੇ ਭਾਈ ! ਪਰਮਾਤਮਾ ਦਾ ਨਾਮ (ਮਨੁੱਖ ਦੇ ਜੀਵਨ ਨੂੰ) ਉੱਚਾ ਕਰਨ ਵਾਲਾ ਹੈ, ਪਰ ਕਿਸੇ ਭਾਗਾਂ ਵਾਲੇ ਨੇ (ਹੀ) ਗੁਰੂ ਦੇ ਉਪਦੇਸ਼ ਦੀ ਰਾਹੀਂ (ਇਹ ਨਾਮ) ਸਿਮਰਿਆ ਹੈ । ਜਦੋਂ ਗੁਰੂ ਨੇ ਪਰਮਾਤਮਾ ਦਾ ਨਾਮ (ਕਿਸੇ ਭਾਗਾਂ ਵਾਲੇ ਨੂੰ) ਦਿੱਤਾ, ਤਾਂ ਉਸ ਦਾ ਸਾਰਾ ਦੁੱਖ ਸਾਰਾ ਦਰਿੱਦ੍ਰ ਦੂਰ ਹੋ ਗਿਆ ।

ਹੇ ਭਾਈ ! ਤੁਸੀ ਸਾਰੇ ਉਸ ਮੋਹਨ ਪ੍ਰਭੂ ਦਾ ਮਨ-ਮੋਹਨ ਪ੍ਰਭੂ ਦਾ ਜਗ-ਮੋਹਨ ਪ੍ਰਭੂ ਦਾ ਨਾਮ ਸਿਮਰਿਆ ਕਰੋ, ਜਿਸ ਨੇ ਜਗਤ ਪੈਦਾ ਕਰ ਕੇ ਇਹ ਸਾਰਾ ਆਪਣੇ ਵੱਸ ਵਿਚ ਰੱਖਿਆ ਹੋਇਆ ਹੈ ।੧੧।

**ਸਲੋਕ ਮਃ ੪ ॥ ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥ ਨਾਨਕ ਰੋਗੁ ਵਞਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥ ਮਃ ੪ ॥ ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ ॥ ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ ਸੁਣੇ ॥੨॥ (ਪੰਨਾ ੧੩੧੭)**

**ਪਦ ਅਰਥ**:— ਭ੍ਰਮਿ—(ਮਾਇਆ ਦੀ) ਭਟਕਣਾ ਵਿਚ ਪੈ ਕੇ । ਭੂਲੇ—ਕੁਰਾਹੇ ਪਏ ਰਹਿੰਦੇ ਹਨ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਵਞਾਇ—ਦੂਰ ਕਰ । ਮਿਲਿ—ਮਿਲ ਕੇ ।੧।

ਨੋਟ:— ਵਾਰਾਂ ਤੇ ਵਧੀਕ ਸਲੋਕ ਮ: ੪ ਵਿਚ ਨੰ: ੨੯ ਤੇ ਇਹ ਸਲੋਕ ਮਿਲਦਾ ਹੈ, ਥੋੜ੍ਹਾ ਜਿਹਾ ਫ਼ਰਕ ਹੈ ।

ਮ: ੪ ॥ ਤਾਮਿ—ਤਦੋਂ ਹੀ । ਸਗਾਰਵਾ—ਗੌਰਾ, ਆਦਰ-ਜੋਗ । ਦੇਖਾ—ਦੇਖਾਂ, ਮੈਂ ਵੇਖ ਸਕਾਂ । ਨੈਣੇ—ਅੱਖਾਂ ਨਾਲ । ਮੈ—ਮੈਨੂੰ । ਹਉ—ਮੈਂ । ਜੀਵਾ—ਜੀਵਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ । ਸਦੁ—(ਉਸ ਦੀ) ਆਵਾਜ਼, ਸਿਫ਼ਤਿ-ਸਾਲਾਹ ਦੀ ਗੱਲ । ਸੁਣੇ—ਸੁਣਿ, ਸੁਣ ਕੇ ।੨।

**ਅਰਥ**:— ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਦੁਰਾਚਾਰੀ ਮਨੁੱਖ ਭਟਕਣਾ ਦੇ ਕਾਰਨ ਕੁਰਾਹੇ ਪਏ ਰਹਿੰਦੇ ਹਨ (ਕਿਉਂਕਿ ਉਹਨਾਂ ਦੇ) ਮਨ ਵਿਚ ਹਉਮੈ (ਦਾ) ਰੋਗ (ਟਿਕਿਆ ਰਹਿੰਦਾ) ਹੈ । ਹੇ ਨਾਨਕ !

(ਆਖ—ਹੇ ਭਾਈ ! ਸਾਧੂ ਸੱਜਣ ਗੁਰੂ ਨੂੰ ਮਿਲ ਕੇ (ਹੀ ਇਹ) ਰੋਗ ਦੂਰ ਕਰ (ਦੂਰ ਕੀਤਾ ਜਾ ਸਕਦਾ ਹੈ) ।੧।

ਮ: ੪ । ਹੇ ਭਾਈ ! (ਮੇਰਾ ਇਹ) ਮਨ ਅਤੇ ਸਰੀਰ ਤਦੋਂ ਹੀ ਆਦਰ ਜੋਗ ਹੋ ਸਕਦਾ ਹੈ, ਜਦੋਂ ਮੈਂ (ਆਪਣੀਆਂ) ਅੱਖਾਂ ਨਾਲ ਪਰਮਾਤਮਾ ਦਾ ਦਰਸਨ ਕਰ ਸਕਾਂ । ਹੇ ਨਾਨਕ ! (ਆਖ—ਹੇ ਭਾਈ ! ਜਦੋਂ) ਉਹ ਪ੍ਰਭੂ ਮੈਨੂੰ ਮਿਲਦਾ ਹੈ, ਤਦੋਂ ਮੈਂ ਉਸ ਦੀ ਸਿਫ਼ਤਿ-ਸਾਲਾਹ ਦੀ ਗੱਲ ਸੁਣ ਕੇ ਆਤਮਕ ਜੀਵਨ ਹਾਸਲ ਕਰਦਾ ਹਾਂ ।੨।

**ਪਉੜੀ ॥ ਜਗੰਨਾਥ ਜਗਦੀਸਰ ਕਰਤੇ ਅਪਰੰਪਰ ਪੁਰਖੁ ਅਤੋਲੁ ॥ ਹਰਿ ਨਾਮੁ ਧਿਆਵਹੁ ਮੇਰੇ ਗੁਰਸਿਖਹੁ ਹਰਿ ਊਤਮੁ ਹਰਿ ਨਾਮੁ ਅਮੋਲੁ ॥ ਜਿਨ ਧਿਆਇਆ ਹਿਰਦੈ ਦਿਨਸੁ ਰਾਤਿ ਤੇ ਮਿਲੇ ਨਹੀ ਹਰਿ ਰੋਲੁ ॥ ਵਡਭਾਗੀ ਸੰਗਤਿ ਮਿਲੈ ਗੁਰ ਸਤਿਗੁਰ ਪੂਰਾ ਬੋਲੁ ॥ ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ ਜਿਤੁ ਚੂਕਾ ਜਮ ਝਗੜੁ ਝਗੋਲੁ ॥੧੨॥ (ਪੰਨਾ ੧੩੧੭)**

**ਪਦ ਅਰਥ**:— ਜਗੰਨਾਥ—ਹੇ ਜਗਤ ਦੇ ਨਾਥ ! ਜਗਦੀਸਰ—ਹੇ ਜਗਤ ਦੇ ਈਸ਼ਰ ! ਕਰਤੇ—ਹੇ ਕਰਤਾਰ ! ਅਪਰੰਪਰ—ਹੇ ਬੇਅੰਤ ! ਪੁਰਖੁ—ਸਰਬ-ਵਿਆਪਕ । ਅਤੋਲੁ—ਜਿਸ ਦੀ ਹਸਤੀ ਦਾ ਅੰਦਾਜ਼ਾ ਨਾਹ ਲੱਗ ਸਕੇ । ਊਤਮੁ—ਜੀਵਨ ਨੂੰ ਉੱਚਾ ਬਨਾਣ ਵਾਲਾ । ਅਮੋਲੁ—ਜੋ ਕਿਸੇ (ਮਾਇਕ) ਕੀਮਤ ਤੋਂ ਨਾਹ ਮਿਲ ਸਕੇ । ਹਿਰਦੈ—ਹਿਰਦੇ ਵਿਚ । ਰੋਲੁ—ਸ਼ੱਕ । ਮਿਲੈ—ਮਿਲਦਾ ਹੈ । ਪੂਰਾ ਬੋਲੁ—ਪੂਰਨ ਉਪਦੇਸ਼ । ਸਭਿ—ਸਾਰੇ । ਜਿਤੁ—ਜਿਸ (ਸਿਮਰਨ) ਦੀ ਰਾਹੀਂ । ਝਗੜੁ ਝਗੋਲੁ—ਝਗੜਾ ਰਗੜਾ ।

**ਅਰਥ**:— ਹੇ ਜਗਤ ਦੇ ਨਾਥ ! ਹੇ ਜਗਤ ਦੇ ਮਾਲਕ ! ਹੇ ਬੇਅੰਤ ਕਰਤਾਰ ! ਤੂੰ ਸਰਬ-ਵਿਆਪਕ ਹੈਂ, ਤੇਰੀ ਹਸਤੀ ਦਾ ਅੰਦਾਜ਼ਾ ਨਹੀਂ ਲੱਗ ਸਕਦਾ ।

ਹੇ ਮੇਰੇ ਗੁਰੂ ਦੇ ਸਿੱਖੋ ! ਪਰਮਾਤਮਾ ਦਾ ਨਾਮ ਸਿਮਰਿਆ ਕਰੋ, ਪਰਮਾਤਮਾ ਦਾ ਨਾਮ ਜੀਵਨ ਨੂੰ ਉੱਚਾ ਕਰਨ ਵਾਲਾ ਹੈ (ਪਰ) ਉਹ ਨਾਮ ਕਿਸੇ ਮੁੱਲ ਤੋਂ ਨਹੀਂ ਮਿਲਦਾ । ਜਿਨ੍ਹਾਂ ਮਨੁੱਖਾਂ ਨੇ ਦਿਨ ਰਾਤ (ਹਰ ਵੇਲੇ) ਆਪਣੇ ਹਿਰਦੇ ਵਿਚ ਹਰਿ-ਨਾਮ ਸਿਮਰਿਆ, ਉਹ ਮਨੁੱਖ ਪਰਮਾਤਮਾ ਨਾਲ ਇੱਕ-ਰੂਪ ਹੋ ਗਏ, ਇਸ ਵਿਚ ਕੋਈ ਸ਼ੱਕ ਨਹੀਂ ਹੈ । (ਪਰ) ਵੱਡੇ ਭਾਗਾਂ ਨਾਲ ਮਨੁੱਖ ਗੁਰੂ ਦੀ ਸੰਗਤਿ ਵਿਚ ਮਿਲਦਾ ਹੈ (ਤੇ ਸੰਗਤਿ ਵਿਚੋਂ ਉਸ ਨੂੰ) ਗੁਰੂ ਦਾ ਪੂਰਨ ਉਪਦੇਸ਼ ਮਿਲਦਾ ਹੈ (ਜਿਸ ਦੀ ਬਰਕਤਿ ਨਾਲ ਉਹ ਹਰਿ-ਨਾਮ ਸਿਮਰਦਾ ਹੈ) ।

(ਸੋ, ਹੇ ਭਾਈ ! ਗੁਰੂ ਦੀ ਸੰਗਤਿ ਵਿਚ ਮਿਲ ਕੇ) ਸਾਰੇ ਪਰਮਾਤਮਾ ਦਾ ਨਾਮ ਸਿਮਰਿਆ ਕਰੋ ਜਿਸ ਦੀ ਬਰਕਤਿ ਨਾਲ ਜਮ ਦਾ ਰਗੜਾ-ਝਗੜਾ ਮੁੱਕ ਜਾਂਦਾ ਹੈ ।੧੨।

**ਸਲੋਕ ਮਃ ੪ ॥ ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ ॥ ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨ ਸੰਧਿਆ ਤਿਸੁ ਫਿਰਿ ਮਾਰ ॥੧॥ ਮਃ ੪ ॥ ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥ ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ ॥੨॥ (ਪੰਨਾ ੧੩੧੭-੧੩੧੮)**

**ਪਦ ਅਰਥ**:— ਚਉਦਿਆ—ਉਚਾਰਦਿਆਂ ਨੂੰ । ਸਰੁ—ਤੀਰ । ਸੰਧਿਆ—ਚਲਾਇਆ, ਨਿਸ਼ਾਨਾ ਬੰਨ੍ਹਿਆ । ਗਾਵਾਰ—ਮੂਰਖਾਂ ਨੇ । ਲਿਵ—ਸੁਰਤਿ । ਉਬਰੇ—ਬਚ ਗਏ । ਜਿਨਿ—ਜਿਸ (ਮੂਰਖ) ਨੇ । ਫਿਰਿ—ਪਰਤ ਕੇ । ਮਾਰ—ਮੌਤ, ਆਤਮਕ ਮੌਤ ।੧।

ਮ: ੪ । ਪ੍ਰੇਮਿ—ਪ੍ਰੇਮ ਨੇ । ਕਸਾਈਆ—ਖਿੱਚ ਪਾਈ । ਪਿਖੰਨ੍ਹਿ—ਵੇਖਦੇ ਹਨ । ਦੂਜਾ—ਪ੍ਰਭੂ ਤੋਂ ਬਿਨਾ ਕੁਝ ਹੋਰ । ਕਢਿ ਦਿਚੰਨ੍ਹਿ—ਕੱਢ ਦਿੱਤੇ ਜਾਂਦੇ ਹਨ, ਰੱਦੇ ਜਾਂਦੇ ਹਨ ।੨।

**ਅਰਥ**:— ਹੇ ਨਾਨਕ ! ਮੂਰਖ ਮਨੁੱਖ ਹੀ ਪਰਮਾਤਮਾ ਦਾ ਨਾਮ ਜਪਦੇ ਸੰਤ ਜਨਾਂ ਉਤੇ ਤੀਰ ਚਲਾਂਦੇ ਹਨ । ਪਰ ਉਹ ਸੰਤ ਜਨ ਤਾਂ ਪਰਮਾਤਮਾ ਵਿਚ ਸੁਰਤਿ ਜੋੜ ਕੇ ਬਚ ਨਿਕਲਦੇ ਹਨ; ਜਿਸ (ਮੂਰਖ) ਨੇ (ਤੀਰ) ਚਲਾਇਆ ਹੁੰਦਾ ਹੈ, ਉਸ ਨੂੰ ਹੀ ਪਰਤ ਕੇ ਮੌਤ ਆਉਂਦੀ ਹੈ (ਭਾਵ, ਸੰਤ ਨਾਲ ਵੈਰ ਕਰਨ ਵਾਲੇ ਮਨੁੱਖ ਆਤਮਕ ਮੌਤ ਸਹੇੜ ਲੈਂਦੇ ਹਨ) ।੧।

ਮ: ੪ । (ਹੇ ਭਾਈ ! ਉਹੀ ਬੰਦੇ ਹਰ ਥਾਂ) ਪਰਮਾਤਮਾ ਦਾ ਨਾਮ ਵੇਖਦੇ ਹਨ, ਜਿਨ੍ਹਾਂ ਦੀਆਂ ਅੱਖਾਂ ਨੂੰ ਪਰੇਮ ਨੇ ਖਿੱਚ ਪਾਈ ਹੁੰਦੀ ਹੈ । ਪਰ, ਹੇ ਨਾਨਕ ! ਜਿਹੜੇ ਮਨੁੱਖ (ਪ੍ਰਭੂ ਨੂੰ ਛੱਡ ਕੇ) ਹੋਰ ਹੋਰ ਨੂੰ ਵੇਖਦੇ ਹਨ ਉਹ ਪ੍ਰਭੂ ਦੀ ਹਜ਼ੂਰੀ ਵਿਚੋਂ ਰੱਦੇ ਜਾਂਦੇ ਹਨ ।੨।

**ਪਉੜੀ ॥ ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ ਸੋਈ ॥ ਜੀਅ ਜੰਤ ਪ੍ਰਤਿਪਾਲਦਾ ਜੋ ਕਰੇ ਸੁ ਹੋਈ ॥ ਮਾਤ ਪਿਤਾ ਸੁਤ ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ ॥ ਘਟਿ ਘਟਿ ਅੰਤਰਿ ਰਵਿ ਰਹਿਆ ਜਪਿਅਹੁ ਜਨ ਕੋਈ ॥ ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ ॥੧੩॥ (ਪੰਨਾ ੧੩੧੮)**

**ਪਦ ਅਰਥ**:— ਜਲਿ—ਜਲ ਵਿਚ । ਥਲਿ—ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਪੁਲਾੜ ਵਿਚ, ਅਕਾਸ਼ ਵਿਚ । ਅਪਰੰਪਰੁ—ਪਰੇ ਤੋਂ ਪਰੇ, ਬੇਅੰਤ । ਸੁਤ—ਪੁੱਤਰ । ਭ੍ਰਾਤ—ਭਰਾ । ਘਟਿ ਘਟਿ—ਹਰੇਕ ਘਟ ਵਿਚ । ਰਵਿ ਰਹਿਆ—ਵਿਆਪਕ ਹੈ । ਜਨ—ਹੇ ਸੰਤ ਜਨੋ ! ਸਗਲ—ਸਾਰੇ । ਲੋਈ—ਸ੍ਰਿਸ਼ਟੀ ਵਿਚ ।

**ਅਰਥ**:— (ਹੇ ਭਾਈ !) ਉਹ ਬੇਅੰਤ (ਪਰਮਾਤਮਾ) ਹੀ ਜਲ ਵਿਚ ਧਰਤੀ ਵਿਚ ਅਕਾਸ਼ ਵਿਚ (ਹਰ ਥਾਂ) ਵਿਆਪਕ ਹੈ, ਉਹ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ, ਜੋ ਕੁਝ ਉਹ ਕਰਦਾ ਹੈ ਉਹੀ ਹੁੰਦਾ ਹੈ । (ਹੇ ਭਾਈ ! ਸਦਾ ਨਾਲ ਨਿਭਣ ਵਾਲਾ) ਮਾਂ ਪਿਉ ਪੁੱਤਰ ਭਰਾ ਮਿੱਤਰ ਉਸ (ਪਰਮਾਤਮਾ) ਤੋਂ ਬਿਨਾ ਹੋਰ ਕੋਈ ਨਹੀਂ ਹੈ । ਹੇ ਸੰਤ ਜਨੋਂ ! ਕੋਈ ਧਿਰ ਭੀ ਜਪ ਕੇ ਵੇਖ ਲਵੋ (ਜਿਹੜਾ ਭੀ ਜਪਦਾ ਹੈ ਉਸ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਉਹ ਪਰਮਾਤਮਾ) ਹਰੇਕ ਸਰੀਰ ਵਿਚ (ਸਭ ਦੇ) ਅੰਦਰ ਵਿਆਪਕ ਹੈ । ਹੇ ਭਾਈ ! ਸਾਰੇ ਉਸ ਗੋਪਾਲ ਪ੍ਰਭੂ ਦੇ ਗੁਣ ਚੇਤੇ ਕਰਦੇ ਰਹੋ, ਉਹ ਪ੍ਰਭੂ ਸਾਰੀ ਸ੍ਰਿਸ਼ਟੀ ਵਿਚ ਪਰਤੱਖ (ਵੱਸਦਾ ਦਿੱਸ ਰਿਹਾ) ਹੈ ।੧੩।

**ਸਲੋਕ ਮਃ ੪ ॥ ਗੁਰਮੁਖਿ ਮਿਲੇ ਸਿ ਸਜਣਾ ਹਰਿ ਪ੍ਰਭ ਪਾਇਆ ਰੰਗੁ ॥ ਜਨ ਨਾਨਕ ਨਾਮੁ ਸਲਾਹਿ ਤੂ ਲੁਡਿ ਲੁਡਿ ਦਰਗਹਿ ਵੰਞੁ ॥੧॥**

**ਪਦ ਅਰਥ**:— ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੇ ਸਨਮੁਖ ਰਹਿ ਕੇ । ਸੇ—ਉਹ ਬੰਦੇ । ਸਜਣਾ—ਚੰਗੇ ਜੀਵਨ ਵਾਲੇ ਮਨੁੱਖ । ਪ੍ਰਭ ਰੰਗੁ—ਪਰਮਾਤਮਾ ਦਾ ਪਿਆਰ । ਸਾਲਾਹਿ—ਸਿਫ਼ਤਿ-ਸਾਲਾਹ ਕਰਿਆ ਕਰ । ਲੁਡਿ ਲੁਡਿ—ਲੁੱਡੀ ਪਾ ਪਾ ਕੇ, ਬੇ-ਫ਼ਿਕਰ ਹੋ ਕੇ । ਵੰਞੁ—ਜਾਹ ।

**ਅਰਥ**:— ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ (ਪ੍ਰਭੂ ਦੀ ਯਾਦ ਵਿਚ) ਜੁੜੇ ਰਹਿੰਦੇ ਹਨ (ਤੇ ਇਸ ਤਰ੍ਹਾਂ ਜਿਨ੍ਹਾਂ ਨੇ) ਪਰਮਾਤਮਾ ਦਾ ਪ੍ਰੇਮ ਹਾਸਲ ਕਰ ਲਿਆ, ਉਹ ਚੰਗੇ ਜੀਵਨ ਵਾਲੇ ਬਣ ਜਾਂਦੇ ਹਨ । ਹੇ ਭਾਈ ! ਤੂੰ ਭੀ ਪ੍ਰਭੂ ਦੀ ਸਿਫ਼ਤਿ-ਸਾਲਾਹ (ਸਦਾ) ਕਰਦਾ ਰਹੁ, ਪਰਮਾਤਮਾ ਦੀ ਹਜ਼ੂਰੀ ਵਿਚ ਬੇ-ਫ਼ਿਕਰ ਹੋ ਕੇ ਜਾਇੰਗਾ ।੧।

**ਮਃ ੪ ॥ ਹਰਿ ਤੂਹੈ ਦਾਤਾ ਸਭਸ ਦਾ ਸਭਿ ਜੀਅ ਤੁਮ੍ਾਰੇ ॥ ਸਭਿ ਤੁਧੈ ਨੋ ਆਰਾਧਦੇ ਦਾਨੁ ਦੇਹਿ ਪਿਆਰੇ ॥ ਹਰਿ ਦਾਤੈ ਦਾਤਾਰਿ ਹਥੁ ਕਢਿਆ ਮੀਹੁ ਵੁਠਾ ਸੈਸਾਰੇ ॥ ਅੰਨੁ ਜੰਮਿਆ ਖੇਤੀ ਭਾਉ ਕਰਿ ਹਰਿ ਨਾਮੁ ਸਮ੍ਾਰੇ ॥ ਜਨੁ ਨਾਨਕੁ ਮੰਗੈ ਦਾਨੁ ਪ੍ਰਭ ਹਰਿ ਨਾਮੁ ਅਧਾਰੇ ॥੨॥ (ਪੰਨਾ ੧੩੧੮)**

**ਪਦ ਅਰਥ**:— ਸਭਸ ਦਾ—ਸਭ ਜੀਵਾਂ ਦਾ । ਸਭਿ—ਸਾਰੇ । ਜੀਅ—(ਲਫ਼ਜ਼ 'ਜੀਉ' ਤੋਂ ਬਹੁ-ਵਚਨ) । ਦੇਹਿ—ਤੂੰ ਦੇਂਦਾ ਹੈਂ । ਪਿਆਰੇ—ਹੇ ਪਿਆਰੇ ! ਦਾਤੈ—ਦਾਤੇ ਨੇ । ਦਾਤਾਰਿ—ਦਾਤਾਰ ਨੇ । ਵੁਠਾ—ਵੱਸਿਆ । ਸੈਸਾਰੇ—ਸੰਸਾਰ ਵਿਚ । ਜੰਮਿਆ—ਪੈਦਾ ਹੋਇਆ । ਖੇਤੀ ਭਾਉ—ਪ੍ਰੇਮ-ਰੂਪ ਵਾਹੀ । ਕਰਿ—ਕਰ ਕੇ, ਕਰਨ ਨਾਲ । ਸਮ੍ਾਰੇ—ਸੰਭਾਲੇ । ਅਧਾਰੇ—ਆਸਰਾ ।

**ਅਰਥ**:— ਹੇ ਪ੍ਰਭੂ ! ਤੂੰ ਹੀ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ, ਸਾਰੇ ਜੀਵ ਤੇਰੇ ਹੀ (ਪੈਦਾ ਕੀਤੇ ਹੋਏ) ਹਨ । ਸਾਰੇ ਜੀਵ (ਦੁਨੀਆ ਦੇ ਪਦਾਰਥਾਂ ਵਾਸਤੇ) ਤੈਨੂੰ ਹੀ ਯਾਦ ਕਰਦੇ ਹਨ, ਤੇ ਹੇ ਪਿਆਰੇ ! ਤੂੰ (ਸਭ ਨੂੰ) ਦਾਨ ਦੇਂਦਾ ਹੈਂ । (ਹੇ ਭਾਈ !) ਹਰਿ ਦਾਤੇ ਨੇ ਹਰਿ ਦਾਤਾਰ ਨੇ (ਜਦੋਂ ਆਪਣੀ ਮਿਹਰ ਦਾ) ਹੱਥ ਕੱਢਿਆ ਤਦੋਂ ਜਗਤ ਵਿਚ (ਗੁਰੂ ਦੇ ਉਪਦੇਸ਼ ਦਾ) ਮੀਂਹ ਵੱਸਿਆ । (ਜਿਹੜਾ ਮਨੁੱਖ ਗੁਰੂ ਦੀ ਸਰਨ ਆਉਂਦਾ ਹੈ) ਪ੍ਰੇਮ (-ਰੂਪ) ਵਾਹੀ ਕਰਨ ਨਾਲ (ਉਸ ਦੇ ਅੰਦਰ ਪਰਮਾਤਮਾ ਦਾ ਨਾਮ-) ਫ਼ਸਲ ਉੱਗ ਪੈਂਦਾ ਹੈ, (ਉਹ ਹਰ ਵੇਲੇ) ਪਰਮਾਤਮਾ ਦਾ ਨਾਮ (ਹਿਰਦੇ ਵਿਚ) ਵਸਾਂਦਾ ਹੈ ।

ਹੇ ਪ੍ਰਭੂ ! (ਤੇਰਾ) ਦਾਸ ਨਾਨਕ (ਭੀ ਤੇਰੇ ਨਾਮ ਦਾ) ਖੈਰ (ਤੈਥੋਂ) ਮੰਗਦਾ ਹੈ, ਤੇਰਾ ਨਾਮ (ਦਾਸ ਨਾਨਕ ਦੀ ਜ਼ਿੰਦਗੀ ਦਾ) ਆਸਰਾ (ਬਣਿਆ ਰਹੇ) ।੨।

**ਪਉੜੀ ॥ ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ ॥ ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ ॥ ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮ ਕਾਗਰੁ ॥ ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ ॥ ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੁਖ ਦਾਗਰੁ ॥੧੪॥ (ਪੰਨਾ ੧੩੧੮)**

**ਪਦ ਅਰਥ**:— ਪੂਰੀਐ—ਪੂਰੀ ਹੋ ਜਾਂਦੀ ਹੈ । ਜਪੀਐ—ਜਪਣਾ ਚਾਹੀਦਾ ਹੈ । ਸੁਖ ਸਾਗਰੁ—ਸੁਖਾਂ ਦਾ ਸਮੁੰਦਰ ਪ੍ਰਭੂ । ਅਰਾਧੀਅਹਿ—ਆਰਾਧਾਣੇ ਚਾਹੀਦੇ ਹਨ । ਸਬਦਿ—ਸ਼ਬਦ ਦੀ ਰਾਹੀਂ । ਰਤਨਾਗਰੁ—ਰਤਨਾਂ ਦਾ ਖਾਣ । ਮਿਲਿ—ਮਿਲ ਕੇ । ਉਧਾਰੁ—ਪਾਰ-ਉਤਾਰਾ । ਫਾਟੈ—ਪਾਟ ਪਾਂਦਾ ਹੈ । ਕਾਗਰੁ—(ਲੇਖੇ ਦਾ) ਕਾਗਜ਼ । ਜੀਤੀਐ—ਜਿੱਤ ਲਈਦਾ ਹੈ । ਜਪਿ—ਜਪ ਕੇ । ਬੈਰਾਗਰੁ—ਪਿਆਰ ਦਾ ਸੋਮਾ । ਸਭਿ—ਸਾਰੇ । ਬਿਨਸੈ—ਨਾਸ ਹੋ ਜਾਂਦਾ ਹੈ । ਦਾਗਰੁ—ਦਾਗ਼, ਨਿਸ਼ਾਨ ।

**ਅਰਥ**:— (ਹੇ ਭਾਈ !) ਸੁਖਾਂ ਦੇ ਸਮੁੰਦਰ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ ਗੁਰੂ ਦੇ ਸ਼ਬਦ ਦੀ ਰਾਹੀਂ ਰਤਨਾਂ ਦੀ ਖਾਣ ਪ੍ਰਭੂ ਦਾ ਆਰਾਧਨ ਕਰਨਾ ਚਾਹੀਦਾ ਹੈ, ਪ੍ਰਭੂ ਦੇ ਚਰਨਾਂ ਦਾ ਆਰਾਧਨ ਕਰਨਾ ਚਾਹੀਦਾ ਹੈ (ਸਿਮਰਨ-ਆਰਾਧਨ ਦੀ ਬਰਕਤਿ ਨਾਲ) ਮਨ ਦੀ (ਹਰੇਕ) ਇੱਛਾ ਪੂਰੀ ਹੋ ਜਾਂਦੀ ਹੈ (ਮਨ ਦੀਆਂ ਵਾਸਨਾਂ ਮੁੱਕ ਜਾਂਦੀਆਂ ਹਨ) । ਹੇ ਭਾਈ ! ਗੁਰੂ ਦੀ ਸੰਗਤਿ ਵਿਚ ਮਿਲ ਕੇ (ਨਾਮ ਜਪਿਆਂ ਸੰਸਾਰ-ਸਮੁੰਦਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ, ਜਮਰਾਜ ਦਾ (ਲੇਖੇ ਵਾਲਾ) ਕਾਗਜ਼ ਪਾਟ ਜਾਂਦਾ ਹੈ । ਪਿਆਰ ਦੇ ਸੋਮੇ ਪਰਮਾਤਮਾ ਦਾ ਨਾਮ ਜਪ ਕੇ ਕੀਮਤੀ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਲਈਦੀ ਹੈ ।

ਹੇ ਭਾਈ ! ਸਾਰੇ ਗੁਰੂ ਦੀ ਸਰਨ ਪਏ ਰਹੋ (ਗੁਰੂ ਦੀ ਸਰਨ ਪੈ ਕੇ ਨਾਮ ਜਪਿਆਂ ਮਨ ਵਿਚੋਂ) ਦੁੱਖਾਂ ਦਾ ਨਿਸ਼ਾਨ ਹੀ ਮਿਟ ਜਾਂਦਾ ਹੈ ।੧੪।

**ਸਲੋਕ ਮਃ ੪ ॥ ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ॥ ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ ॥੧॥ ਮਃ ੪ ॥ ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥ (ਪੰਨਾ ੧੩੧੮)**

**ਪਦ ਅਰਥ**:— ਹਉ—ਹਉਂ, ਮੈਂ । ਅਲਖੁ—ਜਿਸ ਦਾ ਸਹੀ ਸਰੂਪ ਬਿਆਨ ਨ ਕੀਤਾ ਜਾ ਸਕੇ । ਨ ਲਖੀਐ—ਬਿਆਨ ਨਹੀਂ ਕੀਤਾ ਜਾ ਸਕਦਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ । ਦੇਹਿ ਦਿਖਾਲਿ—ਦਰਸ਼ਨ ਕਰਾ ਦੇਂਦੇ ਹਨ ।੧।

ਨੋਟ:— ਫਰੀਦ ਜੀ ਦੇ ਸਲੋਕਾਂ ਵਿਚ ਨੰ: ੧੨੧ ਤੇ ਇਹੀ ਸਲੋਕ ਮਿਲਦਾ ਹੈ, ਥੋੜ੍ਹਾ ਫ਼ਰਕ ਹੈ ।

ਮ: ੪ । ਤਿਨਿ ਸਚੈ—ਉਸ ਸਦਾ ਕਾਇਮ ਰਹਿਣ ਵਾਲੇ ਨੇ ਆਪ (ਹੀ) । ਪਾਈਐ—ਲੱਭ ਲਈਦਾ ਹੈ । ਰਸਿ—ਰਸ ਵਿਚ । ਰਸਨ—ਜੀਭ । ਰਸਾਈ—ਰਸੀ ਰਹਿੰਦੀ ਹੈ ।੨।

**ਅਰਥ**:— (ਹੇ ਸਹੇਲੀਏ !) ਮੈਂ ਸੱਜਣ (ਪ੍ਰਭੂ) ਨੂੰ (ਬਾਹਰ) ਢੂੰਢ ਰਹੀ ਸਾਂ (ਪਰ ਗੁਰੂ ਤੋਂ ਸਮਝ ਆਈ ਹੈ ਕਿ ਉਹ) ਸੱਜਣ (ਪ੍ਰਭੂ ਤਾਂ) ਮੇਰੇ ਨਾਲ ਹੀ ਹੈ (ਮੇਰੇ ਅੰਦਰ ਹੀ ਵੱਸਦਾ ਹੈ) । ਹੇ ਦਾਸ ਨਾਨਕ ! (ਆਖ—ਹੇ ਸਹੇਲੀਏ !) ਉਹ ਪ੍ਰਭੂ ਅਲੱਖ ਹੈ ਉਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ । ਗੁਰੂ ਦੇ ਸਨਮੁਖ ਰਹਿਣ ਵਾਲੇ (ਸੰਤ ਜਨ ਉਸ ਦਾ) ਦਰਸਨ ਕਰਾ ਦੇਂਦੇ ਹਨ ।੧।

ਮ: ੪ । ਹੇ ਨਾਨਕ ! (ਆਖ—ਹੇ ਭਾਈ ! ਜਿਸ ਮਨੁੱਖ ਦੇ ਅੰਦਰ) ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੇ (ਆਪਣਾ) ਪਿਆਰ (ਆਪ ਹੀ) ਪੈਦਾ ਕੀਤਾ ਹੈ (ਉਹ ਮਨੁੱਖ) ਉਸ (ਦੀ ਯਾਦ) ਤੋਂ ਬਿਨਾ ਰਹਿ ਨਹੀਂ ਸਕਦਾ । (ਜਿਸ ਗੁਰੂ ਦੀ) ਜੀਭ ਪਰਮਾਤਮਾ ਦੇ ਨਾਮ-ਰਸ ਵਿਚ ਸਦਾ ਰਸੀ ਰਹਿੰਦੀ ਹੈ (ਜਦੋਂ ਉਹ) ਗੁਰੂ ਮਿਲਦਾ ਹੈ ਤਦੋਂ ਉਹ ਪੂਰਨ ਪ੍ਰਭੂ ਭੀ ਮਿਲ ਪੈਂਦਾ ਹੈ ।੨।

**ਪਉੜੀ ॥ ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥ ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ ॥ ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ ॥ ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ ॥ ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ ॥੧੫॥੧॥ ਸੁਧੁ ॥**

**ਪਦ ਅਰਥ**:— ਕੋਈ—ਜਿਹੜਾ ਕੋਈ ਮਨੁੱਖ । ਗਾਵੈ—ਗਾਂਦਾ ਹੈ । ਕੋ—ਜਿਹੜਾ ਕੋਈ ਮਨੁੱਖ । ਉਚਰਿ—ਉਚਾਰ ਕੇ, ਬੋਲ ਕੇ । ਮਨ ਚਿੰਦਿਆ—ਮਨ-ਇੱਛਤ (ਫਲ) । ਆਵਣੁ ਜਾਣਾ—ਜੰਮਣਾ ਮਰਨਾ । ਤਰਹਿ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ । ਸੰਗੀ—ਸਾਥੀਆਂ ਨੂੰ । ਤਰਾਹਿ—ਪਾਰ ਲੰਘਾਂਦੇ ਹਨ । ਕੁਟੰਬੁ—ਪਰਵਾਰ । ਤਰਾਵੈ—ਪਾਰ ਲੰਘਾ ਲੈਂਦਾ ਹੈ । ਪ੍ਰਭ ਭਾਵੈ—ਪ੍ਰਭੂ ਨੂੰ ਪਿਆਰਾ ਲੱਗਦਾ ਹੈ ।

**ਅਰਥ**:— ਹੇ ਭਾਈ ! ਜਿਹੜਾ ਕੋਈ ਮਨੁੱਖ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ) ਗਾਂਦਾ ਹੈ ਜਾਂ ਸੁਣਦਾ ਹੈ ਜਾਂ ਬੋਲ ਕੇ (ਹੋਰਨਾਂ ਨੂੰ) ਸੁਣਾਂਦਾ ਹੈ, ਉਸ ਦੀ ਅਨੇਕਾਂ ਜਨਮਾਂ ਦੀ (ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ ਉਹ ਮਨ-ਇੱਛਤ ਫਲ ਪਾ ਲੈਂਦਾ ਹੈ । ਹੇ ਭਾਈ ! ਜਿਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ ਉਸ ਦਾ ਜੰਮਣ ਮਰਨ ਦਾ ਗੇੜ ਮੁੱਕ ਜਾਂਦਾ ਹੈ ।

(ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਣ ਵਾਲੇ ਮਨੁੱਖ) ਆਪ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ, ਸਾਥੀਆਂ ਨੂੰ ਪਾਰ ਲੰਘਾ ਲੈਂਦੇ ਹਨ । (ਹੇ ਭਾਈ ! ਸਿਫ਼ਤਿ-ਸਾਲਾਹ ਕਰਨ ਵਾਲਾ ਮਨੁੱਖ ਆਪਣੇ) ਸਾਰੇ ਪਰਵਾਰ ਨੂੰ ਪਾਰ ਲੰਘਾ ਲੈਂਦਾ ਹੈ ।

ਹੇ ਭਾਈ ! ਦਾਸ ਨਾਨਕ ਉਸ ਮਨੁੱਖ ਤੋਂ ਸਦਕੇ ਜਾਂਦਾ ਹੈ ਜਿਹੜਾ (ਸਿਫ਼ਤਿ-ਸਾਲਾਹ ਕਰਨ ਦੀ ਬਰਕਤਿ ਨਾਲ) ਪਿਆਰੇ ਪ੍ਰਭੂ ਨੂੰ ਪਿਆਰਾ ਲੱਗਦਾ ਹੈ ।੧੫।੧।ਸੁਧੁ।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ**

**ਐਸੋ ਰਾਮ ਰਾਇ ਅੰਤਰਜਾਮੀ ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ ਰਹਾਉ ॥ ਬਸੈ ਘਟਾ ਘਟ, ਲੀਪ ਨ ਛੀਪੈ ॥ ਬੰਧਨ ਮੁਕਤਾ, ਜਾਤੁ ਨ ਦੀਸੈ ॥੧॥ ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥ (ਪੰਨਾ ੧੩੧੮)**

**ਪਦ ਅਰਥ**:— ਰਾਮ ਰਾਇ—ਪਰਕਾਸ਼-ਰੂਪ ਪਰਮਾਤਮਾ, ਸੁੱਧ ਸਰੂਪ ਹਰੀ । ਅੰਤਰਜਾਮੀ—(ਅੰਤਰ+ਯਾ । ਯਾ—ਜਾਣਾ, ਪਹੁੰਚਣਾ । ਅੰਤਰ—ਅੰਦਰ) ਹਰੇਕ ਜੀਵ ਦੇ ਧੁਰ ਅੰਦਰ ਅਪੜਨ ਵਾਲਾ, ਹਰੇਕ ਦੇ ਅੰਦਰ ਬੈਠਾ ਹੋਇਆ । ਦਰਪਨ—ਸ਼ੀਸ਼ਾ । ਬਦਨ—ਮੂੰਹ । ਪਰਵਾਨੀ—ਪ੍ਰਤੱਖ ।੧।ਰਹਾਉ।

ਘਟਾ ਘਟ—ਹਰੇਕ ਘਟ ਵਿਚ । ਲੀਪ—ਮਾਇਆ ਦਾ ਲੇਪ, ਮਾਇਆ ਦਾ ਅਸਰ । ਛੀਪੇ—(ਸ਼ਕਟ.ੂੇਪ ਪਓਨਿਟਨਿਗ, ਬਏਸਮਏਓਰਨਿਗ) ਲੇਪ, ਦਾਗ਼ । ਜਾਤੁ—(ਨੋਟ:— ਇਸ ਲਫ਼ਜ਼ ਦਾ ਜੋੜ ਗਹੁ ਨਾਲ ਤੱਕੋ, ਅਖ਼ੀਰ ਤੇ ( ੁ) ਹੈ । ਜਿਸ ਲਫ਼ਜ਼ 'ਜਾਤਿ' ਦਾ ਅਰਥ ਹੈ 'ਕੁਲ', ਉਸ ਦੇ ਅਖ਼ੀਰ ਵਿਚ (ਿ) ਹੈ । ਸੋ, ਲਫ਼ਜ਼ 'ਜਾਤੁ' ਤੇ 'ਜਾਤਿ' ਇੱਕੋ ਚੀਜ਼ ਨਹੀਂ ।) (ਸ਼ਕਟ. ਜਾਤੁ—ਓਟ ਓਲਲ, ਏਵਏਰ, ਓਟ ਓਨੇ ਟਮਿਏ, ਪੋਸਸਬਿਲੇ. ਨ ਜਾਤੁ—ਨੋਟ ਓਟ ਓਲਲ, ਨਏਵਏਰ, ਨੋਟ ਓਟ ਓਨੇ ਟਮਿਏ) ਕਦੇ ਭੀ, ਕਿਸੇ ਵਕਤ । ਨ ਜਾਤੁ—ਕਦੇ ਭੀ ਨਹੀਂ ।੧।

ਬੀਠਲੁ—ਜੋ ਮਾਇਆ ਦੇ ਪ੍ਰਭਾਵ ਤੋਂ ਦੂਰ ਪਰੇ ਹੈ (ਵੇਖੋ ਮਲਾਰ ਨਾਮਦੇਵ ਜੀ ਸ਼ਬਦ ਨੰ: ੧) ।

ਸ਼ਬਦ ਦਾ ਭਾਵ : ਪਰਮਾਤਮਾ ਸਰਬ-ਵਿਆਪਕ ਹੈ, ਪਰ ਨਿਰਲੇਪ ਭੀ ਹੈ ।

**ਅਰਥ**:— ਸੁੱਧ-ਸਰੂਪ ਪਰਮਾਤਮਾ ਐਸਾ ਹੈ ਕਿ ਉਹ ਹਰੇਕ ਜੀਵ ਦੇ ਅੰਦਰ ਬੈਠਾ ਹੋਇਆ ਹੈ (ਪਰ ਹਰੇਕ ਦੇ ਅੰਦਰ ਵੱਸਦਾ ਭੀ ਇਉਂ) ਪ੍ਰਤੱਖ (ਨਿਰਲੇਪ ਰਹਿੰਦਾ ਹੈ) ਜਿਵੇਂ ਸ਼ੀਸ਼ੇ ਵਿਚ (ਸ਼ੀਸ਼ਾ ਵੇਖਣ ਵਾਲੇ ਦਾ) ਮੂੰਹ ।੧।ਰਹਾਉ।

ਉਹ ਸੁੱਧ-ਸਰੂਪ ਹਰੇਕ ਘਟ ਵਿਚ ਵੱਸਦਾ ਹੈ, ਪਰ ਉਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ, ਉਸ ਨੂੰ ਮਾਇਆ ਦਾ ਦਾਗ਼ ਨਹੀਂ ਲੱਗਦਾ, ਉਹ (ਸਦਾ ਮਾਇਆ ਦੇ) ਬੰਧਨਾਂ ਤੋਂ ਨਿਰਾਲਾ ਹੈ, ਕਦੇ ਭੀ ਉਹ (ਬੰਧਨਾਂ ਵਿਚ ਫਸਿਆ) ਨਹੀਂ ਦਿੱਸਦਾ ।੧।

ਤੁਸੀ ਜਿਵੇਂ ਪਾਣੀ ਵਿਚ (ਆਪਣਾ) ਮੂੰਹ ਵੇਖਦੇ ਹੋ, (ਮੂੰਹ ਪਾਣੀ ਵਿਚ ਟਿਕਿਆ ਦਿੱਸਦਾ ਹੈ, ਪਰ ਉਸ ਉੱਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ), ਇਸੇ ਤਰ੍ਹਾਂ ਹੈ ਨਾਮੇ ਦਾ ਮਾਲਕ (ਜਿਸ ਨੂੰ ਨਾਮਾ) ਬੀਠਲ (ਆਖਦਾ) ਹੈ ।੨।੧।

ਨੋਟ:— ਇਸ ਸ਼ਬਦ ਵਿਚ ਨਾਮਦੇਵ ਜੀ ਪਰਮਾਤਮਾ ਦੇ ਸਿਰਫ਼ ਇਸ ਗੁਣ ਉੱਤੇ ਜ਼ੋਰ ਦੇ ਰਹੇ ਹਨ ਕਿ ਉਹ ਹਰੇਕ ਜੀਵ ਦੇ ਅੰਦਰ ਵੱਸਦਾ ਹੋਇਆ ਭੀ ਮਾਇਆ ਦੇ ਬੰਧਨਾਂ ਵਿਚ ਕਦੇ ਨਹੀਂ ਫਸਿਆ । ਅਖ਼ੀਰ ਤੇ ਆਖਦੇ ਹਨ ਕਿ ਮੈਂ ਤਾਂ ਅਜਿਹੇ 'ਰਾਮ' ਨੂੰ ਹੀ 'ਬੀਠਲੁ' ਆਖਦਾ ਹਾਂ ।

ਦੱਖਣ ਵਿਚ ਲੋਕ ਕਿਸੇ ਮੰਦਰ ਵਿਚ ਟਿਕਾਏ ਬੀਠੁਲ ਨੂੰ ਪੂਜਦੇ ਹੋਣਗੇ, ਜਿਸ ਨੂੰ ਉਹ ਇੱਟ ਤੇ ਬੈਠਾ ਵਿਸ਼ਨੂੰ ਜਾਂ ਕ੍ਰਿਸ਼ਨ ਸਮਝਦੇ ਹਨ । ਪਰ ਹਰੇਕ ਕਵੀ ਨੂੰ ਅਧਿਕਾਰ ਹੈ ਕਿ ਉਹ ਨਵੇਂ ਅਰਥ ਵਿਚ ਭੀ ਲਫ਼ਜ਼ ਵਰਤ ਲਏ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਲਫ਼ਜ਼ 'ਭਗੌਤੀ' ਨੂੰ ਅਕਾਲ ਪੁਰਖ ਦੇ ਅਰਥ ਵਿਚ ਵਰਤਿਆ ਹੈ । ਨਾਮਦੇਵ ਜੀ ਇਸ ਸ਼ਬਦ ਵਿਚ ਲਫ਼ਜ਼ 'ਬੀਠਲ' ਦਾ ਅਰਥ "ਇੱਟ ਤੇ ਬੈਠਾ ਕ੍ਰਿਸ਼ਨ" ਨਹੀਂ ਕਰਦੇ, ਉਹਨਾਂ ਦਾ ਭਾਵ ਹੈ "ਉਹ ਪ੍ਰਭੂ ਜੋ ਮਾਇਆ ਦੇ ਪ੍ਰਭਾਵ ਤੋਂ ਦੂਰ ਪਰੇ ਹੈ" । ਦੂਜੀ ਸਵਾਦਲੀ ਗੱਲ ਇਹ ਹੈ ਕਿ ਲਫ਼ਜ਼ 'ਰਾਮ' ਤੇ 'ਬੀਠਲ' ਨੂੰ ਇਕੋ ਭਾਵ ਵਿਚ ਵਰਤਦੇ ਹਨ; ਜੇ ਕ੍ਰਿਸ਼ਨ ਜੀ ਦੀ ਕਿਸੇ ਬੀਠੁਲ-ਮੂਰਤੀ ਦੇ ਪੂਜਾਰੀ ਹੁੰਦੇ ਤਾਂ ਉਸ ਨੂੰ 'ਰਾਮ' ਨਾ ਆਖਦੇ । ਜਿਸ ਨੂੰ 'ਰਹਾਉ' ਦੀ ਤੁਕ ਵਿਚ "ਰਾਮ ਰਾਇ" ਆਖਿਆ ਹੈ, ਉਸੇ ਨੂੰ ਅਖ਼ੀਰਲੇ ਬੰਦ ਵਿਚ 'ਬੀਠਲੁ' ਆਖਦੇ ਹਨ । ਅਜੇ ਭੀ ਵਕਤ ਹੈ ਕਿ ਅਸੀ ਸੁਆਰਥੀ ਲੋਕਾਂ ਦੀਆਂ ਚਾਲਾਂ ਸਮਝੀਏ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਮਝਣ ਵਿਚ ਟਪਲੇ ਨਾ ਖਾਈਏ ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਕਲਿਆਨ ਮਹਲਾ ੪

ਰਾਮਾ ਰਮ ਰਾਮੈ ਅੰਤੁ ਨ ਪਾਇਆ ॥ ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ ॥੧॥ ਰਹਾਉ ॥ ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ ॥ ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ ॥੧॥ ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ ॥ ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ ॥੨॥ ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ ॥ ਤੁਮ੍ ਜਲ ਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ ॥੩॥ ਜਨ ਕਉ ਕ੍ਰਿਪਾ ਕਰਹੁ ਮਧਸੂਦਨ ਹਰਿ ਦੇਵਹੁ ਨਾਮੁ ਜਪਾਇਆ ॥ ਮੈ ਮੂਰਖ ਅੰਧੁਲੇ ਨਾਮੁ ਟੇਕ ਹੈ ਜਨ ਨਾਨਕ ਗੁਰਮੁਖਿ ਪਾਇਆ ॥੪॥੧॥ (ਪੰਨਾ ੧੩੧੯)

**ਪਦ ਅਰਥ**:— ਰਮ—ਸਰਬ-ਵਿਆਪਕ । ਰਾਮੈ ਅੰਤੁ—ਪਰਮਾਤਮਾ (ਦੀ ਹਸਤੀ) ਦਾ ਅੰਤ । ਹਮ—ਅਸੀ ਜੀਵ । ਪ੍ਰਤਿਪਾਰੇ—ਪਾਲੇ ਹੋਏ । ਬਡ—ਵੱਡਾ । ਮਾਇਆ—ਮਾਂ ।੧।ਰਹਾਉ।

ਅਸੰਖ—(ਸੰਖਿਆ—ਗਿਣਤੀ) ਅਣਗਿਣਤ । ਅਗਮ—ਅਪਹੁੰਚ । ਹਹਿ—ਹਨ (ਬਹੁ-ਵਚਨ) । ਰਾਇਆ—ਰਾਜਾ, ਪਾਤਿਸ਼ਾਹ । ਸੁਰਤਿ—ਸੋਚ, ਵਿਚਾਰ । ਬਹੁ—ਬਹੁਤ । ਪਾਯਾ—ਪਾਈ, ਪਾ ਕੇ ।੧।

ਸਦ—ਸਦਾ । ਗਾਵਹਿ—ਗਾਂਦੇ ਹਨ (ਬਹੁ-ਵਚਨ) । ਗੁਣ ਗੋਬਿਦ ਅੰਤੁ—ਗੋਬਿੰਦ ਦੇ ਗੁਣਾਂ ਦਾ ਅੰਤ । ਅਮਿਤਿ—(ਮਿਤਿ—ਮਰਯਾਦਾ, ਹੱਦ-ਬੰਦੀ) ਜਿਸ ਦੀ ਹਸਤੀ ਦਾ ਅੰਦਾਜ਼ਾ ਨਾਹ ਲਾਇਆ ਜਾ ਸਕੇ । ਅਪਰੰਪਰ—ਪਰੇ ਤੋਂ ਪਰੇ । ਬਹੁ ਜਪੀਐ—(ਤੇਰਾ ਨਾਮ) ਬਹੁਤ ਜਪਿਆ ਜਾਂਦਾ ਹੈ । ਥਾਹ—ਡੂੰਘਾਈ ।੨।

ਉਸਤਤਿ—ਵਡਿਆਈ, ਸਿਫ਼ਤਿ-ਸਾਲਾਹ । ਕਰਹਿ—ਕਰਦੇ ਹਨ (ਬਹੁ-ਵਚਨ) । ਮਾਧੌ—(ਮਾਧਵ । ਮਾਇਆ ਦਾ ਧਵ । ਧਵ—ਪਤੀ) ਹੇ ਮਾਇਆ ਦੇ ਪਤੀ ਪ੍ਰਭੂ ! ਹਰਿ ਰਾਇਆ—ਹੇ ਪ੍ਰਭੂ ਪਾਤਿਸ਼ਾਹ ! ਜਲ ਨਿਧਿ—ਪਾਣੀ ਦਾ ਖ਼ਜ਼ਾਨਾ, ਸਮੁੰਦਰ । ਮੀਨੇ—ਮੱਛੀਆਂ । ਕਤਹੂ—ਕਿਤੇ ਭੀ ।੩।

ਕਉ—ਨੂੰ, ਉੱਤੇ । ਮਧ ਸੂਦਨ—('ਮਧੁ' ਰਾਖਸ਼ ਨੂੰ ਮਾਰਨ ਵਾਲਾ) ਹੇ ਪਰਮਾਤਮਾ ! ਜਪਾਇਆ—ਜਪਣ ਲਈ । ਅੰਧੁਲੇ—ਅੰਨ੍ਹੇ ਵਾਸਤੇ । ਟੇਕ—ਸਹਾਰਾ । ਗੁਰਮੁਖਿ—ਗੁਰੂ ਦੇ ਸਨਮੁਖ ਹੋਇਆਂ ।੪।

**ਅਰਥ**:— ਹੇ ਭਾਈ ! ਸਰਬ-ਵਿਆਪਕ ਪਰਮਾਤਮਾ (ਦੇ ਗੁਣਾਂ) ਦਾ ਅੰਤ (ਕਿਸੇ ਜੀਵ ਪਾਸੋਂ) ਨਹੀਂ ਪਾਇਆ ਜਾ ਸਕਦਾ । ਹੇ ਪ੍ਰਭੂ ! ਅਸੀ ਜੀਵ ਤੇਰੇ ਬੱਚੇ ਹਾਂ, ਤੇਰੇ ਪਾਲੇ ਹੋਏ ਹਾਂ, ਤੂੰ ਸਭ ਤੋਂ ਵੱਡਾ ਪੁਰਖ ਹੈਂ, ਤੂੰ ਸਾਡਾ ਪਿਤਾ ਹੈਂ, ਤੂੰ ਹੀ ਸਾਡੀ ਮਾਂ ਹੈਂ ।੧।ਰਹਾਉ।

ਹੇ ਭਾਈ ! ਪ੍ਰਭੂ-ਪਾਤਿਸ਼ਾਹ ਦੇ ਨਾਮ ਅਣਗਿਣਤ ਹਨ (ਪ੍ਰਭੂ ਦੇ ਨਾਮਾਂ ਦੀ ਗਿਣਤੀ ਤਕ) ਪਹੁੰਚ ਨਹੀਂ ਹੋ ਸਕਦੀ, ਕਦੇ ਭੀ ਪਹੁੰਚ ਨਹੀਂ ਹੋ ਸਕਦੀ । ਹੇ ਭਾਈ ! ਅਨੇਕਾਂ ਗੁਣਵਾਨ ਮਨੁੱਖ ਅਨੇਕਾਂ ਵਿਚਾਰਵਾਨ ਮਨੁੱਖ ਬਹੁਤ ਸੋਚ-ਵਿਚਾਰ ਕਰਦੇ ਆਏ ਹਨ, ਪਰ ਕੋਈ ਭੀ ਮਨੁੱਖ ਪਰਮਾਤਮਾ ਦੀ ਵਡਿਆਈ ਦਾ ਰਤਾ ਭਰ ਭੀ ਮੁੱਲ ਨਹੀਂ ਪਾ ਸਕਿਆ ।੧।

ਹੇ ਭਾਈ ! (ਅਨੇਕਾਂ ਹੀ ਜੀਵ) ਪਰਮਾਤਮਾ ਦੇ ਗੁਣ ਸਦਾ ਗਾਂਦੇ ਹਨ, ਪਰ ਪਰਮਾਤਮਾ ਦੇ ਗੁਣਾਂ ਦਾ ਅੰਤ ਕਿਸੇ ਨੇ ਭੀ ਨਹੀਂ ਲੱਭਾ । ਹੇ ਪ੍ਰਭੂ ! ਤੇਰੀ ਹਸਤੀ ਨੂੰ ਮਿਣਿਆ ਨਹੀਂ ਜਾ ਸਕਦਾ, ਤੇਰੀ ਹਸਤੀ ਨੂੰ ਤੋਲਿਆ ਨਹੀਂ ਜਾ ਸਕਦਾ । ਹੇ ਮਾਲਕ-ਪ੍ਰਭੂ ! ਤੂੰ ਪਰੇ ਤੋਂ ਪਰੇ ਹੈਂ । ਤੇਰਾ ਨਾਮ ਬਹੁਤ ਜਪਿਆ ਜਾ ਰਿਹਾ ਹੈ, (ਪਰ ਤੂੰ ਇਕ ਐਸਾ ਸਮੁੰਦਰ ਹੈਂ ਕਿ ਉਸ ਦੀ) ਡੂੰਘਾਈ ਨਹੀਂ ਲੱਭੀ ਜਾ ਸਕਦੀ ।੨।

ਹੇ ਮਾਇਆ ਦੇ ਪਤੀ ਪ੍ਰਭੂ ! ਹੇ ਪ੍ਰਭੂ-ਪਾਤਿਸ਼ਾਹ ! ਤੇਰੇ ਸੇਵਕ ਤੇਰੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ, ਤੇਰੇ ਗੁਣ ਗਾਂਦੇ ਰਹਿੰਦੇ ਹਨ । ਹੇ ਪ੍ਰਭੂ ! ਤੂੰ (ਮਾਨੋ, ਇਕ) ਸਮੁੰਦਰ ਹੈਂ, ਅਸੀ ਜੀਵ ਤੇਰੀਆਂ ਮੱਛੀਆਂ ਹਾਂ (ਮੱਛੀ ਨਦੀ ਵਿਚ ਤਾਰੀਆਂ ਤਾਂ ਲਾਂਦੀ ਹੈ, ਪਰ ਨਦੀ ਦੀ ਹਸਤੀ ਦਾ ਅੰਦਾਜ਼ਾ ਨਹੀਂ ਲਾ ਸਕਦੀ) । ਹੇ ਪ੍ਰਭੂ ! ਕਿਤੇ ਭੀ ਕੋਈ ਜੀਵ ਤੇਰੀ ਹਸਤੀ ਦਾ ਅੰਤ ਨਹੀਂ ਪਾ ਸਕਿਆ ।੩।

ਹੇ ਦੈਂਤ-ਦਮਨ ਪ੍ਰਭੂ ! (ਆਪਣੇ) ਸੇਵਕ (ਨਾਨਕ) ਉੱਤੇ ਮਿਹਰ ਕਰ । ਹੇ ਹਰੀ ! (ਮੈਨੂੰ ਆਪਣਾ) ਨਾਮ ਦੇਹ (ਮੈਂ ਨਿਤ) ਜਪਦਾ ਰਹਾਂ । ਮੈਂ ਮੂਰਖ ਵਾਸਤੇ ਮੈਂ ਅੰਨ੍ਹੇ ਵਾਸਤੇ (ਤੇਰਾ) ਨਾਮ ਸਹਾਰਾ ਹੈ । ਹੇ ਦਾਸ ਨਾਨਕ ! (ਆਖ—) ਗੁਰੂ ਦੀ ਸਰਨ ਪਿਆਂ ਹੀ (ਪਰਮਾਤਮਾ ਦਾ ਨਾਮ) ਪ੍ਰਾਪਤ ਹੁੰਦਾ ਹੈ ।੪।੧।

**ਕਲਿਆਨੁ ਮਹਲਾ ੪ ॥ ਹਰਿ ਜਨੁ ਗੁਨ ਗਾਵਤ ਹਸਿਆ ॥ ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ ॥੧॥ ਰਹਾਉ ॥ ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ ॥ ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ ॥੧॥ ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ ਖੋਜਿ ਪਇਆ ॥ ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥੨॥ ਜਨ ਕੇ ਤੁਮ੍ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ ॥ ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ ॥੩॥ ਜੇਤੇ ਜੀਅ ਜੰਤ ਪ੍ਰਭਿ ਕੀਏ ਸਭਿ ਕਾਲੈ ਮੁਖਿ ਗ੍ਰਸਿਆ ॥ ਹਰਿ ਜਨ ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ ॥੪॥੨॥ (ਪੰਨਾ ੧੩੧੯)**

**ਪਦ ਅਰਥ**:— ਹਰਿ ਜਨੁ—ਪਰਮਾਤਮਾ ਦਾ ਭਗਤ (ਇਕ-ਵਚਨ) । ਹਸਿਆ—ਖਿੜਿਆ ਰਹਿੰਦਾ ਹੈ, ਪ੍ਰਸੰਨ-ਚਿੱਤ ਰਹਿੰਦਾ ਹੈ । ਬਨੀ—ਫਬਦੀ ਹੈ, ਪਿਆਰੀ ਲੱਗਦੀ ਹੈ । ਧੁਰਿ—ਧੁਰ ਤੋਂ, ਧੁਰ ਦਰਗਾਹ ਤੋਂ, ਪਹਿਲਾਂ ਤੋਂ ਹੀ । ਮਸਤਕਿ—ਮੱਥੇ ਉੱਤੇ । ਪ੍ਰਭਿ—ਪ੍ਰਭੂ ਨੇ ।੧।ਰਹਾਉ।

ਪਗ—ਪੈਰ, ਚਰਨ (ਬਹੁ-ਵਚਨ) । ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਮਨਿ—ਮਨ ਵਿਚ । ਕੀਰਤਿ—ਸਿਫ਼ਤਿ-ਸਾਲਾਹ । ਜਗਿ—ਜਗਤ ਵਿਚ । ਸਾਰੀ—ਸ੍ਰੇਸ਼ਟ । ਘਸਿ—ਘਸ ਕੇ, ਰਗੜ ਖਾ ਕੇ (ਸੁਗੰਧੀ ਦੇਂਦਾ ਹੈ) । ਜਸੁ—ਸਿਫ਼ਤਿ-ਸਾਲਾਹ । ਘਸਿਆ—(ਮਨੁੱਖ ਦੇ ਹਿਰਦੇ ਵਿਚ) ਰਗੜ ਖਾਂਦਾ ਹੈ (ਤੇ, ਨਾਮ ਦੀ ਸੁਗੰਧੀ ਖਿਲਾਰਦਾ ਹੈ) ।੧।

ਹਰਿ ਜਨ—ਪਰਮਾਤਮਾ ਦੇ ਭਗਤ (ਬਹੁ-ਵਚਨ) । ਲਿਵ ਲਾਈ—ਸੁਰਤਿ ਜੋੜੀ । ਸਭਿ—ਸਾਰੇ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਖੋਜਿ ਪਇਆ—ਖਹਿੜੇ ਪੈ ਜਾਂਦੇ ਹਨ, ਨਿੰਦਾ-ਈਰਖਾ ਕਰਦੇ ਹਨ । ਕਿਰਤ—ਕੀਤੇ ਹੋਏ ਕੰਮ । ਕਿਰਤ ਸੰਜੋਗਿ—ਪਿਛਲੇ ਕੀਤੇ ਕਰਮਾਂ ਦੇ ਸੰਜੋਗ ਨਾਲ, ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਅਸਰ ਹੇਠ । ਚਲਿਓ—ਜੀਵਨ-ਤੋਰ ਤੁਰਦਾ ਹੈ । ਪਗੁ—ਪੈਰ । ਨਾਗਨਿ—ਸਪਣੀ, (ਮਾਇਆ) ਸਪਣੀ । ਜਲਿਆ—ਸੜ ਗਿਆ ।੨।

ਸੁਆਮੀ—ਹੇ ਸੁਆਮੀ ! ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਕਹਾ ਭਇਆ—ਕੀਹ ਹੋਇਆ ? ਕੁਝ ਨਾਹ ਵਿਗਾੜ ਸਕਿਆ । ਦੈਤਿ—ਦੈਂਤ ਨੇ । ਬਖੀਲੀ—ਈਰਖਾ । ਝਰਿ ਪਰਿਆ—ਝੜ ਪਿਆ, ਡਿੱਗ ਪਿਆ, ਆਤਮਕ ਮੌਤੇ ਮਰ ਗਿਆ ।੩।

ਜੇਤੇ—ਜਿਤਨੇ ਭੀ । ਪ੍ਰਭਿ—ਪ੍ਰਭੂ ਨੇ । ਸਭਿ—ਸਾਰੇ । ਕਾਲੈ ਮੁਖਿ—ਕਾਲ ਦੇ ਮੂੰਹ ਵਿਚ । ਗ੍ਰਸਿਆ—ਫੜਿਆ ਗਿਆ, ਫਸੇ ਹੋਏ ਹਨ । ਰਾਖੇ—ਰੱਖਿਆ ਕੀਤੀ ।੪।

**ਅਰਥ**:— ਹੇ ਭਾਈ ! ਪਰਮਾਤਮਾ ਦਾ ਭਗਤ ਪਰਮਾਤਮਾ ਦੇ ਗੁਣ ਗਾਂਦਿਆਂ ਪ੍ਰਸੰਨ-ਚਿੱਤ ਰਹਿੰਦਾ ਹੈ, ਗੁਰੂ ਦੀ ਮਤਿ ਉਤੇ ਤੁਰ ਕੇ ਪਰਮਾਤਮਾ ਦੀ ਭਗਤੀ ਉਸ ਨੂੰ ਪਿਆਰੀ ਲੱਗਦੀ ਹੈ । ਪ੍ਰਭੂ ਨੇ (ਹੀ) ਧੁਰ ਦਰਗਾਹ ਤੋਂ ਉਸ ਦੇ ਮੱਥੇ ਉੱਤੇ ਇਹ ਲੇਖ ਲਿਖਿਆ ਹੁੰਦਾ ਹੈ ।੧।ਰਹਾਉ।

ਹੇ ਭਾਈ ! ਮੈਂ ਦਿਨ ਰਾਤ ਗੁਰੂ ਦੇ ਚਰਨਾਂ ਦਾ ਧਿਆਨ ਧਰਦਾ ਹਾਂ, (ਗੁਰੂ ਦੀ ਕਿਰਪਾ ਨਾਲ ਹੀ) ਪਰਮਾਤਮਾ ਮੇਰੇ ਮਨ ਵਿਚ ਆ ਵੱਸਿਆ ਹੈ । ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਜਗਤ ਵਿਚ (ਸਭ ਤੋਂ) ਸ੍ਰੇਸ਼ਟ (ਪਦਾਰਥ) ਹੈ, (ਜਿਵੇਂ) ਚੰਦਨ ਰਗੜ ਖਾ ਕੇ (ਸੁਗੰਧੀ ਦੇਂਦਾ ਹੈ, ਤਿਵੇਂ ਪਰਮਾਤਮਾ ਦਾ) ਜਸ (ਮਨੁੱਖ ਦੇ ਹਿਰਦੇ ਨਾਲ) ਰਗੜ ਖਾਂਦਾ ਹੈ (ਤੇ, ਨਾਮ ਦੀ ਸੁਗੰਧੀ ਖਿਲਾਰਦਾ ਹੈ) ।੧।

ਹੇ ਭਾਈ ! ਪਰਮਾਤਮਾ ਦੇ ਭਗਤ ਸਦਾ ਪਰਮਾਤਮਾ ਵਿਚ ਸੁਰਤਿ ਜੋੜੀ ਰੱਖਦੇ ਹਨ, ਪਰ ਪਰਮਾਤਮਾ ਤੋਂ ਟੁੱਟੇ ਹੋਏ ਸਾਰੇ ਮਨੁੱਖ ਉਹਨਾਂ ਨਾਲ ਈਰਖਾ ਕਰਦੇ ਹਨ । (ਪਰ ਸਾਕਤ ਮਨੁੱਖ ਦੇ ਭੀ ਕੀਹ ਵੱਸ ?) ਜਿਵੇਂ ਜਿਵੇਂ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਅਸਰ ਹੇਠ ਨਿੰਦਕ ਮਨੁੱਖ (ਨਿੰਦਾ ਵਾਲੀ) ਜੀਵਨ ਤੋਰ ਤੁਰਦਾ ਹੈ (ਤਿਉਂ ਤਿਉਂ ਉਸ ਦਾ ਆਤਮਕ ਜੀਵਨ ਈਰਖਾ ਦੀ ਅੱਗ ਨਾਲ) ਛੁਹ ਕੇ ਸੜਦਾ ਜਾਂਦਾ ਹੈ (ਜਿਵੇਂ ਕਿਸੇ ਮਨੁੱਖ ਦਾ) ਪੈਰ ਸਪਣੀ ਨਾਲ ਛੁਹ ਕੇ (ਸਪਣੀ ਦੇ ਡੰਗ ਮਾਰਨ ਤੇ ਉਸ ਦੀ) ਮੌਤ ਹੋ ਜਾਂਦੀ ਹੈ ।੨।

ਹੇ (ਮੇਰੇ) ਮਾਲਕ-ਪ੍ਰਭੂ ! ਆਪਣੇ ਭਗਤਾਂ ਦੇ ਤੁਸੀ ਆਪ ਰਾਖੇ ਹੋ, ਹਰੇਕ ਜੁਗ ਵਿਚ ਤੁਸੀ (ਆਪਣੇ ਭਗਤਾਂ ਦੀ) ਰੱਖਿਆ ਕਰਦੇ ਆਏ ਹੋ । (ਹਰਨਾਖਸ) ਦੈਂਤ ਨੇ (ਭਗਤ ਪ੍ਰਹਿਲਾਦ ਨਾਲ) ਈਰਖਾ ਕੀਤੀ, ਪਰ (ਉਹ ਦੈਂਤ ਭਗਤ ਦਾ) ਕੁਝ ਵਿਗਾੜ ਨਾਹ ਸਕਿਆ । ਉਹ ਸਾਰੀ (ਦੈਂਤ-ਸਭਾ ਹੀ) ਈਰਖਾ ਕਰ ਕਰ ਕੇ ਆਪਣੀ ਆਤਮਕ ਮੌਤ ਸਹੇੜਦੀ ਗਈ ।੩।

ਹੇ ਭਾਈ ! ਜਿਤਨੇ ਭੀ ਜੀਅ-ਜੰਤ ਪ੍ਰਭੂ ਨੇ ਪੈਦਾ ਕੀਤੇ ਹੋਏ ਹਨ, ਇਹ ਸਾਰੇ ਹੀ (ਪਰਮਾਤਮਾ ਤੋਂ ਵਿਛੁੜ ਕੇ) ਆਤਮਕ ਮੌਤ ਦੇ ਮੂੰਹ ਵਿਚ ਫਸੇ ਰਹਿੰਦੇ ਹਨ । ਹੇ ਦਾਸ ਨਾਨਕ ! ਆਪਣੇ ਭਗਤਾਂ ਦੀ ਪ੍ਰਭੂ ਨੇ ਸਦਾ ਹੀ ਆਪ ਰੱਖਿਆ ਕੀਤੀ ਹੈ, ਭਗਤ ਪ੍ਰਭੂ ਦੀ ਸਰਨ ਪਏ ਰਹਿੰਦੇ ਹਨ ।੪।੨।

**ਕਲਿਆਨ ਮਹਲਾ ੪ ॥ ਮੇਰੇ ਮਨ ਜਪੁ ਜਪਿ ਜਗੰਨਾਥੇ ॥ ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ ॥੧॥ ਰਹਾਉ ॥ ਰਸਨਾ ਏਕ ਜਸੁ ਗਾਇ ਨ ਸਾਕੈ ਬਹੁ ਕੀਜੈ ਬਹੁ ਰਸੁਨਥੇ ॥ ਬਾਰ ਬਾਰ ਖਿਨੁ ਪਲ ਸਭਿ ਗਾਵਹਿ ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ ॥੧॥ ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ ॥ ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ ॥੨॥ ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ ਕਹੁ ਤਿਨ ਕਉ ਕਿਆ ਦਿਨਥੇ ॥ ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ ਕੋਈ ਮੇਲੈ ਪ੍ਰਭ ਮਿਲਥੇ ॥੩॥ ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ ॥ ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ ॥੪॥੩॥ (ਪੰਨਾ ੧੩੨੦)**

**ਪਦ ਅਰਥ**:— ਮਨ—ਹੇ ਮਨ ! ਜਪੁ ਜਗੰਨਾਥੇ—ਜਗਤ ਦੇ ਨਾਥ (ਦੇ ਨਾਮ) ਦਾ ਜਾਪ । ਜਪਿ—ਜਪਿਆ ਕਰ । ਉਪਦੇਸਿ—ਉਪਦੇਸ਼ ਦੀ ਰਾਹੀਂ । ਸਭਿ—ਸਾਰੇ । ਕਿਲਬਿਖ—ਪਾਪ । ਦੁਖ—(ਸਾਰੇ) ਦੁੱਖ ।੧।ਰਹਾਉ।

ਰਸਨਾ—ਜੀਭ । ਜਸੁ—ਗੁਣ, ਸਿਫ਼ਤਿ-ਸਾਲਾਹ । ਕੀਜੈ—ਬਣਾ ਦੇਹ । ਬਹੁ ਰਸੁਨਥੇ—ਬਹੁਤੀਆਂ ਰਸਨਾ ਦੇ ਨਾਥ, ਬਹੁਤੀਆਂ ਜੀਭਾਂ ਵਾਲੇ । ਬਾਰ ਬਾਰ—ਮੁੜ ਮੁੜ । ਸਭਿ—ਸਾਰੇ (ਜੀਵ) । ਗਾਵਹਿ—ਗਾਂਦੇ ਹਨ (ਬਹੁ-ਵਚਨ) । ਪ੍ਰਭ—ਹੇ ਪ੍ਰਭੂ ! ਤੁਮਨਥੇ—ਤੇਰੇ ।੧।

ਹਮ ਲੋਚਹ—ਅਸੀ ਤਾਂਘ ਕਰਦੇ ਹਾਂ । ਦਿਖਨਥੇ—ਵੇਖਣ ਲਈ । ਜੀਅ ਕੇ ਦਾਤੇ—ਜਿੰਦ ਦੇ ਦਾਤੇ । ਜੀਅਨ ਕੇ ਦਾਤੇ—ਸਾਰੇ ਜੀਵਾਂ ਦੇ ਦਾਤੇ । ਬਿਰਥੇ—(॥ਯਥਾ) ਦਿਲ ਦੀ ਪੀੜ ।੨।

ਮਾਰਗੁ—ਰਸਤਾ । ਪੰਥੁ—ਰਸਤਾ । ਤਿਨ ਕਉ—ਉਹਨਾਂ (ਸੰਤ ਜਨਾਂ) ਨੂੰ । ਕਿਆ ਦਿਨਥੇ—ਕੀਹ ਦਿੱਤਾ ਜਾਏ ? ਅਰਪਉ—ਅਰਪਉਂ, ਮੈਂ ਭੇਟਾ ਕਰ ਦਿਆਂ । ਅਰਪਿ—ਭੇਟਾ ਕਰ ਕੇ । ਅਰਾਪਉ—ਅਰਾਪਉਂ, ਅਰਪਉਂ, ਮੈਂ ਭੇਟ ਕਰ ਦਿਆਂ । ਪ੍ਰਭ ਮਿਲਥੇ—ਪ੍ਰਭੂ ਨੂੰ ਮਿਲਿਆ ਹੋਇਆ ।੩।

ਤੁਛ—ਬਹੁਤ ਥੋੜ੍ਹਾ । ਕਰਿ—ਕਰ ਕੇ । ਹਮ ਬਰਨਥੇ—ਅਸੀ ਜੀਵ ਬਿਆਨ ਕਰਦੇ ਹਾਂ । ਵਸਗਤਿ—ਵੱਸ ਵਿਚ । ਪ੍ਰਭ—ਹੇ ਪ੍ਰਭੂ ! ਸਮਰਥੇ—ਸਭ ਤਾਕਤਾਂ ਦਾ ਮਾਲਕ ।੪।

**ਅਰਥ**:— ਹੇ ਮੇਰੇ ਮਨ ! ਜਗਤ ਦੇ ਨਾਥ (ਦੇ ਨਾਮ) ਦਾ ਜਾਪ ਜਪਿਆ ਕਰ । (ਜਿਸ ਮਨੁੱਖ ਨੇ) ਗੁਰੂ ਦੇ ਉਪਦੇਸ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਿਆ, ਉਸ ਦੇ ਸਾਰੇ ਪਾਪ ਸਾਰੇ ਦੁੱਖ ਦੂਰ ਹੋ ਗਏ ।੧।ਰਹਾਉ।

ਹੇ ਪ੍ਰਭੂ ! (ਮਨੁੱਖ ਦੀ) ਇੱਕ ਜੀਭ (ਤੇਰਾ) ਜਸ (ਪੂਰੇ ਤੌਰ ਤੇ) ਗਾ ਨਹੀਂ ਸਕਦੀ, (ਇਸ ਨੂੰ) ਬਹੁਤ ਜੀਭਾਂ ਵਾਲਾ ਬਣਾ ਦੇਹ । ਹੇ ਪ੍ਰਭੂ ! ਸਾਰੇ ਜੀਵ ਮੁੜ ਮੁੜ ਹਰੇਕ ਪਲ ਤੇਰੇ ਗੁਣ ਗਾਂਦੇ ਹਨ, ਪਰ ਤੇਰੇ (ਸਾਰੇ) ਗੁਣ ਬਿਆਨ ਨਹੀਂ ਕਰ ਸਕਦੇ ।੧।

ਹੇ ਮੇਰੇ ਮਾਲਕ ਪ੍ਰਭੂ ! ਮੇਰੇ ਅੰਦਰ ਤੇਰੀ ਬਹੁਤ ਪ੍ਰੀਤ ਪੈਦਾ ਹੋ ਚੁਕੀ ਹੈ; ਮੈਂ ਤੈਨੂੰ ਦੇਖਣ ਲਈ ਤਾਂਘ ਕਰ ਰਿਹਾ ਹਾਂ । ਹੇ ਪ੍ਰਭੂ ! ਤੂੰ ਸਾਰੇ ਜੀਵਾਂ ਨੂੰ ਜਿੰਦ ਦੇਣ ਵਾਲਾ ਹੈਂ, ਤੂੰ ਹੀ ਅਸਾਂ ਜੀਵਾਂ ਦੇ ਦਿਲ ਦੀ ਪੀੜ ਜਾਣਦਾ ਹੈਂ ।੨।

ਹੇ ਭਾਈ ! ਜੇ ਕੋਈ (ਸੰਤ ਜਨ ਮੈਨੂੰ) ਪ੍ਰਭੂ (ਦੇ ਮਿਲਾਪ) ਦਾ ਰਸਤਾ ਦੱਸ ਦੇਵੇ, ਤਾਂ ਅਜਿਹੇ (ਸੰਤ) ਜਨਾਂ ਨੂੰ ਕੀਹ ਦੇਣਾ ਚਾਹੀਦਾ ਹੈ ? ਜੇ ਪ੍ਰਭੂ ਨੂੰ ਮਿਲਿਆ ਹੋਇਆ ਕੋਈ ਪਿਆਰਾ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ ਤਾਂ ਮੈਂ ਤਾਂ ਆਪਣਾ ਸਾਰਾ ਤਨ ਸਾਰਾ ਮਨ ਸਦਾ ਲਈ ਭੇਟ ਕਰ ਦਿਆਂ ।੩।

ਹੇ ਭਾਈ ! ਪਰਮਾਤਮਾ ਦੇ ਗੁਣ ਬਹੁਤ ਹੀ ਬੇਅੰਤ ਹਨ, ਬਹੁਤ ਬੇਅੰਤ ਹਨ, ਅਸੀ ਜੀਵ ਬਹੁਤੇ ਹੀ ਥੋੜੇ ਬਿਆਨ ਕਰਦੇ ਹਾਂ (ਪਰ ਜੀਵਾਂ ਦੇ ਵੱਸ ਦੀ ਗੱਲ ਨਹੀਂ ਹੈ) । ਹੇ ਦਾਸ ਨਾਨਕ ਦੇ ਸਮਰੱਥ ਪ੍ਰਭੂ ! ਅਸਾਂ ਜੀਵਾਂ ਦੀ ਮਤਿ ਤੇਰੇ ਹੀ ਵੱਸ ਵਿਚ ਹੈ (ਜਿਤਨੀ ਮਤਿ ਤੂੰ ਦੇਂਦਾ ਹੈਂ ਉਤਨੀ ਹੀ ਤੇਰੀ ਸੋਭਾ ਅਸੀ ਬਿਆਨ ਕਰ ਸਕਦੇ ਹਾਂ) ।੪।੩।

**ਕਲਿਆਨ ਮਹਲਾ ੪ ॥ ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ ॥ ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ ॥੧॥ ਰਹਾਉ ॥ ਸੋ ਹਰਿ ਹਰਿ ਨਾਮੁ ਧਿਆਵੈ ਹਰਿ ਜਨੁ ਜਿਸੁ ਬਡਭਾਗ ਮਥਈ ॥ ਜਹ ਦਰਗਹਿ ਪ੍ਰਭੁ ਲੇਖਾ ਮਾਗੈ ਤਹ ਛੁਟੈ ਨਾਮੁ ਧਿਆਇਥਈ ॥੧॥ ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ ॥ ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ ॥੨॥ ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ ॥ ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ ॥੩॥ ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ ॥ ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ ॥੪॥੪॥ (ਪੰਨਾ ੧੩੨੦)**

**ਪਦ ਅਰਥ**:— ਮਨ—ਹੇ ਮਨ ! ਜਪਿ—ਜਪਿਆ ਕਰ । ਅਕਥ—ਅ-ਕੱਥ, ਜਿਸ ਦੇ ਸਾਰੇ ਗੁਣ ਬਿਆਨ ਨਾਹ ਕੀਤੇ ਜਾ ਸਕਣ । ਸੁਨਥਈ—ਸੁਣਿਆ ਜਾਂਦਾ ਹੈ । ਸਭੁ—ਸਾਰੇ ਦਾ ਸਾਰਾ । ਲਗਿ—ਲੱਗ ਕੇ । ਜਨ ਪੀਛੈ—ਭਗਤ ਦੇ ਪਿੱਛੇ । ਫਿਰਥਈ—ਤੁਰਿਆ ਫਿਰਦਾ ਹੈ ।੧।ਰਹਾਉ।

ਧਿਆਵੈ—ਸਿਮਰਦਾ ਹੈ । ਜਿਸੁ ਮਥਈ—ਜਿਸ ਦੇ ਮੱਥੇ ਉੱਤੇ । ਜਹ—ਜਿੱਥੇ । ਮਾਗੈ—ਮੰਗਦਾ ਹੈ (ਇਕ-ਵਚਨ) । ਛੁਟੈ—ਸੁਰਖ਼ਰੂ ਹੁੰਦਾ ਹੈ । ਧਿਆਇਥਈ—ਧਿਆਇ, ਸਿਮਰ ਕੇ ।੧।

ਦੋਖ—ਐਬ, ਪਾਪ । ਜਨਮ ਜਨਮ ਕੇ—ਅਨੇਕਾਂ ਜਨਮਾਂ ਦੇ । ਲਗਥਈ—ਲੱਗਾ ਰਹਿੰਦਾ ਹੈ । ਗੁਰਿ—ਗੁਰੂ ਨੇ । ਹਰਿ ਜਲਿ—ਹਰੀ-ਨਾਮ-ਜਲ ਵਿਚ । ਨਾਵਾਏ—ਇਸ਼ਨਾਨ ਕਰਾਇਆ । ਕਿਲਬਿਖ—ਪਾਪ । ਗਥਈ—ਦੂਰ ਹੋ ਗਿਆ ।੨।

ਰਿਦ—ਹਿਰਦਾ । ਕੈ ਰਿਦ ਅੰਤਰਿ—ਦੇ ਹਿਰਦੇ ਵਿਚ । ਭਜਥਈ—ਭਜਦਾ ਹੈ, ਭਜਨ ਕਰਦਾ ਹੈ, ਸਿਮਰਦਾ ਹੈ । ਅਉਸਰੁ—ਮੌਕਾ । ਅੰਤੀ—ਅਖ਼ੀਰਲੀ । ਤਹ—ਉਥੇ । ਸਾਥਈ—ਸਾਥੀ (ਬਣ ਕੇ) ।੩।

ਗਾਵਹਿ—ਗਾਂਦੇ ਹਨ । ਹਰਿ ਹਰਿ—ਹੇ ਹਰੀ ! ਜਗੰਨਥਈ—ਜਗੰਨਾਥ, ਜਗਤ ਦਾ ਨਾਥ । ਪ੍ਰਭ—ਹੇ ਪ੍ਰਭੂ ! ਰਾਖੇ ਸੁਆਮੀ—ਹੇ ਰੱਖਿਆ ਕਰਨ ਵਾਲੇ ਸੁਆਮੀ ! ਰਖੁ—ਰੱਖਿਆ ਕਰ । ਬੁਡਥਈ—ਡੁੱਬ ਰਿਹਾਂ ਨੂੰ ।੪।

**ਅਰਥ**:— ਹੇ ਮੇਰੇ ਮਨ ! ਉਸ ਪਰਮਾਤਮਾ ਦੇ ਗੁਣ ਯਾਦ ਕਰਿਆ ਕਰ ਜੋ ਅਕੱਥ ਸੁਣਿਆ ਜਾ ਰਿਹਾ ਹੈ । ਧਰਮ ਅਰਥ ਕਾਮ ਮੋਖ—(ਇਹੀ ਹੈ) ਸਾਰਾ (ਮਨੁੱਖ ਦਾ ਨਿਸ਼ਾਨਾ, ਪਰ ਇਹਨਾਂ ਵਿਚੋਂ ਹਰੇਕ ਹੀ ਪਰਮਾਤਮਾ ਦੇ) ਭਗਤ ਦੇ ਪਿੱਛੇ ਪਿੱਛੇ ਤੁਰਿਆ ਫਿਰਦਾ ਹੈ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਦੇ ਮੱਥੇ ਉੱਤੇ ਵੱਡਾ ਭਾਗ (ਜਾਗ ਪੈਂਦਾ) ਹੈ, ਉਹ ਭਗਤ-ਜਨ ਪਰਮਾਤਮਾ ਦਾ ਨਾਮ ਸਦਾ ਸਿਮਰਦਾ ਹੈ । ਜਿੱਥੇ (ਆਪਣੀ) ਦਰਗਾਹ ਵਿਚ ਪਰਮਾਤਮਾ (ਮਨੁੱਖ ਦੇ ਕੀਤੇ ਕਰਮਾਂ ਦਾ) ਲੇਖਾ ਮੰਗਦਾ ਹੈ, ਪਰਮਾਤਮਾ ਦਾ ਨਾਮ ਸਿਮਰ ਕੇ ਹੀ ਉੱਥੇ ਮਨੁੱਖ ਸੁਰਖ਼ਰੂ ਹੁੰਦਾ ਹੈ ।੧।

ਹੇ ਭਾਈ ! ਅਸਾਂ ਜੀਵਾਂ ਦੇ (ਅੰਦਰ) ਅਨੇਕਾਂ ਜਨਮਾਂ ਦੇ ਐਬ ਇਕੱਠੇ ਹੋਏ ਪਏ ਹਨ, (ਸਾਡੇ ਅੰਦਰ) ਦੁੱਖ (ਟਿਕਿਆ ਰਹਿੰਦਾ ਹੈ), ਹਉਮੈ ਦੀ ਮੈਲ ਲੱਗੀ ਰਹਿੰਦੀ ਹੈ । (ਜਿਨ੍ਹਾਂ ਵਡਭਾਗੀਆਂ ਨੂੰ) ਗੁਰੂ ਨੇ ਮਿਹਰ ਕਰ

ਕੇ ਹਰਿ-ਨਾਮ-ਜਲ ਵਿਚ ਇਸ਼ਨਾਨ ਕਰਾ ਦਿੱਤਾ, (ਉਹਨਾਂ ਦੇ ਅੰਦਰੋਂ) ਪਾਪਾਂ ਵਿਕਾਰਾਂ ਦੀ ਸਾਰੀ (ਮੈਲ) ਦੂਰ ਹੋ ਗਈ ।੨।

ਹੇ ਭਾਈ ! ਭਗਤ ਜਨਾਂ ਦੇ ਹਿਰਦੇ ਵਿਚ ਮਾਲਕ-ਪ੍ਰਭੂ ਵੱਸਿਆ ਰਹਿੰਦਾ ਹੈ, ਭਗਤ ਜਨਾਂ ਨੇ ਸਦਾ ਪਰਮਾਤਮਾ ਦਾ ਨਾਮ ਜਪਿਆ ਹੈ । ਜਿੱਥੇ ਅਖ਼ੀਰਲਾ ਵਕਤ ਆ ਬਣਦਾ ਹੈ, ਉਥੇ ਪਰਮਾਤਮਾ ਦਾ ਨਾਮ ਸਾਥੀ (ਬਣ ਕੇ) ਰਖਿਆ ਕਰਦਾ ਹੈ ।੩।

ਹੇ ਹਰੀ ! (ਤੇਰੇ) ਭਗਤ ਤੇਰਾ ਜਸ (ਸਦਾ) ਗਾਂਦੇ ਰਹਿੰਦੇ ਹਨ । ਹੇ ਜਗਤ ਦੇ ਨਾਥ ਪ੍ਰਭੂ ! (ਤੇਰੇ ਭਗਤਾਂ ਨੇ) ਸਦਾ ਤੇਰਾ ਨਾਮ ਜਪਿਆ ਹੈ । ਹੇ ਦਾਸ ਨਾਨਕ ਦੇ ਰਖਵਾਲੇ ਮਾਲਕ ਪ੍ਰਭੂ ! ਅਸਾਂ ਪੱਥਰ (ਵਾਂਗ) ਡੁੱਬਦੇ ਜੀਵਾਂ ਦੀ ਰੱਖਿਆ ਕਰ ।੪।੪।

**ਕਲਿਆਨ ਮਹਲਾ ੪ ॥ ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ ॥ ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ ॥੧॥ ਰਹਾਉ ॥ ਅਉਰ ਸਭ ਤਿਆਗਿ ਸੇਵਾ ਕਰਿ ਅਚੁਤ ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥ ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ ॥੧॥ ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈ ਕਾਨੈ ॥ ਤਾ ਕਉ ਕੋਈ ਅਪਰਿ ਨ ਸਾਕੈ ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥੨॥ ਹਰਿ ਕੇ ਚੋਜ ਵਿਡਾਨ ਦੇਖੁ ਜਨ ਜੋ ਖੋਟਾ ਖਰਾ ਇਕ ਨਿਮਖ ਪਛਾਨੈ ॥ ਤਾ ਤੇ ਜਨ ਕਉ ਅਨਦੁ ਭਇਆ ਹੈ ਰਿਦ ਸੁਧ ਮਿਲੇ ਖੋਟੇ ਪਛੁਤਾਨੈ ॥੩॥ ਤੁਮ ਹਰਿ ਦਾਤੇ ਸਮਰਥ ਸੁਆਮੀ ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ ॥ ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ ॥੪॥੫॥ (ਪੰਨਾ ੧੩੨੦)**

**ਪਦ ਅਰਥ**:— ਚਿਤਵਨੀ—ਸੋਚ, ਭਾਵਨੀ । ਜਾਨੈ—ਜਾਣਦਾ ਹੈ (ਇਕ-ਵਚਨ) । ਅਉਰੁ ਕੋਈ—ਕੋਈ ਹੋਰ ਮਨੁੱਖ । ਕਹਿਆ—ਆਖਿਆ ਹੋਇਆ । ਇਕੁ ਤਿਲੁ—ਰਤਾ ਭਰ ਭੀ । ਮਾਨੈ—ਮੰਨਦਾ ।੧।ਰਹਾਉ।

ਤਿਆਗਿ—ਛੱਡ ਕੇ । ਅਚੁਤ—(ਅ-ਚੁਤ । ਅ-ਚਯੁਤ) ਅਬਿਨਾਸ਼ੀ । ਸਭ ਤੇ ਊਚ—ਸਭ ਤੋਂ ਉੱਚਾ । ਸੇਵਾ ਤੇ—ਸੇਵਾ-ਭਗਤੀ ਤੋਂ । ਕਾਲੁ-ਮੌਤ, ਆਤਮਕ ਮੌਤ । ਜੋਹਿ ਨ ਸਕੈ—ਤੱਕ ਨਹੀਂ ਸਕਦੀ । ਹਰਿ ਜਾਨੈ ਚਰਨੀ—ਜਨ-ਜਨ ਦੇ ਚਰਨਾਂ ਤੇ ।੧।

ਕਉ—ਨੂੰ । ਰਾਖਿ ਲੇਇ—ਰੱਖ ਲੈਂਦਾ ਹੈ । ਦੇਇ—ਦੇਂਦਾ ਹੈ । ਪੈ ਕਾਨੈ—ਕੰਨ ਵਿਚ, ਬੜੇ ਧਿਆਨ ਨਾਲ । ਅਪਰਿ ਨ ਸਾਕੈ—ਬਰਾਬਰੀ ਨਹੀਂ ਕਰ ਸਕਦਾ । ਮਾਨੈ—ਪਰਵਾਨ ਕਰਦਾ ਹੈ ।੨।

ਚੋਜ—ਕੌਤਕ ਤਮਾਸ਼ੇ । ਵਿਡਾਨ—ਅਸਚਰਜ । ਜਨ—ਹੇ ਜਨ ! ਨਿਮਖ—(ਨਿਮੇ—) ਅੱਖ ਝਮਕਣ ਜਿਤਨਾ ਸਮਾ । ਤਾ ਤੇ—ਇਸ ਵਾਸਤੇ । ਰਿਦ ਸੁਧ—ਸੁੱਧ ਹਿਰਦੇ ਵਾਲੇ ।੩।

ਹਰਿ—ਹੇ ਹਰੀ ! ਸਮਰਥ—ਸਭ ਤਾਕਤਾਂ ਦੇ ਮਾਲਕ ! ਮਾਗਉ—ਮਾਗਉਂ, ਮੈਂ ਮੰਗਦਾ ਹਾਂ । ਕਰਿ—ਕਰ ਕੇ । ਦੀਜੈ—ਦੇਹ । ਸਦ—ਸਦਾ । ਰਿਦੈ ਮੋਹਿ—ਮੇਰੇ ਹਿਰਦੇ ਵਿਚ । ਚਰਾਨੈ—ਚਰਨ ।੪।

**ਅਰਥ**:— ਹੇ ਭਾਈ ! ਅਸਾਂ ਜੀਵਾਂ ਦੀ (ਹਰੇਕ) ਭਾਵਨੀ ਨੂੰ ਪਰਮਾਤਮਾ (ਆਪ) ਜਾਣਦਾ ਹੈ । ਜੇ ਕੋਈ ਹੋਰ (ਨਿੰਦਕ ਮਨੁੱਖ) ਪਰਮਾਤਮਾ ਦੇ ਭਗਤ ਦੀ ਨਿੰਦਾ ਕਰਦਾ ਹੋਵੇ, ਪਰਮਾਤਮਾ ਉਸ ਦਾ ਆਖਿਆ ਹੋਇਆ (ਨਿੰਦਾ ਦਾ ਬਚਨ) ਰਤਾ ਭਰ ਭੀ ਨਹੀਂ ਮੰਨਦਾ ।੧।ਰਹਾਉ।

ਹੇ ਭਾਈ ! ਹੋਰ ਹਰੇਕ (ਆਸ) ਲਾਹ ਕੇ ਉਸ ਅਬਿਨਾਸੀ ਪਰਮਾਤਮਾ ਦੀ ਭਗਤੀ ਕਰਿਆ ਕਰ, ਜਿਹੜਾ ਸਭ ਤੋਂ ਉੱਚਾ ਮਾਲਕ ਭਗਵਾਨ ਹੈ । ਹੇ ਭਾਈ ! ਪਰਮਾਤਮਾ ਦੀ ਸੇਵਾ-ਭਗਤੀ ਦੀ ਬਰਕਤਿ ਨਾਲ ਆਤਮਕ ਮੌਤ (ਭਗਤ ਵਲ) ਤੱਕ ਭੀ ਨਹੀਂ ਸਕਦੀ, ਉਹ ਤਾਂ ਭਗਤ ਦੇ ਚਰਨਾਂ ਵਿਚ ਆ ਡਿੱਗਦੀ ਹੈ (ਭਗਤ ਦੇ ਅਧੀਨ ਹੋ ਜਾਂਦੀ ਹੈ) ।੧।

ਹੇ ਭਾਈ ! ਪਿਆਰਾ ਮਾਲਕ-ਪ੍ਰਭੂ ਜਿਸ ਮਨੁੱਖ ਦੀ ਰਖਿਆ ਕਰਦਾ ਹੈ, ਉਸ ਨੂੰ ਪਿਆਰ ਨਾਲ ਧਿਆਨ ਨਾਲ ਸ੍ਰੇਸ਼ਟ ਮਤਿ ਬਖ਼ਸ਼ਦਾ ਹੈ । ਹੇ ਭਾਈ ! ਪਰਮਾਤਮਾ ਜਿਸ ਮਨੁੱਖ ਦੀ ਭਗਤੀ ਪਰਵਾਨ ਕਰ ਲੈਂਦਾ ਹੈ, ਕੋਈ ਹੋਰ ਮਨੁੱਖ ਉਸ ਦੀ ਬਰਾਬਰੀ ਨਹੀਂ ਕਰ ਸਕਦਾ ।੨।

ਹੇ ਸੱਜਣ ! ਵੇਖ, ਉਸ ਪਰਮਾਤਮਾ ਦੇ ਕੌਤਕ ਬੜੇ ਹੈਰਾਨ ਕਰਨ ਵਾਲੇ ਹਨ ਜੋ ਅੱਖ ਝਮਕਣ ਜਿਤਨੇ ਸਮੇ ਵਿਚ ਹੀ ਖੋਟੇ ਖਰੇ ਮਨੁੱਖ ਨੂੰ ਪਛਾਣ ਲੈਂਦਾ ਹੈ । ਸੁੱਧ ਹਿਰਦੇ ਵਾਲੇ ਮਨੁੱਖ ਉਸ ਨੂੰ ਮਿਲ ਪੈਂਦੇ ਹਨ, ਖੋਟੇ ਮਨੁੱਖ ਪਛੁਤਾਂਦੇ ਹੀ ਰਹਿ ਜਾਂਦੇ ਹਨ । ਤਾਹੀਏਂ ਭਗਤ ਦੇ ਅੰਦਰ ਆਨੰਦ ਬਣਿਆ ਰਹਿੰਦਾ ਹੈ (ਕਿਉਂਕਿ ਭਗਤ ਨੂੰ ਪ੍ਰਭੂ ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ) ।੩।

ਹੇ ਹਰੀ ! ਤੁਸੀ ਸਭ ਦਾਤਾਂ ਦੇਣ ਵਾਲੇ ਸਭ ਤਾਕਤਾਂ ਦੇ ਮਾਲਕ ਸੁਆਮੀ ਹੋ । ਹੇ ਹਰੀ ! ਮੈਂ ਤੇਰੇ ਪਾਸੋਂ ਇਕ ਖ਼ੈਰ ਮੰਗਦਾ ਹਾਂ । ਮਿਹਰ ਕਰ ਕੇ (ਆਪਣੇ) ਦਾਸ ਨਾਨਕ ਨੂੰ (ਇਹ ਦਾਨ) ਦੇਹ ਕਿ, ਹੇ ਹਰੀ ! ਤੇਰੇ ਚਰਨ ਮੇਰੇ ਹਿਰਦੇ ਵਿਚ ਸਦਾ ਵੱਸਦੇ ਰਹਿਣ ।੪।੫।

**ਕਲਿਆਨ ਮਹਲਾ ੪ ॥ ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥ ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥੧॥ ਰਹਾਉ ॥ ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥ ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥੧॥ ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥ ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥੨॥ ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ ॥ ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥੩॥ ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥ ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥੬॥ ਛਕਾ ੧ ॥ (ਪੰਨਾ ੧੩੨੧)**

**ਪਦ ਅਰਥ**:— ਪ੍ਰਭ—ਹੇ ਪ੍ਰਭੂ ! ਕੀਜੈ ਕ੍ਰਿਪਾ—ਕ੍ਰਿਪਾ ਕਰ । ਕ੍ਰਿਪਾ ਨਿਧਾਨ—ਹੇ ਕ੍ਰਿਪਾ ਦੇ ਖ਼ਜ਼ਾਨੇ । ਹਮ—ਅਸੀ ਜੀਵ । ਗੁਨ ਗਾਵਹਗੇ—ਗੁਨ ਗਾਵਹ, ਗੁਣ ਗਾਂਦੇ ਰਹੀਏ । ਹਉ—ਹਉਂ, ਮੈਂ । ਕਰਉ—ਕਰਉਂ, ਮੈਂ ਕਰਦਾ ਹਾਂ । ਨਿਤ—ਸਦਾ । ਮੋਹਿ—ਮੈਨੂੰ । ਗਲਿ—ਗਲ ਨਾਲ । ਲਾਵਹਿਗੇ—ਲਾਣਗੇ ।੧।ਰਹਾਉ।

ਬਾਰਿਕ—ਬਾਲਕ, ਬੱਚੇ । ਮੁਗਧ—ਮੂਰਖ । ਇਆਨ—ਅੰਞਾਣੇ । ਸੁਤੁ—ਪੁੱਤਰ (ਇਕ-ਵਚਨ) । ਭੂਲਿ—ਭੂਲੈ, ਭੁੱਲਦਾ ਹੈ । ਬਿਗਾਰਿ—ਬਿਗਾਰੈ, ਵਿਗਾੜਦਾ ਹੈ । ਭਾਵਹਿਗੇ—(ਬੱਚੇ) ਪਿਆਰੇ ਲੱਗਦੇ ਹਨ ।੧।

ਹਰਿ ਸੁਆਮੀ—ਹੇ ਹਰੀ ! ਹੇ ਸੁਆਮੀ ! ਹਮ ਪਾਵਹਗੇ—ਅਸੀ ਜੀਵ ਲੈ ਸਕਦੇ ਹਾਂ । ਮੋਹਿ—ਮੈਨੂੰ । ਠਉਰ—ਥਾਂ, ਆਸਰਾ । ਪਹਿ—ਪਾਸ, ਕੋਲ ।੨।

ਜੋ ਭਗਤ—ਜਿਹੜੇ ਭਗਤ (ਬਹੁ-ਵਚਨ) । ਹਰਿ ਭਾਵਹਿ—ਹਰੀ ਨੂੰ ਪਿਆਰੇ ਲੱਗਦੇ ਹਨ । ਤਿਨਾ—ਉਹਨਾਂ ਨੂੰ । ਹਰਿ ਭਾਵਹਿਗੇ—ਪ੍ਰਭੂ ਜੀ ਪਿਆਰੇ ਲੱਗਦੇ ਹਨ । ਜੋਤੀ—ਪ੍ਰਭੂ ਦੀ ਜੋਤਿ ਵਿਚ । ਜੋਤਿ—ਜਿੰਦ । ਮਿਲਾਇ—ਮਿਲਾ ਕੇ । ਰਲਿ ਜਾਵਹਗੇ—ਰਲ ਜਾਂਦੇ ਹਨ, ਇਕ-ਮਿਕ ਹੋ ਜਾਂਦੇ ਹਨ ।੩।

ਆਪੇ—ਆਪ ਹੀ । ਹੋਇ—ਹੋ ਕੇ । ਲਿਵ ਲਾਵਹਿਗੇ—ਲਗਨ ਪੈਦਾ ਕਰਦੇ ਹਨ । ਦੁਆਰਿ—(ਪ੍ਰਭੂ ਦੇ) ਦਰ ਤੇ । ਲਾਜ—ਇੱਜ਼ਤ ।੪।

**ਅਰਥ**:— ਹੇ ਕਿਰਪਾ ਦੇ ਖ਼ਜ਼ਾਨੇ ਪ੍ਰਭੂ ! ਮਿਹਰ ਕਰ, ਅਸੀ (ਜੀਵ) ਤੇਰੇ ਗੁਣ ਗਾਂਦੇ ਰਹੀਏ । ਹੇ ਪ੍ਰਭੂ ! ਮੈਂ ਸਦਾ ਤੇਰੀ (ਮਿਹਰ ਦੀ ਹੀ) ਆਸ ਕਰਦਾ ਰਹਿੰਦਾ ਹਾਂ ਕਿ ਪ੍ਰਭੂ ਜੀ ਮੈਨੂੰ ਕਦੋਂ (ਆਪਣੇ) ਗਲ ਨਾਲ ਲਾਣਗੇ ।੧।ਰਹਾਉ।

ਹੇ ਭਾਈ ! ਅਸੀ ਜੀਵ ਮੂਰਖ ਅੰਞਾਣ ਬੱਚੇ ਹਾਂ, ਪ੍ਰਭੂ-ਪਿਤਾ ਜੀ (ਸਾਨੂੰ ਸਦਾ) ਸਮਝਾਂਦੇ ਰਹਿੰਦੇ ਹਨ । ਪੁੱਤਰ ਮੁੜ ਮੁੜ ਹਰ ਵੇਲੇ ਭੁੱਲਦਾ ਹੈ ਵਿਗਾੜ ਕਰਦਾ ਹੈ, ਪਰ ਜਗਤ ਦੇ ਪਿਤਾ ਨੂੰ (ਜੀਵ ਬੱਚੇ ਫਿਰ ਭੀ) ਪਿਆਰੇ (ਹੀ) ਲੱਗਦੇ ਹਨ ।੧।

ਹੇ ਹਰੀ ! ਹੇ ਸੁਆਮੀ ! ਜੋ ਕੁਝ ਤੂੰ (ਆਪ) ਦੇਂਦਾ ਹੈਂ, ਉਹੀ ਕੁਝ ਅਸੀ ਲੈ ਸਕਦੇ ਹਾਂ । (ਤੈਥੋਂ ਬਿਨਾ) ਮੈਨੂੰ ਕੋਈ ਹੋਰ ਥਾਂ ਨਹੀਂ ਸੁੱਝਦੀ, ਜਿਸ ਕੋਲ ਅਸੀ ਜੀਵ ਜਾ ਸਕੀਏ ।੨।

ਹੇ ਭਾਈ ! ਜਿਹੜੇ ਭਗਤ ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਹਨਾਂ ਨੂੰ ਪ੍ਰਭੂ ਜੀ ਪਿਆਰੇ ਲੱਗਦੇ ਹਨ । (ਉਹ ਭਗਤ) ਪ੍ਰਭੂ ਦੀ ਜੋਤਿ ਵਿਚ ਆਪਣੀ ਜਿੰਦ ਮਿਲਾ ਕੇ ਪ੍ਰਭੂ ਦੀ ਜੋਤਿ ਨਾਲ ਇਕ-ਮਿਕ ਹੋਏ ਰਹਿੰਦੇ ਹਨ ।੩।

ਹੇ ਭਾਈ ! ਪ੍ਰਭੂ ਜੀ ਆਪ ਹੀ ਦਇਆਲ ਹੋ ਕੇ (ਜੀਵਾਂ ਦੇ ਅੰਦਰ) ਆਪ (ਹੀ ਆਪਣਾ) ਪਿਆਰ ਪੈਦਾ ਕਰਦੇ ਹਨ । ਦਾਸ ਨਾਨਕ ਪ੍ਰਭੂ ਦੀ ਸਰਨ ਪਿਆ ਰਹਿੰਦਾ ਹੈ, ਪ੍ਰਭੂ ਦੇ ਦਰ ਤੇ (ਡਿੱਗਾ) ਰਹਿੰਦਾ ਹੈ । (ਪ੍ਰਭੂ ਜੀ ਦਰ ਪਏ ਦੀ) ਆਪ ਹੀ ਇੱਜ਼ਤ ਰੱਖਦੇ ਹਨ ।੪।੬।ਛਕਾ।੧।

## ਕਲਿਆਨੁ ਭੋਪਾਲੀ ਮਹਲਾ ੪

**ੴ ਸਤਿਗੁਰ ਪ੍ਰਸਾਦਿ ॥ ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥ ਸਗਲ ਭਗਤ ਜਾਚਹਿ ਸੁਖ ਸਾਗਰ ਭਵ ਨਿਧਿ ਤਰਣ ਹਰਿ ਚਿੰਤਾਮਣੇ ॥੧॥ ਰਹਾਉ ॥ ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ ॥ ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ ਗੁਰਮਤਿ ਮੁਰਾਰਿ ਹਰਿ ਮੁਕੰਦੇ ॥੧॥ ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵ ਨਿਧਿ ਪਾਰਿ ਪਰੇ ॥ ਭਗਤ ਜਨਾ ਕੀ ਪੈਜ ਹਰਿ ਰਾਖੈ ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ ॥੨॥੧॥੭॥ (ਪੰਨਾ ੧੩੨੧)**

**ਪਦ ਅਰਥ**:— ਪਰਮੇਸਰੁ—(ਪਰਮ-ਈਸੁਰੁ) ਸਭ ਤੋਂ ਉੱਚਾ ਮਾਲਕ । ਦੁਖ ਨਿਵਾਰਣੁ—ਦੁੱਖਾਂ ਦਾ ਨਾਸ ਕਰਨ ਵਾਲਾ । ਜਾਚਹਿ—ਮੰਗਦੇ ਹਨ (ਬਹੁ-ਵਚਨ) । ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ ! ਭਵਨਿਧਿ—ਸੰਸਾਰ-ਸਮੁੰਦਰ । ਤਰਣ—ਜਹਾਜ਼ । ਭਵਨਿਧਿ ਤਰਣ—ਹੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਵਾਲੇ ਜਹਾਜ਼ ! ਚਿੰਤਾਮਣੇ—ਹੇ ਹਰੇਕ ਜੀਵ ਦੀ ਮਨੋਕਾਮਨਾ ਪੂਰੀ ਕਰਨ ਵਾਲੇ ! ।੧।ਰਹਾਉ।

ਜਗਦੀਸ—ਹੇ ਜਗਤ ਦੇ ਈਸ਼ । ਦਮੋਦਰ—(ਦਾਮ-ਉਦਰ । ਦਾਮ—ਰੱਸੀ । ਉਧਰ—ਪੇਟ, ਲੱਕ । ਜਿਸ ਦੇ ਲਕ ਦੁਆਲੇ ਤੜਾਗੀ ਹੈ) ਹੇ ਪ੍ਰਭੂ ! ਤੇ—ਉਹ (ਬਹੁ-ਵਚਨ) । ਗੁਰਮਤਿ—ਗੁਰੂ ਦੀ ਮਤਿ ਉੱਤੇ ਤੁਰ ਕੇ । ਮੁਰਾਰਿ—(ਮੁਰ-ਅਰਿ । ਮੁਰ ਦੈਂਤ ਦਾ ਵੈਰੀ) ਹੇ ਦੈਂਤ-ਦਮਨ ! ਮੁਕੰਦੇ—ਹੇ ਮੁਕਤੀ ਦਾਤੇ ! ।੧।

ਪੈਜ—ਲਾਜ, ਇੱਜ਼ਤ ।੨।

**ਅਰਥ**:— ਹੇ ਨਾਰਾਇਣ ! ਹੇ ਸੁਆਮੀ ! ਤੂੰ (ਸਭ ਜੀਵਾਂ ਦੇ) ਦੁੱਖ ਦੂਰ ਕਰਨ ਵਾਲਾ ਪਾਰਬ੍ਰਹਮ ਪਰਮੇਸਰ ਹੈਂ । ਹੇ ਹਰੀ ! ਹੇ ਸਭ ਦੀ ਮਨੋ-ਕਾਮਨਾ ਪੂਰੀ ਕਰਨ ਵਾਲੇ ! ਹੇ ਸੁਖਾਂ ਦੇ ਸਮੁੰਦਰ ! ਹੇ ਸੰਸਾਰ-ਸਮੁੰਦਰ ਦੇ ਜਹਾਜ਼ ! ਸਾਰੇ ਹੀ ਭਗਤ (ਤੇਰੇ ਦਰ ਤੋਂ ਦਾਤਾਂ) ਮੰਗਦੇ ਰਹਿੰਦੇ ਹਨ ।੧।ਰਹਾਉ।

ਹੇ ਦੀਨਾਂ ਉੱਤੇ ਦਇਆ ਕਰਨ ਵਾਲੇ ! ਹੇ ਜਗਤ ਦੇ ਈਸ਼੍ਵਰ ! ਹੇ ਦਮੋਦਰ ! ਹੇ ਅੰਤਰਜਾਮੀ ਹਰੀ ! ਹੇ ਗੋਬਿੰਦ ! ਹੇ ਮੁਰਾਰੀ ! ਹੇ ਮੁਕਤੀ ਦਾਤੇ ਹਰੀ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਮਤਿ ਲੈ ਕੇ (ਤੈਨੂੰ) ਸ੍ਰੀ ਰਾਮ ਨੂੰ ਸਿਮਰਿਆ, ਉਹਨਾਂ ਨੂੰ ਕੋਈ ਡਰ ਪੋਹ ਨਹੀਂ ਸਕਦਾ ।੧।

ਹੇ ਦਾਸ ਨਾਨਕ ! (ਆਖ—ਹੇ ਭਾਈ !) ਜਿਹੜੇ ਮਨੁੱਖ ਜਗਤ ਦੇ ਮਾਲਕ ਦੇ ਚਰਨਾਂ ਦੀ ਸਰਨ ਵਿਚ ਆਉਂਦੇ ਹਨ, ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ । ਪ੍ਰਭੂ ਆਪ ਮਿਹਰ ਕਰ ਕੇ ਆਪਣੇ ਭਗਤਾਂ ਦੀ ਲਾਜ ਰੱਖਦਾ ਹੈ ।੨।੧।੭।

**ਰਾਗੁ ਕਲਿਆਨੁ ਮਹਲਾ ੫ ਘਰੁ ੧**

**੧ੴ ਸਤਿਗੁਰ ਪ੍ਰਸਾਦਿ ॥ ਹਮਾਰੈ ਏਹ ਕਿਰਪਾ ਕੀਜੈ ॥ ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥੧॥ ਰਹਾਉ ॥ ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥੧॥ ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥ (ਪੰਨਾ ੧੩੨੧)**

**ਪਦ ਅਰਥ**:— ਹਮਾਰੈ—ਸਾਡੇ ਉੱਤੇ, ਮੇਰੇ ਉੱਤੇ । ਕੀਜੈ—ਕਰੋ । ਅਲਿ—ਭੌਰਾ । ਮਕਰੰਦ—(ਫੋਲਲਇਨ ਦੁਸਟ) ਫੁੱਲ ਦੀ ਅੰਦਰਲੀ ਧੂੜੀ, ਫੁੱਲ ਦਾ ਰਸ । ਕਮਲ—ਕੌਲ ਫੁੱਲ । ਸਿਉ—ਨਾਲ । ਫੇਰਿ ਫੇਰਿ—ਮੁੜ ਮੁੜ । ਰੀਝੈ—ਲਪਟਿਆ ਰਹੇ ।੧।ਰਹਾਉ।

ਆਨ—ਹੋਰ ਹੋਰ । ਜਲਾ ਸਿਉ—ਪਾਣੀਆਂ ਨਾਲ । ਕਾਜੁ—ਗ਼ਰਜ਼ । ਕਛੂਐ—ਕੋਈ ਭੀ । ਚਾਤ੍ਰਿਕ—ਪਪੀਹਾ ।੧।

ਬਿਨੁ ਮਿਲਬੇ—ਮਿਲਣ ਤੋਂ ਬਿਨਾ । ਸੰਤੋਖਾ—ਸ਼ਾਂਤੀ । ਪੇਖਿ—ਵੇਖ ਕੇ । ਜੀਜੈ—ਜੀਉਂਦਾ ਰਹੇ ।੨।

**ਅਰਥ**:— ਹੇ ਪ੍ਰਭੂ ! ਮੇਰੇ ਉੱਤੇ ਇਹ ਮਿਹਰ ਕਰ ਕਿ (ਜਿਵੇਂ) ਭੌਰਾ ਫੁੱਲ ਦੇ ਰਸ ਨਾਲ ਰੀਝਿਆ ਰਹਿੰਦਾ ਹੈ, (ਤਿਵੇਂ ਮੇਰਾ ਮਨ) (ਤੇਰੇ) ਸੋਹਣੇ ਚਰਨਾਂ ਨਾਲ ਮੁੜ ਮੁੜ ਲਪਟਿਆ ਰਹੇ ।੧।ਰਹਾਉ।

ਹੇ ਪ੍ਰਭੂ ! (ਜਿਵੇਂ) ਪਪੀਹੇ ਨੂੰ (ਵਰਖਾ ਦੀ ਬੂੰਦ ਤੋਂ ਬਿਨਾ) ਹੋਰ ਪਾਣੀਆਂ ਨਾਲ ਕੋਈ ਗ਼ਰਜ਼ ਨਹੀਂ ਹੁੰਦੀ, ਤਿਵੇਂ ਮੈਨੂੰ ਪਪੀਹੇ ਨੂੰ (ਆਪਣੇ ਨਾਮ ਅੰਮ੍ਰਿਤ ਦੀ) ਬੂੰਦ ਦੇਹ ।੧।

ਹੇ ਪ੍ਰਭੂ ! ਤੇਰੇ ਮਿਲਾਪ ਤੋਂ ਬਿਨਾ (ਮੇਰੇ ਅੰਦਰ) ਠੰਢ ਨਹੀਂ ਪੈਂਦੀ, (ਮਿਹਰ ਕਰ; ਤੇਰਾ ਦਾਸ) ਨਾਨਕ (ਤੇਰਾ) ਦਰਸਨ ਕਰ ਕੇ ਆਤਮਕ ਜੀਵਨ ਹਾਸਲ ਕਰਦਾ ਰਹੇ ।੨।੧।

**ਕਲਿਆਨ ਮਹਲਾ ੫ ॥ ਜਾਚਿਕੁ ਨਾਮੁ ਜਾਚੈ ਜਾਚੈ ॥ ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥੧॥ ਰਹਾਉ ॥ ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥੧॥ ਸਫਲ ਸਫਲ ਸਫਲ ਦਰਸੁ ਰੇ ਪਰਸਿ ਪਰਸਿ ਗੁਨ ਗਾਈਐ ॥ ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ ॥੨॥੨॥ (ਪੰਨਾ ੧੩੨੧)**

**ਪਦ ਅਰਥ**:— ਜਾਚਿਕੁ—ਮੰਗਤਾ । ਜਾਚੈ—ਮੰਗਦਾ ਹੈ । ਜਾਚੈ ਜਾਚੈ—ਨਿੱਤ ਮੰਗਦਾ ਰਹਿੰਦਾ ਹੈ । ਸਰਬ ਧਾਰ—ਹੇ ਸਭ ਜੀਵਾਂ ਦੇ ਆਸਰੇ ! ਨਾਇਕ—ਹੇ ਮਾਲਕ ! ਸਮੂਹ ਸੁਖ—ਸਾਰੇ ਸੁਖ । ਦਾਤੇ—ਹੇ ਦੇਣ ਵਾਲੇ ! ।੧।ਰਹਾਉ।

ਕੇਤੀ ਕੇਤੀ—ਬੇਅੰਤ ਲੁਕਾਈ । ਮਾਂਗਨਿ ਮਾਗੈ—ਹਰੇਕ ਮੰਗ ਮੰਗਦੀ ਰਹਿੰਦੀ ਹੈ । ਭਾਵਨੀਆ—ਮਨ ਦੀ ਮੁਰਾਦ । ਪਾਈਐ—ਪ੍ਰਾਪਤ ਕਰ ਲਈਦੀ ਹੈ ।੧।

ਸਫਲ ਦਰਸੁ—ਉਹ ਜਿਸ ਦਾ ਦਰਸਨ ਸਾਰੇ ਫਲ ਦੇਣ ਵਾਲਾ ਹੈ । ਰੇ—ਹੇ ਭਾਈ ! ਪਰਸਿ—ਛੁਹ ਕੇ । ਪਰਸਿ ਪਰਸਿ—ਨਿਤ ਛੁਹ ਕੇ । ਗਾਈਐ—ਆਓ ਗਾਂਦੇ ਰਹੀਏ । ਮਿਲੀਐ—ਮਿਲ ਜਾਈਦਾ ਹੈ । ਤਤ ਤਤ ਸਿਉ—(ਜਿਵੇਂ ਪਾਣੀ ਆਦਿਕ) ਤੱਤ (ਪਾਣੀ) ਤਤ ਨਾਲ । ਹੀਰੈ—ਹੀਰੇ ਨਾਲ । ਹੀਰ ਬਿਧਾਈਐ—ਹੀਰਾ ਵਿੰਨ੍ਹ ਲਈਦਾ ਹੈ ।੨।

**ਅਰਥ**:— ਹੇ ਸਭ ਜੀਵਾਂ ਦੇ ਆਸਰੇ ਪ੍ਰਭੂ ! ਹੇ ਸਭ ਜੀਵਾਂ ਦੇ ਮਾਲਕ ! ਹੇ ਸਾਰੇ ਸੁਖਾਂ ਦੇ ਦੇਣ ਵਾਲੇ ! (ਤੇਰੇ ਦਰ ਦਾ) ਮੰਗਤਾ (ਤੇਰੇ ਦਰ ਤੋਂ) ਨਿੱਤ ਮੰਗਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਬੇਅੰਤ ਲੁਕਾਈ (ਪ੍ਰਭੂ ਦੇ ਦਰ ਤੋਂ) ਹਰੇਕ ਮੰਗ ਮੰਗਦੀ ਰਹਿੰਦੀ ਹੈ, ਜਿਹੜੀ ਭੀ ਮਨ ਦੀ ਮੁਰਾਦ ਹੁੰਦੀ ਹੈ ਉਹ ਹਾਸਲ ਕਰ ਲਈਦੀ ਹੈ ।੧।

ਹੇ ਭਾਈ ! ਪ੍ਰਭੂ ਐਸਾ ਹੈ ਜਿਸ ਦਾ ਦਰਸਨ ਸਾਰੇ ਹੀ ਫਲ ਦੇਣ ਵਾਲਾ ਹੈ । ਆਓ ਉਸ ਦੇ ਚਰਨ ਸਦਾ ਛੁਹ ਛੁਹ ਕੇ ਉਸ ਦੇ ਗੁਣ ਗਾਂਦੇ ਰਹੀਏ । ਹੇ ਨਾਨਕ ! (ਜਿਵੇਂ ਪਾਣੀ ਆਦਿਕ) ਤੱਤ (ਪਾਣੀ) ਤੱਤ ਨਾਲ ਮਿਲ ਜਾਂਦਾ ਹੈ (ਤਿਵੇਂ ਗੁਣ ਗਾਵਣ ਦੀ ਬਰਕਤਿ ਨਾਲ) ਮਨ-ਹੀਰਾ ਪ੍ਰਭੂ-ਹੀਰੇ ਨਾਲ ਵਿੰਨ੍ਹ ਲਈਦਾ ਹੈ ।੨।੨।

**ਕਲਿਆਨ ਮਹਲਾ ੫ ॥ ਮੇਰੇ ਲਾਲਨ ਕੀ ਸੋਭਾ ॥ ਸਦ ਨਵਤਨ ਮਨ ਰੰਗੀ ਸੋਭਾ ॥੧॥ ਰਹਾਉ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥੧॥ ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ ॥ ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ ॥੨॥੩॥ (ਪੰਨਾ ੧੩੨੨)**

**ਪਦ ਅਰਥ**:— ਲਾਲਨ ਕੀ—ਸੋਹਣੇ ਲਾਲ ਦੀ, ਪਿਆਰੇ ਦੀ । ਸਦ—ਸਦਾ । ਨਵਤਨ—ਨਵੀਂ । ਮਨ ਰੰਗੀ—ਮਨ ਨੂੰ (ਪ੍ਰੇਮ ਦਾ) ਰੰਗ ਦੇਣ ਵਾਲੀ ।੧।ਰਹਾਉ।

ਮਹੇਸ—ਸ਼ਿਵ । ਸਿਧ—ਜੋਗ-ਸਾਧਨਾਂ ਵਿਚ ਪੁੱਗ ਹੋਏ ਜੋਗੀ । ਜਸੁ—ਸਿਫ਼ਤਿ-ਸਾਲਾਹ ।੧।

ਸੇਖਨਾਗੈ—ਸ਼ੇਸ਼ਨਾਗ । ਸਗਲ—(ਇਹ) ਸਾਰੇ । ਜਪਹਿ—ਜਪਦੇ ਹਨ (ਬਹੁ-ਵਚਨ) । ਤਰੰਗੀ—ਤਰੰਗਾਂ ਵਾਲੇ ਨੂੰ, ਅਨੇਕਾਂ ਲਹਿਰਾਂ ਦੇ ਮਾਲਕ-ਹਰੀ ਨੂੰ । ਸਦ—ਸਦਾ । ਸੰਗੀ—ਸਾਥੀ ।੨।

**ਅਰਥ**:— ਹੇ ਭਾਈ ! ਮੇਰੇ ਸੋਹਣੇ ਪ੍ਰਭੂ ਦੀ ਸੋਭਾ-ਵਡਿਆਈ ਸਦਾ ਹੀ ਨਵੀਂ (ਰਹਿੰਦੀ ਹੈ, ਖਿੱਚ ਪਾਂਦੀ ਰਹਿੰਦੀ ਹੈ, ਅਤੇ) ਸਦਾ ਹੀ ਮਨ ਨੂੰ (ਪਿਆਰ ਦਾ) ਰੰਗ ਚਾੜ੍ਹਦੀ ਰਹਿੰਦੀ ਹੈ ।੧।ਰਹਾਉ।

ਹੇ ਭਾਈ ! ਬ੍ਰਹਮਾ, ਸ਼ਿਵ, ਸਿੱਧ, ਮੁਨੀ, ਇੰਦ੍ਰ, (ਆਦਿਕ ਦੇਵਤੇ)—ਇਹ ਸਾਰੇ (ਪ੍ਰਭੂ ਦੇ ਦਰ ਤੋਂ ਉਸ ਦੀ) ਭਗਤੀ ਦਾ ਦਾਨ ਮੰਗਦੇ ਹਨ, ਉਸ ਦੀ ਸਿਫ਼ਤਿ-ਸਾਲਾਹ ਦੀ ਦਾਤਿ ਮੰਗਦੇ ਰਹਿੰਦੇ ਹਨ ।੧।

ਹੇ ਭਾਈ ! ਜੋਗੀ, ਗਿਆਨੀ, ਧਿਆਨੀ, ਸ਼ੇਸ਼ਨਾਗ (ਆਦਿਕ ਇਹ) ਸਾਰੇ ਉਸ ਅਨੇਕਾਂ ਚੋਜਾਂ ਦੇ ਮਾਲਕ-ਪ੍ਰਭੂ ਦਾ ਨਾਮ ਜਪਦੇ ਰਹਿੰਦੇ ਹਨ । ਹੇ ਨਾਨਕ ! ਆਖ—ਮੈਂ ਉਹਨਾਂ ਸੰਤ ਜਨਾਂ ਤੋਂ ਕੁਰਬਾਨ ਜਾਂਦਾ ਹਾਂ, ਜਿਹੜੇ ਪਰਮਾਤਮਾ ਦੇ ਸਦਾ ਸਾਥੀ ਬਣੇ ਰਹਿੰਦੇ ਹਨ ।੨।੩।

**ਕਲਿਆਨ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ ਤੇਰੈ ਮਾਨਿ ਹਰਿ ਹਰਿ ਮਾਨਿ ॥ ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥੧॥ ਰਹਾਉ ॥ ਇਤ ਉਤ ਦਹ ਦਿਸਿ ਰਵਿਓ ਮੇਰ ਤਿਨਹਿ ਸਮਾਨਿ ॥੧॥ ਜਤ ਕਤਾ ਤਤ ਪੇਖੀਐ ਹਰਿ ਪੁਰਖ ਪਤਿ ਪਰਧਾਨ ॥ ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ ॥੨॥੧॥੪॥ (ਪੰਨਾ ੧੩੨੨)**

**ਪਦ ਅਰਥ**:— ਤੇਰੈ ਮਾਨਿ—ਤੇਰੇ (ਦਿੱਤੇ) ਮਾਣ ਦੀ ਰਾਹੀਂ । ਮਾਨਿ—ਮਾਣ ਦੀ ਰਾਹੀਂ, ਪਿਆਰ ਦੀ ਬਰਕਤਿ ਨਾਲ । ਹਰਿ—ਹੇ ਹਰੀ ! ਮਾਨਿ—(ਤੇਰੈ) ਮਾਨਿ, ਤੇਰੇ ਬਖ਼ਸ਼ੇ ਪ੍ਰੇਮ ਦੀ ਰਾਹੀਂ । ਨੈਨ—ਅੱਖਾਂ ਨਾਲ (ਤੇਰਾ ਦਰਸਨ ਕਰੀਦਾ ਹੈ) । ਬੈਨ—ਬਚਨਾਂ ਨਾਲ (ਤੇਰਾ ਜਸ ਗਾਇਆ ਜਾਂਦਾ ਹੈ) । ਸ੍ਰਵਨ ਸੁਨੀਐ—ਕੰਨਾਂ ਨਾਲ (ਤੇਰੀ ਸਿਫ਼ਤਿ-ਸਾਲਾਹ) ਸੁਣੀ ਜਾਂਦੀ ਹੈ । ਅੰਗ ਅੰਗੇ—ਅੰਗਿ ਅੰਗਿ; ਹਰੇਕ ਅੰਗ ਵਿਚ । ਪ੍ਰਾਨਿ—(ਹਰੇਕ) ਸਾਹ ਦੇ ਨਾਲ ।੧।ਰਹਾਉ।

ਇਤ—ਇਥੇ । ਉਤ—ਉਥੇ । ਇਤ ਉਤ—ਇਥੇ ਉਥੇ, ਹਰ ਥਾਂ । ਦਹ ਦਿਸਿ—ਦਸੀਂ ਪਾਸੀਂ, ਸਾਰੇ ਜਗਤ ਵਿਚ । ਰਵਿਓ—ਵਿਆਪਕ (ਜਾਪਦਾ ਹੈ) । ਮੇਰ—ਸੁਮੇਰ ਪਰਬਤ । ਤਿਨਹਿ—ਤ੍ਰਿਣ ਵਿਚ, ਤਿਨਕੇ ਵਿਚ । ਸਮਾਨਿ—ਇਕੋ ਜਿਹਾ ।੧।

ਜਤ—ਜਿੱਥੇ । ਕਤਾ—ਕਿੱਥੇ । ਤਤ—ਤਿੱਥੇ । ਜਤ ਕਤਾ ਤਤ—ਜਿੱਥੇ ਕਿੱਥੇ ਤਿੱਥੇ, ਹਰ ਥਾਂ । ਪੇਖੀਐ—ਵੇਖ ਲਈਦਾ ਹੈ । ਪੁਰਖ ਪਤਿ—ਪੁਰਖਾਂ ਦਾ ਪਤੀ । ਸਾਧ ਸੰਗਿ—ਸਾਧ ਸੰਗਤਿ । ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ) ਸਾਰੇ ਡਰ । ਕਥੇ—ਕਥਿ, ਕਥ ਕੇ, ਆਖ ਕੇ । ਬ੍ਰਹਮ ਗਿਆਨ—ਪਰਮਾਤਮਾ ਨਾਲ ਸਾਂਝ ਦੇ ਬਚਨ, ਪਰਮਾਤਮਾ ਦੇ ਗੁਣ ।੨।

**ਅਰਥ**:— ਹੇ ਹਰੀ ! ਤੇਰੇ (ਬਖ਼ਸ਼ੇ) ਪਿਆਰ ਦੀ ਬਰਕਤਿ ਨਾਲ, ਹੇ ਹਰੀ ! ਤੇਰੇ ਦਿੱਤੇ ਪ੍ਰੇਮ ਦੀ ਰਾਹੀਂ; ਅੱਖਾਂ ਨਾਲ (ਤੇਰਾ ਦਰਸਨ ਹਰ ਥਾਂ ਕਰੀਦਾ ਹੈ) ਬਚਨਾਂ ਨਾਲ (ਤੇਰੀ ਸਿਫ਼ਤਿ-ਸਾਲਾਹ ਕਰੀਦੀ ਹੈ) ਕੰਨਾਂ ਨਾਲ (ਤੇਰੀ ਸਿਫ਼ਤਿ-ਸਾਲਾਹ) ਸੁਣੀਦੀ ਹੈ, ਹਰੇਕ ਅੰਗ ਵਿਚ ਹਰੇਕ ਸਾਹ ਦੇ ਨਾਲ ਆਨੰਦ (ਪ੍ਰਾਪਤ ਹੁੰਦਾ ਹੈ) ।੧।ਰਹਾਉ।

ਹੇ ਭਾਈ ! (ਪ੍ਰਭੂ ਤੋਂ ਮਿਲੇ ਪਿਆਰ ਦੀ ਬਰਕਤਿ ਨਾਲ ਉਹ ਪ੍ਰਭੂ) ਹਰ ਥਾਂ ਦਸੀਂ ਪਾਸੀਂ ਵਿਆਪਕ ਦਿੱਸ ਪੈਂਦਾ ਹੈ, ਸੁਮੇਰ ਪਰਬਤ ਅਤੇ ਤੀਲੇ ਵਿਚ ਇਕੋ ਜਿਹਾ ।੧।

ਹੇ ਨਾਨਕ ! ਸਾਧ ਸੰਗਤਿ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤਿਆਂ ਸਾਰੇ ਭਰਮ ਸਾਰੇ ਡਰ ਮਿਟ ਜਾਂਦੇ ਹਨ, ਉਹ ਪਰਧਾਨ ਪੁਰਖ ਉਹ ਸਾਰੇ ਜੀਵਾਂ ਦਾ ਮਾਲਕ ਹਰੀ ਹਰ ਥਾਂ ਵੱਸਦਾ ਦਿੱਸਣ ਲੱਗ ਪੈਂਦਾ ਹੈ ।੨।੧।੪।

**ਕਲਿਆਨ ਮਹਲਾ ੫ ॥ ਗੁਨ ਨਾਦ ਧੁਨਿ ਅਨੰਦ ਬੇਦ ॥ ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥੧॥ ਰਹਾਉ ॥ ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ ਖੰਡਲੀ ॥੧॥ ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥ ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥੨॥੨॥੫॥ (ਪੰਨਾ ੧੩੨੨)**

**ਪਦ ਅਰਥ**:— ਗੁਨ—(ਪਰਮਾਤਮਾ ਦੇ) ਗੁਣ (ਗਾਵਣੇ) । ਨਾਦ—(ਜੋਗੀਆਂ ਦੇ) ਨਾਦ (ਵਜਾਣੇ ਹਨ) । ਧੁਨਿ—ਰੌ । ਧੁਨਿ ਅਨੰਦ—(ਗੁਣ ਗਾਵਣ ਤੋਂ ਪੈਦਾ ਹੋਈ) ਆਨੰਦ ਦੀ ਰੌ । ਕਥਤ—(ਪ੍ਰਭੂ ਦੇ ਗੁਣ) ਕਥਦੇ ਹਨ । ਮੁਨਿ ਜਨਾ—ਉਹ ਸੇਵਕ ਜਿਨ੍ਹਾਂ ਨੇ ਆਪਣੇ ਮਨ ਨੂੰ ਵਿਕਾਰਾਂ ਵਲੋਂ ਚੁੱਪ ਕਰਾ ਲਿਆ ਹੈ । ਮਿਲਿ—ਮਿਲ ਕੇ । ਸੰਤ ਮੰਡਲੀ—ਸਾਧ ਸੰਗਤਿ ਵਿਚ ।੧।ਰਹਾਉ।

ਗਿਆਨ—ਆਤਮਕ ਜੀਵਨ ਦੀ ਸੂਝ । ਧਿਆਨ—(ਪ੍ਰਭੂ-ਚਰਨਾਂ ਵਿਚ ਜੁੜੀ) ਸੁਰਤਿ । ਮਾਨ—ਆਦਰ, (ਨਾਮ ਨਾਲ) ਪਿਆਰ । ਦਾਨ—(ਨਾਮ ਦੀ ਹੋਰਨਾਂ ਨੂੰ) ਵੰਡ । ਰਸਿਕ—ਰਸੀਏ (ਨੋਟ:— ਲਫ਼ਜ਼ 'ਰਸਿਕ' ਅਤੇ 'ਰਸਕਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ । 'ਰਸਿਕ'—ਰਸੀਏ (ਵਿਸ਼ੇਸ਼ਣ) । ਰਸਕਿ—ਰਸ ਨਾਲ) । ਮਨ ਰਸਿਕ—ਰਸੀਏ ਮਨ । ਜਪਤ—ਜਪਦੇ ਹਨ । ਤਹ—ਉਥੇ, ਉਸ ਸਾਧ ਸੰਗਤਿ ਵਿਚ । ਖੰਡਲੀ—ਨਾਸ ਹੋ ਜਾਂਦੇ ਹਨ ।੧।

ਜੋਗ—(ਪ੍ਰਭੂ ਨਾਲ) ਮਿਲਾਪ । ਜੋਗ ਜੁਗਤਿ—ਪ੍ਰਭੂ ਨਾਲ ਮਿਲਾਪ ਦਾ ਢੰਗ । ਜੋਗ ਜੁਗਤਿ ਤਤ ਬੇਤੇ—ਪ੍ਰਭੂ ਨਾਲ ਮਿਲਾਪ ਦੀ ਜੁਗਤਿ ਦੇ ਭੇਤ ਨੂੰ ਜਾਣਨ ਵਾਲੇ । ਗਿਆਨ—ਆਤਮਕ ਜੀਵਨ ਦੀ ਸੂਝ । ਭੁਗਤਿ—(ਆਤਮਕ) ਖ਼ੁਰਾਕ । ਗਿਆਨ ਭੁਗਤਿ—ਆਤਮਕ ਜੀਵਨ ਦੀ ਸੂਝ-ਰੂਪ ਆਤਮਕ ਖ਼ੁਰਾਕ । ਗਿਆਨ ਭੁਗਤਿ ਤਤ ਬੇਤੇ—ਆਤਮਕ ਜੀਵਨ ਦੀ ਸੂਝ-ਰੂਪ ਆਤਮਕ ਖ਼ੁਰਾਕ ਦੇ ਭੇਤ ਨੂੰ ਜਾਣਨ ਵਾਲੇ । ਸੁਰਤਿ ਸਬਦ ਤਤ ਬੇਤੇ—ਗੁਰੂ ਦੇ ਸ਼ਬਦ ਦੀ ਲਗਨ ਦੇ ਭੇਤ ਨੂੰ ਜਾਣਨ ਵਾਲੇ । ਅਖੰਡਲੀ—ਇੱਕ-ਸਾਰ, ਸਦਾ । ਓਤਿ—(ਓਤ—ਉਣਿਆ ਹੋਇਆ) ਉਣੇ ਹੋਏ ਵਿਚ । ਪੋਤ—(ਪ੍ਰੋਤ—ਪ੍ਰੋਤਾ ਹੋਇਆ) ਪ੍ਰੋਤੇ ਹੋਏ ਵਿਚ । ਓਤਿ ਪੋਤਿ—ਉਣੇ ਹੋਏ ਪ੍ਰੋਤੇ ਵਿਚ, ਤਾਣੇ ਪੇਟੇ ਵਾਂਗ । ਮਿਲਿ—ਮਿਲ ਕੇ । ਨ ਡੰਡਲੀ—ਡੰਨ ਨਹੀਂ ਦੇਂਦਾ ।੨।

**ਅਰਥ**:— ਹੇ ਭਾਈ ! (ਪਰਮਾਤਮਾ ਦੇ) ਗੁਣ (ਗਾਵਣੇ, ਜੋਗੀਆਂ ਦੇ) ਨਾਦ (ਵਜਾਣੇ ਹਨ), (ਪ੍ਰਭੂ ਦੇ ਗੁਣ ਗਾਵਣ ਤੋਂ ਪੈਦਾ ਹੋਈ) ਆਨੰਦ ਦੀ ਰੌ (ਹੀ) ਵੇਦ ਹਨ । ਹੇ ਭਾਈ ! ਉਹ ਸੇਵਕ ਜਿਨ੍ਹਾਂ ਨੇ ਆਪਣੇ ਮਨ ਨੂੰ ਵਿਕਾਰਾਂ ਵਲੋਂ ਚੁੱਪ ਕਰਾ ਲਿਆ ਹੁੰਦਾ ਹੈ ਸਾਧ ਸੰਗਤਿ ਵਿਚ ਮਿਲ ਕੇ ਇਹੀ ਗੁਣ ਗਾਂਦੇ ਹਨ ਅਤੇ ਸੁਣਦੇ ਹਨ ।੧।ਰਹਾਉ।

ਹੇ ਭਾਈ ! (ਸਾਧ ਸੰਗਤਿ ਵਿਚ ਜਿੱਥੇ) ਆਤਮਕ ਜੀਵਨ ਦੀ ਸੂਝ ਪ੍ਰਾਪਤ ਹੁੰਦੀ ਹੈ, ਜਿੱਥੇ ਪ੍ਰਭੂ-ਚਰਨਾਂ ਵਿਚ ਸੁਰਤਿ ਜੁੜਦੀ ਹੈ, ਜਿਥੇ ਹਰਿ-ਨਾਮ ਨਾਲ ਪਿਆਰ ਬਣਦਾ ਹੈ, ਜਿੱਥੇ ਹਰਿ-ਨਾਮ ਹੋਰਨਾਂ ਨੂੰ ਵੰਡਿਆ ਜਾਂਦਾ ਹੈ, ਉੱਥੇ ਰਸੀਏ ਮਨ (ਆਪਣੀ) ਜੀਭ ਨਾਲ ਨਾਮ ਜਪਦੇ ਹਨ, ਉੱਥੇ ਸਾਰੇ ਪਾਪ ਨਾਸ ਹੋ ਜਾਂਦੇ ਹਨ ।੧।

ਹੇ ਨਾਨਕ ! ਪ੍ਰਭੂ ਨਾਲ ਮਿਲਾਪ ਦੀ ਜੁਗਤਿ ਦੇ ਭੇਤ ਨੂੰ ਜਾਣਨ ਵਾਲੇ, ਆਤਮਕ ਜੀਵਨ ਦੀ ਸੂਝ-ਰੂਪ ਆਤਮਕ ਖ਼ੁਰਾਕ ਦੇ ਭੇਤ ਨੂੰ ਜਾਣਨ ਵਾਲੇ, ਗੁਰੂ ਦੇ ਸ਼ਬਦ ਦੀ ਲਗਨ ਦੇ ਭੇਤ ਨੂੰ ਜਾਣਨ ਵਾਲੇ ਮਨੁੱਖ (ਸਾਧ ਸੰਗਤਿ ਵਿਚ ਟਿਕ ਕੇ ਇਹੀ ਨਾਮ-ਸਿਮਰਨ ਦਾ) ਜਪ ਅਤੇ ਤਪ ਸਦਾ ਕਰਦੇ ਹਨ, ਉਹ ਮਨੁੱਖ ਰੱਬੀ ਜੋਤਿ ਨਾਲ ਮਿਲ ਕੇ ਤਾਣੇ ਪੇਟੇ ਵਾਂਗ (ਉਸ ਨਾਲ) ਇੱਕ-ਰੂਪ ਹੋ ਜਾਂਦੇ ਹਨ, (ਉਹਨਾਂ ਨੂੰ) ਕੋਈ ਭੀ ਦੁੱਖ ਦੁਖੀ ਨਹੀਂ ਕਰ ਸਕਦਾ ।੨।੨।੫।

**ਕਲਿਆਨੁ ਮਹਲਾ ੫ ॥ ਕਉਨੁ ਬਿਧਿ ਤਾ ਕੀ ਕਹਾ ਕਰਉ ॥ ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥੧॥ ਰਹਾਉ ॥ ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥੧॥ ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥ ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ ॥੨॥੩॥੬॥ (ਪੰਨਾ ੧੩੨੨)**

**ਪਦ ਅਰਥ**:— ਕਉਨ ਬਿਧਿ—ਕਿਹੜੀ ਵਿਧੀ ਹੈ ? ਕਿਹੜਾ ਤਰੀਕਾ ਹੈ ? ਤਾ ਕੀ—ਉਸ (ਪ੍ਰਭੂ ਦੇ ਮਿਲਾਪ) ਦੀ । ਕਹਾ ਕਰਉ—ਕਹਾਂ ਕਰਉਂ, ਮੈਂ ਕੀਹ ਕਹਾਂ ? ਧਰਤ—ਧਰਦੇ ਹਨ । ਧਿਆਨੁ—ਸਮਾਧੀ । ਧਰਤ ਧਿਆਨੁ—ਕਈ ਸਮਾਧੀ ਲਾਂਦੇ ਰਹਿੰਦੇ ਹਨ । ਸਸਤ੍ਰਗਿਆ—ਸ਼ਾਸਤ੍ਰ ਗਿਆ, ਸ਼ਾਸਤ੍ਰਾਂ ਦੇ ਜਾਣਨ ਵਾਲੇ ।

ਗਿਆਨੁ—ਸ਼ਾਸਤ੍ਰਾਂ ਦੀ ਚਰਚਾ । ਅਜਰ—ਨਾਹ ਸਹਾਰਿਆ ਜਾ ਸਕਣ ਵਾਲਾ । ਪਦੁ—ਦਰਜਾ । ਅਜਰ ਪਦੁ—ਉਹ ਆਤਮਕ ਅਵਸਥਾ ਜਿਹੜੀ ਹੁਣ ਸਹਾਰੀ ਨਹੀਂ ਜਾ ਸਕਦੀ । ਜਰਉ—ਜਰਉਂ, ਮੈਂ ਸਹਾਰਾਂ ।੧।ਰਹਾਉ।

ਮਹੇਸ—ਮਹੇਸ਼, ਸ਼ਿਵ । ਸਿਧ—ਸਿੱਧ, ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਕੈ ਦਰਿ—ਕਿਸ ਦੇ ਦਰ ਤੇ ? ਪਰਉ—ਪਰਉਂ, ਮੈਂ ਪਵਾਂ ।੧।

ਕਾਹੂ ਪਹਿ—ਕਿਸੇ ਪਾਸ । ਕੋਟਿ ਮਧੇ—ਕ੍ਰੋੜਾਂ ਵਿਚੋਂ (ਕੋਈ ਵਿਰਲਾ) । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਕਹਉ—ਕਹਉਂ, ਮੈਂ ਆਖ ਸਕਦਾ ਹਾਂ । ਨਾਨਕ—ਹੇ ਨਾਨਕ ! ਪਾਈਐ—ਹਾਸਲ ਕਰ ਸਕੀਦਾ ਹੈ । ਸਾਧ—ਗੁਰੂ । ਗਹਉ—ਗਹਉਂ, ਮੈਂ ਫੜਦਾ ਹਾਂ ।੨।

**ਅਰਥ**:— ਹੇ ਭਾਈ ! (ਵਿਕਾਰਾਂ ਤੋਂ ਖ਼ਲਾਸੀ ਪਰਮਾਤਮਾ ਦੇ ਨਾਮ-ਰਸ ਦੀ ਬਰਕਤਿ ਨਾਲ ਹੀ ਹੋ ਸਕਦੀ ਹੈ । ਸੋ,) ਉਸ (ਪਰਮਾਤਮਾ ਦੇ ਮਿਲਾਪ) ਦਾ ਮੈਂ ਕਿਹੜਾ ਤਰੀਕਾ ਵਰਤਾਂ, ਮੈਂ ਕਿਹੜਾ ਉੱਦਮ ਕਰਾਂ ? (ਅਨੇਕਾਂ ਐਸੇ ਹਨ ਜੋ) ਸਮਾਧੀਆਂ ਲਾਂਦੇ ਹਨ, (ਅਨੇਕਾਂ ਐਸੇ ਹਨ ਜੋ) ਸ਼ਾਸਤ੍ਰ-ਵੇੱਤਾ ਸ਼ਾਸਤ੍ਰਾਰਥ ਕਰਦੇ ਰਹਿੰਦੇ ਹਨ (ਪਰ ਇਹਨਾਂ ਤਰੀਕਿਆਂ ਨਾਲ ਵਿਕਾਰਾਂ ਤੋਂ ਮੁਕਤੀ ਨਹੀਂ ਮਿਲਦੀ । ਵਿਕਾਰਾਂ ਦਾ ਦਬਾਉ ਪਿਆ ਹੀ ਰਹਿੰਦਾ ਹੈ, ਤੇ, ਇਹ) ਇਕ ਅਜਿਹੀ (ਨਿਘਰੀ ਹੋਈ) ਆਤਮਕ ਅਵਸਥਾ ਹੈ ਜੋ (ਹੁਣ) ਸਹਾਰੀ ਨਹੀਂ ਜਾ ਸਕਦੀ । ਮੈਂ ਇਸ ਨੂੰ ਸਹਾਰ ਨਹੀਂ ਸਕਦਾ (ਮੈਂ ਇਸ ਨੂੰ ਆਪਣੇ ਅੰਦਰ ਕਾਇਮ ਨਹੀਂ ਰਹਿਣ ਦੇ ਸਕਦਾ) ।੧।ਰਹਾਉ।

ਹੇ ਭਾਈ ! ਵਿਸ਼ਨੂੰ, ਸ਼ਿਵ, ਸਿੱਧ, ਮੁਨੀ, ਇੰਦਰ ਦੇਵਤਾ (ਅਨੇਕਾਂ ਸੁਣੀਦੇ ਹਨ ਵਰ ਦੇਣ ਵਾਲੇ । ਪਰ ਵਿਕਾਰਾਂ ਤੋਂ ਮੁਕਤੀ ਹਾਸਲ ਕਰਨ ਲਈ ਇਹਨਾਂ ਵਿਚੋਂ) ਮੈਂ ਕਿਸ ਦੇ ਦਰ ਤੇ ਜਾਵਾਂ ? ਮੈਂ ਕਿਸ ਦੀ ਸਰਨ ਪਵਾਂ ? ।੧।

ਹੇ ਭਾਈ ! ਕਿਸੇ ਪਾਸ ਰਾਜ (ਦੇਣ ਦੀ ਤਾਕਤ ਸੁਣੀਦੀ) ਹੈ, ਕਿਸੇ ਪਾਸ ਸੁਰਗ (ਦੇਣ ਦੀ ਸਮਰਥਾ ਸੁਣੀ ਜਾ ਰਹੀ) ਹੈ । ਪਰ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ (ਐਸਾ ਹੋ ਸਕਦਾ ਹੈ, ਜਿਸ ਪਾਸ ਜਾ ਕੇ) ਮੈਂ (ਇਹ) ਆਖਾਂ (ਕਿ) ਵਿਕਾਰਾਂ ਤੋਂ ਖ਼ਲਾਸੀ (ਮਿਲ ਜਾਏ) । ਹੇ ਨਾਨਕ ! ਆਖ—(ਮੁਕਤੀ ਹਰਿ-ਨਾਮ ਤੋਂ ਹੀ ਮਿਲਦੀ ਹੈ, ਤੇ) ਨਾਮ ਦਾ ਸੁਆਦ (ਤਦੋਂ ਹੀ) ਮਿਲ ਸਕਦਾ ਹੈ (ਜਦੋਂ) ਮੈਂ ਗੁਰੂ ਦੇ ਚਰਨ (ਜਾ) ਫੜਾਂ ।੨।੩।੬।

**ਕਲਿਆਨ ਮਹਲਾ ੫ ॥ ਪ੍ਰਾਨਪਤਿ ਦਇਆਲ ਪੁਰਖ ਪ੍ਰਭ ਸਖੇ ॥ ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ ॥੧॥ ਰਹਾਉ ॥ ਨਾਮ ਧਾਰੀ ਸਰਨਿ ਤੇਰੀ ॥ ਪ੍ਰਭ ਦਇਆਲ ਟੇਕ ਮੇਰੀ ॥੧॥ ਅਨਾਥ ਦੀਨ ਆਸਵੰਤ ॥ ਨਾਮੁ ਸੁਆਮੀ ਮਨਹਿ ਮੰਤ ॥੨॥ ਤੁਝ ਬਿਨਾ ਪ੍ਰਭ ਕਿਛੂ ਨ ਜਾਨੂ ॥ ਸਰਬ ਜੁਗ ਮਹਿ ਤੁਮ ਪਛਾਨੂ ॥੩॥ ਹਰਿ ਮਨਿ ਬਸੇ ਨਿਸਿ ਬਾਸਰੋ ॥ ਗੋਬਿੰਦ ਨਾਨਕ ਆਸਰੋ ॥੪॥੪॥੭॥ (ਪੰਨਾ ੧੩੨੨)**

**ਪਦ ਅਰਥ**:— ਪ੍ਰਾਨਪਤਿ—ਹੇ ਜਿੰਦ ਦੇ ਮਾਲਕ ! ਦਇਆਲ ਪੁਰਖ—ਹੇ ਦਇਆ ਦੇ ਘਰ ਅਕਾਲ ਪੁਰਖ ! ਸਖੇ—ਹੇ ਮਿੱਤਰ ! ਕਾਲ—ਮੌਤ, ਆਤਮਕ ਮੌਤ । ਕਾਲ ਜਾਲ—ਆਤਮਕ ਮੌਤ ਲਿਆਉਣ ਵਾਲੀਆਂ ਫਾਹੀਆਂ । ਰਖੇ—ਰਾਖਾ ।੧।ਰਹਾਉ।

ਧਾਰੀ—ਧਾਰਨ ਵਾਲਾ । ਨਾਮ ਧਾਰੀ—ਤੇਰੇ ਨਾਮ ਦਾ ਧਾਰਨੀ, ਤੇਰੇ ਨਾਮ ਨੂੰ ਮਨ ਵਿਚ ਵਸਾਈ ਰੱਖਣ ਵਾਲਾ । ਪ੍ਰਭ—ਹੇ ਪ੍ਰਭੂ ! ਟੇਕ—ਸਹਾਰਾ ।੧।

ਅਨਾਥ—ਨਿਮਾਣੇ । ਦੀਨ—ਗ਼ਰੀਬ । ਆਸਵੰਤ—(ਤੇਰੇ ਸਹਾਰੇ ਦੀ) ਆਸ ਰੱਖਣ ਵਾਲੇ । ਸੁਆਮੀ—ਹੇ ਸੁਆਮੀ ! ਮਨਹਿ—ਮਨ ਵਿਚ । ਮੰਤ—ਮੰਤ੍ਰ, ਉਪਦੇਸ਼ ।੨।

ਪ੍ਰਭ—ਹੇ ਪ੍ਰਭੂ ! ਜਾਨੁ—ਮੈਂ ਨਹੀਂ ਜਾਣਦਾ । ਪਛਾਨੁ—ਮਿੱਤਰ ।੩।

ਮਨਿ—ਮਨ ਵਿਚ । ਨਿਸਿ—ਰਾਤ । ਬਾਸਰੋ—ਦਿਨ ।੪।

**ਅਰਥ**:— ਹੇ (ਜੀਵਾਂ ਦੀ) ਜਿੰਦ ਦੇ ਮਾਲਕ ! ਹੇ ਦਇਆ ਦੇ ਘਰ ਪੁਰਖ ਪ੍ਰਭੂ ! ਹੇ ਮਿੱਤਰ ! ਹੇ ਹਰੀ ! ਤੂੰ ਹੀ ਗਰਭ-ਜੋਨਿ ਦਾ ਨਾਸ ਕਰਨ ਵਾਲਾ ਹੈਂ (ਜੂਨਾਂ ਦੇ ਗੇੜ ਵਿਚੋਂ ਕੱਢਣ ਵਾਲਾ ਹੈਂ), ਤੂੰ ਹੀ ਝਗੜੇ ਕਲੇਸ਼ਾਂ ਦਾ ਨਾਸ ਕਰਨ ਵਾਲਾ ਹੈਂ, ਤੂੰ ਹੀ ਆਤਮਕ ਮੌਤ ਲਿਆਉਣ ਵਾਲੀਆਂ ਮੋਹ ਦੀਆਂ ਫਾਹੀਆਂ ਕੱਟਣ ਵਾਲਾ ਹੈਂ, ਤੂੰ ਹੀ ਦੁੱਖਾਂ ਦਾ ਨਾਸ ਕਰਨ ਵਾਲਾ ਹੈਂ, ਤੂੰ ਹੀ ਰਾਖਾ ਹੈਂ ।੧।ਰਹਾਉ।

ਹੇ ਦਇਆਲ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ, (ਮਿਹਰ ਕਰ, ਮੈਂ ਤੇਰਾ) ਨਾਮ (ਆਪਣੇ ਅੰਦਰ) ਵਸਾਈ ਰੱਖਾਂ, ਮੈਨੂੰ ਇਕ ਤੇਰਾ ਹੀ ਸਹਾਰਾ ਹੈ ।੧।

ਹੇ ਸੁਆਮੀ ! ਨਿਮਾਣੇ ਤੇ ਗਰੀਬ (ਇਕ ਤੇਰੀ ਹੀ ਸਹਾਇਤਾ ਦੀ) ਆਸ ਰੱਖਦੇ ਹਨ । (ਮਿਹਰ ਕਰ, ਤੇਰਾ) ਨਾਮ-ਮੰਤ੍ਰ (ਮੇਰੇ) ਮਨ ਵਿਚ (ਟਿਕਿਆ ਰਹੇ) ।੨।

ਹੇ ਪ੍ਰਭੂ ! ਤੇਰੀ ਸਰਨ ਪਏ ਰਹਿਣ ਤੋਂ ਬਿਨਾ ਮੈਂ ਹੋਰ ਕੁਝ ਭੀ ਨਹੀਂ ਜਾਣਦਾ । ਸਾਰੇ ਜੁਗਾਂ ਵਿਚ ਤੂੰ ਹੀ (ਅਸਾਂ ਜੀਵਾਂ ਦਾ) ਮਿੱਤਰ ਹੈਂ ।੩।

ਹੇ ਹਰੀ ! ਦਿਨ ਰਾਤ (ਮੇਰੇ) ਮਨ ਵਿਚ ਟਿਕਿਆ ਰਹੁ । ਹੇ ਗੋਬਿੰਦ ! ਤੂੰ ਹੀ ਨਾਨਕ ਦਾ ਆਸਰਾ ਹੈਂ ।੪।੪।੭।

**ਕਲਿਆਨ ਮਹਲਾ ੫ ॥ ਮਨਿ ਤਨਿ ਜਾਪੀਐ ਭਗਵਾਨ ॥ ਗੁਰ ਪੂਰੇ ਸੁਪ੍ਰਸੰਨ ਭਏ ਸਦਾ ਸੂਖ ਕਲਿਆਨ ॥੧॥ ਰਹਾਉ ॥ ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ ॥ ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ ਦੁਖ ਕਾਲ ॥੧॥ ਕਰਿ ਕਿਰਪਾ ਪ੍ਰਭ ਮੇਰਿਆ ਕਰਉ ਦਿਨੁ ਰੈਨਿ ਸੇਵ ॥ ਨਾਨਕ ਦਾਸ ਸਰਣਾਗਤੀ ਹਰਿ ਪੁਰਖ ਪੂਰਨ ਦੇਵ ॥੨॥੫॥੮॥ (ਪੰਨਾ ੧੩੨੨)**

**ਪਦ ਅਰਥ**:— ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਜਾਪੀਐ—ਜਪਣਾ ਚਾਹੀਦਾ ਹੈ । ਸੁਪ੍ਰਸੰਨ—ਬਹੁਤ ਦਿਆਲ । ਕਲਿਆਨ—ਸੁਖ, ਆਨੰਦ ।੧।ਰਹਾਉ।

ਸਿਧਿ—ਸਫਲਤਾ । ਗਾਇ—ਗਾ ਕੇ । ਮਿਲਿ—ਮਿਲ ਕੇ । ਨਾਠਿਆ—ਨੱਸ ਗਏ । ਦੁਖ ਕਾਲ—ਮੌਤ ਦੇ ਦੁੱਖ, ਆਤਮਕ ਮੌਤ ਦੇ ਦੁੱਖ ।੧।

ਪ੍ਰਭ—ਹੇ ਪ੍ਰਭੂ ! ਕਰਉ—ਕਰਉਂ, ਮੈਂ ਕਰਦਾ ਰਹਾਂ । ਰੈਨਿ—ਰਾਤ । ਸੇਵ—ਸੇਵਾ-ਭਗਤੀ । ਸਰਣਾਗਤੀ—ਸਰਨ ਆਇਆ ਹੈ । ਹਰਿ—ਹੇ ਹਰੀ ! ਪੂਰਨ ਦੇਵ—ਹੇ ਸਰਬਗੁਣ-ਭਰਪੂਰ ਦੇਵ ! ।੨।

**ਅਰਥ**:— ਹੇ ਭਾਈ ! ਮਨ ਵਿਚ ਹਿਰਦੇ ਵਿਚ (ਸਦਾ) ਭਗਵਾਨ (ਦਾ ਨਾਮ) ਜਪਦੇ ਰਹਿਣਾ ਚਾਹੀਦਾ ਹੈ । ਹੇ ਭਾਈ ! (ਜਿਸ ਮਨੁੱਖ ਉੱਤੇ) ਪੂਰੇ ਸਤਿਗੁਰੂ ਜੀ ਦਇਆਲ ਹੁੰਦੇ ਹਨ (ਉਹ ਮਨੁੱਖ ਭਗਵਾਨ ਦਾ ਨਾਮ ਜਪਦਾ ਹੈ, ਜਿਸ ਦੀ ਬਰਕਤਿ ਨਾਲ ਉਸ ਦੇ ਅੰਦਰ) ਸਦਾ ਸੁਖ ਆਨੰਦ (ਬਣਿਆ ਰਹਿੰਦਾ ਹੈ) ।੧।ਰਹਾਉ।

ਹੇ ਭਾਈ ! ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੇ ਗੁਣ ਗਾ ਕੇ (ਮਨੁੱਖ ਨੂੰ ਆਪਣੇ) ਸਾਰੇ ਕੰਮਾਂ ਦੀ ਸਫਲਤਾ ਪ੍ਰਾਪਤ ਹੋ ਜਾਂਦੀ ਹੈ । ਜਿਸ ਮਨੁੱਖ ਨੇ ਸਾਧ ਸੰਗਤਿ ਵਿਚ ਮਿਲ ਕੇ ਪ੍ਰਭੂ ਜੀ ਦਾ ਨਾਮ ਸਿਮਰਿਆ ਉਸ ਦੇ ਆਤਮਕ ਮੌਤ ਤੋਂ ਪੈਦਾ ਹੋਣ ਵਾਲੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ ।੧।

ਹੇ ਦਾਸ ਨਾਨਕ ! (ਆਖ—) ਹੇ ਮੇਰੇ ਪ੍ਰਭੂ ! ਹੇ ਹਰੀ ! ਹੇ ਪੁਰਖ ! ਹੇ ਸਰਬ-ਗੁਣ ਭਰਪੂਰ ਦੇਵ ! ਮੈਂ ਤੇਰੀ ਸਰਨ ਆਇਆ ਹਾਂ; ਮਿਹਰ ਕਰ, ਦਿਨ ਰਾਤ ਮੈਂ ਤੇਰੀ ਭਗਤੀ ਕਰਦਾ ਰਹਾਂ ।੨।੫।੮।

**ਕਲਿਆਨੁ ਮਹਲਾ ੫ ॥ ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥ ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ ॥੧॥ ਰਹਾਉ ॥ ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ ॥ ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ ॥੧॥ ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ ॥ ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ ॥੨॥੬॥੯॥ (ਪੰਨਾ ੧੩੨੩)**

**ਪਦ ਅਰਥ**:— ਅੰਤਰਜਾਮੀ—ਹਰੇਕ ਦੇ ਹਿਰਦੇ ਵਿਚ ਪਹੁੰਚ ਜਾਣ ਵਾਲਾ । ਜਾਣੁ—ਜਾਣਨਹਾਰ । ਪਰਮੇਸਰ—ਹੇ ਪਰਮੇਸਰ ! ਸਚੁ—ਸਦਾ ਕਾਇਮ ਰਹਿਣ ਵਾਲਾ । ਨੀਸਾਣੁ—ਪਰਵਾਨਾ, ਰਾਹਦਾਰੀ ।੧।ਰਹਾਉ।

ਸਮਰਥੁ—ਤਾਕਤ ਵਾਲਾ । ਮਨਿ—ਮਨ ਵਿਚ । ਤਾਣੁ—ਸਹਾਰਾ । ਘਟ—ਸਰੀਰ । ਦਾਤੇ—ਹੇ ਦਾਤਾਰ ! ਦੇਹਿ—ਜੋ ਕੁਝ ਤੂੰ ਦੇਂਦਾ ਹੈਂ ।

ਚਤੁਰਾਈ—ਸਿਆਣਪ । ਮਾਣੁ—ਇੱਜ਼ਤ । ਸਰਬ—ਸਾਰੇ । ਜਪਿ—ਜਪਿਆ ਕਰ । ਕਲਿਆਣੁ—ਸੁਖ ।੨।

**ਅਰਥ**:— ਹੇ ਸਰਬ-ਗੁਣ-ਭਰਪੂਰ ਪਰਮੇਸਰ ! ਤੂੰ ਮੇਰਾ ਪ੍ਰਭੂ ਹੈਂ, ਤੂੰ ਮੇਰੇ ਦਿਲ ਦੀ ਜਾਣਨ ਵਾਲਾ ਹੈਂ । ਮਿਹਰ ਕਰ, ਮੈਨੂੰ ਸਦਾ ਅਟੱਲ ਕਾਇਮ ਰਹਿਣ ਵਾਲਾ (ਆਪਣੀ ਸਿਫ਼ਤਿ-ਸਾਲਾਹ ਦਾ) ਸ਼ਬਦ (ਬਖ਼ਸ਼ । ਤੇਰੇ ਚਰਨਾਂ ਵਿਚ ਪਹੁੰਚਣ ਲਈ ਇਹ ਸ਼ਬਦ ਹੀ ਮੇਰੇ ਵਾਸਤੇ) ਪਰਵਾਨਾ ਹੈ ।੧।ਰਹਾਉ।

ਹੇ ਸਭ ਜੀਵਾਂ ਨੂੰ ਦਾਤਾਂ ਦੇਣ ਵਾਲੇ ਸੁਆਮੀ ! ਖਾਣ ਅਤੇ ਪਹਿਨਣ ਨੂੰ ਜੋ ਕੁਝ ਤੂੰ ਸਾਨੂੰ ਦੇਂਦਾ ਹੈਂ, ਉਹੀ ਅਸੀ ਵਰਤਦੇ ਹਾਂ । ਤੈਥੋਂ ਬਿਨਾ, ਹੇ ਹਰੀ ! ਕੋਈ ਹੋਰ (ਇਤਨੀ) ਸਮਰਥਾ ਵਾਲਾ ਨਹੀਂ ਹੈ । (ਮੈਨੂੰ ਸਦਾ) ਤੇਰੀ (ਸਹਾਇਤਾ ਦੀ ਹੀ) ਆਸ (ਰਹਿੰਦੀ ਹੈ, ਮੇਰੇ) ਮਨ ਵਿਚ ਤੇਰਾ ਹੀ ਸਹਾਰਾ ਰਹਿੰਦਾ ਹੈ ।੧।

ਹੇ ਨਾਨਕ ! (ਸਦਾ) ਪਰਮਾਤਮਾ ਦਾ ਨਾਮ ਜਪਿਆ ਕਰ, (ਨਾਮ ਜਪਣ ਦੀ ਬਰਕਤਿ ਨਾਲ ਹੀ ਉੱਚੀ) ਸੁਰਤਿ (ਉੱਚੀ) ਮਤਿ, (ਸੁਚੱਜੇ ਜੀਵਨ ਵਾਲੀ) ਸਿਆਣਪ (ਲੋਕ ਪਰਲੋਕ ਦੀ) ਵਡਿਆਈ, (ਸੋਹਣਾ ਆਤਮਕ) ਰੂਪ ਰੰਗ, ਧਨ, ਇੱਜ਼ਤ, ਸਾਰੇ ਸੁਖ, ਆਨੰਦ (ਇਹ ਸਾਰੀਆਂ ਦਾਤਾਂ ਪ੍ਰਾਪਤ ਹੁੰਦੀਆਂ ਹਨ) ।੨।੬।੯।

**ਕਲਿਆਨੁ ਮਹਲਾ ੫ ॥ ਹਰਿ ਚਰਨ ਸਰਨ ਕਲਿਆਨ ਕਰਨ ॥ ਪ੍ਰਭ ਨਾਮੁ ਪਤਿਤ ਪਾਵਨੋ ॥੧॥ ਰਹਾਉ ॥ ਸਾਧਸੰਗਿ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ ॥੧॥ ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ ॥ ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ ॥੨॥੭॥੧੦॥ (ਪੰਨਾ ੧੩੨੩)**

**ਪਦ ਅਰਥ**:— ਕਲਿਆਨ—ਸੁਖ, ਆਤਮਕ ਆਨੰਦ । ਕਲਿਆਨ ਕਰਨ—ਆਤਮਕ ਆਨੰਦ ਪੈਦਾ ਕਰਨ ਵਾਲੀ । ਪ੍ਰਭ ਨਾਮੁ—ਪਰਮਾਤਮਾ ਦਾ ਨਾਮ । ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਾਵਨ—ਪਵਿੱਤਰ (ਕਰਨ ਵਾਲਾ) । ਪਤਿਤ ਪਾਵਨੋ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ ।੧।ਰਹਾਉ।

ਸਾਧ ਸੰਗਿ—ਸਾਧ-ਸੰਗ ਵਿਚ । ਜਪਿ—ਜਪੈ, ਜੋ ਜਪਦਾ ਹੈ । ਨਿਸੰਗ—ਝਾਕਾ ਲਾਹ ਕੇ । ਜਮਕਾਲੁ—ਮੌਤ, ਆਤਮਕ ਮੌਤ ।੧।

ਮੁਕਤਿ ਜੁਗਤਿ ਅਨਿਕ—ਮੁਕਤੀ ਪ੍ਰਾਪਤ ਕਰਨ ਦੀਆਂ ਅਨੇਕਾਂ ਜੁਗਤੀਆਂ । ਅਨਿਕ ਸੂਖ—ਅਨੇਕਾਂ ਸੁਖ । ਲਵੈ ਨ ਲਾਵਨੋ—ਬਰਾਬਰੀ ਨਹੀਂ ਕਰ ਸਕਦੇ । ਲੁਬਧ—(ਲੁ ਧ) ਪ੍ਰੇਮੀ, ਤਾਂਘ ਰੱਖਣ ਵਾਲਾ । ਬਹੁੜਿ—ਮੁੜ । ਧਾਵਨੋ—ਭਟਕਣਾ ।੨।

**ਅਰਥ**:— ਹੇ ਭਾਈ ! ਪਰਮਾਤਮਾ ਦੇ ਚਰਨਾਂ ਦੀ ਸਰਨ (ਸਾਰੇ) ਸੁਖ ਪੈਦਾ ਕਰਨ ਵਾਲੀ ਹੈ । ਹੇ ਭਾਈ ! ਪਰਮਾਤਮਾ ਦਾ ਨਾਮ ਵਿਕਾਰੀਆਂ ਨੂੰ ਪਵਿੱਤਰ ਬਣਾਣ ਵਾਲਾ ਹੈ ।੧।ਰਹਾਉ।

ਹੇ ਭਾਈ ! (ਜਿਹੜਾ ਮਨੁੱਖ) ਸਾਧ ਸੰਗਤਿ ਵਿਚ ਸਰਧਾ ਨਾਲ ਨਾਮ ਜਪਦਾ ਹੈ, ਉਸ ਨੂੰ ਮੌਤ ਦਾ ਡਰ ਭੈ-ਭੀਤ ਨਹੀਂ ਕਰ ਸਕਦਾ (ਉਸ ਦੇ ਆਤਮਕ ਜੀਵਨ ਨੂੰ ਆਤਮਕ ਮੌਤ ਮੁਕਾ ਨਹੀਂ ਸਕਦੀ) ।੧।

ਹੇ ਦਾਸ ਨਾਨਕ ! (ਆਖ—) ਮੁਕਤੀ ਪ੍ਰਾਪਤ ਕਰਨ ਲਈ ਅਨੇਕਾਂ ਜੁਗਤੀਆਂ ਅਤੇ ਅਨੇਕਾਂ ਸੁਖ ਪਰਮਾਤਮਾ ਦੀ ਭਗਤੀ ਦੀ ਬਰਾਬਰੀ ਨਹੀਂ ਕਰ ਸਕਦੇ । ਪਰਮਾਤਮਾ ਦੇ ਦੀਦਾਰ ਦਾ ਮਤਵਾਲਾ ਮਨੁੱਖ ਮੁੜ ਜੂਨਾਂ ਦੇ ਗੇੜ ਵਿਚ ਨਹੀਂ ਭਟਕਦਾ ।੨।੭।੧੦।

**ਕਲਿਆਨ ਮਹਲਾ ੪ ਅਸਟਪਦੀਆ ॥**

**ੴ ਸਤਿਗੁਰ ਪ੍ਰਸਾਦਿ ॥ ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥ ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰਮਤਿ ਸਹਜੇ ਪੀਜੈ ॥੧॥ ਰਹਾਉ ॥ ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥ ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥੧॥ ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥ ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥੨॥ ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥ ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥੩॥ ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ ॥ ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ ॥੪॥ (ਪੰਨਾ ੧੩੨੩)**

**ਪਦ ਅਰਥ**:— ਰਮ—ਰਮਿਆ ਹੋਇਆ, ਸਰਬ-ਵਿਆਪਕ । ਸੁਨਿ—ਸੁਣ ਕੇ । ਭੀਜੈ—(ਪ੍ਰੇਮ-ਜਲ ਨਾਲ) ਭਿੱਜ ਜਾਂਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ ਟਿਕ ਕੇ । ਪੀਜੈ—ਪੀ ਸਕੀਦਾ ਹੈ ।੧।ਰਹਾਉ।

ਕਾਸਟ—ਲੱਕੜ । ਮਹਿ—ਵਿਚ । ਬੈਸੰਤਰੁ—ਅੱਗ । ਮਥਿ—ਰਿੜਕ ਕੇ । ਸੰਜਮਿ—ਸੰਜਮ ਨਾਲ, ਵਿਓਂਤ ਨਾਲ । ਕਾਢਿ ਕਢੀਜੈ—ਕੱਢ ਸਕੀਦੀ ਹੈ, ਪੈਦਾ ਕਰ ਲਈਦੀ ਹੈ । ਸਬਾਈ—ਸਾਰੀ (ਸ੍ਰਿਸ਼ਟੀ ਵਿਚ) । ਤਤੁ—ਨਿਚੋੜ, ਭੇਤ, ਅਸਲੀਅਤ ।੧।

ਨਵੇ—ਨੌ ਹੀ । ਦਸਵੇ—ਦਸਵੇਂ (ਦਰਵਾਜ਼ੇ) ਦੀ ਰਾਹੀਂ । ਚੁਈਜੈ—ਚੋਈਦਾ ਹੈ । ਪਿਆਰੇ—ਹੇ ਪਿਆਰੇ ! ਸਬਦੀ—ਸਬਦ ਦੀ ਰਾਹੀਂ । ਪੀਜੈ—ਪੀ ਸਕੀਦਾ ਹੈ ।੨।

ਕਾਇਆ—ਸਰੀਰ । ਨੀਕੋ—ਚੰਗਾ, ਸੋਹਣਾ । ਵਿਚਿ—(ਕਾਇਆ ਦੇ) ਅੰਦਰ । ਕੀਜੈ—ਕਰਨਾ ਚਾਹੀਦਾ ਹੈ । ਅਮੋਲ—ਜੋ ਕਿਸੇ ਮੁੱਲ ਤੋਂ ਨਹੀਂ ਮਿਲ ਸਕਦੇ । ਲੀਜੈ—ਹਾਸਲ ਕਰ ਸਕੀਦਾ ਹੈ ।੩।

ਅਗਮੁ—ਅਪਹੁੰਚ । ਭਰਿ—ਭਰਿਆ ਹੋਇਆ (ਅਮੋਲਕ ਰਤਨਾਂ ਲਾਲਾਂ ਨਾਲ) । ਭਰਿ ਸਾਗਰ ਭਗਤਿ—(ਅਮੋਲਕ ਲਾਲਾਂ ਰਤਨਾਂ ਨਾਲ) ਭਰੇ ਹੋਏ ਸਮੁੰਦਰ-ਪ੍ਰਭੂ ਦੀ ਭਗਤੀ । ਕਰੀਜੈ—ਕੀਤੀ ਜਾ ਸਕਦੀ ਹੈ । ਦੀਨ—ਨਿਮਾਣੇ । ਸਾਰਿੰਗ—ਪਪੀਹੇ । ਮੁਖਿ—(ਮੇਰੇ) ਮੂੰਹ ਵਿਚ । ਦੀਜੈ—ਦੇਹ ।੪।

**ਅਰਥ**:— ਹੇ ਭਾਈ ! ਸਰਬ-ਵਿਆਪਕ ਪਰਮਾਤਮਾ (ਦਾ ਨਾਮ) ਸੁਣ ਕੇ (ਮਨੁੱਖ ਦਾ) ਮਨ (ਪ੍ਰੇਮ-ਜਲ ਨਾਲ) ਭਿੱਜ ਜਾਂਦਾ ਹੈ । ਇਹ ਹਰਿ-ਨਾਮ ਆਤਮਕ ਜੀਵਨ ਦੇਣ ਵਾਲਾ ਹੈ ਅਤੇ ਸੁਆਦਲਾ ਹੈ । ਇਹ ਹਰਿ-ਨਾਮ-ਜਲ ਗੁਰੂ ਦੀ ਮਤਿ ਦੀ ਰਾਹੀਂ ਆਤਮਕ ਅਡੋਲਤਾ ਵਿਚ (ਟਿਕ ਕੇ) ਪੀ ਸਕੀਦਾ ਹੈ ।੧।ਰਹਾਉ।

ਹੇ ਭਾਈ ! ਜਿਵੇਂ (ਹਰੇਕ) ਲੱਕੜੀ ਵਿਚ ਅੱਗ (ਲੁਕੀ ਰਹਿੰਦੀ) ਹੈ, (ਪਰ ਜੁਗਤਿ ਨਾਲ ਉੱਦਮ ਕਰ ਕੇ ਪਰਗਟ ਕਰ ਸਕੀਦੀ ਹੈ, ਤਿਵੇਂ ਪਰਮਾਤਮਾ ਦਾ ਨਾਮ (ਐਸਾ) ਹੈ (ਕਿ ਇਸ ਦੀ) ਜੋਤਿ ਸਾਰੀ ਸ੍ਰਿਸ਼ਟੀ ਵਿਚ (ਗੁਪਤ) ਹੈ, ਇਸ ਅਸਲੀਅਤ ਨੂੰ ਗੁਰੂ ਦੀ ਮਤਿ ਦੀ ਰਾਹੀਂ ਸਮਝ ਸਕੀਦਾ ਹੈ ।੧।

ਹੇ ਭਾਈ ! (ਮਨੁੱਖਾ ਸਰੀਰ ਦੇ) ਨੌ ਦਰਵਾਜ਼ੇ ਹਨ (ਜਿਨ੍ਹਾਂ ਦੀ ਰਾਹੀਂ ਮਨੁੱਖ ਦਾ ਸੰਬੰਧ ਬਾਹਰਲੀ ਦੁਨੀਆ ਨਾਲ ਬਣਿਆ ਰਹਿੰਦਾ ਹੈ, ਪਰ) ਇਹ ਨੌ ਹੀ ਦਰਵਾਜ਼ੇ (ਨਾਮ-ਰਸ ਵਲੋਂ) ਰੁੱਖੇ ਰਹਿੰਦੇ ਹਨ । ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ-ਰਸ ਦਸਵੇਂ ਦਰਵਾਜ਼ੇ (ਦਿਮਾਗ਼) ਦੀ ਰਾਹੀਂ ਹੀ (ਮਨੁੱਖ ਦੇ ਅੰਦਰ ਪਰਗਟ ਹੁੰਦਾ ਹੈ, ਜਿਵੇਂ ਅਰਕ ਆਦਿਕ ਨਾਲ ਦੀ ਰਾਹੀਂ) ਚੋਂਦਾ ਹੈ । ਹੇ ਪਿਆਰੇ ਪ੍ਰਭੂ ! (ਆਪਣੇ ਜੀਵਾਂ ਉੱਤੇ) ਸਦਾ ਹੀ ਮਿਹਰ ਕਰ, (ਜੇ ਤੂੰ ਮਿਹਰ ਕਰੇਂ, ਤਾਂ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਇਹ ਹਰਿ-ਨਾਮ-ਰਸ ਪੀਤਾ ਜਾ ਸਕਦਾ ਹੈ ।੨।

ਹੇ ਭਾਈ ! ਮਨੁੱਖਾ ਸਰੀਰ (ਮਾਨੋ, ਇਕ) ਸ਼ਹਿਰ ਹੈ, ਇਸ (ਸਰੀਰ-ਸ਼ਹਿਰ) ਵਿਚ ਹਰਿ-ਨਾਮ-ਰਸ (ਵਿਹਾਝਣ ਦਾ) ਵਣਜ ਕਰਦੇ ਰਹਿਣਾ ਚਾਹੀਦਾ ਹੈ । ਹੇ ਭਾਈ ! (ਇਹ ਹਰਿ-ਨਾਮ-ਰਸ, ਮਾਨੋ) ਅਮੁੱਲੇ ਰਤਨ ਲਾਲ ਹਨ, (ਇਹ ਹਰਿ-ਨਾਮ-ਰਸ) ਗੁਰੂ ਦੀ ਸਰਨ ਪਿਆਂ ਹੀ ਹਾਸਲ ਕੀਤਾ ਜਾ ਸਕਦਾ ਹੈ ।੩।

ਹੇ ਭਾਈ ! ਗੁਰੂ ਅਪਹੁੰਚ ਪਰਮਾਤਮਾ (ਦਾ ਰੂਪ) ਹੈ । (ਅਮੋਲਕ ਰਤਨਾਂ ਲਾਲਾਂ ਨਾਲ) ਭਰੇ ਹੋਏ ਸਮੁੰਦਰ (ਪ੍ਰਭੂ) ਦੀ ਭਗਤੀ (ਗੁਰੂ ਦੀ ਸਰਨ ਪਿਆਂ ਹੀ) ਕੀਤੀ ਜਾ ਸਕਦੀ ਹੈ । ਹੇ ਪ੍ਰਭੂ ! ਅਸੀ ਜੀਵ (ਤੇਰੇ ਦਰ ਦੇ) ਨਿਮਾਣੇ ਪਪੀਹੇ ਹਾਂ । ਮਿਹਰ ਕਰ, ਮਿਹਰ ਕਰ (ਜਿਵੇਂ ਪਪੀਹੇ ਨੂੰ ਵਰਖਾ ਦੀ) ਇਕ ਬੂੰਦ (ਦੀ ਪਿਆਸ ਰਹਿੰਦੀ ਹੈ, ਤਿਵੇਂ ਮੈਨੂੰ ਤੇਰੇ ਨਾਮ-ਜਲ ਦੀ ਪਿਆਸ ਹੈ, ਮੇਰੇ) ਮੂੰਹ ਵਿਚ (ਆਪਣਾ) ਨਾਮ (-ਜਲ) ਦੇਹ ।੪।

**ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ ॥ ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ ਗਟਕ ਨਿਤ ਪੀਜੈ ॥੫॥ ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥ ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥੬॥ ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ ਭੂਖਨ ਭੂਖ ਕਰੀਜੈ ॥ ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ ॥੭॥ ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ ਦੀਜੈ ॥ ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥੮॥੧॥ (ਪੰਨਾ ੧੩੨੩)**

**ਪਦ ਅਰਥ**:— ਲਾਲਨੁ—ਸੋਹਣਾ ਲਾਲ, ਸੋਹਣਾ ਹਰਿ-ਨਾਮ । ਰੰਗਨੁ—ਸੋਹਣਾ ਰੰਗ । ਗੁਰ—ਹੇ ਗੁਰੂ ! ਦੀਜੈ—ਦੇਹ । ਰੰਗਿ—ਰੰਗ ਵਿਚ । ਰਾਤੇ—ਰੰਗੇ ਜਾਂਦੇ ਹਨ । ਰਸ ਰਸਿਕ—ਨਾਮ-ਰਸ ਦੇ ਰਸੀਏ । ਗਟਕ—ਗਟ ਗਟ ਕਰ ਕੇ, ਸੁਆਦ ਨਾਲ । ਪੀਜੈ—ਪੀਣਾ ਚਾਹੀਦਾ ਹੈ ।੫।

ਬਸੁਧਾ—ਧਰਤੀ । ਸਪਤ—ਸੱਤ । ਦੀਪ—( ੀਪ) ਜਜ਼ੀਰੇ, ਟਾਪੂ । ਸਾਗਰ—(ਸੱਤ) ਸਮੁੰਦਰ । ਕੰਚਨੁ—ਸੋਨਾ । ਇਨਹੁ—ਇਹਨਾਂ ਕੀਮਤੀ ਪਦਾਰਥਾਂ ਨੂੰ । ਬਾਛਹਿ—ਚਾਹੁੰਦੇ, ਲੋਚਦੇ, ਤਾਂਘ ਕਰਦੇ । ਮਾਗਹਿ—ਮੰਗਦੇ ਹਨ । ਦੀਜੈ—ਦੇਹ ।੬।

ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ! ਸਦ—ਸਦਾ । ਭੂਖੇ—ਮਾਇਆ ਦੇ ਲਾਲਚ ਵਿਚ ਫਸੇ ਹੋਏ । ਭੂਖਨ ਭੂਖ ਕਰੀਜੈ—(ਮਾਇਆ ਦੀ) ਭੁੱਖ ਦੀ ਹੀ ਰਟ ਲਾਈ ਜਾਂਦੀ ਹੈ । ਧਾਵਤੁ—ਭਟਕਦਿਆਂ । ਧਾਇ—ਭਟਕ ਕੇ । ਧਾਵਹਿ—ਭਟਕਦੇ ਹਨ । ਧਾਵਤੁ ਧਾਇ ਧਾਵਹਿ—ਭਟਕਦਿਆਂ ਭਟਕ ਕੇ ਭਟਕਦੇ ਹਨ; ਸਦਾ ਭਟਕਦੇ ਫਿਰਦੇ ਹਨ । ਲਖ ਕੋਸਨ ਕਉ—ਲੱਖਾਂ ਕੋਹਾਂ ਨੂੰ । ਬਿਥਿ ਦੀਜੈ—ਵਿੱਥ ਬਣਾ ਲਿਆ ਜਾਂਦਾ ਹੈ ।੭।

ਹਰਿ ਜਨ—ਪਰਮਾਤਮਾ ਦੇ ਭਗਤ । ਕਿਆ ਉਪਮਾ—ਕਿਹੜੀ ਵਡਿਆਈ ? ਦੀਜੈ—ਦਿੱਤੀ ਜਾਏ । ਤੁਲਿ—ਬਰਾਬਰ । ਅਉਰ ਉਪਮਾ—ਕੋਈ ਹੋਰ ਵਡਿਆਈ । ਕ੍ਰਿਪਾ ਕਰੀਜੈ—ਕਿਰਪਾ ਕਰ ।੮।

**ਅਰਥ**:— ਹੇ ਭਾਈ ! ਸੋਹਣਾ ਹਰਿ (-ਨਾਮ) ਬੜਾ ਸੋਹਣਾ ਰੰਗ ਹੈ । ਹੇ ਗੁਰੂ ! (ਮੈਨੂੰ ਆਪਣਾ) ਮਨ ਰੰਗਣ ਲਈ (ਇਹ ਹਰਿ-ਨਾਮ ਰੰਗ) ਦੇਹ । ਹੇ ਭਾਈ ! (ਜਿਨ੍ਹਾਂ ਮਨੁੱਖਾਂ ਨੂੰ ਇਹ ਨਾਮ-ਰੰਗ ਮਿਲ ਜਾਂਦਾ ਹੈ, ਉਹ) ਸਦਾ ਲਈ ਪਰਮਾਤਮਾ ਦੇ (ਨਾਮ-) ਰੰਗ ਵਿਚ ਰੰਗੇ ਰਹਿੰਦੇ ਹਨ, (ਉਹ ਮਨੁੱਖ ਨਾਮ-) ਰਸ ਦੇ ਰਸੀਏ (ਬਣ ਜਾਂਦੇ ਹਨ) । ਹੇ ਭਾਈ ! (ਇਹ ਨਾਮ-ਰਸ) ਗਟ ਗਟ ਕਰ ਕੇ ਸਦਾ ਪੀਂਦੇ ਰਹਿਣਾ ਚਾਹੀਦਾ ਹੈ ।੫।

ਹੇ ਭਾਈ ! (ਜਿਤਨੀ ਭੀ) ਸੱਤ ਟਾਪੂਆਂ ਵਾਲੀ ਅਤੇ ਸੱਤ ਸਮੁੰਦਰਾਂ ਵਾਲੀ ਧਰਤੀ ਹੈ (ਜੇ ਇਸ ਨੂੰ) ਪੁੱਟ ਕੇ (ਇਸ ਵਿਚੋਂ ਸਾਰਾ) ਸੋਨਾ ਕੱਢ ਕੇ (ਬਾਹਰ) ਰੱਖ ਦਿੱਤਾ ਜਾਏ, (ਤਾਂ ਭੀ) ਮੇਰੇ ਮਾਲਕ-ਪ੍ਰਭੂ ਦੇ ਭਗਤ-ਜਨ (ਸੋਨਾ ਆਦਿਕ) ਇਹਨਾਂ (ਕੀਮਤੀ ਪਦਾਰਥਾਂ) ਨੂੰ ਨਹੀਂ ਲੋੜਦੇ, ਉਹ ਸਦਾ ਪਰਮਾਤਮਾ (ਦਾ ਨਾਮ ਹੀ) ਮੰਗਦੇ ਰਹਿੰਦੇ ਹਨ । ਹੇ ਗੁਰੂ ! (ਮੈਨੂੰ ਭੀ) ਪਰਮਾਤਮਾ ਦਾ ਨਾਮ ਰਸ ਹੀ ਬਖ਼ਸ਼ ।੬।

ਹੇ ਭਾਈ ! ਪਰਮਾਤਮਾ ਤੋਂ ਟੁੱਟੇ ਹੋਏ ਮਨੁੱਖ ਸਦਾ ਮਾਇਆ ਦੇ ਲਾਲਚ ਵਿਚ ਫਸੇ ਰਹਿੰਦੇ ਹਨ, (ਉਹਨਾਂ ਦੇ ਅੰਦਰ) ਸਦਾ (ਮਾਇਆ ਦੀ) ਭੁੱਖ (ਮਾਇਆ ਦੀ) ਭੁੱਖ ਦੀ ਪੁਕਾਰ ਜਾਰੀ ਰਹਿੰਦੀ ਹੈ । ਮਾਇਆ ਦੀ ਖਿੱਚ ਦੇ ਕਾਰਨ ਉਹ ਸਦਾ ਹੀ ਭਟਕਦੇ ਫਿਰਦੇ ਹਨ । (ਮਾਇਆ ਇਕੱਠੀ ਕਰਨ ਦੀ ਖ਼ਾਤਰ ਆਪਣੇ ਮਨ ਅਤੇ ਪਰਮਾਤਮਾ ਦੇ ਵਿਚਕਾਰ) ਲੱਖਾਂ ਕੋਹਾਂ ਨੂੰ ਵਿੱਥ ਬਣਾ ਲਿਆ ਜਾਂਦਾ ਹੈ ।੭।

ਹੇ ਭਾਈ ! ਸਦਾ ਹਰੀ ਦਾ ਨਾਮ ਜਪਣ ਦੀ ਬਰਕਤਿ ਨਾਲ ਪਰਮਾਤਮਾ ਦੇ ਭਗਤ ਉੱਚੇ ਜੀਵਨ ਵਾਲੇ ਬਣ ਜਾਂਦੇ ਹਨ, ਉਹਨਾਂ ਦੀ ਕੋਈ ਭੀ ਵਡਿਆਈ ਕੀਤੀ ਨਹੀਂ ਜਾ ਸਕਦੀ । ਪਰਮਾਤਮਾ ਦੇ ਨਾਮ ਦੇ ਬਰਾਬਰ ਦਾ ਹੋਰ ਕੋਈ ਪਦਾਰਥ ਹੈ ਹੀ ਨਹੀਂ । ਹੇ ਪ੍ਰਭੂ ! (ਆਪਣੇ) ਦਾਸ ਨਾਨਕ ਉਤੇ ਮਿਹਰ ਕਰ (ਅਤੇ ਆਪਣਾ ਨਾਮ ਬਖ਼ਸ਼) ।੮।੧।

**ਕਲਿਆਨ ਮਹਲਾ ੪ ॥ ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥ ਹਮ ਨਿਰਗੁਣੀ ਮਨੂਰ ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ ॥੧॥ ਰਹਾਉ ॥ ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥ ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥੧॥ ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ ॥ ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ ॥੨॥ ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ ॥ ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ ॥੩॥ ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥ ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥੪॥ (ਪੰਨਾ ੧੩੨੪)**

**ਪਦ ਅਰਥ**:— ਰਾਮ—ਹੇ ਰਾਮ ! ਹੇ ਹਰੀ ! ਪਾਰਸੁ—ਉਹ ਪੱਥਰੀ ਜਿਸ ਦੀ ਛੁਹ ਨਾਲ ਲੋਹਾ ਸੋਨਾ ਹੋ ਜਾਂਦਾ ਮੰਨਿਆ ਜਾਂਦਾ ਹੈ । ਪਰਸੁ—(ਗੁਰੂ ਨਾਲ) ਛੁਹ । ਕਰੀਜੈ—ਕਰ ਦੇਹ । ਹਮ—ਅਸੀ ਜੀਵ । ਨਿਰਗੁਣੀ—ਗੁਣ-ਹੀਨ । ਮਨੂਰ—ਸੜਿਆ ਹੋਇਆ ਲੋਹਾ । ਅਤਿ ਫੀਕੇ—ਬਹੁਤ ਰੁੱਖੇ ਜੀਵਨ ਵਾਲੇ । ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ । ਕੀਜੈ—(ਇਹ ਮਿਹਰ) ਕਰ ।੧।ਰਹਾਉ।

ਸਭਿ—ਸਾਰੇ ਲੋਕ । ਬਾਂਛਹਿ—ਮੰਗਦੇ ਹਨ । ਨਿਤ—ਸਦਾ । ਕਰੀਜੈ—ਕੀਤੀ ਜਾ ਰਹੀ ਹੈ । ਮਿਲਿ—(ਹਰੀ ਨੂੰ) ਮਿਲ ਕੇ । ਦਰਸਨ ਤ੍ਰਿਪਤਿ—ਹਰੀ ਦੇ ਦਰਸਨ ਦੀ ਤ੍ਰਿਪਤੀ ਨਾਲ । ਧੀਜੈ—ਧੀਰਜ ਵਿਚ ਆ ਜਾਂਦਾ ਹੈ, ਸ਼ਾਂਤ ਹੋ ਜਾਂਦਾ ਹੈ ।੧।

ਸਬਲੁ—ਬਲਵਾਨ । ਕਾਲਖ ਦਾਗ—ਵਿਕਾਰਾਂ ਦੀ ਕਾਲਖ ਦਾ ਦਾਗ਼ । ਅਲਿਪਤ—ਨਿਰਲੇਪ । ਮੁਕਤੇ—ਵਿਕਾਰਾਂ ਤੋਂ ਬਚੇ ਹੋਏ । ਪੰਕੁ—ਪੰਖ, ਖੰਭ ।੨।

ਵਾਸੁ—ਖ਼ੁਸ਼ਬੂ । ਭੁਇਅੰਗਮ—ਸੱਪ । ਵੇੜੀ—ਘਿਰੀ ਹੋਈ । ਕਿਵ—ਕਿਸ ਤਰ੍ਹਾਂ । ਮਿਲੀਐ—ਮਿਲ ਸਕੀਦਾ ਹੈ । ਲੀਜੈ—ਲਿਆ ਜਾ ਸਕਦਾ ਹੈ । ਖੜਗੁ—ਤਲਵਾਰ । ਗੁਰ ਗਿਆਨੁ—ਗੁਰੂ ਦਾ ਦਿੱਤਾ ਗਿਆਨ । ਗਿਆਨੁ—ਆਤਮਕ ਜੀਵਨ ਦੀ ਸੂਝ । ਕਰਾਰਾ—ਤਕੜਾ । ਬਿਖੁ—ਜ਼ਹਰ । ਛੇਦਿ—ਕੱਟ ਕੇ । ਪੀਜੈ—ਪੀਤਾ ਜਾ ਸਕਦਾ ਹੈ ।੩।

ਆਨਿ—ਲਿਆ ਕੇ । ਆਨਿ ਆਨਿ—ਲਿਆ ਲਿਆ ਕੇ । ਸਮਧਾ—ਲੱਕੜਾਂ ਦਾ ਢੇਰ । ਬੈਸੰਤਰ—ਅੱਗ । ਭਸਮ—ਸੁਆਹ । ਕਰੀਜੈ—ਕੀਤਾ ਜਾ ਸਕਦਾ ਹੈ । ਉਗ੍ਰ—ਬੱਜਰ, ਵੱਡੇ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਮਿਲਿ ਸਾਧੂ—ਗੁਰੂ ਨੂੰ ਮਿਲ ਕੇ । ਲੂਕੀ—ਚੁਆਤੀ । ਦੀਜੈ—ਦਿੱਤੀ ਜਾ ਸਕਦੀ ਹੈ ।੪।

**ਅਰਥ**:— ਹੇ ਹਰੀ ! ਗੁਰੂ (ਹੀ ਅਸਲ) ਪਾਰਸ ਹੈ, (ਮੇਰੀ ਗੁਰੂ ਨਾਲ) ਛੁਹ ਕਰ ਦੇਹ (ਮੈਨੂੰ ਗੁਰੂ ਮਿਲਾ ਦੇਹ) । ਅਸੀ ਜੀਵ ਗੁਣ-ਹੀਨ ਹਾਂ, ਸੜਿਆ ਹੋਇਆ ਲੋਹਾ ਹਾਂ, ਬੜੇ ਰੁੱਖੇ ਜੀਵਨ ਵਾਲੇ ਹਾਂ । (ਇਹ ਮਿਹਰ) ਕਰ ਕਿ ਗੁਰੂ ਨੂੰ ਮਿਲ ਕੇ ਪਾਰਸ (ਹੋ ਜਾਈਏ) ।੧।

ਹੇ ਭਾਈ ! ਸਾਰੇ ਲੋਕ ਸੁਰਗ ਮੁਕਤੀ ਬੈਕੁੰਠ (ਹੀ) ਮੰਗਦੇ ਰਹਿੰਦੇ ਹਨ, ਸਦਾ (ਸੁਰਗ ਮੁਕਤੀ ਬੈਕੁੰਠ ਦੀ ਹੀ) ਆਸ ਕੀਤੀ ਜਾ ਰਹੀ ਹੈ । ਪਰ ਪਰਮਾਤਮਾ ਦੇ ਦਰਸ਼ਨ ਦੇ ਪ੍ਰੇਮੀ ਭਗਤ ਮੁਕਤੀ ਨਹੀਂ ਮੰਗਦੇ । (ਪਰਮਾਤਮਾ ਨੂੰ) ਮਿਲ ਕੇ (ਪਰਮਾਤਮਾ ਦੇ) ਦਰਸਨ ਦੇ ਰਜੇਵੇਂ ਨਾਲ (ਉਹਨਾਂ ਦਾ) ਮਨ ਸ਼ਾਂਤ ਰਹਿੰਦਾ ਹੈ ।੧।

ਹੇ ਭਾਈ ! (ਸੰਸਾਰ ਵਿਚ) ਮਾਇਆ ਦਾ ਮੋਹ ਬਹੁਤ ਬਲਵਾਨ ਹੈ, (ਮਾਇਆ ਦਾ) ਮੋਹ (ਜੀਵਾਂ ਦੇ ਮਨ ਵਿਚ ਵਿਕਾਰਾਂ ਦੀ) ਕਾਲਖ ਦੇ ਦਾਗ਼ ਲਾ ਦੇਂਦਾ ਹੈ । ਪਰ ਪਰਮਾਤਮਾ ਦੇ ਭਗਤ (ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦੇ ਹਨ, ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਜਿਵੇਂ ਮੁਰਗਾਈ ਦਾ ਖੰਭ (ਪਾਣੀ ਵਿਚ) ਭਿੱਜਦਾ ਨਹੀਂ ।੨।

ਹੇ ਭਾਈ ! ਚੰਦਨ ਦੀ ਖ਼ੁਸ਼ਬੂ ਸੱਪਾਂ ਨਾਲ ਘਿਰੀ ਰਹਿੰਦੀ ਹੈ । (ਚੰਦਨ ਨੂੰ) ਕਿਵੇਂ ਮਿਲਿਆ ਜਾ ਸਕਦਾ ਹੈ ? ਚੰਦਨ ਕਿਵੇਂ ਹਾਸਲ ਕੀਤਾ ਜਾ ਸਕਦਾ ਹੈ ? (ਮਨੁੱਖ ਦੀ ਜਿੰਦ ਵਿਕਾਰਾਂ ਨਾਲ ਘਿਰੀ ਰਹਿੰਦੀ ਹੈ, ਪ੍ਰਭੂ-ਮਿਲਾਪ ਦੀ ਸੁਗੰਧੀ ਮਨੁੱਖ ਨੂੰ ਪ੍ਰਾਪਤ ਨਹੀਂ ਹੁੰਦੀ) । ਗੁਰੂ ਦਾ ਬਖ਼ਸ਼ਿਆ ਹੋਇਆ (ਆਤਮਕ ਜੀਵਨ ਦੀ ਸੂਝ ਦਾ) ਗਿਆਨ ਤੇਜ਼ ਖੰਡਾ (ਹੈ, ਇਹ ਖੰਡਾ) ਕੱਢ ਕੇ (ਆਤਮਕ ਜੀਵਨ ਨੂੰ ਮਾਰ ਮੁਕਾਣ ਵਾਲਾ ਮਾਇਆ ਦੇ ਮੋਹ ਦਾ) ਜ਼ਹਰ (ਜੜ੍ਹਾਂ ਤੋਂ) ਵੱਢ ਵੱਢ ਕੇ ਨਾਮ-ਰਸ ਪੀਤਾ ਜਾ ਸਕਦਾ ਹੈ ।੩।

ਹੇ ਭਾਈ ! (ਲੱਕੜਾਂ) ਲਿਆ ਲਿਆ ਕੇ ਲੱਕੜਾਂ ਦਾ ਬੜਾ ਢੇਰ ਇਕੱਠਾ ਕੀਤਾ ਜਾਏ (ਉਸ ਨੂੰ) ਅੱਗ (ਦੀ ਇਕ ਚੰਗਿਆੜੀ) ਪਲ ਵਿਚ ਸੁਆਹ ਕਰ ਸਕਦੀ ਹੈ । ਪਰਮਾਤਮਾ ਨਾਲੋਂ ਟੁੱਟ ਹੋਏ ਮਨੁੱਖ ਬੜੇ ਬੜੇ ਬੱਜਰ ਪਾਪ ਕਰਦੇ ਹਨ, (ਉਹਨਾਂ ਪਾਪਾਂ ਨੂੰ ਸਾੜਨ ਵਾਸਤੇ) ਗੁਰੂ ਨੂੰ ਮਿਲ ਕੇ (ਹਰਿ-ਨਾਮ-ਅੱਗ ਦੀ) ਚੁਆਤੀ ਦਿੱਤੀ ਜਾ ਸਕਦੀ ਹੈ ।੪।

**ਸਾਧੂ ਸਾਧ ਸਾਧ ਜਨ ਨੀਕੇ ਜਿਨ ਅੰਤਰਿ ਨਾਮੁ ਧਰੀਜੈ ॥ ਪਰਸਨਿ ਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ ॥੫॥ ਸਾਕਤ ਸੂਤੁ ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ ॥ ਤੰਤੁ ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ ॥੬॥ ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ ॥ ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ ॥੭॥ ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉ ਕਰਿ ਮਿਲਹ ਮਿਲੀਜੈ ॥ ਨਾਨਕ ਮੇਲਿ ਮਿਲਾਏ ਗੁਰੁ ਪੂਰਾ ਜਨ ਕਉ ਪੂਰਨੁ ਦੀਜੈ ॥੮॥੨॥ (ਪੰਨਾ ੧੩੨੪)**

**ਪਦ ਅਰਥ**:— ਸਾਧੂ—ਆਪਣੇ ਮਨ ਨੂੰ ਵੱਸ ਵਿਚ ਰੱਖਣ ਵਾਲੇ ਮਨੁੱਖ । ਨੀਕੇ—ਭਲੇ, ਚੰਗੇ, ਨੇਕ । ਜਿਨ ਅੰਤਰਿ—ਜਿਨ੍ਹਾਂ ਦੇ ਅੰਦਰ । ਪਰਸਨਿ—(ਹਰਿ-ਨਾਮ ਦੀ) ਛੁਹ ਨਾਲ । ਪਰਸੁ—ਪਾਰਸੁ । ਜਨੁ—ਜਾਣੋ, ਮਾਨੋ (ਉਸ ਡਿ) । ਦਿਖੀਜੈ—(ਉਹਨਾਂ ਨੂੰ) ਦਿੱਸ ਪਿਆ ਹੈ ।੫।

ਸਾਕਤ ਸੂਤੁ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦਾ ਜੀਵਨ-ਧਾਗਾ । ਗੁਰਝੀ—ਗੁਰਝੀਂ, ਗੁੰਝਲਾਂ ਨਾਲ । ਕਿਉਕਰਿ—ਕਿਵੇਂ ? ਤਾਨੁ—ਜੀਵਨ ਦਾ ਤਾਣਾ । ਤਨੀਜੈ—ਤਣਿਆ ਜਾ ਸਕਦਾ ਹੈ । ਤੰਤੁ—ਤੰਦ । ਸੂਤੁ—ਧਾਗਾ । ਨਿਕਸੈ—ਨਿਕਲਦਾ । ਸੰਗੁ—ਸਾਥ ।੬।

ਸਤਿਗੁਰ ਸਾਧ ਸੰਗਤਿ—ਗੁਰੂ ਦੀ ਸਾਧ ਸੰਗਤਿ । ਨੀਕੀ—ਚੰਗੀ । ਮਿਲਿ—ਮਿਲ ਕੇ । ਰਵੀਜੈ—ਸਿਮਰਿਆ ਜਾ ਸਕਦਾ ਹੈ । ਅੰਤਰਿ—(ਮਨੁੱਖ ਦੇ) ਅੰਦਰ । ਮਾਣਕ—ਮੋਤੀ । ਤੇ—ਤੋਂ, ਨਾਲ । ਲੀਜੈ—ਲਿਆ ਜਾ ਸਕਦਾ ਹੈ ।੭।

ਠਾਕੁਰੁ—ਮਾਲਕ-ਪ੍ਰਭੂ । ਮਿਲਹ—ਅਸੀ ਮਿਲ ਸਕਦੇ ਹਾਂ । ਮਿਲੀਜੈ—ਮਿਲ ਸਕਦਾ ਹੈ । ਮੇਲਿ—(ਆਪਣੇ ਸ਼ਬਦ ਵਿਚ) ਮਿਲਾ ਕੇ । ਕਉ—ਨੂੰ । ਪੂਰਨੁ—ਪੂਰਨਤਾ ਦਾ ਦਰਜਾ । ਦੀਜੈ—ਦੇਹ ।੮।

**ਅਰਥ**:— ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਟਿਕਿਆ ਰਹਿੰਦਾ ਹੈ, ਉਹ ਹਨ ਸਾਧ ਜਨ ਉਹ ਹਨ ਭਲੇ ਮਨੁੱਖ । (ਪਰਮਾਤਮਾ ਦੇ ਨਾਮ ਦੀ) ਛੁਹ ਨਾਲ (ਉਹ ਮਨੁੱਖ) ਸਾਧੂ-ਜਨ ਬਣੇ ਹਨ, (ਉਹਨਾਂ ਨੂੰ) ਮਾਨੋ, (ਹਰ ਥਾਂ) ਹਰੀ ਭਗਵਾਨ ਦਿੱਸ ਪਿਆ ਹੈ ।੫।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੀ ਜੀਵਨ ਡੋਰ (ਵਿਕਾਰਾਂ ਦੀਆਂ) ਅਨੇਕਾਂ ਗੁੰਝਲਾਂ ਨਾਲ ਭਰੀ ਰਹਿੰਦੀ ਹੈ । (ਵਿਕਾਰਾਂ ਦੀਆਂ ਗੁੰਝਲਾਂ ਨਾਲ ਭਰੇ ਹੋਏ ਜੀਵਨ-ਸੂਤਰ ਨਾਲ ਪਵਿੱਤਰ ਜੀਵਨ ਦਾ) ਤਾਣਾ ਤਣਿਆ ਹੀ ਨਹੀਂ ਜਾ ਸਕਦਾ, (ਕਿਉਂਕਿ ਉਹਨਾਂ ਗੁੰਝਲਾਂ ਵਿਚੋਂ ਇੱਕ ਭੀ ਸਿੱਧੀ) ਤੰਦ ਨਹੀਂ ਨਿਕਲਦੀ,

ਇੱਕ ਭੀ ਧਾਗਾ ਨਹੀਂ ਨਿਕਲਦਾ । (ਇਸ ਵਾਸਤੇ ਹੇ ਭਾਈ !) ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦਾ ਸਾਥ ਨਹੀਂ ਕਰਨਾ ਚਾਹੀਦਾ ।੬।

ਹੇ ਭਾਈ ! ਗੁਰੂ ਦੀ ਸਾਧ ਸੰਗਤਿ ਭਲੀ (ਸੁਹਬਤ) ਹੈ, ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ । (ਮਨੁੱਖ ਦੇ) ਅੰਦਰ (ਗੁਪਤ ਟਿਕਿਆ ਹੋਇਆ ਹਰਿ-ਨਾਮ, ਮਾਨੋ) ਰਤਨ ਜਵਾਹਰਾਤ ਮੋਤੀ ਹਨ (ਇਹ ਹਰਿ-ਨਾਮ ਸਾਧ ਸੰਗਤਿ ਵਿਚ ਟਿਕ ਕੇ) ਗੁਰੂ ਦੀ ਕਿਰਪਾ ਨਾਲ ਲਿਆ ਜਾ ਸਕਦਾ ਹੈ ।੭।

ਹੇ ਭਾਈ ! ਮੇਰਾ ਮਾਲਕ-ਸੁਆਮੀ ਬਹੁਤ ਵੱਡਾ ਹੈ, ਅਸੀ ਜੀਵ (ਆਪਣੇ ਹੀ ਉੱਦਮ ਨਾਲ ਉਸ ਨੂੰ) ਕਿਵੇਂ ਮਿਲ ਸਕਦੇ ਹਾਂ ? (ਇਸ ਤਰ੍ਹਾਂ ਉਹ) ਨਹੀਂ ਮਿਲ ਸਕਦਾ । ਹੇ ਨਾਨਕ ! ਪੂਰਾ ਗੁਰੂ (ਹੀ ਆਪਣੇ ਸ਼ਬਦ ਵਿਚ) ਜੋੜ ਕੇ (ਪਰਮਾਤਮਾ ਨਾਲ) ਮਿਲਾਂਦਾ ਹੈ । (ਸੋ, ਗੁਰੂ ਪਰਮੇਸਰ ਦੇ ਦਰ ਤੇ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਪ੍ਰਭੂ ! ਆਪਣੇ) ਸੇਵਕ ਨੂੰ ਪੂਰਨਤਾ ਦਾ ਦਰਜਾ ਬਖ਼ਸ਼ ।੮।੨।

**ਕਲਿਆਨੁ ਮਹਲਾ ੪ ॥ ਰਾਮਾ ਰਮ ਰਾਮੋ ਰਾਮੁ ਰਵੀਜੈ ॥ ਸਾਧੂ ਸਾਧ ਸਾਧ ਜਨ ਨੀਕੇ ਮਿਲਿ ਸਾਧੂ ਹਰਿ ਰੰਗੁ ਕੀਜੈ ॥੧॥ ਰਹਾਉ ॥ ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ ਡੋਲਤ ਡੋਲ ਕਰੀਜੈ ॥ ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ ਜਗੁ ਥੰਮਨ ਕਉ ਥੰਮੁ ਦੀਜੈ ॥੧॥ ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ ॥ ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ ॥੨॥ ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ ॥ ਮੈਨ ਦੰਤ ਨਿਕਸੇ ਗੁਰ ਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥੩॥ ਰਾਮ ਨਾਮ ਅਨੁਗ੍ਰਹੁ ਬਹੁ ਕੀਆ ਗੁਰ ਸਾਧੂ ਪੁਰਖ ਮਿਲੀਜੈ ॥ ਗੁਨ ਰਾਮ ਨਾਮ ਬਿਸਥੀਰਨ ਕੀਏ ਹਰਿ ਸਗਲ ਭਵਨ ਜਸੁ ਦੀਜੈ ॥੪॥ (ਪੰਨਾ ੧੩੨੪)**

**ਪਦ ਅਰਥ**:— ਰਮ—ਸਰਬ-ਵਿਆਪਕ । ਰਾਮੋ ਰਾਮੁ—ਰਾਮ ਹੀ ਰਾਮ । ਰਵੀਜੈ—ਸਿਮਰਨਾ ਚਾਹੀਦਾ ਹੈ । ਨੀਕੇ—ਚੰਗੇ, ਸੁੱਚੇ ਜੀਵਨ ਵਾਲੇ । ਮਿਲਿ—ਮਿਲ ਕੇ । ਹਰਿ ਰੰਗੁ—ਹਰੀ (ਦੇ ਮਿਲਾਪ) ਦਾ ਆਨੰਦ ।੧।ਰਹਾਉ।

ਸਭੁ ਜਗੁ—ਸਾਰਾ ਜਗਤ । ਜੇਤਾ—ਜਿਤਨਾ ਭੀ ਹੈ । ਡੋਲਤ ਡੋਲ ਕਰੀਜੈ—ਹਰ ਵੇਲੇ ਡੋਲ ਰਿਹਾ ਹੈ । ਕਰਿ—ਕਰ ਕੇ । ਸਾਧੁ—ਗੁਰੂ । ਥੰਮਨ ਕਉ—ਸਹਾਰਾ ਦੇਣ ਲਈ । ਦੀਜੈ—ਦੇਹ ।੨।

ਬਸੁਧਾ—ਧਰਤੀ । ਤਲੈ ਤਲੈ—ਹਰ ਵੇਲੇ ਪੈਰਾਂ ਹੇਠ । ਰੁਲੀਜੈ—ਰੁਲਣਾ ਚਾਹੀਦਾ ਹੈ, ਪਏ ਰਹਿਣਾ ਚਾਹੀਦਾ ਹੈ । ਊਤਮ—ਉੱਚੇ ਜੀਵਨ ਵਾਲੇ । ਸਭ ਸਿਸਟਿ—ਸਾਰੀ ਸ੍ਰਿਸ਼ਟੀ । ਦੀਜੈ—ਦਿੱਤੀ ਜਾ ਸਕਦੀ ਹੈ ।੨।

ਸਿਵ ਜੋਤਿ—ਪਰਮਾਤਮਾ ਦੀ ਜੋਤਿ । ਨੀਕੀ—ਚੰਗੀ । ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ । ਆਨਿ ਪਾਨੀ—ਪਾਣੀ ਲਿਆ ਕੇ । ਸਕਤਿ—ਮਾਇਆ । ਮੈਨ ਦੰਤ—ਮੋਮ ਦੇ ਦੰਦ, ਹਿਰਦੇ ਦੀ ਕੋਮਲਤਾ । ਸਾਰੁ—ਲੋਹਾ । ਸਾਰੁ ਚਬਿ ਚਬਿ—ਬਲੀ ਵਿਕਾਰਾਂ ਨੂੰ ਵੱਸ ਵਿਚ ਕਰ ਕੇ । ਪੀਜੈ—ਪੀਤਾ ਜਾ ਸਕਦਾ ਹੈ ।੩।

ਅਨੁਗ੍ਰਹੁ—ਕਿਰਪਾ, ਦਾਨ । ਮਿਲੀਜੈ—ਮਿਲਣਾ ਚਾਹੀਦਾ ਹੈ । ਬਿਸਥੀਰਨ ਕੀਏ—ਖਿਲਾਰ ਦਿੱਤੇ । ਸਗਲ ਭਵਨ—ਸਾਰੇ ਭਵਨਾਂ ਵਿਚ, ਸਾਰੇ ਜਗਤ ਵਿਚ । ਜਸੁ—ਸਿਫ਼ਤਿ-ਸਾਲਾਹ । ਦੀਜੈ—ਵੰਡਿਆ ਜਾਂਦਾ ਹੈ ।੪।

**ਅਰਥ**:— ਹੇ ਭਾਈ ! ਸਰਬ-ਵਿਆਪਕ ਰਾਮ (ਦਾ ਨਾਮ) ਸਦਾ ਸਿਮਰਨਾ ਚਾਹੀਦਾ ਹੈ । (ਸਿਮਰਨ ਦੀ ਬਰਕਤਿ ਨਾਲ ਹੀ ਮਨੁੱਖ) ਉੱਚੇ ਜੀਵਨ ਵਾਲੇ ਗੁਰਮੁਖ ਸਾਧ ਬਣ ਜਾਂਦੇ ਹਨ । ਹੇ ਭਾਈ ! ਸਾਧੂ ਜਨਾਂ ਨੂੰ ਮਿਲ ਕੇ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਨਾ ਚਾਹੀਦਾ ਹੈ ।੧।ਰਹਾਉ।

ਹੇ ਹਰੀ ! ਇਹ ਜਿਤਨਾ ਭੀ ਸਾਰਾ ਜਗਤ ਹੈ (ਇਸ ਦੇ ਸਾਰੇ) ਜੀਵਾਂ ਦਾ ਮਨ (ਮਾਇਆ ਦੇ ਅਸਰ ਹੇਠ) ਹਰ ਵੇਲੇ ਡਾਵਾਂ-ਡੋਲ ਹੁੰਦਾ ਰਹਿੰਦਾ ਹੈ । ਹੇ ਪ੍ਰਭੂ ! ਮਿਹਰ ਕਰ, ਮਿਹਰ ਕਰ, (ਜੀਵਾਂ ਨੂੰ) ਗੁਰੂ ਮਿਲਾ (ਗੁਰੂ ਜਗਤ ਲਈ ਥੰਮ੍ਹ ਹੈ), ਜਗਤ ਨੂੰ ਸਹਾਰਾ ਦੇਣ ਲਈ (ਇਹ) ਥੰਮ੍ਹ ਦੇਹ ।੧।

ਹੇ ਭਾਈ ! ਧਰਤੀ ਸਦਾ (ਜੀਵਾਂ ਦੇ) ਪੈਰਾਂ ਹੇਠ ਹੀ ਰਹਿੰਦੀ ਹੈ, (ਆਖ਼ਰ) ਸਭਨਾਂ ਦੇ ਉੱਤੇ ਆ ਜਾਂਦੀ ਹੈ । ਹੇ ਭਾਈ ! ਗੁਰੂ ਨੂੰ ਮਿਲ ਕੇ (ਸਭਨਾਂ ਦੇ) ਪੈਰਾਂ ਹੇਠ ਟਿਕੇ ਰਹਿਣਾ ਚਾਹੀਦਾ ਹੈ । (ਜੇ ਇਸ ਜੀਵਨ-ਰਾਹ ਤੇ ਤੁਰੋਗੇ ਤਾਂ) ਬੜੇ ਹੀ ਉੱਚੇ ਜੀਵਨ ਵਾਲੇ ਬਣ ਜਾਵੋਗੇ (ਨਿਮ੍ਰਤਾ ਦੀ ਬਰਕਤਿ ਨਾਲ) ਸਾਰੀ ਧਰਤੀ (ਆਪਣੇ) ਪੈਰਾਂ ਹੇਠ ਦਿੱਤੀ ਜਾ ਸਕਦੀ ਹੈ ।੨।

ਹੇ ਭਾਈ ! ਗੁਰੂ ਦੀ ਸਰਨ ਪਿਆਂ ਪਰਮਾਤਮਾ ਦੀ ਭਲੀ ਸੋਹਣੀ ਜੋਤਿ (ਮਨੁੱਖ ਦੇ ਅੰਦਰ ਜਗ ਪੈਂਦੀ ਹੈ, ਤਦੋਂ) ਮਾਇਆ (ਭੀ ਉਸ ਵਾਸਤੇ) ਲਿਆ ਕੇ ਪਾਣੀ ਭਰਦੀ ਹੈ (ਮਾਇਆ ਉਸ ਦੀ ਟਹਲਣ ਬਣਦੀ ਹੈ) । ਗੁਰੂ ਦੇ ਬਚਨਾਂ ਦੀ ਰਾਹੀਂ ਉਸ ਦੇ ਹਿਰਦੇ ਵਿਚ (ਅਜਿਹੀ) ਕੋਮਲਤਾ ਪੈਦਾ ਹੁੰਦੀ ਹੈ ਕਿ ਬਲੀ ਵਿਕਾਰਾਂ ਨੂੰ ਵੱਸ ਵਿਚ ਕਰ ਕੇ ਪਰਮਾਤਮਾ ਦਾ ਨਾਮ-ਰਸ ਪੀਤਾ ਜਾ ਸਕਦਾ ਹੈ ।੩।

ਹੇ ਭਾਈ ! ਸਾਧ ਗੁਰੂ ਪੁਰਖ ਨੂੰ ਮਿਲਣਾ ਚਾਹੀਦਾ ਹੈ, ਗੁਰੂ ਪਰਮਾਤਮਾ ਦਾ ਨਾਮ-ਦਾਨ ਦੇਣ ਦੀ ਮਿਹਰ ਕਰਦਾ ਹੈ । ਗੁਰੂ ਪਰਮਾਤਮਾ ਦਾ ਨਾਮ ਪਰਮਾਤਮਾ ਦੇ ਗੁਣ (ਸਾਰੇ ਜਗਤ ਵਿਚ) ਖਿਲਾਰਦਾ ਹੈ, (ਗੁਰੂ ਦੀ ਰਾਹੀਂ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਸਾਰੇ ਭਵਨਾਂ ਵਿਚ ਵੰਡੀ ਜਾਂਦੀ ਹੈ ।੪।

**ਸਾਧੂ ਸਾਧ ਸਾਧ ਮਨਿ ਪ੍ਰੀਤਮ ਬਿਨੁ ਦੇਖੇ ਰਹਿ ਨ ਸਕੀਜੈ ॥ ਜਿਉ ਜਲ ਮੀਨ ਜਲੰ ਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ ॥੫॥ ਮਹਾ ਅਭਾਗ ਅਭਾਗ ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ ॥ ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ ਡੰਡੁ ਧਰਮ ਰਾਇ ਕਾ ਦੀਜੈ ॥੬॥ ਸਭਿ ਤੀਰਥ ਬਰਤ ਜਗ੍ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ ॥ ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥੭॥ ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ ਜਨ ਨਾਨਕ ਸਰਨਿ ਪਰੀਜੈ ॥ ਤੂ ਜਲ ਨਿਧਿ ਮੀਨ ਹਮ ਤੇਰੇ ਕਰਿ ਕਿਰਪਾ ਸੰਗਿ ਰਖੀਜੈ ॥੮॥੩॥ (ਪੰਨਾ ੧੩੨੪-੧੩੨੫)**

**ਪਦ ਅਰਥ**:— ਸਾਧ ਮਨਿ—ਸੰਤ ਜਨਾਂ ਦੇ ਮਨ ਵਿਚ । ਰਹਿ ਨ ਸਕੀਜੈ—ਰਿਹਾ ਨਹੀਂ ਜਾ ਸਕਦਾ । ਜਲ ਮੀਨ—ਪਾਣੀ ਦੀ ਮੱਛੀ । ਜਲੰ ਜਲ ਪ੍ਰੀਤਿ—ਹਰ ਵੇਲੇ ਪਾਣੀ ਦਾ ਪਿਆਰ । ਫੂਟਿ—ਫੁੱਟ ਕੇ ।੫।

ਅਭਾਗ—ਮੰਦੇ ਭਾਗ । ਸਾਧੂ ਧੂਰਿ—ਸੰਤ ਜਨਾਂ ਦੇ ਚਰਨਾਂ ਦੀ ਧੂੜ । ਨਹੀ ਬੂਝਹਿ—ਸ਼ਾਂਤ ਨਹੀਂ ਹੁੰਦੇ । ਡੰਡੁ—ਸਜ਼ਾ । ਦੀਜੈ—ਦਿੱਤੀ ਜਾਂਦੀ ਹੈ ।੬।

ਸਭਿ—ਸਾਰੇ । ਹਿਵੈ—ਬਰਫ਼ ਵਿਚ । ਗਾਲਿ—ਗਾਲ ਕੇ । ਤਨੁ ਛੀਜੈ—(ਜੇ) ਸਰੀਰ ਨਾਸ ਹੋ ਜਾਏ । ਅਤੁਲਾ—ਨਾਹ ਤੋਲਿਆ ਜਾ ਸਕਣ ਵਾਲਾ । ਕੋ—ਕੋਈ (ਭੀ ਉੱਦਮ) । ਪੁਜੈ ਨ—ਅੱਪੜਦਾ ਨਹੀਂ, ਬਰਾਬਰੀ ਨਹੀਂ ਕਰ ਸਕਦਾ । ਤੁਲੀਜੈ—ਜੇ ਤੋਲਿਆ ਜਾਏ ।੭।

ਬ੍ਰਹਮ—ਹੇ ਪ੍ਰਭੂ ! ਤਵ—ਤੇਰੇ । ਪਰੀਜੈ—ਪਏ ਰਹਿਣਾ ਚਾਹੀਦਾ ਹੈ । ਜਲਨਿਧਿ—ਪਾਣੀ ਦਾ ਖ਼ਜ਼ਾਨਾ, ਸਮੁੰਦਰ । ਕਰਿ—ਕਰ ਕੇ । ਸੰਗਿ—(ਆਪਣੇ) ਨਾਲ ।੮।

**ਅਰਥ**:— ਹੇ ਭਾਈ ! ਸੰਤ ਜਨਾਂ ਦੇ ਮਨ ਵਿਚ (ਸਦਾ) ਪ੍ਰੀਤਮ ਪ੍ਰਭੂ ਜੀ ਵੱਸਦੇ ਹਨ, (ਪ੍ਰਭੂ ਦਾ) ਦਰਸਨ ਕਰਨ ਤੋਂ ਬਿਨਾ (ਉਹਨਾਂ ਪਾਸੋਂ) ਰਿਹਾ ਨਹੀਂ ਜਾ ਸਕਦਾ; ਜਿਵੇਂ ਪਾਣੀ ਦੀ ਮੱਛੀ ਦਾ ਹਰ ਵੇਲੇ ਪਾਣੀ ਨਾਲ ਹੀ ਪਿਆਰ ਹੈ, ਪਾਣੀ ਤੋਂ ਬਿਨਾ ਇਕ ਖਿਨ ਵਿਚ ਹੀ ਉਹ ਤੜਪ ਕੇ ਮਰ ਜਾਂਦੀ ਹੈ ।੫।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਬਹੁਤ ਹੀ ਮੰਦੇ ਭਾਗ ਹੁੰਦੇ ਹਨ, ਉਹਨਾਂ ਨੂੰ ਸੰਤ ਜਨਾਂ ਦੇ ਚਰਨਾਂ ਦੀ ਧੂੜ ਨਸੀਬ ਨਹੀਂ ਹੁੰਦੀ । ਉਹਨਾਂ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਲੱਗੀ ਰਹਿੰਦੀ ਹੈ, (ਉਸ ਅੱਗ ਵਿਚ) ਹਰ ਵੇਲੇ ਸੜਦਿਆਂ ਦੇ ਅੰਦਰ ਠੰਢ ਨਹੀਂ ਪੈਂਦੀ, (ਇਹ ਉਹਨਾਂ ਨੂੰ) ਧਰਮਰਾਜ ਦੀ ਸਜ਼ਾ ਮਿਲਦੀ ਹੈ ।੬।

ਹੇ ਭਾਈ ! ਜੇ ਸਾਰੇ ਤੀਰਥਾਂ ਦੇ ਇਸ਼ਨਾਨ, ਅਨੇਕਾਂ ਵਰਤ, ਜੱਗ ਤੇ ਹੋਰ (ਇਹੋ ਜਿਹੇ) ਪੁੰਨ-ਦਾਨ ਕੀਤੇ ਜਾਣ, (ਪਹਾੜਾਂ ਦੀਆਂ ਖੁੰਦ੍ਰਾਂ ਵਿਚ) ਬਰਫ਼ ਵਿਚ ਗਾਲ ਗਾਲ ਕੇ ਸਰੀਰ ਨਾਸ ਕੀਤਾ ਜਾਏ, (ਤਾਂ ਭੀ ਇਹਨਾਂ ਸਾਰੇ ਸਾਧਨਾਂ ਵਿਚੋਂ) ਕੋਈ ਭੀ ਸਾਧਨ ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ । ਪਰਮਾਤਮਾ ਦਾ ਨਾਮ ਐਸਾ ਹੈ ਕਿ ਕੋਈ ਭੀ ਤੋਲ ਉਸ ਨੂੰ ਤੋਲ ਨਹੀਂ ਸਕਦਾ, ਉਹ ਮਿਲਦਾ ਹੈ ਗੁਰੂ ਦੀ ਮਤਿ ਤੇ ਤੁਰਿਆਂ ।੭।

ਹੇ ਦਾਸ ਨਾਨਕ ! (ਆਖ—) ਹੇ ਪ੍ਰਭੂ ! ਤੇਰੇ ਗੁਣ ਤੂੰ (ਆਪ ਹੀ) ਜਾਣਦਾ ਹੈਂ (ਮਿਹਰ ਕਰ, ਅਸੀ ਜੀਵ ਤੇਰੀ ਹੀ) ਸਰਨ ਪਏ ਰਹੀਏ । ਤੂੰ (ਸਾਡਾ) ਸਮੁੰਦਰ ਹੈਂ, ਅਸੀ ਜੀਵ ਤੇਰੀਆਂ ਮੱਛੀਆਂ ਹਾਂ, ਮਿਹਰ ਕਰ ਕੇ (ਸਾਨੂੰ ਆਪਣੇ) ਨਾਲ ਹੀ ਰੱਖੀ ਰੱਖ ।੮।੩।

**ਕਲਿਆਨ ਮਹਲਾ ੪ ॥ ਰਾਮਾ ਰਮ ਰਾਮੋ ਪੂਜ ਕਰੀਜੈ ॥ ਮਨੁ ਤਨੁ ਅਰਪਿ ਧਰਉ ਸਭੁ ਆਗੈ ਰਸੁ ਗੁਰਮਤਿ ਗਿਆਨੁ ਦ੍ਰਿੜੀਜੈ ॥੧॥ ਰਹਾਉ ॥ ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ ॥ ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ ॥੧॥ ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥ ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ ॥੨॥ ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ ॥ ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ ॥੩॥ ਸੰਗਤਿ ਸੰਤ ਸੰਗਿ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ ॥ ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ ਰਾਮ ਨਾਮੈ ਬਾਸੁ ਬਸੀਜੈ ॥੪॥ (ਪੰਨਾ ੧੩੨੫)**

**ਪਦ ਅਰਥ**:— ਰਮ—ਸਰਬ-ਵਿਆਪਕ । ਪੂਜ—ਭਗਤੀ । ਕਰੀਜੈ—ਕਰਨੀ ਚਾਹੀਦੀ ਹੈ । ਅਰਪਿ—ਭੇਟਾ ਕਰ ਕੇ । ਧਰਉ—ਧਰਉਂ, ਮੈਂ ਧਰਦਾ ਹਾਂ । ਸਭੁ—ਸਭ ਕੁਝ । ਗਿਆਨੁ—ਆਤਮਕ ਜੀਵਨ ਦੀ ਸੂਝ । ਦ੍ਰਿੜੀਜੈ—ਹਿਰਦੇ ਵਿਚ ਪੱਕਾ ਹੋ ਸਕੇ ।੧।ਰਹਾਉ।

ਬ੍ਰਹਮ ਨਾਮ—ਪਰਮਾਤਮਾ ਦਾ ਨਾਮ । ਬ੍ਰਹਮ ਗੁਣ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਸਾਖ ਤਰੋਵਰ—ਰੁੱਖ ਦੀਆਂ ਸ਼ਾਖਾਂ । ਚੁਨਿ ਚੁਨਿ—(ਇਹੀ) ਫੁੱਲ ਚੁਣ ਚੁਣ ਕੇ । ਪੂਜ ਕਰੀਜੈ—ਪੂਜਾ ਕਰਨੀ ਚਾਹੀਦੀ ਹੈ । ਆਤਮ ਦੇਉ—ਪਰਮਾਤਮਾ ਹੀ ਦੇਵਤਾ ਹੈ । ਰਸਿ ਲਾਗੈ—ਰਸਿ ਲਾਗਿ, (ਪਰਮਾਤਮਾ ਦੇ ਹੀ ਨਾਮ-) ਰਸ ਵਿਚ ਲੱਗ ਕੇ ।੧।

ਬਿਬੇਕ ਬੁਧਿ—ਚੰਗੇ ਮੰਦੇ ਕਰਮ ਦੀ ਪਰਖ ਕਰ ਸਕਣ ਵਾਲੀ ਅਕਲ । ਬਿਚਰਿ ਬਿਚਰਿ—(ਇਸ ਬੁੱਧੀ ਦੀ ਰਾਹੀਂ) ਵਿਚਾਰ ਵਿਚਾਰ ਕੇ । ਪੀਜੈ—ਪੀਣਾ ਚਾਹੀਦਾ ਹੈ । ਪਰਸਾਦਿ—ਕਿਰਪਾ ਨਾਲ । ਪਦਾਰਥੁ—ਹਰਿ-ਨਾਮ । ਕਉ—ਨੂੰ । ਦੀਜੈ—ਦੇਣਾ ਚਾਹੀਦਾ ਹੈ ।੨।

ਅਤਿ ਨੀਕੋ—ਬਹੁਤ ਸੋਹਣਾ । ਹੀਰੋ—ਹਰਿ-ਨਾਮ-ਹੀਰਾ । ਹੀਰੈ—(ਇਸ) ਹੀਰੇ ਨਾਲ । ਹੀਰੁ—ਮਨ-ਹੀਰਾ । ਬਿਧੀਜੈ—ਵਿੰਨ੍ਹ ਲੈਣਾ ਚਾਹੀਦਾ ਹੈ, ਪ੍ਰੋ ਲੈਣਾ ਚਾਹੀਦਾ ਹੈ । ਸਾਲੁ—ਸਾਰੁ, ਸ੍ਰੇਸ਼ਟ । ਸਬਦੀ—ਸ਼ਬਦ ਦੀ ਰਾਹੀਂ । ਜਿਤੁ—ਜਿਸ (ਸ਼ਬਦ) ਦੀ ਬਰਕਤਿ ਨਾਲ । ਹੀਰਾ—ਨਾਮ-ਹੀਰਾ ।੩।

ਸੰਗਿ—ਨਾਲ । ਲਗਿ—ਲੱਗ ਕੇ । ਪੀਪ—ਪਿੱਪਲ । ਪਲਾਸ—ਛਿਛਰ । ਰਾਮ ਨਾਮੈ—ਪਰਮਾਤਮਾ ਦੇ ਨਾਮ ਵਿਚ । ਬਾਸੁ—ਸੁਗੰਧੀ ।੪।

**ਅਰਥ**:— ਹੇ ਭਾਈ ! ਸਦਾ ਸਰਬ-ਵਿਆਪਕ ਪਰਮਾਤਮਾ ਦੀ ਭਗਤੀ ਕਰਨੀ ਚਾਹੀਦੀ ਹੈ । ਜੇ ਕੋਈ ਮੇਰੇ ਹਿਰਦੇ ਵਿਚ ਗੁਰਮਤਿ ਦੀ ਰਾਹੀਂ ਪਰਮਾਤਮਾ ਦੇ ਨਾਮ ਦਾ ਆਨੰਦ ਅਤੇ ਆਤਮਕ ਜੀਵਨ ਦੀ ਸੂਝ ਪੱਕੀ ਕਰ ਦੇਵੇ ਤਾਂ ਮੈਂ ਆਪਣਾ ਮਨ ਆਪਣਾ ਤਨ ਸਭ ਕੁਝ ਉਸ ਦੇ ਅੱਗੇ ਭੇਟਾ ਰੱਖ ਦਿਆਂ ।੧।ਰਹਾਉ।

ਹੇ ਭਾਈ ! ਪਰਮਾਤਮਾ ਹੀ (ਪੂਜਣ-ਜੋਗ) ਦੇਵਤਾ ਹੈ, (ਪਰਮਾਤਮਾ ਦੇ ਨਾਮ-) ਰਸ ਵਿਚ ਲੱਗ ਕੇ ਪਰਮਾਤਮਾ ਦੀ ਹੀ ਭਗਤੀ ਕਰਨੀ ਚਾਹੀਦੀ ਹੈ । ਪਰਮਾਤਮਾ ਦਾ ਨਾਮ ਪਰਮਾਤਮਾ ਦੇ ਗੁਣ ਹੀ ਰੁੱਖਾਂ ਦੀਆਂ ਸ਼ਾਖ਼ਾਂ ਹਨ (ਜਿਨ੍ਹਾਂ ਨਾਲੋਂ ਨਾਮ ਅਤੇ ਸਿਫ਼ਤਿ-ਸਾਲਾਹ ਦੇ ਫੁੱਲ ਹੀ) ਚੁਣ ਚੁਣ ਕੇ ਪਰਮਾਤਮ-ਦੇਵ ਦੀ ਪੂਜਾ ਕਰਨੀ ਚਾਹੀਦੀ ਹੈ ।੧।

ਹੇ ਭਾਈ ! (ਹੋਰ ਸਭ ਚਤੁਰਾਈਆਂ ਨਾਲੋਂ) ਜਗਤ ਵਿਚ ਚੰਗੇ ਮੰਦੇ ਕਰਮ ਦੀ ਪਰਖ ਕਰ ਸਕਣ ਵਾਲੀ ਅਕਲ ਹੀ ਸਭ ਤੋਂ ਪਵਿੱਤਰ ਹੈ । (ਇਸ ਦੀ ਸਹਾਇਤਾ ਨਾਲ ਪਰਮਾਤਮਾ ਦੇ ਗੁਣ ਮਨ ਵਿਚ) ਵਸਾ ਵਸਾ ਕੇ (ਆਤਮਕ ਜੀਵਨ ਦੇਣ ਵਾਲਾ ਨਾਮ-) ਰਸ ਪੀਣਾ ਚਾਹੀਦਾ ਹੈ । ਇਹ ਨਾਮ-ਪਦਾਰਥ ਗੁਰੂ ਦੀ ਕਿਰਪਾ ਨਾਲ (ਹੀ) ਮਿਲਦਾ ਹੈ, ਆਪਣਾ ਇਹ ਮਨ ਗੁਰੂ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ ।੨।

ਹੇ ਭਾਈ ! ਪਰਮਾਤਮਾ ਦਾ ਨਾਮ-ਹੀਰਾ ਬਹੁਤ ਹੀ ਕੀਮਤੀ ਹੈ ਬਹੁਤ ਹੀ ਸੋਹਣਾ ਹੈ, ਇਸ ਨਾਮ-ਹੀਰੇ ਨਾਲ (ਆਪਣੇ ਮਨ-) ਹੀਰੇ ਨੂੰ ਸਦਾ ਪ੍ਰੋ ਰੱਖਣਾ ਚਾਹੀਦਾ ਹੈ । ਗੁਰੂ ਦੇ ਸ਼ਬਦ ਦੀ ਰਾਹੀਂ ਇਹ ਮਨ ਸ੍ਰੇਸ਼ਟ ਮੋਤੀ ਬਣ ਸਕਦਾ ਹੈ, ਕਿਉਂਕਿ ਸ਼ਬਦ ਦੀ ਬਰਕਤਿ ਨਾਲ ਨਾਮ ਹੀਰੇ ਦੀ ਕਦਰ-ਕੀਮਤ ਦੀ ਸਮਝ ਪੈ ਜਾਂਦੀ ਹੈ ।੩।

ਹੇ ਭਾਈ ! ਸੰਤ-ਜਨਾਂ ਦੀ ਸੰਗਤਿ ਵਿਚ ਰਹਿ ਕੇ ਸੰਤ-ਜਨਾਂ ਦੀ ਚਰਨੀਂ ਲੱਗ ਕੇ ਉੱਚੇ ਜੀਵਨ ਵਾਲੇ ਬਣ ਸਕੀਦਾ ਹੈ । ਜਿਵੇਂ ਛਿਛਰੇ ਨੂੰ ਪਿੱਪਲ ਆਪਣੇ ਵਿਚ ਲੀਨ ਕਰ (ਕੇ ਆਪਣੇ ਵਰਗਾ ਹੀ ਬਣਾ) ਲੈਂਦਾ ਹੈ, (ਇਸੇ ਤਰ੍ਹਾਂ ਜਿਸ ਮਨੁੱਖ ਵਿਚ) ਪਰਮਾਤਮਾ ਦੇ ਨਾਮ ਦੀ ਸੁਗੰਧੀ ਵੱਸ ਜਾਂਦੀ ਹੈ, ਉਹ ਮਨੁੱਖ ਸਭ ਪ੍ਰਾਣੀਆਂ ਵਿਚੋਂ ਉੱਚੇ ਜੀਵਨ ਵਾਲਾ ਬਣ ਜਾਂਦਾ ਹੈ ।੪।

**ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ ॥ ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹਕਾਰ ਬਾਸੁ ਜਗਿ ਦੀਜੈ ॥੫॥ ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ ॥ ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ ਦੀਜੈ ॥੬॥ ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ ॥ ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ ॥੭॥ ਜਬ ਲਗੁ ਸਾਸੁ ਸਾਸੁ ਮਨ ਅੰਤਰਿ ਤਤੁ ਬੇਗਲ ਸਰਨਿ ਪਰੀਜੈ ॥ ਨਾਨਕ ਕ੍ਰਿਪਾ ਕ੍ਰਿਪਾ ਕਰਿ ਧਾਰਹੁ ਮੈ ਸਾਧੂ ਚਰਨ ਪਖੀਜੈ ॥੮॥੪॥ (ਪੰਨਾ ੧੩੨੫)**

**ਪਦ ਅਰਥ**:— ਨਿਰਮਲ—ਵਿਕਾਰਾਂ ਦੀ ਮੈਲ ਤੋਂ ਬਚਾਣ ਵਾਲੇ, ਪਵਿੱਤਰ । ਸਾਖਾ—ਸ਼ਾਖਾ । ਸਾਖਾ ਹਰੀ—ਹਰੀ ਸ਼ਾਖ਼ । ਜੜੀਜੈ—ਜੜੀ ਜਾਂਦੀ ਹੈ, ਉੱਗਦੀ ਹੈ । ਗੁਰਿ—ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ

ਕਰ ਦਿੱਤਾ । ਗਿਆਨੁ—ਆਤਮਕ ਜੀਵਨ ਦੀ ਸੂਝ । ਬਹਕਾਰ—ਮਹਕਾਰ, ਸੁਗੰਧੀ । ਬਾਸੁ—ਸੁਗੰਧੀ । ਜਗਿ—ਜਗਤ ਵਿਚ । ਦੀਜੈ—ਦਿੱਤੀ ਜਾਂਦੀ ਹੈ ।੫।

ਏਕੋ—ਇਕ (ਪਰਮਾਤਮਾ) ਹੀ । ਮਨਿ—ਮਨ ਵਿਚ । ਬ੍ਰਹਮ—ਪਰਮਾਤਮਾ । ਦ੍ਰਿਸਟਿ—ਨਿਗਾਹ, ਨਜ਼ਰ । ਆਤਮ ਰਾਮੁ—ਪਰਮਾਤਮਾ । ਪਸਰੇ—ਵਿਆਪਕ । ਤਲੇ—ਹੇਠ ।੬।

ਨਕਟੇ—ਨੱਕ-ਕੱਟੇ, ਆਦਰ-ਹੀਣ । ਤਿਨ ਨਾਕ—ਉਹਨਾਂ ਦਾ ਨੱਕ । ਘਸਿ ਘਸਿ—ਮੁੜ ਮੁੜ ਘਸ ਕੇ । ਵਢੀਜੈ—ਵੱਢਿਆ ਜਾਂਦਾ ਹੈ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਕਹੀਅਹਿ—ਕਹੇ ਜਾਂਦੇ ਹਨ । ਧ੍ਰਿਗੁ—ਫਿਟਕਾਰ-ਜੋਗ ।੭।

ਸਾਸੁ—ਸਾਹ । ਸਾਸੁ ਸਾਸੁ—ਹਰੇਕ ਸਾਹ । ਜਬ ਲਗੁ—ਜਿਤਨਾ ਚਿਰ । ਤਤੁ—ਤੁਰਤ । ਬੇਗਲ—ਬੇ-ਗਲ, ਝਿਜਕ ਤੋਂ ਬਿਨਾ, ਸਰਧਾ ਨਾਲ । ਪਰੀਜੈ—ਪਏ ਰਹਿਣਾ ਚਾਹੀਦਾ ਹੈ । ਪਖੀਜੈ—ਧੋਂਦਾ ਰਹਾਂ (ਪਖਾਲੀਂ) ।੮।

**ਅਰਥ**:— ਹੇ ਭਾਈ ! (ਗੁਰਮਤਿ ਦੀ ਬਰਕਤਿ ਨਾਲ ਜਿਸ ਮਨੁੱਖ ਨੇ) ਵਿਕਾਰਾਂ ਦੀ ਮੈਲ ਤੋਂ ਬਚਾਣ ਵਾਲੇ ਕੰਮ ਨਿੱਤ ਕਰਨੇ ਸ਼ੁਰੂ ਕੀਤੇ, (ਉਸ ਦੇ ਜੀਵਨ-ਰੁੱਖ ਉਤੇ, ਮਾਨੋ, ਇਹ) ਹਰੀ ਸ਼ਾਖ਼ ਸਦਾ ਉੱਗਦੀ ਰਹਿੰਦੀ ਹੈ, (ਜਿਸ ਨੂੰ) ਧਰਮ-ਰੂਪ ਫੁੱਲ ਲੱਗਦਾ ਰਹਿੰਦਾ ਹੈ, ਅਤੇ ਗੁਰੂ ਦੀ ਰਾਹੀਂ ਮਿਲੀ ਆਤਮਕ ਜੀਵਨ ਦੀ ਸੂਝ (ਦਾ) ਫਲ ਲੱਗਦਾ ਹੈ । (ਇਸ ਫੁੱਲ ਦੀ) ਮਹਕਾਰ ਸੁਗੰਧੀ (ਸਾਰੇ) ਜਗਤ ਵਿਚ ਖਿਲਰਦੀ ਹੈ ।੫।

ਹੇ ਭਾਈ ! (ਸਾਰੇ ਜਗਤ ਵਿਚ) ਇਕ (ਪਰਮਾਤਮਾ) ਦੀ ਜੋਤਿ (ਹੀ ਵੱਸਦੀ ਹੈ), ਇਕ ਪਰਮਾਤਮਾ ਹੀ (ਸਭਨਾਂ ਦੇ) ਮਨ ਵਿਚ ਵੱਸਦਾ ਹੈ, ਸਾਰੀ ਲੁਕਾਈ ਵਿਚ ਸਿਰਫ਼ ਪਰਮਾਤਮਾ ਨੂੰ ਵੇਖਣ ਵਾਲੀ ਨਿਗਾਹ ਹੀ ਬਣਾਣੀ ਚਾਹੀਦੀ ਹੈ । ਸਾਰੀ ਸ੍ਰਿਸ਼ਟੀ ਵਿਚ ਇਕ ਪਰਮਾਤਮਾ ਹੀ ਪਸਾਰਾ ਪਸਾਰ ਰਿਹਾ ਹੈ, (ਇਸ ਵਾਸਤੇ) ਸਭਨਾਂ ਦੇ ਚਰਨਾਂ ਹੇਠ (ਆਪਣਾ) ਸਿਰ ਰੱਖਣਾ ਚਾਹੀਦਾ ਹੈ ।੬।

ਹੇ ਭਾਈ ! ਵੇਖੋ, ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਤੋਂ ਵਾਂਜੇ ਰਹਿੰਦੇ ਹਨ ਉਹ ਨਿਰਾਦਰੀ ਹੀ ਕਰਾਂਦੇ ਹਨ, ਉਹਨਾਂ ਦੀ ਸਦਾ ਨੱਕ-ਵੱਢੀ ਹੁੰਦੀ ਰਹਿੰਦੀ ਹੈ । ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਅਹੰਕਾਰੀ ਹੀ ਆਖੇ ਜਾਂਦੇ ਹਨ । ਨਾਮ ਤੋਂ ਬਿਨਾ ਜੀਵਿਆ ਜੀਵਨ ਫਿਟਕਾਰ-ਜੋਗ ਹੀ ਹੁੰਦਾ ਹੈ ।੭।

ਹੇ ਭਾਈ ! ਜਦ ਤਕ ਮਨ ਵਿਚ (ਭਾਵ, ਸਰੀਰ ਵਿਚ) ਇੱਕ ਸਾਹ ਭੀ ਆ ਰਿਹਾ ਹੈ, ਤਦ ਤਕ ਪੂਰੀ ਸਰਧਾ ਨਾਲ ਪਰਮਾਤਮਾ ਦੀ ਸਰਨ ਪਏ ਰਹਿਣਾ ਚਾਹੀਦਾ ਹੈ । ਹੇ ਨਾਨਕ ! (ਆਖ—ਹੇ ਪ੍ਰਭੂ ! ਮੇਰੇ ਉਤੇ) ਮਿਹਰ ਕਰ, ਮਿਹਰ ਕਰ, ਮੈਂ ਤੇਰੇ ਸੰਤ-ਜਨਾਂ ਦੇ ਚਰਨ ਧੋਂਦਾ ਰਹਾਂ ।੮।੪।

**ਕਲਿਆਨ ਮਹਲਾ ੪ ॥ ਰਾਮਾ ਮੈ ਸਾਧੂ ਚਰਨ ਧੁਵੀਜੈ ॥ ਕਿਲਬਿਖ ਦਹਨ ਹੋਹਿ ਖਿਨ ਅੰਤਰਿ ਮੇਰੇ ਠਾਕੁਰ ਕਿਰਪਾ ਕੀਜੈ ॥੧॥ ਰਹਾਉ ॥ ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ ॥ ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ ॥੧॥ ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ ॥ ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ ॥੨॥ ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥ ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥੩॥ ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ ਸਭ ਘਟਿ ਘਟਿ ਰਾਮੁ ਰਵੀਜੈ ॥ ਸਾਧੂ ਸਾਧ ਮਿਲੇ ਰਸੁ ਪਾਵੈ ਤਤੁ ਨਿਜ ਘਰਿ ਬੈਠਿਆ ਪੀਜੈ ॥੪॥ (ਪੰਨਾ ੧੩੨੫-੧੩੨੬)**

**ਪਦ ਅਰਥ**:— ਰਾਮਾ—ਹੇ ਰਾਮ ! ਸਾਧੂ—ਗੁਰੂ । ਧੁਵੀਜੈ—ਧੋਵੀਂ, ਧੋਂਦਾ ਰਹਾਂ । ਕਿਲਬਿਖ—ਪਾਪ । ਦਹਨ ਹੋਹਿ—ਸੜ ਜਾਂਦੇ ਹਨ । ਠਾਕੁਰ—ਹੇ ਠਾਕੁਰ ! ।੧।ਰਹਾਉ।

ਦੀਨ—ਨਿਮਾਣੇ । ਖਰੇ—ਖੜੇ ਹਨ । ਦਰਿ—(ਤੇਰੇ) ਦਰ ਤੇ । ਠਾਢੇ—ਖਲੋਤੇ ਹੋਏ । ਅਤਿ ਤਰਸਨ ਕਉ—ਬਹੁਤ ਤਰਸ ਰਿਹਾਂ ਨੂੰ । ਦੀਜੈ—ਦੇਹ । ਤ੍ਰਾਹਿ—ਬਚਾ ਲੈ । ਪ੍ਰਭ—ਹੇ ਪ੍ਰਭੂ ! ਮੋ ਕਉ—ਮੈਨੂੰ । ਦ੍ਰਿੜੀਜੈ—ਹਿਰਦੈ ਵਿਚ ਪੱਕਾ ਕਰ ।੧।

ਨਗਰ ਮਹਿ—ਸਰੀਰ-ਨਗਰ ਵਿਚ । ਸਬਲਾ—(ਸ-ਬਲ) ਬਲਵਾਨ । ਉਠਿ—ਉੱਠ ਕੇ । ਜੁਝੁ—ਜੁੱਧ । ਕਰੀਜੈ—ਕਰੀਂ, ਮੈਂ ਕਰਦਾ ਹਾਂ । ਅੰਗੀਕਾਰੁ—ਪੱਖ, ਮਦਦ, ਸਹਾਇਤਾ । ਰਾਖਿ ਲੇਵਹੁ—ਬਚਾ ਲੈ । ਕਾਢਿ ਕਢੀਜੈ—ਸਦਾ ਲਈ ਕੱਢ ਦੇਹ ।੨।

ਸਬਲ ਅਤਿ—ਬਹੁਤ ਬਲ ਵਾਲੀ । ਬਿਖਿਆ ਅਗਨਿ—ਮਾਇਆ (ਦੀ ਤ੍ਰਿਸ਼ਨਾ) ਦੀ ਅੱਗ । ਹਿਵ—ਬਰਫ਼ । ਸਬਦੁ ਗੁਰ—ਗੁਰੂ ਦਾ ਸ਼ਬਦ । ਤਨਿ—ਤਨ ਵਿਚ । ਮਨਿ—ਮਨ ਵਿਚ । ਅਧਿਕਾਈ—ਬਹੁਤ । ਸੁਖਿ—ਸੁਖ ਵਿਚ । ਸਵੀਜੈ—ਸੇਵਿਆ ਜਾ ਸਕੇ, ਲੀਨਤਾ ਹੋ ਜਾਏ ।੩।

ਰਵਿਆ—ਵਿਆਪਕ ਹੈ । ਸਰਬ ਠਾਈ—ਸਭਨੀਂ ਥਾਈਂ । ਘਟਿ ਘਟਿ—ਹਰੇਕ ਸਰੀਰ ਵਿਚ । ਰਵੀਜੈ—ਵਿਆਪਕ ਹੈ । ਰਸੁ—ਆਨੰਦ, ਸੁਆਦ । ਪਾਵੈ—ਮਾਣਦਾ ਹੈ । ਤਤੁ—ਨਿਚੋੜ । ਨਿਜ—ਆਪਣਾ । ਘਰਿ—ਘਰ ਵਿਚ । ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ-ਚਰਨਾਂ ਵਿਚ ।੪।

**ਅਰਥ**:— ਹੇ ਮੇਰੇ ਠਾਕੁਰ ! ਹੇ ਮੇਰੇ ਰਾਮ ! (ਮੇਰੇ ਉੱਤੇ ਮਿਹਰ ਕਰ) ਮੈਂ ਗੁਰੂ ਦੇ ਚਰਨ (ਨਿੱਤ) ਧੋਂਦਾ ਰਹਾਂ (ਗੁਰੂ ਦੀ ਸਰਨ ਪਏ ਰਿਹਾਂ) ਇਕ ਖਿਨ ਵਿਚ ਸਾਰੇ ਪਾਪ ਸੜ ਜਾਂਦੇ ਹਨ ।੧।ਰਹਾਉ।

ਹੇ ਪ੍ਰਭੂ ! (ਤੇਰੇ ਦਰ ਦੇ) ਨਿਮਾਣੇ ਮੰਗਤੇ (ਤੇਰੇ) ਦਰ ਤੇ ਖਲੋਤੇ ਹੋਏ ਹਨ, ਬਹੁਤ ਤਰਸ ਰਿਹਾਂ ਨੂੰ (ਇਹ) ਖ਼ੈਰ ਪਾ । ਹੇ ਪ੍ਰਭੂ ! (ਇਹਨਾਂ ਪਾਪਾਂ ਤੋਂ) ਬਚਾ ਲੈ, ਬਚਾ ਲੈ, (ਅਸੀ ਤੇਰੀ) ਸਰਨ ਆ ਪਏ ਹਾਂ । ਹੇ ਪ੍ਰਭੂ ! ਗੁਰੂ ਦੀ ਮਤਿ ਦੀ ਰਾਹੀਂ (ਆਪਣਾ) ਨਾਮ ਮੇਰੇ ਅੰਦਰ ਪੱਕਾ ਕਰ ।੧।

ਹੇ ਪ੍ਰਭੂ ! (ਅਸਾਂ ਜੀਵਾਂ ਦੇ ਸਰੀਰ-) ਨਗਰ ਵਿਚ ਕਾਮ ਕ੍ਰੋਧ (ਆਦਿਕ ਹਰੇਕ ਵਿਕਾਰ) ਬਲਵਾਨ ਹੋਇਆ ਰਹਿੰਦਾ ਹੈ, ਸਦਾ ਉੱਠ ਉੱਠ ਕੇ (ਇਹਨਾਂ ਨਾਲ) ਜੁੱਧ ਕਰਨਾ ਪੈਂਦਾ ਹੈ । ਹੇ ਪ੍ਰਭੂ ! ਸਹਾਇਤਾ ਕਰ, (ਇਹਨਾਂ ਤੋਂ) ਬਚਾ ਲੈ । ਪੂਰਾ ਗੁਰੂ (ਮਿਲਾ ਕੇ ਇਹਨਾਂ ਦੇ ਪੰਜੇ ਵਿਚੋਂ) ਕੱਢ ਲੈ ।੨।

ਹੇ ਭਾਈ ! (ਜੀਵਾਂ ਦੇ) ਅੰਦਰ ਮਾਇਆ (ਦੀ ਤ੍ਰਿਸ਼ਨਾ) ਦੀ ਅੱਗ ਬਹੁਤ ਭੜਕ ਰਹੀ ਹੈ । ਬਰਫ਼ ਵਰਗਾ ਗੁਰੂ ਦਾ ਠੰਢਾ-ਠਾਰ ਸ਼ਬਦ ਦੇਹ, (ਤਾ ਕਿ) ਤਨ ਵਿਚ ਮਨ ਵਿਚ ਬਹੁਤ ਸ਼ਾਂਤੀ ਪੈਦਾ ਹੋ ਜਾਏ । (ਗੁਰੂ ਦਾ ਸ਼ਬਦ ਜੀਵਾਂ ਦੇ ਹਰੇਕ) ਰੋਗ ਕੱਟ ਦੇਂਦਾ ਹੈ, (ਗੁਰੂ ਦੇ ਸ਼ਬਦ ਦੀ ਬਰਕਤਿ ਨਾਲ) ਆਤਮਕ ਆਨੰਦ ਵਿਚ ਮਗਨ ਰਹਿ ਸਕੀਦਾ ਹੈ ।੩।

ਹੇ ਭਾਈ ! ਜਿਵੇਂ ਸੂਰਜ (ਆਪਣੀ) ਕਿਰਣ ਦੀ ਰਾਹੀਂ ਸਭਨੀਂ ਥਾਈਂ ਪਹੁੰਚਿਆ ਹੋਇਆ ਹੈ, (ਤਿਵੇਂ) ਪਰਮਾਤਮਾ ਸਾਰੀ ਲੁਕਾਈ ਵਿਚ ਹਰੇਕ ਸਰੀਰ ਵਿਚ ਵਿਆਪਕ ਹੈ । ਜਿਸ ਮਨੁੱਖ ਨੂੰ ਸੰਤ-ਜਨ ਮਿਲ ਪੈਂਦੇ ਹਨ, ਉਹ (ਮਿਲਾਪ ਦੇ) ਸੁਆਦ ਨੂੰ ਮਾਣਦਾ ਹੈ । ਹੇ ਭਾਈ ! (ਸੰਤ ਜਨਾਂ ਦੀ ਸੰਗਤਿ ਨਾਲ) ਪ੍ਰਭੂ-ਚਰਨਾਂ ਵਿਚ ਲੀਨ ਹੋ ਕੇ ਨਾਮ ਰਸ ਪੀਤਾ ਜਾ ਸਕਦਾ ਹੈ ।੪।

**ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ ॥ ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ ॥੫॥ ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ ॥ ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ ॥੬॥ ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ ॥ ਪਰਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ ਹਰਿ ਦੀਜੈ ॥੭॥ ਤੂ ਅਗਮ ਦਇਆਲ ਦਇਆ ਪਤਿ ਦਾਤਾ ਸਭ ਦਇਆ ਧਾਰਿ ਰਖਿ ਲੀਜੈ ॥ ਸਰਬ ਜੀਅ ਜਗਜੀਵਨੁ ਏਕੋ ਨਾਨਕ ਪ੍ਰਤਿਪਾਲ ਕਰੀਜੈ ॥੮॥੫॥ (ਪੰਨਾ ੧੩੨੬)**

**ਪਦ ਅਰਥ**:— ਕਉ—ਨੂੰ । ਸੇਤੀ—ਨਾਲ । ਦੇਖਿ—ਵੇਖ ਕੇ, ਉਡੀਕ ਕੇ । ਸੂਰੀਜੈ—ਸੂਰਜ ਨੂੰ । ਨਿਰਖਤ—ਵੇਖਦਿਆਂ । ਰੈਨਿ ਸਭ—ਸਾਰੀ ਰਾਤ । ਨਿਰਖੀ—ਵੇਖਦੀ ਹੈ, ਉਡੀਕਦੀ ਰਹਿੰਦੀ ਹੈ । ਮੁਖੁ ਕਾਢੈ—(ਜਦੋਂ ਸੂਰਜ) ਮੂੰਹ ਵਿਖਾਂਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।੫।

ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਸੁਆਨ—ਕੁੱਤੇ । ਕਹੀਅਹਿ—ਆਖੇ ਜਾਂਦੇ ਹਨ । ਦੁਰਮਤਿ—ਖੋਟੀ ਮਤਿ । ਸੁਆਇ—ਗ਼ਰਜ਼ ਦੀ ਖ਼ਾਤਰ । ਕਰਹਿ—ਕਰਦੇ ਹਨ (ਬਹੁ-ਵਚਨ) । ਵਿਸਾਹੁ—ਇਤਬਾਰ । ਕਿਆ ਕੀਜੈ—ਕੀਹ ਕੀਤਾ ਜਾ ਸਕਦਾ ਹੈ ? ਨਹੀਂ ਕੀਤਾ ਜਾ ਸਕਦਾ ।੬।

ਮਿਲਿ—ਮਿਲ ਕੇ । ਜਿਤੁ—ਜਿਸ (ਸੰਗਤਿ) ਵਿਚ । ਪਰ ਉਪਕਾਰ—ਦੂਜਿਆਂ ਦੀ ਭਲਾਈ । ਬੋਲਹਿ ਮੁਖਿ—ਮੂੰਹੋਂ ਬੋਲਦੇ ਹਨ । ਹਰਿ—ਹੇ ਹਰੀ ! ਦੀਜੈ—ਦੇਹ । ਸੰਤ ਭਗਤ—ਸੰਤਾਂ ਭਗਤਾਂ ਦੀ ਸੰਗਤਿ ।੭।

ਦਇਆ ਪਤਿ—ਮਿਹਰ ਦਾ ਮਾਲਕ; ਦਇਆਵਾਨ । ਦਾਤਾ—ਦਾਤਾਂ ਦੇਣ ਵਾਲੇ । ਸਭ—ਸਾਰੀ ਲੁਕਾਈ । ਜੀਅ—(ਲਫ਼ਜ਼ ਜੀਉ ਤੋਂ ਬਹੁ-ਵਚਨ) । ਜਗ ਜੀਵਨੁ—ਜਗਤ ਦਾ ਜੀਵਨ ਪ੍ਰਭੂ । ਕਰੀਜੈ—ਕਰ ।੮।

**ਅਰਥ**:— ਹੇ ਭਾਈ ! (ਪਰਮਾਤਮਾ ਦੇ) ਭਗਤ ਨੂੰ ਗੁਰੂ ਨਾਲ (ਇਉਂ) ਪ੍ਰੀਤ ਬਣੀ ਰਹਿੰਦੀ ਹੈ, ਜਿਵੇਂ ਸੂਰਜ (ਦੇ ਚੜ੍ਹਨ) ਨੂੰ ਉਡੀਕ ਉਡੀਕ ਕੇ ਚਕਵੀ (ਵਿਛੋੜੇ ਦੀ ਰਾਤ ਗੁਜ਼ਾਰਦੀ ਹੈ) । ਵੇਖਦਿਆਂ ਵੇਖਦਿਆਂ (ਚਕਵੀ) ਸਾਰੀ ਰਾਤ ਹੀ ਵੇਖਦੀ ਰਹਿੰਦੀ ਹੈ, (ਜਦੋਂ ਸੂਰਜ) ਮੂੰਹ ਵਿਖਾਂਦਾ ਹੈ (ਤਦੋਂ ਚਕਵੇ ਦਾ ਮਿਲਾਪ ਹਾਸਲ ਕਰਦੀ ਹੈ । ਇਸੇ ਤਰ੍ਹਾਂ ਜਦੋਂ ਗੁਰੂ ਦਰਸਨ ਦੇਂਦਾ ਹੈ, ਤਦੋਂ ਸੇਵਕ) ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਸਕਦਾ ਹੈ ।੫।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਬਹੁਤ ਲੋਭੀ ਹੁੰਦੇ ਹਨ, ਕੁੱਤੇ (ਦੇ ਸੁਭਾਵ ਵਾਲੇ) ਕਹੇ ਜਾਂਦੇ ਹਨ, (ਉਹਨਾਂ ਦੇ ਅੰਦਰ) ਖੋਟੀ ਮਤਿ ਦੀ ਮੈਲ (ਸਦਾ) ਭਰੀ ਰਹਿੰਦੀ ਹੈ । (ਸਾਕਤ ਮਨੁੱਖ) ਆਪਣੀ ਗ਼ਰਜ਼ ਦੀ ਖ਼ਾਤਰ ਬਹੁਤ ਗੱਲਾਂ ਕਰਦੇ ਹਨ, ਪਰ ਉਹਨਾਂ ਦਾ ਇਤਬਾਰ ਨਹੀਂ ਕਰਨਾ ਚਾਹੀਦਾ ।੬।

ਹੇ ਹਰੀ ! (ਮੈਨੂੰ ਆਪਣੇ) ਸੰਤ ਜਨਾਂ ਭਗਤਾਂ ਦੀ ਸੰਗਤਿ ਦੇਹ । ਸੰਤ ਜਨ (ਆਪਣੇ) ਮੂੰਹੋਂ ਦੂਜਿਆਂ ਦੀ ਭਲਾਈ ਦੇ ਬਚਨ ਬੋਲਦੇ ਰਹਿੰਦੇ ਹਨ, ਸੰਤ ਜਨ ਅਨੇਕਾਂ ਗੁਣਾਂ ਵਾਲੇ ਹੁੰਦੇ ਹਨ, ਹੇ ਭਾਈ ! ਸੰਤ ਜਨਾਂ ਦੀ ਸੰਗਤਿ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਰਸ ਪ੍ਰਾਪਤ ਕਰ ਸਕੀਦਾ ਹੈ ।੭।

ਹੇ ਪ੍ਰਭੂ ! ਤੂੰ ਅਪਹੁੰਚ ਹੈਂ, ਦਇਆ ਦਾ ਸੋਮਾ ਹੈਂ, ਦਇਆ ਦਾ ਮਾਲਕ ਹੈਂ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ । ਮਿਹਰ ਕਰ ਕੇ ਸਭ ਜੀਵਾਂ ਦੀ ਰੱਖਿਆ ਕਰ । ਹੇ ਨਾਨਕ ! (ਆਖ—ਹੇ ਪ੍ਰਭੂ !) ਸਾਰੇ ਜੀਵ ਤੇਰੇ ਹਨ, ਤੂੰ ਹੀ ਸਾਰੇ ਜਗਤ ਦਾ ਸਹਾਰਾ ਹੈਂ । (ਸਭ ਦੀ) ਪਾਲਣਾ ਕਰ ।੮।੫।

**ਕਲਿਆਨੁ ਮਹਲਾ ੪ ॥ ਰਾਮਾ ਹਮ ਦਾਸਨ ਦਾਸ ਕਰੀਜੈ ॥ ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥੧॥ ਰਹਾਉ ॥ ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥ ਭਵਨ ਭਵਨ ਪਵਿਤੁ ਹੋਹਿ**

ਸਭਿ ਜਹ ਸਾਧੂ ਚਰਨ ਧਰੀਜੈ ॥੧॥ ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ ॥ ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ ॥੨॥ ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ ॥ ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ ॥੩॥ ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥ ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥੪॥ (ਪੰਨਾ ੧੩੨੬)

**ਪਦ ਅਰਥ**:— ਰਾਮਾ—ਹੇ ਰਾਮ ! ਹਮ—ਅਸਾ (ਜੀਵਾਂ) ਨੂੰ । ਕਰੀਜੈ—ਬਣਾਈ ਰੱਖ । ਜਬ ਲਗਿ—ਜਦੋਂ ਤਕ । ਸਾਸੁ—ਸਾਹ । ਸਾਧੂ ਧੂਰਿ—ਸੰਤ-ਜਨਾਂ ਦੇ ਚਰਨਾਂ ਦੀ ਧੂੜ । ਪਿਵੀਜੈ—ਪੀਣੀ ਚਾਹੀਦੀ ਹੈ ।੧।ਰਹਾਉ।

ਸੰਕਰੁ—ਸ਼ਿਵ । ਸੇਖਨਾਗ—ਸ਼ੇਸ਼ਨਾਗ । ਲੋਚੀਜੈ—ਤਾਂਘ ਕੀਤੀ ਜਾਂਦੀ ਹੈ । ਹੋਹਿ—ਹੋ ਜਾਂਦੇ ਹਨ (ਬਹੁ-ਵਚਨ) । ਸਭਿ—ਸਾਰੇ । ਜਹ—ਜਿੱਥੇ ।੧।

ਤਜਿ—ਤਿਆਗ ਕੇ । ਸਭੁ—ਸਾਰਾ । ਤਜੀਐ—ਤਿਆਗ ਦੇਣਾ ਚਾਹੀਦਾ ਹੈ । ਸੰਗਿ—ਸੰਗਤਿ ਵਿਚ । ਮਿਲਿ—ਮਿਲ ਕੇ । ਕਾਨਿ—ਮੁਥਾਜੀ, ਸਹਿਮ । ਚੁਕਾਵੈ—ਮੁਕਾ ਲੈਂਦਾ ਹੈ । ਬਿਖੁ—ਆਤਮਕ ਮੌਤ ਲਿਆਉਣ ਵਾਲੇ ਜ਼ਹਿਰੀਲੇ ਸੰਸਾਰ-ਸਮੁੰਦਰ ਵਿਚ ।੨।

ਭਰਮਿ—ਭਟਕਣਾ ਦੇ ਕਾਰਨ । ਸੂਕੇ—ਸੁੱਕੇ ਹੋਏ ਆਤਮਕ ਜੀਵਨ ਵਾਲੇ । ਉਭਿ ਸੁਕ—ਖੜੇ-ਖੜੋਤੇ ਸੁੱਕੇ ਹੋਏ ਰੁੱਖ । ਕਹੀਅਹਿ—ਕਹੇ ਜਾਂਦੇ ਹਨ । ਹਰੀਜੈ—ਹਰੇ ਹੋ ਜਾਂਦੇ ਹਨ । ਤਾ ਤੇ—ਇਸ ਵਾਸਤੇ । ਬਿਲਮੁ (ਵਿਲੰਬ) ਦੇਰ । ਨ ਕੀਜੈ—ਨਹੀਂ ਕਰਨੀ ਚਾਹੀਦੀ ਹੈ । ਜਾਇ—ਜਾ ਕੇ ।੩।

ਰਤਨ ਵਥੁ—ਕੀਮਤੀ ਪਦਾਰਥ । ਰਖੀਜੈ—ਰੱਖਿਆ ਹੁੰਦਾ ਹੈ । ਬਚਨੁ ਗੁਰ—ਗੁਰੂ ਦਾ ਬਚਨ । ਸਤਿ ਕਰਿ—ਸਰਧਾ ਨਾਲ । ਮਾਨੇ—ਮੰਨਦਾ ਹੈ (ਇਕ-ਵਚਨ) । ਧਰੀਜੈ—ਧਰਿਆ ਜਾਂਦਾ ਹੈ, ਧਰ ਦੇਂਦਾ ਹੈ ।੪।

**ਅਰਥ**:— ਹੇ ਰਾਮ ! ਸਾਨੂੰ (ਆਪਣੇ) ਦਾਸਾਂ ਦਾ ਦਾਸ ਬਣਾਈ ਰੱਖ । ਹੇ ਭਾਈ ! ਜਦੋਂ ਤਕ ਸਰੀਰ ਵਿਚ ਸਾਹ ਆ ਰਿਹਾ ਹੈ, ਉਤਨਾ ਚਿਰ ਸੰਤ-ਜਨਾਂ ਦੇ ਚਰਨਾਂ ਦੀ ਧੂੜ ਪੀਂਦੇ ਰਹਿਣਾ ਚਾਹੀਦਾ ਹੈ (ਨਿਮ੍ਰਤਾ ਨਾਲ ਸੰਤ-ਜਨਾਂ ਦੀ ਸੰਗਤਿ ਵਿਚ ਰਹਿ ਕੇ ਉਹਨਾਂ ਪਾਸੋਂ ਨਾਮ-ਅੰਮ੍ਰਿਤ ਪੀਂਦੇ ਰਹਿਣਾ ਚਾਹੀਦਾ ਹੈ) ।੧।ਰਹਾਉ।

ਹੇ ਭਾਈ ! ਸ਼ਿਵ, ਨਾਰਦ, ਸ਼ੇਸ਼ਨਾਗ (ਆਦਿਕ ਹਰੇਕ ਰਿਸ਼ੀ-) ਮੁਨੀ ਸੰਤ-ਜਨਾਂ ਦੇ ਚਰਨਾਂ ਦੀ ਧੂੜ ਦੀ ਤਾਂਘ ਕਰਦਾ ਰਿਹਾ ਹੈ । ਹੇ ਭਾਈ ! ਜਿੱਥੇ ਸੰਤ-ਜਨ ਚਰਨ ਰੱਖਦੇ ਹਨ, ਉਹ ਸਾਰੇ ਭਵਨ ਸਾਰੇ ਥਾਂ ਪਵਿੱਤਰ ਹੋ ਜਾਂਦੇ ਹਨ ।੧।

ਹੇ ਭਾਈ ! ਲੋਕ-ਲਾਜ ਛੱਡ ਕੇ (ਆਪਣੇ ਅੰਦਰੋਂ ਆਪਣੇ ਕਿਸੇ ਵਡੱਪਣ ਦਾ) ਸਾਰਾ ਮਾਣ ਛੱਡ ਦੇਣਾ ਚਾਹੀਦਾ ਹੈ, ਅਤੇ ਸੰਤ-ਜਨਾਂ ਦੀ ਸੰਗਤਿ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ । (ਜਿਹੜਾ ਮਨੁੱਖ ਸੰਤ-ਜਨਾਂ ਦੀ ਸੰਗਤਿ ਵਿਚ ਰਹਿੰਦਾ ਹੈ, ਉਹ) ਧਰਮਰਾਜ ਦਾ ਸਹਿਮ ਮੁਕਾ ਲੈਂਦਾ ਹੈ । ਆਤਮਕ ਮੌਤ ਲਿਆਉਣ ਵਾਲੇ ਜ਼ਹਿਰੀਲੇ ਸੰਸਾਰ-ਸਮੁੰਦਰ ਵਿਚ ਡੁੱਬਦੇ ਨੂੰ (ਸੰਤ-ਜਨ) ਕੱਢ ਲੈਂਦੇ ਹਨ ।੨।

ਹੇ ਭਾਈ ! (ਜਿਹੜੇ ਮਨੁੱਖ ਮਾਇਆ ਦੀ) ਭਟਕਣਾ ਵਿਚ ਪੈ ਕੇ ਆਤਮਕ ਜੀਵਨ ਦੀ ਤਰਾਵਤ ਮੁਕਾ ਲੈਂਦੇ ਹਨ, ਉਹ ਮਨੁੱਖ ਉਹਨਾਂ ਰੁੱਖਾਂ ਵਰਗੇ ਕਹੇ ਜਾਂਦੇ ਹਨ, ਜਿਹੜੇ ਖੜੇ-ਖਲੋਤੇ ਸੁੱਕ ਜਾਂਦੇ ਹਨ (ਪਰ ਅਜਿਹੇ ਸੁੱਕੇ ਜੀਵਨ ਵਾਲੇ ਮਨੁੱਖ ਭੀ) ਸੰਤ-ਜਨਾਂ ਦੀ ਸੰਗਤਿ ਵਿਚ ਮਿਲ ਕੇ ਹਰੇ ਹੋ ਜਾਂਦੇ ਹਨ । ਇਸ ਵਾਸਤੇ (ਹੇ ਭਾਈ

!) ਇਕ ਪਲ ਭਰ ਭੀ ਦੇਰ ਨਹੀਂ ਕਰਨੀ ਚਾਹੀਦੀ । (ਛੇਤੀ) ਜਾ ਕੇ ਸੰਤ ਜਨਾਂ ਦੀ ਚਰਨੀਂ ਲੱਗਣਾ ਚਾਹੀਦਾ ਹੈ ।੩।

ਹੇ ਭਾਈ ! ਪਰਮਾਤਮਾ ਦਾ ਨਾਮ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਇਕ ਕੀਮਤੀ ਪਦਾਰਥ ਹੈ । ਇਹ ਪਦਾਰਥ ਪਰਮਾਤਮਾ ਨੇ ਸੰਤ-ਜਨਾਂ ਦੇ ਕੋਲ ਰੱਖਿਆ ਹੁੰਦਾ ਹੈ । ਜਿਹੜਾ ਮਨੁੱਖ ਗੁਰੂ ਦੇ ਉਪਦੇਸ਼ ਨੂੰ ਪੂਰੀ ਸਰਧਾ ਨਾਲ ਮੰਨਦਾ ਹੈ, (ਗੁਰੂ ਇਹ ਕੀਮਤੀ ਪਦਾਰਥ) ਉਸ ਦੇ ਅੱਗੇ ਕੱਢ ਕੇ ਰੱਖ ਦੇਂਦਾ ਹੈ ।੪।

**ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥ ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥੫॥ ਜੇ ਵਡ ਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ ॥ ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ ॥੬॥ ਮਾਇਆ ਮਾਇਆ ਕੇ ਜੋ ਅਧਿਕਾਈ ਵਿਚਿ ਮਾਇਆ ਪਚੈ ਪਚੀਜੈ ॥ ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ ਲਦਿ ਲੀਜੈ ॥੭॥ ਨਾਨਕ ਰਾਮ ਰਮ ਰਮੁ ਰਮ ਰਮ ਰਾਮੈ ਤੇ ਗਤਿ ਕੀਜੈ ॥ ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ ਰਾਮ ਨਾਮੈ ਰਲੈ ਮਿਲੀਜੈ ॥੮॥੬॥ ਛਕਾ ॥ (ਪੰਨਾ ੧੩੨੬)**

**ਪਦ ਅਰਥ**:— ਜਨ—ਹੇ ਜਨੋ ! ਭਾਈ ! ਹੇ ਭਰਾਵੋ ! ਗੁਰਿ—ਗੁਰੂ ਨੇ । ਕਾਢੀ—ਉੱਚੀ ਕੀਤੀ ਹੋਈ ਹੈ । ਕੁਕੀਜੈ—ਕੂਕ ਰਿਹਾ ਹੈ । ਆਤਮ ਕਉ—ਜਿੰਦ ਵਾਸਤੇ । ਸੁਖੁ ਸੁਖੁ—ਹਰ ਵੇਲੇ ਦਾ ਸੁਖ । ਪਵੀਜੈ—ਪੈਣਾ ਚਾਹੀਦਾ ।੫।

ਵਡ ਭਾਗੁ—ਵੱਡੀ ਕਿਸਮਤ । ਨੀਕਾ—ਸੋਹਣਾ । ਦ੍ਰਿੜੀਜੈ—ਹਿਰਦੇ ਵਿਚ ਪੱਕਾ ਕਰ ਲੈਣਾ ਚਾਹੀਦਾ ਹੈ । ਬਿਖਮੁ—ਔਖਾ । ਤਰੀਐ—ਤਰਿਆ ਜਾ ਸਕਦਾ ਹੈ । ਸਹਜੇ—ਆਤਮਕ ਅਡੋਲਤਾ ਵਿਚ । ਪੀਜੈ—ਪੀਤਾ ਜਾ ਸਕਦਾ ਹੈ ।੬।

ਅਧਿਕਾਈ—ਬਹੁਤ (ਪ੍ਰੇਮੀ) । ਪਚੈ ਪਚੀਜੈ—ਹਰ ਵੇਲੇ ਸੜਦਾ ਹੈ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਅੰਨੇਰੁ—ਹਨੇਰਾ । ਪੰਥੁ—(ਜ਼ਿੰਦਗੀ ਦਾ) ਰਸਤਾ । ਬਿਖੜਾ—ਔਖਾ । ਅਹੰਕਾਰ—ਅਹੰਕਾਰਿ ਨਾਲ । ਭਾਰਿ—ਭਾਰ ਨਾਲ । ਅਹੰਕਾਰਿ ਭਾਰਿ—ਅਹੰਕਾਰ (-ਰੂਪ) ਭਾਰ ਨਾਲ । ਲਦਿ ਲੀਜੈ—ਲਦਿਆ ਜਾਂਦਾ ਹੈ ।੭।

ਰਮ—ਵਿਆਪਕ । ਰਮੁ—ਸਿਮਰ । ਰਾਮੈ ਤੇ—ਪਰਮਾਤਮਾ (ਦੇ ਨਾਮ) ਤੋਂ ਹੀ । ਗਤਿ—ਉੱਚੀ ਆਤਮਕ ਅਵਸਥਾ । ਕੀਜੈ—ਬਣਾ ਲਈਦੀ ਹੈ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ । ਨਾਮੈ—ਨਾਮ ਵਿਚ ਹੀ । ਰਲੈ—ਲੀਨ ਹੋ ਜਾਂਦਾ ਹੈ । ਮਿਲੀਜੈ—ਮਿਲ ਜਾਈਦਾ ਹੈ ।੮।

**ਅਰਥ**:— ਹੇ ਸੰਤ ਜਨੋ ! ਹੇ ਭਰਾਵੋ ! ਗੁਰੂ ਨੇ (ਆਪਣੀ) ਬਾਂਹ ਉੱਚੀ ਕੀਤੀ ਹੋਈ ਹੈ ਤੇ ਕੂਕ ਰਿਹਾ ਹੈ (ਉਸ ਦੀ ਗੱਲ) ਧਿਆਨ ਨਾਲ ਸੁਣੋ । ਹੇ ਸੰਤ ਜਨੋ ! ਜੇ ਤੁਸੀ ਆਪਣੀ ਜਿੰਦ ਵਾਸਤੇ ਸਦਾ ਦਾ ਸੁਖ ਚਾਹੁੰਦੇ ਹੋ, ਤਾਂ ਗੁਰੂ ਦੀ ਸਰਨ ਪਏ ਰਹਿਣਾ ਚਾਹੀਦਾ ਹੈ ।੫।

ਹੇ ਭਾਈ ! ਜੇ ਕਿਸੇ ਮਨੁੱਖ ਦੀ ਵੱਡੀ ਚੰਗੀ ਕਿਸਮਤ ਹੋਵੇ, ਤਾਂ ਉਹ ਗੁਰੂ ਦੀ ਮਤਿ ਲੈ ਕੇ (ਆਪਣੇ ਅੰਦਰ) ਪਰਮਾਤਮਾ ਦਾ ਨਾਮ ਪੱਕਾ ਕਰਦਾ ਹੈ । ਹੇ ਭਾਈ ! ਮਾਇਆ ਦਾ ਮੋਹ—ਇਹ ਸਾਰਾ ਬੜਾ ਔਖਾ ਸੰਸਾਰ-ਸਮੁੰਦਰ ਹੈ (ਨਾਮ ਦੀ ਬਰਕਤਿ ਨਾਲ ਇਹ) ਤਰਿਆ ਜਾ ਸਕਦਾ ਹੈ । (ਇਸ ਵਾਸਤੇ) ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦਾ ਨਾਮ-ਰਸ ਪੀਣਾ ਚਾਹੀਦਾ ਹੈ ।੬।

ਹੇ ਭਾਈ ! ਜਿਹੜੇ ਮਨੁੱਖ ਨਿਰੇ ਮਾਇਆ ਦੇ ਹੀ ਬਹੁਤ ਪ੍ਰੇਮੀ ਹਨ (ਉਹ ਸਦਾ ਦੁਖੀ ਹੁੰਦੇ ਹਨ । ਮਾਇਆ ਦਾ ਪ੍ਰੇਮੀ ਮਨੁੱਖ ਤਾਂ) ਹਰ ਵੇਲੇ ਮਾਇਆ (ਦੀ ਤ੍ਰਿਸ਼ਨਾ ਦੀ ਅੱਗ) ਵਿਚ ਸੜਦਾ ਰਹਿੰਦਾ ਹੈ । (ਅਜਿਹੇ ਮਨੁੱਖ ਵਾਸਤੇ) ਆਤਮਕ ਜੀਵਨ ਵਲੋਂ ਬੇ-ਸਮਝੀ ਇਕ ਘੁੱਪ ਹਨੇਰਾ (ਬਣ ਜਾਂਦਾ ਹੈ, ਉਸ ਮਨੁੱਖ ਵਾਸਤੇ ਜ਼ਿੰਦਗੀ ਦਾ) ਰਸਤਾ ਔਖਾ ਹੋ ਜਾਂਦਾ ਹੈ (ਕਿਉਂਕਿ ਉਹ ਮਨੁੱਖ) ਅਹੰਕਾਰ (-ਰੂਪ) ਭਾਰ ਨਾਲ (ਸਦਾ) ਲੱਦਿਆ ਰਹਿੰਦਾ ਹੈ ।੭।

ਹੇ ਨਾਨਕ ! ਸਦਾ ਵਿਆਪਕ ਰਾਮ ਦਾ ਨਾਮ ਸਿਮਰਦਾ ਰਹੁ । ਵਿਆਪਕ ਰਾਮ ਦੇ ਨਾਮ ਤੋਂ ਹੀ ਉੱਚੀ ਆਤਮਕ ਅਵਸਥਾ ਹਾਸਲ ਕਰ ਸਕੀਦੀ ਹੈ । ਜਦੋਂ ਗੁਰੂ ਮਿਲਦਾ ਹੈ ਉਹ (ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ) ਨਾਮ ਪੱਕਾ ਕਰਦਾ ਹੈ । (ਮਨੁੱਖ) ਪਰਮਾਤਮਾ ਦੇ ਨਾਮ ਵਿਚ ਸਦਾ ਲਈ ਲੀਨ ਹੋ ਜਾਂਦਾ ਹੈ ।੮।੬।

ਛਕਾ—ਛੱਕਾ, ਛੇ (ਅਸ਼ਟਪਦੀਆਂ) ਦਾ ਇਕੱਠ ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**
**ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧ ॥**

**ਨਾਇ ਤੇਰੈ ਤਰਣਾ ਨਾਇ ਪਤਿ ਪੂਜ ॥ ਨਾਉ ਤੇਰਾ ਗਹਣਾ ਮਤਿ ਮਕਸੂਦੁ ॥ ਨਾਇ ਤੇਰੈ ਨਾਉ ਮੰਨੇ ਸਭ ਕੋਇ ॥ ਵਿਣੁ ਨਾਵੈ ਪਤਿ ਕਬਹੁ ਨ ਹੋਇ ॥੧॥ ਅਵਰ ਸਿਆਣਪ ਸਗਲੀ ਪਾਜੁ ॥ ਜੈ ਬਖਸੇ ਤੈ ਪੂਰਾ ਕਾਜੁ ॥੧॥ ਰਹਾਉ ॥ ਨਾਉ ਤੇਰਾ ਤਾਣੁ ਨਾਉ ਦੀਬਾਣੁ ॥ ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ॥ ਨਾਇ ਤੇਰੈ ਮਾਣੁ ਮਹਤ ਪਰਵਾਣੁ ॥ ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥੨॥ ਨਾਇ ਤੇਰੈ ਸਹਜੁ ਨਾਇ ਸਾਲਾਹ ॥ ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ॥ ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ ॥ ਬਿਨੁ ਨਾਵੈ ਬਾਧੀ ਜਮ ਪੁਰਿ ਜਾਇ ॥੩॥ ਨਾਰੀ ਬੇਰੀ ਘਰ ਦਰ ਦੇਸ ॥ ਮਨ ਕੀਆ ਖੁਸੀਆ ਕੀਚਹਿ ਵੇਸ ॥ ਜਾਂ ਸਦੇ ਤਾਂ ਢਿਲ ਨ ਪਾਇ ॥ ਨਾਨਕ ਕੂੜੁ ਕੂੜੋ ਹੋਇ ਜਾਇ ॥੪॥੧॥ (ਪੰਨਾ ੧੩੨੭)**

ਨੋਟ:— ਇਹ ਸ਼ਬਦ ਪ੍ਰਭਾਤੀ ਅਤੇ ਬਿਭਾਸ ਦੋਹਾਂ ਮਿਲਵੇਂ ਰਾਗਾਂ ਵਿਚ ਗਾਵਣ ਦੀ ਹਿਦਾਇਤ ਹੈ ।

**ਪਦ ਅਰਥ**:— ਨਾਇ—ਨਾਮ ਦੀ ਰਾਹੀਂ । ਤੇਰੈ ਨਾਇ—ਤੇਰੇ ਨਾਮ ਵਿਚ ਜੁੜ ਕੇ । ਪਤਿ—ਇੱਜ਼ਤ । ਪੂਜ—ਪੂਜਾ, ਆਦਰ । ਮਕਸੂਦੁ—ਮਕਸਦ, ਮਨੋਰਥ, ਨਿਸ਼ਾਨਾ । ਮਤਿ ਮਕਸੂਦੁ—ਸਮਝ ਦਾ ਮਨੋਰਥ । ਨਾਉ ਮੰਨੈ—ਨਾਮ ਮੰਨਦਾ ਹੈ, ਵਡਿਆਈ ਦੇਂਦਾ ਹੈ । ਸਭ ਕੋਈ—ਹਰੇਕ ਜੀਵ ।੧।

ਅਵਰ ਸਿਆਣਪ—(ਨਾਮ-ਸਿਮਰਨ ਛੱਡ ਕੇ ਵਡਿਆਈ ਹਾਸਲ ਕਰਨ ਲਈ) ਹੋਰ ਹੋਰ ਚਤੁਰਾਈ (ਦਾ ਕੰਮ) । ਪਾਜੁ—ਲੋਕ-ਵਿਖਾਵਾ । ਜੈ—ਜਿਸ ਨੂੰ । ਤੈ ਕਾਜੁ—ਉਸ ਦਾ ਕਾਰਜ, ਉਸ ਦਾ ਜਗਤ ਵਿਚ ਆਉਣ ਦਾ ਮਨੋਰਥ । ਪੂਰਾ—ਪੂਰਾ (ਕਰਦਾ ਹੈ), ਸਿਰੇ ਚਾੜ੍ਹਦਾ ਹੈ ।੧।ਰਹਾਉ।

ਤਾਣੁ—ਬਲ, ਤਾਕਤ । ਦੀਬਾਣੁ—ਆਸਰਾ, ਹਕੂਮਤ । ਮਹਤ—ਮਹੱਤਤਾ, ਵਡਿਆਈ । ਪਰਵਾਣੁ—ਕਬੂਲ, ਮੰਨਿਆ-ਪ੍ਰਮੰਨਿਆ । ਨਦਰੀ—ਮੇਹਰ ਦੀ ਨਜ਼ਰ ਨਾਲ । ਕਰਮਿ—ਬਖ਼ਸ਼ਸ਼ ਨਾਲ । ਪਵੈ—ਮਿਲਦਾ ਹੈ । ਨੀਸਾਣੁ—ਪਰਵਾਨਾ, ਰਾਹਦਾਰੀ ।੨।

ਸਹਜੁ—ਅਡੋਲ ਅਵਸਥਾ, ਮਨ ਦੀ ਸ਼ਾਂਤੀ । ਸਾਲਾਹ—ਸਿਫ਼ਤਿ-ਸਾਲਾਹ (ਦੀ ਆਦਤ) । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਪਵਿਤ੍ਰ ਜਲ । ਬਿਖੁ—(ਵਿਸ਼ੇ ਵਿਕਾਰਾਂ ਦਾ) ਜ਼ਹਿਰ । ਮਨਿ—ਮਨ ਵਿਚ । ਜਮ ਪੁਰਿ—ਜਮਰਾਜ ਦੇ ਸ਼ਹਰ ਵਿਚ ।੩।

ਨਾਰੀ—ਇਸਤ੍ਰੀ (ਦਾ ਮੋਹ) । ਬੇਰੀ—ਬੇੜੀ, ਬੰਧਨ । ਦੇਸ—ਮਿਲਖ, ਜ਼ਮੀਨ । ਕੀਚਹਿ—ਕਰੀਦੇ ਹਨ । ਵੇਸ—ਪਹਿਰਾਵੇ । ਜਾਂ—ਜਦੋਂ । ਕੂੜੁ—ਉਹ ਪਦਾਰਥ ਜਿਸ ਨਾਲ ਸੰਬੰਧ ਸਦਾ ਨਹੀਂ ਰਹਿਣਾ ।੪।

**ਅਰਥ**:— ਹੇ ਪ੍ਰਭੂ ! ਤੇਰੇ ਨਾਮ ਵਿਚ ਜੁੜ ਕੇ ਹੀ (ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ) ਪਾਰ ਲੰਘੀਦਾ ਹੈ, ਤੇਰੇ ਨਾਮ ਦੀ ਰਾਹੀਂ ਹੀ ਇੱਜ਼ਤ ਆਦਰ ਮਿਲਦਾ ਹੈ । ਤੇਰਾ ਨਾਮ (ਇਨਸਾਨੀ ਜੀਵਨ ਨੂੰ ਸਿੰਗਾਰਨ ਵਾਸਤੇ) ਗਹਿਣਾ ਹੈ, ਇਨਸਾਨੀ ਅਕਲ ਦਾ ਮਕਸਦ ਇਹੀ ਹੈ (ਕਿ ਇਨਸਾਨ ਤੇਰਾ ਨਾਮ ਸਿਮਰੇ), ਹੇ ਪ੍ਰਭੂ ! ਤੇਰੇ ਨਾਮ ਵਿਚ ਟਿਕਿਆਂ ਹੀ ਹਰ ਕੋਈ (ਨਾਮ ਸਿਮਰਨ ਵਾਲੇ ਦੀ) ਇੱਜ਼ਤ ਕਰਦਾ ਹੈ ।੧।

(ਪ੍ਰਭੂ ਦਾ ਸਿਮਰਨ ਛੱਡ ਕੇ ਦੁਨੀਆ ਵਿਚ ਇੱਜ਼ਤ ਹਾਸਲ ਕਰਨ ਲਈ) ਹੋਰ ਹੋਰ ਚਤੁਰਾਈ (ਦਾ ਕੰਮ ਨਿਰਾ) ਲੋਕ-ਵਿਖਾਵਾ ਹੈ (ਉਹ ਪਾਜ ਆਖ਼ਰ ਉੱਘੜ ਜਾਂਦਾ ਹੈ ਤੇ ਹਾਸਲ ਕੀਤੀ ਹੋਈ ਇੱਜ਼ਤ ਭੀ ਮੁੱਕ ਜਾਂਦੀ ਹੈ) । ਜਿਸ ਜੀਵ ਉਤੇ ਪ੍ਰਭੂ ਬਖ਼ਸ਼ਸ਼ ਕਰਦਾ ਹੈ (ਉਸ ਨੂੰ ਆਪਣੇ ਨਾਮ ਦੀ ਦਾਤਿ ਦੇਂਦਾ ਹੈ, ਤੇ ਉਸ ਜੀਵ ਦਾ) ਜ਼ਿੰਦਗੀ ਦਾ ਅਸਲ ਮਨੋਰਥ ਸਿਰੇ ਚੜ੍ਹਦਾ ਹੈ ।੧।ਰਹਾਉ।

(ਮਨੁੱਖ ਦੁਨੀਆਵੀ ਤਾਕਤ, ਹਕੂਮਤ, ਫ਼ੌਜਾਂ ਦੀ ਸਰਦਾਰੀ ਤੇ ਬਾਦਸ਼ਾਹੀ ਵਾਸਤੇ ਦੌੜਦਾ ਫਿਰਦਾ ਹੈ, ਫਿਰ ਇਹ ਸਭ ਕੁਝ ਨਾਸਵੰਤ ਹੈ) ਹੇ ਪ੍ਰਭੂ ! ਤੇਰਾ ਨਾਮ ਹੀ (ਅਸਲ) ਤਾਕਤ ਹੈ, ਤੇਰਾ ਨਾਮ ਹੀ (ਅਸਲ) ਹਕੂਮਤ ਹੈ, ਤੇਰਾ ਨਾਮ ਹੀ ਫ਼ੌਜਾਂ (ਦੀ ਸਰਦਾਰੀ) ਹੈ, ਜਿਸ ਦੇ ਪੱਲੇ ਤੇਰਾ ਨਾਮ ਹੈ ਉਹੀ ਬਾਦਸ਼ਾਹ ਹੈ । ਹੇ ਪ੍ਰਭੂ ! ਤੇਰੇ ਨਾਮ ਵਿਚ ਜੁੜਿਆਂ ਹੀ ਅਸਲ ਆਦਰ ਮਿਲਦਾ ਹੈ ਇੱਜ਼ਤ ਮਿਲਦੀ ਹੈ । ਜੋ ਮਨੁੱਖ ਤੇਰੇ ਨਾਮ ਵਿਚ ਮਸਤ ਹੈ ਉਹੀ ਜਗਤ ਵਿਚ ਮੰਨਿਆ-ਪਰਮੰਨਿਆ ਹੈ । ਪਰ ਤੇਰੀ ਮੇਹਰ ਦੀ ਨਜ਼ਰ ਨਾਲ ਹੀ ਤੇਰੀ ਬਖ਼ਸ਼ਸ਼ ਨਾਲ ਹੀ (ਜੀਵ-ਰਾਹੀ ਨੂੰ ਇਸ ਜੀਵਨ-ਸਫ਼ਰ ਵਿਚ) ਇਹ ਪਰਵਾਨਾ ਮਿਲਦਾ ਹੈ ।੨।

ਹੇ ਪ੍ਰਭੂ ! ਤੇਰੇ ਨਾਮ ਵਿਚ ਜੁੜਿਆਂ ਮਨ ਦੀ ਸ਼ਾਂਤੀ ਮਿਲਦੀ ਹੈ, ਤੇਰੇ ਨਾਮ ਵਿਚ ਜੁੜਿਆਂ ਤੇਰੀ ਸਿਫ਼ਤਿ-ਸਾਲਾਹ ਕਰਨ ਦੀ ਆਦਤ ਬਣਦੀ ਹੈ । ਤੇਰਾ ਨਾਮ ਹੀ ਆਤਮਕ ਜੀਵਨ ਦੇਣ ਵਾਲਾ ਐਸਾ ਪਵਿਤ੍ਰ ਜਲ ਹੈ (ਜਿਸ ਦੀ ਬਰਕਤਿ ਨਾਲ ਮਨੁੱਖ ਮਨ ਵਿਚੋਂ ਵਿਸ਼ੇ ਵਿਕਾਰਾਂ ਦਾ ਸਾਰਾ) ਜ਼ਹਿਰ ਧੁਪ ਜਾਂਦਾ ਹੈ । ਤੇਰੇ ਨਾਮ ਵਿਚ ਜੁੜਿਆਂ ਸਾਰੇ ਸੁਖ ਮਨ ਵਿਚ ਆ ਵੱਸਦੇ ਹਨ । ਨਾਮ ਤੋਂ ਖੁੰਝ ਕੇ ਦੁਨੀਆ (ਵਿਕਾਰਾਂ ਦੇ ਸੰਗਲਾਂ ਵਿਚ) ਬੱਝੀ ਹੋਈ ਜਮ ਦੀ ਨਗਰੀ ਵਿਚ ਜਾਂਦੀ ਹੈ ।੩।

ਹੇ ਨਾਨਕ ! ਇਸਤ੍ਰੀ (ਦਾ ਪਿਆਰ) ਘਰਾਂ ਤੇ ਮਿਲਖਾਂ ਦੀ ਮਾਲਕੀ—ਇਹ ਸਭ ਕੁਝ (ਜੀਵ-ਰਾਹੀ ਦੇ ਪੈਰਾਂ ਵਿਚ) ਬੇੜੀਆਂ (ਪਈਆਂ ਹੋਈਆਂ) ਹਨ (ਜੋ ਇਸ ਨੂੰ ਸਹੀ ਜੀਵਨ-ਸਫ਼ਰ ਵਿਚ ਤੁਰਨ ਨਹੀਂ ਦੇਂਦੀਆਂ) । ਮਨ ਦੀਆਂ ਖ਼ੁਸ਼ੀਆਂ ਵਾਸਤੇ ਅਨੇਕਾਂ ਪਹਿਰਾਵੇ ਪਹਿਨਦੇ ਹਨ (ਇਹ ਖ਼ੁਸ਼ੀਆਂ-ਚਾਅ ਭੀ ਬੇੜੀਆਂ ਹੀ ਹਨ) । ਜਦੋਂ (ਪਰਮਾਤਮਾ ਜੀਵ ਨੂੰ) ਮੌਤ ਦਾ ਸੱਦਾ ਭੇਜਦਾ ਹੈ (ਉਸ ਸੱਦੇ ਦੇ ਸਾਹਮਣੇ ਰਤਾ ਭੀ) ਢਿੱਲ ਨਹੀਂ ਹੋ ਸਕਦੀ । (ਤਦੋਂ ਸਮਝ ਪੈਂਦੀ ਹੈ ਕਿ) ਝੂਠੇ ਪਦਾਰਥਾਂ ਦਾ ਸਾਥ ਝੂਠਾ ਹੀ ਨਿਕਲਦਾ ਹੈ ।੪।੧।

ਪ੍ਰਭਾਤੀ ਮਹਲਾ ੧ ॥ ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥ ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥੧॥ ਇਹੁ ਸੰਸਾਰੁ ਸਗਲ ਬਿਕਾਰੁ ॥ ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ ॥੧॥ ਰਹਾਉ ॥ ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ ॥ ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ

॥੨॥ ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥ ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ ॥੩॥ ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥ ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ ॥੪॥੨॥ (ਪੰਨਾ ੧੩੨੭-੧੩੨੮)

**ਪਦ ਅਰਥ**:— ਕਰਮੁ—ਬਖ਼ਸ਼ਸ਼ । ਤਿਥੈ—ਉਸ (ਸੁਰਤਿ) ਵਿਚ । ਲੋਇ—(ਗਿਆਨ ਦਾ) ਪ੍ਰਕਾਸ਼ । ਅੰਧੇਰੁ—ਹਨੇਰਾ, ਅਗਿਆਨਤਾ ਦਾ ਹਨੇਰਾ । ਅੰਧੀ—(ਮਾਇਆ ਦੇ ਮੋਹ ਵਿਚ) ਅੰਨ੍ਹੀ ਹੋਈ ਸ੍ਰਿਸ਼ਟੀ ਉਤੇ । ਵਾਪਰੈ—ਜ਼ੋਰ ਪਾ ਰਿਹਾ ਹੈ । ਖੋਇ ਲੀਜੈ—ਗਵਾ ਲਈਦਾ ਹੈ ।੧।

ਬਿਕਾਰੁ—ਮੰਦਾ ਕਰਮ, ਐਬ । ਨਾਸਤਿ—(ਨ ਅਸ੍ਤਿ) ਨਹੀਂ ਹੈ । ਕਰਣਹਾਰੁ—ਬਣਾਣ ਵਾਲਾ ।੧।ਰਹਾਉ।

ਏਕ ਭਾਰ ਹੋਵਹਿ—ਜੇ (ਇਕੱਠੀਆਂ ਬੱਝ ਕੇ) ਇਕ ਪੰਡ ਬਣ ਜਾਣ । ਲਾਲ—ਲਾਲ ਵਰਗੇ ਕੀਮਤੀ ਨਾਮ ਦੀ । ਤਾ—ਤਦੋਂ ਹੀ । ਜਾਂ—ਜਦੋਂ । ਸਿਰੈ—(ਤਕੜੀ ਦੇ ਦੂਜੇ) ਛਾਬੇ ਵਿਚ । ਹੋਰਿ—(ਪਾਤਾਲ ਪੁਰੀਆ ਆਦਿਕ ਦੇ ਸਾਰੇ ਪਦਾਰਥਾਂ ਨੂੰ ਛੱਡ ਕੇ) ਕੋਈ ਹੋਰ ਪਦਾਰਥ ।੨।

ਤੇ—ਤੋਂ । ਜਿਤੁ ਮੁਖਿ—ਜਿਸ ਮੂੰਹ ਨਾਲ । ਤਿਤੁ ਮੁਖਿ—ਉਸ ਮੂੰਹ ਵਿਚ । ਭੂਖ—ਮਾਇਆ ਦੀ ਭੁੱਖ, ਤ੍ਰਿਸਨਾ ।੩।

ਏਕੁ ਤੂ—ਸਿਰਫ਼ ਤੂੰ ਹੀ । ਅਵਰੁ ਸੈਸਾਰੁ—ਬਾਕੀ ਸਾਰਾ ਸੰਸਾਰ । ਜਿਤੁ ਤਨਿ—ਜਿਸ ਜਿਸ ਸਰੀਰ ਵਿਚ । ਸੇ ਤਨ—ਉਹ ਸਾਰੇ ਸਰੀਰ ।੪।

**ਅਰਥ**:— (ਹੇ ਪ੍ਰਭੂ ! ਤੇਰੇ ਨਾਮ ਤੋਂ ਖੁੰਝ ਕੇ) ਇਹ ਸਾਰਾ ਜਗਤ ਵਿਕਾਰ ਹੀ ਵਿਕਾਰ (ਸਹੇੜ ਰਿਹਾ) ਹੈ । (ਇਸ ਵਿਕਾਰ-ਰੋਗ ਦੀ) ਦਵਾਈ (ਸਿਰਫ਼) ਤੇਰਾ ਨਾਮ ਹੀ ਹੈ, (ਤੇਰੇ ਨਾਮ ਤੋਂ ਬਿਨਾ) ਹੋਰ ਕੋਈ ਦਵਾ-ਦਾਰੂ ਨਹੀਂ ਹੈ । (ਜਗਤ ਨੂੰ ਅਤੇ ਜਗਤ ਦੇ ਰੋਗਾਂ ਦੀ ਦਵਾਈ ਨੂੰ) ਬਣਾਣ ਵਾਲਾ ਤੂੰ ਬੇਅੰਤ ਪ੍ਰਭੂ ਆਪ ਹੀ ਹੈਂ ।੧।ਰਹਾਉ।

(ਹੇ ਪ੍ਰਭੂ !) ਜਿਸ (ਮਨੁੱਖੀ) ਸੁਰਤਿ ਵਿਚ ਤੇਰਾ ਨਾਮ-ਰਤਨ (ਜੜਿਆ ਹੋਇਆ) ਹੈ, ਤੇਰੀ ਬਖ਼ਸ਼ਸ਼ ਚਾਨਣ ਕਰ ਰਹੀ ਹੈ ਉਸ ਸੁਰਤਿ ਦੇ ਅੰਦਰ (ਤੇਰੇ ਗਿਆਨ ਦਾ) ਪਰਕਾਸ਼ ਹੋ ਰਿਹਾ ਹੈ । (ਮਾਇਆ ਦੇ ਮੋਹ ਵਿਚ) ਅੰਨ੍ਹੀ ਹੋ ਰਹੀ ਸ੍ਰਿਸ਼ਟੀ ਉਤੇ ਅਗਿਆਨਤਾ ਦਾ ਹਨੇਰਾ ਜ਼ੋਰ ਪਾ ਰਿਹਾ ਹੈ, (ਇਸ ਹਨੇਰੇ ਵਿਚ) ਸਾਰੀ ਆਤਮਕ ਰਾਸ-ਪੂੰਜੀ ਗਵਾ ਲਈਦੀ ਹੈ ।੧।

ਜੋ ਸ੍ਰਿਸ਼ਟੀ ਦੇ ਸਾਰੇ ਪਾਤਾਲ ਤੇ ਪੁਰੀਆਂ (ਬੱਝ ਕੇ) ਇਕ ਪੰਡ ਬਣ ਜਾਣ, ਤੇ ਜੇ ਇਹੋ ਜੇਹੀਆਂ ਹੋਰ ਲੱਖਾਂ ਕ੍ਰੋੜਾਂ ਪੰਡਾਂ ਭੀ ਹੋ ਜਾਣ (ਤਾਂ ਇਹ ਸਾਰੇ ਮਿਲ ਕੇ ਭੀ ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ) । ਹੇ ਪ੍ਰਭੂ ! ਤੇਰੇ ਕੀਮਤੀ ਨਾਮ ਦਾ ਮੁੱਲ ਤਦੋਂ ਹੀ ਪੈ ਸਕਦਾ ਹੈ ਜਦੋਂ ਨਾਮ ਨੂੰ ਤੋਲਣ ਵਾਸਤੇ ਤਕੜੀ ਦੇ ਦੂਜੇ ਛਾਬੇ ਵਿਚ (ਸਾਰੀ ਦੁਨੀਆ ਦੇ ਧਨ ਪਦਾਰਥਾਂ ਨੂੰ ਛੱਡ ਕੇ) ਕੋਈ ਹੋਰ ਪਦਾਰਥ ਹੋਣ (ਭਾਵ, ਤੇਰੀਆਂ ਸਿਫ਼ਤਾਂ ਦੇ ਖ਼ਜ਼ਾਨੇ ਹੋਣ ! ਤੇਰੇ ਨਾਮ ਵਰਗਾ ਕੀਮਤੀ ਤੇਰਾ ਨਾਮ ਹੀ ਹੈ, ਤੇਰੀਆਂ ਸਿਫ਼ਤਿ-ਸਾਲਾਹਾਂ ਹੀ ਹਨ) ।੨।

(ਦੁਨੀਆ ਵਾਲੇ ਦੁੱਖ-ਕਲੇਸ਼ ਭੀ ਪ੍ਰਭੂ ਦੀ ਬਖ਼ਸ਼ਸ਼ ਦਾ ਵਸੀਲਾ ਹਨ ਕਿਉਂਕਿ ਇਹਨਾਂ) ਦੁੱਖਾਂ ਤੋਂ (ਇਹਨਾਂ ਦੁੱਖਾਂ ਦੇ ਕਾਰਨ ਵਿਸ਼ੇ ਵਿਕਾਰਾਂ ਵਲੋਂ ਪਰਤਿਆਂ) ਆਤਮਕ ਸੁਖ ਪੈਦਾ ਹੋ ਜਾਂਦੇ ਹਨ, (ਤੇ ਦੁਨੀਆਵੀ ਭੋਗਾਂ ਦੇ) ਸੁਖਾਂ ਤੋਂ (ਆਤਮਕ ਤੇ ਸਰੀਰਕ) ਰੋਗ ਉਪਜਦੇ ਹਨ । ਹੇ ਪ੍ਰਭੂ ! ਜਿਸ ਮੂੰਹ ਨਾਲ ਤੇਰੀ ਸਿਫ਼ਤਿ-ਸਾਲਾਹ

ਕੀਤੀ ਜਾਂਦੀ ਹੈ, ਉਸ ਮੂੰਹ ਵਿਚ ਮਾਇਆ ਦੀ ਭੁੱਖ ਨਹੀਂ ਰਹਿ ਜਾਂਦੀ (ਤੇ ਮਾਇਆ ਦੀ ਭੁੱਖ ਦੂਰ ਹੋਇਆਂ ਸਾਰੇ ਦੁੱਖ-ਰੋਗ ਨਾਸ ਹੋ ਜਾਂਦੇ ਹਨ) ।੩।

ਹੇ ਨਾਨਕ ! (ਜੇ ਤੇਰੇ ਅੰਦਰ ਪਰਮਾਤਮਾ ਦਾ ਨਾਮ ਨਹੀਂ ਹੈ ਤਾਂ) ਸਿਰਫ਼ ਤੂੰ ਹੀ ਮੂਰਖ ਹੈਂ, ਤੇਰੇ ਨਾਲੋਂ ਹੋਰ ਸੰਸਾਰ ਚੰਗਾ ਹੈ । ਜਿਸ ਜਿਸ ਸਰੀਰ ਵਿਚ ਪ੍ਰਭੂ ਦਾ ਨਾਮ ਨਹੀਂ, ਉਹ ਸਰੀਰ (ਵਿਕਾਰਾਂ ਵਿਚ ਪੈ ਕੇ) ਖ਼ੁਆਰ ਹੁੰਦੇ ਹਨ ।੪।੨।

**ਪ੍ਰਭਾਤੀ ਮਹਲਾ ੧ ॥ ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥ ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥੧॥ ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥ ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥੧॥ ਰਹਾਉ ॥ ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥ ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥ ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥ ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥੩॥ ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ ॥ ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥੪॥੩॥ (ਪੰਨਾ ੧੩੨੮)**

**ਪਦ ਅਰਥ**:— ਜੈ—ਜਿਸ । ਜੈ ਕਾਰਣਿ—ਜਿਸ (ਪਰਮਾਤਮਾ ਦੇ ਮਿਲਾਪ) ਦੀ ਖ਼ਾਤਰ । ਬ੍ਰਹਮੈ—ਬ੍ਰਹਮਾ ਨੇ । ਸੰਕਰਿ—ਸ਼ੰਕਰ ਨੇ, ਸ਼ਿਵ ਨੇ । ਸਿਧ—ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਦੇਵੀ—ਦੇਵੀਂ, ਦੇਵਤਿਆਂ ਨੇ । ਪਰਮੁ—ਭੇਦ ।੧।

ਬਾਬਾ—ਹੇ ਭਾਈ ! ਮਨਿ—ਮਨ ਵਿਚ । ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਮੁਖਿ—ਮੂੰਹ ਵਿਚ । ਤਰੀਐ—ਤਰ ਜਾਈਦਾ ਹੈ । ਹੋਈ—ਹੋ ਜਾਈਦਾ ਹੈ । ਨ ਆਵੈ ਨੇੜੈ—ਜ਼ੋਰ ਨਹੀਂ ਪਾ ਸਕਦਾ । ਹਰਿ ਮਤਿ—ਹਰੀ ਦਾ ਸਿਮਰਨ ਕਰਨ ਦੀ ਅਕਲ । ਕੋਈ—ਜੇਹੜਾ ਕੋਈ ।੧।ਰਹਾਉ।

ਅਗਨਿ—ਅੱਗ, ਤਮੋ ਗੁਣ । ਬਿੰਬ—ਪਾਣੀ, ਸਤੋਗੁਣ । ਪਵਣ—ਹਵਾ, ਰਜੋਗੁਣ । ਬਾਣੀ—ਬਣਤਰ, ਬਨਾਵਟ । ਤੀਨਿ—ਇਹ ਤਿੰਨੇ ਮਾਇਆ ਦੇ ਗੁਣ । ਤਸਕਰ—ਚੋਰ । ਵਾਸਹਿ—ਵੱਸਦੇ ਹਨ । ਕੋਟ—ਕਿਲ੍ਹੇ । ਪੰਚਾਸਾ—(ਪਜ਼ਚ-ਅ ਯ : ਪਜ਼ਚਾ ਯ ਓ ਲੋਨਿ) ਸ਼ੇਰ । ਕੋਟ ਪੰਚਾਸਾ—ਸ਼ੇਰਾਂ ਦੇ ਕਿਲਿਆਂ ਵਿਚ, ਕਾਮਾਦਿਕ ਸ਼ੇਰਾਂ ਦੇ ਘੁਰਨਿਆਂ ਵਿਚ ।੨।

ਏਕ ਚੰਗਿਆਈ—ਇੱਕ ਭਲਾਈ, ਇੱਕ ਭਲਾ ਕੰਮ । ਮਨਿ—ਮਨਿ ਵਿਚ । ਚਿਤਿ—ਚਿੱਤ ਵਿਚ । ਬਫਾਵੈ—ਫੜਾਂ ਮਾਰਦਾ ਹੈ । ਦੇਇ—(ਦਾਤਾਂ) ਦੇਂਦਾ ਹੈ ।੩।

ਸਾਲਾਹਨਿ—(ਜੋ ਜੀਵ) ਸਾਲਾਹੁੰਦੇ ਹਨ, ਸਿਫ਼ਤਿ-ਸਾਲਾਹ ਕਰਦੇ ਹਨ । ਤਿਨ ਪਲੈ—ਉਹਨਾਂ ਦੇ ਪੱਲੇ, ਉਹਨਾਂ ਦੇ ਹਿਰਦੇ ਵਿਚ । ਸੋਈ—ਉਹੀ ਹੈ । ਕੋ—ਕੋਈ ਬੰਦਾ । ਜੀਉ ਕਹੈ—ਆਦਰ-ਸਤਕਾਰ ਦਾ ਬਚਨ ਬੋਲਦਾ ਹੈ । ਤਲਬ—ਪੁੱਛ ।੪।

**ਅਰਥ**:— ਹੇ ਭਾਈ ! ਆਪਣੇ ਮਨ ਵਿਚ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਵਸਾਣਾ ਚਾਹੀਦਾ ਹੈ, ਮੂੰਹ ਨਾਲ ਸਦਾ-ਥਿਰ ਪ੍ਰਭੂ ਦੀਆਂ ਸਿਫ਼ਤਾਂ ਕਰਨੀਆਂ ਚਾਹੀਦੀਆਂ ਹਨ, (ਇਸ ਤਰ੍ਹਾਂ ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ) ਪਾਰ ਲੰਘ ਜਾਈਦਾ ਹੈ, ਉਸ ਸਦਾ-ਥਿਰ ਪ੍ਰਭੂ ਦਾ ਰੂਪ ਹੋ ਜਾਈਦਾ ਹੈ । ਜੇਹੜਾ ਕੋਈ ਮਨੁੱਖ ਪਰਮਾਤਮਾ ਦਾ ਸਿਮਰਨ ਕਰਨ ਦੀ ਅਕਲ ਸਿੱਖ ਲੈਂਦਾ ਹੈ, ਕੋਈ ਵੈਰੀ ਉਸ ਉਤੇ ਜ਼ੋਰ ਨਹੀਂ ਪਾ ਸਕਦਾ, ਕੋਈ ਦੁੱਖ-ਕਲੇਸ਼ ਉਸ ਨੂੰ ਦਬਾ ਨਹੀਂ ਸਕਦਾ ।੧।ਰਹਾਉ।

ਜਿਸ ਪਰਮਾਤਮਾ ਦੇ ਮਿਲਾਪ ਦੀ ਖ਼ਾਤਰ ਬ੍ਰਹਮਾ ਨੇ ਵੇਦ ਉਚਾਰੇ, ਤੇ ਸ਼ਿਵ ਜੀ ਨੇ ਦੁਨੀਆ ਦੀ ਮਾਇਆ ਤਿਆਗੀ, ਜਿਸ ਪ੍ਰਭੂ ਨੂੰ ਪ੍ਰਾਪਤ ਕਰਨ ਵਾਸਤੇ ਜੋਗ-ਸਾਧਨਾ ਵਿਚ ਪੁੱਗੇ ਹੋਏ ਜੋਗੀ (ਦੁਨੀਆ ਵਲੋਂ) ਵਿਰਕਤ ਹੋ ਗਏ (ਉਹ ਬੜਾ ਬੇਅੰਤ ਹੈ), ਦੇਵਤਿਆਂ ਨੇ (ਭੀ) ਉਸ (ਦੇ ਗੁਣਾਂ) ਦਾ ਭੇਤ ਨਹੀਂ ਪਾਇਆ ।੧।

ਇਹ ਸਾਰਾ ਜਗਤ ਤਮੋ ਗੁਣ, ਸਤੋ ਗੁਣ ਤੇ ਰਜੋ ਗੁਣ ਦੀ ਰਚਨਾ ਹੈ (ਸਾਰੇ ਜੀਅ ਜੰਤ ਇਹਨਾਂ ਗੁਣਾਂ ਦੇ ਅਧੀਨ ਹਨ), ਪਰ ਇਹ ਤਿੰਨੇ ਗੁਣ ਪ੍ਰਭੂ ਦੇ ਨਾਮ ਦੇ ਦਾਸ ਹਨ (ਜੇਹੜੇ ਬੰਦੇ ਨਾਮ ਜਪਦੇ ਹਨ, ਉਹਨਾਂ ਉਤੇ ਇਹ ਤਿੰਨ ਗੁਣ ਆਪਣਾ ਜ਼ੋਰ ਨਹੀਂ ਪਾ ਸਕਦੇ) । (ਪਰ ਹਾਂ) ਜੇਹੜੇ ਜੀਵ ਪ੍ਰਭੂ ਦਾ ਨਾਮ ਨਹੀਂ ਸਿਮਰਦੇ ਉਹ (ਇਹਨਾਂ ਤਿੰਨਾਂ ਗੁਣਾਂ ਦੇ) ਚੋਰ ਹਨ (ਇਹਨਾਂ ਤੋਂ ਕੁੱਟ ਖਾਂਦੇ ਹਨ, ਕਿਉਂਕਿ) ਉਹ ਸਦਾ (ਕਾਮਾਦਿਕ) ਸ਼ੇਰਾਂ ਦੇ ਘੁਰਨਿਆਂ ਵਿਚ ਵੱਸਦੇ ਹਨ ।੨।

(ਹੇ ਭਾਈ ! ਵੇਖੋ, ਉਸ ਪਰਮਾਤਮਾ ਦੀ ਖੁਲ੍ਹ-ਦਿਲੀ !) ਜੇ ਕੋਈ ਬੰਦਾ (ਕਿਸੇ ਨਾਲ) ਕੋਈ ਇੱਕ ਭਲਾਈ ਕਰਦਾ ਹੈ; ਤਾਂ ਉਹ ਆਪਣੇ ਮਨ ਵਿਚ ਚਿੱਤ ਵਿਚ ਬੜੀਆਂ ਫੜਾਂ ਮਰਦਾ ਹੈ (ਬੜਾ ਮਾਣ ਕਰਦਾ ਹੈ, ਪਰ) ਪਰਮਾਤਮਾ ਵਿਚ ਇਤਨੇ ਬੇਅੰਤ ਗੁਣ ਹਨ, ਉਹ ਇਤਨੀਆਂ ਭਲਾਈਆਂ ਕਰਦਾ ਹੈ, ਉਹ (ਸਭ ਜੀਵਾਂ ਨੂੰ ਦਾਤਾਂ) ਦੇਂਦਾ ਹੈ, ਪਰ ਦਾਤਾਂ ਦੇ ਦੇ ਕੇ ਕਦੇ ਅਫ਼ਸੋਸ ਨਹੀਂ ਕਰਦਾ (ਕਿ ਜੀਵ ਦਾਤਾਂ ਲੈ ਕੇ ਕਦਰ ਨਹੀਂ ਕਰਦੇ) ।੩।

ਹੇ ਪ੍ਰਭੂ ! ਜੇਹੜੇ ਬੰਦੇ ਤੇਰੀ ਸਿਫ਼ਤਿ-ਸਾਲਾਹ ਕਰਦੇ ਹਨ, ਉਹਨਾਂ ਦੇ ਹਿਰਦੇ ਵਿਚ ਤੇਰਾ ਨਾਮ-ਧਨ ਹੈ (ਉਹ ਅਸਲ ਧਨੀ ਹਨ), ਮੈਂ ਨਾਨਕ ਦਾ ਧਨ ਭੀ ਤੇਰਾ ਨਾਮ ਹੀ ਹੈ । (ਜਿਨ੍ਹਾਂ ਦੇ ਪੱਲੇ ਨਾਮ-ਧਨ ਹੈ) ਜੇ ਕੋਈ ਉਹਨਾਂ ਨਾਲ ਆਦਰ-ਸਤਕਾਰ ਦਾ ਬੋਲ ਬੋਲਦਾ ਹੈ, ਤਾਂ ਜਮਰਾਜ (ਭੀ) ਉਹਨਾਂ ਤੋਂ ਕਰਮਾਂ ਦਾ ਲੇਖਾ ਨਹੀਂ ਪੁੱਛਦਾ (ਭਾਵ, ਉਹ ਮੰਦੇ ਪਾਸੇ ਵਲੋਂ ਹਟ ਜਾਂਦੇ ਹਨ) ।੪।੩।

**ਪ੍ਰਭਾਤੀ ਮਹਲਾ ੧ ॥ ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥ ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ ॥੧॥ ਅਉਧੂ ਸਹਜੇ ਤਤੁ ਬੀਚਾਰਿ ॥ ਜਾ ਤੇ ਫਿਰਿ ਨ ਆਵਹੁ ਸੈਸਾਰਿ ॥੧॥ ਰਹਾਉ ॥ ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ ॥ ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ ॥੨॥ ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ ॥ ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ ॥੩॥ ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ ॥ ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥੪॥੪॥ (ਪੰਨਾ ੧੩੨੮)**

**ਪਦ ਅਰਥ**:— ਜਾ ਕੈ—ਜਿਨ੍ਹਾਂ ਬੰਦਿਆਂ ਦੇ ਕੋਲ । ਮਾਸਾ—(ਪਿੰਡੇ ਤੇ) ਮਾਸ (ਭਾਵ, ਸਰੀਰਕ ਬਲ) । ਸਤਿਗੁਰਿ—ਸਤਿਗੁਰੂ ਵਿਚ, ਗੁਰੂ ਦੇ ਚਰਨਾਂ ਵਿਚ । ਮਿਲੇ—ਜੁੜੇ । ਨਿਰੰਜਨੁ—ਉਹ ਪ੍ਰਭੂ ਜੋ ਮਾਇਆ ਦੀ ਕਾਲਖ ਤੋਂ ਰਹਿਤ ਹੈ । ਤੇਰੈ ਨਾਮਿ—(ਹੇ ਪ੍ਰਭੂ !) ਤੇਰੇ ਨਾਮ ਵਿਚ ।੧।

ਅਉਧੂ—(ਉਹ ਸਾਧ ਜਿਸ ਨੇ ਮਾਇਆ ਵਾਲੇ ਬੰਧਨ ਤੋੜ ਕੇ ਪਰੇ ਸੁੱਟ ਦਿਤੇ ਹਨ, ਉਹ ਵਿਰਕਤ ਸਾਧ ਜੋ ਪਿੰਡੇ ਉਤੇ ਸੁਆਹ ਮਲੀ ਫਿਰਦੇ ਹਨ), ਹੇ ਅਉਧੂ ! ਸਹਜੇ—ਸਹਜਿ, ਅਡੋਲ ਅਵਸਥਾ ਵਿਚ (ਟਿਕ ਕੇ) । ਤਤੁ—ਜਗਤ ਦਾ ਮੂਲ-ਪ੍ਰਭੂ । ਤਤੁ ਬੀਚਾਰਿ—ਜਗਤ ਦੇ ਮੂਲ ਪ੍ਰਭੂ (ਦੇ ਗੁਣਾਂ) ਨੂੰ ਵਿਚਾਰ, ਪ੍ਰਭੂ ਦੇ ਗੁਣਾਂ ਵਿਚ ਸੁਰਤਿ ਜੋੜ । ਜਾ ਤੇ—ਜਿਸ ਨਾਲ, ਜਿਸ (ਉੱਦਮ) ਤੋਂ । ਸੰਸਾਰਿ—ਸੰਸਾਰ ਵਿਚ, ਜਨਮ ਮਰਨ ਦੇ ਚੱਕਰ ਵਿਚ ।੧।ਰਹਾਉ।

ਕਰਮੁ—ਧਾਰਮਿਕ ਰਸਮ । ਧਰਮ—ਵਰਨ ਆਸ਼੍ਰਮ ਵਾਲਾ ਕੋਈ ਕਰਮ । ਸੁਚਿ—ਚੌਕੇ ਆਦਿਕ ਵਾਲੀ ਸੁੱਚ । ਸਿਵ ਜੋਤਿ—ਕੱਲਿਆਣ-ਰੂਪ ਪਰਮਾਤਮਾ ਦੀ ਜੋਤਿ । ਕੰਨਹੁ—ਕੋਲੋਂ, ਪਾਸੋਂ । ਬੁਧਿ—(ਤੱਤ ਬੀਚਾਰਨ ਦੀ) ਅਕਲ, ਪ੍ਰਭੂ ਦੇ ਗੁਣਾਂ ਵਿਚ ਸੁਰਤਿ ਜੋੜਨ ਦੀ ਸੂਝ ।੨।

ਨੇਮੁ—ਕਰਮ ਕਾਂਡ ਅਨੁਸਾਰ ਰੋਜ਼ਾਨਾ ਕਰਨ ਵਾਲਾ ਕੋਈ ਕੰਮ । ਬਕਬਾਈ—ਹਵਾਈ ਬੋਲ, ਵਿਅਰਥ ਬਚਨ, ਚਤੁਰਾਈ ਦੇ ਬਚਨ । ਗਤਿ—ਮੁਕਤੀ । ਅਵਗਤਿ—(ਮੁਕਤੀ ਦੇ ਉਲਟ) ਨਰਕ ਆਦਿਕ । ਚਿੰਤ—ਸਹਿਮ, ਫ਼ਿਕਰ । ਫੁਰਮਾਈ—ਹੁਕਮ, ਉਪਦੇਸ਼ ।੩।

ਆਸ—ਦੁਨੀਆ ਦੇ ਧਨ ਪਦਾਰਥ ਦੀਆਂ ਆਸਾਂ । ਨਿਰਾਸ—ਦੁਨੀਆ ਵਲੋਂ ਉਪਰਾਮ ਹੋ ਜਾਣ ਦੇ ਖ਼ਿਆਲ । ਜਾ ਕੈ ਚਿਤਿ—ਜਿਸ ਦੇ ਚਿੱਤ ਵਿਚ । ਸਮਝਾਈ—ਸਮਝ, ਸੂਝ । ਤੰਤ—ਜੀਵਾਤਮਾ । ਪਰਮ ਤੰਤੁ—ਪਰਮ ਆਤਮਾ ਅਕਾਲ ਪੁਰਖ । ਬੁਧਿ—(ਪ੍ਰਭੂ ਦੇ ਗੁਣਾਂ ਵਿਚ ਸੁਰਤਿ ਜੋੜਨ ਦੀ) ਅਕਲ ! ।੪।

**ਅਰਥ**:— ਹੇ ਜੋਗੀ ! (ਤੂੰ ਘਰ ਬਾਰ ਛੱਡ ਕੇ ਪਿੰਡੇ ਤੇ ਸੁਆਹ ਮਲ ਕੇ ਹੀ ਇਹ ਸਮਝੀ ਬੈਠਾ ਹੈਂ ਕਿ ਤੂੰ ਜਨਮ ਮਰਨ ਦੇ ਚੱਕਰ ਵਿਚੋਂ ਨਿਕਲ ਗਿਆ ਹੈਂ, ਤੈਨੂੰ ਭੁਲੇਖਾ ਹੈ) । ਅਡੋਲ ਆਤਮਕ ਅਵਸਥਾ ਵਿਚ ਟਿਕ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਸੁਰਤਿ ਜੋੜ । (ਇਹੀ ਤਰੀਕਾ ਹੈ) ਜਿਸ ਨਾਲ ਤੂੰ ਮੁੜ ਜਨਮ ਮਰਨ ਦੇ ਗੇੜ ਵਿਚ ਨਹੀਂ ਆਵੇਂਗਾ ।੧।ਰਹਾਉ।

(ਹੇ ਜੋਗੀ !) ਜਿਨ੍ਹਾਂ ਪਾਸ ਰੂਪ ਨਹੀਂ, ਜਿਨ੍ਹਾਂ ਦੀ ਉੱਚੀ ਜਾਤਿ ਨਹੀਂ, ਜਿਨ੍ਹਾਂ ਦੇ ਸੋਹਣੇ ਨਕਸ਼ ਨਹੀਂ, ਜਿਨ੍ਹਾਂ ਪਾਸ ਸਰੀਰਕ ਬਲ ਨਹੀਂ, ਜਦੋਂ ਉਹ ਗੁਰੂ-ਚਰਨਾਂ ਵਿਚ ਜੁੜੇ, ਤਾਂ ਉਹਨਾਂ ਨੂੰ ਮਾਇਆ-ਰਹਿਤ ਪ੍ਰਭੂ ਮਿਲ ਪਿਆ । (ਹੇ ਪ੍ਰਭੂ ! ਗੁਰੂ ਦੀ ਸਰਨ ਪੈਣ ਨਾਲ) ਉਹਨਾਂ ਦਾ ਨਿਵਾਸ ਤੇਰੇ ਨਾਮ ਵਿਚ ਹੋ ਗਿਆ ।੧।

(ਹੇ ਜੋਗੀ !) ਜੋ ਬੰਦੇ ਸ਼ਾਸਤ੍ਰਾਂ ਦਾ ਦੱਸਿਆ ਹੋਇਆ ਕੋਈ ਕਰਮ ਧਰਮ ਨਹੀਂ ਕਰਦੇ, ਜਿਨ੍ਹਾਂ ਚੌਕੇ ਆਦਿਕ ਦੀ ਕੋਈ ਸੁੱਚ ਨਹੀਂ ਰੱਖੀ, ਜਿਨ੍ਹਾਂ ਦੇ ਗਲ ਵਿਚ (ਤੁਲਸੀ ਆਦਿਕ ਦੀ) ਮਾਲਾ ਨਹੀਂ, ਜਦੋਂ ਉਹਨਾਂ ਦਾ ਰਾਖਾ ਗੁਰੂ ਬਣ ਗਿਆ, ਉਹਨਾਂ ਨੂੰ ਕੱਲਿਆਣ-ਰੂਪ ਨਿਰੰਕਾਰੀ ਜੋਤਿ ਪਾਸੋਂ (ਉਸ ਦੀ ਸਿਫ਼ਤਿ-ਸਾਲਾਹ ਵਿਚ ਜੁੜਨ ਦੀ) ਅਕਲ ਮਿਲ ਗਈ ।੨।

(ਹੇ ਜੋਗੀ !) ਜਿਨ੍ਹਾਂ ਬੰਦਿਆਂ ਨੇ ਕਦੇ ਕੋਈ ਵਰਤ ਨਹੀਂ ਰੱਖਿਆ, ਕੋਈ (ਇਹੋ ਜਿਹਾ ਹੋਰ) ਨੇਮ ਨਹੀਂ ਧਾਰਿਆ, ਜੇਹੜੇ ਸ਼ਾਸਤ੍ਰ-ਚਰਚਾ ਦੇ ਕੋਈ ਚਤੁਰਾਈ ਵਾਲੇ ਬੋਲ ਬੋਲਣੇ ਨਹੀਂ ਜਾਣਦੇ, ਜਦੋਂ ਗੁਰੂ ਦਾ ਉਪਦੇਸ਼ ਉਹਨਾਂ ਨੂੰ ਮਿਲਿਆ, ਤਾਂ ਮੁਕਤੀ ਜਾਂ ਨਰਕ ਦਾ ਉਹਨਾਂ ਨੂੰ ਕੋਈ ਫ਼ਿਕਰ ਸਹਿਮ ਨਾਹ ਰਹਿ ਗਿਆ ।੩।

ਹੇ ਨਾਨਕ ! ਜਿਸ ਜੀਵ ਪਾਸ ਧਨ-ਪਦਾਰਥ ਨਹੀਂ ਕਿ ਉਹ ਦੁਨੀਆ ਦੀਆਂ ਆਸਾਂ ਚਿੱਤ ਵਿਚ ਬਣਾਈ ਰੱਖੇ, ਜਿਸ ਜੀਵ ਦੇ ਚਿੱਤ ਵਿਚ ਮਾਇਆ ਵਲੋਂ ਉਪਰਾਮ ਹੋ ਕੇ ਗ੍ਰਿਹਸਤ-ਤਿਆਗ ਦੇ ਖ਼ਿਆਲ ਭੀ ਨਹੀਂ ਉਠਦੇ, ਜਿਸ ਨੂੰ ਕੋਈ ਅਜੇਹੀ ਸੁਰਤਿ ਨਹੀਂ ਸਮਝ ਨਹੀਂ, ਜਦੋਂ ਉਸ ਨੂੰ (ਸਤਿਗੁਰੂ ਪਾਸੋਂ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਜੁੜਨ ਦੀ) ਅਕਲ ਮਿਲਦੀ ਹੈ, ਤਾਂ ਉਸ ਜੀਵ ਨੂੰ ਪਰਮਾਤਮਾ ਮਿਲ ਪੈਂਦਾ ਹੈ ।੪।੪।

**ਪ੍ਰਭਾਤੀ ਮਹਲਾ ੧ ॥ ਤਾ ਕਾ ਕਹਿਆ ਦਰਿ ਪਰਵਾਣੁ ॥ ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ ॥੧॥ ਕਿਆ ਕਹੀਐ ਸਰਬੇ ਰਹਿਆ ਸਮਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ ਰਹਾਉ ॥ ਪ੍ਰਗਟੀ ਜੋਤਿ ਚੂਕਾ ਅਭਿਮਾਨੁ ॥ ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥੨॥ ਕਲਿ ਮਹਿ ਆਇਆ ਸੋ ਜਨੁ ਜਾਣੁ ॥ ਸਾਚੀ ਦਰਗਹ ਪਾਵੈ ਮਾਣੁ ॥੩॥ ਕਹਣਾ ਸੁਨਣਾ ਅਕਥ ਘਰਿ ਜਾਇ ॥ ਕਥਨੀ ਬਦਨੀ ਨਾਨਕ ਜਲਿ ਜਾਇ ॥੪॥੫॥ (ਪੰਨਾ ੧੩੨੮)**

**ਪਦ ਅਰਥ**:— ਤਾ ਕਾ—ਉਸ ਮਨੁੱਖ ਦਾ । ਕਹਿਆ—ਬੋਲਿਆ ਹੋਇਆ ਬਚਨ । ਦਰਿ—ਪ੍ਰਭੂ ਦੇ ਦਰ ਤੇ । ਪਰਵਾਣੁ—ਕਬੂਲ, ਠੀਕ ਮੰਨਿਆ ਜਾਂਦਾ ਹੈ । ਬਿਖੁ—ਜ਼ਹਿਰ (ਭਾਵ, ਦੁੱਖ) । ਅੰਮ੍ਰਿਤੁ—(ਭਾਵ, ਸੁਖ) । ਸਮ—ਬਰਾਬਰ । ਕਰਿ—ਕਰ ਕੇ । ਜਾਣੂ—ਜਾਣੂ, ਜੋ ਜਾਣਨ ਵਾਲਾ ਹੈ ।੧।

ਕਿਆ ਕਹੀਐ—ਕੁਝ ਆਖਿਆ ਨਹੀਂ ਜਾ ਸਕਦਾ । ਸਰਬੇ—ਸਭ ਜੀਵਾਂ ਵਿਚ । ਰਜਾਇ—ਹੁਕਮ ਅਨੁਸਾਰ ।੧।ਰਹਾਉ।

ਚੂਕਾ—ਦੂਰ ਹੋ ਗਿਆ । ਸਤਿਗੁਰਿ—ਸਤਿਗੁਰ ਨੇ ।੨।

ਕਲਿ ਮਹਿ—ਜਗਤ ਵਿਚ । ਜਾਣੁ—ਜਾਣੋ, ਸਮਝੋ । ਮਾਣੁ—ਇੱਜ਼ਤ ।੩।

ਅਕਥ ਘਰਿ—ਅਕੱਥ ਪ੍ਰਭੂ ਦੇ ਘਰ ਵਿਚ । ਬਦਨੀ—(ਵਦੱ—ਬੋਲਣਾ) ਬੋਲਣਾ । ਜਲਿ ਜਾਇ—ਸੜ ਜਾਂਦਾ ਹੈ, ਵਿਅਰਥ ਜਾਂਦਾ ਹੈ ।੪।

**ਅਰਥ**:— ਹੇ ਪ੍ਰਭੂ ! (ਜਗਤ ਵਿਚ) ਜੋ ਕੁਝ ਵਾਪਰ ਰਿਹਾ ਹੈ ਸਭ ਤੇਰੇ ਹੁਕਮ ਅਨੁਸਾਰ ਵਾਪਰ ਰਿਹਾ ਹੈ । (ਕਿਸੇ ਨੂੰ ਸੁਖ ਹੈ ਕਿਸੇ ਨੂੰ ਦੁੱਖ ਮਿਲ ਰਿਹਾ ਹੈ, ਪਰ ਇਸ ਦੇ ਉਲਟ) ਕੁਝ ਕਿਹਾ ਨਹੀਂ ਜਾ ਸਕਦਾ ਕਿਉਂਕਿ ਤੂੰ ਸਭ ਜੀਵਾਂ ਵਿਚ ਮੌਜੂਦ ਹੈਂ (ਜਿਨ੍ਹਾਂ ਨੂੰ ਸੁਖ ਜਾਂ ਦੁੱਖ ਮਿਲਦਾ ਹੈ ਉਹਨਾਂ ਵਿਚ ਭੀ ਤੂੰ ਆਪ ਹੀ ਵਿਆਪਕ ਹੈਂ, ਤੇ ਆਪ ਹੀ ਉਸ ਸੁਖ ਜਾਂ ਦੁੱਖ ਨੂੰ ਭੋਗ ਰਿਹਾ ਹੈਂ) ।੧।ਰਹਾਉ।

ਜੋ ਮਨੁੱਖ ਜ਼ਹਰ ਤੇ ਅੰਮ੍ਰਿਤ (ਦੁੱਖ ਤੇ ਸੁਖ) ਦੋਹਾਂ ਨੂੰ ਇਕੋ ਜਿਹਾ ਸਮਝਣ-ਜੋਗਾ ਹੋ ਜਾਂਦਾ ਹੈ (ਪਰਮਾਤਮਾ ਦੀ ਰਜ਼ਾ ਬਾਰੇ) ਉਸ ਮਨੁੱਖ ਦਾ ਬੋਲਿਆ ਹੋਇਆ ਬਚਨ ਪਰਮਾਤਮਾ ਦੇ ਦਰ ਤੇ ਠੀਕ ਮੰਨਿਆ ਜਾਂਦਾ ਹੈ (ਕਿਉਂਕਿ ਉਹ ਮਨੁੱਖ ਚੰਗੀ ਤਰ੍ਹਾਂ ਜਾਣਦਾ ਹੈ ਕਿ ਜਿਨ੍ਹਾਂ ਨੂੰ ਸੁਖ ਜਾਂ ਦੁੱਖ ਮਿਲਦਾ ਹੈ ਉਹਨਾਂ ਸਭਨਾਂ ਵਿਚ ਪਰਮਾਤਮਾ ਆਪ ਮੌਜੂਦ ਹੈ) ।੧।

ਜਿਸ ਮਨੁੱਖ ਨੂੰ ਸਤਿਗੁਰੂ ਨੇ ਆਤਮਕ ਜੀਵਨ ਦੇਣ ਵਾਲਾ ਪ੍ਰਭੂ ਦਾ ਨਾਮ ਦਿੱਤਾ ਹੈ, ਉਸ ਦੇ ਅੰਦਰ ਪਰਮਾਤਮਾ ਦੀ ਜੋਤਿ ਦਾ ਚਾਨਣ ਹੋ ਜਾਂਦਾ ਹੈ (ਉਸ ਚਾਨਣ ਦੀ ਬਰਕਤਿ ਨਾਲ ਉਸ ਨੂੰ ਆਪਣੇ ਵਿਤ ਦੀ ਸਮਝ ਆ ਜਾਂਦੀ ਹੈ, ਇਸ ਵਾਸਤੇ ਉਸ ਦੇ ਅੰਦਰੋਂ) ਅਹੰਕਾਰ ਦੂਰ ਹੋ ਜਾਂਦਾ ਹੈ ।੨।

(ਹੇ ਭਾਈ !) ਉਸੇ ਮਨੁੱਖ ਨੂੰ ਜਗਤ ਵਿਚ ਜਨਮਿਆ ਸਮਝੋ (ਭਾਵ, ਉਸੇ ਮਨੁੱਖ ਦਾ ਜਗਤ ਵਿਚ ਆਉਣਾ ਸਫਲ ਹੈ, ਜੋ ਸਰਬ-ਵਿਆਪਕ ਪਰਮਾਤਮਾ ਦੀ ਰਜ਼ਾ ਨੂੰ ਸਮਝਦਾ ਹੈ, ਤੇ ਇਸ ਵਾਸਤੇ) ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਦਰਗਾਹ ਵਿਚ ਇੱਜ਼ਤ ਹਾਸਲ ਕਰਦਾ ਹੈ ।੩।

ਹੇ ਨਾਨਕ ! ਉਹੀ ਬਚਨ ਬੋਲਣੇ ਤੇ ਸੁਣਨੇ ਸਫਲ ਹਨ ਜਿਨ੍ਹਾਂ ਦੀ ਰਾਹੀਂ ਮਨੁੱਖ ਬੇਅੰਤ ਗੁਣਾਂ ਵਾਲੇ ਪਰਮਾਤਮਾ ਦੇ ਚਰਨਾਂ ਵਿਚ ਜੁੜ ਸਕਦਾ ਹੈ । (ਪਰਮਾਤਮਾ ਦੀ ਰਜ਼ਾ ਤੋਂ ਪਰੇ ਲੈ ਜਾਣ ਵਾਲੀ, ਪਰਮਾਤਮਾ ਦੇ ਚਰਨਾਂ ਤੋਂ ਦੂਰ ਰੱਖਣ ਵਾਲੀ) ਹੋਰ ਹੋਰ ਕਹਣੀ ਕਥਨੀ ਵਿਅਰਥ ਜਾਂਦੀ ਹੈ ।੪।੫।

**ਪ੍ਰਭਾਤੀ ਮਹਲਾ ੧ ॥ ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥ ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥੧॥ ਗੁਰ ਸਮਾਨਿ ਤੀਰਥੁ ਨਹੀ ਕੋਇ ॥ ਸਰੁ ਸੰਤੋਖੁ ਤਾਸੁ ਗੁਰੁ ਹੋਇ॥੧॥ ਰਹਾਉ ॥ ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥ ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥ ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥ ਜਾ ਕੀ**

**ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥੩॥ ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ ॥ ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ ॥੪॥੬॥ (ਪੰਨਾ ੧੩੨੮-੧੩੨੯)**

**ਪਦ ਅਰਥ**:— ਅੰਮ੍ਰਿਤੁ—ਅਟਲ ਆਤਮਕ ਜੀਵਨ ਦੇਣ ਵਾਲਾ ਨਾਮ-ਰਸ । ਨੀਰੁ—ਪਾਣੀ । ਗਿਆਨਿ—ਗਿਆਨ ਵਿਚ, ਗੁਰੂ ਤੋਂ ਮਿਲੇ ਆਤਮਕ ਚਾਨਣ ਵਿਚ । ਮਜਨੁ—ਚੁੱਭੀ, ਇਸ਼ਨਾਨ । ਅਠਸਠਿ—ਅਠਾਹਠ । ਸੰਗਿ—ਨਾਲ ਹੀ, ਗੁਰੂ-ਤੀਰਥ ਦੇ ਨਾਲ ਹੀ । ਗਹੇ—ਮਿਲ ਜਾਂਦੇ ਹਨ । ਉਪਦੇਸਿ—ਉਪਦੇਸ ਵਿਚ । ਸੁੋ—ਉਹ (ਸਿੱਖ) (ਨੋਟ:— ਅਸਲ ਲਫ਼ਜ਼ ਹੈ 'ਸੋ', ਪਰ ਇਥੇ ਪੜ੍ਹਨਾ ਹੈ 'ਸੁ') । ਲਹੈ—ਲੱਭ ਲੈਂਦਾ ਹੈ । ਖੋਜਿ—ਖੋਜ ਕੇ ।੨।

ਸਮਾਨਿ—ਵਰਗਾ, ਬਰਾਬਰ ਦਾ । ਸਰੁ—ਤਾਲਾਬ । ਤਾਸੁ—ਉਹੀ ।੧।ਰਹਾਉ।

ਨਿਰਮਲੁ—ਮਲ-ਰਹਿਤ, ਸਾਫ਼ । ਦੁਰਮਤਿ—ਭੈੜੀ ਅਕਲ । ਹਰੈ—ਦੂਰ ਕਰਦਾ ਹੈ । ਸਤਿਗੁਰਿ ਪਾਇਐ—ਜੋ ਸਤਿਗੁਰੂ ਮਿਲ ਪਏ । ਨਾਵਣੁ—ਇਸ਼ਨਾਨ । ਪਰੇਤਹੁ—ਪਰੇਤਾਂ ਤੋਂ । ਕਰੈ—ਬਣਾ ਦੇਂਦਾ ਹੈ ।੨।

ਰਤਾ—ਰੱਤਾ, ਰੰਗਿਆ ਹੋਇਆ । ਸਚਿ—ਸਦਾ-ਥਿਰ ਪ੍ਰਭੂ ਵਿਚ । ਨਾਮਿ—ਨਾਮ ਵਿਚ । ਤਲ—ਉਪਰਲਾ ਪਾਸਾ, (ਭਾਵ, ਗਿਆਨ-ਇੰਦ੍ਰੇ) । ਹੀਅਲੁ—ਹੀਅਰਾ, ਹਿਰਦਾ । ਪਰਮਲੁ—ਸੁਗੰਧੀ, ਚੰਦਨ । ਜਾ ਕੀ—ਜਿਸ ਦੀ । ਵਾਸੁ—ਸੁਗੰਧੀ (ਨਾਲ) । ਸਉਰੈ—ਸੰਵਰ ਜਾਂਦੀ ਹੈ, ਸੁਗੰਧਿਤ ਹੋ ਜਾਂਦੀ ਹੈ । ਤਾਸੁ ਚਰਣ—ਉਸ ਦੇ ਚਰਨਾਂ ਵਿਚ । ਰਹੀਐ—ਟਿਕੀ ਰਹਿਣੀ ਚਾਹੀਦੀ ਹੈ ।੩।

ਜੀਅ ਪ੍ਰਾਣ—ਜੀਵਾਂ ਦੇ ਪ੍ਰਾਣ, ਜੀਵਾਂ ਦੇ ਆਤਮਕ ਜੀਵਨ । ਉਪਜਹਿ—ਪੈਦਾ ਹੋ ਜਾਂਦੇ ਹਨ । ਸਿਵ ਘਰਿ—ਸ਼ਿਵ ਦੇ ਘਰ ਵਿਚ, ਉਸੇ ਦੇ ਘਰ ਵਿਚ ਜੋ ਸਦਾ ਕਲਿਆਣ-ਰੂਪ ਹੈ । ਨਿਜ—ਆਪਣਾ । ਪਦੁ—ਆਤਮਕ ਜੀਵਨ ਵਾਲਾ ਦਰਜਾ । ਨਿਜ ਪਦੁ—ਉਹ ਆਤਮਕ ਦਰਜਾ ਜੋ ਸਦਾ ਆਪਣਾ ਬਣਿਆ ਰਹਿੰਦਾ ਹੈ ।੪।

**ਅਰਥ**:— ਗੁਰੂ ਦੇ ਬਰਾਬਰ ਦਾ ਹੋਰ ਕੋਈ ਤੀਰਥ ਨਹੀਂ ਹੈ । ਉਹ ਗੁਰੂ ਹੀ ਸੰਤੋਖ-ਰੂਪ ਸਰੋਵਰ ਹੈ ।੧।ਰਹਾਉ।

(ਗੁਰੂ ਤੋਂ ਮਿਲਣ ਵਾਲਾ) ਪ੍ਰਭੂ-ਨਾਮ (ਗੁਰੂ-ਤੀਰਥ ਦਾ) ਜਲ ਹੈ, ਗੁਰੂ ਤੋਂ ਮਿਲੇ ਆਤਮਕ ਚਾਨਣ ਵਿਚ ਮਨ ਦੀ ਚੁੱਭੀ (ਉਸ ਗੁਰ-ਤੀਰਥ ਦਾ) ਇਸ਼ਨਾਨ ਹੈ, (ਗੁਰੂ-ਤੀਰਥ ਦੇ) ਨਾਲ ਹੀ ਅਠਾਹਠ ਤੀਰਥ (ਦੇ ਇਸ਼ਨਾਨ) ਮਿਲ ਜਾਂਦੇ ਹਨ । ਗੁਰੂ ਦੇ ਉਪਦੇਸ਼ (-ਰੂਪ ਡੂੰਘੇ ਪਾਣੀਆਂ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ) ਮੋਤੀ ਤੇ ਜਵਾਹਰ ਹਨ । ਜੇਹੜਾ ਸਿੱਖ (ਗੁਰੂ-ਤੀਰਥ ਨੂੰ) ਸੇਂਵਦਾ ਹੈ (ਸਰਧਾ ਨਾਲ ਆਉਂਦਾ ਹੈ) ਉਹ ਭਾਲ ਕਰ ਕੇ ਲੱਭ ਲੈਂਦਾ ਹੈ ।੧।

ਗੁਰੂ ਇਕ (ਐਸਾ) ਦਰਿਆ ਹੈ ਜਿਸ ਪਾਸੋਂ ਮਿਲਦਾ ਨਾਮ-ਅੰਮ੍ਰਿਤ ਉਸ ਦਰਿਆ ਵਿਚ (ਐਸਾ) ਜਲ ਹੈ ਜੋ ਸਦਾ ਹੀ ਸਾਫ਼ ਰਹਿੰਦਾ ਹੈ, ਜਿਸ ਮਨੁੱਖ ਨੂੰ ਉਹ ਜਲ ਮਿਲਦਾ ਹੈ ਉਸ ਦੀ ਖੋਟੀ ਮਤਿ ਦੀ ਮੈਲ ਦੂਰ ਕਰ ਦੇਂਦਾ ਹੈ । ਜੇ ਗੁਰੂ ਮਿਲ ਪਏ ਤਾਂ (ਉਸ ਗੁਰੂ-ਦਰਿਆ ਵਿਚ ਕੀਤਾ ਇਸ਼ਨਾਨ) ਸਫਲ ਇਸ਼ਨਾਨ ਹੁੰਦਾ ਹੈ, ਗੁਰੂ ਪਸ਼ੂਆਂ ਤੋਂ ਪਰੇਤਾਂ ਤੋਂ ਦੇਵਤੇ ਬਣਾ ਦੇਂਦਾ ਹੈ ।੨।

ਜਿਸ ਗੁਰੂ ਦੇ ਗਿਆਨ-ਇੰਦ੍ਰੇ ਜਿਸ ਗੁਰੂ ਦਾ ਹਿਰਦਾ (ਸਦਾ) ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ, ਉਸ ਗੁਰੂ ਨੂੰ ਚੰਦਨ ਆਖਣਾ ਚਾਹੀਦਾ ਹੈ, ਚੰਦਨ ਦੀ ਸੁਗੰਧੀ (ਨੇੜੇ ਉੱਗੀ) ਬਨਸਪਤੀ ਨੂੰ ਸੁਗੰਧਿਤ ਕਰ

ਦੇਂਦੀ ਹੈ (ਗੁਰੂ ਦਾ ਉਪਦੇਸ਼ ਸਰਨ ਆਏ ਬੰਦਿਆਂ ਦੇ ਜੀਵਨ ਸੰਵਾਰ ਦੇਂਦਾ ਹੈ), ਉਸ ਗੁਰੂ ਦੇ ਚਰਨਾਂ ਵਿਚ ਸੁਰਤਿ ਜੋੜ ਰੱਖਣੀ ਚਾਹੀਦੀ ਹੈ ।੩।

ਗੁਰੂ ਦੀ ਸਰਨ ਪਿਆਂ ਜੀਵਾਂ ਦੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦੇ ਹਨ, ਗੁਰੂ ਦੀ ਰਾਹੀਂ ਉਸ ਪ੍ਰਭੂ ਦੇ ਦਰ ਤੇ ਪਹੁੰਚ ਜਾਈਦਾ ਹੈ ਜੋ ਸਦਾ ਆਨੰਦ-ਸਰੂਪ ਹੈ । ਹੇ ਨਾਨਕ ! ਗੁਰੂ ਦੀ ਸਰਨ ਪਿਆਂ ਸਦਾ-ਥਿਰ ਪ੍ਰਭੂ ਵਿਚ ਲੀਨ ਹੋ ਜਾਈਦਾ ਹੈ, ਗੁਰੂ ਦੀ ਰਾਹੀਂ ਉੱਚਾ ਆਤਮਕ ਦਰਜਾ ਮਿਲ ਜਾਂਦਾ ਹੈ ਜੋ ਸਦਾ ਹੀ ਆਪਣਾ ਬਣਿਆ ਰਹਿੰਦਾ ਹੈ (ਅਟੱਲ ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ) ।੪।੬।

**ਪ੍ਰਭਾਤੀ ਮਹਲਾ ੧ ॥ ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥ ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥੧॥ ਕਰਤਾ ਤੂ ਮੇਰਾ ਜਜਮਾਨੁ ॥ ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ ਰਹਾਉ ॥ ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥ ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥ ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥ ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥ ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥ ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥ (ਪੰਨਾ ੧੩੨੯)**

**ਪਦ ਅਰਥ**:— ਪਰਸਾਦੀ—ਕਿਰਪਾ ਨਾਲ, ਪਰਸਾਦਿ । ਮਾਨੁ—ਆਦਰ । ਆਪਾ ਮਧੇ—ਆਪਣੇ ਅੰਦਰ । ਆਪੁ—ਆਪਣਾ ਆਪ । ਪਰਗਾਸਿਆ—ਰੌਸ਼ਨ ਹੋ ਜਾਂਦਾ ਹੈ ।੧।

ਕਰਤਾ—ਹੇ ਕਰਤਾਰ ! ਜਜਮਾਨ—ਦਾਤਾ (ਨੋਟ:— ਯਜਮਾਨ—ਉਹ ਜੋ ਯੱਗ ਆਦਿਕ ਬ੍ਰਾਹਮਣ ਪਾਸੋਂ ਕਰਾ ਕੇ ਉਸ ਨੂੰ ਧਨ-ਪਦਾਰਥ ਭੇਟਾ ਕਰਦਾ ਹੈ) । ਦਖਿਣਾ—ਦੱਛਣਾ, ਬ੍ਰਾਹਮਣ ਨੂੰ ਮਾਇਆ ਦੀ ਭੇਟਾ, ਦਾਨ । ਤੈ ਪਹਿ—ਤੈਥੋਂ । ਮਾਗਉ—ਮੈਂ ਮੰਗਦਾ ਹਾਂ ।੧।ਰਹਾਉ।

ਪੰਚ—ਪੰਜ । ਤਸਕਰ—ਚੋਰ । ਧਾਵਤ (ਵਿਕਾਰਾਂ ਵਲ) ਦੌੜਦੇ । ਮਨਿ—ਮਨ ਵਿਚ (ਟਿਕਿਆ ਹੋਇਆ) । ਦਿਸਟਿ—ਨਿਗਾਹ, ਨਜ਼ਰ । ਬਿਕਾਰੀ—ਵਿਕਾਰਾਂ ਵਾਲੀ । ਦੁਰਮਤਿ—ਖੋਟੀ ਅਕਲ । ਬ੍ਰਹਮ ਗਿਆਨੁ—ਪਰਮਾਤਮਾ ਨਾਲ ਜਾਣ-ਪਛਾਣ ।੨।

ਜਤੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਉੱਦਮ । ਸਤੁ—ਉੱਚਾ ਆਚਰਨ । ਪ੍ਰਾਪਤਿ ਪਾਤੀ—ਪ੍ਰਭੂ ਦੀ ਪ੍ਰਾਪਤੀ ਦਾ ਪਾਤ੍ਰ ਬਣਨਾ, ਪਰਮਾਤਮਾ ਨਾਲ ਮਿਲਾਪ ਦੀ ਯੋਗਤਾ । ਧਾਨੁ—ਧਨ ।੩।

ਸਹਜੇ—ਸਹਜਿ, ਅਡੋਲ ਅਵਸਥਾ ਵਿਚ । ਬਛਰਾ—ਵੱਛਾ (ਮਨ) । ਖੀਰੁ—ਦੁੱਧ । ਸਰਮ—ਉੱਦਮ (ਸ਼੍ਰਮ) । ਰਵਤੁ ਰਹੈ—ਸਿਮਰਦਾ ਰਹੇ ।੪।

**ਅਰਥ**:— ਹੇ ਕਰਤਾਰ ! ਤੂੰ ਮੇਰਾ ਦਾਤਾ ਹੈਂ । ਮੈਂ ਤੇਰੇ ਪਾਸੋਂ ਇਕ ਦਾਨ ਮੰਗਦਾ ਹਾਂ । ਮੈਨੂੰ ਆਪਣਾ ਨਾਮ ਬਖ਼ਸ਼ ।੧।ਰਹਾਉ।

ਜੇਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ (ਪਰਮਾਤਮਾ ਦਾ ਨਾਮ ਸਿਮਰਨ ਦੀ) ਵਿੱਦਿਆ ਵਿਚਾਰਦਾ ਹੈ (ਸਿੱਖਦਾ ਹੈ) ਉਹ ਇਸ ਵਿੱਦਿਆ ਨੂੰ ਪੜ੍ਹ ਪੜ੍ਹ ਕੇ (ਜਗਤ ਵਿਚ) ਆਦਰ ਹਾਸਲ ਕਰਦਾ ਹੈ, ਉਸ ਦੇ ਅੰਦਰ ਹੀ ਉਸ ਦਾ ਆਪਣਾ ਆਪ ਚਮਕ ਪੈਂਦਾ ਹੈ (ਉਸ ਦਾ ਆਤਮਕ ਜੀਵਨ ਰੌਸ਼ਨ ਹੋ ਜਾਂਦਾ ਹੈ, ਉਸ ਦੇ ਮਨ ਵਿਚੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ), ਉਸ ਮਨੁੱਖ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਮਿਲ ਜਾਂਦਾ ਹੈ ।੧।

(ਸਿਮਰਨ ਦੀ ਰਾਹੀਂ) ਪਰਮਾਤਮਾ ਨਾਲ ਪਾਈ ਹੋਈ ਡੂੰਘੀ ਸਾਂਝ ਐਸੀ (ਬਰਕਤਿ ਵਾਲੀ) ਹੈ ਕਿ (ਵਿਕਾਰਾਂ ਵਲ) ਦੌੜਦੇ ਪੰਜੇ ਗਿਆਨ-ਇੰਦ੍ਰੇ ਰੋਕ ਲਈਦੇ ਹਨ, ਮਨ ਵਿਚ (ਟਿਕਿਆ ਹੋਇਆ) ਅਹੰਕਾਰ ਦੂਰ ਹੋ ਜਾਂਦਾ ਹੈ, ਵਿਕਾਰਾਂ ਵਾਲੀ ਨਿਗਾਹ ਤੇ ਖੋਟੀ ਮਤਿ ਮੁੱਕ ਜਾਂਦੀ ਹੈ ।੨।

(ਬ੍ਰਾਹਮਣ ਆਪਣੇ ਜਜਮਾਨ ਪਾਸੋਂ ਚਾਵਲ, ਕਣਕ, ਧਨ, ਦੁੱਧ, ਘਿਉ ਆਦਿਕ ਸਾਰੇ ਪਦਾਰਥ ਮੰਗਦਾ ਤੇ ਲੈਂਦਾ ਹੈ ਹੇ ਪ੍ਰਭੂ ! ਤੂੰ ਮੇਰਾ ਜਜਮਾਨ ਹੈ, ਮੈਂ ਤੇਰੇ ਨਾਮ ਦਾ ਜੱਗ ਰਚਾਇਆ ਹੋਇਆ ਹੈ,) ਮੈਂ ਤੈਥੋਂ ਇਹੋ ਜਿਹਾ ਦਾਨ ਮੰਗਦਾ ਹਾਂ ਕਿ ਮੈਨੂੰ ਚਾਵਲਾਂ ਦੇ ਥਾਂ ਜਤ ਸਤ ਦੇਹ (ਮੈਨੂੰ ਸੱਚਾ ਆਚਰਨ ਦੇਹ ਕਿ ਮੈਂ ਗਿਆਨ-ਇੰਦ੍ਰਿਆਂ ਨੂੰ ਮੰਦੇ ਪਾਸੇ ਵਲੋਂ ਰੋਕ ਸਕਾਂ), ਕਣਕ ਦੇ ਥਾਂ ਮੇਰੇ ਹਿਰਦੇ ਵਿਚ ਦਇਆ ਪੈਦਾ ਕਰ, ਮੈਨੂੰ ਇਹ ਧਨ ਦੇਹ ਕਿ ਮੈਂ ਤੇਰੇ ਚਰਨਾਂ ਵਿਚ ਜੁੜਨ ਦੀ ਯੋਗਤਾ ਵਾਲਾ ਹੋ ਜਾਵਾਂ । ਮੈਨੂੰ ਸ਼ੁਭ ਕਰਮ (ਕਰਨ ਦੀ ਸਮਰੱਥਾ) ਬਖ਼ਸ਼, ਸੰਤੋਖ ਬਖ਼ਸ਼, ਇਹ ਹਨ ਮੇਰੇ ਵਾਸਤੇ ਦੁੱਧ ਤੇ ਘਿਉ ।੩।

ਹੇ ਨਾਨਕ ! (ਆਖ—ਹੇ ਪ੍ਰਭੂ ! ਮੇਰੇ ਅੰਦਰ) ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਵ ਤੇ ਜਿਗਰਾ ਪੈਦਾ ਕਰ, ਇਹ ਹੈ ਮੇਰੇ ਲਈ ਲਵੇਰੀ ਗਾਂ, ਤਾਕਿ ਮੇਰਾ ਮਨ-ਵੱਛਾ ਸ਼ਾਂਤ ਅਵਸਥਾ ਵਿਚ ਟਿਕ ਕੇ (ਇਹ ਸ਼ਾਂਤੀ ਦਾ) ਦੁੱਧ ਪੀ ਸਕੇ । ਮੈਂ ਤੈਥੋਂ ਤੇਰੀ ਸਿਫ਼ਤਿ-ਸਾਲਾਹ ਕਰਨ ਦੇ ਉੱਦਮ ਦਾ ਕੱਪੜਾ ਮੰਗਦਾ ਹਾਂ, ਤਾਕਿ ਮੇਰਾ ਮਨ ਸਦਾ ਤੇਰੇ ਗੁਣ ਗਾਂਦਾ ਰਹੇ ।੪।੭।

**ਪ੍ਰਭਾਤੀ ਮਹਲਾ ੧ ॥ ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥ ਜਿਸ ਤੇ ਹੋਆ ਸੋਈ ਪਰੁ ਜਾਣੈ ਜਾਂ ਉਸ ਹੀ ਮਾਹਿ ਸਮਾਇ ॥੧॥ ਤੂਹੈ ਹੈ ਵਾਹੁ ਤੇਰੀ ਰਜਾਇ ॥ ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥੧॥ ਰਹਾਉ ॥ ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥ ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥੨॥ ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥ ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ॥੩॥ ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ ॥ ਜਿਸ ਤੇ ਹੋਆ ਸੋਈ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ॥੪॥੮॥ (ਪੰਨਾ ੧੩੨੯)**

**ਪਦ ਅਰਥ**:— ਆਵਤੁ—(ਸੰਸਾਰ ਵਿਚ) ਆਉਂਦਾ, ਜੰਮਦਾ । ਨ ਰਾਖਿਆ—ਨਹੀਂ ਰੋਕਿਆ । ਜਾਵਤੁ—ਜਗਤ ਤੋਂ ਜਾਂਦਾ, ਮਰਦਾ । ਜਿਸ ਤੇ—ਜਿਸ ਪਰਮਾਤਮਾ ਤੋਂ । ਹੋਆ—ਪੈਦਾ ਹੋਇਆ ਹੈ । ਸੋਈ—ਉਹੀ, ਉਹੀ ਪਰਮਾਤਮਾ । ਪਰੁਜਾਣੈ—ਚੰਗੀ ਤਰ੍ਹਾਂ ਜਾਣਦਾ ਹੈ । ਮਾਹਿ—ਵਿਚ ।੧।

ਵਾਹੁ—ਅਚਰਜ । ਪਰੁ ਹੋਇਬਾ—ਜ਼ਰੂਰ ਹੋਵੇਗਾ ।੧।ਰਹਾਉ।

ਹਰਹਟ—ਹਰਟ । ਮਾਲਾ—ਮਹਲ । ਫੇਰਿ—ਮੁੜ । ਖੇਲੁ—ਜਗਤ-ਰਚਨਾ ਦਾ ਤਮਾਸ਼ਾ ।੨।

ਮਾਰਗਿ—ਰਸਤੇ ਤੇ । ਸੁਰਤੀ ਕੈ ਮਾਰਿਗ—ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜਨ ਦੇ ਰਸਤੇ ਤੇ । ਉਲਟੀ—(ਮਾਇਆ ਦੇ ਮੋਹ ਵਲੋਂ) ਪਰਤਾਈ । ਮਨਿ—ਮਨ ਵਿਚ । ਵੀਚਾਰਿ—ਵਿਚਾਰ ਕੇ । ਬ੍ਰਹਮ ਗਿਆਨੀ—ਹੇ ਬ੍ਰਹਮ-ਗਿਆਨੀ ! ਹੇ ਪਰਮਾਤਮਾ ਨਾਲ ਸਾਂਝ ਪਾਣ ਦਾ ਜਤਨ ਕਰਨ ਵਾਲੇ ! ਗਿਰਹੀ—ਗ੍ਰਿਹਸਤੀ ।੩।

ਨਿਰਬਾਣੁ—ਵਾਸਨਾ-ਰਹਿਤ । ਸੋਈ—ਉਸੇ ਪ੍ਰਭੂ ਨੂੰ । ਕਰਿ—ਕਰ ਕੇ, (ਰਜ਼ਾ ਦਾ ਮਾਲਕ) ਜਾਣ ਕੇ । ਮਾਨਿਆ—ਮੰਨਿਆ, ਆਪਣਾ ਮਨ ਜੋੜਿਆ । ਪਰਵਾਣੁ—ਕਬੂਲ ।੪।

**ਅਰਥ**:— ਹੇ ਪ੍ਰਭੂ ! (ਇਸ ਜਗਤ ਦਾ ਰਚਨਹਾਰ) ਤੂੰ ਆਪ ਹੀ ਹੈਂ (ਤੂੰ ਆਪ ਹੀ ਇਸ ਨੂੰ ਆਪਣੀ ਰਜ਼ਾ ਅਨੁਸਾਰ ਪੈਦਾ ਕੀਤਾ ਹੈ) ਤੇਰੀ ਰਜ਼ਾ ਭੀ ਅਚਰਜ ਹੈ (ਭਾਵ, ਜੀਵਾਂ ਦੀ ਸਮਝ ਤੋਂ ਪਰੇ ਹੈ) । ਹੇ ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ, ਜ਼ਰੂਰ ਉਹੀ ਕੁਝ ਵਾਪਰਦਾ ਹੈ, ਤੇਰੀ ਰਜ਼ਾ ਦੇ ਉਲਟ (ਕਿਸੇ ਜੀਵ ਪਾਸੋਂ) ਕੁਝ ਨਹੀਂ ਕੀਤਾ ਜਾ ਸਕਦਾ (ਜੀਵ ਦਾ ਇਹ ਅੰਞਾਣਪੁਣਾ ਹੈ ਕਿ ਤੇਰੇ ਰਚੇ ਜਗਤ ਤੋਂ ਨਫ਼ਰਤ ਕਰੇ, ਤੇ ਗ੍ਰਿਹਸਤ ਛੱਡ ਕੇ ਫ਼ਕੀਰ ਜਾ ਬਣੇ) ।੧।ਰਹਾਉ।

ਪ੍ਰਭੂ ਦੀ ਰਜ਼ਾ ਅਨੁਸਾਰ ਜੇਹੜਾ ਜੀਵ ਜਗਤ ਵਿਚ ਜੰਮਦਾ ਹੈ ਉਸ ਨੂੰ ਜੰਮਣੋਂ ਕੋਈ ਰੋਕ ਨਹੀਂ ਸਕਦਾ, ਜੇਹੜਾ (ਮਰ ਕੇ ਇਥੋਂ) ਜਾਣ ਲਗਦਾ ਹੈ ਉਸ ਨੂੰ ਕੋਈ ਇਥੇ ਰੋਕ ਕੇ ਨਹੀਂ ਰੱਖ ਸਕਦਾ । ਜਿਸ ਪਰਮਾਤਮਾ ਤੋਂ ਜਗਤ ਪੈਦਾ ਹੁੰਦਾ ਹੈ, ਉਸੇ ਵਿਚ ਹੀ ਇਹ ਲੀਨ ਹੋ ਜਾਂਦਾ ਹੈ (ਇਸ ਜਗਤ-ਰਚਨਾ ਦੇ ਭੇਤ ਨੂੰ) ਉਹ ਪਰਮਾਤਮਾ ਹੀ ਠੀਕ ਤਰ੍ਹਾਂ ਜਾਣਦਾ ਹੈ (ਜੀਵ ਨੂੰ ਇਹ ਗੱਲ ਨਹੀਂ ਸੋਭਦੀ ਕਿ ਜਗਤ ਨੂੰ ਮਾੜਾ ਆਖ ਕੇ ਇਸ ਤੋਂ ਨਫ਼ਰਤ ਕਰ ਕੇ ਪਰੇ ਹਟੇ) ।੧।

ਜਿਵੇਂ ਵਗਦੇ ਖੂਹ ਦੀ ਮਾਹਲ ਨਾਲ ਟਿੰਡਾਂ ਬੱਧੀਆਂ ਹੁੰਦੀਆਂ ਹਨ (ਜਿਉਂ ਜਿਉਂ ਖੂਹ ਚੱਲਦਾ ਹੈ, ਤਿਉਂ ਤਿਉਂ) ਕੁਝ ਟਿੰਡਾਂ ਖ਼ਾਲੀ ਹੁੰਦੀਆਂ ਜਾਂਦੀਆਂ ਹਨ ਤੇ ਕੁਝ (ਟਿੰਡਾਂ ਖੂਹ ਦੇ ਪਾਣੀ ਨਾਲ) ਮੁੜ ਭਰਦੀਆਂ ਜਾਂਦੀਆਂ ਹਨ । ਇਸੇ ਤਰ੍ਹਾਂ ਦਾ ਹੀ ਜਗਤ-ਰਚਨਾ ਦਾ ਇਹ ਤਮਾਸ਼ਾ ਹੈ ਜੋ ਖਸਮ-ਪ੍ਰਭੂ ਨੇ ਰਚਿਆ ਹੋਇਆ ਹੈ (ਕੁਝ ਇਥੋਂ ਕੂਚ ਕਰ ਕੇ ਥਾਂ ਖ਼ਾਲੀ ਕਰ ਜਾਂਦੇ ਹਨ, ਤੇ ਕੁਝ ਸਰੀਰ ਧਾਰ ਕੇ ਥਾਂ ਆ ਮੱਲਦੇ ਹਨ) । ਜਿਵੇਂ ਪਰਮਾਤਮਾ ਦੀ ਰਜ਼ਾ ਹੈ ਤਿਵੇਂ ਇਹ ਤਮਾਸ਼ਾ ਹੋ ਰਿਹਾ ਹੈ (ਇਸ ਤੋਂ ਨੱਕ ਵੱਟਣਾ ਫਬਦਾ ਨਹੀਂ) ।੨।

(ਪਰ ਹਾਂ) ਉਸ ਮਨੁੱਖ ਦੀ ਨਿਗਾਹ ਵਿਚ ਚਾਨਣ ਹੋਇਆ ਹੈ (ਭਾਵ, ਉਸ ਮਨੁੱਖ ਨੂੰ ਜੀਵਨ-ਜੁਗਤਿ ਦੀ ਸਹੀ ਸਮਝ ਪਈ ਹੈ) ਜਿਸ ਨੇ (ਜਗਤ ਦੇ ਰਚਨਹਾਰ) ਕਰਤਾਰ ਦੇ ਚਰਨਾਂ ਵਿਚ ਸੁਰਤਿ ਜੋੜਨ ਦੇ ਰਸਤੇ ਤੇ ਤੁਰ ਕੇ ਆਪਣੀ ਸੁਰਤਿ ਮਾਇਆ ਦੇ ਮੋਹ ਵਲੋਂ ਹਟਾਈ ਹੈ । ਹੇ ਪਰਮਾਤਮਾ ਨਾਲ ਸਾਂਝ ਪਾਣ ਦਾ ਜਤਨ ਕਰਨ ਵਾਲੇ ! ਆਪਣੇ ਮਨ ਵਿਚ ਸੋਚ ਕੇ (ਅੱਖਾਂ ਖੋਲ੍ਹ ਕੇ) ਵੇਖ (ਜੇ ਸੁਰਤਿ ਟਿਕਾਣੇ ਤੇ ਨਹੀਂ ਹੈ; ਤਾਂ) ਨਾਹ ਹੀ ਗ੍ਰਿਹਸਤੀ ਜੀਵਨ-ਸਫ਼ਰ ਵਿਚ ਠੀਕ ਰਾਹੇ ਤੁਰ ਰਿਹਾ ਹੈ ਤੇ ਨਾਹ ਹੀ (ਉਹ ਮਨੁੱਖ ਜੋ ਆਪਣੇ ਆਪ ਨੂੰ) ਵਿਰਕਤ (ਸਮਝਦਾ ਹੈ) ।੩।

ਹੇ ਨਾਨਕ ! ਜਿਸ ਪਰਮਾਤਮਾ ਨੇ ਦੁਨੀਆ ਵਾਲੀ ਮੋਹ ਮਾਇਆ ਦੀ ਆਸਾ ਮਨੁੱਖ ਨੂੰ ਚੰਬੋੜ ਦਿੱਤੀ ਹੈ, ਜੋ ਮਨੁੱਖ ਉਸੇ ਪਰਮਾਤਮਾ ਦੇ (ਇਹ ਆਸਾ ਤ੍ਰਿਸ਼ਨਾ) ਹਵਾਲੇ ਕਰਦਾ ਹੈ, ਤੇ ਵਾਸਨਾ-ਰਹਿਤ ਹੋ ਕੇ ਜੀਵਨ ਗੁਜ਼ਾਰਦਾ ਹੈ, ਤੇ ਇਸ ਪਰਮਾਤਮਾ ਦੀ ਰਜ਼ਾ ਵਿਚ ਇਹ ਜਗਤ-ਰਚਨਾ ਹੋਈ ਹੈ ਉਸ ਨੂੰ ਰਜ਼ਾ ਦਾ ਮਾਲਕ ਜਾਣ ਕੇ ਉਸ ਵਿਚ ਆਪਣਾ ਮਨ ਜੋੜਦਾ ਹੈ, ਉਹ ਚਾਹੇ ਗ੍ਰਿਹਸਤੀ ਹੈ ਚਾਹੇ ਵਿਰਕਤ, ਉਹ ਪਰਮਾਤਮਾ ਦੀ ਦਰਗਾਹ ਵਿਚ ਕਬੂਲ ਹੈ ।੪।੮।

ਪ੍ਰਭਾਤੀ ਮਹਲਾ ੧ ॥ ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ॥ ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ ॥੧॥ ਬੋਲਹੁ ਸਚੁ ਨਾਮੁ ਕਰਤਾਰ ॥ ਫੁਨਿ ਬਹੁੜਿ ਨ ਆਵਣ ਵਾਰ ॥੧॥ ਰਹਾਉ ॥ ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥ ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥੨॥ ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ ॥ ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ ॥੩॥ ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥ ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥੪॥੯॥ (ਪੰਨਾ ੧੩੨੯)

**ਪਦ ਅਰਥ**:— ਦਿਸਟਿ—ਦ੍ਰਿਸ਼ਟੀ, ਨਿਗਾਹ, ਨਜ਼ਰ, ਸੁਰਤਿ । ਬਿਕਾਰੀ—ਵਿਕਾਰਾਂ ਵਲ । ਬੰਧਨਿ—ਬੰਧਨ ਨਾਲ, ਜਕੜ ਨਾਲ, ਰੱਸੀ ਨਾਲ । ਹਉ—ਮੈਂ । ਤਿਸ ਕੈ—ਉਸ ਬੰਦੇ ਤੋਂ । ਬਲਿ ਜਾਇ—ਮੈਂ ਕੁਰਬਾਨ ਜਾਂਦਾ ਹਾਂ । ਸਾਰ—ਅਸਲੀਅਤ । ਅਜਾਈ—ਵਿਅਰਥ ।੧।

ਸਚੁ—ਸਦਾ ਕਾਇਮ ਰਹਿਣ ਵਾਲਾ । ਫੁਨਿ—ਮੁੜ । ਬਹੁੜਿ—ਮੁੜ । ਆਵਣ ਵਾਰ—ਆਉਣ ਦੀ ਵਾਰੀ, ਜਨਮ ਲੈਣ ਦੀ ਵਾਰੀ ।੧।ਰਹਾਉ।

ਸੁਲਤਾਨੁ—ਬਾਦਸ਼ਾਹ । ਜਾਣੁ—ਜਾਣਨਹਾਰ ਪ੍ਰਭੂ ਨੂੰ । ਜਗਿ—ਜਗਤ ਵਿਚ ।੨।

ਤਾ ਕਉ—ਉਸ ਬੰਦੇ ਨੂੰ । ਕੋ—ਕੋਈ । ਕਰਤਾ—ਕਰਤਾਰ ।੩।

ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ) । ਦੁਨੀ ਪਰੀਤਾ—ਦੁਨੀਆ ਦੀ ਪ੍ਰੀਤ, ਮਾਇਆ ਦਾ ਮੋਹ । ਤਿਨਿ—ਉਸ ਮਨੁੱਖ ਨੇ ।੪।

**ਅਰਥ**:— (ਹੇ ਭਾਈ !) ਕਰਤਾਰ ਦਾ ਸਦਾ ਕਾਇਮ ਰਹਿਣ ਵਾਲਾ ਨਾਮ (ਸਦਾ) ਸਿਮਰੋ । (ਨਾਮ ਸਿਮਰਨ ਦੀ ਬਰਕਤਿ ਨਾਲ ਜਗਤ ਵਿਚ) ਮੁੜ ਮੁੜ ਜਨਮ ਲੈਣ ਦੀ ਵਾਰੀ ਨਹੀਂ ਆਵੇਗੀ ।੧।ਰਹਾਉ।

ਮੈਂ ਉਸ ਬੰਦੇ ਤੋਂ ਕੁਰਬਾਨ ਜਾਂਦਾ ਹਾਂ ਜੇਹੜਾ (ਆਪਣੀ) ਵਿਕਾਰਾਂ ਵਲ ਜਾਂਦੀ ਸੁਰਤਿ ਨੂੰ (ਹਰਿ-ਨਾਮ ਸਿਮਰਨ ਦੀ) ਡੋਰੀ ਲਾਲ ਬੰਨ੍ ਰੱਖਦਾ ਹੈ । (ਪਰ ਜੇਹੜਾ ਮਨੁੱਖ ਸਿਮਰਨ ਤੋਂ ਖੁੰਝ ਕੇ) ਭਲੇ ਬੁਰੇ ਕੰਮ ਦੇ ਭੇਤ ਨੂੰ ਨਹੀਂ ਸਮਝਦਾ, ਉਹ (ਜੀਵਨ ਦੇ ਸਹੀ ਰਸਤੇ ਤੋਂ) ਖੁੰਝਿਆ ਫਿਰਦਾ ਹੈ ਤੇ (ਜੀਵਨ) ਵਿਅਰਥ ਗਵਾਂਦਾ ਹੈ ।੧।

(ਹੇ ਭਾਈ ! ਉਸ ਕਰਤਾਰ ਦਾ ਨਾਮ ਸਦਾ ਸਿਮਰੋ) ਜੋ ਉੱਚਿਆਂ ਤੋਂ ਨੀਵੇਂ ਕਰ ਦੇਂਦਾ ਹੈ ਤੇ ਨੀਵਿਆਂ (ਗਰੀਬਾਂ) ਨੂੰ ਬਾਦਸ਼ਾਹ ਬਣਾ ਦੇਂਦਾ ਹੈ । ਜਿਨ੍ਹਾਂ ਬੰਦਿਆਂ ਨੇ ਉਸ (ਘਟ ਘਟ ਦੀ) ਜਾਣਨ ਵਾਲੇ ਪਰਮਾਤਮਾ ਨੂੰ ਚੰਗੀ ਤਰ੍ਹਾਂ ਜਾਣ ਲਿਆ ਹੈ (ਭਾਵ, ਉਸ ਨਾਲ ਡੂੰਘੀ ਸਾਂਝ ਪਾ ਲਈ ਹੈ) ਜਗਤ ਵਿਚ ਆਏ ਉਹੀ ਬੰਦੇ ਸਫਲ ਹਨ ਤੇ ਕਬੂਲ ਹਨ ।੨।

(ਪਰ ਜੀਵਾਂ ਦੇ ਕੀਹ ਵੱਸ ?) ਉਸੇ ਜੀਵ ਨੂੰ ਮਤਿ ਦੇਣ ਦਾ ਜਤਨ ਕੀਤਾ ਜਾ ਸਕਦਾ ਹੈ ਜੇਹੜਾ (ਆਪ) ਕੁਰਾਹੇ ਪਿਆ ਹੋਵੇ, (ਇਥੇ ਤਾਂ ਰਾਹੇ ਪੈਣ ਜਾਂ ਕੁਰਾਹੇ ਪੈਣ ਵਾਲਾ) ਸਾਰਾ ਹੀ ਤਮਾਸ਼ਾ ਕਰਤਾਰ ਆਪ ਹੀ ਕਰ ਰਿਹਾ ਹੈ—ਇਹ ਭੇਤ ਭੀ ਕੋਈ ਵਿਰਲਾ ਬੰਦਾ ਹੀ ਸਮਝਦਾ ਹੈ । (ਤੇ ਉਹ ਰਜ਼ਾ ਦੇ ਮਾਲਕ ਕਰਤਾਰ ਦਾ ਨਾਮ ਸਿਮਰਦਾ ਹੈ) ।੩।

(ਹੇ ਭਾਈ !) ਅੰਮ੍ਰਿਤ ਵੇਲੇ ਹੀ (ਉੱਠ ਕੇ) ਗੁਰੂ ਦੇ ਸ਼ਬਦ ਵਿਚ ਜੁੜ ਕੇ ਕਰਤਾਰ ਦਾ ਨਾਮ ਸਿਮਰਨਾ ਚਾਹੀਦਾ ਹੈ, (ਹੇ ਭਾਈ !) ਮਾਇਆ ਦਾ ਮੋਹ ਤਿਆਗੋ (ਇਹ ਮੋਹ ਹੀ ਕਰਤਾਰ ਦੀ ਯਾਦ ਭੁਲਾਂਦਾ ਹੈ) । ਕਰਤਾਰ ਦੇ ਸੇਵਕਾਂ ਦਾ ਸੇਵਕ ਨਾਨਕ ਬੇਨਤੀ ਕਰਦਾ ਹੈ ਕਿ ਜੇਹੜਾ ਬੰਦਾ (ਮਾਇਆ ਦਾ ਮੋਹ ਤਿਆਗ ਕੇ) ਜਗਤ ਵਿਚ ਨਿਮ੍ਰਤਾ ਨਾਲ ਜ਼ਿੰਦਗੀ ਗੁਜ਼ਾਰਦਾ ਹੈ, ਉਸੇ ਨੇ ਹੀ (ਜੀਵਨ ਦੀ ਬਾਜ਼ੀ) ਜਿੱਤੀ ਹੈ ।੪।੯।

**ਪ੍ਰਭਾਤੀ ਮਹਲਾ ੧ ॥ ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ ॥ ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ ॥ ਜਾ ਤੂ ਰਾਖਹਿ ਰਾਖਿ ਲੈਹਿ ਸਾਬਤੁ ਹੋਵੈ ਰਾਸਿ ॥੧॥ ਐਸਾ ਨਾਮੁ ਰਤਨੁ ਨਿਧਿ ਮੇਰੈ ॥ ਗੁਰਮਤਿ ਦੇਹਿ ਲਗਉ ਪਗਿ ਤੇਰੈ ॥੧॥ ਰਹਾਉ ॥ ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ॥ ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ॥ ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ ॥੨॥ ਘਟਿ ਘਟਿ**

**ਏਕੁ ਵਖਾਣੀਐ ਕਹਉ ਨ ਦੇਖਿਆ ਜਾਇ ॥ ਖੋਟੋ ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ ॥ ਜਾ ਤੂ ਮੇਲਹਿ ਤਾ ਮਿਲਿ ਰਹਾਂ ਜਾਂ ਤੇਰੀ ਹੋਇ ਰਜਾਇ ॥੩॥ ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥ ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥ ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ ॥੪॥੧੦॥ (ਪੰਨਾ ੧੩੩੦)**

**ਪਦ ਅਰਥ**:— ਧਾਇਆ—ਦੌੜਦਾ ਹੈ । ਪੰਖੀ—ਪੰਛੀ । ਆਕਾਸਿ—ਆਕਾਸ਼ ਵਿਚ । ਤਸਕਰ—(ਕਾਮਾਦਿਕ) ਚੋਰ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਿਵਾਰਿਆ—ਦੂਰ ਕੀਤੇ, ਅੰਦਰੋਂ ਕੱਢੇ । ਨਗਰੁ—ਸਰੀਰ-ਨਗਰ । ਵੁਠਾ—ਵੱਸ ਪਿਆ, (ਸਰੀਰ-ਨਗਰ ਦਾ ਵਾਸੀ ਮਨ ਬਾਹਰ ਦੀ ਦੌੜ-ਭੱਜ ਛੱਡ ਕੇ ਸਰੀਰ ਦੇ ਅੰਦਰ ਟਿਕ ਗਿਆ) । ਰਾਸਿ—ਭਲੇ ਗੁਣਾਂ ਦੀ ਪੂੰਜੀ ।੧।

ਨਿਧਿ—ਖ਼ਜ਼ਾਨਾ । ਮੇਰੈ—ਮੇਰੇ ਪਾਸ, ਮੇਰੇ ਅੰਦਰ, ਮੇਰੇ ਹਿਰਦੇ ਵਿਚ । ਦੇਹਿ—(ਹੇ ਪ੍ਰਭੂ ! ਤੂੰ) ਦੇਹ । ਲਗਉ—ਮੈਂ ਲਗਦਾ ਹਾਂ । ਪਗਿ—ਪੈਰ ਵਿਚ । ਤੇਰੈ ਪਗਿ—ਤੇਰੇ ਪੈਰ ਵਿਚ । ਲਗਉ ਪਗਿ ਤੇਰੈ—ਮੈਂ ਤੇਰੀ ਸਰਨ ਆਇਆ ਹਾਂ ।੧।ਰਹਾਉ।

ਜੋਗੀ—ਵਿਰਕਤ, ਦੁਨੀਆ ਵਲੋਂ ਉਦਾਸ । ਭੋਗੀਆ—ਦੁਨੀਆ ਦੇ ਭੋਗਾਂ ਵਿਚ ਪਰਵਿਰਤ । ਮਨ ਸਿਰਿ—ਮਨ ਦੇ ਸਿਰ ਉਤੇ । ਪੰਚ ਮਾਰਿ—ਕਾਮਾਦਿਕ ਪੰਜਾਂ ਨੂੰ ਮਾਰ ਕੇ । ਬ੍ਰਹਮੁ—ਰੱਬੀ ਸਿਫ਼ਤਿ-ਸਾਲਾਹ ।੨।

ਘਟਿ ਘਟਿ—ਹਰੇਕ ਸਰੀਰ ਵਿਚ । ਕਹਉ—ਮੈਂ (ਭੀ) ਆਖਦਾ ਹਾਂ । ਖੋਟੋ—ਖੋਟਾ ਜੀਵ, ਜਿਸ ਦੇ ਅੰਦਰ ਖੋਟ ਹੈ । ਰਾਲੀਐ—ਰੁਲਾਈਦਾ ਹੈ । ਪੂਠੋ ਰਾਲੀਐ—(ਗਰਭ ਜੋਨਿ ਵਿਚ) ਪੁੱਠਾ ਰੁਲਾਈਦਾ ਹੈ । ਪਤਿ—ਇੱਜ਼ਤ । ਰਜਾਇ—ਹੁਕਮ, ਮਰਜ਼ੀ ।੩।

ਸਚ ਘਰੁ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ ਟਿਕਾਣਾ । ਲੇਹੁ ਬਤਾਇ—ਪੁੱਛ ਲਵੋ । ਜਾਤਿ ਪਤਿ— ਜਾਤ ਪਾਤ । ਨਾਇ—ਨਾਮ ਵਿਚ ਜੁੜ ਕੇ ।੪।

**ਅਰਥ**:— ਹੇ ਪ੍ਰਭੂ ! ਤੇਰਾ ਨਾਮ ਸ੍ਰੇਸ਼ਟ ਰਤਨ ਹੈ । ਗੁਰੂ ਦੀ ਮਤਿ ਦੀ ਰਾਹੀਂ ਇਹ ਨਾਮ ਮੈਨੂੰ ਦੇਹ, ਮੈਂ ਤੇਰੀ ਸਰਨ ਆਇਆ ਹਾਂ । (ਮੇਹਰ ਕਰ ਤੇਰਾ ਇਹ ਨਾਮ) ਮੇਰੇ ਪਾਸ ਖ਼ਜ਼ਾਨਾ ਬਣ ਜਾਏ ।੧।ਰਹਾਉ।

(ਹੇ ਪ੍ਰਭੂ ! ਤੇਰੇ ਨਾਮ-ਖ਼ਜ਼ਾਨੇ ਤੋਂ ਸੱਖਣਾ) ਮਨ (ਕਾਮਾਦਿਕ ਚੋਰਾਂ ਦੇ ਢਹੇ ਚੜ੍ਹ ਕੇ, ਸਦਾ) ਮਾਇਆ ਹੀ ਮਾਇਆ (ਲੋੜਦਾ ਹੈ), (ਮਾਇਆ ਦੇ ਪਿੱਛੇ ਹੀ) ਦੌੜਦਾ ਹੈ, ਮਨ (ਮਾਇਆ ਦੀ ਖ਼ਾਤਰ ਹੀ ਉਡਾਰੀਆਂ ਲਾਂਦਾ ਰਹਿੰਦਾ ਹੈ ਜਿਵੇਂ) ਪੰਛੀ ਆਕਾਸ਼ ਵਿਚ (ਉਡਾਰੀਆਂ ਲਾਂਦਾ ਹੈ, ਤੇ ਸਰੀਰ-ਨਗਰ ਸੁੰਞਾ ਪਿਆ ਰਹਿੰਦਾ ਹੈ, ਕਾਮਾਦਿਕ ਚੋਰ ਸ਼ੁਭ ਗੁਣਾਂ ਦੀ ਰਾਸਿ-ਪੂੰਜੀ ਲੁੱਟਦੇ ਰਹਿੰਦੇ ਹਨ) । ਜਦੋਂ ਗੁਰੂ ਦੇ ਸ਼ਬਦ ਦੀ ਰਾਹੀਂ ਇਹ ਚੋਰ (ਸਰੀਰ-ਨਗਰ ਵਿਚੋਂ) ਕੱਢ ਦੇਈਦੇ ਹਨ, ਤਾਂ (ਸਰੀਰ-) ਨਗਰ ਵੱਸ ਪੈਂਦਾ ਹੈ (ਭਾਵ, ਮਨ ਬਾਹਰ ਮਾਇਆ ਦੇ ਪਿੱਛੇ ਭਟਕਣੋਂ ਹਟ ਕੇ ਅੰਦਰ ਟਿਕ ਜਾਂਦਾ ਹੈ, ਤੇ ਇਸ ਨੂੰ) ਸੋਭਾ-ਵਡਿਆਈ ਮਿਲਦੀ ਹੈ । (ਪਰ, ਹੇ ਪ੍ਰਭੂ !) ਜਦੋਂ ਤੂੰ ਆਪ (ਇਸ ਮਨ ਦੀ) ਰਾਖੀ ਕਰਦਾ ਹੈਂ, (ਜਦੋਂ ਤੂੰ ਆਪ ਇਸ ਨੂੰ ਕਾਮਾਦਿਕ ਚੋਰਾਂ ਤੋਂ) ਬਚਾਂਦਾ ਹੈਂ, ਤਦੋਂ (ਮਨੁੱਖਾ ਸਰੀਰ ਦੀ ਸ਼ੁਭ ਗੁਣਾਂ ਦੀ) ਰਾਸਿ-ਮੂੜੀ, ਸਹੀ ਸਲਾਮਤ ਬਚੀ ਰਹਿੰਦੀ ਹੈ ।੧।

(ਜਿਤਨਾ ਚਿਰ ਮਨ ਦੇ ਸਿਰ ਉਤੇ ਗੁਰੂ ਦਾ ਕਰਤਾਰ ਦਾ ਕੁੰਡਾ ਨਾਹ ਹੋਵੇ ਤਦ ਤਕ) ਮਨ ਮੂਰਖ ਹੈ ਮਨ ਗੰਵਾਰ ਹੈ (ਆਪਣੇ ਮੂਰਖਪੁਣੇ ਵਿਚ ਕਦੇ ਇਹ) ਮਨ (ਮਾਇਆ ਤੋਂ ਨਫ਼ਰਤ ਕਰ ਕੇ) ਵਿਰਕਤ ਬਣ ਜਾਂਦਾ ਹੈ, ਕਦੇ ਮਨ ਦੁਨੀਆ ਦੇ ਭੋਗਾਂ ਵਿਚ ਰੁੱਝ ਜਾਂਦਾ ਹੈ (ਕਦੇ ਮਾਇਆ ਦੀ ਖ਼ੁਮਾਰੀ ਵਿਚ ਆਪਣੇ ਆਪ ਨੂੰ) ਦਾਨੀ ਸਮਝਦਾ ਹੈ (ਕਦੇ ਧਨ ਗਵਾਚਣ ਤੇ) ਕੰਗਾਲ ਬਣ ਜਾਂਦਾ ਹੈ ।

ਜਦੋਂ ਮਨ ਦੇ ਸਿਰ ਉਤੇ ਗੁਰੂ ਰਾਖਾ ਬਣਦਾ ਹੈ, ਕਰਤਾਰ ਹੱਥ ਰੱਖਦਾ ਹੈ, ਤਦੋਂ ਇਹ ਸ੍ਰੇਸ਼ਟ ਰੱਬੀ ਸਿਫ਼ਤਿ-ਸਾਲਾਹ (ਦਾ ਖ਼ਜ਼ਾਨਾ ਲੱਭ ਪੈਂਦਾ ਹੈ, ਤੇ ਉਸਦੀ ਬਰਕਤਿ ਨਾਲ) ਕਾਮਾਦਿਕ ਪੰਜ ਚੋਰਾਂ ਨੂੰ ਮਾਰ ਕੇ ਆਤਮਕ ਆਨੰਦ ਮਾਣਦਾ ਹੈ ।੨।

ਹੇ ਪ੍ਰਭੂ ! ਇਹ ਕਿਹਾ ਤਾਂ ਜਾਂਦਾ ਹੈ (ਭਾਵ, ਹਰੇਕ ਜੀਵ ਇਹ ਆਖਦਾ ਤਾਂ ਹੈ) ਕਿ ਤੂੰ ਹੀ ਹਰੇਕ ਸਰੀਰ ਵਿਚ ਮੌਜੂਦ ਹੈਂ, ਮੈਂ ਭੀ ਇਹ ਆਖਦਾ ਹਾਂ (ਪਰ ਨਿਰੇ ਆਖਣ ਨਾਲ ਹਰੇਕ ਵਿਚ) ਤੇਰਾ ਦਰਸਨ ਨਹੀਂ ਹੁੰਦਾ । ਅੰਦਰੋਂ ਖੋਟਾ ਹੋਣ ਕਰਕੇ ਜੀਵ (ਚੌਰਾਸੀ ਦੀ ਗਰਭ ਜੋਨਿ ਵਿਚ) ਪੁੱਠਾ (ਲਟਕਾ ਕੇ) ਰੋਲੀਦਾ ਹੈ, ਤੇਰਾ ਨਾਮ ਸਿਮਰਨ ਤੋਂ ਬਿਨਾ ਇਸ ਦੀ ਇੱਜ਼ਤ-ਆਬਰੋ ਭੀ ਚਲੀ ਜਾਂਦੀ ਹੈ । ਹੇ ਪ੍ਰਭੂ ! ਜਦੋਂ ਤੂੰ ਆਪ ਮੈਨੂੰ ਆਪਣੇ ਚਰਨਾਂ ਵਿਚ ਜੋੜਦਾ ਹੈਂ, ਜਦੋਂ ਤੇਰੀ ਆਪਣੀ ਮੇਹਰ ਹੁੰਦੀ ਹੈ, ਤਦੋਂ ਹੀ ਮੈਂ ਤੇਰੀ ਯਾਦ ਵਿਚ ਜੁੜਿਆ ਰਹਿ ਸਕਦਾ ਹਾਂ ।੩।

ਹੇ ਨਾਨਕ ! (ਪ੍ਰਭੂ ਹਰੇਕ ਜੀਵ ਦੇ ਅੰਦਰ ਮੌਜੂਦ ਹੈ, ਪ੍ਰਭੂ ਹੀ ਹਰੇਕ ਦੀ ਜਾਤਿ ਪਾਤ ਹੈ । ਵਖੇਵਿਆਂ ਵਿਚ ਪੈ ਕੇ) ਇਹ ਨਹੀਂ ਪੁੱਛਣਾ ਚਾਹੀਦਾ ਕਿ (ਫਲਾਣੇ ਦੀ) ਜਾਤਿ ਕੇਹੜੀ ਹੈ ਕਿਸ ਕੁਲ ਵਿਚ ਉਸ ਦਾ ਜਨਮ ਹੋਇਆ । (ਪੁੱਛਣਾ ਹੈ ਤਾਂ) ਪੁੱਛੋ ਕਿ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਕਿਸ ਹਿਰਦੇ-ਘਰ ਵਿਚ ਪਰਗਟ ਹੋਇਆ ਹੈ । ਜਾਤਿ ਪਾਤਿ ਤਾਂ ਜੀਵ ਦੀ ਉਹੀ ਹੈ ਜਿਹੋ ਜਿਹੇ ਜੀਵ ਕਰਮ ਕਮਾਂਦਾ ਹੈ ।

ਜਨਮ ਮਰਨ (ਦੇ ਗੇੜ) ਦਾ ਦੁਖ ਤਦੋਂ ਹੀ ਦੂਰ ਹੁੰਦਾ ਹੈ ਜਦੋਂ ਜੀਵ ਪ੍ਰਭੂ ਦੇ ਨਾਮ ਵਿਚ ਜੁੜਦਾ ਹੈ । ਨਾਮ ਵਿਚ ਜੁੜਿਆਂ ਹੀ (ਕਾਮਾਦਿਕ ਪੰਜ ਚੋਰਾਂ ਤੋਂ) ਖ਼ਲਾਸੀ ਹੁੰਦੀ ਹੈ ।੪।੧੦।

**ਪ੍ਰਭਾਤੀ ਮਹਲਾ ੧ ॥ ਜਾਗਤੁ ਬਿਗਸੈ ਮੂਠੋ ਅੰਧਾ ॥ ਗਲਿ ਫਾਹੀ ਸਿਰਿ ਮਾਰੇ ਧੰਧਾ ॥ ਆਸਾ ਆਵੈ ਮਨਸਾ ਜਾਇ ॥ ਉਰਝੀ ਤਾਣੀ ਕਿਛੁ ਨ ਬਸਾਇ ॥੧॥ ਜਾਗਸਿ ਜੀਵਣ ਜਾਗਣਹਾਰਾ ॥ ਸੁਖ ਸਾਗਰ ਅੰਮ੍ਰਿਤ ਭੰਡਾਰਾ ॥੧॥ ਰਹਾਉ ॥ ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ ॥ ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ ॥੨॥ ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ ॥ ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ ॥੩॥ ਅਹਿਨਿਸਿ ਜੀਆ ਦੇਖਿ ਸਮ੍ਹਾਲੈ ਸੁਖੁ ਦੁਖੁ ਪੁਰਬਿ ਕਮਾਈ ॥ ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ ॥੪॥੧੧॥ (ਪੰਨਾ ੧੩੩੦)**

**ਪਦ ਅਰਥ**:— ਜਾਗਤੁ—(ਆਪਣੇ ਵਲੋਂ) ਜਾਗਦਾ, (ਦੁਨੀਆ ਦੇ ਕੰਮਾਂ ਵਿਚ) ਸੁਚੇਤ ਸਿਆਣਾ । ਬਿਗਸੈ—ਖ਼ੁਸ਼ ਹੁੰਦਾ ਹੈ । ਮੂਠੋ—ਠਗਿਆ ਜਾ ਰਿਹਾ ਹੈ, ਲੁੱਟਿਆ ਜਾ ਰਿਹਾ ਹੈ । ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾ । ਗਲਿ—ਗਲ ਵਿਚ । ਸਿਰਿ—ਸਿਰ ਉਤੇ । ਮਾਰੇ—(ਚੋਟਾਂ) ਮਾਰਦਾ ਹੈ । ਧੰਧਾ—ਜਗਤ ਦੇ ਜੰਜਾਲਾਂ ਦਾ ਫ਼ਿਕਰ । ਮਨਸਾ—ਮਨ ਦੇ ਫੁਰਨੇ । ਉਰਝੀ—ਉਲਝੀ ਹੋਈ, ਵਿਗੜੀ ਹੋਈ । ਬਸਾਇ—ਵੱਸ, ਜ਼ੋਰ, ਪੇਸ਼ ।੧।

ਜੀਵਣ—ਹੇ (ਜਗਤ ਦੇ) ਜੀਵਨ ! ਜਾਗਣਹਾਰਾ—ਹੇ ਜਾਗਣਹਾਰ ! ਹੇ ਜਾਗਦੇ ਰਹਿਣ ਦੀ ਸਮਰੱਥਾ ਰੱਖਣ ਵਾਲੇ ! ।੧।ਰਹਾਉ।

ਬੂਝੈ—ਸਮਝਦਾ । ਅੰਧੁ—(ਮਾਇਆ ਦੇ ਮੋਹ ਵਿਚ) ਅੰਨਾ ਜੀਵ । ਭੋਂਡੀ—ਭੈੜੀ । ਆਪੇ—ਆਪ ਹੀ । ਕਰਮੀ—(ਪ੍ਰਭੂ ਦੀ) ਮੇਹਰ ਨਾਲ ।੧।

ਦਿਨੁ ਦਿਨੁ ਆਵੈ—ਇਕ ਇਕ ਕਰ ਕੇ ਦਿਨ ਆਉਂਦਾ ਹੈ । ਛੀਜੈ—(ਉਮਰ) ਘਟਦੀ ਜਾ ਰਹੀ ਹੈ । ਘਟਾਈ—ਘਟ ਹੀ, ਘਟਿ ਹੀ, ਹਿਰਦੇ ਵਿਚ ਹੀ (ਟਿਕਿਆ ਹੋਇਆ ਹੈ) । ਠਉਰ—ਥਾਂ । ਦੂਜੀ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੀ ਪ੍ਰੀਤ । ਰਾਈ—ਰਤਾ ਭਰ ਭੀ ।੩।

ਅਹਿ—ਦਿਨ । ਨਿਸਿ—ਰਾਤ । ਦੇਖਿ—ਵੇਖ ਕੇ, ਧਿਆਨ ਨਾਲ । ਪੁਰਬਿ ਕਮਾਈ—ਪਿਛਲੀ ਕੀਤੀ ਕਮਾਈ ਅਨੁਸਾਰ । ਕਰਮ ਹੀਣੁ—ਜਿਸ ਨੂੰ ਕਿਸੇ ਪੂਰਬਲੇ ਕਰਮਾਂ ਦਾ ਮਾਣ ਨਹੀਂ ਹੈ । ਸਚੁ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ ਨਾਮ । ਵਡਾਈ—ਇੱਜ਼ਤ ।੪।

**ਅਰਥ**:— ਹੇ ਪ੍ਰਭੂ ! ਤੂੰ ਸਾਰੇ ਜਗਤ ਦਾ ਜੀਵਨ ਹੈਂ; ਇਕ ਤੂੰ ਹੀ ਜਾਗਦਾ ਹੈਂ, ਸਿਰਫ਼ ਤੇਰੇ ਵਿਚ ਹੀ ਸਮਰੱਥਾ ਹੈ ਕਿ ਮਾਇਆ ਤੈਨੂੰ ਆਪਣੇ ਮੋਹ ਦੀ ਨੀਂਦ ਵਿਚ ਸੁਆ ਨਹੀਂ ਸਕਦੀ । ਹੇ ਸੁਖਾਂ ਦੇ ਸਮੁੰਦਰ ਪ੍ਰਭੂ ! (ਤੇਰੇ ਘਰ ਵਿਚ) ਨਾਮ-ਅੰਮ੍ਰਿਤ ਦੇ ਭੰਡਾਰੇ ਭਰੇ ਪਏ ਹਨ (ਜੋ ਮਾਇਆ ਦੇ ਮੋਹ ਵਿਚ ਆਤਮਕ ਮੌਤੇ ਮਰੇ ਪਿਆਂ ਨੂੰ ਜ਼ਿੰਦਾ ਕਰ ਸਕਦਾ ਹੈ) ।੧।ਰਹਾਉ।

ਜੀਵ ਆਪਣੇ ਵਲੋਂ ਸਿਆਣਾ ਹੈ, ਪਰ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਪਿਆ ਹੈ, ਲੁੱਟਿਆ ਜਾ ਰਿਹਾ ਹੈ (ਅਨੇਕਾਂ ਵਿਕਾਰ ਇਸ ਦੀ ਆਤਮਕ ਰਾਸਿ ਪੂੰਜੀ ਨੂੰ ਲੁੱਟ ਰਹੇ ਹਨ) ਪਰ ਇਹ ਖ਼ੁਸ਼ ਖ਼ੁਸ਼ ਫਿਰਦਾ ਹੈ । ਇਸ ਦੇ ਗਲ ਵਿਚ ਮਾਇਆ ਦੇ ਮੋਹ ਦੀ ਫਾਹੀ ਪਈ ਹੋਈ ਹੈ (ਜੋ ਇਸ ਨੂੰ ਦੁਨੀਆ ਦੇ ਪਦਾਰਥਾਂ ਦੇ ਪਿੱਛੇ ਧੂਹੀ ਫਿਰਦਾ ਹੈ) । ਜਗਤ ਦੇ ਜੰਜਾਲਾਂ ਦਾ ਫ਼ਿਕਰ ਇਸ ਦੇ ਸਿਰ ਉਤੇ ਚੋਟਾਂ ਮਾਰਦਾ ਰਹਿੰਦਾ ਹੈ । ਦੁਨੀਆ ਦੀਆਂ ਆਸਾਂ ਦਾ ਬੱਧਾ ਜਗਤ ਵਿਚ ਆਉਂਦਾ ਹੈ, ਮਨ ਦੇ ਅਨੇਕਾਂ ਫੁਰਨੇ ਲੈ ਕੇ ਇਥੋਂ ਤੁਰ ਪੈਂਦਾ ਹੈ । ਇਸ ਦੀ ਜ਼ਿੰਦਗੀ ਦੀ ਤਾਣੀ ਦੁਨੀਆ ਦੀਆਂ ਆਸਾਂ ਤੇ ਮਨ ਦੀਆਂ ਦੌੜਾਂ ਨਾਲ ਪਿਲਚੀ ਪਈ ਹੈ । (ਇਸ ਤਾਣੀ ਨੂੰ ਇਹਨਾਂ ਪੇਚਿਆਂ ਤੋਂ ਸਾਫ਼ ਰੱਖਣ ਵਾਸਤੇ) ਇਸ ਦੀ ਕੋਈ ਪੇਸ਼ ਨਹੀਂ ਜਾਂਦੀ ।੧।

(ਮਾਇਆ ਦੇ ਮੋਹ ਵਿਚ) ਜੀਵਨ ਇਤਨਾ ਅੰਨ੍ਹਾ ਹੋਇਆ ਪਿਆ ਹੈ ਕਿ ਕਿਸੇ ਆਖੀ ਹੋਈ ਸਿੱਖਿਆ ਨੂੰ ਇਹ ਸਮਝ ਨਹੀਂ ਸਕਦਾ, ਆਪਣੇ ਆਪ ਇਸ ਨੂੰ (ਆਤਮਕ ਜੀਵਨ ਬਚਾਣ ਦੀ ਕੋਈ ਗੱਲ) ਸੁੱਝਦੀ ਨਹੀਂ, ਨਿੱਤ ਮੰਦੇ ਕੰਮ ਹੀ ਕਰੀ ਜਾ ਰਿਹਾ ਹੈ । (ਪਰ ਜੀਵ ਦੇ ਵੱਸ ਦੀ ਗੱਲ ਨਹੀਂ ਹੈ) ਪਰਮੇਸਰ ਆਪ ਹੀ ਆਪਣੇ ਚਰਨਾਂ ਦੀ ਪ੍ਰੀਤਿ ਪ੍ਰੇਮ ਬਖ਼ਸ਼ਦਾ ਹੈ, ਉਸ ਦੀ ਮੇਹਰ ਨਾਲ ਹੀ ਉਸ ਦਾ ਨਾਮ-ਸਿਮਰਨ ਦਾ ਮਾਣ ਮਿਲਦਾ ਹੈ ।੨।

ਜ਼ਿੰਦਗੀ ਦਾ ਇਕ ਇਕ ਕਰ ਕੇ ਦਿਨ ਆਉਂਦਾ ਹੈ ਤੇ ਇਸ ਤਰ੍ਹਾਂ ਥੋੜੀ ਥੋੜੀ ਕਰ ਕੇ ਉਮਰ ਘਟਦੀ ਜਾਂਦੀ ਹੈ; ਪਰ ਮਾਇਆ ਦਾ ਮੋਹ ਜੀਵ ਦੇ ਹਿਰਦੇ ਵਿਚ (ਉਸੇ ਤਰ੍ਹਾਂ) ਟਿਕਿਆ ਰਹਿੰਦਾ ਹੈ । ਗੁਰੂ ਦੀ ਸਰਨ ਆਉਣ ਤੋਂ ਬਿਨਾ ਜੀਵ (ਮਾਇਆ ਦੇ ਮੋਹ ਵਿਚ) ਡੁੱਬਾ ਰਹਿੰਦਾ ਹੈ । ਜਦੋਂ ਤਕ ਇਸ ਦੇ ਅੰਦਰ ਰਤਾ ਭਰ ਭੀ ਮਾਇਆ ਦੀ ਪ੍ਰੀਤ ਕਾਇਮ ਹੈ, ਇਹ ਭਟਕਦਾ ਫਿਰਦਾ ਹੈ ਇਸ ਨੂੰ (ਆਤਮਕ ਸੁਖ ਦੀ) ਥਾਂ ਨਹੀਂ ਲੱਭਦੀ ।੩।

(ਆਤਮਕ ਜੀਵਨ ਦੀ ਦਾਤਿ ਪ੍ਰਭੂ ਤੋਂ ਹੀ ਮਿਲ ਸਕਦੀ ਹੈ ਜੋ) ਦਿਨ ਰਾਤ ਬੜੇ ਗਹੁ ਨਾਲ ਜੀਵਾਂ ਦੀ ਸੰਭਾਲ ਕਰਦਾ ਹੈ ਤੇ ਜੀਵਾਂ ਦੀ ਪੂਰਬਲੀ ਕਮਾਈ ਅਨੁਸਾਰ ਇਹਨਾਂ ਨੂੰ ਸੁਖ ਜਾਂ ਦੁਖ (ਭੋਗਣ ਨੂੰ) ਦੇਂਦਾ ਹੈ ।

ਹੇ ਪ੍ਰਭੂ ! ਮੈਂ ਚੰਗੇ ਕੀਤੇ ਕਰਮਾਂ ਦਾ ਮਾਣ ਨਹੀਂ ਕਰਦਾ, ਮੈਨੂੰ ਨਾਨਕ ਨੂੰ ਤੇਰਾ ਨਾਮ ਸਿਮਰਨ ਦੀ ਵਡਿਆਈ ਮਿਲ ਜਾਏ, ਨਾਨਕ ਤੇਰੇ ਦਰ ਤੋਂ ਤੇਰਾ ਨਾਮ ਸਿਮਰਨ ਦੀ ਭਿੱਛਿਆ ਹੀ ਮੰਗਦਾ ਹੈ ।੪।੧੧।

**ਪ੍ਰਭਾਤੀ ਮਹਲਾ ੧ ॥ ਮਸਟਿ ਕਰਉ ਮੂਰਖੁ ਜਗਿ ਕਹੀਆ ॥ ਅਧਿਕ ਬਕਉ ਤੇਰੀ ਲਿਵ ਰਹੀਆ ॥ ਭੂਲ ਚੂਕ ਤੇਰੈ ਦਰਬਾਰਿ ॥ ਨਾਮ ਬਿਨਾ ਕੈਸੇ ਆਚਾਰ ॥੧॥ ਐਸੇ ਝੂਠਿ ਮੁਠੇ ਸੰਸਾਰਾ ॥ ਨਿੰਦਕੁ ਨਿੰਦੈ ਮੁਝੈ ਪਿਆਰਾ**

**॥੧॥ ਰਹਾਉ ॥ ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥ ਗੁਰ ਕੈ ਸਬਦੇ ਦਰਿ ਨੀਸਾਣੈ ॥ ਕਾਰਣ ਨਾਮੁ ਅੰਤਰਗਤਿ ਜਾਣੈ ॥ ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ ॥੨॥ ਮੈ ਮੈਲੌ ਊਜਲੁ ਸਚੁ ਸੋਇ ॥ ਊਤਮੁ ਆਖਿ ਨ ਊਚਾ ਹੋਇ ॥ ਮਨਮੁਖੁ ਖੂਲ੍ਹਿ ਮਹਾ ਬਿਖੁ ਖਾਇ ॥ ਗੁਰਮੁਖਿ ਹੋਇ ਸੁ ਰਾਚੈ ਨਾਇ ॥੩॥ ਅੰਧੌ ਬੋਲੌ ਮੁਗਧੁ ਗਵਾਰੁ ॥ ਹੀਣੌ ਨੀਚੁ ਬੁਰੌ ਬੁਰਿਆਰੁ ॥ ਨੀਧਨ ਕੌ ਧਨੁ ਨਾਮੁ ਪਿਆਰੁ ॥ ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ ॥੪॥ ਉਸਤਤਿ ਨਿੰਦਾ ਸਬਦੁ ਵੀਚਾਰੁ ॥ ਜੋ ਦੇਵੈ ਤਿਸ ਕਉ ਜੈਕਾਰੁ ॥ ਤੂ ਬਖਸਹਿ ਜਾਤਿ ਪਤਿ ਹੋਇ ॥ ਨਾਨਕੁ ਕਹੈ ਕਹਾਵੈ ਸੋਇ ॥੫॥੧੨॥ (ਪੰਨਾ ੧੩੩੦)**

**ਪਦ ਅਰਥ**:— ਮਸਟਿ—ਖ਼ਾਮੋਸ਼ੀ । ਮਸਟਿ ਕਰਉ—ਜੇ ਮੈਂ ਖ਼ਮੋਸ਼ੀ (ਇਖ਼ਤਿਆਰ) ਕਰਾਂ, ਜੇ ਮੈਂ ਚੁੱਪ ਰਹਾਂ । ਜਗਿ—ਜਗਤ ਵਿਚ । ਕਹੀਆ—ਕਿਹਾ ਜਾਂਦਾ ਹਾਂ । ਅਧਿਕ—ਬਹੁਤ । ਬਕਉ—ਜੇ ਮੈਂ ਬੋਲਾਂ । ਰਹੀਆ—ਰਹਿ ਜਾਂਦੀ ਹੈ, ਘਟ ਜਾਂਦੀ ਹੈ । ਭੂਲ ਚੂਕ—ਉਕਾਈਆਂ । ਤੇਰੈ ਦਰਬਾਰਿ—ਤੇਰੀ ਹਜ਼ੂਰੀ ਵਿਚ । ਆਚਾਰ—ਭਾਈਚਾਰਕ ਰਸਮਾਂ । ਕੈਸੇ—ਕਿਸੇ ਕੰਮ ਨਹੀਂ ।੧।

ਐਸੇ—ਅਜੇਹੇ ਤਰੀਕੇ ਨਾਲ । ਝੂਠਿ—ਝੂਠ ਵਿਚ, ਵਿਅਰਥ ਭਾਈਚਾਰਕ ਰਸਮਾਂ ਦੇ ਬੰਧਨ ਵਿਚ । ਮੁਠੇ—ਲੁੱਟੇ ਜਾ ਰਹੇ ਹਨ । ਸੰਸਾਰਾ—ਸੰਸਾਰੀ ਜੀਵ । ਨਿੰਦਕੁ—(ਨਾਮ-ਸਿਮਰਨ ਦੀ) ਨਿੰਦਿਆ ਕਰਨ ਵਾਲਾ । ਨਿੰਦੈ—ਨਾਮ ਸਿਮਰਨ ਨੂੰ ਨਿੰਦਦਾ ਹੈ, ਭਾਈਚਾਰਕ ਰਸਮਾਂ ਦੀ ਪਾਬੰਦੀ ਨੂੰ ਨਾਮ-ਸਿਮਰਨ ਦੇ ਟਾਕਰੇ ਤੇ ਚੰਗਾ ਸਮਝਦਾ ਹੈ ।੧।ਰਹਾਉ।

ਜਿਸੁ—ਜਿਸ (ਨਾਮ ਸਿਮਰਨ ਵਾਲੇ ਨੂੰ) । ਸੋਈ—ਉਹੀ ਮਨੁੱਖ । ਬਿਧਿ—ਜੀਵਨ ਦੀ ਬਿਧੀ, ਜੀਵਨ-ਜੁਗਤਿ । ਸਬਦੇ—ਸਬਦਿ, ਸ਼ਬਦ ਵਿਚ ਜੁੜ ਕੇ । ਦਰਿ—ਪ੍ਰਭੂ ਦੇ ਦਰ ਤੇ । ਨੀਸਾਨੈ—ਪਰਗਟ ਹੁੰਦਾ ਹੈ । ਅੰਤਰਿ ਗਤਿ—ਆਪਣੇ ਹਿਰਦੇ ਵਿਚ । ਜਾਣੈ—ਪਛਾਣਦਾ ਹੈ, ਸਾਂਝ ਪਾਂਦਾ ਹੈ । ਨਦਰਿ—ਮੇਹਰ ਦੀ ਨਿਗਾਹ ।੨।

ਮੈ ਮੈਲੌ—ਅਸੀ ਜੀਵ (ਨਾਮ ਤੋਂ ਭੁੱਲ ਕੇ) ਵਿਕਾਰਾਂ ਨਾਲ ਮਲੀਨ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਆਖਿ—(ਆਪਣੇ ਆਪ ਨੂੰ) ਆਖ ਕੇ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਖੂਲ੍ਹਿ—ਖੁਲ੍ਹ ਕੇ, ਪਰਤੱਖ ਤੌਰ ਤੇ । ਬਿਖੁ—(ਵਿਸ਼ੇ ਵਿਕਾਰਾਂ ਦਾ) ਜ਼ਹਿਰ । ਨਾਇ—ਪ੍ਰਭੂ ਦੇ ਨਾਮ ਵਿਚ ।੩।

ਅੰਧੇ—ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ । ਬੋਲੌ—ਉਹ ਮਨੁੱਖ ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਨਹੀਂ ਸੁਣਦਾ, ਨਾਮ ਵਲੋਂ ਬੋਲਾ । ਮੁਗਧੁ—ਮੂਰਖ । ਬੁਰਿਆਰੁ—ਬੁਰੇ ਤੋਂ ਬੁਰਾ । ਨੀਧਨ—ਨਿਰਧਨ, ਕੰਗਾਲ । ਕੌ—ਵਾਸਤੇ । ਸਾਰੁ—ਸ੍ਰੇਸ਼ਟ । ਬਿਖਿਆ—ਮਾਇਆ । ਛਾਰੁ—ਸੁਆਹ, ਨਿਕੰਮੀ ।੪।

ਤਿਸ ਕਉ—ਉਸ ਪਰਮਾਤਮਾ ਨੂੰ । ਜੈਕਾਰੁ—ਨਮਸਕਾਰ । ਕਹਾਵੈ ਸੋਇ—ਉਹ ਪਰਮਾਤਮਾ ਹੀ (ਜੀਵ ਦੇ ਮੂੰਹੋਂ ਆਪਣੀ ਸਿਫ਼ਤਿ-ਸਾਲਾਹ) ਅਖਵਾਂਦਾ ਹੈ ।੫।

**ਅਰਥ**:— ਹੇ ਪ੍ਰਭੂ ! ਸੰਸਾਰੀ ਜੀਵ ਵਿਅਰਥ ਰਸਮਾਂ ਦੇ ਵਹਿਮ ਵਿਚ ਫਸ ਕੇ ਮਾਇਆ ਦੇ ਢਹੇ ਚੜ੍ਹ ਕੇ ਅਜੇਹੇ ਲੁੱਟੇ ਜਾ ਰਹੇ ਹਨ (ਆਤਮਕ ਜੀਵਨ ਅਜੇਹੇ ਲੁਟਾ ਰਹੇ ਹਨ ਕਿ ਇਹਨਾਂ ਨੂੰ ਇਹ ਸਮਝ ਹੀ ਨਹੀਂ ਪੈਂਦੀ) । (ਨਿਰੀਆਂ ਭਾਈਚਾਰਕ ਰਸਮਾਂ ਦੇ ਟਾਕਰੇ ਤੇ ਤੇਰੇ ਨਾਮ-ਸਿਮਰਨ ਦੀ) ਨਿੰਦਾ ਕਰਨ ਵਾਲਾ ਮਨੁੱਖ (ਤੇਰੇ ਨਾਮ ਨੂੰ) ਮਾੜਾ ਆਖਦਾ ਹੈ (ਪਰ ਤੇਰੀ ਮੇਹਰ ਨਾਲ) ਮੈਨੂੰ (ਤੇਰਾ ਨਾਮ) ਪਿਆਰਾ ਲੱਗਦਾ ਹੈ ।੧।ਰਹਾਉ।

(ਦੁਨੀਆਵੀ ਰਸਮ-ਰਿਵਾਜ ਵਲੋਂ ਬੇ-ਪਰਵਾਹ ਹੋ ਕੇ ਤੇਰੀ ਸਿਫ਼ਤਿ-ਸਾਲਾਹ ਵਿਚ ਮਸਤ ਹੋ ਕੇ) ਜੇ ਮੈਂ ਚੁੱਪ ਕਰ ਰਹਿੰਦਾ ਹਾਂ, ਤਾਂ ਜਗਤ ਵਿਚ ਮੈਂ ਮੂਰਖ ਆਖਿਆ ਜਾਂਦਾ ਹਾਂ, ਪਰ ਜੇ (ਇਹਨਾਂ ਖੁੰਝੇ ਹੋਏ ਲੋਕਾਂ ਨੂੰ ਇਹਨਾਂ ਦੀਆਂ ਇਹ ਉਕਾਈਆਂ ਸਮਝਾਣ ਵਾਸਤੇ) ਮੈਂ ਬਹੁਤਾ ਬੋਲਦਾ ਹਾਂ, ਤਾਂ ਤੇਰੇ ਚਰਨਾਂ ਵਿਚ ਸੁਰਤਿ ਦਾ ਟਿਕਾਉ ਘਟਦਾ ਹੈ । (ਇਹ ਲੋਕ ਨਿਰੀਆਂ ਭਾਈਚਾਰਕ ਰਸਮਾਂ ਦੇ ਕਰਨ ਨੂੰ ਹੀ ਜੀਵਨ ਦਾ ਸਹੀ ਰਸਤਾ ਸਮਝਦੇ ਹਨ, ਤੇਰੇ ਸਿਮਰਨ ਦੇ ਉੱਦਮ ਨੂੰ ਇਹ ਨਿੰਦਦੇ ਹਨ । ਇਹਨਾਂ ਵਿਚੋਂ ਉਕਾਈ ਵਾਲਾ ਰਸਤਾ ਕੇਹੜਾ ਹੈ ?) ਅਸਲ ਉਕਾਈਆਂ ਉਹੀ ਹਨ ਜੋ ਤੇਰੀ ਹਜ਼ੂਰੀ ਵਿਚ ਉਕਾਈਆਂ ਮੰਨੀਆਂ ਜਾਣ । ਉਹ ਭਾਈਚਾਰਕ ਰਸਮਾਂ ਕਿਸੇ ਅਰਥ ਨਹੀਂ ਜੋ ਤੇਰਾ ਨਾਮ ਸਿਮਰਨ ਤੋਂ ਵਿਛੋੜਦੀਆਂ ਹਨ ।੧।

(ਇਹ ਕਰਮ-ਕਾਂਡੀ ਲੋਕ ਪ੍ਰਭੂ ਦੀ ਭਗਤੀ ਕਰਨ ਵਾਲੇ ਨੂੰ ਨਿੰਨਦੇ ਹਨ, ਪਰ) ਜਿਸ ਨੂੰ ਇਹ ਮਾੜਾ ਆਖਦੇ ਹਨ (ਅਸਲ ਵਿਚ) ਉਹੀ ਮਨੁੱਖ ਜੀਵਨ ਦੀ ਸਹੀ ਜੁਗਤਿ ਜਾਣਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦੇ ਦਰ ਤੇ ਆਦਰ-ਮਾਣ ਹਾਸਲ ਕਰਦਾ ਹੈ, ਸਾਰੀ ਸ੍ਰਿਸ਼ਟੀ ਦੇ ਮੂਲ ਪ੍ਰਭੂ ਦੇ ਨਾਮ ਨੂੰ ਉਹ ਆਪਣੇ ਹਿਰਦੇ ਵਿਚ ਵਸਾਂਦਾ ਹੈ ।

ਪਰ ਸਿਫ਼ਤਿ-ਸਾਲਾਹ ਦੀ ਇਹ ਜੁਗਤਿ ਉਹੀ ਮਨੁੱਖ ਸਮਝਦਾ ਹੈ ਜਿਸ ਉਤੇ ਪ੍ਰਭੂ ਆਪ ਮੇਹਰ ਦੀ ਨਜ਼ਰ ਕਰਦਾ ਹੈ ।੨।

(ਪ੍ਰਭੂ ਦੇ ਨਾਮ ਤੋਂ ਖੁੰਝ ਕੇ) ਅਸੀ ਜੀਵ ਮਲੀਨ-ਮਨ ਹੋ ਰਹੇ ਹਾਂ, ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੀ (ਵਿਕਾਰਾਂ ਦੀ ਮੈਲ ਤੋਂ) ਸਾਫ਼ ਹੈ । (ਪ੍ਰਭੂ ਦੀ ਯਾਦ ਭੁਲਾ ਕੇ ਨਿਰੇ ਕਰਮ-ਕਾਂਡ ਦੇ ਆਸਰੇ ਆਪਣੇ ਆਪ ਨੂੰ) ਉੱਤਮ ਆਖ ਕੇ ਕੋਈ ਮਨੁੱਖ ਉੱਚੇ ਜੀਵਨ ਵਾਲਾ ਨਹੀਂ ਹੋ ਸਕਦਾ । ਜਿਹੜਾ ਮਨੁੱਖ (ਗੁਰੂ ਦੇ ਸ਼ਬਦ ਤੋਂ ਖੁੰਝਦਾ ਹੈ ਤੇ) ਆਪਣੇ ਮਨ ਦੇ ਪਿੱਛੇ ਤੁਰਦਾ ਹੈ ਉਹ ਅਝੱਕ ਹੋ ਕੇ (ਮਾਇਆ-ਮੋਹ ਦਾ) ਜ਼ਹਿਰ ਖਾਂਦਾ ਰਹਿੰਦਾ ਹੈ (ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ । ਫਿਰ ਇਹ ਸੁੱਚਾ ਤੇ ਉੱਚਾ ਕਿਵੇਂ ?) । ਜੋ ਮਨੁੱਖ ਗੁਰੂ ਦੇ ਦੱਸੇ ਰਸਤੇ ਤੁਰਦਾ ਹੈ, ਉਹ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ (ਤੇ ਉਹ ਸੁੱਚੇ ਜੀਵਨ ਵਾਲਾ ਹੈ) ।੩।

ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ, ਪ੍ਰਭੂ ਦੀ ਸਿਫ਼ਤਿ-ਸਾਲਾਹ ਤੋਂ ਕੰਨ ਮੁੰਦ ਰੱਖਣ ਵਾਲਾ ਮਨੁੱਖ ਮੂਰਖ ਹੈ, ਗੰਵਾਰ ਹੈ, ਆਤਮਕ ਜੀਵਨ ਤੋਂ ਸੱਖਣਾ ਹੈ । ਨੀਵੇਂ ਪਾਸੇ ਜਾ ਰਿਹਾ ਹੈ, ਮੰਦਿਆਂ ਤੋਂ ਮੰਦਾ ਹੈ । ਪਰਮਾਤਮਾ ਦਾ ਨਾਮ ਪਰਮਾਤਮਾ ਦੇ ਚਰਨਾਂ ਦਾ ਪਿਆਰ (ਆਤਮਕ ਜੀਵਨ ਵਲੋਂ) ਕੰਗਾਲਾਂ ਵਾਸਤੇ ਧਨ ਹੈ । ਇਹੀ ਧਨ ਸ੍ਰੇਸ਼ਟ ਧਨ ਹੈ, ਇਸ ਤੋਂ ਬਿਨਾ ਦੁਨੀਆ ਦੀ ਮਾਇਆ ਸੁਆਹ ਸਮਾਨ ਹੈ ।੪।

(ਪਰ ਜੀਵਾਂ ਦੇ ਕੀਹ ਵੱਸ ? ਸਿਫ਼ਤਿ-ਸਾਲਾਹ ਜਾਂ ਇਸ ਵਲੋਂ ਨਫ਼ਰਤ, ਗੁਰੂ ਦੇ ਸ਼ਬਦ ਦਾ ਪਿਆਰ, ਪ੍ਰਭੂ ਦੇ ਗੁਣਾਂ ਦੀ ਵੀਚਾਰ—ਇਹ ਜੋ ਕੁਝ ਭੀ ਦੇਂਦਾ ਹੈ ਪ੍ਰਭੂ ਆਪ ਹੀ ਦੇਂਦਾ ਹੈ), ਜੇਹੜਾ ਜੇਹੜਾ ਪ੍ਰਭੂ ਜੀਵਾਂ ਨੂੰ ਇਹ ਦੇਂਦਾ ਹੈ ਸਦਾ ਉਸੇ ਨੂੰ ਨਮਸਕਾਰ ਕਰਨੀ ਚਾਹੀਦੀ ਹੈ (ਤੇ ਆਖਣਾ ਚਾਹੀਦਾ ਹੈ ਕਿ) ਹੇ ਪ੍ਰਭੂ ! ਜਿਸ ਨੂੰ ਤੂੰ ਆਪਣੀ ਸਿਫ਼ਤਿ-ਸਾਲਾਹ ਬਖ਼ਸ਼ਦਾ ਹੈਂ, ਉਸ ਦੀ, ਮਾਨੋ, ਉੱਚੀ ਜਾਤਿ ਹੋ ਜਾਂਦੀ ਹੈ, ਉਸ ਨੂੰ ਇੱਜ਼ਤ ਮਿਲਦੀ ਹੈ ।

(ਪ੍ਰਭੂ ਦਾ ਦਾਸ) ਨਾਨਕ (ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਬੋਲ ਤਦੋਂ ਹੀ) ਆਖ ਸਕਦਾ ਹੈ ਜੇ ਪ੍ਰਭੂ ਆਪ ਹੀ ਅਖਵਾਏ ।੫।੧੨।

ਪ੍ਰਭਾਤੀ ਮਹਲਾ ੧ ॥ ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ ॥ ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ ॥੧॥ ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ ॥ ਬਿਬਲੁ ਝਾਗਿ ਸਹਜਿ ਪਰਗਾਸਿਆ ॥੧॥ ਰਹਾਉ ॥ ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ॥ ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ ॥੨॥ ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ ॥ ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥੩॥ ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ ॥ ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ ॥੪॥ ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ ॥ ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ ॥੫॥੧੩॥ (ਪੰਨਾ ੧੩੩੧)

**ਪਦ ਅਰਥ**:— ਪੈਧੇ—ਪਹਿਨਣ ਨਾਲ, ਪਹਿਨਣ ਦੇ ਰਸ ਵਿਚ ਫਸੇ ਰਿਹਾਂ । ਹਾਣਿ—ਨੁਕਸਾਨ । ਘਰ ਕੀ ਹਾਣਿ—ਘਰ ਦਾ ਹੀ ਨੁਕਸਾਨ, ਆਪਣਾ ਹੀ ਨੁਕਸਾਨ, ਆਪਣੇ ਆਤਮਕ ਜੀਵਨ ਨੂੰ ਹੀ ਘਾਟਾ । ਬਕਿ ਬਕਿ—ਬੋਲ ਬੋਲ ਕੇ । ਵਾਦੁ—ਝਗੜਾ । ਬਿਖੁ—ਜ਼ਹਿਰ । ਜਾਣਿ—ਸਮਝ ।੧।

ਬਾਬਾ—ਹੇ ਭਾਈ ! ਐਸਾ ਵਾਸਿਆ—ਅਜੇਹੀ ਭੈੜੀ ਤਰ੍ਹਾਂ ਪਾਇਆ ਗਿਆ ਹੈ, ਅਜੇਹਾ ਬੁਰਾ ਫਸਾਇਆ ਗਿਆ ਹੈ । ਬਿਖਮ ਜਾਲਿ—ਔਖੇ ਜਾਲ ਵਿਚ । ਬਿਬਲੁ—ਹੜ੍ਹਾਂ ਦਾ ਪਾਣੀ ਜੋ ਝੱਗ ਨਾਲ ਭਰਿਆ ਹੁੰਦਾ ਹੈ । ਝਾਗਿ—ਔਖਿਆਈ ਨਾਲ ਲੰਘ ਕੇ । ਸਹਜਿ—ਟਿਕਵੀਂ ਹਾਲਤ ਵਿਚ, ਅਡੋਲ ਅਵਸਥਾ ਵਿਚ ।੧।ਰਹਾਉ।

ਜਮ ਦਰਿ—ਜਮ ਰਾਜ ਦੇ ਦਰ ਤੇ । ਮਾਰੀਅਹਿ—ਮਾਰੀਦੇ ਹਨ, ਕੁੱਟੀਦੇ ਹਨ । ਸਾਚੈ ਨਾਇ—ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ (ਜੁੜ ਕੇ) ।੨।

ਕੀਆ—ਕੀਤੇ ਕਰਮਾਂ ਦਾ ਸਮੂਹ । ਲਿਖਿ—ਲਿਖ ਕੇ, (ਕੀਤੇ ਕਰਮਾਂ ਦੇ) ਸੰਸਕਾਰ ਮਨ ਵਿਚ ਉੱਕਰ ਕੇ । ਮੂਲੁ—ਅਸਲ ਰਾਸਿ ਪੂੰਜੀ ।੩।

ਮੁਰਾਰਿ ਗਿਆਨੁ—ਪਰਮਾਤਮਾ ਨਾਲ ਸਾਂਝ ।੪।

ਅਜਰੁ—ਉਹ ਚੋਟ ਜੋ ਸਹਾਰਨੀ ਔਖੀ ਹੈ । ਜਰੈ—ਸਹਾਰ ਲਏ । ਨੀਝਰੁ—ਚਸ਼ਮਾ । ਝਰੈ—ਚੱਲ ਪੈਂਦਾ ਹੈ, ਫੁੱਟ ਪੈਂਦਾ ਹੈ । ਜਲ ਕੌ—ਪਾਣੀ ਨੂੰ । ਮੀਨੁ—ਮੱਛ, ਮੱਛੀ । ਸੈ—ਹੈ । ਥੇ—ਤੈਨੂੰ (ਹੇ ਪ੍ਰਭੂ !) । ਭਾਵੈ—ਚੰਗਾ ਲੱਗੇ ।੫।

**ਅਰਥ**:— ਹੇ ਭਾਈ ! (ਖਾਣ ਹੰਢਾਣ ਤੇ ਆਪਣੀ ਸੋਭਾ ਕਰਾਣ ਆਦਿਕ ਤੇ) ਔਖੇ ਜਾਲ ਵਿਚ ਮਨ ਅਜੇਹਾ ਫਸਦਾ ਹੈ (ਕਿ ਇਸ ਵਿਚੋਂ ਨਿਕਲਣਾ ਕਠਨ ਹੋ ਜਾਂਦਾ ਹੈ । ਸੰਸਾਰ-ਸਮੁੰਦਰ ਵਿਚ ਮਾਇਆ ਦੇ ਰਸਾਂ ਦੀਆਂ ਠਿੱਲਾਂ ਪੈ ਰਹੀਆਂ ਹਨ, ਇਸ) ਝਗੁਲੇ ਪਾਣੀ ਨੂੰ ਔਖਿਆਈ ਨਾਲ ਲੰਘ ਕੇ ਹੀ ਜਦੋਂ ਟਿਕਵੀਂ ਅਵਸਥਾ ਵਿਚ ਅਪੜੀਦਾ ਹੈ ਤਦੋਂ ਮਨੁੱਖ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ।੧।ਰਹਾਉ।

ਪ੍ਰਭੂ ਦਾ ਸਿਮਰਨ ਛੱਡ ਕੇ ਜਿਉਂ ਜਿਉਂ ਮਨੁੱਖ ਸੁਆਦਲੇ ਖਾਣੇ ਖਾਂਦਾ ਹੈ ਤਿਉਂ ਤਿਉਂ ਖਾਣ ਦੇ ਚਸਕੇ ਦੀ ਮੈਲ ਆਪਣੇ ਮਨ ਵਿਚ ਵਧਾਂਦਾ ਹੈ, (ਸੁੰਦਰ ਬਸਤ੍ਰ) ਪਹਿਨਣ ਦੇ ਰਸ ਵਿਚ ਫਸਿਆਂ ਭੀ ਮਨੁੱਖ ਦੇ ਆਤਮਕ ਜੀਵਨ ਨੂੰ ਹੀ ਘਾਟ ਪੈਂਦੀ ਹੈ । (ਆਪਣੇ ਆਪ ਨੂੰ ਵਡਿਆਉਣ ਦੇ) ਬੋਲ ਬੋਲ ਕੇ ਭੀ (ਦੂਜਿਆਂ ਨਾਲ) ਝਗੜਾ ਖੜਾ ਕਰ ਲੈਂਦਾ ਹੈ । (ਸੋ, ਹੇ ਭਾਈ ! ਸਿਮਰਨ ਤੋਂ ਖੁੰਝ ਕੇ ਇਹੀ) ਸਮਝ ਕਿ ਮਨੁੱਖ ਜ਼ਹਿਰ (ਵਿਹਾਝਦਾ ਹੈ) ।੧।

(ਮੋਹ ਦੇ ਜਾਲ ਵਿਚ ਫਸ ਕੇ) ਮਨੁੱਖ ਜੋ ਕੁਝ ਖਾਂਦਾ ਹੈ ਉਹ ਭੀ (ਆਤਮਕ ਜੀਵਨ ਲਈ) ਜ਼ਹਿਰ, ਜੋ ਕੁਝ ਬੋਲਦਾ ਹੈ ਉਹ ਭੀ ਜ਼ਹਿਰ, ਜੋ ਕੁਝ ਕਰਦਾ ਕਮਾਂਦਾ ਹੈ ਉਹ ਭੀ ਜ਼ਹਿਰ ਹੀ ਹੈ । (ਅਜੇਹੇ ਬੰਦੇ ਆਖ਼ਿਰ) ਜਮ

ਰਾਜ ਦੇ ਬੂਹੇ ਤੇ ਬੱਧੇ ਹੋਏ (ਮਾਨਸਕ ਦੁੱਖਾਂ ਦੀ) ਮਾਰ ਖਾਂਦੇ ਹਨ । (ਇਹਨਾਂ ਮਾਨਸਕ ਦੁੱਖਾਂ ਤੋਂ) ਉਹੀ ਖ਼ਲਾਸੀ ਹਾਸਲ ਕਰਦਾ ਹੈ ਜੋ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਦਾ ਹੈ ।੨।

ਜਗਤ ਵਿਚ ਜਿਵੇਂ ਜੀਵ ਨੰਗਾ ਆਉਂਦਾ ਹੈ ਤਿਵੇਂ ਨੰਗਾ ਹੀ ਇਥੋਂ ਚਲਾ ਜਾਂਦਾ ਹੈ (ਪਰ ਮੋਹ ਦੇ ਕਰੜੇ ਜਾਲ ਵਿਚ ਫਸਿਆ ਰਹਿ ਕੇ ਇਥੋਂ) ਕੀਤੇ ਮੰਦੇ ਕਰਮਾਂ ਦੇ ਸੰਸਕਾਰ ਆਪਣੇ ਮਨ ਵਿਚ ਉੱਕਰ ਕੇ ਆਪਣੇ ਨਾਲ ਲੈ ਤੁਰਦਾ ਹੈ । (ਸਾਰੀ ਉਮਰ) ਆਪਣੇ ਮਨ ਦੇ ਪਿੱਛੇ ਤੁਰ ਕੇ (ਭਲੇ ਗੁਣਾਂ ਦੀ) ਰਾਸਿ-ਪੂੰਜੀ (ਜੋ ਥੋੜੀ ਬਹੁਤ ਪੱਲੇ ਸੀ ਇਥੇ ਹੀ) ਗਵਾ ਜਾਂਦਾ ਹੈ, ਤੇ ਪਰਮਾਤਮਾ ਦੀ ਦਰਗਾਹ ਵਿਚ ਇਸ ਨੂੰ ਸਜ਼ਾ ਮਿਲਦੀ ਹੈ ।੩।

ਜਗਤ (ਦਾ ਮੋਹ) ਖੋਟਾ ਹੈ (ਭਾਵ, ਮਨੁੱਖ ਦੇ ਮਨ ਨੂੰ ਖੋਟਾ ਮੈਲਾ ਬਣਾ ਦੇਂਦਾ ਹੈ), ਪਰਮਾਤਮਾ ਦਾ ਸਦਾ-ਥਿਰ ਨਾਮ ਪਵਿਤ੍ਰ ਹੈ (ਮਨ ਨੂੰ ਭੀ ਪਵਿਤ੍ਰ ਕਰਦਾ ਹੈ), (ਇਹ ਸੱਚਾ ਨਾਮ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਿਆਂ ਹੀ ਪ੍ਰਾਪਤ ਹੁੰਦਾ ਹੈ । (ਪਰ) ਅਜੇਹੇ ਬੰਦੇ ਕੋਈ ਵਿਰਲੇ ਵਿਰਲੇ ਹੀ ਲੱਭਦੇ ਹਨ ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਪਰਮਾਤਮਾ ਨਾਲ ਜਾਣ-ਪਛਾਣ ਪਾਈ ਹੈ ।੪।

(ਮਾਇਆ ਦੇ ਮੋਹ ਦੀ ਸੱਟ ਸਹਾਰਨੀ ਬੜੀ ਔਖੀ ਖੇਡ ਹੈ, ਇਹ ਸੱਟ ਆਤਮਾ ਨੂੰ ਮਾਰ ਕੇ ਰੱਖ ਦੇਂਦੀ ਹੈ, ਪਰ ਜੇਹੜਾ ਕੋਈ) ਇਸ ਨਾਹ ਸਹਾਰੀ ਜਾਣ ਵਾਲੀ ਸੱਟ ਨੂੰ ਸਹਾਰ ਲੈਂਦਾ ਹੈ (ਉਸ ਦੇ ਅੰਦਰ) ਸਦਾ ਅਟੱਲ ਤੇ ਆਨੰਦ-ਸਰੂਪ ਪਰਮਾਤਮਾ (ਦੇ ਪਿਆਰ) ਦਾ ਚਸ਼ਮਾ ਫੁੱਟ ਪੈਂਦਾ ਹੈ ।

ਹੇ ਪ੍ਰਭੂ ! ਜਿਵੇਂ ਮੱਛੀ (ਵਧੀਕ ਵਧੀਕ) ਜਲ ਨੂੰ ਤਾਂਘਦੀ ਹੈ, ਜਿਵੇਂ (ਤੇਰਾ ਦਾਸ) ਨਾਨਕ (ਤੇਰੀ ਪ੍ਰੀਤਿ ਲੋੜਦਾ ਹੈ) ਤੇਰੀ ਮੇਹਰ ਹੋਵੇ, ਤਾਂ ਤੂੰ ਆਪਣਾ ਪਿਆਰ (ਮੇਰੇ ਹਿਰਦੇ ਵਿਚ) ਟਿਕਾਈ ਰੱਖ (ਤਾ ਕਿ ਨਾਨਕ ਮਾਇਆ ਦੇ ਮੋਹ-ਜਾਲ ਵਿਚ ਫਸਣੋਂ ਬਚਿਆ ਰਹੇ) ।੫।੧੩।

**ਪ੍ਰਭਾਤੀ ਮਹਲਾ ੧ ॥ ਗੀਤ ਨਾਦ ਹਰਖ ਚਤੁਰਾਈ ॥ ਰਹਸ ਰੰਗ ਫੁਰਮਾਇਸਿ ਕਾਈ ॥ ਪੈਨ੍ਹਣੁ ਖਾਣਾ ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ ਨਾਮਿ ਵਸਾਈ ॥੧॥ ਕਿਆ ਜਾਨਾਂ ਕਿਆ ਕਰੈ ਕਰਾਵੈ ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥੧॥ ਰਹਾਉ ॥ ਜੋਗ ਬਿਨੋਦ ਸ੍ਵਾਦ ਆਨੰਦਾ ॥ ਮਤਿ ਸਤ ਭਾਇ ਭਗਤਿ ਗੋਬਿੰਦਾ ॥ ਕੀਰਤਿ ਕਰਮ ਕਾਰ ਨਿਜ ਸੰਦਾ ॥ ਅੰਤਰਿ ਰਵਤੌ ਰਾਜ ਰਵਿੰਦਾ ॥੨॥ ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰ ਧਾਰੀ ॥ ਦੀਨਾ ਨਾਥੁ ਪੀਉ ਬਨਵਾਰੀ ॥ ਅਨਦਿਨੁ ਨਾਮੁ ਦਾਨੁ ਬ੍ਰਤਕਾਰੀ ॥ ਤ੍ਰਿਪਤਿ ਤਰੰਗ ਤਤੁ ਬੀਚਾਰੀ ॥੩॥ ਅਕਥੌ ਕਥਉ ਕਿਆ ਮੈ ਜੋਰੁ ॥ ਭਗਤਿ ਕਰੀ ਕਰਾਇਹਿ ਮੋਰ ॥ ਅੰਤਰਿ ਵਸੈ ਚੂਕੈ ਮੈ ਮੋਰ ॥ ਕਿਸੁ ਸੇਵੀ ਦੂਜਾ ਨਹੀ ਹੋਰੁ ॥੪॥ ਗੁਰ ਕਾ ਸਬਦੁ ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥ ਜਿਨਿ ਚਾਖਿਆ ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ ਤਨਿ ਸੁਖੁ ਹੋਇ ॥੫॥੧੪॥ (ਪੰਨਾ ੧੩੩੧)**

**ਪਦ ਅਰਥ**:— ਨਾਦ—ਆਵਾਜ਼ । ਗੀਤ ਨਾਦ—ਗੀਤ ਗਾਣੇ । ਹਰਖ—ਖ਼ੁਸ਼ੀਆਂ । ਰਹਸ—ਅਨੰਦ, ਚਾਉ । ਫੁਰਮਾਇਸਿ—ਹਕੂਮਤ । ਕਾਈ—ਕੋਈ ਭੀ ਚੀਜ਼ । ਕਾਈ ਚੀਤਿ ਨ ਪਾਈ—ਕੁਝ ਭੀ ਚਿੱਤ ਵਿਚ ਨਹੀਂ ਪੈਂਦੀ, ਕੁਝ ਭੀ ਚਿੱਤ ਨੂੰ ਚੰਗਾ ਨਹੀਂ ਲੱਗਦਾ । ਸਹਜੁ—ਅਡੋਲ ਅਵਸਥਾ । ਵਸਾਈ—(ਜਿਤਨਾ ਚਿਰ) ਮੈਂ (ਆਪਣੇ ਮਨ ਨੂੰ) ਵਸਾਂਦਾ ਹਾਂ ।੧।

ਕਿਆ ਜਾਨਾਂ—ਮੈਂ ਕੀਹ ਜਾਣਦਾ ਹਾਂ ? ਤਨਿ—ਸਰੀਰ ਵਿਚ ।੧।ਰਹਾਉ।

ਬਿਨੋਦ—ਕੌਤਕ । ਭਾਇ—ਪ੍ਰੇਮ ਦੀ ਰਾਹੀਂ । ਸਤ ਭਾਇ—ਸੱਚੇ ਪ੍ਰੇਮ ਦੀ ਰਾਹੀਂ । ਕੀਰਤਿ—ਸਿਫ਼ਤਿ-ਸਾਲਾਹ । ਕਰਮ ਕਾਰ—ਨਿੱਤ ਦੀ ਕਾਰ । ਨਿਜ ਸੰਦਾ—ਮੇਰੀ ਆਪਣੀ । ਸੰਦਾ—ਦਾ । ਰਵਤੌ—ਰਮ ਰਿਹਾ ਹੈ, ਪਰਗਟ ਹੋ ਰਿਹਾ ਹੈ । ਰਾਜ—ਪ੍ਰਕਾਸ਼ । ਰਾਜ ਰਵੰਦਾ—ਚਨਣਾ ਕਰ ਰਿਹਾ ਹੈ ।੨।

ਪ੍ਰੇਮਿ—ਪ੍ਰੇਮ ਦੀ ਰਾਹੀਂ । ਉਰ ਧਾਰੀ—ਮੈਂ ਹਿਰਦੇ ਵਿਚ ਟਿਕਾ ਰਿਹਾ ਹਾਂ । ਪੀਉ—ਪਤੀ-ਪ੍ਰਭੂ । ਬਨਵਾਰੀ—ਜਗਤ ਦਾ ਮਾਲਕ । ਅਨਦਿਨੁ—ਹਰ ਰੋਜ਼ । ਬ੍ਰਤ ਕਾਰੀ—ਬ੍ਰਤ ਕਰ ਰਿਹਾ ਹਾਂ, ਨੇਮ ਨਿਬਾਹ ਰਿਹਾ ਹਾਂ । ਤਰੰਗ—ਮਾਇਆ ਦੇ ਮੋਹ ਦੀਆਂ ਲਹਿਰਾਂ । ਤਤੁ—ਜਗਤ ਦਾ ਮੂਲ ਪ੍ਰਭੂ ।੩।

ਅਕਥੌ—ਜਿਸ ਦੇ ਗੁਣ ਕਥੇ ਨਹੀਂ ਜਾ ਸਕਦੇ । ਕਥਉ—ਮੈਂ ਬਿਆਨ ਕਰ ਸਕਾਂ । ਮੋਰ—ਮੈਥੋਂ । ਕਰੀ—ਮੈਂ ਕਰਾਂ । ਮੈ ਮੋਰ—ਮੈਂ ਮੇਰੀ ।੪।

ਜਿਨਿ—ਜਿਸ ਮਨੁੱਖ ਨੇ । ਪਦੁ—ਆਤਮਕ ਦਰਜਾ । ਧ੍ਰਾਪਿਓ—ਰੱਜ ਗਿਆ ।੫।

**ਅਰਥ**:— ਮੈਨੂੰ ਇਹ ਸਮਝ ਨਹੀਂ ਕਿ (ਮੇਰਾ ਸਿਰਜਣਹਾਰ ਮੇਰੇ ਵਾਸਤੇ) ਕੀਹ ਕੁਝ ਕਰ ਰਿਹਾ ਤੇ (ਮੈਥੋਂ) ਕੀ ਕਰਾ ਰਿਹਾ ਹੈ । (ਪਰ ਮੈਂ ਇਹ ਸਮਝਦਾ ਹਾਂ ਕਿ) ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੁਝ ਭੀ ਮੇਰੇ ਹਿਰਦੇ ਵਿਚ ਚੰਗਾ ਨਹੀਂ ਲਗਦਾ ।੧।ਰਹਾਉ।

ਦੁਨੀਆ ਵਾਲੇ ਗੀਤ ਗਾਣੇ, ਦੁਨੀਆ ਵਾਲੀਆਂ ਖ਼ੁਸ਼ੀਆਂ ਤੇ ਚਤੁਰਾਈਆਂ, ਦੁਨੀਆ ਵਾਲੇ ਚਾਉ ਮਲ੍ਹਾਰ ਤੇ ਹਕੂਮਤਾਂ, ਅਨੇਕਾਂ ਪਦਾਰਥ ਖਾਣੇ ਤੇ ਸੁੰਦਰ ਬਸਤ੍ਰ ਪਹਿਨਣੇ—(ਇਹਨਾਂ ਵਿਚੋਂ) ਕੁਝ ਭੀ ਮੇਰੇ ਚਿੱਤ ਵਿਚ ਨਹੀਂ ਭਾਉਂਦਾ । (ਜਿਤਨਾ ਚਿਰ) ਸਿਮਰਨ ਦੀ ਰਾਹੀਂ ਮੈਂ (ਪਰਮਾਤਮਾ ਨੂੰ ਆਪਣੇ ਹਿਰਦੇ ਵਿਚ) ਵਸਾਂਦਾ ਹਾਂ, ਮੇਰੇ ਅੰਦਰ ਅਟੱਲ ਅਡੋਲਤਾ ਬਣੀ ਰਹਿੰਦੀ ਹੈ, ਮੇਰੇ ਅੰਦਰ ਸੁਖ ਬਣਿਆ ਰਹਿੰਦਾ ਹੈ ।੧।

(ਪ੍ਰਭੂ-ਚਰਨਾਂ ਦੇ) ਸੱਚੇ ਪ੍ਰੇਮ ਦੀ ਬਰਕਤਿ ਨਾਲ ਮੇਰੀ ਮਤਿ ਵਿਚ ਗੋਬਿੰਦ ਦੀ ਭਗਤੀ ਟਿਕੀ ਹੋਈ ਹੈ, ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਹੀ ਮੇਰੀ ਆਪਣੀ ਨਿੱਤ ਦੀ ਕਾਰ ਬਣ ਗਈ ਹੈ, ਇਸੇ ਵਿਚੋਂ ਮੈਨੂੰ ਜੋਗ ਦੇ ਕੌਤਕਾਂ ਦੇ ਸੁਆਦ ਤੇ ਆਨੰਦ ਆ ਰਹੇ ਹਨ । (ਸਾਰੇ ਜਗਤ ਵਿਚ) ਪ੍ਰਕਾਸ਼ ਕਰਨ ਵਾਲਾ ਪ੍ਰਭੂ ਮੇਰੇ ਹਿਰਦੇ ਵਿਚ ਹਰ ਵੇਲੇ ਹੁਲਾਰੇ ਦੇ ਰਿਹਾ ਹੈ ।੨।

ਪ੍ਰਭੂ ਦੇ ਪ੍ਰੇਮ ਵਿਚ (ਜੁੜ ਕੇ) ਮੈਂ ਉਸ ਪਿਆਰੇ ਨੂੰ ਨਿਤ ਪੁਕਾਰਦਾ ਹਾਂ, ਉਸ ਦੀ ਪ੍ਰੀਤਿ ਮੈਂ ਆਪਣੇ ਹਿਰਦੇ ਵਿਚ ਟਿਕਾਂਦਾ ਹਾਂ । (ਮੈਨੂੰ ਯਕੀਨ ਬਣ ਗਿਆ ਹੈ ਕਿ) ਉਹ ਦੀਨਾਂ ਦਾ ਨਾਥ ਹੈ, ਉਹ ਸਭ ਦਾ ਪਤੀ ਹੈ; ਉਹ ਜਗਤ ਦਾ ਮਾਲਕ ਹੈ । ਹਰ ਰੋਜ਼ (ਹਰ ਵੇਲੇ) ਉਸ ਦਾ ਨਾਮ ਸਿਮਰਨਾ ਤੇ ਹੋਰਨਾਂ ਨੂੰ ਸਿਮਰਨ ਲਈ ਪ੍ਰੇਰਨਾ—ਇਹ ਨੇਮ ਮੈਂ ਸਦਾ ਨਿਬਾਹ ਰਿਹਾ ਹਾਂ । ਜਿਉਂ ਜਿਉਂ ਮੈਂ ਜਗਤ ਦੇ ਮੂਲ ਪ੍ਰਭੂ (ਦੇ ਗੁਣਾਂ) ਨੂੰ ਵਿਚਾਰਦਾ ਹਾਂ; ਮਾਇਆ ਦੇ ਮੋਹ ਦੀਆਂ ਲਹਿਰਾਂ ਵਲੋਂ ਮੈਂ ਤ੍ਰਿਪਤ ਹੁੰਦਾ ਜਾ ਰਿਹਾ ਹਾਂ ।੩।

ਹੇ ਪ੍ਰਭੂ ! ਤੇਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ । ਮੇਰੀ ਕੀਹ ਤਾਕਤ ਹੈ ਕਿ ਮੈਂ ਤੇਰੇ ਗੁਣ ਬਿਆਨ ਕਰਾਂ ? ਜਦੋਂ ਤੂੰ ਮੈਥੋਂ ਆਪਣੀ ਭਗਤੀ ਕਰਾਂਦਾ ਹੈਂ ਤਦੋਂ ਹੀ ਮੈਂ ਕਰ ਸਕਦਾ ਹਾਂ । ਜਦੋਂ ਤੇਰਾ ਨਾਮ ਮੇਰੇ ਅੰਦਰ ਆ ਵੱਸਦਾ ਹੈ ਤਾਂ (ਮੇਰੇ ਅੰਦਰੋਂ) 'ਮੈਂ ਮੇਰੀ' ਮੁੱਕ ਜਾਂਦੀ ਹੈ (ਹਉਮੈ ਤੇ ਮਮਤਾ ਦੋਵੇਂ ਨਾਸ ਹੋ ਜਾਂਦੀਆਂ ਹਨ) ਤੈਥੋਂ ਬਿਨਾ ਮੈਂ ਕਿਸੇ ਹੋਰ ਦੀ ਭਗਤੀ ਨਹੀਂ ਕਰ ਸਕਦਾ, ਮੈਨੂੰ ਤੇਰੇ ਵਰਗਾ ਕੋਈ ਹੋਰ ਦਿੱਸਦਾ ਹੀ ਨਹੀਂ ।੪।

(ਹੇ ਪ੍ਰਭੂ ! ਤੇਰੀ ਮੇਹਰ ਨਾਲ) ਤੇਰਾ ਨਾਮ-ਅੰਮ੍ਰਿਤ ਮੇਰੇ ਅੰਦਰ ਅਜੇਹਾ ਪਰਗਟ ਹੋ ਗਿਆ ਹੈ ਕਿ ਗੁਰੂ ਦਾ ਸ਼ਬਦ (ਜਿਸ ਦੀ ਰਾਹੀਂ ਤੇਰਾ ਨਾਮ-ਅੰਮ੍ਰਿਤ ਮਿਲਦਾ ਹੈ) ਮੈਨੂੰ ਮਿੱਠਾ ਲੱਗ ਰਿਹਾ ਹੈ ਮੈਨੂੰ ਹੋਰ ਸਾਰੇ ਰਸਾਂ ਨਾਲੋਂ ਸ਼ਿਰੋਮਣੀ ਰਸ ਜਾਪ ਰਿਹਾ ਹੈ ।

ਹੇ ਨਾਨਕ ! ਜਿਸ ਮਨੁੱਖ ਨੇ ਪ੍ਰਭੂ ਦਾ ਨਾਮ-ਰਸ ਚੱਖਿਆ ਹੈ ਉਸ ਨੂੰ ਪੂਰਨ ਆਤਮਕ ਅਵਸਥਾ ਦਾ ਦਰਜਾ ਮਿਲ ਜਾਂਦਾ ਹੈ, ਉਹ ਦੁਨੀਆ ਦੇ ਪਦਾਰਥਾਂ ਵਲੋਂ ਰੱਜ ਜਾਂਦਾ ਹੈ, ਉਸ ਦੇ ਹਿਰਦੇ ਵਿਚ ਆਤਮਕ ਸੁਖ ਬਣਿਆ ਰਹਿੰਦਾ ਹੈ ।੫।੧੪।

**ਪ੍ਰਭਾਤੀ ਮਹਲਾ ੧ ॥ ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥ ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ ॥੧॥ ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ ॥ ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥੧॥ ਰਹਾਉ ॥ ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥ ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥੨॥ ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥ ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ ॥੩॥ ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥ ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ ॥੪॥੧੫॥ (ਪੰਨਾ ੧੩੩੧-੧੩੩੨)**

**ਪਦ ਅਰਥ**:— ਦੇਖਿ—ਵੇਖ ਕੇ । ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ) । ਅਹਿ—ਦਿਨ । ਨਿਸਿ—ਰਾਤ । ਸਮਾਲੇ—ਸੰਭਾਲ ਕਰਦਾ ਹੈ । ਤਿਸ ਹੀ ਕੀ—ਉਸ (ਪਰਮਾਤਮਾ) ਦੀ ਹੀ । ਸਰਕਾਰ—ਹਕੂਮਤ, ਬਾਦਸ਼ਾਹੀ ।੧।

ਰਾਂਗਿ—ਰੰਗ ਵਾਲਾ । ਰਾਂਗਿ ਘਣੌ—ਗੂੜ੍ਹੇ ਰੰਗ ਵਾਲਾ । ਰੂੜੌ—ਸੋਹਣਾ । ਲਾਲ ਸਗੂੜੌ—ਗੂੜ੍ਹੇ ਨਾਲ ਰੰਗ ਵਾਲਾ । ਅਤਿ ਰਸ—ਬਹੁਤ ਰਸ ਵਾਲਾ, ਰਸਾਂ ਦਾ ਸੋਮਾ, ਪ੍ਰੇਮ ਦਾ ਸੋਮਾ ।੧।ਰਹਾਉ।

ਊਪਰਿ—ਉਤਾਂਹ, ਸਭ ਤੋਂ ਉੱਚਾ । ਕੂਪੁ—ਖੂਹ, ਅੰਮ੍ਰਿਤ ਦਾ ਖੂਹ, ਨਾਮ-ਅੰਮ੍ਰਿਤ ਦਾ ਸੋਮਾ-ਪਰਮਾਤਮਾ । ਗਗਨ—ਆਕਾਸ਼, ਚਿਦਾਕਾਸ਼, ਦਸਵਾਂ ਦੁਆਰ । ਗਗਨ ਪਨਿਹਾਰੀ—ਗਗਨ ਦਾ ਪਨਿਹਾਰੀ, ਗਗਨ ਦਾ ਪਾਣੀ ਭਰਨ ਵਾਲਾ, ਉੱਚੀ ਬ੍ਰਿਤੀ ਵਾਲਾ । ਬਿਧਿ—ਤਰੀਕਾ, ਨਾਮ-ਅੰਮ੍ਰਿਤ ਪਿਲਾਣ ਦਾ ਤਰੀਕਾ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਗਿਆਨੁ—ਜਾਣ-ਪਛਾਣ, ਡੂੰਘੀ ਸਾਂਝ ।੨।

ਪਸਾਰੀ—ਖਿਲਾਰੀ । ਰਸਿ—ਰਸ ਨਾਲ, ਆਨੰਦ ਨਾਲ । ਬਿਗਾਸੇ—ਖਿੜਦੇ ਹਨ । ਸਸਿ—ਚੰਦ੍ਰਮਾ, ਸੀਤਲਤਾ; ਮਨ ਦੀ ਸ਼ਾਂਤ ਅਵਸਥਾ । ਸਸਿ ਘਰਿ—ਚੰਦ੍ਰਮਾ ਦੇ ਘਰ ਵਿਚ । ਸੂਰੁ—ਸੂਰਜ, ਤਪਸ਼, ਤਾਮਸੀ ਸੁਭਾਉ । ਕਾਲੁ—ਮੌਤ (ਦਾ ਡਰ) । ਬਿਧੁੰਸਿ—ਮਾਰ ਕੇ । ਮਨਸਾ—ਮਨ ਦਾ ਫੁਰਨਾ, ਮਾਇਕ ਫੁਰਨਾ । ਮਨਿ—ਮਨ ਵਿਚ ।੩।

ਰਸਿ—ਰਸ ਵਿਚ, ਪਿਆਰ ਵਿਚ, ਆਨੰਦ ਵਿਚ । ਚਲੂਲੈ ਰੰਗਿ—ਗੂੜ੍ਹੇ ਰੰਗ ਵਿਚ । ਰਾਤੀ—ਰੰਗੀ ਹੋਈ । ਰਸਨਿ—ਜੀਭ । ਰਸਾਏ—ਜਿਨ੍ਹਾਂ ਨੇ ਰਸ ਵਾਲੀ ਬਣਾਇਆ ਹੈ ।੪।

**ਅਰਥ**:— ਮੇਰਾ ਪ੍ਰਭੂ ਬੜੇ ਗੂੜ੍ਹੇ ਪ੍ਰੇਮ-ਰੰਗ ਵਾਲਾ ਹੈ ਬੜਾ ਸੋਹਣਾ ਹੈ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਸਭ ਦਾ ਪਿਆਰਾ ਹੈ, ਸਭ ਦੇ ਮਨ ਨੂੰ ਮੋਹਣ ਵਾਲਾ ਹੈ, ਪ੍ਰੇਮ ਦਾ ਸੋਮਾ ਹੈ, ਪ੍ਰੇਮ ਦੇ ਗੂੜ੍ਹੇ ਲਾਲ ਰੰਗ ਵਿਚ ਰੰਗਿਆ ਹੋਇਆ ਹੈ ।੧।ਰਹਾਉ।

(ਜੀਵਾਂ ਦੇ ਮਨਾਂ ਉਤੇ ਪ੍ਰੇਮ ਦਾ) ਰੰਗ ਚਾੜ੍ਹਨ ਵਾਲਾ (ਪ੍ਰੇਮ ਦੇ ਸੋਮੇ ਪਰਮਾਤਮਾ ਤੋਂ ਬਿਨਾ) ਕੋਈ ਹੋਰ ਨਹੀਂ ਹੈ, (ਉਸੇ ਦੀ ਮੇਹਰ ਨਾਲ) ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ (ਵੱਸਦਾ) ਵੇਖ ਕੇ ਜੀਵ ਦਾ ਮਨ ਉਸ ਦੇ ਪ੍ਰੇਮ-ਰੰਗ ਨੂੰ ਕਬੂਲ ਕਰ ਲੈਂਦਾ ਹੈ । (ਪ੍ਰੇਮ ਦਾ ਸੋਮਾ) ਪ੍ਰਭੂ ਦਿਨ ਰਾਤ ਗਹੁ ਨਾਲ ਜੀਵਾਂ ਦੀ

ਸੰਭਾਲ ਕਰਦਾ ਹੈ, ਉਸੇ ਦੀ ਹੀ ਸਾਰੀ ਸ੍ਰਿਸ਼ਟੀ ਵਿਚ ਬਾਦਸ਼ਾਹੀ ਹੈ (ਪ੍ਰੇਮ ਦੀ ਦਾਤਿ ਉਸ ਦੇ ਆਪਣੇ ਹੀ ਹੱਥ ਵਿਚ ਹੈ) ।੧।

ਨਾਮ-ਅੰਮ੍ਰਿਤ ਦਾ ਸੋਮਾ ਪਰਮਾਤਮਾ ਸਭ ਤੋਂ ਉੱਚਾ ਹੈ; ਉੱਚੀ ਬ੍ਰਿਤੀ ਵਾਲਾ ਜੀਵ ਹੀ (ਉਸ ਦੀ ਮੇਹਰ ਨਾਲ) ਨਾਮ-ਅੰਮ੍ਰਿਤ ਪੀ ਸਕਦਾ ਹੈ । ਨਾਮ-ਅੰਮ੍ਰਿਤ ਪਿਲਾਣ ਦਾ ਤਰੀਕਾ (ਭੀ) ਉਹ ਪਰਮਾਤਮਾ ਆਪ ਹੀ ਜਾਣਦਾ ਹੈ ਜਿਸ ਦੀ ਰਚੀ ਹੋਈ ਇਹ ਸ੍ਰਿਸ਼ਟੀ ਹੈ । (ਉਸ ਤਰੀਕੇ ਅਨੁਸਾਰ ਪ੍ਰਭੂ ਦੀ ਮੇਹਰ ਨਾਲ) ਜੀਵ ਗੁਰੂ ਦੀ ਸਰਨ ਪੈ ਕੇ ਪ੍ਰਭੂ ਨਾਲ ਡੂੰਘੀ ਸਾਂਝ ਪਾਂਦਾ ਹੈ ਤੇ ਉਸ ਦੇ ਗੁਣਾਂ ਦੀ ਵਿਚਾਰ ਕਰਦਾ ਹੈ ।੨।

ਜਿਵੇਂ ਸੂਰਜ ਦੀਆਂ ਕਿਰਨਾਂ ਖਿਲਰਿਆਂ ਕੌਲ ਫੁਲ ਖਿੜ ਪੈਂਦੇ ਹਨ ਤਿਵੇਂ ਪ੍ਰਭੂ ਦੀ ਜੋਤਿ-ਕਿਰਨ ਦਾ ਪ੍ਰਕਾਸ਼ ਹੋਇਆਂ ਮਨੁੱਖ ਦਾ ਮਨ ਨਾਮ-ਅੰਮ੍ਰਿਤ ਦੇ ਰਸ ਨਾਲ ਖਿੜ ਪੈਂਦਾ ਹੈ (ਮਨ ਸ਼ਾਂਤ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਤੇ ਉਸ) ਸ਼ਾਂਤ ਅਵਸਥਾ ਵਿਚ ਮਨੁੱਖ ਦਾ ਤਾਮਸੀ ਸੁਭਾਉ ਸਮਾ ਜਾਂਦਾ ਹੈ । ਮਨੁੱਖ ਮੌਤ ਦੇ ਡਰ ਨੂੰ ਮੁਕਾ ਕੇ ਮਾਇਕ ਫੁਰਨੇ ਆਪਣੇ ਮਨ ਵਿਚ ਹੀ ਮਾਰ ਦੇਂਦਾ ਹੈ, ਤੇ ਗੁਰੂ ਦੀ ਮੇਹਰ ਨਾਲ ਪਰਮਾਤਮਾ ਨੂੰ (ਆਪਣੇ ਅੰਦਰ ਹੀ) ਲੱਭ ਲੈਂਦਾ ਹੈ ।੩।

ਜਿਨ੍ਹਾਂ ਮਨੁੱਖਾਂ ਦੀ ਜੀਭ ਪ੍ਰੇਮ ਦੇ ਸੋਮੇ ਪ੍ਰਭੂ ਵਿਚ ਪ੍ਰਭੂ ਦੇ ਗੂੜ੍ਹੇ ਪਿਆਰ-ਰੰਗ ਵਿਚ ਰੰਗੀ ਜਾਂਦੀ ਹੈ, ਉਹਨਾਂ ਨੂੰ ਮਾਇਆ ਦੇ ਮੋਹ ਦਾ ਰੰਗ ਪੋਹ ਨਹੀਂ ਸਕਦਾ ।

ਹੇ ਨਾਨਕ ! ਜਿਨ੍ਹਾਂ ਨੇ ਜੀਭ ਨੂੰ ਨਾਮ-ਰਸ ਨਾਲ ਰਸਾਇਆ ਹੈ, ਉਹ ਪ੍ਰਭੂ-ਪ੍ਰੇਮ ਵਿਚ ਰੱਤੇ ਗਏ ਹਨ, ਉਹਨਾਂ ਨੂੰ ਪਰਮਾਤਮਾ ਹਰ ਥਾਂ ਵਿਆਪਕ ਦਿੱਸਦਾ ਹੈ ।੪।੧੫।

**ਪ੍ਰਭਾਤੀ ਮਹਲਾ ੧ ॥ ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥ ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ ॥੧॥ ਸਬਦਿ ਰਤੇ ਪੂਰੇ ਬੈਰਾਗੀ ॥ ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥੧॥ ਰਹਾਉ ॥ ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥ ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥੨॥ ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥ ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥੩॥ ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ॥ ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ ॥੪॥੧੬॥ (ਪੰਨਾ ੧੩੩੨)**

**ਪਦ ਅਰਥ**:— ਬਾਰਹ—ਜੋਗੀਆਂ ਦੇ ਬਾਰਾਂ ਪੰਥ (ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਵਜ, ਚੋਲੀ, ਰਾਵਲ ਅਤੇ ਦਾਸ) । ਰਾਵਲ—ਜੋਗੀ ਜੋ ਅਲੱਖ ਅਲੱਖ ਦੀ ਧੁਨਿ ਕਰ ਕੇ ਭਿੱਛਿਆ ਮੰਗਦੇ ਹਨ । ਜੋਗੀਆਂ ਦਾ ਇਕ ਖਾਸ ਫ਼ਿਰਕਾ ਜਿਸ ਵਿਚ ਮੁਸਲਮਾਨ ਅਤੇ ਹਿੰਦੂ ਦੋਵੇਂ ਹੁੰਦੇ ਹਨ । ਚਹੁ ਛਿਅ ਮਹਿ—ਦਸ (ਫ਼ਿਰਕਿਆਂ) ਵਿਚ (ਸੰਨਿਆਸੀਆਂ ਦੇ ਦਸ ਫ਼ਿਰਕੇ:— ਤੀਰਥ, ਆਸ਼੍ਰਮ, ਵਨ, ਅਰਣ੍ਯ, ਗਿਰਿ, ਪਰਵਤ, ਸਾਗਰ, ਸਰਸ੍ਵਤੀ, ਭਾਰਤੀ ਅਤੇ ਪੁਰੀ) । ਕਾਪੜੀਆ—ਟਾਕੀਆਂ ਦੀ ਗੋਦੜੀ ਜਾਂ ਚੋਲਾ ਪਹਿਨਣ ਵਾਲਾ । ਸਿਰਖੁਥਾ—ਜੈਨ ਮਤ ਦਾ ਇਕ ਫ਼ਿਰਕਾ ਜੋ ਸਿਰ ਦੇ ਵਾਲ ਜੜ੍ਹਾਂ ਤੋਂ ਪੁੱਟ ਦੇਂਦਾ ਹੈ, ਢੂੰਢੀਆ । ਗਲਿ—ਗਲ ਵਿਚ ।੧।

ਸਬਦਿ—ਗੁਰੂ ਦੇ ਸ਼ਬਦ ਵਿਚ । ਬੈਰਾਗੀ—ਵਿਰਕਤ । ਅਉਹਠ—(ਅਵਘੁ) ਹਿਰਦਾ । ਅਉਹਠਿ ਹਸਤ—(ਅਵਘੁੱਥ) ਹਿਰਦੇ ਵਿਚ ਟਿਕਿਆ ਹੋਇਆ । ਭੀਖਿਆ—ਭਿੱਛਿਆ, ਦਾਨ । ਜਾਚੀ—ਮੰਗੀ । ਏਕ ਭਾਇ—ਇੱਕ (ਪਰਮਾਤਮਾ) ਦੇ ਪਿਆਰ ਵਿਚ ।੧।ਰਹਾਉ।

ਵਾਦੁ—ਝਗੜਾ, ਚਰਚਾ, ਬਹਿਸ । ਕਰਿ—ਕਰ ਕੇ । ਕਿਰਿਆ ਕਰਮ—ਕਰਮ ਕਾਂਡ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਵਿਛੁੜਿ—ਪ੍ਰਭੂ ਤੋਂ ਵਿੱਛੁੜ ਕੇ ।੨।

ਸੂਚਾ ਚਾਰੀ—ਪਵਿਤ੍ਰ ਆਚਰਨ ਵਾਲੇ । ਨਾਮਿ ਰਤਨਿ—ਨਾਮ-ਰਤਨ ਵਿਚ, ਸ੍ਰੇਸ਼ਟ ਨਾਮ ਵਿਚ । ਜੁਗ ਜੁਗ—ਹਰੇਕ ਜੁਗ ਵਿਚ, ਸਦਾ ਹੀ ।੩।

ਸੁਚਿ—ਪਵਿਤ੍ਰਤਾ । ਸੰਜਮ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦੇ ਉੱਦਮ । ਸਤਿਗੁਰ ਮਿਲੈ—(ਜੇਹੜਾ ਮਨੁੱਖ) ਗੁਰੂ ਨੂੰ ਮਿਲ ਪੈਂਦਾ ਹੈ । ਪਰਾਛਤ—ਪਾਪ । ਕਾਲ—ਮੌਤ ਦਾ ਡਰ ।੪।

**ਅਰਥ**:— ਜੇਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਰੰਗੇ ਰਹਿੰਦੇ ਹਨ, ਉਹ (ਮਾਇਆ ਦੇ ਮੋਹ ਤੋਂ) ਪੂਰੇ ਤੌਰ ਤੇ ਉਪਰਾਮ ਰਹਿੰਦੇ ਹਨ । ਉਹਨਾਂ ਨੇ ਆਪਣੇ ਹਿਰਦੇ ਵਿਚ ਟਿਕੇ ਪਰਮਾਤਮਾ (ਦੇ ਚਰਨਾਂ) ਵਿਚ (ਜੁੜ ਕੇ ਸਦਾ ਉਸ ਦੇ ਨਾਮ ਦੀ) ਭਿੱਛਿਆ ਮੰਗੀ ਹੈ, ਉਹਨਾਂ ਦੀ ਸੁਰਤਿ ਸਿਰਫ਼ ਪਰਮਾਤਮਾ ਦੇ ਪਿਆਰ ਵਿਚ ਟਿਕੀ ਰਹਿੰਦੀ ਹੈ ।੧।

ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ ਖੁੰਝ ਕੇ ਬਾਰਾਂ ਹੀ ਫ਼ਿਰਕਿਆਂ ਵਿਚ ਦੇ ਜੋਗੀ ਅਤੇ ਦਸਾਂ ਹੀ ਫ਼ਿਰਕਿਆਂ ਵਿਚ ਦੇ ਸੰਨਿਆਸੀ ਖਪਦੇ ਫਿਰਦੇ ਹਨ । ਟਾਕੀਆਂ ਦੀ ਗੋਦੜੀ ਪਹਿਨਣ ਵਾਲੇ ਜੋਗੀ ਅਤੇ ਸਿਰ ਦੇ ਵਾਲਾਂ ਨੂੰ ਜੜ੍ਹਾਂ ਤੋਂ ਹੀ ਪੁਟਾਣ ਵਾਲੇ ਢੂੰਢੀਏ ਜੈਨੀ ਭੀ (ਖ਼ੁਆਰ ਹੀ ਹੁੰਦੇ ਰਹਿੰਦੇ ਹਨ) । ਗੁਰੂ ਦੇ ਸ਼ਬਦ ਤੋਂ ਬਿਨਾ ਇਹਨਾਂ ਸਭਨਾਂ ਦੇ ਗਲ ਵਿਚ (ਮਾਇਆ ਦੇ ਮੋਹ ਦੀ) ਫਾਹੀ ਪਈ ਰਹਿੰਦੀ ਹੈ ।੧।

ਬ੍ਰਾਹਮਣ ਉੱਚੇ ਆਚਰਨ (ਤੇ ਜ਼ੋਰ ਦੇਣ ਦੇ ਥਾਂ) ਕਰਮ ਕਾਂਡ ਕਰਾਂਦਾ ਹੈ, ਇਹ ਕਰਮ ਕਾਂਡ ਕਰ ਕੇ (ਇਸੇ ਦੇ ਆਧਾਰ ਤੇ ਸ਼ਾਸਤ੍ਰਾਂ ਵਿਚੋਂ) ਚਰਚਾ ਪੜ੍ਹਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਪਰਮਾਤਮਾ ਦੀ ਯਾਦ ਤੋਂ ਖੁੰਝ ਕੇ ਆਤਮਕ ਦੁੱਖ ਸਹਾਰਦਾ ਹੈ, ਕਿਉਂਕਿ (ਗੁਰੂ ਦੇ ਸ਼ਬਦ ਨੂੰ) ਨਾਹ ਸਮਝਣ ਦੇ ਕਾਰਨ ਇਸ ਨੂੰ ਜੀਵਨ ਦਾ ਸਹੀ ਰਸਤਾ ਸੁੱਝਦਾ ਨਹੀਂ ਹੈ ।੨।

ਪਵਿਤ੍ਰ ਕਰਤੱਬ ਵਾਲੇ ਸਿਰਫ਼ ਉਹ ਬੰਦੇ ਹਨ ਜੋ (ਮਨੋਂ) ਗੁਰੂ ਦੇ ਸ਼ਬਦ ਵਿਚ ਜੁੜੇ ਹੋਏ ਹਨ, ਪਰਮਾਤਮਾ ਦੀ ਸਦਾ ਕਾਇਮ ਰਹਿਣ ਵਾਲੀ ਦਰਗਾਹ ਵਿਚ ਉਹਨਾਂ ਨੂੰ ਆਦਰ ਮਿਲਦਾ ਹੈ । ਉਹਨਾਂ ਦੀ ਲਿਵ ਹਰ ਰੋਜ਼ ਪ੍ਰਭੂ ਦੇ ਸ੍ਰੇਸ਼ਟ ਨਾਮ ਵਿਚ ਲਗੀ ਰਹਿੰਦੀ ਹੈ, ਉਹ ਸਦਾ ਹੀ ਸਦਾ-ਥਿਰ (ਦੀ ਯਾਦ) ਵਿਚ ਲੀਨ ਰਹਿੰਦੇ ਹਨ ।੩।

(ਮੁੱਕਦੀ ਗੱਲ,) ਕਰਮ ਕਾਂਡ ਦੇ ਸਾਰੇ ਧਰਮ, (ਬਾਹਰਲੀ) ਸੁੱਚ, (ਬਾਹਰਲੇ) ਸੰਜਮ, ਜਪ ਤਪ ਤੇ ਤੀਰਥ-ਇਸ਼ਨਾਨ—ਇਹ ਸਾਰੇ ਹੀ ਗੁਰੂ ਦੇ ਸ਼ਬਦ ਵਿਚ ਵੱਸਦੇ ਹਨ (ਭਾਵ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਜੁੜਨ ਵਾਲੇ ਨੂੰ ਇਹਨਾਂ ਕਰਮਾਂ ਧਰਮਾਂ ਦੀ ਲੋੜ ਨਹੀਂ ਰਹਿ ਜਾਂਦੀ) ।

ਹੇ ਨਾਨਕ ! ਜੇਹੜਾ ਮਨੁੱਖ ਪ੍ਰਭੂ ਦੀ ਮੇਹਰ ਨਾਲ ਗੁਰੂ ਨੂੰ ਮਿਲ ਪੈਂਦਾ ਹੈ । (ਗੁਰੂ ਦੀ ਸਰਨ ਆ ਜਾਂਦਾ ਹੈ) ਉਸ ਦੇ ਸਾਰੇ ਦੁੱਖ-ਕਲੇਸ਼, ਪਾਪ ਤੇ ਮੌਤ ਆਦਿਕ ਦੇ ਡਰ ਦੂਰ ਹੋ ਜਾਂਦੇ ਹਨ ।੪।੧੯।

**ਪ੍ਰਭਾਤੀ ਮਹਲਾ ੧ ॥ ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ ॥ ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ ॥੧॥ ਜਲਿ ਜਾਉ ਜੀਵਨੁ ਨਾਮ ਬਿਨਾ ॥ ਹਰਿ ਜਪਿ ਜਾਪੁ ਜਪਉ ਜਪਮਾਲੀ**

**ਗੁਰਮੁਖਿ ਆਵੈ ਸਾਦੁ ਮਨਾ ॥੧॥ ਰਹਾਉ ॥ ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ ॥ ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ ॥੨॥ ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥ ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥੩॥ ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ ॥ ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ ॥੪॥ ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ ॥ ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥੫॥੧੭॥ (ਪੰਨਾ ੧੩੩੨)**

**ਪਦ ਅਰਥ**:— ਰੇਣੁ—ਚਰਨ-ਧੂੜ । ਕੀਰਤਿ—ਸਿਫ਼ਤਿ-ਸਾਲਾਹ । ਤਰੁ ਤਾਰੀ—ਤਾਰੀ ਤਰ, (ਪਾਰ ਲੰਘਣ ਵਾਸਤੇ) ਇਹ ਤਾਰੀ ਲਾ । ਕਹਾ ਕਰੈ—ਕੀਹ ਕਰ ਸਕਦਾ ਹੈ ? ਕੁਝ ਵਿਗਾੜ ਨਹੀਂ ਸਕਦਾ । ਬਪੁਰਾ—ਵਿਚਾਰਾ । ਡਰਪੈ—ਡਰਦਾ ਹੈ । ਰਿਦੈ—ਹਿਰਦੇ ਵਿਚ । ਮੁਰਾਰੀ—ਪਰਮਾਤਮਾ ।੧।

ਜਲਿ ਜਾਉ—ਸੜ ਜਾਏ । ਜਪਉ—ਮੈਂ ਜਪਦਾ ਹਾਂ । ਜਪਮਾਲੀ—ਮਾਲਾ । ਸਾਦੁ—ਸੁਆਦ, ਰਸ । ਮਨਾ—ਹੇ ਮਨ ! ।੧।

ਗੁਰ ਉਪਦੇਸ ਸੁਖੁ—ਗੁਰੂ ਦੇ ਉਪਦੇਸ਼ ਦਾ ਆਨੰਦ । ਜਾ ਕਉ—ਜਿਸ (ਮਨੁੱਖ) ਨੂੰ । ਉਪਮਾ—ਵਡਿਆਈ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ ।੨।

ਚੀਨੈ—ਪਛਾਣਦਾ ਹੈ ਸਮਝਦਾ ਹੈ । ਗਿਆਨੁ—(ਪਰਮਾਤਮਾ ਨਾਲ) ਡੂੰਘੀ ਸਾਂਝ । ਸਾਚੌ—ਸਦਾ ਕਾਇਮ ਰਹਿਣ ਵਾਲਾ । ਸਬਦਿ—ਸ਼ਬਦ ਵਿਚ । ਨਿਰਾਲੰਬੁ—(ਨਿਰ-ਆਲੰਬੁ) ਜਿਸ ਨੂੰ ਕਿਸੇ ਹੋਰ ਆਸਰੇ ਦੀ ਲੋੜ ਨਹੀਂ । ਨਿਰਹਾਰੁ—(ਨਿਰ-ਆਹਾਰੁ) ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ । ਨਿਹਕੇਵਲੁ—ਜਿਸ ਨੂੰ ਕੋਈ ਵਾਸਨਾ ਪੋਹ ਨਹੀਂ ਸਕਦੀ । ਤਾੜੀ ਲਾਵੈ—ਆਪਣੀ ਸੁਰਤਿ ਵਿਚ ਟਿਕਾਂਦਾ ਹੈ ।੩।

ਸਾਇਰ—ਸਮੁੰਦਰ, ਸਾਗਰ । ਸਪਤ—ਸੱਤ । ਸਾਇਰ ਸਪਤ—ਸੱਤ ਸਮੁੰਦਰ, ਸੱਤ ਸਰੋਵਰ (ਪੰਜ ਗਿਆਨ-ਇੰਦ੍ਰੇ, ਮਨ ਅਤੇ ਬੁਧਿ) । ਜਲ ਨਿਰਮਲਿ—ਨਿਰਮਲ ਜਲ ਨਾਲ । ਉਲਟੀ—ਮਾਇਆ ਵਲੋਂ ਪਰਤਾਈ ਹੋਈ । ਨਾਵ—ਬੇੜੀ, ਜੀਵਨ-ਬੇੜੀ । ਜਾਤੌ—ਜਾਂਦਾ । ਠਾਕਿ—ਵਰਜ ਕੇ । ਸਹਜਿ—ਸਹਜ (ਅਵਸਥਾ) ਵਿਚ ।੪।

ਗਿਰਹੀ—ਗ੍ਰਿਹਸਤੀ । ਉਦਾਸੀ—ਵਿਰਕਤ । ਜਿਨਿ—ਜਿਸ ਨੇ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਆਪੁ—ਆਪਣੇ ਆਪ ਨੂੰ । ਸਬਦਿ—ਸ਼ਬਦ ਵਿਚ ।੫।

**ਅਰਥ**:— ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ (ਮਨੁੱਖ ਦਾ) ਜੀਵਨ (ਵਿਕਾਰਾਂ ਦੀ ਅੱਗ ਵਿਚ ਸੜਦਾ ਹੈ ਤਾਂ) ਪਿਆ ਸੜੇ (ਸਿਮਰਨ ਤੋਂ ਬਿਨਾ ਕੋਈ ਹੋਰ ਉੱਦਮ ਇਸ ਨੂੰ ਸੜਨ ਤੋਂ ਬਚਾ ਨਹੀਂ ਸਕਦਾ) । (ਇਸ ਵਾਸਤੇ) ਹੇ (ਮੇਰੇ) ਮਨ ! ਮੈਂ ਪਰਮਾਤਮਾ ਦਾ ਨਾਮ ਜਪ ਕੇ ਜਪਦਾ ਹਾਂ (ਭਾਵ, ਮੁੜ ਮੁੜ ਪਰਮਾਤਮਾ ਦਾ ਨਾਮ ਹੀ ਜਪਦਾ ਹਾਂ), ਮੈਂ ਪਰਮਾਤਮਾ ਦੇ ਜਾਪ ਨੂੰ ਹੀ ਮਾਲਾ (ਬਣਾ ਲਿਆ ਹੈ) । ਗੁਰੂ ਦੀ ਸਰਨ ਪੈ ਕੇ (ਜਪਿਆਂ ਇਸ ਜਾਪ ਦਾ) ਆਨੰਦ ਆਉਂਦਾ ਹੈ ।੧।ਰਹਾਉ।

(ਹੇ ਮੇਰੇ ਮਨ !) ਸੰਤ ਜਨਾਂ ਦੀ ਚਰਨ-ਧੂੜ (ਆਪਣੇ ਮੱਥੇ ਤੇ ਲਾ), ਸਾਧ ਜਨਾਂ ਦੀ ਸੰਗਤਿ ਕਰ, (ਸਤਸੰਗ ਵਿਚ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰ (ਸੰਸਾਰ ਸਮੁੰਦਰ ਦੀਆਂ ਲਹਿਰਾਂ ਵਿਚੋਂ ਪਾਰ ਲੰਘਣ ਲਈ ਇਹ) ਤਾਰੀ ਲਾ । ਗੁਰੂ ਦੀ ਸਰਨ ਪੈ ਕੇ (ਜਿਸ ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ (ਆ ਵੱਸਦਾ) ਹੈ, ਵਿਚਾਰਾ ਜਮਰਾਜ (ਭੀ) ਉਸਦਾ ਕੁਝ ਵਿਗਾੜ ਨਹੀਂ ਸਕਦਾ, ਸਗੋਂ ਜਮਰਾਜ (ਉਸ ਪਾਸੋਂ) ਡਰਦਾ ਹੈ ।੧।

ਜਿਸ ਮਨੁੱਖ ਨੂੰ ਸਤਿਗੁਰੂ ਦੇ ਉਪਦੇਸ਼ ਦਾ ਸਦਾ ਕਾਇਮ ਰਹਿਣ ਵਾਲਾ ਆਤਮਕ ਆਨੰਦ ਆ ਜਾਂਦਾ ਹੈ, ਉਸ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ (ਗੁਰੂ ਦੇ ਉਪਦੇਸ਼ ਵਿਚੋਂ) ਖੋਜਦਾ ਖੋਜਦਾ ਲਾਲ ਹੀਰੇ ਰਤਨ (ਆਦਿਕ ਪਦਾਰਥਾਂ ਵਰਗੇ ਕੀਮਤੀ ਆਤਮਕ ਗੁਣ) ਹਾਸਲ ਕਰ ਲੈਂਦਾ ਹੈ ।੨।

ਜੇਹੜਾ ਮਨੁੱਖ ਇਕ (ਪ੍ਰਭੂ ਦੀ ਸਿਫ਼ਤਿ) ਦੇ ਸ਼ਬਦ ਵਿਚ ਸੁਰਤਿ ਜੋੜਦਾ ਹੈ ਉਹ ਪਰਮਾਤਮਾ ਨਾਲ ਡੂੰਘੀ ਸਾਂਝ ਪਾਣੀ ਸਮਝ ਲੈਂਦਾ ਹੈ, ਪਰਮਾਤਮਾ ਵਿਚ ਜੁੜੀ ਸੁਰਤਿ ਉਸ ਦਾ ਸਦਾ-ਥਿਰ ਧਨ ਬਣ ਜਾਂਦਾ ਹੈ । ਉਹ ਮਨੁੱਖ ਆਪਣੀ ਸੁਰਤਿ ਵਿਚ ਉਸ ਪਰਮਾਤਮਾ ਨੂੰ ਟਿਕਾ ਲੈਂਦਾ ਹੈ ਜਿਸ ਨੂੰ ਕਿਸੇ ਹੋਰ ਆਸਰੇ ਦੀ ਲੋੜ ਨਹੀਂ ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ ਜਿਸ ਨੂੰ ਕੋਈ ਵਾਸਨਾ ਪੋਹ ਨਹੀਂ ਸਕਦੀ ।੩।

(ਪੰਜੇ ਗਿਆਨ-ਇੰਦ੍ਰੇ, ਮਨ ਅਤੇ ਬੁਧਿ ਇਹ ਸੱਤੇ ਹੀ ਮਾਨੋ, ਚਸ਼ਮੇ ਹਨ ਜਿਨ੍ਹਾਂ ਤੋਂ ਹਰੇਕ ਇਨਸਾਨ ਨੂੰ ਆਤਮਕ ਜੀਵਨ ਦੀ ਪ੍ਰਫੁੱਲਤਾ ਵਾਸਤੇ ਚੰਗੀ ਮੰਦੀ ਪ੍ਰੇਰਨਾ ਦਾ ਪਾਣੀ ਮਿਲਦਾ ਰਹਿੰਦਾ ਹੈ) ਜਿਸ ਮਨੁੱਖ ਦੇ ਇਹ ਸੱਤੇ ਹੀ ਸਰੋਵਰ ਨਾਮ-ਸਿਮਰਨ ਦੇ ਪਵਿਤ੍ਰ ਜਲ ਨਾਲ ਭਰੇ ਰਹਿੰਦੇ ਹਨ (ਉਸ ਨੂੰ ਇਹਨਾਂ ਤੋਂ ਪਵਿੱਤ੍ਰ ਪ੍ਰੇਰਨਾ ਦਾ ਜਲ ਮਿਲਦਾ ਹੈ ਤੇ) ਉਹ ਵਿਕਾਰਾਂ ਵਲੋਂ ਉਲਟਾ ਕੇ ਆਪਣੀ ਜਿੰਦਗੀ ਦੀ ਬੇੜੀ ਨਾਮ-ਜਲ ਵਿਚ ਤਰਾਂਦਾ ਹੈ । (ਨਾਮ ਦੀ ਬਰਕਤਿ ਨਾਲ) ਉਹ ਬਾਹਰ ਭਟਕਦੇ ਮਨ ਨੂੰ ਰੋਕ ਰੱਖਦਾ ਹੈ, ਤੇ ਗੁਰੂ ਦੀ ਸਰਨ ਪੈ ਕੇ ਅਡੋਲ ਅਵਸਥਾ ਵਿਚ ਲੀਨ ਰਹਿੰਦਾ ਹੈ ।੪।

(ਜੇ ਮਨ ਵਿਕਾਰਾਂ ਵਲ ਭਟਕਦਾ ਹੀ ਰਹੇ ਤਾਂ ਗ੍ਰਿਹਸਤੀ ਜਾਂ ਵਿਰਕਤ ਅਖਵਾਣ ਵਿਚ ਕੋਈ ਫ਼ਰਕ ਨਹੀਂ ਪੈਂਦਾ) ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ ਆਪਣੇ ਆਪ ਨੂੰ ਪਛਾਣ ਲਿਆ ਹੈ ਉਹੀ (ਅਸਲ) ਗ੍ਰਿਹਸਤੀ ਹੈ ਤੇ ਉਹੀ (ਪ੍ਰਭੂ ਦਾ) ਸੇਵਕ ਵਿਰਕਤ ਹੈ ।

ਨਾਨਕ ਆਖਦਾ ਹੈ ਜਿਸ ਮਨੁੱਖ ਦਾ ਮਨ ਸਦਾ-ਥਿਰ ਰਹਿਣ ਵਾਸਤੇ ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਦੇ ਸ਼ਬਦ ਵਿਚ ਗਿੱਝ ਜਾਂਦਾ ਹੈ, ਉਸ ਨੂੰ ਪ੍ਰਭੂ ਤੋਂ ਬਿਨਾ (ਕਿਤੇ ਭੀ) ਕੋਈ ਹੋਰ ਦੂਜਾ ਨਹੀਂ ਦਿੱਸਦਾ ।੫।੧੭।

### ਰਾਗੁ ਪ੍ਰਭਾਤੀ ਮਹਲਾ ੩ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ ॥ ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ ॥੧॥ ਹਰਿ ਹਰਿ ਨਾਮੁ ਜਪਹੁ ਜਨ ਭਾਈ ॥ ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ ਅਨਦਿਨੁ ਹਰਿ ਰਸਿ ਰਹਿਆ ਅਘਾਈ ॥੧॥ ਰਹਾਉ ॥ ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ ॥ ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ ॥੨॥ ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥ ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥੩॥ ਆਪੇ ਕਰਤਾ ਜਿਸ ਨੋ ਦੇਵੈ ਤਿਸੁ ਵਸੈ ਮਨਿ ਆਈ ॥ ਨਾਨਕ ਨਾਮੁ ਧਿਆਇ ਸਦਾ ਤੂ ਸਤਿਗੁਰਿ ਦੀਆ ਦਿਖਾਈ ॥੪॥੧॥ (ਪੰਨਾ ੧੩੩੨-੧੩੩੩)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ । ਬੂਝੈ—ਸਮਝਦਾ ਹੈ (ਇਕ-ਵਚਨ) । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਰਹਿਆ ਸਮਾਈ—(ਸਭ ਵਿਚ) ਵਿਆਪਕ ਹੈ । ਨਾਮਿ—ਨਾਮ ਵਿਚ । ਪਾਵੈ—ਹਾਸਲ ਕਰਦਾ ਹੈ । ਸਾਚਿ—ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ । ਰਹੈ ਲਾਈ—ਲਾਇ ਰਹੈ, ਲਾਈ ਰੱਖਦਾ ਹੈ ।੧।

ਜਨ ਭਾਈ—ਹੇ ਜਨੋ ! ਹੇ ਭਰਾਵੋ ! ਪ੍ਰਸਾਦਿ—ਕਿਰਪਾ ਨਾਲ । ਅਸਥਿਰੁ—ਅਡੋਲ । ਅਨਦਿਨੁ—ਹਰ ਰੋਜ਼ । ਰਸਿ—ਰਸ ਨਾਲ । ਰਹਿਆ ਅਘਾਈ—ਰੱਜਿਆ ਰਹਿੰਦਾ ਹੈ ।੧।

ਇਸੁ ਜੁਗ ਕਾ—ਇਸ ਮਨੁੱਖਾ ਜੀਵਨ ਦਾ । ਲਾਹਾ—ਲਾਭ । ਨਿਰਮਲ—ਪਵਿੱਤਰ ਜੀਵਨ ਵਾਲੇ । ਸਚਿ—ਸਦਾ-ਥਿਰ ਹਰੀ ਵਿਚ । ਨਾਮਿ—ਨਾਮ ਵਿਚ । ਸਚਿ ਨਾਮਿ—ਸਦਾ-ਥਿਰ ਹਰਿ-ਨਾਮ ਵਿਚ ।੨।

ਸੀਗਾਰੁ—ਗਹਿਣਾ, (ਆਤਮਕ ਜੀਵਨ ਲਈ) ਗਹਿਣਾ । ਅਖੁਟ—ਕਦੇ ਨਾਹ ਮੁੱਕਣ ਵਾਲੇ । ਭੰਡਾਰ—ਖ਼ਜ਼ਾਨੇ ।੩।

ਆਪੇ—ਆਪ ਹੀ । ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਤਿਸੁ ਮਨਿ—ਉਸ (ਮਨੁੱਖ) ਦੇ ਮਨ ਵਿਚ । ਸਤਿਗੁਰਿ—ਸਤਿਗੁਰੂ ਨੇ ।੪।

**ਅਰਥ**:— ਹੇ ਭਾਈ ਜਨੋ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰੋ । (ਨਾਮ ਜਪਣ ਦੀ ਰਾਹੀਂ) ਗੁਰੂ ਦੀ ਕਿਰਪਾ ਨਾਲ (ਮਨੁੱਖ ਦਾ) ਮਨ (ਮਾਇਆ ਦੇ ਹੱਲਿਆਂ ਦੇ ਟਾਕਰੇ ਤੇ) ਅਡੋਲ ਰਹਿੰਦਾ ਹੈ । ਹਰਿ-ਨਾਮ ਦੇ ਸੁਆਦ ਦੀ ਬਰਕਤਿ ਨਾਲ (ਮਨੁੱਖ) ਹਰ ਵੇਲੇ (ਮਾਇਆ ਦੇ ਲਾਲਚ ਵਲੋਂ) ਰੱਜਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! ਕੋਈ ਵਿਰਲਾ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਗੁਰੂ ਦੇ ਸ਼ਬਦ ਦੀ ਰਾਹੀਂ (ਇਹ) ਸਮਝ ਲੈਂਦਾ ਹੈ ਕਿ ਪਰਮਾਤਮਾ ਸਭ ਥਾਈਂ ਵਿਆਪਕ ਹੈ । ਪਰਮਾਤਮਾ ਦੇ ਨਾਮ ਵਿਚ ਰੱਤਾ ਰਹਿ ਕੇ (ਮਨੁੱਖ) ਸਦਾ ਆਤਮਕ ਆਨੰਦ ਮਾਣਦਾ ਹੈ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਸੁਰਤਿ ਜੋੜੀ ਰੱਖਦਾ ਹੈ ।੧।

ਹੇ ਭਾਈ ! ਦਿਨ ਰਾਤ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਦੇ ਰਹੋ । ਇਹੀ ਹੈ ਇਸ ਮਨੁੱਖਾ ਜੀਵਨ ਦਾ ਲਾਭ । (ਭਗਤੀ ਕਰਨ ਵਾਲੇ) ਮਨੁੱਖ ਸਦਾ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ । ਜਿਹੜਾ ਮਨੁੱਖ ਸਦਾ-ਥਿਰ ਹਰਿ-ਨਾਮ ਵਿਚ ਚਿੱਤ ਜੋੜਦਾ ਹੈ (ਉਸ ਦੇ ਮਨ ਨੂੰ ਵਿਕਾਰਾਂ ਦੀ) ਮੈਲ ਨਹੀਂ ਲੱਗਦੀ ।੨।

ਹੇ ਭਾਈ ! ਆਤਮਕ ਆਨੰਦ (ਮਨੁੱਖਾ ਜੀਵਨ ਵਾਸਤੇ ਇਕ) ਗਹਿਣਾ ਹੈ । (ਜਿਸ ਮਨੁੱਖ ਨੂੰ) ਗੁਰੂ ਨੇ (ਇਹ ਗਹਿਣਾ) ਵਿਖਾ ਦਿੱਤਾ, ਉਸ ਨੇ ਹਰਿ-ਨਾਮ ਵਿਚ ਜੁੜ ਕੇ (ਲੋਕ ਪਰਲੋਕ ਦੀ) ਇੱਜ਼ਤ ਖੱਟ ਲਈ । ਹੇ ਭਾਈ ! ਸਦਾ ਪ੍ਰਭੂ ਦੀ ਸੇਵਾ-ਭਗਤੀ ਕਰਦੇ ਰਹੋ (ਸਦਾ ਭਗਤੀ ਕਰਦੇ ਰਿਹਾਂ ਇਹ) ਕਦੇ ਨਾਹ ਮੁੱਕਣ ਵਾਲੇ ਖ਼ਜ਼ਾਨੇ (ਮਨੁੱਖ ਦੇ ਅੰਦਰ) ਭਰੇ ਰਹਿੰਦੇ ਹਨ, (ਇਹਨਾਂ ਖ਼ਜ਼ਾਨਿਆਂ ਵਿਚ) ਕਦੇ ਕਮੀ ਨਹੀਂ ਹੁੰਦੀ ।੩।

ਪਰ, ਹੇ ਭਾਈ ! ਇਹ ਨਾਮ-ਖ਼ਜ਼ਾਨਾ ਜਿਸ ਮਨੁੱਖ ਨੂੰ ਕਰਤਾਰ ਆਪ ਹੀ ਦੇਂਦਾ ਹੈ, ਉਸ ਦੇ ਮਨ ਵਿਚ ਆ ਵੱਸਦਾ ਹੈ । ਹੇ ਨਾਨਕ ! ਤੂੰ ਸਦਾ ਹਰਿ-ਨਾਮ ਸਿਮਰਦਾ ਰਹੁ । (ਭਗਤੀ-ਸਿਮਰਨ ਦਾ ਇਹ ਰਸਤਾ) ਗੁਰੂ ਨੇ (ਹੀ) ਵਿਖਾਇਆ ਹੈ (ਇਹ ਰਸਤਾ ਗੁਰੂ ਦੀ ਰਾਹੀਂ ਹੀ ਲੱਭਦਾ ਹੈ) ।੪।੧।

**ਪ੍ਰਭਾਤੀ ਮਹਲਾ ੩ ॥ ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥ ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ ॥੧॥ ਹਰਿ ਜੀਉ ਤੁਧੁ ਵਿਟਹੁ ਬਲਿ ਜਾਈ ॥ ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ ॥੧॥ ਰਹਾਉ ॥ ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥ ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥੨॥ ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ ॥ ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ ॥੩॥ ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ ॥ ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ ॥੪॥੨॥ (ਪੰਨਾ ੧੩੩੩)**

**ਪਦ ਅਰਥ**:— ਕਉ—ਨੂੰ । ਸੁਆਮੀ—ਹੇ ਸੁਆਮੀ ! ਆਪੇ—(ਤੂੰ) ਆਪ ਹੀ । ਸਬਦੇ—(ਗੁਰੂ ਦੇ) ਸ਼ਬਦ ਵਿਚ (ਜੋੜ ਕੇ) । ਬੁਝਾਈ—(ਆਤਮਕ ਜੀਵਨ ਦੀ) ਸੂਝ ।੧।

ਬਲਿ ਜਾਇ—ਬਲਿ ਜਾਈਂ, ਮੈਂ ਕੁਰਬਾਨ ਜਾਂਦਾ ਹਾਂ । ਅਰਪੀ—ਅਰਪੀਂ, ਮੈਂ ਭੇਟ ਕਰਦਾ ਹਾਂ । ਰਾਖਉ—ਰਾਖਉਂ, ਮੈਂ ਰੱਖਦਾ ਹਾਂ ।੧।ਰਹਾਉ।

ਸੁਆਮੀ—ਹੇ ਸੁਆਮੀ ! ਨਾਮੋ—ਨਾਮ ਹੀ । ਵਡਿਆਈ—ਇੱਜ਼ਤ । ਤੇ—ਤੋਂ, ਦੀ ਰਾਹੀਂ । ਜਾਪੈ—ਜਾਪਦਾ ਹੈ, ਸਮਝ ਵਿਚ ਆਉਂਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਹਜਿ—ਆਤਮਕ ਅਡੋਲਤਾ ਵਿਚ । ਸਮਾਈ—ਲੀਨਤਾ ।੨।

ਭਾਣੈ—ਭਾਣੇ ਵਿਚ । ਤੁਧੁ—ਤੈਨੂੰ । ਭਾਵੈ—ਚੰਗਾ ਲੱਗੇ । ਗੁਰਿ—ਗੁਰੂ ਨੇ ।੩।

ਕਰਤੇ—ਹੇ ਕਰਤਾਰ ! ਜੇਵਡੁ—ਬਰਾਬਰ । ਤੇ—ਤੋਂ । ਪਾਈ—ਪ੍ਰਾਪਤ ਹੁੰਦਾ ਹੈ ।੪।

**ਅਰਥ**:— ਹੇ ਪ੍ਰਭੂ ਜੀ ! ਮੈਂ ਤੈਥੋਂ ਸਦਕੇ ਜਾਂਦਾ ਹਾਂ । ਮੈਂ (ਆਪਣਾ) ਤਨ (ਆਪਣਾ) ਮਨ ਭੇਟ ਕਰਦਾ ਹਾਂ, ਤੇਰੇ ਅੱਗੇ ਰੱਖਦਾ ਹਾਂ (ਮਿਹਰ ਕਰ,) ਮੈਂ ਸਦਾ ਤੇਰੀ ਸਰਨ ਪਿਆ ਰਹਾਂ ।੧।ਰਹਾਉ।

ਹੇ ਮੇਰੇ ਸੁਆਮੀ ! (ਮੈਂ) ਗੁਣ-ਹੀਨ ਨੂੰ ਬਖ਼ਸ਼ ਲੈ, ਤੂੰ ਆਪ ਹੀ (ਮੈਨੂੰ ਆਪਣੇ) ਚਰਨਾਂ ਵਿਚ ਜੋੜੀ ਰੱਖ । ਤੂੰ ਬੇਅੰਤ ਹੈਂ, ਤੇਰੇ ਗੁਣਾਂ ਦਾ ਕਿਸੇ ਨੇ ਅੰਤ ਨਹੀਂ ਪਾਇਆ । (ਹੇ ਸੁਆਮੀ ! ਗੁਰੂ ਦੇ) ਸ਼ਬਦ ਵਿਚ (ਜੋੜ ਕੇ) ਮੈਨੂੰ (ਆਤਮਕ ਜੀਵਨ ਦੀ) ਸੂਝ ਬਖ਼ਸ਼ ।੧।

ਹੇ ਮੇਰੇ ਸੁਆਮੀ ! ਮੈਨੂੰ ਸਦਾ ਆਪਣੀ ਰਜ਼ਾ ਵਿਚ ਰੱਖ, ਮੈਨੂੰ ਆਪਣਾ ਨਾਮ ਹੀ ਦੇਹ (ਇਹ ਹੀ ਮੇਰੇ ਵਾਸਤੇ) ਇੱਜ਼ਤ (ਹੈ) । ਹੇ ਭਾਈ ! ਪੂਰੇ ਗੁਰੂ ਪਾਸੋਂ (ਪਰਮਾਤਮਾ ਦੀ) ਰਜ਼ਾ ਦੀ ਸਮਝ ਆਉਂਦੀ ਹੈ, ਅਤੇ ਹਰ ਵੇਲੇ ਆਤਮਕ ਅਡੋਲਤਾ ਵਿਚ ਲੀਨਤਾ ਹੋ ਸਕਦੀ ਹੈ ।੨।

ਹੇ ਮੇਰੇ ਸੁਆਮੀ ! ਜੇ ਤੈਨੂੰ ਚੰਗਾ ਲੱਗੇ ਤਾਂ ਤੇਰੀ ਰਜ਼ਾ ਵਿਚ ਹੀ ਤੇਰੀ ਭਗਤੀ ਹੋ ਸਕਦੀ ਹੈ, ਤੂੰ ਆਪ ਹੀ ਮਿਹਰ ਕਰ ਕੇ ਆਪਣੇ ਚਰਨਾਂ ਵਿਚ ਜੋੜਦਾ ਹੈਂ । (ਜਿਸ ਮਨੁੱਖ ਦੇ ਅੰਦਰੋਂ) ਗੁਰੂ ਨੇ ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ, ਉਸ ਨੇ (ਹੇ ਪ੍ਰਭੂ !) ਤੇਰੀ ਰਜ਼ਾ ਵਿਚ ਰਹਿ ਕੇ ਸਦਾ ਆਤਮਕ ਆਨੰਦ ਮਾਣਿਆ ।੩।

ਹੇ ਕਰਤਾਰ ! (ਜਗਤ ਵਿਚ) ਉਹੀ ਕੁਝ ਹੁੰਦਾ ਹੈ ਜੋ ਤੂੰ (ਆਪ) ਕਰਦਾ ਹੈਂ (ਤੇਰੀ ਮਰਜ਼ੀ ਦੇ ਉਲਟ) ਹੋਰ ਕੁਝ ਨਹੀਂ ਕੀਤਾ ਜਾ ਸਕਦਾ । ਹੇ ਨਾਨਕ ! ਪਰਮਾਤਮਾ ਦੇ ਨਾਮ ਦੇ ਬਰਾਬਰ ਦਾ ਹੋਰ ਕੋਈ ਦਾਤਾਂ ਦੇਣ ਵਾਲਾ ਨਹੀਂ ਹੈ । ਇਹ ਨਾਮ ਗੁਰੂ ਪਾਸੋਂ (ਹੀ) ਮਿਲਦਾ ਹੈ ।੪।੨।

**ਪ੍ਰਭਾਤੀ ਮਹਲਾ ੩ ॥ ਗੁਰਮੁਖਿ ਹਰਿ ਸਾਲਾਹਿਆ ਜਿੰਨਾ ਤਿਨ ਸਲਾਹਿ ਹਰਿ ਜਾਤਾ ॥ ਵਿਚਹੁ ਭਰਮੁ ਗਇਆ ਹੈ ਦੂਜਾ ਗੁਰ ਕੈ ਸਬਦਿ ਪਛਾਤਾ ॥੧॥ ਹਰਿ ਜੀਉ ਤੂ ਮੇਰਾ ਇਕੁ ਸੋਈ ॥ ਤੁਧੁ ਜਪੀ ਤੁਧੈ ਸਾਲਾਹੀ ਗਤਿ ਮਤਿ ਤੁਝ ਤੇ ਹੋਈ ॥੧॥ ਰਹਾਉ ॥ ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ ॥ ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ ॥੨॥ ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ ॥ ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ ॥੩॥ ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ ॥ ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ ॥੪॥੩॥ (ਪੰਨਾ ੧੩੩੩)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸਾਲਾਹਿਆ—ਸਿਫ਼ਤਿ-ਸਾਲਾਹ ਕੀਤੀ । ਸਲਾਹਿ ਜਾਤਾ—ਸਿਫ਼ਤਿ-ਸਾਲਾਹ ਕਰਨ ਦੀ ਜਾਚ ਆਈ । ਭਰਮੁ ਦੂਜਾ—ਮਾਇਆ ਵਾਲੀ ਭਟਕਣਾ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ ।੧।

ਸੋਈ—ਸਾਰ ਲੈਣ ਵਾਲਾ । ਜਪੀ—ਜਪੀਂ, ਮੈਂ ਜਪਦਾ ਹਾਂ । ਤੁਧੈ—ਤੈਨੂੰ ਹੀ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਗਤਿ—ਉਚੀ ਆਤਮਕ ਅਵਸਥਾ । ਤੁਝ ਤੇ—ਤੇਰੇ ਪਾਸੋਂ ।੧।ਰਹਾਉ।

ਸਾਲਾਹਨਿ—ਸਲਾਹੁੰਦੇ ਹਨ (ਬਹੁ-ਵਚਨ) । ਸੇ—ਉਹ (ਬਹੁ-ਵਚਨ) । ਸਾਦੁ—ਸੁਆਦ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਸਾਰੁ—ਸ੍ਰੇਸ਼ਟ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ ।੨।

ਜਿਨਿ—ਜਿਸ (ਪਰਮਾਤਮਾ) ਨੇ (ਇਕ-ਵਚਨ) । ਵਿਟਹੁ—ਤੋਂ । ਜਾਈ—ਜਾਈਂ, ਮੈਂ ਜਾਂਦਾ ਹਾਂ । ਸਬਦਿ—ਸਬਦ ਦੀ ਰਾਹੀਂ । ਆਪੁ—ਆਪਾ-ਭਾਵ । ਗਵਾਈ—ਗਵਾਇ, ਦੂਰ ਕਰ ਕੇ ।੩।

ਇਛੈ—ਮੰਗਦਾ ਹੈ (ਇਕ-ਵਚਨ) । ਸਚੁ—ਸਦਾ ਕਾਇਮ ਰਹਿਣ ਵਾਲਾ ਹਰੀ ।੪।

**ਅਰਥ**:— ਹੇ ਪ੍ਰਭੂ ਜੀ ! ਮੇਰੀ ਸਾਰ ਲੈਣ ਵਾਲਾ ਸਿਰਫ਼ ਇਕ ਤੂੰ ਹੀ ਹੈਂ । ਮੈਂ (ਸਦਾ) ਤੈਨੂੰ (ਹੀ) ਜਪਦਾ ਹਾਂ, ਮੈਂ (ਸਦਾ) ਤੈਨੂੰ ਹੀ ਸਲਾਹੁੰਦਾ ਹਾਂ । ਉੱਚੀ ਆਤਮਕ ਅਵਸਥਾ ਤੇ ਉੱਚੀ ਅਕਲ ਤੈਥੋਂ ਹੀ ਮਿਲਦੀ ਹੈ ।੧।ਰਹਾਉ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ, ਉਹਨਾਂ ਨੇ ਹੀ ਸਿਫ਼ਤਿ-ਸਾਲਾਹ ਕਰਨੀ ਸਿੱਖੀ । ਉਹਨਾਂ ਦੇ ਅੰਦਰੋਂ ਮਾਇਆ ਵਾਲੀ ਭਟਕਣਾ ਦੂਰ ਹੋ ਜਾਂਦੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪਰਮਾਤਮਾ ਨਾਲ ਸਾਂਝ ਪਾ ਲੈਂਦੇ ਹਨ ।੧।

ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਉਹ (ਉਸ ਦਾ) ਆਨੰਦ ਮਾਣਦੇ ਹਨ । ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਉਹਨਾਂ ਨੂੰ ਮਿੱਠਾ ਲੱਗਦਾ ਹੈ (ਹੋਰ ਸਭ ਪਦਾਰਥਾਂ ਨਾਲੋਂ) ਸ੍ਰੇਸ਼ਟ ਲੱਗਦਾ ਹੈ । (ਉਹ ਮਨੁੱਖ) ਗੁਰੂ ਦੇ ਸ਼ਬਦ ਦੀ ਰਾਹੀਂ (ਪਰਮਾਤਮਾ ਦੇ ਨਾਮ ਦਾ) ਵਿਚਾਰ (ਕਰਦੇ ਹਨ, ਉਸ ਦਾ ਸੁਆਦ ਉਹਨਾਂ ਨੂੰ) ਸਦਾ ਮਿੱਠਾ ਲੱਗਦਾ ਹੈ, ਕਦੇ ਬੇ-ਸੁਆਦਾ ਨਹੀਂ ਜਾਪਦਾ ।੨।

ਪਰ, ਹੇ ਭਾਈ ! ਜਿਸ (ਪਰਮਾਤਮਾ) ਨੇ (ਆਪਣਾ ਨਾਮ) ਮਿੱਠਾ ਮਹਿਸੂਸ ਕਰਾਇਆ ਹੈ, ਉਹ ਆਪ ਹੀ (ਇਸ ਭੇਤ ਨੂੰ) ਜਾਣਦਾ ਹੈ । ਮੈਂ ਉਸ ਤੋਂ ਸਦਾ ਸਦਕੇ ਜਾਂਦਾ ਹਾਂ । ਮੈਂ (ਗੁਰੂ ਦੇ) ਸ਼ਬਦ ਦੀ ਰਾਹੀਂ (ਆਪਣੇ) ਅੰਦਰੋਂ ਆਪਾ-ਭਾਵ ਦੂਰ ਕਰ ਕੇ ਉਸ ਸੁਖ-ਦਾਤੇ ਪਰਮਾਤਮਾ ਦੀ ਸਦਾ ਸਿਫ਼ਤਿ-ਸਾਲਾਹ ਕਰਦਾ ਹਾਂ ।੩।

ਹੇ ਭਾਈ ! ਪਿਆਰਾ ਗੁਰੂ ਸਦਾ (ਹਰੇਕ) ਦਾਤਿ ਦੇਣ ਵਾਲਾ ਹੈ ਜਿਹੜਾ ਮਨੁੱਖ (ਗੁਰੂ ਪਾਸੋਂ) ਮੰਗਦਾ ਹੈ, ਉਹ ਫਲ ਹਾਸਲ ਕਰ ਲੈਂਦਾ ਹੈ । ਹੇ ਨਾਨਕ ! (ਗੁਰੂ ਪਾਸੋਂ ਪਰਮਾਤਮਾ ਦਾ) ਨਾਮ ਮਿਲਦਾ ਹੈ (ਇਹੀ ਹੈ ਅਸਲ) ਇੱਜ਼ਤ । ਗੁਰੂ ਦੇ ਸ਼ਬਦ ਦੀ ਰਾਹੀਂ (ਮਨੁੱਖ) ਸਦਾ-ਥਿਰ ਪ੍ਰਭੂ ਨੂੰ ਮਿਲ ਪੈਂਦਾ ਹੈ ।੪।੩।

**ਪ੍ਰਭਾਤੀ ਮਹਲਾ ੩ ॥ ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ ॥ ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ ॥੧॥ ਹਰਿ ਜੀਉ ਸਦਾ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ**

ਵਡਿਆਈ ॥੧॥ ਰਹਾਉ ॥ ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥ ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥੨॥ ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥ ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥੩॥ ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥ ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥੪॥੪॥ (ਪੰਨਾ ੧੩੩੩-੧੩੩੪)

**ਪਦ ਅਰਥ**:— ਹਰਿ ਜੀਉ—ਹੇ ਪ੍ਰਭੂ ਜੀ ! ਤਿਨ—ਉਹਨਾਂ ਨੂੰ (ਬਹੁ-ਵਚਨ) । ਰਾਖਨ ਜੋਗੁ—ਰਖਿਆ ਕਰਨ ਦੀ ਤਾਕਤ ਵਾਲਾ । ਜੇਵਡੁ—ਬਰਾਬਰ ਦਾ । ਅਵਰੁ—ਕੋਈ ਹੋਰ । ਕੋ—ਕੋਈ (ਪੜਨਾਂਵ) । ਹੋਗੁ—(ਅਗਾਂਹ ਨੂੰ) ਹੋਵੇਗਾ ।੧।

ਭਾਵੈ—(ਤੈਨੂੰ) ਚੰਗਾ ਲੱਗੇ । ਸੁਆਮੀ—ਹੇ ਸੁਆਮੀ ! ਵਡਿਆਈ—ਵਡੱਪਣ, ਸਮਰਥਾ ।੧।ਰਹਾਉ।

ਕਰਹਿ—ਤੂੰ ਕਰਦਾ ਹੈਂ । ਪ੍ਰਤਿਪਾਲ—ਪਾਲਣਾ, ਸਹਾਇਤਾ । ਕਰਿ—ਕਰ ਕੇ । ਪੋਹਿ ਨ ਸਕੈ—(ਆਪਣਾ) ਜ਼ੋਰ ਨਹੀਂ ਪਾ ਸਕਦਾ, ਡਰਾ ਨਹੀਂ ਸਕਦਾ ।੨।

ਸਚੀ—ਸਦਾ ਕਾਇਮ ਰਹਿਣ ਵਾਲੀ । ਨ ਜਾਇ—ਮੁੱਕਦੀ ਨਹੀਂ, ਨਾਸ ਨਹੀਂ ਹੁੰਦੀ । ਛੋਡਿ—ਛੱਡ ਕੇ । ਦੂਜੈ ਭਾਇ—ਕਿਸੇ ਹੋਰ ਪਿਆਰ ਵਿਚ । ਤੈ—ਅਤੇ । ਮਰਿ ਜਾਇ—ਮਰ ਜਾਂਦਾ ਹੈ ।੩।

ਨਾਨਕ—ਹੇ ਨਾਨਕ ! ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ । ਸਮਾਹਿ—ਤੂੰ ਲੀਨ ਰਹੇਂਗਾ ।੪।

**ਅਰਥ**:— ਹੇ ਪ੍ਰਭੂ ਜੀ ! (ਮਿਹਰ ਕਰ, ਮੈਂ) ਸਦਾ ਤੇਰੀ ਸਰਨ ਪਿਆ ਰਹਾਂ । ਹੇ ਮੇਰੇ ਸੁਆਮੀ ! ਜਿਵੇਂ ਤੈਨੂੰ ਭਾਵੇ (ਮੇਰੀ) ਰੱਖਿਆ ਕਰ (ਅਸਾਂ ਜੀਵਾਂ ਦੀ ਰੱਖਿਆ ਕਰ ਸਕਣਾ) ਇਹ ਤੇਰੀ ਹੀ ਸਮਰਥਾ ਹੈ ।੧।ਰਹਾਉ।

ਹੇ ਪ੍ਰਭੂ ਜੀ ! ਜਿਹੜੇ ਮਨੁੱਖ ਤੇਰੀ ਸਰਨ ਆ ਪੈਂਦੇ ਹਨ, ਤੂੰ ਉਹਨਾਂ ਦੀ ਰੱਖਿਆ ਕਰਨ ਦੇ ਸਮਰੱਥ ਹੈਂ । ਹੇ ਪ੍ਰਭੂ ਜੀ ! ਤੇਰੇ ਬਰਾਬਰ ਦਾ ਮੈਨੂੰ ਹੋਰ ਕੋਈ ਨਹੀਂ ਸੁੱਝਦਾ । (ਅਜੇ ਤਕ ਤੇਰੇ ਬਰਾਬਰ ਦਾ) ਨਾਹ ਕੋਈ ਹੋਇਆ ਹੈ, (ਅਤੇ ਅਗਾਂਹ ਨੂੰ) ਨਾਹ ਕੋਈ ਹੋਵੇਗਾ ।੧।

ਹੇ ਪ੍ਰਭੂ ਜੀ ! ਜਿਹੜੇ ਮਨੁੱਖ ਤੇਰੀ ਸਰਨ ਆ ਪੈਂਦੇ ਹਨ, ਤੂੰ (ਆਪ) ਉਹਨਾਂ ਦੀ ਪਾਲਣਾ ਕਰਦਾ ਹੈਂ । ਮਿਹਰ ਕਰ ਕੇ ਤੂੰ ਆਪ ਉਹਨਾਂ ਦੀ ਰੱਖਿਆ ਕਰਦਾ ਹੈਂ, ਉਹਨਾਂ ਨੂੰ (ਫਿਰ) ਮੌਤ ਦਾ ਡਰ ਭੀ ਪੋਹ ਨਹੀਂ ਸਕਦਾ ।੧।

ਹੇ ਪ੍ਰਭੂ ਜੀ ! ਤੇਰੀ ਓਟ ਸਦਾ ਕਾਇਮ ਰਹਿਣ ਵਾਲੀ ਹੈ, ਨਾਹ ਉਹ ਘਟਦੀ ਹੈ ਨਾਹ ਉਹ ਖ਼ਤਮ ਹੁੰਦੀ ਹੈ । ਪਰ, ਹੇ ਭਾਈ ! ਜਿਹੜਾ ਮਨੁੱਖ ਪ੍ਰਭੂ (ਦੀ ਓਟ) ਛੱਡ ਕੇ ਮਾਇਆ ਦੇ ਪਿਆਰ ਵਿਚ ਲੱਗ ਪੈਂਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ ।੩।

ਹੇ ਪ੍ਰਭੂ ਜੀ ! ਜਿਹੜੇ ਮਨੁੱਖ ਤੇਰੀ ਸਰਨ ਪੈਂਦੇ ਹਨ, ਉਹਨਾਂ ਨੂੰ ਕੋਈ ਦੁੱਖ ਨਹੀਂ ਦਬਾ ਸਕਦੇ, ਉਹਨਾਂ ਨੂੰ (ਮਾਇਆ ਦੀ) ਭੁੱਖ ਨਹੀਂ ਵਿਆਪਦੀ । ਹੇ ਨਾਨਕ ! ਪਰਮਾਤਮਾ ਦਾ ਨਾਮ ਸਦਾ ਸਲਾਹੁੰਦਾ ਰਿਹਾ ਕਰ, ਇਸ ਤਰ੍ਹਾਂ ਤੂੰ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਲੀਨ ਰਹੇਂਗਾ ।੪।੪।

ਪ੍ਰਭਾਤੀ ਮਹਲਾ ੩ ॥ ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ ॥ ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ ॥ ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ ॥੧॥ ਮੇਰੇ

**ਮਨ ਗੁਰ ਕੀ ਸਿਖ ਸੁਣੀਜੈ ॥ ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ ॥੧॥ ਰਹਾਉ ॥ ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ॥ ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ॥ ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ ॥੨॥ ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ ॥ ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥ ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿਤੁ ਆਤਮ ਰਾਮੁ ਪਛਾਨੈ ॥੩॥ ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥ ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ ॥ ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ ॥੪॥੫॥ (ਪੰਨਾ ੧੩੩੪)**

**ਪਦ ਅਰਥ**:— ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਜਬ ਲਗੁ—ਜਦੋਂ ਤਕ । ਜੀਅ ਪਰਾਨ—ਜਿੰਦ ਹੈ ਤੇ ਸਾਹ ਆ ਰਹੇ ਹਨ । ਸਬਦੀ—ਸ਼ਬਦ ਦੀ ਰਾਹੀਂ । ਨਿਰਮਲੁ—ਪਵਿੱਤਰ । ਚੂਕਾ—ਮੁੱਕ ਜਾਂਦਾ ਹੈ । ਮਨਿ—ਮਨ ਵਿਚ । ਕੇਰਾ—ਦਾ । ਕੈ ਨਾਮਿ—ਦੇ ਨਾਮ ਵਿਚ । ਸਮਾਨ—ਸਮਾਇਆ ਰਹਿੰਦਾ ਹੈ ।੧।

ਮਨ—ਹੇ ਮਨ ! ਸਿਖ—ਸਿੱਖਿਆ । ਸੁਣੀਜੈ—ਸੁਣਨੀ ਚਾਹੀਦੀ ਹੈ । ਸਹਜੇ—ਆਤਮਕ ਅਡੋਲਤਾ ਵਿਚ । ਪੀਜੈ—ਪੀਣਾ ਚਾਹੀਦਾ ਹੈ ।੧।ਰਹਾਉ।

ਮੂਲੁ—ਜਗਤ ਦਾ ਰਚਨਹਾਰ । ਨਿਜ ਘਰਿ—ਆਪਣੇ (ਅਸਲ) ਘਰ ਵਿਚ, ਪ੍ਰਭੂ-ਚਰਨਾਂ ਵਿਚ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਕਮਲੁ—ਹਿਰਦਾ, ਕੌਲ-ਫੁੱਲ । ਪਰਗਾਸਿਆ—ਖਿੜ ਪੈਂਦਾ ਹੈ । ਦੁਰਮਤਿ—ਖੋਟੀ । ਸਚੁ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਵਰਤੈ—ਕੰਮ ਕਰ ਰਿਹਾ ਹੈ, ਮੌਜੂਦ ਹੈ (ਵਤੱ —ਟੌ ਇਣਸਿਟ) ।੨।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ । ਵਖਾਨੈ—ਉਚਾਰਦਾ ਹੈ (ਇਕ-ਵਚਨ) । ਮਨਿ—ਮਨ ਵਿਚ । ਵਿਚਿ ਮਨ ਹੀ—ਮਨ ਵਿਚਿ ਹੀ, ਮਨ ਦੇ ਅੰਦਰ ਹੀ । ਮਾਨੈ—ਪਤੀਜਿਆ ਰਹਿੰਦਾ ਹੈ । ਸਦ—ਸਦਾ । ਵਿਟਹੁ—ਤੋਂ । ਜਿਤੁ—ਜਿਸ (ਗੁਰੁ) ਦੀ ਰਾਹੀਂ । ਆਤਮ ਰਾਮੁ—ਪਰਮਾਤਮਾ ।੩।

ਜਨਮਿ—ਜਨਮ ਵਿਚ, ਜੀਵਨ ਵਿਚ । ਬਿਰਥਾ—ਵਿਅਰਥ (ਵ ਥਾ) । ਨਦਰਿ—ਮਿਹਰ ਦੀ ਨਿਗਾਹ । ਮੇਲੇ—ਮਿਲਾਂਦਾ ਹੈ । ਸਹਜੇ ਸਹਜਿ—ਹਰ ਵੇਲੇ ਆਤਮਕ ਅਡੋਲਤਾ ਵਿਚ । ਪੂਰੈ ਭਾਗਿ—ਵੱਡੀ ਕਿਸਮਤ ਨਾਲ ।੪।

**ਅਰਥ**:— ਹੇ ਮੇਰੇ ਮਨ ! ਗੁਰੂ ਦਾ (ਇਹ) ਉਪਦੇਸ਼ (ਸਦਾ) ਸੁਣਦੇ ਰਹਿਣਾ ਚਾਹੀਦਾ ਹੈ (ਕਿ) ਪਰਮਾਤਮਾ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ (ਇਸ ਵਾਸਤੇ) ਆਤਮਕ ਅਡੋਲਤਾ ਵਿਚ (ਟਿਕ ਕੇ) ਪਰਮਾਤਮਾ ਦਾ ਨਾਮ-ਜਲ ਪੀਂਦੇ ਰਹਿਣਾ ਚਾਹੀਦਾ ਹੈ ।੧।ਰਹਾਉ।

ਹੇ ਭਾਈ ! ਜਦੋਂ ਤਕ ਜਿੰਦ ਕਾਇਮ ਹੈ ਤੇ ਸੁਆਸ ਆ ਰਹੇ ਹਨ ਗੁਰੂ ਦੀ ਸਰਨ ਪੈ ਕੇ ਸਦਾ ਪਰਮਾਤਮਾ ਦਾ ਨਾਮ ਸਿਮਰਦੇ ਰਹੋ । (ਜਿਹੜਾ ਮਨੁੱਖ ਨਾਮ ਸਿਮਰਦਾ ਹੈ, ਉਸ ਦਾ) ਮਨ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਪਵਿੱਤਰ ਹੋ ਜਾਂਦਾ ਹੈ, ਉਸ ਦਾ ਮਨ ਵਿਚ (ਵੱਸਦਾ) ਅਹੰਕਾਰ ਮੁੱਕ ਜਾਂਦਾ ਹੈ । ਉਸ ਮਨੁੱਖ ਦਾ ਸਾਰਾ ਜੀਵਨ ਕਾਮਯਾਬ ਹੋ ਜਾਂਦਾ ਹੈ, ਉਹ ਮਨੁੱਖ (ਸਦਾ) ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧।

ਹੇ ਭਾਈ ! ਜਿਹੜੇ ਮਨੁੱਖ ਜਗਤ ਦੇ ਰਚਨਹਾਰ ਨਾਲ ਸਾਂਝ ਪਾਂਦੇ ਹਨ, ਉਹਨਾਂ ਦਾ ਨਿਵਾਸ ਪ੍ਰਭੂ-ਚਰਨਾਂ ਵਿਚ ਹੋਇਆ ਰਹਿੰਦਾ ਹੈ ਸਦਾ ਆਤਮਕ ਅਡੋਲਤਾ ਵਿਚ ਟਿਕੇ ਰਹਿਣ ਦੇ ਕਾਰਨ ਉਹਨਾਂ ਨੂੰ ਆਤਮਕ ਆਨੰਦ ਮਿਲਿਆ ਰਹਿੰਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਹਨਾਂ ਦਾ ਹਿਰਦਾ ਖਿੜਿਆ ਰਹਿੰਦਾ ਹੈ ।

(ਉਹਨਾਂ ਦੇ ਅੰਦਰੋਂ) ਹਉਮੈ ਵਾਲੀ ਖੋਟੀ ਮਤਿ ਨਾਸ ਹੋ ਜਾਂਦੀ ਹੈ । ਹੇ ਭਾਈ ! (ਉਂਞ ਤਾਂ) ਸਭ ਜੀਵਾਂ ਵਿਚ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਹੀ ਮੌਜੂਦ ਹੈ, ਪਰ ਕੋਈ ਵਿਰਲਾ ਮਨੁੱਖ (ਗੁਰੂ ਦੇ ਸ਼ਬਦ ਦੀ ਰਾਹੀਂ ਇਹ ਗੱਲ) ਸਮਝਦਾ ਹੈ ।੨।

ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰ ਕੇ (ਜਿਸ ਮਨੁੱਖ ਦਾ) ਮਨ ਪਵਿੱਤਰ ਹੋ ਜਾਂਦਾ ਹੈ, ਉਹ ਮਨੁੱਖ ਜਗਤ ਦੇ ਅਸਲੇ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਜਪਦਾ ਰਹਿੰਦਾ ਹੈ । ਪਰਮਾਤਮਾ ਦਾ ਨਾਮ ਸਦਾ ਉਸ ਦੇ ਮਨ ਵਿਚ ਟਿਕਿਆ ਰਹਿੰਦਾ ਹੈ, ਉਸ ਦਾ ਮਨ ਆਪਣੇ ਅੰਦਰੋਂ ਹੀ ਪਤੀਜਿਆ ਰਹਿੰਦਾ ਹੈ । ਉਹ ਮਨੁੱਖ ਸਦਾ ਆਪਣੇ ਗੁਰੂ ਤੋਂ ਸਦਕੇ ਜਾਂਦਾ ਹੈ ਜਿਸ ਦੀ ਰਾਹੀਂ ਉਹ ਪਰਮਾਤਮਾ ਨਾਲ ਸਾਂਝ ਪਾ ਲੈਂਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਨੇ ਇਸ ਮਨੁੱਖਾ ਜੀਵਨ ਵਿਚ ਗੁਰੂ ਦੀ ਸਰਨ ਨਹੀਂ ਲਈ, ਉਸ ਨੇ ਆਪਣੀ ਜ਼ਿੰਦਗੀ ਵਿਅਰਥ ਗਵਾ ਲਈ । (ਪਰ ਜੀਵ ਦੇ ਭੀ ਕੀਹ ਵੱਸ ?) ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਉਸ ਨੂੰ ਗੁਰੂ ਮਿਲਾਂਦਾ ਹੈ, ਉਹ ਮਨੁੱਖ ਫਿਰ ਹਰ ਵੇਲੇ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ । ਹੇ ਨਾਨਕ ! ਜਿਸ ਮਨੁੱਖ ਨੂੰ ਨਾਮ (ਜਪਣ ਦੀ) ਵਡਿਆਈ ਮਿਲ ਜਾਂਦੀ ਹੈ, ਉਹ ਵੱਡੀ ਕਿਸਮਤ ਨਾਲ ਨਾਮ ਸਿਮਰਦਾ ਰਹਿੰਦਾ ਹੈ ।੪।੫।

**ਪ੍ਰਭਾਤੀ ਮਹਲਾ ੩ ॥ ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥ ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ ॥੧॥ ਕਲੀ ਕਾਲ ਮਹਿ ਰਵਿਆ ਰਾਮੁ ॥ ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥੧॥ ਰਹਾਉ ॥ ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥ ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥੨॥ ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ ॥ ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥੩॥ ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥ ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥ ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ ॥ ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ ॥੫॥੬॥ (ਪੰਨਾ ੧੩੩੪)**

**ਪਦ ਅਰਥ**:— ਆਪੇ—(ਪ੍ਰਭੂ) ਆਪ ਹੀ । ਭਾਂਤਿ—ਅਨੇਕਾਂ ਕਿਸਮਾਂ ਦੀ । ਬਹੁ ਰੰਗੀ—ਅਨੇਕਾਂ ਰੰਗਾਂ ਦੀ । ਉਪਾਇ—ਪੈਦਾ ਕਰ ਕੇ । ਪ੍ਰਭਿ—ਪ੍ਰਭੂ ਨੇ । ਖੇਲੁ—ਜਗਤ-ਤਮਾਸ਼ਾ । ਕਰਿ—ਕਰ ਕੇ । ਕਰਿ ਕਰਿ—('ਖੇਲੁ') ਰਚ ਰਚ ਕੇ । ਕਰਾਏ—(ਜੀਵਾਂ ਪਾਸੋਂ) ਕਰਾਂਦਾ ਹੈ ।੧।

ਕਲੀ ਕਾਲ ਮਹਿ—ਇਸ ਜੀਵਨ-ਸਮੇ ਵਿਚ ਜੋ ਕਈ ਬਖੇੜਿਆਂ ਨਾਲ ਘਿਰਿਆ ਪਿਆ ਹੈ । ਕਲੀ—ਝਗੜੇ-ਕਲੇਸ਼ । ਰਵਿਆ—ਸਿਮਰਿਆ । ਘਟਿ ਘਟਿ—ਹਰੇਕ ਸਰੀਰ ਵਿਚ । ਗੁਰਮੁਖਿ—ਗੁਰੂ ਦੀ ਰਾਹੀਂ ।੧।ਰਹਾਉ।

ਗੁਪਤਾ—ਲੁਕਿਆ ਹੋਇਆ । ਵਿਚਿ—(ਹਰੇਕ ਜੀਵ ਦੇ) ਅੰਦਰ । ਕਲਜੁਗਿ—ਕਲਜੁਗ ਵਿਚ, ਬਖੇੜਿਆਂ-ਭਰੇ ਜੀਵਨ-ਸਮੇ ਵਿਚ । ਘਟਿ ਘਟਿ—ਹਰੇਕ ਘਟ ਵਿਚ । ਹਿਰਦੈ—ਹਿਰਦੇ ਵਿਚ । ਭਜਿ ਪਇਆ—ਛੇਤੀ ਜਾ ਪਿਆ ।੨।

ਪੰਚੇ—ਪੰਜ ਹੀ । ਵਸਿ—ਵੱਸ ਵਿਚ । ਆਣੈ—ਲਿਆਉਂਦਾ ਹੈ । ਖਿਮਾ—ਕਿਸੇ ਦੀ ਵਧੀਕੀ ਨੂੰ ਸਹਾਰਨ ਦਾ ਸੁਭਾਉ । ਧਨੁ ਧਨੁ—ਧੰਨ ਧੰਨ, ਭਾਗਾਂ ਵਾਲਾ । ਭੈ—(ਪਰਮਾਤਮਾ ਦੇ) ਡਰ-ਅਦਬ ਵਿਚ (ਰਹਿ ਕੇ) । ਬੈਰਾਗਿ—(ਦੁਨੀਆ ਵਲੋਂ) ਉਪਰਾਮਤਾ ਵਿਚ ।੩।

ਤੇ—ਤੋਂ । ਚਿਤਿ—(ਆਪਣੇ) ਚਿੱਤ ਵਿਚ । ਕਰਿ ਆਚਾਰ—(ਕਰਮ-ਕਾਂਡ ਦੇ) ਕਰਮ ਕਰ ਕੇ । ਸੰਪਉ—ਧਨ । ਸੰਚੈ—ਇਕੱਠਾ ਕਰਦਾ ਹੈ । ਨਰਕਿ—ਨਰਕ ਵਿਚ, ਦੁੱਖ ਵਿਚ । ਪਰੈ—ਪਿਆ ਰਹਿੰਦਾ ਹੈ ।੪।

ਏਕੋ—ਇੱਕ ਹੀ । ਸਬਦੁ—(ਪਰਮਾਤਮਾ ਦਾ) ਹੁਕਮ । ਵਰਤੈ—ਚੱਲ ਰਿਹਾ ਹੈ । ਏਕਸੁ ਤੇ—ਇੱਕ ਪਰਮਾਤਮਾ ਤੋਂ ਹੀ । ਗੁਰਮੁਖਿ—ਗੁਰੂ ਦੀ ਰਾਹੀਂ ।੫।

**ਅਰਥ**:— ਹੇ ਭਾਈ ! ਸਿਰਫ਼ ਪਰਮਾਤਮਾ ਹੀ ਹਰੇਕ ਘਟ ਵਿਚ ਵਿਆਪਕ ਹੈ, ਪਰ ਜਿਸ ਮਨੁੱਖ ਨੇ ਇਸ ਬਖੇੜਿਆਂ-ਭਰੇ ਜੀਵਨ-ਸਮੇ ਵਿਚ ਗੁਰੂ ਦੀ ਸਰਨ ਪੈ ਕੇ ਉਸ ਰਾਮ ਨੂੰ ਸਿਮਰਿਆ ਹੈ, ਉਸ ਦੇ ਅੰਦਰ ਉਸ ਦਾ ਨਾਮ ਪਰਗਟ ਹੋ ਜਾਂਦਾ ਹੈ (ਅਤੇ ਝਗੜੇ-ਬਖੇੜੇ ਉਸ ਉੱਤੇ ਜ਼ੋਰ ਨਹੀਂ ਪਾ ਸਕਦੇ) ।੧।ਰਹਾਉ।

ਹੇ ਭਾਈ ! ਪ੍ਰਭੂ ਆਪ ਹੀ ਕਈ ਕਿਸਮਾਂ ਦੀ ਕਈ ਰੰਗਾਂ ਦੀ ਸ੍ਰਿਸ਼ਟੀ ਰਚਦਾ ਹੈ । ਸ੍ਰਿਸ਼ਟੀ ਰਚ ਕੇ ਪ੍ਰਭੂ ਨੇ ਆਪ ਹੀ ਇਹ ਜਗਤ-ਤਮਾਸ਼ਾ ਬਣਾਇਆ ਹੈ । (ਇਹ ਜਗਤ-ਤਮਾਸ਼ਾ) ਰਚ ਰਚ ਕੇ (ਆਪ ਹੀ ਇਸ ਦੀ) ਸੰਭਾਲ ਕਰਦਾ ਹੈ, (ਸਭ ਕੁਝ ਆਪ ਹੀ) ਕਰ ਰਿਹਾ ਹੈ (ਜੀਵਾਂ ਪਾਸੋਂ) ਕਰਾ ਰਿਹਾ ਹੈ । ਸਭ ਜੀਵਾਂ ਨੂੰ ਆਪ ਹੀ ਰਿਜ਼ਕ ਦੇਂਦਾ ਆ ਰਿਹਾ ਹੈ ।੧।

ਹੇ ਭਾਈ ! (ਹਰੇਕ ਸਰੀਰ ਵਿਚ) ਪਰਮਾਤਮਾ ਦਾ ਨਾਮ ਗੁਪਤ ਮੌਜੂਦ ਹੈ, ਬਖੇੜਿਆਂ-ਭਰੇ ਜੀਵਨ-ਸਮੇ ਵਿਚ (ਉਹ ਆਪ ਹੀ ਸਭ ਦੇ ਅੰਦਰ ਲੁਕਿਆ ਪਿਆ ਹੈ) । ਪ੍ਰਭੂ ਹਰੇਕ ਸਰੀਰ ਵਿਚ ਵਿਆਪਕ ਹੈ । (ਫਿਰ ਭੀ ਉਸ ਦਾ) ਸ੍ਰੇਸ਼ਟ ਨਾਮ ਉਹਨਾਂ ਮਨੁੱਖਾਂ ਦੇ ਹਿਰਦੇ ਵਿਚ (ਹੀ) ਪਰਗਟ ਹੁੰਦਾ ਹੈ, ਜਿਹੜੇ ਗੁਰੂ ਦੀ ਸਰਨ ਜਾ ਪੈਂਦੇ ਹਨ ।੨।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਮਤਿ ਦੀ ਰਾਹੀਂ ਖਿਮਾ ਸੰਤੋਖ (ਆਦਿਕ ਗੁਣ) ਹਾਸਲ ਕਰ ਲੈਂਦਾ ਹੈ, ਜਿਹੜਾ ਮਨੁੱਖ ਡਰ-ਅਦਬ ਵਿਚ ਰਹਿ ਕੇ ਵੈਰਾਗ ਨਾਲ ਪਰਮਾਤਮਾ ਦੇ ਗੁਣ ਗਾਂਦਾ ਹੈ, ਉਹ ਮਨੁੱਖ ਭਾਗਾਂ ਵਾਲਾ ਹੈ, ਉਹ ਮਨੁੱਖ ਵੱਡਾ ਹੈ ਗੁਣਾਂ ਵਿਚ ਪੂਰਨ ਹੈ (ਇਹ ਜੋ ਬਲਵਾਨ) ਪੰਜ ਇੰਦ੍ਰੇ ਹਨ ਇਹਨਾਂ ਪੰਜਾਂ ਨੂੰ ਆਪਣੇ ਵੱਸ ਵਿਚ ਲੈ ਆਉਂਦਾ ਹੈ ।੩।

ਪਰ, ਹੇ ਭਾਈ ! ਜੇ ਕੋਈ ਮਨੁੱਖ ਗੁਰੂ ਵਲੋਂ ਮੂੰਹ ਪਰਤਾਈ ਰੱਖਦਾ ਹੈ, ਗੁਰੂ ਦਾ ਬਚਨ ਆਪਣੇ ਮਨ ਵਿਚ ਨਹੀਂ ਵਸਾਂਦਾ, (ਉਂਞ ਤੀਰਥ-ਜਾਤ੍ਰਾ ਆਦਿਕ ਮਿਥੇ ਹੋਏ) ਧਾਰਮਿਕ ਕਰਮ ਕਰ ਕੇ ਬਹੁਤ ਧਨ ਭੀ ਇਕੱਠਾ ਕਰ ਲੈਂਦਾ ਹੈ, (ਫਿਰ ਭੀ) ਉਹ ਜੋ ਕੁਝ ਕਰਦਾ ਹੈ (ਉਹ ਕਰਦਿਆਂ) ਨਰਕ ਵਿਚ ਹੀ ਪਿਆ ਰਹਿੰਦਾ ਹੈ (ਸਦਾ ਦੁੱਖੀ ਹੀ ਰਹਿੰਦਾ ਹੈ) ।੪।

ਹੇ ਭਾਈ ! (ਜੀਵਾਂ ਦੇ ਭੀ ਕੀਹ ਵੱਸ ?) ਇਕ ਪਰਮਾਤਮਾ ਹੀ (ਸਾਰੇ ਜਗਤ ਵਿਚ) ਮੌਜੂਦ ਹੈ, (ਪਰਮਾਤਮਾ ਦਾ ਹੀ) ਹੁਕਮ ਚੱਲ ਰਿਹਾ ਹੈ । ਇਕ ਪਰਮਾਤਮਾ ਤੋਂ ਹੀ ਸਾਰੀ ਸ੍ਰਿਸ਼ਟੀ ਦੀ ਕਾਰ ਚੱਲ ਰਹੀ ਹੈ । ਹੇ ਨਾਨਕ ! ਗੁਰੂ ਦੀ ਸਰਨ ਪਾ ਕੇ ਪ੍ਰਭੂ ਆਪ ਹੀ ਜਿਸ ਜੀਵ ਨੂੰ ਆਪਣੇ ਨਾਲ ਮਿਲਾਂਦਾ ਹੈ, ਉਹ ਜੀਵ ਗੁਰੂ ਦੀ ਰਾਹੀਂ ਪਰਮਾਤਮਾ ਵਿਚ ਜਾ ਮਿਲਦਾ ਹੈ ।੫।੬।

**ਪ੍ਰਭਾਤੀ ਮਹਲਾ ੩ ॥ ਮੇਰੇ ਮਨ ਗੁਰੁ ਅਪਣਾ ਸਾਲਾਹਿ ॥ ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ ॥੧॥ ਰਹਾਉ ॥ ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥ ਕੋਟਿ ਮਧੇ ਕੋਈ ਵਿਰਲਾ ਲੇਇ ॥ ਜਿਸ ਨੋ ਅਪਣੀ ਨਦਰਿ ਕਰੇਇ ॥੧॥ ਗੁਰ ਕੇ ਚਰਣ ਮਨ ਮਾਹਿ ਵਸਾਇ ॥ ਦੁਖੁ ਅਨ੍ਹੇਰਾ ਅੰਦਰਹੁ ਜਾਇ ॥ ਆਪੇ ਸਾਚਾ ਲਏ ਮਿਲਾਇ ॥੨॥ ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥ ਐਥੈ ਓਥੈ ਏਹੁ ਅਧਾਰੁ ॥ ਆਪੇ ਦੇਵੈ ਸਿਰਜਨਹਾਰੁ ॥੩॥ ਸਚਾ ਮਨਾਏ ਅਪਣਾ ਭਾਣਾ ॥ ਸੋਈ ਭਗਤੁ ਸੁਘੜੁ ਸੋੁਜਾਣਾ ॥ ਨਾਨਕੁ ਤਿਸ ਕੈ ਸਦ ਕੁਰਬਾਣਾ ॥੪॥੭॥੧੭॥੭॥੨੪॥ (ਪੰਨਾ ੧੩੩੫)**

**ਪਦ ਅਰਥ**:— ਮਨ—ਹੇ ਮਨ ! ਸਾਲਾਹਿ—ਵਡਿਆਇਆ ਕਰ । ਭਾਗੁ—ਕਿਸਮਤ । ਮੁਖਿ—ਮੂੰਹ ਉੱਤੇ । ਮਸਤਕਿ—ਮੱਥੇ ਉੱਤੇ । ਗਾਹਿ—ਚੁੱਭੀ ਲਾਇਆ ਕਰ । ਗੁਣ ਗਾਹਿ—ਗੁਣਾਂ ਵਿਚ ਚੁੱਭੀ ਲਾਇਆ ਕਰ ।੧।ਰਹਾਉ।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਦੇਇ—ਦੇਂਦਾ ਹੈ । ਕੋਟਿ ਮਧੇ—ਕ੍ਰੋੜਾਂ ਵਿਚੋਂ । ਲੇਇ—ਲੈਂਦਾ ਹੈ । ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਨਦਰਿ—ਮਿਹਰ ਦੀ ਨਿਗਾਹ । ਕਰੇਇ—ਕਰਦਾ ਹੈ ।੧।

ਵਸਾਇ—ਵਸਾਈ ਰੱਖ । ਜਾਇ—ਦੂਰ ਹੋ ਜਾਂਦਾ ਹੈ । ਅਨ੍ਹੇਰਾ—ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ । ਆਪੇ—ਆਪ ਹੀ । ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ ।੨।

ਸਿਉ—ਨਾਲ । ਐਥੈ—ਇਸ ਲੋਕ ਵਿਚ । ਓਥੇ—ਪਰਲੋਕ ਵਿਚ । ਅਧਾਰੁ—(ਜ਼ਿੰਦਗੀ ਦਾ) ਆਸਰਾ ।੩।

ਭਾਣਾ—ਰਜ਼ਾ, ਮਰਜ਼ੀ । ਮਨਾਏ—ਮੰਨਣ ਲਈ ਮਦਦ ਕਰਦਾ ਹੈ । ਸੁਘੜੁ—ਸੋਹਣੀ ਮਾਨਸਕ ਘਾੜਤ ਵਾਲਾ, ਸੁਚੱਜਾ । ਸੋੁਜਾਣਾ—(ਅੱਖਰ 'ਸ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਸੁਜਾਣਾ' ਹੈ, ਇਥੇ 'ਸੋਜਾਣਾ' ਪੜ੍ਹਨਾ ਹੈ) ਸਿਆਣਾ । ਤਿਸ ਕੈ—(ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) ਉਸ ਤੋਂ । ਸਦ—ਸਦਾ ।੪।

**ਅਰਥ**:— ਹੇ ਮੇਰੇ ਮਨ ! (ਸਦਾ) ਆਪਣੇ ਗੁਰੂ ਦੀ ਸੋਭਾ ਕਰਿਆ ਕਰ, (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਗੁਣਾਂ ਵਿਚ ਚੁੱਭੀ ਲਾਇਆ ਕਰ । ਤੇਰੇ ਮੱਥੇ ਉੱਤੇ ਪੂਰੀ ਕਿਸਮਤ ਜਾਗ ਪਵੇਗੀ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉਤੇ ਪਰਮਾਤਮਾ ਆਪਣੀ ਮਿਹਰ ਦੀ ਨਿਗਾਹ ਕਰਦਾ ਹੈ, (ਉਸ ਨੂੰ ਉਸ ਦੀ ਜਿੰਦ ਵਾਸਤੇ) ਖ਼ੁਰਾਕ (ਆਪਣਾ) ਆਤਮਕ ਜੀਵਨ ਦੇਣ ਵਾਲਾ ਨਾਮ ਬਖ਼ਸ਼ਦਾ ਹੈ, (ਪਰ) ਕ੍ਰੋੜਾਂ ਵਿਚੋਂ ਕੋਈ ਵਿਰਲਾ ਮਨੁੱਖ ਹੀ (ਇਹ ਦਾਤਿ) ਹਾਸਲ ਕਰਦਾ ਹੈ ।੧।

ਹੇ ਭਾਈ ! ਗੁਰੂ ਦੇ (ਸੋਹਣੇ) ਚਰਨ (ਆਪਣੇ) ਮਨ ਵਿਚ ਟਿਕਾਈ ਰੱਖ (ਇਸ ਤਰ੍ਹਾਂ) ਮਨ ਵਿਚੋਂ (ਹਰੇਕ) ਦੁੱਖ ਦੂਰ ਹੋ ਜਾਂਦਾ ਹੈ, (ਆਤਮਕ ਜੀਵਨ ਵਲੋਂ) ਬੇ-ਸਮਝੀ ਦਾ ਹਨੇਰਾ ਹਟ ਜਾਂਦਾ ਹੈ (ਅਤੇ) ਸਦਾ ਕਾਇਮ ਰਹਿਣ ਵਾਲਾ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ ।੨।

ਹੇ ਭਾਈ ! ਸਤਿਗੁਰੂ ਦੀ ਬਾਣੀ ਨਾਲ ਪਿਆਰ ਜੋੜ । (ਇਹ ਬਾਣੀ ਹੀ) ਇਸ ਲੋਕ ਅਤੇ ਪਰਲੋਕ ਵਿਚ (ਜ਼ਿੰਦਗੀ ਦਾ) ਆਸਰਾ ਹੈ (ਪਰ ਇਹ ਦਾਤਿ) ਜਗਤ ਨੂੰ ਪੈਦਾ ਕਰਨ ਵਾਲਾ ਪ੍ਰਭੂ ਆਪ ਹੀ ਦੇਂਦਾ ਹੈ ।੩।

ਹੇ ਭਾਈ ! ਸਦਾ-ਥਿਰ ਰਹਿਣ ਵਾਲਾ ਪਰਮਾਤਮਾ (ਗੁਰੂ ਦੀ ਸਰਨ ਪਾ ਕੇ) ਆਪਣੀ ਰਜ਼ਾ ਮਿੱਠੀ ਕਰ ਕੇ ਮੰਨਣ ਲਈ (ਮਨੁੱਖ ਦੀ) ਸਹਾਇਤਾ ਕਰਦਾ ਹੈ । (ਜਿਹੜਾ ਮਨੁੱਖ ਰਜ਼ਾ ਨੂੰ ਮੰਨ ਲੈਂਦਾ ਹੈ) ਉਹੀ ਹੈ ਸੋਹਣਾ ਸੁਚੱਜਾ ਸਿਆਣਾ ਭਗਤ । (ਅਜਿਹੇ ਮਨੁੱਖ ਤੋਂ) ਨਾਨਕ ਸਦਾ ਸਦਕੇ ਜਾਂਦਾ ਹੈ ।੪।੭।੧੭।੭।੨੪।

ਵੇਰਵਾ ਅੰਕਾਂ ਦਾ

ਪ੍ਰਭਾਤੀ ਮ: ੧ . . = ੧੭
ਪ੍ਰਭਾਤੀ ਮ: ੩ . . = ੭
 . . . . . . . . . . .——
 . . . . ਜੋੜ . . .= ੨੪

**ਪ੍ਰਭਾਤੀ ਮਹਲਾ ੪ ਬਿਭਾਸ**

**ੴ ਸਤਿਗੁਰ ਪ੍ਰਸਾਦਿ ॥ ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ ਨਾਮਿ ਲਗਾਨ ॥ ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥੧॥ ਹਮਰੇ ਜਗਜੀਵਨ ਹਰਿ ਪ੍ਰਾਨ ॥ ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤੁ ਦੀਓ ਹਰਿ ਕਾਨ ॥੧॥ ਰਹਾਉ ॥ ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਨਾਮੁ ਵਖਾਨ ॥ ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ ਮੋ ਕਉ ਕਰਹੁ ਉਪਦੇਸੁ ਹਰਿ ਦਾਨ ॥੨॥ ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥ ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ ॥੩॥ ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਹਰਿ ਨਾਮੁ ਦੀਓ ਖਿਨ ਦਾਨ ॥੪॥੧॥ (ਪੰਨਾ ੧੩੩੫)**

**ਪਦ ਅਰਥ**:— ਰਸਕਿ—ਸੁਆਦ ਨਾਲ । ਰਸਕਿ ਰਸਕਿ—ਮੁੜ ਮੁੜ ਸੁਆਦ ਨਾਲ । ਗਾਵਹ—ਆਓ ਅਸੀ ਗਾਇਆ ਕਰੀਏ । ਉਨਮਨਿ—ਉਨਮਨ ਵਿਚ, (ਪ੍ਰਭੂ-ਮਿਲਾਪ ਦੀ) ਤਾਂਘ ਵਿਚ । ਨਾਮਿ—ਨਾਮ ਵਿਚ । ਲਗਾਨ—ਲੱਗ ਜਾਂਦੀ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਵਿਟਹੁ—ਤੋਂ ।੧।

ਜਗਜੀਵਨ ਹਰਿ—ਜਗਤ ਦੇ ਜੀਵਨ ਪ੍ਰਭੂ ਜੀ । ਪ੍ਰਾਨ—ਜਿੰਦ-ਜਾਨ । ਰਿਦ—ਹਿਰਦਾ । ਭਾਇਓ—ਪਿਆਰਾ ਲੱਗ ਪੈਂਦਾ ਹੈ । ਗੁਰਿ—ਗੁਰੂ ਨੇ । ਮੰਤੁ—ਉਪਦੇਸ਼ । ਕਾਨ—ਕੰਨਾਂ ਵਿਚ ।੧।ਰਹਾਉ।

ਸੰਤ—ਹੇ ਸੰਤ ਜਨੋ ! ਭਾਈ—ਹੇ ਭਰਾਵੋ ! ਮਿਲਿ—ਮਿਲ ਕੇ । ਵਖਾਨ—ਉਚਾਰੀਏ । ਕਿਤੁ—ਕਿਸ ਦੀ ਰਾਹੀਂ ? ਕਿਤੁ ਬਿਧਿ—ਕਿਸ ਵਿਧੀ ਨਾਲ ? ਕਿਉ—ਕਿਵੇਂ ? ਮੋ ਕਉ—ਮੈਨੂੰ ।੨।

ਹਰਿ ਗੁਨ ਜਾਨ—ਪ੍ਰਭੂ ਦੇ ਗੁਣਾਂ ਨਾਲ ਸਾਂਝ ਬਣਦੀ ਹੈ । ਭਾਗਿ—ਕਿਸਮਤ ਨਾਲ । ਪਰਸਿ—ਛੂਹ ਕੇ ।੩।

ਗਾਵਹ—ਆਓ ਅਸੀ ਗਾਵੀਏ । ਅਗਮ—ਅਪਹੁੰਚ । ਗਾਇ—ਗਾ ਕੇ । ਹੈਰਾਨ—ਵਿਸਮਾਦ ਅਵਸਥਾ ਵਿਚ । ਗੁਰਿ—ਗੁਰੂ ਨੇ ।੪।

**ਅਰਥ**:— ਹੇ ਭਾਈ ! ਜਗਤ ਦੇ ਜੀਵਨ ਪ੍ਰਭੂ ਜੀ ਹੀ ਅਸਾਂ ਜੀਵਾਂ ਦੀ ਜਿੰਦ-ਜਾਨ ਹਨ (ਫਿਰ ਭੀ ਅਸਾਂ ਜੀਵਾਂ ਨੂੰ ਇਹ ਸਮਝ ਨਹੀਂ ਆਉਂਦੀ) । (ਜਿਸ ਮਨੁੱਖ ਦੇ) ਕੰਨਾਂ ਵਿਚ ਗੁਰੂ ਨੇ ਹਰਿ-ਨਾਮ ਦਾ ਉਪਦੇਸ਼ ਦੇ ਦਿੱਤਾ, ਉਸ ਮਨੁੱਖ ਨੂੰ ਉੱਤਮ ਹਰੀ (ਆਪਣੇ) ਹਿਰਦੇ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ ।੧।ਰਹਾਉ।

ਹੇ ਭਾਈ ! ਗੁਰੂ ਦੀ ਮਤਿ ਉਤੇ ਤੁਰ ਕੇ, ਆਓ ਅਸੀ ਮੁੜ ਮੁੜ ਸੁਆਦ ਨਾਲ ਪਰਮਾਤਮਾ ਦੇ ਗੁਣ ਗਾਵਿਆ ਕਰੀਏ, (ਇਸ ਤਰ੍ਹਾਂ) ਪਰਮਾਤਮਾ ਦੇ ਨਾਮ ਵਿਚ ਲਗਨ ਲੱਗ ਜਾਂਦੀ ਹੈ (ਪ੍ਰਭੂ-ਮਿਲਾਪ ਦੀ) ਤਾਂਘ ਵਿਚ

ਸੁਰਤਿ ਟਿਕੀ ਰਹਿੰਦੀ ਹੈ । ਹੇ ਭਾਈ ! ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਤਾ ਜਾ ਸਕਦਾ ਹੈ । ਹੇ ਭਾਈ ! ਮੈਂ ਤਾਂ ਪਰਮਾਤਮਾ ਦੇ ਨਾਮ ਤੋਂ ਸਦਕੇ ਜਾਂਦਾ ਹਾਂ ।੧।

ਹੇ ਸੰਤ ਜਨੋ ! ਹੇ ਮੇਰੇ ਭਰਾਵੋ ! ਆਓ, ਮਿਲ ਬੈਠੋ । ਮਿਲ ਕੇ ਪਰਮਾਤਮਾ ਦਾ ਨਾਮ ਜਪੀਏ । ਹੇ ਸੰਤ ਜਨੋ ! ਪ੍ਰਭੂ-ਮਿਲਾਪ ਦਾ ਉਪਦੇਸ ਮੈਨੂੰ ਦਾਨ ਵਜੋਂ ਦੇਵੋ (ਮੈਨੂੰ ਦੱਸੋ ਕਿ) ਪਿਆਰਾ ਪ੍ਰਭੂ ਕਿਵੇਂ ਕਿਸ ਤਰੀਕੇ ਨਾਲ ਮਿਲ ਸਕਦਾ ਹੈ ।੨।

ਹੇ ਭਾਈ ! ਪਰਮਾਤਮਾ ਸਾਧ ਸੰਗਤਿ ਵਿਚ ਸਦਾ ਵੱਸਦਾ ਹੈ । ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਗੁਣਾਂ ਦੀ ਸਾਂਝ ਪੈ ਸਕਦੀ ਹੈ । ਜਿਸ ਨੂੰ ਵੱਡੀ ਕਿਸਮਤ ਨਾਲ ਸਾਧ ਸੰਗਤਿ ਪ੍ਰਾਪਤ ਹੋ ਗਈ, ਉਸ ਨੇ ਗੁਰੂ ਸਤਿਗੁਰੂ (ਦੇ ਚਰਨ) ਛੁਹ ਕੇ ਭਗਵਾਨ (ਦਾ ਮਿਲਾਪ ਹਾਸਲ ਕਰ ਲਿਆ) ।੩।

ਹੇ ਭਾਈ ! ਆਓ, ਅਪਹੁੰਚ ਠਾਕੁਰ ਪ੍ਰਭੂ ਦੇ ਗੁਣ ਗਾਵਿਆ ਕਰੀਏ । ਉਸ ਦੇ ਗੁਣ ਗਾ ਗਾ ਕੇ (ਉਸ ਦੀ ਵਡਿਆਈ ਅੱਖਾਂ ਸਾਹਮਣੇ ਲਿਆ ਲਿਆ ਕੇ) ਹੈਰਤ ਵਿਚ ਗੁੰਮ ਹੋ ਜਾਈਦਾ ਹੈ । ਹੇ ਨਾਨਕ ! ਜਿਸ ਦਾਸ ਉੱਤੇ ਗੁਰੂ ਨੇ ਮਿਹਰ ਕੀਤੀ, ਉਸ ਨੂੰ (ਗੁਰੂ ਨੇ) ਇਕ ਖਿਨ ਵਿਚ ਪਰਮਾਤਮਾ ਦਾ ਨਾਮ ਦਾਨ ਦੇ ਦਿੱਤਾ ।੪।੧।

**ਪ੍ਰਭਾਤੀ ਮਹਲਾ ੪ ॥ ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਹਾਲਹਿ ਹਰਿ ਗਾਲ ॥ ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ ॥੧॥ ਮੇਰਾ ਮਨੁ ਸਾਧੂ ਧੂਰਿ ਰਵਾਲ ॥ ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ ॥੧॥ ਰਹਾਉ ॥ ਸਾਕਤ ਕਉ ਦਿਨੁ ਰੈਨਿ ਅੰਧਾਰੀ ਮੋਹਿ ਫਾਥੇ ਮਾਇਆ ਜਾਲ ॥ ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ ਰਿਨਿ ਬਾਧੇ ਬਹੁ ਬਿਧਿ ਬਾਲ ॥੨॥ ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥ ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥੩॥ ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ ॥ ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ ॥੪॥੨॥ (ਪੰਨਾ ੧੩੩੫)**

**ਪਦ ਅਰਥ**:— ਸੂਰੁ—ਸੂਰਜ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਬੋਲਹਿ—ਬੋਲਦੇ ਹਨ । ਰੈਨਿ—ਰਾਤ । ਸਮ੍ਹਾਲਹਿ—ਸੰਭਾਲਦੇ ਹਨ, ਚੇਤੇ ਕਰਦੇ ਹਨ । ਹਰਿ ਗਾਲ—ਹਰੀ ਦੀਆਂ (ਸਿਫ਼ਤਿ-ਸਾਲਾਹ ਦੀਆਂ) ਗੱਲਾਂ । ਹਮਰੈ ਪ੍ਰਭਿ—ਅਸਾਡੇ ਪ੍ਰਭੂ ਨੇ, ਮੇਰੇ ਪ੍ਰਭੂ ਨੇ । ਲੋਚ—ਤਾਂਘ । ਹਮ—ਮੈਨੂੰ, ਅਸਾਨੂੰ । ਹਮ ਕਰਹ—ਅਸੀ ਕਰਦੇ ਹਾਂ, ਮੈਂ ਕਰਦਾ ਹਾਂ । ਭਾਲ—ਢੂੰਢ ।੧।

ਸਾਧੂ—ਗੁਰੂ । ਰਵਾਲ—ਚਰਨ-ਧੂੜ । ਦ੍ਰਿੜਾਇਓ—ਹਿਰਦੇ ਵਿਚ ਪੱਕਾ ਕੀਤਾ ਹੈ । ਗੁਰਿ—ਗੁਰੂ ਨੇ । ਗੁਰ ਪਗ—ਗੁਰੂ ਦੇ ਪੈਰ । ਝਾਰਹ ਹਮ—ਅਸੀ ਝਾੜਦੇ ਹਾਂ । ਬਾਲ—ਕੇਸਾਂ ਨਾਲ ।੧।ਰਹਾਉ।

ਸਾਕਤ ਕਉ—ਸਾਕਤਾਂ ਨੂੰ, ਪ੍ਰਭੂ ਤੋਂ ਟੁੱਟੇ ਹੋਏ ਬੰਦਿਆਂ ਨੂੰ । ਅੰਧਾਰੀ—ਹਨੇਰੀ । ਮੋਹਿ—ਮੋਹ ਵਿਚ । ਜਾਲ—ਫਾਹੀਆਂ । ਰਿਦੈ—ਹਿਰਦੇ ਵਿਚ । ਰਿਨਿ—ਕਰਜ਼ੇ ਨਾਲ (ਰਿਨ—ਕਰਜ਼ਾ) । ਬਾਲ ਬਾਧੇ—ਵਾਲ ਵਾਲ ਬੱਝੇ ਰਹਿੰਦੇ ਹਨ ।੨।

ਮਿਲਿ—ਮਿਲ ਕੇ । ਹਉ—ਹਉਮੈ । ਮਮਤਾ ਜਾਲ—ਅਪਣੱਤ ਦੀਆਂ ਫਾਹੀਆਂ । ਗੁਰਿ—ਗੁਰੂ ਨੇ । ਸਬਦਿ—ਸ਼ਬਦ ਦੀ ਰਾਹੀਂ । ਨਿਹਾਲ—ਪ੍ਰਸੰਨ, ਸ਼ਾਂਤ ।੩।

ਹਮ—ਅਸੀ ਜੀਵ । ਬਾਰਿਕ—ਬੱਚੇ । ਗੁਰ—ਵੱਡਾ । ਅਗਮ—ਅਪਹੁੰਚ । ਗੁਸਾਈ—ਧਰਤੀ ਦਾ ਖਸਮ (ਗੋ—ਧਰਤੀ । ਸਾਂਈ—ਖਸਮ) । ਗੁਰ—ਹੇ ਗੁਰੂ ! ਪ੍ਰਤਿਪਾਲ—ਰੱਖਿਆ ਕਰ । ਬਿਖੁ—ਆਤਮਕ ਮੌਤ

ਲਿਆਉਣ ਵਾਲੀ ਜ਼ਹਿਰ । ਭਉਜਲ—ਸੰਸਾਰ-ਸਮੁੰਦਰ । ਪ੍ਰਭ—ਹੇ ਪ੍ਰਭੂ ! ਗੁਪਾਲ—ਹੇ ਗੁਪਾਲ ! ਹੇ ਸ੍ਰਿਸ਼ਟੀ ਦੇ ਰਾਖੇ ! ।੪।

**ਅਰਥ**:— ਹੇ ਭਾਈ ! ਗੁਰੂ ਨੇ ਪਰਮਾਤਮਾ ਦਾ ਮਿੱਠਾ ਨਾਮ ਮੇਰੇ ਹਿਰਦੇ ਵਿਚ ਪੱਕਾ ਕਰ ਦਿੱਤਾ ਹੈ । ਮੈਂ (ਆਪਣੇ) ਕੇਸਾਂ ਨਾਲ ਗੁਰੂ ਦੇ ਚਰਨ ਝਾੜਦਾ ਹਾਂ । ਮੇਰਾ ਮਨ ਗੁਰੂ ਦੇ ਚਰਨਾਂ ਦੀ ਧੂੜ ਹੋਇਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਜਦੋਂ) ਸੂਰਜ ਚੜ੍ਹਦਾ ਹੈ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪਰਮਾਤਮਾ ਦਾ ਨਾਮ ਜਪਣ ਲੱਗ ਪੈਂਦੇ ਹਨ, ਸਾਰੀ ਰਾਤ ਭੀ ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਹੀ ਕਰਦੇ ਹਨ । ਮੇਰੇ ਪ੍ਰਭੂ ਨੇ ਮੇਰੇ ਅੰਦਰ ਭੀ ਇਹ ਲਗਨ ਪੈਦਾ ਕਰ ਦਿੱਤੀ ਹੈ, (ਇਸ ਵਾਸਤੇ) ਮੈਂ ਭੀ ਪ੍ਰਭੂ ਦੀ ਢੂੰਢ ਕਰਦਾ ਰਹਿੰਦਾ ਹਾਂ ।੧।

ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਵਾਸਤੇ (ਸਾਰਾ) ਦਿਨ (ਸਾਰੀ) ਰਾਤ ਘੁੱਪ ਹਨੇਰਾ ਹੁੰਦੀ ਹੈ, (ਕਿਉਂਕਿ ਉਹ) ਮਾਇਆ ਦੇ ਮੋਹ ਵਿਚ, ਮਾਇਆ (ਦੇ ਮੋਹ) ਦੀਆਂ ਫਾਹੀਆਂ ਵਿਚ ਫਸੇ ਰਹਿੰਦੇ ਹਨ । ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਇਕ ਖਿਨ ਭਰ ਭੀ ਇਕ ਪਲ ਭਰ ਭੀ ਨਹੀਂ ਵੱਸਦਾ । ਉਹ ਕਈ ਤਰੀਕਿਆਂ ਨਾਲ (ਵਿਕਾਰਾਂ ਦੇ) ਕਰਜ਼ੇ ਵਿਚ ਵਾਲ ਵਾਲ ਬੱਝੇ ਰਹਿੰਦੇ ਹਨ ।੨।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਸਾਧ ਸੰਗਤਿ ਵਿਚ ਮਿਲ ਕੇ (ਉੱਚੀ) ਮਤਿ (ਉੱਚੀ) ਅਕਲ ਪ੍ਰਾਪਤ ਕਰ ਲਈ, (ਉਹਨਾਂ ਦੇ ਅੰਦਰੋਂ) ਹਉਮੈ ਮੁੱਕ ਜਾਂਦੀ ਹੈ, ਮਾਇਆ ਦੇ ਮੋਹ ਦੀਆਂ ਫਾਹੀਆਂ ਟੁੱਟ ਜਾਂਦੀਆਂ ਹਨ । ਉਹਨਾਂ ਨੂੰ ਪ੍ਰਭੂ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ । ਗੁਰੂ ਨੇ (ਉਹਨਾਂ ਨੂੰ ਆਪਣੇ) ਸ਼ਬਦ ਦੀ ਬਰਕਤਿ ਨਾਲ ਨਿਹਾਲ ਕਰ ਦਿੱਤਾ ਹੁੰਦਾ ਹੈ ।੩।

ਹੇ ਗੁਰੂ ! ਹੇ ਅਪਹੁੰਚ ਮਾਲਕ ! ਅਸੀ ਜੀਵ ਤੇਰੇ (ਅੰਞਾਣ) ਬੱਚੇ ਹਾਂ । ਹੇ ਗੁਰੂ ਮਿਹਰ ਕਰ, ਸਾਡੀ ਰੱਖਿਆ ਕਰ । ਹੇ ਨਾਨਕ ! (ਆਖ—) ਹੇ ਗੁਰੂ ! ਹੇ ਪ੍ਰਭੂ ! ਹੇ ਧਰਤੀ ਦੇ ਰਾਖੇ ! ਅਸੀ ਤੇਰੇ (ਅੰਞਾਣ) ਬੱਚੇ ਹਾਂ, ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਮੋਹ ਦੇ ਸਮੁੰਦਰ ਵਿਚ ਡੁੱਬਦਿਆਂ ਨੂੰ ਸਾਨੂੰ ਬਚਾ ਲੈ ।੪।੨।

ਪ੍ਰਭਾਤੀ ਮਹਲਾ ੪ ॥ ਇਕੁ ਖਿਨੁ ਹਰਿ ਪ੍ਰਭਿ ਕਿਰਪਾ ਧਾਰੀ ਗੁਨ ਗਾਏ ਰਸਕ ਰਸੀਕ ॥ ਗਾਵਤ ਸੁਨਤ ਦੋਊ ਭਏ ਮੁਕਤੇ ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥੧॥ ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ ॥ ਗੁਰਮੁਖਿ ਨਾਮੁ ਸੀਤਲ ਜਲੁ ਪਾਇਆ ਹਰਿ ਹਰਿ ਨਾਮੁ ਪੀਆ ਰਸੁ ਝੀਕ ॥੧॥ ਰਹਾਉ ॥ ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ ਤਿਨਾ ਮਸਤਕਿ ਊਜਲ ਟੀਕ ॥ ਹਰਿ ਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ ਉਡਵਾ ਸਸਿ ਕੀਕ ॥੨॥ ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ ॥ ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ ॥੩॥ ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ ॥ ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰ ਬਚਨ ਧਿਆਇਓ ਘਰੀ ਮੀਕ ॥੪॥੩॥ (ਪੰਨਾ ੧੩੩੬)

**ਪਦ ਅਰਥ**:— ਪ੍ਰਭਿ—ਪ੍ਰਭੂ ਦੇ । ਰਸਕ ਰਸੀਕ—ਹਰਿ-ਨਾਮ-ਰਸ ਦੇ ਰਸੀਆਂ ਨੇ । ਦੋਊ—ਦੋਵੇਂ ਹੀ । ਮੁਕਤੇ—ਵਿਕਾਰਾਂ ਤੋਂ ਬਚੇ ਹੋਏ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਹਰਿ ਪੀਕ—ਹਰਿ-ਨਾਮ-ਰਸ ਪੀਤਾ ।੧।

ਮੇਰੈ ਮਨਿ—ਮੇਰੇ ਮਨ ਵਿਚ । ਟੀਕ—ਟਿਕਿਆ ਹੋਇਆ ਹੈ । ਗੁਰਮੁਖਿ—ਗੁਰੂ ਦੀ ਰਾਹੀਂ । ਸੀਤਲ—ਠੰਢਾ । ਹਰਿ ਰਸੁ—ਹਰਿ-ਨਾਮ-ਰਸ । ਝੀਕ—ਡੀਕ ਲਾ ਕੇ ।੧।

ਜਿਨ ਹਿਰਦੈ—ਜਿਨ੍ਹਾਂ ਦੇ ਹਿਰਦੇ ਵਿਚ । ਮਸਤਕਿ—ਮੱਥੇ ਉਤੇ । ਟੀਕ—ਟਿੱਕਾ । ਊਜਲ—ਰੌਸ਼ਨ, ਚਮਕਦਾ । ਊਪਰਿ—ਉੱਤੇ । ਉਡਵਾ—ਤਾਰੇ । ਸਸਿ—ਚੰਦ੍ਰਮਾ । ਕੀਕ—ਕੀਤਾ ਹੋਇਆ ਹੈ ।੨।

ਸਭਿ—ਸਾਰੇ । ਫੀਕ—ਫਿੱਕੇ, ਕੋਰੇ, ਰੁੱਖੇ, ਬੇ-ਸੁਆਦੇ । ਸੀਗਾਰੁ—ਸਜਾਵਟ । ਦੇਹ—ਸਰੀਰ । ਕਰੈ—ਕਰਦਾ ਹੈ (ਇਕ-ਵਚਨ) । ਨਕਟੇ—ਨਕ-ਵੱਢੇ । ਕੀਕ—ਕੀਹ ? ।੩।

ਘਟਿ ਘਟਿ—ਹਰੇਕ ਸਰੀਰ ਵਿਚ । ਰਮਈਆ—ਸੋਹਣਾ ਰਾਮ । ਰਮਤਾ—ਵਿਆਪਕ ਹੈ । ਰਾਮ ਰਾਇ—ਪ੍ਰਭੂ ਪਾਤਿਸ਼ਾਹ । ਸਭ ਵਰਤੈ—ਸਾਰੀ ਸ੍ਰਿਸ਼ਟੀ ਵਿਚ ਮੌਜੂਦ ਹੈ । ਈਕ—ਇਕ ਆਪ ਹੀ । ਕਉ—ਨੂੰ, ਉੱਤੇ । ਗੁਰ ਬਚਨ—ਗੁਰੂ ਦੇ ਬਚਨਾਂ ਦੀ ਰਾਹੀਂ (ਬਹੁ-ਵਚਨ) । ਘਰੀ ਮੀਕ—ਇੱਕ ਘੜੀ ।੪।

**ਅਰਥ**:— ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਮੇਰੇ ਮਨ ਵਿਚ ਹਰ ਵੇਲੇ ਪਰਮਾਤਮਾ ਦਾ ਨਾਮ-ਰਸ ਟਿਕਿਆ ਰਹਿੰਦਾ ਹੈ । (ਜਿਸ ਮਨੁੱਖ ਨੂੰ) ਗੁਰੂ ਦੇ ਸਨਮੁਖ ਹੋ ਕੇ (ਆਤਮਕ) ਠੰਢ ਪਾਣ ਵਾਲਾ ਨਾਮ-ਜਲ ਮਿਲ ਜਾਂਦਾ ਹੈ, ਉਹ ਮਨੁੱਖ ਪਰਮਾਤਮਾ ਦਾ ਨਾਮ-ਰਸ ਡੀਕ ਲਾ ਕੇ ਪੀਂਦਾ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਜਿਨ੍ਹਾਂ ਮਨੁੱਖਾਂ ਉਤੇ) ਪ੍ਰਭੂ ਨੇ ਇਕ ਖਿਨ ਭਰ ਭੀ ਮਿਹਰ ਕੀਤੀ, ਉਹਨਾਂ ਨੇ ਨਾਮ-ਰਸ ਦੇ ਰਸੀਏ ਬਣ ਕੇ ਪਰਮਾਤਮਾ ਦੇ ਗੁਣ ਗਾਣੇ ਸ਼ੁਰੂ ਕਰ ਦਿੱਤੇ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸਰਨ ਪੈ ਕੇ ਖਿਨ ਖਿਨ ਹਰਿ-ਨਾਮ ਰਸ ਪੀਣਾ ਸ਼ੁਰੂ ਕਰ ਦਿੱਤਾ, ਉਹ ਹਰਿ-ਗੁਣ ਗਾਣ ਵਾਲੇ ਅਤੇ ਸੁਣਨ ਵਾਲੇ ਦੋਵੇਂ ਹੀ ਵਿਕਾਰਾਂ ਤੋਂ ਬਚ ਗਏ ।੧।

ਹੇ ਭਾਈ ! (ਗੁਰੂ ਨੇ) ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਪਿਆਰ ਪੈਦਾ ਕਰ ਦਿੱਤਾ (ਲੋਕ ਪਰਲੋਕ ਵਿਚ) ਉਹਨਾਂ ਦੇ ਮੱਥੇ ਉਤੇ (ਸੋਭਾ ਦਾ) ਰੌਸ਼ਨ ਟਿੱਕਾ ਲੱਗਾ ਰਹਿੰਦਾ ਹੈ । ਹੇ ਭਾਈ ! ਪਰਮਾਤਮਾ ਦੇ ਭਗਤਾਂ ਦੀ ਸੋਭਾ ਸਾਰੇ ਜਹਾਨ ਉਤੇ ਖਿਲਰ ਜਾਂਦੀ ਹੈ; ਜਿਵੇਂ (ਆਕਾਸ਼ ਦੇ) ਤਾਰਿਆਂ ਵਿਚ ਚੰਦ੍ਰਮਾ (ਸੋਹਣਾ) ਬਣਾਇਆ ਹੋਇਆ ਹੈ ।੨।

ਪਰ, ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ, ਉਹਨਾਂ ਦੇ (ਦੁਨੀਆ ਵਾਲੇ) ਸਾਰੇ ਹੀ ਕੰਮ ਫਿੱਕੇ ਹੁੰਦੇ ਹਨ (ਉਹਨਾਂ ਦੇ ਜੀਵਨ ਨੂੰ ਰੁੱਖਾ ਬਣਾਈ ਰੱਖਦੇ ਹਨ), ਜਿਵੇਂ (ਕੋਈ ਨਕ-ਵੱਢਾ ਮਨੁੱਖ ਆਪਣੇ) ਮਨੁੱਖਾ ਸਰੀਰ ਦੀ ਸਜਾਵਟ ਕਰਦਾ ਹੈ, ਪਰ ਨੱਕ ਤੋਂ ਬਿਨਾ ('ਬਿਨਾ ਨਕ') ਉਹ ਸਜਾਵਟ ਕਿਸ ਅਰਥ ? ਪਰਮਾਤਮਾ ਦੇ ਨਾਮ ਤੋਂ ਬਿਨਾ ਮਨੁੱਖ ਨਕ-ਵੱਢੇ ਹੀ ਹਨ ।੩।

ਹੇ ਭਾਈ ! (ਉਂਞ ਤਾਂ) ਸੋਹਣਾ ਰਾਮ ਪ੍ਰਭੂ ਪਾਤਿਸ਼ਾਹ ਹਰੇਕ ਸਰੀਰ ਵਿਚ ਵਿਆਪਕ ਹੈ, ਸਾਰੀ ਸ੍ਰਿਸ਼ਟੀ ਵਿਚ ਸਾਰੇ ਜੀਵਾਂ ਵਿਚ ਉਹ ਆਪ ਹੀ ਮੌਜੂਦ ਹੈ, (ਪਰ,) ਹੇ ਨਾਨਕ ! ਜਿਨ੍ਹਾਂ ਸੇਵਕਾਂ ਉਤੇ ਉਸ ਨੇ ਮਿਹਰ ਕੀਤੀ, ਉਹ ਗੁਰੂ ਦੇ ਬਚਨਾਂ ਉੱਤੇ ਤੁਰ ਕੇ ਘੜੀ ਘੜੀ (ਹਰ ਵੇਲੇ) ਉਸ ਦਾ ਨਾਮ ਸਿਮਰਨ ਲੱਗ ਪਏ ।੪।੩।

**ਪ੍ਰਭਾਤੀ ਮਹਲਾ ੪ ॥ ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ ਮੁਖਿ ਹਰਿ ਹਰਿ ਨਾਮੁ ਹਮ ਕਹੇ ॥ ਪਤਿਤ ਪਾਵਨ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਪਾਪ ਲਹੇ ॥੧॥ ਜਪਿ ਮਨ ਰਾਮ ਨਾਮੁ ਰਵਿ ਰਹੇ ॥ ਦੀਨ ਦਇਆਲੁ ਦੁਖ ਭੰਜਨੁ ਗਾਇਓ ਗੁਰਮਤਿ ਨਾਮੁ ਪਦਾਰਥੁ ਲਹੇ ॥੧॥ ਰਹਾਉ ॥ ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ ਸਹੇ ॥ ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿ ਪ੍ਰਭੁ ਲਹੇ ॥੨॥**

**ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ ॥ ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ ॥੩॥ ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ ਮਤਿ ਦੇਵਹੁ ਹਰਿ ਪ੍ਰਭ ਲਹੇ ॥ ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ ਹਰਿ ਰਾਮ ਨਾਮਿ ਰਵਿ ਰਹੇ ॥੪॥੪॥ (ਪੰਨਾ ੧੩੩੬)**

**ਪਦ ਅਰਥ**:— ਅਗਮ—ਅਪਹੁੰਚ । ਪ੍ਰਭਿ—ਪ੍ਰਭੂ ਨੇ । ਮੁਖਿ—ਮੂੰਹ ਨਾਲ । ਹਮ—ਅਸਾਂ ਜੀਵਾਂ ਨੇ । ਕਹੇ—ਉਚਾਰਿਆ । ਪਤਿਤ—ਪਾਪਾਂ ਵਿਚ ਡਿੱਗੇ ਹੋਏ । ਪਤਿਤ ਪਾਵਨ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਸਭਿ—ਸਾਰੇ । ਕਿਲਬਿਖ—ਪਾਪ ।੧।

ਜਪਿ—ਜਪਿਆ ਕਰ ! ਮਨ—ਹੇ ਮਨ ! ਰਵਿ ਰਹੇ—(ਜੋ ਸਭ ਥਾਈਂ) ਵਿਆਪਕ ਹੈ । ਦੁਖ ਭੰਜਨੁ—ਦੁੱਖਾਂ ਦਾ ਨਾਸ ਕਰਨ ਵਾਲਾ ਪ੍ਰਭੂ । ਪਦਾਰਥੁ—ਕੀਮਤੀ ਵਸਤ । ਲਹੇ—ਲੱਭ ਲਿਆ ਹੈ ।੧।ਰਹਾਉ।

ਨਗਰਿ—ਨਗਰ ਵਿਚ । ਨਗਰਿ ਨਗਰਿ—ਹਰੇਕ ਨਗਰ ਵਿਚ । ਸਹੇ—ਸਹੀ ਕੀਤਾ, ਨਿਸ਼ਚਾ ਲਿਆਂਦਾ । ਸਰੋਵਰਿ—ਸਰੋਵਰ ਵਿਚ । ਘਰਿ—(ਹਿਰਦੇ-) ਘਰ ਵਿਚ । ਮੰਦਰਿ—(ਸਰੀਰ-) ਮੰਦਰ ਵਿਚ । ਲਹੇ—ਲੱਭ ਲਿਆ ।੨।

ਭਰਮਿ ਭਰਮਿ—ਭਟਕ ਭਟਕ ਕੇ । ਉਦਿਆਨੇ—(ਸੰਸਾਰ-) ਜੰਗਲ ਵਿਚ । ਤੇ—ਉਹ (ਬਹੁ-ਵਚਨ) । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ । ਮੂੜ—ਮੂਰਖ । ਮੁਹੇ—ਠੱਗੇ ਗਏ । ਮ੍ਰਿਗ ਨਾਭਿ—ਹਿਰਨ ਦੀ ਧੁੰਨੀ ਵਿਚ । ਬਾਸੁ—ਸੁਗੰਧੀ । ਬਸਨਾ—ਕਸਤੂਰੀ । ਭ੍ਰਮਿ ਭ੍ਰਮਿਓ—ਭਟਕਦਾ ਫਿਰਿਆ । ਝਾਰ—ਝਾੜੀਆਂ । ਗਹੇ—ਫੜਦਾ ਹੈ, ਢੂੰਢਦਾ ਹੈ ।੩।

ਅਗਾਧਿ ਬੋਧਿ—ਬੋਧ ਵਿਚ ਅਗਾਧ, ਮਨੁੱਖ ਦੀ ਸਮਝ ਤੋਂ ਪਰੇ । ਪ੍ਰਭ—ਹੇ ਪ੍ਰਭੂ ! ਲਹੇ—ਲੱਭ ਸਕੀਏ । ਗੁਰਿ—ਗੁਰੂ ਨੇ । ਸਿਰਿ—ਸਿਰ ਉੱਤੇ । ਨਾਮਿ—ਨਾਮ ਵਿਚ । ਰਵਿ ਰਹੇ—ਲੀਨ ਹੋ ਗਏ ।੪।

**ਅਰਥ**:— ਹੇ (ਮੇਰੇ) ਮਨ ! ਜਿਹੜਾ ਪਰਮਾਤਮਾ ਸਭ ਵਿਚ ਵਿਆਪਕ ਹੈ ਉਸ ਦਾ ਨਾਮ ਜਪਿਆ ਕਰ । ਜਿਸ ਮਨੁੱਖ ਨੇ ਦੀਨਾਂ ਉਤੇ ਦਇਆ ਕਰਨ ਵਾਲੇ ਦੁੱਖਾਂ ਦਾ ਨਾਸ ਕਰਨ ਵਾਲੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ, ਗੁਰੂ ਦੀ ਮਤਿ ਦੀ ਰਾਹੀਂ ਉਸ ਨੇ ਬਹੁ-ਮੁੱਲਾ ਹਰਿ-ਨਾਮ ਲੱਭ ਲਿਆ ।੧।ਰਹਾਉ।

ਹੇ ਭਾਈ ! ਅਪਹੁੰਚ ਅਤੇ ਦਇਆ ਦੇ ਸੋਮੇ ਪ੍ਰਭੂ ਨੇ (ਜਦੋਂ ਅਸਾਂ ਜੀਵਾਂ ਉੱਤੇ) ਮਿਹਰ ਕੀਤੀ, ਤਾਂ ਅਸਾਂ ਮੂੰਹ ਨਾਲ ਉਸ ਦਾ ਨਾਮ ਜਪਿਆ । ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ਪਰਮਾਤਮਾ ਦਾ ਨਾਮ ਸਿਮਰਿਆ, ਉਹਨਾਂ ਦੇ ਸਾਰੇ ਹੀ ਪਾਪ ਦੂਰ ਹੋ ਗਏ ।੧।

ਹੇ ਭਾਈ ! (ਉਂਞ ਤਾਂ) ਹਰੇਕ ਸਰੀਰ-ਸ਼ਹਰ ਵਿਚ ਪਰਮਾਤਮਾ ਵੱਸਦਾ ਹੈ, ਪਰ ਗੁਰੂ ਦੀ ਮਤਿ ਦੀ ਬਰਕਤਿ ਨਾਲ ਹੀ ਇਹ ਨਿਸ਼ਚਾ ਬਣਦਾ ਹੈ । ਜਿਸ ਸਰੀਰ-ਸਰੋਵਰ ਵਿਚ ਪਰਮਾਤਮਾ ਦਾ ਨਾਮ ਪਰਗਟ ਹੁੰਦਾ ਹੈ, ਉਸ ਹਿਰਦੇ-ਘਰ ਵਿਚ ਉਸ ਹਿਰਦੇ-ਮੰਦਰ ਵਿਚ ਪਰਮਾਤਮਾ ਲੱਭ ਪੈਂਦਾ ਹੈ ।੨।

ਪਰ, ਹੇ ਭਾਈ ! ਜਿਹੜੇ ਮਨੁੱਖ (ਮਾਇਆ ਦੀ ਖ਼ਾਤਰ ਹੀ ਇਸ ਸੰਸਾਰ) ਜੰਗਲ ਵਿਚ ਭਟਕ ਕੇ (ਉਮਰ ਗੁਜ਼ਾਰਦੇ ਹਨ) ਉਹ ਮਨੁੱਖ ਪਰਮਾਤਮਾ ਨਾਲੋਂ ਟੁੱਟੇ ਰਹਿੰਦੇ ਹਨ, (ਉਹ ਆਪਣਾ ਆਤਮਕ ਜੀਵਨ) ਲੁਟਾ ਬੈਠਦੇ ਹਨ; ਜਿਵੇਂ ਕਸਤੂਰੀ ਦੀ ਸੁਗੰਧੀ (ਤਾਂ) ਹਿਰਨ ਦੀ ਧੁੰਨੀ ਵਿਚ ਵੱਸਦੀ ਹੈ, ਪਰ ਉਹ (ਬਾਹਰ ਭਟਕ ਭਟਕ ਕੇ ਝਾੜੀਆਂ ਸੁੰਘਦਾ ਫਿਰਦਾ ਹੈ ।੩।

ਹੇ ਹਰੀ ! ਹੇ ਪ੍ਰਭੂ ! ਤੂੰ ਬਹੁਤ ਅਪਹੁੰਚ ਹੈਂ, ਤੂੰ ਜੀਵਾਂ ਦੀ ਸਮਝ ਤੋਂ ਪਰੇ ਹੈਂ । ਜੇ ਤੂੰ ਆਪ ਹੀ ਅਕਲ ਬਖ਼ਸ਼ੇਂ, ਤਾਂ ਹੀ ਤੈਨੂੰ ਜੀਵ ਮਿਲ ਸਕਦੇ ਹਨ । ਹੇ ਨਾਨਕ ! ਜਿਸ ਸੇਵਕ ਦੇ ਸਿਰ ਉੱਤੇ ਗੁਰੂ ਨੇ (ਆਪਣਾ ਮਿਹਰ-ਭਰਿਆ) ਹੱਥ ਰੱਖਿਆ ਉਹ ਮਨੁੱਖ ਸਦਾ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੪।੪।

**ਪ੍ਰਭਾਤੀ ਮਹਲਾ ੪ ॥ ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ ॥ ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ ॥੧॥ ਮੇਰੇ ਮਨ ਭਜੁ ਰਾਮ ਨਾਮ ਹਰਿ ਨਿਮਖਫਾ ॥ ਹਰਿ ਹਰਿ ਦਾਨੁ ਦੀਓ ਗੁਰਿ ਪੂਰੈ ਹਰਿ ਨਾਮਾ ਮਨਿ ਤਨਿ ਬਸਫਾ ॥੧॥ ਰਹਾਉ ॥ ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋਭਾ ਗੁਰਮੁਖਿ ਕਰਪਫਾ ॥ ਹਲਤਿ ਪਲਤਿ ਜਨ ਭਏ ਸੁਹੇਲੇ ਮੁਖ ਊਜਲ ਗੁਰਮੁਖਿ ਤਰਫਾ ॥੨॥ ਅਨਭਉ ਹਰਿ ਹਰਿ ਹਰਿ ਲਿਵ ਲਾਗੀ ਹਰਿ ਉਰ ਧਾਰਿਓ ਗੁਰਿ ਨਿਮਖਫਾ ॥ ਕੋਟਿ ਕੋਟਿ ਕੇ ਦੋਖ ਸਭ ਜਨ ਕੇ ਹਰਿ ਦੂਰਿ ਕੀਏ ਇਕ ਪਲਫਾ ॥੩॥ ਤੁਮਰੇ ਜਨ ਤੁਮ ਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ ॥ ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿ ਪ੍ਰਭੁ ਇਕਫਾ ॥੪॥੫॥ (ਪੰਨਾ ੧੩੩੬)**

**ਪਦ ਅਰਥ**:— ਮਨਿ—ਮਨ ਵਿਚ । ਵਡਫਾ—ਵੱਡਾ । ਸੁਖਾਨੇ—ਪਿਆਰੇ ਲੱਗੇ । ਹੀਅਰੈ—ਹਿਰਦੇ ਵਿਚ । ਕ੍ਰਿਪਫਾ—ਕਿਰਪਾ ।੧।

ਮਨ—ਹੇ ਮਨ ! ਨਿਮਖਫਾ—ਹਰ ਨਿਮਖ (ਅੱਖ ਝਮਕਣ ਜਿਤਨਾ ਸਮਾ) । ਗੁਰਿ ਪੂਰੈ—ਪੂਰੇ ਗੁਰੂ ਨੇ । ਮਨਿ—ਮਨ ਵਿਚ । ਤਨਿ—ਤਨ ਵਿਚ । ਬਸਫਾ—ਵੱਸ ਪਿਆ ।੧।ਰਹਾਉ।

ਕਾਇਆ—ਸਰੀਰ । ਨਗਰਿ—ਨਗਰ ਵਿਚ । ਘਰਿ—(ਹਿਰਦੇ-) ਘਰ ਵਿਚ । ਮੰਦਰਿ—ਮੰਦਰ ਵਿਚ । ਜਪਿ—ਜਪ ਕੇ । ਕਰਪਫਾ—ਕਰਦੇ ਹਨ । ਹਲਤਿ—ਇਸ ਲੋਕ ਵਿਚ । ਪਲਤਿ—ਪਰਲੋਕ ਵਿਚ (ਪਰੰ) । ਸੁਹੇਲੇ—ਸੁਖੀ । ਊਜਲ—ਰੌਸ਼ਨ । ਤਰਫਾ—ਤਰਦੇ ਹਨ ।

ਅਨਭਉ—ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ । ਉਰ—ਹਿਰਦਾ । ਉਰਧਾਰਿਓ—ਹਿਰਦੇ ਵਿਚ ਵਸਾਇਆ । ਗੁਰਿ—ਗੁਰੂ ਦੀ ਰਾਹੀਂ । ਕੋਟਿ—ਕ੍ਰੋੜਾਂ । ਕੋਟਿ ਕੋਟਿ ਕੇ—ਕ੍ਰੋੜਾਂ (ਜਨਮਾਂ) ਦੇ । ਦੋਖ—ਐਬ, ਪਾਪ । ਪਲਫਾ—ਪਲ ਵਿਚ ।੩।

ਤੁਮ ਹੀ ਤੇ—ਤੈਥੋਂ ਹੀ, ਤੇਰੀ ਹੀ ਮਿਹਰ ਨਾਲ । ਜਾਨੇ—ਪਰਗਟ ਹੁੰਦੇ ਹਨ । ਪ੍ਰਭ—ਹੇ ਪ੍ਰਭੂ ! ਜਾਨਿਓ—(ਜਿਨ੍ਹਾਂ ਨੇ ਤੈਨੂੰ) ਜਾਣਿਆਂ, ਤੇਰੇ ਨਾਲ ਸਾਂਝ ਪਾਈ । ਜਨ ਤੇ—ਤੇ ਜਨ; ਉਹ ਮਨੁੱਖ (ਬਹੁ-ਵਚਨ) । ਮੁਖਫਾ—ਮੁਖੀ, ਇੱਜ਼ਤ ਵਾਲੇ । ਆਪੁ—ਆਪਣਾ ਆਪ । ਜਨ ਨਾਨਕੁ—(ਪ੍ਰਭੂ ਦਾ) ਦਾਸ (ਗੁਰੂ) ਨਾਨਕ (ਹੈ) । ਇਕਫਾ—ਇੱਕ-ਰੂਪ ।੪।

**ਅਰਥ**:— ਹੇ ਮੇਰੇ ਮਨ ! ਪਰਮਾਤਮਾ ਦਾ ਨਾਮ ਹਰ ਨਿਮਖ (ਹਰ ਵੇਲੇ) ਜਪਿਆ ਕਰ । ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਪਰਮਾਤਮਾ ਦਾ ਨਾਮ ਜਪਣ ਦੀ ਦਾਤਿ ਦੇ ਦਿੱਤੀ, ਉਸ ਦੇ ਮਨ ਵਿਚ ਉਸਦੇ ਹਿਰਦੇ ਵਿਚ ਹਰਿ-ਨਾਮ ਵੱਸ ਪਿਆ ।੧।ਰਹਾਉ।

ਹੇ ਭਾਈ ! ਜਿਸ ਮਨੁੱਖ ਉਤੇ ਹਰੀ-ਪ੍ਰਭੂ ਨੇ ਮਿਹਰ ਕੀਤੀ, ਉਸ ਦੇ ਹਿਰਦੇ ਵਿਚ ਗੁਰੂ ਦੇ ਬਚਨ ਪਿਆਰੇ ਲੱਗਣ ਲੱਗ ਪਏ, ਉਸ ਦੇ ਮਨ ਵਿਚ ਪਰਮਾਤਮਾ ਦੇ ਨਾਮ ਦੀ ਪ੍ਰੀਤ ਪੈਦਾ ਹੋ ਗਈ, ਉਸ ਨੇ ਸਭ ਤੋਂ ਵੱਡੇ ਹਰੀ-ਪ੍ਰਭੂ ਦਾ ਨਾਮ ਜਪਣਾ ਸ਼ੁਰੂ ਕਰ ਦਿੱਤਾ ।੧।

ਹੇ ਭਾਈ ! (ਉਂਵ ਤਾਂ) ਹਰੇਕ ਸਰੀਰ-ਨਗਰ ਵਿਚ, ਸਰੀਰ-ਘਰ ਵਿਚ, ਸਰੀਰ-ਮੰਦਰ ਵਿਚ ਪਰਮਾਤਮਾ ਵੱਸਦਾ ਹੈ, ਪਰ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਹੀ ਉਸ ਦਾ ਨਾਮ) ਜਪ ਕੇ ਉਸ ਦੀ ਸਿਫ਼ਤਿ-ਸਾਲਾਹ

ਕਰਦੇ ਹਨ । ਪ੍ਰਭੂ ਦੇ ਸੇਵਕ ਇਸ ਲੋਕ ਵਿਚ ਪਰਲੋਕ ਵਿਚ (ਨਾਮ ਦੀ ਬਰਕਤਿ ਨਾਲ) ਸੁਖੀ ਰਹਿੰਦੇ ਹਨ, ਉਹਨਾਂ ਦੇ ਮੁਖ (ਲੋਕ ਪਰਲੋਕ ਵਿਚ) ਰੌਸ਼ਨ ਰਹਿੰਦੇ ਹਨ, ਉਹ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੨।

ਹੇ ਭਾਈ ! ਪਰਮਾਤਮਾ ਉਤੇ ਕੋਈ ਡਰ-ਭਉ ਪ੍ਰਭਾਵ ਨਹੀਂ ਪਾ ਸਕਦਾ । ਗੁਰੂ ਦੀ ਰਾਹੀਂ ਜਿਸ ਮਨੁੱਖ ਨੇ ਉਸ ਪਰਮਾਤਮਾ ਵਿਚ ਸੁਰਤਿ ਜੋੜੀ, ਉਸ ਪਰਮਾਤਮਾ ਨੂੰ ਇਕ ਨਿਮਖ ਵਾਸਤੇ ਭੀ ਹਿਰਦੇ ਵਿਚ ਵਸਾਇਆ, ਪਰਮਾਤਮਾ ਨੇ ਉਸ ਸੇਵਕ ਦੇ ਕ੍ਰੋੜਾਂ ਜਨਮਾਂ ਦੇ ਪਾਪ ਇਕ ਪਲ ਵਿਚ ਦੂਰ ਕਰ ਦਿੱਤੇ ।੩।

ਹੇ ਪ੍ਰਭੂ ! ਤੇਰੇ ਭਗਤ ਤੇਰੀ ਹੀ ਮਿਹਰ ਨਾਲ (ਜਗਤ ਵਿਚ) ਪਰਗਟ ਹੁੰਦੇ ਹਨ । ਹੇ ਪ੍ਰਭੂ ! ਜਿਨ੍ਹਾਂ ਨੇ ਤੇਰੇ ਨਾਲ ਸਾਂਝ ਪਾਈ, ਉਹ ਸੇਵਕ ਇੱਜ਼ਤ ਵਾਲੇ ਹੋ ਜਾਂਦੇ ਹਨ । ਹੇ ਭਾਈ ! ਪਰਮਾਤਮਾ ਨੇ ਆਪਣਾ ਆਪ ਆਪਣੇ ਭਗਤਾਂ ਦੇ ਅੰਦਰ ਰੱਖਿਆ ਹੁੰਦਾ ਹੈ । (ਤਾਹੀਏਂ, ਹੇ ਭਾਈ ! ਪਰਮਾਤਮਾ ਦਾ) ਸੇਵਕ (ਗੁਰੂ) ਨਾਨਕ ਅਤੇ ਹਰੀ-ਪ੍ਰਭੂ ਇੱਕ-ਰੂਪ ਹੈ ।੪।੫।

**ਪ੍ਰਭਾਤੀ ਮਹਲਾ ੪ ॥ ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ ॥ ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ ॥੧॥ ਜਪਿ ਮਨ ਰਾਮ ਨਾਮੁ ਅਰਧਾਂਭਾ ॥ ਉਪਜੰਪਿ ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥੧॥ ਰਹਾਉ ॥ ਰਾਮ ਨਾਮੁ ਰਸੁ ਰਾਮ ਰਸਾਇਣੁ ਰਸੁ ਪੀਆ ਗੁਰਮਤਿ ਰਸਭਾ ॥ ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰ ਧਾਰਿਓ ਗੁਰਿ ਹਰਿਭਾ ॥੨॥ ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ ॥ ਤਿਨ ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ ॥੩॥ ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਭਾ ॥ ਜਿਉ ਜਾਨਹੁ ਤਿਉ ਰਾਖਹੁ ਸੁਆਮੀ ਜਨ ਨਾਨਕੁ ਦਾਸੁ ਤੁਮਨਭਾ ॥੪॥੬॥ ਛਕਾ ੧ ॥ (ਪੰਨਾ ੧੩੩੭)**

**ਪਦ ਅਰਥ**:— ਸਤਿਗੁਰਿ—ਸਤਿਗੁਰੂ ਨੇ । ਦ੍ਰਿੜਾਇਓ—(ਹਿਰਦੇ ਵਿਚ) ਪੱਕਾ ਕਰ ਦਿੱਤਾ । ਮੁਏ—(ਪਹਿਲਾਂ) ਆਤਮਕ ਮੌਤੇ ਮਰੇ ਹੋਏ । ਜੀਵੇ—ਜੀਉ ਪਏ, ਆਤਮਕ ਜੀਵਨ ਵਾਲੇ ਹੋ ਗਏ । ਜਪਿਭਾ—ਜਪਿ, ਜਪ ਕੇ । ਧਨੁ ਧੰਨੁ—ਸਲਾਹੁਣ-ਜੋਗ । ਬਿਖੁ ਡੁਬਦੇ—ਆਤਮਕ ਮੌਤ ਲਿਆਉਣ ਵਾਲੀ ਜ਼ਹਿਰ (ਦੇ ਸਮੁੰਦਰ) ਵਿਚ ਡੁੱਬਦੇ ਨੂੰ । ਦੇਇ—ਦੇ ਕੇ । ਕਢਿਭਾ—ਕੱਢ ਲਿਆ ।੧।

ਜਪਿ—ਜਪਿਆ ਕਰ । ਮਨ—ਹੇ ਮਨ ! ਅਰਧਾਂਭਾ—ਆਰਾਧਣ-ਜੋਗ । ਉਪਜੰਪਿ—(ਓਪਜਾਪ—ਸ਼ਇਚਰਣਟ ਾਹਸਿਪਏਰਨਿਗ ਨਿਟੋ ਟਹਏ ਏਓਰ—ਕੰਨ ਵਿਚ ਕੋਈ ਗੁਪਤ ਮੰਤ੍ਰ ਦੇਣਾ) ਕੰਨ ਵਿਚ ਕੋਈ ਗੁਪਤ ਮੰਤ੍ਰ ਦੇਣ ਨਾਲ । ਉਪਾਇ—(ਲਫ਼ਜ਼ 'ਉਪਾਉ' ਤੋਂ ਕਰਣ ਕਾਰਕ) ਢੰਗ ਨਾਲ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ ।੧।ਰਹਾਉ।

ਰਸਾਇਣੁ—(ਰਸ-ਅਯਨ) ਰਸਾਂ ਦਾ ਘਰ, ਸਭ ਰਸਾਂ ਨਾਲੋਂ ਸ੍ਰੇਸ਼ਟ । ਰਸਭਾ—ਰਸ ਨਾਲ । ਮਨੂਰ—ਸੜਿਆ ਹੋਇਆ ਲੋਹਾ । ਕੰਚਨੁ—ਸੋਨਾ । ਮਿਲਿ—ਮਿਲ ਕੇ । ਉਰਧਾਰਿਓ—ਹਿਰਦੇ ਵਿਚ ਵਸਾ ਦਿੱਤਾ । ਗੁਰਿ—ਗੁਰੂ ਨੇ । ਹਰਿਭਾ—ਹਰੀ ਦੀ ਜੋਤਿ ।੨।

ਬਿਖਿਆ—ਮਾਇਆ । ਬਿਖਿਆ ਲੋਭਿ—ਮਾਇਆ ਦੇ ਲੋਭ ਵਿਚ । ਕਲਤ—ਇਸਤ੍ਰੀ । ਮੋਹਿ—ਮੋਹ ਵਿਚ । ਪਗ ਸੰਤ—ਸੰਤ-ਜਨਾਂ ਦੇ ਚਰਨ । ਤੇ ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਹ ਮਨੁੱਖ । ਭੂੰਭਰ—ਭੁੱਬਲ; ਤੱਤੀ ਸੁਆਹ । ਭੂੰਭਰ ਭਰਭਾ—ਭੁੱਬਲ ਨਾਲ ਲਿਬੜੇ ਹੋਏ ।੩।

ਪ੍ਰਭ—ਹੇ ਪ੍ਰਭੂ ! ਹਾਰਿ—ਹਾਰ ਕੇ; ਹੋਰਨਾਂ ਪਾਸਿਆਂ ਵਲੋਂ ਆਸ ਲਾਹ ਕੇ । ਸੁਆਮੀ—ਹੇ ਸੁਆਮੀ ! ਤੁਮਨਭਾ—ਤੇਰਾ ।੪।

**ਅਰਥ**:— ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਜਪਿਆ ਕਰ; (ਇਹ ਨਾਮ) ਜਪਣ-ਜੋਗ ਹੈ । ਕੰਨਾਂ ਵਿਚ ਜੋਈ ਗੁਪਤ ਮੰਤ੍ਰ ਦੇਣ ਆਦਿਕ ਦੇ ਢੰਗ ਨਾਲ ਕਦੇ ਭੀ ਪਰਮਾਤਮਾ ਨਹੀਂ ਮਿਲਦਾ । ਪੂਰੇ ਗੁਰੂ ਦੀ ਰਾਹੀਂ (ਨਾਮ ਜਪ ਕੇ ਹੀ) ਪਰਮਾਤਮਾ ਲੱਭਦਾ ਹੈ ।੧।ਰਹਾਉ।

ਹੇ ਭਾਈ ! ਅਸੀ ਜੀਵ ਆਤਮਕ ਮੌਤੇ ਮਰੇ ਰਹਿੰਦੇ ਹਾਂ । ਸਤਿਗੁਰੂ ਨੇ ਜਦੋਂ ਸਾਡੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਪੱਕਾ ਕਰ ਦਿੱਤਾ ਤਾਂ ਹਰਿ-ਨਾਮ ਜਪ ਕੇ ਅਸੀ ਆਤਮਕ ਜੀਵਨ ਹਾਸਲ ਕਰ ਲੈਂਦੇ ਹਾਂ । ਹੇ ਭਾਈ ! ਪੂਰਾ ਗੁਰੂ ਧੰਨ ਹੈ, ਗੁਰੂ ਸਲਾਹੁਣ-ਜੋਗ ਹੈ । (ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਮੋਹ ਦੇ) ਵਿਹੁਲੇ ਸਮੁੰਦਰ ਵਿਚ ਡੁੱਬਦਿਆਂ ਨੂੰ ਗੁਰੂ (ਆਪਣੀ) ਬਾਂਹ ਫੜਾ ਕੇ ਕੱਢ ਲੈਂਦਾ ਹੈ ।੧।

ਹੇ ਭਾਈ ! ਪਰਮਾਤਮਾ ਦਾ ਨਾਮ-ਰਸ (ਦੁਨੀਆ ਦੇ ਹੋਰ ਸਾਰੇ) ਰਸਾਂ ਦਾ ਘਰ ਹੈ (ਸਭ ਰਸਾਂ ਤੋਂ ਸ੍ਰੇਸ਼ਟ ਹੈ, ਪਰ) ਇਹ ਨਾਮ-ਰਸ ਗੁਰਮਤਿ ਦੇ ਰਸ ਦੀ ਰਾਹੀਂ ਪੀਤਾ ਜਾ ਸਕਦਾ ਹੈ । ਸੜਿਆ ਹੋਇਆ ਲੋਹਾ (ਪਾਰਸ ਨੂੰ ਮਿਲ ਕੇ) ਸੋਨਾ (ਹੋ ਜਾਂਦਾ ਹੈ, ਤਿਵੇਂ) ਸੰਗਤਿ ਵਿਚ ਮਿਲ ਕੇ (ਮਨੁੱਖ) ਪਰਮਾਤਮਾ ਦਾ ਨਾਮ-ਰਸ (ਆਪਣੇ) ਹਿਰਦੇ ਵਿਚ ਵਸਾ ਲੈਂਦਾ ਹੈ, ਗੁਰੂ ਦੀ ਰਾਹੀਂ ਰੱਬੀ ਜੋਤਿ ਉਸ ਦੇ ਅੰਦਰ ਪਰਗਟ ਹੋ ਜਾਂਦੀ ਹੈ ।੨।

ਹੇ ਭਾਈ ! ਜਿਹੜੇ ਮਨੁੱਖ ਹਉਮੈ ਵਿਚ ਗ੍ਰਸੇ ਰਹਿੰਦੇ ਹਨ, ਮਾਇਆ ਦੇ ਲੋਭ ਵਿਚ ਸਦਾ ਫਸੇ ਰਹਿੰਦੇ ਹਨ, ਪੁੱਤਰ ਇਸਤ੍ਰੀ ਦੇ ਮੋਹ ਵਿਚ ਘਿਰੇ ਰਹਿੰਦੇ ਹਨ, ਉਹਨਾਂ ਨੇ ਕਦੇ ਸੰਤ-ਜਨਾਂ ਦੇ ਚਰਨ ਨਹੀਂ ਛੁਹੇ ਹੁੰਦੇ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਹਨਾਂ ਮਨੁੱਖਾਂ ਦੇ ਅੰਦਰ (ਤ੍ਰਿਸ਼ਨਾ ਦੀ) ਭੁੱਬਲ ਧੁੱਖਦੀ ਰਹਿੰਦੀ ਹੈ ।੩।

ਹੇ ਪ੍ਰਭੂ ! ਆਪਣੇ ਗੁਣ ਤੂੰ ਆਪ ਹੀ ਜਾਣਦਾ ਹੈਂ । ਅਸੀ ਜੀਵ (ਹੋਰ ਸਭ ਪਾਸਿਆਂ ਵਲੋਂ) ਹਾਰ ਕੇ ਤੇਰੀ ਹੀ ਸਰਨ ਆ ਪੈਂਦੇ ਹਾਂ । ਹੇ ਸੁਆਮੀ ! ਜਿਵੇਂ ਹੋ ਸਕੇ, ਮੇਰੀ ਰੱਖਿਆ ਕਰ (ਮੈਂ) ਨਾਨਕ ਤੇਰਾ ਹੀ ਦਾਸ ਹਾਂ ।੪।੬।ਛਕਾ ੧।

**ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪**

**ੴ ਸਤਿਗੁਰ ਪ੍ਰਸਾਦਿ ॥ ਜਪਿ ਮਨ ਹਰਿ ਹਰਿ ਨਾਮੁ ਨਿਧਾਨ ॥ ਹਰਿ ਦਰਗਹ ਪਾਵਹਿ ਮਾਨ ॥ ਜਿਨਿ ਜਪਿਆ ਤੇ ਪਾਰਿ ਪਰਾਨ ॥੧॥ ਰਹਾਉ ॥ ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨੁ ॥ ਸੁਨਿ ਮਨ ਹਰਿ ਕੀਰਤਿ ਅਠਸਠਿ ਮਜਾਨੁ ॥ ਸੁਨਿ ਮਨ ਗੁਰਮੁਖਿ ਪਾਵਹਿ ਮਾਨੁ ॥੧॥ ਜਪਿ ਮਨ ਪਰਮੇਸੁਰੁ ਪਰਧਾਨੁ ॥ ਖਿਨ ਖੋਵੈ ਪਾਪ ਕੋਟਾਨ ॥ ਮਿਲੁ ਨਾਨਕ ਹਰਿ ਭਗਵਾਨ ॥੨॥੧॥੭॥ (ਪੰਨਾ ੧੩੩੭)**

ਪੜਤਾਲ—ਇਸ ਸ਼ਬਦ ਨੂੰ ਗਾਵਣ ਵੇਲੇ ਤਾਲ ਮੁੜ ਮੁੜ ਪਰਤਣਾ ਹੈ ।

**ਪਦ ਅਰਥ**:— ਜਪਿ—ਜਪਿਆ ਕਰ । ਮਨ—ਹੇ ਮਨ ! ਨਿਧਾਨ—ਖ਼ਜ਼ਾਨਾ । ਪਾਵਹਿ—ਤੂੰ ਹਾਸਲ ਕਰੇਂਗਾ । ਮਾਨ—ਆਦਰ । ਜਿਨਿ—ਜਿਨਿ ਜਿਨਿ, ਜਿਸ ਜਿਸ ਨੇ । ਤੇ—ਉਹ (ਬਹੁ-ਵਚਨ) । ਪਾਰਿ ਪਰਾਨ—(ਸੰਸਾਰ-ਸਮੁੰਦਰ ਤੋਂ) ਪਾਰ ਲੰਘ ਗਏ ।੧।ਰਹਾਉ।

ਕਰਿ ਧਿਆਨੁ—ਧਿਆਨ ਕਰ ਕੇ, ਧਿਆਨ ਨਾਲ । ਕੀਰਤਿ—ਸਿਫ਼ਤਿ-ਸਾਲਾਹ । ਅਠਸਠਿ—ਅਠਾਹਠ ਤੀਰਥ । ਮਜਾਨੁ—ਮੱਜਨ, ਇਸ਼ਨਾਨ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ ।੧।

ਕੋਟਾਨ ਪਾਪ—ਕ੍ਰੋੜਾਂ ਪਾਪਾਂ (ਦਾ ਨਾਸ) । ਮਿਲੁ—ਮਿਲਿਆ ਰਹੁ ।੨।

**ਅਰਥ**:— ਹੇ (ਮੇਰੇ) ਮਨ ! ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰ (ਇਹੀ ਹੈ ਅਸਲ) ਖ਼ਜ਼ਾਨਾ । (ਨਾਮ ਦੀ ਬਰਕਤਿ ਨਾਲ) ਤੂੰ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਹਾਸਲ ਕਰੇਂਗਾ । ਜਿਸ ਜਿਸ ਨੇ ਨਾਮ ਜਪਿਆ ਹੈ ਉਹ ਸਭ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੧।ਰਹਾਉ।

ਹੇ (ਮੇਰੇ) ਮਨ ! ਧਿਆਨ ਜੋੜ ਕੇ ਸਦਾ ਪਰਮਾਤਮਾ ਦਾ ਨਾਮ ਸੁਣਿਆ ਕਰ । ਹੇ ਮਨ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਿਆ ਕਰ (ਇਹੀ ਹੈ) ਅਠਾਹਠ ਤੀਰਥਾਂ ਦਾ ਇਸ਼ਨਾਨ । ਹੇ ਮਨ ! ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦਾ ਨਾਮ) ਸੁਣਿਆ ਕਰ (ਲੋਕ ਪਰਲੋਕ ਵਿਚ) ਇੱਜ਼ਤ ਖੱਟੇਂਗਾ ।੧।

ਹੇ ਮਨ ! ਪਰਮੇਸਰ (ਦਾ ਨਾਮ) ਜਪਿਆ ਕਰ (ਉਹੀ ਸਭ ਤੋਂ) ਵੱਡਾ (ਹੈ) । (ਨਾਮ ਜਪਣ ਦੀ ਬਰਕਤਿ ਨਾਲ) ਕ੍ਰੋੜਾਂ ਪਾਪਾਂ ਦਾ ਨਾਸ (ਇਕ) ਖਿਨ ਵਿਚ ਹੋ ਜਾਂਦਾ ਹੈ । ਹੇ ਨਾਨਕ ! ਸਦਾ ਹਰੀ ਭਗਵਾਨ (ਦੇ ਚਰਨਾਂ ਵਿਚ) ਜੁੜਿਆ ਰਹੁ ।੨।੧।੭।

## ਪ੍ਰਭਾਤੀ ਮਹਲਾ ੫ ਬਿਭਾਸ

**ੴ ਸਤਿਗੁਰ ਪ੍ਰਸਾਦਿ ॥ ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥ ਪੰਚ ਤਤ ਰਚਿ ਜੋਤਿ ਨਿਵਾਜਿਆ ॥ ਸਿਹਜਾ ਧਰਤਿ ਬਰਤਨ ਕਉ ਪਾਨੀ ॥ ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ ॥੧॥ ਮਨ ਸਤਿਗੁਰੁ ਸੇਵਿ ਹੋਇ ਪਰਮ ਗਤੇ ॥ ਹਰਖ ਸੋਗ ਤੇ ਰਹਹਿ ਨਿਰਾਰਾ ਤਾਂ ਤੂ ਪਾਵਹਿ ਪ੍ਰਾਨਪਤੇ ॥੧॥ ਰਹਾਉ ॥ ਕਾਪੜ ਭੋਗ ਰਸ ਅਨਿਕ ਭੁੰਚਾਏ ॥ ਮਾਤ ਪਿਤਾ ਕੁਟੰਬ ਸਗਲ ਬਨਾਏ ॥ ਰਿਜਕੁ ਸਮਾਹੇ ਜਲਿ ਥਲਿ ਮੀਤ ॥ ਸੋ ਹਰਿ ਸੇਵਹੁ ਨੀਤਾ ਨੀਤ ॥੨॥ ਤਹਾ ਸਖਾਈ ਜਹ ਕੋਇ ਨ ਹੋਵੈ ॥ ਕੋਟਿ ਅਪ੍ਰਾਧ ਇਕ ਖਿਨ ਮਹਿ ਧੋਵੈ ॥ ਦਾਤਿ ਕਰੈ ਨਹੀ ਪਛੋੁਤਾਵੈ ॥ ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥੩॥ ਕਿਰਤ ਸੰਜੋਗੀ ਪਾਇਆ ਭਾਲਿ ॥ ਸਾਧਸੰਗਤਿ ਮਹਿ ਬਸੇ ਗੁਪਾਲ ॥ ਗੁਰ ਮਿਲਿ ਆਏ ਤੁਮਰੈ ਦੁਆਰ ॥ ਜਨ ਨਾਨਕ ਦਰਸਨੁ ਦੇਹੁ ਮੁਰਾਰਿ ॥੪॥੧॥ (ਪੰਨਾ ੧੩੩੭)**

**ਪਦ ਅਰਥ**:— ਸਾਜਿਆ—ਪੈਦਾ ਕੀਤਾ । ਰਚਿ—ਬਣਾ ਕੇ । ਨਿਵਾਜਿਆ—ਸੋਹਣਾ ਬਣਾ ਦਿੱਤਾ । ਸਿਹਜਾ—(ਲੇਟਣ ਵਾਸਤੇ) ਵਿਛੌਣਾ । ਕਉ—ਨੂੰ, ਵਾਸਤੇ । ਨਿਮਖ—(ਨਿਮੇ—) ਅੱਖ ਝਮਕਣ ਜਿਤਨਾ ਸਮਾ । ਸਾਰਿਗਪਾਨੀ—(ਸਾਰਿਗ—ਧਨੁੱਖ । ਪਾਨੀ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ) ਪਰਮਾਤਮਾ ।੧।

ਮਨ—ਹੇ ਮਨ ! ਪਰਮ ਗਤੇ—ਸਭ ਤੋਂ ਉੱਚੀ ਆਤਮਕ ਅਵਸਥਾ । ਹਰਖ—ਖ਼ੁਸ਼ੀ । ਸੋਗ—ਗ਼ਮ । ਤੇ—ਤੋਂ । ਰਹਹਿ—(ਜੇ) ਤੂੰ ਟਿਕਿਆ ਰਹੇਂ । ਨਿਰਾਰਾ—ਵੱਖਰਾ । ਪ੍ਰਾਨ ਪਤੇ—ਜਿੰਦ ਦਾ ਮਾਲਕ-ਪ੍ਰਭੂ ।੧।ਰਹਾਉ।

ਕਾਪੜ—ਕੱਪੜੇ । ਭੁੰਚਾਏ—ਖਾਣ ਲਈ ਦੇਂਦਾ ਹੈ । ਸਗਲ—ਸਾਰੇ । ਕੁਟੰਬ—ਪਰਵਾਰ । ਸਮਾਹੇ—ਸੰਬਾਹੇ, ਅਪੜਾਂਦਾ ਹੈ । ਜਲਿ—ਜਲ ਵਿਚ । ਥਲਿ—ਧਰਤੀ ਉੱਤੇ, ਧਰਤੀ ਵਿਚ । ਮੀਤ—ਹੇ ਮਿੱਤਰ ! ਨੀਤਾ ਨੀਤ—ਸਦਾ ਹੀ ।੨।

ਤਹ—ਉੱਥੇ । ਸਖਾਈ—ਸਾਥੀ । ਜਹ—ਜਿੱਥੇ । ਕੋਟਿ—ਕ੍ਰੋੜਾਂ । ਅਪ੍ਰਾਧ—ਭੁੱਲਾਂ । ਪਛੋੁਤਾਵੈ—(ਅੱਖਰ 'ਛ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਪਛੁਤਾਵੈ' ਹੈ, ਇੱਥੇ 'ਪਛੋਤਾਵੈ' ਪੜ੍ਹਨਾ ਹੈ) ਅਫ਼ਸੋਸ ਕਰਦਾ । ਏਕਾ—ਇਕੋ ਵਾਰੀ । ਬਖਸ—ਬਖ਼ਸ਼ਸ਼, ਮਿਹਰ । ਬਹੁਰਿ—ਮੁੜ । ਬੁਲਾਵੈ—ਸੱਦਦਾ, ਲੇਖਾ ਮੰਗਦਾ ।੩।

ਕਿਰਤ—ਪਿਛਲੇ ਕੀਤੇ ਹੋਏ ਕੰਮ । ਸੰਜੋਗ—ਮੇਲ । ਸੰਜੋਗੀ—ਮੇਲ ਅਨੁਸਾਰ । ਕਿਰਤ ਸੰਜੋਗੀ—ਪਿਛਲੇ ਕੀਤੇ ਕਰਮਾਂ ਦੇ ਮਿਲਾਪ ਅਨੁਸਾਰ । ਭਾਲਿ—ਢੂੰਢ ਕੇ । ਗੁਪਾਲ—ਧਰਤੀ ਦੇ ਰੱਖਣਹਾਰ ਪ੍ਰਭੂ । ਗੁਰ ਮਿਲਿ—ਗੁਰੂ ਨੂੰ ਮਿਲ ਕੇ । ਮੁਰਾਰਿ—ਹੇ ਮੁਰਾਰੀ ! (ਮੁਰ-ਅਰਿ । ਅਰਿ—ਵੈਰੀ । ਮੁਰ ਦੈਂਤ ਦਾ ਵੈਰੀ) ।੪।

**ਅਰਥ**:— ਹੇ (ਮੇਰੇ) ਮਨ ! ਗੁਰੂ ਦੀ ਸਰਨ ਪਿਆ ਰਹੁ (ਇਸ ਤਰ੍ਹਾਂ) ਸਭ ਤੋਂ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ । ਜੇ ਤੂੰ (ਗੁਰੂ ਦੇ ਦਰ ਤੇ ਰਹਿ ਕੇ) ਖ਼ੁਸ਼ੀ ਗ਼ਮੀ ਤੋਂ ਨਿਰਲੇਪ ਟਿਕਿਆ ਰਹੇਂ, ਤਾਂ ਤੂੰ ਜਿੰਦ ਦੇ ਮਾਲਕ ਪ੍ਰਭੂ ਨੂੰ ਮਿਲ ਪਏਂਗਾ ।੧।ਰਹਾਉ।

ਹੇ ਭਾਈ ! ਜਿਸ ਪਰਮਾਤਮਾ ਨੇ (ਤੇਰਾ) ਮਨ ਬਣਾਇਆ, (ਤੇਰਾ) ਸਰੀਰ ਬਣਾਇਆ । (ਮਿੱਟੀ ਹਵਾ ਆਦਿਕ) ਪੰਜ ਤੱਤਾਂ ਦਾ ਪੁਤਲਾ ਬਣਾ ਕੇ (ਉਸ ਨੂੰ ਆਪਣੀ) ਜੋਤਿ ਨਾਲ ਸੋਹਣਾ ਬਣਾ ਦਿੱਤਾ । (ਜਿਸ ਨੇ ਤੈਨੂੰ) ਲੇਟਣ ਵਾਸਤੇ ਧਰਤੀ ਦਿੱਤੀ, (ਜਿਸ ਨੇ ਤੈਨੂੰ) ਵਰਤਣ ਲਈ ਪਾਣੀ ਦਿੱਤਾ, ਉਸ ਪਰਮਾਤਮਾ ਨੂੰ ਕਦੇ ਨਾਹ ਭੁਲਾਓ, ਉਸ ਨੂੰ (ਹਰ ਵੇਲੇ) ਸਿਮਰਦੇ ਰਹੋ ।੧।

ਹੇ ਭਾਈ ! ਜਿਸ ਪਰਮਾਤਮਾ ਨੇ ਤੈਨੂੰ ਅਨੇਕਾਂ (ਕਿਸਮਾਂ ਦੇ) ਕੱਪੜੇ ਵਰਤਣ ਨੂੰ ਦਿੱਤੇ, ਜਿਸ ਨੇ ਤੈਨੂੰ ਅਨੇਕਾਂ ਚੰਗੇ ਚੰਗੇ ਪਦਾਰਥ ਖਾਣ-ਪੀਣ ਨੂੰ ਦਿੱਤੇ, ਜਿਸ ਨੇ ਤੇਰੇ ਵਾਸਤੇ ਮਾਂ ਪਿਉ ਪਰਵਾਰ (ਆਦਿਕ) ਸਾਰੇ ਸੰਬੰਧੀ ਬਣਾ ਦਿੱਤੇ, ਹੇ ਮਿੱਤਰ ! ਜਿਹੜਾ ਪਰਮਾਤਮਾ ਪਾਣੀ ਵਿਚ ਧਰਤੀ ਵਿਚ (ਹਰ ਥਾਂ ਜੀਵਾਂ ਨੂੰ) ਰਿਜ਼ਕ ਅਪੜਾਂਦਾ ਹੈ, ਉਸ ਪਰਮਾਤਮਾ ਨੂੰ ਸਦਾ ਹੀ ਸਦਾ ਹੀ ਯਾਦ ਕਰਦੇ ਰਹੋ ।੨।

ਹੇ ਭਾਈ ! ਜਿੱਥੇ ਕੋਈ ਭੀ ਮਦਦ ਨਹੀਂ ਕਰ ਸਕਦਾ, ਪਰਮਾਤਮਾ ਉੱਥੇ (ਭੀ) ਸਾਥੀ ਬਣਦਾ ਹੈ, (ਜੀਵਾਂ ਦੇ) ਕ੍ਰੋੜਾਂ ਪਾਪ ਇਕ ਖਿਨ ਵਿਚ ਧੋ ਦੇਂਦਾ ਹੈ । ਹੇ ਭਾਈ ! ਉਹ ਪ੍ਰਭੂ (ਸਭ ਜੀਵਾਂ ਨੂੰ) ਦਾਤਾਂ ਦੇਂਦਾ ਰਹਿੰਦਾ ਹੈ, ਕਦੇ (ਇਸ ਗੱਲੋਂ) ਪਛੁਤਾਂਦਾ ਨਹੀਂ । (ਜਿਸ ਪ੍ਰਾਣੀ ਉਤੇ) ਇਕ ਵਾਰੀ ਬਖ਼ਸ਼ਸ਼ ਕਰ ਦੇਂਦਾ ਹੈ, ਉਸ ਨੂੰ (ਉਸ ਦੇ ਲੇਖਾ ਮੰਗਣ ਲਈ) ਫਿਰ ਨਹੀਂ ਸੱਦਦਾ ।੩।

ਹੇ ਭਾਈ ! ਸ੍ਰਿਸ਼ਟੀ ਦਾ ਰੱਖਿਅਕ ਪ੍ਰਭੂ ਸਾਧ ਸੰਗਤਿ ਵਿਚ ਵੱਸਦਾ ਹੈ । ਪਿਛਲੇ ਕੀਤੇ ਕਰਮਾਂ ਦੇ ਸੰਜੋਗਾਂ ਨਾਲ (ਉਸ ਨੂੰ ਸਾਧ ਸੰਗਤਿ ਵਿਚ) ਢੂੰਢ ਕੇ ਲੱਭ ਲਈਦਾ ਹੈ । ਹੇ ਮੁਰਾਰੀ ! ਗੁਰੂ ਦੀ ਸਰਨ ਪੈ ਕੇ ਮੈਂ ਤੇਰੇ ਦਰ ਤੇ ਆਇਆ ਹਾਂ (ਆਪਣੇ) ਦਾਸ ਨਾਨਕ ਨੂੰ (ਆਪਣਾ) ਦੀਦਾਰ ਬਖ਼ਸ਼ ।੪।੧।

**ਪ੍ਰਭਾਤੀ ਮਹਲਾ ੫ ॥ ਪ੍ਰਭ ਕੀ ਸੇਵਾ ਜਨ ਕੀ ਸੋਭਾ ॥ ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥ ਨਾਮੁ ਤੇਰਾ ਜਨ ਕੈ ਭੰਡਾਰਿ ॥ ਗੁਨ ਗਾਵਹਿ ਪ੍ਰਭ ਦਰਸ ਪਿਆਰਿ ॥੧॥ ਤੁਮਰੀ ਭਗਤਿ ਪ੍ਰਭ ਤੁਮਹਿ ਜਨਾਈ ॥ ਕਾਟਿ ਜੇਵਰੀ ਜਨ ਲੀਏ ਛਡਾਈ ॥੧॥ ਰਹਾਉ ॥ ਜੋ ਜਨੁ ਰਾਤਾ ਪ੍ਰਭ ਕੈ ਰੰਗਿ ॥ ਤਿਨਿ ਸੁਖੁ ਪਾਇਆ ਪ੍ਰਭ ਕੈ ਸੰਗਿ ॥ ਜਿਸੁ ਰਸੁ ਆਇਆ ਸੋਈ ਜਾਨੈ ॥ ਪੇਖਿ ਪੇਖਿ ਮਨ ਮਹਿ ਹੈਰਾਨੈ ॥੨॥ ਸੋ ਸੁਖੀਆ ਸਭ ਤੇ ਊਤਮੁ ਸੋਇ ॥ ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ ॥ ਸੋਈ ਨਿਹਚਲੁ ਆਵੈ ਨ ਜਾਇ ॥ ਅਨਦਿਨੁ ਪ੍ਰਭ ਕੇ ਹਰਿ ਗੁਣ ਗਾਇ ॥੩॥ ਤਾ ਕਉ ਕਰਹੁ ਸਗਲ ਨਮਸਕਾਰੁ ॥ ਜਾ ਕੈ ਮਨਿ ਪੂਰਨੁ ਨਿਰੰਕਾਰੁ ॥ ਕਰਿ ਕਿਰਪਾ ਮੋਹਿ ਠਾਕੁਰ ਦੇਵਾ ॥ ਨਾਨਕੁ ਉਧਰੈ ਜਨ ਕੀ ਸੇਵਾ ॥੪॥੨॥ (ਪੰਨਾ ੧੩੩੮)**

**ਪਦ ਅਰਥ**:— ਸੇਵਾ—ਭਗਤੀ । ਜਨ ਕੈ ਭੰਡਾਰਿ—ਸੇਵਕਾਂ ਦੇ ਖ਼ਜ਼ਾਨੇ ਵਿਚ । ਗਾਵਹਿ—ਗਾਂਦੇ ਹਨ (ਬਹੁ-ਵਚਨ) । ਦਰਸ ਪਿਆਰਿ—ਦਰਸਨ ਦੀ ਤਾਂਘ ਵਿਚ ।੧।

ਪ੍ਰਭ—ਹੇ ਪ੍ਰਭੂ ! ਤੁਮਹਿ—ਤੂੰ (ਆਪ ਹੀ) । ਜਨਾਈ—ਸਮਝਾਈ, ਦੱਸੀ । ਕਾਟਿ—ਕੱਟ ਕੇ । ਜੇਵਰੀ—ਮੋਹ ਦੀ ਰੱਸੀ ।੧।ਰਹਾਉ।

ਕੈ ਰੰਗਿ—ਦੇ (ਪ੍ਰੇਮ-) ਰੰਗ ਵਿਚ । ਰਾਤਾ—ਰੰਗਿਆ ਹੋਇਆ । ਕੈ ਸੰਗਿ—ਦੇ ਨਾਲ । ਰਸੁ—ਸੁਆਦ । ਪੇਖਿ—ਵੇਖ ਕੇ । ਹੈਰਾਨੈ—ਵਿਸਮਾਦ-ਹਾਲਤ ਵਿਚ ।੨।

ਤੇ—ਤੋਂ । ਸੋਇ—ਉਹ ਹੀ । ਕੈ ਹ੍ਰਿਦੈ—ਹਿਰਦੇ ਵਿਚ । ਨਿਹਚਲੁ—ਅਡੋਲ-ਚਿੱਤ । ਆਵੈ ਨ ਜਾਇ—ਨਾਹ ਆਉਂਦਾ ਹੈ ਨਾਹ ਜਾਂਦਾ ਹੈ, ਭਟਕਦਾ ਨਹੀਂ । ਅਨਦਿਨੁ—ਹਰ ਰੋਜ਼ ।੩।

ਕਉ—ਨੂੰ । ਸਗਲ—ਸਾਰੇ । ਜਾ ਕੈ ਮਨਿ—ਜਿਸ ਦੇ ਮਨ ਵਿਚ । ਮੋਹਿ—ਮੈਨੂੰ, ਮੇਰੇ ਉੱਤੇ । ਠਾਕੁਰ—ਹੇ ਠਾਕੁਰ ! ਦੇਵਾ—ਹੇ ਦੇਵ ! ਹੇ ਪ੍ਰਕਾਸ਼-ਰੂਪ ! ਉਧਰੈ—(ਵਿਕਾਰਾਂ ਤੋਂ) ਬਚਿਆ ਰਹੇ ।੪।

**ਅਰਥ**:— ਹੇ ਪ੍ਰਭੂ ! ਆਪਣੀ ਭਗਤੀ (ਆਪਣੇ ਸੇਵਕਾਂ ਨੂੰ) ਤੂੰ ਆਪ ਹੀ ਸਮਝਾਈ ਹੈ, (ਉਹਨਾਂ ਦੀ ਮੋਹ ਦੀ) ਫਾਹੀ ਕੱਟ ਕੇ ਆਪਣੇ ਸੇਵਕਾਂ ਨੂੰ ਤੂੰ ਆਪ ਹੀ (ਮਾਇਆ ਦੇ ਮੋਹ ਤੋਂ) ਬਚਾਇਆ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦੀ ਭਗਤੀ ਨਾਲ ਪਰਮਾਤਮਾ ਦੇ ਭਗਤ ਦੀ ਵਡਿਆਈ (ਲੋਕ ਪਰਲੋਕ ਵਿਚ) ਹੁੰਦੀ ਹੈ, ਉਸ ਦੇ ਅੰਦਰੋਂ ਕਾਮ ਕ੍ਰੋਧ ਲੋਭ (ਆਦਿਕ ਵਿਕਾਰ) ਮਿਟ ਜਾਂਦੇ ਹਨ । ਹੇ ਪ੍ਰਭੂ ! ਤੇਰਾ ਨਾਮ-ਧਨ ਤੇਰੇ ਭਗਤਾਂ ਦੇ ਖ਼ਜ਼ਾਨੇ ਵਿਚ (ਭਰਪੂਰ ਰਹਿੰਦਾ ਹੈ) । ਹੇ ਪ੍ਰਭੂ ! ਤੇਰੇ ਭਗਤ ਤੇਰੇ ਦੀਦਾਰ ਦੀ ਤਾਂਘ ਵਿਚ ਤੇਰੇ ਗੁਣ ਗਾਂਦੇ ਰਹਿੰਦੇ ਹਨ ।੧।

ਹੇ ਭਾਈ ! ਜਿਹੜਾ ਜਿਹੜਾ ਮਨੁੱਖ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਗਿਆ, ਉਹਨਾਂ ਨੇ ਪਰਮਾਤਮਾ ਦੇ (ਚਰਨਾਂ) ਨਾਲ (ਲੱਗ ਕੇ) ਆਤਮਕ ਆਨੰਦ ਪ੍ਰਾਪਤ ਕੀਤਾ, (ਪਰ ਉਸ ਆਨੰਦ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ) ਜਿਸ ਮਨੁੱਖ ਨੂੰ ਉਹ ਆਨੰਦ ਆਉਂਦਾ ਹੈ, ਉਹੀ ਉਸ ਨੂੰ ਜਾਣਦਾ ਹੈ, ਉਹ ਮਨੁੱਖ (ਪਰਮਾਤਮਾ ਦਾ) ਦਰਸਨ ਕਰ ਕਰ ਕੇ (ਆਪਣੇ) ਮਨ ਵਿਚ ਵਾਹ ਵਾਹ ਕਰ ਉੱਠਦਾ ਹੈ ।੨।

ਹੇ ਭਾਈ ! ਜਿਸ (ਮਨੁੱਖ) ਦੇ ਹਿਰਦੇ ਵਿਚ ਉਹ ਪਰਮਾਤਮਾ ਆ ਵੱਸਦਾ ਹੈ, ਉਹ ਸੁਖੀ ਹੋ ਜਾਂਦਾ ਹੈ, ਉਹ ਹੋਰ ਸਭਨਾਂ ਨਾਲੋਂ ਸ੍ਰੇਸ਼ਟ ਜੀਵਨ ਵਾਲਾ ਹੋ ਜਾਂਦਾ ਹੈ । ਉਹ ਮਨੁੱਖ ਹਰ ਵੇਲੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਉਹ ਸਦਾ ਅਡੋਲ ਚਿੱਤ ਰਹਿੰਦਾ ਹੈ, ਉਹ ਕਦੇ ਭਟਕਦਾ ਨਹੀਂ ਫਿਰਦਾ ।੩।

ਹੇ ਭਾਈ ! ਜਿਸ (ਮਨੁੱਖ) ਦੇ ਮਨ ਵਿਚ ਪਰਮਾਤਮਾ ਆ ਵੱਸਦਾ ਹੈ, ਉਸ ਦੇ ਅੱਗੇ ਸਾਰੇ ਆਪਣਾ ਸਿਰ ਨਿਵਾਇਆ ਕਰੋ । ਹੇ ਠਾਕੁਰ ਪ੍ਰਭੂ ! ਹੇ ਪ੍ਰਕਾਸ਼-ਰੂਪ ਪ੍ਰਭੂ ! ਮੇਰੇ ਉਤੇ ਮਿਹਰ ਕਰ, (ਤੇਰਾ ਸੇਵਕ) ਨਾਨਕ ਤੇਰੇ ਭਗਤ ਦੀ ਸਰਨ ਵਿਚ ਰਹਿ ਕੇ (ਵਿਕਾਰਾਂ ਤੋਂ) ਬਚਿਆ ਰਹੇ ।੪।੨।

**ਪ੍ਰਭਾਤੀ ਮਹਲਾ ੫ ॥ ਗੁਨ ਗਾਵਤ ਮਨਿ ਹੋਇ ਅਨੰਦ ॥ ਆਠ ਪਹਰ ਸਿਮਰਉ ਭਗਵੰਤ ॥ ਜਾ ਕੈ ਸਿਮਰਨਿ ਕਲਮਲ ਜਾਹਿ ॥ ਤਿਸੁ ਗੁਰ ਕੀ ਹਮ ਚਰਨੀ ਪਾਹਿ ॥੧॥ ਸੁਮਤਿ ਦੇਵਹੁ ਸੰਤ ਪਿਆਰੇ ॥ ਸਿਮਰਉ ਨਾਮੁ ਮੋਹਿ ਨਿਸਤਾਰੇ ॥੧॥ ਰਹਾਉ ॥ ਜਿਨਿ ਗੁਰਿ ਕਹਿਆ ਮਾਰਗੁ ਸੀਧਾ ॥ ਸਗਲ ਤਿਆਗਿ ਨਾਮਿ ਹਰਿ ਗੀਧਾ ॥ ਤਿਸੁ ਗੁਰ ਕੈ ਸਦਾ ਬਲਿ ਜਾਈਐ ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥੨॥ ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ ॥ ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ ॥ ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥ ਤਿਸੁ ਗੁਰ ਊਪਰਿ ਸਦਾ ਹਉ ਵਾਰਿਆ ॥੩॥ ਮਹਾ ਮੁਗਧ ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ ॥ ਪਾਰਬ੍ਰਹਮ ਨਾਨਕ ਗੁਰਦੇਵ ॥ ਵਡੈ ਭਾਗਿ ਪਾਈਐ ਹਰਿ ਸੇਵ ॥੪॥੩॥ (ਪੰਨਾ ੧੩੩੮)**

**ਪਦ ਅਰਥ**:— ਗਾਵਤ—ਗਾਂਦਿਆਂ । ਮਨਿ—ਮਨ ਵਿਚ । ਸਿਮਰਉ—ਸਿਮਰਉਂ, ਮੈਂ ਸਿਮਰਦਾ ਹਾਂ । ਜਾ ਕੈ—ਜਿਸ (ਗੁਰੂ ਦੀ ਕਿਰਪਾ) ਨਾਲ । ਕਲਮਲ—(ਸਾਰੇ) ਪਾਪ । ਜਾਹਿ—ਦੂਰ ਹੋ ਜਾਂਦੇ ਹਨ (ਬਹੁ-ਵਚਨ) । ਹਮ ਪਾਹਿ—ਅਸੀਂ ਪੈਂਦੇ ਹਾਂ, ਮੈਂ ਪੈਂਦਾ ਹਾਂ । ਸਿਮਰਨਿ—ਨਾਮ ਦੇ ਸਿਮਰਨ ਦੀ ਰਾਹੀਂ ।੧।

ਸੰਤ ਪਿਆਰੇ—ਹੇ ਪਿਆਰੇ ਗੁਰੂ ! ਸਿਮਰਉ—ਮੈਂ ਸਿਮਰਦਾ ਹਾਂ । ਮੋਹਿ—ਮੈਨੂੰ । ਨਿਸਤਾਰੇ—(ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।੧।ਰਹਾਉ।

ਜਿਨਿ—ਜਿਸ ਨੇ । ਗੁਰਿ—ਗੁਰੂ ਨੇ । ਜਿਨਿ ਗੁਰਿ—ਜਿਸ ਗੁਰੂ ਨੇ । ਮਾਰਗੁ—(ਜੀਵਨ-) ਰਾਹ । ਤਿਆਗਿ—ਤਿਆਗ ਕੇ । ਨਾਮਿ—ਨਾਮ ਵਿਚ । ਗੀਧਾ—ਗਿੱਝ ਗਿਆ, ਪਰਚ ਗਿਆ । ਕੈ ਬਲਿ ਜਾਈਐ—ਤੋਂ ਸਦਕੇ ਜਾਣਾ ਚਾਹੀਦਾ ਹੈ । ਤੇ—ਤੋਂ । ਪਾਈਐ—ਪ੍ਰਾਪਤ ਹੁੰਦਾ ਹੈ ।੨।

ਬੂਡਤ—(ਵਿਕਾਰਾਂ ਵਿਚ) ਡੁੱਬਦਾ । ਜਿਨਿ ਗੁਰਹਿ—ਜਿਸ ਗੁਰੂ ਨੇ । ਜਿਸੁ ਪ੍ਰਸਾਦਿ—ਜਿਸ ਦੀ ਕਿਰਪਾ ਨਾਲ । ਮੋਹੈ ਨਹੀ—ਮੋਹ ਨਹੀਂ ਸਕਦੀ । ਹਲਤੁ—ਇਕ ਲੋਕ । ਪਲਤੁ—ਪਰਲੋਕ । ਸਵਾਰਿਆ—ਸੋਹਣਾ ਬਣਾ ਦਿੱਤਾ । ਹਉ—ਹਉਂ, ਮੈਂ । ਵਾਰਿਆ—ਕੁਰਬਾਨ ।੩।

ਮੁਗਧ—ਮੂਰਖ । ਤੇ—ਤੋਂ । ਗਿਆਨੀ—ਸਿਆਣਾ, ਗਿਆਨਵਾਨ, ਆਤਮਕ ਜੀਵਨ ਦੀ ਸੂਝ ਵਾਲਾ । ਅਕਥ—(ਅ-ਕਥ) ਜੋ ਬਿਆਨ ਨਾਹ ਕੀਤੀ ਜਾ ਸਕੇ । ਨਾਨਕ—ਹੇ ਨਾਨਕ ! ਭਾਗਿ—ਕਿਸਮਤ ਨਾਲ ।੪।

**ਅਰਥ**:— ਹੇ ਪਿਆਰੇ ਸਤਿਗੁਰੂ ! (ਮੈਨੂੰ) ਚੰਗੀ ਅਕਲ ਬਖ਼ਸ਼ (ਜਿਸ ਦੀ ਰਾਹੀਂ) ਮੈਂ ਪਰਮਾਤਮਾ ਦਾ ਨਾਮ ਸਿਮਰਦਾ ਰਹਾਂ (ਜਿਹੜਾ ਨਾਮ) ਮੈਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲਏ ।੧।ਰਹਾਉ।

ਹੇ ਭਾਈ ! ਪਰਮਾਤਮਾ ਦੇ ਗੁਣ ਗਾਂਦਿਆਂ ਮਨ ਵਿਚ ਆਨੰਦ ਪੈਦਾ ਹੁੰਦਾ ਹੈ, (ਤਾਹੀਏਂ) ਮੈਂ ਅੱਠੇ ਪਹਰ ਭਗਵਾਨ (ਦਾ ਨਾਮ) ਸਿਮਰਦਾ ਹਾਂ । ਜਿਸ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ ਸਿਮਰਨ ਦੀ ਰਾਹੀਂ (ਸਾਰੇ) ਪਾਪ ਦੂਰ ਹੋ ਜਾਂਦੇ ਹਨ, ਮੈਂ ਉਸ ਗੁਰੂ ਦੀ (ਸਦਾ) ਚਰਨੀਂ ਲੱਗਾ ਰਹਿੰਦਾ ਹਾਂ ।੨।

ਹੇ ਭਾਈ ! ਜਿਸ ਗੁਰੂ ਨੇ (ਆਤਮਕ ਜੀਵਨ ਦਾ) ਸਿੱਧਾ ਰਸਤਾ ਦੱਸਿਆ ਹੈ (ਜਿਸ ਦੀ ਬਰਕਤਿ ਨਾਲ ਮਨੁੱਖ) ਹੋਰ ਸਾਰੇ (ਮੋਹ) ਛੱਡ ਕੇ ਪਰਮਾਤਮਾ ਦੇ ਨਾਮ ਵਿਚ ਪਰਚਿਆ ਰਹਿੰਦਾ ਹੈ, ਜਿਸ ਗੁਰੂ ਪਾਸੋਂ ਪਰਮਾਤਮਾ ਦਾ ਨਾਮ ਸਿਮਰਨ (ਦੀ ਦਾਤਿ) ਮਿਲਦੀ ਹੈ, ਉਸ ਗੁਰੂ ਤੋਂ ਸਦਾ ਕੁਰਬਾਨ ਜਾਣਾ ਚਾਹੀਦਾ ਹੈ ।੨।

ਹੇ ਭਾਈ ! ਜਿਸ ਗੁਰੂ ਨੇ (ਸੰਸਾਰ-ਸਮੁੰਦਰ ਵਿਚ) ਡੁੱਬ ਰਹੇ ਪ੍ਰਾਣੀਆਂ ਨੂੰ ਪਾਰ ਲੰਘਾਇਆ, ਜਿਸ (ਗੁਰੂ) ਦੀ ਮਿਹਰ ਨਾਲ ਮਾਇਆ ਠੱਗ ਨਹੀਂ ਸਕਦੀ, ਜਿਸ ਗੁਰੂ ਨੇ (ਸਰਨ ਪਏ ਮਨੁੱਖ ਦਾ) ਇਹ ਲੋਕ ਅਤੇ ਪਰਲੋਕ ਸੋਹਣਾ ਬਣਾ ਦਿੱਤਾ, ਮੈਂ ਉਸ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ ।੩।

ਹੇ ਭਾਈ ! ਪੂਰੇ ਗੁਰੂ ਦੀ ਸਿਫ਼ਤਿ-ਸਾਲਾਹ ਪੂਰੇ ਤੌਰ ਤੇ ਬਿਆਨ ਨਹੀਂ ਕੀਤੀ ਜਾ ਸਕਦੀ, (ਗੁਰੂ ਨੇ) ਮਹਾ ਮੂਰਖ ਮਨੁੱਖ ਤੋਂ ਆਤਮਕ ਜੀਵਨ ਦੀ ਸੂਝ ਵਾਲਾ ਬਣਾ ਦਿੱਤਾ । ਹੇ ਨਾਨਕ ! (ਆਖ—ਗੁਰੂ ਦੀ ਸਰਨ ਪੈ ਕੇ) ਵੱਡੀ ਕਿਸਮਤ ਨਾਲ ਪਾਰਬ੍ਰਹਮ ਗੁਰਦੇਵ ਹਰੀ ਦੀ ਸੇਵਾ-ਭਗਤੀ ਪ੍ਰਾਪਤ ਹੁੰਦੀ ਹੈ ।੪।੩।

**ਪ੍ਰਭਾਤੀ ਮਹਲਾ ੫ ॥ ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ ॥ ਕਰਿ ਕਿਰਪਾ ਅਪਨੀ ਸੇਵਾ ਲਾਏ ਸਗਲਾ ਦੁਰਤੁ ਮਿਟਾਇਆ ॥੧॥ ਹਮ ਬਾਰਿਕ ਸਰਨਿ ਪ੍ਰਭ ਦਇਆਲ ॥ ਅਵਗਣ ਕਾਟਿ ਕੀਏ ਪ੍ਰਭਿ**

**ਅਪੁਨੇ ਰਾਖਿ ਲੀਏ ਮੇਰੈ ਗੁਰ ਗੋਪਾਲਿ ॥੧॥ ਰਹਾਉ ॥ ਤਾਪ ਪਾਪ ਬਿਨਸੇ ਖਿਨ ਭੀਤਰਿ ਭਏ ਕ੍ਰਿਪਾਲ ਗੁਸਾਈ ॥ ਸਾਸਿ ਸਾਸਿ ਪਾਰਬ੍ਰਹਮੁ ਅਰਾਧੀ ਅਪੁਨੇ ਸਤਿਗੁਰ ਕੈ ਬਲਿ ਜਾਈ ॥੨॥ ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ ॥ ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ ॥੩॥ ਆਠ ਪਹਰ ਪਾਰਬ੍ਰਹਮੁ ਧਿਆਈ ਸਦਾ ਸਦਾ ਗੁਨ ਗਾਇਆ ॥ ਕਹੁ ਨਾਨਕ ਮੇਰੇ ਪੂਰੇ ਮਨੋਰਥ ਪਾਰਬ੍ਰਹਮੁ ਗੁਰੁ ਪਾਇਆ ॥੪॥੪॥ (ਪੰਨਾ ੧੩੩੮)**

**ਪਦ ਅਰਥ**:— ਦੀਏ—ਦਿੱਤੇ । ਸਗਲੇ—ਸਾਰੇ । ਕਰਿ—ਕਰ ਕੇ । ਸੇਵਾ—ਭਗਤੀ । ਦੁਰਤੁ—ਪਾਪ ।੧।

ਪ੍ਰਭ ਦਇਆਲ—ਹੇ ਦਇਆ ਦੇ ਘਰ ਪ੍ਰਭੂ ! ਬਾਰਿਕ—ਬੱਚੇ । ਕਾਟਿ—ਕੱਟ ਕੇ । ਪ੍ਰਭਿ—ਪ੍ਰਭੂ ਨੇ । ਮੇਰੈ ਗੋਪਾਲਿ—ਮੇਰੇ ਗੋਪਾਲ ਨੇ, ਮੇਰੇ ਪ੍ਰਭੂ ਨੇ । ਗੋਪਾਲਿ—ਗੋਪਾਲ ਨੇ, ਸ੍ਰਿਸ਼ਟੀ ਦੇ ਰੱਖਿਅਕ ਨੇ ।੧।ਰਹਾਉ।

ਤਾਪ—ਦੁੱਖ-ਕਲੇਸ਼ । ਭੀਤਰਿ—ਵਿਚ । ਗੁਸਾਈ—ਗੋਸਾਈਂ, ਧਰਤੀ ਦਾ ਖਸਮ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਸਾਸਿ—ਸਾਹ ਦੀ ਰਾਹੀਂ । ਅਰਾਧੀ—ਅਰਾਧੀਂ, ਮੈਂ ਆਰਾਧਦਾ ਹਾਂ । ਕੈ ਬਲਿ ਜਾਈ—ਕੈ ਬਲਿ ਜਾਈਂ, (ਗੁਰੂ) ਤੋਂ ਮੈਂ ਸਦਕੇ ਜਾਂਦਾ ਹਾਂ ।੨।

ਅਗਮ—ਅਪਹੁੰਚ । ਅਗੋਚਰੁ—(ਅ-ਗੋ-ਚਰੁ । ਗੋ—ਇੰਦ੍ਰੇ । ਚਰੁ—ਪਹੁੰਚ) ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਨ ਪਾਈਐ—ਨਹੀਂ ਪਾਇਆ ਜਾ ਸਕਦਾ । ਖਟਿ—ਖੱਟ ਕੇ । ਹੋਈਐ—ਹੋ ਜਾਈਦਾ ਹੈ । ਧਿਆਈਐ—ਧਿਆਉਣਾ ਚਾਹੀਦਾ ਹੈ ।੩।

ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ । ਪਾਇਆ—ਲੱਭ ਲਿਆ ਹੈ ।੪।

**ਅਰਥ**:— ਹੇ ਦਇਆ ਦੇ ਸੋਮੇ ਪ੍ਰਭੂ ! ਅਸੀ (ਜੀਵ ਤੇਰੇ) ਬੱਚੇ (ਤੇਰੀ) ਸਰਨ ਹਾਂ । ਹੇ ਭਾਈ ! ਧਰਤੀ ਦੇ ਰੱਖਿਅਕ ਪ੍ਰਭੂ ਨੇ (ਜਿਨ੍ਹਾਂ ਦੀ) ਰੱਖਿਆ ਕੀਤੀ, (ਉਹਨਾਂ ਦੇ ਅੰਦਰੋਂ) ਔਗੁਣ ਦੂਰ ਕਰ ਕੇ (ਉਹਨਾਂ ਨੂੰ ਉਸ) ਪ੍ਰਭੂ ਨੇ ਆਪਣੇ ਬਣਾ ਲਿਆ ।੧।ਰਹਾਉ।

ਹੇ ਭਾਈ ! (ਪ੍ਰਭੂ ਨੇ) ਮਿਹਰ ਕਰ ਕੇ (ਜਿਨ੍ਹਾਂ ਨੂੰ) ਆਪਣੀ ਭਗਤੀ ਵਿਚ ਜੋੜਿਆ, (ਉਹਨਾਂ ਦੇ ਅੰਦਰੋਂ ਉਸ ਨੇ) ਸਾਰਾ ਪਾਪ ਦੂਰ ਕਰ ਦਿੱਤਾ । ਜਿਨ੍ਹਾਂ ਨੂੰ ਉਸ ਨੇ ਆਪਣਾ ਨਾਮ ਜਪਣ ਦੀ ਪ੍ਰੇਰਨਾ ਕੀਤੀ, ਉਹਨਾਂ ਨੂੰ ਉਸ ਨੇ ਸਾਰੇ ਸੁਖ ਬਖ਼ਸ਼ ਦਿੱਤੇ, (ਉਹਨਾਂ ਅੰਦਰੋਂ) ਸਾਰੇ ਦੁੱਖ ਦੂਰ ਹੋ ਗਏ ।੧।

ਹੇ ਭਾਈ ! ਧਰਤੀ ਦੇ ਖਸਮ ਪ੍ਰਭੂ ਜੀ (ਜਿਨ੍ਹਾਂ ਉੱਤੇ) ਦਇਆਵਾਨ ਹੋਏ, (ਉਹਨਾਂ ਦੇ) ਸਾਰੇ ਦੁੱਖ-ਕਲੇਸ਼ ਸਾਰੇ ਪਾਪ ਇਕ ਖਿਨ ਵਿਚ ਨਾਸ ਹੋ ਗਏ । ਹੇ ਭਾਈ ! ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, (ਉਸ ਦੀ ਮਿਹਰ ਨਾਲ) ਮੈਂ ਆਪਣੇ ਹਰੇਕ ਸਾਹ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰਦਾ ਹਾਂ ।੨।

ਹੇ ਭਾਈ ! ਮਾਲਕ-ਪ੍ਰਭੂ ਅਪਹੁੰਚ ਹੈ, ਉਸ ਤਕ (ਜੀਵਾਂ ਦੇ) ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, ਉਹ ਬੇਅੰਤ ਹੈ, ਉਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ । ਹੇ ਭਾਈ ! ਆਪਣੇ ਉਸ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ, (ਉਸ ਦਾ ਨਾਮ ਹੀ ਅਸਲ ਧਨ ਹੈ, ਇਹ) ਲਾਭ ਖੱਟ ਕੇ ਧਨਵਾਨ ਬਣ ਜਾਈਦਾ ਹੈ ।੩।

ਹੇ ਨਾਨਕ ! ਆਖ—(ਹੇ ਭਾਈ !) ਮੈਨੂੰ ਗੁਰੂ ਮਿਲ ਪਿਆ ਹੈ (ਗੁਰੂ ਦੀ ਕਿਰਪਾ ਨਾਲ) ਮੈਨੂੰ ਪਰਮਾਤਮਾ ਮਿਲ ਪਿਆ ਹੈ, ਮੇਰੀਆਂ ਸਾਰੀਆਂ ਮਨੋ-ਕਾਮਨਾਂ ਪੂਰੀਆਂ ਹੋ ਗਈਆਂ ਹਨ । ਹੁਣ ਮੈਂ ਅੱਠੇ ਪਹਰ ਉਸ ਦਾ ਨਾਮ ਸਿਮਰਦਾ ਹਾਂ ਸਦਾ ਹੀ ਉਸ ਦੇ ਗੁਣ ਗਾਂਦਾ ਰਹਿੰਦਾ ਹਾਂ ।੪।੪।

ਪ੍ਰਭਾਤੀ ਮਹਲਾ ੫ ॥ ਸਿਮਰਤ ਨਾਮੁ ਕਿਲਬਿਖ ਸਭਿ ਨਾਸੇ ॥ ਸਚੁ ਨਾਮੁ ਗੁਰਿ ਦੀਨੀ ਰਾਸੇ ॥ ਪ੍ਰਭ ਕੀ ਦਰਗਹ ਸੋਭਾਵੰਤੇ ॥ ਸੇਵਕ ਸੇਵਿ ਸਦਾ ਸੋਹੰਤੇ ॥੧॥ ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥ ਸਗਲੇ ਰੋਗ ਦੋਖ ਸਭਿ ਬਿਨਸਹਿ ਅਗਿਆਨੁ ਅੰਧੇਰਾ ਮਨ ਤੇ ਜਾਈ ॥੧॥ ਰਹਾਉ ॥ ਜਨਮ ਮਰਨ ਗੁਰਿ ਰਾਖੇ ਮੀਤ ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥ ਕੋਟਿ ਜਨਮ ਕੇ ਗਏ ਕਲੇਸ ॥ ਜੋ ਤਿਸੁ ਭਾਵੈ ਸੋ ਭਲ ਹੋਸ ॥੨॥ ਤਿਸੁ ਗੁਰ ਕਉ ਹਉ ਸਦ ਬਲਿ ਜਾਈ ॥ ਜਿਸੁ ਪ੍ਰਸਾਦਿ ਹਰਿ ਨਾਮੁ ਧਿਆਈ ॥ ਐਸਾ ਗੁਰੁ ਪਾਈਐ ਵਡਭਾਗੀ ॥ ਜਿਸੁ ਮਿਲਤੇ ਰਾਮ ਲਿਵ ਲਾਗੀ ॥੩॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਆਠ ਪਹਰ ਅਪੁਨੀ ਲਿਵ ਲਾਇ ॥ ਜਨੁ ਨਾਨਕੁ ਪ੍ਰਭ ਕੀ ਸਰਨਾਇ ॥੪॥੫॥ (ਪੰਨਾ ੧੩੩੯)

**ਪਦ ਅਰਥ**:— ਸਿਮਰਤ—ਸਿਮਰਦਿਆਂ । ਕਿਲਬਿਖ—ਪਾਪ । ਸਚੁ—ਸਦਾ ਕਾਇਮ ਰਹਿਣ ਵਾਲਾ । ਗੁਰਿ—ਗੁਰੂ ਨੇ । ਰਾਸੇ—ਰਾਸਿ, ਸਰਮਾਇਆ, ਪੂੰਜੀ । ਸੇਵਿ—ਸੇਵਾ ਕਰ ਕੇ, ਭਗਤੀ ਕਰ ਕੇ । ਸੋਹੰਤੇ—ਸੋਹਣੇ ਲੱਗਦੇ ਹਨ ।੧।

ਭਾਈ—ਹੇ ਭਾਈ ! ਦੋਖ—ਐਬ, ਪਾਪ । ਸਭਿ—ਸਾਰੇ । ਬਿਨਸਹਿ—ਨਾਸ ਹੋ ਜਾਂਦੇ ਹਨ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਤੇ—ਤੋਂ । ਜਾਈ—ਦੂਰ ਹੋ ਜਾਂਦਾ ਹੈ ।੧।ਰਹਾਉ।

ਗੁਰਿ—ਗੁਰੂ ਨੇ । ਰਾਖੇ—ਮੁਕਾ ਦਿੱਤੇ । ਮੀਤ—ਹੇ ਮਿੱਤਰ ! ਸਿਉ—ਨਾਲ । ਕੋਟਿ—ਕ੍ਰੋੜਾਂ । ਤਿਸੁ ਭਾਵੈ—ਉਸ ਪਰਮਾਤਮਾ ਨੂੰ ਚੰਗਾ ਲੱਗਦਾ ਹੈ । ਭਲ—ਭਲਾ । ਹੋਸ—ਹੋਵੇਗਾ ।੨।

ਹਉ—ਹਉਂ, ਮੈਂ । ਸਦ—ਸਦਾ । ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ । ਪ੍ਰਸਾਦਿ—ਕਿਰਪਾ ਨਾਲ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ । ਲਿਵ—ਲਗਨ ।੩।

ਪਾਰਬ੍ਰਹਮ—ਹੇ ਪਾਰਬ੍ਰਹਮ ! ਘਰ—ਸਰੀਰ, ਹਿਰਦਾ । ਅੰਤਰਜਾਮੀ—ਹੇ ਅੰਦਰ ਦੀ ਜਾਣਨ ਵਾਲੇ ! ਲਿਵ ਲਾਇ—ਪਿਆਰ ਬਣਾਈ ਰੱਖ । ਜਨੁ—ਦਾਸ ।੪।

**ਅਰਥ**:— ਹੇ ਮੇਰੇ ਭਾਈ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰੋ । (ਸਿਮਰਨ ਦੀ ਬਰਕਤਿ ਨਾਲ ਮਨ ਦੇ) ਸਾਰੇ ਰੋਗ ਦੂਰ ਹੋ ਜਾਂਦੇ ਹਨ, ਸਾਰੇ ਪਾਪ ਨਾਸ ਹੋ ਜਾਂਦੇ ਹਨ, ਆਤਮਕ ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ ਮਨ ਤੋਂ ਦੂਰ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਪਰਮਾਤਮਾ ਦਾ ਨਾਮ ਸਿਮਰਦਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ । (ਜਿਨ੍ਹਾਂ ਨੂੰ) ਗੁਰੂ ਨੇ ਸਦਾ-ਥਿਰ ਹਰਿ-ਨਾਮ ਦਾ ਸਰਮਾਇਆ ਬਖ਼ਸ਼ਿਆ, ਪਰਮਾਤਮਾ ਦੀ ਦਰਗਾਹ ਵਿਚ ਉਹ ਇੱਜ਼ਤ ਵਾਲੇ ਬਣੇ । ਹੇ ਭਾਈ ! ਪਰਮਾਤਮਾ ਦੇ ਭਗਤ (ਪਰਮਾਤਮਾ ਦੀ) ਭਗਤੀ ਕਰ ਕੇ ਸਦਾ (ਲੋਕ ਪਰਲੋਕ ਵਿਚ) ਸੋਹਣੇ ਲੱਗਦੇ ਹਨ ।੧।

ਹੇ ਮਿੱਤਰ ! (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਨਾਮ ਵਿਚ (ਜਿਨ੍ਹਾਂ ਮਨੁੱਖਾਂ ਦਾ) ਪਿਆਰ ਬਣਿਆ, ਗੁਰੂ ਨੇ (ਉਹਨਾਂ ਦੇ) ਜਨਮ ਮਰਨ (ਦੇ ਗੇੜ) ਮੁਕਾ ਦਿੱਤੇ । (ਹਰਿ-ਨਾਮ ਨਾਲ ਪ੍ਰੀਤ ਦੀ ਬਰਕਤਿ ਨਾਲ ਉਹਨਾਂ ਦੇ) ਕ੍ਰੋੜਾਂ ਜਨਮਾਂ ਦੇ ਦੁੱਖ-ਕਲੇਸ਼ ਦੂਰ ਹੋ ਗਏ । (ਉਹਨਾਂ ਨੂੰ) ਉਹ ਕੁਝ ਭਲਾ ਜਾਪਦਾ ਹੈ ਜੋ ਪਰਮਾਤਮਾ ਨੂੰ ਚੰਗਾ ਲੱਗਦਾ ਹੈ ।੨।

ਹੇ ਭਾਈ ! ਮੈਂ ਉਸ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ, ਜਿਸ ਦੀ ਮਿਹਰ ਨਾਲ ਮੈਂ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹਾਂ । ਹੇ ਭਾਈ ! ਇਹੋ ਜਿਹਾ ਗੁਰੂ ਵੱਡੀ ਕਿਸਮਤ ਨਾਲ ਹੀ ਮਿਲਦਾ ਹੈ, ਜਿਸ ਦੇ ਮਿਲਿਆਂ ਪਰਮਾਤਮਾ ਨਾਲ ਪਿਆਰ ਬਣਦਾ ਹੈ ।੩।

ਹੇ ਪਾਰਬ੍ਰਹਮ ! ਹੇ ਸੁਆਮੀ ! ਹੇ ਸਭ ਜੀਵਾਂ ਦੇ ਦਿਲ ਦੀ ਜਾਣਨ ਵਾਲੇ ! ਮਿਹਰ ਕਰ । (ਮੇਰੇ ਅੰਦਰ) ਅੱਠੇ ਪਹਰ ਆਪਣੀ ਲਗਨ ਲਾਈ ਰੱਖ, (ਤੇਰਾ) ਦਾਸ ਨਾਨਕ ਤੇਰੀ ਸਰਨ ਪਿਆ ਰਹੇ ।੪।੫।

**ਪ੍ਰਭਾਤੀ ਮਹਲਾ ੫ ॥ ਕਰਿ ਕਿਰਪਾ ਅਪੁਨੇ ਪ੍ਰਭਿ ਕੀਏ ॥ ਹਰਿ ਕਾ ਨਾਮੁ ਜਪਨ ਕਉ ਦੀਏ ॥ ਆਠ ਪਹਰ ਗੁਨ ਗਾਇ ਗੁਬਿੰਦ ॥ ਭੈ ਬਿਨਸੇ ਉਤਰੀ ਸਭ ਚਿੰਦ ॥੧॥ ਉਬਰੇ ਸਤਿਗੁਰ ਚਰਨੀ ਲਾਗਿ ॥ ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥੧॥ ਰਹਾਉ ॥ ਮਨਿ ਤਨਿ ਵਸਿਆ ਹਰਿ ਪ੍ਰਭੁ ਸੋਈ ॥ ਕਲਿ ਕਲੇਸ ਕਿਛੁ ਬਿਘਨੁ ਨ ਹੋਈ ॥ ਸਦਾ ਸਦਾ ਪ੍ਰਭੁ ਜੀਅ ਕੈ ਸੰਗਿ ॥ ਉਤਰੀ ਮੈਲੁ ਨਾਮ ਕੈ ਰੰਗਿ ॥੨॥ ਚਰਨ ਕਮਲ ਸਿਉ ਲਾਗੋ ਪਿਆਰੁ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥ ਪ੍ਰਭ ਮਿਲਨ ਕਾ ਮਾਰਗੁ ਜਾਨਾਂ ॥ ਭਾਇ ਭਗਤਿ ਹਰਿ ਸਿਉ ਮਨੁ ਮਾਨਾਂ ॥੩॥ ਸੁਣਿ ਸਜਣ ਸੰਤ ਮੀਤ ਸੁਹੇਲੇ ॥ ਨਾਮੁ ਰਤਨੁ ਹਰਿ ਅਗਹ ਅਤੋਲੇ ॥ ਸਦਾ ਸਦਾ ਪ੍ਰਭੁ ਗੁਣ ਨਿਧਿ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥੬॥ (ਪੰਨਾ ੧੩੩੯)**

**ਪਦ ਅਰਥ**:— ਕਰਿ—ਕਰ ਕੇ । ਪ੍ਰਭਿ—ਪ੍ਰਭੂ ਨੇ । ਕੀਏ—ਬਣਾ ਲਿਆ । ਕਉ—ਵਾਸਤੇ, ਨੂੰ । ਗਾਇ—ਗਾਇਆ ਕਰ । ਭੈ—ਸਾਰੇ ਡਰ (ਲਫ਼ਜ਼ 'ਭਉ' ਤੋਂ ਬਹੁ-ਵਚਨ) । ਚਿੰਦ—ਚਿੰਤਾ ।੧।

ਉਬਰੇ—(ਵਿਕਾਰਾਂ ਤੋਂ) ਬਚ ਗਏ । ਲਾਗਿ—ਲੱਗ ਕੇ । ਕਹੈ—ਆਖਦਾ ਹੈ । ਭਲ—ਭਲਾ । ਤਿਆਗਿ—ਤਿਆਗ ਕੇ ।੧।ਰਹਾਉ।

ਮਨਿ—ਮਨ ਵਿਚ । ਤਨਿ—ਤਨ ਵਿਚ । ਕਲਿ—ਝਗੜੇ । ਕਲੇਸ—ਦੁੱਖ । ਬਿਘਨੁ—ਰੁਕਾਵਟ । ਜੀਅ ਕੈ ਸੰਗਿ—ਜਿੰਦ ਦੇ ਨਾਲ । ਕੈ ਰੰਗਿ—ਦੇ (ਪ੍ਰੇਮ-) ਰੰਗ ਵਿਚ ।੨।

ਸਿਉ—ਨਾਲ । ਮਾਰਗੁ—ਰਸਤਾ । ਜਾਨਾਂ—ਸਮਝ ਲਿਆ । ਭਾਇ—ਪ੍ਰੇਮ ਵਿਚ । ਮਾਨਾਂ—ਪਤੀਜ ਗਿਆ, ਗਿੱਝ ਗਿਆ ।੩।

ਸਜਣ—ਹੇ ਸੱਜਣ ! ਸੰਤ—ਹੇ ਸੰਤ ਜਨੋ ! ਅਗਹ—ਅਪਹੁੰਚ । ਅਗਹ ਨਾਮੁ—ਅਪਹੁੰਚ ਹਰੀ ਦਾ ਨਾਮ । ਗੁਣਨਿਧਿ—ਗੁਣਾਂ ਦਾ ਖ਼ਜ਼ਾਨਾ ਪ੍ਰਭੂ । ਗਾਈਐ—ਗਾਣਾ ਚਾਹੀਦਾ ਹੈ, ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ । ਪਾਈਐ—ਪ੍ਰਾਪਤ ਹੁੰਦੀ ਹੈ ।੪।

**ਅਰਥ**:— ਹੇ ਭਾਈ ! ਸਤਿਗੁਰੂ ਦੀ ਚਰਨੀਂ ਲੱਗ ਕੇ (ਅਨੇਕਾਂ ਪ੍ਰਾਣੀ ਵਿਕਾਰਾਂ ਵਿਚ ਡੁੱਬਣੋਂ) ਬਚ ਜਾਂਦੇ ਹਨ । ਆਪਣੇ ਮਨ ਦੀ ਚਤੁਰਾਈ ਛੱਡ ਕੇ (ਗੁਰੂ ਦੀ ਸਰਨ ਪਿਆਂ) ਜੋ ਕੁਝ ਗੁਰੂ ਦੱਸਦਾ ਹੈ, ਉਹ ਚੰਗਾ ਤੇ ਪਿਆਰਾ ਲੱਗਦਾ ਹੈ ।੧।ਰਹਾਉ।

ਹੇ ਭਾਈ ! (ਜਿਹੜੇ ਮਨੁੱਖ ਗੁਰੂ ਦੀ ਸਰਨ ਪਏ) ਪ੍ਰਭੂ ਨੇ (ਉਹਨਾਂ ਨੂੰ) ਮਿਹਰ ਕਰ ਕੇ ਆਪਣੇ ਬਣਾ ਲਿਆ (ਕਿਉਂਕਿ ਗੁਰੂ ਨੇ) ਪਰਮਾਤਮਾ ਦਾ ਨਾਮ ਜਪਣ ਵਾਸਤੇ ਉਹਨਾਂ ਨੂੰ ਦਿੱਤਾ । ਹੇ ਭਾਈ ! (ਗੁਰੂ ਦੀ ਸਰਨ ਪੈ ਕੇ) ਅੱਠੇ ਪਹਰ ਪਰਮਾਤਮਾ ਦੇ ਗੁਣ ਗਾਇਆ ਕਰ (ਇਸ ਤਰ੍ਹਾਂ) ਸਾਰੇ ਡਰ ਨਾਸ ਹੋ ਜਾਂਦੇ ਹਨ, ਸਾਰੀ ਚਿੰਤਾ ਦੂਰ ਜਾਂਦੀ ਹੈ ।੧।

ਹੇ ਭਾਈ ! (ਗੁਰੂ ਦੀ ਸਰਨ ਪਿਆਂ) ਮਨ ਵਿਚ ਤਨ ਵਿਚ ਉਹ ਪਰਮਾਤਮਾ ਹੀ ਵੱਸਿਆ ਰਹਿੰਦਾ ਹੈ, ਕੋਈ ਦੁੱਖ-ਕਲੇਸ਼ (ਆਦਿਕ ਜ਼ਿੰਦਗੀ ਦੇ ਰਸਤੇ ਵਿਚ) ਰੁਕਾਵਟ ਨਹੀਂ ਪੈਂਦੀ । ਪਰਮਾਤਮਾ ਹਰ ਵੇਲੇ ਹੀ ਜਿੰਦ ਦੇ ਨਾਲ (ਵੱਸਦਾ ਪ੍ਰਤੀਤ ਹੁੰਦਾ ਹੈ), ਪਰਮਾਤਮਾ ਨਾਮ ਦੇ ਪਿਆਰ-ਰੰਗ ਵਿਚ ਟਿਕੇ ਰਿਹਾਂ (ਵਿਕਾਰਾਂ ਦੀ) ਸਾਰੀ ਮੈਲ (ਮਨ ਤੋਂ) ਲਹਿ ਜਾਂਦੀ ਹੈ ।੨।

ਹੇ ਭਾਈ ! (ਗੁਰੂ ਦੀ ਸਰਨ ਪਿਆਂ) ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਪਿਆਰ ਬਣ ਜਾਂਦਾ ਹੈ, ਕਾਮ ਕ੍ਰੋਧ ਅਹੰਕਾਰ (ਆਦਿਕ ਵਿਕਾਰ ਅੰਦਰੋਂ) ਮੁੱਕ ਜਾਂਦੇ ਹਨ । ਹੇ ਭਾਈ ! (ਜਿਸ ਮਨੁੱਖ ਨੇ ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦੇ ਮਿਲਾਪ ਦਾ ਰਸਤਾ ਸਮਝ ਲਿਆ, ਪਿਆਰ ਦੀ ਬਰਕਤਿ ਨਾਲ ਭਗਤੀ ਦੀ ਬਰਕਤਿ ਨਾਲ ਉਸ ਦਾ ਮਨ ਪ੍ਰਭੂ ਦੀ ਯਾਦ ਵਿਚ ਗਿੱਝ ਜਾਂਦਾ ਹੈ ।੩।

ਹੇ ਸੱਜਣ ! ਹੇ ਸੰਤ ! ਹੇ ਮਿੱਤਰ ! ਸੁਣ (ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਨੇ) ਅਪਹੁੰਚ ਅਤੇ ਅਤੋਲ ਹਰੀ ਦਾ ਕੀਮਤੀ ਨਾਮ ਹਾਸਲ ਕਰ ਲਿਆ, ਉਹ ਸਦਾ ਸੁਖੀ ਜੀਵਨ ਵਾਲੇ ਹੋ ਗਏ । ਹੇ ਭਾਈ ! ਸਦਾ ਹੀ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਪਰ, ਹੇ ਨਾਨਕ ! ਆਖ—ਇਹ ਦਾਤਿ ਵੱਡੀ ਕਿਸਮਤ ਨਾਲ ਮਿਲਦੀ ਹੈ ।੪।੬।

**ਪ੍ਰਭਾਤੀ ਮਹਲਾ ੫ ॥ ਸੇ ਧਨਵੰਤ ਸੇਈ ਸਚੁ ਸਾਹਾ ॥ ਹਰਿ ਕੀ ਦਰਗਹ ਨਾਮੁ ਵਿਸਾਹਾ ॥੧॥ ਹਰਿ ਹਰਿ ਨਾਮੁ ਜਪਹੁ ਮਨ ਮੀਤ ॥ ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ ॥੧॥ ਰਹਾਉ ॥ ਪਾਇਆ ਲਾਭੁ ਵਜੀ ਵਾਧਾਈ ॥ ਸੰਤ ਪ੍ਰਸਾਦਿ ਹਰਿ ਕੇ ਗੁਨ ਗਾਈ ॥੨॥ ਸਫਲ ਜਨਮੁ ਜੀਵਨ ਪਰਵਾਣੁ ॥ ਗੁਰ ਪਰਸਾਦੀ ਹਰਿ ਰੰਗੁ ਮਾਣੁ ॥੩॥ ਬਿਨਸੇ ਕਾਮ ਕ੍ਰੋਧ ਅਹੰਕਾਰ ॥ ਨਾਨਕ ਗੁਰਮੁਖਿ ਉਤਰਹਿ ਪਾਰਿ ॥੪॥੭॥ (ਪੰਨਾ ੧੩੩੯)**

**ਪਦ ਅਰਥ**:— ਸੇ—ਉਹ ਮਨੁੱਖ (ਬਹੁ-ਵਚਨ) । ਸੇਈ—ਉਹੀ ਮਨੁੱਖ (ਬਹੁ-ਵਚਨ) । ਸਚੁ—ਯਕੀਨੀ ਤੌਰ ਤੇ । ਸਾਹਾ—ਸਾਹੂਕਾਰ । ਵਿਸਾਹਾ—ਖ਼ਰੀਦਿਆ, ਵਿਹਾਝਿਆ ।੧।

ਮਨ—ਹੇ ਮਨ ! ਮੀਤ—ਹੇ ਮਿੱਤਰ ! ਨਿਰਮਲ—ਪਵਿੱਤਰ ਕਰਨ ਵਾਲੀ । ਰੀਤਿ—ਮਰਯਾਦਾ ।੧।ਰਹਾਉ।

ਵਜੀ—ਵੱਜ ਪਈ, ਤਕੜੀ ਹੋ ਗਈ । ਵਾਧਾਈ—ਉਤਸ਼ਾਹ ਵਾਲੀ ਅਵਸਥਾ, ਚੜ੍ਹਦੀ ਕਲਾ । ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਗਾਈ—ਗਾਂਦਾ ਹੈ ।੨।

ਸਫਲ—ਕਾਮਯਾਬ । ਪਰਵਾਣੁ—ਕਬੂਲ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਰੰਗੁ—ਆਤਮਕ ਆਨੰਦ । ਮਾਣੁ—ਮਾਣਦਾ ਰਹੁ ।੩।

ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਉਤਰਹਿ ਪਾਰਿ—ਪਾਰ ਲੰਘ ਜਾਂਦੇ ਹਨ ।੪।

**ਅਰਥ**:— ਹੇ ਮਿੱਤਰ ! ਹੇ ਮਨ ! (ਗੁਰੂ ਦੀ ਸਰਨ ਪੈ ਕੇ) ਸਦਾ ਪਰਮਾਤਮਾ ਦਾ ਨਾਮ ਜਪਿਆ ਕਰ । (ਪਰ ਨਾਮ ਜਪਣ ਵਾਲੀ) ਪਵਿੱਤਰ ਤੇ ਮੁਕੰਮਲ ਮਰਯਾਦਾ (ਚਲਾਣ ਵਾਲਾ) ਪੂਰਾ ਗੁਰੂ ਵੱਡੀ ਕਿਸਮਤ ਨਾਲ (ਹੀ) ਮਿਲਦਾ ਹੈ ।੧।ਰਹਾਉ।

ਹੇ ਭਾਈ ! (ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਨੇ ਇਥੇ) ਪਰਮਾਤਮਾ ਦਾ ਨਾਮ-ਸੌਦਾ ਖ਼ਰੀਦਿਆ, ਪਰਮਾਤਮਾ ਦੀ ਹਜ਼ੂਰੀ ਵਿਚ ਮਨੁੱਖ ਧਨਾਢ (ਗਿਣੇ ਜਾਂਦੇ ਹਨ) ਉਹੀ ਮਨੁੱਖ ਯਕੀਨੀ ਤੌਰ ਤੇ ਸ਼ਾਹੂਕਾਰ (ਸਮਝੇ ਜਾਂਦੇ ਹਨ) ।੧।

ਹੇ ਭਾਈ ! (ਜਿਹੜਾ ਮਨੁੱਖ) ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਗੁਣ ਗਾਂਦਾ ਹੈ (ਉਹ ਇਥੇ ਅਸਲ) ਨਫ਼ਾ ਖੱਟਦਾ ਹੈ, (ਉਸ ਦੇ ਅੰਦਰ) ਆਤਮਕ ਉਤਸ਼ਾਹ ਵਾਲੀ ਅਵਸਥਾ ਪ੍ਰਬਲ ਬਣੀ ਰਹਿੰਦੀ ਹੈ ।੨।

ਹੇ ਭਾਈ ! ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਨਾਮ ਦਾ ਆਨੰਦ ਮਾਣਦਾ ਰਹੁ (ਨਾਮ ਜਪਣ ਵਾਲੇ ਦਾ) ਮਨੁੱਖਾ ਜਨਮ ਕਾਮਯਾਬ ਹੈ, ਜੀਵਨ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੈ ।੩।

ਹੇ ਨਾਨਕ ! ਗੁਰੂ ਦੀ ਸਰਨ ਪੈ ਕੇ (ਨਾਮ ਜਪਣ ਵਾਲੇ ਮਨੁੱਖ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ, (ਉਹਨਾਂ ਦੇ ਅੰਦਰੋਂ) ਕਾਮ ਕ੍ਰੋਧ ਅਹੰਕਾਰ (ਆਦਿਕ ਵਿਕਾਰ) ਨਾਸ ਹੋ ਜਾਂਦੇ ਹਨ ।੪।੭।

**ਪ੍ਰਭਾਤੀ ਮਹਲਾ ੫ ॥ ਗੁਰੁ ਪੂਰਾ ਪੂਰੀ ਤਾ ਕੀ ਕਲਾ ॥ ਗੁਰ ਕਾ ਸਬਦੁ ਸਦਾ ਸਦ ਅਟਲਾ ॥ ਗੁਰ ਕੀ ਬਾਣੀ ਜਿਸੁ ਮਨਿ ਵਸੈ ॥ ਦੂਖੁ ਦਰਦੁ ਸਭੁ ਤਾ ਕਾ ਨਸੈ ॥੧॥ ਹਰਿ ਰੰਗਿ ਰਾਤਾ ਮਨੁ ਰਾਮ ਗੁਨ ਗਾਵੈ ॥ ਮੁਕਤੋੁ ਸਾਧੂ ਧੂਰੀ ਨਾਵੈ ॥੧॥ ਰਹਾਉ ॥ ਗੁਰ ਪਰਸਾਦੀ ਉਤਰੇ ਪਾਰਿ ॥ ਭਉ ਭਰਮੁ ਬਿਨਸੇ ਬਿਕਾਰ ॥ ਮਨ ਤਨ ਅੰਤਰਿ ਬਸੇ ਗੁਰ ਚਰਨਾ ॥ ਨਿਰਭੈ ਸਾਧ ਪਰੇ ਹਰਿ ਸਰਨਾ ॥੨॥ ਅਨਦ ਸਹਜ ਰਸ ਸੂਖ ਘਨੇਰੇ ॥ ਦੁਸਮਨੁ ਦੂਖੁ ਨ ਆਵੈ ਨੇਰੇ ॥ ਗੁਰਿ ਪੂਰੈ ਅਪੁਨੇ ਕਰਿ ਰਾਖੇ ॥ ਹਰਿ ਨਾਮੁ ਜਪਤ ਕਿਲਬਿਖ ਸਭਿ ਲਾਥੇ ॥੩॥ ਸੰਤ ਸਾਜਨ ਸਿਖ ਭਏ ਸੁਹੇਲੇ ॥ ਗੁਰਿ ਪੂਰੈ ਪ੍ਰਭ ਸਿਉ ਲੈ ਮੇਲੇ ॥ ਜਨਮ ਮਰਨ ਦੁਖ ਫਾਹਾ ਕਾਟਿਆ ॥ ਕਹੁ ਨਾਨਕ ਗੁਰਿ ਪੜਦਾ ਢਾਕਿਆ ॥੪॥੮॥ (ਪੰਨਾ ੧੩੪੦)**

**ਪਦ ਅਰਥ**:— ਤਾ ਕੀ—ਉਸ (ਗੁਰੂ) ਦੀ । ਕਲਾ—ਤਾਕਤ, ਆਤਮਕ ਉੱਚਤਾ । ਸਦ—ਸਦਾ । ਅਟਲਾ—ਅਟੱਲ, ਆਪਣੇ ਨਿਸ਼ਾਨੇ ਤੇ ਸਦਾ ਟਿਕਿਆ ਰਹਿਣ ਵਾਲਾ । ਜਿਸੁ ਮਨਿ—ਜਿਸ (ਮਨੁੱਖ) ਦੇ ਮਨ ਵਿਚ । ਤਾ ਕਾ—ਉਸ (ਮਨੁੱਖ) ਦਾ । ਨਸੈ—ਦੂਰ ਹੋ ਜਾਂਦਾ ਹੈ ।੧।

ਰੰਗਿ—ਪ੍ਰੇਮ-ਰੰਗ ਵਿਚ । ਰਾਤਾ—ਰੰਗਿਆ ਹੋਇਆ । ਗਾਵੈ—ਗਾਂਦਾ ਰਹਿੰਦਾ ਹੈ । ਮੁਕਤੋੁ—ਵਿਕਾਰਾਂ ਤੋਂ ਬਚਿਆ ਹੋਇਆ (ਅੱਖਰ 'ਤ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਮੁਕਤੁ' ਹੈ, ਇਥੇ 'ਮੁਕਤੋ' ਪੜ੍ਹਨਾ ਹੈ) । ਨਾਵੈ—ਇਸ਼ਨਾਨ ਕਰਦਾ ਹੈ ।੧।ਰਹਾਉ।

ਪਰਸਾਦੀ—ਪਰਸਾਦਿ, ਕਿਰਪਾ ਨਾਲ । ਭਰਮੁ—ਵਹਿਮ, ਭਟਕਣਾ । ਅੰਤਰਿ—ਅੰਦਰ । ਸਾਧ—ਸੰਤ ਜਨ । ਨਿਰਭੈ—ਸਾਰੇ ਡਰਾਂ ਤੋਂ ਰਹਿਤ ।੨।

ਅਨਦ—ਆਨੰਦ । ਸਹਜ—ਆਤਮਕ ਅਡੋਲਤਾ । ਘਨੇਰੇ—ਬਹੁਤ । ਨੇਰੇ—ਨੇੜੇ । ਗੁਰਿ ਪੂਰੈ—ਪੂਰੇ ਗੁਰੂ ਨੇ । ਕਰਿ—ਬਣਾ ਕੇ । ਰਾਖੇ—ਰੱਖ ਲਏ, ਰੱਖਿਆ ਕੀਤੀ । ਜਪਤ—ਜਪਦਿਆਂ । ਕਿਲਬਿਖ—ਪਾਪ । ਸਭਿ—ਸਾਰੇ ।੩।

ਸਿਖ—(ਸਾਰੇ) ਸਿੱਖ (ਬਹੁ-ਵਚਨ) । ਸੁਹੇਲੇ—ਸੁਖੀ । ਸਿਉ—ਨਾਲ । ਲੈ—ਫੜ ਕੇ । ਮੇਲੇ—ਮਿਲਾ ਦਿੱਤੇ । ਗੁਰਿ—ਗੁਰੂ ਨੇ । ਪੜਦਾ ਢਾਕਿਆ—ਲਾਜ ਰੱਖ ਲਈ ।੪।

**ਅਰਥ**:— ਹੇ ਭਾਈ ! (ਜਿਸ ਮਨੁੱਖ ਦਾ) ਮਨ ਪਰਮਾਤਮਾ ਦੇ (ਪਿਆਰ-) ਰੰਗ ਵਿਚ ਰੰਗਿਆ ਰਹਿੰਦਾ ਹੈ (ਜਿਹੜਾ ਮਨੁੱਖ) ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ, (ਜਿਹੜਾ ਮਨੁੱਖ) ਗੁਰੂ ਦੀ ਚਰਨ-ਧੂੜ ਵਿਚ ਇਸ਼ਨਾਨ ਕਰਦਾ ਰਹਿੰਦਾ ਹੈ, ਉਹ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ (ਉਹੀ ਹੈ 'ਮੁਕਤ') ।੧।ਰਹਾਉ।

ਹੇ ਭਾਈ ! ਗੁਰੂ (ਸਾਰੇ ਗੁਣਾਂ ਨਾਲ) ਪੂਰਨ ਹੈ, ਗੁਰੂ ਦੀ (ਆਤਮਕ) ਸ਼ਕਤੀ ਹਰੇਕ ਸਮਰਥਾ ਵਾਲੀ ਹੈ, ਗੁਰੂ ਦਾ ਸ਼ਬਦ ਸਦਾ ਹੀ ਅਟੱਲ ਰਹਿੰਦਾ ਹੈ (ਕਦੇ ਉਕਾਈ ਵਾਲਾ ਨਹੀਂ) । ਜਿਸ (ਮਨੁੱਖ) ਦੇ ਮਨ ਵਿਚ ਸਤਿਗੁਰੂ ਦੀ ਬਾਣੀ ਟਿਕੀ ਰਹਿੰਦੀ ਹੈ, ਉਸ (ਮਨੁੱਖ) ਦਾ ਹਰੇਕ ਦਰਦ ਨਾਸ ਹੋ ਜਾਂਦਾ ਹੈ ।੧।

ਹੇ ਭਾਈ ! ਜਿਨ੍ਹਾਂ ਦੇ ਮਨ ਵਿਚ ਤਨ ਵਿਚ ਗੁਰੂ ਦੇ ਚਰਨ ਟਿਕੇ ਰਹਿੰਦੇ ਹਨ, ਉਹਨਾਂ ਸੰਤ ਜਨਾਂ ਨੂੰ ਕੋਈ ਡਰ ਪੋਹ ਨਹੀਂ ਸਕਦਾ, ਉਹ ਸਦਾ ਪਰਮਾਤਮਾ ਦੀ ਸਰਨ ਪਏ ਰਹਿੰਦੇ ਹਨ, ਡਰ ਭਟਕਣਾ (ਆਦਿਕ ਸਾਰੇ) ਵਿਕਾਰ (ਉਹਨਾਂ ਦੇ ਅੰਦਰੋਂ) ਨਾਸ ਹੋ ਜਾਂਦੇ ਹਨ, ਗੁਰੂ ਦੀ ਕਿਰਪਾ ਨਾਲ ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੨।

ਹੇ ਭਾਈ ! ਪੂਰੇ ਗੁਰੂ ਨੇ ਜਿਨ੍ਹਾਂ ਨੂੰ ਆਪਣੇ ਬਣਾ ਕੇ (ਉਹਨਾਂ ਦੀ) ਰੱਖਿਆ ਕੀਤੀ, ਪਰਮਾਤਮਾ ਦਾ ਨਾਮ ਜਪਦਿਆਂ (ਉਹਨਾਂ ਦੇ) ਸਾਰੇ ਪਾਪ ਦੂਰ ਹੋ ਗਏ । ਕੋਈ ਵੈਰੀ ਦੁੱਖ ਉਹਨਾਂ ਦੇ ਨੇੜੇ ਨਹੀਂ ਢੁਕ ਸਕਦਾ (ਉਹਨਾਂ ਉਤੇ ਆਪਣਾ ਦਬਾਉ ਨਹੀਂ ਪਾ ਸਕਦਾ) । (ਉਹਨਾਂ ਦੇ ਅੰਦਰ) ਆਤਮਕ ਅਡਲੋਤਾ ਦੇ ਅਨੇਕਾਂ ਆਨੰਦ ਤੇ ਸੁਖ ਬਣੇ ਰਹਿੰਦੇ ਹਨ ।੩।

ਹੇ ਭਾਈ ! ਜਿਨ੍ਹਾਂ ਸੰਤ-ਜਨਾਂ ਸੱਜਣਾਂ ਸਿੱਖਾਂ ਨੂੰ ਪੂਰੇ ਗੁਰੂ ਨੇ ਪਰਮਾਤਮਾ ਨਾਲ ਲਿਆ ਜੋੜਿਆ, ਉਹ ਸੁਖੀ ਜੀਵਨ ਵਾਲੇ ਹੋ ਗਏ । ਹੇ ਨਾਨਕ ! ਆਖ—ਗੁਰੂ ਨੇ ਉਹਨਾਂ ਦੀ ਇੱਜ਼ਤ ਰੱਖ ਲਈ, ਉਹਨਾਂ ਦੇ ਜਨਮ ਮਰਨ ਦੇ ਗੇੜ ਦੇ ਦੁੱਖਾਂ ਦੀ ਫਾਹੀ (ਗੁਰੂ ਨੇ) ਕੱਟ ਦਿੱਤੀ ਹੈ ।੪।੮।

**ਪ੍ਰਭਾਤੀ ਮਹਲਾ ੫ ॥ ਸਤਿਗੁਰਿ ਪੂਰੈ ਨਾਮੁ ਦੀਆ ॥ ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ ॥੧॥ ਰਹਾਉ ॥ ਚਰਨ ਕਮਲ ਗੁਰ ਕੇ ਮਨਿ ਵੂਠੇ ॥ ਦੂਖ ਦਰਦ ਭ੍ਰਮ ਬਿਨਸੇ ਝੂਠੇ ॥੧॥ ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥੨॥ ਘਰਿ ਬਾਹਰਿ ਪ੍ਰਭੁ ਸਭਨੀ ਥਾਈ ॥ ਸੰਗਿ ਸਹਾਈ ਜਹ ਹਉ ਜਾਈ ॥੩॥ ਦੁਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੇ ਨਾਨਕੁ ਗੁਣਤਾਸੁ ॥੪॥੯॥ (ਪੰਨਾ ੧੩੪੦)**

**ਪਦ ਅਰਥ**:— ਸਤਿਗੁਰਿ ਪੂਰੇ—ਪੂਰੇ ਸਤਿਗੁਰੂ ਨੇ । ਅਨਦ—ਆਨੰਦ । ਮੰਗਲ—ਖ਼ੁਸ਼ੀ । ਕਲਿਆਣ—ਸੁਖ-ਸਾਂਦ । ਸਗਲਾ—ਸਾਰਾ । ਰਾਸਿ ਥੀਆ—ਸਿਰੇ ਚੜ੍ਹ ਜਾਂਦਾ ਹੈ ।੧।ਰਹਾਉ।

ਚਰਨ ਕਮਲ ਗੁਰ ਕੇ—ਗੁਰੂ ਦੇ ਸੋਹਣੇ ਚਰਨ । ਮਨਿ—(ਜਿਸ ਮਨੁੱਖ ਦੇ) ਮਨ ਵਿਚ । ਵੂਠੇ—ਆ ਵੱਸੇ । ਭ੍ਰਮ ਝੂਠੇ—ਨਾਸਵੰਤ ਪਦਾਰਥਾਂ ਦੀ ਖ਼ਾਤਰ ਭਟਕਣ ।੧।

ਉਠਿ—ਉੱਠ ਕੇ । ਪ੍ਰਾਣੀ—ਹੇ ਪ੍ਰਾਣੀ ! ।੨।

ਘਰਿ—ਘਰ ਵਿਚ । ਥਾਈ—ਥਾਈਂ, ਥਾਵਾਂ ਵਿਚ । ਸੰਗਿ—ਨਾਲ । ਸਹਾਈ—ਮਦਦ ਕਰਨ ਵਾਲਾ । ਜਹ—ਜਿੱਥੇ । ਹਉ—ਹਉਂ, ਮੈਂ । ਜਾਈ—ਜਾਈਂ, ਮੈਂ ਜਾਂਦਾ ਹਾਂ ।੩।

ਦੁਇ ਕਰ—ਦੋਵੇਂ ਹੱਥ । ਕਰੀ—ਕਰੀਂ, ਮੈਂ ਕਰਦਾ ਹਾਂ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ ਪ੍ਰਭੂ ।੪।

**ਅਰਥ**:— ਹੇ ਭਾਈ ! (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ (ਪਰਮਾਤਮਾ ਦਾ) ਨਾਮ (-ਖ਼ਜ਼ਾਨਾ ਬਖ਼ਸ਼ਿਆ, ਉਸ ਦੇ ਅੰਦਰ ਆਨੰਦ ਖ਼ੁਸ਼ੀ ਸ਼ਾਂਤੀ ਅਤੇ ਸਦਾ ਦਾ ਸੁਖ ਬਣ ਗਿਆ, ਉਸ (ਦੀ ਜ਼ਿੰਦਗੀ) ਦਾ ਸਾਰਾ ਹੀ ਮਨੋਰਥ ਸਫਲ ਹੋ ਗਿਆ ।੧।ਰਹਾਉ।

ਹੇ ਭਾਈ ! (ਜਿਸ ਮਨੁੱਖ ਦੇ) ਮਨ ਵਿਚ ਗੁਰੂ ਦੇ ਸੋਹਣੇ ਚਰਨ ਆ ਵੱਸੇ, ਉਸ ਦੇ ਸਾਰੇ ਦੁੱਖ ਦੂਰ ਹੋ ਗਏ, ਨਾਸਵੰਤ ਪਦਾਰਥਾਂ ਦੀ ਖ਼ਾਤਰ ਸਾਰੀਆਂ ਭਟਕਣਾਂ (ਉਸ ਦੇ ਅੰਦਰੋਂ) ਮੁੱਕ ਗਈਆਂ ।੧।

ਹੇ ਪ੍ਰਾਣੀਓ ! ਸਦਾ ਉੱਠ ਕੇ (ਨਿੱਤ ਆਹਰ ਨਾਲ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਵਿਆ ਕਰੋ, ਅਤੇ ਅੱਠੇ ਪਹਰ ਪਰਮਾਤਮਾ ਦਾ ਸਿਮਰਨ ਕਰਿਆ ਕਰੋ ।੨।

ਹੇ ਭਾਈ ! ਮੈਂ (ਤਾਂ) ਜਿੱਥੇ (ਭੀ) ਜਾਂਦਾ ਹਾਂ, ਮੈਨੂੰ ਪਰਮਾਤਮਾ (ਤੇਰੇ) ਨਾਲ ਮਦਦਗਾਰ (ਦਿੱਸਦਾ) ਹੈ, ਘਰ ਦੇ ਅੰਦਰ ਤੇ ਬਾਹਰ (ਹਰ ਥਾਂ) ਸਭ ਥਾਵਾਂ ਵਿਚ (ਮੈਨੂੰ) ਪ੍ਰਭੂ ਹੀ (ਦਿੱਸਦਾ) ਹੈ ।੩।

ਹੇ ਭਾਈ ! ਮੈਂ (ਤਾਂ) ਦੋਵੇਂ ਹੱਥ ਜੋੜ ਕੇ ਅਰਜ਼ੋਈ ਕਰਦਾ ਰਹਿੰਦਾ ਹਾਂ ਕਿ (ਉਸ ਪ੍ਰਭੂ ਦਾ ਦਾਸ) ਨਾਨਕ ਸਦਾ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਨਾਮ ਜਪਦਾ ਰਹੇ ।੪।੯।

**ਪ੍ਰਭਾਤੀ ਮਹਲਾ ੫ ॥ ਪਾਰਬ੍ਰਹਮੁ ਪ੍ਰਭੁ ਸੁਘੜ ਸੁਜਾਣੁ ॥ ਗੁਰੁ ਪੂਰਾ ਪਾਈਐ ਵਡਭਾਗੀ ਦਰਸਨ ਕਉ ਜਾਈਐ ਕੁਰਬਾਣੁ ॥੧॥ ਰਹਾਉ ॥ ਕਿਲਬਿਖ ਮੇਟੇ ਸਬਦਿ ਸੰਤੋਖੁ ॥ ਨਾਮੁ ਅਰਾਧਨ ਹੋਆ ਜੋਗੁ ॥ ਸਾਧ ਸੰਗਿ ਹੋਆ ਪਰਗਾਸੁ ॥ ਚਰਨ ਕਮਲ ਮਨ ਮਾਹਿ ਨਿਵਾਸੁ ॥੧॥ ਜਿਨਿ ਕੀਆ ਤਿਨਿ ਲੀਆ ਰਾਖਿ ॥ ਪ੍ਰਭੁ ਪੂਰਾ ਅਨਾਥ ਕਾ ਨਾਥੁ ॥ ਜਿਸਹਿ ਨਿਵਾਜੇ ਕਿਰਪਾ ਧਾਰਿ ॥ ਪੂਰਨ ਕਰਮ ਤਾ ਕੇ ਆਚਾਰ ॥੨॥ ਗੁਣ ਗਾਵੈ ਨਿਤ ਨਿਤ ਨਿਤ ਨਵੇ ॥ ਲਖ ਚਉਰਾਸੀਹ ਜੋਨਿ ਨ ਭਵੇ ॥ ਈਹਾਂ ਊਹਾਂ ਚਰਣ ਪੂਜਾਰੇ ॥ ਮੁਖੁ ਊਜਲੁ ਸਾਚੇ ਦਰਬਾਰੇ ॥੩॥ ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥ ਕੋਟਿ ਮਧੇ ਕੋ ਵਿਰਲਾ ਦਾਸੁ ॥ ਜਲਿ ਥਲਿ ਮਹੀਅਲਿ ਪੇਖੈ ਭਰਪੂਰਿ ॥ ਨਾਨਕ ਉਧਰਸਿ ਤਿਸੁ ਜਨ ਕੀ ਧੂਰਿ ॥੪॥੧੦॥ (ਪੰਨਾ ੧੩੪੦)**

**ਪਦ ਅਰਥ**:— ਸੁਘੜ—(ਸੁਘਟ—ਸੋਹਣੇ ਹਿਰਦੇ ਵਾਲਾ) ਸੋਹਣੀ ਆਤਮਕ ਘਾੜਤ ਵਾਲਾ । ਸੁਜਾਣੁ—ਸਿਆਣਾ । ਪਾਈਐ—ਮਿਲਦਾ ਹੈ । ਦਰਸਨ ਕਉ—ਦਰਸਨ ਦੀ ਖ਼ਾਤਰ । ਜਾਈਐ ਕੁਰਬਾਣੁ—ਸਦਕੇ ਹੋਣਾ ਚਾਹੀਦਾ ਹੈ, ਆਪਾ ਵਾਰਨਾ ਚਾਹੀਦਾ ਹੈ, ਆਪਣਾ ਆਪ (ਗੁਰੂ ਦੇ) ਹਵਾਲੇ ਕਰ ਦੇਣਾ ਚਾਹੀਦਾ ਹੈ ।੧।ਰਹਾਉ।

ਕਿਲਬਿਖ—ਪਾਪ । ਮੇਟੇ—(ਗੁਰੂ ਨੇ) ਮਿਟਾ ਦਿੱਤੇ । ਸਬਦਿ—ਸ਼ਬਦ ਦੀ ਰਾਹੀਂ । ਜੋਗੁ—ਲਾਇਕ । ਸਾਧ ਸੰਗਿ—ਗੁਰੂ ਦੀ ਸੰਗਤਿ ਵਿਚ । ਪਰਗਾਸੁ—(ਆਤਮਕ ਜੀਵਨ ਦੀ ਸੂਝ ਦਾ) ਚਾਨਣ । ਚਰਨ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ ।੧।

ਜਿਨਿ—ਜਿਸ (ਪਰਮਾਤਮਾ) ਨੇ । ਤਿਨਿ—ਉਸ (ਪਰਮਾਤਮਾ) ਨੇ । ਅਨਾਥ—ਨਿਖਸਮੇ । ਜਿਸਹਿ—ਜਿਸ (ਮਨੁੱਖ) ਨੂੰ (ਲਫ਼ਜ਼ 'ਜਿਸੁ' ਦਾ ੁ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਿਆ ਹੈ) । ਨਿਵਾਜੇ—ਉੱਚਾ ਕਰਦਾ ਹੈ, ਇੱਜ਼ਤ ਦੇਂਦਾ ਹੈ । ਧਾਰਿ—ਧਾਰ ਕੇ, ਕਰ ਕੇ । ਆਚਾਰ—ਕਰਤੱਬ ।੨।

ਗਾਵੈ—ਗਾਂਦਾ ਹੈ (ਇਕ-ਵਚਨ) । ਈਹਾਂ—ਇਸ ਲੋਕ ਵਿਚ । ਊਹਾਂ—ਪਰਲੋਕ ਵਿਚ । ਊਜਲੁ—ਰੌਸ਼ਨ । ਦਰਬਾਰੇ—ਦਰਬਾਰਿ, ਦਰਬਾਰ ਵਿਚ । ਸਾਚੇ ਦਰਬਾਰੇ—ਸਦਾ-ਥਿਰ ਪ੍ਰਭੂ ਦੇ ਦਰਬਾਰ ਵਿਚ ।੩।

ਜਿਸੁ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉੱਤੇ । ਗੁਰਿ—ਗੁਰੂ ਨੇ । ਕੋ—ਕੋਈ (ਪੜਨਾਂਵ) । ਜਲਿ—ਪਾਣੀ ਵਿਚ । ਥਲਿ—ਧਰਤੀ ਦੇ ਅੰਦਰ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿਚ, ਆਕਾਸ਼ ਵਿਚ । ਪੇਖੈ—ਵੇਖਦਾ ਹੈ । ਭਰਪੂਰਿ—ਹਰ ਥਾਂ ਵਿਆਪਕ । ਨਾਨਕ—ਹੇ ਨਾਨਕ ! ਉਧਰਸਿ—ਤੂੰ (ਭੀ) ਤਰ ਜਾਹਿੰਗਾ ।੪।

**ਅਰਥ**:— ਹੇ ਭਾਈ ! ਸੋਹਣੀ ਆਤਮਕ ਘਾੜਤ ਵਾਲਾ ਸਿਆਣਾ ਪ੍ਰਭੂ ਪਾਰਬ੍ਰਹਮ (ਤਦੋਂ ਮਿਲਦਾ ਹੈ, ਜਦੋਂ) ਵੱਡੇ ਭਾਗਾਂ ਨਾਲ ਪੂਰਾ ਗੁਰੂ ਮਿਲ ਪੈਂਦਾ ਹੈ । (ਹੇ ਭਾਈ ! ਗੁਰੂ ਦਾ) ਦਰਸਨ ਕਰਨ ਦੀ ਖ਼ਾਤਰ ਆਪਣਾ-ਆਪ (ਗੁਰੂ ਦੇ) ਹਵਾਲੇ ਕਰਨ ਦੀ ਲੋੜ ਹੁੰਦੀ ਹੈ ।੧।ਰਹਾਉ।

ਹੇ ਭਾਈ ! (ਗੁਰੂ ਨੇ ਆਪਣੇ) ਸ਼ਬਦ ਦੀ ਰਾਹੀਂ (ਜਿਸ ਮਨੁੱਖ ਦੇ ਸਾਰੇ) ਪਾਪ ਮਿਟਾ ਦਿੱਤੇ (ਅਤੇ ਉਸ ਨੂੰ) ਸੰਤੋਖ ਬਖ਼ਸ਼ਿਆ, ਉਹ ਮਨੁੱਖ ਪਰਮਾਤਮਾ ਦਾ ਨਾਮ ਸਿਮਰਨ ਜੋਗਾ ਹੋ ਜਾਂਦਾ ਹੈ । ਗੁਰੂ ਦੀ ਸੰਗਤਿ ਵਿਚ (ਰਹਿ ਕੇ ਉਸ ਮਨੁੱਖ ਦੇ ਅੰਦਰ ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੋ ਜਾਂਦਾ ਹੈ, ਪਰਮਾਤਮਾ ਦੇ ਸੋਹਣੇ ਚਰਨ ਉਸ ਦੇ ਮਨ ਵਿਚ ਟਿਕ ਜਾਂਦੇ ਹਨ ।੧।

ਹੇ ਭਾਈ ! ਜਿਸ (ਪਰਮਾਤਮਾ) ਨੇ (ਮਨੁੱਖ ਨੂੰ) ਪੈਦਾ ਕੀਤਾ ਹੈ (ਜਦੋਂ ਉਹ ਮਨੁੱਖ ਗੁਰੂ ਦੀ ਸਰਨ ਪੈ ਗਿਆ ਤਾਂ) ਉਸ (ਪੈਦਾ ਕਰਨ ਵਾਲੇ ਪ੍ਰਭੂ) ਨੇ (ਉਸ ਨੂੰ ਵਿਕਾਰਾਂ ਤੋਂ) ਬਚਾ ਲਿਆ । ਹੇ ਭਾਈ ! ਪ੍ਰਭੂ (ਸਾਰੇ ਗੁਣਾਂ ਨਾਲ) ਪੂਰਨ ਹੈ, ਅਤੇ ਨਿਖਸਮਿਆਂ ਦਾ ਖਸਮ ਹੈ । ਮਿਹਰ ਕਰ ਕੇ ਪਰਮਾਤਮਾ ਜਿਸ (ਮਨੁੱਖ) ਨੂੰ ਇੱਜ਼ਤ ਬਖ਼ਸ਼ਦਾ ਹੈ, ਉਸ ਮਨੁੱਖ ਦੇ ਸਾਰੇ ਕਰਮ ਸਾਰੇ ਕਰਤੱਬ ਸਫਲ ਹੋ ਜਾਂਦੇ ਹਨ ।੨।

ਹੇ ਭਾਈ ! (ਗੁਰੂ ਦੀ ਸਰਨ ਪੈ ਕੇ ਜਿਹੜਾ ਮਨੁੱਖ) ਸਦਾ ਹੀ ਪਰਮਾਤਮਾ ਦੇ ਗੁਣ ਇਉਂ ਗਾਂਦਾ ਰਹਿੰਦਾ ਹੈ (ਜਿਵੇਂ ਉਹ ਗੁਣ ਉਸ ਦੇ ਵਾਸਤੇ ਅਜੇ) ਨਵੇਂ (ਹਨ, ਜਿਵੇਂ ਪਹਿਲਾਂ ਕਦੇ ਨਾਹ ਵੇਖੀ ਹੋਈ ਚੀਜ਼ ਮਨ ਨੂੰ ਖਿੱਚ ਪਾਂਦੀ ਹੈ), ਉਹ ਮਨੁੱਖ ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚ ਨਹੀਂ ਭਟਕਦਾ । ਉਸ ਮਨੁੱਖ ਦੀ ਇਸ ਲੋਕ ਅਤੇ ਪਰਲੋਕ ਵਿਚ ਇੱਜ਼ਤ ਹੁੰਦੀ ਹੈ । ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਹਜ਼ੂਰੀ ਵਿਚ ਉਸ ਮਨੁੱਖ ਦਾ ਮੂੰਹ ਰੌਸ਼ਨ ਹੁੰਦਾ ਹੈ ।੩।

ਹੇ ਭਾਈ ! ਗੁਰੂ ਨੇ ਜਿਸ (ਮਨੁੱਖ) ਦੇ ਮੱਥੇ ਉੱਤੇ ਹੱਥ ਰੱਖਿਆ, ਉਹ ਮਨੁੱਖ ਪਰਮਾਤਮਾ ਦਾ ਦਾਸ ਬਣ ਜਾਂਦਾ ਹੈ (ਪਰ ਅਜਿਹਾ ਮਨੁੱਖ) ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ । (ਫਿਰ, ਉਹ ਮਨੁੱਖ) ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ (ਹਰ ਥਾਂ) ਪਰਮਾਤਮਾ ਨੂੰ ਵੱਸਦਾ ਵੇਖਦਾ ਹੈ । ਹੇ ਨਾਨਕ ! ਅਜਿਹੇ ਮਨੁੱਖ ਦੀ ਚਰਨ-ਧੂੜ ਲੈ ਕੇ ਤੂੰ ਭੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਹਿੰਗਾ ।੪।੧੦।

**ਪ੍ਰਭਾਤੀ ਮਹਲਾ ੫ ॥ ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥ ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ॥੧॥ ਰਹਾਉ ॥ ਅੰਮ੍ਰਿਤ ਬਾਣੀ ਸੁਣਤ ਨਿਹਾਲ ॥ ਬਿਨਸਿ ਗਏ ਬਿਖਿਆ ਜੰਜਾਲ ॥੧॥ ਸਾਚ ਸਬਦ ਸਿਉ ਲਾਗੀ ਪ੍ਰੀਤਿ ॥ ਹਰਿ ਪ੍ਰਭੁ ਅਪੁਨਾ ਆਇਆ ਚੀਤਿ ॥੨॥ ਨਾਮੁ ਜਪਤ ਹੋਆ ਪਰਗਾਸੁ ॥ ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥੩॥ ਗੁਰ ਸਮਰਥ ਸਦਾ ਦਇਆਲ ॥ ਹਰਿ ਜਪਿ ਜਪਿ ਨਾਨਕ ਭਏ ਨਿਹਾਲ ॥੪॥੧੧॥ (ਪੰਨਾ ੧੩੪੦-੧੩੪੧)**

**ਪਦ ਅਰਥ**:— ਜਾਈ—ਜਾਈਂ, ਮੈਂ ਜਾਂਦਾ ਹਾਂ । ਜਿਸੁ ਪ੍ਰਸਾਦਿ—ਜਿਸ (ਗੁਰੂ) ਦੀ ਕਿਰਪਾ ਨਾਲ । ਜਪਨੇ—ਜਪਿਆ ਜਾ ਸਕਦਾ ਹੈ ।੧।ਰਹਾਉ।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਨਿਹਾਲ—ਪ੍ਰਸੰਨ-ਚਿੱਤ । ਬਿਖਿਆ—ਮਾਇਆ । ਜੰਜਾਲ—ਫਾਹੀਆਂ ।੧।

ਸਿਉ—ਨਾਲ । ਸਬਦ—ਸਿਫ਼ਤਿ-ਸਾਲਾਹ । ਚੀਤਿ—ਚਿੱਤ ਵਿਚ ।੨।

ਜਪਤ—ਜਪਦਿਆਂ । ਪਰਗਾਸੁ—(ਆਤਮਕ ਜੀਵਨ ਦੀ ਸੂਝ ਦਾ) ਚਾਨਣ । ਸਬਦੇ—ਸਬਦਿ, ਸ਼ਬਦ ਦੀ ਰਾਹੀਂ । ਰਿਦੈ—ਹਿਰਦੇ ਵਿਚ ।੩।

ਸਮਰਥ—ਸਭ ਤਾਕਤਾਂ ਦਾ ਮਾਲਕ । ਜਪਿ—ਜਪ ਕੇ ।੪।

**ਅਰਥ**:— ਹੇ ਭਾਈ ! ਜਿਸ (ਗੁਰੂ) ਦੀ ਕਿਰਪਾ ਨਾਲ ਸਦਾ ਪਰਮਾਤਮਾ (ਦੇ ਨਾਮ) ਦਾ ਜਾਪ ਜਪਿਆ ਜਾ ਸਕਦਾ ਹੈ, ਮੈਂ ਆਪਣੇ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ (ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਦਾ ਹਾਂ) ।੧।ਰਹਾਉ।

ਹੇ ਭਾਈ ! (ਮੈਂ ਆਪਣੇ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਦੀ) ਆਤਮਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਦਿਆਂ ਮਨ ਖਿੜ ਆਉਂਦਾ ਹੈ, ਅਤੇ ਮਾਇਆ (ਦੇ ਮੋਹ) ਦੀਆਂ ਫਾਹੀਆਂ ਨਾਸ ਹੋ ਜਾਂਦੀਆਂ ਹਨ ।੧।

ਹੇ ਭਾਈ ! (ਮੈਂ ਆਪਣੇ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਦੀ ਰਾਹੀਂ) ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਨਾਲ ਪਿਆਰ ਬਣ ਜਾਂਦਾ ਹੈ, ਅਤੇ ਆਪਣਾ ਹਰੀ-ਪ੍ਰਭੂ ਮਨ ਵਿਚ ਆ ਵੱਸਦਾ ਹੈ ।੨।

ਹੇ ਭਾਈ ! (ਮੈਂ ਆਪਣੇ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਦੀ ਕਿਰਪਾ ਨਾਲ ਪਰਮਾਤਮਾ ਦਾ) ਨਾਮ ਜਪਦਿਆਂ (ਮਨ ਵਿਚ ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੋ ਜਾਂਦਾ ਹੈ, (ਜਿਸ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਪਰਮਾਤਮਾ ਮਨੁੱਖ ਦੇ) ਹਿਰਦੇ ਵਿਚ ਆ ਨਿਵਾਸ ਕਰਦਾ ਹੈ ।੩।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਸਭ ਤਾਕਤਾਂ ਦਾ ਮਾਲਕ ਹੈ, ਗੁਰੂ ਸਦਾ ਹੀ ਦਇਆਵਾਨ ਰਹਿੰਦਾ ਹੈ, (ਗੁਰੂ ਦੀ ਮਿਹਰ ਨਾਲ) ਪਰਮਾਤਮਾ ਦਾ ਨਾਮ ਜਪ ਜਪ ਕੇ ਮਨ ਖਿੜਿਆ ਰਹਿੰਦਾ ਹੈ ।੪।੧੧।

**ਪ੍ਰਭਾਤੀ ਮਹਲਾ ੫ ॥ ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ॥ ਦੀਨ ਦਇਆਲ ਭਏ ਕਿਰਪਾਲਾ ਅਪਣਾ ਨਾਮੁ ਆਪਿ ਜਪਾਇਆ ॥੧॥ ਰਹਾਉ ॥ ਸੰਤਸੰਗਤਿ ਮਿਲਿ ਭਇਆ ਪ੍ਰਗਾਸ ॥ ਹਰਿ ਹਰਿ ਜਪਤ ਪੂਰਨ ਭਈ ਆਸ ॥੧॥ ਸਰਬ ਕਲਿਆਣ ਸੂਖ ਮਨਿ ਵੂਠੇ ॥ ਹਰਿ ਗੁਣ ਗਾਏ ਗੁਰ ਨਾਨਕ ਤੂਠੇ ॥੨॥੧੨॥ (ਪੰਨਾ ੧੩੪੧)**

**ਪਦ ਅਰਥ**:— ਕਰਤ—ਕਰਦਿਆਂ । ਗੁਰੁ ਗੁਰੁ ਕਰਤ—ਗੁਰੂ ਨੂੰ ਹਰ ਵੇਲੇ ਯਾਦ ਕਰਦਿਆਂ । ਕਿਰਪਾਲਾ—ਦਇਆਵਾਨ ।੧।ਰਹਾਉ।

ਸੰਤ ਸੰਗਤਿ—ਗੁਰੂ ਦੀ ਸੰਗਤਿ । ਮਿਲਿ—ਮਿਲ ਕੇ । ਪ੍ਰਗਾਸ—(ਆਤਮਕ ਜੀਵਨ ਦੀ ਸੂਝ ਦਾ) ਚਾਨਣ । ਜਪਤ—ਜਪਦਿਆਂ ।੧।

ਸਰਬ—ਸਾਰੇ । ਕਲਿਆਣ—ਆਨੰਦ, ਸੁਖ । ਮਨਿ—ਮਨ ਵਿਚ । ਵੂਠੇ—ਆ ਵੱਸੇ । ਨਾਨਕ—ਹੇ ਨਾਨਕ ! ਗੁਰ ਤੂਠੇ—ਗੁਰੂ ਦੇ ਪ੍ਰਸੰਨ ਹੋਇਆਂ ।੨।

**ਅਰਥ**:— ਹੇ ਭਾਈ ! ਗੁਰੂ ਨੂੰ ਹਰ ਵੇਲੇ ਯਾਦ ਕਰਦਿਆਂ ਸਦਾ ਆਤਮਕ ਆਨੰਦ ਪ੍ਰਾਪਤ ਹੋਇਆ ਰਹਿੰਦਾ ਹੈ । ਗਰੀਬਾਂ ਉਤੇ ਦਇਆ ਕਰਨ ਵਾਲੇ ਪ੍ਰਭੂ ਜੀ ਮਿਹਰਵਾਨ ਹੋ ਜਾਂਦੇ ਹਨ, ਅਤੇ ਆਪਣਾ ਨਾਮ ਆਪ ਜਪਣ ਲਈ (ਜੀਵ ਨੂੰ) ਪ੍ਰੇਰਨਾ ਦੇਂਦੇ ਹਨ ।੧।ਰਹਾਉ।

ਹੇ ਭਾਈ ! ਗੁਰੂ ਦੀ ਸੰਗਤਿ ਵਿਚ ਮਿਲ ਕੇ (ਬੈਠਿਆਂ ਮਨੁੱਖ ਦੇ ਅੰਦਰ ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੋ ਜਾਂਦਾ ਹੈ । (ਗੁਰੂ ਦੀ ਸਰਨ ਪੈ ਕੇ) ਪਰਮਾਤਮਾ ਦਾ ਨਾਮ ਹਰ ਵੇਲੇ ਜਪਦਿਆਂ (ਹਰੇਕ) ਆਸ ਪੂਰੀ ਹੋ ਜਾਂਦੀ ਹੈ ।੧।

ਹੇ ਨਾਨਕ ! ਜੇ ਗੁਰੂ ਮਿਹਰਵਾਨ ਹੋ ਜਾਏ, ਤਾਂ ਪਰਮਾਤਮਾ ਦੇ ਗੁਣ ਗਾਏ ਜਾ ਸਕਦੇ ਹਨ (ਗੁਣ ਗਾਣ ਦੀ ਬਰਕਤਿ ਨਾਲ) ਸਾਰੇ ਸੁਖ ਆਨੰਦ (ਮਨੁੱਖ ਦੇ) ਮਨ ਵਿਚ ਆ ਵੱਸਦੇ ਹਨ ।੨।੧੨।

**ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ**

**ੴ ਸਤਿਗੁਰ ਪ੍ਰਸਾਦਿ ॥ ਅਵਰੁ ਨ ਦੂਜਾ ਠਾਉ ॥ ਨਾਹੀ ਬਿਨੁ ਹਰਿ ਨਾਉ ॥ ਸਰਬ ਸਿਧਿ ਕਲਿਆਨ ॥ ਪੂਰਨ ਹੋਹਿ ਸਗਲ ਕਾਮ ॥੧॥ ਹਰਿ ਕੋ ਨਾਮੁ ਜਪੀਐ ਨੀਤ ॥ ਕਾਮ ਕ੍ਰੋਧ ਅਹੰਕਾਰੁ ਬਿਨਸੈ ਲਗੈ ਏਕੈ ਪ੍ਰੀਤਿ ॥੧॥ ਰਹਾਉ ॥ ਨਾਮਿ ਲਾਗੈ ਦੂਖੁ ਭਾਗੈ ਸਰਨਿ ਪਾਲਨ ਜੋਗੁ ॥ ਸਤਿਗੁਰੁ ਭੇਟੈ ਜਮੁ ਨ ਤੇਟੈ ਜਿਸੁ ਧੁਰਿ ਹੋਵੈ ਸੰਜੋਗੁ ॥੨॥ ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ ॥ ਸਾਧਸੰਗਤਿ ਹਰਿ ਮਿਲੈ ਜਿਸਹਿ ਪੂਰਨ ਕਰਮ ॥੩॥ ਜਨਮ ਜਨਮ ਬਿਖਾਦ ਬਿਨਸੇ ਰਾਖਿ ਲੀਨੇ ਆਪਿ ॥ ਮਾਤ ਪਿਤਾ ਮੀਤ ਭਾਈ ਜਨ ਨਾਨਕ ਹਰਿ ਹਰਿ ਜਾਪਿ ॥੪॥੧॥੧੩॥ (ਪੰਨਾ ੧੩੪੧)**

**ਪਦ ਅਰਥ**:— ਅਵਰੁ—(ਅਪਰ) ਹੋਰ । ਠਾਉ—ਥਾਂ, ਆਸਰਾ । ਸਰਬ ਸਿਧਿ—ਸਾਰੀਆਂ ਸਿਧੀਆਂ । ਸਰਬ ਕਲਿਆਨ—ਸਾਰੇ ਸੁਖ । ਪੂਰਨ ਹੋਹਿ—ਪੂਰੇ ਹੋ ਜਾਂਦੇ ਹਨ (ਬਹੁ-ਵਚਨ) । ਕਾਮ—ਕੰਮ ।੧।

ਕੋ—ਦਾ । ਜਪੀਐ—ਜਪਣਾ ਚਾਹੀਦਾ ਹੈ । ਨੀਤ—ਨਿੱਤ, ਸਦਾ । ਬਿਨਸੈ—ਨਾਸ ਹੋ ਜਾਂਦਾ ਹੈ । ਏਕੈ ਪ੍ਰੀਤਿ—ਇਕ ਪਰਮਾਤਮਾ ਦਾ ਹੀ ਪਿਆਰ ।੧।ਰਹਾਉ।

ਨਾਮਿ—ਨਾਮ ਵਿਚ । ਭਾਗੈ—ਦੂਰ ਹੋ ਜਾਂਦਾ ਹੈ । ਸਰਨਿ ਪਾਲਨ ਜੋਗੁ—ਸਰਨ ਪਏ ਦੀ ਰੱਖਿਆ ਕਰ ਸਕਣ ਵਾਲਾ ਪ੍ਰਭੂ । ਭੇਟੈ—ਮਿਲਦਾ ਹੈ । ਨ ਤੇਟੈ—ਜ਼ੋਰ ਨਹੀਂ ਪਾ ਸਕਦਾ । ਧੁਰਿ—ਧੁਰ-ਦਰਗਾਹ ਤੋਂ । ਸੰਜੋਗੁ—(ਗੁਰੂ ਨਾਲ) ਮਿਲਾਪ ਦਾ ਅਵਸਰ ।੨।

ਰੈਨਿ—ਰਾਤ । ਤਜਹੁ—ਛੱਡੋ । ਭਰਮ—ਭਟਕਣਾ । ਮਿਲੈ—ਮਿਲਦਾ ਹੈ । ਜਿਸਹਿ—ਜਿਸ ਦੇ । ਕਰਮ—ਭਾਗ ।੩।

ਬਿਖਾਦ—(ਵਿ—ਾਦ) ਦੁੱਖ-ਕਲੇਸ਼ । ਜਾਪਿ—ਜਪਿਆ ਕਰ ।੪।

**ਅਰਥ**:— ਹੇ ਭਾਈ ! ਪਰਮਾਤਮਾ ਦਾ ਨਾਮ ਸਦਾ ਜਪਣਾ ਚਾਹੀਦਾ ਹੈ । (ਜਿਹੜਾ ਮਨੁੱਖ ਜਪਦਾ ਹੈ ਉਸ ਦੇ ਅੰਦਰੋਂ) ਕਾਮ ਕ੍ਰੋਧ ਅਹੰਕਾਰ (ਆਦਿਕ ਹਰੇਕ ਵਿਕਾਰ) ਨਾਸ ਹੋ ਜਾਂਦਾ ਹੈ, (ਉਸ ਦੇ ਅੰਦਰ) ਇਕ ਪਰਮਾਤਮਾ ਨਾਲ ਹੀ ਪਿਆਰ ਬਣਿਆ ਰਹਿੰਦਾ ਹੈ ।੧।ਰਹਾਉ।

ਹੇ ਭਾਈ ! (ਪਰਮਾਤਮਾ ਦੇ ਨਾਮ ਤੋਂ ਬਿਨਾ ਅਸੀ ਜੀਵਾਂ ਦਾ) ਹੋਰ ਕੋਈ ਦੂਜਾ ਆਸਰਾ ਨਹੀਂ ਹੈ, ਪਰਮਾਤਮਾ ਦੇ ਨਾਮ ਤੋਂ ਬਿਨਾ (ਹੋਰ ਕੋਈ ਸਹਾਰਾ) ਨਹੀਂ ਹੈ । (ਹਰਿ-ਨਾਮ ਵਿਚ ਹੀ) ਸਾਰੀਆਂ ਸਿਧੀਆਂ ਹਨ ਸਾਰੇ ਸੁਖ ਹਨ । (ਨਾਮ ਜਪਣ ਦੀ ਬਰਕਤਿ ਨਾਲ) ਸਾਰੇ ਕੰਮ ਸਫਲ ਹੋ ਜਾਂਦੇ ਹਨ ।੧।

ਹੇ ਭਾਈ ! (ਜਿਹੜਾ ਮਨੁੱਖ ਪਰਮਾਤਮਾ ਦੇ) ਨਾਮ ਵਿਚ ਜੁੜਦਾ ਹੈ (ਉਸ ਦਾ ਹਰੇਕ) ਦੁੱਖ ਦੂਰ ਹੋ ਜਾਂਦਾ ਹੈ (ਕਿਉਂਕਿ ਪਰਮਾਤਮਾ) ਸਰਨ ਪਏ ਮਨੁੱਖ ਦੀ ਰੱਖਿਆ ਕਰ ਸਕਣ ਵਾਲਾ ਹੈ । ਹੇ ਭਾਈ ! ਜਿਸ ਮਨੁੱਖ ਨੂੰ

ਧੁਰ ਦਰਗਾਹ ਤੋਂ (ਗੁਰੂ ਨਾਲ) ਮਿਲਾਪ ਦਾ ਅਵਸਰ ਮਿਲਦਾ ਹੈ, ਉਸ ਨੂੰ ਗੁਰੂ ਮਿਲ ਪੈਂਦਾ ਹੈ (ਤੇ, ਉਸ ਮਨੁੱਖ ਉੱਤੇ) ਜਮ (ਭੀ) ਜ਼ੋਰ ਨਹੀਂ ਪਾ ਸਕਦਾ ।੨।

ਹੇ ਭਾਈ ! (ਆਪਣੇ) ਮਨ ਦੀਆਂ ਸਾਰੀਆਂ ਭਟਕਣਾਂ ਛੱਡੋ, ਅਤੇ ਦਿਨ ਰਾਤ ਸਦਾ ਪਰਮਾਤਮਾ ਦਾ ਨਾਮ ਜਪਦੇ ਰਹੋ । ਜਿਸ ਮਨੁੱਖ ਦੇ ਪੂਰੇ ਭਾਗ ਜਾਗਦੇ ਹਨ, ਉਸ ਨੂੰ ਗੁਰੂ ਦੀ ਸੰਗਤਿ ਵਿਚ ਪਰਮਾਤਮਾ ਮਿਲ ਪੈਂਦਾ ਹੈ ।੩।

ਹੇ ਦਾਸ ਨਾਨਕ ! ਸਦਾ ਪਰਮਾਤਮਾ ਦਾ ਨਾਮ ਜਪਿਆ ਕਰ । ਪਰਮਾਤਮਾ ਹੀ ਮਾਂ ਪਿਉ ਮਿੱਤਰ ਭਰਾ ਹੈ । (ਪਰਮਾਤਮਾ ਦਾ ਨਾਮ ਜਪਿਆਂ) ਅਨੇਕਾਂ ਜਨਮਾਂ ਦੇ ਦੁੱਖ-ਕਲੇਸ਼ ਨਾਸ ਹੋ ਜਾਂਦੇ ਹਨ, (ਦੁੱਖਾਂ-ਕਲੇਸ਼ਾਂ ਤੋਂ) ਪਰਮਾਤਮਾ ਆਪ ਹੀ ਬਚਾ ਲੈਂਦਾ ਹੈ ।੪।੧।੧੩।

**ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥ ਰਮ ਰਾਮ ਰਾਮ ਰਾਮ ਜਾਪ ॥ ਕਲਿ ਕਲੇਸ ਲੋਭ ਮੋਹ ਬਿਨਸਿ ਜਾਇ ਅਹੰ ਤਾਪ ॥੧॥ ਰਹਾਉ ॥ ਆਪੁ ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ ॥੧॥ ਨਾਨਕੁ ਬਾਰਿਕੁ ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ ॥੨॥੧॥੧੪॥ (ਪੰਨਾ ੧੩੪੧)**

ਪੜਤਾਲ—ਤਾਲ ਮੁੜ ਮੁੜ ਪਰਤਾਣਾ ਹੈ ਗਾਵਣ ਸਮੇ ।

**ਪਦ ਅਰਥ**:— ਰਮ—ਸਰਬ-ਵਿਆਪਕ । ਕਲਿ—ਦੁੱਖ, ਝਗੜੇ । ਬਿਨਸਿ ਜਾਇ—ਨਾਸ ਹੋ ਜਾਂਦਾ ਹੈ (ਇਕ-ਵਚਨ) । ਅਹੰ—ਹਉਮੈ ।੧।ਰਹਾਉ।

ਆਪੁ—ਆਪਾ-ਭਾਵ । ਜਾਹਿ—ਦੂਰ ਹੋ ਜਾਂਦੇ ਹਨ (ਬਹੁ-ਵਚਨ) ।੧।

ਬਾਰਿਕੁ—ਅੰਞਾਣ ਬੱਚਾ । ਨ ਜਾਨੈ—ਨਹੀਂ ਜਾਣਦਾ । ਰਾਖਨ ਕਉ—ਰੱਖਿਆ ਕਰ ਸਕਣ ਵਾਲਾ । ਮਾਈ—ਮਾਂ ।੨।

**ਅਰਥ**:— ਹੇ ਭਾਈ ! ਸਰਬ-ਵਿਆਪਕ ਪਰਮਾਤਮਾ ਦਾ ਨਾਮ ਸਦਾ ਜਪਿਆ ਕਰ । (ਸਿਮਰਨ ਦੀ ਬਰਕਤਿ ਨਾਲ) ਦੁੱਖ ਕਲੇਸ਼ ਲੋਭ ਮੋਹ ਹਉਮੈ ਦਾ ਤਾਪ—(ਹਰੇਕ ਵਿਕਾਰ) ਨਾਸ ਹੋ ਜਾਂਦਾ ਹੈ ।੧।ਰਹਾਉ।

ਹੇ ਭਾਈ ! ਆਪਾ-ਭਾਵ ਛੱਡ ਦੇਹ, ਸੰਤ ਜਨਾਂ ਦੇ ਚਰਨਾਂ ਵਿਚ ਟਿਕਿਆ ਰਹੁ । (ਇਸ ਤਰ੍ਹਾਂ) ਮਨ ਪਵਿੱਤਰ (ਹੋ ਜਾਂਦਾ ਹੈ, ਅਤੇ ਸਾਰੇ) ਪਾਪ ਦੂਰ ਹੋ ਜਾਂਦੇ ਹਨ ।੧।

ਹੇ ਭਾਈ ! ਨਾਨਕ (ਤਾਂ ਪ੍ਰਭੂ ਦਾ ਇਕ) ਅੰਞਾਣ ਬੱਚਾ (ਇਹਨਾਂ ਵਿਕਾਰਾਂ ਤੋਂ ਬਚਣ ਦਾ) ਕੋਈ ਢੰਗ ਨਹੀਂ ਜਾਣਦਾ । ਪ੍ਰਭੂ ਆਪ ਹੀ ਬਚਾ ਸਕਣ ਵਾਲਾ ਹੈ, ਉਹ ਪ੍ਰਭੂ ਹੀ (ਨਾਨਕ ਦਾ) ਮਾਂ ਪਿਉ ਹੈ ।੨।੧।੧੪।

**ਪ੍ਰਭਾਤੀ ਮਹਲਾ ੫ ॥ ਚਰਨ ਕਮਲ ਸਰਨਿ ਟੇਕ ॥ ਊਚ ਮੂਚ ਬੇਅੰਤੁ ਠਾਕੁਰੁ ਸਰਬ ਊਪਰਿ ਤੁਹੀ ਏਕ ॥੧॥ ਰਹਾਉ ॥ ਪ੍ਰਾਨ ਅਧਾਰ ਦੁਖ ਬਿਦਾਰ ਦੈਨਹਾਰ ਬੁਧਿ ਬਿਬੇਕ ॥੧॥ ਨਮਸਕਾਰ ਰਖਨਹਾਰ ਮਨਿ ਅਰਾਧਿ ਪ੍ਰਭੂ ਮੇਕ ॥ ਸੰਤ ਰੇਨੁ ਕਰਉ ਮਜਨੁ ਨਾਨਕ ਪਾਵੈ ਸੁਖ ਅਨੇਕ ॥੨॥੨॥੧੫॥ (ਪੰਨਾ ੧੩੪੧)**

**ਪਦ ਅਰਥ**:— ਟੇਕ—ਆਸਰਾ । ਮੂਚ—ਵੱਡਾ ।੧।ਰਹਾਉ।

ਅਧਾਰ—ਆਸਰਾ । ਦੁਖ ਬਿਦਾਰ—ਦੁੱਖਾਂ ਦਾ ਨਾਸ ਕਰਨ ਵਾਲਾ । ਦੈਨਹਾਰ—ਦੇ ਸਕਣ ਵਾਲਾ । ਬਿਬੇਕ—(ਚੰਗੇ ਮੰਦੇ ਕੰਮ ਦੀ) ਪਰਖ ।੧।

ਮਨਿ—ਮਨ ਵਿਚ । ਅਰਾਧਿ—ਆਰਾਧਨ ਕਰੋ । ਮੇਕ—ਇਕ, ਸਿਰਫ਼ । ਰੇਨੁ—ਚਰਨ-ਧੂੜ । ਕਰਉ—ਕਰਉਂ, ਮੈਂ ਕਰਦਾ ਹਾਂ । ਮਜਨੁ—ਇਸ਼ਨਾਨ । ਨਾਨਕ—ਹੇ ਨਾਨਕ ! ਪਾਵੈ—ਹਾਸਲ ਕਰਦਾ ਹੈ ।੨।

**ਅਰਥ**:— ਹੇ ਪ੍ਰਭੂ ! ਸਭ ਜੀਵਾਂ ਦੇ ਉੱਤੇ ਇਕ ਤੂੰ ਹੀ (ਰਾਖਾ) ਹੈਂ । ਤੂੰ ਬੇਅੰਤ ਉੱਚਾ ਮਾਲਕ ਹੈਂ, ਤੂੰ ਬੇਅੰਤ ਵੱਡਾ ਮਾਲਕ ਹੈਂ । (ਤੇਰੇ) ਸੋਹਣੇ ਚਰਨਾਂ ਦੀ ਸਰਨ ਹੀ (ਜੀਵਾਂ ਵਾਸਤੇ) ਆਸਰਾ ਹੈ ।੧।ਰਹਾਉ।

ਹੇ ਪ੍ਰਭੂ ! (ਤੂੰ ਸਭ ਜੀਵਾਂ ਦੀ) ਜਿੰਦ ਦਾ ਆਸਰਾ ਹੈਂ, ਤੂੰ (ਸਭ ਜੀਵਾਂ ਦੇ) ਦੁੱਖ ਨਾਸ ਕਰਨ ਵਾਲਾ ਹੈਂ, ਤੂੰ (ਜੀਵਾਂ ਨੂੰ) ਚੰਗੇ ਮੰਦੇ ਕਰਮ ਦੀ ਪਰਖ ਕਰ ਸਕਣ ਵਾਲੀ ਅਕਲ ਦੇਣ ਵਾਲਾ ਹੈਂ ।੧।

ਹੇ ਭਾਈ ! ਸਿਰਫ਼ (ਉਸ) ਪ੍ਰਭੂ ਨੂੰ ਹੀ (ਆਪਣੇ) ਮਨ ਵਿਚ ਸਿਮਰਿਆ ਕਰੋ, ਉਸ ਸਭ ਦੀ ਰਖਿਆ ਕਰ ਸਕਣ ਵਾਲੇ ਨੂੰ ਸਿਰ ਨਿਵਾਇਆ ਕਰੋ । ਹੇ ਨਾਨਕ ! (ਆਖ—ਹੇ ਭਾਈ !) ਮੈਂ (ਉਸ ਪ੍ਰਭੂ ਦੇ) ਸੰਤ ਜਨਾਂ ਦੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਕਰਦਾ ਹਾਂ । (ਜਿਹੜਾ ਮਨੁੱਖ ਸੰਤ-ਜਨਾਂ ਦੀ ਚਰਨ-ਧੂੜ ਵਿਚ ਇਸ਼ਨਾਨ ਕਰਦਾ ਹੈ, ਉਹ) ਅਨੇਕਾਂ ਸੁਖ ਹਾਸਲ ਕਰ ਲੈਂਦਾ ਹੈ ।੨।੨।੧੫।

**ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ**

**ੴ ਸਤਿਗੁਰ ਪ੍ਰਸਾਦਿ ॥ ਦੁਬਿਧਾ ਬਉਰੀ ਮਨੁ ਬਉਰਾਇਆ ॥ ਝੂਠੈ ਲਾਲਚਿ ਜਨਮੁ ਗਵਾਇਆ ॥ ਲਪਟਿ ਰਹੀ ਫੁਨਿ ਬੰਧੁ ਨ ਪਾਇਆ ॥ ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ ॥੧॥ ਨਾ ਮਨੁ ਮਰੈ ਨ ਮਾਇਆ ਮਰੈ ॥ ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ ॥੧॥ ਰਹਾਉ ॥ ਮਾਇਆ ਸੰਚਿ ਰਾਜੇ ਅਹੰਕਾਰੀ ॥ ਮਾਇਆ ਸਾਥਿ ਨ ਚਲੈ ਪਿਆਰੀ ॥ ਮਾਇਆ ਮਮਤਾ ਹੈ ਬਹੁ ਰੰਗੀ ॥ ਬਿਨੁ ਨਾਵੈ ਕੋ ਸਾਥਿ ਨ ਸੰਗੀ ॥੨॥ ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥ ਜੈਸੀ ਮਨਸਾ ਤੈਸੀ ਦਸਾ ॥ ਜੈਸਾ ਕਰਮੁ ਤੈਸੀ ਲਿਵ ਲਾਵੈ ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ ॥੩॥ ਰਾਗਿ ਨਾਦਿ ਮਨੁ ਦੂਜੈ ਭਾਇ ॥ ਅੰਤਰਿ ਕਪਟੁ ਮਹਾ ਦੁਖੁ ਪਾਇ ॥ ਸਤਿਗੁਰੁ ਭੇਟੈ ਸੋਝੀ ਪਾਇ ॥ ਸਚੈ ਨਾਮਿ ਰਹੈ ਲਿਵ ਲਾਇ ॥੪॥ ਸਚੈ ਸਬਦਿ ਸਚੁ ਕਮਾਵੈ ॥ ਸਚੀ ਬਾਣੀ ਹਰਿ ਗੁਣ ਗਾਵੈ ॥ ਨਿਜ ਘਰਿ ਵਾਸੁ ਅਮਰ ਪਦੁ ਪਾਵੈ ॥ ਤਾ ਦਰਿ ਸਾਚੈ ਸੋਭਾ ਪਾਵੈ ॥੫॥ ਗੁਰ ਸੇਵਾ ਬਿਨੁ ਭਗਤਿ ਨ ਹੋਈ ॥ ਅਨੇਕ ਜਤਨ ਕਰੈ ਜੇ ਕੋਈ ॥ ਹਉਮੈ ਮੇਰਾ ਸਬਦੇ ਖੋਈ ॥ ਨਿਰਮਲ ਨਾਮੁ ਵਸੈ ਮਨਿ ਸੋਈ ॥੬॥ ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥ ਸਬਦੇ ਨਾਮੁ ਰਖੈ ਉਰਿ ਧਾਰਿ ॥ ਸਬਦੇ ਗਤਿ ਮਤਿ ਮੋਖ ਦੁਆਰੁ ॥੭॥ ਅਵਰੁ ਨਾਹੀ ਕਰਿ ਦੇਖਣਹਾਰੋ ॥ ਸਾਚਾ ਆਪਿ ਅਨੂਪੁ ਅਪਾਰੋ ॥ ਰਾਮ ਨਾਮ ਊਤਮ ਗਤਿ ਹੋਈ ॥ ਨਾਨਕ ਖੋਜਿ ਲਹੈ ਜਨੁ ਕੋਈ ॥੮॥੧॥ (ਪੰਨਾ ੧੩੪੨)**

**ਪਦ ਅਰਥ**:— ਦੁਬਿਧਾ—ਪਰਮਾਤਮਾ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ, ਦੁਚਿੱਤਾ-ਪਨ । ਲਾਲਚਿ—ਲਾਲਚ ਦੇ ਕਾਰਨ । ਲਪਟਿ ਰਹੀ—(ਮਾਇਆ) ਚੰਬੜੀ ਰਹਿੰਦੀ ਹੈ । ਬੰਧੁ—ਰੋਕ, ਰੁਕਾਵਟ । ਸਤਿਗੁਰਿ—ਗੁਰੂ ਨੇ ।੧।

ਨਾ ਮਨੁ ਮਰੈ—ਮਨ ਮਾਇਆ ਦੇ ਮੋਹ ਵਿਚ ਫਸਣੋਂ ਹਟਦਾ ਨਹੀਂ । ਨ ਮਾਇਆ ਮਰੈ—ਮਾਇਆ ਆਪਣਾ ਜ਼ੋਰ ਪਾਣੋਂ ਨਹੀਂ ਹਟਦੀ । ਜਿਨਿ—ਜਿਸ (ਪਰਮਾਤਮਾ) ਨੇ । ਕਿਛੁ—ਇਹ ਖੇਡ । ਭਉ ਸਾਗਰੁ—ਸੰਸਾਰ-ਸਮੁੰਦਰ ।੧।ਰਹਾਉ।

ਸੰਚਿ—ਜੋੜ ਜੋੜ ਕੇ, ਇਕੱਠੀ ਕਰ ਕੇ । ਮਮਤਾ—ਅਪਣੱਤ, ਆਪਣੀ ਬਣਾਣ ਦੀ ਤਾਂਘ । ਬਹੁ ਰੰਗੀ—ਕਈ ਕਿਸਮਾਂ ਦੀ ।੨।

ਦੇਖਹਿ—ਵੇਖਦੇ ਹਨ । ਪਰ ਮਨੁ—ਦੂਜੇ ਦਾ ਮਨ । ਮਨਸਾ—ਕਾਮਨਾ, ਖ਼ਾਹਸ਼ । ਦਸਾ—ਹਾਲਤ, ਅਵਸਥਾ । ਕਰਮੁ—ਕੰਮ । ਲਿਵ—ਲਗਨ । ਪੂਛਿ—ਪੁੱਛ ਕੇ । ਸਹਜ ਘਰੁ—ਆਤਮਕ ਅਡੋਲਤਾ ਦਾ ਟਿਕਾਣਾ, ਉਹ ਘਰ ਜਿਥੇ ਆਤਮਕ ਅਡੋਲਤਾ ਮਿਲ ਸਕੇ ।੩।

ਰਾਗਿ—ਰਾਗ ਦੀ ਰਾਹੀਂ । ਨਾਦਿ—ਨਾਦ ਦੀ ਰਾਹੀਂ । ਰਾਗਿ ਨਾਦਿ—(ਦੁਨੀਆ ਦੇ) ਰਾਗ ਰੰਗ ਦੀ ਰਾਹੀਂ । ਭਾਇ—ਪਿਆਰ ਵਿਚ । ਭਉ—ਪਿਆਰ । ਕਪਟੁ—ਖੋਟ । ਭੇਟੈ—ਮਿਲਦਾ ਹੈ ।੪।

ਸਚੁ—ਸਦਾ-ਥਿਰ ਸਿਮਰਨ ਦੀ ਕਾਰ । ਘਰਿ—ਘਰ ਵਿਚ । ਅਮਰ ਪਦੁ—ਉਹ ਦਰਜਾ ਜਿੱਥੇ ਆਤਮਕ ਜੀਵਨ ਬਣਿਆ ਰਹਿੰਦਾ ਹੈ । ਦਰਿ—(ਪ੍ਰਭੂ ਦੇ) ਦਰ ਤੇ ।੫।

ਖੋਈ—ਨਾਸ ਹੁੰਦਾ ਹੈ । ਸੋਈ—ਉਹੀ ।੬।

ਸਾਰੁ—ਸ੍ਰੇਸ਼ਟ । ਗੁਬਾਰੁ—ਹਨੇਰਾ । ਉਰਿ—ਹਿਰਦੇ ਵਿਚ । ਗਤਿ—ਉੱਚੀ ਆਤਮਕ ਅਵਸਥਾ ।੭।

ਕਰਿ—(ਜਗਤ) ਪੈਦਾ ਕਰ ਕੇ । ਦੇਖਣਹਾਰੋ—ਸੰਭਾਲ ਕਰਨ ਵਾਲਾ । ਅਨੂਪੁ—(ਉਪਮਾ-ਰਹਿਤ) ਬੇ-ਮਿਸਾਲ, ਮਹਾਂ ਸੁੰਦਰ । ਅਪਾਰੋ—ਜਿਸ ਦੇ ਗੁਣਾਂ ਦਾ ਪਾਰਲਾ ਬੰਨਾ ਨਾਹ ਦਿੱਸੇ ।੮।

**ਅਰਥ**:— ਮਾਇਆ (ਇਤਨੀ ਪ੍ਰਬਲ ਹੈ ਕਿ ਇਹ ਜੀਵਾਂ ਉਤੇ) ਆਪਣਾ ਜ਼ੋਰ ਪਾਣੋਂ ਨਹੀਂ ਹਟਦੀ, (ਮਨੁੱਖ ਦਾ) ਮਨ (ਕਮਜ਼ੋਰ ਹੈ ਇਹ) ਮਾਇਆ ਦੇ ਮੋਹ ਵਿਚ ਫਸਣੋਂ ਨਹੀਂ ਹਟਦਾ । ਜਿਸ ਪਰਮਾਤਮਾ ਨੇ ਇਹ ਖੇਡ ਰਚੀ ਹੈ ਉਹੀ ਜਾਣਦਾ ਹੈ (ਕਿ ਮਾਇਆ ਦੇ ਪ੍ਰਭਾਵ ਤੋਂ ਜੀਵ ਕਿਵੇਂ ਬਚ ਸਕਦਾ ਹੈ) । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਂਦਾ ਹੈ ਉਹ (ਮਾਇਆ ਦੇ ਮੋਹ-ਰੂਪ) ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧।ਰਹਾਉ।

(ਮਾਇਆ ਦੇ ਮੋਹ ਦੇ ਕਾਰਨ ਮਨੁੱਖ ਦੀ ਮਤਿ) ਪਰਮਾਤਮਾ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਵਿਚ ਕਮਲੀ ਹੋ ਜਾਂਦੀ ਹੈ, ਮਨ (ਭੀ) ਕਮਲਾ ਹੋ ਜਾਂਦਾ ਹੈ (ਇਸ ਤਰ੍ਹਾਂ) ਝੂਠੇ ਲਾਲਚ ਵਿਚ ਫਸ ਕੇ ਮਨੁੱਖ ਆਪਣਾ ਜੀਵਨ ਜ਼ਾਇਆ ਕਰ ਲੈਂਦਾ ਹੈ । (ਮਾਇਆ ਇਤਨੀ ਡਾਢੀ ਹੈ ਕਿ ਇਹ ਜੀਵ ਨੂੰ) ਮੁੜ ਮੁੜ ਚੰਬੜਦੀ ਹੈ, ਇਸ ਦੇ ਰਾਹ ਵਿਚ ਕੋਈ ਰੋਕ ਨਹੀਂ ਪੈ ਸਕਦੀ । (ਹਾਂ) ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਨੇ ਪਰਮਾਤਮਾ ਦਾ ਨਾਮ ਪੱਕਾ ਕਰ ਦਿੱਤਾ, ਉਸ ਨੂੰ ਉਸ ਨੇ (ਮਾਇਆ ਦੇ ਪੰਜੇ ਤੋਂ) ਬਚਾ ਲਿਆ ।੧।

ਮਾਇਆ ਇਕੱਠੀ ਕਰ ਕੇ ਰਾਜੇ ਮਾਣ ਕਰਨ ਲੱਗ ਪੈਂਦੇ ਹਨ, ਪਰ ਉਹਨਾਂ ਦੀ ਉਹ ਪਿਆਰੀ ਮਾਇਆ (ਅੰਤ ਵੇਲੇ) ਉਹਨਾਂ ਦੇ ਨਾਲ ਨਹੀਂ ਜਾਂਦੀ । ਮਾਇਆ ਨੂੰ ਆਪਣੀ ਬਣਾਣ ਦੀ ਤਾਂਘ ਕਈ ਰੰਗਾਂ ਦੀ ਹੈ (ਭਾਵ, ਕਈ ਤਰੀਕਿਆਂ ਨਾਲ ਮਾਇਆ ਜੀਵ ਉਤੇ ਮਮਤਾ ਦਾ ਜਾਲ ਵਿਛਾਂਦੀ ਹੈ), ਪਰ ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਕੋਈ ਪਦਾਰਥ ਜੀਵ ਦਾ ਸੰਗੀ ਨਹੀਂ ਬਣਦਾ, ਜੀਵ ਦੇ ਨਾਲ ਨਹੀਂ ਜਾਂਦਾ ।੨।

(ਮਾਇਆ ਦੇ ਪ੍ਰਭਾਵ ਹੇਠ ਜੀਵਾਂ ਦੀ ਹਾਲਤ ਇਹ ਹੋ ਜਾਂਦੀ ਹੈ ਕਿ ਮਨੁੱਖ) ਜਿਵੇਂ ਆਪਣੇ ਮਨ ਨੂੰ ਵੇਖਦੇ ਹਨ, ਤਿਹੋ ਜਿਹਾ ਹੋਰਨਾਂ ਦੇ ਮਨ ਨੂੰ ਸਮਝਦੇ ਹਨ (ਭਾਵ, ਜਿਵੇਂ ਆਪਣੇ ਆਪ ਨੂੰ ਮਾਇਆ-ਵੱਸ ਜਾਣਦੇ ਹਨ ਤਿਵੇਂ ਹੋਰਨਾਂ ਨੂੰ ਭੀ ਮਾਇਆ ਦੇ ਲੋਭੀ ਸਮਝਦੇ ਹਨ । ਇਸ ਵਾਸਤੇ ਕੋਈ ਕਿਸੇ ਉਤੇ ਇਤਬਾਰ ਨਹੀਂ ਕਰਦਾ) । (ਮਨੁੱਖ ਦੇ ਅੰਦਰ) ਜਿਹੋ ਜਿਹੀ ਕਾਮਨਾ ਉੱਠਦੀ ਹੈ ਤਿਹੋ ਜਿਹੀ ਉਸ ਦੇ ਆਤਮਕ ਜੀਵਨ ਦੀ ਹਾਲਤ ਹੋ ਜਾਂਦੀ ਹੈ, (ਉਸ ਦਸ਼ਾ ਦੇ ਅਧੀਨ) ਮਨੁੱਖ ਜਿਹੋ ਜਿਹਾ ਕੰਮ (ਨਿੱਤ) ਕਰਦਾ ਹੈ, ਉਹੋ ਜਿਹੀ ਉਸ ਦੀ ਲਗਨ

ਬਣਦੀ ਜਾਂਦੀ ਹੈ (ਇਸ ਗੇੜ ਵਿਚ ਫਸਿਆ ਮਨੁੱਖ ਸਾਰੀ ਉਮਰ ਮਾਇਆ ਦੀ ਖ਼ਾਤਰ ਭਟਕਦਾ ਫਿਰਦਾ ਹੈ) । ਸਤਿਗੁਰੂ ਪਾਸੋਂ ਸਿੱਖਿਆ ਲੈ ਕੇ ਹੀ ਮਨੁੱਖ ਆਤਮਕ ਅਡੋਲਤਾ ਦਾ ਟਿਕਾਣਾ ਲੱਭ ਸਕਦਾ ਹੈ ।੩।

(ਦੁਨੀਆ ਵਾਲਾ ਰਾਗ-ਰੰਗ ਭੀ ਮਾਇਆ ਦਾ ਹੀ ਸਰੂਪ ਹੈ । ਵਿਕਾਰ-ਵਾਸਨਾ ਪੈਦਾ ਕਰਨ ਵਾਲੇ) ਰਾਗ-ਰੰਗ ਵਿਚ ਫਸ ਕੇ ਮਨੁੱਖ ਦਾ ਮਨ ਪਰਮਾਤਮਾ ਤੋਂ ਬਿਨਾ ਹੋਰ ਹੋਰ ਮੋਹ ਵਿਚ ਫਸਦਾ ਹੈ (ਇਸ ਰਾਗ-ਰੰਗ ਦੀ ਰਾਹੀਂ ਜਿਉਂ ਜਿਉਂ ਵਿਕਾਰ-ਵਾਸਨਾ ਵਧਦੀ ਹੈ) ਮਨੁੱਖ ਦੇ ਅੰਦਰ ਖੋਟ ਪੈਦਾ ਹੁੰਦਾ ਹੈ (ਤੇ ਖੋਟ ਦੇ ਕਾਰਨ) ਮਨੁੱਖ ਬਹੁਤ ਦੁੱਖ ਪਾਂਦਾ ਹੈ । ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਉਸ ਨੂੰ (ਸਹੀ ਜੀਵਨ ਰਾਹ ਦੀ) ਸਮਝ ਆ ਜਾਂਦੀ ਹੈ, ਉਹ ਮਨੁੱਖ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਰੱਖਦਾ ਹੈ ।੪।

(ਜਿਸ ਮਨੁੱਖ ਨੂੰ ਗੁਰੂ ਮਿਲਦਾ ਹੈ ਉਹ) ਗੁਰੂ ਦੇ ਸੱਚੇ ਸ਼ਬਦ ਵਿਚ ਜੁੜ ਕੇ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਨ ਦੀ ਕਾਰ ਕਮਾਂਦਾ ਹੈ, ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਜੁੜਦਾ ਹੈ ਉਹ ਪਰਮਾਤਮਾ ਦੇ ਗੁਣ (ਸਦਾ) ਗਾਂਦਾ ਹੈ, ਉਹ (ਬਾਹਰ ਮਾਇਆ ਦੇ ਪਿੱਛੇ ਭਟਕਣ ਦੇ ਥਾਂ) ਆਪਣੇ ਅੰਤਰ ਆਤਮੇ ਹੀ ਟਿਕਦਾ ਹੈ, ਉਸ ਨੂੰ ਉਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿਥੇ ਸਦਾ ਉੱਚਾ ਆਤਮਕ ਜੀਵਨ ਬਣਿਆ ਰਹਿੰਦਾ ਹੈ । ਤਦੋਂ ਉਹ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ ਤੇ ਆਦਰ ਪਾਂਦਾ ਹੈ ।੫।

ਜੇ ਕੋਈ ਮਨੁੱਖ ਅਨੇਕਾਂ ਜਤਨ ਭੀ ਕਰੇ, ਤਾਂ ਭੀ ਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ (ਹਉਮੈ ਤੇ ਮਮਤਾ ਮਨੁੱਖ ਦਾ ਮਨ ਭਗਤੀ ਵਿਚ ਜੁੜਨ ਨਹੀਂ ਦੇਂਦੇ; ਇਹ) ਹਉਮੈ ਤੇ ਮਮਤਾ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਨੁੱਖ (ਆਪਣੇ ਅੰਦਰੋਂ) ਦੂਰ ਕਰ ਸਕਦਾ ਹੈ । ਜਿਸ ਮਨੁੱਖ ਦੇ ਮਨ ਵਿਚ (ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ) ਪਵਿੜ੍ਹ ਨਾਮ ਵੱਸ ਪੈਂਦਾ ਹੈ ਉਹ ਪਵਿੜ੍ਹ ਜੀਵਨ ਵਾਲਾ ਹੋ ਜਾਂਦਾ ਹੈ ।੬।

ਸਤਿਗੁਰੂ ਦਾ ਸ਼ਬਦ (ਹਿਰਦੇ ਵਿਚ ਵਸਾਣਾ) ਇਸ ਜਗਤ ਵਿਚ ਸਭ ਤੋਂ ਸ੍ਰੇਸ਼ਟ ਕਰਤੱਬ ਹੈ । ਗੁਰ-ਸ਼ਬਦ ਤੋਂ ਬਿਨਾ ਮਨੁੱਖ ਦੀ ਜਿੰਦ ਵਾਸਤੇ (ਚਾਰ ਚੁਫੇਰੇ) ਹੋਰ ਸਭ ਕੁਝ ਮੋਹ (-ਰੂਪ) ਘੁੱਪ ਹਨੇਰਾ ਪੈਦਾ ਕਰਨ ਵਾਲਾ ਹੈ । ਜੇਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਟਿਕਾ ਕੇ ਰੱਖਦਾ ਹੈ, ਉਹ ਸ਼ਬਦ ਵਿਚ ਜੁੜ ਕੇ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ਉਸ ਦੀ ਮਤਿ ਸੁਚੱਜੀ ਹੋ ਜਾਂਦੀ ਹੈ, ਉਹ (ਮਾਇਆ ਦੇ ਮੋਹ ਤੋਂ) ਖ਼ਲਾਸੀ ਪਾਣ ਦਾ ਰਸਤਾ ਲੱਭ ਲੈਂਦਾ ਹੈ ।੭।

(ਗੁਰੂ ਦੇ ਸ਼ਬਦ ਵਿਚ ਜੁੜਨ ਵਾਲੇ ਨੂੰ ਇਹ ਸਮਝ ਆ ਜਾਂਦੀ ਹੈ ਕਿ) ਜਗਤ ਰਚ ਕੇ ਇਸ ਦੀ ਸੰਭਾਲ ਕਰਨ ਵਾਲਾ ਇਕ ਪਰਮਾਤਮਾ ਹੀ ਹੈ, ਹੋਰ ਕੋਈ ਦੂਜਾ ਨਹੀਂ ਹੈ । ਉਹ ਪ੍ਰਭੂ ਆਪ ਸਦਾ-ਥਿਰ ਰਹਿਣ ਵਾਲਾ ਹੈ, ਉਸ ਵਰਗਾ ਹੋਰ ਕੋਈ ਨਹੀਂ, ਤੇ ਉਸ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ । ਉਹ ਮਨੁੱਖ ਪ੍ਰਭੂ ਦਾ ਨਾਮ ਜਪ ਕੇ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ ।

ਪਰ, ਹੇ ਨਾਨਕ ! ਕੋਈ ਵਿਰਲਾ ਮਨੁੱਖ ਹੀ (ਗੁਰੂ ਦੇ ਸ਼ਬਦ ਦੀ ਰਾਹੀਂ) ਭਾਲ ਕਰ ਕੇ ਪਰਮਾਤਮਾ ਦੀ ਪ੍ਰਾਪਤੀ ਕਰਦਾ ਹੈ ।੮।੧।

**ਪ੍ਰਭਾਤੀ ਮਹਲਾ ੧ ॥ ਮਾਇਆ ਮੋਹਿ ਸਗਲ ਜਗੁ ਛਾਇਆ ॥ ਕਾਮਣਿ ਦੇਖਿ ਕਾਮਿ ਲੋਭਾਇਆ ॥ ਸੁਤ ਕੰਚਨ ਸਿਉ ਹੇਤੁ ਵਧਾਇਆ ॥ ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥੧॥ ਐਸਾ ਜਾਪੁ ਜਪਉ ਜਪਮਾਲੀ ॥ ਦੁਖ ਸੁਖ ਪਰਹਰਿ ਭਗਤਿ ਨਿਰਾਲੀ ॥੧॥ ਰਹਾਉ ॥ ਗੁਣ ਨਿਧਾਨ ਤੇਰਾ ਅੰਤੁ ਨ ਪਾਇਆ ॥ ਸਾਚ ਸਬਦਿ ਤੁਝ ਮਾਹਿ ਸਮਾਇਆ ॥ ਆਵਾ ਗਉਣੁ ਤੁਧੁ ਆਪਿ ਰਚਾਇਆ ॥ ਸੇਈ ਭਗਤ ਜਿਨ ਸਚਿ ਚਿਤੁ ਲਾਇਆ ॥੨॥ ਗਿਆਨੁ ਧਿਆਨੁ ਨਰਹਰਿ ਨਿਰਬਾਣੀ ॥ ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥ ਸਗਲ ਸਰੋਵਰ ਜੋਤਿ ਸਮਾਣੀ**

॥ ਆਨਦ ਰੂਪ ਵਿਟਹੁ ਕੁਰਬਾਣੀ ॥੩॥ ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ ਸਚਾ ਨਾਮੁ ਮੰਨਿ ਵਸਾਏ ॥੪॥ ਬਿਸਮ ਬਿਨੋਦ ਰਹੇ ਪਰਮਾਦੀ ॥ ਗੁਰਮਤਿ ਮਾਨਿਆ ਏਕ ਲਿਵ ਲਾਗੀ ॥ ਦੇਖਿ ਨਿਵਾਰਿਆ ਜਲ ਮਹਿ ਆਗੀ ॥ ਸੋ ਬੂਝੈ ਹੋਵੈ ਵਡਭਾਗੀ ॥੫॥ ਸਤਿਗੁਰੁ ਸੇਵੇ ਭਰਮੁ ਚੁਕਾਏ ॥ ਅਨਦਿਨੁ ਜਾਗੈ ਸਚਿ ਲਿਵ ਲਾਏ ॥ ਏਕੋ ਜਾਣੈ ਅਵਰੁ ਨ ਕੋਇ ॥ ਸੁਖਦਾਤਾ ਸੇਵੇ ਨਿਰਮਲੁ ਹੋਇ ॥੬॥ ਸੇਵਾ ਸੁਰਤਿ ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ ਹਉਮੈ ਮਾਰਿ ॥ ਜੀਵਨ ਮੁਕਤੁ ਜਾ ਸਬਦੁ ਸੁਣਾਏ ॥ ਸਚੀ ਰਹਤ ਸਚਾ ਸੁਖੁ ਪਾਏ ॥੭॥ ਸੁਖਦਾਤਾ ਦੁਖੁ ਮੇਟਣਹਾਰਾ ॥ ਅਵਰੁ ਨ ਸੂਝਸਿ ਬੀਜੀ ਕਾਰਾ ॥ ਤਨੁ ਮਨੁ ਧਨੁ ਹਰਿ ਆਗੈ ਰਾਖਿਆ ॥ ਨਾਨਕੁ ਕਹੈ ਮਹਾ ਰਸੁ ਚਾਖਿਆ ॥੮॥੨॥ (ਪੰਨਾ ੧੩੪੨-੧੩੪੩)

**ਪਦ ਅਰਥ**:— ਮੋਹਿ—ਮੋਹ ਨੇ । ਛਾਇਆ—ਪ੍ਰਭਾਵਿਤ ਕੀਤਾ ਹੋਇਆ ਹੈ । ਕਾਮਣਿ—ਇਸਤ੍ਰੀ । ਕਾਮਿ—ਕਾਮ-ਵਾਸਨਾ ਵਿਚ । ਸੁਤ—ਪੁੱਤਰ । ਕੰਚਨ—ਸੋਨਾ । ਹੇਤੁ—ਮੋਹ, ਪ੍ਰੇਮ ।੧।

ਜਪਉ—ਮੈਂ ਜਪਦਾ ਹਾਂ । ਜਪਮਾਲੀ—ਮਾਲਾ ਵਾਂਗ (ਜਿਵੇਂ ਮਾਲਾ ਦੇ ਮਣਕੇ ਕਿਤੇ ਮੁੱਕਦੇ ਨਹੀਂ) ਇਕ-ਤਾਰ । ਪਰਹਰਿ—ਤਿਆਗ ਕੇ । ਨਿਰਾਲੀ—ਨਿਰੀ, ਕੇਵਲ ।੧।ਰਹਾਉ।

ਗੁਣ ਨਿਧਾਨ—ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਆਵਾਗਉਣੁ—ਜਨਮ ਮਰਨ ਦਾ ਗੇੜ । ਸਚਿ—ਸਦਾ-ਥਿਰ ਪ੍ਰਭੂ ਵਿਚ ।੨।

ਨਰਹਰਿ—ਪਰਮਾਤਮਾ । ਨਿਰਬਾਣੀ—ਵਾਸਨਾ-ਰਹਿਤ । ਸਰੋਵਰ—ਸਰੋਵਰਾਂ ਵਿਚ, ਸਰੀਰਾਂ ਵਿਚ । ਵਿਟਹੁ—ਤੋਂ ।੩।

ਵਿਚਹੁ—ਆਪਣੇ ਅੰਦਰੋਂ । ਸਬਦਿ—ਸ਼ਬਦ ਦੀ ਰਾਹੀਂ । ਧਾਵਤੁ—(ਮਾਇਆ ਵੱਲ) ਦੌੜਦਾ ਮਨ । ਮੰਨਿ—ਮਨ ਵਿਚ ।੪।

ਬਿਸਮ—ਅਸਚਰਜ । ਬਿਨੋਦ—ਚੋਜ਼ ਤਮਾਸ਼ੇ । ਰਹੇ—ਰਹਿ ਜਾਂਦੇ ਹਨ, ਮੁੱਕ ਜਾਂਦੇ ਹਨ । ਪਰਮਾਦੀ—ਪਰਮਾਦ ਪੈਦਾ ਕਰਨ ਵਾਲੇ, ਮਸਤੀ ਪੈਦਾ ਕਰਨ ਵਾਲੇ । ਦੇਖਿ—(ਪਰਮਾਤਮਾ ਨੂੰ) ਵੇਖ ਕੇ । ਜਲ ਮਹਿ—ਨਾਮ-ਜਲ ਵਿਚ ਚੁੱਭੀ ਲਾ ਕੇ । ਆਗੀ—ਅੱਗ, ਤ੍ਰਿਸਨਾ-ਅੱਗ ।੫।

ਭਰਮੁ—ਭਟਕਣਾ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗੈ—(ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ । ਸਚਿ—ਸਦਾ-ਥਿਰ ਪ੍ਰਭੂ ਵਿਚ ।੬।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਮਾਰਿ—ਮਾਰ ਕੇ । ਜਾ—ਜਦੋਂ । ਸਚੀ—ਸਦਾ-ਥਿਰ ।੭।

ਬੀਜੀ—ਦੂਜੀ, ਹੋਰ । ਨਾਨਕੁ ਕਹੈ—ਨਾਨਕ ਆਖਦਾ ਹੈ ।੮।

**ਅਰਥ**:— (ਜਿਵੇਂ ਮਾਲਾ ਦੇ ਮਣਕੇ ਮੁੱਕਦੇ ਨਹੀਂ, ਮਣਕਿਆਂ ਦਾ ਗੇੜ ਜਾਰੀ ਰਹਿੰਦਾ ਹੈ) ਮੈਂ ਇਕ-ਤਾਰ (ਸਦਾ) ਅਜੇਹੇ ਤਰੀਕੇ ਨਾਲ ਪਰਮਾਤਮਾ ਦੇ ਗੁਣਾਂ ਦਾ ਜਾਪ ਜਪਦਾ ਹਾਂ ਕਿ ਦੁੱਖਾਂ ਦੀ ਘਬਰਾਹਟ ਤੇ ਸੁਖਾਂ ਦੀ ਲਾਲਸਾ ਛੱਡ ਕੇ ਪ੍ਰਭੂ ਦੀ ਕੇਵਲ (ਪ੍ਰੇਮ-ਭਰੀ) ਭਗਤੀ ਹੀ ਕਰਦਾ ਹਾਂ ।੧।ਰਹਾਉ।

(ਪ੍ਰਭੂ ਦੇ ਨਾਮ ਤੋਂ ਖੁੰਝੇ ਹੋਏ) ਸਾਰੇ ਜਗਤ ਨੂੰ ਮਾਇਆ ਦੇ ਮੋਹ ਨੇ ਪ੍ਰਭਾਵਿਤ ਕੀਤਾ ਹੋਇਆ ਹੈ (ਕਿਤੇ ਤਾਂ ਇਹ) ਇਸਤ੍ਰੀ ਨੂੰ ਵੇਖ ਕੇ ਕਾਮ-ਵਾਸਨਾ ਵਿਚ ਫਸਦਾ ਹੈ (ਕਿਤੇ ਇਹ ਜਗਤ) ਪੁੱਤਰਾਂ ਤੇ ਸੋਨੇ (ਆਦਿਕ

ਧਨ) ਨਾਲ ਪਿਆਰ ਵਧਾ ਰਿਹਾ ਹੈ । (ਜਗਤ ਨੇ ਦਿੱਸਦੀ) ਹਰੇਕ ਚੀਜ਼ ਨੂੰ ਆਪਣੀ ਬਣਾਇਆ ਹੋਇਆ ਹੈ, ਸਿਰਫ਼ ਪਰਮਾਤਮਾ ਨੂੰ ਹੀ (ਇਹ) ਓਪਰਾ ਸਮਝਦਾ ਹੈ ।੧।

ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! (ਤੇਰੀ ਕੁਦਰਤਿ ਦਾ) ਕਿਸੇ ਅੰਤ ਨਹੀਂ ਲੱਭਾ । ਜੇਹੜਾ ਮਨੁੱਖ ਤੇਰੀ ਸਦਾ-ਥਿਰ ਰਹਿਣ ਵਾਲੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ ਜੁੜਦਾ ਹੈ ਉਹੋ ਤੇਰੇ ਚਰਨਾਂ ਵਿਚ ਲੀਨ ਰਹਿੰਦਾ ਹੈ (ਉਹ ਤੈਨੂੰ "ਪਰਾਇਆ" ਨਹੀਂ ਜਾਣਦਾ) । ਹੇ ਪ੍ਰਭੂ ! ਜਨਮ ਮਰਨ ਦਾ ਗੇੜ ਤੂੰ ਆਪ ਹੀ ਬਣਾਇਆ ਹੈ, ਜਿਨ੍ਹਾਂ ਨੇ ਤੇਰੇ ਸਦਾ-ਥਿਰ ਨਾਮ ਵਿਚ ਚਿੱਤ ਜੋੜਿਆ ਹੈ (ਉਹ ਇਸ ਗੇੜ ਵਿਚ ਨਹੀਂ ਪੈਂਦੇ, ਤੇ) ਉਹੀ (ਤੇਰੇ ਅਸਲ) ਭਗਤ ਹਨ ।੨।

ਪਰਮਾਤਮਾ ਦੀ ਜੋਤਿ ਸਾਰੇ ਹੀ ਸਰੀਰਾਂ ਵਿਚ ਵਿਆਪਕ ਹੈ (ਫਿਰ ਭੀ) ਉਸ ਵਾਸਨਾ-ਰਹਿਤ ਪ੍ਰਭੂ ਨਾਲ ਡੂੰਘੀ ਸਾਂਝ ਤੇ ਉਸ ਦੇ ਚਰਨਾਂ ਵਿਚ ਜੁੜਨਾ ਸਤਿਗੁਰੂ ਨੂੰ ਮਿਲਣ ਤੋਂ ਬਿਨਾ ਕੋਈ ਮਨੁੱਖ ਨਹੀਂ ਸਮਝ ਸਕਦਾ ।

ਮੈਂ ਉਸ ਆਨੰਦ-ਸਰੂਪ ਪਰਮਾਤਮਾ ਤੋਂ ਸਦਕੇ (ਜਾਂਦਾ) ਹਾਂ ।੩।

ਜੇਹੜਾ ਮਨੁੱਖ ਗੁਰੂ ਦੀ ਮਤਿ ਤੇ ਤੁਰ ਕੇ ਪਰਮਾਤਮਾ ਨਾਲ ਪਿਆਰ ਕਰਨਾ ਸਿੱਖਦਾ ਹੈ ਪਰਮਾਤਮਾ ਦੀ ਭਗਤੀ ਕਰਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਅੰਦਰੋਂ ਹਉਮੈ ਨੂੰ ਸਾੜ ਦੇਂਦਾ ਹੈ, ਉਹ (ਮਾਇਆ ਵੱਲ) ਦੌੜਦੇ ਮਨ ਨੂੰ ਬਚਾ ਲੈਂਦਾ ਹੈ (ਬਾਹਰ ਜਾਂਦੇ ਨੂੰ) ਰੋਕ ਕੇ (ਆਪਣੇ ਅੰਦਰ ਹੀ) ਟਿਕਾ ਲੈਂਦਾ ਹੈ, ਉਹ ਮਨੁੱਖ ਪਰਮਾਤਮਾ ਦਾ ਸਦਾ-ਥਿਰ ਨਾਮ ਆਪਣੇ ਮਨ ਵਿਚ ਵਸਾ ਲੈਂਦਾ ਹੈ ।੪।

(ਉਸ ਮਨੁੱਖ ਦੇ ਅੰਦਰੋਂ) ਮੋਹ ਦੇ ਮਸਤੀ ਪੈਦਾ ਕਰਨ ਵਾਲੇ ਅਚਰਜ ਚੋਜ ਤਮਾਸ਼ੇ ਖ਼ਤਮ ਹੋ ਜਾਂਦੇ ਹਨ, ਉਸ ਦਾ ਮਨ ਗੁਰੂ ਦੀ ਸਿੱਖਿਆ ਵਿਚ ਪਤੀਜ ਜਾਂਦਾ ਹੈ, ਉਸ ਦੀ ਸੁਰਤਿ ਇਕ ਪ੍ਰਭੂ ਵਿਚ ਜੁੜੀ ਰਹਿੰਦੀ ਹੈ, ਪਰਮਾਤਮਾ ਦਾ ਦਰਸਨ ਕਰ ਕੇ ਪਰਮਾਤਮਾ ਦੇ ਨਾਮ-ਜਲ ਵਿਚ ਚੁੱਭੀ ਲਾ ਕੇ ਉਹ ਆਪਣੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝਾ ਲੈਂਦਾ ਹੈ । ਪਰ ਇਹ ਭੇਤ ਉਹੀ ਸਮਝਦਾ ਹੈ ਜੋ ਚੰਗੇ ਭਾਗਾਂ ਵਾਲਾ ਹੋਵੇ ।੫।

ਜੇਹੜਾ ਮਨੁੱਖ ਸਤਿਗੁਰੂ ਦੀ ਸਰਨ ਪੈਂਦਾ ਹੈ ਉਹ ਆਪਣੇ ਮਨ ਦੀ ਭਟਕਣਾ ਦੂਰ ਕਰ ਲੈਂਦਾ ਹੈ, ਉਹ ਹਰ ਵੇਲੇ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ, ਉਹ ਸਦਾ-ਥਿਰ ਪ੍ਰਭੂ ਵਿਚ ਆਪਣੀ ਸੁਰਤਿ ਜੋੜੀ ਰੱਖਦਾ ਹੈ । ਉਹ ਮਨੁੱਖ ਸਿਰਫ਼ ਪਰਮਾਤਮਾ ਨੂੰ ਹੀ ਸੁਖਾਂ ਦਾ ਦਾਤਾ ਸਮਝਦਾ ਹੈ, ਕਿਸੇ ਹੋਰ ਨੂੰ ਨਹੀਂ । ਉਹ ਉਸ ਸੁਖਦਾਤੇ ਨੂੰ ਸਿਮਰਦਾ ਹੈ ਤੇ (ਸਿਮਰਨ ਦੀ ਬਰਕਤਿ ਨਾਲ) ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ ।੬।

ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰ ਕੇ ਉਸ ਮਨੁੱਖ ਦੀ ਸੁਰਤਿ ਸੇਵਾ ਵਲ ਪਰਤਦੀ ਹੈ, ਆਪਣੇ ਅੰਦਰੋਂ ਹਉਮੈ ਮਾਰ ਕੇ ਉਹ, ਮਾਨੋ, ਜਪ ਤਪ ਤੇ ਸੰਜਮ ਕਮਾ ਲੈਂਦਾ ਹੈ । ਸਤਿਗੁਰੂ ਉਸ ਨੂੰ ਆਪਣਾ ਸ਼ਬਦ ਸੁਣਾਂਦਾ ਹੈ ਤੇ ਉਹ ਮਨੁੱਖ ਦੁਨੀਆ ਦੇ ਕਾਰ-ਵਿਹਾਰ ਕਰਦਾ ਹੋਇਆ ਹੀ (ਮਾਇਆ ਦੇ ਮੋਹ ਤੋਂ) ਸੁਤੰਤਰ ਹੋ ਜਾਂਦਾ ਹੈ, ਉਸ ਦੀ ਰਹਤ-ਬਹਤ ਐਸੀ ਹੋ ਜਾਂਦੀ ਹੈ ਕਿ (ਮਾਇਆ ਵੱਲ) ਉਹ ਡੋਲਦਾ ਨਹੀਂ ਤੇ (ਇਸ ਤਰ੍ਹਾਂ) ਉਹ ਸਦਾ ਕਾਇਮ ਰਹਿਣ ਵਾਲਾ ਆਤਮਕ ਆਨੰਦ ਮਾਣਦਾ ਹੈ ।੭।

ਉਸ ਮਨੁੱਖ ਨੂੰ ਪਰਮਾਤਮਾ ਹੀ ਸੁਖਾਂ ਦੇ ਦੇਣ ਵਾਲਾ ਤੇ ਦੁੱਖਾਂ ਦਾ ਕੱਟਣ ਵਾਲਾ ਦਿੱਸਦਾ ਹੈ (ਇਸ ਵਾਸਤੇ ਪ੍ਰਭੂ ਦੇ ਸਿਮਰਨ ਤੋਂ ਬਿਨਾ) ਉਸ ਨੂੰ ਕੋਈ ਹੋਰ ਕਾਰ (ਲਾਭਦਾਇਕ) ਨਹੀਂ ਸੁੱਝਦੀ । ਉਹ ਮਨੁੱਖ ਆਪਣਾ ਸਰੀਰ ਆਪਣਾ ਮਨ ਤੇ ਆਪਣਾ ਧਨ-ਪਦਾਰਥ ਪਰਮਾਤਮਾ ਦੇ ਅੱਗੇ ਭੇਟ ਰੱਖਦਾ ਹੈ । ਨਾਨਕ ਆਖਦਾ ਹੈ ਕਿ ਉਹ ਮਨੁੱਖ (ਸਭ ਰਸਾਂ ਤੋਂ) ਸ੍ਰੇਸ਼ਟ ਨਾਮ-ਰਸ (ਸਦਾ) ਚੱਖਦਾ ਹੈ ।੮।੨।

ਪ੍ਰਭਾਤੀ ਮਹਲਾ ੧ ॥ ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥ ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥ ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥ ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥੧॥ ਖਟੁ ਕਰਮ ਨਾਮੁ ਨਿਰੰਜਨੁ ਸੋਈ ॥ ਤੂ ਗੁਣ ਸਾਗਰੁ ਅਵਗੁਣ ਮੋਹੀ ॥੧॥ ਰਹਾਉ ॥ ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ ॥ ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ ॥ ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥ ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ ॥੨॥ ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ ॥ ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ ॥ ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ ॥ ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ ॥੩॥ ਏ ਭ੍ਰਮਿ ਭੂਲੇ ਮਰਹੁ ਨ ਕੋਈ ॥ ਸਤਿਗੁਰੁ ਸੇਵਿ ਸਦਾ ਸੁਖੁ ਹੋਈ ॥ ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ ॥ ਆਵਹਿ ਜਾਂਹਿ ਮਰਹਿ ਮਰਿ ਜਾਈ ॥੪॥ ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥ ਇਸ ਨੋ ਵਿਆਪੈ ਸੋਗ ਸੰਤਾਪੁ ॥ ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ ॥੫॥ ਜਹ ਜਹ ਦੇਖਾ ਤਹ ਤਹ ਸੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥ ਹਿਰਦੈ ਸਚੁ ਏਹ ਕਰਣੀ ਸਾਰੁ ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ ॥੬॥ ਦੁਬਿਧਾ ਚੂਕੈ ਤਾਂ, ਸਬਦੁ ਪਛਾਣੁ ॥ ਘਰਿ ਬਾਹਰਿ ਏਕੋ ਕਰਿ ਜਾਣੁ ॥ ਏਹਾ ਮਤਿ ਸਬਦੁ ਹੈ ਸਾਰੁ ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ ॥੭॥ ਕਰਣੀ ਕੀਰਤਿ ਗੁਰਮਤਿ ਸਾਰੁ ॥ ਸੰਤ ਸਭਾ ਗੁਣ ਗਿਆਨੁ ਬੀਚਾਰੁ ॥ ਮਨੁ ਮਾਰੇ ਜੀਵਤ ਮਰਿ ਜਾਣੁ ॥ ਨਾਨਕ ਨਦਰੀ ਨਦਰਿ ਪਛਾਣੁ ॥੮॥੩॥ (ਪੰਨਾ ੧੩੪੩)

**ਪਦ ਅਰਥ**:— ਨਿਵਲੀ ਕਰਮ—ਆਂਦਰਾਂ ਨੂੰ ਚੱਕਰ ਵਿਚ ਭਵਾਣਾ । ਭੁਅੰਗਮ—ਕੁੰਡਲਨੀ ਨਾੜੀ । ਭਾਠੀ—ਦਸਮ ਦੁਆਰ । ਰੇਚਕ—ਸੁਆਸ ਉਤਾਰਨੇ । ਪੂਰਕ—ਸੁਆਸ ਉਤਾਂਹ ਚਾੜ੍ਹਨੇ । ਕੁੰਭ—ਸੁਆਸ ਸੁਖਮਨਾ ਵਿਚ ਟਿਕਾਈ ਰੱਖਣੇ (ਇਹ ਤਿੰਨੇ ਪ੍ਰਾਣਾਯਾਮ ਦੇ ਸਾਧਨ ਹਨ) । ਮਰੈ—ਆਤਮਕ ਮੌਤ ਸਹੇੜ ਲੈਂਦਾ ਹੈ । ਫੋਕਟ—ਫੋਕੇ, ਵਿਅਰਥ । ਸਭਿ—ਸਾਰੇ ।੧।

ਖਟੁ ਕਰਮ—ਸ਼ਾਸਤ੍ਰਾਂ ਦੇ ਦੱਸੇ ਹੋਏ ਛੇ ਕਿਸਮਾਂ ਦੇ ਧਾਰਮਿਕ ਕੰਮ । ਮੋਹੀ—ਮੇਰੇ ਵਿਚ ਹੀ ।੧।ਰਹਾਉ।

ਧਾਵਣੀ—ਦੌੜ-ਭੱਜ, ਭਟਕਣਾ । ਬਿਕਾਰ—ਵਿਅਰਥ । ਆਪੁ—ਆਪਣੇ ਆਪ ਨੂੰ । ਗਣਾਇਦਾ—ਚੰਗਾ ਆਖਵਾਂਦਾ ਹੈ । ਮਨਸਾ—ਕਾਮਨਾ, ਖ਼ਾਹਸ਼ । ਮਜਨੁ—ਇਸ਼ਨਾਨ । ਚਾਰ—ਸੁੰਦਰ ।੨।

ਬਾਦਿ—ਵਿਅਰਥ । ਬਿਬਾਦੁ—ਝਗੜਾ । ਅਹੰਕਰਣੁ—ਅਹੰਕਾਰ । ਸਾਦੁ—ਸੁਆਦ, ਆਨੰਦ । ਵਿਗੁਚੀਐ—ਖ਼ੁਆਰ ਹੋਈਦਾ ਹੈ । ਬਿਖੁ—ਜ਼ਹਿਰ । ਵਾਤੀ—ਮੂੰਹ ਵਿਚ ।੩।

ਏ—ਹੇ ! ਭ੍ਰਮਿ—ਭਟਕਣਾ ਵਿਚ । ਮਰਿ ਜਾਈ—ਆਤਮਕ ਮੌਤੇ ਮਰ ਜਾਂਦਾ ਹੈ ।੪।

ਧਾਤੁ—ਮਾਇਆ । ਅਰੁ—ਅਤੇ । ਆਪੁ—ਆਪਾ-ਭਾਵ, ਅਹੰਕਾਰ ।੫।

ਦੇਖਾ—ਮੈਂ ਵੇਖਦਾ ਹਾਂ । ਸਾਰੁ—ਸ੍ਰੇਸ਼ਟ ।੬।

ਦੁਬਿਧਾ—ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ । ਪਛਾਣੁ—ਪਛਾਣੂ, ਪਛਾਣਨ ਜੋਗਾ । ਜਾਣੁ—ਜਾਣੂ, ਜਾਣਨ-ਜੋਗਾ । ਮਾਥੈ—ਮੱਥੇ ਉਤੇ, ਸਿਰ ਵਿਚ । ਛਾਰੁ—ਸੁਆਹ ।੭।

ਕਰਣੀ—ਕਰਤੱਬ । ਕੀਰਤਿ—ਸਿਫ਼ਤਿ-ਸਾਲਾਹ । ਨਦਰੀ—ਮੇਹਰ ਦੀ ਨਿਗਾਹ ਕਰਨ ਵਾਲਾ ਪਰਮਾਤਮਾ ।੮।

**ਅਰਥ**:— ਹੇ ਪ੍ਰਭੂ ! ਸ਼ਾਸਤ੍ਰਾਂ ਦੇ ਦੱਸੇ ਹੋਏ ਛੇ ਧਾਰਮਿਕ ਕੰਮ (ਮੇਰੇ ਵਾਸਤੇ) ਤੇਰਾ ਨਾਮ ਹੀ ਹੈ, ਤੇਰਾ ਨਾਮ ਮਾਇਆ ਦੀ ਕਾਲਖ ਤੋਂ ਰਹਿਤ ਹੈ । ਹੇ ਪ੍ਰਭੂ ! ਤੂੰ ਗੁਣਾਂ ਦਾ ਖ਼ਜ਼ਾਨਾ ਹੈਂ, ਪਰ (ਤੇਰੇ ਨਾਮ ਤੋਂ ਖੁੰਝ ਕੇ ਤੇ ਹੋਰ ਹੋਰ ਕਰਮ-ਕਾਂਡ ਵਿਚ ਪੈ ਕੇ) ਮੇਰੇ ਅੰਦਰ ਔਗੁਣ ਪੈਦਾ ਹੋ ਜਾਂਦੇ ਹਨ ।੧।ਰਹਾਉ।

(ਅਗਿਆਨੀ ਅੰਨ੍ਹਾ ਮਨੁੱਖ ਪ੍ਰਭੂ ਦਾ ਨਾਮ ਵਿਸਾਰ ਕੇ) ਨਿਵਲੀ ਕਰਮ ਕਰਦਾ ਹੈ, ਕੁੰਡਲਨੀ ਨਾੜੀ ਦੀ ਰਾਹੀਂ ਦਸਮ ਦੁਆਰ ਵਿਚ ਪ੍ਰਾਣ ਚਾੜ੍ਹਦਾ ਹੈ, ਸੁਆਸ ਉਤਾਰਦਾ ਹੈ, ਸੁਆਸ ਚਾੜ੍ਹਦਾ ਹੈ, ਸੁਆਸ (ਸੁਖਮਨਾ ਵਿਚ) ਟਿਕਾਂਦਾ ਹੈ । ਪਰ ਇਸ ਭਟਕਣਾ ਵਿਚ ਕੁਰਾਹੇ ਪੈ ਕੇ (ਇਹਨਾਂ ਕਰਮਾਂ ਦੇ ਗੇੜ ਵਿਚ) ਫਸ ਕੇ ਆਤਮਕ ਮੌਤ ਸਹੇੜ ਲੈਂਦਾ ਹੈ । ਸਤਿਗੁਰੂ ਦੀ ਸਰਨ ਪੈਣ ਤੋਂ ਬਿਨਾ ਸਹੀ ਜੀਵਨ ਦੀ ਇਸ ਨੂੰ ਸਮਝ ਨਹੀਂ ਪੈਂਦੀ । ਅੰਨ੍ਹਾ ਮਨੁੱਖ ਵਿਕਾਰਾਂ ਦੀ ਮੈਲ ਨਾਲ ਭਰਿਆ ਰਹਿੰਦਾ ਹੈ, ਮੁੜ ਮੁੜ ਕੁਰਾਹੇ ਪੈ ਕੇ ਹੋਰ ਵਿਕਾਰਾਂ ਦੀ ਮੈਲ ਨਾਲ ਲਿਬੜਦਾ ਹੈ (ਨਿਵਲੀ ਕਰਮ ਆਦਿ ਦੀ ਰਾਹੀਂ) ਇਹ ਮੈਲ ਧੋਣ ਦਾ ਜਤਨ ਕਰਦਾ ਹੈ, ਪਰ (ਇਸ ਤਰ੍ਹਾਂ) ਮਨ ਦੀ ਮੈਲ ਕਦੇ ਉਤਰਦੀ ਨਹੀਂ । (ਇਹ ਰੇਚਕ ਪੂਰਕ ਆਦਿਕ) ਸਾਰੇ ਹੀ ਕਰਮ ਪਰਮਾਤਮਾ ਦੇ ਨਾਮ ਤੋਂ ਬਿਨਾ ਵਿਅਰਥ ਹਨ । ਜਿਵੇਂ ਕਿਸੇ ਮਦਾਰੀ ਨੂੰ ਵੇਖ ਕੇ (ਅੰਞਾਣ ਮਨੁੱਖ) ਭੁਲੇਖੇ ਵਿਚ ਪੈ ਜਾਂਦਾ ਹੈ (ਕਿ ਜੋ ਜੋ ਕੁਝ ਮਦਾਰੀ ਵਿਖਾਂਦਾ ਹੈ ਸਚਮੁਚ ਉਸ ਦੇ ਪਾਸ ਮੌਜੂਦ ਹੈ, ਤਿਵੇਂ ਕਰਮ-ਕਾਂਡੀ ਮਨੁੱਖ ਇਹਨਾਂ ਨਾਟਕਾਂ ਚੇਟਕਾਂ ਵਿਚ ਭੁਲੇਖਾ ਖਾ ਜਾਂਦਾ ਹੈ) ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੇ ਮਨ ਦੀ ਦੌੜ-ਭੱਜ ਤਾਂ ਮਾਇਆ ਦੇ ਧੰਧਿਆਂ ਵਿਚ ਹੀ ਰਹਿੰਦੀ ਹੈ, ਭੈੜੀ ਮੱਤੇ ਲੱਗ ਕੇ (ਨਿਵਲੀ ਕਰਮ, ਰੇਚਕ ਪੂਰਕ ਆਦਿਕ) ਵਿਅਰਥ ਕੰਮ ਕਰਦਾ ਰਹਿੰਦਾ ਹੈ; ਮੂਰਖ ਸਹੀ ਰਸਤੇ ਦੀ ਕਾਰ ਤਾਂ ਸਮਝਦਾ ਨਹੀਂ, (ਇਹਨਾਂ ਨਿਵਲੀ ਕਰਮ ਆਦਿਕਾਂ ਦੇ ਕਾਰਨ) ਆਪਣੇ ਆਪ ਨੂੰ ਵੱਡਾ ਜ਼ਾਹਰ ਕਰਨ ਦਾ ਜਤਨ ਕਰਦਾ ਹੈ; ਉਸ ਮਨਮੁਖ ਦੀਆਂ ਖ਼ਾਹਸ਼ਾਂ ਮੋਹਣੀ ਮਾਇਆ ਵਿਚ ਹੀ ਰਹਿੰਦੀਆਂ ਹਨ (ਉਤੋਂ ਉਤੋਂ ਧਰਮ ਦੇ) ਬੋਲਾਂ ਦੀ ਰਾਹੀਂ (ਸਗੋਂ) ਖ਼ੁਆਰ ਹੁੰਦਾ ਹੈ । (ਅੰਤਰ ਆਤਮੇ ਉਸ ਦਾ ਜੀਵਨ ਚੰਡਾਲ ਵਰਗਾ ਹੈ) ਉਸ ਚੰਡਾਲ ਦਾ ਤੀਰਥ-ਇਸ਼ਨਾਨ ਭੀ ਨਿਰੀ ਠੱਗੀ ਹੁੰਦੀ ਹੈ, (ਨਿਵਲੀ ਕਰਮ ਆਦਿਕ ਵਾਲੇ ਉਸ ਦੇ ਸਾਰੇ) ਸੁੰਦਰ ਸਿੰਗਾਰ ਵਿਅਰਥ ਜਾਂਦੇ ਹਨ ।

ਉਸ ਦਾ ਇਹ ਸਾਰਾ ਉੱਦਮ ਇਉਂ ਹੈ ਜਿਵੇਂ ਕਿਸੇ ਬ੍ਰਾਹਮਣ ਦੇ ਵਾਸਤੇ ਕਿਸੇ ਚੰਡਾਲ ਦਾ ਤੀਰਥ-ਇਸ਼ਨਾਨ ਨਿਰੀ ਠੱਗੀ ਹੈ ਤੇ ਉਸ ਦਾ ਸੁੰਦਰ ਸਿੰਗਾਰ ਭੀ ਫੋਕਾ ਹੈ ।੨।

ਮਨਮੁਖ ਦੇ ਮਨ ਦੀ ਮਤਿ ਝੂਠ ਵਾਲੇ ਪਾਸੇ ਲੈ ਜਾਂਦੀ ਹੈ, ਉਸ ਦਾ ਕਰਤੱਬ ਭੀ ਨਿਰਾ ਝਗੜੇ ਦਾ ਮੂਲ ਹੈ ਤੇ ਵਿਅਰਥ ਜਾਂਦਾ ਹੈ । ਉਸ ਝੂਠ ਵਿਹਾਝਣ ਵਾਲੇ ਦੇ ਅੰਦਰ ਹਉਮੈ ਅਹੰਕਾਰ ਟਿਕਿਆ ਰਹਿੰਦਾ ਹੈ ਉਸ ਨੂੰ ਖਸਮ-ਪ੍ਰਭੂ ਦੇ ਮਿਲਾਪ ਦਾ ਆਨੰਦ ਨਹੀਂ ਆ ਸਕਦਾ । ਪਰਮਾਤਮਾ ਦੇ ਨਾਮ ਨੂੰ ਛੱਡ ਕੇ (ਨਿਵਲੀ ਕਰਮ ਆਦਿਕ) ਜੋ ਕਰਮ ਭੀ ਕਰੀਦੇ ਹਨ ਉਹਨਾਂ ਦਾ ਸੁਆਦ ਫਿੱਕਾ ਹੁੰਦਾ ਹੈ (ਉਹ ਜੀਵਨ ਨੂੰ ਫਿੱਕਾ ਹੀ ਬਣਾਂਦੇ ਹਨ) ਅਜੇਹੀ ਭੈੜੀ ਸੰਗਤਿ ਵਿਚ (ਬੈਠਿਆਂ) ਖ਼ੁਆਰ ਹੋਈਦਾ ਹੈ ਕਿਉਂਕਿ ਅਜੇਹੇ ਬੰਦਿਆਂ ਦੇ ਮੂੰਹ ਵਿਚ (ਫਿੱਕੇ ਬੋਲ-ਰੂਪ) ਜ਼ਹਿਰ ਹੁੰਦਾ ਹੈ ਤੇ ਉਹਨਾਂ ਦਾ ਜੀਵਨ ਵਿਅਰਥ ਜਾਂਦਾ ਹੈ ।੩।

(ਨਿਉਲੀ ਕਰਮ ਆਦਿਕ ਦੀ) ਭਟਕਣਾ ਵਿਚ ਭੁੱਲੇ ਹੋਏ ਹੇ ਬੰਦਿਓ ! (ਇਸ ਰਾਹੇ ਪੈ ਕੇ) ਆਤਮਕ ਮੌਤ ਨਾਹ ਸਹੇੜੋ । ਸਤਿਗੁਰੂ ਦੀ ਸਰਨ ਪਿਆਂ ਹੀ ਸਦਾ ਦਾ ਆਤਮਕ ਆਨੰਦ ਮਿਲਦਾ ਹੈ । ਗੁਰੂ ਦੀ ਸਰਨ ਤੋਂ ਬਿਨਾ ਕਦੇ ਕਿਸੇ ਨੂੰ (ਮਾਇਆ ਦੇ ਮੋਹ ਤੋਂ) ਖ਼ਲਾਸੀ ਨਹੀਂ ਮਿਲਦੀ । ਉਹ ਸਦਾ ਜੰਮਦੇ ਹਨ ਤੇ ਆਤਮਕ ਮੌਤ ਸਹੇੜਦੇ ਹਨ । (ਜੇਹੜਾ ਭੀ ਮਨੁੱਖ ਗੁਰੂ ਦੀ ਸਰਨ ਤੋਂ ਤੇ ਸਿਮਰਨ ਤੋਂ ਵਾਂਜਿਆ ਰਹਿੰਦਾ ਹੈ) ਉਹ ਆਤਮਕ ਮੌਤ ਸਹੇੜਦਾ ਹੈ ।੪।

ਇਹ ਸਰੀਰ ਹੈ ਹੀ ਤ੍ਰੈ-ਗੁਣੀ ਮਾਇਆ ਦਾ ਸਰੂਪ (ਭਾਵ, ਇੰਦ੍ਰੇ ਸੁਤੇ ਹੀ ਮਾਇਆ ਦੇ ਮੋਹ ਵਿਚ ਫਸ ਜਾਂਦੇ ਹਨ, ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ) ਸਰੀਰ ਨੂੰ ਚਿੰਤਾ-ਫ਼ਿਕਰ ਤੇ ਦੁੱਖ-ਕਲੇਸ਼ ਦਬਾਈ ਰੱਖਦਾ ਹੈ । (ਹੇ ਭਾਈ !) ਉਸ ਪਰਮਾਤਮਾ ਦਾ ਸਿਮਰਨ ਕਰੋ, ਜਿਸ ਦਾ ਨਾਹ ਕੋਈ ਪਿਉ ਹੈ ਨਾਹ ਕੋਈ ਮਾਂ ਹੈ, (ਸਿਮਰਨ ਦੀ ਬਰਕਤਿ ਨਾਲ) ਅੰਦਰੋਂ ਮਾਇਆ ਦੀ ਤ੍ਰਿਸ਼ਨਾ ਹਉਮੈ ਅਹੰਕਾਰ ਮੁੱਕ ਜਾਂਦਾ ਹੈ ।੪।

(ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਜਪਿਆਂ ਹੁਣ) ਮੈਂ ਜਿਧਰ ਜਿਧਰ ਨਿਗਾਹ ਮਾਰਦਾ ਹਾਂ ਮੈਨੂੰ ਉਹੀ ਪਰਮਾਤਮਾ ਵੱਸਦਾ ਦਿੱਸਦਾ ਹੈ (ਤੇ ਮੈਨੂੰ ਮਾਇਆ ਕੁਰਾਹੇ ਨਹੀਂ ਪਾਂਦੀ) । ਪਰ ਗੁਰੂ ਦੀ ਸਰਨ ਤੋਂ ਬਿਨਾ ਮਾਇਆ ਦੇ ਬੰਧਨਾਂ ਤੋਂ ਆਜ਼ਾਦੀ ਨਹੀਂ ਮਿਲ ਸਕਦੀ । (ਹੇ ਭਾਈ !) ਸਦਾ-ਥਿਰ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਣਾ—ਇਹ ਕਰਤੱਬ ਸਭ ਤੋਂ ਸ੍ਰੇਸ਼ਟ ਹੈ (ਇਹ ਛੱਡ ਕੇ ਨਿਵਲੀ ਆਦਿਕ ਕਰਮ ਕਰਨਾ) ਇਹ ਸਭ ਕੁਝ ਪਖੰਡ ਹੈ (ਇਹਨਾਂ ਕਰਮਾਂ ਦੀ ਰਾਹੀਂ ਲੋਕਾਂ ਪਾਸੋਂ ਕਰਾਈ) ਪੂਜਾ-ਸੇਵਾ (ਆਖ਼ਰ) ਖ਼ੁਆਰ ਕਰਦੀ ਹੈ ।੬।

ਹੇ ਭਾਈ ! ਗੁਰੂ ਦੇ ਸ਼ਬਦ ਨਾਲ ਸਾਂਝ ਬਣਾਓ, ਆਪਣੇ ਅੰਦਰ ਤੇ ਬਾਹਰ ਸਾਰੇ ਸੰਸਾਰ ਵਿਚ ਸਿਰਫ਼ ਇਕ ਪਰਮਾਤਮਾ ਨੂੰ ਵੱਸਦਾ ਸਮਝੋ । ਤਦੋਂ ਹੀ ਹੋਰ ਹੋਰ ਆਸਰੇ ਦੀ ਝਾਕ ਮੁੱਕੇਗੀ । ਇਹੀ ਚੰਗੀ ਅਕਲ ਹੈ । ਗੁਰੂ ਦਾ ਸ਼ਬਦ (ਹਿਰਦੇ ਵਿਚ ਵਸਾਣਾ ਹੀ) ਸ੍ਰੇਸ਼ਟ (ਉੱਦਮ) ਹੈ । ਜੇਹੜਾ ਮਨੁੱਖ ਗੁਰੂ ਦਾ ਸ਼ਬਦ ਵਿਸਾਰ ਕੇ ਪ੍ਰਭੂ ਦਾ ਨਾਮ ਭੁਲਾ ਕੇ ਹੋਰ ਆਸਰੇ ਦੀ ਝਾਕ ਵਿਚ ਪੈਂਦਾ ਹੈ, ਉਸ ਦੇ ਸਿਰ ਸੁਆਹ ਪੈਂਦੀ ਹੈ (ਉਹ ਖ਼ੁਆਰ ਹੁੰਦਾ ਹੈ) ।੭।

(ਹੇ ਭਾਈ !) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸ੍ਰੇਸ਼ਟ ਕਰਨੀ ਹੈ, ਗੁਰੂ ਦੀ ਸਿੱਖਿਆ ਤੇ ਤੁਰਨਾ ਸ੍ਰੇਸ਼ਟ ਉੱਦਮ ਹੈ । ਸਾਧ ਸੰਗਤਿ ਵਿਚ ਜਾ ਕੇ ਪਰਮਾਤਮਾ ਦੇ ਗੁਣਾਂ ਨਾਲ ਸਾਂਝ ਪਾਣੀ ਸਿੱਖ । ਇਹ ਗੱਲ ਪੱਕ ਸਮਝ ਕਿ ਜੇਹੜਾ ਮਨੁੱਖ ਆਪਣੇ ਮਨ ਨੂੰ ਮਾਰਦਾ ਹੈ ਉਹ ਦੁਨੀਆ ਦੇ ਕਾਰ-ਵਿਹਾਰ ਕਰਦਾ ਹੋਇਆ ਹੀ (ਵਿਕਾਰਾਂ ਦੀ ਚੋਟ ਤੋਂ ਬਚਿਆ ਰਹਿੰਦਾ ਹੈ) ਮਾਇਆ ਦੇ ਮੋਹ ਵਲੋਂ ਮਰਿਆ ਰਹਿੰਦਾ ਹੈ । ਹੇ ਨਾਨਕ ! ਉਹ ਮਨੁੱਖ ਮੇਹਰ ਦੀ ਨਿਗਾਹ ਕਰਨ ਵਾਲੇ ਪਰਮਾਤਮਾ ਦੀ ਨਜ਼ਰ ਵਿਚ ਪਛਾਣੂ ਹੋ ਜਾਂਦਾ ਹੈ (ਜਚ ਜਾਂਦਾ ਹੈ) ।੮।੩।

ਪ੍ਰਭਾਤੀ ਮਹਲਾ ੧ ਦਖਣੀ ॥ ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥ ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥੧॥ ਕੋਈ ਜਾਣਿ ਨ ਭੂਲੈ ਭਾਈ ॥ ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥੧॥ ਰਹਾਉ ॥ ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥ ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥੨॥ ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥ ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥੩॥ ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜ੍ਹਾਇਆ ॥ ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥੪॥ ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ॥ ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ ॥੫॥ ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥ ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ॥੬॥ ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥ ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ ॥੭॥ ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥ ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ ॥੮॥੪॥ (ਪੰਨਾ ੧੩੪੪)

**ਪਦ ਅਰਥ**:— ਲੁਭਾਇਆ—ਮਸਤ ਹੋ ਗਿਆ । ਸਹਸ—ਹਜ਼ਾਰ । ਚਿਹਨ—ਨਿਸ਼ਾਨ । ਮਨਿ—ਮਨ ਵਿਚ ।੧।

ਜਾਣਿ—ਜਾਣ ਬੁੱਝ ਕੇ, ਸਮਝ ਸੋਚ ਕੇ । ਭੂਲੈ—ਕੁਰਾਹੇ ਪੈਂਦਾ । ਭਾਈ—ਹੇ ਭਾਈ ! ।੧।ਰਹਾਉ।

ਤਿਨਿ ਹਰੀ ਚੰਦਿ ਰਾਜੈ—ਉਸ ਰਾਜੇ ਹਰੀਚੰਦ ਨੇ । ਕਾਗਦਿ—ਕਾਗਜ਼ ਉਤੇ । ਕੀਮ—ਕੀਮਤ ! ਨੇਖਾਸਿ—ਨਿਖ਼ਾਸ ਵਿਚ, ਮੰਡੀ ਵਿਚ ।੨।

ਕਰਉ ਅਢਾਈ—ਢਾਈ ਕਰਮ (ਲੰਮੀ) । ਬਾਵਨ ਰੂਪਿ—ਵਉਣੇ ਰੂਪ ਵਿਚ । ਬਹਾਨੈ—ਬਹਾਨੇ ਨਾਲ । ਪਇਆਲਿ—ਪਤਾਲ ਵਿਚ । ਛਲੀਐ—ਠਗਿਆ ਜਾਂਦਾ । ਰੂਪੁ—ਵਉਣੇ ਰੂਪ ਨੂੰ ।੩।

ਦੇ—ਦੇ ਕੇ । ਮਤੀ—ਮੱਤਾਂ । ਬਰਜਿ—ਵਰਜ ਕੇ, ਰੋਕ ਕੇ । ਬਿਆਸਿ—ਬਿਆਸ ਨੇ । ਤਿਨਿ—ਉਸ (ਰਾਜੇ ਜਨਮੇਜਾ) ਨੇ । ਘਾਏ—ਮਾਰ ਦਿੱਤੇ । ਕਿਰਤੁ—ਕੀਤੇ ਕਰਮਾਂ ਦੇ ਸੰਸਕਾਰਾਂ ਦਾ ਸਮੂਹ ।੪।

ਨ ਗਣੀ—ਮੈਂ ਨਹੀਂ ਗਿਣਦਾ । ਬੋਲੀ—ਮੈਂ ਬੋਲਦਾ ਹਾਂ । ਭਾਇ—ਪ੍ਰੇਮ ਵਿਚ । ਤੁਥੈ—ਤੈਨੂੰ ਹੀ, ਹੇ ਪ੍ਰਭੂ ! ਸਾਲਾਹੀ—ਮੈਂ ਸਲਾਹੁੰਦਾ ਹਾਂ ।੫।

ਅਲਿਪਤੁ—ਨਿਰਲੇਪ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਆਗੈ—ਪਹਿਲਾਂ, ਵੇਲੇ ਸਿਰ । ਦੁਖਿ ਲਾਗੈ—ਦੁੱਖ ਲੱਗਿਆਂ, ਜਦੋਂ ਦੁਖ ਵਿਚ ਫਸਦਾ ਹੈ ।੩।

ਜਿਨਿ—ਜਿਸ (ਕਰਤਾਰ) ਨੇ । ਹਰਿ—ਹੇ ਹਰੀ ! ਜੀਅਹੁ—ਦਿਲ ਵਿਚੋਂ । ਪੈ—ਪੈ ਕੇ ।੭।

ਸਭੁ ਕੋਈ—ਹਰੇਕ ਜੀਵ । ਨਿਸਤਾਰਾ—ਵਿਕਾਰਾਂ ਤੋਂ ਖ਼ਲਾਸੀ । ਪਰਸਾਦਿ—ਕਿਰਪਾ ਨਾਲ । ਅਘੁਲੈ—ਖ਼ਲਾਸੀ ਪ੍ਰਾਪਤ ਕਰਦਾ ਹੈ ।੮।

**ਅਰਥ**:— ਹੇ ਭਾਈ ! ਕੋਈ ਭੀ ਜੀਵ ਜਾਣ ਬੁੱਝ ਕੇ ਕੁਰਾਹੇ ਨਹੀਂ ਪੈਂਦਾ (ਜੀਵ ਦੇ ਵੱਸ ਦੀ ਗੱਲ ਨਹੀਂ) । ਉਹੀ ਮਨੁੱਖ ਕੁਰਾਹੇ ਪੈਂਦਾ ਹੈ ਜਿਸ ਨੂੰ ਪਰਮਾਤਮਾ ਆਪ ਕੁਰਾਹੇ ਪਾਂਦਾ ਹੈ । ਉਹੀ ਮਨੁੱਖ (ਸਹੀ ਜੀਵਨ-ਰਾਹ) ਸਮਝਦਾ ਹੈ, ਜਿਸ ਨੂੰ ਪਰਮਾਤਮਾ ਆਪ ਸਮਝ ਬਖ਼ਸ਼ਦਾ ਹੈ ।੧।ਰਹਾਉ।

ਗੋਤਮ (ਇਕ ਪ੍ਰਸਿੱਧ) ਤਪੀ (ਸੀ), ਅਹਿੱਲਿਆ (ਉਸ ਦੀ) ਇਸਤ੍ਰੀ (ਸੀ), ਉਸ ਦਾ ਰੂਪ ਵੇਖ ਕੇ (ਦੇਵਤਿਆਂ ਦਾ ਰਾਜਾ ਅਖਵਾਂਦਾ) ਇੰਦ੍ਰ ਮਸਤ ਹੋ ਗਿਆ । (ਗੋਤਮ ਦੇ ਸਰਾਪ ਨਾਲ) (ਉਸ ਦੇ ਇੰਦਰ ਦੇ) ਸਰੀਰ ਉਤੇ ਹਜ਼ਾਰ ਭਗਾਂ ਦੇ ਨਿਸ਼ਾਨ ਬਣ ਗਏ, ਤਦੋਂ ਇੰਦ੍ਰ ਆਪਣੇ ਮਨ ਵਿਚ (ਉਸ ਕੁਕਰਮ ਤੇ) ਪਛੁਤਾਇਆ ।੧।

ਧਰਤੀ ਦੇ ਰਾਜੇ ਉਸ ਰਾਜਾ ਹਰੀ ਚੰਦ ਨੇ (ਇਤਨੇ ਦਾਨ-ਪੁੰਨ ਕੀਤੇ ਕਿ ਉਹਨਾਂ ਦਾ) ਮੁੱਲ ਕਾਗਜ਼ ਉਤੇ ਨਹੀਂ ਪੈ ਸਕਦਾ । ਜੇ (ਰਾਜਾ ਹਰੀ ਚੰਦ ਉਹਨਾਂ ਦਾਨ-ਪੁੰਨਾਂ ਨੂੰ) ਮਾੜਾ ਕੰਮ ਸਮਝਦਾ ਤਾਂ ਦਾਨ ਪੁੰਨ ਕਰਦਾ ਹੀ ਕਿਉਂ ? (ਨਾਹ ਉਹ ਦਾਨ-ਪੁੰਨ ਕਰਦਾ) ਤੇ ਨਾਹ ਹੀ ਮੰਡੀ ਵਿਚ ਵਿਕਦਾ ।੨।

(ਵਿਸ਼ਨੂੰ ਨੇ) ਵਉਣੇ ਰੂਪ ਵਿਚ (ਆ ਕੇ) ਬਹਾਨੇ ਨਾਲ ਰਾਜਾ ਬਲਿ ਪਾਸੋਂ ਢਾਈ ਕਰਮ ਧਰਤੀ (ਦਾ ਦਾਨ ਆਪਣੀ ਕੁਟੀਆ ਬਣਾਣ ਲਈ) ਮੰਗਿਆ । ਜੇ ਬਲਿ ਰਾਜਾ ਵਉਣੇ ਰੂਪ ਨੂੰ ਪਛਾਣ ਲੈਂਦਾ, ਤਾਂ ਨਾਹ ਹੀ ਠੱਗਿਆ ਜਾਂਦਾ ਤੇ ਨਾਹ ਹੀ ਪਾਤਾਲ ਵਿਚ ਜਾਂਦਾ ।੩।

ਬਿਆਸ ਰਿਸ਼ੀ ਨੇ ਮੱਤਾਂ ਦੇ ਕੇ ਰਾਜਾ ਜਨਮੇਜੈ ਨੂੰ ਸਮਝਾਇਆ ਤੇ ਵਰਜਿਆ (ਕਿ ਉਸ ਅਪੱਛਰਾਂ ਨੂੰ ਆਪਣੇ ਘਰ ਵਿਚ ਨਾਹ ਲਿਆਈਂ । ਪਰ ਪਰਮਾਤਮਾ ਨੇ ਉਸ ਦੀ ਮਤਿ ਮਾਰੀ ਹੋਈ ਸੀ । ਉਹ ਰਿਸ਼ੀ ਦੇ ਆਖੇ

ਨਾਹ ਲੱਗਾ । ਅਪੱਛਰਾਂ ਨੂੰ ਲੈ ਕੇ ਆਇਆ । ਫਿਰ) ਉਸ ਨੇ ਅਠਾਰਾਂ ਜੱਗ ਕਰ ਕੇ ਅਠਾਰਾਂ ਬ੍ਰਾਹਮਣ ਮਾਰ ਦਿੱਤੇ (ਕਿਉਂਕਿ ਉਹ ਅੱਤ ਬਰੀਕ ਕਪੜਿਆਂ ਵਿਚ ਆਈ ਅੱਧ-ਨਗਨ ਅਪੱਛਰਾ ਵੇਖ ਕੇ ਹੱਸ ਪਏ ਸਨ) । ਕੀਤੇ ਕਰਮਾਂ ਦੇ ਫਲ ਨੂੰ ਕੋਈ ਮਿਟਾ ਨਹੀਂ ਸਕਦਾ ।੪।

ਹੇ ਪ੍ਰਭੂ ! ਮੈਂ ਹੋਰ ਕੋਈ ਸੋਚਾਂ ਨਹੀਂ ਸੋਚਦਾ, ਮੈਂ ਤਾਂ ਤੇਰੀ ਰਜ਼ਾ ਨੂੰ ਸਮਝਣ ਦਾ ਜਤਨ ਕਰਦਾ ਹਾਂ, ਤੇ ਤੇਰੇ ਪ੍ਰੇਮ ਵਿਚ (ਮਗਨ ਹੋ ਕੇ) ਤੇਰੇ ਗੁਣ ਉਚਾਰਦਾ ਹਾਂ । ਮੈਂ ਤਾਂ ਤੇਰੀ ਹੀ ਸਿਫ਼ਤਿ-ਸਾਲਾਹ ਕਰਦਾ ਹਾਂ । ਜੋ ਕੁਝ ਜਗਤ ਵਿਚ ਹੋ ਰਿਹਾ ਹੈ ਤੇਰੀ ਤਾਕਤ ਦਾ ਜ਼ਹੂਰ ਹੋ ਰਿਹਾ ਹੈ ।੫।

ਜੇਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਉਹ ਜਗਤ ਵਿਚ ਨਿਰਲੇਪ ਰਹਿੰਦਾ ਹੈ, ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ, ਉਹ ਸਦਾ ਪਰਮਾਤਮਾ ਦੀ ਓਟ ਫੜਦਾ ਹੈ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮੂਰਖ ਮਨੁੱਖ (ਜ਼ਿੰਦਗੀ ਵਿਚ) ਵੇਲੇ ਸਿਰ ਪਰਮਾਤਮਾ ਨੂੰ ਯਾਦ ਨਹੀਂ ਕਰਦਾ, ਜਦੋਂ (ਆਪਣੀ ਇਸ ਮੂਰਖਤਾ ਦੇ ਕਾਰਨ) ਦੁੱਖ ਵਿਚ ਫਸਦਾ ਹੈ ਤਾਂ ਹੱਥ ਮਲਦਾ ਹੈ ।੬।

ਜਿਸ ਪਰਮਾਤਮਾ ਨੇ ਇਹ ਜਗਤ-ਰਚਨਾ ਰਚੀ ਹੈ ਉਹ ਆਪ ਹੀ ਸਭ ਕੁਝ ਕਰਦਾ ਹੈ ਉਹ ਆਪ ਹੀ ਜੀਵਾਂ ਪਾਸੋਂ ਸਭ ਕੁਝ ਕਰਾਂਦਾ ਹੈ ।

ਹੇ ਪ੍ਰਭੂ ! (ਅਸੀ ਜੀਵ ਮੂਰਖ ਹਾਂ, ਅਸੀ ਇਹ ਮਾਣ ਕਰਦੇ ਹਾਂ ਕਿ ਅਸੀ ਹੀ ਸਭ ਕੁਝ ਕਰਦੇ ਹਾਂ ਤੇ ਕਰ ਸਕਦੇ ਹਾਂ) ਸਾਡੇ ਦਿਲਾਂ ਵਿਚੋਂ ਅਹੰਕਾਰ ਦੂਰ ਨਹੀਂ ਹੁੰਦਾ । ਅਹੰਕਾਰ ਵਿਚ ਪੈ ਕੇ ਖ਼ੁਆਰ ਹੁੰਦੇ ਹਾਂ ।੭।

ਕਰਤਾਰ ਆਪ ਕਦੇ ਗ਼ਲਤੀ ਨਹੀਂ ਖਾਂਦਾ ਪਰ ਹਰੇਕ ਜੀਵ ਜੋ ਉਸ ਨੇ ਪੈਦਾ ਕੀਤਾ ਹੈ ਭੁੱਲਾਂ ਵਿਚ ਫਸਦਾ ਰਹਿੰਦਾ ਹੈ ।

ਹੇ ਨਾਨਕ ! ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਵਿਚ ਜੁੜਿਆਂ ਇਹਨਾਂ ਭੁੱਲਾਂ ਤੋਂ ਬਚ ਸਕੀਦਾ ਹੈ । ਗੁਰੂ ਦੀ ਕਿਰਪਾ ਨਾਲ ਹੀ ਕੋਈ ਵਿਰਲਾ ਜੀਵ ਕੁਰਾਹੇ ਪੈਣ ਤੋਂ ਬਚਦਾ ਹੈ ।੮।੪।

**ਪ੍ਰਭਾਤੀ ਮਹਲਾ ੧ ॥ ਆਖਣਾ ਸੁਨਣਾ ਨਾਮੁ ਅਧਾਰੁ ॥ ਧੰਧਾ ਛੁਟਕਿ ਗਇਆ ਵੇਕਾਰੁ ॥ ਜਿਉ ਮਨਮੁਖਿ ਦੂਜੈ ਪਤਿ ਖੋਈ ॥ ਬਿਨੁ ਨਾਵੈ ਮੈ ਅਵਰੁ ਨ ਕੋਈ ॥੧॥ ਸੁਣਿ ਮਨ ਅੰਧੇ ਮੂਰਖ ਗਵਾਰ ॥ ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ ॥੧॥ ਰਹਾਉ ॥ ਇਸੁ ਮਨ ਮਾਇਆ ਮੋਹਿ ਬਿਨਾਸੁ ॥ ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ ॥ ਗੁਰਮੁਖਿ ਵਿਰਲਾ ਚੀਨ੍ਹੈ ਕੋਈ ॥ ਨਾਮ ਬਿਹੂਨਾ ਮੁਕਤਿ ਨ ਹੋਈ ॥੨॥ ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ ॥ ਬਿਨੁ ਗੁਰ ਬੂਝੇ ਜਮ ਕੀ ਫਾਸੀ ॥ ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ ॥ ਗੁਰਮੁਖਿ ਛੂਟੈ ਨਾਮੁ ਸਮ੍ਹਾਲਿ ॥੩॥ ਆਪੇ ਸਦੇ ਢਿਲ ਨ ਹੋਇ ॥ ਸਬਦਿ ਮਰੈ ਸਹਿਲਾ ਜੀਵੈ ਸੋਇ ॥ ਬਿਨੁ ਗੁਰ ਸੋਝੀ ਕਿਸੈ ਨ ਹੋਇ ॥ ਆਪੇ ਕਰੈ ਕਰਾਵੈ ਸੋਇ ॥੪॥ ਝਗੜੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ ਸਹਜਿ ਸਮਾਵੈ ॥ ਇਹੁ ਮਨੁ ਡੋਲਤ ਤਉ ਠਹਰਾਵੈ ॥ ਸਚੁ ਕਰਣੀ ਕਰਿ ਕਾਰ ਕਮਾਵੈ ॥੫॥ ਅੰਤਰਿ ਜੂਠਾ ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ ॥ ਗੁਰਮੁਖਿ ਕੋਈ ਸਚੁ ਕਮਾਵੈ ॥ ਆਵਣੁ ਜਾਣਾ ਠਾਕਿ ਰਹਾਵੈ ॥੬॥ ਭਉ ਖਾਣਾ ਪੀਣਾ ਸੁਖੁ ਸਾਰੁ ॥ ਹਰਿ ਜਨ ਸੰਗਤਿ ਪਾਵੈ ਪਾਰੁ ॥ ਸਚੁ ਬੋਲੈ ਬੋਲਾਵੈ ਪਿਆਰੁ ॥ ਗੁਰ ਕਾ ਸਬਦੁ ਕਰਣੀ ਹੈ ਸਾਰੁ ॥੭॥ ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥ ਹਰਿ ਰਸੁ ਚਾਖਿਆ ਤਉ ਮਨੁ ਭੀਜਾ ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ ॥੮॥੫॥ (ਪੰਨਾ ੧੩੪੪-੧੩੪੫)**

**ਪਦ ਅਰਥ**:— ਅਧਾਰੁ—ਆਸਰਾ । ਵੇਕਾਰੁ—ਵਿਅਰਥ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਦੂਜੈ—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਵਿਚ । ਪਤਿ—ਇੱਜ਼ਤ ।੧।

ਮਨ ਗਵਾਰ—ਹੇ ਅਮੋੜ ਮਨ ! ਲਾਜ ਨਹੀ ਲਾਗੈ—ਸ਼ਰਮ ਨਹੀਂ ਆਉਂਦੀ । ਬਾਰੋ ਬਾਰੋ—ਮੁੜ ਮੁੜ ।੧।ਰਹਾਉ।

ਮੋਹਿ—ਮੋਹ ਵਿਚ । ਬਿਨਾਸੁ—ਆਤਮਕ ਮੌਤ । ਕਾਸੁ—ਕਿਸ ਨੂੰ ? ਚੀਨੈ੍—ਪਛਾਣਦਾ ਹੈ ।੨।

ਭ੍ਰਮਿ—ਭਟਕ ਕੇ । ਊਭਿ—ਉੱਚਾ, ਆਕਾਸ਼ ਵਿਚ । ਪਇਆਲ—ਪਤਾਲ ਵਿਚ ।੩।

ਸਹਿਲਾ—ਸੌਖਾ ।੪।

ਸਹਿਜ—ਆਤਮਕ ਅਡੋਲਤਾ ਵਿਚ । ਸਚੁ—ਸਦਾ-ਥਿਰ ਪਰਮਾਤਮਾ ਦੇ ਨਾਮ ਦਾ ਸਿਮਰਨ ।੫।

ਸੁਚਿ—ਪਵਿਤ੍ਰਤਾ । ਕੋਇ—ਕੋਇ ਵਿਰਲਾ । ਠਾਕਿ—ਰੋਕ ਕੇ ।੬।

ਭਉ—ਡਰ-ਅਦਬ । ਸਾਰੁ—ਸ੍ਰੇਸ਼ਟ । ਪਾਰੁ—ਪਾਰਲਾ ਬੰਨਾ ।੭।

ਜਸੁ—ਸਿਫ਼ਤਿ-ਸਾਲਾਹ । ਭੂੰਜਾ—ਭੁੰਨਿਆ ਹੈ, ਸਾੜ ਦਿੱਤਾ ਹੈ ।੮।

**ਅਰਥ**:— ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਮਨ ! ਹੇ ਮੂਰਖ ਮਨ ! ਹੇ ਅਮੋੜ ਮਨ ! ਸੁਣ (ਜੇਹੜਾ ਬੰਦਾ ਮਾਇਆ ਦੇ ਮੋਹ ਵਿਚ ਅੰਨ੍ਹਾ ਹੋ ਜਾਂਦਾ ਹੈ, ਤੇ ਮੁੜ ਮੁੜ ਮਾਇਆ ਦੇ ਮੋਹ ਵਿਚ ਫਸਣੋਂ ਮੁੜਦਾ ਨਹੀਂ, ਉਸ ਨੂੰ ਨਿਰੀ) ਮਾਇਆ ਦੀ ਖ਼ਾਤਰ ਦੌੜ-ਭੱਜ ਕਰਨ ਵਿਚ ਕੋਈ ਸ਼ਰਮ ਮਹਿਸੂਸ ਨਹੀਂ ਹੁੰਦੀ । ਗੁਰੂ ਦੀ ਸਰਨ ਤੋਂ ਵਾਂਜਿਆਂ ਰਹਿ ਕੇ ਉਹ ਮੁੜ ਮੁੜ ਮਾਇਆ ਦੇ ਮੋਹ ਵਿਚ ਹੀ ਡੁੱਬਦਾ ਹੈ (ਹੇ ਮਨ ! ਚੇਤਾ ਰੱਖ ਤੂੰ ਭੀ ਐਸਾ ਹੀ ਨਿਲੱਜ ਹੋ ਜਾਵੇਂਗਾ) ।੧।ਰਹਾਉ।

ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਸੁਣਨ ਸੁਣਾਨ ਨੂੰ ਆਪਣੇ ਆਤਮਕ ਜੀਵਨ ਦਾ ਸਹਾਰਾ ਬਣਾ ਲਿਆ ਹੈ, ਉਸ ਦੀ ਮਾਇਆ ਦੀ ਖ਼ਾਤਰ ਹਰ ਵੇਲੇ ਦੀ ਵਿਅਰਥ ਦੌੜ-ਭੱਜ ਮੁੱਕ ਜਾਂਦੀ ਹੈ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਬੰਦਾ ਪਰਮਾਤਮਾ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਵਿਚ (ਦੌੜ-ਭੱਜ ਕਰਦਾ) ਹੈ ਤੇ ਇੱਜ਼ਤ ਗਵਾ ਲੈਂਦਾ ਹੈ । (ਹੇ ਮੇਰੇ ਮਨ !) ਮੈਨੂੰ ਤਾਂ ਪਰਮਾਤਮਾ ਦੇ ਨਾਮ ਤੋਂ ਬਿਨਾ ਕੋਈ ਹੋਰ ਆਸਰਾ ਨਹੀਂ ਸੁੱਝਦਾ ।੧।

(ਹੇ ਭਾਈ !) ਮਾਇਆ ਦੇ ਮੋਹ ਵਿਚ (ਫਸ ਕੇ) ਇਸ ਮਨ ਦੀ ਆਤਮਕ ਮੌਤ ਹੋ ਜਾਂਦੀ ਹੈ (ਪਰ ਜੀਵ ਦੇ ਕੀਹ ਵੱਸ ?) ਜਦੋਂ ਧੁਰੋਂ ਹੀ ਇਹ ਹੁਕਮ ਚਲਿਆ ਆ ਰਿਹਾ ਹੈ ਤਾਂ ਕਿਸੇ ਹੋਰ ਅੱਗੇ ਪੁਕਾਰ ਭੀ ਨਹੀਂ ਕੀਤੀ ਜਾ ਸਕਦੀ (ਭਾਵ, ਮਾਇਆ ਦਾ ਮੋਹ ਆਤਮਕ ਮੌਤ ਦਾ ਕਾਰਨ ਬਣਦਾ ਹੈ—ਇਹ ਨਿਯਮ ਅਟੱਲ ਹੈ, ਇਸ ਨੂੰ ਕੋਈ ਉਲੰਘ ਨਹੀਂ ਸਕਦਾ) । ਕੋਈ ਵਿਰਲਾ ਬੰਦਾ ਗੁਰੂ ਦੀ ਸਰਨ ਪੈ ਕੇ ਸਮਝਦਾ ਹੈ ਕਿ ਪ੍ਰਭੂ ਦੇ ਨਾਮ ਤੋਂ ਬਿਨਾ ਮਾਇਆ ਦੇ ਮੋਹ ਤੋਂ ਖ਼ਲਾਸੀ ਨਹੀਂ ਹੋ ਸਕਦੀ ।੨।

ਮਾਇਆ ਦੇ ਮੋਹ ਵਿਚ ਭਟਕ ਭਟਕ ਕੇ ਜੀਵ ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚ ਧੱਕੇ ਖਾਂਦਾ ਫਿਰਦਾ ਹੈ । ਗੁਰੂ ਤੋਂ ਬਿਨਾ ਸਹੀ ਜੀਵਨ-ਰਾਹ ਨਹੀਂ ਸਮਝਦਾ ਤੇ ਜਮ ਦੀ ਫਾਹੀ (ਇਸ ਦੇ ਗਲ ਵਿਚ ਪਈ ਰਹਿੰਦੀ ਹੈ) । (ਮਾਇਆ ਦੇ ਅਸਰ ਵਿਚ) ਇਹ ਮਨ ਕਦੇ ਆਕਾਸ਼ ਵਿਚ ਜਾ ਚੜ੍ਹਦਾ ਹੈ ਕਦੇ ਪਾਤਾਲ ਵਿਚ ਡਿੱਗ ਪੈਂਦਾ ਹੈ । ਜੇਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦਾ ਹੈ ਉਹ ਪਰਮਾਤਮਾ ਦਾ ਨਾਮ ਸਿਮਰ ਕੇ ਇਸ ਗੇੜ ਵਿਚੋਂ ਬਚ ਨਿਕਲਦਾ ਹੈ ।੩।

ਜਿਸ ਮਨੁੱਖ ਨੂੰ ਪ੍ਰਭੂ ਆਪ ਹੀ (ਆਪਣੇ ਚਰਨਾਂ ਵਿਚ ਜੁੜਨ ਲਈ) ਸੱਦਦਾ ਹੈ ਉਸ ਨੂੰ ਮਿਲਦਿਆਂ ਚਿਰ ਨਹੀਂ ਲੱਗਦਾ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਮਾਇਆ ਦੇ ਮੋਹ ਵਲੋਂ ਮਰ ਜਾਂਦਾ ਹੈ (ਭਾਵ, ਮਾਇਆ ਉਸ ਉਤੇ ਪ੍ਰਭਾਵ ਨਹੀਂ ਪਾ ਸਕਦੀ) ਤੇ ਉਹ ਬੜਾ ਸੌਖਾ ਜੀਵਨ ਗੁਜ਼ਾਰਦਾ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ ਕਿਸੇ ਨੂੰ ਆਤਮਕ ਜੀਵਨ ਦੀ ਸਮਝ ਨਹੀਂ ਪੈਂਦੀ (ਗੁਰੂ ਨਾਲ ਭੀ ਪ੍ਰਭੂ ਆਪ ਹੀ ਮਿਲਾਂਦਾ ਹੈ) ਪ੍ਰਭੂ ਆਪ ਹੀ ਇਹ ਸਭ ਕੁਝ ਕਰਦਾ ਹੈ ਤੇ ਜੀਵਾਂ ਪਾਸੋਂ ਕਰਾਂਦਾ ਹੈ ।੪।

ਜਿਸ ਮਨੁੱਖ ਦਾ ਮਾਇਆ ਦੇ ਮੋਹ ਦਾ ਲੰਮਾ ਗੇੜ ਪ੍ਰਭੂ ਮੁਕਾਂਦਾ ਹੈ ਉਹ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਹੈ, ਪੂਰਾ ਗੁਰੂ ਉਸ ਦੇ ਸਿਰ ਉਤੇ ਰਾਖਾ ਬਣਦਾ ਹੈ ਤੇ ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ । ਤਦੋਂ ਮਨੁੱਖ ਦਾ ਇਹ ਮਨ ਮਾਇਆ ਪਿੱਛੇ ਭਟਕਣੋਂ ਹਟ ਜਾਂਦਾ ਹੈ, ਤਦੋਂ ਮਨੁੱਖ ਸਦਾ-ਥਿਰ ਨਾਮ ਦੇ ਸਿਮਰਨ ਨੂੰ ਆਪਣਾ ਕਰਤੱਬ ਜਾਣ ਕੇ ਸਿਮਰਨ ਦੀ ਕਾਰ ਕਰਦਾ ਹੈ ।੫।

ਪਰ ਜਿਸ ਮਨੁੱਖ ਦਾ ਮਨ (ਵਿਕਾਰਾਂ ਨਾਲ) ਮੈਲਾ ਹੋ ਚੁਕਾ ਹੋਵੇ ਉਸ ਦੇ ਅੰਦਰ (ਬਾਹਰਲੇ ਇਸ਼ਨਾਨ ਆਦਿਕ ਨਾਲ) ਪਵਿਤ੍ਰਤਾ ਨਹੀਂ ਆ ਸਕਦੀ । ਕੋਈ ਵਿਰਲਾ ਮਨੁੱਖ ਗੁਰੂ ਦੇ ਸ਼ਬਦ ਨਾਲ ਹੀ (ਮਨ ਨੂੰ) ਸਾਫ਼ ਕਰਦਾ ਹੈ । ਕੋਈ ਵਿਰਲਾ ਹੀ ਗੁਰੂ ਦੀ ਸਰਨ ਪੈ ਕੇ ਸਦਾ-ਥਿਰ ਨਾਮ ਨੂੰ ਸਿਮਰਨ ਦੀ ਕਾਰ ਕਰਦਾ ਹੈ ਤੇ ਆਪਣੇ ਮਨ ਦੀ ਭਟਕਣਾ ਨੂੰ ਰੋਕ ਰੱਖਦਾ ਹੈ ।੬।

ਜਿਸ ਮਨੁੱਖ ਨੇ ਪਰਮਾਤਮਾ ਦੇ ਡਰ-ਅਦਬ ਨੂੰ ਆਪਣੇ ਆਤਮਕ ਜੀਵਨ ਦਾ ਆਸਰਾ ਬਣਾ ਲਿਆ ਹੈ ਜਿਵੇਂ ਖਾਣ ਪੀਣ ਨੂੰ ਸਰੀਰ ਦਾ ਸਹਾਰਾ ਬਣਾਈਦਾ ਹੈ, ਉਹ ਮਨੁੱਖ ਗੁਰਮੁਖਾਂ ਦੀ ਸੰਗਤਿ ਵਿਚ ਰਹਿ ਕੇ (ਮਾਇਆ ਦੇ ਮੋਹ ਦੇ ਸਮੁੰਦਰ ਦਾ) ਪਾਰਲਾ ਬੰਨਾ ਲੱਭ ਲੈਂਦਾ ਹੈ । ਉਹ ਮਨੁੱਖ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦਾ ਹੈ, ਪ੍ਰਭੂ-ਚਰਨਾਂ ਦਾ ਪਿਆਰ ਉਸ ਨੂੰ ਸਿਮਰਨ ਵਲ ਹੀ ਪ੍ਰੇਰਦਾ ਰਹਿੰਦਾ ਹੈ । ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਟਿਕਾਣਾ ਹੀ ਉਹ ਮਨੁੱਖ ਸਭ ਤੋਂ ਸ੍ਰੇਸ਼ਟ ਕਰਤੱਬ ਸਮਝਦਾ ਹੈ ।੭।

ਉਸ ਮਨੁੱਖ ਨੇ ਇਹ ਨਿਸ਼ਚਾ ਕਰ ਲਿਆ ਹੁੰਦਾ ਹੈ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਮੇਰੇ ਵਾਸਤੇ ਕਰਮ-ਕਾਂਡ ਹੈ, ਇਹੀ ਮੇਰੇ ਲਈ (ਲੋਕ ਪਰਲੋਕ ਦੀ) ਇੱਜ਼ਤ ਹੈ ਤੇ ਇਹੀ ਮੇਰੇ ਵਾਸਤੇ ਦੇਵ-ਪੂਜਾ ਹੈ । ਉਹ ਮਨੁੱਖ ਕਾਮ ਕ੍ਰੋਧ ਆਦਿਕ ਵਿਕਾਰਾਂ ਨੂੰ (ਗਿਆਨ ਦੀ) ਅੱਗ ਵਿਚ ਸਾੜ ਦੇਂਦਾ ਹੈ ।

ਨਾਨਕ ਬੇਨਤੀ ਕਰਦਾ ਹੈ ਕਿ ਜਦੋਂ ਮਨੁੱਖ (ਇਕ ਵਾਰੀ) ਪਰਮਾਤਮਾ ਦੇ ਨਾਮ ਦਾ ਰਸ ਚੱਖ ਲੈਂਦਾ ਹੈ ਤਾਂ ਉਸ ਦਾ ਮਨ (ਸਦਾ ਲਈ ਉਸ ਰਸ ਵਿਚ) ਭਿੱਜ ਜਾਂਦਾ ਹੈ, ਫਿਰ ਉਸ ਨੂੰ ਕੋਈ ਹੋਰ ਰਸ ਚੰਗਾ ਨਹੀਂ ਲੱਗਦਾ ।੮।੫।

ਪ੍ਰਭਾਤੀ ਮਹਲਾ ੧ ॥ ਰਾਮ ਨਾਮੁ ਜਪਿ ਅੰਤਰਿ ਪੂਜਾ ॥ ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥੧॥ ਏਕੋ ਰਵਿ ਰਹਿਆ ਸਭ ਠਾਈ ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ ॥੧॥ ਰਹਾਉ ॥ ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥ ਜਿਉ ਭਾਵੈ ਤਿਉ ਰਖਹੁ ਅਰਦਾਸਿ ॥੨॥ ਸਚੁ ਜਿਹਵਾ ਹਰਿ ਰਸਨ ਰਸਾਈ ॥ ਗੁਰਮਤਿ ਛੂਟਸਿ ਪ੍ਰਭ ਸਰਣਾਈ ॥੩॥ ਕਰਮ ਧਰਮ ਪ੍ਰਭਿ ਮੇਰੈ ਕੀਏ ॥ ਨਾਮੁ ਵਡਾਈ ਸਿਰਿ ਕਰਮਾਂ ਕੀਏ ॥੪॥ ਸਤਿਗੁਰ ਕੈ ਵਸਿ ਚਾਰਿ ਪਦਾਰਥ ॥ ਤੀਨਿ ਸਮਾਏ ਏਕ ਕ੍ਰਿਤਾਰਥ ॥੫॥ ਸਤਿਗੁਰਿ ਦੀਏ ਮੁਕਤਿ ਧਿਆਨਾਂ ॥ ਹਰਿ ਪਦੁ ਚੀਨ੍ਹਿ ਭਏ ਪਰਧਾਨਾ ॥੬॥ ਮਨੁ ਤਨੁ ਸੀਤਲੁ ਗੁਰਿ ਬੂਝ ਬੁਝਾਈ ॥ ਪ੍ਰਭੁ ਨਿਵਾਜੇ ਕਿਨਿ ਕੀਮਤਿ ਪਾਈ ॥੭॥ ਕਹੁ ਨਾਨਕ ਗੁਰਿ ਬੂਝ ਬੁਝਾਈ ॥ ਨਾਮ ਬਿਨਾ ਗਤਿ ਕਿਨੈ ਨ ਪਾਈ ॥੮॥੬॥ (ਪੰਨਾ ੧੩੪੫)

**ਪਦ ਅਰਥ**:— ਅੰਤਰਿ—ਹਿਰਦੇ ਵਿਚ । ਵੀਚਾਰਿ—ਆਪਣੇ ਸੋਚ-ਮੰਡਲ ਵਿਚ ਰੱਖ ।੧।

ਰਹਿ ਰਹਿਆ—ਵਿਆਪਕ ਹੈ । ਠਾਈ—ਥਾਂਈ ।੧।ਰਹਾਉ।

ਜੀਅੜਾ—ਨਿੱਕੀ ਜਿਹੀ ਜਿੰਦ ।੨।

ਸਚੁ—ਸਦਾ-ਥਿਰ ਪ੍ਰਭੂ ਦਾ ਨਾਮ । ਰਸਨ—ਜੀਭ । ਰਸਾਈ—ਇਕ-ਸਾਰ ਕਰ ਲਿਆ ।੩।

ਪ੍ਰਭਿ ਮੇਰੈ—ਮੇਰੇ ਪ੍ਰਭੂ ਨੇ । ਸਿਰਿ ਕਰਮਾਂ—ਕਰਮਾਂ ਦੇ ਸਿਰ ਉੱਤੇ ।੪।

ਤੀਨਿ—ਤਿੰਨ ਪਦਾਰਥ (ਧਰਮ, ਅਰਥ ਤੇ ਕਾਮ) । ਕ੍ਰਿਤਾਰਥ-ਸਫਲ ।੫।

ਸਤਿਗੁਰਿ—ਗੁਰੂ ਨੇ । ਮੁਕਤਿ—ਮਾਇਆ ਦੇ ਮੋਹ ਤੋਂ ਖ਼ਲਾਸੀ । ਚੀਨ੍ਹਿ—ਪਛਾਣ ਕੇ ।੬।

ਗੁਰਿ—ਗੁਰੂ ਨੇ । ਨਿਵਾਜੇ—ਵਡਿਆਇਆ ਹੈ । ਕਿਨਿ—ਕਿਸ ਨੇ ? ।੭।

ਗਤਿ—ਉੱਚੀ ਆਤਮਕ ਅਵਸਥਾ ।੮।

**ਅਰਥ**:— (ਹੇ ਪੰਡਿਤ !) ਇਕ ਪਰਮਾਤਮਾ ਸਭ ਥਾਵਾਂ ਵਿਚ ਵਿਆਪਕ ਹੈ । ਮੈਨੂੰ (ਉਸ ਤੋਂ ਬਿਨਾ ਕਿਤੇ) ਕੋਈ ਹੋਰ ਨਹੀਂ ਦਿੱਸਦਾ । ਮੈਂ ਹੋਰ ਕਿਸ ਦੀ ਪੂਜਾ ਕਰਾਂ ? ਮੈਂ ਹੋਰ ਕਿਸ ਨੂੰ (ਫੁੱਲ ਆਦਿਕ) ਭੇਟ ਕਰਾਂ ? ।੧।

(ਹੇ ਪੰਡਿਤ !) ਪਰਮਾਤਮਾ ਦਾ ਨਾਮ ਜਪ, (ਇਹੀ) ਅੰਤਰ ਆਤਮੇ (ਪਰਮਾਤਮ ਦੇਵ ਦੀ) ਪੂਜਾ ਹੈ । ਗੁਰੂ ਦੇ ਸ਼ਬਦ ਨੂੰ ਆਪਣੇ ਸੋਚ-ਮੰਡਲ ਵਿਚ ਟਿਕਾਈ ਰੱਖ (ਤੈਨੂੰ ਸਮਝ ਆ ਜਾਇਗੀ ਕਿ) ਪਰਮਾਤਮਾ ਤੋਂ ਬਿਨਾ ਕੋਈ (ਦੇਵੀ ਦੇਵਤਾ) ਨਹੀਂ ਹੈ (ਜਿਸ ਦੀ ਪੂਜਾ ਕੀਤੀ ਜਾਏ) ।੧।

(ਹੇ ਪੰਡਿਤ ! ਇਹ ਫੁੱਲਾਂ ਦੀ ਭੇਟ ਕਿਸ ਅਰਥ ? ਮੈਂ ਤਾਂ ਇਉਂ ਪਰਮਾਤਮਾ ਦੇ ਦਰ ਤੇ) ਅਰਦਾਸ ਕਰਦਾ ਹਾਂ—(ਹੇ ਪ੍ਰਭੂ !) ਮੇਰਾ ਇਹ ਮਨ ਮੇਰਾ ਇਹ ਸਰੀਰ ਤੇਰੇ ਅੱਗੇ ਹਾਜ਼ਰ ਹੈ ਮੇਰੀ ਇਹ ਨਿੱਕੀ ਜਿੰਦ ਭੀ ਤੇਰੇ ਹਵਾਲੇ ਹੈ, ਜਿਵੇਂ ਤੇਰੀ ਰਜ਼ਾ ਹੈ ਮੈਨੂੰ ਉਵੇਂ ਰੱਖ ।੨।

ਜੇਹੜਾ ਮਨੁੱਖ ਗੁਰੂ ਦੀ ਮਤਿ ਲੈ ਕੇ ਪ੍ਰਭੂ ਦੀ ਸਰਨ ਪੈਂਦਾ ਹੈ, ਆਪਣੀ ਜੀਭ ਨਾਲ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦਾ ਹੈ ਤੇ ਆਪਣੀ ਜੀਭ ਨੂੰ ਪ੍ਰਭੂ ਦੇ ਨਾਮ-ਰਸ ਵਿਚ ਰਸਾ ਲੈਂਦਾ ਹੈ ਉਹ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ।੩।

(ਪਰਮਾਤਮਾ ਸਭ ਹੀ ਜੀਵਾਂ ਵਿਚ ਵਿਆਪਕ ਹੈ, ਇਸ ਦ੍ਰਿਸ਼ਟੀ-ਕੋਣ ਤੋਂ) ਮੇਰੇ ਪਰਮਾਤਮਾ ਨੇ ਹੀ ਕਰਮ-ਕਾਂਡ ਬਣਾਏ ਹਨ, ਪਰ ਪ੍ਰਭੂ ਨੇ ਹੀ ਨਾਮ-ਸਿਮਰਨ ਨੂੰ ਸਭ ਕਰਮਾਂ ਦੇ ਉੱਤੇ ਵਡਿਆਈ ਦਿੱਤੀ ਹੈ ।੪।

(ਲੋਕ ਦੁਨੀਆ ਦੇ ਪਦਾਰਥਾਂ ਦੀ ਖ਼ਾਤਰ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਫਿਰਦੇ ਹਨ, ਪਰ) ਗੁਰੂ ਦੇ ਇਖ਼ਤਿਆਰ ਵਿਚ (ਧਰਮ, ਅਰਥ, ਕਾਮ, ਮੋਖ) ਚਾਰੇ ਹੀ ਪਦਾਰਥ ਹਨ । (ਗੁਰੂ ਦੀ) ਸਰਨ ਪਿਆਂ (ਪਹਿਲੇ) ਤਿੰਨਾਂ ਪਦਾਰਥਾਂ ਦੀ ਵਾਸਨਾ ਹੀ ਮੁੱਕ ਜਾਂਦੀ ਹੈ, ਤੇ, ਮਨੁੱਖ ਨੂੰ ਇਕ ਵਿਚ ਸਫਲਤਾ ਹੋ ਜਾਂਦੀ ਹੈ (ਭਾਵ, ਮਾਇਆ ਦੇ ਮੋਹ ਤੋਂ ਮੁਕਤੀ ਮਿਲ ਜਾਂਦੀ ਹੈ) ।੫।

ਜਿਨ੍ਹਾਂ ਮਨੁੱਖਾਂ ਨੂੰ ਗੁਰੂ ਨੇ ਮਾਇਆ ਦੇ ਮੋਹ ਤੋਂ ਖ਼ਲਾਸੀ ਬਖ਼ਸ਼ੀ, ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਨ ਦੀ ਦਾਤਿ ਦਿੱਤੀ, ਉਹਨਾਂ ਨੇ ਪਰਮਾਤਮਾ ਨਾਲ ਮੇਲ-ਅਵਸਥਾ ਪਛਾਣ ਲਈ ਤੇ ਉਹ (ਲੋਕ ਪਰਲੋਕ ਵਿਚ) ਮੰਨੇ ਪ੍ਰਮੰਨੇ ਗਏ ।੬।

ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਨੇ ਆਤਮਕ ਜੀਵਨ ਦੀ ਸਮਝ ਬਖ਼ਸ਼ੀ ਉਹਨਾਂ ਦਾ ਮਨ ਉਹਨਾਂ ਦਾ ਸਰੀਰ (ਭਾਵ, ਗਿਆਨ-ਇੰਦ੍ਰੇ ਵਿਕਾਰਾਂ ਦੀ ਤਪਸ਼ ਤੋਂ ਬਚ ਕੇ) ਠੰਢੇ-ਠਾਰ ਹੋ ਗਏ, ਪ੍ਰਭੂ ਨੇ ਉਹਨਾਂ ਨੂੰ ਵਡਿਆਈ ਦਿੱਤੀ, (ਉਹਨਾਂ ਦਾ ਆਤਮਕ ਜੀਵਨ ਇਤਨਾ ਉੱਚਾ ਹੋ ਗਿਆ ਕਿ) ਕੋਈ ਆਦਮੀ ਉਸ ਜੀਵਨ ਦਾ ਮੁੱਲ ਨਹੀਂ ਪਾ ਸਕਦਾ ।੭।

ਹੇ ਨਾਨਕ ! ਆਖ—ਗੁਰੂ ਨੇ (ਮੈਨੂੰ) ਇਹ ਸੂਝ ਬਖ਼ਸ਼ ਦਿੱਤੀ ਹੈ ਕਿ ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ ਕਿਸੇ ਨੇ (ਕਦੇ) ਉੱਚੀ ਆਤਮਕ ਅਵਸਥਾ ਹਾਸਲ ਨਹੀਂ ਕੀਤੀ ।੮।੬।

**ਪ੍ਰਭਾਤੀ ਮਹਲਾ ੧ ॥ ਇਕਿ ਧੁਰਿ ਬਖਸਿ ਲਏ ਗੁਰਿ ਪੂਰੈ ਸਚੀ ਬਣਤ ਬਣਾਈ ॥ ਹਰਿ ਰੰਗ ਰਾਤੇ ਸਦਾ ਰੰਗੁ ਸਾਚਾ ਦੁਖ ਬਿਸਰੇ ਪਤਿ ਪਾਈ ॥੧॥ ਝੂਠੀ ਦੁਰਮਤਿ ਕੀ ਚਤੁਰਾਈ ॥ ਬਿਨਸਤ ਬਾਰ ਨ ਲਾਗੈ ਕਾਈ ॥੧॥ ਰਹਾਉ ॥ ਮਨਮੁਖ ਕਉ ਦੁਖੁ ਦਰਦੁ ਵਿਆਪਸਿ ਮਨਮੁਖਿ ਦੁਖੁ ਨ ਜਾਈ ॥ ਸੁਖ ਦੁਖ ਦਾਤਾ ਗੁਰਮੁਖਿ ਜਾਤਾ ਮੇਲਿ ਲਏ ਸਰਣਾਈ ॥੨॥ ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ ॥ ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ ॥੩॥ ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ ॥ ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ ॥੪॥ ਦਰਗਹ ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ ॥ ਆਪੇ ਸੁਰਤਾ ਸਚੁ ਵੀਚਾਰਸਿ ਆਪੇ ਬੂਝੈ ਪਦੁ ਨਿਰਬਾਣੀ ॥੫॥ ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ ॥ ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ ॥੬॥ ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥ ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ ॥੭॥ ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ ॥ ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ ॥੮॥੭॥ (ਪੰਨਾ ੧੩੪੫)**

**ਪਦ ਅਰਥ**:— ਇਕਿ—ਕਈ ਬੰਦੇ, ਜੇਹੜੇ ਬੰਦੇ । ਗੁਰਿ—ਗੁਰੂ ਨੇ । ਧੁਰਿ—ਧੁਰੋਂ ਪ੍ਰਭੂ ਦੀ ਰਜ਼ਾ ਅਨੁਸਾਰ । ਸਚੀ—ਸਦਾ-ਥਿਰ ਰਹਿਣ ਵਾਲੀ, ਸਦਾ-ਥਿਰ ਪ੍ਰਭੂ ਦੀ ਯਾਦ ਵੱਲ ਪ੍ਰੇਰਨ ਵਾਲੀ । ਬਣਤ—ਬਨਾਵਟ, ਮਨ ਦੀ ਬਨਾਵਟ । ਸਾਚਾ—ਸਦਾ-ਥਿਰ ਰਹਿਣ ਵਾਲਾ । ਪਤਿ—ਇੱਜ਼ਤ ।੨।

ਝੂਠੀ—ਨਾਸਵੰਤ, ਨਾਸਵੰਤ ਪਦਾਰਥਾਂ ਵੱਲ ਪ੍ਰੇਰਨ ਵਾਲੀ । ਚਤੁਰਾਈ—ਸਿਆਣਪ । ਬਿਨਸਤ—ਨਾਸ ਹੁੰਦਿਆਂ, ਆਤਮਕ ਮੌਤ ਹੁੰਦਿਆਂ । ਬਾਰ—ਚਿਰ ।੧।ਰਹਾਉ।

ਵਿਆਪਸਿ—ਜ਼ੋਰ ਪਾਂਦਾ ਹੈ ।੨।

ਤੇ—ਤੋਂ, ਪਾਸੋਂ । ਅਭ—ਹਿਰਦਾ । ਅਭ ਭਗਤਿ—ਦਿਲੀ ਭਗਤਿ । ਪਚਹਿ—ਖ਼ੁਆਰ ਹੁੰਦੇ ਹਨ । ਦਿਵਾਨੇ—ਪਾਗਲ । ਊਭਿ—ਆਕਾਸ਼ ਵਿਚ । ਪਇਆਲਿ—ਪਤਾਲ ਵਿਚ । ਜਬ ਲਗਿ—ਜਦੋਂ ਤਕ ।੩।

ਤਿਪਤਿ—ਸੰਤੋਖ । ਸਹਜੁ—ਆਤਮਕ ਅਡੋਲਤਾ । ਪੈਧਾ—ਸਰੋਪਾ ਲੈ ਕੇ, ਇੱਜ਼ਤ ਨਾਲ ।੪।

ਦਾਨਾ—(ਸਭ ਦੇ ਦਿਲਾਂ ਦੀ) ਜਾਣਨ ਵਾਲਾ । ਬੀਨਾ—ਸਭ ਦੇ ਕੰਮਾਂ ਨੂੰ ਵੇਖਣ ਵਾਲਾ । ਸੁਰਤਾ—ਸੁਰਤਿ ਜੋੜਨ ਵਾਲਾ, ਸੁਣਨ ਵਾਲਾ । ਨਿਰਬਾਣੀ—ਵਾਸਨਾ-ਰਹਿਤ ।੫।

ਤਰੰਗ—ਲਹਿਰ । ਪਵਨ—ਹਵਾ । ਹੁਕਮੀ—ਹੁਕਮ ਵਿਚ ਹੀ ।੬।

ਖਜਾਨੈ—ਖ਼ਜ਼ਾਨੇ ਵਿਚ । ਤੇ—ਤੋਂ । ਅਤੀਤਾ—ਨਿਰਲੇਪ, ਵੱਖਰੇ ।੭।

ਸੇ—ਉਹ ਮਨੁੱਖ । ਨਾਮਿ—ਨਾਮ ਵਿਚ । ਪਖਾਲੈ—ਧੋਂਦਾ ਹੈ । ਸਾਚਾ—ਸਦਾ-ਥਿਰ ਪ੍ਰਭੂ ।੮।

**ਅਰਥ**:— ਭੈੜੀ ਮਤਿ ਤੋਂ ਪੈਦਾ ਹੋਈ ਸਿਆਣਪ ਮਨੁੱਖ ਨੂੰ ਨਾਸਵੰਤ ਪਦਾਰਥਾਂ ਵੱਲ ਹੀ ਪ੍ਰੇਰਦੀ ਰਹਿੰਦੀ ਹੈ, ਇਸ ਸਿਆਣਪ ਦੇ ਕਾਰਨ ਮਨੁੱਖ ਨੂੰ ਆਤਮਕ ਮੌਤੇ ਮਰਦਿਆਂ ਰਤਾ ਚਿਰ ਨਹੀਂ ਲੱਗਦਾ ।੧।ਰਹਾਉ।

ਜੇਹੜੇ ਬੰਦੇ ਧੁਰੋਂ ਪ੍ਰਭੂ ਦੀ ਰਜ਼ਾ ਅਨੁਸਾਰ ਪੂਰੇ ਗੁਰੂ ਨੇ ਬਖ਼ਸ਼ੇ ਹਨ (ਜਿਨ੍ਹਾਂ ਉਤੇ ਗੁਰੂ ਨੇ ਮੇਹਰ ਕੀਤੀ ਹੈ) ਗੁਰੂ ਨੇ ਉਹਨਾਂ ਦੀ ਮਾਨਸਕ ਬਨਾਵਟ ਅਜੇਹੀ ਬਣਾ ਦਿੱਤੀ ਹੈ ਕਿ ਉਹਨਾਂ ਨੂੰ ਸਦਾ-ਥਿਰ ਪ੍ਰਭੂ ਦੇ ਸਿਮਰਨ ਵੱਲ ਪ੍ਰੇਰਦੀ ਹੈ । ਉਹ ਸਦਾ ਪਰਮਾਤਮਾ ਦੇ ਨਾਮ-ਰੰਗ ਨਾਲ ਰੰਗੇ ਰਹਿੰਦੇ ਹਨ, ਉਹਨਾਂ (ਦੇ ਮਨ) ਨੂੰ ਸਦਾ-ਥਿਰ ਰਹਿਣ ਵਾਲਾ ਪ੍ਰੇਮ-ਰੰਗ ਚੜ੍ਹਿਆ ਰਹਿੰਦਾ ਹੈ । ਉਹਨਾਂ ਦੇ ਦੁੱਖ ਦੂਰ ਹੋ ਜਾਂਦੇ ਹਨ ਤੇ ਉਹ (ਲੋਕ ਪਰਲੋਕ ਵਿਚ) ਸੋਭਾ ਖੱਟਦੇ ਹਨ ।੧।

ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦਿਆਂ ਨੂੰ (ਕਈ ਕਿਸਮ ਦੇ) ਦੁੱਖ ਕਲੇਸ਼ ਦਬਾਈ ਰੱਖਦੇ ਹਨ, ਆਪਣੇ ਮਨ ਦੀ ਅਗਵਾਈ ਵਿਚ ਉਹਨਾਂ ਦਾ ਦੁਖ ਕਦੇ ਦੂਰ ਨਹੀਂ ਹੁੰਦਾ । ਜੇਹੜੇ ਬੰਦੇ ਗੁਰੂ ਦੀ ਸਰਨ ਪੈਂਦੇ ਹਨ ਉਹ ਸੁਖ ਦੇਣ ਵਾਲੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦੇ ਹਨ, ਪਰਮਾਤਮਾ ਉਹਨਾਂ ਨੂੰ ਆਪਣੀ ਸਰਨ ਵਿਚ ਰੱਖ ਕੇ ਆਪਣੇ ਨਾਲ ਮਿਲਾ ਲੈਂਦਾ ਹੈ ।੨।

ਮਨਮੁਖਾਂ ਪਾਸੋਂ ਚਿੱਤ ਦੀ ਇਕਾਗ੍ਰਤਾ ਨਾਲ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ ਕਿਉਂਕਿ ਉਹ ਹਉਮੈ ਵਿਚ ਕਮਲੇ ਹੋਏ ਹੋਏ ਅੰਦਰੇ ਅੰਦਰ ਖ਼ੁਆਰ ਹੁੰਦੇ ਰਹਿੰਦੇ ਹਨ । ਜਦੋਂ ਤਕ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਂਦਾ, ਤਦ ਤਕ ਇਸ ਦਾ ਇਹ ਮਨ (ਮਾਇਆ ਦੇ ਮੋਹ ਕਾਰਨ) ਕਦੇ ਆਕਾਸ਼ ਵਿਚ ਜਾ ਪਹੁੰਚਦਾ ਹੈ ਕਦੇ ਪਾਤਾਲ ਵਿਚ ਜਾ ਡਿੱਗਦਾ ਹੈ ।੩।

ਜਗਤ ਮਾਇਆ ਦੀ ਭੁੱਖ ਮਾਇਆ ਦੀ ਤ੍ਰੇਹ ਨਾਲ ਘਬਰਾਇਆ ਪਿਆ ਹੈ, ਸਤਿਗੁਰੂ ਦੀ ਸਰਨ ਆਉਣ ਤੋਂ ਬਿਨਾ ਤ੍ਰਿਸ਼ਨਾ ਨਹੀਂ ਮਿਟਦੀ ਸੰਤੋਖ ਨਹੀਂ ਆਉਂਦਾ ਗੁਰੂ ਦੀ ਸਰਨ ਪਿਆਂ ਆਤਮਕ ਅਡੋਲਤਾ ਪ੍ਰਾਪਤ ਹੁੰਦੀ ਹੈ, ਆਤਮਕ ਆਨੰਦ ਮਿਲਦਾ ਹੈ, ਤੇ ਪਰਮਾਤਮਾ ਦੀ ਹਜ਼ੂਰੀ ਵਿਚ ਮਨੁੱਖ ਆਦਰ ਨਾਲ ਜਾਂਦਾ ਹੈ ।੪।

ਸਤਿਗੁਰੂ ਦੀ ਪਵਿਤ੍ਰ-ਬਾਣੀ ਵਿਚ ਜੁੜਿਆਂ ਇਹ ਸਮਝ ਆਉਂਦੀ ਹੈ ਕਿ ਪਰਮਾਤਮਾ ਆਪ ਹੀ ਸਭ ਜੀਵਾਂ ਦੇ ਦਿਲ ਦੀ ਜਾਣਦਾ ਹੈ, ਆਪ ਹੀ ਸਭ ਦੇ ਕਰਮ ਵੇਖਦਾ ਹੈ, ਸਦਾ-ਥਿਰ ਪ੍ਰਭੂ ਆਪ ਹੀ ਸਭ ਦੀਆਂ ਅਰਦਾਸਾਂ ਸੁਣਦਾ ਹੈ ਤੇ ਵਿਚਾਰਦਾ ਹੈ, ਆਪ ਹੀ ਜੀਵਾਂ ਦੀਆਂ ਲੋੜਾਂ ਸਮਝਦਾ ਹੈ, ਆਪ ਹੀ ਵਾਸਨਾ-ਰਹਿਤ ਆਤਮਕ ਅਵਸਥਾ ਦਾ ਮਾਲਕ ਹੈ ।੫।

ਗੁਰੂ ਦੀ ਰਾਹੀਂ ਇਹ ਸਮਝ ਆਉਂਦੀ ਹੈ ਕਿ ਪਰਮਾਤਮਾ ਨੇ ਆਪ ਹੀ ਪਾਣੀ ਅੱਗ ਹਵਾ (ਆਦਿਕ) ਤੱਤ ਪੈਦਾ ਕੀਤੇ, ਪ੍ਰਭੂ ਦੇ ਹੁਕਮ ਵਿਚ ਹੀ ਇਹਨਾਂ ਤਿੰਨਾਂ ਨੇ ਮਿਲ ਕੇ ਜਗਤ ਪੈਦਾ ਕੀਤਾ । ਪਰਮਾਤਮਾ ਨੇ ਇਹਨਾਂ ਤੱਤਾਂ ਨੂੰ ਬੇਅੰਤ ਤਾਕਤ ਦਿੱਤੀ ਹੋਈ ਹੈ, ਪਰ ਆਪਣੇ ਹੁਕਮ ਨਾਲ ਇਹਨਾਂ ਨੂੰ (ਬੇ-ਥਵ੍ਹੀ ਤਾਕਤ ਵਰਤਣ ਵਲੋਂ) ਰੋਕ ਭੀ ਰਖਿਆ ।੬।

ਜਗਤ ਵਿਚ ਅਜੇਹੇ ਬੰਦੇ ਵਿਰਲੇ ਹਨ ਜਿਨ੍ਹਾਂ ਦੇ ਜੀਵਨ ਨੂੰ ਪਰਖ ਕੇ (ਤੇ ਪਰਵਾਨ ਕਰ ਕੇ) ਪਰਮਾਤਮਾ ਨੇ ਆਪਣੇ ਖ਼ਜ਼ਾਨੇ ਵਿਚ ਪਾ ਲਿਆ, ਅਜੇਹੇ ਬੰਦੇ ਜਾਤਿ ਤੇ (ਬ੍ਰਾਹਮਣ ਖਤ੍ਰੀ ਆਦਿਕ) ਵਰਨ ਦੇ ਮਾਣ ਤੋਂ ਨਿਰਲੇਪ ਰਹਿੰਦੇ ਹਨ, ਤੇ ਮਾਇਆ ਦੀ ਮਮਤਾ ਤੇ ਮਾਇਆ ਦਾ ਲੋਭ ਦੂਰ ਕਰ ਲੈਂਦੇ ਹਨ ।੭।

ਹੇ ਨਾਨਕ ! (ਆਖ—) ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਬੰਦਿਆਂ ਨੂੰ ਸਦਾ-ਥਿਰ ਰਹਿਣ ਵਾਲਾ ਪਰਮਾਤਮਾ ਪਿਆਰਾ ਲੱਗਦਾ ਹੈ ਮੈਂ ਉਹਨਾਂ ਦੇ ਚਰਨ ਧੋਂਦਾ ਹਾਂ । ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਹੋਏ ਬੰਦੇ ਅਸਲੀ ਪਵਿਤ੍ਰ ਤੀਰਥ ਹਨ, ਉਹਨਾਂ ਨੇ ਹਉਮੈ ਦਾ ਦੁੱਖ ਹਉਮੈ ਦੀ ਮੈਲ ਆਪਣੇ ਮਨ ਵਿਚੋਂ ਮੁਕਾ ਲਈ ਹੁੰਦੀ ਹੈ ।੮।੭।

**ਪ੍ਰਭਾਤੀ ਮਹਲਾ ੩ ਬਿਭਾਸ**

**ੴ ਸਤਿਗੁਰ ਪ੍ਰਸਾਦਿ ॥ ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ ॥ ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਾਲਿ ॥੧॥ ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥ ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ ॥੧॥ ਰਹਾਉ ॥ ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥ ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥੨॥ ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥ ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ॥੩॥ ਸਬਦੁ ਚੀਨ੍ਹਿ ਸੁਖੁ ਪਾਇਆ ਸਚੈ ਨਾਇ ਪਿਆਰ ॥ ਹਰਿ ਮੰਦਰੁ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ ॥੪॥ ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ ॥ ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ ॥੫॥ (ਪੰਨਾ ੧੩੪੬)**

**ਪਦ ਅਰਥ**:— ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕਿਰਪਾ ਨਾਲ । ਸਬਦੇ—ਸਬਦਿ ਹੀ, ਸ਼ਬਦ ਦੀ ਰਾਹੀਂ ਹੀ । ਖੋਜੀਐ—ਖੋਜਿਆ ਜਾ ਸਕਦਾ ਹੈ । ਨਾਮੋ—ਨਾਮ ਹੀ । ਲੇਹੁ ਸਮ੍ਾਲਿ—ਸੰਭਾਲ ਲੈ; ਸਾਂਭ ਰੱਖ ।੧।

ਮਨ—ਹੇ ਮਨ ! ਰਪੈ—(ਜਿਹੜਾ ਮਨੁੱਖ) ਰੰਗਿਆ ਜਾਂਦਾ ਹੈ । ਰੰਗੁ—(ਪ੍ਰਭੂ ਦੇ ਪਿਆਰ ਦਾ) ਰੰਗ । ਸਚੀ ਭਗਤਿ—ਸਦਾ-ਥਿਰ ਪ੍ਰਭੂ ਦੀ ਭਗਤੀ । ਸਚਾ—ਸਦਾ ਕਾਇਮ ਰਹਿਣ ਵਾਲਾ, ਕਦੇ ਨਾਹ ਡੋਲਣ ਵਾਲਾ । ਸੋਇ—ਸੋਭਾ ।੧।ਰਹਾਉ।

ਗਿਆਨਿ—ਆਤਮਕ ਜੀਵਨ ਦੀ ਸੂਝ ਦੀ ਰਾਹੀਂ । ਰਤਨਿ—ਰਤਨ ਦੀ ਰਾਹੀਂ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਨ ਜਾਣਨੀ—ਨ ਜਾਣਨਿ, ਨਹੀਂ ਜਾਣਦੇ (ਬਹੁ-ਵਚਨ) । ਮਾਣਸਿ—ਮਨੁੱਖ ਦੇ ਅੰਦਰ ।੨।

ਸਾਜਿਆ—ਬਣਾਇਆ । ਹੁਕਮਿ—(ਆਪਣੇ) ਹੁਕਮ ਨਾਲ । ਰਖਿਆ ਸਵਾਰਿ—ਸੋਹਣਾ ਬਣਾ ਦਿੱਤਾ ਹੈ । ਧੁਰਿ—ਧੁਰ ਦਰਗਾਹ ਤੋਂ । ਲੇਖੁ—(ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ) ਲੇਖ । ਸੁ—ਉਹ ਲੇਖ ।੩।

ਚੀਨ੍ਹਿ—ਪਛਾਣ ਕੇ । ਨਾਇ—ਨਾਮ ਵਿਚ । ਸਚੈ ਨਾਇ—ਸਦਾ-ਥਿਰ ਪ੍ਰਭੂ ਦੇ ਨਾਮ ਵਿਚ । ਸਬਦੇ—ਸ਼ਬਦ ਦੀ ਬਰਕਤਿ ਨਾਲ । ਕੰਚਨੁ—ਸੋਨਾ । ਕੋਟੁ—ਕਿਲਾ । ਅਪਾਰ ਕੋਟੁ—ਬੇਅੰਤ ਪ੍ਰਭੂ ਦਾ ਕਿਲ੍ਹਾ ।੪।

ਘੋਰੰਧਾਰ—ਘੋਰ ਅੰਧਾਰ, ਘੁੱਪ ਹਨੇਰਾ । ਦੂਜਾ—ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨੂੰ । ਭਾਉ ਕਰਿ—ਪਿਆਰ ਪਾ ਕੇ । ਅੰਧ—ਅੰਨ੍ਹੇ । ਗਵਾਰ—ਮੂਰਖ ।੫।

**ਅਰਥ**:— ਹੇ ਮੇਰੇ ਮਨ ! (ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਵਿਚ ਰੰਗਿਆ ਜਾਂਦਾ ਹੈ (ਉਸ ਦੇ ਮਨ ਨੂੰ ਪਰਮਾਤਮਾ ਦੀ ਭਗਤੀ ਦਾ) ਰੰਗ ਚੜ੍ਹ ਜਾਂਦਾ ਹੈ । ਉਸ ਨੂੰ ਸਦਾ-ਥਿਰ ਪ੍ਰਭੂ ਦੀ ਭਗਤੀ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਸੋਭਾ ਸਦਾ ਲਈ (ਲੋਕ ਪਰਲੋਕ ਵਿਚ) ਖਿਲਰ ਜਾਂਦੀ ਹੈ । (ਉਸ ਮਨੁੱਖ ਦਾ ਸਰੀਰ) ਪਰਮਾਤਮਾ ਦਾ ਕਦੇ ਨਾਹ ਡੋਲਣ ਵਾਲਾ ਘਰ ਬਣ ਜਾਂਦਾ ਹੈ (ਉਸ ਦਾ ਸਰੀਰ ਅਜਿਹਾ 'ਹਰਿ ਮੰਦਰ' ਬਣ ਜਾਂਦਾ ਹੈ ਜਿਸ ਨੂੰ ਵਿਕਾਰਾਂ ਦਾ ਝੱਖੜ ਹਿਲਾ ਨਹੀਂ ਸਕਦਾ) ।੧।ਰਹਾਉ।

ਹੇ ਭਾਈ ! ਤੂੰ ਗੁਰੂ ਦੀ ਕਿਰਪਾ ਨਾਲ ਵੇਖ, ਪਰਮਾਤਮਾ ਦਾ ਘਰ ਤੇਰੇ ਨਾਲ ਹੈ (ਤੇਰੇ ਅੰਦਰ ਹੀ ਹੈ । ਇਸ) 'ਹਰਿ ਮੰਦਰ' ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਲੱਭਿਆ ਜਾ ਸਕਦਾ ਹੈ (ਹੇ ਭਾਈ ! ਗੁਰੂ ਦੇ ਸ਼ਬਦ ਵਿਚ ਜੁੜ, ਅਤੇ) ਪਰਮਾਤਮਾ ਦਾ ਨਾਮ ਆਪਣੇ ਅੰਦਰ ਸਾਂਭ ਕੇ ਰੱਖ ।੧।

ਹੇ ਭਾਈ ! (ਮਨੁੱਖ ਦਾ) ਇਹ ਸਰੀਰ 'ਹਰਿ-ਮੰਦਰ' ਹੈ (ਪਰ ਇਹ ਭੇਤ ਸਤਿਗੁਰੂ ਦੀ ਬਖ਼ਸ਼ੀ) ਆਤਮਕ ਜੀਵਨ ਦੀ ਕੀਮਤੀ ਸੂਝ ਦੀ ਰਾਹੀਂ ਖੁਲ੍ਹਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ (ਜਗਤ ਦੇ) ਮੂਲ (ਪਰਮਾਤਮਾ) ਨਾਲ ਸਾਂਝ ਨਹੀਂ ਪਾਂਦੇ (ਇਸ ਵਾਸਤੇ ਉਹ ਸਮਝਦੇ ਹਨ ਕਿ) ਮਨੁੱਖ ਦੇ ਅੰਦਰ 'ਹਰਿ-ਮੰਦਰ' ਨਹੀਂ ਹੋ ਸਕਦਾ ।੨।

ਹੇ ਭਾਈ ! (ਇਹ ਮਨੁੱਖਾ ਸਰੀਰ) 'ਹਰਿ-ਮੰਦਰ' ਪ੍ਰਭੂ ਜੀ ਨੇ ਆਪ ਬਣਾਇਆ ਹੈ (ਅਤੇ ਆਪਣੇ) ਹੁਕਮ ਨਾਲ ਸਜਾ ਰੱਖਿਆ ਹੈ । ਧੁਰ ਦਰਗਾਹ ਤੋਂ (ਹਰੇਕ ਮਨੁੱਖ ਦੇ ਕੀਤੇ ਕਰਮਾਂ ਅਨੁਸਾਰ ਜਿਹੜਾ) ਲੇਖ (ਹਰੇਕ ਸਰੀਰ—ਹਰਿ-ਮੰਦਰ ਵਿਚ) ਲਿਖਿਆ ਜਾਂਦਾ ਹੈ ਉਸ ਲੇਖ ਅਨੁਸਾਰ ਹਰੇਕ ਪ੍ਰਾਣੀ ਨੂੰ ਤੁਰਨਾ ਪੈਂਦਾ ਹੈ । ਕੋਈ ਮਨੁੱਖ (ਆਪਣੇ ਕਿਸੇ ਉੱਦਮ ਨਾਲ ਉਸ ਲੇਖ ਨੂੰ) ਮਿਟਾਣ ਜੋਗਾ ਨਹੀਂ ਹੈ ।੩।

ਹੇ ਭਾਈ ! (ਗੁਰੂ ਦੇ ਸ਼ਬਦ ਦੀ ਰਾਹੀਂ) ਸਦਾ-ਥਿਰ ਹਰਿ-ਨਾਮ ਵਿਚ (ਜਿਸ ਮਨੁੱਖ ਨੇ) ਪਿਆਰ ਪਾਇਆ, ਉਸ ਨੇ ਗੁਰੂ ਦੇ ਸ਼ਬਦ ਨਾਲ ਸਾਂਝ ਪਾ ਕੇ ਆਤਮਕ ਆਨੰਦ ਪ੍ਰਾਪਤ ਕੀਤਾ । (ਉਸ ਮਨੁੱਖ ਦਾ ਸਰੀਰ-) ਹਰਿ-ਮੰਦਰ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਸੋਹਣਾ ਬਣ ਗਿਆ, (ਉਹ ਹਰਿ-ਮੰਦਰ) ਬੇਅੰਤ ਪ੍ਰਭੂ (ਦੇ ਨਿਵਾਸ) ਵਾਸਤੇ (ਮਾਨੋ) ਸੋਨੇ ਦਾ ਕਿਲ੍ਹਾ ਬਣ ਗਿਆ ।੪।

ਹੇ ਭਾਈ ! ਇਹ ਸਾਰਾ ਸੰਸਾਰ ਭੀ 'ਹਰਿ-ਮੰਦਰ' ਹੀ ਹੈ (ਪਰਮਾਤਮਾ ਦੇ ਰਹਿਣ ਦਾ ਘਰ ਹੈ) । ਪਰ ਗੁਰੂ (ਦੀ ਸਰਨ) ਤੋਂ ਬਿਨਾ (ਆਤਮਕ ਜੀਵਨ ਵਲੋਂ) ਘੁੱਪ ਹਨੇਰਾ ਬਣਿਆ ਰਹਿੰਦਾ ਹੈ (ਤੇ, ਜੀਵਾਂ ਨੂੰ ਇਸ ਭੇਤ ਦੀ ਸਮਝ ਨਹੀਂ ਪੈਂਦੀ) । ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ, ਆਤਮਕ ਜੀਵਨ ਵਲੋਂ ਅੰਨ੍ਹੇ ਹੋਏ ਹੋਏ ਮੂਰਖ ਮਨੁੱਖ (ਪਰਮਾਤਮਾ ਤੋਂ ਬਿਨਾ) ਹੋਰ ਨਾਲ ਪਿਆਰ ਪਾ ਕੇ ਉਸ ਨੂੰ ਪੂਜਦੇ-ਸਤਕਾਰਦੇ ਰਹਿੰਦੇ ਹਨ ।੫।

ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥ ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ ॥੬॥ ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ ॥ ਗੁਰ ਪਰਸਾਦੀ ਚੀਨ੍ਹਿਆ ਹਰਿ ਰਾਖਿਆ ਉਰਿ ਧਾਰਿ ॥੭॥ ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥ ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥੮॥ ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥ ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥੯॥ ਹਰਿ ਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ ॥ ਪਾਰਸਿ ਭੇਟਿਐ ਕੰਚਨੁ ਭਇਆ ਕੀਮਤਿ ਕਹੀ ਨ ਜਾਇ ॥੧੦॥ ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥ ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ ॥੧੧॥੧॥ (ਪੰਨਾ ੧੩੪੬)

**ਪਦ ਅਰਥ**:— ਮੰਗੀਐ—ਮੰਗਿਆ ਜਾਂਦਾ ਹੈ । ਦੇਹ—ਸਰੀਰ । ਜਾਇ—ਜਾਂਦੀ । ਸਾਚਿ—ਸਦਾ-ਥਿਰ ਪ੍ਰਭੂ ਵਿਚ । ਰਤੇ—ਰੰਗੇ ਹੋਏ । ਸੇ—ਉਹ (ਬਹੁ-ਵਚਨ) । ਉਬਰੇ—(ਲੇਖੇ ਵਿਚ) ਸੁਰਖ਼ਰੂ ਹੋ ਜਾਂਦੇ ਹਨ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਪਿਆਰ ਵਿਚ ।੬।

ਨਿਧਾਨੁ—ਖ਼ਜ਼ਾਨਾ । ਬੂਝਹਿ—ਸਮਝਦੇ (ਬਹੁ-ਵਚਨ) । ਪਰਸਾਦੀ—ਕਿਰਪਾ ਨਾਲ । ਚੀਨ੍ਹਿਆ—ਪਛਾਣਿਆ । ਉਰਿ—ਹਿਰਦੇ ਵਿਚ । ਰਾਖਿਆ ਧਾਰਿ—ਟਿਕਾ ਕੇ ਰੱਖਿਆ ।੭।

ਤੇ—ਤੋਂ । ਜਾਤੀ—(ਕਦਰ) ਸਮਝ ਲਈ । ਜਿ—ਜਿਹੜੇ ਮਨੁੱਖ । ਰਤੇ—ਰੰਗੇ ਹੋਏ । ਰੰਗ ਲਾਇ—ਪਿਆਰ ਬਣਾ ਕੇ । ਪਾਵਨ—ਪਵਿੱਤਰ । ਕੈ ਨਾਮਿ—ਦੇ ਨਾਮ ਵਿਚ । ਸਮਾਇ—ਲੀਨ ਹੋ ਕੇ ।੮।

ਹਾਟੁ—ਦੁਕਾਨ, ਹੱਟ । ਸਬਦਿ—ਸ਼ਬਦ ਦੀ ਰਾਹੀਂ । ਸਵਾਰਿ—ਸਜਾ ਕੇ । ਤਿਸੁ ਵਿਚਿ—ਉਸ (ਸਰੀਰ-) ਹੱਟ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਲੈਨਿ—ਲੈਂਦੇ ਹਨ (ਬਹੁ-ਵਚਨ) ।੯।

ਲੋਹਟੁ—ਲੋਹਾ । ਮੋਹਿਆ—ਠੱਗਿਆ ਹੋਇਆ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਪਾਰਸਿ ਭੇਟਿਐ—ਜੇ (ਗੁਰੂ-) ਪਾਰਸ ਨੂੰ ਮਿਲ ਪਏ । ਕੰਚਨੁ—ਸੋਨਾ ।੧੦।

ਸਰਬ ਨਿਰੰਤਰਿ—ਸਭ ਜੀਵਾਂ ਦੇ ਅੰਦਰ ਇਕ-ਰਸ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਵਣਜੀਐ—ਵਣਜ ਕੀਤਾ ਜਾ ਸਕਦਾ ਹੈ ।੧੧।

**ਅਰਥ**:— ਹੇ ਭਾਈ ! ਜਿੱਥੇ (ਪਰਮਾਤਮਾ ਦੀ ਦਰਗਾਹ ਵਿਚ ਮਨੁੱਖ ਪਾਸੋਂ ਉਸ ਦੇ ਕੀਤੇ ਕਰਮਾਂ ਦਾ) ਹਿਸਾਬ ਮੰਗਿਆ ਜਾਂਦਾ ਹੈ ਉਥੇ (ਮਨੁੱਖ ਦੇ ਨਾਲ) ਨਾਹ (ਇਹ) ਸਰੀਰ ਜਾਂਦਾ ਹੈ ਨਾਹ (ਉੱਚੀ ਨੀਵੀਂ) ਜਾਤਿ ਜਾਂਦੀ ਹੈ । (ਜਿਹੜੇ ਮਨੁੱਖ) ਸਦਾ-ਥਿਰ ਹਰਿ-ਨਾਮ ਵਿਚ ਰੰਗੇ ਰਹਿੰਦੇ ਹਨ, ਉਹ (ਉਥੇ ਲੇਖਾ ਹੋਣ ਸਮੇ) ਸੁਰਖ਼ਰੂ ਹੋ ਜਾਂਦੇ ਹਨ, (ਜਿਹੜੇ) ਮਾਇਆ ਦੇ ਪਿਆਰ ਵਿਚ (ਹੀ ਜ਼ਿੰਦਗੀ ਦੇ ਦਿਨ ਗੁਜ਼ਾਰ ਜਾਂਦੇ ਹਨ, ਉਹ ਉਥੇ) ਦੁਖੀ ਹੁੰਦੇ ਹਨ ।੬।

ਹੇ ਭਾਈ ! (ਇਸ ਸਰੀਰ-) 'ਹਰਿ-ਮੰਦਰ' ਵਿਚ ਪਰਮਾਤਮਾ ਦਾ ਨਾਮ (ਮਨੁੱਖ ਵਾਸਤੇ) ਖ਼ਜ਼ਾਨਾ ਹੈ, ਪਰ ਮੂਰਖ ਬੰਦੇ (ਇਹ ਗੱਲ) ਨਹੀਂ ਸਮਝਦੇ । ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ (ਇਹ ਭੇਤ) ਸਮਝ ਲਿਆ, ਉਹਨਾਂ ਨੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸਾਂਭ ਕੇ ਰੱਖ ਲਿਆ ।੭।

ਹੇ ਭਾਈ ! ਜਿਹੜੇ ਮਨੁੱਖ (ਗੁਰੂ ਦੀ ਰਾਹੀਂ ਪਰਮਾਤਮਾ ਨਾਲ) ਪਿਆਰ ਬਣਾ ਕੇ ਗੁਰੂ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ, ਉਹ ਮਨੁੱਖ ਗੁਰੂ ਪਾਸੋਂ ਗੁਰੂ ਦੀ ਬਾਣੀ (ਦੀ ਕਦਰ) ਸਮਝ ਲੈਂਦੇ ਹਨ । ਉਹ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਰਹਿ ਕੇ ਸੁੱਚੇ ਪਵਿੱਤਰ ਜੀਵਨ ਵਾਲੇ ਬਣ ਜਾਂਦੇ ਹਨ ।੮।

ਹੇ ਭਾਈ ! (ਇਹ ਮਨੁੱਖਾ ਸਰੀਰ) 'ਹਰਿ-ਮੰਦਰ' ਪਰਮਾਤਮਾ (ਦੇ ਨਾਮ-ਵੱਖਰ) ਦਾ ਹੱਟ ਹੈ, ਇਸ (ਹੱਟ) ਨੂੰ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਸਜਾ ਕੇ ਰੱਖਿਆ ਜਾ ਸਕਦਾ ਹੈ । ਇਸ (ਸਰੀਰ ਹੱਟ) ਵਿਚ ਪਰਮਾਤਮਾ ਦਾ ਨਾਮ-ਸੌਦਾ (ਮਿਲ ਸਕਦਾ) ਹੈ । (ਪਰ ਸਿਰਫ਼) ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਹੀ ਆਪਣੇ ਜੀਵਨ ਨੂੰ) ਸੋਹਣਾ ਬਣਾ ਕੇ (ਇਹ ਸੌਦਾ) ਲੈਂਦੇ ਹਨ ।੯।

ਹੇ ਭਾਈ ! (ਜਿਹੜਾ ਮਨੁੱਖ) ਮਾਇਆ ਦੇ ਮੋਹ ਵਿਚ (ਫਸ ਕੇ ਆਤਮਕ ਜੀਵਨ ਦੀ ਰਾਸਿ-ਪੂੰਜੀ) ਲੁਟਾ ਬੈਠਦਾ ਹੈ, (ਉਸ ਦਾ) ਮਨ (ਇਸ ਸਰੀਰ-) ਹਰਿ-ਮੰਦਰ ਵਿਚ ਲੋਹਾ (ਹੀ ਬਣਿਆ ਰਹਿੰਦਾ) ਹੈ । (ਪਰ,

ਹਾਂ) ਜੇ ਗੁਰੂ-ਪਾਰਸ ਮਿਲ ਪਏ (ਤਾਂ ਲੋਹੇ ਵਰਗਾ ਨਿਕੰਮਾ ਬਣਿਆ ਉਸ ਦਾ ਮਨ) ਸੋਨਾ ਹੋ ਜਾਂਦਾ ਹੈ (ਫਿਰ ਉਹ ਇਤਨੇ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ ਕਿ ਉਸ ਦਾ) ਮੁੱਲ ਨਹੀਂ ਦੱਸਿਆ ਜਾ ਸਕਦਾ ।੧੦।

ਹੇ ਭਾਈ ! (ਇਸ ਸਰੀਰ-) 'ਹਰਿ-ਮੰਦਰ' ਵਿਚ ਪਰਮਾਤਮਾ (ਆਪ) ਵੱਸਦਾ ਹੈ, ਉਹ ਪਰਮਾਤਮਾ ਸਭ ਜੀਵਾਂ ਵਿਚ ਹੀ ਇਕ-ਰਸ ਵੱਸ ਰਿਹਾ ਹੈ । ਹੇ ਨਾਨਕ ! (ਸਰਬ-ਨਿਵਾਸੀ ਪ੍ਰਭੂ ਦੇ ਨਾਮ ਦਾ ਸੌਦਾ) ਗੁਰੂ ਦੀ ਰਾਹੀਂ ਵਣਜਿਆ ਜਾ ਸਕਦਾ ਹੈ । ਇਹ ਸੌਦਾ ਸਦਾ ਕਾਇਮ ਰਹਿਣ ਵਾਲਾ ਸੌਦਾ ਹੈ ।੧੧।੧।

**ਪ੍ਰਭਾਤੀ ਮਹਲਾ ੩ ॥ ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ ॥ ਸਦਾ ਜਾਗਹਿ ਘਰੁ ਅਪਣਾ ਰਾਖਹਿ, ਪੰਚ ਤਸਕਰ ਕਾਢਹਿ ਮਾਰਿ ॥੧॥ ਮਨ ਮੇਰੇ ਗੁਰਮੁਖਿ ਨਾਮੁ ਧਿਆਇ ॥ ਜਿਤੁ ਮਾਰਗਿ ਹਰਿ ਪਾਈਐ ਮਨ ਸੇਈ ਕਰਮ ਕਮਾਇ ॥੧॥ ਰਹਾਉ ॥ ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ ॥ ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ ॥੨॥ ਗੁਰਮਤੀ ਮੁਖ ਸੋਹਣੇ ਹਰਿ ਰਾਖਿਆ ਉਰਿ ਧਾਰਿ ॥ ਐਥੈ ਓਥੈ ਸੁਖੁ ਘਣਾ ਜਪਿ ਹਰਿ ਹਰਿ ਉਤਰੇ ਪਾਰਿ ॥੩॥ ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥ ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ ॥੪॥ (ਪੰਨਾ ੧੩੪੬)**

**ਪਦ ਅਰਥ**:— ਭੈ—(ਪ੍ਰਭੂ ਦੇ) ਡਰ-ਅਦਬ ਵਿਚ । ਭਾਇ—(ਪ੍ਰਭੂ ਦੇ) ਪਿਆਰ ਵਿਚ । ਜਾਗੇ—(ਜਿਹੜੇ ਮਨੁੱਖ ਕਾਮਾਦਿਕਾਂ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ । ਜਾਗ੍ਰਣ—ਜਾਗਰੇ (ਪਿੰਡਾਂ ਵਿਚ ਕਈ ਲੋਕ 'ਜਾਗਰਾ' ਕਰਾਂਦੇ ਹਨ, ਜਿਸ ਵਿਚ ਦੇਵੀ ਦੇ ਭਗਤ ਝੀਊਰ ਪਹਿਲਾਂ ਦੇਵੀ ਦੀ ਉਸਤਤਿ ਵਿਚ ਗੀਤ ਗਾਂਦੇ ਹਨ, ਫਿਰ ਸਾਰੀ ਰਾਤ ਰਾਮਾਇਣ ਮਹਾਭਾਰਤ ਆਦਿਕ ਦੀਆਂ 'ਵਾਰਾਂ' ਗਾਂਦੇ ਹਨ । ਪਹੁ-ਫੁਟਾਲੇ ਦੇ ਕਰੀਬ ਫਿਰ ਦੇਵੀ ਦੀ ਉਸਤਤਿ ਗਾਈ ਜਾਂਦੀ ਹੈ, ਤੇ, 'ਜਾਗਰਾ' ਖ਼ਤਮ ਹੋ ਜਾਂਦਾ ਹੈ । ਆਮ ਤੌਰ ਤੇ ਕੋਈ ਸੁੱਖਣਾ ਸੁੱਖਣ ਤੇ 'ਜਾਗਰਾ' ਕਰਾਂਦੇ ਹਨ) । ਕਰਹਿ—ਕਰਦੇ ਹਨ । ਉਤਾਰਿ—ਲਾਹ ਕੇ, ਦੂਰ ਕਰ ਕੇ । ਜਾਗਹਿ—ਸੁਚੇਤ ਰਹਿੰਦੇ ਹਨ । ਤਸਕਰ—ਚੋਰ । ਮਾਰਿ—ਮਾਰ ਕੇ ।੧।

ਮਨ—ਹੇ ਮਨ ! ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਧਿਆਇ—ਸਿਮਰਿਆ ਕਰ । ਜਿਤੁ ਮਾਰਗਿ—ਜਿਸ ਰਸਤੇ ਤੇ । ਪਾਈਐ—ਮਿਲ ਸਕੇ । ਮਨ—ਹੇ ਮਨ ! ਕਮਾਇ—ਕਰ ।੧।ਰਹਾਉ।

ਗੁਰਮੁਖਿ—ਗੁਰੂ ਦੀ ਸਰਨ ਪਿਆਂ । ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ । ਵਿਚਹੁ—ਮਨ ਵਿਚੋਂ । ਜਾਇ—ਦੂਰ ਹੋ ਜਾਂਦਾ ਹੈ । ਮਨਿ—ਮਨ ਵਿਚ । ਸਹਜੇ—ਆਤਮਕ ਅਡੋਲਤਾ ਵਿਚ । ਗਾਇ—ਗਾ ਕੇ ।੨।

ਉਰਿ—ਹਿਰਦੇ ਵਿਚ । ਐਥੈ—ਇਸ ਲੋਕ ਵਿਚ । ਓਥੈ—ਪਰਲੋਕ ਵਿਚ । ਘਣਾ—ਬਹੁਤ । ਜਪਿ—ਜਪ ਕੇ ।੩।

ਜਾਗ੍ਰਣੁ—ਜਾਗਰਾ । ਨ ਹੋਵਈ—ਨ ਹੋਵੈ, ਨਹੀਂ ਹੋ ਸਕਦਾ । ਨ ਪਵਈ—ਨ ਪਵੈ, ਨਹੀਂ ਪੈਂਦੀ । ਥਾਇ—ਥਾਂ ਵਿਚ, ਕਬੂਲ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਦਰਿ—(ਪ੍ਰਭੂ ਦੇ) ਦਰ ਤੇ । ਢੋਈ—ਥਾਂ, ਆਸਰਾ । ਭਾਇ ਦੂਜੇ—ਕਿਸੇ ਹੋਰ ਦੇ ਪਿਆਰ ਵਿਚ । ਕਮਾਇ—ਕਮਾ ਕੇ, ਕਰ ਕੇ ।੪।

**ਅਰਥ**:— ਹੇ ਮੇਰੇ ਮਨ ! ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦਾ ਨਾਮ ਸਿਮਰਿਆ ਕਰ । ਹੇ ਮਨ ! (ਹੋਰ ਹੋਰ ਪੂਜਾ ਦੇ ਕਰਮ ਛੱਡ ਕੇ) ਉਹੀ ਕਰਮ ਕਰਿਆ ਕਰ, ਜਿਸ ਰਸਤੇ ਪਿਆਂ ਪਰਮਾਤਮਾ ਦਾ ਮਿਲਾਪ ਹੋ ਸਕੇ ।੧।ਰਹਾਉ।

ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਡਰ-ਅਦਬ ਵਿਚ ਰਹਿ ਕੇ ਪਰਮਾਤਮਾ ਦੇ ਪਿਆਰ ਵਿਚ ਟਿਕ ਕੇ (ਕਾਮਾਦਿਕ ਵਿਕਾਰਾਂ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ, ਉਹ ਬੰਦੇ ਹੀ (ਆਪਣੇ ਮਨ ਤੋਂ) ਹਉਮੈ ਦੀ ਮੈਲ ਲਾਹ ਕੇ (ਅਸਲ) ਜਾਗਰੇ ਕਰਦੇ ਹਨ (ਅਜਿਹੇ ਮਨੁੱਖ) ਸਦਾ ਸੁਚੇਤ ਰਹਿੰਦੇ ਹਨ, ਆਪਣਾ ਹਿਰਦਾ-ਘਰ (ਵਿਕਾਰ ਦੀ ਮਾਰ ਤੋਂ) ਬਚਾ ਰੱਖਦੇ ਹਨ (ਇਹਨਾਂ ਕਾਮਾਦਕਿ) ਪੰਜ ਚੋਰਾਂ ਨੂੰ (ਆਪਣੇ ਅੰਦਰੋਂ) ਮਾਰ ਕੇ ਕੱਢ ਦੇਂਦੇ ਹਨ ।੧।

ਹੇ ਭਾਈ ! ਗੁਰੂ ਦੀ ਸਰਨ ਪਿਆਂ (ਮਨੁੱਖ ਦੇ ਅੰਦਰ) ਆਤਮਕ ਅਡੋਲਤਾ ਦੀ ਰੌ ਚੱਲ ਪੈਂਦੀ ਹੈ (ਮਨੁੱਖ ਦੇ ਅੰਦਰੋਂ) ਹਉਮੈ ਦਾ ਦੁੱਖ ਦੂਰ ਹੋ ਜਾਂਦਾ ਹੈ । ਆਤਮਕ ਅਡੋਲਤਾ ਵਿਚ ਪਰਮਾਤਮਾ ਦੇ ਗੁਣ ਗਾ ਗਾ ਕੇ ਪਰਮਾਤਮਾ ਦਾ ਨਾਮ ਸਦਾ ਲਈ (ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ ।੨।

ਹੇ ਭਾਈ ! ਗੁਰੂ ਦੀ ਮਤਿ ਉੱਤੇ ਤੁਰ ਕੇ (ਜਿਨ੍ਹਾਂ ਮਨੁੱਖਾਂ ਨੇ) ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ, ਉਹਨਾਂ ਦੇ ਮੂੰਹ (ਲੋਕ ਪਰਲੋਕ ਵਿਚ) ਸੋਹਣੇ ਹੋ ਜਾਂਦੇ ਹਨ । (ਉਹਨਾਂ ਨੂੰ) ਇਸ ਲੋਕ ਅਤੇ ਪਰਲੋਕ ਵਿਚ ਬਹੁਤ ਆਨੰਦ ਮਿਲਦਾ ਹੈ, ਪਰਮਾਤਮਾ ਦਾ ਨਾਮ ਸਦਾ ਜਪ ਕੇ ਉਹ ਮਨੁੱਖ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ ।੩।

ਹੇ ਭਾਈ ! ਹਉਮੈ ਵਿਚ ਫਸੇ ਰਿਹਾਂ (ਵਿਕਾਰਾਂ ਵਲੋਂ) ਜਾਗਰਾ ਨਹੀਂ ਹੋ ਸਕਦਾ, (ਹਉਮੈ ਵਿਚ ਟਿਕੇ ਰਹਿ ਕੇ ਕੀਤੀ ਹੋਈ) ਪਰਮਾਤਮਾ ਦੀ ਭਗਤੀ (ਭੀ) ਕਬੂਲ ਨਹੀਂ ਹੁੰਦੀ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਪ੍ਰਭੂ ਤੋਂ ਬਿਨਾ) ਹੋਰ ਹੋਰ ਦੇ ਪਿਆਰ ਵਿਚ ਕਰਮ ਕਰ ਕੇ ਪਰਮਾਤਮਾ ਦੇ ਦਰ ਤੇ ਆਸਰਾ ਨਹੀਂ ਲੱਭ ਸਕਦੇ ।੪।

**ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ ॥ ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ ॥੫॥ ਜਿਨ ਕਉ ਸਤਿਗੁਰੁ ਭੇਟਿਆ ਤਿਨਾ ਵਿਟਹੁ ਬਲਿ ਜਾਉ ॥ ਤਿਨ ਕੀ ਸੰਗਤਿ ਮਿਲਿ ਰਹਾਂ ਸਚੇ ਸਚਿ ਸਮਾਉ ॥੬॥ ਪੂਰੈ ਭਾਗਿ ਗੁਰੁ ਪਾਈਐ ਉਪਾਇ ਕਿਤੈ ਨ ਪਾਇਆ ਜਾਇ ॥ ਸਤਿਗੁਰ ਤੇ ਸਹਜੁ ਊਪਜੈ ਹਉਮੈ ਸਬਦਿ ਜਲਾਇ ॥੭॥ ਹਰਿ ਸਰਣਾਈ ਭਜੁ ਮਨ ਮੇਰੇ ਸਭ ਕਿਛੁ ਕਰਣੈ ਜੋਗੁ ॥ ਨਾਨਕ ਨਾਮੁ ਨ ਵੀਸਰੈ ਜੋ ਕਿਛੁ ਕਰੈ ਸੁ ਹੋਗੁ ॥੮॥੨॥੭॥੨॥੯॥ (ਪੰਨਾ ੧੩੪੭)**

**ਪਦ ਅਰਥ**:— ਧ੍ਰਿਗੁ—ਫਿਟਕਾਰ-ਜੋਗ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਮੋਹ ਵਿਚ । ਰਾਤੇ—ਮਸਤ । ਮਰਿ ਜੰਮਹਿ—ਮਰ ਕੇ ਜੰਮਦੇ ਹਨ, ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਹੋਹਿ—ਹੁੰਦੇ ਹਨ (ਬਹੁ-ਵਚਨ) ।੫।

ਭੇਟਿਆ—ਮਿਲ ਪਿਆ । ਵਿਟਹੁ—ਤੋਂ । ਬਲਿ ਜਾਉ—ਬਲਿ ਜਾਉਂ, ਮੈਂ ਕੁਰਬਾਨ ਜਾਂਦਾ ਹਾਂ । ਮਿਲਿ ਰਹਾਂ—ਮੈਂ ਮਿਲਿਆ ਰਹਾਂ । ਸਚੇ ਸਚਿ—ਹਰ ਵੇਲੇ ਸਦਾ-ਥਿਰ ਪ੍ਰਭੂ ਵਿਚ । ਸਮਾਉ—ਸਮਾਉਂ, ਮੈਂ ਲੀਨ ਰਹਾਂ ।੬।

ਭਾਗਿ—ਕਿਸਮਤ ਨਾਲ । ਪਾਈਐ—ਮਿਲਦਾ ਹੈ । ਉਪਾਇ ਕਿਤੈ—ਕਿਸੇ (ਹੋਰ) ਹੀਲੇ ਨਾਲ । ਤੇ—ਤੋਂ, ਪਾਸੋਂ । ਸਹਜੁ—ਆਤਮਕ ਅਡਲੋਤਾ । ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਜਲਾਇ—ਸਾੜ ਕੇ ।੭।

ਭਜੁ—ਪਿਆ ਰਹੁ । ਮਨ—ਹੇ ਮਨ ! ਕਰਣੈ ਜੋਗੁ—ਕਰਨ ਦੀ ਸਮਰਥਾ ਵਾਲਾ । ਹੋਗੁ—ਹੋਵੇਗਾ ।੮।

**ਅਰਥ**:— ਹੇ ਭਾਈ ! ਜਿਨ੍ਹਾਂ ਮਨੁੱਖਾਂ ਦੀ ਲਗਨ ਮਾਇਆ ਦੇ ਮੋਹ ਵਿਚ ਟਿਕੀ ਰਹਿੰਦੀ ਹੈ, (ਉਹਨਾਂ ਦਾ ਚੰਗੇ ਚੰਗੇ ਪਦਾਰਥ) ਖਾਣਾ ਹੰਢਾਣਾ (ਭੀ ਉਹਨਾਂ ਵਾਸਤੇ) ਫਿਟਕਾਰ-ਜੋਗ (ਜੀਵਨ ਹੀ ਬਣਾਂਦਾ) ਹੈ । (ਜਿਵੇਂ) ਗੂੰਹ ਦੇ ਕੀੜੇ ਗੂੰਹ ਵਿਚ ਹੀ ਮਸਤ ਰਹਿੰਦੇ ਹਨ (ਤਿਵੇਂ ਮਾਇਆ ਦੇ ਮੋਹ ਵਿਚ ਫਸੇ ਮਨੁੱਖ ਭੀ ਵਿਕਾਰਾਂ ਦੇ ਗੰਦ ਵਿਚ ਹੀ ਪਏ ਰਹਿੰਦੇ ਹਨ, ਉਹ) ਜਨਮ ਮਰਨ ਦੇ ਗੇੜ ਵਿਚ ਫਸੇ ਰਹਿੰਦੇ ਹਨ ਅਤੇ ਦੁਖੀ ਹੁੰਦੇ ਰਹਿੰਦੇ ਹਨ ।੫।

ਹੇ ਭਾਈ ! ਜਿਨ੍ਹਾਂ (ਵਡ-ਭਾਗੀਆਂ) ਨੂੰ ਗੁਰੂ ਮਿਲ ਪੈਂਦਾ ਹੈ, ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ (ਮੇਰੀ ਤਾਂਘ ਹੈ ਕਿ) ਮੈਂ ਉਹਨਾਂ ਦੀ ਸੰਗਤਿ ਵਿਚ ਟਿਕਿਆ ਰਹਾਂ (ਅਤੇ ਇਸ ਤਰ੍ਹਾਂ) ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਲੀਨ ਰਹਾਂ ।੬।

ਪਰ, ਹੇ ਭਾਈ ! ਗੁਰੂ ਵੱਡੀ ਕਿਸਮਤ ਨਾਲ (ਹੀ) ਮਿਲਦਾ ਹੈ, ਕਿਸੇ ਭੀ (ਹੋਰ) ਹੀਲੇ ਨਾਲ ਨਹੀਂ ਲਭਿਆ ਜਾ ਸਕਦਾ । (ਜੇ ਗੁਰੂ ਮਿਲ ਪਏ, ਤਾਂ) ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਅੰਦਰੋਂ) ਹਉਮੈ ਸਾੜ ਕੇ ਗੁਰੂ ਦੀ ਰਾਹੀਂ (ਅੰਦਰ) ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ ।੭।

ਹੇ ਮੇਰੇ ਮਨ ! (ਗੁਰੂ ਦੀ ਰਾਹੀਂ) ਪਰਮਾਤਮਾ ਦੀ ਸਰਨ ਪਿਆ ਰਹੁ । ਪਰਮਾਤਮਾ ਸਭ ਕੁਝ ਕਰਨ ਦੀ ਸਮਰਥਾ ਵਾਲਾ ਹੈ । ਹੇ ਨਾਨਕ ! (ਤੂੰ ਸਦਾ ਅਰਦਾਸ ਕਰਦਾ ਰਹੁ ਕਿ ਪਰਮਾਤਮਾ ਦਾ) ਨਾਮ ਨਾਹ ਭੁੱਲ ਜਾਏ, ਹੋਵੇਗਾ ਉਹੀ ਕੁਝ ਜੋ ਉਹ ਆਪ ਕਰਦਾ ਹੈ (ਭਾਵ, ਉਸ ਦਾ ਨਾਮ ਉਸ ਦੀ ਮਿਹਰ ਨਾਲ ਹੀ ਮਿਲੇਗਾ) ।੮।੨।੭।੨।੯।

**ਵੇਰਵਾ:—**

ਅਸਟਪਦੀਆ ਮਹਲਾ ੧ = ੭
ਅਸਟਪਦੀਆ ਮਹਲਾ ੩ = ੨
. . . . . . . . . . . . . ——
. . . . ਜੋੜ . . . . . = ੯

**ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥ ਮਾਤ ਪਿਤਾ ਭਾਈ ਸੁਤੁ ਬਨਿਤਾ ॥ ਚੂਗਹਿ ਚੋਗ ਅਨੰਦ ਸਿਉ ਜੁਗਤਾ ॥ ਉਰਝਿ ਪਰਿਓ ਮਨ ਮੀਠ ਮੁੋਹਾਰਾ ॥ ਗੁਨ ਗਾਹਕ ਮੇਰੇ ਪ੍ਰਾਨ ਅਧਾਰਾ ॥੧॥ ਏਕੁ ਹਮਾਰਾ ਅੰਤਰਜਾਮੀ ॥ ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ ॥੧॥ ਰਹਾਉ ॥ ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥ ਗੁਰਿ ਕਹਿਆ ਇਹ ਝੂਠੀ ਧੋਹੀ ॥ ਮੁਖਿ ਮੀਠੀ ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥੨॥ ਲੋਭ ਮੋਹ ਸਿਉ ਗਈ ਵਿਖੋਟਿ ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥ ਇਹ ਠਗਵਾਰੀ ਬਹੁਤੁ ਘਰ ਗਾਲੇ ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥੩॥ ਕਾਮ ਕ੍ਰੋਧ ਸਿਉ ਠਾਟੁ ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥ ਜਹ ਦੇਖਉ ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥੪॥ (ਪੰਨਾ ੧੩੪੭)**

**ਪਦ ਅਰਥ**:— ਭਾਈ—ਭਰਾ । ਸੁਤੁ—ਪੁੱਤਰ । ਬਨਿਤਾ—ਇਸਤ੍ਰੀ । ਚੂਗਹਿ ਚੋਗ—ਚੋਗ ਚੁਗਦੇ ਹਨ, ਭੋਗ ਭੋਗਦੇ ਹਨ (ਬਹੁ-ਵਚਨ) । ਜੁਗਤਾ—ਰਲ ਕੇ । ਉਰਝਿ ਪਰਿਓ—ਫਸਿਆ ਰਹਿੰਦਾ ਹੈ । ਮੁੋਹਾਰਾ—(ਅੱਖਰ 'ਮ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਮੋਹਾਰਾ' ਹੈ, ਇਥੇ 'ਮੁਹਾਰਾ' ਪੜ੍ਹਨਾ ਹੈ) ਮੋਹ

ਦਾ । ਮੀਠ ਮੋੁਹਾਰਾ—ਮੋਹ ਦੀ ਮਿਠਾਸ ਵਿਚ । ਪ੍ਰਾਨ ਅਧਾਰਾ—ਪ੍ਰਾਣਾਂ ਦਾ ਆਸਰਾ । ਗੁਨ ਗਾਹਕ—ਪਰਮਾਤਮਾ ਦੇ ਗੁਣਾਂ ਦੇ ਵਣਜਾਰੇ ।੧।

ਅੰਤਰਜਾਮੀ—ਸਭ ਦੇ ਦਿਲ ਦੀ ਜਾਣਨ ਵਾਲਾ । ਧਰ—ਆਸਰਾ । ਟਿਕ—ਟੇਕ, ਸਹਾਰਾ । ਸਿਰਿ ਸਾਹਾ—ਸ਼ਾਹਾਂ ਦੇ ਸਿਰ ਉੱਤੇ ।੧।ਰਹਾਉ।

ਨਾਗਨਿ—ਸੱਪਣੀ, ਮਾਇਆ । ਟੂਟਨਿ ਹੋਈ—(ਪ੍ਰੀਤ) ਟੁੱਟ ਗਈ ਹੈ । ਗੁਰਿ—ਗੁਰੂ ਨੇ । ਧੋਹੀ—ਧੋਹ ਕਰਨ ਵਾਲੀ, ਠੱਗੀ ਕਰਨ ਵਾਲੀ । ਮੁਖਿ—ਮੂੰਹ ਵਿਚ । ਖਾਈ—ਖਾਧੀ ਹੋਈ । ਕਉਰਾਇ—ਕੌੜਾ ਸੁਆਦ ਦੇਣ ਵਾਲੀ । ਅੰਮ੍ਰਿਤ ਨਾਮਿ—ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਵਿਚ । ਰਹਿਆ ਅਘਾਇ—ਰੱਜਿਆ ਪਿਆ ਹੈ ।੨।

ਸਿਉ—ਨਾਲ । ਵਿਖੋਟਿ—(ਵਿ-ਖੋਟਿ । ਖੋਟ ਦੀ ਅਣਹੋਂਦ) ਇਤਬਾਰ । ਗੁਰਿ ਕ੍ਰਿਪਾਲਿ—ਕਿਰਪਾਲ ਗੁਰੂ ਨੇ । ਛੋਟਿ—ਬਖ਼ਸ਼ਸ਼ । ਮੋਹਿ—ਮੈਨੂੰ, ਮੇਰੇ ਉੱਤੇ । ਠਗਵਾਰੀ—ਠੱਗਾਂ ਦੀ ਵਾੜੀ ਨੇ, ਠੱਗਾਂ ਦੇ ਟੋਲੇ ਨੇ ।੩।

ਠਾਟੁ—ਮੇਲ । ਮੋਹਿ—ਮੈਂ । ਕਾਨੀ—ਕਾਨੀਂ, ਕੰਨਾਂ ਨਾਲ, ਧਿਆਨ ਨਾਲ । ਜਹ—ਜਿੱਥੇ । ਦੇਖਉ—ਦੇਖਉਂ, ਮੈਂ ਵੇਖਦਾ ਹਾਂ । ਮਹਾ—ਵੱਡੇ । ਅਪੁਨੈ ਗੁਰਿ—ਆਪਣੇ ਗੁਰੂ ਨੇ ।੪।

**ਅਰਥ**:— ਹੇ ਭਾਈ ! ਸਭ ਦੇ ਦਿਲ ਦੀ ਜਾਣਨ ਵਾਲਾ ਪਰਮਾਤਮਾ ਹੀ ਮੇਰਾ (ਰਾਖਾ) ਹੈ । ਮੈਨੂੰ ਸਿਰਫ਼ ਪਰਮਾਤਮਾ ਦਾ ਹੀ ਆਸਰਾ ਹੈ, ਮੈਨੂੰ ਸਿਰਫ਼ ਇਕ ਪਰਮਾਤਮਾ ਦਾ ਹੀ ਸਹਾਰਾ ਹੈ । (ਮੇਰਾ) ਉਹ ਮਾਲਕ ਵੱਡੇ ਵੱਡੇ ਬਾਦਸ਼ਾਹਾਂ ਦੇ ਸਿਰ ਉੱਤੇ (ਭੀ) ਖਸਮ ਹੈ ।੧।ਰਹਾਉ।

ਹੇ ਭਾਈ ! ਮਾਂ, ਪਿਉ, ਭਰਾ, ਪੁੱਤਰ, ਇਸਤ੍ਰੀ (ਪਰਵਾਰਾਂ ਦੇ ਇਹ ਸਾਰੇ ਸਾਥੀ) ਰਲ ਕੇ ਮੌਜ ਨਾਲ (ਮਾਇਆ ਦੇ) ਭੋਗ ਭੋਗਦੇ ਰਹਿੰਦੇ ਹਨ, (ਸਭਨਾਂ ਦੇ) ਮਨ (ਮਾਇਆ ਦੇ) ਮੋਹ ਦੀ ਮਿਠਾਸ ਵਿਚ ਫਸੇ ਰਹਿੰਦੇ ਹਨ । (ਪਰ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ) ਗੁਣਾਂ ਦੇ ਗਾਹਕ (ਸੰਤ-ਜਨ) ਮੇਰੀ ਜ਼ਿੰਦਗੀ ਦਾ ਆਸਰਾ ਬਣ ਗਏ ਹਨ ।੧।

ਹੇ ਭਾਈ ! ਗੁਰੂ ਨੇ (ਮੈਨੂੰ) ਦੱਸ ਦਿੱਤਾ ਹੈ ਕਿ ਇਹ (ਮਾਇਆ) ਝੂਠੀ ਹੈ ਤੇ ਠੱਗੀ ਕਰਨ ਵਾਲੀ ਹੈ (ਇਹ ਮਾਇਆ ਉਸ ਚੀਜ਼ ਵਰਗੀ ਹੈ ਜੋ) ਮੂੰਹ ਵਿਚ ਮਿੱਠੀ ਲੱਗਦੀ ਹੈ, ਪਰ ਖਾਧਿਆਂ ਕੌੜਾ ਸੁਆਦ ਦੇਂਦੀ ਹੈ । (ਸੋ, ਗੁਰੂ ਦੀ ਕਿਰਪਾ ਨਾਲ) ਇਸ ਛਲ ਕਰਨ ਵਾਲੀ ਸਪਣੀ (-ਮਾਇਆ) ਨਾਲੋਂ ਮੇਰਾ ਸੰਬੰਧ ਟੁੱਟ ਗਿਆ ਹੈ, ਮੇਰਾ ਮਨ ਆਤਮਕ ਜੀਵਨ ਦੇਣ ਵਾਲੇ ਹਰਿ-ਨਾਮ ਨਾਲ ਰੱਜਿਆ ਰਹਿੰਦਾ ਹੈ ।੧।

ਹੇ ਭਾਈ ! ਕਿਰਪਾਲ ਗੁਰੂ ਨੇ ਮੇਰੇ ਉੱਤੇ ਬਖ਼ਸ਼ਸ਼ ਕੀਤੀ ਹੈ, ਲੋਭ ਮੋਹ (ਆਦਿਕ) ਨਾਲੋਂ ਮੇਰਾ ਇਤਬਾਰ ਮੁੱਕ ਗਿਆ ਹੈ । ਠੱਗਾਂ ਦੇ ਇਸ ਟੋਲੇ ਨੇ ਅਨੇਕਾਂ ਘਰ (ਹਿਰਦੇ) ਤਬਾਹ ਕਰ ਦਿੱਤੇ ਹਨ । ਮੈਨੂੰ ਤਾਂ (ਇਹਨਾਂ ਪਾਸੋਂ) ਦਇਆ ਦੇ ਸੋਮੇ ਗੁਰੂ ਨੇ ਬਚਾ ਲਿਆ ਹੈ ।੩।

ਹੇ ਭਾਈ ! ਗੁਰੂ ਦਾ ਉਪਦੇਸ਼ ਮੈਂ ਬੜੇ ਧਿਆਨ ਨਾਲ ਸੁਣਿਆ ਹੈ, (ਇਸ ਵਾਸਤੇ) ਕਾਮ ਕ੍ਰੋਧ (ਆਦਿਕ) ਨਾਲ ਮੇਰੀ ਸਾਂਝ ਨਹੀਂ ਬਣੀ । ਮੈਂ ਜਿਧਰ ਵੇਖਦਾ ਹਾਂ, ਉਧਰ ਇਹ ਵੱਡੇ ਚੰਡਾਲ (ਆਪਣਾ ਜ਼ੋਰ ਪਾ ਰਹੇ ਹਨ), ਮੈਨੂੰ ਤਾਂ ਮੇਰੇ ਗੁਰੂ ਨੇ ਗੋਪਾਲ ਨੇ (ਇਹਨਾਂ ਤੋਂ) ਬਚਾ ਲਿਆ ਹੈ ।੪।

**ਦਸ ਨਾਰੀ ਮੈ ਕਰੀ ਦੁਹਾਗਨਿ ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ ॥ ਇਨ ਸਨਬੰਧੀ ਰਸਾਤਲਿ ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥੫॥ ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ ॥**

**ਇਹੁ ਨੀਘਰੁ ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਏ ॥੬॥ ਇਨ ਲੋਗਨ ਸਿਉ ਹਮ ਭਏ ਬੈਰਾਈ ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ ॥ ਆਏ ਪ੍ਰਭ ਪਹਿ ਅੰਚਰਿ ਲਾਗਿ ॥ ਕਰਹੁ ਤਪਾਵਸੁ ਪ੍ਰਭ ਸਰਬਾਗਿ ॥੭॥ ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥ ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ ॥ ਕਹੁ ਨਾਨਕ ਗੁਰਿ ਕੀਆ ਨਿਬੇਰਾ ॥੮॥੧॥ (ਪੰਨਾ ੧੩੪੭)**

**ਪਦ ਅਰਥ**:— ਦਸ ਨਾਰੀ—ਦਸ ਇੰਦ੍ਰੀਆਂ । ਕਰੀ—ਕਰ ਦਿੱਤੀਆਂ ਹਨ । ਦੁਹਾਗਨਿ—ਛੁੱਟੜ । ਗੁਰਿ—ਗੁਰੂ ਨੇ । ਰਸਹਿ—ਰਸਾਂ ਦੀ । ਬਿਖਾਗਨਿ—ਬਿਖ-ਅਗਨਿ, ਆਤਮਕ ਮੌਤ ਲਿਆਉਣ ਵਾਲੀ ਜ਼ਹਿਰ-ਅੱਗ । ਇਨ ਸਨਬੰਧੀ—ਇਹਨਾਂ (ਰਸਾਂ) ਦੇ ਨਾਲ ਮੇਲ ਰੱਖਣ ਵਾਲਾ । ਰਸਾਤਲਿ—ਨਰਕ ਵਿਚ, ਆਤਮਕ ਮੌਤ ਦੀ ਨੀਵੀਂ ਤੋਂ ਨੀਵੀਂ ਖੱਡ ਵਿਚ । ਜਾਇ—ਜਾ ਪੈਂਦਾ ਹੈ (ਇਕ-ਵਚਨ) । ਲਾਇ—ਲਾ ਕੇ, ਪੈਦਾ ਕਰ ਕੇ ।੫।

ਅਹੰਮੇਵ—(ਅਹਜ਼ਓਵ—ਮੈਂ ਹੀ ਮੈਂ) ਅਹੰਕਾਰ । ਮਸਲਤਿ—ਸਾਲਾਹ, ਮੇਲ-ਜੋਲ । ਹੋਡੀ—ਜ਼ਿੱਦੀ । ਨੀਘਰੁ—ਨਿਘਰਾ । ਘਰੁ—ਟਿਕਾਣਾ । ਕਹੀ—ਕਿਤੇ ਭੀ ।੬।

ਬੈਰਾਈ—ਓਪਰੇ । ਦੁਇ—ਦੋਵੇਂ ਧਿਰਾਂ ਦਾ । ਖਟਾਂਈ—ਮੇਲ । ਪਹਿ—ਪਾਸ, ਕੋਲ । ਅੰਚਰਿ—(ਗੁਰੂ ਦੇ) ਪੱਲੇ ਨਾਲ । ਲਾਗਿ—ਲੱਗ ਕੇ । ਤਪਾਵਸੁ—ਨਿਆਉਂ । ਪ੍ਰਭ—ਹੇ ਪ੍ਰਭੂ ! ਸਰਬਾਗਿ—(ਸਵ.ਲ੧ਓ) ਹੇ ਸਭ ਕੁਝ ਜਾਣਨ ਵਾਲੇ ! ।੭।

ਹਸਿ—ਹੱਸ ਕੇ । ਦੂਤ—ਵੈਰੀ । ਗ੍ਰਿਹੁ—ਸਰੀਰ-ਘਰ । ਠਾਕੁਰੁ—ਮਾਲਕ । ਨਿਬੇਰਾ—ਫ਼ੈਸਲਾ ।੮।

**ਅਰਥ**:— ਹੇ ਭਾਈ ! (ਆਪਣੀਆਂ) ਦਸਾਂ ਹੀ ਇੰਦ੍ਰੀਆਂ ਨੂੰ ਮੈਂ ਛੁੱਟੜ ਕਰ ਦਿੱਤਾ ਹੈ (ਰਸਾਂ ਦੀ ਖ਼ੁਰਾਕ ਅਪੜਾਣੀ ਬੰਦ ਕਰ ਦਿੱਤੀ ਹੈ, ਕਿਉਂਕਿ) ਗੁਰੂ ਨੇ (ਮੈਨੂੰ) ਦੱਸਿਆ ਹੈ ਕਿ ਇਹ ਰਸਾਂ ਦੀ ਆਤਮਕ ਮੌਤ ਲਿਆਉਣ ਵਾਲੀ ਅੱਗ ਹੈ, ਇਹਨਾਂ (ਰਸਾਂ) ਨਾਲ ਮੇਲ ਰੱਖਣ ਵਾਲਾ (ਪ੍ਰਾਣੀ) ਆਤਮਕ ਮੌਤ ਦੀ ਨੀਵੀਂ ਖੱਡ ਵਿਚ ਜਾ ਪੈਂਦਾ ਹੈ । ਹੇ ਭਾਈ ! ਪਰਮਾਤਮਾ ਦੀ ਲਗਨ ਪੈਦਾ ਕਰ ਕੇ ਗੁਰੂ ਨੇ ਮੈਨੂੰ (ਇਹਨਾਂ ਰਸਾਂ ਤੋਂ ਬਚਾ ਲਿਆ ਹੈ ।੫।

ਹੇ ਭਾਈ ! ਮੈਂ ਅਹੰਕਾਰ ਨਾਲ (ਭੀ) ਮੇਲ-ਮਿਲਾਪ ਛੱਡ ਦਿੱਤਾ ਹੈ, ਗੁਰੂ ਨੇ (ਤੈਨੂੰ) ਦੱਸਿਆ ਹੈ ਕਿ ਇਹ (ਅਹੰਕਾਰ) ਮੂਰਖ ਹੈ ਜ਼ਿੱਦੀ ਹੈ (ਅਹੰਕਾਰ ਮਨੁੱਖ ਨੂੰ ਮੂਰਖ ਤੇ ਜ਼ਿੱਦੀ ਬਣਾ ਦੇਂਦਾ ਹੈ) । (ਹੁਣ) ਇਹ (ਅਹੰਕਾਰ) ਬੇ-ਘਰਾ ਹੋ ਗਿਆ ਹੈ (ਮੇਰੇ ਅੰਦਰ) ਇਸ ਨੂੰ ਕੋਈ ਟਿਕਾਣਾ ਨਹੀਂ ਮਿਲਦਾ । ਪ੍ਰਭੂ-ਚਰਨਾਂ ਦੀ ਲਗਨ ਪੈਦਾ ਕਰ ਕੇ ਗੁਰੂ ਨੇ ਮੈਨੂੰ ਇਸ ਅਹੰਕਾਰ ਤੋਂ ਬਚਾ ਲਿਆ ਹੈ ।੬।

ਹੇ ਭਾਈ ! ਇਹਨਾਂ (ਕਾਮ ਕ੍ਰੋਧ ਅਹੰਕਾਰ ਆਦਿਕਾਂ) ਨਾਲੋਂ ਮੈਂ ਬੇ-ਵਾਸਤਾ ਹੋ ਗਿਆ ਹਾਂ, ਇੱਕੋ (ਸਰੀਰ) ਘਰ ਵਿਚ ਦੋਹਾਂ ਧਿਰਾਂ ਦਾ ਮੇਲ ਨਹੀਂ ਹੋ ਸਕਦਾ । ਮੈਂ (ਆਪਣੇ ਗੁਰੂ ਦੇ) ਲੜ ਲੱਗ ਕੇ ਪ੍ਰਭੂ ਦੇ ਦਰ ਤੇ ਆ ਗਿਆ ਹਾਂ, (ਤੇ, ਅਰਦਾਸ ਕਰਦਾ ਹਾਂ—) ਹੇ ਸਰਬੱਗ ਪ੍ਰਭੂ ! ਤੂੰ ਆਪ ਹੀ ਨਿਆਂ ਕਰ ।੭।

ਹੇ ਭਾਈ ! ਪ੍ਰਭੂ ਜੀ ਹੱਸ ਕੇ ਆਖਣ ਲੱਗੇ—ਅਸਾਂ ਨਿਆਂ ਕਰ ਦਿੱਤੇ ਹਨ । ਹੇ ਭਾਈ ! ਪ੍ਰਭੂ ਨੇ (ਕਾਮਾਦਿਕ ਇਹ) ਸਾਰੇ ਵੈਰੀ ਮੇਰੀ ਸੇਵਾ ਵਿਚ ਲਾ ਦਿੱਤੇ ਹਨ । ਹੇ ਨਾਨਕ ! ਆਖ—ਗੁਰੂ ਨੇ ਇਹ ਫ਼ੈਸਲਾ ਕਰ ਦਿੱਤਾ ਹੈ (ਤੇ ਆਖ ਦਿੱਤਾ ਹੈ—) ਇਹ (ਸਰੀਰ-) ਘਰ ਸਾਰਾ ਤੇਰਾ ਹੈ, ਅਤੇ ਹੁਣ ਤੂੰ ਇਸ ਦਾ ਮਾਲਕ ਹੈਂ (ਕਾਮਾਦਿਕ ਇਸ ਉੱਤੇ ਜ਼ੋਰ ਨਹੀਂ ਪਾ ਸਕਣਗੇ) ।੮।੧।

**ਪ੍ਰਭਾਤੀ ਮਹਲਾ ੫ ॥ ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥ ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥ ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥ ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ ਰਹਾਉ ॥ ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥ ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ ਖਰੇ ਕਾਲੰਕ ॥੨॥ ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥ ਵਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥੩॥ ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥ ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥੪॥ (ਪੰਨਾ ੧੩੪੮)**

**ਪਦ ਅਰਥ**:— ਮਹਿ—ਵਿਚ । ਕਰਹਿ—ਕਰਦੇ ਹਨ । ਬਿਸਥਾਰਾ—ਖਿਲਾਰਾ (ਕਈ ਰਸਮਾਂ ਦਾ) । ਕਰਿ—ਕਰ ਕੇ । ਤਨਿ—ਸਰੀਰ ਉੱਤੇ । ਚਕ੍ਰ—(ਧਾਰਮਿਕ ਚਿੰਨ੍ਹਾਂ ਦੇ) ਨਿਸ਼ਾਨ । ਅੰਤਰ ਕੀ—(ਮਨ ਦੇ) ਅੰਦਰ ਦੀ । ਕਬ ਹੀ—ਕਦੇ ਭੀ ।੧।

ਇਤੁ—ਇਸ ਦੀ ਰਾਹੀਂ । ਸੰਜਮਿ—ਸੰਜਮ ਦੀ ਰਾਹੀਂ । ਇਤੁ ਸੰਜਮਿ—ਇਸ ਤਰੀਕੇ ਨਾਲ । ਕਿਨ ਹੀ—ਕਿਨਿ ਹੀ, ਕਿਸੇ ਨੇ ਭੀ (ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਲਫ਼ਜ਼ 'ਕਿਨਿ' ਦੀ 'ਿ' ਉੱਡ ਗਈ ਹੈ) । ਭਗਉਤੀ ਮੁਦ੍ਰਾ—ਵਿਸ਼ਨੂ-ਭਗਤੀ ਦੇ ਚਿਹਨ ।੧।ਰਹਾਉ।

ਕਰਹਿ—ਕਰਦੇ ਹਨ (ਬਹੁ-ਵਚਨ) । ਬਸਿ—ਵੱਸ ਵਿਚ । ਰੇ—ਹੇ ਭਾਈ ! ਨਾਇ—ਨ੍ਹਾ ਕੇ । ਤੀਰਥਿ—(ਕਿਸੇ) ਤੀਰਥ ਉੱਤੇ । ਕਹਹਿ—ਆਖਦੇ ਹਨ । ਸਭਿ—ਸਾਰੇ (ਪਾਪ) । ਬਾਹੁਰਿ—ਮੁੜ, ਫਿਰ । ਨਿਸੰਕ—ਝਾਕਾ ਲਾਹ ਕੇ । ਜਮਪੁਰਿ—ਜਮਰਾਜ ਦੀ ਨਗਰੀ ਵਿਚ । ਬਾਂਧਿ—ਬੰਨ੍ਹ ਕੇ । ਖਰੇ—ਖੜੇ ਜਾਂਦੇ ਹਨ । ਕਾਲੰਕ—ਪਾਪਾਂ ਦੇ ਕਾਰਨ ।੨।

ਘੂਘਰ—ਘੁੰਘਰੂ । ਬਜਾਵਹਿ—ਵਜਾਂਦੇ ਹਨ । ਅੰਤਰਿ—(ਮਨ ਦੇ) ਅੰਦਰ (ਲਫ਼ਜ਼ 'ਅੰਤਰ' ਅਤੇ 'ਅੰਤਰਿ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ) । ਬੇਤਾਲਾ—(ਸਹੀ ਆਤਮਕ ਜੀਵਨ ਦੇ) ਤਾਲ ਤੋਂ ਖੁੰਝੇ ਹੋਏ । ਵਰਮੀ—ਸੱਪ ਦੀ ਖੁੱਡ । ਮਾਰੀ—ਬੰਦ ਕਰ ਦਿੱਤੀ । ਜਿਨਿ—ਜਿਸ (ਪ੍ਰਭੂ) ਨੇ । ਤੂ—ਤੈਨੂੰ । ਕੀਆ—ਪੈਦਾ ਕੀਤਾ ।੩।

ਪੂੰਅਰ—ਧੂਣੀਆਂ । ਤਾਪ—ਤਪਾਇਆਂ । ਅਪਦਾ—ਬਿਪਤਾ । ਤੇ—ਤੋਂ । ਛੋਡਿ—ਛੱਡ ਕੇ । ਧਾਇਆ—ਦੌੜਦਾ ਫਿਰਦਾ । ਪੰਚ ਚੰਡਾਲ—(ਕਾਮਾਦਿਕ) ਪੰਜੇ ਚੰਦਰੇ ਵਿਕਾਰ । ਨਾਲੇ—ਨਾਲ ਹੀ ।੪।

**ਅਰਥ**:— ਹੇ ਭਾਈ ! (ਜੇ) ਮਨ ਮਾਇਆ ਦੇ ਮੋਹ ਵਿਚ ਫਸਿਆ ਰਹੇ, (ਪਰ ਮਨੁੱਖ) ਵਿਸ਼ਨੂ-ਭਗਤੀ ਦੇ ਬਾਹਰਲੇ ਚਿਹਨ (ਆਪਣੇ ਸਰੀਰ ਉੱਤੇ ਬਣਾਂਦਾ ਰਹੇ, ਤਾਂ) ਇਸ ਤਰੀਕੇ ਨਾਲ ਕਿਸੇ ਨੇ ਭੀ ਪ੍ਰਭੂ-ਮਿਲਾਪ ਹਾਸਲ ਨਹੀਂ ਕੀਤਾ ।੧।ਰਹਾਉ।

ਹੇ ਭਾਈ ! ਜੇ ਮਨ ਵਿਚ ਕ੍ਰੋਧ ਟਿਕਿਆ ਰਹੇ, ਬਲੀ ਅਹੰਕਾਰ ਵੱਸਿਆ ਰਹੇ, ਪਰ ਕਈ ਧਾਰਮਿਕ ਰਸਮਾਂ ਦੇ ਖਿਲਾਰੇ ਖਿਲਾਰ ਕੇ (ਮਨੁੱਖ ਦੇਵ) ਪੂਜਾ ਕਰਦੇ ਰਹਿਣ ਜੇ (ਤੀਰਥ-ਆਦਿ ਉਤੇ) ਇਸ਼ਨਾਨ ਕਰ ਕੇ ਸਰੀਰ ਉੱਤੇ (ਧਾਰਮਿਕ ਚਿਹਨਾਂ ਦੇ) ਨਿਸ਼ਾਨ ਲਾਏ ਜਾਣ, (ਇਸ ਤਰ੍ਹਾਂ) ਮਨ ਦੀ (ਵਿਕਾਰਾਂ ਦੀ) ਮੈਲ ਕਦੇ ਦੂਰ ਨਹੀਂ ਹੁੰਦੀ ।੧।

ਹੇ ਭਾਈ ! (ਜਿਹੜੇ ਮਨੁੱਖ ਕਾਮਾਦਿਕ) ਪੰਜਾਂ ਦੇ ਵੱਸ ਵਿਚ (ਰਹਿ ਕੇ) ਪਾਪ ਕਰਦੇ ਰਹਿੰਦੇ ਹਨ, (ਫਿਰ ਕਿਸੇ) ਤੀਰਥ ਉੱਤੇ ਇਸ਼ਨਾਨ ਕਰ ਕੇ ਆਖਦੇ ਹਨ (ਕਿ ਸਾਡੇ) ਸਾਰੇ (ਪਾਪ) ਲਹਿ ਗਏ ਹਨ, (ਤੇ) ਝਾਕਾ ਲਾਹ ਕੇ ਮੁੜ ਮੁੜ (ਉਹੀ ਪਾਪ) ਕਰੀ ਜਾਂਦੇ ਹਨ (ਤੀਰਥ-ਇਸ਼ਨਾਨ ਉਹਨਾਂ ਨੂੰ ਜਮਰਾਜ ਤੋਂ ਬਚਾ ਨਹੀਂ ਸਕਦਾ, ਉਹ ਤਾਂ ਕੀਤੇ) ਪਾਪਾਂ ਦੇ ਕਾਰਨ ਬੰਨ੍ਹ ਕੇ ਜਮਰਾਜ ਦੇ ਦੇਸ ਵਿਚ ਅਪੜਾਏ ਜਾਂਦੇ ਹਨ ।੨।

ਹੇ ਭਾਈ ! (ਜਿਹੜੇ ਮਨੁੱਖ) ਘੁੰਘਰੂ ਬੰਨ੍ਹ ਕੇ (ਕਿਸੇ ਮੂਰਤੀ ਅੱਗੇ ਜਾਂ ਰਾਸਿ ਆਦਿਕ ਵਿਚ) ਤਾਲ ਵਜਾਂਦੇ ਹਨ (ਤਾਲ-ਸਿਰ ਨੱਚਦੇ ਹਨ), ਪਰ ਉਹਨਾਂ ਦੇ ਮਨ ਵਿਚ ਠੱਗੀ-ਫ਼ਰੇਬ ਹੈ, (ਉਹ ਮਨੁੱਖ ਅਸਲ ਵਿਚ ਸਹੀ ਜੀਵਨ-) ਤਾਲ ਤੋਂ ਖੁੰਝੇ ਫਿਰਦੇ ਹਨ । ਜੇ ਸੱਪ ਦੀ ਖੁੱਡ ਬੰਦ ਕਰ ਦਿੱਤੀ ਜਾਏ, (ਤਾਂ ਇਸ ਤਰ੍ਹਾਂ ਉਸ ਖੁੱਡ ਵਿਚ ਰਹਿਣ ਵਾਲਾ) ਸੱਪ ਨਹੀਂ ਮਰਦਾ । ਹੇ ਭਾਈ ! ਜਿਸ ਪਰਮਾਤਮਾ ਨੇ ਪੈਦਾ ਕੀਤਾ ਹੈ ਉਹ (ਤੇਰੇ ਦਿਲ ਦੀ) ਹਰੇਕ ਗੱਲ ਜਾਣਦਾ ਹੈ ।੩।

ਹੇ ਭਾਈ ! ਜਿਹੜਾ ਮਨੁੱਖ ਧੂਣੀਆਂ ਤਪਾਂਦਾ ਰਹਿੰਦਾ ਹੈ, ਗੇਰੀ-ਰੰਗੇ ਕੱਪੜੇ ਪਾਈ ਫਿਰਦਾ ਹੈ (ਉਂਝ ਕਿਸੇ) ਬਿਪਤਾ ਦਾ ਮਾਰਿਆ (ਆਪਣੇ) ਘਰੋਂ ਭੱਜਾ ਫਿਰਦਾ ਹੈ ਆਪਣਾ ਵਤਨ ਛੱਡ ਕੇ ਹੋਰ ਹੋਰ ਦੇਸਾਂ ਵਿਚ ਭਟਕਦਾ ਫਿਰਦਾ ਹੈ, (ਅਜਿਹਾ ਮਨੁੱਖ ਕਾਮਾਦਿਕ) ਪੰਜ ਚੰਡਾਲਾਂ ਨੂੰ ਤਾਂ (ਆਪਣੇ ਅੰਦਰ) ਨਾਲ ਹੀ ਲਈ ਫਿਰਦਾ ਹੈ ।੪।

**ਕਾਨ ਫਰਾਇ ਹਿਰਾਏ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥ ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥ ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥ ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥ ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥ ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ ਘਰ ਠਉਰ ਨ ਠਾਈ ॥੭॥ ਜਿਸ ਨੋ ਭਏ ਗੋੁਬਿੰਦ ਦਇਆਲਾ ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ ॥ ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥ ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥ ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ ਰਹਾਉ ਦੂਜਾ ॥੨॥ (ਪੰਨਾ ੧੩੪੮)**

**ਪਦ ਅਰਥ**:— ਫਰਾਇ—ਪੜਵਾ ਕੇ । ਹਿਰਾਏ—(ਹੇਰੇ) ਤੱਕਦਾ ਫਿਰਦਾ ਹੈ । ਟੂਕਾ—ਟੁੱਕਰ । ਘਰਿ ਘਰਿ—ਹਰੇਕ ਘਰ ਵਿਚ । ਤੇ—ਤੋਂ । ਚੂਕਾ—ਰਹਿ ਜਾਂਦਾ ਹੈ । ਬਨਿਤਾ—ਇਸਤ੍ਰੀ । ਛੋਡਿ—ਛੱਡ ਕੇ । ਬਦ—ਮੰਦੀ, ਭੈੜੀ । ਨਦਰਿ—ਨਿਗਾਹ । ਵੇਸਿ—ਵੇਸ ਨਾਲ, ਧਾਰਮਿਕ ਪਹਿਰਾਵੇ ਨਾਲ ।੫।

ਮੋਨੀ—ਮੋਨਧਾਰੀ । ਅੰਤਰਿ—ਅੰਦਰ, ਮਨ ਵਿਚ । ਕਲਪ—ਕਲਪਣਾ, ਕਾਮਨਾ । ਤੇ—ਤੋਂ । ਦੇਹੀ—ਸਰੀਰ । ਵਿਆਪਿਆ—ਫਸਿਆ ਹੋਇਆ । ਮਮਤਾ—ਅਪਣੱਤ ।੬।

ਕਿਨੈ—ਕਿਸੇ ਨੇ ਭੀ । ਪਰਮ ਗਤੇ—ਸਭ ਤੋਂ ਉੱਚੀ ਆਤਮਕ ਅਵਸਥਾ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ । ਅਜਾਈ—ਵਿਅਰਥ । ਬਾਲੂ—ਰੇਤ । ਠਉਰ ਠਾਈ—ਥਾਂ-ਥਿੱਤਾ ।੭।

ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਗੋੁਬਿੰਦ—(ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫ਼ਜ਼ 'ਗੋਬਿੰਦ' ਹੈ, ਇਥੇ 'ਗੁਬਿੰਦ' ਪੜ੍ਹਨਾ ਹੈ) । ਤਿਨਿ—ਉਸ ਨੇ । ਪਾਲਾ—ਪੱਲੇ । ਕੋਟਿ ਮਧੇ—ਕ੍ਰੋੜਾਂ ਵਿਚ । ਤਿਨ ਕੈ ਸੰਗਿ—ਉਹਨਾਂ ਦੀ ਸੰਗਤਿ ਵਿਚ ।੮।

ਭਾਗੁ—ਕਿਸਮਤ । ਤਰੈ—ਪਾਰ ਲੰਘ ਜਾਂਦਾ ਹੈ । ਸਭੁ—ਸਾਰਾ । ਕੁਟੰਬੁ—ਪਰਵਾਰ । ਰਹਾਉ ਦੂਜਾ ।੨।

**ਅਰਥ**:— ਹੇ ਭਾਈ ! (ਜਿਹੜਾ ਮਨੁੱਖ ਆਪਣੇ ਵਲੋਂ ਸ਼ਾਂਤੀ ਦੀ ਖ਼ਾਤਰ) ਕੰਨ ਪੜਵਾ ਕੇ (ਜੋਗੀ ਬਣ ਜਾਂਦਾ ਹੈ, ਪਰ ਪੇਟ ਦੀ ਭੁੱਖ ਮਿਟਾਣ ਲਈ ਹੋਰਨਾਂ ਦੇ) ਟੁੱਕਰ ਤੱਕਦਾ ਫਿਰਦਾ ਹੈ, ਹਰੇਕ ਘਰ (ਦੇ ਬੂਹੇ) ਤੇ (ਰੋਟੀ) ਮੰਗਦਾ ਫਿਰਦਾ ਹੈ, ਉਹ (ਸਗੋਂ) ਤ੍ਰਿਪਤੀ ਤੋਂ ਵਾਂਜਿਆ ਰਹਿੰਦਾ ਹੈ । (ਉਹ ਮਨੁੱਖ ਆਪਣੀ) ਇਸਤ੍ਰੀ ਛੱਡ ਕੇ ਪਰਾਈ ਇਸਤ੍ਰੀ ਵੱਲ ਭੈੜੀ ਨਿਗਾਹ ਰੱਖਦਾ ਹੈ । ਹੇ ਭਾਈ ! (ਨਿਰੇ) ਧਾਰਮਿਕ ਪਹਿਰਾਵੇ ਨਾਲ (ਪਰਮਾਤਮਾ) ਨਹੀਂ ਮਿਲਦਾ । (ਇਸ ਤਰ੍ਹਾਂ ਸਗੋਂ ਜਿੰਦ) ਬਹੁਤ ਦੁਖੀ ਹੁੰਦੀ ਹੈ ।੫।

ਹੇ ਭਾਈ ! (ਜਿਹੜਾ ਮਨੁੱਖ ਆਤਮਕ ਸ਼ਾਂਤੀ ਵਾਸਤੇ ਜੀਭ ਨਾਲ) ਨਹੀਂ ਬੋਲਦਾ, ਮੋਨਧਾਰੀ ਬਣ ਕੇ ਬੈਠ ਜਾਂਦਾ ਹੈ (ਉਸਦੇ) ਅੰਦਰ (ਤਾਂ) ਕਾਮਨਾ ਟਿਕੀ ਰਹਿੰਦੀ ਹੈ (ਜਿਸ ਦੇ ਕਾਰਨ) ਕਈ ਜੂਨਾਂ ਵਿਚ ਉਹ ਭਟਕਾਇਆ ਜਾਂਦਾ ਹੈ । (ਉਹ) ਅੰਨ (ਖਾਣ) ਤੋਂ ਪਰਹੇਜ਼ ਕਰਦਾ ਹੈ, (ਇਸ ਤਰ੍ਹਾਂ) ਸਰੀਰ ਉੱਤੇ ਦੁੱਖ (ਹੀ) ਸਹਾਰਦਾ ਹੈ । (ਜਦ ਤਕ ਮਨੁੱਖ ਪਰਮਾਤਮਾ ਦੀ) ਰਜ਼ਾ ਨੂੰ ਨਹੀਂ ਸਮਝਦਾ, (ਮਾਇਆ ਦੀ) ਮਮਤਾ ਵਿਚ ਫਸਿਆ (ਹੀ) ਰਹਿੰਦਾ ਹੈ ।੬।

ਹੇ ਭਾਈ ! ਬੇ-ਸ਼ੱਕ ਵੇਦ ਸਿਮ੍ਰਿਤੀਆਂ (ਆਦਿਕ ਧਰਮ-ਪੁਸਤਕਾਂ) ਨੂੰ ਭੀ ਵਿਚਾਰਦੇ ਰਹੋ, ਗੁਰੂ ਦੇ ਸਰਨ ਤੋਂ ਬਿਨਾ ਕਦੇ ਕਿਸੇ ਨੇ ਉੱਚੀ ਆਤਮਕ ਅਵਸਥਾ ਪ੍ਰਾਪਤ ਨਹੀਂ ਕੀਤੀ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਜਿਹੜੇ ਭੀ ਆਪਣੇ ਵਲੋਂ ਧਾਰਮਿਕ) ਕਰਮ ਕਰਦਾ ਹੈ ਵਿਅਰਥ (ਹੀ ਜਾਂਦੇ ਹਨ), ਜਿਵੇਂ ਰੇਤ ਦੇ ਘਰ ਦਾ ਨਿਸ਼ਾਨ ਹੀ ਮਿਟ ਜਾਂਦਾ ਹੈ ।੭।

ਹੇ ਭਾਈ ! ਜਿਸ ਮਨੁੱਖ ਉੱਤੇ ਪਰਮਾਤਮਾ ਦਇਆਵਾਨ ਹੋਇਆ, ਉਸ ਨੇ ਗੁਰੂ ਦਾ ਬਚਨ (ਆਪਣੇ) ਪੱਲੇ ਬੰਨ੍ਹ ਲਿਆ । (ਪਰ ਇਹੋ ਜਿਹਾ) ਸੰਤ ਕ੍ਰੋੜਾਂ ਵਿਚੋਂ ਕੋਈ ਕੋਈ ਵਿਰਲਾ ਹੀ ਵੇਖਣ ਵਿਚ ਆਉਂਦਾ ਹੈ । ਨਾਨਕ (ਤਾਂ) ਇਹੋ ਜਿਹੇ (ਸੰਤ ਜਨਾਂ) ਦੀ ਸੰਗਤਿ ਵਿਚ (ਹੀ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।੮।

ਹੇ ਭਾਈ ! ਜੇ (ਮੱਥੇ ਦਾ) ਭਾਗ ਜਾਗ ਪਏ ਤਾਂ (ਅਜਿਹੇ ਸੰਤ ਦਾ) ਦਰਸਨ ਪ੍ਰਾਪਤ ਹੁੰਦਾ ਹੈ । (ਦਰਸਨ ਕਰਨ ਵਾਲਾ) ਆਪ ਪਾਰ ਲੰਘਦਾ ਹੈ, ਆਪਣੇ ਸਾਰੇ ਪਰਵਾਰ ਨੂੰ ਭੀ ਪਾਰ ਲੰਘਾ ਲੈਂਦਾ ਹੈ । ਰਹਾਉ ਦੂਜਾ ।੨।

**ਪ੍ਰਭਾਤੀ ਮਹਲਾ ੫ ॥ ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥ ਧਰਮ ਰਾਇ ਕੇ ਕਾਗਰ ਫਾਟੇ ॥ ਸਾਧਸੰਗਤਿ ਮਿਲਿ ਹਰਿ ਰਸੁ ਪਾਇਆ ॥ ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥੧॥ ਰਾਮ ਰਮਤ ਹਰਿ ਹਰਿ ਸੁਖੁ ਪਾਇਆ ॥ ਤੇਰੇ ਦਾਸ ਚਰਨ ਸਰਨਾਇਆ ॥੧॥ ਰਹਾਉ ॥ ਚੂਕਾ ਗਉਣੁ ਮਿਟਿਆ ਅੰਧਿਆਰੁ ॥ ਗੁਰਿ ਦਿਖਲਾਇਆ ਮੁਕਤਿ ਦੁਆਰੁ ॥ ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ ॥ ਪ੍ਰਭੂ ਜਨਾਇਆ ਤਬ ਹੀ ਜਾਤਾ ॥੨॥ ਘਟਿ ਘਟਿ ਅੰਤਰਿ ਰਵਿਆ ਸੋਇ ॥ ਤਿਸੁ ਬਿਨੁ ਬੀਜੋ ਨਾਹੀ ਕੋਇ ॥ ਬੈਰ ਬਿਰੋਧ ਛੇਦੇ ਭੈ ਭਰਮਾਂ ॥ ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ ॥੩॥ ਮਹਾ ਤਰੰਗ ਤੇ ਕਾਂਢੈ ਲਾਗਾ ॥ ਜਨਮ ਜਨਮ ਕਾ ਟੂਟਾ ਗਾਂਢਾ ॥ ਜਪੁ ਤਪੁ ਸੰਜਮੁ ਨਾਮੁ ਸਮ੍ਹਾਲਿਆ ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ ॥੪॥**

**ਪਦ ਅਰਥ**:— ਸਿਮਰਤ—ਸਿਮਰਦਿਆਂ । ਕਿਲਬਿਖ ਸਭਿ—ਸਾਰੇ ਪਾਪ । ਕਾਗਰ—(ਕਰਮਾਂ ਦੇ ਲੇਖੇ) ਕਾਗ਼ਜ਼ । ਫਾਟੇ—ਪਾਟ ਜਾਂਦੇ ਹਨ । ਮਿਲਿ—ਮਿਲ ਕੇ । ਰਸੁ—ਸੁਆਦ, ਆਨੰਦ । ਰਿਦ ਮਾਹਿ—ਹਿਰਦੇ ਵਿਚ ।੧।

ਰਮਤ—ਸਿਮਰਦਿਆਂ । ਸੁਖੁ—ਆਤਮਕ ਆਨੰਦ । ਤੇਰੇ ਦਾਸ ਚਰਨ—ਤੇਰੇ ਦਾਸਾਂ ਦੇ ਚਰਨਾਂ ਦੀ ।੧।ਰਹਾਉ।

ਚੂਕਾ—ਮੁੱਕ ਗਿਆ । ਗਉਣੁ—ਭਟਕਣਾ । ਅੰਧਿਆਰੁ—(ਆਤਮਕ ਜੀਵਨ ਵਲੋਂ ਬੇ-ਸਮਝੀ ਦਾ) ਹਨੇਰਾ । ਗੁਰਿ—ਗੁਰੂ ਨੇ । ਮੁਕਤਿ ਦੁਆਰੁ—ਵਿਕਾਰਾਂ ਵਲੋਂ ਖ਼ਲਾਸੀ ਦਾ ਬੂਹਾ । ਸਦ—ਸਦਾ । ਰਾਤਾ—ਰੰਗਿਆ ਰਹਿੰਦਾ ਹੈ । ਜਨਾਇਆ—ਸਮਝ ਬਖ਼ਸ਼ੀ । ਜਾਤਾ—ਸਮਝਿਆ ।੨।

ਘਟਿ ਘਟਿ—ਹਰੇਕ ਸਰੀਰ ਵਿਚ । ਅੰਤਰਿ—(ਸਭ ਜੀਵਾਂ ਦੇ) ਅੰਦਰ । ਰਵਿਆ—ਵਿਆਪਕ । ਬੀਜੋ—ਦੂਜਾ । ਛੇਦੇ—ਕੱਟੇ ਜਾਂਦੇ ਹਨ । ਭੈ—ਸਾਰੇ ਡਰ (ਲਫ਼ਜ਼ 'ਭਉ' ਤੋਂ ਬਹੁ-ਵਚਨ) । ਪ੍ਰਭਿ—ਪ੍ਰਭੂ ਨੇ । ਪੁੰਨਿਆਤਮੈ—ਪਵਿੱਤਰ ਆਤਮਾ ਵਾਲੇ ਨੇ । ਧਰਮ—ਫ਼ਰਜ਼ ।੩।

ਤਰੰਗ—ਲਹਿਰਾਂ । ਤੇ—ਤੋਂ । ਕਾਂਢੈ—ਕੰਢੇ ਤੇ । ਗਾਂਢਾ—ਗੰਢ ਦਿੱਤਾ, ਜੋੜ ਦਿੱਤਾ । ਸਮ੍ਾਲਿਆ—ਹਿਰਦੇ ਵਿਚ ਵਸਾ ਲਿਆ । ਠਾਕੁਰਿ—ਠਾਕੁਰ ਨੇ । ਨਦਰਿ ਨਿਹਾਲਿਆ—ਮਿਹਰ ਦੀ ਨਿਗਾਹ ਨਾਲ ਵੇਖਿਆ ।੪।

**ਅਰਥ**:— ਹੇ ਪ੍ਰਭੂ ! (ਜਿਹੜਾ ਮਨੁੱਖ) ਤੇਰੇ ਦਾਸਾਂ ਦੇ ਚਰਨਾਂ ਦੀ ਸਰਨ ਆ ਪਿਆ, ਉਸ ਨੇ ਸਦਾ ਤੇਰਾ ਹਰਿ-ਨਾਮ ਸਿਮਰਦਿਆਂ ਆਤਮਕ ਆਨੰਦ ਮਾਣਿਆ ।੧।ਰਹਾਉ।

ਹੇ ਭਾਈ ! (ਸੰਤ ਜਨਾਂ ਦੀ ਸਰਨ ਪੈ ਕੇ) ਹਰਿ-ਨਾਮ ਸਿਮਰਦਿਆਂ (ਮਨੁੱਖ ਦੇ) ਸਾਰੇ ਪਾਪ ਕੱਟੇ ਜਾਂਦੇ ਹਨ, ਧਰਮਰਾਜ ਦੇ ਲੇਖੇ ਦੇ ਕਾਗ਼ਜ਼ ਭੀ ਪਾਟ ਜਾਂਦੇ ਹਨ । (ਜਿਸ ਮਨੁੱਖ ਨੇ) ਸਾਧ ਸੰਗਤਿ ਵਿਚ ਮਿਲ ਕੇ ਪਰਮਾਤਮਾ ਦੇ ਨਾਮ ਦਾ ਆਨੰਦ ਪ੍ਰਾਪਤ ਕੀਤਾ, ਪਰਮਾਤਮਾ ਉਸ ਦੇ ਹਿਰਦੇ ਵਿਚ ਟਿਕ ਗਿਆ ।੧।

ਹੇ ਭਾਈ ! (ਜਿਸ ਮਨੁੱਖ ਨੂੰ) ਗੁਰੂ ਨੇ ਵਿਕਾਰਾਂ ਤੋਂ ਖ਼ਲਾਸੀ ਪਾਣ ਦਾ (ਇਹ ਨਾਮ-ਸਿਮਰਨ ਵਾਲਾ) ਰਸਤਾ ਵਿਖਾ ਦਿੱਤਾ, ਉਸ ਦੀ ਭਟਕਣਾ ਮੁੱਕ ਗਈ, (ਉਸ ਦੇ ਅੰਦਰੋਂ ਆਤਮਕ ਜੀਵਨ ਵਲੋਂ ਬੇਸਮਝੀ ਦਾ ਹਨੇਰਾ ਮਿਟ ਗਿਆ, ਉਸ ਦਾ ਮਨ ਉਸ ਦਾ ਤਨ ਪਰਮਾਤਮਾ ਦੀ ਪਿਆਰ-ਭਰੀ ਭਗਤੀ ਵਿਚ ਸਦਾ ਰੰਗਿਆ ਰਹਿੰਦਾ ਹੈ । ਪਰ, ਹੇ ਭਾਈ ! ਇਹ ਸੂਝ ਤਦੋਂ ਹੀ ਪੈਂਦੀ ਹੈ ਜਦੋਂ ਪਰਮਾਤਮਾ ਆਪ ਸੂਝ ਬਖ਼ਸ਼ੇ ।੨।

ਹੇ ਭਾਈ ! (ਸੰਤ ਜਨਾਂ ਦੀ ਸਰਨ ਪੈ ਕੇ ਹਰਿ-ਨਾਮ ਸਿਮਰਦਿਆਂ ਇਹ ਸਮਝ ਆ ਜਾਂਦੀ ਹੈ ਕਿ) ਹਰੇਕ ਸਰੀਰ ਵਿਚ (ਸਭਨਾਂ ਜੀਵਾਂ ਦੇ) ਅੰਦਰ ਉਹ (ਪਰਮਾਤਮਾ) ਹੀ ਮੌਜੂਦ ਹੈ, ਉਸ (ਪਰਮਾਤਮਾ) ਤੋਂ ਬਿਨਾ ਕੋਈ ਦੂਜਾ ਨਹੀਂ ਹੈ । (ਸਿਮਰਨ ਦੀ ਬਰਕਤਿ ਨਾਲ ਮਨੁੱਖ ਦੇ ਅੰਦਰੋਂ) ਸਾਰੇ ਵੈਰ-ਵਿਰੋਧ ਸਾਰੇ ਡਰ ਭਰਮ ਕੱਟੇ ਜਾਂਦੇ ਹਨ । (ਪਰ ਇਹ ਦਰਜਾ ਉਸੇ ਨੂੰ ਮਿਲਿਆ, ਜਿਸ ਉੱਤੇ) ਪਵਿੱਤਰ ਆਤਮਾ ਵਾਲੇ ਪਰਮਾਤਮਾ ਨੇ ਆਪ ਮਿਹਰ ਕੀਤੀ ।੩।

ਹੇ ਭਾਈ ! (ਜਿਸ ਮਨੁੱਖ ਨੂੰ) ਪਿਆਰੇ ਮਾਲਕ-ਪ੍ਰਭੂ ਨੇ ਮਿਹਰ ਦੀ ਨਿਗਾਹ ਨਾਲ ਵੇਖਿਆ, ਉਸ ਨੇ (ਆਪਣੇ ਹਿਰਦੇ ਵਿਚ) ਪਰਮਾਤਮਾ ਦਾ ਨਾਮ ਵਸਾਇਆ (ਇਹ ਹਰਿ-ਨਾਮ ਹੀ ਉਸ ਦੇ ਵਾਸਤੇ) ਜਪ ਤਪ ਸੰਜਮ ਹੁੰਦਾ ਹੈ । ਉਹ ਮਨੁੱਖ (ਸੰਸਾਰ-ਸਮੁੰਦਰ ਦੀਆਂ) ਵੱਡੀਆਂ ਲਹਿਰਾਂ ਤੋਂ (ਬਚ ਕੇ) ਕੰਢੇ ਆ ਲੱਗਦਾ ਹੈ, ਅਨੇਕਾਂ ਹੀ ਜਨਮਾਂ ਦਾ ਵਿਛੁੜਿਆ ਹੋਇਆ ਉਹ ਫਿਰ ਪ੍ਰਭੂ ਚਰਨਾਂ ਨਾਲ ਜੁੜ ਜਾਂਦਾ ਹੈ ।੪।

**ਮੰਗਲ ਸੂਖ ਕਲਿਆਣ ਤਿਥਾਈਂ ॥ ਜਹ ਸੇਵਕ ਗੋਪਾਲ ਗੁਸਾਈ ॥ ਪ੍ਰਭ ਸੁਪ੍ਰਸੰਨ ਭਏ ਗੋਪਾਲ ॥ ਜਨਮ ਜਨਮ ਕੇ ਮਿਟੇ ਬਿਤਾਲ ॥੫॥ ਹੋਮ ਜਗ ਉਰਧ ਤਪ ਪੂਜਾ ॥ ਕੋਟਿ ਤੀਰਥ ਇਸਨਾਨੁ ਕਰੀਜਾ ॥ ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ ॥੬॥ ਊਚੇ ਤੇ ਊਚਾ ਪ੍ਰਭ ਥਾਨੁ ॥ ਹਰਿ ਜਨ ਲਾਵਹਿ ਸਹਜਿ ਧਿਆਨੁ ॥ ਦਾਸ ਦਾਸਨ ਕੀ ਬਾਂਛਉ ਧੂਰਿ ॥ ਸਰਬ ਕਲਾ ਪ੍ਰੀਤਮ ਭਰਪੂਰਿ ॥੭॥ ਮਾਤ ਪਿਤਾ ਹਰਿ ਪ੍ਰੀਤਮੁ**

ਨੇਰਾ ॥ ਮੀਤ ਸਾਜਨ ਭਰਵਾਸਾ ਤੇਰਾ ॥ ਕਰੁ ਗਹਿ ਲੀਨੇ ਅਪੁਨੇ ਦਾਸ ॥ ਜਪਿ ਜੀਵੈ ਨਾਨਕੁ ਗੁਣਤਾਸ ॥੮॥੩॥੨॥੭॥੧੨॥ (ਪੰਨਾ ੧੩੪੯)

**ਪਦ ਅਰਥ**:— ਮੰਗਲ—ਖ਼ੁਸ਼ੀਆਂ । ਕਲਿਆਣ—ਸੁਖ-ਸਾਂਦ । ਤਿਥਾਈਂ—ਉਸ ਥਾਂ ਵਿਚ ਹੀ । ਜਹ—ਜਿੱਥੇ । ਸੇਵਕ ਗੋਪਾਲ—ਗੋਪਾਲ ਦੇ ਸੇਵਕ । ਗੋਪਾਲ—ਸ੍ਰਿਸ਼ਟੀ ਦਾ ਪਾਲਣ ਵਾਲਾ ਪ੍ਰਭੂ । ਬਿਤਾਲ—(ਜੀਵਨ-ਸਫ਼ਰ ਵਿਚ) ਤਾਲੋਂ ਖੁੰਝੇ ਹੋਏ ਕਦਮ ।੫।

ਉਰਧ ਤਪ—ਪੁੱਠੇ ਲਟਕ ਕੇ ਕੀਤੇ ਹੋਏ ਤਪ । ਕੋਟਿ—ਕ੍ਰੋੜਾਂ । ਨਿਖਮ—(ਨਿਮੇ—) ਅੱਖ ਝਮਕਣ ਜਿਤਨਾ ਸਮਾ । ਰਿਦੈ—ਹਿਰਦੇ ਵਿਚ । ਜਪਤ—ਜਪਦਿਆਂ । ਸਭਿ—ਸਾਰੇ । ਸਾਰੇ—ਸੰਵਾਰ ਲੈਂਦਾ ਹੈ ।੬।

ਪ੍ਰਭ ਥਾਨੁ—ਪ੍ਰਭੂ ਦਾ ਟਿਕਾਣਾ । ਲਾਵਹਿ—ਲਾਂਦੇ ਹਨ । ਸਹਜਿ—ਆਤਮਕ ਅਡੋਲਤਾ ਵਿਚ । ਬਾਛਉ—ਬਾਛਉਂ, ਮੈਂ ਮੰਗਤਾ ਹਾਂ । ਕਲਾ—ਤਾਕਤ ।੭।

ਨੇਰਾ—ਨੇੜੇ । ਕਰੁ—ਹੱਥ । ਗਹਿ—ਫੜ ਕੇ । ਜਪਿ—ਜਪ ਕੇ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ਹੈ ।੮।

**ਅਰਥ**:— ਹੇ ਭਾਈ ! ਜਿੱਥੇ (ਸਾਧ ਸੰਗਤਿ ਵਿਚ) ਸ੍ਰਿਸ਼ਟੀ ਦੇ ਰੱਖਿਅਕ ਖਸਮ-ਪ੍ਰਭੂ ਦੇ ਭਗਤ-ਜਨ (ਰਹਿੰਦੇ ਹਨ), ਉਥੇ ਹੀ ਸਾਰੇ ਸੁਖ ਸਾਰੀਆਂ ਖ਼ੁਸ਼ੀਆਂ ਸਾਰੇ ਆਨੰਦ ਹੁੰਦੇ ਹਨ । (ਉਥੇ ਸਾਧ ਸੰਗਤਿ ਵਿਚ ਜਿਹੜੇ ਮਨੁੱਖ ਟਿਕਦੇ ਹਨ, ਉਹਨਾਂ ਉੱਤੇ) ਜਗਤ-ਰੱਖਿਅਕ ਪ੍ਰਭੂ ਜੀ ਬਹੁਤ ਤ੍ਰੁੱਠਦੇ ਹਨ, (ਉਹਨਾਂ ਦੇ) ਅਨੇਕਾਂ ਜਨਮਾਂ ਦੇ ਬੇ-ਥਵ੍ਹੇ-ਪਨ ਮਿਟ ਜਾਂਦੇ ਹਨ ।੫।

ਹੇ ਭਾਈ ! (ਸਾਧ ਸੰਗਤਿ ਦੀ ਬਰਕਤਿ ਨਾਲ ਜਿਹੜਾ ਮਨੁੱਖ) ਪਰਮਾਤਮਾ ਦੇ ਸੋਹਣੇ ਚਰਨ ਨਿਮਖ ਨਿਮਖ (ਹਰ ਵੇਲੇ) ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ, ਉਹ ਮਨੁੱਖ ਗੋਬਿੰਦ ਦਾ ਨਾਮ ਜਪਦਿਆਂ (ਅਪਣੇ) ਸਾਰੇ ਕੰਮ ਸੰਵਾਰ ਲੈਂਦਾ ਹੈ, (ਉਸ ਨੇ ਮਾਨੋ,) ਕ੍ਰੋੜਾਂ ਤੀਰਥਾਂ ਦਾ ਇਸ਼ਨਾਨ ਕਰ ਲਿਆ, (ਉਸ ਨੇ, ਮਾਨੋ, ਅਨੇਕਾਂ) ਹੋਮ ਜੱਗ (ਕਰ ਲਏ । ਉਸ ਨੇ, ਮਾਨੋ,) ਉਲਟੇ ਲਟਕ ਕੇ ਤਪ (ਕਰ ਲਏ । ਉਸ ਨੇ, ਮਾਨੋ, ਦੇਵ-) ਪੂਜਾ (ਕਰ ਲਈ) ।੬।

ਹੇ ਭਾਈ ! (ਸਾਧ ਸੰਗਤਿ ਦੀ ਬਰਕਤਿ ਨਾਲ ਇਹ ਸਮਝ ਆ ਜਾਂਦੀ ਹੈ ਕਿ) ਪਰਮਾਤਮਾ ਦਾ ਟਿਕਾਣਾ ਬਹੁਤ ਹੀ ਉੱਚਾ ਹੈ (ਬਹੁਤ ਹੀ ਉੱਚਾ ਆਤਮਕ ਜੀਵਨ ਹੀ ਉਸ ਦੇ ਚਰਨਾਂ ਨਾਲ ਮਿਲਾ ਸਕਦਾ ਹੈ) । ਪ੍ਰਭੂ ਦੇ ਭਗਤ ਆਤਮਕ ਅਡੋਲਤਾ ਵਿਚ (ਉਸ ਪ੍ਰਭੂ ਵਿਚ) ਸੁਰਤਿ ਜੋੜੀ ਰੱਖਦੇ ਹਨ । ਹੇ ਭਾਈ ! ਜਿਹੜਾ ਪ੍ਰਭੂ-ਪ੍ਰੀਤਮ ਸਾਰੀਆਂ ਤਾਕਤਾਂ ਦਾ ਮਾਲਕ ਹੈ ਜੋ ਸਭ ਥਾਈਂ ਮੌਜੂਦ ਹੈ, ਉਸ ਦੇ ਦਾਸਾਂ ਦੇ ਦਾਸਾਂ ਦੀ ਚਰਨ-ਧੂੜ ਮੈਂ (ਭੀ) ਲੋਚਦਾ ਰਹਿੰਦਾ ਹਾਂ ।੭।

ਹੇ ਪ੍ਰਭੂ ! ਤੂੰ ਹੀ ਮੇਰੀ ਮਾਂ ਹੈਂ ਮੇਰਾ ਪਿਉ ਹੈਂ ਪ੍ਰੀਤਮ ਹੈਂ ਮੇਰੇ ਹਰ ਵੇਲੇ ਨੇੜੇ ਰਹਿੰਦਾ ਹੈਂ । ਹੇ ਪ੍ਰਭੂ ! ਤੂੰ ਹੀ ਮੇਰਾ ਮਿੱਤਰ ਹੈਂ, ਮੇਰਾ ਸੱਜਣ ਹੈਂ, ਮੈਨੂੰ ਤੇਰਾ ਹੀ ਸਹਾਰਾ ਹੈ । ਹੇ ਪ੍ਰਭੂ ! ਆਪਣੇ ਦਾਸਾਂ ਨੂੰ (ਉਹਨਾਂ ਦਾ) ਹੱਥ ਫੜ ਕੇ ਤੂੰ ਆਪਣੇ ਬਣਾ ਲੈਂਦਾ ਹੈਂ । ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! (ਤੇਰਾ ਦਾਸ) ਨਾਨਕ (ਤੇਰਾ ਨਾਮ) ਜਪ ਕੇ (ਹੀ) ਆਤਮਕ ਜੀਵਨ ਹਾਸਲ ਕਰ ਰਿਹਾ ਹੈ ।੮।੩।

ੴ ਸਤਿਗੁਰ ਪ੍ਰਸਾਦਿ ॥

ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ

ਮਰਨ ਜੀਵਨ ਕੀ ਸੰਕਾ ਨਾਸੀ ॥ ਆਪਨ ਰੰਗਿ ਸਹਜ ਪਰਗਾਸੀ ॥੧॥ ਪ੍ਰਗਟੀ ਜੋਤਿ, ਮਿਟਿਆ ਅੰਧਿਆਰਾ ॥ ਰਾਮ ਰਤਨੁ ਪਾਇਆ ਕਰਤ ਬੀਚਾਰਾ ॥੧॥ ਰਹਾਉ ॥ ਜਹ ਅਨੰਦੁ, ਦੁਖੁ ਦੂਰਿ ਪਇਆਨਾ ॥ ਮਨੁ ਮਾਨਕੁ

**ਲਿਵ ਤਤੁ ਲੁਕਾਨਾ ॥੨॥ ਜੋ ਕਿਛੁ ਹੋਆ ਸੁ ਤੇਰਾ ਭਾਣਾ ॥ ਜੋ ਇਵ ਬੂਝੈ ਸੁ ਸਹਜਿ ਸਮਾਣਾ ॥੩॥ ਕਹਤੁ ਕਬੀਰੁ, ਕਿਲਬਿਖ ਗਏ ਖੀਣਾ ॥ ਮਨੁ ਭਇਆ ਜਗਜੀਵਨ ਲੀਣਾ ॥੪॥੧॥ (ਪੰਨਾ ੧੩੪੯)**

**ਨੋਟ**:— ਇਹ ਸ਼ਬਦ ਬਿਭਾਸ ਅਤੇ ਪ੍ਰਭਾਤੀ ਦੋਹਾਂ ਮਿਲਵੇਂ ਰਾਗਾਂ ਵਿਚ ਗਾਉਣ ਵਾਸਤੇ ਹਨ ।

**ਪਦ ਅਰਥ**:— ਸੰਕਾ—ਸਹਿਸਾ, ਫ਼ਿਕਰ, ਸ਼ੱਕ । ਆਪਨ ਰੰਗਿ—ਆਪਣੀ ਮੌਜ ਵਿਚ, ਆਪਣੀ ਰਜ਼ਾ ਵਿਚ । ਸਹਜ—ਅਡੋਲ ਅਵਸਥਾ ਦਾ ।੧।

ਕਰਤ ਬੀਚਾਰਾ—ਵਿਚਾਰ ਕਰਦਿਆਂ ਕਰਦਿਆਂ, ਸੁਰਤਿ ਜੋੜਦਿਆਂ ਜੋੜਦਿਆਂ ।੧।ਰਹਾਉ।

ਜਹ—ਜਿਸ ਮਨ ਵਿਚ । ਪਇਆਨਾ—ਚਲਾ ਜਾਂਦਾ ਹੈ । ਮਾਨਕੁ—ਮੋਤੀ । ਤਤੁ—ਸਾਰੇ ਜਗਤ ਦਾ ਮੂਲ ਪ੍ਰਭੂ । ਲੁਕਾਨਾ—ਲੁਕਾ ਲੈਂਦਾ ਹੈ, ਵਸਾ ਲੈਂਦਾ ਹੈ । ਲਿਵ—ਸੁਰਤ ਜੋੜ ਕੇ ।੨।

ਇਵ—ਇਸ ਤਰ੍ਹਾਂ । ਇਵ ਬੂਝੈ—ਇਹ ਸੂਝ ਪੈ ਜਾਂਦੀ ਹੈ । ਸਹਜਿ—ਸਹਜਿ-ਅਵਸਥਾ ਵਿਚ ।੩।

ਖੀਣਾ—ਕਮਜ਼ੋਰ । ਗਏ ਖੀਣਾ—ਕਮਜ਼ੋਰ ਹੋ ਕੇ ਨਾਸ ਹੋ ਜਾਂਦੇ ਹਨ । ਭਇਆ ਲੀਣਾ—ਲੀਨ ਹੋ ਜਾਂਦਾ ਹੈ, ਮਗਨ ਹੋ ਜਾਂਦਾ ਹੈ ।੪।

**ਅਰਥ**:— (ਪ੍ਰਭੂ ਦੇ ਨਾਮ ਵਿਚ) ਸੁਰਤ ਜੋੜਦਿਆਂ ਜੋੜਦਿਆਂ ਜਿਸ ਮਨੁੱਖ ਨੂੰ ਨਾਮ ਰਤਨ ਲੱਭ ਪੈਂਦਾ ਹੈ (ਉਸ ਦੇ ਅੰਦਰ) ਪ੍ਰਭੂ ਦੀ ਜੋਤਿ ਜਗ ਪੈਂਦੀ ਹੈ, ਤੇ (ਉਸ ਦੇ ਅੰਦਰੋਂ ਵਿਕਾਰ ਆਦਿਕਾਂ ਦਾ) ਹਨੇਰਾ ਮਿਟ ਜਾਂਦਾ ਹੈ ।੧।ਰਹਾਉ।

(ਉਸ ਮਨੁੱਖ ਦਾ) ਇਹ ਤੌਖਲਾ ਮੁੱਕ ਜਾਂਦਾ ਹੈ ਕਿ ਜਨਮ ਮਰਨ ਦੇ ਗੇੜ ਵਿਚ ਪੈਣਾ ਪਏਗਾ, ਕਿਉਂਕਿ ਪਰਮਾਤਮਾ ਆਪਣੀ ਮਿਹਰ ਨਾਲ (ਉਸ ਦੇ ਅੰਦਰ) ਆਤਮਕ ਅਡੋਲਤਾ ਦਾ ਪ੍ਰਕਾਸ਼ ਕਰ ਦੇਂਦਾ ਹੈ ।੧।

ਜਿਸ ਮਨ ਵਿਚ (ਪ੍ਰਭੂ ਦੇ ਮੇਲ ਦਾ) ਅਨੰਦ ਬਣ ਜਾਏ ਤੇ (ਦੁਨੀਆ ਵਾਲਾ) ਦੁੱਖ ਕਲੇਸ਼ ਨਾਸ ਹੋ ਜਾਏ, ਉਹ ਮਨ (ਪ੍ਰਭੂ-ਚਰਨਾਂ ਵਿਚ) ਜੁੜਨ ਦੀ ਬਰਕਤਿ ਨਾਲ ਮੋਤੀ (ਵਰਗਾ ਕੀਮਤੀ) ਬਣ ਕੇ ਪ੍ਰਭੂ ਨੂੰ ਆਪਣੇ ਅੰਦਰ ਵਸਾ ਲੈਂਦਾ ਹੈ ।੨।

(ਹੇ ਪ੍ਰਭੂ ! ਤੇਰੇ ਨਾਮ ਵਿਚ ਸੁਰਤਿ ਜੋੜਦਿਆਂ ਜੋੜਦਿਆਂ) ਜਿਸ ਮਨੁੱਖ ਨੂੰ ਇਹ ਸੂਝ ਪੈ ਜਾਂਦੀ ਹੈ ਕਿ ਜਗਤ ਵਿਚ ਜੋ ਕੁਝ ਹੋ ਰਿਹਾ ਹੈ ਤੇਰੀ ਰਜ਼ਾ ਹੋ ਰਹੀ ਹੈ, ਉਹ ਮਨੁੱਖ ਸਦਾ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ (ਉਸ ਨੂੰ ਕਦੇ ਕੋਈ ਤੌਖਲਾ ਨਹੀਂ ਹੁੰਦਾ) ।੩।

ਕਬੀਰ ਆਖਦਾ ਹੈ—ਉਸ ਮਨੁੱਖ ਦੇ ਪਾਪ ਨਾਸ ਹੋ ਜਾਂਦੇ ਹਨ, ਉਸ ਦਾ ਮਨ ਜਗਤ-ਦੇ-ਜੀਵਨ ਪ੍ਰਭੂ ਵਿਚ ਮਗਨ ਰਹਿੰਦਾ ਹੈ ।੪।੧।

**ਸ਼ਬਦ ਦਾ ਭਾਵ**:— ਮਿਲਾਪ-ਅਵਸਥਾ—ਮਨ ਵਿਚੋਂ ਵਿਕਾਰ ਦੂਰ ਹੋ ਜਾਂਦੇ ਹਨ, ਜਗਤ ਵਿਚ ਜੋ ਕੁਝ ਹੋ ਰਿਹਾ ਹੈ ਪ੍ਰਭੂ ਦੀ ਹੀ ਰਜ਼ਾ ਦਿੱਸਦੀ ਹੈ ।

**ਪ੍ਰਭਾਤੀ ॥ ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ ॥ ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥੧॥ ਅਲਹ ਰਾਮ ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ ਸਾਈ ॥੧॥ ਰਹਾਉ ॥ ਦਖਨ ਦੇਸਿ ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ ॥ ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ, ਏਹੀ ਠਉਰ ਮੁਕਾਮਾ ॥੨॥ ਬ੍ਰਹਮਨ ਗਿਆਸ ਕਰਹਿ ਚਉਬੀਸਾ, ਕਾਜੀ ਮਹ ਰਮਜਾਨਾ ॥ ਗਿਆਰਹ ਮਾਸ ਪਾਸ ਕੈ ਰਾਖੇ,**

ਏਕੈ ਮਾਹਿ ਨਿਧਾਨਾ ॥੩॥ ਕਹਾ ਉਡੀਸੇ ਮਜਨੁ ਕੀਆ, ਕਿਆ ਮਸੀਤਿ ਸਿਰੁ ਨਾਂਏਂ ॥ ਦਿਲ ਮਹਿ ਕਪਟੁ, ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਂਏਂ ॥੪॥ ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮ੍ਹਾਰੇ ॥ ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ ॥੫॥ ਕਹਤੁ ਕਬੀਰੁ ਸੁਨਹੁ ਨਰ ਨਰਵੈ, ਪਰਹੁ ਏਕ ਕੀ ਸਰਨਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਤਬ ਹੀ ਨਿਹਚੈ ਤਰਨਾ ॥੬॥੨॥ (ਪੰਨਾ ੧੩੪੯)

**ਪਦ ਅਰਥ**:— ਕੇਰਾ—ਦਾ । ਦੁਹ ਮਹਿ—(ਹਿੰਦੂ ਤੇ ਮੁਸਲਮਾਨ) ਦੋਹਾਂ ਵਿਚੋਂ । ਹੇਰਾ—ਵੇਖਿਆ ।੧।

ਜੀਵਉ—ਜੀਵਉਂ, ਮੈਂ ਜੀਵਾਂ । ਨਾਈ—ਨਾਮ ਦੀ ਬਰਕਤਿ ਨਾਲ, ਨਾਮ ਸਿਮਰ ਕੇ, ਨਾਮ ਦੀ ਰਾਹੀਂ ।੧।ਰਹਾਉ।

ਦਖਨ ਦੇਸ—ਜਗਨ ਨਾਥ ਪੁਰੀ ਜੋ ਕਬੀਰ ਜੀ ਦੇ ਵਤਨ ਬਨਾਰਸ ਤੋਂ ਦੱਖਣ ਵਲ ਹੈ । ਪਛਿਮਿ—ਪੱਛਮ ਵੱਲ । ਅਲਹ—ਅੱਲਾਹ ਦਾ, ਰੱਬ ਦਾ । ਦਿਲਿ—ਦਿਲ ਵਿਚ । ਦਿਲੈ ਦਿਲਿ—ਦਿਲ ਹੀ ਦਿਲ ਵਿਚ । ਠਉਰ—ਥਾਂ ।੨।

ਗਿਆਸ—ਇਕਾਦਸ਼ੀ । ਚਉਬੀਸਾ—੨੪ (ਹਰ ਮਹੀਨੇ ਦੋ ਇਕਾਦਸ਼ੀਆਂ, ਸਾਲ ਵਿਚ ੨੪) । ਮਹ ਰਮਜਾਨਾ—ਰਮਜ਼ਾਨ ਦਾ ਮਹੀਨਾ । ਮਾਸ—ਮਹੀਨੇ । ਪਾਸ ਕੈ—ਲਾਂਭੇ ਕਰ ਕੇ ।੩।

ਉਡੀਸੇ—ਉਡੀਸੇ ਪ੍ਰਾਂਤ ਦੇ ਤੀਰਥ ਜਗਨ ਨਾਥ ਪੁਰੀ । ਮਜਨੁ—ਤੀਰਥ-ਇਸ਼ਨਾਨ । ਨਾਂਏਂ—ਨਿਵਾਇਆਂ ।੪।

ਅਉਰਤ—ਜ਼ਨਾਨੀਆਂ । ਮਰਦਾ—ਮਨੁੱਖ । ਪੂੰਗਰਾ—ਨਿੱਕਾ ਜਿਹਾ ਬਾਲ, ਅੰਞਾਣਾ ਬੱਚਾ ।੫।

ਨਰਵੈ—ਹੇ ਨਾਰੀਓ ! ਨਿਹਚੈ—ਜ਼ਰੂਰ, ਨਿਸ਼ਚੇ ਨਾਲ ।੬।

**ਅਰਥ**:— ਹੇ ਅੱਲਾਹ ! ਹੇ ਰਾਮ ! ਹੇ ਸਾਈਂ ! ਤੂੰ ਮੇਰੇ ਉੱਤੇ ਮਿਹਰ ਕਰ, (ਮੈਂ ਤੈਨੂੰ ਇਕ ਹੀ ਜਾਣ ਕੇ) ਤੇਰਾ ਨਾਮ ਸਿਮਰ ਕੇ ਜੀਵਾਂ (ਆਤਮਕ ਜੀਵਨ ਹਾਸਲ ਕਰਾਂ) ।੧।ਰਹਾਉ।

ਜੇ (ਉਹ) ਇਕ ਖ਼ੁਦਾ (ਸਿਰਫ਼) ਕਾਹਬੇ ਵਿਚ ਵੱਸਦਾ ਹੈ ਤਾਂ ਬਾਕੀ ਦਾ ਮੁਲਕ ਕਿਸ ਦਾ (ਕਿਹਾ ਜਾਏ) ? (ਸੋ, ਮੁਸਲਮਾਨ ਦਾ ਇਹ ਅਕੀਦਾ ਠੀਕ ਨਹੀਂ ਹੈ) । ਹਿੰਦੂ ਪਰਮਾਤਮਾ ਦਾ ਨਿਵਾਸ ਮੂਰਤੀ ਵਿਚ ਸਮਝਦਾ ਹੈ; (ਇਸ ਤਰ੍ਹਾਂ ਹਿੰਦੂ ਮੁਸਲਮਾਨ) ਦੋਹਾਂ ਵਿਚੋਂ ਕਿਸੇ ਨੇ ਪਰਮਾਤਮਾ ਨੂੰ ਨਹੀਂ ਵੇਖਿਆ ।੧।

(ਹਿੰਦੂ ਆਖਦਾ ਹੈ ਕਿ) ਹਰੀ ਦਾ ਨਿਵਾਸ ਦੱਖਣ ਦੇਸ ਵਿਚ (ਜਗਨ ਨਾਥ ਪੁਰੀ ਵਿਚ) ਹੈ, ਮੁਸਲਮਾਨ ਆਖਦਾ ਹੈ ਕਿ ਖ਼ੁਦਾ ਦਾ ਘਰ ਪੱਛਮ ਵਲ (ਕਾਹਬੇ ਵਿਚ) ਹੈ । (ਪਰ ਹੇ ਸੱਜਣ !) ਆਪਣੇ ਦਿਲ ਵਿਚ (ਰੱਬ ਨੂੰ) ਭਾਲ, ਸਿਰਫ਼ ਦਿਲ ਵਿਚ ਹੀ ਲੱਭ, ਇਹ ਦਿਲ ਹੀ ਉਸ ਦਾ ਨਿਵਾਸ ਥਾਂ ਹੈ, ਉਸ ਦਾ ਮੁਕਾਮ ਹੈ ।੨।

ਬ੍ਰਾਹਮਣ ਚੌਵੀ ਇਕਾਦਸ਼ੀਆਂ (ਦੇ ਵਰਤ ਰੱਖਣ ਦੀ ਆਗਿਆ) ਕਰਦੇ ਹਨ, ਕਾਜ਼ੀ ਰਮਜ਼ਾਨ ਦੇ ਮਹੀਨੇ (ਰੋਜ਼ੇ ਰੱਖਣ ਦੀ ਹਿਦਾਇਤ) ਕਰਦੇ ਹਨ । ਇਹ ਲੋਕ (ਬਾਕੀ ਦੇ) ਗਿਆਰਾਂ ਮਹੀਨੇ ਲਾਂਭੇ ਹੀ ਰੱਖ ਦੇਂਦੇ ਹਨ, ਤੇ (ਕੋਈ) ਖ਼ਜ਼ਾਨਾ ਇੱਕੋ ਹੀ ਮਹੀਨੇ ਵਿਚੋਂ ਲੱਭਦੇ ਹਨ ।੩।

(ਅਸਲ ਗੱਲ ਇਹ ਹੈ ਕਿ) ਜੇ ਦਿਲ ਵਿਚ ਠੱਗੀ ਫ਼ਰੇਬ ਵੱਸਦਾ ਹੈ ਤਾਂ ਨਾਹ ਤਾਂ ਉਡੀਸੇ ਜਗਨ ਨਾਥ ਪੁਰੀ ਵਿਚ ਇਸ਼ਨਾਨ ਕਰਨ ਦਾ ਕੋਈ ਲਾਭ ਹੈ, ਨਾਹ ਮਸੀਤ ਵਿਚ ਜਾ ਕੇ ਸਿਜਦਾ ਕਰਨ ਦਾ ਫ਼ਾਇਦਾ ਹੈ, ਨਾਹ ਨਮਾਜ਼ ਪੜ੍ਹਨ ਦਾ ਲਾਭ ਹੈ, ਨਾਹ ਹੀ ਕਾਹਬੇ ਦਾ ਹੱਜ ਕਰਨ ਦਾ ਕੋਈ ਗੁਣ ਹੈ ।੪।

ਹੇ ਪ੍ਰਭੂ ! ਇਹ ਸਾਰੇ ਇਸਤ੍ਰੀ ਮਰਦ ਜੋ ਤੂੰ ਪੈਦਾ ਕੀਤੇ ਹਨ, ਇਹ ਸਭ ਤੇਰਾ ਹੀ ਰੂਪ ਹਨ (ਤੂੰ ਹੀ ਆਪ ਇਹਨਾਂ ਵਿਚ ਵੱਸਦਾ ਹੈਂ) । ਤੂੰ ਹੀ, ਹੇ ਪ੍ਰਭੂ ! ਅੱਲਾਹ ਹੈਂ ਤੇ ਰਾਮ ਹੈਂ । ਮੈਂ ਕਬੀਰ ਤੇਰਾ ਅੰਞਾਣ ਬੱਚਾ ਹਾਂ, (ਤੇਰੇ ਭੇਜੇ ਹੋਏ) ਅਵਤਾਰ ਪੈਗ਼ੰਬਰ ਮੈਨੂੰ ਸਭ ਆਪਣੇ ਦਿੱਸਦੇ ਹਨ ।੫।

ਕਬੀਰ ਆਖਦਾ ਹੈ—ਹੇ ਨਰ ਨਾਰੀਓ ! ਸੁਣੋ, ਇਕ ਪਰਮਾਤਮਾ ਦੀ ਸ਼ਰਨ ਪਵੋ (ਉਹੀ ਅੱਲਾਹ ਹੈ, ਉਹੀ ਰਾਮ ਹੈ) । ਹੇ ਬੰਦਿਓ ! ਸਿਰਫ਼ ਨਾਮ ਜਪੋ, ਯਕੀਨ ਨਾਲ ਜਾਣੋ, ਤਾਂ ਹੀ (ਸੰਸਾਰ-ਸਾਗਰ ਤੋਂ) ਤਰ ਸਕੋਗੇ ।੬।੨।

**ਸ਼ਬਦ ਦਾ ਭਾਵ**:— ਸਰਬ-ਵਿਆਪਕ—ਨਾਹ ਉਚੇਚਾ ਕਾਹਬੇ ਵਿਚ ਬੈਠਾ ਹੈ, ਨਾਹ ਜਗਨਨਾਥ ਪੁਰੀ ਵਿਚ । ਉਸ ਨੂੰ ਆਪਣੇ ਹਿਰਦੇ ਵਿਚ ਵਸਾਓ, ਮਜ਼ਹਬੀ ਪੱਖ-ਪਾਤ ਦੂਰ ਹੋ ਜਾਣਗੇ ।

**ਪ੍ਰਭਾਤੀ ॥ ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥੧॥ ਲੋਗਾ, ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ, ਖਲਕ ਮਹਿ ਖਾਲਿਕੁ, ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥ ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ ॥ ਨਾ ਕਛੁ ਪੋਚ ਮਾਟੀ ਕੇ ਭਾਂਡੇ, ਨਾ ਕਛੁ ਪੋਚ ਕੁੰਭਾਰੈ ॥੨॥ ਸਭ ਮਹਿ ਸਚਾ ਏਕੋ ਸੋਈ, ਤਿਸ ਕਾ ਕੀਆ ਸਭੁ ਕਛੁ ਹੋਈ ॥ ਹੁਕਮੁ ਪਛਾਨੈ ਸੁ ਏਕੋ ਜਾਨੈ, ਬੰਦਾ ਕਹੀਐ ਸੋਈ ॥੩॥ ਅਲਹੁ ਅਲਖੁ ਨ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ ॥੪॥੩॥ (ਪੰਨਾ ੧੩੪੯-੧੩੫੦)**

**ਪਦ ਅਰਥ**:— ਅਵਲਿ—ਸਭ ਤੋਂ ਪਹਿਲਾਂ, ਸ਼ੁਰੂ ਵਿਚ, ਸਭ ਦਾ ਮੂਲ । ਅਲਹ ਨੂਰ—ਅੱਲਾਹ ਦਾ ਨੂਰ, ਪਰਮਾਤਮਾ ਦੀ ਜੋਤ । ਉਪਾਇਆ—(ਜਿਸ ਨੇ ਜਗਤ) ਪੈਦਾ ਕੀਤਾ । ਕੁਦਰਤਿ ਕੇ—ਖ਼ੁਦਾ ਦੀ ਕੁਦਰਤ ਦੇ (ਪੈਦਾ ਕੀਤੇ ਹੋਏ) । ਨੂਰ—ਜੋਤ । ਤੇ—ਤੋਂ । ਕੋ—ਕੌਣ ? ।੧।

ਲੋਗਾ—ਹੇ ਲੋਕੋ ! ਭਾਈ—ਹੇ ਭਾਈ ! ਖਾਲਕੁ—(ਜਗਤ ਨੂੰ) ਪੈਦਾ ਕਰਨ ਵਾਲਾ ਪ੍ਰਭੂ । ਸ੍ਰਬ ਠਾਂਈ—ਸਭ ਥਾਂ ।੧।ਰਹਾਉ।

ਭਾਂਤਿ—ਕਿਸਮ । ਸਾਜੀ—ਪੈਦਾ ਕੀਤੀ, ਬਣਾਈ । ਪੋਚ—ਐਬ, ਊਣਤਾਈ ।੨।

ਸੋਈ—ਉਹੀ ਮਨੁੱਖ ।੩।

ਅਲਖੁ—ਜਿਸ ਦਾ ਮੁਕੰਮਲ ਸਰੂਪ ਬਿਆਨ ਨਹੀਂ ਹੋ ਸਕਦਾ । ਗੁੜੁ—(ਪਰਮਾਤਮਾ ਦੇ ਗੁਣਾਂ ਦੀ ਸੂਝ-ਰੂਪ) ਗੁੜ । ਗੁਰਿ—ਗੁਰੂ ਨੇ । ਸੰਕਾ—ਸ਼ੱਕ, ਭੁਲੇਖਾ । ਸਰਬ—ਸਾਰਿਆਂ ਵਿਚ ।੪।

**ਅਰਥ**:— ਹੇ ਲੋਕੋ ! ਹੇ ਭਾਈ ! (ਰੱਬ ਦੀ ਹਸਤੀ ਬਾਰੇ) ਕਿਸੇ ਭੁਲੇਖੇ ਵਿਚ ਪੈ ਕੇ ਖ਼ੁਆਰ ਨਾਹ ਹੋਵੋ । ਉਹ ਰੱਬ ਸਾਰੀ ਖ਼ਲਕਤ ਨੂੰ ਪੈਦਾ ਕਰਨ ਵਾਲਾ ਹੈ ਤੇ ਸਾਰੀ ਖ਼ਲਕਤ ਵਿਚ ਮੌਜੂਦ ਹੈ, ਉਹ ਸਭ ਥਾਂ ਭਰਪੂਰ ਹੈ ।੧।ਰਹਾਉ।

ਸਭ ਤੋਂ ਪਹਿਲਾਂ ਖ਼ੁਦਾ ਦਾ ਨੂਰ ਹੀ ਹੈ ਜਿਸ ਨੇ (ਜਗਤ) ਪੈਦਾ ਕੀਤਾ ਹੈ, ਇਹ ਸਾਰੇ ਜੀਅ-ਜੰਤ ਰੱਬ ਦੀ ਕੁਦਰਤ ਦੇ ਹੀ ਬਣਾਏ ਹੋਏ ਹਨ । ਇਕ ਪ੍ਰਭੂ ਦੀ ਹੀ ਜੋਤ ਤੋਂ ਸਾਰਾ ਜਗਤ ਪੈਦਾ ਹੋਇਆ ਹੈ । (ਤਾਂ ਫਿਰ ਕਿਸੇ ਜਾਤ ਮਜ਼ਹਬ ਦੇ ਭੁਲੇਖੇ ਵਿਚ ਪੈ ਕੇ) ਕਿਸੇ ਨੂੰ ਚੰਗਾ ਤੇ ਕਿਸੇ ਨੂੰ ਮੰਦਾ ਨਾਹ ਸਮਝੋ ।੧।

ਸਿਰਜਨਹਾਰ ਨੇ ਇੱਕੋ ਹੀ ਮਿੱਟੀ ਤੋਂ (ਭਾਵ, ਇੱਕੋ ਜਿਹੇ ਹੀ ਤੱਤਾਂ ਤੋਂ) ਅਨੇਕਾਂ ਕਿਸਮਾਂ ਦੇ ਜੀਆ-ਜੰਤ ਪੈਦਾ ਕਰ ਦਿੱਤੇ ਹਨ । (ਜਿੱਥੋਂ ਤਕ ਜੀਵਾਂ ਦੇ ਅਸਲੇ ਦਾ ਸੰਬੰਧ ਹੈ) ਨਾਹ ਇਹਨਾਂ ਮਿੱਟੀ ਦੇ ਭਾਂਡਿਆਂ (ਭਾਵ, ਜੀਵਾਂ) ਵਿਚ ਕੋਈ ਊਣਤਾ ਹੈ, ਤੇ ਨਾਹ (ਇਹਨਾਂ ਭਾਂਡਿਆਂ ਦੇ ਬਣਾਣ ਵਾਲੇ) ਘੁਮਿਆਰ ਵਿਚ ।੨।

ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਸਭ ਜੀਵਾਂ ਵਿਚ ਵੱਸਦਾ ਹੈ । ਜੋ ਕੁਝ ਜਗਤ ਵਿਚ ਹੋ ਰਿਹਾ ਹੈ, ਉਸੇ ਦਾ ਕੀਤਾ ਹੋ ਰਿਹਾ ਹੈ । ਉਹੀ ਮਨੁੱਖ ਰੱਬ ਦਾ (ਪਿਆਰਾ) ਬੰਦਾ ਕਿਹਾ ਜਾ ਸਕਦਾ ਹੈ, ਜੋ ਉਸ ਦੀ ਰਜ਼ਾ ਨੂੰ ਪਛਾਣਦਾ ਹੈ ਤੇ ਉਸ ਇਕ ਨਾਲ ਸਾਂਝ ਪਾਂਦਾ ਹੈ ।੩।

ਉਹ ਰੱਬ ਐਸਾ ਹੈ ਜਿਸ ਦਾ ਮੁਕੰਮਲ ਸਰੂਪ ਬਿਆਨ ਤੋਂ ਪਰੇ ਹੈ, ਉਸ ਦੇ ਗੁਣ ਕਹੇ ਨਹੀਂ ਜਾ ਸਕਦੇ । ਕਬੀਰ ਆਖਦਾ ਹੈ—ਮੇਰੇ ਗੁਰੂ ਨੇ (ਪ੍ਰਭੂ ਦੇ ਗੁਣਾਂ ਦੀ ਸੂਝ-ਰੂਪ) ਮਿੱਠਾ ਗੁੜ ਮੈਨੂੰ ਦਿੱਤਾ ਹੈ (ਜਿਸ ਦਾ ਸੁਆਦ ਤਾਂ ਮੈਂ ਨਹੀਂ ਦੱਸ ਸਕਦਾ, ਪਰ) ਮੈਂ ਉਸ ਮਾਇਆ ਰਹਿਤ ਪ੍ਰਭੂ ਨੂੰ ਹਰ ਥਾਂ ਵੇਖ ਲਿਆ ਹੈ, ਮੈਨੂੰ ਇਸ ਵਿਚ ਕੋਈ ਸ਼ੱਕ ਨਹੀਂ ਰਿਹਾ (ਮੇਰਾ ਅੰਦਰ ਕਿਸੇ ਜਾਤ ਜਾਂ ਮਜ਼ਹਬ ਦੇ ਬੰਦਿਆਂ ਦੀ ਉੱਚਤਾ ਜਾਂ ਨੀਚਤਾ ਦਾ ਕਰਮ ਨਹੀਂ ਰਿਹਾ) ।੪।੩।

**ਸ਼ਬਦ ਦਾ ਭਾਵ**:— ਸਰਬ-ਵਿਆਪਕ ਪ੍ਰਭੂ ਹੀ ਸਾਰੇ ਜੀਵਾਂ ਦਾ ਸਿਰਜਣਹਾਰ ਹੈ । ਸਭ ਦਾ ਅਸਲਾ ਇਕੋ ਹੈ, ਕਿਸੇ ਨੂੰ ਮੰਦਾ ਨਾਹ ਆਖੋ ।

**ਪ੍ਰਭਾਤੀ ॥ ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ॥ ਜਉ ਸਭ ਮਹਿ ਏਕੁ ਖੁਦਾਇ ਕਹਤ ਹਉ, ਤਉ ਕਿਉ ਮੁਰਗੀ ਮਾਰੈ ॥੧॥ ਮੁਲਾਂ, ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥ ਪਕਰਿ ਜੀਉ ਆਨਿਆ, ਦੇਹ ਬਿਨਾਸੀ, ਮਾਟੀ ਕਉ ਬਿਸਮਿਲਿ ਕੀਆ ॥ ਜੋਤਿ ਸਰੂਪ ਅਨਾਹਤ ਲਾਗੀ, ਕਹੁ ਹਲਾਲੁ ਕਿਆ ਕੀਆ ॥੨॥ ਕਿਆ ਉਜੂ ਪਾਕੁ ਕੀਆ ਮੁਹੁ ਧੋਇਆ, ਕਿਆ ਮਸੀਤਿ ਸਿਰੁ ਲਾਇਆ ॥ ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ, ਕਿਆ ਹਜ ਕਾਬੈ ਜਾਇਆ ॥੩॥ ਤੂੰ ਨਾਪਾਕੁ, ਪਾਕੁ ਨਹੀ ਸੂਝਿਆ, ਤਿਸ ਕਾ ਮਰਮੁ ਨ ਜਾਨਿਆ ॥ ਕਹਿ ਕਬੀਰ ਭਿਸਤਿ ਤੇ ਚੂਕਾ, ਦੋਜਕ ਸਿਉ ਮਨੁ ਮਾਨਿਆ ॥੪॥੪॥ (ਪੰਨਾ ੧੩੫੦)**

**ਪਦ ਅਰਥ**:— ਮੁਲਾਂ—ਹੇ ਮੁੱਲਾਂ ! ਕਹਹੁ—ਸੁਣਾਉਂਦਾ ਹੈਂ । ਨਿਆਉ—ਇਨਸਾਫ਼ ।੧।ਰਹਾਉ।

ਆਨਿਆ—ਲਿਆਂਦਾ । ਦੇਹ—ਸਰੀਰ । ਬਿਸਮਿਲ—(ਅ: ਬਿਸਮਿੱਲਾਹ—ਅੱਲਾਹ ਦੇ ਨਾਮ ਤੇ, ਖ਼ੁਦਾ ਵਾਸਤੇ । ਮੁਰਗੀ ਆਦਿਕ ਕਿਸੇ ਜੀਵ ਦਾ ਮਾਸ ਤਿਆਰ ਕਰਨ ਵੇਲੇ ਮੁਸਲਮਾਨ ਲਫ਼ਜ਼ 'ਬਿਸਮਿੱਲਾਹ'' ਪੜ੍ਹਦਾ ਹੈ, ਭਾਵ ਇਹ ਕਿ ਮੈਂ 'ਅੱਲਾਹ ਦੇ ਨਾਮ ਤੇ, ਅੱਲਾਹ ਦੀ ਖ਼ਾਤਰ' ਇਸ ਨੂੰ ਜ਼ਬਹ ਕਰਦਾ ਹਾਂ । ਸੋ, 'ਬਿਸਮਿਲ' ਕਰਨ ਦਾ ਅਰਥ ਹੈ 'ਜ਼ਬਹ ਕਰਨਾ') । ਜੋਤਿ ਸਰੂਪ—ਉਹ ਪ੍ਰਭੂ ਜਿਸ ਦਾ ਸਰੂਪ ਜੋਤ ਹੀ ਜੋਤ ਹੈ, ਜੋ ਨਿਰਾ ਨੂਰ ਹੀ ਨੂਰ ਹੈ । ਅਨਾਹਤ—ਅਨਾਹਤ ਦੀ, ਅਵਿਨਾਸੀ ਪ੍ਰਭੂ ਦੀ । ਲਾਗੀ—ਹਰ ਥਾਂ ਲੱਗੀ ਹੋਈ ਹੈ, ਹਰ ਥਾਂ ਮੌਜੂਦ ਹੈ । ਹਲਾਲੁ—ਜਾਇਜ਼, ਭੇਟ ਕਰਨ-ਜੋਗ, ਰੱਬ ਦੇ ਨਾਮ ਤੇ ਕੁਰਬਾਨੀ ਦੇਣ ਦੇ ਲਾਇਕ ।੨।

ਉਜੂ—ਉਜ਼ੂ, ਨਮਾਜ਼ ਪੜ੍ਹਨ ਤੋਂ ਪਹਿਲਾਂ ਹੱਥ ਪੈਰ ਮੂੰਹ ਧੋਣ ਦੀ ਕ੍ਰਿਆ । ਪਾਕੁ—ਪਵਿੱਤਰ ।੩।

ਨਾਪਾਕੁ—ਪਲੀਤ, ਅਪਵਿੱਤਰ, ਮੈਲਾ, ਮਲੀਨ । ਪਾਕੁ—ਪਵਿੱਤਰ ਪ੍ਰਭੂ । ਮਰਮੁ—ਭੇਤ । ਚੂਕਾ—ਖੁੰਝ ਗਿਆ ਹੈਂ । ਸਿਉ—ਨਾਲ ।੮।

**ਅਰਥ**:— (ਹੇ ਹਿੰਦੂ ਤੇ ਮੁਸਲਮਾਨ ਵੀਰੋ !) ਵੇਦਾਂ ਜਾਂ ਕੁਰਾਨ ਆਦਿਕ (ਇਕ ਦੂਜੇ ਦੀਆਂ) ਧਰਮ-ਪੁਸਤਕਾਂ ਨੂੰ ਝੂਠੀਆਂ ਨਾਹ ਆਖੋ । ਝੂਠਾ ਤਾਂ ਉਹ ਬੰਦਾ ਹੈ ਜੋ ਇਹਨਾਂ ਧਰਮ-ਪੁਸਤਕਾਂ ਦੀ ਵਿਚਾਰ ਨਹੀਂ ਕਰਦਾ ।

(ਭਲਾ, ਹੇ ਮੁੱਲਾਂ !) ਜੇ ਤੂੰ ਇਹ ਆਖਦਾ ਹੈਂ ਕਿ ਖ਼ੁਦਾ ਸਭ ਜੀਵਾਂ ਵਿਚ ਮੌਜੂਦ ਹੈ ਤਾਂ (ਉਸ ਖ਼ੁਦਾ ਅੱਗੇ ਕੁਰਬਾਨੀ ਦੇਣ ਲਈ) ਮੁਰਗ਼ੀ ਕਿਉਂ ਮਾਰਦਾ ਹੈਂ ? (ਕੀ ਉਸ ਮੁਰਗ਼ੀ ਵਿਚ ਉਹ ਆਪ ਨਹੀਂ ਹੈ ? ਮੁਰਗ਼ੀ ਵਿਚ ਬੈਠੇ ਖ਼ੁਦਾ ਦੀ ਅੰਸ਼ ਨੂੰ ਮਾਰ ਕੇ ਖ਼ੁਦਾ ਦੇ ਅੱਗੇ ਹੀ ਭੇਟਾ ਕਰਨ ਦਾ ਕੀਹ ਭਾਵ ਹੈ ? ।੧।

ਹੇ ਮੁੱਲਾਂ ! ਤੂੰ (ਹੋਰ ਲੋਕਾਂ ਨੂੰ ਤਾਂ) ਖ਼ੁਦਾ ਦਾ ਨਿਆਂ ਸੁਣਾਉਂਦਾ ਹੈਂ, ਪਰ ਤੇਰੇ ਆਪਣੇ ਮਨ ਦਾ ਭੁਲੇਖਾ ਅਜੇ ਦੂਰ ਹੀ ਨਹੀਂ ਹੋਇਆ ।੧।ਰਹਾਉ।

ਹੇ ਮੁੱਲਾਂ ! (ਮੁਰਗ਼ੀ ਆਦਿਕ) ਜੀਵ ਨੂੰ ਫੜ ਕੇ ਤੂੰ ਲੈ ਆਂਦਾ, ਉਸ ਦਾ ਸਰੀਰ ਤੂੰ ਨਾਸ ਕੀਤਾ, ਉਸ (ਦੇ ਜਿਸਮ) ਦੀ ਮਿੱਟੀ ਨੂੰ ਤੂੰ ਖ਼ੁਦਾ ਦੇ ਨਾਮ ਤੇ ਕੁਰਬਾਨ ਕੀਤਾ (ਭਾਵ, ਖ਼ੁਦਾ ਦੀ ਨਜ਼ਰ-ਭੇਟ ਕੀਤਾ) । ਪਰ ਹੇ ਮੁੱਲਾਂ ! ਜੋ ਖ਼ੁਦਾ ਨਿਰਾ ਨੂਰ ਹੀ ਨੂਰ ਹੈ, ਤੇ ਜੋ ਅਵਿਨਾਸ਼ੀ ਹੈ ਉਸ ਦੀ ਜੋਤ ਤਾਂ ਹਰ ਥਾਂ ਮੌਜੂਦ ਹੈ, (ਉਸ ਮੁਰਗ਼ੀ ਵਿਚ ਭੀ ਹੈ ਜੋ ਤੂੰ ਖ਼ੁਦਾ ਦੇ ਨਾਮ ਤੇ ਕੁਰਬਾਨ ਕਰਦਾ ਹੈਂ) ਤਾਂ ਫਿਰ, ਦੱਸ, ਤੂੰ ਰੱਬ ਦੇ ਨਾਮ ਤੇ ਕੁਰਬਾਨੀ ਦੇਣ ਦੇ ਲਾਇਕ ਕਿਹੜੀ ਚੀਜ਼ ਬਣਾਈ ? ।੨।

ਹੇ ਮੁੱਲਾਂ ! ਜੇ ਤੂੰ ਆਪਣੇ ਦਿਲ ਵਿਚ ਕਪਟ ਰੱਖ ਕੇ ਨਿਮਾਜ਼ ਪੜ੍ਹਦਾ ਹੈਂ, ਤਾਂ ਇਹ ਨਿਮਾਜ਼ ਦਾ ਕੀਹ ਫ਼ਾਇਦਾ ? ਪੈਰ ਹੱਥ ਆਦਿਕ ਸਾਫ਼ ਕਰਨ ਦੀ ਰਸਮ ਦਾ ਕੀਹ ਲਾਭ ? ਮੂੰਹ ਧੋਣ ਦਾ ਕੀਹ ਗੁਣ ? ਮਸਜਦ ਵਿਚ ਜਾ ਕੇ ਸਜਦਾ ਕਰਨ ਦੀ ਕੀਹ ਲੋੜ ? ਤੇ, ਕਾਹਬੇ ਦੇ ਹੱਜ ਦਾ ਕੀਹ ਫ਼ਾਇਦਾ ? ।੩।

ਹੇ ਮੁੱਲਾਂ ! ਤੂੰ ਅੰਦਰੋਂ ਤਾਂ ਪਲੀਤ ਹੀ ਰਿਹਾ, ਤੈਨੂੰ ਉਸ ਪਵਿੱਤਰ ਪ੍ਰਭੂ ਦੀ ਸਮਝ ਨਹੀਂ ਪਈ, ਤੂੰ ਉਸ ਦਾ ਭੇਤ ਨਹੀਂ ਪਾਇਆ । ਕਬੀਰ ਆਖਦਾ ਹੈ—(ਇਸ ਭੁਲੇਖੇ ਵਿਚ ਫਸੇ ਰਹਿ ਕੇ) ਤੂੰ ਬਹਿਸ਼ਤ ਤੋਂ ਖੁੰਝ ਗਿਆ ਹੈਂ, ਤੇ ਦੋਜ਼ਕ ਨਾਲ ਤੇਰਾ ਮਨ ਪਤੀਜ ਗਿਆ ਹੈ ।੪।੪।

**ਸ਼ਬਦ ਦਾ ਭਾਵ**:— ਨਿਰੀ ਸ਼ਰਹ—ਜੇ ਦਿਲ ਵਿਚ ਠੱਗੀ ਹੈ, ਤਾਂ ਨਿਮਾਜ਼, ਹੱਜ ਆਦਿ ਸਭ ਕੁਝ ਵਿਅਰਥ ਉੱਦਮ ਹੈ । ਸਭ-ਵਿਚ-ਵੱਸਦਾ ਰੱਬ ਮੁਰਗ਼ੀ ਆਦਿਕ ਦੀ 'ਕੁਰਬਾਨੀ' ਨਾਲ ਭੀ ਖ਼ੁਸ਼ ਨਹੀਂ ਹੁੰਦਾ ।

(ਪੜ੍ਹੋ ਮੇਰੇ 'ਸਲੋਕ ਕਬੀਰ ਜੀ ਸਟੀਕ' ਵਿਚੋਂ ਕਬੀਰ ਜੀ ਦੇ ਸਲੋਕ ਨੰ: ੧੮੪ ਤੋਂ ਨੰ: ੧੮੮ ਤਕ) ।

**ਪ੍ਰਭਾਤੀ ॥ ਸੁੰਨ, ਸੰਧਿਆ ਤੇਰੀ, ਦੇਵ ਦੇਵਾਕਰ, ਅਧਪਤਿ ਆਦਿ ਸਮਾਈ ॥ ਸਿਧ ਸਮਾਧਿ ਅੰਤੁ ਨਹੀ ਪਾਇਆ, ਲਾਗਿ ਰਹੇ ਸਰਨਾਈ ॥੧॥ ਲੇਹੁ ਆਰਤੀ, ਹੋ, ਪੁਰਖ ਨਿਰੰਜਨ, ਸਤਿਗੁਰ ਪੂਜਹੁ ਭਾਈ ॥ ਠਾਢਾ ਬ੍ਰਹਮਾ ਨਿਗਮ ਬੀਚਾਰੈ, ਅਲਖੁ ਨ ਲਖਿਆ ਜਾਈ ॥੧॥ ਰਹਾਉ ॥ ਤਤੁ ਤੇਲੁ, ਨਾਮੁ ਕੀਆ ਬਾਤੀ, ਦੀਪਕੁ ਦੇਹ ਉਜ੍ਯ਼ਾਰਾ ॥ ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨਹਾਰਾ ॥੨॥ ਪੰਚੇ ਸਬਦ ਅਨਾਹਦ ਬਾਜੇ, ਸੰਗੇ ਸਾਰਿੰਗਪਾਨੀ ॥ ਕਬੀਰ ਦਾਸ ਤੇਰੀ ਆਰਤੀ ਕੀਨੀ, ਨਿਰੰਕਾਰ ਨਿਰਬਾਨੀ ॥੩॥੫॥ (ਪੰਨਾ ੧੩੫੦)**

**ਪਦ ਅਰਥ**:— ਸੁੰਨ—ਸੁੰਞ, ਅਫੁਰ ਅਵਸਥਾ, ਮਾਇਆ ਦੇ ਮੋਹ ਦਾ ਕੋਈ ਫੁਰਨਾ ਮਨ ਵਿਚ ਨਾਹ ਉਠਣ ਵਾਲੀ ਅਵਸਥਾ । ਸੰਧਿਆ—(ਸ਼ਕਟ. ਸਜ਼੍ਯਾ—ਠਹਏ ਮੋਰਨਨਿਗ, ਨੋਨ ਓਨਦ ਏਵਏਨਨਿਗ ਪਰਓਇਰਸ ੰਡ ਓ ਭਰਓਹਮਓਨ) ਸਵੇਰੇ, ਦੁਪਹਰਿ ਤੇ ਸ਼ਾਮ ਵੇਲੇ ਦੀ ਪੂਜਾ ਜੋ ਹਰੇਕ ਬ੍ਰਾਹਮਣ ਲਈ ਕਰਨੀ ਯੋਗ ਹੈ । ਦੇਵਾਕਰ—ਹੇ ਚਾਨਣ ਦੀ ਖਾਣ ! (ਦੇਵ—ਆਕਰ) । ਅਧਪਤਿ—ਹੇ ਮਾਲਕ ! ਆਦਿ—ਹੇ ਸਾਰੇ ਜਗਤ ਦੇ ਮੂਲ ! ਸਮਾਈ—ਹੇ ਸਰਬ-ਵਿਆਪਕ ! ਸਿਧ—ਪੁੱਗੇ ਹੋਏ ਜੋਗੀ, ਜੋਗ-ਅਭਿਆਸ ਵਿਚ ਨਿਪੁੰਨ ਜੋਗੀ ।੧।

ਹੇ ਭਾਈ—ਹੇ ਭਾਈ ! ਪੁਰਖ ਨਿਰੰਜਨ ਆਰਤੀ—ਮਾਇਆ-ਰਹਿਤ ਸਰਬ ਵਿਆਪਕ ਪ੍ਰਭੂ ਦੀ ਆਰਤੀ । ਠਾਢਾ—ਖਲੋਤਾ ਹੋਇਆ । ਨਿਗਮ—ਵੇਦ । ਅਲਖੁ—(ਸ਼ਕਟ. ਅਲ ਯ—ਹਓਵਨਿਗ ਨੋ ਪਓਰਟਚਿੁਲਓਰ ਮਓਰਕਸ) ਜਿਸ ਦੇ ਕੋਈ ਖ਼ਾਸ ਚਿਹਨ ਚੱਕ੍ਰ ਨਹੀਂ ।੧।ਰਹਾਉ।

ਤਤੁ—ਗਿਆਨ । ਬਾਤੀ—ਵੱਟੀ । ਦੇਹ ਉਜ੍ਯਾਰਾ—ਸਰੀਰ ਵਿਚ (ਤੇਰੇ ਨਾਮ ਦਾ) ਚਾਨਣ । ਜਗਦੀਸ ਜੋਤਿ—ਜਗਦੀਸ ਦੇ ਨਾਮ ਦੀ ਜੋਤ । ਬੂਝਨਹਾਰਾ—ਗਿਆਨਵਾਨ ।੨।

ਪੰਚੇ ਸਬਦ—ਪੰਜ ਹੀ ਨਾਦ; ਪੰਜ ਕਿਸਮਾਂ ਦੇ ਸਾਜ਼ਾਂ ਦੀ ਆਵਾਜ਼, (ਪੰਜ ਕਿਸਮਾਂ ਦੇ ਸਾਜ਼ ਇਹ ਹਨ—ਤੰਤੀ ਸਾਜ਼, ਖੱਲ ਨਾਲ ਮੜ੍ਹੇ ਹੋਏ, ਧਾਤ ਦੇ ਬਣੇ ਹੋਏ, ਘੜਾ ਆਦਿਕ, ਫੂਕ ਮਾਰ ਕੇ ਵਜਾਣ ਵਾਲੇ ਸਾਜ਼ । ਜਦੋਂ ਇਹ ਸਾਰੀਆਂ ਕਿਸਮਾਂ ਦੇ ਸਾਜ਼ ਰਲਾ ਕੇ ਵਜਾਏ ਜਾਣ ਤਾਂ ਮਹਾਂ ਸੁੰਦਰ ਰਾਗ ਪੈਦਾ ਹੁੰਦਾ ਹੈ, ਜੋ ਮਨ ਨੂੰ ਮਸਤ ਕਰ ਦੇਂਦਾ ਹੈ) । ਅਨਾਹਦ—ਬਿਨਾ ਵਜਾਏ, ਇੱਕ-ਰਸ । ਸੰਗੇ—ਨਾਲ ਹੀ, ਅੰਦਰ ਹੀ (ਦਿੱਸ ਪੈਂਦਾ ਹੈ) । ਸਾਰਿੰਗਪਾਨੀ—(ਸਾਰਿੰਗ—ਧਨਖ । ਪਾਨੀ—ਹੱਥ) ਜਿਸ ਦੇ ਹੱਥ ਵਿਚ ਧਨਖ ਹੈ, ਜੋ ਸਾਰੇ ਜਗਤ ਦਾ ਨਾਸ ਕਰਨ ਵਾਲਾ ਭੀ ਹੈ ।੩।

**ਅਰਥ**:— ਹੇ ਭਾਈ ! ਗੁਰੂ ਦੇ ਦੱਸੇ ਹੋਏ ਰਾਹ ਤੇ ਤੁਰੋ, ਤੇ ਉਸ ਪ੍ਰਭੂ ਦੀ ਆਰਤੀ ਉਤਾਰੋ ਜੋ ਮਾਇਆ ਤੋਂ ਰਹਿਤ ਹੈ ਤੇ ਜੋ ਸਭ ਵਿਚ ਵਿਆਪਕ ਹੈ, ਜਿਸ ਦੇ ਕੋਈ ਖ਼ਾਸ ਚਿਹਨ-ਚੱਕ੍ਰ ਨਹੀਂ ਹਨ, ਜਿਸ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ਤੇ ਜਿਸ ਦੇ ਦਰ ਤੇ ਖਲੋਤਾ ਬ੍ਰਹਮਾ ਵੇਦ ਵਿਚਾਰ ਰਿਹਾ ਹੈ ।੧।ਰਹਾਉ।

ਹੇ ਦੇਵ ! ਹੇ ਚਾਨਣ ਦੀ ਖਾਣ ! ਹੇ ਜਗਤ ਦੇ ਮਾਲਕ ! ਹੇ ਸਭ ਦੇ ਮੂਲ ! ਹੇ ਸਰਬ ਵਿਆਪਕ ਪ੍ਰਭੂ ! ਜੋਗ-ਅੱਭਿਆਸ ਵਿਚ ਨਿਪੁੰਨ ਜੋਗੀਆਂ ਨੇ ਸਮਾਧੀਆਂ ਲਾ ਕੇ ਭੀ ਤੇਰਾ ਅੰਤ ਨਹੀਂ ਲੱਭਾ ਉਹ ਆਖ਼ਰ ਤੇਰੀ ਸ਼ਰਨ ਲੈਂਦੇ ਹਨ । (ਤੂੰ ਮਾਇਆ ਤੋਂ ਰਹਿਤ ਹੈਂ, ਸੋ) ਮਾਇਆ ਦੇ ਫੁਰਨਿਆਂ ਵਲੋਂ ਮਨ ਨੂੰ ਸਾਫ਼ ਰੱਖਣਾ (ਤੇ ਤੇਰੇ ਚਰਨਾਂ ਵਿਚ ਹੀ ਜੁੜੇ ਰਹਿਣਾ) ਇਹ ਤੇਰੀ ਆਰਤੀ ਕਰਨੀ ਹੈ ।੧।

ਕੋਈ ਵਿਰਲਾ ਗਿਆਨਵਾਨ (ਪ੍ਰਭੂ ਦੀ ਆਰਤੀ ਦਾ ਭੇਤ) ਸਮਝਦਾ ਹੈ । (ਜਿਸ ਨੇ ਸਮਝਿਆ ਹੈ ਉਸ ਨੇ) ਗਿਆਨ ਨੂੰ ਤੇਲ ਬਣਾਇਆ ਹੈ, ਨਾਮ ਨੂੰ ਵੱਟੀ ਤੇ ਸਰੀਰ ਵਿਚ (ਨਾਮ ਦੇ) ਚਾਨਣ ਨੂੰ ਹੀ ਦੀਵਾ ਬਣਾਇਆ ਹੈ । ਇਹ ਦੀਵਾ ਉਸ ਨੇ ਜਗਤ ਦੇ ਮਾਲਕ ਪ੍ਰਭੂ ਦੀ ਜੋਤ (ਵਿਚ ਜੁੜ ਕੇ) ਜਗਾਇਆ ਹੈ ।੨।

ਹੇ ਵਾਸ਼ਨਾ-ਰਹਿਤ ਨਿਰੰਕਾਰ ! ਹੇ ਸਾਰਿੰਗਪਾਣ ! ਮੈਂ ਤੇਰੇ ਦਾਸ ਕਬੀਰ ਨੇ ਭੀ ਤੇਰੀ (ਇਹੋ ਜਿਹੀ ਹੀ) ਆਰਤੀ ਕੀਤੀ ਹੈ (ਜਿਸ ਦੀ ਬਰਕਤਿ ਨਾਲ) ਤੂੰ ਮੈਨੂੰ ਅੰਗ-ਸੰਗ ਦਿੱਸ ਰਿਹਾ ਹੈਂ (ਤੇ ਮੇਰੇ ਅੰਦਰ ਇਕ ਐਸਾ ਆਨੰਦ ਬਣ ਰਿਹਾ ਹੈ, ਮਾਨੋ,) ਪੰਜ ਹੀ ਕਿਸਮਾਂ ਦੇ ਸਾਜ਼ (ਮੇਰੇ ਅੰਦਰ) ਇੱਕ-ਰਸ ਵੱਜ ਰਹੇ ਹਨ ।੩।੫।

**ਨੋਟ**:— ਕਬੀਰ ਜੀ ਦਾ ਆਪਣੇ ਨਾਮ ਦੇ ਨਾਲ ਲ਼ਫ਼ਜ਼ 'ਦਾਸ' ਵਰਤਣਾ ਜ਼ਾਹਰ ਕਰਦਾ ਹੈ ਕਿ ਉਹ ਮੁਸਲਮਾਨ ਨਹੀਂ ਸਨ ।

**ਸ਼ਬਦ ਦਾ ਭਾਵ**:— ਮੂਰਤੀ-ਪੂਜਾ ਖੰਡਨ—ਸਰਬ-ਵਿਆਪਕ ਪਰਮਾਤਮਾ ਦਾ ਸਿਮਰਨ ਹੀ ਸਹੀ ਆਰਤੀ ਹੈ । ਗਿਆਨ ਦਾ ਤੇਲ ਵਰਤੋ, ਨਾਮ ਦੀ ਬੱਤੀ ਵਰਤੋ, ਸਰੀਰ ਦੇ ਅੰਦਰ ਆਤਮ-ਗਿਆਨ ਦਾ ਚਾਨਣ ਹੋ ਜਾਇਗਾ, ਪ੍ਰਭੂ ਅੰਗ-ਸੰਗ ਦਿੱਸੇਗਾ ਤੇ ਅੰਦਰ ਸਦਾ ਖਿੜਾਉ ਬਣਿਆ ਰਹੇਗਾ ।

**ਨੋਟ**:— ਪਾਠਕ ਸੱਜਣਾਂ ਨੇ ਇਸ ਸ਼ਬਦ ਦੇ ਅਰਥ ਪੜ੍ਹ ਲਏ ਹਨ । ਇਸ ਵਿਚ ਸਰਬ-ਵਿਆਪਕ ਪਰਮਾਤਮਾ ਦੇ ਸਿਮਰਨ ਨੂੰ ਹੀ ਜੀਵਨ ਦਾ ਸਹੀ ਰਸਤਾ ਦੱਸਿਆ ਹੈ । ਪਰ ਇਸ ਸ਼ਬਦ ਬਾਰੇ ਭਗਤ-ਬਾਣੀ ਦਾ ਵਿਰੋਧੀ ਸੱਜਣ ਇਉਂ ਲਿਖਦਾ ਹੈ:—

"ਕਬੀਰ ਜੀ ਨੇ ਪ੍ਰਭਾਤੀ ਰਾਗ ਅੰਦਰ ਆਪਣੇ ਖ਼ਿਆਲਾਂ ਦੀ ਆਰਤੀ ਦਰਜ ਕੀਤੀ ਹੈ, ਜੋ ਗੁਰਮਤਿ ਵਾਲੀ ਆਰਤੀ ਦਾ ਵਿਰੋਧ ਕਰਦੀ ਹੈ ।" ਇਸ ਤੋਂ ਅਗਾਂਹ ਸ਼ਬਦ ਦਾ ਉਤਾਰਾ ਦਿੱਤਾ ਗਿਆ ਹੈ । ਪਰ 'ਰਹਾਉ' ਦੀਆਂ ਤੁਕਾਂ ਦੇ ਲਫ਼ਜ਼ 'ਸਤਿਗੁਰ' ਦੇ ਨਾਲ ਹੀ ਬ੍ਰੈਕਟਾਂ ਵਿਚ ਲਫ਼ਜ਼ 'ਰਾਮਾਨੰਦ' ਭੀ ਦੇ ਦਿੱਤਾ ਹੈ । ਕਿਉਂ ? ਜਾਣ ਬੁਝ ਕੇ ਭੁਲੇਖੇ ਪਾਣ ਦੀ ਖ਼ਾਤਰ । ਅਗਾਂਹ ਲਿਖਦੇ ਹਨ—'ਉਕਤ ਸ਼ਬਦ ਸੁਆਮੀ ਰਾਮਾਨੰਦ ਜੀ ਅੱਗੇ ਆਰਤੀ ਕਰਨ ਹਿਤ ਸੀ ।'

**ੴ ਸਤਿਗੁਰ ਪ੍ਰਸਾਦਿ ॥**

**ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ**

**ਮਨ ਕੀ ਬਿਰਥਾ ਮਨੁ ਹੀ ਜਾਨੈ, ਕੈ ਬੂਝਲ ਆਗੈ ਕਹੀਐ ॥ ਅੰਤਰਜਾਮੀ ਰਾਮੁ ਰਵਾਂਈ, ਮੈ ਡਰੁ ਕੈਸੇ ਚਹੀਐ ॥੧॥ ਬੇਧੀਅਲੇ ਗੋਪਾਲ ਗੋੁਸਾਈ ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ ਰਹਾਉ ॥ ਮਾਨੈ ਹਾਟੁ ਮਾਨੈ ਪਾਟੁ, ਮਾਨੈ ਹੈ ਪਾਸਾਰੀ ॥ ਮਾਨੈ ਬਾਸੈ ਨਾਨਾ ਭੇਦੀ, ਭਰਮਤੁ ਹੈ ਸੰਸਾਰੀ ॥੨॥ ਗੁਰ ਕੈ ਸਬਦਿ ਏਹੁ ਮਨੁ ਰਾਤਾ, ਦੁਬਿਧਾ ਸਹਜਿ ਸਮਾਣੀ ॥ ਸਭੋ ਹੁਕਮੁ ਹੁਕਮੁ ਹੈ ਆਪੇ, ਨਿਰਭਉ ਸਮਤੁ ਬੀਚਾਰੀ ॥੩॥ ਜੋ ਜਨ ਜਾਨਿ ਭਜਹਿ ਪੁਰਖੋਤਮੁ, ਤਾ ਚੀ ਅਬਿਗਤੁ ਬਾਣੀ ॥ ਨਾਮਾ ਕਹੈ ਜਗਜੀਵਨੁ ਪਾਇਆ, ਹਿਰਦੈ ਅਲਖ ਬਿਡਾਣੀ ॥੪॥੧॥ (ਪੰਨਾ ੧੩੫੦)**

**ਪਦ ਅਰਥ**:— ਬਿਰਥਾ—(ਸ਼ਕਟ. ॥ਯਥਾ) ਪੀੜ, ਦੁੱਖ । ਕੈ—ਜਾਂ । ਬੂਝਲ ਆਗੈ—ਬੁੱਝਣਹਾਰ ਅੱਗੇ, ਅੰਤਰਜਾਮੀ ਪ੍ਰਭੂ ਅੱਗੇ । ਰਵਾਂਈ—ਮੈਂ ਸਿਮਰਦਾ ਹਾਂ । ਮੈ—ਮੈਨੂੰ । ਕੈਸੇ—ਕਿਉਂ ? ਚਾਹੀਐ—ਲੋੜੀਏ, ਹੋਵੇ ।੧।

ਬੇਧੀਅਲੇ—ਵਿੰਨ੍ਹ ਲਿਆ ਹੈ । ਗੋੁਸਾਈ—(ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ 'ਗੋਸਾਈ' ਹੈ, ਪੜ੍ਹਨਾ ਹੈ 'ਗੁਸਾਈ') ।੧।ਰਹਾਉ।

ਮਾਨੈ—ਮਨ ਵਿਚ ਹੀ । ਪਾਟੁ—ਪਟਣ ਸ਼ਹਰ । ਪਾਸਾਰੀ—ਪਸਾਰੀ, ਹੱਟ ਚਲਾਣ ਵਾਲਾ । ਨਾਨਾ ਭੇਦੀ—ਅਨੇਕਾਂ ਰੂਪ ਰੰਗ ਬਣਾਣ ਵਾਲਾ ਪਰਮਾਤਮਾ । ਸੰਸਾਰੀ—ਸੰਸਾਰ ਵਿਚ ਭਟਕਣ ਵਾਲਾ, ਸੰਸਾਰ ਨਾਲ ਮੋਹ ਪਾਣ ਵਾਲਾ ।੨।

ਰਾਤਾ—ਰੰਗਿਆ ਹੋਇਆ । ਦੁਬਿਧਾ—ਦੁ-ਚਿੱਤਾ-ਪਨ । ਸਹਜਿ—ਸਹਜ ਵਿਚ, ਆਤਮਕ ਅਡੋਲਤਾ ਵਿਚ । ਆਪੇ—ਆਪ ਹੀ । ਸਮਤੁ—ਇੱਕ-ਸਮਾਨ । ਬੀਚਾਰੀ—ਵਿਚਾਰਦਾ ਹੈ, ਸਮਝਦਾ ਹੈ ।੩।

ਜਾਨਿ—ਜਾਣ ਕੇ, ਇਉਂ ਜਾਣ ਕੇ, ਪ੍ਰਭੂ ਨੂੰ ਇਹੋ ਜਿਹਾ ਸਮਝ ਕੇ । ਚੀ—ਦੀ । ਤਾ ਚੀ—ਉਹਨਾਂ ਦੀ । ਅਬਿਗਤੁ—ਅਦ੍ਰਿਸ਼ਟ ਪ੍ਰਭੂ (ਦਾ ਨਾਮ) । ਤਾ ਚੀ ਬਾਣੀ—ਉਹਨਾਂ ਦੀ ਬਾਣੀ । ਵਿਡਾਣੀ—ਅਚਰਜ ।੪।

**ਅਰਥ**:— ਮੇਰੇ ਗੋਪਾਲ ਗੋਸਾਈਂ ਨੇ ਮੈਨੂੰ (ਆਪਣੇ ਚਰਨਾਂ ਵਿਚ ਵਿੰਨ੍ਹ ਲਿਆ ਹੈ, ਹੁਣ ਮੈਨੂੰ ਉਹ ਪਿਆਰਾ ਪ੍ਰਭੂ ਸਭ ਥਾਂ ਵੱਸਦਾ ਦਿਸਦਾ ਹੈ ।੧।ਰਹਾਉ।

ਮਨ ਦਾ ਦੁੱਖ-ਕਲੇਸ਼ ਜਾਂ (ਦੁਖੀਏ ਦਾ) ਆਪਣਾ ਮਨ ਜਾਣਦਾ ਹੈ ਜਾਂ (ਅੰਤਰਜਾਮੀ ਪ੍ਰਭੂ ਜਾਣਦਾ ਹੈ, ਸੋ ਜੇ ਆਖਣਾ ਹੋਵੇ ਤਾਂ) ਉਸ ਅੰਤਰਜਾਮੀ ਅੱਗੇ ਆਖਣਾ ਚਾਹੀਦਾ ਹੈ । ਮੈਨੂੰ ਤਾਂ ਹੁਣ ਕੋਈ (ਦੁੱਖਾਂ ਦਾ) ਡਰ ਰਿਹਾ ਹੀ ਨਹੀਂ, ਕਿਉਂਕਿ ਮੈਂ ਉਸ ਅੰਤਰਜਾਮੀ ਪਰਮਾਤਮਾ ਨੂੰ ਸਿਮਰ ਰਿਹਾ ਹਾਂ ।੧।

(ਉਸ ਅੰਤਰਜਾਮੀ ਦਾ ਮਨੁੱਖ ਦੇ) ਮਨ ਵਿਚ ਹੀ ਹੱਟ ਹੈ, ਮਨ ਵਿਚ ਹੀ ਸ਼ਹਿਰ ਹੈ, ਤੇ ਮਨ ਵਿਚ ਹੀ ਉਹ ਹੱਟ ਚਲਾ ਰਿਹਾ ਹੈ, ਉਹ ਅਨੇਕ ਰੂਪਾਂ ਰੰਗਾਂ ਵਾਲਾ ਪ੍ਰਭੂ (ਮਨੁੱਖ ਦੇ) ਮਨ ਵਿਚ ਹੀ ਵੱਸਦਾ ਹੈ । ਪਰ ਸੰਸਾਰ ਨਾਲ ਮੋਹ ਰੱਖਣ ਵਾਲਾ ਮਨੁੱਖ ਬਾਹਰ ਭਟਕਦਾ ਫਿਰਦਾ ਹੈ ।੨।

ਜਿਸ ਮਨੁੱਖ ਦਾ ਇਹ ਮਨ ਸਤਿਗੁਰੂ ਦੇ ਸ਼ਬਦ ਵਿਚ ਰੰਗਿਆ ਗਿਆ ਹੈ, ਉਸ ਦੀ ਮੇਰ-ਤੇਰ ਅਡੋਲ ਆਤਮਕ ਅਵਸਥਾ ਵਿਚ ਲੀਨ ਹੋ ਗਈ ਹੈ, ਉਹ ਸਮ-ਦਰਸੀ ਹੋ ਜਾਂਦਾ ਹੈ, ਉਹ ਨਿਡਰ ਹੋ ਜਾਂਦਾ ਹੈ ਕਿਉਂਕਿ ਉਸ ਨੂੰ (ਹਰ ਥਾਂ) ਪ੍ਰਭੂ ਦਾ ਹੀ ਹੁਕਮ ਵਰਤਦਾ ਦਿੱਸਦਾ ਹੈ, ਪ੍ਰਭੂ ਆਪ ਹੀ ਹੁਕਮ ਚਲਾ ਰਿਹਾ ਜਾਪਦਾ ਹੈ ।੩।

ਜੋ ਮਨੁੱਖ ਉੱਤਮ ਪੁਰਖ ਪ੍ਰਭੂ ਨੂੰ (ਇਉਂ ਸਰਬ-ਵਿਆਪਕ) ਜਾਣ ਕੇ ਸਿਮਰਦੇ ਹਨ, ਉਹਨਾਂ ਦੀ ਬਾਣੀ ਹੀ ਪ੍ਰਭੂ ਦਾ ਨਾਮ ਬਣ ਜਾਂਦਾ ਹੈ (ਭਾਵ, ਉਹ ਹਰ ਵੇਲੇ ਸਿਫ਼ਤਿ-ਸਾਲਾਹ ਹੀ ਕਰਦੇ ਹਨ) । ਨਾਮਦੇਵ ਆਖਦਾ ਹੈ ਉਹਨਾਂ ਬੰਦਿਆਂ ਨੇ ਅਸਚਰਜ ਅਲੱਖ ਤੇ ਜਗਤ-ਦੇ-ਜੀਵਨ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਹੀ ਲੱਭ ਲਿਆ ਹੈ ।੪।੧।

**ਸ਼ਬਦ ਦਾ ਭਾਵ**:— ਸਿਮਰਨ ਦੀ ਬਰਕਤਿ ਨਾਲ ਸਰਬ-ਵਿਆਪਕ ਪਰਮਾਤਮਾ ਹਿਰਦੇ ਵਿਚ ਹੀ ਲੱਭ ਪੈਂਦਾ ਹੈ । ਇਸ ਵਾਸਤੇ ਨਿਡਰਤਾ ਪੈਦਾ ਹੁੰਦੀ ਹੈ ।

**ਪ੍ਰਭਾਤੀ ॥ ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥ ਸਰਬ ਨਿਰੰਤਰਿ ਰਾਮੁ ਰਹਿਆ ਰਵਿ, ਐਸਾ ਰੂਪੁ ਬਖਾਨਿਆ ॥੧॥ ਗੋਬਿਦੁ ਗ,ਾਜੈ ਸਬਦੁ ਬਾਜੈ ॥ ਆਨਦ ਰੂਪੀ ਮੇਰੋ ਰਾਮਈਆ ॥੧॥ ਰਹਾਉ ॥ ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥ ਸਰਬੇ ਆਦਿ ਪਰਮਲਾਦਿ, ਕਾਸਟ ਚੰਦਨੁ ਭੈਇਲਾ ॥੨॥ ਤੁਮ੍ ਚੇ ਪਾਰਸੁ ਹਮ, ਚੇ ਲੋਹਾ, ਸੰਗੇ ਕੰਚਨੁ ਭੈਇਲਾ ॥ ਤੂ ਦਇਆਲੁ ਰਤਨੁ ਲਾਲੁ, ਨਾਮਾ ਸਾਚਿ ਸਮਾਇਲਾ ॥੩॥੨॥ (ਪੰਨਾ ੧੩੫੧)**

**ਪਦ ਅਰਥ**:— ਆਦਿ—(ਸਭ ਦਾ) ਮੁੱਢ । ਜੁਗਾਦਿ—ਜੁਗਾਂ ਦੇ ਆਦਿ ਤੋਂ । ਜੁਗੋ ਜੁਗੁ—ਹਰੇਕ ਜੁਗ ਵਿਚ । ਤਾ ਕਾ—ਉਸ (ਪ੍ਰਭੂ) ਦਾ । ਨਿਰੰਤਰਿ—ਅੰਦਰ ਇਕ-ਰਸ । ਰਵਿ ਰਹਿਆ—ਵਿਆਪਕ ਹੈ । ਬਖਾਨਿਆ—ਬਿਆਨ ਕੀਤਾ ਗਿਆ ਹੈ, (ਧਰਮ-ਪੁਸਤਕਾਂ ਵਿਚ) ਦੱਸਿਆ ਗਿਆ ਹੈ ।੧।

ਗਾਜੇ—ਗੱਜਦਾ ਹੈ, ਪਰਗਟ ਹੋ ਜਾਂਦਾ ਹੈ । ਬਾਜੈ—ਵੱਜਦਾ ਹੈ । ਸਬਦੁ ਬਾਜੈ—ਗੁਰੂ ਦਾ ਸ਼ਬਦ-ਵਾਜਾ ਵੱਜਦਾ ਹੈ । ਰਾਮਈਆ—ਸੋਹਣਾ ਰਾਮ ।੧।ਰਹਾਉ।

ਬਾਵਨ—ਚੰਦਨ । ਬੀਖੂ—(ਵ੍ਰ) ਬਿਰਖ, ਰੁੱਖ । ਬਾਨੈ ਬੀਖੇ—ਬਨ ਵਿਖੇ, ਜੰਗਲ ਵਿਚ । ਬਾਸੁ ਤੇ—(ਚੰਦਨ ਦੀ) ਸੁਗੰਧੀ ਤੋਂ । ਲਾਗਿਲਾ—ਲੱਗਦਾ ਹੈ, ਮਿਲਦਾ ਹੈ । ਪਰਮਲਾਦਿ—ਪਰਮਲ ਆਦਿ, ਸੁਗੰਧੀਆਂ ਦਾ ਮੂਲ । ਕਾਸਟ—(ਸਾਧਾਰਨ) ਕਾਠ । ਭੈਇਲਾ—ਹੋ ਜਾਂਦਾ ਹੈ ।੨।

ਤੁਮ੍ ਚੇ—ਤੇਰੇ ਵਰਗਾ (ਭਾਵ, ਤੂੰ) ਪਾਰਸ ਹੈਂ । ਹਮ ਚੇ—ਮੇਰੇ ਵਰਗਾ (ਭਾਵ, ਮੈਂ) । ਸੰਗੇ—ਤੇਰੀ ਸੰਗਤਿ ਵਿਚ, ਤੇਰੇ ਨਾਲ ਛੋਹਿਆਂ । ਕੰਚਨ—ਸੋਨਾ । ਸਾਚਿ—ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ । ਸਮਾਇਲਾ—ਲੀਨ ਹੋ ਗਿਆ ਹੈ ।੩।

**ਅਰਥ**:— (ਇਸ ਮਨੁੱਖ ਦੇ ਹਿਰਦੇ ਵਿਚ ਗੁਰੂ ਦਾ) ਸ਼ਬਦ-ਵਾਜਾ ਵੱਜਦਾ ਹੈ, ਉਥੇ ਮੇਰਾ ਸੋਹਣਾ ਰਾਮ, ਸੁਖ-ਸਰੂਪ ਰਾਮ, ਗੋਬਿੰਦ ਪਰਗਟ ਹੋ ਜਾਂਦਾ ਹੈ ।੧।ਰਹਾਉ।

(ਉਹ ਸੋਹਣਾ ਰਾਮ) ਸਾਰੇ ਸੰਸਾਰ ਦਾ ਮੂਲ ਹੈ, ਜੁਗਾਂ ਦੇ ਆਦਿ ਤੋਂ ਹੈ, ਹਰੇਕ ਜੁਗ ਵਿਚ ਮੌਜੂਦ ਹੈ, ਉਸ ਰਾਮ ਦੇ ਗੁਣਾਂ ਦਾ ਕਿਸੇ ਨੇ ਅੰਤ ਨਹੀਂ ਪਾਇਆ, ਉਹ ਰਾਮ ਸਭ ਜੀਵਾਂ ਵਿਚ ਇਕ-ਰਸ ਵਿਆਪਕ ਹੈ—(ਸਭ ਧਰਮ-ਪੁਸਤਕਾਂ ਨੇ) ਉਸ ਰਾਮ ਦਾ ਕੁਝ ਇਹੋ ਜਿਹਾ ਸਰੂਪ ਬਿਆਨ ਕੀਤਾ ਹੈ ।੧।

(ਜਿਵੇਂ) ਜੰਗਲ ਵਿਚ ਚੰਦਨ ਦਾ ਬੂਟਾ ਹੁੰਦਾ ਹੈ, (ਉਸ ਦੀ) ਸੁਗੰਧੀ ਤੋਂ (ਸਭ ਨੂੰ) ਸੁਖ ਮਿਲਦਾ ਹੈ, (ਉਸ ਦੀ ਸੰਗਤਿ ਨਾਲ ਸਾਧਾਰਨ) ਰੁੱਖ ਚੰਦਨ ਬਣ ਜਾਂਦਾ ਹੈ; ਤਿਵੇਂ, ਉਹ ਰਾਮ, ਸਭ ਜੀਵਾਂ ਦਾ ਮੂਲ ਰਾਮ, (ਸਭ ਗੁਣਾਂ-ਰੂਪ) ਸੁਗੰਧੀਆਂ ਦਾ ਮੂਲ ਹੈ (ਉਸ ਦੀ ਸੰਗਤਿ ਵਿਚ ਸਾਧਾਰਨ ਜੀਵ ਗੁਣਾਂ ਵਾਲੇ ਹੋ ਜਾਂਦੇ ਹਨ) ।੨।

(ਹੇ ਮੇਰੇ ਸੋਹਣੇ ਰਾਮ !) ਤੂੰ ਪਾਰਸ ਹੈਂ, ਮੈਂ ਲੋਹਾ ਹਾਂ, ਤੇਰੀ ਸੰਗਤਿ ਵਿਚ ਮੈਂ ਸੋਨਾ ਬਣ ਗਿਆ ਹਾਂ । ਤੂੰ ਦਇਆ ਦਾ ਘਰ ਹੈਂ, ਤੂੰ ਰਤਨ ਹੈਂ, ਤੂੰ ਲਾਲ ਹੈਂ । ਮੈਂ ਨਾਮਾ ਤੈਂ ਸਦਾ-ਥਿਰ ਰਹਿਣ ਵਾਲੇ ਵਿਚ ਲੀਨ ਹੋ ਗਿਆ ਹਾਂ ।੩।੨।

**ਸ਼ਬਦ ਦਾ ਭਾਵ**:— ਸਿਮਰਨ ਦੀ ਬਰਕਤਿ ਨਾਲ ਪਰਮਾਤਮਾ ਵਾਲੇ ਗੁਣ ਭਗਤ ਦੇ ਅੰਦਰ ਪੈਦਾ ਹੋ ਜਾਂਦੇ ਹਨ ।

**ਪ੍ਰਭਾਤੀ ॥ ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥ ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥ ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ ਰਹਾਉ ॥ ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥੨॥ ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥੩॥ ਪ੍ਰਣਵਤਿ ਨਾਮਦੇਉ, ਇਹੁ ਜੀਉ ਚਿਤਵੈ ਸੁ ਲਹੈ ॥ ਅਮਰੁ ਹੋਇ ਸਦ ਆਕੁਲ ਰਹੈ ॥੪॥੩॥ (ਪੰਨਾ ੧੩੫੧)**

**ਪਦ ਅਰਥ**:— ਕੁ-ਧਰਤੀ । ਕੁਲ—ਧਰਤੀ ਤੇ ਪੈਦਾ ਹੋਇਆ, ਖ਼ਾਨਦਾਨ, ਬੰਸ । ਅਕੁਲ—(ਅ-ਕੁਲ) ਜੋ ਧਰਤੀ ਉਤੇ ਜੰਮੀ (ਕਿਸੇ ਕੁਲ) ਵਿਚੋਂ ਨਹੀਂ ਹੈ । ਪੁਰਖ—ਸਭ ਵਿਚ ਵਿਆਪਕ (ਸ਼ਕਟ. ਪੁਰਿ _ਤੇ ਇਤਿ ਪੁ{—:) । ਚਲਿਤੁ—ਜਗਤ-ਰੂਪ ਤਮਾਸ਼ਾ । ਘਟਿ ਘਟਿ—ਹਰੇਕ ਘਟ ਵਿਚ । ਅੰਤਰਿ—ਹਰੇਕ ਦੇ ਅੰਦਰ । ਬ੍ਰਹਮੁ—ਆਤਮਾ, ਜਿੰਦ ।੧।

ਜੀਅ ਕੀ ਜੋਤਿ—ਹਰੇਕ ਜੀਵ ਦੇ ਅੰਦਰ ਵੱਸਦੀ ਜੋਤਿ । ਕੋਈ—ਕੋਈ ਪ੍ਰਾਣੀ । ਤੈ ਮੈ ਕੀਆ—ਅਸਾਂ ਜੀਵਾਂ ਨੇ ਜੋ ਕੁਝ ਕੀਤਾ, ਅਸੀ ਜੀਵ ਜੋ ਕੁਝ ਕਰਦੇ ਹਾਂ । ਮੈ—ਤੂੰ ਤੇ ਮੈਂ, ਅਸੀ ਸਾਰੇ ਜੀਵ । ਹੋਈ—ਹੁੰਦਾ ਹੈ ।੧।ਰਹਾਉ।

ਜਿਉ—ਜਿਵੇਂ । ਕੁੰਭੇਉ—ਕੁੰਭ, ਘੜਾ । ਕਰਤਾ—ਪੈਦਾ ਕਰਨ ਵਾਲਾ । ਬੀਠੁਲ ਦੇਉ—ਮਾਇਆ ਤੋਂ ਰਹਿਤ ਪ੍ਰਭੂ ।੨।

ਕਰਮੁ—ਕੀਤਾ ਹੋਇਆ ਕੰਮ । ਬੰਧਨੁ—ਜੰਜਾਲ । ਬਿਆਪੈ—ਪ੍ਰਭਾਵ ਪਾ ਰੱਖਦਾ ਹੈ । ਆਪੈ—ਆਪ ਹੀ ਆਪ, ਪ੍ਰਭੂ ਨੇ ਆਪ ਹੀ ।੩।

ਚਿਤਵੈ—ਚਿਤਵਦਾ ਹੈ, ਤਾਂਘ ਕਰਦਾ ਹੈ । ਲਹੈ—ਹਾਸਲ ਕਰ ਲੈਂਦਾ ਹੈ । ਅਮਰੁ—(ਅ-ਮਰੁ) ਮੌਤ-ਰਹਿਤ । ਆਕੁਲ—ਸਰਬ-ਵਿਆਪਕ ।੪।

**ਅਰਥ**:— ਜਿਸ ਪਰਮਾਤਮਾ ਦੀ ਕੋਈ ਖ਼ਾਸ ਕੁਲ ਨਹੀਂ ਹੈ ਉਸ ਸਰਬ-ਵਿਆਪਕ ਨੇ ਇਹ ਜਗਤ-ਰੂਪ ਇਕ ਖੇਡ ਬਣਾ ਦਿੱਤੀ ਹੈ । ਹਰੇਕ ਸਰੀਰ ਵਿਚ, ਹਰੇਕ ਦੇ ਅੰਦਰ ਉਸ ਨੇ ਆਪਣਾ ਆਤਮਾ ਗੁਪਤ ਰੱਖ ਦਿੱਤਾ ਹੈ ।੧।

ਸਾਰੇ ਜੀਵਾਂ ਵਿਚ ਵੱਸਦੀ ਜੋਤਿ ਨੂੰ ਤਾਂ ਕੋਈ ਪ੍ਰਾਣੀ ਜਾਣਦਾ ਨਹੀਂ ਹੈ, ਪਰ ਅਸੀ ਸਾਰੇ ਜੀਵ ਜੋ ਕੁਝ ਕਰਦੇ ਹਾਂ (ਸਾਡੇ ਅੰਦਰ) ਉਸ ਅੰਦਰ-ਵੱਸਦੀ-ਜੋਤਿ ਨੂੰ ਮਲੂਮ ਹੋ ਜਾਂਦੇ ਹਨ ।੧।ਰਹਾਉ।

ਜਿਵੇਂ ਮਿੱਟੀ ਤੋਂ ਘੜਾ ਬਣ ਜਾਂਦਾ ਹੈ, (ਤਿਵੇਂ ਉਸ ਪਰਮ-ਜੋਤਿ ਤੋਂ ਸਾਰੇ ਜੀਵ ਬਣਦੇ ਹਨ, ਪਰ) ਉਹ ਬੀਠੁਲ ਪ੍ਰਭੂ ਆਪ ਹੀ ਸਭ ਦਾ ਪੈਦਾ ਕਰਨ ਵਾਲਾ ਹੈ ।੨।

ਜੀਵ ਦਾ ਕੀਤਾ ਹੋਇਆ ਕੰਮ ਉਸ ਲਈ ਜੰਜਾਲ ਹੋ ਢੁਕਦਾ ਹੈ, ਪਰ ਇਹ ਜੰਜਾਲ ਆਦਿਕ ਭੀ ਜੋ ਕੁਝ ਬਣਾਇਆ ਹੈ ਪ੍ਰਭੂ ਨੇ ਆਪ ਹੀ ਬਣਾਇਆ ਹੈ ।੩।

ਨਾਮਦੇਵ ਬੇਨਤੀ ਕਰਦਾ ਹੈ, ਇਹ ਜੀਵ ਜਿਸ ਸ਼ੈ ਉਤੇ ਆਪਣਾ ਮਨ ਟਿਕਾਂਦਾ ਹੈ ਉਸ ਨੂੰ ਹਾਸਲ ਕਰ ਲੈਂਦਾ ਹੈ (ਮਾਇਆ-ਜਾਲ ਦੀ ਚਿਤਵਨੀ ਕਰਦਾ ਹੈ ਤਾਂ ਮਾਇਆ-ਜਾਲ ਵਿਚ ਫਸ ਜਾਂਦਾ ਹੈ, ਪਰ) ਜੇ ਇਹ ਜੀਵ ਸਰਬ-ਵਿਆਪਕ ਪਰਮਾਤਮਾ ਨੂੰ ਆਪਣੇ ਮਨ ਵਿਚ ਟਿਕਾਏ ਤਾਂ (ਉਸ ਅਮਰ ਪ੍ਰਭੂ ਵਿਚ ਟਿਕ ਕੇ ਆਪ ਭੀ) ਅਮਰ ਹੋ ਜਾਂਦਾ ਹੈ ।੪।

**ਸ਼ਬਦ ਦਾ ਭਾਵ**:— ਸਰਬ-ਵਿਆਪਕ ਪਰਮਾਤਮਾ ਨੇ ਜਗਤ ਦੀ ਇਹ ਖੇਡ ਆਪ ਹੀ ਰਚਾਈ ਹੈ ।

**ਨੋਟ**:— ਨਾਮਦੇਵ ਜੀ ਦਾ 'ਬੀਠੁਲ' ਉਹ ਹੈ ਜੋ 'ਆਪ ਹੀ ਕਰਤਾ' ਹੈ ਜਿਸ ਨੇ ਇਹ ਜਗਤ-ਤਮਾਸ਼ਾ ਬਣਾਇਆ ਹੈ ਅਤੇ ਜਿਸ ਨੂੰ ਸਭ ਜੀਵਾਂ ਦੇ ਦਿਲ ਦੇ ਭੇਤ ਮਲੂਮ ਹੋ ਜਾਂਦੇ ਹਨ । ਇਹ ਲਫ਼ਜ਼ 'ਬੀਠੁਲ' ਸਤਿਗੁਰੂ ਜੀ ਨੇ ਭੀ ਆਪਣੀ ਬਾਣੀ ਵਿਚ ਕਈ ਵਾਰ ਵਰਤਿਆ ਹੈ । ਜੇ ਨਿਰਾ ਇਹ ਲਫ਼ਜ਼ ਵਰਤਣ ਤੋਂ ਹੀ ਨਾਮਦੇਵ ਜੀ ਨੂੰ ਕਿਸੇ ਬੀਠੁਲ-ਮੂਰਤੀ ਦਾ ਉਪਾਸ਼ਕ ਮੰਨ ਲੈਣਾ ਹੈ ਤਾਂ ਇਹ ਲਫ਼ਜ਼ ਤਾਂ ਸਤਿਗੁਰੂ ਜੀ ਨੇ ਭੀ ਵਰਤਿਆ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਪ੍ਰਭਾਤੀ ਭਗਤ ਬੇਣੀ ਜੀ ਕੀ**

**ਤਨਿ ਚੰਦਨੁ, ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥ ਠਗ ਦਿਸਟਿ, ਬਗਾ ਲਿਵ ਲਾਗਾ ॥ ਦੇਖਿ ਬੈਸਨੋ, ਪ੍ਰਾਨ ਮੁਖ ਭਾਗਾ ॥੧॥ ਕਲਿ, ਭਗਵਤ ਬੰਦ ਚਿਰਾਂਮੰ ॥ ਕ੍ਰੂਰ ਦਿਸਟਿ, ਰਤਾ ਨਿਸਿ ਬਾਦੰ ॥੧॥ ਰਹਾਉ ॥ ਨਿਤਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ ਮੁਖਿ ਖੀਰੰ ॥ ਰਿਦੈ ਛੁਰੀ ਸੰਧਿਆਨੀ ॥ ਪਰ ਦਰਬੁ ਹਿਰਨ ਕੀ ਬਾਨੀ ॥੨॥ ਸਿਲ ਪੂਜਸਿ ਚਕ੍ਰ ਗਣੇਸੰ ॥ ਨਿਸਿ ਜਾਗਸਿ ਭਗਤਿ ਪ੍ਰਵੇਸੰ ॥ ਪਗ ਨਾਚਸਿ ਚਿਤੁ ਅਕਰਮੰ ॥ ਏ ਲੰਪਟ ਨਾਚ ਅਧਰਮੰ ॥੩॥ ਮ੍ਰਿਗ ਆਸਣੁ ਤੁਲਸੀ ਮਾਲਾ ॥ ਕਰ ਊਜਲ ਤਿਲਕੁ ਕਪਾਲਾ ॥ ਰਿਦੈ ਕੂੜੁ, ਕੰਠਿ ਰੁਦ੍ਰਾਖੰ ॥ ਰੇ ਲੰਪਟ, ਕ੍ਰਿਸਨੁ ਅਭਾਖੰ ॥੪॥ ਜਿਨਿ ਆਤਮ ਤਤੁ ਨ ਚੀਨ੍ਹ੍ਹਿਆ ॥ ਸਭ ਫੋਕਟ ਧਰਮ ਅਬੀਨਿਆ ॥ ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੫॥੧॥ (ਪੰਨਾ ੧੩੫੧)**

**ਪਦ ਅਰਥ**:— ਤਨਿ—ਸਰੀਰ ਉੱਤੇ । ਮਸਤਕਿ—ਮੱਥੇ ਉੱਤੇ । ਪਾਤੀ—ਤੁਲਸੀ ਦੇ ਪੱਤਰ । ਰਿਦ—ਹਿਰਦਾ । ਕਰ ਤਲ—ਹੱਥਾਂ ਦੀਆਂ ਤਲੀਆਂ ਉੱਤੇ, ਹੱਥਾਂ ਵਿਚ । ਕਾਤੀ—ਕੈਂਚੀ । ਦਿਸਟਿ—ਨਜ਼ਰ, ਤੱਕ । ਬਗਾ—ਬਗਲਾ । ਦੇਖਿ—ਵੇਖ ਕੇ, ਵੇਖਣ ਨੂੰ । ਪ੍ਰਾਨ—ਸੁਆਸ । ਭਾਗਾ—ਨੱਸ ਗਏ ਹਨ ।੧।

ਕਲਿ—ਕਲਜੁਗ ਵਿਚ । ਚਿਰਾਮੰ—ਚਿਰ ਤੱਕ । ਕ੍ਰੂਰ—ਟੇਢੀ । ਰਤਾ—ਮਸਤ । ਨਿਸ—(ਭਾਵ) ਨਿਸਿ ਦਿਨ, ਰਾਤ ਦਿਨੇ, ਹਰ ਵੇਲੇ । ਬਾਦੰ—ਝਗੜਾ, ਮਾਇਆ ਲਈ ਝਗੜਾ, ਮਾਇਆ ਲਈ ਦੌੜ-ਭੱਜ ।੧।ਰਹਾਉ।

ਨਿਤ ਪ੍ਰਤਿ—ਸਦਾ । ਮੁਖਿ ਖੀਰੰ—ਮੂੰਹ ਵਿਚ ਦੁੱਧ ਹੈ, ਦੂਧਾਧਾਰੀ ਹੈ । ਸੰਧਿਆਨੀ—ਤੱਕ ਕੇ ਰੱਖੀ ਹੋਈ ਹੈ, ਨਿਸ਼ਾਨਾ ਬੰਨ੍ਹ ਕੇ ਰੱਖੀ ਹੋਈ ਹੈ । ਦਰਬੁ—ਧਨ । ਹਿਰਨ—ਚੁਰਾਉਣਾ । ਬਾਨੀ—ਆਦਤ ।੨।

ਨਿਸਿ—ਰਾਤ ਨੂੰ । ਭਗਤਿ—ਰਾਸਾਂ ਦੀ ਭਗਤੀ । ਪਗ—ਪੈਰਾਂ ਨਾਲ । ਅਕਰਮੰ—ਮੰਦੇ ਕੰਮਾਂ ਵਿਚ । ਏ ਲੰਪਟ—ਹੇ ਵਿਸ਼ਈ ! ਅਧਰਮੰ—ਧਰਮ ਲਈ ਨਹੀਂ ।੩।

ਮ੍ਰਿਗ—ਹਿਰਨ । ਕਰ ਊਜਲ—ਸਾਫ਼ ਹੱਥਾਂ ਨਾਲ । ਕਪਾਲਾ—ਮੱਥੇ ਉੱਤੇ । ਕੰਨਿ—ਗਲ ਵਿਚ । ਕ੍ਰਿਸਨੁ—ਪਰਮਾਤਮਾ । ਅਭਾਖੰ—ਅ+ਭਾਖੰ, ਨਹੀਂ ਬੋਲਦਾ, ਨਹੀਂ ਸਿਮਰਦਾ ।੪।

ਜਿਨਿ—ਜਿਸ ਮਨੁੱਖ ਨੇ । ਤਤੁ—ਅਸਲੀਅਤ । ਅਬੀਨਿਆ—ਅੰਨ੍ਹੇ ਦੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਬਾਟ—ਜੀਵਨ ਦਾ ਸਹੀ ਰਸਤਾ ।੫।੧।

**ਅਰਥ**:— (ਹੇ ਵਿਸ਼ਈ ਮਨੁੱਖ ! ਤੂੰ ਉਂਵ ਤਾਂ) ਕਲਜੁਗੀ ਸੁਭਾਵ ਵਿਚ ਪ੍ਰਵਿਰਤ ਹੈਂ, ਪਰ ਮੂਰਤੀ ਨੂੰ ਚਿਰ ਤੱਕ ਨਮਸਕਾਰ ਕਰਦਾ ਹੈਂ, ਤੇਰੀ ਨਜ਼ਰ ਟੇਢੀ ਹੈ (ਤੇਰੀ ਨਿਗਾਹ ਵਿਚ ਖੋਟ ਹੈ), ਦਿਨ ਰਾਤ ਤੂੰ ਮਾਇਆ ਦੇ ਧੰਧਿਆਂ ਵਿਚ ਰੱਤਾ ਹੋਇਆ ਹੈਂ (ਤੇਰੀਆਂ ਇਹ ਮੂਰਤੀ ਨੂੰ ਬੰਦਨਾਂ ਕਿਸ ਅਰਥ ?) ।੧।ਰਹਾਉ।

(ਹੇ ਲੰਪਟ !) ਤੂੰ ਸਰੀਰ ਉੱਤੇ ਚੰਦਨ (ਦਾ ਲੇਪ ਕਰਦਾ ਹੈਂ) ਮੱਥੇ ਉੱਤੇ ਤੁਲਸੀ ਦੇ ਪੱਤਰ (ਲਾਂਦਾ ਹੈਂ; ਪਰ) ਤੇਰੇ ਹਿਰਦੇ ਵਿਚ (ਇਉਂ ਕੁਝ ਹੋ ਰਿਹਾ ਹੈ ਜਿਵੇਂ) ਤੇਰੇ ਹੱਥਾਂ ਵਿਚ ਕੈਂਚੀ ਫੜੀ ਹੋਈ ਹੈ; ਤੇਰੀ ਨਿਗਾਹ ਠੱਗਾਂ ਵਾਲੀ ਬਗਲੇ ਵਾਂਗ ਤੂੰ ਸਮਾਧੀ ਲਾਈ ਹੋਈ ਹੈ, ਵੇਖਣ ਨੂੰ ਤੂੰ ਵੈਸ਼ਨੋ ਜਾਪਦਾ ਹੈਂ ਜਿਵੇਂ ਤੇਰੇ ਮੂੰਹ ਵਿਚੋਂ ਸੁਆਸ ਭੀ ਨਿਕਲ ਗਏ ਹਨ (ਭਾਵ, ਵੇਖਣ ਨੂੰ ਤੂੰ ਬੜਾ ਹੀ ਦਇਆਵਾਨ ਜਾਪਦਾ ਹੈਂ) ।੧।

(ਹੇ ਵਿਸ਼ਈ ਮਨੁੱਖ !) ਤੂੰ ਹਰ ਰੋਜ਼ ਆਪਣੇ ਸਰੀਰ ਨੂੰ ਇਸ਼ਨਾਨ ਕਰਾਂਦਾ ਹੈਂ, ਦੋ ਧੋਤੀਆਂ ਰੱਖਦਾ ਹੈਂ, (ਹੋਰ) ਕਰਮ ਕਾਂਡ (ਭੀ ਕਰਦਾ ਹੈਂ), ਦੂਧਾਧਾਰੀ (ਬਣਿਆ ਹੋਇਆ) ਹੈਂ; ਪਰ ਆਪਣੇ ਹਿਰਦੇ ਵਿਚ ਤੂੰ ਛੁਰੀ ਕੱਸ ਕੇ ਰੱਖੀ ਹੋਈ ਹੈ, ਤੈਨੂੰ ਪਰਾਇਆ ਧਨ ਠੱਗਣ ਦੀ ਆਦਤ ਪਈ ਹੋਈ ਹੈ ।੨।

(ਹੇ ਲੰਪਟ !) ਤੂੰ ਸਿਲਾ ਪੂਜਦਾ ਹੈਂ, ਸਰੀਰ ਉੱਤੇ ਤੂੰ ਗਣੇਸ਼ ਦੇਵਤੇ ਦੇ ਨਿਸ਼ਾਨ ਬਣਾਏ ਹੋਏ ਹਨ, ਰਾਤ ਨੂੰ ਰਾਸਾਂ ਵਿਚ (ਭਗਤੀ ਵਜੋਂ) ਜਾਗਦਾ ਭੀ ਹੈਂ, ਉਥੇ ਪੈਰਾਂ ਨਾਲ ਤੂੰ ਨੱਚਦਾ ਹੈਂ, ਪਰ ਤੇਰਾ ਚਿੱਤ ਮੰਦੇ ਕਰਮਾਂ ਵਿਚ ਹੀ ਮਗਨ ਰਹਿੰਦਾ ਹੈ, ਹੇ ਲੰਪਟ ! ਇਹ ਨਾਚ ਕੋਈ ਧਰਮ (ਦਾ ਕੰਮ) ਨਹੀਂ ਹੈ ।੩।

ਹੇ ਵਿਸ਼ਈ ਮਨੁੱਖ ! (ਪੂਜਾ ਪਾਠ ਵੇਲੇ) ਤੂੰ ਹਿਰਨ ਦੀ ਖੱਲ ਦਾ ਆਸਣ (ਵਰਤਦਾ ਹੈਂ), ਤੁਲਸੀ ਦੀ ਮਾਲਾ ਤੇਰੇ ਪਾਸ ਹੈ, ਸਾਫ਼ ਹੱਥਾਂ ਨਾਲ ਤੂੰ ਮੱਥੇ ਉੱਤੇ ਤਿਲਕ ਲਾਂਦਾ ਹੈਂ, ਗਲ ਵਿਚ ਤੂੰ ਰੁਦ੍ਰਾਖ ਦੀ ਮਾਲਾ ਪਾਈ ਹੋਈ ਹੈ, ਪਰ ਤੇਰੇ ਹਿਰਦੇ ਵਿਚ ਠੱਗੀ ਹੈ । (ਹੇ ਲੰਪਟ ! ਇਸ ਤਰ੍ਹਾਂ) ਤੂੰ ਹਰੀ ਨੂੰ ਸਿਮਰ ਨਹੀਂ ਰਿਹਾ ਹੈਂ ।੪।

ਹੇ ਬੇਣੀ ! ਇਹ ਗੱਲ ਸੱਚ ਹੈ ਕਿ ਜਿਸ ਮਨੁੱਖ ਨੇ ਆਤਮਾ ਦੀ ਅਸਲੀਅਤ ਨੂੰ ਨਹੀਂ ਪਛਾਣਿਆ, ਉਸ ਅੰਨ੍ਹੇ ਦੇ ਸਾਰੇ ਕਰਮ-ਧਰਮ ਫੋਕੇ ਹਨ । ਉਹੀ ਮਨੁੱਖ ਸਿਮਰਨ ਕਰਦਾ ਹੈ ਜੋ ਗੁਰੂ ਦੇ ਸਨਮੁਖ ਹੁੰਦਾ ਹੈ, ਗੁਰੂ ਤੋਂ ਬਿਨਾ ਜ਼ਿੰਦਗੀ ਦਾ ਸਹੀ ਰਾਹ ਨਹੀਂ ਲੱਭਦਾ ।੫।੧।

ਨੋਟ:— ਇਸ ਸ਼ਬਦ ਦੇ ਲਫ਼ਜ਼ਾਂ ਨੂੰ ਰਤਾ ਗਹੁ ਨਾਲ ਵੇਖੋ; ਕਿਸੇ ਚੰਗੇ ਵਿਦਵਾਨ ਦੇ ਮੂੰਹੋਂ ਨਿਕਲੇ ਦਿੱਸਦੇ ਹਨ । ਬੇਣੀ ਜੀ ਜਾਤਿ ਦੇ ਬ੍ਰਾਹਮਣ ਸਨ, ਵਿਦਵਾਨ ਬ੍ਰਾਹਮਣ ਸਨ । ਬ੍ਰਾਹਮਣ ਦੇ ਵਿਛਾਏ ਹੋਏ ਕਰਮ-ਕਾਂਡ ਦੇ ਜਾਲ ਨੂੰ ਨਸ਼ਰ ਕਰ ਰਹੇ ਹਨ । ਇਹ ਸੂਰਮੇ ਮਰਦ ਦਾ ਹੀ ਕੰਮ ਹੋ ਸਕਦਾ ਸੀ ਕਿ ਆਪਣੇ ਜਾਤਿ-ਭਾਈ ਬ੍ਰਾਹਮਣਾਂ ਦੇ ਨਾਲ ਮਿਲ ਕੇ ਇਸ ਕਰਮ-ਕਾਂਡੀ ਜਾਲ ਤੋਂ ਮਾਇਕ ਉਠਾਣ ਦੇ ਥਾਂ, ਬੇਣੀ ਜੀ ਨੇ ਇਸ ਦਾ ਥੋਥਾ-ਪਨ ਜ਼ਾਹਰ ਕਰ ਦਿੱਤਾ । ਇਸ ਸੂਰਮੇ ਮਰਦ ਦੀ ਇਹ ਦਲੇਰੀ ਹੀ ਸੀ, ਜਿਸ ਨੇ ਸਤਿਗੁਰੂ ਨਾਨਕ ਪਾਤਿਸ਼ਾਹ ਦੇ ਹਿਰਦੇ ਵਿਚ ਖਿੱਚ ਪਾਈ । ਪਹਿਲੀ 'ਉਦਾਸੀ' ਵਿਚ ਗੁਰੂ ਨਾਨਕ ਸਾਹਿਬ ਨੇ ਬੇਣੀ ਜੀ ਦੇ ਸ਼ਬਦ ਲਿਆਂਦੇ ਸਨ, ਅਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖੇ ਸਨ । ਬੇਣੀ ਜੀ ਕਿਸੇ ਪਖੰਡੀ ਦਾ ਨਕਸ਼ਾ ਖਿੱਚ ਰਹੇ ਹਨ ਕਿ ਕਿਵੇਂ ਬਾਹਰੋਂ ਧਾਰਮਿਕ ਭੇਖ ਧਾਰ ਕੇ ਅੰਦਰੋਂ ਕਾਤੀ ਚਲਾਂਦਾ ਹੈ ।

ਇਸੇ ਹੀ ਰਾਗ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਸ਼ਬਦ ਨੰ: ੧੪ ਗਹੁ ਨਾਲ ਪੜ੍ਹ ਕੇ ਵੇਖੋ । ਇਹਨਾਂ ਦੋਹਾਂ ਸ਼ਬਦਾਂ ਵਿਚ ਬੜੀ ਡੂੰਘੀ ਸਾਂਝ ਹੈ—

(੧) ਦੋਹਾਂ ਸ਼ਬਦਾਂ ਦੇ ਪੰਜ ਪੰਜ ਬੰਦ ਹਨ,
(੨) ਹਰੇਕ ਬੰਦ ਵਿਚ ਚਾਰ ਚਾਰ ਤੁਕਾਂ ਹਨ,
(੩) ਤੁਕਾਂ ਦੀ ਬਨਾਵਟ ਤਕਰੀਬਨ ਇਕੋ ਜਿਹੀ ਹੈ,
(੪) ਬੇਣੀ ਜੀ ਤਾਂ ਕਿਸੇ ਪਖੰਡੀ ਦਾ ਹਾਲ ਦੱਸਦੇ ਹਨ, ਗੁਰੂ ਨਾਨਕ ਦੇਵ ਜੀ 'ਗੁਰਮੁਖ' ਦਾ ਜੀਵਨ ਬਿਆਨ ਕਰਦੇ ਹਨ; ਵੇਖੋ ਟਾਕਰਾ ਕਰ ਕੇ—
. . ਬੇਣੀ ਜੀ . . . . . . . . . . ਗੁਰੂ ਨਾਨਕ ਸਾਹਿਬ
(ੳ) ਪਖੰਡੀ ਦੇ . . . . . . . . . . ਗੁਰਮੁਖ ਦੇ
. . 'ਤਨਿ ਚੰਦਨੁ' . . . . . . . 'ਨਾਮ ਬਿਨਾ ਤਨਿ ਕਿਛੁ ਨ ਸੁਖਾਵੈ'
(ਅ) 'ਮੁਖਿ ਖੀਰੰ' . . . . . . . . 'ਪੈਨਣੁ ਖਾਣਾ ਚੀਤਿ ਨ ਪਾਈ'
(ੲ) 'ਦੁਇ ਧੋਤੀ ਕਰਮ' . . . . . .'ਕੀਰਤਿ ਕਰਮ ਕਾਰ ਜਿਨ ਸੰਦਾ'

(ਸ) 'ਪਗ ਨਾਚਸਿ ਚਿਤੁ ਅਕਰਮੰ . . 'ਗੀਤ ਨਾਦ ਹਰਖ ਚਤੁਰਾਈ ।

. . . . . . . . . . . . . . . . . . ਚੀਤਿ ਨ ਪਾਈ ।'

ਇਹਨਾਂ ਦੋਹਾਂ ਸ਼ਬਦਾਂ ਦੀ ਇਸ ਸਾਂਝ ਤੋਂ ਸਾਫ਼ ਪਰਗਟ ਹੈ ਕਿ ਸਤਿਗੁਰੂ ਨਾਨਕ ਸਾਹਿਬ ਨੇ ਜਦੋਂ ਇਹ ਸ਼ਬਦ ਨੰ: ੧੪ ਉਚਾਰਿਆ ਸੀ, ਉਹਨਾਂ ਦੇ ਪਾਸ ਬੇਣੀ ਜੀ ਦਾ ਇਹ ਸ਼ਬਦ ਮੌਜੂਦ ਸੀ ।

ਪ੍ਰਭਾਤੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਉਹ ਸ਼ਬਦ ਨੰ: ੧੪ ਇਉਂ ਹੈ:—

**ਗੀਤ ਨਾਦ ਹਰਖ ਚਤੁਰਾਈ ॥ ਰਹਸ ਰੰਗ ਫੁਰਮਾਇਸਿ ਕਾਈ ॥ ਪੈਨ੍ਣੁ ਖਾਣਾ ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ ਨਾਮਿ ਵਸਾਈ ॥੧॥ ਕਿਆ ਜਾਨਾਂ ਕਿਆ ਕਰੈ ਕਰਾਵੈ ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥ਰਹਾਉ॥ ਜੋਗ ਬਿਨੋਦ ਸ੍ਵਾਦ ਆਨੰਦਾ ॥ ਮਤਿ ਸਤ ਭਾਇ ਭਗਤਿ ਗੋਬਿੰਦਾ ॥ ਕੀਰਤਿ ਕਰਮ ਕਾਰ ਨਿਜ ਸੰਦਾ ॥ ਅੰਤਰਿ ਰਵਤੌ ਰਾਜ ਰਵਿੰਦਾ ॥੨॥ ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰਧਾਰੀ ॥ ਦੀਨਾਨਾਥੁ ਪੀਉ ਬਨਵਾਰੀ ॥ ਅਨਦਿਨੁ ਨਾਮੁ**

ਦਾਨੁ ਬ੍ਰਤ ਕਾਰੀ ॥ ਤਿਪਤਿ ਤਰੰਗੀ, ਤਤੁ ਬੀਚਾਰੀ ॥੩॥ ਅਕਥੌ ਕਥਉ, ਕਿਆ ਮੈ ਜੋਰੁ ॥ ਭਗਤਿ ਕਰੀ, ਕਰਾਇਹਿ ਮੋਰ ॥ ਅੰਤਰਿ ਵਸੈ, ਚੂਕੈ ਮੈ ਮੋਰ ॥ ਕਿਸੁ ਸੇਵੀ, ਦੂਜਾ ਨਹੀ ਹੋਰੁ ॥੪॥ ਗੁਰ ਕਾ ਸਬਦੁ, ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥ ਜਿਨਿ ਚਾਖਿਆ, ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ, ਤਨਿ ਸੁਖੁ ਹੋਇ ॥੫॥੧੪॥

ਆਸਾ ਦੀ ਵਾਰ ਦੀ ਪਉੜੀ ਨੰ: ੧੪ ਦਾ ਦੂਜਾ ਸਲੋਕ ਭੀ ਪੜ੍ਹੋ:—

**ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ ਮੁਖਿ ਝੂਠੁ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥ ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥੧੪॥**

ਬੇਣੀ ਜੀ ਦੇ ਸ਼ਬਦ ਨਾਲ ਇਸ ਨੂੰ ਰਲਾ ਕੇ ਵੇਖੋ । ਮਜ਼ਮੂਨ ਰਲਦਾ ਹੈ, ਚਾਲ ਰਲਦੀ ਹੈ, ਕਈ ਲਫ਼ਜ਼ ਸਾਂਝੇ ਹਨ, ਅਖ਼ੀਰਲੀ ਤੁਕ ਦੀ ਸਾਂਝ ਤਾਂ ਕਮਾਲ ਦੀ ਹੈ । ਵਿਰੋਧੀ ਸੱਜਣ ਜੇ ਇਸ ਸਲੋਕ ਨੂੰ ਬੇਣੀ ਜੀ ਦੇ ਸ਼ਬਦ ਨਾਲ ਰਲਾ ਕੇ ਪੜ੍ਹਨ ਦੀ ਖੇਚਲ ਕਰਦਾ, ਤਾਂ ਇਹ ਨਾਹ ਲਿਖਦਾ ਕਿ ਇਸ ਸ਼ਬਦ ਵਿਚੋਂ 'ਗੁਰਮਤਿ ਦੇ ਕਿਸੇ ਸਿੱਧਾਂਤ ਉਤੇ ਚਾਨਣਾ ਨਹੀਂ ਪੈਂਦਾ' ।

**ੴ ਸਤਿ ਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**
**ਰਾਗੁ ਜੈਜਾਵੰਤੀ ਮਹਲਾ ੯**

**ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥ ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥ ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ ਰਹਾਉ ॥ ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ ॥ ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥੧॥ ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ ॥ ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥੨॥੧॥ (ਪੰਨਾ ੧੩੫੨)**

**ਪਦ ਅਰਥ**:— ਸਿਮਰਿ—ਸਿਮਰਿਆ ਕਰ । ਇਹੈ—ਇਹ (ਸਿਮਰਨ) ਹੀ । ਤੇਰੈ ਕਾਜਿ—ਤੇਰੇ ਕੰਮ ਵਿਚ (ਆਉਣ ਵਾਲਾ) । ਕੋ—ਦਾ । ਸੰਗੁ—ਸਾਥ, ਮੋਹ । ਲਾਗੁ—ਪਿਆ ਰਹੁ । ਮਾਨੁ—ਮੰਨ, ਸਮਝ ਲੈ । ਮਿਥਿਆ—ਨਾਸਵੰਤ । ਸਾਜੁ—ਜਗਤ-ਪਸਾਰਾ ।੧।ਰਹਾਉ।

ਕਾਹੇ ਪਰਿ—ਕਾਹਦੇ ਉੱਤੇ ? ਮਾਨੁ—ਅਹੰਕਾਰ । ਬਾਰੂ—ਰੇਤ । ਭੀਤਿ—ਕੰਧ । ਬਸੁਧਾ—ਧਰਤੀ । ਕੋ—ਦਾ ।੧।

ਨਾਨਕੁ ਕਹਤ—ਨਾਨਕ ਆਖਦਾ ਹੈ । ਬਾਤ—ਗੱਲ । ਬਿਨਸਿ ਜੈ ਹੈ—ਨਾਸ ਹੋ ਜਾਇਗਾ । ਗਾਤੁ—ਸਰੀਰ । ਕਾਲੁ—ਕੱਲ (ਦਾ ਦਿਨ) । ਆਜੁ—ਅੱਜ ਦਾ ਦਿਨ ।੨।

**ਅਰਥ**:— ਹੇ ਭਾਈ ! ਪਰਮਾਤਮਾ (ਦਾ ਨਾਮ) ਸਿਮਰਿਆ ਕਰ, ਪਰਮਾਤਮਾ ਦਾ ਨਾਮ ਸਿਮਰਿਆ ਕਰ । ਇਹ (ਸਿਮਰਨ) ਹੀ ਤੇਰੇ ਕੰਮ ਵਿਚ (ਆਉਣ ਵਾਲਾ) ਹੈ । ਹੇ ਭਾਈ ! ਮਾਇਆ ਦਾ ਮੋਹ ਛੱਡ ਦੇਹ, ਪਰਮਾਤਮਾ ਦੀ ਸਰਨ ਪਿਆ ਰਹੁ । ਹੇ ਭਾਈ ! ਦੁਨੀਆ ਦੇ ਸੁਖਾਂ ਨੂੰ ਨਾਸਵੰਤ ਸਮਝ । ਜਗਤ ਦਾ ਇਹ ਸਾਰਾ ਪਸਾਰਾ (ਹੀ) ਸਾਥ ਛੱਡ ਜਾਣ ਵਾਲਾ ਹੈ ।੧।ਰਹਾਉ।

ਹੇ ਭਾਈ ! ਇਸ ਧਨ ਨੂੰ ਸੁਪਨੇ (ਵਿਚ ਮਿਲੇ ਪਦਾਰਥਾਂ) ਵਾਂਗ ਸਮਝ (ਜਾਗ ਖੁਲ੍ਹਦਿਆਂ ਹੀ ਉਹ ਪਦਾਰਥ ਲੋਪ ਹੋ ਜਾਂਦੇ ਹਨ । ਦੱਸ,) ਤੂੰ ਕਾਹਦੇ ਉੱਤੇ ਅਹੰਕਾਰ ਕਰਦਾ ਹੈਂ ? (ਸਾਰੀ) ਧਰਤੀ ਦਾ ਰਾਜ (ਭੀ) ਰੇਤ ਦੀ ਕੰਧ ਵਰਗਾ ਹੀ ਹੈ ।੧।

ਹੇ ਭਾਈ ! ਦਾਸ ਨਾਨਕ (ਤੈਨੂੰ ਇਹ) ਗੱਲ ਦੱਸਦਾ ਹੈ ਕਿ ਤੇਰਾ (ਤਾਂ ਇਹ ਆਪਣਾ ਮਿਥਿਆ ਹੋਇਆ) ਸਰੀਰ (ਭੀ) ਨਾਸ ਹੋ ਜਾਇਗਾ । (ਵੇਖ, ਜਿਵੇਂ ਤੇਰੀ ਉਮਰ ਦਾ) ਕੱਲ (ਦਾ ਦਿਨ) ਛਿਨ ਛਿਨ ਕਰ ਕੇ ਬੀਤ ਗਿਆ ਹੈ, ਤਿਵੇਂ ਅੱਜ (ਦਾ ਦਿਨ ਭੀ) ਲੰਘਦਾ ਜਾ ਰਿਹਾ ਹੈ ।੨।੧।

**ਜੈਜਾਵੰਤੀ ਮਹਲਾ ੯ ॥ ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ ॥ ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥ ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ ॥੧॥ ਰਹਾਉ ॥ ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ ॥ ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥੧॥ ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ ॥ ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ ॥੨॥੨॥ (ਪੰਨਾ ੧੩੫੨)**

ਪਦ ਅਰਥ:— ਭਜੁ—ਭਜਨ ਕਰ, ਜਪਿਆ ਕਰ । ਸਿਰਾਤੁ ਹੈ—ਬੀਤਦਾ ਜਾ ਰਿਹਾ ਹੈ । ਕਹਉ—ਕਹਉਂ, ਮੈਂ ਆਖਾਂ । ਕਹਾ—ਕਹਾਂ ? ਕੀਹ ? ਬਾਰ ਬਾਰ—ਮੁੜ ਮੁੜ । ਗਵਾਰ—ਹੇ ਮੂਰਖ ! ਬਿਨਸਤ—ਨਾਸ ਹੁੰਦਿਆਂ । ਬਾਰ—ਚਿਰ, ਢਿੱਲ । ਓਰਾ—ਗੜਾ । ਓਰੇ ਸਮ—ਗੜੇ ਵਰਗਾ, ਗੜੇ ਦੇ ਬਰਾਬਰ । ਸਮ—ਬਰਾਬਰ, ਸਮਾਨ । ਗਾਤੁ—ਸਰੀਰ ।੧।ਰਹਾਉ।

ਭਰਮ—ਭਟਕਣਾ । ਡਾਰਿ ਦੇਹਿ—ਛੱਡ ਦੇਹ । ਕੋ—ਦਾ । ਲੇਹਿ—ਜਪਿਆ ਕਰ । ਅੰਤਿ ਬਾਰ—ਅੰਤਲੇ ਸਮੇ । ਸੰਗਿ ਤੇਰੈ—ਤੇਰੇ ਨਾਲ । ਇਹੈ ਏਕ—ਸਿਰਫ਼ ਇਹ ਹੀ ।੧।

ਬਿਖਿਆ—ਮਾਇਆ । ਬਿਖੁ—ਜ਼ਹਿਰ । ਬਿਸਾਰਿ—ਭੁਲਾ ਦੇਹ । ਜਸੁ—ਸਿਫ਼ਤਿ-ਸਾਲਾਹ । ਹੀਏ—ਹਿਰਦੇ ਵਿਚ । ਧਾਰਿ—ਵਸਾਈ ਰੱਖ । ਕਹਿ—ਕਹੈ, ਆਖਦਾ ਹੈ । ਪੁਕਾਰਿ—ਪੁਕਾਰ ਕੇ, ਕੂਕ ਕੇ । ਅਉਸਰੁ—ਮੌਕਾ, ਸਮਾ ।੨।

**ਅਰਥ**:— ਹੇ ਭਾਈ ! ਪਰਮਾਤਮਾ ਦਾ ਭਜਨ ਕਰਿਆ ਕਰ, ਪਰਮਾਤਮਾ ਦਾ ਭਜਨ ਕਰਿਆ ਕਰ । ਮਨੁੱਖਾ ਜਨਮ ਲੰਘਦਾ ਜਾ ਰਿਹਾ ਹੈ । ਹੇ ਮੂਰਖ ! ਮੈਂ (ਤੈਨੂੰ) ਮੁੜ ਮੁੜ ਕੀਹ ਆਖਾਂ ? ਤੂੰ ਕਿਉਂ ਨਹੀਂ ਸਮਝਦਾ ? (ਤੇਰਾ ਇਹ) ਸਰੀਰ (ਨਾਸ ਹੋਣ ਵਿਚ) ਗੜੇ ਵਰਗਾ ਹੀ ਹੈ (ਇਸ ਦੇ) ਨਾਸ ਹੁੰਦਿਆਂ ਚਿਰ ਨਹੀਂ ਲੱਗਦਾ ।੧।ਰਹਾਉ।

ਹੇ ਭਾਈ ! ਸਾਰੀਆਂ ਭਟਕਣਾਂ ਛੱਡ ਦੇਹ, ਪਰਮਾਤਮਾ ਦਾ ਨਾਮ ਜਪਿਆ ਕਰ । ਅੰਤਲੇ ਸਮੇ ਤੇਰੇ ਨਾਲ ਸਿਰਫ਼ ਇਹ ਨਾਮ ਹੀ ਜਾਣ ਵਾਲਾ ਹੈ ।੧।

ਹੇ ਭਾਈ ! ਮਾਇਆ (ਦਾ ਮੋਹ ਆਪਣੇ ਅੰਦਰੋਂ) ਜ਼ਹਿਰ ਵਾਂਗ ਭੁਲਾ ਦੇਹ । ਪਰਮਾਤਮਾ ਦੀ ਸਿਫ਼ਤਿ-ਸਾਲਾਹ (ਆਪਣੇ) ਹਿਰਦੇ ਵਿਚ ਵਸਾਈ ਰੱਖ । ਦਾਸ ਨਾਨਕ (ਤੈਨੂੰ) ਕੂਕ ਕੂਕ ਕੇ ਆਖ ਰਿਹਾ ਹੈ, (ਮਨੁੱਖਾ ਜ਼ਿੰਦਗੀ ਦਾ ਸਮਾ) ਬੀਤਦਾ ਜਾ ਰਿਹਾ ਹੈ ।੨।੨।

**ਜੈਜਾਵੰਤੀ ਮਹਲਾ ੯ ॥ ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥ ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ ॥ ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ ॥੧॥ ਰਹਾਉ ॥ ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ ॥ ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ ॥੧॥ ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ ॥ ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥੨॥੩॥ (ਪੰਨਾ ੧੩੫੨)**

**ਪਦ ਅਰਥ**:— ਗਤਿ—ਹਾਲਤ, ਦਸ਼ਾ । ਹੋਇ ਹੈ—ਹੋਵੇਗੀ । ਮਹਿ—ਵਿਚ । ਤਉ—ਤਾਂ । ਕਾਨਿ—ਕੰਨ ਨਾਲ, ਧਿਆਨ ਦੇ ਕੇ । ਬਿਖਿਅਨ ਸਿਉ—ਵਿਸ਼ਿਆਂ ਨਾਲ । ਅਤਿ—ਬਹੁਤ । ਲੁਭਾਨਿ—ਗ੍ਰਸਿਆ ਹੋਇਆ । ਫੇਰੀ—ਪਰਤਾਈ ।੧।ਰਹਾਉ।

ਕੋ—ਦਾ । ਲੀਨੁ—ਲਿਆ, ਹਾਸਲ ਕੀਤਾ । ਨਿਮਖ—(ਨਿਮੇ—) ਅੱਖ ਝਮਕਣ ਜਿਤਨਾ ਸਮਾ । ਕੀਨੁ—ਕੀਤਾ । ਦਾਰਾ—ਇਸਤ੍ਰੀ । ਦੀਨੁ—ਆਤੁਰ, ਅਧੀਨ । ਪਗਹੁ—ਪੈਰਾਂ ਵਿਚ । ਪਰੀ—ਪਈ ਹੋਈ ਹੈ । ਬੇਰੀ—ਬੇੜੀ ।੧।

ਕਹਿ—ਕਹੈ, ਆਖਦਾ ਹੈ । ਪੁਕਾਰਿ—ਪੁਕਾਰ ਕੇ । ਜਗ ਪਸਾਰੁ—ਜਗਤ ਦਾ ਖਿਲਾਰਾ । ਮੁਰਾਰਿ—(ਮੁਰ-ਅਰਿ) ਪਰਮਾਤਮਾ । ਜਾ ਕੀ—ਜਿਸ (ਪਰਮਾਤਮਾ) ਦੀ । ਚੇਰੀ—ਦਾਸੀ ।੨।

**ਅਰਥ**:— ਹੇ ਮਨ ! (ਤੂੰ ਕਦੇ ਸੋਚਦਾ ਨਹੀਂ ਕਿ) ਤੇਰੀ ਕੀਹ ਦਸ਼ਾ ਹੋਵੇਗੀ । ਇਸ ਜਗਤ ਵਿਚ (ਤੇਰਾ ਅਮਲ ਸਾਥੀ) ਪਰਮਾਤਮਾ ਦਾ ਨਾਮ (ਹੀ) ਹੈ, ਉਹ (ਨਾਮ) ਤੂੰ ਕਦੇ ਧਿਆਨ ਨਾਲ ਸੁਣਿਆ ਨਹੀਂ । ਤੂੰ ਵਿਸ਼ਿਆਂ ਵਿਚ ਹੀ ਬਹੁਤ ਫਸਿਆ ਰਹਿੰਦਾ ਹੈਂ, ਤੂੰ (ਆਪਣੀ) ਸੁਰਤਿ (ਇਹਨਾਂ ਵਲੋਂ ਕਦੇ) ਪਰਤਾਂਦਾ ਨਹੀਂ ।੧।ਰਹਾਉ।

ਹੇ ਭਾਈ ! ਤੂੰ ਮਨੁੱਖ ਦਾ ਜਨਮ (ਤਾਂ) ਹਾਸਲ ਕੀਤਾ, ਪਰ ਕਦੇ ਰਤਾ ਭਰ ਸਮੇ ਲਈ ਭੀ ਪਰਮਾਤਮਾ ਦਾ ਸਿਮਰਨ ਨਹੀਂ ਕੀਤਾ । ਤੂੰ ਸਦਾ ਇਸਤ੍ਰੀ ਦੇ ਸੁਖਾਂ ਦੇ ਹੀ ਅਧੀਨ ਹੋਇਆ ਰਹਿੰਦਾ ਹੈਂ । ਤੇਰੇ ਪੈਰਾਂ ਵਿਚ (ਇਸਤ੍ਰੀ ਦੇ ਮੋਹ ਦੀ) ਬੇੜੀ ਪਈ ਰਹਿੰਦੀ ਹੈ ।੧।

ਹੇ ਭਾਈ ! ਦਾਸ ਨਾਨਕ (ਤੈਨੂੰ) ਪੁਕਾਰ ਕੇ ਆਖਦਾ ਹੈ ਕਿ ਇਹ ਜਗਤ ਦਾ ਖਿਲਾਰਾ ਸੁਪਨੇ ਵਰਗਾ ਹੀ ਹੈ । ਇਹ ਮਾਇਆ ਜਿਸ ਦੀ ਦਾਸੀ ਹੈ ਤੂੰ ਉਸ ਪਰਮਾਤਮਾ ਦਾ ਸਿਮਰਨ ਕਿਉਂ ਨਹੀਂ ਕਰਦਾ ।੨।੩।

**ਜੈਜਾਵੰਤੀ ਮਹਲਾ ੯ ॥ ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥ ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥ ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ ਰਹਾਉ ॥ ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥ ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥੧॥ ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥ ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ ॥੨॥੪॥ (ਪੰਨਾ ੧੩੫੨-੧੩੫੩)**

**ਪਦ ਅਰਥ**:— ਜੈਹੈ—ਜਾਇਗਾ । ਬੀਤ ਜੈਹੈ—ਗੁਜ਼ਰ ਜਾਇਗਾ । ਅਕਾਜੁ—(ਅ-ਕਾਜੁ) ਅਸਫਲ, ਜੀਵਨ-ਮਨੋਰਥ ਪ੍ਰਾਪਤ ਕਰਨ ਤੋਂ ਬਿਨਾ । ਰੇ—ਹੇ ਭਾਈ ! ਨਿਸਿ—ਰਾਤ । ਰੇ ਅਜਾਨ—ਹੇ ਬੇ-ਸਮਝ ! ਹੇ ਮੂਰਖ ! ਕਾਲੁ—ਮੌਤ ਦਾ ਸਮਾ । ਆਨਿ—ਆ ਕੇ । ਭਾਜਿ—ਭੱਜ ਕੇ । ਕਹਾ—ਕਿੱਥੇ ? ।੧।ਰਹਾਉ।

ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਜੋ ਦੇਹ—ਜਿਹੜਾ ਸਰੀਰ । ਮਾਨਿਓ—ਤੂੰ ਮੰਨੀ ਬੈਠਾ ਹੈਂ । ਤਉ—ਤਾਂ । ਹੋਇ ਹੈ—ਹੋ ਜਾਇਗਾ । ਖੇਹਿ—ਮਿੱਟੀ, ਸੁਆਹ । ਕੋ—ਦਾ । ਕਿਉ ਨ ਲੇਹਿ—ਤੂੰ ਕਿਉਂ ਨਹੀ ਜਪਦਾ ? (ਲੇਹਿਂ) । ਮੂਰਖ ਨਿਲਾਜ ਰੇ—ਹੇ ਮੂਰਖ ! ਹੇ ਬੇ-ਸ਼ਰਮ ! ।੧।

ਹੀਏ—ਹਿਰਦੇ ਵਿਚ ! ਆਨਿ—ਲਿਆ ਰੱਖ । ਤੈ—ਤੂੰ । ਕੋ—ਦਾ । ਮਾਨੁ—ਅਹੰਕਾਰ । ਇਹੈ—ਇਹ ਹੀ । ਬਖਾਨਿ—ਬਖਾਨੈ, ਆਖਦਾ ਹੈ । ਮਹਿ—ਵਿਚ । ਬਿਰਾਜੁ—ਰੌਸ਼ਨ ਹੋ, ਚੰਗਾ ਜੀਵਨ ਜੀਉ ।੨।

**ਅਰਥ**:— ਹੇ ਭਾਈ ! (ਪਰਮਾਤਮਾ ਦੀ ਭਗਤੀ ਤੋਂ ਬਿਨਾ) ਮਨੁੱਖਾ ਜੀਵਨ (ਦਾ ਸਮਾ) ਜਨਮ-ਮਨੋਰਥ ਹਾਸਲ ਕਰਨ ਤੋਂ ਬਿਨਾ ਹੀ ਲੰਘਦਾ ਜਾ ਰਿਹਾ ਹੈ, ਗੁਜ਼ਰਦਾ ਜਾ ਰਿਹਾ ਹੈ । ਹੇ ਮੂਰਖ ! ਰਾਤ ਦਿਨ ਪੁਰਾਣ (ਆਦਿਕ ਪੁਸਤਕਾਂ ਦੀਆਂ ਕਹਾਣੀਆਂ) ਸੁਣ ਕੇ (ਭੀ) ਤੂੰ ਨਹੀਂ ਸਮਝਦਾ (ਕਿ ਇਥੇ ਸਦਾ ਨਹੀਂ ਬੈਠ ਰਹਿਣਾ) । ਮੌਤ (ਦਾ ਸਮਾ) ਤਾਂ (ਨੇੜੇ) ਆ ਪਹੁੰਚਿਆ ਹੈ (ਦੱਸ, ਤੂੰ ਇਸ ਪਾਸੋਂ) ਭੱਜ ਕਿੱਥੇ ਚਲਾ ਜਾਹਿੰਗਾ ।੧।ਰਹਾਉ।

ਹੇ ਮੂਰਖ ! ਹੇ ਬੇ-ਸ਼ਰਮ ! ਜਿਸ (ਆਪਣੇ) ਸਰੀਰ ਨੂੰ ਤੂੰ ਸਦਾ ਕਾਇਮ ਰਹਿਣ ਵਾਲਾ ਸਮਝੀ ਬੈਠਾ ਹੈਂ, ਤੇਰਾ ਉਹ (ਸਰੀਰ) ਤਾਂ (ਜ਼ਰੂਰ) ਸੁਆਹ ਹੋ ਜਾਇਗਾ । (ਫਿਰ) ਤੂੰ ਕਿਉਂ ਪਰਮਾਤਮਾ ਦਾ ਨਾਮ ਨਹੀਂ ਜਪਦਾ ? ।੧।

ਦਾਸ ਨਾਨਕ (ਤੈਨੂੰ ਮੁੜ ਮੁੜ) ਇਹ ਗੱਲ ਹੀ ਆਖਦਾ ਹੈ ਕਿ (ਆਪਣੇ) ਮਨ ਦਾ ਅਹੰਕਾਰ ਛੱਡ ਦੇਹ, ਪਰਮਾਤਮਾ ਦੀ ਭਗਤੀ (ਆਪਣੇ) ਹਿਰਦੇ ਵਿਚ ਵਸਾ ਲੈ । ਇਹੋ ਜਿਹਾ ਸੁਚੱਜਾ ਜੀਵਨ ਜੀਉ ।੨।੪।

## grmiq Ag sgih

### ੧. ਪਰਮਾਤਮਾ

### (ੳ) ਸਰਬ-ਵਿਆਪਕ

੧. ਸਿਰੀ ਰਾਗੁ ਮ: ੧—ਆਪੇ ਰਸੀਆ ਆਪਿ ਰਸੁ—ਪੰਨਾ ੨੩

੨. ਸਿਰੀ ਰਾਗੁ ਮ: ੧—ਤੂ ਦਰੀਆਉ ਦਾਨਾ ਬੀਨਾ—ਪੰਨਾ ੨੫

੩. ਸਲੋਕ ਮ: ੩ (ਵਾਰਾਂ ਤੇ ਵਧੀਕ)—ਹਰਹਟ ਭੀ ਤੂੰ ਤੂੰ ਕਰਹਿ—ਪੰਨਾ ੧੪੨੦

੪. ਪਉੜੀ ਮ: ੪ (ਸਿਰੀ ਰਾਗ ਕੀ 'ਵਾਰ')—ਸਪਤ ਦੀਪ ਸਪਤ ਸਾਗਰਾ—ਪੰਨਾ ੮੪

੫. ਪਉੜੀ ਮ: ੪ (ਸਿਰੀ ਰਾਗ ਕੀ 'ਵਾਰ')—ਤੂੰ ਆਪੇ ਜਲੁ ਮੀਨਾ ਹੈ ਆਪੇ—ਪੰਨਾ ੮੫

੬. ਮਾਝ ਮ: ੪—ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ—ਪੰਨਾ ੬੦੧

੭. ਗਉੜੀ ਮਾਝ ਮ: ੪—ਚੋਜੀ ਮੇਰੇ ਗੋਵਿੰਦਾ, ਚੋਗੀ ਮੇਰੇ ਪਿਆਰਿਆ—ਪੰਨਾ ੧੭੪-੭੫

੮. ਬਿਹਾਗੜਾ ਮ: ੪ ਛੰਤ—ਸਭਿ ਜੀਅ ਤੇਰੇ, ਤੂੰ ਵਰਤਦਾ—ਪੰਨਾ ੫੪੧

੯. ਸੋਰਠਿ ਮ: ੪—ਆਪੇ ਸੇਵਾ ਲਾਇਦਾ ਪਿਆਰਾ—ਪੰਨਾ ੬੦੬

੧੦. ਸੋਰਠਿ ਮ: ੪—ਆਪੇ ਅੰਡਜ ਜੇਰਜ ਸੇਤਜ ਉਤਭੁਜ—ਪੰਨਾ ੬੦੫

੧੧. ਸੋਰਠਿ ਮ: ੪—ਆਪੇ ਕੰਡਾ ਆਪਿ ਤਰਾਜੀ—ਪੰਨਾ ੬੦੫

੧੨. ਤਿਲੰਗ ਮ: ੪—ਸਭਿ ਆਏ ਹੁਕਮਿ ਖਸਮਾਹੁ—ਪੰਨਾ ੭੨੩

੧੩. ਬਸੰਤ ਮ: ੪—ਜਿਉ ਪਸਰੀ ਸੂਰਜਿ ਕਿਰਣਿ ਜੋਤਿ—ਪੰਨਾ ੧੧੭੭

੧੪. ਗਉੜੀ ਮ: ੫—ਓਹੁ ਅਬਿਨਾਸੀ ਰਾਇਆ—ਪੰਨਾ ੨੦੬

੧੫. ਗਉੜੀ ਸੁਖਮਨੀ ਮ: ੫—ਸੋ ਅੰਤਰਿ ਸੋ ਬਾਹਰਿ ਅਨੰਤ—ਪੰਨਾ ੨੯੩

੧੬. ਗਉੜੀ ਸੁਖਮਨੀ ਮ: ੫—ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ—ਪੰਨਾ ੨੯੪

੧੭. ਗਉੜੀ ਸੁਖਮਨੀ ਮ: ੫—ਸਰਬ ਭੂਤ ਆਪਿ ਵਰਤਾਰਾ—ਪੰਨਾ ੨੯੪

੧੮. ਆਸਾ ਮ: ੫—ਆਪੇ ਪੇਡ ਬਿਸਥਾਰੀ ਸਾਖ—ਪੰਨਾ ੩੮੭

੧੯. ਆਸਾ ਮ: ੫—ਆਠ ਪਹਰ ਉਦਕ ਇਸਨਾਨੀ—ਪੰਨਾ ੩੯੩

੨੦. ਪਉੜੀ ਮ: ੫—(ਗੂਜਰੀ ਕੀ ਵਾਰ ਮ: ੫)—ਜਿਉ ਜਿਉ ਤੇਰਾ ਹੁਕਮੁ—ਪੰਨਾ ੫੨੩

੨੧. ਸੋਰਠਿ ਮ: ੫—ਸਗਲ ਬਨਸਪਤਿ ਮਹਿ ਬੈਸੰਤਰੁ—ਪੰਨਾ ੬੧੭

੨੨. ਧਨਾਸਰੀ ਮ: ੫—ਕਰਿ ਕਿਰਪਾ ਦੀਓ ਮੋਹਿ ਨਾਮਾ—ਪੰਨਾ ੫੪

੨੩. ਜੈਤਸਰੀ ਮ: ੫—ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ—ਪੰਨਾ ੭੦੦

੨੪. ਸਲੋਕ ਮ: ੫ (ਮਾਰੂ ਕੀ ਵਾਰ)—ਡੂੰਗਰਿ ਜਲਾ ਥਲਾ—ਪੰਨਾ ੧੧੦੧

੨੫. ਭੈਰਉ ਮ: ੫—ਨਿਕਟਿ ਬੁਝੈ ਸੋ ਬੁਰਾ ਕਿਉ ਕਰੈ—ਪੰਨਾ ੧੧੩੯

੨੬. ਧਨਾਸਰੀ ਮ: ੯—ਕਾਹੇ ਰੇ ਬਨ ਖੋਜਨ ਜਾਈ—ਪੰਨਾ ੬੮੪

੨੭. ਸੋਰਠਿ ਕਬੀਰ ਜੀ—ਦੁਇ ਦੁਇ ਲੋਚਨ ਪੇਖਾ—ਪੰਨਾ ੬੫੫

੨੮. ਬਸੰਤ ਕਬੀਰ ਜੀ—ਮਉਲੀ ਧਰਤੀ ਮਉਲਿਆ ਆਕਾਸੁ—ਪੰਨਾ ੧੧੯੩

੨੯. ਪ੍ਰਭਾਤੀ ਕਬੀਰ ਜੀ—ਅਵਲਿ ਅਲਹ ਨੂਰੁ ਉਪਾਇਆ—ਪੰਨਾ ੧੩੪੯

੩੦. ਆਸਾ ਨਾਮਦੇਉ ਜੀ—ਏਕ ਅਨੇਕ ਬਿਆਪਕ ਪੂਰਕ—ਪੰਨਾ ੪੮੫

੩੧. ਆਸਾ ਨਾਮਦੇਉ ਜੀ—ਆਨੀਲੇ ਕੁੰਭ ਭਰਾਈਅਲੇ ਊਦਕ—ਪੰਨਾ ੪੮੫

੩੨. ਮਾਲੀ ਗਉੜਾ ਨਾਮਦੇਵ ਜੀ—ਸਭੈ ਘਟ ਰਾਮੁ ਬੋਲੈ—ਪੰਨਾ ੯੮੮

੩੩. ਕਾਨੜਾ ਨਾਮਦੇਵ ਜੀ—ਐਸੋ ਰਾਮ ਰਾਇ ਅੰਤਰਜਾਮੀ—ਪੰਨਾ ੧੩੧੮

੩੪. ਸੋਰਠਿ ਰਵਿਦਾਸ ਜੀ—ਜਬ ਹਮ ਹੋਤੇ ਤਬ ਤੂੰ ਨਾਹੀ—ਪੰਨਾ ੬੫੭

੩੫. ਸਲੋਕ ਫਰੀਦ ਜੀ ਕੇ—ਇਕੁ ਫਿਕਾ ਨਾ ਗਾਲਾਇ—ਪੰਨਾ ੧੩੮੪

**ਭਾਵ**:—

੧. ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਪੂਰਨ ਤੌਰ ਤੇ ਵਿਆਪਕ ਹੈ । ਉਹ ਆਪ ਹੀ ਰਸ-ਭਰਿਆ ਪਦਾਰਥ ਹੈ, ਆਪ ਹੀ ਉਸ ਵਿਚ ਰਸ ਹੈ, ਤੇ ਆਪ ਹੀ ਉਸ ਦਾ ਸੁਆਦ ਮਾਣਦਾ ਹੈ । ਆਪ ਹੀ ਮੱਛੀ ਹੈ, ਆਪ ਹੀ ਮੱਛੀਆਂ ਫੜਨ ਵਾਲਾ ਹੈ, ਆਪ ਹੀ ਜਾਲ ਹੈ । ਆਪ ਹੀ ਸੁਖ ਦੁੱਖ ਦੇਣ ਵਾਲਾ ਹੈ, ਆਪ ਹੀ ਸੁਖ ਦੁੱਖ ਭੋਗ ਰਿਹਾ ਹੈ ।

੨. ਪਰਮਾਤਮਾ ਆਪ ਹੀ ਹਰੇਕ ਜੀਵ ਦੇ ਅੰਦਰ ਮੌਜੂਦ ਹੈ, ਸਾਰੇ ਜਗਤ ਵਿਚ ਮੌਜੂਦ ਹੈ । ਸਰਬ-ਵਿਆਪਕ ਹੁੰਦਿਆਂ ਨਿਰਲੇਪ ਭੀ ਹੈ । ਆਪ ਹੀ ਹਰੇਕ ਜੀਵ ਦੀ ਸੰਭਾਲ ਕਰਦਾ ਹੈ, ਆਪ ਹੀ ਹਰੇਕ ਦੀ ਅਰਜ਼ੋਈ ਸੁਣਦਾ ਹੈ । ਜੋ ਹੁਕਮ ਉਸ ਨੂੰ ਚੰਗਾ ਲੱਗਦਾ ਹੈ ਉਹੀ ਹਰੇਕ ਜੀਵ ਨੂੰ ਕਬੂਲ ਕਰਨਾ ਪੈਂਦਾ ਹੈ ।

੩. ਮਾਇਆ ਦੀ ਨੀਂਦ ਵਿਚੋਂ ਜਿਨ੍ਹਾਂ ਦੀ ਜਾਗ ਖੁਲ੍ਹ ਜਾਂਦੀ ਹੈ, ਉਹਨਾਂ ਦੀਆਂ ਅੱਖਾਂ ਹਰ ਪਾਸੇ ਸਿਰਜਣਹਾਰ ਦਾ ਹੀ ਦੀਦਾਰ ਕਰਦੀਆਂ ਹਨ, ਉਹਨਾਂ ਦੇ ਕੰਨ ਇਉਂ ਅਨੁਭਵ ਕਰਦੇ ਹਨ ਕਿ ਪਸ਼ੂ ਪੰਛੀਆਂ ਬੰਦਿਆਂ ਹਰੇਕ ਕਿਸਮ ਦੇ ਜੀਅ ਜੰਤਾਂ ਵਿਚ ਪ੍ਰਭੂ ਆਪ ਹੀ ਬੋਲ ਰਿਹਾ ਹੈ । ਸਾਰੀ ਕੁਦਰਤਿ ਦਾ ਇਕ ਇਕ ਅੰਗ ਉਹਨਾਂ ਨੂੰ ਸਿਰਜਣਹਾਰ ਵਲੋਂ ਮਿਲੀ ਕਾਰ ਕਰਦਾ ਦਿੱਸਦਾ ਹੈ । ਜਗਤ ਵਿਚ ਹੋ ਰਹੀ ਹਰੇਕ ਕਿਸਮ ਦੀ ਅਵਾਜ਼ ਵਿਚੋਂ ਉਹਨਾਂ ਨੂੰ 'ਤੂੰ ਹੈ ਤੂੰ' ਸੁਣਾਈ ਦੇ ਰਿਹਾ ਹੈ ।

੪. ਇਹ ਜਗਤ, ਜਗਤ ਵਿਚ ਅਨੇਕਾਂ ਕਿਸਮਾਂ ਦੇ ਚੋਜ-ਤਮਾਸ਼ੇ, ਹਰੇਕ ਕਿਸਮ ਦੀ ਰਚਨਾ—ਸਭ ਵਿਚ ਪ੍ਰਭੂ ਦਾ ਆਪਣਾ ਹੀ ਹੱਥ ਹੈ ।

੫. ਸਾਰੇ ਹੀ ਜਗਤ ਵਿਚ ਕੋਈ ਇਕ ਭੀ ਸ਼ੈ ਐਸੀ ਨਹੀਂ, ਜਿਸਨੂੰ ਸਿਰਜਣਹਾਰ ਤੋਂ ਵੱਖਰੀ ਕਿਹਾ ਜਾ ਸਕੇ ।

ਪਾਣੀ ਭੀ ਆਪ, ਪਾਣੀ ਵਿਚ ਤਰਨ ਵਾਲੀ ਮੱਛੀ ਭੀ ਆਪ ਹੀ ਹੈ । ਮੱਛੀ ਨੂੰ ਫੜਨ ਵਾਸਤੇ ਬਣਾਇਆ ਜਾਲ ਭੀ ਆਪ, ਤੇ ਜਾਲ ਲਾਣ ਵਾਲਾ ਭੀ ਆਪ ਹੈ ।

ਸੁਖ ਦੁੱਖ ਦੇਣ ਵਾਲਾ ਭੀ ਆਪ ਹੈ, ਤੇ ਸਹਿਣ ਵਾਲਾ ਭੀ ਆਪ ਹੈ ।

੬. ਸਾਰੇ ਜਗਤ ਵਿਚ ਹਰ ਥਾਂ ਪ੍ਰਭੂ ਦੀ ਜੋਤਿ ਹੀ ਵਿਆਪਕ ਹੈ ।

੭. ਇਹ ਜਗਤ-ਤਮਾਸ਼ਾ ਸਿਰਜਣਹਾਰ ਨੇ ਆਪ ਰਚਿਆ ਹੋਇਆ ਹੈ । ਆਪ ਹੀ ਤਮਾਸ਼ਾ ਕਰ ਰਿਹਾ ਹੈ, ਆਪ ਹੀ ਵੇਖ ਰਿਹਾ ਹੈ । ਆਪ ਹੀ ਵਾਜਾ ਹੈ, ਆਪ ਹੀ ਵਜਾਉਣ ਵਾਲਾ ਹੈ, ਆਪ ਹੀ ਸੁਣ ਸੁਣ ਕੇ ਖ਼ੁਸ਼ ਹੁੰਦਾ ਹੈ ।

੮. ਹਰੇਕ ਜੀਵ ਦੇ ਅੰਦਰ ਮੌਜੂਦ ਹੈ, ਦਿੱਸਦੇ ਸੰਸਾਰ ਵਿਚ ਹਰ ਥਾਂ ਹੈ ।

੯. ਇਸ ਜਗਤ-ਅਖਾੜੇ ਵਿਚ ਅਨੇਕਾਂ ਜੀਵ ਆਏ ਤੇ ਚਲੇ ਗਏ, ਆ ਰਹੇ ਹਨ ਤੇ ਤੁਰੇ ਜਾ ਰਹੇ ਹਨ । ਹਰੇਕ ਦੇ ਗਲ ਵਿਚ ਸਿਰਜਣਹਾਰ ਨੇ ਜੀਵਨ-ਜੁਗਤਿ ਦੀ, ਮਾਨੋ, ਰੱਸੀ ਪਾਈ ਹੋਈ ਹੈ; ਜਿਵੇਂ ਤੋਰਦਾ ਹੈ ਤਿਵੇਂ ਜੀਵ ਤੁਰਦੇ ਹਨ । ਹਰੇਕ ਜੀਵ ਵਿਚ ਆਪ ਹੀ ਬੈਠਾ ਪ੍ਰੇਰਨਾ ਕਰਦਾ ਜਾਂਦਾ ਹੈ । ਆਪ ਹੀ ਸੇਵਾ ਕਰਨ ਵਾਲਾ, ਆਪ ਹੀ ਕਰਾਉਣ ਵਾਲਾ । ਆਪ ਹੀ ਗੋਪੀਆਂ; ਆਪ ਹੀ ਕਾਨ੍ਹ, ਆਪ ਹੀ ਗਊਆਂ ਚਾਰਨ ਵਾਲਾ ।

ਹਰੇਕ ਥਾਂ, ਹਰੇਕ ਜੀਵ ਵਿਚ ਕਰਤਾਰ ਆਪ ਹੀ ਵਿਆਪਕ ਹੈ ।

੧੦. ਅੰਡੇ, ਜਿਉਰ, ਮੁੜ੍ਹਕਾ, ਧਰਤੀ—ਇਹਨਾਂ ਦੀ ਰਾਹੀਂ ਸ੍ਰਿਸ਼ਟੀ ਵਿਚ ਅਨੇਕਾਂ ਕਿਸਮਾਂ ਦੇ ਜੀਵ ਤੇ ਫੁੱਲ ਫਲ ਬੂਟੀਆਂ ਆਦਿਕ ਪੈਦਾ ਹੋਏ ਹਨ । ਜਿਵੇਂ ਮਨਿਆਰ ਸੂਤਰ ਦੇ ਧਾਗੇ ਵਿਚ ਰੰਗਾ ਰੰਗ ਦੇ ਮਣਕੇ ਪ੍ਰੋ ਕੇ ਸੋਹਣੀ ਮਾਲਾ ਬਣਾ ਦੇਂਦਾ ਹੈ, ਪਰਮਾਤਮਾ ਨੇ ਆਪਣੇ ਆਪ ਤੋਂ ਇਹ ਰੰਗ ਬਰੰਗੀ ਰਚਨਾ ਰਚ ਕੇ ਆਪਣੀ ਸੱਤਿਆ ਦੇ ਧਾਗੇ ਵਿਚ ਪ੍ਰੋਤੀ ਹੋਈ ਹੈ । ਜੀਵਾਂ ਨੂੰ ਰਿਜ਼ਕ ਦੇਣ ਵਾਲਾ ਭੀ ਆਪ ਤੇ ਖੇਡਾਂ ਵਿਚ ਪਰਚਾਣ ਵਾਲਾ ਭੀ ਆਪ ਹੀ ਹੈ ।

੧੧. ਬੇਅੰਤ ਹੈ ਇਹ ਕੁਦਰਤਿ । ਕੋਈ ਜੀਵ ਇਸ ਦਾ ਅੰਦਾਜ਼ਾ ਨਹੀਂ ਲਾ ਸਕਦਾ । ਪਰ ਸਿਰਜਣਹਾਰ ਕਰਤਾਰ ਦੀ ਇਹ ਖੱਬੇ ਹੱਥ ਦੀ ਖੇਡ ਸਮਝੋ । ਵਿਰੋਧੀ ਤੱਤ ਇਕੱਠੇ ਕਰ ਦਿੱਤੇ ਹਨ । ਕੀਹ ਮਜਾਲ, ਕੋਈ ਇਕ ਤੱਤ ਦੂਜੇ ਨੂੰ ਤਬਾਹ ਕਰ ਸਕੇ । ਜੀਵਾਲਦਾ ਭੀ ਆਪ ਤੇ ਮਾਰਦਾ ਭੀ ਆਪ । ਸਾਰੇ ਜੀਵ ਉਸ ਦੇ ਬਣਾਏ ਹੋਏ ਵਾਜੇ ਹਨ । ਵਾਜਿਆਂ ਵਿਚ ਭੀ ਆਪ ਹੈ, ਵਜਾਣ ਵਾਲਾ ਭੀ ਆਪ ਹੀ ਹੈ ।

੧੨. ਹਵਾ ਪਾਣੀ ਧਰਤੀ ਆਕਾਸ਼ ਆਦਿਕ ਜੋ ਕੁਝ ਭੀ ਦਿੱਸ ਰਿਹਾ ਹੈ ਇਹ ਸਭ ਕਰਤਾਰ ਦੇ ਹੁਕਮ ਵਿਚ ਪੈਦਾ ਹੋਇਆ ਹੈ । ਸਭ ਉਸਦੇ ਹੁਕਮ ਵਿਚ ਹੀ ਕਾਰ ਕਰ ਰਹੇ ਹਨ । ਕੋਈ ਉਸ ਤੋਂ ਆਕੀ ਨਹੀਂ ਹੋ ਸਕਦਾ । ਸਭ ਦੇ ਅੰਦਰ ਉਹ ਆਪ ਹਰ ਥਾਂ ਮੌਜੂਦ ਹੈ ਇਸ ਵਿਚ ਰਤਾ ਭਰ ਭੀ ਸ਼ਕ ਨਹੀਂ ।

੧੩. ਸੂਰਜ ਦੀਆਂ ਕਿਰਨਾਂ ਹਰ ਪਾਸੇ ਹਰ ਥਾਂ ਪਹੁੰਚ ਕੇ ਚਾਨਣ ਪੈਦਾ ਕਰਦੀਆਂ ਹਨ । ਤਿਵੇਂ ਪ੍ਰਭੂ ਦੀ ਜੋਤਿ ਕਿਣਕੇ ਕਿਣਕੇ ਵਿਚ ਰੁਮਕ ਰਹੀ ਹੈ ।

੧੪. ਪੁਤਲੀਆਂ ਦਾ ਤਮਾਸ਼ਾ ਬੱਚੇ ਬੜੇ ਚਾਉ ਨਾਲ ਵੇਖਦੇ ਹਨ । ਕਾਠ ਦੀਆਂ ਪੁਤਲੀਆਂ ਦੀ ਡੋਰ ਪੁਤਲੀਗਰ ਦੇ ਆਪਣੇ ਹੱਥ ਵਿਚ ਹੁੰਦੀ ਹੈ । ਜਿਸ ਜਿਸ ਪੁਤਲੀ ਨੂੰ ਜਿਵੇਂ ਜਿਵੇਂ ਉਹ ਚਾਹੁੰਦਾ ਹੈ ਡੋਰ ਖਿੱਚ ਕੇ ਨਚਾਂਦਾ ਹੈ ।

ਸਾਰੇ ਜੀਅ ਜੰਤ ਨਟ-ਪ੍ਰਭੂ ਦੀਆਂ ਪੁਤਲੀਆਂ ਹਨ । ਗਰੀਬ ਵਿਚ, ਅਮੀਰ ਵਿਚ; ਮੂਰਖ ਵਿਚ, ਵਿਦਵਾਨ ਵਿਚ; ਹਰੇਕ ਦੇ ਅੰਦਰ ਆਪ ਬੈਠਾ ਪ੍ਰੇਰਨਾ ਕਰਦਾ ਜਾ ਰਿਹਾ ਹੈ ।

੧੫. ਅੱਗ ਪਾਣੀ ਹਵਾ ਧਰਤੀ ਆਕਾਸ਼ ਬਨਸਪਤੀ ਹਰੇਕ ਸ਼ੈ ਵਿਚ ਪਰਮਾਤਮਾ ਦੀ ਜੋਤਿ ਹੈ । ਕੋਈ ਥਾਂ ਐਸਾ ਨਹੀਂ ਜਿਥੇ ਪ੍ਰਭੂ ਦੀ ਜੋਤਿ ਨਾਹ ਹੋਵੇ ।

੧੬. ਜਿਵੇਂ ਤਾਣੇ ਤੇ ਪੇਟੇ ਦੇ ਧਾਗੇ ਆਪੋ ਵਿਚ ਉਣੇ ਪ੍ਰੋਤੇ ਹੋਏ ਹੁੰਦੇ ਹਨ, ਤਿਵੇਂ ਪਰਮਾਤਮਾ ਦੀ ਜੋਤਿ ਹਰੇਕ ਥਾਂ ਹੈ । ਹਰੇਕ ਜੀਵ ਦੇ ਅੰਦਰ ਪ੍ਰਭੂ ਆਪ ਹੀ ਬੋਲ ਰਿਹਾ ਹੈ ।

੧੭. ਇਹ ਸਾਰਾ ਦਿੱਸਦਾ ਆਕਾਰ ਪ੍ਰਭੂ ਦਾ ਸਰੀਰ ਸਮਝੋ । ਬੇਅੰਤ ਜੀਆਂ-ਜੰਤਾਂ ਦੀਆਂ ਅੱਖਾਂ ਵਿਚੋਂ ਦੀ ਅਕਾਲ ਪੁਰਖ ਆਪ ਹੀ ਇਹ ਸਾਰਾ ਖੇਲ ਵੇਖ ਰਿਹਾ ਹੈ । ਜੀਵਾਂ ਵਿਚ ਬੈਠਾ ਆਪ ਹੀ ਆਪਣੀ ਸੋਭਾ ਕਰ ਰਿਹਾ ਹੈ, ਤੇ ਆਪ ਹੀ ਸੁਣ ਰਿਹਾ ਹੈ ।

੧੮. ਅਣਦਿੱਸਦੇ ਤੇ ਦਿੱਸਦੇ ਜਗਤ ਦੇ ਕਿਣਕੇ ਕਿਣਕੇ ਵਿਚ ਪਰਮਾਤਮਾ ਆਪ ਮੌਜੂਦ ਹੈ ।

ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਦੇ ਭਰਮ ਦੇ ਛੌੜ ਕੱਟੇ ਜਾਂਦੇ ਹਨ, ਉਹਨਾਂ ਨੂੰ ਹਰ ਥਾਂ ਵੱਸਦਾ ਪ੍ਰਭੂ ਪਰਤੱਖ ਦਿੱਸਦਾ ਹੈ ।

੧੯. ਮੱਛੀਆਂ ਆਦਿਕ ਜੀਵ ਸਦਾ ਪਾਣੀ ਵਿਚ ਰਹਿੰਦੇ ਹਨ, ਇਹਨਾਂ ਜੀਵਾਂ ਵਿਚ ਪ੍ਰਭੂ ਆਪ ਮੌਜੂਦ ਹੈ । ਇਸ ਤਰ੍ਹਾਂ ਪ੍ਰਭੂ-ਦੇਵ ਅੱਠੇ ਪਹਰ ਜਲ ਵਿਚ ਇਸ਼ਨਾਨ ਕਰ ਰਿਹਾ ਹੈ । ਬਨਸਪਤੀ ਦੇ ਫੁੱਲ ਹਰ ਵੇਲੇ ਸੁਗੰਧੀ ਦੇ ਰਹੇ ਹਨ । ਫੁੱਲਾਂ ਵਿਚ ਬੈਠਾ ਪ੍ਰਭੂ ਹਰ ਵੇਲੇ ਸੁਗੰਧੀ ਲੈ ਰਿਹਾ ਹੈ । ਹਰੇਕ ਜੀਵ ਅੰਦਰ ਪ੍ਰਭੂ ਆਪ ਵਿਆਪਕ ਹੈ । ਸਭ ਜੀਵਾਂ ਦੇ ਸਰੀਰ ਪ੍ਰਭੂ-ਦੇਵ ਦੇ ਸੰਪੁਟ (ਡੱਬੇ) ਹਨ ।

੨੦. ਜਿਨ੍ਹਾਂ ਸੁਭਾਗ ਬੰਦਿਆਂ ਨੂੰ ਪ੍ਰਭੂ ਅਸਲੀਅਤ ਵੇਖ ਸਕਣ ਵਾਲੀਆਂ ਅੱਖਾਂ ਬਖ਼ਸ਼ਦਾ ਹੈ, ਉਹਨਾਂ ਨੂੰ ਦਿੱਸ ਪੈਂਦਾ ਹੈ ਕਿ ਇਸ ਜਗਤ ਦੇ ਅੰਦਰ ਬਾਹਰ ਹਰ ਥਾਂ ਇਸ ਦਾ ਰਚਨਹਾਰ ਕਰਤਾਰ ਆਪ ਵੱਸ ਰਿਹਾ ਹੈ, ਤੇ ਉਸੇ ਦਾ ਹੁਕਮ ਚੱਲ ਰਿਹਾ ਹੈ ।

੨੧. ਗਾਂ ਮਹੀਂ ਬੱਕਰੀ ਭੇਡ ਆਦਿਕ ਹਰੇਕ ਦਾ ਦੁੱਧ ਸਫ਼ੇਦ ਰੰਗ ਦਾ ਹੈ, ਹਰੇਕ ਵਿਚੋਂ ਹੀ ਰਿੜਕਿਆਂ ਮੱਖਣ ਨਿਕਲ ਆਉਂਦਾ ਹੈ । ਪਸ਼ੂ ਵੱਖ-ਵੱਖ ਸ਼੍ਰੇਣੀਆਂ ਦੇ ਹਨ, ਪਰ ਮੱਖਣ ਸਭ ਦੇ ਦੁੱਧ ਵਿਚ ਹੈ ।

ਧਰਤੀ ਉਤੇ ਅਨੇਕਾਂ ਕਿਸਮਾਂ ਦੇ ਰੁੱਖ ਹਨ, ਵੇਖਣ ਨੂੰ ਵੱਖ-ਵੱਖ ਸ਼੍ਰੇਣੀਆਂ ਦੇ ਹਨ । ਅੱਗ ਹਰੇਕ ਰੁੱਖ ਵਿਚ ਮੌਜੂਦ ਹੈ ।

ਇਸ ਬਹੁ-ਰੰਗੇ ਜਗਤ ਵਿਚ ਪਰਮਾਤਮਾ ਦੀ ਜੋਤਿ ਹਰ ਥਾਂ ਮੌਜੂਦ ਹੈ ।

੨੨. ਜਲ ਥਲ ਧਰਤੀ ਆਕਾਸ਼ ਹਰ ਥਾਂ ਪ੍ਰਭੂ ਵਿਆਪਕ ਹੈ । ਇਹ ਯਕੀਨ ਉਹਨਾਂ ਨੂੰ ਬਣਦਾ ਹੈ ਜੋ ਸਤਸੰਗ ਵਿਚ ਜਾਣ ਦੇ ਅਭਿਆਸੀ ਹੁੰਦੇ ਹਨ । ਉਹਨਾਂ ਨੂੰ ਸਾਰਾ ਜਗਤ ਆਪਣਾ ਮਿੱਤ੍ਰ ਹੀ ਦਿੱਸਦਾ ਹੈ ।

੨੩. ਸਿਰਜਣਹਾਰ ਸਭ ਥਾਂ ਵਿਆਪਕ ਹੈ । ਪਰ ਇਹ ਮਾਇਆ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ ।

੨੪. ਜਲ, ਥਲ, ਪਰਬਤ, ਬਨਸਪਤੀ, ਆਕਾਸ਼, ਪਾਤਾਲ—ਸਾਰੀ ਹੀ ਸ੍ਰਿਸ਼ਟੀ ਦਾ ਕਿਣਕਾ ਕਿਣਕਾ ਮਾਲਾ ਦੇ ਮਣਕਿਆਂ ਵਾਂਗ ਪ੍ਰਭੂ ਦੀ ਜੋਤਿ ਦੇ ਧਾਗੇ ਵਿਚ ਪ੍ਰੋਤੇ ਹੋਏ ਹਨ ।

੨੫. ਮਾਇਆ-ਗ੍ਰਸੇ ਮਨੁੱਖ ਨੂੰ ਹੀ ਜਗਤ ਵਿਚ ਮੇਰ-ਤੇਰ ਦਿੱਸਦੀ ਹੈ । ਪਰ ਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਜਿਸ ਮਨੁੱਖ ਦੀਆਂ ਅੱਖਾਂ ਖੁਲ੍ਹ ਪਈਆਂ ਹਨ, ਉਸ ਨੂੰ ਸਿਰਜਣਹਾਰ ਹਰ ਥਾਂ ਦਿੱਸਦਾ ਹੈ, ਇਸ ਵਾਸਤੇ ਉਹ ਕਦੇ ਕਿਸੇ ਦਾ ਬੁਰਾ ਨਹੀਂ ਚਿਤਵਦਾ ।

੨੬. ਫੁੱਲ ਵਿਚ ਸੁਗੰਧੀ ਵੱਸਦੀ ਹੈ, ਪਰ ਅਸੀ ਉਸ ਸੁਗੰਧੀ ਨੂੰ ਵੇਖ ਨਹੀਂ ਸਕਦੇ । ਸ਼ੀਸ਼ੇ ਵਿਚ ਮਨੁੱਖ ਆਪਣਾ ਪ੍ਰਤੀਬਿੰਬ ਵੇਖਦਾ ਹੈ, ਪਰੰਤੂ ਸ਼ੀਸ਼ੇ ਨੂੰ ਵੇਖਣ ਵਾਲਾ ਉਸ ਸ਼ੀਸ਼ੇ ਦੇ ਵਿਚ ਜਕੜਿਆ ਨਹੀਂ ਗਿਆ । ਸਿਰਜਣਹਾਰ ਪ੍ਰਭੂ ਇਸ ਸਾਰੀ ਕੁਦਰਤਿ ਦੇ ਅੰਦਰ ਭੀ ਵੱਸਦਾ ਹੈ, ਤੇ ਇਸ ਤੋਂ ਨਿਰਲੇਪ ਭੀ ਹੈ ।

੨੭. ਜਦੋਂ ਬਾਜ਼ੀਗਰ ਕਿਸੇ ਪਿੰਡ ਨਗਰ ਜਾ ਕੇ ਤਮਾਸ਼ੇ ਦਾ ਢੋਲ ਵਜਾਂਦੇ ਹਨ, ਤਾਂ ਪਿੰਡ ਦੇ ਲੋਕ ਤਮਾਸ਼ਾ ਵੇਖਣ ਆ ਜਾਂਦੇ ਹਨ । ਕੁਝ ਸਮਾ ਖ਼ੂਬ ਰੌਣਕ ਬਣੀ ਰਹਿੰਦੀ ਹੈ । ਬਾਜ਼ੀਗਰ ਖੇਡ ਸਮੇਟ ਲੈਂਦੇ ਹਨ, ਤਾਂ ਮੇਲਾ ਉੱਜੜ ਜਾਂਦਾ ਹੈ ।

ਪ੍ਰਭੂ ਨੇ ਇਹ ਸਾਰੀ ਖੇਡ ਰਚਾਈ ਹੈ । ਹਰੇਕ ਸੁਆਂਗ ਵਿਚ ਉਹ ਆਪ ਮੌਜੂਦ ਹੈ । ਜਿਸ ਮਨੁੱਖ ਦੀਆਂ ਅੱਖਾਂ ਵਿਚ ਪ੍ਰਭੂ-ਪਿਆਰ ਦੀ ਝਲਕ ਪੈਦਾ ਹੁੰਦੀ ਹੈ; ਉਸ ਨੂੰ ਹਰ ਥਾਂ ਪ੍ਰਭੂ ਦਾ ਹੀ ਦੀਦਾਰ ਹੁੰਦਾ ਹੈ ।

੨੮. ਬਸੰਤ ਰੁੱਤ ਆਉਂਦੀ ਹੈ, ਤਾਂ ਸਾਰੀ ਧਰਤੀ ਦੀ ਬਨਸਪਤੀ ਖਿੜ ਪੈਂਦੀ ਹੈ । ਜਗਤ ਦੀ ਇਹ ਸਾਰੀ ਰਚਨਾ ਪ੍ਰਭੂ ਦੀ ਆਪਣੀ ਹੀ ਹਸਤੀ ਦਾ ਪ੍ਰਕਾਸ਼ ਹੈ ।

੨੯. ਗਰੀਬ ਅਮੀਰ, ਉੱਚੀ ਜਾਤਿ ਦੇ ਨੀਵੀਂ ਜਾਤਿ ਦੇ—ਸਾਰੇ ਹੀ ਜੀਵ ਪਰਮਾਤਮਾ ਦੀ ਜੋਤਿ ਤੋਂ ਪੈਦਾ ਹੋਏ ਹਨ । ਸਾਰੀ ਹੀ ਖ਼ਲਕਤ ਵਿਚ ਉਹ ਆਪ ਮੌਜੂਦ ਹੈ । ਘੁਮਿਆਰ ਇਕੋ ਮਿੱਟੀ ਤੋਂ ਕਈ ਕਿਸਮਾਂ ਦੇ ਭਾਂਡੇ ਘੜ ਦੇਂਦਾ ਹੈ ।

੩੦. ਰੰਗ ਰੰਗ ਦੀ ਰਚਨਾ ਵੇਖ ਕੇ ਮਨੁੱਖ ਭੁਲੇਖਾ ਖਾ ਜਾਂਦਾ ਹੈ ਪਰ ਅਸਲ ਵਿਚ ਸਿਰਜਣਹਾਰ ਆਪ ਅਨੇਕ ਰੰਗਾਂ ਰੂਪਾਂ ਵਿਚ ਆਪਣਾ ਪਰਕਾਸ਼ ਕਰ ਰਿਹਾ ਹੈ । ਹਜ਼ਾਰਾਂ ਲੱਖਾਂ ਮਣਕੇ ਧਾਗੇ ਵਿਚ ਪ੍ਰੋ ਲਈਦੇ ਹਨ । ਪ੍ਰਭੂ

ਦੀ ਸੱਤਿਆ ਦੇ ਧਾਗੇ ਵਿਚ ਇਹ ਰੰਗ ਬਰੰਗੀ ਰਚਨਾ ਪ੍ਰੋਤੀ ਪਈ ਹੈ । ਲਹਿਰਾਂ, ਝੱਗ, ਬੁਲਬੁਲੇ ਪਾਣੀ ਨਾਲੋਂ ਵੱਖ ਨਹੀਂ ਹਨ । ਇਹ ਸਾਰਾ ਜਗਤ ਉਸ ਅਥਾਹ ਸਮੁੰਦਰ ਪ੍ਰਭੂ ਦਾ ਅਨੇਕ ਕਿਸਮਾਂ ਦਾ ਪ੍ਰਗਟਾਵ ਹੈ ।

੩੧. ਸਮੁੰਦਰ ਦੇ ਅਸਗਾਹ ਪਾਣੀਆਂ ਵਿਚ ਬੇਅੰਤ ਜੂਨੀਆਂ ਦੇ ਜੀਵ ਵੱਸਦੇ ਹਨ, ਹਰੇਕ ਜੀਵ ਦੇ ਅੰਦਰ ਪ੍ਰਭੂ ਆਪ ਮੌਜੂਦ ਹੈ । ਫੁੱਲ ਵਿਚ ਆਪ ਹੈ, ਭੌਰੇ ਵਿਚ ਭੀ ਆਪ ਹੈ । ਦੁੱਧ ਵਿਚ ਆਪ ਹੈ, ਵੱਛੇ ਵਿਚ ਭੀ ਆਪ ਹੈ । ਜਿਧਰ ਤੱਕੋ, ਪ੍ਰਭੂ ਆਪ ਹੀ ਆਪ ਹੈ । ਕੋਈ ਥਾਂ ਐਸਾ ਨਹੀਂ, ਜਿਥੇ ਪ੍ਰਭੂ ਮੌਜੂਦ ਨਹੀਂ ਹੈ ।

ਸਾਰੇ ਜਗਤ ਵਿਚ ਵਿਆਪਕ ਹੋ ਕੇ ਤਮਾਸ਼ਾ ਕਰ ਰਿਹਾ ਹੈ ਤੇ ਵੇਖ ਰਿਹਾ ਹੈ ।

੩੨. ਸ੍ਰਿਸ਼ਟੀ ਦੇ ਸਭ ਜੀਵਾਂ ਵਿਚ ਪਰਮਾਤਮਾ ਆਪ ਹੀ ਬੋਲ ਰਿਹਾ । ਹਾਥੀ ਤੋਂ ਲੈ ਕੇ ਕੀੜੀ ਤਕ ਸਭ ਜੀਵ-ਭਾਂਡੇ ਪਰਮਾਤਮਾ ਨੇ ਆਪ ਹੀ ਘੜੇ ਹਨ, ਅਤੇ ਸਭ ਵਿਚ ਆਪ ਮੌਜੂਦ ਹੈ ।

੩੩. ਟਿਕਵੇਂ ਨਿੱਤਰੇ ਪਾਣੀ ਵਿਚ ਵੇਖੀਏ, ਤਾਂ ਆਪਣਾ ਮੂੰਹ ਦਿੱਸ ਆਉਂਦਾ ਹੈ । ਸ਼ੀਸ਼ੇ ਵਿਚ ਵੇਖਣ ਵਾਲੇ ਨੂੰ ਆਪਣਾ ਪ੍ਰਤੀਬਿੰਬ ਦਿੱਸਦਾ ਹੈ । ਪਰ ਸਾਡਾ ਪ੍ਰਥੀਬਿੰਬ ਨਾਹ ਪਾਣੀ ਵਿਚ ਜਕੜਿਆ ਪਿਆ ਹੈ, ਨਾਹ ਹੀ ਸ਼ੀਸ਼ੇ ਵਿਚ ।

ਸਿਰਜਣਹਾਰ ਪ੍ਰਭੂ ਸਾਰੀ ਰਚਨਾ ਵਿਚ ਮੌਜੂਦ ਹੈ, ਪਰ ਉਸ ਉਤੇ ਇਸ ਰਚਨਾ ਦਾ ਇਸ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ ।

੩੪. ਤੇਜ਼ ਹਵਾ ਦੇ ਚੱਲਣ ਨਾਲ ਦਰਿਆ ਵਿਚ ਸਮੁੰਦਰ ਵਿਚ ਪਾਣੀ ਦੀਆਂ ਲਹਿਰਾਂ ਉੱਠਦੀਆਂ ਹਨ, ਫਿਰ ਉਸ ਸਮੁੰਦਰ ਵਿਚ ਹੀ ਮਿਲ ਜਾਂਦੀਆਂ ਹਨ । ਸਮੁੰਦਰ ਨਾਲੋਂ ਇਹ ਲਹਿਰਾਂ ਵੱਖ ਨਹੀਂ ਹਨ । ਮਾਇਆ ਦੇ ਮੋਹ ਵਿਚ ਫਸ ਕੇ ਜੀਵ ਇਸ ਜਗਤ ਨੂੰ ਪਰਮਾਤਮਾ ਨਾਲੋਂ ਕੋਈ ਵੱਖਰੀ ਹਸਤੀ ਸਮਝ ਲੈਂਦਾ ਹੈ ।

੩੫. ਗ਼ਰੀਬ ਹੈ ਚਾਹੇ ਧਨਾਢ ਹੈ, ਪ੍ਰਭੂ ਹਰੇਕ ਮਨੁੱਖ ਦੇ ਅੰਦਰ ਵੱਸਦਾ ਹੈ ।

ਹਰੇਕ ਪ੍ਰਾਣੀ ਨੂੰ ਪ੍ਰਭੂ ਦੀ ਅੰਸ਼ ਸਮਝੋ । ਕਿਸੇ ਦਾ ਦਿਲ ਨਾ ਦੁਖਾਓ । ਕਿਸੇ ਬੰਦੇ ਦਾ ਦਿਲ ਦੁਖਾਉਣਾ ਪ੍ਰਭੂ ਦੀ ਨਰਾਦਰੀ ਕਰਨ ਦੇ ਬਰਾਬਰ ਹੈ ।

## prmwqmw

### (ੳ) ਰਾਜ਼ਕ

੧. (ਮਾਝ ਕੀ ਵਾਰ) ਮ: ੧—ਨ ਰਿਜਕੁ ਦਸਤ ਆਂ ਕਸੇ—ਪੰਨਾ ੧੪੩

੨. (ਵਾਰ ਰਾਮਕਲੀ) ਸਲੋਕ ਮ: ੨—ਨਾਨਕ ਚਿੰਤਾ ਮਤ ਕਰਹੁ—ਪੰਨਾ ੯੫੫

੩. ਗਉੜੀ ਸੁਖਮਨੀ ਮ: ੫—ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ—ਪੰਨਾ ੨੮੧

੪. ਗੂਜਰੀ ਮ: ੫—ਕਾਹੇ ਰੇ ਮਨ ਚਿਤਵਹਿ—ਪੰਨਾ ੪੯੫

੫. ਗੂਜਰੀ ਮ: ੫—ਜਿਸੁ ਮਾਨੁਖ ਪਹਿ ਕਰਉ—ਪੰਨਾ ੪੯੭

੬. ਸੋਰਠਿ ਮ: ੫—ਕਿਸੁ ਹਉ ਜਾਚੀ—ਪੰਨਾ ੬੦੮

੭. ਧਨਾਸਰੀ ਮ: ੫—ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ—ਪੰਨਾ ੬੭੧

੮. ਧਨਾਸਰੀ ਮ: ੫—ਅਪਨੀ ਉਕਤਿ ਖਲਾਵੈ ਭੋਜਨ—ਪੰਨਾ ੬੮੦

੯. ਧਨਾਸਰੀ ਮ: ੫—ਮਾਂਗਉ ਰਾਮ ਤੇ ਸਭਿ ਥੋਕ—ਪੰਨਾ ੬੮੨

੧੦. ਤਿਲੰਗ ਮ: ੫—ਮਿਹਰਵਾਨੁ ਸਾਹਿਬੁ ਮਿਹਰਵਾਨੁ—ਪੰਨਾ ੭੨੪

੧੧. ਪਉੜੀ ਮ: ੫ (ਰਾਮਕਲੀ ਕੀ ਵਾਰ)—ਦੇਣਹਾਰ ਦਾਤਾਰੁ—ਪੰਨਾ ੯੫੭

੧੨. ਮਲਾਰ ਮ: ੫—ਖੀਰ ਅਧਾਰਿ—ਪੰਨਾ ੧੨੬੬

੧੩. ਗੂਜਰੀ ਕਬੀਰ ਜੀ—ਮੁਸਿ ਮੁਸਿ ਰੋਵੈ ਕਬੀਰ ਕੀ ਮਾਈ—ਪੰਨਾ ੫੨੪

੧੪. ਸੋਰਠਿ ਕਬੀਰ ਜੀ—ਭੂਖੇ ਭਗਤਿ ਨ ਕੀਜੈ—ਪੰਨਾ ੬੫੬

੧੫. ਆਸਾ ਧੰਨਾ ਜੀ—ਰੇ ਚਿਤ ਚੇਤਸਿ ਕੀ ਨ—ਪੰਨਾ ੪੮੮

੧੬. ਧਨਾਸਰੀ ਧੰਨਾ ਜੀ—ਗੋਪਾਲ ਤੇਰਾ ਆਰਤਾ—ਪੰਨਾ ੬੯੫

੧੭. ਸਲੋਕ ਕਬੀਰ ਜੀ—ਕਬੀਰ ਥੋਰੈ ਜਲਿ ਮਾਛੁਲੀ—ਪੰਨਾ ੧੩੬੭

੧੮. ਸਲੋਕ ਫਰੀਦ ਜੀ—ਫਰੀਦਾ ਹਉ ਬਲਿਹਾਰੀ ਤਿਨ੍ ਕਉ—ਪੰਨਾ ੧੩੮੩

**ਭਾਵ**:—

(੧) ਜੀਵਾਂ ਦਾ ਰਿਜ਼ਕ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦੇ ਹੱਥ ਵਿਚ ਨਹੀਂ ਹੈ । ਵੇਖੋ ! ਪੰਛੀਆਂ ਦੇ ਪੱਲੇ ਧਨ ਨਹੀਂ ਹੈ, ਉਹ ਪ੍ਰਭੂ ਦੇ ਬਣਾਏ ਰੁੱਖਾਂ ਤੇ ਪਾਣੀ ਦਾ ਆਸਰਾ ਹੀ ਲੈਂਦੇ ਹਨ । ਉਹਨਾਂ ਨੂੰ ਰੋਜ਼ੀ ਦੇਣ ਵਾਲਾ ਪਰਮਾਤਮਾ ਹੀ ਹੈ । ਸਭ ਜੀਵਾਂ ਨੂੰ, ਬੱਸ, ਇਕ ਪ੍ਰਭੂ ਦੀ ਹੀ ਆਸ ਹੈ ।

(੨) ਸਮੁੰਦਰਾਂ ਦੇ ਡੂੰਘੇ ਪਾਣੀਆਂ ਵਿਚ ਸਿਰਜਣਹਾਰ ਨੇ ਬੇਅੰਤ ਜੀਵ ਪੈਦਾ ਕੀਤੇ ਹੋਏ ਹਨ । ਉਥੇ ਕੋਈ ਹੱਟ ਨਹੀਂ ਹਨ, ਕੋਈ ਕਿਰਤ ਨਹੀਂ ਹੋ ਰਹੀ, ਕੋਈ ਵਪਾਰ ਨਹੀਂ ਚੱਲ ਰਹੇ । ਫਿਰ ਭੀ, ਸਭ ਜੀਵਾਂ ਦੀ ਰੋਜ਼ੀ ਦਾ ਪ੍ਰਬੰਧ ਕਰਤਾਰ ਨੇ ਕਰ ਦਿੱਤਾ ਹੈ । ਉਥੇ ਨਿੱਕੇ ਜੀਵਾਂ ਨੂੰ ਵੱਡੇ ਜੀਵ ਖਾ ਜਾਂਦੇ ਹਨ ।

ਇਤਨੀ ਬੇਅੰਤ ਰਚਨਾ ਵਿਚ ਕਰਤਾਰ ਨੇ ਸਭ ਦੇ ਰਿਜ਼ਕ ਦਾ ਪ੍ਰਬੰਧ ਭੀ ਕੀਤਾ ਹੋਇਆ ਹੈ ।

(੩) ਸਿਰਜਣਹਾਰ ਆਪ ਹੀ ਰਾਜ਼ਕ ਹੈ । ਉਹੀ ਮਾਰਦਾ, ਉਹੀ ਜੀਵਲਦਾ ਹੈ । ਉਹੀ ਰਿਜ਼ਕ ਦੇਣ ਦੇ ਸਮਰੱਥ ਹੈ ।

ਰਿਜ਼ਕ ਦੀ ਖ਼ਾਤਰ ਧਿਰ ਧਿਰ ਦੀ ਮੁਥਾਜੀ ਛੱਡੋ । ਪ੍ਰਭੂ ਨੂੰ ਰਾਜ਼ਕ ਮੰਨ ਕੇ ਉੱਦਮ ਕਰੋ ।

(੪) ਪੱਥਰ ਵਿਚ ਕੀੜਾ ਜੰਮ ਪੈਂਦਾ ਹੈ । ਬਾਹਰੋਂ ਕਿਸੇ ਵਲੋਂ ਉਸ ਨੂੰ ਖ਼ੁਰਾਕ ਨਹੀਂ ਪਹੁੰਚ ਸਕਦੀ । ਪੱਥਰ ਦੇ ਅੰਦਰ ਹੀ ਉਸ ਨੂੰ ਜਿਉਂਦਾ ਰੱਖਣ ਲਈ ਪ੍ਰਬੰਧ ਹੈ ।

ਕੂੰਜਾਂ ਅੰਡੇ ਦੇ ਕੇ ਸੈਂਕੜੇ ਕੋਹਾਂ ਤੇ ਦੂਰ ਉੱਡ ਆਉਂਦੀਆਂ ਹਨ । ਕੂੰਜਾਂ ਦੇ ਬੱਚਿਆਂ ਨੂੰ ਉਥੇ ਕੋਈ ਚੋਗਾ ਚੁਗਾਣ ਵਾਲਾ ਨਹੀਂ ਹੁੰਦਾ । ਫਿਰ ਭੀ, ਉਹ ਪਲ ਪੈਂਦੇ ਹਨ ।

ਰਾਜ਼ਕ-ਪ੍ਰਭੂ ਨੇ ਹਰੇਕ ਜੀਵ ਦੇ ਰਿਜ਼ਕ ਦਾ ਪ੍ਰਬੰਧ ਕੀਤਾ ਹੋਇਆ ਹੈ ।

(੫) ਕਿਸੇ ਭੀ ਨਾਲ ਗੱਲ ਕਰ ਵੇਖੋ, ਹਰ ਕੋਈ ਆਪਣੇ ਆਪਣੇ ਦੁੱਖ ਫੋਲ ਦੇਂਦਾ ਹੈ ।

ਇਕ ਪਰਮਾਤਮਾ ਤੇ ਡੋਰੀ ਰੱਖ ਕੇ ਉੱਦਮ ਕਰੋ । ਸਭਨਾਂ ਦਾ ਰਾਜ਼ਕ ਪ੍ਰਭੂ ਆਪ ਹੈ ।

(੬) ਪਰਮਾਤਮਾ ਦੀਆਂ ਦਿੱਤੀਆਂ ਦਾਤਾਂ ਨਾਲ ਹੀ ਮਨੁੱਖ ਰੱਜ ਸਕਦਾ ਹੈ, ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਹੈ । ਉਸ ਨੂੰ ਵਿਸਾਰ ਕੇ ਉਸ ਦੇ ਪੈਦਾ ਕੀਤੇ ਬੰਦਿਆਂ ਦੀ ਮੁਥਾਜੀ ਕਰਦੇ ਫਿਰਨਾ ਜੀਵਨ ਦਾ ਸਹੀ ਰਸਤਾ ਨਹੀਂ । ਸਾਰੇ ਸੁਖ ਪਰਮਾਤਮਾ ਹੀ ਦੇਣ ਵਾਲਾ ਹੈ ।

(੭) ਜਿਸ ਪ੍ਰਭੂ ਨੇ ਇਹ ਸਰੀਰ ਦਿੱਤਾ ਹੈ, ਇਹ ਜਿੰਦ ਦਿੱਤੀ ਹੈ, ਰੋਜ਼ੀ ਦਾ ਪ੍ਰਬੰਧ ਭੀ ਉਹੀ ਕਰਦਾ ਹੈ ।

(੮) ਮਾਂ ਆਪਣੇ ਬੱਚੇ ਨੂੰ ਖਿਡਾਉਂਦੀ ਭੀ ਹੈ, ਤੇ ਵੇਲੇ-ਸਿਰ ਦੁੱਧ ਭੀ ਪਿਲਾਂਦੀ ਹੈ । ਉਸ ਨੂੰ ਬੱਚੇ ਦਾ ਹਰ ਵੇਲੇ ਫ਼ਿਕਰ ਰਹਿੰਦਾ ਹੈ ।

ਰਾਜ਼ਕ-ਪ੍ਰਭੂ ਸਭ ਜੀਵਾਂ ਦੀ ਮਾਂ ਹੈ ।

(੯) ਮਨੁੱਖਾਂ ਪਾਸੋਂ ਮੰਗ ਕੇ ਹੌਲੇ ਪੈ ਜਾਈਦਾ ਹੈ । ਆਪਣੀਆਂ ਲੋੜਾਂ ਰਾਜ਼ਕ-ਪ੍ਰਭੂ ਦੇ ਦਰ ਤੇ ਪੇਸ਼ ਕੀਤਿਆਂ ਲੋੜਾਂ ਭੀ ਪੂਰੀਆਂ ਹੁੰਦੀਆਂ ਹਨ, ਸ਼ਰਮ-ਸਾਰ ਭੀ ਨਹੀਂ ਹੋਈਦਾ, ਤੇ ਮਾਇਕ ਦੀ ਖ਼ਾਤਰ ਭਟਕਣਾ ਭੀ ਨਹੀਂ ਰਹਿੰਦੀ ।

(੧੦) ਪਰਮਾਤਮਾ ਸਭ ਜੀਵਾਂ ਦਾ ਪੈਦਾ ਕਰਨ ਵਾਲਾ ਹੈ, ਉਹੀ ਸਭ ਦੀ ਰੱਖਿਆ ਕਰਦਾ ਹੈ, ਉਹੀ ਸਭ ਦੀ ਸੰਭਾਲ ਕਰਦਾ ਹੈ ਪਾਲਣਾ ਕਰਦਾ ਹੈ । ਸਭ ਜੀਵਾਂ ਨੂੰ ਸਰੀਰ ਤੇ ਜਿੰਦ ਦੇਣ ਵਾਲਾ ਪਰਮਾਤਮਾ ਆਸਰਾ ਭੀ ਸਭ ਦਾ ਆਪ ਹੀ ਹੈ ।

(੧੧) ਮਾਪੇ ਆਪਣੇ ਬੱਚਿਆਂ ਨੂੰ ਬੜੇ ਗਹੁ ਨਾਲ ਬੜੇ ਪਿਆਰ ਨਾਲ ਪਾਲਦੇ ਹਨ ।

ਸਿਰਜਣਹਾਰ ਸਭ ਜੀਵਾਂ ਦਾ ਮਾਂ ਪਿਉ ਹੈ ।

(੧੨) ਜਿਤਨਾ ਚਿਰ ਬੱਚਾ ਸਿਰਫ਼ ਦੁੱਧ ਤੇ ਪਲਦਾ ਹੈ, ਮਾਂ ਬੜੇ ਧਿਆਨ ਨਾਲ ਉਸ ਨੂੰ ਆਪਣੇ ਥਣਾਂ ਦਾ ਦੁੱਧ ਪਿਲਾਂਦੀ ਹੈ । ਰਤਾ ਕੁ ਸਿਆਣਾ ਹੋ ਕੇ ਬੱਚਾ ਕਦੇ ਬਲਦੀ ਅੱਗ ਨੂੰ ਆਪਣੇ ਹੱਥ ਵਿਚ ਫੜਨ ਦਾ ਜਤਨ ਕਰਦਾ ਹੈ, ਕਦੇ ਕੋਈ ਸੋਹਣਾ ਸੱਪ ਵੇਖ ਕੇ ਉਸ ਨੂੰ ਫੜਨ ਪੈਂਦਾ ਹੈ, ਮਾਪੇ ਉਸ ਨੂੰ ਇਹਨਾਂ ਖ਼ਤਰਿਆਂ ਤੋਂ ਸਦਾ ਬਚਾਂਦੇ ਹਨ ।

ਅਸੀਂ ਬੱਚੇ ਹਾਂ । ਪਰਮਾਤਮਾ ਸਾਡੀ ਮਾਂ ਹੈ, ਸਾਡਾ ਪਿਉ ਹੈ ।

(੧੩) ਰਾਜ਼ਕ-ਪ੍ਰਭੂ ਨੇ ਮਾਪੇ ਬੱਚਿਆਂ ਦੀ ਪਾਲਣਾ ਵਾਸਤੇ ਬਹਾਨਾ ਬਣਾਏ ਹੋਏ ਹਨ ।

ਉਸ ਨੂੰ ਹਰੇਕ ਦੀ ਪਾਲਣਾ ਦਾ ਫ਼ਿਕਰ ਹੈ ।

(੧੪) ਤ੍ਰਿਸ਼ਨਾ ਦਾ ਹੜ੍ਹ ਆਤਮਕ ਜੀਵਨ ਦੀ ਰਾਸ-ਪੂੰਜੀ ਨੂੰ ਰੋੜ੍ਹ ਕੇ ਲੈ ਜਾਂਦਾ ਹੈ । ਨਹੀਂ ਤਾਂ, ਰੋਜ਼ਾਨਾ ਸਰੀਰਕ ਲੋੜਾਂ ਉਸ ਰਾਜ਼ਕ-ਪ੍ਰਭੂ ਦੇ ਦਰ ਤੋਂ ਹਰੇਕ ਨੂੰ ਮਿਲਦੀਆਂ ਤੇ ਮਿਲ ਸਕਦੀਆਂ ਹਨ ।

(੧੫) ਮਾਂ ਦੇ ਪੇਟ ਵਿਚ ਪਰਮਾਤਮਾ ਬੱਚੇ ਦਾ ਸਰੀਰ ਬਣਾਂਦਾ ਹੈ, ਮਾਂ ਦੇ ਪੇਟ ਦੀ ਅੱਗ ਵਿਚ ਉਸ ਦੀ ਰੱਖਿਆ ਭੀ ਕਰਦਾ ਹੈ ।

ਕੱਛੂ-ਕੰਮੀ ਪਾਣੀ ਵਿਚ ਰਹਿੰਦੀ ਹੈ, ਉਸ ਦੇ ਬੱਚੇ ਬਾਹਰ ਰੇਤੇ ਉਤੇ ਰਹਿੰਦੇ ਹਨ । ਨਾਹ ਬੱਚਿਆਂ ਨੂੰ ਖੰਭ ਹਨ ਕਿ ਉੱਡ ਕੇ ਕੁਝ ਖਾ ਲੈਣ, ਨਾਹ ਕੱਛੂ-ਕੁੰਮੀ ਨੂੰ ਥਣ ਹਨ ਕਿ ਬੱਚਿਆਂ ਨੂੰ ਦੁੱਧ ਪਿਆਏ ।

ਪੱਥਰ ਵਿਚ ਕੀੜਾ ਲੁਕਿਆ ਰਹਿੰਦਾ ਹੈ । ਪੱਥਰ ਵਿਚੋਂ ਬਾਹਰ ਜਾਣ ਲਈ ਕੋਈ ਰਸਤਾ ਨਹੀਂ । ਪੱਥਰਾਂ ਵਿਚ ਹੀ ਪਰਮਾਤਮਾ ਉਸ ਨੂੰ ਪਾਲਦਾ ਹੈ ।

ਇਹੋ ਜਿਹਾ ਹੈ ਰਾਜ਼ਕ ਪਰਮਾਤਮਾ ।

(੧੬) ਹਰ ਰੋਜ਼ ਦੀਆਂ ਸਰੀਰਕ ਲੋੜਾਂ ਵਾਸਤੇ ਰਾਜ਼ਕ-ਪ੍ਰਭੂ ਦੇ ਦਰ ਤੇ ਹੀ ਅਰਦਾਸ ਕਰੋ ।

ਆਪਣੇ ਸੇਵਕ ਨੂੰ ਪ੍ਰਭੂ ਵਿਰਵਾ ਨਹੀਂ ਰਹਿਣ ਦੇਂਦਾ ।

(੧੭) ਛੱਪੜਾਂ ਦੇ ਛੋਟੇ ਪਾਣੀਆਂ ਵਿਚ ਰਹਿੰਦੀ ਮੱਛੀ ਬੜੀ ਛੇਤੀ ਝੀਉਰ ਦੇ ਜਾਲ ਵਿਚ ਫਸ ਜਾਂਦੀ ਹੈ । ਸਮੁੰਦਰਾਂ ਵਿਚ ਤਾਰੀਆਂ ਭੀ ਖੁਲ੍ਹੀਆਂ, ਤੇ ਮਾਛੀ ਦੇ ਜਾਲ ਵਲੋਂ ਭੀ ਖ਼ਤਰਾ ਘੱਟ ।

ਰਾਜ਼ਕ-ਪ੍ਰਭੂ ਦੇ ਦਰ ਤੇ ਆਸ ਰੱਖਿਆਂ ਹੋਰਨਾਂ ਦੀ ਮੁਥਾਜੀ ਨਹੀਂ ਰਹਿੰਦੀ ।

(੧੮) ਵੇਖੋ ਸਿਦਕ ਪੰਛੀਆਂ ਦਾ ! ਜੰਗਲ ਦੇ ਰੁੱਖਾਂ ਉਤੇ ਵਸੇਰਾ ਹੈ, ਉਥੋਂ ਹੀ ਭੁੰਞੇ ਡਿੱਗੇ ਦਾਣੇ ਚੁਗ ਕੇ ਗੁਜ਼ਾਰਾ ਕਰ ਲੈਂਦੇ ਹਨ ।

ਮਨੁੱਖ ਨੂੰ ਤ੍ਰਿਸ਼ਨਾ ਮਾਰਦੀ ਹੈ ।

## prmwqmw

### (ੲ) ਸਿਰਜਣਹਾਰ

੧. ਪਉੜੀ ਮ: ੩ (ਗੂਜਰੀ ਕੀ ਵਾਰ)—ਆਪਣਾ ਆਪੁ ਉਪਾਇਓਨੁ—ਪੰਨਾ ੫੦੯
੨. ਪਉੜੀ ਮ: ੩ (ਗੂਜਰੀ ਕੀ ਵਾਰ)—ਆਪੇ ਜਗਤੁ ਉਪਾਇਓਨੁ—ਪੰਨਾ ੫੧੭
੩. ਪਉੜੀ ਮ: ੩ (ਵਾਰ ਰਾਮਕਲੀ)—ਸਚੈ ਤਖਤੁ ਰਚਾਇਆ—ਪੰਨਾ ੯੪੭
੪. ਪਉੜੀ ਮ: ੪ (ਵਾਰ ਸਿਰੀ ਰਾਗ)—ਤੁਧੁ ਆਪੇ ਧਰਤੀ ਸਾਜੀਐ—ਪੰਨਾ ੮੩
੫. ਪਉੜੀ ਮ: ੪ (ਵਾਰ ਬਿਹਾਗੜਾ)—ਜਦਹੁ ਆਪੇ ਥਾਟੁ ਕੀਆ ਬਹਿ ਕਰਤੈ—ਪੰਨਾ ੫੫੧
੬. ਪਉੜੀ ਮ: ੪ (ਵਾਰ ਬਿਹਾਗੜਾ)—ਆਪੇ ਸਭ ਘਟ ਅੰਦਰੇ—ਪੰਨਾ ੫੫੫
੭. ਪਉੜੀ ਮ: ੪ (ਵਾਰ ਸੋਰਠਿ)—ਤੁਧੁ ਆਪੇ ਜਗਤੁ ਉਪਾਇ ਕੈ—ਪੰਨਾ ੬੪੩
੮. ਪਉੜੀ ਮ: ੪ (ਵਾਰ ਸਾਰੰਗ)—ਆਪੇ ਆਪਿ ਨਿਰੰਜਨਾ—ਪੰਨਾ ੧੨੩੭
੯. ਸੂਹੀ ਮ: ੫—ਬਾਜੀਗਰਿ ਜੈਸੇ ਬਾਜੀ ਪਾਈ—ਪੰਨਾ ੭੩੬
੧੦. ਆਸਾ ਕਬੀਰ ਜੀ—ਕੋਰੀ ਕੋ ਕਾਹੂ ਮਰਮੁ ਨ ਜਾਨਾਂ—ਪੰਨਾ ੪੮੪
੧੧. ਪ੍ਰਭਾਤੀ ਕਬੀਰ ਜੀ—ਅਵਲਿ ਅਲਹ ਨੂਰੁ ਉਪਾਇਆ—ਪੰਨਾ ੧੩੪੯

**ਭਾਵ**:—

(੧) ਜਦੋਂ ਪਰਮਾਤਮਾ ਨੇ ਆਪਣੇ ਆਪ ਨੂੰ ਕੁਦਰਤਿ ਦੇ ਰੂਪ ਵਿਚ ਪਰਗਟ ਕੀਤਾ, ਤਦੋਂ ਹੋਰ ਕੋਈ ਹਸਤੀ ਮੌਜੂਦ ਨਹੀਂ ਸੀ । ਕੋਈ ਉਸ ਦਾ ਸਲਾਹਕਾਰ ਨਹੀਂ ਸੀ । ਇਸ ਸ੍ਰਿਸ਼ਟੀ ਦੇ ਪਰੱਤਖ ਰੂਪ ਵਿਚ ਆਉਣ ਤੋਂ ਪਹਿਲਾਂ ਪਰਮਾਤਮਾ ਆਪ ਹੀ ਆਪ ਮੌਜੂਦ ਸੀ ।

(੨) ਵੱਡੇ ਵੱਡੇ ਸ਼ਾਹ ਵਪਾਰੀ ਦੂਰ ਦੂਰ ਦੇਸਾਂ ਵਿਚ ਵਣਜ ਵਪਾਰ ਕਰਨ ਜਾਂਦੇ ਹਨ । ਸਮੁੰਦਰਾਂ ਨੂੰ ਪਾਰ ਕਰਨ ਲਈ ਜਹਾਜ਼ ਤਿਆਰ ਕੀਤੇ ਹੋਏ ਹਨ, ਤੇ ਜਹਾਜ਼ਾਂ ਨੂੰ ਚਲਾਣ ਲਈ ਮਲਾਹ ਹਨ, ਕਪਤਾਨ ਹਨ ।

ਇਹ ਜਗਤ-ਰਚਨਾ ਪ੍ਰਭੂ ਨੇ ਆਪ ਕੀਤੀ ਹੈ, ਪੂਰੀ ਗਿਣੀ-ਮਿਥੀ ਵਿਓਂਤ ਨਾਲ । ਉਹ ਆਪ, ਮਾਨੋ, ਵੱਡਾ ਸ਼ਾਹ ਹੈ; ਜਗਤ ਵਪਾਰ ਦੀ ਮੰਡੀ ਹੈ । ਜੀਵ-ਵਣਜਾਰੇ ਇਥੇ ਭਲੇ ਗੁਣਾਂ ਦਾ ਵਪਾਰ ਕਰਨ ਲਈ ਆਏ ਹਨ ।

ਸਾਰੀ ਰਚਨਾ ਉਸ ਦੇ ਆਪਣੇ ਆਪੇ ਦਾ ਪਰਕਾਸ਼ ਹੈ । ਸੋ, ਉਹ ਆਪ ਹੀ ਸ਼ਾਹ, ਆਪ ਹੀ ਵਪਾਰੀ, ਆਪ ਹੀ ਸਮੁੰਦਰ, ਆਪ ਹੀ ਜਹਾਜ਼ ਤੇ ਆਪ ਹੀ ਮਲਾਹ ਹੈ ।

(੩) ਸਿਰਜਣਹਾਰ ਕਰਤਾਰ ਇਸ ਰਚੀ ਕੁਦਰਤਿ ਦਾ, ਮਾਨੋ, ਬਾਦਸ਼ਾਹ ਹੈ । ਇਹ ਕੁਦਰਤਿ, ਮਾਨੋ, ਤਖ਼ਤ ਹੈ ਜੋ ਉਸ ਨੇ ਆਪਣੇ ਬੈਠਣ ਲਈ ਬਣਾਇਆ ਹੈ । ਚੰਦ ਤੇ ਸੂਰਜ ਇਸ ਤਖ਼ਤ ਨੂੰ ਚਾਨਣ ਦੇ ਰਹੇ ਹਨ ।

(੪) ਕਰਤਾਰ ਨੇ ਇਹ ਧਰਤੀ ਇਹ ਸੂਰਜ ਚੰਦ ਆਕਾਸ਼ ਪਾਤਾਲ ਆਦਿਕ ਸਭ ਆਪ ਹੀ ਪੈਦਾ ਕੀਤੇ ਹਨ । ਮਨੁੱਖ-ਵਣਜਾਰੇ ਨੂੰ ਇਥੇ ਸ਼ੁਭ ਗੁਣਾਂ ਦਾ ਵਣਜ ਕਰਨ ਲਈ ਉਸ ਨੇ ਪੈਦਾ ਕੀਤਾ ਹੈ ।

(੫) ਜਦੋਂ ਸਿਰਜਣਹਾਰ ਨੇ ਸ੍ਰਿਸ਼ਟੀ ਰਚੀ ਤਾਂ ਉਸ ਨੇ ਕਿਸੇ ਪਾਸੋਂ ਕੋਈ ਸਲਾਹ ਨਹੀਂ ਲਈ । ਕੋਈ ਹੋਰ ਹਸਤੀ ਹੈ ਹੀ ਨਹੀਂ ਸੀ । ਸਲਾਹ ਕਿਸ ਤੋਂ ਲੈਂਦਾ ? ਉਸ ਨੇ ਆਪ ਹੀ ਜਗਤ ਰਚਿਆ, ਆਪ ਹੀ ਜੀਵ ਪੈਦਾ ਕੀਤੇ, ਤੇ ਆਪ ਹੀ ਕਾਰੇ ਲਾਏ ।

(੬) ਜਗਤ ਦੀ ਰਚਨਾ ਤੋਂ ਪਹਿਲਾਂ ਸਿਰਜਣਹਾਰ ਕਰਤਾਰ ਆਪ ਹੀ ਆਪ ਸੀ । ਉਸ ਵੇਲੇ ਉਸ ਦੀ ਹੋਂਦ ਦਾ ਕੀਹ ਰੂਪ ਰੰਗ ਸੀ—ਇਸ ਵਿਚਾਰ ਉਤੇ ਕੋਈ ਜੀਵ ਚਾਨਣ ਨਹੀਂ ਪਾ ਸਕਦਾ । ਕਿਤਨਾ ਚਿਰ ਉਹ ਆਪ ਹੀ ਆਪ ਟਿਕਿਆ ਰਿਹਾ—ਜੀਵ ਦੀ ਸਮਝ ਇਹ ਅੰਤ ਨਹੀਂ ਪਾ ਸਕਦੀ । ਜਗਤ ਬਣਾ ਕੇ ਹੁਣ ਉਹ ਪ੍ਰਭੂ ਇਸ ਦਿੱਸਦੇ ਆਕਾਰ ਵਿਚ ਆਪ ਹੀ ਆਪ ਹੈ, ਤੇ ਗੁਪਤ ਭੀ ਆਪ ਹੀ ਆਪ ਹੈ ।

(੭) ਜਗਤ ਦੀ ਖੇਡ ਕਰਤਾਰ ਨੇ ਆਪ ਹੀ ਬਣਾਈ ਹੈ । ਮਾਇਆ ਦਾ ਮੋਹ ਭੀ ਉਹ ਆਪ ਹੀ ਬਣਾਉਣ ਵਾਲਾ ਹੈ । ਇਸ ਮੋਹ ਵਿਚ ਉਸ ਦੇ ਪੈਦਾ ਕੀਤੇ ਜੀਵ ਫਸਦੇ ਜਾਂਦੇ ਹਨ । ਹਉਮੈ ਵਿਚ ਦੁਖੀ ਹੁੰਦੇ ਹਨ, ਤੇ ਜਨਮ ਮਰਨ ਦੇ ਚੱਕਰ ਵਿਚ ਪੈ ਜਾਂਦੇ ਹਨ ।

ਜਿਨ੍ਹਾਂ ਉਤੇ ਮੇਹਰ ਕਰਦਾ ਹੈ, ਉਹਨਾਂ ਨੂੰ ਉਸ ਦਾ ਭੇਜਿਆ ਗੁਰੂ ਮਿਲਦਾ ਹੈ । ਗੁਰੂ ਦੀ ਕਿਰਪਾ ਨਾਲ ਉਹਨਾਂ ਨੂੰ ਮੋਹ ਦੀ ਖੇਡ ਦੀ ਸਮਝ ਪੈ ਜਾਂਦੀ ਹੈ ।

(੮) ਅਦ੍ਰਿਸ਼ਟ ਪਰਮਾਤਮਾ ਨੇ ਆਪਣੇ ਆਪ ਨੂੰ ਇਸ ਦਿੱਸਦੇ ਜਗਤ ਦੇ ਰੂਪ ਵਿਚ ਪਰਗਟ ਕੀਤਾ ਹੈ । ਉਸ ਦੀ ਰਚੀ ਮਾਇਆ ਕਈ ਤਰੀਕਿਆਂ ਨਾਲ ਜਗਤ ਦੇ ਜੀਵਾਂ ਨੂੰ ਮੋਹ ਰਹੀ ਹੈ, ਪਰ ਇਸ ਮਾਇਆ ਦਾ ਜ਼ੋਰ ਰਚਣਹਾਰ ਕਰਤਾਰ ਉਤੇ ਨਹੀਂ ਪੈ ਸਕਦਾ ।

(੯) ਨਟ ਬਾਜੀ ਪਾਣ ਵੇਲੇ ਕਈ ਵੇਸ ਵਟਾਂਦਾ ਹੈ । ਪਾਣੀ ਵਿਚੋਂ ਅਨੇਕਾਂ ਲਹਿਰਾਂ ਉੱਠਦੀਆਂ ਹਨ । ਪਾਣੀ ਨਾਲ ਭਰੇ ਹਜ਼ਾਰਾਂ ਘੜਿਆਂ ਵਿਚ ਇਕੋ ਹੀ ਆਕਾਸ਼ ਦਾ ਪ੍ਰਤੀਬਿੰਬ ਦਿੱਸਦਾ ਹੈ । ਵੇਸ ਉਤਾਰ ਕੇ ਬਾਜੀਗਰ ਆਪਣੇ ਅਸਲ ਰੂਪ ਵਿਚ ਦਿੱਸ ਪੈਂਦਾ ਹੈ । ਲਹਿਰਾਂ ਪਾਣੀ ਵਿਚ ਹੀ ਮਿਲ ਕੇ ਪਾਣੀ ਹੋ ਜਾਂਦੀਆਂ ਹਨ । ਘੜੇ ਟੁੱਟ ਜਾਣ ਤੇ ਆਕਾਸ਼ ਦੇ ਵੱਖ-ਵੱਖ ਪ੍ਰਤੀਬਿੰਬ ਮੁੱਕ ਜਾਂਦੇ ਹਨ ।

ਇਹ ਬਹੁ-ਰੰਗੀ ਕੁਦਰਤਿ ਕਰਤਾਰ ਨੇ ਆਪ ਹੀ ਰਚੀ ਹੈ, ਤੇ ਆਪ ਹੀ ਇਸ ਵਿਚ ਹਰ ਥਾਂ ਮੌਜੂਦ ਹੈ ।

(੧੦) ਜੁਲਾਹ ਕੱਪੜਾ ਉਣਨ ਵਾਸਤੇ ਪਹਿਲਾਂ ਤਾਣਾ ਤਣਦਾ ਹੈ । ਤਾਣੇ ਦੀਆਂ ਤੰਦਾਂ ਕੰਘੀ ਵਿਚੋਂ ਦੀ ਲੰਘਾਂਦਾ ਹੈ । ਤਾਣੇ ਵਿਚ ਪੇਚਾ ਉਣਨ ਲਈ ਨਾਲਾਂ ਵਰਤਦਾ ਹੈ । ਖੱਡੀ ਦੀ ਥੜੀ ਉਪਰ ਬੈਠ ਕੇ, ਪੈਰ ਖੱਡੀ ਵਿਚ ਲਮਕਾ ਕੇ, ਦੋ ਖੜਾਵਾਂ ਨੂੰ ਵਾਰੋ ਵਾਰੀ ਇਕ ਇਕ ਪੈਰ ਨਾਲ ਦਬਾਉਂਦਾ ਹੈ, ਤੇ ਇਸ ਤਰ੍ਹਾਂ ਤਾਣੇ ਵਿਚ ਬਣੀ ਵਿਰਲ ਵਿਚੋਂ ਪੇਟੇ ਵਾਲੀ ਨਾਲ ਲੰਘਾ ਲੰਘਾ ਕੇ, ਨਾਲੋ ਨਾਲ ਕੰਘੀ ਨੂੰ ਅਗਾਂਹ ਪਿਛਾਂਹ ਖਿੱਚ ਕੇ, ਕੱਪੜਾ ਤਿਆਰ ਕਰਦਾ ਜਾਂਦਾ ਹੈ ।

ਕਰਤਾਰ ਨੇ ਭੀ ਜਗਤ ਦਾ ਇਹ ਤਾਣਾ ਤਣਿਆ ਹੋਇਆ ਹੈ । ਧਰਤੀ ਆਕਾਸ਼ ਉਸ ਦੀ ਕੰਘੀ ਸਮਝੋ, ਚੰਦ ਤੇ ਸੂਰਜ ਦੋ ਨਾਲਾਂ ਹਨ । ਉਸ ਦੇ ਹੁਕਮ ਦੀ ਤਾਕਤ ਜੁਲਾਹੇ ਦੀਆਂ ਖੜਾਵਾਂ ਹਨ ।

(੧੧) ਘੁਮਿਆਰ ਇਕੋ ਮਿੱਟੀ ਤੋਂ ਕਈ ਸ਼ਕਲਾਂ ਦੇ ਭਾਂਡੇ ਬਣਾ ਦੇਂਦਾ ਹੈ । ਪਰਮਾਤਮਾ ਆਪ ਜੋਤਿ-ਸਰੂਪ ਹੈ, ਨੂਰ ਹੀ ਨੂਰ ਹੈ । ਆਪਣੇ ਨੂਰ ਤੋਂ ਉਸ ਨੇ ਰੰਗਾ-ਰੰਗ ਦੀ ਸ੍ਰਿਸ਼ਟੀ ਤੇ ਖ਼ਲਕਤ ਪੈਦਾ ਕੀਤੀ ਹੈ । ਸਾਰੀ ਰਚਨਾ ਵਿਚ ਸਾਰੀ ਖ਼ਲਕਤ ਵਿਚ ਉਹ ਜੋਤਿ-ਰੂਪ ਪ੍ਰਭੂ ਆਪ ਮੌਜੂਦ ਹੈ ।

ਫਿਰ ਕਿਸੇ ਤੋਂ ਕੋਈ ਨਫ਼ਰਤ ਕਿਉਂ ਕਰੇ ?

## prmwqmw

### (ਸ) ਰਾਖਾ

੧. ਸਲੋਕ ਮ: ੨ (ਵਾਰ ਸੋਰਠਿ ਕੀ)—ਨਕਿ ਨਥ, ਖਸਮ ਹਥਿ—ਪੰਨਾ ੬੫੩

੨. ਸੂਹੀ ਮ: ੪—ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ—ਪੰਨਾ ੭੩੪

੩. ਬਿਲਾਵਲ ਮ: ੪—ਉਦਮ ਮਤਿ ਪ੍ਰਭ ਅੰਤਰਜਾਮੀ—ਪੰਨਾ ੭੯੮

੪. ਮਾਲੀਗਉੜਾ ਮ: ੪—ਮੇਰੇ ਮਨ, ਭਜੁ ਹਰਿ ਹਰਿ ਨਾਮੁ ਗੁਪਾਲਾ—ਪੰਨਾ ੯੮੫

੫. ਕਲਿਆਨ ਮ: ੪—ਰਾਮਾ ਰਮ ਰਾਮੈ ਅੰਤੁ ਨ ਪਾਇਆ—ਪੰਨਾ ੧੩੧੯

੬. ਕਲਿਆਨ ਮ: ੪—ਪ੍ਰਭ ਕੀਜੈ ਕ੍ਰਿਪਾ ਨਿਧਾਨ, ਹਮ ਹਰਿ ਗੁਣ ਗਾਵਹਗੇ—ਪੰਨਾ ੧੩੨੧

੭. ਸਿਰੀ ਰਾਗ ਮ: ੫—ਤੇਰੈ ਭਰੋਸੈ ਪਿਆਰੇ, ਮੈ ਲਾਡ ਲਡਾਇਆ—ਪੰਨਾ ੫੧

੮. ਗਉੜੀ ਮ: ੫ ਛੰਤ—ਮੋਹਨ ਤੇਰੇ ਊਚੇ ਮੰਦਰ, ਮਹਲ ਅਪਾਰਾ—ਪੰਨਾ ੨੪੭

੯. ਪਉੜੀ ਮ: ੫ (ਵਾਰ ਗਉੜੀ)—ਤਿਸੈ ਸਰੇਵਹੁ ਪ੍ਰਾਣੀਹੋ—ਪੰਨਾ ੩੨੦

੧੦. ਸਲੋਕ ਮ: ੫ (ਵਾਰ ਗੂਜਰੀ)—ਜਿਮੀ ਵਸੰਦੀ ਪਾਣੀਐ—ਪੰਨਾ ੫੨੦

੧੧. ਬਿਹਾਗੜਾ ਮ: ੫ ਛੰਤ—ਸੁਨਹੁ ਬੇਨੰਤੀਆ, ਸੁਆਮੀ ਮੇਰੇ ਰਾਮ—ਪੰਨਾ ੫੪੭

੧੨. ਸੋਰਠਿ ਮ: ੫—ਹਮਰੀ ਗਣਤ ਨ ਗਣੀਆ ਕਾਈ—ਪੰਨਾ ੬੧੯

੧੩. ਮਲਾਰ ਮ: ੫—ਖੀਰ ਅਧਾਰਿ ਬਾਰਿਕੁ ਜਬ ਹੋਤਾ—ਪੰਨਾ ੧੨੬੬

**ਭਾਵ**:—

(੧) ਜਵਾਨੀ ਮਸਤਾਨੀ ਹੁੰਦੀ ਹੀ ਹੈ । ਜਵਾਨ ਵੱਛਿਆਂ ਤੇ ਸੰਢਿਆਂ ਨੂੰ ਲੋਕ ਨੱਥ ਪਾ ਲੈਂਦੇ ਹਨ । ਉਹ ਨੱਥ ਮਾਲਕ ਦੇ ਹੱਥ ਵਿਚ ਹੁੰਦੀ ਹੈ । ਨੱਥਿਆ ਹੋਇਆ ਬਲਦ ਜਾਂ ਸੰਢਾ ਆਪਣੇ ਮਾਲਕ ਦੇ ਇਸ਼ਾਰੇ ਉਤੇ ਚੱਲਦਾ ਹੈ ।

ਸਿਰਜਣਹਾਰ ਪ੍ਰਭੂ ਆਪ ਹੀ ਜੀਵਾਂ ਦਾ ਪ੍ਰੇਰਕ ਹੈ । ਉਸ ਦੀ ਰਜ਼ਾ ਦੀ ਨੱਥ ਹਰੇਕ ਦੇ ਨੱਕ ਵਿਚ ਹੈ ।

(੨) ਕੁਦਰਤਿ ਵਲ ਧਿਆਨ ਮਾਰ ਕੇ ਵੇਖੋ । ਅਸਗਾਹ ਸਮੁੰਦਰਾਂ ਦੇ ਵਿਚ ਧਰਤੀ ਟਿਕੀ ਹੋਈ ਹੈ, ਲੱਕੜ ਟਿਕੀ ਹੋਈ ਹੈ, ਲੱਕੜ ਦੇ ਵਿਚ ਅੱਗ ਲੁਕੀ ਪਈ ਹੈ । ਸਿਰਜਣਹਾਰ ਨੇ ਵਿਰੋਧੀ ਤੱਤ ਇਕ ਦੂਜੇ ਦੇ ਪਾਸ ਬਿਠਾ ਦਿੱਤੇ ਹਨ, ਜਿਵੇਂ ਸ਼ੇਰ ਤੇ ਬੱਕਰੀ ।

ਸਿਰਜਣਹਾਰ ਆਪ ਹੀ ਸਭ ਦਾ ਰਾਖਾ ਹੈ ।

(੩) ਪ੍ਰਭੂ ਸਦਾ ਆਪਣੇ ਭਗਤਾਂ ਨੂੰ ਸੰਕਟ ਤੋਂ ਬਚਾਉਂਦਾ ਆਇਆ ਹੈ । ਪ੍ਰਹਿਲਾਦ ਤੇ ਹਰਣਾਖਸ ਦੀ ਕਥਾ ਜਗਤ-ਪ੍ਰਸਿੱਧ ਹੈ ।

ਲੋਕ ਨੀਵੀਂ ਜਾਤਿ ਵਾਲਿਆਂ ਨੂੰ ਦੁਰਕਾਰਦੇ ਆਏ । ਪਰ ਨੀਵੀਂ ਜਾਤਿ ਵਿਚੋਂ ਭੀ ਜਿਸ ਨੇ ਪ੍ਰਭੂ ਦਾ ਆਸਰਾ ਲਿਆ, ਉੱਚ-ਜਾਤੀਏ ਭੀ ਉਸ ਦੇ ਚਰਨੀਂ ਲੱਗਣ ਲੱਗ ਪਏ ।

(੪) ਮਾਇਆ ਦੀ ਤ੍ਰਿਸ਼ਨਾ ਨਿਰੀ ਅੱਗ ਹੈ, ਆਤਮਕ ਜੀਵਨ ਨੂੰ ਸਾੜ ਕੇ ਰੱਖ ਦੇਂਦੀ ਹੈ । ਜੀਵ ਸਦਾ ਇਸ ਅੱਗ ਵਲ ਹੀ ਭੱਜਦਾ ਹੈ ।

ਪ੍ਰਭੂ ਆਪ ਤ੍ਰਿਸ਼ਨਾ-ਅੱਗ ਤੋਂ ਬਚਾਉਂਦਾ ਹੈ ਤੇ ਬਚਾਣ ਦੇ ਸਮਰੱਥ ਹੈ ।

(੫) ਪ੍ਰਭੂ-ਪਿਤਾ ਅੰਞਾਣ ਜੀਵ-ਬੱਚਿਆਂ ਨੂੰ ਆਪਣਾ ਪੱਲਾ ਫੜਾ ਕੇ ਵਿਕਾਰਾਂ ਦੀ ਔਝੜ ਤੋਂ ਸਦਾ ਬਚਾਉਂਦਾ ਹੀ ਰਹਿੰਦਾ ਹੈ ।

(੬) ਪੁੱਤਰ ਮੁੜ ਮੁੜ ਭੁੱਲਦਾ ਹੈ, ਪਿਤਾ ਮੁੜ ਮੁੜ ਬਖ਼ਸ਼ਦਾ ਹੈ, ਤੇ ਅਗਾਂਹ ਨੂੰ ਸਮੱਤ ਦੇਂਦਾ ਹੈ ।

ਪ੍ਰਭੂ-ਪਿਤਾ ਸਾਡੀਆਂ ਭੁੱਲਾਂ ਪੱਲੇ ਨਹੀਂ ਬੰਨ੍ਹਦਾ ।

(੭) ਬੱਚੇ ਭੁੱਲਾਂ ਕਰਦੇ ਹੀ ਰਹਿੰਦੇ ਹਨ, ਪਰ ਮਾਪੇ ਕੁਮਾਪੇ ਨਹੀਂ ਬਣਦੇ ।

ਅਸੀ ਮੁੜ ਮੁੜ ਭੁੱਲਦੇ ਹਾਂ, ਪ੍ਰਭੂ-ਪਿਤਾ ਮੁੜ ਮੁੜ ਪਿਆਰ ਨਾਲ ਵਰਜਦਾ ਹੈ ।

(੮) ਸੰਸਾਰ-ਸਮੁੰਦਰ ਦੀਆਂ ਵਿਕਾਰ-ਲਹਿਰਾਂ ਤੋਂ ਬਚਣ ਲਈ ਪ੍ਰਭੂ ਦਾ ਆਸਰਾ ਹੀ ਸਮਰੱਥ ਹੈ ।

(੯) ਵੱਡੇ ਛੱਤਾਂ ਦੇ ਸ਼ਤੀਰਾਂ ਨੂੰ ਸਹਾਰਾ ਦੇਣ ਲਈ ਉਹਨਾਂ ਦੇ ਹੇਠ ਥੰਮ੍ਹ ਖੜੇ ਕਰਨੇ ਪੈਂਦੇ ਹਨ, ਨਹੀਂ ਤਾਂ ਛੱਤ ਦੇ ਡਿੱਗਣ ਦਾ ਖ਼ਤਰਾ ਰਹਿੰਦਾ ਹੈ ।

ਉੱਚ ਜੀਵਨ ਦੇ ਮਹਲ ਨੂੰ ਵਿਕਾਰਾਂ ਦੇ ਭਾਰ ਹੇਠ ਡਿੱਗਣ ਤੋਂ ਬਚਾਉਣ ਲਈ ਇਹ ਜ਼ਰੂਰੀ ਹੈ ਕਿ ਧਰਮ ਦਾ ਥੰਮ੍ਹ ਖੜਾ ਕੀਤਾ ਜਾਏ ।

ਪ੍ਰਭੂ ਦਾ ਨਾਮ ਪੱਕਾ ਥੰਮ੍ਹ ਹੈ, ਪੱਕਾ ਸਹਾਰਾ ਹੈ ।

(੧੦) ਧਰਤੀ ਇਕ ਹਿੱਸਾ ਹੈ, ਪਾਣੀ ਤਿੰਨ ਹਿੱਸੇ ਵਧੀਕ ਹੈ । ਫਿਰ ਭੀ ਧਰਤੀ ਪਾਣੀ ਵਿਚ ਬਚੀ ਹੋਈ ਹੈ । ਹਰੇਕ ਲੱਕੜ ਦੇ ਅੰਦਰ ਅੱਗ ਹੈ, ਪਰ ਲੱਕੜ ਸੁਰੱਖਿਅਤ ਹੈ ।

ਪ੍ਰਭੂ ਦਾ ਆਸਰਾ ਲਵੋ । ਵਿਕਾਰ ਨੇੜੇ ਨਹੀਂ ਢੁਕਣਗੇ ।

(੧੧) ਜਿਸ ਸਿਰਜਣਹਾਰ ਨੇ ਜਗਤ-ਰਚਨਾ ਕੀਤੀ ਹੈ ਉਸੇ ਨੇ ਮਾਇਆ ਪੈਦਾ ਕੀਤੀ ਹੈ । ਉਸੇ ਦੇ ਹੁਕਮ ਅਨੁਸਾਰ ਮਾਇਆ ਆਪਣਾ ਹੁਕਮ ਜੀਵਾਂ ਉਤੇ ਚਲਾ ਰਹੀ ਹੈ ।

ਜੋ ਮਨੁੱਖ ਪ੍ਰਭੂ ਦੇ ਦਰ ਤੇ ਡਿੱਗਦਾ ਹੈ, ਮਾਇਆ ਦੇ ਵਿਕਾਰ ਉਸ ਦੇ ਨੇੜੇ ਨਹੀਂ ਢੁਕਦੇ ।

(੧੨) ਪ੍ਰਭੂ ਸਦਾ ਬਖ਼ਸ਼ਿੰਦ ਹੈ । ਆਪਣੇ ਸੇਵਕਾਂ ਨੂੰ ਵਿਕਾਰਾਂ ਵਲੋਂ ਆਪ ਹੱਥ ਦੇ ਕੇ ਬਚਾਉਂਦਾ ਹੈ ।

(੧੩) ਪੁਤ੍ਰ ਅਨੇਕਾਂ ਭੁੱਲਾਂ ਕਰਦਾ ਹੈ, ਪਿਉ ਕਈ ਵਾਰੀ ਝਿੜਕਦਾ ਹੈ । ਫਿਰ ਭੀ, ਭੁੱਲਾਂ ਨੂੰ ਭੁਲਾ ਕੇ ਪਿਉ ਸਦਾ ਆਪਣੇ ਪੁਤ੍ਰ ਨੂੰ ਗਲ ਲਾਉਂਦਾ ਹੈ ।

ਪਿਤਾ-ਪ੍ਰਭੂ ਸਦਾ ਬਖ਼ਸ਼ਿੰਦ ਹੈ, ਤੇ ਜੀਵਾਂ ਨੂੰ ਮੰਦੇ ਪਾਸੇ ਵਲੋਂ ਬਚਾਉਂਦਾ ਹੈ ।

(੧੪) ਜਿਤਨਾ ਚਿਰ ਬੱਚਾ ਅੰਞਾਣ ਹੈ ਤੇ ਨਿਰੇ ਦੁੱਧ ਦੇ ਆਸਰੇ ਹੈ, ਮਾਂ ਪੂਰਾ ਧਿਆਨ ਰੱਖਦੀ ਹੈ, ਤੇ ਉਸ ਨੂੰ ਆਪਣੇ ਥਣਾਂ ਦਾ ਦੁੱਧ ਚੁੰਘਾਂਦੀ ਹੈ ।

ਅੰਞਾਣਾ ਬਾਲ ਬਲਦੀ ਚਮਕਦੀ ਅੱਗ ਵੇਖ ਕੇ ਉਸ ਵਲ ਆਪਣਾ ਹੱਥ ਅਗਾਂਹ ਕਰਦਾ ਹੈ; ਸੋਹਣੇ ਕੌਡੀਆਂ ਵਾਲੇ ਸੱਪ ਨੂੰ ਵੇਖ ਕੇ ਉਸ ਨੂੰ ਹੱਥ ਪਾਣ ਦਾ ਜਤਨ ਕਰਦਾ ਹੈ । ਬਾਲ ਬੇ-ਸਮਝ ਹੈ, ਉਸ ਨੂੰ ਖ਼ਤਰੇ ਦੀ ਸੂਝ ਨਹੀਂ । ਮਾਪੇ ਬਚਾ ਲੈਂਦੇ ਹਨ ।

ਪ੍ਰਭੂ ਸਾਡਾ ਪਿਤਾ ਹੈ, ਸਾਨੂੰ ਅੰਞਾਣਾਂ ਨੂੰ ਵਿਕਾਰਾਂ ਵਲੋਂ ਆਪ ਹੱਥ ਦੇ ਕੇ ਬਚਾਉਂਦਾ ਹੈ ।

## prmwqmw

### (ਹ) ਬੇਅੰਤ ਗੁਣਾਂ ਦਾ ਮਾਲਕ

੧. ਸਿਰੀ ਰਾਗੁ ਮ: ੧—ਕੋਟਿ ਕੋਟੀ ਮੇਰੀ ਆਰਜਾ—ਪੰਨਾ ੧੪

੨. ਆਸਾ ਮ: ੧—ਪਉਣੁ ਉਪਾਇ ਧਰੀ ਸਭ—ਪੰਨਾ ੩੫੦

੩. ਬਿਲਾਵਲ ਮ: ੧—ਤੂੰ ਸੁਲਤਾਨੁ, ਕਹਾ ਹਉ ਮੀਆ—ਪੰਨਾ ੭੯੫

੪. ਸੂਹੀ ਮ: ੪—ਤੇਰੇ ਕਵਨ ਕਵਨ ਗੁਣ—ਪੰਨਾ ੭੩੪

੫. ਗਉੜੀ ਮ: ੫—ਮੋਹਨ ਤੇਰੇ ਊਚੇ ਮੰਦਰ—ਪੰਨਾ ੨੪੭

੬. ਧਨਾਸਰੀ ਮ: ੫—ਤੁਮ ਦਾਤੇ ਠਾਕੁਰ ਪ੍ਰਤਿਪਾਲਕ—ਪੰਨਾ ੬੭੪

੭. ਸੂਹੀ ਮ: ੫—ਕਿਆ ਗੁਣ ਤੇਰੇ ਸਾਰਿ—ਪੰਨਾ ੭੩੯

੮. ਬਸੰਤ ਮ: ੫—ਤੇਰੀ ਕੁਦਰਤਿ ਤੂੰ ਹੈ ਜਾਣਹਿ—ਪੰਨਾ ੧੧੮੫

**ਭਾਵ**:—

(੧) ਜੇ ਕ੍ਰੋੜਾਂ ਸਾਲ ਅਤੁੱਟ ਸਮਾਧੀ ਲਾ ਕੇ, ਬੜੇ ਬੜੇ ਤਪ ਸਹਾਰ ਸਹਾਰ ਕੇ ਦਿੱਬ ਦ੍ਰਿਸ਼ਟੀ ਹਾਸਲ ਕਰ ਲਈਏ; ਜੇ ਉੱਡਣ ਦੀ ਸਮਰਥਾ ਪ੍ਰਾਪਤ ਕਰ ਕੇ ਪਰਮਾਤਮਾ ਦੀ ਰਚੀ ਰਚਨਾ ਦਾ ਅਖ਼ੀਰਲਾ ਬੰਨਾ ਲੱਭਣ ਲਈ ਸੈਂਕੜੇ ਅਸਮਾਨਾਂ ਤਕ ਹੋ ਆਵੀਏ; ਜੇ ਅਮੁੱਕ ਸਿਆਹੀ ਨਾਲ ਲੱਖਾਂ ਮਣਾਂ ਕਾਗ਼ਜ਼ਾਂ ਉਤੇ ਪਰਮਾਤਮਾ ਦੀ ਵਡਿਆਈ ਦਾ ਲੇਖਾ ਇਕ-ਸਾਰ ਲਿਖਦੇ ਜਾਈਏ, ਤਾਂ ਭੀ ਕੋਈ ਜੀਵ ਉਸ ਦੀ ਵਡਿਆਈ ਦਾ ਅੰਤ ਪਾਣ ਜੋਗਾ ਨਹੀਂ ਹੈ । ਉਹ ਪਰਮਾਤਮਾ ਆਪਣੇ ਸਹਾਰੇ ਆਪ ਕਾਇਮ ਹੈ, ਉਸ ਨੂੰ ਸਹਾਰਾ ਦੇਣ ਜੋਗਾ ਕੋਈ ਉਸ ਦਾ ਸ਼ਰੀਕ ਨਹੀਂ ਹੈ ।

(੨) ਸ੍ਰਿਸ਼ਟੀ ਦੇ ਸਾਰੇ ਜੀਵ ਪੈਦਾ ਕਰ ਕੇ ਸਭਨਾਂ ਦੀ ਜੀਵਨ-ਜੁਗਤਿ ਪਰਮਾਤਮਾ ਨੇ ਆਪਣੇ ਹੱਥ ਵਿਚ ਰੱਖੀ ਹੋਈ ਹੈ, ਉਸ ਨੇ ਸਭਨਾਂ ਨੂੰ ਨੱਥਿਆ ਹੋਇਆ ਹੈ ।

ਕੋਈ ਵੱਡੇ ਤੋਂ ਵੱਡਾ ਮੰਨਿਆ ਹੋਇਆ ਦੇਵਤਾ ਭੀ ਪਰਮਾਤਮਾ ਦੀ ਬਜ਼ੁਰਗੀ ਦਾ ਅੰਤ ਨਹੀਂ ਪਾ ਸਕਿਆ ।

ਪਰਮਾਤਮਾ ਦੀਆਂ ਵਡਿਆਈਆਂ ਉਸ ਦੀ ਰਚੀ ਕੁਦਰਤਿ ਵਿਚੋਂ ਥਾਂ-ਥਾਂ ਦਿੱਸ ਰਹੀਆਂ ਹਨ । ਉਹ ਭਾਵੇਂ ਆਪਣੀ ਕੁਦਰਤਿ ਵਿਚ ਲੁਕਿਆ ਹੋਇਆ ਹੈ, ਪਰ ਲੁਕਿਆ ਰਹਿ ਨਹੀਂ ਸਕਦਾ । ਪਰਤੱਖ ਉਸ ਦੀ ਬੇਅੰਤ ਕੁਦਰਤਿ ਦੱਸ ਰਹੀ ਹੈ ਕਿ ਉਹ ਬਹੁਤ ਤਾਕਤਾਂ ਦਾ ਮਾਲਕ ਹੈ ।

ਵੱਡੇ ਤੋਂ ਵੱਡੇ ਮੰਨੇ ਹੋਏ ਦੇਵਤਿਆਂ ਦੇ ਅਵਤਾਰਾਂ ਦੇ ਵੱਡੇ ਤੋਂ ਵੱਡੇ ਮਿਥੇ ਹੋਏ ਕਾਰਨਾਮੇ ਭੀ ਉਸ ਪਰਮਾਤਮਾ ਦੇ ਵਾਸਤੇ ਸਾਧਾਰਨ ਜਿਹੀ ਹੀ ਖੇਡ ਹਨ ।

(੩) ਕੋਈ ਭੀ ਜੀਵ ਪਰਮਾਤਮਾ ਦੇ ਸਾਰੇ ਗੁਣ ਬਿਆਨ ਨਹੀਂ ਕਰ ਸਕਦਾ । ਇਹ ਉੱਦਮ ਕਰਨਾ ਇਉਂ ਹੀ ਹੈ ਜਿਵੇਂ ਕੋਈ ਮਨੁੱਖ ਆਪਣੇ ਵਲੋਂ ਕਿਸੇ ਬਾਦਸ਼ਾਹ ਦੀ ਸਿਫ਼ਤਿ ਕਰਨ ਵਾਸਤੇ ਉਸ ਨੂੰ 'ਮੀਆਂ ਜੀ' ਆਖੇ ।

(੪) ਪਰਮਾਤਮਾ ਬੇਅੰਤ ਗੁਣਾਂ ਦਾ ਖ਼ਜ਼ਾਨਾ ਹੈ, ਕੋਈ ਭੀ ਜੀਵ ਉਸ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ । ਪਰਮਾਤਮਾ ਤੋਂ ਬਿਨਾ ਜੀਵ ਦਾ ਹੋਰ ਕੋਈ ਆਸਰਾ ਸਹਾਰਾ ਨਹੀਂ ਹੈ । ਵੇਖੋ ਉਸ ਦੀ ਅਸਚਰਜ ਕੁਦਰਤਿ ! ਪਾਣੀ ਦੇ ਵਿਚ ਹੀ ਧਰਤੀ ਹੈ, ਧਰਤੀ ਦੇ ਵਿਚ ਹੀ ਪਾਣੀ ਹੈ; ਲੱਕੜ ਵਿਚ ਉਸ ਨੇ ਅੱਗ ਸਾਂਭ ਕੇ ਰੱਖੀ ਹੋਈ ਹੈ । ਉਸ ਨੇ, ਮਾਨੋ, ਸ਼ੇਰ ਤੇ ਬੱਕਰੀ ਇਕੋ ਥਾਂ ਰੱਖੇ ਹੋਏ ਹਨ । ਵੇਖੋ ਉਸ ਦੀ ਤਾਕਤ ਦੇ ਕ੍ਰਿਸ਼ਮੇ ! ਉਹ ਉਹਨਾਂ ਨੂੰ ਭੀ ਆਦਰ ਦਿਵਾਂਦਾ ਹੈ ਜਿਨ੍ਹਾਂ ਦੀ ਕੋਈ ਇੱਜ਼ਤ ਨਹੀਂ ਸੀ ਕਰਦਾ ।

(੫) ਪਰਮਾਤਮਾ ਦੇ ਮੰਦਰ ਮਹਲ ਐਸੇ ਹਨ ਕਿ ਉਹਨਾਂ ਦਾ ਪਾਰਲਾ ਬੰਨਾ ਨਹੀਂ ਦਿੱਸਦਾ । ਸਿਰਫ਼ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਹੈ, ਹੋਰ ਸਾਰੀ ਸ੍ਰਿਸ਼ਟੀ ਨਾਸਵੰਤ ਹੈ । ਜਿਹੜੇ ਮਨੁੱਖ ਪਰਮਾਤਮਾ ਨੂੰ ਸਦਾ ਚੇਤੇ ਰੱਖਦੇ ਹਨ, ਆਤਮਕ ਮੌਤ ਉਹਨਾਂ ਉਤੇ ਆਪਣਾ ਅਸਰ ਨਹੀਂ ਪਾ ਸਕਦੀ ।

(੬) ਮਨੁੱਖ ਦੀ ਇਕ ਜੀਭ, ਤੇ ਪਰਮਾਤਮਾ ਦੇ ਬੇਅੰਤ ਗੁਣ ! ਕਿੱਥੇ ਹੈ ਇਸ ਦੀ ਤਾਕਤ ਕਿ ਇਹ ਸਾਰੇ ਗੁਣ ਬਿਆਨ ਕਰ ਸਕੇ ? ਪਰਮਾਤਮਾ ਇਕ ਇਕ ਛਿਨ ਆਪਣੇ ਪੈਦਾ ਕੀਤੇ ਬੇਅੰਤ ਜੀਵਾਂ ਦੀ ਪਾਲਣਾ ਕਰਦਾ ਹੈ, ਅਨੇਕਾਂ ਹੀ ਤਰੀਕਿਆਂ ਨਾਲ ਜੀਵਾਂ ਨੂੰ ਜੀਵਨ-ਜੁਗਤਿ ਸਮਝਾਂਦਾ ਹੈ । ਜੀਵ ਆਤਮਕ ਜੀਵਨ ਦੀ ਸੂਝ ਤੋਂ ਸੱਖਣੇ, ਫਿਰ ਭੀ ਪਰਮਾਤਮਾ ਆਪਣਾ ਮੁੱਢ-ਕਦੀਮਾਂ ਦਾ ਪਿਆਰ ਵਾਲਾ ਸੁਭਾਉ ਕਾਇਮ ਰੱਖਦਾ ਹੈ ।

(੭) ਪਰਮਾਤਮਾ ਦੀ ਹਸਤੀ ਦਾ ਮਾਪ ਨਹੀਂ ਲੱਭ ਸਕਦਾ, ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ । ਕੁਰਾਹੇ ਜਾ ਰਹੇ ਮਨੁੱਖ ਨੂੰ ਉਹ ਆਪ ਹੀ ਗੁਰੂ ਮਿਲਾਂਦਾ ਹੈ, ਤੇ, ਇਸ ਤਰ੍ਹਾਂ ਉਸ ਦੇ ਸਿਰ ਉਤੇ ਹੱਥ ਰੱਖ ਕੇ ਉਸ ਨੂੰ ਵਿਕਾਰਾਂ-ਭਰੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।

(੮) ਪਰਮਾਤਮਾ ਕਿਤਨੀ ਕੁ ਤਾਕਤ ਦਾ ਮਾਲਕ ਹੈ—ਇਹ ਗੱਲ ਉਹ ਆਪ ਹੀ ਜਾਣਦਾ ਹੈ । ਉਹੀ ਮਨੁੱਖ ਉਸ ਨਾਲ ਜਾਣ-ਪਛਾਣ ਪਾਂਦਾ ਹੈ ਜਿਸ ਉਤੇ ਉਹ ਆਪ ਮਿਹਰ ਕਰੇ । ਬੇਅੰਤ ਹਨ ਕੌਤਕ ਉਸ ਦੇ ! ਮਨੁੱਖ ਨੂੰ ਆਪਣੇ ਨਾਮ ਦਾ ਪਿਆਰ ਉਹ ਆਪ ਹੀ ਬਖ਼ਸ਼ਦਾ ਹੈ । ਜੀਵਾਂ ਨੂੰ ਉਹ ਅਨੇਕਾਂ ਦਾਤਾਂ ਬਖ਼ਸ਼ਦਾ ਰਹਿੰਦਾ ਹੈ, ਹਰੇਕ ਦੇ ਦਿਲ ਦੀ ਲੋੜ ਉਹ ਸਦਾ ਜਾਣਦਾ ਹੈ । ਬੱਸ ! ਉਸ ਦੇ ਦਰ ਤੇ ਸਦਾ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ।

## 2. jgq

### (ੳ) ਸਮੁੰਦਰ

੧. ਬਿਹਾਗੜਾ ਮ: ੪ ਛੰਤ—ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ—ਪੰਨਾ ੫੩੮

੨. ਸਲੋਕ ਮ: ੪ (ਵਾਰ ਮਾਰੂ)—ਸਾਗਰੁ ਦੇਖਉ ਡਰਿ ਮਰਉ—ਪੰਨਾ ੧੦੯੭

੩. ਕਾਨੜਾ ਮ: ੪—ਜਪਿ ਮਨ ਰਾਮ ਨਾਮ ਜਗੰਨਾਥ—ਪੰਨਾ ੧੨੯੬

੪. ਸਿਰੀ ਰਾਗੁ ਮ: ੫ ਛੰਤ—ਮਨ ਪਿਆਰਿਆ ਜੀਉ ਮਿਤ੍ਰਾ, ਗੋਬਿੰਦ ਨਾਮੁ ਸਮਾਲੇ—ਪੰਨਾ ੭੯

੫. ਗਉੜੀ ਮ: ੫—ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ—ਪੰਨਾ ੨੦੩

੬. ਗਉੜੀ ਮ: ੫—ਅਉਧ ਘਟੈ ਦਿਨਸੁ ਰੈਨਾਰੇ । ਮਨ, ਗੁਰ ਮਿਲਿ, ਕਾਜ ਸਵਾਰੇ—ਪੰਨਾ ੨੦੫

੭. ਸਲੋਕ ਮ: ੫ (ਵਾਰ ਗਉੜੀ)—ਚੇਤਾ ਈ ਤਾਂ ਚੇਤਿ—ਪੰਨਾ ੩੧੯

੮. ਆਸਾ ਮ: ੫—ਤੁਝ ਬਿਨੁ ਅਵਰੁ ਨਾਹੀ ਮੈ ਦੂਜਾ—ਪੰਨਾ ੩੭੯

੯. ਆਸਾ ਮ: ੫—ਕਿਆ ਸੋਵਹਿ ਨਾਮੁ ਵਿਸਾਰਿ—ਪੰਨਾ ੩੯੯

੧੦. ਸਲੋਕ ਮ: ੫ (ਵਾਰ ਗੂਜਰੀ)—ਲਗੜੀ ਸੁ ਥਾਨਿ ਜੋੜਨਹਾਰੈ ਜੋੜੀਆ—ਪੰਨਾ ੫੧੯

੧੧. ਸਲੋਕ ਮ: ੫ (ਵਾਰ ਗੂਜਰੀ)—ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ—ਪੰਨਾ ੫੨੦

੧੨. ਦੇਵਗੰਧਾਰੀ ਮ: ੫—ਅਪੁਨੇ ਹਰਿ ਪਹਿ ਬਿਨਤੀ ਕਹੀਐ—ਪੰਨਾ ੫੩੧

੧੩. ਦੇਵਗੰਧਾਰੀ ਮ: ੫—ਕਰਤ ਫਿਰੇ ਬਨ ਭੇਖ, ਮੋਹਨ ਰਹਤ ਨਿਰਾਰ—ਪੰਨਾ ੫੩੯

੧੪. ਮਾਰੂ ਮ: ੫—ਫੂਟੋ ਆਂਡਾ ਭਰਮ ਕਾ—ਪੰਨਾ ੧੦੦੨

੧੫. ਮਾਰੂ ਮ: ੫—ਜਿਨੀ ਨਾਮੁ ਵਿਸਾਰਿਆ—ਪੰਨਾ ੧੦੦੬

੧੬. ਸਵਈਏ ਮਹਲੇ ਪੰਜਵੇ ਕੇ—ਭਵਜਲੁ ਸਾਇਰੁ—(ਭੱਟ ਕਲ੍ਯ)—ਪੰਨਾ ੧੪੦੮

੧੭. ਬਸੰਤੁ ਨਾਮਦੇਵ ਜੀ—ਲੋਭ ਲਹਰਿ ਅਤਿ ਨੀਝਰ ਬਾਜੈ—ਪੰਨਾ ੧੧੯੫

**ਭਾਵ**:—

(੧) ਕਬੂਤਰ ਬੜਾ ਭੋਲਾ ਪੰਛੀ ਹੈ । ਬਿੱਲੀ ਆਵੇ ਤਾਂ ਉਸ ਤੋਂ ਬਚਣ ਲਈ ਉੱਡਣ ਦੇ ਥਾਂ ਅੱਖਾਂ ਮੀਟ ਲੈਂਦਾ ਹੈ ।

ਮੂਰਖ ਮਨੁੱਖ ਵਿਕਾਰਾਂ ਦੇ ਹੱਲੇ ਤੋਂ ਬਚਣ ਦਾ ਉੱਦਮ ਕਰਨ ਦੇ ਥਾਂ ਇਹਨਾਂ ਦੇ ਅੱਗੇ ਹਥਿਆਰ ਸੁੱਟ ਦੇਂਦਾ ਹੈ । ਸਿੱਟਾ ਇਹ ਨਿਕਲਦਾ ਹੈ ਕਿ ਵਿਕਾਰਾਂ ਦੇ ਸਮੁੰਦਰ-ਸੰਸਾਰ ਵਿਚ ਗੋਤੇ ਖਾਣ ਲੱਗ ਪੈਂਦਾ ਹੈ ।

ਪਰਮਾਤਮਾ ਦਾ ਨਾਮ ਜਹਾਜ਼ ਹੈ । ਗੁਰੂ ਮਲਾਹ ਆਪਣੇ ਸ਼ਬਦ ਦਾ ਚੱਪੂ ਲਾ ਕੇ ਪਾਰ ਲੰਘਾਉਂਦਾ ਹੈ ।

(੨) ਕੋਈ ਮਨੁੱਖ ਪਹਿਲਾਂ ਪਹਿਲ ਸਮੁੰਦਰ ਦੇ ਕੰਢੇ ਚਲਾ ਜਾਏ, ਬੇਅੰਤ ਪਾਣੀ ਹੀ ਪਾਣੀ ਵੇਖ ਕੇ ਉਸ ਦੀ ਹੈਰਤ ਗੁੰਮ ਹੋ ਜਾਂਦੀ ਹੈ । ਸਮੁੰਦਰ ਵਿਚ ਬੜੀਆਂ ਭਾਰੀਆਂ ਠਿੱਲਾਂ ਭੀ ਪੈਂਦੀਆਂ ਹਨ । ਇਹਨਾਂ ਠਿੱਲਾਂ ਵਿਚੋਂ ਦੀ ਜਹਾਜ਼ ਲੰਘਦੇ ਵੇਖ ਕੇ ਇਹ ਘਾਬਰਦਾ ਹੈ ਕਿ ਜਹਾਜ਼ ਕਿਤੇ ਡੁੱਬ ਨ ਜਾਏ । ਜਦੋਂ ਉਸ ਨੂੰ ਜਹਾਜ਼ ਦੀ ਮਜ਼ਬੂਤੀ ਤੇ ਕਪਤਾਨ ਦੀ ਹੁਸ਼ਿਆਰੀ ਦਾ ਪਤਾ-ਥਹੁ ਲੱਗਦਾ ਹੈ, ਤਾਂ ਉਸ ਨੂੰ ਧਰਵਾਸ ਬੱਝਦਾ ਹੈ ।

ਸੰਸਾਰ ਇਕ ਸਮੁੰਦਰ ਸਮਾਨ ਹੈ ਜਿਸ ਵਿਚ ਵਿਕਾਰਾਂ ਦੀਆਂ ਲਹਿਰਾਂ ਉੱਠ ਰਹੀਆਂ ਹਨ । ਇਨਸਾਨੀ ਜ਼ਿੰਦਗੀ ਦੀ ਨਿੱਕੀ ਜੇਹੀ ਬੇੜੀ ਦੇ ਡੁੱਬਣ ਦਾ ਭਾਰੀ ਖ਼ਤਰਾ ਰਹਿੰਦਾ ਹੈ । ਜੋ ਮਨੁੱਖ ਗੁਰੂ-ਮਲਾਹ ਦੇ ਨਾਮ-ਸਤਸੰਗ-ਜਹਾਜ਼ ਵਿਚ ਸਵਾਰ ਹੋ ਜਾਂਦਾ ਹੈ, ਉਸ ਦੇ ਆਤਮਾ ਨੂੰ ਇਹ ਵਿਕਾਰ ਡੋਬ ਨਹੀਂ ਸਕਦੇ ।

(੩) ਦਰਿਆ ਵਿਚ ਹੜ੍ਹ ਆਇਆ ਹੋਇਆ ਹੋਵੇ, ਘੁੰਮਣ ਘੇਰੀਆਂ ਤੇ ਲਹਿਰਾਂ ਪੈਂਦੀਆਂ ਹੋਣ, ਵੱਡੇ ਵੱਡੇ ਤਾਰੂ ਭੀ ਉਧਰ ਮੂੰਹ ਕਰਨ ਦਾ ਹੀਆ ਨਹੀਂ ਕਰਦੇ । ਪਰ ਸਿਆਣਾ ਮਲਾਹ ਮੁਸਾਫ਼ਿਰਾਂ ਨੂੰ ਆਪਣੀ ਬੇੜੀ ਵਿਚ ਬਿਠਾ ਕੇ, ਉਹਨਾਂ ਘੁੰਮਣ ਘੇਰੀਆਂ ਤੋਂ ਠਿੱਲਾਂ ਤੋਂ ਬਚਾ ਕੇ ਬੇੜੀ ਨੂੰ ਪਾਰ ਲੈ ਜਾਂਦਾ ਹੈ । ਲੋਹਾ ਭੀ ਬੇੜੀ ਦੇ ਸੰਗ ਪਾਰ ਹੋ ਜਾਂਦਾ ਹੈ ।

ਸੰਸਾਰ-ਨਦੀ ਵਿਚ ਮਾਇਆ ਦੀਆਂ ਘੁੰਮਣ ਘੇਰੀਆਂ ਵਿਚੋਂ ਪ੍ਰਭੂ ਦੀ ਯਾਦ ਦਾ ਆਸਰਾ ਸਹੀ ਸਲਾਮਤ ਪਾਰ ਲੰਘਾ ਦੇਂਦਾ ਹੈ ।

(੪) ਸੰਸਾਰ ਸਮੁੰਦਰ ਹੈ ਜਿਸ ਵਿਚ ਵਿਕਾਰਾਂ ਦੀਆਂ ਲਹਿਰਾਂ ਪੈ ਰਹੀਆਂ ਹਨ । ਪ੍ਰਭੂ ਦੀ ਯਾਦ ਨੂੰ ਇਸ ਸਮੁੰਦਰ ਵਿਚੋਂ ਪਾਰ ਲੰਘਣ ਲਈ ਜਹਾਜ਼ ਬਣਾਵੋ । ਡੁੱਬਣ ਦਾ ਖ਼ਤਰਾ ਨਹੀਂ ਰਹੇਗਾ ।

(੫) ਸੰਸਾਰ ਵਿਕਾਰਾਂ ਦੇ ਜ਼ਹਰੀਲੇ ਪਾਣੀਆਂ ਨਾਲ ਭਰਿਆ ਹੋਇਆ ਸਮੁੰਦਰ ਹੈ । ਪ੍ਰਭੂ ਦੇ ਦਰ ਤੇ ਅਰਦਾਸ ਕਰੋ ਕਿ ਸਾਡਾ ਹੱਥ ਫੜ ਲੈ । ਬੱਸ ! ਡੁੱਬਣ ਦਾ ਡਰ ਨਹੀਂ ਰਹੇਗਾ ।

(੬) ਸਮੁੰਦਰ ਵਿਚ ਤੂਫ਼ਾਨ ਲਹਿਰਾਂ ਉੱਠ ਰਹੀਆਂ ਹੋਣ, ਤੇ ਉਸ ਵਿਚ ਮਲਾਹ-ਹੀਣ ਜਹਾਜ਼ ਹੋਵੇ । ਜਹਾਜ਼ ਦੀਆਂ ਸਵਾਰੀਆਂ ਨੂੰ ਹਰ ਵੇਲੇ ਹੀ ਇਹ ਸਹਿਮ ਰਹੇਗਾ ਕਿ ਹੁਣ ਭੀ ਡੁੱਬੇ, ਹੁਣ ਭੀ ਡੁੱਬੇ ।

ਸੰਸਾਰ ਵਿਚ ਵਿਕਾਰਾਂ ਦੇ ਝੱਖੜ ਝੁੱਲ ਰਹੇ ਹਨ । ਗੁਰੂ ਤੋਂ ਖੁੰਝੇ ਹੋਏ ਮਨੁੱਖ ਗੋਤੇ ਖਾਂਦੇ ਹਨ, ਹਰ ਵੇਲੇ ਚਿੰਤਾ ਫ਼ਿਕਰ ਸਹਿਮ ਉਹਨਾਂ ਨੂੰ ਚੰਬੜੇ ਰਹਿੰਦੇ ਹਨ ।

ਜਿਸ ਭਾਗਾਂ ਵਾਲੇ ਨੇ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਈ ਉਹ ਇਸ ਸਮੁੰਦਰ ਵਿਚੋਂ ਬਚ ਕੇ ਪਾਰ ਲੰਘ ਗਿਆ ।

(੭) ਸੰਸਾਰ-ਸਮੁੰਦਰ ਵਿਚੋਂ ਪਾਰ ਲੰਘਣ ਲਈ ਗੁਰੂ ਦੀ ਦੱਸੀ ਹੋਈ ਜੀਵਨ ਜੁਗਤੀ ਜਹਾਜ਼ ਦਾ ਕੰਮ ਦੇਂਦੀ ਹੈ ।

(੮) ਵਿਕਾਰਾਂ ਦੀ ਅੱਗ ਦੇ ਸਮੁੰਦਰ ਵਿਚੋਂ ਆਤਮਕ ਜੀਵਨ ਨੂੰ ਸੜਨ ਤੋਂ ਬਚਾਵਣ ਲਈ ਪ੍ਰਭੂ ਦੀ ਓਟ ਆਸਰਾ ਹੀ ਸਮਰੱਥ ਹੈ ।

(੯) ਇਸ ਭਿਆਨਕ ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੀਆਂ ਅਨੇਕਾਂ ਨਦੀਆਂ ਪੈ ਰਹੀਆਂ ਹਨ । ਗ਼ਾਫ਼ਲ ਡੁੱਬਦੇ ਹਨ । ਜੋ ਪ੍ਰਭੂ ਦੀ ਯਾਦ ਦੇ ਜਹਾਜ਼ ਵਿਚ ਬੈਠ ਗਏ, ਉਹ ਸਹੀ ਸਲਾਮਤ ਪਾਰ ਲੰਘ ਗਏ ।

(੧੦) ਵਿਕਾਰਾਂ ਦੀਆਂ ਅਨੇਕਾਂ ਲਹਿਰਾਂ ਪੈ ਰਹੀਆਂ ਹਨ । ਜਿਸ ਦੀ ਸੁਰਤਿ ਨੂੰ ਪ੍ਰਭੂ ਨੇ ਆਪਣੇ ਚਰਨਾਂ ਵਿਚ ਜੋੜ ਲਿਆ, ਉਸ ਨੂੰ ਡੁੱਬਣ ਨਹੀਂ ਦੇਂਦਾ ।

(੧੧) ਦਰਿਆਵਾਂ ਦੇ ਕੰਢੇ ਕਈ ਥਾਈਂ ਜਿਲ੍ਹਣ ਹੁੰਦਾ ਹੈ । ਰਾਹੀ ਮੁਸਾਫ਼ਿਰ ਵਾਸਤੇ ਬੜੀ ਖ਼ਤਰਨਾਕ ਥਾਂ ਹੁੰਦੀ ਹੈ । ਜੇ ਉਸ ਵਿਚ ਮਨੁੱਖ ਖੁੱਭ ਜਾਏ, ਤਾਂ ਜਿਉਂ ਜਿਉਂ ਨਿਕਲਣ ਦਾ ਜਤਨ ਕਰੇ, ਤਿਉਂ ਤਿਉਂ ਹੋਰ ਵਧੀਕ ਖੁੱਭਦਾ ਜਾਂਦਾ ਹੈ ।

ਦੁਨੀਆ ਦੇ ਵਿਕਾਰ ਇਕ ਐਸੀ ਜਿਲ੍ਹਣ ਹੈ, ਜਿਸ ਵਿਚੋਂ ਮਨੁੱਖ ਆਪਣੇ ਉੱਦਮ ਅਕਲ ਦਾ ਆਸਰਾ ਰੱਖ ਕੇ ਸਗੋਂ ਵਧੀਕ ਫਸਦਾ ਹੈ । ਪ੍ਰਭੂ-ਚਰਨਾਂ ਦਾ ਪਿਆਰ ਸਹਜੇ ਹੀ ਬਚਾ ਲੈਂਦਾ ਹੈ ।

(੧੨) ਇਸ ਧਰਤੀ ਉਤੇ ਪੁਰਾਣੇ ਸਮਿਆਂ ਵਿਚ ਜਾਦੂ ਦਾ ਬਹੁਤ ਜ਼ੋਰ ਸੀ । ਸਾਡੇ ਦੇਸ ਵਿਚ ਭੀ ਇਹੀ ਹਾਲ ਸੀ । ਜੋਗੀ ਲੋਕ ਭੀ ਕਈ ਕਰਾਮਾਤਾਂ ਵਿਖਾਂਦੇ ਸਨ । ਅੱਗ ਨੂੰ ਬੰਨ੍ਹ ਲੈਣਾ ਇਕ ਸਾਧਾਰਣ ਜਿਹਾ ਕਰਤੱਬ ਹੋ ਗਿਆ ਸੀ । ਅੱਗ ਨੂੰ ਬੰਨ੍ਹਿਆਂ ਅੱਗ ਵਿਚ ਸੇਕ ਨਹੀਂ ਸੀ ਰਹਿੰਦਾ । ਲੱਕੜਾਂ ਪਾਈ ਚੱਲੋ, ਉਹ ਬਲਦੀਆਂ ਜਾਣਗੀਆਂ । ਪਰ ਉਸ ਵਿਚ ਆਪਣਾ ਹੱਥ ਰੱਖ ਦਿਉ, ਹੱਥ ਨੂੰ ਸੇਕ ਨਹੀਂ ਲੱਗੇਗਾ । ਕਈ ਆਦਮੀ ਤਾਂ ਭਖਦਿਆਂ ਕੋਲਿਆਂ ਦੇ ਉਤੋਂ ਦੀ ਨੰਗੇ ਪੈਰੀਂ ਲੰਘ ਜਾਂਦੇ ਸਨ । ਹੁਣ ਇਹ ਗੱਲਾਂ ਕਿਤੇ ਟਾਵੀਆਂ ਟਾਵੀਆਂ ਰਹਿ ਗਈਆਂ ਹਨ ।

ਸੰਸਾਰ-ਸਮੁੰਦਰ ਹੈ ਅੱਗ ਦਾ । ਵਿਕਾਰਾਂ ਦੀ ਜੁਆਲਾ ਭੜ ਭੜ ਕਰ ਰਹੀ ਹੈ । ਜੀਵ ਦੇ ਆਤਮਕ ਜੀਵਨ ਇਸ ਵਿਚ ਸੜ ਕੇ ਸੁਆਹ ਹੋ ਰਹੇ ਹਨ । ਪਰ ਜਿਸ ਮਨੁੱਖ ਨੇ ਇਹਨਾਂ ਵਿਕਾਰਾਂ ਨੂੰ ਕੀਲ ਲਿਆ ਹੈ, ਉਸ ਦੇ ਆਤਮਕ ਜੀਵਨ ਨੂੰ ਇਹਨਾਂ ਦਾ ਰਤਾ ਭੀ ਸੇਕ ਨਹੀਂ ਲੱਗਦਾ ।

(੧੩) ਸੰਸਾਰ-ਸਮੁੰਦਰ ਵਿਚੋਂ ਆਪਣੀ ਅਕਲ ਵਿੱਦਿਆ ਦੇ ਬਲ ਨਾਲ ਪਾਰ ਨਹੀਂ ਲੰਘ ਸਕੀਦਾ । ਅਹੰਕਾਰ ਮੋਹ ਮੇਰ-ਤੇਰ ਤਿਆਗਣਾ—ਇਸ ਔਖੇ ਖੰਡੇ ਦੀ ਧਾਰ ਨਾਲੋਂ ਪਤਲੇ ਰਸਤੇ ਹੀ ਲੰਘ ਸਕੀਦਾ ਹੈ । ਪ੍ਰਭੂ ਦੀ ਕਿਰਪਾ ਹੋਇਆਂ ਸਤਸੰਗ ਦੀ ਬਰਕਤਿ ਨਾਲ ਪਾਰ ਲੰਘਿਆ ਜਾ ਸਕਦਾ ਹੈ ।

(੧੪) ਕੜਾਹੇ ਵਿਚ ਤੇਲ ਪਾ ਕੇ ਉਸ ਦੇ ਹੇਠ ਅੱਗ ਦਾ ਭਾਂਬੜ ਮਚਾ ਦਿਉ, ਤੇਲ ਤਪ ਕੇ ਅੱਗ ਵਰਗਾ ਲਾਲ ਹੋ ਜਾਇਗਾ । ਉਸ ਤਪਦੇ ਕੜਾਹੇ ਵਿਚ ਕਿਸੇ ਨੂੰ ਹੱਥ ਪੈਰ ਬੰਨ੍ਹ ਕੇ ਸੁੱਟ ਦਿਉ, ਵਿਚਾਰਾ ਪਲ ਵਿਚ ਹੀ ਸੜ ਕੇ ਸੁਆਹ ਹੋ ਜਾਇਗਾ ।

ਅੱਗ ਦਾ ਸਮੁੰਦਰ ਠਾਠਾਂ ਮਾਰ ਰਿਹਾ ਹੈ । ਮੋਹ ਵਿਚ ਜਕੜੇ ਹੋਏ ਜੀਵ ਵਿਕਾਰਾਂ ਦੀ ਅੱਗ ਵਿਚ ਸੜ ਰਹੇ ਹਨ । ਪਰ ਗੁਰੂ-ਮਲਾਹ ਅੱਗ ਨੂੰ ਕੀਲ ਕੇ, ਸੜਦਿਆਂ ਦੀ ਤਪਸ਼-ਮਿਟਾ ਕੇ ਪਾਰ ਲੰਘਾ ਦੇਂਦਾ ਹੈ ।

(੧੫) ਰੁੱਖ ਦੀ ਛਾਂ ਦਾ ਕੀਹ ਭਰਵਾਸਾ ? ਕਦੇ ਵਧਦੀ, ਕਦੇ ਘਟਦੀ । ਬੱਦਲਾਂ ਦੀ ਛਾਂ ਭੀ ਕਾਹਦੀ ਛਾਂ ? ਹਵਾ ਦਾ ਬੁੱਲਾ ਆਇਆ ਤੇ ਉਡਾ ਲੈ ਗਿਆ ।

ਮਾਇਕ ਪਦਾਰਥਾਂ ਦੀ ਭੀ ਇਤਨੀ ਕੁ ਹੀ ਪਾਂਇਆਂ ਹੈ । ਫਿਰ ਭੀ ਤ੍ਰਿਸ਼ਨਾ ਦੀ ਅੱਗ ਵਿਚ ਜਗਤ ਸੜ ਰਿਹਾ ਹੈ ।

ਪ੍ਰਭੂ ਦੀ ਯਾਦ ਹੀ ਇਸ ਅੱਗ ਤੋਂ ਬਚਾਉਂਦੀ ਹੈ ।

(੧੬) ਵੱਡੇ ਵੱਡੇ ਦਰੀਆਵਾਂ ਵਿਚੋਂ ਦੀ ਤਰ ਕੇ ਲੰਘਣਾ ਕਿਸੇ ਵਿਰਲੇ ਵਿਰਲੇ ਸੂਰਮੇ ਤਾਰੂ ਦਾ ਕੰਮ ਹੁੰਦਾ ਹੈ । ਪਰ ਜੇ ਦਰੀਆ ਉਤੇ ਪੱਕਾ ਪੁਲ ਬੱਝ ਜਾਏ, ਤਾਂ ਹਰ ਕੋਈ ਸੌਖਾ ਹੀ ਪਾਰ ਲੰਘ ਸਕਦਾ ਹੈ । ਜਹਾਜ਼ ਭੀ ਪਾਰ ਲੰਘਾ ਦੇਂਦੇ ਹਨ ।

ਸੰਸਾਰ ਦਰੀਆ ਹੈ । ਪ੍ਰਭੂ ਦੀ ਯਾਦ ਇਸ ਉਤੇ ਪੁਲ ਹੈ, ਦਰੀਆ ਵਿਚ ਜਹਾਜ਼ ਹੈ ।

(੧੭) ਝੱਖੜ ਝੁੱਲ ਪਏ, ਤੂਫ਼ਾਨ ਆ ਜਾਏ, ਤਾਂ ਸਮੁੰਦਰ ਵਿਚ ਬੜੀਆਂ ਉੱਚੀਆਂ ਲਹਿਰਾਂ ਉਠਦੀਆਂ ਹਨ । ਉਹਨਾਂ ਲਹਿਰਾਂ ਵਿਚੋਂ ਦੀ ਕੋਈ ਵਿਰਲਾ ਸਿਆਣਾ ਕਪਤਾਨ ਹੀ ਆਪਣੇ ਜਹਾਜ਼ ਨੂੰ ਸਹੀ ਸਲਾਮਤ ਲੰਘਾ ਸਕਦਾ ਹੈ ।

ਸੰਸਾਰ-ਸਮੁੰਦਰ ਵਿਚ ਮਾਇਆ ਦੇ ਮੋਹ ਦਾ ਤੂਫ਼ਾਨ ਆਇਆ ਹੋਇਆ ਹੈ, ਲੋਭ ਦੀਆਂ ਲਹਿਰਾਂ ਉੱਠ ਰਹੀਆਂ ਹਨ । ਗੁਰੂ ਪਰਮਾਤਮਾ ਦਾ ਆਸਰਾ ਲਿਆਂ ਹੀ ਮਨੁੱਖ ਦੇ ਗਿਆਨ-ਇੰਦ੍ਰੇ ਡੁੱਬਣੋਂ ਬਚ ਸਕਦੇ ਹਨ ।

## jgq

### (ਅ) ਜੰਗਲ

੧. ਮਲਾਰ ਮ: ੩—ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ—ਪੰਨਾ ੧੨੬੦

੨. ਸਲੋਕ ਮ: ੫ (ਵਾਰ ਗੂਜਰੀ)—ਬਨਿ ਭੀਹਾਵਲੇ ਹਿਕੁ ਸਾਥੀ ਲਧਮੁ—ਪੰਨਾ ੫੧੯

੩. ਸਲੋਕ ਮ: ੫ (ਵਾਰ ਗੂਜਰੀ)—ਬਾਰਿ ਵਿਡਾਨੜੈ ਹੁੰਮਸ ਧੁੰਮਸ—ਪੰਨਾ ੫੨੦

੪. ਬਿਲਾਵਲੁ ਮ: ੫—ਨਦਰੀ ਆਵੈ ਤਿਸੁ ਸਿਉ ਮੋਹੁ—ਪੰਨਾ ੮੦੧

੫. ਭੈਰਉ ਮ: ੫—ਦਸ ਮਿਰਗੀ ਸਹਜੇ ਬੰਧਿ ਆਨੀ—ਪੰਨਾ ੧੧੩੬

**ਭਾਵ**:—

(੧) ਕੋਈ ਓਪਰਾ ਪਰਦੇਸੀ ਕਿਸੇ ਸੰਘਣੇ ਜੰਗਲ ਵਿਚ ਰਾਹੋਂ ਖੁੰਝ ਜਾਏ, ਤੇ ਜੰਗਲ ਵਿਚ ਉਸ ਨੂੰ ਕੋਈ ਵੱਡਾ ਭਾਰਾ ਅਯਦਹਾ ਟੱਕਰ ਪਏ, ਅਯਦਹਾ ਨੂੰ ਵੇਖ ਕੇ ਉਸ ਨੂੰ ਸੱਤੇ ਸੁਧਾਂ ਭੁੱਲ ਜਾਂਦੀਆਂ ਹਨ । ਅਯਦਹਾ ਨਿਹੱਥੇ ਮਨੁੱਖ ਨੂੰ ਆਪਣੇ ਵੱਡੇ ਮੂੰਹ ਵਿਚ ਹੜੱਪ ਕਰ ਜਾਂਦਾ ਹੈ । ਪਰ ਜਿਸ ਮਨੁੱਖ ਨੂੰ ਗਾਰੁੜ ਮੰਤ੍ਰ ਆਉਂਦਾ ਹੋਵੇ, ਕੋਈ ਭੀ ਸੱਪ ਉਸ ਉਤੇ ਵਾਰ ਨਹੀਂ ਕਰ ਸਕਦਾ ।

ਸੰਸਾਰ-ਜੰਗਲ ਵਿਚ ਹਉਮੈ ਦਾ ਅਯਦਹਾ ਮੂੰਹ ਅੱਡੀ ਖੜ੍ਹਾ ਹੈ । ਜਿਸ ਮਨੁੱਖ ਨੇ ਗੁਰ-ਸ਼ਬਦ ਦਾ ਗਾਰੁੜ ਮੰਤ੍ਰ ਆਪਣੇ ਹਿਰਦੇ ਵਿਚ ਟਿਕਾਇਆ ਹੋਇਆ ਹੈ, ਉਸ ਨੂੰ ਹਉਮੈ-ਅਯਦਹਾ ਨਿਗਲ ਨਹੀਂ ਸਕਦਾ ।

(ਗਾਰੁੜ ਮੰਤ੍ਰ—ਸੱਪ ਨੂੰ ਵੱਸ ਵਿਚ ਕਰਨ ਵਾਲਾ ਇਕ ਮੰਤ੍ਰ)

(੨) ਜੰਗਲ ਵਿਚ ਕੋਈ ਓਪਰਾ ਮੁਸਾਫ਼ਿਰ ਰਾਹ ਭੁੱਲ ਜਾਏ । ਉਸ ਦੀ ਘਬਰਾਹਟ ਉਹੀ ਜਾਣਦਾ ਹੈ । ਕਦਮ ਕਦਮ ਤੇ ਉਸ ਨੂੰ ਡਰ ਲੱਗਦਾ ਹੈ ਕਿ ਕਿਤੇ ਕੋਈ ਜਿੰਦ ਦਾ ਵੈਰੀ ਨ ਟੱਕਰ ਜਾਏ ।

ਸੰਸਾਰ ਇਕ ਭਿਆਨਕ ਜੰਗਲ ਹੈ । ਕਾਮਾਦਿਕ ਇਥੇ ਆਤਮਕ ਜੀਵਨ ਦੇ ਅਨੇਕਾਂ ਹੀ ਲਾਗੂ ਹਨ । ਜਿਸ ਨੂੰ ਹਰਿ-ਨਾਮ ਸਾਥੀ ਮਿਲ ਗਿਆ, ਉਹ ਸਹੀ ਸਲਾਮਤ ਲੰਘ ਗਿਆ ।

(੩) ਓਪਰੇ ਜੰਗਲ ਵਿਚ ਰਾਹੀ ਰਾਹ ਭੁੱਲ ਜਾਏ, ਭਾਦਰੋਂ ਦੀ ਕੜਕਦੀ ਧੁੱਪੇ ਦੁਪਹਿਰ ਵੇਲੇ ਹਵਾ ਬੰਦ ਹੋਵੇ, ਹੁੰਮ ਲੱਗਾ ਹੋਵੇ, ਰਾਹੀ ਦਾ ਦਮ ਘੁਟਦਾ ਹੈ । ਸਹਿਮ ਭੀ ਹੈ ਕਿ ਕੋਈ ਜੰਗਲੀ ਜਾਨਵਰ ਨ ਆ ਪਏ ।

ਸੰਸਾਰ-ਜੰਗਲ ਵਿਚ ਵਿਕਾਰਾਂ ਦੀ ਤਪਸ਼ ਹੈ । ਜੇ ਕਿਸੇ ਪਾਸੇ ਵਲੋਂ ਭੀ ਸ਼ਾਂਤੀ ਠੰਢ ਦਾ ਝੋਂਕਾ ਨ ਆਵੇ, ਤਾਂ ਇਸ ਹੁੰਮ ਵਿਚ ਆਤਮਕ ਜੀਵਨ ਘੁੱਟਿਆ ਜਾਂਦਾ ਹੈ । ਜਿਨ੍ਹਾਂ ਨੇ ਕਰਤਾਰ ਦਾ ਪੱਲਾ ਫੜਿਆ, ਉਹ ਇਥੇ ਸੌਖਾ ਜੀਵਨ ਗੁਜ਼ਾਰ ਗਏ ।

(੪) ਕੋਈ ਪਰਦੇਸੀ ਮੁਸਾਫ਼ਿਰ ਕਿਸੇ ਜੰਗਲ ਵਿਚ ਕਿਸੇ ਵੱਡੇ ਨਾਗ ਦੇ ਕਾਬੂ ਆ ਜਾਏ, ਨਾਗ ਉਸ ਦੇ ਪੈਰਾਂ ਤੋਂ ਵਲੇਵੇਂ ਮਾਰਦਾ ਸਿਰ ਤਕ ਪਹੁੰਚ ਕੇ ਮੱਥੇ ਉਥੇ ਆ ਡੰਗ ਮਾਰਦਾ ਹੈ । ਵਲਾਂ ਵਿਚ ਜਕੜੇ ਮਨੁੱਖ ਦੀ ਕੋਈ ਪੇਸ਼ ਨਹੀਂ ਜਾਂਦੀ ।

ਸ਼ਾਮ ਵੇਲੇ ਦੀਵੇ ਜਗਦੇ ਹਨ, ਵਰਖਾ ਰੁੱਤੇ ਪਤੰਗੇ ਧਰਤੀ ਵਿਚੋਂ ਨਿਕਲ ਕੇ ਦੀਵਿਆਂ ਦੀ ਲਾਟ ਉਤੇ ਆ ਸੜਦੇ ਹਨ ।

(੫) ਤ੍ਰਿਸ਼ਨਾ ਦੀ ਅੱਗ ਉਤੇ ਮਨੁੱਖ ਆਪਣਾ ਆਤਮਕ ਜੀਵਨ ਸਾੜ ਰਹੇ ਹਨ । ਮਾਇਆ ਨਾਗਣੀ ਵਲ ਪਾ ਕੇ ਆਤਮਕ ਜੀਵਨ ਦੀ ਸੰਘੀ ਘੁੱਟਦੀ ਜਾ ਰਹੀ ਹੈ ।

ਮੋਹ ਦਾ ਸਮੁੰਦਰ ਹੈ ਇਹ ਜਗਤ । ਮਾਇਆ ਦੇ ਤੇਜ਼ ਝੱਖੜ ਨਾਲ ਵਿਕਾਰ ਦੀਆਂ ਲਹਿਰਾਂ ਉਠ ਰਹੀਆਂ ਹਨ, ਤੇ ਜੀਵਾਂ ਦੇ ਆਤਮਕ ਜੀਵਨ ਗੋਤੇ ਖਾ ਰਹੇ ਹਨ ।

## jgq

### (ੲ) ਰਣਭੂਮੀ

੧. ਸਲੋਕ ਮ: ੩ (ਸਿਰੀ ਰਾਗ ਕੀ ਵਾਰ)—ਨਾਨਕ ਸੋ ਸੂਰਾ ਵਰੀਆਮੁ—ਪੰਨਾ ੮੬

੨. ਸਲੋਕ ਮ: ੩ (ਵਾਰ ਸੋਰਠਿ)—ਹਸਤੀ ਸਿਰਿ ਜਿਉ ਅੰਕਸੁ ਹੈ—ਪੰਨਾ ੬੪੭

੩. ਪਉੜੀ ਮ: ੩ (ਵਾਰ ਮਾਰੂ)—ਜੋ ਜਨ ਲੂਝਹਿ ਮਨੈ ਸਿਉ—ਪੰਨਾ ੧੦੮੮

੪. ਪਉੜੀ ਮ: ੩ (ਮਾਰੂ ਕੀ ਵਾਰ)—ਸੂਰੇ ਏਹਿ ਨ ਆਖੀਅਹਿ—ਪੰਨਾ ੧੦੮੯

੫. ਸਲੋਕ ਮ: ੩ (ਵਾਰਾਂ ਤੇ ਵਧੀਕ)—ਮਾਇਆ ਮੋਹਿ ਜਗੁ ਭਰਮਿਆ—ਪੰਨਾ ੧੪੧੪

੬. ਪਉੜੀ ਮ: ੪ (ਸੋਰਠਿ ਕੀ ਵਾਰ)—ਗੁਰਿ ਸਚੈ ਬਧਾ ਥੇਹੁ—ਪੰਨਾ ੬੫੩

੭. ਕਾਨੜਾ ਮ: ੪—ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ—ਪੰਨਾ ੧੨੯੫

੮. ਗਉੜੀ ਬਾਵਨ ਅਖਰੀ ਮ: ੫—ਣਾਣਾ ਰਣ ਤੇ ਸੀਝੀਐ, ਆਤਮ ਜੀਤੈ ਕੋਇ—ਪੰਨਾ ੨੫੬

੯. ਪਉੜੀ ਮ: ੫ (ਵਾਰ ਗਉੜੀ ਮ: ੫)—ਰਸਨਾ ਉਚਰੈ, ਹਰਿ ਸ੍ਰਵਨੀ ਸੁਣੈ, ਸੋ ਉਧਰੈ ਮਿਤਾ—ਪੰਨਾ ੩੨੨

੧੦. ਆਸਾ ਮ: ੫—ਚਾਰਿ ਬਰਨ, ਚਉਹਾ ਕੇ ਮਰਦਨ—ਪੰਨਾ ੪੦੪

੧੧. ਆਸਾ ਮ: ੫ ਛੰਤ—ਵੰਞੁ ਮੇਰੇ ਆਲਸਾ, ਹਰਿ ਪਾਸਿ ਬੇਨੰਤੀ—ਪੰਨਾ ੪੬੦

੧੨. ਸਲੋਕ ਮ: ੫ (ਵਾਰ ਗੂਜਰੀ)—ਪਾਪੜਿਆ ਪਛਾੜਿ, ਬਾਣੁ ਸਚਾਵਾ ਸੰਨ੍ਹਿ ਕੈ—ਪੰਨਾ ੫੨੧

੧੩. ਪਉੜੀ ਮ: ੫ (ਗੂਜਰੀ ਕੀ ਵਾਰ)—ਸੂਰ ਬੀਰ ਵਰੀਆਮ, ਕਿਨੈ ਨ ਹੋੜੀਐ—ਪੰਨਾ ੫੨੨

੧੪. ਸੋਰਠਿ ਮ: ੫—ਗਰੀਬੀ ਗਦਾ ਹਮਾਰੀ—ਪੰਨਾ ੬੨੮

੧੫. ਧਨਾਸਰੀ ਮ: ੫—ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ—ਪੰਨਾ ੬੮੦

੧੬. ਸਾਰਗ ਮ: ੫—ਹਰਿ ਕਾਟੀ ਕੁਟਿਲਤਾ ਕੁਠਾਰਿ—ਪੰਨਾ ੧੨੨੫

੧੭. ਫੁਨਹੇ ਮ: ੫—ਧਾਵਉ ਦਸਾ ਅਨੇਕ, ਪ੍ਰੇਮ ਪ੍ਰਭ ਕਾਰਣੇ—ਪੰਨਾ ੧੩੬੩

੧੮. ਗਉੜੀ ਬਾਵਨ ਆਖਰੀ, ਕਬੀਰ ਜੀ—ਯਯਾ ਜਉ ਜਾਨਹਿ ਤਉ ਦੁਰਮਤਿ ਹਨਿ—ਪੰਨਾ ੩੪੨

੧੯. ਸਲੋਕ ਕਬੀਰ ਜੀ (ਮਾਰੂ)—ਗਗਨ ਦਮਾਮਾ ਬਾਜਿਓ—ਪੰਨਾ ੧੧੦੫

੨੦. ਭੈਰਉ ਕਬੀਰ ਜੀ—ਕਿਉ ਲੀਜੈ ਗਢੁ ਬੰਕਾ ਭਾਈ—ਪੰਨਾ ੧੧੬੧

੨੧. ਰਾਮਕਲੀ ਕੀ ਵਾਰ (ਰਾਇ ਬਲਵੰਡਿ)—ਨਾਉ ਕਰਤਾ ਕਾਦਰੁ ਕਰੇ—ਪੰਨਾ ੯੬੬

੨੨. ਰਾਮਕਲੀ ਵਾਰ (ਸੱਤਾ ਡੂੰਮ)—ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ—ਪੰਨਾ ੯੬੭

੨੩. ਸਵਈਏ ਮਹਲੇ ਤੀਜੇ ਕੇ—ਪਹਿਰਿ ਸਮਾਧਿ ਸਨਾਹੁ—(੧॥੨੧॥) (ਭੱਟ ਸਲ੍ਹ) ਪੰਨਾ ੧੩੯੬

੨੪. ਸਵਈਏ ਮਹਲੇ ਚਉਥੇ ਕੇ—ਮੋਹੁ ਮਲਿ ਬਿਵਸਿ ਕੀਅਉ—(੧॥੫੯॥) (ਭੱਟ ਸਲ੍ਹ) ਪੰਨਾ ੧੪੦੬

**ਭਾਵ**:—

(੧) ਅਹੰਕਾਰ ਮਨੁੱਖ ਦਾ ਬੜਾ ਡਾਢਾ ਵੈਰੀ ਹੈ । ਜਿਸ ਨੇ ਅਹੰਕਾਰ ਨੂੰ ਮਾਰ ਲਿਆ, ਉਹ ਸੂਰਮਾ ਹੈ ਉਹ ਵਰੀਆਮ ਹੈ । ਉਸੇ ਦਾ ਜਗਤ ਵਿਚ ਆਉਣਾ ਮੁਬਾਰਿਕ ਹੈ ।

(੨) ਰਾਜਸੀ ਤਾਕਤ ਹਾਸਲ ਕਰਨ ਲਈ ਇਸ ਧਰਤੀ ਉਤੇ ਢੇਰ ਪੁਰਾਣੇ ਸਮਿਆਂ ਤੋਂ ਰਜਵਾੜਿਆਂ ਦੇ ਪਰਸਪਰ ਜੰਗ ਹੁੰਦੇ ਚਲੇ ਆ ਰਹੇ ਹਨ । ਜਿਉਂ ਜਿਉਂ ਸਾਇੰਸ ਉੱਨਤੀ ਕਰ ਰਹੀ ਹੈ ਤਿਉਂ ਤਿਉਂ ਵਧੀਕ ਵਧੀਕ ਮਾਰੂ ਹਥਿਆਰ ਬਣਨ ਦੇ ਕਾਰਨ ਜੰਗਾਂ ਵਿਚ ਵਧੀਕ ਆਹੂ ਲਹਿ ਰਹੇ ਹਨ ।

ਆਤਮਕ ਜਗਤ ਵਿਚ ਭੀ ਸਦਾ ਜੰਗ ਹੋ ਰਿਹਾ ਹੈ । ਕਾਮਾਦਿਕ ਮਨੁੱਖ ਦੇ ਆਤਮਾ ਉਤੇ ਰਾਜ ਕਾਇਮ ਕਰਨ ਦਾ ਜਤਨ ਕਰਦੇ ਰਹਿੰਦੇ ਹਨ ।

ਹਾਥੀ ਨੂੰ ਮਹਾਵਤ ਕੁੰਡੇ ਹੇਠ ਰੱਖਦਾ ਹੈ । ਅਹਿਰਣ ਲੋਹਾਰ ਦੇ ਵਦਾਨ ਦੀਆਂ ਸੱਟਾਂ ਸਹਾਰਦੀ ਹੈ । ਜੋ ਮਨੁੱਖ ਇਸੇ ਤਰ੍ਹਾਂ ਆਪਣਾ ਮਨ ਗੁਰੂ ਦੇ ਹਵਾਲੇ ਕਰ ਦੇਂਦਾ ਹੈ, ਉਹ ਆਤਮਕ ਜਗਤ ਵਿਚ ਕਾਮਾਦਿਕਾਂ ਉਤੇ ਬਲੀ ਹੋ ਜਾਂਦਾ ਹੈ ।

(੩) ਅਸਲ ਸੂਰਮੇ ਉਹ ਹਨ ਜੋ ਆਪਣੇ ਮਨ ਨਾਲ ਜੰਗ ਕਰਦੇ ਹਨ । ਜਿਨ੍ਹਾਂ ਨੇ ਮਨ ਨੂੰ ਜਿੱਤ ਲਿਆ, ਉਹਨਾਂ, ਮਾਨੋ, ਜਗਤ ਜਿੱਤ ਲਿਆ । ਜਗਤ ਦਾ ਕੋਈ ਪਦਾਰਥ ਉਹਨਾਂ ਨੂੰ ਮੋਹ ਨਹੀਂ ਸਕਦਾ ।

(੪) ਤਾਕਤ ਹਕੂਮਤ ਦੇ ਮਾਣ ਵਿਚ ਮੱਤੇ ਜਰਵਾਣੇ ਫ਼ੌਜਾਂ ਇਕੱਠੀਆਂ ਕਰ ਕੇ ਦੂਜਿਆਂ ਉਤੇ ਜਾ ਹੱਲੇ ਕਰਦੇ ਹਨ । ਉਹਨਾਂ ਨੂੰ ਸੂਰਮੇ ਨਹੀਂ ਕਹੀਦਾ । ਪਰਮਾਤਮਾ ਨੂੰ ਇਹ ਅਹੰਕਾਰ ਆਕੜ ਪਸੰਦ ਨਹੀਂ ।

(੫) ਮਾਇਆ ਦੇ ਮੋਹ ਵਿਚ ਦੁਨੀਆ ਸੁੱਤੀ ਪਈ ਹੈ । ਕਾਮਾਦਿਕ ਚੋਰ ਸ਼ੁਭ ਗੁਣਾਂ ਦੀ ਰਾਸਿ-ਪੂੰਜੀ ਲੁੱਟੀ ਜਾ ਰਹੇ ਹਨ ।

ਜਿਸ ਵਿਰਲੇ ਨੇ ਗਿਆਨ ਦੀ ਤਲਵਾਰ ਨਾਲ ਇਹਨਾਂ ਪੰਜਾਂ ਦਾ ਸਿਰ ਲਾਹ ਦਿੱਤਾ, ਉਹ ਜਾਗ ਪਿਆ ਸਮਝੋ ।

(੬) ਕਾਮਾਦਿਕ ਮਾਇਆ ਦੇ ਅਨੇਕਾਂ ਸੂਰਮੇ ਮਨੁੱਖ ਉਤੇ ਹੱਲੇ ਕਰਦੇ ਰਹਿੰਦੇ ਹਨ ।

ਗੁਰੂ ਨੇ ਸਤਸੰਗ-ਰੂਪ ਇਕ ਕਿਲ੍ਹਾ ਤਿਆਰ ਕਰ ਦਿੱਤਾ ਹੈ । ਸਤਸੰਗੀ ਇਸ ਕਿਲ੍ਹੇ ਦੇ ਰਾਖੇ ਹਨ । ਇਸ ਕਿਲ੍ਹੇ ਦੀ ਓਟ ਲੈਣ ਵਾਲਾ ਮਨੁੱਖ ਮਾਇਆ ਦੇ ਸੂਰਮਿਆਂ ਦੀ ਮਾਰ ਤੋਂ ਬਚ ਜਾਂਦਾ ਹੈ ।

(੭) ਇਸ ਸਰੀਰ ਦੀ ਪਾਂਇਆਂ ਤਾਂ ਇਤਨੀ ਹੀ ਹੈ ਜਿਤਨੀ ਰੁੱਖ ਦੀ ਛਾਂ ਦੀ । ਪਰ ਮਾਇਆ ਨੇ ਇਸ ਨੂੰ ਪੱਕਾ ਕਿਲ੍ਹਾ ਬਣਾ ਕੇ ਇਸ ਵਿਚ ਹਰਿ ਨਾਮ ਧਨ ਨੂੰ ਆਪਣੇ ਕਾਬੂ ਕੀਤਾ ਹੋਇਆ ਹੈ ।

ਇਹ ਕਿਲ੍ਹਾ ਉਹੀ ਵਡਭਾਗੀ ਸਰ ਕਰ ਸਕਦਾ ਹੈ ਜੋ ਗੁਰੂ ਦੇ ਸ਼ਬਦ ਦਾ ਆਸਰਾ ਲੈਂਦਾ ਹੈ ।

(੮) ਸੰਸਾਰ-ਰਣ-ਭੂਮੀ ਵਿਚ ਉਹੀ ਮਨੁੱਖ ਸੂਰਮਾ ਸਮਝੋ ਜਿਸ ਨੇ ਮਨ ਨੂੰ ਜਿੱਤ ਲਿਆ, ਜਿਸ ਨੇ ਹਉਮੈ ਨੂੰ ਪਛਾੜ ਦਿੱਤਾ ।

(੯) ਇਸ ਸਰੀਰ-ਕਿਲ੍ਹੇ ਨੂੰ ਸਰ ਕਰਨਾ ਬੜਾ ਕਠਨ ਕੰਮ ਹੈ । ਜਿਸ ਨੇ ਸਰ ਕਰ ਲਿਆ, ਉਸ ਦਾ ਆਉਣਾ ਸਫਲ ਹੋ ਗਿਆ ਹੈ ।

(੧੦) ਮਨੁੱਖ ਕਿਸੇ ਭੀ ਜਾਤਿ ਵਰਣ ਦਾ ਹੋਵੇ, ਕਿਸੇ ਭੀ ਭੇਖ ਦਾ ਹੋਵੇ, ਮਾਇਆ ਦੇ ਇਹ ਪੰਜੇ ਕਾਮਾਦਿਕ ਸੂਰਮੇ ਸਭ ਨੂੰ ਆਪਣੀਆਂ ਤਲੀਆਂ ਉਤੇ ਪਏ ਨਚਾਂਦੇ ਹਨ । ਇਹਨਾਂ ਦੀ ਇਸ ਫ਼ੌਜ ਤੋਂ ਬਚਣ ਲਈ ਸਾਧ ਸੰਗਤਿ ਹੀ ਇਕੋ ਇਕ ਟਿਕਾਣਾ ਹੈ ।

(੧੧) ਜਿਸ ਹਿਰਦੇ ਵਿਚ ਰੱਬ ਦੀ ਯਾਦ ਆ ਵੱਸੇ, ਉਥੋਂ ਪਾਪ ਵਿਕਾਰ ਨੱਸ ਜਾਂਦੇ ਹਨ । ਉਹ ਮਨੁੱਖ ਇਸ ਮਾਨਸਕ ਆਤਮਕ ਜੰਗ ਨੂੰ ਜਿੱਤ ਲੈਂਦਾ ਹੈ ।

(੧੨) ਕਾਮਾਦਿਕ ਵਿਕਾਰ ਮਨੁੱਖ ਦੇ ਮਨ ਉਤੇ ਮੁੜ ਮੁੜ ਹੱਲਾ ਕਰਦੇ ਹਨ । ਜਿਸ ਮਨੁੱਖ ਨੇ ਗੁਰੂ ਦੀ ਸਿੱਖਿਆ ਤੇ ਤੁਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਤੀਰ ਚਲਾਏ, ਉਸ ਦੇ ਨੇੜੇ ਨਹੀਂ ਢੁਕਦੇ ।

(੧੩) ਪਿਛਲੇ ਸਮਿਆਂ ਵਿਚ ਰਾਜੇ ਬਾਦਸ਼ਾਹ ਆਪਣੀ ਰਾਜਧਾਨੀ ਦੀ ਰਾਖੀ ਵਾਸਤੇ ਕਿਲ੍ਹੇ ਉਸਰਾਉਂਦੇ ਸਨ, ਕਿਲ੍ਹਿਆਂ ਦੇ ਦੁਆਲੇ ਚੌੜੀ ਤੇ ਡੂੰਘੀ ਖਾਈ ਬਣਾਈ ਜਾਂਦੀ ਸੀ, ਜੋ ਸਦਾ ਪਾਣੀ ਨਾਲ ਭਰੀ ਰੱਖੀਦੀ ਸੀ, ਤਾਕਿ ਵੈਰੀ-ਦਲ ਕਿਸੇ ਪਾਸੇ ਵਲੋਂ ਕਿਲ੍ਹੇ ਦੀ ਫਸੀਲ ਦੇ ਨੇੜੇ ਨ ਢੁਕ ਸਕੇ ।

ਮਨੁੱਖ ਦਾ ਮਾਇਆ-ਵੇੜ੍ਹਿਆ ਮਨ ਸਰੀਰ-ਨਗਰ ਵਿਚ ਆਕੀ ਹੋ ਬੈਠਦਾ ਹੈ, ਭਰਮ ਦੇ ਕਿਲ੍ਹੇ ਵਿਚ ਆਪਣੇ ਆਪ ਨੂੰ ਸੁਰੱਖਿਅਤ ਕਰ ਲੈਂਦਾ ਹੈ, ਮਾਇਆ ਦਾ ਮੋਹ ਉਸ ਕਿਲ੍ਹੇ ਦੇ ਦੁਆਲੇ ਖਾਈ ਹੈ । ਕਾਮਾਦਿਕ ਸੂਰਮੇ ਇਸ ਦੀ ਮਦਦ ਕਰਦੇ ਹਨ । ਬੜੇ ਬੜੇ ਤਪੀਆਂ ਨੂੰ ਭੀ ਇਹ ਜ਼ੇਰ ਕਰ ਲੈਂਦੇ ਹਨ ।

ਗੁਰੂ ਦੀ ਸਰਨ ਪੈ ਕੇ ਪ੍ਰਭੂ ਦਾ ਨਾਮ ਜਪਿਆਂ ਹੀ ਜਿੱਤ ਹਾਸਲ ਕੀਤੀ ਜਾ ਸਕਦੀ ਹੈ ।

(੧੪) ਪੁਰਾਣੇ ਸਮਿਆਂ ਵਿਚ ਦੁਨੀਆਵੀ ਤਾਕਤ ਹਾਸਲ ਕਰਨ ਹਿਤ ਕੀਤੇ ਜੰਗ ਵਿਚ ਗੁਰਜ, ਤਲਵਾਰਾਂ, ਖੰਡੇ, ਤੀਰ ਆਦਿਕ ਸ਼ਸਤ੍ਰ ਵਰਤੇ ਜਾਂਦੇ ਹਨ ।

ਜਿਥੇ ਭੀ ਲੱਤਾਂ ਮੱਲਣ ਦੀ ਤਾਂਘ ਹੈ, ਉਥੇ ਹੀ ਖਹਿ-ਖਹਿ ਹੁੰਦੀ ਹੀ ਰਹਿੰਦੀ ਹੈ, ਤੇ ਹੁੰਦੀ ਹੀ ਰਹੇਗੀ । ਮੱਲਾਂ ਦੀ ਖ਼ਾਤਰ ਜਿਤਨੇ ਹੀ ਦਿਲ ਸਖ਼ਤ ਤੇ ਦਇਆ-ਹੀਨ ਹੋਣਗੇ, ਉਤਨੇ ਹੀ ਝਗੜੇ ਵਧਣਗੇ ।

ਜੋ ਮਨੁੱਖ ਗ਼ਰੀਬੀ ਸੁਭਾਉ ਵਾਲਾ ਹੈ, ਜੋ ਕਿਸੇ ਨਾਲ ਆਕੜ ਨਹੀਂ ਵਰਤਦਾ, ਉਸ ਦੇ ਸਿਰ ਉਤੇ ਕੋਈ ਸਵਾਰ ਨਹੀਂ ਹੋ ਸਕਦਾ ।

(੧੫) ਸੰਸਾਰ ਇਕ ਰਣ-ਭੂਮੀ ਹੈ । ਕਾਮ ਕ੍ਰੋਧ ਲੋਭ ਮੋਹ ਅਹੰਕਾਰ ਆਦਿਕ ਅਨੇਕਾਂ ਵਿਕਾਰ ਜਗਤ ਦੇ ਸੁੰਦਰ ਮਨ-ਮੋਹਣੇ ਪਦਾਰਥਾਂ ਦੀ ਰਾਹੀਂ ਮਨੁੱਖ ਦੇ ਮਨ ਨੂੰ ਜਿੱਤਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ । ਇਹ ਜੰਗ ਸਦਾ ਹੀ ਲੱਗਾ ਰਹਿੰਦਾ ਹੈ ।

ਗੁਰੂ ਦੀ ਸਹਾਇਤਾ ਨਾਲ ਜੋ ਮਨੁੱਖ ਪ੍ਰਭੂ-ਪਿਆਰ ਆਪਣੇ ਅੰਦਰ ਵਸਾਉਂਦਾ ਹੈ, ਉਸ ਦਾ ਮਨ ਟਿਕਾਣੇ-ਸਿਰ ਰਹਿੰਦਾ ਹੈ, ਤੇ ਇਸ ਆਤਮਕ ਜੰਗ ਵਿਚ ਹਾਰ ਨਹੀਂ ਖਾਂਦਾ ।

(੧੬) ਪ੍ਰਭੂ ਦੀ ਯਾਦ ਇਕ ਐਸਾ ਕੁਹਾੜਾ ਹੈ ਜਿਸ ਨਾਲ ਸੰਸਾਰਕ ਜੀਵਨ ਵਿਚੋਂ ਕੁਟਲਤਾ ਕੱਟੀ ਜਾ ਸਕਦੀ ਹੈ । ਪਰਮਾਤਮਾ ਦੇ ਨਾਮ ਦੀ ਚੋਟ ਨਾਲ ਮਨ ਦੀ ਭਟਕਣਾ ਕਾਮ ਕ੍ਰੋਧ ਨਿੰਦਾ ਨੂੰ ਦੂਰ ਕੀਤਾ ਜਾ ਸਕਦਾ ਹੈ ।

(੧੭) ਪ੍ਰਭੂ ਦੀ ਭਗਤੀ ਦੇ ਤ੍ਰਿੱਖੇ ਤੀਰ ਚਲਾਵੋ, ਪੰਜੇ ਵੈਰੀ ਫੁੜਕ ਕੇ ਜਾ ਪੈਂਦੇ ਹਨ ।

(੧੮) ਸੂਰਮਾ ਉਹੀ ਸਦਾਉਂਦਾ ਹੈ ਜੋ ਮੈਦਾਨ ਨਾਹ ਛੱਡੇ ।

ਇਸ ਸੰਸਾਰ-ਰਣਭੂਮੀ ਵਿਚ ਉਹੀ ਮਨੁੱਖ ਸਮਝੋ, ਜੋ ਇਸ ਸਰੀਰ ਨਗਰ ਨੂੰ ਜਿੱਤ ਲਏ ।

(੧੯) ਜਦੋਂ ਰਣ-ਜੀਤ ਨਗਾਰੇ ਉਤੇ ਚੋਟ ਵੱਜੇ, ਰਣਭੂਮੀ ਵਿਚ ਖਲੋਤਾ ਸੂਰਮਾ ਪੈਰ ਪਿਛਾਂਹ ਨਹੀਂ ਸੁੱਟਦਾ । ਉਹ ਅਗਾਂਹ ਵਧ ਕੇ ਜਾਂ ਜਿੱਤਦਾ ਹੈ ਜਾਂ ਲੜ ਕੇ ਸ਼ਹੀਦ ਹੁੰਦਾ ਹੈ । ਦੁਨੀਆ ਉਸ ਨੂੰ ਸੂਰਮਾ ਆਖਦੀ ਹੈ ।

ਗ਼ਰੀਬਾਂ ਦੀਨਾਂ ਦੀ ਬਾਂਹ ਫੜਨੀ ਭੀ ਕਿਸੇ ਵਿਰਲੇ ਸੂਰਮੇ ਦਾ ਹੀ ਕੰਮ ਹੁੰਦਾ ਹੈ । ਅਜੇਹਾ ਸੂਰਮਾ ਭੀ ਬਾਂਹ ਫੜੀ ਦੀ ਲਾਜ ਰੱਖਦਾ ਹੈ ।

(੨੦) ਪੱਕਾ ਕਿਲ੍ਹਾ ਹੋਵੇ, ਦੁਆਲੇ ਦੋਹਰੀਆਂ ਫ਼ਸਲਾਂ ਅਤੇ ਤੇਹਰੀਆਂ ਖਾਈਆਂ ਹੋਣ । ਕਿਲ੍ਹੇ ਦਾ ਦਰਵਾਜ਼ਾ ਬਹੁਤ ਕਰੜਾ ਤੇ ਮਜ਼ਬੂਤ ਹੋਵੇ, ਉਸ ਉਤੇ ਰਾਖੇ ਭੀ ਬੜੇ ਲੜਾਕੇ ਸੂਰਮੇ ਬਿਠਾਏ ਹੋਣ । ਅਜਿਹੇ ਕਿਲ੍ਹੇ ਵਿਚ ਬੈਠੇ ਆਕੀ ਵੈਰੀ ਨੂੰ ਜਿੱਤਣਾ ਸੌਖੀ ਖੇਡ ਨਹੀਂ ਹੈ ।

ਇਹ ਸਰੀਰ ਕਿਲ੍ਹਾ ਹੈ । ਦ੍ਵੈਤ (ਮੇਰ ਤੇਰ) ਦੀਆਂ ਫ਼ਸੀਲਾਂ, ਮਾਇਆ ਦੇ ਤਿੰਨ ਗੁਣਾਂ ਦੀਆਂ ਖਾਈਆਂ ਹਨ । ਕਾਮ ਤੇ ਕ੍ਰੋਧ ਦਰਬਾਨ ਹਨ । ਕਿਲ੍ਹੇ-ਸਰੀਰ ਦੇ ਅੰਦਰ ਮਨ ਆਕੀ ਹੋ ਬੈਠਦਾ ਹੈ । ਮਮਤਾ ਦਾ ਟੋਪ ਪਾਈ ਬੈਠਾ ਹੈ । ਕੁਬੁਧਿ ਦੀ ਉਸ ਨੇ ਕਮਾਣ ਕੱਸੀ ਹੋਈ ਹੈ, ਅੰਦਰੋਂ ਬੈਠਾ ਤ੍ਰਿਸ਼ਨਾ ਦੇ ਤੀਰ ਚਲਾ ਰਿਹਾ ਹੈ ।

ਜਿਸ ਨੇ ਗੁਰੂ ਦੀ ਸਹਾਇਤਾ ਨਾਲ ਗਿਆਨ ਦਾ ਗੋਲਾ ਚਲਾਇਆ, ਪ੍ਰੇਮ ਦਾ ਪਲੀਤਾ ਲਾਇਆ, ਸੁਰਤਿ ਦੀ ਹਵਾਈ ਚਾੜ੍ਹੀ, ਸਤ ਸੰਤੋਖ ਸ਼ਸਤ੍ਰ ਫੜੇ, ਸਾਧ ਸੰਗਤਿ ਦੀ ਫ਼ੌਜ ਦਾ ਆਸਰਾ ਲਿਆ, ਉਸ ਨੇ ਇਸ ਗੜ੍ਹ-ਸਰੀਰ ਦੇ ਰਾਜੇ ਮਨ ਨੂੰ ਜਿੱਤ ਲਿਆ ।

(੨੧) ਬਲਵੰਡ ਰਬਾਬੀ ਆਖਦਾ ਹੈ—ਗੁਰੂ ਨਾਨਕ ਨੇ ਰੱਬੀ ਰਾਜ ਕਾਇਮ ਕੀਤਾ । ਉਸ ਰਾਜ ਵਿਚ ਗੁਰੂ ਅੰਗਦ ਨੇ ਗੁਰਮਤਿ ਦਾ ਖੰਡਾ ਫੜ ਕੇ ਵਿਕਾਰਾਂ ਦਾ ਨਾਸ ਕਰ ਕੇ ਲੋਕਾਂ ਨੂੰ ਆਤਮਕ ਜੀਵਨ ਬਖ਼ਸ਼ਿਆ ।

(੨੨) ਸੱਤਾ ਰਬਾਬੀ ਆਖਦਾ ਹੈ—ਧਰਤੀ ਉਤੇ ਅਨਿਆਇ ਦਾ ਜ਼ੋਰ ਸੀ । ਗੁਰੂ ਅਮਰਦਾਸ ਜੀ ਸਹਿਜ-ਅਵਸਥਾ ਦੇ ਘੋੜੇ ਉਤੇ ਸਵਾਰ ਹੋਏ, ਉਸ ਉਤੇ ਜਤ ਦੀ ਕਾਠੀ ਪਾਈਓ ਨੇ, ਹੱਥ ਵਿਚ ਉੱਚੇ ਆਚਰਣ ਦੀ ਕਮਾਣ ਲੈ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਤੀਰ ਕੱਸ ਲਿਓ ਨੇ । ਇਸ ਤਰ੍ਹਾਂ ਜਗਤ ਦੇ ਵਿਚੋਂ ਘੁੱਪ ਹਨੇਰੇ ਨੂੰ ਦੂਰ ਕਰ ਦਿਤੋ ਨੇ ।

(੨੩) ਭੱਟ ਸਲ੍ਹ ਆਖਦਾ ਹੈ ਕਿ ਗੁਰੂ ਅਮਰਦਾਸ ਨੇ ਸੰਸਾਰ ਰਣ ਭੂਮੀ ਵਿਚ ਕਾਮਾਦਿਕ ਵੈਰੀਆਂ ਦੇ ਦਲ ਨੂੰ ਜਿੱਤ ਲਿਆ । ਗੁਰੂ ਅਮਰਦਾਸ ਨੇ ਸਮਾਧੀ ਦੀ ਸੰਜੋਅ ਪਹਿਨ ਲਈ, ਗਿਆਨ ਦੇ ਘੋੜੇ ਉਤੇ ਅਸਵਾਰ ਹੋਇਆ, ਧਰਮ ਦਾ ਧਨੁੱਖ ਹੱਥ ਵਿਚ ਫੜ ਲਿਆ, ਮਿੱਠੇ ਸੁਭਾਵ ਦਾ ਤੀਰ ਮਾਰਿਆ, ਗੁਰੂ-ਸ਼ਬਦ ਦਾ ਨੇਜ਼ਾ ਵੈਰੀਆਂ ਉਤੇ ਚਲਾਇਆ । ਇਸ ਤਰ੍ਹਾਂ ਪੰਜੇ ਹੀ ਵੈਰੀ ਟੋਟੇ ਟੋਟੇ ਹੋ ਗਏ ।

(੨੪) ਭੱਟ ਸਲ੍ਹ ਦੀਆਂ ਨਜ਼ਰਾਂ ਵਿਚ ਗੁਰੂ ਰਾਮਦਾਸ ਇਕ ਬਲੀ ਸੂਰਮਾ ਹੈ, ਜਿਸ ਨੇ ਮੋਹ ਨੂੰ ਵੱਸ ਵਿਚ ਕਰ ਲਿਆ, ਜਿਸ ਨੇ ਕਾਮ ਨੂੰ ਭੁੰਞੇ ਪਟਕਾਇਆ, ਜਿਸ ਨੇ ਕ੍ਰੋਧ ਦੇ ਟੋਟੇ ਕਰ ਦਿੱਤੇ ਅਤੇ ਜਿਸ ਨੇ ਲੋਭ ਨੂੰ ਝਿੜਕ ਕੇ ਪਰੇ ਦੁਰਕਾਰ ਦਿੱਤਾ ।

jgq

(ਸ) ਫੁਲਵਾੜੀ

੧. ਮਾਝ ਮ: ੩—ਸਤਿਗੁਰ ਸਾਚੀ ਸਿਖ ਸੁਣਾਈ—ਪੰਨਾ ੧੧੭

੨. ਸਲੋਕ ਮ: ੫ (ਵਾਰ ਰਾਮਕਲੀ)—ਫਰੀਦਾ ਭੂਮਿ ਰੰਗਾਵਲੀ—ਪੰਨਾ ੯੬੬

੩. ਸਲੋਕ ਮ: ੫ (ਵਾਰ ਮਾਰੂ)—ਕਿਆ ਗਾਲਾਇਓ ਭੂਛ—ਪੰਨਾ ੧੦੯੫

**ਭਾਵ**:—

(੧) ਜੰਗਲ ਵਿਚ ਅਨੇਕਾਂ ਕਿਸਮਾਂ ਦੇ ਰੁੱਖ ਆਪੇ ਉੱਗ ਪੈਂਦੇ ਹਨ, ਅਤੇ ਵਰਖਾ ਦੇ ਸਿਰ ਤੇ ਆਪੇ ਪਲ ਪੈਂਦੇ ਹਨ । ਪਰ ਫੁਲਵਾੜੀਆਂ ਤੇ ਬਗੀਚੀਆਂ ਦੇ ਬੂਟੇ ਬਹੁਤ ਕੋਮਲ ਹੁੰਦੇ ਹਨ । ਉਹਨਾਂ ਦੀ ਪਾਲਣਾ ਕਰਨ ਲਈ ਮਾਲਕ ਨੂੰ ਖ਼ਾਸ ਧਿਆਨ ਦੇਣਾ ਪੈਂਦਾ ਹੈ, ਮਾਲੀ ਰੱਖਣਾ ਪੈਂਦਾ ਹੈ ਜੋ ਉਹਨਾਂ ਦੀ ਗੋਡੀ ਆਦਿਕ ਹਰੇਕ ਕਿਸਮ ਦੀ ਸੰਭਾਲ ਕਰਦਾ ਹੈ । ਫ਼ਾਲਤੂ ਹਾਨੀਕਾਰਕ ਘਾਹ ਬੂਟ ਪੁੱਟਣਾ ਹੁੰਦਾ ਹੈ, ਅਤੇ ਬੂਟਿਆਂ ਨੂੰ ਕਈ ਰੋਗਾਂ ਤੋਂ ਬਚਾਣਾ ਹੁੰਦਾ ਹੈ । ਵੇਲੇ ਸਿਰ ਪਾਣੀ ਦੇਣ ਦੀ ਲੋੜ ਹੁੰਦੀ ਹੈ ।

ਇਹ ਜਗਤ ਫੁਲਵਾੜੀ ਹੈ । ਸਿਰਜਣਹਾਰ ਆਪ ਇਸ ਦਾ ਮਾਲੀ ਹੈ । ਸਭ ਦੀ ਸੰਭਾਲ ਕਰਦਾ ਹੈ । ਫੁੱਲਾਂ ਦੀਆਂ ਵਖ ਵਖ ਸੁਗੰਧੀਆਂ, ਜੀਆਂ ਦੇ ਵਖ ਵਖ ਸੁਭਾਵ ।

(੨) ਇਸ ਸੋਹਣੀ ਧਰਤੀ ਉਤੇ ਵਿਕਾਰਾਂ ਦਾ ਵਿਹੁਲਾ ਬਗੀਚਾ ਭੀ ਹੈ । ਜੋ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰਦੇ ਹਨ, ਉਹਨਾਂ ਨੂੰ ਇਹ ਵਿਕਾਰ ਪੋਹ ਨਹੀਂ ਸਕਦੇ ।

(੩) ਸ਼ਹਿਰਾਂ ਦੀ ਸੰਘਣੀ ਵੱਸੋਂ ਵਿਚ ਸ਼ਹਿਰੀਆਂ ਨੂੰ ਨਾਹ ਕਿਤੇ ਖੁਲ੍ਹੀ ਹਵਾ ਅਤੇ ਨਾਹ ਹੀ ਕਿਤੇ ਸੈਰ ਨੂੰ ਥਾਂ । ਸੁਹਿਰੀਆਂ ਦੀ ਇਹ ਔਖਿਆਈ ਦੂਰ ਕਰਨ ਲਈ ਮਿਊਂਸਿਪਲ ਕਮੇਟੀ ਵਲੋਂ ਸ਼ਹਿਰ ਦੇ ਦੁਆਲੇ ਫੁੱਲਾਂ ਦੇ ਬਗੀਚਿਆਂ ਅਤੇ ਫੁਲਵਾੜੀਆਂ ਦਾ ਪ੍ਰਬੰਧ ਕੀਤਾ ਜਾਂਦਾ ਹੈ । ਪਰ ਇਹ ਫੁੱਲ ਤੋੜਨ ਦੀ ਮਨਾਹੀ ਹੁੰਦੀ ਹੈ, ਨਹੀਂ ਤਾਂ ਫੁਲਵਾੜੀਆਂ ਵਿਚ ਕਿਤੇ ਇਕ ਫੁੱਲ ਭੀ ਨ ਰਹਿ ਜਾਏ । ਸਾਊ ਸ਼ਹਿਰੀ ਦਾ ਇਹ ਫ਼ਰਜ਼ ਹੁੰਦਾ ਹੈ ਕਿ ਕਿਸੇ ਫੁੱਲ ਵਲ ਕੈਰੀ ਅੱਖੇ ਨ ਵੇਖੇ ।

ਜਗਤ ਫੁਲਵਾੜੀ ਹੈ । ਇਸਤ੍ਰੀ ਇਸ ਫੁਲਵਾੜੀ ਦਾ ਸੁੰਦਰ ਫੁੱਲ ਹੈ । ਮਨੁੱਖ ਨੇ ਪਰਾਏ ਫੁੱਲ ਵਲ ਭੈੜੀ ਨਿਗਾਹ ਨਾਲ ਨਹੀਂ ਤੱਕਣਾ ।

jgq

(ਹ) ਅਖਾੜਾ

੧. ਸਿਰੀ ਰਾਗ ਮ: ੫—ਪੈ ਪਾਇ ਮਨਾਈ ਸੋਇ ਜੀਉ—ਪੰਨਾ ੭੩

੨. ਮਾਝ ਮ: ੫—ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ—ਪੰਨਾ ੧੦੩

**ਭਾਵ**:—

(੧) ਛਿੰਝ ਦਾ ਢੋਲ ਕਈ ਦਿਨ ਪਹਿਲਾਂ ਹੀ ਵੱਜਣ ਲੱਗ ਪੈਂਦਾ ਹੈ ਖ਼ਲਕਤ ਵੇਖਣ ਨੂੰ ਆ ਇਕੱਠੀ ਹੁੰਦੀ ਹੈ । ਪਿੜ ਬੱਝਣ ਤੇ ਆਪੋ ਆਪਣੇ ਧੜੇ ਦੇ ਪਹਿਲਵਾਨ ਰਲ ਕੇ ਫੇਰੀ ਲੈਂਦੇ ਹਨ । ਉਹਨਾਂ ਦੇ ਸੁਡੌਲ ਜੁੱਸੇ ਵੇਖ ਵੇਖ ਕੇ ਲੋਕ ਵਾਹ ਵਾਹ ਪਏ ਕਰਦੇ ਹਨ । ਜਿੱਤਣ ਵਾਲਿਆਂ ਨੂੰ ਸਾਥੀ ਥਾਪੀ ਦੇਂਦੇ ਹਨ; ਅਖਾੜੇ ਦੇ ਚੌਧਰੀਆਂ ਪਾਸੋਂ ਮਾਲੀ ਮਿਲਦੀ ਹੈ ।

ਸੰਸਾਰ-ਅਖਾੜੇ ਵਿਚ ਜਿਸ ਨੇ ਪੰਜ ਕਾਮਾਦਿਕਾਂ ਦੀ ਪਿੱਠ ਲਾ ਦਿੱਤੀ, ਉਸ ਨੂੰ ਗੁਰੂ ਥਾਪੀ ਦੇਂਦਾ ਹੈ ।

(੨) ਤੁਰਨੇ-ਸਿਰ ਚੌਧਰੀ ਪਿੰਡ ਵਿਚ ਛਿੰਝਾਂ ਪਵਾਉਂਦੇ ਹਨ । ਆਸ ਪਾਸ ਦੇ ਘੁਲਾਟੀਏ ਪਹਿਲਵਾਨ ਕੁਸ਼ਤੀਆਂ ਲੜਨ ਆਉਂਦੇ ਹਨ । ਪਿੜ ਬੱਝਦਾ ਹੈ । ਪਹਿਲਵਾਨ ਘੁਲਦੇ ਹਨ । ਜਿੱਤਣ ਵਾਲੇ ਨੂੰ ਮਾਲੀ ਮਿਲਦੀ ਹੈ ।

ਇਹ ਜਗਤ ਅਖਾੜਾ ਹੈ, ਪ੍ਰਭੂ ਦਾ ਰਚਿਆ ਹੋਇਆ । ਸਭ ਜੀਵ ਇਸ ਅਖਾੜੇ ਦੇ ਪਹਿਲਵਾਨ ਹਨ । ਕਾਮਾਦਿਕਾਂ ਨਾਲ ਕੁਸ਼ਤੀਆਂ ਹੋ ਰਹੀਆਂ ਹਨ । ਜੇਹੜਾ ਬੰਦਾ ਇਹਨਾਂ ਨੂੰ ਪਛਾੜ ਲੈਂਦਾ ਹੈ, ਉਸ ਨੂੰ ਅਖਾੜੇ ਦੇ ਮਾਲਕ ਪਾਸੋਂ ਆਦਰ ਮਿਲਦਾ ਹੈ ।

jgq

(ਕ) ਚਉਪੜ

੧. ਬਸੰਤੁ ਮ: ੫—ਹੋਇ ਇਕਤ੍ਰ ਮਿਲਹੁ ਮੇਰੇ ਭਾਈ—ਪੰਨਾ ੧੧੮੫

੨. ਸੂਹੀ ਕਬੀਰ ਜੀ—ਥਾਕੇ ਨੈਨ, ਸ੍ਰਵਨ ਸੁਨਿ ਥਾਕੇ—ਪੰਨਾ ੭੯੩

**ਭਾਵ**:—

(੧) ਚਉਪੜ ਦੀ ਖੇਡ ਸਾਡੇ ਦੇਸ ਵਿਚ ਬੜੀ ਪ੍ਰਸਿੱਧ ਹੈ । ਆਮ ਤੌਰ ਤੇ ਬਿਰਧ ਮਨੁੱਖ ਖੇਡਦੇ ਹਨ, ਜੋ ਦੁਨੀਆ ਦੇ ਹੋਰ ਕੰਮ ਕਰਨ ਤੋਂ ਰਹਿ ਜਾਂਦੇ ਹਨ । ਕੱਪੜੇ ਦੇ ਚਾਰ ਪੜ (ਪਟ) ਜੋੜੇ ਹੁੰਦੇ ਹਨ । ਹਰੇਕ ਪੜ ਉਤੇ ਇਕੋ ਜਿਤਨੇ ਚੌਰਸ ਖ਼ਾਨੇ ਹੁੰਦੇ ਹਨ । ਆਮ੍ਹੋ ਸਾਹਮਣੇ ਚਾਰ ਮਨੁੱਖ ਬੈਠ ਕੇ ਖੇਡ ਸਕਦੇ ਹਨ । ਚੌਹਾਂ ਪੜਾਂ ਦੇ ਵਿਚਕਾਰ ਇਕ ਵੱਡਾ ਚੌਰਸ ਖ਼ਾਨਾ ਹੁੰਦਾ ਹੈ । ਪੁੱਗੀਆਂ ਹੋਈਆਂ ਨਰਦਾਂ (ਮੋਹਰੇ) ਉਸ ਖ਼ਾਨੇ ਵਿਚ ਜਾ ਪਹੁੰਚਦੀਆਂ ਹਨ । ਇਸ ਖ਼ਾਨੇ ਵਿਚ ਅਪੜਨ ਤੋਂ ਪਹਿਲਾਂ ਇਕ ਦੀ ਨਰਦ ਨੂੰ ਦੂਜੇ ਦੀ ਨਰਦ ਮਾਰ ਸਕਦੀ ਹੈ । ਪਰ ਜੇ ਇਕ ਧਿਰ ਦੀਆਂ ਦੋ ਨਰਦਾਂ ਇਕੱਠੀਆਂ ਇਕੋ ਖ਼ਾਨੇ ਵਿਚ ਪਹੁੰਚ ਜਾਣ, ਤਾਂ ਜਦ ਤਕ ਉਹ ਇਕੱਠੀਆਂ ਹਨ ਵਿਰੋਧੀ ਦੀ ਨਰਦ ਦੀ ਮਾਰ ਤੋਂ ਬਚ ਜਾਂਦੀਆਂ ਹਨ ।

ਇਹ ਜਗਤ ਚੌਪੜ ਦੀ ਖੇਡ ਹੈ । ਅਨੇਕਾਂ ਵਿਕਾਰ ਮਨੁੱਖ ਦੇ ਮਨ ਉਤੇ ਚੋਟਾਂ ਮਾਰਦੇ ਰਹਿੰਦੇ ਹਨ । ਸਤਸੰਗ ਵਿਚ ਅਪੜਿਆਂ ਮਨੁੱਖ ਇਹਨਾਂ ਦੀ ਮਾਰ ਤੋਂ ਬਚ ਜਾਂਦਾ ਹੈ ।

(੨) ਜਿਸ ਮਨੁੱਖ ਨੇ ਪਰਮਾਤਮਾ ਦੀ ਰਜ਼ਾ ਨੂੰ ਸਮਝ ਲਿਆ, ਜਿਸ ਨੇ ਚਉਪੜ ਦੀ ਇਹ ਖੇਡ ਖੇਡੀ, ਉਸ ਦਾ ਮਨ ਆਪਣੇ ਵੱਸ ਵਿਚ ਆ ਗਿਆ । ਉਹ ਕਾਮਾਦਿਕਾਂ ਦੀ ਮਾਰ ਤੋਂ ਬਚ ਨਿਕਲਿਆ ।

jgq

(ਖ) ਰੰਗ-ਭੂਮੀ

੧. ਆਸਾ ਮ: ੫ ਛੰਤੁ—ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ—ਪੰਨਾ ੪੫੨

੨. ਬਿਹਾਗੜਾ ਮ: ੫ ਛੰਤ—ਹਰਿ ਕਾ ਏਕੁ ਅਚੰਭਉ ਦੇਖਿਉ ਦੇਖਿਆ—ਪੰਨਾ ੫੪੧

**ਭਾਵ**:—

(੧) ਜੰਮਣ ਤੋਂ ਮਰਨ ਤਕ ਮਨੁੱਖ ਦੇ ਜੀਵਨ-ਨਾਟ ਵਿਚ ਕਈ ਝਾਕੀਆਂ ਆਉਂਦੀਆਂ ਹਨ—ਬਾਲ ਅਵਸਥਾ ਦੀਆਂ ਖੇਡਾਂ, ਰਤਾ ਸਿਆਣੀ ਉਮਰੇ ਵਿੱਦਿਆ ਅਤੇ ਕਿਰਤਕਾਰ ਦੀ ਸਿਖਲਾਈ, ਜਵਾਨੀ ਵੇਲੇ ਵਿਆਹ, ਬੁਢੇਪਾ ਆਦਿਕ । ਵਿਆਹ ਦੀ ਝਾਕੀ ਬਹੁਤ ਸੁਆਦਲੀ ਹੋਇਆ ਕਰਦੀ ਹੈ—ਮੇਲ ਇਕੱਠਾ ਹੋਣਾ, ਸੁਹਾਗ ਗਾਉਣੇ, ਜੰਞ ਢੁੱਕਣੀ, ਲਾਵਾਂ, ਲੜਕੀ ਦਾ ਸਹੁਰੇ ਘਰ ਜਾਣਾ ਆਦਿ ।

ਇਸ ਸੰਸਾਰ-ਅਖਾੜੇ ਵਿਚ ਜੀਵ-ਇਸਤ੍ਰੀ ਤੇ ਪਤੀ-ਪਰਮਾਤਮਾ ਦੇ ਮਿਲਾਪ ਦੀ ਜੀਵਨ-ਝਾਕੀ ਇਕ ਅਦਭੁਤ ਝਾਕੀ ਹੈ । ਸਤਸੰਗੀ ਜਾਂਞੀ ਮਾਂਞੀਆਂ ਦੀ ਸਹਾਇਤਾ ਨਾਲ ਜੀਵ-ਇਸਤ੍ਰੀ ਪਤੀ ਪਰਮਾਤਮਾ ਨੂੰ ਮਿਲਦੀ ਹੈ । ਇਸ ਸਰੀਰ-ਘਰ ਦੇ ਸਾਰੇ ਗਿਆਨ-ਇੰਦ੍ਰਿਆਂ ਨੂੰ ਆਪਣੇ ਵੱਸ ਕਰ ਲੈਂਦੀ ਹੈ, ਤੇ ਪੰਜੇ ਕਾਮਾਦਿਕ ਦੁਸ਼ਟ ਨੱਸ ਜਾਂਦੇ ਹਨ ।

(੨) ਨਾਟਕ ਦਾ ਇਤਿਹਾਸ ਇਸ ਧਰਤੀ ਉਤੇ ਬੜਾ ਪੁਰਾਣਾ ਚਲਿਆ ਆ ਰਿਹਾ ਹੈ । ਕਲਾਕਾਰ ਲੋਕ ਕਿਸੇ ਪ੍ਰਸਿੱਧ ਵਿਅਕਤੀ ਦੇ ਜੀਵਨ ਵਿਚੋਂ ਕੋਈ ਇਕ ਝਾਕੀ ਲੈ ਕੇ ਸੰਬੰਧਤ ਵਿਅਕਤੀਆਂ ਦੇ ਸੁਆਂਗ ਧਾਰ ਕੇ ਦਰਸ਼ਕਾਂ ਨੂੰ ਵਿਖਾਇਆ ਕਰਦੇ ਸਨ । ਉਸ ਪ੍ਰਸਿੱਧ ਵਿਅਕਤੀ ਦਾ ਜੀਵਨ ਨਾਟ ਵਿਖਾਲਣ ਲਈ ਇਕ ਉਚੇਚੀ ਰੰਗ-ਭੂਮੀ ਤਿਆਰ ਕੀਤੀ ਜਾਂਦੀ ਸੀ । ਸੂਤਰਧਾਰ ਆਪ ਆ ਕੇ ਨਾਟਕ ਦਾ ਆਰੰਭ ਕਰਾਉਂਦਾ ਸੀ । ਫਿਰ ਨਟ ਆ ਆ ਕੇ ਆਪਣੇ ਹਿੱਸੇ ਦਾ ਖੇਲ ਖੇਲਦੇ ਸਨ । ਜੇਹੜਾ ਨਟ ਸੁਚੱਜਾ ਖੇਲ ਖੇਲਦਾ ਸੀ, ਉਸ ਨੂੰ ਦਰਸ਼ਕ ਵਾਹ ਵਾਹ ਆਖਦੇ ਸਨ, ਉਸ ਨੂੰ ਸੂਤਰਧਾਰ ਤੋਂ ਭੀ ਆਦਰ-ਮਾਨ ਮਿਲਦਾ ਸੀ ।

ਇਹ ਜਗਤ ਇਕ ਰੰਗ-ਭੂਮੀ ਹੈ । ਸਭ ਜੀਵ ਆਪਣੇ ਹਿੱਸੇ ਦਾ ਜੀਵਨ-ਨਾਟ ਕਰ ਰਹੇ ਹਨ । ਸੁਚੱਜੇ ਜੀਵ-ਨਟ ਨੂੰ ਇਥੇ ਭੀ ਸੋਭਾ ਅਤੇ ਪ੍ਰਭੂ ਦੇ ਦਰ ਤੇ ਭੀ ਆਦਰ ।

## 3. mwieAw

### (ੳ) ਹਉਮੈ

੧. ਗਉੜੀ ਪੂਰਬੀ ਮ: ੪—ਕਾਮਿ ਕਰੋਧਿ ਨਗਰੁ ਬਹੁ ਭਰਿਆ—ਪੰਨਾ ੧੭੧

੨. ਸੂਹੀ ਮ: ੪—ਮਾਰੇਹਿ ਸੁ ਵੇ ਜਨ ਹਉਮੈ ਬਿਖਿਆ—ਪੰਨਾ ੭੭੬

੩. ਗਉੜੀ ਗੁਆਰੇਰੀ ਮ: ੫—ਅਗਲੇ ਮੁਏ ਸਿ ਪਾਛੈ ਪਰੇ—ਪੰਨਾ ੧੭੮

੪. ਗਉੜੀ ਮ: ੫—ਜਨ ਕੀ ਧੂਰਿ ਮਨ ਮੀਠ ਖਟਾਨੀ—ਪੰਨਾ ੧੯੯

੫. ਗਉੜੀ ਮ: ੫—ਹੈ ਕੋਈ ਐਸਾ ਹਉਮੈ ਤੋਰੈ—ਪੰਨਾ ੨੧੨

੬. ਗਉੜੀ ਬਾਵਨ ਅਖਰੀ ਮ: ੫—ਜਜਾ ਜਾਨੈ ਹਉ ਕਛੁ ਹੂਆ—ਪੰਨਾ ੨੫੪

੭. ਗਉੜੀ ਬਾਵਨ ਅਖਰੀ ਮ: ੫—ਢਢਾ ਢੂਢਤ ਕਹ ਫਿਰਹੁ—ਪੰਨਾ ੨੫੬

੮. ਆਸਾ ਮ: ੫—ਹਰਿ ਬਿਸਰਤ ਸੋ ਮੂਆ—ਪੰਨਾ ੪੦੭

੯. ਮਾਰੂ ਮ: ੫—ਵਿਤ ਨਵਿਤ ਭ੍ਰਮਿਓ ਬਹੁ ਭਾਤੀ—ਪੰਨਾ ੯੯੯

੧੦. ਮਾਰੂ ਮ: ੫—ਕਵਨ ਥਾਨ ਧੀਰਿਓ ਹੈ ਨਾਮਾ—ਪੰਨਾ ੯੯੯

੧੧. ਭੈਰਉ ਮ: ੫—ਹਉਮੈ ਰੋਗੁ ਮਾਨੁਖ ਕਉ ਦੀਨਾ—ਪੰਨਾ ੧੧੪੦

੧੨. ਸਲੋਕ ਕਬੀਰ ਜੀ (ਵਾਰ ਗੂਜਰੀ)—ਕਬੀਰ ਮੁਕਤਿ ਦੁਆਰਾ ਸੰਕੁੜਾ—ਪੰਨਾ ੫੦੯

**ਭਾਵ**:—

(੧) ਪੈਰ ਵਿਚ ਕੰਡਾ ਚੁੱਭ ਜਾਏ, ਤੁਰਿਆਂ ਪੀੜ ਹੋਵੇਗੀ । ਪੈਰੀਂ ਮਖ਼ਮਲੀ ਜੁੱਤੀ ਭੀ ਪਾ ਲਵੋ, ਫਿਰ ਭੀ ਤੁਰਿਆਂ ਕੰਡਾ ਦਰਦ ਹੀ ਕਰੇਗਾ ।

ਹਉਮੈ ਭੀ ਇਕ ਕੰਡਾ ਹੀ ਹੈ । ਜਿਸ ਮਨੁੱਖ ਦੇ ਮਨ ਵਿਚ ਚੁਭਿਆ ਹੋਵੇ, ਉਹ ਗੱਲੇ ਗੱਲੇ ਦੁਖੀ ਹੁੰਦਾ ਰਹੇਗਾ । ਫਲਾਣੇ ਨੇ ਮੈਨੂੰ ਸਲਾਮ ਨਹੀਂ ਕੀਤੀ, ਫਲਾਣੇ ਨੇ ਮੈਨੂੰ 'ਜੀ' ਆਖ ਕੇ ਨਹੀਂ ਬੁਲਾਇਆ । ਕਦਮ ਕਦਮ ਤੇ ਅਜੇਹੀਆਂ ਚੋਭਾਂ ਉਸ ਦੇ ਅਹੰਕਾਰੀ ਮਨ ਨੂੰ ਲੱਗਦੀਆਂ ਰਹਿੰਦੀਆਂ ਹਨ ।

(੨) ਅਹੰਕਾਰ ਨੂੰ ਆਪਣੇ ਅੰਦਰੋਂ ਦੂਰ ਕਰੋ । ਇਹੀ ਵਿੱਥ ਪਾਂਦਾ ਹੈ ਰੱਬ ਨਾਲੋਂ ਤੇ ਖ਼ਲਕਤ ਨਾਲੋਂ ।

(੩) 'ਕੋਈ ਸਾਡੀ ਭੁਇਂ ਤੇ ਪੈਰ ਤਾਂ ਧਰੇ, ਮੈਂ ਉਸ ਨੂੰ ਕੈਦ ਕਰਾ ਦਿਆਂਗਾ । ਮੈਂ ਬੜਾ ਵਿਦਵਾਨ ਹਾਂ, ਕੌਣ ਮੇਰੀ ਬਰਾਬਰੀ ਕਰ ਸਕਦਾ ਹੈ ?'—ਮਾਇਆ ਦੇ ਪ੍ਰਭਾਵ ਵਿਚ ਮਨੁੱਖ ਕਈ ਅਜੇਹੀਆਂ ਹਉਮੈ ਦੀਆਂ ਊਲ ਜਲੂਲ ਗੱਲਾਂ ਕਰਦਾ ਤੇ ਹਾਸੋ-ਹੀਣਾ ਹੁੰਦਾ ਹੈ । ਇਸ ਨੂੰ ਚੇਤਾ ਹੀ ਨਹੀਂ ਰਹਿੰਦਾ ਕਿ ਅਜੇਹੀ ਆਕੜ ਵਿਖਾਲਣ ਵਾਲੇ ਇਥੇ ਧਰਤੀ ਉਤੇ ਅਨੇਕਾਂ ਆਏ ਤੇ ਚਲੇ ਗਏ, ਕਿਤੇ ਉਹਨਾਂ ਦਾ ਨਾਮ-ਨਿਸ਼ਾਨ ਨਹੀਂ ਰਹਿ ਗਿਆ ।

ਪ੍ਰਭੂ ਦੀ ਯਾਦ ਹੀ ਸਭ ਤੋਂ ਸ੍ਰੇਸ਼ਟ ਵਸਤ ਹੈ ।

(੪) ਭਾਂਡਾ ਤੇਲ ਘਿਉ ਆਦਿਕ ਨਾਲ ਥਿੰਧਾ ਹੋ ਜਾਏ, ਤਾਂ ਤਿਲ੍ਕਣਾ ਹੋ ਜਾਂਦਾ ਹੈ, ਹੱਥਾਂ ਵਿਚੋਂ ਛੇਤੀ ਤਿਲ੍ਕ ਜਾਂਦਾ ਹੈ ਤੇ ਚਿਪ ਚਿਪ ਕਰਨ ਲੱਗ ਪੈਂਦਾ ਹੈ । ਇਹ ਥਿੰਧਾਈ ਪਾਣੀ ਨਾਲ ਨਹੀਂ ਲਹਿ ਸਕਦੀ । ਭਾਂਡੇ ਨੂੰ ਸੁਆਹ ਨਾਲ ਮਾਂਜਣਾ ਪੈਂਦਾ ਹੈ ।

ਜਿਤਨਾ ਚਿਰ ਮਨੁੱਖ ਦੇ ਮਨ ਉਤੇ ਹਉਮੈ ਦੀ ਥਿੰਧਾਈ ਟਿਕੀ ਰਹੇ, ਕਿਸੇ ਹੋਰ ਦੀ ਸੇਵਾ ਭਲਾਈ ਦਾ ਖ਼ਿਆਲ ਮਨ ਵਿਚ ਅਸਰ ਹੀ ਨਹੀਂ ਕਰ ਸਕਦਾ । ਸਾਧ ਸੰਗਤਿ ਵਿਚ ਮਨ ਨੂੰ ਮਾਂਜੋ ।

(੫) ਹਨੇਰਾ ਹੋਵੇ ਸਵੇਰਾ ਹੋਵੇ, ਜਰਨੈਲੀ ਸੜਕੇ ਜਾ ਰਹੇ ਮੁਸਾਫ਼ਿਰ ਨੂੰ ਰਾਹ ਭੁੱਲਣ ਦਾ ਡਰ ਨਹੀਂ ਹੁੰਦਾ । ਪਰ ਰਾਤ ਹੋਵੇ ਹਨੇਰੀ ਕਾਲੀ ਬੋਲੀ, ਕਿਸੇ ਖੁੱਲ੍ਹੀ ਜੂਹ ਵਿਚ ਪਗਡੰਡੀ ਤੇ ਜਾ ਰਿਹਾ ਰਾਹੀ ਸਹਿਜੇ ਹੀ ਰਾਹੋਂ ਖੁੰਝ ਜਾਂਦਾ ਹੈ । ਔਝੜੇ ਪਿਆ ਹੋਇਆ ਵਿਚਾਰਾ ਉਸ ਜੂਹ ਵਿਚ ਹੀ ਟੱਕਰਾਂ ਮਾਰਦਾ ਫਿਰਦਾ ਹੈ; ਪੈਂਡਾ ਮੁੱਕਣ ਵਿਚ ਨਹੀਂ ਆਉਂਦਾ, ਕਿਤੇ ਨੇੜੇ ਕੋਈ ਵੱਸੋਂ ਨਜ਼ਰੇ ਨਹੀਂ ਪੈਂਦੀ । ਉਸ ਵੇਲੇ ਉਸ ਦਾ ਤਰਲਾ ਇਹੀ ਹੁੰਦਾ ਹੈ ਕਿ ਦਿਨ ਚੜ੍ਹੇ ਤੇ ਇਹ ਬਿਪਤਾ ਮੁੱਕੇ ।

ਹਉਮੈ ਦੀ ਕਾਲੀ ਹਨੇਰੀ ਰਾਤ ਵਿਚ ਭਟਕਦੇ ਮਨੁੱਖ ਨੂੰ ਸਤਸੰਗ ਵਿਚ ਅੱਪੜ ਕੇ ਹੀ ਆਤਮਕ ਜੀਵਨ ਦਾ ਰਾਹ ਦਿੱਸਦਾ ਹੈ ।

(੬) ਤੋਤਿਆਂ ਨੂੰ ਫੜਨ ਵਾਲੇ ਮਨੁੱਖ ਇਕ ਛੋਟਾ ਜਿਹਾ ਯੰਤ੍ਰ ਬਣਾ ਲੈਂਦੇ ਹਨ, ਜਿਸ ਨੂੰ ਨਲਿਨੀ ਆਖੀਦਾ ਹੈ । ਦੋ ਡੰਡਿਆਂ ਦੇ ਸਹਾਰੇ ਇਕ ਛੋਟੀ ਚਰਖੜੀ ਖੜੀ ਕੀਤੀ ਜਾਂਦੀ ਹੈ । ਉਸ ਦੇ ਹੇਠ ਵਾਰ ਖੁਲ੍ਹੇ ਮੂੰਹ ਵਾਲਾ ਇਕ ਬਰਤਨ ਪਾਣੀ ਨਾਲ ਭਰ ਕੇ ਰੱਖ ਦੇਂਦੇ ਹਨ । ਚਰਖੜੀ ਉਤੇ ਤੋਤੇ ਵਾਸਤੇ ਚੋਗਾ ਪਾ ਦੇਂਦੇ ਹਨ । ਤੋਤਾ ਚੋਗੇ ਦੀ ਖ਼ਾਤਰ ਚਰਖੜੀ ਉਤੇ ਆ ਬੈਠਦਾ ਹੈ । ਤੋਤੇ ਦੇ ਭਾਰ ਨਾਲ ਚਰਖੜੀ ਉਲਟ ਜਾਂਦੀ ਹੈ । ਤੋਤਾ ਚਰਖੜੀ ਦੇ ਨਾਲ ਹੀ ਹੇਠਲੇ ਪਾਸੇ ਉਲਟ ਜਾਂਦਾ ਹੈ । ਹੇਠਾਂ ਪਾਣੀ ਵੇਖ ਕੇ ਤੋਤਾ ਡਰਦਾ ਹੈ ਕਿ ਪਾਣੀ ਵਿਚ ਨਾ ਡਿੱਗ ਪਵਾਂ । ਚਰਖੜੀ ਨੂੰ ਘੁੱਟ ਕੇ ਫੜੀ ਰੱਖਦਾ ਹੈ । ਫਾਹੀ ਲਾਵਣ ਵਾਲਾ ਆ ਕੇ ਤੋਤੇ ਨੂੰ ਸਹਿਜੇ ਹੀ ਫੜ ਲੈਂਦਾ ਹੈ ।

ਹਉਮੈ ਦੀ ਫਾਹੀ ਵਿਚ ਫਸਿਆ ਮਨੁੱਖ ਭੀ ਸਦਾ ਖ਼ੁਆਰ ਹੁੰਦਾ ਹੈ । ਹਉਮੈ ਚਾਹੇ ਧਨ ਪਦਾਰਥ ਦੀ ਹੋਵੇ, ਚਾਹੇ ਵਿੱਦਿਆ ਦੀ, ਕੋਈ ਫ਼ਰਕ ਨਹੀਂ ਪੈਂਦਾ । ਫਾਹੀ ਫਾਹੀ ਹੀ ਹੈ, ਚਾਹੇ ਉਹ ਸਣੀ ਦੀ ਹੈ ਚਾਹੇ ਪੱਟ ਦੀ ।

(੭) ਮੈਂ ਵੱਡਾ ਬਣ ਜਾਵਾਂ—ਇਹ ਬੜੀ ਭਿਆਨਕ ਮਾਨਸਿਕ ਦਸ਼ਾ ਹੈ । ਮਨੁੱਖ ਆਪਣੀ ਇਸ 'ਹਉਂ', 'ਹਉਂ' ਤੋਂ ਬੜੇ ਬੜੇ ਅਜ਼ੀਜ਼ ਪਿਆਰਿਆਂ ਨੂੰ ਭੀ ਕੁਰਬਾਨ ਕਰ ਦੇਂਦਾ ਹੈ । ਰਹਿੰਦਾ ਆਪ ਭੀ ਸਦਾ ਦੁਖੀ ਹੈ ।

ਚੰਗੇ ਭਾਗ ਹੋਣ, ਮਨੁੱਖ ਨੂੰ ਸਤਸੰਗ ਨਸੀਬ ਹੋਵੇ, ਤਾਂ ਇਸ ਬਲਾ ਤੋਂ ਖ਼ਲਾਸੀ ਮਿਲਦੀ ਹੈ ।

(੮) ਤੋਤਾ ਨਲਿਨੀ ਦੀ ਚਰਖੜੀ ਨੂੰ ਛੱਡਦਾ ਨਹੀਂ ਕਿ ਮਤਾਂ ਕਿਤੇ ਚਰਖੜੀ ਦੇ ਹੇਠ ਰੱਖੇ ਪਾਣੀ ਵਿਚ ਨਾ ਡਿੱਗ ਪਵਾਂ । ਇਸ ਲਈ ਜਿੰਦ ਬਚਾਉਣ ਦੇ ਭੁਲੇਖੇ ਵਿਚ ਸਦਾ ਲਈ ਪਿੰਜਰੇ ਵਿਚ ਕੈਦ ਹੋ ਜਾਂਦਾ ਹੈ ।

ਹਕੂਮਤ ਦੇ ਨਸ਼ੇ ਵਿਚ ਮਨੁੱਖ ਹਉਮੈ ਅਹੰਕਾਰ ਦੇ ਕੰਮ ਕਰਦਾ ਹੈ । ਇਸ ਮੌਜ ਬਹਾਰ ਨੂੰ ਛੱਡਣ ਤੇ ਜੀ ਨਹੀਂ ਕਰਦਾ । ਆਤਮਕ ਜੀਵਨ ਦੀ ਮੌਤ ਹੁੰਦੀ ਜਾਂਦੀ ਹੈ ।

(੯) ਚੰਗਾ ਭਲਾ ਮਨੁੱਖ ਸ਼ਰਾਬ ਆਦਿਕ ਨਸ਼ਾ ਵਰਤ ਕੇ ਬਰਲਿਆ ਜਾਂਦਾ ਹੈ, ਤੇ ਮੂੰਹੋਂ ਊਲ-ਜਲੂਲ ਪਿਆ ਬੋਲਦਾ ਹੈ । ਉਸ ਦੀਆਂ ਸਭ ਹਰਕਤਾਂ ਹਾਸੋ-ਹੀਣੀਆਂ ਦਿੱਸਦੀਆਂ ਹਨ ।

ਮਾਇਆ ਇਕ ਨਸ਼ਾ ਹੈ । ਕੋਈ ਵਿਰਲਾ ਹੁੰਦਾ ਹੈ, ਜਿਸ ਦੀ, ਧਨਵਾਨ ਹੋ ਕੇ, ਧੌਣ ਕਿਰਲੇ ਵਾਂਗ ਨਹੀਂ ਆਕੜਦੀ । ਧਨ ਦੀ ਖ਼ਾਤਰ ਹੀ ਦਿਨ ਰਾਤ ਦੌੜ ਭੱਜ ਕਰ ਕੇ ਉਹ ਸਾਰੀ ਉਮਰ ਗੁਜ਼ਾਰ ਜਾਂਦਾ ਹੈ ।

(੧੦) ਖਰ੍ਹਵਾ ਬੋਲ ਤਲਵਾਰ ਨਾਲੋਂ ਭੀ ਤ੍ਰਿੱਖਾ ਡੂੰਘਾ ਜ਼ਖ਼ਮ ਕਰ ਜਾਂਦਾ ਹੈ । ਇਕ ਖਰ੍ਹਵੇ ਬੋਲ ਤੋਂ ਤਲਵਾਰਾਂ ਚੱਲ ਜਾਂਦੀਆਂ, ਜੰਗ ਛਿੜ ਪੈਂਦੇ, ਕੌਮਾਂ ਤਬਾਹ ਹੋ ਜਾਂਦੀਆਂ । ਕੋਈ ਵਿਰਲਾ ਹੀ ਧੀਰਜਵਾਨ ਸੋਚਦਾ ਹੈ ਕਿ ਗਾਲ ਨਾਲ ਸੱਚ ਮੁੱਚ ਕੋਈ ਸਰੀਰਕ ਜ਼ਖ਼ਮ ਤਾਂ ਨਹੀਂ ਹੋ ਜਾਂਦਾ ।

ਪਰ ਹਉਮੈ ਤੇ ਧੀਰਜ ਦੋਹਾਂ ਦਾ ਇਕ ਥਾਂ ਟਿਕਾਣਾ ਨਹੀਂ ਹੋ ਸਕਦਾ । ਹਉਮੈ ਨਾਲ ਆਕੜਿਆ ਹੋਇਆ ਮਨ ਰਤਾ ਜਿਤਨਾ ਭੀ ਖਰ੍ਹਵਾ ਬੋਲ ਸਹਾਰ ਨਹੀਂ ਸਕਦਾ ।

ਹਉਮੈ ਮਨੁੱਖ ਦੀ ਮੱਤ ਉਤੇ ਪਰਦਾ ਪਾ ਦੇਂਦੀ ਹੈ ।

(੧੧) ਰੋਗ ਕੋਈ ਭੀ ਚੰਗਾ ਨਹੀਂ । ਕਾਮ-ਵਾਸਨਾ ਦਾ ਰੋਗ ਇਤਨੇ ਵੱਡੇ ਜਾਨਵਰ ਹਾਥੀ ਨੂੰ ਮਨੁੱਖ ਦਾ ਗ਼ੁਲਾਮ ਬਣਾ ਦੇਂਦਾ ਹੈ । ਦੀਵੇ ਦੀ ਲਾਟ ਵੇਖਣ ਦਾ ਇਸ਼ਕ ਪਤੰਗੇ ਨੂੰ ਸਾੜ ਕੇ ਸੁਆਹ ਕਰਦਾ ਹੈ । ਨਾਦ

ਸੁਣਨ ਦੀ ਲਾਲਸਾ ਹਰਨ ਨੂੰ ਕੈਦ ਕਰਾ ਦੇਂਦੀ ਹੈ । ਜੀਭ ਦਾ ਚਸਕਾ ਮੱਛੀ ਦੀ ਮੌਤ ਦਾ ਕਾਰਨ ਬਣਦਾ ਹੈ । ਸੁਗੰਧੀ ਲੈਣ ਦਾ ਚਸਕਾ ਭੌਰੇ ਦਾ ਮਾਰੂ ਬਣਦਾ ਹੈ ।

ਇਹੀ ਹਾਲ ਹੈ ਇਨਸਾਨ ਦਾ । ਹਉਮੈ ਦਾ ਰੋਗ ਇਸ ਦੇ ਆਤਮਕ ਜੀਵਨ ਨੂੰ ਮਾਰ ਮੁਕਾਉਂਦਾ ਹੈ ।

(੧੨) ਕਿਥੇ ਹਾਥੀ ਤੇ ਕਿਥੇ ਸੂਈ ਦਾ ਨੱਕਾ । ਹਾਥੀ ਸੂਈ ਦੇ ਨੱਕੇ ਵਿਚੋਂ ਦੀ ਕਿਵੇਂ ਲੰਘ ਸਕੇ ?

ਮਾਇਆ ਦੇ ਬੰਧਨਾਂ ਤੋਂ ਮੁਕਤ ਹੋਇਆ ਮਨ ਨਿਮ੍ਰਤਾ ਸੁਭਾਉ ਧਾਰਨ ਕਰਦਾ ਹੈ, ਸਭ ਦੇ ਚਰਨਾਂ ਦੀ ਖ਼ਾਕ ਬਣਦਾ ਹੈ, ਬੜਾ ਹੌਲਾ ਫੁੱਲ ਰਹਿੰਦਾ ਹੈ, ਇਤਨਾ ਸੂਖਮ ਹੋ ਜਾਂਦਾ ਹੈ ਕਿ, ਮਾਨੋ, ਸੂਈ ਦੇ ਨੱਕੇ ਵਿਚੋਂ ਦੀ ਭੀ ਲੰਘ ਜਾਂਦਾ ਹੈ ।

ਪਰ ਹਉਮੈ ਨਾਲ ਆਫਰਿਆ ਹੋਇਆ ਮਨ ਹਾਥੀ ਸਮਾਨ ਹੋ ਜਾਂਦਾ ਹੈ । ਉਹ ਕਿਵੇਂ ਲੰਘੇ ਸੂਈ ਦੇ ਨੱਕੇ ਵਿਚੋਂ ਦੀ ? ਉਥੇ ਨਿਮ੍ਰਤਾ ਕਿਥੋਂ ?

## mwieAw

### (ਅ) ਤ੍ਰਿਸ਼ਨਾ

੧. ਸਿਰੀ ਰਾਗੁ ਮ: ੫—ਮਿਠਾ ਕਰਿ ਕੈ ਖਾਇਆ, ਕਉੜਾ ਉਪਜਿਆ ਸਾਦੁ—ਪੰਨਾ ੫੦

੨. ਗਉੜੀ ਗੁਆਰੇਰੀ ਮ: ੫—ਪ੍ਰਾਣੀ ਜਾਣੈ ਇਹੁ ਤਨੁ ਮੇਰਾ—ਪੰਨਾ ੧੭੯

੩. ਗਉੜੀ ਮ: ੫—ਤ੍ਰਿਸਨਾ ਬਿਰਲੇ ਕੀ ਹੀ ਬੁਝੀ ਹੇ—ਪੰਨਾ ੨੧੩

੪. ਧਨਾਸਰੀ ਮ: ੫—ਵਡੇ ਵਡੇ ਰਾਜਨ ਅਰੁ ਭੂਮਨ, ਤਾ ਕੀ ਤ੍ਰਿਸ਼ਨ ਨ ਬੂਝੀ—ਪੰਨਾ ੬੭੨

੫. ਸਾਰਗ ਮ: ੫—ਆਤੁਰੁ ਨਾਮ ਬਿਨੁ ਸੰਸਾਰ—ਪੰਨਾ ੧੨੨੪

੬. ਬਸੰਤ ਕਬੀਰ ਜੀ—ਸੁਰਹ ਕੀ ਜੈਸੀ ਤੇਰੀ ਚਾਲ—ਪੰਨਾ ੧੧੯੬

੭. ਸਲੋਕ ਕਬੀਰ ਜੀ—ਕਬੀਰ ਭਲੀ ਮਧੂਕਰੀ— ਪੰਨਾ ੧੩੭੩

੮. ਸੂਹੀ ਲਲਿਤ ਫਰੀਦ ਜੀ—ਬੇੜਾ ਬੰਧਿ ਨ ਸਕਿਓ—ਪੰਨਾ ੭੯੪

੯. ਸਲੋਕ ਫਰੀਦ ਜੀ—ਫਰੀਦਾ ਏ ਵਿਸੁ ਗੰਦਲਾ—ਪੰਨਾ ੧੩੭੯

**ਭਾਵ**:—

(੧) ਹਲਕਾਇਆ ਕੁੱਤਾ ਬੇ-ਥਵ੍ਹਾ ਹੋ ਕੇ ਚੁਫੇਰੇ ਦੌੜਿਆ ਫਿਰਦਾ ਹੈ । ਚੋਗੇ ਦੇ ਲਾਲਚ ਵਿਚ ਫਸਿਆ ਤੋਤਾ ਸਾਰੀ ਉਮਰ ਪਿੰਜਰੇ ਵਿਚ ਹੀ ਗੁਜ਼ਾਰਦਾ ਹੈ ।

ਮਾਇਆ ਦੀ ਤ੍ਰਿਸ਼ਨਾ ਬੁਰੀ ! ਇਸ ਦੇ ਵਹੇ ਚੜ੍ਹਿਆ ਮਨੁੱਖ ਕਦੇ ਇਸ ਦੇ ਪੰਜੇ ਵਿਚੋਂ ਨਿਕਲਣ ਜੋਗਾ ਨਹੀਂ ਰਹਿੰਦਾ । ਤ੍ਰਿਸ਼ਨਾ ਦਾ ਅਜੇਹਾ ਹਲਕ ਕੁੱਦਦਾ ਹੈ ਕਿ ਦਿਨ ਰਾਤ ਮਾਇਆ ਦੀ ਖ਼ਾਤਰ ਇਕ ਕਰ ਦੇਂਦਾ ਹੈ ।

(੨) ਚਿੜੀਮਾਰ ਪੰਛੀਆਂ ਨੂੰ ਫੜਨ ਵਾਸਤੇ ਜਾਲ ਤਾਣਦਾ ਹੈ, ਤੇ ਉਸ ਉਤੇ ਚੋਗਾ ਖਿਲਾਰ ਦੇਂਦਾ ਹੈ । ਭੋਲੇ ਪੰਛੀ ਚੋਗਾ ਚੁਗਣ ਆ ਬੈਠਦੇ ਹਨ, ਜਾਲ ਵਲ ਉਹਨਾਂ ਦਾ ਧਿਆਨ ਹੀ ਨਹੀਂ ਪੈਂਦਾ । ਮੌਜ ਨਾਲ ਚੋਗਾ ਚੁਗਦੇ

ਹਨ, ਤੇ ਖ਼ੁਸ਼ ਹੋ ਹੋ ਕੇ ਆਪੋ ਵਿਚ ਬੋਲੀਆਂ ਬੋਲਦੇ ਹਨ । ਚਿੜੀਮਾਰ ਅਚਨਚੇਤ ਜਾਲ ਖਿੱਚ ਲੈਂਦਾ ਹੈ, ਤੇ ਸਾਰੇ ਪੰਛੀ ਵਿਚੇ ਫਸ ਜਾਂਦੇ ਹਨ ।

ਮਾਇਆ ਨੇ ਮੋਹ ਦਾ ਜਾਲ ਖਿਲਾਰਿਆ ਹੋਇਆ ਹੈ । ਸਭ ਜੀਵ-ਪੰਛੀ ਖ਼ੁਸ਼ੀ ਨਾਲ ਇਸ ਵਿਚ ਫਸਦੇ ਜਾ ਰਹੇ ਹਨ ।

(੩) ਤ੍ਰਿਸ਼ਨਾ ਬੁਰੀ ਬਲਾ ! ਧਨ ਜੋੜਨ ਦਾ ਚਸਕਾ ਪੈ ਜਾਏ, ਤਾਂ ਲੱਖਾਂ ਕ੍ਰੋੜਾਂ ਰੁਪਏ ਇਕੱਠੇ ਕੀਤਿਆਂ ਭੀ ਮਨ ਨਹੀਂ ਰੱਜਦਾ । ਜੇ ਪਰਾਏ ਘਰ ਤੱਕਣ ਦੀ ਭੈੜੀ ਬਾਣ ਪੈ ਜਾਏ, ਤਾਂ ਕੋਈ ਸ਼ਰਮ ਹਯਾ ਨਹੀਂ ਰਹਿ ਜਾਂਦੀ, ਭਲੇ ਬੁਰੇ ਦੀ ਕੋਈ ਤਮੀਜ਼ ਨਹੀਂ ਰਹਿੰਦੀ ।

ਜਿਸ ਉਤੇ ਪ੍ਰਭੂ ਦੀ ਮੇਹਰ ਹੋਵੇ, ਉਸ ਨੂੰ ਸਤਸੰਗ ਵਿਚ ਜਾ ਕੇ ਇਸ ਫਾਹੀ ਤੋਂ ਖ਼ਲਾਸੀ ਮਿਲਦੀ ਹੈ ।

(੪) ਬਲਦੀ ਅੱਗ ਵਿਚ ਲੱਕੜਾਂ ਪਾਈ ਚਲੋ, ਉਹ ਬਲਦੀਆਂ ਜਾਣਗੀਆਂ । ਅੱਗ ਨੇ ਕਦੇ ਭੀ ਲੱਕੜਾਂ ਸਾੜਨ ਤੋਂ ਨਾਹ ਨਹੀਂ ਕਰਨੀ ।

ਇਹੀ ਹਾਲ ਤ੍ਰਿਸ਼ਨਾ ਦਾ ਹੈ, ਚਸਕਿਆਂ ਦਾ ਹੈ । ਮਨੁੱਖ ਨੂੰ ਚੰਗੇ ਖਾਣੇ ਖਾਣ ਦਾ ਚਸਕਾ ਪੈ ਜਾਏ, ਨਿੱਤ ਨਿੱਤ ਸੁਆਦਲੇ ਭੋਜਨ ਖਾਣ ਨਾਲ ਭੀ ਕਦੇ ਖਾਣ ਦੀ ਤ੍ਰਿਸ਼ਨਾ ਖ਼ਤਮ ਨਹੀਂ ਹੋਵੇਗੀ । ਮਨੁੱਖ ਕਾਮ-ਵਾਸਨਾ ਦਾ ਸ਼ਿਕਾਰ ਹੋ ਜਾਏ, ਪਰਾਏ ਘਰ ਤੱਕਦਾ ਫਿਰਦਾ ਹੈ, ਵਾਸਨਾ ਮੁੱਕਦੀ ਨਹੀਂ ।

ਮਾਇਆ ਦੇ ਜਾਲ ਵਿਚ ਫਸਿਆ ਕਦੇ ਕੋਈ ਰੱਜਿਆ ਨਹੀਂ ।

(੫) ਤ੍ਰਿਸ਼ਨਾ ਕਦੇ ਮੁੱਕਦੀ ਨਹੀਂ, ਜਿਵੇਂ ਕੁੱਤੇ ਦੀ ਘਰ ਘਰ ਭਟਕਣਾ ਖ਼ਤਮ ਨਹੀਂ ਹੁੰਦੀ ।

(੬) ਰੋਟੀ ਦੇ ਟੁਕੜੇ ਦੀ ਖ਼ਾਤਰ ਕੁੱਤਾ ਘਰ ਘਰ ਜਾਂਦਾ ਹੈ । ਕਦੇ ਕਿਸੇ ਘਰ ਦਾ ਬੂਹਾ ਖੁੱਲ੍ਹਾ ਪਿਆ ਹੋਵੇ, ਮਾਲਕ ਘਰ ਨਾਹ ਹੋਵੇ, ਕੁੱਤਾ ਅੰਦਰ ਲੰਘ ਕੇ ਚੱਕੀ ਨੂੰ ਚੱਟਣ ਲੱਗ ਪੈਂਦਾ ਹੈ । ਆਟਾ ਚੱਟ ਕੇ ਭੀ ਕੁੱਤੇ ਦੀ ਤ੍ਰਿਸ਼ਨਾ ਨਹੀਂ ਮੁੱਕਦੀ, ਜਾਂਦਾ ਹੋਇਆ ਚੱਕੀ ਦਾ ਪਰੋਲਾ ਭੀ ਮੂੰਹ ਵਿਚ ਫੜ ਕੇ ਲੈ ਦੌੜਦਾ ਹੈ ।

ਇਹੀ ਹਾਲ ਤ੍ਰਿਸ਼ਨਾ-ਮਾਰੇ ਮਨੁੱਖ ਦਾ ਹੁੰਦਾ ਹੈ । ਵੇਖਣ ਨੂੰ ਭਾਵੇਂ ਬੜਾ ਸਾਊ ਪਿਆ ਜਾਪੇ, ਪਰ ਮਨ ਦੀ ਦਸ਼ਾ ਕੁੱਤੇ ਵਰਗੇ ਹੀ ਹੁੰਦੀ ਹੈ । ਤ੍ਰਿਸ਼ਨਾ ਕਦੇ ਰੱਜਦੀ ਨਹੀਂ ।

(੭) ਕਚਹਿਰੀਆਂ ਵਿਚ ਜਾ ਕੇ ਵੇਖੋ, ਮੁਕੱਦਮੇ ਕਰਨ ਵਾਲਿਆਂ ਨਾਲ ਭਰੀਆਂ ਪਈਆਂ ਹੁੰਦੀਆਂ ਹਨ; ਕਿਤੇ ਦੀਵਾਨੀ ਦਾਹਵੇ, ਕਿਤੇ ਫ਼ੌਜਦਾਰੀ ਝਗੜੇ । ਇਹੀ ਸਭ ਝਗੜੇ ਜਾਇਦਾਦਾਂ ਤੇ ਮਲਕੀਅਤਾਂ ਦੇ ਕਾਰਨ ਹੀ ਹੁੰਦੇ ਹਨ । ਨਿੱਤ ਕਈ ਖ਼ੂਨ ਖ਼ਰਾਬੇ ਹੁੰਦੇ ਰਹਿੰਦੇ ਹਨ । ਮੁਕੱਦਮਿਆਂ ਵਿਚ ਫਸੇ ਘਰਾਂ ਦਾ ਕੋਈ ਜੀਊਣ ਦਾ ਹੱਜ ਨਹੀਂ ਰਹਿ ਜਾਂਦਾ ।

ਅਜੇਹੀ ਮਲਕੀਅਤ ਨਾਲੋਂ ਤਾਂ ਮੰਗ ਖਾਣਾ ਚੰਗਾ । ਨਾਹ ਕਿਸੇ ਨਾਲ ਵੈਰ-ਵਿਰੋਧ, ਨਾਹ ਕਿਸੇ ਨਾਲ ਸਾੜਾ-ਈਰਖਾ । ਮਨ ਸਦਾ ਨਿਸਚਿੰਤ ਤੇ ਬੇ-ਫ਼ਿਕਰ ।

(੮) ਸਿਆਲ ਦੀ ਬਹਾਰੇ ਦਰਿਆਵਾਂ ਵਿਚ ਪਾਣੀ ਥੋੜ੍ਹਾ ਹੁੰਦਾ ਹੈ । ਕਈ ਥਾਵਾਂ ਤੋਂ ਲੋਕ ਦਰਿਆ ਵਿਚੋਂ ਗਾਹਣ ਹੀ ਲੰਘ ਜਾਂਦੇ ਹਨ । ਪਰ ਵਰਖਾ ਰੁੱਤੇ ਜਦੋਂ ਹੜ੍ਹਾਂ ਦਾ ਪਾਣੀ ਕੰਢਿਆਂ ਤੋਂ ਬਾਹਰ ਪਿਆ ਉਛਲਦਾ ਹੈ, ਕਦੇ ਵੱਡੇ ਤਾਰੂ ਨੂੰ ਭੀ ਪਾਰ ਲੰਘਣ ਦਾ ਹੌਸਲਾ ਨਹੀਂ ਪੈ ਸਕਦਾ ।

ਕਸੁੰਭੇ ਦੇ ਫੁੱਲ ਵਰਗੀ ਸ਼ੋਖ਼-ਰੰਗ ਮਾਇਆ ਨੂੰ ਮਨੁੱਖ ਜਿਉਂ ਜਿਉਂ ਹੱਥ ਪਾਉਂਦਾ ਹੈ, ਤਿਉਂ ਤਿਉਂ ਇਸ ਦੇ ਮਨ ਵਿਚ ਮਾਇਆ ਦੇ ਮੋਹ ਦੀਆਂ ਲਹਿਰਾਂ ਵਧੀਕ ਵਧੀਕ ਉਠਣੀਆਂ ਸ਼ੁਰੂ ਹੋ ਜਾਂਦੀਆਂ ਹਨ । ਸੈਂਕੜੇ, ਹਜ਼ਾਰਾਂ, ਲੱਖਾਂ ਤੇ ਫਿਰ ਕ੍ਰੋੜਾਂ ਰੁਪਏ ਜੋੜਨ ਦੀ ਲਾਲਸਾ ਬਣਦੀ ਜਾਂਦੀ ਹੈ । ਮੋਹ ਦਾ ਹੜ੍ਹ ਸਿਰੋਂ ਪਰੇ ਚੜ੍ਹ ਜਾਂਦਾ ਹੈ ।

ਤ੍ਰਿਸ਼ਨਾ ਦੇ ਹੜ੍ਹ ਵਿਚੋਂ ਇਨਸਾਨੀ ਜ਼ਿੰਦਗੀ ਦੀ ਕੋਈ ਵਿਰਲੀ ਬੇੜੀ ਸਹੀ-ਸਲਾਮਤਿ ਪਾਰ ਲੰਘਦੀ ਹੈ ।

(੯) ਸਿਆਲ ਦੀ ਰੁੱਤੇ ਕਿਸਾਨ ਆਪਣੀਆਂ ਪੈਲੀਆਂ ਵਿਚ ਸਰ੍ਹੋਂ ਬੀਜਦੇ ਹਨ । ਸਰ੍ਹੋਂ ਦਾ ਸਾਗ ਇਸ ਬਹਾਰ ਦੀ ਖ਼ਾਸ ਵਧੀਆ ਸਬਜ਼ੀ ਹੈ । ਪੱਤਰਾਂ ਨੂੰ ਇਤਨਾ ਪਸੰਦ ਨਹੀਂ ਕੀਤਾ ਜਾਂਦਾ, ਜਿਤਨਾ ਗੰਦਲਾਂ ਨੂੰ । ਪੈਲੀਆਂ ਵਿਚ ਉੱਗੀਆਂ ਹੋਈਆਂ ਲੰਮੀਆਂ ਨਰਮ ਸੁਡੌਲ ਗੰਦਲਾਂ ਰਾਹ ਜਾਂਦਿਆਂ ਦੇ ਮਨ ਨੂੰ ਖਿੱਚ ਪਾਂਦੀਆਂ ਹਨ ।

ਮਾਇਕ ਪਦਾਰਥ ਇਹਨਾਂ ਗੰਦਲਾਂ ਵਾਂਗ ਮਨੁੱਖ ਦੇ ਮਨ ਨੂੰ ਭਰਮਾਉਂਦੇ ਹਨ । ਦਿਨ ਰਾਤ ਮਨੁੱਖ ਇਹਨਾਂ ਦੀ ਖ਼ਾਤਰ ਭੱਜ ਦੌੜ ਕਰਦਾ ਹੈ, ਤੇ ਆਤਮਕ ਜੀਵਨ ਦਾ ਚੇਤਾ ਹੀ ਭੁਲਾ ਦੇਂਦਾ ਹੈ । ਜਿਉਂ ਜਿਉਂ ਇਹਨਾਂ ਪਦਾਰਥਾਂ ਲਈ ਤ੍ਰਿਸ਼ਨਾ ਵਧਦੀ ਹੈ, ਕਈ ਤਰ੍ਹਾਂ ਦੇ ਸਹਿਮ-ਦੁੱਖ ਕਲੇਸ਼ਾਂ ਦੀਆਂ ਚੋਟਾਂ ਮਨੁੱਖ ਦੇ ਮਨ ਉਤੇ ਤਿਉਂ ਵੱਜਦੀਆਂ ਰਹਿੰਦੀਆਂ ਹਨ ਜਿਵੇਂ ਕਿਸੇ ਲਖ-ਪਤੀ ਦੇ ਦਰਵਾਜ਼ੇ ਉਤੇ ਖੜਾ ਪਹਿਰੇਦਾਰ ਘੜਿਆਲ ਨੂੰ ਇਕ ਇਕ ਘੰਟੇ ਪਿਛੋਂ ਚੋਟ ਮਾਰਦਾ ਹੈ ।

## mwieAw

### (ੲ) ਪ੍ਰਬਲ

੧. ਗਉੜੀ ਮ: ੩—ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ—ਪੰਨਾ ੨੦੩

੨. ਗਉੜੀ ਮ: ੩ ਛੰਤ—ਮਾਇਆ ਸਰੁ ਸਬਲੁ ਵਰਤੈ ਜੀਉ—ਪੰਨੇ ੨੪੫-੪੬

੩. ਸਲੋਕ ਮ: ੩ (ਵਾਰ ਗੂਜਰੀ)—ਮਾਇਆ ਹੋਈ ਨਾਗਨੀ—ਪੰਨਾ ੫੧੦

੪. ਸਲੋਕੁ ਮ: ੩ (ਵਾਰ ਸੋਰਠਿ) ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ—ਪੰਨਾ ੬੫੦

੫. ਸਲੋਕੁ ਮ: ੩ (ਵਾਰਾਂ ਤੇ ਵਧੀਕ)—ਮਾਇਆ ਭੁਇਅੰਗਮੁ ਸਰਪੁ ਹੈ—ਪੰਨਾ ੧੪੧੫

੬. ਗਉੜੀ ਗੁਆਰੇਰੀ ਮ: ੫—ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ—ਪੰਨਾ ੧੮੨

੭. ਗਉੜੀ ਮ: ੫—ਜੀਵਤ ਛਾਡਿ ਜਾਹਿ ਦੇਵਾਨੇ—ਪੰਨਾ ੧੯੯

੮. ਗਉੜੀ ਮਾਲਾ ਮ: ੫—ਪਾਇਓ ਬਾਲ ਬੁਧਿ ਸੁਖੁ ਰੇ—ਪੰਨਾ ੨੧੪

੯. ਗਉੜੀ ਮਾਲਾ ਮ: ੫—ਉਬਰਤ ਰਾਜਾ ਰਾਮ ਕੀ ਸਰਣੀ—ਪੰਨਾ ੨੧੫

੧੦. ਗਉੜੀ ਮਾਝ ਮ: ੫—ਖੋਜਤ ਫਿਰੇ ਅਸੰਖ, ਅੰਤੁ ਨ ਪਾਰੀਆ—ਪੰਨਾ ੨੪੦

੧੧. ਗਉੜੀ ਬਾਵਨ ਅਖਰੀ ਮ: ੫—ਠਠਾ ਮਨੂਆ ਠਾਹਹਿ ਨਾਹੀ—ਪੰਨਾ ੨੫੫

੧੨. ਗਉੜੀ ਬਾਵਨ ਅਖਰੀ ਮ: ੫—ਏਊ ਜੀਅ ਬਹੁਤੁ ਗ੍ਰਭ ਵਾਸੇ—ਪੰਨਾ ੨੫੧

੧੩. ਆਸਾ ਮ: ੫—ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ—ਪੰਨਾ ੩੭੦

੧੪. ਆਸਾ ਮ: ੫—ਅਨਦਿਨੁ ਮੂਸਾ ਲਾਜੁ ਟੁਕਾਈ—ਪੰਨਾ ੩੯੦

੧੫. ਆਸਾ ਮ: ੫—ਇਨ੍ ਸਿਉ ਪ੍ਰੀਤਿ ਕਰੀ ਘਨੇਰੀ—ਪੰਨਾ ੩੯੨

੧੬. ਆਸਾ ਮ: ੫—ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ—ਪੰਨਾ ੩੯੪

੧੭. ਗੂਜਰੀ ਮ: ੫—ਬ੍ਰਹਮ ਲੋਕ ਅਰੁ ਰੁਦ੍ਰ ਲੋਕ, ਆਈ ਇੰਦ੍ਰ ਲੋਕ ਤੇ ਧਾਇ—ਪੰਨਾ ੫੦੦

੧੮. ਧਨਾਸਰੀ ਮ: ੫—ਜਿਹ ਕਰਣੀ ਹੋਵਹਿ ਸਰਮਿੰਦਾ—ਪੰਨਾ ੬੭੩

੧੯. ਧਨਾਸਰੀ ਮ: ੫—ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ—ਪੰਨਾ ੬੭੩

੨੦. ਰਾਮਕਲੀ ਮ: ੫—ਗਹੁ ਕਰਿ ਪਕਰੀ ਨ ਆਈ ਹਾਥਿ—ਪੰਨਾ ੮੯੧

੨੧. ਸਲੋਕ ਮ: ੫ (ਵਾਰ ਰਾਮਕਲੀ)—ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ—ਪੰਨਾ ੯੬੩

੨੨. ਮਾਰੂ ਮ: ੫—ਮੋਹਨੀ ਮੋਹਿ ਲੀਏ ਤ੍ਰੈ ਗੁਨੀਆ—ਪੰਨਾ ੧੦੦੮

੨੩. ਮਾਰੂ ਮ: ੫—ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ—ਪੰਨਾ ੧੦੧੯

੨੪. ਡਖਣੇ ਮ: ੫ (ਵਾਰ ਮਾਰੂ)—ਕੁਰੀਏ ਕੁਰੀਏ ਵੈਦਿਆ—ਪੰਨਾ ੧੦੯੫

੨੫. ਸਲੋਕ ਮ: ੫ (ਮਾਰੂ ਕੀ ਵਾਰ)—ਢਹਦੀ ਜਾਇ ਕਰਾਰਿ—ਪੰਨਾ ੧੦੯੭

੨੬. ਸਾਰਗ ਮ: ੫ (ਵਾਰ ਮਾਰੂ)—ਗਿਲੀ ਗਿਲੀ ਰੋਡੜੀ—ਪੰਨਾ ੧੦੯੭

੨੭. ਸਾਰਗ ਮ: ੫—ਮਾਖੀ ਰਾਮ ਕੀ ਤੂ ਮਾਖੀ—ਪੰਨਾ ੧੨੨੭

੨੮. ਸਲੋਕ ਮ: ੫ (ਵਾਰਾਂ ਤੇ ਵਧੀਕ)—ਖੁਭੜੀ ਕੁਥਾਇ—ਪੰਨਾ ੧੪੨੫

੨੯. ਸਲੋਕ ਮ: ੫ (ਵਾਰਾਂ ਤੇ ਵਧੀਕ) ਮ੍ਰਿਗ ਤ੍ਰਿਸਨਾ ਪੇਖਿ ਭੁਲਣੇ—ਪੰਨਾ ੧੪੨੫

੩੦. ਸਲੋਕ ਮ: ੫ (ਵਾਰਾਂ ਤੇ ਵਧੀਕ)—ਦੂਜੀ ਛੋਡਿ ਕੁਵਾਟੜੀ—ਪੰਨਾ ੧੪੨੬

੩੧. ਗਉੜੀ ਕਬੀਰ ਜੀ—ਕਾਲਬੂਤ ਕੀ ਹਸਤਨੀ—ਪੰਨੇ ੩੩੫-੩੬

੩੨. ਗਉੜੀ ਬਾਵਨ ਅਖਰੀ ਕਬੀਰ ਜੀ—ਠਠਾ ਇਹੈ ਦੂਰਿ ਠਗਨੀਰਾ—ਪੰਨਾ ੩੪੧

੩੩. ਆਸਾ ਕਬੀਰ ਜੀ—ਸਰਪਨੀ ਤੇ ਊਪਰਿ ਨਹੀ ਬਲੀਆ—ਪੰਨਾ ੪੮੦

੩੪. ਆਸਾ ਕਬੀਰ ਜੀ—ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ—ਪੰਨਾ ੪੮੨

੩੫. ਆਸਾ ਕਬੀਰ ਜੀ—ਜਗਿ ਜੀਵਨੁ ਐਸਾ ਸੁਪਨੇ ਜੈਸਾ—ਪੰਨਾ ੪੮੨

੩੬. ਰਾਮਕਲੀ ਕਬੀਰ ਜੀ—ਦੁਨੀਆ ਹੁਸੀਆਰ ਬੇਦਾਰ—ਪੰਨਾ ੯੧੨

੩੭. ਸਲੋਕ ਕਬੀਰ ਜੀ—ਕਬੀਰ ਮਾਇਆ ਡੋਲਨੀ—ਪੰਨਾ ੧੩੬੫

੩੮. ਸਲੋਕ ਕਬੀਰ ਜੀ—ਕਬੀਰ ਮਾਇਆ ਚੋਰਟੀ—ਪੰਨਾ ੧੩੬੫

੩੯. ਸਲੋਕ ਕਬੀਰ ਜੀ—ਕਬੀਰ ਚੁਗੈ ਚਿਤਾਰੈ ਭੀ ਚੁਗੈ—ਪੰਨਾ ੧੩੭੧

੪੦. ਸਾਰੰਗ ਨਾਮਦੇਵ ਜੀ—ਕਾਏਂ ਰੇ ਮਨ ਬਿਖਿਆ ਬਨ ਜਾਇ—ਪੰਨਾ ੧੨੫੨

੪੧. ਗਉੜੀ ਰਵਿਦਾਸ ਜੀ—ਕੂਪੁ ਭਰਿਓ ਜੈਸੇ ਦਾਦਿਰਾ—ਪੰਨਾ ੩੪੬

੪੨. ਸੂਹੀ ਫਰੀਦ ਜੀ—ਤਪਿ ਤਪਿ ਲੁਹਿ ਲੁਹਿ ਹਾਥੁ ਮਰੋਰਉ—ਪੰਨਾ ੭੯੪

੪੩. ਸਲੋਕ ਫਰੀਦ ਜੀ—ਫਰੀਦਾ ਦਰ ਦਰਵੇਸੀ ਗਾਖੜੀ—ਪੰਨਾ ੧੩੭੭

**ਭਾਵ**:—

(੧) ਆਮ ਤੌਰ ਤੇ ਪੰਜਾਬ ਦੇ ਹਰੇਕ ਪਿੰਡ ਦੇ ਬਾਹਰਵਾਰ ਨਾਲ ਹੀ ਬੋਹੜ ਆਦਿਕ ਦਾ ਛਾਂ ਵਾਲਾ ਕੋਈ ਵੱਡਾ ਰੁੱਖ ਹੁੰਦਾ ਹੈ । ਕਿਸਾਨ ਹਲਾਂ ਦੇ ਜੋੜ੍ਹੇ ਲਾ ਕੇ ਮਾਲ ਡੰਗਰ ਲਈ ਪੱਠਿਆਂ ਦਾ ਪ੍ਰਬੰਧ ਕਰ ਕੇ ਦੁਪਹਿਰ ਦੀ ਰੋਟੀ ਖਾ ਕੇ ਗਰਮੀ ਦੀ ਬਹਾਰੇ ਬੋਹੜ ਹੇਠ ਆ ਇਕੱਠੇ ਹੁੰਦੇ ਹਨ । ਇਸ ਖੁਲ੍ਹੀ ਬਹਾਰੇ ਕਦੇ ਕਦੇ ਬਾਜ਼ੀਗਰ ਭੀ ਆ ਪਹੁੰਚਦੇ ਹਨ । ਬਾਜ਼ੀ ਦਾ ਢੋਲ ਵੱਜਦਿਆਂ ਪਿੰਡ ਦੇ ਹੋਰ ਬਾਲਕ ਜਵਾਨ ਬੁੱਢੇ ਸਭ ਇਕੱਠੇ ਹੋ ਜਾਂਦੇ ਹਨ । ਨਟ ਕਈ ਕਿਸਮਾਂ ਦੇ ਕਰਤਬ ਵਿਖਾਂਦੇ ਹਨ । ਕਈ ਘੰਟੇ ਸਾਰੇ ਪਿੰਡ ਵਾਲਿਆਂ ਦਾ ਜੀ ਚੰਗਾ ਪਰਚਿਆ ਰਹਿੰਦਾ ਹੈ । ਬਾਜ਼ੀਗਰ ਨੂੰ ਚੋਖਾ ਦਾਣਾ-ਫੱਕਾ ਮਿਲ ਜਾਂਦਾ ਹੈ ।

ਮਾਇਆ ਦੇ ਨਟ ਮੋਹ ਨੇ ਜਗਤ ਵਿਚ ਬਾਜ਼ੀ ਰਚਾਈ ਹੋਈ ਹੈ । ਸਭ ਜੀਵ ਇਸ ਬਾਜ਼ੀ ਵਿਚ ਪਰਚ ਰਹੇ ਹਨ ਤੇ ਜੀਵਨ-ਸਮਾ ਐਵੇਂ ਹਾਸੇ ਵਿਚ ਹੀ ਗਵਾ ਰਹੇ ਹਨ ।

(੨) ਮਾਇਆ, ਮਾਨੋ, ਇਕ ਸਮੁੰਦਰ ਹੈ ਜਿਸ ਵਿਚ ਮੋਹ ਦੀਆਂ ਲਹਿਰਾਂ ਬੜੇ ਜ਼ੋਰਾਂ ਵਿਚ ਪੈ ਰਹੀਆਂ ਹਨ । ਆਤਮਕ ਜੀਵਨ ਦੀ ਬੇੜੀ ਇਸ ਵਿਚ ਬੜੀ ਡੋਲਦੀ ਹੈ, ਬੜਾ ਖ਼ਤਰਾ ਹੁੰਦਾ ਹੈ ਡੁੱਬਣ ਦਾ । ਪ੍ਰਭੂ ਦਾ ਭਜਨ ਜਹਾਜ਼ ਹੈ, ਅਤੇ ਗੁਰੂ ਦਾ ਸ਼ਬਦ ਇਸ ਜਹਾਜ਼ ਦਾ ਮਲਾਹ ਹੈ ।

(੩) ਜੰਗਲਾਂ ਪਹਾੜਾਂ ਵਿਚ ਕਈ ਥਾਂ ਵੱਡੇ ਵੱਡੇ ਅਯਦਹਾ ਤੇ ਨਾਗ ਰਹਿੰਦੇ ਹਨ । ਕੋਈ ਓਭੜ ਮਨੁੱਖ ਰਾਹੋਂ ਖੁੰਝ ਕੇ ਕਿਤੇ ਕਿਸੇ ਨਾਗ ਦੇ ਟੇਟੇ ਚੜ੍ਹ ਜਾਏ, ਤਾਂ ਨਾਗ ਤੁਰਤ ਉਸ ਦੇ ਪੈਰਾਂ ਤੋਂ ਵਲ ਮਾਰਦਾ ਮਾਰਦਾ ਉਸ ਨੂੰ ਆਪਣੀ ਲਪੇਟ ਵਿਚ ਲੈ ਲੈਂਦਾ ਹੈ । ਇਸ ਲਪੇਟ ਵਿਚੋਂ ਅਭਾਗੇ ਨੂੰ ਸਿਰਫ਼ ਮੌਤ ਹੀ ਛੁਡਾਉਂਦੀ ਹੈ ।

ਮਾਇਆ ਬੜੀ ਭਿਆਨਕ ਨਾਗਨੀ ! ਨਿੰਦਿਆ ਈਰਖਾ ਤ੍ਰਿਸ਼ਨਾ ਕਾਮ ਕ੍ਰੋਧ ਆਦਿਕ ਇਸ ਮਾਇਆ ਦੇ ਅਨੇਕਾਂ ਹੀ ਵਲ ਹਨ । ਇਹਨਾਂ ਦੀ ਲਪੇਟ ਵਿਚੋਂ ਆਤਮਕ ਜੀਵਨ ਨੂੰ ਬਚਾਉਣਾ ਬਹੁਤ ਔਖਾ ਹੈ ।

ਸੱਪ ਡਰਦਾ ਹੈ ਗਰੁੜ-ਮੰਤ੍ਰ ਤੋਂ, ਮਾਇਆ ਵੱਸ ਆਉਂਦੀ ਹੈ ਸਾਧ ਸੰਗਤਿ ਦੀ ਸਰਨ ਪਿਆਂ ।

(੪) ਤੇਲੀ ਦਾ ਕਮਾਮ ਹੈ ਕੋਲ੍ਹੂ ਵਿਚ ਤਿਲ ਪੀੜ ਕੇ ਤੇਲ ਕੱਢਣਾ ਤੇ ਵੇਚਣਾ । ਉਹ ਸਾਰਾ ਦਿਨ ਇਹੀ ਕੰਮ ਕਰਦਾ ਹੈ । ਉਸ ਦੇ ਹੱਥ ਪੈਰ ਉਸ ਦੀਆਂ ਲੱਤਾਂ ਬਾਹਾਂ ਹਰ ਵੇਲੇ ਤੇਲ ਨਾਲ ਥਿੰਧੀਆਂ ਹੋਈਆਂ ਰਹਿੰਦੀਆਂ ਹਨ । ਕੱਪੜੇ ਦੀ ਇਕ ਟਾਕੀ ਨਾਲ ਉਹ ਦਿਨ ਵਿਚ ਕਈ ਵਾਰ ਆਪਣੇ ਪਿੰਡੇ ਤੋਂ ਥਿੰਧਿਆਈ ਪੂੰਝਦਾ ਰਹਿੰਦਾ ਹੈ । ਉਸ ਦੇ ਭਾਂਡੇ ਭੀ ਤੇਲ ਨਾਲ ਲਿਬੜਦੇ ਰਹਿੰਦੇ ਹਨ, ਉਹਨਾਂ ਨੂੰ ਭੀ ਤੇਲੀ ਉਸ ਟਾਕੀ ਨਾਲ ਪੂੰਝ ਲੈਂਦਾ ਹੈ, ਤੇ ਉਸ ਟਾਕੀ ਨੂੰ ਕੋਲ੍ਹੂ ਉਤੇ ਰੱਖ ਦੇਂਦਾ ਹੈ । ਤੇਲੀ ਦੀ ਇਹ ਟਾਕੀ ਖੁੰਭ ਚਾੜ੍ਹਿਆਂ ਭੀ ਨਹੀਂ ਨਿਖਰਦੀ । ਹਰ ਵੇਲੇ ਜੁ ਤੇਲ ਨਾਲ ਥਿੰਧੀ ਹੁੰਦੇ ਰਹਿਣਾ ਹੋਇਆ ।

ਮਨੁੱਖ ਦੇ ਮਨ ਨੂੰ ਜਨਮਾਂ ਜਨਮਾਂਤਰਾਂ ਤੋਂ ਮਾਇਆ ਦੀ ਮੈਲ ਲਗਦੀ ਆਉਂਦੀ ਹੈ । ਇਹ ਮੈਲ ਧੁਪਣੀ ਕੋਈ ਸੌਖੀ ਖੇਡ ਨਹੀਂ । ਗੁਰੂ ਦੀ ਮੇਹਰ ਨਾਲ ਕਿਸੇ ਵਿਰਲੇ ਸੁਭਾਗੇ ਦਾ ਮਨ ਪਰਤਦਾ ਹੈ ।

(੫) ਸੱਪ ਇਨਸਾਨ ਦਾ ਬੜਾ ਖ਼ਤਰਨਾਕ ਵੈਰੀ ਹੈ । ਇਸ ਧਰਤੀ ਉਤੇ ਹਰ ਸਾਲ ਸੱਪਾਂ ਦੇ ਡੰਗੇ ਹੋਏ ਹਜ਼ਾਰਾਂ ਹੀ ਮਰ ਜਾਂਦੇ ਹਨ । ਪੁਰਾਣੇ ਸਮਿਆਂ ਵਿਚ ਲੋਕ ਸੱਪ ਦੇ ਡੰਗੇ ਦਾ ਇਲਾਜ ਮੰਤ੍ਰਾਂ ਨਾਲ ਹੀ ਕਰਦੇ ਸਨ ।

ਮਾਇਆ ਦਾ ਮੋਹ ਮਨੁੱਖ ਦੇ ਆਤਮਕ ਜੀਵਨ ਵਾਸਤੇ ਬੜਾ ਖ਼ਤਰਨਾਕ ਜ਼ਹਿਰ ਹੈ । ਜਿਸ ਕਿਸੇ ਨੂੰ ਭੀ ਇਹ ਮੋਹ ਡੰਗ ਮਾਰਦਾ ਹੈ, ਉਸ ਦੇ ਅੰਦਰੋਂ ਮਨੁੱਖਤਾ ਫੁੜਕ ਪੈਂਦੀ ਹੈ । ਗੁਰੂ ਦਾ ਸ਼ਬਦ ਇਸ ਦੀ ਵਿੱਸ ਤੋਂ ਬਚਾ ਲੈਂਦਾ ਹੈ ।

(੬) ਗ਼ਾਫ਼ਲ ਹੋ ਕੇ ਸੌਣ ਵਾਲਿਆਂ ਦੀ ਘਰੀਂ ਚੋਰਾਂ ਦਾ ਭੀ ਚੰਗਾ ਦਾਉ ਲੱਗ ਜਾਂਦਾ ਹੈ । ਚੋਰ ਕੋਈ ਨ ਕੋਈ ਰਾਹ ਲੱਭ ਹੀ ਲੈਂਦੇ ਹਨ । ਤੇ, ਜੇ ਬੂਹੇ ਹੀ ਖੁਲ੍ਹੇ ਰਹਿ ਜਾਣ, ਤਾਂ ਚੋਰਾਂ ਦੇ ਪੌਂ ਬਾਰਾਂ ।

ਇਸ ਸਰੀਰ-ਘਰ ਦਾ ਮਾਲਕ ਮਾਇਆ ਦੀ ਨੀਂਦ ਵਿਚ ਸੁੱਤਾ ਰਹੇ, ਤਾਂ ਘਰ ਦੇ ਬੂਹੇ ਗਿਆਨ-ਇੰਦ੍ਰੇ ਚੌੜ-ਚੁਪੱਟ ਖੁਲ੍ਹੇ ਰਹਿ ਜਾਂਦੇ ਹਨ, ਕਾਮਾਦਿਕ ਚੋਰ ਇਹਨੀਂ ਰਾਹੀਂ ਆਪਣਾ ਦਾਉ ਲਗਾ ਜਾਂਦੇ ਹਨ ।

(੭) ਕੋਈ ਗੁਰਗੁਰੀ ਸਾਮੀ ਤਾੜ ਕੇ ਠੱਗ ਉਸ ਨੂੰ ਮਿਠਿਆਈ ਆਦਿਕ ਵਿਚ ਧਤੂਰਾ ਜਾਂ ਕੋਈ ਹੋਰ ਨਸ਼ੀਲੀ ਚੀਜ਼ ਖਵਾ ਦੇਂਦੇ ਹਨ । ਜਦੋਂ ਉਹ ਬੇ-ਸੁਰਤਿ ਹੋ ਜਾਂਦਾ ਹੈ, ਤਾਂ ਉਸ ਦਾ ਸਾਰਾ ਧਨ ਮਾਲ ਲੁੱਟ ਲੈ ਜਾਂਦੇ ਹਨ ।

ਮਾਇਆ ਜੀਵਾਂ ਨੂੰ ਮੋਹ ਦੀ ਠਗ-ਬੂਟੀ ਖਵਾ ਕੇ ਸਭ ਦਾ ਆਤਮਕ ਧਨ ਲੁਟਦੀ ਜਾ ਰਹੀ ਹੈ ।

(੮) ਮਨੁੱਖ ਦਾ ਦਿਮਾਗ਼ ਹਿੱਲ ਜਾਏ, ਤਾਂ ਉਹ ਕਈ ਹਾਸੋ ਹੀਣੀਆਂ ਹਰਕਤਾਂ ਕਰਦਾ ਹੈ । ਕੋਈ ਕੋਈ ਪਾਗਲ ਐਸਾ ਵੇਖਣ ਵਿਚ ਆਉਂਦਾ ਹੈ ਕਿ ਉਹ ਗਲੀਆਂ ਬਜ਼ਾਰਾਂ ਵਿਚੋਂ ਗੰਦੀਆਂ-ਮੰਦੀਆਂ ਲੀਰਾਂ ਇਕੱਠੀਆਂ ਕਰੀ ਜਾਂਦਾ ਹੈ, ਤੇ ਇਕ ਛੋਟੀ ਜਿਹੀ ਗੰਢੜੀ ਬੰਨ੍ਹ ਕੇ ਸਿਰ ਉਤੇ ਚੁੱਕੀ ਫਿਰਦਾ ਹੈ । ਗਲੀ ਮਹੱਲੇ ਦੇ ਬਾਲ ਛੇੜਖ਼ਾਨੀ ਵਾਸਤੇ ਜੇ ਉਸ ਗੰਢੜੀ ਨੂੰ ਹੱਥ ਲਾ ਦੇਣ, ਤਾਂ ਉਹ ਸਾਰਾ ਸਾਰਾ ਦਿਨ ਗਾਲ੍ਹਾਂ ਕੱਢਦਾ ਰਹਿੰਦਾ ਹੈ ।

ਮੋਹ ਦੀ ਪੋਟਲੀ ਮਨੁੱਖ ਦੇ ਸਿਰ ਉਤੇ ਸਰੇਸ਼ ਵਾਂਗ ਚੰਬੜ ਜਾਂਦੀ ਹੈ । 'ਮੈਂ' ਤੇ 'ਮਮਤਾ' ਦਾ ਬੱਧਾ ਮਨੁੱਖ ਗੱਲੇ ਗੱਲੇ ਹਰੇਕ ਨਾਲ ਖਹਿ ਪੈਂਦਾ ਹੈ । ਸੁਖ ਮਿਲੇ ਚਾਹੇ ਦੁਖ, 'ਮਮਤਾ' ਦੀ ਪੋਟਲੀ ਸੁੱਟਣ ਨੂੰ ਤਿਆਰ ਨਹੀਂ ਹੁੰਦਾ ।

(੯) ਗਰਮੀ ਦੀ ਰੁੱਤੇ ਕਈ ਵਾਰੀ ਵਾ-ਵਰੋਲੇ ਉਠਦੇ ਹਨ । ਕੱਪੜਾ ਕਾਗ਼ਜ਼ ਆਦਿਕ ਕੋਈ ਹੌਲੀ ਸ਼ੈ ਉਸ ਵਾ-ਵਰੋਲੇ ਵਿਚ ਫਸ ਕੇ ਦੂਰ ਉੱਚੀ ਉੱਡ ਜਾਂਦੀ ਹੈ, ਤੇ ਵਾ-ਵਰੋਲੇ ਦੇ ਵਿਚ ਹੀ ਫਸੀ ਰਹਿੰਦੀ ਹੈ । ਦਰੀਆਵਾਂ ਵਿਚ ਕਈ ਥਾਈਂ ਘੁੰਮਣ-ਘੇਰੀਆਂ ਪੈਂਦੀਆਂ ਹਨ । ਕੋਈ ਲਕੜੀ ਸ਼ਤੀਰੀ ਆਦਿਕ ਉਸ ਵਿਚ ਫਸ ਕੇ ਉਥੇ ਹੀ ਚੱਕਰ ਲਾਂਦੀ ਰਹਿੰਦੀ ਹੈ, ਉਸ ਗੇੜ ਵਿਚੋਂ ਬਾਹਰ ਨਹੀਂ ਨਿਕਲ ਸਕਦੀ । ਮੇਹਦੇ ਵਿਚ ਕਿਸੇ ਨੁਕਸ ਦੇ ਕਾਰਨ ਕਈ ਬੰਦਿਆਂ ਨੂੰ ਚੱਕਰ ਆਉਣ ਲਗ ਪੈਂਦੇ ਹਨ । ਜਦੋਂ ਭੀ ਉਹ ਤੁਰਨ ਫਿਰਨ ਦਾ ਜਤਨ ਕਰਨ, ਚੱਕਰਾਂ ਦੇ ਕਾਰਨ ਭੁੰਞੇ ਡਿਗ ਪੈਂਦੇ ਹਨ ।

ਮਾਇਆ ਦਾ ਚੱਕਰ ਬੜਾ ਡਾਢਾ ! ਧਨ ਦਾ ਜੋੜਨਾ, ਵਿਸ਼ਿਆਂ ਦਾ ਭੋਗਣਾ, ਇਹ ਐਸੇ ਗੇੜ ਹਨ ਕਿ ਇਹਨਾਂ ਵਿਚ ਫਸਿਆ ਮਨੁੱਖ ਬਾਹਰ ਨਹੀਂ ਨਿਕਲ ਸਕਦਾ । ਮੁੜ ਮੁੜ ਉਥੇ ਹੀ ਭੁਆਟਣੀਆਂ ਲੈਂਦਾ ਹੈ ਤੇ ਡਿਗਦਾ ਹੈ । ਦੁਖੀ ਵੀ ਹੁੰਦਾ ਹੈ, ਪਰ ਗੇੜ ਦੇ ਵਿਚ ਹੀ ਰਹਿੰਦਾ ਹੈ ।

(੧੦) ਕਈ ਇਲਾਕਿਆਂ ਵਿਚ ਪਾਣੀ ਦੀ ਬਹੁਤ ਘਾਟ ਹੁੰਦੀ ਹੈ, ਖੂਹ ਬਹੁਤ ਹੀ ਡੂੰਘੇ ਪੁੱਟਣੇ ਪੈਂਦੇ ਹਨ । ਪਿੰਡ ਦੇ ਖੂਹ ਉਤੇ ਹਰ ਅੰਵਾਣਾ ਸਿਆਣਾ ਜਾਂਦਾ ਰਹਿੰਦਾ ਹੈ, ਕਦੇ ਨ ਕਦੇ ਕਿਸੇ ਨ ਕਿਸੇ ਦੇ ਖੂਹ ਵਿਚ

ਡਿੱਗਣ ਦੀ ਘਟਨਾ ਹੁੰਦੀ ਹੀ ਰਹਿੰਦੀ ਹੈ । ਨੇੜੇ ਦੇ ਪਾਣੀ ਵਾਲੇ ਸਾਧਾਰਨ ਖੂਹਾਂ ਵਿਚੋਂ ਡਿੱਗੇ ਨੂੰ ਕੱਢਣਾ ਕੋਈ ਔਖਾ ਕੰਮ ਨਹੀਂ ਹੁੰਦਾ । ਅਜੇਹੇ ਖੂਹ ਹੁੰਦੇ ਭੀ ਹਨ ਚੌੜੇ । ਪਰ ਡੂੰਘੇ ਖੂਹ ਆਮ ਤੌਰ ਤੇ ਸੌੜੇ ਭੀ ਹੁੰਦੇ ਹਨ । ਅਜੇਹੇ ਖੂਹ ਵਿਚ ਡਿੱਗੇ ਨੂੰ ਬਚਾਉਣਾ ਸੌਖਾ ਨਹੀਂ ਹੁੰਦਾ ।

ਮਾਇਆ ਦਾ ਮੋਹ ਇਕ ਡੂੰਘਾ ਸੌੜਾ ਖੂਹ ਹੈ । ਇਸ ਵਿਚ ਅਨੇਕਾਂ ਆਤਮਕ ਜੀਵਨ ਗੋਤੇ ਖਾ ਖਾ ਕੇ ਮੁੱਕ ਜਾਂਦੇ ਹਨ । ਜਿਸ ਦੀ ਬਾਂਹ ਗੁਰੂ ਫੜ ਲਏ, ਉਹ ਬਚ ਨਿਕਲਦਾ ਹੈ ।

(੧੧) ਸਿਆਣਾ ਘੁਮਿਆਰ ਮਿੱਟੀ ਦੇ ਭਾਂਡੇ ਬਣਾ ਕੇ ਬੜੀ ਜੁਗਤਿ ਨਾਲ ਇਕ ਇਕ ਕਤਾਰ ਵਿਚ ਰੱਖਦਾ ਹੈ, ਤੇ ਇਕ ਦੂਜੇ ਦੇ ਉਪਰ ਟੀਨਾਂ ਲਾ ਲਾ ਕੇ ਸਾਂਭਦਾ ਹੈ । ਬੇ-ਜੁਗਤ ਰੱਖੇ ਭਾਂਡੇ ਦਿਨ ਵਿਚ ਕਈ ਵਾਰੀ ਠਹਕਣ, ਟੁੱਟ ਜਾਣ ਤੇ ਘੁਮਿਆਰ ਦੀ ਕੀਤੀ ਮੇਹਨਤ ਅਜਾਈਂ ਜਾਏ ।

ਮਾਇਆ ਦੇ ਪ੍ਰਭਾਵ ਹੇਠ ਮਨੁੱਖ ਦਾ ਮਨ ਬੇ-ਜੁਗਤਾ ਹੋ ਜਾਂਦਾ ਹੈ, ਦੂਜਿਆਂ ਨਾਲ ਝਗੜਦਾ ਹੈ, ਠਹਕਦਾ ਹੈ, ਤੇ ਕਈਆਂ ਦੇ ਦਿਲ ਦੁਖਾਉਂਦਾ ਹੈ । ਆਪ ਭੀ ਦੁਖੀ ਤੇ ਹੋਰ ਭੀ ਦੁਖੀ ।

(੧੨) ਮਾਇਆ ਦਾ ਮੋਹ ਇਕ ਪੱਕੀ ਫਾਹੀ ਹੈ । ਪਰ ਇਹ ਫਾਹੀ ਹੈ ਬੜੀ ਹੀ ਮਿੱਠੀ ਸੁਆਦਲੀ । ਜਗਤ ਦੇ ਸਾਰੇ ਜੀਵ ਇਸ ਫਾਹੀ ਵਿਚ ਫਸੇ ਪਏ ਹਨ ।

(੧੩) ਸਾਰੀ ਸ੍ਰਿਸ਼ਟੀ ਉਤੇ ਮਾਇਆ ਦਾ ਹੀ ਬੋਲ-ਬਾਲਾ ਹੈ । ਗ੍ਰਿਹਸਤੀ ਤਾਂ ਪਰਤੱਖ ਹੀ ਮਾਇਆ ਦੀ ਖ਼ਾਤਰ ਆਪੋ ਵਿਚ ਡਾਂਗ-ਸੋਟਾ ਹੁੰਦੇ ਰਹਿੰਦੇ ਹਨ । ਭਰਾ ਭਰਾ ਦਾ ਮਾਰੂ ਬਣ ਜਾਂਦਾ ਹੈ । ਪਰ ਜੇਹੜੇ ਆਪਣੇ ਵਲੋਂ ਗ੍ਰਿਹਸਤ ਤਿਆਗ ਕੇ ਜੰਗਲਾਂ ਵਿਚ ਚਲੇ ਜਾਂਦੇ ਹਨ, ਉਹਨਾਂ ਨੂੰ ਕਾਮ-ਵਾਸਨਾ ਦੀ ਰਾਹੀਂ ਹੀ ਜਾ ਤੜਪਾਂਦੀ ਹੈ । ਨਿੱਤ ਧਰਮ-ਗ੍ਰੰਥ ਪੜ੍ਹਨ ਵਾਲੇ ਵਿਦਵਾਨਾਂ ਨੂੰ ਲੋਭ ਦੀ ਸ਼ਕਲ ਵਿਚ ਆ ਗ੍ਰਸਦੀ ਹੈ ।

ਮਾਇਆ ਦੇ ਅਸਰ ਤੋਂ ਕੇਵਲ ਉਹੀ ਬਚਦਾ ਹੈ ਜੋ ਪਰਮਾਤਮਾ ਨਾਲ ਜਾਣ-ਪਛਾਣ ਬਣਾਉਂਦਾ ਹੈ ।

(੧੪) ਦਰਿਆ ਦੇ ਦੁਆਲੇ ਕਾਹੀ ਪਿਲਛੀ ਕਾਨਿਆਂ ਦਾ ਸੰਘਣਾ ਬੇਲਾ ਹੁੰਦਾ ਹੈ, ਪਰ ਦਰੀਆ ਦਾ ਕੰਢਾ ਆਮ ਤੌਰ ਤੇ ਸਾਫ਼ ਤੇ ਪੱਧਰਾ ਹੈ, ਰੇਤ ਤੇ ਮਿੱਟੀ ਮਿਲੀ ਹੋਈ । ਫਿਰ ਭੀ ਕੋਈ ਮਨੁੱਖ ਇਹ ਦਲੇਰੀ ਨਹੀਂ ਕਰ ਸਕਦਾ ਕਿ ਆਰਾਮ ਕਰਨ ਲਈ, ਘੜੀ ਭਰ ਸੌਣ ਲਈ ਉਸ ਕੰਢੇ ਉਤੇ ਲੇਟ ਜਾਏ । ਕੀਹ ਪਤਾ, ਦਰੀਆ ਦਾ ਪਾਣੀ ਕੇਹੜੇ ਵੇਲੇ ਹੇਠੋਂ ਹੇਠੋਂ ਮਿਟੀ ਕੇਰ ਕੇ ਸਾਰੀ ਢਿੱਗ ਆਪਣੇ ਵਿਚ ਡੇਗ ਲਏ ।

ਜਿਨ੍ਹਾਂ ਖੂਹਾਂ ਵਿਚੋਂ ਪੀਣ ਲਈ ਪਾਣੀ ਭਰੀਦਾ ਹੈ, ਉਹਨਾਂ ਉਤੇ ਚਰਖੜੀ ਦੇ ਨਾਲ ਲੱਜ ਵਹਾਈ ਹੁੰਦੀ ਹੈ । ਜੇ ਕਦੇ ਖੂਹ ਵਿਚ ਕਿਸੇ ਮਨੁੱਖ ਦੇ ਵੜਨ ਦੀ ਲੋੜ ਪਏ, ਤਾਂ ਖ਼ਾਸ ਪੱਕੀਆਂ ਲੱਜਾਂ ਲੈ ਕੇ ਦੋ ਚਾਰ ਮਨੁੱਖ ਮਦਦ ਕਰਦੇ ਹਨ । ਅਜੇਹਾ ਕੋਈ ਮੂਰਖ ਨਹੀਂ ਹੋ ਸਕਦਾ, ਕਿ ਚਰਖੜੀ ਦੀ ਲੱਜ ਰਸਤੇ ਖੂਹ ਵਿਚ ਉਤਰ ਜਾਏ, ਲੱਜ ਨੂੰ ਚਰਖੜੀ ਵਾਲੇ ਸਿਰੇ ਤੋਂ ਚੂਹਾ ਕੁਤਰ ਰਿਹਾ ਹੋਵੇ, ਪਰ ਉਹ ਮਨੁੱਖ ਬੇ-ਫ਼ਿਕਰ ਹੋ ਕੇ ਉਸ ਲੱਜ ਦਾ ਆਸਰਾ ਫੜੀ ਮਿਠਿਆਈ ਖਾਂਦਾ ਰਹੇ ।

ਮਨੁੱਖ ਦੀ ਉਮਰ ਦੀ ਲੱਜ ਨੂੰ ਜਮ-ਚੂਹਾ ਕੁਤਰਦਾ ਜਾ ਰਿਹਾ ਹੈ, ਜ਼ਿੰਦਗੀ ਦੇ ਦਿਨ ਤੇਜ਼ੀ ਨਾਲ ਗੁਜ਼ਰਦੇ ਜਾ ਰਹੇ ਹਨ, ਪਰ ਇਹ ਮਜ਼ੇ ਨਾਲ ਮੋਹ ਦੀ ਖੂਹੀ ਵਿਚ ਪੈ ਕੇ ਵਿਸ਼ੇ ਵਿਕਾਰਾਂ ਵਿਚ ਮਸਤ ਹੈ । ਉਮਰ ਨੂੰ ਢਾਹ ਲਗੀ ਹੋਈ ਹੈ, ਪਰ ਮਨੁੱਖ ਮੋਹ ਦੀ ਨੀਂਦ ਵਿਚ ਸੁੱਤਾ ਪਿਆ ਹੈ ।

(੧੫) ਜੰਗਲਾਂ ਵਿਚ ਭੱਜ ਜਾਵੋ ਚਾਹੇ ਘਰਾਂ ਵਿਚ ਰਹੋ, ਮਾਇਆ ਮਨੁੱਖ ਨੂੰ ਐਸੀ ਚੁੜੇਲ ਹੋ ਕੇ ਚੰਬੜਦੀ ਹੈ ਕਿ ਖ਼ਲਾਸੀ ਕਰਦੀ ਹੀ ਨਹੀਂ । ਕਾਮਾਦਿਕ ਇਸ ਦੇ ਸਰਦਾਰ ਐਸੇ ਠੱਗ ਹਨ ਕਿ ਜਿਸ ਨਾਲ ਯਾਰੀ ਪਾ ਲੈਂਦੇ ਹਨ ਉਸੇ ਦੀਆਂ ਮੁਸ਼ਕਾਂ ਬੰਨ੍ਹ ਲੈਂਦੇ ਹਨ ।

ਗੁਰੂ ਹੀ ਬਚਾਉਂਦਾ ਹੈ ਇਸ ਦੀ ਮਾਰ ਤੋਂ ।

(੧੬) ਧਤੂਰਾ ਆਦਿਕ ਨਸ਼ੀਲੀ ਬੂਟੀ ਮਿਠਿਆਈ ਵਿਚ ਖਵਾ ਕੇ ਠੱਗ ਭੋਲੇ ਭਾਲੇ ਰਾਹੀ ਮੁਸਾਫ਼ਿਰਾਂ ਦਾ ਮਾਲ ਲੁੱਟ ਕੇ ਪੱਤਰਾ ਵਾਚ ਜਾਂਦੇ ਹਨ ।

ਮਾਇਆ ਬੜੀ ਮੋਮੋਠਗਣੀ ਹੈ । ਮੋਹ ਦੀ ਠਗਬੂਟੀ ਖਵਾ ਕੇ ਸਭ ਦਾ ਆਤਮਕ ਧਨ ਲੁੱਟਦੀ ਜਾਂਦੀ ਹੈ । ਇਸ ਦੀ ਮਾਰ ਤੋਂ ਕੇਵਲ ਉਹੀ ਬਚਦਾ ਹੈ ਜੋ ਗੁਰੂ ਦੀ ਸਰਨ ਪਏ ।

(੧੭) ਅੱਗ ਨਾਲ ਮਕਾਨਾਂ ਤੇ ਕਾਰਖ਼ਾਨਿਆਂ ਦੇ ਸੜਨ ਦੀਆਂ ਘਟਨਾਵਾਂ ਨਿੱਤ ਹੁੰਦੀਆਂ ਰਹਿੰਦੀਆਂ ਹਨ । ਕਿਸੇ ਦੀ ਅਨਗਹਿਲੀ ਨਾਲ ਕਿਤੇ ਰਤਾ ਕੁ ਜਿਤਨੀ ਚਿਣਗ ਲੱਕੜ ਕਾਠ ਆਦਿਕ ਵਿਚ ਪੈ ਜਾਂਦੀ ਹੈ । ਉਹ ਸਹਜੇ ਸਹਜੇ ਬੇ-ਮਲੂਮੇ ਅਸਰ ਕਰਦੀ ਜਾਂਦੀ ਹੈ । ਘਰ ਦੇ ਲੋਕ ਰਾਤ ਨੂੰ ਸੌਂ ਜਾਂਦੇ ਹਨ, ਉਤਨੇ ਚਿਰ ਨੂੰ ਉਹ ਅੱਗ ਕਾਫ਼ੀ ਮਘ ਉਠਦੀ ਹੈ । ਪਤਾ ਤਦੋਂ ਹੀ ਲੱਗਦਾ ਹੈ ਜਦੋਂ ਸਾਰਾ ਘਰ ਭੜਕ ਉਠਦਾ ਹੈ ।

ਤ੍ਰਿਸ਼ਨਾ ਦੀ ਅੱਗ ਅੰਦਰੇ ਅੰਦਰ ਮਾਰ ਕਰਦੀ ਹੈ । ਵੱਡੇ ਵੱਡੇ ਰਿਸ਼ੀਆਂ ਮੁਨੀਆਂ ਦੇ ਆਸਨ ਸਾੜ ਕੇ ਸੁਆਹ ਕਰ ਦੇਂਦੀ ਹੈ । ਇਹ ਲੁਕਵੀਂ ਅੱਗ ਬੁਰੀ ਜ਼ਾਲਮ !

(੧੮) ਘੁਮਿਆਰ ਜਦੋਂ ਖੋਤੇ ਉਤੋਂ ਭਾਰੀ ਛੱਟ ਲਾਹ ਲੈਂਦਾ ਹੈ, ਤਾਂ ਥਕੇਵਾਂ ਲਾਹਣ ਲਈ ਖੋਤਾ ਘੱਟੇ ਵਿਚ ਸੁਆਹ ਵਿਚ ਚੰਗੀ ਤਰ੍ਹਾਂ ਲੇਟਦਾ ਹੈ । ਮਿੱਟੀ ਘੱਟੇ ਵਿਚ ਲੇਟਣਾ ਖੋਤੇ ਦੀ ਬੜੀ ਮਨ-ਭਾਉਂਦੀ ਹਰਕਤ ਹੈ । ਰੂੜੀਆਂ ਉਤੇ ਚੁੱਗਣਾ ਤੇ ਸੁਆਹ ਵਿਚ ਲੇਟਣਾ—ਖੋਤੇ ਦੀ ਸਭ ਤੋਂ ਚੰਗੀ ਰੁਚੀ ਇਹੀ ਹੈ । ਮਨੁੱਖ ਚੰਦਨ ਰੁੱਖ ਦੀ ਬੜੀ ਕਦਰ ਕਰਦਾ ਹੈ । ਇਸ ਦਾ ਲੇਪ ਸੁਗੰਧੀ ਦੇਂਦਾ ਹੈ, ਤਪਸ਼ ਹਟਾਂਦਾ ਹੈ । ਪਰ ਖੋਤੇ ਨੂੰ ਚੰਦਨ ਦੇ ਲੇਪ ਦੀ ਕੀਹ ਸਾਰ ? ਖੋਤਾ ਘੱਟੇ ਵਿਚ ਹੀ ਲੇਟੇਗਾ ।

ਮਾਇਆ ਦੇ ਪ੍ਰਭਾਵ ਵਿਚ ਫਸ ਕੇ ਮਨੁੱਖ ਉਹੀ ਹਰਕਤਾਂ ਕਰਦਾ ਹੈ ਜਿਨ੍ਹਾਂ ਕਰਕੇ ਇਥੇ ਭੀ ਹਾਸੋ-ਹੀਣਾ ਹੋਵੇ ਤੇ ਪਰਲੋਕ ਵਿਚ ਭੀ ਸ਼ਰਮਿੰਦਾ ਹੋਵੇ ।

(੧੯) ਠੱਗ ਧਤੂਰਾ ਆਦਿਕ ਨਸ਼ੀਲੀ ਚੀਜ਼ ਮਿਠਿਆਈ ਵਿਚ ਖੁਆ ਕੇ ਭੋਲੇ ਰਾਹੀ ਮੁਸਾਫ਼ਿਰ ਨੂੰ ਲੁੱਟ ਲੈਂਦਾ ਹੈ ।

ਮਾਇਆ ਮਨੁੱਖ ਨੂੰ ਧਨ ਜੋੜਨ ਦੀ ਇਤਨੀ ਚੇਟਕ ਲਾਂਦੀ ਹੈ ਕਿ ਮਾਂ ਪਿਉ ਪੁਤ੍ਰ ਭਰਾ ਸਾਕ ਅੰਗ ਸਭਨਾਂ ਵਿਚ ਦੁਫੇੜ ਪਵਾ ਦੇਂਦੀ ਹੈ । ਘਰ ਘਰ ਇਹੀ ਹਾਲ ਹੋ ਰਿਹਾ ਹੈ । ਜਪ ਤਪ ਤੀਰਥ-ਇਸ਼ਨਾਨ ਕੁਝ ਭੀ ਪਏ ਕਰੋ, ਮਾਇਆ ਅਗੇ ਕਿਸੇ ਦੀ ਪੇਸ਼ ਨਹੀਂ ਜਾਂਦੀ । ਅੰਦਰੇ ਅੰਦਰ ਗੁੱਝੀ ਮਾਰ ਮਾਰਦੀ ਹੈ । ਬਚਦਾ ਕੇਵਲ ਉਹ ਹੈ ਜੋ ਗੁਰੂ ਦੀ ਸਰਨ ਆ ਕੇ ਪ੍ਰਭੂ ਦਾ ਨਾਮ ਚੇਤੇ ਰੱਖਦਾ ਹੈ ।

(੨੦) ਸੂਰਜ ਵਲ ਪਿੱਠ ਕਰ ਕੇ ਖਲੋ ਜਾਉ, ਆਪਣਾ ਪਰਛਾਵਾਂ ਸਾਹਮਣੇ ਦਿੱਸੇਗਾ । ਮਨੁੱਖ ਜਿਉਂ ਜਿਉਂ ਇਸ ਪਰਛਾਵੇਂ ਨੂੰ ਫੜਨ ਲਈ ਦੌੜੇਗਾ, ਪਰਛਾਵਾਂ ਅਗਾਂਹ ਅਗਾਂਹ ਦੌੜਿਆ ਜਾਇਗਾ । ਪਰ ਹੁਣ ਪਰਛਾਵੇਂ ਵਲ ਪਿੱਠ ਕਰ ਕੇ ਦੌੜੋ, ਪਰਛਾਵਾਂ ਭੀ ਪਿਛੇ ਪਿਛੇ ਦੌੜਿਆ ਆਵੇਗਾ ।

ਮਾਇਆ ਭੀ ਜੀਵਾਂ ਨਾਲ ਕੁਝ ਇਹੋ ਜੇਹੀ ਹੀ ਖੇਡ ਕਰਦੀ ਰਹਿੰਦੀ ਹੈ । ਮਨੁੱਖ ਸਾਰੀ ਉਮਰ ਇਸ ਮਾਇਆ ਦੇ ਪਿੱਛੇ ਹੀ ਦੌੜ-ਭੱਜ ਕਰਦਾ ਹੈ । ਜੋੜਦਾ ਹੈ, ਰੱਜਦਾ ਨਹੀਂ । ਚਿੰਤਾ ਤੇ ਹਾਹੁਕੇ ਬਣੇ ਹੀ ਰਹਿੰਦੇ ਹਨ । ਵਿਸਾਹ ਭੀ ਕੋਈ ਨਹੀਂ । ਕਦੇ ਲੱਖ ਤੇ ਕਦੇ ਕੱਖ ।

ਜੇਹੜਾ ਕੋਈ ਭਾਗਵਾਨ ਮਾਇਆ ਵਲੋਂ ਬੇ-ਪਰਵਾਹ ਹੋ ਕੇ ਪ੍ਰਭੂ ਦੀ ਯਾਦ ਵਿਚ ਜੁੜਦਾ ਤੇ ਖ਼ਲਕਤ ਦੀ ਸੇਵਾ ਕਰਦਾ ਹੈ, ਉਸ ਦੀ ਇਹ ਸੇਵਕਾ ਬਣਦੀ ਹੈ ।

(੨੧) ਚਾਲਾਕ ਲੋਕ ਮੁਲੰਮੇ ਨੂੰ ਅਸਲ ਨਾਲੋਂ ਵਧੀਕ ਚਮਕੀਲਾ ਬਣਾ ਦੇਂਦੇ ਹਨ । ਗਾਹਕ ਨੂੰ ਦੋ ਚਾਰ ਦਿਨਾਂ ਪਿੱਛੋਂ ਹੀ ਪਤਾ ਲਗਦਾ ਹੈ ਕਿ ਲੁੱਟਿਆ ਗਿਆ । ਸ਼ੋਖ ਰੰਗਾਂ ਵਾਲੇ ਸਦਾ-ਗੁਲਾਬ ਫੁੱਲ ਸੁੱਚੇ ਗੁਲਾਬ ਨੂੰ ਮਾਤ ਕਰ ਦੇਂਦੇ ਹਨ । ਕਸੁੰਭੇ ਦੇ ਫੁੱਲਾਂ ਨਾਲ ਲੋਕ ਕੱਪੜੇ ਰੰਗਿਆ ਕਰਦੇ ਸਨ, ਰੰਗ ਬੜਾ ਸ਼ੋਖ਼ ਹੁੰਦਾ ਸੀ, ਪਰ ਦੋ ਚਾਰ ਦਿਨਾਂ ਵਿਚ ਹੀ ਖ਼ਰਾਬ ਹੋ ਜਾਂਦਾ ਸੀ ।

ਮਾਇਆ ਦੀ ਸ਼ੋਖ਼ੀ ਮਨੁੱਖ ਦਾ ਮਨ ਭਰਮਾ ਲੈਂਦੀ ਹੈ, ਪਰ ਆਤਮਕ ਜੀਵਨ ਗਵਾਚ ਜਾਂਦਾ ਹੈ ।

(੨੨) ਕਾਂ ਬੜਾ ਸਿਆਣਾ ਪੰਛੀ ਹੈ । ਕਦੇ ਇਸ ਨੂੰ ਮਿਠਿਆਈ ਦਾ ਮੋਟਾ ਦਾਣਾ ਮਿਲ ਜਾਏ, ਤੇ ਉਸ ਵੇਲੇ ਇਸ ਨੂੰ ਭੁੱਖ ਨ ਹੋਵੇ, ਤਾਂ ਉਸ ਦਾਣੇ ਨੂੰ ਲੁਕਾਉਂਦਾ ਫਿਰਦਾ ਹੈ । ਉਸ ਵੇਲੇ ਇਹ ਕਿਸੇ ਦਾ ਵਿਸਾਹ ਨਹੀਂ ਖਾਂਦਾ । ਜੇ ਉਸ ਨੂੰ ਸ਼ੱਕ ਪਏ ਕਿ ਕੋਈ ਵੇਖਦਾ ਹੈ, ਤਾਂ ਉਸ ਦਾਣੇ ਨੂੰ ਕਿਸੇ ਹੋਰ ਥਾਂ ਲੈ ਜਾਂਦਾ ਹੈ, ਤੇ ਲੁਕਾ ਦੇਂਦਾ ਹੈ । ਪਰ ਵੇਖੋ ਤਮਾਸ਼ਾ ! ਇਤਨਾ ਸਿਆਣਾ ਪੰਛੀ, ਲੁਕਾਉਣ ਵੇਲੇ ਭੀ ਇਤਨੀ ਇਹਤਿਆਤ ! ਫਿਰ ਭੀ ਲੁਕਾਈ ਚੀਜ਼ ਨੂੰ ਕਾਂ ਕਦੇ ਲੱਭ ਨਹੀਂ ਸਕਦਾ ।

ਮਾਇਆ ਦੀ ਖਿੱਚ ਬੁਰੀ ! ਭੈਣ ਭਰਾ ਮਾਂ ਪਿਉ ਸਭ ਪਾਸੋਂ ਲੁਕਾ ਲੁਕਾ ਕੇ ਸਾਂਭਦਾ ਹੈ, ਕੋਈ ਬੈਂਕਾਂ ਵਿਚ ਜਮ੍ਹਾ ਕਰਾਉਂਦਾ ਹੈ, ਕੋਈ ਮੂਰਖ ਅੰਞਾਣ ਘਰ ਵਿਚ ਹੀ ਦੱਬ ਰੱਖਦਾ ਹੈ । ਪਰ ਦੱਬੀ ਹੀ ਰਹਿ ਜਾਂਦੀ ਹੈ, ਤੇ ਆਪ ਖ਼ਾਲੀ-ਹੱਥ ਉਠ ਤੁਰਦਾ ਹੈ ।

(੨੩) ਛੋਟੀ ਹੋਵੇ, ਵੱਡੀ ਹੋਵੇ, ਹਰੇਕ ਮੱਛੀ ਪਾਣੀ ਤੋਂ ਵਿਛੁੜ ਕੇ ਤੜਫਦੀ ਹੈ । ਪਾਣੀ ਉਸ ਦੀ ਜਿੰਦ ਦਾ ਆਸਰਾ ਜੁ ਹੋਇਆ ।

ਰੱਬ ਦੀ ਯਾਦ ਭੁਲਾ ਕੇ ਜਿਸ ਨੇ ਭੀ ਮਾਇਆ ਨੂੰ ਜਿੰਦ ਦਾ ਆਸਰਾ ਬਣਾਇਆ, ਉਸੇ ਨੂੰ ਮਾਇਆ ਦੀ ਤੜਫਨੀ ਲੱਗ ਗਈ । ਅਤੀਤ ਹੋਵੇ ਚਾਹੇ ਗ੍ਰਿਹਸਤੀ, ਗਰੀਬ ਹੋਵੇ ਚਾਹੇ ਧਨਾਢ, ਸਭ ਦਾ ਹਾਲ ਇਹੋ ਜਿਹਾ ਹੁੰਦਾ ਹੈ । ਗਰੀਬ ਵਲ ਤੱਕੋ, ਉਸ ਨੂੰ ਹਰ ਵੇਲੇ ਰੋਟੀ ਦਾ ਸਹਸਾ । ਧਨਾਢ ਨੂੰ ਜੋੜੀ ਹੋਈ ਦੀ ਹਰ ਵੇਲੇ ਰਾਖੀ ਦੀ ਚਿੰਤਾ । ਗ੍ਰਿਹਸਤ ਛੱਡ ਕੇ ਤੀਰਥਾਂ ਕੰਢੇ ਬੈਠੇ ਹੋਏ ਭੀ ਸਿਲਾਂ ਦੀ ਮਾਲਕੀ ਤੋਂ ਹੀ ਲੜ ਪੈਂਦੇ ਹਨ । ਗ੍ਰਿਹਸਤੀ ਨੂੰ ਚਿੰਤਾ ਖਾਂਦੀ ਹੈ, ਸਾਧੂ ਨੂੰ ਕ੍ਰੋਧ ਨਚਾਂਦਾ ਹੈ । ਜਿਸ ਨੇ ਭੀ ਪ੍ਰਭੂ ਦਾ ਪੱਲਾ ਛੱਡਿਆ, ਮਾਇਆ ਉਸ ਨੂੰ ਆਪਣੇ ਲੜ ਲਾ ਕੇ ਖ਼ੁਆਰ ਕਰਦੀ ਹੈ ।

(੨੪) ਵਰਖਾ ਦੀ ਰੁੱਤੇ ਨਦੀਆਂ ਨਾਲੇ ਛੱਪੜ ਟੋਭੇ ਸਭ ਪਾਣੀ ਨਾਲ ਭਰ ਜਾਂਦੇ ਹਨ । ਰਾਹੀਆਂ ਦੇ ਰਾਹ ਰੁਕ ਜਾਂਦੇ ਹਨ, ਹਰ ਪਾਸੇ ਚਿੱਕੜ ਤੇ ਪਾਣੀ ਹੀ ਪਾਣੀ । ਮੀਂਹ ਥੰਮ੍ਹਣ, ਧੁੱਪਾਂ ਲੱਗਣ, ਤਾਂ ਰਾਹੀਆਂ ਦੇ ਪੈਰਾਂ ਦੀ ਪੈਛੜ ਨਾਲ ਰਸਤਿਆਂ ਵਿਚ ਛੋਟੀ ਜਿਹੀ ਪਗ-ਡੰਡੀ ਬਣਦੀ ਹੈ । ਉਸ ਪਗਡੰਡੀ ਤੇ ਭੀ ਮੁਸਾਫ਼ਿਰ ਨੂੰ ਇਹੀ ਡਰ ਰਹਿੰਦਾ ਹੈ ਕਿ ਜੇ ਕਿਤੇ ਰਤਾ ਭੀ ਅਨਗਹਿਲੀ ਨਾਲ ਪੈਰ ਤਿਲ੍ਕ ਗਿਆ, ਤਾਂ ਦੁਵੱਲੀ ਦੇ ਚਿੱਕੜ ਖੋਭੇ ਵਿਚ ਡਿੱਗ ਕੇ ਕੱਪੜੇ ਲੀੜੇ ਚੌੜ ਹੋ ਜਾਣਗੇ ।

ਮਾਇਆ ਦੇ ਹੜ੍ਹਾਂ ਵਿਚ ਭੀ ਆਤਮਕ ਪੈਂਡੇ ਦੇ ਰਾਹੀਆਂ ਦਾ ਇਹੀ ਹਾਲ ਹੁੰਦਾ ਹੈ । ਚੁਫੇਰੇ ਮੋਹ ਦੀ ਤਿਲ੍ਹਕਣ, ਵਿਕਾਰਾਂ ਦਾ ਚਿੱਕੜ ।

(੨੫) ਦਰਿਆਵਾਂ ਦੇ ਨਾਲ ਨਾਲ ਕਾਹੀ ਪਿਲਛੀ ਤੇ ਕਾਨੇ ਬਹੁਤ ਉੱਗਦੇ ਹਨ । ਇਸ ਵਾਸਤੇ ਰਾਹੀ ਮੁਸਾਫ਼ਿਰ ਕਾਹੀ ਪਿਲਛੀ ਆਦਿਕ ਦੀ ਰੁਕਾਵਟ ਤੋਂ ਬਚਣ ਲਈ ਆਮ ਤੌਰ ਤੇ ਦਰੀਆ ਦੇ ਕੰਢੇ ਦੇ ਸਿਰੇ ਉਤੇ ਪਗਡੰਡੀ ਬਣਾ ਲੈਂਦੇ ਹਨ । ਕੰਢਾ ਪੱਧਰਾ ਹੁੰਦਾ ਹੈ, ਤੇ ਵੇਖਣ ਨੂੰ ਪੱਕਾ ਭੀ ਜਾਪਦਾ ਹੈ ।

ਪਰ ਇਹ ਕੰਢਾ ਕਈ ਵਾਰੀ ਬਹੁਤ ਖ਼ਤਰਨਾਕ ਸਾਬਤ ਹੋ ਜਾਂਦਾ ਹੈ । ਉਪਰੋਂ ਤਾਂ ਇਹ ਪੱਕਾ ਦਿੱਸਦਾ ਹੈ, ਉਂਞ ਦਰੀਆ ਦਾ ਪਾਣੀ ਕੰਢੇ ਨੂੰ ਹੇਠੋਂ ਹੇਠੋਂ ਖੋਰਦਾ ਜਾਂਦਾ ਹੈ ਤੇ ਵੱਡੀਆਂ ਵੱਡੀਆਂ ਢਿੱਗਾਂ ਢਾਹ ਲੈਂਦਾ ਹੈ । ਕਈ ਅੰਞਾਣ ਮੁਸਾਫ਼ਿਰ ਡਿੱਗਦੀ ਢਿੱਗ ਤੇ ਨਾਲ ਹੀ ਦਰੀਆਂ ਦੇ ਡੂੰਘੇ ਵਹਿਣ ਵਿਚ ਡਿਗ ਪੈਂਦੇ ਹਨ ਤੇ ਜਾਨ ਗਵਾ ਲੈਂਦੇ ਹਨ ।

ਮਾਇਆ ਦੇ ਮੋਹ ਦਾ ਤੇਜ਼ ਪ੍ਰਵਾਹ ਭੀ ਅੰਦਰੋਂ ਅੰਦਰ ਢਾਹ ਲਾ ਕੇ ਮਨੁੱਖ ਦੇ ਆਤਮਕ ਜੀਵਨ ਨੂੰ ਆਪਣੇ ਅੰਦਰ ਗ਼ਰਕ ਕਰ ਲੈਂਦਾ ਹੈ ।

(੨੬) ਸਾਵਨ ਭਾਦਰੋਂ ਵਿਚ ਵਰਖਾ ਦੇ ਕਾਰਨ ਹਰੇਕ ਖੁਲ੍ਹੀ ਪਈ ਚੀਜ਼ ਸਿੱਲ੍ਹ ਜਾਂਦੀ ਹੈ, ਅੰਦਰ ਬਾਹਰ ਹਰ ਪਾਸੇ ਸਿੱਲ੍ਹ ਹੀ ਸਿੱਲ੍ਹ ਹੁੰਦੀ ਹੈ । ਘਰ ਵਿਚ ਕਿਤੇ ਗੁੜ ਦੀ ਰੋੜੀ ਨੰਗੀ ਪਈ ਰਹਿ ਜਾਏ, ਤਾਂ ਉਹ ਸਿੱਲ੍ਹ ਕੇ ਚਿੱਪ ਚਿੱਪ ਕਰਨ ਲੱਗ ਪੈਂਦੀ ਹੈ ।

ਉਹਨਾਂ ਦਿਨਾਂ ਵਿਚ ਘਰੇਲੂ ਮੱਖੀ ਦਾ ਭੀ ਬਹੁਤ ਜ਼ੋਰ ਹੁੰਦਾ ਹੈ । ਜਿਤਨਾ ਹੀ ਘਰਾਂ ਦੇ ਨੇੜੇ ਗੰਦ ਹੋਵੇਗਾ, ਉਤਨਾ ਹੀ ਮੱਖੀ ਮੱਛਰ ਵਧੇਗਾ । ਮੱਖੀ ਦਾ ਨੱਕ ਬੜਾ ਤੇਜ਼ । ਨੰਗੀ ਪਈ ਸਿੱਲ੍ਹੀ ਹੋਈ ਗੁੜ ਦੀ ਰੋੜੀ ਉਤੇ ਮੱਖੀਆਂ ਭਿਣ ਭਿਣ ਕਰਦੀਆਂ ਆ ਬੈਠਦੀਆਂ ਹਨ, ਤੇ ਚਿੱਪ ਚਿੱਪ ਕਰਦੇ ਗੁੜ ਨਾਲ ਉਹਨਾਂ ਦੇ ਖੰਭ ਚੰਬੜ ਜਾਂਦੇ ਹਨ । ਉਥੇ ਹੀ ਮਰ ਜਾਂਦੀਆਂ ਹਨ ।

ਮਾਇਆ ਚਿਪਚਿਪੇ ਗੁੜ ਦੀ ਰੋੜੀ ਸਮਾਨ ਹੀ ਸਮਝੋ । ਤ੍ਰਿਸ਼ਨਾ-ਮਾਰੇ ਆਉਂਦੇ ਹਨ, ਫਸਦੇ ਜਾਂਦੇ ਹਨ, ਤੇ ਆਤਮਕ ਮੌਤੇ ਮਰਦੇ ਜਾਂਦੇ ਹਨ ।

(੨੭) ਘਰ ਵਿਚ ਜਿਥੇ ਕਿਤੇ ਭੀ ਟੱਟੀ ਆਦਿਕ ਦਾ ਗੰਦ ਹੋਵੇ, ਘਰੇਲੂ ਮੱਖੀ ਤੁਰਤ ਉੱਡ ਕੇ ਉਸ ਗੰਦ ਉਤੇ ਜਾ ਬੈਠਦੀ ਹੈ । ਗੰਦ ਵਲ ਇਸ ਮੱਖੀ ਨੂੰ ਬੜੀ ਖਿੱਚ ਹੁੰਦੀ ਹੈ । ਉਸ ਗੰਦ ਤੋਂ ਇਸ ਦੇ ਨਿੱਕੇ ਨਿੱਕੇ ਪੈਰਾਂ ਨਾਲ ਅਨੇਕਾਂ ਬੀਮਾਰੀਆਂ ਦੇ ਸੂਖਮ ਜਿਰਮ ਚੰਬੜ ਜਾਂਦੇ ਹਨ । ਉਥੋਂ ਉੱਡ ਕੇ ਇਹ ਰਸੋਈ ਵਿਚ ਭੀ ਜਾ ਪਹੁੰਚਦੀ ਹੈ, ਤੇ ਰੋਟੀ ਆਦਿਕ ਉਤੇ ਬੈਠ ਕੇ ਖਾਣ ਵਾਲਿਆਂ ਲਈ ਕਈ ਬੀਮਾਰੀਆਂ ਦਾ ਕਾਰਨ ਬਣਦੀ ਹੈ ।

ਮਾਇਆ ਨੂੰ ਮੱਖੀ ਸਮਾਨ ਸਮਝੋ । ਜਿਥੇ ਕੋਈ ਮਨ ਰਤਾ ਕੁ ਭੀ ਮਲੀਨ ਹੋ ਜਾਏ, ਤੁਰਤ ਉਸ ਉਤੇ ਜਾ ਪ੍ਰਭਾਵ ਪਾਂਦੀ ਹੈ । ਉਸ ਮਨ ਨੂੰ ਹੋਰ ਡੇਗਦੀ ਹੈ, ਹੋਰ ਡੇਗਦੀ ਹੈ, ਤੇ ਉਸ ਦੀ ਗਿਰਾਵਟ ਦਾ ਅਸਰ ਅਨੇਕਾਂ ਹੋਰ ਮਨੁੱਖਾਂ ਦੇ ਮਨਾਂ ਉੱਤੇ ਪਾ ਦੇਂਦੀ ਹੈ ।

ਕੋਈ ਵਿਰਲੇ ਗੁਰਮੁਖ ਇਸ ਤੋਂ ਬਚਦੇ ਹਨ ।

(੨੮) ਵਰਖਾ-ਰੁੱਤੇ ਦਰਿਆਵਾਂ ਵਿਚ ਹੜ੍ਹਾਂ ਨਾਲ ਰੁੜ੍ਹ ਕੇ ਆਈ ਚੀਕਨੀ ਮਿੱਟੀ ਤੇ ਰੇਤ ਕਿਤੇ ਕਿਤੇ ਕੰਢਿਆਂ ਦੇ ਨੇੜੇ ਥਲ ਦੀ ਥਲ ਇਕੱਠੀ ਹੋ ਜਾਂਦੀ ਹੈ, ਤੇ ਜਿਲ੍ਹਣ ਬਣ ਜਾਂਦੀ ਹੈ । ਇਹ ਜਿਲ੍ਹਣ ਉਤੋਂ ਵੇਖਿਆਂ ਤਾਂ ਸਾਧਾਰਨ ਆਠਰਿਆ ਹੋਇਆ ਰੇਤਲਾ ਥਾਂ ਹੀ ਜਾਪਦਾ ਹੈ, ਪਰ ਅੰਦਰੋਂ ਇਹ ਬਹੁਤ ਨਰਮ ਹੁੰਦੀ ਹੈ । ਓਭੜ

ਰਾਹੀ ਮੁਸਾਫ਼ਿਰ ਇਸ ਦੇ ਉਪਰ ਪੈਰ ਧਰਦਾ ਹੈ । ਪਹਿਲਾਂ ਇਹ ਸੁਆਦਲੀ ਨਰਮ ਰੇਤਲੀ ਧਰਤੀ ਲੱਗਦੀ ਹੈ । ਪਰ ਸਹਜੇ ਸਹਜੇ ਪੈਰ ਖੁੱਭਣ ਲੱਗ ਪੈਂਦਾ ਹੈ । ਫਿਰ ਜਿਉਂ ਜਿਉਂ ਰਾਹੀ ਪੈਰ ਕੱਢਣ ਦਾ ਜਤਨ ਕਰਦਾ ਹੈ, ਤਿਉਂ ਤਿਉਂ ਹੋਰ ਵਧੀਕ ਖੁੱਭਦਾ ਜਾਂਦਾ ਹੈ । ਪਸ਼ੂ ਤਾਂ ਕਈ ਵਾਰੀ ਇਤਨੇ ਖੁੱਭ ਜਾਂਦੇ ਹਨ ਕਿ ਫਸ ਕੇ ਵਿਚੇ ਹੀ ਮਰ ਜਾਂਦੇ ਹਨ ।

ਮਾਇਆ-ਮੋਹ ਦੀ ਜਿਲ੍ਹਣ ਬੜੀ ਭਿਆਨਕ ! ਸਹਜੇ ਸਹਜੇ ਮਨੁੱਖ ਦਾ ਮਨ ਅਭੋਲ ਹੀ ਖੁੱਭਦਾ ਜਾਂਦਾ ਹੈ ।ਇਤਨਾ ਖੁੱਭਦਾ ਹੈ ਕਿ ਆਤਮਕ ਜੀਵਨ ਦਾ ਸਾਹ ਘੁੱਟਿਆ ਜਾਂਦਾ ਹੈ ।

(੨੯) ਗਰਮੀ ਦੀ ਬਹਾਰੇ ਤਿਹਾਇਆ ਹਰਨ ਗੁਆਂਢ ਕਿਸੇ ਦਰੀਆ ਤੋਂ ਪਾਣੀ ਪੀਣ ਚੱਲ ਪੈਂਦਾ ਹੈ । ਦਰੀਆ ਦੇ ਕੰਢਿਆਂ ਦੀ ਰੇਤ ਸੂਰਜ ਦੀਆਂ ਕਿਰਨਾਂ ਨਾਲ ਚਮਕਦੀ ਹੈ । ਦੂਰੋਂ ਹਰਨ ਨੂੰ ਇਉਂ ਜਾਪਦਾ ਹੈ ਜਿਵੇਂ ਨਿਤਰਿਆ ਹੋਇਆ ਬੇਅੰਤ ਪਾਣੀ ਠਾਠਾਂ ਮਾਰ ਰਿਹਾ ਹੈ । ਤ੍ਰੇਹ ਨਾਲ ਘਾਬਰਿਆ ਹੋਇਆ ਹਰਨ ਉਸ ਦਿੱਸਦੇ ਲਿਸ਼ਕਦੇ ਪਾਣੀ ਵਲ ਦੌੜਦਾ ਹੈ । ਨੇੜੇ ਪੈਰਾਂ ਹੇਠਲੀ ਰੇਤ ਤਾਂ ਰੇਤ ਹੀ ਦਿੱਸਦੀ ਹੈ, ਭੁਲੇਖਾ ਪਾਂਦੀ ਹੈ ਦੂਰ ਦੀ ਲਿਸ਼ਕਦੀ ਰੇਤ । ਸੋ, ਉਹ ਉਸ ਠਗ-ਨੀਰੇ ਵਲ ਦੌੜਦਾ ਹੈ, ਤੇ ਠਗ-ਨੀਰਾ ਭੀ ਅਗਾਂਹ ਅਗਾਂਹ ਤੁਰਿਆ ਜਾਂਦਾ ਹੈ । ਹਰਨ ਵਿਚਾਰਾ ਤਪਦੀ ਰੇਤ ਵਿਚ ਦੌੜ ਦੌੜ ਕੇ ਜਿੰਦ ਗਵਾ ਲੈਂਦਾ ਹੈ ।

ਮਾਇਆ ਦੀ ਲਿਸ਼ਕ ਬੁਰੀ ! ਆਤਮਕ ਜੀਵਨ ਨੂੰ ਇਉਂ ਸਾੜਦੀ ਹੈ ਜਿਵੇਂ ਫੱਗਣ ਦੇ ਬੱਦਲਾਂ ਦੀ ਲਿਸ਼ਕ ਛੋਲਿਆਂ ਦੇ ਫ਼ਸਲ ਨੂੰ ਸੁਆਹ ਕਰ ਦੇਂਦੀ ਹੈ ।

(੩੦) ਸਿਆਲ ਦੀ ਰੁੱਤੇ ਜਦੋਂ ਦਰੀਆਵਾਂ ਦਾ ਪਾਣੀ ਘਟਣ ਕਰ ਕੇ ਦਰੀਆ ਗਾਹਣ ਹੋ ਜਾਂਦੇ ਹਨ, ਤਾਂ ਰਾਹੀ ਮੁਸਾਫ਼ਿਰ ਬੇੜੀ ਵਿਚ ਚੜ੍ਹਨ ਦੇ ਥਾਂ ਆਪ ਹੀ ਵਿਚੋਂ ਦੀ ਲੰਘ ਜਾਂਦੇ ਹਨ । ਪਰ ਤਦੋਂ ਭੀ ਖ਼ਾਸ ਖ਼ਾਸ ਟਿਕਾਣੇ ਵਰਤੀਦੇ ਹਨ, ਜਿਥੇ ਰਾਹੀਆਂ ਦੇ ਲੰਘਣ ਨਾਲ ਰਸਤਾ ਰਤਾ ਪੱਕਾ ਹੋ ਜਾਂਦਾ ਹੈ । ਲਾਂਭਾਂ ਤੋਂ ਲੰਘਿਆਂ ਡਰ ਹੁੰਦਾ ਹੈ ਕਿ ਮਨੁੱਖ ਕਿਤੇ ਡੁੰਮ੍ਹ ਵਿਚ ਨ ਪੈ ਜਾਏ, ਕਿਤੇ ਖੋਭੇ ਵਿਚ ਨ ਫਸ ਜਾਏ ।

ਬਰਸਾਤੀ ਨਾਲਿਆਂ ਵਿਚੋਂ ਲੰਘਣ ਵੇਲੇ ਤਾਂ ਇਸ ਗੱਲ ਵਲ ਖ਼ਾਸ ਧਿਆਨ ਦੇਣਾ ਪੈਂਦਾ ਹੈ ।

ਮਾਇਆ ਦੇ ਮੋਹ ਦੀ ਨਦੀ ਵਿਚੋਂ ਉਸੇ ਰਸਤੇ ਲੰਘੋ, ਜਿਥੋਂ ਦੀ ਇਸ ਨਦੀ ਦੇ ਜਾਣੂ ਤੇ ਤਾਰੂ ਲੰਘੇ ਹਨ; ਨਹੀਂ ਤਾਂ ਫਸਣ ਦਾ ਬਹੁਤ ਖ਼ਤਰਾ ਹੈ ।

(੩੧) ਕਾਮ-ਵਾਸਨਾ ਦੇ ਅਧੀਨ ਹਾਥੀ ਕਾਗਜ਼ਾਂ ਦੀ ਬਣੀ ਹਥਨੀ ਉਤੇ ਮੋਹਿਤ ਹੋ ਕੇ ਸਦਾ ਲਈ ਪਰ-ਅਧੀਨ ਹੋ ਜਾਂਦਾ ਹੈ । ਛੋਲਿਆਂ ਦੀ ਇਕ ਮੁੱਠ ਕੁੱਜੀ ਵਿਚੋਂ ਕੱਢਣ ਦਾ ਜਤਨ ਕਰਦਾ ਬਾਂਦਰ ਪਰ-ਅਧੀਨ ਹੋ ਕੇ ਘਰ ਘਰ ਨੱਚਦਾ ਫਿਰਦਾ ਹੈ । ਚੋਗੇ ਦੇ ਲਾਲਚ ਪਿੱਛੇ ਤੋਤਾ ਨਲਿਨੀ ਵਿਚ ਫਸ ਕੇ ਸਦਾ ਲਈ ਪਿੰਜਰੇ ਵਿਚ ਕੈਦ ਹੋ ਜਾਂਦਾ ਹੈ ।

ਕਾਮਾਦਿਕ ਵਿਕਾਰਾਂ ਦੇ ਢਹੇ ਚੜ੍ਹੇ ਹੋਏ ਮਨੁੱਖ ਦਾ ਆਤਮਕ ਜੀਵਨ ਸਦਾ ਦਬਿਆ ਰਹਿੰਦਾ ਹੈ ।

(੩੨) ਪਿਆਸ ਨਾਲ ਘਬਰਾਏ ਹੋਏ ਹਰਨ ਨੂੰ ਸੂਰਜ ਦੀ ਤਪਸ਼ ਵਿਚ ਚਮਕਦੀ ਰੇਤ ਪਾਣੀ ਨਾਲ ਭਰਿਆ ਹੋਇਆ ਸਰੋਵਰ ਜਾਪਦੀ ਹੈ । ਇਸ ਠਗਨੀਰੇ ਦੇ ਪਿੱਛੇ ਦੌੜ ਦੌੜ ਕੇ ਹਰਨ ਜਿੰਦ ਗਵਾ ਲੈਂਦਾ ਹੈ ।

ਵਿਸ਼ਿਆਂ ਦੀ ਤ੍ਰਿਸ਼ਨਾ ਮਾਇਆ-ਵੇੜ੍ਹੇ ਮਨੁੱਖ ਨੂੰ ਭਟਕਾ ਭਟਕਾ ਕੇ ਉਸ ਦੇ ਆਤਮਕ ਜੀਵਨ ਨੂੰ ਮੁਕਾ ਦੇਂਦੀ ਹੈ ।

(੩੩) ਅਜਾਇਬ-ਘਰਾਂ ਵਿਚ ਸ਼ੀਸ਼ੇ ਦੀਆਂ ਅਲਮਾਰੀਆਂ ਵਿਚ ਬੰਦ ਰੱਖੇ ਹੋਏ ਸੱਪ ਵੇਖੋ, ਕਈ ਰੰਗਾਂ ਦੇ, ਕਈ ਕਿਸਮਾਂ ਦੇ । ਬੜੇ ਹੀ ਸੋਹਣੇ ਹੁੰਦੇ ਹਨ । ਸੱਪ ਦੀ ਸੁੰਦਰਤਾ ਜਗਤ-ਪ੍ਰਸਿੱਧ ਹੈ । ਪਰ ਸੱਪ ਮਨੁੱਖ ਦਾ ਬੜਾ ਹੀ ਖ਼ਤਰਨਾਕ ਵੈਰੀ ਹੈ । ਕਲਰਾਠੀ ਧਰਤੀ ਦਾ ਸੱਪ ਇਤਨਾ ਜ਼ਹਿਰੀਲਾ ਹੁੰਦਾ ਹੈ ਕਿ ਉਸ ਦਾ ਡੰਗਿਆ ਹੋਇਆ ਬੰਦਾ ਉਥੇ ਹੀ ਢੇਰੀ ਹੋ ਜਾਂਦਾ ਹੈ ।

ਮਾਇਆ ਵੇਖਣ ਨੂੰ ਬੜੀ ਸੋਹਣੀ ! ਇਸ ਦੇ ਅਨੇਕਾਂ ਸਰੂਪ, ਧਨ, ਇਸਤ੍ਰੀ, ਪੁਤ੍ਰ, ਐਸ਼੍ਵਰਜ ਆਦਿਕ । ਪਰ ਮੋਹ ਦਾ ਐਸਾ ਤੇਜ਼ ਡੰਗ ਮਾਰਦੀ ਹੈ ਕਿ ਆਤਮਕ ਜੀਵਨ ਉਥੇ ਹੀ ਫੁੜਕ ਪੈਂਦਾ ਹੈ ।

(੩੪) ਮੁਟਿਆਰ ਵਿਆਹੀ ਜਾ ਕੇ ਸਹੁਰੇ ਘਰ ਪਹੁੰਚਦੀ ਹੈ । ਉਥੇ ਸੱਸ ਸਹੁਰਾ, ਜੇਠ, ਦਿਓਰ, ਜਿਠਾਣੀਆਂ, ਦਿਰਾਣੀਆਂ, ਨਨਾਣਾਂ ਆਦਿਕ ਕਈ ਨਵੇਂ ਸਾਕਾਂ ਸਨਬੰਧੀਆਂ ਨਾਲ ਉਸ ਨੂੰ ਵਾਹ ਪੈਂਦਾ ਹੈ । ਇਹ ਸਾਰੇ ਨਵੇਂ ਸਾਕ ਉਸ ਦਾ ਤਦੋਂ ਹੀ ਆਦਰ ਸਤਕਾਰ ਕਰਦੇ ਹਨ, ਜੇ ਉਹ ਆਪਣੇ ਪਤੀ ਦੀ ਪ੍ਰਸੰਨਤਾ ਦੀ ਪਾਤਰ ਬਣ ਸਕੇ, ਨਹੀਂ ਤਾਂ ਸਾਰੇ ਸਾਕ ਲਾਗੂ ਹੋ ਜਾਂਦੇ ਹਨ ।

ਜਿਸ ਜਿੰਦ-ਵਹੁਟੀ ਨੇ ਪਤੀ-ਪ੍ਰਭੂ ਨੂੰ ਵਿਸਾਰ ਦਿੱਤਾ, ਉਸ ਦਾ ਆਪਣਾ ਸਰੀਰ ਹੀ ਹਰ ਵੇਲੇ ਵਢੂੰ ਵਢੂੰ ਪਿਆ ਕਰਦਾ ਹੈ, ਹਰ ਵੇਲੇ ਨਵੇਂ ਨਵੇਂ ਭੋਗ ਮੰਗਦਾ ਰਹਿੰਦਾ ਹੈ, ਉਸ ਦੀ ਸਾਰੀ ਉਮਰ ਪੰਜਾਂ ਨਾਲ ਝਗੜਦਿਆਂ ਹੀ ਗੁਜ਼ਰਦੀ ਹੈ । ਮਾਇਆ ਦਾ ਦਬਾਉ ਸਦਾ ਉਸ ਉਤੇ ਟਿਕਿਆ ਰਹਿੰਦਾ ਹੈ ।

(੩੫) ਪਤੰਗੇ ਨੂੰ ਦੀਵੇ ਦੀ ਲਾਟ ਵੇਖਣ ਦਾ ਚਸਕਾ ਹੈ । ਸਾਵਣ ਦੇ ਮਹੀਨੇ ਪਤੰਗੇ ਧਰਤੀ ਵਿਚੋਂ ਨਿਕਲਦੇ ਹਨ । ਸ਼ਾਮ ਵੇਲੇ ਦੀਵੇ ਜਗਦਿਆਂ ਹੀ ਅਨੇਕਾਂ ਪਤੰਗੇ ਉੱਡ ਉੱਡ ਕੇ ਦੀਵੇ ਦੀ ਲਾਟ ਨੂੰ ਨੇੜੇ ਹੋ ਹੋ ਕੇ ਵੇਖਦੇ ਹਨ । ਮੂਰਖ ਪਤੰਗੇ ਨੂੰ ਇਹ ਸਮਝ ਨਹੀਂ ਕਿ ਅੱਗ ਦੇ ਨੇੜੇ ਗਿਆਂ ਅੱਗ ਸਾੜ ਦੇਵੇਗੀ । ਅੱਖਾਂ ਦੇ ਵਿਸ਼ੇ ਵਿਚ ਫਸਿਆ ਪਤੰਗਾ ਜਾਨ ਗਵਾ ਲੈਂਦਾ ਹੈ ।

ਮਨੁੱਖ ਧਨ ਤੇ ਇਸਤ੍ਰੀ ਦੇ ਮੋਹ ਵਿਚ ਗ਼ਲਤਾਨ ਹੋ ਜਾਂਦਾ ਹੈ । ਮੂਰਖ ਨੂੰ ਇਹ ਸੋਚ ਨਹੀਂ ਫੁਰਦੀ ਕਿ ਇਸ ਰਸ ਦੇ ਕਾਰਨ ਆਤਮਕ ਜੀਵਨ ਦੀ ਮੌਤ ਹੁੰਦੀ ਜਾ ਰਹੀ ਹੈ । ਮਾਇਆ ਦਾ ਪ੍ਰਭਾਵ ਬੜਾ ਪ੍ਰਬਲ !

(੩੬) ਚੋਰੀ ਦਾ ਇਤਿਹਾਸ ਸ਼ਾਇਦ ਮਨੁੱਖ ਦੇ ਜਨਮ ਤੋਂ ਹੀ ਸ਼ੁਰੂ ਹੋਇਆ ਹੋਇਆ ਹੈ । ਜਿਉਂ ਜਿਉਂ ਮਨੁੱਖ ਹੁਸ਼ਿਆਰ ਹੁੰਦਾ ਜਾ ਰਿਹਾ ਹੈ, ਤਿਉਂ ਤਿਉਂ ਚੋਰੀ ਠੱਗੀ ਭੀ ਕਮਾਲ ਦੀ ਹੁਸ਼ਿਆਰੀ ਨਾਲ ਹੋਣ ਲੱਗ ਪਈ ਹੈ । ਰਾਤ ਨੂੰ ਸੁੱਤੇ ਪਏ ਲੋਕਾਂ ਦੇ ਘਰੀਂ ਸੰਨ੍ਹ ਲੱਗ ਜਾਣੀ ਤਾਂ ਸਾਧਾਰਨ ਜਿਹੀ ਗੱਲ ਹੈ । ਹੁਸ਼ਿਆਰ ਠੱਗ ਚੁਸਤ ਚਾਲਾਕ ਬੰਦਿਆਂ ਤੋਂ ਭੀ ਦਿਨ-ਦਿਹਾੜੇ ਉਹਨਾਂ ਦੇ ਹੱਥੋਂ ਹੀ ਮਾਲ ਲੈ ਜਾਂਦੇ ਹਨ । ਕਿਤੇ ਪਿੱਤਲ ਨੂੰ ਸੋਨਾ ਬਣਾ ਕੇ ਵਿਖਾਇਆ ਜਾਂਦਾ ਹੈ, ਕਿਤੇ ਰੁਪਏ ਦੂਣੇ ਕਰਨ ਦੀ ਲਾਲਸਾ ਦਿੱਤੀ ਜਾਂਦੀ ਹੈ, ਕਿਤੇ ਕੋਰੇ ਕਾਗ਼ਜ਼ਾਂ ਤੋਂ ਨੋਟ ਬਨਾਉਣ ਦਾ ਚਕਮਾ ਦਿੱਤਾ ਜਾਂਦਾ ਹੈ ।

ਧਰਮ-ਪੁਸਤਕਾਂ ਪੜ੍ਹ ਕੇ ਮਨੁੱਖ ਆਪਣੇ ਵਲੋਂ ਪੰਡਿਤ ਗਿਆਨੀ ਬਣ ਜਾਂਦਾ ਹੈ, ਹੋਰਨਾਂ ਨੂੰ ਧਰਮ ਦਾ ਰਸਤਾ ਵਿਖਾਂਦਾ ਹੈ । ਪਰ ਉਸ ਦਾ ਆਪਣਾ ਮਨ ਵਿੱਦਿਆ ਦੇ ਮਾਣ ਵਿਚ ਹਾਥੀ ਸਮਾਨ ਹੋ ਜਾਂਦਾ ਹੈ । ਰੱਬ ਨੂੰ ਮਿਲਣਾ ਸੀ ਨਿਮ੍ਰਤਾ ਧਾਰ ਕੇ, ਉਹ ਕਿਤੇ ਨੇੜੇ ਨਹੀਂ ਢੁਕਦੀ । ਆਪਣੇ ਵਲੋਂ ਜਾਗਦਾ ਹੀ ਆਤਮਕ ਰਾਸ ਪੂੰਜੀ ਲੁਟਾ ਲੈਂਦਾ ਹੈ ।

(੩੭) ਸਰਦੇ-ਪੁਜਦੇ ਲੋਕ ਆਪਣੇ ਘਰਾਂ ਵਿਚ ਲਵੇਰਾ ਰੱਖਦੇ ਹਨ । ਸਵਾਣੀਆਂ ਸਵੇਰੇ ਉੱਠ ਕੇ ਰਾਤ ਦਾ ਜਮਾਇਆ ਦਹੀਂ ਚਾਟੀਆਂ ਵਿਚ ਪਾ ਕੇ ਮਧਾਣੀਆਂ ਨਾਲ ਰਿੜਕਦੀਆਂ ਹਨ ਤੇ ਮੱਖਣ ਕੱਢ ਕੇ ਟੱਬਰ ਵਿਚ ਵਰਤਦੀਆਂ ਹਨ । ਆਂਢ ਗੁਆਂਢ ਦੇ ਗਰੀਬ ਲੋਕ ਉਹਨਾਂ ਦੇ ਘਰਾਂ ਤੋਂ ਲੱਸੀ ਮੰਗ ਕੇ ਲੈ ਜਾਂਦੇ ਹਨ । ਵਿਚਾਰੇ

ਗਰੀਬ ਲੱਸੀ ਲੈ ਕੇ ਭੀ ਸੌ ਸੌ ਸ਼ੁਕਰ ਕਰਦੇ ਹਨ । ਜਿਨ੍ਹਾਂ ਦਹੀਂ ਰਿੜਕਿਆਂ ਉਹਨਾਂ ਨੂੰ ਮੱਖਣ ਭੀ ਮਿਲਿਆ ਤੇ ਲੱਸੀ ਭੀ । ਪਰ ਪਾਣੀ ਨੂੰ ਰਿੜਕਿਆਂ ਕੀਹ, ਮਿਲੇ ?

ਜਿਨ੍ਹਾਂ ਸੁਭਾਗਿਆਂ ਨੇ ਦੁਨੀਆ ਦੀ ਕਿਰਤ-ਕਾਰ ਕਰਦਿਆਂ ਸੁਆਸ ਸੁਆਸ ਸਿਰਜਣਹਾਰ ਪ੍ਰਭੂ ਨੂੰ ਚੇਤੇ ਰੱਖਿਆ, ਉਹਨਾਂ ਮਨੁੱਖਾ ਜਨਮ ਦਾ ਅਸਲ ਮਨੋਰਥ ਭੀ ਹਾਸਲ ਕਰ ਲਿਆ ।

(੩੮) ਦੁਨੀਆਦਾਰਾਂ ਨੂੰ ਠੱਗਣ ਲਈ ਠੱਗ ਲੋਕ ਐਸੇ ਐਸੇ ਢੰਗ ਵਰਤਦੇ ਹਨ ਕਿ ਕਮਾਲ ਕਰ ਦੇਂਦੇ ਹਨ, ਬੜੇ ਬੜੇ ਸਿਆਣੇ ਤੇ ਚਾਲਾਕ ਬੰਦਿਆਂ ਦੇ ਕੰਨ ਕਤਰ ਲੈਂਦੇ ਹਨ । ਪਰ ਉਹੀ ਬੰਦੇ ਇਹਨਾਂ ਦੇ ਢਹੇ ਚੜ੍ਹਦੇ ਹਨ ਜਿਨ੍ਹਾਂ ਦੇ ਅੰਦਰ ਛੇਤੀ ਹੀ ਬਿਨਾ-ਮੇਹਨਤ ਦੇ ਅਮੀਰ ਬਣਨ ਦੀ ਅੱਗ ਲੱਗੀ ਹੁੰਦੀ ਹੈ ।

ਮਾਇਆ ਇਨਸਾਨ ਨੂੰ ਠੱਗਣ ਵਾਸਤੇ ਕਈ ਭੇਸ ਧਾਰਦੀ ਹੈ । ਇਸ ਤੋਂ ਉਹੀ ਬਚਦਾ ਹੈ ਜਿਸ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਰਹਿੰਦੀ ਹੈ ।

(੩੯) ਕੂੰਜਾਂ ਸੈਲਾਨੀ ਪੰਛੀ ਹਨ । ਫਬਵੀਂ ਰੁੱਤ ਅਨੁਸਾਰ ਦੇਸ ਦੇਸਾਂਤਰਾਂ ਵਿਚ ਉੱਡ ਕੇ ਚਲੀਆਂ ਜਾਂਦੀਆਂ ਹਨ, ਆਪਣੇ ਅਸਲ ਵਤਨ ਤੋਂ ਸੈਂਕੜੇ ਹਜ਼ਾਰਾਂ ਮੀਲ ਦੂਰ । ਦੂਰ ਦੁਰੇਡੇ ਦੇਸਾਂ ਵਿਚ ਚੋਗਾ ਚੁਗਦੀਆਂ ਹਨ, ਉਡਾਰੀਆਂ ਲਾਂਦੀਆਂ ਹਨ, ਪਰ ਆਪਣੀ ਸੁਰਤਿ ਸਦਾ ਆਪਣੇ ਪਿੱਛੇ ਵਤਨ ਵਿਚ ਰਹਿ ਗਏ ਬੱਚਿਆਂ ਵਿਚ ਰੱਖਦੀਆਂ ਹਨ ।

ਸਾਵਣ ਦੇ ਮਹੀਨੇ ਕਾਲੀਆਂ ਘਟਾਂ ਚੜ੍ਹਦੀਆਂ ਹਨ, ਵਰ੍ਹ ਕੇ ਜਲ ਥਲ ਕਰ ਦੇਂਦੀਆਂ ਹਨ, ਛੱਪੜ ਟੋਭੇ ਤਾਲਾਬ ਸਭ ਨਕਾ ਨਕ ਭਰ ਜਾਂਦੇ ਹਨ । ਪਰ ਵੇਖੋ ਭਾਗ ਪਪੀਹੇ ਦੇ ! ਉਹ ਵਿਚਾਰਾ ਪਾਣੀ ਨੂੰ ਤਰਸਦਾ ਹੀ ਰਹਿੰਦਾ ਹੈ ।

ਭਾਗ-ਹੀਣ ਮਨੁੱਖ ! ਸਿਰਜਣਹਾਰ ਕਰਤਾਰ ਹਰ ਥਾਂ ਵਿਆਪਕ ਹੈ, ਪਰ ਮਾਇਆ-ਮੋਹਿਆ ਮਨੁੱਖ ਵਿਛੁੜ ਕੇ ਸਦਾ ਦੁਖੀ ਰਹਿੰਦਾ ਹੈ । ਇਸ ਦੀ ਸੁਰਤਿ ਸਦਾ ਮਾਇਆ ਵਿਚ ਹੀ ਰਹਿੰਦੀ ਹੈ ।

(੪੦) ਸ਼ਹਿਦ ਦੀਆਂ ਮੱਖੀਆਂ ਸਾਰਾ ਦਿਨ ਫੁੱਲਾਂ ਦੇ ਰਸ ਵਿਚੋਂ ਸ਼ਹਿਦ ਲੈ ਲੈ ਕੇ ਆਪਣੇ ਛੱਤੇ ਵਿਚ ਇਕੱਠਾ ਕਰਦੀਆਂ ਹਨ । ਪਰ ਮਨੁੱਖ ਛੱਤੇ ਵਿਚੋਂ ਸਾਰਾ ਸ਼ਹਿਦ ਨਿਚੋੜ ਲੈਂਦਾ ਹੈ, ਉਹ ਵਿਚਾਰੀਆਂ ਤੱਕਦੀਆਂ ਰਹਿ ਜਾਂਦੀਆਂ ਹਨ । ਗਾਂ ਆਪਣੇ ਵੱਛੇ ਵਾਸਤੇ ਦੁੱਧ ਆਪਣੇ ਥਣਾਂ ਵਿਚ ਇਕੱਠਾ ਕਰਦੀ ਹੈ, ਗੁੱਜਰ ਉਹ ਸਾਰਾ ਦੁੱਧ ਚੋ ਲੈਂਦਾ ਹੈ ।

ਕੈਸੀ ਮੌਜ ਨਾਲ ਮੱਛੀ ਖੁਲ੍ਹੇ ਪਾਣੀਆਂ ਵਿਚ ਤਾਰੀਆਂ ਲਾਂਦੀ ਰਹਿੰਦੀ ਹੈ, ਪਰ ਜੀਭ ਦਾ ਚਸਕਾ ਬੁਰਾ ! ਕੁੰਡੀ ਵਿਚ ਫਸ ਕੇ ਜਾਨ ਗਵਾ ਲੈਂਦੀ ਹੈ ।

ਤ੍ਰਿਸ਼ਨਾ ਅਧੀਨ ਹੋ ਕੇ ਮਨੁੱਖ ਦਿਨ ਰਾਤ ਧਨ ਜੋੜਦਾ ਰਹਿੰਦਾ ਹੈ । ਆਖ਼ਰ ਧਨ ਧਰਤੀ ਵਿਚ ਦੱਬਿਆ ਹੀ ਪਿਆ ਰਹਿ ਜਾਂਦਾ ਹੈ, ਤੇ ਮਨੁੱਖ ਦਾ ਸਰੀਰ ਮਿੱਟੀ ਵਿਚ ਮਿਲ ਜਾਂਦਾ ਹੈ ।

(੪੧) ਖੂਹ ਵਿਚ ਵੱਸਦੇ ਡੱਡੂਆਂ ਨੂੰ ਉਹ ਖੂਹ ਹੀ ਸਾਰੀ ਦੁਨੀਆ ਪ੍ਰਤੀਤ ਹੁੰਦਾ ਹੈ ।

ਸੁਆਰਥ ਦੀ ਤੰਗਦਿਲੀ ਵਿਚ ਫਸਿਆ ਮਨੁੱਖ ਆਪਣੇ ਤੇ ਆਪਣੇ ਨਿੱਕੇ ਜਿਹੇ ਪਰਵਾਰ ਦੇ ਹਿੱਤਾਂ ਤੋਂ ਵਧੀਕ ਨਹੀਂ ਸੋਚ ਸਕਦਾ ।

(੪੨) ਕਿਸੇ ਨਦੀ ਦਾ ਪਾਣੀ ਕੰਢਿਆਂ ਤੋਂ ਉਛਲ ਕੇ ਕਿਸੇ ਟੋਏ ਵਿਚ ਪੈ ਜਾਏ, ਤੇ ਨਦੀ ਨਾਲੋਂ ਸੰਬੰਧ ਟੁੱਟ ਜਾਏ, ਤਾਂ ਕੁਝ ਦਿਨਾਂ ਪਿਛੋਂ ਉਹ ਪਾਣੀ ਗੰਦਾ ਹੋ ਜਾਂਦਾ ਹੈ, ਉਸ ਵਿਚ ਕੀੜੇ ਪੈ ਜਾਂਦੇ ਹਨ । ਭਖਦਾ ਕੋਲਾ ਅੱਗ ਵਿਚੋਂ ਬਾਹਰ ਕੱਢ ਦਿਉ, ਬੁੱਝ ਕੇ ਕਾਲਾ ਹੋ ਜਾਇਗਾ । ਬਸੰਤ ਰੁੱਤੇ ਜਦੋਂ ਅੰਬਾਂ ਨੂੰ ਬੂਰ ਪੈਂਦਾ ਹੈ, ਕੋਇਲ ਆ ਕੇ ਅੰਬਾਂ ਉੱਤੇ ਬੈਠਦੀ ਹੈ ਤੇ 'ਕੂ ਕੂ' ਕਰਦੀ ਹੈ । ਉਸ ਦੀ ਸੁਰ ਬੜੀ ਵੈਰਾਗ-ਭਰੀ ਹੁੰਦੀ ਹੈ, ਇਉਂ ਜਾਪਦਾ ਹੈ ਜਿਵੇਂ ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਰੋ ਰਹੀ ਹੈ । ਕੋਇਲ ਦਾ ਰੰਗ ਭੀ ਕਾਲਾ ਹੈ । ਕਵੀਆਂ ਨੂੰ ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਵਿਛੋੜੇ ਨੇ ਉਸ ਨੂੰ ਸਾੜ ਕੇ ਕਾਲੀ ਕਰ ਦਿੱਤਾ ਹੈ ।

ਪ੍ਰਭੂ-ਚਰਨਾਂ ਤੋਂ ਵਿਛੁੜੇ ਪ੍ਰਾਣੀ ਦਾ ਹਿਰਦਾ ਵਿਕਾਰਾਂ ਨਾਲ, ਮਾਨੋ, ਕਾਲਾ ਹੋ ਜਾਂਦਾ ਹੈ । ਜ਼ਿੰਦਗੀ ਦਾ ਰਸਤਾ ਬੜਾ ਬਿਖੜਾ ਬਣ ਜਾਂਦਾ ਹੈ, ਕਦਮ ਕਦਮ ਤੇ ਠੋਕਰਾਂ, ਕਦਮ ਕਦਮ ਤੇ ਚਿੰਤਾ ਫ਼ਿਕਰ ਤੇ ਹਾਹੁਕੇ ।

(੪੩) ਕਿਸੇ ਮਕਾਨ ਨੂੰ ਅੱਗ ਲੱਗ ਜਾਏ, ਤਾਂ ਗੁਆਂਢੀ ਆ ਕੇ ਉੱਦਮ ਨਾਲ ਬੁਝਾ ਦੇਂਦੇ ਹਨ । ਪਰ ਜੇ ਘਰ ਦੇ ਮਾਲਕ ਨੂੰ ਅੱਗ ਦਾ ਪਤਾ ਹੀ ਨ ਲੱਗੇ, ਤੇ ਉਹ ਅੰਦਰ ਹੀ ਸੁੱਤਾ ਰਹੇ, ਤਾਂ ਗੁਆਂਢੀਆਂ ਨੂੰ ਤਦੋਂ ਹੀ ਪਤਾ ਲੱਗਦਾ ਹੈ ਜਦੋਂ ਸਾਰਾ ਘਰ ਬਲ ਉੱਠੇ । ਘਰ ਦਾ ਮਾਲਕ ਭੀ ਅੰਦਰ ਹੀ ਸੜ ਕੇ ਸੁਆਹ ਹੋ ਜਾਂਦਾ ਹੈ ।

ਮਾਇਆ ਦਾ ਮੋਹ ਬੜੀ ਖ਼ਤਰਨਾਕ ਗੁੱਝੀ ਅੱਗ ਹੈ, ਇਸ ਦਾ ਪਤਾ ਹੀ ਨਹੀਂ ਲੱਗਦਾ । ਅੰਦਰੇ ਅੰਦਰ ਮਨੁੱਖ ਦੇ ਆਤਮਕ ਜੀਵਨ ਨੂੰ ਸਾੜ ਦੇਂਦੀ ਹੈ । ਫਿਰ ਇਹ ਮੋਹ ਇਤਨਾ ਮਿੱਠਾ ਭੀ ਲੱਗਦਾ ਹੈ ਕਿ ਇਸ ਦੀ ਪੋਟਲੀ ਸੁੱਟਣ ਨੂੰ ਭੀ ਜੀ ਨਹੀਂ ਕਰਦਾ । ਇਨਸਾਨ ਗਿਲੇ-ਗੁਜ਼ਾਰੀ ਭੀ ਕਰਦਾ ਹੈ ਤੇ ਪੰਡ ਸਿਰ ਉਤੇ ਚੁੱਕੀ ਭੀ ਰੱਖਦਾ ਹੈ ।

## mwieAw

### (ਸ) ਮਾਣ ਕੂੜਾ

੧. ਸਲੋਕ ਮ: ੨ (ਵਾਰ ਸੂਹੀ)—ਰਾਤਿ ਕਾਰਣਿ ਧਨੁ ਸੰਚੀਐ—ਪੰਨਾ ੭੮੭

੨. ਸਿਰੀ ਰਾਗੁ ਮ: ੪—ਦਿਨਸੁ ਚੜੈ ਫਿਰਿ ਆਥਵੈ—ਪੰਨਾ ੪੧

੩. ਪਉੜੀ ਮ: ੪ (ਵਾਰ ਸੋਰਠਿ)—ਏਹ ਭੂਪਤਿ ਰਾਣੇ ਰੰਗ, ਦਿਨ ਚਾਰਿ ਸੁਹਾਵਣਾ—ਪੰਨਾ ੬੪੫

੪. ਪਉੜੀ ਮ: ੪ (ਸੋਰਠਿ ਕੀ ਵਾਰ)—ਧਨੁ ਸੰਪੈ ਮਾਇਆ ਸੰਚੀਐ—ਪੰਨਾ ੬੪੯

੫. ਸਿਰੀ ਰਾਗੁ ਮ: ੫—ਘੜੀ ਮੁਹਤ ਕਾ ਪਾਹੁਣਾ—ਪੰਨਾ ੪੩

੬. ਸਿਰੀ ਰਾਗ ਮ: ੫—ਭਲਕੇ ਉਠਿ ਪਪੋਲੀਐ—ਪੰਨਾ ੪੩

੭. ਗਉੜੀ ਗੁਆਰੇਰੀ ਮ: ੫—ਬਹੁਤੁ ਦਰਬੁ ਕਰਿ ਮਨੁ ਨ ਅਘਾਨਾ—ਪੰਨਾ ੧੭੯

੮. ਗਉੜੀ ਮ: ੫—ਆਪਨ ਤਨੁ ਨਹੀ, ਜਾ ਕੋ ਗਰਬਾ—ਪੰਨਾ ੧੮੭

੯. ਗਉੜੀ ਮ: ੫—ਗਰਬੁ ਬਡੋ, ਮੂਲੁ ਇਤਨੋ—ਪੰਨਾ ੨੧੨

੧੦. ਗਉੜੀ ਸੁਖਮਨੀ ਮ: ੫—ਅਨਿਕ ਭਾਤਿ ਮਾਇਆ ਕੇ ਹੇਤ—ਪੰਨਾ ੨੬੮

੧੧. ਗਉੜੀ ਸੁਖਮਨੀ ਮ: ੫—ਧਨਵੰਤਾ ਹੋਇ ਕਰਿ ਗਰਬਾਵੈ—ਪੰਨਾ ੨੭੮

੧੨. ਗਉੜੀ ਸੁਖਮਨੀ ਮ: ੫—ਸੰਗਿ ਨ ਚਾਲਸਿ ਤੇਰੈ ਧਨਾ—ਪੰਨਾ ੨੮੮

੧੩. ਪਉੜੀ ਮ: ੫ (ਵਾਰ ਗਉੜੀ ਮ: ੪)—ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ—ਪੰਨਾ ੩੧੬

੧੪. ਸਲੋਕ ਮ: ੫ (ਗਉੜੀ ਕੀ ਵਾਰ)—ਵਾਊ ਸੰਦੇ ਕਪੜੇ, ਪਹਿਰਹਿ ਗਰਬਿ ਗਵਾਰ—ਪੰਨਾ ੩੧੮

੧੫. ਆਸਾ ਮ: ੫—ਰਾਜ ਮਿਲਕ ਜੋਬਨ ਗ੍ਰਿਹ ਸੋਭਾ—ਪੰਨਾ ੩੭੯

੧੬. ਆਸਾ ਮ: ੫—ਭੂਪਤਿ ਹੋਇ ਕੈ ਰਾਜੁ ਕਮਾਇਆ—ਪੰਨਾ ੩੯੧

੧੭. ਆਸਾ ਮ: ੫—ਉਠਿ ਵੰਞੁ ਵਟਾਊੜਿਆ, ਤੈ ਕਿਆ ਚਿਰੁ ਲਾਇਆ—ਪੰਨਾ ੪੫੯

੧੮. ਗੂਜਰੀ ਮ: ੫—ਪ੍ਰਥਮੇ ਗਰਭਿ ਮਾਤਾ ਕੈ ਵਾਸਾ—ਪੰਨਾ ੪੯੭

੧੯. ਗੂਜਰੀ ਮ: ੫—ਮਾਤ ਪਿਤਾ ਭਾਈ ਸੁਤ ਬੰਧਪ—ਪੰਨਾ ੪੯੯

੨੦. ਦੇਵਗੰਧਾਰੀ ਮ: ੫—ਚੰਚਲੁ ਸੁਪਨੈ ਹੀ ਉਰਝਾਇਓ—ਪੰਨਾ ੫੩੧

੨੧. ਬਿਹਾਗੜਾ ਮ: ੫ ਛੰਤ—ਬੋਲਿ ਸੁਧਰਮੀੜਿਆ, ਮੋਨਿ ਕਤ ਧਾਰੀ ਰਾਮ—ਪੰਨਾ ੫੪੭

੨੨. ਸੋਰਠਿ ਮ: ੫—ਰਤਨੁ ਛਾਡਿ ਕਉਡੀ ਸੰਗਿ ਲਾਗੇ—ਪੰਨਾ ੬੧੫

੨੩. ਜੈਤਸਰੀ ਮ: ੫ ਛੰਤ—ਪਾਧਾਣੂ ਸੰਸਾਰੁ, ਗਾਰਬਿ ਅਟਿਆ—ਪੰਨਾ ੭੦੫

੨੪. ਟੋਡੀ ਮ: ੫—ਮਾਈ ਮਾਇਆ ਛਲੁ—ਪੰਨਾ ੭੧੭

੨੫. ਸੂਹੀ ਮ: ੫—ਬੁਰੇ ਕਾਮ ਕਉ ਊਠਿ ਖਲੋਇਆ—ਪੰਨਾ ੭੩੮

੨੬. ਸੂਹੀ ਮ: ੫—ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ—ਪੰਨਾ ੭੪੩

੨੭. ਸੂਹੀ ਮ: ੫ ਛੰਤ—ਸੁਣਿ ਬਾਵਰੇ, ਤੂ ਕਾਏ ਦੇਖਿ ਭੁਲਾਨਾ—ਪੰਨਾ ੭੭੭

੨੮. ਬਿਲਾਵਲੁ ਮ: ੫—ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ—ਪੰਨਾ ੮੦੨

੨੯. ਬਿਲਾਵਲੁ ਮ: ੫—ਮਿਰਤੁ ਹਸੈ ਸਿਰ ਊਪਰੇ—ਪੰਨਾ ੮੦੯

੩੦. ਬਿਲਾਵਲ ਮ: ੫—ਬਿਨੁ ਹਰਿ ਕਾਮਿ ਨ ਆਵਤ ਹੇ—ਪੰਨਾ ੮੨੧

੩੧. ਰਾਮਕਲੀ ਮ: ੫—ਸਿੰਚਹਿ ਦਰਬੁ ਦੇਹਿ ਦੁਖੁ ਲੋਗ—ਪੰਨਾ ੮੮੯

੩੨. ਮਾਰੂ ਮ: ੫ ਅੰਜੁਲੀਆ—ਬਿਰਖੈ ਹੇਠਿ ਸਭਿ ਜੰਤ ਇਕਠੇ—ਪੰਨਾ ੧੦੧੯

੩੩. ਸਲੋਕ ਮ: ੫ (ਵਾਰ ਮਾਰੂ)—ਠਗਾ ਨੀਹੁ ਮਤ੍ਰੋੜਿ—ਪੰਨਾ ੧੦੯੯

੩੪. ਸਲੋਕ ਮ: ੫ (ਮਾਰੂ ਕੀ ਵਾਰ)—ਗਹਡੜੜਾ ਤ੍ਰਿਣਿ ਛਾਇਆ—ਪੰਨਾ ੧੦੯੬

੩੫. ਸਲੋਕ ਮ: ੫ (ਵਾਰ ਮਾਰੂ)—ਮੇਰੀ ਮੇਰੀ ਕਿਆ ਕਰਹਿ—ਪੰਨਾ ੧੧੦੧

੩੬. ਕੇਦਾਰਾ ਮ: ੫—ਹਰਿ ਬਿਨੁ ਜਨਮੁ ਅਕਾਰਥ ਜਾਤ—ਪੰਨਾ ੧੧੨੦

੩੭. ਸਵਈਏ ਸ੍ਰੀ ਮੁਖ ਬਾਕ੍ ਮ: ੫—ਰੇ ਮਨ ਮੂਸ, ਬਿਲਾ ਮਹਿ ਗਰਬਤ—ਪੰਨਾ ੧੩੮੭

੩੮. ਆਸਾ ਕਬੀਰ ਜੀ—ਜਬ ਲਗੁ ਤੇਲੁ ਦੀਵੇ ਮੁਖਿ ਬਾਤੀ—ਪੰਨਾ ੪੭੭

੩੯. ਆਸਾ ਕਬੀਰ ਜੀ—ਬਾਰਹ ਬਰਸ ਬਾਲਪਨ ਬੀਤੇ—ਪੰਨਾ ੪੭੯

੪੦. ਕਬੀਰ ਜੀ—ਰਾਮ ਸਿਮਰੁ, ਪਛੁਤਾਹਿਗਾ ਮਨ—ਪੰਨਾ ੧੧੦੬

੪੧. ਧਨਾਸਰੀ ਨਾਮਦੇਵ ਜੀ—ਗਹਰੀ ਕਰਿ ਕੈ ਨੀਵ ਖੁਦਾਈ—ਪੰਨਾ ੬੯੨

੪੨. ਸੋਰਠਿ ਰਵਿਦਾਸ ਜੀ—ਜਲ ਕੀ ਭੀਤਿ, ਪਵਨ ਕਾ ਥੰਭਾ—ਪੰਨਾ ੬੫੯

੪੩. ਬਸੰਤ ਰਵਿਦਾਸ ਜੀ—ਤੁਝਹਿ ਸੁਝੰਤਾ ਕਛੂ ਨਾਹਿ—ਪੰਨਾ ੧੧੯੬

੪੪. ਸਲੋਕ ਫਰੀਦ ਜੀ (ਮ: ੫)—ਫਰੀਦਾ ਗਰਬੁ ਜਿਨ੍ਹਾ ਵਡਿਆਈਆ—ਪੰਨਾ ੧੩੮੩

੪੫. ਸ੍ਰੀ ਰਾਗੁ ਬੇਣੀ ਜੀ—ਰੇ ਨਰ ਗਰਭ ਕੁੰਡਲ ਜਬ ਆਛਤ—ਪੰਨਾ ੯੩

**ਭਾਵ**:—

(੧) ਜਗਤ ਵਿਚ ਮਨੁੱਖ ਦੀ ਜ਼ਿੰਦਗੀ ਰੈਣ-ਬਸੇਰੇ ਵਾਂਗ ਹੀ ਹੈ । ਇਥੇ ਜੋੜਿਆ ਧਨ ਇਥੇ ਹੀ ਰਹਿ ਜਾਂਦਾ ਹੈ । ਫਿਰ ਭੀ ਉਹ ਮਨੁੱਖ ਇਹ ਮੂਰਖਤਾ ਕਰਦਾ ਚਲਾ ਆ ਰਿਹਾ ਹੈ ।

(੨) ਖੂਹ ਵਿਚ ਵਹਾਈ ਹੋਈ ਲੱਜ ਨੂੰ ਉਤੇ ਸਿਰ ਤੋਂ ਜੇ ਚੂਹਾ ਨਿੱਤ ਸਹਜੇ ਸਹਜੇ ਕੁਤਰਦਾ ਰਹੇ, ਤਾਂ ਉਸ ਲੱਜ ਦਾ ਕੀਹ ਭਰਵਾਸਾ ? ਆਖ਼ਰ ਟੁੱਟ ਕੇ ਖੂਹ ਵਿਚ ਜਾ ਪਏਗੀ ।

ਸਾਵਣ ਦੀ ਸਿਲ੍ਹ ਵਿਚ ਚਿਪਚਿਪ ਕਰਦੇ ਗੁੜ ਉਤੇ ਮੱਖੀ ਆ ਬੈਠਦੀ ਹੈ । ਉਸ ਦੇ ਪੈਰ ਦੇ ਖੰਭ ਗੁੜ ਦੇ ਨਾਲ ਹੀ ਚੰਬੜ ਜਾਂਦੇ ਹਨ । ਮੱਖੀ ਉਥੇ ਹੀ ਜਿੰਦ ਗਵਾ ਲੈਂਦੀ ਹੈ ।

ਮਨੁੱਖ ਸਾਰੀ ਉਮਰ ਮਾਇਆ ਦੇ ਮਿੱਠੇ ਮੋਹ ਵਿਚ ਫਸਿਆ ਰਹਿੰਦਾ ਹੈ, ਤੇ ਉਧਰੋਂ ਉਮਰ ਸਹਜੇ ਖ਼ਤਮ ਹੋ ਕੇ ਜੀਵਨ-ਬਾਜ਼ੀ ਹਰ ਜਾਂਦੀ ਹੈ ।

(੩) ਕਸੁੰਭੇ ਦੇ ਸ਼ੋਖ਼-ਰੰਗੇ ਫੁੱਲ ਮਨ ਨੂੰ ਖਿੱਚ ਪਾਂਦੇ ਹਨ, ਪਰ ਇਹਨਾਂ ਦੀ ਮੌਜ-ਬਹਾਰ ਦੋ ਦਿਨਾਂ ਦੀ ਹੀ ਹੁੰਦੀ ਹੈ ।

ਮਾਇਕ ਪਦਾਰਥ ਬੜੇ ਸੁਆਦਲੇ ਹਨ, ਪਰ ਚਾਰ ਦਿਨਾਂ ਦੀ ਹੀ ਖੇਡ ਹੈ ।

(੪) ਧਨ ਪਦਾਰਥ, ਮਹਲ-ਮਾੜੀਆਂ, ਹਾਥੀ ਘੋੜੇ—ਇਹਨਾਂ ਨਾਲ ਸਾਥ ਚਾਰ ਦਿਨਾਂ ਦਾ ਹੀ ਹੁੰਦਾ ਹੈ । ਜਿੰਦ ਦਾ ਅਸਲੀ ਸਾਥੀ ਪ੍ਰਭੂ ਦਾ ਨਾਮ ਹੈ ।

(੫) ਕਿਸਾਨ ਆਪਣੇ ਖੇਤ ਵਿਚ ਕਣਕ ਆਦਿਕ ਬੀਜਦਾ ਹੈ । ਸਾਧਾਰਨ ਤੌਰ ਤੇ ਤਾਂ ਇਹੀ ਨਿਯਮ ਸਮਝਿਆ ਜਾਂਦਾ ਹੈ ਕਿ ਪੱਕਣ ਤੇ ਫ਼ਸਲ ਵੱਢਿਆ ਜਾਇਗਾ । ਪਰ ਕਈ ਵਾਰੀ ਲੋੜ ਅਨੁਸਾਰ ਕਿਸਾਨ ਹਰੀ ਖੇਤੀ ਹੀ ਵੱਢ ਲੈਂਦਾ ਹੈ । ਖੇਤੀ ਇਸ ਮਾਮਲੇ ਵਿਚ ਕੀਹ ਇਨਕਾਰ ਕਰ ਸਕਦੀ ਹੈ ?

ਇਸ ਭੁਲੇਖੇ ਵਿਚ ਰਹਿਣਾ ਭੁੱਲ ਹੈ ਕਿ ਮੌਤ ਬਿਰਧ ਉਮਰੇ ਹੀ ਆਵੇਗੀ । ਆਤਮਕ ਜੀਵਨ ਦੀ ਪ੍ਰਫੁੱਲਤਾ ਵਾਸਤੇ ਕਦੇ ਭੀ ਟਾਲ-ਮਟੋਲਾ ਨਹੀਂ ਕਰਨਾ ਚਾਹੀਦਾ ।

(੬) ਬੱਕਰੀਆਂ ਘੋੜੀਆਂ ਖੋਤੀਆਂ ਆਦਿਕ ਪਸ਼ੂਆਂ ਦੇ ਛੋਟੇ ਬੱਚੇ ਵੇਖੋ, ਟੱਪਦੇ ਕਲੋਲ ਕਰਦੇ ਕੈਸੇ ਸੋਹਣੇ ਲੱਗਦੇ ਹਨ ! ਇਸੇ ਤਰ੍ਹਾਂ ਚਿੜੀਆਂ ਕਬੂਤਰ ਆਦਿਕ ਪੰਛੀ ਟਪੋਸਣੀਆਂ ਮਾਰਦੇ ਮਨ ਨੂੰ ਭਾਉਂਦੇ ਹਨ । ਕਦੇ ਕਿਸੇ ਨੂੰ ਮੌਤ ਚੇਤੇ ਨਹੀਂ ਹੁੰਦੀ ।

ਮਾਇਆ ਦੇ ਮੋਹ ਵਿਚ ਫਸਿਆ ਮਨੁੱਖ ਭੀ ਟੱਪਦਾ ਫਿਰਦਾ ਹੈ । ਮੌਤ ਅਡੋਲ ਹੀ ਆ ਦਬੋਚਦੀ ਹੈ ।

(੭) ਸੁਪਨੇ ਵਿਚ ਕਈ ਵਾਰੀ ਬੜੇ ਰੰਗ ਤਮਾਸ਼ੇ ਵੇਖੀਦੇ ਹਨ । ਸਾਰਾ ਦਿਨ ਮੇਹਨਤ ਮਜੂਰੀ ਕਰ ਕੇ ਥੱਕੇ ਹੋਏ ਗ਼ਰੀਬ ਨੂੰ ਰਾਤ ਸੁੱਤਿਆਂ ਸੁਪਨੇ ਵਿਚ ਜੇ ਧਨ ਲੱਭ ਪਏ, ਰਾਜ ਮਿਲ ਜਾਏ, ਉਸ ਦੇ ਦਿਲ ਦੀ ਉਸ ਵੇਲੇ ਦੀ ਖ਼ੁਸ਼ੀ ਉਹੀ ਜਾਣਦਾ ਹੈ । ਪਰ ਸਵੇਰੇ ਜਦੋਂ ਉੱਠ ਕੇ ਆਪਣੇ ਚੁਫੇਰੇ ਉਹੀ ਪੁਰਾਣੀ ਭੁੱਖ ਨੰਗ ਵੇਖਦਾ ਹੈ, ਤਾਂ ਉਸ ਦਾ ਦਿਲ ਬਹਿ ਜਾਂਦਾ ਹੈ, ਉਸ ਦੇ ਅੰਦਰੋਂ ਹਾਹੁਕਾ ਨਿਕਲਦਾ ਹੈ ।

ਵਿਗਾਰੇ ਫੜ ਕੇ ਗ਼ਰੀਬ ਦੇ ਸਿਰ ਉਤੇ ਰੁਪਇਆਂ ਦੀ ਥੈਲੀ ਚੁਕਾ ਦਿਉ, ਉਸ ਵਿਚਾਰੇ ਨੂੰ ਇਸ ਦਾ ਕੀਹ ਲਾਭ ! ਖੇਤਾਂ ਦਾ ਮਾਲਕ ਕਿਸੇ ਕੰਮੀਂ ਨੂੰ ਰਾਖਾ ਬਿਠਾ ਦੇਵੇ ਤਾਂ ਉਸ ਰਾਖੇ ਨੂੰ ਉਹਨਾਂ ਲਹਿ ਲਹਿ ਕਰਦੇ ਖੇਤਾਂ ਦੀ ਕਾਹਦੀ ਖ਼ੁਸ਼ੀ ?

ਮਾਇਆ ਦਾ ਮਾਣ ਝੂਠਾ । ਸੁਪਨੇ ਦੀ ਖੇਡ ਹੀ ਹੈ । ਖ਼ਾਲੀ-ਹੱਥ ਮਨੁੱਖ ਤੁਰ ਪੈਂਦਾ ਹੈ ।

(੮) ਪੁਤ੍ਰ ਇਸਤ੍ਰੀ ਸੋਨਾ ਚਾਂਦੀ ਘੋੜੇ ਮਹਲ-ਮਾੜੀਆਂ ਸਭਨਾਂ ਨਾਲੋਂ ਅੰਤ ਨੂੰ ਸਾਥ ਛੁੱਟ ਜਾਂਦਾ ਹੈ । ਹੋਰ ਤਾਂ ਕਿਤੇ ਰਹੇ, ਇਹ ਨਾਲ-ਜੰਮਿਆ ਸਰੀਰ ਭੀ ਇਥੇ ਹੀ ਰਹਿ ਜਾਂਦਾ ਹੈ ।

ਮਾਇਆ ਦੀ ਮਮਤਾ ਝੂਠੀ !

(੯) ਜੂਏ ਦੀ ਹਾਰ ਬੁਰੀ ! ਜੁਆਰੀਆ ਜਿਉਂ ਜਿਉਂ ਜੂਏ ਦੇ ਦਾਅ ਹਾਰਦਾ ਹੈ ਤਿਉਂ ਤਿਉਂ ਉਸ ਦੇ ਅੰਦਰ ਜੂਆ ਖੇਡਣ ਦੀ ਹੋਰ ਅੱਗ ਮੱਚਦੀ ਹੈ ।

ਇਹੀ ਹਾਲ ਹੈ ਤ੍ਰਿਸ਼ਨਾ ਦਾ । ਕਦੇ ਮੁਕਦੀ ਨਹੀਂ । ਉਧਰੋਂ ਸਰੀਰ ਜਵਾਬ ਦੇ ਜਾਂਦਾ ਹੈ ।

(੧੦) ਕਿਸੇ ਤੁਰੇ ਜਾਂਦੇ ਰਾਹੀ ਮੁਸਾਫ਼ਿਰ ਨਾਲ ਪਾਏ ਪਿਆਰ ਦੀ ਕੀਹ ਪਾਂਇਆਂ ? ਰੁੱਖ ਦੀ ਛਾਂ ਸੂਰਜ ਦੇ ਆਸਰੇ ਹੀ ਹੈ ।

ਮਾਇਆ ਦੀਆਂ ਮੌਜਾਂ ਨਿੱਤ ਨਹੀਂ ਰਹਿੰਦੀਆਂ ।

(੧੧) ਲੱਖਾਂ ਕ੍ਰੋੜਾਂ ਰੁਪਇਆਂ ਦਾ ਮਾਲਕ ਹੋਵੇ, ਮਰਨ ਵੇਲੇ ਇਕ ਤੀਲੇ ਜਿਤਨਾ ਧਨ ਭੀ ਨਾਲ ਨਹੀਂ ਜਾ ਸਕਦਾ । ਫ਼ੌਜਾਂ ਦੇ ਸਰਦਾਰ ਦਾ ਸਰੀਰ ਭੀ ਮੌਤ ਪਿਛੋਂ ਪਲ ਵਿਚ ਸੜ ਕੇ ਸੁਆਹ ਹੋ ਜਾਂਦਾ ਹੈ ।

ਦੁਨੀਆ ਦਾ ਮਾਣ ਕੂੜਾ !

(੧੨) ਧਨ, ਕੁਟੰਬ, ਰਾਜ-ਭਾਗ, ਘੋੜੇ, ਹਾਥੀ—ਮੌਤ ਆਇਆਂ ਇਹਨਾਂ ਨਾਲੋਂ ਸਾਥ ਮੁੱਕ ਜਾਂਦਾ ਹੈ ।

ਐਸ਼ਵਰਜ ਦੇ ਮਾਣ ਤੇ ਦੇਵਣਹਾਰ ਦਾਤਾਰ ਨੂੰ ਵਿਸਾਰ ਦੇਣਾ ਮੂਰਖਤਾ ਹੈ ।

(੧੩) ਹਰੇ ਫ਼ਸਲ ਦੀ ਤਾਂ ਕੁਝ ਦਿਨ ਖੇਤ ਵਿਚ ਟਿੱਕੇ ਰਹਿਣ ਦੀ ਆਸ ਹੋ ਸਕਦੀ ਹੈ; ਜਦੋਂ ਫ਼ਸਲ ਪੱਕ ਗਿਆ, ਅੱਜ ਭੀ ਕੱਟਿਆ ਭਲਕੇ ਭੀ ਕੱਟਿਆ ਸਮਝੋ ।

ਬੁੱਢੇ ਹੋਇਆਂ ਭੀ ਮਾਇਆ ਦੀ ਹੀ ਲਗਨ ਯਕੀਨੀ ਆਤਮਕ ਮੌਤ ਦੀ ਨਿਸ਼ਾਨੀ ਹੈ ।

(੧੪) ਰਤਾ ਕੁ ਹਵਾ ਹਿੱਲਿਆਂ ਉੱਡ ਪੈਣ ਵਾਲੇ ਬੜੇ ਬਾਰੀਕ ਰੇਸ਼ਮੀ ਕੱਪੜੇ ਪਹਿਨ ਕੇ ਮਨੁੱਖ ਮਾਣ ਕਰਦਾ ਹੈ, ਆਪਣੀ ਜਵਾਨੀ ਤੇ ਅਮੀਰੀ ਦਾ ।

ਮਾਣ ਕਾਹਦਾ ? ਮੌਤ ਸਭ ਕੁਝ ਸਾੜ ਕੇ ਸੁਆਹ ਕਰ ਦੇਂਦੀ ਹੈ ।

(੧੫) ਹਕੂਮਤ ਦੇ ਨਸ਼ੇ ਵਿਚ ਮਨੁੱਖ ਕਈਆਂ ਨਾਲ ਵੈਰ ਸਹੇੜ ਲੈਂਦਾ ਹੈ । ਤਾਕਤ ਦੇ ਆਸਰੇ ਆਕੜ ਵਿਚ ਆ ਕੇ ਆਖਦਾ ਹੈ ਕਿ ਵੈਰੀਆਂ ਨੂੰ ਬੰਨ੍ਹ ਲਵਾਂਗਾ ਮਾਰ ਮੁਕਾਵਾਂਗਾ । ਪਰ ਇਹ ਅਡੰਬਰ ਕੂੜਾ ਹੀ ਹੈ । ਜਿਵੇਂ ਜਗਤ ਵਿਚ ਖ਼ਾਲੀ-ਹੱਥ ਆਉਂਦਾ ਹੈ, ਤਿਵੇਂ ਖ਼ਾਲੀ-ਹੱਥ ਹੀ ਤੁਰ ਪੈਂਦਾ ਹੈ ।

ਹਾਥੀ ਨੂੰ ਸਾਫ਼ ਸੁਥਰੇ ਪਾਣੀ ਵਿਚ ਇਸ਼ਨਾਨ ਕਰਾਈ ਜਾਵੋ; ਪਰ ਉਸ ਦੇ ਭਾਗਾਂ ਵਿਚ ਸੁਆਹ ਹੀ ਹੈ ਜੋ ਉਸ ਨੇ ਨ੍ਹਾਵਣ ਪਿਛੋਂ ਪਿੰਡੇ ਉਤੇ ਪਾ ਲੈਣੀ ਹੈ ।

(੧੬) ਕੱਚੇ ਘੜੇ ਉਤੇ ਘੁਮਿਆਰ ਕਿਤਨੀ ਹੀ ਚਿਤ੍ਰਕਾਰੀ ਕਰਦਾ ਜਾਏ, ਪਾਣੀ ਦੀਆਂ ਚਾਰ ਛਿੱਟਾਂ ਪਿਆਂ ਉਸ ਨੇ ਜ਼ਰੂਰ ਗਲ ਜਾਣਾ ਹੈ ।

ਧਨ, ਹਕੂਮਤ, ਫ਼ੌਜਾਂ, ਮਹਲ-ਮਾੜੀਆਂ, ਵੱਡਾ ਪਰਵਾਰ—ਇਹ ਸਭ ਸੁਪਨੇ ਦੇ ਰੰਗ-ਤਮਾਸ਼ਿਆਂ ਵਾਂਗ ਹੀ ਹਨ ।

(੧੭) ਹਰਨਾਂ ਦੇ ਸ਼ਿਕਾਰੀ ਹਨੇਰੀ ਰਾਤੇ ਜੰਗਲ ਵਿਚ ਚਾਨਣ ਕਰਦੇ ਹਨ, ਹਰਨ ਉਸ ਰੌਸ਼ਨੀ ਵਲ ਦੌੜਿਆ ਆ ਕੇ ਕਾਬੂ ਆ ਜਾਂਦਾ ਹੈ । ਮੱਖੀ ਮਿੱਠੇ ਉਤੇ ਚੰਬੜ ਕੇ ਜਾਨ ਗਵਾਉਂਦੀ ਹੈ । ਡੂੰਘੇ ਟੋਏ ਵਿਚ ਕਾਗ਼ਜ਼ਾਂ ਦੀ ਬਣਾਈ ਹਥਨੀ ਨੂੰ ਵੇਖ ਕੇ ਕਾਮ-ਵੱਸ ਹਾਥੀ ਟੋਏ ਵਿਚ ਡਿਗਦਾ ਤੇ ਗ਼ੁਲਾਮ ਹੋ ਜਾਂਦਾ ਹੈ । ਮੁਸਾਫ਼ਿਰ ਰਸਤੇ ਦੇ ਰੰਗ-ਤਮਾਸ਼ੇ ਵੇਖਣ ਵਿਚ ਰੁੱਝ ਕੇ ਆਪਣਾ ਪੈਂਡਾ ਖੋਟਾ ਕਰ ਲੈਂਦਾ ਹੈ ।

ਅੱਖਾਂ ਦੇ ਭੋਗ, ਜੀਭ ਦਾ ਚਸਕਾ, ਕਾਮ-ਵਾਸਨਾ—ਅਜੇਹੇ ਅਨੇਕਾਂ ਠੇਡੇ ਜੀਵ-ਮੁਸਾਫ਼ਿਰ ਨੂੰ ਮਨੁੱਖਤਾ ਦੇ ਰਸਤੇ ਤੋਂ ਉਖੇੜਦੇ ਰਹਿੰਦੇ ਹਨ । ਆਖ਼ਰ ਉਮਰ ਦੀ ਮੁਹਲਤ ਪੁੱਗ ਜਾਂਦੀ ਹੈ ।

(੧੮) ਮਜ਼ਦੂਰ ਦੇ ਸਿਰ ਉਤੇ ਹਜ਼ਾਰਾਂ ਰੁਪਇਆਂ ਦੀ ਥੈਲੀ ਹੋਵੇ, ਉਸ ਨੂੰ ਤਾਂ ਦੋ ਚਾਰ ਆਨੇ ਭਾੜਾ ਹੀ ਮਿਲਣਾ ਹੈ । ਥੈਲੀ ਮਾਲਕ ਦੇ ਘਰ ।

ਧਨ ਜੋੜਿਆ, ਮਹਲ-ਮਾੜੀਆਂ ਉਸਾਰੇ, ਪੁਤ੍ਰ ਇਸਤ੍ਰੀ ਸਾਕ ਸਨਬੰਧੀ ਯਾਰ ਮਿਤ੍ਰ ਬਣਾਏ । ਜਦੋਂ ਲੰਮੇ ਸਫ਼ਰ ਦੀ ਤਿਆਰੀ ਹੋਈ, ਕੋਈ ਇਕ ਪੈਰ ਭੀ ਨਾਲ ਨਹੀਂ ਜਾ ਸਕਦਾ ।

(੧੯) ਸਾਕ ਸਨਬੰਧੀ, ਧਨ ਮਾਲ—ਮੌਤ ਆਇਆਂ ਸਭ ਸਾਥ ਮੁੱਕ ਜਾਂਦੇ ਹਨ ।

(੨੦) ਸੁਪਨੇ ਵਿਚ ਵੇਖੇ ਹੋਏ ਰੰਗ ਤਮਾਸ਼ੇ ਜਾਗਦਿਆਂ ਹੀ ਮੁੱਕ ਜਾਂਦੇ ਹਨ । ਕਸੁੰਭੇ ਦੇ ਫੁੱਲਾਂ ਦਾ ਰੰਗ ਸ਼ੋਖ਼ ਤਾਂ ਹੁੰਦਾ ਹੈ, ਪਰ ਕਾਇਮ ਦੋ ਚਾਰ ਦਿਨ ਹੀ ਰਹਿੰਦਾ ਹੈ ।

ਮਾਇਆ ਦੇ ਸਾਥ ਦੀ ਪਾਂਇਆਂ ਭੀ ਇਤਨੀ ਕੁ ਹੀ ਹੈ ।

(੨੧) ਮੋਹ ਦੀ ਨੀਂਦ ਵਿਚ ਸੁੱਤਾ ਹੋਇਆ ਮਨੁੱਖ ਪੁਤ੍ਰ ਇਸਤ੍ਰੀ ਧਨ ਰਾਜ-ਮਾਲ ਆਦਿਕ ਨੂੰ ਆਪਣੇ ਜਾਣ ਕੇ ਇਹਨਾਂ ਦੀ ਮਮਤਾ ਵਿਚ ਫਸਿਆ ਪਿਆ ਹੈ । ਪਰ ਇਹ ਸਾਰਾ ਸਾਥ ਕੱਚਾ ਹੈ ।

ਚਾਨਣੀ ਰਾਤੇ ਆਕਾਸ਼ ਵਲ ਉੱਠਦਾ ਧੂੰਆਂ ਮਹਲ-ਮਾੜੀਆਂ ਜਾਪਣ ਲੱਗ ਪੈਂਦਾ ਹੈ । ਹਵਾ ਦਾ ਬੁੱਲਾ ਆਇਆ, ਤੇ ਉਹ ਘਰ-ਮਹਲ ਭੀ ਗ਼ਾਇਬ ।

(੨੨) ਸੁੱਤੇ ਪਿਆਂ ਸੁਪਨੇ ਵਿਚ ਕਈ ਵਾਰੀ ਪੈਸੇ ਰੁਪਏ ਦੁਆਨੀਆਂ ਚੁਆਨੀਆਂ ਦੇ ਢੇਰਾਂ ਦੇ ਢੇਰ ਲੱਭ ਕੇ ਇਕੱਠੇ ਕਰ ਲਈਦੇ ਹਨ । ਪਰ ਜਾਗ ਖੁਲ੍ਹਦਿਆਂ ਸਾਰ ਹੱਥ ਖ਼ਾਲੀ ਹੀ ਰਹਿ ਜਾਂਦੇ ਹਨ । ਸੁਪਨੇ ਵਿਚ ਇਕੱਠੇ ਕੀਤੇ ਰੁਪਇਆਂ ਦੇ ਵੱਟੇ ਕੋਈ ਇਕ ਕੌਡੀ ਭੀ ਦੇਣ ਨੂੰ ਤਿਆਰ ਨਹੀਂ ਹੁੰਦਾ ।

ਤਿਹਾਇਆ ਹਰਨ ਠਗਨੀਰੇ ਪਿਛੇ ਦੌੜ ਦੌੜ ਕੇ ਜਿੰਦ ਗਵਾ ਲੈਂਦਾ ਹੈ ।

ਜ਼ਿੰਦਗੀ ਚਾਰ ਦਿਨਾਂ ਦੀ ਖੇਡ । ਬੇਅੰਤ ਲੰਮੇ ਸਫ਼ਰ ਵਿਚ ਇਕ ਸੁਪਨਾ ਜਿਹਾ । ਕਿਤਨੀ ਅਭਾਗਤਾ ਹੈ ਕਿ ਮਨੁੱਖ ਇਸ ਸੁਪਨੇ ਦੀ ਮਾਇਆ ਖ਼ਾਤਰ ਆਤਮਕ ਗੁਣਾਂ ਦਾ ਵਣਜ ਭੁਲਾ ਬੈਠਦਾ ਹੈ ! ਮਾਇਆ-ਠਗਨੀਰੇ ਪਿਛੇ ਦੌੜ ਦੌੜ ਕੇ ਆਤਮਕ ਮੌਤ ਸਹੇੜ ਲੈਂਦਾ ਹੈ ।

(੨੩) ਜੂਏ ਦੀ ਚੇਟਕ ਬੁਰੀ ! ਜੁਆਰੀ ਜਿਉਂ ਜਿਉਂ ਬਾਜ਼ੀ ਹਾਰਦਾ ਹੈ, ਜੂਏ ਦਾ ਚਸਕਾ ਸਗੋਂ ਹੋਰ ਹੋਰ ਵਧਦਾ ਹੈ ।

ਲੰਮੇ ਸਫ਼ਰ ਵਿਚ ਪਿਆ ਮੁਸਾਫ਼ਿਰ ਰਸਤੇ ਵਿਚ ਸਰਾਵਾਂ ਮੁਸਾਫ਼ਿਰ-ਖ਼ਾਨਿਆਂ ਵਿਚ ਰਾਤਾਂ ਗੁਜ਼ਾਰਦਾ ਹੈ । ਉਹਨਾਂ ਸਰਾਵਾਂ ਵਿਚ ਮਿਲਦੇ ਹੋਰ ਰਾਹੀਆਂ ਨਾਲ ਪ੍ਰੀਤ ਕਰ ਕੇ ਜੇ ਉਥੇ ਹੀ ਉਹ ਬੈਠ ਜਾਇਗਾ, ਤਾਂ ਉਸ ਦਾ ਪੈਂਡਾ ਖੋਟਾ ਹੋਵੇਗਾ ।

ਮਨੁੱਖ ਇਕ ਮੁਸਾਫ਼ਿਰ ਹੈ । ਉੱਚਾ ਆਤਮਕ ਜੀਵਨ ਇਸ ਦੀ ਮੰਜ਼ਲ ਹੈ । ਪਰ ਰਸਤੇ ਵਿਚ ਇਸਤ੍ਰੀ ਪੁਤ੍ਰ ਸਾਕ ਅੰਗ ਮਿਲੇ ਸਾਥੀਆਂ ਨਾਲ ਪਰਚ ਕੇ ਇਹ ਜ਼ਿੰਦਗੀ ਦਾ ਨਿਸ਼ਾਨਾ ਭੁਲਾ ਬੈਠਦਾ ਹੈ । ਜੀਵਨ-ਬਾਜ਼ੀ ਹਰਦੀ ਜਾਂਦੀ ਹੈ । ਇਹ ਹਾਰ ਇਤਨੀ ਮਿੱਠੀ ਲਗਦੀ ਹੈ ਕਿ ਹਾਰਦੇ ਜਾਣਾ ਹੀ ਜੀਵਨ-ਮਨੋਰਥ ਬਣ ਜਾਂਦਾ ਹੈ ।

(੨੪) ਗੋਹਿਆਂ ਤੇ ਲਕੜ ਦੀ ਅੱਗ ਬਾਲੀਏ । ਕੁਝ ਚਿਰ ਪਿੱਛੋਂ ਜੇ ਹੋਰ ਲੱਕੜਾਂ ਗੋਹੇ ਪਾਣੇ ਬੰਦ ਕਰ ਦੇਈਏ, ਤਾਂ ਭੀ ਅੱਗ ਘੜੀ ਦੋ ਘੜੀਆਂ ਮਘਦੀ ਰਹੇਗੀ । ਪਰ ਕੱਖਾਂ ਦੀ ਅੱਗ ਵਿਚ ਕੱਖ ਪਾਣੇ ਬੰਦ ਕਰੋ, ਉਸੇ ਵੇਲੇ ਬੁੱਝ ਜਾਇਗੀ ।

ਭਾਦਰੋਂ ਦੀ ਕੜਾਕੇ ਦੀ ਧੁੱਪ ਵਿਚ ਪੈਂਡੇ ਪਿਆ ਰਾਹੀ ਬੜਾ ਘਾਬਰਦਾ ਹੈ । ਕੋਈ ਨਿਕੀ ਜਿਹੀ ਬਦਲੀ ਸੂਰਜ ਦੇ ਅੱਗੇ ਆ ਕੇ ਰਤਾ ਛਾਂ ਕਰ ਦੇਵੇ, ਤਾਂ ਰਾਹੀ ਨੂੰ, ਮਾਨੋ, ਜਾਨ ਪੈ ਜਾਂਦੀ ਹੈ । ਪਰ ਇਸ ਛਾਂ ਦਾ ਕੀਹ ਭਰਵਾਸਾ ? ਹਵਾ ਦਾ ਬੁੱਲਾ ਆਇਆ, ਤੇ ਬਦਲੀ ਉੱਡ ਗਈ ।

ਹੜ੍ਹਾਂ ਦੇ ਪਾਣੀ ਸਦਾ ਨਹੀਂ ਟਿੱਕੇ ਰਹਿੰਦੇ । ਹਾਂ, ਲੰਘਦੇ ਲੰਘਦੇ ਲੋਕਾਂ ਦੇ ਫ਼ਸਲ ਡੰਗਰ-ਵੱਛੇ ਤੇ ਘਰ-ਘਾਟ ਬਰਬਾਦ ਕਰ ਜਾਂਦੇ ਹਨ ।

ਮਾਇਆ ਇਕ ਨਿੱਕਾ ਜਿਹਾ ਝੂਟਾ ਹੀ ਦੇਂਦੀ ਹੈ, ਪਰ ਇਸ ਦੇ ਵੱਟੇ ਆਤਮਕ ਜੀਵਨ ਰੋੜ੍ਹ ਕੇ ਲੈ ਜਾਂਦੀ ਹੈ ।

(੨੫) ਹਰੇਕ ਇਨਸਾਨ ਆਪਣੇ ਰੋਜ਼ਾਨਾ ਜੀਵਨ ਵਿਚ ਵੇਖਦਾ ਹੈ ਕਿ ਉਸ ਦੇ ਕਈ ਅਜ਼ੀਜ਼ ਮਿਤ੍ਰ ਸਾਕ ਸਨਬੰਧੀ ਆਪੋ ਆਪਣੀ ਵਾਰੀ ਇਥੋਂ ਤੁਰੇ ਜਾ ਰਹੇ ਹਨ, ਤੇ ਜੋੜਿਆ ਕਮਾਇਆ ਇਥੇ ਹੀ ਛੱਡ ਜਾਂਦੇ ਹਨ । ਫਿਰ ਭੀ ਇਹ ਨਹੀਂ ਵਿਚਾਰਦਾ ਕਿ ਇਹ ਦਿਨ ਮੇਰੇ ਉਤੇ ਭੀ ਆਵੇਗਾ ।

ਫਿਰ ਇਤਨਾ ਲਾਲਚ ਕਿਉਂ ?

(੨੬) ਨਦੀ ਦਾ ਪਾਣੀ ਸਹਜੇ ਸਹਜੇ ਆਪਣੇ ਵਹਿਣ ਵਹਿੰਦਾ ਚਲਾ ਜਾਂਦਾ ਹੈ । ਜੇਹੜੇ ਪਾਣੀ ਅੱਜ ਇਕ ਪੱਤਣ ਤੋਂ ਲੰਘ ਜਾਂਦੇ ਹਨ, ਉਹਨਾਂ ਮੁੜ ਕਦੇ ਉਥੇ ਨਹੀਂ ਆਉਣਾ ।

ਜ਼ਿੰਦਗੀ ਦੇ ਗੁਜ਼ਰਦੇ ਦਿਨ ਮੁੜ ਵਾਪਸ ਕਦੇ ਨਹੀਂ ਮਿਲਣੇ । ਫਿਰ ਇਹ ਇਤਨੀ ਬੇ-ਪਰਵਾਹੀ ਨਾਲ ਉਸ ਮਾਇਆ ਦੀ ਖ਼ਾਤਰ ਹੀ ਕਿਉਂ ਗਵਾਏ ਜਾਣ, ਜਿਸ ਨੇ ਸਾਥ ਨਹੀਂ ਨਿਬਾਹੁਣਾ ?

(੨੭) ਦੋ ਚਾਰ ਦਿਨ ਹੀ ਸ਼ੋਖ਼ੀ ਵਿਖਾਲਣ ਵਾਲੇ ਕਸੁੰਭੇ ਦੇ ਫੁੱਲ ਉੱਤੇ ਮਸਤ ਹੋ ਜਾਣਾ—ਕਿਤਨਾ ਕਮਲਾ-ਪਨ ਹੈ ਇਨਸਾਨ ਦਾ !

ਮਾਇਆ ਦੀ ਸ਼ੋਖੀ ਕਸੁੰਭੇ ਸਮਾਨ ਹੀ ਹੈ ।

(੨੮) ਰਾਤ ਵੇਲੇ ਘਰਾਂ ਦਾ ਧੂੰਆਂ ਜਦੋਂ ਉਤਾਂਹ ਆਕਾਸ਼ ਵਲ ਉਠਦਾ ਹੈ, ਤਾਂ ਚਾਨਣੀ ਰਾਤੇ ਕਈ ਵਾਰੀ ਇਉਂ ਭੁਲੇਖਾ ਪੈਂਦਾ ਹੈ ਜਿਵੇਂ ਆਕਾਸ਼ ਵਿਚ ਮਕਾਨ ਬਣੇ ਹੋਏ ਹਨ । ਤਪਦੀ ਲਿਸ਼ਕਦੀ ਰੇਤ ਨੂੰ ਪਾਣੀ ਦਾ ਡਲ ਡਲ ਕਰਦਾ ਤਲਾਬ ਸਮਝ ਕੇ ਹੀ ਤਿਹਾਇਆ ਹਰਨ ਵਿਚਾਰਾ ਦੌੜ ਦੌੜ ਕੇ ਜਿੰਦ ਗਵਾ ਲੈਂਦਾ ਹੈ । ਰੁੱਖ ਦੀ ਛਾਂ ਕਦੇ ਇਕੋ ਥਾਂ ਟਿਕੀ ਨਹੀਂ ਰਹਿ ਸਕਦੀ । ਜਿਉਂ ਜਿਉਂ ਸੂਰਜ ਚੜ੍ਹਦਾ ਤੇ ਢਲਦਾ ਹੈ, ਤਿਉਂ ਤਿਉਂ ਛਾਂ ਆਪਣਾ ਟਿਕਾਣਾ ਛੱਡਦੀ ਜਾਂਦੀ ਹੈ ।

ਮਾਇਆ ਦਾ ਸਾਥ ਕਦੇ ਤੋੜ ਨਹੀਂ ਨਿਭਦਾ । ਫਿਰ ਭੀ ਮਨੁੱਖ ਦੀ ਸਾਰੀ ਉਮਰ ਇਸੇ ਦੌੜ-ਭੱਜ ਵਿਚ ਵਿਅਰਥ ਲੰਘ ਜਾਂਦੀ ਹੈ ।

(੨੯) ਕਸੁੰਭੇ ਦੇ ਫੁੱਲਾਂ ਦਾ ਰੰਗ ਬੜਾ ਸ਼ੋਖ਼ ਹੁੰਦਾ ਹੈ । ਇਹਨਾਂ ਫੁੱਲਾਂ ਨਾਲ ਲੋਕ ਕੱਪੜੇ ਭੀ ਰੰਗਦੇ ਸਨ । ਗੂੜ੍ਹਾ ਰੰਗ ਮਨ ਨੂੰ ਬੜਾ ਭਾਉਂਦਾ ਸੀ । ਪਰ ਦੋ ਤਿੰਨ ਦਿਨਾਂ ਵਿਚ ਹੀ ਰੰਗ ਫਿਟ ਜਾਂਦਾ ਸੀ ।

ਕਈ ਠੱਗੀਆਂ ਫ਼ਰੇਬ ਕਰ ਕੇ ਮਨੁੱਖ ਧਨ ਕਮਾਂਦਾ ਹੈ । ਇਸ ਦੀ ਮੂਰਖਤਾ ਨੂੰ ਵੇਖ ਵੇਖ ਕੇ ਮੌਤ ਸਿਰ ਉਤੇ ਹੱਸਦੀ ਹੈ । ਆਖ਼ਰ ਸਰੀਰ ਮਿੱਟੀ ਵਿਚ ਰਲ ਜਾਂਦਾ ਹੈ, ਤੇ ਠੱਗੀਆਂ ਫ਼ਰੇਬ ਕਰਨ ਵਾਲਾ ਜਗਤ ਤੋਂ ਖ਼ਾਲੀ-ਹੱਥ ਹੀ ਚਲਾ ਜਾਂਦਾ ਹੈ । ਕਿਤਨਾ ਅਭਾਗਾ ਹੈ ਇਨਸਾਨ ।

(੩੦) ਕੱਖਾਂ ਕਾਨਿਆਂ ਦਾ ਕੋਠਾ ਉਸਾਰ ਬਣਾ ਕੇ, ਉਸ ਵਿਚ ਅੱਗ ਬਾਲ ਕੇ ਬੇ-ਪਰਵਾਹੀ ਨਾਲ ਬੈਠਣਾ—ਕੋਈ ਕਮਲਾ ਹੀ ਇਹ ਮੂਰਖਤਾ ਕਰਦਾ ਹੈ ।

ਇਹੀ ਪਾਂਇਆਂ ਹੈ ਇਸ ਸਰੀਰ ਦੀ । ਕਾਮਾਦਿਕ ਵਿਕਾਰਾਂ ਦੀ ਜਿਤਨੀ ਹੀ ਤੇਜ਼ ਅੱਗ ਇਸ ਵਿਚ ਬਲਦੀ ਰਹੇਗੀ, ਉਤਨਾ ਹੀ ਛੇਤੀ ਇਹ ਸੜ ਕੇ ਸੁਆਹ ਹੋ ਜਾਇਗਾ ।

ਪਰ ਚੋਗਾ ਖਿਲਰਿਆ ਵੇਖ ਕੇ ਪੰਛੀ ਨੂੰ ਪਸਰੇ ਜਾਲ ਦੀ ਸੁੱਧ ਨਹੀਂ ਰਹਿੰਦੀ ।

(੩੧) ਕਿਤਨਾ ਔਖਾ ਹੋ ਹੋ ਕੇ, ਤੇ ਦੂਜਿਆਂ ਨੂੰ ਔਖਾ ਕਰ ਕਰ ਕੇ, ਮਨੁੱਖ ਦਿਨ ਰਾਤ ਮਾਇਆ ਜੋੜਦਾ ਰਹਿੰਦਾ ਹੈ ! ਪਰ ਜਦੋਂ ਸਰੀਰ ਛੱਡਿਆ, ਮਾਇਆ ਇਥੇ ਹੀ ਕਿਸੇ ਹੋਰ ਦੇ ਕੰਮ ਆ ਗਈ । ਜੋੜਨ ਵਾਲਾ ਖ਼ਾਲੀ-ਹੱਥ ਹੀ ਗਿਆ ।

ਇਕ ਅਜਬ ਮਿੱਠਾ ਸੁਪਨਾ ਹੈ ਇਹ !

(੩੨) ਦਿਨ ਡੁੱਬਣ ਵੇਲੇ ਆਬਾਦੀ ਤੋਂ ਬਾਹਰ ਕਿਸੇ ਰੁੱਖਾਂ ਦੀ ਝੰਗੀ ਵਿਚ ਦ੍ਰਿਸ਼ ਵੇਖਣ ਵਾਲਾ ਹੁੰਦਾ ਹੈ । ਕਾਂ; ਲਾਲ੍ਹੜੀਆਂ, ਘੁੱਘੀਆਂ, ਤੋਤੇ ਆਦਿਕ ਕਈ ਸ਼੍ਰੇਣੀਆਂ ਦੇ ਪੰਛੀ, ਜੋ ਸਾਰਾ ਦਿਨ ਚੋਗਾ ਚੁਗਣ ਵਾਸਤੇ ਆਲੇ ਦੁਆਲੇ ਦੂਰ ਦੂਰ ਤਕ ਨਿੱਕੀਆਂ ਨਿੱਕੀਆਂ ਉਡਾਰੀਆਂ ਮਾਰਦੇ ਰਹਿੰਦੇ ਹਨ, ਸ਼ਾਮ ਵੇਲੇ ਸੂਰਜ ਦੀ ਰੌਸ਼ਨੀ ਘਟਦੀ ਵੇਖ ਕੇ ਰੈਣ-ਬਸੇਰੇ ਲਈ ਉਸ ਝੰਗੀ ਦੇ ਰੁੱਖਾਂ ਦੀਆਂ ਟਹਣੀਆਂ ਉਤੇ ਆ ਬੈਠਦੇ ਹਨ । ਕੋਈ ਆਪਣਾ ਆਲ੍ਹਣਾ ਨਹੀਂ, ਝੰਗੀ ਵਿਚ ਕੋਈ ਥਾਂ ਐਸੀ ਨਹੀਂ ਜਿਸ ਨੂੰ ਕੋਈ ਪੰਛੀ ਆਪਣੀ ਕਹਿ ਸਕੇ । ਜਿਸ ਟਹਿਣੀ ਉਤੇ ਬੈਠ ਗਏ, ਉਹ ਘਰ ਹੋ ਗਿਆ ਸਾਰੀ ਰਾਤ ਉਸ ਟਹਿਣੀ ਨੂੰ ਪੌਂਹਚਿਆਂ ਨਾਲ ਘੁੱਟ ਕੇ ਫੜ ਰੱਖਦੇ ਹਨ । ਰਾਤ ਮੁੱਕਦੀ ਹੈ, ਸੂਰਜ ਦੀ ਲੋ ਲਗਦੀ ਹੈ । ਉਹ ਸਾਰੇ ਪੰਛੀ ਉਥੋਂ ਉੱਡ ਜਾਂਦੇ ਹਨ ।

ਦੁਨੀਆ ਵਿਚ ਮਨੁੱਖ ਦਾ ਇਉਂ ਰੈਣ-ਬਸੇਰਾ ਹੀ ਹੈ । ਮਾਣ ਕਾਹਦਾ ?

(੩੩) ਧਰਤੀ ਤੋਂ ਆਕਾਸ਼ ਵਲ ਉੱਠਦੇ ਧੂੰਏਂ ਨੂੰ ਰਾਤ ਵੇਲੇ ਚੰਦ੍ਰਮਾ ਦੀ ਚਾਨਣੀ ਵਿਚ ਵੇਖ ਕੇ ਇਹ ਟਪਲਾ ਨਾਹ ਖਾਵੋ ਕਿ ਇਹ ਕੋਈ ਸੁੰਦਰ ਸ਼ਹਿਰ ਉਸਰਿਆ ਹੋਇਆ ਹੈ ।

ਦੋ ਘੜੀਆਂ ਦੇ ਮਾਇਕ ਮੌਜ-ਮੇਲੇ ਜਿੰਦ ਨੂੰ ਆਖ਼ਰ ਬਹੁਤ ਖ਼ੁਆਰ ਕਰਦੇ ਹਨ ।

(੩੪) ਸੁੱਕੇ ਹੋਏ ਘਾਹ ਤੇ ਕਾਨਿਆਂ ਨਾਲ ਗੱਡਾ ਲੱਦ ਕੇ ਉਸ ਦੇ ਪਾਸ ਅੱਗ ਬਾਲ ਬਾਲ ਕੇ ਬੈਠਿਆਂ ਕਦੇ ਨ ਕਦੇ ਅੱਗ ਲੱਗ ਹੀ ਜਾਇਗੀ, ਤੇ ਸਭ ਕੁਝ ਸੜ ਕੇ ਸੁਆਹ ਹੋ ਜਾਇਗਾ ।

ਵਿਕਾਰਾਂ ਦੀ ਅੱਗ ਨੇ ਆਤਮਕ ਜੀਵਨ ਦੀ ਕੋਮਲਤਾ ਨੂੰ ਸਾੜ ਕੇ ਸੁਆਹ ਕਰਨਾ ਹੀ ਹੈ ।

(੩੫) ਬੜੀਆਂ ਡੂੰਘੀਆਂ ਪੱਕੀਆਂ ਨੀਹਾਂ ਪੁੱਟ ਕੇ ਉਸਾਰੇ ਹੋਏ ਪੱਕੇ ਮਕਾਨ ਭੀ ਭੁਚਾਲ ਦੇ ਤਕੜੇ ਝੋਲੇ ਆਇਆਂ ਢਹਿ ਕੇ ਢੇਰੀ ਹੋ ਜਾਂਦੇ ਹਨ । ਪਰ ਜੇਹੜੇ ਕੋਠੇ ਪਹਿਲਾਂ ਹੀ ਰੇਤ ਉਤੇ ਉਸਾਰੇ ਹੋਏ ਹੋਣ, ਉਹਨਾਂ ਦਾ ਰੱਬ ਹੀ ਰਾਖਾ !

ਸਰੀਰ ਦਾ ਕੀਹ ਭਰਵਾਸਾ ਕੇਹੜੇ ਵੇਲੇ ਢਹਿ ਪਏ ? ਤ੍ਰਿਸ਼ਨਾ ਤੇ ਮਮਤਾ ਦੇ ਹੜ੍ਹ ਤੋਂ ਇਸ ਨੂੰ ਬਚਾ ਕੇ ਰੱਖੋ ।

(੩੬) ਭੋਲਾ ਹਰਨ ਠਗਨੀਰੇ ਪਿੱਛੇ ਦੌੜ ਦੌੜ ਕੇ ਜਿੰਦ ਗਵਾ ਲੈਂਦਾ ਹੈ । ਰੁੱਖ ਦੀ ਛਾਂ ਕਦੇ ਇਕ ਟਿਕਾਣੇ ਤੇ ਨਹੀਂ ਰਹੀ ।

ਧਨ ਤੇ ਜਵਾਨੀ ਦਾ ਮਾਣ ਭੀ ਕੂੜਾ ।

(੩੭) ਚੂਹਾ ਆਪਣੀ ਖੁੱਡ ਵਿਚ ਬੜੀ ਚੁਸਤੀ ਨਾਲ ਦੌੜਿਆ ਫਿਰਦਾ ਹੈ । ਬਾਹਰ ਖੁੱਡ ਦੇ ਮੂੰਹ ਪਾਸ ਬਿੱਲੀ ਤਾਕ ਲਾਈ ਬੈਠੀ ਰਹਿੰਦੀ ਹੈ । ਚੂਹਾ ਖੁੱਡ ਵਿਚੋਂ ਅਜੇ ਸਿਰ ਉੱਚਾ ਕਰਦਾ ਹੀ ਹੈ ਕਿ ਬਿੱਲੀ ਝੱਟ ਉਸ ਨੂੰ ਕਾਬੂ ਕਰ ਲੈਂਦੀ ਹੈ ।

ਮੌਤ ਨੇ ਜਿੰਦ ਨੂੰ ਆ ਹੀ ਦਬੋਚਣਾ ਹੈ । ਧਨ ਸੰਪਤ ਦੇ ਮੋਹ ਦੇ ਹਨੇਰੇ ਵਿਚ ਹੀ ਉੱਲੂ ਵਾਂਗ ਤੁਰੇ ਫਿਰਨਾ ਮੂਰਖਤਾ ਹੈ ।

(੩੮) ਦੀਵਾ ਉਤਨਾ ਚਿਰ ਹੀ ਚਾਨਣ ਦੇਵੇਗਾ, ਜਿਤਨਾ ਚਿਰ ਉਸ ਵਿਚ ਤੇਲ ਤੇ ਵੱਟੀ ਹੈ । ਦੀਵਾ ਬੁੱਝਿਆਂ ਘਰ ਵਿਚ ਹਨੇਰਾ ਹੀ ਹਨੇਰਾ ।

ਜਦ ਤਕ ਜਿੰਦ ਤੇ ਪ੍ਰਾਣ ਸਰੀਰ ਵਿਚ ਰੁਮਕਦੇ ਹਨ, ਸਰੀਰ ਤੁਰਿਆ ਫਿਰਦਾ ਹੈ । ਇਹ ਮੁੱਕਿਆਂ ਸਰੀਰ ਢਹਿ ਢੇਰੀ । ਫਿਰ ਇਸ ਨੂੰ ਕੋਈ ਪਲ ਵਧੀਕ ਭੀ ਘਰ ਵਿਚ ਨਹੀਂ ਰੱਖਦਾ ।

(੩੯) ਸੁੱਕੇ ਹੋਏ ਤਲਾਬ ਦਾ ਪਾਣੀ ਬਾਹਰ ਉਛਲਣ ਤੋਂ ਰੋਕਣ ਲਈ ਵੱਟਾਂ ਖੜੀਆਂ ਕਰਨ ਦਾ ਕੀਹ ਲਾਭ ? ਉਸ ਵਿਚ ਪਾਣੀ ਹੀ ਨਹੀਂ । ਉਛਲੇਗਾ ਕੀਹ ? ਜਿਸ ਖੇਤ ਵਿਚੋਂ ਫ਼ਸਲ ਵੱਢ ਲਿਆ ਹੋਵੇ, ਉਸ ਦੇ ਦੁਆਲੇ ਵਾੜ ਕਿਉਂ ਦੇਣੀ ਹੋਈ ? ਕੋਈ ਮੂਰਖ ਹੀ ਅਜੇਹੇ ਉੱਦਮ ਕਰਦਾ ਫਿਰੇਗਾ ।

ਪਰ ਵੇਖੋ ਮਨੁੱਖ ਦੀ ਮੂਰਖਤਾ ! ਬਾਲਪਨ ਤੋਂ ਬਿਰਧ ਉਮਰ ਤਕ ਮਾਇਆ ਦੀ ਮਮਤਾ ਦੇ ਕੰਮ ਹੀ ਕਰਦਾ ਰਹਿੰਦਾ ਹੈ । ਮੌਤ ਆਉਣ ਤੇ ਉਹ ਮਾਇਆ ਮਹਲ-ਮਾੜੀਆਂ ਇਥੇ ਹੀ ਪਏ ਰਹਿ ਜਾਂਦੇ ਹਨ ।

(੪੦) ਕਿਤਨਾ ਹੀ ਸੁੰਦਰ, ਮੁਲਾਇਮ ਤੇ ਪੱਕਾ ਕਾਗ਼ਜ਼ ਹੋਵੇ, ਪਾਣੀ ਵਿਚ ਪੈਂਦਿਆਂ ਹੀ ਗਲ ਜਾਂਦਾ ਹੈ ।

ਧਨ ਤੇ ਜੁਆਨੀ ਦੀ ਪਾਂਇਆਂ ਕਾਗ਼ਜ਼ ਜਿਤਨੀ ਹੀ ਸਮਝੋ ।

(੪੧) ਦੁਰਜੋਧਨ ਤੇ ਰਾਵਣ ਵਰਗੇ ਰਾਜ ਭਾਗ ਦਾ ਮਾਣ ਕਰ ਕਰ ਕੇ ਆਖ਼ਰ ਖੱਟ ਕੇ ਕੀਹ ਲੈ ਗਏ ?

ਮਾਇਆ ਦਾ ਸਾਥ ਕੱਚਾ ਹੈ । ਮਾਇਆ ਦੀਆਂ ਮੌਜਾਂ ਜੀਵਨ-ਆਦਰਸ਼ ਨਹੀਂ ਹਨ ।

(੪੨) ਪੰਛੀ ਨੂੰ ਜਿਥੇ ਰਾਤ ਆ ਜਾਏ, ਉਥੇ ਹੀ ਕਿਸੇ ਰੁੱਖ ਦੀ ਟਹਿਣੀ ਉੱਤੇ ਬੈਠ ਕੇ ਰਾਤ ਗੁਜ਼ਾਰ ਲੈਂਦਾ ਹੈ; ਕਿਤੇ ਮਲਕੀਅਤਾਂ ਨਹੀਂ ਬਣਾਉਂਦਾ, ਕਿਤੇ ਮੱਲਾਂ ਨਹੀਂ ਮੱਲਦਾ ।

ਇਸ ਸਰੀਰ-ਪਿੰਜਰ ਵਿਚ ਜਿੰਦ ਦਾ ਬਸੇਰਾ ਭੀ ਪੰਛੀ ਵਾਂਗ ਹੀ ਘੜੀ-ਪਲ ਦਾ ਹੈ । ਸੌਣ ਵੇਲੇ ਵੱਧ ਤੋਂ ਵੱਧ ਸਾਢੇ ਤਿੰਨ ਹੱਥ ਥਾਂ ਮਨੁੱਖ ਮੱਲਦਾ ਹੈ, ਪਰ ਸਾਰੀ ਉਮਰ ਮਲਕੀਅਤਾਂ ਬਨਾਣ ਦੇ ਆਹਰ ਵਿਚ ਰਹਿ ਕੇ ਜੀਵਨ-ਬਾਜ਼ੀ ਹਾਰ ਜਾਂਦਾ ਹੈ । ਸਰੀਰ ਆਖ਼ਰ ਸੁਆਹ ਦੀ ਢੇਰੀ ।

(੪੩) ਭਾਦਰੋਂ ਦੇ ਮਹੀਨੇ ਰੇਤਲੇ ਜਿਹੇ ਥਾਵਾਂ ਤੇ ਘਾਹ-ਬੂਟ ਦੇ ਨੇੜੇ ਤੇੜੇ ਖੁੰਬਾਂ ਉੱਗਦੀਆਂ ਹਨ । ਜਿਸ ਥਾਂ ਸ਼ਾਮ ਵੇਲੇ ਕੁਝ ਭੀ ਨਹੀਂ ਹੁੰਦਾ, ਸਵੇਰ-ਸਾਰ ਜਾ ਕੇ ਵੇਖੋ, ਸੋਹਣੀ ਚਿੱਟੀ ਖੁੰਬ ਨਜ਼ਰੀਂ ਪਏਗੀ । ਲੋਕ ਸਵੇਰੇ ਸਵੇਰੇ ਜਾ ਕੇ ਖੁੰਬਾਂ ਪੁੱਟ ਲਿਆਉਂਦੇ ਹਨ ਤੇ ਭਾਜੀ ਰਿੰਨ੍ਹਦੇ ਹਨ । ਜੇਹੜੀ ਖੁੰਬ ਕਿਸੇ ਦੇ ਨਜ਼ਰੀਂ ਨਾਹ ਚੜ੍ਹੇ ਤੇ ਉਥੇ ਹੀ ਟਿਕੀ ਰਹੇ, ਉਹ ਦਿਨ ਦੀ ਗਰਮੀ ਵਿਚ ਸੁੱਕ ਜਾਂਦੀ ਹੈ । ਰਾਤੋ ਰਾਤ ਜੰਮ ਕੇ ਇਕੋ ਦਿਨ ਵਿਚ ਹੀ ਕੁਮਲਾ ਵੀ ਜਾਂਦੀ ਹੈ ।

ਇਸ ਸਰੀਰ ਦੀ ਭੀ ਇਹੀ ਪਾਂਇਆਂ ਹੈ ।

(੪੪) ਮੀਂਹ ਪੈਂਦਾ ਹੈ । ਨਦੀਆਂ ਨਾਲਿਆਂ ਵਿਚ ਹੜ੍ਹਾਂ ਦਾ ਪਾਣੀ ਠਾਠਾਂ ਮਾਰਦਾ ਹੈ । ਪਰ ਟਿੱਬੇ ਸੁੱਕੇ ਦੇ ਸੁੱਕੇ ।

ਧਨ ਤੇ ਜਵਾਨੀ ਦੇ ਅਫਰਾ ਵਿਚ ਆਕੜਨਾ ਮੂਰਖਤਾ ਹੈ । ਧਨ ਇਥੇ ਰਹਿ ਜਾਂਦਾ ਹੈ, ਜਵਾਨੀ ਮੁੱਕ ਜਾਂਦੀ ਹੈ । ਆਕੜ ਦੇ ਕਾਰਨ ਜੀਵਨ-ਉੱਚਤਾ ਖੱਟਣ ਤੋਂ ਬਿਨਾ ਮਨੁੱਖ ਕੋਰੇ ਦਾ ਕੋਰਾ ਹੀ ਇੱਥੋਂ ਚੱਲ ਪੈਂਦਾ ਹੈ ।

(੪੫) ਬੁੱਢੀ ਉਮਰੇ ਧੌਲਿਆਂ ਨਾਲ ਸਿਰ ਚਿੱਟਾ ਹੋ ਜਾਂਦਾ ਹੈ, ਆਵਾਜ਼ ਕਮਜ਼ੋਰੀ ਕਰ ਕੇ ਪਤਲੀ ਪੈ ਜਾਂਦੀ ਹੈ, ਅੱਖਾਂ ਵਿਚੋਂ ਪਾਣੀ ਵਗਦਾ ਰਹਿੰਦਾ ਹੈ । ਫਿਰ ਭੀ ਮਨੁੱਖ ਨੂੰ ਆਪਣੀ ਮੌਤ ਨਹੀਂ ਸੁੱਝਦੀ, ਨਿੱਕੇ ਨਿੱਕੇ ਪੋਤਰੇ ਪੋਤਰੀਆਂ ਦੇ ਲਾਡਾਂ ਵਿਚ ਹੀ ਪਰਚਿਆ ਰਹਿੰਦਾ ਹੈ ।

gr

੧. ਸਲੋਕ ਮ: ੧ (ਆਸਾ ਦੀ ਵਾਰ)—ਨਾਨਕ ਗੁਰੂ ਨ ਚੇਤਨੀ—ਪੰਨਾ ੪੬੩

੨. ਪਉੜੀ ਮ: ੧ (ਵਾਰ ਆਸਾ)—ਨਦਰਿ ਕਰਹਿ ਜੇ ਆਪਣੀ—ਪੰਨਾ ੪੬੫

੩. ਪਉੜੀ ਮ: ੧ (ਆਸਾ ਦੀ ਵਾਰ)—ਬਿਨੁ ਸਤਿਗੁਰ ਕਿਨੈ ਨ ਪਾਇਓ—ਪੰਨਾ ੪੬੬

੪. ਪਉੜੀ ਮ: ੧ (ਵਾਰ ਆਸਾ)—ਸਤਿਗੁਰ ਵਿਟਹੁ ਵਾਰਿਆ—ਪੰਨਾ ੪੭੦

੫. ਸੋਰਠਿ ਮ: ੧—ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ—ਪੰਨਾ ੫੯੮

੬. ਰਾਮਕਲੀ ਮ: ੧—(ਸਿਧ ਗੋਸਟਿ)—ਗੁਰਮੁਖਿ ਬਾਂਧਿਓ ਸੇਤੁ ਬਿਧਾਤੈ—ਪੰਨਾ ੯੪੨

੭. ਸਲੋਕ ਮ: ੨ (ਵਾਰ ਆਸਾ)—ਜੇ ਸਉ ਚੰਦਾ ਉਗਵਹਿ—ਪੰਨਾ ੪੬੩

੮. ਸਲੋਕ ਮ: ੨ (ਵਾਰ ਸਾਰੰਗ)—ਗੁਰੁ ਕੁੰਜੀ, ਪਾਹੂ ਨਿਵਲੁ—ਪੰਨਾ ੧੨੩੭

੯. ਮਾਰੂ ਮ: ੩—ਮਾਰੂ ਤੇ ਸੀਤਲੁ ਕਰੇ—ਪੰਨਾ ੯੯੪

੧੦. ਸਲੋਕ ਮ: ੩—(ਵਾਰ ਮਲਾਰ)—ਬਬੀਹਾ ਭਿੰਨੀ ਰੈਣਿ ਬੋਲਿਆ—ਪੰਨਾ ੧੨੮੩

੧੧. ਸਲੋਕ ਮ: ੩—(ਵਾਰਾਂ ਤੇ ਵਧੀਕ)—ਧੁਰਹੁ ਖਸਮਿ ਭੇਜਿਆ—ਪੰਨਾ ੧੪੨੦

੧੨. ਸਲੋਕ ਮ: ੩ (ਵਾਰਾਂ ਤੇ ਵਧੀਕ)—ਬਾਬੀਹਾ ਸਗਲੀ ਧਰਤੀ ਜੇ ਫਿਰਹਿ—ਪੰਨਾ ੧੪੨੦

੧੩. ਪਉੜੀ ਮ: ੪—(ਸਿਰੀ ਰਾਗ ਕੀ ਵਾਰ)—ਹਰਿ ਕੇ ਸੰਤ ਸੁਣਹੁ ਜਨ ਭਾਈ—ਪੰਨਾ ੮੭

੧੪. ਧਨਾਸਰੀ ਮ: ੪—ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ—ਪੰਨਾ ੬੬੭

੧੫. ਕਲਿਆਨ ਮ: ੪—ਰਾਮ ਗੁਰੁ ਪਾਰਸੁ ਪਰਸੁ ਕਰੀਜੈ—ਪੰਨਾ ੧੩੨੪

੧੬. ਗਉੜੀ ਮ: ੫—ਸੂਕੇ ਹਰੇ ਕੀਏ ਖਿਨ ਮਾਹੇ—ਪੰਨਾ ੧੯੧

੧੭. ਗਉੜੀ ਬਾਵਨ ਅਖਰੀ ਮ: ੫—ਲਲਾ ਲਾਵਉ ਅਉਖਧੁ ਜਾਹੂ—ਪੰਨਾ ੨੫੯

੧੮. ਸੋਰਠਿ ਮ: ੫—ਜਨਮ ਜਨਮ ਕੇ ਦੂਖ ਨਿਵਾਰੈ—ਪੰਨਾ ੬੧੮

੧੯. ਸਲੋਕ ਮ: ੫ (ਵਾਰ ਜੈਤਸਰੀ)—ਭਉਜਲੁ ਬਿਖਮੁ ਅਸਗਾਹੁ—ਪੰਨਾ ੭੧੦

੨੦. ਬਿਲਾਵਲੁ ਮ: ੫—ਭੂਲੇ ਮਾਰਗੁ ਜਿਨਹਿ ਬਤਾਇਆ—ਪੰਨਾ ੮੦੩

੨੧. ਬਿਲਾਵਲ ਮ: ੫—ਤਾਤੀ ਵਾਉ ਨ ਲਗਈ—ਪੰਨਾ ੮੧੯

੨੨. ਗੌਂਡ ਮ: ੫—ਗੁਰ ਕੀ ਮੂਰਤਿ ਮਨ ਮਹਿ ਧਿਆਨੁ—ਪੰਨਾ ੮੬੪

੨੩. ਸਲੋਕ ਮ: ੫—(ਵਾਰ ਮਾਰੂ)—ਜੋ ਡੁਬੰਦੋ ਆਪਿ—ਪੰਨਾ ੧੧੦੧

੨੪. ਸੋਰਠਿ ਨਾਮਦੇਵ ਜੀ—ਅਣਮੜਿਆ ਮੰਦਲੁ ਬਾਜੈ—ਪੰਨਾ ੬੫੭

੨੫. ਸਵਈਏ ਮਹਲੇ ਦੂਜੇ ਕੇ—ਅਮਿਅ ਦ੍ਰਿਸਟਿ ਸੁਭ ਕਰੈ—ਪੰਨਾ ੧੩੯੨

੨੬. ਸਵਈਏ ਮਹਲੇ ਚਉਥੇ ਕੇ—ਕਚਹੁ ਕੰਚਨੁ ਭਇਅਉ—ਪੰਨਾ ੧੩੯੯

੨੭. ਸਵਈਏ ਮਹਲੇ ਚਉਥੇ ਕੇ—ਜਾਮਿ ਗੁਰੂ ਹੋਇ ਵਲਿ—(ਨਲ੍ਹ ਭੱਟ) ਪੰਨਾ ੧੩੯੯

੨੮. ਸਵਈਏ ਮਹਲੇ ਚਉਥੇ ਕੇ—ਗੁਰ ਬਿਨੁ ਘੋਰੁ ਅੰਧਾਰੁ—(ਨ੍ਹਲ ਭੱਟ) ਪੰਨਾ ੧੩੯੯

੨੯. ਬਸੰਤੁ ਹਿੰਡੋਲ ਮ: ੪—ਰਾਮ ਨਾਮੁ ਰਤਨ ਕੋਠੜੀ—ਪੰਨਾ ੧੧੭੮

੩੦. ਸੂਹੀ ਲਲਿਤ ਕਬੀਰ ਜੀ—ਏਕੁ ਕੋਟੁ, ਪੰਚ ਸਿਕਦਾਰਾ—ਪੰਨਾ ੭੯੩

੩੧. ਸਲੋਕ ਮ: ੩ (ਵਾਰ ਰਾਮਕਲੀ)—ਬਾਬਾਣੀਆ ਕਹਾਣੀਆ—ਪੰਨਾ ੯੫੧

੩੨. ਆਸਾ ਮ: ੫—ਅਧਮ ਚੰਡਾਲੀ ਭਈ ਬ੍ਰਹਮਣੀ—ਪੰਨਾ ੩੯੧

**ਭਾਵ**:—

੧. ਕਦੇ ਕਦੇ ਬੇ-ਰੁੱਤੀ ਵਰਖਾ ਤੇ ਬੱਦਲਾਂ ਦੀ ਲਿਸ਼ਕ ਦੇ ਕਾਰਨ ਛੋਲਿਆਂ ਦੇ ਫ਼ਸਲਾਂ ਦੇ ਫ਼ਸਲ ਸੜ ਜਾਂਦੇ ਹਨ । ਨਾਂਹ ਤਾਂ ਉਹਨਾਂ ਵਿਚ ਦਾਣੇ ਹੀ ਪੈਂਦੇ ਹਨ, ਅਤੇ ਨਾਲ ਹੀ ਉਹ ਪਸ਼ੂਆਂ ਦੇ ਖਾਣ ਦੇ ਕੰਮ ਆ ਸਕਦੇ ਹਨ । ਜ਼ਿਮੀਂਦਾਰਾਂ ਪਾਸ ਵਿਹਲ ਨਾਹ ਹੋਣ ਕਰ ਕੇ, ਉਹ ਫ਼ਸਲ ਨਿਖ਼ਸਮੇ ਹੀ ਖੇਤਾਂ ਵਿਚ ਪਏ ਰਹਿੰਦੇ ਹਨ । ਤਦੋਂ ਪਿੰਡਾਂ ਦੇ ਕਮੀਣ ਤੇ ਗ਼ਰੀਬ ਲੋੜਵੰਦੇ ਲੋਕ ਰੋਜ਼ ਜਾ ਕੇ ਬਾਲਣ ਵਾਸਤੇ ਭਰੀਆਂ ਦੀਆਂ ਭਰੀਆਂ ਬੰਨ੍ਹ ਕੇ ਲੈ ਆਉਂਦੇ ਹਨ । ਉਥੇ ਇਹ ਗੱਲ ਪਰਤੱਖ ਵੇਖੀਦੀ ਹੈ ਕਿ ਇਕ ਜ਼ਿਮੀਂਦਾਰ-ਖਸਮ ਦੇ ਨਾਹ ਹੋਣ ਕਰਕੇ ਕਮੀਣ ਆਦਿਕ ਕਈ ਉਹਨਾਂ ਦੇ ਖਸਮ ਆ ਬਣਦੇ ਹਨ ।

ਇਸੇ ਤਰ੍ਹਾਂ ਜਦੋਂ ਅਸੀ ਆਪਣੇ ਮਨ ਵਿਚ ਚਤੁਰ ਬਣ ਕੇ ਗੁਰੂ ਨੂੰ ਮਨੋਂ ਵਿਸਾਰ ਦੇਂਦੇ ਹਾਂ, ਗੁਰੂ ਦੇ ਦੱਸੇ ਜੀਵਨ-ਰਾਹ ਨੂੰ ਜ਼ਰੂਰੀ ਨਹੀਂ ਸਮਝਦੇ, ਗੁਰੂ ਦੀ ਰਾਹਬਰੀ ਦੀ ਲੋੜ ਨਹੀਂ ਸਮਝਦੇ, ਤਦੋਂ ਕਾਮਾਦਿਕ ਸੌ ਖਸਮ ਇਸ ਮਨ ਦੇ ਆ ਬਣਦੇ ਹਨ, ਮਨ ਕਦੇ ਕਿਸੇ ਵਿਕਾਰ ਦਾ ਕਦੇ ਕਿਸੇ ਵਿਕਾਰ ਦਾ ਸ਼ਿਕਾਰ ਪਿਆ ਬਣਦਾ ਹੈ ।

(੨) ਜ਼ਿੰਦਗੀ ਦਾ ਸਹੀ ਰਸਤਾ ਦੱਸਣ ਵਾਲਾ ਗੁਰੂ ਪਰਮਾਤਮਾ ਦੀ ਮਿਹਰ ਨਾਲ ਹੀ ਮਿਲਦਾ ਹੈ । ਇਹ ਵਿਚਾਰਾ ਜੀਵ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਵਾਸ਼ਨਾ ਦਾ ਬੱਧਾ ਅਨੇਕਾਂ ਜਨਮਾਂ ਵਿਚ ਭਟਕਦਾ ਤੁਰਿਆ ਆਉਂਦਾ ਹੈ । ਪ੍ਰਭੂ ਦੀ ਮਿਹਰ ਨਾਲ ਹੀ ਮਿਲਿਆ ਗੁਰੂ ਇਸ ਨੂੰ ਜੀਵਨ-ਉਪਦੇਸ਼ ਸੁਣਾਂਦਾ ਹੈ ।

ਜਿਹੜਾ ਮਨੁੱਖ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ, ਉਸ ਨੂੰ ਸਤਿਗੁਰੂ ਦੇ ਮਿਲਣ ਨਾਲ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਯਾਦ ਦਾ ਸ਼ੌਕ ਬਣਦਾ ਹੈ, ਯਾਦ ਤੋਂ ਪਿਆਰ ਬਣਦਾ ਹੈ, ਤੇ ਇਸ ਤਰ੍ਹਾਂ ਉਸ ਦੇ ਅੰਦਰੋਂ ਪੁਰਾਣੇ ਨੀਵੇਂ ਮਾਇਕ ਸੰਸਕਾਰ ਮਿੱਟ ਕੇ ਪਰਮਾਤਮਾ ਵਿਚ ਉਸ ਦੀ ਲੀਨਤਾ ਹੋ ਜਾਂਦੀ ਹੈ ।

(੩) ਇਹ ਗੱਲ ਪੱਕੀ ਜਾਣੋ ਕਿ ਕਿਸੇ ਭੀ ਮਨੁੱਖ ਨੂੰ ਗੁਰੂ ਦੀ ਸਰਨ ਪੈਣ ਤੋਂ ਬਿਨਾ ਗੁਰੂ ਦੇ ਦੱਸੇ ਰਸਤੇ ਉਤੇ ਤੁਰਨ ਤੋਂ ਬਿਨਾ ਪਰਮਾਤਮਾ ਨਾਲ ਮਿਲਾਪ ਹਾਸਲ ਨਹੀਂ ਹੁੰਦਾ । ਕਿਉਂ ? ਕਿਉਂਕਿ ਕੋਈ ਮਨੁੱਖ ਆਪਣੇ ਅੰਦਰੋਂ ਮਾਇਆ ਦੇ ਮੋਹ ਵਾਲੇ ਸੰਸਕਾਰ ਦੂਰ ਨਹੀਂ ਕਰ ਸਕਦਾ । ਇਕ ਗੁਰੂ ਹੀ ਹੈ ਜੋ ਹੋਰਨਾਂ ਨੂੰ ਭੀ ਇਸ ਮਾਇਆ ਦੇ ਪੰਜੇ ਵਿਚੋਂ ਛਡਾ ਸਕਦਾ ਹੈ ।

(੪) ਮਾਇਆ ਦੇ ਮੋਹ ਦੇ ਪ੍ਰਭਾਵ ਦੇ ਕਾਰਨ ਮਨੁੱਖ ਆਤਮਕ ਜੀਵਨ ਵਲੋਂ ਅੰਨ੍ਹਾ ਹੋਇਆ ਰਹਿੰਦਾ ਹੈ, ਆਤਮਕ ਜੀਵਨ ਵਲੋਂ ਬੇ-ਸਮਝ ਰਹਿੰਦਾ ਹੈ । ਇਹ ਬੇ-ਸਮਝੀ ਮਨੁੱਖ ਆਪਣੇ ਆਪ ਦੂਰ ਨਹੀਂ ਕਰ ਸਕਦਾ । ਇਹ ਜ਼ਰੂਰੀ ਹੈ ਕਿ ਕਰਤਾਰ ਦੀ ਮਿਹਰ ਨਾਲ ਮਿਲੇ ਗੁਰੂ ਦੇ ਸਾਹਮਣੇ ਮਨੁੱਖ ਆਪਣੀ ਅਕਲ ਦਾ ਆਸਰਾ ਛੱਡ ਦੇਵੇ । ਮਾਇਆ ਦੇ ਮੋਹ ਵਿਚ ਅੰਨ੍ਹੀਆਂ ਹੋ ਚੁਕੀਆਂ ਅੱਖਾਂ ਵਿਚ ਗੁਰੂ ਆਤਮਕ ਜੀਵਨ ਦੀ ਸੂਝ ਦਾ ਚਾਨਣ ਪਾਂਦਾ ਹੈ, ਤੇ, ਇਸ ਤਰ੍ਹਾਂ ਮਨੁੱਖ ਨੂੰ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚ ਡੁੱਬਣੋਂ ਬਚਾ ਲੈਂਦਾ ਹੈ ।

(੫) ਖੱਟੀ-ਕਮਾਈ ਮਾਇਆ ਤਾਂ ਹਰੇਕ ਮਨੁੱਖ ਇਥੇ ਹੀ ਛੱਡ ਕੇ ਤੁਰ ਪੈਂਦਾ ਹੈ, ਜਗਤ ਵਿਚ ਇਸ ਦੇ ਆਉਣ ਦਾ ਇਹ ਮਨੋਰਥ ਨਹੀਂ । ਮਨੁੱਖ ਆਉਂਦਾ ਹੈ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਵਿਹਾਝਣ । ਇਹ ਨਾਮ-ਜਲ ਹੈ ਤਾਂ ਹਰੇਕ ਮਨੁੱਖ ਦੇ ਅੰਦਰ ਹੀ, ਪਰ ਇਹ ਸੂਝ ਮਿਲਦੀ ਹੈ ਸਿਰਫ਼ ਗੁਰੂ ਪਾਸੋਂ, ਸਿਰਫ਼ ਗੁਰੂ ਪਾਸੋਂ ।

ਧਾਰਮਿਕ ਭੇਖ ਤੀਰਥ-ਇਸ਼ਨਾਨ ਆਦਿਕ ਉੱਦਮਾਂ ਨਾਲ ਇਹ ਚੀਜ਼ ਨਹੀਂ ਮਿਲ ਸਕਦੀ । ਅੰਦਰਲੀ ਆਤਮਕ ਅਵਸਥਾ ਤਦੋਂ ਹੀ ਉੱਚੀ ਬਣਦੀ ਹੈ ਜੇ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਪਰਮਾਤਮਾ ਦੇ ਨਾਮ ਵਿਚ ਜੁੜਿਆ ਕਰੇ ।

(੬) ਰਾਵਣ ਸੀਤਾ ਜੀ ਨੂੰ ਸਮੁੰਦਰੋਂ ਪਾਰ ਲੰਕਾ ਵਿਚ ਲੈ ਗਿਆ ਸੀ । ਸ੍ਰੀ ਰਾਮਚੰਦ੍ਰ ਜੀ ਨੇ ਸਮੁੰਦਰ ਉਤੇ ਪੁਲ ਬੱਧਾ, ਦੈਂਤਾਂ ਨੂੰ ਮਾਰਿਆ, ਲੰਕਾ ਲੁੱਟੀ ਤੇ ਸੀਤਾ ਜੀ ਨੂੰ ਛਡਾ ਕੇ ਲਿਆਂਦਾ । ਘਰ ਦੇ ਭੇਤੀ ਭਭੀਖਣ ਦੇ ਦੱਸੇ ਹੋਏ ਭੇਤ ਨੇ ਇਸ ਸਾਰੀ ਮੁਹਿੰਮ ਵਿਚ ਬੜੀ ਸਹਾਇਤਾ ਦਿੱਤੀ ।

ਮਾਇਆ-ਵੇੜ੍ਹੇ ਮਨ ਨੇ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਤੋਂ ਵਿਛੋੜ ਦਿੱਤਾ ਹੋਇਆ ਹੈ । ਦੋਹਾਂ ਦੇ ਵਿਚਕਾਰ ਸੰਸਾਰ-ਸਮੁੰਦਰ ਦੀ ਵਿੱਥ ਬਣੀ ਪਈ ਹੈ । ਪਰਮਾਤਮਾ ਨੇ ਜਗਤ ਵਿਚ ਗੁਰੂ ਘੱਲਿਆ । ਗੁਰੂ, ਮਾਨੋ, ਪੁਲ ਬਣ ਗਿਆ । ਜਿਸ ਜੀਵ-ਇਸਤ੍ਰੀ ਨੂੰ ਗੁਰੂ ਮਿਲਿਆ, ਉਸ ਦੀ ਪ੍ਰਭੂ-ਪਤੀ ਨਾਲੋਂ ਵਿੱਥ ਮਿਟ ਗਈ । ਗੁਰੂ ਨੇ ਘਰ ਦਾ ਭੇਤ ਸਮਝਾਇਆ ਕਿ ਕਿਵੇਂ ਮਨ ਵਿਕਾਰਾਂ ਵਿਚ ਫਸਾਂਦਾ ਹੈ । ਸੋ, ਗੁਰੂ ਦੀ ਸਰਨ ਪੈ ਕੇ ਲੱਖਾਂ ਪੱਥਰ-ਦਿਲ ਜੀਵ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਹਨ ।

(੭) ਮਾਇਆ ਦੇ ਮੋਹ ਵਿਚ ਫਸ ਕੇ ਮਨੁੱਖ ਗ਼ਲਤ ਜੀਵਨ-ਰਾਹ ਤੁਰ ਪੈਂਦਾ ਹੈ, ਆਤਮਕ ਜੀਵਨ ਦੀ ਇਸ ਨੂੰ ਸੂਝ ਨਹੀਂ ਰਹਿ ਜਾਂਦੀ । ਸਹੀ ਜੀਵਨ-ਤੋਰ ਵਲੋਂ ਬੇ-ਸਮਝੀ ਮਨੁੱਖ ਵਾਸਤੇ ਆਤਮਕ ਹਨੇਰਾ ਹੈ । ਇਸ ਹਨੇਰੇ ਵਿਚ ਵੈਰ-ਵਿਰੋਧ, ਨਿੰਦਾ, ਈਰਖਾ, ਕਾਮਾਦਿਕ ਅਨੇਕਾਂ ਹੀ ਠੇਡੇ ਹਨ ਜੋ ਜੀਵਨ-ਸਫ਼ਰ ਵਿਚ ਮਨੁੱਖ ਨੂੰ ਲੱਗਦੇ ਰਹਿੰਦੇ ਹਨ । ਇਹ ਠੇਡੇ ਹਨ ਮਨੁੱਖ ਦੇ ਅੰਦਰ ਮਨ ਵਿਚ ।

ਹਨੇਰੀ ਰਾਤ ਵਿਚ ਸਫ਼ਰ ਪਿਆ ਮਨੁੱਖ ਰਸਤੇ ਵਿਚ ਕਈ ਠੇਡੇ ਖਾ ਸਕਦਾ ਹੈ । ਜੇ ਚੰਦ ਚੜ੍ਹ ਪਏ, ਤਾਂ ਉਹ ਠੇਡੇ ਮੁੱਕ ਜਾਂਦੇ ਹਨ । ਦਿਨੇ ਸੂਰਜ ਦੀ ਰੌਸ਼ਨੀ ਵਿਚ ਅੱਖਾਂ ਵਾਲੇ ਨੂੰ ਠੇਡੇ ਲੱਗਣੇ ਹੀ ਕਿਉਂ ਹੋਏ ?

ਪਰ ਸੂਰਜ ਤੇ ਚੰਦ੍ਰਮਾ ਨੇ ਚਾਨਣ ਦੇਣਾ ਹੈ ਬਾਹਰਲੇ ਪਦਾਰਥਾਂ ਨੂੰ ਵੇਖਣ ਵਾਸਤੇ । ਮਨ ਦੇ ਵਿਕਾਰ ਆਦਿਕ ਠੇਡੇ ਦੂਰ ਕਰਨੇ ਇਹਨਾਂ ਦੀ ਤਾਕਤ ਤੋਂ ਬਾਹਰ ਦੀ ਗੱਲ ਹੈ ।

ਆਤਮਕ ਹਨੇਰਾ ਸਿਰਫ਼ ਗੁਰੂ ਹੀ ਦੂਰ ਕਰ ਸਕਦਾ ਹੈ ।

(੮) ਕਿਸੇ ਘਰ ਦਾ ਮਾਲਕ ਆਪਣੇ ਘਰ ਨੂੰ ਤਕੜਾ ਪੱਕਾ ਜੰਦ੍ਰਾ ਮਾਰ ਕੇ ਕਿਤੇ ਬਾਹਰ ਚਲਾ ਜਾਏ, ਤੇ ਕੁੰਜੀ ਆਪਣੇ ਨਾਲ ਲੈ ਜਾਏ, ਤਾਂ ਉਸ ਦੀ ਗ਼ੈਰ-ਹਾਜ਼ਰੀ ਵਿਚ ਹੋਰ ਕੌਣ ਖੋਹਲੇ ਉਸ ਜੰਦ੍ਰੇ ਨੂੰ ?

ਮਨੁੱਖ ਦਾ ਮਨ, ਸਮਝੋ, ਇਕ ਕੋਠਾ ਹੈ । ਇਸ ਕੋਠੇ ਨੂੰ ਮਾਇਆ ਦੇ ਮੋਹ ਦਾ ਤਕੜਾ ਪੱਕਾ ਜੰਦ੍ਰਾ ਵੱਜਾ ਪਿਆ ਹੈ । ਜੀਵ ਮਾਇਆ ਦੀ ਖ਼ਾਤਰ ਦਿਨ-ਰਾਤ ਬਾਹਰ ਭਟਕਦਾ ਫਿਰਦਾ ਹੈ । ਕੌਣ ਸਮਝਾਵੇ ਇਸ ਨੂੰ ਬਾਹਰਲੀ ਮਾਇਆ ਤਾਂ ਇਥੇ ਹੀ ਪਈ ਰਹਿ ਜਾਇਗੀ, ਤੂੰ ਆਪਣੇ ਘਰ ਦੀ ਭੀ ਸਾਰ ਲੈ ? ਘਰ ਨੂੰ ਜੰਦ੍ਰਾ ਵੱਜਾ ਪਿਆ ਹੈ । ਇਹ ਜੰਦ੍ਰਾ ਸਿਰਫ਼ ਗੁਰੂ ਖੋਹਲ ਸਕਦਾ ਹੈ । ਮਾਇਆ ਦੇ ਪਿਆਰ ਦੇ ਜਕੜ ਵਿਚੋਂ ਸਿਰਫ਼ ਗੁਰੂ ਹੀ ਮਨੁੱਖ ਨੂੰ ਆਜ਼ਾਦ ਕਰ ਸਕਦਾ ਹੈ ।

(੯) ਭੈੜਾ ਜਿਹਾ ਲੋਹਾ ਭੀ ਪਾਰਸ ਨਾਲ ਲੱਗਦਿਆਂ ਹੀ ਸੋਨਾ ਬਣ ਜਾਂਦਾ ਹੈ । ਤਪਦਾ ਰੇਤ-ਥਲਾ ਵਰਖਾ ਦੀ ਬਰਕਤਿ ਨਾਲ ਠੰਢਾ-ਠਾਰ ਹੋ ਜਾਂਦਾ ਹੈ ।

ਜੋ ਮਨੁੱਖ ਗੁਰੂ ਦੇ ਰਾਹ ਤੇ ਤੁਰ ਕੇ ਪ੍ਰਭੂ-ਨਾਮ ਜਪਦਾ ਹੈ, ਉਸ ਦਾ ਸੁਭਾਉ ਸੀਤਲ ਹੋ ਜਾਂਦਾ ਹੈ, ਉਸ ਦਾ ਆਚਰਨ ਉੱਚਾ ਬਣ ਜਾਂਦਾ ਹੈ ।

(੧੦) ਨਾਮ-ਅੰਮ੍ਰਿਤ ਮਨੁੱਖ ਦੇ ਆਤਮਕ ਜੀਵਨ ਦਾ ਸਹਾਰਾ ਹੈ । ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਨੂੰ ਇਹ ਸਮਝ ਆ ਜਾਂਦੀ ਹੈ ਕਿ ਪ੍ਰਭੂ ਦੇ ਨਾਮ-ਜਲ ਤੋਂ ਵਿਰਵੇ ਰਹਿ ਕੇ ਜੀਵਨ ਜੀਵਿਆ ਨਹੀਂ ਜਾ ਸਕਦਾ, ਉਹ ਪਪੀਹੇ ਵਾਂਗ ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਦੇ ਦਰ ਤੇ ਆ ਕੂਕਦਾ ਹੈ ।

(੧੧) ਸਿਰਜਨਹਾਰ ਦੇ ਹੁਕਮ ਅਨੁਸਾਰ ਬੱਦਲ ਆਉਂਦੇ ਹਨ, ਝੜੀ ਲਾ ਕੇ ਵਰ੍ਹਦੇ ਹਨ, ਪਪੀਹੇ ਦੇ ਤਨ ਮਨ ਵਿਚ ਠੰਡ ਪੈਂਦੀ ਹੈ । ਸਾਰੀ ਧਰਤੀ ਹੀ ਹਰਿਆਵਲੀ ਹੋ ਜਾਂਦੀ ਹੈ ਤੇ ਅੰਨ ਧਨ ਬੇਅੰਤ ਪੈਦਾ ਹੁੰਦਾ ਹੈ ।

ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਮਨ ਜੋੜ ਕੇ ਪ੍ਰਭੂ ਦਾ ਨਾਮ-ਅੰਮ੍ਰਿਤ ਪੀਂਦਾ ਹੈ, ਉਸ ਦੇ ਹਿਰਦੇ ਵਿਚ ਸ਼ਾਂਤੀ ਠੰਡ ਵਰਤਦੀ ਹੈ ।

(੧੨) ਜੇਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਪੀਹੇ ਵਾਂਗ ਨਾਮ-ਅੰਮ੍ਰਿਤ ਦੀ ਬੂੰਦ ਲਈ ਤਾਂਘਦਾ ਹੈ, ਉਸ ਦੀ ਮਾਇਕ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ ।

(੧੩) ਸੂਰਜ ਚੜ੍ਹ ਪਏ, ਤਾਂ ਰਾਤ ਦਾ ਸਾਰਾ ਹਨੇਰਾ ਦੂਰ ਹੋ ਜਾਂਦਾ ਹੈ ।

ਗੁਰੂ ਦੀ ਸਿੱਖਿਆ ਹਿਰਦੇ ਵਿਚ ਟਿਕਾਈਏ, ਤਾਂ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ ।

(੧੪) ਮਾਇਆ ਦਾ ਮੋਹ ਮਨੁੱਖ ਦੇ ਆਤਮਕ ਜੀਵਨ ਵਾਸਤੇ ਜ਼ਹਿਰ ਹੈ, ਮਨੁੱਖ ਦੇ ਅੰਦਰੋਂ ਇਹ ਸ਼ੁਭ ਗੁਣਾਂ ਨੂੰ ਸਹਿਜੇ ਸਹਿਜੇ ਮਾਰਦਾ ਰਹਿੰਦਾ ਹੈ । ਇਹ ਮੋਹ ਮਨੁੱਖ ਦੇ ਆਤਮਕ ਜੀਵਨ ਵਾਸਤੇ ਘੁੱਪ ਹਨੇਰਾ ਹੈ । ਮਨੁੱਖ ਸਹੀ ਜੀਵਨ-ਤੋਰ ਨਹੀਂ ਤੁਰ ਸਕਦਾ, ਅਨੇਕਾਂ ਵਿਕਾਰਾਂ ਦੇ ਠੇਡੇ ਖਾਂਦਾ ਰਹਿੰਦਾ ਹੈ ।

ਕਿਸੇ ਅੰਨ੍ਹੇ ਮਨੁੱਖ ਨੂੰ ਨਿਰਾ ਜ਼ਬਾਨੀ ਜ਼ਬਾਨੀ ਰਾਹ ਦੱਸਿਆਂ ਉਹ ਵਿਚਾਰਾ ਠੇਡੇ ਖਾਣੋਂ ਬਚ ਨਹੀਂ ਸਕਦਾ । ਕੋਈ ਦਇਆਵਾਨ ਉਸ ਦਾ ਹੱਥ ਫੜ ਕੇ ਉਸ ਨੂੰ ਸਿੱਧੀ ਸੜਕੇ ਪਾ ਦੇਵੇ, ਤਾਂ ਹੀ ਉਸ ਦਾ ਸਫ਼ਰ ਠੀਕ-ਠੀਕ ਸਿਰੇ ਚੜ੍ਹ ਸਕਣ ਦੀ ਆਸ ਹੋ ਸਕਦੀ ਹੈ ।

ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਜਿਸ ਮਨੁੱਖ ਨੂੰ ਗੁਰੂ ਮਿਹਰ ਕਰ ਕੇ ਆਪਣਾ ਪੱਲਾ ਫੜਾਂਦਾ ਹੈ, ਉਹ ਮਨੁੱਖ ਪਰਮਾਤਮਾ ਦੀ ਯਾਦ ਦੀ ਸੜਕੇ ਚੜ੍ਹਦਾ ਹੈ, ਸਾਧ ਸੰਗਤਿ ਦੇ ਆਸਰੇ ਜੀਵਨ-ਪੈਂਡਾ ਤੈਅ ਕਰਦਾ ਹੈ ।

(੧੫) ਪਾਰਸ ਨਾਲ ਛੁਹ ਕੇ ਲੋਹਾ ਬਣ ਜਾਂਦਾ ਹੈ । ਲੱਕੜਾਂ ਦੇ ਢੇਰ ਨੂੰ ਅੱਗ ਦੀ ਇਕ ਚਿੰਗਾੜੀ ਸਾੜ ਕੇ ਸੁਆਹ ਕਰ ਦੇਂਦੀ ਹੈ; ਪਰਮਾਤਮਾ ਨਾਲੋਂ ਵਿੱਛੁੜ ਕੇ ਮਨੁੱਖ ਅਨੇਕਾਂ ਪਾਪ ਕਰਦਾ ਹੈ, ਪਰ ਗੁਰੂ ਨੂੰ ਮਿਲਿਆਂ ਮਨੁੱਖ ਦੇ ਅੰਦਰ ਆਤਮਕ ਜੀਵਨ ਦੀ ਸੂਝ ਦੀ ਅਜਿਹੀ ਚਿੰਗਾੜੀ ਬਲਦੀ ਹੈ ਕਿ ਉਹ ਸਾਰੇ ਪਾਪ ਦਗਧ ਹੋ ਜਾਂਦੇ ਹਨ । ਜੀਵਨ ਪਲਟ ਜਾਂਦਾ ਹੈ । ਜਿਵੇਂ ਮੁਰਗਾਈ ਦੇ ਖੰਭ ਪਾਣੀ ਵਿਚ ਨਹੀਂ ਭਿੱਜਦੇ, ਤਿਵੇਂ ਗੁਰੂ ਦੀ ਸਰਨ ਪਏ ਮਨੁੱਖ ਦਾ ਮਨ ਮਾਇਆ ਦੇ ਮੋਹ ਵਿਚ ਨਹੀਂ ਫਸਦਾ ।

(੧੬) ਪਾਣੀ ਖੁਣੋਂ ਸੁੱਕ ਰਹੇ ਬੇਲ ਬੂਟਿਆਂ ਰੁੱਖਾਂ ਨੂੰ ਵਰਖਾ ਮੁੜ ਜਿਵਾਲ ਦੇਂਦੀ ਹੈ । ਹਰੇ-ਹਰੇ ਪੱਤਿਆਂ ਤੇ ਰੰਗ-ਬਰੰਗੇ ਫੁੱਲਾਂ ਨਾਲ ਸਾਰੀ ਬਨਸਪਤੀ ਸਜ ਜਾਂਦੀ ਹੈ ।

ਮਾਇਆ ਆਸਾ ਤ੍ਰਿਸ਼ਨਾ ਚਿੰਤਾ ਫ਼ਿਕਰਾਂ ਨਾਲ ਸਹਿਮੇ ਹੋਏ ਮਨ ਵਿਚ ਜਦੋਂ ਪ੍ਰਭੂ ਦੇ ਨਾਮ-ਅੰਮ੍ਰਿਤ ਦਾ ਛੱਟਾ ਵੱਜਦਾ ਹੈ, ਤਾਂ ਮਨ ਟਹਿਕ ਆਉਂਦਾ ਹੈ ।

ਇਹ ਮਿਹਰ ਹੈ ਪੂਰੇ ਗੁਰੂ ਦੀ !

(੧੭) ਰੋਗੀ ਨੂੰ ਰੋਗ ਦੀ ਬਿਪਤਾ ਤੋਂ ਬਚਾਉਣ ਲਈ ਨਿਰੀ ਦਵਾਈ ਕਾਫ਼ੀ ਨਹੀਂ ਹੈ । ਸਿਆਣਾ ਵੈਦ ਦਵਾਈ ਦੇ ਨਾਲ ਪਰਹੇਜ਼ ਸੰਜਮ ਤੇ ਅਨੁਪਾਨ ਭੀ ਦੱਸਦਾ ਹੈ ।

ਪ੍ਰਭੂ ਦੀ ਯਾਦ ਮਨੁੱਖ ਦੇ ਸਾਰੇ ਮਾਨਸਕ ਰੋਗਾਂ ਦੀ ਦਵਾਈ ਹੈ । ਉਹ ਪ੍ਰਭੂ ਹਰੇਕ ਦੇ ਅੰਦਰ ਮੌਜੂਦ ਭੀ ਹੈ । ਫਿਰ ਭੀ ਪੂਰਾ ਗੁਰੂ-ਵੈਦ ਇਸ ਦਵਾਈ ਦੇ ਨਾਲ ਸ਼ੁਭ-ਆਚਰਨ ਦਾ ਅਨੁਪਾਨ ਦੱਸਦਾ ਹੈ, ਤੇ ਵਿਕਾਰਾਂ ਵਲੋਂ ਪਰਹੇਜ਼ ਸਿਖਾਂਦਾ ਹੈ ।

(੧੮) ਕਈ ਛੋਟੇ ਬੱਚਿਆਂ ਦੇ ਸਰੀਰ ਕਿਸੇ ਅੰਦਰਲੇ ਰੋਗ ਦੇ ਕਾਰਨ ਦਿਨੋ ਦਿਨ ਸੁੱਕਦੇ ਜਾਂਦੇ ਹਨ, ਸੁੱਕ ਕੇ ਤੀਲਾ ਹੋ ਜਾਂਦੇ ਹਨ । ਉਹਨਾਂ ਦੀਆਂ ਮਾਵਾਂ ਕਈ ਹਕੀਮਾਂ ਵੈਦਾਂ ਪਾਸ ਉਹਨਾਂ ਨੂੰ ਲੈ ਜਾਂਦੀਆਂ ਹਨ, ਕਈ ਟੋਭਿਆਂ ਸਰੋਵਰਾਂ ਤੇ ਨਵ੍ਹਾਂਦੀਆਂ ਹਨ । ਜਿਨ੍ਹਾਂ ਨੂੰ ਕਾਰੀ ਦਵਾਈ ਮਿਲ ਜਾਂਦੀ ਹੈ ਉਹ ਬਚ ਨਿਕਲਦੇ ਹਨ ।

ਮਾਇਆ ਦਾ ਮੋਹ ਬੜਾ ਚੰਦਰਾ ਰੋਗ ਹੈ । ਜਿਸ ਨੂੰ ਚੰਬੜ ਜਾਏ, ਉਸ ਦਾ ਮਨ ਦਿਨੋ ਦਿਨ ਸੁੱਕਦਾ ਜਾਂਦਾ ਹੈ, ਸੁੰਗੜਦਾ ਜਾਂਦਾ ਹੈ, ਵਧੀਕ ਵਧੀਕ ਸੁਆਰਥੀ ਹੁੰਦਾ ਜਾਂਦਾ ਹੈ । ਪੂਰਾ ਗੁਰੂ ਸੁਚੱਜਾ ਵੈਦ ਪ੍ਰਭੂ ਦੇ ਨਾਮ ਦੀ ਦਵਾਈ ਦੇ ਕੇ ਸੁਆਰਥ ਵਿਚ ਸੁਕੇ ਹੋਏ ਮਨ ਨੂੰ ਹਰਾ ਕਰ ਦੇਂਦਾ ਹੈ ।

(੧੯) ਜਿਸ ਦੇ ਚੰਗੇ ਭਾਗ ਹੋਣ, ਉਸ ਨੂੰ ਗੁਰੂ ਨਾਮ-ਜਹਾਜ਼ ਵਿਚ ਬਿਠਾ ਕੇ ਇਸ ਅਥਾਹ ਸੰਸਾਰ-ਸਮੁੰਦਰ ਤੋਂ ਪਾਰ ਉਤਾਰ ਲੈਂਦਾ ਹੈ ।

(੨੦) ਜਗਤ ਤ੍ਰਿਸ਼ਨਾ ਦੀ ਅੱਗ ਦੇ ਸਮੁੰਦਰ ਵਿਚ ਡੁੱਬ ਰਿਹਾ ਹੈ ਸੜ ਰਿਹਾ ਹੈ । ਮਨੁੱਖ ਦਾ ਮਨ ਕਾਮ ਵਿਚ ਕ੍ਰੋਧ ਵਿਚ ਲੋਭ ਵਿਚ ਮੋਹ ਵਿਚ ਹਰ ਵੇਲੇ ਫਸਿਆ ਰਹਿੰਦਾ ਹੈ ।

ਜਿਸ ਭਾਗਾਂ ਵਾਲੇ ਨੂੰ ਗੁਰੂ ਮਿਲਦਾ ਹੈ ਉਸ ਨੂੰ ਗੁਰੂ ਜ਼ਿੰਦਗੀ ਦਾ ਸਹੀ ਰਸਤਾ ਵਿਖਾਂਦਾ ਹੈ, ਗੁਰੂ ਉਸ ਨੂੰ ਪਰਮਾਤਮਾ ਦੇ ਸੋਹਣੇ ਚਰਨਾਂ ਦਾ ਆਸਰਾ ਦੇਂਦਾ ਹੈ, ਪਰਮਾਤਮਾ ਦੀ ਯਾਦ ਵਿਚ ਜੋੜਦਾ ਹੈ ।

(੨੧) ਪਿਤਾ ਦਸ਼ਰਥ ਵਲੋਂ ਮਿਲੇ ਬਨਵਾਸ ਸਮੇ ਪੰਚਬਟੀ ਜੰਗਲ ਵਿਚੋਂ ਜਦੋਂ ਲਛਮਨ ਨੇ ਸਰੂਪਨਖਾ ਦਾ ਨੱਕ ਵੱਢ ਦਿੱਤਾ ਸੀ, ਤਾਂ ਰਾਵਣ ਨੇ ਆਪਣੀ ਭੈਣ ਦੀ ਇਸ ਨਿਰਾਦਰੀ ਦਾ ਬਦਲਾ ਲੈਣ ਲਈ ਇਕ ਛਲ ਰਚਿਆ । ਇਕ ਦੈਂਤ ਸੁੰਦਰ ਹਰਨ ਦਾ ਰੂਪ ਧਾਰ ਕੇ ਸ੍ਰੀ ਰਾਮਚੰਦ੍ਰ ਜੀ ਦੀ ਕੁਟੀਆ ਦੇ ਅੱਗੋਂ ਲੰਘਿਆ । ਸੀਤਾ ਜੀ ਨੂੰ ਉਹ ਹਰਨ ਬਹੁਤ ਪਸੰਦ ਆਇਆ । ਹਰਨ ਨੂੰ ਪਕੜਨ ਲਈ ਹਠ ਕੀਤੋ ਨੇ । ਸ੍ਰੀ ਰਾਮ ਜੀ ਹਰਨ ਨੂੰ ਫੜਨ ਲਈ ਗਏ । ਜੰਗਲ ਵਿਚ ਇਉਂ ਆਵਾਜ਼ ਆਈ, ਜਿਵੇਂ ਉਹ ਜ਼ਖ਼ਮੀ ਹੋ ਕੇ 'ਹਾਏ ਲਛਮਨ, ਹਾਏ ਲਛਮਨ,' ਕਹਿ ਕੇ ਰਹੇ ਹਨ । ਸੀਤਾ ਜੀ ਨੇ ਲਛਮਨ ਨੂੰ ਭੀ ਭੇਜ ਦਿੱਤਾ । ਪਰ ਉਹ ਜਾਣ ਲੱਗਾ ਸੀਤਾ ਜੀ ਦੇ ਦੁਆਲੇ ਇਕ (ਕਾਰ=) ਲਕੀਰ ਪਾ ਕੇ ਕਹਿ ਗਿਆ ਕਿ ਇਹ 'ਰਾਮ-ਕਾਰ' ਹੈ, ਇਸ ਤੋਂ ਬਾਹਰ ਨ ਨਿਕਲਣਾ । ਰਾਵਣ ਸਾਧੂ-ਰੂਪ ਵਿਚ ਭਿਖਿਆ ਮੰਗਣ ਆ ਪਹੁੰਚਿਆ । ਸੀਤਾ ਜੀ ਲਕੀਰੋਂ ਬਾਹਰ ਹੋ ਕੇ ਆਟਾ ਪਾਣ ਲੱਗੇ, ਤਾਂ ਰਾਵਣ ਉਹਨਾਂ ਨੂੰ ਲੈ ਗਿਆ । ਲਕੀਰ ਦੇ ਅੰਦਰ ਉਸ ਦਾ ਜ਼ੋਰ ਨਹੀਂ ਪੈਂਦਾ ਸੀ ।

ਪਰਮਾਤਮਾ ਦੀ ਯਾਦ ਮਨੁੱਖਾ ਸਰੀਰ ਦੇ ਦੁਆਲੇ, ਮਾਨੋ, 'ਰਾਮ-ਕਾਰ' ਹੈ । ਜਿਸ ਮਨੁੱਖ ਦੀ ਜਿੰਦ ਦੇ ਦੁਆਲੇ ਗੁਰੂ ਇਹ ਰਾਮ-ਕਾਰ ਖਿੱਚ ਦੇਂਦਾ ਹੈ ਉਸ ਦੇ ਮਨ ਉਤੇ ਕਾਮਾਦਿਕ ਵੈਰੀ ਹੱਲਾ ਨਹੀਂ ਕਰ ਸਕਦੇ ।

(੨੨) ਮਨੁੱਖ ਨੂੰ ਇਹ ਗੱਲ ਕਦੇ ਭੀ ਭੁੱਲਣੀ ਨਹੀਂ ਚਾਹੀਦੀ ਕਿ ਇਸ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚ ਡੁੱਬਣ ਤੋਂ ਸਿਰਫ਼ ਗੁਰੂ ਹੀ ਮਨੁੱਖ ਨੂੰ ਬਚਾ ਸਕਦਾ ਹੈ । ਗੁਰੂ ਪਰਮਾਤਮਾ ਦਾ ਰੂਪ ਹੈ ।

ਜਿਵੇਂ ਇਹ ਵਿਕਾਰ-ਲਹਿਰਾਂ ਪਰਮਾਤਮਾ ਉਤੇ ਆਪਣਾ ਅਸਰ ਨਹੀਂ ਪਾ ਸਕਦੀਆਂ, ਤਿਵੇਂ ਗੁਰੂ ਭੀ ਇਹਨਾਂ ਦੀ ਮਾਰ ਤੋਂ ਉਤਾਂਹ ਰਹਿੰਦਾ ਹੈ ।

ਲੋਕ ਸੱਪ ਆਦਿਕ ਨੂੰ ਕੀਲਣ ਵਾਸਤੇ ਮੰਤਰ ਪੜ੍ਹਦੇ ਹਨ । ਗੁਰੂ ਦਾ ਸ਼ਬਦ ਸਭ ਮੰਤਰਾਂ ਤੋਂ ਸ੍ਰੇਸ਼ਟ ਮੰਤਰ ਹੈ, ਇਹ ਮੰਤਰ ਮਨੁੱਖ ਦੇ ਮਨ-ਸੱਪ ਨੂੰ ਕੀਲ ਸਕਦਾ ਹੈ । ਗੁਰੂ ਦਾ ਇਹ ਸ਼ਬਦ-ਮੰਤਰ ਹੀ ਗੁਰੂ ਦੀ ਮੂਰਤੀ ਹੈ ਗੁਰੂ ਦਾ ਅਸਲ ਸਰੂਪ ਹੈ । ਜੇ ਮਨੁੱਖ ਨੇ ਆਪਣੇ ਮਨ-ਸੱਪ ਨੂੰ ਕੀਲ ਕੇ ਰੱਖਣਾ ਹੈ, ਤਾਂ ਮਨੁੱਖ ਗੁਰੂ ਦੇ ਸ਼ਬਦ ਵਿਚ ਆਪਣੀ ਸੁਰਤਿ ਸਦਾ ਟਿਕਾਈ ਰੱਖੇ । ਕੁਰਾਹੇ ਜਾ ਰਹੇ ਮਨੁੱਖ ਨੂੰ ਗੁਰੂ ਹੀ ਸਦਾ ਜੀਵਨ ਦਾ ਸਹੀ ਰਸਤਾ ਵਿਖਾਂਦਾ ਹੈ । ਮਾਇਆ ਦੇ ਮੋਹ ਦੇ ਘੁੱਪ ਹਨੇਰੇ ਵਿਚ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਸਹੀ ਉੱਚੇ ਆਤਮਕ ਜੀਵਨ ਦਾ ਚਾਨਣ ਮਿਲਦਾ ਹੈ ।

(੨੩) ਹੜ੍ਹ ਆਏ ਹੋਏ ਨਦੀ ਨਾਲੇ ਵਿਚੋਂ ਤਾਰੂ-ਬੰਦੇ ਹੀ ਸਹੀ ਮੁਸਾਫ਼ਿਰਾਂ ਨੂੰ ਪਾਰ ਲੰਘਾ ਸਕਦੇ ਹਨ । ਜੇਹੜਾ ਆਪ ਹੀ ਗੋਤੇ ਖਾਂਦਾ ਹੋਵੇ, ਉਹ ਕਿਸੇ ਹੋਰ ਨੂੰ ਕਿਵੇਂ ਪਾਰ ਲੰਘਾਵੇ ?

ਜੇਹੜਾ ਮਨੁੱਖ ਆਪ ਹੀ ਵਿਕਾਰੀ ਹੋਵੇ, ਉਹ ਕਿਸੇ ਹੋਰ ਨੂੰ ਵਿਕਾਰਾਂ ਤੋਂ ਬਚਾਣ ਦਾ ਕੀਹ ਉਪਦੇਸ਼ ਕਰੇ ? ਰੱਬ ਨਾਲ ਰੱਤਾ ਹੋਇਆ ਹੀ ਦੂਜਿਆਂ ਨੂੰ ਵਿਕਾਰਾਂ ਦੇ ਹੜ੍ਹ ਵਿਚੋਂ ਬਚਾ ਸਕਦਾ ਹੈ ।

ਕੋਈ ਚਿੱਤਰਕਾਰ ਇਕ ਸੋਹਣੀ ਤਸਵੀਰ ਬਣਾ ਕੇ ਆਪਣੀ ਦੁਕਾਨ ਦੇ ਬਾਹਰ ਲਟਕਾ ਦੇਂਦਾ ਹੈ । ਲੰਘਦੇ ਬੰਦੇ ਉਸ ਤਸਵੀਰ ਨੂੰ ਵੇਖ ਕੇ ਮਸਤ ਹੋ ਜਾਂਦੇ ਹਨ ਤੇ ਵੇਖਣ ਲਈ ਅਟਕ ਜਾਂਦੇ ਹਨ । ਚਿੱਤਰਕਾਰ ਆਪਣੀ ਦੁਕਾਨ ਵਿਚੋਂ ਉੱਠ ਉੱਠ ਕੇ ਉਸ ਤਸਵੀਰ ਨੂੰ ਵੇਖਣ ਲਈ ਬਾਹਰ ਨਹੀਂ ਆਉਂਦਾ । ਇਹ ਤਸਵੀਰ ਉਸ ਨੇ ਆਪ ਬਣਾਈ ਹੈ, ਤੇ, ਇਹੋ ਜਿਹੀਆਂ ਕਈ ਹੋਰ ਬਣਾ ਸਕਦਾ ਹੈ ।

ਪਰਮਾਤਮਾ ਚਿੱਤਰਕਾਰ ਆਪਣੇ ਬਣਾਏ ਜਗਤ ਦੀ ਸੁੰਦਰਤਾ ਉਤੇ ਮਸਤ ਹੋ ਕੇ ਕਿਸੇ ਵਿਕਾਰ ਆਦਿਕ ਦੇ ਕੁਰਾਹੇ ਨਹੀਂ ਪੈਂਦਾ । ਗੁਰੂ ਉਤੇ ਭੀ ਮਾਇਆ ਦੀ ਕੋਈ ਸੁੰਦਰਤਾ ਆਪਣਾ ਪ੍ਰਭਾਵ ਨਹੀਂ ਪਾ ਸਕਦੀ । ਗੁਰੂ ਦੀ ਆਤਮਕ ਅਵਸਥਾ ਉਤਨੀ ਹੀ ਉੱਚੀ ਹੈ ਜਿਤਨੀ ਪਰਮਾਤਮਾ ਦੀ । ਗੁਰੂ ਪਰਮਾਤਮਾ ਦਾ ਰੂਪ ਹੈ । ਉੱਚੀ ਆਤਮਕ ਅਵਸਥਾ ਦੇ ਦ੍ਰਿਸ਼ਟੀ ਕੋਣ ਤੋਂ ਗੁਰੂ ਤੇ ਪਰਮਾਤਮਾ ਵਿਚ ਰਤਾ ਭਰ ਭੀ ਫ਼ਰਕ ਨਹੀਂ ਹੈ ।

(੨੪) ਸਾਵਣ ਦੇ ਮਹੀਨੇ ਬੱਦਲ ਵਰ੍ਹਿਆਂ ਜੇਠ-ਹਾੜ ਵਾਲੀ ਤਪਸ਼ ਮਿਟ ਜਾਂਦੀ ਹੈ । ਪਾਰਸ ਨਾਲ ਛੁਹਿਆਂ ਲੋਹਾ ਸੋਨਾ ਬਣ ਜਾਂਦਾ ਹੈ । ਢੋਲ ਵੱਜੇ, ਤਾਂ ਸੁਣਨ ਵਾਲੇ ਦਾ ਮਨ ਆਪ-ਮੁਹਾਰਾ ਖ਼ੁਸ਼ੀ ਨਾਲ ਨੱਚਦਾ ਹੈ ।

ਗੁਰੂ ਨੂੰ ਮਿਲ ਕੇ ਜਿਸ ਹਿਰਦੇ ਵਿਚ ਪ੍ਰਭੂ-ਪਿਆਰ ਪੈਦਾ ਹੋ ਜਾਏ, ਉਥੇ ਸ਼ਾਂਤੀ ਉੱਚਤਾ ਤੇ ਸੁਖ ਦਾ ਰਾਜ ਹੋ ਜਾਂਦਾ ਹੈ ।

(੨੫) ਗੁਰੂ ਮੇਹਰ ਦੀ ਨਿਗਾਹ ਕਰ ਕੇ ਸਾਰੇ ਪਾਪ ਵਿਕਾਰ ਦੂਰ ਕਰ ਦੇਂਦਾ ਹੈ ।

(੨੬) ਪਾਰਸ ਨਾਲ ਛੁਹਿਆਂ ਤਾਂਬਾ ਲੋਹਾ ਆਦਿਕ ਧਾਤ ਸੋਨਾ ਬਣ ਜਾਂਦੀ ਹੈ । ਚੰਦਨ ਦੇ ਬੂਟੇ ਪਾਸ ਉੱਗੇ ਹੋਏ ਹੌਲੇ ਮੇਲ ਦੇ ਰੁੱਖ ਭੀ ਸੁਗੰਧੀ ਵਾਲੇ ਹੋ ਜਾਂਦੇ ਹਨ ।

ਸਤਿਗੁਰੂ ਦੀ ਸੰਗਤਿ ਵਿਚ ਪਸ਼ੂ-ਸੁਭਾਵ ਮਨੁੱਖ ਦੇਵਤਾ-ਸੁਭਾਵ ਬਣ ਜਾਂਦਾ ਹੈ ।

(੨੭) ਮਾਇਆ ਦੀ ਚੋਟ ਬੁਰੀ ! ਬਹੁਤਾ ਧਨ ਖੱਟ ਕੇ ਕੋਈ ਵਿਰਲਾ ਹੀ ਹੋਵੇਗਾ ਜੋ ਆਕੜ ਆਕੜ ਕੇ ਨਾਹ ਤੁਰਦਾ ਹੋਵੇ । ਜਿਸ ਮਨੁੱਖ ਦੇ ਪਿੱਛੇ ਤੁਰਨ ਵਾਲੇ ਬਹੁਤੇ ਸਾਥੀ ਬਣ ਜਾਣ, ਉਹ ਕੋਈ ਵਿਰਲਾ ਹੀ ਰਹਿ ਜਾਂਦਾ ਹੈ ਜਿਸ ਨੂੰ ਇਹਨਾਂ ਬਹੁਤੀਆਂ ਬਾਹਵਾਂ ਦਾ ਮਾਣ-ਅਫਰੇਵਾਂ ਨਾਹ ਹੋਵੇ ।

ਪਰ ਜਿਸ ਮਨੁੱਖ ਦੇ ਸਿਰ ਉਤੇ ਗੁਰੂ ਆਪਣੀ ਮਿਹਰ ਦਾ ਹੱਥ ਰੱਖਦਾ ਹੈ ਉਸ ਨੂੰ ਨਾਹ ਧਨ ਦਾ ਨਾਹ ਬਹੁਤੀਆਂ ਬਾਹਾਂ ਆਦਿਕ ਦਾ ਮਾਣ ਕੁਰਾਹੇ ਪਾ ਸਕਦਾ ਹੈ ।

(੨੮) ਮਾਇਆ ਦੇ ਮੋਹ ਨੇ ਜਗਤ ਵਿਚ ਘੁੱਪ ਹਨੇਰਾ ਪਾਇਆ ਹੋਇਆ ਹੈ । ਆਤਮਕ ਜੀਵਨ ਦੀ ਸੂਝ ਤੋਂ ਸੱਖਣੇ ਮਨੁੱਖ ਕਦਮ ਕਦਮ ਤੇ ਠੇਢੇ ਖਾ ਰਹੇ ਹਨ । ਮਨੁੱਖ ਦੀ ਸੁਰਤਿ ਰਹਿੰਦੀ ਹੀ ਹਰ ਵੇਲੇ ਹੈ ਮਾਇਆ ਦੀ ਨਿਵਾਣ ਵਿਚ । ਕਿਸੇ ਵੇਲੇ ਭੀ ਕਾਮਾਦਿਕ ਵਿਕਾਰਾਂ ਦੇ ਹੱਲਿਆਂ ਤੋਂ ਮਨੁੱਖ ਨੂੰ ਖ਼ਲਾਸੀ ਨਹੀਂ ਮਿਲਦੀ ।

ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦਾ ਆਸਰਾ ਲੈਂਦਾ ਹੈ ਉਸ ਦੇ ਪਿਛਲੇ ਸਾਰੇ ਕੀਤੇ ਪਾਪਾਂ ਦੇ ਸੰਸਕਾਰ ਮਿਟ ਜਾਂਦੇ ਹਨ ਉਸ ਦਾ ਜੀਵਨ ਨਵਾਂ-ਨਰੋਆ ਹੋ ਜਾਂਦਾ ਹੈ ।

(੨੯) ਮਨੁੱਖ ਦਾ ਸਰੀਰ ਇਕ ਨਗਰ ਹੈ, ਕਿਲ੍ਹਾ ਹੈ । ਇਸ ਵਿਚ ਪਰਮਾਤਮਾ ਦੇ ਨਾਮ ਅਤੇ ਭਲੇ ਗੁਣਾਂ ਦਾ ਖ਼ਜ਼ਾਨਾ ਲੁਕਿਆ ਪਿਆ ਹੈ । ਅੰਞਾਣ ਮਨੁੱਖ ਨੂੰ ਆਪਣੇ ਅੰਦਰ ਦੇ ਇਸ ਖ਼ਜ਼ਾਨੇ ਦਾ ਪਤਾ ਨਹੀਂ ।

ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜੇ ਚੋਰ ਮਨੁੱਖ ਦੇ ਮਨ ਨੂੰ ਆਪਣੇ ਵੱਸ ਵਿਚ ਕਰ ਲੈਂਦੇ ਹਨ, ਤੇ ਸ਼ੁਭ ਗੁਣਾਂ ਦੀ ਸਾਰੀ ਰਾਸ ਪੂੰਜੀ ਲੁੱਟ ਲੈ ਜਾਂਦੇ ਹਨ । ਗੁਰੂ ਮਿਲਿਆਂ ਸੂਝ ਪੈਂਦੀ ਹੈ ।

(੩੦) ਮਨੁੱਖ ਦਾ ਸਰੀਰ ਇਕ ਕਿਲ੍ਹਾ ਹੈ ਜਿਸ ਵਿਚ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜ ਚੌਧਰੀ ਵੱਸਦੇ ਹਨ । ਸਰੀਰ ਦੇ ਮਾਲਕ ਮਨ ਤੋਂ ਇਹ ਸਦਾ ਮੁਆਮਲਾ ਮੰਗਦੇ ਰਹਿੰਦੇ ਹਨ, ਤੇ ਮੁਆਮਲਾ ਭੀ ਬਹੁਤ ਵਧੀਕ ਵਸੂਲ ਕਰਦੇ ਹਨ । ਇਸ ਤਰ੍ਹਾਂ ਇਸ ਕਿਲ੍ਹੇ ਦੀ ਸਾਰੀ ਜਾਇਦਾਦ ਉੱਜੜ ਜਾਂਦੀ ਹੈ । ਸ਼ੁਭ ਗੁਣਾਂ-ਰੂਪ ਪਰਜਾ ਇਸ ਵਿਚ ਵੱਸ ਹੀ ਨਹੀਂ ਸਕਦੀ ।

ਜਿਸ ਮਨੁੱਖ ਨੂੰ ਗੁਰੂ ਮਿਲ ਪਏ, ਉਹ ਇਹਨਾਂ ਚੌਧਰੀਆਂ ਦੇ ਢਹੇ ਨਹੀਂ ਚੜ੍ਹਦਾ ।

(੩੧) ਜਗਤ ਵਿਚ ਆਉਣਾ ਉਹਨਾਂ ਮਨੁੱਖਾਂ ਦਾ ਸਫਲ ਹੈ, ਜੋ ਉੱਚ-ਜੀਵਨ ਬਜ਼ੁਰਗਾਂ ਦੇ ਜੀਵਨ ਦੀਆਂ ਸਾਖੀਆਂ ਅਤੇ ਉਹਨਾਂ ਦੇ ਉਪਦੇਸ਼ ਸੁਣ ਕੇ ਆਪਣਾ ਜੀਵਨ ਉੱਚਾ ਕਰਦੇ ਹਨ । ਅਜੇਹੇ ਬੰਦੇ ਆਪਣੇ ਖ਼ਾਨਦਾਨ ਵਾਸਤੇ ਆਦਰ-ਮਾਣ ਦਾ ਕਾਰਨ ਬਣਦੇ ਹਨ ।

(੩੨) ਜਿਵੇਂ ਬਿੱਲੀ ਚੂਹਿਆਂ ਨੂੰ ਭੱਜ ਕੇ ਖਾਣ ਪੈਂਦੀ ਹੈ, ਜਿਵੇਂ ਸ਼ੇਰ ਜੰਗਲ ਦੇ ਕਮਜ਼ੋਰ ਪਸ਼ੂਆਂ ਉੱਤੇ ਆ ਪੈਂਦਾ ਹੈ, ਤਿਵੇਂ ਤ੍ਰਿਸ਼ਨਾ-ਮਾਰਿਆ ਮਨੁੱਖ ਮਾਇਕ ਪਦਾਰਥਾਂ ਨੂੰ ਟੁੱਟ ਟੁੱਟ ਪੈਂਦਾ ਰਹਿੰਦਾ ਹੈ । ਅਜੇਹੇ ਮਨੁੱਖ ਦੀ ਆਤਮਕ ਪੱਧਰ ਬਹੁਤ ਨੀਵੀਂ ਹੋ ਜਾਂਦੀ ਹੈ । ਉਸ ਦੀ ਨੀਅਤ ਹਰ ਵੇਲੇ ਭੁੱਖੀ, ਹਰ ਵੇਲੇ ਭੁੱਖੀ । ਪਰ ਜਦੋਂ ਗੁਰੂ ਦੀ ਕਿਰਪਾ ਨਾਲ ਮਨੁੱਖ ਪਰਮਾਤਮਾ ਦੀ ਯਾਦ ਦਾ ਅੰਮ੍ਰਿਤ ਪੀਂਦਾ ਹੈ, ਤਾਂ ਸੁਆਰਥ ਵਿਚ ਮਰੀ ਹੋਈ ਆਤਮਾ ਜੀਊ ਪੈਂਦੀ ਹੈ; ਵਿਕਾਰਾਂ ਵਲੋਂ ਇਸ ਨੂੰ ਘ੍ਰਿਣਾ ਹੋ ਜਾਂਦੀ ਹੈ, ਮਾਨੋ, ਬਿੱਲੀ ਚੂਹਿਆਂ ਤੋਂ ਡਰਨ ਲੱਗ ਪਈ ਹੈ, ਅਤੇ ਸ਼ੇਰ ਬੱਕਰੀ ਦੇ ਅਧੀਨ ਹੋ ਗਿਆ ਹੈ ।

## 5. sgiq

### ਸਾਧ ਸੰਗਤਿ, ਕੁਸੰਗ

**ਸੰਗਤਿ:—**

੧. ਸਲੋਕ ਮ: ੨ (ਵਾਰ ਸੂਹੀ)—ਤੁਰਦੇ ਕਉ ਤੁਰਦਾ ਮਿਲੈ—ਪੰਨਾ ੭੮੯

੨. ਸਿਰੀ ਰਾਗੁ ਮ: ੩—ਪੰਖੀ ਬਿਰਖਿ ਸੁਹਾਵੜਾ—ਪੰਨਾ ੬੬

੩. ਸਲੋਕ ਮ: ੩ (ਵਾਰ ਬਿਹਾਗੜਾ)—ਨਾਨਕ ਤਰਵਰੁ ਏਕੁ ਫਲੁ—ਪੰਨਾ ੫੫੦

**ਸਾਧ ਸੰਗਤਿ:—**

੪. ਬਿਲਾਵਲ ਮ: ੪—ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ—ਪੰਨਾ ੮੩੩

੫. ਮਾਲੀ ਗਉੜਾ ਮ: ੪—ਮੇਰਾ ਮਨੁ ਰਾਮਨਾਮਿ ਰਸਿ ਲਾਗਾ—ਪੰਨਾ ੯੮੫

੬. ਕਾਨੜਾ ਮ: ੪—ਜਪਿ ਮਨ ਹਰਿ ਹਰਿ ਨਾਮੁ, ਤਰਾਵੈਗੋ—ਪੰਨਾ ੧੩੦੯

੭. ਗਉੜੀ ਮ: ੫—ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ—ਪੰਨਾ ੧੮੨

੮. ਗਉੜੀ ਮ: ੫—ਰਾਖੁ ਪਿਤਾ ਪ੍ਰਭ ਮੇਰੇ—ਪੰਨੇ ੨੦੫-੦੬

੯. ਆਸਾ ਮ: ੫—ਚਾਰਿ ਬਰਨ ਚੌਹਾ ਕੇ ਮਰਦਨ—ਪੰਨਾ ੪੦੪

੧੦. ਆਸਾ ਮ: ੫—(ਧੰਨਾ ਜੀ)—ਗੋਬਿੰਦ ਗੋਬਿੰਦ ਗੋਬਿੰਦ ਸੰਗਿ—ਪੰਨਾ ੪੮੭

੧੧. ਸੋਰਠਿ ਮ: ੫—ਰਾਮ ਦਾਸ ਸਰੋਵਰਿ ਨਾਤੇ—ਪੰਨਾ ੬੨੫

੧੨. ਧਨਾਸਰੀ ਮ: ੫—ਕਰਿ ਕਿਰਪਾ ਦੀਓ ਮੋਹਿ ਨਾਮਾ—ਪੰਨਾ ੬੭੧

੧੩. ਕਾਨੜਾ ਮ: ੫—ਬਿਸਰਿ ਗਈ ਸਭ ਤਾਤਿ ਪਰਾਈ—ਪੰਨਾ ੧੨੯੯

੧੪. ਭੈਰਉ ਕਬੀਰ ਜੀ—ਕਿਉ ਲੀਜੈ ਗਢੁ ਬੰਕਾ ਭਾਈ—ਪੰਨਾ ੧੧੬੧

੧੫. ਭੈਰਉ ਕਬੀਰ ਜੀ—ਗੰਗਾ ਕੈ ਸੰਗਿ ਸਲਿਤਾ ਬਿਗਰੀ—ਪੰਨਾ ੧੧੫੮

੧੬. ਸਲੋਕ ਕਬੀਰ ਜੀ—ਕਬੀਰ ਚੰਦਨ ਕਾ ਬਿਰਵਾ ਭਲਾ—ਪੰਨਾ ੧੩੬੫

੧੭. ਬਸੰਤ ਨਾਮਦੇਵ ਜੀ—ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ—ਪੰਨਾ ੧੧੯੬

੧੮. ਆਸਾ ਰਵਿਦਾਸ ਜੀ—ਤੁਮ ਚੰਦਨ, ਹਮ ਇਰੰਡ ਬਾਪੁਰੈ—ਪੰਨਾ ੪੮੬

੧੯. ਧਨਾਸਰੀ ਰਵਿਦਾਸ ਜੀ—ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ—ਪੰਨਾ ੬੯੪

**ਕੁਸੰਗ:—**

੨੦. ਦੇਵ ਗੰਧਾਰੀ ਮ: ੫—ਉਲਟੀ ਰੇ ਮਨ ਉਲਟੀ ਰੇ—ਪੰਨਾ ੫੩੫

੨੧. ਸਲੋਕ ਮ: ੫ (ਵਾਰ ਰਾਮਕਲੀ)—ਕਬੀਰ ਚਾਵਲ ਕਾਰਣੇ—ਪੰਨਾ ੯੬੫

**ਭਾਵ**:—

(੧) ਹਾਣ ਨੂੰ ਹਾਣ ਪਿਆਰਾ । ਭਲੇ ਮਨੁੱਖ ਨੂੰ ਭਲਿਆਂ ਦਾ ਸੰਗ ਪਿਆਰਾ ਲੱਗਦਾ ਹੈ, ਤੇ, ਵਿਕਾਰੀ ਨੂੰ ਵਿਕਾਰੀ ਦਾ ।

(੨) ਜੇਹੇ ਰੁੱਖ ਉਤੇ ਪੰਛੀ ਬੈਠੇ, ਉਹੋ ਜਿਹਾ ਉਸ ਨੂੰ ਫਲ ਮਿਲੇਗਾ, ਜੋ ਜੀਵ-ਪੰਛੀ ਪ੍ਰਭੂ ਦੀ ਯਾਦ ਦਾ ਚੋਗਾ ਚੁਗਦਾ ਹੈ, ਉਹ ਸੁਖੀ ਜੀਵਨ ਗੁਜ਼ਾਰਦਾ ਹੈ ।

(੩) ਸੰਸਾਰ ਇਕ ਰੁੱਖ-ਸਮਾਨ ਹੈ । ਇਥੇ ਭਾਂਤ ਭਾਂਤ ਦੇ ਜੀਵ-ਪੰਛੀ ਆਉਂਦੇ ਹਨ । ਕੋਈ ਵਿਕਾਰਾਂ ਵਿਚ ਪਰਵਿਰਤ ਹੈ, ਕੋਈ ਨਾਮ-ਰਸ ਵਿਚ ਮਸਤ ਹੈ ।

(੪) ਇਰੰਡ ਤੇ ਪਲਾਹ ਦੇ ਬੂਟੇ ਚੰਦਨ ਦੀ ਸੰਗਤਿ ਵਿਚ ਰਹਿ ਕੇ ਚੰਦਨ ਦੀ ਸੁਗੰਧੀ ਲੈ ਲੈਂਦੇ ਹਨ ।

(੫) ਸੂਰਜ ਚੜ੍ਹੇ ਤਾਂ ਉਸ ਦੀਆਂ ਕਿਰਨਾਂ ਦੀ ਸੰਗਤਿ ਨਾਲ ਕੌਲ ਫੁੱਲ ਖਿੜ ਪੈਂਦਾ ਹੈ ।

ਭਲੀ ਸੰਗਤਿ ਵਿਚ ਆ ਕੇ ਵਿਕਾਰੀਆਂ ਦੇ ਵਿਕਾਰ ਨਸ਼ਟ ਹੋ ਜਾਂਦੇ ਹਨ । ਵਿਕਾਰਾਂ ਵਿਚ ਸੁੱਤਾ ਮਨ ਜਾਗ ਪੈਂਦਾ ਹੈ ।

(੬) ਲੱਕੜੀ ਦੇ ਸੰਗ ਲੋਹਾ ਭੀ ਨਦੀ ਤੋਂ ਪਾਰ ਲੰਘ ਜਾਂਦਾ ਹੈ ।

(੭) ਹਰੇਕ ਜੀਵ ਨੂੰ ਪਰਮਾਤਮਾ ਨੇ ਉੱਚੇ ਆਤਮਕ ਜੀਵਨ ਦੀ ਰਾਸ-ਪੂੰਜੀ ਦਿੱਤੀ ਹੋਈ ਹੈ । ਪਰ ਇਸ ਵਲੋਂ ਅਵੇਸਲਾ ਹੋ ਕੇ ਜੀਵ ਦਾ ਮਨ ਪ੍ਰਭੂ-ਚਰਨਾਂ ਵਿਚ ਜੁੜਨ ਦੇ ਥਾਂ ਮਾਇਆ ਦੇ ਰੰਗ-ਤਮਾਸ਼ਿਆਂ ਵਿਚ ਮਗਨ ਰਹਿੰਦਾ ਹੈ । ਜਿਨ੍ਹਾਂ ਅੱਖਾਂ ਨੇ ਹਰ ਪਾਸੇ ਆਪਣੇ ਸਿਰਜਣਹਾਰ ਦਾ ਦਰਸਨ ਕਰਨਾ ਸੀ, ਉਹ ਅੱਖਾਂ ਪਰਾਇਆ ਰੂਪ ਤੱਕਣ ਵਿਚ ਮਸਤ ਰਹਿੰਦੀਆਂ ਹਨ । ਜਿਨ੍ਹਾਂ ਕੰਨਾਂ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਨੀ ਸੀ, ਉਹ ਕੰਨ ਪਰਾਈ ਨਿੰਦਾ ਸੁਣਨ ਦੇ ਆਹਰੇ ਲੱਗੇ ਰਹਿੰਦੇ ਹਨ । ਜਿਸ ਜੀਭ ਨੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰਨੀਆਂ ਸਨ, ਉਹ ਜੀਭ ਖਾਣ-ਪੀਣ ਦੇ ਚਸਕੇ ਵਿਚ ਰੁੱਝੀ ਰਹਿੰਦੀ ਹੈ ।

ਵੇਖੋ ਜੀਵ ਦੇ ਭਾਗ ! ਇਸ ਦੇ ਸਾਰੇ ਹੀ ਇੰਦ੍ਰੇ ਆਪੋ ਆਪਣੇ ਚਸਕੇ ਵਿਚ ਫਸੇ ਰਹਿੰਦੇ ਹਨ । ਆਤਮਕ ਜੀਵਨ ਦੀ ਰਾਸ-ਪੂੰਜੀ ਨੂੰ ਨਿਖਸਮੀ ਪਈ ਵੇਖ ਕੇ ਕਾਮਾਦਿਕ ਡਾਕੂ ਇਸ ਨੂੰ ਦਿਨ-ਰਾਤ ਲੁੱਟੀ ਜਾ ਰਹੇ ਹਨ । ਨਾਹ ਮਾਂ ਨਾਹ ਪਿਉ, ਨਾਹ ਮਿੱਤਰ ਨਾਹ ਭਰਾ—ਕੋਈ ਭੀ ਇਹਨਾਂ ਡਾਕੂਆਂ ਤੋਂ ਬਚਾ ਨਹੀਂ ਸਕਦਾ । ਨਾਹ ਇਹਨਾਂ ਨੂੰ ਧਨ ਦਾ ਲਾਲਚ ਦੇ ਕੇ ਹਟਾਇਆ ਜਾ ਸਕਦਾ ਹੈ, ਨਾਹ ਹੀ ਕਿਸੇ ਚਲਾਕੀ ਨਾਲ ਇਹ ਵੱਸ ਵਿਚ ਆ ਸਕਦੇ ਹਨ ।

ਇਕੋ ਇਕ ਤਰੀਕਾ ਹੈ ਇਹਨਾਂ ਤੋਂ ਬਚਣ ਦਾ । ਜਿਸ ਵਿਰਲੇ ਭਾਗਾਂ ਵਾਲੇ ਨੂੰ ਸਾਧ-ਸੰਗਤਿ ਨਸੀਬ ਹੋ ਜਾਏ, ਉਸ ਉਤੇ ਇਹ ਆਪਣਾ ਜ਼ੋਰ ਨਹੀਂ ਪਾ ਸਕਦੇ ।

ਇਸ ਵਾਸਤੇ ਪ੍ਰਭੂ-ਦਰ ਤੇ ਹੀ ਅਰਜ਼ੋਈ ਕਰਨੀ ਚਾਹੀਦੀ ਹੈ—ਹੇ ਪਾਤਿਸ਼ਾਹ ! ਮੈਨੂੰ ਸਤ-ਸੰਗੀਆਂ ਦੇ ਚਰਨਾਂ ਦੀ ਧੂੜੀ ਬਖ਼ਸ਼ੀ ਰੱਖ ।

ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਗਉੜੀ ਰਾਗ ਦੇ ਇਕ ਸ਼ਬਦ ਵਿਚ ਇਉਂ ਫ਼ੁਰਮਾਂਦੇ ਹਨ—

(੮) ਕਾਮਾਦਿਕ ਪੰਜੇ ਵਿਕਾਰ ਬੜੇ ਬਲੀ ਹਨ । ਜੀਵ ਇਹਨਾਂ ਦਾ ਟਾਕਰਾ ਕਰਨ-ਜੋਗਾ ਨਹੀਂ ਹੈ । ਇਹ ਹਰ ਵੇਲੇ ਜੀਵ ਨੂੰ ਤੰਗ ਕਰਦੇ ਰਹਿੰਦੇ ਹਨ । ਜੀਵ ਪਿਆ ਜਤਨ ਕਰੇ, ਇਹ ਉਸ ਦੀ ਪੇਸ਼ ਨਹੀਂ ਜਾਣ ਦੇਂਦੇ । ਇਹਨਾਂ ਤੋਂ ਬਚਣ ਦਾ ਇਕੋ ਇਕ ਹੀ ਵਸੀਲਾ ਹੈ—ਉਹ ਹੈ ਸਾਧ ਸੰਗਤਿ । ਸਾਧ ਸੰਗਤਿ ਵਿਚ ਸਤ-ਸੰਗੀਆਂ ਦੀ ਕਿਰਪਾ ਨਾਲ ਗੁਰੂ ਦੀ ਬਾਣੀ ਅਨੁਸਾਰ ਜੀਵਨ ਬਣਾਣ ਦਾ ਅਵਸਰ ਮਿਲਦਾ ਹੈ ।

ਜਿਹੜਾ ਮਨੁੱਖ ਸਾਧ ਸੰਗਤਿ ਦਾ ਆਸਰਾ ਤੱਕਦਾ ਹੈ, ਉਹ ਇਹਨਾਂ ਬਲੀ ਝਗੜਾਲੂਆਂ ਉਤੇ ਕਾਬੂ ਪਾ ਲੈਂਦਾ ਹੈ । ਗੁਰੂ ਦੀ ਬਾਣੀ ਉਸ ਨੂੰ ਆਤਮਕ ਅਡੋਲਤਾ ਵਿਚ ਲੈ ਅੱਪੜਦੀ ਹੈ, ਉਸ ਦਾ ਜੀਵਨ ਸੁਖੀ ਬਣਾ ਦੇਂਦੀ ਹੈ । ਮਨੁੱਖ ਦੇ ਅੰਦਰ ਉੱਚੇ ਆਤਮਕ ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ ।

ਸਾਧ ਸੰਗਤਿ ਵਿਚ ਟਿਕ ਕੇ ਹੀ ਮਨੁੱਖ ਪ੍ਰਭੂ-ਦਰ ਤੇ ਅਰਦਾਸ ਕਰਨੀ ਸਿੱਖਦਾ ਹੈ ਕਿ ਹੇ ਪ੍ਰਭੂ ! ਮੈਨੂੰ ਗ਼ਰੀਬ ਨੂੰ ਇਹਨਾਂ ਪੰਜਾਂ ਦੀ ਮਾਰ ਤੋਂ ਬਚਾ ਲੈ ।

ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਪ੍ਰਭੂ-ਦਰ ਤੇ ਇਉਂ ਅਰਜ਼ੋਈ ਕਰਦੇ ਹਨ:—

(੯) ਕੋਈ ਬ੍ਰਾਹਮਣ ਹੋਵੇ ਖੱਤ੍ਰੀ ਹੋਵੇ, ਵੈਸ਼ ਹੋਵੇ ਕੋਈ ਸ਼ੂਦਰ ਹੋਵੇ, ਕੋਈ ਜੋਗੀ ਹੋਵੇ ਜੰਗਮ ਹੋਵੇ, ਕੋਈ ਸਰੇਵੜਾ ਹੋਵੇ ਕੋਈ ਸੰਨਿਆਸੀ ਹੋਵੇ—ਕਾਮਾਦਿਕ ਵਿਕਾਰ ਕਿਸੇ ਭੀ ਵਰਨ ਜਾਂ ਭੇਖ ਦਾ ਲਿਹਾਜ਼ ਨਹੀਂ ਕਰਦੇ, ਸਭਨਾਂ ਨੂੰ ਆਪਣੇ ਹੱਥਾਂ ਉਤੇ ਨਚਾਂਦੇ ਹਨ, ਸਭ ਨੂੰ ਆਪਣੇ ਵੱਸ ਵਿਚ ਕਰ ਲੈਂਦੇ ਹਨ ।

ਦੁਨੀਆ ਵਿਚ ਉਸੇ ਮਨੁੱਖ ਨੂੰ ਪੂਰਨ ਸਮਝੋ, ਜਿਸ ਨੇ ਇਹਨਾਂ ਪੰਜਾਂ ਦਾ ਆਪਣੇ ਉਤੇ ਦਾਅ ਨਹੀਂ ਚਲਣ ਦਿੱਤਾ ।

ਇਹਨਾਂ ਕਾਮਾਦਿਕਾਂ ਦੀ ਫ਼ੌਜ ਬੜੀ ਡਾਢੀ ਹੈ, ਨਾਹ ਇਹ ਈਨ ਮੰਨਦੀ ਹੈ ਤੇ ਨਾਹ ਹੀ ਇਹ ਕਿਸੇ ਪਾਸੋਂ ਡਰ ਕੇ ਭੱਜਦੀ ਹੈ । ਸਿਰਫ਼ ਉਸੇ ਮਨੁੱਖ ਨੇ ਇਹਨਾਂ ਨੂੰ ਜਿੱਤਿਆ ਹੈ ਜਿਸ ਨੇ ਸਾਧ-ਸੰਗਤਿ ਦਾ ਆਸਰਾ ਲਿਆ ਹੈ ।

ਸਾਹਿਬ ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿਚ ਇਉਂ ਫ਼ੁਰਮਾਂਦੇ ਹਨ—

(੧੦) ਧੰਨਾ ਜੀ ਨੂੰ ਸੰਤ ਜਨਾਂ ਦੀ ਸੰਗਤਿ ਵਿਚ ਜੀਵਨ ਦਾ ਸਹੀ ਰਸਤਾ ਲੱਭ ਪਿਆ ।

(੧੧) ਰਾਮ ਦੇ ਦਾਸਾਂ ਦਾ ਇਕੱਠ, ਸਾਧੂਆਂ ਦੀ ਸੰਗਤਿ, ਸਾਧ-ਸੰਗਤਿ ਇਕ ਐਸਾ ਸਰੋਵਰ ਹੈ ਜਿਸ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਅੰਮ੍ਰਿਤ-ਜਲ ਨਾਲ ਮਨ ਨੂੰ ਇਸ਼ਨਾਨ ਕਰਾਇਆਂ ਮਨ ਦੇ ਜਨਮਾਂ ਜਨਮਾਂਤਰਾਂ ਦੇ ਕੀਤੇ ਹੋਏ ਪਾਪਾਂ ਦੀ ਮੈਲ ਉਤਰ ਜਾਂਦੀ ਹੈ, ਮਨ ਪਵਿੱਤਰ ਹੋ ਜਾਂਦਾ ਹੈ । ਪਰ ਇਹ ਦਾਤਿ ਗੁਰੂ ਦੀ ਰਾਹੀਂ ਹੀ ਮਿਲਦੀ ਹੈ ।

ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਸ ਦੇ ਉੱਚੇ ਆਤਮਕ ਜੀਵਨ ਵਾਲੀ ਸਾਰੀ ਰਾਸ-ਪੂੰਜੀ ਕਾਮਾਦਿਕ ਵਿਕਾਰਾਂ ਦੀ ਮਾਰ ਤੋਂ ਬਚ ਰਹਿੰਦੀ ਹੈ । ਪ੍ਰਭੂ ਦੀ ਕਿਰਪਾ ਨਾਲ ਉਸ ਦੇ ਅੰਦਰ ਸਦਾ ਆਤਮਕ ਅਡੋਲਤਾ ਦਾ ਆਨੰਦ ਬਣਿਆ ਰਹਿੰਦਾ ਹੈ ।

ਇਹ ਯਕੀਨ ਜਾਣੋ ਕਿ ਸਾਧ-ਸੰਗਤਿ ਵਿਚ ਟਿਕੇ ਰਿਹਾਂ ਮਨ ਦੀ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ ਪਰਮਾਤਮਾ ਹਰ ਵੇਲੇ ਅੰਗ-ਸੰਗ ਵੱਸਦਾ ਦਿੱਸਦਾ ਹੈ । ਜਿਸ ਮਨੁੱਖ ਨੇ ਸਤਸੰਗ ਵਿਚ ਆ ਕੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਸ ਮਨੁੱਖ ਦਾ ਪਰਮਾਤਮਾ ਨਾਲ ਮਿਲਾਪ ਹੋ ਗਿਆ ਹੈ ।

ਸਾਹਿਬ ਗੁਰੂ ਅਰਜੁਨ ਦੇਵ ਜੀ ਸੋਰਠਿ ਰਾਗ ਦੇ ਸ਼ਬਦ ਵਿਚ ਫ਼ੁਰਮਾਂਦੇ ਹਨ:—

(੧੨) ਜਿਸ ਮਨੁੱਖ ਨੂੰ ਪਰਮਾਤਮਾ ਸਾਧ ਸੰਗਤਿ ਵਿਚ ਬੈਠਣ ਦਾ ਅਵਸਰ ਬਖ਼ਸ਼ਦਾ ਹੈ, ਉਸ ਦੇ ਅੰਦਰੋਂ ਵਿਤਕਰਾ, ਅਹੰਕਾਰ, ਮੋਹ ਅਤੇ ਮਨ ਦੀਆਂ ਹੋਰ ਸਾਰੀਆਂ ਭੈੜੀਆਂ ਵਾਸ਼ਨਾਂ ਸਦਾ ਲਈ ਮਿਟ ਜਾਂਦੀਆਂ ਹਨ ।

ਗੁਰੂ ਦੀ ਸਰਨ ਦੀ ਬਰਕਤਿ ਨਾਲ ਉਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਜਪਣ ਦੀ ਦਾਤਿ ਮਿਲਦੀ ਹੈ, ਫਿਰ ਉਸ ਨੂੰ ਸਾਰੇ ਸੰਸਾਰ ਵਿਚ ਪਰਮਾਤਮਾ ਦਾ ਹੀ ਪ੍ਰਕਾਸ਼ ਦਿੱਸਦਾ ਹੈ, ਉਸ ਦੇ ਮਨ ਵਿਚ ਕਿਸੇ ਪ੍ਰਾਣੀ ਵਾਸਤੇ ਕੋਈ ਵੈਰ-ਵਿਰੋਧ ਨਹੀਂ ਰਹਿ ਜਾਂਦਾ ।

ਮਨੁੱਖ ਦਾ ਮਨ ਜਨਮਾਂ ਜਨਮਾਂਤਰਾਂ ਦੀਆਂ ਬਣੀਆਂ ਹੋਈਆਂ ਵਾਦੀਆਂ ਦੇ ਕਾਰਨ ਅਮੋੜ ਜਿਹਾ ਹੋ ਜਾਂਦਾ ਹੈ, ਇਹ ਮੁੜ ਮੁੜ ਵਿਤਕਰਿਆਂ ਵਿਚ ਪੈਂਦਾ ਹੈ, ਇਹ ਮੁੜ ਮੁੜ ਝਗੜੇ-ਬਖੇੜੇ ਕਰਦਾ ਹੈ, ਪਰ ਸਾਧ ਸੰਗਤਿ ਦੀ ਬਰਕਤਿ ਨਾਲ ਜਦੋਂ ਇਸ ਦੇ ਅੰਦਰ ਪਰਮਾਤਮਾ ਦਾ ਪ੍ਰੇਮ ਜਾਗਦਾ ਹੈ, ਤਾਂ ਇਸ ਦਾ ਇਹ ਅਮੋੜ-ਪੁਣਾ ਦੂਰ ਹੋ ਜਾਂਦਾ ਹੈ, ਇਸ ਨੂੰ ਇਉਂ ਯਕੀਨ ਬਣ ਜਾਂਦਾ ਹੈ ਕਿ ਪਰਮਾਤਮਾ ਹਰ ਥਾਂ ਹਰੇਕ ਜੀਵ ਦੇ ਅੰਦਰ ਵੱਸ ਰਿਹਾ ਹੈ ।

ਸਾਹਿਬ ਪੰਜਵੇਂ ਪਾਤਿਸ਼ਾਹ ਧਨਾਸਰੀ ਰਾਗ ਦੇ ਸ਼ਬਦ ਵਿਚ ਸਾਧ ਸੰਗਤਿ ਦੀ ਬਰਕਤਿ ਦਾ ਜ਼ਿਕਰ ਕਰਦੇ ਹੋਏ ਆਪਣੇ ਉਤੇ ਹੋਈ ਕਿਰਪਾ ਇਉਂ ਬਿਆਨ ਕਰਦੇ ਹਨ:—

(੧੩) ਚਾਹੇ ਕੋਈ ਗ੍ਰਿਹਸਤੀ ਹੈ ਚਾਹੇ ਤਿਆਗੀ, ਈਰਖਾ-ਸਾੜਾ ਇਕ ਐਸੀ ਅੱਗ ਹੈ ਜੋ ਤਕਰੀਬਨ ਹਰੇਕ ਪ੍ਰਾਣੀ ਦੇ ਅੰਦਰ ਬੇ-ਮਲੂਮੇ ਹੀ ਧੁੱਖਦੀ ਰਹਿੰਦੀ ਹੈ । ਅਨੇਕਾਂ ਬੰਦੇ ਜਗਤ-ਪਿਆਰ ਤੇ ਸਰਬ-ਵਿਆਪਕਤਾ ਬਾਰੇ ਵਖਿਆਨ ਕਰਦੇ ਰਹਿੰਦੇ ਹਨ । ਪਰ ਜੇ ਉਹਨਾਂ ਦੇ ਅੰਦਰ ਵੱਸਦੀ ਈਰਖਾ ਦਾ ਅੰਦਾਜ਼ਾ ਲਾਣਾ ਹੋਵੇ ਤਾਂ ਉਹਨਾਂ ਦੇ ਅੱਤ ਨੇੜੇ ਰਹਿੰਦੇ ਉਹਨਾਂ ਦੇ ਆਪਣੇ ਹੀ ਕਿੱਤੇ ਦੇ ਬੰਦਿਆਂ ਬਾਰੇ ਕਦੇ ਸੁਣੋ ਉਹਨਾਂ ਦੇ ਨਿਜੀ ਖ਼ਿਆਲ । ਆਪਣਾ ਅਜ਼ੀਜ਼ ਇਮਤਿਹਾਨ ਵਿਚ ਫੇਹਲ ਹੋ ਜਾਏ, ਤੇ ਗੁਆਂਢੀ ਦਾ ਪਾਸ ਹੋ ਜਾਏ, ਤਾਂ ਏਕਾਂਤ ਵਿਚ ਫੋਲ ਵੇਖੋ ਫੇਹਲ ਹੋਏ ਬੱਚੇ ਦੇ ਮਾਪਿਆਂ ਦੇ ਦਿਲ ਦਾ ਉਬਾਲ । ਤਿਆਗੀ ਸਾਧੂ ਨੂੰ, ਲੋਕਾਂ ਨੂੰ ਤਿਆਗ ਦਾ ਸਦਾ ਉਪਦੇਸ਼ ਕਰਦੇ ਸਾਧੂ ਨੂੰ ਨੇੜੇ ਹੋ ਕੇ ਵੇਖੋ ਤਾਂ ਆਪਣੇ ਨੇੜੇ ਵੱਸਦੇ ਕਿਸੇ ਹੋਰ ਸਾਧੂ ਦੇ ਵਿਰੁੱਧ ਗਿਲੇ-ਗੁਜ਼ਾਰੀਆਂ ਕਰਦਾ ਥੱਕਦਾ ਨਹੀਂ ।

ਪਰ ਜਦੋਂ ਮਨੁੱਖ ਸਾਧ ਸੰਗਤਿ ਵਿਚ ਮਿਲ ਬੈਠਣ ਦਾ ਸੁਭਾਉ ਪਕਾਂਦਾ ਹੈ, ਤਾਂ ਉਸ ਦੇ ਅੰਦਰੋਂ ਇਹ ਧੁਰ ਅੰਦਰ ਲੁਕੀ ਹੋਈ ਧੁਖਦੀ ਅੱਗ ਭੀ ਬੁੱਝ ਜਾਂਦੀ ਹੈ । ਗੁਆਂਢੀਆਂ ਦੀ ਤਰੱਕੀ ਹੁੰਦੀ ਵੇਖ ਕੇ ਅੰਦਰ ਪੈਦਾ ਹੋਣ ਵਾਲਾ ਸਾੜਾ ਭੀ ਉਸ ਦੇ ਅੰਦਰੋਂ ਮੁੱਕ ਜਾਂਦਾ ਹੈ । ਪਰ ਇਹ ਸੁਚੱਜੀ ਅਕਲ ਗੁਰੂ ਪਾਸੋਂ ਹੀ ਪ੍ਰਾਪਤ ਹੁੰਦੀ ਹੈ । ਸਾਧ ਸੰਗਤਿ ਵਿਚ ਰਹਿਣ ਵਾਲੇ ਬੰਦੇ ਨੂੰ ਪ੍ਰਭੂ ਦੀ ਰਜ਼ਾ ਮਿੱਠੀ ਲੱਗਦੀ ਹੈ । ਸਭ ਵਿਚ ਪਰਮਾਤਮਾ ਨੂੰ ਵੱਸਦਾ ਵੇਖ ਕੇ ਉਹ ਮਨੁੱਖ ਦੂਜਿਆਂ ਦੇ ਸੌਰਦੇ ਕੰਮ ਵੇਖ ਕੇ ਭੀ ਖ਼ੁਸ਼ ਹੁੰਦਾ ਹੈ ।

ਸਾਧ ਸੰਗਤਿ ਦੀ ਉਪਮਾ ਕਰਦੇ ਹੋਏ ਗੁਰੂ ਅਰਜਨ ਸਾਹਿਬ ਆਪਣੇ ਅੰਦਰ ਆਈ ਤਬਦੀਲੀ ਦਾ ਜ਼ਿਕਰ ਕਾਨੜਾ ਰਾਗ ਦੇ ਸ਼ਬਦ ਦੀ ਰਾਹੀਂ ਇਉਂ ਕਰਦੇ ਹਨ:—

(੧੪) ਰਾਜੇ ਲੋਕ ਪੁਰਾਣੇ ਸਮਿਆਂ ਵਿਚ ਗੁਆਂਢੀ ਦੋਖੀ ਰਾਜਿਆਂ ਤੋਂ ਬਚਣ ਲਈ ਕਿਲ੍ਹੇ ਬਣਵਾਇਆ ਕਰਦੇ ਸਨ । ਪੱਕਾ ਕਿਲ੍ਹਾ, ਉਸ ਦੇ ਦੁਆਲੇ ਦੋ ਦੋ ਉੱਚੀਆਂ ਪੱਕੀਆਂ ਫ਼ਸੀਲਾਂ, ਤੇ, ਤਿੰਨ ਤਿੰਨ ਡੂੰਘੀਆਂ ਖਾਈਆਂ । ਕਿਲ੍ਹੇ ਦੇ ਦਰਵਾਜ਼ੇ ਦੀ ਰਾਖੀ ਕਰਨ ਲਈ ਫ਼ੌਜੀ ਪਹਿਰੇਦਾਰ ਜਿਨ੍ਹਾਂ ਦੇ ਸਿਰਾਂ ਉਤੇ ਲੋਹੇ ਦੇ ਟੋਪ, ਹੱਥਾਂ ਵਿਚ ਤੀਰ ਕਮਾਨ ਬੰਦੂਕ ਆਦਿਕ ਹਥਿਆਰ ।

ਇਹੋ ਜਿਹੇ ਕਿਲ੍ਹੇ ਵਿਚ ਤੇ ਹਿਫ਼ਾਜ਼ਤ ਵਿਚ ਆਕੀ ਹੋ ਕੇ ਬੈਠੇ ਕਿਸੇ ਰਾਜੇ ਨੂੰ ਬਾਹਰੋਂ ਆਏ ਵੈਰੀਆਂ ਦਾ ਸਰ ਕਰ ਲੈਣਾ ਕੋਈ ਸੌਖੀ ਖੇਡ ਨਹੀਂ ਸੀ ਹੁੰਦੀ ।

ਮਨੁੱਖਾ ਸਰੀਰ ਭੀ ਇਕ ਕਿਲ੍ਹਾ ਸਮਝੋ । ਇਸ ਵਿਚ ਮਨ-ਰਾਜਾ ਆਕੀ ਹੋ ਕੇ ਬੈਠਾ ਰਹਿੰਦਾ ਹੈ । ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਇਸ ਕਿਲ੍ਹੇ ਦੇ ਪਹਿਰੇਦਾਰ ਬਣੇ ਰਹਿੰਦੇ ਹਨ ।

ਸਾਧ ਸੰਗਤ ਦਾ ਆਸਰਾ ਲੈ ਕੇ ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦੇ ਅੰਦਰ ਪ੍ਰੇਮ ਸਤ ਸੰਤੋਖ ਆਦਿਕ ਗੁਣ ਪੈਦਾ ਹੁੰਦੇ ਹਨ, ਤੇ, ਉਸ ਮਨੁੱਖ ਦਾ ਮਨ ਵਿਕਾਰਾਂ ਦੀ ਕੈਦ ਵਿਚੋਂ ਬਚ ਨਿਕਲਦਾ ਹੈ ।

ਇਹ ਦਾਤਿ ਮਿਲਦੀ ਹੈ ਗੁਰੂ ਦੀ ਮਿਹਰ ਨਾਲ ।

(੧੫) ਗੰਗਾ ਵਿਚ ਹੋਰ ਨਦੀਆਂ ਨਾਲੇ ਮਿਲ ਕੇ ਗੰਗਾ ਬਣ ਜਾਂਦੇ ਹਨ । ਚੰਦਨ ਦੇ ਨੇੜੇ ਉੱਗੇ ਹੋਏ ਰੁੱਖ ਚੰਦਨ ਦੀ ਸੁਗੰਧੀ ਲੈ ਲੈਂਦੇ ਹਨ । ਪਾਰਸ ਨਾਲ ਛੁਹ ਕੇ ਤਾਂਬਾ ਬਣ ਜਾਂਦਾ ਹੈ ।

(੧੬) ਢਾਕ ਤੇ ਪਲਾਹ ਦੇ ਬੂਟਿਆਂ ਵਿਚ ਘਿਰਿਆ ਹੋਇਆ ਚੰਦਨ ਦਾ ਬੂਟਾ ਆਪਣਾ ਸੁਭਾਉ ਨਹੀਂ ਛੱਡਦਾ, ਸਗੋਂ ਉਹਨਾਂ ਨੂੰ ਭੀ ਸੁਗੰਧਿਤ ਕਰ ਦੇਂਦਾ ਹੈ ।

(੧੭) ਧੋਬਣ ਮੈਲੇ ਕੱਪੜੇ ਲੱਦ ਕੇ ਘਾਟ ਤੇ ਲੈ ਜਾਂਦੀ ਹੈ, ਉਥੇ ਧੋਬੀ ਉਹਨਾਂ ਕੱਪੜਿਆਂ ਨੂੰ ਸਾਫ਼-ਸੁਥਰੇ ਕਰ ਦੇਂਦਾ ਹੈ ।

ਸਤਸੰਗ ਇਕ ਐਸਾ ਘਾਟ ਹੈ ਜਿਥੇ ਵਿਕਾਰੀਆਂ ਦੇ ਮਨਾਂ ਦੀ ਮੈਲ ਧੁਪ ਜਾਂਦੀ ਹੈ ।

(੧੮) ਚੰਦਨ ਦੀ ਸੰਗਤ ਵਿਚ ਇਰੰਡ ਸੁਗੰਧਿਤ ਹੋ ਜਾਂਦਾ ਹੈ ।

(੧੯) ਪੁਰਾਣੀਆਂ ਮੰਦੀਆਂ ਵਾਦੀਆਂ ਛੱਡਣੀਆਂ ਕੋਈ ਸੌਖੀ ਖੇਡ ਨਹੀਂ । ਇਹ ਮੁੜ ਮੁੜ ਆ ਦਬਾਂਦੀਆਂ ਹਨ । ਬੜਾ ਹੀ ਚੌਕੰਨਾ ਰਹਿਣ ਦੀ ਲੋੜ ਹੁੰਦੀ ਹੈ ।

ਇਹ ਵਾਦੀਆਂ ਛੱਡਣ ਤੋਂ ਬਿਨਾ ਪਰਮਾਤਮਾ ਦੇ ਚਰਨਾਂ ਦਾ ਪਿਆਰ ਮਿਲ ਭੀ ਨਹੀਂ ਸਕਦਾ । ਸੋ, ਆਪੋ ਆਪਣੇ ਅੰਦਰ ਧਿਆਨ ਮਾਰ ਕੇ ਵੇਖ ਲਵੋ । ਪ੍ਰਭੂ-ਪ੍ਰੀਤਿ ਦਾ ਸੌਦਾ ਬੜੇ ਹੀ ਮਹਿੰਗੇ ਮੁੱਲ ਮਿਲਦਾ ਹੈ ।

ਤੇ, ਇਹ ਮਿਲਦਾ ਸਿਰਫ਼ ਸਾਧ-ਸੰਗਤਿ ਦੀ ਹੱਟੀ ਤੋਂ ।

(੨੦) ਕੋਲਿਆਂ ਦਾ ਤੋੱਲਾ ਸਿਰ ਤੋਂ ਪੈਰਾਂ ਤਕ ਕਾਲਖ ਨਾਲ ਹੀ ਭਰਿਆ ਹੁੰਦਾ ਹੈ । ਘਰ ਦੇ ਕਮਰੇ ਵਿਚ ਕੋਈ ਮਨੁੱਖ ਕੋਲੇ ਰਾਖ ਆਦਿਕ ਭਰ ਲਏ, ਉਥੇ ਹੀ ਆਪਣੀ ਰਿਹਾਇਸ਼ ਭੀ ਰੱਖੇ, ਤਾਂ ਇਹ ਨਹੀਂ ਹੋ ਸਕਦਾ ਕਿ ਉਸ ਦੇ ਕੱਪੜੇ ਕਾਲਖ ਤੋਂ ਬਚੇ ਰਹਿਣ ।

ਰੱਬ ਨਾਲੋਂ ਟੁੱਟੇ ਕੁਕਰਮੀ ਬੰਦਿਆਂ ਦੀ ਸੰਗਤ ਵਿਚੋਂ ਕਦੇ ਭਲਾਈ ਦੀ ਆਸ ਨਹੀਂ ਹੋ ਸਕਦੀ ।

(੨੧) ਚਾਵਲ ਤਿਆਰ ਕਰਨ ਵਾਸਤੇ ਮੁੰਜੀ ਨੂੰ ਉਖਲੀ ਵਿਚ ਪਾ ਕੇ ਮੁਹਲਿਆਂ ਨਾਲ ਛੜੀਦਾ ਹੈ । ਮੁਹਲੇ ਦੀਆਂ ਸੱਟਾਂ ਨਾਲ ਤੋਹ ਫਿਸ ਫਿਸ ਕੇ ਵੱਖ ਹੋ ਜਾਂਦੇ ਹਨ । ਮਨੁੱਖ ਨੂੰ ਚਾਵਲਾਂ ਦੀ ਲੋੜ ਹੁੰਦੀ ਹੈ, ਪਰ ਤੋਹ ਮੁਫ਼ਤ ਵਿਚ ਹੀ ਆਪਣਾ ਸਿਰ ਕੁਟਾਂਦੇ ਹਨ ।

ਕੁਸੰਗੀ ਦੇ ਬੈਹਣੇ ਬੈਠਿਆਂ ਵਿਕਾਰਾਂ ਦੀਆਂ ਚੋਟਾਂ ਸਹਾਰਨੀਆਂ ਹੀ ਪੈਂਦੀਆਂ ਹਨ ।

## 6. jIvn-jugiq

੧. ਸਲੋਕ ਫਰੀਦ ਜੀ—ਜੋ ਸਿਰੁ ਸਾਈ ਨਾ ਨਿਵੈ—ਪੰਨਾ ੧੩੮੧

੨. ਸਲੋਕ ਕਬੀਰ ਜੀ—ਕਬੀਰ ਫਲ ਲਾਗੇ ਫਲਨਿ—ਪੰਨਾ ੧੩੭੧

੩. ਸਲੋਕ ਫਰੀਦ ਜੀ—ਫਰੀਦਾ ਪੰਖ ਪਰਾਹੁਣੀ—ਪੰਨਾ ੧੩੮੨

੪. ਸਲੋਕ ਫਰੀਦ ਜੀ—ਫਰੀਦਾ ਰਾਤੀ ਵਡੀਆਂ—ਪੰਨਾ ੧੩੭੮-੭੯

੫. ਸਲੋਕ ਫਰੀਦ ਜੀ—ਫਰੀਦਾ ਬਾਰਿ ਪਰਾਇਐ ਬੈਸਣਾ—ਪੰਨਾ ੧੩੮੦

੬. ਭੈਰਉ ਮ: ੩—ਜਾਤਿ ਕਾ ਗਰਬੁ ਨ ਕਰੀਅਹੁ ਕੋਈ—ਪੰਨਾ ੧੧੨੭

੭. ਸੂਹੀ ਮ: ੪ ਛੰਤ—ਮਾਰੇਹਿਸੁ ਵੇ ਜਨ ਹਉਮੈ ਬਿਖਿਆ—ਪੰਨਾ ੭੭੬

੮. ਗਉੜੀ ਮ: ੫ ਛੰਤ—ਸੁਣਿ ਸਖੀਏ ਮਿਲਿ ਉਦਮੁ ਕਰੇਹਾ—ਪੰਨਾ ੨੪੯

੯. ਸਲੋਕ ਫਰੀਦ ਜੀ—ਫਰੀਦਾ ਮਨੁ ਮੈਦਾਨੁ ਕਰਿ—ਪੰਨਾ ੧੩੮੧

੧੦. ਆਸਾ ਮ: ੫ ਛੰਤ—ਦਿਨੁ ਰਾਤਿ ਕਮਾਇਦੜੋ—ਪੰਨਾ ੪੬੧

੧੧. ਸਲੋਕ ਫਰੀਦ ਜੀ—ਫਰੀਦਾ ਸਕਰ ਖੰਡੁ ਨਿਵਾਤ ਗੁੜੁ—ਪੰਨਾ ੧੩੭੯

੧੨. ਬਿਲਾਵਲ ਮ: ੫—ਕਵਨੁ ਕਵਨੁ ਨਹੀ ਪਤਰਿਆ—ਪੰਨਾ ੮੧੫

**ਭਾਵ**:—

(੧) ਇਨਸਾਨ ਵਾਸਤੇ ਰੱਬ ਦੀ ਯਾਦ ਜ਼ਰੂਰੀ ਹੈ ।

(੨) ਡਾਲ ਨਾਲ ਲੱਗੇ ਰਹਿ ਕੇ ਪੱਕੇ ਅੰਬ ਹੀ ਮਾਲਕ ਪਾਸ ਪਰਵਾਨ ਹੁੰਦੇ ਹਨ ।

ਜੋ ਸਿਦਕੋਂ ਡੋਲ ਗਿਆ, ਉਹ ਜੀਵਨ ਹਾਰ ਗਿਆ ।

(੩) ਇਥੇ ਪੰਛੀਆਂ ਵਾਲਾ ਰੈਣ-ਬਸੇਰਾ ਹੈ, ਚੱਲਣ ਲਈ ਲੋੜੀਂਦਾ ਪ੍ਰਬੰਧ ਕਰਨਾ ਹੀ ਚਾਹੀਦਾ ਹੈ । ਜਿਨ੍ਹਾਂ ਸਾਰੀ ਰਾਤ ਗ਼ਫ਼ਲਤ ਦੀ ਨੀਂਦ ਵਿਚ ਗੁਜ਼ਾਰ ਦਿੱਤੀ, ਉਹਨਾਂ ਦੀ ਉਮਰ ਅਜਾਈਂ ਹੀ ਗਈ ।

(੪) ਬਿਗਾਨੇ ਬੂਹੇ ਤੇ ਮੁਥਾਜ ਨ ਬਣਦੇ ਫਿਰੋ । ਇਸ ਵਿਚ ਦੁਖ ਹੀ ਦੁਖ ਹੈ ।

ਮੁਥਾਜੀ ਵਾਲਾ ਸਮਾਂ ਮੁੱਕਣ ਵਿਚ ਨਹੀਂ ਆਉਂਦਾ ਜਿਵੇਂ ਸਿਆਲੀ ਰਾਤਾਂ ।

(੫) ਇਕ ਰੱਬ ਦਾ ਤਕੀਆ ਰੱਖੋ । ਧਿਰ ਧਿਰ ਦੇ ਮੁਥਾਜ ਨ ਬਣਦੇ ਫਿਰੋ ।

(੬) ਉੱਚੀ ਜਾਤਿ ਦਾ ਮਾਣ ਨਾ ਕਰੋ । ਉੱਚਾ ਉਹੀ ਜਿਸ ਨੇ ਉੱਚੇ ਰੱਬ ਨੂੰ ਚੇਤੇ ਰੱਖਿਆ ਹੈ । ਸਾਰੀ ਖ਼ਲਕਤ ਰੱਬ ਨੇ ਹੀ ਪੈਦਾ ਕੀਤੀ ਹੈ ।

(੭) ਅਹੰਕਾਰ ਨੂੰ ਅੰਦਰੋਂ ਦੂਰ ਕਰੋ, ਇਹੀ ਵਿੱਥ ਪਾਂਦਾ ਹੈ ਰੱਬ ਵਲੋਂ ਤੇ ਖ਼ਲਕਤ ਵਲੋਂ ।

(੮) ਗੁਰੂ ਦੇ ਉਪਦੇਸ਼ ਤੇ ਤੁਰ ਕੇ ਅਹੰਕਾਰ ਛੱਡੋ, ਤੇ ਰੱਬ ਨੂੰ ਯਾਦ ਕਰੋ । ਇਹੀ ਹੈ ਜੀਵਨ ਦਾ ਸਹੀ ਰਸਤਾ ।

(੯) ਜਗਤ ਵਿਚ ਉੱਚੇ ਨੀਵੇਂ ਦਾ ਵਿਤਕਰਾ ਬਣਾ ਕੇ ਦੁੱਖ-ਕਲੇਸ਼ ਪੈਦਾ ਨ ਕਰੋ । ਸਾਰੀ ਹੀ ਖ਼ਲਕਤ ਵਿਚ ਰੱਬ ਵੱਸਦਾ ਹੈ ।

(੧੦) ਠੱਗੀ ਫਰੇਬ ਛੱਡੋ, ਪਰਮਾਤਮਾ ਪਾਸੋਂ ਸਾਡੇ ਇਹ ਵਿਕਾਰ ਲੁਕਾਏ ਨਹੀਂ ਜਾ ਸਕਦੇ ।

(੧੧) ਆਪਣੀ ਹੱਕ ਦੀ ਕਮਾਈ ਹੋਈ ਰੋਟੀ ਵਿਚ ਹੀ ਸੁਖ ਹੈ, ਬਿਗਾਨੇ ਧਨ ਪਦਾਰਥ ਵਲ ਨਾਹ ਤੱਕੋ ।

(੧੨) ਮਨ ਸਦਾ ਕੁਰਾਹੇ ਪਾਂਦਾ ਹੈ । ਜੋ ਭੀ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਹੈ, ਉਹ ਖ਼ੁਆਰ ਹੁੰਦਾ ਹੈ । ਮਨ ਨੂੰ ਸਦਾ ਕਾਬੂ ਵਿਚ ਰੱਖੋ ।

## 7. mnK

ਵਣਜਾਰਾ, ਵਪਾਰੀ

੧. ਗਉੜੀ ਗੁਆਰੇਰੀ ਮ: ੪—ਕਿਰਸਾਣੀ ਕਿਰਸਾਣੁ ਕਰੇ—ਪੰਨਾ ੧੬੬

੨. ਰਾਮਕਲੀ ਮ: ੪—ਜੇ ਵਡਭਾਗ ਹੋਵਹਿ ਵਡਭਾਗੀ—ਪੰਨਾ ੮੮੦

੩. ਆਸਾ ਮ: ੫—ਪਰਦੇਸੁ ਝਾਗਿ ਸਉਦੇ ਕਉ ਆਇਆ—ਪੰਨਾ ੩੭੨

੪. ਸਲੋਕ ਮ: ੫ (ਵਾਰ ਮਾਰੂ)—ਮਾਣਿਕੂ ਮੋਹਿ ਮਾਉ—ਪੰਨਾ ੧੦੯੮

੫. ਸਲੋਕ ਮ: ੫ (ਵਾਰਾਂ ਤੇ ਵਧੀਕ)—ਤਿਹਟੜੇ ਬਾਜਾਰ—ਪੰਨਾ ੧੪੨੬

੬. ਸੂਹੀ ਕਬੀਰ ਜੀ—ਅਮਲੁ ਸਿਰਾਨੋ ਲੇਖਾ ਦੇਨਾ—ਪੰਨਾ ੭੯੨

੭. ਭੈਰਉ ਕਬੀਰ ਜੀ—ਨਿਰਧਨ ਆਦਰੁ ਕੋਈ ਨ ਦੇਇ—ਪੰਨਾ ੧੧੩੬

੮. ਗਉੜੀ ਰਵਿਦਾਸ ਜੀ—ਘਟ ਅਵਘਟ ਡੂਗਰ ਘਣਾ—ਪੰਨਾ ੩੪੫

**ਭਾਵ**:—

(੧) ਕਿਸਾਨ ਮਿਹਨਤ ਨਾਲ ਵਾਹੀ ਦਾ ਕੰਮ ਕਰਦਾ ਹੈ । ਵਪਾਰੀ ਵਪਾਰ ਕਰਦਾ ਹੈ, ਤੇ ਧਨ ਖੱਟਦਾ ਹੈ । ਹਟਵਾਣੀਆ ਸਾਰਾ ਦਿਨ ਹੱਟੀ ਤੇ ਬੈਠਦਾ ਹੈ ।

ਜੀਵ ਇਸ ਜਗਤ ਵਿਚ ਵਣਜ ਕਰਨ ਆਇਆ ਹੈ । ਉਸੇ ਦਾ ਆਉਣਾ ਸਫਲਾ ਹੈ ਜਿਸ ਨੇ ਕਿਸਾਨ ਵਪਾਰੀ ਹਟਵਾਣੀਏ ਵਾਂਗ ਚਿੱਤ ਲਾ ਕੇ ਨਾਮ-ਵਣਜ ਕੀਤਾ ।

(੨) ਇਹ ਸੰਸਾਰ ਇਕ ਐਸਾ ਸਮੁੰਦਰ ਹੈ, ਜੋ ਉੱਚੇ ਆਤਮਕ ਗੁਣਾਂ ਦੇ ਹੀਰਿਆਂ ਜਵਾਹਰਾਂ ਨਾਲ ਭਰਪੂਰ ਹੈ । ਜੋ ਮਨੁੱਖ ਆਪਣੇ ਹੀ ਮਨ ਦੇ ਪਿਛੇ ਤੁਰਦਾ ਹੈ, ਉਸ ਦੀ ਆਤਮਕ-ਨਜ਼ਰ ਇਤਨੀ ਕਮਜ਼ੋਰ ਤੇ ਸੌੜੀ ਹੋ ਜਾਂਦੀ ਹੈ ਕਿ ਉਸ ਨੂੰ ਇਹ ਹੀਰੇ ਮਾਣਕ ਜਹਾਵਰ ਨਹੀਂ ਦਿੱਸਦੇ । ਭਾਗਾਂ ਦੀ ਗੱਲ ਵੇਖੋ ! ਗੱਲ ਨਿਕੀ ਜੇਹੀ ਹੀ ਹੈ ਕਿ ਕੋਲਿਆਂ ਦੇ ਵਪਾਰੀ ਮਨ ਦੀ ਅਗਵਾਈ ਵਿਚ ਤੁਰਨਾ ਛੱਡ ਕੇ ਰਤਨਾਂ ਦੇ ਵਪਾਰੀ ਗੁਰੂ ਦਾ ਪੱਲਾ ਫੜ ਲਏ, ਤਾਂ ਇਸ ਨੂੰ ਕੱਖ ਦੇ ਉਹਲੇ ਲੁਕਿਆ ਹੋਇਆ ਲੱਖਾਂ ਦਾ ਖ਼ਜ਼ਾਨਾ ਮਿਲ ਪਏ । ਬਸ ! ਫਿਰ ਇਹ ਵੱਡੇ ਭਾਗਾਂ ਵਾਲਾ ਹੋ ਜਾਂਦਾ ਹੈ ।

(੩) ਮਨੁੱਖ-ਵਪਾਰੀ ਨੂੰ ਪਰਮਾਤਮਾ-ਸ਼ਾਹ ਨੇ ਇਸ ਜਗਤ-ਪਰਦੇਸ ਵਿਚ ਵਪਾਰ ਕਰਨ ਭੇਜਿਆ ਹੈ । ਚੰਗੇ ਗੁਣਾਂ ਦੀ ਰਾਸ-ਪੂੰਜੀ ਇਸ ਨੂੰ ਸੌਂਪੀ ਗਈ ਹੈ । ਪਰ ਇਸ ਪਰਦੇਸ ਵਿਚ ਵਿਕਾਰ-ਚੋਰਾਂ ਦਾ ਖ਼ਤਰਾ ਹੈ, ਲੋਭ ਦੀਆਂ ਠਾਠਾਂ ਵਿਚ ਜਹਾਜ਼ ਦੇ ਡੁੱਬਣ ਦਾ ਡਰ ਹੈ । ਗੁਣਾਂ ਦੇ ਸੌਦੇ ਵਿਚ ਨਿਪੁੰਨ ਗੁਰੂ ਜਿਸ ਮਨੁੱਖ-ਵਪਾਰੀ ਨੂੰ ਚੰਗੇ ਭਾਗਾਂ ਨਾਲ ਮਿਲ ਪੈਂਦਾ ਹੈ, ਉਹ ਆਪਣਾ ਸਾਰਾ ਖੱਟਿਆ-ਕਮਾਇਆ ਉੱਚਾ ਆਚਰਨ ਸਹੀ ਸਲਾਮਤਿ ਲੈ ਕੇ ਸ਼ਾਹ ਦੀ ਹਜ਼ੂਰੀ ਵਿਚ ਜਾ ਪਹੁੰਚਦਾ ਹੈ । ਪਰ ਅਜੇਹੇ ਵਪਾਰੀ ਹੁੰਦੇ ਹਨ ਵਿਰਲੇ ਹੀ, ਤੇ ਉਹੀ ਹਨ ਅਸਲੀ ਮਨੁੱਖ ।

(੪) ਪਰਮਾਤਮਾ ਦੀ ਯਾਦ ਇਕ ਅਮੋਲਕ ਮੋਤੀ ਹੈ । ਮਨੁੱਖ ਨੇ ਇਥੇ ਇਹੀ ਮੋਤੀ ਵਿਹਾਝਣਾ ਹੈ । ਜਿਸ ਨੂੰ ਮਿਲ ਜਾਂਦਾ ਹੈ, ਉਸ ਦੇ ਮਨ ਵਿਚ ਸਦਾ ਠੰਢ-ਸ਼ਾਂਤੀ ਟਿਕੀ ਰਹਿੰਦੀ ਹੈ ।

(੫) ਸੱਚੇ ਵਣਜਾਰੇ ਉਹ ਹਨ, ਜਿਨ੍ਹਾਂ ਦੁਨੀਆ ਦੀ ਕਿਰਤ-ਕਾਰ ਦੇ ਨਾਲ ਨਾਲ ਨਾਮ-ਵਣਜ ਭੀ ਕੀਤਾ ।

(੬) ਹੁਣੇ ਹੀ ਸਮਾ ਹੈ ਨਾਮ-ਵਣਜ ਦਾ । ਜਦੋਂ ਮੌਤ ਸਿਰ ਤੇ ਆ ਗਈ, ਤਦੋਂ ਵਕਤ ਨਹੀਂ ਮਿਲੇਗਾ । ਇਥੋਂ ਖ਼ਾਲੀ-ਹੱਥ ਗਿਆਂ ਸ਼ਰਮਿੰਦਾ ਹੋਣਾ ਪਏਗਾ ।

(੭) ਅਸਲ ਧਨ ਪ੍ਰਭੂ ਦਾ ਨਾਮ ਹੀ ਹੈ ।

(੮) ਪਵਿਤ੍ਰ ਜੀਵਨ ਪਹਾੜੀ ਰਸਤੇ ਵਾਂਗ ਇਕ ਔਖਾ ਕੰਮ ਹੈ । ਸਤਸੰਗ ਦੀ ਬਰਕਤਿ ਨਾਲ ਇਹ ਵਣਜ ਸੌਖਾ ਹੀ ਹੋ ਸਕਦਾ ਹੈ ।

## 8. mnKw srIr

### (ੳ) ਗੁਫਾ

੧. ਸਲੋਕ ਮ: ੨ (ਵਾਰ ਸਾਰੰਗ)—ਗੁਰੁ ਕੁੰਜੀ, ਪਾਹੂ ਨਿਵਲੁ—ਪੰਨਾ ੧੨੩੭

੨. ਮਾਝ ਮ: ੩—ਇਸੁ ਗੁਫਾ ਮਹਿ ਅਖੁਟ ਭੰਡਾਰਾ—ਪੰਨਾ ੧੨੪

੩. ਸੂਹੀ ਮ: ੫—ਗ੍ਰਿਹੁ ਵਸਿ ਗੁਰਿ ਕੀਨਾ—ਪੰਨਾ ੭੩੭

**ਭਾਵ**:—

(੧) ਜਦ ਤਕ ਮਕਾਨ ਨੂੰ ਬਾਹਰੋਂ ਜੰਦ੍ਰਾ ਵੱਜਾ ਰਹੇ, ਮਕਾਨ ਦਾ ਮਾਲਕ ਭੀ ਉਸ ਦੇ ਅੰਦਰ ਨਹੀਂ ਜਾ ਸਕਦਾ, ਬਾਹਰ ਹੀ ਖ਼ੁਆਰ ਹੁੰਦਾ ਰਹਿੰਦਾ ਹੈ ।

ਸੁਆਰਥੀ ਮਨੁੱਖ ਦਾ ਮਨ ਇਕ ਐਸਾ ਕੋਠਾ ਹੈ, ਜਿਸ ਦੇ ਬਾਹਰ ਮਾਇਆ ਦੀ ਤ੍ਰਿਸ਼ਨਾ ਦਾ ਜੰਦ੍ਰਾ ਵੱਜਾ ਹੋਇਆ ਹੈ । ਜੀਵਾਤਮਾ ਸਦਾ ਭਟਕਦਾ ਰਹਿੰਦਾ ਹੈ, ਕਿਸੇ ਵੇਲੇ ਇਸ ਨੂੰ ਸ਼ਾਂਤੀ ਨਸੀਬ ਨਹੀਂ ਹੁੰਦੀ । ਮਾਇਆ ਦੀ ਪਾਹ ਦਾ ਜੰਦ੍ਰਾ ਖੋਹਲਣ ਵਾਸਤੇ ਕੁੰਜੀ ਗੁਰੂ ਦਾ ਉਪਦੇਸ਼ ਹੀ ਹੈ ।

(੨) ਪੁਰਾਣੇ ਸਮਿਆਂ ਵਿਚ ਅਨੇਕਾਂ ਦੇਸਾਂ ਦੇ ਰਿਸ਼ੀ ਮੁਨੀ ਪਹਾੜਾਂ ਦੀਆਂ ਕੰਦਰਾਂ ਗੁਫ਼ਾਂ ਵਿਚ ਸਾਲਾਂ-ਬੱਧੀ ਬੈਠ ਕੇ ਪਰਮਾਤਮਾ ਦੀ ਭਾਲ ਕਰਦੇ ਰਹੇ । ਹੁਣ ਤਕ ਲੋਕ ਉਹਨਾਂ ਥਾਵਾਂ ਦਾ ਆਦਰ-ਸਤਕਾਰ ਕਰਦੇ ਚਲੇ ਆ ਰਹੇ ਹਨ ।

ਮਨੁੱਖਾ ਸਰੀਰ ਅਸਲ ਗੁਫ਼ਾ ਹੈ ਜਿਸ ਵਿਚ ਹਰੀ ਵੱਸਦਾ ਹੈ । ਇਹ ਸਮਝ ਗੁਰੂ ਤੋਂ ਪੈਂਦੀ ਹੈ । ਮਾਇਆ-ਮੋਹ ਦੇ ਕਰੜੇ ਕਵਾੜ ਇਸ ਗੁਫ਼ਾ ਅੱਗੇ ਲੱਗੇ ਪਏ ਹਨ । ਕੁੰਜੀ ਗੁਰੂ ਦੇ ਹੱਥ ਵਿਚ ਹੈ । ਇਸ ਗੁਫ਼ਾ ਵਲੋਂ ਅਵੇਸਲੇ ਹੋ ਕੇ ਪਹਾੜਾਂ ਦੀਆਂ ਗੁਫ਼ਾਂ ਵਿਚ ਭਾਲਣ ਜਾਣਾ ਵਿਅਰਥ ਉੱਦਮ ਹੈ ।

(੩) ਸੱਜ-ਵਿਆਹੀ ਮੁਟਿਆਰ ਸਹੁਰੇ-ਘਰ ਜਾ ਕੇ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਕਈ ਤਰ੍ਹਾਂ ਦੇ ਹਾਰ-ਸ਼ਿੰਗਾਰ ਲਾਉਂਦੀ ਹੈ । ਸੱਸ, ਸਹੁਰਾ, ਜੇਠ, ਦਿਉਰ, ਜਿਠਾਣੀਆਂ, ਦਿਰਾਣੀਆਂ, ਨਨਾਣਾਂ—ਸਾਰੇ ਹੀ ਪਰਵਾਰ ਨਾਲ ਮਿੱਠਾ ਪਿਆਰ-ਭਰਿਆ ਵਰਤਾਰਾ ਕਰ ਕੇ ਸਭ ਦਾ ਮਨ ਮੋਹ ਲੈਂਦੀ ਹੈ । ਇਸ ਤਰ੍ਹਾਂ ਸਾਰੇ ਘਰ ਨੂੰ ਆਪਣੇ ਵੱਸ ਵਿਚ ਕਰ ਲੈਂਦੀ ਹੈ ।

ਮਨੁੱਖਾ ਸਰੀਰ ਇਕ ਘਰ ਹੈ । ਜੇਹੜੀ ਜਿੰਦ-ਮੁਟਿਆਰ ਪ੍ਰਭੂ-ਪਤੀ ਦੀ ਯਾਦ ਤੇ ਸ਼ੁਭ ਗੁਣਾਂ ਦਾ ਸ਼ਿੰਗਾਰ ਕਰਦੀ ਹੈ, ਉਹ ਪ੍ਰਭੂ-ਪਤੀ ਨੂੰ ਭੀ ਪ੍ਰਸੰਨ ਕਰ ਲੈਂਦੀ ਹੈ, ਤੇ ਘਰ ਦੇ ਸਾਰੇ ਗਿਆਨ-ਇੰਦ੍ਰਿਆਂ ਨੂੰ ਭੀ ਆਪਣੇ ਵੱਸ ਵਿਚ ਰੱਖਦੀ ਹੈ । ਇਸ ਘਰ ਦੀ ਮਾਲਕ ਬਣੀ ਰਹਿੰਦੀ ਹੈ ।

## mnKw srIr

### (ਅ) ਹੱਟ

੧. ਮਾਝ ਮ: ੩—ਕਰਮੁ ਹੋਵੈ ਸਤਿਗੁਰੂ ਮਿਲਾਏ—ਪੰਨਾ ੧੧੦

੨. ਪਉੜੀ ਮ: ੪ (ਵਾਰ ਗਉੜੀ)—ਕਾਇਆ ਕੋਟੁ ਅਪਾਰੁ ਹੈ—ਪੰਨਾ ੩੦੯

੩. ਆਸਾ ਮ: ੪ ਛੰਤ—ਜੀਵਨੋ ਮੈ ਜੀਵਨੁ ਪਾਇਆ—ਪੰਨਾ ੪੪੨

੪. ਸਲੋਕ ਮ: ੫ (ਵਾਰ ਰਾਮਕਲੀ)—ਹਠ ਮੰਝਾਹੂ ਮੈ ਮਾਣਕੁ ਲਧਾ—ਪੰਨਾ ੯੬੪

**ਭਾਵ**:—

(੧) ਇਸ ਸਰੀਰ-ਨਗਰ ਵਿਚੋਂ ਸ਼ੁਭ ਗੁਣਾਂ ਦੇ ਸਾਰੇ ਕੀਮਤੀ ਪਦਾਰਥ ਮਿਲ ਸਕਦੇ ਹਨ, ਪਰ ਜਿਨ੍ਹਾਂ ਦੀ ਮਤਿ ਬੁਧਿ ਨੂੰ ਮਾਇਆ-ਮੋਹ ਦੇ ਕਰੜੇ ਕਵਾੜ ਲਗੇ ਪਏ ਹਨ, ਉਹਨਾਂ ਦੇ ਅੰਦਰ ਅਗਿਆਨਤਾ ਦਾ ਘੁੱਪ ਹਨੇਰਾ ਹੈ, ਉਹਨਾਂ ਨੂੰ ਆਪਣੇ ਅੰਦਰ ਇਹਨਾਂ ਕੀਮਤੀ ਪਦਾਰਥਾਂ ਦੀ ਹੋਂਦ ਦੀ ਸਾਰ ਨਹੀਂ । ਗੁਰੂ ਦੀ ਕਿਰਪਾ ਨਾਲ ਇਹ ਬੱਜਰ ਕਵਾੜ ਖੁਲ੍ਹਦੇ ਹਨ ।

(੨) ਪੁਰਾਣੇ ਸਮਿਆਂ ਵਿਚ ਵੱਡੇ ਵੱਡੇ ਨਗਰਾਂ ਤੇ ਸ਼ਹਿਰਾਂ ਦੀ ਹਿਫ਼ਾਜ਼ਤ ਵਾਸਤੇ ਦੁਆਲੇ ਉੱਚੀ ਵੱਡੀ ਫ਼ਸੀਲ ਹੋਇਆ ਕਰਦੀ ਸੀ । ਇਸ ਤਰ੍ਹਾਂ ਸ਼ਹਿਰ ਦੇ ਬਾਜ਼ਾਰਾਂ ਵਿਚ ਵਣਜ ਵਪਾਰ ਬੇ-ਫ਼ਿਕਰੀ ਨਾਲ ਹੁੰਦਾ ਸੀ ।

ਮਨੁੱਖਾ ਸਰੀਰ ਇਕ ਨਗਰ ਹੈ, ਫ਼ਸੀਲ ਵਾਲਾ । ਗਿਆਨ-ਇੰਦ੍ਰੇ ਇਸ ਨਗਰ ਦੇ ਬਜ਼ਾਰ ਹਨ, ਜਿਨ੍ਹਾਂ ਵਿਚ ਸ਼ੁਭ ਗੁਣਾਂ ਦਾ ਵਣਜ ਵਪਾਰ ਹੋ ਸਕਦਾ ਹੈ । ਪਰਮਾਤਮਾ ਦੇ ਨਾਮ ਦਾ ਧਨ ਖੱਟਿਆ ਜਾ ਸਕਦਾ ਹੈ ।

ਜੋ ਬੰਦੇ ਇਸ ਸਰੀਰ-ਨਗਰ ਤੋਂ ਬਾਹਰ ਇਸ ਸੌਦੇ ਦੀ ਭਾਲ ਕਰਦੇ ਹਨ, ਉਹ ਉਸ ਹਰਨ ਵਾਂਗ ਭਟਕਦੇ ਫਿਰਦੇ ਹਨ ਜੋ ਆਪਣੀ ਨਾਭੀ ਵਿਚ ਕਸਤੂਰੀ ਹੁੰਦਿਆਂ ਉਸ ਦੀ ਸੁਗੰਧੀ ਝਾੜੀਆਂ ਵਿਚੋਂ ਲੈਣ ਦਾ ਯਤਨ ਕਰਦਾ ਫਿਰਦਾ ਹੈ ।

(੩) ਘੁਮਿਆਰ ਚੀਕਨੀ ਮਿੱਟੀ ਗੋ ਕੇ ਚੱਕ ਉਤੇ ਉਸ ਤੋਂ ਭਾਂਡੇ ਬਣਾਉਂਦਾ ਹੈ । ਪੈਰਾਂ ਨਾਲ ਚੱਕ ਨੂੰ ਉਸ ਦੇ ਧੁਰੇ ਦੇ ਦੁਆਲੇ ਭੁਆਂਦਾ ਜਾਂਦਾ ਹੈ, ਤੇ ਹੱਥਾਂ ਨਾਲ ਕੰਮ ਕਰਦਾ ਹੈ, ਚੱਕ ਧੁਰੇ ਦੇ ਦੁਆਲੇ ਹੀ ਭੌਂਦਾ ਰਹਿੰਦਾ ਹੈ ।

ਸੁਆਰਥੀ ਮਨੁੱਖ ਭੀ ਇਸੇ ਤਰ੍ਹਾਂ ਮਾਇਆ ਦੇ ਗੇੜ ਵਿਚ ਹੀ ਭਟਕਦਾ ਤੇ ਜੀਵਨ ਅਜਾਈਂ ਗੰਵਾ ਜਾਂਦਾ ਹੈ । ਪਰ ਇਹ ਸਰੀਰ-ਹੱਟ ਵਿਚ ਜੇਹੜੇ ਵਪਾਰੀ ਪਰਮਾਤਮਾ ਦੀ ਯਾਦ ਦਾ ਵਣਜ ਕਰਦੇ ਹਨ, ਉਹ ਇਸ ਜਗਤ-ਮੰਡੀ ਵਿਚੋਂ ਲਾਭ ਖੱਟ ਕੇ ਜਾਂਦੇ ਹਨ ।

(੪) ਮੋਤੀਆਂ ਲਾਲਾਂ ਹੀਰਿਆਂ ਦਾ ਵਪਾਰ ਬੜੇ ਧਨਾਢ ਜੌਹਰੀ ਹੀ ਕਰਦੇ ਹਨ । ਉਹਨਾਂ ਨੂੰ ਰੋਟੀ ਦੀ ਖ਼ਾਤਰ ਕਿਸੇ ਦੀ ਮੁਥਾਜੀ ਨਹੀਂ ਹੁੰਦੀ ।

ਮਨੁੱਖਾ ਸਰੀਰ ਇਕ ਹੱਟ ਹੈ ਜਿਸ ਵਿਚ ਪਰਮਾਤਮਾ ਦੇ ਨਾਮ-ਮੋਤੀਆਂ ਦਾ ਵਣਜ ਵਪਾਰ ਹੋ ਸਕਦਾ ਹੈ । ਜੇਹੜੇ ਭਾਗਵਾਨ ਇਹ ਵਪਾਰ ਕਰਦੇ ਹਨ, ਉਹ ਦਰ ਦਰ ਤੇ ਨਹੀਂ ਭਟਕਦੇ । ਪਰ ਇਹ ਨਾਮ-ਮੋਤੀ ਦੁਨੀਆ ਦੇ ਧਨ-ਦੌਲਤ ਦੇ ਵਟਾਂਦਰੇ ਵਿਚ ਨਹੀਂ ਮਿਲਦਾ । ਗੁਰੂ ਦੇ ਦਰ ਤੇ ਆਪਾ ਕੁਰਬਾਨ ਕਰਨਾ ਪੈਂਦਾ ਹੈ ।

## mnKw srIr

### (ੲ) ਖੇਤ, ਨਗਰ, ਘੋੜੀ

੧. ਸਿਰੀ ਰਾਗੁ ਮ: ੩—ਕਿਸੁ ਹਉ ਸੇਵੀ, ਕਿਆ ਜਪੁ ਕਰੀ—ਪੰਨਾ ੩੪

੨. ਸਲੋਕ ਮ: ੩ (ਵਾਰ ਰਾਮਕਲੀ ਮ: ੩)—ਮਨਮੁਖੁ ਦੁਖ ਕਾ ਖੇਤੁ ਹੈ—ਪੰਨਾ ੯੪੭

੩. ਸਲੋਕ ਮ: ੩ (ਵਾਰਾਂ ਤੇ ਵਧੀਕ)—ਧੁਰਿ ਹਰਿ ਪ੍ਰਭਿ ਕਰਤੈ ਲਿਖਿਆ—ਪੰਨਾ ੧੪੧੭

੪. ਸਲੋਕ ਮ: ੪ (ਵਾਰ ਗਉੜੀ)—ਹਰਿ ਪ੍ਰਭ ਕਾ ਸਭੁ ਖੇਤੁ ਹੈ—ਪੰਨਾ ੩੦੫

੫. ਸਲੋਕ ਮ: ੪ (ਵਾਰ ਗਉੜੀ)—ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ—ਪੰਨਾ ੩੦੯

੬. ਆਸਾ ਮ: ੪—ਹਥਿ ਕਰਿ ਤੰਤੁ ਵਜਾਵੈ ਜੋਗੀ—ਪੰਨਾ ੩੬੮

੭. ਆਸਾ ਮ: ੪ ਛੰਤ—ਜਿਨ੍ ਮਸਤਕਿ ਧੁਰਿ ਹਰਿ ਲਿਖਿਆ—ਪੰਨਾ ੪੫੦

੮. ਮਾਰੂ ਮ: ੪—ਹਰਿ ਭਾਉ ਲਗਾ ਬੈਰਾਗੀਆ—ਪੰਨਾ ੯੯੭

੯. ਪ੍ਰਭਾਤੀ ਮ: ੪—ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ—ਪੰਨਾ ੧੩੩੬

੧੦. ਸਲੋਕ ਮ: ੫ (ਵਾਰ ਗਉੜੀ)—ਵਤ ਲਗੀ ਸਚੇ ਨਾਮ ਕੀ—ਪੰਨਾ ੩੨੧

੧੧. ਮਾਰੂ ਮ: ੫—ਜਿਸਹਿ ਸਾਜਿ ਨਿਵਾਜਿਆ—ਪੰਨਾ ੧੦੦੨

੧੨. ਸਲੋਕ ਫਰੀਦ ਜੀ—ਫਰੀਦਾ ਲੋੜੈ ਦਾਖ ਬਿਜਉਰੀਆਂ—ਪੰਨਾ ੧੩੭੯

੧੩. ਆਸਾ ਮ: ੫ ਅਸਟਪਦੀਆ—ਪੰਚ ਮਨਾਏ, ਪੰਚ ਰੁਸਾਏ—ਪੰਨਾ ੪੩੦

੧੪. ਮਾਰੂ ਕਬੀਰ ਜੀ—ਦੇਹੀ ਗਾਵਾ, ਜੀਉ ਧਰ ਮਹਤਉ—ਪੰਨਾ ੧੧੦੪

੧੫. ਵਡਵੰਸ ਮ: ੪ (ਘੋੜੀਆ)—ਦੇਹ ਤੇਜਣਿ ਜੀ—ਪੰਨਾ ੫੭੫

੧੬. ਵਡਹੰਸ ਮ: ੪ (ਘੋੜੀਆ)—ਦੇਹ ਤੇਜਨੜੀ—ਪੰਨਾ ੫੭੬

**ਭਾਵ**:—

(੧) ਕਿਸਾਨ ਬੜੀ ਮਿਹਨਤ ਕਰ ਕੇ ਹਲ ਵਾਹੁੰਦਾ ਹੈ, ਤੇ ਪੈਲੀ ਵਿਚੋਂ ਘਾਹ-ਬੂਟ ਕਢਦਾ ਹੈ । ਪੈਲੀ ਨੂੰ ਇਸ ਤਰ੍ਹਾਂ ਕਈ ਜੋੜ੍ਹੇ ਲਾ ਕੇ ਸੰਵਾਰ ਬਣਾ ਕੇ ਉਸ ਵਿਚ ਬੀ ਬੀਜਦਾ ਹੈ । ਪਰ ਜੇ ਬੀਜ ਬੀ ਕੇ ਉਸੇ ਵੇਲੇ ਉਪਰੋਂ ਸੁਹਾਗਾ ਨਾਹ ਫੇਰੇ, ਤਾਂ ਪੰਛੀ ਸਾਰੇ ਬੀ ਚੁਗ ਜਾਣਗੇ, ਤੇ ਕਿਸਾਨ ਦੀ ਸਾਰੀ ਮੇਹਨਤ ਅਜਾਈਂ ਚਲੀ ਜਾਇਗੀ ।

ਜੇਹੜਾ ਮਨੁੱਖ ਜਵਾਨੀ ਦੇ ਵੇਲੇ ਪ੍ਰਭੂ ਦੀ ਯਾਦ ਦੀ ਬਰਕਤਿ ਨਾਲ ਆਪਣੇ ਅੰਦਰ ਮਨੁੱਖਤਾ ਦੇ ਵਧਣ ਫੁਲਣ ਲਈ ਉੱਦਮ ਨਹੀਂ ਕਰਦਾ, ਉਸ ਦੀ ਜਵਾਨੀ ਉਤੇ ਕੂੰਜ ਆ ਪੈਂਦੀ ਹੈ, ਬੁਢੇਪਾ ਆ ਦਬਾਉਂਦਾ ਹੈ । ਫਿਰ ਮਨੁੱਖਤਾ ਤੋਂ ਸੁੰਞੇ ਰਹੇ ਇਸ ਸਰੀਰ-ਘਰ ਵਿਚੋਂ ਇਹ ਪਰਦੇਸਣ ਜਿੰਦ ਖ਼ਾਲੀ ਹੀ ਚਲੀ ਜਾਂਦੀ ਹੈ ।

(੨) ਭੁਇਂ ਵਿਚ ਕਣਕ ਬੀਜਾਂਗੇ ਤਾਂ ਕਣਕ ਉਗੇਗੀ । ਪਰ ਜੇ ਲਾ-ਪਰਵਾਹੀ ਕਰ ਕੇ ਪੋਹਲੀ ਦਾ ਬੀਜ ਬੀਜਿਆ ਜਾਏ, ਤਾਂ ਉਹ ਥੋੜੀ ਬਹੁਤ ਉੱਗੀ ਕਣਕ ਦੇ ਬੂਟਿਆਂ ਨੂੰ ਭੀ ਨੱਪ ਲਏਗੀ, ਤੇ ਪੈਲੀ ਦੇ ਮਾਲਕ ਦੀਆਂ ਟੰਗਾਂ ਭੀ ਕੰਡਿਆਂ ਨਾਲ ਵਿੰਨ੍ਹ ਦੇਵੇਗੀ । ਪੋਹਲੀ ਦਾ ਇਲਾਜ ਬੱਸ ਇਹੀ ਹੈ ਕਿ ਉਸ ਨੂੰ ਖੇਤ ਦੇ ਵਿਚ ਹੀ ਅੱਗ ਲਾ ਕੇ ਸਾੜ ਦਿੱਤਾ ਜਾਏ ।

ਸਰੀਰ-ਧਰਤੀ ਵਿਚ ਵਿਕਾਰਾਂ ਦੇ ਬੀਜ ਬੀਜਿਆਂ ਮਨੁੱਖ ਇਹਨਾਂ ਤੋਂ ਸੁਖ ਦੀ ਆਸ ਨਾਹ ਰੱਖੇ ।

(੩) ਜੱਟ ਆਪਣੇ ਖੇਤ ਵਿਚ ਕਿੱਕਰੀਆਂ ਬੀਜ ਦੇਵੇ, ਤੇ ਆਸ ਇਹ ਲਾ ਬੈਠੇ ਕਿ ਇਹਨਾਂ ਨੂੰ ਬਿਜੌਰੀ ਦਾਖ ਲਗੇਗੀ—ਇਹ ਮੂਰਖ-ਪੁਣਾ ਹੀ ਹੈ । ਜੇਹੜਾ ਬੀਜ ਬੀਜੀਏ, ਉਸ ਦਾ ਹੀ ਫਲ ਮਿਲ ਸਕੇਗਾ ।

ਸਰੀਰ-ਖੇਤ ਵਿਚ ਨਿੰਦਾ ਆਦਿਕ ਬੀਜ ਬੀਜਿਆਂ ਨਿੰਦਾ ਹੀ ਪਲਰੇਗੀ ।

(੪) ਜੱਟ ਦੀ ਮੇਹਨਤ ਨੂੰ ਸੌ ਬਲਾਈਂ ਪੈਣ ਵਾਲੀਆਂ । ਕਦੇ ਔੜ, ਕਦੇ ਗੜੇਮਾਰ, ਕਦੇ ਹੜ੍ਹ । ਕਿਧਰੇ ਡੰਗਰਾਂ ਦਾ ਉਜਾੜਾ, ਕਿਧਰੇ ਰਾਹੀਆਂ ਦੇ ਫ਼ਸਲ ਮਿੱਧਣ ਦਾ ਪਵਾੜਾ । ਪਰ ਇਕ ਬਲਾ ਇਸ ਨੂੰ ਖੇਤ ਦੇ ਅੰਦਰੋਂ ਹੀ ਪੈ ਜਾਂਦੀ ਹੈ । ਉਹ ਹਨ ਚੂਹੇ । ਕੁਤਰ ਕੁਤਰ ਕੇ ਫ਼ਸਲ ਦਾ ਕੱਖ ਨਹੀਂ ਛੱਡਦੇ ।

ਮਨੁੱਖਾ ਸਰੀਰ ਦੀ ਖੇਤੀ ਉਜਾੜਨ ਵਾਸਤੇ ਜਮਰਾਜ ਨੇ ਕਾਮਾਦਿਕ ਚੂਹੇ ਛੱਡੇ ਹੋਏ ਹਨ । ਇਹ ਅੰਦਰੋਂ ਅੰਦਰ ਹੀ ਸ਼ੁਭ ਗੁਣਾਂ ਦੀ ਫ਼ਸਲ ਉਜਾੜ ਕੇ ਰੱਖ ਦੇਂਦੇ ਹਨ । ਜਿਨ੍ਹਾਂ ਰੱਬ ਦਾ ਤਕੀਆ ਫੜਿਆ, ਉਹ ਇਹਨਾਂ ਚੂਹਿਆਂ ਦੀ ਮਾਰ ਤੋਂ ਬਚ ਗਏ ।

(੫) ਤੇਲੀ ਦੇ ਕੋਲ੍ਹੂ ਅਗੇ ਜੋਇਆ ਹੋਇਆ ਬਲਦ ਨਿੱਤ ਹੀ ਉਸ ਕੋਲ੍ਹੂ ਦੇ ਦੁਆਲੇ ਹੀ ਗੇੜੇ ਲਾਂਦਾ ਰਹਿੰਦਾ ਹੈ । ਉਸ ਬਲਦ ਦੀ ਦੁਨੀਆ ਸਿਰਫ਼ ਉਸ ਕੋਲ੍ਹੂ ਦਾ ਚੁਗਿਰਦਾ ਹੀ ਹੈ ।

ਨਿੰਦਿਆ ਦਾ ਚਸਕਾ ਬੁਰਾ । ਇਹ ਇਕ ਐਸੀ ਭੈੜੀ ਵਾਦੀ ਹੈ ਕਿ ਇਸ ਦੇ ਗੇੜ ਵਿਚੋਂ ਨਿਕਲਣਾ ਕੋਈ ਸੌਖੀ ਖੇਡ ਨਹੀਂ । ਮਨੁੱਖ ਜਿਉਂ ਜਿਉਂ ਨਿੰਦਿਆ ਦਾ ਬੀਜ ਬੀਜਦਾ ਹੈ, ਤਿਉਂ ਤਿਉਂ ਫਲ ਵਜੋਂ ਹੋਰ ਨਿੰਦਿਆ ਹੋਰ ਨਿੰਦਿਆ ਕਰਨ ਦੀ ਪ੍ਰੇਰਨਾ ਵਧਦੀ ਜਾਂਦੀ ਹੈ ।

(੬) ਔੜ ਦੇ ਦਿਨੀਂ ਜੱਟਾਂ ਨੂੰ ਬੜੀ ਮੇਹਨਤ ਕਰਨੀ ਪੈਂਦੀ ਹੈ । ਫ਼ਸਲ ਸਿੰਜਣ ਲਈ ਦਿਨ ਰਾਤ ਖੂਹ ਜੋਣੇ ਪੈਂਦੇ ਹਨ । ਇਤਨੀ ਮੇਹਨਤ ਨਾਲ ਤਿਆਰ ਕੀਤੇ ਫ਼ਸਲ ਨੂੰ ਜੇ ਕਦੇ ਕਿਸੇ ਦਾ ਡੰਗਰ ਵੱਛਾ ਖਾ ਜਾਏ, ਤਾਂ ਜੱਟ ਨੂੰ ਬੜਾ ਦੁੱਖ ਹੁੰਦਾ ਹੈ । ਉਸ ਨੇ ਲਹੂ ਪਾਣੀ ਇਕ ਕਰ ਕੇ ਇਹ ਮੇਹਨਤ ਕੀਤੀ ਹੁੰਦੀ ਹੈ ।

ਮਨੁੱਖ ਸਰੀਰ ਦੇ ਖੇਤ ਵਿਚ ਸ਼ੁਭ ਗੁਣਾਂ ਦਾ ਫ਼ਸਲ ਤਿਆਰ ਕਰਨਾ ਹੈ । ਖੂਹ ਜੋਣ ਲਈ ਮਨ ਨੂੰ ਬੈਲ ਬਨਾਉਣਾ ਹੈ । ਇਸ ਮਨ ਨੂੰ ਪ੍ਰਭੂ ਦੀ ਯਾਦ ਨਾਲ ਇਤਨਾ ਤਕੜਾ ਕਰੋ ਕਿ ਕਾਮਾਦਿਕ ਕੋਈ ਡੰਗਰ ਵੱਛਾ ਸ਼ੁਭ ਗੁਣਾਂ ਦੀ ਖੇਤੀ ਨੂੰ ਖਾ ਜਾਏ ।

(੭) ਹੁਨਰ ਕੋਈ ਭੀ ਹੋਵੇ, ਨੇਪਰੇ ਚੜ੍ਹਨ ਲਈ ਖ਼ਾਸ ਸੂਝ ਲੋੜਦਾ ਹੈ । ਖੇਤੀ ਭੀ ਇਕ ਹੁਨਰ ਹੈ । ਹਰ ਵੇਲੇ ਦੇ ਬੀਜੇ ਹੋਏ ਦਾਣੇ ਨਹੀਂ ਉਗ ਸਕਦੇ । ਹਰੇਕ ਫ਼ਸਲ ਦੀ ਆਪੋ ਆਪਣੀ ਰੁੱਤ ਹੁੰਦੀ ਹੈ । ਫਬਵੀਂ ਰੁੱਤ ਭੀ

ਕਾਫ਼ੀ ਨਹੀਂ ਹੈ । ਭੁਇਂ ਨੂੰ ਵਾਹਣਾ ਤੇ ਸੁਹਾਗਣਾ ਅੱਤ ਜ਼ਰੂਰੀ ਹੈ । ਫਿਰ ਇਹ ਵੇਖਣਾ ਹੁੰਦਾ ਹੈ ਕਿ ਜ਼ਮੀਨ ਵੱਤਰ ਹੋਵੇ, ਜ਼ਮੀਨ ਵਿਚ ਨਮੀ ਦਾ-ਮੇਚ ਦੀ ਹੋਵੇ ।

ਜੀਵ ਪ੍ਰਭੂ ਤੋਂ ਵਿਛੁੜ ਕੇ ਅਨੇਕਾਂ ਜੂਨਾਂ ਵਿਚ ਭਟਕਦਾ ਚਲਿਆ ਆਉਂਦਾ ਹੈ । ਮਨੁੱਖਾ ਸਰੀਰ ਵੱਤਰ-ਆਈ ਧਰਤੀ ਸਮਾਨ ਹੈ । ਬੱਸ ! ਇਹੀ ਵੇਲਾ ਹੈ ਜਦੋਂ ਪ੍ਰਭੂ ਦੀ ਯਾਦ ਦਾ ਬੀਜ ਬੀਜਿਆ ਜਾ ਸਕਦਾ ਹੈ ।

(੮) ਖੇਤੀ ਬੀਜ ਕੇ ਜੇ ਕਿਸਾਨ ਰਾਖੀ ਨਾਹ ਕਰੇ, ਤਾਂ ਲੋਕਾਂ ਦੇ ਡੰਗਰ ਵੱਛੇ ਹੀ ਫ਼ਸਲ ਉਜਾੜ ਜਾਣ, ਰਾਹੀ ਮੁਸਾਫ਼ਿਰ ਖੇਤਾਂ ਵਿਚੋਂ ਦੀ ਪਗ-ਡੰਡੀਆਂ ਪਾ ਕੇ ਸਾਰੀ ਖੇਤੀ ਮਿੱਧ ਦੇਣ । ਪੈਲੀ-ਬੰਨੇ ਫੇਰਾ-ਤੋਰਾ ਰੱਖਣਾ ਬਹੁਤ ਜ਼ਰੂਰੀ ਹੁੰਦਾ ਹੈ ।

ਸਰੀਰ-ਧਰਤੀ ਵਿਚ ਪਰਮਾਤਮਾ ਦੀ ਯਾਦ ਦਾ ਬੀਜ ਬੀਜ ਕੇ ਇਸ ਦੀ ਭੀ ਰਾਖੀ ਕਰਨ ਦੀ ਲੋੜ ਹੈ, ਨਹੀਂ ਤਾਂ ਕਾਮਾਦਿਕ ਪਸ਼ੂ ਸ਼ੁਭ ਗੁਣਾਂ ਦੀ ਸਾਰੀ ਫ਼ਸਲ ਉਜਾੜ ਦੇਣ । ਇਸ ਫ਼ਸਲ ਦੀ ਰਾਖੀ ਸਤਸੰਗ ਵਿਚ ਹੋਇਆ ਕਰਦੀ ਹੈ ।

(੯) ਹਰਣ ਦੀ ਨਾਭੀ ਵਿਚ ਕਸਤੂਰੀ ਦਾ ਨਾਫਾ ਹੁੰਦਾ ਹੈ । ਪਰ ਭਾਗਾਂ ਦੀ ਗੱਲ ! ਉਹ ਵਿਚਾਰਾ ਇਸ ਭੇਤ ਨੂੰ ਜਾਣਦਾ ਨਹੀਂ, ਤੇ ਕਸਤੂਰੀ ਦੀ ਸੁਗੰਧੀ ਵਾਸਤੇ ਜੰਗਲ ਵਿਚ ਝਾੜੀਆਂ ਸੁੰਘਦਾ ਫਿਰਦਾ ਹੈ ।

ਮਨੁੱਖਾ ਸਰੀਰ ਇਕ ਨਗਰ ਹੈ ਜਿਸ ਵਿਚ ਪਰਮਾਤਮਾ ਵੱਸਦਾ ਹੈ, ਇਕ ਸਰੋਵਰ ਹੈ ਜਿਸ ਵਿਚ ਪ੍ਰਭੂ ਦੇ ਨਾਮ ਤੇ ਸ਼ੁਭ ਗੁਣਾਂ ਦਾ ਅੰਮ੍ਰਿਤ ਭਰਿਆ ਪਿਆ ਹੈ । ਪਰ ਭਾਗਹੀਣ ਸਾਕਤ ਮਨੁੱਖ ਉਸ ਪ੍ਰਭੂ ਨੂੰ ਜੰਗਲਾਂ ਵਿਚ ਢੂੰਢਦਾ ਹੈ ।

(੧੦) ਜਿਸ ਜੱਟ ਨੂੰ ਪੈਲੀ ਦਾ ਵੱਤਰ ਸਾਂਭਣ ਦੀ ਸੂਝ ਨਾਹ ਹੋਵੇ, ਉਸ ਨੇ ਕੀਹ ਬੀਜਣਾ, ਤੇ ਕੀਹ ਵੱਢਣਾ ! ਸਿਆਣਾ ਕਿਰਸਾਨ ਵੱਤਰ ਖੁੰਝਣ ਨਹੀਂ ਦੇਂਦਾ, ਪੱਕਾ ਫ਼ਸਲ ਵੱਢਣ ਦੀ ਮੌਜ-ਬਹਾਰ ਭੀ ਉਹੀ ਲੈਂਦਾ ਹੈ ।

ਮਨੁੱਖਾ ਸਰੀਰ ਹੈ ਖੇਤ, ਜਵਾਨੀ ਹੈ ਵੱਤਰ ਦਾ ਵੇਲਾ । ਜਿਸ ਦੇ ਭਾਗ ਚੰਗੇ ਹੋਣ, ਉਹ ਇਸ ਵੱਤਰ-ਆਈ ਪੈਲੀ ਵਿਚ ਪ੍ਰਭੂ ਦੇ ਨਾਮ ਦਾ ਬੀਜ ਬੀਜਦਾ ਹੈ, ਤੇ ਸ਼ੁਭ ਗੁਣਾਂ ਦਾ ਪੱਕਾ ਫ਼ਸਲ ਵੱਢਦਾ ਹੈ ।

(੧੧) ਹਰੇਕ ਫ਼ਸਲ ਦੀ ਆਪੋ ਆਪਣੀ ਰੁੱਤ ਹੁੰਦੀ ਹੈ । ਕੁਰੁੱਤਾ ਬੀਜਿਆ ਬੀਜ ਫਲ ਨਹੀਂ ਦੇਵੇਗਾ । ਰੁੱਤ-ਸਿਰ ਬੀਜਿਆ ਭੀ ਉਹੀ ਬੀਜ ਫਲ ਦੇਵੇਗਾ, ਜੋ ਵੱਤਰ ਵੇਲੇ ਬੀਜਿਆ ਜਾਏ । ਜੇ ਧਰਤੀ ਵਿਚੋਂ ਵੱਤਰ ਸੁੱਕ ਜਾਏ, ਨਮੀ ਖ਼ਤਮ ਹੋ ਜਾਏ, ਤਾਂ ਬੀਜਿਆ ਹੋਇਆ ਬੀਜ ਉੱਗੇਗਾ ਨਹੀਂ ।

ਜੀਵ ਵਾਸਤੇ ਮਨੁੱਖਾ-ਸਰੀਰ ਹੀ ਭਲੀ ਰੁੱਤ ਹੈ, ਜਦੋਂ ਇਹ ਸ਼ੁਭ ਗੁਣਾਂ ਦੀ ਫ਼ਸਲ ਪਕਾ ਸਕਦਾ ਹੈ । ਇਸ ਰੁੱਤ ਵਿਚ ਵੱਤਰ ਦਾ ਵੇਲਾ ਹੈ ਜਵਾਨੀ ਦਾ ਸਮਾ । ਜਵਾਨੀ ਵੇਲੇ ਮਨ ਪ੍ਰਭੂ ਦੀ ਯਾਦ ਵਿਚ ਜੋੜੋ ।

(੧੨) ਖੇਤ ਵਿਚ ਕਿਕਰੀਆਂ ਬੀਜਿਆਂ ਉਹਨਾਂ ਤੋਂ ਬਿਜੌਰੀ ਦਾਖ ਨਹੀਂ ਮਿਲ ਸਕਦੀ । ਸਾਰੀ ਉਮਰ ਉੱਨ ਕੱਤਦੇ ਰਹੀਏ, ਤਾਂ ਉਸ ਉੱਨ ਤੋਂ ਰੇਸ਼ਮੀ ਕੱਪੜੇ ਨਹੀਂ ਬਣ ਜਾਣੇ ।

ਸਰੀਰ-ਖੇਤ ਵਿਚ ਮੰਦ ਕਰਮਾਂ ਦੇ ਬੀਜ ਦੇ ਬੀਜਿਆਂ ਮੰਦੇ ਕਰਮਾਂ ਵਲ ਹੀ ਹੋਰ ਹੋਰ ਪ੍ਰੇਰਨਾ ਹੋਵੇਗੀ । ਮਨ ਭਲੇ ਪਾਸੇ ਨਹੀਂ ਜਾ ਸਕੇਗਾ ।

(੧੩) ਵੱਡੇ ਵੱਡੇ ਨਗਰਾਂ ਤੇ ਸ਼ਹਿਰਾਂ ਦੇ ਬਾਹਰ ਚੁੰਗੀ-ਘਰ ਬਣੇ ਹੁੰਦੇ ਹਨ । ਬਾਹਰੋਂ ਸ਼ਹਿਰ ਵਿਚ ਜੋ ਅੰਨ ਦਾਣਾ ਆਦਿਕ ਆਉਂਦਾ ਹੈ, ਉਸ ਤੇ ਨਗਰ-ਸਭਾ ਵਲੋਂ ਮਸੂਲ ਲਿਆ ਜਾਂਦਾ ਹੈ । ਉਹ ਮਸੂਲ ਅੰਤ ਨੂੰ ਸ਼ਹਿਰ-ਵਾਸੀਆਂ ਉਤੇ ਹੀ ਪੈਂਦਾ ਹੈ, ਕਿਉਂਕਿ ਵਪਾਰੀ ਆਪਣਾ ਮਾਲ ਉਤਨਾ ਹੀ ਮਹਿੰਗਾ ਵੇਚਦੇ ਹਨ ।

ਮਨੁੱਖਾ-ਸਰੀਰ ਇਕ ਨਗਰ ਹੈ । ਗਿਆਨ-ਇੰਦ੍ਰੇ ਇਸ ਨਗਰ ਦੇ ਵੱਡੇ ਦਰਵਾਜ਼ੇ ਹਨ । ਇਹਨਾਂ ਦੀ ਰਾਹੀਂ ਹੀ ਸਰੀਰ ਦੇ ਅੰਦਰ ਵੱਸਦੇ ਆਤਮਾ ਦੀ ਸਾਂਝ ਬਾਹਰਲੀ ਦੁਨੀਆ ਨਾਲ ਬਣਦੀ ਹੈ । ਪਰ ਜਦ ਤਕ ਗਿਆਨ-ਇੰਦ੍ਰੇ ਕਾਮਾਦਿਕ ਵਿਕਾਰਾਂ ਦੇ ਅਸਰ ਹੇਠ ਹਨ, ਬਾਹਰੋਂ ਆਉਂਦੀ ਸ਼ੁਭ ਗੁਣਾਂ ਦੀ ਪ੍ਰੇਰਨਾ ਨੂੰ ਇਹ ਰਸਤੇ ਵਿਚ ਹੀ ਰੋਕ ਲੈਂਦੇ ਹਨ, ਮਾਨੋ, ਮਸੂਲ ਵਜੋਂ ਹੜੱਪ ਕਰ ਜਾਂਦੇ ਹਨ । ਪ੍ਰਭੂ-ਯਾਦ ਦੀ ਰਾਹੀਂ ਤਕੜਾਈ ਕੀਤਿਆਂ ਇਹ ਲੁੱਟ ਬੰਦ ਹੋ ਜਾਂਦੀ ਹੈ, ਸਰੀਰ-ਨਗਰ ਦੇ ਅੰਦਰ ਸ਼ੁਭ ਗੁਣਾਂ ਦੀ ਪੂੰਜੀ ਵਧਣ ਫੁਲਣ ਲੱਗ ਪੈਂਦੀ ਹੈ ।

(੧੪) ਜਿਸ ਪਿੰਡ ਵਿਚ ਚੋਰ ਉਚੱਕਿਆਂ ਦੀ ਮੰਨੀ ਜਾਏ, ਉਥੇ ਭਲੇਮਾਣਸਾਂ ਦੀ ਕੋਈ ਵਟਕ ਨਹੀਂ ਹੁੰਦੀ । ਚੋਰੀਆਂ ਤੇ ਵੈਲ ਲੁੱਚੇ ਬੰਦੇ ਕਰਦੇ ਹਨ, ਪੁਲਸ ਵਾਲਿਆਂ ਦਾ ਮੂੰਹ ਮਿੱਠਾ ਕਰਾਂਦੇ ਰਹਿੰਦੇ ਹਨ, ਤੇ ਫੜੀਦੇ ਹਨ ਗਰੀਬ ਤੇ ਭਲੇਮਾਣਸ ।

ਉਸ ਸਰੀਰ-ਪਿੰਡ ਦੀ ਵੱਸੋਂ ਦਾ ਭੀ ਕੋਈ ਹੱਜ ਨਹੀਂ, ਜਿੱਥੇ ਕਾਮਾਦਿਕ ਚੋਰਾਂ ਨੇ ਗਿਆਨ-ਇੰਦ੍ਰਿਆਂ ਨੂੰ ਨੱਥਿਆ ਹੋਇਆ ਹੋਵੇ । ਆਖ਼ਰ ਫੜੀਦਾ ਹੈ ਜੀਵਾਤਮਾ, ਤੇ ਇਕੱਲਾ ਹੀ ਮਾਰ ਕੁੱਟ ਖਾਂਦਾ ਹੈ ।

(੧੫) ਵਿਆਹ ਸਮੇ ਲੜਕੀ ਵਾਲੇ ਘਰ ਜ਼ਨਾਨੀਆਂ ਰਲ ਕੇ 'ਸੁਹਾਗ' ਗਾਂਦੀਆਂ ਹਨ, ਤੇ ਲੜਕੇ ਵਾਲੇ ਘਰ 'ਘੋੜੀਆਂ' । ਜਦੋਂ ਜੰਞ ਚੜ੍ਹਦੀ ਹੈ, ਤਾਂ ਲੜਕਾ ਘੋੜੀ ਚੜ੍ਹਦਾ ਹੈ, ਭੈਣਾਂ ਵਾਗ ਫੜਦੀਆਂ ਹਨ, ਉਸ ਵੇਲੇ ਭੀ ਘੋੜੀਆਂ ਗਾਂਦੀਆਂ ਹਨ । ਲਾੜਾ ਘੋੜੀ ਚੜ੍ਹ ਕੇ ਸਹੁਰੇ-ਘਰ ਢੁੱਕਦਾ ਹੈ ਤੇ ਵਹੁਟੀ ਵਿਆਹ ਕੇ ਲਿਆਉਂਦਾ ਹੈ ।

ਮਨੁੱਖਾ-ਦੇਹੀ ਇਕ ਬਾਂਕੀ ਘੋੜੀ ਹੈ । ਜਿਸ ਨੇ ਇਸ ਦੇ ਮੂੰਹ ਵਿਚ ਗੁਰੂ ਦੇ ਉਪਦੇਸ਼ ਦੀ ਲਗਾਮ ਪਾਈ ਹੈ, ਤੇ ਪ੍ਰਭੂ-ਪਿਆਰ ਦੀ ਚਾਬਕ ਵਰਤੀ ਹੈ, ਉਸ ਦਾ ਮੇਲ ਪਤੀ-ਪਰਮਾਤਮਾ ਨਾਲ ਹੋ ਜਾਂਦਾ ਹੈ ।

(੧੬) ਮਨੁੱਖਾ-ਦੇਹੀ ਬਾਂਕੀ ਘੋੜੀ ਹੈ । ਜਿਸ ਜਿੰਦ-ਵਹੁਟੀ ਨੇ ਇਸ ਦੇ ਮੂੰਹ ਵਿਚ ਗੁਰੂ ਦੇ ਗਿਆਨ ਦੀ ਲਗਾਮ ਪਾ ਕੇ ਮਨ ਨੂੰ ਜਿੱਤਿਆ ਹੈ, ਉਹ ਪ੍ਰਭੂ ਪਤੀ ਨੂੰ ਜਾ ਮਿਲਦੀ ਹੈ ।

## mnKw srIr

### (ਸ) ਮੰਦਰ ਘਰ ਕਿਲ੍ਹਾ

੧. ਪਉੜੀ ਮ: ੩ (ਵਾਰ ਰਾਮਕਲੀ)—ਹਰਿ ਕਾ ਮੰਦਰੁ ਆਖੀਐ, ਕਾਇਆ ਕੋਟੁ ਗੜੁ—ਪੰਨਾ ੯੫੨

੨. ਪਉੜੀ ਮ: ੩ (ਵਾਰ ਰਾਮਕਲੀ)—ਹਰਿ ਮੰਦਰੁ ਸੋਈ ਆਖੀਐ—ਪੰਨਾ ੯੫੩

੩. ਪ੍ਰਭਾਤੀ ਮ: ੩—ਗੁਰ ਪਰਸਾਦੀ ਵੇਖੁ ਤੂ, ਹਰਿ ਮੰਦਰੁ ਤੇਰੈ ਨਾਲਿ—ਪੰਨਾ ੧੩੪੬

੪. ਸਲੋਕ ਮ: ੩ (ਵਾਰਾਂ ਤੇ ਵਧੀਕ)—ਹਰਿ ਮੰਦਰੁ ਹਰਿ ਸਾਜਿਆ—ਪੰਨਾ ੧੪੧੮

੫. ਪਉੜੀ ਮ: ੩ (ਗੂਜਰੀ ਕੀ ਵਾਰ)—ਬਜਰ ਕਪਾਟ ਕਾਇਆ ਗੜ੍ਹ ਭੀਤਰਿ—ਪੰਨਾ ੫੧੪

੬. ਗਉੜੀ ਕਬੀਰ ਜੀ—ਖਟ ਨੇਮ ਕਰਿ ਕੋਠੜੀ ਬਾਂਧੀ—ਪੰਨਾ ੩੩੯

**ਭਾਵ**:—

(੧) ਉਹ ਮਨੁੱਖ ਭਾਗਵਾਨ ਜੌਹਰੀ ਹਨ, ਜੋ ਇਸ ਸਰੀਰ-ਹੱਟ ਵਿਚ ਪਰਮਾਤਮਾ ਦੇ ਨਾਮ ਅਤੇ ਸ਼ੁਭ ਗੁਣਾਂ ਦਾ ਵਪਾਰ ਕਰਦੇ ਹਨ । ਵਿਚਾਰੇ ਸੁਆਰਥੀ ਬੰਦੇ ਮਾਇਆ ਦੇ ਮੋਹ ਵਿਚ ਫਸੇ ਰਹਿ ਕੇ ਇਸ ਖ਼ਜ਼ਾਨੇ ਦੀ ਕਦਰ ਨਹੀਂ ਪਾਂਦੇ ।

(੨) ਮਨੁੱਖਾ ਸਰੀਰ ਹੀ ਹਰਿਮੰਦਰ ਹੈ । ਇਸ ਵਿਚੋਂ, ਗੁਰੂ ਦੇ ਉਪਦੇਸ਼ ਤੇ ਚੱਲ ਕੇ, ਹਰੀ ਮਿਲ ਪੈਂਦਾ ਹੈ । ਸਰੀਰੋਂ ਬਾਹਰ ਭਾਲਣ ਦੀ ਲੋੜ ਹੀ ਨਹੀਂ ਪੈਂਦੀ । ਹਰੇਕ ਸਰੀਰ ਵਿਚ ਉਸ ਨੂੰ ਵੱਸਦਾ ਵੇਖੋ ।

(੩) ਮਨੁੱਖਾ ਸਰੀਰ ਹਰਿ-ਮੰਦਰ ਹੈ, ਪਰਮਾਤਮਾ ਦਾ ਹੱਟ ਹੈ, ਇਹੀ ਅਸਲ ਥਾਂ ਹੈ ਜਿਥੇ ਪਰਮਾਤਮਾ ਦੇ ਨਾਮ-ਧਨ ਦਾ ਵਪਾਰ ਕਰ ਸਕੀਦਾ ਹੈ, ਇਸ ਮੰਦਰ ਵਿਚ ਹਰੀ ਆਪ ਵੱਸਦਾ ਹੈ, ਹਰੇਕ ਸਰੀਰ ਵਿਚ ਹਰੀ ਵੱਸਦਾ ਹੈ ।

(੪) ਈਸਾਈ, ਮੁਸਲਮਾਨ, ਜੈਨੀ, ਬੋਧੀ, ਪਾਰਸੀ, ਹਿੰਦੂ, ਸਿੱਖ—ਧਰਤੀ ਦੇ ਸਾਰੇ ਧਰਮਾਂ ਦੇ ਅਵਲੰਬੀਆਂ ਨੇ ਆਪੋ ਆਪਣੇ ਧਰਮਾਂ ਦੇ ਮੰਦਰ ਬਣਾਏ ਹੋਏ ਹਨ, ਉਥੇ ਇਕੱਠੇ ਹੋ ਕੇ ਪਰਮਾਤਮਾ ਦੀ ਪੂਜਾ ਆਰਾਧਨਾ ਕਰਦੇ ਹਨ, ਤੇ ਉਹਨਾਂ ਧਰਮ-ਅਸਥਾਨਾਂ ਨੂੰ ਰੱਬ ਦਾ ਘਰ ਪਰਮਾਤਮਾ ਦਾ ਮੰਦਰ ਮੰਨਦੇ ਹਨ ।

ਮਨੁੱਖਾ-ਸਰੀਰ ਇਕ ਮੰਦਰ ਹੈ, ਹਰੀ ਦਾ ਮੰਦਰ ਹੈ, ਪਰਮਾਤਮਾ ਨੇ ਆਪਣੇ ਰਹਿਣ ਲਈ ਮੰਦਰ ਬਣਾਇਆ ਹੋਇਆ ਹੈ । ਪਰਮਾਤਮਾ ਇਸ ਮੰਦਰ ਵਿਚ ਵੱਸਦਾ ਹੈ ਜੇਹੜਾ ਮਨੁੱਖ ਆਪਣੇ ਅੰਦਰੋਂ ਮਾਇਆ ਦੇ ਮੋਹ ਦਾ ਪਰਦਾ ਦੂਰ ਕਰ ਲੈਂਦਾ ਹੈ, ਉਸ ਨੂੰ ਇਹ ਸਮਝ ਆ ਜਾਂਦੀ ਹੈ ।

(੫) ਪਿਛਲੇ ਸਮਿਆਂ ਵਿਚ ਰਾਜੇ ਲੋਕ ਆਪੋ ਆਪਣੀ ਰਾਜਧਾਨੀ ਦੀ ਰਾਖੀ ਵਾਸਤੇ ਪੱਕੇ ਕਿਲ੍ਹੇ ਬਣਾ ਰੱਖਦੇ ਸਨ । ਜੇ ਕੋਈ ਇਕ ਰਾਜਾ ਕਿਸੇ ਦੂਜੇ ਦੇਸ ਉਤੇ ਹੱਲਾ ਬੋਲ ਦੇਂਦਾ ਸੀ, ਤੇ ਅੱਗੋਂ ਜੇ ਟਾਕਰੇ ਤੇ ਕਮਜ਼ੋਰ ਰਾਜਾ ਹੋਵੇ, ਤਾਂ ਉਹ ਆਪਣੇ ਕਿਲ੍ਹੇ ਵਿਚ ਆਕੀ ਹੋ ਬੈਠਦਾ ਸੀ । ਕਿਲ੍ਹਿਆਂ ਦੇ ਦਰਵਾਜ਼ੇ ਬੜੇ ਮਜ਼ਬੂਰ ਹੁੰਦੇ ਸਨ । ਉਹਨਾਂ ਨੂੰ ਸਰ ਕਰਨਾ ਸੌਖੀ ਖੇਡ ਨਹੀਂ ਸੀ ਹੁੰਦੀ ।

ਸਰੀਰ ਇਕ ਕਿਲ੍ਹਾ ਹੈ । ਮਾਇਆ-ਵੇੜ੍ਹੇ ਜੀਵ ਦੇ ਇਸ ਸਰੀਰ-ਕਿਲ੍ਹੇ ਨੂੰ ਕੂੜ ਕੁਸੱਤ ਅਹੰਕਾਰ ਦੇ ਬੜੇ ਕਰੜੇ ਕਵਾੜ ਲੱਗੇ ਰਹਿੰਦੇ ਹਨ । ਕਿਲ੍ਹੇ ਦੇ ਅੰਦਰ ਬੈਠਾ ਮਨ ਆਕੀ ਟਿਕਿਆ ਰਹਿੰਦਾ ਹੈ । ਜਿਸ ਭਾਗਵਾਨ ਦੇ ਇਹ ਕਵਾੜ ਖੁਲ੍ਹ ਜਾਂਦੇ ਹਨ, ਉਸ ਨੂੰ ਆਪਣੇ ਅੰਦਰੋਂ ਪ੍ਰਭੂ ਦਾ ਨਾਮ-ਰਸ ਮਿਲਦਾ ਹੈ ।

(੬) ਮਨੁੱਖ ਆਪਣੇ ਰਹਿਣ ਲਈ ਘਰ ਬਣਾਉਂਦਾ ਹੈ । ਘਰ ਦਾ ਵਸਤ-ਵਲੇਵਾ ਸਾਂਭ ਕੇ ਰੱਖਣ ਲਈ ਜੰਦ੍ਰੇ ਭੀ ਵਰਤਦਾ ਹੈ, ਪਹਿਰੇਦਾਰ ਭੀ ਰੱਖਦਾ ਹੈ । ਪਰ ਜੇ ਪਹਿਰੇਦਾਰ ਹੀ ਚੋਰਾਂ ਨਾਲ ਮਿਲ ਜਾਣ, ਤਾਂ ਬੇ-ਫ਼ਿਕਰ ਹੋ ਕੇ ਸੁੱਤੇ ਪਏ ਦਾ ਘਰ ਲੁੱਟਿਆ ਜਾਂਦਾ ਹੈ ।

ਮਨੁੱਖਾ ਸਰੀਰ ਇਕ ਘਰ ਹੈ । ਇਸ ਨੂੰ ਬੂਹਾ ਜੰਦ੍ਰਾ ਕੁੰਜੀ ਕੋਈ ਨਹੀਂ । ਇਸ ਘਰ ਦੇ ਪਹਿਰੇਦਾਰ ਗਿਆਨ-ਇੰਦ੍ਰੇ ਹਨ । ਪਰ ਇਹ ਕਾਮਾਦਿਕ ਚੋਰਾਂ ਨਾਲ ਮਿਲ ਜਾਂਦੇ ਹਨ, ਤੇ ਘਰ ਦੀ ਸ਼ੁਭ ਗੁਣਾਂ ਦੀ ਰਾਸਿ-ਪੂੰਜੀ ਸਹਜੇ ਸਹਜੇ ਸਾਰੀ ਹੀ ਲੁੱਟੀ ਜਾਂਦੀ ਹੈ ।

ਕਿਸੇ ਵਿਰਲੇ ਭਾਗਾਂ ਵਾਲੇ ਨੂੰ ਇਹ ਸੂਝ ਪੈਂਦੀ ਹੈ ।

mnKw srIr

(ਹ) ਅਸਾਰਤਾ

੧. ਸਲੋਕੁ ਮ: ੩ (ਵਾਰ ਗੂਜਰੀ)—ਕਾਇਆ ਹੰਸ ਕਿਆ ਪ੍ਰੀਤਿ ਹੈ—ਪੰਨਾ ੫੧੦

੨. ਆਸਾ ਮ: ੪—ਆਇਆ ਮਰਣੁ ਧੁਰਾਹੁ—ਪੰਨਾ ੩੬੯

੩. ਆਸਾ ਮ: ੪ ਛੰਤ—ਮਨਿ ਨਾਮੁ ਜਪਾਨਾ—ਪੰਨਾ ੪੪੭

੪. ਸਿਰੀ ਰਾਗੁ ਮ: ੫—ਗੋਇਲਿ ਆਇਆ ਗੋਇਲੀ—ਪੰਨਾ ੫੦

੫. ਸਿਰੀ ਰਾਗੁ ਮ: ੫—ਤਿਚਰੁ ਵਸਹਿ ਸੁਹੇਲੜੀ—ਪੰਨਾ ੫੦

੬. ਗਉੜੀ ਬਾਵਨ ਅਖਰੀ ਮ: ੫—ਗਗਾ ਗੋਬਿਦ ਗੁਣ ਰਵਹੁ—ਪੰਨਾ ੨੫੪

੭. ਸਲੋਕ ਮ: ੫ (ਵਾਰ ਗਉੜੀ)—ਦਾਮਨੀ ਚਮਤਕਾਰ—ਪੰਨਾ ੩੧੯

੮. ਆਸਾ ਮ: ੫—ਪੁਤਰੀ ਤੇਰੀ ਬਿਧਿ ਕਰਿ ਥਾਟੀ—ਪੰਨਾ ੩੭੪

੯. ਆਸਾ ਮ: ੫—ਜੈਸੇ ਕਿਰਸਾਣੁ ਬੋਵੈ ਕਿਰਸਾਨੀ—ਪੰਨਾ ੩੭੫

੧੦. ਆਸਾ ਮ: ੫—ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ—ਪੰਨਾ ੪੦੧

੧੧. ਸੋਰਠਿ ਮ: ੫—ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ—ਪੰਨਾ ੬੦੯

੧੨. ਬਿਲਾਵਲੁ ਮ: ੫—ਮ੍ਰਿਤ ਮੰਡਲ ਜਗੁ ਸਾਜਿਆ—ਪੰਨਾ ੮੦੮

੧੩. ਮਾਰੂ ਸੋਲਹੇ ਮ: ੫—ਸੰਗੀ ਜੋਗੀ ਨਾਰਿ ਲਪਟਾਣੀ—ਪੰਨਾ ੧੦੭੨

੧੪. ਸਲੋਕ ਮ: ੫ (ਵਾਰੂ ਮਾਰੂ)—ਸਚੁ ਜਾਣੈ ਕਚੁ ਵੈਦਿਓ—ਪੰਨਾ ੧੦੯੫

੧੫. ਗਉੜੀ ਕਬੀਰ ਜੀ—ਪੇਵਕੜੈ ਦਿਨ ਚਾਰਿ ਹੈ—ਪੰਨੇ ੩੩੩-੩੪

੧੬. ਭੈਰਉ ਕਬੀਰ ਜੀ—ਨਾਂਗੇ ਆਵਨੁ ਨਾਂਗੇ ਜਾਨਾ—ਪੰਨਾ ੧੧੫੭

੧੭. ਸਾਰੰਗ ਕਬੀਰ ਜੀ—ਹਰਿ ਬਿਨੁ ਕਉਨੁ ਸਹਾਈ ਮਨ ਕਾ—ਪੰਨਾ ੧੨੫੩

੧੮. ਸੂਹੀ ਰਵਿਦਾਸ ਜੀ—ਊਚੇ ਮੰਦਰ ਸਾਲ ਰਸੋਈ—ਪੰਨਾ ੭੯੪

੧੯. ਆਸਾ ਫਰੀਦ ਜੀ—ਬੋਲੈ ਸੇਖ ਫਰੀਦੁ—ਪੰਨਾ ੪੮੮

੨੦. ਸਲੋਕ ਫਰੀਦ ਜੀ (੧)—ਜਿਤੁ ਦਿਹਾੜੈ ਧਨ ਵਰੀ—ਪੰਨਾ ੧੩੭੭

੨੧. ਸਲੋਕ ਫਰੀਦ ਜੀ (੯, ੧੦)—ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ—ਪੰਨਾ ੧੩੭੮

੨੨. ਸਲੋਕ ਫਰੀਦ ਜੀ (੨੬)—ਫਰੀਦਾ ਮੈ ਭੋਲਾਵਾ ਪਗ ਦਾ—ਪੰਨਾ ੧੩੭੯

੨੩. ਸਲੋਕ ਫਰੀਦ ਜੀ (੪੭, ੪੮)—ਫਰੀਦਾ ਖਿੰਥੜਿ ਮੇਖਾ ਅਗਲੀਆ—ਪੰਨਾ ੧੩੮੦

੨੪. ਸਲੋਕ ਫਰੀਦ ਜੀ (੫੬)—ਫਰੀਦਾ ਕੋਠੇ ਧੁਕਣੁ ਕੇਤੜਾ—ਪੰਨਾ ੧੩੮੦

੨੫. ਸਲੋਕ ਫਰੀਦ ਜੀ (੬੬, ੬੭)—ਚਲਿ ਚਲਿ ਗਈਆਂ ਪੰਖੀਆਂ—ਪੰਨਾ ੧੩੮੧

੨੬. ਸਲੋਕ ਫਰੀਦ ਜੀ (੬੮, ੬੯)—ਫਰੀਦਾ ਭੰਨੀ ਘੜੀ ਸਵੰਨਵੀ—ਪੰਨਾ ੧੩੮੧

੨੭. ਸਲੋਕ ਫਰੀਦ ਜੀ (੯੬)—ਕੰਧੀ ਉਤੈ ਰੁਖੜਾ—ਪੰਨਾ ੧੩੮੨

੨੮. ਸਲੋਕ ਫਰੀਦ ਜੀ (੯੯)—ਫਰੀਦਾ ਦਰੀਆਵੈ ਕੰਨ੍ਹੈ ਬਗੁਲਾ—ਪੰਨਾ ੧੩੮੩

੨੯. ਸਲੋਕ ਫਰੀਦ ਜੀ (੧੦੨)—ਫਰੀਦਾ ਰੁਤਿ ਫਿਰੀ ਵਣੁ ਕੰਬਿਆ—ਪੰਨਾ ੧੩੮੩

੩੦. ਸੋਰਠਿ ਭੀਖਨ ਜੀ—ਨੈਨਹੁ ਨੀਰੁ ਬਹੈ, ਤਨੁ ਖੀਨਾ—ਪੰਨਾ ੬੫੯

**ਭਾਵ**:—

(੧) ਜਿੰਦ ਤੇ ਸਰੀਰ ਦਾ ਪਿਆਰ ਕੂੜਾ । ਠੱਗੀ ਫ਼ਰੇਬ ਕਰ ਕੇ ਇਸ ਸਰੀਰ ਨੂੰ ਪਾਲਣ ਦਾ ਜਤਨ ਕਰਨਾ ਮੂਰਖਤਾ ਹੈ । ਜਦੋਂ ਜਿੰਦ ਨੂੰ ਧੁਰੋਂ ਸੱਦਾ ਆਉਂਦਾ ਹੈ, ਸਰੀਰ ਇਥੇ ਹੀ ਢਹਿ ਪੈਂਦਾ ਹੈ, ਤੇ, ਕੀਤੇ ਮੰਦ ਕਰਮਾਂ ਦਾ ਲੇਖਾ ਜਿੰਦ ਨੂੰ ਭੁਗਤਣਾ ਪੈਂਦਾ ਹੈ ।

(੨) ਜੂਏ ਦੀ ਚੇਟਕ ਬੁਰੀ । ਜੁਆਰੀਆ ਹਾਰਦਾ ਭੀ ਜਾਂਦਾ ਹੈ, ਤੇ ਫਿਰ ਭੀ ਜਿੱਤਣ ਦੀ ਆਸ ਤੇ ਜੂਆ ਖੇਡਣੋਂ ਹੱਟਦਾ ਨਹੀਂ ।

ਮਾਇਆ ਦੀ ਚੇਟਕ ਭੀ ਅਜੇਹੀ ਹੀ ਹੈ । ਮਨੁੱਖ ਆਤਮਕ ਜੀਵਨ ਹਾਰਦਾ ਜਾਂਦਾ ਹੈ; ਪਰ, ਹੋਰ ਜੋੜ ਲਵਾਂ ਹੋਰ ਜੋੜ ਲਵਾਂ ਦੀ ਤਾਂਘ ਵਿਚ ਆਤਮਕ ਘਾਟ ਦੀ ਪਰਵਾਹ ਨਹੀਂ ਰਹਿੰਦੀ ।

ਧੁਰੋਂ ਲਿਖੀ ਮੌਤ ਆ ਪਹੁੰਚਦੀ ਹੈ, ਮਾਇਆ ਇਥੇ ਹੀ ਰਹਿ ਜਾਂਦੀ ਹੈ, ਜੀਵਨ-ਬਾਜ਼ੀ ਹਰ ਜਾਂਦੀ ਹੈ । ਪਰ ਤਦੋਂ ਪਛੁਤਾਵੇ ਦਾ ਕੀਹ ਲਾਭ ?

(੩) ਜਗਤ ਵਿਚ ਜੋ ਭੀ ਆਇਆ ਹੈ ਉਸ ਦੇ ਸਿਰ ਉਤੇ ਮੌਤ ਦੀ ਤਲਵਾਰ ਲਟਕਦੀ ਹੈ । ਪਰ ਅਜਬ ਖੇਡ ਹੈ ਕਿ ਇਸ ਮੌਤ ਤੋਂ ਹਰ ਕੋਈ ਸਹਿਮਿਆ ਰਹਿੰਦਾ ਹੈ । ਹਰੇਕ ਜਿੰਦ ਸਰੀਰ ਦੇ ਓਹਲੇ ਲੁਕਦੀ ਹੈ, ਲੁਕਦੀ ਹੈ ।

ਇਸ ਸਹਿਮ ਤੋਂ ਸਿਰਫ਼ ਉਹੀ ਬਚਦਾ ਹੈ ਜੋ ਪ੍ਰਭੂ ਦੀ ਯਾਦ ਨੂੰ ਜ਼ਿੰਦਗੀ ਦਾ ਆਸਰਾ ਬਣਾਉਂਦਾ ਹੈ ।

(੪) ਲੰਮੀ ਔੜ ਲੱਗ ਜਾਏ, ਅੰਨ ਦਾ ਕਾਲ ਪੈ ਜਾਂਦਾ ਹੈ । ਪਰ ਅੰਨ ਨਾਲੋਂ ਭੀ ਵਧੀਕ ਔਖਿਆਈ ਪਸ਼ੂਆਂ ਲਈ ਘਾਹ ਪੱਠੇ ਦੀ ਹੋ ਜਾਂਦੀ ਹੈ । ਲੋਆਂ ਨਾਲ ਲੂਠੀ ਧਰਤੀ ਸੜ ਕੇ ਸੁਆਹ ਹੋਈ ਪਈ ਹੁੰਦੀ ਹੈ, ਕਿਤੇ ਭੀ ਹਰੇ ਘਾਹ ਦਾ ਤੀਲਾ ਨਹੀਂ ਦਿੱਸਦਾ ।

ਪਸ਼ੂਆਂ ਨੂੰ ਭੁੱਖ ਦੀ ਇਸ ਬਿਪਤਾ ਤੋਂ ਬਚਾਉਣ ਲਈ ਲੋਕ ਆਪਣੇ ਡੰਗਰ ਵੱਛੇ ਇਕੱਠੇ ਕਰ ਕੇ ਦਰਿਆ ਦੇ ਕੰਢੇ ਚਲੇ ਜਾਂਦੇ ਹਨ ਤੇ ਔੜ ਦੇ ਦਿਨ ਕੱਟ ਆਉਂਦੇ ਹਨ । ਇਸ ਨੂੰ ਗੋਇਲ-ਵਾਸਾ ਕਹੀਦਾ ਹੈ । ਮੀਂਹ ਪੈਣ ਤੇ ਸਭ ਗੋਇਲੀ ਆਪੋ ਆਪਣੇ ਪਿੰਡ ਮੁੜ ਜਾਂਦੇ ਹਨ ।

ਰਾਹੀ ਮੁਸਾਫਿਰ ਆਪਣੇ ਸਫ਼ਰ ਦੇ ਰਸਤੇ ਵਿਚ ਕਿਤੇ ਰਾਤ ਕੱਟਦਾ ਹੈ, ਪਰਭਾਤ ਹੁੰਦਿਆਂ ਹੀ ਉਥੋਂ ਅਗਾਂਹ ਚੱਲ ਪੈਂਦਾ ਹੈ ਕਿ ਪੈਂਡਾ ਖੋਟਾ ਨ ਹੋ ਜਾਏ ।

ਮਾਲੀ ਬਗ਼ੀਚਿਆਂ ਵਿਚ ਮੋਤੀਆ ਗੁਲਾਬ ਆਦਿਕ ਸੁਗੰਧੀ ਵਾਲੇ ਬੂਟੇ ਪਾਲਦੇ ਹਨ । ਫੁੱਲ ਖਿੜਦੇ ਹਨ, ਪਰ ਇਕੋ ਦਿਨ ਵਿਚ ਹੀ ਕੁਮਲਾ ਜਾਂਦੇ ਹਨ, ਤੇ ਅਗਲੇ ਦਿਨ ਨਵਿਆਂ ਨੂੰ ਖਿੜਨ ਦਾ ਮੌਕਾ ਮਿਲਦਾ ਹੈ ।

ਜਗਤ ਗੋਇਲ-ਵਾਸਾ ਹੈ, ਸਰਾਂ ਹੈ, ਫੁੱਲਾਂ ਦੀ ਬਗ਼ੀਚੀ ਹੈ । ਮੌਤ ਇਥੇ ਕਿਸੇ ਨੂੰ ਪੱਕੇ ਡੇਰੇ ਨਹੀਂ ਲਾਵਣ ਦੇਂਦੀ ।

(੫) ਇਸਤ੍ਰੀ ਦੀ ਦੁਨੀਆ ਖਸਮ ਨਾਲ ਹੀ ਹੈ । ਜਦ ਤਕ ਸੁਹਾਗਣਿ ਹੈ, ਤਦ ਤਕ ਵਿਚ ਸੱਸ ਸਹੁਰਾ ਜੇਠ ਦਿਉਰ ਜਿਠਾਣੀਆਂ ਦਿਰਾਣੀਆਂ ਨਨਾਣਾਂ ਸਾਰਾ ਹੀ ਪਰਵਾਰ ਉਸ ਦਾ ਆਦਰ ਸਤਕਾਰ ਕਰਦਾ ਹੈ । ਪਰ ਜੇਹੜੀ ਮੰਦ-ਭਾਗਣਿ ਸਿਰੋਂ ਨੰਗੀ ਹੋ ਜਾਂਦੀ ਹੈ, ਉਸ ਨੂੰ ਹਰ ਪਾਸੇ ਵਲੋਂ ਦੁਰੇ ਦੁਰੇ ਹੋਣ ਲੱਗ ਪੈਂਦੀ ਹੈ; ਕੁਲਹਿਣੀ ਕੁਲੱਛਣੀ ਉਸ ਦਾ ਨਾਮ ਪੈ ਜਾਂਦਾ ਹੈ । ਸਾਰਾ ਹੀ ਘਰ ਉਸ ਨੂੰ ਵੱਢ ਵੱਢ ਖਾਂਦਾ ਹੈ ।

ਜੀਵ-ਭੌਰ ਦੇ ਉੱਡਣ ਦੀ ਦੇਰ ਹੁੰਦੀ ਹੈ ਕਿ ਇਹ ਕਾਂਇਆਂ ਭੀ ਵੇਹੜੇ ਵਿਚ ਪਈ ਨਹੀਂ ਸੁਖਾਉਂਦੀ । ਮੌਤ ਸਾਰਾ ਨਕਸ਼ਾ ਬਦਲ ਦੇਂਦੀ ਹੈ । ਸੁਲੱਖਣੀ ਕਾਂਇਆਂ ਉਹੀ, ਜਿਸ ਨੇ ਜੀਵਾਤਮਾ ਦੇ ਹੁੰਦਿਆਂ ਭਲਾਈ ਖੱਟੀ ।

(੬) ਸਿਆਣੇ ਆਖਦੇ ਹਨ ਕਿ ਮੌਤ ਦਾ ਤੇ ਗਾਹਕ ਦਾ ਕੋਈ ਪਤਾ ਨਹੀਂ ਕੇਹੜੇ ਵੇਲੇ ਆ ਜਾਏ ।

ਬਾਲਪਣ, ਜਵਾਨੀ, ਬੁਢੇਪਾ—ਮੌਤ ਦਾ ਕੋਈ ਖ਼ਾਸ ਠੁਕ ਨਹੀਂ ਕਦੋਂ ਆ ਜਾਏ । ਇਸ ਸਰੀਰ ਦਾ ਕੋਈ ਭਰਵਾਸਾ ਨਹੀਂ ।

ਫਿਰ ਇਹ ਕਿਤਨੀ ਮੂਰਖਤਾ ਹੈ ਕਿ ਜਿਸ ਮਾਇਆ ਨੂੰ ਅਨੇਕਾਂ ਹੀ ਇਥੇ ਹੀ ਛੱਡ ਕੇ ਚਲੇ ਗਏ, ਮਨੁੱਖ ਮੁੜ ਮੁੜ ਇਕੱਠੀ ਕਰਨ ਦੇ ਆਹਰੇ ਲਗ ਕੇ ਜੀਵਨ ਅਜਾਈਂ ਗਵਾ ਲੈਂਦਾ ਹੈ ।

(੭) ਸਾਵਣ ਦੇ ਮਹੀਨੇ ਬੱਦਲ ਉੱਠਦੇ ਹਨ, ਘਟਾਂ ਚੜ੍ਹਦੀਆਂ ਹਨ, ਬਿਜਲੀਆਂ ਲਿਸ਼ਕਦੀਆਂ ਹਨ । ਬੱਦਲ-ਵਾਈ ਹਨੇਰੀ ਰਾਤ ਵਿਚ ਜਦੋਂ ਹੱਥ ਪਸਾਰਿਆਂ ਨਹੀਂ ਦਿੱਸਦਾ; ਬਿਜਲੀ ਦੀ ਲਿਸ਼ਕ ਕੇਹੀ ਸੋਹਣੀ ਲੱਗਦੀ ਹੈ, ਰਾਹੋਂ ਖੁੰਝੇ ਹੋਏ ਰਾਹੀ ਨੂੰ ਬੜਾ ਸਹਾਰਾ ਮਿਲਦਾ ਹੈ ।

ਪਰ ਬਿਜਲੀ ਦੀ ਇਹ ਲਿਸ਼ਕ ਅੱਖ ਦੇ ਝਮਕਾਰੇ ਵਿਚ ਗੁੰਮ ਹੋ ਜਾਂਦੀ ਹੈ । ਜਗਤ ਵਿਚ ਜੀਵਾਂ ਦਾ ਜੀਵਨ ਭੀ ਖਿਨ-ਭੰਗਰ ਹੀ ਹੈ, ਬਿਜਲੀ ਦੀ ਲਿਸ਼ਕ ਹੀ ਹੈ । ਛੇਤੀ ਹੀ ਮੌਤ ਦਾ ਘੁੱਪ ਹਨੇਰਾ ਉਸ ਲਿਸ਼ਕ ਨੂੰ ਗੁੰਮ ਕਰ ਲੈਂਦਾ ਹੈ ।

(੮) ਵੇਖਣ ਨੂੰ ਕੇਹਾ ਸੁੰਦਰ ਸਰੀਰ ਮਨੁੱਖ ਨੂੰ ਮਿਲਿਆ ਹੈ । ਪਰ ਇਹ ਗ਼ਾਫ਼ਲ ਇਸ ਦੇ ਘੜਨਹਾਰ ਨੂੰ ਵਿਸਾਰ ਕੇ ਮਾਇਆ ਦੇ ਮੋਹ ਵਿਚ ਫਸ ਰਿਹਾ ਹੈ । ਇਤਨਾ ਭੀ ਨਹੀਂ ਸੋਚਦਾ ਕਿ ਇਸ ਸੋਹਣੀ ਚਮੜੀ ਦੇ ਅੰਦਰਲੇ ਪਾਸੇ ਉਹ ਕੁਝ ਹੈ ਜਿਸ ਨੂੰ ਤੱਕਣ ਨੂੰ ਭੀ ਜੀ ਨਾਹ ਕਰੇ । ਮਾਣ ਕਰਦਾ ਹੈ ਉਸ ਧਨ ਪਦਾਰਥ ਤੇ ਜੇਹੜਾ ਇਸ ਦੇ ਪਾਸ ਅਮਾਨਤ ਜੇਹੀ ਹੀ ਹੈ ।

ਮੌਤ ਨੇ ਇਸ ਸਰੀਰ ਨੂੰ ਮਿੱਟੀ ਵਿਚ ਮਿਲਾ ਦੇਣਾ ਹੈ, ਤੇ ਅਮਾਨਤ ਇਥੇ ਹੀ ਧਰੀ ਰਹਿ ਜਾਇਗੀ ।

(੯) ਜੱਟ ਪੈਲੀ ਬੀਜਦਾ ਹੈ । ਉਸ ਦੀ ਮਰਜ਼ੀ ਹੈ ਕੱਚੀ ਵੱਢ ਲਏ, ਚਾਹੇ ਪੱਕੀ ਵੱਢੇ । ਦਿਨ ਚੜ੍ਹਿਆ ਹੈ ਤਾਂ ਰਾਤ ਭੀ ਪਏਗੀ । ਸਦਾ ਰਾਤ ਹੀ ਨਹੀਂ ਰਹਿਣੀ, ਦਿਨ ਭੀ ਫਿਰ ਚੜ੍ਹੇਗਾ । ਸਦਾ-ਥਿਰ ਕੋਈ ਚੀਜ਼ ਨਹੀਂ ਹੈ ।

ਅਭਾਗਾ ਹੈ ਉਹ ਜੇਹੜਾ ਇਸ ਦਿੱਸਦੇ ਪਸਾਰੇ ਵਿਚ ਮੋਹ ਪਾਈ ਬੈਠਾ ਹੈ । ਸਦਾ ਟਿਕਣ ਵਾਲਾ ਪਦਾਰਥ ਪ੍ਰਭੂ ਦਾ ਪਿਆਰ ਹੀ ਹੈ ।

(੧੦) ਪਾਣੀ ਦੇ ਘੜੇ ਵਿਚ ਲੂਣ ਦਾ ਢੇਲਾ ਪਾ ਦਿਉ, ਸਹਜੇ ਸਹਜੇ ਸਾਰਾ ਹੀ ਗਲ ਜਾਇਗਾ । ਕੰਧ ਉਤੇ ਕਿਤਨੀ ਕੁ ਦੌੜ ਲਾ ਲਵੋਗੇ ? ਕੰਧ ਮੁੱਕ ਹੀ ਜਾਇਗੀ । ਜੇਹੜੇ ਕੱਪੜੇ ਅੱਜ ਨਵੇਂ ਪਹਿਨਦੇ ਹੋ, ਉਹ ਆਖ਼ਰ ਪਾਟਣੇ ਹਨ ।

ਜਗਤ ਵਿਚ ਜੋ ਕੁਝ ਵੇਖਦੇ ਹੋ, ਸਭ ਹਵਾਈ ਕਿਲ੍ਹਿਆਂ ਸਮਾਨ ਹੈ । ਸਾਕ ਅੰਗ ਘਰ ਬਾਰ ਸਭ ਨਾਲ ਮੋਹ ਕੂੜਾ ਹੈ । ਇਥੇ ਸਭ ਹੀ ਚਾਰ ਦਿਨਾਂ ਦੇ ਪਰਾਹੁਣੇ ਹਨ ।

(੧੧) ਬਹੁਤ ਸਾਰੀ ਅੱਗ ਬਾਲੀਏ, ਤਾਂ ਧੂੰ ਦੇ ਬੱਦਲ ਉਠਦੇ ਦਿੱਸਦੇ ਹਨ । ਪਰ ਨਾਹ ਉਹਨਾਂ ਬੱਦਲਾਂ ਵਿਚ ਵਰਖਾ ਦੀਆਂ ਬੂੰਦਾਂ ਹਨ ਅਤੇ ਨਾਹ ਹੀ ਘੜੀ ਪਲ ਟਿਕ ਸਕਦੇ ਹਨ । ਹਵਾ ਦਾ ਇਕੋ ਬੁੱਲਾ ਉਡਾ ਲੈ ਜਾਂਦਾ ਹੈ ।

ਰੰਗ ਬਰੰਗੇ ਸੋਹਣੇ ਮਣਕੇ ਲੈ ਕੇ ਕੋਈ ਮਨੁੱਖ ਇਕ ਧਾਗੇ ਵਿਚ ਪ੍ਰੋ ਲਏ, ਪਰ ਧਾਗਾ ਹੋਵੇ ਕੱਚਾ । ਧਾਗਾ ਤੁਰਤ ਟੁੱਟ ਜਾਇਗਾ, ਤੇ ਮਣਕੇ ਧਰਤੀ ਤੇ ਰੁਲ ਜਾਣਗੇ ।

ਮਨੁੱਖ ਆਪਣੇ ਸਰੀਰ ਨੂੰ ਪਾਲਦਾ ਪੋਸਦਾ ਰਹਿੰਦਾ ਹੈ, ਆਪਣੇ ਕਰਤਾਰ ਨੂੰ ਵਿਸਾਰ ਦੇਂਦਾ ਹੈ । ਪਰ ਕੀਹ ਮਾਣ ਇਸ ਸਰੀਰ ਦਾ ? ਇਸ ਦੀ ਪਾਂਇਆਂ ਧੂੰਏਂ ਦੇ ਬੱਦਲਾਂ ਜਿਤਨੀ ਹੀ ਸਮਝੋ । ਪ੍ਰਾਣਾਂ ਦੇ ਕੱਚੇ ਧਾਗੇ ਨੇ ਇਹ ਸਰੀਰਕ ਅੰਗ ਪ੍ਰੋਤੇ ਹੋਏ ਹਨ । ਧਾਗਾ ਟੁੱਟਦਿਆਂ ਢਿੱਲ ਨਹੀਂ ਲੱਗਦੀ ।

(੧੨) ਕਾਗਜ਼ ਉਤੇ ਪਾਣੀ ਡੁੱਲ੍ਹ ਜਾਏ, ਕਾਗ਼ਜ਼ ਗਲ ਕੇ ਸੀਰਾ ਹੋ ਜਾਂਦਾ ਹੈ । ਰੇਤ ਦਾ ਘਰ ਤਿਆਰ ਕਰੋ, ਨਾਲੋ ਨਾਲ ਕਿਰ ਕਿਰ ਕੇ ਢਹਿੰਦਾ ਜਾਏਗਾ । ਸੁਪਨੇ ਵਿਚ ਅਨੇਕਾਂ ਰੰਗ-ਤਮਾਸ਼ੇ ਵੇਖੀਦੇ ਹਨ, ਜਾਗਦਿਆਂ ਸਾਰ ਉਹ ਲੋਪ ਹੋ ਜਾਂਦੇ ਹਨ ।

ਅਨੇਕਾਂ ਆਏ, ਅਨੇਕਾਂ ਆ ਰਹੇ ਹਨ, ਅਨੇਕਾਂ ਆਉਣਗੇ । ਸਭ ਆਪੋ ਆਪਣੀ ਵਾਰੀ ਤੁਰੇ ਜਾ ਰਹੇ ਹਨ । ਕੋਈ ਇਥੇ ਸਦਾ ਨਹੀਂ ਰਹਿ ਸਕਦਾ । ਫਿਰ ਮਲਕੀਅਤਾਂ ਦਾ ਮਾਣ ਕਾਹਦਾ ?

(੧੩) ਜੀਵਾਤਮਾ ਤੇ ਕਾਂਇਆਂ ਦਾ ਇਥੇ ਥੋੜੇ ਸਮੇ ਦਾ ਮੇਲਾ ਹੈ । ਜੀਵ ਇਸ ਕਾਂਇਆਂ ਦੀ ਖ਼ਾਤਰ ਦਿਨ ਰਾਤ ਦੌੜ-ਭੱਜ ਕਰਦਾ ਰਹਿੰਦਾ ਹੈ । ਕਾਂਇਆਂ ਦੀ ਨਿੱਤ ਇਹ ਤਾਂਘ ਹੈ ਕਿ ਜੀਵਾਤਮਾ ਮੈਨੂੰ ਛੱਡ ਕੇ ਨਾਹ ਜਾਏ । ਪਰ ਧੁਰੋਂ ਹੁਕਮ ਆਉਂਦਾ ਹੈ, ਮੌਤ ਜਿੰਦ ਨੂੰ ਲੈ ਤੁਰਦੀ ਹੈ, ਤੇ ਕਾਂਇਆਂ ਛੁੱਟੜ ਹੋ ਕੇ ਮਿੱਟੀ ਵਿਚ ਰਲ ਜਾਂਦੀ ਹੈ ।

ਇਹ ਮੋਹ ਦੀ ਸਾਰੀ ਖੇਡ ਇਕ ਤਮਾਸ਼ਾ ਹੀ ਹੈ ।

(੧੪) ਮੱਖਣ ਨੂੰ ਸੇਕ ਲੱਗੇ, ਤੁਰਤ ਗਲ ਜਾਂਦਾ ਹੈ । ਚੁਪੱਤੀ ਪਾਣੀ ਵਿਚ ਹੀ ਜਿਊਂਦੀ ਰਹਿ ਸਕਦੀ ਹੈ । ਪਾਣੀ ਢਲਿਆਂ ਜਾਂ ਸੁੱਕਿਆਂ ਚੁਪੱਤੀ ਉਸੇ ਵੇਲੇ ਸੜ ਸੁੱਕ ਜਾਂਦੀ ਹੈ ।

ਸਰੀਰ ਦੀ ਭੀ ਇਤਨੀ ਕੁ ਹੀ ਪਾਂਇਆਂ ਹੈ ।

(੧੫) ਪਿੰਡਾਂ ਵਿਚ ਪੀਣ ਵਾਲਾ ਪਾਣੀ ਭਰਨ ਲਈ ਆਮ ਤੌਰ ਤੇ ਪਿੰਡੋਂ ਬਾਹਰ ਇਕੋ ਖੂਹੀ ਹੁੰਦੀ ਹੈ । ਪਿੰਡ ਦੀਆਂ ਮੁਟਿਆਰਾਂ ਆਪੋ ਆਪਣਾ ਘੜਾ ਸਿਰ ਤੇ ਅਤੇ ਆਪੋ ਆਪਣੀ ਲੱਜ ਮੋਢੇ ਤੇ ਰੱਖ ਕੇ ਇਕੱਠੀਆਂ ਖੂਹ ਤੇ ਜਾਂਦੀਆਂ ਹਨ, ਤੇ ਪਾਣੀ ਭਰ ਲਿਆਉਂਦੀਆਂ ਹਨ । ਜੇ ਕਦੇ ਕੋਈ ਮੁਟਿਆਰ ਆਪਣੀ ਲੱਜ ਦੀ ਪਕਿਆਈ ਦਾ ਖ਼ਿਆਲ ਨਾਹ ਰੱਖੇ, ਤਾਂ ਲੱਜ ਖੱਦੀ ਹੋ ਕੇ ਘੜੇ ਸਮੇਤ, ਖੂਹ ਵਿਚ ਡਿੱਗ ਪੈਂਦੀ ਹੈ । ਮੁਟਿਆਰ ਖ਼ਾਲੀ-ਹੱਥ ਘਰ ਮੁੜ ਆਉਂਦੀ ਹੈ ।

ਲੜਕੀ ਸਦਾ ਪੇਕੇ ਘਰ ਨਹੀਂ ਰਹਿ ਸਕਦੀ । ਜਵਾਨ ਹੋਈ ਕੁੜੀ ਮਾਪੇ ਵਰ ਲੱਭ ਕੇ ਵਿਆਹ ਦੇਂਦੇ ਹਨ । ਪਰ ਜਿਸ ਲਾਡਲੀ ਧੀ ਨੇ ਪੇਕੇ ਘਰ ਕੋਈ ਸੁਚੱਜ ਨਾਹ ਸਿੱਖਿਆ ਹੋਵੇ, ਉਸ ਨੂੰ ਸਹੁਰੇ ਘਰ ਕਦੇ ਆਦਰ-ਮਾਣ ਨਹੀਂ ਮਿਲਦਾ ।

ਸੁਆਸਾਂ ਦੀ ਲੱਜ ਨੇ ਆਖ਼ਰ ਟੁੱਟਣਾ ਹੈ, ਤੇ ਸਰੀਰ-ਘੜੇ ਨੇ ਭੀ ਭੱਜਣਾ ਹੈ । ਮੌਤ ਨੇ ਕਿਸੇ ਦਾ ਕਦੇ ਲਿਹਾਜ਼ ਨਹੀਂ ਕੀਤਾ । ਉਹੀ ਜਿੰਦ-ਮੁਟਿਆਰ ਪਰਲੋਕ ਵਿਚ ਆਦਰ ਹਾਸਲ ਕਰਦੀ ਹੈ ਜਿਸ ਨੇ ਇਸ ਲੋਕ ਵਿਚ ਸ਼ੁਭ ਗੁਣ ਪੱਲੇ ਬੱਧੇ ।

(੧੬) ਦੁਨੀਆ ਦਾ ਧਨ-ਪਦਾਰਥ ਤਾਂ ਕਿਤੇ ਰਿਹਾ, ਇਹ ਸਰੀਰ ਭੀ, ਜੋ ਜੰਮਣ ਵੇਲੇ ਨਾਲ ਹੁੰਦਾ ਹੈ, ਮਰਨ ਤੇ ਇਥੇ ਹੀ ਰਹਿ ਜਾਂਦਾ ਹੈ । ਜੀਵ ਜਗਤ ਵਿਚ ਨੰਗਾ ਹੀ ਆਉਂਦਾ ਹੈ ਤੇ ਨੰਗਾ ਹੀ ਤੁਰ ਜਾਂਦਾ ਹੈ । ਮੌਤ ਕਿਸੇ ਦਾ ਲਿਹਾਜ਼ ਨਹੀਂ ਕਰਦੀ ।

(੧੭) ਮਿੱਟੀ ਦੇ ਭਾਂਡੇ ਨੂੰ ਰਤਾ ਕੁ ਠੋਕਰ ਲੱਗ ਜਾਏ, ਟੁੱਕ ਕੇ ਠੀਕਰੇ ਹੋ ਜਾਂਦਾ ਹੈ ।

ਇਸ ਸਰੀਰ ਦੀ ਭੀ ਇਤਨੀ ਕੁ ਹੀ ਪਾਂਇਆਂ ਹੈ ।

(੧੮) ਘਾਹ ਫੂਸ ਦਾ ਬਣਾਇਆ ਹੋਇਆ ਛੱਪਰ, ਅੱਗ ਦੀ ਰਤਾ ਕੁ ਚਿਣਗ ਲੱਗ ਜਾਏ, ਵੇਂਹਦਿਆਂ ਵੇਂਹਦਿਆਂ ਸੜ ਕੇ ਸੁਆਹ ਹੋ ਜਾਂਦਾ ਹੈ ।

ਮਨੁੱਖਾ ਸਰੀਰ ਦੀ ਪਾਂਇਆਂ ਭੀ ਇਤਨੀ ਕੁ ਹੀ ਹੈ । ਇਸ ਦੀ ਖ਼ਾਤਰ ਮਨੁੱਖ ਮਹਲ ਮਾੜੀਆਂ ਉਸਾਰਦਾ ਹੈ, ਅੰਤ ਨੂੰ ਇਕ ਘੜੀ ਭੀ ਰਹਿਣਾ ਨਹੀਂ ਮਿਲਦਾ । ਸਾਰੇ ਸਾਕ ਅੰਗ ਇਹ ਕਹਿੰਦੇ ਹਨ ਕਿ ਇਸ ਨੂੰ ਹੁਣ ਛੇਤੀ ਲੈ ਚੱਲੋ ।

(੧੯) ਕੁਦਰਤਿ ਵਿਚ ਹਰੇਕ ਸ਼ੈ ਬਦਲਦੀ ਰਹਿੰਦੀ ਹੈ । ਰੁੱਤਾਂ ਬਦਲਦੀਆਂ, ਰੁੱਤਾਂ ਵਿਚ ਹੋ ਰਹੇ ਕੌਤਕ ਭੀ ਬਦਲਦੇ । ਕੱਤਕ ਦੇ ਮਹੀਨੇ ਪੰਜਾਬ ਵਿਚ ਕੂੰਜਾਂ ਆਉਂਦੀਆਂ, ਸਿਆਲ ਮੁੱਕਣ ਤੇ ਤੁਰ ਜਾਂਦੀਆਂ ਹਨ । ਚੇਤਰ ਵਿਚ ਜੰਗਲਾਂ ਨੂੰ ਅੱਗ ਲੱਗ ਜਾਂਦੀ ਹੈ । ਸਾਵਣ ਵਿਚ ਸੋਹਣੀਆਂ ਘਟਾਂ ਆਉਂਦੀਆਂ ਤੇ ਬਿਜਲੀਆਂ ਲਿਸ਼ਕਦੀਆਂ ਹਨ । ਇਹ ਸਭ ਕੌਤਕ ਆਪਣਾ ਸਮਾ ਪੁੱਗਣ ਤੇ ਲੋਪ ਹੋ ਜਾਂਦੇ ਹਨ ।

ਮਨੁੱਖਾ ਸਰੀਰ ਭੀ ਸਦਾ ਟਿਕਿਆ ਨਹੀਂ ਰਹਿ ਸਕਦਾ । ਇਥੇ ਅਨੇਕਾਂ ਹੀ ਆਏ ਤੇ ਚਲੇ ਗਏ । ਫਿਰ ਇਹ ਮੱਲਾਂ ਮੱਲਣ ਵਾਲੀ ਮੂਰਖਤਾ ਕਿਉਂ ?

(੨੦) ਜਦੋਂ ਧੀ ਮੁਟਿਆਰ ਹੋ ਜਾਂਦੀ ਹੈ, ਮਾਪੇ ਉਸ ਦੇ ਵਿਆਹੁਣ ਦਾ ਫ਼ਿਕਰ ਕਰਦੇ ਹਨ । ਕੋਈ ਵਰ ਘਰ ਲੱਭ ਕੇ ਵਿਆਹ ਦਾ ਦਿਨ ਮਿਥਿਆ ਜਾਂਦਾ ਹੈ । ਹਥ-ਲੇਵੇਂ ਦਾ ਵਕਤ ਮੁਕਰਰ ਕੀਤਾ ਜਾਂਦਾ ਹੈ । ਸੋਧੇ ਹੋਏ ਸਾਹੇ ਤੋਂ ਰਤਾ ਭੀ ਅਗਾਂਹ ਪਿਛਾਂਹ ਨਹੀਂ ਹੋਣ ਦਿੱਤਾ ਜਾਂਦਾ ।

ਜਿੰਦ ਵਹੁਟੀ ਦਾ ਮੌਤ ਲਾੜਾ ਠੀਕ ਵੇਲੇ ਸਿਰ ਆ ਢੁਕਦਾ ਹੈ । ਰਤਾ ਅੱਗਾ ਪਿੱਛਾ ਨਹੀਂ ਹੋਣ ਦੇਂਦਾ ।

ਉਹ ਮਨੁੱਖ ਅਭਾਗਾ ਹੈ ਜੋ ਦੁਨੀਆ ਦੇ ਰੰਗ ਤਮਾਸ਼ਿਆਂ ਵਿਚ ਮਸਤ ਰਹਿ ਕੇ ਮੌਤ ਨੂੰ ਭੁਲਾ ਦੇਂਦਾ ਹੈ ।

(੨੧) ਉਂਵ ਤਾਂ ਕਿਸਾਨ ਦੀ ਮਰਜ਼ੀ ਹੈ ਕਿ ਆਪਣੀ ਖੇਤੀ ਜਦੋਂ ਚਾਹੇ ਵੱਢ ਲਏ, ਕੱਚੀ ਹੋਵੇ ਚਾਹੇ ਪੱਕੀ । ਪਰ ਪੱਕੀ ਖੇਤੀ ਦਾ ਅੰਤ ਨੇੜੇ ਤਾਂ ਸਾਫ਼ ਪਿਆ ਦਿੱਸਦਾ ਹੈ ।

ਜਦੋਂ ਦਾੜ੍ਹੀ ਚਿੱਟੀ ਹੋ ਗਈ, ਤਾਂ ਇਸ ਨੂੰ ਮੌਤ ਦਾ ਸੱਦਾ ਸਮਝੋ । ਇਸ ਉਮਰੇ ਉਹ ਸੁਆਦਲੇ ਭੋਜਨ ਭੀ ਜ਼ਹਿਰ ਹੋ ਢੁਕਦੇ ਹਨ ਜਿਨ੍ਹਾਂ ਨੂੰ ਮਨੁੱਖ ਜਵਾਨੀ ਵੇਲੇ ਬੜੇ ਸ਼ੌਕ ਨਾਲ ਮਾਣਦਾ ਹੈ ।

(੨੨) ਮਨੁੱਖ ਸਵਾਰ ਸਵਾਰ ਕੇ ਪੱਗ ਸਿਰ ਉਤੇ ਬੰਨ੍ਹਣ ਲੱਗਿਆਂ ਇਹ ਭੀ ਵੇਖਦਾ ਹੈ ਕਿ ਕਿਤੇ ਪੱਗ ਮੈਲੀ ਤਾਂ ਨਹੀਂ ਹੋ ਗਈ । ਸਾਰੀ ਉਮਰ ਮਨੁੱਖ ਸਰੀਰਕ ਬਣ-ਠਣ ਵਿਚ ਹੀ ਗੁਜ਼ਾਰ ਦੇਂਦਾ ਹੈ ।

ਕਿਸੇ ਵਿਰਲੇ ਭਾਗਾਂ ਵਾਲੇ ਨੂੰ ਇਹ ਚੇਤਾ ਰਹਿੰਦਾ ਹੈ ਕਿ ਇਸ ਸਰੀਰ ਨੇ ਆਖ਼ਰ ਮਿੱਟੀ ਵਿਚ ਮਿਲ ਜਾਣਾ ਹੈ । ਹੁਣੇ ਹੀ ਵੇਲਾ ਹੈ ਇਸ ਨੂੰ ਭਲੇ ਪਾਸੇ ਵਰਤਣ ਦਾ ।

(੨੩) ਫ਼ਕੀਰ ਦਰਵੇਸ਼ ਟਾਕੀਆਂ ਗੰਢ ਗੰਢ ਕੇ ਪਹਿਨਣ ਲਈ ਗੋਦੜੀ ਤਿਆਰ ਕਰਦੇ ਹਨ । ਭਾਵੇਂ ਉਹ ਗੋਦੜੀ ਕਈ ਟਾਕੀਆਂ ਦੇ ਗੰਢਣ ਤੋਂ ਬਣਦੀ ਹੈ, ਪਰ ਧਾਗਿਆਂ ਦੇ ਤ੍ਰੋਪੇ ਪੱਕੇ ਹੁੰਦੇ ਹਨ, ਤੇ ਬਥੇਰਾ ਚਿਰ ਹੰਢ ਜਾਂਦੀ ਹੈ ।

ਵੇਖੋ ਇਸ ਸਰੀਰ ਦਾ ਹਾਲ । ਇਸ ਦੀ ਗੋਦੜੀ ਜਿਤਨੀ ਭੀ ਪਾਂਇਆਂ ਨਹੀਂ ਹੈ । ਮੌਤ ਘੜੀਆਂ ਪਲਾਂ ਵਿਚ ਜਿੰਦ ਨੂੰ ਲੈ ਤੁਰਦੀ ਹੈ ਤੇ ਅੱਖਾਂ ਦੇ ਦੀਵੇ ਸਦਾ ਲਈ ਬੁੱਝ ਜਾਂਦੇ ਹਨ ।

(੨੪) ਖੁਲ੍ਹੇ ਥਾਂ ਤਾਂ ਜਿਥੋਂ ਤਕ ਜੀ ਕਰੇ ਦੌੜੋ ਤੇ ਛਾਲਾਂ ਮਾਰ ਲਵੋ, ਪਰ ਘਰਾਂ ਦੇ ਕੋਠਿਆਂ ਉਤੇ ਕਿਥੋਂ ਤਕ ਦੌੜ ਲਵੋਗੇ ? ਇਹ ਤਾਂ ਗਿਣਿਆ ਮਿਣਿਆ ਥੋੜਾ ਜਿਤਨਾ ਹੀ ਥਾਂ ਹੁੰਦਾ ਹੈ ।

ਜ਼ਿੰਦਗੀ ਦੇ ਗਿਣੇ ਮਿਥੇ ਦਿਨ ਹੁੰਦੇ ਹਨ । ਸਮਾ ਲੰਘਦਿਆਂ ਚਿਰ ਨਹੀਂ ਲੱਗਦਾ, ਛਾਲਾਂ ਮਾਰਦਾ ਲੰਘਦਾ ਜਾਂਦਾ ਹੈ ।

(੨੫) ਨਦੀਆਂ ਦਰੀਆਵਾਂ ਦੇ ਕੰਢੇ ਜੰਗਲਾਂ ਦੇ ਰੁੱਖਾਂ ਉਤੇ ਅਨੇਕਾਂ ਹੀ ਪੰਛੀ ਆਲ੍ਹਣੇ ਬਣਾਉਂਦੇ ਹਨ । ਪੰਛੀਆਂ ਦੀਆਂ ਡਾਰਾਂ ਦੀਆਂ ਡਾਰਾਂ ਉਡਦੀਆਂ ਫਿਰਦੀਆਂ ਹਨ । ਅਨੇਕਾਂ ਹੀ ਆਏ, ਤੇ ਉਡਾਰੀ ਲਾ ਗਏ ।

ਜੀਵ ਪੰਛੀ ਇਸ ਧਰਤੀ ਤੇ ਅਨੇਕਾਂ ਹੀ ਆਏ, ਤੇ ਕੂਚ ਕਰ ਗਏ । ਜਦੋਂ ਕਬਰ ਵਿਚ ਜਾ ਪੈਂਦਾ ਹੈ, ਤਾਂ ਪਾਸਾ ਪਰਤਾਉਣ ਜੋਗਾ ਨਹੀਂ ਰਹਿ ਜਾਂਦਾ ।

ਕਿਤਨਾ ਅਭਾਗਾ ਹੈ ਉਹ ਮਨੁੱਖ ਜੋ ਹੁਣ ਜਿੰਦ ਤੇ ਸੱਤਿਆ ਦੇ ਹੁੰਦਿਆਂ ਪ੍ਰਭੂ ਦੀ ਯਾਦ ਵਾਸਤੇ ਉੱਦਮ ਨਹੀਂ ਕਰਦਾ !

(੨੬) ਮੁਟਿਆਰਾਂ ਖੂਹ ਤੋਂ ਪਾਣੀ ਭਰਨ ਜਾਂਦੀਆਂ ਹਨ । ਹਰੇਕ ਦੇ ਸਿਰ ਉਤੇ ਆਪੋ ਆਪਣਾ ਘੜਾ, ਤੇ ਮੋਢੇ ਉਤੇ ਆਪੋ ਆਪਣੀ ਲੱਜ । ਜਿਸ ਦੀ ਲੱਜ ਪੁਰਾਣੀ ਖੱਦੀ ਹੋ ਜਾਏ, ਘੜੇ ਦੇ ਭਾਰ ਨਾਲ ਉਹ ਟੁੱਟ ਕੇ ਘੜੇ ਸਮੇਤ ਖੂਹ ਵਿਚ ਜਾ ਪੈਂਦੀ ਹੈ ।

ਮਨੁੱਖਾ ਸਰੀਰ ਇਕ ਘੜਾ ਹੈ ਸੁਆਸ ਇਕ ਕਮਜ਼ੋਰ ਜਿਹੀ ਲੱਜ ਹੈ । ਨਿੱਤ ਵੇਖਦੇ ਹਾਂ ਕੋਈ ਨਾ ਕੋਈ ਲੱਜ ਟੁੱਟ ਜਾਂਦੀ ਹੈ, ਘੜਾ ਭੀ ਠੀਕਰ ਹੋ ਜਾਂਦਾ ਹੈ । ਮੌਤ ਦਾ ਫ਼ਰਿਸ਼ਤਾ ਕਿਸੇ ਨਾ ਕਿਸੇ ਘਰ ਹਰ ਰੋਜ਼ ਆਇਆ ਹੀ ਰਹਿੰਦਾ ਹੈ ।

ਇਸ ਸਰੀਰ ਦਾ ਤੇ ਦੁਨੀਆ ਦੇ ਧਨ ਪਦਾਰਥ ਦਾ ਮਾਣ ਕੂੜਾ ।

(੨੭) ਦਰਿਆ ਦੇ ਕੰਢੇ ਉਤੇ ਕੋਈ ਉੱਗ ਪਏ, ਉਹ ਚਾਰ ਦਿਨਾਂ ਦਾ ਹੀ ਪਰਾਹੁਣਾ ਹੁੰਦਾ ਹੈ । ਪਾਣੀ ਦੀ ਰਤਾ ਕੁ ਢਾਹ ਲੱਗਣ ਨਾਲ ਰੁੱਖ ਦਰੀਆ ਵਿਚ ਰੁੜ੍ਹ ਜਾਂਦਾ ਹੈ । ਕੱਚੇ ਭਾਂਡੇ ਵਿਚ ਪਾਣੀ ਪਾਇਆਂ ਭਾਂਡਾ ਉਸੇ ਵੇਲੇ ਗਲ ਜਾਂਦਾ ਹੈ, ਤੇ ਪਾਣੀ ਬਾਹਰ ਰੁੜ੍ਹ ਜਾਂਦਾ ਹੈ ।

ਇਸ ਸਰੀਰ ਦੀ ਭੀ ਇਤਨੀ ਹੀ ਪਾਂਇਆਂ ਹੈ । ਮੌਤ ਦੀ ਢਾਹ ਹਰ ਵੇਲੇ ਲੱਗੀ ਹੋਈ ਹੈ । ਇਸ ਕੱਚੇ ਭਾਂਡੇ ਵਿਚ ਸੁਆਸ ਸਦਾ ਲਈ ਨਹੀਂ ਟਿਕੇ ਰਹਿ ਸਕਦੇ ।

(੨੮) ਡਾਢੇ ਅੱਗੇ ਹਰ ਕਿਸੇ ਨੂੰ ਲਿੱਫਣਾ ਪੈਂਦਾ ਹੈ । ਜੰਗਲ ਦਾ ਬਾਦਸ਼ਾਹ ਸ਼ੇਰ ਗਿਣਿਆ ਜਾਂਦਾ ਹੈ । ਪੰਛੀਆਂ ਉਤੇ ਬਾਜ ਭਾਰੂ ਹੁੰਦਾ ਹੈ । ਬਗੁਲੇ ਆਦਿਕ ਪੰਛੀ ਨਦੀ ਦੇ ਕਿਨਾਰੇ ਕੇਲ ਕਰਦੇ ਹੋਣ, ਬਾਜ ਆ ਪਏ ਤਾਂ ਉਹਨਾਂ ਨੂੰ ਸਭ ਕੇਲਾਂ ਭੁੱਲ ਜਾਂਦੀਆਂ ਹਨ । ਬਾਜ ਇਕੋ ਝਪਟ ਨਾਲ ਜਿਸ ਪੰਛੀ ਦੀ ਚਾਹੇ ਧੌਣ ਮਰੋੜ ਦੇਂਦਾ ਹੈ ।

ਮਨੁੱਖ ਦੁਨੀਆ ਦੇ ਰੰਗ ਤਮਾਸ਼ਿਆਂ ਵਿਚ ਰੁੱਝਾ ਪਿਆ ਹੁੰਦਾ ਹੈ । ਮੌਤ ਅਚਨਚੇਤ ਆ ਦਬੋਚਦੀ ਹੈ । ਸਾਰੀਆਂ ਮੱਲਾਂ ਮੱਲੀਆਂ ਹੋਈਆਂ ਇਥੇ ਹੀ ਧਰੀਆਂ ਰਹਿ ਜਾਂਦੀਆਂ ਹਨ ।

(੨੯) ਵਰਖਾ ਰੁੱਤੇ ਪਾਣੀ ਦੀ ਬਰਕਤਿ ਨਾਲ ਹਰ ਪਾਸੇ ਰੁੱਖ ਲਹਿ ਲਹਿ ਕਰਦੇ ਹਨ, ਚੁਫੇਰੇ ਹਰਿਆਵਲ ਹੀ ਹਰਿਆਵਲ । ਨ੍ਹਾਤੇ ਧੋਤੇ ਰੁੱਖ ਕਿਤਨੇ ਸੋਹਣੇ ਲੱਗਦੇ ਹਨ !

ਪਰ ਜਦੋਂ ਭਰ-ਸਿਆਲ ਵਿਚ ਕੱਕਰ ਪਾਲੇ ਪੈਂਦੇ ਹਨ; ਠੰਢੀਆਂ ਬਰਫ਼ਾਨੀ ਹਵਾਵਾਂ ਚੱਲਦੀਆਂ ਹਨ, ਤਾਂ ਉਹ ਹਸੂੰ ਹਸੂੰ ਕਰਦੇ ਰੁੱਖ ਸਾਰੇ ਕੰਬ ਜਾਂਦੇ ਹਨ । ਹਵਾ ਦਾ ਇਕੋ ਬੁੱਲਾ ਆਉਂਦਾ ਹੈ, ਰੁੱਖਾਂ ਦੇ ਠਰੇ ਹੋਏ ਪੱਤਰ ਥਰ ਥਰ ਕਰਦੇ ਭੁੰਞੇ ਡਿੱਗਦੇ ਜਾਂਦੇ ਹਨ । ਵਿਚਾਰੇ ਰੁੱਖ ਬੋਟ ਜੇਹੇ ਬਣੇ ਦਿੱਸਦੇ ਹਨ ।

ਇਸ ਜਵਾਨੀ ਦਾ ਭੀ ਕੀਹ ਮਾਣ ? ਸਾਰੇ ਸੋਹਣੇ ਦਿੱਸਦੇ ਅੰਗਾਂ ਨੂੰ ਬੁਢੇਪਾ ਆ ਕੇ ਦਿਨਾਂ ਵਿਚ ਕੋਝੇ ਬਣਾ ਦੇਂਦਾ ਹੈ । ਆਖ਼ਰ ਮੌਤ ਹੂੰਜਾ ਫੇਰ ਕੇ ਲੈ ਜਾਂਦੀ ਹੈ । ਕੋਈ ਨਹੀਂ ਬਚਿਆ ਇਸ ਮੌਤ ਰਾਣੀ ਤੋਂ ।

(੩੦) ਕੇਸ ਦੁੱਧ ਵਰਗੇ ਚਿੱਟੇ, ਅੱਖਾਂ ਵਿਚੋਂ ਪਾਣੀ ਜਾਣਾ, ਸਰੀਰ ਬਹੁਤ ਦੁਰਬਲ, ਗਲਾ ਕਫ ਨਾਲ ਰੁਕਣਾ—ਇਹੋ ਜਿਹੀਆਂ ਬੁਢੇਪੇ ਦੀਆਂ ਨਿਸ਼ਾਨੀਆਂ ਪਰਗਟ ਹੋ ਜਾਂਦੀਆਂ ਹਨ । ਪ੍ਰਤੱਖ ਪਿਆ ਦਿੱਸਦਾ ਹੈ ਕਿ ਮੌਤ ਨੇੜੇ ਆ ਰਹੀ ਹੈ । ਫਿਰ ਭੀ ਵੇਖੋ ਮਨੁੱਖ ਦੀ ਅਭਾਗਤਾ ! ਅਜੇ ਭੀ ਆਪਣੇ ਸਿਰਜਣਹਾਰ ਨੂੰ ਚੇਤੇ ਨਹੀਂ ਕਰਦਾ, ਮਾਇਆ ਦੀ ਤ੍ਰਿਸ਼ਨਾ ਮਿਟਦੀ ਨਹੀਂ ।

ਭਾਗਾਂ ਵਾਲੇ ਹਨ ਉਹ ਜਿਨ੍ਹਾਂ ਦੀ ਲਗਨ ਪ੍ਰਭੂ-ਚਰਨਾਂ ਵਿਚ ਹੈ ।

## 9. ismrn-hInqw

੧. ਸਿਰੀ ਰਾਗੁ ਮ: ੧—ਮੋਤੀ ਤ ਮੰਦਰ ਊਸਰਹਿ—ਪੰਨਾ ੧੪

੨. ਸਿਰੀ ਰਾਗੁ ਮ: ੧—ਏਕੁ ਸੁਆਨੁ ਦੁਇ ਸੁਆਨੀ ਨਾਲਿ—ਪੰਨਾ ੨੪

੩. ਸੋਰਠਿ ਮ: ੧—ਜਿਉ ਮੀਨਾ ਬਿਨੁ ਪਾਣੀਐ—ਪੰਨਾ ੫੯੭

੪. ਧਨਾਸਰੀ ਮ: ੧—ਜੀਉ ਤਪਤੁ ਹੈ ਬਾਰੋ ਬਾਰ—ਪੰਨਾ ੬੬੧

੫. ਮਾਰੂ ਮ: ੧—ਕਰਣੀ ਕਾਗਦੁ, ਮਨੁ ਮਸਵਾਣੀ—ਪੰਨਾ ੯੯੦

੬. ਸਲੋਕ ਮ: ੧—(ਵਾਰਾਂ ਤੇ ਵਧੀਕ)—ਪਬਰ ਤੂੰ ਹਰੀਆਵਲਾ—ਪੰਨਾ ੧੪੧੨

੭. ਸਲੋਕ ਮ: ੨ (ਵਾਰ ਰਾਮਕਲੀ)—ਅੰਧੈ ਕੈ ਰਾਹਿ ਦਸਿਐ—ਪੰਨਾ ੯੫੪

੮. ਮਾਝ ਮ: ੩—ਹਰਿ ਆਪੇ ਮੇਲੇ ਸੇਵ ਕਰਾਏ—ਪੰਨਾ ੧੨੬

੯. ਸਲੋਕ ਮ: ੩ (ਵਾਰ ਮਲਾਰ)—ਬਾਬੀਹਾ ਨ ਬਿਲਲਾਇ—ਪੰਨਾ ੧੨੮੨

੧੦. ਸਲੋਕ ਮ: ੩ (ਮਲਾਰ ਕੀ ਵਾਰ)—ਬਾਬੀਹਾ ਏਹੁ ਜਗਤੁ ਹੈ—ਪੰਨਾ ੧੨੮੩

੧੧. ਗਉੜੀ ਬੈਰਾਗਣਿ ਮ: ੪—ਨਿਤ ਦਿਨਸੁ ਰਾਤਿ ਲਾਲਚੁ ਕਰੇ—ਪੰਨੇ ੧੬੬-੬੭

੧੨. ਬਿਲਾਵਲੁ ਮ: ੪—ਅਨਦ ਮੂਲੁ ਧਿਆਇਓ ਪੁਰਖੋਤਮੁ—ਪੰਨਾ ੮੦੦

੧੩. ਪਉੜੀ ਮ: ੪ (ਵਾਰ ਸਾਰੰਗ)—ਨਿੰਮੁ ਬਿਰਖੁ ਬਹੁ ਸੰਚੀਐ—ਪੰਨਾ ੧੨੪੪

੧੪. ਗਉੜੀ ਮ: ੫—ਦੁਲਭ ਦੇਹ ਪਾਈ ਵਡਭਾਗੀ—ਪੰਨਾ ੧੮੮

੧੫. ਗਉੜੀ ਮ: ੫—ਅਨਿਕ ਰਸਾ ਖਾਏ ਜੈਸੇ ਢੋਰ—ਪੰਨਾ ੧੯੦

੧੬. ਗਉੜੀ ਮ: ੫—ਕਣ ਬਿਨਾ ਜੈਸੇ ਥੋਥਰ ਤੁਖਾ—ਪੰਨੇ ੧੯੨-੯੩

੧੭. ਸਲੋਕ ਮ: ੫ (ਵਾਰ ਗਉੜੀ)—ਖਖੜੀਆ ਸੁਹਾਵੀਆ—ਪੰਨਾ ੩੧੯

੧੮. ਸਲੋਕ ਮ: ੫ (ਵਾਰ ਗਉੜੀ)—ਫਿਰਦੀ ਫਿਰਦੀ ਦਹਦਿਸਾ—ਪੰਨਾ ੩੨੨

੧੯. ਸਲੋਕ ਮ: ੫ (ਵਾਰ ਗਉੜੀ)—ਚੜਿ ਕੈ ਘੋੜੜੈ ਕੁੰਦੇ ਪਕੜਹਿ—ਪੰਨਾ ੩੨੨

੨੦. ਸਲੋਕ ਮ: ੫ (ਗੂਜਰੀ ਕੀ ਵਾਰ)—ਕੜਛੀਆ ਫਿਰੰਨ੍ਹਿ—ਪੰਨਾ ੫੨੧

੨੧. ਸਲੋਕ ਮ: ੫ (ਵਾਰ ਗੂਜਰੀ)—ਕੋਟਿ ਬਿਘਨ ਤਿਸੁ ਲਾਗਤੇ—ਪੰਨਾ ੫੨੨

੨੨. ਸਲੋਕੁ ਮ: ੫ (ਬਿਹਾਗੜੇ ਕੀ ਵਾਰ)—ਹਰਿ ਨਾਮੁ ਨ ਸਿਮਰਹਿ ਸਾਧ ਸੰਗਿ—ਪੰਨਾ ੫੫੩

੨੩. ਧਨਾਸਰੀ ਮ: ੫—ਪਰ ਹਰਨਾ, ਲੋਭੁ ਝੂਠਾ ਨਿੰਦ—ਪੰਨਾ ੬੮੧

੨੪. ਟੋਢੀ ਮ: ੫—ਮਾਨੁਖੁ ਬਿਨੁ ਬੂਝੇ ਬਿਰਥਾ ਆਇਆ—ਪੰਨਾ ੭੧੨

੨੫. ਸੂਹੀ ਮ: ੫ (ਅਸਟਪਦੀ)—ਉਰਝਿ ਰਹਿਓ ਬਿਖਿਐ ਕੈ ਸੰਗਾ—ਪੰਨਾ ੭੫੯

੨੬. ਬਿਲਾਵਲੁ ਮ: ੫ ਛੰਤ—ਸ੍ਰੀ ਗੋਪਾਲੁ ਨ ਉਚਰਹਿ—ਪੰਨਾ ੮੪੮

੨੭. ਗੋਂਡ ਮ: ੫—ਫਾਕਿਓ ਮੀਨ ਕਪਿਕ ਕੀ ਨਿਆਈ—ਪੰਨਾ ੮੬੨

੨੮. ਸਲੋਕ ਮ: ੫ (ਮਾਰੂ ਕੀ ਵਾਰ)—ਨਾਨਕ ਬਿਜੁਲੀਆ ਚਮਕੰਨਿ—ਪੰਨਾ ੧੧੦੧

੨੯. ਭੈਰਉ ਮ: ੫—ਜੇ ਸਉ ਲੋਚਿ ਲੋਚਿ ਖਾਵਾਇਆ—ਪੰਨਾ ੧੧੩੭

੩੦. ਆਸਾ ਮ: ੯—ਬਿਰਥਾ ਕਹਉ ਕਉਨ ਸਿਉ ਮਨ ਕੀ—ਪੰਨਾ ੪੧੧

੩੧. ਬਿਲਾਵਲੁ ਮ: ੯—ਜਾ ਮਹਿ ਭਜਨੁ ਰਾਮ ਕੋ ਨਾਹੀ—ਪੰਨਾ ੮੩੧

੩੨. ਗਉੜੀ ਕਬੀਰ ਜੀ—ਜਿਉ ਕਪਿ ਕੇ ਕਰ ਮੁਸਟਿ ਚਨਨ ਕੀ—ਪੰਨਾ ੩੩੬

੩੩. ਆਸਾ ਕਬੀਰ ਜੀ—ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ—ਪੰਨਾ ੪੮੨

੩੪. ਸਲੋਕ ਕਬੀਰ ਜੀ—ਕਬੀਰ ਚਕਈ ਜਉ ਨਿਸਿ ਬੀਛੁਰੈ—ਪੰਨਾ ੧੩੭੧

੩੫. ਸਲੋਕ ਕਬੀਰ ਜੀ—ਕਬੀਰ ਟਾਲੈ ਟੋਲੈ ਦਿਨੁ ਗਇਆ—ਪੰਨਾ ੧੩੭੫

੩੬. ਸੋਰਠਿ ਰਵਿਦਾਸ ਜੀ—ਚਮਰਟਾ ਗਾਂਠਿ ਨ ਜਨਈ—ਪੰਨਾ ੬੫੯

੩੭. ਸਲੋਕ ਫਰੀਦ ਜੀ—ਕੰਧਿ ਕੁਹਾੜਾ, ਸਿਰਿ ਘੜਾ—ਪੰਨਾ ੧੩੮੦

**ਭਾਵ**:—

(੧) ਪਰਮਾਤਮਾ ਦੀ ਯਾਦ ਭੁਲਾ ਕੇ ਜਿੰਦ ਵਿਕਾਰਾਂ ਵਿਚ ਸੜ ਬਲ ਜਾਂਦੀ ਹੈ । ਜੋਗ ਦੀਆਂ ਰਿੱਧੀਆਂ ਸਿੱਧੀਆਂ, ਤੇ ਬਾਦਸ਼ਾਹੀ ਦੇ ਸੁਖ ਪਰਮਾਤਮਾ ਦੇ ਵਿਛੋੜੇ ਤੋਂ ਪੈਦਾ ਹੋਏ ਉਸ ਸਾੜ ਨੂੰ ਸ਼ਾਂਤ ਨਹੀਂ ਕਰ ਸਕਦੇ । ਇਹ ਤਾਂ ਸਗੋਂ ਪਰਮਾਤਮਾ ਨਾਲੋਂ ਵਿੱਥ ਵਧਾ ਕੇ ਸਾੜ ਪੈਦਾ ਕਰਦੇ ਹਨ ।

(੨) ਪਰਮਾਤਮਾ ਗੁਣਾਂ ਦਾ ਸੋਮਾ ਹੈ । ਇਹ ਕੁਦਰਤੀ ਗੱਲ ਹੈ ਕਿ ਉਸ ਸੋਮੇ ਤੋਂ ਵਿੱਛੁੜ ਕੇ ਮਨੁੱਖ ਦੇ ਅੰਦਰ ਗੁਣਾਂ ਦੀ ਭੀ ਘਾਟ ਪੈਣੀ ਸ਼ੁਰੂ ਹੋ ਜਾਂਦੀ ਹੈ । ਲੋਭ, ਆਸਾ, ਤ੍ਰਿਸ਼ਨਾ, ਝੂਠ, ਨਿੰਦਾ, ਪਰ ਧਨ, ਪਰ ਤਨ, ਕਾਮ, ਕ੍ਰੋਧ, ਠੱਗੀ ਆਦਿਕ ਇਹ ਅਨੇਕਾਂ ਹੀ ਵਿਕਾਰ ਹਨ ਜੋ ਗੁਣਾਂ-ਦੇ-ਸੋਮੇ ਪਰਮਾਤਮਾ ਤੋਂ ਵਿੱਛੁੜੇ ਮਨੁੱਖ ਦੇ ਮਨ ਵਿਚ ਆਪਣਾ ਜ਼ੋਰ ਪਾ ਲੈਂਦੇ ਹਨ । ਬੜੀ ਹੀ ਕੋਝੀ ਤੇ ਡਰਾਉਣੀ ਸ਼ਕਲ ਤੇ ਘਾੜਤ ਬਣੀ ਰਹਿੰਦੀ ਹੈ ਅਜਿਹੇ ਮਨ ਦੀ ।

(੩) ਪਾਣੀ ਵਿਚੋਂ ਮੱਛੀ ਨੂੰ ਬਾਹਰ ਕੱਢ ਲਵੋ, ਮੱਛੀ ਤੜਫ ਕੇ ਮਰ ਜਾਂਦੀ ਹੈ । ਪਰਮਾਤਮਾ ਆਤਮਕ ਜੀਵਨ ਦਾ ਸੁਚੱਜੇ ਜੀਵਨ ਦਾ ਸੋਮਾ ਹੈ । ਇਸ ਸੋਮੇ ਤੋਂ ਵਿੱਛੁੜ ਕੇ ਮਨੁੱਖ ਮਾਇਆ ਦੇ ਮੋਹ ਦੀ ਫਾਹੀ ਵਿਚ ਫਸ ਜਾਂਦਾ ਹੈ, ਆਤਮਕ ਮੌਤ ਸਹੇੜ ਲੈਂਦਾ ਹੈ, ਮਨੁੱਖ ਦੇ ਅੰਦਰ ਵਿਕਾਰ ਹੀ ਵਿਕਾਰ ਆਪਣਾ ਜ਼ੋਰ ਪਾਈ ਰੱਖਦੇ ਹਨ ।

ਪਰ ਨਾਮ ਦੀ ਇਹ ਦਾਤਿ ਮਿਲਦੀ ਹੈ ਸਿਰਫ਼ ਗੁਰੂ ਪਾਸੋਂ ।

(੪) ਪਰਮਾਤਮਾ ਦੀ ਯਾਦ ਨੂੰ ਭੁਲਾ ਕੇ ਮਨੁੱਖ ਦੀ ਜ਼ਿੰਦਗੀ ਦੁੱਖਾਂ ਦੀ ਇਕ ਲੰਮੀ ਕਹਾਣੀ ਬਣੀ ਰਹਿੰਦੀ ਹੈ । ਮਨੁੱਖ ਹਰ ਵੇਲੇ ਇਉਂ ਵਿਲਕਦਾ ਰਹਿੰਦਾ ਹੈ ਜਿਵੇਂ ਕੋੜ੍ਹ ਦੇ ਰੋਗ ਵਾਲਾ ਬੰਦਾ । ਵਿਛੋੜੇ ਤੋਂ ਵਿਕਾਰ, ਤੇ ਵਿਕਾਰਾਂ ਤੋਂ ਦੁੱਖ-ਕਲੇਸ਼—ਇਹ ਇਕ ਕੁਦਰਤੀ ਸਿਲਸਿਲਾ ਹੈ । ਫਿਰ ਭੀ ਅਜਬ ਖੇਡ ਹੈ ਕਿ ਮਨੁੱਖ ਵਿਕਾਰਾਂ ਵਿਚ ਹੀ ਪੈ ਕੇ ਖ਼ੁਆਰ ਹੁੰਦਾ ਹੈ ।

ਜਿਸ ਪਰਮਾਤਮਾ ਨੇ ਇਹ ਸੋਹਣਾ ਸਰੀਰ ਦਿੱਤਾ ਹੈ ਉਸ ਦੀ ਯਾਦ ਭੁਲਾ ਕੇ, ਵਿਕਾਰਾਂ ਵਿਚ ਫਸ ਕੇ, ਮਨੁੱਖ ਵਿਕਾਰਾਂ ਦੇ ਦਾਗ਼ ਹੀ ਆਪਣੇ ਮੱਥੇ ਉਤੇ ਲਾ ਕੇ ਇਥੋਂ ਆਖ਼ਰ ਤੁਰ ਪੈਂਦਾ ਹੈ ।

(੫) ਮਨੁੱਖਾ ਸਰੀਰ ਦੀ ਬਣਤਰ ਹੀ ਇਉਂ ਬਣੀ ਹੋਈ ਹੈ ਕਿ ਜਿਉਂ ਜਿਉਂ ਮਨੁੱਖ ਆਪਣੇ ਸਿਰਜਣਹਾਰ ਨੂੰ ਭੁਲਾਂਦਾ ਹੈ ਤਿਉਂ ਤਿਉਂ ਇਸ ਦੇ ਅੰਦਰੋਂ ਗੁਣ ਘਟਦੇ ਜਾਂਦੇ ਹਨ ।

ਮਨੁੱਖ ਦੇ ਬਣ-ਰਹੇ ਆਚਰਨ-ਕਾਗਜ਼ ਉਤੇ ਮਨ ਦੇ ਸੰਸਕਾਰਾਂ ਦੀ ਸਿਆਹੀ ਨਾਲ ਚੰਗੇ ਮੰਦੇ ਨਵੇਂ ਲੇਖ ਨਾਲੋ ਨਾਲ ਲਿਖੇ ਜਾਂਦੇ ਹਨ । ਇਸ ਤਰ੍ਹਾਂ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਪ੍ਰਭਾਵ ਵਿਚੋਂ ਮਨੁੱਖ ਨਿਕਲ ਨਹੀਂ ਸਕਦਾ । ਜ਼ਿੰਦਗੀ ਦਾ ਹਰੇਕ ਦਿਨ ਤੇ ਹਰੇਕ ਰਾਤ ਮਨੁੱਖ ਨੂੰ ਮਾਇਆ ਵਿਚ ਫਸਾਣ ਲਈ ਜਾਲ ਦਾ ਕੰਮ ਦੇ

ਰਿਹਾ ਹੈ, ਉਮਰ ਦੀਆਂ ਸਾਰੀਆਂ ਹੀ ਘੜੀਆਂ ਮਨੁੱਖ ਨੂੰ ਹੋਰ ਹੋਰ ਫਸਾਣ ਲਈ ਫਾਹੀ ਬਣਦੀਆਂ ਜਾਂਦੀਆਂ ਹਨ ।

ਲੋਹਾਰ ਭੱਠੀ ਵਿਚ ਕੋਲੇ ਭਖਾ ਕੇ ਲੋਹੇ ਨੂੰ ਤਪਾਂਦਾ ਤੇ, ਫਿਰ ਅਹਿਰਣ ਉਤੇ ਰੱਖ ਕੇ ਚੋਟਾਂ ਮਾਰਦਾ ਹੈ; ਤਿਵੇਂ ਹੀ ਮਨੁੱਖ ਸਰੀਰ ਦੀ ਭੱਠੀ ਵਿਚ ਮਨ ਲੋਹਾ ਹੈ, ਉਸ ਉਤੇ ਕਾਮਾਦਿਕ ਪੰਜ ਅੱਗਾਂ ਬਲ ਰਹੀਆਂ ਹਨ, ਇਸ ਤਪਸ਼ ਨੂੰ ਤੇਜ਼ ਕਰਨ ਲਈ ਉਸ ਉਤੇ ਪਾਪਾਂ ਦੇ ਭਖਦੇ ਕੋਲੇ ਪਏ ਹੋਏ ਹਨ ਇਸ ਅੱਗ ਵਿਚ ਮਨ ਸੜ ਰਿਹਾ ਹੈ, ਚਿੰਤਾ ਦੀ ਸੰਨ੍ਹੀ ਇਸ ਨੂੰ ਚੋਭਾਂ ਦੇ ਦੇ ਕੇ ਹਰ ਪਾਸੇ ਵਲੋਂ ਸਾੜਨ ਵਿਚ ਮਦਦ ਦੇ ਰਹੀ ਹੈ ।

(੬) ਪਾਣੀ ਨਾਲ ਭਰੇ ਹੋਏ ਸਰੋਵਰ ਵਿਚ ਕੌਲ-ਫੁੱਲ ਦੀ ਹਰੀਆਵਲ ਵੇਖਣ ਵਾਲੀ ਹੁੰਦੀ ਹੈ । ਸੋਨੇ ਦੇ ਰੰਗ ਵਾਲੇ ਫੁੱਲ ਉਸ ਦੀ ਹਿੱਕ ਉਤੇ ਤਾਰੀਆਂ ਲੈਂਦੇ ਅਜਬ ਮੌਜ ਬਣਾਈ ਰੱਖਦੇ ਹਨ ।

ਪਰ ਸਰੋਵਰ ਦਾ ਸੰਬੰਧ ਚਸ਼ਮੇ ਨਾਲੋਂ ਟੁੱਟ ਜਾਂਦਾ ਹੈ, ਪਾਣੀ ਸੁੱਕ ਜਾਂਦਾ ਹੈ, ਕੌਲ-ਫੁੱਲ ਸੜ ਜਾਂਦੇ ਹਨ, ਸਰੋਵਰ ਕਾਲਾ ਪੈ ਜਾਂਦਾ ਹੈ । ਉਸ ਵਲ ਤੱਕਣ ਨੂੰ ਭੀ ਚਿੱਤ ਨਹੀਂ ਕਰਦਾ ।

ਇਹੀ ਹਾਲ ਹੁੰਦਾ ਹੈ ਉਸ ਜਿੰਦ ਦਾ ਜੋ ਜੀਵਨ ਦੇ ਸੋਮੇ ਪਰਮਾਤਮਾ ਨਾਲੋਂ ਵਿੱਛੁੜ ਜਾਂਦੀ ਹੈ ।

(੭) ਉਹਨਾਂ ਬੰਦਿਆਂ ਨੂੰ ਅੰਨ੍ਹੇ ਸਮਝੋ, ਜੋ ਖਸਮ-ਪ੍ਰਭੂ ਨੂੰ ਵਿਸਾਰ ਕੇ ਜ਼ਿੰਦਗੀ ਦੇ ਇਸ ਸਫ਼ਰ ਵਿਚ ਗ਼ਲਤ ਰਸਤੇ ਪਏ ਰਹਿੰਦੇ ਹਨ । ਅਜਿਹੇ ਬੰਦੇ ਜੇ ਮਨੁੱਖਾ-ਸਮਾਜ ਵਿਚ ਕਿਤੇ ਆਗੂ ਬਣ ਜਾਣ, ਤਾਂ ਹੋਰਨਾਂ ਨੂੰ ਭੀ ਕੁਰਾਹੇ ਪਾ ਦੇਂਦੇ ਹਨ ।

(੮) ਮਨੁੱਖਾ ਸਰੀਰ ਹੀ ਇਕ ਐਸੀ ਗੁਫ਼ਾ ਹੈ ਜਿਸ ਦੇ ਅੰਦਰ ਪਰਮਾਤਮਾ ਗੁਪਤ ਬੈਠਾ ਹੋਇਆ ਹੈ । ਗੁਰੂ ਪਾਸੋਂ ਇਹ ਸੂਝ ਮਿਲਦੀ ਹੈ । ਜਿਉਂ ਜਿਉਂ ਪ੍ਰਭੂ ਦੀ ਯਾਦ ਵਿਚ ਜੁੜੀਏ, ਉਸ ਦਾ ਦਰਸਨ ਹੋਣ ਲੱਗ ਪੈਂਦਾ ਹੈ । ਪ੍ਰਭੂ ਦੀ ਯਾਦ ਤੋਂ ਖੁੰਝਿਆਂ ਮਨ ਵਿਕਾਰਾਂ ਵਲ ਦੌੜਦਾ ਹੈ, ਤੇ ਅੰਦਰਲੀ ਸ਼ੁਭ ਗੁਣਾਂ ਦੀ ਰਾਸ-ਪੂੰਜੀ ਖੁੱਸ ਜਾਂਦੀ ਹੈ ।

(੯) ਵਰਖਾ-ਰੁੱਤ ਟੋਏ ਛੱਪੜ ਨੀਵੇਂ ਥਾਂ ਪਾਣੀ ਨਾਲ ਭਰ ਜਾਂਦੇ ਹਨ, ਹਰ ਪਾਸੇ ਪਾਣੀ ਹੀ ਪਾਣੀ ਦਿੱਸਦਾ ਹੈ । ਪਰ ਵੇਖੋ ਭਾਗ ਪਪੀਹੇ ਦੇ ! ਇਤਨਾ ਪਾਣੀ ਹੁੰਦਿਆਂ ਭੀ ਉਹ ਵਰਖਾ ਦੀ ਬੂੰਦ ਲਈ ਪਿਆ ਤਰਸਦਾ ਹੈ ।

ਪ੍ਰਭੂ ਸਰਬ-ਵਿਆਪਕ ਹੈ, ਹਰ ਥਾਂ ਵੱਸਦਾ ਹੈ, ਤੇ ਹਰੇਕ ਜੀਵ ਉਸੇ ਵਿਚ ਵੱਸਦਾ ਹੈ । ਫਿਰ ਭੀ ਮਨਮੁਖ ਮਨੁੱਖ ਇਸ ਭੇਦ ਤੋਂ ਅੰਵਾਣ ਹੋਣ ਕਰ ਕੇ ਪ੍ਰਭੂ ਤੋਂ ਵਿਛੁੜਿਆ ਹੋਇਆ ਦੁਖੀ ਰਹਿੰਦਾ ਹੈ ।

(੧੦) ਸਾਰੀ ਕਾਇਨਾਤ ਦਾ ਸਰਦਾਰ ਹੁੰਦਿਆਂ ਭੀ ਮਨੁੱਖ ਪ੍ਰਭੂ ਦੀ ਯਾਦ ਭੁਲਾ ਕੇ ਪਪੀਹੇ ਨਾਲੋਂ ਭੀ ਹੌਲਾ ਪੈ ਜਾਂਦਾ ਹੈ । ਪਪੀਹੇ ਨੂੰ ਵਰਖਾ ਦੀ ਬੂੰਦ ਦੀ ਤਾਂਘ ਨਹੀਂ ਭੁੱਲਦੀ, ਪਰ ਮਨੁੱਖ ਮਾਇਆ ਦੇ ਮੋਹ ਵਿਚ ਫਸ ਕੇ ਆਪਣੇ ਪ੍ਰੀਤਮ-ਪ੍ਰਭੂ ਨੂੰ ਵਿਸਾਰ ਦੇਂਦਾ ਹੈ ।

(੧੧) ਧਨੀ ਤੇ ਜਾਬਰ ਲੋਕ ਗ਼ਰੀਬਾਂ ਨੂੰ ਵਗਾਰੇ ਫੜ ਲੈਂਦੇ ਹਨ । ਸਾਰਾ ਸਾਰਾ ਦਿਨ ਆਪਣੇ ਕੰਮ ਲਾਈ ਰੱਖਦੇ ਹਨ, ਤੇ ਸਿਰਫ਼ ਦੋ ਰੋਟੀਆਂ ਖਵਾ ਦੇਂਦੇ ਹਨ । ਉਹਨਾਂ ਨੂੰ ਇਹ ਤਰਸ ਨਹੀਂ ਆਉਂਦਾ ਕਿ ਆਖ਼ਰ ਇਹ ਗ਼ਰੀਬ ਭੀ ਬਾਲ ਬੱਚੇ ਵਾਲੇ ਹਨ, ਉਹਨਾਂ ਦਾ ਢਿੱਡ ਭਰਨ ਲਈ ਭੀ ਇਹਨਾਂ ਨੂੰ ਮਾਇਆ ਆਦਿਕ ਦੀ ਲੋੜ ਹੈ ।

ਮਾਇਆ-ਗ੍ਰਸੇ ਮਨੁੱਖ ਦਾ ਭੀ ਇਹੀ ਹਾਲ ਹੁੰਦਾ ਹੈ । ਸਾਰਾ ਦਿਨ ਧਨ ਕਮਾਵਣ ਲਈ ਦੌੜ ਭੱਜ ਕਰਦਾ ਹੈ, ਇਸ ਦੇ ਆਪਣੇ ਹਿੱਸੇ ਦੋ ਰੋਟੀਆਂ ਹੀ ਹੁੰਦੀਆਂ ਹਨ । ਜਮ੍ਹਾ ਕੀਤੀ ਮਾਇਆ ਇਥੇ ਹੀ ਰਹਿ ਜਾਂਦੀ ਹੈ, ਤੇ ਜਿੰਦ ਸ਼ੁਭ ਗੁਣਾਂ ਤੋਂ ਸੱਖਣੀ ਖ਼ਾਲੀ-ਹੱਥ ਹੀ ਤੁਰ ਪੈਂਦੀ ਹੈ ।

(੧੨) ਤੇਲੀ ਦੇ ਕੋਲ੍ਹੂ ਅੱਗੇ ਜੋਇਆ ਹੋਇਆ ਬਲਦ ਉਸ ਕੋਲ੍ਹੂ ਦੇ ਦੁਆਲੇ ਹੀ ਚੱਕਰ ਲਾਂਦਾ ਰਹਿੰਦਾ ਹੈ । ਉਸ ਬਲਦ ਦੀ ਸਾਰੀ ਉਮਰ ਉਸ ਕੋਲ੍ਹੂ ਦੇ ਦੁਆਲੇ ਭੌਂਦਿਆਂ ਹੀ ਬੀਤ ਜਾਂਦੀ ਹੈ । ਹੋਰ ਕੋਈ ਨਵੀਂ ਧਰਤੀ ਨਵਾਂ ਪੈਂਡਾ ਕੋਈ ਨਵਾਂ ਰਸਤਾ ਉਸ ਦੇ ਭਾਗਾਂ ਵਿਚ ਨਹੀਂ ਹੁੰਦੇ ।

ਮਾਇਆ ਦਾ ਲਾਲਚ ਇਕ ਐਸਾ ਖ਼ਤਰਨਾਕ ਚੱਕਰ ਹੈ ਕਿ ਇਸ ਵਿਚ ਫਸਿਆ ਮਨੁੱਖ ਇਸ ਵਿਚੋਂ ਨਿਕਲਣ ਜੋਗਾ ਨਹੀਂ ਰਹਿੰਦਾ । ਉਠਦਿਆਂ ਬੈਠਦਿਆਂ ਸੁੱਤਿਆਂ ਜਾਗਦਿਆਂ ਖਾਂਦਿਆਂ ਪੀਂਦਿਆਂ ਹਰ ਵੇਲੇ ਉਸ ਦਾ ਮਨ ਮਾਇਆ ਦੇ ਗੇੜ ਵਿਚ ਹੀ ਫਸਿਆ ਰਹਿੰਦਾ ਹੈ । ਤ੍ਰਿਸ਼ਨਾ ਮੁੱਕਦੀ ਨਹੀਂ ।

(੧੩) ਨਿੰਮ ਦੇ ਪੱਤਰ ਕੌੜੇ ਹੁੰਦੇ ਹਨ । ਇਸ ਰੁੱਖ ਨੂੰ ਪਾਣੀ ਦੇ ਥਾਂ ਮਿੱਠੇ ਸ਼ਰਬਤ ਸਿੰਜੋ, ਤਾਂ ਭੀ ਇਸ ਦੇ ਪੱਤਰ ਕੌੜੇ ਹੀ ਰਹਿਣਗੇ । ਸੱਪ ਨੂੰ ਦੁੱਧ ਪਿਲਾਈ ਜਾਵੋ, ਡੰਗ ਮਾਰਨੋਂ ਨਹੀਂ ਟਲੇਗਾ, ਉਸ ਦਾ ਜ਼ਹਿਰ ਫਿਰ ਭੀ ਜਾਨ-ਮਾਰੂ ਹੀ ਰਹੇਗਾ । ਪੱਥਰ ਨੂੰ ਸਾਲਾਂ ਬੱਧੀ ਪਾਣੀ ਵਿਚ ਰੱਖੀ ਰੱਖੋ, ਅੰਦਰੋਂ ਕੋਰਾ ਹੀ ਰਹੇਗਾ ।

ਰੱਬ ਦੀ ਯਾਦ ਤੋਂ ਖੁੰਝਿਆ ਹੋਇਆ ਸੁਆਰਥੀ ਮਨੁੱਖ ਸਦਾ ਸੁਆਰਥੀ ਹੀ ਰਹੇਗਾ । ਜਦੋਂ ਦਾਅ ਲਗੇਗਾ, ਸੁਆਰਥ ਦਾ ਡੰਗ ਮਾਰ ਹੀ ਦੇਵੇਗਾ ।

(੧੪) ਮਨੁੱਖਾ ਜਨਮ ਅਮੋਲਕ ਹੈ । ਪਰ ਜੋ ਮਾਲਕ-ਪ੍ਰਭੂ ਨੂੰ ਯਾਦ ਨਹੀਂ ਕਰਦੇ, ਉਹਨਾਂ ਦੀ ਆਤਮਾ ਮੁਰਦਾ ਹੋ ਜਾਂਦੀ ਹੈ ।

(੧੫) ਮੈਣੇ ਆਦਿਕ ਦੀ ਪੈਲੀ ਵਿਚ ਕਿਸਾਨ ਇਕ ਲਕੜੀ ਉਤੇ ਕਾਲੀਆਂ ਟਾਕੀਆਂ ਵਲ੍ਹੇਟ ਕੇ ਮੁੰਡਾ ਜੇਹਾ ਬਣਾ ਕੇ ਖੜਾ ਕਰ ਦੇਂਦਾ ਹੈ, ਤਾ ਕਿ ਘਾਹੀਆਂ ਨੂੰ ਪਤਾ ਲਗ ਜਾਏ ਕਿ ਇਹ ਮੈਣਾਂ ਰਾਖਵਾਂ ਹੈ । ਬੰਦਰ ਆਦਿਕਾਂ ਤੋਂ ਫ਼ਸਲ ਨੂੰ ਬਚਾ ਰੱਖਣ ਵਾਸਤੇ ਭੀ ਪੈਲੀ ਵਿਚ ਇਕ ਮਨੁੱਖ ਸ਼ਕਲ ਵਾਲਾ ਢਾਂਚਾ ਖੜਾ ਕੀਤਾ ਜਾਂਦਾ ਹੈ । ਉਸ ਦਾ ਕੰਮ ਸਿਰਫ਼ ਇਹੀ ਹੈ ਕਿ ਬੰਦਰ ਆਦਿਕ ਜਾਨਵਰ ਡਰੇ ਰਹਿਣ, ਤੇ ਪੈਲੀ ਨ ਉਜਾੜਨ ।

ਜਿਸ ਮਨੁੱਖ ਦੀ ਆਤਮਾ ਸੁਆਰਥ ਵਿਚ ਮਰ ਚੁਕੀ ਹੋਵੇ, ਉਹ ਸਰੀਰ ਨੂੰ ਬੇ-ਸ਼ਕ ਸੁੰਦਰ ਕੱਪੜੇ ਪਹਿਨਾਏ, ਪਰ ਅਸਲ ਵਿਚ ਉਸ ਪੈਲੀ ਦੇ ਡਰਨੇ ਸਮਾਨ ਹੀ ਹੈ । ਸਰੀਰ ਮਨੁੱਖਤਾ ਦੇ ਅਹਿਸਾਸ ਤੋਂ ਸੱਖਣਾ ਹੈ ।

(੧੬) ਮੁੰਜੀ ਵਿਚ ਮਨੁੱਖ ਦੇ ਕੰਮ ਦੀ ਅਸਲ ਚੀਜ਼ ਚਾਵਲ ਹੀ ਹਨ । ਜੇ ਚਾਵਲ ਕੱਢ ਲਏ ਜਾਣ, ਤਾਂ ਪਿਛੇ ਰਹਿ ਗਏ ਤੋਹ । ਇਹ ਥੋਥੇ ਤੋਹ ਮਨੁੱਖ ਦਾ ਪੇਟ ਕਿਵੇਂ ਭਰਨ ?

ਮਨੁੱਖ ਭੀ ਉਹੀ ਮਨੁੱਖ ਹੈ ਜਿਸ ਦੇ ਅੰਦਰ ਮਨੁੱਖਤਾ ਦੇ ਅਹਿਸਾਸ ਵਾਲੀ ਜਿੰਦ ਹੋਵੇ । ਜੇ ਜਿੰਦ ਮਾਇਆ ਦੀ ਮੁਰਦਿਹਾਣ ਵਿਚ ਫਸ ਗਈ, ਤਾਂ ਸਰੀਰ ਥੋਥੇ ਤੋਹਾਂ ਸਮਾਨ ਹੀ ਸਮਝੋ ।

(੧੭) ਜੇਠ ਹਾੜ ਦੀਆਂ ਧੁੱਪਾਂ ਵਿਚ ਅੱਕ ਬੜੇ ਲਹਿ ਲਹਿ ਕਰਦੇ ਹਨ । ਅੱਕਾਂ ਦੀਆਂ ਡਾਲੀਆਂ ਨਾਲ ਲਗੀਆਂ ਹੋਈਆਂ ਖੱਖੜੀਆਂ ਭੀ ਬਹੁਤ ਸੋਹਣੀਆਂ ਲਗਦੀਆਂ ਹਨ । ਉਹਨਾਂ ਦੀ ਸ਼ਕਲ ਅੰਬਾਂ ਵਰਗੀ ਹੁੰਦੀ ਹੈ । ਕਈ ਛੋਟੇ ਭੋਲੇ ਬਾਲ ਉਹਨਾਂ ਨੂੰ ਅੰਬ ਸਮਝ ਕੇ ਬੜੇ ਸ਼ੌਕ ਨਾਲ ਤੋੜ ਲਿਆਉਂਦੇ ਹਨ ।

ਪਰ ਡਾਲ ਨਾਲੋਂ ਟੁੱਟੀ ਅੰਬਾਖੜੀ ਫਟ ਜਾਂਦੀ ਹੈ, ਉਸ ਵਿਚੋਂ ਸੈਂਕੜੇ ਹਜ਼ਾਰਾਂ ਨਿਕੇ ਨਿਕੇ ਤੁੰਬੇ ਹਵਾ ਵਿਚ ਉੱਡ ਜਾਂਦੇ ਹਨ ।

ਪਿਆਰੇ ਜਿੰਦ-ਦਾਤੇ ਨਾਲੋਂ ਵਿਛੋੜਾ ਬੜਾ ਦੁਖਦਾਈ ! ਡਾਲ ਨਾਲੋਂ ਵਿਛੁੜ ਕੇ ਵਿਚਾਰੀ ਤੁੰਬਾ ਤੁੰਬਾ ਹੋ ਗਈ ।

ਜਿੰਦ ਦਾਤੇ ਪ੍ਰਭੂ ਨਾਲੋਂ ਵਿਛੁੜ ਕੇ ਮਨ ਸੈਂਕੜੇ ਹਜ਼ਾਰਾਂ ਸਹਸਿਆਂ ਦਾ ਸ਼ਿਕਾਰ ਹੋ ਜਾਂਦਾ ਹੈ ।

(੧੮) ਨਿੱਤਰੇ ਹੋਏ ਆਕਾਸ਼ ਵਿਚ ਇੱਲਾਂ ਬਹੁਤ ਉੱਚੀਆਂ ਜਾ ਕੇ ਟਿਕਵੇਂ ਵਾਯੂ-ਮੰਡਲ ਵਿਚ ਖੰਭ ਖਿਲਾਰ ਕੇ ਘੰਟਿਆਂ-ਬੱਧੀ ਤਾਰੀਆਂ ਲਾਂਦੀਆਂ ਰਹਿੰਦੀਆਂ ਹਨ । ਇੱਲਾਂ ਦੀਆਂ ਇਹਨਾਂ ਲੰਮੀਆਂ ਤਾਰੀਆਂ ਵਾਲਾ ਦ੍ਰਿਸ਼ ਵੇਖਣ ਵਾਲਾ ਹੋਇਆ ਕਰਦਾ ਹੈ । ਇੱਲ ਦੀ ਨਿਗਾਹ ਬੜੀ ਤੇਜ਼ ਹੁੰਦੀ ਹੈ । ਧਰਤੀ ਉਤੇ ਜਦੋਂ ਭੀ ਉਸ ਨੂੰ ਕਿਤੇ ਕੋਈ ਮੁਰਦਾਰ ਦਿੱਸ ਪਏ, ਉਹ ਉੱਚੀ ਉਡਾਰੀ ਛੱਡ ਕੇ ਤੁਰਤ ਸਿੱਧੀ ਉਸ ਮੁਰਦਾਰ ਤੇ ਆ ਪੈਂਦੀ ਹੈ ।

ਮਨੁੱਖ ਇਸ ਧਰਤੀ ਦਾ ਸਰਦਾਰ ਹੈ । ਪਰ ਇਸ ਦੇ ਸੁਆਰਥੀ ਮਨ ਨੂੰ ਇੱਲ ਵਾਲੀ ਕੁਬਾਣ ਹੈ । ਮਨੁੱਖਤਾ ਦੀ ਉੱਚੀ ਸ਼ਾਨ ਨੂੰ ਭੁਲਾ ਕੇ ਤੁਰਤ ਵਿਕਾਰ ਜਾਂ ਲਾਲਚ ਦੇ ਟੋਏ ਵਿਚ ਜਾ ਡਿੱਗਦਾ ਹੈ ।

(੧੯) ਕੁੱਕੜ ਦੇ ਖੰਭ ਤਾਂ ਹਨ, ਪਰ ਇਹ ਉੱਡ ਨਹੀਂ ਸਕਦਾ । ਉਡਾਰੀ ਵਿਚ ਕੁੱਕੜ ਹੰਸਾਂ ਦੀ ਰੀਸ ਨਹੀਂ ਕਰ ਸਕਦਾ ।

ਪਿੰਡਾਂ ਵਿਚ ਮੁੰਡੇ ਖੁੰਡੀ-ਖਿਦੋ ਦੀ ਖੇਡ ਖੇਡਦੇ ਹਨ, ਜਿਵੇਂ ਹੁਣ ਸ਼ਹਿਰਾਂ ਵਿਚ ਸਕੂਲਾਂ ਕਾਲਜਾਂ ਵਿਚ ਹਾਕੀ ਦੀ ਖੇਡ ਹੈ । ਖੁੰਡੀ ਦਾ ਖਿਡਾਰੀ ਮੁੰਡਾ ਕਿਸੇ ਘੋੜ ਅਸਵਾਰ ਫ਼ੌਜੀ ਨੂੰ ਵੇਖ ਕੇ ਇਹ ਰੀਝ ਨਹੀਂ ਕਰ ਸਕਦਾ, ਕਿ ਮੈਂ ਤੁਰਤ ਹੀ ਘੋੜੇ ਉਤੇ ਅਸਵਾਰ ਹੋ ਕੇ ਬੰਦੂਕ ਨਾਲ ਨਿਸ਼ਾਨੇ ਬੰਨ੍ਹ ਸਕਦਾ ਹਾਂ ।

ਭਲੇ ਮਨੁੱਖਾਂ ਵਾਲੇ ਗੁਣ ਨਿਰੀ ਰੀਸ ਤੇ ਨਿਰੇ ਵਿਖਾਵੇ ਨਾਲ ਨਹੀਂ ਮਿਲ ਜਾਂਦੇ ।

(੨੦) ਤਾਂਬੀਏ ਦੇਗਚੀਆਂ ਆਦਿਕ ਵਿਚ ਕਈ ਕਿਸਮ ਦੇ ਮਿੱਠੇ ਸਲੂਣੇ ਖਾਣੇ ਤਿਆਰ ਕਰੀਦੇ ਹਨ, ਜਿਨ੍ਹਾਂ ਨੂੰ ਮਨੁੱਖ ਬੜੇ ਸੁਆਦ ਲਾ ਲਾ ਕੇ ਖਾਂਦੇ ਹਨ । ਉਹਨਾਂ ਖਾਣਿਆਂ ਵਿਚ ਕੜਛੀਆਂ ਭੀ ਫੇਰੀਦੀਆਂ ਹਨ । ਪਰ ਉਹ ਕੜਛੀਆਂ ਕੀਹ ਜਾਣਨ ਸੁਆਦ ਨੂੰ ?

ਕਠੋਰ-ਦਿਲ ਸੁਆਰਥੀ ਮਨੁੱਖ ਭਲਿਆਂ ਦੀ ਸੰਗਤਿ ਵਿਚ ਬੈਠ ਕੇ ਭੀ ਕੋਰੇ ਦਾ ਕੋਰਾ ਹੀ ਰਹਿੰਦਾ ਹੈ ।

(੨੧) ਦਿਨ ਚੜ੍ਹਦੇ-ਸਾਰ ਕਾਂ ਆਪਣੇ ਆਲ੍ਹਣੇ ਛਡ ਕੇ ਕਿਤੇ ਵੱਸੋਂ ਵਲ ਉੱਡ ਪੈਂਦੇ ਹਨ । ਰੋਟੀ ਦੀ ਗਿਰਾਹੀ ਆਦਿਕ ਦੀ ਖ਼ਾਤਰ ਘਰਾਂ ਦੇ ਬਨੇਰਿਆਂ ਤੇ ਬੈਠ ਕੇ ਪਏ ਲੌਂ ਲੌਂ ਕਰਦੇ ਹਨ । ਪਰ ਜੇ ਕੋਈ ਕਾਂ ਕਿਸੇ ਸੁੰਞੇ ਘਰ ਦੇ ਬਨੇਰੇ ਤੇ ਜਾ ਬੈਠੇ, ਉਥੇ ਪਿਆ ਕਾਂ ਕਾਂ ਕਰੇ, ਅੰਤ ਭੁੱਖਿਆਂ ਹੀ ਜਾਣਾ ਪਏਗਾ ।

ਜਿੰਦ ਦੀ ਅਸਲ ਖ਼ੁਰਾਕ ਹੈ ਪ੍ਰਭੂ ਦੀ ਯਾਦ । ਪਰ ਜੋ ਮਨੁੱਖ ਦੁਨੀਆ ਦਾ ਧਨ ਹੀ ਜੋੜਦਾ ਰਿਹਾ, ਤੇ ਆਤਮਕ ਖ਼ੁਰਾਕ ਤੇ ਵਾਂਜਿਆ ਰਿਹਾ, ਉਸ ਦੀ ਜਿੰਦ ਇਸ ਸੁੰਞੇ ਸਰੀਰ ਘਰ ਤੋਂ ਅੰਤ ਸੱਖਣੀ ਹੀ ਗਈ ।

(੨੨) ਜੇਠ ਹਾੜ ਵਿਚ ਜਦੋਂ ਹਨੇਰੀਆਂ ਆਉਂਦੀਆਂ ਹਨ, ਮਿੱਟੀ ਘੱਟਾ ਉੱਡ ਕੇ ਅਸਮਾਨ ਨੂੰ ਚੜ੍ਹਦਾ ਹੈ, ਘੱਟੇ ਨਾਲ ਹਰੇਕ ਚੀਜ਼ ਸ਼ਕਲੋਂ ਬੇ-ਸ਼ਕਲ ਹੋ ਜਾਂਦੀ ਹੈ । ਜੇ ਕੋਈ ਮਨੁੱਖ ਕਿਤੇ ਬਾਹਰ ਹਨੇਰੀ ਵਿਚ ਕਾਬੂ ਆ ਜਾਏ, ਉਸ ਦੀ ਸ਼ਕਲ ਫਿਰ ਵੇਖਣ ਵਾਲੀ ਹੁੰਦੀ ਹੈ । ਅੱਖਾਂ ਨੱਕ ਮੂੰਹ ਕੰਨ ਸਭ ਘੱਟੇ ਨਾਲ ਭਰ ਜਾਂਦੇ ਹਨ । ਮਨੁੱਖ ਭੂਤ ਪਿਆ ਦਿੱਸਦਾ ਹੈ ।

ਸਤਸੰਗ ਤੇ ਪ੍ਰਭੂ ਦੀ ਯਾਦ ਤੋਂ ਵਾਂਜਿਆ ਬੰਦਾ, ਬੱਸ, ਭੂਤ ਹੀ ਦਿੱਸਦਾ ਹੈ, ਤੰਗ-ਦਿਲੀ, ਵਿਕਾਰ, ਕੁਕਰਮਾਂ ਦੀ ਖੇਹ ਉਸ ਦੇ ਮੂੰਹ ਉੱਤੇ ਉੱਡਦੀ ਜਾਪਦੀ ਹੈ । ਹਰ ਪਾਸੇ ਵਲੋਂ ਲੋਕ ਉਸ ਨੂੰ ਦਿਲ ਹੀ ਦਿਲ ਵਿਚ ਫਿਟਕਾਰ ਹੀ ਦੇਂਦੇ ਹਨ ।

(੨੩) ਚੂਹੇ ਦੀਆਂ ਦੰਦੀਆਂ ਬਹੁਤ ਤ੍ਰਿਖੀਆਂ ਹੁੰਦੀਆਂ ਹਨ । ਕੋਈ ਚੀਜ਼ ਇਸ ਦੇ ਫਹੇ ਚੜ੍ਹ ਜਾਏ, ਕੁਤਰ ਕੇ ਨਸ਼ਟ ਕਰ ਦੇਂਦਾ ਹੈ । ਚੀਜ਼ਾਂ ਕੁਤਰਨ ਦਾ ਇਸ ਨੂੰ ਸੁਭਾਵਿਕ ਸ਼ੌਕ ਹੈ । ਜੇ ਕਿਤੇ ਇਹ ਕਿਤਾਬਾਂ ਦੀ ਅਲਮਾਰੀ ਵਿਚ ਜਾ ਵੜੇ, ਤਾਂ ਕਾਗ਼ਜ਼ ਕੁਤਰ ਕੁਤਰ ਕੇ ਸਭ ਕੁਝ ਫਨਾਹ ਕਰ ਦੇਂਦਾ ਹੈ । ਉਂਵ ਇਸ ਵਿਚੋਂ ਉਸ ਨੂੰ ਖਾਣ ਲਈ ਕੁਝ ਨਹੀਂ ਲੱਭਦਾ । ਬੱਸ ! ਭੈੜੀ ਬਾਣ ।

ਤ੍ਰਿਸ਼ਨਾ-ਫਸੇ ਮਨੁੱਖ ਨੂੰ ਇਹ ਚੂਹੇ ਵਾਲੀ ਹੀ ਆਦਤ ਹੈ । ਸਾਰੀ ਉਮਰ ਇਹ ਉਹੀ ਇਕੱਠਾ ਕਰਦਾ ਰਹਿੰਦਾ ਹੈ, ਜਿਸ ਨਾਲੋਂ ਅੰਤ ਸਾਥ ਮੁੱਕ ਜਾਂਦਾ ਹੈ । ਝੂਠ ਤੇ ਨਿੰਦਿਆ ਆਦਿਕ ਵਿਚ ਭੀ ਬਹੁਤ ਸਮਾ ਗੁਜ਼ਾਰ ਦੇਂਦਾ ਹੈ । ਇਸ ਮੂਰਖ-ਪੁਣੇ ਵਿਚ ਆਪਣੀ ਉਮਰ ਦਾ ਕਾਗ਼ਜ਼ ਕੁਤਰ ਕੁਤਰ ਕੇ ਮੁਕਾ ਦੇਂਦਾ ਹੈ । ਉਮਰ ਵਿਅਰਥ ਹੀ ਲੰਘ ਜਾਂਦੀ ਹੈ ।

(੨੪) ਨਿਰੇ ਤੋਹ ਉਖਲੀ ਵਿਚ ਪਾ ਕੇ ਮੁਹਲੀ ਨਾਲ ਛੜੀ ਜਾਉ, ਸਾਰਾ ਦਿਨ ਛੜੀ ਜਾਉ, ਚਾਵਲ ਕਦੇ ਨਹੀਂ ਮਿਲ ਸਕਣਗੇ । ਮੁਰਦੇ ਨੂੰ ਸੋਹਣੇ ਸੋਹਣੇ ਕੱਪੜੇ ਪਾ ਦਿਉ, ਮੁਰਦਾ ਮੁਰਦਾ ਹੀ ਰਹੇਗਾ । ਜੇਹੜਾ ਮਨੁੱਖ ਨਿਤ ਬਿਗਾਨੀਆਂ ਬੁੱਤੀਆਂ ਕੱਢਦਾ ਰਹੇ, ਉਸ ਦੇ ਆਪਣੇ ਘਰ ਖਾਣ ਨੂੰ ਦਾਣੇ ਕਿਥੋਂ ਆ ਜਾਣਗੇ ?

ਹਰੇਕ ਪ੍ਰਾਣੀ ਦੇ ਸਦਾ ਹੀ ਕੰਮ ਆਉਣ ਵਾਲਾ ਅਸਲੀ ਧਨ ਹੈ ਪਰਮਾਤਮਾ ਦੀ ਯਾਦ । ਜੇਹੜਾ ਮਨੁੱਖ ਇਸ ਧਨ ਤੋਂ ਵਾਂਜਿਆ ਰਿਹਾ, ਉਸ ਨੇ ਆਪਣੀ ਉਮਰ ਅਜਾਈਂ ਗਵਾ ਲਈ ।

(੨੫) ਮਨੁੱਖ ਦਾ ਸਰੀਰ ਪਰਮਾਤਮਾ ਨੇ ਆਪਣੇ ਰਹਿਣ ਲਈ ਇਕ ਮਹੱਲ ਬਣਾਇਆ ਹੈ । ਪਰਮਾਤਮਾ ਇਸ ਮਹੱਲ ਵਿਚ ਵੱਸ ਰਿਹਾ ਹੈ । ਪਰ ਸਰੀਰ ਵਿਚ ਚੰਡਾਲ ਕ੍ਰੋਧ ਦੀ ਅੱਗ ਭੀ ਮੌਜੂਦ ਹੈ । ਮਾਇਆ ਦੀ ਖ਼ਾਤਰ ਭਟਕਣਾ ਅਤੇ ਵਿਕਾਰਾਂ ਦਾ ਜ਼ੋਰ—ਇਹ ਦੋ ਤਕੜੇ ਕਵਾੜ ਉਸ ਮਹੱਲ ਤੇ ਜੜੇ ਪਏ ਹਨ । ਇਸ ਕਾਰਨ ਜੀਵ ਨੂੰ ਆਪਣੇ ਅੰਦਰ ਵੱਸਦਾ ਪ੍ਰਭੂ ਦਿੱਸਦਾ ਨਹੀਂ ।

ਜਿਵੇਂ ਮੱਛੀ ਪਾਣੀ ਤੋਂ ਵਿਛੁੜ ਕੇ ਤੜਪਦੀ ਹੈ, ਤਿਵੇਂ ਜੀਵ ਵਿਕਾਰਾਂ ਦੇ ਵੱਸ ਹੋਇਆ ਹੋਇਆ ਪ੍ਰਭੂ ਤੋਂ ਵਿਛੁੜ ਕੇ ਮਾਇਆ ਦੀ ਤ੍ਰਿਸ਼ਨਾ ਵਿਚ ਤੜਪ ਤੜਪ ਕੇ ਉਮਰ ਗੁਜ਼ਾਰਦਾ ਹੈ ।

(੨੬) ਮਨੁੱਖ ਇਸ ਧਰਤੀ ਦਾ ਸਰਦਾਰ ਹੈ । ਹੋਰ ਸਾਰੀਆਂ ਜੂਨੀਆਂ ਨਾਲੋਂ ਉੱਤਮ ਸਰੀਰ ਮਨੁੱਖ ਨੂੰ ਮਿਲਿਆ ਹੋਇਆ ਹੈ ।

ਪਰ ਜਿਸ ਮਨੁੱਖ ਨੇ ਕਦੇ ਆਪਣੀ ਜੀਭ ਨੂੰ ਪ੍ਰਭੂ ਦੀ ਯਾਦ ਵਿਚ ਨਹੀਂ ਵਰਤਿਆ, ਉਸ ਦੇ ਇਸ ਸਰੀਰ ਨੂੰ ਕਾਮਾਦਿਕ ਕਾਂ ਸਦਾ ਠੂੰਗ ਠੂੰਗ ਕੇ ਗੰਦਾ ਕਰ ਦੇਂਦੇ ਹਨ । ਇਸ ਸਰੀਰ ਵਿਕਾਰਾਂ ਦੇ ਗੰਦ ਦਾ ਕੀੜਾ ਹੀ ਬਣ ਜਾਂਦਾ ਹੈ ।

(੨੭) ਹਾਥੀ ਕਾਮ ਵਾਸਨਾ ਵਿਚ ਫਸ ਕੇ ਸਾਰੀ ਉਮਰ ਲਈ ਮਨੁੱਖ ਗ਼ੁਲਾਮ ਬਣ ਜਾਂਦਾ ਹੈ । ਮੱਛੀ ਜੀਭ ਦੇ ਚਸਕੇ ਦੇ ਕਾਰਨ ਕੁੰਡੀ ਵਿਚ ਫਸ ਕੇ ਜਾਨ ਗੰਵਾ ਲੈਂਦੀ ਹੈ । ਬਾਂਦਰ ਛੋਲਿਆਂ ਦੀ ਇਕ ਮੁੱਠ ਦੀ ਖ਼ਾਤਰ ਕਲੰਦਰ ਦੇ ਕਾਬੂ ਆ ਕੇ ਦਰ ਦਰ ਨੱਚਦਾ ਫਿਰਦਾ ਹੈ ।

ਮਨੁੱਖ ਨੂੰ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਆਦਿਕ ਆਪਣੇ ਪੰਜੇ ਵਿਚ ਫਸਾ ਕੇ ਇਸ ਦੇ ਆਤਮਕ ਜੀਵਨ ਦਾ ਗਲ ਘੁੱਟ ਦੇਂਦੇ ਹਨ ।

(੨੮) ਸਾਵਣ ਦੀ ਘਟਾ ਚੜ੍ਹਦੀ ਹੈ, ਬੱਦਲ ਗੱਜਦੇ ਹਨ, ਬਿਜਲੀ ਲਿਸ਼ਕਦੀ ਹੈ, ਪੁਰੇ ਦੀ ਠੰਢੀ ਹਵਾ ਵਗਦੀ ਹੈ, ਤੇ ਵਰਖਾ ਦੀਆਂ ਬੂੰਦਾਂ ਲੋਆਂ ਦੀ ਤਪਸ਼ ਮਿਟਾਂਦੀਆਂ ਹਨ ।

ਕਿਤਨਾ ਰਸ-ਭਰਿਆ ਹੈ ਇਹ ਸਮਾ ਉਹਨਾਂ ਸੁਹਾਗਣਾਂ ਲਈ ਜਿਨ੍ਹਾਂ ਦੇ ਪਤੀ ਉਹਨਾਂ ਦੇ ਪਾਸ ਹਨ !

ਪਰਦੇਸ ਗਏ ਪਤੀ ਵਾਲੀ ਨੂੰ ਇਹ ਸਾਰੀ ਮੌਜ-ਬਹਾਰ ਅਜੇ ਭੀ ਤਪਸ਼ ਹੀ ਦੇਂਦੀ ਹੈ ।

ਪ੍ਰਭੂ-ਯਾਦ ਤੋਂ ਸੱਖਣੀ ਜਿੰਦ ਨੂੰ ਸੁਖ ਕਾਹਦਾ ?

(੨੯) ਪੱਥਰ ਨੂੰ ਸਾਲਾਂ-ਬੱਧੀ ਪਾਣੀ ਵਿਚ ਪਿਆ ਰਹਿਣ ਦਿਉ, ਪੱਥਰ ਅੰਦਰੋਂ ਕੋਰੇ ਦਾ ਕੋਰਾ ਹੀ ਰਹੇਗਾ । ਦਾਣੇ-ਹੀਣ ਖਲਵਾੜੇ ਵਿਚ ਗਾਹ ਪਾ ਦਿਉ, ਗਾਹੀ ਜਾਵੋ, ਗਾਹੀ ਜਾਵੋ, ਦਾਣੇ ਨਸੀਬ ਨਹੀਂ ਹੋਣਗੇ ।

ਰੱਬ ਤੋਂ ਟੁੱਟੇ ਹੋਏ ਸੁਆਰਥੀ ਬੰਦੇ ਤੋਂ ਕਦੇ ਭਲੇ ਦੀ ਆਸ ਨਹੀਂ ਹੋਣੀ ਚਾਹੀਦੀ ।

(੩੦) ਪਰਮਾਤਮਾ ਦੀ ਯਾਦ ਤੋਂ ਖੁੰਝ ਕੇ ਮਨੁੱਖ ਦਾ ਹਾਲ ਇਹ ਹੁੰਦਾ ਹੈ ਕਿ ਇਸ ਦਾ ਮਨ ਦਸੀਂ ਪਾਸੀਂ ਦੌੜਦਾ ਰਹਿੰਦਾ ਹੈ, ਧਨ ਜੋੜਨ ਦੀ ਤ੍ਰਿਸ਼ਨਾ ਇਸ ਨੂੰ ਚੰਬੜੀ ਰਹਿੰਦੀ ਹੈ । ਸੁਖ ਹਾਸਲ ਕਰਨ ਵਾਸਤੇ ਮਨੁੱਖ ਘਿਰ ਘਿਰ ਦੀ ਖ਼ੁਸ਼ਾਮਦ ਕਰਦਾ ਫਿਰਦਾ ਹੈ, ਕੁੱਤੇ ਵਾਂਗ ਹਰੇਕ ਦੇ ਦਰ ਤੇ ਭਟਕਦਾ ਫਿਰਦਾ ਹੈ । ਲੋਕਾਂ ਵਲੋਂ ਹੋ ਰਹੇ ਹਾਸੇ-ਮਖ਼ੌਲ ਦੀ ਭੀ ਇਸ ਨੂੰ ਸ਼ਰਮ ਨਹੀਂ ਆਉਂਦੀ ।

(੩੧) ਇਹ ਗੱਲ ਪੱਕੀ ਚੇਤੇ ਰੱਖੋ ਕਿ ਜਿਸ ਮਨੁੱਖ ਦੇ ਅੰਦਰ ਪਰਮਾਤਮਾ ਦੀ ਯਾਦ ਨਹੀਂ, ਉਸ ਨੇ ਆਪਣੀ ਜ਼ਿੰਦਗੀ ਵਿਅਰਥ ਗਵਾ ਲਈ, ਉਸ ਦਾ ਮਨ ਅਨੇਕਾਂ ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ । ਉਹ ਭਾਵੇਂ ਤੀਰਥਾਂ ਦੇ ਇਸ਼ਨਾਨ ਕਰਦਾ ਹੈ, ਤੇ, ਵਰਤ ਭੀ ਰੱਖਦਾ ਹੈ, ਪਰ ਉਸ ਦਾ ਇਹ ਸਾਰਾ ਉੱਦਮ ਵਿਅਰਥ ਜਾਂਦਾ ਹੈ । ਜਿਵੇਂ ਪਾਣੀ ਵਿਚ ਰੱਖੇ ਹੋਏ ਪੱਥਰ ਨੂੰ ਪਾਣੀ ਵਿੰਨ੍ਹ ਨਹੀਂ ਸਕਦਾ, ਤਿਵੇਂ ਨਾਮ-ਹੀਨ ਮਨੁੱਖ ਦੇ ਹੋਰ ਹੋਰ ਉੱਦਮ ਉਸ ਦੇ ਜੀਵਨ ਵਿਚ ਤਬਦੀਲੀ ਨਹੀਂ ਲਿਆ ਸਕਦੇ ।

(੩੨) ਬੰਦਗੀ ਤੋਂ ਬਿਨਾ ਜੀਵਨ ਵਿਅਰਥ ਹੈ । ਨਾਮ ਦੀ ਸੁਗੰਧੀ ਤੋਂ ਬਿਨਾ ਜਗਤ-ਫੁਲਵਾੜੀ ਦਾ ਇਹ ਜੀਵ-ਫੁੱਲ ਕਿਸ ਅਰਥ ? ਦੁਨੀਆ ਦੇ ਰਸਾਂ ਵਿਚ ਫਸ ਕੇ ਖ਼ੁਆਰ ਹੁੰਦਾ ਹੈ । ਬਾਂਦਰ ਦੇ ਹੱਥ ਭੁੱਜੇ ਛੋਲਿਆਂ ਦੀ ਮੱਠ ਆਈ, ਲੋਭੀ ਬਾਂਦਰ ਨੇ ਕੁੱਜੀ ਵਿਚ ਹੱਥ ਫਸਿਆ ਵੇਖ ਕੇ ਭੀ ਛੋਲਿਆਂ ਦੀ ਮੁੱਠ ਨਾਹ ਛੱਡੀ, ਤੇ ਕਲੰਦਰ ਦੇ ਕਾਬੂ ਆ ਗਿਆ । ਇਹੀ ਹਾਲ ਹੈ ਸਿਮਰਨ ਤੋਂ ਸੱਖਣੇ ਮਾਇਆ-ਗ੍ਰਸੇ ਜੀਵ ਦਾ ।

(੩੩) ਮਾਇਆ-ਵੇੜ੍ਹੀ ਜਿੰਦ ਦੀ ਇਹ ਇਕ ਬੜੀ ਦਰਦਨਾਕ ਕਹਾਣੀ ਹੈ । ਮੋਹ ਵਿਚ ਫਸਿਆ ਮਨੁੱਖ ਦੁੱਖੀ ਰਹਿੰਦਾ ਹੈ, ਫਿਰ ਭੀ ਸਰੀਰ ਨਾਲ ਪਿਆਰ ਹੋਣ ਕਰ ਕੇ ਕਿਸੇ ਦਾ ਭੀ ਮਰਨ ਨੂੰ ਚਿੱਤ ਨਹੀਂ ਕਰਦਾ । ਸਭ ਜੀਵਾਂ ਨੂੰ ਪੰਜੇ ਕਾਮਾਦਿਕਾਂ ਨਾਲ ਹਰ ਵੇਲੇ ਵਾਹ ਪਿਆ ਰਹਿੰਦਾ ਹੈ, ਸਾਰਾ ਜਗਤ ਇਹਨਾਂ ਨਾਲ ਖਹਿੰਦਿਆਂ ਹੀ ਉਮਰ ਅਜਾਈਂ ਗਵਾ ਜਾਂਦਾ ਹੈ ।

(੩੪) ਚਕਵੀ ਚਕਵਾ ਪੰਛੀ ਰਾਤ ਨੂੰ ਵਿਛੁੜ ਜਾਂਦੇ ਹਨ, ਇਕ ਦੂਜੇ ਨੂੰ ਮਿਲ ਨਹੀਂ ਸਕਦੇ । ਚਕਵੀ ਸਾਰੀ ਰਾਤ ਵਿਛੋੜੇ ਵਿਚ ਕੂਕਦੀ ਰਹਿੰਦੀ ਹੈ । ਕਦੋਂ ਸੂਰਜ ਚੜ੍ਹੇ, ਤੇ ਕਦੋਂ ਉਹਨਾਂ ਦਾ ਮੇਲ ਹੋਵੇ ।

ਸੰਖ ਸਮੁੰਦਰਾਂ ਵਿਚੋਂ ਮਿਲਦੇ ਹਨ । ਹਿੰਦੂ ਸੱਜਣ ਮੰਦਰਾਂ ਵਿਚ ਸੰਖ ਵਜਾਉਂਦੇ ਹਨ, ਨਿੱਤ ਸਵੇਰੇ ।

ਤ੍ਰਿਸ਼ਨਾ-ਮਾਰਿਆ ਮਨੁੱਖ ਪਰਮਾਤਮਾ ਦੀ ਯਾਦ ਭੁਲਾ ਬੈਠਦਾ ਹੈ । ਉਸਦੀ ਜਿੰਦ ਦੇ ਭਾ ਦੀ ਸਦਾ ਵਿਛੋੜੇ ਵਾਲੀ ਰਾਤ ਪਈ ਰਹਿੰਦੀ ਹੈ । ਜਿਵੇਂ ਸੰਖ ਸਮੁੰਦਰ ਤੋਂ ਵਿਛੁੜਿਆ ਹੋਇਆ ਮੰਦਰ ਵਿਚ ਨਿੱਤ ਸਵੇਰੇ, ਮਾਨੋ, ਢਾਹਾਂ ਮਾਰਦਾ ਹੈ, ਤਿਵੇਂ ਤ੍ਰਿਸ਼ਨਾਲੂ ਬੰਦੇ ਦੀ ਆਤਮਾ ਸਦਾ ਮਾਇਆ ਦੇ ਹੀ ਹਾਹੁਕੇ ਲੈਂਦੀ ਰਹਿੰਦੀ ਹੈ ।

(੩੫) ਪਿੰਡਾਂ ਨਗਰਾਂ ਤੋਂ ਬਾਹਰ ਜਿਥੇ ਕਿਤੇ ਭੀ ਮੁਰਦਾਰ ਸੁਟਿਆ ਜਾਏ, ਕੁੱਤੇ ਉਥੇ ਤੁਰਤ ਜਾ ਪਹੁੰਚਦੇ ਹਨ । ਪਹੁੰਚੇ ਹੋਏ ਕੁੱਤੇ ਉਸ ਮੁਰਦਾਰ ਦੇ ਮਾਸ ਨਾਲ ਸਾਰੇ ਦੇ ਸਾਰੇ ਹੀ ਬੇਸ਼ਕ ਆਪਣਾ ਪੇਟ ਭਰ ਸਕਦੇ ਹੋਣ, ਫਿਰ ਭੀ ਕੋਈ ਕੁੱਤਾ ਇਹ ਨਹੀਂ ਸਹਾਰ ਸਕਦਾ ਕਿ ਕੋਈ ਹੋਰ ਕੁੱਤਾ ਭੀ ਆ ਕੇ ਖਾ ਲਏ । ਇਕ ਦੂਜੇ ਨੂੰ ਭੌਂਕਦੇ ਹਨ, ਲੜਦੇ ਹਨ ਤੇ ਇਕ ਦੂਜੇ ਨੂੰ ਵੱਢਦੇ ਹਨ ।

ਇਹੀ ਸੁਭਾਉ ਬਣ ਜਾਂਦਾ ਹੈ ਤ੍ਰਿਸ਼ਨਾ-ਮਾਰੇ ਮਨੁੱਖਾਂ ਦਾ । ਪਰਮਾਤਮਾ ਦੀ ਰਚਨਾ ਵਿਚ ਬੇਅੰਤ ਪਦਾਰਥ ਹੁੰਦਿਆਂ ਭੀ ਸੁਆਰਥੀ ਬੰਦੇ ਇਕ ਦੂਜੇ ਨੂੰ ਖਾਂਦਾ ਵੇਖ ਕੇ ਸਹਾਰ ਨਹੀਂ ਸਕਦੇ । ਅਜੇਹੇ ਬੰਦਿਆਂ ਦਾ ਸੰਗ ਭੀ ਮਾੜਾ । ਤ੍ਰਿਸ਼ਨਾ ਦਾ ਹਲਕ ਕੁੱਦ ਪੈਂਦਾ ਹੈ ।

(੩੬) ਗਰੀਬ ਮਨੁੱਖ ਆਪਣੀ ਪੁਰਾਣੀ ਜੁੱਤੀ ਮੁੜ ਮੁੜ ਮੋਚੀ ਤੋਂ ਗੰਢਾਂਦਾ ਰਹਿੰਦਾ ਹੈ, ਤਾ ਕਿ ਛੇਤੀ ਟੁੱਟ ਨਾ ਜਾਏ ।

ਮਾਇਆ ਦੇ ਪ੍ਰਭਾਵ ਹੇਠ ਆਇਆ ਮਨੁੱਖ ਗ਼ਰੀਬ ਦੀ ਜੁੱਤੀ ਵਾਂਗ ਹਰ ਵੇਲੇ ਆਪਣੇ ਸਰੀਰ ਦੇ ਪਾਲਣ ਪੋਸਣ ਵਲ ਹੀ ਧਿਆਨ ਰੱਖਦਾ ਹੈ ।

(੩੭) ਲੋਹਾਰ ਜੰਗਾਲ ਵਿਚੋਂ ਲੱਕੜਾਂ ਕੱਟਣ ਜਾਂਦਾ ਹੈ, ਮੋਢੇ ਉਤੇ ਕੁਹਾੜਾ ਰੱਖ ਕੇ । ਪਾਣੀ ਪੀਣ ਦੀ ਖ਼ਾਤਰ ਘਰੋਂ ਭਰਿਆ ਘੜਾ ਲੈ ਕੇ ਸਿਰ ਉਤੇ ਰੱਖ ਲੈਂਦਾ ਹੈ । ਜੰਗਲ ਵਿਚੋਂ ਆਪਣੇ ਮਨ-ਪਸੰਦ ਦੇ ਰੁੱਖ ਵੱਢਦਾ ਹੈ, ਮਾਨੋ, ਜੰਗਲ ਦਾ ਬਾਦਸ਼ਾਹ ਬਣਿਆ ਪਿਆ ਹੈ । ਪਰ ਕਰਤੂਤ ਆਖ਼ਰ ਇਹ ਹੈ ਕਿ ਉਹਨਾਂ ਲੱਕੜਾਂ ਦੇ ਕੋਲੇ ਬਣਾਈ ਜਾਂਦਾ ਹੈ ।

ਮਨੁੱਖ ਇਸ ਧਰਤੀ ਦਾ ਸਰਦਾਰ ਹੈ । ਪਰ ਸਾਰੀ ਉਮਰ ਵਿਕਾਰਾਂ ਦੇ ਕੋਲੇ ਹੀ ਵਿਹਾਝਦਾ ਰਹਿੰਦਾ ਹੈ ।

## 10. ivkwrI jIvn

੧. ਪਉੜੀ ਮ: ੫ (ਵਾਰ ੪ ਗਉੜੀ)—ਲੈ ਫਾਹੇ ਰਾਤੀ ਤੁਰਹਿ—ਪੰਨਾ ੩੧੪

੨. ਬਿਹਾਗੜਾ ਮ: ੫ ਛੰਤ—ਅਨਕਾਏ ਰਾਤੜਿਆ, ਵਾਟ ਦੁਹੇਲੀ ਰਾਮ—ਪੰਨਾ ੫੪੬

੩. ਸਾਰਗ ਮ: ੫—ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ—ਪੰਨਾ ੧੨੦੫

੪. ਭੈਰਉ ਨਾਮਦੇਵ ਜੀ—ਘਰ ਕੀ ਨਾਰਿ ਤਿਆਗੈ ਅੰਧਾ—ਪੰਨਾ ੧੧੬੪

੫. ਸਲੋਕ ਫਰੀਦ ਜੀ—ਫਰੀਦਾ ਵੇਖੁ ਕਪਾਹੈ ਜਿ ਥੀਆ—ਪੰਨਾ ੧੩੮੦

**ਭਾਵ**:—

(੧) ਤੇਲੀ ਤਿਲਾਂ ਦੀ ਘਾਣੀ ਕੋਲ੍ਹੂ ਵਿਚ ਪਾ ਕੇ ਪੀੜਦਾ ਹੈ । ਕੋਈ ਇਕ ਭੀ ਤਿਲਾਂ ਦਾ ਦਾਣਾ ਸਾਬਤ ਨਹੀਂ ਰਹਿ ਜਾਂਦਾ । ਕੋਲ੍ਹੂ ਵਿਚ ਸਭ ਮਲੀਆ-ਮੇਟ ਹੋ ਜਾਂਦੇ ਹਨ, ਤੇਲ ਨਿਚੁੜ ਕੇ ਵੱਖ ਹੋ ਜਾਂਦਾ ਹੈ ।

ਚੋਰੀ ਯਾਰੀ ਆਦਿਕ ਵਿਕਾਰਾਂ ਵਿਚ ਫਸੇ ਮਨੁੱਖ ਦੀ ਆਤਮਾ ਦੇ ਸਾਰੇ ਸ਼ੁਭ ਗੁਣ ਨਿਪੀੜੇ ਜਾਂਦੇ ਹਨ । ਖ਼ੁਸ਼ੀ ਤੇ ਖੇੜੇ ਦੇ ਥਾਂ ਸਹਿਮ ਫ਼ਿਕਰ ਉਸ ਦੇ ਜੀਵਨ ਦਾ ਹਿੱਸਾ ਬਣ ਜਾਂਦੇ ਹਨ ।

(੨) ਡੂੰਘੇ ਹਨੇਰੇ ਖੂਹ ਵਿਚ ਮਨੁੱਖ ਡਿੱਗ ਪਏ, ਕੱਢਣ ਵਾਲਾ ਭੀ ਕੋਈ ਨੇੜੇ ਤੇੜੇ ਨਾਹ ਹੋਵੇ, ਡਿੱਗਣ ਵਾਲੇ ਦੀ ਜਿੰਦ ਉਥੇ ਬੜੀ ਤੜਪਦੀ ਹੈ, ਦਮ ਘੁੱਟਦਾ ਹੈ, ਤਰਲੋ-ਮੱਛੀ ਹੁੰਦਾ ਹੈ, ਆਖ਼ਰ ਮੌਤ ਮੁਕਾ ਦੇਂਦੀ ਹੈ ।

ਤੇਲੀ ਦਾ ਕੋਲ੍ਹੂ ਵੇਖੋ । ਤਿਲਾਂ ਦੀ ਘਾਣੀ ਤੇਲੀ ਕੋਲ੍ਹੂ ਵਿਚ ਪਾ ਦੇਂਦਾ ਹੈ । ਜਿਉਂ ਜਿਉਂ ਕੋਲ੍ਹੂ ਦੀ ਲੱਠ ਕੋਲ੍ਹੂ ਵਿਚ ਫਿਰਦੀ ਹੈ, ਤਿਲ ਨਿਪੀੜੇ ਜਾਂਦੇ ਹਨ, ਸਾਰਾ ਤੇਲ ਨੁਚੜ ਜਾਂਦਾ ਹੈ ।

ਵਿਕਾਰਾਂ ਵਿਚ ਫਸੇ ਮਨੁੱਖ ਦੀ ਜ਼ਿੰਦਗੀ ਭੀ ਸਾਰੀ ਹੀ ਦੁੱਖਾਂ ਦੀ ਲੰਮੀ ਕਹਾਣੀ ਹੁੰਦੀ ਹੈ । ਉਮਰ ਦਾ ਬੀਤਿਆ ਸਮਾ ਮੁੜ ਹੱਥ ਨਹੀਂ ਆਉਂਦਾ ਕਿ ਭਲਾਈ ਵਾਲੇ ਪਾਸੇ ਦਾ ਉੱਦਮ ਕਰ ਸਕੇ । ਭਲਾ ਰੁੱਖ ਨਾਲੋਂ ਝੜੇ ਹੋਏ ਪੱਤਰ ਮੁੜ ਟਾਹਣੀਆਂ ਨਾਲ ਕਿਵੇਂ ਆ ਜੁੜਨ ?

(੩) ਕੱਖਾਂ ਦੀ ਕੁੱਲੀ ਬਣਾ ਲਈਏ ਰਹਿਣ ਵਾਸਤੇ, ਪਰ ਉਸ ਦੇ ਬੂਹੇ ਅੱਗੇ ਅੱਗ ਬਾਲ ਬੈਠੀਏ । ਉਹ ਕੁੱਲੀ ਕਦ ਤਕ ਬਚੀ ਰਹਿ ਸਕਦੀ ਹੈ ? ਚਿੱਟੇ ਕੱਪੜੇ ਪਾ ਕੇ ਸਦਾ ਕੋਠੇ ਵਿਚ ਵਸੇਬਾ ਰੱਖੀਏ ਜੋ ਕੋਲਿਆਂ ਤੇ ਰਾਖ ਨਾਲ ਭਰਿਆ ਹੋਇਆ ਹੈ । ਉਥੇ ਕੱਪੜਿਆਂ ਤੋਂ ਕਦ ਕਾਲਖ ਝਾੜਦੇ ਰਹਾਂਗੇ ? ਮਨੁੱਖ ਰੁੱਖ ਦੇ ਜਿਸ ਟਾਹਣ ਉਤੇ ਬੈਠਾ ਹੋਵੇ, ਉਸੇ ਨੂੰ ਕੁਹਾੜੇ ਨਾਲ ਵੱਢਦਾ ਜਾਏ ਤੇ ਖ਼ੁਸ਼ ਹੋ ਕੇ ਕੁਝ ਖਾਂਦਾ ਭੀ ਜਾਏ; ਟਾਹਣ ਟੁੱਟਦਿਆਂ ਸਾਰ ਉਹ ਮੂੰਹ-ਭਾਰ ਭੁੰਞੇ ਆ ਡਿੱਗਦਾ ਹੈ, ਤੇ ਹੱਡ ਗੋਡੇ ਤੁੜਾ ਬੈਠਦਾ ਹੈ ।

ਸਦਾ ਵਿਕਾਰਾਂ ਵਿਚ ਜੀਵਨ ਗੁਜ਼ਾਰਨ ਵਾਲਾ ਬੰਦਾ ਮਨੁੱਖਾ ਜਨਮ ਦੀ ਬਾਜ਼ੀ ਹਾਰ ਕੇ ਜਾਂਦਾ ਹੈ ।

(੪) ਸਿੰਬਲ ਦਾ ਰੁੱਖ ਬੜਾ ਉੱਚਾ ਤੇ ਝਾਟਲਾ ਹੁੰਦਾ ਹੈ । ਫੁੱਲ ਬੜੇ ਸੂਹੇ ਚੁਹਚੁਹੇ ਹੁੰਦੇ ਹਨ । ਫੁੱਲਾਂ ਤੇ ਭੁੱਲ ਕੇ ਤੋਤਾ ਫਲ ਖਾਣ ਲਈ ਆ ਬੈਠਦਾ ਹੈ । ਪਰ ਖਾਵੇ ਕੀਹ ? ਉਥੇ ਤਾਂ ਨਿਰਾ ਰੂੰ ਹੀ ਰੂੰ । ਤ੍ਰਿਪਤੀ ਨਹੀਂ ਹੁੰਦੀ ।

ਕਾਮੀ ਮਨੁੱਖ ਨੂੰ ਆਪਣੀ ਨਾਲੋਂ ਪਰਾਈ ਇਸਤ੍ਰੀ ਵਧੀਕ ਸੁੰਦਰ ਦਿੱਸਦੀ ਹੈ । ਸਦਾ ਕਾਮ ਵਾਸਨਾ ਵਿਚ ਸੜਦਾ ਹੈ ।

(੫) ਕਪਾਹ ਵੇਲਣੇ ਵਿਚ ਵੇਲੀ ਜਾਂਦੀ ਹੈ ਤੇ ਫਿਰ ਪੇਂਞੇ ਦੇ ਹੱਥੋਂ ਪਿੰਜੀ ਜਾਂਦੀ ਹੈ । ਤਿਲ ਕੋਲ੍ਹੂ ਵਿਚ ਪੀੜੇ ਜਾਂਦੇ ਹਨ । ਕਮਾਦ ਵੇਲਣੇ ਵਿਚ ਪੀੜੀਦਾ ਹੈ, ਫਿਰ ਉਸ ਦੀ ਰਹੁ ਕੜਾਹੇ ਵਿਚ ਕਾੜ੍ਹੀ ਜਾਂਦੀ ਹੈ । ਕੁੰਨਾ (ਹਾਂਡੀ) ਸਦਾ ਅੱਗ ਉਤੇ ਰੱਖਿਆ ਰਹਿੰਦਾ ਹੈ ।

ਵਿਕਾਰੀ ਬੰਦੇ ਦਾ ਹਾਲ ਤੱਕੋ । ਵੈਰ ਵਿਰੋਧ ਚਿੰਤਾ ਫ਼ਿਕਰਾਂ ਵਿਚ ਉਸ ਦੀ ਜਿੰਦ ਸਦਾ ਤੜਪਦੀ ਲੁੱਛਦੀ ਰਹਿੰਦੀ ਹੈ ।

## 11. ismrn

### (ੳ) ਜੀਵਨ-ਮਨੋਰਥ

੧. ਸਿਰੀ ਰਾਗੁ ਮ: ੧—ਜਾਲਿ ਮੋਹੁ, ਘਸਿ ਮਸੁ ਕਰਿ—ਪੰਨਾ ੧੬

੨. ਸਿਰੀ ਰਾਗੁ ਮ: ੧—ਸੁਣਿ ਮਨ ਮਿਤ੍ਰ ਪਿਆਰਿਆ—ਪੰਨਾ ੨੦

੩. ਸਲੋਕੁ ਮ: ੧ (ਵਾਰ ਮਾਝ)—ਪਹਿਰਾ ਅਗਨਿ, ਹਿਵੈ ਘਰੁ ਬਾਧਾ—ਪੰਨਾ ੧੪੬

੪. ਸੋਰਠਿ ਮ: ੧—ਮਨੁ ਹਾਲੀ, ਕਿਰਸਾਣੀ ਕਰਣੀ—ਪੰਨਾ ੫੯੫

੫. ਸਲੋਕ ਮ: ੨ (ਸਾਰੰਗ ਕੀ ਵਾਰ)—ਜੈਸਾ ਕਰੇ ਕਹਾਵੈ ਤੈਸਾ—ਪੰਨਾ ੧੨੪੫

੬. ਰਾਮਕਲੀ ਮ: ੩ ਅਨੰਦੁ—ਏ ਰਸਨਾ ਤੂ ਅਨ ਰਸਿ ਰਾਚਿ ਰਹੀ—ਪੰਨਾ ੯੨੧

੭. ਰਾਮਕਲੀ ਮ: ੩ ਅਨੰਦੁ—ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ—ਪੰਨਾ ੯੨੧

੮. ਰਾਮਕਲੀ ਮ: ੩ ਅਨੰਦੁ—ਏ ਸਰੀਰਾ ਮੇਰਿਆ ਇਸੁ ਜੁਗ ਮਹਿ ਆਇ ਕੈ—ਪੰਨਾ ੯੨੧

੯. ਰਾਮਕਲੀ ਮ: ੩ ਅਨੰਦੁ—ਏ ਨੇਤ੍ਰਹੁ ਮੇਰਿਹੋ, ਹਰਿ ਤੁਮ ਮਹਿ ਜੋਤਿ ਧਰੀ—ਪੰਨਾ ੯੨੧

੧੦. ਰਾਮਕਲੀ ਮ: ੩ ਅਨੰਦੁ—ਏ ਸ੍ਰਵਣਹੁ ਮੇਰਿਹੋ, ਸਾਚੈ ਸੁਨਣੈ ਨੋ ਪਠਾਏ—ਪੰਨਾ ੯੨੨

੧੧. ਸਲੋਕ ਮ: ੩ (ਵਾਰਾਂ ਤੇ ਵਧੀਕ)—ਸੇ ਦਾੜੀਆਂ ਸਚੀਆ—ਪੰਨਾ ੧੪੧੯

੧੨. ਸਲੋਕ ਮ: ੩ (ਵਾਰਾਂ ਤੇ ਵਧੀਕ)—ਮੁਖ ਸਚੇ ਸਚੁ ਦਾੜੀਆ—ਪੰਨਾ ੧੪੧੯

੧੩. ਬਿਹਾਗੜਾ ਮ: ੪ ਛੰਤ—ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ—ਪੰਨਾ ੫੩੯

੧੪. ਮਾਝ ਮ: ੫—ਰੈਣਿ ਸੁਹਾਵੜੀ, ਦਿਨਸੁ ਸੁਹੇਲਾ—ਪੰਨਾ ੧੦੭

੧੫. ਗਉੜੀ ਮ: ੫—ਕਈ ਜਨਮ ਭਏ ਕੀਟ ਪਤੰਗਾ—ਪੰਨਾ ੧੭੬

੧੬. ਗਉੜੀ ਬਾਵਨ ਅਖਰੀ ਮ: ੫ (੧੩)—ਆਤਮ ਰਸੁ ਜਿਹ ਜਾਨਿਆ—ਪੰਨਾ ੨੫੨

੧੭. ਗਉੜੀ ਸੁਖਮਨੀ ਮ: ੫—ਜਿਸੁ ਵਖਰ ਕਉ ਲੈਨਿ—ਪੰਨਾ ੨੮੨

੧੮. ਸੋਰਠਿ ਮ: ੫—ਗੁਰਿ ਪੂਰੈ ਕਿਰਪਾ ਧਾਰੀ—ਪੰਨਾ ੬੨੧

੧੯. ਸੂਹੀ ਮ: ੫—ਰਹਣੁ ਨ ਪਾਵਹਿ ਸੁਰਿ ਨਰ ਦੇਵਾ—ਪੰਨਾ ੭੨੯

੨੦. ਸਲੋਕ ਮ: ੫—(ਵਾਰ ਰਾਮਕਲੀ)—ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ—ਪੰਨਾ ੯੬੪

੨੧. ਸਲੋਕ ਕਬੀਰ ਜੀ (ਵਾਰ ਰਾਮਕਲੀ)—ਕਬੀਰ ਕਸਉਟੀ ਰਾਮ ਕੀ—ਪੰਨਾ ੯੪੮

੨੨. ਸਾਰਗ ਮ: ੫—ਆਇਓ ਸੁਨਨ ਪੜਨ ਕਉ ਬਾਣੀ—ਪੰਨਾ ੧੨੧੯

੨੩. ਗੋਂਡ ਕਬੀਰ ਜੀ—ਨਰੂ ਮਰੈ ਨਰੁ ਕਾਮਿ ਨ ਆਵੈ—ਪੰਨਾ ੮੭੦

੨੪. ਕੇਦਾਰਾ ਕਬੀਰ ਜੀ—ਕਿਨ ਹੀ ਬਨਜਿਆ ਕਾਂਸੀ ਤਾਂਬਾ—ਪੰਨਾ ੧੧੨੩

੨੫. ਭੈਰਉ ਕਬੀਰ ਜੀ—ਗੁਰ ਸੇਵਾ ਤੇ ਭਗਤਿ ਕਮਾਈ—ਪੰਨਾ ੧੧੩੬

**ਭਾਵ**:—

(੧) ਮਨੁੱਖ ਦੇ ਨਾਲ ਸਦਾ ਦਾ ਸਾਥ ਨਿਬਾਹੁਣ ਵਾਲਾ ਪਦਾਰਥ ਪਰਮਾਤਮਾ ਦਾ ਨਾਮ ਹੀ ਹੈ । ਇਹ ਪਰਮਾਤਮਾ ਦੀ ਮਿਹਰ ਨਾਲ ਗੁਰੂ ਪਾਸੋਂ ਮਿਲਦਾ ਹੈ । ਸਰਦਾਰੀਆਂ ਤੇ ਪਾਤਿਸ਼ਾਹੀਆਂ ਇਥੇ ਹੀ ਧਰੀਆਂ ਰਹਿ ਜਾਂਦੀਆਂ ਹਨ, ਪਰਮਾਤਮਾ ਦੀ ਯਾਦ ਤੋਂ ਵਾਂਜੇ ਰਹਿ ਕੇ ਇਹਨਾਂ ਦਾ ਮੁੱਲ ਕੌਡੀ ਭੀ ਨਹੀਂ ਪੈਂਦਾ, ਸਾਰੀ ਜ਼ਿੰਦਗੀ ਹੀ ਅਜਾਈਂ ਚਲੀ ਜਾਂਦੀ ਹੈ ।

ਸੋ, ਜਗਤ ਦਾ ਮੋਹ ਦੂਰ ਕਰ ਕੇ ਪਿਆਰ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹਿਰਦੇ ਵਿਚ ਵਸਾਣੀ ਚਾਹੀਦੀ ਹੈ ।

(੨) ਇਕੋ ਹੀ ਖੱਟੀ ਹੈ ਜੋ ਮਨੁੱਖ ਇਥੋਂ ਖੱਟ ਕੇ ਆਪਣੇ ਨਾਲ ਲੈ ਜਾ ਸਕਦਾ ਹੈ, ਉਹ ਹੈ ਪਰਮਾਤਮਾ ਦੀ ਯਾਦ । ਇਹ ਯਾਦ ਗੁਰੂ ਦੀ ਸਰਨ ਪਿਆਂ ਹੀ ਮਿਲਦੀ ਹੈ, ਆਪਣੀ ਅਕਲ ਦੇ ਹੇਠ ਤੁਰਿਆਂ ਸੰਸਾਰ-ਸਮੁੰਦਰ ਦੇ ਵਿਕਾਰਾਂ ਵਿਚ ਡੁੱਬੀਦਾ ਹੈ ।

ਵਿਦਵਾਨ ਮਨੁੱਖ ਲੋਕਾਂ ਦੀਆਂ ਨਜ਼ਰਾਂ ਵਿਚ ਤਾਂ ਆਦਰ ਹਾਸਲ ਕਰ ਲੈਂਦਾ ਹੈ; ਪਰ ਜੇ ਇਸ ਦੇ ਅੰਦਰ ਤ੍ਰਿਸ਼ਨਾ ਹੈ ਹਉਮੈ ਹੈ, ਤਾਂ ਚੁੰਚ-ਗਿਆਨਤਾ ਪਰਮਾਤਮਾ ਦੇ ਦਰ ਤੇ ਕਬੂਲ ਨਹੀਂ ਹੁੰਦੀ । ਮਨੁੱਖ ਕਿਤਨਾ ਹੀ ਸਿਆਣਾ ਹੋਵੇ ਕਿਤਨੇ ਹੀ ਦੋਸਤ-ਮਿੱਤਰ ਬਣਾ ਲਏ, ਪਰਮਾਤਮਾ ਦਾ ਨਾਮ ਜਪਣ ਤੋਂ ਬਿਨਾ ਇਸ ਦੇ ਅੰਦਰ ਦੁੱਖ-ਕਲੇਸ਼ ਬਣਿਆ ਹੀ ਰਹਿੰਦਾ ਹੈ ।

(੩) ਕੋਈ ਮਨੁੱਖ ਵਾਹੀ ਦਾ ਕੰਮ ਕਰਦਾ ਹੈ, ਕੋਈ ਹੱਟੀ ਕਰਦਾ ਹੈ, ਕੋਈ ਵਪਾਰ ਕਰਦਾ ਹੈ, ਤੇ, ਕੋਈ ਨੌਕਰੀ ਕਰਦਾ ਹੈ । ਸਾਰੀ ਉਮਰ ਮਨੁੱਖ ਆਪਣੇ ਅਰੰਭੇ ਕਿੱਤੇ ਦੀ ਰਾਹੀਂ ਮਾਇਆ ਕਮਾਣ ਦੇ ਆਹਰੇ ਲੱਗਾ ਰਹਿੰਦਾ ਹੈ । ਪਰ ਮਾਇਆ ਇਥੇ ਦੀ ਇਥੇ ਹੀ ਰਹਿ ਜਾਂਦੀ ਹੈ ।

ਮਨੁੱਖ ਦਾ ਸਦਾ ਨਾਲ ਨਿਭਣ ਵਾਲਾ ਸਾਥੀ ਹੈ ਪਰਮਾਤਮਾ ਦਾ ਨਾਮ । ਜਿਹੜਾ ਮਨੁੱਖ ਨਾਮ ਸਿਮਰਦਾ ਹੈ, ਉਸ ਦੇ ਅੰਦਰ ਪਰਮਾਤਮਾ ਵਾਸਤੇ ਤੇ ਖ਼ਲਕਤ ਵਾਸਤੇ ਪਿਆਰ ਪੈਦਾ ਹੁੰਦਾ ਹੈ, ਉਸ ਦਾ ਮਨ ਹਰ ਵੇਲੇ ਖਿੜਿਆ ਰਹਿੰਦਾ ਹੈ । ਜਗਤ ਤੋਂ ਤੁਰਨ ਵੇਲੇ ਭੀ ਉਸ ਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ, ਪਰਮਾਤਮਾ ਉਸ ਉਤੇ ਸਦਾ ਮਿਹਰ ਦੀ ਨਿਗਾਹ ਰੱਖਦਾ ਹੈ ।

(੪) ਦੁਨੀਆ ਦੇ ਲੋਕ ਰਿੱਧੀਆਂ ਸਿੱਧੀਆਂ ਵਾਲੇ ਜੋਗੀਆਂ ਸਾਧਾਂ ਦੀਆਂ ਗੱਲਾਂ ਸੁਣ ਸੁਣ ਕੇ ਹੈਰਾਨ ਪਏ ਹੁੰਦੇ ਹਨ, ਤੇ ਧੰਨ ਧੰਨ ਆਖਦੇ ਥੱਕਦੇ ਨਹੀਂ । ਪਰ ਭੋਲੇ ਲੋਕ ਇਹ ਨਹੀਂ ਜਾਣਦੇ ਕਿ ਇਹ ਰਿੱਧੀਆਂ ਸਿੱਧੀਆਂ ਮਨੁੱਖ ਦੇ ਆਤਮਕ ਜੀਵਨ ਨੂੰ ਅਹੰਕਾਰ ਦੇ ਖਾਤੇ ਵਿਚ ਹੀ ਡੇਗਦੀਆਂ ਹਨ ।

ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਉਸ ਨੂੰ ਆਪਣੇ ਨਾਮ ਵਿਚ ਜੋੜਦਾ ਹੈ ।

(੫) ਉੱਲੂ, ਖੋਤਾ, ਬਾਂਦਰ ਆਦਿਕ ਨਾਮ ਉਹਨਾਂ ਮਨੁੱਖਾਂ ਵਾਸਤੇ ਵਰਤੇ ਜਾਂਦੇ ਹਨ, ਜੋ ਮੁੜ ਮੁੜ ਉੱਲੂ ਖੋਤੇ ਬਾਂਦਰਾਂ ਵਾਲੀਆਂ ਹਰਕਤਾਂ ਕਰਨ । ਮਨੁੱਖ ਹੁੰਦਿਆਂ ਭੀ ਅਜੇਹੇ ਬੰਦੇ ਮਨੁੱਖ ਸ਼੍ਰੇਣੀ ਤੋਂ ਹੇਠਲੀਆਂ ਜੂਨਾਂ ਦੀ ਪੱਧਰ ਤੇ ਸਮਝੇ ਜਾਂਦੇ ਹਨ ।

ਸੋਹਣੀ ਸ਼ਕਲ ਵਾਲਾ ਮਨੁੱਖ ਉਹ, ਜਿਸ ਦੇ ਸਾਰੇ ਅੰਗ ਸੋਹਣੇ । ਅਸਲ ਮਨੁੱਖ ਉਹ, ਜਿਸ ਦੇ ਅੰਗ ਸੋਹਣੇ ਭੀ ਤੇ ਜਿਸ ਦੇ ਗਿਆਨ-ਇੰਦ੍ਰੇ ਸੁਚੱਜੇ ਭੀ ।

(੬) ਜੀਭ ਨੂੰ ਰਸ ਕਸ ਪਰਖਣ ਦੀ ਤਾਕਤ ਮਿਲੀ ਹੋਈ ਹੈ । ਪਰ ਜੀਭ ਦਾ ਚੁਸਕਾ ਬੁਰਾ । ਚਸਕਿਆਂ ਦੇ ਵੱਸ ਪਏ ਮਨੁੱਖ ਦੀ ਤ੍ਰਿਸ਼ਨਾ ਕਦੇ ਮੁੱਕਦੀ ਹੀ ਨਹੀਂ ।

ਜਿਸ ਦੇ ਚੰਗੇ ਭਾਗ ਹੋਣ, ਜਿਸ ਨੂੰ ਗੁਰੂ ਮਿਲ ਪਏ, ਉਸ ਨੂੰ ਪ੍ਰਭੂ ਦਾ ਨਾਮ ਜਪਣ ਦਾ ਰਸ ਆਵੇ, ਤਾਂ ਚਸਕਿਆਂ ਦੀ ਖ਼ੁਆਰੀ ਤੋਂ ਉਹ ਬਚਦਾ ਹੈ ।

(੭) ਜਿਸ ਕਰਤਾਰ ਨੇ ਇਹ ਜਗ ਰਚਿਆ ਹੈ ਉਸ ਨੇ ਮਨੁੱਖਾ ਸਰੀਰ ਵਿਚ ਭੀ ਆਪਣੀ ਜੋਤਿ ਟਿਕਾ ਰੱਖੀ ਹੈ । ਮਨੁੱਖ ਦਾ ਇਹ ਸਭ ਤੋਂ ਪਹਿਲਾ ਫ਼ਰਜ਼ ਹੈ ਕਿ ਆਪਣੇ ਸਿਰਜਣਹਾਰ ਨੂੰ ਸਦਾ ਚੇਤੇ ਰੱਖੇ, ਤੇ ਇਸ ਜਗਤ ਨੂੰ ਉਸ ਦੀ ਰਚੀ ਖੇਡ ਜਾਣੇ ।

(੮) ਉਹ ਮਨੁੱਖਾ ਸਰੀਰ ਧੰਨ ਹੈ ਤੇ ਮਨੁੱਖਾ ਸਰੀਰ ਅਖਵਾਉਣ ਦਾ ਹੱਕਦਾਰ ਹੈ ਜੋ ਆਪਣੇ ਕਰਤਾਰ ਸਿਰਜਣਹਾਰ ਨੂੰ ਯਾਦ ਰੱਖਦਾ ਹੈ । ਜੇ ਇਹ ਯਾਦ ਭੁਲਾ ਦਿੱਤੀ, ਤਾਂ ਮਨੁੱਖਾ ਜਨਮ ਦੀ ਬਾਜ਼ੀ ਹਾਰੀ ਗਈ ਸਮਝੋ ।

(੯) ਅੱਖਾਂ ਨੂੰ ਪਰਮਾਤਮਾ ਵਲੋਂ ਵੇਖਣ ਦੀ ਸੱਤਿਆ ਮਿਲੀ ਹੈ । ਉਹੀ ਅੱਖਾਂ ਮੁਬਾਰਿਕ ਹਨ ਜੋ ਸਾਰੇ ਹੀ ਸੰਸਾਰ ਨੂੰ ਪਰਮਾਤਮਾ ਦਾ ਰੂਪ ਵੇਖਦੀਆਂ ਹਨ ।

(੧੦) ਕੰਨਾਂ ਨੂੰ ਸੁਣਨ ਦੀ ਤਾਕਤ ਮਿਲੀ ਹੈ । ਪਰ ਜੋ ਕੁਝ ਇਹ ਸੁਣਦੇ ਹਨ, ਉਸ ਦਾ ਅਸਰ ਮਨੁੱਖ ਦੇ ਮਨ ਅਤੇ ਸਰੀਰ ਉਤੇ ਪੈਂਦਾ ਰਹਿੰਦਾ ਹੈ ।

ਉਹੀ ਕੰਨ ਚੰਗੇ ਸਮਝੋ ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਮਨੁੱਖ ਦੇ ਅੰਦਰ ਅਪੜਾ ਕੇ ਇਸ ਦੀ ਜਿੰਦ ਤੇ ਗਿਆਨ-ਇੰਦ੍ਰਿਆਂ ਨੂੰ ਸੁਚੱਜਾ ਜੀਵਨ ਦੇਂਦੇ ਹਨ ।

(੧੧) ਗੁਰੂ ਦੇ ਚਰਨਾਂ ਤੇ ਲੱਗਣ ਵਾਲੀਆਂ ਦਾੜ੍ਹੀਆਂ ਹੀ ਆਦਰ-ਸਤਿਕਾਰ ਪ੍ਰਾਪਤ ਕਰਨ ਦੀਆਂ ਹੱਕਦਾਰ ਹਨ । ਉਹੀ ਮਨੁੱਖ ਸਤਕਾਰ-ਜੋਗ ਹਨ ਜੋ ਗੁਰੂ ਦੇ ਦੱਸੇ ਰਾਹ ਤੇ ਤੁਰਦੇ ਹਨ ।

(੧੨) ਦਾੜ੍ਹੀ ਦੀ ਲਾਜ ਰੱਖਣੀ—ਪੰਜਾਬੀਆਂ ਦਾ ਇਹ ਬਹੁਤ ਪੁਰਾਣਾ ਅਖਾਣ ਚਲਿਆ ਆ ਰਿਹਾ ਹੈ । ਵਡੇਰੀ ਉਮਰ ਵਾਲੇ ਬੰਦੇ ਤੋਂ ਇਹ ਆਸ ਕਰੀਦੀ ਹੈ ਕਿ ਇਹ ਆਪਣੇ ਬੋਲ ਤੇ ਪਹਿਰਾ ਦੇਵੇਗਾ, ਜੋ ਬਚਨ ਕਰੇਗਾ ਉਸ ਤੇ ਕਾਇਮ ਰਹੇਗਾ । ਦਾੜ੍ਹੀ ਵਾਲੇ ਮਨੁੱਖ ਉਤੇ ਸੁਤੇ ਹੀ ਇਤਬਾਰ ਬਣ ਜਾਂਦਾ ਹੈ ।

ਉਹ ਦਾੜ੍ਹੀ ਸੱਚੀ ਦਾੜ੍ਹੀ ਹੈ, ਉਹੀ ਮਨੁੱਖ ਮਨੁੱਖ ਅਖਵਾਉਣ ਦੇ ਯੋਗ ਹੈ, ਜੋ ਗੁਰੂ ਦੇ ਉਪਦੇਸ਼ ਉਤੇ ਤੁਰ ਕੇ ਪ੍ਰਭੂ ਦੀ ਯਾਦ ਹਿਰਦੇ ਵਿਚ ਵਸਾਂਦਾ ਹੈ ਅਤੇ ਸਦਾ ਬੋਲ ਦਾ ਪੂਰਾ ਹੈ ।

(੧੩) ਸਦਕੇ ਉਸ ਜੀਭ ਤੋਂ ਜੋ ਪ੍ਰਭੂ ਦੀ ਯਾਦ ਵਿਚ ਜੁੜਦੀ ਹੈ । ਉਹ ਕੰਨ ਭੀ ਮੁਬਾਰਿਕ ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦੇ ਹਨ । ਉਸ ਮਨੁੱਖ ਦੇ ਸਾਰੇ ਹੀ ਅੰਗ ਪਵਿਤ੍ਰ ਹਨ ਜੋ ਪ੍ਰਭੂ ਦੀ ਯਾਦ ਨਹੀਂ ਭੁਲਾਉਂਦਾ ।

(੧੪) ਜੇਹੜਾ ਸਮਾ ਪ੍ਰਭੂ ਦੀ ਯਾਦ ਵਿਚ ਗੁਜ਼ਰੇ, ਉਹ ਸਫਲਾ ਜਾਣੋ ।

(੧੫) ਜੀਵ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਅਸਰ ਹੇਠ ਅਨੇਕਾਂ ਜੂਨਾਂ ਵਿਚ ਭਟਕਦਾ ਫਿਰਦਾ ਹੈ । ਬੜੇ ਚਿਰਾਂ ਪਿਛੋਂ ਇਸ ਨੂੰ ਇਹ ਮਨੁੱਖਾ ਸਰੀਰ ਮਿਲਦਾ ਹੈ । ਇਹੀ ਮੌਕਾ ਹੈ ਜਦੋਂ ਇਹ ਸਿਮਰਨ ਕਰ ਕੇ ਪਰਮਾਤਮਾ ਨੂੰ ਮਿਲ ਸਕਦਾ ਹੈ, ਤੇ, ਜੂਨਾਂ ਦੇ ਗੇੜ ਵਿਚੋਂ ਨਿਕਲ ਸਕਦਾ ਹੈ ।

(੧੬) ਜਗਤ ਵਿਚ ਉਸੇ ਮਨੁੱਖ ਦਾ ਆਉਣਾ ਸਫਲ ਹੈ ਜਿਸ ਦੀ ਜੀਭ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੀ ਹੈ । ਜਿਸ ਮਨੁੱਖ ਉਤੇ ਸਦਾ ਪਰਮਾਤਮਾ ਦੀ ਮਿਹਰ ਹੋਈ, ਉਹ ਗੁਰੂ ਦੀ ਹਜ਼ੂਰੀ ਵਿਚ ਟਿਕ ਕੇ ਸਦਾ ਪਰਮਾਤਮਾ ਦੇ ਨਾਮ ਵਿਚ ਮਸਤ ਰਹਿੰਦਾ ਹੈ, ਜਗਤ ਵਿਚ ਉਹੀ ਆਇਆ ਸਮਝੋ ।

(੧੭) ਜੀਵ ਜਗਤ ਵਿਚ ਪਰਮਾਤਮਾ ਦਾ ਨਾਮ-ਵੱਖਰ ਖ਼ਰੀਦਣ ਵਾਸਤੇ ਆਉਂਦਾ ਹੈ । ਇਹ ਨਾਮ ਸਾਧ ਸੰਗਤਿ ਵਿਚ ਟਿਕਿਆਂ ਮਿਲਦਾ ਹੈ । ਪਰ ਮਿਲਦਾ ਹੈ ਮਨ ਦੇ ਵੱਟੇ । ਅਹੰਕਾਰ ਦੇ ਟਿੱਬਿਆਂ ਉਤੇ ਨਾਮ ਵਰਖਾ ਦਾ ਕੀਹ ਅਸਰ ਹੋਵੇ ?

ਜਿਹੜਾ ਮਨੁੱਖ ਇਹ ਵਣਜ ਕਰਦਾ ਹੈ, ਉਸ ਨੂੰ ਇਸ ਲੋਕ ਵਿਚ ਸੋਭਾ ਮਿਲਦੀ ਹੈ, ਤੇ, ਪਰਮਾਤਮਾ ਦੀ ਹਜ਼ੂਰੀ ਵਿਚ ਉਹ ਸੁਰਖ਼ਰੂ ਹੁੰਦਾ ਹੈ ।

(੧੮) ਪਰਮਾਤਮਾ ਦਾ ਸਿਮਰਨ ਕਰਨਾ ਹੀ ਮਨੁੱਖ ਵਾਸਤੇ ਗੁਰੂ ਦਾ ਦੱਸਿਆ ਹੋਇਆ ਸਹੀ ਰਸਤਾ ਹੈ, ਸਿਮਰਨ ਹੀ ਧਰਮ ਦੀ ਪੌੜੀ ਹੈ ਜਿਸ ਦੀ ਰਾਹੀਂ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਪਹੁੰਚ ਸਕਦਾ ਹੈ । ਸਿਮਰਨ ਹੀ ਆਤਮਕ ਇਸ਼ਨਾਨ ਹੈ ।

ਜਿਸ ਮਨੁੱਖ ਉੱਤੇ ਗੁਰੂ ਮਿਹਰ ਕਰਦਾ ਹੈ ਉਸ ਨੂੰ ਇਹ ਦਾਤਿ ਮਿਲ ਜਾਂਦੀ ਹੈ ।

(੧੯) ਜਗਤ ਵਿਚ ਅਨੇਕਾਂ ਆਏ । ਕੋਈ ਦੇਵਤੇ ਤੇ ਰਿਸ਼ੀ-ਮੁਨੀ ਅਖਵਾ ਗਏ, ਕੋਈ ਧਰਤੀ ਤੇ ਹਕੂਮਤ ਕਰ ਗਏ, ਕੋਈ ਵਪਾਰ ਕਰ ਕੇ ਧਨਾਢ ਹੋ ਗਏ । ਪਰ ਅਸਲੀ ਜਿਊਂਦੇ ਉਹ ਮਨੁੱਖ ਹਨ ਜੋ ਭਲਿਆਂ ਦੀ ਸੰਗਤਿ ਕਰ ਕੇ ਪਰਮਾਤਮਾ ਨੂੰ ਯਾਦ ਕਰਦੇ, ਤੇ, ਉਸ ਨੂੰ ਹਰੇਕ ਪ੍ਰਾਣੀ ਮਾਤ੍ਰ ਵਿਚ ਵੇਖਦੇ ਹਨ ।

(੨੦) ਪੈਰ ਸੋਹਣੇ ਉਹ ਹੀ ਹਨ ਜੋ ਸਤਸੰਗ ਵਾਲੇ ਪਾਸੇ ਤੁਰਨ, ਸਿਰ ਸੋਹਣਾ ਉਹ ਜੋ ਅਹੰਕਾਰ ਵਿਚ ਆਕੜੇ ਨਾਹ । ਮੂੰਹ ਸੋਹਣਾ ਉਹ ਜੋ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੇ, ਤੇ ਜਿੰਦ ਭਾਗਾਂ ਵਾਲੀ ਉਹ ਜੋ ਪ੍ਰਭੂ ਨੂੰ ਹੀ ਆਪਣਾ ਆਸਰਾ-ਪਰਨਾ ਬਣਾਏ ।

(੨੧) ਸੋਨੇ ਦਾ ਖਰਾ-ਪਨ ਪਰਖਣ ਲਈ ਉਸ ਨੂੰ ਕਸਵੱਟੀ ਤੇ ਕੱਸ ਲਾਈਦੀ ਹੈ । ਕਸਵੱਟੀ ਉਤੇ ਖੋਟੇ ਸੋਨੇ ਦਾ ਪਾਜ ਉੱਘੜ ਜਾਂਦਾ ਹੈ । ਮਨੁੱਖਤਾ ਦੀ ਪਰਖ ਲਈ ਭੀ ਇਕ ਕਸਵੱਟੀ ਹੈ । ਜਿਤਨਾ ਹੀ ਕੋਈ ਮਨੁੱਖ ਆਪਣੇ ਮਨ ਦੇ ਅਧੀਨ ਹੈ, ਉਤਨਾ ਹੀ ਉਹ ਮਨੁੱਖਤਾ ਤੋਂ ਦੂਰ ਹੈ । ਸੁਆਰਥ ਵਲੋਂ ਮਰ ਕੇ ਜੋ ਦੂਜਿਆਂ ਲਈ ਜਿਊਂਦਾ ਹੈ, ਉਹ ਮਨੁੱਖ ਅਖਵਾਉਣ ਦਾ ਹੱਕਦਾਰ ਹੈ ।

(੨੨) ਮਨੁੱਖਾ ਜੀਵਨ ਦਾ ਅਸਲ ਮਨੋਰਥ ਹੀ ਇਹ ਹੈ ਕਿ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜੇ । ਸਿਮਰਨ ਦੀ ਬਰਕਤਿ ਨਾਲ ਪਰਮਾਤਮਾ ਦਾ ਪਿਆਰ ਹਿਰਦੇ ਵਿਚ ਟਿਕਦਾ ਹੈ । ਇਹ ਪਿਆਰ ਇਥੋਂ ਤਕ ਵਧਦਾ ਹੈ ਕਿ ਉਸ ਦੀ ਰਚੀ ਖ਼ਲਕਤ ਨਾਲ ਭੀ ਪਿਆਰ ਬਣ ਜਾਂਦਾ ਹੈ । ਸੁਆਰਥ ਤੇ ਹੋਰ ਲਾਲਚ ਤਿਆਗ ਕੇ ਮਨੁੱਖ ਖ਼ਲਕਤ ਦੀ ਸੇਵਾ ਨੂੰ ਹੀ ਅਸਲ ਲਾਭ ਸਮਝਣ ਲਗ ਪੈਂਦਾ ਹੈ ।

(੨੩) ਮਨੁੱਖਾ ਸਰੀਰ ਹੈ ਤਾਂ ਹੋਰ ਸਾਰੀਆਂ ਜੂਨਾਂ ਨਾਲੋਂ ਸ੍ਰੇਸ਼ਟ । ਪਰ ਸ੍ਰੇਸ਼ਟ ਤਦੋਂ ਹੀ ਜਾਣੋ ਜੇ ਇਸ ਵਿਚ ਮਨੁੱਖਤਾ ਵਾਲੇ ਲੱਛਣ ਭੀ ਹੋਣ । ਨਹੀਂ ਤਾਂ ਜੇ ਪਸ਼ੂ ਮਰ ਜਾਏ ਤਾਂ ਉਸ ਦੇ ਮੁਰਦਾਰ ਤੋਂ ਭੀ ਕਈ ਕੰਮ ਸੌਰਦੇ ਹਨ, ਜੇ ਮਰੇ ਮਨੁੱਖ ਤਾਂ ਸਰੀਰ ਚਿਖ਼ਾ ਵਿਚ ਪੈ ਕੇ ਸੜ ਕੇ ਸੁਆਹ ਹੋ ਗਿਆ ।

(੨੪) ਦੁਨੀਆ ਦੇ ਲੋਕ ਦੁਨੀਆ ਦੇ ਧੰਧਿਆਂ ਵਿਚ ਮਸਤ ਰਹਿੰਦੇ ਹਨ, ਪਰ ਸੰਤ-ਜਨ ਪ੍ਰਭੂ-ਨਾਮ ਦਾ ਵਪਾਰ ਕਰਦੇ ਹਨ ।

(੨੫) ਸੰਸਾਰ ਵਿਚ ਲੱਖਾਂ ਜੂਨਾਂ ਤੇ ਬੇਅੰਤ ਜੀਅ ਜੰਤ ਹਨ । ਮਨੁੱਖਾ-ਸਰੀਰ ਸਭ ਤੋਂ ਸ੍ਰੇਸ਼ਟ ਹੈ । ਮਨੁੱਖਾਂ ਵਿਚ ਭੀ ਉਸੇ ਨੂੰ ਮਨੁੱਖ ਸਮਝੋ ਜੋ ਆਪਣੇ ਸਿਰਜਣਹਾਰ ਨੂੰ ਚੇਤੇ ਰੱਖਦਾ ਹੈ, ਤੇ ਸੁਆਰਥ ਤਿਆਗ ਕੇ ਖ਼ਲਕਤ ਦੀ ਸੇਵਾ ਕਰਦਾ ਹੈ । ਬੁਢੇਪਾ ਆਇਆਂ ਸੇਵਾ ਭੀ ਨਹੀਂ ਹੋ ਸਕਦੀ । ਜਵਾਨੀ ਦਾ ਵੇਲਾ ਹੀ ਹੈ, ਮਨੁੱਖਾ ਜਨਮ ਦਾ ਲਾਭ ਖੱਟਣ ਦਾ । ਜੋ ਇਹ ਸਮਾ ਸੁਆਰਥ ਵਿਚ ਗੁਜ਼ਾਰਦੇ ਹਨ, ਉਹ ਇਸ ਜਗਤ ਵਿਚੋਂ ਬਾਜ਼ੀ ਹਾਰ ਕੇ ਜਾਂਦੇ ਹਨ ।

(ਅ) ਵਰਖਾ

੧. ਸਲੋਕੁ ਮ: ੩ (ਗੂਜਰੀ ਕੀ ਵਾਰ)—ਖੇਤਿ ਮਿਆਲਾ ਉਚੀਆ—ਪੰਨਾ ੫੧੭

੨. ਸਲੋਕ ਮ: ੩ (ਵਾਰ ਮਲਾਰ)—ਗੁਰਿ ਮਿਲਿਐ ਮਨੁ ਰਹਸੀਐ—ਪੰਨਾ ੧੨੭੮

੩. ਸਲੋਕ ਮ: ੩ (ਮਲਾਰ ਕੀ ਵਾਰ)—ਊਨਵਿ ਊਨਵਿ ਆਇਆ—ਪੰਨਾ ੧੨੮੦

੪. ਸਲੋਕ ਮ: ੩ (ਵਾਰ ਮਲਾਰ)—ਉਂਨਵਿ ਊਂਨਵਿ ਆਇਆ—ਪੰਨਾ ੧੨੮੦

੫. ਸਲੋਕ ਮ: ੩ (ਮਲਾਰ ਕੀ ਵਾਰ)—ਕਲਮਲਿ ਹੋਈ ਮੇਦਨੀ—ਪੰਨਾ ੧੨੮੧

੬. ਸਲੋਕ ਮ: ੩ (ਵਾਰ ਮਲਾਰ)—ਭਿੰਨੀ ਰੈਣਿ ਚਮਕਿਆ—ਪੰਨਾ ੧੨੮੨

੭. ਸਲੋਕ ਮ: ੩ (ਵਾਰਾਂ ਤੇ ਵਧੀਕ)—ਬਾਬੀਹਾ ਪ੍ਰਿਉ ਪ੍ਰਿਉ ਕਰੇ—ਪੰਨਾ ੧੪੧੯

੮. ਸਲੋਕ ਮ: ੩ (ਵਾਰਾਂ ਤੇ ਵਧੀਕ)—ਬਾਬੀਹਾ ਤੂੰ ਸਚੁ ਚਉ—ਪੰਨਾ ੧੪੧੯

੯. ਸਲੋਕ ਮ: ੪ (ਵਾਰ ਸਾਰੰਗ)—ਸਾਵਣੁ ਆਇਆ ਝਿਮਝਿਮਾ—ਪੰਨਾ ੧੨੫੦

੧੦. ਮਾਝ ਮ: ੫—ਅੰਮ੍ਰਿਤ ਬਾਣੀ ਹਰਿ ਹਰਿ ਤੇਰੀ—ਪੰਨਾ ੧੦੩

੧੧. ਮਾਝ ਮ: ੫—ਹੁਕਮੀ ਵਰਸਣ ਲਾਗੇ ਮੇਹਾ—ਪੰਨਾ ੧੦੪

੧੨. ਮਾਝ ਮ: ੫—ਭਏ ਕ੍ਰਿਪਾਲ ਗੋਵਿੰਦ ਗੁਸਾਈ—ਪੰਨਾ ੧੦੫

੧੩. ਮਾਝ ਮ: ੫—ਮੀਹੁ ਪਇਆ ਪਰਮੇਸਰਿ ਪਾਇਆ—ਪੰਨਾ ੧੦੫

੧੪. ਪਉੜੀ ਮ: ੫ (ਵਾਰ ਗਉੜੀ)—ਓਥੈ ਅੰਮ੍ਰਿਤੁ ਵੰਡੀਐ—ਪੰਨਾ ੩੨੦

੧੫. ਸਲੋਕ ਮ: ੫ (ਗਉੜੀ ਕੀ ਵਾਰ)—ਪਾਰਬ੍ਰਹਮਿ ਫੁਰਮਾਇਆ—ਪੰਨਾ ੩੨੧

੧੬. ਸਲੋਕ ਮ: ੫ (ਵਾਰ ਗਉੜੀ)—ਧਰਣਿ ਸੁਵੰਨੀ ਖੜ ਰਤਨ ਜੜਾਵੀ—ਪੰਨਾ ੩੨੨

੧੭. ਡਖਣੇ ਮ: ੫ (ਮਾਰੂ ਕੀ ਵਾਰ)—ਜੇ ਤੂ ਵਤਹਿ ਅੰਙਣੇ—ਪੰਨਾ ੧੦੯੫

੧੮. ਸਲੋਕ ਮ: ੫ (ਵਾਰ ਸਾਰੰਗ)—ਵੁਠੇ ਮੇਘ ਸੁਹਾਵਣੇ—ਪੰਨਾ ੧੨੫੧

**ਭਾਵ**:—

(੧) ਕਾਲੀ ਘਟਾ ਚੜ੍ਹੀ ਵੇਖ ਕੇ ਕਿਸਾਨ ਕਹੀ ਮੋਢੇ ਉਤੇ ਰੱਖ ਲੈਂਦਾ ਹੈ, ਖੇਤਾਂ ਵਿਚ ਜਾ ਕੇ ਵੱਟ-ਬੰਨੇ ਉੱਚੇ ਕਰਨ ਲੱਗ ਪੈਂਦਾ ਹੈ, ਤਾ ਕਿ ਮੀਂਹ ਦਾ ਪਾਣੀ ਉਸ ਦੀਆਂ ਪੈਲੀਆਂ ਵਿਚੋਂ ਬਾਹਰ ਨਾ ਰੁੜ੍ਹ ਜਾਏ ।

ਕਿਤਨਾ ਸੁਭਾਗ ਹੈ ਉਹ ਮਨੁੱਖ ਜਿਸ ਦਾ ਹਿਰਦਾ ਪ੍ਰਭੂ-ਦੀਦਾਰ ਵਾਸਤੇ ਉਤਾਵਲਾ ਹੋ ਹੋ ਪੈਂਦਾ ਹੈ !

(੨) ਵਰਖਾ ਹੋਣ ਤੇ ਧਰਤੀ ਹਰਿਆਵਲੀ ਹੋ ਜਾਂਦੀ ਹੈ, ਹਰ ਪਾਸੇ ਪਾਣੀ ਹੀ ਪਾਣੀ ਦਿੱਸਦਾ ਹੈ । ਇਸ ਤਰ੍ਹਾਂ ਧਰਤੀ ਸੋਹਣੀ ਦਿੱਸਣ ਲੱਗ ਪੈਂਦੀ ਹੈ ।

ਜਿਸ ਮਨੁੱਖ ਦੀ ਹਿਰਦਾ-ਧਰਤੀ ਉਤੇ ਪ੍ਰਭੂ ਦੇ ਨਾਮ ਦੀ ਵਰਖਾ ਹੁੰਦੀ ਹੈ, ਉਹ ਹਿਰਦਾ ਟਹਿਕ ਪੈਂਦਾ ਹੈ, ਜਿਵੇਂ ਸੂਰਜ ਚੜ੍ਹਨ ਤੇ ਕੌਲ ਫੁੱਲ ਖਿੜ ਪੈਂਦਾ ਹੈ ।

(੩) ਜਦੋਂ ਕਾਲੀਆਂ ਘਟਾਂ ਚੜ੍ਹਦੀਆਂ ਤੇ ਬੱਦਲ ਧਰਤੀ ਦੇ ਨੇੜੇ ਹੋ ਹੋ ਕੇ ਲੰਘਦੇ ਹਨ, ਤਦੋਂ ਧਰਤੀ ਉਤੇ ਅਜਬ ਰੂਪ ਚੜ੍ਹਿਆ ਜਾਪਦਾ ਹੈ ।

ਕੈਸੀ ਸੁੰਦਰ ਹੋ ਜਾਂਦੀ ਹੈ ਉਹ ਹਿਰਦਾ-ਧਰਤੀ ਜਿਸ ਵਿਚ ਪ੍ਰਭੂ ਦੀ ਯਾਦ ਦੀ ਝੜੀ ਲੱਗਦੀ ਹੈ ।

(੪) ਪਾਣੀ ਨਾਲ ਲੱਦੇ ਬੱਦਲ ਝੁਕ ਝੁਕ ਕੇ ਆਉਂਦੇ ਹਨ, ਝੜੀ ਲਾ ਕੇ ਵਰ੍ਹਦੇ ਹਨ, ਤੇ ਧਰਤੀ ਨੂੰ ਭਾਗ ਲਾ ਦੇਂਦੇ ਹਨ ।

ਪਰ ਬੱਦਲਾਂ ਦੇ ਕੀਹ ਵੱਸ ਹੈ ? ਬੱਦਲ ਭੇਜਣ ਵਾਲੇ ਦਾਤਾਰ ਰਾਜ਼ਕ ਪ੍ਰਭੂ ਨੂੰ ਕਦੇ ਨ ਭੁਲਾਓ ।

(੫) ਜੇਠ-ਹਾੜ ਦੀਆਂ ਲੂੰਹਦੀਆਂ ਲੋਆਂ ਨਾਲ ਸਭ ਜੀਆ-ਜੰਤ ਘਬਰਾ ਉੱਠਦੇ ਹਨ, ਧਰਤੀ ਉਤੇ ਕਿਤੇ ਹਰਿਆਵਲ ਨਜ਼ਰੀਂ ਨਹੀਂ ਪੈਂਦੀ, ਲੋਆਂ ਨਾਲ ਸਭ ਕੁਝ ਸੜ ਸੁੱਕ ਜਾਂਦਾ ਹੈ ।

ਸਾਵਣ ਚੜ੍ਹਦਾ ਹੈ । ਕਾਲੀਆਂ ਘਟਾਂ ਉੱਠਦੀਆਂ ਹਨ । ਛੱਜੀਂ ਖਾਰੀਂ ਮੀਂਹ ਵਰ੍ਹਦਾ ਹੈ । ਚੁਫੇਰੇ ਹਰਿਆਵਲ ਹੀ ਹਰਿਆਵਲ ਹੋ ਜਾਂਦੀ ਹੈ । ਅੰਨ ਦੇ ਫ਼ਸਲ ਹਰ ਪਾਸੇ ਲਹਿ ਲਹਿ ਕਰਦੇ ਹਨ ।

ਬੇਅੰਤ ਹੈ ਰਾਜ਼ਕ ਪ੍ਰਭੂ ! ਕਿਉਂ ਨਹੀਂ, ਹੇ ਮਨ ! ਉਸ ਨੂੰ ਯਾਦ ਕਰਦਾ ?

(੬) ਸਾਵਣ ਦੇ ਮਹੀਨੇ ਕਾਲੀਆਂ ਘਟਾਂ ਚੜ੍ਹਦੀਆਂ ਹਨ, ਬੱਦਲ ਲਿਸ਼ਕਦੇ ਹਨ, ਵਰਖਾ ਦੀ ਝੜੀ ਲੱਗ ਜਾਂਦੀ ਹੈ । ਵਰਖਾ ਦੀ ਬਰਕਤਿ ਨਾਲ ਧਰਤੀ ਹਰਿਆਵਲੀ ਹੋ ਜਾਂਦੀ ਹੈ । ਕਿਸਾਨ ਪੈਲੀਆਂ ਬੀਜਦੇ ਹਨ, ਜੀਆਂ ਵਾਸਤੇ ਬੇਅੰਤ ਅੰਨ ਪੈਦਾ ਹੁੰਦਾ ਹੈ ।

ਪਰ ਕਈ ਵਾਰੀ ਬਹੁਤੀ ਵਰਖਾ ਦੇ ਕਾਰਨ ਫ਼ਸਲ ਬਰਬਾਦ ਭੀ ਹੋ ਜਾਂਦੇ ਹਨ । ਪ੍ਰਭੂ ਦਾ ਨਾਮ ਹੀ ਇਕ ਐਸਾ ਧਨ ਹੈ ਜੋ ਕਦੇ ਬਰਬਾਦ ਨਹੀਂ ਹੁੰਦਾ ।

(੭) ਵਰਖਾ ਰੁੱਤੇ ਬੱਦਲ ਆਉਂਦੇ ਵੇਖ ਕੇ ਪਪੀਹਾ 'ਪੀ, ਪੀ' ਕੂਕਦਾ ਹੈ । ਵਰਖਾ ਦੀ ਬੂੰਦ ਜਦੋਂ ਉਸ ਦੇ ਮੂੰਹ ਵਿਚ ਪੈਂਦੀ ਹੈ, ਤਾਂ ਉਸ ਦੇ ਤਨ ਮਨ ਵਿਚ ਠੰਡ ਪੈ ਜਾਂਦੀ ਹੈ ।

ਗੁਰੂ ਦਾ ਆਸਰਾ ਲੈ ਕੇ ਜਿਸ ਮਨੁੱਖ ਨੇ ਨਾਮ-ਅਮ੍ਰਿਤ ਪੀਤਾ, ਉਸ ਦੀ ਤ੍ਰਿਸ਼ਨਾ ਮੁੱਕ ਗਈ ।

(੮) ਸਾਵਣ ਦੇ ਬੱਦਲ ਝੁਕ ਝੁਕ ਕੇ ਆਉਂਦੇ ਹਨ, ਤਾਂ ਪਪੀਹਾ ਵਰਖਾ ਦੀ ਬੂੰਦ ਵਾਸਤੇ ਕੂਕਦਾ ਹੈ ।

ਜਿਸ ਵਡਭਾਗੀ ਨੇ ਨਾਮ-ਅੰਮ੍ਰਿਤ ਦੀ ਬੂੰਦ ਚੱਖੀ ਹੈ, ਉਸ ਦੀ ਹੋਰ ਸਭ ਤ੍ਰਿਸ਼ਨਾ ਮੁੱਕ ਗਈ ।

(੯) ਸਾਵਣ ਚੜ੍ਹਦਾ ਹੈ, ਕਾਲੀਆਂ ਘਟਾਂ ਆਉਂਦੀਆਂ ਹਨ, ਝੜੀਆਂ ਲੱਗਦੀਆਂ ਹਨ, ਜੇਠ ਹਾੜ ਵਾਲੀ ਸਾਰੀ ਤਪਸ਼ ਮਿਟ ਜਾਂਦੀ ਹੈ । ਧਰਤੀ ਉਤੇ ਹਰਿਆਵਲ ਹੀ ਹਰਿਆਵਲ ਦਿੱਸਦੀ ਹੈ, ਤੇ ਬੇਅੰਤ ਅੰਨ ਉਪਜਦਾ ਹੈ ।

ਜਿਸ ਹਿਰਦੇ ਵਿਚ ਨਾਮ-ਵਰਖਾ ਹੁੰਦੀ ਹੈ, ਉਥੋਂ ਵਿਕਾਰਾਂ ਦੀ ਸਾਰੀ ਤਪਸ਼ ਮਿਟ ਜਾਂਦੀ ਹੈ, ਉਥੇ ਸ਼ਾਂਤੀ ਹੀ ਸ਼ਾਂਤੀ, ਠੰਢ ਹੀ ਠੰਢ, ਪਿਆਰ ਹੀ ਪਿਆਰ ।

(੧੦) ਸਾਵਣ ਦੇ ਬੱਦਲ ਵਰ੍ਹਦੇ ਹਨ, ਧਰਤੀ ਦੀ ਤਪਸ਼ ਮੁੱਕ ਜਾਂਦੀ ਹੈ, ਠੰਢ ਪੈ ਜਾਂਦੀ ਹੈ । ਜਿਧਰ ਤੱਕੋ, ਪਾਣੀ ਹੀ ਪਾਣੀ ਤੇ ਹਰਿਆਵਲ ਹੀ ਹਰਿਆਵਲ ।

ਕਿਤਨੀ ਸੁਭਾਗਣ ਹੈ ਉਹ ਹਿਰਦਾ-ਧਰਤੀ, ਜਿਥੇ ਨਾਮ ਦੀ ਝੜੀ ਲੱਗਦੀ ਹੈ ।

(੧੧) ਦਾਤੇ ਪ੍ਰਭੂ ਦੀ ਮੇਹਰ ਦਾ ਸਦਕਾ ਮੀਂਹ ਵਰ੍ਹਦਾ ਹੈ, ਲੋਆਂ ਮੁੱਕ ਜਾਂਦੀਆਂ ਹਨ, ਠੰਢ ਪੈਂਦੀ ਹੈ, ਅੰਨ ਦਾ ਸੁਕਾਲ ਹੋ ਜਾਂਦਾ ਹੈ, ਘਾਹ-ਪੱਠੇ ਦੀ ਪਸ਼ੂਆਂ ਨੂੰ ਮੌਜ ਹੋ ਜਾਂਦੀ ਹੈ ।

ਜਿਸ ਹਿਰਦੇ-ਧਰਤੀ ਵਿਚ ਨਾਮ ਦੀ ਘਟਾ ਵਸ ਪਏ; ਉਥੇ ਠੰਢ ਤੇ ਪ੍ਰਫੁਲਤਾ ਕਿਉਂ ਨ ਹੋਵੇ ?

(੧੨) ਮਾਂ ਆਪਣੇ ਅੰਵਾਣੇ ਪੁਤ੍ਰ ਨੂੰ ਕਿਤਨੇ ਗਹੁ ਨਾਲ ਪਾਲਦੀ ਹੈ ! ਇਹ ਸਾਰੇ ਜੀਅ-ਜੰਤ ਪ੍ਰਭੂ ਦੇ ਆਪਣੇ ਪੈਦਾ ਕੀਤੇ ਹੋਏ ਹਨ । ਪਿਆਰ ਦਾ ਪ੍ਰੇਰਿਆ ਹੋਇਆ ਮੇਹਰ ਕਰ ਕੇ ਬੱਦਲ ਭੇਜਦਾ ਹੈ, ਹਰ ਪਾਸੇ ਵਰਖਾ ਹੁੰਦੀ ਹੈ, ਅੰਨ ਧਨ ਉਪਜ ਕੇ ਜੀਵਾਂ ਦੀ ਸੰਭਾਲ ਹੁੰਦੀ ਹੈ ।

ਜੇਹੜਾ ਵਡਭਾਗੀ ਉਸ ਰਾਜ਼ਕ ਦਾ ਆਸਰਾ-ਪਰਨਾ ਲੈਂਦਾ ਹੈ, ਉਸ ਦੇ ਤਨ ਮਨ ਵਿਚ ਠੰਢ ਹੀ ਠੰਢ ਹੋ ਜਾਂਦੀ ਹੈ ।

(੧੩) ਪਰਮੇਸਰ ਮੀਂਹ ਭੇਜ ਕੇ ਧਰਤੀ ਦੇ ਸਾਰੇ ਕਲੇਸ਼ ਮਿਟਾਉਂਦਾ ਹੈ, ਹਰ ਪਾਸੇ ਸੁਖ ਤੇ ਠੰਢ ਦਾ ਪ੍ਰਭਾਵ ਹੋ ਜਾਂਦਾ ਹੈ । ਸਿਰਜਣਹਾਰ ਆਪਣੀ ਪੈਦਾ ਕੀਤੀ ਸ੍ਰਿਸ਼ਟੀ ਦੀ ਆਪ ਹੀ ਰਾਖੀ ਕਰਦਾ ਹੈ ।

ਪ੍ਰਭੂ ਦੀ ਸਰਨ ਪਿਆਂ ਮਨ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ ।

(੧੪) ਪਰਮਾਤਮਾ ਦੀ ਕੁਦਰਤਿ ਦਾ ਸੁਹਜ ਵੇਖੋ ਕਿਸੇ ਪਹਾੜ ਉਤੇ ਜਾ ਕੇ । ਹਰ ਪਾਸੇ ਹਰਿਆਵਲ ਤੇ ਪਾਣੀ ਦੇ ਚਸ਼ਮੇ, ਹਰਿਆਵਲ ਤੇ ਪਾਣੀ ਦੇ ਚਸ਼ਮੇ !

ਜੇਹੜੇ ਵਡਭਾਗੀ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਹਨ, ਉਹਨਾਂ ਦੇ ਅੰਦਰ ਪਿਆਰ ਦੇ, ਮਾਨੋ, ਸੋਮੇ ਫੁੱਟ ਪੈਂਦੇ ਹਨ ।

(੧੫) ਸਿਰਜਣਹਾਰ ਦੇ ਭੇਜੇ ਹੋਏ ਬੱਦਲ ਆ ਕੇ ਵਰਖਾ ਕਰਦੇ ਹਨ, ਧਰਤੀ ਹਰਿਆਵਲੀ ਹੋ ਜਾਂਦੀ ਹੈ, ਬੇਅੰਤ ਅੰਨ ਧਨ ਪੈਦਾ ਹੁੰਦਾ ਹੈ । ਲੋਆਂ ਦੀ ਸੜੀ ਹੋਈ ਧਰਤੀ ਮੁੜ ਜੀਉ ਪੈਂਦੀ ਹੈ ।

ਜਿਸ ਹਿਰਦਾ-ਧਰਤੀ ਉਤੇ ਨਾਮ ਦੀ ਵਰਖਾ ਹੁੰਦੀ ਹੈ, ਉਸ ਵਿਚ ਆਤਮਕ ਜੀਵਨ ਰੁਮਕ ਪੈਂਦਾ ਹੈ ।

(੧੬) ਵਰਖਾ ਦੀ ਬਰਕਤਿ ਨਾਲ ਧਰਤੀ ਹਰਿਆਵਲੀ ਹੋ ਜਾਂਦੀ ਹੈ । ਵੰਨ-ਸੁ-ਵੰਨੇ ਫੁੱਲ ਇਉਂ ਦਿੱਸਦੇ ਹਨ ਜਿਵੇਂ ਹਰੀ ਮਖ਼ਮਲ ਉਤੇ ਰਤਨ ਜੜੇ ਹੋਏ ਹਨ ।

ਜਿਸ ਸੁਭਾਅ ਦੇ ਹਿਰਦੇ ਵਿਚ ਪ੍ਰਭੂ-ਨਾਮ ਦੀ ਵਰਖਾ ਹੋ ਜਾਏ, ਉਸ ਦਾ ਤਨ ਮਨ ਖਿੜ ਪੈਂਦਾ ਹੈ ।

(੧੭) ਧਰਤੀ ਦੇ ਜਿਸ ਹਿੱਸੇ ਉਤੇ ਵਰਖਾ ਹੋ ਜਾਏ, ਉਥੇ ਹਰਿਆਵਲ ਹੀ ਹਰਿਆਵਲ ਹੋ ਜਾਂਦੀ ਹੈ । ਧਰਤੀ ਦਾ ਉਹ ਹਿੱਸਾ ਸੁਹਾਵਾ ਹੋ ਜਾਂਦਾ ਹੈ । ਪਰਦੇਸ ਤੋਂ ਪਤੀ ਆਪਣੇ ਘਰ ਦੇ ਵੇਹੜੇ ਆ ਵੜੇ, ਤਾਂ ਇਸਤ੍ਰੀ ਨੂੰ ਸਾਰਾ ਘਰ ਸੋਹਣਾ ਦਿੱਸਣ ਲੱਗ ਪੈਂਦਾ ਹੈ ।

ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ-ਪਤੀ ਆ ਬੈਠੇ, ਉਸ ਦਾ ਤਨ ਮਨ ਖਿੜ ਪੈਂਦਾ ਹੈ ।

(੧੮) ਕਰਤਾਰ ਦੇ ਹੁਕਮ ਵਿਚ ਧਰਤੀ ਉਤੇ ਮੀਂਹ ਪੈਂਦਾ ਹੈ, ਬੇਅੰਤ ਅੰਨ ਪੈਦਾ ਹੁੰਦਾ ਹੈ, ਸੰਸਾਰ ਵਿਚ ਠੰਢ ਪੈ ਜਾਂਦੀ ਹੈ ।

ਜੋ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਉਸ ਦਾ ਤਨ ਮਨ ਪ੍ਰਫੁੱਲਤ ਹੋ ਜਾਂਦਾ ਹੈ ।

## (ੲ) ਆਤਮਕ ਆਨੰਦ

੧. ਸਲੋਕ ਮ: ੩ (ਵਾਰਾਂ ਤੇ ਵਧੀਕ)—ਗੁਰਮੁਖਿ ਅੰਤਰਿ ਸਹਜੁ ਹੈ—ਪੰਨਾ ੧੪੧੪

੨. ਸਲੋਕ ਮ: ੩ (ਵਾਰਾਂ ਤੇ ਵਧੀਕ)—ਨਾਨਕ ਤਿਨਾ ਬਸੰਤੁ ਹੈ—ਪੰਨਾ ੧੪੨੦

੩. ਪਉੜੀ ਮ: ੪ (ਸੋਰਠਿ ਕੀ ਵਾਰ)—ਹਰਿ ਚੋਲੀ ਦੇਹ ਸਵਾਰੀ—ਪੰਨਾ ੬੪੬

੪. ਭੈਰਉ ਮ: ੫—ਸੁਖੁ ਨਾਹੀ ਬਹੁਤੈ ਧਨਿ ਖਾਟੈ—ਪੰਨਾ ੧੧੪੭

੫. ਸੋਰਠਿ ਭੀਖਨ ਜੀ—ਐਸਾ ਨਾਮੁ ਰਤਨੁ ਨਿਰਮੋਲਕੁ—ਪੰਨਾ ੬੫੯

**ਭਾਵ**:—

(੧) ਨਰੋਏ ਪੰਛੀਆਂ ਵਲ ਤੱਕੋ, ਕਿਵੇਂ ਮੌਜ ਵਿਚ ਆ ਕੇ ਆਕਾਸ਼ ਵਿਚ ਉਡਾਰੀਆਂ ਲਾਂਦੇ ਹਨ । ਪਰ ਅਹੁਰਿਆ ਹੋਇਆ ਪੰਛੀ ਨਿਮੋਝੂਣਾ ਹੋ ਕੇ ਕਿਸੇ ਰੁੱਖ ਦੀ ਟਾਹਣੀ ਉਤੇ ਹੀ ਬੈਠਾ ਰਹਿੰਦਾ ਹੈ ।

ਮਾਇਆ-ਵੇੜ੍ਹਿਆ ਮਨ ਹਰ ਵੇਲੇ ਮਾਇਕ ਝੰਮੇਲਿਆਂ ਵਿਚ ਡੁੱਬਾ ਹੋਇਆ ਹੈ । ਪਰ ਜਿਸ ਨੂੰ ਨਾਮ-ਰਸ ਆਇਆ, ਉਹ ਦੁਨੀਆ ਦੇ ਚਿੰਤਾ ਫ਼ਿਕਰਾਂ ਤੋਂ ਉੱਚਾ ਹੋ ਕੇ ਨਾਮ-ਰਸ ਦੇ ਹੁਲਾਰੇ ਲੈਂਦਾ ਹੈ ।

(੨) ਸਿਆਲ ਦੀ ਰੁੱਤੇ ਕੱਕਰ ਆਦਿਕ ਦੇ ਪਾਲੇ ਨਾਲ ਧਰਤੀ ਦੀ ਬਨਸਪਤੀ ਸੁੱਕ ਸੜ ਜਾਂਦੀ ਹੈ । ਜਿਉਂ ਜਿਉਂ ਸਿਆਲ ਲੰਘਦਾ ਜਾਂਦਾ ਹੈ, ਸੂਰਜ ਦਾ ਨਿੱਘ ਵਧਦਾ ਹੈ, ਤਾਂ ਬਨਸਪਤੀ ਵਿਚ ਭੀ ਜਾਨ ਪੈਣ ਲੱਗ ਪੈਂਦੀ ਹੈ । ਹਰ ਪਾਸੇ ਹਰਿਆਵਲ, ਤੇ ਹਰਿਆਵਲ ਦੇ ਨਾਲ ਨਾਲ ਫੁੱਲਾਂ ਦਾ ਖੇੜਾ । ਬਸੰਤ ਰੁੱਤ ਖ਼ੁਸ਼ੀ ਹੀ ਖ਼ੁਸ਼ੀ, ਚਾਉ ਹੀ ਚਾਉ, ਖਿਲੇਰ ਦੇਂਦੀ ਹੈ ।

ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ-ਨਾਮ ਦਾ ਨਿੱਘ ਪੈਦਾ ਹੋਵੇ, ਉਸ ਦਾ ਮਨ, ਉਸ ਦੇ ਸਾਰੇ ਗਿਆਨ-ਇੰਦ੍ਰੇ ਹੁਲਾਰੇ ਵਿਚ ਆਉਂਦੇ ਹਨ ।

(੩) ਕੱਪੜੇ ਨੂੰ ਪੱਕੇ ਲਾਲ ਰੰਗ ਵਿਚ ਰੰਗ ਕੇ, ਸੁਚੱਜੀਆਂ ਜ਼ਨਾਨੀਆਂ ਰੰਗ-ਬਰੰਗਾ ਪੱਟ ਲੈ ਕੇ, ਉਸ ਰੰਗੇ ਹੋਏ ਕੱਪੜੇ ਉਤੇ ਸੋਹਣੇ ਬੇਲ-ਬੂਟੇ ਬਣਾਉਂਦੀਆਂ ਹਨ । ਇਹਨਾਂ ਨੂੰ ਬਾਗ਼ ਫੁਲਕਾਰੀਆਂ ਆਖੀਦਾ ਹੈ । ਵਿਆਹ ਸ਼ਾਦੀ ਦੇ ਮੌਕਿਆਂ ਤੇ ਮੁਟਿਆਰਾਂ ਇਹ ਬਾਗ਼ ਫੁਲਕਾਰੀਆਂ ਸਿਰ ਉਤੇ ਲੈਂਦੀਆਂ ਹਨ । ਮੁਟਿਆਰ ਦੇ ਕੁਦਰਤੀ ਰੂਪ ਨੂੰ ਇਹ ਕੱਪੜਾ ਚਾਰ ਚੰਨ ਲਾ ਦੇਂਦਾ ਹੈ ।

ਭਗਤੀ ਦੀ ਬਰਕਤਿ ਨਾਲ ਮਨੁੱਖ ਦੇ ਸ਼ੁਭ ਆਚਰਨਕ ਗੁਣ ਚਮਕ ਕੇ ਸਰੀਰ ਨੂੰ ਇਉਂ ਲਿਸ਼ਕਾਉਂਦੇ ਹਨ, ਜਿਵੇਂ ਬਾਗ਼-ਫੁਲਕਾਰੀ ਦੇ ਰੰਗ-ਬਰੰਗੇ ਪੱਟ ਦੇ ਬੇਲ-ਬੂਟੇ ਦੱਖ ਦੇਂਦੇ ਹਨ ।

(੪) ਦੁਨੀਆ ਵਿਚ ਕੌਣ ਹੈ ਜਿਸ ਨੂੰ ਸੁਖ ਦੀ ਲੋੜ ਤੇ ਤਾਂਘ ਨਹੀਂ ? ਧਨ ਪਦਾਰਥ, ਦੇਸ, ਮਿਲਖ, ਮਹਲ ਮਾੜੀਆਂ, ਰੰਗ-ਤਮਾਸ਼ੇ—ਮਨੁੱਖ ਦੀ ਦਿਨ ਰਾਤ ਇਹਨਾਂ ਦੀ ਖ਼ਾਤਰ ਦੌੜ ਭੱਜ ਇਸੇ ਵਾਸਤੇ ਹੈ ਕਿ ਸੁਖ ਮਿਲੇ ।

ਪਰ ਸੁਖ ਮੱਲਾਂ ਮੱਲਣ ਵਿਚ ਨਹੀਂ ਹੈ । ਅਸਲੀ ਸੁਖ ਭਲੀ ਸੁਹਬਤ ਅਤੇ ਪਰਮਾਤਮਾ ਦੀ ਯਾਦ ਵਿਚ ਹੀ ਹੈ ।

(੫) ਕਿਸੇ ਕੰਗਾਲ ਨੂੰ ਕੀਮਤੀ ਲਾਲ ਲੱਭ ਪਏ, ਉਹ ਪਿਆ ਲੁਕਾਣ ਦਾ ਜਤਨ ਕਰੇ, ਪਰ ਉਸ ਦੇ ਚੇਹਰੇ ਦੀ ਰੌਣਕ ਹੀ ਦੱਸੇਗੀ ਕਿ ਇਸ ਨੂੰ ਕੋਈ ਅਮੋਲਕ ਵਸਤ ਲੱਭ ਪਈ ਹੈ ।

ਗੁੰਗਾ ਸੁਆਦਲੀ ਮਿਠਿਆਈ ਖਾ ਲਏ, ਸੁਆਦ ਤਾਂ ਦੱਸ ਨਹੀਂ ਸਕਦਾ, ਪਰ ਉਸ ਦੇ ਚਿਹਰੇ ਤੋਂ ਅਨੁਮਾਨ ਲੱਗ ਸਕਦਾ ਹੈ ।

ਨਾਮ-ਰਸ ਦਾ ਸੁਆਦ ਬਿਆਨ ਤਾਂ ਨਹੀਂ ਹੋ ਸਕਦਾ, ਪਰ ਜਿਸ ਨੇ ਚੱਖਿਆ ਉਸ ਦੇ ਅੰਦਰ ਠੰਢ-ਸ਼ਾਂਤ ਸੁਖ ਬਣ ਜਾਂਦਾ ਹੈ ।

ਚੰਗੀ ਖ਼ੁਰਾਕੋਂ ਟੁੱਟਾ ਹੋਇਆ ਸਰੀਰ ਦਿਨੋ ਦਿਨ ਕਮਜ਼ੋਰ ਹੁੰਦਾ ਜਾਂਦਾ ਹੈ, ਤੇ ਆਖ਼ਰ ਉੱਕਾ ਹੀ ਰਹਿ ਜਾਂਦਾ ਹੈ ।

ਆਤਮਾ ਨੂੰ ਭੀ ਚੰਗੀ ਖ਼ੁਰਾਕ ਦੀ ਲੋੜ ਹੈ—ਸੇਵਾ ਭਾਵ, ਸੰਤੋਖ ਅਤੇ ਭਲੇ ਗੁਣਾਂ ਦੀ ਵੀਚਾਰ । ਜਿਉਂ ਜਿਉਂ ਇਸ ਖ਼ੁਰਾਕ ਨਾਲ ਆਤਮਾ ਪਲਰਦਾ ਹੈ, ਤਿਉਂ ਤਿਉਂ ਇਹ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਤੇ ਇਸ ਨੂੰ ਹਰ ਥਾਂ ਪ੍ਰਭੂ ਹੀ ਵੱਸਦਾ ਦਿੱਸਦਾ ਹੈ ।

ismrn q

(ਸ) ਆਦਰ ਸਤਿਕਾਰ

੧. ਤਿਲੰਗ ਮ: ੧—ਭਉ ਤੇਰਾ ਭਾਂਗ, ਖਲੜੀ ਮੇਰਾ ਚੀਤੁ—ਪੰਨਾ ੭੧੨

੨. ਸੂਹੀ ਮ: ੪—ਨੀਚ ਜਾਤਿ ਹਰਿ ਜਪਤਿਆ—ਪੰਨਾ ੭੩੩

੩. ਆਸਾ ਮ: ੫—ਜਿਸੁ ਨੀਚ ਕਉ ਕੋਈ ਨ ਜਾਨੈ—ਪੰਨਾ ੩੮੬

੪. ਆਸਾ ਮ: ੫—ਗੋਬਿੰਦ ਗੋਬਿੰਦ ਗੋਬਿੰਦ ਸੰਗਿ—ਪੰਨਾ ੪੮੭

੫. ਗੂਜਰੀ ਮ: ੫—ਪਤਿਤ ਪਵਿਤ੍ਰ ਲੀਏ ਕਰਿ ਅਪੁਨੇ—ਪੰਨਾ ੪੯੮

੬. ਪਉੜੀ ਮ: ੫ (ਵਾਰ ਜੈਤਸਰੀ)—ਬਸਤਾ ਤੂਟੀ ਝੁੰਪੜੀ—ਪੰਨਾ ੭੦੭

੭. ਮਾਰੂ ਕਬੀਰ ਜੀ—ਰਾਜਨ ਕਉਨੁ ਤੁਮਾਰੈ ਆਵੈ—ਪੰਨਾ ੧੧੦੫

੮. ਆਸਾ ਰਵਿਦਾਸ ਜੀ—ਹਰਿ ਹਰਿ, ਹਰਿ ਹਰਿ, ਹਰਿ ਹਰਿ ਹਰੇ—ਪੰਨਾ ੪੮੭

੯. ਮਾਰੂ ਰਵਿਦਾਸ ਜੀ—ਐਸੀ ਲਾਲ ਤੁਝ ਬਿਨੁ ਕਉਨੁ ਕਰੈ—ਪੰਨਾ ੧੧੦੬

੧੦. ਕੇਦਾਰਾ ਰਵਿਦਾਸ ਜੀ—ਖਟੁ ਕਰਮ ਕੁਲ ਸੰਜੁਗਤੁ ਹੈ—ਪੰਨਾ ੧੧੨੪

੧੧. ਮਲਾਰ ਰਵਿਦਾਸ ਜੀ—ਨਾਗਰ ਜਨਾਂ ਮੇਰੀ ਜਾਤਿ ਬਖਿਆਤ ਚੰਮਾਰੰ—ਪੰਨਾ ੧੨੯੨

**ਭਾਵ**:—

(੧) ਨੀਵੀਂ ਉੱਚੀ ਜਾਤਿ ਦੇ ਵਿਤਕਰੇ ਦਾ ਰੋਗ ਸਾਡੇ ਦੇਸ਼ ਵਿਚ ਬਹੁਤ ਪੁਰਾਣਾ ਤੁਰਿਆ ਆ ਰਿਹਾ ਹੈ । ਨੀਵੀਂ ਜਾਤਿ ਦਾ ਬੰਦਾ ਉੱਚੀ ਜਾਤਿ ਵਾਲੇ ਚੌਂਕੇ ਵਿਚ ਵੜ ਜਾਏ, ਤਾਂ ਉਹ ਚੌਂਕਾ ਭਿੱਟਿਆ ਗਿਆ, ਉਸ ਚੌਂਕੇ ਵਿਚ ਪਿਆ ਪਾਣੀ ਰੋਟੀ ਆਦਿਕ ਸਭ ਕੁਝ ਭਿੱਟਿਆ ਗਿਆ ।

ਪਰ ਕੇਸਰ, ਫੁੱਲ, ਕਸਤੂਰੀ, ਸੋਨਾ—ਇਹਨਾਂ ਚੀਜ਼ਾਂ ਨੂੰ ਜੇ ਕੋਈ ਨੀਵੀਂ ਜਾਤਿ ਦਾ ਮਨੁੱਖ ਹੱਥ ਲਾ ਦੇਵੇ, ਤਾਂ ਇਹ ਨਹੀਂ ਭਿੱਟੀਆਂ ਜਾਂਦੀਆਂ । ਰੇਸ਼ਮੀ ਕੱਪੜਾ, ਘਿਉ ਭਾਂਡਾ—ਇਹਨਾਂ ਨੂੰ ਭੀ ਭਿੱਟ ਨਹੀਂ ਲੱਗਦੀ ।

ਜੇ ਨੀਵੀਂ ਜਾਤਿ ਦਾ ਭੀ ਬੰਦਾ ਪਰਮਾਤਮਾ ਦਾ ਸਿਮਰਨ ਕਰਨ ਲੱਗ ਪਏ, ਤਾਂ ਜਗਤ ਵਿਚ ਉਹ ਭਗਤ ਗਿਣਿਆ ਜਾਂਦਾ ਹੈ । ਲੋਕ ਉਸ ਦੀ ਚਰਨੀਂ ਲੱਗਦੇ ਹਨ ।

(੨) ਬਿਦਰ ਇਕ ਦਾਸੀ ਦਾ ਪੁੱਤਰ ਸੀ । ਕ੍ਰਿਸ਼ਨ ਜੀ ਜਦੋਂ ਹਸਤਨਾਪੁਰ ਗਏ, ਕੈਰਵਾਂ ਨੇ ਉਹਨਾਂ ਦੇ ਆਦਰ-ਸਤਕਾਰ ਵਾਸਤੇ ਕਈ ਪ੍ਰਬੰਧ ਕੀਤੇ ਪਰ ਕ੍ਰਿਸ਼ਨ ਜੀ ਉਹਨਾਂ ਨੂੰ ਛੱਡ ਕੇ ਗਰੀਬ ਬਿਦਰ ਦੇ ਘਰ ਗਏ ।

ਰਵਿਦਾਸ ਜੀ ਜਾਤੀ ਦੇ ਚਮਾਰ ਸਨ, ਲੋਕਾਂ ਦੀਆਂ ਨਜ਼ਰਾਂ ਵਿਚ ਨੀਵੀਂ ਜਾਤਿ ਦੇ । ਪਰ ਵੇਖੋ ਸਿਮਰਨ ਦੀ ਬਰਕਤਿ ! ਚੌਹਾਂ ਵਰਨਾਂ ਦੇ ਲੋਕ ਉਹਨਾਂ ਦੀ ਚਰਨੀਂ ਆ ਕੇ ਲੱਗਦੇ ਸਨ ।

ਨਾਮਦੇਵ ਜੀ ਛੀਂਬੇ ਸਨ । ਸਿਮਰਨ ਦੀ ਬਰਕਤਿ ਨਾਲ ਉਹਨਾਂ ਦਾ ਜੀਵਨ ਇਤਨਾ ਉੱਚਾ ਬਣਿਆ ਕਿ ਜਦੋਂ ਉੱਚੀ ਜਾਤਿ ਵਾਲਿਆਂ ਨੇ ਉਹਨਾਂ ਨੂੰ ਮੰਦਰ ਵਿਚੋਂ ਧੱਕੇ ਦੇ ਕੇ ਕੱਢਿਆ ਤਾਂ ਪਰਮਾਤਮਾ ਨੇ ਉਹਨਾਂ ਅਹੰਕਾਰੀਆਂ ਵਲ ਆਪਣੀ ਪਿੱਠ ਕਰ ਲਈ ।

(੩) ਨੀਵੀਂ ਜਾਤਿ ਦੇ ਬੰਦਿਆਂ ਨੂੰ ਸਾਡੇ ਦੇਸ਼ ਵਿਚ ਭਲਾ ਕੌਣ ਆਦਰ ਦੇਂਦਾ ਸੀ ? ਕੋਈ ਉਹਨਾਂ ਦੇ ਨੇੜੇ ਨਹੀਂ ਸੀ ਲੱਗਦਾ । ਪਰ ਨੀਵੀਂ ਜਾਤਿ ਵਾਲੇ ਭੀ ਜਿਸ ਨੇ ਪਰਮਾਤਮਾ ਦਾ ਨਾਮ ਸਿਮਰਿਆ, ਉਸ ਦੀ ਸੋਭਾ ਸਾਰੇ ਦੇਸ ਵਿਚ ਖਿੱਲਰ ਗਈ, ਲੁਕਾਈ ਆ ਆ ਕੇ ਉਸ ਦੇ ਪੈਰੀਂ ਲੱਗਣ ਲੱਗ ਪਈ । ਉਸ ਦੀ ਸੰਗਤਿ ਵਿਚ ਟਿਕ ਕੇ ਅਨੇਕਾਂ ਨੇ ਆਪਣਾ ਜੀਵਨ ਸਵਾਰਿਆ ।

(੪) ਲੋਕਾਂ ਦੀਆਂ ਨਜ਼ਰਾਂ ਵਿਚ ਅੱਧੀ ਕੌਡੀ ਦਾ ਸੀ ਵਿਚਾਰਾ ਨਾਮਦੇਵ । ਪਰ ਸਿਮਰਨ ਦੀ ਬਰਕਤਿ ਨਾਲ, ਮਾਨੋ, ਲੱਖ-ਪਤੀ ਹੋ ਗਿਆ ।

ਕਬੀਰ ਨੇ ਪ੍ਰਭੂ ਚਰਨਾਂ ਨਾਲ ਪ੍ਰੀਤ ਬਣਾਈ, ਉਹ ਗੁਣਾਂ ਦਾ ਖ਼ਜ਼ਾਨਾ ਬਣ ਗਿਆ ।

ਮੋਏ ਹੋਏ ਪਸ਼ੂ ਢੋਣ ਵਾਲਿਆਂ ਵਿਚੋਂ ਸੀ ਰਵਿਦਾਸ । ਜਦੋਂ ਉਸ ਨੇ ਮਾਇਆ ਦਾ ਮੋਹ ਛੱਡ ਕੇ ਹਰਿ-ਨਾਮ ਜਪਿਆ, ਤਾਂ ਉਸ ਦੀ ਸੋਭਾ ਚਾਰ ਚੁਫੇਰੇ ਪਸਰ ਗਈ ।

ਸੈਣ ਲੋਕਾਂ ਦੀਆਂ ਬੁੱਤੀਆਂ ਕੱਢਣ ਵਾਲਾ ਸੀ । ਸਿਮਰਨ ਨੇ ਉਸ ਦਾ ਜੀਵਨ ਇਤਨਾ ਚਮਕਾਇਆ ਕਿ ਉਹ ਪ੍ਰਸਿੱਧ ਭਗਤ ਹੋ ਗਿਆ ।

ਇਹੀ ਮਿਹਰ ਹੋਈ ਧੰਨੇ ਉਤੇ ਜਦੋਂ ਉਸ ਨੇ ਭੀ ਇਹਨਾਂ ਭਗਤਾਂ ਦੀ ਸੋਭਾ ਸੁਣ ਕੇ ਨਾਮ ਜਪਿਆ, ਤਾਂ ਉਸ ਨੂੰ ਪਰਮਾਤਮਾ ਪਰਤੱਖ ਦਿੱਸ ਪਿਆ । ਉਸ ਦੇ ਭਾਗ ਜਾਗ ਪਏ ।

(੫) ਜਿਹੜਾ ਭੀ ਮਨੁੱਖ ਨਾਮ ਜਪਦਾ ਹੈ ਕਿਸੇ ਭੀ ਜਾਤਿ ਦਾ ਹੋਵੇ ਲੋਕ ਉਸ ਦੀ ਚਰਨ-ਧੂੜ ਮੰਗਦੇ ਹਨ । ਪਰਮਾਤਮਾ ਆਪਣੇ ਭਗਤ ਦੀ ਸਦਾ ਲਾਜ ਰੱਖਦਾ ਹੈ । ਵੇਖੋ ਨਾਮਦੇਵ ਤ੍ਰਿਲੋਚਨ ਕਬੀਰ ਰਵਿਦਾਸ ਵਲ । ਸਿਮਰਨ ਦੀ ਬਰਕਤਿ ਨਾਲ ਇਹਨਾਂ ਇਥੇ ਸੋਭਾ ਭੀ ਖੱਟੀ, ਤੇ, ਸੰਸਾਰ-ਸਮੁੰਦਰ ਵਿਚੋਂ ਆਪਣੀ ਜੀਵਨ-ਨਈਆ ਸਹੀ-ਸਲਾਮਤਿ ਲੈ ਕੇ ਪਾਰ ਲੰਘ ਗਏ ।

(੬) ਟੁੱਟੀ ਹੋਈ ਕੁੱਲੀ ਵਿਚ ਵੱਸਦਾ ਹੋਵੇ, ਦੁਆਲੇ ਲੀਰਾਂ ਪਲਮਦੀਆਂ ਹੋਣ, ਕੋਈ ਉਸ ਦੀ ਕਦੇ ਵਾਤ ਨਾਹ ਪੁੱਛਦਾ ਹੋਵੇ, ਕੋਈ ਸਾਕ-ਅੰਗ ਉਸ ਦੇ ਨੇੜੇ ਨਾਹ ਢੁਕਦਾ ਹੋਵੇ । ਪਰ ਜੇ ਉਸ ਦਾ ਮਨ ਪਰਮਾਤਮਾ ਦੇ ਨਾਮ ਵਿਚ ਭਿੱਜ ਜਾਏ, ਤਾਂ ਦੁਨੀਆ ਦੇ ਸ਼ਾਹ ਪਾਤਿਸ਼ਾਹ ਭੀ ਉਸ ਦੇ ਦਰ ਤੇ ਆਉਂਦੇ ਹਨ । ਉਸ ਦੇ ਚਰਨਾਂ ਦੀ ਧੂੜ ਲੈ ਕੇ ਅਨੇਕਾਂ ਦਾ ਮਨ ਵਿਕਾਰਾਂ ਤੋਂ ਬਚ ਜਾਂਦਾ ਹੈ ।

(੭) ਸ੍ਰੀ ਕ੍ਰਿਸ਼ਨ ਜੀ ਵਾਸਤੇ ਕੈਰਵਾਂ ਦੀਆਂ ਕੀਤੀਆਂ ਆਉ-ਭਗਤ ਦੀਆਂ ਤਿਆਰੀਆਂ ਧਰੀਆਂ ਹੀ ਰਹਿ ਗਈਆਂ । ਕ੍ਰਿਸ਼ਨ ਜੀ ਗਰੀਬ ਬਿਦਰ ਦੇ ਘਰ ਚਲੇ ਗਏ । ਕੈਰਵਾਂ ਨੇ ਗਿਲਾ ਕਰਨਾ ਹੀ ਸੀ । ਪਰ ਵੇਖੋ, ਕ੍ਰਿਸ਼ਨ ਜੀ ਨੇ ਕੀਹ ਉੱਤਰ ਦਿੱਤਾ ! ਕਹਿਣ ਲੱਗੇ, ਮੈਨੂੰ ਗਰੀਬ ਬਿਦਰ ਪਿਆਰਾ ਲੱਗਾ ਹੈ । ਤੁਹਾਡੇ ਘਰ ਦੇ ਦੁੱਧ ਨਾਲੋਂ ਉਸ ਦੇ ਘਰ ਦਾ ਪਾਣੀ ਵਧੀਕ ਸੁਆਦਲਾ ਹੈ । ਤੁਹਾਡੀ ਖੀਰ ਨਾਲੋਂ ਬਿਦਰ ਦਾ ਸਾਗ ਚੰਗਾ, ਕਿਉਂਕਿ ਉਸ ਦੀ ਸੰਗਤਿ ਵਿਚ ਰਹਿ ਕੇ ਰੱਬ ਚੇਤੇ ਆਉਂਦਾ ਹੈ ।

ਪਿਆਰ ਜਾਤਿ ਨਹੀਂ ਪੁੱਛਦਾ ।

(੮) ਵੇਖੋ ਸਿਮਰਨ ਦੀ ਬਰਕਤਿ ! ਕਬੀਰ ਸਾਰੇ ਦੇਸ ਵਿਚ ਪਰਗਟ ਹੋ ਗਿਆ । ਸਿਮਰਨ ਦੀ ਬਰਕਤਿ ਨਾਲ ਨਾਮਦੇਵ ਜੀ ਦਾ ਜੀਵਨ ਇਤਨਾ ਉੱਚਾ ਹੋਇਆ ਕਿ ਉਸ ਦਾ ਗੁਰੂ ਉਚੇਚਾ ਚੱਲ ਕੇ ਆਇਆ ਨਾਮਦੇਵ ਜੀ ਦੀ ਗਾਂ ਦਾ ਦੁੱਧ ਪੀਣ ।

ਜਿਹੜਾ ਭੀ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗਿਆ ਜਾਏ ਉਸ ਦਾ ਬੇੜਾ ਪਾਰ ਹੋ ਜਾਂਦਾ ਹੈ ।

(੯) ਜਾਤੀ-ਵਿਤਕਰੇ ਨੇ ਇਸ ਦੇਸ ਦੇ ਕ੍ਰੋੜਾਂ ਬੰਦਿਆਂ ਨੂੰ ਪੈਰਾਂ ਹੇਠ ਲਤਾੜਿਆ ਹੋਇਆ ਸੀ । ਸ਼ਹਿਰ ਬਨਾਰਸ ਵਿਚੋਂ ਮੋਏ ਪਸ਼ੂ ਢੋ ਕੇ ਬਾਹਰ ਲੈ ਜਾਣ ਵਾਲੇ ਸਨ ਚਮਾਰ, ਤੇ, ਉਹਨਾਂ ਵਿਚ ਜੰਮਿਆ ਰਵਿਦਾਸ । ਜੇ ਤੁਸਾਂ ਕਦੇ ਤੱਕਿਆ ਹੈ ਇਹੋ ਜਿਹਾ ਦ੍ਰਿਸ਼, ਤਾਂ ਵੇਖਿਆ ਹੋਵੇਗਾ ਕਿ ਸਾਊ ਨੱਕ ਤੇ ਕੱਪੜਾ ਰੱਖ ਕੇ ਕੋਲੋਂ ਦੀ ਲੰਘਦਾ ਹੈ । ਭਲਾ ਉਹ ਸਾਊ ਕਿਵੇਂ ਸਹਾਰੇ ਅਜੇਹੇ ਬੰਦਿਆਂ ਦੀ ਛੁਹ !

ਪਰ ਵੇਖੋ ਖੇਲ ਮਾਲਕ ਦੇ ! ਚਮਾਰ ਰਵਿਦਾਸ ਨੇ ਭਗਵਾਨ ਦਾ ਪੱਲਾ ਫੜਿਆ, ਭਗਵਾਨ ਨੇ ਉਸ ਨੂੰ ਨੀਚਾਂ ਤੋਂ ਉਚ ਬਣਾ ਦਿੱਤਾ । ਇਹੋ ਜਿਹੀ ਹੀ ਉੱਚੀ ਆਤਮਕ ਅਵਸਥਾ ਆਦਰ-ਜੋਗ ਅਵਸਥਾ ਬਣੀ—ਨਾਮਦੇਵ ਦੀ, ਕਬੀਰ ਦੀ, ਤ੍ਰਿਲੋਚਨ ਦੀ, ਸਧਨੇ ਦੀ, ਸੈਣ ਦੀ ।

ਜਿਹੜਾ ਹਰਿ-ਨਾਮ ਸਿਮਰਦਾ ਹੈ ਉੱਚੇ ਉੱਚੇ ਆਕੜ-ਖਾਨ ਉਸ ਦੇ ਚਰਨਾਂ ਤੇ ਆ ਡਿੱਗਦੇ ਹਨ ।

(੧੦) ਨੀਚ ਉਹ ਹੈ ਜਿਸ ਦੀ ਆਤਮਾ ਨੀਵੀਂ ਹੈ, ਤੇ, ਸਿਮਰਨ ਤੋਂ ਸੱਖਣੇ ਦੀ ਆਤਮਾ ਨੀਵੀਂ ਹੋਣੀ ਹੀ ਹੋਈ । ਵੇਖੋ ਬਾਲਮੀਕ ਦੀ ਹਾਲਤ ! ਸਿਮਰਨ ਦੀ ਬਰਕਤਿ ਨਾਲ ਕਿਸ ਨੀਵੀਂ ਅਵਸਥਾ ਤੋਂ ਕਿਸ ਦਰਜੇ ਤੇ ਪਹੁੰਚਿਆ ! ਅਜਾਮਲ ਵਰਗੇ ਹੋਰ ਭੀ ਅਨੇਕਾਂ ਸਿਮਰਨ ਦੀ ਪੌੜੀ ਤੇ ਚੜ੍ਹ ਕੇ ਉੱਚੇ ਰੱਬੀ ਮੰਡਲਾਂ ਵਿਚ ਜਾ ਅੱਪੜੇ ।

(੧੧) ਵੰਗਾਰ ਕੇ ਆਖਿਆ ਰਵਿਦਾਸ ਨੇ—ਵੇਖੋ ਨਗਰ ਦੇ ਲੋਕੋ ! ਤੁਸੀਂ ਜਾਣਦੇ ਹੋ ਕਿ ਮੈਂ ਚਮਾਰ ਜਾਤੀ ਵਿਚ ਜੰਮਿਆ, ਪਰ ਪਰਮਾਤਮਾ ਦੀ ਮਿਹਰ ਨਾਲ ਮੇਰੇ ਹਿਰਦੇ ਵਿਚ ਉਸ ਦੀ ਸਿਫ਼ਤਿ-ਸਾਲਾਹ ਆ ਵੱਸੀ । ਮੇਰੀ ਜਾਤੀ ਦੇ ਲੋਕ ਤਾਂ ਅਜੇ ਤਕ ਚੰਮ ਕੱਟਣ ਵੱਢਣ ਦਾ ਕੰਮ ਕਰਦੇ ਹਨ, ਬਨਾਰਸ ਦੇ ਆਸੇ ਪਾਸੇ, ਮੋਏ ਪਸ਼ੂ ਢੋਂਦੇ ਰਹਿੰਦੇ ਹਨ । ਪਰ ਇਹ ਪਰਮਾਤਮਾ ਦੀ ਮਿਹਰ ਹੈ, ਉਸ ਦੇ ਸਿਮਰਨ ਦੀ ਵਡਿਆਈ ਹੈ ਕਿ ਉੱਚੀ ਕੁਲ ਦੇ ਬ੍ਰਾਹਮਣ ਆ ਆ ਕੇ ਮੈਨੂੰ ਚਮਾਰ ਨੂੰ ਨਮਸਕਾਰਾਂ ਕਰਦੇ ਹਨ ।

ਗੰਦਾ-ਮੰਦਾ ਨਦੀ ਨਾਲਿਆਂ ਦਾ ਪਾਣੀ ਗੰਗਾ ਵਿਚ ਮਿਲ ਕੇ ਗੰਗਾ ਜਲ ਬਣ ਜਾਂਦਾ ਹੈ । ਭਗਵਾਨ ਵਿਚ ਲੀਨ ਹੋਇਆ ਮਨੁੱਖ ਫਿਰ ਕਿਵੇਂ ਰਹਿ ਜਾਏ ਨੀਵੀਂ ਕੁਲ ਦਾ ?

ਲੋਕ ਕਾਗ਼ਜ਼ ਨੂੰ ਅਪਵਿੱਤਰ ਚੀਜ਼ ਮੰਨਦੇ ਹਨ । ਪਰ ਜਿਨ੍ਹਾਂ ਕਾਗ਼ਜ਼ਾਂ ਉਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਲਿਖੀ ਜਾਂਦੀ ਹੈ, ਉਹਨਾਂ ਅੱਗੇ ਮੱਥਾ ਟੇਕਿਆ ਜਾਂਦਾ ਹੈ ।

## ismrn q

### (ਹ) ਨਿਰਭੈਤਾ ਪੈਦਾ ਹੁੰਦੀ ਹੈ

੧. ਭੈਰਉ ਮ: ੩—ਮੇਰੀ ਪਟੀਆ ਲਿਖਹੁ—ਪੰਨਾ ੧੧੩੩

੨. ਭੈਰਉ ਮ: ੩—ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ—ਪੰਨਾ ੧੧੩੩

੩. ਸਿਰੀ ਰਾਗੁ ਮ: ੫—ਜਾ ਕਉ ਮੁਸਕਲੁ ਅਤਿ ਬਣੈ—ਪੰਨਾ ੭੦

੪. ਗਉੜੀ ਮ: ੫—ਮੀਤੁ ਕਰੈ ਸੋਈ ਹਮ ਮਾਨਾ—ਪੰਨਾ ੧੮੭

੫. ਆਸਾ ਮ: ੫—ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ—ਪੰਨਾ ੩੭੧

੬. ਸਾਰਗ ਮ: ੫—ਮੋਹਨ ਸਭਿ ਜੀਅ ਤੇਰੇ—ਪੰਨਾ ੧੨੧੧

੭. ਭੈਰਉ ਨਾਮਦੇਵ ਜੀ—ਸੰਡਾ ਮਰਕਾ ਜਾਇ ਪੁਕਾਰੇ—ਪੰਨਾ ੧੧੬੫

**ਭਾਵ**:—

(੧) ਮਾਂ ਨੇ ਬਥੇਰਾ ਸਮਝਾਇਆ—ਪੁਤ੍ਰ ਪ੍ਰਹਿਲਾਦ ! ਰਾਮ ਦਾ ਨਾਮ ਛੱਡ ਦੇਹ; ਤੇ ਆਪਣੀ ਜਿੰਦ ਬਚਾ ਲੈ । ਪ੍ਰਹਿਲਾਦ ਰਤਾ ਨਾਹ ਘਬਰਾਇਆ । ਉਸ ਨੇ ਹਰਿ-ਨਾਮ ਦਾ ਸਿਮਰਨ ਛੱਡਣੋਂ ਨਾਹ ਕਰ ਦਿੱਤੀ ।

ਆਖ਼ਰ ਭਗਤ ਦੀ ਹੀ ਜਿੱਤ ਹੋਈ ।

(੨) ਪ੍ਰਭੂ ਦਾ ਭਗਤ ਪ੍ਰਹਿਲਾਦ ਕਿਸੇ ਦਾ ਡਰਾਇਆ ਨਾਹ ਡਰਿਆ । ਪ੍ਰਭੂ ਆਪਣੇ ਭਗਤ ਦੀ ਲਾਜ ਆਪ ਰੱਖਦਾ ਹੈ ।

(੩) ਜਿਸ ਮਨੁੱਖ ਨੂੰ ਕੋਈ ਭਾਰੀ ਬਿਪਤਾ ਆ ਪਏ ਜਿਸ ਤੋਂ ਬਚਣ ਲਈ ਕੋਈ ਮਨੁੱਖ ਉਸ ਨੂੰ ਸਹਾਰਾ ਨਾਹ ਦੇਵੇ, ਵੈਰੀ ਉਸ ਦੇ ਮਾਰੂ ਬਣ ਜਾਣ, ਉਸ ਦੇ ਸਾਕ-ਸਨਬੰਧੀ ਉਸ ਤੋਂ ਪਰੇ ਦੌੜ ਜਾਣ, ਉਸ ਦਾ ਹਰੇਕ ਕਿਸਮ ਦਾ ਆਸਰਾ ਖ਼ਤਮ ਹੋ ਜਾਵੇ, ਹਰੇਕ ਤਰ੍ਹਾਂ ਦਾ ਸਹਾਰਾ ਮੁੱਕ ਜਾਏ, ਜੇ ਉਸ ਬਿਪਤਾ-ਮਾਰੇ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਯਾਦ ਆ ਜਾਏ ਤਾਂ ਉਸ ਦਾ ਵਾਲ ਭੀ ਵਿੰਗਾ ਨਹੀਂ ਹੁੰਦਾ ।

ਜੇ ਕੋਈ ਮਨੁੱਖ ਅਜਿਹਾ ਕਮਜ਼ੋਰ ਹੋ ਜਾਏ ਕਿ ਭੁੱਖ ਨੰਗ ਦਾ ਦੁੱਖ ਉਸ ਨੂੰ ਹਰ ਵੇਲੇ ਖਾਂਦਾ ਰਹੇ, ਪਰ ਜੇ ਪਰਮਾਤਮਾ ਉਸਦੇ ਹਿਰਦੇ ਵਿਚ ਆ ਵੱਸੇ ਤਾਂ ਉਸ ਦੀ ਆਤਮਕ ਅਵਸਥਾ ਬਾਦਸ਼ਾਹਾਂ ਵਰਗੀ ਬਣੀ ਰਹਿੰਦੀ ਹੈ ।

ਜਿਸ ਮਨੁੱਖ ਨੂੰ ਹਰ ਵੇਲੇ ਚਿੰਤਾ ਬਣੀ ਰਹੇ, ਜਿਸ ਦੇ ਸਰੀਰ ਨੂੰ ਕੋਈ ਨ ਕੋਈ ਰੋਗ ਗ੍ਰਸੀ ਰੱਖੇ, ਪਰ ਜੇ ਪਰਮਾਤਮਾ ਉਸ ਦੇ ਚਿੱਤ ਵਿਚ ਆ ਵੱਸੇ ਤਾਂ ਉਸ ਦਾ ਮਨ ਸ਼ਾਂਤ ਰਹਿੰਦਾ ਹੈ ।

(੪) ਵੈਰੀ ਪਾਸੋਂ ਤਾਂ ਹਰੇਕ ਮਨੁੱਖ ਨੂੰ ਕੁਝ ਨ ਕੁਝ ਖ਼ਤਰਾ ਟਿਕਿਆ ਹੀ ਰਹਿੰਦਾ ਹੈ, ਪਰ ਆਪਣੇ ਮਿੱਤਰ ਉਤੇ ਹਰੇਕ ਮਨੁੱਖ ਨੂੰ ਪੂਰਾ ਨਿਸ਼ਚਾ ਰਹਿੰਦਾ ਹੈ ਕਿ ਉਹ ਕਦੇ ਮੇਰਾ ਬੁਰਾ ਨਹੀਂ ਚਿਤਵ ਸਕਦਾ ।

ਜਿਸ ਨੂੰ ਮੁੜ ਮੁੜ ਯਾਦ ਕਰੀਏ ਉਸ ਨਾਲ ਪਿਆਰ ਬਣ ਜਾਣਾ ਕੁਦਰਤੀ ਗੱਲ ਹੈ । ਯਾਦ ਤੇ ਪਿਆਰ ਦੀ ਸਾਂਝ ਮੁੱਢ-ਕਦੀਮਾਂ ਤੋਂ ਤੁਰੀ ਆਉਂਦੀ ਹੈ । ਤੇ, ਇਹ ਪਿਆਰ ਹੁੰਦਾ ਭੀ ਹੈ ਦੁ-ਵੱਲੀ ।

ਜਿਹੜਾ ਮਨੁੱਖ ਹਰ ਵੇਲੇ ਪਰਮਾਤਮਾ ਨੂੰ ਯਾਦ ਕਰਦਾ ਹੈ ਪਰਮਾਤਮਾ ਨਾਲ ਉਸ ਦਾ ਪਿਆਰ ਬਣ ਜਾਂਦਾ ਹੈ, ਪਰਮਾਤਮਾ ਉਤੇ ਉਸ ਨੂੰ ਪੂਰਾ ਯਕੀਨ ਬਣ ਜਾਂਦਾ ਹੈ ਕਿ ਉਹ ਮੇਰਾ ਮਿੱਤਰ ਹੈ ਤੇ ਕਦੇ ਭੀ ਕੋਈ ਕੰਮ ਮੇਰੇ ਬੁਰੇ ਵਿਚ ਨਹੀਂ ਕਰੇਗਾ ।

ਫਿਰ ਜਿਸ ਦਾ ਮਿੱਤਰ ਪਰਮਾਤਮਾ ਆਪ ਬਣ ਗਿਆ, ਉਸ ਨੂੰ ਦੁਨੀਆ ਵਿਚ ਹੋਰ ਕਿਸੇ ਪਾਸੋਂ ਕੋਈ ਡਰ-ਖ਼ਤਰਾ ਰਹਿ ਹੀ ਨਹੀਂ ਸਕਦਾ ।

(੫) ਸਿੱਖ-ਇਤਿਹਾਸ ਦੱਸਦਾ ਹੈ ਕਿ ਸਰਕਾਰੀ ਕਰਮਚਾਰੀ ਸੁਲਹੀ ਖ਼ਾਂ ਗੁਰੂ ਅਰਜਨ ਸਾਹਿਬ ਉਤੇ ਕੋਈ ਭਾਰੀ ਚੋਟ ਕਰਨ ਲਈ ਚੜ੍ਹ ਆਇਆ । ਜਦੋਂ ਸਿੱਖ ਸੰਗਤਾਂ ਨੂੰ ਪਤਾ ਲੱਗਾ ਤਾਂ ਕਈ ਕਮਜ਼ੋਰ-ਦਿਲ ਸਿੱਖ ਸਤਿਗੁਰੂ ਜੀ ਨੂੰ ਸਲਾਹਾਂ ਦੇਣ ਲੱਗ ਪਏ ਕਿ ਸੁਲਹੀ ਖ਼ਾਂ ਦੇ ਗੁੱਸੇ ਨੂੰ ਠੰਢਾ ਕਰਨ ਲਈ ਅੱਗੋ-ਵਾਂਢੀ ਕੋਈ ਚਿੱਠੀ ਉਸ ਨੂੰ ਲਿਖੀ ਜਾਏ; ਕੋਈ ਤੁਰਨੇ-ਸਿਰ ਦੋ ਬੰਦੇ ਭੇਜੇ ਜਾਣ, ਕੋਈ ਹੋਰ ਇਹੋ ਜਿਹਾ ਹੀ ਹੀਲਾ ਸੋਚਿਆ ਜਾਏ, ਪਰ ਸਤਿਗੁਰੂ ਜੀ ਸਭ ਨੂੰ ਧੀਰਜ ਦੇਂਦੇ ਰਹੇ ਕਿ ਇਕ ਕਰਤਾਰ ਦਾ ਆਸਰਾ ਲਿਆਂ ਕੋਈ ਬਿਪਤਾ ਪੋਹ ਨਹੀਂ ਸਕਦੀ ।

ਪਰਮਾਤਮਾ ਦੀ ਰਜ਼ਾ ਐਸੀ ਹੋਈ ਕਿ ਸੁਲਹੀ ਖ਼ਾਂ ਦਾ ਵਾਰ ਚੱਲ ਨਾਹ ਸਕਿਆ । ਦੋਖੀ ਸੁਲਹੀ ਖ਼ਾਂ ਵਾਲੀ ਬਲਾ ਟਲਣ ਤੇ ਸਤਿਗੁਰੂ ਜੀ ਨੇ ਇਸ ਸ਼ਬਦ ਦੀ ਰਾਹੀਂ ਇਹ ਸਿੱਖਿਆ ਦਿੱਤੀ ਕਿ ਹਰ ਵੇਲੇ ਪਰਮਾਤਮਾ ਨੂੰ ਯਾਦ ਕਰਦੇ ਰਹੋ, ਤੇ, ਉਸੇ ਦਾ ਪੱਲਾ ਫੜੀ ਰੱਖੋ । ਸਿਮਰਨ ਦੀ ਬਰਕਤਿ ਨਾਲ ਮਨ ਸਦਾ ਚੜ੍ਹਦੀ ਕਲਾ ਵਿਚ ਟਿਕਿਆ ਰਹੇਗਾ ।

(੬) ਜਿਸ ਨੂੰ ਮੁੜ ਯਾਦ ਕਰੀਏ, ਉਸ ਨਾਲ ਪਿਆਰ ਬਣ ਜਾਂਦਾ ਹੈ । ਜਿਸ ਨਾਲ ਡੂੰਘਾ ਪਿਆਰ ਪੈ ਜਾਏ, ਉਸੇ ਵਰਗਾ ਸੁਭਾਉ ਭੀ ਹੋ ਜਾਂਦਾ ਹੈ ।

ਨਿਰਭਉ ਪ੍ਰਭੂ ਦਾ ਸੇਵਕ ਆਪ ਭੀ ਨਿਰਭਉ ਹੋ ਜਾਂਦਾ ਹੈ । ਦੁਨੀਆ ਦੇ ਜਾਬਰ ਜਰਵਾਣੇ ਉਸ ਨੂੰ ਡਰਾ ਨਹੀਂ ਸਕਦੇ ।

(੭) ਪ੍ਰਹਿਲਾਦ ਨੂੰ ਕਈ ਡਰਾਵੇ ਦਿੱਤੇ ਗਏ ਤੇ ਆਖਿਆ ਗਿਆ ਕਿ ਜੇ ਜਿੰਦ ਦੀ ਲੋੜ ਹੈ ਤਾਂ ਰਾਮ ਦਾ ਨਾਮ ਛੱਡ ਕੇ ਹਰਨਾਖ਼ਸ਼ ਦਾ ਨਾਮ ਜਪ । ਮਾਂ ਨੇ ਭੀ ਬਥੇਰਾ ਸਮਝਾਇਆ । ਪਰ ਪ੍ਰਹਿਲਾਦ ਡੋਲਿਆ ਨਹੀਂ ।

"ਨਿਰਭਉ ਜਪੈ ਸਗਲ ਭਉ ਮਿਟੈ" ।

## ismrn

### (ਕ) ਵਿਕਾਰਾਂ ਤੋਂ ਬਚਾਂਦਾ ਹੈ

੧. ਸਲੋਕ ਮ: ੧ (ਵਾਰ ਮਾਝ)—ਜਾ ਪਕਾ ਤਾ ਕਟਿਆ—ਪੰਨਾ ੧੪੨

੨. ਗਉੜੀ ਮ: ੧—ਅਵਰਿ ਪੰਚ ਹਮ ਏਕ ਜਨਾ—ਪੰਨਾ ੧੫੫

੩. ਪਉੜੀ ਮ: ੩ (ਗੂਜਰੀ ਕੀ ਵਾਰ)—ਸਭੁ ਜਗੁ ਫਿਰਿ ਮੈ ਦੇਖਿਆ—ਪੰਨਾ ੫੧੦

੪. ਧਨਾਸਰੀ ਮ: ੪—ਜੋ ਹਰਿ ਸੇਵਹਿ ਸੰਤ ਭਗਤ—ਪੰਨਾ ੬੬੬

੫. ਪਉੜੀ ਮ: ੪ (ਵਾਰ ਸਾਰੰਗ)—ਹਰਿ ਕਾ ਨਾਮੁ ਨਿਧਾਨੁ ਹੈ—ਪੰਨਾ ੧੨੩੯

੬. ਮਾਝ ਮ: ੫—ਸਭੇ ਸੁਖ ਭਏ ਪ੍ਰਭ ਤੁਠੇ—ਪੰਨਾ ੧੦੬

੭. ਗਉੜੀ ਮ: ੫—ਰਾਖੁ ਪਿਤਾ ਪ੍ਰਭ ਮੇਰੇ—ਪੰਨੇ ੨੦੫-੦੬

੮. ਗਉੜੀ ਸੁਖਮਨੀ ਮ: ੫—ਜਿਉ ਮੰਦਰ ਕਉ ਥਾਮੈ ਥੰਮਨੁ—ਪੰਨਾ ੨੮੨

੯. ਪਉੜੀ ਮ: ੫ (ਵਾਰ ਮ: ੪ ਗਉੜੀ)—ਤੁਸਿ ਦਿਤਾ ਪੂਰੈ ਸਤਿਗੁਰੂ—ਪੰਨਾ ੩੧੫

੧੦. ਆਸਾ ਮ: ੫—ਅਧਮ ਚੰਡਾਲੀ ਭਈ ਬ੍ਰਹਮਣੀ—ਪੰਨਾ ੩੮੧

੧੧. ਆਸਾ ਮ: ੫—ਮੋਹ ਮਲਨ ਨੀਦ ਤੇ ਛੁਟਕੀ—ਪੰਨਾ ੩੮੩

੧੨. ਸਲੋਕ ਮ: ੫ (ਵਾਰ ਗੂਜਰੀ)—ਖੋਜੀ ਲਧਮੁ ਖੋਜੁ—ਪੰਨਾ ੫੨੧

੧੩. ਸਲੋਕ ਮ: ੫ (ਜੈਤਸਰੀ ਕੀ ਵਾਰ)—ਈਧਣੁ ਕੀਤੋ ਮੂ ਘਣਾ—ਪੰਨਾ ੭੦੬

੧੪. ਬਿਲਾਵਲੁ ਮ: ੫—ਚਰਨ ਭਏ ਸੰਤ ਬੋਹਿਥਾ—ਪੰਨਾ ੮੧੦

੧੫. ਰਾਮਕਲੀ ਮ: ੫—ਗਊ ਕਉ ਚਾਰੇ ਸਾਰਦੂਲੁ—ਪੰਨਾ ੮੯੮

੧੬. ਰਾਮਕਲੀ ਮ: ੫—ਪੰਚ ਸਿੰਘ ਰਾਖੇ ਪ੍ਰਭਿ ਮਾਰਿ—ਪੰਨਾ ੮੯੯

੧੭. ਸਲੋਕ ਮ: ੫—(ਵਾਰ ਰਾਮਕਲੀ)—ਸਸੁ ਵਿਰਾਇਣਿ ਨਾਨਕ ਜੀਉ—ਪੰਨਾ ੯੬੩

੧੮. ਆਸਾ ਕਬੀਰ ਜੀ—ਫੀਲੁ ਰਬਾਬੀ, ਬਲਦੁ ਪਖਾਵਜ—ਪੰਨਾ ੪੭੭

੧੯. ਆਸਾ ਨਾਮਦੇਵ ਜੀ—ਮਨੁ ਮੇਰੋ ਗਜੁ, ਜਿਹਵਾ ਮੇਰੀ ਕਾਤੀ—ਪੰਨਾ ੪੮੫

੨੦. ਬਿਲਾਵਲੁ ਸਧਨਾ ਜੀ—ਨ੍ਰਿਪ ਕੰਨਿਆ ਕੇ ਕਾਰਨੈ—ਪੰਨਾ ੮੫੭

੨੧. ਸਲੋਕ ਫਰੀਦ ਜੀ—ਫਰੀਦਾ ਮੈ ਜਾਨਿਆ ਦੁਖੁ ਮੁਝ ਕੂ—ਪੰਨਾ ੧੩੮੨

੨੨. ਸਲੋਕ ਫਰੀਦ ਜੀ—ਸਰਵਰ ਪੰਖੀ ਹੇਕੜੋ—ਪੰਨਾ ੧੩੮੨

੨੩. ਮਾਝ ਮ: ੩—ਨਿਰਗੁਣੁ ਸਰਗੁਣੁ ਆਪੇ ਸੋਈ—ਪੰਨਾ ੧੨੮

੨੪. ਸਲੋਕ ਮ: ੩ (ਸਿਰੀ ਰਾਗ ਕੀ ਵਾਰ)—ਨਾਨਕ ਹਰਿ ਨਾਮੁ ਜਿਨੀ ਆਰਾਧਿਆ—ਪੰਨਾ ੯੦

੨੫. ਆਸਾ ਮ: ੫—ਸਾਚਿ ਨਾਮਿ ਮੇਰਾ ਮਨੁ ਲਾਗਾ—ਪੰਨਾ ੩੮੪

੨੬. ਧਨਾਸਰੀ ਕਬੀਰ ਜੀ—ਜੋ ਜਨੁ ਭਾਉ ਭਗਤਿ ਕਛੁ ਜਾਨੈ—ਪੰਨਾ ੬੯੨

੨੭. ਸਲੋਕ ਫਰੀਦ ਜੀ—ਕਲਰ ਕੇਰੀ ਛਪੜੀ—ਪੰਨਾ ੧੩੮੧

੨੮. ਸਲੋਕ ਫਰੀਦ ਜੀ—ਫਰੀਦਾ ਇਹੁ ਤਨੁ ਭਉਕਣਾ—ਪੰਨਾ ੧੩੮੨

**ਭਾਵ**:—

(੧) ਜਦੋਂ ਕਣਕ ਆਦਿਕ ਫ਼ਸਲ ਦਾ ਬੂਟਾ ਪੱਕ ਜਾਂਦਾ ਹੈ ਤਾਂ ਉਤੋਂ ਉਤੋਂ ਵੱਢ ਲਈਦਾ ਹੈ, ਕਣਕ ਦੀ ਨਾੜ ਤੇ ਪੈਲੀ ਦੀ ਵਾੜ ਪਿੱਛੇ ਰਹਿ ਜਾਂਦੀ ਹੈ । ਇਸ ਨੂੰ ਸਿੱਟਿਆਂ ਸਮੇਤ ਗਾਹ ਲਈਦਾ ਹੈ, ਤੇ ਬੋਹਲ ਉਡਾ ਕੇ ਦਾਣੇ ਕੱਢ ਲਈਦੇ ਹਨ ।

ਚੱਕੀ ਦੇ ਦੋਵੇਂ ਪੁੜ ਜੋੜ ਕੇ ਇਹਨਾਂ ਦਾਣਿਆਂ ਨੂੰ ਪੀਹਣ ਲਈ ਮਨੁੱਖ ਆ ਬੈਠਦਾ ਹੈ । ਪਰ ਵੇਖੋ ਅਜਬ ਤਮਾਸ਼ਾ ! ਜਿਹੜੇ ਦਾਣੇ ਚੱਕੀ ਦੇ ਦਰ ਤੇ ਕਿੱਲੀ ਦੇ ਨੇੜੇ ਰਹਿੰਦੇ ਹਨ, ਉਹ ਪੀਸਣੋਂ ਬਚ ਜਾਂਦੇ ਹਨ ।

ਜਿਹੜੇ ਮਨੁੱਖ ਪਰਮਾਤਮਾ ਦੇ ਦਰ ਤੇ ਟਿਕੇ ਰਹਿੰਦੇ ਹਨ, ਉਹਨਾਂ ਨੂੰ ਜਗਤ ਦੇ ਵਿਕਾਰ ਪੋਹ ਨਹੀਂ ਸਕਦੇ ।

(੨) ਪਰਮਾਤਮਾ ਮਨੁੱਖ ਨੂੰ ਇਹ ਸੋਹਣਾ ਸਰੀਰ ਦੇਂਦਾ ਹੈ, ਪਰ ਜੀਵ ਉਸ ਸਿਰਜਣਹਾਰ ਨੂੰ ਭੁਲਾ ਕੇ ਸਦਾ ਦੁਨੀਆ ਵਾਲੇ ਚੋਜ-ਤਮਾਸ਼ਿਆਂ ਵਿਚ ਮਸਤ ਰਹਿੰਦਾ ਹੈ, ਤੇ, ਕਾਮਾਦਿਕ ਪੰਜੇ ਵੈਰੀ ਇਸ ਦੇ ਅੰਦਰੋਂ ਭਲੇ ਗੁਣਾਂ ਦੀ ਰਾਸਿ-ਪੂੰਜੀ ਲੁੱਟਦੇ ਰਹਿੰਦੇ ਹਨ ।

ਉਂਞ ਭੀ ਜੀਵ ਇਕੱਲਾ ਇਹਨਾਂ ਪੰਜਾਂ ਵੈਰੀਆਂ ਦਾ ਟਾਕਰਾ ਭੀ ਨਹੀਂ ਕਰ ਸਕਦਾ । ਸਿਮਰਨ ਹੀ ਇੱਕੋ ਇੱਕ ਵਸੀਲਾ ਹੈ ਜਿਸ ਦੀ ਸਹਾਇਤਾ ਨਾਲ ਇਹਨਾਂ ਤੋਂ ਮਨੁੱਖ ਬਚ ਸਕਦਾ ਹੈ ।

(੩) ਜੇਠ ਹਾੜ ਦੀ ਰੁੱਤੇ ਦੁਪਹਿਰ ਵੇਲੇ ਪਿੰਡੇ ਨੂੰ ਲੂੰਹਦੀ ਲੋ ਚੱਲ ਰਹੀ ਹੋਵੇ, ਕਿਸੇ ਵਗਦੇ ਖੂਹ ਦੀ ਨਸਾਰ ਹੇਠ ਬੈਠ ਜਾਉ, ਕਿਸੇ ਸਰੋਵਰ ਦੇ ਪਾਣੀ ਵਿਚ ਚੁੱਭੀ ਲਾਉ, ਪਿੰਡੇ ਨੂੰ ਠੰਢ ਪੈ ਜਾਇਗੀ । ਜਿਤਨਾ ਸਮਾਂ ਉਸ ਠੰਢੇ ਪਾਣੀ ਵਿਚ ਚੁੱਭੀ ਲਾਈ ਰੱਖੋਗੇ, ਲੋ ਦਾ ਸਾੜ ਨੇੜੇ ਨਹੀਂ ਢੁੱਕੇਗਾ ।

ਮਾਇਆ-ਵੇੜ੍ਹੇ ਮਨ ਨੂੰ ਤ੍ਰਿਸ਼ਨਾ ਦੀ ਅੱਗ ਅੰਦਰੇ ਅੰਦਰ ਸਦਾ ਸਾੜਦੀ ਰਹਿੰਦੀ ਹੈ । ਸਰੀਰ ਦੇ ਅੰਦਰ ਹੀ ਰੱਬੀ ਯਾਦ-ਪਿਆਰ ਦਾ ਚਸ਼ਮਾ ਹੈ । ਜੋ ਮਨੁੱਖ ਉਸ ਚਸ਼ਮੇ ਵਿਚ ਇਸ਼ਨਾਨ ਕਰਦਾ ਹੈ, ਉਸ ਨੂੰ ਉਹ ਅੱਗ ਪੋਹ ਨਹੀਂ ਸਕਦੀ ।

(੪) ਪੱਥਰ ਨੂੰ ਬੇੜੀ ਨਦੀ ਤੋਂ ਪਾਰ ਲੰਘਾ ਦੇਂਦੀ ਹੈ । ਲੋਹੇ ਆਦਿਕ ਦੇ ਬਰਤਨ ਉਤੇ ਲੱਗਾ ਹੋਇਆ ਜੰਗਾਲ ਰੇਗ-ਮਾਲ ਤੇ ਘਸਾਇਆਂ ਲਹਿ ਜਾਂਦਾ ਹੈ । ਸੋਨੇ ਨੂੰ ਅੱਗ ਵਿਚ ਤਪਾਇਆਂ ਉਸ ਵਿਚੋਂ ਖੋਟ ਸੜ ਜਾਂਦੀ ਹੈ, ਤੇ ਸੋਨਾ ਸੁੱਧ ਹੋ ਜਾਂਦਾ ਹੈ ।

ਜੋ ਮਨੁੱਖ ਗੁਰੂ-ਸਰਨ ਪੈ ਕੇ ਸੇਵਾ-ਸਿਮਰਨ ਦੀ ਘਾਲ-ਕਮਾਈ ਕਰਦਾ ਹੈ, ਉਹ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਬਚ ਨਿਕਲਦਾ ਹੈ ਤੇ ਸੁੱਧ ਆਚਰਨ ਵਾਲਾ ਹੋ ਜਾਂਦਾ ਹੈ ।

(੫) ਪੰਛੀ ਨੂੰ ਪਰਮਾਤਮਾ ਨੇ ਖੰਭ ਦਿੱਤੇ ਹੋਏ ਹਨ । ਖੰਭਾਂ ਦਾ ਸਦਕਾ ਇਹ ਕਦੇ ਕਿਸੇ ਰੁੱਖ ਉਤੇ ਕਦੇ ਕਿਸੇ ਰੁੱਖ ਉਤੇ ਜਾ ਬਹਿੰਦਾ ਹੈ, ਤੇ ਕਿਸਮ ਕਿਸਮ ਦੇ ਫਲਾਂ ਦਾ ਸੁਆਦ ਚੱਖਦਾ ਹੈ ।

ਮਨੁੱਖ ਦਾ ਮਨ ਪੰਛੀ-ਸਮਾਨ ਹੀ ਹੈ । ਕਦੇ ਆਪਣੇ ਸਰੀਰ ਦੇ ਅੰਦਰ ਨਹੀਂ ਟਿਕਦਾ । ਹਰ ਵੇਲੇ ਦੁਨੀਆ ਦੇ ਪਦਾਰਥਾਂ ਦੀ ਵਾਸਨਾ ਇਸ ਨੂੰ ਭਟਕਾਈ ਫਿਰਦੀ ਹੈ ।

ਜੇਹੜਾ ਕੋਈ ਭਾਗਾਂ ਵਾਲਾ ਪ੍ਰਭੂ ਦੀ ਯਾਦ ਵਿਚ ਟਿਕਦਾ ਹੈ ਉਸ ਦਾ ਮਨ ਕਾਬੂ ਵਿਚ ਰਹਿੰਦਾ ਹੈ ।

(੬) ਦੁੱਧ-ਪੀਂਦਾ ਨਵੇਂ ਨਰੋਏ ਅੰਗਾਂ ਵਾਲਾ ਛੋਟਾ ਬਾਲ ਕੇਹਾ ਸੋਹਣਾ ਲੱਗਦਾ ਹੈ ! ਪਰ ਜੇ ਉਸ ਦੀ ਮਾਂ ਖਾਣ ਪੀਣ ਵਿਚ ਕੋਈ ਵਾਧਾ ਘਾਟਾ ਕਰ ਦੇਵੇ ਤਾਂ ਉਸ ਦਾ ਅਸਰ ਤੁਰਤ ਉਸ ਬਾਲ ਦੀ ਸਿਹਤ ਉਤੇ ਹੋ ਜਾਂਦਾ ਹੈ,

ਤੇ ਉਹ ਵਿਲਕਣ ਲੱਗ ਪੈਂਦਾ ਹੈ । ਸਿਆਣੀ ਇਸਤ੍ਰੀ ਬੱਚੇ ਦੇ ਹਾਜ਼ਮੇ ਵਾਸਤੇ ਫੱਕੀ ਬਣਾ ਰੱਖਦੀ ਹੈ, ਤੇ ਦੂਜੇ ਚੌਥੇ ਦਿਨ ਉਸ ਨੂੰ ਰਤਾ ਕੁ ਖਵਾ ਦੇਂਦੀ ਹੈ ।

ਜਿਸ ਅੰਞਾਣੇ ਮਨ ਨੂੰ ਨਾਮ ਦੀ ਹੱਥੀ ਮਿਲਦੀ ਰਹੇ, ਉਸ ਦੇ ਸਾਰੇ ਰੋਗ ਦੂਰ ਹੋਏ ਰਹਿੰਦੇ ਹਨ ।

(੭) ਪ੍ਰਭੂ ਦੀ ਸਰਨ ਪਿਆਂ ਪੰਜੇ ਕਾਮਾਦਿਕਾਂ ਨੂੰ ਜਿੱਤ ਲਈਦਾ ਹੈ ।

(੮) ਘਰ ਦੀ ਛੱਤ ਹੇਠ ਥੰਮ੍ਹੀ ਦਾ ਸਹਾਰਾ ਹੁੰਦਾ ਹੈ, ਗੁਰੂ ਦਾ ਸ਼ਬਦ ਮਨ ਨੂੰ ਡੋਲਣ ਤੋਂ ਬਚਾਣ ਲਈ ਥੰਮ੍ਹੀ ਦਾ ਕੰਮ ਦੇਂਦਾ ਹੈ । ਪੱਥਰ ਨੂੰ ਬੇੜੀ ਵਿਚ ਰੱਖ ਕੇ ਨਦੀ ਤੋਂ ਪਾਰ ਲੰਘਾ ਲਈਦਾ ਹੈ । ਜੀਵ ਪ੍ਰਭੂ-ਨਾਮ ਦਾ ਆਸਰਾ ਲੈ ਕੇ ਸੰਸਾਰ-ਸਮੁੰਦਰ ਦੇ ਵਿਕਾਰਾਂ ਤੋਂ ਬਚ ਜਾਂਦਾ ਹੈ । ਦੀਵੇ ਦਾ ਚਾਨਣ ਹਨੇਰੇ ਨੂੰ ਦੂਰ ਕਰਦਾ ਹੈ । ਗੁਰੂ ਦੀ ਕਿਰਪਾ ਨਾਲ ਮਨੁੱਖ ਦੀ ਅਗਿਆਨਤਾ ਦੂਰ ਹੁੰਦੀ ਹੈ ।

(੯) ਚਿੜੀਆਂ ਆਮ ਤੌਰ ਤੇ ਵੱਸਦੇ ਘਰਾਂ ਵਿਚ ਹੀ ਆਪਣੇ ਆਲ੍ਹਣੇ ਬਣਾਉਂਦੀਆਂ ਹਨ । ਆਪਣੇ ਬੱਚਿਆਂ ਨੂੰ ਉਹ ਉਤਨਾ ਚਿਰ ਆਲ੍ਹਣੇ ਵਿਚ ਹੀ ਚੋਗਾ ਦੇਂਦੀਆਂ ਰਹਿੰਦੀਆਂ ਹਨ, ਜਦ ਤਕ ਉਹਨਾਂ ਦੇ ਖੰਭ ਉੱਡਣ ਜੋਗੇ ਨ ਹੋ ਜਾਣ । ਫਿਰ ਭੀ ਕਈ ਵਾਰੀ ਕੋਈ ਬੋਟ ਆਲ੍ਹਣੇ ਵਿਚੋਂ ਹੇਠਾਂ ਡਿੱਗ ਪੈਂਦਾ ਹੈ । ਭੋਇਂ ਤੇ ਡਿੱਗਾ ਹੋਇਆ ਬੋਟ ਉੱਕਾ ਹੀ ਨਿਆਸਰਾ ਹੋ ਜਾਂਦਾ ਹੈ । ਚਿੜੀਆਂ ਉਸ ਨੂੰ ਚੋਗਾ ਭੀ ਨਹੀਂ ਦੇਂਦੀਆਂ । ਉਥੇ ਹੀ ਉਹ ਬੋਟ ਸਹਿਕ ਸਹਿਕ ਕੇ ਮਰ ਜਾਂਦਾ ਹੈ ।

ਸਿਰਜਣਹਾਰ ਪ੍ਰਭੂ ਨੂੰ ਵਿਸਾਰਨ ਵਾਲੇ ਮਨੁੱਖ ਦੀ ਆਤਮਕ ਮੌਤ ਭੀ ਇਸੇ ਤਰ੍ਹਾਂ ਹੀ ਹੁੰਦੀ ਹੈ । ਅਨੇਕਾਂ ਵਿਕਾਰ ਉਸ ਦੀ ਆਤਮਾ ਨੂੰ ਆ ਦਬਾਉਂਦੇ ਹਨ ।

ਗੁਰੂ ਮਿਹਰ ਕਰ ਕੇ ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦੀ ਦਾਤਿ ਦੇਂਦਾ ਹੈ, ਉਸ ਉਤੇ ਇਹ ਆਪਣਾ ਜ਼ੋਰ ਨਹੀਂ ਪਾ ਸਕਦੇ ।

(੧੦) ਚੂਹੇ ਨੂੰ ਵੇਖ ਕੇ ਬਿੱਲੀ ਭੱਜ ਕੇ ਉਸ ਨੂੰ ਜਾ ਦਬੋਚਦੀ ਹੈ । ਖ਼ੁਰਾਕ ਜੁ ਹੋਈ ਬਿੱਲੀ ਦੀ ਇਹ । ਆਪਣੀ ਤਾਕਤ ਦੇ ਮਾਣ ਵਿਚ ਮੱਤਾ ਸ਼ੇਰ ਜੰਗਲ ਦੇ ਹੋਰ ਪਸ਼ੂਆਂ ਨੂੰ ਭਬਕ ਮਾਰ ਕੇ ਪੈਂਦਾ ਹੈ ।

ਰਤਾ ਕੁ ਤਾਕਤ ਮਿਲ ਜਾਏ ਮਨੁੱਖ ਨੂੰ, ਆਪਣੇ ਤੋਂ ਮਾੜਿਆਂ ਨੂੰ ਘੂਰ ਘੂਰ ਕੇ ਪੈਂਦਾ ਹੈ ।

ਤ੍ਰਿਸ਼ਨਾ, ਅਹੰਕਾਰ, ਆਕੜ ਆਦਿਕ ਅਨੇਕਾਂ ਹੀ ਹਨ ਵਿਕਾਰ ਜੋ ਰੱਬ ਤੋਂ ਵਿੱਛੁੜੇ ਮਨੁੱਖ ਦੇ ਮਨ ਉਤੇ ਆਪਣਾ ਕਬਜ਼ਾ ਕਰੀ ਰੱਖਦੇ ਹਨ ।

ਜਿਸ ਮਨੁੱਖ ਨੂੰ ਗੁਰੂ ਮਿਹਰ ਕਰ ਕੇ ਪਰਮਾਤਮਾ ਦੇ ਨਾਮ-ਅੰਮ੍ਰਿਤ ਦੀ ਦਾਤਿ ਦੇਂਦਾ ਹੈ, ਉਸ ਦੇ ਅੰਦਰੋਂ ਇਹ ਸਾਰੇ ਵਿਕਾਰ ਖ਼ਤਮ ਹੋ ਜਾਂਦੇ ਹਨ ।

(੧੧) ਜੰਗਲ ਨੂੰ ਅੱਗ ਲੱਗਣ ਦਾ ਦ੍ਰਿਸ਼ ਬਹੁਤ ਭਿਆਨਕ ਹੋਇਆ ਕਰਦਾ ਹੈ । ਉੱਚੇ ਸਿਰ-ਕੱਢ ਤੇ ਮੋਟੇ ਪਲੇ ਹੋਏ ਰੁੱਖ ਪਲ ਵਿਚ ਸੜ ਕੇ ਸੁਆਹ ਹੋ ਜਾਂਦੇ ਹਨ । ਜਗਤ ਇਕ ਜੰਗਲ ਸਮਾਨ ਹੈ, ਜਿਸ ਵਿਚ ਮਨੁੱਖ ਵੱਡੇ-ਵੱਡੇ ਰੁੱਖਾਂ ਸਮਾਨ ਹਨ । ਇਸ ਜੰਗਲ ਵਿਚ ਤ੍ਰਿਸ਼ਨਾ ਦੀ ਅੱਗ ਲੱਗੀ ਹੋਈ ਹੈ, ਜੋ ਸਭ ਦੀ ਆਤਮਾ ਨੂੰ ਸਾੜ ਕੇ ਸੁਆਹ ਕਰਦੀ ਜਾਂਦੀ ਹੈ । ਜਿਨ੍ਹਾਂ ਦੇ ਅੰਦਰ ਪਰਮਾਤਮਾ ਦੀ ਯਾਦ ਦੀ ਤਰਾਵਟ ਹੈ, ਉਹ ਤ੍ਰਿਸ਼ਨਾ-ਅੱਗ ਦੀ ਮਾਰ ਤੋਂ ਬਚ ਜਾਂਦੇ ਹਨ । ਪਰ ਐਸੇ ਹੁੰਦੇ ਕੋਈ ਵਿਰਲੇ ਹੀ ਹਨ । ਕੱਜਲ-ਭਰੀ ਇਸ ਜਗਤ-ਕੋਠੜੀ ਵਿਚੋਂ ਆਚਰਨ ਦੀ ਚਿੱਟੀ ਚਾਦਰ ਲੈ ਕੇ ਵਿਰਲੇ ਹੀ ਲੰਘਦੇ ਹਨ । ਤੇ, ਉਹੀ ਹਨ ਮਨੁੱਖ ਜਿਨ੍ਹਾਂ ਨੂੰ ਆਦਰਸ਼ਕ ਮਨੁੱਖ ਕਿਹਾ ਜਾ ਸਕਦਾ ਹੈ ।

(੧੨) ਕਿਸਾਨ ਬੜੀ ਮੇਹਨਤ ਕਰ ਕੇ ਪੈਲੀ ਤਿਆਰ ਕਰਦਾ ਹੈ, ਫਿਰ ਉਸ ਵਿਚ ਦਾਣੇ ਬੀਜਦਾ ਹੈ । ਖੇਤੀ ਉੱਗਦੀ ਹੈ, ਤਾਂ ਪਸ਼ੂ ਉਸ ਹਰਿਆਵਲ ਨੂੰ ਵੇਖ ਕੇ ਖਾਣ ਆ ਪੈਂਦੇ ਹਨ । ਰਾਹੀ ਮੁਸਾਫ਼ਿਰ ਭੀ ਕਈ ਵਾਰੀ ਪਗ-ਡੰਡੀਆਂ ਪਾ ਕੇ ਖੇਤੀ ਮਿੱਧ ਦੇਂਦੇ ਹਨ । ਖੇਤੀ ਨੂੰ ਬਚਾ ਕੇ ਰੱਖਣ ਲਈ ਕਿਸਾਨ ਪੈਲੀ ਦੇ ਦੁਆਲੇ ਤਕੜੀ ਵਾੜ ਕਰ ਦੇਂਦਾ ਹੈ । ਪੈਲੀ ਦੀ ਰਾਖੀ ਕਰਦਾ ਹੈ । ਉਜਾੜਾ ਕਰਨ ਵਾਲੇ ਪਸ਼ੂਆਂ ਨੂੰ ਨੇੜੇ ਨਹੀਂ ਆਉਣ ਦੇਂਦਾ ।

ਸਰੀਰ-ਖੇਤੀ ਵਿਚ ਸ਼ੁਭ-ਗੁਣਾਂ ਦੇ ਫ਼ਸਲ ਨੂੰ ਕਾਮਾਦਿਕ ਪਸ਼ੂਆਂ ਤੋਂ ਬਚਾ ਕੇ ਰੱਖਣ ਲਈ ਪ੍ਰਭੂ-ਯਾਦ ਦੀ ਵਾੜ ਦੀ ਲੋੜ ਹੈ ।

(੧੩) ਲੱਕੜਾਂ ਦਾ ਮਣਾਂ-ਮੂੰਹੀ ਢੇਰ ਪਿਆ ਹੋਵੇ, ਅੱਗ ਦੀ ਇਕ ਚੰਗਿਆੜੀ ਦੇ ਭਖਣ ਨਾਲ ਅਜੇਹਾ ਭਾਂਬੜ ਮੱਚਦਾ ਹੈ ਕਿ ਵੇਂਹਦਿਆਂ ਵੇਂਹਦਿਆਂ ਉਹ ਸਾਰਾ ਢੇਰ ਸੜ ਕੇ ਸੁਆਹ ਹੋ ਜਾਂਦਾ ਹੈ ।

ਮਨ ਵਿਚ ਪਰਮਾਤਮਾ ਦੇ ਪਿਆਰ ਦੀ ਚੰਗਿਆੜੀ ਭਖਾਉ, ਸਾਰੇ ਦੁੱਖ ਵਿਕਾਰ ਭਸਮ ਹੋ ਜਾਣਗੇ ।

(੧੪) ਇਕੱਲਾ ਮੁਸਾਫ਼ਿਰ ਰਾਹ ਖੁੰਝ ਕੇ ਔਖੜੇ ਪੈ ਜਾਏ, ਤਾਂ ਉਸ ਨੂੰ ਚੋਰਾਂ ਡਾਕੂਆਂ ਦਾ ਖ਼ਤਰਾ ਪੈ ਜਾਂਦਾ ਹੈ । ਅਨੇਕਾਂ ਮੁਸਾਫ਼ਿਰ ਇਸ ਤਰ੍ਹਾਂ ਲੁੱਟੇ ਜਾਂਦੇ ਹਨ, ਤੇ ਅਨੇਕਾਂ ਹੀ ਜਾਨ ਤੋਂ ਭੀ ਹੱਥ ਧੋ ਬੈਠਦੇ ਹਨ ।

ਸੰਸਾਰਕ ਜੀਵਨ ਇਕੱਲੇ ਮਨੁੱਖ-ਰਾਹੀ ਵਾਸਤੇ ਉਜਾੜ ਦਾ ਹੀ ਪੈਂਡਾ ਹੈ । ਕਾਮਾਦਿਕ ਚੋਰ ਡਾਕੂ ਹਰ ਵੇਲੇ ਇਸ ਦੇ ਆਤਮਕ ਜੀਵਨ ਦੇ ਲਾਗੂ ਹਨ । ਜਿਸ ਨੂੰ ਗੁਰੂ ਮਿਲ ਪਏ, ਸਤਸੰਗ ਮਿਲ ਜਾਏ, ਉਹ ਸੁਭ ਗੁਣਾਂ ਦੀ ਆਪਣੀ ਰਾਸ-ਪੂੰਜੀ ਬਚਾ ਕੇ ਲੈ ਜਾਂਦਾ ਹੈ ।

(੧੫) ਸੁਅਰਾਥ ਤੇ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਹੇ ਮਨੁੱਖ ਦੀ ਆਤਮਾ ਕਮਜ਼ੋਰ ਹੋ ਜਾਂਦੀ ਹੈ । ਮਨੁੱਖ ਨਿਰਦਇਅਤਾ ਕਠੋਰਤਾ ਆਦਿਕ ਕਈ ਅਉਗਣਾਂ ਦੇ ਦਬਾਉ ਹੇਠ ਰੋਜ਼ਾਨਾ ਕਾਰ-ਵਿਹਾਰ ਕਰਦਾ ਹੈ । ਵੇਖਣ ਨੂੰ ਦਿੱਸਦੇ ਮਨੁੱਖ ਦਾ ਸੁਭਾਉ ਪਸ਼ੂਆਂ ਵਾਲਾ ਹੋ ਜਾਂਦਾ ਹੈ । ਸਰਬ-ਵਿਆਪਕ ਪ੍ਰਭੂ ਦੀ ਯਾਦ ਦੀ ਬਰਕਤਿ ਨਾਲ ਮਨੁੱਖ ਦੀ ਆਤਮਾ, ਮਾਨੋ, ਹਰੀ ਹੋ ਜਾਂਦੀ ਹੈ, ਜੋ ਪਹਿਲਾਂ ਤੰਗ ਦਿਲੀ ਦੇ ਸੋਕੇ ਦੀ ਮਾਰੀ ਹੋਈ ਸੀ ।

(੧੬) ਜੀਵਨ ਦੇ ਸਹੀ ਰਸਤੇ ਤੋਂ ਖੁੰਝੇ ਹੋਏ ਮਨੁੱਖ ਵਾਸਤੇ ਸੰਸਾਰ ਇਕ ਐਸੇ ਸਮੁੰਦਰ ਸਮਾਨ ਬਣ ਜਾਂਦਾ ਹੈ, ਜਿਸ ਵਿਚ ਵਿਕਾਰਾਂ ਦੀਆਂ ਬੇਅੰਤ ਲਹਿਰਾਂ ਪੈ ਰਹੀਆਂ ਹੋਣ । ਅਜੇਹੇ ਠਾਠਾਂ ਮਾਰ ਰਹੇ ਸਮੁੰਦਰ ਵਿਚੋਂ ਸੁਆਰਥੀ ਜੀਵਨ ਦੀ ਕਮਜ਼ੋਰ ਬੇੜੀ ਨੂੰ ਪਾਰ ਲੰਘਾਣਾ ਮਨੁੱਖ ਵਾਸਤੇ ਬਹੁਤ ਕਠਨ ਹੋ ਜਾਂਦਾ ਹੈ ।

ਪ੍ਰਭੂ-ਯਾਦ ਦੀ ਬਰਕਤਿ ਨਾਲ ਮਨੁੱਖ ਆਤਮਕ ਤੌਰ ਤੇ ਇਤਨਾ ਬਲੀ ਹੋ ਜਾਂਦਾ ਹੈ, ਕਿ ਉਹ ਸਮੁੰਦਰ ਇਸ ਨੂੰ ਇਕ ਘੜੇ ਵਿਚ ਪਏ ਪਾਣੀ ਜਿਤਨਾ ਹੀ ਭਾਸਦਾ ਹੈ, ਇਕ ਵੱਛੇ ਦੇ ਖੁਰ ਨਾਲ ਪਏ ਨਿਸ਼ਾਨ ਜਿਤਨਾ ਹੀ ਦਿੱਸਦਾ ਹੈ ।

(੧੭) ਸਹੁਰੇ ਘਰ ਜਾ ਕੇ ਸੱਜ-ਵਿਆਹੀ ਮੁਟਿਆਰ ਦਾ ਕੁਝ ਚਿਰ ਤਾਂ ਸੱਸ ਸਹੁਰਾ ਜੇਠ ਆਦਿਕ ਸਾਰੇ ਹੀ ਆਦਰ ਕਰਦੇ ਹਨ । ਪਰ ਸਹਜੇ ਸਹਜੇ ਬੋਲੀ-ਠੋਲੀ ਸ਼ੁਰੂ ਹੋ ਜਾਂਦੀ ਹੈ । ਰਤਾ ਮਾਸਾ ਭੁੱਲ੍ਹੇ ਵਿਗੜੇ ਤੋਂ ਸੱਸ ਸਹੁਰਾ ਜੇਠ ਸਭੇ ਹੀ ਝਿੜਕਾਂ ਦੇਂਦੇ ਰਹਿੰਦੇ ਹਨ । ਵਿਆਹੀ ਆਈ ਮੁਟਿਆਰ ਨੂੰ ਘਰ ਵਿਚ ਇਕੋ ਹੀ ਸਹਾਰਾ ਹੋ ਸਕਦਾ ਹੈ, ਉਹ ਹੈ ਆਪਣੇ ਪਤੀ ਦਾ । ਜੇ ਪਤੀ ਪਿਆਰ ਕਰਦਾ ਰਹੇ, ਤਾਂ ਮੁਟਿਆਰ ਹੋਰ ਕਿਸੇ ਦੀਆਂ ਝਿੜਕਾਂ ਦੀ ਪਰਵਾਹ ਨਹੀਂ ਕਰਦੀ ।

ਜੇਹੜੀ ਜਿੰਦ-ਵਹੁਟੀ ਪਤੀ-ਪਰਮਾਤਮਾ ਦਾ ਪਿਆਰ ਜਿੱਤ ਲੈਂਦੀ ਹੈ ਉਸ ਨੂੰ ਮਾਇਆ ਦੀ ਤ੍ਰਿਸ਼ਨਾ ਸਾੜ ਨਹੀਂ ਸਕਦੀ, ਜਗਤ ਦਾ ਮੋਹ ਤੌਖਲੇ ਵਿਚ ਨਹੀਂ ਪਾ ਸਕਦਾ, ਮੌਤ ਦਾ ਸਹਿਮ ਡਰਾ ਨਹੀਂ ਸਕਦਾ ।

(੧੮) ਮਨੁੱਖ ਜਿਤਨਾ ਚਿਰ ਸੁਆਰਥੀ ਹੈ, ਉਤਨਾ ਚਿਰ ਇਸ ਦਾ ਜੀਵਨ ਪਸ਼ੂ-ਸਮਾਨ ਹੈ । ਅੱਕ ਦੀਆਂ ਅੰਬਾਕੜੀਆਂ ਵੇਖਣ ਨੂੰ ਸੋਹਣੇ ਅੰਬ ਦਿੱਸਦੀਆਂ ਹਨ । ਮਨੁੱਖ ਭੀ ਨਿਰਾ ਵੇਖਣ ਨੂੰ ਹੀ ਬਾਕੀ ਦੀਆਂ ਜੂਨਾਂ ਦੇ ਜੀਵਾਂ ਨਾਲੋਂ ਸੋਹਣਾ ਦਿੱਸਦਾ ਹੈ । ਪਰ ਜਦੋਂ ਪਰਮਾਤਮਾ ਦੀ ਯਾਦ ਦੀ ਬਰਕਤਿ ਨਾਲ ਇਸ ਦਾ ਸੁਆਰਥੀ ਸੁਭਾਉ ਬਦਲਦਾ ਹੈ, ਤਾਂ ਅੰਬਾਕੜੀ ਤੋਂ ਪੱਕਾ ਅੰਬ ਬਣ ਜਾਂਦਾ ਹੈ । ਪਸ਼ੂ-ਬਿਰਤੀਆਂ ਦੂਰ ਹੋ ਜਾਂਦੀਆਂ ਹਨ । ਖ਼ੁਦ-ਗ਼ਰਜ਼ੀ ਖ਼ਤਮ ਹੋ ਜਾਂਦੀ ਹੈ । ਅਹੰਕਾਰ ਲੋਪ ਹੋ ਜਾਂਦਾ ਹੈ । ਮਨੁੱਖ ਦੀ ਕਾਂਇਆਂ ਹੀ ਪਲਟ ਜਾਂਦੀ ਹੈ । ਇਸ ਦੇ ਸੁਭਾਉ ਵਿਚ ਮਿਠਾਸ ਹੀ ਮਿਠਾਸ । ਇਸ ਦੇ ਅੰਦਰ ਖ਼ਲਕਤ ਦੇ ਪਿਆਰ ਦਾ ਨਿੱਘ ਪੈਦਾ ਹੁੰਦਾ ਹੈ । ਆਪਣਾ ਜੀਵਨ ਖ਼ਲਕਤ ਦੀ ਸੇਵਾ ਵਿਚ ਗੁਜ਼ਾਰਦਾ ਹੈ ।

(੧੯) ਛੀਂਬਾ ਗਜ਼ ਨਾਲ ਕਪੜਾ ਮਿਣਦਾ ਹੈ । ਕੁਰਤਾ ਆਦਿਕ ਤਿਆਰ ਕਰਨ ਲਈ ਉਸ ਨੂੰ ਕੈਂਚੀ ਨਾਲ ਕੱਟ ਕੇ ਸੂਈ ਧਾਗੇ ਨਾਲ ਸਿਉ ਲੈਂਦਾ ਹੈ ।

ਭਗਤ ਨਾਮਦੇਵ ਜੀ ਜਾਤਿ ਦੇ ਛੀਂਬੇ ਸਨ । ਆਪਣੇ ਕਿੱਤੇ ਦਾ ਦ੍ਰਿਸ਼ਟਾਂਤ ਦੇ ਕੇ ਕਹਿੰਦੇ ਹਨ ਕਿ ਪ੍ਰਭੂ ਚਰਨਾਂ ਦਾ ਪ੍ਰੇਮੀ ਆਪਣੀ ਸੁਰਤਿ ਪ੍ਰਭੂ ਦੀ ਯਾਦ ਵਿਚ ਪ੍ਰੋਂਦਾ ਹੈ, ਤੇ ਜੀਭ ਨਾਲ ਪ੍ਰਭੂ ਦੇ ਗੁਣ ਗਾਉਂਦਾ ਹੈ । ਇਸ ਤਰ੍ਹਾਂ ਉਸ ਦੀ ਜਮਾਂ ਵਾਲੀ ਫਾਹੀ ਕੱਟੀ ਜਾਂਦੀ ਹੈ ।

ਪਿਆਰ ਤੇ ਯਾਦ, ਯਾਦ ਅਤੇ ਪਿਆਰ ਦਾ ਡੂੰਘਾ ਸੰਬੰਧ ਹੈ ।

(੨੦) ਇਹ ਸੰਸਾਰ ਇਕ ਜੰਗਲ ਸਮਾਨ ਹੈ ਜਿਸ ਵਿਚ ਗਿੱਦੜ ਆਦਿਕ ਅਨੇਕਾਂ ਪਸ਼ੂ ਵਿਚਰ ਰਹੇ ਹਨ । ਸ਼ੇਰ ਇਸ ਜੰਗਲ ਦਾ ਸਰਦਾਰ ਹੈ । ਜੇਹੜਾ ਕੋਈ ਸ਼ੇਰ ਦਾ ਆਸਰਾ ਲੈ ਲੈਂਦਾ ਹੈ, ਉਸ ਨੂੰ ਗਿੱਦੜ ਆਦਿਕਾਂ ਤੋਂ ਕੋਈ ਡਰ-ਖ਼ਤਰਾ ਨਹੀਂ ਰਹਿ ਜਾਂਦਾ ।

ਪਰਮਾਤਮਾ ਦੇ ਨਾਮ ਦੀ ਓਟ ਲਿਆਂ ਵਿਕਾਰ ਤੰਗ ਕਰਨੋਂ ਹਟ ਜਾਂਦੇ ਹਨ ।

(੨੧) ਦਰੀਆਵਾਂ ਦਾ ਪਾਣੀ ਸਾਧਾਰਣ ਤੌਰ ਤੇ ਤਾਂ ਪੱਧਰਾ ਹੀ ਵਹਿੰਦਾ ਹੈ, ਪਰ ਜਿਥੇ ਕਿਤੇ ਵਹਿਣ ਦੇ ਰਸਤੇ ਵਿਚ ਕੋਈ ਭਾਰੀ ਅਟਕ ਆ ਜਾਏ, ਜਾਂ, ਅਚਨਚੇਤ ਬਹੁਤ ਨੀਵੀਂ ਧਰਤੀ ਆ ਜਾਏ, ਤਾਂ ਉਥੇ ਪਾਣੀ ਵਿਚ ਬੜੀਆਂ ਠਿੱਲਾਂ ਪੈਣ ਲੱਗ ਪੈਂਦੀਆਂ ਹਨ । ਕਈ ਥਾਂਈਂ ਘੁੰਮਣ-ਘੇਰੀਆਂ ਭੀ ਪੈਂਦੀਆਂ ਹਨ । ਮਲਾਹ ਅਜੇਹੇ ਥਾਵਾਂ ਤੋਂ ਆਪਣੀ ਬੇੜੀ ਬੜੇ ਸੁਚੇਤ ਹੋ ਕੇ ਲੰਘਾਂਦੇ ਹਨ । ਬੇੜੀ ਵਿਚ ਬੈਠੇ ਰਾਹੀਆਂ ਦੇ ਰੰਗ ਤਾਂ ਫੱਕ ਹੋ ਜਾਂਦੇ ਹਨ, ਪਰ ਜੇ ਮਲਾਹ ਸਿਆਣੇ ਹੋਣ ਤਾਂ ਕੋਈ ਖ਼ਤਰਾ ਨਹੀਂ ਵਾਪਰਦਾ ।

ਸੰਸਾਰਕ ਜੀਵਨ ਇਕ ਸਮੁੰਦਰ ਹੈ, ਇਕ ਵੱਡਾ ਦਰਿਆ ਹੈ ਅਨੇਕਾਂ ਕਿਸਮਾਂ ਦੇ ਵਿਕਾਰਾਂ ਦੇ ਇਸ ਵਿਚ ਝੱਖੜ ਝੁੱਲ ਰਹੇ ਹਨ, ਛੱਲ ਪੈ ਰਹੇ ਹਨ । ਮਨੁੱਖਾ ਸਰੀਰ ਦੀ ਬੇੜੀ ਇਹਨਾਂ ਛੱਲਾਂ ਵਿਚ ਡੋਲਦੀ ਹੈ । ਅਨੇਕਾਂ ਹੀ ਡੁੱਬ ਜਾਂਦੇ ਹਨ । ਪਰ ਜਿਨ੍ਹਾਂ ਨੂੰ ਸਿਆਣਾ ਗੁਰੂ ਮੁਹਾਣਾ ਮਿਲ ਜਾਂਦਾ ਹੈ, ਉਹਨਾਂ ਦੀ ਬੇੜੀ ਸਹੀ ਸਲਾਮਤਿ ਪਾਰ ਲੰਘ ਜਾਂਦੀ ਹੈ ।

(੨੨) ਛੰਭਾਂ ਵਿਚ ਹਰ ਸਾਲ ਅਨੇਕਾਂ ਸੈਲਾਨੀ ਪੰਛੀ ਆਉਂਦੇ ਹਨ । ਉਹਨਾਂ ਨੂੰ ਸ਼ਿਕਾਰ ਕਰਨ ਲਈ ਭੀ ਅਨੇਕਾਂ ਸ਼ਿਕਾਰੀ ਪਹੁੰਚੇ ਰਹਿੰਦੇ ਹਨ । ਹਰ ਰੋਜ਼ ਅਨੇਕਾਂ ਹੀ ਪੰਛੀ ਮਾਰੇ ਜਾਂਦੇ ਹਨ ।

ਜੀਵ ਇਸ ਸੰਸਾਰ-ਸਰੋਵਰ ਇਕ ਪੰਛੀ-ਸਮਾਨ ਹੈ । ਕਾਮਾਦਿਕ ਅਨੇਕਾਂ ਹੀ ਸ਼ਿਕਾਰੀ ਇਸ ਦੇ ਆਤਮਕ ਜੀਵਨ ਦੇ ਲਾਗੂ ਆ ਬਣਦੇ ਹਨ । ਇਕੱਲੇ ਜੀਵ-ਪੰਛੀ ਦੀ ਇਹਨਾਂ ਦੇ ਟਾਕਰੇ ਤੇ ਕੋਈ ਪੇਸ਼ ਨਹੀਂ ਜਾਂਦੀ । ਬਚ ਕੇ ਉਹੀ ਨਿਕਲਦਾ ਹੈ ਜੋ ਪਰਮਾਤਮਾ ਦੀ ਓਟ ਲੈਂਦਾ ਹੈ ।

(੨੩) ਜੋ ਮਨੁੱਖ ਪ੍ਰਭੂ ਦੀ ਯਾਦ ਹਿਰਦੇ ਵਿਚ ਵਸਾਉਂਦਾ ਹੈ ਉਹ ਆਪ ਤਾਂ ਵਿਕਾਰਾਂ ਤੋਂ ਬਚਦਾ ਹੀ ਹੈ, ਹੋਰਨਾਂ ਨੂੰ ਭੀ ਬਚਾਣ ਦੇ ਸਮਰਥ ਹੋ ਜਾਂਦਾ ਹੈ ।

(੨੪) ਜਿਨ੍ਹਾਂ ਪ੍ਰਭੂ ਦਾ ਪੱਲਾ ਫੜਿਆ, ਪ੍ਰਭੂ ਦੀ ਦਾਸੀ ਮਾਇਆ ਉਹਨਾਂ ਦੇ ਪਿਛੇ ਪਿਛੇ ਫਿਰਦੀ ਹੈ ।

ਉਹ ਮਨੁੱਖ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਆਪਣੀ ਜੀਵਨ-ਨਈਆ ਸਹੀ-ਸਲਾਮਤ ਪਾਰ ਲੰਘਾ ਲੈਂਦੇ ਹਨ ।

(੨੫) ਰੱਬ ਦਾ ਪਿਆਰਾ ਮਨੁੱਖ ਕਿਰਤ ਕਾਰ ਤਾਂ ਕਰਦਾ ਹੈ, ਪਰ ਉਸ ਦਾ ਮਨ ਮਾਇਆ ਦੇ ਮੋਹ ਵਿਚ ਖੁੱਭਦਾ ਨਹੀਂ ।

(੨੬) ਘੜੇ ਦਾ ਪਾਣੀ ਕਿਸੇ ਭਰੇ ਸਰੋਵਰ ਵਿਚ ਡੋਹਲ ਦਿਓ । ਘੜੇ ਦਾ ਉਹ ਪਾਣੀ ਮੁੜ ਵੱਖ ਨਹੀਂ ਕੀਤਾ ਜਾ ਸਕਦਾ । ਰਲ ਕੇ ਇੱਕ-ਜਾਨ ਹੋ ਜਾਂਦੇ ਹਨ ।

ਜਿਸ ਨੂੰ ਮੁੜ ਮੁੜ ਯਾਦ ਕਰੀਏ, ਉਸ ਨਾਲ ਡੂੰਘਾ ਪਿਆਰ ਪੈ ਜਾਂਦਾ ਹੈ । ਪਿਆਰ ਦੀ ਸਾਂਝ ਨਾਲ ਸੁਭਾਵ ਮਿਲ ਜਾਂਦੇ ਹਨ, ਮਾਨੋ, ਦੋ ਜਿੰਦਾਂ ਮਿਲ ਕੇ ਇਕ ਹੋ ਜਾਂਦੀਆਂ ਹਨ ।

ਪਰਮਾਤਮਾ ਦੀ ਯਾਦ ਨਾਲ ਮਨੁੱਖ ਦਾ ਸੁਆਰਥੀ ਸੁਭਾਉ ਦੂਰ ਹੋ ਹੋ ਕੇ ਮੇਰ-ਤੇਰ ਮਿਟਦੀ ਜਾਂਦੀ ਹੈ, ਆਤਮਾ ਇਤਨੀ ਉੱਚੀ ਹੁੰਦੀ ਜਾਂਦੀ ਹੈ ਕਿ ਜੀਵਾਤਮਾ ਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਰਹਿ ਜਾਂਦਾ ।

(੨੭) ਹੰਸ ਮਾਨ ਸਰੋਵਰ ਵਿਚ ਰਹਿ ਕੇ ਹੀ ਖ਼ੁਸ਼ ਰਹਿੰਦੇ ਹਨ । ਉਹਨਾਂ ਦੀ ਖ਼ੁਰਾਕ ਭੀ ਹੈ ਮੋਤੀ । ਜੇ ਕਦੇ ਭਾਵੀ-ਵੱਸ ਹੋ ਕੇ ਉਹਨਾਂ ਨੂੰ ਮਾਨ ਸਰੋਵਰ ਤੋਂ ਦੂਰ ਕਿਸੇ ਛੱਪੜੀ ਦੇ ਕੰਢੇ ਬੈਠਣਾ ਪੈ ਜਾਏ, ਕਿਤੇ ਕੋਧਰੇ ਦੀ ਪੈਲੀ ਵਿਚ ਉਤਰਨਾ ਪੈ ਜਾਏ, ਤਾਂ ਉਹ ਛੱਪੜੀ ਵਿਚੋਂ ਡੱਡੀਆਂ ਫੜ ਕੇ ਨਹੀਂ ਖਾਣਗੇ, ਨਾਹ ਹੀ ਉਹ ਕੋਧਰੇ ਦੇ ਦਾਣੇ ਚੁਗਣਗੇ ।

ਮਹਾ ਪੁਰਖ ਕਦੇ ਵਿਕਾਰਾਂ ਵਿਚ ਨਹੀਂ ਫਸਦੇ, ਭਾਵੇਂ ਉਹਨਾਂ ਨੂੰ ਸਤਸੰਗ ਤੋਂ ਦੂਰ ਹੀ ਰਹਿਣਾ ਪੈ ਜਾਏ ।

(੨੮) ਕਿਸੇ ਗਲੀ ਮੁਹੱਲੇ ਦਾ ਕੁੱਤਾ ਹਰੇਕ ਨਵੇਂ ਓਪਰੇ ਆਏ ਬੰਦੇ ਨੂੰ ਵੇਖ ਕੇ ਭੌਂਕਦਾ ਹੈ । ਰਾਤ ਵੇਲੇ ਕੋਈ ਇਕ ਕੁੱਤਾ ਭੌਂਕ ਪਏ, ਤਾਂ ਹਰ ਪਾਸੇ ਆਪੋ ਆਪਣੇ ਥਾਂ ਬੈਠੇ ਕੁੱਤੇ ਭੌਂਕਣ ਲੱਗ ਪੈਂਦੇ ਹਨ, ਇਉਂ ਜਾਪਦਾ ਹੈ ਜਿਵੇਂ ਹਵਾ ਨੂੰ ਹੀ ਪਏ ਭੌਂਕਦੇ ਹਨ । ਨਿੱਤ ਭੌਂਕਣਾ ਨਿੱਤ ਭੌਂਕਣਾ ਕੁੱਤੇ ਦੀ ਆਦਤ ਬਣੀ ਹੁੰਦੀ ਹੈ ।

ਕਾਂ ਕਰੰਗ ਨੂੰ ਬੜੇ ਸ਼ੌਂਕ ਨਾਲ ਚੂੰਡਦੇ ਹਨ । ਗੰਦੀ ਮੰਦੀ ਚੀਜ਼ ਉਹਨਾਂ ਦਾ ਮਨ ਭਾਉਂਦਾ ਖਾਣਾ ਹੈ ।

ਕੁਦਰਤ ਵਿਚ ਹਰ ਪਾਸੇ ਪਰਮਾਤਮਾ ਨੇ ਰੰਗ-ਰੰਗ ਦੇ ਸੋਹਣੇ ਪਦਾਰਥ ਬਣਾਏ ਹੋਏ ਹੋਏ ਹਨ । ਮਨੁੱਖ ਦਾ ਮਨ ਤੇ ਗਿਆਨ-ਇੰਦ੍ਰੇ ਕੁੱਤੇ ਵਾਂਗ ਹਰੇਕ ਪਦਾਰਥ ਵਾਸਤੇ ਮਾਨੋ, ਭੌਂਕਦੇ ਹਨ । ਪਰ ਇਹ ਲਾਲਸਾ ਜਿਉਂ ਜਿਉਂ ਵਧੇ, ਤਿਉਂ ਤਿਉਂ ਖ਼ੁਆਰ ਕਰਦੀ ਹੈ । ਕਾਮਾਦਿਕ ਵਿਕਾਰ ਕਾਵਾਂ ਵਾਂਗ ਮਨੁੱਖ ਦੀ ਸਾਰੀ ਸਰੀਰਕ ਸੱਤਿਆ ਨਿਚੋੜ ਲੈਂਦੇ ਹਨ, ਤੇ ਆਤਮਕ ਜੀਵਨ ਤਬਾਹ ਕਰ ਦੇਂਦੇ ਹਨ । ਜਿਸ ਹਿਰਦੇ ਵਿਚ ਪਰਮਾਤਮਾ ਦਾ ਨਾਮ ਆ ਵੱਸੇ, ਉਥੇ ਇਹ ਮਾਰ ਨਹੀਂ ਕਰ ਸਕਦੇ ।

## nwm dI dwiq

### (ਖ) ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਰਾਹੀਂ

੧. ਪਉੜੀ ਮ: ੧ (ਵਾਰ ਆਸਾ)—ਨਦਰਿ ਕਰਹਿ ਜੇ ਆਪਣੀ—ਪੰਨਾ ੪੬੫

੨. ਪਉੜੀ ਮ: ੩ (ਵਾਰ ਮਾਰੂ)—ਭਾਣੈ ਹੁਕਮੁ ਮਨਾਇਓਨੁ—ਪੰਨਾ ੧੦੯੩

੩. ਪਉੜੀ ਮ: ੩ (ਮਾਰੂ ਕੀ ਵਾਰ)—ਆਪੇ ਕਰਿ ਕਰਿ ਵੇਖਦਾ—ਪੰਨਾ ੧੦੯੪

੪. ਮਾਝ ਮ: ੫ (ਬਾਰਹਮਾਹ)—ਹਰਿ ਜੇਠ ਜੁੜੰਦਾ ਲੋੜੀਐ—ਪੰਨਾ ੧੩੪

੫. ਪਉੜੀ ੧ ਮ: ੫ (ਮਾਰੂ ਕੀ ਵਾਰ)—ਤੂ ਸਚਾ ਸਾਹਿਬੁ ਸਚੁ—ਪੰਨਾ ੧੦੯੪

੬. ਪਉੜੀ ੨ ਮ: ੫ (ਵਾਰ ਮਾਰੂ)—ਤੂ ਅਗਮ ਦਇਆਲ ਬੇਅੰਤੁ—ਪੰਨਾ ੧੦੯੪

੭. ਪਉੜੀ ੩ ਮ: ੫ (ਮਾਰੂ ਕੀ ਵਾਰ)—ਤੂ ਪਾਰਬ੍ਰਹਮੁ ਪਰਮੇਸਰੁ—ਪੰਨਾ ੧੦੯੫

੮. ਪਉੜੀ ੪ ਮ: ੫ (ਵਾਰ ਮਾਰੂ)—ਸੁਘੜੁ ਸੁਜਾਣੁ ਸਰੂਪੁ ਤੂ—ਪੰਨਾ ੧੦੯੫

੯. ਪਉੜੀ ੧੧ ਮ: ੫ (ਮਾਰੂ ਕੀ ਵਾਰ)—ਵਿਣੁ ਕਰਮਾ ਹਰਿ ਜੀਉ ਨ ਪਾਈਐ—ਪੰਨਾ ੧੦੯੮

੧੦. ਪਉੜੀ ੨੧, ਮ: ੫ (ਵਾਰ ਮਾਰੂ)—ਹਰਿ ਜੀ ਮਾਤਾ ਹਰਿ ਜੀ ਪਿਤਾ—ਪੰਨਾ ੧੧੦੧

੧੧. ਪਉੜੀ ੨੨, ਮ: ੫ (ਮਾਰੂ ਕੀ ਵਾਰ)—ਕਾਰਣੁ ਕਰਤੈ ਜੋ ਕੀਆ—ਪੰਨਾ ੧੧੦੨

੧੨. ਪਉੜੀ ੧੩, ਮ: ੫ (ਵਾਰ ਮਾਰੂ)—ਕੀਮਤਿ ਕਹਣੁ ਨ ਜਾਈਐ—ਪੰਨਾ ੧੧੦੨

੧੩. ਸਲੋਕ ਫਰੀਦ ਜੀ—ਫਰੀਦਾ ਕਾਲੀਂ ਜਿਨੀ ਨ ਰਾਵਿਆ—ਪੰਨਾ ੧੩੭੮

**ਭਾਵ**:—

(੧) ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਉਸ ਨੂੰ ਗੁਰੂ ਮਿਲਦਾ ਹੈ । ਕਈ ਜੂਨਾਂ ਵਿਚ ਭਟਕਦੇ ਆ ਰਹੇ ਉਸ ਮਨੁੱਖ ਨੂੰ ਗੁਰੂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦੇ ਰਸਤੇ ਉਤੇ ਤੋਰਦਾ ਹੈ । ਸਿਫ਼ਤਿ-ਸਾਲਾਹ ਸਭ ਤੋਂ ਉੱਚੀ ਰੱਬੀ ਦਾਤਿ, ਸਿਫ਼ਤਿ-ਸਾਲਾਹ ਹੀ ਮਨੁੱਖਾ ਜੀਵਨ ਦਾ ਅਸਲ ਮਨੋਰਥ ਹੈ । ਦੁਨੀਆ ਦੇ ਹੋਰ ਪਦਾਰਥ ਇਸ ਦੇ ਟਾਕਰੇ ਤੇ ਤੁੱਛ ਹਨ । ਸੋ, ਗੁਰੂ ਮਨੁੱਖ ਨੂੰ ਸਭ ਤੋਂ ਉੱਚੀ ਦਾਤਿ ਬਖ਼ਸ਼ਦਾ ਹੈ । ਪਰ ਇਹ ਜ਼ਰੂਰੀ ਹੈ ਕਿ ਮਨੁੱਖ ਆਪਣੀ ਅਕਲ-ਚਤੁਰਾਈ ਛੱਡ ਕੇ ਗੁਰੂ ਦੇ ਦੱਸੇ ਰਸਤੇ ਉਤੇ ਤੁਰੇ ।

(੨) ਪਰਮਾਤਮਾ ਆਪਣੀ ਰਜ਼ਾ ਅਨੁਸਾਰ ਮਿਹਰ ਕਰ ਕੇ ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ, ਉਹ ਮਨੁੱਖ ਉਸ ਦੀ ਯਾਦ ਵਿਚ ਜੁੜਦਾ ਹੈ ਉਹ ਮਨੁੱਖ ਪਰਮਾਤਮਾ ਦੀ ਰਜ਼ਾ ਵਿਚ ਤੁਰਦਾ ਹੈ ।

(੩) ਪਰਮਾਤਮਾ, ਮਾਲਕ ਤਾਂ ਸਭ ਜੀਵਾਂ ਦਾ ਹੈ; ਪਰ ਉਸ ਦੇ ਸਿਮਰਨ ਵਿਚ ਉਹੀ ਮਨੁੱਖ ਲੱਗਦਾ ਹੈ ਜਿਸ ਨੂੰ ਆਪਣੀ ਮਿਹਰ ਨਾਲ ਉਹ ਗੁਰੂ ਦਾ ਮਿਲਾਪ ਬਖ਼ਸ਼ਦਾ ਹੈ । ਸਾਰੇ ਜੀਵ ਇਸ-ਜਗਤ-ਅਖਾੜੇ ਵਿਚ ਉਸ ਪਰਮਾਤਮਾ ਦੇ ਨਚਾਏ ਨਚ ਰਹੇ ਹਨ ।

(੪) ਪਰਮਾਤਮਾ ਜੀਵਾਂ ਦੇ ਆਪਣੇ ਉੱਦਮ ਨਾਲ ਨਹੀਂ ਮਿਲ ਸਕਦਾ; ਜੇ ਆਪਣੇ ਉੱਦਮ ਨਾਲ ਮਿਲ ਸਕਦਾ ਹੋਵੇ ਤਾਂ ਜੀਵ ਉਸ ਤੋਂ ਵਿਛੁੜ ਕੇ ਦੁਖੀ ਕਿਉਂ ਹੋਣ ? ਪਰਮਾਤਮਾ ਦੇ ਮਿਲਾਪ ਦਾ ਆਨੰਦ ਉਹੀ ਬੰਦੇ ਮਾਣਦੇ ਹਨ ਜਿਨ੍ਹਾਂ ਨੂੰ ਉਸ ਦੀ ਮਿਹਰ ਨਾਲ ਗੁਰੂ ਦਾ ਸਾਥ ਮਿਲ ਜਾਏ । ਜਿਨ੍ਹਾਂ ਨੂੰ ਪਰਮਾਤਮਾ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇ ਕੇ ਆਪਣਾ ਬਣਾ ਲੈਂਦਾ ਹੈ । ਉਹਨਾਂ ਨੂੰ ਜਗਤ ਵਿਚ ਸ਼ਾਬਾਸ਼ ਮਿਲਦੀ ਹੈ, ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਢੁੱਕਦੀ । ਲੋਕ ਹੀਰੇ ਮੋਤੀ ਲਾਲ ਆਦਿਕ ਕੀਮਤੀ ਧਨ ਇਕੱਠਾ ਕਰਨ ਲਈ ਦੌੜ-ਭੱਜ ਕਰਦੇ ਹਨ, ਪਰ ਉਸ ਧਨ ਦੇ ਚੋਰੀ ਹੋ ਜਾਣ ਦਾ ਭੀ ਤੌਖਲਾ ਰਹਿੰਦਾ ਹੈ, ਪਰਮਾਤਮਾ ਦਾ ਨਾਮ ਹੀਰੇ ਮੋਤੀ ਆਦਿਕ ਐਸਾ ਧਨ ਹੈ ਕਿ ਉਹ ਚੁਰਾਇਆ ਨਹੀਂ ਜਾ ਸਕਦਾ ।

(੫) ਪਰਮਾਤਮਾ ਨੇ ਇਹ ਜਗਤ ਆਪ ਹੀ ਪੈਦਾ ਕੀਤਾ ਹੈ; ਤ੍ਰੈ-ਗੁਣੀ ਮਾਇਆ ਭੀ ਉਸ ਨੇ ਆਪ ਹੀ ਬਣਾਈ ਹੈ, ਸਾਰੇ ਜੀਵ ਭੀ ਪਰਮਾਤਮਾ ਦੇ ਪੈਦਾ ਕੀਤੇ ਹੋਏ ਹਨ । ਉਸ ਦੀ ਰਜ਼ਾ ਅਨੁਸਾਰ ਹੀ ਜੀਵ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ । ਇਹ ਨਿਯਮ ਭੀ ਉਸੇ ਨੇ ਬਣਾਇਆ ਹੋਇਆ ਹੈ ਕਿ ਜੀਵ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਮਾਇਆ ਦੇ ਮੋਹ ਤੋਂ ਬਚਣ ।

(੬) ਸਿਰਜਣਹਾਰ ਨੂੰ ਭੁਲਾ ਕੇ ਜੀਵ ਮਾਇਆ ਦੇ ਮੋਹ ਵਿਚ ਫਸ ਜਾਂਦੇ ਹਨ, ਤੇ, ਜਨਮ ਮਰਨ ਦੇ ਗੇੜ ਵਿਚ ਪੈ ਜਾਂਦੇ ਹਨ । ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਗੁਰੂ ਦੀ ਸਰਨ ਪੈਂਦਾ ਹੈ । ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰ ਕੇ ਉਹ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ । ਸਿਰਫ਼ ਇਹੀ ਰਸਤਾ ਹੈ ਮਾਇਆ ਦੇ ਮੋਹ ਵਿਚੋਂ ਨਿਕਲਣ ਦਾ ।

(੭) ਮਾਇਆ ਨਾਲ ਤਾਂ ਮਨੁੱਖ ਨੂੰ ਹਰ ਵੇਲੇ ਵਾਹ ਪੈਂਦਾ ਹੈ, ਇਸ ਵਾਸਤੇ ਉਸ ਦੇ ਮੋਹ ਵਿਚ ਸੁਭਾਵਿਕ ਹੀ ਫਸ ਜਾਂਦਾ ਹੈ । ਪਰ ਪਰਮਾਤਮਾ ਇਹਨਾਂ ਅੱਖਾਂ ਨਾਲ ਦਿੱਸਦਾ ਨਹੀਂ, ਉਸ ਨਾਲ ਪਿਆਰ ਬਣਨਾ ਬੜੀ ਔਖੀ ਗੱਲ ਹੈ । ਸੋ, ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਸ ਨੂੰ ਗੁਰੂ ਮਿਲਦਾ ਹੈ । ਗੁਰੂ ਦੀ ਸਰਨ ਪੈ ਕੇ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਹੈ ।

(੮) ਮਾਇਆ ਰਚਣ ਵਾਲਾ ਭੀ ਤੇ ਜੀਵ ਪੈਦਾ ਕਰਨ ਵਾਲਾ ਭੀ ਪਰਮਾਤਮਾ ਆਪ ਹੀ ਹੈ । ਉਸ ਦੀ ਆਪਣੀ ਹੀ ਰਚੀ ਇਹ ਖੇਡ ਹੈ ਕਿ ਜੀਵ ਮਾਇਆ ਦੇ ਮੋਹ ਵਿਚ ਫਸ ਕੇ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਜੀਵਾਂ ਦੇ ਵੱਸ ਦੀ ਗੱਲ ਨਹੀਂ ।

(੯) ਪਰਮਾਤਮਾ ਦੀ ਮਿਹਰ ਤੋਂ ਬਿਨਾ ਮਨੁੱਖ ਨੂੰ ਗੁਰੂ ਦਾ ਮਿਲਾਪ ਹਾਸਲ ਨਹੀਂ ਹੁੰਦਾ । ਤੇ, ਗੁਰੂ ਦੀ ਸੰਗਤਿ ਤੋਂ ਬਿਨਾ ਮਨੁੱਖ ਦੇ ਅੰਦਰੋਂ ਅਹੰਕਾਰ ਦੂਰ ਨਹੀਂ ਹੁੰਦਾ, ਹਉਮੈ ਨਹੀਂ ਮਿਟਦੀ । ਹਉਮੈ ਅਤੇ ਪ੍ਰਭੂ-ਮਿਲਾਪ—ਇਹ ਦੋਵੇਂ ਇਕੋ ਹਿਰਦੇ ਵਿਚ ਨਹੀਂ ਟਿਕ ਸਕਦੇ । ਸੋ, ਗੁਰੂ ਦੀ ਸਰਨ ਪੈ ਕੇ ਸਾਧ ਸੰਗਤਿ ਦੀ ਬਰਕਤਿ ਨਾਲ ਪਰਮਾਤਮਾ ਦਾ ਸਿਮਰਨ ਹੋ ਸਕਦਾ ਹੈ, ਤੇ, ਆਤਮਕ ਆਨੰਦ ਮਿਲਦਾ ਹੈ ।

(੧੦) ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ ਉਸ ਨੂੰ ਗੁਰੂ ਦੀ ਸਰਨ ਵਿਚ ਰੱਖ ਕੇ ਨਾਮ ਦੀ ਦਾਤਿ ਬਖ਼ਸ਼ਦਾ ਹੈ । ਉਸ ਦੀਆਂ ਮੂੰਹ-ਮੰਗੀਆਂ ਮੁਰਾਦਾਂ ਪੂਰੀਆਂ ਕਰਦਾ ਹੈ । ਸਾਰੇ ਸੁਖ ਉਸ ਦੇ ਦਾਸ ਬਣ ਜਾਂਦੇ ਹਨ ।

(੧੧) ਪਰਮਾਤਮਾ ਨੇ ਜਿਸ ਮਨੁੱਖ ਨੂੰ ਗੁਰੂ ਦੀ ਸਰਨ ਬਖ਼ਸ਼ੀ, ਉਸ ਨੇ ਹਿਰਦੇ ਵਿਚ ਨਾਮ ਸਿਮਰਿਆ । ਉਹ ਪਰਮਾਤਮਾ ਦੀ ਮਿਹਰ ਦਾ ਪਾਤਰ ਬਣ ਗਿਆ । ਦੁਨੀਆ ਵਾਲੇ ਸਾਰੇ ਡਰ-ਸਹਿਮ ਉਸ ਦੇ ਅੰਦਰੋਂ ਮੁੱਕ ਗਏ । ਗੁਰੂ-ਜਹਾਜ਼ ਵਿਚ ਬੈਠ ਕੇ ਉਹ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਿਆ ।

(੧੨) ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ । ਜਿਸ ਮਨੁੱਖ ਉਤੇ ਪਰਮਾਤਮਾ ਆਪ ਮਿਹਰ ਕਰਦਾ ਹੈ ਉਸੇ ਨੂੰ ਆਪਣੀ ਸਿਫ਼ਤਿ-ਸਾਲਾਹ ਵਿਚ ਜੋੜਦਾ ਹੈ ।

(੧੩) ਪਹਿਲੀ ਉਮਰੇ ਜੇਹੜੀਆਂ ਆਦਤਾਂ ਬਣ ਜਾਣ, ਉਹਨਾਂ ਨੂੰ ਹਟਾਉਣਾ ਬਹੁਤ ਹੀ ਔਖਾ ਕੰਮ ਹੋ ਜਾਂਦਾ ਹੈ ।

ਜੇਹੜੇ ਜਵਾਨੀ ਵੇਲੇ ਰੱਬ ਵਲ ਨਹੀਂ ਪਰਤ ਸਕਦੇ, ਬੁਢੇਪੇ ਵੇਲੇ ਉਹਨਾਂ ਦਾ ਮਨ ਇਸ ਪਾਸੇ ਬੜੀ ਉਚੇਚੀ ਮੇਹਨਤ ਨਾਲ ਹੀ ਪਰਤ ਸਕਦਾ ਹੈ ।

ਉਂਵ ਕੋਈ ਮਾਣ ਨਹੀਂ ਕਰ ਸਕਦਾ । ਇਸ਼ਕ ਰੱਬੀ ਦਾਤ ਹੈ ।

## 12. Ardwis

### (ੳ) ਨਾਮ ਦੀ ਮੰਗ

੧. ਆਸਾ ਮ: ੫—ਤੁਝ ਬਿਨੁ ਅਵਰੁ ਨਾਹੀ ਮੈ ਦੂਜਾ—ਪੰਨਾ ੩੭੮

੨. ਟੋਡੀ ਮ: ੫—ਸਤਿਗੁਰ ਆਇਓ ਸਰਣਿ ਤੁਹਾਰੀ—ਪੰਨਾ ੭੧੩

੩. ਸੂਹੀ ਮ: ੫—ਦਰਸਨੁ ਦੇਖਿ ਜੀਵਾ ਗੁਰ ਤੇਰਾ—ਪੰਨਾ ੭੪੧

੪. ਸੂਹੀ ਛੰਤ ਮ: ੫—ਤੂ ਠਾਕੁਰੋ ਬੈਰਾਗਰੋ—ਪੰਨਾ ੭੭੯

੫. ਬਿਲਾਵਲੁ ਮ: ੫—ਰਾਖਹੁ ਅਪਨੀ ਸਰਣਿ ਪ੍ਰਭ—ਪੰਨਾ ੮੦੯

੬. ਰਾਮਕਲੀ ਮ: ੫—ਕਿਰਪਾ ਕਰਹੁ ਦੀਨ ਕੇ ਦਾਤੇ—ਪੰਨਾ ੮੯੨

੭. ਬਿਲਾਵਲੁ ਕਬੀਰ ਜੀ—ਦਰਮਾਦੇ ਠਾਢੇ ਦਰਬਾਰਿ—ਪੰਨਾ ੮੫੬

੮. ਮਾਲੀਗਉੜਾ ਨਾਮਦੇਵ ਜੀ—ਮੇਰੋ ਬਾਪੁ ਮਾਧਉ—ਪੰਨਾ ੯੮੮

ਅਰਦਾਸਿ

**ਜ਼ਰੂਰੀ ਨੋਟ**:—

ਅਰਦਾਸ ਸਾਡੇ ਹਿਰਦੇ ਵਿਚ ਇਹ ਯਕੀਨ ਬਿਠਾਂਦੀ ਹੈ ਕਿ ਪਰਮਾਤਮਾ ਸਚ-ਮੁਚ ਮੌਜੂਦ ਹੈ ।

ਅਰਦਾਸ ਵੇਲੇ ਮਨੁੱਖ ਦੀ ਮੰਗ ਆਤਮਾ ਸੰਬੰਧੀ ਹੋਵੇ ਚਾਹੇ ਦੁਨੀਆ ਦੇ ਪਦਾਰਥਾਂ ਲਈ, ਪਰ ਤਾਂਘ ਇਹੀ ਹੁੰਦੀ ਹੈ ਕਿ ਇਸ ਲੋੜ ਦੀ ਖ਼ਾਤਰ ਪਰਮਾਤਮਾ ਆਪ ਸਾਡੀ ਸਹਾਇਤਾ ਕਰੇ, ਆਪਣੀ ਉਹ ਤਾਕਤ ਵਰਤੇ ਜਿਸ ਦੀ ਮਨੁੱਖ ਨੂੰ ਅਜੇ ਸਮਝ ਨਹੀਂ ਪਈ, ਤੇ, ਜਿਸ ਦੇ ਵਰਤੇ ਜਾਣ ਤੇ ਲੋਕ ਆਖਣ ਲੱਗ ਪੈਂਦੇ ਹਨ ਕਿ ਕਰਾਮਾਤ ਹੋ ਗਈ ਹੈ । ਸੋ, ਅਰਦਾਸ ਮਨੁੱਖ ਨੂੰ ਦਿੱਸਦੇ ਜਗਤ ਤੋਂ ਚੁੱਕ ਕੇ ਉੱਚੇ ਆਤਮਕ ਮੰਡਲਾਂ ਵਿਚ ਲੈ ਅੱਪੜਦੀ ਹੈ ।

ਅਰਦਾਸ ਦੀ ਬਰਕਤਿ ਨਾਲ ਸਾਨੂੰ ਸਦਾ ਚੇਤੇ ਰਹਿੰਦਾ ਹੈ ਕਿ ਪਰਮਾਤਮਾ ਸਾਡਾ ਆਸਰਾ-ਪਰਨਾ ਹੈ ਤੇ ਉਸ ਤੋਂ ਬਿਨਾ ਅਸੀ ਅਧੂਰੇ ਹਾਂ ।

ਅਰਦਾਸ ਸਾਡੀ ਸਰਧਾ ਨੂੰ ਹੁਲਾਰਾ ਦੇਂਦੀ ਹੈ, ਤੇ, ਇਸ ਤਰ੍ਹਾਂ ਸਾਨੂੰ ਇਸ ਰਾਹੇ ਹੋਰ ਉੱਦਮੀ ਬਣਾਂਦੀ ਹੈ ।

ਅਰਦਾਸ ਦੇ ਅੱਭਿਆਸ ਨਾਲ ਆਤਮਾ ਦੀਆਂ ਹੋਰ ਸ਼ਕਤੀਆਂ ਭੀ ਹੁਲਾਰੇ ਵਿਚ ਆਉਂਦੀਆਂ ਹਨ । ਜਿਉਂ ਜਿਉਂ ਅਸੀ ਪਰਮਾਤਮਾ ਦੇ ਚਰਨਾਂ ਵਿਚ ਜੁੜਾਂਗੇ, ਮਾਇਕ ਪਦਾਰਥਾਂ ਦੇ ਸੰਸਕਾਰ ਸਾਡੀ ਸੁਰਤਿ ਦੀ ਡੋਰ ਨੂੰ ਤੋੜ ਨਹੀਂ ਸਕਣਗੇ । ਆਮ ਤੌਰ ਤੇ ਜੜ੍ਹ ਪਦਾਰਥਾਂ ਨਾਲ ਅਸੀ ਜੜ੍ਹ ਹੀ ਹੋ ਰਹੇ ਹਾਂ । ਪਰ ਜਿਹੜੇ ਗੁਰਮੁਖ ਪਰਮਾਤਮਾ ਦੇ ਚਰਨਾਂ ਵਿਚ ਜੁੜਨ ਲਈ ਥੋੜਾ ਭੀ ਸਮਾ ਮੁਕਰਰ ਕਰਦੇ ਹਨ ਉਹ ਜਾਣਦੇ ਹਨ ਕਿ ਨਿਰਾ ਇਤਨਾ ਹੀ ਉੱਦਮ ਮਨ ਨੂੰ ਮਾਇਆ ਦੇ ਪ੍ਰਭਾਵ ਤੋਂ ਉਚੇਰਾ ਕਰੀ ਜਾਂਦਾ ਹੈ ।

ਅਰਦਾਸ ਦੀ ਰਾਹੀਂ ਮਨੁੱਖ ਨੂੰ ਇਕ ਹੋਰ ਸੁਆਦਲੀ ਬਰਕਤਿ ਹਾਸਲ ਹੋ ਜਾਂਦੀ ਹੈ । ਆਪਣੀ ਖ਼ਾਤਰ ਕੀਤੀ ਹੋਈ ਅਰਦਾਸ ਨੂੰ ਸਫਲ ਹੁੰਦਾ ਵੇਖ ਕੇ ਮਨੁੱਖ ਦੇ ਅੰਦਰ ਸਾਰੀ ਮਨੁੱਖ ਜਾਤੀ ਦੇ ਭਲੇ ਵਾਸਤੇ ਇਕ ਤਰੰਗ ਉੱਠਦਾ ਹੈ । ਆਪਣੇ ਆਪ ਨੂੰ ਪਰਮਾਤਮਾ ਦੇ ਚਰਨਾਂ ਵਿਚ ਪੇਸ਼ ਕਰਨ ਵੇਲੇ ਮਨੁੱਖ ਦੂਜਿਆਂ ਦੇ ਭਲੇ ਲਈ ਅਰਦਾਸ ਕਰਨੋਂ ਰਹਿ ਨਹੀਂ ਸਕਦਾ ।

ਸੰਗਤਿ ਨਾਲ ਮਿਲ ਕੇ ਕੀਤੀ ਹੋਈ ਅਰਦਾਸਿ ਦੀ ਬਰਕਤਿ ਨਾਲ ਅਰਦਾਸ ਕਰਨ ਵਾਲਿਆਂ ਦੇ ਹਿਰਦੇ ਆਪੋ ਵਿਚ ਗੰਢੇ ਜਾਂਦੇ ਹਨ । ਇਕ ਦੂਜੇ ਨੂੰ ਸਤਸੰਗੀ 'ਆਪਣਾ' ਸਮਝਣ ਲੱਗ ਪੈਂਦੇ ਹਨ ।

**ਭਾਵ**:—
(੧) ਹੇ ਪ੍ਰਭੂ ! ਮੈਨੂੰ ਤੇਰਾ ਹੀ ਸਹਾਰਾ ਹੈ, ਮੈਨੂੰ ਤੇਰੀ ਹੀ ਸਹਾਇਤਾ ਦੀ ਆਸ ਰਹਿੰਦੀ ਹੈ । ਮਿਹਰ ਕਰ, ਕਿ ਬੈਠਦਿਆਂ, ਉੱਠਦਿਆਂ, ਸੁੱਤਿਆਂ, ਜਾਗਦਿਆਂ, ਹਰੇਕ ਸਾਹ ਦੇ ਨਾਲ, ਹਰੇਕ ਗਿਰਾਹੀ ਦੇ ਨਾਲ, ਮੈਨੂੰ ਤੂੰ ਕਦੇ ਭੀ ਨਾਹ ਭੁੱਲੇਂ ।

ਤੈਥੋਂ ਬਿਨਾ ਮੇਰਾ ਕੋਈ ਹੋਰ ਸਹਾਰਾ ਨਹੀਂ, ਤੂੰ ਸਦਾ ਮੇਰੇ ਮਨ ਵਿਚ ਵੱਸਦਾ ਰਹੁ । ਤੂੰ ਹੀ ਮੇਰਾ ਸੱਜਣ ਹੈਂ, ਤੂੰ ਹੀ ਮੇਰਾ ਸਾਥੀ ਹੈਂ, ਤੂੰ ਹੀ ਮੇਰਾ ਮਾਲਕ ਹੈਂ ।

(੨) ਹੇ ਗੁਰੂ ! ਮੈਂ ਤੇਰੀ ਸਰਨ ਆਇਆ ਹਾਂ । ਮੇਰੀ ਚਿੰਤਾ ਦੂਰ ਕਰ, ਮਿਹਰ ਕਰ, ਤੇਰੇ ਦਰ ਤੋਂ ਮੈਨੂੰ ਪਰਮਾਤਮਾ ਦਾ ਨਾਮ ਮਿਲ ਜਾਏ । ਇਹੀ ਮੇਰੇ ਵਾਸਤੇ ਸੁਖ ਹੈ, ਇਹੀ ਮੇਰੇ ਵਾਸਤੇ ਸੋਭਾ ਹੈ ।

ਹੇ ਪ੍ਰਭੂ ! ਮੈਂ ਹੋਰ ਆਸਰਿਆਂ ਵਲੋਂ ਹਾਰ ਕੇ ਤੇਰੇ ਦਰ ਤੇ ਆ ਪਿਆ ਹਾਂ, ਹੁਣ ਮੈਨੂੰ ਕੋਈ ਹੋਰ ਆਸਰਾ ਸੁੱਝਦਾ ਨਹੀਂ । ਹੇ ਪ੍ਰਭੂ ! ਅਸਾਂ ਜੀਵਾਂ ਦੇ ਕਰਮਾਂ ਦਾ ਲੇਖਾ ਨਾਹ ਕਰੀਂ ।

(੩) ਹੇ ਪ੍ਰਭੂ ! ਮੇਰੀ ਇਹ ਬੇਨਤੀ ਸੁਣ । ਗੁਰੂ ਦੀ ਰਾਹੀਂ ਮੈਨੂੰ ਆਪਣਾ ਸੇਵਕ ਬਣਾ ਕੇ ਆਪਣਾ ਨਾਮ ਬਖ਼ਸ਼ ।

ਹੇ ਮੇਰੇ ਪ੍ਰਭੂ ! ਤੇਰੀ ਪੂਰਨ ਮਿਹਰ ਹੋਵੇ, ਤੇ, ਮੈਨੂੰ ਗੁਰੂ ਮਿਲ ਪਏ । ਗੁਰੂ ਦਾ ਦਰਸਨ ਕਰ ਕੇ ਆਤਮਕ ਜੀਵਨ ਮਿਲ ਜਾਂਦਾ ਹੈ ।

ਹੇ ਸਭ ਦਾਤਾਂ ਦੇਣ ਵਾਲੇ ਪ੍ਰਭੂ ! ਮੈਨੂੰ ਆਪਣੀ ਸਰਨ ਵਿਚ ਰੱਖ । ਮਿਹਰ ਕਰ, ਤੇਰੇ ਸੋਹਣੇ ਚਰਨ ਮੇਰੇ ਚਿੱਤ ਵਿਚ ਵੱਸਦੇ ਰਹਿਣ । ਬੱਸ ! ਮੇਰੀ ਇਹੀ ਅਰਜ਼ੋਈ ਹੈ ਕਿ ਮੈਂ ਤੈਨੂੰ ਕਦੇ ਨਾਹ ਭੁਲਾਵਾਂ ।

(੪) ਹੇ ਮੇਰੇ ਰਾਮ ! ਮੇਰੇ ਵਰਗੀਆਂ ਤੇਰੇ ਦਰ ਤੇ ਅਨੇਕਾਂ ਦਾਸੀਆਂ ਹਨ । ਹੇ ਪ੍ਰਭੂ ! ਮੈਂ ਤੇਰੀ ਕਦਰ ਨਹੀਂ ਸਮਝ ਸਕੀ । ਮੈਂ ਤੇਰੇ ਗੁਣਾਂ ਦੀ ਕਦਰ ਨਹੀਂ ਜਾਣਦੀ । ਮੇਰੇ ਉਤੇ ਮਿਹਰ ਕਰ, ਮੈਨੂੰ ਅਜਿਹੀ ਸਮਝ ਬਖ਼ਸ਼ ਕਿ ਅੱਠੇ ਪਹਿਰ ਮੈਂ ਤੇਰਾ ਸਿਮਰਨ ਕਰਦੀ ਰਹਾਂ ।

(੫) ਹੇ ਪ੍ਰਭੂ ! ਮਿਹਰ ਕਰ ਕੇ ਤੂੰ ਮੈਨੂੰ ਆਪਣੀ ਹੀ ਸਰਨ ਵਿਚ ਰੱਖ । ਮੈਨੂੰ ਤੇਰੀ ਸੇਵਾ ਭਗਤੀ ਕਰਨ ਦੀ ਜਾਚ-ਅਕਲ ਨਹੀਂ ਹੈ ।

ਮੇਰੇ ਨਿੱਤ ਦੇ ਕਰਮ ਇਹ ਹਨ ਕਿ ਮੈਂ ਤੈਨੂੰ ਭੁਲਾ ਕੇ ਤੇਰੀ ਟਹਿਲਣ-ਮਾਇਆ ਦੀ ਸੰਗਤਿ ਵਿਚ ਟਿਕਿਆ ਰਹਿੰਦਾ ਹਾਂ ।

ਹੇ ਪ੍ਰਭੂ ! ਤੂੰ ਮਿਹਰ ਕਰ ਕੇ ਮੈਨੂੰ ਹਰੇਕ ਚੀਜ਼ ਦੇਂਦਾ ਹੈਂ । ਮੈਂ ਨਾ-ਸ਼ੁਕਰਾ ਹਾਂ । ਮੈਂ ਤੈਨੂੰ ਆਪਣੇ ਚਿੱਤ ਵਿਚ ਨਹੀਂ ਵਸਾਂਦਾ, ਸਦਾ ਤੇਰੀਆਂ ਦਿੱਤੀਆਂ ਦਾਤਾਂ ਨਾਲ ਹੀ ਚੰਬੜਿਆ ਰਹਿੰਦਾ ਹਾਂ ।

(੬) ਹੇ ਗਰੀਬਾਂ ਉਤੇ ਬਖ਼ਸ਼ਸ਼ਾਂ ਕਰਨ ਵਾਲੇ ਪ੍ਰਭੂ ! ਮੇਰੇ ਉਤੇ ਮਿਹਰ ਕਰ । ਮੇਰਾ ਕੋਈ ਗੁਣ ਨਾਹ ਵਿਚਾਰੀਂ, ਮੇਰਾ ਕੋਈ ਔਗੁਣ ਨਾਹ ਵਿਚਾਰੀਂ, ਮੇਰੇ ਅੰਦਰ ਤਾਂ ਔਗੁਣ ਹੀ ਔਗੁਣ ਹਨ । ਪਾਣੀ ਨਾਲ ਧੋਤਿਆਂ ਮਿੱਟੀ ਦਾ ਮੈਲਾ-ਪਨ ਕਦੇ ਧੁਪ ਨਹੀਂ ਸਕਦਾ ।

ਹੇ ਪ੍ਰਭੂ ! ਮੈਂ ਤੇਰਾ ਦਾਸ ਹਾਂ । ਮਿਹਰ ਕਰ, ਮੈਂ ਤੇਰੀ ਭਗਤੀ ਕਰਦਾ ਹਾਂ, ਮੈਂ ਤੇਰੇ ਗੁਣ ਗਾਂਦਾ ਰਹਾਂ ।

(੭) ਹੇ ਪ੍ਰਭੂ ! ਮੈਂ ਤੇਰੇ ਦਰ ਤੇ ਮੰਗਤਾ ਬਣ ਕੇ ਖੜਾ ਹਾਂ । ਭਲਾ ਤੈਥੋਂ ਬਿਨਾ ਹੋਰ ਕੌਣ ਮੇਰੀ ਦਾਰੀ ਕਰ ਸਕਦਾ ਹੈ ? ਹੇ ਦਾਤੇ ! ਬੂਹਾ ਖੋਹਲ ਕੇ ਮੈਨੂੰ ਦੀਦਾਰ ਬਖ਼ਸ਼ ।

ਹੇ ਪ੍ਰਭੂ ! ਤੂੰ ਜਗਤ ਦੇ ਸਾਰੇ ਧਨ-ਪਦਾਰਥ ਦਾ ਮਾਲਕ ਹੈਂ । ਤੂੰਹੀ ਦਾਨੀ ਹੈਂ, ਹੋਰ ਸਭ ਮੈਨੂੰ ਕੰਗਾਲ ਦਿੱਸ ਰਹੇ ਹਨ । ਮੇਰਾ ਬੇੜਾ ਤੇਰੇ ਰਾਹੀਂ ਹੀ ਪਾਰ ਹੋ ਸਕਦਾ ਹੈ ।

(੮) ਹੇ ਸੋਹਣੇ ਲੰਮੇ ਕੇਸਾਂ ਵਾਲੇ ਪ੍ਰਭੂ ! ਤੂੰ ਹੀ ਮੇਰਾ ਪੈਦਾ ਕਰਨ ਵਾਲਾ ਤੇ ਰਾਖਾ ਹੈਂ । ਜੋ ਜੋ ਭੀ ਤੇਰੀ ਸਰਨ ਆਉਂਦਾ ਹੈ, ਤੂੰ ਉਸ ਨੂੰ ਬਿਪਤਾ ਤੋਂ ਬਚਾ ਲੈਂਦਾ ਹੈਂ ।

ਹੱਥਾਂ ਵਿਚ ਚੱਕਰ ਫੜ ਕੇ ਬੈਕੁੰਠ ਤੋਂ ਤੂੰ ਹੀ ਆਇਆ ਸੈਂ, ਤੇ ਗਜ ਦੀ ਜਿੰਦ ਤੂੰ ਹੀ ਤੰਦੂਏ ਤੋਂ ਬਚਾਈ ਸੀ ।

ਦੁਹਸਾਸਨ ਦੀ ਸਭਾ ਵਿਚ ਜਦੋਂ ਦਰੋਪਤੀ ਦੇ ਬਸਤਰ ਉਤਾਰੇ ਜਾ ਰਹੇ ਹਨ, ਉਸ ਦੀ ਇੱਜ਼ਤ ਤੂੰ ਹੀ ਬਚਾਈ ਸੀ ।

ਗੋਤਮ ਰਿਸ਼ੀ ਦੀ ਵਹੁਟੀ ਅਹੱਲਿਆ ਨੂੰ (ਜੋ ਰਿਸ਼ੀ ਦੇ ਸਰਾਪ ਨਾਲ ਸਿਲਾ ਬਣ ਗਈ ਸੀ) ਤੂੰ ਹੀ ਮੁਕਤ ਕੀਤਾ ਸੀ ।

ਮੈਂ ਨੀਚ-ਜਾਤਿ ਨਾਮਦੇਵ ਭੀ, ਹੇ ਪ੍ਰਭੂ ! ਤੇਰੀ ਹੀ ਸਰਨ ਆਇਆ ਹਾਂ ।

## Ardwis

### (ਅ) ਵਿਕਾਰਾਂ ਤੋਂ ਬਚਣ ਲਈ

੧. ਗਉੜੀ ਮ: ੫—ਭੁਜ ਬਲ ਬੀਰ ਬ੍ਰਹਮ ਸੁਖ ਸਾਗਰ—ਪੰਨਾ ੨੦੩

੨. ਜੈਤਸਰੀ ਮ: ੯—ਹਰਿ ਜੂ ਰਾਖਿ ਲੇਹੁ ਪਤਿ ਮੇਰੀ—ਪੰਨਾ ੭੦੩

੩. ਬਸੰਤੁ ਨਾਮਦੇਵ ਜੀ—ਲੋਭ ਲਹਰਿ ਅਤਿ ਨੀਝਰ ਬਾਜੈ—ਪੰਨਾ ੧੧੯੬

੪. ਗਉੜੀ ਰਵਿਦਾਸ ਜੀ—ਮੇਰੀ ਸੰਗਤਿ ਪੋਚ—ਪੰਨਾ ੩੪੫

੫. ਗਉੜੀ ਰਵਿਦਾਸ ਜੀ—ਕੂਪੁ ਭਰਿਓ ਜੈਸੇ ਦਾਦਿਰਾ—ਪੰਨਾ ੩੪੬

੬. ਜੈਤਸਰੀ ਰਵਿਦਾਸ ਜੀ—ਨਾਥ ਕਛੂਅ ਨ ਜਾਨਉ—ਪੰਨਾ ੭੧੦

੭. ਬਿਲਾਵਲੁ ਸਧਨਾ ਜੀ—ਨ੍ਰਿਪ ਕੰਨਿਆ ਕੇ ਕਾਰਨੈ—ਪੰਨਾ ੮੫੭

## ਅਰਦਾਸਿ—ਵਿਕਾਰਾਂ ਤੋਂ ਬਚਣ ਲਈ

**ਜ਼ਰੂਰੀ ਨੋਟ**:—

ਜਿਹੜੇ ਭੀ ਚੰਗੇ ਮੰਦੇ ਕਰਮ ਮਨੁੱਖ ਕਰਦਾ ਰਹਿੰਦਾ ਹੈ ਉਹਨਾਂ ਦੇ ਸੰਸਕਾਰ ਮਨੁੱਖ ਦੇ ਮਨ ਵਿਚ ਨਾਲੋ ਨਾਲ ਇਕੱਠੇ ਹੁੰਦੇ ਜਾਂਦੇ ਹਨ । ਅਗਾਂਹ ਜੀਵਨ-ਪੰਧ ਵਿਚ ਇਹ ਸੰਸਕਾਰ ਹੀ (ਜਿਉਂ ਜਿਉਂ ਮੌਕਾ ਬਣਦਾ ਰਹੇ) ਮਨੁੱਖ ਨੂੰ ਚੰਗੇ ਜਾਂ ਮੰਦੇ ਪਾਸੇ ਪ੍ਰੇਰਦੇ ਹਨ । ਜੇ ਮਨੁੱਖ ਦੇ ਮਨ ਵਿਚ ਮੰਦੇ ਸੰਸਕਾਰਾਂ ਦਾ ਪੱਲਾ ਭਾਰਾ ਹੈ, ਤਾਂ ਮਨੁੱਖ ਨੂੰ ਵਿਕਾਰਾਂ ਵਾਲੇ ਪਾਸੇ ਦੀ ਵਧੀਕ ਪ੍ਰੇਰਨਾ ਹੁੰਦੀ ਰਹੇਗੀ ।

ਹਰੇਕ 'ਧਰਮ' ਮਨੁੱਖ ਨੂੰ ਪਾਪ-ਕਰਮ ਵਲੋਂ ਵਰਜਦਾ ਆ ਰਿਹਾ ਹੈ । ਪਰ ਮਨੁੱਖ ਕਦੇ ਆਪਣੇ ਉੱਦਮ ਨਾਲ ਵਿਕਾਰਾਂ ਵਲੋਂ ਹਟ ਨਹੀਂ ਸਕਦਾ, ਕਿਉਂਕਿ ਉਸ ਦੇ ਮਨ ਵਿਚ ਇਕੱਠੇ ਹੋਏ ਵਿਕਾਰ-ਸੰਸਕਾਰ ਉਸ ਨੂੰ ਵਿਕਾਰਾਂ ਵਲ ਹੀ ਪ੍ਰੇਰਨਗੇ । ਕਦੇ ਕੋਈ ਮਨੁੱਖ ਦਰਿਆ ਦੇ ਕੰਢੇ ਜੇ ਕਿਤੇ ਜਿੱਲ੍ਹਣ ਵਿਚ ਫਸ ਜਾਏ, ਉਸ ਵਿਚੋਂ ਨਿਕਲਣ ਲਈ ਜਿਉਂ ਜਿਉਂ ਉਹ ਹੱਥ-ਪੈਰ ਮਾਰੇਗਾ, ਤਿਉਂ ਤਿਉਂ ਉਸ ਵਿਚ ਹੋਰ ਵਧੀਕ ਖੁੱਭਦਾ ਜਾਇਗਾ ।

ਇਸ ਦਾ ਇਹ ਭਾਵ ਨਹੀਂ ਕਿ ਨਿਰਾ ਉੱਦਮ ਛੱਡ ਦਿੱਤਿਆਂ ਬੁਰਾਈ ਦੇ ਪੰਜੇ ਵਿਚੋਂ ਬਚ ਸਕੀਦਾ ਹੈ । ਨਹੀਂ, ਉੱਦਮ ਨਹੀਂ ਛੱਡਣਾ, ਉੱਦਮ ਦਾ ਰੁਖ਼ ਬਦਲਾਣਾ ਹੈ । ਵਿਕਾਰਾਂ ਵਲੋਂ ਸਹਜ-ਸੁਭਾਇ ਬਚਣ ਦਾ ਢੰਗ ਨਾਮਦੇਵ ਜੀ ਇਉਂ ਦੱਸਦੇ ਹਨ:—

ਨਾਮੇ ਪ੍ਰੀਤਿ ਨਾਰਾਇਣ ਲਾਗੀ । ਸਹਜ ਸੁਭਾਇ ਭਇਓ ਬੈਰਾਗੀ ।

ਵਿਕਾਰਾਂ ਦਾ ਸਿੱਧਾ ਟਾਕਰਾ ਕਰਨ ਦੇ ਥਾਂ ਵਿਕਾਰਾਂ ਤੋਂ ਬਚਣ ਲਈ ਸਦਾ ਪਰਮਾਤਮਾ ਦੇ ਦਰ ਤੇ ਅਰਦਾਸ ਕਰਦੇ ਰਹਿਣਾ ਹੈ ।

**ਭਾਵ**:—

(੧) ਹੇ ਬਲੀ ਬਾਹਾਂ ਵਾਲੇ ਸੂਰਮੇ ਪ੍ਰਭੂ ! ਸੰਸਾਰ-ਸਮੁੰਦਰ ਦੇ ਵਿਕਾਰਾਂ ਦੇ ਟੋਏ ਵਿਚ ਡਿੱਗਦੇ ਦੀ ਮੇਰੀ ਉਂਗਲੀ ਫੜ ਲੈ ।

ਹੇ ਪ੍ਰਭੂ ! ਮੇਰੇ ਕੰਨਾਂ ਵਿਚ ਤੇਰੀ ਸਿਫ਼ਤਿ-ਸਾਲਾਹ ਸੁਣਨ ਦੀ ਸੂਝ ਨਹੀਂ, ਮੇਰੀਆਂ ਅੱਖਾਂ ਅਜਿਹੀਆਂ ਸੋਹਣੀਆਂ ਨਹੀਂ ਕਿ ਹਰ ਥਾਂ ਤੇਰਾ ਦੀਦਾਰ ਕਰ ਸਕਣ; ਮੈਂ ਤੇਰੀ ਸਾਧ-ਸੰਗਤਿ ਵਿਚ ਜਾਣ-ਜੋਗਾ ਨਹੀਂ ਮੈਂ ਪਿੰਗਲਾ ਹੋ ਚੁਕਾ ਹਾਂ, ਤੇ, ਦੁਖੀ ਹੋ ਕੇ ਤੇਰੇ ਦਰ ਤੇ ਪੁਕਾਰ ਕਰਦਾ ਹਾਂ ਮੈਨੂੰ ਵਿਕਾਰਾਂ ਦੇ ਟੋਏ ਵਿਚੋਂ ਬਚਾ ਲੈ ।

ਹੇ ਪ੍ਰਭੂ ! ਤੇਰੇ ਸੰਤ ਤੇਰੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਰੱਖ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਹਨ; ਮਿਹਰ ਕਰ, ਮੈਨੂੰ ਭੀ ਆਪਣੇ ਚਰਨਾਂ ਦਾ ਪਿਆਰ ਬਖ਼ਸ਼ ਤੇ ਮੈਨੂੰ ਭੀ ਪਾਰ ਲੰਘਾ ਲੈ ।

(੨) ਹੇ ਪ੍ਰਭੂ ! ਮੈਂ ਵੱਡਾ ਵਿਕਾਰੀ ਹਾਂ, ਮੂਰਖ ਹਾਂ, ਲਾਲਚੀ ਹਾਂ । ਪਾਪ ਕਰਦਾ ਕਰਦਾ ਹੁਣ ਥੱਕ ਗਿਆ ਹਾਂ । ਆਤਮਕ ਮੌਤ ਸਦਾ ਮੇਰੇ ਸਿਰ ਉਤੇ ਸਵਾਰ ਰਹਿੰਦੀ ਹੈ, ਕਾਮਾਦਿਕ ਵਿਕਾਰ ਹਰ ਵੇਲੇ ਮੇਰੇ ਉਤੇ ਆਪਣਾ

ਜ਼ੋਰ ਪਾਈ ਰੱਖਦੇ ਹਨ । ਮੇਰਾ ਜੀਵਨ ਬੜਾ ਹਾਸੋ-ਹੀਣਾ ਹੋ ਰਿਹਾ ਹੈ । ਮਿਹਰ ਕਰ ਮੈਂ ਤੇਰੀ ਸਰਨ ਆਇਆ ਹਾਂ, ਮੇਰੀ ਇੱਜ਼ਤ ਬਚਾ ਲੈ ।

(੩) ਹੇ ਸੋਹਣੇ ਲੰਮੇ ਕੇਸਾਂ ਵਾਲੇ ਪ੍ਰਭੂ ! ਮੇਰੇ ਅੰਦਰ ਲੋਭ ਦੀਆਂ ਲਹਿਰਾਂ ਬੜੇ ਜ਼ੋਰ ਨਾਲ ਉੱਠ ਰਹੀਆਂ ਹਨ, ਮੈਂ ਇਹਨਾਂ ਲਹਿਰਾਂ ਵਿਚ ਡੁੱਬ ਰਿਹਾ ਹਾਂ । ਹੇ ਬੀਠਲ ਪਿਤਾ ! ਮੇਰੀ ਜ਼ਿੰਦਗੀ ਦੀ ਬੇੜੀ ਵਿਕਾਰਾਂ ਦੇ ਝੱਖੜ ਵਿਚ ਫਸ ਗਈ ਹੈ, ਮੈਂ ਇਸ ਨੂੰ ਆਪਣੇ ਉੱਦਮ ਨਾਲ ਇਸ ਵਿਚੋਂ ਸਹੀ ਸਲਾਮਤ ਪਾਰ ਨਹੀਂ ਲੰਘਾ ਸਕਦਾ । ਹੇ ਪਾਤਿਸ਼ਾਹ ! ਮੈਂ ਤਰਨਾ ਨਹੀਂ ਜਾਣਦਾ, ਮੇਰੀ ਬਾਂਹ ਫੜ ਲੈ, ਮੈਨੂੰ ਗੁਰੂ ਦੇ ਚਰਨਾਂ ਵਿਚ ਜੋੜ, ਤੇ, ਇਸ ਸੰਸਾਰ-ਸਮੁੰਦਰ ਵਿਚ ਡੁੱਬਣੋਂ ਬਚਾ ਲੈ ।

(੪) ਹੇ ਮੇਰੇ ਰਾਮ ! ਹੇ ਮੇਰੀ ਜਿੰਦ ਦੇ ਆਸਰੇ ! ਮੈਨੂੰ ਨਾਹ ਵਿਸਾਰੀਂ, ਮੈਂ ਤੇਰਾ ਦਾਸ ਹਾਂ । ਦਿਨ ਰਾਤ ਮੈਨੂੰ ਇਹ ਸੋਚ ਰਹਿੰਦੀ ਹੈ ਕਿ ਮੇਰਾ ਕੀਹ ਬਣੇਗਾ । ਮਾੜਿਆਂ ਨਾਲ ਮੇਰਾ ਬਹਿਣ-ਖਲੋਣ ਹੈ, ਖੋਟ ਮੇਰਾ ਨਿੱਤ ਕਰਮ ਹੈ ।

ਹੇ ਪ੍ਰਭੂ ! ਮੇਰੀ ਇਹ ਬਿਪਤਾ ਕੱਟ । ਮੈਂ ਤੇਰੇ ਚਰਨ ਨਾਹ ਛੱਡਾਂ । ਮਿਹਰ ਕਰ, ਮੈਂ ਤੇਰੀ ਸਰਨ ਆ ਪਿਆ ਹਾਂ ।

(੫) ਜਿਵੇਂ ਕੋਈ ਖੂਹ ਡੱਡੂਆਂ ਨਾਲ ਭਰਿਆ ਹੋਇਆ ਹੋਵੇ, ਉਹਨਾਂ ਡੱਡੂਆਂ ਨੂੰ ਕੋਈ ਵਾਕਫ਼ੀ ਨਹੀਂ ਹੁੰਦੀ ਕਿ ਇਸ ਖੂਹ ਤੋਂ ਬਾਹਰ ਕੋਈ ਹੋਰ ਦੇਸ ਪਰਦੇਸ ਭੀ ਹੈ, ਤਿਵੇਂ ਮੇਰਾ ਮਨ ਮਾਇਆ ਦੇ ਮੋਹ ਦੇ ਖੂਹ ਵਿਚ ਇਤਨਾ ਫਸਿਆ ਹੋਇਆ ਹੈ ਕਿ ਇਸ ਖੂਹ ਵਿਚੋਂ ਨਿਕਲਣ ਲਈ ਕੋਈ ਉਰਲਾ ਪਾਰਲਾ ਬੰਨਾ ਨਹੀਂ ਸੁੱਝਦਾ । ਹੇ ਸਾਰੇ ਜਗਤ ਦੇ ਸਰਦਾਰ ਪ੍ਰਭੂ ! ਮੈਨੂੰ ਤੂੰ ਆਪ ਇਸ ਖੂਹ ਵਿਚੋਂ ਕੱਢ । ਮੇਰੀ ਅਕਲ ਵਿਕਾਰਾਂ ਨਾਲ ਮੈਲੀ ਹੋਈ ਪਈ ਹੈ, ਇਸ ਵਾਸਤੇ ਮੈਨੂੰ ਸਮਝ ਨਹੀਂ ਪੈਂਦੀ ਕਿ ਤੂੰ ਕਿਹੋ ਜਿਹਾ ਹੈਂ । ਹੇ ਪ੍ਰਭੂ ! ਮਿਹਰ ਕਰ, ਮੈਨੂੰ ਸੁਚੱਜੀ ਮਤਿ ਦੇਹ ਤਾ ਕਿ ਮੇਰੀ ਭਟਕਣਾ ਮੁੱਕ ਜਾਏ ।

(੬) ਹੇ ਪ੍ਰਭੂ ! ਮੈਂ ਆਪਣਾ ਮਨ ਮਾਇਆ ਦੇ ਹੱਥ ਵੇਚ ਚੁਕਾ ਹਾਂ, ਮੇਰੀ ਇਸ ਅੱਗੇ ਕੋਈ ਪੇਸ਼ ਨਹੀਂ ਜਾਂਦੀ । ਤੂੰ ਜਗਤ ਦਾ ਖਸਮ ਅਖਵਾਂਦਾ ਹੈਂ, ਅਸੀ ਵਿਸ਼ਈ ਜੀਵ ਹਾਂ, ਮੇਰੀ ਸਹਾਇਤਾ ਕਰ ।

ਕਾਮਾਦਿਕ ਪੰਜਾਂ ਨੇ ਹੀ ਮੇਰਾ ਮਨ ਇਤਨਾ ਵਿਗਾੜ ਦਿੱਤਾ ਹੈ ਕਿ ਇਹ ਹੁਣ ਹਰ ਵੇਲੇ ਮੇਰੀ ਤੇਰੇ ਨਾਲੋਂ ਵਿੱਥ ਪਵਾ ਰਹੇ ਹਨ । ਇਹਨਾਂ ਨੇ ਜਗਤ ਨੂੰ ਬੜਾ ਖ਼ੁਆਰ ਕੀਤਾ ਹੋਇਆ ਹੈ । ਇਹ ਵੇਖ ਕੇ ਭੀ ਕਿ ਵਿਕਾਰਾਂ ਦਾ ਸਿੱਟਾ ਹੈ ਦੁੱਖ, ਮੇਰਾ ਮਨ ਮੰਨਦਾ ਨਹੀਂ । ਇਹਨਾਂ ਚੰਦਰਿਆਂ ਨੇ ਮੇਰੇ ਮੂਰਖ ਮਨ ਨੂੰ ਬੁਰੀ ਤਰ੍ਹਾਂ ਮਾਰ ਕੀਤੀ ਹੈ, ਪਰ ਇਹ ਮਨ ਬੜਾ ਬੇ-ਸ਼ਰਮ ਹੈ ਅਜੇ ਭੀ ਵਿਕਾਰਾਂ ਵਲੋਂ ਮੁੜਦਾ ਨਹੀਂ । ਹੋਰ ਕਿਥੇ ਜਾਵਾਂ ? ਹੋਰ ਕੀਹ ਕਰਾਂ ? ਤੇਰਾ ਹੀ ਆਸਰਾ ਹੈ ।

(੭) ਹੇ ਪ੍ਰਭੂ ! ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੀਆਂ ਅਨੇਕਾਂ ਲਹਿਰਾਂ ਉੱਠ ਰਹੀਆਂ ਹਨ । ਮੈਂ ਆਪਣੀ ਹਿੰਮਤ ਨਾਲ ਆਪਣੀ ਕਮਜ਼ੋਰ ਜਿੰਦ ਦੀ ਨਿੱਕੀ ਜਿਹੀ ਬੇੜੀ ਨੂੰ ਇਹਨਾਂ ਵਿਚ ਡੁੱਬਣ ਤੋਂ ਬਚਾ ਨਹੀਂ ਸਕਦਾ । ਮਨੁੱਖਾ ਜੀਵਨ ਦਾ ਸਮਾ ਮੁੱਕਦਾ ਜਾ ਰਿਹਾ ਹੈ, ਤੇ, ਵਿਕਾਰ ਮੁੜ ਮੁੜ ਹੱਲੇ ਕਰ ਰਹੇ ਹਨ । ਛੇਤੀ ਬਹੁੜ, ਮੈਨੂੰ ਇਹਨਾਂ ਦੇ ਹੱਲਿਆਂ ਤੋਂ ਬਚਾ ਲੈ ।

ਹੇ ਪ੍ਰਭੂ ! ਜੇ ਮੈਂ ਪਿਛਲੇ ਕੀਤੇ ਮੰਦ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੁਣ ਭੀ ਮੰਦੇ ਕਰਮ ਕਰੀ ਹੀ ਗਿਆ, ਤਾਂ ਤੇਰੀ ਸਰਨ ਆਉਣ ਦਾ ਕੀਹ ਗੁਣ ਹੋਵੇਗਾ ? ਸ਼ੇਰ ਦੀ ਸਰਨ ਪੈਣ ਦਾ ਕੀਹ ਲਾਭ, ਜੇ ਫਿਰ ਭੀ ਗਿੱਦੜ ਹੀ ਖਾ ਜਾਏ ?

ਹੇ ਪ੍ਰਭੂ ! ਜੇ ਤੇਰੇ ਨਾਮ-ਅੰਮ੍ਰਿਤ ਦੀ ਬੂੰਦ ਖੁਣੋਂ ਮੇਰੀ ਜਿੰਦ ਵਿਕਾਰਾਂ ਵਿਚ ਹੀ ਮਰ ਗਈ, ਤਾਂ ਫਿਰ ਤੇਰੀ ਮਿਹਰ ਦਾ ਸਮੁੰਦਰ ਮੇਰਾ ਕੀਹ ਸਵਾਰੇਗਾ ?

ਹੇ ਪ੍ਰਭੂ ! ਜੇ ਮੈਂ ਵਿਕਾਰਾਂ ਦੇ ਸਮੁੰਦਰ ਵਿਚ ਡੁੱਬ ਹੀ ਗਿਆ, ਤੇ, ਪਿੱਛੋਂ ਤੇਰੀ ਬੇੜੀ ਮਿਲੀ, ਤਾਂ ਦੱਸ, ਉਸ ਬੇੜੀ ਵਿਚ ਮੈਂ ਕਿਸ ਨੂੰ ਚੜ੍ਹਾਵਾਂਗਾ ?

ਹੇ ਪ੍ਰਭੂ ! ਮੇਰੀ ਕੋਈ ਪਾਂਇਆਂ ਨਹੀਂ, ਮੇਰਾ ਕੋਈ ਹੋਰ ਆਸਰਾ ਨਹੀਂ । ਇਹ ਮਨੁੱਖਾ ਜਨਮ ਹੀ ਮੇਰੀ ਲਾਜ ਰੱਖਣ ਦਾ ਸਮਾ ਹੈ । ਮੈਂ ਤੇਰਾ ਦਾਸ ਹਾਂ, ਮੇਰੀ ਲਾਜ ਰੱਖ ।

## 13. (a) svk dw jIvn

੧. ਗਉੜੀ ਸੁਖਮਨੀ ਮ: ੫—ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ—ਪੰਨੇ ੨੭੪-੭੫

੨. ਆਸਾ ਮ: ੫—ਆਠ ਪਹਰ ਨਿਕਟਿ ਕਰਿ ਜਾਨੈ—ਪੰਨਾ ੩੯੨

੩. ਦੇਵਗੰਧਾਰੀ ਮ: ੫—ਤੇਰਾ ਜਨੁ ਰਾਮ ਰਸਾਇਣਿ ਮਾਤਾ—ਪੰਨਾ ੫੩੨

੪. ਮਾਰੂ ਮ: ੫—ਮਾਨ ਮੋਹ ਅਰੁ ਲੋਭ ਵਿਕਾਰਾ—ਪੰਨਾ ੧੦੦੦

੫. ਮਾਰੂ ਮ: ੫—ਸਸਤ੍ਰਿ ਤੀਖਣਿ ਕਾਟਿ ਡਾਰਿਓ—ਪੰਨਾ ੧੦੧੭

੬. ਸਾਰੰਗ ਮ: ੫ (ਸੂਰਦਾਸ)—ਹਰਿ ਕੇ ਸੰਗ ਬਸੇ ਹਰਿ ਲੋਕ—ਪੰਨਾ ੧੨੫੩

ਸੇਵਕ ਦਾ ਜੀਵਨ

**ਭਾਵ**:—

(੧) ਉਹੀ ਮਨੁੱਖ ਅਸਲ ਵਿਚ ਪਰਮਾਤਮਾ ਦਾ ਦਾਸ ਪਰਮਾਤਮਾ ਦਾ ਭਗਤ ਅਖਵਾ ਸਕਦਾ ਹੈ ਜਿਸ ਦੇ ਹਿਰਦੇ ਵਿਚ ਹਰ ਵੇਲੇ ਪਰਮਾਤਮਾ ਦੀ ਯਾਦ ਟਿਕੀ ਰਹਿੰਦੀ ਹੈ । ਉਸ ਮਨੁੱਖ ਨੂੰ ਹਰ ਥਾਂ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ । ਫਿਰ ਉਹ ਕਿਸੇ ਮਾੜੇ ਨੂੰ ਵੇਖ ਕੇ ਮਾਣ ਕਿਉਂ ਕਰੇਗਾ ? ਪਰਮਾਤਮਾ ਦੀ ਮਿਹਰ ਨਾਲ ਉਸ ਮਨੁੱਖ ਨੂੰ ਸਹੀ ਜੀਵਨ ਦੀ ਜਾਚ ਆ ਜਾਂਦੀ ਹੈ । ਸਭਨਾਂ ਨਾਲ ਉਹ ਪਿਆਰ ਵਾਲਾ ਸਲੂਕ ਰੱਖਦਾ ਹੈ, ਪਰ ਉਸ ਦੀ ਸੁਰਤਿ ਸਦਾ ਪਰਮਾਤਮਾ ਦੀ ਯਾਦ ਵਿਚ ਟਿਕੀ ਰਹਿੰਦੀ ਹੈ ।

(੨) ਬੜੀ ਉੱਚੀ ਤੇ ਸੁੱਚੀ ਹੁੰਦੀ ਹੈ ਸੇਵਕ ਦੀ ਜੀਵਨ-ਜੁਗਤਿ । ਸੁਖ ਆਵੇ ਦੁੱਖ ਆਵੇ ਸੇਵਕ ਪਰਮਾਤਮਾ ਦੀ ਰਜ਼ਾ ਅੱਗੇ ਖਿੜੇ-ਮੱਥੇ ਸਿਰ ਝੁਕਾਂਦਾ ਹੈ । ਅੱਠੇ ਪਹਰ ਹਰ ਵੇਲੇ ਸੇਵਕ ਪਰਮਾਤਮਾ ਨੂੰ ਆਪਣੇ ਅੰਗ-ਸੰਗ ਵੱਸਦਾ ਸਮਝਦਾ ਹੈ । ਕੋਈ ਉਸ ਨਾਲ ਵੈਰ ਕਰੇ ਕੋਈ ਉਸ ਨਾਲ ਪਿਆਰ ਕਰੇ, ਸੇਵਕ ਨਾਲ ਵਿਤਕਰਾ ਨਹੀਂ ਰੱਖਦਾ, ਸੇਵਕ ਨੂੰ ਮਿੱਤਰ ਵਿਚ ਭੀ ਤੇ ਵੈਰੀ ਵਿਚ ਭੀ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ । ਕਿਸੇ ਭੀ ਢੰਗ ਨਾਲ ਮਾਇਆ ਸੇਵਕ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੀ ।

(੩) ਵੇਖੋ ਲੋਕਾਂ ਦਾ ਜੀਊਣ ! ਅਨੇਕਾਂ ਹੀ ਚਸਕੇ ਹਨ ਜੋ ਮਨੁੱਖ ਨੂੰ ਦਬੱਲੀ ਫਿਰਦੇ ਹਨ । ਪਰ ਜਿਸ ਮਨੁੱਖ ਨੂੰ ਪਰਮਾਤਮਾ ਦੇ ਸਿਮਰਨ ਦਾ ਸੁਆਦ ਆ ਜਾਂਦਾ ਹੈ, ਉਹ ਇਸ ਸੁਆਦ ਨੂੰ ਛੱਡ ਕੇ ਦੁਨੀਆ ਦੇ ਸੁਆਦਾਂ ਦੇ ਪਿੱਛੇ ਨਹੀਂ ਦੌੜਦਾ । ਜਾਗਦਿਆਂ ਸੁੱਤਿਆਂ ਹਰ ਵੇਲੇ ਹੀ ਪਰਮਾਤਮਾ ਦੀ ਯਾਦ ਉਸ ਦੀ ਆਤਮਕ ਜ਼ਿੰਦਗੀ ਦੀ ਖ਼ੁਰਾਕ ਬਣ ਜਾਂਦੀ ਹੈ ।

ਦੁਨੀਆ ਦੇ ਲੋਕ ਤੀਰਥਾਂ ਦੇ ਇਸ਼ਨਾਨ ਦੀ ਖ਼ਾਤਰ ਦੌੜੇ ਫਿਰਦੇ ਹਨ । ਪਰ ਭਗਤ ਵਾਸਤੇ ਪਰਮਾਤਮਾ ਦਾ ਸਿਮਰਨ ਹੀ ਹੈ ਆਤਮਕ ਇਸ਼ਨਾਨ, ਸੰਤ ਜਨਾਂ ਦੀ ਸੰਗਤਿ ਹੀ ਹੈ ਉਸ ਦੇ ਵਾਸਤੇ ਅਠਾਹਠ ਤੀਰਥ ਜਿੱਥੇ ਉਸ ਨੂੰ ਨਾਮ-ਜਲ ਵਿਚ ਇਸ਼ਨਾਨ ਕਰਨ ਦਾ ਮੌਕਾ ਮਿਲਦਾ ਹੈ ।

ਮੁਬਾਰਿਕ ਹੈ ਜ਼ਿੰਦਗੀ ਸਿਮਰਨ ਕਰਨ ਵਾਲੇ ਮਨੁੱਖ ਦੀ । ਉਹੀ ਹੈ ਅਸਲ ਪੁੱਤਰ ਪਰਮਾਤਮਾ-ਪਿਤਾ ਦਾ ।

(੪) ਕੋਈ ਜੁਆਨੀ ਦੇ ਮਾਣ ਵਿਚ ਮੱਤਾ ਹੋਇਆ ਹੈ, ਕਿਸੇ ਨੂੰ ਲੋਭ ਦਾ ਹਲਕ ਕੁੱਦਿਆ ਰਹਿੰਦਾ ਹੈ । ਅਨੇਕਾਂ ਹੀ ਢੰਗ ਜੋ ਚੋਰਟੀ ਮਾਇਆ ਮਨੁੱਖ ਨੂੰ ਠੱਗਣ ਵਾਸਤੇ ਵਰਤਦੀ ਰਹਿੰਦੀ ਹੈ । ਜੇ ਕੋਈ ਇਹਨਾਂ ਦੇ ਪੰਜੇ ਵਿਚੋਂ ਨਿਕਲਣ ਦਾ ਜਤਨ ਕਰਦਾ ਭੀ ਹੈ, ਤਾਂ ਭੀ ਮਾਇਆ ਉਸਨੂੰ ਰਸਤੇ ਵਿਚ ਹੀ ਢਾਹ ਲੈਂਦੀ ਹੈ ।

ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਹ ਪਰਮਾਤਮਾ ਦੀ ਰਜ਼ਾ ਵਿਚ ਤੁਰਦਾ ਹੈ, ਪਰਮਾਤਮਾ ਦੀ ਯਾਦ ਦਾ ਪੱਲਾ ਫੜੀ ਰੱਖਦਾ ਹੈ, ਅਜਿਹਾ ਘੁੱਟ ਕੇ ਫੜਦਾ ਹੈ ਕਿ ਪਰਮਾਤਮਾ ਨਾਲ ਉਸ ਦੀ ਪ੍ਰੀਤ ਅਖ਼ੀਰ ਦਮ ਤਕ ਨਿਭ ਜਾਂਦੀ ਹੈ । ਸੁਖ ਆਵੇ ਦੁੱਖ ਵਾਪਰੇ, ਕਿਤੇ ਭੀ ਉਹ ਪਰਮਾਤਮਾ ਦੀ ਯਾਦ ਤੋਂ ਡੋਲਦਾ ਨਹੀਂ ।

(੫) ਤੇਜ਼ ਕੁਹਾੜਾ ਆਰੀ ਲੈ ਕੇ ਮਨੁੱਖ ਰੁੱਖ ਦੇ ਟਾਹਣ ਵੱਢਦਾ ਹੈ, ਰੁੱਖ ਕੋਈ ਰੋਸ ਨਹੀਂ ਕਰਦਾ, ਸਗੋਂ ਉਸ ਦੇ ਕੰਮ ਸਵਾਰ ਦੇਂਦਾ ਹੈ ।

ਰਾਹੀ-ਮੁਸਾਫ਼ਿਰ ਬੇੜੀ ਵਿਚ ਆ ਬੈਠਦਾ ਹੈ, ਬੇੜੀ ਉਸ ਦੇ ਪੈਰਾਂ ਵਿਚ ਰਹਿੰਦੀ ਹੈ । ਇਸ ਨਿਰਾਦਰੀ ਦੀ ਪਰਵਾਹ ਕਰਨ ਦੇ ਥਾਂ ਬੇੜੀ ਉਸ ਰਾਹੀ ਨੂੰ ਨਦੀਓਂ ਪਾਰ ਲੰਘਾ ਦੇਂਦੀ ਹੈ ।

ਧਰਤੀ ਉਤੇ ਕੋਈ ਚੰਦਨ ਦਾ ਲੇਪ ਕਰੇ ਤਾਂ ਕੀਹ, ਤੇ ਜੇ ਕੋਈ ਉਸ ਉਤੇ ਟੱਟੀ ਫਿਰ ਦੇਵੇ ਤਾਂ ਕੀਹ ? ਧਰਤੀ ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰਦੀ ।

ਕੋਈ ਪਿਆਰ-ਭਾਵਨਾ ਨਾਲ ਆਵੇ ਚਾਹੇ ਵੈਰ-ਭਾਵਨਾ ਨਾਲ, ਪਰਮਾਤਮਾ ਦੀ ਬੰਦਗੀ ਕਰਨ ਵਾਲਾ ਮਨੁੱਖ ਹਰੇਕ ਦਾ ਭਲਾ ਤੱਕਦਾ ਹੈ ।

(੬) ਇਹ ਮਨ ਬੜਾ ਖ਼ੁਆਰ ਕਰਦਾ ਹੈ ਮਨੁੱਖ ਨੂੰ । ਜੋਕ ਜਿੱਥੇ ਭੀ ਰੱਖ ਦਿਓ ਲਹੂ ਹੀ ਚੂਸੇਗੀ, ਗੰਦਾ ਲਹੂ ਖ਼ਾਸ ਸ਼ੌਕ ਨਾਲ ਚੂਸੇਗੀ । ਮਨ ਮਨੁੱਖ ਨੂੰ ਗੰਦੇ ਪਾਸੇ ਦੀ ਸਦਾ ਪ੍ਰੇਰਨਾ ਕਰਦਾ ਹੈ ।

ਪਰ ਜਿਸ ਮਨੁੱਖ ਦੇ ਮਨ ਨੂੰ ਪਰਮਾਤਮਾ ਆਪਣੇ ਹੱਥ ਵਿਚ ਲੈ ਲੈਂਦਾ ਹੈ ਉਸ ਦਾ ਲੋਕ ਪਰਲੋਕ ਸੁਧਰ ਜਾਂਦਾ ਹੈ । ਪਰਮਾਤਮਾ ਦੀ ਯਾਦ ਦੀ ਬਰਕਤਿ ਨਾਲ ਉਹ ਮਨੁੱਖ ਵਿਸ਼ੇ-ਵਿਕਾਰਾਂ ਦੀ ਮਾਰ ਤੋਂ ਉੱਚਾ ਹੋ ਜਾਂਦਾ ਹੈ । ਪਰਮਾਤਮਾ ਦਾ ਸੋਹਣਾ ਦਰਸਨ ਕਰ ਕੇ ਉਸ ਮਨੁੱਖ ਨੂੰ ਮੋਹਣੀ ਮਾਇਆ ਦੇ ਰੰਗ-ਤਮਾਸ਼ਿਆਂ ਦੀ ਚਾਹ ਹੀ ਨਹੀਂ ਰਹਿ ਜਾਂਦੀ ।

## svk dl kwr-ikrq

### (ੳ) ਹੱਕ ਦੀ ਕਮਾਈ

੧. ਸਲੋਕ ਮ: ੧ (ਮਾਝ ਕੀ ਵਾਰ)—ਜੇ ਰਤੁ ਲਗੈ ਕਪੜੈ—ਪੰਨਾ ੧੪੦

੨. ਸਲੋਕ ਮ: ੧ (ਵਾਰ ਮਾਝ)—ਹਕੁ ਪਰਾਇਆ ਨਾਨਕਾ—ਪੰਨਾ ੧੪੦

੩. ਸਲੋਕ ਮ: ੧ (ਸਾਰੰਗ ਕੀ ਵਾਰ)—ਗਿਆਨ ਵਿਹੂਣਾ ਗਾਵੈ—ਪੰਨਾ ੧੨੫੪

੪. ਆਸਾ ਮ: ੫ ਛੰਤ—ਦਿਨੁ ਰਾਤਿ ਕਮਾਇਅੜੋ—ਪੰਨਾ ੪੬੧

੫. ਆਸਾ ਮ: ੫ ਛੰਤ—ਵਲਵੰਚ ਕਰਿ ਉਦਰੁ—ਪੰਨਾ ੪੬੧

੬. ਸੋਰਠਿ ਕਬੀਰ ਜੀ—ਬਹੁ ਪਰਪੰਚ ਕਰਿ—ਪੰਨਾ ੬੫੬

**ਭਾਵ**:—

(੧) ਜੇ ਕਿਸੇ ਨਿਮਾਜ਼ੀ ਮਨੁੱਖ ਦੇ ਜਾਮੇ ਨੂੰ ਲਹੂ ਲੱਗ ਜਾਏ ਤਾਂ ਉਹ ਜਾਮਾ ਪਲੀਤ ਹੋ ਜਾਂਦਾ ਹੈ ਤੇ ਨਿਮਾਜ਼ ਨਹੀਂ ਹੋ ਸਕਦੀ । ਪਰ ਜਿਹੜੇ ਬੰਦੇ ਮਨੁੱਖਾਂ ਦਾ ਲਹੂ ਪੀਂਦੇ ਹਨ, ਧੱਕਾ ਕਰਕੇ ਹਰਾਮ ਦੀ ਕਮਾਈ ਖਾਂਦੇ ਹਨ ਉਹਨਾਂ ਦਾ ਮਨ ਪਾਕ-ਸਾਫ਼ ਨਹੀਂ ਰਹਿ ਸਕਦਾ । ਤੇ, ਪਲੀਤ ਮਨ ਨਾਲ ਨਿਮਾਜ਼ ਪੜ੍ਹੀ ਕਿਵੇਂ ਕਬੂਲ ਹੋ ਸਕਦੀ ਹੈ ?

ਜੇ ਰੱਬ ਦਾ ਨਾਮ ਲੈਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਦਿਲ ਭੀ ਸਾਫ਼ ਹੋਵੇ । ਜੇ ਦਿਲ ਸਾਫ਼ ਨਹੀਂ ਤਾਂ ਉਹ ਕੰਮ ਦੁਨੀਆ ਵਾਲੇ ਵਿਖਾਵੇ ਹੀ ਹਨ ।

(੨) ਪਰਾਇਆ ਹੱਕ ਮੁਸਲਮਾਨ ਵਾਸਤੇ ਸੂਰ ਹੈ ਹਿੰਦੂ ਵਾਸਤੇ ਗਾਂ ਹੈ । ਗੁਰੂ ਪੈਗ਼ੰਬਰ ਤਾਂ ਹੀ ਸਿਫ਼ਾਰਸ਼ ਕਰ ਸਕਦਾ ਹੈ ਜੇ ਮਨੁੱਖ ਪਰਾਇਆ ਹੱਕ ਨਾਹ ਵਰਤੇ । ਜੇ ਮਨੁੱਖ ਵੱਢੀ ਖਾਂਦਾ ਹੈ ਪਰ ਗੱਲਾਂ ਮਜ਼ਹਬ ਦੀਆਂ ਕਰਦਾ ਹੈ ਤਾਂ ਇਸ ਤਰ੍ਹਾਂ ਉਹ ਬਹਿਸ਼ਤ ਵਿਚ ਨਹੀਂ ਪਹੁੰਚ ਸਕਦਾ ।

ਵੱਢੀਆਂ ਲੈ ਲੈ ਕੇ ਪਰਾਇਆ ਹਰਾਮ ਮਾਲ ਜੋੜਿਆ ਹੋਵੇ, ਤੇ, ਉਸ ਵਿਚੋਂ ਰੱਬ ਦੇ ਰਾਹ ਤੇ ਭੀ ਖ਼ੈਰਾਤ ਕਰ ਦੇਵੇ, ਤਾਂ ਇਸ ਤਰ੍ਹਾਂ ਹਰਾਮ ਮਾਲ ਹਲਾਲ ਨਹੀਂ ਬਣ ਜਾਂਦਾ ।

(੩) ਆਤਮਕ ਜੀਵਨ ਦੀ ਸੂਝ ਨਾਹ ਹੋਵੇ, ਪਰ ਮੂੰਹੋਂ ਭਜਨ ਆਦਿ ਗਾਂਦਾ ਰਹੇ, ਉਸ ਦੇ ਇਹ ਗਾਏ ਭਜਨ ਕਿਸ ਕੰਮ ?

ਮਸੀਤ ਆਦਿਕ ਧਰਮ ਅਸਥਾਨ ਨੂੰ ਉਥੋਂ ਦਾ ਪੁਜਾਰੀ ਨਿਰੀ ਆਪਣੀ ਰੋਜ਼ੀ ਦਾ ਵਸੀਲਾ ਬਣਾਈ ਰੱਖੇ ਉਸ ਦੀ ਨਿਮਾਜ਼ ਉਸ ਦਾ ਪੂਜਾ-ਪਾਠ ਆਤਮਕ ਲਾਭ ਨਹੀਂ ਦੇ ਸਕਦਾ ।

ਉਸ ਫ਼ਕੀਰ ਦੀ ਪੈਰੀਂ ਨਾਹ ਲੱਗਦੇ ਫਿਰੋ ਜੋ ਮਖੱਟੂ ਹੋ ਕੇ ਕੰਨ ਪੜਾ ਕੇ ਫ਼ਕੀਰ ਬਣ ਜਾਂਦਾ ਹੈ, ਤੇ ਘਰ ਘਰ ਟੁੱਕਰ ਮੰਗਦਾ ਫਿਰਦਾ ਹੈ । ਉਹ ਤਿਆਗੀ ਨਹੀਂ ਹੈ ।

ਜ਼ਿੰਦਗੀ ਦਾ ਸਹੀ ਰਸਤਾ ਉਸ ਮਨੁੱਖ ਨੂੰ ਲੱਭਦਾ ਹੈ ਜਿਹੜਾ ਆਪ ਮਿਹਨਤ ਕਰ ਕੇ ਹੱਕ ਦੀ ਕਮਾਈ ਵਰਤਦਾ ਹੈ, ਤੇ ਉਸ ਕਮਾਈ ਵਿਚੋਂ ਕਿਸੇ ਲੋੜਵੰਦ ਦੀ ਭੀ ਸੇਵਾ ਕਰਦਾ ਹੈ ।

(੪) ਮਨੁੱਖ ਦਿਨ ਰਾਤ ਵੇਲੇ ਜਿਹੜਾ ਭੀ ਚੰਗਾ ਮੰਦਾ ਕਰਮ ਕਰਦਾ ਹੈ ਉਹ ਸੰਸਕਾਰ-ਰੂਪ ਬਣ ਕੇ ਉਸ ਦੇ ਮਨ ਵਿਚ ਉੱਕਰਿਆ ਜਾਂਦਾ ਹੈ । ਮਨੁੱਖ ਆਪਣੇ ਕੀਤੇ ਕੰਮਾਂ ਨੂੰ ਲੁਕਾਣ ਦੇ ਜਤਨ ਕਰਦਾ ਹੈ, ਪਰ ਪਰਮਾਤਮਾ ਮਨੁੱਖ ਦੇ ਅੰਦਰ ਬੈਠਾ ਸਭ ਕੁਝ ਵੇਖਦਾ ਹੈ ।

ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਭਜਨ ਕਰਨਾ ਚਾਹੀਦਾ ਹੈ, ਇਸ ਦੀ ਬਰਕਤਿ ਨਾਲ ਪਿਛਲੇ ਕੀਤੇ ਹੋਏ ਵਿਕਾਰ ਮਿਟ ਜਾਂਦੇ ਹਨ ।

(੫) ਜਿਸ ਪਰਮਾਤਮਾ ਨੇ ਜਿੰਦ ਦਿੱਤੀ ਹੈ ਸਰੀਰ ਦਿੱਤਾ ਹੈ ਉਹ ਹੀ ਜੀਵ ਦੀ ਰੋਜ਼ੀ ਦਾ ਪ੍ਰਬੰਧ ਕਰਦਾ ਹੈ । ਪਰ ਮਨੁੱਖ ਇਹ ਗੱਲ ਭੁਲਾ ਕੇ ਰੋਜ਼ੀ ਦੀ ਖ਼ਾਤਰ ਨਿੱਤ ਠੱਗੀ-ਫ਼ਰੇਬ ਕਰਦਾ ਹੈ । ਇਹ ਮੂਰਖਾਂ ਵਾਲਾ ਕੰਮ ਹੈ ।

ਰਾਜ਼ਕ ਦਾਤਾਰ ਪਰਮਾਤਮਾ ਨੂੰ ਸਦਾ ਚੇਤੇ ਰੱਖਣਾ ਚਾਹੀਦਾ ਹੈ, ਤੇ, ਹੱਕ ਦੀ ਕਮਾਈ ਕਰਨੀ ਚਾਹੀਦੀ ਹੈ । ਪਰ ਇਸ ਰਸਤੇ ਮਨੁੱਖ ਤਦੋਂ ਹੀ ਪੈ ਸਕਦਾ ਹੈ ਜੇ ਨਿੱਤ ਸਾਧ ਸੰਗਤਿ ਕਰਦਾ ਰਹੇ ।

(੬) ਕਾਰ-ਵਿਹਾਰ ਵਿਚ ਠੱਗੀ ਆਦਿਕ ਕਰਨੀ ਭਾਰੀ ਮੂਰਖਤਾ ਹੈ । ਜਿਨ੍ਹਾਂ ਪੁੱਤਰ ਇਸਤ੍ਰੀ ਆਦਿਕ ਸੰਬੰਧੀਆਂ ਦੀ ਖ਼ਾਤਰ ਮਨੁੱਖ ਠੱਗੀ-ਠੋਰੀ ਕਰਦਾ ਹੈ, ਅੰਤ ਵੇਲੇ ਸਾਥ ਨਿਬਾਹੁਣਾ ਤਾਂ ਕਿਤੇ ਰਿਹਾ, ਬੁਢੇਪਾ ਆਇਆਂ ਹੀ ਉਹ ਖ਼ੁਸ਼ ਹੋ ਕੇ ਪਾਣੀ ਦਾ ਘੁੱਟ ਭੀ ਨਹੀਂ ਦੇਂਦੇ ।

## e—svk dw shwel

੧. ਆਸਾ ਮ: ੫—ਅਪੁਨੇ ਸੇਵਕ ਕੀ ਆਪੇ ਰਾਖੈ—ਪੰਨਾ ੪੦੩

੨. ਸੋਰਠਿ ਮ: ੫—ਹਮਰੀ ਗਣਤ ਨ ਗਣੀਆ ਕਾਈ—ਪੰਨਾ ੬੧੯

੩. ਧਨਾਸਰੀ ਮ: ੫—ਚਤੁਰ ਦਿਸਾ ਕੀਨੋ ਬਲੁ ਅਪਨਾ—ਪੰਨਾ ੬੮੧

੪. ਸੂਹੀ ਮ: ੫—ਜਿਸ ਕੇ ਸਿਰ ਊਪਰਿ ਤੂੰ ਸੁਆਮੀ—ਪੰਨਾ ੭੪੯

੫. ਸਾਰੰਗ ਨਾਮਦੇਵ ਜੀ—ਦਾਸ ਅਨਿੰਨ ਮੇਰੋ ਨਿਜ ਰੂਪ—ਪੰਨਾ ੧੨੫੨

ਭਾਵ:—

ਲੋਕ ਪਰਲੋਕ ਵਿਚ ਪਰਮਾਤਮਾ ਆਪਣੇ ਭਗਤ ਦੀ ਇੱਜ਼ਤ ਰੱਖਦਾ ਹੈ, ਸੇਵਕ ਦੀ ਹਰੇਕ ਲੋੜ ਪੂਰੀ ਕਰਦਾ ਹੈ । ਸੇਵਕ ਨੂੰ ਇਹ ਯਕੀਨ ਹੁੰਦਾ ਹੈ ਕਿ ਪਰਮਾਤਮਾ ਸਦਾ ਮੇਰੇ ਅੰਗ-ਸੰਗ ਹੈ । ਭਗਤ ਪਰਮਾਤਮਾ ਨੂੰ ਪਿਆਰਾ ਲੱਗਦਾ ਹੈ । ਜਿਹੜਾ ਮਨੁੱਖ ਪਰਮਾਤਮਾ ਦੇ ਸੇਵਕ ਦੀ ਸੋਭਾ ਸੁਣਦਾ ਹੈ ਉਸ ਦੇ ਅੰਦਰ ਭੀ ਆਤਮਕ ਜੀਵਨ ਚਮਕ ਪੈਂਦਾ ਹੈ ।

(੨) ਪਰਮਾਤਮਾ ਸਦਾ ਦਇਆ ਕਰਨ ਵਾਲਾ ਹੈ । ਉਸ ਦੀ ਮਿਹਰ ਨਾਲ ਹੀ ਗੁਰੂ ਸੇਵਕ ਦੀ ਜ਼ਿੰਦਗੀ ਦੇ ਰਸਤੇ ਵਿਚੋਂ ਵਿਕਾਰਾਂ ਨੂੰ ਬੰਨ੍ਹ ਮਾਰ ਦੇਂਦਾ ਹੈ । ਪਰਮਾਤਮਾ ਦਾ ਇਹ ਮੁੱਢ-ਕਦੀਮਾਂ ਦਾ ਸੁਭਾਉ ਹੈ ਕਿ ਉਹ ਆਪਣੇ ਸੇਵਕ ਨੂੰ ਖ਼ਾਸ ਧਿਆਨ ਨਾਲ ਵਿਕਾਰਾਂ ਦੇ ਹੱਲਿਆਂ ਤੋਂ ਬਚਾਂਦਾ ਹੈ, ਤੇ, ਇਸ ਤਰ੍ਹਾਂ ਉਸ ਦੀ ਇੱਜ਼ਤ ਬਚਾਂਦਾ ਹੈ ।

(੩) ਪਰਮਾਤਮਾ ਆਪਣੇ ਸੇਵਕ ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ, ਸੇਵਕ ਦੇ ਸਿਰ ਉਤੇ ਆਪਣਾ ਮਿਹਰ-ਭਰਿਆ ਹੱਥ ਰੱਖਦਾ ਹੈ । ਮਿਹਰ ਦੀ ਨਿਗਾਹ ਕਰ ਕੇ ਪਰਮਾਤਮਾ ਆਪਣੇ ਸੇਵਕ ਦਾ ਹਰੇਕ ਦੁੱਖ ਆਪ ਦੂਰ ਕਰਦਾ ਹੈ । ਪ੍ਰਭੂ ਦੇ ਸੇਵਕ ਜੋ ਕੁਝ ਪਰਮਾਤਮਾ ਤੋਂ ਮੰਗਦੇ ਹਨ ਉਹੀ ਕੁਝ ਉਹਨਾਂ ਨੂੰ ਦੇਂਦਾ ਹੈ ।

(੪) ਦੁਨੀਆ ਦੇ ਲੋਕ ਮਾਇਆ ਦੇ ਮੋਹ ਵਿਚ ਫਸ ਕੇ ਵਿਲਕਦੇ ਹੀ ਜ਼ਿੰਦਗੀ ਦੇ ਦਿਨ ਗੁਜ਼ਾਰ ਜਾਂਦੇ ਹਨ । ਪਰ ਵੇਖੋ ਜੀਵਨ ਕਿਸੇ ਭਗਤ ਦਾ ! ਮੋਹ ਉਸ ਦੇ ਨੇੜੇ ਨਹੀਂ ਢੁਕਦਾ, ਇਸ ਵਾਸਤੇ ਆਤਮਕ ਮੌਤ ਭੀ ਉਸ ਦੇ ਨੇੜੇ ਨਹੀਂ ਆਉਂਦੀ । ਪਰਮਾਤਮਾ ਆਪਣੇ ਸੇਵਕ ਨੂੰ ਆਪਣੇ ਨਾਮਿ ਦੀ ਅਜਿਹੀ ਬਖ਼ਸ਼ਸ਼ ਕਰਦਾ ਹੈ ਕਿ ਇਹ ਦਾਤਿ ਇਹ ਨਾਮ-ਧਨ ਉਸ ਪਾਸੋਂ ਕੋਈ ਖੋਹ ਨਹੀਂ ਸਕਦਾ । ਸੇਵਕ ਉਤੇ ਉਸ ਦੀ ਅਜਿਹੀ ਮਿਹਰ ਹੋਈ ਰਹਿੰਦੀ ਹੈ ਕਿ ਸੇਵਕ ਕਾਮਾਦਿਕ ਪੰਜਾਂ ਵੈਰੀਆਂ ਦਾ ਜ਼ੋਰ ਆਪਣੇ ਉਤੇ ਪੈਣ ਨਹੀਂ ਦੇਂਦਾ ।

(੫) ਆਪਾ ਭਾਵ ਤਿਆਗ ਕੇ ਸੇਵਕ ਪਰਮਾਤਮਾ ਦੇ ਚਰਨਾਂ ਨੂੰ ਅਜਿਹਾ ਘੁੱਟ ਕੇ ਫੜੀ ਰੱਖਦਾ ਹੈ ਕਿ ਪਰਮਾਤਮਾ ਉਸ ਸੇਵਕ ਦੇ ਪ੍ਰੇਮ-ਵੱਸ ਹੋ ਜਾਂਦਾ ਹੈ । ਉਹ ਪਰਮਾਤਮਾ ਜੋ ਸਾਰੇ ਜੀਵਾਂ ਦੀ ਜ਼ਿੰਦਗੀ ਦਾ ਆਸਰਾ ਹੈ ਭਗਤਾਂ ਦੇ ਪਿਆਰ-ਵਲਵਲੇ ਨੂੰ ਆਪਣਾ ਆਸਰਾ ਬਣਾ ਲੈਂਦਾ ਹੈ ।

## (ਸ) ਸੇਵਕ ਅਤੇ ਸੰਸਾਰੀ ਦਾ

## AjV

੧. ਪਉੜੀ ਮ: ੧ (ਵਾਰ ਮਾਝ)—ਭਗਤਾ ਤੈ ਸੈਸਾਰੀਆ—ਪੰਨਾ ੧੪੫

੨. ਗੂਜਰੀ ਕਬੀਰ ਜੀ—ਮੁਸਿ ਮੁਸਿ ਰੋਵੈ ਕਬੀਰ ਕੀ ਮਾਈ—ਪੰਨਾ ੫੨੪

੩. ਬਿਲਾਵਲੁ ਕਬੀਰ ਜੀ—ਨਿਤ ਉਠਿ ਕੋਰੀ, ਗਾਗਰਿ ਆਨੈ—ਪੰਨਾ ੮੫੬

੪. ਗੌਂਡ ਕਬੀਰ ਜੀ—ਤੂਟੇ ਤਾਗੇ, ਨਿਖੁਟੀ ਪਾਨਿ—ਪੰਨਾ ੮੭੧

**ਭਾਵ**:—

(੧) ਅਸੀ ਜਗਤ ਵਿਚ ਇਹ ਨਿੱਤ ਵੇਖ ਰਹੇ ਹਾਂ ਕਿ ਭਗਤਾਂ ਤੇ ਦੁਨੀਆਦਾਰਾਂ ਦਾ ਕਦੇ ਜੋੜ ਨਹੀਂ ਬਣਦਾ, ਪਰ ਜਗਤ-ਰਚਨਾ ਵਿਚ ਪਰਮਾਤਮਾ ਵਲੋਂ ਇਹ ਕੋਈ ਉਕਾਈ ਨਹੀਂ ਹੈ । ਉਹ ਉਕਾਈ ਖਾਣ ਵਾਲਾ ਨਹੀਂ ਹੈ, ਨਾਹ ਹੀ ਕਿਸੇ ਦਾ ਖੁੰਝਾਇਆ ਖੁੰਝਣ ਵਾਲਾ ਹੈ । ਇਹ ਉਸ ਦੀ ਆਪਣੀ ਰਜ਼ਾ ਹੈ ਕਿ ਉਸ ਨੇ ਆਪ ਹੀ ਭਗਤ ਆਪਣੇ ਚਰਨਾਂ ਵਿਚ ਜੋੜੇ ਹੋਏ ਹਨ । ਦੁਨੀਆਦਾਰ ਭੀ ਉਸ ਨੇ ਆਪ ਹੀ ਖੁੰਝਾਏ ਹੋਏ ਹਨ ਉਹ ਝੂਠ ਬੋਲ ਬੋਲ ਕੇ ਆਤਮਕ ਮੌਤ ਸਹੇੜਦੇ ਰਹਿੰਦੇ ਹਨ, ਉਹਨਾਂ ਨੂੰ ਇਹ ਸਮਝ ਹੀ ਨਹੀਂ ਆਉਂਦੀ ਕਿ ਇਥੋਂ ਤੁਰ ਭੀ ਜਾਣਾ ਹੈ; ਸੋ, ਉਹ ਕਾਮ ਕ੍ਰੋਧ ਆਦਿਕ ਦਾ ਜ਼ਹਿਰ ਜਗਤ ਵਿਚ ਵਧਾ ਰਹੇ ਹਨ । ਪਰਮਾਤਮਾ ਦੀ ਆਪਣੀ ਰਜ਼ਾ ਵਿਚ ਹੀ ਭਗਤ ਉਸ ਪਰਮਾਤਮਾ ਦੀ ਬੰਦਗੀ ਕਰ ਰਹੇ ਹਨ, ਹਰ ਵੇਲੇ ਨਾਮ ਸਿਮਰ ਰਹੇ ਹਨ ।

(੨) ਭਗਤ ਤੇ ਦੁਨੀਆਦਾਰ ਦੀ ਜ਼ਿੰਦਗੀ ਦਾ ਨਿਸ਼ਾਨਾ ਵਖ ਵਖ ਹੁੰਦਾ ਹੈ । ਦੁਨੀਆਦਾਰ ਇਕ ਤਾਂ ਹਰ ਵੇਲੇ ਮਾਇਆ ਕਮਾਣ ਵਿਚ ਲੱਗੇ ਰਹਿਣਾ ਚਾਹੁੰਦਾ ਹੈ; ਦੂਜੇ, ਕਮਾਈ ਹੋਈ ਨੂੰ ਸਿਰਫ਼ ਆਪਣੇ ਲਈ ਹੀ ਖ਼ਰਚਣਾ ਠੀਕ ਸਮਝਦਾ ਹੈ । ਭਗਤ ਆਪਣੀ ਗੁਜ਼ਰਾਨ ਲਈ ਕਮਾਂਦਾ ਤਾਂ ਹੈ, ਪਰ ਮਾਇਆ ਜੋੜਨੀ ਹੀ ਉਸ ਦੇ ਜੀਵਨ ਦਾ ਨਿਸ਼ਾਨਾ ਨਹੀਂ ਹੁੰਦਾ, ਉਸ ਦਾ ਅਸਲ ਨਿਸ਼ਾਨਾ ਹੈ ‘ਪਰਮਾਤਮਾ ਦੀ ਯਾਦ’ । ਫਿਰ ਉਸ ਆਪਣੀ ਕਮਾਈ ਵਿਚੋਂ ਦੂਜਿਆਂ ਦੀ ਸੇਵਾ ਭੀ ਕਰਦਾ ਹੈ । ਕਬੀਰ ਭਗਤ ਦਾ ਇਹ ਰਵਈਆ ਉਸ ਦੀ ਮਾਂ ਉਸ ਦੀ ਵਹੁਟੀ ਦੇ ਹੋਰ ਸੰਬੰਧੀਆਂ ਨੂੰ ਚੰਗਾ ਨਹੀਂ ਲੱਗਦਾ, ਇਸ ਕਰਕੇ ਖੱਟਦਾ ਕਮਾਂਦਾ ਭੀ ਉਹ ਇਹਨਾਂ ਨੂੰ ਵਿਹਲੜ ਜਾਪਦਾ ਹੈ, ਪਰਮਾਤਮਾ ਦੇ ਰਾਹ ਉਸ ਦੀ ਵਲ ਦੀ ਹਰੇਕ ਹਰਕਤ ਉਹਨਾਂ ਨੂੰ ਚੁੱਭਦੀ ਹੈ ।

ਕਬੀਰ ਜੀ ਗੂਜਰੀ ਰਾਗ ਦੇ ਸ਼ਬਦ ਵਿਚ ਆਪਣੀ ਮਾਂ ਦੇ ਗਿਲੇ-ਗੁਜ਼ਾਰੀਆਂ ਬਿਆਨ ਕਰਦੇ ਹਨ ।

(੩) ਕਬੀਰ ਜੀ ਦੀ ਮਾਂ ਨੂੰ ਕਬੀਰ ਜੀ ਦਾ ਭਜਨ-ਬੰਦਗੀ ਵਾਲਾ ਜੀਵਨ ਪਸੰਦ ਨਹੀਂ ਸੀ । ਕਿਸੇ ਦੀ ਜਿਹੜੀ ਗੱਲ ਚੰਗੀ ਨਾਹ ਲੱਗੇ ਉਸ ਦਾ ਗਿਲਾ ਕਰਨ ਲੱਗਿਆਂ ਆਮ ਤੌਰ ਤੇ ਬੜੀ ਵਧਾ ਵਧਾ ਕੇ ਗੱਲ ਆਖੀਦੀ ਹੈ । ਜਗਤ ਦੀ ਚਾਲ ਹੀ ਇਹੀ ਹੈ । ਸਤਸੰਗ ਕਿਸੇ ਵਿਰਲੇ ਨੂੰ ਚੰਗਾ ਲੱਗਦਾ ਹੈ । ਲਗਨ ਵਾਲਿਆਂ ਦੀ ਵਿਰੋਧਤਾ ਹੁੰਦੀ ਹੀ ਆਈ ਹੈ ਤੇ ਹੁੰਦੀ ਹੀ ਰਹੇਗੀ ।

ਕਬੀਰ ਜੀ ਦੀ 'ਮਾਲਾ' ਕਬੀਰ ਜੀ ਦੀ ਆਪਣੀ ਜ਼ਬਾਨੀ ਇਉਂ ਹੈ:— 'ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ' । ਪਰ ਕਬੀਰ ਜੀ ਦੀ ਮਾਂ ਨਿੱਤ ਗੁਆਂਢਣਾਂ ਨਾਲ ਇਹ ਗਿਲੇ ਕਰਦੀ ਹੈ ਕਿ ਇਸ ਔਤਰੇ ਨੇ ਜਦੋਂ ਤੋਂ ''ਮਾਲਾ'' ਫੜੀ ਹੈ ਤਦੋਂ ਤੋਂ ਘਰ ਵਿਚ ਸੁਖ ਨਹੀਂ ਰਿਹਾ ।

ਕਬੀਰ ਜੀ ਨਾਹ ਗਲ ਵਿਚ 'ਮਾਲਾ' ਪਾਈ ਫਿਰਦੇ ਸਨ ਅਤੇ ਨਾਹ ਹੀ ਸਦਾ ਸਵੇਰੇ ਪੋਚਾ ਫੇਰਨਾ ਆਪਣਾ ਧਰਮ ਮੰਨੀ ਬੈਠੇ ਸਨ । ਪਰ ਹਾਂ, ਉਹ ਉੱਦਮੀ ਸਨ, ਤੇ ਅੰਮ੍ਰਿਤ ਵੇਲੇ ਉੱਠਣ ਵਾਲੇ ਸਨ । ਆਲਸ ਦੇ ਮਾਰੇ ਦੁਨੀਆਦਾਰ ਤਾਂ ਦਿਨ ਚੜ੍ਹੇ ਤਕ ਮੰਜੇ ਤੇ ਪਏ ਰਹਿੰਦੇ ਹਨ, ਪਰ ਬੰਦਗੀ ਵਾਲਾ ਨਿੱਤ ਸਵੇਰੇ ਉੱਠਣ ਦਾ ਆਦੀ ਹੋਇਆ ਕਰਦਾ ਹੈ । ਉਸ ਵੇਲੇ ਇਸ਼ਨਾਨ ਕਰਨਾ ਭੀ ਸੁਭਾਵਿਕ ਗੱਲ ਹੈ । ਹੁਣ ਭੀ ਪਿੰਡਾਂ ਵਿਚ ਜਾ ਕੇ ਵੇਖੋ । ਲੋਕ ਖੂਹ ਉਤੇ ਨ੍ਹਾਉਣ ਜਾਂਦੇ ਹਨ, ਆਉਂਦੀ ਵਾਰੀ ਘਰ ਵਰਤਣ ਲਈ ਘੜਾ ਜਾਂ ਗਾਗਰ ਭਰ ਲਿਆਉਂਦੇ ਹਨ । ਜਦੋਂ ਸ਼ਹਿਰਾਂ ਵਿਚ ਕਮੇਟੀਆਂ ਦੇ ਨਲਕੇ ਨਹੀਂ ਸਨ, ਤੇ ਘਰਾਂ ਵਿਚ ਭੀ ਵੱਖੋ ਵੱਖਰੇ ਨਲਕੇ ਨਹੀਂ ਲੱਗੇ ਹੋਏ ਸਨ, ਤਦੋਂ ਗਲੀਆਂ ਬਾਜ਼ਾਰਾਂ ਦੇ ਸਾਂਝੇ ਖੂਹਾਂ ਤੋਂ ਹੀ ਲੋਕ ਆਪ ਪਾਣੀ ਭਰ ਕੇ ਲਿਆਉਂਦੇ ਸਨ ।

ਕਬੀਰ ਜੀ, ਉੱਦਮੀ ਕਬੀਰ ਜੀ ਘਰਦਿਆਂ ਦੇ ਸੁੱਤੇ ਪਿਆਂ ਹੀ ਇਸ਼ਨਾਨ ਕਰ ਆਉਂਦੇ ਤੇ ਪਾਣੀ ਦਾ ਘੜਾ ਭਰ ਲਿਆਉਂਦੇ ਸਨ । ਮਾਂ ਨੂੰ ਕਬੀਰ ਜੀ ਦਾ ਭਜਨ ਪਸੰਦ ਨਾਹ ਹੋਣ ਕਰਕੇ ਇਹ ਸਵੇਰੇ ਪਾਣੀ ਲੈ ਆਉਣਾ ਭੀ ਮੰਦਾ ਲੱਗਦਾ ਸੀ । ਤੇ, ਇਸ ਨੂੰ ਭੀ ਉਹ ਵਧਾ ਵਧਾ ਕੇ ਆਖਦੀ ਸੀ ਕਿ ਕਬੀਰ ਨਿੱਤ ਪੋਚਾ ਫੇਰਦਾ ਰਹਿੰਦਾ ਹੈ ।

ਬਿਲਾਵਲ ਰਾਗ ਦੇ ਸ਼ਬਦ ਦੀ ਰਾਹੀਂ ਕਬੀਰ ਜੀ ਆਪਣੀ ਮਾਂ ਦਾ ਰਵਈਆ ਤੇ ਗਿਲੇ ਬਿਆਨ ਕਰ ਕੇ ਫਿਰ ਆਪ ਹੀ ਆਪਣਾ ਨਿੱਤ ਦਾ ਕਰਤੱਬ ਦੱਸਦੇ ਹਨ ।

(੭) ਬੰਦਗੀ ਕਰਨ ਵਾਲੇ ਅਤੇ ਦੁਨੀਆਦਾਰ ਦਾ ਜ਼ਿੰਦਗੀ ਦਾ ਨਿਸ਼ਾਨਾ ਵੱਖੋ-ਵੱਖ ਹੋਣ ਕਰਕੇ ਦੋਹਾਂ ਦਾ ਮੇਲ ਬਹੁਤ ਮੁਸ਼ਕਲ ਹੈ । ਇਹ ਗੱਲ ਗ਼ਲਤ ਹੈ ਕਿ ਕਬੀਰ ਜੀ ਕੰਮ ਕਰਨਾ ਛੱਡ ਬੈਠੇ ਸਨ । ਆਖ਼ਰ, ਪਰਵਾਰ ਦੇ ਨਿਰਬਾਹ ਲਈ ਹੋਰ ਕਿਹੜੀ ਧਿਰ ਕਮਾਈ ਕਰਦੀ ਸੀ ? ਘਰ ਵਿਚ ਸਤਸੰਗੀ ਭੀ ਆਏ ਰਹਿੰਦੇ ਸਨ, ਪਰਵਾਰ ਭੀ ਸੀ, ਇਹਨਾਂ ਸਭਨਾਂ ਵਾਸਤੇ ਕਬੀਰ ਜੀ ਹੀ ਮਿਹਨਤ ਕਰਦੇ ਸਨ । ਪਰ ਕਬੀਰ ਜੀ ਦੀ ਵਹੁਟੀ ਨੂੰ ਇਹਨਾਂ ਸਤਸੰਗੀਆਂ ਦਾ ਨਿੱਤ ਆਉਣਾ ਪਸੰਦ ਨਹੀਂ ਸੀ । ਇਸ ਵਾਸਤੇ ਇਨਸਾਨੀ ਸੁਭਾਵ ਅਨੁਸਾਰ ਗਿਲਾ ਬਹੁਤ ਵਧਾ ਕੇ ਕਰਦੀ ਹੈ ।

ਕਬੀਰ ਜੀ ਗੌਂਡ ਰਾਗ ਦੇ ਸ਼ਬਦ ਵਿਚ ਆਪਣੀ ਵਹੁਟੀ ਦੇ ਗਿਲੇ ਬਿਆਨ ਕਰਦੇ ਹਨ । ਵਹੁਟੀ ਆਖਦੀ ਰਹਿੰਦੀ ਹੈ ਕਿ ਮੇਰਾ ਇਹ ਖਸਮ ਸਾਰਾ ਕਮਾਇਆ ਧਨ ਗਵਾਈ ਜਾਂਦਾ ਹੈ, ਇਸ ਦੇ ਸਤਸੰਗੀਆਂ ਦੀ ਆਵਾ-ਜਾਈ ਨਾਲ ਮੇਰੀ ਨੱਕ-ਜਿੰਦ ਆਈ ਪਈ ਹੈ ਇਸ ਨੂੰ ਘਰ ਦੇ ਕੰਮ-ਕਾਜ ਦਾ ਕੋਈ ਫ਼ਿਕਰ ਹੀ ਨਹੀਂ ਹੈ, ਕੱਪੜਾ ਉਣਨ ਦਾ ਇਸ ਨੂੰ ਕੋਈ ਖ਼ਿਆਲ ਹੀ ਨਹੀਂ । ਘਰ ਵਿਚ ਕੁੜੀ ਮੁੰਡਿਆਂ ਦੇ ਖਾਣ ਜੋਗਾ ਕੁਝ ਨਹੀਂ ਰਹਿੰਦਾ, ਪਰ ਇਸ ਦੇ ਸਤਸੰਗੀ ਹਰ ਰੋਜ਼ ਰੱਜ ਕੇ ਜਾਂਦੇ ਹਨ ।

## 14 Aimq-vylw

੧. ਜਪੁ ਮ: ੧—ਸਾਚਾ ਸਾਹਿਬੁ, ਸਾਚੁ ਨਾਇ—ਪੰਨਾ ੨

੨. ਸਲੋਕੁ ਮ: ੧ (ਵਾਰ ਮਾਝ)—ਸਬਾਹੀ ਸਾਲਾਹ—ਪੰਨਾ ੧੪੫

੩. ਸਲੋਕੁ ਮ: ੨ (ਮਾਝ ਕੀ ਵਾਰ)—ਅਠੀ ਪਹਿਰੀ ਅਠ ਖੰਡ—ਪੰਨਾ ੧੪੬

੪. ਸਲੋਕ ਮ: ੩ (ਵਾਰ ਮਲਾਰ)—ਬਾਬੀਹਾ ਅੰਮ੍ਰਿਤ ਵੇਲੈ ਬੋਲਿਆ—ਪੰਨਾ ੧੨੮੫

੫. ਸਲੋਕ ਮ: ੪ (ਗਉੜੀ ਕੀ ਵਾਰ)—ਗੁਰ ਸਤਿਗੁਰ ਕਾ ਜੋ ਸਿਖੁ ਅਖਾਏ—ਪੰਨੇ ੨੦੫-੦੬

੬. ਸਲੋਕ ਮ: ੫ (ਗਉੜੀ ਬਾਵਨ ਅਖਰੀ)—ਝਾਲਾਘੇ ਉਠਿ ਨਾਮੁ ਜਪਿ—ਪੰਨਾ ੨੫੫

੭. ਸਲੋਕ ਮ: ੫ (ਵਾਰ ਗਉੜੀ)—ਚਿੜੀ ਚੁਹਕੀ ਪਹੁ ਫੁਟੀ—ਪੰਨਾ ੩੧੯

੮. ਆਸਾ ਮ: ੫ ਛੰਤ—ਭਿੰਨੀ ਰੈਨੜੀਐ ਚਾਮਕਨਿ ਤਾਰੇ—ਪੰਨਾ ੪੫੯

੯. ਸਲੋਕ ਫਰੀਦ ਜੀ—ਫਰੀਦਾ ਪਿਛਲ ਰਾਤਿ ਨ ਜਾਗਿਓਹਿ—ਪੰਨਾ ੧੩੮੩

**ਭਾਵ**:—

(੧) ਜਿਉਂ ਜਿਉਂ ਮਨੁੱਖ ਦਾ ਮਨ ਮਾਇਆ ਦੇ ਮੋਹ ਵਿਚ ਫਸਦਾ ਹੈ, ਪਰਮਾਤਮਾ ਨਾਲੋਂ ਇਸ ਦੀ ਵਿੱਥ ਬਣਦੀ ਜਾਂਦੀ ਹੈ । ਇਹ ਵਿੱਥ ਦਾਨ-ਪੁੰਨ ਕਰਨ ਨਾਲ ਜਾਂ ਕੋਈ ਮਾਇਕ ਭੇਟਾ ਪੇਸ਼ ਕਰਨ ਨਾਲ ਮਿਟ ਨਹੀਂ ਸਕਦੀ, ਕਿਉਂਕਿ ਇਹ ਦਾਤਾਂ ਤਾਂ ਸਾਰੀਆਂ ਉਸ ਪਰਮਾਤਮਾ ਦੀਆਂ ਹੀ ਦਿੱਤੀਆਂ ਹੋਈਆਂ ਹਨ । ਉਸ ਪਰਮਾਤਮਾ ਨਾਲ ਗੱਲਾਂ ਉਸ ਦੀ ਆਪਣੀ ਬੋਲੀ ਵਿਚ ਹੀ ਹੋ ਸਕਦੀਆਂ ਹਨ, ਤੇ ਉਹ ਬੋਲੀ ਹੈ 'ਪ੍ਰੇਮ' । ਯਾਦ ਤੇ ਪ੍ਰੇਮ ਦਾ ਆਪੋ ਵਿਚ ਡੂੰਘਾ ਸੰਬੰਧ ਹੈ, ਜਿਸ ਨੂੰ ਨਿੱਤ ਯਾਦ ਕਰਦੇ ਰਹੀਏ, ਉਸ ਨਾਲ ਪਿਆਰ ਬਣ ਜਾਣਾ ਕੁਦਰਤੀ ਗੱਲ ਹੈ । ਸੋ, ਜਿਹੜਾ ਮਨੁੱਖ ਅੰਮ੍ਰਿਤ ਵੇਲੇ ਉੱਠ ਕੇ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ, ਉਸ ਨੂੰ 'ਪ੍ਰੇਮ ਪਟੋਲਾ' ਮਿਲਦਾ ਹੈ ਜਿਸ ਦੀ ਬਰਕਤਿ ਨਾਲ ਹਰ ਥਾਂ ਪਰਮਾਤਮਾ ਹੀ ਦਿੱਸਣ ਲੱਗ ਪੈਂਦਾ ਹੈ ।

(੨) ਦਿਨ-ਚੜ੍ਹੇ ਮਨੁੱਖ ਦੇ ਮਨ ਦੀਆਂ ਵਾਸਨਾਂ ਖਿਲਰ ਜਾਂਦੀਆਂ ਹਨ, ਮਨ ਕਈ ਪਾਸੀਂ ਦੌੜਨਾ ਸ਼ੁਰੂ ਕਰ ਦੇਂਦਾ ਹੈ, ਮਨੁੱਖ ਦੁਨੀਆ ਦੇ ਧੰਧਿਆਂ ਦੇ ਡੂੰਘੇ ਸਮੁੰਦਰ ਵਿਚ ਪੈ ਜਾਂਦਾ ਹੈ ਉਸ ਵਿਚ ਅਜਿਹਾ ਫਸਦਾ ਹੈ ਕਿ ਨਿਕਲ ਨਹੀਂ ਸਕਦਾ ।

ਭੁੱਖ ਤ੍ਰਿਹ ਨੇ ਭੀ ਚਮਕਣਾ ਹੋਇਆ, ਖਾਣ ਪੀਣ ਦਾ ਰੁਝੇਵਾਂ ਭੀ ਬਣਨਾ ਕੁਰਦਤੀ ਗੱਲ ਹੈ । ਫਿਰ ਸਾਰੇ ਦਿਨ ਦੇ ਕੰਮ-ਕਾਰ ਵਿਚ ਥੱਕ ਕੇ ਮਨੁੱਖ ਘੂਕ ਨੀਂਦਰ ਵਿਚ ਰਾਤ ਗੁਜ਼ਾਰ ਦੇਂਦਾ ਹੈ ।

ਸੋ, ਅੰਮ੍ਰਿਤ ਵੇਲਾ ਹੀ ਹੈ ਜਦੋਂ ਮਨੁੱਖ ਦਾ ਮਨ ਇਕਾਗਰ ਹੋ ਕੇ ਪਰਮਾਤਮਾ ਦੀ ਯਾਦ ਵਿਚ ਜੁੜ ਸਕਦਾ ਹੈ । ਪਰ ਅੰਮ੍ਰਿਤ ਵੇਲੇ ਦਾ ਇਹ ਅੱਭਿਆਸ ਇਹੋ ਜਿਹਾ ਬਣਨਾ ਚਾਹੀਦਾ ਹੈ ਕਿ ਅੱਠੇ ਪਹਰ ਪਰਮਾਤਮਾ ਦਾ ਡਰ-ਅਦਬ ਮਨ ਵਿਚ ਟਿਕਿਆ ਰਹੇ । ਸੁਰਤਿ ਦਾ ਪਰਮਾਤਮਾ ਦੀ ਯਾਦ ਵਿਚ ਜੁੜੇ ਰਹਿਣਾ ਹੀ ਮਨੁੱਖ ਵਾਸਤੇ ਆਤਮਕ ਇਸ਼ਨਾਨ ਹੈ ।

(੩) ਮਨੁੱਖ ਦਾ ਹਾਲ ਵੇਖੋ ! ਅੱਠੇ ਪਹਰ ਉਸ ਦਾ ਮਨ ਧਰਤੀ ਦੇ ਪਦਾਰਥਾਂ ਵਿਚ ਹੀ ਲੱਗਾ ਰਹਿੰਦਾ ਹੈ । ਕੋਈ ਵਿਰਲੇ ਭਾਗਾਂ ਵਾਲੇ ਹੁੰਦੇ ਹਨ ਜਿਹੜੇ ਅੰਦਰ-ਵੱਸਦੇ ਪਰਮਾਤਮਾ ਦੀ ਭਾਲ ਭੀ ਕਰਦੇ ਹਨ । ਅਜਿਹੇ ਮਨੁੱਖ ਅੰਮ੍ਰਿਤ ਵੇਲੇ ਉੱਠ ਕੇ ਸਤਸੰਗੀਆਂ ਨਾਲ ਸਾਂਝ ਬਣਾਂਦੇ ਹਨ, ਸਤਸੰਗ ਵਿਚ ਨਾਮ ਅੰਮ੍ਰਿਤ ਵੰਡਿਆ ਜਾਂਦਾ ਹੈ, ਪਰਮਾਤਮਾ ਦੀ ਮਿਹਰ ਨਾਲ ਉਥੇ ਨਾਮਿ ਦੀ ਦਾਤਿ ਮਿਲਦੀ ਹੈ ।

ਅੰਮ੍ਰਿਤ ਵੇਲਾ ਪ੍ਰਭੂ-ਚਰਨਾਂ ਵਿਚ ਵਰਤ ਕੇ ਬਾਕੀ ਦੇ ਵਕਤ ਵਿਚ ਭੀ ਕਿਰਤ-ਕਾਰ ਕਰਦੇ ਹੋਇਆਂ ਇਹ ਧਿਆਨ ਰੱਖਣ ਦੀ ਲੋੜ ਹੈ ਕਿ ਆਚਰਨ ਉੱਚਾ ਬਣਦਾ ਰਹੇ । ਤੇ, ਆਚਰਨ ਚੰਗਾ ਬਣਦਾ ਹੈ ਚੰਗਿਆਂ ਦੀ ਸੰਗਤਿ ਵਿਚ ਹੀ ।

(੪) ਝੁਕੇ ਹੋਏ ਵਰ੍ਹਾਊ ਬੱਦਲ ਵੇਖ ਕੇ ਪਪੀਹਾ ਸਵੇਰ-ਸਾਰ ਹੀ ਕੂਕਦਾ ਹੈ ।

ਨਾਮ-ਅੰਮ੍ਰਿਤ ਦੇ ਪਿਆਸੇ ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦੀ ਯਾਦ ਵਿਚ ਮਗਨ ਹੁੰਦੇ ਹਨ, ਜਿਸ ਦੀ ਬਰਕਤਿ ਨਾਲ ਉਹਨਾਂ ਦਾ ਹਿਰਦਾ ਖਿੜ ਆਉਂਦਾ ਹੈ ।

(੫) ਸਿੱਖ ਦਾ ਕਰਤੱਬ ਇਹ ਹੋਣਾ ਚਾਹੀਦਾ ਹੈ ਕਿ ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਨਾਲ ਸਰੀਰਕ ਆਲਸ ਦੂਰ ਕਰ ਕੇ ਪਰਮਾਤਮਾ ਦੀ ਯਾਦ ਵਿਚ ਮਨ ਨੂੰ ਜੋੜੇ, ਨਾਮ-ਅੰਮ੍ਰਿਤ ਦੇ ਸਰੋਵਰ ਵਿਚ ਚੁੱਭੀ ਲਾਏ । ਫਿਰ ਸਤਿਗੁਰੂ ਦੀ ਬਾਣੀ ਪੜ੍ਹੇ ਸੁਣੇ ।

ਦਿਨ ਵੇਲੇ ਕਿਰਤ-ਕਾਰ ਕਰਦਿਆਂ ਭੀ ਪਰਮਾਤਮਾ ਦੀ ਯਾਦ ਨਾਹ ਭੁਲਾਏ, ਇਸ ਤਰ੍ਹਾਂ ਕਿਰਤ ਕਾਰ ਹੱਕ ਦੀ ਹੋਵੇਗੀ, ਕਿਸੇ ਨਾਲ ਠੱਗੀ-ਫ਼ਰੇਬ ਕਰਨ ਵਾਲਾ ਮਨ ਪ੍ਰੇਰਿਤ ਨਹੀਂ ਹੋਵੇਗਾ ।

(੬) ਸਾਰੀ ਸ੍ਰਿਸ਼ਟੀ ਦਾ ਸਰਦਾਰ ਹੈ ਮਨੁੱਖ । ਪਰ ਵੇਖੋ ਇਸ ਦੀ ਦੁਰਦਸ਼ਾ ! ਪਰਮਾਤਮਾ ਨਾਲੋਂ ਵਿੱਛੁੜ ਕੇ ਮਨੁੱਖ ਚਿੰਤਾ-ਝੋਰਿਆਂ ਵਿਚ ਹੀ ਆਤਮਕ ਮੌਤੇ ਮਰਿਆ ਰਹਿੰਦਾ ਹੈ, ਪਰਮਾਤਮਾ ਨੂੰ ਵਿਸਾਰਨ ਕਰਕੇ ਇਸ ਦੇ ਮਨ ਵਿਚ ਮਾਇਆ ਦੇ ਮੋਹ ਦਾ ਹੀ ਜ਼ੋਰ ਪਿਆ ਰਹਿੰਦਾ ਹੈ, ਕਾਮਾਦਿਕ ਵੈਰੀਆਂ ਦੇ ਢਹੇ ਚੜ੍ਹਿਆ ਰਹਿੰਦਾ ਹੈ ।

ਜਿਸ ਮਨੁੱਖ ਉਤੇ ਪਰਮਾਤਮਾ ਆਪ ਮਿਹਰ ਕਰੇ, ਉਸ ਨੂੰ ਸਤਸੰਗ ਨਸੀਬ ਹੁੰਦਾ ਹੈ ਜਿੱਥੇ ਉਹ ਆਤਮਕ ਜੀਵਨ ਦੇਣ ਵਾਲੀ ਗੁਰਬਾਣੀ ਸੁਣਦਾ ਹੈ । ਮਨੁੱਖ ਨੂੰ ਸਮਝ ਆ ਜਾਂਦੀ ਹੈ ਕਿ ਅੰਮ੍ਰਿਤ ਵੇਲੇ ਉਠ ਕੇ ਪਰਮਾਤਮਾ ਦੇ ਚਰਨਾਂ ਵਿਚ ਜੁੜਨ ਦਾ ਅੱਭਿਆਸ ਕੀਤਿਆਂ ਸਾਰਾ ਦਿਨ ਕਿਰਤ ਕਾਰ ਵੇਲੇ ਭੀ ਪਰਮਾਤਮਾ ਦੀ ਯਾਦ ਹਿਰਦੇ ਵਿਚ ਬਣੀ ਰਹਿ ਸਕਦੀ ਹੈ ।

(੭) ਪਹੁ-ਫੁਟਾਲੇ ਦੇ ਸਮੇਂ ਚਿੜੀਆਂ ਆਦਿਕ ਪੰਛੀ ਬੋਲਣ ਲੱਗ ਪੈਂਦੇ ਹਨ । ਉਸ ਇਕਾਂਤ ਸਮੇਂ ਚਿੜੀਆਂ ਦਾ ਚੁਹਕਣਾ ਬੜਾ ਸੁਹਾਵਣਾ ਲੱਗਦਾ ਹੈ । ਕੁਦਰਤਿ ਵਲੋਂ ਇਹਨਾਂ ਪੰਛੀਆਂ ਦੀ ਰਾਹੀਂ ਹੀ ਇਨਸਾਨ ਨੂੰ ਪ੍ਰੇਰਨਾ ਹੁੰਦੀ ਹੈ ਕਿ ਪਹੁ-ਫੁਟਾਲੇ ਦਾ ਸਮਾ ਸੁੱਤੇ ਰਹਿਣ ਦਾ ਨਹੀਂ ਹੈ ।

ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦੀ ਯਾਦ ਵਿਚ ਜੁੜੋ । ਉਹੀ ਵੇਲਾ ਹੈ ਜਦੋਂ ਰੱਬੀ ਪਿਆਰ ਦੇ ਤਰੰਗ ਮਨੁੱਖ ਦੇ ਹਿਰਦੇ ਵਿਚ ਉੱਠ ਸਕਦੇ ਹਨ ।

(੮) ਜਿਵੇਂ ਤ੍ਰੇਲ-ਭਿੱਜੀ ਰਾਤ ਵਿਚ ਆਕਾਸ਼ ਵਿਚ ਤਾਰੇ ਡਲ੍ਹਕਾਂ ਮਾਰਦੇ ਹਨ, ਤਿਵੇਂ ਪਰਮਾਤਮਾ ਦੇ ਪ੍ਰੇਮ ਵਿਚ ਭਿੱਜੇ ਹੋਏ ਹਿਰਦੇ ਵਾਲੇ ਮਨੁੱਖਾਂ ਦੇ ਚਿੱਤ-ਆਕਾਸ਼ ਵਿਚ ਸੋਹਣੇ ਆਤਮਕ ਗੁਣ ਲਿਸ਼ਕਾਂ ਮਾਰਦੇ ਹਨ । ਅੰਮ੍ਰਿਤ ਵੇਲੇ ਉਠ ਕੇ ਸਿਮਰਨ ਦਾ ਅੱਭਿਆਸ ਕਰਨ ਵਾਲੇ ਸੰਤ ਜਨ ਮਾਇਆ ਦੇ ਹੱਲਿਆਂ ਵੱਲੋਂ ਸੁਚੇਤ ਰਹਿੰਦੇ ਹਨ ।

(੯) ਪਰਮਾਤਮਾ ਹੀ ਮਨੁੱਖ ਦੇ ਆਤਮਕ ਜੀਵਨ ਦਾ ਸੋਮਾ ਹੈ । ਆਤਮਕ ਜੀਵਨ ਤੋਂ ਬਿਨਾ ਮਨੁੱਖ ਵੇਖਣ ਨੂੰ ਤਾਂ ਜਿਊਂਦਾ ਹੈ, ਪਰ ਅਸਲ ਵਿਚ ਆਤਮਕ ਮੌਤ ਸਹੇੜੀ ਰੱਖਦਾ ਹੈ । ਆਤਮਕ ਮੌਤ ਤਦੋਂ ਦੂਰ ਹੋਵੇ ਜਦੋਂ ਮਨੁੱਖ ਆਤਮਕ ਜੀਵਨ ਦੇ ਸੋਮੇ ਪਰਮਾਤਮਾ ਵਿਚ ਆਪਾ ਲੀਨ ਕਰੇ, ਤੇ, ਇਸ ਉੱਦਮ ਵਾਸਤੇ ਅਸਲ ਵਕਤ ਹੈ ਅੰਮ੍ਰਿਤ ਵੇਲਾ । ਜਿਸ ਮਨੁੱਖ ਨੇ ਅੰਮ੍ਰਿਤ ਵੇਲਾ ਸੌਂ ਕੇ ਗੁਜ਼ਾਰ ਦਿੱਤਾ ਉਸ ਨੇ ਆਤਮਕ ਮੌਤ ਸਹੇੜੀ ਰੱਖੀ ।

## (14) imlwp AvsQw

੧. ਸਲੋਕ ਮ: ੧ (ਮਾਝ ਕੀ ਵਾਰ)—ਅਖੀ ਬਾਝਹੁ ਵੇਖਣਾ—ਪੰਨਾ ੧੩੯

੨. ਗਉੜੀ ਮ: ੫—ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ—ਪੰਨਾ ੨੪੯

੩. ਆਸਾ ਮ: ੫—ਸਸੂ ਤੇ ਪਿਰਿ ਕੀਨੀ ਵਾਖਿ—ਪੰਨਾ ੩੭੦

੪. ਆਸਾ ਮ: ੫—ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ—ਪੰਨਾ ੪੬੦

੫. ਸੋਰਠਿ ਮ: ੫—ਸੁਖੀਏ ਕਉ ਪੇਖੈ ਸਭ ਸੁਖੀਆ—ਪੰਨਾ ੫੧੦

੬. ਧਨਾਸਰੀ ਮ: ੫—ਲਵੈ ਨ ਲਾਗਨ ਕਉ ਹੈ—ਪੰਨਾ ੬੭੨

੭. ਮਾਰੂ ਮ: ੫—ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ—ਪੰਨਾ ੧੦੦੦

੮. ਸਾਰਗ ਮ: ੫—ਮਾਈ ਰੀ ਚਰਨਹ ਓਟ ਗਹੀ—ਪੰਨਾ ੧੨੨੫

੯. ਸੋਰਠਿ ਮ: ੯—ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ—ਪੰਨਾ ੬੩੩

੧੦. ਬਸੰਤੁ ਮ: ੯—ਮਾਈ ਮੈ ਧਨੁ ਪਾਇਓ ਹਰਿ ਨਾਮੁ—ਪੰਨਾ ੧੧੮੬

੧੧. ਆਸਾ ਕਬੀਰ ਜੀ—ਜਉ ਮੈ ਰੂਪ ਕੀਏ ਬਹੁਤੇਰੇ—ਪੰਨਾ ੪੮੩

੧੨. ਸੋਰਠਿ ਕਬੀਰ ਜੀ—ਦੁਇ ਦੁਇ ਲੋਚਨ ਪੇਖਾ—ਪੰਨਾ ੬੫੫

੧੩. ਸੋਰਠਿ ਨਾਮਦੇਵ ਜੀ—ਅਣਮੜਿਆ ਮੰਦਲੁ ਬਾਜੈ—ਪੰਨਾ ੬੫੭

੧੪. ਗਉੜੀ ਰਵਿਦਾਸ ਜੀ—ਬੇਗਮਪੁਰਾ ਸਹਰ ਕੋ ਨਾਉ—ਪੰਨਾ ੩੪੫

**ਭਾਵ**:—

(੧) ਜਿਸ ਮਨੁੱਖ ਦਾ ਖਸਮ-ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ ਉਸ ਦੇ ਰੋਜ਼ਾਨਾ ਜੀਵਨ ਵਿਚ ਇਕ ਅਜੀਬ ਸੁੰਦਰ ਪਲਟਾ ਆ ਜਾਂਦਾ ਹੈ । ਉਹ ਮਨੁੱਖ ਪਰਾਇਆ ਰੂਪ ਤੱਕਣ ਦੀ ਵਾਦੀ ਵਲੋਂ ਆਪਣੀਆਂ ਅੱਖਾਂ ਨੂੰ ਹਟਾ ਲੈਂਦਾ ਹੈ, ਉਸ ਦੇ ਕੰਨ ਪਰਾਈ ਨਿੰਦਾ ਸੁਣਨ ਵਲੋਂ ਹਟ ਜਾਂਦੇ ਹਨ, ਉਸ ਦੇ ਪੈਰ ਮੰਦੇ ਪਾਸੇ ਵਲ ਨਹੀਂ ਜਾਂਦੇ, ਉਸ ਦੇ ਹੱਥ ਪਰਾਇਆ ਨੁਕਸਾਨ ਕਰਨ ਵਲੋਂ ਰੁਕੇ ਰਹਿੰਦੇ ਹਨ, ਉਸ ਦੀ ਜੀਭ ਕਿਸੇ ਦੀ ਨਿੰਦਾ ਨਹੀਂ ਕਰਦੀ ।

(੨) ਸਾਧ ਸੰਗਤਿ ਦੀ ਬਰਕਤਿ ਨਾਲ ਜਿਸ ਮਨੁੱਖ ਦਾ ਪਿਆਰ ਪਰਮਾਤਮਾ ਨਾਲ ਬਣ ਜਾਂਦਾ ਹੈ ਉਸ ਦਾ ਮਨ ਹਰ ਵੇਲੇ ਪਰਮਾਤਮਾ ਦੀ ਯਾਦ ਵਿਚ ਗਿੱਝਾ ਰਹਿੰਦਾ ਹੈ, ਸੁੱਤਿਆਂ ਜਾਗਦਿਆਂ ਹਰ ਵੇਲੇ ਉਸ ਦੀ ਸੁਰਤਿ ਪਰਮਾਤਮਾ ਵਿਚ ਟਿਕੀ ਰਹਿੰਦੀ ਹੈ, ਉਸ ਦਾ ਮਨ ਦੁਨੀਆ ਦੇ ਪਦਾਰਥਾਂ ਵਲ ਨਹੀਂ ਭਟਕਦਾ, ਉਸ ਦੇ ਅੰਦਰ ਸ਼ਾਂਤੀ ਬਣੀ ਰਹਿੰਦੀ ਹੈ, ਉਸ ਦੀ ਸੁਰਤਿ ਆਤਮਕ ਅਡਲੋਤਾ ਵਿਚ ਟਿਕੀ ਰਹਿੰਦੀ ਹੈ, ਜਿਵੇਂ ਸੂਰਜ ਦੀਆਂ ਕਿਰਨਾਂ ਨਾਲ ਕੌਲ-ਫੁੱਲ ਖਿੜ ਪੈਂਦਾ ਹੈ ਤਿਵੇਂ ਪਰਮਾਤਮਾ ਦੀ ਜੋਤਿ ਦੇ ਚਾਨਣ ਨਾਲ ਉਸਦਾ ਹਿਰਦਾ ਖਿੜਿਆ ਰਹਿੰਦਾ ਹੈ ।

(੩) ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦੀ ਦਾਤਿ ਮਿਲ ਜਾਂਦੀ ਹੈ ਕਾਮਾਦਿਕ ਵਿਕਾਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ । ਉਸ ਮਨੁੱਖ ਨੂੰ ਆਤਮਕ ਜੀਵਨ ਜੀਊਣ ਦੀ ਸਮਝ ਆ ਜਾਂਦੀ ਹੈ । ਆਸਾ, ਤ੍ਰਿਸ਼ਨਾ, ਹਉਮੈ ਲੋਕਾਚਾਰੀ ਰਸਮਾਂ—ਇਹਨਾਂ ਦੇ ਅਸਰ ਤੋਂ ਉਸ ਮਨੁੱਖ ਦਾ ਜੀਵਨ ਬਹੁਤ ਉੱਚਾ ਹੋ ਜਾਂਦਾ ਹੈ । ਉਸਦੇ ਅੰਦਰ ਆਤਮਕ ਅਡੋਲਤਾ ਬਣੀ ਰਹਿੰਦੀ ਹੈ, ਦੁਨੀਆ ਵਿਚ ਕੋਈ ਮਨੁੱਖ ਉਸ ਨੂੰ ਆਪਣਾ ਵੈਰੀ ਨਹੀਂ ਜਾਪਦਾ ।

(੪) ਜਿਸ ਮਨੁੱਖ ਦੇ ਹਿਰਦੇ ਵਿਚ ਕਰਤਾਰ ਆ ਵੱਸਦਾ ਹੈ, ਉਥੇ ਪਾਪ ਟਿਕੇ ਨਹੀਂ ਰਹਿ ਸਕਦੇ । ਉਥੋਂ ਵਿਕਾਰ-ਵੈਰੀਆਂ ਦਾ ਨਾਸ ਹੋ ਜਾਂਦਾ ਹੈ । ਉਸ ਦੇ ਮਨ ਵਿਚ ਸ਼ਾਂਤੀ ਬਣੀ ਰਹਿੰਦੀ ਹੈ, ਉਸ ਦੇ ਅੰਦਰ ਸਦਾ ਚੜ੍ਹਦੀ ਕਲਾ ਬਣੀ ਰਹਿੰਦੀ ਹੈ ।

(੫) ਆਤਮਕ ਜੀਵਨ ਦੀ ਸੂਝ ਦਾ ਸੁਰਮਾ ਜਿਸ ਮਨੁੱਖ ਦੀਆਂ ਅੱਖਾਂ ਵਿਚ ਪੈ ਜਾਂਦਾ ਹੈ ਉਸ ਨੂੰ ਆਤਮਕ ਜੀਵਨ ਦੀ ਸਾਰੀ ਸਮਝ ਆ ਜਾਂਦੀ ਹੈ । ਸਾਧ ਸੰਗਤਿ ਵਿਚ ਟਿਕ ਕੇ ਉਸ ਮਨੁੱਖ ਦਾ ਮਨ ਵਿਕਾਰਾਂ ਵਲੋਂ ਸ਼ਾਂਤ ਹੋ ਜਾਂਦਾ ਹੈ, ਉਸ ਨੂੰ ਹਰੇਕ ਮਨੁੱਖ ਆਤਮਕ ਸੁਖ ਮਾਣਦਾ ਦਿੱਸਦਾ ਹੈ । ਆਪਣੇ ਅੰਦਰੋਂ ਮੇਰ-ਤੇਰ ਗਵਾ ਚੁਕੇ ਮਨੁੱਖ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਮਾਲਕ-ਪ੍ਰਭੂ ਹੀ ਸਭ ਕੁਝ ਕਰਨ ਦੀ ਸਮਰਥਾ ਵਾਲਾ ਹੈ ਜੀਵਾਂ ਪਾਸੋਂ ਕਰਾਣ ਦੀ ਤਾਕਤ ਵਾਲਾ ਹੈ ।

(੬) ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦਾ ਸੁਆਦ ਆ ਜਾਂਦਾ ਹੈ, ਕੋਈ ਹੋਰ ਚਸਕਾ ਉਸ ਉਤੇ ਅਸਰ ਨਹੀਂ ਪਾ ਸਕਦਾ । ਵੇਖੋ ਹਾਲ ਮਨੁੱਖ ਦਾ ! ਮਾਇਕ ਪਦਾਰਥਾਂ ਦੀ ਖ਼ਾਤਰ ਦਿਨ ਰਾਤ ਭਟਕਦਾ ਫਿਰਦਾ ਹੈ, ਪਰ ਜਿਸ ਮਨੁੱਖ ਨੂੰ ਗੁਰੂ ਨੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਦੇ ਦਿੱਤਾ, ਦਨੀਆ ਦੇ ਹੋਰ ਸਾਰੇ ਪਦਾਰਥ ਉਸ ਨੂੰ ਇਸ ਦਾਤਿ ਦੇ ਟਾਕਰੇ ਤੇ ਤੁੱਛ ਜਾਪਦੇ ਹਨ । ਜਿਸ ਮਨੁੱਖ ਨੂੰ ਇਸ ਨਾਮ-ਜਲ ਦੀ ਇਕੋ ਹੀ ਬੂੰਦ ਮਿਲ ਜਾਂਦੀ ਹੈ ਉਸ ਦਾ ਤਨ ਮਨ ਸਦਾ ਖਿੜਿਆ ਰਹਿੰਦਾ ਹੈ ।

(੭) ਜਿਸ ਮਨੁੱਖ ਉਤੇ ਮਾਲਕ-ਪ੍ਰਭੂ ਦੀ ਮਿਹਰ ਹੁੰਦੀ ਹੈ, ਉਹ ਸਦਾ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਂਦਾ ਰਹਿੰਦਾ ਹੈ, ਉਸ ਦਾ ਭਾਗ ਜਾਗ ਪੈਂਦਾ ਹੈ, ਉਸ ਦੀ ਦੌੜ-ਭੱਜ ਮੁੱਕ ਜਾਂਦੀ ਹੈ ਉਸ ਦੀ ਸਾਰੀ ਭਟਕਣਾ ਦੂਰ ਹੋ ਜਾਂਦੀ ਹੈ । ਉਸ ਦੇ ਅੰਦਰੋਂ ਕਾਮ ਕ੍ਰੋਧ ਲੋਭ ਮੋਹ ਆਦਿਕ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ, ਉਸ ਨੂੰ ਪਰਮਾਤਮਾ ਹਰ ਵੇਲੇ ਅੰਗ-ਸੰਗ ਦਿੱਸਦਾ ਹੈ, ਉਸ ਦੇ ਅੰਦਰ ਹਰ ਵੇਲੇ ਠੰਢ ਤੇ ਆਨੰਦ ਬਣਿਆ ਰਹਿੰਦਾ ਹੈ ।

(੮) ਸਾਧ ਸੰਗਤਿ ਵਿਚ ਬੈਠ ਕੇ ਜਿਸ ਮਨੁੱਖ ਨੇ ਪਰਮਾਤਮਾ ਦੇ ਚਰਨਾਂ ਦਾ ਆਸਰਾ ਲਿਆ, ਉਸ ਨੂੰ ਪਰਮਾਤਮਾ ਜਲ ਵਿਚ ਥਲ ਵਿਚ ਹਰ ਥਾਂ ਵਿਆਪਕ ਦਿੱਸਣ ਲੱਗ ਪੈਂਦਾ ਹੈ । ਸਭ ਜੀਵਾਂ ਵਿਚ ਪਰਮਾਤਮਾ ਦਾ ਦੀਦਾਰ ਕਰ ਕੇ ਉਸ ਦਾ ਮਨ ਹਰ ਵੇਲੇ ਖਿੜਿਆ ਰਹਿੰਦਾ ਹੈ । ਖਿੜੇ ਭੀ ਕਿਉਂ ਨ ? ਉਸ ਨੂੰ ਫਿਰ ਕੋਈ ਓਪਰਾ ਨਹੀਂ ਨ ਦਿੱਸਦਾ ।

(੯) ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ ਜੋਤਿ ਪਰਮਾਤਮਾ ਦੀ ਜੋਤਿ ਨਾਲ ਇਕ-ਮਿਕ ਹੋ ਜਾਂਦੀ ਹੈ ਉਹ ਦੁੱਖਾਂ ਵਿਚ ਘਬਰਾਂਦਾ ਨਹੀਂ, ਉਹ ਕਿਸੇ ਦੀ ਚੁਗਲੀ ਨਹੀਂ ਕਰਦਾ, ਕਿਸੇ ਦਾ ਮੰਦਾ ਨਹੀਂ ਚਿਤਵਦਾ, ਕਿਸੇ ਦੀ ਖ਼ੁਸ਼ਾਮਦ ਨਹੀਂ ਕਰਦਾ । ਉਸ ਦੇ ਅੰਦਰ ਨਾਹ ਲੋਭ ਨਾਹ ਮੋਹ ਨਾਹ ਅਹੰਕਾਰ, ਖ਼ੁਸ਼ੀ ਗ਼ਮੀ ਤੋਂ ਇਹ ਨਿਰਲੇਪ ਰਹਿੰਦਾ ਹੈ, ਜਗਤ ਤੋਂ ਨਿਰਲੇਪ ਰਹਿ ਕੇ ਜੀਵਨ ਬਿਤੀਤ ਕਰਦਾ ਹੈ ।

(੧੦) ਪਰਮਾਤਮਾ ਦੀ ਮਿਹਰ ਨਾਲ ਜਿਸ ਮਨੁੱਖ ਨੂੰ ਉਸ ਦਾ ਨਾਮ-ਖ਼ਜ਼ਾਨਾ ਮਿਲ ਜਾਂਦਾ ਹੈ ਉਸ ਦੇ ਅੰਦਰੋਂ ਮਾਇਆ ਦੀ ਖ਼ਾਤਰ ਭਟਕਣਾ ਦੂਰ ਹੋ ਜਾਂਦੀ ਹੈ । ਉਸ ਨੂੰ ਸਹੀ ਜੀਵਨ ਦੀ ਜਾਚ ਆ ਜਾਂਦੀ ਹੈ । ਮਾਇਆ ਦੀ ਮਮਤਾ ਲੋਭ, ਮਾਇਆ ਦਾ ਮੋਹ, ਮਾਇਆ ਦੀ ਤ੍ਰਿਸ਼ਨਾ—ਇਹ ਉਸ ਨੂੰ ਛੋਹ ਨਹੀਂ ਸਕਦੇ । ਉਹ ਸਦਾ ਆਤਮਕ ਆਨੰਦ ਵਿਚ ਲੀਨ ਰਹਿੰਦਾ ਹੈ ।

(੧੧) ਜਿਸ ਮਨੁੱਖ ਨੂੰ ਪਰਮਾਤਮਾ ਦਾ ਦਰਸਨ ਹੋ ਜਾਂਦਾ ਹੈ, ਉਹ ਮਾਇਆ ਦੇ ਹੱਥਾਂ ਤੇ ਨੱਚਣੋਂ ਹਟ ਜਾਂਦਾ ਹੈ ਉਸ ਦਾ ਮਨ ਮਾਇਆ ਦੇ ਮੋਹ ਦੀ ਢੋਲਕੀ ਨਹੀਂ ਵਜਾਂਦਾ । ਉਸ ਦੇ ਮਨ ਦਾ ਮੋਹ ਦਾ ਧਾਗਾ ਮੋਹ ਦੀ ਤਾਰ

ਮੋਹ ਦੇ ਸਾਰੇ ਅਡੰਬਰ ਮੁੱਕ ਜਾਂਦੇ ਹਨ । ਉਹ ਮਨੁੱਖ ਆਪਣੇ ਅੰਦਰੋਂ ਕਾਮ ਕ੍ਰੋਧ ਤੇ ਮਾਇਆ ਦੇ ਮੋਹ ਦਾ ਪ੍ਰਭਾਵ ਸਾੜ ਦੇਂਦਾ ਹੈ, ਉਸ ਦੇ ਅੰਦਰੋਂ ਤ੍ਰਿਸ਼ਨਾ ਦੀ ਮਟਕੀ ਟੁੱਟ ਜਾਂਦੀ ਹੈ । ਮੁੱਕਦੀ ਗੱਲ ਉਸ ਦੇ ਅੰਦਰੋਂ ਮਾਇਆ ਦੀ ਸਾਰੀ ਹੀ ਖੇਡ ਮੁੱਕ ਜਾਂਦੀ ਹੈ ।

(੧੨) ਜਿਸ ਮਨੁੱਖ ਨੂੰ ਪਰਮਾਤਮਾ ਆਪ ਗੁਰੂ ਦੀ ਰਾਹੀਂ ਸੁਮੱਤ ਦੇਂਦਾ ਹੈ, ਉਸ ਦਾ ਤਨ ਮਨ ਸਭ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ; ਉਸ ਨੂੰ ਹਰ ਥਾਂ ਪਰਮਾਤਮਾ ਹੀ ਵੱਸਦਾ ਦਿੱਸਦਾ ਹੈ, ਉਹ ਜਿਧਰ ਵੇਖਦਾ ਹੈ ਉਸ ਨੂੰ ਕੋਈ ਓਪਰਾ ਨਹੀਂ ਦਿਸਦਾ । ਉਸ ਮਨੁੱਖ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਜਦੋਂ ਪ੍ਰਭੂ-ਬਾਜ਼ੀਗਰ ਡੁਗਡੁਗੀ ਵਜਾਂਦਾ ਹੈ ਤਾਂ ਸਾਰੀ ਖ਼ਲਕਤ ਜਗਤ-ਤਮਾਸ਼ਾ ਵੇਖਣ ਆ ਜਾਂਦੀ ਹੈ, ਜਦੋਂ ਉਹ ਬਾਜ਼ੀਗਰ ਖੇਲ ਸਮੇਟਦਾ ਹੈ ਤਾਂ ਇਕੱਲਾ ਆਪ ਹੀ ਆਪ ਆਪਣੀ ਮੌਜ ਵਿਚ ਰਹਿੰਦਾ ਹੈ ।

(੧੩) ਜਿਵੇਂ ਕਿਤੇ ਢੋਲ ਵੱਜਿਆਂ ਨਿੱਕੇ ਮੋਟੇ ਹੋਰ ਖੜਾਕ ਸੁਣਾਈ ਨਹੀਂ ਦੇਂਦੇ ਤਿਵੇਂ ਜਿਸ ਮਨੁੱਖ ਦੇ ਅੰਦਰ ਰਾਮ-ਨਾਮ ਦਾ ਢੋਲ ਵੱਜਦਾ ਹੈ ਨਾਮ ਦਾ ਪ੍ਰਭਾਵ ਪੈਂਦਾ ਹੈ ਉਥੇ ਮਾਇਕ ਵਿਕਾਰਾਂ ਦਾ ਸ਼ੋਰ ਨਹੀਂ ਸੁਣੀਂਦਾ, ਉਥੇ ਹਰ ਵੇਲੇ ਨਾਮ ਦਾ ਬੱਦਲ ਗੱਜਦਾ ਹੈ ਤੇ ਮਨੁੱਖ ਦਾ ਮਨ-ਮੋਰ ਪੈਲਾਂ ਪਾਂਦਾ ਹੈ ਉਥੇ ਨਾਮ ਦੀ ਵਰਖਾ ਨਾਲ ਹਰ ਵੇਲੇ ਠੰਢ ਪਈ ਰਹਿੰਦੀ ਹੈ ।

ਸਤਿਗੁਰੂ ਦੀ ਸਿੱਖਿਆ ਦੀ ਬਰਕਤਿ ਨਾਲ ਮਨੁੱਖ ਦਾ ਮਨ ਇਉਂ ਸੁਅੱਛ ਹੋ ਜਾਂਦਾ ਹੈ, ਜਿਵੇਂ ਪਾਰਸ ਨਾਲ ਛੋਹ ਕੇ ਲੋਹਾ ਸੋਨਾ ਬਣ ਜਾਂਦਾ ਹੈ । ਜਿਵੇਂ ਸਮੁੰਦਰ ਦੇ ਪਾਣੀ ਵਿਚ ਘੜੇ ਦਾ ਪਾਣੀ ਮਿਲ ਕੇ ਆਪਣੀ ਵੱਖਰੀ ਹਸਤੀ ਮਿਟਾ ਲੈਂਦਾ ਹੈ ਤਿਵੇਂ ਮਨੁੱਖ ਦੇ ਅੰਦਰ ਆਪਣੀ ਅਪਣੱਤ ਰਹਿ ਹੀ ਨਹੀਂ ਜਾਂਦੀ ।

(੧੪) ਜਿਸ ਮਨੁੱਖ ਦੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ ਉਹ ਇਕ ਐਸੀ ਆਤਮਕ ਅਵਸਥਾ ਤੇ ਪਹੁੰਚ ਜਾਂਦਾ ਹੈ ਜਿਥੇ ਕੋਈ ਗ਼ਮ ਪੋਹ ਨਹੀਂ ਸਕਦਾ । ਉਥੇ ਕੋਈ ਚਿੰਤਾ ਨਹੀਂ ਵਾਪਰਦੀ ਉਥੇ ਕੋਈ ਘਬਰਾਹਟ ਨਹੀਂ ਜ਼ੋਰ ਪਾਂਦੀ । ਉਸ ਆਤਮਕ ਅਵਸਥਾ ਵਿਚ ਕੋਈ ਪਾਪ ਕਰਮ ਮੰਦੇ ਪਾਸੇ ਦੀ ਪ੍ਰੇਰਨਾ ਨਹੀਂ ਕਰ ਸਕਦਾ । ਉਸ ਆਤਮਕ ਅਵਸਥਾ ਤੇ ਜੋ ਜੋ ਅੱਪੜਦੇ ਹਨ ਉਹਨਾਂ ਦੇ ਅੰਦਰ ਕੋਈ ਵਿਤਕਰਾ ਨਹੀਂ ਰਹਿੰਦਾ ਤੇ ਉਹਨਾਂ ਨੂੰ ਦੁਨੀਆ ਦੀ ਭੁੱਖ ਨਹੀਂ ਰਹਿੰਦੀ ।

## 16. pliq

### (ੳ) ਮੱਛੀ ਤੇ ਪਾਣੀ

੧. ਸਿਰੀ ਰਾਗੁ ਮ: ੧—ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ—ਪੰਨਾ ੫੯

੨. ਗਉੜੀ ਮ: ੧—ਹਰਣੀ ਹੋਵਾ ਬਨਿ ਬਸਾ—ਪੰਨਾ ੧੫੭

੩. ਮਾਝ ਮ: ੪—ਹਰਿ ਗੁਣ ਪੜੀਐ—ਪੰਨਾ ੯੫

੪. ਸੋਰਠਿ ਮ: ੪—ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ—ਪੰਨਾ ੬੦੭

੫. ਮਾਝ ਮ: ੫—ਤੂੰ ਜਲਨਿਧਿ ਹਮ ਲੀਨ ਤੁਮਾਰੇ—ਪੰਨਾ ੧੦੦

੬. ਆਸਾ ਮ: ੫—ਤੂੰ ਮੇਰਾ ਤਰੰਗੁ ਹਮ ਲੀਨ ਤੁਮਾਰੇ—ਪੰਨਾ ੩੯੯

੭. ਆਸਾ ਮ: ੫ ਛੰਤ—ਜਲ ਦੁਧ ਨਿਆਈ ਰੀਤਿ—ਪੰਨਾ ੪੫੪

੮. ਆਸਾ ਮ: ੫ ਛੰਤ—ਹਰਿ ਚਰਨ ਕਮਲ ਮਨੁ ਬੇਧਿਆ—ਪੰਨਾ ੪੫੩

੯. ਧਨਾਸਰੀ ਮ: ੫—ਬਿਨੁ ਜਲ ਪ੍ਰਾਨ ਤਜੇ ਹੈ ਮੀਨਾ—ਪੰਨਾ ੬੭੦

੧੦. ਪਉੜੀ ਮ: ੫ (ਵਾਰ ਜੈਤਸਰੀ)—ਜਿਉ ਮਛੁਲੀ ਬਿਨੁ ਪਾਣੀਐ—ਪੰਨਾ ੭੦੮

੧੧. ਬਿਲਾਵਲੁ ਮ: ੫ ਛੰਤ—ਸਖੀ ਆਉ ਸਖੀ—ਪੰਨਾ ੮੪੭

੧੨. ਤੁਖਾਰੀ ਮ: ੫ ਛੰਤ—ਘੋਲਿ ਘੁਮਾਈ ਲਾਲਨਾ—ਪੰਨਾ ੧੧੧੭

**ਭਾਵ**:—

(੧) ਕੌਲ ਫੁੱਲ ਪਾਣੀ ਦੀਆਂ ਲਹਿਰਾਂ ਨਾਲ ਧੱਕੇ ਖਾਂਦਾ ਹੈ, ਫਿਰ ਭੀ ਫੁੱਲ ਖਿੜਦਾ ਹੀ ਹੈ, ਧੱਕਿਆਂ ਤੋਂ ਗੁੱਸਾ ਨਹੀਂ ਕਰਦਾ ।

ਪਾਣੀ ਜਿਤਨਾ ਹੀ ਵਧੀਕ ਹੁੰਦਾ ਹੈ, ਮੱਛੀ ਨੂੰ ਉਤਨਾ ਹੀ ਵਧੀਕ ਸੁਖ-ਆਨੰਦ ਹੁੰਦਾ ਹੈ । ਪਾਣੀ ਤੋਂ ਬਿਨਾ ਮੱਛੀ ਇਕ ਘੜੀ ਭੀ ਜੀਊ ਨਹੀਂ ਸਕਦੀ ।

ਪਾਣੀ ਨਾਲ ਸਰੋਵਰ ਭਰੇ ਹੁੰਦੇ ਹਨ, ਪਰ ਜੇ ਪਪੀਹੇ ਨੂੰ ਵਰਖਾ ਦੀ ਬੂੰਦ ਨਾਹ ਮਿਲੇ, ਤਾਂ ਉਸ ਨੂੰ ਇਸ ਸਾਰੇ ਪਾਣੀ ਨਾਲ ਕੋਈ ਭਾਗ ਨਹੀਂ ।

ਕੋਈ ਵਿਰਲੇ ਭਾਗਾਂ ਵਾਲੇ ਹੁੰਦੇ ਹਨ, ਜਿਹੜੇ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਨਾਲ ਅਜਿਹੀ ਪ੍ਰੀਤ ਬਣਾਂਦੇ ਹਨ ।

ਮੱਛੀ ਪਾਣੀ ਤੋਂ ਬਿਨਾ ਜੀਊ ਨਹੀਂ ਸਕਦੀ । ਡੂੰਘੇ ਪਾਣੀਆਂ ਵਿਚ ਮੱਛੀ ਆਪਣੇ ਬਾਜ਼ੂ ਖਿਲਾਰ ਕੇ ਤਾਰੀਆਂ ਲਾਂਦੀ ਹੈ ।

(੨) ਹਰਣੀ ਜੰਗਲ ਵਿਚ ਘਾਹ-ਬੂਟ ਖਾ ਕੇ ਮੌਜ ਨਾਲ ਚੁੰਗੀਆਂ ਮਾਰਦੀ ਹੈ ।

ਕੋਇਲ ਦੀ ਅੰਬ ਨਾਲ ਪ੍ਰੀਤ ਹੈ । ਅੰਬ ਉਤੇ ਬੈਠ ਕੇ ਕੋਇਲ ਮਿੱਠੀ ਮਸਤ ਸੁਰ ਵਿਚ ਕੂਕਦੀ ਹੈ ।

ਸਪਣੀ ਬੀਨ ਉਤੇ ਮਸਤ ਹੁੰਦੀ ਹੈ । ਬੀਨ ਵਿਚ ਮਸਤ ਹੋ ਕੇ ਸਪਣੀ ਨੂੰ ਵੈਰੀ ਦੀ ਸੁਧ-ਬੁਧ ਭੁੱਲ ਜਾਂਦੀ ਹੈ ।

ਕੋਈ ਵਿਰਲੇ ਭਾਗਾਂ ਵਾਲੇ ਬੰਦੇ ਹਨ ਜੋ ਪਰਮਾਤਮਾ ਨਾਲ ਅਜਿਹਾ ਪਿਆਰ ਗੰਢਦੇ ਹਨ ।

(੩) ਜਿਵੇਂ ਮੱਛੀ ਵਾਸਤੇ ਪਾਣੀ ਹੈ, ਜਿਵੇਂ ਪਪੀਹੇ ਲਈ ਵਰਖਾ ਦੀ ਬੂੰਦ ਹੈ, ਤਿਵੇਂ ਨਾਮ-ਰਸੀਏ ਦੇ ਆਤਮਕ ਜੀਵਨ ਵਾਸਤੇ ਪ੍ਰਭੂ-ਚਰਨਾਂ ਦੀ ਯਾਦ ਹੈ ।

(੪) ਮੱਛੀ ਨੂੰ ਪਾਣੀ ਵਿਚੋਂ ਬਾਹਰ ਕੱਢ ਦਿਉ, ਤੜਫ ਤੜਫ ਕੇ ਮਰ ਜਾਇਗੀ । ਕਿਤਨੇ ਹੀ ਸਰੋਵਰ ਤਾਲਾਬ ਪਾਣੀ ਨਾਲ ਭਰੇ ਪਏ ਹੋਣ, ਪਪੀਹਾ ਵਰਖਾ ਦੀ ਬੂੰਦ ਨੂੰ ਹੀ ਤਾਂਘਦਾ ਰਹੇਗਾ । ਸਰੋਵਰਾਂ ਦੇ ਪਾਣੀ ਉਸ ਦੇ ਕਿਸੇ ਕੰਮ ਨਹੀਂ ।

ਨਾਮ ਦੇ ਰਸੀਏ ਦੀ ਜਿੰਦ ਪ੍ਰਭੂ ਦੀ ਯਾਦ ਤੋਂ ਬਿਨਾ ਤੜਫ ਉਠਦੀ ਹੈ । ਦੁਨੀਆ ਦੇ ਰੰਗ ਤਮਾਸ਼ੇ ਉਸ ਨੂੰ ਆਸਰਾ ਨਹੀਂ ਦੇ ਸਕਦੇ ।

(੫) ਖੁਲ੍ਹੇ ਡੂੰਘੇ ਪਾਣੀਆਂ ਵਿਚ ਮੱਛੀ ਮੌਜ ਨਾਲ ਤਾਰੀਆਂ ਲਾਂਦੀ ਹੈ । ਪਪੀਹਾ ਵਰਖਾ ਦੀ ਬੂੰਦ ਨਾਲ ਤ੍ਰਿਪਤ ਹੁੰਦਾ ਹੈ ।

ਪ੍ਰਭੂ-ਚਰਨਾਂ ਦੇ ਪਿਆਰੇ ਨੂੰ ਪ੍ਰਭੂ ਦਾ ਯਾਦ ਹੁਲਾਰੇ ਵਿਚ ਲਿਆਉਂਦੀ ਹੈ ।

(੬) ਮੱਛੀ ਪਾਣੀ ਨੂੰ ਜਿੰਦ ਦਾ ਆਸਰਾ ਬਣਾ ਕੇ ਪਾਣੀ ਦੀਆਂ ਲਹਰਾਂ ਵਿਚ ਤਾਰੀਆਂ ਲੈਂਦੀ ਹੈ । ਕੌਲ ਫੁੱਲ ਸੂਰਜ ਦਾ ਦੀਦਾਰ ਕਰ ਕੇ ਖਿੜਦਾ ਹੈ ।

ਪ੍ਰਭੂ-ਚਰਨਾਂ ਦੇ ਰਸੀਏ ਹਰ ਥਾਂ ਪ੍ਰਭੂ ਦਾ ਦੀਦਾਰ ਕਰ ਕੇ ਹੁਲਾਰੇ ਵਿਚ ਆਉਂਦੇ ਹਨ ।

(੭) ਮੱਛੀ ਪਾਣੀ ਦੀ ਆਸ਼ਿਕ ਹੈ । ਪਾਣੀ ਦੁੱਧ ਨਾਲ ਪ੍ਰੀਤਿ ਕਰ ਕੇ ਅੱਗ ਉਤੇ ਰੱਖੇ ਦੁੱਧ ਨੂੰ ਸੇਕ ਨਹੀਂ ਲੱਗਣ ਦੇਂਦਾ ਤੇ ਆਪ ਸੇਕ ਸਹਾਰਦਾ ਹੈ । ਭੌਰਾ ਕੌਲ ਫੁੱਲ ਉਤੇ ਮਸਤ ਹੁੰਦਾ ਹੈ । ਪਪੀਹਾ ਵਰਖਾ ਬੂੰਦ ਦਾ ਪਿਆਸਾ ਹੈ । ਚਕਵੀ ਦਾ ਸੂਰਜ ਨਾਲ ਪਿਆਰ ਹੈ । ਕੋਇਲ ਅੰਬ ਨਾਲ ਪ੍ਰੀਤਿ ਕਰ ਕੇ ਮਿੱਠੇ ਬਿਰਹੋਂ ਦੇ ਬੋਲ ਬੋਲਦੀ ਹੈ । ਹਰਨ ਨਾਦ ਉਤੇ ਜਿੰਦ ਵਾਰ ਦੇਂਦਾ ਹੈ ।

ਵਡਭਾਗੀ ਨਾਮ-ਰਸੀਆ ਪ੍ਰਭੂ-ਪ੍ਰੀਤਿ ਉਤੋਂ ਆਪਾ ਕੁਰਬਾਨ ਕਰਦਾ ਹੈ ।

(੮) ਮੱਛੀ ਪਾਣੀ ਦਾ ਵਿਛੋੜਾ ਨਹੀਂ ਸਹਾਰਦੀ । ਪਪੀਹਾ ਵਰਖਾ-ਬੂੰਦ ਲਈ ਵਿਲਕਦਾ ਹੈ ।

ਨਾਮ-ਰਸੀਏ ਨੂੰ ਪ੍ਰਭੂ ਦੀ ਪ੍ਰੀਤਿ ਤੋਂ ਬਿਨਾ ਹੋਰ ਕੁਝ ਨਹੀਂ ਭਾਉਂਦਾ ।

(੯) ਮੱਛੀ ਨੇ ਪਾਣੀ ਨਾਲ ਪ੍ਰੀਤਿ ਪਾਈ, ਪਾਣੀ ਤੋਂ ਵਿਛੁੜਿਆਂ ਉਸ ਦੀ ਜਿੰਦ ਚਲੀ ਗਈ । ਭੌਰੇ ਨੇ ਕੌਲ ਫੁੱਲ ਨਾਲ ਪਿਆਰ ਪਾਇਆ, ਉਹ ਫੁੱਲ ਵਿਚ ਹੀ ਆਪਾ ਗਵਾ ਗਿਆ ।

ਹਾਥੀ ਕਾਮ-ਵਾਸਨਾ ਨਾਲ ਪਿਆਰ ਕਰ ਕੇ ਸਦਾ ਲਈ ਕੈਦੀ ਬਣਿਆ । ਹਰਨ ਨੇ ਨਾਦ ਨਾਲ ਪਿਆਰ ਕੀਤਾ, ਉਸ ਨੇ ਜਾਨ ਗਵਾਈ । ਮਨੁੱਖ ਨੇ ਕੁਟੰਬ ਨਾਲ ਮੋਹ ਕੀਤਾ, ਉਹ ਮਾਇਆ ਦੇ ਜਾਲ ਵਿਚ ਜਕੜਿਆ ਗਿਆ ।

ਜਿਸ ਵਡਭਾਗੀ ਨੇ ਪ੍ਰਭੂ-ਚਰਨਾਂ ਵਿਚ ਪ੍ਰੀਤਿ ਬਣਾਈ, ਉਸ ਨੂੰ ਆਤਮਕ ਜੀਵਨ ਦੀ ਦਾਤਿ ਮਿਲੀ । ਪ੍ਰਭੂ-ਪ੍ਰੀਤਿ ਹੀ ਸੁਚੱਜੀ ਪ੍ਰੀਤਿ ਹੈ ।

(੧੦) ਮੱਛੀ ਪਾਣੀ ਤੋਂ ਬਿਨਾ ਨਹੀਂ ਜੀਊ ਸਕਦੀ; ਪਪੀਹਾ ਵਰਖਾ ਦੀ ਬੂੰਦ ਤੋਂ ਬਿਨਾ ਨਹੀਂ ਰੱਜਦਾ; ਹਰਨ ਨਾਦ ਵਿਚ ਮਸਤ ਹੋ ਕੇ ਆਪਣਾ ਆਪ ਬੰਨ੍ਹਾ ਲੈਂਦਾ ਹੈ; ਭੌਰਾ ਕੌਲ ਫੁੱਲ ਵਿਚ ਮਸਤ ਹੁੰਦਾ ਹੈ ।

ਤਿਵੇਂ ਪ੍ਰਭੂ ਦਾ ਪਿਆਰਾ ਪ੍ਰਭੂ ਦੀ ਯਾਦ ਵਿਚ ਖ਼ੁਸ਼ ਹੁੰਦਾ ਹੈ ।

(੧੧) ਮੱਛੀ ਨੂੰ ਪਾਣੀ ਦਾ ਸਹਾਰਾ । ਪਪੀਹੇ ਨੂੰ ਵਰਖਾ-ਬੂੰਦ ਦੀ ਤਾਂਘ ।

ਨਾਮ-ਰਸੀਏ ਨੂੰ ਪ੍ਰਭੂ ਦੀ ਯਾਦ ਦੀ ਟੇਕ ਹੈ ।

(੧੨) ਮੱਛੀ ਪਾਣੀ ਤੋਂ ਵਿਛੁੜ ਕੇ ਨਹੀਂ ਜੀਊਂਦੀ । ਪ੍ਰਭੂ ਦਾ ਪਿਆਰ ਪ੍ਰਭੂ ਦੀ ਯਾਦ ਤੋਂ ਬਿਨਾ ਨਹੀਂ ਰਹਿ ਸਕਦਾ ।

## pliq

### (ਅ) ਭੌਰਾ ਤੇ ਕੋਲ ਫੁੱਲ

੧. ਆਸਾਵਰੀ ਮ: ੪—ਮਾਈ ਮੇਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ—ਪੰਨਾ ੩੬੯

੨. ਆਸਾ ਮ: ੫ ਛੰਤ—ਕਮਲਾ ਭ੍ਰਮ ਭੀਤਿ, ਕਮਲਾ ਭ੍ਰਮ ਭੀਤਿ ਹੇ—ਪੰਨਾ ੪੬੧

੩. ਗੂਜਰੀ ਮ: ੫—ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ—ਪੰਨਾ ੪੯੬

੪. ਕਲਿਆਨੁ ਮ: ੫—ਹਮਾਰੈ ਏਹ ਕਿਰਪਾ ਕੀਜੈ—ਪੰਨਾ ੧੩੨੧

੫. ਫੁਨਹੇ ਮ: ੫—ਪੰਕਜ ਫਾਥੇ ਪੰਕ—ਪੰਨਾ ੧੩੬੨

੬. ਚਉਬੋਲੇ ਮ: ੫—ਮੂਸਨ ਮਸਕਰ ਪ੍ਰੇਮ ਕੀ—ਪੰਨਾ ੧੩੬੪

ਭਾਵ:—

(੧) ਭੌਰਾ ਖਿੜੇ ਹੋਏ ਕੌਲ ਫੁੱਲ ਤਕ ਪਹੁੰਚਣੋਂ ਰਹਿ ਨਹੀਂ ਸਕਦਾ ।

ਸੱਚਾ ਆਸ਼ਿਕ ਪ੍ਰਭੂ-ਪ੍ਰੀਤਿ ਤੋਂ ਕਿਵੇਂ ਹਟੇ ?

(੨) ਕੌਲ ਦੇ ਮਕਰੰਦ ਉਤੇ ਗੁੰਜਾਰ ਪਾਂਦਾ ਪਾਂਦਾ ਭੌਰਾ ਆਪਣਾ ਆਪ ਫੁੱਲ ਵਿਚ ਬੰਨ੍ਹਾ ਲੈਂਦਾ ਹੈ ।

(੩) ਦਿਨ ਵੇਲੇ ਕੌਲ ਫੁੱਲ ਖਿੜਦਾ ਹੈ । ਭੌਰਾ ਇਸ ਫੁੱਲ ਦਾ ਪ੍ਰੇਮੀ ਹੈ । ਫੁੱਲ ਉਤੇ ਆ ਬੈਠਦਾ ਹੈ, ਸੁਗੰਧੀ ਵਿਚ ਇਤਨਾ ਮਸਤ ਹੋ ਜਾਂਦਾ ਹੈ ਕਿ ਉਸ ਨੂੰ ਆਪਾ ਭੁੱਲ ਜਾਂਦਾ ਹੈ । ਦਿਨ ਡੁੱਬਣ ਤੇ ਫੁੱਲ ਮੀਟਿਆ ਜਾਂਦਾ ਹੈ, ਭੌਰਾ ਸੁਗੰਧੀ ਦੀ ਮਸਤੀ ਵਿਚ ਬੇ-ਸੁੱਧ ਫੁੱਲ ਦੇ ਉੱਤੇ ਹੀ ਬੈਠਾ ਰਹਿੰਦਾ ਹੈ, ਤੇ ਮੀਟੇ ਫੁੱਲ ਦੇ ਵਿਚ ਹੀ ਕਾਬੂ ਆ ਕੇ ਜਿੰਦ ਦੇ ਦੇਂਦਾ ਹੈ ।

ਜਿਸ ਮਨੁੱਖ ਦਾ ਮਨ ਪ੍ਰਭੂ ਦੇ ਚਰਨ-ਕਮਲਾਂ ਉਤੇ ਭੌਰੇ ਵਾਂਗ ਮਸਤ ਰਹੇ, ਉਥੇ ਵਿਕਾਰਾਂ ਨੂੰ ਕਿਥੇ ਥਾਂ ? ਉਥੇ ਤਾਂ ਆਪਾ ਹੀ ਮਿਟ ਜਾਂਦਾ ਹੈ ।

(੪) ਭੌਰਾ ਕੌਲ ਫੁੱਲ ਛਡ ਕੇ ਕਿਸੇ ਹੋਰ ਫੁੱਲ ਤੇ ਨਹੀਂ ਜਾਂਦਾ । ਕੌਲ ਫੁੱਲ ਉਤੇ ਹੀ ਆਪਾ ਕੁਰਬਾਨ ਕਰ ਦੇਂਦਾ ਹੈ ।

ਕੋਈ ਵਿਰਲਾ ਹੈ ਭਾਗਵਾਨ ਜਿਸ ਦਾ ਮਨ ਪ੍ਰਭੂ-ਚਰਨਾਂ ਵਿਚ ਹੀ ਜੁੜਿਆ ਰਹਿੰਦਾ ਹੈ ।

(੫) ਸੁਗੰਧੀ ਵਿਚ ਮਸਤ ਹੋਣ ਕਰਕੇ ਭੌਰੇ ਦੇ ਖੰਭ ਕੌਲ ਫੁੱਲ ਵਿਚ ਫਸ ਜਾਂਦੇ ਹਨ । ਭੌਰਾ ਇੱਕ ਫੁੱਲ ਤੋਂ ਦੂਜੇ ਤੇ ਜਾਣਾ ਭੁੱਲ ਜਾਂਦਾ ਹੈ ।

ਭਾਗਾਂ ਵਾਲਾ ਹੈ ਉਹ ਮਨੁੱਖ ਜਿਸ ਦੀ ਪ੍ਰਭੂ-ਚਰਨਾਂ ਵਿਚ ਭੌਰੇ ਵਰਗੀ ਅਨਿੰਨ ਪ੍ਰੀਤਿ ਬਣ ਗਈ ਹੈ ।

(੬) ਕੌਲ ਫੁੱਲ ਦੀ ਸੁਗੰਧੀ ਵਿਚ ਵਿੱਝ ਕੇ ਭੌਰਾ ਫੁੱਲ ਦੇ ਅੰਦਰ ਹੀ ਬੱਝ ਜਾਂਦਾ ਹੈ ।

ਪ੍ਰੀਤਿ ਦੀ ਚਾਲ ਅਨੋਖੀ !

## pliq

### (ੲ) ਮੋਰ, ਵੱਛਾ, ਚਕਵੀ, ਪਤੰਗਾ, ਹੰਸ, ਪਪੀਹਾ, ਛੋਟਾ ਬਾਲ

੧. ਬਸੰਤੁ ਮ: ੫—ਹਟਵਾਣੀ ਧਨ ਮਾਲ ਹਾਟੁ ਕੀਤੁ—ਪੰਨਾ ੧੧੮੦

੨. ਸੋਰਠਿ ਰਵਿਦਾਸ ਜੀ—ਜਉ ਤੁਮ ਗਿਰਿਵਰ ਤਉ ਹਮ ਮੋਰਾ—ਪੰਨਾ ੬੫੮

੩. ਗਉੜੀ ਗੁਆਰੇਰੀ ਮ: ੪—ਮਾਤਾ ਪ੍ਰੀਤਿ ਕਰੇ ਪੁਤੁ ਖਾਇ—ਪੰਨਾ ੧੬੪

੪. ਗੌਂਡ ਨਾਮਦੇਵ ਜੀ—ਮੋਹਿ ਲਾਗਤੀ ਤਾਲਾਬੇਲੀ—ਪੰਨਾ ੮੭੪

੫. ਰਾਮਕਲੀ ਨਾਮਦੇਵ ਜੀ—ਆਨੀਲੇ ਕਾਗਦੁ, ਕਾਟੀਲੇ ਗੂਡੀ—ਪੰਨਾ ੯੭੨

੬. ਗਉੜੀ ਗੁਆਰੇਰੀ ਮ: ੪—ਭੀਖਕ ਪ੍ਰੀਤਿ ਭੀਖ ਪ੍ਰਭ ਪਾਇ—ਪੰਨਾ ੧੬੪

੭. ਰਾਮਕਲੀ ਮ: ੫—ਦਾਵਾ ਅਗਨਿ ਰਹੇ ਹਰਿ ਬੂਟ—ਪੰਨਾ ੯੧੪

੮. ਚਉਬੋਲੇ ਮ: ੫—ਮਗਨੁ ਭਇਓ ਪ੍ਰਿਅ ਪ੍ਰੇਮ ਸਿਉ—ਪੰਨਾ ੧੩੬੪

੯. ਮਲਾਰ ਮ: ੪—ਜਿਨ੍ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ—ਪੰਨਾ ੧੨੬੪

੧੦. ਗੂਜਰੀ ਮ: ੪—ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ—ਪੰਨਾ ੪੯੩

੧੧. ਜੈਤਸਰੀ ਮ: ੫—ਚਾਤ੍ਰਿਕ ਚਿਤਵਤ ਬਰਸਤ ਮੇਂਹ—ਪੰਨਾ ੭੦੨

੧੨. ਫੁਨਹੇ ਮ: ੫—ਚਾਤ੍ਰਿਕ ਚਿਤ ਸੁਚਿਤ—ਪੰਨਾ ੧੩੬੩

੧੩. ਬਸੰਤੁ ਹਿੰਡੋਲ ਮ: ੪—ਮੇਰਾ ਇਕੁ ਖਿਨੁ ਮਨੂਆ ਰਹਿ ਨ ਸਕੈ—ਪੰਨਾ ੧੧੭੯

**ਭਾਵ**:—

(੧) ਸਾਵਣ ਦੀਆਂ ਕਾਲੀਆਂ ਘਟਾਂ ਚੜ੍ਹਦੀਆਂ ਵੇਖ ਕੇ ਮੋਰ ਪੈਲਾਂ ਪਾਂਦੇ ਹਨ ਤੇ ਕੁਹਕਦੇ ਹਨ । ਚੰਦ੍ਰਮਾ ਦੀ ਕੋਮਲ ਰੋਸ਼ਨੀ ਵੇਖ ਕੇ ਕੰਮੀਆਂ ਖਿੜਦੀਆਂ ਹਨ । ਮਾਂ ਆਪਣੇ ਪੁਤ੍ਰ ਨੂੰ ਵੇਖ ਕੇ ਹੁਲਾਸ ਵਿਚ ਆਉਂਦੀ ਹੈ ।

ਪ੍ਰਭੂ-ਚਰਨਾਂ ਦਾ ਭੌਰਾ ਪ੍ਰਭੂ ਦੀ ਯਾਦ ਵਿਚ ਜੁੜ ਕੇ ਖ਼ੁਸ਼ ਹੁੰਦਾ ਹੈ ।

(੨) ਮੋਰ ਨੂੰ ਕਾਲੇ ਬੱਦਲ-ਛਾਏ ਪਹਾੜ ਪਿਆਰੇ । ਚਕੋਰ ਨੂੰ ਚੰਦ ਪਿਆਰਾ ।

ਸੱਚੇ ਆਸ਼ਿਕਾਂ ਨੂੰ ਪ੍ਰਭੂ ਦੀ ਯਾਦ ਪਿਆਰੀ ।

(੩) ਪਪੀਹਾ ਵਰਖਾ ਹੁੰਦੀ ਵੇਖ ਕੇ ਖ਼ੁਸ਼ ਹੁੰਦਾ ਹੈ । ਮੱਛੀ ਪਾਣੀ ਵਿਚ ਤਾਰੀਆਂ ਲਾਂਦੀ ਹੁਲਾਰੇ ਲੈਂਦੀ ਹੈ । ਗਾਂ ਆਪਣੇ ਵੱਛੇ ਨੂੰ ਮਿਲ ਕੇ ਪ੍ਰਸੰਨ ਹੁੰਦੀ ਹੈ । ਮਾਂ ਦਾ ਹਿਰਦਾ ਆਪਣੇ ਪੁਤ੍ਰ ਨੂੰ ਭੋਜਨ ਖੁਆ ਕੇ ਤ੍ਰਿਪਤ ਹੁੰਦਾ ਹੈ ।

ਸਿੱਖ ਆਪਣੇ ਗੁਰੂ ਦੀ ਚਰਨੀਂ ਲੱਗ ਕੇ ਖ਼ੁਸ਼ ਹੁੰਦਾ ਹੈ । ਗੁਰੂ ਤੋਂ ਹੀ ਆਤਮਕ ਜੀਵਨ ਦੀ ਦਾਤਿ ਮਿਲਦੀ ਹੈ ।

(੪) ਗਾਂ ਤੇ ਉਸ ਦਾ ਵੱਛਾ ਦਿਨ ਰਾਤ ਵੱਖ-ਵੱਖ ਕਿੱਲਿਆਂ ਨਾਲ ਬੱਝੇ ਰਹਿੰਦੇ ਹਨ । ਵਿਚਾਰੇ ਬੇ-ਬਸ ਹਨ । ਉਹਨਾਂ ਦੇ ਦਿਲਾਂ ਦੀ ਪੀੜ ਉਹੀ ਜਾਣਦੇ ਹੋਣਗੇ । ਦੁੱਧ ਚੋਣ ਵੇਲੇ ਜਦੋਂ ਘਰ ਦੀ ਮਾਲਕ ਵੱਛਾ ਖੋਲ੍ਹ ਕੇ ਗਾਂ ਹੇਠ ਛਡਦੀ ਹੈ, ਉਸ ਵੇਲੇ ਮਾਂ ਪੁੱਤਰ ਦੇ ਪਿਆਰ ਦੇ ਹੁਲਾਰੇ ਵੇਖਣ ਵਾਲੇ ਹੁੰਦੇ ਹਨ । ਵੱਛਾ ਧਾਅ ਕੇ ਥਣੀਂ ਜਾ ਪੈਂਦਾ ਹੈ, ਪੂਛਲ ਹਿਲਾਂਦਾ ਹੈ । ਗਾਂ ਵੱਛੇ ਨੂੰ ਚੱਟਦੀ ਹੈ, ਤੇ ਪਿਆਰ-ਭਰੀਆਂ ਅੱਖਾਂ ਨਾਲ ਤੱਕਦੀ ਹੈ ।

ਪ੍ਰਭੂ-ਪ੍ਰੀਤਿ ਦੇ ਭੁੱਖੇ ਭੀ ਇਸੇ ਤਰ੍ਹਾਂ ਤਰਲੋ-ਮੱਛੀ ਹੁੰਦੇ ਹਨ ।

(੫) ਗਾਂ ਸਾਰਾ ਦਿਨ ਚੌਣੇ ਦੇ ਨਾਲ ਜੂਹ ਵਿਚ ਘਾਹ ਚੁਗਦੀ ਹੈ, ਪਰ ਉਸ ਦੀ ਸੁਰਤਿ ਆਪਣੇ ਵੱਛੇ ਵਿਚ ਹੀ ਰਹਿੰਦੀ ਹੈ । ਸ਼ਾਮ ਵੇਲੇ ਵਾਗੀ ਚੌਣਾ ਚਾਰ ਕੇ ਲਿਆਉਂਦਾ ਹੈ, ਗਾਂ ਵਾਹੋ-ਦਾਹੀ ਕਾਹਲੀ ਪੈਰ ਪੁੱਟ ਕੇ ਘਰ ਆਉਂਦੀ ਹੈ । ਕਿੱਲੇ ਨਾਲ ਬੱਝਣ ਤੋਂ ਪਹਿਲਾਂ ਪਹਿਲਾਂ ਉਹ ਸਿੱਧੀ ਆਪਣੇ ਵੱਛੇ ਕੋਲ ਪਹੁੰਚਦੀ ਹੈ, ਉਸ ਨੂੰ ਚੱਟਦੀ ਹੈ ਤੇ ਪਿਆਰ-ਨਿਗਾਹਾਂ ਨਾਲ ਤੱਕਦੀ ਹੈ ।

ਪ੍ਰਭੂ ਚਰਨਾਂ ਦੇ ਰਸੀਏ ਕਿਰਤ-ਕਾਰ ਕਰਦੇ ਹੋਏ ਭੀ ਸੁਰਤਿ ਚਰਨਾਂ ਵਿਚ ਹੀ ਰੱਖਦੇ, ਤੇ ਕਿਰਤ ਤੋਂ ਵੇਹਲੇ ਹੋ ਕੇ ਧਾਅ ਕੇ ਉਸ ਦੇ ਦਰ ਤੇ ਪਹੁੰਚਦੇ ਹਨ ।

(੬) ਕੁਦਰਤਿ ਦੀ ਕੁਝ ਐਸੀ ਖੇਡ ਹੈ ਕਿ ਚਕਵੀ ਤੇ ਚਕਵਾ ਪੰਛੀ ਸੂਰਜ ਡੁਬਦਿਆਂ ਹੀ ਵਿਛੁੜ ਜਾਂਦੇ ਹਨ । ਸਾਰੀ ਰਾਤ ਵਿਛੁੜੇ ਰਹਿੰਦੇ ਹਨ । ਸੂਰਜ ਹੀ ਉਹਨਾਂ ਦੇ ਮਿਲਾਪ ਦਾ ਕਾਰਨ ਨਿੱਤ ਬਣਦਾ ਹੈ । ਚਕਵੀ ਦੀ ਪ੍ਰੀਤਿ ਸੂਰਜ ਨਾਲ ਹੈ, ਉਸ ਦੇ ਪਿਆਰੇ ਚਕਵੇ ਨਾਲ ਮਿਲਾਪ ਦਾ ਕਾਰਨ ਜੁ ਸੂਰਜ ਹੀ ਹੋਇਆ ।

ਵੱਛਾ ਆਪਣੀ ਮਾਂ ਗਾਂ ਨੂੰ ਮਿਲ ਕੇ ਖ਼ੁਸ਼ ਹੁੰਦਾ ਹੈ, ਮਾਂ ਪਾਸੋਂ ਦੁੱਧ ਜੁ ਮਿਲਣਾ ਹੋਇਆ ।

ਸਿੱਖ ਆਪਣੇ ਗੁਰੂ ਪਾਤਿਸ਼ਾਹ ਨਾਲ ਪ੍ਰੀਤਿ ਕਰਦਾ ਹੈ । ਗੁਰੂ ਹੀ ਜੀਵਨ-ਸੋਮੇ ਪ੍ਰਭੂ ਨਾਲ ਮਿਲਾਪ ਦਾ ਵਸੀਲਾ ਹੈ ।

(੭) ਚਕਵੀ ਸੂਰਜ ਦੇ ਚੜ੍ਹਨ ਦੀ ਤਾਂਘ ਉਡੀਕ ਵਿਚ ਰਾਤ ਗੁਜ਼ਾਰਦੀ ਹੈ । ਪਪੀਹਾ ਵਰਖਾ ਦੀ ਬੂੰਦ ਨੂੰ ਤਰਸਦਾ ਹੈ । ਹਰਨ ਦੇ ਕੰਨੀਂ ਘੰਡੇਹੇੜੇ ਦੀ ਆਵਾਜ਼ ਪੈਂਦੀ ਹੈ, ਤਾਂ ਉਹ ਉਸ ਮਿੱਠੀ ਧੁਨ ਦੇ ਸੋਮੇ ਵਲ ਉੱਠ ਦੌੜਦਾ ਹੈ ।

ਨਾਮ ਦਾ ਰਸੀਆ ਸਦਾ ਪ੍ਰਭੂ ਦੀ ਯਾਦ ਵਾਸਤੇ ਤਾਂਘਦਾ ਹੈ । ਪ੍ਰਭੂ ਦੀ ਯਾਦ ਹੀ ਉਸ ਨੂੰ ਮਾਇਆ-ਅਗਨਿ ਤੋਂ ਬਚਾਉਂਦੀ ਹੈ ਜੋ ਸਾਰੇ ਸੰਸਾਰ-ਬਨ ਨੂੰ ਸਾੜ ਰਹੀ ਹੈ ।

(੮) ਪਤੰਗਾ ਇਕ ਨਿਮਾਣਾ ਜਿਹਾ ਕੀੜਾ ! ਇਤਨੀ ਬੇਅੰਤ ਕੁਦਰਤਿ ਵਿਚ ਕੀਹ ਹੈ ਇਸ ਦੀ ਹਸਤੀ ? ਪਰ ਪਤੰਗੇ ਨੇ ਦੀਵੇ ਦੀ ਲਾਟ ਦੀ ਪ੍ਰੀਤਿ ਤੋਂ ਆਪਾ ਵਾਰਿਆ, ਤਾਂ ਇਹ ਨਿਮਾਣਾ ਜਿਹਾ ਕੀੜਾ ਪ੍ਰੀਤਿ ਦੀ ਖੇਡ ਵਿਚ ਬਾਜ਼ੀ ਜਿੱਤ ਗਿਆ, ਤੇ ਜਗਤ ਤੋਂ ਸੋਭਾ ਖੱਟ ਗਿਆ ।

ਪ੍ਰਭੂ-ਪ੍ਰੀਤਿ ਦੇ ਰਸੀਏ ਜਗਤ ਵਿਚ ਸਦਾ ਹੀ ਜੀਊਂਦੇ ਹਨ ।

(੯) ਹੰਸ ਦੀ ਖ਼ੁਰਾਕ ਮੋਤੀ ਹੈ । ਕੁਦਰਤਿ ਵਲੋਂ ਇਸ ਨੂੰ ਇਹ ਸ਼ਕਤੀ ਮਿਲੀ ਭੀ ਮੰਨੀ ਜਾਂਦੀ ਹੈ ਕਿ ਇਹ ਆਪਣੀ ਚੁੰਝ ਨਾਲ ਦੁੱਧ ਤੇ ਪਾਣੀ ਨੂੰ ਵੱਖ ਵੱਖ ਕਰ ਦੇਂਦਾ ਹੈ ।

ਜਿਨ੍ਹਾਂ ਭਾਗਵਾਨਾਂ ਨੇ ਪ੍ਰਭੂ ਦੀ ਯਾਦ ਨੂੰ ਆਪਣੇ ਆਤਮਾ ਦੀ ਖ਼ੁਰਾਕ ਬਣਾਇਆ ਹੈ, ਉਹ ਆਪਣੇ ਅੰਦਰੋਂ ਹਉਮੈ ਈਰਖਾ ਆਦਿਕ ਨੂੰ ਕੱਢ ਦੇਂਦੇ ਹਨ ।

(੧੦) ਕਾਂ ਦੀ ਮਨ ਭਾਉਂਦੀ ਖ਼ੁਰਾਕ ਵਿਸ਼ਟਾ ਆਦਿਕ ਹੈ । ਹੰਸ ਮੋਤੀ ਚੁਗਦਾ ਹੈ ।

ਵਿਕਾਰੀ ਬੰਦੇ ਵਿਕਾਰਾਂ ਵਿਚ ਹੀ ਰੀਝਦੇ ਹਨ । ਜੇ ਉਹਨਾਂ ਨੂੰ ਗੁਰੂ ਦੀ ਸੰਗਤਿ ਹੋ ਜਾਏ, ਤਾਂ ਉਹ ਭੀ ਸੁਧਰ ਸਕਦੇ ਹਨ ।

(੧੧) ਪਪੀਹਾ ਵਰਖਾ ਦੀ ਬੂੰਦ ਨੂੰ ਤਰਸਦਾ ਹੈ । ਚਕਵੀ ਸੂਰਜ ਦੇ ਦਰਸ਼ਨ ਨੂੰ ਤੜਪਦੀ ਹੈ । ਮੱਛੀ ਪਾਣੀ ਤੋਂ ਵਿਛੁੜ ਕੇ ਜੀਊ ਨਹੀਂ ਸਕਦੀ ।

ਪ੍ਰਭੂ-ਚਰਨਾਂ ਦਾ ਭੌਰਾ ਪ੍ਰਭੂ ਦੀ ਯਾਦ ਤੋਂ ਬਿਨਾ ਨਹੀਂ ਰਹਿ ਸਕਦਾ ।

(੧੨) ਪਪੀਹੇ ਦੀ ਪ੍ਰੀਤ ਵਰਖਾ-ਬੂੰਦ ਨਾਲ ਹੈ, ਉਹ ਇਸੇ ਦੀ ਖ਼ਾਤਰ ਬਨ ਬਨ ਵਿਚ ਕੂਕਦਾ ਫਿਰਦਾ ਹੈ । ਪ੍ਰੀਤ ਦੀ ਰੀਤ ਇਹੀ ਹੈ ਕਿ ਜਿਸ ਨੂੰ ਦਿਲ ਦਿੱਤਾ ਗਿਆ, ਉਸੇ ਦੀ ਯਾਦ ਵਿਚ ਮਗਨ ।

ਪ੍ਰਭੂ ਦਾ ਭਗਤ ਪ੍ਰਭੂ ਦੇ ਨਾਮ ਤੋਂ ਕੁਰਬਾਨ ਹੁੰਦਾ ਹੈ ।

(੧੩) ਛੋਟੇ ਬਾਲ ਨੂੰ ਭੁੱਖ ਲਗਦੀ ਹੈ, ਉਹ ਰੋਂਦਾ ਹੈ । ਮਾਂ ਦੁੱਧ ਪਿਲਾਣ ਲਈ ਆਪਣਾ ਥਣ ਕੱਢਦੀ ਹੈ । ਬਾਲ ਬਿਹਬਲ ਹੋ ਕੇ ਥਣ ਨੂੰ ਹੱਥਾਂ ਵਿਚ ਫੜ ਕੇ ਮੂੰਹ ਵਿਚ ਪਾ ਲੈਂਦਾ ਹੈ । ਕੋਈ ਹੋਰ ਖੇਡ ਉਸ ਵੇਲੇ ਉਸ ਨੂੰ ਨਹੀਂ ਭਾਉਂਦੀ ।

ਕੌਲ-ਫੁੱਲ ਪਾਣੀ ਤੋਂ ਬਿਨਾ ਨਹੀਂ ਜੀਊ ਸਕਦਾ । ਪ੍ਰੇਮੀ ਜੀਊੜਾ ਪ੍ਰੀਤਮ ਪ੍ਰਭੂ ਦੀ ਯਾਦ ਤੋਂ ਬਿਨਾ ਇਕ ਪਲ ਨਹੀਂ ਰਹਿ ਸਕਦਾ ।

## pliq

### (ਸ) ਆਪੇ ਦੀ ਭੇਟ

੧. ਸਲੋਕ ਮ: ੨ (ਵਾਰ ਸਿਰੀ ਰਾਗ)—ਜਿਸੁ ਪਿਆਰੇ ਸਿਉ ਨੇਹੁ—ਪੰਨਾ ੮੩

੨. ਸਲੋਕ ਮ: ੫ (ਵਾਰਾਂ ਤੇ ਵਧੀਕ)—ਖੰਭ ਵਿਕਾਂਦੜੇ ਜੇ ਲਹਾਂ—ਪੋਥੀ ਪੰਨਾ ੧੪੨੬

੩. ਸੋਰਠਿ ਨਾਮਦੇਵ ਜੀ—ਪਾੜ ਪੜੋਸਣਿ ਪੂਛਿ ਲੇ ਨਾਮਾ—ਪੰਨਾ ੬੫੭

੪. ਗੂਜਰੀ ਰਵਿਦਾਸ ਜੀ—ਦੂਧੁ ਤ ਬਛਰੈ ਥਨਹੁ ਬਿਟਾਰਿਓ—ਪੰਨਾ ੫੨੫

੫. ਧਨਾਸਰੀ ਰਵਿਦਾਸ ਜੀ—ਚਿਤ ਸਿਮਰਨੁ ਕਰਉ—ਪੰਨਾ ੬੯੪

**ਭਾਵ**:—

(੧) ਜਿਸ ਨਾਲ ਸੱਚਾ ਪਿਆਰ ਹੋਵੇ, ਆਪਾ-ਭਾਵ ਉਸ ਦੇ ਅੱਗੇ ਭੇਟਾ ਕਰਨਾ ਪੈਂਦਾ ਹੈ, ਉਸ ਦੀ ਮਰਜ਼ੀ ਵਿਚ ਆਪਣੀ ਮਰਜ਼ੀ ਲੀਨ ਕਰਨੀ ਹੁੰਦੀ ਹੈ ।

(੨) ਪੰਛੀ ਆਪਣੇ ਖੰਭਾਂ ਦੀ ਮਦਦ ਨਾਲ ਆਕਾਸ਼ ਵਿਚ ਜਿਸ ਪਾਸੇ ਚਾਹੇ ਸੈਂਕੜੇ ਮੀਲ ਉੱਡ ਕੇ ਚਲਾ ਜਾਂਦਾ ਹੈ । ਪਰਦੇਸ ਗਏ ਪਤੀ ਦੇ ਵਿਛੋੜੇ ਵਿਚ ਘਰ ਬੈਠੀ ਨਾਰ ਦੇ ਦਿਲ ਵਿਚ ਹਾਹੁਕਾ ਉਠਦਾ ਹੈ ਕਿ ਮੇਰੇ ਨਾਲੋਂ ਇਹ ਪੰਛੀ ਹੀ ਚੰਗੇ ।

ਕਹਿੰਦੇ ਹਨ ਹੁਮਾ ਪੰਛੀ ਉੱਚੇ ਆਕਾਸ਼ਾਂ ਵਿਚ ਰਹਿੰਦਾ ਹੈ । ਜੇ ਕਿਸੇ ਨੂੰ ਉਸ ਦਾ ਖੰਭ ਮਿਲ ਜਾਏ, ਤਾਂ ਉਹ ਖੰਭ ਉਸ ਨੂੰ ਉਡਾ ਕੇ ਹੁਮਾ ਤਕ ਲੈ ਅੱਪੜਦਾ ਹੈ ।

ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਪ੍ਰਭੂ ਦੇ ਦੇਸ ਤੋਂ ਆਈ ਹੈ । ਜੇਹੜਾ ਮਨੁੱਖ ਇਸ ਨੂੰ ਆਪਣੇ ਹਿਰਦੇ ਨਾਲ ਜੋੜਦਾ ਹੈ, ਬਾਣੀ ਉਸ ਨੂੰ ਦੁਨੀਆ ਦੇ ਮਾਇਆ-ਮੋਹ ਵਿਚੋਂ ਉੱਚਾ ਕਰ ਕੇ ਪ੍ਰਭੂ-ਚਰਨਾਂ ਵਿਚ ਜੋੜਦੀ ਹੈ ।

(੩) ਨਾਮਦੇਵ ਦਾ ਘਰ ਕਿਸੇ ਸਤ ਸੰਗੀ ਨੇ ਬੜੀ ਮਿਹਨਤ ਨਾਲ ਬਣਾ ਦਿੱਤਾ । ਨਾਮਦੇਵ ਦੀ ਕੋਈ ਗੁਆਂਢਣ ਉਸ ਤੋਂ ਦੂਣੀ ਮਜ਼ਦੂਰੀ ਦੇਣ ਨੂੰ ਤਿਆਰ ਹੋ ਪਈ । ਪਰ ਜਿਥੇ ਪ੍ਰੀਤ ਹੋਵੇ, ਉਥੇ ਤਨੋਂ ਮਨੋਂ ਕੰਮ ਕਰੀਦਾ ਹੈ, ਮਾਇਆ ਦੀ ਪ੍ਰੇਰਨਾ ਉਸ ਦਾ ਮੁਕਾਬਲਾ ਨਹੀਂ ਕਰ ਸਕਦੀ ।

ਪ੍ਰਭੂ-ਚਰਨਾਂ ਤੋਂ ਵਿਕੇ ਹੋਏ ਭਗਤਾਂ ਦੇ ਕਾਰਜ ਪ੍ਰਭੂ ਆਪ ਸਵਾਰਦਾ ਹੈ ।

(੪) ਪੁਜਾਰੀ ਆਪਣੇ ਇਸ਼ਟ ਨੂੰ ਦੁੱਧ ਫੁੱਲ ਪਾਣੀ ਧੂਪ ਆਦਿਕ ਦੀ ਭੇਟਾ ਨਾਲ ਖ਼ੁਸ਼ ਕਰਨ ਦੇ ਜਤਨ ਕਰਦਾ ਹੈ, ਤੇ ਉਸ ਦਾ ਪਿਆਰ ਲੈਣਾ ਚਾਹੁੰਦਾ ਹੈ ।

ਪਰ ਦਿਲ ਦਿਲ ਦਾ ਸਾਖੀ ਹੁੰਦਾ ਹੈ । ਦਿਲ ਜਿੱਤਣ ਲਈ ਆਪਣਾ ਦਿਲ ਦੇਣਾ ਪੈਂਦਾ ਹੈ । ਪ੍ਰੀਤਿ ਆਪਾ ਵਾਰਨ ਦੀ ਭੇਟਾ ਮੰਗਦੀ ਹੈ ।

(੫) ਪ੍ਰੀਤ ਦੀ ਮੰਡੀ ਵਿਚ ਪੈਸਿਆਂ ਨਾਲ ਵਣਜ ਨਹੀਂ ਹੋ ਸਕਦਾ । ਆਪਾ ਦੇਣਾ ਪੈਂਦਾ ਹੈ । ਚਿੱਤ ਪ੍ਰੀਤਮ ਦੀ ਯਾਦ ਵਿਚ ਰਹੇ, ਅੱਖਾਂ ਉਸ ਪ੍ਰੀਤਮ ਦੀ ਹੀ ਭਾਲ ਵਿਚ ਰਹਿਣ, ਕੰਨ ਭੀ ਉਸੇ ਦੀਆਂ ਗੱਲਾਂ ਸੁਣਨ, ਜੀਭ ਭੀ ਉਸੇ ਦੀਆਂ ਗੱਲਾਂ ਕਰ ਕੇ ਖ਼ੁਸ਼ ਹੋਵੇ ।

pliq

(ਹ) ਪਿਆਰੇ ਨਾਲ ਸੰਬੰਧਤ ਚੀਜ਼ਾਂ

੧. ਸਲੋਕ ਮ: ੪ (ਵਾਰ ਗਉੜੀ ਮ: ੪)—ਸਾ ਧਰਤੀ ਭਈ ਹਰੀਆਵਲੀ—ਪੰਨਾ ੩੧੦

੨. ਮਾਲੀਗਉੜਾ ਨਾਮਦੇਵ ਜੀ—ਧਨਿ ਧੰਨਿ ਓ ਰਾਮ ਬੇਨੁ ਬਾਜੈ—ਪੰਨਾ ੯੮੮

**ਭਾਵ**:—

(੧) ਪਿਆਰ ਦੀ ਇਹ ਸਿਫ਼ਤਿ ਹੈ ਕਿ ਜਿਸ ਨਾਲ ਪਿਆਰ ਹੋਵੇ ਉਸ ਨਾਲ ਸੰਬੰਧ ਰੱਖਣ ਵਾਲੇ ਥਾਂ ਭੀ ਪਿਆਰੇ ਲੱਗਣ ਲੱਗ ਪੈਂਦੇ ਹਨ । ਪਿਆਰ ਵਿਚ ਭਿੱਜੇ ਹੋਏ ਗੁਰੂ ਰਾਮਦਾਸ ਜੀ ਇਹ ਵਲਵਲਾ ਇਉਂ ਬਿਆਨ ਕਰਦੇ ਹਨ—ਜਿਸ ਧਰਤੀ ਉਤੇ ਪਿਆਰਾ ਸਤਿਗੁਰੂ ਆ ਕੇ ਬੈਠਦਾ ਹੈ, ਸਿੱਖ ਨੂੰ ਉਹ ਧਰਤੀ ਸੋਹਣੀ ਲੱਗਣ ਲੱਗ ਪੈਂਦੀ ਹੈ । ਉਹ ਪਿਉ ਭਾਗਾਂ ਵਾਲਾ ਤੇ ਉਹ ਕੁਲ ਭਾਗਾਂ ਵਾਲੀ ਦਿੱਸਦੀ ਹੈ ਜਿਸ ਕੁਲ ਵਿਚ ਸਤਿਗੁਰੂ ਨੇ ਜਨਮ ਲਿਆ, ਉਹ ਮਨੁੱਖ ਭਾਗਾਂ ਵਾਲੇ ਦਿੱਸਦੇ ਹਨ ਜਿਨ੍ਹਾਂ ਨੇ ਗੁਰੂ ਦਾ ਦਰਸਨ ਕੀਤਾ । ਭਾਈ ਗੁਰਦਾਸ ਜੀ ਲਿਖਦੇ ਹਨ:—

"ਲੇਲਾ ਦੀ ਦਰਗਾਹ ਦਾ ਕੁੱਤਾ ਮਜਨੂੰ ਦੇਖਿ ਲੋਭਾਣਾ ॥
ਕੁੱਤੇ ਦੀ ਪੈਰੀਂ ਪਵੈ, ਹੜਿ ਹੜਿ ਹੱਸੇ ਲੋਕੁ ਵਿਡਾਣਾ ॥"

(੨) ਗੋਕਲ ਦੇ ਗੁਆਲੇ ਗੁਆਲਣਾਂ ਸ੍ਰੀ ਕ੍ਰਿਸ਼ਨ ਜੀ ਨੂੰ ਪਿਆਰ ਕਰਦੇ ਸਨ । ਉਹਨਾਂ ਨੂੰ ਸਿਰਫ਼ ਉਸੇ ਬੰਸਰੀ ਦੀ ਸੁਰ ਮਿੱਠੀ ਲੱਗਦੀ ਸੀ ਜੇਹੜੀ ਕ੍ਰਿਸ਼ਨ ਜੀ ਵਜਾਂਦੇ ਸਨ । ਕ੍ਰਿਸ਼ਨ ਜੀ ਦੀ ਹੀ ਕਾਲੀ ਕੰਬਲੀ ਉਹਨਾਂ ਦੇ ਮਨ ਨੂੰ ਧ੍ਰੂਹ ਪਾਂਦੀ ਸੀ । ਉਹਨਾਂ ਨੂੰ ਬਿੰਦ੍ਰਾਬਨ ਦੀ ਜੂਹ ਹੀ ਪਿਆਰੀ ਲੱਗਦੀ ਸੀ ਜਿਥੇ ਕ੍ਰਿਸ਼ਨ ਜੀ ਗਾਂਈਆਂ ਚਾਰਿਆ ਕਰਦੇ ਸਨ ।

ਪ੍ਰੀਤ ਦੀ ਇਹ ਸਿਫ਼ਤਿ ਹੈ ਕਿ ਜਿਸ ਨਾਲ ਸੱਚਾ ਪਿਆਰ ਹੋਵੇ ਉਸ ਨਾਲ ਸੰਬੰਧ ਰੱਖਣ ਵਾਲੀ ਹਰੇਕ ਸ਼ੈ ਪਿਆਰੀ ਲੱਗਦੀ ਹੈ ।

pliq

(ਕ) ਇਸਤ੍ਰੀ-ਪਤੀ ਦਾ ਪਿਆਰ

੧. ਸਲੋਕ ਮ: ੨ (ਵਾਰ ਸੂਹੀ)—ਨਾਨਕ ਤਿਨ੍ਹਾ ਬਸੰਤੁ ਹੈ—ਪੰਨਾ ੭੯੧

੨. ਭੈਰਉ ਮ: ੩—ਮੈ ਕਾਮਣਿ ਮੇਰਾ ਕੰਤੁ ਕਰਤਾਰੁ—ਪੰਨਾ ੧੧੨੮

੩. ਸਲੋਕ ਮ: ੩ (ਵਾਰਾਂ ਤੇ ਵਧੀਕ)—ਜਿਉ ਪੁਰਖੈ ਘਰਿ ਭਗਤੀ ਨਾਰਿ ਹੈ—ਪੰਨਾ ੧੪੧੩

੪. ਸਲੋਕ ਮ: ੪ (ਵਾਰ ਗਉੜੀ)—ਸੁਣਿ ਸਾਜਨ ਪ੍ਰੇਮ ਸੰਦੇਸਰਾ—ਪੰਨਾ ੩੦੧

੫. ਆਸਾ ਮ: ੪ ਛੰਤ—ਮੇਰੇ ਮਨ ਪਰਦੇਸੀ ਵੇ ਪਿਆਰੇ—ਪੰਨਾ ੪੫੧

੬. ਸਲੋਕ ਮ: ੪ (ਵਾਰਾਂ ਤੇ ਵਧੀਕ)—ਹਉ ਖੜੀ ਨਿਹਾਲੀ ਪੰਧੁ—ਪੰਨਾ ੧੪੨੧

੭. ਆਸਾ ਮ: ੫—ਸਸੂ ਤੇ ਪਿਰਿ ਕੀਨੀ ਵਾਖਿ—ਪੰਨਾ ੩੭੦

੮. ਆਸਾ ਮ: ੫—ਮੀਠੀ ਆਗਿਆ ਪਿਰ ਕੀ ਲਾਗੀ—ਪੰਨਾ ੩੯੪

੯. ਸਲੋਕੁ ਮ: ੫ (ਵਾਰ ਗੂਜਰੀ)—ਪ੍ਰੇਮ ਪਟੋਲਾ ਤੈ ਸਹਿ ਦਿਤਾ—ਪੰਨਾ ੫੨੦

੧੦. ਸੂਹੀ ਮ: ੫—ਉਮਕਿਓ ਹੀਉ ਮਿਲਨ ਪ੍ਰਭ ਤਾਈ—ਪੰਨਾ ੭੩੭

੧੧. ਸਲੋਕ ਮ: ੫ (ਵਾਰ ਰਾਮਕਲੀ)—ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ—ਪੰਨਾ ੯੬੪

੧੨. ਡਖਣੇ ਮ: ੫ (ਵਾਰ ਮਾਰੂ)—ਉਠੀ ਝਾਲੂ ਕੰਤੜੇ—ਪੰਨਾ ੧੦੯੪

੧੩. ਸਲੋਕ ਮ: ੫ (ਮਾਰੂ ਕੀ ਵਾਰ)—ਮੂ ਥੀਆਊ ਸੇਜ—ਪੰਨਾ ੧੦੯੮

੧੪. ਫੁਨਹੇ ਮ: ੫—ਸਖੀ ਕਾਲਜ ਹਾਰ ਤੰਬੋਲ—ਪੰਨਾ ੧੩੬੧

੧੫. ਗਉੜੀ ਕਬੀਰ ਜੀ—ਪੰਥੁ ਨਿਹਾਰੈ ਕਾਮਨੀ—ਪੰਨਾ ੩੩੭

੧੬. ਗਉੜੀ ਕਬੀਰ ਜੀ—ਮਨ ਰੇ ਛਾਡਹੁ ਭਰਮੁ—ਪੰਨਾ ੩੩੮

**ਭਾਵ**:—

(੧) ਬਸੰਤ ਦੀ ਰੁੱਤੇ ਚੁਫੇਰੇ ਹੀ ਅਨੇਕਾਂ ਕਿਸਮਾਂ ਦੇ ਫੁੱਲ ਖਿੜ ਪੈਂਦੇ ਹਨ, ਧਰਤੀ ਹਰਿਆਵਲੀ ਹੋ ਜਾਂਦੀ ਹੈ । ਪਸ਼ੂ ਪੰਛੀ ਮਨੁੱਖ ਸਭਨਾਂ ਦੇ ਅੰਦਰ ਨਵੀਂ ਜਿੰਦ ਰੁਮਕਦੀ ਹੈ । ਸੱਜ-ਵਿਆਹੇ ਜੋੜੇ ਨਵੀਂ ਖਿੜੀ ਗੁਲਜ਼ਾਰ ਦੀ ਮੌਜ ਮਾਨਣ ਲਈ ਘਰਾਂ ਦੇ ਕੰਮ-ਕਾਜ ਛੱਡ ਕੇ ਬਸੰਤ ਦੇ ਮੇਲਿਆਂ ਤੇ ਜਾਂਦੇ ਹਨ ।

ਪਰ ਜਿਸ ਇਸਤ੍ਰੀ ਦਾ ਪਤੀ ਪਰਦੇਸ ਵਿਚ ਹੈ, ਉਸ ਦੇ ਮਨ ਦੀ ਕਲੀ ਨੂੰ ਕੁਦਰਤਿ ਦੀ ਇਹ ਬਸੰਤ ਖਿੜਾ ਨਹੀਂ ਸਕਦੀ, ਉਸ ਦੀ ਕਲੀ ਮੁਰਝਾਈ ਹੀ ਰਹਿੰਦੀ ਹੈ ।

ਪਤੀ-ਪ੍ਰਭੂ ਤੋਂ ਵਿੱਛੁੜੀ ਜਿੰਦ-ਵਹੁਟੀ ਲਈ ਖਿੜਾਉ ਕਿੱਥੇ ?

(੨) ਪਤੀ ਦੀ ਪ੍ਰੇਮਣ ਇਸਤ੍ਰੀ ਸਦਾ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਸਰੀਰਕ ਸਿੰਗਾਰ ਕਰਦੀ ਰਹਿੰਦੀ ਹੈ । ਕਿਸੇ ਜਿਠਾਣੀ ਦਿਰਾਣੀ ਆਦਿਕ ਦੀ ਇਸ ਬਾਰੇ ਕਿਸੇ ਨੋਕ-ਝੋਕ ਦੀ ਪਰਵਾਹ ਨਹੀਂ ਕਰਦੀ ।

ਜੇਹੜਾ ਮਨੁੱਖ ਪ੍ਰਭੂ-ਚਰਨਾਂ ਦਾ ਆਸ਼ਿਕ ਹੈ, ਉਸ ਦੀ ਕੋਈ ਨਿੰਦਿਆ ਕਰੇ ਕੋਈ ਵਡਿਆਈ ਕਰੇ, ਉਸ ਨੂੰ ਰਤਾ ਭਰ ਭੀ ਪਰਵਾਹ ਨਹੀਂ ਹੁੰਦੀ ।

(੩) ਇਸਤ੍ਰੀ ਆਪਣੇ ਪਤੀ ਦੀ ਸੇਵਾ ਵਾਸਤੇ ਨਿੱਤ ਕਈ ਕਿਸਮਾਂ ਦੇ ਸੋਹਣੇ ਸੋਹਣੇ ਭੋਜਨ ਤਿਆਰ ਕਰਦੀ ਹੈ ।

ਭਗਤ-ਜਨ ਪ੍ਰਭੂ-ਪਤੀ ਦੀ ਪ੍ਰਸੰਨਤਾ ਵਾਸਤੇ ਗੁਰਬਾਣੀ ਦੀ ਰਾਹੀਂ ਉਸ ਦੇ ਅਨੇਕਾਂ ਗੁਣ ਸਲਾਹੁੰਦੇ ਹਨ ।

(੪) ਪਰਦੇਸ ਗਏ ਪਤੀ ਦਾ ਘਰ ਆਉਣ ਦਾ ਸੁਨੇਹਾ ਸੁਣ ਕੇ ਇਸਤ੍ਰੀ ਦੀਆਂ ਅੱਖਾਂ ਉਸ ਦਾ ਰਾਹ ਤੱਕਣ ਲੱਗ ਪੈਂਦੀਆਂ ਹਨ । ਉਡੀਕ ਵਿਚ ਅੱਖਾਂ ਝਮਕਣਾਂ ਭੀ ਭੁੱਲ ਜਾਂਦੀਆਂ ਹਨ ।

(੫) ਪਤੀ ਦੇ ਪਰਦੇਸ ਜਾਣ ਪਿਛੋਂ ਸੁਭਾਵਿਕ ਹੀ ਇਸਤ੍ਰੀ ਆਪਣੇ ਸਰੀਰਕ ਹਾਰ ਸਿੰਗਾਰਾਂ ਵਲੋਂ ਬੇ-ਪਰਵਾਹ ਹੋ ਜਾਂਦੀ ਹੈ । ਘਰ ਦੇ ਵੇਹੜੇ ਦੀ ਸਫ਼ਾਈ ਭੀ ਸੁਚੱਜਤਾ ਦੀ ਖ਼ਾਤਰ ਰਿਵਾਜੀ ਹੀ ਰਹਿ ਜਾਂਦੀ ਹੈ ।

ਪਰ ਜਦੋਂ ਪਤੀ ਦੇ ਘਰ ਆਉਣ ਦੀ ਚਿੱਠੀ ਆਉਂਦੀ ਹੈ, ਤਾਂ ਉਸ ਘਰ ਦੀ ਕਾਂਇਆਂ ਹੀ ਬਦਲ ਜਾਂਦੀ ਹੈ । ਚਾਉ-ਭਰੇ ਮਨ ਨਾਲ ਸੁਹਾਗਣਿ ਘਰ ਦੀ ਨੁੱਕਰ ਨੁੱਕਰ ਨੂੰ ਸਾਫ਼ ਕਰਦੀ ਹੈ । ਮਨ ਆਪ-ਮੁਹਾਰਾ ਵਿਸਰੇ ਹਾਰ-ਸਿੰਗਾਰਾਂ ਵਿਚ ਮੁੜ ਪਰਚਣ ਲੱਗ ਪੈਂਦਾ ਹੈ ।

ਚਿਰਾਂ ਦੇ ਵਿੱਛੁੜੇ ਪੁੱਤਰ ਨੂੰ ਵੇਖ ਕੇ, ਕਹਿੰਦੇ ਨੇ, ਮਾਂ ਦੇ ਥਣਾਂ ਵਿਚੋਂ ਦੁੱਧ ਚੋਣ ਲੱਗ ਜਾਂਦਾ ਹੈ ।

ਪ੍ਰੀਤਿ ਦੇ ਹੁਲਾਰੇ ਅਨੋਖੇ !

ਕਿਸੇ ਵਿਰਲੀ ਭਾਗਾਂ ਵਾਲੀ ਜਿੰਦ ਨੂੰ ਪ੍ਰਭੂ-ਚਰਨਾਂ ਦੀ ਅਜੇਹੀ ਪ੍ਰੀਤਿ ਨਸੀਬ ਹੁੰਦੀ ਹੈ ।

(੬) ਪਰਦੇਸ ਤੋਂ ਪਤੀ ਦੀ ਚਿੱਠੀ ਆਵੇ, ਚਿੱਠੀ ਲਿਆਉਣ ਵਾਲੇ ਤੋਂ ਇਸਤ੍ਰੀ ਸਦਕੇ ਪਈ ਹੁੰਦੀ ਹੈ, ਉਸ ਦਾ ਲੂੰ ਲੂੰ ਧੰਨਵਾਦ ਕਰ ਉੱਠਦਾ ਹੈ । ਉਡੀਕ ਵਿਚ ਰਾਹ ਤੱਕਦੀ ਹੈ ਮਤਾਂ ਅੱਜ ਆ ਜਾਏ ।

ਜਿੰਦ-ਦਾਤੇ ਪ੍ਰਭੂ ਨਾਲ ਮਿਲਾਉਣ ਵਾਲੇ ਗੁਰੂ ਤੋਂ ਸਿੱਖ ਆਪਾ ਵਾਰਦਾ ਹੈ ।

(੭) ਸਾਂਝੇ ਵੱਡੇ ਟੱਬਰ ਵਿਚ ਨਵੀਂ ਵਿਆਹੀ ਆਈ ਮੁਟਿਆਰ ਨੂੰ ਸਦਾ ਇਹ ਸਹਿਮ ਰਹਿੰਦਾ ਹੈ ਕਿ ਸੱਸ ਸਹੁਰੇ ਜਿਠਾਣੀਆਂ ਆਦਿਕ ਵਲੋਂ ਝਾੜ-ਝੰਬ ਨਾਹ ਪਏ, ਇਹਨਾਂ ਦੀ ਚੁੱਕਣਾ ਤੇ ਕਿਤੇ ਪਤੀ ਗੁੱਸੇ ਨ ਹੋ ਜਾਏ । ਅਜੇਹੇ ਥਾਂ ਮੁਟਿਆਰ ਨੂੰ ਆਪਣੇ ਪਤੀ ਦੀ ਸਦੀਵੀ ਪ੍ਰਸੰਨਤਾ ਵਾਸਤੇ ਖ਼ਾਸ ਧਿਆਨ ਰੱਖਣਾ ਪੈਂਦਾ ਹੈ । ਪਰ ਜੇ ਪਤੀ ਨੂੰ ਆਪਣੀ ਕਾਰ-ਵਿਹਾਰ ਜਾਂ ਨੌਕਰੀ ਆਦਿਕ ਦੇ ਕਾਰਨ ਆਪਣੀ ਇਸਤ੍ਰੀ ਸਮੇਤ ਟੱਬਰ ਵਿਚੋਂ ਲਾਂਭੇ ਰਹਿਣਾ ਪੈ ਜਾਏ, ਤਾਂ ਇਸਤ੍ਰੀ ਦੇ ਸਿਰ ਤੋਂ ਉਹ ਸਾਰੇ ਸਹਿਮ ਦੂਰ ਹੋ ਜਾਂਦੇ ਹਨ ।

ਜਿਸ ਜਿੰਦ ਨੂੰ ਪਤੀ-ਪ੍ਰਭੂ ਦਾ ਮੇਲ ਹੋ ਜਾਏ, ਹਉਮੈ ਲੋਕ-ਵਿਖਾਵਾ ਕਾਮਾਦਿਕ ਵਿਕਾਰ ਕੋਈ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ ।

(੮) ਸੁੰਦਰ ਸੁਘੜ ਸੁਸ਼ੀਲ ਤੇ ਆਗਿਆਕਾਰ ਇਸਤ੍ਰੀ ਨੂੰ ਇਹ ਡਰ ਨਹੀਂ ਹੁੰਦਾ ਕਿ ਪਤੀ ਕਿਸੇ ਹੋਰ ਉਤੇ ਰੀਝ ਪਏਗਾ ਤੇ ਉਸ ਦੇ ਸਿਰ ਕੋਈ ਸੌਕਣ ਲਿਆ ਬਿਠਾਏਗਾ ਜਿਸ ਕਰਕੇ ਪਤੀ ਦੀ ਉਸ ਨਾਲੋਂ ਵਿੱਥ ਪੈ ਜਾਇਗੀ ।

ਮਾਇਆ ਸਦਾ ਇਸ ਜਿੰਦ-ਇਸਤ੍ਰੀ ਨੂੰ ਪ੍ਰਭੂ-ਪਤੀ ਨਾਲੋਂ ਵਿਛੋੜੀ ਰੱਖਦੀ ਹੈ, ਇਹ ਮਾਨੋ, ਜਿੰਦ ਦੀ ਸੌਕਣ ਬਣੀ ਰਹਿੰਦੀ ਹੈ । ਜਿਸ ਨੂੰ ਗੁਰੂ ਵਿਚੋਲਾ ਮਿਲ ਪਏ, ਮਾਇਆ ਉਸ ਨਾਲ ਸੌਕਣ-ਪੁਣਾ ਨਹੀਂ ਕਰ ਸਕਦੀ ।

(੯) ਪੁਰਾਣੇ ਸਮਿਆਂ ਤੋਂ ਕਈ ਦੇਸਾਂ ਵਿਚ ਘੁੰਡ ਦਾ ਰਿਵਾਜ ਚਲਿਆ ਆ ਰਿਹਾ ਹੈ । ਇਸਤ੍ਰੀ ਆਪਣੇ ਜੇਠ ਸਹੁਰੇ ਆਦਿਕ ਵੱਡਿਆਂ ਤੋਂ ਅਤੇ ਆਂਢ ਗੁਆਂਢ ਆਪਣੇ ਪਤੀ ਤੋਂ ਉਮਰੋਂ ਵਡੇਰਿਆਂ ਤੋਂ ਪਰਦਾ ਕਰਦੀ ਹੈ । ਉਸ ਦਾ ਸ਼ਰਮਾਕਲ ਸੁਭਾਉ ਉਸ ਨੂੰ ਉਹਨਾਂ ਦੇ ਸਾਹਮਣੇ ਅੱਖ ਕਰਨ ਤੋਂ ਵਰਜਦਾ ਹੈ ।

ਜਿਸ ਸੁਭਾਗਣ ਜਿੰਦ ਨੂੰ ਪ੍ਰਭੂ-ਪ੍ਰੀਤਿ ਦਾ ਕੱਪੜਾ ਮਿਲ ਜਾਏ, ਇਹ ਕੱਪੜਾ ਕਾਮਾਦਿਕ ਦੁਸ਼ਟਾਂ ਤੋਂ ਉਸ ਦੀ ਇੱਜ਼ਤ ਬਚਾਂਦਾ ਹੈ ।

(੧੦) ਪਰਦੇਸ ਗਏ ਪਤੀ ਦੀ ਘਰ ਪਰਤਣ ਦੀ ਖ਼ਬਰ ਆਉਂਦੀ ਹੈ, ਇਸਤ੍ਰੀ ਦਾ ਦਿਲ ਮੇਲ ਦੀ ਆਸ ਵਿਚ ਤੜਪ ਉੱਠਦਾ ਹੈ । ਅਗੋਂ ਵਾਂਢੀ ਰਾਹ ਤੱਕਣ ਤੁਰ ਪੈਂਦੀ ਹੈ । ਪਿਆਰੇ ਦਾ ਸੁਨੇਹਾ ਸੁਣ ਕੇ ਘਰ ਵਿਚ ਉਸ ਦੇ ਵਾਸਤੇ ਪਲੰਘ ਸਜਾ ਸੰਵਾਰ ਕੇ ਵਿਛਾਉਂਦੀ ਹੈ । ਹੁਣ ਇਕ ਇਕ ਘੜੀ ਉਸ ਨੂੰ ਵਰ੍ਹਿਆਂ ਵਰਗੀ ਜਾਪਦੀ ਹੈ ।

ਪ੍ਰਭੂ-ਚਰਨਾਂ ਦਾ ਆਸ਼ਿਕ ਪ੍ਰਭੂ ਦੀ ਯਾਦ ਤੋਂ ਬਿਨਾ ਨਹੀਂ ਰਹਿ ਸਕਦਾ ।

(੧੧) ਉਹ ਪ੍ਰੀਤ ਕਾਹਦੀ ਜਿਥੇ ਪ੍ਰੀਤਮ ਦੀ ਸੋਅ ਸੁਣ ਕੇ ਲੂੰ ਲੂੰ ਨ ਖਿੜ ਪਏ ? ਆਪਣੇ ਸੱਜਣ ਦਾ ਨਾਮ ਮੂੰਹੋਂ ਲਿਆਂ ਚੇਹਰਾ ਚਮਕ ਪੈਂਦਾ ਹੈ । ਚਿਰ-ਵਿਛੁੰਨੀ ਨਾਰ ਜਦੋਂ ਪੇਕੇ ਘਰੋਂ ਪਤੀ-ਘਰ ਵਲ ਤੁਰਦੀ ਹੈ, ਜਿਉਂ ਜਿਉਂ ਉਸ ਦਾ ਪੈਂਡਾ ਮੁੱਕਦਾ ਹੈ ਉਸ ਨੂੰ ਵਿਛੋੜਾ ਭੀ ਮੁੱਕਦਾ ਜਾਪਦਾ ਹੈ ਤੇ ਉਸ ਦੇ ਦਿਲ ਵਿਚ ਠੰਢ ਜਿਹੀ ਪੈਂਦੀ ਹੈ ।

ਪ੍ਰਭੂ-ਚਰਨਾਂ ਦੇ ਭੌਰਿਆਂ ਨੂੰ ਪ੍ਰਭੂ ਦੀ ਯਾਦ ਵਿਚ ਹੀ ਆਨੰਦ ਆਉਂਦਾ ਹੈ ।

(੧੨) ਪਤੀ-ਪ੍ਰੇਮਣ ਇਸਤ੍ਰੀ ਅੰਮ੍ਰਿਤ ਵੇਲੇ ਉਠ ਕੇ ਕੱਜਲ ਆਦਿਕ ਵਰਤ ਕੇ ਸਭ ਤੋਂ ਪਹਿਲਾਂ ਆਪਣੇ ਪਤੀ ਦਾ ਦੀਦਾਰ ਕਰਨਾ ਲੋਚਦੀ ਹੈ । ਪਰ ਜਦੋਂ ਪਤੀ ਪਰਦੇਸ ਚਲਾ ਜਾਏ, ਤਾਂ ਉਹ ਕੱਜਲ ਹਾਰ ਆਦਿਕ ਸਭ ਵਿਸਰ ਜਾਂਦੇ ਹਨ ।

ਪ੍ਰਭੂ-ਚਰਨਾਂ ਦੇ ਭੌਰੇ ਮਨੁੱਖ ਨੂੰ ਅੰਮ੍ਰਿਤ ਵੇਲੇ ਸਭ ਤੋਂ ਪਹਿਲਾ ਆਹਰ ਪ੍ਰਭੂ ਦੀ ਯਾਦ ਵਿਚ ਜੁੜਨ ਦਾ ਹੀ ਹੁੰਦਾ ਹੈ ।

(੧੩) ਪਰਦੇਸੋਂ ਆ ਰਹੇ ਪਤੀ ਦੀ ਉਡੀਕ ਵਿਚ ਉਤਾਵਲੀ ਹੋਈ ਇਸਤ੍ਰੀ ਵੈਰਾਗ ਵਿਚ ਬੋਲ ਉਠਦੀ ਹੈ—ਸਦਕੇ ਉਹਨਾਂ ਰਾਹਾਂ ਤੋਂ ਜਿਨ੍ਹੀਂ ਰਾਹੀਂ ਤੂੰ ਆ ਰਿਹਾ ਹੈਂ ! ਆ, ਮੈਂ ਤੈਨੂੰ ਆਪਣੀਆਂ ਅੱਖਾਂ ਉਤੇ ਬਿਠਾਵਾਂ । ਕਈ ਜੁਗ ਹੀ ਬੀਤ ਗਏ ਤੇਰੇ ਵਿਛੋੜੇ ਵਿਚ । ਤੇਰੇ ਦਰਸ਼ਨ ਦੀ ਇਕ ਝਲਕ ਮੇਰੇ ਲਈ ਅਕਹਿ ਸੁਖ ਹੈ ।

ਪ੍ਰਭੂ-ਚਰਨਾਂ ਦੇ ਭੌਰੇ ਸਦਾ ਪ੍ਰਭੂ-ਦੀਦਾਰ ਦੀ ਤਾਂਘ ਵਿਚ ਮਸਤ ਰਹਿੰਦੇ ਹਨ ।

(੧੪) ਇਸਤ੍ਰੀ ਪਤੀ ਦੀ ਪ੍ਰਸੰਨਤਾ ਲਈ ਕਈ ਤਰ੍ਹਾਂ ਦੇ ਹਾਰ ਸਿੰਗਾਰ ਕਰਦੀ ਹੈ, ਪਤੀ ਦੀ ਨਿਕਟਤਾ ਦੇ ਕਾਰਨ ਅਜੇਹੇ ਉੱਦਮ ਉਸ ਦੇ ਆਪਣੇ ਮਨ ਨੂੰ ਚੰਗੇ ਲੱਗਦੇ ਹਨ । ਪਰ ਜੇ ਪਤੀ ਪਰਦੇਸ ਗਿਆ ਹੋਵੇ, ਤਾਂ ਇਹ ਹਾਰ ਸਿੰਗਾਰ ਚੰਗੇ ਲਗਣ ਦੇ ਥਾਂ ਦੁਖਦਾਈ ਜਾਪਦੇ ਹਨ ।

ਪ੍ਰੀਤਿ ਦੀ ਰੀਤਿ ਹੀ ਐਸੀ ਹੈ । ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਦੁਨੀਆ ਦਾ ਕੋਈ ਸੁਹਜ-ਸਵਾਦ ਨਹੀਂ ਭਾਉਂਦਾ ।

"ਇਕ ਘੜੀ ਨ ਮਿਲਤੇ ਤ ਕਲਿਜੁਗੁ ਹੋਤਾ" ।

(੧੫) ਪਰਦੇਸ ਗਏ ਪਤੀ ਦੀ ਉਡੀਕ ਵਿਚ ਇਸਤ੍ਰੀ ਆਪਣੇ ਕੋਠੇ ਤੇ ਚੜ੍ਹ ਕੇ ਰਾਹ ਤੱਕਦੀ ਹੈ, ਅੱਖਾਂ ਵੈਰਾਗ-ਜਲ ਨਾਲ ਭਰ ਜਾਂਦੀਆਂ ਹਨ, ਰਾਹ ਤੱਕ ਤੱਕ ਕੇ ਦਿਲ ਰੱਜਦਾ ਨਹੀਂ, ਚਿਰ ਦੀ ਖਲੋਤੀ ਦੇ ਪੈਰ ਥਿੜਕਦੇ ਨਹੀਂ, ਬਨੇਰੇ ਤੇ ਆ ਬੈਠੇ ਕਾਂ ਨੂੰ ਉਡਾ ਕੇ ਪੁੱਛਦੀ ਹੈ ਕਿ ਦੱਸ ਕੀ ਮੇਰਾ ਪ੍ਰੀਤਮ ਆ ਰਿਹਾ ਹੈ ।

ਬਿਰਹੋਂ ਦੀ ਕਿਤਨੀ ਦਿਲ-ਹਿਲਾਉਣੀ ਤਸਵੀਰ ਹੈ !

ਆਤਮਕ ਜੀਵਨ ਦੇ ਚਾਹਵਾਨ ਜੀਉੜੇ ਪ੍ਰਭੂ-ਦੀਦਾਰ ਦੀ ਤਾਂਘ ਇਸੇ ਹੀ ਬਿਹਬਲਤਾ ਨਾਲ ਕਰਦੇ ਹਨ ।

(੧੬) ਪੁਰਾਣੇ ਸਮਿਆਂ ਵਿਚ ਸਾਡੇ ਦੇਸ਼ ਅੰਦਰ ਇਹ ਕੋਈ ਰੀਤ ਚੱਲ ਪਈ ਕਿ ਪਤੀ ਦੇ ਮਰਨ ਤੇ ਕੋਈ ਕੋਈ ਇਸਤ੍ਰੀ ਆਪਣੇ ਪਤੀ ਦੀ ਚਿਖ਼ਾ ਉਤੇ ਜੀਊਂਦੀ ਸੜ ਮਰਦੀ ਸੀ । ਉਸ ਨੂੰ ਸਤੀ ਕਹਿੰਦੇ ਸਨ । ਜਦੋਂ ਸਾਕ ਸਨਬੰਧੀ ਮਿਰਤਕ ਸਰੀਰ ਨੂੰ ਅੰਤਮ ਸੰਸਕਾਰ ਵਾਸਤੇ ਮਸਾਣ-ਭੂਮੀ ਵਲ ਲੈ ਤੁਰਦੇ ਸਨ, ਤਾਂ ਸਤੀ ਹੋਣ ਵਾਲੀ ਇਸਤ੍ਰੀ ਆਪਣੇ ਹੱਥ ਵਿਚ ਨਲੀਏਰ ਫੜ ਲੈਂਦੀ ਸੀ । ਲੋਕ ਸਮਝ ਲੈਂਦੇ ਸਨ ਕਿ ਇਹ ਸਤੀ ਹੋਣ ਜਾ ਰਹੀ ਹੈ । ਉਸ ਨੂੰ ਸਮਝਾਣਾ ਬੁਝਾਣਾ ਵਿਅਰਥ ਹੋ ਜਾਂਦਾ ਸੀ ।

ਪ੍ਰਭੂ-ਪ੍ਰੀਤ ਦੇ ਰਸਤੇ ਤੁਰਨ ਵਾਲੇ ਬੰਦੇ ਨੂੰ ਕੋਈ ਮਾਇਕ ਪਦਾਰਥ ਡੁਲਾ ਨਹੀਂ ਸਕਦੇ ।

## pliq

### (ਖ) ਵਿਛੋੜਾ ਅਸਹਿ

੧. ਸਲੋਕ ਮ: ੩ (ਵਾਰਾਂ ਤੇ ਵਧੀਕ)—ਵਡੜੈ ਝਾਲਿ ਝਲੁੰਭਲੈ—ਪੰਨਾ ੧੪੨੦

੨. ਗੌਂਡ ਮ: ੪—ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ—ਪੰਨਾ ੮੬੧

੩. ਮਾਝ ਮ: ੫—ਮੇਰਾ ਮਨੁ ਲੋਚੈ ਗੁਰ ਦਰਸਨ ਤਾਈ—ਪੰਨਾ ੯੬

੪. ਆਸਾ ਮ: ੫—ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ—ਪੰਨਾ ੩੭੮

੫. ਸਲੋਕ ਮ: ੫ (ਵਾਰ ਗੂਜਰੀ)—ਵਿਛੋਹੇ ਜੰਬੂਰ—ਪੰਨਾ ੫੨੦

੬. ਵਡਹੰਸ ਮ: ੫ ਛੰਤ—ਮੇਰੈ ਅੰਤਰਿ ਲੋਚਾ ਮਿਲਣ ਕੀ—ਪੰਨਾ ੫੬੪

੭. ਸੋਰਠਿ ਮ: ੫—ਦਹ ਦਿਸ ਛਤ੍ਰ ਮੇਘ ਘਟਾ ਘਟ—ਪੰਨਾ ੬੨੪

੮. ਸਾਰਗ ਮ: ੫—ਮੋਹਨ ਘਰਿ ਆਵਹੁ, ਕਰਉ ਜੋਦਰੀਆ—ਪੰਨਾ ੧੨੦੯

੯. ਫੁਨਹੇ ਮ: ੫—ਊਪਰਿ ਬਨੈ ਅਕਾਸੁ—ਪੰਨਾ ੧੩੬੨

੧੦. ਸਲੋਕ ਮ: ੫ (ਵਾਰਾਂ ਤੇ ਵਧੀਕ)—ਸੁਤੜੇ ਸੁਖੀ ਸਵੰਨ੍ਹਿ—ਪੰਨਾ ੧੪੨੫

੧੧. ਗਉੜੀ ਕਬੀਰ ਜੀ—ਆਸ ਪਾਸ ਘਨ ਤੁਰਸੀ ਕਾ ਬਿਰਵਾ—ਪੰਨਾ ੩੩੮

**ਭਾਵ**:—

(੧) ਪ੍ਰੀਤ ਦੀ ਇਹ ਸਿਫ਼ਤਿ ਹੈ ਕਿ ਪ੍ਰੇਮੀ ਨੂੰ ਆਪਣਾ ਪ੍ਰੀਤਮ ਕਦੇ ਭੀ ਨਹੀਂ ਭੁੱਲਦਾ ।

ਅੰਮ੍ਰਿਤ ਵੇਲੇ ਸਵੇਰੇ ਉੱਠਦਿਆਂ ਹੀ ਪ੍ਰਭੂ-ਚਰਨਾਂ ਦਾ ਪ੍ਰੇਮੀ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ ।

(੨) ਤਿਹਾਏ ਮਨੁੱਖ ਨੂੰ ਪਾਣੀ ਪੀਤਿਆਂ ਹੀ ਸ਼ਾਂਤੀ ਆ ਸਕਦੀ ਹੈ । ਜਿਨ੍ਹਾਂ ਦੇ ਮਨ ਨੂੰ ਪ੍ਰੀਤ ਦੇ ਤੀਰ ਨੇ ਵਿੰਨ੍ਹ ਲਿਆ ਹੈ, ਉਹ ਆਪਣੇ ਪ੍ਰੀਤਮ ਦੇ ਦੀਦਾਰ ਤੋਂ ਬਿਨਾ ਤ੍ਰਿਪਤ ਨਹੀਂ ਹੁੰਦੇ ।

ਰੱਬ ਦੇ ਆਸ਼ਿਕ ਰੱਬੀ ਦੀਦਾਰ ਤੋਂ ਬਿਨਾ ਨਹੀਂ ਰਹਿ ਸਕਦੇ ।

(੩) ਪਪੀਹਾ ਸ੍ਵਾਂਤੀ ਨਛੱਤ੍ਰ ਦੀ ਵਰਖਾ ਦੀ ਬੂੰਦ ਵਾਸਤੇ ਵਿਲਕਦਾ ਹੈ । ਹੋਰ ਟੋਭੇ ਤਾਲਾਬ ਪਾਣੀ ਨਾਲ ਬੇਸ਼ੱਕ ਭਰੇ ਪਏ ਹੋਣ, ਉਸ ਪਪੀਹੇ ਨੂੰ ਉਹ ਖਿੱਚ ਨਹੀਂ ਪਾ ਸਕਦੇ । ਜਿਸ ਮਨੁੱਖ ਦਾ ਮਨ ਗੁਰੂ ਦੀ ਸੰਗਤਿ ਵਿਚ ਗਿੱਝ ਜਾਂਦਾ ਹੈ, ਉਸ ਨੂੰ ਦੁਨੀਆ ਦੇ ਹੋਰ ਰੰਗ-ਤਮਾਸ਼ੇ ਆਪਣੇ ਵਲ ਪ੍ਰੇਰ ਨਹੀਂ ਸਕਦੇ । ਜੇ ਕਦੇ ਗੁਰੂ ਦੀ ਸੰਗਤਿ ਤੋਂ ਗੁਰੂ ਤੋਂ ਉਸ ਨੂੰ ਕਦੇ ਵਿਛੋੜਾ ਹੋ ਜਾਏ, ਤਾਂ ਉਸ ਨੂੰ ਹੋਰ ਕਿਸੇ ਥਾਂ ਧੀਰਜ ਨਹੀਂ ਆਉਂਦੀ ।

(੪) ਪ੍ਰੇਮੀ ਨੂੰ ਆਪਣੇ ਪ੍ਰੀਤਮ ਨਾਲੋਂ ਚਾਰ ਪਹਿਰਾਂ ਦਾ ਵਿਛੋੜਾ ਚਾਰ ਜੁਗਾਂ ਵਰਗਾ ਜਾਪਦਾ ਹੈ ।

ਕਾਮਾਦਿਕ ਵਿਕਾਰ ਜਿੰਦ ਨੂੰ ਪ੍ਰਭੂ ਨਾਲੋਂ ਵਿਛੋੜਦੇ ਹਨ, ਤੇ ਜਿੰਦ ਇਸ ਵਿਛੋੜੇ ਵਿਚ ਬੜੀ ਵਿਆਕੁਲ ਹੁੰਦੀ ਹੈ ।

(੫) ਮਨੁੱਖ ਧਰਤੀ ਦਾ ਸਰਦਾਰ ਤਾਂ ਕਿਹਾ ਜਾਂਦਾ ਹੈ, ਪਰ ਇਸ ਦੀਆਂ ਨਿਰਦਇਤਾ ਦੀਆਂ ਕਰਤੂਤਾਂ ਸੁਣ ਕੇ ਲੂੰ-ਕੰਡੇ ਹੋ ਜਾਂਦੇ ਹਨ ।

ਦੋਸ਼ੀਆਂ ਨੂੰ, ਖ਼ਾਸ ਕਰ ਕੇ ਸਿਆਸੀ ਵਿਰੋਧੀਆਂ ਨੂੰ, ਬੜੇ ਬੜੇ ਤਸੀਹੇ ਦਿੱਤੇ ਜਾਂਦੇ ਰਹੇ ਹਨ । ਇਕ ਤਸੀਹਾ ਇਹ ਸੀ ਕਿ ਜੰਬੂਰ ਨਾਲ ਜੀਊਂਦੇ ਬੰਦੇ ਦਾ ਮਾਸ ਤੂੰਬਾ ਤੂੰਬਾ ਕਰ ਕੇ ਉਚੇੜਿਆ ਜਾਂਦਾ ਸੀ । ਬੜਾ ਭਿਆਨਕ ਤਸੀਹਾ ਹੈ, ਤੇ ਬੜੀ ਅਸਹਿ ਹੈ ਇਸ ਦੀ ਪੀੜ ।

ਸੱਚਾ ਆਸ਼ਿਕ ਆਪਣੇ ਪ੍ਰੀਤਮ ਨਾਲੋਂ ਵਿਛੋੜੇ ਨੂੰ ਜੰਬੂਰ ਦੇ ਤਸੀਹੇ ਵਰਗਾ ਅਨੁਭਵ ਕਰਦਾ ਹੈ ।

(੬) ਕਿਤਨਾ ਹੀ ਖਿਡੌਣਿਆਂ ਨਾਲ ਬਾਲ ਨੂੰ ਪਰਚਾਣ ਦਾ ਜਤਨ ਕਰੋ, ਉਹ ਦੁੱਧ ਤੋਂ ਬਿਨਾ ਕਿਵੇਂ ਪਰਚੇ ।

ਸੁਭਾਗੇ ਬਾਲ-ਜੀਊੜੇ ਨੂੰ ਦੁਨੀਆਂ ਦੇ ਰੰਗ-ਤਮਾਸ਼ੇ ਨਹੀਂ ਮੋਹ ਸਕਦੇ, ਉਹ ਨਾਮ-ਅੰਮ੍ਰਿਤ ਨਾਲ ਹੀ ਪਤੀਜਦਾ ਹੈ ।

(੭) ਜੇਠ ਹਾੜ ਦੀਆਂ ਤਪਦੀਆਂ ਲੋਆਂ ਪਿਛੋਂ ਸਾਵਣ ਦੇ ਮਹੀਨੇ ਕਾਲੀਆਂ ਘਟਾਂ ਚੜ੍ਹਦੀਆਂ ਹਨ, ਤੇ ਤਪੇ ਮਨਾਂ ਨੂੰ ਠੰਢ ਪਾਂਦੀਆਂ ਹਨ । ਉਹਨਾਂ ਸੁੰਦਰ ਕਾਲੀਆਂ ਘਟਾਂ ਵਿਚ ਲਿਸ਼ਕਦੀ ਬਿਜਲੀ ਮਨ ਨੂੰ ਧੂਹ ਪਾਂਦੀ ਹੈ । ਸੁਹਾਗਣਾਂ ਪੀਘਾਂ ਝੂਟਦੀਆਂ, ਸਾਂਵੇ ਮਨਾਂਦੀਆਂ ਤੇ ਖ਼ੁਸ਼ੀ ਦੇ ਗੀਤ ਗਾਂਦੀਆਂ ਹਨ ।

ਪਰ ਪੁੱਛੋ ਉਹਨਾਂ ਨੂੰ ਜਿਨ੍ਹਾਂ ਦੇ ਪਤੀ ਪਰਦੇਸ ਗਏ ਹੋਏ ਹਨ । ਉਹ ਸੁਹਾਵਣੀ ਕਾਲੀ ਘਟਾ, ਤੇ ਲਹਰਾਉਂਦੀ ਬਿਜਲੀ ਦੀ ਲਿਸ਼ਕ ਉਹਨਾਂ ਦੇ ਅੰਦਰ ਵਿਛੋੜੇ ਦੀ ਛੁਰੀ ਚਲਾ ਦੇਂਦੀ ਹੈ ।

ਕਿਤਨੇ ਅਭਾਗੇ ਹਨ ਉਹ ਜਿਨ੍ਹਾਂ ਨੂੰ ਪਤੀ-ਪ੍ਰਭੂ ਤੋਂ ਵਿਛੋੜੇ ਦਾ ਸੱਲ ਕਦੇ ਭੀ ਨਹੀਂ ਵੱਜਾ !

(੮) ਪ੍ਰੇਮੀ ਨੂੰ ਆਪਣੇ ਪ੍ਰੀਤਮ ਨਾਲੋਂ ਇਕ ਪਲ ਦਾ ਵਿਛੋੜਾ ਕਈ ਜੁਗਾਂ ਵਰਗਾ ਜਾਪਦਾ ਹੈ ।

(੯) ਸਾਵਣ ਦੀਆਂ ਕਾਲੀਆਂ ਘਟਾਂ, ਹਰਿਆਵਲੀ ਧਰਤੀ, ਚੁਫੇਰੇ ਲਿਸ਼ਕਦੀ ਬਿਜਲੀ, ਪਤਿਬ੍ਰਤਾ ਸੁਹਾਗਣ ਇਸਤ੍ਰੀ ਨੂੰ ਪਰਦੇਸ ਗਏ ਆਪਣੇ ਪਤੀ ਦੀ ਯਾਦ ਮੁੜ ਮੁੜ ਕਰਾਂਦੀਆਂ ਹਨ ।

ਕਿਤਨੀ ਅਭਾਗਣ ਹੈ ਉਹ ਜਿੰਦ ਜਿਸ ਨੂੰ ਇਸ ਸਾਰੀ ਸੁੰਦਰ ਕੁਦਰਤਿ ਵੇਖ ਕੇ ਕਦੇ ਭੀ ਇਸ ਦੇ ਰਚਨਹਾਰ ਪ੍ਰਭੂ-ਪਤੀ ਦੀ ਯਾਦ ਦਾ ਹੁਲਾਰਾ ਨਹੀਂ ਆਉਂਦਾ !

(੧੦) ਸੱਚਾ ਆਸ਼ਿਕ ਸੁੱਤਾ ਪਿਆ ਭੀ ਆਪਣੀ ਸੁਰਤਿ ਪ੍ਰਭੂ ਦੀ ਯਾਦ ਵਿਚ ਟਿਕਾਈ ਰੱਖਦਾ ਹੈ । ਅੱਠੇ ਪਹਰ ਕਿਸੇ ਵੇਲੇ ਭੀ ਉਹ ਵਿਛੋੜਾ ਨਹੀਂ ਪੈਣ ਦੇਂਦਾ ।

(੧੧) ਸੱਚੇ ਪ੍ਰੇਮੀਆਂ ਨੂੰ ਪ੍ਰਭੂ ਨਾਲੋਂ ਵਿਛੋੜਾ ਇਕ ਅਸਹਿ ਕਲੇਸ਼ ਪ੍ਰਤੀਤ ਹੁੰਦਾ ਹੈ । ਇਸ ਵਿਛੋੜੇ ਤੋਂ ਬਚਣ ਲਈ ਜੇ ਉਹਨਾਂ ਨੂੰ ਧੂਣੀਆਂ ਤਪਾਣ ਆਦਿਕ ਦੇ ਅਨੇਕਾਂ ਸਰੀਰਕ ਕਸ਼ਟ ਭੀ ਸਹਾਰਨੇ ਪੈਣ, ਤਾਂ ਭੀ ਉਹ ਇਸ ਨੂੰ ਸਸਤਾ ਸੌਦਾ ਸਮਝਦੇ ਹਨ ।

ਪਰ ਪ੍ਰਭੂ-ਮਿਲਾਪ ਵਾਸਤੇ ਸਰੀਰਕ ਕਸ਼ਟਾਂ ਦੀ ਲੋੜ ਨਹੀਂ ਹੁੰਦੀ । ਉਹ ਤਾਂ ਹਰੇਕ ਮਨੁੱਖ ਦੇ ਅੰਦਰ ਹੀ ਵੱਸਦਾ ਹੈ । ਬਸ ! ਮਨ ਨੂੰ ਬਾਹਰਲੀ ਮਾਇਕ ਦੌੜ ਵਲੋਂ ਹਟਾ ਕੇ ਅੰਦਰ ਵਲ ਮੋੜਨਾ ਹੈ ।

(੧੨) ਗੋਕਲ ਦੇ ਗੋਪਿਆਂ ਤੇ ਗੋਪੀਆਂ ਨਾਲ ਰਲ ਕੇ ਕ੍ਰਿਸ਼ਨ ਜੀ ਬਿੰਦ੍ਰਾਬਨ ਵਿਚ ਗਾਂਈਆਂ ਚਾਰਿਆ ਕਰਦੇ ਸਨ । ਕਦੇ ਕਦੇ ਪ੍ਰੇਮ ਵਿਚ ਆ ਕੇ ਬੜੀ ਮਸਤ ਸੁਰ ਵਿਚ ਬੰਸਰੀ ਭੀ ਵਜਾਂਦੇ ਸਨ । ਗੋਕਲ ਦੇ ਸਭ ਗਵਾਲੇ ਗਵਾਲਣਾਂ ਕ੍ਰਿਸ਼ਨ ਜੀ ਦੇ ਚਰਨ-ਭੌਰੇ ਬਣ ਚੁਕੇ ਹੋਏ ਸਨ । ਕੰਸ ਨੂੰ ਦੰਡ ਦੇਣ ਲਈ ਕ੍ਰਿਸ਼ਨ ਜੀ ਗੋਕਲ ਤੋਂ ਮਥੁਰਾ ਜਾਣ ਲਈ ਤਿਆਰ ਹੋਏ । ਗੋਕਲ-ਵਾਸੀ ਇਸ ਆ ਰਹੇ ਸਦੀਵੀ ਵਿਛੋੜੇ ਨੂੰ ਸੁਣ ਕੇ ਤੜਫ ਉਠੇ । ਗਵਾਲਣਾਂ ਹਾੜੇ ਘੱਤਣ ਲਗੀਆਂ ਕਿ ਸਾਨੂੰ ਛੱਡ ਕੇ ਨਾਹ ਜਾਣਾ ।

ਜਿਸ ਸੁਭਾਗੇ ਦਾ ਮਨ ਪ੍ਰਭੂ-ਚਰਨਾਂ ਵਿਚ ਪਤੀਜਦਾ ਹੈ, ਉਹ ਪ੍ਰਭੂ ਦੀ ਯਾਦ ਇਕ ਪਲ ਭੀ ਨਹੀਂ ਭੁਲਾ ਸਕਦਾ । ਪ੍ਰੇਮੀ ਲਈ ਵਿਛੋੜਾ ਅਸਹਿ ਹੈ ।

## 17. krm k‖f

### ਮਿਰਤਕ ਸੰਸਕਾਰ

੧. ਆਸਾ ਮ: ੧—ਦੀਵਾ ਮੇਰਾ ਏਕੁ ਨਾਮੁ—ਪੰਨਾ ੩੫੮

੨. ਸਲੋਕ ਮ: ੧ (ਵਾਰ ਆਸਾ)—ਮਿਟੀ ਮੁਸਲਮਾਨ ਕੀ—ਪੰਨਾ ੪੬੬

੩. ਸਲੋਕ ਮ: ੩ (ਵਾਰ ਸੋਰਠਿ)—ਇਕ ਦਝਹਿ ਇਕ ਦਬੀਅਹਿ—ਪੰਨਾ ੬੪੮

੪. ਰਾਮਕਲੀ ਸਦੁ—ਅੰਤੇ ਸਤਿਗੁਰੁ ਬੋਲਿਆ—ਪੰਨਾ ੯੨੩

**ਸਰਾਧ:—**

੫. ਸਲੋਕ ਮ: ੧ (ਆਸਾ ਦੀ ਵਾਰ)—ਜੇ ਮੋਹਾਕਾ ਘਰੁ ਮੁਹੈ—ਪੰਨਾ ੪੭੨

੬. ਗਉੜੀ ਕਬੀਰ ਜੀ—ਜੀਵਤ ਪਿਤਰ ਨ ਮਾਨੈ ਕੋਊ—ਪੰਨਾ ੩੩੨

**ਸੂਤਕ:—**

੭. ਸਲੋਕੁ ਮ: ੧ (ਵਾਰ ਆਸਾ)—ਜੇਕਰਿ ਸੂਤਕੁ ਮੰਨੀਐ—ਪੰਨਾ ੪੭੨

੮. ਗਉੜੀ ਕਬੀਰ ਜੀ—ਜਲਿ ਹੈ ਸੂਤਕੁ—ਪੰਨਾ ੩੩੧

**ਮਾਲਾ ਤਿਲਕ:—**

੯. ਭੈਰਉ ਮ: ੪—ਸੁਕ੍ਰਿਤੁ, ਕਰਣੀ ਸਾਰੁ ਜਪਮਾਲੀ—ਪੰਨਾ ੧੧੩੪

੧੦. ਆਸਾ ਮ: ੫—ਹਰਿ ਹਰਿ ਅਖਰੁ ਦੁਇ ਇਹ ਮਾਲਾ—ਪੰਨਾ ੩੮੮

੧੧. ਭੈਰਉ ਕਬੀਰ ਜੀ—ਮਾਥੇ ਤਿਲਕੁ ਹਥਿ ਮਾਲਾ ਬਾਨਾਂ—ਪੰਨਾ ੧੧੫੮

**ਵਰਤ:—**

੧੨. ਸਲੋਕ ਮ: ੧ (ਵਾਰ ਸਾਰੰਗ)—ਸਚੁ ਵਰਤੁ, ਸੰਤੋਖੁ ਤੀਰਥੁ—ਪੰਨਾ ੧੨੪੫

੧੩. ਧਨਾਸਰੀ ਮ: ੫—ਪੂਜਾ ਵਰਤ ਤਿਲਕ—ਪੰਨਾ ੬੭੪

੧੪. ਭੈਰਉ ਮ: ੫—ਵਰਤ ਨ ਰਹਉ—ਪੰਨਾ ੧੧੩੬

**ਜਨੇਊ:—**

੧੫. ਸਲੋਕ ਮ: ੧ (ਆਸਾ ਦੀ ਵਾਰ)—ਦਇਆ ਕਪਾਹ, ਸੰਤੋਖੁ ਸੂਤੁ—ਪੰਨਾ ੪੭੧

**ਸੁੱਚਾ ਚੌਕਾ:—**

੧੬. ਸਲੋਕ ਮ: ੧ (ਵਾਰ ਸਿਰੀ ਰਾਗ)—ਕੁਬੁਧਿ ਡੂਬਣੀ—ਪੰਨਾ ੯੦

੧੭. ਬਸੰਤੁ ਮ: ੧—ਸੁਇਨੇ ਕਾ ਚਉਕਾ—ਪੰਨਾ ੧੧੯੮

**ਦੀਵੇ ਤਾਰਨੇ:—**

੧੮. ਰਾਮਕਲੀ ਮ: ੧—ਸੁਰਤੀ ਸੁਰਤਿ ਰਲਾਈਐ ਏਤੁ—ਪੰਨਾ ੮੭੮

**ਮਿਥੇ ਧਾਰਮਿਕ ਕਰਮ:—**

੧੯. ਗਉੜੀ ਮ: ੫—ਹਰਿ ਬਿਨੁ ਅਵਰ ਕ੍ਰਿਆ ਬਿਰਥੇ—ਪੰਨਾ ੨੧੬

੨੦. ਗਉੜੀ ਬਾਵਨ ਅਖਰੀ ਮ: ੫—ਅਤਿ ਸੁੰਦਰ ਕੁਲੀਨ ਚਤੁਰ—ਪੰਨਾ ੨੫੩

੨੧. ਸੋਰਠਿ ਮ: ੫ ਅਸਟਪਦੀਆ—ਪਾਠੁ ਪੜਿਓ ਅਰੁ ਬੇਦੁ ਬੀਚਾਰਿਓ—ਪੰਨਾ ੬੪੧

੨੨. ਸੂਹੀ ਮ: ੫—ਕਰਮ ਧਰਮ ਪਾਖੰਡ ਜੋ ਦੀਸਹਿ—ਪੰਨਾ ੭੮੭

੨੩. ਗਉੜੀ ਕਬੀਰ ਜੀ—ਸੰਧਿਆ ਪ੍ਰਾਤ ਇਸਨਾਨੁ ਕਰਾਹੀ—ਪੰਨਾ ੩੨੪

੨੪. ਟੋਡੀ ਨਾਮਦੇਵ ਜੀ—ਕਉਨ ਕੋ ਕਲੰਕੁ ਰਹਿਓ—ਪੋਥੀ ਪੰਜਵੀਂ ਪੰਨਾ ੭੧੮

੨੫. ਰਾਮਕਲੀ ਨਾਮਦੇਵ ਜੀ—ਬਾਨਾਰਸੀ ਤਪੁ ਕਰੈ—ਪੋਥੀ ਸੱਤਵੀਂ ਪੰਨਾ ੯੭੩

ਭਾਵ:—

## ਮਿਰਤਕ ਸੰਸਕਾਰ

(੧) ਹਿੰਦੂ-ਮਰਯਾਦਾ ਅਨੁਸਾਰ, ਜਦੋਂ, ਕੋਈ ਪ੍ਰਾਣੀ ਮਰਨ ਲੱਗਦਾ ਹੈ ਤਾਂ ਉਸ ਨੂੰ ਮੰਜੇ ਤੋਂ ਹੇਠਾਂ ਲਾਹ ਲੈਂਦੇ ਹਨ । ਉਸ ਦੇ ਹੱਥ ਦੀ ਤਲੀ ਉਤੇ ਆਟੇ ਦਾ ਦੀਵਾ ਰੱਖ ਕੇ ਜਗਾ ਦੇਂਦੇ ਹਨ, ਤਾ ਕਿ ਜਿਸ ਅਣਡਿੱਠੇ ਹਨੇਰੇ ਰਸਤੇ ਉਸ ਦੀ ਆਤਮਾ ਨੇ ਜਾਣਾ ਹੈ, ਇਹ ਦੀਵਾ ਰਸਤੇ ਵਿਚ ਚਾਨਣ ਕਰੇ । ਉਸ ਦੇ ਮਰਨ ਪਿੱਛੋਂ ਜਵਾਂ ਜਾਂ ਚੌਲਾਂ ਦੇ ਆਟੇ ਦੇ ਪੇੜੇ (ਪਿੰਨ) ਪੱਤਰਾਂ ਦੀ ਥਾਲੀ (ਪੱਤਲ) ਉਤੇ ਰੱਖ ਕੇ ਮਣਸੇ ਜਾਂਦੇ ਹਨ । ਇਹ ਮਰੇ ਪ੍ਰਾਣੀ ਲਈ ਰਸਤੇ ਦੀ ਖ਼ੁਰਾਕ ਹੁੰਦੀ ਹੈ । ਮੌਤ ਤੋਂ ੧੩ ਦਿਨ ਪਿਛੋਂ 'ਕਿਰਿਆ' ਕੀਤੀ ਜਾਂਦੀ ਹੈ । ਅਚਾਰਜ (ਕਿਰਿਆ ਕਰਾਣ ਵਾਲਾ ਬ੍ਰਾਹਮਣ) ਵੇਦ-ਮੰਤ੍ਰ ਆਦਿਕ ਪੜ੍ਹਦਾ ਹੈ; ਮਰੇ ਪ੍ਰਾਣੀ ਨਿਮਿਤ ਇਕ ਲੰਮੀ ਮਰਯਾਦਾ

ਕੀਤੀ ਜਾਂਦੀ ਹੈ । ੩੬੦ ਦੀਵੇ ਤੇ ਇਤਨੀਆਂ ਹੀ ਵੱਟੀਆਂ ਅਤੇ ਤੇਲ ਰੱਖਿਆ ਜਾਂਦਾ ਹੈ । ਉਹ ਵੱਟੀਆਂ ਇਕੱਠੀਆਂ ਹੀ ਤੇਲ ਵਿਚ ਭਿਉਂ ਕੇ ਬਾਲ ਦਿੱਤੀਆਂ ਜਾਂਦੀਆਂ ਹਨ । ਸਰਧਾ ਇਹ ਹੁੰਦੀ ਹੈ ਕਿ ਮਰੇ ਪ੍ਰਾਣੀ ਨੇ ਇਕ ਸਾਲ ਵਿਚ ਪਿੱਤਰ-ਲੋਕ ਤਕ ਪਹੁੰਚਣਾ ਹੈ, ਇਹ ੩੬੦ ਦੀਵੇ (ਇਕ ਦੀਵਾ ਹਰ ਰੋਜ਼) ਇਕ ਸਾਲ ਰਸਤੇ ਵਿਚ ਚਾਨਣ ਕਰਨਗੇ । ਕਿਸੇ ਮੰਦਰ ਵਿਚ ਇਕ ਸਾਲ ਹਰ ਰੋਜ਼ ਹਰ ਵੇਲੇ ਦੀਵਾ ਬਾਲਣ ਲਈ ਤੇਲ ਭੀ ਭੇਜਿਆ ਜਾਂਦਾ ਹੈ ।

ਸਸਕਾਰ ਤੋਂ ਚੌਥੇ ਦਿਨ ਮੜ੍ਹੀ ਫੋਲ ਕੇ ਸੜਨ ਤੋਂ ਬਚੀਆਂ ਹੱਡੀਆਂ (ਫੁੱਲ) ਚੁਣ ਲਈਆਂ ਜਾਂਦੀਆਂ ਹਨ । ਇਹ 'ਫੁੱਲ' ਹਰਿਦੁਆਰ ਜਾ ਕੇ ਗੰਗਾ ਵਿਚ ਪਰਵਾਹੇ ਜਾਂਦੇ ਹਨ । ਆਮ ਤੌਰ ਤੇ 'ਕਿਰਿਆ' ਤੋਂ ਪਹਿਲਾਂ ਹੀ 'ਫੁੱਲ' ਗੰਗਾ-ਪਰਵਾਹ ਕੀਤੇ ਜਾਂਦੇ ਹਨ ।

(ਸ਼ਬਦ ਦਾ ਭਾਵ):— ਪਰਮਾਤਮਾ ਦਾ ਨਾਮ ਹੀ ਦੀਵਾ ਹੈ ਜੋ ਮਨੁੱਖ ਦੀ ਜ਼ਿੰਦਗੀ ਦੇ ਰਸਤੇ ਵਿਚ ਆਤਮਕ ਰੌਸ਼ਨੀ ਕਰਦਾ ਹੈ, ਇਸ ਆਤਮਕ ਰੌਸ਼ਨੀ ਨਾਲ ਮਨੁੱਖ ਦੇ ਉਹ ਸਾਰੇ ਦੁੱਖ ਮੁੱਕਦੇ ਜਾਂਦੇ ਹਨ ਜੋ ਇਸ ਨੂੰ ਵਾਪਰਦੇ ਰਹਿੰਦੇ ਹਨ ।

ਜਿਵੇਂ ਰਤਾ ਕੁ ਜਿਤਨੀ ਅੱਗ ਲੱਕੜਾਂ ਦੇ ਢੇਰ ਨੂੰ ਸਾੜ ਕੇ ਸੁਆਹ ਕਰ ਦੇਂਦੀ ਹੈ ਇਸੇ ਤਰ੍ਹਾਂ ਪਰਮਾਤਮਾ ਦੇ ਨਾਮ ਦਾ ਸਿਮਰਨ ਮਨੁੱਖ ਦੇ ਜਨਮਾਂ ਜਨਮਾਂਤਰਾਂ ਦੇ ਕੀਤੇ ਪਾਪਾਂ ਦੇ ਸੰਸਕਾਰ ਇਸ ਦੇ ਅੰਦਰੋਂ ਮੁਕਾ ਦੇਂਦਾ ਹੈ । ਪਰਮਾਤਮਾ ਦਾ ਨਾਮ ਹੀ ਮਨੁੱਖ ਵਾਸਤੇ ਇਸ ਲੋਕ ਅਤੇ ਪਰਲੋਕ ਵਿਚ ਸਹਾਰਾ ਹੈ ।

ਪਿੰਡ ਭਰਾਣੇ, ਕਿਰਿਆ ਕਰਾਣੀ, ਫੁੱਲ ਗੰਗਾ-ਪਰਵਾਹ ਕਰਾਣੇ—ਪਰਮਾਤਮਾ ਦਾ ਨਾਮ ਸਿਮਰਨ ਵਿਚ ਹੀ ਇਹ ਸਭ ਕੁਝ ਆ ਗਿਆ ਸਮਝੋ । ਅਸਲ ਸਾਥੀ ਹੈ ਹੀ ਹਰਿ-ਨਾਮ ।

(੨) ਮੁਸਲਮਾਨ ਇਹ ਖ਼ਿਆਲ ਕਰਦੇ ਹਨ ਕਿ ਮਰਨ ਤੋਂ ਪਿੱਛੋਂ ਜਿਨ੍ਹਾਂ ਦਾ ਸਰੀਰ ਸਾੜਿਆ ਜਾਂਦਾ ਹੈ ਉਹ ਦੋਜ਼ਕ ਦੀ ਅੱਗ ਵਿਚ ਸੜਦੇ ਹਨ । ਪਰ ਜਿੱਥੇ ਮੁਸਲਮਾਨ ਮੁਰਦੇ ਦੱਬਦੇ ਹਨ ਉਸ ਥਾਂ ਦੀ ਮਿੱਟੀ ਚੀਕਣੀ ਹੋ ਜਾਣ ਦੇ ਕਾਰਨ ਘੁਮਿਆਰ ਲੋਕ ਉਹ ਮਿੱਟੀ ਕਈ ਵਾਰੀ ਭਾਂਡੇ ਬਣਾਨ ਲਈ ਲੈ ਆਉਂਦੇ ਹਨ । ਘੁਮਿਆਰ ਉਸ ਮਿੱਟੀ ਨੂੰ ਘੜ ਕੇ ਭਾਂਡੇ ਤੇ ਇੱਟਾਂ ਬਣਾਂਦਾ ਹੈ, ਤੇ ਆਖ਼ਰ ਉਹ ਮਿੱਟੀ ਭੀ ਆਵੀ ਦੀ ਅੱਗ ਵਿਚ ਪੈਂਦੀ ਹੈ । ਪਰ ਨਿਜਾਤ ਜਾਂ ਦੋਜ਼ਕ ਦਾ ਸੰਬੰਧ ਮੁਰਦਾ ਸਰੀਰ ਦੇ ਸਾੜਨ ਜਾਂ ਦੱਬਣ ਨਾਲ ਨਹੀਂ ਹੈ । ਜਦੋਂ ਜੀਵਾਤਮਾ ਸਰੀਰ-ਚੋਲਾ ਛੱਡ ਜਾਏ, ਤਾਂ ਉਸ ਸਰੀਰ ਨੂੰ ਦੱਬਣ ਜਾਂ ਸਾੜਨ ਆਦਿਕ ਕਿਸੇ ਭੀ ਕਿਰਿਆ ਦਾ ਅਸਰ ਜੀਵਾਤਮਾ ਉਤੇ ਨਹੀਂ ਪੈ ਸਕਦਾ । ਜਿਤਨਾ ਚਿਰ ਇਹ ਸਰੀਰ ਵਿਚ ਰਹਿੰਦਾ ਸੀ, ਤਦੋਂ ਦੇ ਕੀਤੇ ਹੋਏ ਕਰਮਾਂ ਅਨੁਸਾਰ ਹੀ ਉਸ ਦੀ ਕਿਸਮਤ ਦਾ ਫ਼ੈਸਲਾ ਹੁੰਦਾ ਹੈ । ਉਹ ਫ਼ੈਸਲਾ ਕੀਹ ਹੈ ? ਪਰਮਾਤਮਾ ਆਪ ਹੀ ਜਾਣਦਾ ਹੈ ਕਿ ਜੀਵ ਆਪਣੀ ਕਮਾਈ ਅਨੁਸਾਰ ਉਸ ਦੇ ਹੁਕਮ ਵਿਚ ਕਿਥੇ ਜਾ ਅੱਪੜਿਆ ਹੈ । ਸੋ, ਇਹ ਝਗੜਾ ਵਿਅਰਥ ਹੈ । ਹਰੇਕ ਜੀਵ ਵਾਸਤੇ ਸਭ ਤੋਂ ਵਧੀਆ ਵਿਚਾਰ ਇਹੀ ਹੈ ਕਿ ਜਿਸ ਮਨੁੱਖ ਨੇ ਪਰਮਾਤਮਾ ਦੇ ਚਰਨਾਂ ਵਿਚ ਆਪਣਾ ਚਿੱਤ ਜੋੜੀ ਰੱਖਿਆ ਉਸੇ ਨੂੰ ਉਸ ਦਾ ਮਿਲਾਪ ਨਸੀਬ ਹੋਇਆ ।

(੩) ਮਰਨ ਤੇ ਕਿਸੇ ਦਾ ਸਰੀਰ ਸਾੜਿਆ ਜਾਂਦਾ ਹੈ, ਕਿਸੇ ਦਾ ਦੱਬਿਆ ਜਾਂਦਾ ਹੈ, ਕਿਸੇ ਦੇ ਸਰੀਰ ਨੂੰ ਕੁੱਤੇ ਖਾ ਜਾਂਦੇ ਹਨ ਤੇ ਕਿਸੇ ਦਾ ਸਰੀਰ ਗਿਰਝਾਂ ਅੱਗੇ ਪਾਇਆ ਜਾਂਦਾ ਹੈ ।

ਪਰ ਸਰੀਰ ਦੇ ਇਸ ਸੜਨ ਦੱਬਣ ਆਦਿਕ ਨਾਲ ਇਹ ਪਤਾ ਨਹੀਂ ਲੱਗ ਸਕਦਾ ਕਿ ਜੀਵਾਤਮਾ ਕਿੱਥੇ ਜਾ ਵੱਸਦਾ ਹੈ ।

(੪) ਹਿੰਦੂ-ਘਰਾਂ ਵਿਚ ਜੇ ਕੋਈ ਪ੍ਰਾਣੀ ਬਹੁਤੀ ਉਮਰ ਦਾ ਹੋ ਕੇ ਮਰੇ, ਪੋਤਰਿਆਂ ਪੜੋਤੜਿਆਂ ਵਾਲਾ ਹੋ ਜਾਏ, ਤਾਂ ਉਸ ਦਾ ਸਸਕਾਰ ਕਰਨ ਵੇਲੇ ਉਸ ਨੂੰ 'ਵੱਡਾ' ਕਰਦੇ ਹਨ । ਜਿਸ ਫੱਟੇ ਉਤੇ ਮਿਰਤਕ ਸਰੀਰ ਚੁੱਕ ਕੇ ਲੈ ਜਾਈਦਾ ਹੈ ਉਸ ਫੱਟੇ ਨੂੰ ਸੋਹਣੇ ਕੱਪੜਿਆਂ ਤੇ ਫੁੱਲਾਂ ਨਾਲ ਸਜਾਂਦੇ ਹਨ । ਮੁਰਦਾ ਲੈ ਜਾਣ ਵੇਲੇ ਉਸ ਦੇ ਉਤੋਂ ਦੀ ਉਸ ਦੇ ਪੋਤਰੇ ਪੜੋਤੜੇ ਆਦਿਕ ਛੁਹਾਰੇ ਮਖਾਣੇ ਪੈਸੇ ਆਦਿਕ ਸੁੱਟਦੇ ਹਨ । ਇਸ ਰਸਮ ਨੂੰ 'ਬਬਾਣ' ਕੱਢਣਾ ਆਖੀਦਾ ਹੈ ।

ਸਸਕਾਰ ਕਰਨ ਤੋਂ ਪਿੱਛੋਂ ਕਿਰਿਆ ਵਾਲੇ ਦਿਨ ਤਕ ਗਰੁੜ ਪੁਰਾਣ ਦੀ ਕਥਾ ਕਰਾਈ ਜਾਂਦੀ ਹੈ । ਗਰੁੜ ਪੁਰਾਣ ਵਿਚ ਵਿਸ਼ਨੂ ਆਪਣੇ ਅਵਾਹਨ ਗਰੁੜ ਨੂੰ ਜਮ-ਮਾਰਗ ਦਾ ਹਾਲ ਸੁਣਾਂਦਾ ਹੈ ਤੇ ਆਖਦਾ ਹੈ ਕਿ ਮਰਨ ਪਿੱਛੋਂ ਜੀਵ ਪ੍ਰੇਤ ਜੂਨ ਪ੍ਰਾਪਤ ਕਰਦਾ ਹੈ, ਪ੍ਰੇਤ-ਕਰਮ ਕਰਨ ਨਾਲ ਪ੍ਰਾਣੀ ਦਸ ਦਿਨਾਂ ਵਿਚ ਹੀ ਸਾਰੇ ਪਾਪਾਂ ਤੋਂ ਛੁਟਕਾਰਾ ਪਾ ਲੈਂਦਾ ਹੈ, ਗਰੁੜ-ਪੁਰਾਣ ਨੂੰ ਸੁਣਨ ਤੇ ਸੁਣਾਣ ਵਾਲੇ ਪਾਪਾਂ ਤੋਂ ਮੁਕਤ ਹੋ ਜਾਂਦੇ ਹਨ ।

ਜੋਤੀ ਜੋਤਿ ਸਮਾਣ ਵੇਲੇ ਗੁਰੂ ਅਮਰਦਾਸ ਜੀ ਦੀ ਉਮਰ ੯੫ ਸਾਲ ਸੀ । ਉਹਨਾਂ ਆਪਣੇ ਸਾਰੇ ਪਰਵਾਰ ਨੂੰ ਇਕੱਠਾ ਕਰ ਕੇ ਹਿਦਾਇਤ ਕੀਤੀ ਕਿ ਦੀਵਾ ਜਗਾਣ, ਪਿੰਡ ਭਰਾਣ, ਬਬਾਣ ਕੱਢਣ; ਫੁੱਲ ਹਰਦੁਆਰ ਲੈ ਜਾਣ, ਕਿਰਿਆ ਕਰਾਣ ਆਦਿਕ ਦੀ ਕੋਈ ਭੀ ਰਸਮ ਉਹਨਾਂ ਦੇ ਪਿੱਛੋਂ ਨਾਹ ਕੀਤੀ ਜਾਏ । ਗੁਰੂ ਨੂੰ ਸਿਰਫ਼ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਪਿਆਰੀ ਲੱਗਦੀ ਹੈ । ਉਹਨਾਂ ਦੀ ਇਹ ਹਿਦਾਇਤ ਉਹਨਾਂ ਦੇ ਪੜੋਤੜੇ ਬਾਬਾ ਸੁੰਦਰ ਜੀ ਨੇ ਰਾਮਕਲੀ ਰਾਗ ਦੀ ਬਾਣੀ 'ਸਦੁ' ਵਿਚ ਵਿਸਥਾਰ ਨਾਲ ਬਿਆਨ ਕੀਤੀ ਹੋਈ ਹੈ ।

## ਸਰਾਧ

(੫) ਹਿੰਦੂ-ਘਰਾਂ ਵਿਚ ਕਿਸੇ ਪ੍ਰਾਣੀ ਦੇ ਮਰਨ ਤੇ ਇਕ ਵਰ੍ਹਾ ਪਿੱਛੋਂ ਮਰਨ ਦੀ ਥਿੱਤ ਉਤੇ ਹੀ 'ਵਰ੍ਹੀਣਾ' ਕੀਤਾ ਜਾਂਦਾ ਹੈ । ਖ਼ੁਰਾਕ ਦੇ ਇਲਾਵਾ ਵਿਛੁੜੇ ਪ੍ਰਾਣੀ ਵਾਸਤੇ ਭਾਂਡੇ ਬਸਤ੍ਰ ਆਦਿਕ ਭੇਜੇ ਜਾਂਦੇ ਹਨ । ਸਾਰਾ ਸਾਮਾਨ ਅਚਾਰਜ ਨੂੰ ਦਾਨ ਕੀਤਾ ਜਾਂਦਾ ਹੈ । ਇਸ ਤੋਂ ਪਿੱਛੋਂ ਹਰ ਸਾਲ ਸਰਾਧਾਂ ਦੇ ਦਿਨਾਂ ਵਿਚ ਉਸ ਥਿੱਤ ਤੇ ਬ੍ਰਾਹਮਣਾਂ ਨੂੰ ਭੋਜਨ ਖੁਆਇਆ ਜਾਂਦਾ ਹੈ । ਇਹ ਭੀ ਵਿਛੁੜੇ ਪ੍ਰਾਣੀ ਨੂੰ ਅਪੜਾਣ ਲਈ ਹੀ ਹੁੰਦਾ ਹੈ ।

ਸਰਾਧ ਹਰ ਸਾਲ ਭਾਦਰੋਂ ਦੀ ਪੂਰਨਮਾਸ਼ੀ ਨੂੰ ਸ਼ੁਰੂ ਹੁੰਦੇ ਹਨ ਅਤੇ ਅੱਸੂ ਦੀ ਮੱਸਿਆ ਤਕ ਰਹਿੰਦੇ ਹਨ, ਮੱਸਿਆ ਦਾ ਸਰਾਧ ਆਖ਼ਰੀ ਹੁੰਦਾ ਹੈ ।

ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ ਕਿ ਕਿਸੇ ਭੀ ਪ੍ਰਾਣੀ ਨੂੰ ਉਸ ਦੇ ਮਰਨ ਪਿੱਛੋਂ ਉਸ ਦੇ ਸੰਬੰਧੀ ਕੋਈ ਧਨ ਪਦਾਰਥ ਖ਼ੁਰਾਕ ਆਦਿਕ ਕੁਝ ਭੀ ਅਪੜਾ ਨਹੀਂ ਸਕਦੇ । ਇਥੇ ਜੀਉਂਦਿਆਂ ਜਿਹੜਾ ਮਨੁੱਖ ਹੱਕ ਦੀ ਕਮਾਈ ਕਰਦਾ ਹੈ ਤੇ ਉਸ ਵਿਚੋਂ ਲੋੜਵੰਦਿਆਂ ਦੀ ਸੇਵਾ ਕਰਦਾ ਹੈ ਇਸ ਨੇਕ ਕਰਮ ਦੇ ਭਲੇ ਸੰਸਕਾਰ ਉਹ ਆਪਣੇ ਨਾਲ ਲੈ ਤੁਰਦਾ ਹੈ ।

ਪਿੱਛੋਂ ਅੱਪੜਨ ਅਪੜਾਣ ਵਾਲੀ ਮਨੌਤ ਤਾਂ ਮਰੇ ਪ੍ਰਾਣੀ ਵਾਸਤੇ ਸਗੋਂ ਖ਼ਤਰਨਾਕ ਹੋ ਜਾਂਦੀ ਹੈ । ਜੇ ਸੱਚ ਮੁਚ ਪਿਛਲਿਆਂ ਦਾ ਦਿੱਤਾ ਅੱਪੜਦਾ ਹੀ ਹੋਵੇ, ਤਾਂ ਜੇ ਕੋਈ ਮਨੁੱਖ ਪਰਾਇਆ ਮਾਲ ਠੱਗ ਕੇ ਉਸ ਵਿਚੋਂ ਪਿਤਰਾਂ ਨਿਮਿਤ ਦਾਨ ਕਰ ਦੇਵੇ, ਅਗਾਂਹ ਪਰਲੋਕ ਵਿਚ ਉਹ ਪਦਾਰਥ ਸਿਵਾਣਿਆਂ ਜਾਇਗਾ ਕਿਉਂਕਿ ਜਿਸ ਘਰ ਦਾ ਮਾਲ ਠੱਗਿਆ ਜਾਂਦਾ ਹੈ ਉਸ ਦੇ ਪਿਤਰ ਭੀ ਪਰਲੋਕ ਵਿਚ ਹੀ ਵੱਸਦੇ ਹਨ । ਇਸ ਤਰ੍ਹਾਂ ਉਹ ਮਨੁੱਖ ਆਪਣੇ ਪਿਤਰਾਂ ਨੂੰ ਭੀ ਚੋਰ ਬਣਾਂਦਾ ਹੈ ਕਿਉਂਕਿ ਉਹਨਾਂ ਪਾਸੋਂ ਚੋਰੀ ਦਾ ਮਾਲ ਨਿਕਲ ਆਉਂਦਾ ਹੈ । ਚੋਰੀ ਦਾ ਮਾਲ ਅਪੜਾਣ ਵਾਲੇ ਦਲਾਲ ਨੂੰ ਭੀ ਸਜ਼ਾ ਮਿਲਣੀ ਹੀ ਹੋਈ ।

(੬) ਘਰ ਵਿਚ ਹਰ ਤਰ੍ਹਾਂ ਦਾ ਸੁਖ-ਆਨੰਦ ਬਣੇ ਰਹਿਣ ਦੀ ਖ਼ਾਤਰ ਲੋਕ ਪਿਤਰਾਂ ਨਿਮਿਤ ਸਰਾਧ ਕਰਦੇ ਹਨ, ਮਿੱਟੀ ਦੇ ਦੇਵਤੇ ਬਣਾ ਕੇ ਉਹਨਾਂ ਦੇ ਅੱਗੇ ਕੁਰਬਾਨੀ ਦੇਂਦੇ ਹਨ, ਵਿਆਹਾਂ-ਸ਼ਾਦੀਆਂ ਸਮੇ 'ਵੱਡੇ ਅੱਡਦੇ ਹਨ' । ਪਰ ਫਿਰ ਭੀ ਸਹਿਮ ਬਣੇ ਹੀ ਰਹਿੰਦੇ ਹਨ । ਸੁਖ-ਆਨੰਦ ਦਾ ਸੋਮਾ ਹੈ ਪਰਮਾਤਮਾ, ਉਸ ਦੀ ਯਾਦ ਵਿਚ ਜੁੜੋ ।

ਲੋਕ ਜੀਊਂਦੇ ਮਾਪਿਆਂ ਦਾ ਤਾਂ ਆਦਰ-ਮਾਣ ਨਹੀਂ ਕਰਦੇ, ਪਰ ਮਰ ਗਏ ਪਿਤਰਾਂ ਨਿਮਿੱਤ ਭੋਜਨ ਖੁਆਂਦੇ ਹਨ । ਇਹ ਭੋਜਨ ਨਹੀਂ ਪਹੁੰਚਦੇ । ਜੀਊਂਦੇ ਮਾਪਿਆਂ ਦੀ ਸੇਵਾ ਕਰਨੀ ਸਿੱਖੋ ।

ਸੂਤਕ

(੭) ਜਿਸ ਘਰ ਵਿਚ ਕੋਈ ਬਾਲ ਜੰਮ ਪਏ, ਉਸ ਘਰ ਨੂੰ ਅਪਵਿਤ੍ਰ ਜਾਣ ਕੇ ਬ੍ਰਾਹਮਣ ਉਸ ਘਰ ਵਿਚੋਂ ੧੩ ਦਿਨ ਅੰਨ-ਜਲ ਨਹੀਂ ਵਰਤਦੇ ।

ਪਰ ਜੇ ਇਹ ਮੰਨ ਲਈਏ ਕਿ ਸੂਤਕ ਦਾ ਭਰਮ ਰੱਖਣਾ ਚਾਹੀਦਾ ਹੈ ਤਾਂ ਇਹ ਭੀ ਚੇਤਾ ਰੱਖੋ ਕਿ ਇਸ ਤਰ੍ਹਾਂ ਤਾਂ ਸੂਤਕ ਸਭ ਥਾਈਂ ਹੀ ਹੈ, ਗੋਹੇ ਅਤੇ ਲੱਕੜੀ ਦੇ ਅੰਦਰ ਭੀ ਕੀੜੇ ਜੰਮਦੇ ਰਹਿੰਦੇ ਹਨ । ਅੰਨ ਦੇ ਜਿਤਨੇ ਭੀ ਦਾਣੇ ਹਨ, ਉਹਨਾਂ ਵਿਚੋਂ ਕੋਈ ਭੀ ਦਾਣਾ ਜੀਵ ਤੋਂ ਬਿਨਾ ਨਹੀਂ ਹੈ । ਪਾਣੀ ਆਪ ਭੀ ਜੀਵ ਹੈ ਕਿਉਂਕਿ ਇਸ ਨਾਲ ਹਰੇਕ ਜੀਵ ਜਿੰਦ ਵਾਲਾ ਹੁੰਦਾ ਹੈ । ਸੂਤਕ ਦਾ ਭਰਮ ਪੂਰੇ ਤੌਰ ਤੇ ਮੰਨਣਾ ਬੜਾ ਹੀ ਕਠਨ ਹੈ ਕਿਉਂਕਿ ਇਸ ਤਰ੍ਹਾਂ ਤਾਂ ਹਰ ਵੇਲੇ ਹੀ ਰਸੋਈ ਵਿਚ ਸੂਤਕ ਪਿਆ ਰਹਿੰਦਾ ਹੈ, ਰਸੋਈ ਵਿਚ ਪਾਣੀ ਵਰਤੀਦਾ ਹੈ ਗੋਹੇ ਅਤੇ ਲੱਕੜਾਂ ਵਰਤੀਦੀਆਂ ਹਨ ।

ਜੰਮਣਾ ਤੇ ਮਰਨਾ—ਇਹ ਤਾਂ ਪਰਮਾਤਮਾ ਦੀ ਰਜ਼ਾ ਵਿਚ ਸਦਾ ਹੁੰਦੇ ਹੀ ਰਹਿਣੇ ਹਨ । ਇਹਨਾਂ ਦੇ ਭਰਮ ਵਿਚ ਪੈਣ ਦੇ ਥਾਂ ਮਨੁੱਖ ਨੂੰ ਚਾਹੀਦਾ ਹੈ ਕਿ ਆਪਣੇ ਅੰਦਰੋਂ ਲੋਭ, ਝੂਠ, ਨਿੰਦਿਆ, ਪਰਾਈ ਇਸਤ੍ਰੀ ਵਲ ਮੰਦੀ ਨਿਗਾਹ ਆਦਿਕ ਵਿਕਾਰ ਦੂਰ ਕਰੇ । ਮਨੁੱਖ ਦੇ ਹਿਰਦਾ-ਘਰ ਨੂੰ ਇਹ ਹਰ ਵੇਲੇ ਮੈਲਾ ਤੇ ਗੰਦਾ ਕਰੀ ਰੱਖਦੇ ਹਨ ।

(੮) ਜੇ ਜੀਵਾਂ ਦੇ ਜੰਮਣ ਮਰਨ ਨਾਲ ਘਰ ਭਿੱਟੇ ਜਾਣ ਤਾਂ ਜਗਤ ਵਿਚ ਕੋਈ ਭੀ ਥਾਂ ਸੁੱਚਾ ਨਹੀਂ ਹੋ ਸਕਦਾ ਕਿਉਂਕਿ ਹਰ ਵੇਲੇ ਹਰ ਥਾਂ ਜਨਮ ਮਰਨ ਦਾ ਸਿਲਸਿਲਾ ਜਾਰੀ ਰਹਿੰਦਾ ਹੈ । ਪਾਣੀ ਵਿਚ ਸੂਤਕ ਹੈ, ਧਰਤੀ ਉਤੇ ਸੂਤਕ ਹੈ, ਹਰ ਥਾਂ ਭਿੱਟਿਆ ਹੋਇਆ ਹੈ । ਸੋਚੋ ਤਾਂ ਸਹੀ ਕਿ ਜਦੋਂ ਹਰ ਥਾਂ ਸੂਤਕ ਪੈ ਰਿਹਾ ਹੈ ਤਾਂ ਸੁੱਚਾ ਕੌਣ ਹੋ ਸਕਦਾ ਹੈ ?

ਛੱਡੋ ਇਹ ਭਰਮ ਤੇ, ਹਰ ਥਾਂ ਵੱਸਦੇ ਪਰਮਾਤਮਾ ਦਾ ਭਜਨ ਕਰਿਆ ਕਰੋ ।

ਮਾਲਾ, ਤਿਲਕ

(੯) ਭਾਗਾਂ ਵਾਲੇ ਹਨ ਉਹ ਮਨੁੱਖ ਜਿਹੜੇ ਦੁਨੀਆ ਦੀ ਕਿਰਤ-ਕਾਰ ਕਰਦੇ ਹੋਏ ਪ੍ਰਭੂ ਦੀ ਯਾਦ ਨੂੰ ਭੀ ਹਿਰਦੇ ਵਿਚ ਵਸਾਈ ਰੱਖਦੇ ਹਨ । ਪਰ ਇਹ ਕੰਮ ਹੈ ਬਹੁਤ ਹੀ ਔਖਾ । ਕਿਰਤ-ਕਾਰ ਵਿਚੋਂ ਮਨ ਕਿਸੇ ਵੇਲੇ ਨਿਕਲਦਾ ਹੀ ਨਹੀਂ । ਚੇਤਾ ਹੀ ਭੁੱਲ ਜਾਂਦਾ ਹੈ ਪਰਮਾਤਮਾ ਦੀ ਯਾਦ ਦਾ । ਇਸ ਹਰ ਵੇਲੇ ਦੇ ਰੁਝੇਵੇਂ ਵਿਚੋਂ ਚੇਤਾ ਕਰਾਣ ਲਈ ਹੀ ਕਿਸੇ ਸਿਆਣੇ ਨੇ 'ਮਾਲਾ' ਦੀ ਕਾਢ ਕੱਢੀ ।

ਪਰ ਮਾਇਆ ਬਹੁਤ ਠੱਗਣੀ ਹੈ । ਝਬਦੇ ਹੀ ਇਹ 'ਮਾਲਾ' ਮਨੁੱਖ ਨੂੰ ਵਿਖਾਵੇ ਵਲ ਲੈ ਤੁਰਦੀ ਹੈ । ਜਿਸ ਨੇ ਹੱਥ ਵਿਚ ਮਾਲਾ ਫੜ ਲਈ, ਲੋਕ ਉਸ ਨੂੰ ਭਗਤ ਸਮਝਣ ਲੱਗ ਪਏ । ਤੇ, ਭਗਤੀ ਵਲ ਪਰਤਿਆਂ ਮਨੁੱਖ

ਛੇਤੀ ਹੀ 'ਮਾਲਾ' ਵਿਚ ਉਲਝ ਗਿਆ, ਧਾਰਮਿਕ ਵਿਖਾਵੇ ਵਿਚ ਫਸ ਗਿਆ । ਆਚਰਨ ਦੀ ਪੱਧਰ ਤੋਂ ਹੇਠਾਂ ਆ ਗਿਆ ।

ਆਚਰਨ ਨੂੰ ਉੱਚਾ ਬਣਾਓ, ਇਹੀ ਹੀ ਵਧੀਆ ਮਾਲਾ । ਇਹ ਆਚਰਨ ਬਣਦਾ ਹੈ ਸਿਮਰਨ ਨਾਲ, ਤੇ, ਸਿਮਰਨ ਹੀ ਹੈ ਮਨੁੱਖ ਦਾ ਅਸਲ ਸਦਾ ਨਾਲ ਨਿਭਣ ਵਾਲਾ ਸਾਥੀ ।

(੧੦) ਤੁਰਦਿਆਂ ਫਿਰਦਿਆਂ, ਕਿਰਤ-ਕਾਰ ਕਰਦਿਆਂ ਹਰ ਵੇਲੇ ਪਰਮਾਤਮਾ ਦੀ ਯਾਦ ਆਪਣੇ ਹਿਰਦੇ ਵਿਚ ਟਿਕਾਈ ਰੱਖਣੀ—ਇਹੀ ਹੈ ਅਸਲ ਮਾਲਾ ।

ਜਿਹੜਾ ਮਨੁੱਖ ਹਰਿ-ਨਾਮ ਨੂੰ ਆਪਣੇ ਹਿਰਦੇ ਵਿਚ ਸਾਂਭ ਕੇ ਰੱਖਦਾ ਹੈ, ਤੇ, ਮੂੰਹੋਂ ਪਰਮਾਤਮਾ ਦਾ ਨਾਮ ਉਚਾਰਦਾ ਰਹਿੰਦਾ ਹੈ ਉਹ ਮਨੁੱਖ ਨਾਹ ਇਸ ਲੋਕ ਵਿਚ ਨਾਹ ਪਰਲੋਕ ਵਿਚ ਕਿਤੇ ਭੀ ਕਿਸੇ ਗੱਲੇ ਭੀ ਨਹੀਂ ਡੋਲਦਾ । ਹਰਿ-ਨਾਮ ਦੀ ਮਾਲਾ ਮਨੁੱਖ ਦੇ ਨਾਲ ਪਰਲੋਕ ਵਿਚ ਭੀ ਸਾਥ ਬਣਾਈ ਰੱਖਦੀ ਹੈ ।

(੧੧) ਮੱਥੇ ਉਤੇ ਤਿਲਕ ਲਾ ਕੇ, ਹੱਥ ਵਿਚ ਮਾਲਾ ਫੜ ਕੇ, ਦੁਨੀਆ ਨੂੰ ਤਾਂ ਭੁਲੇਖੇ ਵਿਚ ਪਾ ਸਕਦੀ ਹੈ ਕਿ ਇਹਨਾਂ ਦਾ ਧਾਰਨੀ ਮਨੁੱਖ ਭਗਤ ਹੈ । ਪਰ ਪਰਮਾਤਮਾ ਨੂੰ ਠੱਗਿਆ ਨਹੀਂ ਜਾ ਸਕੀਦਾ । ਇਹ ਤਾਂ ਖਿਡੌਣਾ ਹਨ ਖਿਡੌਣੇ । ਪਰਮਾਤਮਾ ਇਹਨਾਂ ਨਾਲ ਨਹੀਂ ਪਰਚਦਾ, ਉਹ ਸਾਡੇ ਅੰਦਰ ਬੈਠਾ ਸਾਡੇ ਆਤਮਕ ਜੀਵਨ ਨੂੰ ਹਰ ਵੇਲੇ ਵੇਖਦਾ ਤੇ ਸਮਝਦਾ ਹੈ ।

## ਵਰਤ

(੧੨) ਮਨੁੱਖ ਦਿਨ ਰਾਤ ਮਾਇਆ ਦੀ ਖ਼ਾਤਰ ਹੀ ਦੌੜ-ਭੱਜ ਕਰਦਾ ਰਹਿੰਦਾ ਹੈ, ਤੇ, ਅੰਤ ਵੇਲੇ ਇਹ ਮਾਇਆ ਇਥੇ ਹੀ ਧਰੀ ਰਹਿ ਜਾਂਦੀ ਹੈ । ਭਾਗਾਂ ਵਾਲੇ ਹਨ ਉਹ ਜੋ ਧਰਮ ਭੀ ਕਮਾਂਦੇ ਹਨ । ਪਰ ਦੁਨੀਆ ਦੇ ਹੋਰ ਪਦਾਰਥ ਪਰਖ ਕੇ ਮੁੱਲ ਲਈਦੇ ਹਨ, ਇਹ ਧਰਮ-ਪਦਾਰਥ ਦੀ ਖ਼ਰੀਦ ਭੀ ਪਰਖ ਨਾਲ ਹੀ ਕਰਨੀ ਚਾਹੀਦੀ ਹੈ । ਲੋਕ ਵਰਤ ਰੱਖਦੇ ਹਨ, ਤੀਰਥ ਇਸ਼ਨਾਨ ਕਰਦੇ ਹਨ, ਦੇਵਤਿਆਂ ਦੀ ਪੂਜਾ ਕਰਦੇ ਹਨ, ਮਾਲਾ ਫੇਰਦੇ ਹਨ, ਧੋਤੀ ਪਹਿਨਦੇ ਹਨ, ਚੌਕੇ ਦੀ ਸੁੱਚ ਦਾ ਬਹੁਤ ਧਿਆਨ ਰੱਖਦੇ ਹਨ, ਮੱਥੇ ਉਤੇ ਤਿਲਕ ਲਾਂਦੇ ਹਨ—ਇਹ ਸਾਰੇ ਕਰਮ ਕਰਦੇ ਹੋਏ ਸਮਝਦੇ ਹਨ ਕਿ ਅਸੀ ਧਰਮ ਕਮਾ ਰਹੇ ਹਾਂ । ਪਰ ਕਰਮ ਤਾਂ ਇਹ ਭੀ ਇਥੇ ਹੀ ਰਹਿ ਜਾਣੇ ਹਨ । ਕੀ ਇਹਨਾਂ ਦੀ ਰਾਹੀਂ ਆਤਮਕ ਜੀਵਨ ਉੱਚਾ ਬਣ ਰਿਹਾ ਹੈ ? ਵੇਖਣਾ ਤਾਂ ਸਿਰਫ਼ ਇਹ ਹੈ । ਉੱਚੇ ਆਤਮਕ ਜੀਵਨ ਦੇ ਸੰਸਕਾਰ ਹੀ ਸਦਾ ਨਿਭਣ ਵਾਲੇ ਸਾਥੀ ਹਨ । ਕੀ ਮਨ ਸੰਤੋਖੀ ਹੋ ਰਿਹਾ ਹੈ ? ਕੀ ਪਰਮਾਤਮਾ ਨਾਲ ਸਿਮਰਨ ਦੀ ਸਾਂਝ ਬਣ ਰਹੀ ਹੈ ? ਕੀ ਦੁਖੀਆਂ ਲੋੜਵੰਦਿਆਂ ਵਾਸਤੇ ਹਿਰਦੇ ਵਿਚ ਦਇਆ ਪੈਦਾ ਹੋ ਰਹੀ ਹੈ ? ਕੀ ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਉ ਬਣ ਰਿਹਾ ਹੈ ? ਕੀ ਕਿਰਤ-ਕਾਰ ਕਰਦਿਆਂ ਸੁਰਤਿ ਪਰਮਾਤਮਾ ਦੀ ਯਾਦ ਵਿਚ ਜੁੜੀ ਰਹਿੰਦੀ ਹੈ ? ਕੀ ਪਰਮਾਤਮਾ ਅਤੇ ਉਸ ਦੀ ਰਚੀ ਖ਼ਲਕਤ ਨਾਲ ਪਿਆਰ ਬਣ ਰਿਹਾ ਹੈ ?

ਅਜਿਹਾ ਆਤਮਕ ਜੀਵਨ ਤਦੋਂ ਹੀ ਬਣੇਗਾ, ਜੇ ਉੱਚੇ ਗੁਣਾਂ ਦੇ ਸੋਮੇ ਪਰਮਾਤਮਾ ਵਿਚ ਚੁੱਭੀ ਲਾਈ ਰੱਖੀਏ, ਪਰਮਾਤਮਾ ਦਾ ਸਿਮਰਨ ਕਰਦੇ ਰਹੀਏ । ਵਰਤ ਰੱਖ ਕੇ ਕਦੇ ਕਦੇ ਰੋਟੀ ਖਾਣ ਤੋਂ ਪਰਹੇਜ਼ ਕਰਨ ਨਾਲ ਸਰੀਰਕ ਅਰੋਗਤਾ ਨੂੰ ਤਾਂ ਮਦਦ ਮਿਲਦੀ ਹੈ, ਪਰ ਆਤਮਕ ਅਰੋਗਤਾ ਪ੍ਰਾਪਤ ਕਰਨ ਦਾ ਇਹ ਤਰੀਕਾ ਨਹੀਂ । ਸਿਮਰਨ ਹੀ ਹੈ ਆਤਮਕ ਅਰੋਗਤਾ ਦੀ ਪ੍ਰਾਪਤੀ ਦਾ ਵਸੀਲਾ, ਸਿਮਰਨ ਹੀ ਹੈ ਅਸਲ ਵਰਤ ।

(੧੩) ਪਰਮਾਤਮਾ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਇਹ ਦਾਤਿ ਪਰਮਾਤਮਾ ਦੀ ਮਿਹਰ ਨਾਲ ਮਿਲਦੀ ਹੈ; ਤੇ, ਇਹੀ ਮਨੁੱਖ ਦੇ ਨਾਲ ਸਦਾ ਨਿਭਦੀ ਹੈ ।

ਲੋਕ ਦੇਵ-ਪੂਜਾ ਕਰਦੇ ਹਨ, ਵਰਤ ਰੱਖਦੇ ਹਨ, ਮੱਥੇ ਉਤੇ ਤਿਲਕ ਲਾਂਦੇ ਹਨ । ਤੀਰਥਾਂ ਉਤੇ ਇਸ਼ਨਾਨ ਕਰਦੇ ਹਨ, ਬੜੇ ਦਾਨ-ਪੁੰਨ ਕਰਦੇ ਹਨ ਤੇ ਸੋਭਾ ਖੱਟਦੇ ਹਨ । ਪਰ ਅਜਿਹੀ ਕਿਸੇ ਭੀ ਜੁਗਤ ਨਾਲ ਪਰਮਾਤਮਾ ਖ਼ੁਸ਼ ਨਹੀਂ ਹੁੰਦਾ।

ਜਪ ਤਪ ਕਰ ਕੇ, ਸਾਰੀ ਧਰਤੀ ਉਤੇ ਚੱਕਰ ਲਾ ਕੇ, ਸਿਰ-ਭਾਰ ਤਪ ਕਰ ਕੇ, ਪ੍ਰਾਣ ਦਸਮ ਦੁਆਰ ਵਿਚ ਚਾੜ੍ਹ ਕੇ—ਇਹਨਾਂ ਤਰੀਕਿਆਂ ਨਾਲ ਭੀ ਪਰਮਾਤਮਾ ਨਹੀਂ ਪਤੀਜਦਾ ।

ਪਰਮਾਤਮਾ ਦਾ ਨਾਮ ਜਪਿਆਂ ਹੀ ਮਨ ਨੂੰ ਸ਼ਾਂਤੀ ਮਿਲਦੀ ਹੈ । ਸਿਮਰਨ ਤੋਂ ਬਿਨਾ ਕੋਈ ਹੋਰ ਤਰੀਕਾ ਨਹੀਂ ਹੈ ਜਿਸ ਨਾਲ ਪਰਮਾਤਮਾ ਮਿਲ ਸਕੇ ।

(੧੪) ਗੁਰੂ ਦੀ ਸਰਨ ਪੈ ਕੇ, ਗੁਰੂ ਦੇ ਦੱਸੇ ਜੀਵਨ-ਰਾਹ ਤੁਰ ਕੇ ਪਰਮਾਤਮਾ ਦਾ ਸਿਮਰਨ ਕੀਤਿਆਂ ਪਰਮਾਤਮਾ ਨਾਲ ਸਾਂਝ ਬਣਦੀ ਹੈ । ਪਰਮਾਤਮਾ ਨਾਲ ਸਾਂਝ ਬਣਿਆਂ ਹੀ ਉੱਚੇ ਆਤਮਕ ਜੀਵਨ ਵਾਲੇ ਗੁਣ ਮਨੁੱਖ ਦੇ ਅੰਦਰ ਪੈਦਾ ਹੁੰਦੇ ਹਨ, ਤੇ ਮਨੁੱਖ ਨੂੰ ਵਿਕਾਰਾਂ ਦੇ ਹੱਲਿਆਂ ਤੋਂ ਬਚਾਂਦੇ ਹਨ ।

ਵਰਤ, ਰੋਜ਼ਾ, ਤੀਰਥ-ਇਸ਼ਨਾਨ, ਹੱਜ, ਦੇਵ-ਪੂਜਾ, ਵਿਖਾਵੇ ਦੀ ਨਿਮਾਜ਼—ਕੋਈ ਭੀ ਅਜਿਹਾ ਵਿਖਾਵੇ ਦਾ ਕਰਮ ਪਰਮਾਤਮਾ ਨਾਲ ਮਨੁੱਖ ਦੀ ਸਾਂਝ ਨਹੀਂ ਬਣਾ ਸਕਦਾ ।

## ਜਨੇਊ

(੧੫) ਮਨੁੱਖ ਦਿਨ ਰਾਤ ਚੋਰੀ ਯਾਰੀ ਝੂਠ ਆਦਿਕ ਅਨੇਕਾਂ ਵਿਕਾਰ ਕਰਦਾ ਰਹਿੰਦਾ ਹੈ । ਇਹ ਹੈ ਇਸ ਦੇ ਅੰਤਰ ਆਤਮੇ ਦਾ ਹਾਲ । ਪਰ ਬਾਹਰ ਤੱਕੋ, ਲੋਕਾਚਾਰੀ ਮਿਥੇ ਹੋਏ ਧਾਰਮਿਕ ਕਰਮ ਭੀ ਕਰਦਾ ਹੈ । ਸੂਤਰ ਦਾ ਵੱਟਿਆ ਹੋਇਆ ਜਨੇਊ ਪਾ ਕੇ ਇਹ ਮਿਥ ਲੈਂਦਾ ਹੈ ਕਿ ਧਰਮ ਦੇ ਰਸਤੇ ਉਤੇ ਤੁਰ ਰਿਹਾ ਹਾਂ ।

ਕਪਾਹ ਤੋਂ ਕੱਤੇ ਹੋਏ ਸੂਤਰ ਦਾ ਜਨੇਊ ਪਾ ਕੇ ਹੀ ਪਰਮਾਤਮਾ ਦੇ ਦਰ ਤੇ ਸੁਰਖ਼ਰੂ ਹੋਣ ਦੀ ਆਸ ਰੱਖਣੀ ਵਿਅਰਥ ਹੈ । ਪਰਮਾਤਮਾ ਦੀ ਹਜ਼ੂਰੀ ਵਿਚ ਤਦੋਂ ਹੀ ਆਦਰ ਮਿਲ ਸਕਦਾ ਹੈ ਜੇ ਹਿਰਦੇ ਵਿਚ ਉਸ ਦਾ ਨਾਮ ਟਿਕਾਈ ਰੱਖੀਏ । ਹਰਿ-ਨਾਮ ਹੀ ਹੈ ਸੁੱਚਾ ਜਨੇਊ ਜੋ ਮਨੁੱਖ ਨੂੰ ਵਿਕਾਰਾਂ ਤੋਂ ਬਚਾਈ ਰੱਖਦਾ ਹੈ, ਤੇ ਅੰਤ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਭੀ ਦਿਵਾਂਦਾ ਹੈ ।

ਸਰੀਰ ਨੂੰ ਪਾਇਆ ਹੋਇਆ ਜਨੇਊ ਤਾਂ ਮੌਤ ਆਇਆਂ ਸਰੀਰ ਦੇ ਨਾਲ ਇਥੇ ਹੀ ਰਹਿ ਗਿਆ । ਆਤਮਾ ਦੇ ਕੰਮ ਆਉਣ ਵਾਲਾ ਜਨੇਊ ਹੋਰ ਹੈ । ਜੇ ਆਤਮਕ ਜੀਵਨ ਉੱਚਾ ਕਰਨਾ ਹੈ ਤਾਂ ਹਿਰਦੇ ਵਿਚ ਦਇਆ, ਸੰਤੋਖ, ਆਦਿਕ ਗੁਣ ਵਸਾਓ । ਇਹ ਗੁਣ ਸਿਮਰਨ ਦੀ ਬਰਕਤਿ ਨਾਲ ਪੈਦਾ ਹੁੰਦੇ ਹਨ ।

## ਸੁੱਚਾ-ਚੌਂਕਾ

(੧੬) ਭੈੜੀ ਮਤਿ ਮਨੁੱਖ ਦੇ ਅੰਦਰ ਹੀ ਮਿਰਾਸਣ ਹੈ, ਬੇ-ਤਰਸੀ ਨਿਰਦਇਤਾ ਮਨੁੱਖ ਦੇ ਅੰਦਰ ਕਸਾਇਣ ਹੈ, ਦੂਜਿਆਂ ਦੀ ਨਿੰਦਾ ਕਰਦੇ ਰਹਿਣਾ ਮਨੁੱਖ ਦੇ ਹਿਰਦੇ ਦੇ ਚੌਂਕੇ ਵਿਚ ਚੂਹੜੀ ਬੈਠੀ ਹੋਈ ਹੈ, ਕ੍ਰੋਧ ਚੰਡਾਲਣੀ ਹੈ ਜੋ ਕਦੇ ਮਨੁੱਖ ਦੇ ਮਨ ਵਿਚ ਸ਼ਾਂਤੀ ਨਹੀਂ ਬਣਨ ਦੇਂਦਾ । ਜੇ ਇਹ ਚਾਰੇ ਸਦਾ ਮਨੁੱਖ ਦੇ ਹਿਰਦੇ ਚੌਂਕੇ ਵਿਚ ਟਿਕੀਆਂ ਰਹਿਣ, ਤਾਂ ਬਾਹਰ ਚੌਂਕਾ ਸੁੱਚਾ ਰੱਕਣ ਲਈ ਲਕੀਰਾਂ ਕੱਢਣ ਦਾ ਕੋਈ ਲਾਭ ਨਹੀਂ ਹੁੰਦਾ ।

ਪਰਮਾਤਮਾ ਦਾ ਨਾਮ ਸਦਾ ਸਿਮਰੋ । ਇਹੀ ਹੈ ਤੀਰਥ-ਇਸ਼ਨਾਨ ਇਸ ਦੀ ਸਹਾਇਤਾ ਨਾਲ ਆਪਣੇ ਆਚਰਨ ਨੂੰ ਉੱਚਾ ਕਰੋ, ਤਾ ਕਿ ਹਿਰਦੇ ਦੇ ਚੌਂਕੇ ਨੂੰ ਕਾਮਾਇਕ ਵਿਕਾਰ ਆ ਕੇ ਭਿੱਟ ਨਾਹ ਸਕਣ ।

(੧੭) ਜਿਹੜੇ ਲੋਕ ਸੁੱਚ-ਭਿੱਟ ਦੇ ਭਰਮ-ਭੁਲੇਖੇ ਵਿਚ ਫਸੇ ਹੋਏ ਹਨ, ਉਹ ਸੋਨੇ ਤੇ ਚਾਂਦੀ ਨੂੰ ਪਵਿੱਤਰ ਧਾਤਾਂ ਮੰਨਦੇ ਹਨ । ਪਿੱਤਲ ਕਹਿੰ ਆਦਿਕ ਦੇ ਭਾਂਡਿਆਂ ਨੂੰ ਮਾਂਜਣਾ ਜ਼ਰੂਰੀ ਸਮਝਦੇ ਹਨ, ਪਰ ਚਾਂਦੀ ਦੇ ਗਲਾਸ ਆਦਿਕ ਨੂੰ ਸਿਰਫ਼ ਧੋ ਲੈਣਾ ਹੀ ਕਾਫ਼ੀ ਜਾਣਦੇ ਹਨ, ਤੇ, ਉਹਨਾਂ ਦੇ ਖ਼ਿਆਲ ਅਨੁਸਾਰ ਸੋਨੇ ਦੇ ਬਰਤਨ ਨੂੰ ਸਿਰਫ਼ ਹਵਾ ਹੀ ਪਵਿੱਤਰ ਕਰ ਦੇਂਦੀ ਹੈ ।

ਹਿੰਦੂ-ਸੱਜਣ ਵਾਸਤੇ ਗੰਗਾ ਦਾ ਪਾਣੀ ਹੋਰ ਸਾਰੇ ਪਾਣੀਆਂ ਨਾਲੋਂ ਪਵਿੱਤਰ ਹੈ । ਜਿਸ ਅੱਗ ਨੂੰ ਇਕ ਵਾਰੀ ਵਰਤ ਲਿਆ, ਉਹ ਜੂਠੀ ਹੋ ਗਈ । ਸੁੱਚੀ ਅੱਗ ਉਹੀ ਹੋਵੇਗੀ ਜੋ ਨਵੇਂ ਸਿਰੇ ਪੱਥਰਾਂ ਨੂੰ ਰਗੜ ਕੇ ਤਿਆਰ ਕੀਤੀ ਜਾਏ ।

ਸੋਨੇ ਦਾ ਚੌਂਕਾ, ਸੋਨੇ ਦੇ ਭਾਂਡੇ, ਚੌਂਕੇ ਦੇ ਦੁਆਲੇ ਚਾਂਦੀ ਦੀਆਂ ਲਕੀਰਾਂ, ਗੰਗਾ ਦਾ ਪਾਣੀ, ਪੱਥਰਾਂ ਨੂੰ ਰਗੜ ਕੇ ਤਿਆਰ ਕੀਤੀ ਸੁੱਚੀ ਅੱਗ—ਜੇ ਬਾਹਰਲੀ ਸੁੱਚ ਦੇ ਇਹ ਸਾਰੇ ਉੱਦਮ ਕਰ ਕੇ ਵਧੀਆ ਕਿਸਮ ਦੇ ਚੌਲਾਂ ਦੀ ਖੀਰ ਤਿਆਰ ਕਰ ਕੇ ਖਾਧੀ ਜਾਏ, ਤਾਂ ਭੀ ਇਸ ਤਰ੍ਹਾਂ ਦੀ ਬਾਹਰਲੀ ਸੁੱਚ ਨਾਲ ਮਨੁੱਖ ਦਾ ਹਿਰਦਾ ਪਵਿੱਤਰ ਨਹੀਂ ਹੋ ਸਕਦਾ । ਹਿਰਦਾ ਪਵਿੱਤਰ ਹੁੰਦਾ ਹੈ ਪਰਮਾਤਮਾ ਦੀ ਯਾਦ ਨਾਲ ।

### ਦੀਵੇ ਤਾਰਨੇ

(੧੮) ਕੱਤਕ ਪੂਰਨਮਾਸ਼ੀ ਦੀ ਰਾਤ ਨੂੰ ਹਿੰਦੂ ਇਸਤ੍ਰੀਆਂ ਆਟੇ ਦੇ ਦੀਵੇ ਬਣਾ ਕੇ ਤੇ ਜਗਾ ਕੇ ਤੁਲਹੇ ਉਤੇ ਰੱਖ ਕੇ ਪਾਣੀ ਉਤੇ ਤਾਰਦੀਆਂ ਹਨ ।

ਮਨੁੱਖਾ ਜੀਵਨ ਦੇ ਸਫ਼ਰ ਵਿਚ ਕਈ ਠੇਡੇ ਹਨ, ਵਿਕਾਰਾਂ ਦੇ ਕਈ ਹਨੇਰੇ ਹਨ । ਹਰ ਵੇਲੇ ਖ਼ਤਰਾ ਰਹਿੰਦਾ ਹੈ ਕਿ ਸੰਸਾਰ-ਸਮੁੰਦਰ ਵਿਚ ਇਨਸਾਨੀ ਜ਼ਿੰਦਗੀ ਦੀ ਬੇੜੀ ਨਾਹ ਡੁੱਬ ਜਾਏ । ਇਸ ਖ਼ਤਰੇ ਤੋਂ ਆਟੇ ਦੇ ਇਹੋ ਜਿਹੇ ਦੀਵੇ ਬਚਾ ਨਹੀਂ ਸਕਦੇ । ਇਥੇ ਚਾਹੀਦਾ ਹੈ ਉਹ ਦੀਵਾ ਜੋ ਆਤਮਕ ਜੀਵਨ ਦਾ ਚਾਨਣ ਦੇਵੇ, ਜੋ ਸਹੀ ਆਤਮਕ ਜੀਵਨ ਦੀ ਸਮਝ ਦੇਵੇ ।

ਸੋ, ਪਰਮਾਤਮਾ ਦੇ ਚਰਨਾਂ ਵਿਚ ਸਦਾ ਸੁਰਤਿ ਜੋੜਨ ਦਾ ਅੱਭਿਆਸ ਕਰਦੇ ਰਹਿਣਾ ਚਾਹੀਦਾ ਹੈ ਜਿਸ ਦੀ ਬਰਕਤਿ ਨਾਲ ਸਰੀਰ ਵਿਕਾਰਾਂ ਦੇ ਭਾਰ ਤੋਂ ਬਚ ਕੇ ਹੌਲਾ-ਫੁੱਲ ਟਿਕਿਆ ਰਹੇ । ਅਜਿਹਾ ਸਰੀਰ ਹੈ ਅਸਲੀ ਤੁਲਹਾ, ਇਹ ਨਹੀਂ ਡੁੱਬਦਾ ਸੰਸਾਰ-ਸਮੁੰਦਰ ਵਿਚ । ਸਿਮਰਨ ਦੀ ਸਹਾਇਤਾ ਨਾਲ ਆਪਣੇ ਅੰਦਰ ਰੱਬੀ ਜੋਤਿ ਜਗਾਈ ਰੱਖੋ, ਇਸ ਤਰ੍ਹਾਂ ਸਹੀ ਆਤਮਕ ਜੀਵਨ ਦੀ ਸੂਝ ਦਾ ਦੀਵਾ ਹਰ ਵੇਲੇ ਅੰਦਰ ਬਲਦਾ ਰਹਿ ਸਕਦਾ ਹੈ ।

ਕਿਤਨਾ ਹੀ ਵਿਕਾਰਾਂ ਦਾ ਝੱਖੜ ਝੁੱਲੇ, ਆਤਮਕ ਜੀਵਨ ਦਾ ਚਾਨਣ ਦੇਣ ਵਾਲਾ ਇਹ ਦੀਵਾ ਡੋਲਦਾ ਨਹੀਂ, ਇਹ ਆਤਮਕ ਦੀਵਾ ਬੁੱਝਦਾ ਨਹੀਂ । ਇਸ ਦੀਵੇ ਦੇ ਚਾਨਣ ਨਾਲ ਹਿਰਦੇ-ਤਖ਼ਤ ਉਤੇ ਬੈਠਾ ਹੋਇਆ ਪਰਮਾਤਮਾ ਪਰਤੱਖ ਦਿੱਸ ਪੈਂਦਾ ਹੈ । ਕਿਸੇ ਭੀ ਜਾਤਿ ਦਾ ਕਿਸੇ ਭੀ ਵਰਨ ਦਾ ਮਨੁੱਖ ਹੋਵੇ, ਜਿਹੜਾ ਭੀ ਮਨੁੱਖ ਇਹੋ ਜਿਹਾ ਆਤਮਕ ਚਾਨਣ ਦੇਣ ਵਾਲਾ ਦੀਵਾ ਜਗਾਂਦਾ ਹੈ, ਉਸ ਦੀ ਆਤਮਕ ਅਵਸਥਾ ਇਹੋ ਜਿਹੀ ਬਣ ਜਾਂਦੀ ਹੈ ਕਿ ਉਹ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਸਹੀ ਸਲਾਮਤ ਪਾਰ ਲੰਘ ਜਾਂਦਾ ਹੈ ।

### ਮਿਥੇ ਧਾਰਮਿਕ ਕਰਮ

(੧੯) ਪਰਮਾਤਮਾ ਦੇ ਸਿਮਰਨ ਤੋਂ ਬਿਨਾ ਹੋਰ ਸਾਰੇ ਮਿਥੇ ਹੋਏ ਧਾਰਮਿਕ ਕਰਮ ਮਨੁੱਖ ਦੇ ਆਤਮਕ ਜੀਵਨ ਨੂੰ ਉੱਚਾ ਨਹੀਂ ਕਰ ਸਕਦੇ । ਜਪ, ਤਪ, ਸੰਜਮ, ਵਰਤ, ਤੀਰਥ-ਇਸ਼ਨਾਨ, ਧਰਤੀ ਦਾ ਰਟਨ—ਅਜਿਹੇ ਕੋਈ ਭੀ ਕਰਮ ਮਨੁੱਖ ਨੂੰ ਨਿੰਦਾ ਈਰਖਾ ਕਾਮ ਕ੍ਰੋਧ ਆਦਿਕ ਵਿਕਾਰਾਂ ਦੀ ਮਾਰ ਤੋਂ ਬਚਾ ਨਹੀਂ ਸਕਦਾ । ਤੇ, ਜੇ ਮਨੁੱਖ ਦਾ ਮਨ ਸਦਾ ਸ਼ਿਕਾਰ ਹੋਇਆ ਰਿਹਾ, ਤਾਂ ਮੌਤ ਆਉਣ ਤੇ ਭੀ ਇਹਨਾਂ ਵਿਕਾਰਾਂ ਦੇ ਸੰਸਕਾਰ ਮਨ ਦੇ ਅੰਦਰ ਟਿਕੇ ਰਹੇ । ਇਹੋ ਜਿਹਾ ਗੰਦਾ ਮਨ ਮਨੁੱਖ ਦੇ ਨਾਲ ਗਵਾਹ ਹੁੰਦਿਆਂ ਪਰਮਾਤਮਾ ਦੀ ਹਜ਼ੂਰੀ ਵਿਚ ਮਨੁੱਖ ਦੇ ਕੀਤੇ ਹੋਏ ਅਖੌਤੀ ਧਾਰਮਿਕ ਕਰਮਾਂ ਦਾ ਮੁੱਲ ਇਕ ਕੌਡੀ ਭੀ ਨਹੀਂ ਪੈ ਸਕਦਾ । ਪਏ ਭੀ ਕਿਵੇਂ ? ਅਸਲ ਸਾਥੀ ਹੈ ਹੀ ਉੱਚਾ ਆਤਮਕ ਜੀਵਨ, ਤੇ, ਇਹ ਬਣਦਾ ਹੈ ਸਿਮਰਨ ਦੀ ਬਰਕਤਿ ਨਾਲ ਹੀ ।

(੨੦) ਕੋਈ ਮਨੁੱਖ ਛੇ ਸ਼ਾਸਤ੍ਰਾਂ ਦਾ ਜਾਣਨ ਵਾਲਾ ਹੋਵੇ, ਪ੍ਰਾਣਾਯਾਮ ਦੇ ਅਭਿੱਆਸ ਵਿਚ ਸੁਆਸ ਉਪਰ ਚਾੜ੍ਹਨ, ਰੋਕ ਰੱਖਣ ਅਤੇ ਹੇਠਾਂ ਉਤਾਰਨ ਦੇ ਕਰਮ ਕਰਦਾ ਹੋਵੇ, ਧਾਰਮਿਕ ਚਰਚਾ ਕਰਦਾ ਹੋਵੇ, ਸਮਾਧੀਆਂ ਲਾਂਦਾ ਹੋਵੇ, ਸੁੱਚ ਦੀ ਖ਼ਾਤਰ ਆਪਣੀ ਹੱਥੀਂ ਰੋਟੀ ਪਕਾਂਦਾ ਹੋਵੇ, ਜੰਗਲਾਂ ਵਿਚ ਰਹਿੰਦਾ ਹੋਵੇ, ਪਰ ਜੇ ਉਸ ਦੇ ਮਨ ਵਿਚ ਪਰਮਾਤਮਾ ਦੇ ਨਾਮ ਨਾਲ ਪਿਆਰ ਨਹੀਂ ਤਾਂ ਉਸ ਦੀ ਇਹ ਸਾਰੀ ਮਿਹਨਤ ਵਿਅਰਥ ਗਈ ਜਾਣੋ ।

ਸੋਹਣੇ ਨਕਸ਼, ਉੱਚੀ ਕੁਲ, ਵਿਦਵਤਾ, ਧਨ—ਇਹ ਆਤਮਕ ਜੀਵਨ ਨੂੰ ਉੱਚਾ ਕਰਨ ਵਿਚ ਮਦਦ ਨਹੀਂ ਕਰ ਸਕਦੇ । ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਆਤਮਾ ਨੂੰ ਉੱਚਾ ਕਰਦਾ ਹੈ ਤੇ ਵਿਕਾਰਾਂ ਦੀ ਮਾਰ ਤੋਂ ਬਚਾਂਦਾ ਹੈ ।

(੨੧) ਧਰਮ-ਪੁਸਤਕਾਂ ਦੇ ਨਿਰੇ ਪਾਠ, ਨਿਵਲੀਕਰਮ ਪ੍ਰਾਣਾਯਾਮ ਦਾ ਅੱਭਿਆਸ—ਅਜਿਹੇ ਸਾਧਨਾਂ ਨਾਲ ਕਾਮਾਦਿਕ ਪੰਜਾਂ ਨਾਲੋਂ ਸਾਥ ਮੁੱਕ ਨਹੀਂ ਸਕਦਾ ।

ਸਮਾਧੀਆਂ, ਰੋਟੀ ਖਾਣ ਵਾਸਤੇ ਭਾਂਡਿਆਂ ਦੇ ਥਾਂ ਆਪਣੇ ਹੱਥ ਹੀ ਵਰਤਣੇ, ਜੰਗਲਾਂ ਵਿਚ ਨੰਗੇ ਤੁਰੇ ਫਿਰਨਾ, ਤੀਰਥਾਂ ਦੀ ਜਾਤ੍ਰਾ—ਇਹਨਾਂ ਨਾਲ ਭੀ ਮਨ ਦੀ ਡਾਵਾਂਡੋਲ ਹਾਲਤ ਮੁੱਕਦੀ ਨਹੀਂ ।

ਤੀਰਥਾਂ ਉਤੇ ਰਿਹੈਸ਼, ਆਪਣੇ ਆਪ ਨੂੰ ਸ਼ਿਵ ਜੀ ਵਾਲੇ ਆਰੇ ਨਾਲ ਚਿਰਾ ਲੈਣਾ—ਅਜਿਹੇ ਲੱਖਾਂ ਜਤਨਾਂ ਨਾਲ ਭੀ ਮਨ ਦੀ ਵਿਕਾਰਾਂ ਦੀ ਮੈਲ ਦੂਰ ਨਹੀਂ ਹੋ ਸਕਦੀ ।

ਸੋਨਾ, ਇਸਤ੍ਰੀ, ਘੋੜੇ, ਹਾਥੀ, ਅੰਨ ਆਦਿਕ ਦਾ ਦਾਨ—ਇਸ ਤਰ੍ਹਾਂ ਭੀ ਆਤਮਕ ਜੀਵਨ ਉੱਚਾ ਨਹੀਂ ਹੁੰਦਾ, ਪਰਮਾਤਮਾ ਦੇ ਚਰਨਾਂ ਤਕ ਪਹੁੰਚ ਨਹੀਂ ਹੋ ਸਕਦੀ ।

ਅਨੇਕਾਂ ਹੀ ਮਿਥੇ ਹੋਏ ਇਹਨਾਂ ਧਾਰਮਿਕ ਕਰਮਾਂ ਦੀ ਰਾਹੀਂ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਨਹੀਂ ਜਾ ਸਕਦਾ । ਇਹਨਾਂ ਕਰਮਾਂ ਦਾ ਆਸਰਾ ਛੱਡ ਕੇ ਸਦਾ ਪਰਮਾਤਮਾ ਦੇ ਦਰ ਤੇ ਅਰਦਾਸ ਕਰਿਆ ਕਰੋ ।

(੨੨) ਤੀਰਥ-ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ ਕਰਮ ਨਿਰੇ ਵਿਖਾਵੇ ਦੇ ਹੀ ਹਨ, ਇਹਨਾਂ ਨਾਲ ਮਨ ਤੋਂ ਵਿਕਾਰਾਂ ਦੀ ਮੈਲ ਦੂਰ ਨਹੀਂ ਹੋ ਸਕਦੀ । ਕਿਸੇ ਸ਼ਹਿਰ ਵਿਚ ਕੋਈ ਮਾਲ ਲੈ ਕੇ ਜਾਈਏ, ਤਾਂ ਸ਼ਹਿਰ ਦੀ ਹੱਦ ਤੇ ਬੈਠੇ ਮਸੂਲੀਏ ਮਸੂਲ ਲੈਣ ਤੋਂ ਬਿਨਾ ਉਹ ਮਾਲ ਲੰਘਾਣ ਨਹੀਂ ਦੇਂਦੇ । ਇਉਂ ਹੀ ਸਮਝ ਲਵੋ ਕਿ ਪਰਮਾਤਮਾ ਦੇ ਨਗਰ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਹੀ ਇਹਨਾਂ ਵਿਖਾਵੇ ਦੇ ਕੀਤੇ ਕਰਮਾਂ ਨੂੰ ਤਾਂ ਜਮ-ਮਸੂਲੀਆ ਹੀ ਖੋਹ ਲੈਂਦਾ ਹੈ । ਨਿਰੇ ਇਹਨਾਂ ਕਰਮਾਂ ਦਾ ਸੌਦਾ ਲੈ ਜਾਣ ਵਾਲਾ ਮਨੁੱਖ ਅਗਾਂਹ ਰਹਿ ਗਿਆ ਖ਼ਾਲੀ-ਹੱਥ ।

ਕੋਈ ਭੀ ਕਰਮ ਹੋਵੇ ਮਜ਼ਹਬ ਹੋਵੇ ਉਸ ਦੇ ਧਰਮ-ਪੁਸਤਕਾਂ ਨੂੰ ਨਿਰਾ ਪੜ੍ਹਨ ਨਾਲ ਮਨ ਵਿਕਾਰਾਂ ਦੀ ਮਾਰ ਤੋਂ ਨਹੀਂ ਬਚ ਸਕਦਾ । ਪਰਮਾਤਮਾ ਦਾ ਸਿਮਰਨ ਹੀ ਜੀਵਨ ਨੂੰ ਪਵਿੱਤਰ ਕਰਦਾ ਹੈ । ਫਿਰ ਇਥੇ ਕਿਸੇ ਉੱਚੀ ਨੀਵੀਂ ਜਾਤਿ ਦੀ ਕੋਈ ਬੰਦਸ਼ ਭੀ ਨਹੀਂ । ਜਿਹੜਾ ਭੀ ਮਨੁੱਖ ਨਾਮ ਜਪਦਾ ਹੈ ਉਹ ਸੰਸਾਰ-ਸਮੁੰਦਰ ਦੀਆਂ, ਲਹਿਰਾਂ ਵਿਚੋਂ ਆਪਣੀ ਜ਼ਿੰਦਗੀ ਦੀ ਬੇੜੀ ਸਹੀ-ਸਲਾਮਤ ਲੰਘਾ ਲੈਂਦਾ ਹੈ ।

(੨੩) ਤੀਰਥਾਂ ਦੇ ਇਸ਼ਨਾਨ, ਕਈ ਤਰ੍ਹਾਂ ਦੇ ਭੇਖ, ਧਰਮ-ਪੁਸਤਕਾਂ ਦੇ ਨਿਰੇ ਪਾਠ—ਅਜਿਹਾ ਕੋਈ ਭੀ ਕਰਮ ਆਤਮਕ ਆਨੰਦ ਨਹੀਂ ਦੇ ਸਕਦਾ । ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਪਿਆਰ ਨਹੀਂ, ਉਸ ਨੇ ਜਮਾਂ ਦੇ ਹੀ ਵੱਸ ਪਏ ਰਹਿਣਾ ਹੈ । ਉੱਦਮਾਂ ਦੇ ਸਿਰ ਉੱਦਮ ਇਹੀ ਹੈ ਕਿ ਮਾਇਆ ਦਾ ਮੋਹ ਤਿਆਗ ਕੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰੀਏ ।

(੨੪) ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਦੀ ਬਰਕਤਿ ਨਾਲ ਵਿਕਾਰੀ ਮਨੁੱਖ ਭੀ ਭਲੇ ਬਣ ਜਾਂਦੇ ਹਨ । ਤੀਰਥ ਵਰਤ ਆਦਿਕ ਆਤਮਕ ਜੀਵਨ ਦੀ ਉੱਚਤਾ ਵਾਸਤੇ ਕੋਈ ਮਦਦ ਨਹੀਂ ਕਰਦੇ ।

(੨੫) ਕਾਂਸ਼ੀ ਆਦਿਕ ਤੀਰਥਾਂ ਤੇ ਉਲਟੇ ਲਟਕ ਕੇ ਤਪ ਕਰਨੇ, ਤੀਰਥਾਂ ਤੇ ਸਰੀਰ ਦਾ ਤਿਆਗ, ਧੂਣੀਆਂ ਤਪਾਣੀਆਂ, ਜੋਗ ਅਭਿਆਸ, ਅਸਮੇਧ ਆਦਿਕ ਜੱਗ, ਫਲਾਂ ਵਿਚ ਲੁਕਾ ਕੇ ਸੋਨੇ ਚਾਂਦੀ ਦਾ ਦਾਨ, ਸਾਰੇ ਤੀਰਥਾਂ ਦੇ ਇਸ਼ਨਾਨ, ਘੋੜੇ ਹਾਥੀ ਸਰਬੰਸ ਦਾਨ, ਮੂਰਤੀਆਂ ਦੀ ਪੂਜਾ—ਅਜਿਹਾ ਕੋਈ ਭੀ ਕਰਮ ਮਨੁੱਖ ਨੂੰ ਵਿਕਾਰਾਂ ਦੀ ਮਾਰ ਤੋਂ ਨਹੀਂ ਬਚਾ ਸਕਦਾ । ਅਜਿਹੇ ਕਰਮ ਕਰਦਿਆਂ ਭੀ ਆਤਮਕ ਜੀਵਨ ਨੀਵਾਂ ਹੀ ਰਹਿੰਦਾ ਹੈ ।

ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਮਨੁੱਖ ਨੂੰ ਉੱਚਾ ਆਤਮਕ ਜੀਵਨ ਦੇਂਦਾ ਹੈ ।

## (18) qIrQ-ieSnwn

੧. ਸੋਰਠਿ ਮ: ੧—ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ—ਪੰਨਾ ੫੯੮

੨. ਧਨਾਸਰੀ ਮ: ੧ ਛੰਤ—ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ—ਪੰਨਾ ੬੮੭

੩. ਤੁਖਾਰੀ ਮ: ੧ ਬਾਰਹਮਾਹਾ—ਮਾਘਿ ਪੁਨੀਤਿ ਭਈ—ਪੰਨਾ ੧੧੦੯

੪. ਪ੍ਰਭਾਤੀ ਮ: ੧—ਅੰਮ੍ਰਿਤੁ ਨੀਰੁ, ਗਿਆਨਿ ਮਨ ਮਜਨੁ—ਪੰਨਾ ੧੩੨੮

੫. ਗੂਜਰੀ ਮ: ੩—ਨਾ ਕਾਸੀ ਮਤਿ ਊਪਜੈ—ਪੰਨਾ ੪੯੧

੬. ਤੁਖਾਰੀ ਮ: ੪—ਨਾਵਣੁ ਪੁਰਬੁ ਅਭੀਚੁ—ਪੰਨਾ ੧੧੧੬

੭. ਮਲਾਰ ਮ: ੪—ਗੰਗਾ ਜਮੁਨਾ ਗੋਦਾਵਰੀ ਸਰਸੁਤੀ—ਪੰਨਾ ੧੨੬੩

੮. ਮਾਝ ਮ: ੫ (ਬਾਰਹਮਾਹਾ)—ਮਾਘਿ ਮਜਨੁ ਸੰਗਿ ਸਾਧੂਆ—ਪੰਨਾ ੧੩੫

੯. ਗਉੜੀ ਸੁਖਮਨੀ ਮ: ੫—ਮਨ ਕਾਮਨਾ ਤੀਰਥ ਦੇਹ ਛੁਟੈ—ਪੰਨਾ ੨੬੫

੧੦. ਬਿਹਾਗੜਾ ਮ: ੫ ਛੰਤ—ਹਰਿ ਚਰਣ ਸਰੋਵਰ—ਪੰਨਾ ੫੪੪

੧੧. ਭੈਰਉ ਮ: ੫—ਨਾਮੁ ਲੈਤ ਮਨੁ ਪਰਗਟੁ ਭਇਆ—ਪੰਨਾ ੧੧੪੨

੧੨. ਗਉੜੀ ਕਬੀਰ ਜੀ—ਜਿਉ ਜਲ ਛੋਡਿ, ਬਾਹਰਿ ਭਇਓ ਮੀਨਾ—ਪੰਨਾ ੩੨੬

੧੩. ਆਸਾ ਕਬੀਰ ਜੀ—ਹਜ ਹਮਾਰੀ ਗੋਮਤੀ ਤੀਰ—ਪੰਨਾ ੪੭੮

੧੪. ਆਸਾ ਕਬੀਰ ਜੀ—ਅੰਤਰਿ ਮੈਲੁ ਜੋ ਤੀਰਥ ਨਾਵੈ—ਪੰਨਾ ੪੮੪

੧੫. ਧਨਾਸਰੀ ਕਬੀਰ ਜੀ—ਜੋ ਜਨ ਭਾਉ ਭਗਤਿ ਕਛੁ ਜਾਨੈ—ਪੰਨਾ ੬੯੨

**ਭਾਵ**:—

(੧) ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਖ਼ਾਤਰ ਇਹ ਮਨੁੱਖਾ ਜਨਮ ਮਿਲਿਆ ਹੈ । ਇਸ ਨਾਮ-ਜਲ ਦਾ ਖ਼ਜ਼ਾਨਾ ਗੁਰੂ ਤੋਂ ਮਿਲਦਾ ਹੈ । ਧਾਰਮਿਕ ਭੇਖ ਛੱਡੋ । ਬਾਹਰੋਂ ਸ਼ਕਲ ਧਰਮੀਆਂ ਵਾਲੀ, ਤੇ ਅੰਦਰ ਦੁਨੀਆ ਨੂੰ ਠੱਗਣ ਵਾਲੀ ਚਲਾਕੀ—ਇਸ ਦੋ-ਰੁਖ਼ੀ ਚਾਲ ਵਿਚ ਪਿਆਂ ਇਹ ਅੰਮ੍ਰਿਤ ਮਿਲ ਨਹੀਂ ਸਕਦਾ ।

ਜੇ ਅੰਦਰ ਮਨ ਵਿਚ ਲੋਭ ਦੀ ਮੈਲ ਹੈ, ਤੇ ਲੋਭ ਅਧੀਨ ਹੋ ਕੇ ਮਨੁੱਖ ਕਈ ਠੱਗੀ ਦੇ ਕੰਮ ਕਰਦਾ ਰਹਿੰਦਾ ਹੈ ਤਾਂ ਬਾਹਰ ਤੀਰਥ ਆਦਿਕਾਂ ਤੇ ਇਸ਼ਨਾਨ ਕਰਨ ਦਾ ਕੋਈ ਆਤਮਕ ਲਾਭ ਨਹੀਂ ਹੋ ਸਕਦਾ । ਅੰਦਰਲੀ ਉੱਚੀ ਆਤਮਕ ਅਵਸਥਾ ਤਦੋਂ ਹੀ ਬਣਦੀ ਹੈ ਜੇ ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰ ਕੇ ਸਦਾ ਪਰਮਾਤਮਾ ਦਾ ਪਵਿੱਤ੍ਰ ਨਾਮ ਜਪਦਾ ਰਹਿੰਦਾ ਹੈ ।

(੨) ਪਰਮਾਤਮਾ ਦਾ ਨਾਮ ਹੀ ਅਸਲ ਤੀਰਥ ਹੈ, ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਣਾ ਹੀ ਤੀਰਥ-ਇਸ਼ਨਾਨ ਹੈ ਕਿਉਂਕਿ ਇਸ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਪਰਮਾਤਮਾ ਨਾਲ ਡੂੰਘੀ ਸਾਂਝ ਬਣ ਜਾਂਦੀ ਹੈ ਤੇ ਮਨ ਤੋਂ ਵਿਕਾਰਾਂ ਦੀ ਮੈਲ ਧੁਪ ਜਾਂਦੀ ਹੈ ।

ਗੁਰੂ ਤੋਂ ਮਿਲੀ ਆਤਮਕ ਜੀਵਨ ਦੀ ਸੂਝ ਹੀ ਸਦਾ ਕਾਇਮ ਰਹਿਣ ਵਾਲਾ ਤੀਰਥ-ਇਸ਼ਨਾਨ ਹੈ, ਦਸ ਪਵਿੱਤਰ ਦਿਹਾੜੇ ਹਨ । ਜਗਤ ਵਿਕਾਰਾਂ ਵਿਚ ਰੋਗੀ ਹੋਇਆ ਪਿਆ ਹੈ, ਪਰਮਾਤਮਾ ਦਾ ਨਾਮ ਇਹਨਾਂ ਰੋਗਾਂ ਦਾ ਇਲਾਜ ਹੈ ।

ਸਾਧ-ਸੰਗਤਿ ਵਿਚ ਮਿੱਤਰ-ਪ੍ਰਭੂ ਦਾ ਮਿਲਾਪ ਹੋ ਜਾਣਾ—ਇਹੀ ਹੈ ਅਸਲ ਤੀਰਥ-ਇਸ਼ਨਾਨ । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਰਹਿ ਕੇ ਆਤਮਕ ਅਡੋਲਤਾ ਵਿਚ ਆਤਮਕ ਇਸ਼ਨਾਨ ਕਰਦਾ ਰਹਿੰਦਾ ਹੈ । ਇਹੀ ਹੈ ਸੱਚੇ ਤੋਂ ਸੱਚਾ ਤ੍ਰਿਬੇਣੀ ਸੰਗਮ ਦਾ ਇਸ਼ਨਾਨ ।

(੩) ਮਾਘੀ ਵਾਲੇ ਦਿਨ ਲੋਕ ਪ੍ਰਯਾਗ ਆਦਿਕ ਤੀਰਥ ਉਤੇ ਇਸ਼ਨਾਨ ਕਰਨ ਵਿਚ ਪਵਿੱਤ੍ਰਤਾ ਮੰਨਦੇ ਹਨ । ਪਰ ਜਿਸ ਮਨੁੱਖ ਨੇ ਆਪਣੇ ਹਿਰਦੇ ਵਿਚ ਹੀ ਤੀਰਥ ਪਛਾਣ ਲਿਆ ਉਸ ਦੀ ਜਿੰਦ ਪਵਿੱਤਰ ਹੋ ਜਾਂਦੀ ਹੈ । ਜਿਹੜਾ ਮਨੁੱਖ ਪਰਮਾਤਮਾ ਦੇ ਗੁਣ ਆਪਣੇ ਹਿਰਦੇ ਵਿਚ ਵਸਾਂਦਾ ਹੈ ਉਹ ਵਿਕਾਰਾਂ ਦੇ ਹੱਲਿਆਂ ਤੋਂ ਸਦਾ ਅਡੋਲ ਰਹਿੰਦਾ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਹਿਰਦੇ ਵਿਚ ਵਸਾਣੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ।

(੪) ਗੁਰੂ ਦੇ ਬਰਾਬਰ ਦਾ ਹੋਰ ਕੋਈ ਤੀਰਥ ਨਹੀਂ । ਗੁਰੂ ਹੀ ਦਰਿਆ ਹੈ, ਗੁਰੂ ਦੀ ਬਾਣੀ ਪਵਿੱਤਰ ਜਲ ਹੈ । ਜਿਹੜਾ ਮਨੁੱਖ ਇਸ ਬਾਣੀ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ ਉਸ ਦੇ ਅੰਦਰੋਂ ਵਿਕਾਰਾਂ ਦੀ ਮੈਲ ਧੁਪ ਜਾਂਦੀ ਹੈ । ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਜਿਸ ਮਨੁੱਖ ਦਾ ਮਨ ਗੁਰੂ ਦੀ ਬਾਣੀ ਵਿਚ ਪਤੀਜ ਜਾਂਦਾ ਹੈ ਉਹ ਸਭ ਤੋਂ ਵਧੀਆ ਤੀਰਥ-ਇਸ਼ਨਾਨ ਕਰ ਲੈਂਦਾ ਹੈ । ਗੁਰੂ ਪਸ਼ੂ-ਸੁਭਾਵ ਮਨੁੱਖ ਤੋਂ ਦੇਵਤੇ ਬਣਾ ਦੇਂਦਾ ਹੈ । ਗੁਰੂ ਮਨੁੱਖ ਨੂੰ ਆਤਮਕ ਜੀਵਨ ਦੀ ਸੂਝ ਬਖ਼ਸ਼ਦਾ ਹੈ, ਇਹ ਸੂਝ ਅੰਮ੍ਰਿਤ-ਜਲ ਹੈ । ਜਿਸ ਮਨੁੱਖ ਦਾ ਮਨ ਗੁਰੂ ਦੇ ਬਖ਼ਸ਼ੇ ਗਿਆਨ-ਜਲ ਵਿਚ ਚੁੱਭੀ ਲਾਂਦਾ ਹੈ ਉਹ ਅਠਾਹਠ ਤੀਰਥਾਂ ਦੇ ਇਸ਼ਨਾਨ ਕਰ ਲੈਂਦਾ ਹੈ ।

(੫) ਨਾਹ ਹੀ ਕਾਂਸ਼ੀ ਆਦਿਕ ਤੀਰਥਾਂ ਤੇ ਗਿਆਂ ਮਨੁੱਖ ਦੇ ਅੰਦਰ ਸੁਚੱਜੀ ਅਕਲ ਪੈਦਾ ਹੁੰਦੀ ਹੈ, ਨਾਹ ਹੀ ਇਹਨਾਂ ਤੀਰਥਾਂ ਤੇ ਨਾਹ ਗਿਆ ਚੰਗੀ ਅਕਲ ਦੂਰ ਹੋ ਜਾਂਦੀ ਹੈ । ਵੇਖੋ ਆਮ ਹਾਲਤ ਮਨੁੱਖ ਦੀ ! ਮਨੁੱਖ ਦਾ ਮਨ ਕਾਮਾਦਿਕ ਪੰਜਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ । ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਉਸ ਦਾ ਮਨ ਕਾਮਾਦਿਕ ਵਿਚ ਡੋਲਣੋਂ ਬਚ ਜਾਂਦਾ ਹੈ । ਉਹ, ਸਮਝੋ, ਤੀਰਥਾਂ ਉਤੇ ਹੀ ਨਿਵਾਸ ਕਰ ਰਿਹਾ ਹੈ ।

ਜਿਸ ਮਨੁੱਖ ਨੂੰ ਗੁਰੂ ਆਤਮਕ ਜੀਵਨ ਦੀ ਸੂਝ ਬਖ਼ਸ਼ਦਾ ਹੈ, ਉਸ ਦੇ ਵਾਸਤੇ ਇਹ ਮਨ ਹੀ ਕਾਂਸ਼ੀ ਹੈ ਇਹ ਮਨ ਹੀ ਸਾਰੇ ਤੀਰਥ ਹੈ ਉਸ ਮਨੁੱਖ ਦੇ ਨਾਲ ਅਠਾਹਠ ਹੀ ਤੀਰਥ ਵੱਸਦੇ ਹਨ ।

(੬) ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਣ ਤੇ ਗੁਰੂ ਅਮਰਦਾਸ ਜੀ ਸੰਨ ੧੫੫੨ ਵਿਚ ਗੁਰੂ ਬਣੇ । ਸੰਨ ੧੫੫੮ ਵਿਚ ਇਹ ਕੁਰੁਖੇਤ੍ਰ ਅਤੇ ਹਰਿਦੁਆਰ ਗਏ । ਸਿੱਖ ਸੰਗਤਾਂ ਭੀ ਕਾਫ਼ੀ ਗਿਣਤੀ ਵਿਚ ਉਹਨਾਂ ਦੇ ਨਾਲ ਸਨ । ਭਾਈ ਜੇਠਾ ਜੀ ਭੀ (ਜੋ ਫਿਰ ੧੫੭੪ ਵਿਚ ਗੁਰੂ ਰਾਮਦਾਸ ਬਣੇ) ਨਾਲ ਸਨ । ਕੁਝ ਅੰਞਾਣ ਬੰਦਿਆਂ ਨੂੰ ਇਹ ਭੁਲੇਖਾ ਲੱਗਣ ਲੱਗ ਪਿਆ ਕਿ ਗੁਰੂ ਅਮਰਦਾਸ ਜੀ ਸ਼ਰਧਾਲੂਆਂ ਵਾਂਗ ਤੀਰਥ-ਇਸ਼ਨਾਨ ਕਰਨ ਗਏ ਸਨ ।

ਇਸ ਭੁਲੇਖੇ ਨੂੰ ਦੂਰ ਕਰਨ ਲਈ ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਦੇ ਇਕ ਛੰਤ ਵਿਚ ਉਸ ਸਫ਼ਰ ਦਾ ਜ਼ਿਕਰ ਕੀਤਾ, ਤੇ, ਇਹ ਭੁਲੇਖਾ ਦੂਰ ਕੀਤਾ । ਉਹਨਾਂ ਦੱਸਿਆ ਕਿ ਜਿਸ ਮਨੁੱਖ ਨੂੰ ਗੁਰੂ ਦਾ ਦਰਸਨ ਹੋ ਜਾਂਦਾ ਹੈ, ਇਹ ਗੁਰ-ਦਰਸਨ ਹੀ ਉਸ ਦੇ ਵਾਸਤੇ ਤੀਰਥ ਇਸ਼ਨਾਨ ਹੈ, ਇਹੀ ਉਸ ਦੇ ਵਾਸਤੇ ਅਭੀਚ ਨਛੱਤ੍ਰ ਦਾ ਪਵਿੱਤਰ ਦਿਹਾੜਾ ਹੈ । ਗੁਰੂ ਦੇ ਦਰਸਨ ਨਾਲ ਉਸ ਮਨੁੱਖ ਦੇ ਅੰਦਰੋਂ ਆਤਮਕ ਜੀਵਨ ਵਲੋਂ ਬੇ-ਸਮਝੀ ਵਾਲਾ ਹਨੇਰਾ ਦੂਰ ਹੋ ਜਾਂਦਾ ਹੈ ।

ਫਿਰ ਗੁਰੂ ਅਮਰਦਾਸ ਜੀ ਤੀਰਥਾਂ ਤੇ ਕਿਉਂ ਗਏ ਸਨ ? ਇਸ ਬਾਰੇ ਗੁਰੂ ਰਾਮਦਾਸ ਜੀ ਲਿਖਦੇ ਹਨ ਕਿ ਅਭੀਚ ਪੁਰਬ ਸਮੇ ਤੀਰਥਾਂ ਉਤੇ ਇਕੱਠੀ ਹੋਈ ਸਾਰੀ ਲੁਕਾਈ ਨੂੰ ਜੀਵਨ ਦੇ ਗ਼ਲਤ ਰਸਤੇ ਤੋਂ ਬਚਣ ਲਈ ਸਤਿਗੁਰੂ ਜੀ ਨੇ ਤੀਰਥਾਂ ਤੇ ਜਾਣ ਦਾ ਉੱਦਮ ਕੀਤਾ ਸੀ ।

(੭) ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ । ਸਿਫ਼ਤਿ-ਸਾਲਾਹ ਦੀ ਇਹ ਦਾਤਿ ਗੁਰੂ-ਦਰ ਤੋਂ ਸਾਧ ਸੰਗਤਿ ਵਿਚੋਂ ਮਿਲਦੀ ਹੈ ।

ਗੁਰੂ ਦੇ ਚਰਨਾਂ ਦੀ ਧੂੜ, ਸਾਧ-ਸੰਗਤਿ ਦੀ ਚਰਨ-ਧੂੜ ਜਿਸ ਮਨੁੱਖ ਦੇ ਮੱਥੇ ਉਤੇ ਲੱਗਦੀ ਹੈ ਉਸ ਦੇ ਭਾਗ ਜਾਗ ਪੈਂਦੇ ਹਨ, ਜਿਸ ਮਨੁੱਖ ਦੀਆਂ ਅੱਖਾਂ ਵਿਚ ਪੈਂਦੀ ਹੈ ਉਸ ਦੀਆਂ ਅੱਖਾਂ ਮਾਇਆ ਦੇ ਮੋਹ ਦੀ ਨੀਂਦ ਵਿਚੋਂ ਜਾਗ ਪੈਂਦੀਆਂ ਹਨ ਉਸ ਦੇ ਅੰਦਰੋਂ ਵਿਕਾਰਾਂ ਦੀ ਮੈਲ ਧੁਪ ਜਾਂਦੀ ਹੈ ।

ਗੰਗਾ, ਕੇਦਾਰ, ਕਾਂਸ਼ੀ, ਬਿੰਦ੍ਰਾਬਨ ਆਦਿਕ ਜਿਤਨੇ ਭੀ ਪ੍ਰਸਿੱਧ ਤੀਰਥ ਹਨ ਇਹਨਾਂ ਸਭਨਾਂ ਨੂੰ ਪ੍ਰਸਿੱਧਤਾ ਮਿਲੀ ਸੰਤ ਜਨਾਂ ਦੇ ਚਰਨਾਂ ਦੀ ਛੁਹ ਦੀ ਬਰਕਤਿ ਨਾਲ ।

ਜਿਸ ਮਨੁੱਖ ਦੇ ਮੱਥੇ ਤੇ ਭਾਗ ਜਾਗਣ ਤੇ ਆਉਂਦੇ ਹਨ ਉਸ ਨੂੰ ਪਰਮਾਤਮਾ ਆਪਣੇ ਸੰਤ ਜਨਾਂ ਦੇ ਚਰਨਾਂ ਦੀ ਧੂੜ ਬਖ਼ਸ਼ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।

(੮) ਜਿਹੜਾ ਮਨੁੱਖ ਗੁਰੂ ਦੀ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ । ਸਮਝੋ ਕਿ ਉਸ ਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ । ਕਾਮ

ਕ੍ਰੋਧ ਲੋਭ ਆਦਿਕ ਕਿਸੇ ਭੀ ਵਿਕਾਰ ਦਾ ਉਹ ਦਬੇਲ ਨਹੀਂ ਬਣਦਾ । ਜ਼ਿੰਦਗੀ ਦੇ ਇਸ ਰਾਹੇ ਤੁਰ ਕੇ ਉਹ ਜਗਤ ਵਿਚ ਸੋਭਾ ਖੱਟ ਲੈਂਦਾ ਹੈ ।

(੯) ਕਈ ਮਨੁੱਖ ਇਹ ਚਾਹੁੰਦੇ ਰਹਿੰਦੇ ਹਨ ਕਿ ਕਿਸੇ ਤੀਰਥ ਤੇ ਜਾ ਕੇ ਸਰੀਰਕ ਚੋਲਾ ਛਡਿਆ ਜਾਏ । ਪਰ ਇਸ ਤਰ੍ਹਾਂ ਹਉਮੈ ਅਹੰਕਾਰ ਮਨ ਵਿਚੋਂ ਘਟਦਾ ਨਹੀਂ ।

ਮਨੁੱਖ ਦਿਨ ਰਾਤ ਸਦਾ ਤੀਰਥਾਂ ਤੇ ਇਸ਼ਨਾਨ ਕਰਦਾ ਰਹੇ, ਪਰ ਸਰੀਰ ਨੂੰ ਧੋਤਿਆਂ ਮਨ ਦੀ ਵਿਕਾਰਾਂ ਦੀ ਮੈਲ ਧੁਪ ਨਹੀਂ ਸਕਦੀ । ਇਹ ਮੈਲ ਤਾਂ ਪਰਮਾਤਮਾ ਦਾ ਨਾਮ ਸਿਮਰਿਆਂ ਹੀ ਦੂਰ ਹੁੰਦੀ ਹੈ ।

(੧੦) ਪਰਮਾਤਮਾ ਦੇ ਚਰਨ ਹੀ ਇਕ ਸੁੰਦਰ ਸਰੋਵਰ ਹੈ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਸਰੋਵਰ ਵਿਚ ਹੀ ਸਦਾ ਇਸ਼ਨਾਨ ਕਰਨਾ ਚਾਹੀਦਾ ਹੈ । ਇਹ ਇਸ਼ਨਾਨ ਹੀ ਮਨ ਵਿਚੋਂ ਸਾਰੇ ਵਿਕਾਰ ਦੂਰ ਕਰਦਾ ਹੈ । ਜਿਹੜਾ ਮਨੁੱਖ ਇਹ ਇਸ਼ਨਾਨ ਕਰਦਾ ਹੈ ਪਰਮਾਤਮਾ ਉਸ ਦੇ ਸਾਰੇ ਦੁੱਖ ਨਾਸ ਕਰ ਦੇਂਦਾ ਹੈ ਉਸ ਦਾ ਮੋਹ ਦਾ ਹਨੇਰਾ ਦੂਰ ਕਰ ਦੇਂਦਾ ਹੈ । ਉਸ ਦੀਆਂ ਆਤਮਕ ਮੌਤ ਲਿਆਉਣ ਵਾਲੀਆਂ ਫਾਹੀਆਂ ਕੱਟ ਦੇਂਦਾ ਹੈ ।

(੧੧) ਜਿਸ ਮਨੁੱਖ ਨੂੰ ਗੁਰੂ ਆਤਮਕ ਜੀਵਨ ਦੀ ਸੂਝ ਬਖ਼ਸ਼ਦਾ ਹੈ ਉਸ ਨੂੰ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਦਾ ਨਾਮ ਸਿਮਰਨਾ ਹੀ ਅਸਲ ਤੀਰਥ ਇਸ਼ਨਾਨ ਹੈ । ਜਿਹੜਾ ਮਨੁੱਖ ਨਾਮ ਸਿਮਰਦਾ ਹੈ, ਉਸ ਦੇ ਵਾਸਤੇ ਇਹ ਸਿਮਰਨ ਹੀ ਸਾਰੇ ਪੁਰਬ ਹਨ, ਉਸ ਦੇ ਸਾਰੇ ਰੋਗ ਕੱਟੇ ਜਾਂਦੇ ਹਨ, ਇਹੀ ਹੈ ਅਠਾਹਠ ਤੀਰਥਾਂ ਦਾ ਇਸ਼ਨਾਨ । ਇਸ ਇਸ਼ਨਾਨ ਨਾਲ ਮਨੁੱਖ ਦੇ ਅੰਦਰ ਸਹੀ ਆਤਮਕ ਜੀਵਨ ਦੀ ਸੂਝ ਦਾ ਚਾਨਣ ਹੋ ਜਾਂਦਾ ਹੈ, ਮਾਇਆ ਦੇ ਮੋਹ ਦੀਆਂ ਫਾਹੀਆਂ ਕੱਟੀਆਂ ਜਾਂਦੀਆਂ ਹਨ ।

(੧੨) ਆਮ ਲੋਕਾਂ ਵਿਚ ਇਹ ਵਹਿਮ ਪੈਦਾ ਕੀਤਾ ਗਿਆ ਹੋਇਆ ਹੈ ਕਿ ਬਨਾਰਸ ਆਦਿਕ ਤੀਰਥ ਉਤੇ ਸਰੀਰ ਤਿਆਗਿਆਂ ਜੀਵ ਨੂੰ ਮੁਕਤੀ ਮਿਲ ਜਾਂਦੀ ਹੈ । ਕਬੀਰ ਜੀ ਲੋਕਾਂ ਦੇ ਇਸ ਭਰਮ ਨੂੰ ਦੂਰ ਕਰਨ ਲਈ ਅਖ਼ੀਰਲੀ ਉਮਰੇ ਬਨਾਰਸ ਛੱਡ ਕੇ ਮਗਹਰ ਜਾ ਵੱਸੇ । ਮਗਹਰ ਬਾਰੇ ਇਹ ਵਹਿਮ ਹੈ ਕਿ ਇਹ ਧਰਤੀ ਸਰਾਪੀ ਹੋਈ ਹੈ, ਜੋ ਉਥੇ ਮਰਦਾ ਹੈ ਉਹ ਖੋਤੇ ਦੀ ਜੂਨੇ ਪੈਂਦਾ ਹੈ ।

ਕਬੀਰ ਜੀ ਲਿਖਦੇ ਹਨ ਕਿ ਕਿਸੇ ਖ਼ਾਸ ਦੇਸ ਜਾਂ ਨਗਰੀ ਵਿਚੋਂ ਮੁਕਤੀ ਨਹੀਂ ਮਿਲ ਸਕਦੀ । ਮੁਕਤ ਉਹੀ ਹੈ ਜੋ ਪਰਮਾਤਮਾ ਦਾ ਭਜਨ ਕਰ ਕੇ ਆਪਣੇ ਅੰਦਰੋਂ 'ਮੈਂ-ਮੇਰੀ' ਮਿਟਾ ਚੁਕਿਆ ਹੈ ।

(੧੩) ਇਹ ਮਨ ਹੀ ਹੱਜ-ਅਸਥਾਨ ਹੈ ਇਹ ਮਨ ਹੀ ਗੋਮਤੀ ਨਦੀ ਦਾ ਕੰਢਾ ਹੈ । ਮਨੁੱਖ ਦੇ ਮਨ ਵਿਚ ਹੀ ਪਰਮਾਤਮਾ ਦਾ ਨਿਵਾਸ ਹੈ । ਇਸ ਮਨ ਨੂੰ ਹੀ ਪਵਿੱਤਰ ਕਰੋ, ਤਾ ਕਿ ਇਸ ਵਿਚ ਪਰਮਾਤਮਾ ਦਾ ਦਰਸਨ ਹੋ ਸਕੇ ।

ਹਰ ਵੇਲੇ ਆਪਣੀ ਜੀਭ ਨਾਲ ਪਰਮਾਤਮਾ ਦਾ ਨਾਮ ਜਪਦੇ ਰਹੋ । ਇਹੀ ਹੈ ਅਸਲੀ ਮਾਲਾ ।

(੧੪) ਜੇ ਮਨ ਵਿਚ ਵਿਕਾਰਾਂ ਦੀ ਮੈਲ ਟਿਕੀ ਰਹੇ, ਪਰ ਮਨੁੱਖ ਤੀਰਥਾਂ ਉਤੇ ਇਸ਼ਨਾਨ ਕਰਦਾ ਫਿਰੇ ਤਾਂ ਇਸ ਤਰ੍ਹਾਂ ਉਸ ਨੇ ਸੁਰਗ ਵਿਚ ਨਹੀਂ ਜਾ ਅੱਪੜਨਾ । ਤੀਰਥਾਂ ਉਤੇ ਨ੍ਹਾਤਿਆਂ ਲੋਕ ਤਾਂ ਕਹਿਣ ਲੱਗ ਪੈਣਗੇ ਕਿ ਇਹ ਭਗਤ ਹੈ, ਪਰ ਲੋਕਾਂ ਦੇ ਪਤੀਜਿਆਂ ਕੀਹ ਬਣੇਗਾ ? ਪਰਮਾਤਮਾ ਤਾਂ ਹਰੇਕ ਦੇ ਦਿਲ ਨੂੰ ਜਾਣਦਾ ਹੈ ।

ਪਾਣੀ ਵਿਚ ਚੁੱਭੀ ਲਾਇਆਂ ਜੇ ਮੁਕਤੀ ਮਿਲ ਸਕਦੀ ਹੋਵੇ ਤਾਂ ਡੱਡੂ ਸਦਾ ਹੀ ਨ੍ਹਾਉਂਦੇ ਹਨ । ਜੇ ਕੋਈ ਮਨੁੱਖ ਕਾਂਸ਼ੀ ਵਿਚ ਸਰੀਰ ਤਿਆਗੇ, ਪਰ ਮਨ ਦਾ ਕਠੋਰ ਹੀ ਰਹੇ, ਤਾਂ ਇਸ ਤਰ੍ਹਾਂ ਉਸ ਦਾ ਨਰਕੀ ਜੀਵਨ ਮੁੱਕ ਨਹੀਂ ਸਕਦਾ ।

(੧੫) ਪਰਮਾਤਮਾ ਨਾਲ ਮਿਲਾਪ ਦਾ ਵਸੀਲਾ ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਹੈ । ਕਿਸੇ ਖ਼ਾਸ ਤੀਰਥ-ਜਾਤ੍ਰਾ ਨਾਲ ਇਸ ਦਾ ਸੰਬੰਧ ਨਹੀਂ ਹੈ । ਕੋਈ ਕਾਂਸ਼ੀ ਵਿਚ ਵੱਸੇ ਤਾਂ ਕੀਹ, ਤੇ, ਕੋਈ ਮਗਹਰ ਵਿਚ ਵੱਸੇ ਤਾਂ ਕੀਹ ? ਪਰਮਾਤਮਾ ਦੀ ਯਾਦ ਵਿਚ ਮਨ ਨੂੰ ਪ੍ਰੋਈ ਰੱਖੋ ।

## 19. mrql-pjw

੧. ਗੂਜਰੀ ਮ: ੧—ਤੇਰਾ ਨਾਮੁ ਕਰੀ ਚਨਣਾਠੀਆ—ਪੰਨਾ ੪੮੯

੨. ਬਸੰਤ ਮ: ੧—ਸਾਲਗ੍ਰਾਮ ਬਿਪ ਪੂਜਿ ਮਨਾਵਹੁ—ਪੰਨਾ ੧੧੭੦

੩. ਆਸਾ ਮ: ੫—ਆਠ ਪਹਰ ਉਦਕ ਇਸਨਾਨੀ—ਪੰਨਾ ੩੯੩

੪. ਸੂਹੀ ਮ: ੫—ਘਰ ਠਾਕੁਰੁ ਨਦਰਿ ਨ ਆਵੈ—ਪੰਨਾ ੭੩੮

੫. ਭੈਰਉ ਮ: ੫ (ਕਬੀਰ)—ਜੋ ਪਾਥਰ ਕਉ ਕਹਤੇ ਦੇਵ—ਪੰਨਾ ੧੧੬੦

੬. ਆਸਾ ਕਬੀਰ ਜੀ—ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ—ਪੰਨਾ ੪੭੯

੭. ਆਸਾ ਨਾਮਦੇਵ ਜੀ—ਆਨੀਲੇ ਕੁੰਭ ਭਰਾਈਲੇ ਊਦਕ—ਪੰਨਾ ੪੮੫

੮. ਗੌਂਡ ਨਾਮਦੇਵ ਜੀ—ਭੈਰਉ ਭੂਤ ਸੀਤਲਾ ਧਾਵੈ—ਪੰਨਾ ੮੭੪

੯. ਗੂਜਰੀ ਰਵਿਦਾਸ ਜੀ—ਦੂਧੁ ਤ ਬਛਰੈ ਥਨਹੁ ਬਿਟਾਰਿਓ—ਪੰਨਾ ੫੨੫

੧੦. ਧਨਾਸਰੀ ਤ੍ਰਿਲੋਚਨ ਜੀ—ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ—ਪੰਨਾ ੬੯੫

**ਭਾਵ**:—

(੧) ਸਾਡੀ ਤੇ ਪਰਮਾਤਮਾ ਦੀ ਬੜੀ ਹੀ ਨੇੜੇ ਦੀ ਸਾਂਝ ਹੈ । ਉਸ ਨੂੰ ਆਪਣੇ ਤੋਂ ਦੂਰ ਨਾਹ ਸਮਝੋ, ਉਹ ਸਦਾ ਸਾਡੀ ਸਾਰ ਲੈਂਦਾ ਹੈ । ਉਸ ਪਰਮਾਤਮਾ ਦਾ ਹੀ ਨਾਮ ਸਿਮਰਨਾ ਚਾਹੀਦਾ ਹੈ । ਇਹ ਸਿਮਰਨ ਹੀ ਮਨੁੱਖ ਦੇ ਆਤਮਕ ਜੀਵਨ ਨੂੰ ਉੱਚਾ ਕਰਦਾ ਹੈ ।

ਚੰਦਨ ਕੇਸਰ ਆਦਿਕ ਵਰਤ ਕੇ ਕਿਸੇ ਮੂਰਤੀ ਦੀ ਪੂਜਾ ਕਰਨ ਦੇ ਥਾਂ ਪਰਮਾਤਮਾ ਦੇ ਨਾਮ ਨੂੰ ਚੰਦਨ ਬਣਾਓ । ਮੂਰਤੀ ਦਾ ਪੁਜਾਰੀ ਚੰਦਨ ਨੂੰ ਸਿਲ ਉਤੇ ਘਸਾਂਦਾ ਹੈ । ਪਰਮਾਤਮਾ ਦੇ ਨਾਮ ਚੰਦਨ ਨੂੰ ਸਦਾ ਆਪਣੇ ਮਨ ਦੀ ਸਿਲ ਉਤੇ ਘਸਾਂਦੇ ਰਹੋ । ਆਪਣਾ ਆਤਮਕ ਜੀਵਨ ਉੱਚਾ ਬਣਾਓ । ਇਹੀ ਹੈ ਕੇਸਰ ਦੀ ਸੁਗੰਧੀ ।

ਜਿਵੇਂ ਬਾਹਰ ਦੇਵ-ਮੂਰਤੀਆਂ ਦੇ ਇਸ਼ਨਾਨ ਕਰਾਈਦੇ ਹਨ, ਤਿਵੇਂ ਜੇ ਕੋਈ ਮਨੁੱਖ ਆਪਣੇ ਮਨ ਨੂੰ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਧੋਂਦਾ ਰਹੇ ਤਾਂ ਉਸ ਦੇ ਮਨ ਦੀ ਵਿਕਾਰਾਂ ਦੀ ਮੈਲ ਧੁਪ ਜਾਂਦੀ ਹੈ, ਉਸ ਦਾ ਜੀਵਨ-ਸਫ਼ਰ ਵਿਕਾਰਾਂ ਤੋਂ ਆਜ਼ਾਦ ਹੋ ਜਾਂਦਾ ਹੈ ।

(੨) ਮੂਰਤੀ ਦਾ ਪੁਜਾਰੀ ਮਨੁੱਖ ਸਾਲਗ੍ਰਾਮ ਦੀ ਪੂਜਾ ਕਰਦਾ ਹੈ ਅਤੇ ਆਪਣੇ ਗਲ ਵਿਚ ਤੁਲਸੀ ਦੀ ਮਾਲਾ ਪਾਂਦਾ ਹੈ । ਇਸ ਬਾਹਰਲੀ ਧਾਰਮਿਕ ਕਿਰਿਆ ਨੂੰ ਹੀ ਉਹ ਜ਼ਿੰਦਗੀ ਦਾ ਠੀਕ ਰਸਤਾ ਸਮਝਦਾ ਰਹਿੰਦਾ ਹੈ । ਇਸ ਤਰ੍ਹਾਂ ਸਹਜੇ ਸਹਜੇ ਉਸ ਦਾ ਜੀਵਨ ਵਖਾਵੇ ਵਾਲਾ ਜੀਵਨ ਬਣ ਜਾਂਦਾ ਹੈ । ਇਹ ਇਉਂ ਹੀ ਹੈ ਜਿਵੇਂ ਕੋਈ ਮਨੁੱਖ ਕੱਚੀ ਕੰਧ ਬਣਾ ਕੇ ਉਸ ਉਤੇ ਚੂਨੇ ਆਦਿਕ ਦਾ ਪਲਸਤਰ ਕਰਦਾ ਰਹੇ, ਜਾਂ, ਕਲਰਾਠੀ ਜ਼ਮੀਨ ਨੂੰ ਸਿੰਜਦਾ ਰਹੇ ।

ਕਰਨਾ ਹੈ ਆਤਮਕ ਜੀਵਨ ਨੂੰ ਉੱਚਾ, ਤੇ, ਉਹ ਹੋਵੇਗਾ ਉੱਚਤਾ ਦੇ ਸੋਮੇ ਪਰਮਾਤਮਾ ਵਿਚ ਜੁੜਿਆਂ । ਤੁਲਸੀ ਦੀ ਮਾਲਾ ਕੀਹ ਸਵਾਰੇਗੀ ? ਆਪਣੇ ਜੀਵਨ ਨੂੰ ਉੱਚਾ ਕਰਨ ਦੇ ਜਤਨ ਕਰੋ ।

ਜ਼ਿਮੀਦਾਰ ਪੈਲੀ ਨੂੰ ਪਾਣੀ ਸਿੰਜਣ ਵਾਸਤੇ ਖੂਹ ਦੀ ਮਾਲ੍ਹ ਤਿਆਰ ਕਰਦਾ ਹੈ ਉਸ ਨਾਲ ਟਿੰਡਾਂ ਬੰਨ੍ਹਦਾ ਹੈ ਤੇ ਫਿਰ ਬਲਦ ਜੋਅ ਕੇ ਪਾਣੀ ਪੈਲੀ ਨੂੰ ਦੇਂਦਾ ਹੈ । ਹਿਰਦੇ ਦੀ ਪੈਲੀ ਨੂੰ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਨਾਲ ਸਿੰਜਣਾ ਹੈ, ਆਪਣੇ ਮਨ ਨੂੰ ਬਲਦ ਬਣਾਓ ।

ਉੱਗੀ ਹੋਈ ਪੈਲੀ ਨੂੰ ਗੋਡਣ ਦੀ ਲੋੜ ਪੈਂਦੀ ਹੈ, ਨਹੀਂ ਤਾਂ ਘਾਹ ਨਦੀਣ ਆਦਿਕ ਅਸਲੀ ਫ਼ਸਲ ਨੂੰ ਨੱਪ ਲੈਣਗੇ । ਜ਼ਿਮੀਦਾਰ ਬੜੇ ਗਹੁ ਨਾਲ ਪਿਆਰ ਨਾਲ ਬੂਟਿਆਂ ਨੂੰ ਰੰਬੇ ਦੀ ਮਾਰ ਤੋਂ ਬਚਾਂਦਾ ਹੈ, ਤੇ, ਨਦੀਣ ਨੂੰ ਰੰਬੇ ਨਾਲ ਵੱਢਦਾ ਜਾਂਦਾ ਹੈ । ਹਿਰਦੇ-ਖੇਤ ਵਿਚ ਉੱਗ ਰਹੇ ਕਾਮਾਦਿਕ ਵਿਕਾਰਾਂ ਨੂੰ ਧਿਆਨ ਨਾਲ ਜੜ੍ਹੋਂ ਪੁੱਟੀ ਚੱਲੋ, ਤੇ, ਭਲੇ ਗੁਣਾਂ ਨੂੰ ਪਿਆਰ ਨਾਲ ਆਪਣੇ ਅੰਦਰ ਵਧਣ-ਫੁੱਲਣ ਦਿਉ ।

ਇਸ ਸਾਰੇ ਉੱਦਮ ਵਿਚ ਸਫਲਤਾ ਤਦੋਂ ਹੀ ਹੋਵੇਗੀ ਜੇ ਭਲੇ ਗੁਣਾਂ ਦੇ ਸੋਮੇ ਪਰਮਾਤਮਾ ਦੇ ਦਰ ਤੇ ਸਦਾ ਅਰਦਾਸ ਕਰਦੇ ਰਹੋਗੇ ।

(੩) ਨੇਪਾਲ ਦੇ ਦੱਖਣ ਵਿਚ ਵਗਦੀ ਨਦੀ ਗੰਡਕਾ ਵਿਚੋਂ ਪਿੰਡ ਸਾਲਗ੍ਰਾਮ ਦੇ ਨੇੜੇ ਧਾਰੀਦਾਰ ਤੇ ਗੋਲ ਛੋਟੇ ਛੋਟੇ ਪੱਥਰ ਨਿਕਲਦੇ ਹਨ । ਉਹਨਾਂ ਨੂੰ ਵਿਸ਼ਨੂੰ ਦੀ ਮੂਰਤੀ ਮੰਨਿਆ ਜਾ ਰਿਹਾ ਹੈ । ਉਸ ਪਿੰਡ ਦੇ ਨਾਮ ਤੇ ਉਸ ਦਾ ਨਾਮ ਭੀ ਸਾਲਗ੍ਰਾਮ ਰੱਖਿਆ ਗਿਆ ਹੈ ।

ਪਰਮਾਤਮਾ-ਦੇਵ ਦੀ ਸੇਵਾ-ਭਗਤੀ ਹੀ ਸ੍ਰੇਸ਼ਟ ਉੱਦਮ ਹੈ, ਅਸਲੀ ਸੇਵਾ-ਪੂਜਾ ਹੈ ਸਾਲਗ੍ਰਾਮ ਦੀ । ਮੂਰਤੀ ਦਾ ਪੁਜਾਰੀ ਸਾਲਗ੍ਰਾਮ ਦੀ ਮੂਰਤੀ ਨੂੰ ਸਵੇਰੇ ਇਸ਼ਨਾਨ ਕਰਾਂਦਾ ਹੈ ਤੇ ਭੋਗ ਲਵਾਂਦਾ ਹੈ । ਪਰ ਜਲਾਂ ਥਲਾਂ ਵਿਚ ਹਰ ਥਾਂ ਵੱਸਣ ਵਾਲਾ ਹਰੀ-ਸਾਲਗ੍ਰਾਮ ਅੱਠੇ ਪਹਰ ਹੀ ਪਾਣੀਆਂ ਦਾ ਇਸ਼ਨਾਨ ਕਰਨ ਵਾਲਾ ਹੈ ਅਤੇ ਸਭ ਜੀਵਾਂ ਦੇ ਅੰਦਰ ਬੈਠ ਕੇ ਸਦਾ ਹੀ ਭੋਗ ਲਾਂਦਾ ਰਹਿੰਦਾ ਹੈ । ਸਿਰਫ਼ ਮੰਦਰ ਵਿਚ ਸੁਣੇ ਜਾਣ ਦੇ ਥਾਂ ਉਸ ਹਰੀ-ਸਾਲਗ੍ਰਾਮ ਦੀ ਰਜ਼ਾ ਦਾ ਘੰਟਾ ਸਾਰੇ ਜਗਤ ਵਿਚ ਹੀ ਸੁਣਿਆ ਜਾ ਰਿਹਾ ਹੈ ।

ਉਹ ਹਰੀ-ਸਾਲਗ੍ਰਾਮ ਹਰੇਕ ਸਰੀਰ ਵਿਚ ਵੱਸ ਰਿਹਾ ਹੈ, ਹਰੇਕ ਦਾ ਹਿਰਦਾ ਹੀ ਉਸ ਦਾ ਠਾਕਰਾਂ ਵਾਲਾ ਡੱਬਾ ਹੈ ।

(੪) ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ ਭਟਕਣਾ ਵਿਚ ਪੈ ਕੇ ਕੁਰਾਹੇ ਤੁਰਿਆ ਫਿਰਦਾ ਹੈ । ਮੂਰਤੀ-ਪੂਜਾ ਕਰ ਕੇ ਪਾਣੀ ਹੀ ਰਿੜਕਦਾ ਹੈ, ਇਹ ਵਿਅਰਥ ਮਿਹਨਤ ਕਰ ਕੇ ਆਤਮਕ ਮੌਤ ਸਹੇੜਦਾ ਰਹਿੰਦਾ ਹੈ । ਪਰਮਾਤਮਾ ਤਾਂ ਹਰੇਕ ਮਨੁੱਖ ਦੇ ਹਿਰਦੇ-ਘਰ ਵਿਚ ਵੱਸਦਾ ਹੈ, ਪਰ ਆਤਮਕ ਜੀਵਨ ਵਲੋਂ ਖੁੰਝਿਆ ਹੋਇਆ ਮਨੁੱਖ ਪੱਥਰ ਦੀ ਮੂਰਤੀ ਲੈ ਕੇ ਆਪਣੇ ਗਲ ਵਿਚ ਲਟਕਾਈ ਫਿਰਦਾ ਹੈ । ਪੱਥਰ ਦੀ ਬੇੜੀ ਨਦੀ ਤੋਂ ਪਾਰ ਨਹੀਂ ਲੰਘਾ ਸਕਦੀ । ਪੱਥਰ ਦੀ ਮੂਰਤੀ ਦੀ ਪੂਜਾ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਲੰਘਾ ਸਕਦੀ ।

ਜਿਹੜਾ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ, ਉਸ ਨੂੰ ਉਹ ਸਿਰਜਣਹਾਰ ਕਰਤਾਰ ਪਾਣੀ ਵਿਚ ਧਰਤੀ ਵਿਚ ਆਕਾਸ਼ ਵਿਚ ਹਰ ਥਾਂ ਵੱਸਦਾ ਦਿੱਸਦਾ ਹੈ ।

(੫) ਕਬੀਰ ਜੀ ਦੇ ਭੈਰਉ ਰਾਗ ਦੇ ਇਕ ਸ਼ਬਦ ਦੇ ਪਰਥਾਇ ਗੁਰੂ ਅਰਜਨ ਸਾਹਿਬ ਜੀ ਨੇ ਇਕ ਸ਼ਬਦ ਲਿਖ ਕੇ ਕਬੀਰ ਜੀ ਦੇ ਸ਼ਬਦਾਂ ਦੇ ਸੰਗ੍ਰਹਿ ਵਿਚ ਹੀ ਦਰਜ ਕੀਤਾ ਹੈ । ਉਸ ਵਿਚ ਨਾਮ ਭੀ ਕਬੀਰ ਜੀ ਦਾ ਹੀ ਦਿੱਤਾ ਹੈ । ਸਿਰਫ਼ ਸਿਰਲੇਖ "ਮਹਲਾ ੫" ਤੋਂ ਪਤਾ ਮਿਲਦਾ ਹੈ ਕਿ ਇਹ ਸ਼ਬਦ ਗੁਰੂ ਅਰਜਨ ਸਾਹਿਬ ਦਾ

ਹੈ । ਉਸ ਸ਼ਬਦ ਵਿਚ ਆਪ ਲਿਖਦੇ ਹਨ—ਪਰਮਾਤਮਾ ਸਭ ਜੀਵਾਂ ਵਿਚ ਵਿਆਪਕ ਹੋ ਕੇ ਸਭ ਦੇ ਅੰਦਰ ਬੋਲਦਾ ਹੈ ਸਭ ਨੂੰ ਜਿੰਦ ਦੇਣ ਵਾਲਾ ਹੈ । ਪਰ ਪੱਥਰ ਨਿਰਜਿੰਦ ਹੈ । ਪੱਥਰ ਦੀ ਮੂਰਤੀ ਬਣਾ ਕੇ ਉਸ ਨੂੰ ਪਰਮਾਤਮਾ ਦੀ ਮੂਰਤੀ ਆਖਣਾ ਗ਼ਲਤ ਰਸਤਾ ਹੈ । ਉਸ ਮੂਰਤੀ ਅੱਗੇ ਮੱਥੇ ਟੇਕਣੇ ਵਿਅਰਥ ਉੱਦਮ ਹੈ । ਪੱਥਰ ਦੀ ਮੂਰਤੀ ਬੋਲ ਨਹੀਂ ਸਕਦੀ, ਕੁਝ ਦੇ ਨਹੀਂ ਸਕਦੀ ।

ਪਰਮਾਤਮਾ ਹਰੇਕ ਦੇ ਅੰਦਰ ਵੱਸਦਾ ਹੈ । ਪੱਥਰ ਦੀ ਮੂਰਤੀ ਨੂੰ ਪਰਮਾਤਮਾ ਸਮਝਣ ਦੇ ਥਾਂ ਆਪਣੇ ਅੰਦਰ-ਵੱਸਦੇ ਪਰਮਾਤਮਾ ਨਾਲ ਸਭ ਦੇ ਅੰਦਰ-ਵੱਸਦੇ ਪਰਮਾਤਮਾ ਨਾਲ ਸਿਮਰਨ ਦੀ ਰਾਹੀਂ ਡੂੰਘੀ ਸਾਂਝ ਬਣਾਓ ।

(੬) ਫੁੱਲਾਂ ਤੇ ਪੱਤਰਾਂ ਦੇ ਟਾਕਰੇ ਤੇ ਪੱਥਰ ਆਦਿਕ ਦੀ ਮੂਰਤੀ ਨਿਰਜਿੰਦ ਹੈ । ਨਿਰਜਿੰਦ ਦੀ ਪੂਜਾ ਵਾਸਤੇ ਉਸ ਦੇ ਅੱਗੇ ਸਜਿੰਦ ਫੁੱਲ ਪੱਤਰ ਲਿਆ ਕੇ ਰੱਖਣੇ ਜੀਵਨ ਦਾ ਸਹੀ ਰਸਤਾ ਨਹੀਂ ਹੈ ।

ਮੂਰਤੀ ਘੜਨ ਵਾਲੇ ਨੇ ਪੱਥਰ ਘੜ ਕੇ ਤੇ ਘੜਨ ਵੇਲੇ ਮੂਰਤੀ ਦੀ ਛਾਤੀ ਉਤੇ ਪੈਰ ਰੱਖ ਕੇ ਮੂਰਤੀ ਤਿਆਰ ਕੀਤੀ । ਜੇ ਇਹ ਮੂਰਤੀ ਅਸਲ ਦੇਵਤਾ ਹੈ ਤਾਂ ਇਸ ਨਿਰਾਦਰੀ ਦੇ ਕਾਰਨ ਘੜਨ ਵਾਲੇ ਨੂੰ ਦੰਡ ਦੇਂਦੀ ।

ਭੱਤ, ਲੱਪੀ, ਪੰਜੀਰੀ ਆਦਿਕ ਜਿਹੜੇ ਪਦਾਰਥ ਮੂਰਤੀ ਦੇ ਅੱਗੇ ਭੇਟਾ ਰੱਖੀਦੇ ਹਨ ਉਹਨਾਂ ਨੂੰ ਮੂਰਤੀ ਖਾ ਨਹੀਂ ਸਕਦੀ, ਉਸ ਦਾ ਪੁਜਾਰੀ ਹੀ ਖਾਂਦਾ ਹੈ ।

ਅਸਲ ਜੀਊਂਦਾ-ਜਾਗਦਾ ਦੇਵਤਾ ਪਰਮਾਤਮਾ ਆਪ ਹੈ ਉਹ ਸਭ ਜੀਵਾਂ ਦੇ ਅੰਦਰ ਵੱਸਦਾ ਹੈ ।

ਨੋਟ ! ਕੁਝ ਸੱਜਣ ਅੱਜ-ਕਲ੍ਹ ਇਹ ਨਵੀਂ ਰੀਤ ਚਲਾ ਰਹੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰੋਟੀ ਦਾ ਥਾਲ ਲਿਆ ਕੇ ਰੱਖਦੇ ਹਨ ਤੇ ਭੋਗ ਲਵਾਂਦੇ ਹਨ । ਕੀ ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੂਰਤੀ ਦਾ ਦਰਜਾ ਦੇ ਕੇ ਨਿਰਾਦਰੀ ਨਹੀਂ ਕੀਤੀ ਜਾ ਰਹੀ ? ਪੰਥ ਨੂੰ ਸੁਚੇਤ ਰਹਿਣ ਦੀ ਲੋੜ ਹੈ ।

(੭) ਮੂਰਤੀ ਦਾ ਪੁਜਾਰੀ ਪਾਣੀ ਦਾ ਘੜਾ ਲਿਆ ਕੇ ਮੂਰਤੀ ਨੂੰ ਇਸ਼ਨਾਨ ਕਰਾਂਦਾ ਹੈ । ਪਰ ਸੋਚ ਕੇ ਵੇਖੋ । ਪਾਣੀ ਵਿਚ ਬਤਾਲੀ ਲੱਖ ਜੂਨਾਂ ਦੇ ਜੀਵ ਵੱਸਦੇ ਹਨ; ਉਹ ਹਰ ਵੇਲੇ ਪਾਣੀ ਨੂੰ ਜੂਠਾ ਕਰ ਰਹੇ ਹਨ । ਫਿਰ, ਉਹਨਾਂ ਜੀਵਾਂ ਵਿਚ ਭੀ ਪਰਮਾਤਮਾ ਆਪ ਵੱਸਦਾ ਹੈ ਤੇ ਇਸ ਤਰ੍ਹਾਂ ਹਰ ਵੇਲੇ ਹੀ ਇਸ਼ਨਾਨ ਕਰ ਰਿਹਾ ਹੈ । ਉਸ ਨੂੰ ਕਿਸੇ ਵੱਖਰੇ ਉਚੇਚੇ ਇਸ਼ਨਾਨ ਦੀ ਕੀਹ ਲੋੜ ?

ਪੁਜਾਰੀ ਫੁੱਲਾਂ ਦੀ ਮਾਲਾ ਲਿਆ ਕੇ ਮੂਰਤੀ ਦੇ ਅੱਗੇ ਭੇਟ ਕਰਦਾ ਹੈ, ਪਰ ਇਹਨਾਂ ਫੁੱਲਾਂ ਨੂੰ ਤਾਂ ਭੌਰਿਆਂ ਨੇ ਪਹਿਲਾਂ ਹੀ ਜੂਠਾ ਕਰ ਦਿੱਤਾ ਹੁੰਦਾ ਹੈ । ਫਿਰ, ਉਹਨਾਂ ਭੌਰਿਆਂ ਵਿਚ ਵੱਸਦਾ ਪਰਮਾਤਮਾ ਤਾਂ ਅੱਗੇ ਹੀ ਫੁੱਲਾਂ ਦੀ ਸੁਗੰਧੀ ਲੈ ਰਿਹਾ ਹੈ । ਮੂਰਤੀ ਅੱਗੇ ਇਸ ਉਚੇਚੀ ਭੇਟਾ ਦਾ ਕੀਹ ਲਾਭ ?

ਪੁਜਾਰੀ ਦੁੱਧ ਦੀ ਖੀਰ ਰਿੰਨ੍ਹ ਕੇ ਮੂਰਤੀ ਦੇ ਅੱਗੇ ਪੇਸ਼ ਕਰਦਾ ਹੈ ਭੋਗ ਲਵਾਣ ਲਈ । ਪਰ ਜਿਸ ਦੁੱਧ ਦੀ ਇਹ ਖੀਰ ਬਣੀ, ਗਾਂ ਦਾ ਵੱਛਾ ਉਸ ਨੂੰ ਪਹਿਲਾਂ ਹੀ ਚੁੰਘ ਕੇ ਜੂਠਾ ਕਰ ਚੁਕਾ ਹੁੰਦਾ ਹੈ । ਭੇਟਾ ਕੀਤੀ ਖੀਰ ਭੀ ਜੂਠੀ । ਉਂਞ ਪਰਮਾਤਮਾ ਤਾਂ ਉਸ ਵੱਛੇ ਵਿਚ ਬੈਠਾ ਪਹਿਲਾਂ ਹੀ ਦੁੱਧ ਚੁੰਘ ਲੈਂਦਾ ਹੈ, ਇਸ ਉਚੇਚੀ ਖੀਰ ਦੀ ਉਸ ਨੂੰ ਕੀਹ ਲੋੜ ?

ਪਰਮਾਤਮਾ ਸਭ ਜੀਵਾਂ ਵਿਚ ਵਿਆਪਕ ਹੋ ਕੇ ਸਾਰੇ ਪਦਾਰਥ ਭੋਗ ਰਿਹਾ ਹੈ; ਉਸ ਨੂੰ ਕਿਸੇ ਉਚੇਚੀ ਭੇਟਾ ਦੀ ਲੋੜ ਨਹੀਂ ।

(੮) ਪੂਜਾ ਕਰ ਕੇ ਮਨੁੱਖ ਵਧ ਤੋਂ ਵਧ ਜੋ ਲਾਭ ਖੱਟ ਸਕਦਾ ਹੈ ਉਹ ਇਹ ਹੈ ਕਿ ਪੁਜਾਰੀ ਆਪਣੇ ਪੂਜਯ ਦਾ ਰੂਪ ਬਣ ਜਾਏ । ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੀਆਂ ਅਨੇਕਾਂ ਲਹਿਰਾਂ ਪੈ ਰਹੀਆਂ ਹਨ ਜਿਨ੍ਹਾਂ ਵਿਚ ਮਨੁੱਖ

ਦੀ ਜੀਵਨ-ਨਈਆ ਹਰ ਵੇਲੇ ਡੋਲਦੀ ਰਹਿੰਦੀ ਹੈ । ਇਨ੍ਹਾਂ ਵਿਕਾਰਾਂ ਤੋਂ ਬਚਾਣਾ ਕਿਸੇ ਦੇਵੀ ਦੇਵਤੇ ਦੇ ਵੱਸ ਦੀ ਗੱਲ ਨਹੀਂ । ਮਨੁੱਖ ਦੇ ਆਤਮਕ ਜੀਵਨ ਨੂੰ ਪਰਮਾਤਮਾ ਦਾ ਸਿਮਰਨ ਹੀ ਉੱਚਾ ਕਰ ਸਕਦਾ ਹੈ ਕਿਉਂਕਿ ਪਰਮਾਤਮਾ ਹੀ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ ।

(੯) ਮੂਰਤੀਆਂ ਦੇ ਪੁਜਾਰੀ ਲੋਕ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨੂੰ ਆਪਣੇ ਵਲੋਂ ਸੁੱਚੇ ਜਲ ਫੁੱਲ ਅਤੇ ਦੁੱਧ ਆਦਿਕ ਦੀ ਭੇਟਾ ਨਾਲ ਪ੍ਰਸੰਨ ਕਰਨ ਦੇ ਜਤਨ ਕਰਦੇ ਹਨ, ਪਰ ਇਹ ਚੀਜ਼ਾਂ ਮੂਰਤੀ ਤਕ ਪਹੁੰਚਣ ਤੋਂ ਪਹਿਲਾਂ ਹੀ ਜੂਠੀਆਂ ਹੋ ਜਾਂਦੀਆਂ ਹਨ ।

ਦੁੱਧ ਨੂੰ ਥਣਾਂ ਤੋਂ ਹੀ ਵੱਛੇ ਨੇ ਜੂਠਾ ਕਰ ਦਿੱਤਾ ਹੁੰਦਾ ਹੈ, ਫੁੱਲ ਨੂੰ ਭੌਰਾ ਸੁੰਘ ਕੇ ਜੂਠਾ ਕਰ ਜਾਂਦਾ ਹੈ, ਪਾਣੀ ਨੂੰ ਮੱਛੀ ਜੂਠਾ ਕਰਦੀ ਰਹਿੰਦੀ ਹੈ, ਚੰਦਨ ਦੇ ਬੂਟੇ ਦੇ ਦੁਆਲੇ ਸੱਪ ਚੰਬੜੇ ਰਹਿੰਦੇ ਹਨ ।

ਪਰ ਪਰਮਾਤਮਾ ਭੇਟ ਮੰਗਦਾ ਹੈ ਸੁੱਚੇ ਮਨ ਦੀ ਸੁੱਚੇ ਤਨ ਦੀ । ਗੁਰੂ ਦੀ ਸਰਨ ਪੈ ਕੇ ਮਿਲਿਆ ਉੱਚਾ ਆਚਰਨ ਹੀ ਪ੍ਰਭੂ-ਮਿਲਾਪ ਦੇ ਰਸਤੇ ਪਾਂਦਾ ਹੈ । ਉੱਚਾ ਆਚਰਨ ਮਿਲਦਾ ਹੈ ਉੱਚਤਾ ਦੇ ਸੋਮੇ ਪਰਮਾਤਮਾ ਦੀ ਯਾਦ ਤੋਂ ।

(੧੦) ਮਨੁੱਖ ਆਪਣੇ ਜੀਵਨ-ਸਫ਼ਰ ਵਿਚ ਜਿਹੜੇ ਭੀ ਚੰਗੇ ਜਾਂ ਮੰਦੇ ਕਰਮ ਕਰਦਾ ਹੈ ਉਹਨਾਂ ਦੇ ਸੰਸਕਾਰ ਉਸ ਦੇ ਮਨ ਵਿਚ ਉੱਕਰਦੇ ਜਾਂਦੇ ਹਨ । ਫਿਰ ਉਹ ਸੰਸਕਾਰ ਅਗਾਂਹ ਮੌਕਾ ਮਿਲਣ ਤੇ ਉਹੋ ਜਿਹੇ ਕਰਮ ਕਰਨ ਵਲ ਪ੍ਰੇਰਦੇ ਜਾਂਦੇ ਹਨ । ਇਸ ਤਰ੍ਹਾਂ ਮਨੁੱਖ ਆਪਣੇ ਕੀਤੇ ਕਰਮਾਂ ਦੇ ਗੇੜ ਵਿਚ ਫਸਿਆ ਰਹਿੰਦਾ ਹੈ ।

ਜਿਹੜਾ ਮਨੁੱਖ ਪਰਮਾਤਮਾ ਦੇ ਸਿਮਰਨ ਵਿਚ ਲੱਗਦਾ ਹੈ ਉਸ ਦੇ ਅੰਦਰ ਇਹ ਸੰਸਕਾਰ ਬਣਨੇ ਸ਼ੁਰੂ ਹੋ ਜਾਂਦੇ ਹਨ । ਜਿਉਂ ਜਿਉਂ ਇਹ ਸੰਸਕਾਰ ਪ੍ਰਬਲ ਹੁੰਦੇ ਹਨ ਤਿਉਂ ਤਿਉਂ ਪਹਿਲੇ ਕੀਤੇ ਕਰਮਾਂ ਦੇ ਸੰਸਕਾਰ ਕਮਜ਼ੋਰ ਹੋ ਕੇ ਮਿਟਦੇ ਜਾਂਦੇ ਹਨ । ਆਖ਼ਰ ਇਸ ਤਰ੍ਹਾਂ ਮਨੁੱਖ ਕਰਮਾਂ ਦੇ ਗੇੜ ਵਿਚੋਂ ਬਚ ਨਿਕਲਦਾ ਹੈ ।

ਪਰ ਕਿਸੇ ਵੱਡੇ ਤੋਂ ਵੱਡੇ ਦੇਵੀ ਦੇਵਤੇ ਦੀ ਪੂਜਾ ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਮਿਟਾ ਨਹੀਂ ਸਕਦੀ । ਪੁਰਾਣਾਂ ਦੀਆਂ ਸਾਖੀਆਂ ਵਲ ਧਿਆਨ ਮਾਰ ਕੇ ਵੇਖ ਲਵੋ—(ੳ) ਸ਼ਿਵ ਜੀ ਦੇ ਮੱਥੇ ਉਤੇ ਵੱਸਣ ਵਾਲੇ ਅਤੇ ਨਿੱਤ ਗੰਗਾ ਵਿਚ ਇਸ਼ਨਾਨ ਕਰਨ ਵਾਲੇ ਚੰਦ੍ਰਮਾ ਦਾ ਕਲੰਕ ਦੂਰ ਨਹੀਂ ਹੋਇਆ ਅਜੇ ਤਕ । (ਅ) ਸੂਰਜ ਦਾ ਰਥਵਾਹੀ ਅਤੇ ਗਰੁੜ ਦਾ ਭਰਾ ਅਰੁਣ ਪਿੰਗਲਾ ਹੀ ਹੈ ਹੁਣ ਤਕ । (ੲ) ਜਿਸ ਸ਼ਿਵ ਜੀ ਨੂੰ ਹੋਰਨਾਂ ਦੇ ਪਾਪ ਦੂਰ ਕਰ ਸਕਣ ਵਾਲਾ ਮੰਨਿਆ ਜਾ ਰਿਹਾ ਹੈ ਜਦੋਂ ਉਸ ਨੇ ਬ੍ਰਹਮਾ ਦਾ ਇਕ ਸਿਰ ਵੱਢਿਆ ਤਾਂ ਉਹ ਖੋਪਰੀ ਬ੍ਰਹਮ-ਹੱਤਿਆ ਦੇ ਪਾਪ ਦੇ ਕਾਰਨ ਉਸ ਦੇ ਹੱਥ ਨਾਲ ਹੀ ਚੰਬੜੀ ਰਹੀ । (ਸ) ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ ਮੰਨੇ ਜਾ ਰਹੇ ਹਨ, ਸਾਰੀਆਂ ਨਦੀਆਂ ਦਾ ਨਾਥ ਮੰਨਿਆ ਜਾ ਰਿਹਾ ਹੈ । ਪਰ ਪੜ੍ਹ ਵੇਖੋ ਟਟੀਹਰੀ ਦੇ ਅੰਡਿਆਂ ਦੀ ਸਾਖੀ । ਸਮੁੰਦਰ ਅਜੇ ਤਕ ਖਾਰਾ ਹੈ । (ਹ) ਹਨੂਮਾਨ ਨੇ ਸ੍ਰੀ ਰਾਮਚੰਦਰ ਜੀ ਦੀ ਸਿਰੋਂ ਪਰੇ ਸੇਵਾ ਕਰ ਵਿਖਾਈ, ਪਰ ਉਸ ਨੂੰ ਉਹਨਾਂ ਤੋਂ ਲੱਕ ਦਾ ਕੱਛਾ ਹੀ ਨਸੀਬ ਹੋਇਆ । ਪੂਰਬਲੇ ਕਰਮਾਂ ਦੀ ਖੇਡ ਨਾਹ ਮਿਟ ਸਕੀ ।

ਪਰਮਾਤਮਾ ਦਾ ਸਿਮਰਨ ਹੀ ਕਰਮਾਂ ਦੇ ਗੇੜ ਤੋਂ ਬਚਾਂਦਾ ਹੈ ।

## 20. ighsq-iqAwg

੧. ਸੂਹੀ ਮ: ੧—ਜੋਗੁ ਨ ਖਿੰਥਾ, ਜੋਗੁ ਨ ਡੰਡੈ—ਪੰਨਾ ੭੩੦

੨. ਰਾਮਕਲੀ ਸਿਧ ਗੋਸਟਿ ਮ: ੧—ਹਾਟੀ ਬਾਟੀ ਰਹਹਿ ਨਿਰਾਲੇ—ਪੰਨਾ ੯੩੮

੩. ਪਉੜੀ ਮ: ੧ (ਮਲਾਰ ਕੀ ਵਾਰ)—ਇਕਿ ਵਣਖੰਡਿ ਬੈਸਹਿ ਜਾਇ—ਪੰਨਾ ੧੨੮੪

੪. ਪਉੜੀ ਮ: ੪ (ਸੋਰਠਿ ਕੀ ਵਾਰ)—ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ—ਪੰਨਾ ੬੪੮

੫. ਭੈਰਉ ਮ: ੫—ਪ੍ਰਥਮੇ ਛੋਡੀ ਪਰਾਈ ਨਿੰਦਾ—ਪੰਨਾ ੧੧੪੭

੬. ਧਨਾਸਰੀ ਮ: ੯—ਕਾਹੇ ਰੇ ਬਨ ਖੋਜਨ ਜਾਈ—ਪੰਨਾ ੬੮੪

੭. ਗਉੜੀ ਕਬੀਰ ਜੀ—ਨਗਨ ਫਿਰਤ ਜੌ ਪਾਈਐ ਜੋਗੁ—ਪੰਨਾ ੩੨੪

੮. ਬਿਲਾਵਲੁ ਕਬੀਰ ਜੀ—ਗ੍ਰਿਹੁ ਤਜਿ ਬਨ ਖੰਡ ਜਾਈਐ—ਪੰਨਾ ੮੫੫

੯. ਗੂਜਰੀ ਤ੍ਰਿਲੋਚਨ ਜੀ—ਅੰਤਰੁ ਮਲਿ, ਨਿਰਮਲੁ ਨਹੀ ਕੀਨਾ—ਪੰਨਾ ੫੨੫

**ਭਾਵ**:—

(੧) ਗੋਦੜੀ ਪਹਿਨ ਲੈਣਾ, ਡੰਡਾ ਹੱਥ ਵਿਚ ਫੜ ਲੈਣਾ, ਪਿੰਡੇ ਉਤੇ ਸੁਆਹ ਮਲ ਲੈਣੀ, ਕੰਨਾਂ ਵਿਚ ਮੁੰਦ੍ਰਾਂ ਪਾ ਲੈਣੀਆਂ, ਤੇ ਸਿਰ ਮੁਨਾ ਲੈਣਾ—ਪਰਮਾਤਮਾ ਨਾਲ ਮਿਲਾਪ ਦੇ ਇਹ ਸਾਧਨ ਨਹੀਂ ਹਨ ।

ਘਰੋਂ ਬਾਹਰ ਮੜ੍ਹੀਆਂ ਵਿਚ ਮਸਾਣਾਂ ਵਿਚ ਰਹਿਣਾ, ਸਮਾਧੀਆਂ ਲਾਣੀਆਂ, ਦੇਸ ਪਰਦੇਸ ਵਿਚ ਭੌਂਦੇ ਫਿਰਨਾ, ਤੀਰਥਾਂ ਤੇ ਇਸ਼ਨਾਨ ਕਰਨੇ—ਇਹ ਹੀਲੇ ਪਰਮਾਤਮਾ ਨਾਲ ਮਨੁੱਖ ਦਾ ਮੇਲ ਨਹੀਂ ਕਰਾ ਸਕਦੇ ।

ਪਰਮਾਤਮਾ ਨਾਲ ਮਿਲਾਪ ਦਾ ਅਭਿਆਸ ਇਉਂ ਕਰਨਾ ਚਾਹੀਦਾ ਹੈ ਕਿ ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਹੀ ਮਨੁੱਖ ਵਿਕਾਰਾਂ ਵਲੋਂ ਪਰੇ ਹਟਿਆ ਰਹੇ । ਕਿਰਤ-ਕਾਰ ਭੀ ਕਰੇ ਤੇ ਪਰਮਾਤਮਾ ਦੀ ਯਾਦ ਵਿਚ ਭੀ ਜੁੜੇ । ਜਦੋਂ ਮਾਇਆ ਦੇ ਮੋਹ ਦੀ ਕਾਲਖ ਵਿਚ ਰਹਿੰਦਿਆਂ ਹੀ ਮਾਇਆ ਤੋਂ ਨਿਰਲੇਪ ਪ੍ਰਭੂ ਵਿਚ ਜੁੜ ਸਕੀਏ, ਤਦੋਂ ਪ੍ਰਭੂ-ਮਿਲਾਪ ਦੀ ਜਾਚ ਆ ਜਾਂਦੀ ਹੈ ।

(੨) ਜਦੋਂ ਅੱਚਲ-ਵਟਾਲੇ ਦੇ ਮੇਲੇ ਤੇ ਗੁਰੂ ਨਾਨਕ ਦੇਵ ਜੀ ਜੋਗੀਆਂ ਨੂੰ ਜਾ ਕੇ ਮਿਲੇ ਤਾਂ ਜੋਗੀਆਂ ਫ਼ਖ਼ਰ ਨਾਲ ਆਖਿਆ ਕਿ ਅਸੀ ਦੁਨੀਆ ਦੇ ਝੰਬੇਲਿਆਂ ਤੋਂ ਵੱਖਰੇ ਜੰਗਲ ਵਿਚ ਕਿਸੇ ਰੁੱਖ-ਬਿਰਖ ਹੇਠ ਗਾਜਰ-ਮੂਲੀ ਉਤੇ ਗੁਜ਼ਾਰਾ ਕਰਦੇ ਹਾਂ, ਤੀਰਥਾਂ ਉਤੇ ਇਸ਼ਨਾਨ ਕਰਦੇ ਹਾਂ । ਇਸ ਤਰ੍ਹਾਂ ਸਾਡੇ ਮਨ ਨੂੰ ਮਾਇਆ ਦੀ ਮੈਲ ਨਹੀਂ ਲੱਗਦੀ ।

ਗੁਰੂ ਨਾਨਕ ਦੇਵ ਜੀ ਨੇ ਆਖਿਆ ਕਿ ਗ੍ਰਿਹਸਤ ਨੂੰ ਛੱਡ ਕੇ ਜੰਗਲਾਂ ਵਿਚ ਜਾ ਵੱਸਣਾ ਮਾਇਆ ਦੇ ਮੋਹ ਤੋਂ ਬਚਣ ਦਾ ਸਹੀ ਰਸਤਾ ਨਹੀਂ ਹੈ । ਚਾਹੀਦਾ ਇਹ ਹੈ ਕਿ ਦੁਨੀਆ ਦੀ ਕਿਰਤ-ਕਾਰ ਕਰਦਿਆਂ ਮਨੁੱਖ ਧੰਧਿਆਂ ਵਿਚ ਹੀ ਗ਼ਰਕ ਨਾਹ ਹੋ ਜਾਏ, ਪਰਾਏ ਘਰ ਵਲ ਆਪਣੇ ਮਨ ਨੂੰ ਡੋਲਣ ਨਾਹ ਦੇਵੇ । ਪਰ ਇਹ ਤਦੋਂ ਹੀ ਹੋ ਸਕਦਾ ਹੈ ਜੇ ਮਨੁੱਖ ਗੁਰੂ ਦੇ ਦੱਸੇ ਹੋਏ ਰਸਤੇ ਉਤੇ ਤੁਰਦਾ ਹੋਇਆ ਸਦਾ ਪਰਮਾਤਮਾ ਦੀ ਯਾਦ ਵਿਚ ਆਪਣੇ ਮਨ ਨੂੰ ਜੋੜੀ ਰੱਖੇ ।

(੩) ਕਈ ਮਨੁੱਖ ਐਸੇ ਹਨ ਜਿਹੜੇ ਘਰ ਛੱਡ ਕੇ ਜੰਗਲ ਵਿਚ ਜਾ ਟਿਕਦੇ ਹਨ ਅਤੇ ਮੋਨ ਧਾਰੀ ਰੱਖਦੇ ਹਨ । ਕਈ ਮਨੁੱਖ ਕਿਸੇ ਤੀਰਥ ਦੇ ਠੰਢੇ-ਠਾਰ ਪਾਣੀ ਵਿਚ ਖਲੋ ਕੇ ਆਪਣੇ ਸਰੀਰ ਨੂੰ ਠਾਰਦੇ ਹਨ । ਕਈ ਅਜਿਹੇ ਹਨ ਜੋ ਪਿੰਡੇ ਉਤੇ ਸੁਆਹ ਮਲੀ ਰੱਖਦੇ ਹਨ, ਕਦੇ ਸਰੀਰ ਨੂੰ ਸਾਫ਼ ਨਹੀਂ ਕਰਦੇ । ਕਈ ਮਨੁੱਖਾਂ ਨੇ ਲੰਮੀਆਂ ਲੰਮੀਆਂ ਜਟਾਂ ਸਿਰ ਉਤੇ ਵਧਾ ਲਈਆਂ ਹੁੰਦੀਆਂ ਹਨ । ਕਈ ਮਨੁੱਖ ਦਿਨ ਰਾਤ ਨੰਗੇ ਤੁਰੇ ਫਿਰਦੇ ਹਨ, ਤੇ, ਕਈ ਐਸੇ ਹਨ ਜੋ ਧੂਣੀਆਂ ਤਪਾ ਕੇ ਸਦਾ ਆਪਣੇ ਸਰੀਰ ਨੂੰ ਸੇਕਦੇ ਰਹਿੰਦੇ ਹਨ ।

ਪਰਮਾਤਮਾ ਦੇ ਦਰ ਤੇ ਉਹੀ ਮਨੁੱਖ ਪਰਵਾਨ ਹਨ ਜਿਹੜੇ ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਸਦਾ ਪਰਮਾਤਮਾ ਦਾ ਨਾਮ ਸਿਮਰਦੇ ਹਨ ।

(੪) ਘਰ ਛੱਡ ਕੇ ਜੰਗਲੀਂ ਨਹੀਂ ਜਾ ਵੱਸਣਾ । ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਦਾ ਮਾਇਆ ਨੂੰ ਵਰਤਣਾ, ਖਾਣਾ ਪਹਿਨਣਾ ਸਭ ਕੁਝ ਪਵਿੱਤਰ ਹੈ । ਉਹਨਾਂ ਦੇ ਘਰ ਮੰਦਰ ਮਹਲ ਆਦਿਕ ਸਭ ਪਵਿੱਤਰ ਹਨ, ਕਿਉਂਕ ਉਹਨਾਂ ਘਰਾਂ ਵਿਚ ਆ ਕੇ ਸਿੱਖ ਸੇਵਕ ਅੱਭਿਆਗਤ ਸੁਖ ਲੈਂਦੇ ਹਨ । ਜਿਹੜੇ ਮਨੁੱਖ ਪਰਮਾਤਮਾ ਦੀ ਯਾਦ ਨਹੀਂ ਭੁਲਾਂਦੇ, ਉਹਨਾਂ ਦੇ ਸਾਰੇ ਕੰਮ-ਕਾਜ ਪਵਿੱਤਰ ਹੁੰਦੇ ਹਨ ।

(੫) ਘਰ ਛੱਡ ਕੇ ਫ਼ਕੀਰ ਬਣਿਆਂ ਤਿਆਗੀ ਨਹੀਂ ਬਣ ਸਕੀਦਾ । ਅਸਲ ਤਿਆਗੀ ਉਹ ਹੈ ਜੋ ਘਰ ਵਿਚ ਰਹਿੰਦਾ ਹੋਇਆ ਹੀ ਪਰਮਾਤਮਾ ਦਾ ਨਾਮ ਸਿਮਰਦਾ ਹੈ । ਅਜਿਹਾ ਕੋਈ ਵਿਰਲਾ ਹੀ ਹੁੰਦਾ ਹੈ ।

ਅਜਿਹਾ ਮਨੁੱਖ ਸਿਮਰਨ ਦੀ ਬਰਕਤਿ ਨਾਲ ਪਰਾਈ ਨਿੰਦਾ ਦਾ ਤਿਆਗ ਕਰਦਾ ਹੈ, ਲੋਭ ਮੋਹ ਆਦਿਕ ਵਿਕਾਰਾਂ ਨੂੰ ਆਪਣੇ ਨੇੜੇ ਨਹੀਂ ਆਉਣ ਦੇਂਦਾ । ਉਹ ਮਨੁੱਖ ਹਉਮੈ ਛੱਡਦਾ ਹੈ, ਕਾਮਾਦਿਕ ਵਿਕਾਰ ਉਸ ਉਤੇ ਵਾਰ ਨਹੀਂ ਕਰ ਸਕਦੇ । ਕਿਸੇ ਦੇ ਚੰਗੇ ਮੰਦੇ ਸਲੂਕ ਦੀ ਪਰਵਾਹ ਨਾਹ ਕਰ ਕੇ ਉਹ ਸਭ ਨਾਲ ਮਿੱਤਰਾਂ ਵਾਲਾ ਸਲੂਕ ਕਰਦਾ ਹੈ ।

(੬) ਪਰਮਾਤਮਾ ਨੂੰ ਲੱਭਣ ਵਾਸਤੇ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ, ਉਹ ਹਰੇਕ ਜੀਵ ਦੇ ਅੰਦਰ ਵੱਸਦਾ ਹੈ । ਜਿਵੇਂ ਫੁੱਲ ਵਿਚ ਸੁਗੰਧੀ ਵੱਸਦੀ ਹੈ ਜਿਵੇਂ ਸ਼ੀਸ਼ੇ ਵਿਚ ਸ਼ੀਸ਼ਾ ਵੇਖਣ ਵਾਲੇ ਦਾ ਅਕਸ ਵੱਸਦਾ ਹੈ, ਤਿਵੇਂ ਪਰਮਾਤਮਾ ਹਰੇਕ ਜੀਵ ਦੇ ਅੰਦਰ ਵੱਸਦਾ ਹੈ, ਤੇ, ਰਹਿੰਦਾ ਭੀ ਹੈ ਨਿਰਲੇਪ ।

ਪਰ ਵੇਖੋ ਮਨੁੱਖ ਦੇ ਭਾਗ ! ਵਰਖਾ ਰੁੱਤੇ ਕਿਸੇ ਥਾਂ ਬਹੁਤਾ ਚਿਰ ਪਾਣੀ ਖਲੋਤਾ ਰਹੇ ਤਾਂ ਉਥੇ ਧਰਤੀ ਉਤੇ ਹਰੇ ਰੰਗ ਦਾ ਜਾਲਾ ਬਣ ਜਾਂਦਾ ਹੈ, ਉਸ ਜਾਲੇ ਦੇ ਕਾਰਨ ਧਰਤੀ ਵਿਚ ਪਾਣੀ ਜੀਊਰ ਨਹੀਂ ਸਕਦਾ । ਜਿਸ ਮਨੁੱਖ ਦੀ ਅਕਲ ਉਤੇ ਭਟਕਣਾ ਦਾ ਜਾਲਾ ਆ ਜੰਮੇ, ਉਸ ਨੂੰ ਇਸ ਗੱਲ ਦਾ ਅਸਰ ਹੀ ਨਹੀਂ ਹੁੰਦਾ ਕਿ ਪਰਮਾਤਮਾ ਉਸ ਦੇ ਆਪਣੇ ਅੰਦਰ ਵੱਸ ਰਿਹਾ ਹੈ । ਉਹ ਆਪਣਾ ਆਤਮਕ ਜੀਵਨ ਪਰਖਣ ਵਾਲੇ ਪਾਸੇ ਪਰਤਦਾ ਹੀ ਨਹੀਂ । ਆਪਣੇ ਆਪ ਨੂੰ ਪਰਖਿਆਂ ਹੀ ਇਹ ਸਮਝ ਪੈਣੀ ਹੋਈ ਕਿ ਪਰਮਾਤਮਾ ਸਾਡੇ ਹਰੇਕ ਦੇ ਅੰਦਰ ਹੈ, ਉਸ ਨੂੰ ਲੱਭਣ ਵਾਸਤੇ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ ।

(੭) ਨੰਗੇ ਰਹਿ ਕੇ ਜੰਗਲਾਂ ਵਿਚ ਭੌਣਾ, ਸਿਰ ਮੁਨਾ ਕੇ ਫ਼ਕੀਰ ਬਣ ਜਾਣਾ, ਬਾਲ-ਜਤੀ ਟਿਕੇ ਰਹਿਣਾ—ਇਹੋ ਜਿਹਾ ਕੋਈ ਭੀ ਸਾਧਨ ਮਨੁੱਖ ਦੇ ਆਤਮਕ ਜੀਵਨ ਨੂੰ ਉੱਚਾ ਨਹੀਂ ਕਰਦਾ, ਮਨੁੱਖ ਨੂੰ ਸੰਸਾਰ-ਸਮੁੰਦਰ ਦੀਆਂ ਵਿਕਾਰ ਲਹਿਰਾਂ ਵਿਚੋਂ ਡੁੱਬਣੋਂ ਬਚਾ ਨਹੀਂ ਸਕਦਾ । ਸਿਰਫ਼ ਪਰਮਾਤਮਾ ਦਾ ਨਾਮ ਹੀ ਬੇੜਾ ਪਾਰ ਕਰਦਾ ਹੈ ।

(੮) ਹਰੇਕ ਚੰਗੇ ਮੰਦੇ ਕੀਤੇ ਕਰਮ ਦੇ ਸੰਸਾਕਰ ਮਨੁੱਖ ਦੇ ਮਨ ਵਿਚ ਨਾਲੋ ਨਾਲ ਉੱਕਰਦੇ ਜਾਂਦੇ ਹਨ । ਇਸ ਤਰ੍ਹਾਂ ਅਨੇਕਾਂ ਕਿਸਮਾਂ ਦੇ ਚਸਕੇ ਮਨੁੱਖ ਪਾਸੋਂ ਛੱਡੇ ਨਹੀਂ ਜਾ ਸਕਦੇ । ਪਿਆ ਇਹਨਾਂ ਨੂੰ ਰੋਕੇ ਮਨੁੱਖ, ਪਰ ਮਨ ਮੁੜ ਮੁੜ ਵਿਸ਼ਿਆਂ ਦੀਆਂ ਵਾਸ਼ਨਾਂ ਨੂੰ ਜਾ ਚੰਬੜਦਾ ਹੈ । ਘਰ ਛੱਡ ਕੇ ਜੰਗਲੀਂ ਵਾਸਾ ਕਰਨ ਨਾਲ ਭੀ ਕੋਈ ਫ਼ਰਕ ਨਹੀਂ ਪੈਂਦਾ, ਕਿਉਂਕਿ ਵਿਕਾਰਾਂ ਦੇ ਸੰਸਕਾਰ ਤਾਂ ਮਨੁੱਖ ਦੇ ਅੰਦਰ ਟਿਕੇ ਰਹਿੰਦੇ ਹਨ ।

ਜੁਆਨੀ ਦੀ ਉਮਰ ਲੰਘ ਜਾਂਦੀ ਹੈ, ਬੁਢੇਪਾ ਆ ਜਾਂਦਾ ਹੈ; ਪਰ ਮਨ ਫਿਰ ਭੀ ਮੰਦੀਆਂ ਵਾਸ਼ਨਾਂ ਦਾ ਹੀ ਸ਼ਿਕਾਰ ਹੋਇਆ ਰਹਿੰਦਾ ਹੈ, ਤੇ, ਇਸ ਤਰ੍ਹਾਂ ਮਨੁੱਖ ਆਪਣੇ ਕੀਮਤੀ ਜਨਮ ਨੂੰ ਵਿਅਰਥ ਗਵਾ ਲੈਂਦਾ ਹੈ ।

ਪਰਮਾਤਮਾ ਦੇ ਦਰ ਤੇ ਪੈ ਕੇ ਉਸ ਦੀ ਯਾਦ ਵਿਚ ਜੁੜਿਆਂ ਹੀ ਇਹਨਾਂ ਵਿਕਾਰਾਂ ਤੋਂ ਖ਼ਲਾਸੀ ਹੁੰਦੀ ਹੈ ।

(੯) ਨਿਰਾ ਫ਼ਕੀਰੀ ਭੇਖ ਧਾਰਿਆਂ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ ।

ਮਨੁੱਖ ਆਪਣੇ ਸਰੀਰ ਉਤੇ ਸਾਧੂਆਂ ਵਾਲਾ ਬਾਣਾ ਪਾ ਲੈਂਦਾ ਹੈ, ਪਰ ਜੇ ਉਸ ਨੇ ਆਪਣੇ ਮਨ ਨੂੰ ਕਦੇ ਨਹੀਂ ਪਰਖਿਆ ਤਾਂ ਸੰਨਿਆਸ ਧਾਰਨ ਦਾ ਕੋਈ ਆਤਮਕ ਲਾਭ ਨਹੀਂ ਹੋ ਸਕਦਾ ।

ਘਰ ਘਰ ਤੋਂ ਮੰਗ ਕੇ ਟੁੱਕਰ ਖਾ ਲੈਣਾ, ਗੋਦੜੀ ਪਹਿਣ ਲੈਣੀ, ਮੁੰਦ੍ਰਾ ਪਾ ਲੈਣੀਆਂ, ਮਸਾਣਾਂ ਦੀ ਧਰਤੀ ਦੀ ਸੁਆਹ ਪਿੰਡੇ ਤੇ ਮਲ ਲੈਣੀ—ਜੇ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਨਹੀਂ ਤੁਰਦਾ, ਆਤਮਕ ਜੀਵਨ ਨਹੀਂ ਜੀਊਂਦਾ, ਤਾਂ ਇਹ ਸਾਰਾ ਉੱਦਮ ਵਿਅਰਥ ਹੈ ।

ਗਿਣੇ-ਮਿਥੇ ਜਪ ਕਰਨੇ, ਤਪ ਸਾਧਨੇ—ਜੇ ਮਨ ਦੀਆਂ ਵਾਸਨਾਂ ਨਹੀਂ ਮੁੱਕੀਆਂ ਤਾਂ ਵਾਸਨਾ-ਰਹਿਤ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ ।

ਹੱਥ ਵਿਚ ਖੱਪਰ ਫੜ ਲੈਣ ਦਾ ਕੋਈ ਆਤਮਕ ਲਾਭ ਨਹੀਂ, ਅਠਾਹਠ ਤੀਰਥਾਂ ਉਤੇ ਇਸ਼ਨਾਨ ਦਾ ਭੀ ਲਾਭ ਨਹੀਂ । ਇਹ ਸਾਰੇ ਉੱਦਮ ਇਉਂ ਹੀ ਹਨ ਜਿਵੇਂ ਭਰੀਆਂ ਵਿਚ ਅੰਨ ਦੇ ਦਾਣੇ ਤਾਂ ਨਾਹ ਹੋਣ ਪਰ ਮਨੁੱਖ ਗਾਹ ਪਾਈ ਰੱਖੇ ।

ਪਰਮਾਤਮਾ ਦਾ ਨਾਮ ਸਿਮਰੋ ਨਾਮ । ਇਹੀ ਹੈ ਵਿਕਾਰਾਂ ਤੋਂ ਬਚਾਣ ਵਾਲਾ ।

## 21. Drm-pKMf, ivKwvw

੧. ਸਲੋਕ ਮ: ੧ (ਆਸਾ ਦੀ ਵਾਰ)—ਪੜਿ ਪੁਸਤਕ ਸੰਧਿਆ ਬਾਦੰ—ਪੰਨਾ ੪੭੦

੨. ਸਲੋਕ ਮ: ੧ (ਵਾਰ ਆਸਾ)—ਮਾਣਸ ਖਾਣੇ ਕਰਹਿ ਨਿਵਾਜ—ਪੰਨਾ ੪੭੧

੩. ਧਨਾਸਰੀ ਮ: ੧—ਕਾਲੁ ਨਾਹੀ ਜੋਗੁ ਨਾਹੀ—ਪੰਨਾ ੬੬੨

੪. ਸੂਹੀ ਮ: ੧—ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ—ਪੰਨਾ ੭੨੯

੫. ਆਸਾ ਮ: ੩—ਨਿਰਤਿ ਕਰੇ ਬਹੁ ਵਾਜੇ ਵਜਾਏ—ਪੰਨਾ ੩੬੪

੬. ਸਲੋਕ ਮ: ੩ (ਵਾਰ ਵਡਹੰਸ)—ਭੇਖੀ ਅਗਨਿ ਨ ਬੁਝਈ—ਪੰਨਾ ੫੮੮

੭. ਸਲੋਕ ਮ: ੩ (ਫਰੀਦ ਜੀ)—ਹੰਸਾ ਦੇਖਿ ਤਰੰਦਿਆ—ਪੰਨਾ ੧੩੮੪

੮. ਆਸਾ ਮ: ੪—ਗੁਰਮੁਖਿ ਹਰਿ ਹਰਿ ਵੇਲਿ ਵਧਾਈ—ਪੰਨਾ ੩੬੭

੯. ਰਾਮਕਲੀ ਮ: ੪—ਜੇ ਵਡਭਾਗ ਹੋਵਹਿ ਵਡਭਾਗੀ—ਪੰਨਾ ੮੮੦

੧੦. ਸਲੋਕ ਮ: ੪ (ਵਾਰ ਕਾਨੜਾ)—ਹਰਿ ਕੀਰਤਿ ਉਤਮੁ ਨਾਮੁ ਹੈ—ਪੰਨਾ ੧੩੧੪

੧੧. ਗਉੜੀ ਮ: ੫—ਜੀਅ ਰੇ ਓਲ੍ਹਾ ਨਾਮ ਕਾ—ਪੰਨਾ ੨੧੧

੧੨. ਗਉੜੀ ਸੁਖਮਨੀ ਮ: ੫—ਮਨ ਕਾਮਨਾ ਤੀਰਥ ਦੇਹ ਛੁਟੈ—ਪੰਨਾ ੨੬੫

੧੩. ਗਉੜੀ ਸੁਖਮਨੀ ਮ: ੫—ਕਰਤੂਤਿ ਪਸੂ ਕੀ ਮਾਨਸ ਜਾਤਿ—ਪੰਨਾ ੨੬੭

੧੪. ਆਸਾ ਮ: ੫—ਬਾਹਰੁ ਧੋਇ, ਅੰਤਰੁ ਮਨੁ ਮੈਲਾ—ਪੰਨਾ ੩੮੧

੧੫. ਸਲੋਕ ਮ: ੫ (ਵਾਰ ਰਾਮਕਲੀ)—ਅੰਦਰਹੁ ਅੰਨ੍ਹਾ ਬਾਹਰਹੁ ਅੰਨ੍ਹਾ—ਪੰਨਾ ੯੬੦

੧੬. ਸਲੋਕ ਮ: ੫ (ਵਾਰ ਰਾਮਕਲੀ)—ਪੰਡਿਤੁ ਆਖਾਏ ਬਹੁਤੀ ਰਾਹੀ—ਪੰਨਾ ੯੬੦

੧੭. ਭੈਰਉ ਮ: ੫—ਵਰਤ ਨ ਰਹਉ ਨ ਮਹ ਰਮਦਾਨਾ—ਪੰਨਾ ੧੧੩੬

੧੮. ਸਾਰਗ ਮ: ੫—ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ—ਪੰਨਾ ੧੨੦੫

੧੯. ਸਵਯੇ ਸ੍ਰੀ ਮੁਖਬਾਕ੍ਯ ਮ: ੫—ਉਦਮੁ ਕਰਿ ਲਾਗੇ ਬਹੁ ਭਾਤੀ—ਪੰਨਾ ੧੩੮੯

੨੦. ਆਸਾ ਕਬੀਰ ਜੀ—ਗਜ ਸਾਢੇ ਤੈ ਤੈ ਧੋਤੀਆ—ਪੰਨਾ ੪੭੬

੨੧. ਆਸਾ ਕਬੀਰ ਜੀ—ਹਮ ਘਰਿ ਸੂਤੁ ਤਨਹਿ ਨਿਤ ਤਾਨਾ—ਪੰਨਾ ੪੮੨

੨੨. ਆਸਾ ਕਬੀਰ ਜੀ—ਅੰਤਰਿ ਮੈਲੁ ਜੇ ਤੀਰਥ ਨਾਵੈ—ਪੰਨਾ ੪੮੪

੨੩. ਸੋਰਠਿ ਕਬੀਰ ਜੀ—ਹ੍ਰਿਦੈ ਕਪਟੁ ਮੁਖ ਗਿਆਨੀ—ਪੰਨਾ ੬੫੬

੨੪. ਆਸਾ ਨਾਮਦੇਓ ਜੀ—ਸਾਪੁ ਕੁੰਚ ਛੋਡੈ, ਬਿਖੁ ਨਹੀ ਛਾਡੈ—ਪੰਨਾ ੪੮੫

੨੫. ਸਲੋਕ ਫਰੀਦ ਜੀ—ਤਤੀ ਤੋਇ ਨ ਪਲਵੈ—ਪੰਨਾ ੧੩੮੧

**ਭਾਵ**:—

(੧) ਧਰਮ-ਪੁਸਤਕਾਂ ਪੜ੍ਹ ਕੇ ਹੋਰਨਾਂ ਨਾਲ ਚਰਚਾ ਛੇੜਦੇ ਰਹਿਣਾ, ਮੂਰਤੀ ਦੀ ਪੂਜਾ ਤੇ ਵਿਖਾਵੇ ਦੀ ਸਮਾਧੀ, ਗਲ ਵਿਚ ਮਾਲਾ ਤੇ ਮੱਥੇ ਉਤੇ ਤਿਲਕ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਟਾਕਰੇ ਤੇ ਸਾਰੇ ਕਰਮ ਫੋਕੇ ਹਨ।

(੨) ਰਿਸ਼ਵਤਾਂ ਖਾਣੀਆਂ, ਪਰ ਪੜ੍ਹਨੀਆਂ ਨਿਮਾਜ਼ਾਂ; ਗ਼ਰੀਬਾਂ ਉਤੇ ਜ਼ੁਲਮ ਕਮਾਈ ਜਾਣੇ, ਪਰ ਗਲ ਵਿਚ ਜਨੇਊ;—ਇਹ ਨਿਮਾਜ਼ਾਂ ਤੇ ਇਹ ਜਨੇਊ ਆਤਮਕ ਜੀਵਨ ਦਾ ਕੁਝ ਭੀ ਨਹੀਂ ਸਵਾਰਦੇ । ਅਜਿਹੇ ਵੱਢੀ-ਖਾਣੇ ਜਨੇਊ-ਧਾਰੀਆਂ ਦੇ ਘਰੀਂ ਸਰਾਧ ਆਦਿਕ ਦਾ ਭੋਜਨ ਖਾ ਕੇ ਸਗੋਂ ਬ੍ਰਾਮਣ ਭੀ ਆਪਣਾ ਜੀਵਨ ਮਲੀਨ ਕਰ ਲੈਂਦੇ ਹਨ ।

(੩) ਇਹ ਮਨੁੱਖਾ ਜਨਮ ਦਾ ਸਮਾ ਇਸ ਵਾਸਤੇ ਨਹੀਂ ਹੈ ਕਿ ਲੋਕਾਂ ਵਿਚ ਧਰਮੀ ਅਖਵਾਣ ਦੀ ਖ਼ਾਤਰ ਤੇ ਲੋਕਾਂ ਨੂੰ ਠੱਗਣ ਦੀ ਖ਼ਾਤਰ ਅੱਖਾਂ ਮੀਟ ਕੇ ਨੱਕ ਨੂੰ ਫੜ ਕੇ ਸਮਾਧੀ ਦੀ ਸ਼ਕਲ ਵਿਚ ਬੈਠੋ, ਤੇ ਸਰਧਾਲੂਆਂ ਨੂੰ ਆਖਦੇ ਰਹੋ ਕਿ ਸਾਨੂੰ ਇਸ ਤਰ੍ਹਾਂ ਤਿੰਨੇ ਹੀ ਲੋਕ ਦਿੱਸ ਰਹੇ ਹਨ । ਇਹਨਾਂ ਢਬਾਂ ਨਾਲ ਪਰਮਾਤਮਾ ਦਾ ਮੇਲ ਨਹੀਂ ਹੁੰਦਾ, ਨਾਹ ਹੀ ਉੱਚੇ ਆਚਰਨ ਦਾ ਤਰੀਕਾ ਹੈ ।

(੪) ਕੈਂਹ ਦਾ ਭਾਂਡਾ ਵੇਖਣ ਨੂੰ ਸਾਫ਼ ਤੇ ਲਿਸ਼ਕਵਾਂ ਹੁੰਦਾ ਹੈ, ਪਰ ਇਸ ਨਾਲ ਹੱਥ ਘਸਾਓ ਹੱਥ ਕਾਲਾ ਹੋ ਜਾਇਗਾ । ਬਾਹਰਲੀ ਲਿਸ਼ਕ ਕਿਸ ਅਰਥ, ਜੇ ਅੰਦਰ ਕਾਲਾ ਹੈ ?

ਚੌਹਾਂ ਪਾਸਿਆਂ ਤੋਂ ਚਿੱਤਰੇ ਹੋਏ ਪੱਕੇ ਸੋਹਣੇ ਘਰਾਂ ਦਾ ਕੀਹ ਲਾਭ ਜੇ ਉਹਨਾਂ ਵਿਚ ਕੋਈ ਵੱਸਦਾ ਨਾਹ ਹੋਵੇ ?

ਚਿੱਟੇ ਖੰਭਾਂ ਵਾਲੇ ਬਗੁਲੇ ਤੀਰਥਾਂ ਉਤੇ ਵੱਸਦੇ ਹੋਣ । ਤਾਂ ਭੀ ਕੀਹ ਹੋਇਆ ? ਖਾਣੀਆਂ ਤਾਂ ਉਹਨਾਂ ਡੱਡੀਆਂ ਤੇ ਮੱਛੀਆਂ ਹੀ ਹਨ ।

ਉੱਚੇ ਲੰਮੇ ਸਿੰਬਲ ਦੇ ਫਲ ਤੋਤਿਆਂ ਦੇ ਕਿਸ ਭਾ ? ਉਹਨਾਂ ਦੇ ਅੰਦਰ ਤਾਂ ਰੂੰ ਹੀ ਹੁੰਦਾ ਹੈ ।

ਪਹਾੜੀ ਰਸਤੇ ਵਾਂਗ ਜੀਵਨ-ਪੰਧ ਬੜਾ ਔਖਾ ਹੈ । ਲੋਕ-ਵਿਖਾਵੇ ਤੇ ਚਲਾਕੀਆਂ ਮਦਦ ਨਹੀਂ ਕਰਦੀਆਂ ।

(੫) ਜੇਠ-ਹਾੜ ਦੀ ਰੁਤੇ ਪੰਜਾਬ ਵਿਚ ਬੜੀਆਂ ਭਿਆਨਕ ਹਨੇਰੀਆਂ ਆਉਂਦੀਆਂ ਹਨ । ਆਮ ਤੌਰ ਤੇ ਹਨੇਰੀ ਸ਼ਾਮ ਵੇਲੇ ਦੇ ਕਰੀਬ ਆਉਂਦੀ ਹੈ । ਪੇਂਡੂ ਘਰਾਂ ਵਿਚ ਮਿੱਟੀ ਦੇ ਦੀਵੇ, ਰੂੰ ਦੀਆਂ ਵੱਟੀਆਂ, ਤੇ ਸਰਹੋਂ ਦਾ ਤੇਲ । ਬੂਹੇ ਬੰਦ ਕਰ ਕੇ ਲੋਕ ਚਾਨਣ ਲਈ ਦੀਵੇ ਜਗਾਂਦੇ ਹਨ । ਪਰ ਜੇ ਰਤਾ ਭੀ ਬੂਹਾ ਖੁਲ੍ਹ ਜਾਏ, ਹਨੇਰੀ ਦਾ ਇਕੋ ਹੀ ਬੁੱਲਾ, ਤੇ ਦੀਵਾ ਗੁੱਲ ।

ਜਿਸ ਮਨੁੱਖੀ ਹਿਰਦੇ ਵਿਚ ਲੋਭ ਦੀ ਹਨੇਰੀ ਹਰ ਵੇਲੇ ਝੁੱਲ ਰਹੀ ਹੋਵੇ, ਉਥੇ ਹੱਕ ਬੇ-ਹੱਕ ਪਰਖਣ ਲਈ ਗਿਆਨ ਦਾ ਦੀਵਾ ਕਿਵੇਂ ਬਲੇ ?

(੬) ਸੱਪ ਬੜਾ ਜ਼ਹਰੀਲਾ ਜਾਨਵਰ ਹੈ, ਮਨੁੱਖ ਨੂੰ ਇਸ ਤੋਂ ਹਰ ਵੇਲੇ ਖ਼ਤਰਾ ਹੁੰਦਾ ਹੈ । ਵਰਖਾ-ਰੁੱਤੇ ਇਹ ਖੁੱਡਾਂ ਵਿਚੋਂ ਨਿਕਲਦੇ ਹਨ । ਧਰਤੀ ਦੇ ਹਜ਼ਾਰਾਂ ਮਨੁੱਖ ਸਾਲ ਦੇ ਸਾਲ ਸੱਪ ਦੇ ਡੰਗ ਨਾਲ ਸਦਾ ਦੀ ਨੀਂਦਰੇ ਸੌਂ ਜਾਂਦੇ ਹਨ । ਮਨੁੱਖ ਭੀ ਆਪਣੇ ਇਸ ਵੈਰੀ ਨੂੰ ਜਿਥੇ ਵੇਖਦਾ ਹੈ ਜਾਨੋਂ ਮਾਰਨ ਦਾ ਜਤਨ ਕਰਦਾ ਹੈ ।

ਪਰ ਜੇ ਕੋਈ ਅੰਞਾਣ ਮਨੁੱਖ ਸੱਪ ਨੂੰ ਮਾਰਨ ਦੇ ਥਾਂ ਉਸ ਦੀ ਖੁੱਡ ਨੂੰ ਬੰਦ ਕਰ ਦੇਵੇ, ਤਾਂ ਇਸ ਤਰ੍ਹਾਂ ਵੈਰੀ ਵਲੋਂ ਖ਼ਤਰਾ ਮੁੱਕ ਨਹੀਂ ਸਕਦਾ । ਇਸੇ ਤਰ੍ਹਾਂ ਵਿਗੜੇ ਮਨ ਨੂੰ ਸੋਧਣ ਦੇ ਥਾਂ ਸਰੀਰ ਨੂੰ ਧਾਰਮਿਕ ਪਹਿਰਾਵੇ ਪਹਿਨਾਇਆਂ ਕੋਈ ਲਾਭ ਨਹੀਂ ਹੁੰਦਾ ।

(੭) ਹੰਸ ਮਾਨਸਰੋਵਰ ਦੇ ਡੂੰਘੇ ਪਾਣੀਆਂ ਵਿਚ ਤਾਰੀਆਂ ਲਾਉਂਦੇ ਹਨ । ਹੰਸਾਂ ਦੀ ਖ਼ੁਰਾਕ ਮੋਤੀ । ਪਾਣੀ ਤੇ ਦੁੱਧ ਨੂੰ ਵਖ ਵਖ ਕਰ ਸਕਣ ਦੀ ਕੁਦਰਤੀ ਸ਼ਕਤੀ ਉਹਨਾਂ ਦੀ ਚੁੰਝ ਨੂੰ । ਬਗਲਾ ਵਿਚਾਰਾ ਛੋਟੇ ਪਾਣੀਆਂ ਵਿਚ ਖਲੋਣ ਵਾਲਾ । ਪਿਆ ਖਲੋਵੇ ਇਕ ਟੰਗ-ਭਾਰ, ਪਰ ਉਸ ਦੀ ਖ਼ੁਰਾਕ ਮੱਛੀਆਂ । ਹੰਸਾਂ ਦੀ ਰੀਸੇ ਜੇ ਕਿਤੇ ਬਗਲਾ ਭੀ ਡੂੰਘੇ ਪਾਣੀ ਵਿਚ ਤਰਨ ਦਾ ਜਤਨ ਕਰੇ, ਤਾਂ ਡੁੱਬੇਗਾ ਹੀ ।

ਪਖੰਡੀ ਭੇਖੀ ਸੱਚੇ ਆਸ਼ਿਕਾਂ ਦੀ ਬਰਾਬਰੀ ਨਹੀਂ ਕਰ ਸਕਦੇ ।

(੮) ਹਾਥੀ ਜਦੋਂ ਕਿਸੇ ਨਦੀ ਨਾਲੇ ਤੇ ਪਾਣੀ ਪੀਣ ਜਾਂਦਾ ਹੈ ਤਾਂ ਆਪਣੀ ਸੁੰਡ ਨਾਲ ਪਾਣੀ ਉਛਾਲ ਉਛਾਲ ਕੇ ਬੜੇ ਆਨੰਦ ਨਾਲ ਨ੍ਹਾਉਂਦਾ ਭੀ ਹੈ । ਕਿਤਨਾ ਕਿਤਨਾ ਸਮਾ ਇਸ ਮੌਜ ਵਿਚ ਗੁਜ਼ਾਰ ਦੇਂਦਾ ਹੈ ।

ਪਰ ਨਦੀ ਵਿਚੋਂ ਬਾਹਰ ਨਿਕਲ ਕੇ ਸੁੰਡ ਨਾਲ ਘੱਟਾ ਮਿੱਟੀ ਇਕੱਠਾ ਕਰ ਕੇ ਆਪਣੇ ਪਿੰਡੇ ਉਤੇ ਪਾਈ ਜਾਂਦਾ ਹੈ । ਉਸ ਦਾ ਸਾਰਾ ਇਸ਼ਨਾਨ ਮਿੱਟੀ ਵਿਚ ਮਿਲ ਜਾਂਦਾ ਹੈ ।

ਪ੍ਰਭੂ ਦਾ ਸਿਮਰਨ ਮਨੁੱਖ ਦੇ ਮਨ ਵਾਸਤੇ ਜਲ ਹੈ, ਪਰ ਕੀਤੇ ਧਾਰਮਿਕ ਕਰਮਾਂ ਦੀ ਹਉਮੈ ਚਿੱਕੜ ਹੈ ਜੋ ਮਨ ਨੂੰ ਗੰਦਾ ਕਰਦੀ ਜਾਂਦੀ ਹੈ ।

(੯) ਬਗੁਲਾ ਮਾਨਸਰ ਤੇ ਜਾ ਬੈਠੇ, ਉਥੇ ਭੀ ਡੱਡੀਆਂ ਮੱਛੀਆਂ ਦੀ ਭਾਲ ਕਰੇਗਾ । ਕਾਂ ਸਦਾ ਕਰੰਗ ਜਾਂ ਵਿਸ਼ਟੇ ਤੇ ਰੀਝੇਗਾ ।

ਹਰਿ ਜਨਾਂ ਦੀ ਸੰਗਤ ਅੰਮ੍ਰਿਤ ਦਾ ਸਰੋਵਰ ਹੈ । ਸੁਆਰਥੀ ਬੰਦਿਆਂ ਨੂੰ ਅਜੇਹੇ ਪਵਿਤ੍ਰ ਅਸਥਾਨ ਤੋਂ ਭੀ ਕੁਝ ਪ੍ਰਾਪਤ ਨਹੀਂ ਹੁੰਦਾ । ਸਤਸੰਗ ਵਿਚ ਬੈਠ ਕੇ ਭੀ ਉਹਨਾਂ ਦੀ ਸੁਰਤਿ ਸੁਆਰਥ ਤੇ ਵਿਕਾਰਾਂ ਵਲ ਹੀ ਰਹਿੰਦੀ ਹੈ ।

(੧੦) ਹਾਥੀ ਨੂੰ ਕਿਤਨਾ ਹੀ ਮਲ ਕੇ ਇਸ਼ਨਾਨ ਕਰਾਵੋ, ਉਹ ਮੁੜ ਚਿੱਕੜ ਤੇ ਮਿੱਟੀ ਘੱਟਾ ਆਪਣੇ ਉਤੇ ਪਾ ਲੈਂਦਾ ਹੈ । ਪਰਮਾਤਮਾ ਦੀ ਯਾਦ ਨੂੰ ਛੱਡ ਕੇ ਆਪਣੇ ਵਲੋਂ ਕਿਤਨੇ ਹੀ ਪੁੰਨ-ਕਰਮ ਕਰੀ ਜਾਉ, ਮਨ ਨੂੰ ਹਉਮੈ ਦੀ ਮੈਲ ਹੋਰ ਵਧੀਕ ਲੱਗਦੀ ਜਾਇਗੀ ।

(੧੧) ਦਰਿਆ-ਕੰਢੇ ਵੱਸਦੇ ਪਿੰਡਾਂ ਦੇ ਮੁੰਡੇ ਡੰਗਰ ਚਾਰਨ ਦਰੀਆ ਦੇ ਬੇਲੇ ਵਿਚ ਜਾਂਦੇ ਹਨ । ਡੰਗਰ ਬੇਲੇ ਵਿਚ ਚਰਦੇ ਹਨ । ਮੁੰਡੇ ਦਰੀਆ ਕੰਢੇ ਖੇਡਦੇ ਰਹਿੰਦੇ ਹਨ । ਕਈ ਵਾਰੀ ਰੇਤ ਵਿਚ ਆਪਣੇ ਪੈਰ ਰੱਖ ਕੇ ਰੇਤ ਨੂੰ ਨੱਪ ਕੇ ਰੇਤ ਦੇ ਘਰ ਭੀ ਬਣਾਉਂਦੇ ਹਨ । ਪਰ ਰੇਤ ਦੇ ਘਰ ਉਧਰ ਬਣਦੇ ਹਨ, ਉਧਰ ਢਹਿੰਦੇ ਜਾਂਦੇ ਹਨ । ਜੇ ਦਰੀਆ ਦੇ ਪਾਣੀ ਦੀ ਛੱਲ ਆ ਜਾਏ, ਤਾਂ ਉਹਨਾਂ ਘਰਾਂ ਦਾ ਕਿਤੇ ਨਾਮ-ਨਿਸ਼ਾਨ ਨਹੀਂ ਰਹਿ ਜਾਂਦਾ ।

ਆਪਣੇ ਵਡੱਪਣ ਦੀ ਖ਼ਾਤਰ ਕੀਤੇ ਹੋਏ ਦਾਨ-ਪੁੰਨ ਆਦਿਕ ਦੇ ਕੰਮਾਂ ਤੋਂ ਇਹ ਆਸ ਨਹੀਂ ਹੋਣੀ ਚਾਹੀਦੀ ਕਿ ਇਸ ਦਾਨ-ਪੁੰਨ ਨਾਲ ਮਨ ਵਿਚ ਦਇਆ ਘਰ ਕਰ ਲਏਗੀ । ਹਉਮੈ ਦੀ ਛੱਲ ਨਾਲੋ ਨਾਲ ਹੀ ਮਨ ਵਿਚੋਂ ਦਇਆ ਆਦਿਕ ਸ਼ੁਭ ਗੁਣਾਂ ਦਾ ਸਫ਼ਾਇਆ ਕਰਦੀ ਜਾਂਦੀ ਹੈ ।

(੧੨) ਇਸ਼ਨਾਨ ਦੇ ਬਾਹਰਲੇ ਸਾਧਨ ਮਨ ਦੀ ਵਿਕਾਰਾਂ ਦੀ ਮੈਲ ਦੂਰ ਨਹੀਂ ਕਰ ਸਕਦੇ ।

(੧੩) ਹਲਕਾਇਆ ਕੁੱਤਾ ਹਰ ਕਿਸੇ ਨੂੰ ਕੱਟਦਾ ਫਿਰਦਾ ਹੈ, ਤੇ ਇਸ ਤਰ੍ਹਾਂ ਹੋਰਨਾਂ ਨੂੰ ਭੀ ਹਲਕਾਇਆ ਕਰਦਾ ਜਾਂਦਾ ਹੈ । ਹਲਕੇ ਕੁੱਤੇ ਦੇ ਮੂੰਹ ਦੀ ਝੱਗ ਭੀ ਇਤਨੀ ਖ਼ਤਰਨਾਕ ਹੁੰਦੀ ਹੈ ਕਿ ਜਿਸ ਨੂੰ ਲੱਗ ਜਾਏ, ਉਸ ਉਤੇ ਹਲਕ ਦਾ ਅਸਰ ਹੋ ਜਾਂਦਾ ਹੈ ।

ਮਾਇਆ ਦਾ ਲੋਭ ਮਨੁੱਖ ਦੇ ਮਨ ਵਾਸਤੇ ਹਲਕ ਸਮਾਨ ਹੈ । ਲੋਭ-ਵੱਸ ਮਨੁੱਖ ਹੱਕ-ਬਿ-ਹੱਕ ਦੀ ਪਰਵਾਹ ਨਹੀਂ ਕਰਦਾ । ਲੋਭੀ ਦਾ ਸੰਗ ਭੀ ਮਾੜਾ । ਹੋਰਨਾਂ ਦੇ ਅੰਦਰ ਭੀ ਲੋਭ-ਹਲਕ ਪੈਦਾ ਕਰਦਾ ਹੈ ।

ਜਿਸ ਮਨੁੱਖ ਦੇ ਮਨ ਵਿਚ ਲੋਭ-ਹਲਕ ਹੋਵੇ, ਉਸ ਦੇ ਬਾਹਰਲੇ ਧਾਰਮਿਕ ਭੇਖ ਕਿਸੇ ਕੰਮ ਨਹੀਂ ।

(੧੪) ਮਨੁੱਖ-ਜਾਤੀ ਦੇ ਵੈਰੀ ਸੱਪ ਦੀ ਨਿਰੀ ਖੁੱਡ ਬੰਦ ਕੀਤਿਆਂ ਸੱਪ ਦਾ ਖ਼ਤਰਾ ਟਲ ਨਹੀਂ ਜਾਂਦਾ । ਵਿਗੜਿਆ ਮਨ ਸੱਪ-ਸਮਾਨ ਹੈ । ਸਰੀਰਕ ਇਸ਼ਨਾਨ ਮਨ ਦੀ ਮੈਲ ਦੂਰ ਨਹੀਂ ਕਰ ਸਕਦੇ ।

(੧੫) ਹੰਸਾਂ ਦੀ ਖ਼ੁਰਾਕ ਹੈ ਮੋਤੀ, ਤੇ ਬਗਲਿਆਂ ਦੀ ਡੱਡੀਆਂ ਮੱਛੀਆਂ । ਹੰਸਾਂ ਵਿਚ ਕਦੇ ਨਿਰੇ ਬੈਠਣ ਨਾਲ ਬਗਲੇ ਹੰਸ ਨਹੀਂ ਬਣ ਜਾਂਦੇ, ਉਹ ਸਦਾ ਡੱਡ-ਮੱਛੀ ਖਾਂਦੇ ਹੀ ਰਹਿਣਗੇ । ਸੁਆਰਥੀ ਤੇ ਮਾਇਆ-ਵੇੜ੍ਹਿਆ ਮਨੁੱਖ ਪਿਆ ਅੱਖਾਂ ਮੀਟ ਮੀਟ ਕੇ ਭਜਨ ਗਾਵੇ, ਮਾਇਆ ਦਾ ਜੱਫਾ ਟਿਕਿਆ ਹੀ ਰਹੇਗਾ । ਮਨ ਨੂੰ ਵਿਕਾਰਾਂ ਵਲੋਂ ਰੋਕਣ ਦੀ ਲੋੜ ਹੈ ।

(੧੬) ਸਾਬਤ ਮੋਠ ਰਿੰਨ੍ਹਣੇ ਧਰੋ । ਮੋਠ ਤਾਂ ਗਲ ਜਾਣਗੇ, ਪਰ ਕੋਰੜੂ ਪੱਥਰ ਹੀ ਰਹਿਣਗੇ । ਵੇਖਣ ਨੂੰ ਉਹ ਭੀ ਮੋਠ ਹੀ ਹਨ, ਪਰ ਉਹਨਾਂ ਉਤੇ ਉਬਲਦੇ ਪਾਣੀ ਦਾ ਅਸਰ ਨਹੀਂ ਹੁੰਦਾ । ਜਿਸ ਮਨੁੱਖ ਦਾ ਮਨ ਅੰਦਰੋਂ ਮੋਹ ਨਾਲ ਕੋਰੜ ਮੋਠ ਬਣਿਆ ਪਿਆ ਹੈ, ਉਸ ਦੇ ਬਾਹਰਲੇ ਧਰਮ ਕਰਮ ਵਿਅਰਥ ਜਾਂਦੇ ਹਨ ।

(੧੭) ਹਿੰਦੂ ਹੋਵੇ ਚਾਹੇ ਮੁਸਲਮਾਨ, ਬਾਹਰਲਾ ਭੇਖ ਮੁੱਲ ਨਹੀਂ ਪਾਂਦਾ । ਇਕ ਪਰਮਾਤਮਾ ਦਾ ਪਿਆਰ ਹੀ ਪਰਵਾਨ ਹੈ ।

(੧੮) ਪੈਲੀ ਵਿਚ ਨਿੱਤ ਹਲ ਵਾਹੀ ਜਾਵੋ, ਜਦ ਤਕ ਬੀਜ ਨਹੀਂ ਬੀਜੋਗੇ, ਫ਼ਸਲ ਦੀ ਕਦੇ ਆਸ ਨਹੀਂ ਹੋ ਸਕਦੀ । ਦੁੱਧ ਰਿੜਕਿਆਂ ਤਾਂ ਮੱਖਣ ਨਿਕਲ ਸਕੇਗਾ, ਪਰ ਪਾਣੀ ਨੂੰ ਰਿੜਕੋ, ਸਾਰੀ ਉਮਰ ਰਿੜਕੀ ਜਾਵੋ. ਮੱਖਣ ਨਹੀਂ ਨਿਕਲ ਸਕਦਾ ।

ਗੁਣਾਂ ਦਾ ਸੋਮਾ ਹੈ ਪਰਮਾਤਮਾ । ਜਦ ਤਕ ਮਨੁੱਖ ਇਸ ਸੋਮੇ ਤੋਂ ਵਿਛੁੜਿਆ ਹੋਇਆ ਹੈ, ਬੇ-ਸ਼ੱਕ ਹੋਰ ਹੋਰ ਪੁੰਨ ਕਰਮ ਕਰੀ ਜਾਏ, ਅਸਲੀ ਉੱਚਾ ਆਤਮਕ ਜੀਵਨ ਨਹੀਂ ਮਿਲ ਸਕਦਾ ।

(੧੯) ਕਹਣਾ ਬੜਾ ਸੋਹਣਾ ਬਾਰੀਕ ਜਾਲਾ ਤਣਦਾ ਹੈ । ਅਨੇਕਾਂ ਮੱਖੀਆਂ ਤੇ ਮੱਛਰ ਹਰ ਰੋਜ਼ ਉਸ ਦੇ ਜਾਲੇ ਵਿਚ ਫਸਦੇ ਹਨ । ਕਹਣਾ ਉਹਨਾਂ ਦੇ ਲਹੂ ਉਤੇ ਪਲਦਾ ਰਹਿੰਦਾ ਹੈ । ਪਰ ਆਖ਼ਰ ਉਹੀ ਜਾਲਾ ਉਸ ਦੀ ਆਪਣੀ ਮੌਤ ਦਾ ਕਾਰਣ ਬਣਦਾ ਹੈ । ਉਸ ਦੇ ਆਪਣੇ ਹੀ ਬੱਚੇ ਉਸ ਨੂੰ ਉਸ ਜਾਲੇ ਵਿਚ ਘੇਰ ਲੈਂਦੇ ਹਨ, ਤੇ ਉਸ ਦਾ ਲਹੂ ਪੀ ਜਾਂਦੇ ਹਨ ।

ਪਖੰਡੀ ਮਨੁੱਖ ਆਪਣੇ ਦੁਆਲੇ ਧਾਰਮਿਕ ਵਿਖਾਵੇ ਦਾ ਜਾਲਾ ਤਣੀ ਰੱਖਦਾ ਹੈ । ਖ਼ੁਸ਼ ਹੁੰਦਾ ਰਹਿੰਦਾ ਹੈ ਅਨੇਕਾਂ ਸ਼ਰਧਾਲੂਆਂ ਨੂੰ ਠੱਗ ਠੱਗ ਕੇ । ਪਰ ਇਹ ਜਾਲਾ ਸਹਜੇ ਸਹਜੇ ਉਸ ਨੂੰ ਆਤਮਕ ਮੌਤੇ ਮਾਰ ਦੇਂਦਾ ਹੈ ।

(੨੦) ਬਾਹਰੋਂ ਸੰਤਾਂ ਵਾਲਾ ਬਾਣਾ ਹੋਵੇ, ਚੌਂਕੇ ਦੀ ਬੜੀ ਸੁੱਚ ਭੀ ਰੱਖੀ ਹੋਵੇ, ਪਰ ਜੇ ਮਨ ਵਿਚ ਖੋਟ ਹੈ, ਤਾਂ ਉਹ ਸੰਤ ਨਹੀਂ, ਭਾਰਾ ਠੱਗ ਹੈ ।

(੨੧) ਗਾਈਆਂ ਦੇ ਰਾਖੇ ਗਵਾਲੇ ਦਾ ਇਹ ਫ਼ਰਜ਼ ਹੁੰਦਾ ਹੈ ਕਿ ਜਿੱਥੇ ਉਹ ਹਰ ਰੋਜ਼ ਉਹਨਾਂ ਨੂੰ ਜੂਹ ਵਿਚ ਚਾਰਦਾ ਫਿਰਦਾ ਹੈ ਉਥੇ ਉਹਨਾਂ ਨੂੰ ਹਰ ਕਿਸਮ ਦੇ ਖ਼ਤਰੇ ਤੋਂ ਬਚਾਈ ਰੱਖਣ ਲਈ ਭੀ ਸਾਵਧਾਨ ਰਹੇ, ਵਰਖਾ ਰੁੱਤੇ ਨਦੀਆਂ ਦੇ ਹੜ੍ਹਾਂ ਵਿਚੋਂ ਸਹੀ ਸਲਾਮਤਿ ਘਰੀਂ ਅਪੜਾਉਣ ਦੀ ਭੀ ਜ਼ਿੰਮੇਵਾਰੀ ਸਮਝੇ ।

ਜਨਤਾ ਆਪਣੇ ਧਾਰਮਿਕ ਨੇਤਾਵਾਂ ਦੀ ਸੇਵਾ ਆਦਿਕ ਕਰ ਕੇ ਉਹਨਾਂ ਤੋਂ ਇਹ ਆਸ ਭੀ ਰੱਖਦੀ ਹੈ ਕਿ ਉਹ ਜਨਤਾ ਨੂੰ ਸਦਾ ਸਹੀ ਜੀਵਨ-ਅਗਵਾਈ ਦੇਣ । ਨਿਰੀ ਆਪਣੀ ਪੂਜਾ-ਪ੍ਰਤਿਸ਼ਠਾ ਦਾ ਖ਼ਿਆਲ ਰੱਖਣ ਵਾਲਾ ਮਨੁੱਖ ਆਗੂ ਅਖਵਾਉਣ ਦਾ ਹੱਕਦਾਰ ਨਹੀਂ ਹੁੰਦਾ ।

(੨੨) ਡੱਡੂ ਸਦਾ ਪਾਣੀ ਵਿਚ ਰਹਿੰਦੇ ਹਨ । ਪਰ ਇਹ ਨਿੱਤ-ਇਸ਼ਨਾਨੀ ਡੱਡੂ ਮੁਕਤ ਨਹੀਂ ਹੋ ਜਾਂਦੇ । ਨਿਰੇ ਸਰੀਰਕ ਇਸ਼ਨਾਨ ਮਨੁੱਖ ਦੇ ਮਨ ਦੀ ਮੈਲ ਦੂਰ ਨਹੀਂ ਕਰ ਸਕਦੇ । ਮਲੀਨ-ਮਤਿ ਕਿਸੇ ਪਵਿਤ੍ਰ ਧਰਤੀ ਤੇ ਸਦਾ ਟਿਕੇ ਰਹਿਣ ਨਾਲ ਹੀ ਮਹਾਤਮਾ ਅਖਵਾਉਣ ਦਾ ਹੱਕਦਾਰ ਨਹੀਂ ਹੋ ਜਾਂਦਾ ।

(੨੩) ਤੁੰਮੀ ਦੀ ਕੁੜਿੱਤਣ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਾਇਆਂ ਭੀ ਨਹੀਂ ਜਾਂਦੀ ।

ਜੇ ਦਿਲ ਵਿਚ ਠੱਗੀ ਹੈ, ਤਾਂ ਮੂੰਹੋਂ ਗਿਆਨ ਦੀਆਂ ਗੱਲਾਂ ਕਰਨੀਆਂ ਨਿਰਾ ਪਾਣੀ ਰਿੜਕਣਾ ਹੈ ।

(੨੪) ਸਿਆਲ ਦੀ ਰੁੱਤ ਲੰਘ ਜਾਣ ਤੇ ਸੱਪ ਆਪਣੀ ਕੁੰਜ ਉਤਾਰ ਦੇਂਦਾ ਹੈ, ਪਰ ਇਸ ਤਰ੍ਹਾਂ ਉਸ ਦਾ ਜ਼ਹਿਰ ਦੂਰ ਨਹੀਂ ਹੋ ਜਾਂਦਾ । ਬਗਲਾ ਪਾਣੀ ਵਿਚ ਇਕ ਟੰਗ ਭਾਰ ਖਲੋਤਾ ਰਹਿੰਦਾ ਹੈ, ਪਰ ਉਸ ਦੀ ਤੱਕ ਸਦਾ ਮੱਛੀ ਵਲ ਰਹਿੰਦੀ ਹੈ ।

ਮਨੁੱਖ ਆਪਣੇ ਮਨ ਨੂੰ ਸੁੱਧ ਕਰਨ ਦਾ ਜਤਨ ਨਾਹ ਕਰੇ, ਤੇ ਨਿਰੀਆਂ ਸਮਾਧੀਆਂ ਹੀ ਲਾਂਦਾ ਰਹੇ; ਉਹ ਸਮਾਧੀਆਂ ਵਿਅਰਥ ਹਨ ।

(੨੫) ਪਾਣੀ ਬਨਸਪਤੀ ਦੀ ਜਿੰਦ ਜਾਨ ਹੈ । ਔੜ ਦੇ ਮਾਰੇ ਫ਼ਸਲ ਵਰਖਾ ਨਾਲ ਮੁੜ ਹਰੇ ਭਰੇ ਹੋ ਜਾਂਦੇ ਹਨ । ਪਰ ਵਰਖਾ-ਰੁਤੇ ਨਿਵਾਣ ਪੈਲੀਆਂ ਦੇ ਜੇਹੜੇ ਫ਼ਸਲ ਪਾਣੀ ਵਿਚ ਕੁਝ ਦਿਨ ਡੁੱਬੇ ਰਹਿੰਦੇ ਹਨ, ਉਹ ਅਜੇਹੇ ਸੜਦੇ ਹਨ ਕਿ ਭਾਵੇਂ ਕਿਤਨੀ ਵਾਰੀ ਉਹਨਾਂ ਨੂੰ ਪਾਣੀ ਦਿਉ, ਉਹ ਨਹੀਂ ਪਲਰਦੇ ।

ਜੇਹੜੇ ਬੰਦੇ ਨਿੱਤ ਧਰਮ-ਅਸਥਾਨਾਂ ਵਿਚ ਭੀ ਟਿਕੇ ਰਹਿੰਦੇ ਹਨ, ਤੇ ਵਿਕਾਰਾਂ ਦਾ ਭੀ ਸ਼ਿਕਾਰ ਬਣੇ ਰਹਿੰਦੇ ਹਨ, ਉਹਨਾਂ ਦੇ ਅੰਦਰ ਉੱਚਾ ਆਤਮਕ ਜੀਵਨ ਬਣਨਾ ਅਸੰਭਵ ਹੋ ਜਾਂਦਾ ਹੈ । ਜਿਸ ਚਾਉ ਤੇ ਉਤਸ਼ਾਹ ਨਾਲ ਉਹ ਪਹਿਲਾਂ ਪਹਿਲ ਧਰਮ-ਅਸਥਾਨ ਵਿਚ ਆਏ ਸਨ, ਉਹ ਉਤਸ਼ਾਹ ਸਦਾ ਲਈ ਮੁੱਕ ਜਾਂਦਾ ਹੈ ।

## 22. cc-igAwnqw

੧. ਸਲੋਕ ਮ: ੧ (ਆਸਾ ਦੀ ਵਾਰ)—ਪੜਿ ਪੜਿ ਗਡੀ ਲਦੀਅਹਿ—ਪੰਨਾ ੪੬੭

੨. ਸਲੋਕ ਮ: ੧ (ਸੂਹੀ ਕੀ ਵਾਰ)—ਦੀਵਾ ਬਲੈ ਅੰਧੇਰਾ ਜਾਇ—ਪੰਨਾ ੭੯੧

੩. ਸਲੋਕ ਮ: ੧ (ਵਾਰ ਮਲਾਰ)—ਹਰਣਾਂ ਬਾਜਾਂ ਤੈ ਸਿਕਦਾਰਾਂ—ਪੰਨਾ ੧੨੮੮

੪. ਸਲੋਕ ਮ: ੩ (ਵਾਰ ਸੋਰਠਿ)—ਪੜਣਾ ਗੁੜਣਾ ਸੰਸਾਰ ਕੀ ਕਾਰ ਹੈ—ਪੰਨਾ ੬੫੦

੫. ਸਲੋਕ ਮ: ੫ (ਗੂਜਰੀ ਕੀ ਵਾਰ)—ਕੜਛੀਆ ਫਿਰੰਨਿ੍—ਪੰਨਾ ੫੨੧

੬. ਭੈਰਉ ਮ: ੫—ਨਿਕਟਿ ਬੁਝੈ ਸੋ ਬੁਰਾ ਕਿਉ ਕਰੈ—ਪੰਨਾ ੧੧੩੮

੭. ਟੋਡੀ ਨਾਮਦੇਵ ਜੀ—ਕੋਈ ਬੋਲੈ ਨਿਰਵਾ—ਪੰਨਾ ੭੧੮

**ਭਾਵ**:—

(੧) ਜੇ ਇਤਨੀਆਂ ਪੁਸਤਕਾਂ ਪੜ੍ਹ ਲਈਏ ਜਿਨ੍ਹਾਂ ਨਾਲ ਕਈ ਗੱਡੀਆਂ ਭਰ ਲਈਆਂ ਜਾ ਸਕਣ ਜਿਨ੍ਹਾਂ ਦੇ ਢੇਰਾਂ ਦੇ ਢੇਰ ਲਗਾਏ ਜਾ ਸਕਣ, ਜੇ ਇਤਨੀਆਂ ਪੁਸਤਕਾਂ ਪੜ੍ਹ ਲਈਏ ਜਿਨ੍ਹਾਂ ਨਾਲ ਇਕ ਬੇੜੀ ਭਰੀ ਜਾ ਸਕੇ; ਜੇ ਪੜ੍ਹ ਪੜ੍ਹ ਕੇ ਜ਼ਿੰਦਗੀ ਦੇ ਸਾਲਾਂ ਦੇ ਸਾਲ ਗੁਜ਼ਾਰ ਲਏ ਜਾਣ, ਸਾਰੀ ਉਮਰ ਗੁਜ਼ਾਰ ਦਿੱਤੀ ਜਾਏ, ਤਾਂ ਭੀ ਪਰਮਾਤਮਾ ਦੀ ਹਜ਼ੂਰੀ ਵਿਚ ਇਸ ਵਿਚੋਂ ਕੁਝ ਭੀ ਪਰਵਾਨ ਨਹੀਂ ਹੁੰਦਾ ।

ਮਾਇਕ ਧਨ ਵਾਂਗ ਵਿੱਦਿਆ-ਧਨ ਵੀ ਹਉਮੈ ਹੀ ਵਧਾਏਗਾ ।

(੨) ਵੇਦ ਆਦਿਕ ਧਰਮ-ਪੁਸਤਕਾਂ ਦੇ ਨਿਰੇ ਪਾਠ ਤਾਂ ਦੁਨੀਆਵੀ ਵਿਹਾਰ ਹੀ ਸਮਝੋ । ਵਿਦਵਾਨ ਲੋਕ ਇਹਨਾਂ ਨੂੰ ਪੜ੍ਹ ਪੜ੍ਹ ਕੇ ਇਹਨਾਂ ਦੇ ਸਿਰਫ਼ ਅਰਥ ਹੀ ਵਿਚਾਰਦੇ ਹਨ । ਜਦ ਤਕ ਮਤਿ ਨਹੀਂ ਬਦਲਦੀ, ਨਿਰੇ ਪਾਠ ਤੇ ਅਰਥ-ਵਿਚਾਰ ਆਤਮਕ ਜੀਵਨ ਦਾ ਕੁਝ ਭੀ ਨਹੀਂ ਸਵਾਰਦੇ ।

ਜਿਵੇਂ ਜਦੋਂ ਦੀਵਾ ਜਗਦਾ ਹੈ ਤਾਂ ਹਨੇਰਾ ਦੂਰ ਹੋ ਜਾਂਦਾ ਹੈ, ਇਸੇ ਤਰ੍ਹਾਂ ਵੇਦ ਆਦਿਕ ਧਰਮ ਪੁਸਤਕਾਂ ਦੀ ਬਾਣੀ ਅਨੁਸਾਰ ਢਲੀ ਹੋਈ ਮਤਿ ਪਾਪਾਂ ਦਾ ਨਾਸ ਕਰਦੀ ਹੈ ।

ਉਹ ਮਨੁੱਖ ਹੀ ਪਾਪਾਂ ਦੇ ਹਨੇਰੇ ਤੋਂ ਪਾਰ ਲੰਘਦਾ ਹੈ ਜਿਸ ਨੇ ਆਪਣੀ ਮਤਿ ਗੁਰੂ ਦੇ ਹਵਾਲੇ ਕਰ ਦਿੱਤੀ ਹੈ ।

(੩) ਲੋਕ ਹਰਣਾਂ ਤੇ ਬਾਜਾਂ ਨੂੰ ਪਾਲ ਕੇ ਗਿਝਾ ਕੇ ਉਹਨਾਂ ਦੀ ਰਾਹੀਂ ਹੋਰ ਹਰਣਾਂ ਤੇ ਪੰਛੀਆਂ ਨੂੰ ਫੜਦੇ ਹਨ । ਵਿੱਦਿਆ ਪੜ੍ਹ ਕੇ ਮਨੁੱਖ ਕਚਹਿਰੀਆਂ ਆਦਿਕ ਦੇ ਦਫ਼ਤਰਾਂ ਵਿਚ ਨੌਕਰੀ ਕਰਦੇ ਹਨ, ਤੇ, ਲੋਕਾਂ ਪਾਸੋਂ ਰੱਜ ਕੇ ਰਿਸ਼ਵਤਾਂ ਲੈਂਦੇ ਹਨ ।

ਇਹ ਕਾਹਦੀ ਹੈ ਵਿੱਦਿਆ ? ਇਹ ਤਾਂ ਫਾਹੀ ਹੈ ਫਾਹੀ । ਹਰਣ ਪੜ੍ਹ ਕੇ (ਗਿੱਝ ਕੇ) ਆਪਣੇ ਜਾਤਿ-ਭਰਾਵਾਂ ਨੂੰ ਮਨੁੱਖ ਦੀ ਫਾਹੀ ਵਿਚ ਲਿਆ ਫਸਾਂਦੇ ਹਨ, ਬਾਜ ਹੋਰ ਪੰਛੀਆਂ ਦੀ ਮੌਤ ਦਾ ਕਾਰਨ ਬਣਦੇ ਹਨ । ਪੜ੍ਹੇ ਹੋਏ ਚੁਸਤ-ਚਲਾਕ ਮਨੁੱਖ ਭੀ ਆਪਣੇ ਭਰਾਵਾਂ ਵਾਸਤੇ ਫਾਹੀਆਂ ਅੱਡਦੇ ਹਨ ।

ਉਸ ਨੂੰ ਅਸਲ ਵਿੱਦਿਆ ਨਾਹ ਆਖੋ ਜਿਸ ਦੀ ਮਦਦ ਨਾਲ ਮਨੁੱਖ ਮਨੁੱਖਾਂ ਦਾ ਲਹੂ ਪੀਣ ਵਿਚ ਚੁਸਤ ਹੋ ਜਾਣ ।

(੪) ਪੁਸਤਕਾਂ ਪੜ੍ਹਨੀਆਂ ਤੇ ਉਹਨਾਂ ਨੂੰ ਵਿਚਾਰਨਾ ਹੋਰ ਕਾਰ-ਵਿਹਾਰਾਂ ਵਾਂਗ ਇਕ ਵਿਹਾਰ ਹੀ ਹੈ । ਮਨੁੱਖ ਦੀ ਅਕਲ ਇਸ ਨਾਲ ਤੇਜ਼ ਹੋ ਜਾਂਦੀ ਹੈ । ਪਰ ਜੇ ਇਸ ਵਿੱਦਿਆ ਦਾ ਮਨੁੱਖ ਦੇ ਜੀਵਨ ਉਤੇ ਕੋਈ ਅਸਰ ਨਹੀਂ ਪੈਂਦਾ, ਜੇ ਮਨੁੱਖ ਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਤੇ ਵਿਕਾਰ ਟਿਕੇ ਹੀ ਰਹਿੰਦੇ ਹਨ, ਤਾਂ ਵਿੱਦਿਆ ਦੇ ਅਹੰਕਾਰ ਅਤੇ ਮਾਇਆ ਦੇ ਮੋਹ ਵਿਚ ਮਨੁੱਖ ਅੰਤਰ ਆਤਮੇ ਖ਼ੁਆਰ ਹੀ ਹੁੰਦਾ ਰਹਿੰਦਾ ਹੈ ।

ਉਸ ਮਨੁੱਖ ਨੂੰ ਹੀ ਪੜ੍ਹਿਆ ਹੋਇਆ ਤੇ ਸਿਆਣਾ ਜਾਣੋ ਜੋ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਮਨ ਨੂੰ ਖੋਜਦਾ ਹੈ, ਤੇ, ਤ੍ਰਿਸ਼ਨਾ ਤੋਂ ਬਚਣ ਲਈ ਰਸਤਾ ਲੱਭ ਲੈਂਦਾ ਹੈ, ਆਤਮਕ ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਗੁਣਾਂ ਵਿਚ ਸੁਰਤਿ ਜੋੜਨੀ ਸਿੱਖਦਾ ਹੈ ।

(੫) ਦਾਲ ਭਾਜੀ ਦੇ ਭਾਂਡੇ ਵਿਚ ਕੜਛੀ ਫੇਰੀਦੀ ਹੈ, ਪਰ ਉਸ ਕੜਛੀ ਨੂੰ ਉਸ ਭਾਜੀ ਦਾ ਉਸ ਦਾਲ ਦਾ ਕੋਈ ਸੁਆਦ ਨਹੀਂ ਆਉਂਦਾ ।

ਧਾਰਮਿਕ ਪੁਸਤਕਾਂ ਪੜ੍ਹ ਕੇ ਨਿਰੀਆਂ ਗੱਲਾਂ ਕਰਨ ਵਾਲੇ ਮੂੰਹ ਕੜਛੀਆਂ ਵਾਂਗ ਹੀ ਹਨ । ਸੋਹਣੇ ਮੂੰਹ ਉਹ ਹਨ ਜਿਹੜੇ ਪਰਮਾਤਮਾ ਦੇ ਪਿਆਰ ਦੇ ਸੁਆਦ ਵਿਚ ਰੰਗੇ ਜਾਂਦੇ ਹਨ ।

(੬) ਹਰ ਕੋਈ ਆਖਦਾ ਹੈ ਕਿ ਪਰਮਾਤਮਾ ਸਭ ਦੇ ਨੇੜੇ ਹੈ ਸਭ ਦੇ ਅੰਦਰ ਹੈ । ਪਰ ਇਸ ਚੁੰਚ-ਗਿਆਨਤਾ ਦਾ ਕੀਹ ਲਾਭ, ਜੇ ਅਮਲੀ ਜੀਵਨ ਇਸ ਕਥਨੀ ਦੇ ਅਨੁਸਾਰ ਨਹੀਂ ਹੈ ?

ਜਿਹੜਾ ਮਨੁੱਖ ਦੂਜਿਆਂ ਦਾ ਨੁਕਸਾਨ ਕਰਦਾ ਹੈ, ਜਿਹੜਾ ਮਨੁੱਖ ਪਰਾਇਆ ਧਨ ਚੁਰਾਣ ਦੇ ਜਤਨ ਕਰਦਾ ਰਹਿੰਦਾ ਹੈ, ਜਿਹੜਾ ਮਨੁੱਖ ਕਾਰ-ਵਿਹਾਰ ਵਿਚ ਸਦਾ ਝੂਠ ਬੋਲਦਾ ਹੈ, ਉਸ ਦਾ ਜ਼ਬਾਨੀ ਜ਼ਬਾਨੀ ਇਹ ਆਖਣ ਦਾ ਕੀਹ ਲਾਭ ਕਿ ਪਰਮਾਤਮਾ ਹਰੇਕ ਦੇ ਅੰਦਰ ਵੱਸਦਾ ਹੈ ?

ਵਿੱਦਿਆ ਉਹ ਜੋ ਮਨੁੱਖ ਦੇ ਆਤਮਕ ਜੀਵਨ ਦੇ ਕਵਾੜ ਖੋਲ੍ਹ ਦੇਵੇ, ਜੋ ਮਨੁੱਖ ਦਾ ਰੋਜ਼ਾਨਾ ਜੀਵਨ ਸੋਹਣਾ ਬਣਾ ਦੇਵੇ ।

(੭) ਕੋਈ ਮਨੁੱਖ ਆਖਦਾ ਹੈ ਪਰਮਾਤਮਾ ਅਸਾਡੇ ਨੇੜੇ ਵੱਸਦਾ ਹੈ ਕੋਈ ਆਖਦਾ ਹੈ ਕਿ ਸਾਥੋਂ ਕਿਸੇ ਦੂਰ ਥਾਂ ਤੇ ਹੈ । ਪਰ ਨਿਰਾ ਬਹਸ ਨਾਲ ਨਿਰਨਾ ਕਰ ਲੈਣਾ ਇਉਂ ਹੀ ਅਸੰਭਵ ਹੈ ਜਿਵੇਂ ਪਾਣੀ ਵਿਚ ਰਹਿਣ ਵਾਲੀ ਮੱਛੀ ਖਜੂਰ ਉਤੇ ਚੜ੍ਹਨ ਦਾ ਜਤਨ ਕਰੇ । ਪਰਮਾਤਮਾ ਨੇੜੇ ਹੈ ਕਿ ਦੂਰ, ਇਸ ਬਾਰੇ ਆਪਣੀ ਵਿੱਦਿਆ ਦਾ ਵਿਖਾਵਾ ਕਰਨ ਲਈ ਬਹਸ ਇਕ ਵਿਅਰਥ ਜਤਨ ਹੈ ।

ਵਿੱਦਿਆ ਦੇ ਬਲ ਨਾਲ ਪਰਮਾਤਮਾ ਦੀ ਹਸਤੀ ਬਾਰੇ ਬਹਿਸ ਕਰਨੀ ਵਿਅਰਥ ਉੱਦਮ ਹੈ । ਉਸ ਦੀ ਭਗਤੀ ਕਰਨਾ ਹੀ ਜ਼ਿੰਦਗੀ ਦਾ ਸਹੀ ਰਸਤਾ ਹੈ ।

## 23. mn

੧. ਮਾਰੂ ਮ: ੧—ਸੂਰ ਸਰੁ ਸੋਸਿ ਲੈ—ਪੰਨਾ ੯੯੧

੨. ਸਲੋਕ ਮ: ੧ (ਸਾਰਗ ਕੀ ਵਾਰ)—ਨ ਭੀਜੈ ਰਾਗੀ ਨਾਦੀ ਬੇਦਿ—ਪੰਨਾ ੧੨੩੭

੩. ਪਉੜੀ ਮ: ੩—ਜੋ ਜਨ ਲੂਝਹਿ ਮਨੈ ਸਿਉ—ਪੰਨਾ ੧੦੮੮

੪. ਸਲੋਕ ਮ: ੩ (ਵਾਰ ਮਾਰੂ)—ਮਾਰੂ ਮਾਰਣ ਜੋ ਗਏ—ਪੰਨਾ ੧੦੮੯

੫. ਸੂਹੀ ਛੰਤ ਮ: ੪—ਵਸਿ ਆਣਿਹੁ ਵੇ ਜਨ ਇਸੁ ਮਨ ਕਉ—ਪੰਨਾ ੭੭੬

੬. ਪਉੜੀ ਮ: ੪ (ਵਾਰ ਸਾਰਗ)—ਹਰਿ ਕਾ ਨਾਮੁ ਨਿਧਾਨੁ ਹੈ—ਪੰਨਾ ੧੨੩੯

੭. ਬਿਲਾਵਲੁ ਮ: ੫—ਕਵਨੁ ਕਵਨੁ ਨਹੀ ਪਤਰਿਆ—ਪੰਨਾ ੮੧੫

੮. ਭੈਰਉ ਕਬੀਰ ਜੀ—ਕਿਉ ਲੀਜੈ ਗਢੁ ਬੰਕਾ ਭਾਈ—ਪੰਨਾ ੧੧੬੧

੯. ਮਾਰੂ ਜੈਦੇਵ ਜੀ—ਚੰਦ ਸਤ ਭੇਦਿਆ—ਪੰਨਾ ੧੧੦੬

੧੦. ਸਲੋਕ ਮ: ੩ (ਗੂਜਰੀ ਕੀ ਵਾਰ)—ਮਨੁ ਕੁੰਚਰੁ, ਪੀਲਕੁ ਗੁਰੂ—ਪੰਨਾ ੫੧੬

**ਭਾਵ**:—

(੧) ਮਨੁੱਖ ਜਿਹੜੇ ਭੀ ਚੰਗੇ ਮੰਦੇ ਕਰਮ ਕਰਦਾ ਹੈ ਉਹਨਾਂ ਦੇ ਸੰਸਕਾਰ ਉਸ ਦੇ ਅੰਦਰ ਇਕੱਠੇ ਹੁੰਦੇ ਰਹਿੰਦੇ ਹਨ । ਉਹਨਾਂ ਸੰਸਕਾਰਾਂ ਦਾ ਪ੍ਰੇਰਿਆ ਹੋਇਆ ਮਨੁੱਖ ਦਾ ਮਨ ਹਰ ਵੇਲੇ ਭਟਕਣਾ ਵਿਚ ਪਿਆ ਰਹਿੰਦਾ ਹੈ, ਕਿਸੇ ਵੇਲੇ ਨਹੀਂ ਟਿਕਦਾ ।

ਪ੍ਰਾਣਾਯਾਮ ਇਸ ਚੰਚਲ ਮਨ ਨੂੰ ਭਟਕਣਾ ਵਿਚ ਪੈਣ ਤੋਂ ਹਟਾ ਨਹੀਂ ਸਕਦਾ । ਲੱਖ ਪ੍ਰਾਣਾਯਾਮ ਪਿਆ ਕਰੇ, ਅੰਦਰਲੇ ਸੰਸਕਾਰ ਅੰਦਰ ਟਿਕੇ ਹੀ ਰਹਿਣਗੇ । ਜੇ ਪਰਮਾਤਮਾ ਨਾਲ ਇੱਕ-ਰੂਪ ਹੋਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਮਨੁੱਖ ਦਾ ਆਤਮਕ ਜੀਵਨ ਉੱਚਾ ਹੋ ਕੇ ਪਰਮਾਤਮਾ ਦੇ ਜੀਵਨ ਵਰਗਾ ਉੱਚਾ ਬਣ ਜਾਏ । ਤੇ, ਇਹ ਤਦੋਂ ਹੀ ਹੋ ਸਕੇਗਾ ਜੇ ਮਨੁੱਖ ਪਰਮਾਤਮਾ ਦੀ ਯਾਦ ਨੂੰ ਸਦਾ ਹਰ ਵੇਲੇ ਮਨ ਵਿਚ ਵਸਾਈ ਰੱਖੇ ।

ਜਦ ਤਕ ਮਨ ਵਿਚ ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਮੌਜੂਦ ਹਨ ਤਦ ਤਕ ਮਨ ਚੰਚਲ ਹੈ, ਮਨੁੱਖ ਨੂੰ ਭਟਕਣਾ ਵਿਚ ਪਾਈ ਹੀ ਰੱਖੇਗਾ ।

(੨) ਕੋਈ ਮਨੁੱਖ ਰਾਗ ਵਿਚ ਸੋਹਣੀਆਂ ਸੁਰਾਂ ਨਾਲ ਭਜਨ ਗਾਂਦਾ ਹੈ, ਕੋਈ ਮਨੁੱਖ ਸਮਾਧੀਆਂ ਲਾਂਦਾ ਹੈ, ਕੋਈ ਮਨੁੱਖ ਸਦਾ ਸੋਗੀ ਸੁਭਾਉ ਬਣਾਈ ਰੱਖਦਾ ਹੈ, ਕੋਈ ਨਗਨ ਸਾਧ ਬਣ ਕੇ ਤੀਰਥਾਂ ਤੇ ਇਸ਼ਨਾਨ ਕਰਦਾ ਫਿਰਦਾ ਹੈ, ਕੋਈ ਮਨੁੱਖ ਅਨੇਕਾਂ ਦਾਨ-ਪੁੰਨ ਕਰਦਾ ਹੈ, ਕੋਈ ਮਨੁੱਖ ਮੋਨ ਧਾਰ ਕੇ ਬੈਠਾ ਰਹਿੰਦਾ ਹੈ, ਕੋਈ ਮਨੁੱਖ ਰਣ-ਭੂਮੀ ਵਿਚ ਸੂਰਮਿਆਂ ਵਾਂਗ ਮੌਤ ਦਾ ਟਾਕਰਾ ਕਰਦਾ ਹੈ—ਵੇਖਣ ਨੂੰ । ਇਹ ਸਾਰੇ ਕਰਮ ਭਾਵੇਂ ਧਾਰਮਿਕ ਪਏ ਜਾਪਣ, ਪਰ ਪਰਮਾਤਮਾ ਹਰੇਕ ਮਨੁੱਖ ਦੇ ਅੰਦਰ ਵੱਸਦਾ ਇਹ ਵੇਖਦਾ ਹੈ ਕਿ ਇਸ ਦੇ ਮਨ ਦੀ ਕਿਹੋ ਜਿਹੀ ਅਵਸਥਾ ਹੈ । ਜੇ ਮਨ ਬਾਹਰ ਭਟਕਦਾ ਫਿਰਦਾ ਹੈ, ਤਾਂ ਪਰਮਾਤਮਾ ਦੇ ਚਰਨਾਂ ਵਿਚ ਮਿਲਾਪ ਕਿਸ ਦਾ ਹੋਵੇ ?

ਤੇ, ਮਨ ਨੇ ਤਦੋਂ ਹੀ ਭਟਕਣ ਤੋਂ ਹਟਣਾ ਹੈ ਜਦੋਂ ਮਨੁੱਖ ਇਸ ਨੂੰ ਪਰਮਾਤਮਾ ਦੀ ਯਾਦ ਵਿਚ ਜੋੜਦਾ ਹੈ ।

(੩) ਸੂਰਮੇ ਉਹ ਨਹੀਂ ਜੋ ਰਣ-ਭੂਮੀ ਵਿਚ ਵੈਰੀਆਂ ਨਾਲ ਲੜਦੇ ਹਨ । ਸੂਰਮੇ ਉਹ ਹਨ ਜਿਹੜੇ ਆਪਣੇ ਮਨ ਨਾਲ ਲੜਾਈ ਕਰਦੇ ਰਹਿੰਦੇ ਹਨ, ਉਹੀ ਮਨੁੱਖ ਜਗਤ ਵਿਚ ਆਦਰ-ਮਾਣ ਹਾਸਲ ਕਰਦੇ ਹਨ । ਜਿਹੜੇ ਮਨੁੱਖ ਸਦਾ ਆਪਣੇ ਮਨ ਦੀ ਖੋਜ-ਪੜਤਾਲ ਕਰਦੇ ਰਹਿੰਦੇ ਹਨ, ਉਹ ਪਰਮਾਤਮਾ ਨਾਲ ਮਿਲੇ ਰਹਿੰਦੇ ਹਨ । ਗਿਆਨਵਾਨ ਬੰਦਿਆਂ ਦੀ ਵਡਿਆਈ ਹੀ ਇਸੇ ਗੱਲ ਵਿਚ ਹੈ ਕਿ ਉਹ ਮਾਇਆ ਦੇ ਪਿੱਛੇ ਭਟਕਣ ਦੇ ਥਾਂ ਸਦਾ ਅੰਦਰ ਵਲ ਪਰਤੇ ਰਹਿੰਦੇ ਹਨ ।

ਜਿਨ੍ਹਾਂ ਨੇ ਗੁਰੂ ਦੀ ਮਿਹਰ ਨਾਲ ਆਪਣੇ ਮਨ ਨੂੰ ਜਿੱਤ ਲਿਆ, ਉਹਨਾਂ ਨੇ ਜਗਤ ਨੂੰ ਜਿੱਤ ਲਿਆ ।

(੪) ਜਿਹੜਾ ਮਨੁੱਖ ਇਹ ਖ਼ਿਆਲ ਕਰਦਾ ਹੈ ਕਿ ਮਨ ਨੂੰ ਵੱਸ ਵਿਚ ਲਿਆਉਣ ਲਈ ਗ੍ਰਿਹਸਤ ਛੱਡ ਕੇ ਜੰਗਲ ਵਿਚ ਜਾਣਾ ਜ਼ਰੂਰੀ ਹੈ ਉਹ ਕੁਰਾਹੇ ਪੈ ਜਾਂਦਾ ਹੈ । ਇਸ ਮਨ ਨੂੰ ਚੰਚਲਤਾ ਵਲੋਂ ਹਟਾਣ ਦਾ ਇਕੋ ਹੀ ਤਰੀਕਾ ਹੈ, ਉਹ ਇਹ ਹੈ ਕਿ ਇਸ ਮਨ ਨੂੰ ਗੁਰੂ ਦੇ ਸ਼ਬਦ ਦੀ ਵਿਚਾਰ ਵਿਚ ਜੋੜਿਆ ਜਾਏ । ਗੁਰੂ ਦੀ ਸਹਾਇਤਾ ਨਾਲ ਅੰਦਰ ਵਲ ਪਰਤਿਆਂ ਮਨ ਵੱਸ ਵਿਚ ਆ ਜਾਂਦਾ ਹੈ ।

(੫) ਆਪਣੇ ਇਸ ਮਨ ਨੂੰ ਸਦਾ ਆਪਣੇ ਵੱਸ ਵਿਚ ਰੱਖਣਾ ਚਾਹੀਦਾ ਹੈ । ਮਨੁੱਖ ਦਾ ਇਹ ਮਨ ਸਦਾ ਸ਼ਿਕਾਰੀ ਪੰਛੀ ਬਾਸ਼ੇ ਵਾਂਗ ਭਟਕਦਾ ਰਹਿੰਦਾ ਹੈ । ਸਦਾ ਆਸਾਂ ਹੀ ਆਸਾਂ ਬਣਾਂਦਿਆਂ ਮਨੁੱਖ ਦੀ ਸਾਰੀ ਜ਼ਿੰਦਗੀ ਦੁੱਖ ਵਿਚ ਹੀ ਬੀਤਦੀ ਹੈ ।

ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਉਹ ਪਰਮਾਤਮਾ ਦਾ ਨਾਮ ਜਪਣ ਲੱਗ ਪੈਂਦਾ ਹੈ, ਤੇ, ਨਾਮ ਜਪਦਿਆਂ ਉਸ ਦੇ ਮਨ ਵਿਚ ਉੱਠੀ ਹਰਿ-ਨਾਮ ਸਿਮਰਨ ਦੀ ਆਸ ਪੂਰੀ ਹੋ ਜਾਂਦੀ ਹੈ । ਸਦਾ ਪਰਮਾਤਮਾ ਦੇ ਦਰ ਤੇ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਪ੍ਰਭੂ ! ਮੈਨੂੰ ਆਪਣਾ ਨਾਮ ਜਪਣ ਦੀ ਸੂਝ ਬਖ਼ਸ਼ ।

(੬) ਪਰਮਾਤਮਾ ਦਾ ਨਾਮ ਹੀ ਸੁਖਾਂ ਦਾ ਖ਼ਜ਼ਾਨਾ ਹੈ । ਜਿਹੜਾ ਮਨੁੱਖ ਨਾਮ ਜਪਦਾ ਹੈ ਉਹ ਪਰਮਾਤਮਾ ਦੀ ਹਜ਼ੂਰੀ ਵਿਚ ਭੀ ਇਥੋਂ ਇੱਜ਼ਤ ਨਾਲ ਹੀ ਜਾਂਦਾ ਹੈ ।

ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ ਪਰਮਾਤਮਾ ਦਾ ਨਾਮ ਉਸ ਦੇ ਹਿਰਦੇ ਵਿਚ ਆ ਵੱਸਦਾ ਹੈ । ਇਸ ਨਾਮ ਦੀ ਬਰਕਤਿ ਨਾਲ ਮਨ ਕਾਬੂ ਵਿਚ ਆਇਆ ਰਹਿੰਦਾ ਹੈ, ਨਹੀਂ ਤਾਂ ਉਂਞ ਇਹ ਸਦਾ ਭਟਕਦਾ ਹੀ ਰਹਿੰਦਾ ਹੈ ।

ਪਰ ਹੈ ਇਹ ਸਦਾ ਦਾਤਿ ਹੀ । ਜਿਸ ਉਤੇ ਪਰਮਾਤਮਾ ਆਪ ਮਿਹਰ ਕਰਦਾ ਹੈ ਉਸੇ ਨੂੰ ਹੀ ਨਾਮ ਦੀ ਦਾਤਿ ਮਿਲਦੀ ਹੈ ਤੇ ਉਸੇ ਦੇ ਮਨ ਦੀ ਭਟਕਣਾ ਮੁੱਕਦੀ ਹੈ ।

(੭) ਖੋਤੇ ਨੂੰ ਇਹ ਆਮ ਵਾਦੀ ਹੈ ਕਿ ਜੇ ਉਸ ਦਾ ਦਾਅ ਲੱਗੇ ਤਾਂ ਦੁਲੱਤੀਆਂ ਬਹੁਤ ਮਾਰਦਾ ਹੈ, ਤਾਹੀਏਂ ਲਫ਼ਜ਼ ਖ਼ਰ-ਮਸਤੀ ਦੀ ਆਮ ਵਰਤੋਂ ਹੈ । ਭਾਵ, ਖ਼ਰ ਵਾਲੀ ਮਸਤੀ, ਖੋਤੇ ਵਾਲੀ ਮਸਤੀ । ਖੋਤੇ ਦੀ ਇਸ ਮਸਤੀ ਨੂੰ ਕਾਬੂ ਵਿਚ ਰੱਖਣ ਵਾਸਤੇ ਹੀ ਘੁਮਿਆਰ ਖੋਤੇ ਦੀ ਪਿਛਾੜੀ ਤਦੋਂ ਹੀ ਖੋਲ੍ਹਦਾ ਹੈ ਜਦੋਂ ਉਸ ਨੂੰ ਪਹਿਲਾਂ ਲੱਦ ਲੈਂਦਾ ਹੈ ।

ਮਨੁੱਖ ਦਾ ਮਨ ਭੀ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਕਾਰਨ ਬਹੁਤ ਚੰਚਲ ਹੈ, ਇਸ ਨੂੰ ਖ਼ਰ ਮਸਤੀ ਕਰਨ ਦਾ ਮੌਕਾ ਨਹੀਂ ਦਿੱਤਾ ਜਾਣਾ ਚਾਹੀਦਾ । ਜਿਹੜਾ ਭੀ ਮਨੁੱਖ ਆਪਣੇ ਮਨ ਉਤੇ ਇਤਬਾਰ ਕਰਦਾ ਹੈ ਮਨ ਦੀ ਅਗਵਾਈ ਵਿਚ ਤੁਰਦਾ ਹੈ ਉਹ ਸਦਾ ਮਾਇਆ ਵਿਚ ਫਸਿਆ ਰਹਿੰਦਾ ਹੈ ।

ਬੜੇ ਬੜੇ ਜਪੀ ਤਪੀ ਤੇ ਸੰਜਮੀ ਭੀ ਮਨ ਦੇ ਢਹੇ ਚੜ੍ਹ ਕੇ ਆਪਣੀ ਸਾਰੀ ਕੀਤੀ ਕਮਾਈ ਦੇ ਸਿਰ ਪਾਣੀ ਪਾ ਲੈਂਦੇ ਹਨ, ਕਾਮਾਦਿਕ ਪੰਜੇ ਲੁਟੇਰੇ ਉਹਨਾਂ ਨੂੰ ਜੀਵਨ-ਸਫ਼ਰ ਦੇ ਗ਼ਲਤ ਰਸਤੇ ਪਾ ਦੇਂਦੇ ਹਨ ।

ਉਹੀ ਮਨੁੱਖ ਆਪਣੇ ਮਨ ਉਤੇ ਕਾਬੂ ਪਾਂਦੇ ਹਨ ਜਿਨ੍ਹਾਂ ਨੂੰ ਪਰਮਾਤਮਾ ਆਪਣੇ ਨਾਮ ਦੀ ਦਾਤਿ ਬਖ਼ਸ਼ਦਾ ਹੈ ।

(੮) ਪੁਰਾਣੇ ਸਮਿਆਂ ਵਿਚ ਰਾਜੇ ਮਹਾਰਾਜੇ ਆਪਣੇ ਰਾਜ ਦੀ ਹਿਫ਼ਾਜ਼ਤ ਵਾਸਤੇ ਕਿਲ੍ਹੇ ਬਣਵਾਇਆ ਕਰਦੇ ਸਨ । ਕਿਲ੍ਹੇ ਦੇ ਦੁਆਲੇ ਉੱਚੀਆਂ ਉੱਚੀਆਂ ਫ਼ਸੀਲਾਂ ਤੇ ਫ਼ਸੀਲਾਂ ਦੇ ਬਾਹਰ-ਵਾਰ ਡੂੰਘੀਆਂ ਖਾਈਆਂ ਹੁੰਦੀਆਂ ਸਨ ਜੋ ਸਦਾ ਪਾਣੀ ਨਾਲ ਭਰੀਆਂ ਰਹਿੰਦੀਆਂ ਸਨ । ਕਿਲ੍ਹੇ ਦਾ ਬੜਾ ਵੱਡਾ ਫਾਟਕ ਹੁੰਦਾ ਸੀ ਜਿਸ ਦੇ

ਸਾਹਮਣੇ ਪਹਿਰੇਦਾਰ ਤੇ ਦਰਬਾਨ ਸਦਾ ਖੜੇ ਰਹਿੰਦੇ ਸਨ । ਜਦੋਂ ਕੋਈ ਰਾਜਾ ਆਪਣੇ ਤੋਂ ਵੱਡੇ ਕਿਸੇ ਗੁਆਂਢੀ ਰਾਜੇ ਤੋਂ ਆਕੀ ਹੁੰਦਾ ਸੀ ਤਾਂ ਆਪਣੀ ਸਾਰੀ ਫ਼ੌਜੀ ਤਾਕਤ ਕਿਲ੍ਹੇ ਵਿਚ ਇਕੱਠੀ ਕਰ ਲੈਂਦਾ ਸੀ । ਬਾਹਰੋਂ ਆਏ ਰਾਜੇ ਨੂੰ ਉਸ ਆਕੀ ਕਿਲ੍ਹੇ ਦੇ ਸਰ ਕਰਨ ਵਾਸਤੇ ਕਈ ਮਹੀਨੇ ਕਿਲ੍ਹੇ ਦੇ ਦੁਆਲੇ ਘੇਰਾ ਪਾਣਾ ਪੈਂਦਾ ਸੀ ।

ਮਨੁੱਖ ਸਰੀਰ ਕਿਲ੍ਹਾ ਹੈ । ਮਨੁੱਖ ਇਸ ਕਿਲ੍ਹੇ ਦਾ ਰਾਜਾ ਹੈ, ਆਤਮਕ ਜੀਵਨ ਦੇ ਮਾਲਕ ਪਰਮਾਤਮਾ ਵਲੋਂ ਇਹ ਮਨ-ਰਾਜਾ ਆਕੀ ਹੋ ਬੈਠਦਾ ਹੈ । ਇਸ ਕਿਲ੍ਹੇ ਦੇ ਦੁਆਲੇ ਮੇਰ-ਤੇਰ ਦੀ ਭਾਰੀ ਫ਼ਸੀਲ ਹੈ, ਤ੍ਰਿਗੁਣੀ ਮਾਇਆ ਦਾ ਪ੍ਰਭਾਵ ਇਸ ਕਿਲ੍ਹੇ ਦੇ ਫ਼ਸੀਲ ਦੇ ਦੁਆਲੇ ਬੜੀ ਡੂੰਘੀ ਖਾਈ ਹੈ । ਕਾਮ ਕ੍ਰੋਧ ਆਦਿਕ ਇਸ ਕਿਲ੍ਹੇ ਦੀ ਰਾਖੀ ਕਰਨ ਵਾਲੇ ਹਨ । ਕਮਜ਼ੋਰ ਜਿੰਦ ਸਰੀਰ-ਕਿਲ੍ਹੇ ਵਿਚ ਆਕੀ ਹੋ ਕੇ ਬੈਠੇ ਮਨ ਰਾਜੇ ਨੂੰ ਜਿੱਤ ਨਹੀਂ ਸਕਦੀ ।

ਪਰਮਾਤਮਾ ਦੀ ਮਿਹਰ ਨਾਲ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਸਾਧ ਸੰਗਤਿ ਦਾ ਆਸਰਾ ਲੈਂਦਾ ਹੈ ਉਸ ਦੇ ਅੰਦਰ ਪ੍ਰਭੂ-ਚਰਨਾਂ ਵਾਸਤੇ ਪ੍ਰੇਮ ਪੈਦਾ ਹੁੰਦਾ ਹੈ ਉਸ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਜੁੜਦੀ ਹੈ ਉਸ ਨੂੰ ਸਹੀ ਜੀਵਨ ਦੀ ਜਾਚ ਆ ਜਾਂਦੀ ਹੈ । ਇਹ, ਮਾਨੋ, ਉਹ ਤੋਪ ਦਾ ਗੋਲਾ ਚਲਾਂਦਾ ਹੈ । ਸੇਵਾ ਸੰਤੋਖ ਆਦਿਕ ਦੇ ਹਥਿਆਰ ਵਰਤ ਕੇ ਉਹ ਮਨੁੱਖ ਸਰੀਰ-ਕਿਲ੍ਹੇ ਵਿਚ ਆਕੀ ਹੋਏ ਮਨ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈ ।

(੯) ਘਰਾਂ ਵਿਚ ਵੇਖੋ ਛੋਟੀ ਉਮਰ ਦੇ ਬੱਚਿਆਂ ਨੂੰ । ਸਾਲ ਸਾਲ ਦੋ ਦੋ ਸਾਲਾਂ ਦੇ ਬੱਚੇ ਭੀ ਆਪਣੇ ਖਿਡੌਣਿਆਂ ਤੋਂ ਘੁਲ ਘੁਲ ਮਰਦੇ ਹਨ । ਘਰ ਵਿਚ ਕੋਈ ਓਪਰਾ ਨਵਾਂ ਬਾਲ ਆ ਜਾਏ । ਪਿਆ ਹੋਵੇ ਉਹਨਾਂ ਦਾ ਨੇੜੇ ਦਾ ਰਿਸ਼ਤੇਦਾਰ ਹੀ । ਪਰ ਕੀਹ ਮਜਾਲ ਕਿ ਉਹਨਾਂ ਦੇ ਖਿਡੌਣਿਆਂ ਨੂੰ ਹੱਥ ਭੀ ਲਾ ਸਕੇ !

ਮਾਇਆ ਬੜੀ ਡਾਢੀ ! ਛੋਟੀ ਉਮਰ ਤੋਂ ਹੀ ਮੇਰ-ਤੇਰ ਬੱਚੇ ਦੇ ਜੀਵਨ ਦੀ ਕੋਈ ਘਾੜਤ ਘੜਨ ਲੱਗ ਪੈਂਦੀ ਹੈ । ਫਿਰ ਜਿਉਂ ਜਿਉਂ ਬਾਲ ਸਿਆਣਾ ਹੁੰਦਾ ਜਾਇਗਾ, ਤਿਉਂ ਤਿਉਂ ਉਸ ਦੇ ਅੰਦਰ ਮੇਰ-ਤੇਰ ਪ੍ਰਬਲ ਹੁੰਦੀ ਜਾਂਦੀ ਹੈ । ਇਹ ਮੇਰ-ਤੇਰ ਹੀ ਜਗਤ ਵਿਚ ਉਪਾਧੀਆਂ-ਝਗੜਿਆਂ ਦੀ ਮੂਲ ਹੈ ।

ਜਿਹੜੇ ਘਰ ਛੱਡ ਕੇ ਜੰਗਲੀਂ ਜਾ ਬੈਠਦੇ ਹਨ ਤੇ ਮਨ ਨੂੰ ਇਸ ਕੋਝੇ ਪਾਸੇ ਵਲੋਂ ਹਟਾਣ ਲਈ ਪ੍ਰਾਣਾਯਾਮ ਆਦਿਕ ਕਰਦੇ ਹਨ, ਖ਼ਲਾਸੀ ਉਹਨਾਂ ਦੀ ਭੀ ਨਹੀਂ ਹੁੰਦੀ । ਸਾਧ ਆਪੋ ਆਪਣੀ ਸਿਲ ਦੀ ਮਲਕੀਅਤ ਤੋਂ ਹੀ ਆਪੋ ਵਿਚ ਔਖੇ ਹੋ ਪੈਂਦੇ ਹਨ ਕਈ ਵਾਰੀ ।

ਸਿਰਫ਼ ਇਕੋ ਤਰੀਕਾ ਹੈ ਇਸ ਮੇਰ-ਤੇਰ ਨੂੰ ਮੁਕਾਣ ਦਾ । ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹੋ । ਵਿਕਾਰਾਂ ਵਿਚ ਪੈਣ ਕਰਕੇ ਅਮੋੜ ਹੋ ਚੁਕੇ ਮਨ ਦੀ ਮੇਰ-ਤੇਰ ਦਾ ਬਲ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਟੁੱਟ ਜਾਂਦਾ ਹੈ, ਅਮੋੜ ਹੋ ਚੁਕੇ ਮਨ ਦਾ ਚੰਚਲ ਸੁਭਾਉ ਰੁਕ ਜਾਂਦਾ ਹੈ । ਮਨ ਦੀ ਨਵੀਂ ਸੋਹਣੀ ਘਾੜਤ ਬਣਦੀ ਜਾਂਦੀ ਹੈ ।

ਆਖ਼ਰ ਕੀਹ ਹੁੰਦਾ ਹੈ ? ਜਿਵੇਂ ਪਾਣੀ ਵਿਚ ਪਾਣੀ ਮਿਲ ਕੇ ਇਕ-ਰੂਪ ਹੋ ਜਾਂਦਾ ਹੈ ਤਿਵੇਂ ਸਿਫ਼ਤਿ-ਸਾਲਾਹ ਦੀ ਮਦਦ ਨਾਲ ਜੀਵਾਤਮਾ ਪਰਮਾਤਮਾ ਨਾਲ ਅਭੇਦ ਹੋ ਜਾਂਦਾ ਹੈ, ਮਨ ਵੱਸ ਵਿਚ ਆ ਜਾਂਦਾ ਹੈ ।

(੧੦) ਹਾਥੀ ਚਲਾਣ ਵਾਲਾ ਮਹਾਵਤ ਆਪਣੇ ਹੱਥ ਵਿਚ ਇਕ ਤ੍ਰਿਖੀ ਪੱਕੀ ਲੰਮੀ ਲੋਹੇ ਦੀ ਸੀਖ ਰੱਖਦਾ ਹੈ; ਤੇ ਲੋੜ ਅਨੁਸਾਰ ਹਾਥੀ ਦੀ ਧੌਣ ਉਤੇ ਮਾਰਦਾ ਰਹਿੰਦਾ ਹੈ । ਮਹਾਵਤ ਇਸ ਸੀਖ ਦੀ ਸਹਾਇਤਾ ਨਾਲ ਹਾਥੀ ਨੂੰ ਕੁਰਾਹੇ ਪੈਣ ਤੋਂ ਰੋਕੀ ਰੱਖਦਾ ਹੈ ।

ਮਨੁੱਖ ਦਾ ਮਾਣ-ਮੱਤਾ ਮਨ ਹਾਥੀ ਸਮਾਨ ਹੀ ਅਵੈੜਾ ਹੋ ਜਾਂਦਾ ਹੈ । ਉਹੀ ਮਨ ਵਿਕਾਰਾਂ ਵਲ ਔਝੜ ਰਾਹ ਤੋਂ ਰੁਕਿਆ ਰਹਿ ਸਕਦਾ ਹੈ, ਜਿਸ ਉਤੇ ਗੁਰੂ ਦੇ ਗਿਆਨ ਦਾ ਕੁੰਡਾ ਹੋਵੇ । ਨਹੀਂ ਤਾਂ—'ਸਿਰ ਤੇ ਨਹੀਂ ਕੁੰਡਾ, ਤੇ ਹਾਥੀ ਫਿਰਦਾ ਲੁੰਡਾ ।'

## 24. indw

੧. ਗਉੜੀ ਸੁਖਮਨੀ ਮ: ੫—ਸੰਤ ਕਾ ਦੋਖੀ ਇਉ ਬਿਲਲਾਇ—ਪੰਨਾ ੨੮੦

੨. ਆਸਾ ਮ: ੫—ਜਨਮ ਜਨਮ ਕੀ ਮਲੁ ਧੋਵੈ ਪਰਾਈ—ਪੰਨਾ ੩੮੦

੩. ਆਸਾ ਮ: ੫—ਅਰੜਾਵੈ ਬਿਲਲਾਵੈ ਨਿੰਦਕ—ਪੰਨਾ ੩੭੩

੪. ਬਿਲਾਵਲੁ ਮ: ੫—ਨਿੰਦਕੁ ਐਸੇ ਹੀ ਝਰਿ ਪਰੀਐ—ਪੰਨਾ ੮੨੩

੫. ਭੈਰਉ ਮ: ੫—ਨਿੰਦਕ ਕਉ ਫਿਟਕੇ ਸੰਸਾਰੁ—ਪੰਨਾ ੧੧੫੧

੬. ਗੌਂਡ ਰਵਿਦਾਸ ਜੀ—ਜੇ ਓਹੁ ਅਠਸਠਿ ਤੀਰਥ ਨ੍ਹਾਵੈ—ਪੰਨਾ ੮੭੫

**ਭਾਵ**:—

(੧) ਮੱਛੀ ਨੂੰ ਪਾਣੀ ਵਿਚੋਂ ਬਾਹਰ ਕੱਢ ਲਵੋ ਤੜਪ ਤੜਪ ਕੇ ਮਰ ਜਾਂਦੀ ਹੈ । ਬਲਦੀ ਅੱਗ ਵਿਚ ਲੱਕੜਾਂ ਪਾਈ ਜਾਉ, ਪਾਈ ਜਾਉ, ਉਸ ਨੇ ਕਦੇ ਰੱਜਣਾ ਨਹੀਂ । ਹੋਰ ਵਧੀਕ ਹੋਰ ਵਧੀਕ ਭਾਂਬੜ ਮੱਚਦਾ ਜਾਇਗਾ ।

ਨਿੰਦਿਆ ਦੀ ਵਾਦੀ ਬੜੀ ਭੈੜੀ । ਨਿੰਦਿਆ ਕਰਨ ਵਾਲਾ ਤੇ ਅਗੋਂ ਨਿੰਦਿਆ ਸੁਣਨ ਵਾਲਾ ਘੰਟਿਆਂ-ਬੱਧੀ ਇਸ ਸ਼ੁਗਲ ਵਿਚ ਗੁਜ਼ਾਰ ਦੇਣਗੇ । ਫਿਰ ਭੀ ਨਹੀਂ ਰੱਜਣਗੇ । ਪਰ ਨਿੰਦਕ ਦਾ ਆਪਣਾ ਕੀਹ ਹਾਲ ਹੁੰਦਾ ਹੈ ? ਈਰਖਾ ਦੀ ਅੱਗ ਵਿਚ ਇਉਂ ਤੜਪਦਾ ਹੈ ਜਿਵੇਂ ਮੱਛੀ ਪਾਣੀ ਤੋਂ ਵਿਛੁੜੀ ਹੋਈ ।

(੨) ਭਲੇ ਮਨੁੱਖਾਂ ਦੀ ਨਿੰਦਾ ਕਰ ਕੇ ਨਿੰਦਕ ਮਨੁੱਖ ਇਹ ਆਸ ਬਣਾਂਦਾ ਹੈ ਕਿ ਉਹਨਾਂ ਨੂੰ ਦੁਨੀਆ ਦੀਆਂ ਨਜ਼ਰਾਂ ਵਿਚ ਡੇਗ ਕੇ ਉਹ ਆਪ ਉਹਨਾਂ ਦੇ ਥਾਂ ਅੰਦਰ-ਸਤਕਾਰ ਹਾਸਲ ਕਰ ਲਏਗਾ, ਪਰ ਗੁਣਾਂ ਤੋਂ ਬਿਨਾ ਇੱਜ਼ਤ ਕਿੱਥੇ ? ਨਿੰਦਕ ਆਪਣੀ ਹੀ ਉਮਰ ਆਜਾਈਂ ਗਵਾਂਦਾ ਹੈ ।

ਜਿਸ ਦੇ ਅਉਗਣ ਨਸ਼ਰ ਕਰੀਏ, ਉਸ ਨੂੰ ਆਪਣੇ ਅਉਗਣਾਂ ਦਾ ਮੁੜ ਮੁੜ ਪਤਾ ਲੱਗਣ ਤੇ ਇਹ ਮੌਕਾ ਮਿਲਦਾ ਜਾਂਦਾ ਹੈ ਕਿ ਉਹ ਆਪਣੇ ਆਪ ਨੂੰ ਸੁਧਾਰ ਲਏ; ਪਰ ਨਿੰਦਾ ਕਰਨ ਵਾਲੇ ਦੇ ਆਪਣੇ ਅੰਦਰ ਮੰਦੇ ਸੰਸਕਾਰ ਇਕੱਠੇ ਹੁੰਦੇ ਜਾਂਦੇ ਹਨ ਜੋ ਉਸ ਦੇ ਆਤਮਕ ਜੀਵਨ ਨੂੰ ਦਿਨੋ ਦਿਨ ਨੀਵਾਂ ਕਰਦੇ ਰਹਿੰਦੇ ਹਨ ।

ਨਿੰਦਕ ਭੀ ਕੀਹ ਕਰੇ ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਅਸਰ ਹੇਠ ਉਹ ਨਿੰਦਾ ਕਰਨ ਤੋਂ ਹਟ ਨਹੀਂ ਸਕਦਾ ਤੇ ਇਸ ਚੱਕਰ ਵਿਚ ਪਿਆ ਰਹਿੰਦਾ ਹੈ, ਇਸ ਨਿਘਰੀ ਆਤਮਕ ਦਸ਼ਾ ਵਿਚ ਉਹ ਸਦਾ ਖ਼ੁਆਰ ਹੁੰਦਾ ਰਹਿੰਦਾ ਹੈ ।

(੩) ਈਰਖਾ ਦਾ ਮਾਰਿਆ ਹੀ ਮਨੁੱਖ ਕਿਸੇ ਹੋਰ ਦੀ ਨਿੰਦਾ ਕਰਦਾ ਹੈ । ਜਿਤਨਾ ਵਕਤ ਮਨੁੱਖ ਨਿੰਦਾ ਕਰਨ ਵਿਚ ਗੁਜ਼ਾਰਦਾ ਹੈ ਉਤਨਾ ਚਿਰ ਈਰਖਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ, ਦੁਖੀ ਹੁੰਦਾ ਰਹਿੰਦਾ ਹੈ ।

ਫਿਰ ਇਹ ਵਾਦੀ ਇਤਨੀ ਭੈੜੀ ਹੈ ਕਿ ਜਿਹੜਾ ਕੋਈ ਮਨੁੱਖ ਉਸ ਨਿੰਦਕ ਦਾ ਸਾਥੀ ਬਣਦਾ ਹੈ ਨਿੰਦਕ ਪਾਸੋਂ ਕਿਸੇ ਦੀ ਨਿੰਦਾ ਸੁਣਦਾ ਰਹਿੰਦਾ ਹੈ ਉਸ ਨੂੰ ਭੀ ਨਿੰਦਾ ਕਰਨ ਦੀ ਵਾਦੀ ਪੈ ਜਾਂਦੀ ਹੈ । ਕੁਦਰਤਿ ਦਾ ਇਹ ਨਿਯਮ ਹੀ ਐਸਾ ਹੈ ਕਿ ਕੋਈ ਇਸ ਨੂੰ ਪਲਟ ਨਹੀਂ ਸਕਦਾ ।

ਭਲਾ ਮਨੁੱਖ ਤਾਂ ਆਪਣੀ ਨਿੰਦਾ ਸੁਣ ਕੇ ਆਪਣੇ ਅੰਦਰੋਂ ਅਉਗਣ ਦੂਰ ਕਰਨ ਦੇ ਜਤਨ ਕਰਦਾ ਹੈ ਤੇ ਆਪਣੇ ਆਚਰਨ ਨੂੰ ਸੁਧਾਰਦਾ ਹੈ, ਪਰ ਨਿੰਦਕ ਦੇ ਅੰਦਰ ਨਿੰਦਾ ਕਰਨ ਦੇ ਸੰਸਕਾਰ ਇਕੱਠੇ ਹੋ ਹੋ ਕੇ ਉਸ ਦਾ ਆਤਮਕ ਜੀਵਨ ਗਾਲ ਦੇਂਦੇ ਹਨ ।

(੪) ਜਿਵੇਂ ਕੱਲਰ ਦੀ ਕੰਧ ਕਿਰ ਕਿਰ ਕੇ ਡਿੱਗ ਪੈਂਦੀ ਹੈ, ਇਹੀ ਹਾਲ ਹੁੰਦਾ ਹੈ ਨਿੰਦਕ ਦੇ ਆਤਮਕ ਜੀਵਨ ਦਾ, ਨਿੰਦਕ ਭੀ ਇਸੇ ਤਰ੍ਹਾਂ ਆਤਮਕ ਜੀਵਨ ਤੋਂ ਡਿੱਗ ਪੈਂਦਾ ਹੈ । ਨਿੰਦਾ ਉਸ ਦੇ ਆਤਮਕ ਜੀਵਨ ਨੂੰ, ਮਾਨੋ, ਕੱਲਰ ਲੱਗਾ ਹੋਇਆ ਹੈ ।

ਜਦੋਂ ਕੋਈ ਨਿੰਦਕ ਕਿਸੇ ਮਨੁੱਖ ਦਾ ਕੋਈ ਨੁਕਸ ਵੇਖਦਾ ਹੈ ਤਦੋਂ ਖ਼ੁਸ਼ ਹੁੰਦਾ ਹੈ ਪਰ ਕਿਸੇ ਦਾ ਗੁਣ ਵੇਖ ਕੇ ਨਿੰਦਕ ਦੁਖੀ ਹੁੰਦਾ ਹੈ । ਅੱਠੇ ਪਹਰ ਹਰ ਵੇਲੇ ਨਿੰਦਕ ਕਿਸੇ ਨਾਲ ਬੁਰਾਈ ਕਰਨ ਦੀਆਂ ਸੋਚਾਂ ਸੋਚਦਾ ਰਹਿੰਦਾ ਹੈ; ਬੁਰਾਈ ਕਰ ਸਕਣ ਤਕ ਅੱਪੜ ਤਾਂ ਸਕਦਾ ਨਹੀਂ, ਬੁਰਾਈ ਦੀ ਵਿਉਂਤ ਸੋਚਦਿਆਂ ਸੋਚਦਿਆਂ ਆਪ ਹੀ ਆਤਮਕ ਮੌਤ ਸਹੇੜਦਾ ਜਾਂਦਾ ਹੈ । ਜਿਉਂ ਜਿਉਂ ਨਿੰਦਾ ਕਰਨ ਵਾਲੇ ਗ਼ਲਤ ਰਸਤੇ ਮਨੁੱਖ ਪੈਂਦਾ ਹੈ ਤਿਉਂ ਤਿਉਂ ਉਸ ਦੀ ਆਤਮਕ ਮੌਤ ਨੇੜੇ ਆਉਂਦੀ ਜਾਂਦੀ ਹੈ ।

(੫) ਮਨੁੱਖ ਕਿਸੇ ਹੋਰ ਦੀ ਨਿੰਦਾ ਕਰਦਾ ਤਾਂ ਇਸੇ ਵਾਸਤੇ ਹੈ ਕਿ ਲੋਕਾਂ ਦੀਆਂ ਨਜ਼ਰਾਂ ਵਿਚ ਉਸ ਨੂੰ ਡੇਗ ਕੇ ਆਪਣੀ ਇੱਜ਼ਤ ਬਣਾਏ; ਪਰ ਇਸ ਦਾ ਅਸਰ ਹੁੰਦਾ ਹੈ ਉਲਟਾ । ਲੋਕ ਉਸ ਨਿੰਦਕ ਨੂੰ ਹੀ ਫਿਟਕਾਂ ਪਾਂਦੇ ਹਨ, ਉਸ ਦੀ ਕਿਸੇ ਗੱਲ ਦਾ ਭੀ ਲੋਕ ਇਤਬਾਰ ਨਹੀਂ ਕਰਦੇ । ਨਿੰਦਾ ਦੇ ਕਾਰਨ ਉਸ ਦਾ ਆਪਣਾ ਆਚਰਨ ਭੀ ਦਿਨੋ ਦਿਨ ਨੀਵਾਂ ਹੁੰਦਾ ਜਾਂਦਾ ਹੈ ।

ਜਿਹੜਾ ਕੋਈ ਹੋਰ ਮਨੁੱਖ ਉਸ ਨਿੰਦਕ ਦਾ ਸਾਥੀ ਬਣਦਾ ਹੈ, ਉਸ ਦੀਆਂ ਨਿੰਦਾ ਦੀਆਂ ਊਜਾਂ ਦੀਆਂ ਗੱਲਾਂ ਖ਼ੁਸ਼ ਹੋ ਕੇ ਸੁਣਦਾ ਹੈ, ਉਹ ਭੀ ਉਸ ਦੇ ਨਾਲ ਹੀ ਰੁੜ੍ਹਦਾ ਹੈ । ਉਸ ਦਾ ਆਤਮਕ ਜੀਵਨ ਭੀ ਨੀਵਾਂ ਹੁੰਦਾ ਜਾਂਦਾ ਹੈ ।

ਨਿੰਦਕ ਕਿਤਨਾ ਹੀ ਆਪਣੇ ਆਪ ਨੂੰ ਚੰਗਾ ਪਰਗਟ ਕਰਨ ਦੇ ਜਤਨ ਕਰੇ, ਉਸ ਦੇ ਉੱਦਮ ਵਿਅਰਥ ਹੀ ਜਾਂਦੇ ਹਨ ।

(੬) ਭਲੇ ਮਨੁੱਖਾਂ ਦੀ ਨਿੰਦਾ ਕਰਨ ਵਾਲਾ ਮਨੁੱਖ ਜਗਤ ਦੀਆਂ ਨਿਵਾਣਾਂ ਵਿਚੋਂ ਪਾਰ ਨਹੀਂ ਲੰਘ ਸਕਦਾ, ਉਹ ਸਦਾ ਇਨ੍ਹਾਂ ਸਦਾ ਨਿਵਾਣਾਂ ਦੇ ਨਰਕ ਵਿਚ ਹੀ ਪਿਆ ਰਹਿੰਦਾ ਹੈ ।

ਜੇ ਕੋਈ ਮਨੁੱਖ ਅਠਾਹਠ ਤੀਰਥਾਂ ਦੇ ਇਸ਼ਨਾਨ ਕਰ ਆਵੇ, ਲੋਕਾਂ ਦੇ ਭਲੇ ਲਈ ਖੂਹ ਲਵਾਏ ਤਲਾਬ ਬਣਵਾਏ; ਪਰ ਜੇ ਉਹ ਭਲਿਆਂ ਦੀ ਨਿੰਦਾ ਕਰਦਾ ਰਹਿੰਦਾ ਹੈ ਤਾਂ ਉਸ ਦੀ ਇਹ ਸਾਰੀ ਮਿਹਨਤ ਵਿਅਰਥ ਜਾਂਦੀ ਹੈ ।

ਜੇ ਕੋਈ ਮਨੁੱਖ ਬੜਾ ਦਾਨ ਕਰਦਾ ਰਹੇ, ਧਰਮ ਪੁਸਤਕ ਭੀ ਧਿਆਨ ਨਾਲ ਸੁਣਦਾ ਰਹੇ; ਪਰ ਜੇ ਉਹ ਸਦਾ ਭਲੇ ਮਨੁੱਖਾਂ ਦੀ ਨਿੰਦਾ ਕਰਦਾ ਹੈ ਤਾਂ ਇਹਨਾਂ ਸਾਰੇ ਕੰਮਾਂ ਤੋਂ ਭੀ ਉਸ ਨੂੰ ਕੋਈ ਆਤਮਕ ਲਾਭ ਨਹੀਂ ਹੁੰਦਾ ।

ਜੇ ਕੋਈ ਮਨੁੱਖ ਠਾਕੁਰਾਂ ਨੂੰ ਭੋਗ ਲਵਾਂਦਾ ਰਹੇ, ਦਾਨ ਆਦਿਕ ਕਰ ਕੇ ਜਗਤ ਵਿਚ ਸੋਭਾ ਖੱਟ ਲਏ, ਆਪਣਾ ਨੁਕਸਾਨ ਕਰ ਕੇ ਭੀ ਦੂਜਿਆਂ ਦਾ ਕੰਮ ਸਵਾਰਦਾ ਰਹੇ; ਪਰ ਜੇ ਉਹ ਭਲਿਆਂ ਦੀ ਨਿੰਦਾ ਭੀ ਕਰਦਾ ਰਹਿੰਦਾ ਹੈ ਤਾਂ ਉਸ ਦਾ ਜੀਵਨ ਸੁਖੀ ਨਹੀਂ ਹੋ ਸਕਦਾ ।

## 25. jwiq-AiBmwn

੧. ਸਲੋਕ ਮ: ੧ (ਸਿਰੀ ਰਾਗ ਕੀ ਵਾਰ)—ਫਕੜ ਜਾਤੀ, ਫਕੜੁ ਨਾਉ—ਪੰਨਾ ੮੩

੨. ਪਉੜੀ ਮ: ੧ (ਮਾਝ ਕੀ ਵਾਰ)—ਜਾਤੀ ਦੈ ਕਿਆ ਹਥਿ—ਪੰਨਾ ੧੪੨

੩. ਭੈਰਉ ਮ: ੩—ਜਾਤਿ ਕਾ ਗਰਬੁ ਨ ਕਰੀਅਹੁ ਕੋਈ—ਪੰਨਾ ੧੧੨੭

੪. ਗਉੜੀ ਕਬੀਰ ਜੀ—ਗਰਭ ਵਾਸ ਮਹਿ ਕੁਲੁ ਨਹੀ ਜਾਤੀ—ਪੰਨਾ ੩੨੪

੫. ਪ੍ਰਭਾਤੀ ਕਬੀਰ ਜੀ—ਅਵਲਿ ਅਲਹ ਨੂਰੁ ਉਪਾਇਆ—ਪੰਨਾ ੧੩੪੯

**ਭਾਵ**:—

(੧) ਉੱਚੀ ਜਾਤਿ ਦਾ ਮਾਣ ਦੁਨੀਆ ਵਿਚ ਵਡੱਪਣ ਦਾ ਅਹੰਕਾਰ ਵਿਅਰਥ ਹਨ । ਆਤਮਾ ਸਭ ਜੀਵਾਂ ਵਿਚ ਇਕੋ ਹੀ ਹੈ । ਉੱਚੀ ਜਾਤਿ ਜਾਂ ਵਡਿਆਈ ਦੇ ਆਸਰੇ ਜੇ ਕੋਈ ਮਨੁੱਖ ਆਪਣੇ ਆਪ ਨੂੰ ਚੰਗਾ ਅਖਵਾਏ ਤਾਂ ਇਸ ਤਰ੍ਹਾਂ ਉਹ ਚੰਗਾ ਨਹੀਂ ਬਣ ਜਾਂਦਾ ।

ਮਨੁੱਖ ਤਦੋਂ ਹੀ ਚੰਗਾ ਸਮਝੋ ਜੇ ਉਹ ਇਥੇ ਆਪਣੇ ਆਤਮਕ ਜੀਵਨ ਨੂੰ ਉੱਚਾ ਕਰ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਹਾਸਲ ਕਰਨ ਜੋਗਾ ਹੋ ਜਾਂਦਾ ਹੈ ।

(੨) ਜਗਤ ਵਿਚ ਜੀਵ-ਵਪਾਰੀ ਪਰਮਾਤਮਾ ਦਾ ਨਾਮ ਵਿਹਾਝਣ ਵਾਸਤੇ ਆਉਂਦਾ ਹੈ । ਪਰਲੋਕ ਵਿਚ ਮਨੁੱਖ ਦੇ ਇਸੇ ਹੀ ਵਣਜ ਵਪਾਰ ਦੀ ਪਰਖ ਹੁੰਦੀ ਹੈ । ਕਿਸੇ ਜਾਤੀ ਦਾ ਕਿਸੇ ਵਰਨ ਦਾ ਉਥੇ ਕੋਈ ਲਿਹਾਜ਼ ਨਹੀਂ ਹੁੰਦਾ ।

ਉੱਚੀ ਜਾਤੀ ਦਾ ਅਹੰਕਾਰ ਕਰਨਾ ਮਹੁਰੇ ਸਮਾਨ ਹੈ । ਇਹ ਮਹੁਰਾ ਮਨੁੱਖ ਦੇ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ । ਜੇ ਕਿਸੇ ਪਾਸ ਮਹੁਰਾ ਹੋਵੇ ਉਹ ਭਾਵੇਂ ਕਿਸੇ ਭੀ ਜਾਤਿ ਦਾ ਹੋਵੇ ਜੇ ਉਹ ਮਹੁਰਾ ਖਾਇਗਾ ਤਾਂ ਮਰੇਗਾ ਹੀ । ਕਿਸੇ ਭੀ ਜੁਗ ਵਿਚ ਇਹ ਨਿਯਮ ਕਦੇ ਨਹੀਂ ਬਦਲਿਆ ਕਦੇ ਕਿਸੇ ਦਾ ਲਿਹਾਜ਼ ਨਹੀਂ ਹੋਇਆ ਭਾਵੇਂ ਉਹ ਕਿਤਨੀ ਹੀ ਉੱਚੀ ਜਾਤਿ ਵਿਚ ਜੰਮਿਆ ਹੋਵੇ ।

ਪਰਮਾਤਮਾ ਦੇ ਦਰ ਤੇ ਉਸ ਨੂੰ ਆਦਰ ਮਿਲਦਾ ਹੈ ਜਿਹੜਾ ਇਥੇ ਉਸ ਦਾ ਨਾਮ ਸਿਮਰਦਾ ਹੈ ਉਸ ਦੀ ਰਜ਼ਾ ਵਿਚ ਜੀਵਨ ਬਿਤੀਤ ਕਰਦਾ ਹੈ ।

(੩) ਪਰਮਾਤਮਾ ਦੀ ਜੋਤਿ ਤੋਂ ਹੀ ਸਾਰੀ ਸ੍ਰਿਸ਼ਟੀ ਬਣੀ ਹੈ । ਉੱਚੀ ਜਾਤਿ ਦਾ ਮਾਣ ਕਾਹਦਾ ? ਇਸ ਤੋਂ ਤਾਂ ਸਗੋਂ ਭਾਈਚਾਰਕ ਜੀਵਨ ਵਿਚ ਕਈ ਵਿਗਾੜ ਚੱਲ ਪੈਂਦੇ ਹਨ । ਜਾਤਿ ਦੇ ਆਸਰੇ 'ਬ੍ਰਾਹਮਣ' ਨਹੀਂ ਬਣ ਸਕੀਦਾ, ਬ੍ਰਾਹਮਣ ਉਹ ਜੋ ਬ੍ਰਹਮ (ਪਰਮਾਤਮਾ) ਨਾਲ ਡੂੰਘੀ ਸਾਂਝ ਪਾਂਦਾ ਹੈ ।

ਜਿਵੇਂ ਕੋਈ ਘੁਮਿਆਰ ਇੱਕੋ ਮਿੱਟੀ ਤੋਂ ਕਈ ਕਿਸਮਾਂ ਦੇ ਭਾਂਡੇ ਘੜ ਲੈਂਦਾ ਹੈ ਤਿਵੇਂ ਇਹ ਸਾਰਾ ਸੰਸਾਰ ਹੈ, ਇਕ ਪਰਮਾਤਮਾ ਦੀ ਜੋਤਿ ਤੋਂ ਹੀ ਬਣਿਆ ਹੋਇਆ ।

ਪੰਜ ਤੱਤ ਮਿਲ ਕੇ ਸਰੀਰ ਦੀ ਸ਼ਕਲ ਬਣਦੀ ਹੈ । ਕੋਈ ਇਹ ਨਹੀਂ ਆਖ ਸਕਦਾ ਕਿ ਕਿਸੇ ਵਰਨ ਵਾਲੇ ਵਿਚ ਬਹੁਤੇ ਤੱਤ ਹਨ, ਤੇ ਕਿਸੇ ਵਰਨ ਵਾਲੇ ਵਿਚ ਥੋੜੇ ਹਨ ।

ਭਾਵੇਂ ਕੋਈ ਬ੍ਰਾਹਮਣ ਹੈ ਭਾਵੇਂ ਕੋਈ ਸ਼ੂਦਰ ਹੈ, ਹਰੇਕ ਪ੍ਰਾਣੀ ਆਪੋ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਬੱਝਾ ਪਿਆ ਹੈ । ਗੁਰੂ ਦੀ ਸਰਨ ਪੈਣ ਤੋਂ ਬਿਨਾ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਬੰਧਨਾਂ ਤੋਂ ਖ਼ਲਾਸੀ ਨਹੀਂ ਹੁੰਦੀ ।

(੪) ਮਾਂ ਦੇ ਪੇਟ ਵਿਚ ਤਾਂ ਕਿਸੇ ਨੂੰ ਇਹ ਸਮਝ ਨਹੀਂ ਹੁੰਦੀ ਕਿ ਮੈਂ ਕਿਸ ਕੁਲ ਦਾ ਹਾਂ । ਸਾਰੇ ਜੀਵਾਂ ਦੀ ਪੈਦਾਇਸ਼ ਪਰਮਾਤਮਾ ਤੋਂ ਹੀ ਹੁੰਦੀ ਹੈ ।

ਜਿਹੜੇ ਮਨੁੱਖ ਉੱਚੀ ਜਾਤਿ ਦਾ ਮਾਣ ਕਰਦੇ ਹਨ, ਉਹ ਇਸੇ ਅਹੰਕਾਰ ਵਿਚ ਆਪਣਾ ਮਨੁੱਖਾ ਜਨਮ ਆਜਾਈਂ ਗਵਾ ਜਾਂਦੇ ਹਨ ।

ਵੇਖੋ ਮਨੁੱਖਾ ਸਰੀਰ ਦੀ ਬਣਤਰ ! ਸ਼ੂਦਰ ਦੇ ਸਰੀਰ ਵਿਚ ਨਿਰਾ ਲਹੂ ਨਹੀਂ ਹੈ, ਤੇ, ਬ੍ਰਾਹਮਣ ਦੇ ਸਰੀਰ ਵਿਚ ਲਹੂ ਦੇ ਥਾਂ ਦੁੱਧ ਨਹੀਂ ਹੈ ।

ਉੱਚਾ ਉਹੀ ਮਨੁੱਖ ਹੈ ਜੋ ਪਰਮਾਤਮਾ ਦੀ ਭਗਤੀ ਕਰ ਕੇ ਆਪਣਾ ਆਤਮਕ ਜੀਵਨ ਉੱਚਾ ਕਰਦਾ ਹੈ ।

(੫) ਸਾਰੇ ਹੀ ਜੀਵ ਪਰਮਾਤਮਾ ਦੇ ਨੂਰ ਤੋਂ ਪੈਦਾ ਹੁੰਦੇ ਹਨ । ਫਿਰ ਉੱਚਾ ਕੌਣ ਤੇ ਨੀਵਾਂ ਕੌਣ ? ਜੋਤਿ ਤਾਂ ਸਭਨਾਂ ਵਿਚ ਇਕੋ ਹੀ ਹੈ । ਸਾਰੀ ਹੀ ਖ਼ਲਕਤਿ ਵਿਚ ਪੈਦਾ ਕਰਨ ਵਾਲਾ ਪਰਮਾਤਮਾ ਵੱਸ ਰਿਹਾ ਹੈ ।

ਸਭ ਸਰੀਰ-ਭਾਂਡਿਆਂ ਦੀ ਮਿੱਟੀ ਇਕੋ ਹੀ ਹੈ, ਸਿਰਜਣਹਾਰ ਕਰਤਾਰ ਨੇ ਉਸ ਇਕੋ ਮਿੱਟੀ ਤੋਂ ਅਨੇਕਾਂ ਕਿਸਮਾਂ ਦੇ ਜੀਵ-ਭਾਂਡੇ ਬਣਾ ਦਿੱਤੇ ਹਨ ।

ਉੱਚਾ ਉਸ ਮਨੁੱਖ ਨੂੰ ਸਮਝੋ ਜਿਹੜਾ ਪਰਮਾਤਮਾ ਦੀ ਰਜ਼ਾ ਵਿਚ ਤੁਰਦਾ ਹੈ ।

ਜਿਸ ਮਨੁੱਖ ਦੇ ਭਾਗ ਜਾਗਦੇ ਹਨ ਉਸ ਨੂੰ ਪਰਮਾਤਮਾ ਦੀ ਮਿਹਰ ਨਾਲ ਗੁਰੂ ਮਿਲਦਾ ਹੈ ਉਹ ਪਰਮਾਤਮਾ ਦਾ ਨਾਮ ਸਿਮਰਦਾ ਹੈ, ਤੇ, ਉਸ ਨੂੰ ਸਭ ਜੀਵਾਂ ਵਿਚ, ਪਰਮਾਤਮਾ ਹੀ ਵੱਸਦਾ ਦਿੱਸਦਾ ਹੈ ।

## 26. sqI

੧. ਸਲੋਕ ਮ: ੩ (ਵਾਰ ਸੂਹੀ)—ਸਤੀਆ ਏਹਿ ਨ ਆਖੀਅਨਿ—ਪੰਨਾ ੭੮੭

੨. ਸਲੋਕ ਮ: ੩ (ਵਾਰ ਸੂਹੀ)—ਭੀ ਸੋ ਸਤੀਆ ਜਾਣੀਅਨਿ—ਪੰਨਾ ੭੮੭

੩. ਸਲੋਕ ਮ: ੩ (ਸੂਹੀ ਕੀ ਵਾਰ)—ਕੰਤਾ ਨਾਲ ਮਹੇਲੀਆ—ਪੰਨਾ ੭੮੭

੪. ਗਉੜੀ ਮ: ੫—ਕਲਿਜੁਗ ਮਹਿ ਮਿਲਿ ਆਏ ਸੰਜੋਗ—ਪੰਨਾ ੧੯੫

੫. ਗਉੜੀ ਕਬੀਰ ਜੀ—ਬਿਨੁ ਸਤ ਸਤੀ ਹੋਇ ਕੈਸੇ ਨਾਰਿ—ਪੰਨਾ ੩੨੭

**ਭਾਵ**:—

(੧) ਉਹ ਇਸਤ੍ਰੀਆਂ ਸਤੀ ਹੋ ਗਈਆਂ ਨਹੀਂ ਆਖੀਦੀਆਂ ਜਿਹੜੀਆਂ ਪਤੀ ਦੀ ਲੋਥ ਦੇ ਨਾਲ ਸੜ ਮਰਦੀਆਂ ਹਨ । ਹਾਂ, ਜਿਹੜੀਆਂ ਪਤੀ ਦੀ ਮੌਤ ਤੇ ਵਿਛੋੜੇ ਦੀ ਹੀ ਸੱਟ ਨਾਲ ਮਰ ਜਾਣ, ਉਹਨਾਂ ਨੂੰ ਸਤੀ ਹੋ ਗਈਆਂ ਸਮਝਣਾ ਚਾਹੀਦਾ ਹੈ ।

(੨) ਉਹਨਾਂ ਜ਼ਨਾਨੀਆਂ ਨੂੰ ਭੀ ਸਤੀਆਂ ਹੀ ਸਮਝੋ ਜਿਹੜੀਆਂ ਪਤਿਬ੍ਰਤ ਧਰਮ ਵਿਚ ਰਹਿੰਦੀਆਂ ਹਨ ਜਿਹੜੀਆਂ ਆਪਣੇ ਖਸਮ ਦੀ ਸੇਵਾ ਕਰਦੀਆਂ ਹਨ, ਤੇ ਇਸ ਧਰਮ ਨੂੰ ਸਦਾ ਚੇਤੇ ਰੱਖਦੀਆਂ ਹਨ ।

(੩) ਸਤੀ ਇਸਤ੍ਰੀਆਂ ਉਹ ਹਨ ਜਿਹੜੀਆਂ ਆਪਣੇ ਖਸਮ ਦੇ ਜਿਉਂਦਿਆਂ ਹੀ ਉਸ ਦੀ ਸੇਵਾ ਕਰਦੀਆਂ ਹਨ, ਪਤੀ ਨੂੰ 'ਆਪਣਾ' ਸਮਝਦੀਆਂ ਹਨ ਤਾਹੀਏਂ ਉਸ ਦੀ ਸੇਵਾ ਵਿਚ ਤਤਪਰ ਰਹਿ ਕੇ ਆਪਣੇ ਸਰੀਰ ਉਤੇ ਦੁੱਖ ਸਹਾਰਦੀਆਂ ਹਨ ।

ਪਰ ਜਿਨ੍ਹਾਂ ਨੇ ਪਤੀ ਨੂੰ ਨਾਹ ਜਾਤਾ, ਉਹ ਕਿਉਂ ਦੁੱਖ ਸਹਿਣ ? ਪਤੀ ਚਾਹੇ ਸੁਖੀ ਹੋਵੇ ਚਾਹੇ ਦੁਖੀ, ਉਹ ਔਖੇ ਵੇਲੇ ਨੇੜੇ ਨਹੀਂ ਢੁਕਦੀਆਂ ।

(੪) ਪਤਿਬ੍ਰਤਾ ਧਰਮ ਦੀ ਉੱਚਤਾ ਨੂੰ ਵਧਾਂਦਿਆਂ ਵਧਾਂਦਿਆਂ ਆਖ਼ਰ ਇਥੋਂ ਤਕ ਅਪੜਾਇਆ ਗਿਆ, ਕਿ ਕਿਤੇ ਕਿਤੇ ਕੋਈ ਕੋਈ ਇਸਤ੍ਰੀ ਆਪਣੇ ਪਤੀ ਦੇ ਮਰਨ ਤੇ ਉਸ ਦੇ ਮਿਰਤਕ ਸਰੀਰ ਦੇ ਨਾਲ ਹੀ ਉਸ ਦੀ ਚਿਖ਼ਾ ਉਤੇ ਜਿਊਂਦੇ ਸੜ ਮਰਨ ਨੂੰ ਤਿਆਰ ਹੋ ਪਈ । ਜਗਤ ਨੇ ਉਸ ਨੂੰ 'ਸਤੀ' ਆਖਣਾ ਸ਼ੁਰੂ ਕਰ ਦਿੱਤਾ, ਭਾਵ, ਇਸ ਇਸਤ੍ਰੀ ਦਾ ਆਚਰਨ ਬਹੁਤ ਉੱਚਾ ਸੀ ।

ਪ੍ਰੀਤਿ ਦੀ ਰੰਗ-ਭੂਮੀ ਵਿਚ ਇਸਤ੍ਰੀ ਨੇ ਕਮਾਲ ਦਰਜੇ ਦੀ ਕੁਰਬਾਨੀ ਕਰ ਵਿਖਾਈ । ਪਰ ਹੈ ਇਹ ਆਤਮ-ਘਾਤ । ਸਮਾਜ ਵਿਚ ਇਸ ਦੀ ਕਦੇ ਭੀ ਆਗਿਆ ਨਹੀਂ ਹੋਣੀ ਚਾਹੀਦੀ ।

ਅਸਲ ਸਤੀ ਉਹ ਇਸਤ੍ਰੀ ਹੈ ਜੋ ਸੁਸ਼ੀਲ ਹੈ ਜੋ ਸੰਜਮ ਵਿਚ ਰਹਿੰਦੀ ਹੈ ਜੋ ਪਤੀ ਦੀ ਆਗਿਆਕਾਰ ਹੈ, ਅਤੇ ਜਿਵੇਂ ਪਰਮਾਤਮਾ ਕੇਵਲ ਇਕ ਹੈ ਤਿਵੇਂ ਉਸ ਇਸਤ੍ਰੀ ਨੇ ਪਤੀ-ਭਾਵਨਾ ਭੀ ਸਿਰਫ਼ ਇਕੋ ਆਪਣੀ ਪਤੀ ਵਿਚ ਹੀ ਰੱਖੀ ਹੋਈ ਹੈ ।

(੫) ਮਨ ਵਿਚ ਵਿਚਾਰ ਕੇ ਵੇਖ ਲਵੋ, ਜਿਸ ਇਸਤ੍ਰੀ ਦਾ ਆਚਰਨ ਉੱਚਾ ਨਹੀਂ ਹੈ ਉਹ ਮਰੇ-ਪਤੀ ਦੀ ਲੋਥ ਨਾਲ ਸੜ ਕੇ ਭੀ ਸਤੀ ਨਹੀਂ ਅਖਵਾ ਸਕਦੀ ।

ਇਸੇ ਤਰ੍ਹਾਂ ਹਿਰਦੇ ਵਿਚ ਪਿਆਰ ਤੋਂ ਬਿਨਾ ਪਤੀ-ਪ੍ਰਭੂ ਨਾਲ ਜੀਵ-ਇਸਤ੍ਰੀ ਦਾ ਮਿਲਾਪ ਨਹੀਂ ਹੋ ਸਕਦਾ । ਜਦ ਤਾਈਂ ਮਨ ਵਿਚ ਮਾਇਆ ਦਾ ਚਸਕਾ ਹੈ ਤਦ ਤਾਈਂ ਜੀਵ-ਇਸਤ੍ਰੀ ਦਾ ਆਪਾ ਪ੍ਰਭੂ-ਚਰਨਾਂ ਵਿਚ ਜੁੜ ਨਹੀਂ ਸਕਦਾ । ਜਿਹੜਾ ਮਨੁੱਖ ਮਾਇਆ ਨੂੰ ਜ਼ਿੰਦਗੀ ਦਾ ਮਨੋਰਥ ਸਮਝੀ ਰੱਖਦਾ ਹੈ ਉਹ ਪਰਮਾਤਮਾ ਨੂੰ ਸੁਪਨੇ ਵਿਚ ਭੀ ਨਹੀਂ ਮਿਲ ਸਕਦਾ । ਮਾਇਆ ਦਾ ਮੋਹ ਤਿਆਗਿਆਂ ਹੀ ਪਰਮਾਤਮਾ ਦੇ ਚਰਨਾਂ ਵਿਚ ਪਿਆਰ ਬਣ ਸਕਦਾ ਹੈ । ਦੋਵੇਂ ਇਕੱਠੇ ਨਹੀਂ ਟਿਕ ਸਕਦੇ ।

## 27. mws

੧. ਸਿਰੀ ਰਾਗ ਮ: ੧—ਲਬੁ ਕੁਤਾ, ਕੂੜੁ ਚੂਹੜਾ—ਪੰਨਾ ੧੭੪ ੧੫

੨. ਸਿਰੀ ਰਾਗ ਮ: ੧—ਬਾਬਾ ਹੋਰੁ ਖਾਣਾ ਖੁਸੀ ਖੁਆਰੁ—ਪੰਨਾ ੧੬

੩. ਸਲੋਕ ਮ: ੧ (ਵਾਰ ਮਾਝ)—ਸਿਰੁ ਖੋਹਾਇ ਪੀਅਹਿ ਮਲਵਾਣੀ—ਪੰਨਾ ੧੪੯

੪. ਸਲੋਕ ਮ: ੧ (ਮਲਾਰ ਕੀ ਵਾਰ)—ਪਹਿਲਾਂ ਮਾਸਹੁ ਨਿੰਮਿਆ—ਪੰਨਾ ੧੨੮੯

੫. ਸਲੋਕ ਮ: ੧ (ਵਾਰ ਮਲਾਰ)—ਮਾਸੁ ਮਾਸੁ ਕਰਿ ਮੂਰਖੁ ਝਗੜੇ—ਪੰਨਾ ੧੨੮੯

੬. ਪ੍ਰਭਾਤੀ ਕਬੀਰ ਜੀ—ਬੇਦ ਕਤੇਬ ਕਹਹੁ ਮਤ ਝੂਠੇ—ਪੰਨਾ ੧੩੫੦

੭. ਸਲੋਕ ਕਬੀਰ ਜੀ—ਕਬੀਰ ਖੂਬੁ ਖਾਨਾ ਖੀਚਰੀ—ਪੰਨਾ ੧੩੭੪

੮. ਸਲੋਕ ਕਬੀਰ ਜੀ—ਕਬੀਰ ਜੀਅ ਜੁ ਮਾਰਹਿ ਜੋਰੁ ਕਰਿ—ਪੰਨਾ ੧੩੭੫

੯. ਸਲੋਕ ਕਬੀਰ ਜੀ—ਕਬੀਰ ਭਾਂਗ ਮਾਛੁਲੀ ਸੁਰਾ ਪਾਨਿ—ਪੰਨੇ ੧੩੭੬-੭੭

**ਭਾਈ ਗੁਰਦਾਸ ਜੀ ਦੀਆਂ ਵਾਰਾਂ**

(ੳ) ਚੰਗਾ ਰੁੱਖੁ ਵਢਾਇ—ਵਾਰ ੧੪, ਪਉੜੀ ੧੫

(ਅ) ਹਸਤਿ ਅਖਾਜੁ ਗੁਮਾਨੁ ਕਰਿ—ਵਾਰ ੨੩, ਪਉੜੀ ੧੩

(ੲ) ਸੀਹ ਪਜੂਤੀ ਬੱਕਰੀ—ਵਾਰ ੨੫, ਪਉੜੀ ੧੭

(ਸ) ਜੇ ਕਰਿ ਉਧਰੀ ਪੂਤਨਾ—ਵਾਰ ੩੧, ਪਉੜੀ ੯

(ਹ) ਕੁਹੈ ਕਸਾਈ ਬੱਕਰੀ—ਵਾਰ ੩੭, ਪਉੜੀ ੨੧

**ਭਾਵ**:—

(੧) ਜਿਸ ਮਨੁੱਖ ਦੇ ਮਨ ਵਿਚ ਦੁਨੀਆ ਦੇ ਚਸਕਿਆਂ ਤੇ ਵਿਕਾਰਾਂ ਦਾ ਜ਼ੋਰ ਹੋਵੇ, ਉਹ ਪਰਮਾਤਮਾ ਦੇ ਨਾਮ ਵਿਚ ਨਹੀਂ ਜੁੜ ਸਕਦਾ । ਚਸਕੇ-ਵਿਕਾਰ ਤੇ ਭਗਤੀ ਇੱਕੋ ਹਿਰਦੇ ਵਿਚ ਇਕੱਠੇ ਨਹੀਂ ਹੋ ਸਕਦੇ । ਅਜਿਹਾ ਮਨੁੱਖ ਭਾਵੇਂ ਕਿਤਨਾ ਹੀ ਅਕਲਈਆ ਮੰਨਿਆ-ਪ੍ਰਮੰਨਿਆ ਤੇ ਧਨੀ ਹੋਵੇ, ਉਸ ਦਾ ਜੀਵਨ ਖੇਹ-ਖ਼ੁਆਰੀ ਵਿਚ ਹੀ ਗੁਜ਼ਰਦਾ ਹੈ ।

ਸੋਨਾ ਚਾਂਦੀ ਇਕੱਠਾ ਕਰਨ ਦਾ ਚਸਕਾ, ਕਾਮ ਦਾ ਚਸਕਾ, ਸੁਗੰਧੀਆਂ ਦੀ ਲਗਨ, ਘੋੜਿਆਂ ਦੀ ਸਵਾਰੀ ਦਾ ਸ਼ੌਕ, ਨਰਮ ਸੇਜਾਂ ਤੇ ਸੋਹਣੇ ਮਹਲ-ਮਾੜੀਆਂ ਦੀ ਲਾਲਸਾ, ਸੁਆਦਲੇ ਮਿੱਠੇ ਪਦਾਰਥ ਤੇ ਮਾਸ ਖਾਣ ਦਾ ਚਸਕਾ—ਜੇ ਮਨੁੱਖਾ ਸਰੀਰ ਨੂੰ ਇਤਨੇ ਚਸਕੇ ਲੱਗੇ ਹੋਏ ਹੋਣ, ਤਾਂ ਪਰਮਾਤਮਾ ਦੇ ਨਾਮ ਦਾ ਟਿਕਾਣਾ ਉਸ ਵਿਚ ਨਹੀਂ ਹੋ ਸਕਦਾ ।

ਚਸਕਾ ਕੋਈ ਭੀ ਹੋਵੇ ਉਹ ਮਾੜਾ । ਜੇ ਮਾਸ ਭੀ ਜੀਵ ਦਾ ਚਸਕਾ ਬਣ ਗਿਆ ਹੈ ਤਾਂ ਇਹ ਚਸਕਾ ਭੀ ਮਾੜਾ ।

(੨) ਖ਼ੁਰਾਕ ਇਨਸਾਨੀ ਸਰੀਰ ਦੀ ਸਿਹਤ ਵਾਸਤੇ ਜ਼ਰੂਰੀ ਹੈ । ਅੰਨ ਤਿਆਗਣਾ ਨਹੀਂ, ਪਰ ਇਹ ਸਦਾ ਚੇਤਾ ਰਹਿਣਾ ਚਾਹੀਦਾ ਹੈ ਕਿ ਜਿਨ੍ਹਾਂ ਪਦਾਰਥਾਂ ਦੇ ਖਾਣ ਨਾਲ ਸਰੀਰ ਰੋਗੀ ਹੋ ਜਾਂਦਾ ਹੈ, ਅਤੇ ਮਨ ਵਿਚ ਭੀ ਕਈ ਮੰਦੇ ਖ਼ਿਆਲ ਤੁਰ ਪੈਂਦੇ ਹਨ ਉਹਨਾਂ ਪਦਾਰਥਾਂ ਨੂੰ ਖਾਣ ਨਾਲ ਖ਼ੁਆਰ ਹੋਈਦਾ ਹੈ ।

(੩) ਜੈਨੀਆਂ ਦੇ ਗੁਰੂ 'ਸਰੇਵੜੇ' ਅਹਿੰਸਾ ਦੇ ਪੁਜਾਰੀ ਹਨ । ਤਾਜ਼ਾ ਸਾਫ਼ ਪਾਣੀ ਨਹੀਂ ਪੀਂਦੇ ਕਿ ਜੀਵ-ਹਿੰਸਾ ਨਾਹ ਹੋ ਜਾਏ, ਇਸੇ ਕਾਰਨ, ਸੱਜਰੀ ਰੋਟੀ ਭੀ ਨਹੀਂ ਪਕਾਂਦੇ ਖਾਂਦੇ । ਪਖ਼ਾਨੇ ਨੂੰ ਫੋਲਦੇ ਹਨ ਕਿ ਉਸ ਵਿਚ ਜੀਵ ਨ ਪੈਦਾ ਹੋ ਜਾਣ । ਜੀਵ-ਹਿੰਸਾ ਤੋਂ ਡਰਦੇ ਹੀ ਇਸ਼ਨਾਨ ਭੀ ਨਹੀਂ ਕਰਦੇ । ਜੀਵ-ਹਿੰਸਾ ਨੂੰ ਉਹਨਾਂ ਇਤਨਾ ਵਹਿਮ ਬਣਾ ਲਿਆ ਹੈ ਕਿ ਬੜੇ ਹੀ ਗੰਦੇ ਰਹਿੰਦੇ ਹਨ । ਹਰੇਕ ਦੇ ਹੱਥ ਵਿਚ ਇਕ ਚੌਰੀ ਹੁੰਦੀ ਹੈ, ਨੰਗੀਂ ਪੈਰੀਂ ਇਕ ਕਤਾਰ ਵਿਚ ਤੁਰਦੇ ਹਨ ਕਿ ਕਿਤੇ ਕੋਈ ਕੀੜੀ ਕੀੜਾ ਪੈਰ ਹੇਠ ਆ ਕੇ ਮਰ ਨਾ ਜਾਏ, ਸਭ ਤੋਂ ਅਗਲਾ ਆਦਮੀ ਉਸ ਚੌਰੀ ਨਾਲ ਰਾਹ ਵਿਚ ਆਏ ਕੀੜੇ ਨੂੰ ਪਰੇ ਹਟਾ ਦੇਂਦਾ ਹੈ । ਆਪਣੀ ਹੱਥੀਂ ਕੋਈ ਕੰਮ ਕਾਰ ਨਹੀਂ ਕਰਦੇ, ਮੰਗ ਕੇ ਖਾ ਲੈਂਦੇ ਹਨ । ਜਿੱਥੇ ਬੈਠਦੇ ਹਨ ਸਿਰ ਸੁੱਟ ਕੇ ਬੈਠਦੇ ਹਨ, ਨਿੱਤ ਉਦਾਸ । ਅੰਦਰ ਕੋਈ ਚਾਉ ਜਾਂ ਖ਼ੁਸ਼ੀ ਨਹੀਂ, ਜਿਵੇਂ ਫੂਹੜੀ ਪਾਈ ਬੈਠਦੇ ਹਨ । ਸੋ, ਦੁਨੀਆ ਗਵਾਈ ਇਹਨਾਂ ਇਸ ਤਰ੍ਹਾਂ ।

ਪਰ ਦੀਨ ਭੀ ਨਹੀਂ ਸਵਾਰਦੇ । ਇਕੋ ਜੀਵ-ਹਿੰਸਾ ਦਾ ਵਹਿਮ ਲਾਈ ਰੱਖਦੇ ਹਨ । ਨਾਹ ਕੋਈ ਹਿੰਦੂ-ਮਤ ਦੀ ਮਰਯਾਦਾ, ਨਾਹ ਕੋਈ ਮੁਸਲਮਾਨੀ ਜੀਵਨ-ਜੁਗਤਿ, ਨਾਹ ਦਾਨ ਪੁੰਨ, ਨਾਹ ਕੋਈ ਪੂਜਾ-ਪਾਠ ਨਾਹ ਬੰਦਗੀ । ਰੱਬ ਵਲੋਂ ਭੀ ਗਏ ਗਵਾਤੇ ।

ਇਹ ਵਿਚਾਰੇ ਇਹ ਨਹੀਂ ਸਮਝਦੇ ਕਿ ਜੀਵਾਂ ਨੂੰ ਮਾਰਨ ਜੀਵਾਲਣ ਵਾਲਾ ਪਰਮਾਤਮਾ ਆਪ ਹੀ ਹੈ, ਪਰਮਾਤਮਾ ਤੋਂ ਬਿਨਾ ਕੋਈ ਹੋਰ ਇਹਨਾਂ ਨੂੰ ਜਿਉਂਦਾ ਰੱਖ ਨਹੀਂ ਸਕਦਾ ।

ਗੁਰੂ ਸਮੁੰਦਰ ਹੈ, ਉਸ ਦਾ ਉਪਦੇਸ਼ (ਮਾਨੋ) ਸਾਰੀਆਂ ਨਦੀਆਂ ਹਨ । ਇਸ ਸਮੁੰਦਰ ਵਿਚ ਇਹਨਾਂ ਨਦੀਆਂ ਵਿਚ ਚੁੱਭੀ ਲਾਇਆ ਕਰੋ । ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਿਆ ਕਰੋ । ਸਿਰਫ਼ ਇਹੀ ਤਰੀਕਾ ਹੈ ਆਤਮਕ ਜੀਵਨ ਉੱਚਾ ਕਰਨ ਦਾ । ਜੀਵ-ਹਿੰਸਾ ਦੇ ਵਹਿਮ ਨੂੰ ਛੱਡੋ । ਭਾਦਰੋਂ ਦੇ ਮਹੀਨੇ ਲੋਕ ਘਰਾਂ ਦੀ ਕਣਕ ਸੁਕਾਂਦੇ ਹਨ । ਕ੍ਰੋੜਾਂ ਅਰਬਾਂ ਦੀ ਗਿਣਤੀ ਵਿਚ ਸੁਸਰੀ ਤੇ ਖਪਰਾ ਆਦਿਕ ਮਰ ਜਾਂਦੇ ਹਨ । ਕੀ ਫਿਰ ਇਸ ਜੀਵ-ਹਿੰਸਾ ਤੋਂ ਡਰ ਕੇ ਸਾਰੀ ਕਣਕ ਸੁਸਰੀ ਖਪਰੇ ਦੇ ਹਵਾਲੇ ਕਰ ਦੇਣੀ ਹੈ ?

(੪, ੫) ਮਾਸ ਦੀ ਵਰਤੋਂ ਪੁਰਾਣੇ ਸਮਿਆਂ ਤੋਂ ਹੀ ਹੁੰਦੀ ਚਲੀ ਆ ਰਹੀ ਹੈ । ਰਾਜੇ ਮਹਾਰਾਜੇ ਜੱਗ ਕਰਦੇ ਸਨ, ਹਵਨ ਕਰਦੇ ਸਨ । ਉਹਨਾਂ ਜੱਗਾਂ ਹਵਨਾਂ ਦੇ ਸਮੇ ਗੈਂਡਾ, ਘੋੜਾ ਆਦਿਕ ਪਸ਼ੂਆਂ ਦੀ ਕੁਰਬਾਨੀ ਦਿੱਤੀ ਜਾਂਦੀ ਸੀ । ਕਈ ਪੱਛੜੇ ਦੇਸਾਂ ਵਿਚ ਅਜੇ ਤਕ ਬੱਕਰੇ ਆਦਿਕਾਂ ਦੀ ਭੇਟਾ ਦੇਵੀਆਂ ਦੇਵਤਿਆਂ ਦੇ ਮੰਦਰਾਂ ਵਿਚ ਕੀਤੀ ਜਾ ਰਹੀ ਹੈ, ਖ਼ਾਸ ਤੌਰ ਤੇ ਦੁਸਹਿਰੇ ਵਾਲੇ ਦਿਨ । ਇਹਨਾਂ ਜੱਗਾਂ ਹਵਨਾਂ ਸਮੇਂ ਪੰਡਿਤ ਬ੍ਰਾਹਮਣ ਹੀ ਅਗਵਾਈ ਕਰਦੇ ਆਏ ਹਨ ।

ਸਾਰੇ ਹੀ ਪਦਾਰਥ ਜੋ ਮਨੁੱਖ ਖਾਂਦਾ ਵਰਤਦਾ ਹੈ ਪਾਣੀ ਤੋਂ ਹੀ ਪੈਦਾ ਹੁੰਦੇ ਹਨ, ਪਾਣੀ ਤੋਂ ਹੀ ਵਧਦੇ ਫੁਲਦੇ ਹਨ । ਪਸ਼ੂ ਪੰਛੀ ਜਿਨ੍ਹਾਂ ਦਾ ਮਾਸ ਮਨੁੱਖ ਵਰਤਦਾ ਹੈ ਪਾਣੀ ਦੇ ਆਸਰੇ ਹੀ ਪਲਦੇ ਹਨ, ਪਾਣੀ ਹੀ ਸਭ ਦਾ ਮੁੱਢ ਹੈ । ਪਰ ਮਨੁੱਖ ਪਾਸੋਂ ਪਾਣੀ ਛੱਡਿਆ ਨਹੀਂ ਜਾ ਸਕਦਾ, ਤੇ, ਮਾਸ ਛੱਡਣ ਦਾ ਕੱਚਾ ਪੱਖ ਲੈ ਬੈਠਦਾ ਹੈ ।

ਆਤਮਕ ਜੀਵਨ ਨੂੰ ਨੀਵਾਂ ਕਰਨ ਵਾਲੇ ਤਾਂ ਹਨ ਕੁਕਰਮ । ਕੁਕਰਮ ਛੱਡੋ, ਤਾ ਕਿ ਉੱਚਾ ਆਤਮਕ ਜੀਵਨ ਬਣੇ, ਤੇ ਲੋਕ ਪਰਲੋਕ ਵਿਚ ਜੀਵਨ ਸੁਖੀ ਹੋ ਸਕੇ । ਚਸਕੇ ਛੱਡੋ, ਚਸਕਿਆਂ ਵਿਚ ਫਸ ਕੇ ਮਨੁੱਖਾ ਜੀਵਨ ਨਿਰਾ ਪਸ਼ੂ-ਜੀਵਨ ਹੀ ਬਣਿਆ ਰਹਿੰਦਾ ਹੈ । ਅਸਲ ਸੰਨਿਆਸੀ, ਅਸਲ ਤਿਆਗੀ, ਅਸਲ ਵੈਸ਼ਨਵ ਉਹੀ ਹੈ ਜੋ ਚਸਕੇ ਛੱਡਦਾ ਹੈ । ਚਸਕਾ ਕਿਸੇ ਭੀ ਚੀਜ਼ ਦਾ ਹੋਵੇ ਉਹ ਮਾੜਾ ।

ਭਾਗਾਂ ਵਾਲਾ ਹੈ ਉਹ ਮਨੁੱਖ, ਜਿਹੜਾ ਗੁਰੂ ਦੀ ਸਰਨ ਪੈ ਕੇ ਸਹੀ ਜੀਵਨ ਦੀ ਜਾਚ ਸਿੱਖਦਾ ਹੈ । ਮਾਸ ਖਾਣ ਜਾਂ ਨਾਹ ਖਾਣ ਵਿਚ ਪਾਪ ਜਾਂ ਪੁੰਨ ਨਹੀਂ ਹੈ । ਹਾਂ, ਮਾਸ ਚਸਕਾ ਨਾਹ ਬਣੇ, ਮਾਸ ਵਿਕਾਰਾਂ ਦੀ ਖ਼ਾਤਰ ਨਾਹ ਵਰਤਿਆ ਜਾਏ ।

(੬) ਮੁਸਲਮਾਨ ਕਿਸੇ ਪਸ਼ੂ ਆਦਿਕ ਦਾ ਮਾਸ ਖਾਣ ਵਾਸਤੇ ਜਦੋਂ ਉਸ ਨੂੰ ਜ਼ਬਹ ਕਰਦਾ ਹੈ (ਮਾਰਦਾ ਹੈ) ਤਾਂ ਮੂੰਹੋਂ ਆਖਦਾ ਹੈ 'ਬਿਸਮਿੱਲਾਹ' (ਬਇਸਮਿ-ਅੱਲਾਹ, ਅੱਲਾ ਦੇ ਨਾਮ ਤੇ) । ਇਹ ਆਖ ਕੇ ਮੁਸਲਮਾਨ ਇਹ ਮਿਥ ਲੈਂਦਾ ਹੈ ਕਿ ਮੈਂ ਇਹ ਮਾਸ ਅੱਲਾ ਦੇ ਅੱਗੇ ਭੇਟ ਕੀਤਾ ਹੈ, ਤੇ, ਇਸ ਤਰ੍ਹਾਂ ਉਸ ਅੱਲਾ ਨੂੰ ਖ਼ੁਸ ਕੀਤਾ ਹੈ ।

ਪਰ ਜੇ ਅੱਲਾ ਖ਼ੁਦਾ ਸਾਰੀ ਖ਼ਲਕਤ ਵਿਚ ਵੱਸਦਾ ਹੈ ਸਾਰੇ ਜੀਵਾਂ ਵਿਚ ਵੱਸਦਾ ਹੈ, ਤਾਂ ਜ਼ਬਹ ਕੀਤੇ ਜਾ ਰਹੇ ਪਸ਼ੂ ਵਿਚ ਵੱਸਦੇ ਖ਼ੁਦਾ ਨੂੰ ਮਾਰ ਕੇ ਖ਼ੁਦਾ ਅੱਗੇ ਹੀ ਭੇਟਾ ਧਰ ਕੇ ਖ਼ੁਦਾ ਖ਼ੁਸ਼ ਨਹੀਂ ਹੋ ਸਕਦਾ । ਹਾਂ, ਖ਼ੁਦਾ ਖ਼ੁਸ਼ ਹੁੰਦਾ ਹੈ ਮਨੁੱਖ ਉਤੇ, ਜਿਹੜਾ ਆਪਣਾ ਆਪਾ ਭੇਟ ਕਰਦਾ ਹੈ, ਜਿਹੜਾ ਆਪਣੇ ਆਪ ਨੂੰ ਵਿਕਾਰਾਂ ਦਾ ਸ਼ਿਕਾਰ ਨਹੀਂ ਬਣਨ ਦੇਂਦਾ ।

ਜਿਸ ਮਨੁੱਖ ਦਾ ਆਪਾ ਵਿਕਾਰਾਂ ਨਾਲ ਨਾਪਾਕ ਹੋਇਆ ਰਹੇ ਗੰਦਾ ਟਿਕਿਆ ਰਹੇ ਉਹ ਇਹ ਆਸ ਨਾਹ ਰੱਖੇ ਕਿ ਮੁਰਗ਼ੀ ਬੱਕਰੇ ਜਾਂ ਗਾਂ ਆਦਿਕ ਦੇ ਮਾਸ ਦੀ ਕੁਰਬਾਨੀ ਨਾਲ ਉਹ ਪਾਕ-ਪਵਿੱਤਰ ਹੋ ਗਿਆ ਹੈ । ਪਾਕ ਤੇ ਨਾਪਾਕ ਦਾ ਮੇਲ ਨਹੀਂ ਹੋ ਸਕਦਾ ।

(੭) ਕੋਈ ਭੀ ਮਜ਼ਹਬ ਹੋਵੇ ਧਰਮ ਹੋਵੇ, ਇਨਸਾਨ ਵਾਸਤੇ ਉਹ ਤਦ ਤਕ ਹੀ ਲਾਭਦਾਇਕ ਹੈ ਜਦ ਤਕ ਉਸ ਦੇ ਦੱਸੇ ਪੂਰਨਿਆਂ ਉਤੇ ਤੁਰ ਕੇ ਮਨੁੱਖ ਆਪਣੇ ਦਿਲ ਵਿਚ ਭਲਾਈ ਪੈਦਾ ਕਰਨ ਦੀ ਕੋਸ਼ਸ਼ ਕਰਦਾ ਹੈ, ਖ਼ਾਲਕ ਅਤੇ ਖ਼ਲਕਤਿ ਵਾਸਤੇ ਆਪਣੇ ਦਿਲ ਵਿਚ ਮੁਹੱਬਤਿ ਬਣਾਂਦਾ ਹੈ ।

ਪਠਾਣਾਂ ਮੁਗ਼ਲਾਂ ਦੇ ਰਾਜ ਵੇਲੇ ਸਾਡੇ ਦੇਸ ਵਿਚ ਇਸਲਾਮੀ ਸ਼ਰਹ ਦਾ ਕਾਨੂੰਨ ਚੱਲਦਾ ਸੀ । ਇਸ ਤਰ੍ਹਾਂ ਰਾਜਸੀ ਤਾਕਤ ਕਾਜ਼ੀਆਂ ਮੌਲਵੀਆਂ ਦੇ ਹੱਥ ਵਿਚ ਆ ਗਈ, ਕਿਉਂਕਿ ਇਹੀ ਲੋਕ ਕੁਰਾਨ ਸ਼ਰੀਫ਼ ਦੇ ਅਰਥ ਕਰਨ ਵਿਚ ਇਤਬਾਰ-ਜੋਗ ਮੰਨੇ ਜਾਂਦੇ ਸਨ । ਇਕ ਪਾਸੇ ਇਹ ਲੋਕ ਰਾਜਸੀ ਤਾਕਤ ਦੇ ਮਾਲਕ; ਦੂਜੇ ਪਾਸੇ ਇਹੀ ਲੋਕ ਧਾਰਮਿਕ ਆਗੂ, ਆਮ ਲੋਕਾਂ ਨੂੰ ਜੀਵਨ ਦਾ ਸਹੀ ਰਸਤਾ ਦੱਸਣ ਵਾਲੇ । ਦੋ ਵਿਰੋਧੀ ਗੱਲਾਂ ਇਕੱਠੀਆਂ ਹੋ ਗਈਆਂ । ਰਾਜ ਪ੍ਰਬੰਧ ਚਲਾਣ ਵੇਲੇ ਗ਼ੁਲਾਮ ਹਿੰਦੂ ਕੌਮ ਉਤੇ ਕਠੋਰਤਾ ਵਰਤਣੀ ਇਹਨਾਂ ਵਾਸਤੇ ਕੁਦਰਤੀ ਗੱਲ ਸੀ । ਪਰ ਇਸ ਕਠੋਰਤਾ ਨੂੰ ਆਪਣੇ ਵਲੋਂ ਉਹ ਇਸਲਾਮੀ ਸ਼ਰਹ ਸਮਝਦੇ ਸਨ । ਸੋ, ਮਜ਼ਹਬ ਵਿਚੋਂ ਉਹਨਾਂ ਨੂੰ ਸੁਭਾਵਿਕ ਹੀ ਦਿਲ ਦੀ ਕਠੋਰਤਾ ਹੀ ਮਿਲਦੀ ਗਈ ।

ਕਬੀਰ ਜੀ ਆਪਣੇ ਵਕਤ ਦੇ ਕਾਜ਼ੀਆਂ ਦੀ ਇਹ ਹਾਲਤ ਵੇਖ ਕੇ ਕਹਿ ਰਹੇ ਹਨ ਕਿ ਮਜ਼ਹਬ ਨੇ, ਮਜ਼ਹਬ ਦੀ ਰਹੁ-ਰੀਤੀ ਨੇ, ਬਾਂਗ ਨਿਮਾਜ਼ ਹੱਜ ਆਦਿਕ ਨੇ ਦਿਲ ਦੀ ਸਫ਼ਾਈ ਸਿਖਾਣੀ ਸੀ । ਪਰ ਜੇ ਰਿਸ਼ਵਤ, ਕਠੋਰਤਾ ਤਅੱਸਬ ਦੇ ਕਾਰਨ ਦਿਲ ਨਿਰਦਈ ਹੋ ਚੁਕਾ ਹੈ ਤਾਂ ਸਗੋਂ ਇਹੀ ਹੱਜ ਆਦਿਕ ਕਰਮ ਦਿਲ ਨੂੰ ਹੋਰ ਕਠੋਰ ਬਣਾਈ ਜਾ ਰਹੇ ਹਨ ।

ਕਬੀਰ ਜੀ ਆਖਦੇ ਹਨ ਕਿ ਜੋ ਮੁੱਲਾਂ ਬਾਂਗ ਦੇ ਕੇ ਸਿਰਫ਼ ਲੋਕਾਂ ਨੂੰ ਹੀ ਸੱਦ ਰਿਹਾ ਹੈ ਪਰ ਉਸ ਦੇ ਆਪਣੇ ਦਿਲ ਵਿਚ ਸ਼ਾਂਤੀ ਨਹੀਂ, ਤਾਂ ਉਹ ਇਸ ਬਾਂਗ ਆਦਿਕ ਨਾਲ ਰੱਬ ਨੂੰ ਧੋਖਾ ਨਹੀਂ ਦੇ ਸਕਦਾ । ਅਜਿਹਾ ਮਨੁੱਖ ਜੇ ਹੱਜ ਭੀ ਕਰ ਆਵੇ ਤਾਂ ਉਸ ਨੂੰ ਉਸ ਦਾ ਕੋਈ ਲਾਭ ਨਹੀਂ ਹੁੰਦਾ ।

ਫਿਰ, ਕਿਸੇ ਜਾਨਵਰ ਨੂੰ 'ਬਿਸਮਿੱਲਾ' ਆਖ ਕੇ ਇਹ ਲੋਕ ਜ਼ਬਹ ਕਰਦੇ ਹਨ ਤੇ ਸਮਝਦੇ ਹਨ ਕਿ ਇਹ ਜ਼ਬਹ ਕੀਤਾ ਜਾਨਵਰ ਰੱਬ ਦੇ ਨਾਮ ਤੇ ਕੁਰਬਾਨੀ ਦੇਣ ਦੇ ਲਾਇਕ ਹੋ ਗਿਆ ਹੈ ਅਤੇ ਖ਼ੁਦਾ ਨੇ ਖ਼ੁਸ਼ ਹੋ ਕੇ ਕੁਰਬਾਨੀ ਦੇਣ ਵਾਲੇ ਬੰਦੇ ਦੇ ਗੁਨਾਹ ਬਖ਼ਸ਼ ਦਿੱਤੇ ਹਨ—ਇਹ ਗੱਲ ਮੰਨੀ ਨਹੀਂ ਜਾ ਸਕਦੀ । ਜਾਨਵਰ ਦਾ ਮਾਸ ਤਾਂ ਇਹ ਲੋਕ ਰਲ ਮਿਲ ਕੇ ਆਪ ਹੀ ਖਾ ਲੈਂਦੇ ਹਨ । ਕਬੀਰ ਜੀ ਆਖਦੇ ਹਨ ਕਿ ਕੁਰਬਾਨੀ ਦੇ ਬਹਾਨੇ ਮਾਸ ਖਾਣ ਨਾਲੋਂ ਤਾਂ ਖਿਚੜੀ ਖਾ ਲੈਣੀ ਹੀ ਚੰਗੀ ਹੈ ।

(੮) ਆਮ ਮੁਸਲਮਾਨ ਕਾਬੇ ਨੂੰ ਖ਼ੁਦਾ ਦਾ ਘਰ ਮੰਨਦਾ ਹੈ । ਕਬੀਰ ਜੀ ਭੀ ਉਹੀ ਖ਼ਿਆਲ ਦੱਸ ਕੇ ਆਖਦੇ ਹਨ ਕਿ ਖ਼ੁਦਾ ਇਸ ਹੱਜ ਉਤੇ ਖ਼ੁਸ਼ ਨਹੀਂ ਹੁੰਦਾ । ਅਨੇਕਾਂ ਵਾਰੀ ਹੱਜ ਕਰਨ ਤੇ ਭੀ ਖ਼ੁਸ਼ ਹੋ ਕੇ ਕਿਉਂ ਹਾਜੀ ਨੂੰ ਦੀਦਾਰ ਨਹੀਂ ਦੇਂਦਾ, ਤੇ, ਉਹ ਹਾਜੀ ਅਜੇ ਭੀ ਖ਼ੁਦਾ ਦੀਆਂ ਨਿਗਾਹਾਂ ਵਿਚ ਕਿਉਂ ਗੁਨਾਹਗਾਰ ਸਮਝਿਆ ਜਾਂਦਾ ਹੈ—ਇਸ ਭੇਤ ਦਾ ਜ਼ਿਕਰ ਇਹਨਾਂ ਸ਼ਲੋਕਾਂ ਵਿਚ ਕੀਤਾ ਗਿਆ ਹੈ ਕਿ ਖ਼ੁਦਾ ਦੇ ਨਾਮ ਤੇ ਗਾਂ ਆਦਿਕ ਦੀ ਕੁਰਬਾਨੀ ਦੇ ਦੇਣੀ ਰਲ-ਮਿਲ ਕੇ ਖਾ ਪੀ ਜਾਣਾ ਸਭ ਕੁਝ ਆਪ ਹੀ, ਤੇ ਫਿਰ ਇਹ ਸਮਝ ਲੈਣਾ ਕਿ ਇਸ 'ਕੁਰਬਾਨੀ' ਦੇ ਇਵਜ਼ ਸਾਡੇ ਗੁਨਾਹ ਬਖ਼ਸ਼ ਦਿੱਤੇ ਗਏ ਹਨ—ਇਹ ਬੜਾ ਭਾਰਾ ਭੁਲੇਖਾ ਹੈ । ਇਹ ਖ਼ੁਦਾ ਨੂੰ ਖ਼ੁਸ਼ ਕਰਨ ਦਾ ਤਰੀਕਾ ਨਹੀਂ । ਖ਼ੁਦਾ ਖ਼ੁਸ਼ ਹੁੰਦਾ ਹੈ ਦਿਲ ਦੀ ਪਾਕੀਜ਼ਗੀ ਪਵਿੱਤ੍ਰਤਾ ਨਾਲ ।

ਠੱਗੀ-ਫ਼ਰੇਬ ਦੀ ਕਮਾਈ ਕਰ ਕੇ, ਸੂਦ ਖ਼ੋਰੀ ਨਾਲ ਗਰੀਬ ਲੋਕਾਂ ਦਾ ਲਹੂ ਪੀ ਕੇ, ਆਮ ਜਨਤਾ ਦੀ ਬੇ-ਬਸੀ ਤੋਂ ਫ਼ਾਇਦਾ ਉਠਾਂਦੇ ਹੋਇਆਂ ਸੌਦਾ ਇਤਨੇ ਮਹਿੰਗੇ ਭਾ ਵੇਚ ਕੇ ਕਿ ਗਰੀਬ ਲੋਕ ਪੀਸੇ ਜਾਣ, ਰਿਸ਼ਵਤ ਆਦਿਕ ਦੀ ਰਾਹੀਂ; ਮੁੱਕਦੀ ਗੱਲ, ਹੋਰ ਅਜਿਹੇ ਤਰੀਕੇ ਵਰਤ ਕੇ ਜਿਨ੍ਹਾਂ ਨਾਲ ਗਰੀਬ ਲੋਕ ਬਹੁਤ ਦੁਖੀ ਹੋਣ, ਜੇ ਕੋਈ ਮਨੁੱਖ (ਚਾਹੇ ਉਹ ਕਿਸੇ ਭੀ ਦੇਸ ਜਾਂ ਕੌਮ ਦਾ ਹੈ) ਪੈਸਾ ਕਮਾਂਦਾ ਹੈ ਤੇ ਉਸ ਵਿਚੋਂ ਮੰਦਰ ਗੁਰਦੁਆਰੇ ਬਣਾਣ ਲਈ ਦਾਨ ਕਰਦਾ ਹੈ, ਤੀਰਥ-ਯਾਤ੍ਰਾ ਕਰਦਾ ਹੈ, ਗੁਰਦੁਆਰਿਆਂ ਦੇ ਦਰਸਨ ਕਰਨ ਤੇ ਮਾਇਆ ਖ਼ਰਚਦਾ ਹੈ, ਗੁਰੂ-ਦਰ ਤੇ ਕੜਾਹ-ਪ੍ਰਸ਼ਾਦ ਭੇਟਾ ਕਰਦਾ ਹੈ, ਅਜਿਹੇ ਭਾਵੇਂ ਅਨੇਕਾਂ ਪੁੰਨ-ਕਰਮ ਕਰੇ, ਗੁਰੂ ਪਰਮਾਤਮਾ ਉਸ ਉਤੇ ਖ਼ੁਸ਼ ਨਹੀਂ ਹੋ ਸਕਦਾ ।

ਇਹਨਾਂ ਸਲੋਕਾਂ ਵਿਚ ਇਨਸਾਨੀ ਜੀਵਨ ਦੀ ਉਹੀ ਤਸਵੀਰ ਹੈ ਜਿਸ ਦਾ ਕੁਝ ਕੁ ਅੰਗ ਮਲਕ ਭਾਗੋ ਵਾਲੀ ਸਾਖੀ ਵਿਚ ਮਿਲਦਾ ਹੈ ।

(੯) ਇਸ ਸਲੋਕ ਦੇ ਅਸਲ ਭਾਵ ਨੂੰ ਤਦੋਂ ਹੀ ਸਮਝਿਆ ਜਾ ਸਕੇਗਾ ਜਦੋਂ ਇਸ ਨੂੰ ਇਸ ਦੇ ਸਾਥੀ-ਸਲੋਕਾਂ ਨਾਲ ਰਲਾ ਕੇ ਪੜ੍ਹਾਂਗੇ ।

ਸਲੋਕ ਨੰ: ੨੨੯ ਤੋਂ ਇਕ ਨਵਾਂ ਖ਼ਿਆਲ ਚੱਲਿਆ ਹੈ । ਜਗਤ ਵਿਚ 'ਬਾਦ-ਬਿਬਾਦ' ਦੀ ਤਪਸ਼ ਪੈ ਰਹੀ ਹੈ, ਜੀਵ ਤੜਫ ਰਹੇ ਹਨ । ਪਰਮਾਤਮਾ ਦਾ ਨਾਮ ਇਥੇ ਇਕ ਸੋਹਣਾ ਰੁੱਖ ਹੈ । ਜਿਨ੍ਹਾਂ ਵਿਰਲੇ ਭਾਗਾਂ ਵਾਲੇ ਗੁਰਮੁਖਾਂ ਨੇ ਦੁਨੀਆ ਦਾ ਇਹ 'ਬਾਦ-ਬਿਬਾਦ' ਤਜਿਆ ਹੈ, ਉਹ ਇਸ ਰੁੱਖ ਦੀ ਠੰਢੀ ਛਾਂ ਹਨ । ਇਸ ਛਾਂ ਦਾ ਆਸਰਾ ਲਿਆਂ, ਸਾਧੂ-ਗੁਰਮੁਖਾਂ ਦੀ ਸੰਗਤਿ ਕੀਤਿਆਂ, ਇਸ 'ਬਾਦ-ਬਿਬਾਦ' ਦੀ ਤਪਸ਼ ਵਿਚ ਸੜਨ ਤੋਂ ਬਚ ਜਾਈਦਾ ਹੈ, ਇਸ 'ਬਾਦ-ਬਿਬਾਦ' ਤੋਂ 'ਵੈਰਾਗ' ਪ੍ਰਾਪਤ ਹੋ ਜਾਂਦਾ ਹੈ ।

ਪਰ ਦੁਨੀਆ ਵਿਚ ਇਕ ਅਜੀਬ ਖੇਡ ਹੋ ਰਹੀ ਹੈ । ਲੋਕ ਸਵੇਰ ਵੇਲੇ ਧਰਮ-ਅਸਥਾਨ ਭੀ ਹੋ ਆਉਂਦੇ ਹਨ, ਵਰਤ ਆਦਿਕ ਭੀ ਰੱਖਦੇ ਹਨ, ਹੋਰ ਕਈ ਕਿਸਮਾਂ ਦੇ ਨੇਮ ਭੀ ਨਿਬਾਹੁੰਦੇ ਹਨ, ਪਰ ਇਹਨਾਂ ਦੇ ਨਾਲ ਨਾਲ ਵਿਕਾਰ ਭੀ ਕਰੀ ਜਾਂਦੇ ਹਨ । ਕਬੀਰ ਜੀ ਇਥੇ ਆਖਦੇ ਹਨ ਕਿ 'ਸਾਧੂ' ਦੀ ਸੰਗਤਿ ਕਰਨ ਦਾ ਭਾਵ ਇਹ ਨਹੀਂ ਕਿ ਜਿਤਨਾ ਚਿਰ ਸਤਸੰਗ ਵਿਚ ਬੈਠੋ ਉਤਨਾ ਚਿਰ 'ਰਾਮ ਰਾਮ' ਕਰੀ ਜਾਉ, ਉਥੋਂ ਆ ਕੇ ਵਿਕਾਰਾਂ ਵਿਚ ਭੀ ਹਿੱਸਾ ਲੈ ਲਿਆ ਕਰੋ । ਇਹ ਤੀਰਥ-ਯਾਤ੍ਰਾ, ਵਰਤ-ਨੇਮ ਸਾਰੇ ਹੀ ਨਿਸਫਲ ਜਾਂਦੇ ਹਨ ਜੇ ਮਨੁੱਖ ਵਿਕਾਰੀ ਜੀਵਨ ਵਲੋਂ ਨਹੀਂ ਪਰਤਦਾ ।

ਪਿਛਲੇ ਸਲੋਕ ਵਿਚ ਜ਼ਿਕਰ ਹੈ ਕਿ 'ਭਗਤਨ ਸੇਤੀ ਗੋਸਟੇ, ਜੋ ਕੀਨੇ ਸੋ ਲਾਭ' । ਅਗਲੇ ਸਲੋਕ ਵਿਚ ਆਖਦੇ ਹਨ ਕਿ ਜੇ ਮਨੁੱਖ 'ਭਗਤਨ ਸੇਤੀ ਗੋਸਟੇ' ਤੋਂ ਆ ਕੇ ਸ਼ਰਾਬ-ਮਾਸ ਆਦਿਕ ਵਿਕਾਰਾਂ ਵਿਚ ਲੱਗਾ ਰਹੇ ਤਾਂ ਉਹ ਕੀਤਾ ਹੋਇਆ ਸਤਸੰਗ ਤੇ ਉਥੇ ਲਏ ਹੋਏ ਪ੍ਰਣ (ਵਰਤ) ਸਭ ਵਿਅਰਥ ਜਾਂਦੇ ਹਨ ।

ਲਫ਼ਜ਼ 'ਭਾਂਗ ਮਾਛੁਲੀ ਅਤੇ ਸੁਰਾ' ਤੋਂ ਇਹ ਭਾਵ ਨਹੀਂ ਲੈਣਾ ਕਿ ਕਬੀਰ ਜੀ ਸਿਰਫ਼ ਭੰਗ ਤੇ ਸ਼ਰਾਬ ਤੋਂ ਰੋਕਦੇ ਹਨ, ਅਤੇ ਪੋਸਤ ਅਫੀਮ ਆਦਿਕ ਦੀ ਮਨਾਹੀ ਨਹੀਂ ਕਰਦੇ । ਇਸੇ ਤਰ੍ਹਾਂ ਇਹ ਗੱਲ ਭੀ ਨਹੀਂ ਕਿ ਇਥੇ ਮੱਛੀ ਦਾ ਮਾਸ ਖਾਣ ਤੋਂ ਰੋਕ ਰਹੇ ਹਨ । ਸਾਰੇ ਪ੍ਰਸੰਗ ਨੂੰ ਰਲਾ ਕੇ ਪੜ੍ਹੋ । ਸਤਸੰਗ ਭੀ ਕਰਨਾ ਤੇ ਵਿਕਾਰ ਭੀ ਕਰੀ ਜਾਣੇ—ਕਬੀਰ ਜੀ ਇਸ ਕੰਮ ਤੋਂ ਵਰਜਦੇ ਹਨ । ਕਾਮੀ ਲੋਕ ਆਮ ਤੌਰ ਤੇ ਸ਼ਰਾਬ-ਮਾਸ ਵਰਤ ਕੇ ਕਾਮ-ਵਾਸਨਾ ਵਿਭਚਾਰ ਵਿਚ ਪ੍ਰਵਿਰਤ ਹੁੰਦੇ ਹਨ, ਤੇ, ਮੱਛੀ ਦਾ ਮਾਸ ਚੂੰਕਿ ਕਾਮ-ਰੁਚੀ ਵਧੀਕ ਪੈਦਾ ਕਰਨ ਵਿਚ ਪ੍ਰਸਿੱਧ ਹੈ ਇਸ ਵਾਸਤੇ ਕਬੀਰ ਜੀ ਨੇ ਸ਼ਰਾਬ ਭੰਗ ਮੱਛੀ ਲਫ਼ਜ਼ ਵਰਤੇ ਹਨ ।

**ਭਾਈ ਗੁਰਦਾਸ ਜੀ ਅਤੇ 'ਮਾਸ'**

'ਗੁਰਮਤਿ ਅੰਗ ਸੰਗ੍ਰਹਿ' ਵਿਚ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ 'ਗੁਰਮਤਿ' ਦੇ ਵਖ-ਵਖ ਅੰਗ ਲੈ ਕੇ ਵਿਚਾਰ ਕੀਤੀ ਜਾ ਰਹੀ ਹੈ । ਪਰ 'ਮਾਸ' ਬਾਰੇ ਭਾਈ ਗੁਰਦਾਸ ਜੀ ਦੀਆਂ 'ਵਾਰਾਂ' ਵਿਚ ਪੰਜ ਥਾਂ ਤੇ ਜ਼ਿਕਰ ਹੈ । ਉਹਨਾਂ ਪਉੜੀਆਂ ਨੂੰ ਆਮ ਤੌਰ ਤੇ ਗ਼ਲਤ ਤਰੀਕੇ ਨਾਲ ਵਿਚਾਰਿਆ ਤੇ ਸਮਝਿਆ ਜਾ ਰਿਹਾ ਹੈ । ਇਸ ਵਾਸਤੇ ਜ਼ਰੂਰੀ ਜਾਪਿਆ ਹੈ ਕਿ ਉਹਨਾਂ ਪਉੜੀਆਂ ਨੂੰ ਇਸੇ ਮਜ਼ਮੂਨ ਵਿਚ ਪੇਸ਼ ਕੀਤਾ ਜਾਏ ।

**'ਵਾਰ' ਦਾ ਮਜ਼ਮੂਨ:—**

ਸਾਡੇ ਦੇਸ਼ ਵਿਚ ਕਵੀ ਲੋਕ ਜੋਧਿਆਂ ਦੀਆਂ 'ਵਾਰਾਂ' ਲਿਖਿਆ ਕਰਦੇ ਸਨ, ਤੇ, ਢਾਢੀ ਉਹ 'ਵਾਰਾਂ' ਗਾ ਕੇ ਲੋਕਾਂ ਨੂੰ ਸੁਣਾਇਆ ਕਰਦੇ ਸਨ । ਹਰੇਕ 'ਵਾਰ' ਦਾ ਸਿਰਫ਼ ਇਕੋ ਹੀ ਬੱਝਵਾਂ ਮਜ਼ਮੂਨ ਹੁੰਦਾ ਹੈ ।

**ਭਾ: ਗੁਰਦਾਸ ਜੀ ਦੀਆਂ 'ਵਾਰਾਂ' ਕਦੋਂ ਲਿਖੀਆਂ ਗਈਆਂ ?**

(ੳ) ਵਾਰ ਨੰ: ੨ ਪਉੜੀ ਨੰ: ੧੯—ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦੀ ਲਿਖੀ ਬਾਣੀ 'ਜਪੁ' ਦੇ ਅਖ਼ੀਰਲੇ ਸਲੋਕ ਦੀ ਵਿਆਖਿਆ ਹੈ ।

(ਅ) ਵਾਰ ਨੰ: ੬ ਪਉੜੀ ਨੰ: ੩ ਅਤੇ ੫ ਇਸ ਪਉੜੀ ਦੀ ਅਠਵੀਂ ਤੁਕ ਵਿਚ ਲਫ਼ਜ਼ 'ਸੋਹਿਲਾ' ਵਰਤਿਆ ਗਿਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਣ ਤੋਂ ਪਹਿਲਾਂ ਕਿਸੇ ਬਾਣੀ-ਸੰਗ੍ਰਹਿ ਦਾ ਨਾਮ 'ਸੋਹਿਲਾ' ਨਹੀਂ ਸੀ । ਇਥੇ ਇਉਂ ਪਰਤੀਤ ਹੁੰਦਾ ਹੈ ਕਿ ਭਾਈ ਗੁਰਦਾਸ ਜੀ ਨੇ ਇਹ 'ਵਾਰਾਂ' ਤਦੋਂ ਲਿਖੀਆਂ ਜਦੋਂ ਸ੍ਰੀ ਗੁਰੂ ਅਰਜਨ ਸਾਹਿਬ ਦੀ ਆਗਿਆ ਅਨੁਸਾਰ ਉਹ ਸਾਰੀ 'ਬੀੜ' ਲਿਖ ਚੁਕੇ ਸਨ ।

(ੲ) ਸਾਰੀਆਂ ਹੀ 'ਵਾਰਾਂ' ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇ ਲਿਖੀਆਂ ਗਈਆਂ ਸਨ । ਵੇਖੋ ਵਾਰ ੧ ਪਉੜੀ ੪੮; ਵਾਰ ੩ ਪਉੜੀ ੧੨; ਵਾਰ ੨੬ ਪਉੜੀ ੨੪ ਅਤੇ ੨੫ ।

**ਮਾਸ ਦਾ ਜ਼ਿਕਰ:—**

ਹੇਠ-ਲਿਖੀਆਂ ਪੰਜ ਪਉੜੀਆਂ ਵਿਚ ਹੈ:—

(ੳ) ਚੰਗਾ ਰੁਖੁ ਵਢਾਇ—ਵਾਰ ੧੪, ਪਉੜੀ ੧੫

(ਅ) ਹਸਤਿ ਅਖਾਜੁ ਗੁਮਾਨ ਕਰਿ—ਵਾਰ ੨੩, ਪਉੜੀ ੧੩

(ੲ) ਸੀਂਹੁ ਪਜੂਤੀ ਬਕਰੀ—ਵਾਰ ੨੫, ਪਉੜੀ ੧੭

(ਸ) ਜੇਕਰਿ ਉਧਰੀ ਪੂਤਨਾ—ਵਾਰ ੩੧, ਪਉੜੀ ੯

(ਹ) ਕੁਹੈ ਕਸਾਈ ਬੱਕਰੀ—ਵਾਰ ੩੭, ਪਉੜੀ ੨੧

**ਇਹਨਾਂ 'ਵਾਰਾਂ' ਦਾ ਮੁੱਖ-ਮਜ਼ਮੂਨ:—**

(ੳ) ਵਾਰ ਨੰ: ੧੪ ਵਿਚ ਗੁਰਮੁਖਾਂ ਦੇ ਲੱਛਣ ਦਿੱਤੇ ਗਏ ਹਨ ਕਿ ਗੁਰਮੁਖ ਨਿੱਤ ਸਵੇਰੇ ਸਾਧ ਸੰਗਤਿ ਵਿਚ ਜਾ ਕੇ ਕੀਰਤਨ ਕਰਦੇ ਸੁਣਦੇ ਹਨ ਲੋੜੀਂਦੇ ਸਾਜ ਭੀ ਵਜਾਂਦੇ ਹਨ । ਉਹਨਾਂ ਸਾਜਾਂ ਵਿਚ ਇਕ ਹੈ 'ਰਬਾਬ' । ਕਿਵੇਂ ਬਣਾਇਆ ਜਾਂਦਾ ਹੈ ? ਚੰਗੀ ਲੱਕੜ ਤੋਂ 'ਰਬਾਬ' ਬਣੀ, ਬੱਕਰੀ ਨੂੰ ਮਾਰ ਕੇ ਉਸ ਦਾ 'ਮਾਸ' ਤਾਂ ਵੰਡ ਕੇ ਖਾਧਾ ਪੀਤਾ ਗਿਆ, ਉਸ ਦੀ ਖੱਲ ਨਾਲ 'ਰਬਾਬ' ਮੜ੍ਹੀ ਗਈ, ਬੱਕਰੀ ਦੀਆਂ ਆਂਦਰਾਂ ਤੋਂ 'ਰਬਾਬ' ਵਾਸਤੇ ਤੰਦੀ (ਤਾਰ) ਬਣਾਈ ਗਈ ।

(ਅ) ਵਾਰ ਨੰ: ੨੩ ਵਿਚ ਸਾਧ ਸੰਗਤਿ ਦੀ ਚਰਨ-ਧੂੜ ਦੀ ਵਡਿਆਈ ਦਾ ਜ਼ਿਕਰ ਹੈ, ਸਤਸੰਗ ਵਿਚ ਮਨੁੱਖ 'ਗਰੀਬੀ' ਸਿੱਖਦਾ ਹੈ । ਅਹੰਕਾਰੀ ਹਾਥੀ ਦੇ ਸਰੀਰ ਦੀ ਕੋਈ ਚੀਜ਼ ਸਾਧ ਸੰਗਤਿ ਵਿਚ ਕੰਮ ਨਹੀਂ ਆਉਂਦੀ; ਪਰ ਗਰੀਬੀ ਸੁਭਾਵ ਵਾਲੀ ਬੱਕਰੀ ਨੂੰ ਉਥੇ ਆਦਰ ਮਿਲਿਆ ।

(ੲ) 'ਵਾਰ' ਨੰ: ੨੫ ਵਿਚ ਗੁਰਮੁਖਾਂ ਦੇ 'ਗਰੀਬੀ-ਮਾਰਗ' ਦਾ ਜ਼ਿਕਰ ਹੈ । ਉੱਚਿਆਂ ਵਿਚ ਮੰਦੇ ਤੇ ਨੀਵਿਆਂ ਵਿਚ ਚੰਗੇ ਜੰਮ ਪੈਂਦੇ ਹਨ । ਮਰਨਾ ਤਾਂ ਸਭਨਾਂ ਨੇ ਹੈ, ਪਰ ਅਹੰਕਾਰੀਆਂ ਨਾਲੋਂ ਗਰੀਬੜੇ ਚੰਗੇ ਹਨ ਜੋ ਜੀਵੰਦਿਆਂ ਮੁਇਆਂ ਦਸ ਕੰਮ ਸਵਾਰਦੇ ਹਨ ।

(ਸ) 'ਵਾਰ' ਨੰ: ੩੧ ਵਿਚ ਭਲੇ ਮਨੁੱਖ ਤੇ ਬੁਰੇ ਮਨੁੱਖ ਦੇ ਜੀਵਨ ਦਾ ਟਾਕਰਾ ਕੀਤਾ ਗਿਆ ਹੈ । ਇਸ ਵਾਰ ਦੀਆਂ ੨੦ ਪਉੜੀਆਂ ਹਨ, ਪ੍ਰਸੰਗ ਅਨੁਸਾਰ 'ਵਾਰ' ਦੇ ਤਿੰਨ ਹਿੱਸੇ ਹਨ ।

(ਹ) 'ਵਾਰ' ਨੰ: ੩੭ ਵਿਚ ਮਨੁੱਖ ਦੀਆਂ ਜਨਮ ਤੋਂ ਅਖ਼ੀਰ ਤਕ ਵੱਖ-ਵੱਖ ਹਾਲਤਾਂ ਦਾ ਜ਼ਿਕਰ ਹੈ:—

੧ ਤੋਂ ੫; ੬ ਤੋਂ ੭; ੮ ਤੋਂ ੧੦; ੧੧ ਤੋਂ ੧੩; ੧੪ ਤੋਂ ੨੮ ।

ਪਉੜੀ ਨੰ: ੨੦, ੨੧ ਵਿਚ ਜ਼ਿਕਰ ਹੈ ਕਿ ਮਨਮੁਖ ਉਸ ਦੁ-ਜੀਭੇ ਸੱਪ ਨਾਲੋਂ ਭੀ ਭੈੜਾ ਹੈ ਜੋ ਦੁੱਧ ਪੀ ਕੇ ਵਿਹੁ ਸੁੱਟਦਾ ਹੈ । ਮਨਮੁਖ ਚੰਗੇ ਪਦਾਰਥ ਵਰਤ ਕੇ ਪਰ-ਤਨ ਪਰ-ਧਨ ਪਰ-ਨਿੰਦਾ ਦੇ ਪਾਪ ਕਰਦਾ ਹੈ । ਦੋਹਾਂ ਪਉੜੀਆਂ ਵਿਚ ਨਿਗੁਰੇ ਮਨਮੁਖ ਦਾ ਹੀ ਜ਼ਿਕਰ ਚੱਲ ਰਿਹਾ ਹੈ । ਮਾਸ ਖਾਣ ਜਾਂ ਨਾਹ ਖਾਣ ਤੇ ਵਿਚਾਰ ਨਹੀਂ ਹੈ । ਸਿਰਫ਼ ਮਨੁੱਖ ਦੀਆਂ ਵੱਖ-ਵੱਖ ਆਤਮਕ ਹਾਲਤਾਂ ਦਾ ਹੀ ਜ਼ਿਕਰ ਹੈ ।

**ਨੋਟ**—ਜਦੋਂ ਭੀ ਕਿਸੇ ਬੱਝਵੇਂ ਮਜ਼ਮੂਨ ਦੀ ਲੜੀ ਵਿਚੋਂ ਕੋਈ ਇੱਕ ਦੋ ਤੁਕਾਂ ਜਾਂ ਕੋਈ ਇੱਕ ਪਉੜੀ ਲੈ ਕੇ ਉਸ ਨੂੰ ਅਸਲ ਮਨਮੂਨ ਤੋਂ ਅੱਡ ਕਰ ਕੇ ਵਿਚਾਰਿਆ ਜਾਏ, ਤਦੋਂ ਹੀ ਅਸਲ ਵਿਚਾਰ ਤੋਂ ਖੁੰਝ ਜਾਣ ਦੀ ਸੰਭਾਵਨਾ ਬਣ ਜਾਂਦੀ ਹੈ ।

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ**
**ਸਲੋਕ ਸਹਸਕ੍ਰਿਤੀ ਮਹਲਾ ੧**

**ਪੜਿ੍ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥ ਕਹੁ ਨਾਨਕ ਨਿਸਚੌ ਧ੍ਯਿਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੧॥ (੧੩੫੩)**

**ਪਦ ਅਰਥ**:— ਪੁਸ੍ਤਕ—ਵੇਦ ਸ਼ਾਸਤ੍ਰ ਆਦਿਕ ਧਰਮ-ਪੁਸਤਕ । ਬਾਦੰ—ਚਰਚਾ (ਵਾਦ)। ਸਿਲ—ਪੱਥਰ ਦੀ ਮੂਰਤੀ । ਬਿਭੂਖਣ—(ਵਿਭੁ—ਣ) ਗਹਣੇ । ਸਾਰੰ—ਸ੍ਰੇਸ਼ਟ । ਤ੍ਰੈਪਾਲ—ਤਿੰਨ ਪਾਲਾਂ ਵਾਲੀ, ਗਾਯਤ੍ਰੀ ਮੰਤ੍ਰ । ਤਿਹਾਲ—ਤ੍ਰਿਹ ਕਾਲ, ਤਿੰਨ ਵੇਲੇ । ਲਿਲਾਟੰ—(ਲਲਾਟਜ਼) ਮੱਥੇ ਉਤੇ । ਬ੍ਰਹਮੰ ਕਰਮੰ—ਪਰਮਾਤਮਾ ਦੀ ਭਗਤੀ ਦਾ ਕੰਮ । ਨਿਸਚੈ—ਜ਼ਰੂਰ, ਯਕੀਨਨ । ਨਿਸਚੌ—ਸਰਧਾ ਧਾਰ ਕੇ । ਬਾਟ—(ਵਾਟ) ਰਸਤਾ । ਸੰਧਿਆ—(ਸਜ਼⁄ਯਿਾ—ਠਹਏ ਮੋਰਨਨਿਗ, ਨੋਨ ੳਨਦ ਏਵਏਨਨਿਗ ਪਰੳਇਰਸ ੋਡ ੳ ਭਰੳਹਮਨਿ) ਬ੍ਰਾਹਮਣ ਦਾ ਤਿੰਨ ਵੇਲਿਆਂ ਦਾ ਪੂਜਾ-ਪਾਠ । ਗਲਿ—ਗਲ ਵਿਚ । ਕਪਾਟ—(ਕਪਾਲ) ਖੋਪਰੀ, ਸਿਰ ।

**ਅਰਥ**:— ਪੰਡਿਤ (ਵੇਦ ਆਦਿਕ ਧਾਰਮਿਕ) ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਹੈ, ਅਤੇ (ਹੋਰਨਾਂ ਨਾਲ) ਚਰਚਾ ਕਰਦਾ ਹੈ, ਮੂਰਤੀ ਪੂਜਦਾ ਹੈ ਅਤੇ ਬਗਲੇ ਵਾਂਗ ਸਮਾਧੀ ਲਾਂਦਾ ਹੈ; ਮੁਖੋਂ ਝੂਠ ਬੋਲਦਾ ਹੈ (ਪਰ ਉਸ ਝੂਠ ਨੂੰ) ਬੜੇ ਸੋਹਣੇ ਗਹਣਿਆਂ ਵਾਂਗ ਸੋਹਣਾ ਕਰ ਕੇ ਵਿਖਾਲਦਾ ਹੈ; (ਹਰ ਰੋਜ਼) ਤਿੰਨ ਵੇਲੇ ਗਾਯਤ੍ਰੀ ਮੰਤ੍ਰ ਨੂੰ ਵਿਚਾਰਦਾ ਹੈ; ਗਲ ਵਿਚ ਮਾਲਾ ਰੱਖਦਾ ਹੈ, ਮੱਥੇ ਉਤੇ ਤਿਲਕ ਲਾਂਦਾ ਹੈ; ਸਦਾ ਦੋ ਧੋਤੀਆਂ (ਆਪਣੇ ਪਾਸ) ਰੱਖਦਾ ਹੈ, ਤੇ (ਸੰਧਿਆ ਕਰਨ ਵੇਲੇ) ਸਿਰ ਉਤੇ ਇਕ ਵਸਤ੍ਰ ਧਰ ਲੈਂਦਾ ਹੈ ।

ਪਰ ਜੋ ਮਨੁੱਖ ਪਰਮਾਤਮਾ ਦੀ ਭਗਤੀ ਦਾ ਕੰਮ ਜਾਣਦਾ ਹੋਵੇ, ਤਦ ਨਿਸ਼ਚਾ ਕਰ ਕੇ ਜਾਣ ਲਵੋ ਕਿ ਉਸ ਦੇ ਵਾਸਤੇ ਇਹ ਸਾਰੇ ਕੰਮ ਫੋਕੇ ਹਨ । ਹੇ ਨਾਨਕ ! ਆਖ—(ਮਨੁੱਖ) ਸਰਧਾ ਧਾਰ ਕੇ ਪਰਮਾਤਮਾ ਨੂੰ ਸਿਮਰੇ (ਕੇਵਲ ਇਹੋ ਰਸਤਾ ਲਾਭਦਾਇਕ ਹੈ, ਪਰ) ਇਹ ਰਸਤਾ ਸਤਿਗੁਰੂ ਤੋਂ ਬਿਨਾ ਨਹੀਂ ਲੱਭਦਾ ।੧।

ਭਾਵ:— ਸਰਧਾ ਰੱਖ ਕੇ ਪਰਮਾਤਮਾ ਦੀ ਭਗਤੀ ਕਰਨੀ ਹੀ ਜੀਵਨ ਦਾ ਸਹੀ ਰਸਤਾ ਹੈ, ਇਹ ਰਸਤਾ ਗੁਰੂ ਪਾਸੋਂ ਹੀ ਲੱਭਦਾ ਹੈ । ਵਿਖਾਵੇ ਦੇ ਧਾਰਮਿਕ ਕਰਮ ਆਤਮਕ ਜੀਵਨ ਨੂੰ ਸੋਹਣਾ ਨਹੀਂ ਬਣਾ ਸਕਦੇ ।

**ਨਿਹਫਲੰ ਤਸ੍ ਜਨਮਸ੍ ਜਾਵਦ ਬ੍ਰਹਮ ਨ ਬਿੰਦਤੇ ॥ ਸਾਗਰੰ ਸੰਸਾਰਸ੍ ਗੁਰ ਪਰਸਾਦੀ ਤਰਹਿ ਕੇ ॥ ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥ (ਪੰਨਾ ੧੩੫੩)**

**ਪਦ ਅਰਥ**:— ਤਸ੍—ਉਸ (ਮਨੁੱਖ) ਦਾ (ਤਯ) । ਜਾਵਦ—ਜਿਤਨਾ ਚਿਰ (ਯਾਵਤੱ) । ਬ੍ਰਹਮ—ਪਰਮਾਤਮਾ (ਨੂੰ) । ਨ ਬਿੰਦਤੇ—ਨਹੀਂ ਜਾਣਦਾ (ਵਿਦੱ—ਟੋ ਕਨੋ) । ਸਾਗਰੰ—ਸਮੁੰਦਰ । ਤਰਹਿ—ਤਰਦੇ ਹਨ । ਕੇ—ਕਈ ਬੰਦੇ (ਕ¥—ਪਰੋਨੋਨ, ਪਲੁਰਓਲ) । ਕਰਣ ਕਾਰਣ—ਜਗਤ ਦਾ ਮੂਲ । ਵਸਿ—ਵੱਸ ਵਿਚ । ਜਿਨਿ—ਜਿਸ ਪਰਮਾਤਮਾ ਨੇ । ਕਲ—ਸੱਤਿਆ । ਰਖੀ ਧਾਰਿ—ਧਾਰ ਰੱਖੀ, ਟਿਕਾ ਰੱਖੀ ਹੈ । ਕਾਰਣੁ—ਸਬਬ । ਨਿਹਫਲੰ—(ਨਿਫਲ) ਵਿਅਰਥ । ਸੰਸਾਰਸ੍ —(ਸਜ਼ਸਾਰਯ) ਸੰਸਾਰ ਦਾ ।

**ਅਰਥ**:— ਜਦ ਤਕ ਮਨੁੱਖ ਪਰਮਾਤਮਾ ਨਾਲ ਸਾਂਝ ਨਹੀਂ ਪਾਂਦਾ, ਤਦ ਤਕ ਉਸ ਦਾ (ਮਨੁੱਖਾ) ਜਨਮ ਵਿਅਰਥ ਹੈ । (ਜੋ ਮਨੁੱਖ) ਗੁਰੂ ਦੀ ਕਿਰਪਾ ਦੀ ਰਾਹੀਂ (ਪਰਮਾਤਮਾ ਨਾਲ ਸਾਂਝ ਪਾਂਦੇ ਹਨ, ਉਹ) ਅਨੇਕਾਂ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ । ਹੇ ਨਾਨਕ ! (ਪਰਮਾਤਮਾ ਦਾ ਨਾਮ ਮੁੜ ਮੁੜ) ਆਖ, (ਪਰਮਾਤਮਾ ਦੇ ਨਾਮ ਦੀ) ਵਿਚਾਰ ਕਰ, (ਉਹ) ਜਗਤ ਦਾ ਮੂਲ (ਪਰਮਾਤਮਾ) ਸਭ ਤਾਕਤਾਂ ਦਾ ਮਾਲਕ ਹੈ । ਜਿਸ ਪ੍ਰਭੂ ਨੇ (ਜਗਤ ਵਿਚ ਆਪਣੀ) ਸੱਤਿਆ ਟਿਕਾ ਰੱਖੀ ਹੈ, ਉਸ ਕਰਤਾਰ ਦੇ ਇਖ਼ਤਿਆਰ ਵਿਚ ਹੀ (ਹਰੇਕ) ਸਬਬ ਹੈ ।੨।

ਭਾਵ:— ਪਰਮਾਤਮਾ ਨਾਲ ਡੂੰਘੀ ਸਾਂਝ ਪਾਇਆਂ ਹੀ ਮਨੁੱਖਾ ਜਨਮ ਸਫਲ ਹੁੰਦਾ ਹੈ । ਗੁਰੂ ਦੀ ਸਰਨ ਪੈ ਕੇ ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਦੁਨੀਆ ਦੇ ਵਿਕਾਰਾਂ ਤੋਂ ਬਚੇ ਰਹਿੰਦੇ ਹਨ । ਵਿਕਾਰਾਂ ਤੋਂ ਬਚਾ ਰੱਖਣ ਦੀ ਸਮਰਥਾ ਪਰਮਾਤਮਾ ਦੇ ਨਾਮ ਵਿਚ ਹੀ ਹੈ ।

**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥ ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥ (੧੩੫੩)**

**ਪਦ ਅਰਥ**:— ਸਬਦੰ—ਧਰਮ । ਸਬਦੰ ਬ੍ਰਾਹਮਣਹ—ਬ੍ਰਾਹਮਣਾਂ ਦਾ ਧਰਮ । ਸੂਰ—ਸੂਰਮੇ । ਪਰਾ ਕ੍ਰਿਤਹ—ਦੂਜਿਆਂ ਦੀ ਸੇਵਾ ਕਰਨੀ । ਸਰਬ ਸਬਦੰ—ਸਾਰਿਆਂ ਧਰਮਾਂ ਦਾ ਧਰਮ, ਸਭ ਤੋਂ ਸ੍ਰੇਸ਼ਟ ਧਰਮ । ਏਕ

ਸਬਦੰ—ਇਕ ਪ੍ਰਭੂ ਦਾ (ਸਿਮਰਨ-ਰੂਪ) ਧਰਮ । ਭੇਉ—ਭੇਤ । ਨਿਰੰਜਨ ਦੇਉ—ਮਾਇਆ-ਰਹਿਤ ਪ੍ਰਭੂ ਦਾ ਰੂਪ । ਤਾ ਕੋ—ਉਸ ਦਾ । ਕੋ—ਕੋਈ (ਕੀ*ਸ*ਪਿ) । ਜਾਨਸਿ—(ਜਾਨਾਤਿ) ਜਾਣਦਾ ਹੈ । ਨਿਰੰਜਨ—(ਨਿਰੱ-ਅਜ਼ਜਨ । ਅਜ਼ਜਨ—ਕਾਲਖ, ਮੋਹ ਦੀ ਕਾਲਖ) ਉਹ ਪਰਮਾਤਮਾ ਜਿਸ ਉਤੇ ਮਾਇਆ ਦੇ ਮੋਹ ਦੀ ਕਾਲਖ ਅਸਰ ਨਹੀਂ ਕਰ ਸਕਦੀ ।

**ਅਰਥ**:— (ਵਰਨ-ਵੰਡ ਦੇ ਵਿਤਕਰੇ ਪਾਣ ਵਾਲੇ ਆਖਦੇ ਹਨ ਕਿ) ਜੋਗ ਦਾ ਧਰਮ ਗਿਆਨ ਪ੍ਰਾਪਤ ਕਰਨਾ ਹੈ (ਬ੍ਰਹਮ ਦੀ ਵਿਚਾਰ ਕਰਨਾ ਹੈ;) ਬ੍ਰਾਹਮਣਾਂ ਦਾ ਧਰਮ ਵੇਦਾਂ ਦੀ ਵਿਚਾਰ ਹੈ; ਖਤ੍ਰੀਆਂ ਦਾ ਧਰਮ ਸੂਰਮਿਆਂ ਵਾਲੇ ਕੰਮ ਕਰਨਾ ਹੈ ਅਤੇ ਸ਼ੂਦਰਾਂ ਦਾ ਧਰਮ ਦੂਜਿਆਂ ਦੀ ਸੇਵਾ ਕਰਨੀ ਹੈ ।

ਪਰ ਸਭ ਤੋਂ ਸ੍ਰੇਸ਼ਟ ਧਰਮ ਇਹ ਹੈ ਕਿ ਪਰਮਾਤਮਾ ਦਾ ਸਿਮਰਨ ਕੀਤਾ ਜਾਏ । ਜੇ ਕੋਈ ਮਨੁੱਖ ਇਸ ਭੇਤ ਨੂੰ ਸਮਝ ਲਏ, ਨਾਨਕ ਉਸ ਮਨੁੱਖ ਦਾ ਦਾਸ ਹੈ, ਉਹ ਮਨੁੱਖ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ ।੩।

ਭਾਵ:— ਪਰਮਾਤਮਾ ਦਾ ਨਾਮ ਸਿਮਰਨਾ ਮਨੁੱਖਾ ਜੀਵਨ ਦਾ ਅਸਲੀ ਫ਼ਰਜ਼ ਹੈ, ਤੇ, ਇਹ ਫ਼ਰਜ਼ ਹਰੇਕ ਮਨੁੱਖ ਵਾਸਤੇ ਸਾਂਝਾ ਹੈ ਭਾਵੇਂ ਮਨੁੱਖ ਕਿਸੇ ਹੀ ਵਰਨ ਦਾ ਹੋਵੇ । ਸਿਮਰਨ ਕਰਨ ਵਾਲਾ ਮਨੁੱਖ ਪਰਮਾਤਮਾ ਦਾ ਰੂਪ ਹੀ ਹੋ ਜਾਂਦਾ ਹੈ ।

**ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥ ਆਤਮੰ ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥੪॥ (੧੩੫੩)**

**ਪਦ ਅਰਥ**:— ਏਕ ਕ੍ਰਿਸ੍ਨੰ—( ਫ਼ਣ—ਠਹਏ ਸ਼ੁਪਰਏਮਏ ਸ਼ਪਰਿਟਿ) ਇੱਕ ਪਰਮਾਤਮਾ । ਸਰਬ ਦੇਵ ਆਤਮਾ—ਸਾਰੇ ਦੇਵਤਿਆਂ ਦਾ ਆਤਮਾ । ਦੇਵਾ ਦੇਵ ਆਤਮਾ—ਦੇਵਤਿਆਂ ਦੇ ਦੇਵਤਿਆਂ ਦਾ ਆਤਮਾ । ਤ—ਭੀ । ਬਾਸ੍ਵਦੇਵਸ੍ਯ—ਪਰਮਾਤਮਾ ਦਾ, ਵਾਸਦੇਵ ਦਾ । ਬਾਸ੍ਵਦੇਵਸ੍ਯ ਆਤਮ—ਪ੍ਰਭੂ ਦਾ ਆਤਮਾ । ਨਿਰੰਜਨ—ਨਿਰ-ਅੰਜਨ, ਮਾਇਆ ਦੀ ਕਾਲਖ ਤੋਂ ਰਹਿਤ ਪ੍ਰਭੂ । ਕੋ—ਦਾ ।

**ਅਰਥ**:— ਇਕ ਪਰਮਾਤਮਾ ਹੀ ਸਾਰੇ ਦੇਵਤਿਆਂ ਦਾ ਆਤਮਾ ਹੈ, ਦੇਵਤਿਆਂ ਦੇ ਦੇਵਤਿਆਂ ਦਾ ਭੀ ਆਤਮਾ ਹੈ । ਜੋ ਮਨੁੱਖ ਪ੍ਰਭੂ ਦੇ ਆਤਮਾ ਦਾ ਭੇਤ ਜਾਣ ਲੈਂਦਾ ਹੈ, ਨਾਨਕ ਉਸ ਮਨੁੱਖ ਦਾ ਦਾਸ ਹੈ, ਉਹ ਮਨੁੱਖ ਪਰਮਾਤਮਾ ਦਾ ਰੂਪ ਹੈ ।੪।

ਭਾਵ:— ਪਰਮਾਤਮਾ ਹੀ ਸਾਰੇ ਦੇਵਤਿਆਂ ਦਾ ਦੇਵਤਾ ਹੈ, ਉਸੇ ਨਾਲ ਹੀ ਡੂੰਘੀ ਸਾਂਝ ਪਾਣੀ ਚਾਹੀਦੀ ਹੈ ।

ੴ ਸਤਿਗੁਰ ਪ੍ਰਸਾਦਿ ॥

mhlw 5 d shsikqI slokW dw Bwv

**ਸਲੋਕਾਂ-ਵਾਰ**

੧. ਮਨੁੱਖ ਦੇ ਨਾਲ ਸਦਾ ਦਾ ਸਾਥ ਕਰਨ ਵਾਲਾ ਸਿਰਫ਼ ਪਰਮਾਤਮਾ ਦਾ ਭਜਨ ਹੀ ਹੈ । ਕਿਤਨੇ ਭੀ ਪਿਆਰੇ ਰਿਸ਼ਤੇਦਾਰ ਹੋਣ ਕਿਸੇ ਦਾ ਭੀ ਸਾਥ ਸਦਾ ਲਈ ਨਹੀਂ ਹੋ ਸਕਦਾ । ਮਾਇਆ ਭੀ ਇਥੇ ਹੀ ਧਰੀ ਰਹਿ ਜਾਂਦੀ ਹੈ ।

੨. ਜਿਹੜੇ ਮਨੁੱਖ ਸਾਧ-ਸੰਗਤਿ ਵਿਚ ਪਿਆਰ ਬਣਾਂਦੇ ਹਨ, ਉਹਨਾਂ ਦੀ ਜ਼ਿੰਦਗੀ ਆਤਮਕ ਆਨੰਦ ਵਿਚ ਬੀਤਦੀ ਹੈ ।

੩. ਅਜਬ ਖੇਡ ਬਣੀ ਪਈ ਹੈ ! ਜਿਉਂ ਜਿਉਂ ਬੁਢੇਪਾ ਵਧਦਾ ਹੈ ਤਿਉਂ ਤਿਉਂ ਮਨੁੱਖ ਦੇ ਅੰਦਰ ਮਾਇਆ ਦਾ ਮੋਹ ਭੀ ਵਧਦਾ ਜਾਂਦਾ ਹੈ । ਮਨੁੱਖ ਮਾਇਆ ਦੇ ਮੋਹ ਦੇ ਖੂਹ ਵਿਚ ਡਿੱਗਾ ਰਹਿੰਦਾ ਹੈ । ਪਰਮਾਤਮਾ ਦੀ ਕਿਰਪਾ ਹੀ ਇਸ ਖੂਹ ਵਿਚੋਂ ਕੱਢਦੀ ਹੈ ।

੪. ਇਸ ਸਰੀਰ ਦੀ ਕੀਹ ਪਾਂਇਆਂ ? ਪਰ ਆਤਮਕ ਜੀਵਨ ਦੀ ਸੂਝ ਤੋਂ ਸੱਖਣਾ ਮਨੁੱਖ ਇਸ ਨੂੰ ਸਦਾ ਕਾਇਮ ਰਹਿਣ ਵਾਲਾ ਮਿਥ ਬੈਠਦਾ ਹੈ ਤੇ ਪਰਮਾਤਮਾ ਨੂੰ ਭੁਲਾ ਦੇਂਦਾ ਹੈ ।

੫. ਪਰਮਾਤਮਾ ਦੇ ਦਰ ਤੇ ਪਏ ਰਿਹਾਂ ਹੀ ਜੀਵਨ ਦੀ ਸਹੀ ਸਮਝ ਪੈਂਦੀ ਹੈ ।

੬. ਜਿਸ ਦਾ ਰਾਖਾ ਪਰਮਾਤਮਾ ਆਪ ਬਣੇ, ਉਸ ਦਾ ਕੋਈ ਵਾਲ ਭੀ ਵਿੰਗਾ ਨਹੀਂ ਕਰ ਸਕਦਾ ।

੭. ਪਰ ਧੁਰ ਦਰਗਾਹ ਤੋਂ ਜਿਸ ਦੀ ਚਿੱਠੀ ਪਾਟੀ ਹੋਈ ਆ ਜਾਂਦੀ ਹੈ, ਉਹ ਆਪਣੀ ਰਾਖੀ ਦੇ ਪਿਆ ਕਈ ਬਾਨ੍ਹਣੂ ਬੰਨ੍ਹੇ, ਮਾੜਾ ਜਿਹਾ ਬਹਾਨਾ ਹੀ ਉਸ ਦੀ ਚੋਗ ਸਦਾ ਲਈ ਮੁਕਾ ਦੇਂਦਾ ਹੈ ।

੮. ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਪਿਆਰ ਕਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ ਉਹਨਾਂ ਨੂੰ ਪਰਮਾਤਮਾ ਹਰ ਥਾਂ ਵੱਸਦਾ ਦਿੱਸਦਾ ਹੈ ।

੯. ਇਹ ਸਾਰਾ ਦਿੱਸਦਾ ਜਗਤ ਨਾਸਵੰਤ ਹੈ । ਸਿਰਫ਼ ਸਿਰਜਣਹਾਰ ਪਰਮਾਤਮਾ ਅਬਿਨਾਸੀ ਹੈ, ਅਤੇ ਉਸ ਦਾ ਸਿਮਰਨ ਕਰਨ ਵਾਲੇ ਬੰਦਿਆਂ ਦਾ ਆਤਮਕ ਜੀਵਨ ਅਟੱਲ ਰਹਿੰਦਾ ਹੈ ।

੧੦. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਉਸ ਦਾ ਨਾਮ ਸਿਮਰਦਾ ਹੈ । ਨਾਮ ਦੀ ਬਰਕਤਿ ਨਾਲ ਉਸ ਦਾ ਜੀਵਨ ਐਸਾ ਬਣ ਜਾਂਦਾ ਹੈ ਕਿ ਉਹ ਵਿਕਾਰਾਂ ਵਲੋਂ ਸਦਾ ਸੰਕੋਚ ਕਰਦਾ ਹੈ, ਪਰ ਨੇਕੀ ਭਲਾਈ ਕਰਨ ਵਿਚ ਰਤਾ ਢਿੱਲ ਨਹੀਂ ਕਰਦਾ ।

੧੧. ਮਾਇਆ ਕਈ ਰੰਗਾਂ ਰੂਪਾਂ ਵਿਚ ਮਨੁੱਖ ਉਤੇ ਆਪਣਾ ਪ੍ਰਭਾਵ ਪਾਂਦੀ ਹੈ । ਜਿਹੜਾ ਮਨੁੱਖ ਪਰਮਾਤਮਾ ਦੀ ਸਰਨ ਆਉਂਦਾ ਹੈ ਉਸ ਉਤੇ ਮਾਇਆ ਦਾ ਜ਼ੋਰ ਨਹੀਂ ਪੈ ਸਕਦਾ ।

੧੨. ਜਗਤ ਵਿਚ ਦਿੱਸਦੀ ਹਰੇਕ ਸ਼ੈ ਦਾ ਅੰਤ ਭੀ ਹੈ । ਸਿਰਫ਼ ਪਰਮਾਤਮਾ ਹੀ ਮਨੁੱਖ ਦੇ ਨਾਲ ਨਿਭ ਸਕਦਾ ਹੈ, ਤੇ, ਇਹ ਸਿਮਰਨ ਸਾਧ ਸੰਗਤਿ ਦੇ ਆਸਰੇ ਕੀਤਾ ਜਾ ਸਕਦਾ ਹੈ ।

੧੩. ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਸ ਨੂੰ ਸਹੀ ਜੀਵਨ ਦੀ ਸੂਝ ਆ ਜਾਂਦੀ ਹੈ, ਉਸ ਦਾ ਮਨ ਕਾਬੂ ਵਿਚ ਰਹਿੰਦਾ ਹੈ, ਤੇ, ਉਹ ਸਦਾ ਪਰਮਾਤਮਾ ਦੇ ਦੀਦਾਰ ਵਿਚ ਮਸਤ ਰਹਿੰਦਾ ਹੈ ।

੧੪. ਸਭ ਤੋਂ ਸ੍ਰੇਸ਼ਟ ਵਿੱਦਿਆ ਹੈ ਪਰਮਾਤਮਾ ਦੀ ਯਾਦ । ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦੀ ਕਿਰਪਾ ਹੁੰਦੀ ਹੈ ਉਹ ਪਰਮਾਤਮਾ ਪਾਸੋਂ ਸਦਾ ਨਾਮ ਸਿਮਰਨ ਦੀ ਦਾਤਿ ਮੰਗਦੇ ਰਹਿੰਦੇ ਹਨ ।

੧੫. ਪਰਮਾਤਮਾ ਦਾ ਨਾਮ ਸਿਮਰਨ ਦੀ ਬਰਕਤਿ ਨਾਲ ਮਨੁੱਖ ਅੰਦਰ ਇਹ ਨਿਸ਼ਚਾ ਬਣ ਜਾਂਦਾ ਹੈ ਕਿ ਦਇਆ ਦਾ ਸਮੁੰਦਰ ਇਕ ਪਰਮਾਤਮਾ ਹੀ ਸਭ ਦੀ ਪਾਲਣਾ ਕਰਨ ਵਾਲਾ ਹੈ ।

੧੬. ਪਰਮਾਤਮਾ ਦੀ ਮਿਹਰ ਨਾਲ ਜਿਸ ਮਨੁੱਖ ਨੂੰ ਸਾਧ-ਸੰਗਤਿ ਪ੍ਰਾਪਤ ਹੁੰਦੀ ਹੈ ਉਹ ਮਾਇਆ ਦੀ ਖ਼ਾਤਰ ਭਟਕਣੋਂ ਬਚ ਜਾਂਦਾ ਹੈ ਉਹ ਵਿਕਾਰਾਂ ਵਿਚ ਫਸਣੋਂ ਬਚ ਜਾਂਦਾ ਹੈ ।

੧੭. ਕੋਈ ਵੱਡੇ ਤੋਂ ਵੱਡੇ ਕਠਨ ਤਪ ਭੀ ਮਨੁੱਖ ਨੂੰ ਮਾਇਆ ਦੇ ਮੋਹ ਤੋਂ ਬਚਾ ਨਹੀਂ ਸਕਦੇ । ਜਿੰਦ ਦਾ ਆਸਰਾ ਸਿਰਫ਼ ਗੁਰ-ਸ਼ਬਦ ਹੀ ਹੋ ਸਕਦਾ ਹੈ ਜੋ ਸਾਧ ਸੰਗਤਿ ਵਿਚੋਂ ਮਿਲਦਾ ਹੈ ।

੧੮. ਪਰਮਾਤਮਾ ਦੇ ਨਾਮ ਦਾ ਸਿਮਰਨ ਪਿਛਲੇ ਕੀਤੇ ਹੋਏ ਸਾਰੇ ਕੁਕਰਮਾਂ ਦੇ ਸੰਸਕਾਰਾਂ ਦਾ ਨਾਸ ਕਰ ਦੇਂਦਾ ਹੈ ।

੧੯. ਨਾਮ ਸਿਮਰਨ ਦੀ ਬਰਕਤਿ ਨਾਲ ਸਹੀ ਜੀਵਨ ਜੀਊਣ ਦੀ ਜਾਚ ਆ ਜਾਂਦੀ ਹੈ, ਮਨੁੱਖ ਦਾ ਆਚਰਨ ਸੁੱਚਾ ਬਣ ਜਾਂਦਾ ਹੈ ।

੨੦. ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਦਰ ਤੋਂ ਹਰੇਕ ਮੰਗੀ ਮੁਰਾਦ ਪੂਰੀ ਹੋ ਜਾਂਦੀ ਹੈ । ਪਰਮਾਤਮਾ ਸਭ ਦਾਤਾਂ ਦੇਣ ਵਾਲਾ ਹੈ, ਦੇਣ ਦੇ ਸਮਰੱਥ ਹੈ ।

੨੧. ਸਰਬ-ਵਿਆਪਕ ਪਰਮਾਤਮਾ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਨਿਆਸਰਿਆਂ ਨੂੰ ਆਸਰਾ ਦੇਣ ਵਾਲਾ ਹੈ । ਉਸ ਦੇ ਦਰ ਤੋਂ ਉਸ ਦੀ ਭਗਤੀ ਦੀ ਦਾਤਿ ਮੰਗਦੇ ਰਹਿਣਾ ਚਾਹੀਦਾ ਹੈ ।

੨੨. ਜਿਸ ਉਤੇ ਪਰਮਾਤਮਾ ਮਿਹਰ ਕਰੇ ਉਹ ਉਸ ਦਾ ਨਾਮ ਸਿਮਰਦਾ ਹੈ । ਆਪਣੇ ਉੱਦਮ ਨਾਲ ਮਨੁੱਖ ਭਗਤੀ ਨਹੀਂ ਕਰ ਸਕਦਾ ।

੨੩. ਜਿਹੜੇ ਮਨੁੱਖ ਸਭ ਦਾਤਾਂ ਦੇਣ ਵਾਲੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਇਹਨਾਂ ਨਾਸਵੰਤ ਪਦਾਰਥਾਂ ਦੇ ਮੋਹ ਤੋਂ ਬਚੇ ਰਹਿੰਦੇ ਹਨ ।

੨੪. ਜਗਤ ਵਿਚ ਮਲਕੀਅਤਾਂ ਤੇ ਮੌਜ-ਮੇਲਿਆਂ ਦੇ ਕਾਰਨ ਜਿਹੜੇ ਮਨੁੱਖ ਜੀਵਨ ਦੇ ਉਲਟੇ ਰਾਹੇ ਪੈ ਜਾਂਦੇ ਹਨ ਉਹਨਾਂ ਨੂੰ ਅਨੇਕਾਂ ਜੂਨਾਂ ਦੇ ਦੁੱਖ ਸਹਾਰਨੇ ਪੈਂਦੇ ਹਨ ।

੨੫. ਜਿਹੜੇ ਮਨੁੱਖ ਪਰਮਾਤਮਾ ਦੀ ਯਾਦ ਭੁਲਾ ਦੇਂਦੇ ਹਨ, ਉਹ ਸਰੀਰਕ ਤੌਰ ਤੇ ਨਰੋਏ ਹੁੰਦਿਆਂ ਭੀ ਅਨੇਕਾਂ ਆਤਮਕ ਰੋਗ ਸਹੇੜ ਲੈਂਦੇ ਹਨ ।

੨੬. ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਜਪਣ ਦੀ ਆਦਤ ਪੈ ਜਾਂਦੀ ਹੈ ਉਹ ਇਸ ਤੋਂ ਬਿਨਾ ਰਹਿ ਹੀ ਨਹੀਂ ਸਕਦਾ ।

੨੭. ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ; ਦੂਜਿਆਂ ਦੀ ਵਧੀਕੀ ਸਹਾਰਨੀ ਉਸ ਦਾ ਸੁਭਾਉ ਬਣ ਜਾਂਦਾ ਹੈ ।

੨੮. ਪਰਮਾਤਮਾ ਦਾ ਨਾਮ ਸਿਮਰਨ ਵਾਲੇ ਮਨੁੱਖ ਉਤੇ ਕਿਸੇ ਵਲੋਂ ਹੋਈ ਨਿਰਾਦਰੀ ਆਪਣਾ ਅਸਰ ਨਹੀਂ ਪਾ ਸਕਦੀ, ਕੋਈ ਦੁੱਖ-ਕਲੇਸ਼ ਆਪਣਾ ਜ਼ੋਰ ਨਹੀਂ ਪਾ ਸਕਦਾ ।

੨੯. ਨਿਮ੍ਰਤਾ, ਸਿਮਰਨ, ਸ਼ਬਦ ਦੀ ਓਟ—ਜਿਸ ਮਨੁੱਖ ਦੇ ਕੋਲ ਹਰ ਵੇਲੇ ਇਹ ਹਥਿਆਰ ਹਨ, ਕਾਮਾਦਿਕ ਵਿਕਾਰ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ ।

੩੦. ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਉਹ ਟੱਬਰ-ਪਰਵਾਰ ਦੇ ਮੋਹ ਵਿਚ ਨਹੀਂ ਫਸਦਾ ।

੩੧. ਸਾਧ ਸੰਗਤਿ ਵਿਚ ਟਿਕ ਕੇ ਮੂਰਖ ਮਨੁੱਖ ਭੀ ਸਿਆਣਾ ਬਣ ਜਾਂਦਾ ਹੈ, ਕਿਉਂਕਿ ਉਥੇ ਉਹ ਜੀਵਨ ਦਾ ਸਹੀ ਰਸਤਾ ਲੱਭ ਲੈਂਦਾ ਹੈ ।

੩੨. ਪਰਮਾਤਮਾ ਦਾ ਨਾਮ ਜਪਣ ਨਾਲ ਅਤੇ ਹਿਰਦੇ ਵਿਚ ਪ੍ਰਭੂ-ਪਿਆਰ ਟਿਕਾਣ ਨਾਲ ਮਨੁੱਖ ਮੋਹਣੀ ਮਾਇਆ ਦੇ ਪ੍ਰਭਾਵ ਤੋਂ ਬਚਿਆ ਰਹਿੰਦਾ ਹੈ ।

੩੩. ਜਿਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਨਹੀਂ ਤੁਰਦਾ, ਉਹ ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ ਅਤੇ ਚੁਫੇਰਿਓਂ ਉਸ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ ।

੩੪. ਸਾਧ ਸੰਗਤਿ ਦਾ ਆਸਰਾ ਲੈ ਕੇ ਜਿਹੜਾ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ, ਵਿਕਾਰ ਉਸ ਦੇ ਨੇੜੇ ਨਹੀਂ ਢੁਕ ਸਕਦੇ ।

੩੫. ਦੁਨੀਆ ਦੇ ਪਦਾਰਥ ਮਿਲਣੇ ਔਖੀ ਗੱਲ ਨਹੀਂ ਪਰ ਪਰਮਾਤਮਾ ਦਾ ਨਾਮ ਕਿਤੇ ਭਾਗਾਂ ਨਾਲ ਮਿਲਦਾ ਹੈ । ਮਿਲਦਾ ਹੈ ਇਹ ਸਾਧ ਸੰਗਤਿ ਵਿਚੋਂ; ਤਦੋਂ, ਜਦੋਂ ਪਰਮਾਤਮਾ ਆਪ ਮਿਹਰ ਕਰੇ ।

੩੬. ਜਿਹੜਾ ਮਨੁੱਖ ਹਰ ਥਾਂ ਪਰਮਾਤਮਾ ਦਾ ਦਰਸ਼ਨ ਕਰਨ ਲਗ ਪੈਂਦਾ ਹੈ, ਉਸ ਉਤੇ ਵਿਕਾਰ ਆਪਣਾ ਪ੍ਰਭਾਵ ਨਹੀਂ ਪਾ ਸਕਦੇ ।

੩੭. ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ ਦਾ ਸਹਾਰਾ ਮਿਲ ਜਾਂਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਂਦਾ ਹੈ, ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁਕਦੀ, ਦੁਨੀਆ ਦੇ ਕੋਈ ਡਰ-ਸਹਿਮ ਉਸ ਉਤੇ ਅਸਰ ਨਹੀਂ ਪਾ ਸਕਦੇ ।

੩੮. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਸ਼ਾਂਤੀ ਸੁਭਾਉ ਬਖ਼ਸ਼ਦਾ ਹੈ ਉਸ ਨੂੰ ਪਵਿੱਤਰ ਜੀਵਨ ਬਖ਼ਸ਼ਦਾ ਹੈ ।

੩੯. ਸਾਧ ਸੰਗਤਿ ਹੀ ਇਕ ਐਸੀ ਥਾਂ ਹੈ ਜਿਥੇ ਮਨੁੱਖ ਨੂੰ ਆਤਮਕ ਸ਼ਾਂਤੀ ਹਾਸਲ ਹੁੰਦੀ ਹੈ ।

੪੦. ਅਸਲੀ ਸਾਧ ਉਹ ਮਨੁੱਖ ਹੈ, ਸਰਬ-ਵਿਆਪਕ ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਜਿਸ ਦੀ ਆਤਮਕ ਅਵਸਥਾ ਅਜਿਹੀ ਬਣ ਜਾਂਦੀ ਹੈ ਕਿ ਉਸ ਦੇ ਅੰਦਰੋਂ ਮੇਰ-ਤੇਰ ਮਿਟ ਜਾਂਦੀ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਉਸ ਦੀ ਜ਼ਿੰਦਗੀ ਦਾ ਸਹਾਰਾ ਬਣ ਜਾਂਦੀ ਹੈ ਮਾਇਆ ਅਤੇ ਕਾਮਾਦਿਕ ਵਿਕਾਰ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ ।

੪੧. ਦੁਨੀਆ ਦੇ ਭੋਗਾਂ ਦੇ ਨਾਲ ਨਾਲ ਜਗਤ ਵਿਚ ਅਨੇਕਾਂ ਸਹਿਮ ਭੀ ਹਨ ਜੋ ਪਰਮਾਤਮਾ ਦੇ ਨਾਮ ਤੋਂ ਖੁੰਝਿਆਂ ਮਨੁੱਖ ਉਤੇ ਆਪਣਾ ਦਬਾਉ ਪਾਈ ਰੱਖਦੇ ਹਨ ।

੪੨. ਮਾਇਆ ਅਨੇਕਾਂ ਤਰੀਕਿਆਂ ਨਾਲ ਮਨੁੱਖ ਉਤੇ ਆਪਣਾ ਪ੍ਰਭਾਵ ਪਾਈ ਰੱਖਦੀ ਹੈ । ਜਿਹੜਾ ਮਨੁੱਖ ਸਾਧ ਸੰਗਤਿ ਦਾ ਆਸਰਾ ਲੈ ਕੇ ਪਰਮਾਤਮਾ ਦਾ ਭਜਨ ਕਰਦਾ ਹੈ ਉਹ ਇਸ ਤੋਂ ਬਚਿਆ ਰਹਿੰਦਾ ਹੈ ।

੪੩. ਪਰਮਾਤਮਾ ਹੀ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ ਤੇ ਦੇਣ-ਜੋਗਾ ਹੈ । ਉਸੇ ਦਾ ਆਸਰਾ ਲੈਣਾ ਚਾਹੀਦਾ ਹੈ ।

੪੪. ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਹ ਸਾਧ ਸੰਗਤਿ ਦਾ ਆਸਰਾ ਲੈ ਕੇ ਉਸ ਦਾ ਨਾਮ ਜਪਦਾ ਹੈ । ਇਹੀ ਹੈ ਮਨੁੱਖਾ ਜੀਵਨ ਦਾ ਮਨੋਰਥ । ਸਿਮਰਨ ਦੀ ਬਰਕਤਿ ਨਾਲ ਮਨੁੱਖ ਦਾ ਜੀਵਨ ਪਲਟ ਜਾਂਦਾ ਹੈ ।

੪੫. ਮੋਹ ਜਗਤ ਦੇ ਸਾਰੇ ਜੀਵਾਂ ਉਤੇ ਭਾਰੂ ਹੈ ਇਸ ਦੀ ਮਾਰ ਤੋਂ ਉਹੀ ਬਚਦੇ ਹਨ ਜੋ ਜਗਤ ਦੇ ਮਾਲਕ ਪਰਮਾਤਮਾ ਦਾ ਆਸਰਾ ਲੈਂਦੇ ਹਨ ਪਰਮਾਤਮਾ ਦਾ ਨਾਮ ਸਿਮਰਦੇ ਹਨ ।

੪੬. ਮਨੁੱਖ ਉੱਚੀ ਜਾਤਿ ਦੇ ਹੋਣ ਜਾਂ ਨੀਵੀਂ ਜਾਤਿ ਦੇ, ਕਾਮਦੇਵ ਸਭਨਾਂ ਨੂੰ ਆਪਣੇ ਕਾਬੂ ਵਿਚ ਕਰ ਲੈਂਦਾ ਹੈ । ਇਸ ਦੀ ਮਾਰ ਤੋਂ ਉਹੀ ਬਚਦਾ ਹੈ ਜੋ ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਆਸਰਾ ਲੈਂਦਾ ਹੈ ।

੪੭. ਬਲੀ ਕ੍ਰੋਧ ਦੇ ਵੱਸ ਵਿਚ ਆ ਕੇ ਮਨੁੱਖ ਕਈ ਝਗੜੇ ਖੜੇ ਕਰ ਲੈਂਦਾ ਹੈ, ਤੇ, ਆਪਣਾ ਜੀਵਨ ਦੁਖੀ ਬਣਾ ਲੈਂਦਾ ਹੈ । ਇਸ ਦੀ ਮਾਰ ਤੋਂ ਬਚਣ ਲਈ ਭੀ ਪਰਮਾਤਮਾ ਦੀ ਸ਼ਰਨ ਹੀ ਇਕੋ ਇਕ ਵਸੀਲਾ ਹੈ ।

੪੮. ਲੋਭ ਦੇ ਅਸਰ ਹੇਠ ਮਨੁੱਖ ਸ਼ਰਮ-ਹਯਾ ਛੱਡ ਕੇ ਅਯੋਗ ਕਰਤੂਤਾਂ ਕਰਨ ਲੱਗ ਪੈਂਦਾ ਹੈ । ਪਰਮਾਤਮਾ ਦੇ ਹੀ ਦਰ ਤੇ ਅਰਦਾਸਾਂ ਕਰ ਕੇ ਇਸ ਤੋਂ ਬਚਿਆ ਜਾ ਸਕਦਾ ਹੈ ।

੪੯. ਪਰਮਾਤਮਾ ਹੀ ਇਕ ਐਸਾ ਹਕੀਮ ਹੈ ਜੋ ਅਹੰਕਾਰ ਦੇ ਰੋਗ ਤੋਂ ਜੀਵਾਂ ਨੂੰ ਬਚਾਂਦਾ ਹੈ । ਅਹੰਕਾਰ ਦੇ ਵੱਸ ਹੋ ਕੇ ਜੀਵ ਅਨੇਕਾਂ ਵੈਰੀ ਸਹੇੜ ਲੈਂਦਾ ਹੈ ।

੫੦. ਹਰ ਵੇਲੇ ਪਰਮਾਤਮਾ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ । ਉਹੀ ਸੰਸਾਰੀ ਜੀਵਾਂ ਦੇ ਦੁੱਖ ਨਾਸ ਕਰਨ ਦੇ ਸਮਰੱਥ ਹੈ ।

੫੧. ਸੰਸਾਰ-ਸਮੁੰਦਰ ਵਿਚੋਂ ਜ਼ਿੰਦਗੀ ਦੀ ਬੇੜੀ ਸਹੀ-ਸਲਾਮਤ ਪਾਰ ਲੰਘਾਣ ਦਾ ਇਕੋ ਇਕ ਤਰੀਕਾ ਹੈ—ਸਾਧ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾਏ ।

੫੨. ਪਰਮਾਤਮਾ ਹੀ ਮਨੁੱਖ ਦੇ ਸਰੀਰ ਦੀ ਜਿੰਦ ਦੀ ਹਰੇਕ ਕਿਸਮ ਦੀ ਰੱਖਿਆ ਕਰਨ ਵਾਲਾ ਹੈ । ਜਿਹੜੇ ਮਨੁੱਖ ਉਸ ਦੀ ਭਗਤੀ ਕਰਦੇ ਹਨ ਉਹਨਾਂ ਨਾਲ ਉਹ ਪਿਆਰ ਕਰਦਾ ਹੈ ।

੫੩. ਸੰਸਾਰ-ਸਮੁੰਦਰ ਸਮਾਨ ਹੈ । ਇਸ ਵਿਚ ਅਨੇਕਾਂ ਵਿਕਾਰਾਂ ਦੀਆਂ ਲਹਿਰਾਂ ਉੱਠ ਰਹੀਆਂ ਹਨ । ਜਿਹੜਾ ਮਨੁੱਖ ਪਰਮਾਤਮਾ ਦਾ ਆਸਰਾ ਲੈਂਦਾ ਹੈ ਉਸ ਦੇ ਆਤਮਕ ਜੀਵਨ ਨੂੰ ਇਹ ਵਿਕਾਰ ਤਬਾਹ ਨਹੀਂ ਕਰ ਸਕਦੇ ।

੫੪. ਪਰਮਾਤਮਾ ਦੀ ਭਗਤੀ ਹੀ ਇਨਸਾਨੀ ਜ਼ਿੰਦਗੀ ਦੇ ਸਫ਼ਰ ਵਾਸਤੇ ਪੱਧਰਾ ਰਸਤਾ ਹੈ । ਇਹ ਦਾਤਿ ਸਾਧ-ਸੰਗਤਿ ਵਿਚੋਂ ਮਿਲਦੀ ਹੈ ।

੫੫. ਜਿਹੜਾ ਮਨੁੱਖ ਸਾਧ ਸੰਗਤਿ ਦੀ ਰਾਹੀਂ ਪਰਮਾਤਮਾ ਦਾ ਆਸਰਾ ਲੈ ਕੇ ਨਾਮ ਸਿਮਰਦਾ ਹੈ ਉਹ ਮੋਹ ਅਹੰਕਾਰ ਆਦਿਕ ਸਾਰੇ ਬਲੀ ਵਿਕਾਰਾਂ ਦਾ ਟਾਕਰਾ ਕਰਨ ਜੋਗਾ ਹੋ ਜਾਂਦਾ ਹੈ ।

੫੬. ਨਿਰੇ ਧਾਰਮਿਕ ਚਿੰਨ੍ਹ ਧਾਰਨ ਕਰ ਕੇ ਤੇ ਭਗਤੀ ਤੋਂ ਸੱਖਣਾ ਰਹਿ ਕੇ ਆਪਣੇ ਆਪ ਨੂੰ ਧਰਮੀ ਅਖਵਾਣ ਵਾਲਾ ਮਨੁੱਖ ਧਰਮੀ ਨਹੀਂ ਹੈ ।

੫੭. ਪਰਮਾਤਮਾ ਭਗਤੀ ਕਰਨ ਵਾਲੇ ਬੰਦਿਆਂ ਦੇ ਹਿਰਦੇ ਵਿਚ ਵੱਸਦਾ ਹੈ ।

੫੮. ਮਨੁੱਖ ਇਸ ਸੰਸਾਰ-ਸਮੁੰਦਰ ਦੇ ਅਨੇਕਾਂ ਹੀ ਵਿਕਾਰਾਂ ਦੇ ਘੇਰੇ ਵਿਚ ਫਸਿਆ ਰਹਿੰਦਾ ਹੈ । ਸਾਧ ਸੰਗਤਿ ਦਾ ਆਸਰਾ ਲੈ ਕੇ ਜਿਹੜਾ ਮਨੁੱਖ ਪਰਮਾਤਮਾ ਦਾ ਭਜਨ ਕਰਦਾ ਹੈ ਉਹੀ ਇਹਨਾਂ ਤੋਂ ਬਚਦਾ ਹੈ । ਪਰ ਇਹ ਦਾਤਿ ਮਿਲਦੀ ਹੈ ਪਰਮਾਤਮਾ ਦੀ ਆਪਣੀ ਮਿਹਰ ਨਾਲ ਹੀ ।

੫੯. ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਸਾਧ ਸੰਗਤਿ ਵਿਚ ਆ ਕੇ ਉਸ ਦਾ ਨਾਮ ਸਿਮਰਦਾ ਹੈ ।

੬੦. ਭਲਾ ਮਨੁੱਖ ਉਹ ਹੈ ਜੋ ਅੰਦਰੋਂ ਭੀ ਭਲਾ ਹੈ ਤੇ ਬਾਹਰੋਂ ਭੀ ਭਲਾ ਹੈ । ਅੰਦਰ ਖੋਟ ਰੱਖ ਕੇ ਭਲਾਈ ਦਾ ਵਿਖਾਵਾ ਕਰਨ ਵਾਲਾ ਮਨੁੱਖ ਭਲਾ ਨਹੀਂ ਹੈ ।

੬੧. ਮਾਇਆ ਦਾ ਮੋਹ ਬਹੁਤ ਪ੍ਰਬਲ ਹੈ । ਬੁਢੇਪਾ ਆ ਕੇ ਮੌਤ ਸਿਰ ਉਤੇ ਕੂਕ ਰਹੀ ਹੁੰਦੀ ਹੈ, ਫਿਰ ਭੀ ਮਨੁੱਖ ਪਰਵਾਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ । ਇਸ ਮੋਹ ਤੋਂ ਪਰਮਾਤਮਾ ਦੀ ਯਾਦ ਹੀ ਬਚਾਂਦੀ ਹੈ ।

੬੨. ਜੀਭ ਨਾਲ ਪਰਮਾਤਮਾ ਦਾ ਨਾਮ ਜਪਣਾ ਸੀ, ਪਰ ਇਹ ਮਨੁੱਖ ਨੂੰ ਚਸਕਿਆਂ ਵਿਚ ਹੀ ਪਾਈ ਰੱਖਦੀ ਹੈ ।

੬੩. ਪਰਮਾਤਮਾ ਨੂੰ ਭੁਲਾ ਕੇ ਦੂਜਿਆਂ ਉਤੇ ਵਧੀਕੀਆਂ ਕਰਨ ਵਾਲੇ ਅਹੰਕਾਰੀ ਮਨੁੱਖ ਨਾਲੋਂ ਪਰਮਾਤਮਾ ਦਾ ਨਾਮ ਸਿਮਰਨ ਵਾਲਾ ਅੱਤ ਗਰੀਬ ਮਨੁੱਖ ਚੰਗਾ ਹੈ । ਅਹੰਕਾਰੀ ਦਾ ਜੀਵਨ ਵਿਅਰਥ ਜਾਂਦਾ ਹੈ, ਉਹ ਅਜਿਹੇ ਕਰਮ ਹੀ ਸਦਾ ਕਰਦਾ ਹੈ ਕਿ ਉਸ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ ।

੬੪. ਜਿਸ ਮਨੁੱਖ ਉਤੇ ਗੁਰੂ ਪਰਮਾਤਮਾ ਮਿਹਰ ਕਰਦਾ ਹੈ, ਸਿਮਰਨ ਦੀ ਬਰਕਤਿ ਨਾਲ ਉਸ ਦਾ ਆਤਮਕ ਜੀਵਨ ਬਹੁਤ ਉੱਚਾ ਹੋ ਜਾਂਦਾ ਹੈ, ਵਿਕਾਰਾਂ ਦਾ ਹਨੇਰਾ ਉਸ ਦੇ ਨੇੜੇ ਨਹੀਂ ਢੁਕਦਾ, ਉਸ ਦੀ ਜ਼ਿੰਦਗੀ ਗੁਣਾਂ ਨਾਲ ਭਰਪੂਰ ਹੋ ਜਾਂਦੀ ਹੈ ।

੬੫. ਪਰਮਾਤਮਾ ਦਾ ਨਾਮ ਸਿਮਰਨ ਵਾਲਾ ਮਨੁੱਖ ਹੀ ਉੱਚੀ ਜਾਤਿ ਦਾ ਹੈ ਉਸ ਦੀ ਸੰਗਤਿ ਵਿਚ ਹੋਰ ਬੰਦੇ ਭੀ ਕੁਕਰਮਾਂ ਤੋਂ ਬਚ ਜਾਂਦੇ ਹਨ । ਮਾਇਆ ਦੇ ਮੋਹ ਵਿਚ ਫਸਿਆ ਹੋਇਆ (ਉੱਚੀ ਜਾਤਿ ਦਾ ਭੀ) ਮਨੁੱਖ ਵਿਅਰਥ ਜੀਵਨ ਗਵਾ ਜਾਂਦਾ ਹੈ ।

੬੬. ਆਪਣੀ ਜਿੰਦ ਦੀ ਖ਼ਾਤਰ ਹੋਰਨਾਂ ਦਾ ਨੁਕਸਾਨ ਕਰ ਕੇ ਪਰਾਇਆ ਧਨ ਵਰਤਣ ਵਾਲੇ ਮਨੁੱਖ ਦੀ ਜ਼ਿੰਦਗੀ ਸਦਾ ਮੰਦੇ ਕੰਮਾਂ ਦੇ ਗੰਦ ਵਿਚ ਹੀ ਗੁਜ਼ਰਦੀ ਹੈ ।

੬੭. ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ ਉਹ ਵਿਕਾਰਾਂ ਤੋਂ ਬਚ ਜਾਂਦਾ ਹੈ, ਉਸ ਦੀ ਸੰਗਤਿ ਕਰਨ ਵਾਲੇ ਮਨੁੱਖ ਭੀ ਵਿਕਾਰਾਂ ਦੇ ਪੰਜੇ ਵਿਚੋਂ ਨਿਕਲ ਜਾਂਦੇ ਹਨ ।

**ਲੜੀ-ਵਾਰ ਭਾਵ:—**

(੧ ਤੋਂ ੧੫) ਮਨੁੱਖ ਦੇ ਨਾਲ ਸਦਾ ਨਿਭਣ ਵਾਲਾ ਸਾਥੀ ਸਿਰਫ਼ ਪਰਮਾਤਮਾ ਦਾ ਨਾਮ ਹੀ ਹੈ । ਪਰ ਆਤਮਕ ਜੀਵਨ ਦੀ ਸੂਝ ਤੋਂ ਸੱਖਣਾ ਮਨੁੱਖ ਮਾਇਆ ਦੇ ਮੋਹ ਦੇ ਖੂਹ ਵਿਚ ਡਿੱਗਾ ਰਹਿੰਦਾ ਹੈ, ਤੇ, ਅਸਲ ਸਾਥੀ ਨੂੰ ਭੁਲਾਈ ਰੱਖਦਾ ਹੈ । ਮਾਇਆ ਕਈ ਰੰਗਾਂ ਰੂਪਾਂ ਵਿਚ ਮਨੁੱਖ ਉਤੇ ਆਪਣਾ ਪ੍ਰਭਾਵ ਪਾਂਦੀ ਹੈ । ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਸ ਨੂੰ ਸਹੀ ਆਤਮਕ ਜੀਵਨ ਦੀ ਸੂਝ ਆ ਜਾਂਦੀ ਹੈ, ਉਹ ਸਾਧ ਸੰਗਤਿ ਦੀ ਓਟ ਲੈ ਕੇ ਨਾਮ ਸਿਮਰਦਾ ਹੈ ।

(੧੬ ਤੋਂ ੨੫) ਆਪਣੇ ਉੱਦਮ ਨਾਲ ਮਨੁੱਖ ਭਗਤੀ ਨਹੀਂ ਕਰ ਸਕਦਾ । ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਉਸੇ ਹੀ ਪਾਸੇ ਵਲ ਪ੍ਰੇਰਦੇ ਹਨ । ਕੋਈ ਵੱਡੇ ਤੋਂ ਵੱਡੇ ਕਠਨ ਤਪ ਭੀ ਮਨੁੱਖ ਨੂੰ ਮਾਇਆ ਦੇ ਮੋਹ ਤੋਂ ਬਚਾ ਨਹੀਂ ਸਕਦੇ । ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਸਾਧ ਸੰਗਤਿ ਦੀ ਸਰਨ ਲੈ ਕੇ ਸਿਫ਼ਤਿ-ਸਾਲਾਹ ਵਿਚ ਜੁੜਦਾ ਹੈ, ਤੇ, ਇਸ ਤਰ੍ਹਾਂ ਉਸ ਦੇ ਪਿਛਲੇ ਕੀਤੇ ਸਾਰੇ ਕੁਕਰਮਾਂ ਦੇ ਸੰਸਕਾਰ ਮਿਟ

ਜਾਂਦੇ ਹਨ । ਸਰੀਰਕ ਤੌਰ ਤੇ ਨਰੋਆ ਹੁੰਦਿਆਂ ਭੀ ਜੇ ਮਨੁੱਖ ਪਰਮਾਤਮਾ ਦੀ ਯਾਦ ਭੁਲਾਂਦਾ ਹੈ, ਤਾਂ ਉਹ ਅਨੇਕਾਂ ਆਤਮਕ ਰੋਗ ਸਹੇੜੀ ਰੱਖਦਾ ਹੈ ।

(੨੬ ਤੋਂ ੪੪) ਪਰਮਾਤਮਾ ਦਾ ਨਾਮ ਸਿਮਰਨ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਉੱਚੇ ਆਤਮਕ ਗੁਣ ਪੈਦਾ ਹੋ ਜਾਂਦੇ ਹਨ । ਕਿਸੇ ਵਲੋਂ ਹੋਈ ਕੋਈ ਭੀ ਨਿਰਾਦਰੀ ਉਸ ਉਤੇ ਅਸਰ ਨਹੀਂ ਪਾ ਸਕਦੀ, ਕੋਈ ਵਿਕਾਰ ਉਸ ਦੇ ਨੇੜੇ ਨਹੀਂ ਢੁਕ ਸਕਦਾ, ਦੂਜਿਆਂ ਦੀ ਵਧੀਕੀ ਸਹਾਰਨ ਦੀ ਉਸ ਨੂੰ ਆਦਤ ਪੈ ਜਾਂਦੀ ਹੈ ।

ਇਹ ਦਾਤਿ ਮਿਲਦੀ ਹੈ ਸਾਧ ਸੰਗਤਿ ਵਿਚੋਂ, ਤੇ, ਮਿਲਦੀ ਹੈ ਪਰਮਾਤਮਾ ਦੀ ਮੇਹਰ ਨਾਲ ।

(੪੫ ਤੋਂ ੫੫) ਕਾਮ ਕ੍ਰੋਧ ਲੋਭ ਮੋਹ ਅਹੰਕਾਰ ਆਦਿਕ ਵਿਕਾਰ ਇਤਨੇ ਬਲੀ ਹਨ ਕਿ ਆਪਣੇ ਉੱਦਮ ਨਾਲ ਮਨੁੱਖ ਇਹਨਾਂ ਦਾ ਟਾਕਰਾ ਨਹੀਂ ਕਰ ਸਕਦਾ । ਇਹਨਾਂ ਦੀ ਮਾਰ ਤੋਂ ਬਚ ਕੇ ਸੰਸਾਰ-ਸਮੁੰਦਰ ਵਿਚੋਂ ਜ਼ਿੰਦਗੀ ਦੀ ਬੇੜੀ ਸਹੀ-ਸਲਾਮਤ ਪਾਰ ਲੰਘਾਣ ਦਾ ਇਕੋ ਇਕ ਤਰੀਕਾ ਹੈ—ਸਾਧ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ । ਇਹੀ ਇਨਸਾਨੀ ਜ਼ਿੰਦਗੀ ਦੇ ਸਫ਼ਰ ਵਾਸਤੇ ਜੀਵਨ ਦਾ ਪੱਧਰਾ ਰਸਤਾ ਹੈ । ਪਰ ਇਹ ਮਿਲਦਾ ਹੈ ਪਰਮਾਤਮਾ ਦੀ ਆਪਣੀ ਮਿਹਰ ਨਾਲ ।

(੫੬ ਤੋਂ ੬੭) ਨਿਰੇ ਧਾਰਮਿਕ ਚਿੰਨ੍ਹ ਮਨੁੱਖ ਨੂੰ ਵਿਕਾਰਾਂ ਦਾ ਟਾਕਰਾ ਕਰਨ-ਜੋਗਾ ਨਹੀਂ ਬਣਾ ਸਕਦੇ । ਅੰਦਰ ਖੋਟ ਰੱਖ ਕੇ ਭਲਾਈ ਦਾ ਵਿਖਾਵਾ ਮਨੁੱਖ ਨੂੰ ਭਲਾ ਨਹੀਂ ਬਣਾ ਸਕਦਾ । ਮਾਇਆ ਦਾ ਮੋਹ ਬਹੁਤ ਪ੍ਰਬਲ ਹੈ, ਇਸ ਤੋਂ ਪਰਮਾਤਮਾ ਦੀ ਯਾਦ ਹੀ ਬਚਾਂਦੀ ਹੈ ।

ਪਰਮਾਤਮਾ ਨੂੰ ਭੁਲਾ ਕੇ ਦੂਜਿਆਂ ਉਤੇ ਵਧੀਕੀ ਕਰਨ ਵਾਲੇ ਅਹੰਕਾਰੀ ਮਨੁੱਖ ਨਾਲੋਂ ਸਿਮਰਨ ਕਰਨ ਵਾਲਾ ਅੱਤ ਗਰੀਬ ਬੰਦਾ ਚੰਗਾ ਹੈ, ਉਹ ਹੀ ਉੱਚੀ ਜਾਤਿ ਵਾਲਾ ਹੈ, ਉਸ ਦੀ ਸੰਗਤਿ ਵਿਚ ਹੋਰ ਬੰਦੇ ਭੀ ਕੁਕਰਮਾਂ ਤੋਂ ਬਚ ਜਾਂਦੇ ਹਨ ।

**ਮੁੱਖ ਭਾਵ**:—

ਮਾਇਆ ਦਾ ਮੋਹ ਬਹੁਤ ਪ੍ਰਬਲ ਹੈ, ਇਸ ਦੇ ਅਸਰ ਹੇਠ ਰਹਿ ਕੇ ਮਨੁੱਖ ਵਿਕਾਰਾਂ ਵਿਚ ਫਸ ਜਾਂਦਾ ਹੈ । ਵਿਕਾਰਾਂ ਤੋਂ ਬਚੇ ਰਹਿਣ ਦਾ ਇਕੋ ਇਕ ਤਰੀਕਾ ਹੈ—ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ । ਇਹ ਦਾਤਿ ਮਿਲਦੀ ਹੈ ਪਰਮਾਤਮਾ ਦੀ ਆਪਣੀ ਹੀ ਮਿਹਰ ਨਾਲ ।

ਨੋਟ:— ਸਹਸਕ੍ਰਿਤੀ—ਲਫ਼ਜ਼ 'ਸਹਸ' ਸੰਸਕ੍ਰਿਤ ਦੇ ਲਫ਼ਜ਼ 'ਸੰਸ' ਤੋਂ ਪ੍ਰਾਕ੍ਰਿਤ-ਰੂਪ ਹੈ, ਜਿਵੇਂ ਲਫ਼ਜ਼ 'ਸੰਸ਼ਯ' (ਸਜ਼_ਥ) ਤੋਂ ਪ੍ਰਾਕ੍ਰਿਤ-ਰੂਪ 'ਸਹਸਾ' ਹੈ । ਸੋ, ਇਹ ਸਲੋਕ ਜਿਨ੍ਹਾਂ ਦਾ ਸਿਰਲੇਖ ਹੈ 'ਸਹਸ ਕ੍ਰਿਤੀ' ਸੰਸਕ੍ਰਿਤ ਦੇ ਨਹੀਂ ਹਨ । ਲਫ਼ਜ਼ 'ਸਹਸ-ਕ੍ਰਿਤੀ' ਲਫ਼ਜ਼ 'ਸੰਸਕ੍ਰਿਤ' (ਸਜ਼ ਤ) ਦਾ ਪ੍ਰਾਕ੍ਰਿਤ-ਰੂਪ ਹੈ । ਇਹ ਸਾਰੇ ਸਲੋਕ ਭੀ ਪ੍ਰਾਕ੍ਰਿਤ ਬੋਲੀ ਦੇ ਹੀ ਹਨ ।

ਪਾਠਕਾਂ ਦੀ ਸਹੂਲਤ ਵਾਸਤੇ ਕਈ ਲਫ਼ਜ਼ਾਂ ਦੇ ਅਸਲ ਸੰਸਕ੍ਰਿਤ-ਰੂਪ ਭੀ ਪਦ-ਅਰਥਾਂ ਵਿਚ ਦੇ ਦਿੱਤੇ ਗਏ ਹਨ ।

## ਸਲੋਕ ਸਹਸਕ੍ਰਿਤੀ ਮਹਲਾ ੫

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਕਤੰਚ ਮਾਤਾ, ਕਤੰਚ ਪਿਤਾ, ਕਤੰਚ ਬਨਿਤਾ ਬਿਨੋਦ ਸੁਤਹ ॥ ਕਤੰਚ ਭ੍ਰਾਤ ਮੀਤ ਹਿਤ ਬੰਧਵ, ਕਤੰਚ ਮੋਹ ਕੁਟੰਬ੍ਯ੍ਤੇ ॥ ਕਤੰ ਚ ਚਪਲ ਮੋਹਨੀ ਰੂਪੰ, ਪੇਖੰਤੇ ਤਿਆਗੰ ਕਰੋਤਿ ॥ ਰਹੰਤ ਸੰਗ ਭਗਵਾਨ ਸਿਮਰਣ, ਨਾਨਕ ਲਬਧੵੰ ਅਚੁਤ ਤਨਹ ॥੧॥ (ਪੰਨਾ ੧੩੫੩)**

**ਪਦ ਅਰਥ**:— ਕਤੰ—ਕਿੱਥੇ ? ਚ—ਅਤੇ । ਬਨਿਤਾ—ਇਸਤ੍ਰੀ (ਵਨਿਤਾ) । ਬਿਨੋਦ—ਆਨੰਦ, ਲਾਡ-ਪਿਆਰ । ਸੁਤਹ—ਪੁੱਤਰ । ਹਿਤ—ਹਿਤੂ । ਬੰਧਵ—ਰਿਸ਼ਤੇਦਾਰ । ਚਪਲ—ਚੰਚਲ । ਪੇਖੰਤੇ—ਵੇਖਦਿਆਂ ਹੀ । ਕਰੋਤਿ—ਕਰਦੀ ਹੈ (ਕਰੋਤਿ) । ਰਹੰਤ—ਰਹਿੰਦਾ ਹੈ । ਲਬਧੵੰ—ਲੱਭੀਦਾ ਹੈ, ਲੱਭ ਸਕੀਦਾ ਹੈ । ਅਚੁਤ—ਅਬਿਨਾਸੀ ਪ੍ਰਭੂ (ਅ ਯੁਤ, ਅੱਚੁਤ) । ਤਨਹ—ਪੁੱਤਰ । ਅਚੁਤ ਤਨਹ—ਅਬਿਨਾਸੀ ਪ੍ਰਭੂ ਦੇ ਪੁੱਤਰ, ਸੰਤ ਜਨ ।

**ਅਰਥ**:— ਕਿੱਥੇ ਰਹਿ ਜਾਂਦੀ ਹੈ ਮਾਂ, ਤੇ ਕਿੱਥੇ ਰਹਿ ਜਾਂਦਾ ਹੈ ਪਿਉ ? ਤੇ ਕਿੱਥੇ ਰਹਿ ਜਾਂਦੇ ਹਨ ਇਸਤ੍ਰੀ ਪੁੱਤ੍ਰਾਂ ਦੇ ਲਾਡ-ਪਿਆਰ ? ਕਿੱਥੇ ਰਹਿ ਜਾਂਦੇ ਹਨ ਭਰਾ ਮਿਤ੍ਰ ਹਿਤੂ ਤੇ ਸਨਬੰਧੀ ? ਤੇ ਕਿੱਥੇ ਰਹਿ ਜਾਂਦਾ ਹੈ ਪਰਵਾਰ ਦਾ ਮੋਹ ? ਕਿੱਥੇ ਜਾਂਦੀ ਹੈ ਮਨ ਨੂੰ ਮੋਹਣ ਵਾਲੀ ਇਹ ਚੰਚਲ ਮਾਇਆ ਵੇਖਦਿਆਂ ਵੇਖਦਿਆਂ ਹੀ ਛੱਡ ਜਾਂਦੀ ਹੈ ।

ਹੇ ਨਾਨਕ ! (ਮਨੁੱਖ ਦੇ) ਨਾਲ (ਸਦਾ) ਰਹਿੰਦਾ ਹੈ ਭਗਵਾਨ ਦਾ ਭਜਨ (ਹੀ), ਤੇ ਇਹ ਭਜਨ ਮਿਲਦਾ ਹੈ ਸੰਤ ਜਨਾਂ ਤੋਂ ।੧।

ਭਾਵ—ਮਨੁੱਖ ਦੇ ਨਾਲ ਸਦਾ ਦਾ ਸਾਥ ਕਰਨ ਵਾਲਾ ਸਿਰਫ਼ ਪਰਮਾਤਮਾ ਦਾ ਭਜਨ ਹੀ ਹੈ । ਕਿਤਨੇ ਭੀ ਪਿਆਰੇ ਰਿਸ਼ਤੇਦਾਰ ਹੋਣ, ਕਿਸੇ ਦਾ ਭੀ ਸਾਥ ਸਦਾ ਲਈ ਨਹੀਂ ਹੋ ਸਕਦਾ । ਮਾਇਆ ਭੀ ਇਥੇ ਹੀ ਧਰੀ ਰਹਿ ਜਾਂਦੀ ਹੈ ।

**ਧ੍ਰਿਗੰਤ ਮਾਤ ਪਿਤਾ ਸਨੇਹੰ, ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥ ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥਕਹ ॥ ਸਾਧ ਸੰਗ ਸ੍ਨੇਹ ਸਤ੍ਿੰ ਸੁਖਯੰ ਬਸੰਤਿ ਨਾਨਕਹ ॥੨॥ (ਪੰਨਾ ੧੩੫੪)**

**ਪਦ ਅਰਥ**:— ਧ੍ਰਿਗੰ—ਫਿਟਕਾਰ-ਜੋਗ, ਮਾੜਾ, ਤਿਆਗਣ-ਜੋਗ (ਧਿਕੱ) । ਤ—ਤਾਂ, ਹੀ । ਸਨੇਹ—ਪਿਆਰ, ਮੋਹ (ਨੇਹ) । ਬਿਲਾਸ—ਆਨੰਦ, (ਵਿਲਾਸ) । ਸੁਤਹ—ਪੁੱਤਰ ਦਾ (ਸੁਤ) । ਗ੍ਰਿਹਾਰਥਕਹ—ਗ੍ਰਿਹ-ਅਰਥਕਾ, ਘਰ ਦੇ ਪਦਾਰਥਾਂ ਦਾ । ਸਨੇਹ—ਪਿਆਰ (ਨੇਹ) । ਸਤ੍ਿੰ—ਸਦਾ-ਥਿਰ ਰਹਿਣ ਵਾਲਾ (ਸ ਯਜ਼) । ਸੁਖਯੰ—ਸੁਖ ਨਾਲ, ਆਤਮਕ ਆਨੰਦ ਨਾਲ । ਬਸੰਤਿ—ਵੱਸਦੇ ਹਨ (ਵਸੰਤਿ) । ਨਾਨਕਹ—ਹੇ ਨਾਨਕ ! ਬਾਂਧਵ—ਸਨਬੰਧੀ ।

**ਅਰਥ**:— ਮਾਂ ਪਿਉ ਦਾ ਮੋਹ ਤਿਆਗਣ-ਜੋਗ ਹੈ, ਭਰਾਵਾਂ ਸਨਬੰਧੀਆਂ ਦਾ ਮੋਹ ਭੀ ਮਾੜਾ ਹੈ । ਇਸਤ੍ਰੀ ਪੁਤ੍ਰ ਦੇ ਮੋਹ ਦਾ ਆਨੰਦ ਭੀ ਛੱਡਣ-ਜੋਗ ਹੈ, ਘਰ ਦੇ ਪਦਾਰਥਾਂ ਦੀ ਖਿੱਚ ਵੀ ਭੈੜੀ ਹੈ (ਕਿਉਂਕਿ ਇਹ ਸਾਰੇ ਨਾਸਵੰਤ ਹਨ, ਤੇ ਇਹਨਾਂ ਦਾ ਮੋਹ ਪਿਆਰ ਭੀ ਸਦਾ ਕਾਇਮ ਨਹੀਂ ਰਹਿ ਸਕਦਾ) ।

ਸਤਸੰਗ ਨਾਲ (ਕੀਤਾ ਹੋਇਆ) ਪਿਆਰ ਸਦਾ-ਥਿਰ ਰਹਿੰਦਾ ਹੈ, ਤੇ, ਹੇ ਨਾਨਕ ! (ਸਤਸੰਗ ਨਾਲ ਪਿਆਰ ਕਰਨ ਵਾਲੇ ਮਨੁੱਖ) ਆਤਮਕ ਆਨੰਦ ਨਾਲ ਜੀਵਨ ਬਿਤੀਤ ਕਰਦੇ ਹਨ ।੨।

ਭਾਵ—ਜਿਹੜੇ ਮਨੁੱਖ ਸਾਧ ਸੰਗਤਿ ਵਿਚ ਪਿਆਰ ਬਣਾਂਦੇ ਹਨ, ਉਹਨਾਂ ਦੀ ਜ਼ਿੰਦਗੀ ਆਤਮਕ ਆਨੰਦ ਵਿਚ ਬੀਤਦੀ ਹੈ ।

**ਮਿਥ੍ੰ ਤ ਦੇਹੰ, ਖੀਣੰ ਤ ਬਲਨੰ ॥ ਬਰਧੰਤਿ ਜਰੂਆ, ਹਿਤ੍ੰ ਤ ਮਾਇਆ ॥ ਅਤ੍ੰ ਤ ਆਸਾ, ਆਥਿਤ੍ਯ ਭਵਨੰ ॥ ਗਨੰਤ ਸ੍ਵਾਸਾ ਭੈਯਾਨ ਧਰਮੰ ॥ ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ, ਤਤ ਆਸ੍ਰਯੰ ਨਾਨਕ ॥ ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥੩॥ (ਪੰਨਾ ੧੩੫੪)**

**ਪਦ ਅਰਥ**:— ਮਿਥ੍ੰ—ਮਿਥਿਆ, ਨਾਸਵੰਤ । ਦੇਹੰ—ਸਰੀਰ । ਖੀਣੰ—ਕਮਜ਼ੋਰ ਹੋ ਜਾਣ ਵਾਲਾ (ੀਣ) । ਜਰੂਆ—ਬੁਢੇਪਾ (ਜਰਾ) । ਹਿਤ੍ੰ—ਹਿਤ, ਮੋਹ । ਅਤ੍ੰਤ—ਬਹੁਤ ਹੀ । ਆਥਿਤ੍ਯ—ਪਰਾਹੁਣਾ (ਅਤਿਥਿ) । ਭਵਨ—ਘਰ । ਗਨੰਤ—ਗਿਣਦਾ ਹੈ । ਭੈਯਾਨ—ਭਿਆਨਕ, ਡਰਾਉਣਾ । ਧਰਮੰ—ਧਰਮ ਰਾਜ । ਪਤੰਤਿ—ਡਿੱਗਦਾ ਹੈ । ਕੂਪ—ਖੂਹ (ਕੁਪ) । ਦੁਰਲਭ੍ਯ—ਦੁਰਲੱਭ, ਮੁਸ਼ਕਲ ਨਾਲ ਮਿਲਣ ਵਾਲਾ । ਤਤ—ਉਸ ਦਾ । ਗੋਪਾਲ ਕ੍ਰਿਪਾ—ਪਰਮਾਤਮਾ ਦੀ ਕਿਰਪਾ ।

**ਅਰਥ**:— (ਇਹ) ਸਰੀਰ ਤਾਂ ਨਾਸਵੰਤ ਹੈ, (ਇਸ ਦਾ) ਬਲ ਭੀ ਘਟਦਾ ਰਹਿੰਦਾ ਹੈ । (ਪਰ ਜਿਉਂ ਜਿਉਂ) ਬੁਢੇਪਾ ਵਧਦਾ ਹੈ, ਮਾਇਆ ਦਾ ਮੋਹ ਭੀ (ਵਧਦਾ ਜਾਂਦਾ ਹੈ,) (ਪਦਾਰਥਾਂ ਦੀ) ਆਸਾ ਤੀਬਰ ਹੁੰਦੀ ਜਾਂਦੀ ਹੈ (ਉਂਞ ਜੀਵ ਇਥੇ) ਘਰ ਦੇ ਪਰਾਹੁਣੇ (ਵਾਂਗ) ਹੈ । ਡਰਾਉਣਾ ਧਰਮ ਰਾਜ (ਇਸ ਦੀ ਉਮਰ ਦੇ) ਸਾਹ ਗਿਣਦਾ ਰਹਿੰਦਾ ਹੈ । ਇਹ ਅਮੋਲਕ ਮਨੁੱਖਾ ਸਰੀਰ ਮੋਹ ਦੇ ਖੂਹ ਵਿਚ ਡਿੱਗਾ ਰਹਿੰਦਾ ਹੈ ।

ਹੇ ਨਾਨਕ ! ਇੱਕ ਗੋਬਿੰਦ ਗੋਪਾਲ ਦੀ ਮੇਹਰ ਹੀ (ਬਚਾ ਸਕਦੀ ਹੈ), ਉਸੇ ਦਾ ਆਸਰਾ (ਲੈਣਾ ਚਾਹੀਦਾ ਹੈ) ।੩।

ਭਾਵ—ਅਜਬ ਖੇਡ ਬਣੀ ਪਈ ਹੈ ! ਜਿਉਂ ਜਿਉਂ ਬੁਢੇਪਾ ਵਧਦਾ ਹੈ ਤਿਉਂ ਤਿਉਂ ਮਨੁੱਖ ਦੇ ਅੰਦਰ ਮਾਇਆ ਦਾ ਮੋਹ ਭੀ ਵਧਦਾ ਜਾਂਦਾ ਹੈ । ਮਨੁੱਖ ਮਾਇਆ ਦੇ ਮੋਹ ਦੇ ਖੂਹ ਵਿਚ ਡਿੱਗਾ ਰਹਿੰਦਾ ਹੈ । ਪਰਮਾਤਮਾ ਦੀ ਕਿਰਪਾ ਹੀ ਇਸ ਖੂਹ ਵਿਚੋਂ ਕੱਢਦੀ ਹੈ ।

**ਕਾਚ ਕੋਟੰ, ਰਚੰਤਿ ਤੋਯੰ, ਲੇਪਨੰ ਰਕਤ ਚਰਮਣਹ ॥ ਨਵੰ ਤ ਦੁਆਰੰ, ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥ ਗੋਬਿੰਦ ਨਾਮੰ ਨਹ ਸਿਮਰੰਤਿ, ਅਗਿਆਨੀ ਜਾਨੰਤਿ ਅਸਥਿਰੰ ॥ ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥ ਹਰਿ ਹਰਿ, ਹਰਿ ਹਰਿ ਹਰਿ ਹਰੇ ਜਪੰਤਿ ॥੪॥ (ਪੰਨਾ ੧੩੫੪)**

**ਪਦ ਅਰਥ**:— ਕਾਚ—ਕੱਚਾ । ਕੋਟ—ਕਿਲ੍ਹਾ (ਕੋਟ) । ਰਚੰਤਿ—ਰਚਿਆ ਹੋਇਆ ਹੈ । ਤੋਯੰ—ਪਾਣੀ (ਤੋਯਜ਼) । ਰਕਤ—ਰੱਤ, ਲਹੂ (ਰ#ਤਜ਼ਜ਼) । ਚਰਮਣਹ—ਚੰਮ, ਖੱਲੜੀ ( ਮਲਨੱ) । ਨਵੰ—ਨੌ । ਭੀਤ—ਭਿੱਤ, ਦਰਵਾਜ਼ੇ ਦੇ ਤਖ਼ਤੇ । ਬਾਇ—ਹਵਾ, ਸੁਆਸ । ਅਸਥੰਭਨਹ—ਥੰਮ੍ਹ (ਤੰਭਨ) । ਜਾਨੰਤਿ—ਜਾਣਦੇ ਹਨ (ਜਾਨਤਿ) । ਅਸਥਿਰੰ—ਸਦਾ-ਥਿਰ ਰਹਿਣ ਵਾਲਾ । ਉਧਰੰਤ—ਬਚਾ ਲੈਂਦੇ ਹਨ । ਜਪੰਤਿ—ਜਪਦੇ ਹਨ (ਜੋ) (ਜਪਤਿ) ।

**ਅਰਥ**:— (ਇਹ ਸਰੀਰ) ਕੱਚਾ ਕਿਲ੍ਹਾ ਹੈ, (ਜੋ) ਪਾਣੀ (ਭਾਵ, ਵੀਰਜ) ਦਾ ਬਣਿਆ ਹੋਇਆ ਹੈ, ਅਤੇ ਲਹੂ ਤੇ ਚੰਮ ਨਾਲ ਲਿੰਬਿਆ ਹੋਇਆ ਹੈ । (ਇਸ ਦੇ) ਨੌ ਦਰਵਾਜ਼ੇ (ਗੋਲਕਾਂ) ਹਨ, (ਪਰ ਦਰਵਾਜ਼ਿਆਂ ਦੇ) ਭਿੱਤ ਨਹੀਂ ਹਨ, ਸੁਆਸਾਂ ਦੀ (ਇਸ ਨੂੰ) ਥੰਮ੍ਹੀ (ਦਿੱਤੀ ਹੋਈ) ਹੈ ।

ਮੂਰਖ ਜੀਵ (ਇਸ ਸਰੀਰ ਨੂੰ) ਸਦਾ-ਥਿਰ ਰਹਿਣ ਵਾਲਾ ਜਾਣਦੇ ਹਨ, ਤੇ ਪਰਮਾਤਮਾ ਦਾ ਨਾਮ ਕਦੇ ਯਾਦ ਨਹੀਂ ਕਰਦੇ ।

ਹੇ ਨਾਨਕ ! ਜੋ ਬੰਦੇ ਸਾਧ ਸੰਗਤਿ ਵਿਚ ਆ ਕੇ ਪਰਮਾਤਮਾ ਦਾ ਨਾਮ ਜਪਦੇ ਹਨ, ਉਹ ਇਸ ਦੁਰਲੱਭ ਸਰੀਰ ਨੂੰ (ਨਿੱਤ ਦੀ ਮੌਤ ਦੇ ਮੂੰਹੋਂ) ਬਚਾ ਲੈਂਦੇ ਹਨ ।੪।

ਭਾਵ—ਇਸ ਸਰੀਰ ਦੀ ਕੀਹ ਪਾਂਇਆਂ ? ਪਰ ਆਤਮਾ ਜੀਵਨ ਦੀ ਸੂਝ ਤੋਂ ਸੱਖਣਾ ਮਨੁੱਖ ਇਸ ਨੂੰ ਸਦਾ ਕਾਇਮ ਰਹਿਣ ਵਾਲਾ ਮਿਥ ਬੈਠਦਾ ਹੈ ਤੇ ਪਰਮਾਤਮਾ ਨੂੰ ਭੁਲਾ ਦੇਂਦਾ ਹੈ ।

**ਸੁਭੰ ਤ ਤੁਯੰ ਅਚੁਤ ਗੁਣਗੵੰ ਪੂਰਨੰ ਬਹੁਲੋ ਕ੍ਰਿਪਾਲਾ ॥ ਗੰਭੀਰੰ ਊਚੈ ਸਰਬਗਿ ਅਪਾਰਾ ॥ ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ॥੫॥ (ਪੰਨਾ ੧੩੫੪)**

**ਪਦ ਅਰਥ**:— ਸੁਭੰ—ਸੋਭ ਰਿਹਾ ਹੈਂ । ਤੁਯੰ—ਤੂੰ । ਗੁਣਗੵੰ—ਗੁਣਾਂ ਦਾ ਜਾਣਨ ਵਾਲਾ । ਬਹੁਲੋ—ਬਹੁਤ । ਸਰਬਗਿ—ਸਭ ਦਾ ਜਾਣਨ ਵਾਲਾ (ਵ.ਲ੧ੳ) । ਭ੍ਰਿਤਿਆ—ਸੇਵਕ (ਭ ਯ) । ਭ੍ਰਿਤਿਆ ਪ੍ਰਿਅੰ—ਸੇਵਕਾਂ ਦਾ ਪਿਆਰਾ । ਅਚੁਤ—ਅਬਿਨਾਸ਼ (ਅਯੁਤ) । ਪੂਰਨ —ਵਿਆਪਕ ।

**ਅਰਥ**:— ਹੇ ਅਬਿਨਾਸ਼ੀ ! ਹੇ ਗੁਣਾਂ ਦੇ ਜਾਣਨ ਵਾਲੇ ! ਹੇ ਸਰਬ-ਵਿਆਪਕ ! ਤੂੰ ਬੜਾ ਕ੍ਰਿਪਾਲ ਹੈਂ, ਤੂੰ (ਸਭ ਥਾਂ) ਸੋਭ ਰਿਹਾ ਹੈਂ । ਤੂੰ ਅਥਾਹ ਹੈਂ, ਉੱਚਾ ਹੈਂ, ਸਭ ਦਾ ਜਾਣਨ ਵਾਲਾ ਹੈਂ, ਅਤੇ ਬੇਅੰਤ ਹੈਂ ।

ਤੂੰ ਆਪਣੇ ਸੇਵਕਾਂ ਦਾ ਪਿਆਰਾ ਹੈਂ, ਤੇਰੇ ਚਰਨ (ਉਹਨਾਂ ਲਈ) ਆਸਰਾ ਹਨ ।

ਹੇ ਨਾਨਕ ! (ਆਖ—) ਹੇ ਅਨਾਥਾਂ ਦੇ ਨਾਥ ! ਅਸੀ ਤੇਰੀ ਸਰਨ ਹਾਂ ।੫।

ਭਾਵ—ਪਰਮਾਤਮਾ ਦੇ ਦਰ ਤੇ ਪਏ ਰਿਹਾਂ ਹੀ ਜੀਵਨ ਦੀ ਸਹੀ ਸਮਝ ਪੈਂਦੀ ਹੈ ।

**ਮ੍ਰਿਗੀ ਪੇਖੰਤ ਬਧਿਕ, ਪ੍ਰਹਾਰੇਣ ਲਖੵ ਆਵਧਹ ॥ ਅਹੋ ਜਸੵ ਰਖੇਣ ਗੋਪਾਲਹ, ਨਾਨਕ ਰੋਮ ਨ ਛੇਦ੍ਤੇ ॥੬॥ (ਪੰਨਾ ੧੩੫੪)**

**ਪਦ ਅਰਥ**:— ਮ੍ਰਿਗੀ—ਹਰਨੀ । ਬਧਿਕ—ਸ਼ਿਕਾਰੀ (ਵਧੱ ਟੋ ਕਲਿਲ) । ਪ੍ਰਹਾਰੇਣ—ਪ੍ਰਹਾਰ ਨਾਲ, ਚੋਟ ਨਾਲ । ਲਖੵ—ਨਿਸ਼ਾਨਾ (ਤੱਕ ਕੇ) (ਲ੍ਹਜ਼—ਓਮਿ, ਟਓਰਗਟ) । ਆਵਧਹ—ਸ਼ਸਤ੍ਰ (ਦੀ) (ਆਯੁਧ—ਓ ਾਇਓਪੋਨ) । ਅਹੋ—ਵਾਹ ! ਜਸੵ—ਜਿਸ ਦਾ (ਯਯ) । ਰਖੇਣ—ਰੱਖਿਆ ਵਾਸਤੇ । ਰੋਮ—ਵਾਲ । ਨ ਛੇਦ੍ਤੇ—ਨਹੀਂ ਵਿੰਨ੍ਹਿਆ ਜਾਂਦਾ ।

**ਅਰਥ**:— (ਇਕ) ਹਰਨੀ ਨੂੰ ਵੇਖ ਕੇ (ਇਕ) ਸ਼ਿਕਾਰੀ ਨਿਸ਼ਾਨਾ ਤੱਕ ਕੇ ਸ਼ਸਤ੍ਰਾਂ ਨਾਲ ਚੋਟ ਮਾਰਦਾ ਹੈ । ਪਰ ਵਾਹ ! ਹੇ ਨਾਨਕ ! ਜਿਸ ਦੀ ਰਾਖੀ ਲਈ ਪਰਮਾਤਮਾ ਹੋਵੇ, ਉਸ ਦਾ ਵਲ (ਭੀ) ਵਿੰਗਾ ਨਹੀਂ ਹੁੰਦਾ ।੬।

ਭਾਵ:— ਜਿਸ ਦਾ ਰਾਖਾ ਪਰਮਾਤਮਾ ਆਪ ਬਣੇ, ਉਸ ਦਾ ਕੋਈ ਵਾਲ ਭੀ ਵਿੰਗਾ ਨਹੀਂ ਕਰ ਸਕਦਾ ।

**ਬਹੁ ਜਤਨ ਕਰਤਾ, ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥ ਬਿਖਮ ਥਾਨ ਬਸੰਤ ਊਚਹ, ਨਹ ਸਿਮਰੰਤ ਮਰਣੰ ਕਦਾਂਚਹ ॥ ਹੋਵੰਤਿ ਆਗਿਆ ਭਗਵਾਨ ਪੁਰਖਹ ॥ ਨਾਨਕ ਕੀਟੀ ਸਾਸ ਅਕਰਖਤੇ ॥੭॥ (ਪੰਨਾ ੧੩੫੪)**

**ਪਦ ਅਰਥ**:— ਕਰਤਾ—ਕਰਨ ਵਾਲਾ । ਸੂਰਾ—ਸੂਰਮੇ । ਚਤੁਰ—ਚਾਰ । ਦਿਸਹ—ਪਾਸੇ । ਚਤੁਰ ਦਿਸਹ—ਚੌਹਾਂ ਪਾਸਿਆਂ ਤੋਂ । ਬਿਖਮ—ਔਖਾ । ਬਸੰਤ—ਵੱਸਦਾ । ਮਰਣੰ—ਮੌਤ । ਕਦਾਂਚਹ—ਕਦੇ ਭੀ । ਹੋਵੰਤਿ—ਹੁੰਦੀ ਹੈ । ਕੀਟੀ—ਕੀੜੀ । ਅਕਰਖਤੇ—ਖਿੱਚ ਲੈਂਦੀ ਹੈ ।

**ਅਰਥ**:— (ਜੇਹੜਾ ਮਨੁੱਖ) ਬੜੇ ਜਤਨ ਕਰ ਸਕਦਾ ਹੋਵੇ, ਬੜਾ ਬਲਵਾਨ ਹੋਵੇ, ਚੌਹਾਂ ਪਾਸਿਆਂ ਤੋਂ ਕਈ ਸੂਰਮੇ ਜਿਸ ਦੀ ਸੇਵਾ ਕਰਨ ਵਾਲੇ ਹੋਣ, ਜੋ ਬੜੇ ਔਖੇ ਉੱਚੇ ਥਾਂ ਵੱਸਦਾ ਹੋਵੇ, (ਜਿਥੇ ਉਸ ਨੂੰ) ਮੌਤ ਦਾ ਕਦੇ ਚੇਤਾ ਭੀ ਨਾਹ ਆਵੇ । ਹੇ ਨਾਨਕ ! ਇਕ ਕੀੜੀ ਉਸ ਦੇ ਪ੍ਰਾਣ ਖਿੱਚ ਲੈਂਦੀ ਹੈ ਜਦੋਂ ਭਗਵਾਨ ਅਕਾਲ ਪੁਰਖ ਦਾ ਹੁਕਮ ਹੋਵੇ (ਉਸ ਨੂੰ ਮਾਰਨ ਲਈ) ।੭।

ਭਾਵ—ਧੁਰ ਦਰਗਾਹ ਤੋਂ ਜਿਸ ਦੀ ਚਿੱਠੀ ਪਾਟੀ ਹੋਈ ਆ ਜਾਂਦੀ ਹੈ, ਉਹ ਆਪਣੀ ਰਾਖੀ ਦੇ ਪਿਆ ਬਾਨ੍ਹਣੂ ਬੰਨ੍ਹੇ, ਮਾੜਾ ਜਿਹਾ ਬਹਾਨਾ ਹੀ ਉਸ ਦੀ ਚੋਗ ਸਦਾ ਲਈ ਮੁਕਾ ਦੇਂਦਾ ਹੈ ।

**ਸਬਦੰ ਰਤੰ, ਹਿਤੰ ਮਇਆ, ਕੀਰਤੰ ਕਲੀ ਕਰਮ ਕ੍ਰਿਤੁਆ ॥ ਮਿਟੰਤਿ ਤਤ੍ਰਾਗਤ ਭਰਮ ਮੋਹੰ ॥ ਭਗਵਾਨ ਰਮਣੰ ਸਰਬਤ੍ਰ ਥਾਨ੍ਹਿੰ ॥ ਦ੍ਰਿਸਟ ਤੁਯੰ ਅਮੋਘ ਦਰਸਨੰ, ਬਸੰਤ ਸਾਧ ਰਸਨਾ ॥ ਹਰਿ ਹਰਿ, ਹਰਿ ਹਰੇ ਨਾਨਕ, ਪ੍ਰਿਅੰ ਜਾਪੁ ਜਪਨਾ ॥੮॥ (ਪੰਨਾ ੧੩੫੪)**

**ਪਦ ਅਰਥ**:— ਰਤੰ—ਰਤੀ, ਪ੍ਰੀਤੀ । ਹਿਤੰ—ਪ੍ਰੇਮ । ਮਾਇਆ—ਕਿਰਪਾ, ਤਰਸ, ਜੀਆਂ ਤੇ ਦਇਆ । ਕੀਰਤੰ—ਕੀਰਤੀ, ਸਿਫ਼ਤਿ-ਸਾਲਾਹ । ਕ੍ਰਿਤੁਆ—ਕਰ ਕੇ ( ਵਾ) । ਤਤ੍ਰਾਗਤ—ਤਤ੍ਰ-ਆਗਤ, ਉਥੇ ਆਏ ਹੋਏ । ਰਮਣੰ—ਵਿਆਪਕ । ਅਮੋਘ—ਕਦੇ ਨਿਸਫਲ ਨਾਹ ਜਾਣ ਵਾਲਾ (ਅਮੋਘ—ੂਨਡਓਲਿਨਿਗ) । ਰਸਨਾ—ਜੀਭ । ਕਲੀ—ਕਲਿਜੁਗ ਵਿਚ, (ਭਾਵ, ਇਸ ਜਗਤ ਵਿਚ) । ਤੁਯੰ ਦ੍ਰਿਸਟਿ—ਤੇਰੀ (ਮਿਹਰ ਦੀ) ਨਜ਼ਰ ।

**ਅਰਥ**:— ਗੁਰ-ਸ਼ਬਦ ਵਿਚ ਪ੍ਰੀਤਿ, ਜੀਅ-ਦਇਆ ਨਾਲ ਹਿਤ, ਪਰਮਾਤਮਾ ਦੀ ਸਿਫ਼ਤਿ-ਸਾਲਾਹ—ਇਸ ਜਗਤ ਵਿਚ ਜੋ ਮਨੁੱਖ ਇਹ ਕੰਮ ਕਰਦਾ ਹੈ (ਲਫ਼ਜ਼ੀ, ਇਹ ਕਰਮ ਕਰ ਕੇ), ਉਥੇ ਆਏ ਹੋਏ (ਭਾਵ, ਉਸ ਦੇ) ਭਰਮ ਤੇ ਮੋਹ ਮਿਟ ਜਾਂਦੇ ਹਨ । ਉਸ ਨੂੰ ਭਗਵਾਨ ਹਰ ਥਾਂ ਵਿਆਪਕ ਦਿੱਸਦਾ ਹੈ ।

ਹੇ ਨਾਨਕ ! (ਆਖ—) ਹੇ ਹਰੀ ! (ਸੰਤ ਜਨਾਂ ਨੂੰ) ਤੇਰਾ ਨਾਮ ਜਪਣਾ ਪਿਆਰਾ ਲੱਗਦਾ ਹੈ, ਤੂੰ ਸੰਤਾਂ ਦੀ ਜੀਭ ਉਤੇ ਵੱਸਦਾ ਹੈਂ, ਤੇਰਾ ਦੀਦਾਰ ਤੇਰੀ (ਮਿਹਰ ਦੀ) ਨਜ਼ਰ ਕਦੇ ਨਿਸਫਲ ਨਹੀਂ ਹਨ ।੮।

ਭਾਵ:— ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਪਿਆਰ ਕਰ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ ਉਹਨਾਂ ਨੂੰ ਪਰਮਾਤਮਾ ਹਰ ਥਾਂ ਵੱਸਦਾ ਦਿੱਸਦਾ ਹੈ ।

**ਘਟੰਤ ਰੂਪੰ, ਘਟੰਤ ਦੀਪੰ, ਘਟੰਤ ਰਵਿ ਸਸੀਅਰ ਨਖ੍ਯ੍ਰ ਗਗਨੰ ॥ ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥ ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥ ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥ ਨਾਹ ਘਟੰਤ ਕੇਵਲ ਗੋਪਾਲ ਅਚੁਤ ॥ ਅਸਥਿਰੰ ਨਾਨਕ ਸਾਧ ਜਨ ॥੯॥ (੧੩੫੪)**

**ਪਦ ਅਰਥ**:— ਘਟੰਤ—ਘਟਦੇ ਹਨ, ਨਾਸ ਹੋ ਜਾਂਦੇ ਹਨ । ਦੀਪੰ—ਜਜ਼ੀਰੇ ( ੀਪ) । ਰਵਿ—ਸੂਰਜ (ਰਵਿ) । ਸਸੀਅਰ—ਚੰਦ੍ਰਮਾ (__ਧਰ—ਮੋਨ) । ਨਖ੍ਯ੍ਰ—ਤਾਰੇ (ਨ .*ਾ ਜ਼) । ਗਗਨੰ—ਆਕਾਸ਼ । ਬਸੁਧਾ—ਧਰਤੀ (ਵਸੁਧਾ) । ਗਿਰਿ—ਪਹਾੜ (f ਾਰਿ) । ਤਰ—ਰੁੱਖ (ਤ{) । ਸਿਖੰਡੰ—ਉੱਚੀ ਚੋਟੀ ਵਾਲੇ । ਲਲਨਾ—ਇਸਤ੍ਰੀ (ਲਲਨਾ) । ਕਨਿਕ—ਸੋਨਾ । ਮਾਨਿਕ—ਮੋਤੀ ।

**ਅਰਥ**:— ਰੂਪ ਨਾਸਵੰਤ ਹੈ, (ਸੱਤੇ) ਦੀਪ ਨਾਸਵੰਤ ਹਨ, ਸੂਰਜ ਚੰਦ੍ਰਮਾ ਤਾਰੇ ਆਕਾਸ਼ ਨਾਸਵੰਤ ਹਨ, ਧਰਤੀ ਉਚੇ ਉਚੇ ਪਹਾੜ ਤੇ ਰੁੱਖ ਨਾਸਵੰਤ ਹਨ, ਇਸਤ੍ਰੀ ਪੁਤ੍ਰ, ਭਰਾ ਤੇ ਸਨਬੰਧੀ ਨਾਸਵੰਤ ਹਨ, ਸੋਨਾ ਮੋਤੀ ਮਾਇਆ ਦੇ ਸਾਰੇ ਸਰੂਪ ਨਾਸਵੰਤ ਹਨ ।

ਹੇ ਨਾਨਕ ! ਕੇਵਲ ਅਬਿਨਾਸੀ ਗੋਪਾਲ ਪ੍ਰਭੂ ਨਾਸਵੰਤ ਨਹੀਂ ਹੈ, ਅਤੇ ਉਸ ਦੀ ਸਾਧ ਸੰਗਤਿ ਭੀ ਸਦਾ-ਥਿਰ ਹੈ ।੯।

ਭਾਵ:— ਇਹ ਸਾਰਾ ਦਿੱਸਦਾ ਜਗਤ ਨਾਸਵੰਤ ਹੈ । ਸਿਰਫ਼ ਸਿਰਜਣਹਾਰ ਪਰਮਾਤਮਾ ਅਬਿਨਾਸੀ ਹੈ । ਉਸ ਦਾ ਸਿਮਰਨ ਕਰਨ ਵਾਲੇ ਬੰਦਿਆਂ ਦਾ ਜੀਵਨ ਅਟੱਲ ਰਹਿੰਦਾ ਹੈ ।

**ਨਹ ਬਿਲੰਬ ਧਰਮੰ, ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥ ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ ॥ ਨਾਨਕ ਜਿਹ ਸੁਪ੍ਰਸੰਨ ਮਾਧਵਹ ॥੧੦॥ (ਪੰਨਾ ੧੩੫੪)**

**ਪਦ ਅਰਥ**:— ਬਿਲੰਬ—ਦੇਰ, ਢਿੱਲ (ਵਿਲੰਬ) । ਦ੍ਰਿੜੰਤ—ਦ੍ਰਿੜ ਕਰਨਾ, ਮਨ ਵਿਚ ਟਿਕਾਣਾ, ਜਪਣਾ । ਤਜੰਤ—ਤਿਆਗਣਾ । ਕਿਲਬਿਖ—ਪਾਪ (ਕਿ੍ ਵ ਜ਼ਾ) । ਲਖ੍ਹਿਣ—ਲੱਖਣ (ਲ੍ਹਣ) । ਜਿਹ—ਜਿਸ ਉਤੇ । ਮਾਧਵਹ—ਮਾਇਆ ਦਾ ਧਵ, ਮਾਇਆ ਦਾ ਪਤੀ, ਪਰਮਾਤਮਾ (ਮਾਧਵ) ।

**ਅਰਥ**:— ਧਰਮ ਕਮਾਣ ਵਲੋਂ ਢਿੱਲ ਨਾਹ ਕਰਨੀ, ਪਾਪਾਂ ਵਲੋਂ ਢਿੱਲ ਕਰਨੀ, ਨਾਮ (ਹਿਰਦੇ ਵਿਚ) ਦ੍ਰਿੜ ਕਰਨਾ ਅਤੇ ਲੋਭ ਤਿਆਗਣਾ, ਸੰਤਾਂ ਦੀ ਸਰਨ ਜਾ ਕੇ ਪਾਪਾਂ ਦਾ ਨਾਸ ਕਰਨਾ—ਹੇ ਨਾਨਕ ! ਧਰਮ ਦੇ ਇਹ ਲੱਛਣ ਉਸ ਮਨੁੱਖ ਨੂੰ ਪ੍ਰਾਪਤ ਹੁੰਦੇ ਹਨ ਜਿਸ ਉਤੇ ਪਰਮਾਤਮਾ ਮੇਹਰ ਕਰਦਾ ਹੈ ।੧੦।

ਭਾਵ:— ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਉਸ ਦਾ ਨਾਮ ਸਿਮਰਦਾ ਹੈ । ਨਾਮ ਦੀ ਬਰਕਤਿ ਨਾਲ ਉਸ ਦਾ ਜੀਵਨ ਐਸਾ ਬਣ ਜਾਂਦਾ ਹੈ ਜਿ ਉਹ ਵਿਕਾਰਾਂ ਵਲੋਂ ਸਦਾ ਸੰਕੋਚ ਕਰਦਾ ਹੈ, ਪਰ ਨੇਕੀ-ਭਲਾਈ ਕਰਨ ਵਿਚ ਰਤਾ ਢਿੱਲ ਨਹੀਂ ਕਰਦਾ ।

**ਮਿਰਤ ਮੋਹੰ ਅਲਪ ਬੁਧੰ, ਰਚੰਤਿ ਬਨਿਤਾ ਬਿਨੋਦ ਸਾਹੰ ॥ ਜੌਬਨ ਬਹਿਕ੍ਰਮ ਕਨਿਕ ਕੁੰਡਲਹ ॥ ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ ॥ ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨਏ ਨਮਹ ॥੧੧॥ (ਪੰਨਾ ੧੩੫੪)**

**ਪਦ ਅਰਥ**:— ਮਿਰਤ—ਨਾਸਵੰਤ ਪਦਾਰਥ । ਅਲਪ—ਥੋੜੀ (ਅ ਪ) । ਅਲਪ ਬੁਧੰ—ਹੋਛੀ ਮੱਤ ਵਾਲਾ ਮਨੁੱਖ । ਰਚੰਤਿ—ਰਚਿਆ ਰਹਿੰਦਾ ਹੈ, ਮਸਤ ਰਹਿੰਦਾ ਹੈ । ਸਾਹ—ਉਤਸ਼ਾਹ, ਚਾਉ । ਜੌਬਨ—ਜੁਆਨੀ (ਯੌਵਨਜ਼) । ਬਹਿਕ੍ਰਮ—ਬਲ (ਬਹਿ ੍ਮ) । ਬਚਿਤ੍ਰ—ਕਿਸਮ ਕਿਸਮ ਦੇ । ਬਸਤ੍ਰਾ—ਕਪੜੇ । ਇਤ੍ਯੰਤ—ਇਸ ਤਰ੍ਹਾਂ । ਬ੍ਯਾਪਿਤੰ—ਪ੍ਰਭਾਵ ਪਾਂਦੀ ਹੈ । ਭੋ—ਹੇ ! ਭਗਵਾਨਏ—ਭਗਵਾਨ ਨੂੰ । ਨਮਹ—ਨਮਸਕਾਰ । ਬਿਨੋਦ—ਕਲੋਲ (ਵਿਨੋਦ—ਉਮੁਸਏਮਏਨਟ) ।

**ਅਰਥ**:— ਹੋਛੀ ਮੱਤ ਵਾਲਾ ਮਨੁੱਖ ਨਾਸਵੰਤ ਪਦਾਰਥਾਂ ਦੇ ਮੋਹ ਵਿਚ ਲੀਨ ਰਹਿੰਦਾ ਹੈ, ਇਸਤ੍ਰੀ ਦੇ ਕਲੋਲ ਤੇ ਚਾਵਾਂ ਵਿਚ ਮਸਤ ਰਹਿੰਦਾ ਹੈ । ਜੁਆਨੀ, ਤਾਕਤ, ਸੋਨੇ ਦੇ ਕੁੰਡਲ (ਆਦਿਕ), ਰੰਗਾ-ਰੰਗ ਦੇ ਮਹਲ-ਮਾੜੀਆਂ, ਸੋਹਣੇ ਬਸਤ੍ਰ—ਇਹਨਾਂ ਤਰੀਕਿਆਂ ਨਾਲ ਉਸ ਨੂੰ ਮਾਇਆ ਵਿਆਪਦੀ ਹੈ (ਆਪਣਾ ਪ੍ਰਭਾਵ ਪਾਂਦੀ ਹੈ) ।

ਹੇ ਨਾਨਕ ! (ਆਖ—) ਹੇ ਅਬਿਨਾਸ਼ੀ ! ਹੇ ਸੰਤਾਂ ਦੇ ਸਹਾਰੇ ! ਹੇ ਭਗਵਾਨ ! ਤੈਨੂੰ ਸਾਡੀ ਨਮਸਕਾਰ ਹੈ (ਤੂੰ ਹੀ ਮਾਇਆ ਦੇ ਪ੍ਰਭਾਵ ਤੋਂ ਬਚਾਣ ਵਾਲਾ ਹੈਂ) ।੧੧।

ਭਾਵ:— ਮਾਇਆ ਕਈ ਰੰਗਾਂ ਰੂਪਾਂ ਵਿਚ ਮਨੁੱਖ ਉਤੇ ਆਪਣਾ ਪ੍ਰਭਾਵ ਪਾਂਦੀ ਹੈ । ਜਿਹੜਾ ਮਨੁੱਖ ਪਰਮਾਤਮਾ ਦੀ ਸਰਨ ਆਉਂਦਾ ਹੈ ਉਸ ਉਤੇ ਮਾਇਆ ਦਾ ਜ਼ੋਰ ਨਹੀਂ ਪੈ ਸਕਦਾ ।

**ਜਨਮੰ ਤ ਮਰਣੰ, ਹਰਖੰ ਤ ਸੋਗੰ, ਭੋਗੰ ਤ ਰੋਗੰ ॥ ਊਚੰ ਤ ਨੀਚੰ, ਨਾਨ੍ਹਾ ਸੁ ਮੂਚੰ ॥ ਰਾਜੰ ਤ ਮਾਨੰ, ਅਭਿਮਾਨੰ ਤ ਹੀਨੰ ॥ ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥ ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ, ਨਾਨਕ ਭਗਵੰਤ ਭਜਨਾਸਨੰ ॥੧੨॥ (ਪੰਨਾ ੧੩੫੪-੧੩੫੫)**

**ਪਦ ਅਰਥ**:— ਹਰਖ—ਖ਼ੁਸ਼ੀ, ਆਨੰਦ (ਹ—ਲ਼) । ਸੋਗ—ਚਿੰਤਾ (_ੇਕ) । ਨਾਨ੍ਹਾ—ਨਿੱਕਾ । ਮੂਚ—ਵੱਡਾ । ਹੀਨ—ਹੀਨਤਾ, ਨਿਰਾਦਰੀ । ਮਾਰਗ—ਰਸਤਾ (ਮਾ ਾ਼ਲ਼) । ਪ੍ਰਵਿਰਤਿ ਮਾਰਗ—ਦੁਨੀਆ ਵਿਚ ਪਰਵਿਰਤ ਹੋਣ ਦਾ ਰਸਤਾ । ਭਜਨਾਸਨ—ਭਜਨ-ਅਸਨ, ਭਜਨ ਦਾ ਭੋਜਨ (ਅਸਨ—ਭੋਜਨ) (ਅ_ੱ—ਟੋ ਇਓਟ) । ਤ—ਤੇ, ਭੀ । ਅਸਥਿਰ—ਸਦਾ ਕਾਇਮ ਰਹਿਣ ਵਾਲਾ ।

**ਅਰਥ**:— (ਜਿਥੇ) ਜਨਮ ਹੈ (ਉਥੇ) ਮੌਤ ਭੀ ਹੈ, ਖ਼ੁਸ਼ੀ ਹੈ ਤਾਂ ਗ਼ਮੀ ਭੀ ਹੈ, (ਮਾਇਕ ਪਦਾਰਥਾਂ ਦੇ) ਭੋਗ ਹਨ ਤਾਂ (ਉਹਨਾਂ ਤੋਂ ਉਪਜਦੇ) ਰੋਗ ਭੀ ਹਨ । ਜਿਥੇ ਉੱਚਾ-ਪਨ ਹੈ, ਉਥੇ ਨੀਵਾਂ-ਪਨ ਭੀ ਆ ਜਾਂਦਾ ਹੈ, ਜਿਥੇ ਗ਼ਰੀਬੀ ਹੈ, ਉਥੇ ਵਡੱਪਣ ਭੀ ਆ ਸਕਦਾ ਹੈ । ਜਿਥੇ ਰਾਜ ਹੈ, ਉਥੇ ਅਹੰਕਾਰ ਭੀ ਹੈ, ਜਿਥੇ ਅਹੰਕਾਰ ਹੈ, ਉਥੇ ਨਿਰਾਦਰੀ ਭੀ ਹੈ ।

ਸੋ ਦੁਨੀਆ ਦੇ ਰਸਤੇ ਵਿਚ ਹਰੇਕ ਚੀਜ਼ ਦਾ ਅੰਤ (ਭੀ) ਹੈ । ਸਦਾ-ਥਿਰ ਰਹਿਣ ਵਾਲੀ ਪਰਮਾਤਮਾ ਦੀ ਭਗਤੀ ਹੀ ਹੈ ਜੋ ਸਾਧ ਸੰਗਤਿ (ਦੇ ਆਸਰੇ ਕੀਤੀ ਜਾ ਸਕਦੀ ਹੈ) । (ਇਸ ਵਾਸਤੇ) ਹੇ ਨਾਨਕ ! ਭਗਵਾਨ ਦੇ ਭਜਨ ਦਾ ਭੋਜਨ (ਆਪਣੀ ਜਿੰਦ ਨੂੰ ਦੇਹ) ।੧੨।

ਭਾਵ:— ਜਗਤ ਵਿਚ ਦਿੱਸਦੀ ਹਰੇਕ ਸ਼ੈ ਦਾ ਅੰਤ ਭੀ ਹੈ । ਸਿਰਫ਼ ਪਰਮਾਤਮਾ ਦਾ ਨਾਮ ਹੀ ਮਨੁੱਖ ਦੇ ਨਾਲ ਨਿਭ ਸਕਦਾ ਹੈ, ਤੇ ਇਹ ਨਾਮ ਮਿਲਦਾ ਹੈ ਸਾਧ ਸੰਗਤਿ ਵਿਚੋਂ ।

**ਕਿਰਪੰਤ ਹਰੀਅੰ, ਮਤਿ ਤਤੁ ਗਿਆਨੰ ॥ ਬਿਗਸੀਧ੍ਹਿ ਬੁਧਾ, ਕੁਸਲ ਥਾਨੰ ॥ ਬਸ੍ਯ੍ਯਿੰਤ ਰਿਖਿਅੰ ਤਿਆਗਿ ਮਾਨੰ ॥ ਸੀਤਲੰ ਤ ਰਿਦਯੰ, ਦ੍ਰਿੜੁ ਸੰਤ ਗਿਆਨੰ ॥ ਰਹੰਤ ਜਨਮੰ, ਹਰਿ ਦਰਸ ਲੀਣਾ ॥ ਬਾਜੰਤ ਨਾਨਕ ਸਬਦ ਬੀਣਾਂ ॥੧੩॥ (ਪੰਨਾ ੧੩੫੫)**

**ਪਦ ਅਰਥ**:— ਕਿਰਪੰ—ਕਿਰਪਾ ( ਪਾ) । ਹਰੀਅੰ—ਹਰੀ, ਪਰਮਾਤਮਾ (ਹਰਿ) । ਬਿਗਸੀਧ੍ਹਿ—ਖਿੜੇ ਰਹਿੰਦੇ ਹਨ । ਬੁਧਾ—ਗਿਆਨਵਾਨ ਲੋਕ (ਬੁਧ) । ਬਸ੍ਯ੍ਯਿੰ—ਵੱਸ ਵਿਚ । ਰਿਖਿਅੰ—ਇੰਦ੍ਰੇ ( ੀ—ਕਜ਼) । ਦ੍ਰਿੜੁ—ਪੱਕਾ ਕਰ । ਗਿਆਨ—ਆਤਮਕ ਜੀਵਨ ਦੀ ਸੂਝ । ਸੰਤ—ਸ਼ਾਂਤੀ ਦੇਣ ਵਾਲੀ । ਰਹੰਤ—ਰਹਿ ਜਾਂਦਾ ਹੈ, ਮੁੱਕ ਜਾਂਦਾ ਹੈ । ਲੀਨ—ਮਸਤ । ਬਾਜੰਤ—ਵੱਜਦਾ ਹੈ । ਬੀਣਾਂ—ਵਾਜਾ । ਤਤੁ ਗਿਆਨ—ਅਸਲੀਅਤ ਦੀ ਸਮਝ, ਸਹੀ ਆਤਮਕ ਜੀਵਨ ਦੀ ਸੂਝ । ਕੁਸਲ—ਸੁਖ, ਆਨੰਦ । ਤਿਆਗਿ—ਤਿਆਗ ਕੇ ।

**ਅਰਥ**:— ਜਿਥੇ ਪਰਮਾਤਮਾ ਦੀ ਕਿਰਪਾ ਹੋਵੇ ਉਥੇ ਮਨੁੱਖ ਦੀ ਅਕਲ ਨੂੰ ਸਹੀ ਜੀਵਨ ਦੀ ਸੂਝ ਆ ਜਾਂਦੀ ਹੈ, (ਅਜੇਹੀ ਬੁੱਧੀ) ਸੁਖ ਦਾ ਟਿਕਾਣਾ ਬਣ ਜਾਂਦੀ ਹੈ, (ਅਜੇਹੀ ਬੁੱਧੀ ਵਾਲੇ) ਗਿਆਨਵਾਨ ਲੋਕ ਸਦਾ ਖਿੜੇ ਰਹਿੰਦੇ ਹਨ । ਮਾਣ ਤਿਆਗਣ ਕਰ ਕੇ ਉਹਨਾਂ ਦੇ ਇੰਦ੍ਰੇ ਵੱਸ ਵਿਚ ਰਹਿੰਦੇ ਹਨ, ਉਹਨਾਂ ਦਾ ਹਿਰਦਾ (ਸਦਾ) ਸੀਤਲ ਰਹਿੰਦਾ ਹੈ, ਇਹ ਸ਼ਾਂਤੀ ਵਾਲਾ ਗਿਆਨ ਉਹਨਾਂ ਦੇ ਅੰਦਰ ਪੱਕਾ ਰਹਿੰਦਾ ਹੈ ।

ਹੇ ਨਾਨਕ ! ਪਰਮਾਤਮਾ ਦੇ ਦੀਦਾਰ ਵਿਚ ਮਸਤ ਅਜੇਹੇ ਬੰਦਿਆਂ ਦਾ ਜਨਮ (-ਮਰਨ) ਮੁੱਕ ਜਾਂਦਾ ਹੈ, ਉਹਨਾਂ ਦੇ ਅੰਦਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦੇ ਵਾਜੇ (ਸਦਾ) ਵੱਜਦੇ ਹਨ ।੧੩।

ਭਾਵ:— ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਸ ਨੂੰ ਸਹੀ ਜੀਵਨ ਦੀ ਸੂਝ ਆ ਜਾਂਦੀ ਹੈ, ਉਸ ਦਾ ਮਨ ਕਾਬੂ ਵਿਚ ਰਹਿੰਦਾ ਹੈ, ਤੇ ਉਹ ਸਦਾ ਪਰਮਾਤਮਾ ਦੇ ਦੀਦਾਰ ਵਿਚ ਮਸਤ ਰਹਿੰਦਾ ਹੈ ।

**ਕਹੰਤ ਬੇਦਾ, ਗੁਣੰਤ ਗੁਨੀਆ, ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥ ਦ੍ਰਿੜੰਤ ਸੁ ਬਿਦਿਆ ਹਰਿ ਹਰਿ ਕ੍ਰਿਪਾਲਾ ॥ ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ ॥੧੪॥ (ਪੰਨਾ ੧੩੫੫)**

**ਪਦ ਅਰਥ**:— ਕਹੰਤ—ਕਹਿੰਦੇ ਹਨ । ਗੁਣੰਤ—ਵਿਚਾਰਦੇ ਹਨ । ਬਾਲਾ—ਬਾਲਕ, ਵਿਦਿਆਰਥੀ । ਬਹੁ ਬਿਧਿ—ਕਈ ਤਰੀਕਿਆਂ ਨਾਲ । ਬਹੁ ਪ੍ਰਕਾਰਾ—ਕਈ ਕਿਸਮਾਂ ਦੇ । ਸੁ ਬਿਦਿਆ—ਸ੍ਰੇਸ਼ਟ ਵਿਦਿਆ । ਜਾਚੰਤ—ਮੰਗਦੇ ਹਨ (ਯਾਚਾਂਤ) । ਦੈਨਹਾਰ—ਦੇਣ ਵਾਲਾ । ਗੁਨੀਆ—ਵਿਚਾਰਵਾਨ ਮਨੁੱਖ ।

**ਅਰਥ**:— ਜੋ ਕੁਝ ਵੇਦ ਆਖਦੇ ਹਨ, ਉਸ ਨੂੰ ਵਿਦਵਾਨ ਮਨੁੱਖ ਕਈ ਢੰਗਾਂ ਤਰੀਕਿਆਂ ਨਾਲ ਵਿਚਾਰਦੇ ਹਨ, ਤੇ (ਉਹਨਾਂ ਦੇ) ਵਿਦਿਆਰਥੀ ਸੁਣਦੇ ਹਨ ।

ਪਰ ਜਿਨ੍ਹਾਂ ਉਤੇ ਪਰਮਾਤਮਾ ਦੀ ਕਿਰਪਾ ਹੋਵੇ, ਉਹ (ਪਰਮਾਤਮਾ ਦੇ ਸਿਮਰਨ ਦੀ) ਸ੍ਰੇਸ਼ਟ ਵਿਦਿਆ ਨੂੰ (ਆਪਣੇ ਹਿਰਦੇ ਵਿਚ) ਦ੍ਰਿੜ ਕਰਦੇ ਹਨ । ਹੇ ਨਾਨਕ ! ਉਹ ਵਡਭਾਗੀ ਮਨੁੱਖ ਦੇਵਣਹਾਰ ਗੁਰੂ ਪਰਮਾਤਮਾ ਤੋਂ (ਸਦਾ) ਨਾਮਿ ਦੀ ਦਾਤਿ ਹੀ ਮੰਗਦੇ ਹਨ ।੧੪।

ਭਾਵ:— ਸਭ ਤੋਂ ਸ੍ਰੇਸ਼ਟ ਵਿੱਦਿਆ ਹੈ ਪਰਮਾਤਮਾ ਦੀ ਯਾਦ । ਜਿਨ੍ਹਾਂ ਮਨੁੱਖਾਂ ਉਤੇ ਪਰਮਾਤਮਾ ਦੀ ਕਿਰਪਾ ਹੁੰਦੀ ਹੈ, ਉਹ ਉਸ ਪਾਸੋਂ ਸਦਾ ਨਾਮ ਸਿਮਰਨ ਦੀ ਦਾਤਿ ਮੰਗਦੇ ਰਹਿੰਦੇ ਹਨ ।

**ਨਹ ਚਿੰਤਾ ਮਾਤ ਪਿਤ ਭ੍ਰਾਤਹ, ਨਹ ਚਿੰਤਾ ਕਛੁ ਲੋਕਕਹ ॥ ਨਹ ਚਿੰਤਾ ਬਨਿਤਾ ਸੁਤ ਮੀਤਹ, ਪ੍ਰਵਿਰਤਿ ਮਾਇਆ ਸਨਬੰਧਨਹ ॥ ਦਇਆਲ ਏਕ ਭਗਵਾਨ ਪੁਰਖਹ, ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥**

**ਪਦ ਅਰਥ**:— ਲੋਕਕਹ—ਲੋਕਾਂ ਦਾ । ਮੀਤਹ—ਮਿਤ੍ਰਾਂ ਦਾ । ਪ੍ਰਤਿਪਾਲਕਹ—ਪਾਲਣ ਵਾਲਾ । ਪਿਤ—ਪਿਤਾ । ਭ੍ਰਾਤਹ—ਭਰਾਵਾਂ ਦੀ । ਚਿੰਤਾ—(ਪਾਲਣ ਦਾ) ਫ਼ਿਕਰ । ਬਨਿਤਾ—ਇਸਤ੍ਰੀ (ਵਨਿਤਾ) । ਸੁਤ—ਪੁੱਤਰ (ਸੁਤ) ।

**ਅਰਥ**:— ਮਾਂ ਪਿਉ ਭਰਾ ਇਸਤ੍ਰੀ ਪੁੱਤਰ ਮਿੱਤਰ ਅਤੇ ਹੋਰ ਲੋਕ ਜੋ ਮਾਇਆ ਵਿਚ ਪਰਵਿਰਤ ਹੋਣ ਕਰਕੇ (ਸਾਡੇ) ਸਨਬੰਧੀ ਹਨ, ਇਹਨਾਂ ਵਾਸਤੇ ਕਿਸੇ ਤਰ੍ਹਾਂ ਦੀ ਚਿੰਤਾ ਵਿਅਰਥ ਹੈ ।

ਹੇ ਨਾਨਕ ! ਸਾਰੇ ਜੀਵਾਂ ਦਾ ਪਾਲਣ ਵਾਲਾ ਦਇਆ ਦਾ ਸਮੁੰਦਰ ਇਕ ਭਗਵਾਨ ਅਕਾਲ ਪੁਰਖ ਹੀ ਹੈ ।੧੫।

ਭਾਵ:— ਪਰਮਾਤਮਾ ਦਾ ਨਾਮ ਸਿਮਰਨ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਇਹ ਨਿਸ਼ਚਾ ਬਣ ਜਾਂਦਾ ਹੈ ਕਿ ਦਇਆ ਦਾ ਸਮੁੰਦਰ ਇਕ ਪਰਮਾਤਮਾ ਹੀ ਸਭ ਦੀ ਪਾਲਣਾ ਕਰਨ ਵਾਲਾ ਹੈ ।

**ਅਨਿਤ੍ ਵਿਤੰ, ਅਨਿਤ੍ ਚਿਤੰ, ਅਨਿਤ੍ ਆਸਾ ਬਹੁ ਬਿਧਿ ਪ੍ਰਕਾਰੰ ॥ ਅਨਿਤ੍ ਹੇਤੰ ਅਹੰ . . . . . ਬੰਧੰ, ਭਰਮ ਮਾਇਆ ਮਲਨੰ ਬਿਕਾਰੰ ॥ ਫਿਰੰਤ ਜੋਨਿ ਅਨੇਕ, ਜਠਰਾਗਨਿ ਨਹ ਸਿਮਰੰਤ ਮਲੀਣ ਬੁਧੰ ॥ ਹੇ ਗੋਬਿੰਦ ਕਰਤ ਮਇਆ ਨਾਨਕ, ਪਤਿਤ ਉਧਾਰਣ ਸਾਧ ਸੰਗਮਹ ॥੧੬॥ (੧੩੫੫)**

**ਪਦ ਅਰਥ**:— ਅਨਿਤ੍—ਅ-ਨਿਤ, ਨਿੱਤ ਨਾਹ ਰਹਿਣ ਵਾਲਾ, ਵਿਅਰਥ । ਵਿਤੰ—ਧਨ (ਵਿ ਤਜ਼, ਵਿੱਤ) । ਹੇਤੰ—ਮੋਹ । ਅਹੰ ਬੰਧੰ—ਅਹੰ ਦਾ ਬੱਧਾ, ਹਉਂ ਦਾ ਬੱਧਾ ਹੋਇਆ । ਮਲਨ—ਮੈਲੇ । ਬਿਕਾਰੰ—ਮੰਦੇ ਕਰਮ, ਪਾਪ । ਜਠਰਾਗਨਿ—ਜਠਰ ਦੀ ਅਗਨਿ, ਪੇਟ ਦੀ ਅੱਗ । ਮਲੀਣ ਬੁਧੰ—ਮੈਲੀ ਮਤਿ ਵਾਲਾ । ਚਿਤੰ—ਚਿੰਤਨ, ਸੋਚਣਾ । ਪਤਿਤ—ਵੱਡੇ ਵਿਕਰਮੀ (ਪਤਿਤ), (ਵਿਕਾਰਾਂ ਵਿਚ) ਡਿੱਗੇ ਹੋਏ (ਪਤੱ—ਟੋ ਡਓਲਲ) । ਕਰਤ—ਕਰ । ਮਇਆ—ਮੇਹਰ (ਮਯਸ—ਖ਼ੁਸ਼ੀ, ਪ੍ਰਸੰਨਤਾ) ।

**ਅਰਥ**:— ਧਨ ਨਿੱਤ ਰਹਿਣ ਵਾਲਾ ਨਹੀਂ ਹੈ, (ਇਸ ਵਾਸਤੇ ਧਨ ਦੀਆਂ) ਸੋਚਾਂ ਵਿਅਰਥ (ਉੱਦਮ) ਹੈ, ਅਤੇ ਧਨ ਦੀਆਂ ਕਈ ਕਿਸਮ ਦੀਆਂ ਆਸਾਂ (ਬਣਾਣੀਆਂ ਭੀ) ਵਿਅਰਥ ਹੈ ।

ਨਿੱਤ ਨਾਹ ਰਹਿਣ ਵਾਲੇ ਪਦਾਰਥਾਂ ਦੇ ਮੋਹ ਦੇ ਕਾਰਨ ਹਉਮੈ ਦਾ ਬੱਧਾ ਜੀਵ ਮਾਇਆ ਦੀ ਖ਼ਾਤਰ ਭਟਕਦਾ ਹੈ, ਤੇ, ਮੈਲੇ ਮੰਦੇ ਕਰਮ ਕਰਦਾ ਹੈ । ਮੈਲੀ ਮਤਿ ਵਾਲਾ ਬੰਦਾ ਅਨੇਕਾਂ ਜੂਨਾਂ ਵਿਚ ਭੌਂਦਾ ਹੈ ਅਤੇ (ਮਾਂ ਦੇ) ਪੇਟ ਦੀ ਅੱਗ ਨੂੰ ਚੇਤੇ ਨਹੀਂ ਰੱਖਦਾ (ਜੋ ਜੂਨ ਵਿਚ ਪਿਆਂ ਸਹਾਰਨੀ ਪੈਂਦੀ ਹੈ) ।

ਹੇ ਨਾਨਕ ! (ਬੇਨਤੀ ਕਰ—) ਹੇ ਗੋਬਿੰਦ ! ਮੇਹਰ ਕਰ, ਤੇ ਜੀਵ ਨੂੰ ਸਾਧ ਸੰਗਤਿ ਬਖ਼ਸ਼ ਜਿਥੇ ਵਡੇ ਵਿਕਰਮੀ ਵੀ ਬਚ ਨਿਕਲਦੇ ਹਨ ।੧੬।

ਭਾਵ:— ਪਰਮਾਤਮਾ ਦੀ ਮਿਹਰ ਨਾਲ ਜਿਸ ਮਨੁੱਖ ਨੂੰ ਸਾਧ ਸੰਗਤਿ ਪ੍ਰਾਪਤ ਹੁੰਦੀ ਹੈ, ਉਹ ਮਾਇਆ ਦੀ ਖ਼ਾਤਰ ਭਟਕਣੋਂ ਬਚ ਜਾਂਦਾ ਹੈ ਉਹ ਵਿਕਾਰਾਂ ਵਿਚ ਫਸਣੋਂ ਬਚ ਜਾਂਦਾ ਹੈ ।

**ਗਿਰੰਤ ਗਿਰਿ ਪਤਿਤ ਪਾਤਾਲੰ, ਜਲੰਤ ਦੇਦੀਪ੍ ਬੈਸ੍ਵਾਂਤਰਹ ॥ ਬਹੰਤਿ ਅਗਾਹ ਤੋਯੰ ਤਰੰਗੰ, ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥ ਅਨਿਕ ਸਾਧਨੰ ਨ ਸਿਧ੍ਤੇ ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥੧੭॥ (ਪੰਨਾ ੧੩੫੫)**

**ਪਦ ਅਰਥ**:— ਗਿਰੰਤ—ਡਿੱਗ ਕੇ । ਦੇਦੀਪ੍—ਬਲਦੀ, ਭੜਕਦੀ । ਬੈਸ੍ਵਾਂਤਰਹ—ਅੱਗ (ਵੈ ਵਾਨਰ) । ਅਗਾਹ—ਡੂੰਘੇ । ਤੋਯੰ—(ਤੋਯਜ਼) ਪਾਣੀ । ਤਰੰਗੰ—ਲਹਿਰਾਂ (ਤਰਜ਼ ਾ—ਓ ਾਓਵਏ) । ਗ੍ਰਹ—ਘਰ ( ਾ ਹ) । ਗ੍ਰਹ ਚਿੰਤਾ—ਮਾਇਆ ਦਾ ਮੋਹ । ਦੁਖੰਤ—ਦੁਖੀ ਕਰਨ ਵਾਲੀ । ਨ ਸਿਧ੍ਤੇ—ਸਫਲ ਨਹੀਂ ਹੁੰਦਾ । ਸ੍ਵਜਨਹ—ਭਲੇ ਬੰਦੇ । ਗਿਰਿ—ਪਹਾੜ (ਿਰਿ) । ਅਸਥੰਭੰ —( ਤਭ) ਥੰਮ੍ਹ, ਸਹਾਰਾ, ਆਸਰਾ ।

**ਅਰਥ**:— ਪਹਾੜ ਤੋਂ ਡਿੱਗ ਕੇ ਪਾਤਾਲ ਵਿਚ ਜਾ ਪੈਣਾ, ਭੜਕਦੀ ਅੱਗ ਵਿਚ ਸੜਨਾ, ਡੂੰਘੇ ਪਾਣੀਆਂ ਦਿਆਂ ਠਿੱਲਾਂ ਵਿਚ ਰੁੜ੍ਹ ਜਾਣਾ—ਅਜੇਹੇ ਅਨੇਕਾਂ (ਕਠਨ) ਸਾਧਨ, ਘਰ ਦੀ ਚਿੰਤਾ (ਮਾਇਆ ਦੇ ਮੋਹ) ਅਤੇ ਜਨਮ ਮਰਨ ਦੇ ਦੁੱਖਾਂ ਤੋਂ (ਬਚਣ ਲਈ) ਸਫਲ ਨਹੀਂ ਹੁੰਦੇ ।

ਹੇ ਨਾਨਕ ! ਸਦਾ ਲਈ ਜੀਵ ਦਾ ਆਸਰਾ ਗੁਰ-ਸ਼ਬਦ ਹੀ ਹੈ ਜੋ ਸਾਧ ਸੰਗਤਿ ਵਿਚ ਮਿਲਦਾ ਹੈ ।੧੭।

ਭਾਵ:— ਕੋਈ ਵੱਡੇ ਤੋਂ ਵੱਡੇ ਕਠਨ ਤਪ ਭੀ ਮਨੁੱਖ ਨੂੰ ਮਾਇਆ ਦੇ ਮੋਹ ਤੋਂ ਬਚਾ ਨਹੀਂ ਸਕਦੇ । ਜਿੰਦ ਦਾ ਆਸਰਾ ਸਿਰਫ਼ ਗੁਰ-ਸ਼ਬਦ ਹੀ ਹੋ ਸਕਦਾ ਹੈ ਜੋ ਸਾਧ ਸੰਗਤਿ ਵਿਚੋਂ ਮਿਲਦਾ ਹੈ ।

**ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥ ਮਿਟੰਤ ਸਗਲ, ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥ (ਪੰਨਾ ੧੩੫੫)**

**ਪਦ ਅਰਥ**:— ਹਤੵੰ—ਹੱਤਿਆ, ਖ਼ੂਨ, ਕਤਲ । ਦਾਰਿਦ੍ਰੰ—ਆਲਸ, ਗਰੀਬੀ (ਦਾਰਿਦ ਜ਼) । ਬਿਖੵਾਦੰ—ਬਿਖਾਦ, ਝਗੜੇ, ਪੁਆੜੇ (ਵਿ—ਾਦ:) । ਸਗਲ—ਸਾਰੇ (ਸਕਲ) । ਪਾਵਕ—ਅੱਗ (ਪਾਵਕ:) । ਕਾਸਟ—ਲੱਕੜੀ (ਕਾ ਠ—ਅ ਪਇਚਏ`ਡ ੋਦ) । ਭਸਮ—ਸੁਆਹ (ਭ੍ਰਮਨੱ—ਓਸਹਏਸ) । ਘੋਰ—ਭਿਆਨਕ (ਘੋਰ—ਓਭੁਲ) । ਕਰੋਤਿ—(ਕਰੋਤਿ) ਕਰ ਦੇਂਦੀ ਹੈ ।

**ਅਰਥ**:— ਭਿਆਨਕ ਦੁੱਖ-ਕੇਲਸ਼, (ਕੀਤੇ ਹੋਏ) ਅਨੇਕਾਂ ਖ਼ੂਨ, ਜਨਮਾਂ ਜਨਮਾਂਤਰਾਂ ਦੀ ਗ਼ਰੀਬੀ, ਵੱਡੇ ਵੱਡੇ ਪੁਆੜੇ—ਇਹ ਸਾਰੇ, ਹੇ ਨਾਨਕ ! ਪਰਮਾਤਮਾ ਦਾ ਨਾਮ ਸਿਮਰਿਆਂ ਮਿਟ ਜਾਂਦੇ ਹਨ, ਜਿਵੇਂ ਅੱਗ ਲੱਕੜਾਂ ਨੂੰ ਸੁਆਹ ਕਰ ਦੇਂਦੀ ਹੈ ।੧੮।

ਭਾਵ:— ਪਰਮਾਤਮਾ ਦੇ ਨਾਮ ਦਾ ਸਿਮਰਨ ਪਿਛਲੇ ਕੀਤੇ ਹੋਏ ਸਾਰੇ ਕੁਕਰਮਾਂ ਦੇ ਸੰਸਕਾਰਾਂ ਦਾ ਨਾਸ ਕਰ ਦੇਂਦਾ ਹੈ ।

**ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥ ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥ ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥ ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥ ੧੯ ॥ (ਪੰਨਾ ੧੩੫੫)**

**ਪਦ ਅਰਥ**:— ਅੰਧਕਾਰ—ਹਨੇਰਾ (ਅਜ਼ਧਕਾਰ:) । ਪ੍ਰਕਾਸ—ਚਾਨਣ (ਪ੍ਰਕਾ_:) । ਅਘ—ਪਾਪ (ਅਘ—ਓ ਸਨਿ) । ਦੂਤਹ—ਜਮ ਦੇ ਦੂਤ । ਸ੍ਰੋਤਾ—ਸੁਣਨ ਵਾਲਾ । ਅਮੋਘ—ਸਫਲ, ਫਲ ਦੇਣ ਤੋਂ ਨਾਹ ਉੱਕਣ ਵਾਲਾ (ਅਮੋਘ) । ਅਮੋਘ ਦਰਸਨਹ—ਉਸ ਦਾ ਦੀਦਾਰ ਸਫਲ ਹੈ । ਖੇਮੰ—ਕੁਸ਼ਲ, ਸੁਖ (੍ਮਜ਼) । ਰਮੰਤ—ਸਿਮਰਿਆਂ, ਚੇਤੇ ਕੀਤਿਆਂ । ਸਰਣ ਜੋਗ—ਸਰਨ ਆਏ ਦੀ ਸਹੈਤਾ ਕਰਨ ਦੇ ਸਮਰੱਥ । ਸੰਤ ਪ੍ਰਿਅ—ਸੰਤਾਂ ਦਾ ਪਿਆਰਾ । ਕਰੋਤਿ—(ਕਰੋਤਿ) ਕਰਦਾ ਹੈ ।

**ਅਰਥ**:— ਪਰਮਾਤਮਾ ਦਾ ਨਾਮ ਸਿਮਰਿਆਂ (ਅਗਿਆਨਤਾ ਦਾ) ਹਨੇਰਾ (ਦੂਰ ਹੋ ਕੇ) (ਆਤਮਕ ਜੀਵਨ ਦੀ ਸੂਝ ਦਾ) ਚਾਨਣ ਹੋ ਜਾਂਦਾ ਹੈ । ਪ੍ਰਭੂ ਦੇ ਗੁਣ ਚੇਤੇ ਕੀਤਿਆਂ ਪਾਪਾਂ ਦਾ ਨਾਸ ਹੋ ਜਾਂਦਾ ਹੈ । ਪ੍ਰਭੂ ਦਾ ਨਾਮ ਹਿਰਦੇ ਵਿਚ ਵੱਸਿਆਂ ਜਮਦੂਤ ਭੀ ਡਰਦੇ ਹਨ, ਉਹ ਮਨੁੱਖ ਬੜੇ ਪਵਿਤ੍ਰ ਕਰਮ ਕਰਨ ਵਾਲਾ ਬਣ ਜਾਂਦਾ ਹੈ ।

ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਨ ਵਾਲੇ ਦਾ ਜਨਮ ਮਰਨ (ਦਾ ਗੇੜ) ਮੁੱਕ ਜਾਂਦਾ ਹੈ, ਪ੍ਰਭੂ ਦਾ ਦੀਦਾਰ ਫਲ ਦੇਣ ਤੋਂ ਖੁੰਝਦਾ ਨਹੀਂ, ਅਨੇਕਾਂ ਸੁਖ ਦੇਂਦਾ ਹੈ ।

ਹੇ ਨਾਨਕ ! ਉਹ ਭਗਵਾਨ ਜੋ ਸੰਤਾਂ ਦਾ ਪਿਆਰਾ ਹੈ ਤੇ ਸਰਨ ਆਇਆਂ ਦੀ ਸਹੈਤਾ ਕਰਨ ਦੇ ਸਮਰੱਥ ਹੈ (ਭਗਤਾਂ ਨੂੰ ਸਭ) ਸੁਖ ਦੇਂਦਾ ਹੈ ।੧੪।

ਭਾਵ:— ਨਾਮ ਸਿਮਰਨ ਦੀ ਬਰਕਤਿ ਨਾਲ ਸਹੀ ਜੀਵਨ ਜਿਊਣ ਦੀ ਜਾਚ ਆ ਜਾਂਦੀ ਹੈ, ਮਨੁੱਖ ਦਾ ਆਚਰਨ ਉੱਚਾ ਬਣ ਜਾਂਦਾ ਹੈ ।

**ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥ ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥ ਭਗਤੵੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥ ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭੵਤੇ ॥੨੦॥ (ਪੰਨਾ ੧੩੫੫)**

**ਪਦ ਅਰਥ**:— ਪਾਛੰ—ਪਿੱਛੇ । ਕਰੋਤਿ—(ਕਰੋਤਿ) ਕਰ ਦੇਂਦਾ ਹੈ । ਅਗ੍ਰਣੀਵਹ—ਅੱਗੇ ਲੱਗਣ ਵਾਲੇ (ਅ ਗ੍ਰਣੀ—ਓ ਲਏਓਦੲਰ) । ਭਯੰ—ਹੋ ਜਾਂਦਾ ਹੈ । (ਭੁ—ਟੋ ਬੲਚੋਮੲ) । ਭਗਤੵੰ—ਭਗਤਾਂ ਨੂੰ । ਕਿੰ ਨ—ਕੀਹ ਨਹੀਂ ?, (ਭਾਵ,) ਸਭ ਕੁਝ । ਲਭੵਤੇ—ਲੱਭ ਪੈਂਦਾ ਹੈ ।

**ਅਰਥ**:— ਸਰਬ-ਵਿਆਪਕ ਪ੍ਰਭੂ ਸਭ ਦਾਤਾਂ ਦੇਣ ਵਾਲਾ ਹੈ । ਹੇ ਨਾਨਕ ! ਗੁਰੂ ਦੀ ਸੇਵਾ ਦੀ ਰਾਹੀਂ (ਉਸ ਪਾਸੋਂ) ਕੀਹ ਕੁਝ ਨਹੀਂ ਮਿਲਦਾ ?

ਉਹ ਪ੍ਰਭੂ ਪਿੱਛੇ ਤੁਰਨ ਵਾਲਿਆਂ ਨੂੰ ਆਗੂ ਬਣਾ ਦੇਂਦਾ ਹੈ, ਨਿਰਾਸਿਆਂ ਦੀਆਂ ਆਸਾਂ ਪੂਰੀਆਂ ਕਰਦਾ ਹੈ । (ਉਸ ਦੀ ਮੇਹਰ ਨਾਲ) ਕੰਗਾਲ ਧਨ ਵਾਲਾ ਬਣ ਜਾਂਦਾ ਹੈ । ਉਹ ਮਾਲਕ ਰੋਗੀਆਂ ਦੇ ਰੋਗ ਨਾਸ ਕਰਨ-ਜੋਗ ਹੈ । ਪ੍ਰਭੂ ਆਪਣੇ ਭਗਤਾਂ ਨੂੰ ਆਪਣੀ ਭਗਤੀ ਨਾਮ ਅਤੇ ਗੁਣਾਂ ਦੀ ਸਿਫ਼ਤਿ-ਸਾਲਾਹ ਦੀ ਦਾਤਿ ਦੇਂਦਾ ਹੈ ।੨੦।

ਭਾਵ:— ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਦਰ ਤੋਂ ਹਰੇਕ ਮੰਗੀ ਮੁਰਾਦ ਪੂਰੀ ਹੋ ਜਾਂਦੀ ਹੈ । ਪਰਮਾਤਮਾ ਸਭ ਦਾਤਾਂ ਦੇਣ ਵਾਲਾ ਹੈ, ਦੇਣ ਦੇ ਸਮਰੱਥ ਹੈ ।

**ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ ॥ ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ ॥ ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥ ਸਰਬਗੵ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ ॥ ਘਟਿ ਘਟਿ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ ॥ ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥੨੧॥ (ਪੰਨਾ ੧੩੫੫-੧੩੫੬)**

**ਪਦ ਅਰਥ**:— ਅਧਰੰ—ਆਸਰਾ-ਹੀਣ । ਧਰੰ—ਆਸਰਾ । ਨਰਹਰਹ—ਪਰਮਾਤਮਾ । ਨਰਹਰਹ ਨਾਮ—ਪਰਮਾਤਮਾ ਦਾ ਨਾਮ । ਕੇਸਵਹ—ਪਰਮਾਤਮਾ (ਲੰਮੇ ਕੇਸਾਂ ਵਾਲਾ) । (ਕ¥_ਵ: ਕ¥—: ਪ੍ਰ_ਾ ਤਾ: ਸਨਿ ਅ ਯ) । ਭੂਤ—ਜੀਵ (ਭੁਤਜ਼) । ਦਾਮੋਦਰਹ—ਪਰਮਾਤਮਾ (ਦਾਮਨੱ—ਓ ਸਟਰਨਿਗ) ਦਾਮਨੱ+ਓਦਰ) । ਭਗਤਿ ਵਛਲ—ਭਗਤੀ ਨਾਲ ਪਿਆਰ ਕਰਨ ਵਾਲਾ । ਕਰੁਣਾਮਯਹ—ਕਰੁਣਾ-ਮਯਹ, ਤਰਸ-ਰੂਪ, ਦਇਆ-ਸਰੂਪ । (ਕ{ਣਾ—ਤਰਸ) । ਬਾਸੁਦੇਵਹ—ਪਰਮਾਤਮਾ । ਪ੍ਰਸਾਦੰ—ਦਇਆ, ਕਿਰਪਾ (ਪ੍ਰਸਾਦਜ਼) । ਘਟਿ ਘਟਿ—ਹਰੇਕ ਹਿਰਦੇ ਵਿਚ । ਅਚੁਤ—ਅਬਿਨਾਸ਼ੀ ਪ੍ਰਭੂ (ਅ ਯੁਤ) । ਦੀਨ—ਕੰਗਾਲ । ਬਾਂਧਵ—ਬੰਧੂ, ਰਿਸ਼ਤੇਦਾਰ । ਪੂਰਨ ਪੁਰਖ—ਸਰਬ-ਵਿਆਪਕ । ਸਰਬਗੵ—(ਸਵ.ਲ੧ਓ) ਸਭ ਦੇ ਦਿਲ ਦੀ ਜਾਣਨ ਵਾਲਾ । ਜਾਚੰਤਿ—ਮੰਗਦਾ ਹੈ (ਯਾਚ—ਟੋ ਬੲਗ) ।

**ਅਰਥ**:— ਪਰਮਾਤਮਾ ਦਾ ਨਾਮ ਨਿਆਸਰਿਆਂ ਨੂੰ ਆਸਰਾ ਦੇਣ ਵਾਲਾ ਹੈ, ਅਤੇ ਧਨ-ਹੀਣਾਂ ਦਾ ਧਨ ਹੈ । ਗੋਬਿੰਦ ਅਨਾਥਾਂ ਦਾ ਨਾਥ ਹੈ ਤੇ ਕੇਸ਼ਵ-ਪ੍ਰਭੂ ਨਿਤਾਣਿਆਂ ਦਾ ਤਾਣ ਹੈ । ਅਬਿਨਾਸ਼ੀ ਪ੍ਰਭੂ ਸਭ ਜੀਵਾਂ ਉਤੇ ਦਇਆ ਕਰਨ ਵਾਲਾ ਹੈ ਅਤੇ ਕੰਗਾਲਾਂ ਦਾ ਬੰਧੂ ਹੈ । ਸਰਬ-ਵਿਆਪਕ ਭਗਵਾਨ ਸਭ ਜੀਆਂ ਦੇ ਦਿਲ ਦੀ ਜਾਣਨ ਵਾਲਾ ਹੈ, ਭਗਤੀ ਨੂੰ ਪਿਆਰ ਕਰਦਾ ਹੈ ਅਤੇ ਤਰਸ ਦਾ ਘਰ ਹੈ । ਪਰਮਾਤਮਾ ਪਾਰਬ੍ਰਹਮ ਪਰਮੇਸਰ ਹਰੇਕ ਦੇ ਹਿਰਦੇ ਵਿਚ ਵੱਸਦਾ ਹੈ ।

ਨਾਨਕ ਉਸ ਕਿਰਪਾਲ ਨਾਰਾਇਣ ਤੋਂ ਕਿਰਪਾ ਦਾ ਇਹ ਦਾਨ ਮੰਗਦਾ ਹੈ ਕਿ ਉਹ ਮੈਨੂੰ ਕਦੇ ਨਾਹ ਵਿੱਸਰੇ, ਕਦੇ ਨਾਹ ਵਿੱਸਰੇ ।੨੧।

ਭਾਵ:— ਸਰਬ-ਵਿਆਪਕ ਪਰਮਾਤਮਾ ਸਭ ਦੇ ਦਿਲ ਦੀ ਜਾਣਨ ਵਾਲਾ ਹੈ, ਨਿਆਸਰਿਆਂ ਨੂੰ ਆਸਰਾ ਦੇਣ ਵਾਲਾ ਹੈ । ਉਸ ਦੇ ਦਰ ਤੋਂ ਉਸ ਦੀ ਭਗਤੀ ਦੀ ਦਾਤਿ ਮੰਗਦੇ ਰਹਿਣਾ ਚਾਹੀਦਾ ਹੈ ।

**ਨਹ ਸਮਰਥੰ ਨਹ ਸੇਵਕੰ, ਨਹ ਪ੍ਰੀਤਿ ਪਰਮ ਪਰਖੋਤਮੰ ॥ ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ, ਕ੍ਰਿਪਾਲ ਹਰਿ ਹਰਿ ਗੁਰੰ ॥੨੨॥ (ਪੰਨਾ ੧੩੫੬)**

**ਪਦ ਅਰਥ**:— ਸਮਰਥੰ—ਸਮਰਥਾ, ਤਾਕਤ । ਪੁਰਖੋਤਮੰ—ਉੱਤਮ ਪੁਰਖ, ਪਰਮਾਤਮਾ । ਤਵ—ਤੇਰੀ (ਤਵ) । ਪ੍ਰਸਾਦਿ—ਕਿਰਪਾ ਨਾਲ (ਪ੍ਰਸਾਦੇਨ) । ਗੁਰ—ਸਭ ਤੋਂ ਵੱਡਾ ।

**ਅਰਥ**:— ਹੇ ਪਰਮ ਉੱਤਮ ਅਕਾਲ ਪੁਰਖ ! ਹੇ ਕ੍ਰਿਪਾਲ ਹਰੀ ! ਹੇ ਗੁਰੂ ਹਰੀ ! (ਮੇਰੇ ਅੰਦਰ ਸਿਮਰਨ ਦੀ) ਨਾਹ ਹੀ ਸਮਰੱਥਾ ਹੈ, ਨਾ ਹੀ ਮੈਂ ਸੇਵਕ ਹਾਂ, ਨਾਹ ਹੀ ਮੇਰੇ ਅੰਦਰ (ਤੇਰੇ ਚਰਨਾਂ ਦੀ) ਪ੍ਰੀਤ ਹੈ । (ਤੇਰਾ ਦਾਸ) ਨਾਨਕ ਤੇਰੀ ਮੇਹਰ ਨਾਲ (ਹੀ) ਤੇਰਾ ਨਾਮ ਸਿਮਰਦਾ ਹੈ ।੨੨।

ਭਾਵ:— ਜਿਸ ਉਤੇ ਪਰਮਾਤਮਾ ਮੇਹਰ ਕਰੇ, ਉਹ ਹੀ ਉਸ ਦਾ ਨਾਮ ਸਿਮਰਦਾ ਹੈ । ਆਪਣੇ ਉੱਦਮ ਨਾਲ ਮਨੁੱਖ ਭਗਤੀ ਨਹੀਂ ਕਰ ਸਕਦਾ ।

**ਭਰਣ ਪੋਖਣ ਕਰੰਤ ਜੀਆ, ਬਿਸ੍ਰਾਮ ਛਾਦਨ ਦੇਵੰਤ ਦਾਨੰ ॥ ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥ ਵਰਤੰਤਿ ਸੁਖ ਆਨੰਦ ਪ੍ਰਸਾਦਹ ॥ ਸਿਮਰੰਤ ਨਾਨਕ ਹਰਿ ਹਰਿ ਹਰੇ ॥ ਅਨਿਤ੍ਰ ਰਚਨਾ ਨਿਰਮੋਹ ਤੇ ॥੨੩॥ (ਪੰਨਾ ੧੩੫੬)**

**ਪਦ ਅਰਥ**:— ਭਰਣ ਪੋਖਣ—ਪਾਲਣ-ਪੋਸਣ । ਬਿਸ੍ਰਾਮ—ਟਿਕਾਣਾ, ਸਹਾਰਾ । ਛਾਦਨ—ਕੱਪੜਾ (ਛਾਦਨਜ਼—ਚਲੋਟਹਨਿਗ) । ਸ੍ਰਿਜੰਤ—ਪੈਦਾ ਕਰਦਾ ਹੈ (ਸ ਜੱ—ਟੋ ਚਰਏਟਏ) । ਚਤੁਰ—ਸਿਆਣਾ, ਸਮਰੱਥ । ਚੇਤਨਹ—ਸਜਿੰਦ, ਸਭ ਕੁਝ ਅਨੁਭਵ ਕਰ ਸਕਣ ਵਾਲਾ (ਚਿਤੱ—ਟੋ ਪਏਰਚਏਵਿਏ) । ਅਨਿਤ੍ਰ—ਨਾਹ ਨਿੱਤ ਰਹਿਣ ਵਾਲਾ । ਨਿਰਮੋਹ—ਮੋਹ ਤੋਂ ਬਚੇ ਹੋਏ । ਤੇ—ਉਹ ਮਨੁੱਖ । ਪ੍ਰਸਾਦਹ—ਕਿਰਪਾ ਨਾਲ ।

**ਅਰਥ**:— ਸਮਰੱਥ ਚੇਤਨ-ਸਰੂਪ ਪਰਮਾਤਮਾ ਸ੍ਰੇਸ਼ਟ ਮਨੁੱਖਾ ਜਨਮ ਦੇਂਦਾ ਹੈ, ਸਾਰੇ ਜੀਵਾਂ ਦਾ ਪਾਲਣ-ਪੋਸ਼ਣ ਕਰਦਾ ਹੈ, ਕੱਪੜਾ ਆਸਰਾ ਆਦਿਕ ਦਾਤਾਂ ਦੇਂਦਾ ਹੈ । ਉਸ ਆਨੰਦ-ਰੂਪ ਪ੍ਰਭੂ ਦੀ ਕਿਰਪਾ ਨਾਲ ਜੀਵ ਸੁਖੀ ਰਹਿੰਦੇ ਹਨ ।

ਹੇ ਨਾਨਕ ! ਜੋ ਜੀਵ ਉਸ ਹਰੀ ਨੂੰ ਸਿਮਰਦੇ ਹਨ, ਉਸ ਇਸ ਨਾਸਵੰਤ ਰਚਨਾ ਤੋਂ ਨਿਰਮੋਹ ਰਹਿੰਦੇ ਹਨ ।੨੩।

ਭਾਵ:— ਜਿਹੜੇ ਮਨੁੱਖ ਸਭ ਦਾਤਾਂ ਦੇਣ ਵਾਲੇ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਇਹਨਾਂ ਨਾਸਵੰਤ ਪਦਾਰਥਾਂ ਦੇ ਮੋਹ ਤੋਂ ਬਚੇ ਰਹਿੰਦੇ ਹਨ ।

**ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥ ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥੨੪॥ (ਪੰਨਾ ੧੩੫੬)**

**ਪਦ ਅਰਥ**:— ਪਰਾ ਪੂਰਬੇਣ—ਪੂਰਬਲੇ ਜਨਮਾਂ ਵਿਚ । ਭੁੰਚੰਤੇ—ਭੋਗਦੇ ਹਨ (ਭੁਜੱ—ਟੋ ਪੋਸਸਏਸਸ), ਮਾਲਕੀ ਮਾਣਦੇ ਹਨ । ਮਹੀਪਤੇ—ਧਰਤੀ ਦੇ ਪਤੀ, ਰਾਜੇ (ਮਹੀ—ਧਰਤੀ । ਮਹੀਪਤਿ—ਰਾਜਾ) । ਬਿਪਰੀਤ—ਉਲਟੀ (ਵਿਪਰੀਤ) । ਮਾਰਤ ਲੋਕਹ—ਮਾਤ ਲੋਕ, ਜਗਤ । ਮਾਰਤ—(ਮਾ ਯ਼ਲ—ਮੋਰਟਓਲ) ਨਾਸਵੰਤ । ਦੁਖ—(ਦੁ:ਖ) ਦੁੱਖ ।

**ਅਰਥ**:— ਪੂਰਬਲੇ ਜਨਮਾਂ ਵਿਚ ਕੀਤੇ ਪੁੰਨ-ਕਰਮਾਂ ਦਾ ਸਦਕਾ ਰਾਜੇ (ਇਥੇ ਰਾਜ-ਮਿਲਖ ਦੀ) ਮਾਲਕੀ ਮਾਣਦੇ ਹਨ ।

ਪਰ, ਹੇ ਨਾਨਕ ! ਇਥੇ ਨਾਸਵੰਤ ਜਗਤ ਵਿਚ (ਉਹਨਾਂ ਸੁਖਾਂ ਦੇ ਕਾਰਨ) ਜਿਨ੍ਹਾਂ ਦੀ ਬੁੱਧੀ ਉਲਟੀ ਹੋ ਜਾਂਦੀ ਹੈ, ਉਹ ਚਿਰਕਾਲ ਤਕ ਦੁੱਖ ਭੋਗਦੇ ਹਨ ।੨੪।

ਭਾਵ:— ਜਗਤ ਵਿਚ ਮਲਕੀਅਤਾਂ ਤੇ ਮੌਜ-ਮੇਲਿਆਂ ਦੇ ਕਾਰਨ ਜਿਹੜੇ ਮਨੁੱਖ ਜੀਵਨ ਦੇ ਉਲਟ ਰਾਹੇ ਪੈ ਜਾਂਦੇ ਹਨ ਉਹਨਾਂ ਨੂੰ ਅਨੇਕਾਂ ਜੂਨਾਂ ਦੇ ਦੁੱਖ ਸਹਾਰਨੇ ਪੈਂਦੇ ਹਨ ।

**ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਹ ਸਿਮਰਣ ਰਿਦੰਤਰਹ ॥ ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥੨੫॥ (ਪੰਨਾ ੧੩੫੬)**

**ਪਦ ਅਰਥ**:— ਬ੍ਰਿਥਾ—ਖ਼ਾਲੀ, ਵਾਂਜੇ ਹੋਏ । ਅਨੁਗ੍ਰਹੰ—ਕਿਰਪਾ (ਅਨੁ ੍ਰਹ: ਓ ਡਓਵੋਰ) । ਜਸ੍ਹ—ਜਿਨ੍ਹਾਂ ਦੇ (ਯੇ—ਾਜ਼ ) । ਰਿਦੰਤਰਹ—ਰਿਦ-ਅੰਤਰਹ, ਹਿਰਦੇ ਵਿਚ । ਆਰੋਗੵੰ—ਅਰੋਗ, ਰੋਗ-ਰਹਿਤ, ਨਰੋਏ । ਬਿਸਿਮ੍ਰਿਤੇ—ਭੁਲਾ ਦੇਂਦੇ ਹਨ । ਕਰੁਣਾਮਯਹ—ਕਰੁਣਾ-ਮਯਹ, ਤਰਸ ਰੂਪ, ਦਇਆ-ਸਰੂਪ (ਕ{ਣਾ—ਤਰਸ) ।

**ਅਰਥ**:— ਜੋ ਮਨੁੱਖ ਗੋਬਿੰਦ ਦੀ ਮੇਹਰ ਤੋਂ ਵਾਂਜੇ ਹੋਏ ਹਨ, ਜਿਨ੍ਹਾਂ ਦੇ ਹਿਰਦੇ ਉਸ ਦੇ ਸਿਮਰਨ ਤੋਂ ਸੱਖਣੇ ਹਨ, ਉਹ ਨਰੋਏ ਮਨੁੱਖ ਭੀ ਵੱਡੇ ਰੋਗੀ ਹਨ, ਕਿਉਂਕਿ ਉਹ ਦਇਆ ਸਰੂਪ ਗੋਬਿੰਦ ਨੂੰ ਵਿਸਾਰ ਰਹੇ ਹਨ ।੨੫।

ਭਾਵ:— ਜਿਹੜੇ ਮਨੁੱਖ ਪਰਮਾਤਮਾ ਦੀ ਯਾਦ ਭੁਲਾ ਦੇਂਦੇ ਹਨ, ਉਹ ਸਰੀਰਕ ਤੌਰ ਤੇ ਨਰੋਏ ਹੁੰਦਿਆਂ ਭੀ ਅਨੇਕਾਂ ਰੋਗ ਸਹੇੜ ਲੈਂਦੇ ਹਨ ।

**ਰਮਣੰ ਕੇਵਲੰ ਕੀਰਤਨੰ, ਸੁਧਰਮੰ ਦੇਹ ਧਾਰਣਹ ॥ ਅੰਮ੍ਰਿਤ ਨਾਮੁ ਨਾਰਾਇਣ ਨਾਨਕ, ਪੀਵਤੰ ਸੰਤ ਨ ਤ੍ਰਿਪ੍ਯਤੇ ॥੨੬॥ (ਪੰਨਾ ੧੩੫੬)**

**ਪਦ ਅਰਥ**:— ਰਮਣੰ—ਜਪਣਾ । ਸੁਧਰਮੰ—ਸ੍ਰੇਸ਼ਟ ਧਰਮ । ਦੇਹ ਧਾਰਣਹ—ਦੇਹਧਾਰੀ, ਮਨੁੱਖ । ਤ੍ਰਿਪ੍ਯਤੇ—ਰੱਜਦੇ (ਤ ੱ—ਟੋ ਬਏ ਚੋਨਟਏਨਟਏਦ ਤ ਯਤਿ) । ਕੇਵਲੰ—(ਕ¥ਵਲਜ਼—ਸ਼ੋਲਏਲੇ) ਸਿਰਫ਼ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਜਲ ।

**ਅਰਥ**:— ਕੇਵਲ ਸਿਫ਼ਤਿ-ਸਾਲਾਹ ਕਰਨੀ ਮਨੁੱਖਾਂ ਦਾ ਸ੍ਰੇਸ਼ਟ ਧਰਮ ਹੈ । ਹੇ ਨਾਨਕ ! ਸੰਤ ਜਨ ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਪੀਂਦਿਆਂ ਰੱਜਦੇ ਨਹੀਂ ।੨੬।

ਭਾਵ:— ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਜਪਣ ਦੀ ਆਦਤ ਪੈ ਜਾਂਦੀ ਹੈ ਉਹ ਇਸ ਤੋਂ ਬਿਨਾ ਰਹਿ ਹੀ ਨਹੀਂ ਸਕਦਾ ।

**ਸਹਣ ਸੀਲ ਸੰਤੰ, ਸਮ ਮਿਤ੍ਰਸੵ ਦੁਰਜਨਹ ॥ ਨਾਨਕ ਭੋਜਨ ਅਨਿਕ ਪ੍ਰਕਾਰੇਣ, ਨਿੰਦਕ ਆਵਧ ਹੋਇ ਉਪਤਿਸਟਤੇ ॥੨੭॥ (ਪੰਨਾ ੧੩੫੬)**

**ਪਦ ਅਰਥ**:— ਸਹਣ—ਸਹਾਰਨਾ (ਸਹਨ) । ਸੀਲ—ਮਿੱਠਾ ਸੁਭਾਉ (_ੀਲ) । ਸਹਣ ਸੀਲ—(ਸਹਨ _ੀਲ—ਪਓਟਇਨਟ, ਡੋਰਗਵਿਨਗ) । ਸਮ—ਬਰਾਬਰ । ਮਿਤ੍ਰਸ੍ਯ—ਮਿੱਤ੍ਰ ਦਾ (ਮਿ੍ਯ) । ਦੁਰਜਨਹ—ਭੈੜੇ ਮਨੁੱਖ (ਦੁਜਲ਼ਨਜ਼) । ਆਵਧ—ਸ਼ਸਤ੍ਰ, ਹਥਿਆਰ (ਆਯੁਧ) । ਉਪਤਿਸਟਤੇ—ਨੇੜੇ ਆਉਂਦੇ ਹਨ (ਓਪਤਿਠਤਿ —ਚੋਮਏਸ ਨਏਰ) ।

**ਅਰਥ**:— ਸੰਤ ਜਨਾਂ ਨੂੰ ਮਿਤ੍ਰ ਅਤੇ ਦੁਰਜਨ ਇੱਕ-ਸਮਾਨ ਹੁੰਦੇ ਹਨ । ਦੂਜਿਆਂ ਦੀ ਵਧੀਕੀ ਨੂੰ ਸਹਾਰਨਾ—ਇਹ ਉਹਨਾਂ ਦਾ ਸੁਭਾਉ ਬਣ ਜਾਂਦਾ ਹੈ । ਹੇ ਨਾਨਕ ! ਮਿਤ੍ਰ ਤਾਂ ਅਨੇਕਾਂ ਕਿਸਮਾਂ ਦੇ ਭੋਜਨ ਲੈ ਕੇ, ਪਰ ਨਿੰਦਕ (ਉਹਨਾਂ ਨੂੰ ਮਾਰਨ ਵਾਸਤੇ) ਸ਼ਸਤ੍ਰ ਲੈ ਕੇ ਉਹਨਾਂ ਪਾਸ ਜਾਂਦੇ ਹਨ (ਉਹ ਦੋਹਾਂ ਨੂੰ ਪਿਆਰ ਦੀ ਦ੍ਰਿਸ਼ਟੀ ਨਾਲ ਤੱਕਦੇ ਹਨ) ।੨੭।

ਭਾਵ:— ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਦੂਜਿਆਂ ਦੀ ਵਧੀਕੀ ਸਹਾਰਨੀ ਉਸ ਦਾ ਸੁਭਾਉ ਬਣ ਜਾਂਦਾ ਹੈ ।

**ਤਿਰਸਕਾਰ ਨਹ ਭਵੰਤਿ, ਨਹ ਭਵੰਤਿ ਮਾਨ ਭੰਗਨਹ ॥ ਸੋਭਾ ਹੀਨ ਨਹ ਭਵੰਤਿ, ਨਹ ਪੋਹੰਤਿ ਸੰਸਾਰ ਦੁਖਨਹ ॥ ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ, ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੮॥ (ਪੰਨਾ ੧੩੫੬)**

**ਪਦ ਅਰਥ**:— ਤਿਰਸਕਾਰ—ਨਿਰਾਦਰੀ (ਤਿਰਕਾਰ:) । ਭਵੰਤਿ—ਹੁੰਦਾ (ਭਵਤਿ, ਭਵਨ:, ਭਵੰਤਿ । ਭੁ—ਟੋ ਬਏਚੋਮਏ) । ਮਾਨ ਭੰਗਨਹ—ਨਿਰਾਦਰੀ, ਅਪਮਾਨ । ਮਿਲਿ—ਮਿਲ ਕੇ । ਸੇ ਪ੍ਰਾਨੀ—ਉਹ ਬੰਦੇ । ਜਪੰਤਿ—(ਜਪੰਤਿ) ਜਪਦੇ ਹਨ । ਪੋਹੰਤਿ—(ਪ੍ਰਭਾਵਯੰਤਿ) ।

**ਅਰਥ**:— ਹੇ ਨਾਨਕ ! ਜਿਹੜੇ ਬੰਦੇ ਸਾਧ ਸੰਗਤਿ ਵਿਚ ਮਿਲ ਕੇ ਗੋਬਿੰਦ ਦਾ ਨਾਮ ਜਪਦੇ ਹਨ, ਉਹ ਸੁਖੀ ਵਸਦੇ ਹਨ; ਉਹਨਾਂ ਦੀ ਕਦੇ ਨਿਰਾਦਰੀ ਨਹੀਂ ਹੋ ਸਕਦੀ, ਉਹਨਾਂ ਦਾ ਕਦੇ ਅਪਮਾਨ ਨਹੀਂ ਹੋ ਸਕਦਾ । ਉਹਨਾਂ ਦੀ ਕਦੇ ਭੀ ਸੋਭਾ ਨਹੀਂ ਮਿਟਦੀ, ਅਤੇ ਉਹਨਾਂ ਨੂੰ ਸੰਸਾਰ ਦੇ ਦੁੱਖ ਪੋਹ ਨਹੀਂ ਸਕਦੇ ।੨੮।

ਭਾਵ:— ਪਰਮਾਤਮਾ ਦਾ ਨਾਮ ਸਿਮਰਨ ਵਾਲੇ ਮਨੁੱਖ ਉਤੇ ਕਿਸੇ ਵਲੋਂ ਹੋਈ ਨਿਰਾਦਰੀ ਆਪਣਾ ਅਸਰ ਨਹੀਂ ਪਾ ਸਕਦੀ, ਕੋਈ ਦੁੱਖ-ਕਲੇਸ਼ ਆਪਣਾ ਜ਼ੋਰ ਨਹੀਂ ਪਾ ਸਕਦਾ ।

**ਸੈਨਾ ਸਾਧ ਸਮੂਹ ਸੂਰ ਅਜਿਤੰ, ਸੰਨਾਹੰ ਤਨਿ ਨਿੰਮ੍ਰਤਾਹ ॥ ਆਵਧਹ ਗੁਣ ਗੋਬਿੰਦ ਰਮਣੰ, ਓਟ ਗੁਰ ਸਬਦ ਕਰ ਚਰਮਣਹ ॥ ਆਰੂੜਤੇ ਅਸ੍ਵ ਰਥ ਨਾਗਹ, ਬੁਝੰਤੇ ਪ੍ਰਭ ਮਾਰਗਹ ॥ ਬਿਚਰਤੇ ਨਿਰਭਯੰ ਸਤ੍ਰੁ ਸੈਨਾ, ਧਾਯੰਤੇ ਗ੍ਰੋਪਾਲ ਕੀਰਤਨਹ ॥ ਜਿਤਤੇ ਬਿਸ੍ਵ ਸੰਸਾਰਹ, ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ ॥੨੯॥ (ਪੰਨਾ ੧੩੫੬)**

**ਪਦ ਅਰਥ**:— ਸੈਨਾ—ਫ਼ੌਜ (ਸੇਨਾ) । ਸੂਰ—ਸੂਰਮੇ । ਸੰਨਾਹੰ—ਸੰਜੋਅ (ਸਜ਼ਨਾਹ—ਓਰਮੋਰ) । ਤਨਿ—ਤਨ ਉਤੇ । ਆਵਧਹ—ਸ਼ਸਤ੍ਰ (ਆਯੁਘ) । ਕਰ—ਹੱਥ (ਕਰ) । ਚਰਮਣਹ—ਢਾਲ, ਚੰਮ (ਚਮ਼ਲਨ,) । ਕਰ ਚਰਮਣਹ—ਹੱਥ ਦੀ ਢਾਲ । ਆਰੂੜਤੇ—ਸਵਾਰ ਹੁੰਦੇ ਹਨ । ਅਸ੍ਵ—(ਅਵ) ਘੋੜੇ । ਨਾਗਹ—ਹਾਥੀ (ਨਾ ਾ) । ਬਿਚਰਤੇ—ਤੁਰਦੇ ਫਿਰਦੇ ਹਨ । ਸਤ੍ਰੁ—ਵੈਰੀ (ਕਾਮਾਦਿਕ) (_ੁ) । ਬਿਸ੍ਵ—ਸਾਰਾ (ਵਿਵ) । ਤਸਕਰਹ—ਚੋਰ (ਤਕਰ) । ਸਾਧ ਸਮੂਹ—ਸਾਰੇ ਸਾਧ, ਸੰਤ ਜਨ । ਧਾਯੰਤੇ—ਹੱਲਾ ਕਰਦੇ ਹਨ (ਘਾਵਨਿ) । ਗ੍ਰੋਪਾਲ—ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੍ਰ ਅਸਲ ਲ਼ਫਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ) ।

**ਅਰਥ**:— ਸੰਤ-ਜਨ ਅਜਿੱਤ ਸੂਰਮਿਆਂ ਦੀ ਸੈਨਾ ਹੈ । ਗ਼ਰੀਬੀ ਸੁਭਾਉ ਉਹਨਾਂ ਦੇ ਸਰੀਰ ਉਤੇ ਸੰਜੋਅ ਹੈ; ਗੋਬਿੰਦ ਦੇ ਗੁਣ ਗਾਉਣੇ ਉਹਨਾਂ ਪਾਸ ਸ਼ਸਤ੍ਰ ਹਨ; ਗੁਰ-ਸ਼ਬਦ ਦੀ ਓਟ ਉਹਨਾਂ ਦੇ ਹੱਥ ਦੀ ਢਾਲ ਹੈ । ਸੰਤ-ਜਨ ਪਰਮਾਤਮਾ (ਦੇ ਮਿਲਾਪ) ਦਾ ਰਸਤਾ ਭਾਲਦੇ ਰਹਿੰਦੇ ਹਨ—ਇਹ, ਮਾਨੋ, ਉਹ ਘੋੜੇ ਰਥ ਹਾਥੀਆਂ ਦੀ ਸਵਾਰੀ ਕਰਦੇ ਹਨ ।

ਸੰਤ-ਜਨ ਪਰਮਾਤਮਾ ਦੀ ਸਿਫ਼ਤਿ-ਸਾਲਾਹ (ਦੀ ਸਹੈਤਾ) ਨਾਲ (ਕਾਮਾਦਿਕ) ਵੈਰੀ-ਦਲ ਉਤੇ ਹੱਲਾ ਕਰਦੇ ਹਨ, ਅਤੇ (ਇਸ ਤਰ੍ਹਾਂ ਉਹਨਾਂ ਵਿਚ) ਨਿਡਰ ਹੋ ਕੇ ਤੁਰੇ ਫਿਰਦੇ ਹਨ ।

ਹੇ ਨਾਨਕ ! ਸੰਤ-ਜਨ ਉਹਨਾਂ ਪੰਜਾਂ ਚੋਰਾਂ ਨੂੰ ਆਪਣੇ ਵੱਸ ਵਿਚ ਕਰ ਲੈਂਦੇ ਹਨ ਜੋ ਸਾਰੇ ਸੰਸਾਰ ਨੂੰ ਜਿੱਤ ਰਹੇ ਹਨ ।੨੯।

ਭਾਵ:— ਨਿਮ੍ਰਤਾ, ਸਿਮਰਨ, ਸ਼ਬਦ ਦੀ ਓਟ—ਜਿਸ ਮਨੁੱਖ ਦੇ ਕੋਲ ਹਰ ਵੇਲੇ ਇਹ ਹਥਿਆਰ ਹਨ, ਕਾਮਾਦਿਕ ਵਿਕਾਰ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ ।

**ਮ੍ਰਿਗ ਤ੍ਰਿਸਨਾ ਗੰਧਰਬ ਨਗਰੰ, ਦ੍ਰੁਮ ਛਾਯਾ ਰਚਿ ਦੁਰਮਤਿਹ ॥ ਤਤਹ ਕੁਟੰਬ ਮੋਹ ਮਿਥ੍ਯਾ, ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥੩੦॥ (ਪੰਨਾ ੧੩੫੬)**

**ਪਦ ਅਰਥ**:— ਮ੍ਰਿਗ ਤ੍ਰਿਸਨਾ—(ਹਰਨ ਦੀ ਤ੍ਰੇਹ) । ਠਗਨੀਰਾ, ਰੇਤਲਾ ਇਲਾਕਾ ਜੋ ਸੂਰਜ ਦੀ ਤਪਸ਼ ਵਿਚ ਪਾਣੀ ਦਾ ਦਰਿਆ ਜਾਪਦਾ ਹੈ । ਤ੍ਰੇਹ ਨਾਲ ਘਾਬਰਿਆ ਹਰਨ ਪਾਣੀ ਵਲ ਦੌੜਦਾ ਹੈ, ਉਹ ਠਗਨੀਰਾ ਅਗਾਂਹ ਅਗਾਂਹ ਚਲਿਆ ਜਾਂਦਾ ਹੈ । ਇਸ ਤਰ੍ਹਾਂ ਹਰਨ ਤੜਪ ਕੇ ਮਰ ਜਾਂਦਾ ਹੈ (ਮ ਾਤ ਣਾ—ਮਰਿਓਗਇ) । ਗੰਧਰਬ ਨਗਰੰ—ਆਕਾਸ਼ ਵਿਚ ਵੱਸਦੀ ਨਗਰੀ । ਠਗਨੀਰੇ ਵਾਂਗ ਇਹ ਭੀ ਝਾਉਲਾ ਹੀ ਪੈਂਦਾ ਹੈ ਕਿ ਆਕਾਸ਼ ਵਿਚ ਇਕ ਸ਼ਹਿਰ ਵੱਸ ਰਿਹਾ ਹੈ ( ਾਂਘਵ.ਲ-ਨ ਾਰ) । ਦ੍ਰੁਮ—ਰੁੱਖ (ਦ੍ਰ ਮ) । ਰਚਿ—ਰਚ ਕੇ, ਰਚ ਲੈਂਦਾ ਹੈ, ਸਹੀ ਮੰਨ ਲੈਂਦਾ ਹੈ । ਤਤਹ—ਉਥੇ, ਉਸੇ ਤਰ੍ਹਾਂ (ਤਤ:— ਡੋਰ ਟਹਓਟ ਰਣਓਸੋਨ) । ਮਿਥ੍ਯਾ—ਨਾਸਵੰਤ, ਝੂਠਾ (ਮਿ੍ਉਯਾ—ਟੋ ਨੋ ਪੁਰਪੋਸਏ) । ਦੁਰ ਮਤਹਿ—ਭੈੜੀ ਬੁੱਧੀ ਵਾਲਾ (ਦੁਮ.ਲਤਿ:) ।

**ਅਰਥ**:— ਭੈੜੀ ਬੁੱਧੀ ਵਾਲਾ ਬੰਦਾ ਠਗਨੀਰੇ ਨੂੰ ਹਵਾਈ ਕਿਲ੍ਹੇ ਨੂੰ ਅਤੇ ਰੁੱਖ ਦੀ ਛਾਂ ਨੂੰ ਸਹੀ ਮੰਨ ਲੈਂਦਾ ਹੈ । ਉਸੇ ਤਰ੍ਹਾਂ ਦਾ ਨਾਸਵੰਤ ਕੁਟੰਬ ਦਾ ਮੋਹ ਹੈ । ਹੇ ਨਾਨਕ ! (ਇਸ ਨੂੰ ਤਿਆਗ ਕੇ ਸੰਤ-ਜਨ) ਪਰਮਾਤਮਾ ਦਾ ਨਾਮ ਸਿਮਰਦੇ ਹਨ ।੩੦।

ਭਾਵ:— ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ, ਉਹ ਟੱਬਰ ਪਰਵਾਰ ਦੇ ਮੋਹ ਵਿਚ ਨਹੀਂ ਫਸਦਾ ।

**ਨਚ ਬਿਦਿਆ ਨਿਧਾਨ ਨਿਗਮੰ, ਨਚ ਗੁਣਗ੍ਯ ਨਾਮ ਕੀਰਤਨਹ ॥ ਨਚ ਰਾਗ ਰਤਨ ਕੰਠੰ, ਨਹ ਚੰਚਲ ਚਤੁਰ ਚਾਤੁਰਹ ॥ ਭਾਗ ਉਦਿਮ ਲਬਧੵੰ ਮਾਇਆ, ਨਾਨਕ ਸਾਧਸੰਗਿ ਖਲ ਪੰਡਿਤਹ ॥੩੧॥ (ਪੰਨਾ ੧੩੫੬)**

**ਪਦ ਅਰਥ**:— ਨ ਚ—ਅਤੇ ਨਹੀਂ, ਨਾਹ ਹੀ । ਨਿਗਮੰ—ਵੇਦ (ਨਿ ਾਂਜ਼ਾ) । ਨਿਧਾਨ—ਖ਼ਜ਼ਾਨਾ । ਗੁਣਗ੍ਯ—ਗੁਣਾਂ ਦਾ ਜਾਣਨ ਵਾਲਾ ( ੁਣ੧ਓ) । ਚਾਤੁਰਹ—ਸਿਆਣਾ । ਖਲ—ਮੂਰਖ (ਖਲ) । ਚਤੁਰ ਚਾਤੁਰਹ—ਸਿਆਣਿਆਂ ਦਾ ਸਿਆਣਾ । ਚੰਚਲ—ਚੁਸਤ । ਕੰਠ—ਗਲਾ । ਨਿਧਾਨ—ਖ਼ਜ਼ਾਨਾ । ਸਾਧ ਸੰਗਿ—ਸਾਧ ਸੰਗਤਿ ਵਿਚ ।

**ਅਰਥ**:— ਨਾਹ ਹੀ ਮੈਂ ਵੇਦ-ਵਿਦਿਆ ਦਾ ਖ਼ਜ਼ਾਨਾ ਹਾਂ, ਨਾਹ ਹੀ ਮੈਂ ਗੁਣਾਂ ਦਾ ਪਾਰਖੂ ਹਾਂ, ਨਾਹ ਹੀ ਮੇਰੇ ਪਾਸ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੈ ।

ਮੇਰੇ ਗਲੇ ਵਿਚ ਸ੍ਰੇਸ਼ਟ ਰਾਗ ਭੀ ਨਹੀਂ, ਨਾਹ ਹੀ ਮੈਂ ਚੁਸਤ ਤੇ ਬੜਾ ਸਿਆਣਾ ਹਾਂ ।

ਪੂਰਬਲੇ ਭਾਗਾਂ ਅਨੁਸਾਰ ਉੱਦਮ ਕੀਤਿਆਂ ਮਾਇਆ ਮਿਲਦੀ ਹੈ (ਉਹ ਭੀ ਮੇਰੇ ਪਾਸ ਨਹੀਂ) ।

(ਪਰ) ਹੇ ਨਾਨਕ ! ਸਤਸੰਗ ਵਿਚ ਆ ਕੇ ਮੂਰਖ (ਭੀ) ਪੰਡਿਤ (ਬਣ ਜਾਂਦਾ ਹੈ, ਇਹੀ ਮੇਰਾ ਭੀ ਆਸਰਾ ਹੈ) ।੩੧।

ਭਾਵ:— ਸਾਧ ਸੰਗਤਿ ਵਿਚ ਟਿਕ ਕੇ ਮੂਰਖ ਮਨੁੱਖ ਭੀ ਸਿਆਣਾ ਬਣ ਜਾਂਦਾ ਹੈ, ਕਿਉਂਕਿ ਉਥੇ ਉਹ ਜੀਵਨ ਦਾ ਸਹੀ ਰਸਤਾ ਲੱਭ ਲੈਂਦਾ ਹੈ ।

**ਕੰਠ ਰਮਣੀਯ ਰਾਮ ਰਾਮ ਮਾਲਾ, ਹਸਤ ਊਚ ਪ੍ਰੇਮ ਧਾਰਣੀ ॥ ਜੀਹ ਭਣਿ ਜੋ ਉਤਮ ਸਲੋਕ, ਉਧਰਣੰ ਨੈਨ ਨੰਦਨੀ ॥੩੨॥ (ਪੰਨਾ ੧੩੫੬)**

**ਪਦ ਅਰਥ**:— ਕੰਠ—ਗਲਾ । ਰਮਣੀਯ—ਸੁੰਦਰ (ਰਮਣੀਯ) । ਹਸਤ—(ਹ ਤ) ਹੱਥ । ਹਸਤ ਊਚ—ਗੋਮੁਖੀ—( ਗੋਭੁਖੀ), ਮਾਲਧਾਨੀ, ਇਕ ਥੈਲੀ ਜਿਸ ਦਾ ਅਕਾਰ ਗਊ ਦੇ ਮੁਖ ਜੇਹਾ ਹੁੰਦਾ ਹੈ, ਜਿਸ ਵਿਚ ਮਾਲਾ ਪਾ ਕੇ ਫੇਰੀ ਜਾਂਦੀ ਹੈ । ਹਿੰਦੂ ਸ਼ਾਸਤ੍ਰ ਅਨੁਸਾਰ ਇਸ ਨੂੰ ਜ਼ਮੀਨ ਨਾਲ ਛੁਹਾਣ ਦੀ ਆਗਿਆ ਨਹੀਂ, ਛਾਤੀ ਦੀ ਕੌਡੀ ਨਾਲ ਹੱਥ ਲਾ ਕੇ ਜਪ ਕਰਨ ਦੀ ਆਗਿਆ ਹੈ । ਇਸੇ ਲਈ ਇਸ ਦਾ ਨਾਮ 'ਹਸਤ ਊਚ' ਹੈ । ਧਾਰਣੀ—ਟਿਕਾਣੀ । ਜੀਹ—ਜੀਭ । ਭਣਿ—ਉਚਾਰਦਾ ਹੈ, ਭਣੈ । ਨੰਦਨੀ—ਖ਼ੁਸ਼ ਕਰਨ ਵਾਲੀ (ਨੰਦਨ-ਪਲਇਓਸਨਿਗ) । ਨੈਨ ਨੰਦਨੀ—ਅੱਖਾਂ ਨੂੰ ਖ਼ੁਸ਼ ਕਰਨ ਵਾਲੀ, ਮਾਇਆ । ਨੈਨ—(ਨਯਨ) ਅੱਖਾਂ ।

**ਅਰਥ**:— ਜਿਹੜਾ ਮਨੁੱਖ (ਗਲੇ ਤੋਂ) ਪਰਮਾਤਮਾ ਦੇ ਨਾਮ ਦੇ ਉਚਾਰਨ ਨੂੰ ਗਲੇ ਦੀ ਸੁੰਦਰ ਮਾਲਾ ਬਣਾਂਦਾ ਹੈ, (ਹਿਰਦੇ ਵਿਚ) ਪ੍ਰੇਮ ਟਿਕਾਣ ਨੂੰ ਮਾਲਾ ਦੀ ਥੈਲੀ ਬਣਾਂਦਾ ਹੈ, ਜਿਹੜਾ ਮਨੁੱਖ ਜੀਭ ਨਾਲ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹੈ, ਉਹ ਮਾਇਆ ਦੇ ਪ੍ਰਭਾਵ ਤੋਂ ਬਚ ਜਾਂਦਾ ਹੈ ।੩੨।

ਭਾਵ—ਪਰਮਾਤਮਾ ਦਾ ਨਾਮ ਜਪਣ ਨਾਲ ਅਤੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਟਿਕਾਣ ਨਾਲ ਮਨੁੱਖ ਸੋਹਣੀ ਮਾਇਆ ਦੇ ਪ੍ਰਭਾਵ ਤੋਂ ਬਚਿਆ ਰਹਿੰਦਾ ਹੈ ।

**ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥ ਕੂਕਰਹ ਸੂਕਰਹ ਗਰਧਭਹ, ਕਾਕਹ ਸਰਪਨਹ ਤੁਲਿ ਖਲਹ ॥੩੩॥ (ਪੰਨਾ ੧੩੫੬)**

**ਪਦ ਅਰਥ**:— ਹੀਣਸ੍—ਸੱਖਣਾ । ਭ੍ਰਸਟਣਹ—ਭੈੜੀ ਬੁੱਧ ਵਾਲਾ । ਕੂਕਰਹ-ਕੁੱਤਾ (ਕੁ#ਕਰ:) । ਸੂਕਰਹ—ਸੂਰ (ਸੁਕਰ:) । ਗਰਧਭਹ—ਖੋਤਾ ( ਾਦ.ਲਭ:) । ਕਾਕਹ—ਕਾਂ (ਕਾਕ:) । ਤੁਲਿ—ਬਰਾਬਰ (ਤੁਲਯ) । ਖਲਹ—ਮੂਰਖ (ਖਲ:) ।

**ਅਰਥ**:— ਜਿਹੜਾ ਬੰਦਾ ਸਤਿਗੁਰੂ ਦੇ ਉਪਦੇਸ਼ ਤੋਂ ਸੱਖਣਾ ਹੈ, ਉਸ ਭੈੜੀ ਬੁਧਿ ਵਾਲੇ ਦਾ ਜੀਵਨ ਫਿਟਕਾਰ-ਯੋਗ ਹੈ । ਉਹ ਮੂਰਖ ਕੁੱਤੇ ਸੂਰ ਖੋਤੇ ਕਾਂ ਸੱਪ ਦੇ ਬਰਾਬਰ (ਜਾਣੋ) ।੩੩।

ਭਾਵ:— ਜਿਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਨਹੀਂ ਤੁਰਦਾ, ਉਹ ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ ਅਤੇ ਚੁਫੇਰਿਓਂ ਉਸ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ ।

**ਚਰਣਾਰਬਿੰਦ ਭਜਨੰ, ਰਿਦਯੰ ਨਾਮ ਧਾਰਣਹ ॥ ਕੀਰਤਨੰ ਸਾਧਸੰਗੇਣ, ਨਾਨਕ ਨਹ ਦ੍ਰਿਸਟੰਤਿ ਜਮਦੂਤਨਹ ॥੩੪॥ (ਪੰਨਾ ੧੩੫੬-੧੩੫੭)**

**ਪਦ ਅਰਥ**:— ਚਰਣਾਰਬਿੰਦ—ਚਰਣ ਅਰਬਿੰਦ, ਚਰਨ ਕਮਲ (ਚਰਣ-ਅਰਵਿੰਦ) । ਅਰਬਿੰਦ—ਕੌਲ ਫੁੱਲ (ਅਰਵਿੰਦ) । ਜਮ ਦੂਤਨਹ—ਜਮਰਾਜ ਦੇ ਦੂਤ ।

**ਅਰਥ**:— ਜਿਹੜਾ ਮਨੁੱਖ ਆਪਣੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਟਿਕਾਂਦਾ ਹੈ, ਪਰਮਾਤਮਾ ਦੇ ਚਰਨ-ਕਮਲਾਂ ਨੂੰ ਸਿਮਰਦਾ ਹੈ, ਸਾਧ ਸੰਗਤਿ ਵਿਚ ਜੁੜ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ, ਹੇ ਨਾਨਕ ! ਜਮਰਾਜ ਦੇ ਦੂਤ ਉਸ ਮਨੁੱਖ ਵਲ ਤੱਕ (ਭੀ) ਨਹੀਂ ਸਕਦੇ (ਕਿਉਂਕਿ ਵਿਕਾਰ ਉਸ ਦੇ ਨੇੜੇ ਨਹੀਂ ਢੁਕਦੇ) ।੩੪।

ਭਾਵ:— ਸਾਧ ਸੰਗਤਿ ਦਾ ਆਸਰਾ ਲੈ ਕੇ ਜਿਹੜਾ ਮਨੁੱਖ ਸਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ, ਵਿਕਾਰ ਉਸ ਦੇ ਨੇੜੇ ਨਹੀਂ ਢੁਕ ਸਕਦੇ ।

**ਨਚ ਦੁਰਲਭੰ ਧਨੰ ਰੂਪੰ, ਨਚ ਦੁਰਲਭੰ ਸ੍ਵਰਗ ਰਾਜਨਹ ॥ ਨਚ ਦੁਰਲਭੰ ਭੋਜਨੰ ਬਿੰਜਨੰ, ਨਚ ਦੁਰਲਭੰ ਸ੍ਵਛ ਅੰਬਰਹ ॥ ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ, ਨਚ ਦੁਰਲਭੰ ਬਨਿਤਾ ਬਿਲਾਸਹ ॥ ਨਚ ਦੁਰਲਭੰ ਬਿਦਿਆ ਪ੍ਰਬੀਣੰ, ਨਚ ਦੁਰਲਭੰ ਚਤੁਰ ਚੰਚਲਹ ॥ ਦੁਰਲਭੰ ਏਕ ਭਗਵਾਨ ਨਾਮਹ, ਨਾਨਕ ਲਬਧ੍ਹਿੰ ਸਾਧਸੰਗਿ ਕ੍ਰਿਪਾ ਪ੍ਰਭੰ ॥੩੫॥ (ਪੰਨਾ ੧੩੫੭)**

**ਪਦ ਅਰਥ**:— ਬਿੰਜਨੰ—ਖਾਣ-ਜੋਗ ਸੁਆਦਲਾ ਪਦਾਰਥ, ਰੋਟੀ ਦੇ ਨਾਲ ਲਾ ਕੇ ਖਾਣ ਵਾਲੀ ਮਸਾਲੇਦਾਰ ਭਾਜੀ ਆਦਿਕ (॥ਯਜ਼ਜਨਜ਼) । ਅੰਬਰਹ—ਕਪੜੇ (ਅੰਬਰਜ਼) । ਸ੍ਵਛ—ਸਾਫ਼ (ਵ ਛ) । ਪ੍ਰਬੀਣੰ—ਸਿਆਣਾ, ਚਤੁਰ (ਪ੍ਰਵੀਣ) । ਬਨਿਤਾ—ਇਸਤ੍ਰੀ (ਵਨਿਤਾ) । ਬਿਲਾਸਹ—ਲਾਡ-ਪਿਆਰ (ਵਿਲਾਸ) । ਸਾਧ ਸੰਗਿ—ਸਾਧ ਸੰਗਤਿ ਵਿਚ ।

**ਅਰਥ**:— ਧਨ ਅਤੇ ਰੂਪ ਲੱਭਣਾ ਬਹੁਤ ਔਖਾ ਨਹੀਂ ਹੈ, ਨਾਹ ਹੀ ਸੁਰਗ ਦਾ ਰਾਜ । ਸੁਆਦਲੇ ਮਸਾਲੇਦਾਰ ਖਾਣੇ ਪ੍ਰਾਪਤ ਕਰਨੇ ਔਖੇ ਨਹੀਂ, ਨਾਹ ਹੀ ਸਾਫ਼ ਸੁਥਰੇ ਕੱਪੜੇ । ਪੁੱਤ੍ਰ ਮਿੱਤ੍ਰ ਭਰਾ ਰਿਸ਼ਤੇਦਾਰਾਂ ਦਾ ਮਿਲਣਾ ਬਹੁਤ ਮੁਸ਼ਕਿਲ ਨਹੀਂ, ਨਾਹ ਹੀ ਇਸਤ੍ਰੀ ਦੇ ਲਾਡ-ਪਿਆਰ।

ਵਿਦਿਆ ਹਾਸਲ ਕਰਕੇ ਸਿਆਣਾ ਬਣਨਾ ਭੀ ਬਹੁਤ ਔਖਾ ਨਹੀਂ ਹੈ, ਨਾਹ ਹੀ ਔਖਾ ਹੈ (ਵਿੱਦਿਆ ਦੀ ਸਹੈਤਾ ਨਾਲ) ਚਾਲਾਕ ਤੇ ਤੀਖਣ-ਬੁੱਧ ਹੋਣਾ ।

ਹਾਂ ! ਹੇ ਨਾਨਕ ! ਕੇਵਲ ਪਰਮਾਤਮਾ ਦਾ ਨਾਮ ਮੁਸ਼ਕਿਲ ਨਾਲ ਮਿਲਦਾ ਹੈ । ਨਾਮ ਸਾਧ ਸੰਗਤਿ ਵਿਚ ਹੀ ਮਿਲਦਾ ਹੈ (ਪਰ ਤਦੋਂ ਮਿਲਦਾ ਹੈ ਜਦੋਂ) ਪਰਮਾਤਮਾ ਦੀ ਮੇਹਰ ਹੋਵੇ ।੩੫।

ਭਾਵ:— ਦੁਨੀਆ ਦੇ ਪਦਾਰਥ ਮਿਲਣੇ ਔਖੀ ਗੱਲ ਨਹੀਂ । ਪਰ ਪਰਮਾਤਮਾ ਦਾ ਨਾਮ ਕਿਤੇ ਭਾਗਾਂ ਨਾਲ ਹੀ ਮਿਲਦਾ ਹੈ । ਮਿਲਦਾ ਹੈ ਇਹ ਸਾਧ ਸੰਗਤਿ ਵਿਚੋਂ, ਤਦੋਂ ਜਦੋਂ ਪਰਮਾਤਮਾ ਆਪ ਮਿਹਰ ਕਰੇ ।

**ਜਤ ਕਤਹ ਤਤਹ ਦ੍ਰਿਸਟੰ, ਸ੍ਵਰਗ ਮਰਤ ਪਯਾਲ ਲੋਕਹ ॥ ਸਰਬਤ੍ਰ ਰਮਣੰ ਗੋਬਿੰਦਹ, ਨਾਨਕ ਲੇਪ ਛੇਪ ਨ ਲਿਪ੍ਯਤੇ ॥੩੬॥ (ਪੰਨਾ ੧੩੫੭)**

**ਪਦ ਅਰਥ**:— ਮਰਤ—(ਮਲ ) ਮਾਤਲੋਕ, ਧਰਤੀ । ਪਯਾਲ—ਪਤਾਲ । ਛੇਪ—(ੑਪ) ਕਲੇਸ਼, ਨਿੰਦਾ, ਅਹੰਕਾਰ; ਵਿਕਾਰ । ਲਿਪ੍ਯਤੇ—ਲਿਪਤ ਹੁੰਦਾ । ਲੇਪ—ਪੋਚਾ, ਅਪਵਿਤ੍ਰਤਾ । ਜਤ ਕਤਹ—ਜਿਥੇ ਕਿਥੇ । ਤਤਹ—ਉਥੇ । ਰਮਣੰ—ਵਿਆਪਕ । ਜਤ ਕਤਹ ਤਤਹ—ਹਰ ਥਾਂ ।

**ਅਰਥ**:— ਹੇ ਨਾਨਕ ! ਜਿਸ ਬੰਦੇ ਨੇ ਸਰਬ-ਵਿਆਪਕ ਪਰਮਾਤਮਾ ਨੂੰ ਸੁਰਗ, ਮਾਤਲੋਕ, ਪਾਤਾਲ ਲੋਕ—ਹਰ ਥਾਂ ਵੇਖ ਲਿਆ ਹੈ, ਉਹ ਵਿਕਾਰਾਂ ਦੇ ਪੋਚੇ ਨਾਲ ਨਹੀਂ ਲਿੱਬੜਦਾ ।੩੬।

ਭਾਵ:— ਜਿਹੜਾ ਮਨੁੱਖ ਹਰ ਥਾਂ ਪਰਮਾਤਮਾ ਦਾ ਦਰਸਨ ਕਰਨ ਲੱਗ ਪੈਂਦਾ ਹੈ, ਉਸ ਉਤੇ ਵਿਕਾਰ ਆਪਣਾ ਪ੍ਰਭਾਵ ਨਹੀਂ ਪਾ ਸਕਦੇ ।

**ਬਿਖਯਾ ਭਯੰਤਿ ਅੰਮ੍ਰਿਤੰ, ਦ੍ਰੁਸਟਾਂ ਸਖਾ ਸ੍ਵਜਨਹ ॥ ਦੁਖੰ ਭਯੰਤਿ ਸੁਖੵੰ, ਭੈ ਭੀਤੰ ਤ ਨਿਰਭਯਹ ॥ ਥਾਨ ਬਿਹੂਨ ਬਿਸ੍ਰਾਮ ਨਾਮੰ, ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥੩੭॥ (ਪੰਨਾ ੧੩੫੭)**

**ਪਦ ਅਰਥ**:— ਬਿਖਯਾ—ਵਿਹੁ, ਜ਼ਹਿਰ । ਭਯੰਤਿ—ਹੋ ਜਾਂਦਾ ਹੈ, ਬਣ ਜਾਂਦਾ ਹੈ (ਭਵ੍—, ਭਵਤ:, ਭਵੰਤਿ) । ਦ੍ਰੁਸਟਾਂ—ਦ੍ਵੇਸ਼ ਕਰਨ ਵਾਲਾ, ਵਿਰੋਧ ਕਰਨ ਵਾਲਾ । ਸਖਾ—ਮਿਤ੍ਰ । ਸ੍ਵਜਨਹ—ਸ੍ਵ-ਜਨਹ, ਆਪਣੇ ਆਦਮੀ, ਕਰੀਬੀ ਰਿਸ਼ਤੇਦਾਰ । ਥਾਨ ਬਿਹੂਨ—ਟਿਕਾਣੇ ਤੋਂ ਬਿਨਾ, ਅਨੇਕਾਂ ਜੂਨਾਂ ਵਿਚ ਭਟਕਣ ਵਾਲਾ । ਬਿਸ੍ਰਾਮ—ਟਿਕਾਣਾ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ, ਅਮਰ ਕਰਨ ਵਾਲਾ ।

**ਅਰਥ**:— ਹੇ ਨਾਨਕ ! ਪਰਮਾਤਮਾ-ਦਾ-ਰੂਪ ਸਤਿਗੁਰੂ (ਜਿਸ ਮਨੁੱਖ ਉਤੇ) ਕਿਰਪਾਲ ਹੋ ਪਏ, ਜ਼ਹਿਰ ਉਸ ਦੇ ਵਾਸਤੇ ਅੰਮ੍ਰਿਤ ਬਣ ਜਾਂਦਾ ਹੈ, ਦੋਖੀ ਉਸ ਦੇ ਮਿਤ੍ਰ ਤੇ ਕਰੀਬੀ ਰਿਸ਼ਤੇਦਾਰ ਬਣ ਜਾਂਦੇ ਹਨ, ਦੁੱਖ-ਕਲੇਸ਼ ਸੁਖ ਬਣ ਜਾਂਦੇ ਹਨ, ਜੇ ਉਹ (ਪਹਿਲਾਂ) ਅਨੇਕਾਂ ਡਰਾਂ ਨਾਲ ਸਹਿਮਿਆ ਰਹਿੰਦਾ ਸੀ, ਤਾਂ ਨਿਡਰ ਹੋ ਜਾਂਦਾ ਹੈ; ਅਨੇਕਾਂ ਜੂਨਾਂ ਵਿਚ ਭਟਕਦੇ ਨੂੰ ਪਰਮਾਤਮਾ ਦਾ ਨਾਮ ਸਹਾਰਾ-ਆਸਰਾ ਮਿਲ ਜਾਂਦਾ ਹੈ ।੩੭।

ਭਾਵ:— ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਸਹਾਰਾ ਮਿਲ ਜਾਂਦਾ ਹੈ, ਉਹ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਂਦਾ ਹੈ, ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁਕਦੀ, ਦੁਨੀਆ ਦੇ ਕੋਈ ਡਰ-ਸਹਿਮ ਉਸ ਉਤੇ ਆਪਣਾ ਅਸਰ ਨਹੀਂ ਪਾ ਸਕਦੇ ।

**ਸਰਬ ਸੀਲ ਮਮੰ ਸੀਲੰ, ਸਰਬ ਪਾਵਨ ਮਮ ਪਾਵਨਹ ॥ ਸਰਬ ਕਰਤਬ ਮਮੰ ਕਰਤਾ, ਨਾਨਕ ਲੇਪ ਛੇਪ ਨ ਲਿਪ੍ਯਤੇ ॥੩੮॥ (੧੩੫੭)**

**ਪਦ ਅਰਥ**:— ਸਰਬ—ਸਾਰੇ ਜੀਵ । ਪਾਵਨ—ਪਵਿਤ੍ਰ ਕਰਨ ਵਾਲਾ (ਪੁ ਟੋ ਮਓਕਏ ਪੁਰਏ ਛਉਸ. ਪਾਵਯਤਿ) । ਛੇਪ—ਦੋਸ, ਕਲੰਕ (ੑਪ) । ਨ ਲਿਪ੍ਯਤੇ—ਨਹੀਂ ਲਿੱਬੜਦਾ । ਮਮੰ—ਮੇਰਾ (ਮਮ) । ਕਰਤਬ—ਕਰਤਾ, ਰਚਨਹਾਰ, ਕਰਨ-ਜੋਗ । ਸੀਲ—ਸ਼ਾਂਤੀ ਸੁਭਾਉ, ਪਵਿਤ੍ਰ ਜੀਵਨ ।

**ਅਰਥ**:— ਹੇ ਨਾਨਕ ! ਜੋ ਪ੍ਰਭੂ ਸਭ ਜੀਵਾਂ ਨੂੰ ਸ਼ਾਂਤੀ ਸੁਭਾਉ ਦੇਣ ਵਾਲਾ ਹੈ ਮੈਨੂੰ ਭੀ ਉਹੀ ਸ਼ਾਂਤੀ ਦੇਂਦਾ ਹੈ; ਜੋ ਸਭ ਨੂੰ ਪਵਿਤ੍ਰ ਕਰਨ ਦੇ ਸਮਰਥ ਹੈ, ਮੇਰਾ ਭੀ ਉਹੀ ਪਵਿਤ੍ਰ-ਕਰਤਾ ਹੈ; ਜੋ ਪ੍ਰਭੂ ਸਭ ਜੀਵਾਂ ਨੂੰ ਰਚਨ ਦੇ ਸਮਰਥ ਹੈ, ਉਹੀ ਮੇਰਾ ਕਰਤਾ ਹੈ । ਉਹ ਪ੍ਰਭੂ ਵਿਕਾਰਾਂ ਦੇ ਪੋਚੇ ਨਾਲ ਨਹੀਂ ਲਿਬੜਦਾ ।੩੮।

ਭਾਵ:— ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਸ਼ਾਂਤੀ ਸੁਭਾਉ ਬਖ਼ਸ਼ਦਾ ਹੈ ਉਸ ਨੂੰ ਪਵਿੱਤਰ ਜੀਵਨ ਬਖ਼ਸ਼ਦਾ ਹੈ ।

**ਨਹ ਸੀਤਲੰ ਚੰਦ੍ਰ ਦੇਵਹ, ਨਹ ਸੀਤਲੰ ਬਾਵਨ ਚੰਦਨਹ ॥ ਨਹ ਸੀਤਲੰ ਸੀਤ ਰੁਤੇਣ, ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥ (ਪੰਨਾ ੧੩੫੭)**

**ਪਦ ਅਰਥ**:— ਬਾਵਨ ਚੰਦਨਹ—ਵਾਮਨ ਚੰਦਨ, ਚਿੱਟਾ ਚੰਦਨ ਜੋ ਸੁਗੰਧੀ ਵਾਲਾ ਹੁੰਦਾ ਹੈ । ਸੀਤ ਰੁਤੇਣ—ਠੰਢੀ ਰੁੱਤ, ਸਰਦੀਆਂ ਦੀ ਰੁੱਤ । ਸੀਤਲੰ—ਠੰਢਾ । ਚੰਦ੍ਰ ਦੇਵਹ—ਚੰਦ੍ਰ ਦੇਵਤਾ, ਚੰਦ੍ਰਮਾ ।

**ਅਰਥ**:— ਹੇ ਨਾਨਕ ! ਚੰਦ੍ਰਮਾ (ਉਤਨਾ) ਠੰਢ ਅਪੜਾਣ ਵਾਲਾ ਨਹੀਂ ਹੈ, ਨਾਹ ਹੀ ਚਿੱਟਾ ਚੰਦਨ (ਉਤਨੀ) ਠੰਢ ਅਪੜਾ ਸਕਦਾ ਹੈ, ਨਾਹ ਹੀ ਸਰਦੀਆਂ ਦੀ ਬਹਾਰ (ਉਤਨੀ) ਠੰਢ ਦੇ ਸਕਦੀ ਹੈ, (ਜਿਤਨੀ) ਠੰਢ-ਸ਼ਾਂਤੀ ਗੁਰਮੁਖ ਸਾਧ ਜਨ ਦੇਂਦੇ ਹਨ ।੩੯।

ਭਾਵ:— ਸਾਧ ਸੰਗਤਿ ਹੀ ਇਕ ਐਸੀ ਥਾਂ ਹੈ ਜਿਥੇ ਮਨੁੱਖ ਨੂੰ ਆਤਮਕ ਸ਼ਾਂਤੀ ਹਾਸਲ ਹੁੰਦੀ ਹੈ ।

**ਮੰਤ੍ਰੰ ਰਾਮ ਰਾਮ ਨਾਮੰ, ਧ੍ਯਾਨੰ ਸਰਬਤ੍ਰ ਪੂਰਨਹ ॥ ਗ੍ਯਾਨੰ ਸਮ ਦੁਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ ॥ ਦਯਾਲੰ ਸਰਬਤ੍ਰ ਜੀਆ, ਪੰਚ ਦੋਖ ਬਿਵਰਜਿਤਹ ॥ ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥ ਉਪਦੇਸੰ ਸਮ ਮਿਤ੍ਰ ਸਤ੍ਰਹ, ਭਗਵੰਤ ਭਗਤਿ ਭਾਵਨੀ ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯ੍ਯਾਗਿ ਸਗਲ ਰੇਣੁਕਹ ॥ ਖਟ ਲਖ੍ਯਣ ਪੂਰਨੰ ਪੁਰਖਹ, ਨਾਨਕ ਨਾਮ ਸਾਧ ਸ੍ਵਜਨਹ ॥੪੦॥ (ਪੰਨਾ ੧੩੫੭)**

**ਪਦ ਅਰਥ**:— ਅਲਪ—ਅਲਿਪ, ਅਲੇਪ, ਨਿਰਲੇਪ । ਭਾਵਨੀ—ਭਾਵਨਾ, ਸਰਧਾ, ਪਿਆਰ । ਸ੍ਰਵਣੰ—ਕੰਨ (ੑਵਣ) । ਰੇਣੁਕਹ—ਚਰਨ-ਧੂੜ । ਮੰਤ੍ਰੰ—ਕਿਸੇ ਦੇਵਤਾ ਨੂੰ ਪ੍ਰਸੰਨ ਕਰਨ ਲਈ ਜਪਣ-ਯੋਗ ਸ਼ਬਦ । ਧ੍ਯਾਨੰ—ਕਿਸੇ ਚੀਜ਼ ਵਿਚ ਬਿਰਤੀ ਨੂੰ ਲਿਵਲੀਨ ਕਰਨਾ (√ਧ੍ਯਾਨ) । ਗ੍ਯਾਨ—ਸਮਝ (੧ਓਨ) । ਸ੍ਰੋਤਿ—ਸੁਣਨਾ । ਆਪੁ—ਆਪਾ-ਭਾਵ । ਤ੍ਯ੍ਯਾਗਿ—ਤਿਆਗ ਕੇ । ਖਟ—ਛੇ । ਲਖ੍ਯਣ—ਲੱਛਣ (ਲ੍ਕ੍ਣ) । ਸਮ—ਬਰਾਬਰ । ਜੁਗਤਿ—ਜੀਵਨ ਗੁਜ਼ਾਰਨ ਦਾ ਤਰੀਕਾ ।

**ਅਰਥ**:— ਪਰਮਾਤਮਾ ਦਾ ਨਾਮ (ਜੀਭ ਨਾਲ) ਜਪਣਾ ਅਤੇ ਉਸ ਨੂੰ ਸਰਬ-ਵਿਆਪਕ ਜਾਣ ਕੇ ਉਸ ਵਿਚ ਸੁਰਤਿ ਜੋੜਨੀ; ਸੁਖਾਂ ਦੁਖਾਂ ਨੂੰ ਇਕੋ ਜਿਹਾ ਸਮਝਣਾ ਅਤੇ ਪਵਿਤ੍ਰ ਤੇ ਵੈਰ-ਰਹਿਤ ਜੀਵਨ ਜੀਊਣਾ; ਸਾਰੇ ਜੀਵਾਂ ਨਾਲ ਪਿਆਰ-ਹਮਦਰਦੀ ਰੱਖਣੀ ਅਤੇ ਕਾਮਾਦਿਕ ਪੰਜੇ ਵਿਕਾਰਾਂ ਤੋਂ ਬਚੇ ਰਹਿਣਾ; ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਜ਼ਿੰਦਗੀ ਦਾ ਆਸਰਾ ਬਣਾਨਾ ਅਤੇ ਮਾਇਆ ਤੋਂ ਇਉਂ ਨਿਰਲੇਪ ਰਹਿਣਾ ਜਿਵੇਂ ਕਉਲ ਫੁੱਲ ਪਾਣੀ ਤੋਂ, ਸੱਜਣ ਤੇ ਵੈਰੀ ਨਾਲ ਇਕੋ ਜਿਹਾ ਪ੍ਰੇਮ-ਭਾਵ ਰੱਖਣ ਦੀ ਸਿੱਖਿਆ ਗ੍ਰਹਿਣ ਕਰਨੀ ਅਤੇ ਪਰਮਾਤਮਾ ਦੀ ਭਗਤੀ ਵਿਚ ਪਿਆਰ ਬਣਾਣਾ; ਪਰਾਈ ਨਿੰਦਿਆ ਆਪਣੇ ਕੰਨਾਂ ਨਾਲ ਨਾਹ ਸੁਣਨੀ ਅਤੇ ਆਪਾ-ਭਾਵ ਤਿਆਗ ਕੇ ਸਭ ਦੇ ਚਰਨਾਂ ਦੀ ਧੂੜ ਬਣਨਾ । ਹੇ ਨਾਨਕ ! ਪੂਰਨ ਪੁਰਖਾਂ ਵਿਚ ਇਹ ਛੇ ਲੱਛਣ ਹੁੰਦੇ ਹਨ, ਉਹਨਾਂ ਨੂੰ ਹੀ ਸਾਧ ਗੁਰਮੁਖਿ ਆਖੀਦਾ ਹੈ ।੪੦।

ਭਾਵ:— ਅਸਲੀ ਸਾਧ ਉਹ ਮਨੁੱਖ ਹੈ, ਸਰਬ-ਵਿਆਪਕ ਪਰਮਾਤਮਾ ਦੇ ਨਾਮ ਦੀ ਬਰਕਤਿ ਨਾਲ ਜਿਸ ਦੀ ਆਤਮਕ ਅਵਸਥਾ ਅਜਿਹੀ ਬਣ ਜਾਂਦੀ ਹੈ ਕਿ ਉਸ ਦੇ ਅੰਦਰੋਂ ਮੇਰ-ਤੇਰ ਮਿਟ ਜਾਂਦੀ ਹੈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ ਉਸ ਦੀ ਜ਼ਿੰਦਗੀ ਦਾ ਸਹਾਰਾ ਬਣ ਜਾਂਦੀ ਹੈ ਮਾਇਆ ਅਤੇ ਕਾਮਾਦਿਕ ਵਿਕਾਰ ਉਸ ਉਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ ।

**ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥ ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥੪੧॥ (ਪੰਨਾ ੧੩੫੭)**

**ਪਦ ਅਰਥ**:— ਅਜਾ—ਬਕਰੀ (ਅਜਾ) । ਕੰਦ—(ਕਜ਼ਦ) ਗਾਜਰ ਆਦਿਕ ਪਦਾਰਥ ਜੋ ਧਰਤੀ ਦੇ ਅੰਦਰ ਹੀ ਪੈਦਾ ਹੁੰਦੇ ਹਨ । ਸਮੀਪ—ਨੇੜੇ (ਸਮੀਪ) । ਕੇਹਰਹ—ਸ਼ੇਰ (ਕ¥ਸਰਿਨ੍ਹ) । ਤਤ੍ਰ ਗਤੇ—ਤਤ੍ਰ ਗਤਿ, ਉਹੀ ਰੀਤ, ਉਹੀ ਚਾਲ । ਬਿਆਪਤੇ-ਪ੍ਰਭਾਵ ਪਾਈ ਰਖਦੇ ਹਨ । ਮੂਲ—ਗਾਜਰ-ਮੂਲੀ ਆਦਿਕ ਧਰਤੀ ਦੇ ਅੰਦਰ ਪੈਦਾ ਹੋਣ ਵਾਲੇ । ਭੋਗੰਤ—ਖਾਂਦੀ ।

**ਅਰਥ**:— ਬੱਕਰੀ ਗਾਜਰ-ਮੂਲੀ ਆਦਿਕ ਖਾਂਦੀ ਹੋਵੇ, ਪਰ ਸ਼ੇਰ ਦੇ ਨੇੜੇ ਵੱਸਦੀ ਹੋਵੇ (ਉਸ ਨੂੰ ਮਨ ਭਾਉਂਦਾ ਖਾਣਾ ਮਿਲਣ ਦੀ ਪ੍ਰਸੰਨਤਾ ਤਾਂ ਜ਼ਰੂਰ ਹੈ ਪਰ ਹਰ ਵੇਲੇ ਸ਼ੇਰ ਤੋਂ ਡਰ ਭੀ ਟਿਕਿਆ ਰਹਿੰਦਾ ਹੈ); ਹੇ ਨਾਨਕ ! ਇਹੀ ਹਾਲ ਹੈ ਜਗਤ ਦਾ, ਇਸ ਨੂੰ ਖ਼ੁਸ਼ੀ ਤੇ ਗ਼ਮੀ ਦੋਵੇਂ ਹੀ ਵਿਆਪਦੇ ਰਹਿੰਦੇ ਹਨ ।੪੧।

ਭਾਵ:— ਦੁਨੀਆ ਦੇ ਭੋਗਾਂ ਦੇ ਨਾਲ ਨਾਲ ਜਗਤ ਵਿਚ ਅਨੇਕਾਂ ਸਹਿਮ ਭੀ ਹਨ ਜੋ ਪਰਮਾਤਮਾ ਦੀ ਯਾਦ ਤੋਂ ਖੁੰਝਿਆਂ ਮਨੁੱਖ ਉਤੇ ਆਪਣਾ ਦਬਾਉ ਪਾਈ ਰੱਖਦੇ ਹਨ ।

**ਛਲੰ ਛਿਦ੍ਰੰ ਕੋਟਿ ਬਿਘਨੰ, ਅਪਰਾਧੰ ਕਿਲਬਿਖ ਮਲੰ ॥ ਭਰਮ ਮੋਹੰ ਮਾਨ ਅਪਮਾਨੰ, ਮਦੰ ਮਾਯਾ ਬਿਆਪਿਤੰ ॥ ਮ੍ਰਿਤ੍ਯੁ ਜਨਮ ਭ੍ਰਮੰਤਿ ਨਰਕਹ, ਅਨਿਕ ਉਪਾਵੰ ਨ ਸਿਧ੍ਯਤੇ ॥ ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥ ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ ॥੪੨॥ (ਪੰਨਾ ੧੩੫੭)**

**ਪਦ ਅਰਥ**:— ਛਿਦ੍ਰੰ—ਐਬ, ਦੋਖ (ਛਿਦ ਜ਼) । ਕਿਲਬਿਖ-ਪਾਪ (ਕਿੰ ਵ—) । ਮਦ—ਅਹੰਕਾਰ (ਮਦ) । ਮ੍ਰਿਤ੍ਯੁ— ਮੌਤ (ਮ ਯੁ) । ਨਿਤ ਪ੍ਰਤਹ—ਸਦਾ । ਛਲ—ਧੋਖਾ (ਛਲ) । ਬਿਘਨ—ਰੁਕਾਵਟ (ਵਿ%ਨ) । ਕੋਟਿ—ਕ੍ਰੋੜਾਂ (ਕੋਟਿ) । ਮਾਨ—ਆਦਰ । ਅਪਮਾਨ—ਨਿਰਾਦਰੀ । ਬਿਆਪਤ—ਦਬਾਉ ਹੇਠ ਆਉਂਦੇ ਹਨ । ਭ੍ਰਮੰਤਿ—ਭਟਕਦੇ ਹਨ (ਭ੍ਰਮੰਤਿ) । ਨ ਸਿਧ੍ਯਤੇ—ਕਾਮਯਾਬ ਨਹੀਂ ਹੁੰਦੇ ।

**ਅਰਥ**:— (ਦੂਜਿਆਂ ਨੂੰ) ਧੋਖਾ (ਦੇਣਾ), (ਕਿਸੇ ਦੇ) ਐਬ (ਫਰੋਲਣੇ), (ਹੋਰਨਾਂ ਦੇ ਰਸਤੇ ਵਿਚ) ਕ੍ਰੋੜਾਂ ਰੁਕਾਵਟਾਂ (ਪਾਣੀਆਂ), ਵਿਕਾਰ, ਪਾਪ, ਭਟਕਣਾ, ਮੋਹ, ਆਦਰ, ਨਿਰਾਦਰੀ, ਅਹੰਕਾਰ—(ਜਿਨ੍ਹਾਂ ਲੋਕਾਂ ਨੂੰ ਇਹਨਾਂ ਤਰੀਕਿਆਂ ਨਾਲ) ਮਾਇਆ ਆਪਣੇ ਦਬਾਉ ਹੇਠ ਰੱਖਦੀ ਹੈ, ਉਹ ਜਨਮ ਮਰਨ ਵਿਚ ਭਟਕਦੇ ਰਹਿੰਦੇ ਹਨ, ਨਰਕ ਭੋਗਦੇ ਰਹਿੰਦੇ ਹਨ । ਅਨੇਕਾਂ ਉਪਾਵ ਕਰਨ ਨਾਲ ਭੀ (ਇਹਨਾਂ ਦੁੱਖਾਂ ਤੋਂ ਨਿਕਲਣ ਵਿਚ ਕਾਮਯਾਬ ਨਹੀਂ ਹੁੰਦੇ ।

ਹੇ ਨਾਨਕ ! ਜੋ ਮਨੁੱਖ ਸਦਾ ਸਾਧ ਸੰਗਤਿ ਵਿਚ ਰਹਿ ਕੇ ਪਰਮਾਤਮਾ ਦਾ ਨਾਮ ਜਪਦੇ ਹਨ, ਸਦਾ ਗੋਬਿੰਦ ਦੇ ਗੁਣ ਗਾਂਦੇ ਹਨ, ਉਹ ਪਵਿਤ੍ਰ (-ਜੀਵਨ) ਹੋ ਜਾਂਦੇ ਹਨ ।੪੨।

ਭਾਵ:— ਮਾਇਆ ਅਨੇਕਾਂ ਤਰੀਕਿਆਂ ਨਾਲ ਮਨੁੱਖ ਉਤੇ ਆਪਣਾ ਪ੍ਰਭਾਵ ਪਾਈ ਰੱਖਦੀ ਹੈ । ਜਿਹੜਾ ਮਨੁੱਖ ਸਾਧ ਸੰਗਤਿ ਦਾ ਆਸਰਾ ਲੈ ਕੇ ਪਰਮਾਤਮਾ ਦਾ ਭਜਨ ਕਰਦਾ ਹੈ, ਉਹ ਇਸ ਤੋਂ ਬਚਿਆ ਰਹਿੰਦਾ ਹੈ ।

**ਤਰਣ ਸਰਣ ਸੁਆਮੀ, ਰਮਣ ਸੀਲ ਪਰਮੇਸੁਰਹ ॥ ਕਰਣ ਕਾਰਣ ਸਮਰਥਹ, ਦਾਨੁ ਦੇਤ ਪ੍ਰਭੁ ਪੂਰਨਹ ॥ ਨਿਰਾਸ ਆਸ ਕਰਣੰ, ਸਗਲ ਅਰਥ ਆਲਯਹ ॥ ਗੁਣ ਨਿਧਾਨ ਸਿਮਰੰਤਿ ਨਾਨਕ, ਸਗਲ ਜਾਚੰਤ ਜਾਚਿਕਹ ॥੪੩॥ (ਪੰਨਾ ੧੩੫੭)**

**ਪਦ ਅਰਥ**:— ਤਰਣ—ਜਹਾਜ਼ (ਤ —ਟੋ ਚਰੋਸਸ । ਤਰਣ—ੳ ਬੋਓਟ॥ । ਕਰਣ ਕਾਰਣ—ਜਗਤ ਦਾ ਮੂਲ । ਅਰਥ—ਪਦਾਰਥ (ਅਥ਼ਲ) । ਆਲਯਹ—ਘਰ (ਆਲਯ:) । ਨਿਧਾਨ—ਖ਼ਜ਼ਾਨਾ (ਨਿਧਾਨਜ਼ਜ਼) । ਜਾਚੰਤ—ਮੰਗਦੇ ਹਨ (ਯਾਚੰਤਿ) । ਜਾਚਕਹਿ—ਮੰਗਤੇ (ਯਾਚਕਾ:) । ਰਮਣ ਸੀਲ—ਕ੍ਰੀੜਾ ਕਰਨ ਵਾਲਾ, ਕੌਤਕ ਕਰਨਹਾਰ ।

**ਅਰਥ**:— ਪਰਮਾਤਮਾ ਸਭ ਕੌਤਕ ਰਚਨਹਾਰ ਹੈ, ਸਭ ਦਾ ਮਾਲਕ ਹੈ, ਉਸ ਦੀ ਸਰਨ (ਜੀਵਾਂ ਲਈ, ਮਾਨੋ) ਜਹਾਜ਼ ਹੈ । ਪੂਰਨ ਪ੍ਰਭੂ ਜੀਵਾਂ ਨੂੰ ਦਾਤਾਂ ਦੇਂਦਾ ਹੈ, ਉਹ ਜਗਤ ਦਾ ਮੂਲ ਹੈ, ਸਭ ਕੁਝ ਕਰਨ-ਜੋਗਾ ਹੈ ।

ਪ੍ਰਭੂ ਨਿਰਾਸਿਆਂ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ, ਸਾਰੇ ਪਦਾਰਥਾਂ ਦਾ ਘਰ ਹੈ ।

ਹੇ ਨਾਨਕ ! ਸਾਰੇ (ਜੀਵ) ਮੰਗਤੇ (ਬਣ ਕੇ ਉਸ ਦੇ ਦਰ ਤੋਂ) ਮੰਗਦੇ ਹਨ, ਤੇ ਸਭ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਸਿਮਰਦੇ ਹਨ ।੪੩।

ਭਾਵ:— ਪਰਮਾਤਮਾ ਹੀ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ ਤੇ ਦੇਣ-ਜੋਗਾ ਹੈ । ਉਸੇ ਦਾ ਆਸਰਾ ਲੈਣਾ ਚਾਹੀਦਾ ਹੈ ।

**ਦੁਰਗਮ ਸਥਾਨ ਸੁਗਮੰ, ਮਹਾ ਦੂਖ ਸਰਬ ਸੂਖਣਹ ॥ ਦੁਰਬਚਨ ਭੇਦ ਭਰਮੰ, ਸਾਕਤ ਪਿਸਨੰ ਤ ਸੁਰਜਨਹ ॥ ਅਸਥਿਤੰ ਸੋਗ ਹਰਖੰ, ਭੈ ਖੀਣੰ ਤ ਨਿਰਭਵਹ ॥ ਭੈ ਅਟਵੀਅੰ ਮਹਾ ਨਗਰ ਬਾਸੰ, ਧਰਮ ਲਖੵਣ ਪ੍ਰਭ ਮਇਆ ॥ ਸਾਧ ਸੰਗਮ ਰਾਮ ਰਾਮ ਰਮਣੰ, ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ॥੪੪॥ (ਪੰਨਾ ੧੩੫੭-੧੩੫੮)**

**ਪਦ ਅਰਥ**:— ਦੁਰਗਮ—ਜਿਥੇ ਪਹੁੰਚਣਾ ਔਖਾ ਹੋਵੇ (ਦੁ ਗ਼ਮ) । ਸਥਾਨ—(ਸ੍ਥਾਨ) ਥਾਂ । ਸੁਗਮ—ਜਿਥੇ ਸੌਖੇ ਹੀ ਪਹੁੰਚ ਸਕੀਏ (ਸੁ ਗਮ) । ਭੇਦ—(ਭਿਦੱ) ਟੋ ਪਇਰਚਏ—ਵਿੰਨ੍ਹਣਾ) । ਭਰਮੰ—(ਭ੍ਰਮ) ਭਟਕਣਾ, ਜੀਵਨ ਦਾ ਗ਼ਲਤ ਰਸਤਾ । ਸਾਕਤ—ਰੱਬ ਨਾਲੋਂ ਟੁੱਟਾ ਹੋਇਆ । ਪਿਸਨ—(ਪਿਸ਼ੁਨ) ਟੁਕੜੇ ਕਰਨ ਵਾਲਾ (ਪਾੜਨ ਵਾਲਾ), ਚੁਗ਼ਲ (ਪਿ_ਨ:) । ਨਿਰਭਵਹ—ਨਿਡਰ । ਅਟਵੀਅੰ—ਜੰਗਲ (ਅਟਵਿ) । ਮਇਆ—(ਮਯਸੱ) ਪ੍ਰਸੰਨਤਾ, ਦਇਆ ।

**ਅਰਥ**:— ਔਖੀ ਪਹੁੰਚ ਵਾਲੇ ਥਾਂ ਸੌਖੀ ਪਹੁੰਚ ਵਾਲੇ ਹੋ ਜਾਂਦੇ ਹਨ, ਵੱਡੇ ਵੱਡੇ ਦੁੱਖ ਸਾਰੇ ਹੀ ਸੁਖ ਬਣ ਜਾਂਦੇ ਹਨ । ਜਿਹੜੇ ਬੰਦੇ ਜੀਵਨ ਦੇ ਗ਼ਲਤ ਰਸਤੇ ਪੈ ਕੇ ਖਰ੍ਹਵੇ ਬਚਨਾਂ ਨਾਲ (ਹੋਰਨਾਂ ਦੇ ਮਨ) ਵਿੰਨ੍ਹਦੇ ਰਹਿੰਦੇ ਸਨ ਉਹ ਮਾਇਆ-ਵੇੜ੍ਹੇ ਚੁਗ਼ਲ ਬੰਦੇ ਨੇਕ ਬਣ ਜਾਂਦੇ ਹਨ । ਚਿੰਤਾ ਖ਼ੁਸ਼ੀ ਵਿਚ ਜਾ ਟਿਕਦੀ ਹੈ । (ਬਦਲ ਕੇ ਖ਼ੁਸ਼ੀ ਬਣ ਜਾਂਦੀ ਹੈ) । ਡਰਾਂ ਨਾਲ ਸਹਿਮਿਆ ਹੋਇਆ ਬੰਦਾ ਨਿਡਰ ਹੋ ਜਾਂਦਾ ਹੈ । ਡਰਾਉਣਾ ਜੰਗਲ ਤਕੜਾ ਵੱਸਦਾ ਸ਼ਹਿਰ ਜਾਪਣ ਲੱਗ ਪੈਂਦਾ ਹੈ—ਇਹ ਹਨ ਧਰਮ ਦੇ ਲੱਛਣ ਜੋ ਪ੍ਰਭੂ ਦੀ ਮੇਹਰ ਨਾਲ ਪ੍ਰਾਪਤ ਹੁੰਦੇ ਹਨ ।

ਹੇ ਨਾਨਕ ! (ਉਹ ਧਰਮ ਹੈ—) ਸਾਧ ਸੰਗਤਿ ਵਿਚ ਜਾ ਕੇ ਪਰਮਾਤਮਾ ਦਾ ਨਾਮ ਸਿਮਰਨਾ ਤੇ ਦਿਆਲ ਪ੍ਰਭੂ ਦੇ ਚਰਨਾਂ ਦਾ ਆਸਰਾ ਲੈਣਾ ।੪੪।

ਭਾਵ:— ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਹ ਸਾਧ ਸੰਗਤਿ ਦਾ ਆਸਰਾ ਲੈ ਕੇ ਉਸ ਦਾ ਨਾਮ ਜਪਦਾ ਹੈ । ਇਹੀ ਹੈ ਮਨੁੱਖਾ ਜੀਵਨ ਦਾ ਮਨੋਰਥ । ਸਿਮਰਨ ਦੀ ਬਰਕਤਿ ਨਾਲ ਮਨੁੱਖ ਦਾ ਜੀਵਨ ਪਲਟ ਜਾਂਦਾ ਹੈ ।

**ਹੇ ਅਜਿਤ ਸੂਰ ਸੰਗ੍ਰਾਮੰ, ਅਤਿ ਬਲਨਾ ਬਹੁ ਮਰਦਨਹ ॥ ਗਣ ਗੰਧਰਬ ਦੇਵ ਮਾਨੁਖ੍ਯ੍ਯੰ, ਪਸੁ ਪੰਖੀ ਬਿਮੋਹਨਹ ॥ ਹਰਿ ਕਰਣਹਾਰੰ ਨਮਸਕਾਰੰ, ਸਰਣਿ ਨਾਨਕ ਜਗਦੀਸ੍ਵਰਹ ॥੪੫॥ (ਪੰਨਾ ੧੩੫੮)**

**ਪਦ ਅਰਥ**:— ਸੂਰ—ਸੂਰਮਾ (ਸੁਰ—ਓ ਹਏਰੋ) । ਸੰਗ੍ਰਾਮ—ਜੁੱਧ (ਸਜ਼ ੍ਰਾਮ) ਅਤਿ । ਬਲਨਾ—ਬਹੁਤ ਬਲ ਵਾਲਾ, ਬਹੁਤ ਬਲਵਾਨ । ਮਰਦਨਹ—ਮਲ ਦੇਣ ਵਾਲਾ, ਨਾਸ ਕਰਨ ਵਾਲਾ (ਮਦ.ਲਨ—ਚਰੁਸਹਨਿਗ) । ਗੰਧਰਬ—ਦੇਵ ਲੋਕ ਦੇ ਗਵਈਏ । ਅਥਰਵ ਵੇਦ ਵਿਚ ਇਹਨਾਂ ਦੀ ਗਿਣਤੀ ੬੩੩੩ ਹੈ । ਇਹਨਾਂ ਵਿਚੋਂ ਅੱਠ ਪ੍ਰਧਾਨ ਹਨ:— ਹਾਹਾ, ਹੂਹੂ, ਚਿਤ੍ਰਰਥ, ਹੰਸ, ਵਿਸ਼੍ਵਾਵਸੂ, ਗੋਮਾਯੂ, ਤੁੰਬਰ ਅਤੇ ਨੰਦੀ । ਪੁਰਾਣਾਂ ਅਨੁਸਾਰ ਦਖਯ ਦੀਆਂ ਦੋ ਧੀਆਂ ਮੁਨਿ ਅਤੇ ਪ੍ਰਧਾ ਨੂੰ ਕਦ੍ਰਰਿਖੀ ਨੇ ਵਿਆਹਿਆ ਸੀ, ਉਹਨਾਂ ਦੀ ਸੰਤਾਨ ਗੰਧਰਬ ਹਨ ( ਾਂਧਵ.ਲ) । ਗੁਣ—ਦੇਵਤਿਆਂ ਦੇ ਦਾਸ (ਜਿਵੇਂ ਜਮਗਣ) ਸ਼ਿਵਗਣ ( ਾਣ) । ਨੌ ਦੇਵਤਿਆਂ ਦੀ 'ਗਣ' ਸੰਗਿਆ ਹੈ, ਕਿਉਂਕਿ ਉਹ ਕਈ ਕਈ ਗਿਣਤੀ ਦੇ ਹਨ:—

੧. ਅਨਿਲ (ਪਵਨ)—ਉਣੰਜਾ । ੨. ਅਦਿਤਯ—ਬਾਰਾਂ । ੩. ਆਭਾਸ੍ਵਰ—ਚੌਹਠ । ੪. ਸਾਧਯ—ਬਾਰਾਂ । ੫. ਤੁਸ਼ਿਤ—ਛੱਤੀ । ੬. ਮਹਾਰਾਜਿਕ—ਦੋ ਸੌ ਵੀਹ । ੭. ਰੁਦ੍ਰ—ਗਿਆਰਾਂ । ੮. ਵਸੂ—ਅੱਠ । ੯. ਵਿਸ਼੍ਵਦੇਵਾ—ਦਸ ।

**ਅਰਥ**:— ਹੇ ਨਾਹ ਜਿੱਤੇ ਜਾਣ ਵਾਲੇ (ਮੋਹ) ! ਤੂੰ ਜੁੱਧ ਦਾ ਸੂਰਮਾ ਹੈਂ, ਤੂੰ ਅਨੇਕਾਂ ਮਹਾਂ ਬਲੀਆਂ ਨੂੰ ਮਲ ਦੇਣ ਵਾਲਾ ਹੈਂ । ਗਣ ਗੰਧਰਬ ਦੇਵਤੇ ਮਨੁੱਖ ਪਸ਼ੂ ਪੰਛੀ—ਇਹਨਾਂ ਸਭਨਾਂ ਨੂੰ ਤੂੰ ਮੋਹ ਲੈਂਦਾ ਹੈਂ ।

(ਪਰ ਇਸ ਦੀ ਮਾਰ ਤੋਂ ਬਚਣ ਲਈ) ਹੇ ਨਾਨਕ ! ਜਗਤ ਦੇ ਮਾਲਕ ਪ੍ਰਭੂ ਦੀ ਸਰਨ ਲੈ ਅਤੇ ਜਗਤ ਦੇ ਰਚਣਹਾਰ ਹਰੀ ਨੂੰ ਨਮਸਕਾਰ ਕਰ ।੪੫।

ਭਾਵ:— ਮੋਹ ਜਗਤ ਦੇ ਸਾਰੇ ਜੀਵਾਂ ਉਤੇ ਭਾਰੂ ਹੈ । ਇਸ ਦੀ ਮਾਰ ਤੋਂ ਉਹੀ ਬਚਦੇ ਹਨ ਜੋ ਜਗਤ ਦੇ ਮਾਲਕ ਪਰਮਾਤਮਾ ਦਾ ਆਸਰਾ ਲੈਂਦੇ ਹਨ ਪਰਮਾਤਮਾ ਦਾ ਨਾਮ ਸਿਮਰਦੇ ਹਨ ।

**ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ ਤ੍ਰੈ ਲੋਕ ਗੰਮ੍ਯ੍ਯੰ, ਜਪ ਤਪ ਸੀਲ ਬਿਦਾਰਣਹ ॥ ਅਲਪ ਸੁਖ ਅਵਿਤ, ਚੰਚਲ, ਊਚ ਨੀਚ ਸਮਾਵਣਹ ॥ ਤਵ ਭੈ ਬਿਮੁੰਚਿਤ ਸਾਧ ਸੰਗਮ, ਓਟ ਨਾਨਕ ਨਾਰਾਇਣਹ ॥੪੬॥ (ਪੰਨਾ ੧੩੫੮)**

**ਪਦ ਅਰਥ**:— ਗਮ੍ਯੰ—ਪਹੁੰਚ ਵਾਲਾ ( ਾਂਯ) । ਸੀਲ—ਸੁੱਧ ਆਚਰਨ (_ੀਲ) । ਬਿਦਾਰਣਹ—ਨਾਸ ਕਰਨ ਵਾਲਾ (ਵਿਦ—ਟੋ ਟਏਓਰ ਨਿ ਪਇਚਏਸ) । ਅਵਿਤ—ਵਿੱਤ (ਧਨ) ਹੀਣ ਕਰਨ ਵਾਲਾ (ਵਿਤ—ਧਨ) । ਤਵ—ਤੇਰਾ (ਤਵ) । ਬਿਮੁੰਚਿਤ—ਖ਼ਲਾਸੀ ਮਿਲਦੀ ਹੈ । ਨਰਕ ਬਿਸ੍ਰਾਮੰ—ਨਰਕ ਵਿਚ ਟਿਕਾਣਾ ਦੇਣ ਵਾਲਾ । ਚਿਤ ਹਰਣੰ—ਮਨ ਨੂੰ ਭਰਮਾ ਲੈਣ ਵਾਲਾ ( —ਟੋ ਚਓਪਟਵਿਓਟਏ) । ਅਲਪ—(ਅਪ) ਥੋੜਾ ।

**ਅਰਥ**:— ਹੇ ਕਾਮ ! ਤੂੰ (ਜੀਵਾਂ ਨੂੰ ਆਪਣੇ ਵੱਸ ਵਿਚ ਕਰ ਕੇ) ਨਰਕ ਵਿਚ ਅਪੜਾਣ ਵਾਲਾ ਹੈਂ ਅਤੇ ਕਈ ਜੂਨਾਂ ਵਿਚ ਭਟਕਾਣ ਵਾਲਾ ਹੈਂ ।

ਤੂੰ ਜੀਵਾਂ ਦੇ ਮਨ ਭਰਮਾ ਲੈਂਦਾ ਹੈਂ, ਤਿੰਨਾਂ ਹੀ ਲੋਕਾਂ ਵਿਚ ਤੇਰੀ ਪਹੁੰਚ ਹੈ, ਤੂੰ ਜੀਵਾਂ ਦੇ ਜਪ ਤਪ ਤੇ ਸੁੱਧ ਆਚਰਨ ਨਾਸ ਕਰ ਦੇਂਦਾ ਹੈਂ ।

ਹੇ ਚੰਚਲ ਕਾਮ ! ਤੂੰ ਸੁਖ ਤਾਂ ਥੋੜਾ ਹੀ ਦੇਂਦਾ ਹੈਂ, ਪਰ ਇਸੇ ਨਾਲ ਤੂੰ ਜੀਵਾਂ ਨੂੰ (ਸੁੱਧ ਆਚਰਨ ਦੇ) ਧਨ ਤੋਂ ਸੱਖਣਾ ਕਰ ਦੇਂਦਾ ਹੈਂ । ਜੀਵ ਉੱਚੇ ਹੋਣ, ਨੀਵੇਂ ਹੋਣ, ਸਭਨਾਂ ਵਿਚ ਤੂੰ ਪਹੁੰਚ ਜਾਂਦਾ ਹੈਂ ।

ਸਾਧ ਸੰਗਤਿ ਵਿਚ ਪਹੁੰਚਿਆਂ ਤੇਰੇ ਡਰ ਤੋਂ ਖ਼ਲਾਸੀ ਮਿਲਦੀ ਹੈ । ਹੇ ਨਾਨਕ ! (ਸਾਧ ਸੰਗ ਵਿਚ ਜਾ ਕੇ) ਪ੍ਰਭੂ ਦੀ ਸਰਨ ਲੈ ।੪੬।

ਭਾਵ:— ਮਨੁੱਖ ਉੱਚੀ ਜਾਤਿ ਦੇ ਹੋਣ ਚਾਹੇ ਨੀਵੀਂ ਜਾਤਿ ਦੇ, ਕਾਮਦੇਵ ਸਭਨਾਂ ਨੂੰ ਆਪਣੇ ਕਾਬੂ ਵਿਚ ਕਰ ਲੈਂਦਾ ਹੈ । ਇਸ ਦੀ ਮਾਰ ਤੋਂ ਉਹੀ ਬਚਦਾ ਹੈ ਜੋ ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦਾ ਆਸਰਾ ਲੈਂਦਾ ਹੈ ।

**ਹੇ ਕਲਿ ਮੂਲ ਕ੍ਰੋਧੰ, ਕਦੰਚ ਕਰੁਣਾ ਨ ਉਪਰਜਤੇ ॥ ਬਿਖਯੰਤ ਜੀਵੰ ਵਸ੍ਯੰ ਕਰੋਤਿ, ਨਿਰਤ੍ਯੰ ਕਰੋਤਿ ਜਥਾ ਮਰਕਟਹ ॥ ਅਨਿਕ ਸਾਸਨ ਤਾੜੰਤਿ ਜਮਦੂਤਹ, ਤਵ ਸੰਗੇ ਅਧਮੰ ਨਰਹ ॥ ਦੀਨ ਦੁਖ ਭੰਜਨ ਦਯਾਲ ਪ੍ਰਭੂ ਨਾਨਕ, ਸਰਬ ਜੀਅ ਰਖ੍ਯਾ ਕਰੋਤਿ ॥੪੭॥ (ਪੰਨਾ ੧੩੫੮)**

**ਪਦ ਅਰਥ**:— ਕਲਿ-ਮੂਲ—ਝਗੜੇ ਦਾ ਮੁੱਢ (ਕਲਿ—ਸਟਰਡਿਏ, ਤੁਓਰਰਏਲ) । ਕਦੰ ਚ—ਕਦੇ ਭੀ (ਕਦਾ ਚ) । ਉਪਰਜਤੇ—ਪੈਦਾ ਹੁੰਦੀ । (ਓਪਜਿਨਜ਼—ਓਚਤੁਰਿਨਿਗ) । ਬਿਖਯੰਤ—ਵਿਸ਼ਈ । ਵਸ੍ਯੰ ਕਰੋਤਿ—ਵੱਸ ਵਿਚ ਕਰ ਲੈਂਦਾ ਹੈ (ਵ✿ਯਜ਼ ਕਰੋਤਿ) । ਨਿਰਤ੍ਯੰ—ਨਾਚ (ਨ ਯਜ਼) । ਜਥਾ—ਜਿਵੇਂ (ਯਥਾ) । ਮਰਕਟਹ—ਬਾਂਦਰ (ਮਕ.ਲਟ—ਮੋਨਕਏ) । ਸਾਸਨ—ਹੁਕਮ (_ਾਸਨਜ਼) । ਤਾੜੰਤਿ—(ਤਾਡਤਿ) ਦੰਡ ਦੇਂਦੇ ਹਨ । ਅਧਮੰ—ਨੀਚ (ਅਘਮ:) । ਤਵ—(ਤਵ) ਤੇਰੇ । ਕਰੁਣਾ—ਤਰਸ, ਦਇਆ (ਕ{ਣ) । ਰਖ੍ਯਾ—(ਰ੍ਹਾ) ਰੱਖਿਆ ।

**ਅਰਥ**:— ਹੇ ਝਗੜੇ ਦੇ ਮੁੱਢ ਕ੍ਰੋਧ ! (ਤੇਰੇ ਅੰਦਰ) ਕਦੇ ਦਇਆ ਨਹੀਂ ਉਪਜਦੀ । ਤੂੰ ਵਿਸ਼ਈ ਜੀਵਾਂ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈਂ । ਤੇਰੇ ਵੱਸ ਵਿਚ ਆਇਆ ਜੀਵ ਇਉਂ ਨੱਚਦਾ ਹੈ ਜਿਵੇਂ ਬਾਂਦਰ ।

ਤੇਰੀ ਸੰਗਤ ਵਿਚ ਜੀਵ ਨੀਚ (ਸੁਭਾਵ ਵਾਲੇ) ਬਣ ਜਾਂਦੇ ਹਨ । ਜਮਦੂਤ ਉਹਨਾਂ ਨੂੰ ਅਨੇਕਾਂ ਹੁਕਮ ਤੇ ਦੰਡ ਦੇਂਦੇ ਹਨ ।

ਹੇ ਨਾਨਕ ! ਦੀਨਾਂ ਦੇ ਦੁੱਖ ਦੂਰ ਕਰਨ ਵਾਲਾ ਦਿਆਲ ਪ੍ਰਭੂ ਹੀ (ਇਸ ਕ੍ਰੋਧ ਤੋਂ) ਸਭ ਜੀਵਾਂ ਦੀ ਰੱਖਿਆ ਕਰਦਾ ਹੈ (ਹੋਰ ਕੋਈ ਨਹੀਂ ਕਰ ਸਕਦਾ) ।੪੭।

ਭਾਵ:— ਬਲੀ ਕ੍ਰੋਧ ਦੇ ਵੱਸ ਵਿਚ ਆ ਕੇ ਮਨੁੱਖ ਕਈ ਝਗੜੇ ਖੜੇ ਕਰ ਲੈਂਦਾ ਹੈ, ਤੇ, ਆਪਣਾ ਜੀਵਨ ਦੁਖੀ ਬਣਾ ਲੈਂਦਾ ਹੈ । ਇਸ ਦੀ ਮਾਰ ਤੋਂ ਬਚਣ ਲਈ ਭੀ ਪਰਮਾਤਮਾ ਦੀ ਸਰਨ ਹੀ ਇਕੋ ਇਕ ਤਰੀਕਾ ਹੈ ।

**ਹੇ ਲੋਭਾ ਲੰਪਟ ਸੰਗ ਸਿਰਮੋਰਹ, ਅਨਿਕ ਲਹਰੀ ਕਲੋਲਤੇ ॥ ਧਾਵੰਤ ਜੀਆ ਬਹੁ ਪ੍ਰਕਾਰੰ, ਅਨਿਕ ਭਾਂਤਿ ਬਹੁ ਡੋਲਤੇ ॥ ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥ ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ, ਅਸਾਜ੍ਯੰ ਸਾਜਿ ਸਮਜਯਾ ॥ ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ, ਨਾਨਕ ਹਰਿ ਨਰਹਰਹ ॥੪੮॥ (ਪੰਨਾ ੧੩੫੮)**

**ਪਦ ਅਰਥ**:— ਲੰਪਟ—ਮਗਨ, ਡੁੱਬਾ ਹੋਇਆ । ਸਿਰਮੋਰਹ—(f_ਰਸੱ-ਮੌਲਿ—ਸਿਰ ਦਾ ਤਾਜ) ਪ੍ਰਧਾਨ, ਮੁਖੀ ਬੰਦੇ । ਧਾਵੰਤ—ਦੌੜਦੇ ਹਨ (ਧਾਵਤਿ) । ਲਜਯਾ—ਸ਼ਰਮ (ਲ ਜਾ) । ਅਕਰਣੰ—(ਅਕਣੀ.ਲਯ) ਨਾਹ ਕਰਨ ਜੋਗ । ਕਰੋਤਿ—(ਕਰੋਤਿ) ਕਰਦਾ ਹੈ । ਅਖਾਦ੍ਯਿ—ਨਾਹ ਖਾਣ-ਜੋਗ (ਅਖਾ , ਖਾ । ਖਾਦੱ—ਟੋ ਇਓਟ) । ਅਸਾਜ੍ਯੰ—ਨਾਹ ਸਾਜਣ-ਜੋਗ, ਨਾ ਮੁਮਕਿਨ । ਸਮਜਯਾ—ਸਮਾਜ, ਸਭਾ, ਮੰਡਲੀ (ਭਾਵ, ਨਿਸੰਗ ਹੋ ਕੇ, ਖੁਲ੍ਹੇ ਤੌਰ ਤੇ) । ਵਿਗ੍ਯਾਪ੍ਤਿ—ਬੇਨਤੀ (ਵਿ੧ਓਾ ਤ, ਵਿ੧ਓਾ ਤ) । ਨਰਹਰਹ—ਪਰਮਾਤਮਾ ।

ਤ੍ਰਾਹਿ—(ਯਿ[illegible]ਵ) ਬਚਾ ਲੈ । ਤਵ—ਤੇਰੇ (ਕਾਰਨ), ਤੇਰੇ ਅਸਰ ਹੇਠ ਰਹਿ ਕੇ (ਤਵ) । ਨ ਚ—ਨਾਹ ਤਾਂ (ਨ ਚ) ।

**ਅਰਥ**:— ਹੇ ਲੋਭ ! ਮੁਖੀ ਬੰਦੇ (ਭੀ) ਤੇਰੀ ਸੰਗਤਿ ਵਿਚ (ਰਹਿ ਕੇ ਵਿਕਾਰਾਂ ਵਿਚ) ਡੁੱਬ ਜਾਂਦੇ ਹਨ, ਤੇਰੀਆਂ ਲਹਿਰਾਂ ਵਿਚ (ਫਸ ਕੇ) ਅਨੇਕਾਂ ਕਲੋਲ ਕਰਦੇ ਹਨ ।

ਤੇਰੇ ਵੱਸ ਵਿਚ ਆਏ ਹੋਏ ਜੀਵ ਕਈ ਤਰ੍ਹਾਂ ਭਟਕਦੇ ਫਿਰਦੇ ਹਨ, ਅਨੇਕਾਂ ਤਰੀਕਿਆਂ ਨਾਲ ਡੋਲਦੇ ਹਨ ।

ਤੇਰੇ ਅਸਰ ਹੇਠ ਰਹਿਣ ਕਰਕੇ ਉਹਨਾਂ ਨੂੰ ਨਾਹ ਕਿਸੇ ਮਿਤ੍ਰ ਦੀ, ਨਾਹ ਗੁਰੂ-ਪੀਰ ਦੀ, ਨਾਹ ਸਨਬੰਧੀਆਂ ਦੀ, ਅਤੇ ਨਾ ਹੀ ਮਾਂ ਪਿਉ ਦੀ ਕੋਈ ਸ਼ਰਮ ਰਹਿੰਦੀ ਹੈ ।

ਤੇਰੇ ਪ੍ਰਭਾਵ ਨਾਲ ਜੀਵ ਖੁਲ੍ਹੇ ਤੌਰ ਤੇ ਸਮਾਜ ਵਿਚ ਉਹ ਕੰਮ ਕਰਦਾ ਹੈ ਜੋ ਨਹੀਂ ਕਰਨੇ ਚਾਹੀਦੇ, ਉਹ ਚੀਜ਼ਾਂ ਖਾਂਦਾ ਹੈ ਜੋ ਨਹੀਂ ਖਾਣੀਆਂ ਚਾਹੀਦੀਆਂ, ਉਹ ਗੱਲਾਂ ਸ਼ੁਰੂ ਕਰ ਦੇਂਦਾ ਹੈ ਜੋ ਨਹੀਂ ਕਰਨੀਆਂ ਚਾਹੀਦੀਆਂ ।

ਹੇ ਨਾਨਕ ! (ਲੋਭ ਤੋਂ ਬਚਣ ਲਈ) ਇਉਂ ਅਰਦਾਸ ਕਰ—ਹੇ ਪ੍ਰਭੂ ! ਹੇ ਸੁਆਮੀ ! ਮੈਂ ਤੇਰੀ ਸਰਨ ਆਇਆ ਹਾਂ, ਮੈਨੂੰ ਇਸ ਤੋਂ ਬਚਾ ਲੈ, ਬਚਾ ਲੈ ।੪੮।

ਭਾਵ:— ਲੋਭ ਦੇ ਅਸਰ ਹੇਠ ਮਨੁੱਖ ਸ਼ਰਮ-ਹਯਾ ਛੱਡ ਕੇ ਅਯੋਗ ਕਰਤੂਤਾਂ ਕਰਨ ਲੱਗ ਪੈਂਦਾ ਹੈ । ਪਰਮਾਤਮਾ ਦੇ ਹੀ ਦਰ ਤੇ ਅਰਦਾਸਾਂ ਕਰ ਕੇ ਇਸ ਤੋਂ ਬਚਿਆ ਜਾ ਸਕਦਾ ਹੈ ।

**ਹੇ ਜਨਮ ਮਰਣ ਮੂਲੰ, ਅਹੰਕਾਰੰ ਪਾਪਾਤਮਾ ॥ ਮਿਤ੍ਰੰ ਤਜੰਤਿ, ਸਤ੍ਰੰ ਦ੍ਰਿੜੰਤਿ, ਅਨਿਕ ਮਾਯਾ ਬਿਸ੍ਤੀਰਨਹ ॥ ਆਵੰਤ ਜਾਵੰਤ ਥਕੰਤ ਜੀਆ, ਦੁਖ ਸੁਖ ਬਹੁ ਭੋਗਣਹ ॥ ਭ੍ਰਮ ਭਯਾਨ ਉਦਿਆਨ ਰਮਣੰ, ਮਹਾ ਬਿਕਟ ਅਸਾਧ ਰੋਗਣਹ ॥ ਬੈਦੵੰ ਪਾਰਬ੍ਰਹਮ ਪਰਮੇਸ੍ਵਰ, ਆਰਾਧਿ ਨਾਨਕ ਹਰਿ ਹਰਿ ਹਰੇ ॥੪੯॥ (ਪੰਨਾ ੧੩੫੮)**

**ਪਦ ਅਰਥ**:— ਪਾਪਾਤਮਾ—ਦੁਸ਼ਟਾਤਮਾ, ਜਿਸ ਦਾ ਮਨ ਸਦਾ ਪਾਪ ਵਿਚ ਰਹੇ (ਪਾਪ ਮਨੱ) । ਦ੍ਰਿੜੰਤਿ—ਪੱਕਾ ਕਰ ਲੈਂਦਾ ਹੈ । ਬਿਸ੍ਤੀਰਨਹ—ਖਿਲਾਰਾ, ਪਸਾਰਾ (ਵਿ[illegible]ਤੀਣ.ਲ) । ਬਿਕਟ—ਭਿਆਨਕ, ਬਿਖੜਾ (ਵਿਕਟ) । ਅਸਾਧ—ਜਿਸ ਦਾ ਇਲਾਜ ਨ ਹੋ ਸਕੇ (ਅਸਾ[illegible]ਯੇ, ਅ[illegible]ਾਧਨੀਯ) । ਬੈਦੵੰ—ਬੈਦ, ਹਕੀਮ (ਵੈਦ) । ਰਮਣੰ—ਭਟਕਣਾ । ਉਦਿਆਨ—ਜੰਗਲ (ਓ ਾਨ) ।

**ਅਰਥ**:— ਹੇ ਪਾਪੀ ਅਹੰਕਾਰ ! ਤੂੰ ਜੀਵਾਂ ਦੇ ਜਨਮ ਮਰਨ ਦਾ ਕਾਰਨ ਹੈਂ । ਮਾਇਆ ਦੇ ਅਨੇਕਾਂ ਖਿਲਾਰੇ ਖਿਲਾਰ ਕੇ ਤੂੰ ਮਿੱਤ੍ਰਾਂ ਦਾ ਤਿਆਗ ਕਰਾ ਕੇ ਵੈਰੀ ਪੱਕੇ ਕਰਾਈ ਜਾਂਦਾ ਹੈਂ ।

(ਤੇਰੇ ਵੱਸ ਵਿਚ ਹੋ ਕੇ) ਜੀਵ ਜਨਮ ਮਰਨ ਦੇ ਗੇੜ ਵਿਚ ਪੈ ਕੇ ਥੱਕ ਜਾਂਦੇ ਹਨ, ਅਨੇਕਾਂ ਦੁੱਖ ਸੁਖ ਭੋਗਦੇ ਹਨ, ਭਟਕਣਾ ਵਿਚ ਪੈ ਕੇ, ਮਾਨੋ, ਡਰਾਉਣੇ ਜੰਗਲ ਵਿਚੋਂ ਦੀ ਲੰਘਦੇ ਹਨ, ਅਤੇ ਬੜੇ ਭਿਆਨਕ ਲਾ-ਇਲਾਜ ਰੋਗਾਂ ਵਿਚ ਫਸੇ ਹੋਏ ਹਨ ।

(ਅਹੰਕਾਰ ਦੇ ਰੋਗ ਤੋਂ ਬਚਾਣ ਵਾਲਾ) ਹਕੀਮ ਪਰਮਾਤਮਾ ਹੀ ਹੈ । ਹੇ ਨਾਨਕ ! ਉਸ ਪ੍ਰਭੂ ਨੂੰ ਹਰ ਵੇਲੇ ਸਿਮਰ ।੪੯।

ਭਾਵ:— ਪਰਮਾਤਮਾ ਹੀ ਇਕ ਐਸਾ ਹਕੀਮ ਹੈ ਜੋ ਅਹੰਕਾਰ ਦੇ ਰੋਗ ਤੋਂ ਜੀਵਾਂ ਨੂੰ ਬਚਾਂਦਾ ਹੈ । ਅਹੰਕਾਰ ਦੇ ਵੱਸ ਹੋ ਕੇ ਜੀਵ ਅਨੇਕਾਂ ਵੈਰੀ ਸਹੇੜ ਲੈਂਦਾ ਹੈ ।

**ਹੇ ਪ੍ਰਾਣ ਨਾਥ ਗੋਬਿੰਦਹ, ਕ੍ਰਿਪਾ ਨਿਧਾਨ ਜਗਦ ਗੁਰੋ ॥ ਹੇ ਸੰਸਾਰ ਤਾਪ ਹਰਣਹ, ਕਰੁਣਾ ਮੈ ਸਭ ਦੁਖ ਹਰੋ ॥ ਹੇ ਸਰਣਿ ਜੋਗ ਦਯਾਲਹ, ਦੀਨਾ ਨਾਥ ਮਯਾ ਕਰੋ ॥ ਸਰੀਰ ਸ੍ਵਸਥ ਖੀਣ ਸਮਏ, ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥੫੦॥ (ਪੰਨਾ ੧੩੫੮)**

**ਪਦ ਅਰਥ**:— ਜਗਦ ਗੁਰੋ—ਹੇ ਜਗਤ ਦੇ ਗੁਰੂ ! ਹਰੋ—ਦੂਰ ਕਰੋ ( —ਟੋ ਟਓਕਣ ਓਓ) । ਮਯਾ—ਤਰਸ, ਕਿਰਪਾ (ਮਯਸੱ) । ਸ੍ਵਸਥ—( ਵਾ ੧ਉਯਜ਼) ਅਰੋਗਤਾ । ਸਮਏ—ਵੇਲੇ (ਸਮਯ) । ਕਰੁਣਾ—(ਕ{ਣਾ) ਤਰਸ । ਕਰੁਣਾ ਮੈ—ਕਰੁਣਾ-ਮੈ, ਤਰਸ-ਰੂਪ (ਕ{ਣਾ-ਮਯ) । ਦਯਾਲਹ—(ਦਯਾ-ਆਲਯ) ਦਇਆ ਦਾ ਘਰ । ਕਰੋ—ਕਰ (ਕੁ{) ।

**ਅਰਥ**:— ਹੇ ਗੋਬਿੰਦ ! ਹੇ ਜੀਵਾਂ ਦੇ ਮਾਲਕ ! ਹੇ ਕਿਰਪਾ ਦੇ ਖ਼ਜ਼ਾਨੇ ! ਹੇ ਜਗਤ ਦੇ ਗੁਰੂ ! ਹੇ ਦੁਨੀਆ ਦੇ ਦੁੱਖਾਂ ਦੇ ਨਾਸ ਕਰਨ ਵਾਲੇ ! ਹੇ ਤਰਸ-ਸਰੂਪ ਪ੍ਰਭੂ ! (ਜੀਵਾਂ ਦੇ) ਸਾਰੇ ਦੁੱਖ-ਕਲੇਸ਼ ਦੂਰ ਕਰ ।

ਹੇ ਦਇਆ ਦੇ ਘਰ ! ਹੇ ਸਰਨ ਆਇਆਂ ਦੀ ਸਹੈਤਾ ਕਰਨ-ਜੋਗ ਪ੍ਰਭੂ ! ਹੇ ਦੀਨਾਂ ਦੇ ਨਾਥ ! ਮੇਹਰ ਕਰ ।

ਹੇ ਰਾਮ ! ਹੇ ਦਾਮੋਦਰ ! ਹੇ ਮਾਧੋ ! ਸਰੀਰਕ ਅਰੋਗਤਾ ਸਮੇ ਅਤੇ ਸਰੀਰ ਦੇ ਨਾਸ ਹੋਣ ਸਮੇ (ਹਰ ਵੇਲੇ) ਨਾਨਕ ਤੈਨੂੰ ਸਿਮਰਦਾ ਰਹੇ ।੫੦।

ਭਾਵ:— ਹਰ ਵੇਲੇ ਪਰਮਾਤਮਾ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ । ਉਹੀ ਸੰਸਾਰੀ ਜੀਵਾਂ ਦੇ ਦੁੱਖ ਨਾਸ ਕਰਨ ਦੇ ਸਮਰੱਥ ਹੈ ।

**ਚਰਣ ਕਮਲ ਸਰਣੰ, ਰਮਣੰ ਗੋਪਾਲ ਕੀਰਤਨਹ ॥ ਸਾਧ ਸੰਗੇਣ ਤਰਣੰ, ਨਾਨਕ ਮਹਾ ਸਾਗਰ ਭੈ ਦੁਤਰਹ ॥੫੧॥ (ਪੰਨਾ ੧੩੫੮)**

**ਪਦ ਅਰਥ**:— ਰਮਣੰ—ਉਚਾਰਨਾ । ਦੁਤਰਹ—ਜਿਸ ਨੂੰ ਤਰਨਾ ਔਖਾ ਹੋਵੇ (ਦੁ ਤਰ) । ਸਾਧ ਸੰਗੇਣ—ਸਾਧ ਸੰਗਤਿ ਦੀ ਰਾਹੀਂ, ਗੁਰਮੁਖਾਂ ਦੀ ਸੰਗਤਿ ਕਰਨ ਨਾਲ । ਸਰਣ—ਓਟ ਆਸਰਾ । ਚਰਣ ਕਮਲ—ਕੌਲ ਫੁੱਲਾਂ ਵਰਗੇ ਸੋਹਣੇ ਚਰਨ । ਭੈ—ਡਰਾਂ (ਨਾਲ ਭਰਪੂਰ), ਭਿਆਨਕ । ਸਾਗਰ—(ਸਾ ਾਰ) ਸਮੁੰਦਰ । ਕੀਰਤਨਹ—ਸਿਫ਼ਤਿ-ਸਾਲਾਹ ।

**ਅਰਥ**:— ਹੇ ਨਾਨਕ ! (ਸੰਸਾਰ) ਇਕ ਵੱਡਾ ਭਿਆਨਕ ਸਮੁੰਦਰ ਹੈ, ਇਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ ।

ਸਾਧ ਸੰਗਤਿ ਦੀ ਰਾਹੀਂ ਪ੍ਰਭੂ ਦੇ ਸੋਹਣੇ ਚਰਨਾਂ ਦਾ ਆਸਰਾ (ਲਿਆਂ), ਜਗਤ ਦੇ ਪਾਲਣਹਾਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਉਚਾਰਿਆਂ (ਇਸ ਵਿਚੋਂ) ਪਾਰ ਲੰਘ ਸਕੀਦਾ ਹੈ ।੫੧।

ਭਾਵ:— ਸੰਸਾਰ-ਸਮੁੰਦਰ ਵਿਚੋਂ ਜ਼ਿੰਦਗੀ ਦੀ ਬੇੜੀ ਸਹੀ-ਸਲਾਮਤ ਪਾਰ ਲੰਘਾਣ ਦਾ ਇਕੋ ਇਕ ਤਰੀਕਾ ਹੈ—ਸਾਧ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾਏ ।

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ, ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥ ਆਤਮ ਰਖ੍ਯਾ ਗੋਪਾਲ ਸੁਆਮੀ, ਧਨ ਚਰਣ ਰਖ੍ਯਾ ਜਗਦੀਸ੍ਵਰਹ ॥ ਸਰਬ ਰਖ੍ਯਾ ਗੁਰ ਦਯਾਲਹ, ਭੈ ਦੂਖ ਬਿਨਾਸਨਹ ॥ ਭਗਤਿ ਵਛਲ ਅਨਾਥ ਨਾਥੇ, ਸਰਣਿ ਨਾਨਕ ਪੁਰਖ ਅਚੁਤਹ ॥੫੨॥ (ਪੰਨਾ ੧੩੫੮)**

**ਪਦ ਅਰਥ**:— ਰਖ੍ਯਾ—ਰਾਖੀ (ਰ੍ਾ) । ਮਸ੍ਤਕ—ਮੱਥਾ (ਮ ਤਕ) । ਹਸ੍ਤ—ਹੱਥ (ਹ ਤ) । ਕਾਯਾ—ਸਰੀਰ (ਕਾਯ:) । ਅਚੁਤਹ—ਅਵਿਨਾਸੀ । (ਚਯੁ—ਨਾਸ ਹੋ ਜਾਣਾ, ਡਿੱਗ ਪੈਣਾ । ਚਯੁਤ—ਡਿੱਗਾ

ਹੋਇਆ, ਨਾਸਵੰਤ । ਅਚਯੁਤ—ਨਾਹ ਨਾਸ ਹੋਣ ਵਾਲਾ (ਅ ਯੁਤ) । (ਨੋਟ—ਇਸ ਸ਼ਬਦ ਦਾ ਉਚਾਰਨ ਕਰਨ ਵੇਲੇ 'ਅਚ' ਨੂੰ ਇਉਂ ਪੜ੍ਹਨਾ ਹੈ ਜਿਵੇਂ ਦੋਹਾਂ ਦੇ ਵਿਚ ਅਧਕ ( ੱ) ਹੈ ਅੱਚ) । ਆਤਮ—ਜਿੰਦ (ਆਮਨੱ) । ਗੁਰ —ਸਭ ਤੋਂ ਵੱਡਾ (ਪ੍ਰਭੂ) । ਵਛਲ—(ਵਸਲ) ਪਿਆਰ ਕਰਨ ਵਾਲਾ ।

**ਅਰਥ**:— ਸਿਰ, ਮੱਥਾ, ਹੱਥ, ਸਰੀਰ, ਜਿੰਦ, ਪੈਰ, ਧਨ-ਪਦਾਰਥ—ਜੀਵਾਂ ਦੀ ਹਰ ਪ੍ਰਕਾਰ ਦੀ ਰਾਖੀ ਕਰਨ ਵਾਲਾ ਪਾਰਬ੍ਰਹਮ ਪਰਮੇਸਰ, ਗੋਪਾਲ, ਸੁਆਮੀ, ਜਗਦੀਸਰ, ਸਭ ਤੋਂ ਵੱਡਾ ਦਇਆ ਦਾ ਘਰ ਪਰਮਾਤਮਾ ਹੀ ਹੈ । ਉਹੀ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ ।

ਹੇ ਨਾਨਕ ! ਉਹ ਪ੍ਰਭੂ ਨਿਆਸਰਿਆਂ ਦਾ ਆਸਰਾ ਹੈ, ਭਗਤੀ ਨੂੰ ਪਿਆਰ ਕਰਨ ਵਾਲਾ ਹੈ । ਉਸ ਅਵਿਨਾਸ਼ੀ ਸਰਬ-ਵਿਆਪਕ ਪ੍ਰਭੂ ਦਾ ਆਸਰਾ ਲੈ ।੫੨।

ਭਾਵ:— ਪਰਮਾਤਮਾ ਹੀ ਮਨੁੱਖ ਦੇ ਸਰੀਰ ਦੀ ਜਿੰਦ ਦੀ ਹਰੇਕ ਕਿਸਮ ਦੀ ਰੱਖਿਆ ਕਰਨ ਵਾਲਾ ਹੈ । ਜਿਹੜੇ ਮਨੁੱਖ ਉਸ ਦੀ ਭਗਤੀ ਕਰਦੇ ਹਨ ਉਹਨਾਂ ਨਾਲ ਉਹ ਪਿਆਰ ਕਰਦਾ ਹੈ ।

**ਜੇਨ ਕਲਾ ਧਾਰਿਓ ਆਕਾਸੰ, ਬੈਸੰਤਰੰ ਕਾਸਟ ਬੇਸਟੰ ॥ ਜੇਨ ਕਲਾ ਸਸਿ ਸੂਰ ਨਖ੍ਯ੍ਰ ਜੋਤ੍ਯ੍ਿੰ, ਸਾਸੰ ਸਰੀਰ ਧਾਰਣੰ ॥ ਜੇਨ ਕਲਾ ਮਾਤ ਗਰਭ ਪ੍ਰਤਿਪਾਲੰ, ਨਹ ਛੇਦੰਤ ਜਠਰ ਰੋਗਣਹ ॥ ਤੇਨ ਕਲਾ ਅਸਥੰਭੰ ਸਰੋਵਰੰ ਨਾਨਕ, ਨਹ ਛਿਜੰਤਿ ਤਰੰਗ ਤੋਯਣਹ ॥੫੩॥ (ਪੰਨਾ ੧੩੫੮-੧੩੫੯)**

**ਪਦ ਅਰਥ**:— ਕਲਾ—ਸੱਤਿਆ, ਤਾਕਤ (ਕਲਾ) । ਬੈਸੰਤਰ—ਅੱਗ (ਵੈ❀ਵਾਨਰ:) । ਬੇਸਟੰ—(ਵੇਾਂ ਟਤ) ਘੇਰਿਆ ਹੋਇਆ, ਢਕਿਆ ਹੋਇਆ । ਜੇਨ—ਜਿਸ ਨੇ (ਯੇਨ—ਬੇ ਾਹੋਮ) । ਸਸਿ—ਚੰਦ੍ਰਮਾ (_ਿ_ਨੱ) । ਨਖ੍ਯ੍ਰ—ਤਾਰੇ (ਨ੍ਹ ਜ਼ਾ) । ਜੋਤ੍ਯ੍ਿੰ—(ਖ਼ਯੋਤਿਸੱ) ਪ੍ਰਕਾਸ਼ । ਅਸਥੰਭੰ—(❀ਤੰਭ), ਥੰਮ, ਸਹਾਰਾ; ਆਸਰਾ । ਤੋਯਣਹ—ਜਲ (ਤੋਯਜ਼) । ਸੂਰ—ਸੂਰਜ (ਸੁਯ.ਲ) । ਸਰੀਰ—(_ਰੀਰਜ਼ਜ਼) । ਸਾਸ—ਸਾਹ (❀ਵਾਸਜ਼) । ਜਠਰ—(ਜਠਰਜ਼—ਠਹਏ ਾਮਬ) ਮਾਂ ਦਾ ਪੇਟ । ਤੇਨ—(ਤੇਨ—ਬੇ ਹਮਿ) ਉਸ ਨੇ ।

**ਅਰਥ**:— ਜਿਸ (ਪਰਮਾਤਮਾ) ਨੇ ਆਪਣੀ ਸੱਤਿਆ ਨਾਲ ਆਕਾਸ਼ ਨੂੰ ਟਿਕਾਇਆ ਹੋਇਆ ਹੈ ਅਤੇ ਅੱਗ ਨੂੰ ਲੱਕੜ ਨਾਲ ਢਕਿਆ ਹੋਇਆ ਹੈ;

ਜਿਸ ਪ੍ਰਭੂ ਨੇ ਆਪਣੀ ਤਾਕਤ ਨਾਲ ਚੰਦ੍ਰਮਾ ਸੂਰਜ ਤਾਰਿਆਂ ਵਿਚ ਆਪਣਾ ਪ੍ਰਕਾਸ਼ ਟਿਕਾਇਆ ਹੋਇਆ ਹੈ ਅਤੇ ਸਭ ਸਰੀਰਾਂ ਵਿਚ ਸੁਆਸ ਟਿਕਾਏ ਹੋਏ ਹਨ ;

ਜਿਸ ਅਕਾਲ ਪੁਰਖ ਨੇ ਆਪਣੀ ਸੱਤਿਆ ਨਾਲ ਮਾਂ ਦੇ ਪੇਟ ਵਿਚ ਜੀਵਾਂ ਦੀ ਰਾਖੀ (ਦਾ ਪ੍ਰਬੰਧ ਕੀਤਾ ਹੋਇਆ ਹੈ), ਮਾਂ ਦੇ ਪੇਟ ਦੀ ਅੱਗ-ਰੂਪ ਰੋਗ ਜੀਵ ਦਾ ਨਾਸ ਨਹੀਂ ਕਰ ਸਕਦਾ ।

ਹੇ ਨਾਨਕ । ਉਸ ਪ੍ਰਭੂ ਨੇ ਇਸ (ਸੰਸਾਰ-) ਸਰੋਵਰ ਨੂੰ ਆਪਣੀ ਤਾਕਤ ਨਾਲ ਆਸਰਾ ਦਿੱਤਾ ਹੋਇਆ ਹੈ, ਇਸ ਸਰੋਵਰ ਦੇ ਪਾਣੀ ਦੀਆਂ ਲਹਿਰਾਂ (ਜੀਵਾਂ ਦਾ) ਨਾਸ ਨਹੀਂ ਕਰ ਸਕਦੀਆਂ ।੫੩।

ਭਾਵ:— ਸੰਸਾਰ ਸਮੁੰਦਰ ਸਮਾਨ ਹੈ । ਇਸ ਵਿਚ ਅਨੇਕਾਂ ਵਿਕਾਰਾਂ ਦੀਆਂ ਲਹਿਰਾਂ ਉੱਠ ਰਹੀਆਂ ਹਨ । ਜਿਹੜਾ ਮਨੁੱਖ ਪਰਮਾਤਮਾ ਦਾ ਆਸਰਾ ਲੈਂਦਾ ਹੈ ਉਸ ਦੇ ਆਤਮਕ ਜੀਵਨ ਨੂੰ ਇਹ ਵਿਕਾਰ ਤਬਾਹ ਨਹੀਂ ਕਰ ਸਕਦੇ ।

**ਗੁਸਾਂਈ ਗਰਿਸ੍ਟ ਰੂਪੇਣ, ਸਿਮਰਣੰ ਸਰਬਤ੍ਰ ਜੀਵਣਹ ॥ ਲਬਧੵੰ ਸੰਤ ਸੰਗੇਣ ਨਾਨਕ, ਸ੍ਵਛ ਮਾਰਗ ਹਰਿ ਭਗਤਣਹ ॥੫੪॥ (ਪੰਨਾ ੧੩੫੯)**

**ਪਦ ਅਰਥ**:— ਗਰਿਸ੍ਟ—ਬਹੁਤ ਵਜ਼ਨਦਾਰ, ਵੱਡਾ ਭਾਰੀ ( ਾ ਠ) । ਸ੍ਵਛ—ਨਿਰਮਲ, ਸਾਫ਼ ( ਵ ਛ) । ਮਾਰਗ—ਰਸਤਾ (ਮਾ ਗ਼ਲ) । ਲਬਧੵੰ—ਲੱਭ ਪੈਂਦਾ ਹੈ, ਮਿਲ ਜਾਂਦਾ ਹੈ । ਜੀਵਣਹ—ਜੀਵਨ, ਜਿੰਦ, ਸਹਾਰਾ (ਜੀਵਨ) । ਸਰਬਤ੍ਰ—(ਸਵਲ ) ਹਰ ਥਾਂ । ਸਰਬਤ੍ਰ ਜੀਵਣਹ—ਸਭ ਜੀਵਾਂ ਦਾ ਜੀਵਨ । ਹਰਿ ਭਗਤਣਹ—ਪਰਮਾਤਮਾ ਦੀ ਭਗਤੀ । ਗੁਸਾਂਈ—ਜਗਤ ਦਾ ਮਾਲਕ (ਗੋ ਵਾਮਿਨੱ) ।

**ਅਰਥ**:— ਜਗਤ ਦਾ ਮਾਲਕ ਪਰਮਾਤਮਾ ਸਭ ਤੋਂ ਵੱਡੀ ਹਸਤੀ ਹੈ, ਉਸ ਦਾ ਸਿਮਰਨ ਸਭ ਜੀਵਾਂ ਦਾ ਜੀਵਨ (ਸਹਾਰਾ) ਹੈ ।

ਹੇ ਨਾਨਕ ! ਪਰਮਾਤਮਾ ਦੀ ਭਗਤੀ ਹੀ (ਇਨਸਾਨੀ ਜ਼ਿੰਦਗੀ ਦੇ ਸਫ਼ਰ ਦਾ) ਨਿਰਮਲ ਰਸਤਾ ਹੈ, ਜੋ ਸਾਧ ਸੰਗਤਿ ਵਿਚ ਲੱਭਦਾ ਹੈ ।੫੪।

ਭਾਵ:— ਪਰਮਾਤਮਾ ਦੀ ਭਗਤੀ ਹੀ ਇਨਸਾਨੀ ਜ਼ਿੰਦਗੀ ਦੇ ਸਫ਼ਰ ਵਾਸਤੇ ਪੱਧਰਾ ਰਸਤਾ ਹੈ । ਇਹ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

**ਮਸਕੰ ਭਗਨੰਤ ਸੈਲੰ, ਕਰਦਮੰ ਤਰੰਤ ਪਪੀਲਕਹ ॥ ਸਾਗਰੰ ਲੰਘੰਤਿ ਪਿੰਗੰ, ਤਮ ਪਰਗਾਸ ਅੰਧਕਹ ॥ ਸਾਧ ਸੰਗੇਣਿ ਸਿਮਰੰਤਿ ਗੋਬਿੰਦ, ਸਰਣਿ ਨਾਨਕ ਹਰਿ ਹਰਿ ਹਰੇ ॥੫੫॥ (ਪੰਨਾ ੧੩੫੯)**

**ਪਦ ਅਰਥ**:— ਮਸਕੰ—ਮੱਛਰ (ਕਮਜ਼ੋਰ ਜੀਵ) (ਮ_ਕ:) । ਭਗਨੰਤ—ਤੋੜ ਦੇਂਦਾ ਹੈ । ਸੈਲੰ—ਪਹਾੜ, ਪੱਥਰ (ਅਹੰਕਾਰ) (_ਲ:) । ਕਰਦਮੰ—ਚਿੱਕੜ (ਮੋਹ) (ਕਦਲਮ:) । ਪਪੀਲਕਹ—ਕੀੜੀ । ਪੀਲਕ:, ਪੀਲਿਕ: ਓਨ ਓਨਟ) । ਪਿੰਗੰ—ਪਿੰਗਲਾ, ਲੂਲ੍ਹਾ (ਸ਼ੁਭ ਕਰਮਾਂ ਤੋਂ ਸੱਖਣਾ) । ਤਮ—ਹਨੇਰਾ (ਤਮਸੱ) । ਅੰਧਕਹ—ਅੰਨ੍ਹਾ (ਅਗਿਆਨੀ (ਅੰਧਕ:) । ਤਰੰਤ—ਪਾਰ ਲੰਘ ਜਾਂਦੀ ਹੈ (ਤਰਤਿ, ਤਰਤ:, ਤਰੰਤਿ) । ਸਾਧ ਸੰਗੇਣਿ—ਸਾਧ ਸੰਗਤਿ ਦੀ ਰਾਹੀਂ (ਸਾਧੁਸਜ਼ੋਨ) ।

**ਅਰਥ**:— ਹੇ ਨਾਨਕ ! ਜੋ ਮਨੁੱਖ ਸਾਧ ਸੰਗਤਿ ਦੀ ਰਾਹੀਂ ਪਰਮਾਤਮਾ ਦੀ ਓਟ ਲੈ ਕੇ ਗੋਬਿੰਦ ਦਾ ਸਿਮਰਨ ਕਰਦਾ ਹੈ, ਉਹ (ਪਹਿਲਾਂ) ਮੱਛਰ (ਵਾਂਗ ਨਿਤਾਣਾ ਹੁੰਦਿਆਂ ਭੀ ਹੁਣ) ਪਹਾੜ (ਅਹੰਕਾਰ) ਨੂੰ ਤੋੜ ਲੈਂਦਾ ਹੈ, ਉਹ (ਪਹਿਲਾਂ) ਕੀੜੀ (ਵਾਂਗ ਕਮਜ਼ੋਰ ਹੁੰਦਿਆਂ ਭੀ ਹੁਣ) ਚਿੱਕੜ (ਮੋਹ) ਤੋਂ ਤਰ ਜਾਂਦਾ ਹੈ, ਉਹ (ਪਹਿਲਾਂ) ਲੂਲ੍ਹੇ ਸਮਾਨ (ਨਿਆਸਰਾ ਹੁੰਦਿਆਂ ਭੀ ਹੁਣ ਸੰਸਾਰ-) ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, ਉਹ (ਪਹਿਲਾਂ ਅਗਿਆਨੀ) ਅੰਨ੍ਹੇ ਦਾ ਹਨੇਰਾ ਚਾਨਣ ਬਣ ਜਾਂਦਾ ਹੈ ।੫੫।

ਭਾਵ:— ਜਿਹੜਾ ਮਨੁੱਖ ਸਾਧ ਸੰਗਤਿ ਦੀ ਰਾਹੀਂ ਪਰਮਾਤਮਾ ਦਾ ਆਸਰਾ ਲੈ ਕੇ ਨਾਮ ਸਿਮਰਦਾ ਹੈ ਉਹ ਮੋਹ ਅਹੰਕਾਰ ਆਦਿਕ ਸਾਰੇ ਬਲੀ ਵਿਕਾਰਾਂ ਦਾ ਟਾਕਰਾ ਕਰਨ ਜੋਗਾ ਹੋ ਜਾਂਦਾ ਹੈ ।

**ਤਿਲਕ ਹੀਣੰ ਜਥਾ ਬਿਪ੍ਰਾ, ਅਮਰ ਹੀਣੰ ਜਥਾ ਰਾਜਨਹ ॥ ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥੫੬॥ (ਪੰਨਾ ੧੩੫੯)**

**ਪਦ ਅਰਥ**:— ਜਥਾ—ਜਿਵੇਂ (ਯਥਾ) । ਬਿਪ੍ਰਾ—ਬ੍ਰਾਹਮਣ (ਵਿਪ੍ਰ:) । ਅਮਰ—ਹੁਕਮ । ਆਵਧ—ਸ਼ਸਤ੍ਰ (ਆਯੁਧਜ਼) ਸੂਰਾ—ਸੂਰਮਾ (ਸੂਰ:) । ਬੈਸ੍ਨਵਹ—ਵਿਸ਼ਨੂ ਦਾ ਭਗਤ, ਪਰਮਾਤਮਾ ਦਾ ਭਗਤ (ਵੈ ਣਵ:) । ਹੀਣ—ਸੱਖਣਾ (ਹੀਨ) ।

**ਅਰਥ**:— ਜਿਵੇਂ ਤਿਲਕ ਤੋਂ ਬਿਨਾ ਬ੍ਰਾਹਮਣ, ਜਿਵੇਂ ਹੁਕਮ (ਦੀ ਸਮਰਥਾ) ਤੋਂ ਬਿਨਾ ਰਾਜਾ, ਜਿਵੇਂ ਸ਼ਸਤ੍ਰ ਤੋਂ ਬਿਨਾ ਸੂਰਮਾ (ਸੋਭਾ ਨਹੀਂ ਪਾਂਦਾ), ਤਿਵੇਂ, ਹੇ ਨਾਨਕ ! ਧਰਮ ਤੋਂ ਸੱਖਣਾ ਵਿਸ਼ਨੂ-ਭਗਤ (ਸਮਝੋ) ।੫੬।

ਭਾਵ:— ਨਿਰੇ ਧਾਰਮਿਕ ਚਿੰਨ੍ਹ ਧਾਰਨ ਕਰ ਕੇ ਭਗਤੀ ਤੋਂ ਸੱਖਣਾ ਰਹਿ ਕੇ ਆਪਣੇ ਆਪ ਨੂੰ ਧਰਮੀ ਅਖਵਾਣ ਵਾਲਾ ਮਨੁੱਖ ਧਰਮੀ ਨਹੀਂ ਹੈ ।

**ਨ ਸੰਖੰ, ਨ ਚਕ੍ਰੰ, ਨ ਗਦਾ, ਨ ਸਿਆਮੰ ॥ ਅਸ੍ਚਰਜ ਰੂਪੰ, ਰਹੰਤ ਜਨਮੰ ॥ ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥ ਬਸੰਤਿ ਸਾਧ ਰਿਦਯੰ ਅਚੁਤ, ਬੁਝੰਤਿ ਨਾਨਕ ਬਡਭਾਗੀਅਹ ॥੫੭॥ (ਪੰਨਾ ੧੩੫੯)**

**ਪਦ ਅਰਥ**:— ਗਦਾ—ਮੁਗਦਰ ( ਾਦਾ) । ਸੰਖੰ—(_ਜ਼ਖਜ਼ਜ਼) । ਸਿਆਮ—ਕਾਲਾ (ਯਾਮ:) । ਕਥੰਤਿ—ਕਹਿੰਦੇ ਹਨ (ਕਥਤਿ) । ਨੇਤ—ਨ ਇਤਿ, ਇਹੋ ਜਿਹਾ ਨਹੀਂ (ਨ ਇਤਿ) । ਮੂਚ—ਵੱਡਾ । ਅਚੁਤ—ਅਬਿਨਾਸੀ ਪ੍ਰਭ । (ਨੋਟ:— ਲਫ਼ਜ਼ 'ਅਚੁਤ' ਦਾ ਉਚਾਰਨ ਕਰਨ ਵੇਲੇ 'ਅਚ' ਤੇ ਜ਼ੋਰ ਦੇਣਾ ਹੈ ਜਿਵੇਂ 'ਅੱਚ' ਅਯੁਤ) ।

**ਅਰਥ**:— ਗੋਬਿੰਦ ਬੇਅੰਤ ਹੈ, (ਬਹੁਤ) ਉੱਚਾ ਹੈ, (ਬਹੁਤ) ਵੱਡਾ ਹੈ, ਵੇਦ ਆਖਦੇ ਹਨ ਕਿ ਉਸ ਵਰਗਾ ਹੋਰ ਕੋਈ ਨਹੀਂ ਹੈ, ਉਹ ਜਨਮ ਤੋਂ ਰਹਿਤ ਹੈ, ਉਸ ਦਾ ਰੂਪ ਅਚਰਜ ਹੈ (ਜੋ ਬਿਆਨ ਨਹੀਂ ਹੋ ਸਕਦਾ), ਉਸ ਦੇ ਹੱਥ ਵਿਚ ਨਾਹ ਸੰਖ ਹੈ ਨਾਹ ਚੱਕ੍ਰ ਹੈ ਨਾਹ ਗਦਾ ਹੈ, ਨਾਹ ਹੀ ਉਹ ਕਾਲੇ ਰੰਗ ਵਾਲਾ ਹੈ । (ਭਾਵ, ਨਾਹ ਹੀ ਉਹ ਵਿਸ਼ਨੂ ਹੈ ਨਾਹ ਹੀ ਉਹ ਕ੍ਰਿਸ਼ਨ ਹੈ) ।

ਉਹ ਅਵਿਨਾਸੀ ਪ੍ਰਭੂ ਗੁਰਮੁਖਾਂ ਦੇ ਹਿਰਦੇ ਵਿਚ ਵੱਸਦਾ ਹੈ । ਹੇ ਨਾਨਕ ! ਵੱਡੇ ਭਾਗਾਂ ਵਾਲੇ ਬੰਦੇ ਹੀ (ਇਹ ਗੱਲ) ਸਮਝਦੇ ਹਨ ।੫੭।

ਭਾਵ:— ਪਰਮਾਤਮਾ ਭਗਤੀ ਕਰਨ ਵਾਲੇ ਬੰਦਿਆਂ ਦੇ ਹਿਰਦੇ ਵਿਚ ਵੱਸਦਾ ਹੈ ।

**ਉਦਿਆਨ ਬਸਨੰ ਸੰਸਾਰੰ, ਸਨਬੰਧੀ ਸ੍ਵਾਨ ਸਿਆਲ ਖਰਹ ॥ ਬਿਖਮ ਸਥਾਨ ਮਨ ਮੋਹ ਮਦਿਰੰ, ਮਹਾਂ ਅਸਾਧ ਪੰਚ ਤਸਕਰਹ ॥ ਹੀਤ ਮੋਹ ਭੈ ਭਰਮ ਭ੍ਰਮਣੰ, ਅਹੰ ਫਾਂਸ ਤੀਖ੍ਣ ਕਠਿਨਹ ॥ ਪਾਵਕ ਤੋਅ ਅਸਾਧ ਘੋਰੰ, ਅਗਮ ਤੀਰ ਨਹ ਲੰਘਨਹ ॥ ਭਜੁ ਸਾਧਸੰਗਿ ਗੋੁਪਾਲ ਨਾਨਕ, ਹਰਿ ਚਰਣ ਸਰਣ ਉਧਰਣ ਕ੍ਰਿਪਾ ॥੫੮॥ (ਪੰਨਾ ੧੩੫੯)**

**ਪਦ ਅਰਥ**:— ਉਦਿਆਨ—ਜੰਗਲ (ਉ ਾਨ) । ਸ੍ਵਾਨ—ਕੁੱਤਾ (ਵਨੱ) । ਸਿਆਲ—ਗਿੱਦੜ (_ ਾਲ) । ਖਰਹ—ਖੋਤਾ, ਖਰ (ਖਰ: ਓਨ ਓਸਸ) । ਬਿਖਮ—ਕਠਨ, ਔਖਾ (ਵਿ—ਮ) । ਮਦਿਰੰ—ਸ਼ਰਾਬ (ਮਦਰਾ) । ਅਸਾਧ—ਜੋ ਸਾਧੇ ਨਾਹ ਜਾ ਸਕਣ (ਅਸਾ ਯੇ) । ਤਸਕਰਹ—ਚੋਰ (ਤਕਰ:) । ਹੀਤ—ਹਿਤ । ਅਹੰ—ਹਉਮੈ (ਅਹਜ਼) । ਤੀਖ੍ਣ—ਤੇਜ਼, ਤ੍ਰਿੱਖੀ (ਤੀ ਣ) । ਪਾਵਕ—ਅੱਗ (ਤ੍ਰਿਸ਼ਨਾ) (ਪਾਵਕ) । ਤੋਅ—ਪਾਣੀ (ਸੰਸਾਰਕ ਪਦਾਰਥ) (ਤੋਯਜ਼) । ਤੀਰ—ਕੰਢਾ (ਤੀਰ) । ਅਗਮ—ਅਪਹੁੰਚ (ਅ ਾਂਯ) । ਉਧਰਣ—ਉੱਧਾਰ (ਅੁ*ਰਣਜ਼) ।

**ਅਰਥ**:— ਜੀਵ ਦਾ ਵਾਸਾ ਇਕ ਐਸੇ ਸੰਸਾਰ-ਜੰਗਲ ਵਿਚ ਹੈ ਜਿਥੇ ਕੁੱਤੇ, ਗਿੱਦੜ, ਖੋਤੇ ਇਸ ਦੇ ਸੰਬੰਧੀ ਹਨ (ਭਾਵ, ਜੀਵ ਦਾ ਸੁਭਾਉ ਕੁੱਤੇ ਗਿੱਦੜ ਖੋਤੇ ਵਰਗਾ ਹੈ) । ਜੀਵ ਦਾ ਮਨ ਬੜੇ ਔਖੇ ਥਾਂ (ਫਸਿਆ ਪਿਆ) ਹੈ, ਮੋਹ ਦੀ ਸ਼ਰਾਬ (ਵਿਚ ਮਸਤ ਹੈ), ਵੱਡੇ ਅਜਿੱਤ ਪੰਜ (ਕਾਮਾਦਿਕ) ਚੋਰ (ਇਸ ਦੇ ਲਾਗੂ ਹਨ) ।

ਇਤ, ਮੋਹ, (ਅਨੇਕਾਂ) ਸਹਿਮ, ਭਟਕਣਾਂ (ਵਿਚ ਜੀਵ ਕਾਬੂ ਆਇਆ ਹੋਇਆ ਹੈ), ਹਉਮੈ ਦੀ ਔਖੀ ਤ੍ਰਿੱਖੀ ਫਾਹੀ (ਇਸ ਦੇ ਗਲ ਵਿਚ ਪਈ ਹੋਈ ਹੈ) ।

(ਜੀਵ ਇਕ ਐਸੇ ਸਮੁੰਦਰ ਵਿਚ ਗੋਤੇ ਖਾ ਰਿਹਾ ਹੈ ਜਿਥੇ) ਤ੍ਰਿਸ਼ਨਾ ਦੀ ਅੱਗ ਲੱਗੀ ਹੋਈ ਹੈ, ਭਿਆਨਕ ਅਸਾਧ ਵਿਸ਼ਿਆਂ ਦਾ ਪਾਣੀ (ਠਾਠਾਂ ਮਾਰ ਰਿਹਾ ਹੈ), (ਉਸ ਸਮੁੰਦਰ ਦਾ) ਕੰਢਾ ਅਪਹੁੰਚ ਹੈ, ਪਾਰ ਨਹੀਂ ਲੰਘਿਆ ਜਾ ਸਕਦਾ ।

ਹੇ ਨਾਨਕ ! ਸਾਧ ਸੰਗਤਿ ਵਿਚ ਜਾ ਕੇ ਗੋਪਾਲ ਦਾ ਭਜਨ ਕਰ, ਪ੍ਰਭੂ ਦੇ ਚਰਨਾਂ ਦੀ ਓਟ ਲਿਆਂ ਹੀ ਉਸ ਦੀ ਮੇਹਰ ਨਾਲ (ਇਸ ਭਿਆਨਕ ਸੰਸਾਰ-ਸਮੁੰਦਰ ਵਿਚੋਂ ਬਚਾਉ ਹੋ ਸਕਦਾ ਹੈ ।੫੮।

ਭਾਵ:— ਮਨੁੱਖ ਇਸ ਸੰਸਾਰ-ਸਮੁੰਦਰ ਦੇ ਅਨੇਕਾਂ ਹੀ ਵਿਕਾਰਾਂ ਦੇ ਘੇਰੇ ਵਿਚ ਫਸਿਆ ਰਹਿੰਦਾ ਹੈ । ਸਾਧ ਸੰਗਤਿ ਦਾ ਆਸਰਾ ਲੈ ਕੇ ਜਿਹੜਾ ਮਨੁੱਖ ਪਰਮਾਤਮਾ ਦਾ ਭਜਨ ਕਰਦਾ ਹੈ ਉਹੀ ਇਹਨਾਂ ਤੋਂ ਬਚਦਾ ਹੈ । ਪਰ ਇਹ ਦਾਤਿ ਮਿਲਦੀ ਹੈ ਪਰਮਾਤਮਾ ਦੀ ਆਪਣੀ ਮਿਹਰ ਨਾਲ ਹੀ ।

**ਕ੍ਰਿਪਾ ਕਰੰਤ ਗੋਬਿੰਦ ਗੋਪਾਲਹ, ਸਗਲੵੰ ਰੋਗ ਖੰਡਣਹ ॥ ਸਾਧ ਸੰਗੇਣਿ ਗੁਣ ਰਮਤ ਨਾਨਕ, ਸਰਣਿ ਪੂਰਨ ਪਰਮੇਸੁਰਹ ॥੫੯॥ (ਪੰਨਾ ੧੩੫੯)**

**ਪਦ ਅਰਥ**:— ਸਗਲੵੰ—ਸਾਰੇ, ਸਗਲੇ (ਸਕਲ) । ਸੰਗੇਣਿ—ਸੰਗਤਿ ਵਿਚ, ਸੰਗਤਿ ਦੀ ਰਾਹੀਂ (ਸਜ਼ ੇਨ) । ਰਮਤ—ਸਿਮਰਦਾ ਹੈ (ਰਮਤੇ) ।

**ਅਰਥ**:— ਜਦੋਂ ਗੋਬਿੰਦ ਗੋਪਾਲ (ਜੀਵ ਉਤੇ) ਕਿਰਪਾ ਕਰਦਾ ਹੈ ਤਾਂ (ਉਸ ਦੇ) ਸਾਰੇ ਰੋਗ ਨਾਸ ਕਰ ਦੇਂਦਾ ਹੈ ।

ਹੇ ਨਾਨਕ ! ਸਾਧ ਸੰਗਤਿ ਦੀ ਰਾਹੀਂ ਹੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ, ਤੇ ਪੂਰਨ ਪਰਮੇਸਰ ਦਾ ਆਸਰਾ ਲਿਆ ਜਾ ਸਕਦਾ ਹੈ ।੫੯।

ਭਾਵ:— ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹ ਸਾਧ ਸੰਗਤਿ ਵਿਚ ਆ ਕੇ ਉਸ ਦਾ ਨਾਮ ਸਿਮਰਦਾ ਹੈ ।

**ਸਿਆਮਲੰ ਮਧੁਰ ਮਾਨੁਖੵੰ, ਰਿਦਯੰ ਭੂਮਿ ਵੈਰਣਹ ॥ ਨਿਵੰਤਿ ਹੋਵੰਤਿ ਮਿਥਿਆ, ਚੇਤਨੰ ਸੰਤ ਸ੍ਵਜਨਹ ॥੬੦॥ (ਪੰਨਾ ੧੩੫੯)**

**ਪਦ ਅਰਥ**:— ਸਿਆਮਲੰ—ਸੁੰਦਰ, ਮਨੋਹਰ । ਮਧੁਰ—ਮਿੱਠਾ (ਮਧੁਰ) । ਭੂਮਿ—ਧਰਤੀ (ਭੂਮਿ) । ਰਿਦਯੰ—( ਦਯ) । ਮਿਥਿਆ—ਵਿਅਰਥ, ਝੂਠ (ਮਿ੧੍ਹਯਾ) । ਸ੍ਵਜਨਹ—ਭਲੇ ਮਨੁੱਖ (ਸਖ਼ਜਨ: ਓ ਗੋਦ ਮਓਨ) । ਚੇਤਨ—ਸਾਵਧਾਨ, ਹੋਸ਼ੀਆਰ ।

**ਅਰਥ**:— ਮਨੁੱਖ (ਵੇਖਣ ਨੂੰ) ਸੋਹਣਾ ਹੋਵੇ, ਅਤੇ ਮਿਠ-ਬੋਲਾ ਹੋਵੇ, ਪਰ ਜੇ ਉਸ ਦੇ ਹਿਰਦੇ-ਧਰਤੀ ਵਿਚ ਵੈਰ (ਦਾ ਬੀਜ) ਹੋਵੇ, ਤਾਂ ਉਸ ਦਾ (ਦੂਜਿਆਂ ਅੱਗੇ) ਲਿਫਣਾ (ਨਿਰੀ) ਠੱਗੀ ਹੈ ।

ਭਲੇ ਮਨੁੱਖ ਸੰਤ ਜਨ (ਇਸ ਉਕਾਈ ਵਲੋਂ) ਸਾਵਧਾਨ ਰਹਿੰਦੇ ਹਨ ।੬੦।

ਭਾਵ:— ਭਲਾ ਮਨੁੱਖ ਉਹ ਹੈ ਜੋ ਅੰਦਰੋਂ ਭੀ ਭਲਾ ਹੈ ਤੇ ਬਾਹਰੋਂ ਭੀ ਭਲਾ ਹੈ । ਅੰਦਰ ਖੋਟ ਰੱਖ ਕੇ ਭਲਾਈ ਦਾ ਵਿਖਾਵਾ ਕਰਨ ਵਾਲਾ ਮਨੁੱਖ ਭਲਾ ਨਹੀਂ ਹੈ ।

**ਅਚੇਤ ਮੂੜਾ ਨ ਜਾਣੰਤ, ਘਟੰਤ ਸਾਸਾ ਨਿਤ ਪ੍ਰਤੇ ॥ ਛਿਜੰਤ ਮਹਾ ਸੁੰਦਰੀ ਕਾਂਇਆ, ਕਾਲ ਕੰਨਿਆ ਗ੍ਰਾਸਤੇ ॥ ਰਚੰਤਿ ਪੁਰਖਹ ਕੁਟੰਬ ਲੀਲਾ, ਅਨਿਤ ਆਸਾ ਬਿਖਿਆ ਬਿਨੋਦ ॥ ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ ॥੬੧॥ (ਪੰਨਾ ੧੩੫੯)**

**ਪਦ ਅਰਥ**:— ਅਚੇਤ—ਗ਼ਾਫ਼ਲ, ਬੇ-ਸਮਝ (ਅਚੇਤਸੱ, ਅਚਿਃ‍ਾ—ਬੇ-ਸਮਝ) । ਮੂੜਾ—ਮੂਰਖ (ਮੁਢ:) । ਘਟੰਤ—ਘਟ ਰਹੇ ਹਨ (ਘੁੱ—ਟੋ ਸਹਓਕਏ) । ਸਾਸ—(ਵਾਸ) ਸਾਹ । ਨਿਤ ਪ੍ਰਤੇ—ਸਦਾ । ਛਿਜੰਤ—ਕਮਜ਼ੋਰ ਹੋ ਰਹੀ ਹੈ । ਕਾਂਇਆ—ਦੇਹ, ਸਰੀਰ (ਕਾਯ:) । ਕਾਲ ਕੰਨਿਆ—ਮੌਤ ਦੀ ਧੀ (ਬਿਰਧ ਅਵਸਥਾ) (ਕੰਯਾ) । ਗ੍ਰਾਸਤੇ—ਖਾ ਰਹੀ ਹੈ, ਗ੍ਰਸ ਰਹੀ ਹੈ ( ੍ਰਸ—ਟੋ ਦਏਵੋੁਰ ੍ਰਸਤੇ) । ਬਿਖਿਆ—ਮਾਇਆ । ਬਿਨੋਦ—ਅਨੰਦ, ਖ਼ੁਸ਼ੀਆਂ (ਵਿਨੋਦ) । ਭ੍ਰਮੰਤਿ ਭ੍ਰਮੰਤਿ—ਭਟਕਦਿਆਂ ਭਟਕਦਿਆਂ (ਭ੍ਰਮੱ—ਟੋ ਾਓਨਦਏਰ) । ਕਰੁਣਾਮਯਹ—ਕਰੁਣਾ-ਮਯਹ, ਤਰਸ-ਰੂਪ, ਦਇਆ-ਸਰੂਪ । ਅਨਿਤ—ਨਿੱਤ ਨਾਹ ਰਹਿਣ ਵਾਲੀ । ਕਰੁਣਾ—(ਕ{ਣਾ)—ਤਰਸ ।

**ਅਰਥ**:— ਬੇ-ਸਮਝ ਮੂਰਖ ਮਨੁੱਖ ਇਹ ਨਹੀਂ ਜਾਣਦਾ ਕਿ ਸੁਆਸ ਸਦਾ ਘਟਦੇ ਰਹਿੰਦੇ ਹਨ, ਬੜਾ ਸੁੰਦਰ ਸਰੀਰ (ਦਿਨੋ-ਦਿਨ) ਕਮਜ਼ੋਰ ਹੁੰਦਾ ਜਾਂਦਾ ਹੈ, ਬਿਰਧ-ਅਵਸਥਾ ਆਪਣਾ ਜ਼ੋਰ ਪਾਂਦੀ ਜਾਂਦੀ ਹੈ ।

(ਅਜੇਹੀ ਹਾਲਤ ਵਿਚ ਭੀ) ਬੰਦਾ ਆਪਣੇ ਪਰਵਾਰ ਦੇ ਕਲੋਲਾਂ ਵਿਚ ਮਸਤ ਰਹਿੰਦਾ ਹੈ, ਅਤੇ ਨਿੱਤ ਨਾਹ ਰਹਿਣ ਵਾਲੀ ਮਾਇਆ ਦੀਆਂ ਖ਼ੁਸ਼ੀਆਂ ਦੀਆਂ ਆਸਾਂ (ਬਣਾਈ ਰੱਖਦਾ ਹੈ) ।

(ਸਿੱਟਾ ਇਹ ਨਿਕਲਦਾ ਹੈ ਕਿ) ਅਨੇਕਾਂ ਜੂਨਾਂ ਵਿਚ ਭਟਕਦਾ ਜੀਵ ਥੱਕ ਜਾਂਦਾ ਹੈ ।

ਹੇ ਨਾਨਕ ! (ਇਸ ਕਲੇਸ਼ ਤੋਂ ਬਚਣ ਲਈ) ਦਇਆ-ਸਰੂਪ ਪ੍ਰਭੂ ਦਾ ਆਸਰਾ ਲੈ ।੬੧।

ਭਾਵ:— ਮਾਇਆ ਦਾ ਮੋਹ ਬਹੁਤ ਪ੍ਰਬਲ ਹੈ । ਬੁਢੇਪਾ ਆ ਕੇ ਮੌਤ ਸਿਰ ਉਤੇ ਕੂਕ ਰਹੀ ਹੁੰਦੀ ਹੈ, ਫਿਰ ਭੀ ਮਨੁੱਖ ਪਰਵਾਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ । ਇਸ ਮੋਹ ਤੋਂ ਪਰਮਾਤਮਾ ਦੀ ਯਾਦ ਹੀ ਬਚਾਂਦੀ ਹੈ ।

**ਹੇ ਜਿਹਬੇ ਹੇ ਰਸਗੇ, ਮਧੁਰ ਪ੍ਰਿਅ ਤੁਯੰ ॥ ਸਤ ਹਤੰ ਪਰਮ ਬਾਦੰ, ਅਵਰਤ ਏਥਹ ਸੁਧ ਅਛਰਣਹ ॥ ਗੋਬਿੰਦ ਦਾਮੋਦਰ ਮਾਧਵੇ ॥੬੨॥ (ਪੰਨਾ ੧੩੫੯)**

**ਪਦ ਅਰਥ**:— ਜਿਹਬਾ—ਜੀਭ । ਰਸਗੇ—ਰਸਗ੍ਰ, ਰਸਾਂ ਨੂੰ ਜਾਣਨ ਵਾਲੀ (ਰਸ੧ਓ) ਸੁਆਦਾਂ ਨਾਲ ਸਾਂਝ ਪਾਈ ਰੱਖਣ ਵਾਲੀ । ਤੁਯੰ—ਤੈਨੂੰ । ਅਵਰਤਏਥਹ—(ਆਵ ਤ.ਲਯੇਥਾ:) । ਮੁੜ ਮੁੜ ਉਚਾਰਨ ਕਰ (ਧਾਵ ਤ੍—ਚਉਸਏ ਟੋ ਰਏਪਏਟ, ਰਏਚਟਿਏ) । ਮਧੁਰ—ਮਿੱਠੇ (ਪਦਾਰਥ) (ਮਧੁਰ) । ਪ੍ਰਿਅ—ਪਿਆਰੇ (ਪ੍ਰਿਯਾ) । ਅਛਰਣ—(ਅ੍ਰਰ) ਲ.ਫਜ਼, ਸ਼ਬਦ । ਸੁਧ—(ਦੑ) ਪਵਿੱਤਰ । ਸਤ—(ਸਤੱ—ਠਹਏ ਰਏਓਲਲੇ ਏਣਸਿਟਏਨਟ ਟਰੁਟਹ) ਸਦਾ-ਥਿਰ ਹਰਿ-ਨਾਮ । ਹਤੰ—(ਹਤਜ਼) ਮੁਈ ਹੋਈ । ਬਾਦੰ—(ਵਾਦ) ਝਗੜੇ ।

**ਅਰਥ**:— ਹੇ ਜੀਭ ! ਹੇ (ਸਭ) ਰਸਾਂ ਦੇ ਜਾਣਨ ਵਾਲੀ ! (ਹੇ ਚਸਕਿਆਂ ਨਾਲ ਸਾਂਝ ਪਾ ਰੱਖਣ ਵਾਲੀ ! ਹੇ ਚਸਕਿਆਂ ਵਿਚ ਫਸੀ ਹੋਈ !) ਮਿੱਠੇ ਪਦਾਰਥ ਤੈਨੂੰ ਪਿਆਰੇ ਲੱਗਦੇ ਹਨ । ਪਰ ਪਰਮਾਤਮਾ ਦੇ ਨਾਮ (-ਸਿਮਰਨ) ਵਲੋਂ ਤੂੰ ਮਰੀ ਪਈ ਹੈਂ, ਤੇ ਹੋਰ ਵੱਡੇ ਵੱਡੇ ਝਗੜੇ ਸਹੇੜਦੀ ਹੈਂ ।

ਹੇ ਜੀਭ ! ਗੋਬਿੰਦ ਦਾਮੋਦਰ ਮਾਧੋ—ਇਹ ਪਵਿੱਤ੍ਰ ਸ਼ਬਦ ਤੂੰ ਮੁੜ ਮੁੜ ਉਚਾਰਨ ਕਰ (ਤਦੋਂ ਹੀ ਤੂੰ ਜੀਭ ਅਖਵਾਣ ਦੇ ਯੋਗ ਹੋਵੇਂਗੀ) ।੬੨।

ਭਾਵ:— ਜੀਭ ਨਾਲ ਪਰਮਾਤਮਾ ਦਾ ਨਾਮ ਜਪਣਾ ਸੀ, ਪਰ ਇਹ ਮਨੁੱਖ ਨੂੰ ਚਸਕਿਆਂ ਵਿਚ ਹੀ ਫਸਾਈ ਰੱਖਦੀ ਹੈ ।

**ਗਰਬੰਤਿ ਨਾਰੀ ਮਦੋਨ ਮਤੰ ॥ ਬਲਵੰਤ ਬਲਾਤ ਕਾਰਣਹ ॥ ਚਰਨ ਕਮਲ ਨਹ ਭਜੰਤ, ਤ੍ਰਿਣ ਸਮਾਨਿ ਧ੍ਰਿਗੁ ਜਨਮਨਹ ॥ ਹੇ ਪਪੀਲਕਾ ਗ੍ਰਸਟੇ, ਗੋਬਿੰਦ ਸਿਮਰਣ ਤੁਯੰ ਧਨੇ ॥ ਨਾਨਕ ਅਨਿਕ ਬਾਰ ਨਮੋ ਨਮਹ ॥੬੩॥ (ਪੰਨਾ ੧੩੫੯)**

**ਪਦ ਅਰਥ**:— ਗਰਬੰਤਿ—( ਾਵ.ਲ—ਅਹੰਕਾਰ) ਅਹੰਕਾਰ ਕਰਦਾ ਹੈ ( ਾਵ.ਲੱ—ਟੋ ਬਏ ਪਰੋੁਦ) । ਮਦੋਨਮਤੰ—ਮਦ-ਉਨਮਤ, ਕਾਮ-ਵਾਸਨਾ ਵਿਚ ਮਸਤ (ਓਿੰਮ ਤ—ਨਿਟੋਣਚਿਓਟਣਦ) । ਬਲਾਤਕਾਰਣਹ—ਵਧੀਕੀਆਂ ਕਰਨ ਵਾਲਾ (ਬਲਾ ਕਾਰ: ਵੋਲਿਣਨਚਣ) । ਤ੍ਰਿਣ—ਤੀਲਾ (ਤ ਣਜ਼) । ਸਮਾਨਿ—ਬਰਾਬਰ । ਧ੍ਰਿਗੁ—ਫਿਟਕਾਰ-ਜੋਗ (ਧਿਕੱ) । ਪਪੀਲਕਾ—ਕੀੜੀ (ਪੀਲਕ) । ਗ੍ਰਸਟ—(ਗਰਿਸ਼ਟ) ਭਾਰੀ, ਵਜ਼ਨਦਾਰ (ਗਰਿਠ —ਮੋਸਟ ਮਿਪੋਰਟਓਨਟ) । ਤੁਯੰ—ਤੇਰਾ (ਤਵ) ।

**ਅਰਥ**:— (ਜਿਹੜਾ) ਮਨੁੱਖ ਇਸਤ੍ਰੀ ਦੇ ਮਦ ਵਿਚ ਮਸਤਿਆ ਹੋਇਆ ਆਪਣੇ ਆਪ ਨੂੰ ਬਲਵਾਨ ਜਾਣ ਕੇ ਅਹੰਕਾਰ ਕਰਦਾ ਹੈ, ਤੇ (ਹੋਰਨਾਂ ਉਤੇ) ਧੱਕਾ ਕਰਦਾ ਹੈ, ਉਹ ਪਰਮਾਤਮਾ ਦੇ ਸੋਹਣੇ ਚਰਨਾਂ ਦਾ ਧਿਆਨ ਨਹੀਂ ਧਰਦਾ, (ਇਸ ਕਰਕੇ ਉਸ ਦੀ ਹਸਤੀ) ਤੀਲੇ ਦੇ ਬਰਾਬਰ ਹੈ, ਉਸ ਦਾ ਜੀਵਨ ਫਿਟਕਾਰ-ਜੋਗ ਹੈ ।

ਹੇ ਕੀੜੀ ! (ਜੇ) ਗੋਬਿੰਦ ਦਾ ਸਿਮਰਨ ਤੇਰਾ ਧਨ ਹੈ, (ਤਾਂ ਤੂੰ ਨਿੱਕੀ ਜਿਹੀ ਹੁੰਦਿਆਂ ਭੀ) ਭਾਰੀ ਹੈਂ (ਤੇਰੇ ਮੁਕਾਬਲੇ ਤੇ ਉਹ ਬਲਵਾਨ ਮਨੁੱਖ ਹੌਲਾ ਤੀਲੇ-ਸਮਾਨ ਹੈ) ।

ਹੇ ਨਾਨਕ ! ਅਨੇਕਾਂ ਵਾਰੀ ਪਰਮਾਤਮਾ ਅੱਗੇ ਨਮਸਕਾਰ ਕਰ ।੬੩।

ਭਾਵ:— ਪਰਮਾਤਮਾ ਨੂੰ ਭੁਲਾ ਕੇ ਦੂਜਿਆਂ ਉਤੇ ਵਧੀਕੀਆਂ ਕਰਨ ਵਾਲੇ ਅਹੰਕਾਰੀ ਮਨੁੱਖ ਨਾਲੋਂ ਪ੍ਰਭੂ ਦਾ ਨਾਮ ਸਿਮਰਨ ਵਾਲਾ ਅੱਤ ਗਰੀਬ ਮਨੁੱਖ ਚੰਗਾ ਹੈ । ਅਹੰਕਾਰੀ ਦਾ ਜੀਵਨ ਵਿਅਰਥ ਜਾਂਦਾ ਹੈ । ਉਹ ਅਜਿਹੇ ਕਰਮ ਹੀ ਸਦਾ ਕਰਦਾ ਹੈ ਕਿ ਉਸ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ ।

**ਤ੍ਰਿਣੰ ਤ ਮੇਰੰ, ਸਹਕੰ ਤ ਹਰੀਅੰ ॥ ਬੂਡੰ ਤ ਤਰੀਅੰ, ਊਣੰ ਤ ਭਰੀਅੰ ॥ ਅੰਧਕਾਰ ਕੋਟਿ ਸੂਰ ਉਜਾਰੰ ॥ ਬਿਨਵੰਤਿ ਨਾਨਕ ਹਰਿ ਗੁਰ ਦਯਾਰੰ ॥੬੪॥ (ਪੰਨਾ ੧੩੫੯)**

ਪਦ ਅਰਥ:— ਮੇਰੰ—ਸੁਮੇਰ ਪਰਬਤ (ਮੇ{) । ਸਹਕੰ—(_ ਕ) ਸੁੱਕਾ ਹੋਇਆ । ਬੂਡੰ—ਡੁੱਬਦਾ । ਊਣੰ—ਸੱਖਣਾ । ਕੋਟਿ—(ਕੋਟਿ) ਕ੍ਰੋੜ । ਸੂਰ—(ਸੁਯ.ਲ) ਸੂਰਜ । ਉਜਾਰੰ—ਚਾਨਣ (ਉਖ਼ਵਲਾ) । ਦਯਾਰੰ—ਦਇਆਲ (ਦਯਾਲੁ) ।

**ਅਰਥ**:— ਨਾਨਕ ਬੇਨਤੀ ਕਰਦਾ ਹੈ (ਜਿਸ ਉਤੇ) ਗੁਰੂ ਪਰਮਾਤਮਾ ਦਿਆਲ ਹੋ ਜਾਏ, ਉਹ ਤੀਲੇ ਤੋਂ ਸੁਮੇਰ ਪਰਬਤ ਬਣ ਜਾਂਦਾ ਹੈ, ਸੁਕੇ ਤੋਂ ਹਰਾ ਹੋ ਜਾਂਦਾ ਹੈ, (ਵਿਚਾਰਾਂ ਵਿਚ) ਡੁੱਬਦਾ ਤਰ ਜਾਂਦਾ ਹੈ, (ਗੁਣਾਂ ਤੋਂ) ਸੱਖਣਾ (ਗੁਣਾਂ ਨਾਲ) ਭਰ ਜਾਂਦਾ ਹੈ, (ਉਸ ਦੇ ਵਾਸਤੇ) ਹਨੇਰੇ ਤੋਂ ਕ੍ਰੋੜਾਂ ਸੂਰਜਾਂ ਦਾ ਚਾਨਣ ਹੋ ਜਾਂਦਾ ਹੈ ।੬੪।

ਭਾਵ:— ਜਿਸ ਮਨੁੱਖ ਉਤੇ ਗੁਰੂ ਪਰਮਾਤਮਾ ਮਿਹਰ ਕਰਦਾ ਹੈ, ਸਿਮਰਨ ਦੀ ਬਰਕਤਿ ਨਾਲ ਉਸ ਦਾ ਆਤਮਕ ਜੀਵਨ ਬਹੁਤ ਉੱਚਾ ਹੋ ਜਾਂਦਾ ਹੈ, ਵਿਕਾਰਾਂ ਦਾ ਹਨੇਰਾ ਉਸ ਦੇ ਨੇੜੇ ਨਹੀਂ ਢੁਕਦਾ, ਉਸ ਦੀ ਜ਼ਿੰਦਗੀ ਗੁਣਾਂ ਨਾਲ ਭਰਪੂਰ ਹੋ ਜਾਂਦੀ ਹੈ ।

**ਬ੍ਰਹਮਣਹ ਸੰਗਿ ਉਧਰਣੰ, ਬ੍ਰਹਮ ਕਰਮ ਜਿ ਪੂਰਣਹ ॥ ਆਤਮ ਰਤੰ ਸੰਸਾਰ, ਗਹੰ ਤੇ ਨਰ ਨਾਨਕ ਨਿਹਫਲਹ ॥੬੫॥ (ਪੰਨਾ ੧੩੬੦)**

**ਪਦ ਅਰਥ**:— ਸੰਗਿ—ਨਾਲ, ਸੰਗਤਿ ਵਿਚ । ਉਧਰਣੰ—(ਉ⁄ ਦਿਰਣਜ਼) ਉੱਧਾਰ । ਬ੍ਰਹਮ—ਪਰਮਾਤਮਾ । ਬ੍ਰਹਮ ਕਰਮ—ਹਰਿ-ਨਾਮ ਸਿਮਰਣ ਦਾ ਕੰਮ । ਜਿ—ਜੋ, ਜਿਹੜਾ । ਆਤਮ—ਆਪਣਾ ਆਪ, ਆਪਣਾ ਮਨ (ਆ ਮਨੱ) । ਰਤੰ—ਰੱਤਾ ਹੋਇਆ । ਗਹੰਤੇ—( ਾ ਛਨਿ) ਜਾਂਦੇ ਹਨ, ਜੀਵਨ ਗੁਜ਼ਾਰ ਜਾਂਦੇ ਹਨ । ਨਰ—ਉਹ ਮਨੁੱਖ, ਉਹ ਬੰਦੇ । ਨਿਹਫਲਹ—(ਨਿਫਲ —ਡਰੁਟਿਲਇਸਸ) ਅਫਲ ।

**ਅਰਥ**:— ਜੋ ਮਨੁੱਖ ਹਰੀ-ਸਿਮਰਨ ਦੇ ਕੰਮ ਵਿਚ ਪੂਰਾ ਹੈ ਉਹ ਹੈ ਅਸਲ ਬ੍ਰਾਹਮਣ, ਉਸ ਦੀ ਸੰਗਤਿ ਵਿਚ (ਹੋਰਨਾਂ ਦਾ ਭੀ) ਉੱਧਾਰ ਹੋ ਸਕਦਾ ਹੈ ।

(ਪਰ) ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦਾ ਮਨ ਸੰਸਾਰ ਵਿਚ ਰੱਤਾ ਹੋਇਆ ਹੈ ਉਹ (ਜਗਤ ਤੋਂ) ਨਿਸਫਲ ਚਲੇ ਜਾਂਦੇ ਹਨ ।੬੫।

ਭਾਵ:— ਪਰਮਾਤਮਾ ਦਾ ਨਾਮ ਸਿਮਰਨ ਵਾਲਾ ਮਨੁੱਖ ਹੀ ਉੱਚੀ ਜਾਤਿ ਦਾ ਹੈ, ਉਸ ਦੀ ਸੰਗਤਿ ਵਿਚ ਹੋਰ ਬੰਦੇ ਭੀ ਕੁਕਰਮਾਂ ਤੋਂ ਬਚ ਜਾਂਦੇ ਹਨ । ਮਾਇਆ ਦੇ ਮੋਹ ਵਿਚ ਫਸਿਆ ਹੋਇਆ (ਉੱਚੀ ਜਾਤਿ ਦਾ ਭੀ) ਮਨੁੱਖ ਵਿਅਰਥ ਜੀਵਨ ਗਵਾ ਜਾਂਦਾ ਹੈ ।

**ਪਰ ਦਰਬ ਹਿਰਣੰ, ਬਹੁ ਵਿਘਨ ਕਰਣੰ, ਉਚਰਣੰ ਜੀਅ ਕਹ ॥ ਲਉ ਲਈ ਤ੍ਰਿਸਨਾ, ਅਤਿਪਤਿ ਮਨ ਮਾਏ, ਕਰਮ ਕਰਤ ਸਿ ਸੂਕਰਹ ॥੬੬॥ (ਪੰਨਾ ੧੩੬੦)**

**ਪਦ ਅਰਥ**:— ਪਰ—ਪਰਾਇਆ । ਦਰਬ—ਧਨ (ਦ ॥ਯਜ਼) । ਹਿਰਣੰ—ਚੁਰਾਣਾ ( —ਟੋ ਸਟਇਓਲ) । ਕਹ—ਵਾਸਤੇ, ਦੀ ਖ਼ਾਤਰ । ਸਰਬ—ਸਾਰੇ, ਕਈ ਕਿਸਮਾਂ ਦੇ ਬੋਲ । ਲਉ—ਮੈਂ ਲੈ ਲਵਾਂ । ਲਈ—ਮੈਂ ਲੈ ਲਵਾਂ । ਮਾਏ—ਮਾਇਆ । ਸੂਕਰਹ—ਸੂਰ (ਸੁਕਰ) । ਜੀਅ ਕਹ—ਜਿੰਦ ਦੀ ਖ਼ਾਤਰ, ਜਿੰਦ ਪਾਲਣ ਵਾਸਤੇ, ਉਪਜੀਵਿਕਾ ਵਾਸਤੇ । ਅਤਿਪਤਿ—(ਅ-ਤਿਪਤਿ), ਭੁੱਖ, ਅਸੰਤੋਖ । ਸ—ਸੇ, ਉਹ ਬੰਦੇ ।

**ਅਰਥ**:— ਜੋ ਮਨੁੱਖ ਆਪਣੀ ਜਿੰਦ ਪਾਲਣ ਦੀ ਖ਼ਾਤਰ ਪਰਾਇਆ ਧਨ ਚੁਰਾਂਦੇ ਹਨ, ਹੋਰਨਾਂ ਦੇ ਕੰਮਾਂ ਵਿਚ ਰੋੜਾ ਅਟਕਾਂਦੇ ਹਨ, ਕਈ ਕਿਸਮਾਂ ਦੇ ਬੋਲ ਬੋਲਦੇ ਹਨ, ਜਿਨ੍ਹਾਂ ਦੇ ਮਨ ਵਿਚ (ਸਦਾ) ਮਾਇਆ ਦੀ ਭੁੱਖ ਹੈ, ਤ੍ਰਿਸ਼ਨਾ ਦੇ ਅਧੀਨ ਹੋ ਕੇ (ਹੋਰ ਮਾਇਆ) ਲੈ ਲਵਾਂ ਲੈ ਲਵਾਂ (ਹੀ ਸੋਚਦੇ ਰਹਿੰਦੇ ਹਨ), ਉਹ ਬੰਦੇ ਸੂਰਾਂ ਵਾਲੇ ਕੰਮ ਕਰਦੇ ਹਨ (ਸੂਰ ਸਦਾ ਗੰਦ ਹੀ ਖਾਂਦੇ ਹਨ) ।੬੬।

ਭਾਵ:— ਆਪਣੀ ਜਿੰਦ ਦੀ ਖ਼ਾਤਰ ਹੋਰਨਾਂ ਦਾ ਨੁਕਸਾਨ ਕਰ ਕੇ ਪਰਾਇਆ ਧਨ ਵਰਤਣ ਵਾਲੇ ਮਨੁੱਖ ਦੀ ਜ਼ਿੰਦਗੀ ਸਦਾ ਮੰਦੇ ਕੰਮਾਂ ਦੇ ਗੰਦ ਵਿਚ ਹੀ ਗੁਜ਼ਰਦੀ ਹੈ ।

**ਮਤੇ ਸਮੇਵ ਚਰਣੰ, ਉਧਰਣੰ ਭੈ ਦੁਤਰਹ ॥ ਅਨੇਕ ਪਾਤਿਕ ਹਰਣੰ ਨਾਨਕ, ਸਾਧ ਸੰਗਮ, ਨ ਸੰਸਯਹ ॥੬੭॥੪॥ (ਪੰਨਾ ੧੩੬੦)**

**ਪਦ ਅਰਥ**:— ਸਮੇਵ—ਲੀਨ (ਸਜ਼-ਓਵ) ਨਾਲ ਹੀ । ਸਮੇਵ ਚਰਣੰ—ਚਰਨਾਂ ਨਾਲ ਹੀ । ਦੁਤਰਹ—ਜਿਸ ਤੋਂ ਤਰਨਾ ਔਖਾ ਹੈ (ਦੁ ਤਰ) । ਪਾਤਿਕ—ਪਾਪ । (ਪਾਤਕ—ਓ ਸਨਿ) । ਸੰਸਯਹ—ਸ਼ੱਕ (ਸਜ਼_ਯ:) । ਸਾਧ ਸੰਗਮ—ਗੁਰਮੁਖਾਂ ਦੀ ਸੰਗਤਿ । ਭੈ—ਡਰਾਉਣਾ, ਭਿਆਨਕ । ਮਤੇ—ਮਸਤ (ਮ ਤ) ।

**ਅਰਥ**:— ਜੋ ਮਨੁੱਖ (ਪ੍ਰਭੂ-ਯਾਦ ਵਿਚ) ਮਸਤ ਹੋ ਕੇ (ਪ੍ਰਭੂ-ਚਰਨਾਂ ਵਿਚ) ਲੀਨ ਰਹਿੰਦੇ ਹਨ, ਉਹ ਭਿਆਨਕ ਤੇ ਦੁੱਤਰ (ਸੰਸਾਰ) ਤੋਂ ਪਾਰ ਲੰਘ ਜਾਂਦੇ ਹਨ ।

ਹੇ ਨਾਨਕ ! ਇਸ ਵਿਚ (ਰਤਾ ਭੀ) ਸ਼ੱਕ ਨਹੀਂ ਕਿ ਅਜੇਹੇ ਗੁਰਮੁਖਾਂ ਦੀ ਸੰਗਤਿ ਅਨੇਕਾਂ ਪਾਪ ਦੂਰ ਕਰਨ ਦੇ ਸਮਰੱਥ ਹੈ ।੬੭।੪।

ਭਾਵ:— ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਉਹ ਵਿਕਾਰਾਂ ਤੋਂ ਬਚ ਜਾਂਦਾ ਹੈ, ਉਸ ਦੀ ਸੰਗਤਿ ਕਰਨ ਵਾਲੇ ਮਨੁੱਖ ਭੀ ਵਿਕਾਰਾਂ ਦੇ ਪੰਜੇ ਵਿਚੋਂ ਨਿਕਲ ਜਾਂਦੇ ਹਨ ।

ਨੋਟ:— ਦੂਜੇ ਅੰਕ ੪ ਦਾ ਭਾਵ ਇਹ ਹੈ ਕਿ ਇਹ ਪਹਿਲੇ ਚਾਰ ਸਲੋਕਾਂ ਦੀ ਗਿਣਤੀ ਹੈ । ਸਾਰੇ ਸਹਸਕ੍ਰਿਤੀ ਸਲੋਕਾਂ ਦਾ ਜੋੜ ੭੧ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਗਾਥਾ ਮ: ੫ ਦਾ ਭਾਵ**

**ਸਲੋਕ-ਵਾਰ:—**

੧. ਇਸ ਸਰੀਰ ਦਾ ਮਾਣ ਕਰਨਾ ਮੂਰਖਤਾ ਹੈ ਜਿਸ ਦੇ ਅੰਦਰ ਮੈਲਾ ਹੀ ਮੈਲਾ ਹੈ ਤੇ ਜਿਸ ਨਾਲ ਛੁਹ ਕੇ ਸੁਗੰਧੀਆਂ ਭੀ ਦੁਰਗੰਧੀਆਂ ਬਣ ਜਾਂਦੀਆਂ ਹਨ ।

੨. ਇਹ ਮਨੁੱਖਾ ਸਰੀਰ ਸਫਲ ਤਦੋਂ ਹੀ ਹੈ ਜੇ ਮਨੁੱਖ ਗੁਰੂ ਦਾ ਆਸਰਾ ਲੈ ਕੇ ਪਰਮਾਤਮਾ ਦਾ ਨਾਪ ਜਪੇ । ਬੜੀਆਂ ਬੜੀਆਂ ਸਿੱਧੀਆਂ ਹਾਸਲ ਕੀਤੀਆਂ ਭੀ ਕਿਸੇ ਕੰਮ ਨਹੀਂ ।

੩. ਇਸ ਨਾਸਵੰਤ ਜਗਤ ਵਿਚੋਂ ਮਨੁੱਖ ਦੇ ਸਦਾ ਨਾਲ ਨਿਭਣ ਵਾਲੀ ਇਕੋ ਹੀ ਚੀਜ਼ ਹੈ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਜੋ ਸਾਧ ਸੰਗਤਿ ਵਿਚੋਂ ਮਿਲਦੀ ਹੈ ।

੪. ਸੁਖ ਭੀ ਇਸ ਸਿਫ਼ਤਿ-ਸਾਲਾਹ ਵਿਚ ਹੀ ਹੈ, ਤੇ, ਇਹ ਮਿਲਦੀ ਹੈ ਗੁਰੂ ਦੀ ਸੰਗਤਿ ਵਿਚ ਰਿਹਾਂ ।

੫. ਜਿਹੜਾ ਮਨੁੱਖ ਬਾਂਸ ਵਾਂਗ ਸਦਾ ਆਕੜ ਕੇ ਰਹਿੰਦਾ ਹੈ ਉਸ ਨੂੰ ਸਾਧ ਸੰਗਤਿ ਵਿਚੋਂ ਕੁਝ ਭੀ ਨਹੀਂ ਮਿਲਦਾ ।

੬. ਸਿਫ਼ਤਿ-ਸਾਲਾਹ ਵਿਚ ਬੜੀ ਤਾਕਤ ਹੈ, ਇਸ ਦੀ ਬਰਕਤਿ ਨਾਲ ਮਨੁੱਖ ਦੇ ਅੰਦਰੋਂ ਕਾਮਾਦਿਕ ਪੰਜੇ ਵੈਰੀ ਨਾਸ ਹੋ ਜਾਂਦੇ ਹਨ ।

੭. ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਸੁਖੀ ਜੀਵਨ ਬਿਤੀਤ ਕਰਦਾ ਹੈ, ਮਨੁੱਖ ਜਨਮ ਮਰਨ ਦੇ ਗੇੜ ਵਾਲੇ ਰਾਹੇ ਨਹੀਂ ਪੈਂਦਾ ।

੮. ਨਾਮ ਤੋਂ ਵਾਂਜਿਆ ਮਨੁੱਖ ਦੁੱਖ ਸਹਾਰਦਾ ਹੈ ਤੇ ਜੀਵਨ ਅਜਾਈਂ ਗਵਾ ਜਾਂਦਾ ਹੈ ।

੯. ਸਾਧ ਸੰਗਤਿ ਦੀ ਰਾਹੀਂ ਹੀ ਪਰਮਾਤਮਾ ਦੇ ਨਾਮ ਵਿਚ ਸਰਧਾ ਬਣਦੀ ਹੈ । ਮਨੁੱਖ ਦੀ ਜ਼ਿੰਦਗੀ ਦੀ ਬੇੜੀ ਸੰਸਾਰ-ਸਮੁੰਦਰ ਵਿਚੋਂ ਸਹੀ-ਸਲਾਮਤ ਪਾਰ ਲੰਘ ਜਾਂਦੀ ਹੈ ।

੧੦. ਸਾਧ ਸੰਗਤਿ ਵਿਚ ਟਿਕ ਕੇ ਸਿਮਰਨ ਕੀਤਿਆਂ ਦੁਨੀਆ ਦੀਆਂ ਵਾਸਨਾਂ ਜ਼ੋਰ ਨਹੀਂ ਪਾਂਦੀਆਂ । ਸਿਫ਼ਤਿ-ਸਾਲਾਹ ਦੀ ਤਾਕਤ ਦੀ ਕਿਸੇ ਵਿਰਲੇ ਨੂੰ ਸਮਝ ਪੈਂਦੀ ਹੈ ।

੧੧. ਗੁਰੂ ਦੇ ਬਚਨ ਕ੍ਰੋੜਾਂ ਪਾਪਾਂ ਦਾ ਨਾਸ ਕਰ ਦੇਂਦੇ ਹਨ । ਇਹਨਾਂ ਬਚਨਾਂ ਉਤੇ ਤੁਰ ਕੇ ਨਾਮ ਸਿਮਰਨ ਵਾਲਾ ਮਨੁੱਖ ਆਪਣੇ ਅਨੇਕਾਂ ਸਾਥੀਆਂ ਦਾ ਉੱਧਾਰ ਕਰ ਲੈਂਦਾ ਹੈ ।

੧੨. ਜਿਸ ਥਾਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਰਹੇ, ਉਹ ਥਾਂ ਹੀ ਸੁਹਾਵਣਾ ਹੋ ਜਾਂਦਾ ਹੈ । ਸਿਫ਼ਤਿ-ਸਾਲਾਹ ਕਰਨ ਵਾਲੇ ਬੰਦੇ ਭੀ ਦੁਨੀਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ ।

੧੩. ਪਰਮਾਤਮਾ ਹੀ ਮਨੁੱਖ ਦਾ ਅਸਲ ਸਾਥੀ ਅਸਲ ਮਿੱਤਰ ਹੈ ।

੧੪. ਪਰਮਾਤਮਾ ਦਾ ਸਿਮਰਨ ਮਨੁੱਖ ਨੂੰ ਦੁਨੀਆ ਦੇ ਵਿਕਾਰਾਂ ਤੋਂ ਬਚਾ ਲੈਂਦਾ ਹੈ । ਇਹ ਸਿਮਰਨ ਮਿਲਦਾ ਹੈ ਗੁਰੂ ਦੀ ਬਾਣੀ ਦੀ ਰਾਹੀਂ ।

੧੫. ਪਰਮਾਤਮਾ ਦੀ ਸਿਫ਼ਤਿ-ਸਾਲਾਹ ਮਨੁੱਖ ਵਾਸਤੇ ਆਤਮਕ ਜੀਵਨ ਹੈ, ਇਹ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

੧੬. ਸਾਧ ਸੰਗਤਿ ਵਿਚ ਟਿਕਿਆਂ ਮਨੁੱਖ ਦੇ ਸਾਰੇ ਆਤਮਕ ਰੋਗ ਦੂਰ ਹੋ ਜਾਂਦੇ ਹਨ ।

੧੭. ਗੁਰੂ ਦੀ ਸੰਗਤਿ ਕੀਤਿਆਂ ਹੀ ਪਰਮਾਤਮਾ ਨਾਲ ਪਿਆਰ ਬਣਦਾ ਹੈ ।

੧੮. ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦਾ ਜੀਵਨ ਸੁਖੀ ਹੋ ਜਾਂਦਾ ਹੈ ।

੧੯. ਸਾਧ ਸੰਗਤਿ ਵਿਚ ਟਿਕ ਕੇ ਸਿਫ਼ਤਿ-ਸਾਲਾਹ ਕੀਤਿਆਂ ਵਿਕਾਰਾਂ ਤੋਂ ਬਚ ਜਾਈਦਾ ਹੈ ।

੨੦. ਧਰਮ-ਪੁਸਤਕਾਂ ਕੇ ਪੜ੍ਹਨ ਤੋਂ ਅਸਲ ਲਾਭ ਇਹੀ ਮਿਲਣਾ ਚਾਹੀਦਾ ਹੈ ਕਿ ਮਨੁੱਖ ਪਰਮਾਤਮਾ ਦਾ ਨਾਮ ਸਿਮਰੇ ।

੨੧. ਪਰਮਾਤਮਾ ਦੇ ਨਾਮ ਦੀ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

੨੨. ਉਸ ਮਨੁੱਖ ਦੇ ਭਾਗ ਜਾਗ ਪਏ ਜਾਣੋ ਜੋ ਸਾਧ ਸੰਗਤਿ ਵਿਚ ਜਾਣ ਲੱਗ ਪੈਂਦਾ ਹੈ । ਸਾਧ ਸੰਗਤਿ ਵਿਚ ਨਾਮ ਸਿਮਰਨ ਨਾਲ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ ।

੨੩. ਸਾਧ ਸੰਗਤਿ ਦੀ ਰਾਹੀਂ ਹੀ ਪਰਮਾਤਮਾ ਨਾਲ ਪਿਆਰ ਬਣ ਸਕਦਾ ਹੈ ।

੨੪. ਮਾਇਆ ਦੇ ਰੰਗ-ਤਮਾਸ਼ੇ ਕਸੁੰਭੇ ਦੇ ਫੁੱਲ ਵਰਗੇ ਹੀ ਹਨ । ਇਹਨਾਂ ਵਿਚ ਫਸੇ ਰਿਹਾਂ ਸੁਖ ਨਹੀਂ ਮਿਲ ਸਕਦਾ ।

**ਲੜੀ ਵਾਰ ਭਾਵ:—**

(੧ ਤੋਂ ੮) ਇਹ ਮਨੁੱਖਾ ਸਰੀਰ ਤਦੋਂ ਹੀ ਸਫਲ ਸਮਝੋ ਜਦੋਂ ਮਨੁੱਖ ਗ਼ਰੀਬੀ ਸੁਭਾਵ ਵਿਚ ਰਹਿ ਕੇ ਸਾਧ ਸੰਗਤਿ ਦਾ ਆਸਰਾ ਲੈ ਕੇ ਪਰਮਾਤਮਾ ਦਾ ਨਾਮ ਸਿਮਰਦਾ ਹੈ । ਸਿਮਰਨ ਦੀ ਬਰਕਤਿ ਨਾਲ ਮਨੁੱਖ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਤੇ ਸੁਖੀ ਜੀਵਨ ਬਿਤੀਤ ਕਰਦਾ ਹੈ ।

(੯ ਤੋਂ ੨੪) ਸਿਮਰਨ ਤੇ ਸਿਫ਼ਤਿ-ਸਾਲਾਹ ਦੀ ਦਾਤਿ ਸਿਰਫ਼ ਸਾਧ ਸੰਗਤਿ ਵਿਚੋਂ ਮਿਲਦੀ ਹੈ । ਸਾਧ ਸੰਗਤਿ ਵਿਚ ਰਿਹਾਂ ਹੀ ਪਰਮਾਤਮਾ ਵਿਚ ਸਰਧਾ ਬਣਦੀ ਹੈ, ਫਿਰ ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦੇ, ਜੀਵਨ ਇਤਨਾ ਉੱਚਾ ਬਣ ਜਾਂਦਾ ਹੈ ਕਿ ਉਸ ਮਨੁੱਖ ਦੀ ਸੰਗਤਿ ਵਿਚ ਹੋਰ ਭੀ ਅਨੇਕਾਂ ਬੰਦੇ ਵਿਕਾਰਾਂ ਤੋਂ ਬਚ ਕੇ ਜੀਵਨ-ਨਈਆ ਨੂੰ ਸੰਸਾਰ-ਸਮੁੰਦਰ ਵਿਚੋਂ ਸਹੀ-ਸਲਾਮਤ ਪਾਰ ਲੰਘਾ ਲੈਂਦੇ ਹਨ ।

ਮੁੱਖ ਭਾਵ:—

ਮਨੁੱਖਾ ਸਰੀਰ ਤਦੋਂ ਹੀ ਸਫਲ ਹੈ ਜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਰਹੇ । ਤੇ, ਇਹ ਦਾਤਿ ਸਿਰਫ਼ ਸਾਧ-ਸੰਗਤਿ ਵਿਚੋਂ ਹੀ ਮਿਲਦੀ ਹੈ ।

**ੴ ਸਤਿਗੁਰ ਪ੍ਰਸਾਦਿ ॥**
**ਮਹਲਾ ੫ ਗਾਥਾ**

**ਕਰਪੂਰ ਪੁਹਪ ਸੁਗੰਧਾ, ਪਰਸ ਮਾਨੁਖੵ ਦੇਹੰ ਮਲੀਣੰ ॥ ਮਜਾ ਰੁਧਿਰ ਦ੍ਰੁਗੰਧਾ ਨਾਨਕ, ਅਥਿ ਗਰਬੇਣ ਅਗੵਾਨਣੋ ॥੧॥ (ਪੰਨਾ ੧੩੬੦)**

**ਪਦ ਅਰਥ**:— ਗਾਥਾ—ਇਕ ਪ੍ਰਾਚੀਨ ਪ੍ਰਾਕ੍ਰਿਤ ਭਾਸ਼ਾ ਜਿਸ ਵਿਚ ਸੰਸਕ੍ਰਿਤ ਪਾਲੀ ਅਤੇ ਹੋਰ ਬੋਲੀਆਂ ਦੇ ਸ਼ਬਦ ਲਿਖੇ ਹੋਏ ਮਿਲਦੇ ਹਨ । 'ਲਲਿਤ ਵਿਸਤਰ' ਆਦਿਕ ਬੋਧ ਧਰਮ-ਗ੍ਰੰਥ ਇਸੇ ਭਾਸ਼ਾ ਵਿਚ ਹਨ ।

ਕਰਪੂਰ—ਕਾਫ਼ੂਰ (ਕਪੁ.ਲਰ) । ਪੁਹਪ—ਪੁਸ਼ਪ, ਫੁੱਲ (ਪੁ ਪ) । ਪਰਸ—ਪਰਸਿ, ਛੁਹ ਕੇ (ਪ _੍-ਟੋ ਟੁਚਹ) । ਦੇਹ—ਸਰੀਰ । ਮਜਾ—ਮੱਜਾ, ਮਿੱਝ, ਸਰੀਰ ਦੀ ਚਿਕਨਾਈ (ਮਖ਼ਜਨ-ਮਓਰਰੋ ਡ ਟਹਏ ਬੋਨਏਸ ਫ਼ ਡਲਏਸਹ) । ਰੁਧਿਰ—ਲਹੂ ({ਧਿਰਜ਼) । ਦ੍ਰੁਗੰਧਾ—ਬਦ-ਬੂ । ਅਥਿ—ਫਿਰ ਭੀ, ਇਸ ਉਤੇ ਭੀ । ਅਗੵਾਨਣੋ—ਅਗਿਆਨੀ ਮਨੁੱਖ ।

**ਅਰਥ**:— ਮੁਸ਼ਕ-ਕਪੂਰ, ਫੁੱਲ ਅਤੇ ਹੋਰ ਸੁਗੰਧੀਆਂ ਮਨੁੱਖ ਦੇ ਸਰੀਰ ਨੂੰ ਛੁਹ ਕੇ ਮੈਲੀਆਂ ਹੋ ਜਾਂਦੀਆਂ ਹਨ । (ਮਨੁੱਖ ਦੇ ਸਰੀਰ ਵਿਚ) ਮਿੱਝ ਲਹੂ ਅਤੇ ਹੋਰ ਦੁਰਗੰਧੀਆਂ ਹਨ; ਫਿਰ ਭੀ, ਹੇ ਨਾਨਕ ! ਅਗਿਆਨੀ ਮਨੁੱਖ (ਇਸ ਸਰੀਰ ਦਾ) ਮਾਣ ਕਰਦਾ ਹੈ ।੧।

ਭਾਵ:— ਇਸ ਸਰੀਰ ਦਾ ਮਾਣ ਕਰਨਾ ਮੂਰਖਤਾ ਹੈ ਜਿਸ ਦੇ ਅੰਦਰ ਮੈਲਾ ਹੀ ਮੈਲਾ ਹੈ ਤੇ ਜਿਸ ਨਾਲ ਛੁਹ ਕੇ ਸੁਗੰਧੀਆਂ ਭੀ ਦੁਰਗੰਧੀਆਂ ਬਣ ਜਾਂਦੀਆਂ ਹਨ ।

**ਪਰਮਾਣੋ ਪਰਜੰਤ ਆਕਾਸਹ, ਦੀਪ ਲੋਅ ਸਿਖੰਡਣਹ ॥ ਗਛੇਣ ਨੈਣ ਭਾਰੇਣ ਨਾਨਕ, ਬਿਨਾ ਸਾਧੂ ਨ ਸਿਧੵਤੇ ॥੨॥ (ਪੰਨਾ ੧੩੬੦)**

**ਪਦ ਅਰਥ**:— ਪਰਮਾਣੋ—(ਪਰਮਾਣੁ—ਓਨ ਓਟੋਮ) ਪਰਮ ਅਣੂ, ਬਹੁਤ ਛੋਟਾ ਭਾਗ, ਬਰੀਕ ਜ਼ੱਰਾ ਜਿਸ ਦਾ ਹਿੱਸਾ ਨ ਹੋ ਸਕੇ । ਪਰਜੰਤ—(ਪਯ.ਲੰਤ) ਆਖ਼ਰੀ ਹੱਦ, ਅੰਤਮ ਸੀਮਾ । ਦੀਪ—ਜਜ਼ੀਰੇ (੍*ਇਪ—ਓਨ ਸਿਲਓਨਦ) । ਲੋਅ—ਲੋਕ । ਸਿਖੰਡਣਹ— (f_ਖਰਿਨੱ) ਪਹਾੜ । ਗਛੇਣ—ਤੁਰਿਆਂ । ਨੈਣ ਭਾਰੇਣ—ਨੈਣ ਭਰੇਣ, ਅੱਖ ਦੇ ਫੋਰ ਵਿਚ । ਨੈਣ ਭਾਰ—ਨੇਤ੍ਰ ਭਰ, ਅੱਖ ਦੇ ਝਮਕਣ ਦਾ ਸਮਾ, ਨਿਮਖ । ਨ ਸਿਧੵਤੇ—ਸਫਲ ਨਹੀਂ ਹੁੰਦਾ ।

**ਅਰਥ**:— ਹੇ ਨਾਨਕ ! ਜੇ ਮਨੁੱਖ ਅੱਤ ਛੋਟਾ ਅਣੂ ਬਣ ਕੇ ਅਕਾਸ਼ਾਂ ਤਕ ਸਾਰੇ ਦੀਪਾਂ ਲੋਕਾਂ ਅਤੇ ਪਹਾੜਾਂ ਉਪਰ ਅੱਖ ਦੇ ਇਕ ਫੋਰ ਵਿਚ ਹੀ ਹੋ ਆਵੇ, (ਇਤਨੀ ਸਿੱਧੀ ਹੁੰਦਿਆਂ ਭੀ) ਗੁਰੂ ਤੋਂ ਬਿਨਾਂ ਉਸ ਦਾ ਜੀਵਨ ਸਫਲ ਨਹੀਂ ਹੁੰਦਾ ।੨।

ਭਾਵ:— ਇਹ ਮਨੁੱਖਾ ਸਰੀਰ ਸਫਲ ਤਦੋਂ ਹੀ ਹੈ ਜੇ ਮਨੁੱਖ ਗੁਰੂ ਦਾ ਆਸਰਾ ਲੈ ਕੇ ਪਰਮਾਤਮਾ ਦਾ ਨਾਮ ਜਪੇ । ਬੜੀਆਂ ਬੜੀਆਂ ਸਿੱਧੀਆਂ ਹਾਸਲ ਕੀਤੀਆਂ ਭੀ ਕਿਸੇ ਕੰਮ ਨਹੀਂ ।

**ਜਾਣੋ ਸਤਿ ਹੋਵੰਤੋ ਮਰਣੋ, ਦ੍ਰਿਸਟੇਣ ਮਿਥਿਆ ॥ ਕੀਰਤਿ ਸਾਥਿ ਚਲੰਥੋ, ਭਣੰਤਿ ਨਾਨਕ ਸਾਧ ਸੰਗੇਣ ॥੩॥ (ਪੰਨਾ ੧੩੬੦)**

**ਪਦ ਅਰਥ**:— ਸਤਿ—ਸੱਚ, ਅਟੱਲ (ਸ ਯ) । ਮਰਣੋ—ਮੌਤ (ਮਰਣਜ਼) । ਮਿਥਿਆ—ਨਾਸਵੰਤ, ਝੂਠ (ਮਿ੧੯ਯਾ) । ਕੀਰਤਿ—ਸਿਫ਼ਤਿ-ਸਾਲਾਹ (ਕੀਤਿ.ਲ) । ਚਲੰਥੋ—ਜਾਂਦੀ ਹੈ (ਚਲਤਿ, ਚਲਤ: ਚਲੰਤਿ) । ਦ੍ਰਿਸਟੇਣ—ਜੋ ਕੁਝ ਦਿੱਸ ਰਿਹਾ ਹੈ, ਇਹ ਦਿੱਸਦਾ ਜਗਤ । ਸਾਧ ਸੰਗੇਣ—ਸਾਧ ਸੰਗਤਿ ਦੀ ਰਾਹੀਂ (ਸਾਧੁ ਸਜ਼ੇਨ) ।

**ਅਰਥ**:— ਮੌਤ ਦਾ ਆਉਣਾ ਅਟੱਲ ਸਮਝੋ, ਇਹ ਦਿੱਸਦਾ ਜਗਤ (ਜ਼ਰੂਰ) ਨਾਸ ਹੋਣ ਵਾਲਾ ਹੈ (ਇਸ ਵਿਚੋਂ ਕਿਸੇ ਨਾਲ ਸਾਥ ਨਹੀਂ ਨਿਭਦਾ) ।

ਨਾਨਕ ਆਖਦਾ ਹੈ—ਸਾਧ ਸੰਗਤਿ ਦੇ ਆਸਰੇ ਕੀਤੀ ਹੋਈ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੀ (ਮਨੁੱਖ) ਦੇ ਨਾਲ ਜਾਂਦੀ ਹੈ ।੩।

ਭਾਵ:— ਇਸ ਨਾਸਵੰਤ ਜਗਤ ਵਿਚੋਂ ਮਨੁੱਖ ਦੇ ਸਦਾ ਨਾਲ ਨਿਭਣ ਵਾਲੀ ਇਕੋ ਚੀਜ਼ ਹੈ—ਪਰਮਾਤਮਾ ਦੀ ਸਿਫ਼ਤਿ-ਸਾਲਾਹ ਜੋ ਸਾਧ ਸੰਗਤ ਵਿਚੋਂ ਮਿਲਦੀ ਹੈ ।

**ਮਾਯਾ ਚਿਤ ਭਰਮੇਣ, ਇਸਟ ਮਿਤ੍ਰੇਖੁ ਬਾਂਧਵਹ ॥ ਲਬਧੵੰ ਸਾਧ ਸੰਗੇਣ ਨਾਨਕ, ਸੁਖ ਅਸਥਾਨੰ ਗੋਪਾਲ ਭਜਣੰ ॥੪॥ (ਪੰਨਾ ੧੩੬੦)**

**ਪਦ ਅਰਥ**:— ਇਸਟ—ਪਿਆਰੇ (ਇ ਟ) । ਮਿਤ੍ਰੇਖੁ—ਮਿਤ੍ਰਾਂ ਵਿਚ (ਮਿ — ) । ਲਬਧੵੰ—ਲੱਭ ਸਕਦਾ ਹੈ, ਲੱਭਣ-ਜੋਗ । ਸੁਖ ਅਸਥਾਨੰ—ਸੁਖ ਮਿਲਣ ਦਾ ਥਾਂ (ਸੁਖ ਥਾਨਜ਼) । ਚਿਤ—(ਚਿਤਜ਼) ।

**ਅਰਥ**:— ਮਾਇਆ (ਮਨੁੱਖ ਦੇ) ਮਨ ਨੂੰ ਪਿਆਰੇ ਮਿਤ੍ਰਾਂ ਸੰਬੰਧੀਆਂ (ਦੇ ਮੋਹ) ਵਿਚ ਭਟਕਾਂਦੀ ਰਹਿੰਦੀ ਹੈ । (ਤੇ, ਭਟਕਣਾਂ ਦੇ ਕਾਰਨ ਇਸ ਨੂੰ ਸੁਖ ਨਹੀਂ ਮਿਲਦਾ) ।

ਹੇ ਨਾਨਕ ! ਸੁਖ ਮਿਲਣ ਦਾ ਥਾਂ (ਕੇਵਲ) ਪਰਮਾਤਮਾ ਦਾ ਭਜਨ ਹੀ ਹੈ, ਜੋ ਸਾਧ ਸੰਗਤਿ ਦੀ ਰਾਹੀਂ ਮਿਲ ਸਕਦਾ ਹੈ ।੪।

ਭਾਵ:— ਸੁਖ ਭੀ ਇਸ ਸਿਫ਼ਤਿ-ਸਾਲਾਹ ਵਿਚ ਹੀ ਹੈ, ਤੇ, ਇਹ ਮਿਲਦੀ ਹੈ ਗੁਰੂ ਦੀ ਸੰਗਤਿ ਵਿਚ ਰਿਹਾਂ ।

**ਮੈਲਾਗਰ ਸੰਗੇਣ, ਨਿੰਮੁ ਬਿਰਖ ਸਿ ਚੰਦਨਹ ॥ ਨਿਕਟਿ ਬਸੰਤੋ ਬਾਂਸੋ ਨਾਨਕ, ਅਹੰ ਬੁਧਿ ਨ ਬੋਹਤੇ ॥੫॥ (ਪੰਨਾ ੧੩੬੦)**

**ਪਦ ਅਰਥ**:— ਮੈਲਾਗਰ—ਮਲਯ ਪਰਬਤ ਤੇ ਉਗਿਆ ਹੋਇਆ ਬੂਟਾ, ਚੰਦਨ (ਮਲਯਾ ੑ) । ਸੰਗੇਣ—ਸੰਗਤ ਨਾਲ (ਸਜ਼ ੇਨ) । ਨਿਕਟਿ—ਨੇੜੇ (ਨਿਕਟੇ) । ਅਹੰਬੁਧਿ—ਹਉਮੈ ਵਾਲੀ ਬੁੱਧ ਦੇ ਕਾਰਨ (ਅਹਜ਼ ਬੁਿ ਦ੍ਵ) । ਬੋਹਤੇ—ਸੁਗੰਧਿਤ ਹੁੰਦਾ ਹੈ । ਬਿਰਖ—(ਵ੍ਰ) ਰੁੱਖ ।

**ਅਰਥ**:— ਚੰਦਨ ਦੀ ਸੰਗਤਿ ਨਾਲ ਨਿੰਮ ਦਾ ਰੁੱਖ ਚੰਦਨ ਹੀ ਹੋ ਜਾਂਦਾ ਹੈ, ਪਰ, ਹੇ ਨਾਨਕ ! ਚੰਦਨ ਦੇ ਨੇੜੇ ਵੱਸਦਾ ਬਾਂਸ ਆਪਣੀ ਆਕੜ ਦੇ ਕਾਰਨ ਸੁਗੰਧੀ ਵਾਲਾ ਨਹੀਂ ਬਣਦਾ ।੫।

ਭਾਵ:— ਜਿਹੜਾ ਮਨੁੱਖ ਬਾਂਸ ਵਾਂਗ ਸਦਾ ਆਕੜ ਕੇ ਰਹਿੰਦਾ ਹੈ ਉਸ ਨੂੰ ਸਾਧ ਸੰਗਤਿ ਵਿਚੋਂ ਕੁਝ ਭੀ ਨਹੀਂ ਮਿਲਦਾ ।

**ਗਾਥਾ ਗੁੰਫ ਗੋਪਾਲ ਕਥੰ, ਮਥੰ ਮਾਨ ਮਰਦਨਹ ॥ ਹਤੰ ਪੰਚ ਸਤ੍ਰੇਣ, ਨਾਨਕ ਹਰਿ ਬਾਣੇ ਪ੍ਰਹਾਰਣਹ ॥੬॥ (ਪੰਨਾ ੧੩੬੦)**

**ਪਦ ਅਰਥ**:— ਗਾਥਾ—ਉਸਤਤਿ, ਸਿਫ਼ਤਿ-ਸਾਲਾਹ ( ਾਥਾ—ੳ ਰੲਲਗਿੋਇਸ ਵੲਰਸੲ. ੈ-ਟੋ ਸਨਿਗ) । ਗੁੰਫ—ਗੁੰਦਣਾ, ਕਵਿ-ਰਚਨਾ ਕਰਨੀ ( ੁਜ਼ਫੱ—ਟੋ ਸਟਰਨਿਗ ਟੋਗੲਟਹੲਰ, ਟੋ ਚੋਮਪੋਸੲ) । ਕਥੰ—ਕਥਾ (ਕਥਾ) । ਮਥੰ—ਕੁਚਲ ਦੇਣਾ, ਨਾਸ ਕਰ ਦੇਣਾ (ਮੰਥੱ—ਟੋ ਚਰੁਸਹ, ਦੲਸਟਰੋ) । ਮਰਦਨਹ—ਮਲਿਆ ਜਾਂਦਾ ਹੈ (ਮਦ਼ਲੰਜ਼ਾ) । ਹਤੰ—ਨਾਸ ਹੋ ਜਾਂਦੇ ਹਨ । ਬਾਣ—(ਬਾਣ) ਤੀਰ । ਪ੍ਰਹਾਰਣਹ—ਚਲਾਇਆਂ (ਪ੍ਰਹਰਣਜ਼—ਸ਼ਟਰਕਿਨਿਗ, ਟਹਰੋਨਿਗ) ।

**ਅਰਥ**:— ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀਆਂ ਕਹਾਣੀਆਂ ਦਾ ਗੁੰਦਣ ਮਨੁੱਖ ਦੇ ਅਹੰਕਾਰ ਨੂੰ ਕੁਚਲ ਦੇਂਦਾ ਹੈ ਨਾਸ ਕਰ ਦੇਂਦਾ ਹੈ ।

ਹੇ ਨਾਨਕ ! ਪਰਮਾਤਮਾ (ਦੀ ਸਿਫ਼ਤਿ-ਸਾਲਾਹ) ਦਾ ਤੀਰ ਚਲਾਇਆਂ (ਕਾਮਾਦਿਕ) ਪੰਜੇ ਵੈਰੀ ਨਾਸ ਹੋ ਜਾਂਦੇ ਹਨ ।੬।

ਭਾਵ:— ਸਿਫ਼ਤਿ-ਸਾਲਾਹ ਵਿਚ ਬੜੀ ਤਾਕਤ ਹੈ, ਇਸ ਦੀ ਬਰਕਤਿ ਨਾਲ ਮਨੁੱਖ ਦੇ ਅੰਦਰੋਂ ਕਾਮਾਦਿਕ ਪੰਜੇ ਵੈਰੀ ਨਾਸ ਹੋ ਜਾਂਦੇ ਹਨ ।

**ਬਚਨ ਸਾਧ ਸੁਖ ਪੰਥਾ, ਲਹੰਥਾ ਬਡ ਕਰਮਣਹ ॥ ਰਹੰਤਾ ਜਨਮ ਮਰਣੇਨ, ਰਮਣੰ ਨਾਨਕ ਹਰਿ ਕੀਰਤਨਹ ॥੭॥ (ਪੰਨਾ ੧੩੬੦)**

**ਪਦ ਅਰਥ**:— ਪੰਥਾ—ਰਸਤਾ (ਪੰਥਾ) । ਸਾਧ—(ਸਾਧੁ) ਗੁਰੂ, ਗੁਰਮੁਖ । ਲਹੰਥਾ—ਲੱਭਦੇ ਹਨ । ਰਹੰਤਾ—ਰਹਿ ਜਾਂਦਾ ਹੈ, ਮੁੱਕ ਜਾਂਦਾ ਹੈ । ਰਮਣੰ—ਸਿਮਰਨ ।

**ਅਰਥ**:— ਗੁਰੂ ਦੇ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ) ਬਚਨ ਸੁਖ ਦਾ ਰਸਤਾ ਹਨ, ਪਰ ਇਹ ਬਚਨ ਭਾਗਾਂ ਨਾਲ ਮਿਲਦੇ ਹਨ ।

ਹੇ ਨਾਨਕ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਨਾਲ ਜਨਮ ਮਰਨ (ਦਾ ਗੇੜ) ਮੁੱਕ ਜਾਂਦਾ ਹੈ ।੭।

ਭਾਵ:— ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਸੁਖੀ ਜੀਵਨ ਬਿਤੀਤ ਕਰਦਾ ਹੈ, ਮਨੁੱਖ ਜਨਮ ਮਰਨ ਦੇ ਗੇੜ ਵਾਲੇ ਰਾਹੇ ਨਹੀਂ ਪੈਂਦਾ ।

**ਪਤ੍ਰ ਭੁਰਿਜੇਣ ਝੜੀਯੰ, ਨਹ ਜੜੀਐ ਪੇਡ ਸੰਪਤਾ ॥ ਨਾਮ ਬਿਹੂਣ ਬਿਖਮਤਾ ਨਾਨਕ, ਬਹੰਤਿ ਜੋਨਿ ਬਾਸਰੋ ਰੈਣੀ ॥੮॥ (ਪੰਨਾ ੧੩੬੦)**

**ਪਦ ਅਰਥ**:— ਭੁਰਿਜੇਣ—ਭੁਰ ਕੇ । ਪੇਡ—ਰੁੱਖ । ਸੰਪਤਾ—ਸੰਪਤ ਨਾਲ (ਸਜ਼ਪਦੱ—ਂਇੳਲਟਹ) । ਬਿਖਮਤਾ—ਕਠਨਾਈ (ਵਿ—ਮਤਾ) । ਬਹੰਤਿ—(ਦੁੱਖ) ਸਹਾਰਦੇ ਹਨ, ਭਟਕਦੇ ਹਨ (ਵਹੰਤਿਾਵਹ੍—ਟੋ ਸੁਡਡੲਰ ੲਣਪੲਰਇਨਚੲ) । ਬਾਸਰੋ—ਦਿਨ (ਵਾਸਰ:) । ਰੈਣੀ—ਰਾਤ (ਰਜਨਿ, ਰਜਨੀ, ਰਅਣਿ, ਰੈਣਿ) । ਪੇਡ ਸੰਪਤਾ—ਰੁੱਖ ਦੀ ਸੰਪਤ ਨਾਲ, ਰੁੱਖ ਦੀਆਂ ਟਾਹਣੀਆਂ ਨਾਲ ।

ਅਰਥ:— (ਜਿਵੇਂ ਰੁਖ ਦੇ) ਪੱਤ੍ਰ ਭੁਰ ਭੁਰ ਕੇ (ਰੁੱਖ ਨਾਲੋਂ) ਝੜ ਜਾਂਦੇ ਹਨ, (ਤੇ ਮੁੜ ਰੁੱਖ ਦੀਆਂ ਸ਼ਾਖਾਂ ਨਾਲ ਜੁੜ ਨਹੀਂ ਸਕਦੇ, (ਤਿਵੇਂ) ਹੇ ਨਾਨਕ ! ਨਾਮ ਤੋਂ ਵਾਂਜੇ ਹੋਏ ਮਨੁੱਖ ਦੁੱਖ ਸਹਾਰਦੇ ਹਨ ਤੇ, ਦਿਨ ਰਾਤ (ਹੋਰ ਹੋਰ) ਜੂਨਾਂ ਵਿਚ ਪਏ ਭਟਕਦੇ ਹਨ ।੮।

ਭਾਵ:— ਨਾਮ ਤੋਂ ਵਾਂਜਿਆ ਮਨੁੱਖ ਦੁੱਖ ਸਹਾਰਦਾ ਹੈ ਤੇ ਜੀਵਨ ਅਜਾਈਂ ਗਵਾ ਜਾਂਦਾ ਹੈ ।

**ਭਾਵਨੀ ਸਾਧ ਸੰਗੇਣ, ਲਭੰਤੰ ਬਡ ਭਾਗਣਹ ॥ ਹਰਿ ਨਾਮ ਗੁਣ ਰਮਣੰ ਨਾਨਕ, ਸੰਸਾਰ ਸਾਗਰ ਨਹ ਬਿਆਪਣਹ ॥੯॥ (ਪੰਨਾ ੧੩੬੦)**

**ਪਦ ਅਰਥ**:— ਭਾਵਨੀ—ਸਰਧਾ (ਭਾਵਨਾ—ਡਇਇਲਨਿਗ ੋਡ ਦਏਵੋਟੌਨਿ, ਡਓਟਿਹ) । ਸਾਗਰ—ਸਮੁੰਦਰ (ਸਾਾਰ) । ਬਿਆਪਣਹ —(॥ਯਾਪ੍—ਟੋ ਪਏਰਵਓਦਏ) ਜ਼ੋਰ ਪਾ ਸਕਦਾ । ਰਮਣੰ—ਸਿਮਰਨ ।

**ਅਰਥ**:— ਸਾਧ ਸੰਗਤਿ ਰਾਹੀਂ (ਪਰਮਾਤਮਾ ਦੇ ਨਾਮ ਵਿਚ) ਸਰਧਾ ਵੱਡੇ ਭਾਗਾਂ ਨਾਲ ਮਿਲਦੀ ਹੈ । ਹੇ ਨਾਨਕ ! ਪਰਮਾਤਮਾ ਦੇ ਨਾਮ ਤੇ ਗੁਣਾਂ ਦੀ ਯਾਦ ਨਾਲ ਸੰਸਾਰ-ਸਮੁੰਦਰ (ਜੀਵ ਉਤੇ) ਆਪਣਾ ਜ਼ੋਰ ਨਹੀਂ ਪਾ ਸਕਦਾ ।੯।

ਭਾਵ:— ਸਾਧ ਸੰਗਤਿ ਦੀ ਰਾਹੀਂ ਹੀ ਪਰਮਾਤਮਾ ਦੇ ਨਾਮ ਵਿਚ ਸਰਧਾ ਬਣਦੀ ਹੈ, ਮਨੁੱਖ ਦੀ ਜ਼ਿੰਦਗੀ ਦੀ ਬੇੜੀ ਸੰਸਾਰ-ਸਮੁੰਦਰ ਵਿਚੋਂ ਸਹੀ-ਸਲਾਮਤ ਪਾਰ ਲੰਘ ਜਾਂਦੀ ਹੈ ।

**ਗਾਥਾ ਗੂੜ ਅਪਾਰੰ, ਸਮਝਣੰ ਬਿਰਲਾ ਜਨਹ ॥ ਸੰਸਾਰ ਕਾਮ ਤਜਣੰ, ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥੧੦॥ (ਪੰਨਾ ੧੩੬੦)**

**ਪਦ ਅਰਥ**:— ਗੂੜ—ਡੂੰਘੀ ( ੍ਹ—ਹਦਿਦਇਨ, ਚੋਨਚਏਓਲਇਦ ੍ਹ—ਟੋ ਚੋਨਚਏਓਲ) । ਕਾਮ—ਵਾਸਨਾ । ਗਾਥਾ—ਸਿਫ਼ਤਿ-ਸਾਲਾਹ ( ਾਥਾ—ਅ ਰਏਲਗਿੁੋਸਿ ਵਏਰਸਏ) । ਅਪਾਰ—ਬੇਅੰਤ (ਪ੍ਰਭੂ) (ਅਪਾਰ) । ਤਜਣੰ—(ਜਯੱ —ਟੋ ਗਵਿਏ੍ਪ) । ਸਾਧ ਸੰਗਮਹ—(ਸਾਧੁ ਸਜ਼ਾਮ) ਸਤਸੰਗ ।

**ਅਰਥ**:— ਬੇਅੰਤ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਇਕ ਡੂੰਘੀ (ਰਮਜ਼ ਵਾਲਾ) ਕੰਮ ਹੈ, ਇਸ ਨੂੰ ਕੋਈ ਵਿਰਲਾ ਮਨੁੱਖ ਸਮਝਦਾ ਹੈ ।

ਹੇ ਨਾਨਕ ! ਸਤਸੰਗ ਵਿਚ ਰਹਿ ਕੇ ਪਰਮਾਤਮਾ ਦਾ ਸਿਮਰਨ ਕੀਤਿਆਂ ਦੁਨੀਆ ਦੀਆਂ ਵਾਸਨਾਂ ਤਿਆਗੀਆਂ ਜਾ ਸਕਦੀਆਂ ਹਨ ।੧੦।

ਭਾਵ:— ਸਾਧ ਸੰਗਤਿ ਵਿਚ ਟਿਕ ਕੇ ਸਿਮਰਨ ਕੀਤਿਆਂ ਦੁਨੀਆ ਦੀਆਂ ਵਾਸਨਾਂ ਜ਼ੋਰ ਨਹੀਂ ਪਾਂਦੀਆਂ । ਪਰ ਸਿਫ਼ਤਿ ਸਾਲਾਹ ਦੀ ਤਾਕਤ ਦੀ ਕਿਸੇ ਵਿਰਲੇ ਨੂੰ ਸਮਝ ਪੈਂਦੀ ਹੈ ।

**ਸੁਮੰਤ੍ਰ ਸਾਧ ਬਚਨਾ, ਕੋਟਿ ਦੋਖ ਬਿਨਾਸਨਹ ॥ ਹਰਿ ਚਰਣ ਕਮਲ ਧ੍ਯਾਨੰ, ਨਾਨਕ ਕੁਲ ਸਮੂਹ ਉਧਾਰਣਹ ॥੧੧॥ (ਪੰਨਾ ੧੩੬੦)**

**ਪਦ ਅਰਥ**:— ਸੁਮੰਤ੍ਰ—ਸ੍ਰੇਸ਼ਟ ਮੰਤ੍ਰ (ਸੁਮਜ਼੍) । ਕੋਟਿ—ਕ੍ਰੋੜ (ਕਾੇਟਿ) । ਸਮੂਹ— ਢੇਰ (ਸਮੂਹ) । ਦੋਖ—ਪਾਪ (ਦਾੇ—) । ਧ੍ਯਾਨੰ—(੍ਯਾਨ) । ਸਾਧ—(ਸਾਧੁ) ਗੁਰੂ ।

**ਅਰਥ**:— ਗੁਰੂ ਦੇ ਬਚਨ (ਐਸੇ) ਸ੍ਰੇਸ਼ਟ ਮੰਤ੍ਰ ਹਨ (ਜੋ) ਕ੍ਰੋੜਾਂ ਪਾਪਾਂ ਦਾ ਨਾਸ ਕਰ ਦੇਂਦੇ ਹਨ ।

ਹੇ ਨਾਨਕ ! (ਉਹਨਾਂ ਬਚਨਾਂ ਦੀ ਰਾਹੀਂ) ਪ੍ਰਭੂ ਦੇ ਕੌਲ ਫੁੱਲਾਂ ਵਰਗੇ ਸੋਹਣੇ ਚਰਨਾਂ ਦਾ ਧਿਆਨ ਸਾਰੀਆਂ ਕੁਲਾਂ ਦਾ ਉੱਧਾਰ ਕਰ ਦੇਂਦਾ ਹੈ ।੧੧।

ਭਾਵ:— ਗੁਰੂ ਦੇ ਬਚਨ ਕ੍ਰੋੜਾਂ ਪਾਪਾਂ ਦਾ ਨਾਸ ਕਰ ਦੇਂਦੇ ਹਨ । ਇਹਨਾਂ ਬਚਨਾਂ ਉੱਤੇ ਤੁਰ ਕੇ ਨਾਮ ਸਿਮਰਨ ਵਾਲਾ ਮਨੁੱਖ ਆਪਣੇ ਅਨੇਕਾਂ ਸਾਥੀਆਂ ਦਾ ਉੱਧਾਰ ਕਰ ਲੈਂਦਾ ਹੈ ।

**ਸੁੰਦਰ ਮੰਦਰ ਸੈਣਹ, ਜੇਣ ਮਧੵ ਹਰਿ ਕੀਰਤਨਹ ॥ ਮੁਕਤੇ ਰਮਣ ਗੋਬਿੰਦਹ, ਨਾਨਕ ਲਬਧੵੰ ਬਡ ਭਾਗਣਹ ॥੧੨॥ (ਪੰਨਾ ੧੩੬੦)**

**ਪਦ ਅਰਥ**:— ਮੰਦਰ—ਘਰ (ਮਂਦਿਰ—ੳ ਦਾੲਲਲਨਿਗ) । ਜੇਣ ਮਧੵ—ਜਿਨ੍ਹਾਂ ਦੇ ਅੰਦਰ (ਯੇਨਾਜ਼ ਮ੍ਯੇ) । ਸੈਣਹ—ਸੌਣਾ, ਵੱਸਣਾ (ਵਪ੍—ਟੋ ਲਇ ਦੋਾਨ, ਟੋ ਰੲਸਟ) । ਮੁਕਤੇ—ਸੁਤੰਤਰ, ਆਜ਼ਾਦ (ਮੁਕਤ) । ਰਮਣ—ਸਿਮਰਨ ।

**ਅਰਥ**:— ਉਹਨਾਂ ਘਰਾਂ ਵਿਚ ਵੱਸਣਾ ਹੀ ਸੁਹਾਵਣਾ ਹੈ ਜਿਨ੍ਹਾਂ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਹੋਵੇ । ਜੋ ਮਨੁੱਖ ਪਰਮਾਤਮਾ ਦਾ ਸਿਮਰਨ ਕਰਦੇ ਹਨ ਉਹ (ਦੁਨੀਆ ਦੇ ਬੰਧਨਾਂ ਤੋਂ) ਮੁਕਤ ਹੋ ਜਾਂਦੇ ਹਨ । ਪਰ, ਹੇ ਨਾਨਕ ! (ਇਹ ਸਿਮਰਨ) ਵੱਡੇ ਭਾਗਾਂ ਨਾਲ ਮਿਲਦਾ ਹੈ ।

ਭਾਵ:— ਜਿਸ ਥਾਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੁੰਦੀ ਰਹੇ ਉਹ ਥਾਂ ਹੀ ਸੁਹਾਵਣਾ ਹੋ ਜਾਂਦਾ ਹੈ । ਸਿਫ਼ਤਿ-ਸਾਲਾਹ ਕਰਨ ਵਾਲੇ ਬੰਦੇ ਭੀ ਦੁਨੀਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ ।

**ਹਰਿ ਲਬਧੋ ਮਿਤ੍ਰ ਸੁਮਿਤੋ ॥ ਬਿਦਾਰਣ ਕਦੇ ਨ ਚਿਤੋ ॥ ਜਾ ਕਾ ਅਸਥਲੁ ਤੋਲੁ ਅਮਿਤੋ ॥ ਸੁੋਈ ਨਾਨਕ ਸਖਾ ਜੀਅ ਸੰਗਿ ਕਿਤੋ ॥੧੩॥ (ਪੰਨਾ ੧੩੬੦)**

**ਪਦ ਅਰਥ**:— ਸੁਮਿਤੋ—ਸ੍ਰੇਸ਼ਟ ਮਿੱਤ੍ਰ (ਸੁਮਿ.*) । ਬਿਦਾਰਣ—ਫਾੜਨਾ, ਤੋੜਨਾ (ਵਦ੍—ਟੋ ਚੁਟ ਪੲਿਚੲਸਲ ਵਿਦਾਰਣਜ਼—ਬਰੲੳਕਨਿਗ) । ਅਸਥਲੁ—ਥਾਂ (੧ੁਲਜ਼—ਡਰਿਮਗਰੋੁਨਦ) । ਅਮਿਤੋ—ਅਤੋਲਵਾਂ, ਜੋ ਮਿਣਿਆ ਨਾ ਜਾ ਸਕੇ (ਅਮਿਤ) । ਸੁੋਈ—(ਇਥੇ) ਅਸਲ ਪਾਠ 'ਸੋਇ' ਹੈ, ਪਰ ਪੜ੍ਹਨਾ 'ਸੁਈ' ਹੈ । ਕਿਤੋ—ਕੀਤਾ ਹੈ ( ਤ:) । ਚਿਤੋ ਬਿਦਾਰਣ—ਦਿਲ ਨੂੰ ਤੋੜਨਾ, ਦਿਲ-ਸ਼ਿਕਨੀ । ਲਬਧੋ—ਲੱਭਾ ਹੈ (ਲਧ:) ।

**ਅਰਥ** : ਹੇ ਨਾਨਕ ! ਮੈਂ ਉਹ ਸ੍ਰੇਸ਼ਟ ਮਿੱਤ੍ਰ ਪਰਮਾਤਮਾ ਲੱਭ ਲਿਆ ਹੈ, ਮੈਂ ਉਸ ਪਰਮਾਤਮਾ ਨੂੰ ਆਪਣੀ ਜਿੰਦ ਨਾਲ ਰਹਿਣ ਵਾਲਾ) ਸਾਥੀ ਬਣਾਇਆ ਹੈ ਜੋ ਕਦੇ (ਮੇਰੀ) ਦਿਲ-ਸ਼ਿਕਨੀ ਨਹੀਂ ਕਰਦਾ, ਅਤੇ ਜਿਸ ਦਾ ਟਿਕਾਣਾ ਅਮਿਣਵੇਂ ਤੋਲ ਵਾਲਾ ਹੈ ।੧੩।

ਭਾਵ:— ਪਰਮਾਤਮਾ ਹੀ ਮਨੁੱਖ ਦਾ ਅਸਲ ਸਾਥੀ ਅਸਲ ਮਿੱਤਰ ਹੈ ।

**ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬੵ ਰਿਦੈ ਗੁਰ ਮੰਤ੍ਰਣਹ ॥ ਪ੍ਰੀਤਮ ਭਗਵਾਨ ਅਚੁਤ ॥ ਨਾਨਕ ਸੰਸਾਰ ਸਾਗਰ ਤਾਰਣਹ ॥੧੪॥ (ਪੰਨਾ ੧੩੬੦-੧੩੬੧)**

**ਪਦ ਅਰਥ**:— ਅਪਜਸ—ਬਦਨਾਮੀ (ਅਪਯ_ਸ੍) । ਸਤ ਪੁਤ੍ਰਹ—ਚੰਗਾ ਪੁਤ੍ਰ (ਸ ਪੁ) । ਸਿਮਰਤਬੵ—ਸਿਮਰਨਾ ਚਾਹੀਦਾ ਹੈ (ਮ —ਟੋ ਰੲਮੲਮਬੲਰ, ਮਰਤਿ—ਰੲਮੲਮਬੲਰਸ) । ਮੰਤ੍ਰਣਹ—ਉਪਦੇਸ਼ । ਰਿਦੈ—ਹਿਰਦੇ ਵਿਚ । ਅਚੁਤ—ਅਵਿਨਾਸ਼ੀ (ਅਯੁਤ) ।

**ਅਰਥ**:— (ਜਿਵੇਂ) ਚੰਗਾ ਪੁੱਤ੍ਰ ਜੰਮ ਪੈਣ ਨਾਲ ਸਾਰੀ ਕੁਲ ਦੀ ਪਿਛਲੀ ਕੋਈ) ਬਦਨਾਮੀ ਧੁਪ ਜਾਂਦੀ ਹੈ, (ਤਿਵੇਂ) ਹੇ ਨਾਨਕ ! ਅਵਿਨਾਸ਼ੀ ਪਿਆਰੇ ਪਰਮਾਤਮਾ (ਦਾ ਸਿਮਰਨ) ਸੰਸਾਰ-ਸਮੁੰਦਰ (ਦੇ ਵਿਕਾਰਾਂ) ਤੋਂ ਬਚਾ ਲੈਂਦਾ ਹੈ ।

(ਇਸ ਵਾਸਤੇ) ਗੁਰੂ ਦਾ ਉਪਦੇਸ਼ ਹਿਰਦੇ ਵਿਚ ਟਿਕਾ ਰੱਖਣਾ ਚਾਹੀਦਾ ਹੈ (ਅਤੇ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ) ।੧੪।

ਭਾਵ:— ਪਰਮਾਤਮਾ ਦਾ ਸਿਮਰਨ ਮਨੁੱਖ ਨੂੰ ਦੁਨੀਆ ਦੇ ਵਿਕਾਰਾਂ ਤੋਂ ਬਚਾ ਲੈਂਦਾ ਹੈ । ਇਹ ਸਿਮਰਨ ਮਿਲਦਾ ਹੈ ਗੁਰੂ ਦੀ ਰਾਹੀਂ ।

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥ ਲਭਣੰ ਸਾਧ ਸੰਗੇਣ ॥ ਨਾਨਕ ਹਰਿ ਪੂਰਬਿ ਲਿਖਣਹ ॥੧੫॥ (ਪੰਨਾ ੧੩੬੧)**

**ਪਦ ਅਰਥ**:— ਮਰਣੰ-ਮੌਤ (ਮਰਣਜ਼) । ਬਿਸਰਣੰ ਗੋਬਿੰਦਹ—ਪਰਮਾਤਮਾ ਨੂੰ ਵਿਸਾਰਨਾ । ਪੂਰਬਿ ਲਿਖਣਹ— ਪੂਰਬਲੇ ਸਮੇ ਵਿਚ ਲਿਖੇ ਅਨੁਸਾਰ । ਬਿਸਰਣੰ—(ਵਿ✿ਮਰਣਜ਼) ਭੁਲਾਣਾ, ਵਿਸਾਰਨਾ । ਪੂਰਬਿ—(ਪੁਵ.ਲ) ਪੂਰਬਲੇ ਸਮੇ ਵਿਚ । ਸਾਧ ਸੰਗੇਣ—(ਸਾਧੁ ✿ਜ਼ਾ ੇਨ) ਗੁਰੂ ਦੀ ਸੰਗਤਿ ਦੀ ਰਾਹੀਂ । ਲਭਣੰ—(ਲਭਨਜ਼) ।

**ਅਰਥ**:— ਗੋਬਿੰਦ ਨੂੰ ਬਿਸਾਰਨਾ (ਆਤਮਕ) ਮੌਤ ਹੈ, ਅਤੇ ਪਰਮਾਤਮਾ ਦਾ ਨਾਮ ਚੇਤੇ ਰੱਖਣਾ (ਆਤਮਕ) ਜੀਵਨ ਹੈ ਪਰ ਹੇ ਨਾਨਕ ! ਪ੍ਰਭੂ (ਦਾ ਸਿਮਰਨ) ਸਾਧ ਸੰਗਤਿ ਵਿਚ ਪੂਰਬਲੇ ਲਿਖੇ ਅਨੁਸਾਰ ਮਿਲਦਾ ਹੈ ।੧੫।

ਭਾਵ:— ਪਰਮਾਤਮਾ ਦੀ ਸਿਫ਼ਤਿ-ਸਾਲਾਹ ਮਨੁੱਖ ਵਾਸਤੇ ਆਤਮਕ ਜੀਵਨ ਹੈ, ਇਹ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

**ਦਸਨ ਬਿਹੂਨ ਭੁਯੰਗੰ, ਮੰਤ੍ਰੰ ਗਾਰੁੜੀ ਨਿਵਾਰੰ ॥ ਬ੍ਯਾਧਿ ਉਪਾੜਣ ਸੰਤੰ ॥ ਨਾਨਕ ਲਬਧ ਕਰਮਣਹ ॥੧੬॥ (ਪੰਨਾ ੧੩੬੧)**

**ਪਦ ਅਰਥ**:— ਦਸਨ—ਦੰਦ (ਦ_ਨ—ਓ ਟੋਟਹ । ਦਜ਼_—ਟੋ ਬਟਿਏ) । ਭੁਯੰਗੰ—ਸੱਪ (ਭੁਜਜ਼ ਾ—ਓ ਸਣਰਪਣਨਟ) । ਬ੍ਯਾਧਿ—ਰੋਗ (॥ਯਾਧਿ—ੳਲਿਮਣਨਟ) । ਕਰਮਣਹ—ਭਾਗਾਂ ਨਾਲ । ਗਾਰੁੜੀ—ਗਰੁੜ-ਮੰਤ੍ਰ ਦਾ ਜਾਨਣ ਵਾਲਾ, ਸੱਪ ਦਾ ਜ਼ਹਰ ਦੂਰ ਕਰਨ ਵਾਲੀ ਦਵਾਈ ਦਾ ਜਾਣੂ ( ਾ}ਡਜ਼—ਓ ਚਹਓਰਮ ਓਗਓਨਿਸਟ ਸਨਓਕਣ-ਪੋਸਿਨ) । ਲਬਧ—(ਲਧ) ਲੱਭਦਾ ।

**ਅਰਥ**:— (ਜਿਵੇਂ) ਗਰੁੜ-ਮੰਤ੍ਰ ਜਾਨਣ ਵਾਲਾ ਮਨੁੱਖ ਸੱਪ ਨੂੰ ਦੰਦ-ਹੀਣ ਕਰ ਦੇਂਦਾ ਹੈ ਅਤੇ (ਸੱਪ ਦੇ ਜ਼ਹਰ ਨੂੰ) ਮੰਤ੍ਰਾਂ ਨਾਲ ਦੂਰ ਕਰ ਦੇਂਦਾ ਹੈ, (ਭਾਵੇਂ) ਸੰਤ ਜਨ (ਮਨੁੱਖ ਦੇ ਆਤਮਕ) ਰੋਗਾਂ ਦਾ ਨਾਸ ਕਰ ਦੇਂਦੇ ਹਨ ।

ਪਰ, ਹੇ ਨਾਨਕ ! (ਸੰਤਾਂ ਦੀ ਸੰਗਤਿ) ਭਾਗਾਂ ਨਾਲ ਲੱਭਦੀ ਹੈ ।੧੬।

ਭਾਵ:— ਸਾਧ ਸੰਗਤਿ ਵਿਚ ਟਿਕਿਆਂ ਮਨੁੱਖ ਦੇ ਸਾਰੇ ਆਤਮਕ ਰੋਗ ਦੂਰ ਹੋ ਜਾਂਦੇ ਹਨ ।

**ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥ ਤਥ ਲਗਣੰ ਪ੍ਰੇਮ ਨਾਨਕ ॥ ਪਰਸਾਦੰ ਗੁਰ ਦਰਸਨਹ ॥੧੭॥ (ਪੰਨਾ ੧੩੬੧)**

**ਪਦ ਅਰਥ**:— ਜਥ ਕਥ—ਜਿਥੇ ਕਿਥੇ, ਹਰ ਥਾਂ । ਤਬ—ਉਸ ਵਿਚ । ਪਰਸਾਦੰ—ਕਿਰਪਾ (ਪ੍ਰਸਾਦ) । ਸਰਣ—ਓਟ, ਆਸਰਾ (_ਰਣਜ਼) । ਸਰਬਤ੍ਰ—ਸਾਰੇ (ਸਵ.ਲ੍—ਨਿ ਓਲਲ ਪਲਓਚਣਸ) । ਰਮਣ—ਵਿਆਪਕ ।

**ਅਰਥ**:— ਜੋ ਪਰਮਾਤਮਾ ਹਰ ਥਾਂ ਵਿਆਪਕ ਹੈ ਅਤੇ ਸਾਰੇ ਜੀਵਾਂ ਦਾ ਆਸਰਾ ਹੈ, ਉਸ ਵਿਚ, ਹੇ ਨਾਨਕ ! ਗੁਰੂ ਦੇ ਦੀਦਾਰ ਦੀ ਬਰਕਤਿ ਨਾਲ ਹੀ (ਜੀਵ ਦਾ) ਪਿਆਰ ਬਣਦਾ ਹੈ ।੧੮।

ਭਾਵ:— ਗੁਰੂ ਦੀ ਸੰਗਤਿ ਕੀਤਿਆਂ ਹੀ ਪਰਮਾਤਮਾ ਨਾਲ ਪਿਆਰ ਬਣਦਾ ਹੈ ।

**ਚਰਣਾਰਬਿੰਦ ਮਨ ਬਿਧੑੰ ॥ ਸਿਧੑੰ ਸਰਬ ਕੁਸਲਣਹ ॥ ਗਾਥਾ ਗਾਵੰਤਿ ਨਾਨਕ, ਭਬੑੰ ਪਰਾ ਪੂਰਬਣਹ ॥੧੮॥ (ਪੰਨਾ ੧੩੬੧)**

**ਪਦ ਅਰਥ**:— ਚਰਣਾਰਬਿੰਦ—ਚਰਣ ਅਰਬਿੰਦ, ਚਰਨ ਕਮਲ (ਚਰਣ-ਅਰਵਿੰਦ) । ਬਿਧੑੰ—ਵਿੰਨ੍ਹਿਆ ਹੋਇਆ (ਵਿ⁄ ਦੋਜ਼) । ਕੁਸਲਣਹ—ਸੁਖ (ਕੁ_ਲ) । ਗਾਥਾ—ਸਿਫ਼ਤਿ-ਸਾਲਾਹ ( ਾਥਾ) । ਭਬੑੰ—ਭਾਵੀ, ਨਸੀਬ (ਭ॥ਯ—ਪਰੋਸਪਏਰਟਿ) । ਪਰਾ ਪੂਰਬਣਹ—ਬਹੁਤ ਪੂਰਬ ਕਾਲ ਦੇ । ਅਰਬਿੰਦ—(ਅਰਵਿੰਦ) ਕੌਲ ਫੁੱਲ । ਗਾਵੰਤਿ—(ਾਯਤਿ) ਗਾਂਦੇ ਹਨ ।

ਅਰਥ:— (ਜਿਸ ਮਨੁੱਖ ਦਾ) ਮਨ (ਪਰਮਾਤਮਾ ਦੇ) ਸੋਹਣੇ ਚਰਨਾਂ ਵਿਚ ਵਿੱਝਦਾ ਹੈ, (ਉਸ ਨੂੰ) ਸਾਰੇ ਸੁਖ ਮਿਲ ਜਾਂਦੇ ਹਨ । ਪਰ, ਹੇ ਨਾਨਕ ! ਉਹੀ ਬੰਦੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਗਾਂਦੇ ਹਨ ਜਿਨ੍ਹਾਂ ਦੇ ਪੂਰਬਲੇ ਭਾਗ ਹੋਣ ।੧੮।

ਭਾਵ:— ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦਾ ਜੀਵਨ ਸੁਖੀ ਹੋ ਜਾਂਦਾ ਹੈ ।

**ਸੁਭ ਬਚਨ ਰਮਣੰ, ਗਵਣੰ ਸਾਧ ਸੰਗੇਣ ਉਧਰਣਹ ॥ ਸੰਸਾਰ ਸਾਗਰੰ ਨਾਨਕ, ਪੁਨਰਪਿ ਜਨਮ ਨ ਲਭੑਤੇ ॥੧੯॥ (ਪੰਨਾ ੧੩੬੧)**

**ਪਦ ਅਰਥ**:— ਪੁਨਰਪਿ—ਪਨਹ ਅਪਿ, ਫਿਰ ਭੀ, ਮੁੜ ਮੁੜ (ਪੁਨਰਪਿ ਪੁਨ: ਅਪਿ) । ਸੁਭ ਬਚਨ—ਸੋਹਣੇ ਬੋਲ, ਸਿਫ਼ਤਿ-ਸਲਾਹ ਦੀ ਬਾਣੀ (_ਭ ਵਚਨ) । ਰਵਣ—ਉਚਾਰਨ ਕਰਨਾ । ਗਵਣ—ਜਾਣਾ, ਪਹੁੰਚਣਾ ( ਮਨਜ਼) । ਉਧਰਣਹ—ਉੱਧਾਰ (ਓ⁄ ਦੋਰਣਜ਼) । ਸਾਧ ਸੰਗੇਣ—(ਸਾਧੁ ਜ਼ਾ ੇਨਜ਼) ਗੁਰੂ ਦੀ ਸੰਗਤਿ ਦੀ ਰਾਹੀਂ ।

**ਅਰਥ**:— (ਜੋ ਮਨੁੱਖ) ਸਾਧ ਸੰਗਤਿ ਵਿਚ ਜਾ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦੇ ਹਨ, (ਉਹਨਾਂ ਦਾ) ਉੱਧਾਰ ਹੋ ਜਾਂਦਾ ਹੈ ।

ਹੇ ਨਾਨਕ ! ਉਹਨਾਂ ਨੂੰ (ਇਸ) ਸੰਸਾਰ-ਸਮੁੰਦਰ ਵਿਚ ਮੁੜ ਮੁੜ ਜਨਮ ਨਹੀਂ ਲੈਣਾ ਪੈਂਦਾ ।੧।

ਭਾਵ:— ਸਾਧ ਸੰਗਤਿ ਵਿਚ ਟਿਕ ਕੇ ਸਿਫ਼ਤਿ-ਸਾਲਾਹ ਕੀਤਿਆਂ ਵਿਕਾਰਾਂ ਤੋਂ ਬਚ ਜਾਈਦਾ ਹੈ।

**ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰ ਧਾਰੰ ॥ ਕੁਲਹ ਸਮੂਹ ਸਗਲ ਉਧਾਰੰ ॥ ਬਡਭਾਗੀ ਨਾਨਕ ਕੋ ਤਾਰੰ ॥੨੦॥ (ਪੰਨਾ ੧੩੬੧)**

**ਪਦ ਅਰਥ**:— ਬਡਭਾਗੀ ਕੋ—ਕੋਈ ਵੱਡੇ ਭਾਗਾਂ ਵਾਲਾ ਮਨੁੱਖ । ਉਰ—ਹਿਰਦਾ (ਓਰਸ—ਹਏਓਰਟ) । ਏਕੰਕਾਰ ਨਾਮ—ਇਕ ਪਰਮਾਤਮਾ ਦਾ ਨਾਮ । ਕੁਲਹ ਸਮੂਹ—ਸਾਰੀਆਂ ਕੁਲਾਂ ।

**ਅਰਥ**:— ਹੇ ਨਾਨਕ ! ਜੇਹੜਾ ਕੋਈ ਵੱਡੇ ਭਾਗਾਂ ਵਾਲਾ ਮਨੁੱਖ ਵੇਦ ਪੁਰਾਣ ਸ਼ਾਸਤ੍ਰ (ਆਦਿਕ ਧਰਮ-ਪੁਸਤਕਾਂ ਨੂੰ) ਵਿਚਾਰ ਕੇ ਇੱਕ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ (ਆਪ) ਤਰ ਜਾਂਦਾ ਹੈ ਅਤੇ ਆਪਣੀਆਂ ਅਨੇਕਾਂ ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ ।੨੦।

ਭਾਵ:— ਧਰਮ ਪੁਸਤਕ ਦੇ ਪੜ੍ਹਨ ਤੋਂ ਅਸਲ ਲਾਭ ਇਹੀ ਮਿਲਣਾ ਚਾਹੀਦਾ ਹੈ ਕਿ ਮਨੁੱਖ ਪਰਮਾਤਮਾ ਦਾ ਨਾਮ ਸਿਮਰੇ ।

**ਸਿਮਰਣੰ ਗੋਬਿੰਦ ਨਾਮੰ, ਉਧਰਣੰ ਕੁਲ ਸਮੂਹਣਹ ॥ ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥੨੧॥ (ਪੰਨਾ ੧੩੬੧)**

**ਪਦ ਅਰਥ**:— ਭੇਟੰਤਿ—ਮਿਲਦੇ ਹਨ । ਭੇਟੰਤਿ ਦਰਸਨਹ—ਦਰਸਨ ਕਰਦੇ ਹਨ । ਲਬਧਿਅੰ—ਲੱਭਦਾ ਹੈ (ਲਧਯ) । ਸਾਧ ਸੰਗੇਣ —(ਸਾਧੁ ਸਙ੍ਹੇਨ) ਗੁ ਰੂ ਦੀ ਸੰਗਤਿ ਦੀ ਰਾਹੀਂ । ਸਿਮਰਣੰ—(ਮਰਣਜ਼) ।

**ਅਰਥ**:— ਗੋਬਿੰਦ ਦਾ ਨਾਮ ਸਿਮਰਿਆਂ ਸਾਰੀਆਂ ਕੁਲਾਂ ਦਾ ਉੱਧਾਰ ਹੋ ਜਾਂਦਾ ਹੈ ਪਰ, (ਗੋਬਿੰਦ ਦਾ ਨਾਮ) ਹੇ ਨਾਨਕ ! ਸਾਧ ਸੰਗਤਿ ਵਿਚ ਮਿਲਦਾ ਹੈ, (ਤੇ, ਸਾਧ ਸੰਗਤਿ ਦਾ) ਦਰਸਨ ਵਡੇ ਭਾਗਾਂ ਵਾਲੇ (ਬੰਦੇ) ਕਰਦੇ ਹਨ ।੨੧।

ਭਾਵ:— ਪਰਮਾਤਮਾ ਦੇ ਨਾਮ ਦੀ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

**ਸਰਬ ਦੋਖ ਪਰੰ ਤਿਆਗੀ, ਸਰਬ ਧਰਮ ਦ੍ਰਿੜੰਤਣ: ॥ ਲਬਧੇਣਿ ਸਾਧ ਸੰਗੇਣਿ, ਨਾਨਕ ਮਸਤਕਿ ਲਿਖ੍ਯਣ: ॥੨੨॥ (ਪੰਨਾ ੧੩੬੧)**

**ਪਦ ਅਰਥ**:— ਦੋਖ—ਵਿਕਾਰ (ਦੋ—) । ਪਰੰ—ਚੰਗੀ ਤਰ੍ਹਾਂ, ਪੂਰੇ ਤੌਰ ਤੇ । ਤਿਆਗੀ—ਤਿਆਗਣ ਵਾਲਾ (ਬਣਨਾ) । ਦ੍ਰਿੜੰਤਣ:— (ਹਿਰਦੇ ਵਿਚ) ਪੱਕਾ ਕਰਨਾ । ਮਸਤਕਿ—ਮੱਥੇ ਉਤੇ (ਮਤਕ—ਮੱਥਾ । ਮਤਕੇ—ਮੱਥੇ ਉਤੇ) । ਲਿਖ੍ਯਣ:— ਲਿਖਿਆ ਹੋਇਆ ਲੇਖ ।

**ਅਰਥ**:— ਹੇ ਨਾਨਕ ! ਸਾਰੇ ਵਿਕਾਰ ਚੰਗੀ ਤਰ੍ਹਾਂ ਤਿਆਗ ਦੇਣੇ ਅਤੇ ਧਰਮ ਨੂੰ ਪੱਕੀ ਤਰ੍ਹਾਂ (ਹਿਰਦੇ ਵਿਚ) ਟਿਕਾਣਾ—(ਇਹ ਦਾਤਿ ਉਸ ਬੰਦੇ ਨੂੰ) ਸਾਧ ਸੰਗਤਿ ਵਿਚ ਮਿਲਦੀ ਹੈ (ਜਿਸ ਦੇ) ਮੱਥੇ ਉਤੇ (ਚੰਗਾ) ਲੇਖ ਲਿਖਿਆ ਹੋਵੇ ।੨੨।

ਭਾਵ:— ਉਸ ਮਨੁੱਖ ਦੇ ਭਾਗ ਜਾਗ ਪਏ ਜਾਣੋ ਜੋ ਸਾਧ ਸੰਗਤਿ ਵਿਚ ਜਾਣ ਲੱਗ ਪੈਂਦਾ ਹੈ । ਸਾਧ ਸੰਗਤਿ ਵਿਚ ਨਾਮ ਸਿਮਰਨ ਨਾਲ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ ।

**ਹੋਯੋ ਹੈ ਹੋਵੰਤੋ, ਹਰਣ ਭਰਣ ਸੰਪੂਰਣ: ॥ ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥੨੩॥ (ਪੰਨਾ ੧੩੬੧)**

**ਪਦ ਅਰਥ**:— ਹੋਯੋ—ਜੋ ਪਿਛਲੇ ਸਮੇ ਵਿਚ ਮੌਜੂਦ ਸੀ । ਹੈ—ਜੋ ਹੁਣ ਭੀ ਮੌਜੂਦ ਹੈ । ਹੋਵੰਤੋ—ਜੋ ਅਗਾਂਹ ਨੂੰ ਭੀ ਮੌਜੂਦ ਰਹੇਗਾ । ਹਰਣ—ਨਾਸ ਕਰਨ ਵਾਲਾ । ਭਰਣ—ਪਾਲਣ ਵਾਲਾ । ਸੰਪੂਰਣ:— ਵਿਆਪਕ । ਸਤਮ—(ਸਯਜ਼) ਨਿਸ਼ਚੇ ਕਰ ਕੇ । ਜਾਣੋ —ਸਮਝੋ ।

**ਅਰਥ**:— ਜੋ ਪਰਮਾਤਮਾ ਭੂਤ ਵਰਤਮਾਨ ਭਵਿੱਖਤ ਵਿਚ ਸਦਾ ਹੀ ਥਿਰ ਰਹਿਣ ਵਾਲਾ ਹੈ, ਜੋ ਸਭ ਜੀਵਾਂ ਨੂੰ ਨਾਸ ਕਰਨ ਵਾਲਾ ਹੈ ਸਭ ਦਾ ਪਾਲਣ ਵਾਲਾ ਹੈ ਅਤੇ ਸਭ ਵਿਚ ਵਿਆਪਕ ਹੈ, ਹੇ ਨਾਨਕ ! ਉਸ ਨਾਲ ਪਿਆਰ ਪਾਣ ਦਾ ਕਾਰਨ ਨਿਸ਼ਚੇ ਕਰ ਕੇ ਸੰਤਾਂ ਨੂੰ ਹੀ ਸਮਝੋ ।੨੩।

ਭਾਵ:— ਸਾਧ ਸੰਗਤਿ ਦੀ ਰਾਹੀਂ ਹੀ ਪਰਮਾਤਮਾ ਨਾਲ ਪਿਆਰ ਬਣ ਸਕਦਾ ਹੈ ।

**ਸੁਖੇਣ ਬੈਣ ਰਤਨੰ, ਰਚਨੰ ਕਸੁੰਭ ਰੰਗਣ: ॥ ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥੨੪॥ (ਪੰਨਾ ੧੩੬੧)**

**ਪਦ ਅਰਥ**:— ਸੁਖੇਣ—ਸੁਖਦਾਈ । ਬੈਣ ਰਤਨੰ—ਬੋਲ ਰੂਪ ਰਤਨ (ਵਚਨ, ਵਅਣ) । ਰਚਨੰ—ਮਸਤ ਹੋਣਾ । ਕਸੁੰਭ ਰੰਗਣ:— (ਮਾਇਆ-) ਕਸੁੰਭੇ ਦੇ ਰੰਗਾਂ ਵਿਚ । ਬਿਓਗ—ਵਿਛੋੜਾ, ਦੁੱਖ । ਸੁਪਨਹ—(॥ ਨੇ) । ਸੋਗ—(_ੇਕ) ਚਿੰਤਾ ।

**ਅਰਥ**:— ਹੇ ਨਾਨਕ ! (ਮਾਇਆ-) ਕਸੁੰਭੇ ਦੇ ਰੰਗਾਂ ਵਿਚ ਅਤੇ (ਮਾਇਆ ਸੰਬੰਧੀ) ਸੁਖਦਾਈ ਸੋਹਣੇ ਬੋਲਾਂ ਵਿਚ ਮਸਤ ਰਿਹਾਂ ਰੋਗ ਚਿੰਤਾ ਅਤੇ ਦੁੱਖ (ਹੀ ਵਿਆਪਦੇ ਹਨ) । ਸੁਖ ਸੁਪਨੇ ਵਿਚ ਭੀ ਨਹੀਂ ਮਿਲਦਾ ।੨੪।

ਭਾਵ:— ਮਾਇਆ ਦੇ ਰੰਗ ਤਮਾਸ਼ੇ ਕਸੁੰਭੇ ਦੇ ਫੁੱਲ ਵਰਗੇ ਹੀ ਹਨ । ਇਹਨਾਂ ਵਿਚ ਫਸੇ ਰਿਹਾਂ ਸੁਖ ਨਹੀਂ ਮਿਲ ਸਕਦਾ ।

(ਨੋਟ:— ਸਹਸਕ੍ਰਿਤੀ ਸਲੋਕ ਅਤੇ ਗਾਥਾ ਦਾ ਟੀਕਾ ਅਗਸਤ ੧੯੫੫ ਵਿਚ ਲਿਖਿਆ ਅਤੇ ਸਤੰਬਰ ੧੯੬੩ ਵਿਚ ਇਸ ਟੀਕੇ ਦੀ ਸੁਧਾਈ ਕੀਤੀ)

## ੴ ਸਤਿਗੁਰ ਪ੍ਰਸਾਦਿ ॥
## ਫੁਨਹੇ ਮਹਲਾ ੫ ਦਾ ਭਾਵ

### ਹਰੇਕ ਬੰਦ ਦਾ ਵੱਖ-ਵੱਖ

੧. ਇਸ ਜਗਤ-ਰਚਨਾ ਵਿਚ ਸਿਰਜਣਹਾਰ ਪ੍ਰਭੂ ਹਰੇਕ ਜੀਵ ਦੇ ਅੰਗ-ਸੰਗ ਮੌਜੂਦ ਹੈ । ਉਸ ਦੀ ਕੁਦਰਤਿ ਵਿਚ ਮਰਯਾਦਾ ਹੀ ਇਉਂ ਹੈ ਕਿ ਜੀਵ ਦੇ ਕੀਤੇ ਕਰਮਾਂ ਦੇ ਸੰਸਕਾਰ ਉਸਦੇ ਮਨ ਵਿਚ ਇਕੱਠੇ ਹੁੰਦੇ ਜਾਂਦੇ ਹਨ, ਮਾਨੋ, ਉਸ ਦੇ ਮੱਥੇ ਉਤੇ ਲੇਖ ਲਿਖੇ ਜਾਂਦੇ ਹਨ ।

੨. ਸਾਧ-ਸੰਗਤਿ ਵਿਚ ਜਿਸ ਮਨੁੱਖ ਦਾ ਬਹਿਣ-ਖਲੋਣ ਹੋ ਜਾਂਦਾ ਹੈ, ਉਥੇ ਉਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੈ । ਇਸ ਤਰ੍ਹਾਂ, ਮਾਨੋ, ਉਸ ਦੇ ਮੱਥੇ ਦੇ ਭਾਗ ਜਾਗ ਪੈਂਦੇ ਹਨ, ਤੇ, ਉਸ ਦੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਜੁੜਨ ਲਗ ਪੈਂਦੀ ਹੈ ।

੩. ਦੁਨੀਆ ਦੇ ਮੌਜ-ਮੇਲੇ, ਸਰੀਰਕ ਸੁਖ ਕਿਤਨੇ ਭੀ ਪਏ ਹੋਣ; ਪਰ ਜਿਤਨਾ ਚਿਰ ਮਨੁੱਖ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਨਹੀਂ ਜੁੜਦਾ, ਇਸ ਨੂੰ ਆਤਮਕ ਆਨੰਦ ਹਾਸਲ ਨਹੀਂ ਹੁੰਦਾ ।

੪. ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਆ ਵੱਸਦਾ ਹੈ, ਉਸ ਦਾ ਜੀਵਨ ਕਾਮਯਾਬ ਹੋ ਜਾਂਦਾ ਹੈ । ਜਿਹੜਾ ਭੀ ਮਨੁੱਖ ਅਜਿਹੇ ਮਨੁੱਖ ਦੀ ਸੰਗਤਿ ਕਰਦਾ ਹੈ, ਉਹ ਭੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦਾ ਹੈ ।

੫. ਮਾਇਆ ਦੇ ਜੋਧੇ ਕਾਮਾਦਿਕ ਇਤਨੇ ਬਲੀ ਹਨ ਕਿ ਕੋਈ ਮਨੁੱਖ ਆਪਣੇ ਉੱਦਮ ਦੀ ਟੇਕ ਰੱਖ ਕੇ ਇਹਨਾਂ ਦੇ ਹੱਲੇ ਤੋਂ ਬਚ ਨਹੀਂ ਸਕਦਾ । ਜਿਸ ਮਨੁੱਖ ਉਤੇ ਗੁਰੂ ਦਇਆਵਾਨ ਹੁੰਦਾ ਹੈ ਉਸ ਦਾ ਮਨ ਟਿਕ ਜਾਂਦਾ ਹੈ, ਤੇ ਪਰਮਾਤਮਾ ਦੀ ਯਾਦ ਵਿਚ ਜੁੜਨ ਲੱਗ ਪੈਂਦਾ ਹੈ ।

੬. ਵਿਕਾਰਾਂ-ਭਰੇ ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਬੜੀ ਹੀ ਔਖੀ ਖੇਡ ਹੈ । ਗੁਰੂ ਹੀ ਮਨੁੱਖ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੋੜ ਕੇ ਵਿਕਾਰਾਂ ਤੋਂ ਬਚਾਂਦਾ ਹੈ । ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਗੁਰੂ ਤੋਂ ਹੀ ਮਿਲਦਾ ਹੈ ।

੭. ਭੈੜੀ ਨਜ਼ਰ ਤੋਂ ਬਚਾਣ ਲਈ ਲੋਕ ਆਪਣੇ ਬੱਚਿਆਂ ਦੇ ਗਲ ਵਿਚ ਨਜ਼ਰ-ਪੱਟੂ ਪਾਂਦੇ ਹਨ । ਗੁਰੂ ਦੀ ਮਿਹਰ ਨਾਲ ਜਿਸ ਮਨੁੱਖ ਦੇ ਗਲੇ ਵਿਰ ਰਾਮ-ਰਤਨ ਪਰੋਤਾ ਜਾਂਦਾ ਹੈ, ਉਸ ਦੇ ਭਾਗ ਜਾਗ ਪੈਂਦੇ ਹਨ, ਕੋਈ ਵਿਕਾਰ ਦੁੱਖ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ । ਉਸ ਦੇ ਅੰਦਰ ਹਰ ਵੇਲੇ ਆਤਮਕ ਆਨੰਦ ਦੀ ਸੁਗੰਧੀ ਖਿਲਰੀ ਰਹਿੰਦੀ ਹੈ ।

੮. ਪਰ ਤਨ, ਪਰ ਧਨ ਆਦਿਕ ਵਿਕਾਰ ਮਨੁੱਖ ਨੂੰ ਸ਼ਰਮਸਾਰ ਕਰਦੇ ਹਨ । ਪਰ ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਦਾ ਹੈ ਉਸ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ, ਉਹ ਮਨੁੱਖ ਆਪਣੇ ਸਾਰੇ ਸਾਥੀਆਂ ਸਨਬੰਧੀਆਂ ਨੂੰ ਭੀ ਵਿਕਾਰਾਂ ਤੋਂ ਬਚਾ ਲੈਂਦਾ ਹੈ ।

੯. ਪਰ ਤਨ, ਪਰ ਧਨ ਆਦਿਕ ਵਿਕਾਰਾਂ ਤੋਂ ਬਚਣ ਲਈ ਗ੍ਰਿਹਸਤ ਛੱਡ ਕੇ ਜੰਗਲਾਂ ਵਿਚ ਜਾ ਡੇਰਾ ਲਾਣਾ ਜੀਵਨ ਦਾ ਸਹੀ ਰਸਤਾ ਨਹੀਂ ਹੈ । ਇਹ ਸਾਰਾ ਜਗਤ ਪਰਮਾਤਮਾ ਦਾ ਰੂਪ ਹੈ । ਗੁਰੂ ਦੀ ਸਰਨ ਪੈ ਕੇ ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ, ਉਹ ਹਰ ਵੇਲੇ ਉਸ ਦੇ ਦਰਸ਼ਨ ਵਿਚ ਮਸਤ ਰਹਿੰਦਾ ਹੈ ।

੧੦. ਗੁਰੂ ਦੀ ਸੰਗਤਿ ਇਕ ਸਰੋਵਰ ਹੈ ਜਿਸ ਵਿਚ ਆਤਮਕ ਇਸ਼ਨਾਨ ਕੀਤਿਆਂ ਮਨੁੱਖ ਦੇ ਮਨ ਦੇ ਸਾਰੇ ਪਾਪ ਧੁਪ ਜਾਂਦੇ ਹਨ । ਸਾਧ-ਸੰਗਤਿ, ਮਾਨੋ, ਇਕ ਸ਼ਹਰ ਹੈ ਜਿਸ ਵਿਚ ਆਤਮਕ-ਗੁਣਾਂ ਦੀ ਸੰਘਣੀ ਵੱਸੋਂ ਹੈ । ਸਾਧ-ਸੰਗਤਿ ਵਿਚ ਟਿਕਿਆਂ ਦੁਨੀਆ ਦੇ ਪਾਪ-ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦੇ ।

੧੧. ਪਪੀਹਾ ਵਰਖਾ ਦੇ ਪਾਣੀ ਦੀ ਇਕ ਬੂੰਦ ਵਾਸਤੇ ਦਰਿਆਵਾਂ ਟੋਭਿਆਂ ਦੇ ਪਾਣੀ ਵਲੋਂ ਉਪਰਾਮ ਹੋ ਕੇ ਜੰਗਲ ਢੂੰਢਦਾ ਫਿਰਦਾ ਹੈ । ਜਿਹੜਾ ਮਨੁੱਖ ਪਪੀਹੇ ਵਾਂਗ ਪਰਮਾਤਮਾ ਦਾ ਨਾਮ ਮੰਗਦਾ ਹੈ ਉਹ ਭਾਗਾਂ ਵਾਲਾ ਹੈ ।

੧੨. ਸਾਧ-ਸੰਗਤਿ ਵਿਚ ਟਿਕ ਕੇ ਇਹ ਸਮਝ ਆਉਂਦੀ ਹੈ ਕਿ ਜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਆਪਣੇ ਮਨ ਨੂੰ ਜੋੜੇ, ਤਾਂ ਇਹ ਸਦਾ-ਭਟਕਦਾ ਮਨ ਮਾਇਆ ਪਿਛੇ ਭਟਕਣ ਵਲੋਂ ਹਟ ਕੇ ਪਰਮਾਤਮਾ ਦੇ ਨਾਮ-ਧਨ ਦਾ ਪ੍ਰੇਮੀ ਬਣ ਜਾਂਦਾ ਹੈ ।

੧੩. ਪਰਮਾਤਮਾ ਦੀ ਯਾਦ ਹੈ ਹੀ ਐਸੀ ਸੁਆਦਲੀ ਕਿ ਇਹ ਮਨੁੱਖ ਨੂੰ ਧੂਹ ਪਾਣ ਲੱਗ ਪੈਂਦੀ ਹੈ । ਫਿਰ ਉਹ ਭਾਗਾਂ ਵਾਲਾ ਮਨੁੱਖ ਪਰਮਾਤਮਾ ਦੇ ਮਿਲਾਪ ਨੂੰ ਹੀ ਆਪਣੀ ਜ਼ਿੰਦਗੀ ਦਾ ਸਭ ਤੋਂ ਉੱਚਾ ਨਿਸ਼ਾਨਾ ਸਮਝਦਾ ਹੈ ।

੧੪. ਜਦੋਂ ਪਰਮਾਤਮਾ ਦੀ ਯਾਦ ਭੁੱਲ ਜਾਏ ਤਦੋਂ ਦਿਨੋ ਦਿਨ ਆਤਮਕ ਜੀਵਨ ਵਲੋਂ ਕਮਜ਼ੋਰ ਹੁੰਦੇ ਜਾਈਦਾ ਹੈ, ਅੱਖਾਂ ਪਰ ਧਨ ਪਰ ਤਨ ਨੂੰ ਤੱਕ ਤੱਕ ਕੇ ਬੇਹਾਲ ਹੋਈਆਂ ਰਹਿੰਦੀਆਂ ਹਨ, ਜੀਭ ਨਿੰਦਾ ਆਦਿਕ ਕਰਨ ਵਿਚ ਅਤੇ ਕੰਨ ਨਿੰਦਾ ਚੁਗ਼ਲੀ ਆਦਿਕ ਸੁਣਨ ਵਿਚ ਰੁੱਝੇ ਰਹਿੰਦੇ ਹਨ ।

੧੫. ਕੌਲ ਫੁੱਲ ਦੀ ਤੇਜ਼ ਸੁਗੰਧੀ ਵਿਚ ਮਸਤ ਹੋ ਕੇ ਭੌਰਾ ਫੁੱਲ ਤੋਂ ਉੱਡਣਾ ਭੁੱਲ ਜਾਂਦਾ ਹੈ । ਇਹੀ ਹਾਲ ਹੁੰਦਾ ਹੈ ਜੀਵ-ਭੌਰੇ ਦਾ । ਪਰਮਾਤਮਾ ਦੀ ਯਾਦ ਭੁਲਾ ਕੇ ਮਨੁੱਖ ਦੀ ਜਿੰਦ ਨੂੰ ਮਾਇਆ ਦੇ ਮੋਹ ਦੀ ਪੱਕੀ ਗੰਢ ਬੱਝ ਜਾਂਦੀ ਹੈ ।

੧੬. ਕਾਮਾਦਿਕ ਪੰਜੇ ਵੈਰੀ ਮਨੁੱਖ ਨੂੰ ਸਦਾ ਹੀ ਸਤਾਂਦੇ ਰਹਿੰਦੇ ਹਨ । ਇਹਨਾਂ ਨੂੰ ਮਾਰਨ ਦਾ ਇਕੋ ਹੀ ਤਰੀਕਾ ਹੈ ਕਿ ਗੁਰੂ ਦਾ ਆਸਰਾ ਲੈ ਕੇ ਸਿਮਰਨ ਦੇ ਤ੍ਰਿਖੇ ਤੀਰ ਸਦਾ ਚਲਾਂਦੇ ਰਹੀਏ ।

੧੭. ਗੁਰੂ ਦੀ ਸਰਨ ਪੈ ਕੇ ਹਰੀ-ਨਾਮ ਦੀ ਦਾਤਿ ਵਰਤਣ ਵਾਲਾ ਮਨੁੱਖ ਵਿਕਾਰਾਂ ਦੀ ਮਾਰ ਤੋਂ ਬਚਿਆ ਰਹਿੰਦਾ ਹੈ । ਪਰਮਾਤਮਾ ਆਪ ਹੀ ਇਹ ਦਾਤਿ ਦੇਂਦਾ ਹੈ । ਜਿਸ ਨੂੰ ਮਿਲਦੀ ਹੈ, ਆਤਮਕ ਮੌਤ ਉਸ ਦੇ ਨੇੜੇ ਨਹੀਂ ਢੁਕਦੀ ।

੧੮. ਪਰਮਾਤਮਾ ਦਾ ਨਾਮ ਜਪ ਕੇ ਮਨੁੱਖ ਦੇ ਮਨ ਵਿਚ ਆਤਮਕ ਆਨੰਦ ਪੈਦਾ ਹੁੰਦਾ ਹੈ । ਜਿਸ ਥਾਂ ਬੈਠ ਕੇ ਕੋਈ ਪ੍ਰੇਮੀ ਜੀਊੜਾ ਨਾਮ ਜਪਦਾ ਹੈ ਉਸ ਥਾਂ ਦੇ ਜ਼ੱਰੇ-ਜ਼ੱਰੇ ਵਿਚ ਸਿਫ਼ਤਿ-ਸਾਲਾਹ ਦੀ ਰੌ ਚੱਲ ਪੈਂਦੀ ਹੈ । ਉਥੋਂ ਦਾ ਸੁਹਾਵਣਾ ਵਾਯੂ-ਮੰਡਲ ਉਥੇ ਆ ਕੇ ਬੈਠੇ ਕਿਸੇ ਮਨੁੱਖ ਦੇ ਅੰਦਰ ਭੀ ਸਿਮਰਨ ਦਾ ਹੁਲਾਰਾ ਪੈਦਾ ਕਰ ਦੇਂਦਾ ਹੈ ।

੧੯. ਮਾਇਕ ਪਦਾਰਥਾਂ ਦੇ ਹਵਾਈ ਕਿਲਿਆਂ ਨੂੰ ਵੇਖ ਵੇਖ ਕੇ ਖ਼ੁਸ਼ ਹੁੰਦੇ ਰਹਿਣਾ ਜੀਵਨ ਦਾ ਗ਼ਲਤ ਰਸਤਾ ਹੈ । ਇਹਨਾਂ ਦੇ ਮੋਹ ਵਿਚ ਫਸੇ ਰਹਿ ਕੇ ਜ਼ਿੰਦਗੀ ਦੀ ਬੇੜੀ ਬਹੁਤਾ ਚਿਰ ਸੁਖ ਨਾਲ ਨਹੀਂ ਚਲਾਈ ਜਾ ਸਕਦੀ । ਉਹ ਤਾਂ ਮਨੁੱਖ ਨੂੰ ਪਰਮਾਤਮਾ ਦੀ ਯਾਦ ਤੋਂ ਦੂਰ ਪਰੇ ਲੈ ਜਾਂਦਾ ਹੈ ।

੨੦. ਇਹਨਾਂ ਹਵਾਈ ਕਿਲਿਆਂ ਦੇ ਆਸਰੇ ਕੁਕਰਮਾਂ ਦੀ ਗੰਦਗੀ ਵਿਚ ਫਸ ਕੇ ਮਨੁੱਖ ਆਪਣੇ ਅਮੋਲਕ ਜਨਮ ਨੂੰ ਕੌਡੀਓਂ ਹੌਲਾ ਕਰ ਲੈਂਦਾ ਹੈ, ਅਹੰਕਾਰ ਦੇ ਹਨੇਰੇ ਵਿਚ ਤੁਰਿਆ ਫਿਰਦਾ ਹੈ । ਮਨੁੱਖ ਨੂੰ ਮੌਤ ਭੀ ਨਹੀਂ ਸੁੱਝਦੀ ।

੨੧. ਆਖ਼ਰ ਉਮਰ ਦੀ ਮਿਆਦ ਪੁੱਗ ਜਾਣ ਤੇ ਮੌਤ ਆ ਫੜਦੀ ਹੈ, ਤੇ, ਇਹ ਮਾਇਕ ਪਦਾਰਥ ਇਥੇ ਹੀ ਧਰੇ ਰਹਿ ਜਾਂਦੇ ਹਨ । ਨਿਰੇ ਮਾਇਕ ਪਦਾਰਥਾਂ ਵਾਸਤੇ ਹੀ ਕੀਤੀ ਹੋਈ ਸਾਰੀ ਉਮਰ ਦੀ ਮਿਹਨਤ ਵਿਅਰਥ ਚਲੀ ਜਾਂਦੀ ਹੈ ।

੨੨. ਦੁਨੀਆ ਦੇ ਪਦਾਰਥਾਂ ਦਾ ਮੋਹ ਤਾਂ ਮਨੁੱਖ ਨੂੰ ਵਿਕਾਰਾਂ ਵਾਲੇ ਪਾਸੇ ਪ੍ਰੇਰਦਾ ਹੈ; ਪਰ ਪਰਮਾਤਮਾ ਦਾ ਨਾਮ ਦਵਾਈ ਹੈ ਜੋ ਵਿਕਾਰਾਂ ਵਿਚ ਗਲਣ ਤੋਂ ਬਚਾਂਦੀ ਹੈ । ਜਿਸ ਮਨੁੱਖ ਉੱਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਸ ਨੂੰ ਇਹ ਦਵਾਈ ਸਾਧ-ਸੰਗਤਿ ਵਿਚੋਂ ਮਿਲਦੀ ਹੈ । ਉਹ ਮਨੁੱਖ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦਾ ਹੈ ।

੨੩. ਸੰਤ-ਜਨ ਵਿਕਾਰੀ ਬੰਦਿਆਂ ਨੂੰ ਵਿਕਾਰ-ਰੋਗਾਂ ਤੋਂ ਬਚਾਣ ਲਈ, ਮਾਨੋ, ਹਕੀਮ ਹਨ । ਉਹਨਾਂ ਸੰਤ-ਜਨਾਂ ਦੇ ਨਿੱਤ ਦੇ ਕਰਤਬ ਸਾਧ-ਸੰਗਤਿ ਵਿਚ ਆਏ ਆਮ ਲੋਕਾਂ ਵਾਸਤੇ ਵਧੀਆ ਪੂਰਨੇ ਬਣ ਜਾਂਦੇ ਹਨ । ਇਸ ਵਾਸਤੇ ਸਾਧ-ਸੰਗਤਿ ਵਿਚ ਆਏ ਵਡ-ਭਾਗੀਆਂ ਦੇ ਸਰੀਰ ਤੋਂ ਸਾਰੇ ਦੁੱਖ ਸਾਰੇ ਰੋਗ ਸਾਰੇ ਪਾਪ ਦੂਰ ਹੋ ਜਾਂਦੇ ਹਨ ।

**ਲੜੀ-ਵਾਰ ਭਾਵ:—**

(੧ ਤੋਂ ੪) ਸਿਰਜਣਹਾਰ ਪ੍ਰਭੂ ਦੀ ਬਣਾਈ ਮਰਯਾਦਾ ਅਨੁਸਾਰ ਮਨੁੱਖ ਦੇ ਕੀਤੇ ਕਰਮਾਂ ਦੇ ਸੰਸਕਾਰ ਉਸ ਦੇ ਮਨ ਵਿਚ ਇਕੱਠੇ ਹੁੰਦੇ ਰਹਿੰਦੇ ਹਨ, ਤੇ, ਅਗਾਂਹ ਉਸੇ ਤਰ੍ਹਾਂ ਦੇ ਕਰਮ ਕਰਨ ਦੀ ਪ੍ਰੇਰਨਾ ਕਰਦੇ ਰਹਿੰਦੇ ਹਨ । ਜਿਹੜਾ ਮਨੁੱਖ ਸਾਧ-ਸੰਗਤਿ ਵਿਚ ਆਉਂਦਾ ਹੈ ਉਸ ਦੇ ਅੰਦਰਲੇ ਭਲੇ ਸੰਸਕਾਰ ਜਾਗ ਪੈਂਦੇ ਹਨ, ਉਹ ਪਰਮਾਤਮਾ ਦੇ ਸਿਮਰਨ ਵਲ ਪਰਤਦਾ ਹੈ, ਉਸ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ ।

(੫ ਤੋਂ ੧੦) ਕੋਈ ਮਨੁੱਖ ਆਪਣੇ ਉੱਦਮ ਦੇ ਆਸਰੇ ਕਾਮਾਦਿਕ ਵਿਕਾਰਾਂ ਦੇ ਹੱਲਿਆਂ ਤੋ ਬਚ ਨਹੀਂ ਸਕਦਾ । ਵਿਕਾਰਾਂ-ਭਰੇ ਇਸ ਸੰਸਾਰ-ਸਮੁੰਦਰ ਵਿਚੋਂ ਜ਼ਿੰਦਗੀ ਦੀ ਬੇੜੀ ਸਹੀ-ਸਲਾਮਤ ਪਾਰ ਲੰਘਾਣੀ ਇਕ ਬੜੀ

ਔਖੀ ਖੇਡ ਹੈ । ਪਰਮਾਤਮਾ ਦਾ ਨਾਮ ਹੀ ਹੈ ਆਤਮਕ ਜੀਵਨ ਦੇਣ ਵਾਲਾ, ਤੇ, ਇਹ ਮਿਲਦਾ ਹੈ, ਗੁਰੂ ਪਾਸੋਂ ਸਾਧ-ਸੰਗਤਿ ਵਿਚ । ਸਾਧ-ਸੰਗਤਿ ਇਕ ਸਰੋਵਰ ਹੈ, ਇਸ ਵਿਚ ਆਤਮਕ ਇਸ਼ਨਾਨ ਕੀਤਿਆਂ ਮਨੁੱਖ ਦੇ ਮਨ ਦੇ ਸਾਰੇ ਪਾਪ ਧੁਪ ਜਾਂਦੇ ਹਨ ।

(੧੧ ਤੋਂ ੧੩) ਭਾਗਾਂ ਵਾਲਾ ਹੈ ਉਹ ਮਨੁੱਖ ਜਿਹੜਾ ਪਪੀਹੇ ਵਾਂਗ ਨਾਮ-ਜਲ ਸਦਾ ਮੰਗਦਾ ਹੈ । ਇਸ ਦੀ ਬਰਕਤਿ ਨਾਲ ਮਨ ਮਾਇਆ ਪਿਛੇ ਭਟਕਣੋਂ ਹਟ ਜਾਂਦਾ ਹੈ, ਕਿਉਂਕਿ ਪਰਮਾਤਮਾ ਦੀ ਯਾਦ ਹੈ ਹੀ ਐਸੀ ਸੁਆਦਲੀ ਕਿ ਇਹ ਮਨੁੱਖ ਦੇ ਮਨ ਨੂੰ ਸਦਾ ਆਪਣੇ ਵਲ ਧੂਹ ਪਾਈ ਰੱਖਦੀ ਹੈ ।

(੧੪ ਤੋਂ ੧੮) ਪਰਮਾਤਮਾ ਦੀ ਯਾਦ ਭੁਲਾਇਆਂ ਮਨੁੱਖ ਦਾ ਮਨ ਆਤਮਕ ਜੀਵਨ ਵਲੋਂ ਕਮਜ਼ੋਰ ਹੋ ਜਾਂਦਾ ਹੈ, ਮਨੁੱਖ ਦੀ ਜਿੰਦ ਮਾਇਆ ਦੇ ਮੋਹ ਵਿਚ ਬੱਝ ਜਾਂਦੀ ਹੈ, ਕਾਮਾਦਿਕ ਵੈਰੀ ਸਦਾ ਸਤਾਣ ਲੱਗ ਪੈਂਦੇ ਹਨ । ਜੇ ਇਹਨਾਂ ਦੀ ਮਾਰ ਤੋਂ ਬਚਣਾ ਹੈ ਤਾਂ ਗੁਰੂ ਦਾ ਆਸਰਾ ਲੈ ਕੇ ਸਿਮਰਨ ਦੇ ਤ੍ਰਿਖੇ ਤੀਰ ਚਲਾਂਦੇ ਰਹੋ । ਜਿਸ ਥਾਂ ਕੋਈ ਵਡਭਾਗੀ ਮਨੁੱਖ ਨਾਮ ਸਿਮਰਦਾ ਹੈ ਉਸ ਥਾਂ ਦਾ ਭੀ ਵਾਯੂ-ਮੰਡਲ ਅਜਿਹਾ ਬਣ ਜਾਂਦਾ ਹੈ ਕਿ ਉਥੇ ਆ ਕੇ ਬੈਠੇ ਮਨੁੱਖ ਦੇ ਅੰਦਰ ਭੀ ਸਿਮਰਨ ਦਾ ਹੁਲਾਰਾ ਪੈਦਾ ਕਰ ਦੇਂਦਾ ਹੈ ।

(੧੯ ਤੋਂ ੨੩) ਮਾਇਕ ਪਦਾਰਥਾਂ ਦਾ ਆਸਰਾ ਹਵਾਈ ਕਿਲਿਆਂ ਸਮਾਨ ਹੀ ਹੈ, ਮਨੁੱਖ ਕੁਕਰਮਾਂ ਦੀ ਗੰਦਗੀ ਵਿਚ ਫਸ ਜਾਂਦਾ ਹੈ, ਮੌਤ ਆਇਆਂ ਇਹ ਪਦਾਰਥ ਇਥੇ ਹੀ ਧਰੇ ਰਹਿ ਜਾਂਦੇ ਹਨ । ਪਰਮਾਤਮਾ ਦਾ ਨਾਮ ਹੀ ਇਕੋ-ਇਕ ਦਵਾਈ ਹੈ ਜੋ ਵਿਕਾਰਾਂ ਵਿਚ ਗਲਣ ਤੋਂ ਬਚਾਂਦੀ ਹੈ, ਇਹ ਮਿਲਦੀ ਹੈ ਸਾਧ-ਸੰਗਤਿ ਵਿਚ । ਸਾਧ-ਸੰਗਤਿ ਕੀ ਹੈ ? ਵਿਕਾਰੀ ਬੰਦਿਆਂ ਨੂੰ ਵਿਕਾਰ-ਰੋਗਾਂ ਤੋਂ ਬਚਾਣ ਵਾਲੇ ਸੰਤ-ਜਨ-ਹਕੀਮਾਂ ਦਾ ਇਕੱਠ । ਇਹ ਇਕੱਠ ਵਿਚ ਉਹ ਮਨੁੱਖ ਆਉਂਦਾ ਹੈ ਜਿਸ ਉੱਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ।

**ਮੁਖ ਭਾਵ**:—

ਮਨੁੱਖ ਦੇ ਕੀਤੇ ਕਰਮਾਂ ਦੇ ਸੰਸਕਾਰ ਉਸ ਦੇ ਮਨ ਵਿਚ ਇਕੱਠੇ ਹੁੰਦੇ ਰਹਿ ਕੇ ਉਸੇ ਪਾਸੇ ਵਲ ਹੀ ਉਸ ਨੂੰ ਪ੍ਰੇਰਦੇ ਰਹਿੰਦੇ ਹਨ । ਇਹਨਾਂ ਪਹਿਲੇ ਸੰਸਕਾਰਾਂ ਦੇ ਜ਼ੋਰ ਦੇ ਕਾਰਨ ਹੀ ਮਨੁੱਖ ਆਪਣੇ ਉੱਦਮ ਨਾਲ ਵਿਕਾਰਾਂ ਦੇ ਹੱਲਿਆਂ ਤੋਂ ਬਚ ਨਹੀਂ ਸਕਦਾ । ਇਕੋ ਹੀ ਤਰੀਕਾ ਹੈ ਬਚਣ ਦਾ । ਗੁਰੂ ਦਾ ਆਸਰਾ ਲਵੋ । ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਉਹ ਗੁਰੂ ਦੀ ਸੰਗਤਿ ਵਿਚ ਆ ਕੇ ਸਿਮਰਨ ਦੀ ਆਦਤ ਬਣਾਂਦਾ ਹੈ । ਸਿਮਰਨ ਹੀ ਦਵਾਈ ਹੈ ਵਿਕਾਰਾਂ ਤੋਂ ਬਚਾਣ ਵਾਲੀ, ਇਹ ਮਿਲਦੀ ਹੈ ਸੰਤ-ਜਨ-ਹਕੀਮਾਂ ਪਾਸੋਂ ਜੋ ਸਾਧ-ਸੰਗਤਿ ਵਿਚ ਇਕੱਠੇ ਹੋ ਕੇ ਵੰਡਦੇ ਹਨ ।

**ੴ ਸਤਿਗੁਰ ਪ੍ਰਸਾਦਿ ॥**

**ਫੁਨਹੇ ਮਹਲਾ ੫**

**ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥ ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥ (ਪੰਨਾ ੧੩੬੧)**

ਫੁਨਹੇ—(ਪੁਨ: ਪੁਨਹ, ਮੁੜ ਮੁੜ, ਫਿਰ । ਇਸ ਦਾ ਪ੍ਰਾਕ੍ਰਿਤ-ਰੂਪ ਬਾਣੀ ਵਿਚ 'ਫੁਨਿ' ਆਇਆ ਹੈ) ਉਹ 'ਛੰਤ' ਜਿਸ ਦੇ ਹਰੇਕ 'ਬੰਦ' ਵਿਚ ਕੋਈ ਇਕੋ ਲਫ਼ਜ਼ 'ਫੁਨਿ' (ਮੁੜ ਮੁੜ) ਆਇਆ ਹੈ । ਇਸ ਛੰਤ ਦੇ ਬੰਦਾਂ ਵਿਚ ਲਫ਼ਜ਼ 'ਹਰਿਹਾਂ' ਮੁੜ ਮੁੜ ਆਉਂਦਾ ਹੈ ।

**ਪਦ ਅਰਥ**:— ਹਾਥਿ—(ਤੇਰੇ) ਹੱਥ ਵਿਚ । ਅਗੰਮ—ਹੇ ਅਪਹੁੰਚ ਹਰੀ ! ਮਸਤਕਿ—(ਜੀਵਾਂ ਦੇ) ਮੱਥੇ ਉੱਤੇ । ਉਰਝਿ ਰਹਿਓ—(ਤੂੰ) ਮਿਲਿਆ ਹੋਇਆ ਹੈਂ । ਸੰਗਿ—ਨਾਲ । ਅਨੂਪ ਰੂਪਾਵਤੀ—ਹੇ ਅਨੂਪ ਰੂਪ ਵਾਲੇ

! ਉਸਤਤਿ—ਵਡਿਆਈ । ਮੁਖਹੁ—ਮੂੰਹ ਤੋਂ । ਮੋਹੀ—ਮੈਂ ਮੋਹੀ ਗਈ ਹਾਂ, ਮੇਰਾ ਮਨ ਮੋਹਿਆ ਗਿਆ ਹੈ । ਦੇਖਿ—ਵੇਖ ਕੇ ।

**ਅਰਥ**:— ਹੇ ਨਾਨਕ ! (ਆਖ—) ਹੇ ਅਪਹੁੰਚ ਪ੍ਰਭੂ ! (ਤੇਰੇ) ਹੱਥ ਵਿਚ ਕਲਮ ਹੈ (ਜੋ ਸਭ ਜੀਵਾਂ ਦੇ) ਮੱਥੇ ਉੱਤੇ (ਲੇਖ) ਲਿਖਦੀ ਜਾ ਰਹੀ ਹੈ । ਹੇ ਅਤਿ ਸੁੰਦਰ ਰੂਪ ਵਾਲੇ ! ਤੂੰ ਸਭ ਜੀਵਾਂ ਦੇ ਨਾਲ ਮਿਲਿਆ ਹੋਇਆ ਹੈਂ । (ਕਿਸੇ ਭੀ ਜੀਵ ਪਾਸੋਂ ਆਪਣੇ) ਮੂੰਹ ਨਾਲ ਤੇਰੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ । ਮੈਂ ਤੈਥੋਂ ਸਦਕੇ ਹਾਂ, ਤੇਰਾ ਦਰਸਨ ਕਰ ਕੇ ਮੇਰਾ ਮਨ ਮੋਹਿਆ ਗਿਆ ਹੈ ।੧।

**ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥ ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥੨॥ (ਪੰਨਾ ੧੩੬੧)**

**ਪਦ ਅਰਥ**:— ਬੈਸ—ਬੈਠਕ, ਬਹਿਣ-ਖਲੋਣ । ਕਿ—ਤਾ ਕਿ । ਕੀਰਤਿ—ਸਿਫ਼ਤਿ-ਸਾਲਾਹ । ਕਹਾ—ਕਹਾਂ, ਮੈਂ ਆਖਾਂ । ਅਰਪੀ—ਅਰਪੀਂ, ਮੈਂ ਭੇਟਾ ਕਰ ਦਿਆਂ । ਜੀਉ—ਜਿੰਦ । ਦਿਵਾ—ਦਿਵਾਂ, ਮੈਂ ਦੇ ਦਿਆਂ । ਆਸ ਪਿਆਸੀ ਸੇਜ—(ਦਰਸਨ ਦੀ) ਆਸ ਦੀ ਤਾਂਘ ਵਾਲੀ ਦੀ ਹਿਰਦਾ-ਸੇਜ । ਕੰਤਿ—ਕੰਤ ਨੇ । ਹਰਿਹਾਂ—ਹੇ ਹਰੀ ! ਮਸਤਕਿ—ਮੱਥੇ ਉੱਤੇ । ਪਾਈਐ—ਮਿਲਦਾ ਹੈ ।੨।

**ਅਰਥ**:— (ਹੇ ਸਹੇਲੀ ! ਮੇਰੀ ਇਹ ਤਾਂਘ ਹੈ ਕਿ) ਸਾਧ ਸੰਗਤਿ ਵਿਚ ਮੇਰਾ ਬਹਿਣ-ਖਲੋਣ ਹੋ ਜਾਏ ਤਾ ਕਿ ਮੈਂ (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦੀ ਰਹਾਂ, (ਉਸ ਪ੍ਰਭੂ-ਪਤੀ ਦੇ ਮਿਲਾਪ ਦੇ ਵੱਟੇ ਵਿਚ) ਮੈਂ (ਆਪਣਾ) ਸਾਰਾ ਸਿੰਗਾਰ ਭੇਟ ਕਰ ਦਿਆਂ, ਮੈਂ ਆਪਣੀ ਜਿੰਦ ਭੀ ਹਵਾਲੇ ਕਰ ਦਿਆਂ । (ਦਰਸਨ ਦੀ) ਆਸ ਦੀ ਤਾਂਘ ਵਾਲੀ ਦੀ ਮੇਰੀ ਹਿਰਦਾ-ਸੇਜ ਕੰਤ-ਪ੍ਰਭੂ ਨੇ (ਆਪ) ਵਿਛਾਈ ਹੈ । ਹੇ ਸਹੇਲੀਏ ! ਜੇ ਮੱਥੇ ਉੱਤੇ ਭਾਗ ਜਾਗ ਪਏ ਤਾਂ ਹੀ ਸੱਜਣ-ਪ੍ਰਭੂ ਮਿਲਦਾ ਹੈ ।੨।

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥ ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥੩॥ (ਪੰਨਾ ੧੩੬੧)**

**ਪਦ ਅਰਥ**:— ਸਖੀ—ਹੇ ਸਹੇਲੀਏ ! ਕਾਜਲ—ਕੱਜਲ, ਸੁਰਮਾ । ਤੰਬੋਲ—ਪਾਨ । ਸਾਜਿਆ—ਤਿਆਰ ਕਰ ਲਿਆ । ਸੋਲਹ—ਸੋਲ੍ਹਾਂ । ਅੰਜਨੁ—ਸੁਰਮਾ । ਪਾਜਿਆ—ਪਾ ਲਿਆ । ਘਰਿ—ਘਰ ਵਿਚ । ਕੰਤੁ—ਖਸਮ । ਪਾਈਐ—ਪ੍ਰਾਪਤ ਕਰ ਲਈਦਾ ਹੈ । ਬਾਝੁ—ਬਿਨਾ । ਬਿਰਥਾ—ਵਿਅਰਥ ।

**ਅਰਥ**:— ਹੇ ਸਹੇਲੀਏ ! (ਜੇ) ਕੱਜਲ, ਹਾਰ, ਪਾਨ—ਇਹ ਸਭ ਕੁਝ ਤਿਆਰ ਭੀ ਕਰ ਲਿਆ ਜਾਏ, (ਜੇ) ਸੋਲ੍ਹਾਂ ਸਿੰਗਾਰ ਭੀ ਕਰ ਲਏ ਜਾਣ, ਤੇ (ਅੱਖਾਂ ਵਿਚ) ਸੁਰਮਾ ਭੀ ਪਾ ਲਿਆ ਜਾਏ, ਤਾਂ ਭੀ ਜੇ ਖਸਮ ਹੀ ਘਰ ਵਿਚ ਆ ਪਹੁੰਚੇ, ਤਦੋਂ ਹੀ ਸਭ ਕੁਝ ਪ੍ਰਾਪਤ ਹੁੰਦਾ ਹੈ । ਖਸਮ (ਦੇ ਮਿਲਾਪ) ਤੋਂ ਬਿਨਾ ਸਾਰਾ ਸਿੰਗਾਰ ਵਿਅਰਥ ਚਲਾ ਜਾਂਦਾ ਹੈ (ਇਹੀ ਹਾਲ ਹੈ ਜੀਵ-ਇਸਤ੍ਰੀ ਦਾ) ।੩।

**ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥ ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ ॥ ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥ ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥੪॥ (ਪੰਨਾ ੧੩੬੧)**

**ਪਦ ਅਰਥ**:— ਜਿਸੁ ਘਰਿ—ਜਿਸ (ਜੀਵ-ਇਸਤ੍ਰੀ) ਦੇ (ਹਿਰਦੇ-) ਘਰ ਵਿਚ । ਸਾ—ਉਹ (ਜੀਵ-ਇਸਤ੍ਰੀ । ਬਣਿਆ—ਫਬਿਆ । ਹਭੁ—ਸਾਰਾ । ਸਾਈ—ਉਹ ਹੀ । ਹਉ—ਹਉਂ, ਮੈਂ । ਅਚਿੰਤ—ਬੇ-ਫ਼ਿਕਰ,

ਚਿੰਤਾ-ਰਹਿਤ । ਸੁਤੀ—(ਪ੍ਰਭੂ-ਪਤੀ ਦੇ ਚਰਨਾਂ ਵਿਚ) ਲੀਨ ਹੋ ਗਈ ਹਾਂ । ਮਨਿ—ਮਨ ਵਿਚ (ਟਿਕੀ ਹੋਈ) । ਪੁਰਾਈਆ—ਪੂਰੀ ਹੋ ਗਈ ਹੈ । ਘਰਿ—(ਹਿਰਦੇ-) ਘਰ ਵਿਚ ।੪।

**ਅਰਥ**:— ਹੇ ਸਹੇਲੀਏ ! ਜਿਸ (ਜੀਵ-ਇਸਤ੍ਰੀ) ਦੇ (ਹਿਰਦੇ-) ਘਰ ਵਿਚ ਪ੍ਰਭੂ-ਪਤੀ ਵੱਸ ਪੈਂਦਾ ਹੈ, ਉਹ ਵੱਡੇ ਭਾਗਾਂ ਵਾਲੀ ਹੋ ਜਾਂਦੀ ਹੈ । (ਆਤਮਕ ਜੀਵਨ ਉੱਚਾ ਕਰਨ ਲਈ ਉਸ ਦਾ ਸਾਰਾ ਉੱਦਮ) ਉਸ ਦਾ ਸਾਰਾ ਸਿੰਗਾਰ ਉਸ ਨੂੰ ਫਬ ਜਾਂਦਾ ਹੈ, ਉਹ (ਜੀਵ-ਇਸਤ੍ਰੀ) ਹੀ ਖਸਮ ਵਾਲੀ (ਅਖਵਾ ਸਕਦੀ ਹੈ) । (ਇਹੋ ਜਿਹੀ ਸੋਹਾਗਣ ਦੀ ਸੰਗਤਿ ਵਿਚ ਰਹਿ ਕੇ) ਮੈਂ (ਭੀ ਹੁਣ) ਚਿੰਤਾ-ਰਹਿਤ ਹੋ ਕੇ (ਪ੍ਰਭੂ-ਚਰਨਾਂ ਵਿਚ) ਲੀਨ ਹੋ ਗਈ ਹਾਂ, ਮੇਰੇ ਮਨ ਵਿਚ (ਮਿਲਾਪ ਦੀ ਪੁਰਾਣੀ) ਆਸ ਪੂਰੀ ਹੋ ਗਈ ਹੈ । ਹੇ ਸਹੇਲੀਏ ! ਜਦੋਂ (ਹਿਰਦੇ-) ਘਰ ਵਿਚ ਖਸਮ (-ਪ੍ਰਭੂ) ਆ ਜਾਂਦਾ ਹੈ, ਤਦੋਂ ਹਰੇਕ ਮੰਗ ਪੂਰੀ ਹੋ ਜਾਂਦੀ ਹੈ ।੪।

**ਆਸਾ ਇਤੀ ਆਸ ਕਿ ਆਸ ਪੁਰਾਈਐ ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥ ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ ॥ ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥੫॥ (ਪੰਨਾ ੧੩੬੨)**

**ਪਦ ਅਰਥ**:— ਇਤੀ ਆਸ—ਇਤਨੀ ਕੁ ਤਾਂਘ । ਪੁਰਾਈਐ—ਪੂਰੀ ਹੋ ਜਾਏ । ਦਇਆਲ—ਦਇਆਵਾਨ । ਤ—ਤਾਂ । ਪੂਰਾ—ਸਰਬ ਗੁਣ-ਭਰਪੂਰ । ਪਾਈਐ—ਮਿਲਦਾ ਹੈ । ਮੈ ਤਨਿ—ਮੇਰੇ ਸਰੀਰ ਵਿਚ । ਛਾਇਆ—ਢਕਿਆ ਰਹਿੰਦਾ ਹੈ । ਠਹਰਾਇਆ—ਠਹਰ ਜਾਂਦਾ ਹੈ, ਵਿਕਾਰਾਂ ਵਲ ਡੋਲਣੋਂ ਹਟ ਜਾਂਦਾ ਹੈ ।੫।

**ਅਰਥ**:— ਹੇ ਸਹੇਲੀਏ ! (ਮੇਰੇ ਅੰਦਰ) ਇਤਨੀ ਕੁ ਤਾਂਘ ਬਣੀ ਰਹਿੰਦੀ ਹੈ ਕਿ (ਪ੍ਰਭੂ-ਮਿਲਾਪ ਦੀ ਮੇਰੀ) ਆਸ ਪੂਰੀ ਹੋ ਜਾਏ । ਪਰ ਸਰਬ-ਗੁਣ ਭਰਪੂਰ ਪ੍ਰਭੂ ਤਦੋਂ ਮਿਲਦਾ ਹੈ ਜਦੋਂ ਗੁਰੂ ਦਇਆਵਾਨ ਹੋਵੇ । ਹੇ ਸਹੇਲੀਏ ! ਮੇਰੇ ਸਰੀਰ ਵਿਚ (ਇਤਨੇ) ਵਧੀਕ ਔਗੁਣ ਹਨ ਕਿ (ਮੇਰਾ ਆਪਾ) ਔਗੁਣਾਂ ਨਾਲ ਢਕਿਆ ਰਹਿੰਦਾ ਹੈ । ਪਰ ਜਦੋਂ ਗੁਰੂ ਦਇਆਵਾਨ ਹੁੰਦਾ ਹੈ ਤਦੋਂ ਮਨ (ਵਿਕਾਰਾਂ ਵਲ) ਡੋਲਣੋਂ ਹਟ ਜਾਂਦਾ ਹੈ ।੫।

**ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥ ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ ॥ ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥ ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥੬॥**

**ਪਦ ਅਰਥ**:— ਦੁਤਰੁ—(ਦੁ-ਤਰ) ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ । ਤਰਾਇਆ—ਪਾਰ ਲੰਘਾ ਦਿੱਤਾ । ਆਵਾਗਉਣੁ—ਜੰਮਣ ਮਰਨ ਦਾ ਗੇੜ । ਜਾਂ—ਜਦੋਂ । ਪਾਇਆ—ਲੱਭ ਲਿਆ, ਮਿਲਾਪ ਹਾਸਲ ਕਰ ਲਿਆ । ਤੇ—ਤੋਂ, ਪਾਸੋਂ ।੬।

**ਅਰਥ**:— ਹੇ ਨਾਨਕ ! ਆਖ—(ਹੇ ਸਹੇਲੀਏ !) ਇਸ ਸੰਸਾਰ-ਸਮੁੰਦਰ ਤੋਂ ਪਾਰ ਲੰਘਣਾ ਬਹੁਤ ਔਖਾ ਹੈ, ਪਰ ਜਿਸ ਮਨੁੱਖ ਨੇ ਬੇਅੰਤ ਪਰਮਾਤਮਾ ਦਾ ਨਾਮ ਸਿਮਰਨਾ ਸ਼ੁਰੂ ਕਰ ਦਿੱਤਾ, ਗੁਰੂ ਨੇ ਉਸ ਨੂੰ ਪਾਰ ਲੰਘਾ ਦਿੱਤਾ (ਗੁਰੂ ਨੇ ਉਸ ਨੂੰ ਪੂਰਨ ਪ੍ਰਭੂ ਨਾਲ ਜੋੜ ਦਿੱਤਾ, ਤੇ) ਜਦੋਂ ਉਸ ਨੇ ਪੂਰਨ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ, ਉਸ ਦਾ ਜਨਮ ਮਰਨ ਦਾ ਗੇੜ (ਭੀ) ਮੁੱਕ ਗਿਆ । ਹੇ ਸਹੇਲੀਏ ! ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਗੁਰੂ ਤੋਂ (ਹੀ) ਮਿਲਦਾ ਹੈ ।੬।

**ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥ ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥ ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥ ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ ॥੭॥**

**ਪਦ ਅਰਥ**:— ਹਾਥਿ—ਹੱਥ ਵਿਚ । ਮੇਰੈ ਹਾਥਿ—ਮੇਰੇ ਹੱਥ ਵਿਚ । ਪਦਮੁ—ਕੌਲ-ਫੁੱਲ, (ਕੌਲ-ਫੁੱਲ ਦੀ ਰੇਖਾ) । ਆਗਨਿ—ਵਿਹੜੇ ਵਿਚ (ਹਿਰਦੇ ਦੇ ਵਿਹੜੇ ਵਿਚ) ! ਬਾਸਨਾ—ਸੁਗੰਧੀ । ਸੁਖ ਬਾਸਨਾ—ਆਤਮਕ ਅਨੰਦ ਦੀ ਸੁਗੰਧੀ । ਸਖੀ—ਹੇ ਸਹੇਲੀਏ ! ਮੋਰੈ ਕੰਠਿ—ਮੇਰੇ ਗਲੇ ਵਿਚ । ਪੇਖਿ—ਵੇਖ ਕੇ । ਬਸਾਉ—ਬਸਾਉਂ, ਮੈਂ ਵੱਸਦੀ ਹਾਂ । ਸੰਗਿ ਗੁਪਾਲ—ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਨਾਲ । ਸਗਲ—ਸਾਰੇ । ਸੁਖ ਰਾਸਿ—ਸੁਖਾਂ ਦਾ ਸੋਮਾ । ਰਿਧਿ ਸਿਧਿ—ਆਤਮਕ ਤਾਕਤਾਂ । ਨਵ ਨਿਧਿ—(ਧਰਤੀ ਦੇ ਸਾਰੇ) ਨੌਂ ਖ਼ਜ਼ਾਨੇ । ਬਸਹਿ—ਵੱਸਦੇ ਹਨ । ਜਿਸ ਕਰਿ—ਜਿਸ (ਪਰਮਾਤਮਾ) ਦੇ ਹੱਥ ਵਿਚ । ਕਰਿ—ਹੱਥ ਵਿਚ ।੭।

**ਅਰਥ**:— ਹੇ ਸਹੇਲੀਏ ! ਜਿਸ (ਪਰਮਾਤਮਾ) ਦੇ ਹੱਥ ਵਿਚ ਸਾਰੀਆਂ ਆਤਮਕ ਤਾਕਤਾਂ ਅਤੇ (ਧਰਤੀ ਦੇ ਸਾਰੇ) ਨੌਂ ਖ਼ਜ਼ਾਨੇ ਸਦਾ ਟਿਕੇ ਰਹਿੰਦੇ ਹਨ, ਜਿਹੜਾ ਪਰਮਾਤਮਾ ਸਾਰੇ ਸੁਖਾਂ ਦਾ ਸੋਮਾ ਹੈ (ਗੁਰੂ ਦੀ ਮਿਹਰ ਦਾ ਸਦਕਾ) ਮੈਂ ਉਸ ਸ੍ਰਿਸ਼ਟੀ ਦੇ ਪਾਲਣਹਾਰ ਨਾਲ (ਸਦਾ) ਵੱਸਦੀ ਹਾਂ । (ਹੁਣ) ਮੇਰੇ ਹੱਥ ਵਿਚ ਕੌਲ-ਫੁੱਲ (ਦੀ ਰੇਖਾ ਬਣ ਪਈ) ਹੈ (ਮੇਰੇ ਭਾਗ ਜਾਗ ਪਏ ਹਨ) ਮੇਰੇ (ਹਿਰਦੇ ਦੇ) ਵਿਹੜੇ ਵਿਚ ਆਤਮਕ ਆਨੰਦ ਦੀ ਸੁਗੰਧੀ (ਖਿਲਰੀ ਰਹਿੰਦੀ) ਹੈ । (ਜਿਵੇਂ ਬੱਚਿਆਂ ਦੇ ਗਲ ਵਿਚ ਨਜ਼ਰ-ਪੱਟੂ ਪਾਇਆ ਹੁੰਦਾ ਹੈ) ਹੇ ਸਹੇਲੀਏ ! ਮੇਰੇ ਗਲੇ ਵਿਚ ਰਤਨ ਲਟਕ ਰਿਹਾ ਹੈ (ਮੇਰੇ ਗਲ ਵਿਚ ਨਾਮ-ਰਤਨ ਪ੍ਰੋਤਾ ਗਿਆ ਹੈ) ਜਿਸ ਨੂੰ ਵੇਖ ਕੇ (ਹਰੇਕ) ਦੁੱਖ ਦੂਰ ਹੋ ਗਿਆ ਹੈ ।੭।

**ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥ ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥ ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥ ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥੮॥**

**ਪਦ ਅਰਥ**:— ਪਰ ਤ੍ਰਿਅ—ਪਰਾਈ ਇਸਤ੍ਰੀ । ਰਾਵਣਿ ਜਾਹਿ—ਭੋਗਣ ਜਾਂਦੇ ਹਨ । ਸੇਈ—ਉਹ ਬੰਦੇ ਹੀ । ਲਾਜੀਅਹਿ—(ਪ੍ਰਭੂ ਦੀ ਹਜ਼ੂਰੀ ਵਿਚ) ਲੱਜਿਆਵਾਨ ਹੁੰਦੇ ਹਨ, ਸ਼ਰਮਸਾਰ ਹੁੰਦੇ ਹਨ । ਨਿਤ ਪ੍ਰਤਿ—ਸਦਾ ਹੀ । ਹਿਰਹਿ—ਚੁਰਾਂਦੇ ਹਨ (ਬਹੁ-ਵਚਨ) । ਦਰਬੁ—ਧਨ । ਛਿਦ੍ਰ—ਐਬ, ਵਿਕਾਰ । ਕਤ—ਕਿੱਥੇ ? ਢਾਕੀਅਹਿ—ਢੱਕੇ ਜਾ ਸਕਦੇ ਹਨ । ਰਮਤ—ਸਿਮਰਦਿਆਂ । ਤਾਰਈ—ਤਾਰ ਲੈਂਦਾ ਹੈ (ਇਕ-ਵਚਨ) । ਪੁਨੀਤ—ਪਵਿੱਤਰ । ਬੀਚਾਰਈ—ਵਿਚਾਰਦਾ ਹੈ (ਇਕ-ਵਚਨ) ।੮।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਪਰਾਈ ਇਸਤ੍ਰੀ ਭੋਗਣ ਜਾਂਦੇ ਹਨ, ਉਹ (ਪ੍ਰਭੂ ਦੀ ਹਜ਼ੂਰੀ ਵਿਚ) ਜ਼ਰੂਰ ਸ਼ਰਮਸਾਰ ਹੁੰਦੇ ਹਨ । ਜਿਹੜੇ ਮਨੁੱਖ ਸਦਾ ਪਰਾਇਆ ਧਨ ਚੁਰਾਂਦੇ ਰਹਿੰਦੇ ਹਨ (ਹੇ ਭਾਈ ! ਉਹਨਾਂ ਦੇ ਇਹ) ਕੁਕਰਮ ਕਿੱਥੇ ਲੁਕੇ ਰਹਿ ਸਕਦੇ ਹਨ ? (ਪਰਮਾਤਮਾ ਸਭ ਕੁਝ ਵੇਖ ਰਿਹਾ ਹੈ) । ਹੇ ਭਾਈ ! ਪਰਮਾਤਮਾ ਦੇ ਗੁਣ ਯਾਦ ਕਰਦਿਆਂ ਮਨੁੱਖ (ਆਪ) ਸੁੱਚੇ ਜੀਵਨ ਵਾਲਾ ਬਣ ਜਾਂਦਾ ਹੈ (ਅਤੇ ਆਪਣੀਆਂ) ਸਾਰੀਆਂ ਕੁਲਾਂ ਨੂੰ (ਭੀ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ । (ਜਿਹੜੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ) ਸੁਣਦੇ ਹਨ, ਉਹ ਸਾਰੇ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ ।੮।

**ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥ ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ ॥ ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥ ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥੯॥**

**ਪਦ ਅਰਥ**:— ਊਪਰਿ—ਉਤਾਂਹ । ਬਨੈ—ਫਬ ਰਿਹਾ ਹੈ । ਤਲੈ—ਹੇਠ, ਪੈਰਾਂ ਵਾਲੇ ਪਾਸੇ । ਧਰ—ਧਰਤੀ । ਸੋਹਤੀ—(ਹਰਿਆਵਲ ਆਦਿਕ ਨਾਲ) ਸਜੀ ਹੋਈ ਹੈ । ਦਹ—ਦਸ । ਦਿਸ—ਪਾਸਾ । ਦਹ ਦਿਸ—ਦਸੀਂ ਪਾਸੀਂ । ਬੀਜੁਲਿ—ਬਿਜਲੀ । ਜੋਹਤੀ—ਤੱਕਦੀ ਹੈ, ਲਿਸ਼ਕਾਰੇ ਮਾਰਦੀ ਹੈ । ਫਿਰਉ—ਫਿਰਉਂ, ਮੈਂ

ਫਿਰਦੀ ਹਾਂ । ਬਿਦੇਸਿ—ਪਰਦੇਸ ਵਿਚ । ਪੀਉ—ਪ੍ਰੀਤਮ-ਪ੍ਰਭੂ । ਕਤ—ਕਿੱਥੇ ? ਪਾਈਐ—ਮਿਲ ਸਕਦਾ ਹੈ । ਮਸਤਕਿ—ਮੱਥੇ ਉੱਤੇ । ਦਰਸਿ—ਦਰਸਨ ਵਿਚ । ਸਮਾਈਐ—ਲੀਨ ਹੋ ਸਕਦਾ ਹੈ ।੯।

**ਅਰਥ**:— ਹੇ ਸਹੇਲੀਏ ! ਉਤਾਂਹ (ਤਾਰਿਆਂ ਆਦਿਕ ਨਾਲ) ਆਕਾਸ਼ ਫਬ ਰਿਹਾ ਹੈ, ਹੇਠ ਪੈਰਾਂ ਵਾਲੇ ਪਾਸੇ (ਹਰਿਆਵਲ ਆਦਿਕ ਨਾਲ) ਧਰਤੀ ਸਜ ਰਹੀ ਹੈ । ਦਸੀਂ ਪਾਸੀਂ ਬਿਜਲੀ ਚਮਕ ਰਹੀ ਹੈ, ਮੂੰਹ ਉੱਤੇ ਲਿਸ਼ਕਾਰੇ ਮਾਰ ਰਹੀ ਹੈ (ਰੱਬੀ ਜੋਤਿ ਦਾ ਕੈਸਾ ਸੋਹਣਾ ਸਾਕਾਰ ਸਰੂਪ ਹੈ !) ਪਰ ਮੈਂ (ਉਸ ਦੇ ਇਸ ਸਰਗਣ ਸਰੂਪ ਦੀ ਕਦਰ ਨਾਹ ਸਮਝ ਕੇ) ਪਰਦੇਸ ਵਿਚ (ਜੰਗਲ ਆਦਿਕ ਵਿਚ) ਢੂੰਢਦੀ ਫਿਰਦੀ ਹਾਂ ਕਿ ਪ੍ਰੀਤਮ-ਪ੍ਰਭੂ ਕਿਤੇ ਲੱਭ ਪਏ । ਹੇ ਸਹੇਲੀਏ ! ਜੇ ਮੱਥੇ ਉੱਤੇ ਭਾਗ ਜਾਗ ਪਏ ਤਾਂ (ਹਰ ਥਾਂ ਹੀ ਉਸ ਦੇ) ਦੀਦਾਰ ਵਿਚ ਲੀਨ ਹੋ ਸਕੀਦਾ ਹੈ ।੯।

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥**

**ਪਦ ਅਰਥ**:— ਥਾਵ—(ਲਫ਼ਜ਼ 'ਥਾਉ' ਤੋਂ ਬਹੁ-ਵਚਨ) । ਸਭੇ ਥਾਵ—ਸਾਰੇ ਥਾਂ । ਤੁਧੁ ਜੇਹਿਆ—ਤੇਰੇ ਬਰਾਬਰ ਦਾ । ਬਧੋਹੁ—ਤੈਨੂੰ ਬੰਨ੍ਹਿਆ ਹੈ, ਤੈਨੂੰ ਬਣਾਇਆ ਹੈ । ਪੁਰਖਿ—(ਅਕਾਲ-) ਪੁਰਖ ਨੇ । ਬਿਧਾਤੈ—ਸਿਰਜਣਹਾਰ ਨੇ । ਸੋਹਿਆ—ਸੋਹਣਾ ਦਿੱਸਦਾ ਹੈਂ । ਵਸਦੀ—ਵੱਸੋਂ, (ਉੱਚੇ ਆਤਮਕ ਗੁਣਾਂ ਦੀ) ਵੱਸੋਂ । ਸਘਨ—ਸੰਘਣੀ । ਅਪਾਰ—ਬੇਅੰਤ । ਅਨੂਪ—(ਅਨ-ਊਪ) ਉਪਮਾ-ਰਹਿਤ, ਬੇ-ਮਿਸਾਲ । ਰਾਮਦਾਸ—ਰਾਮ ਦੇ ਦਾਸ । ਰਾਮਦਾਸਪੁਰ—ਹੇ ਰਾਮ ਦੇ ਦਾਸਾਂ ਦੇ ਨਗਰ ! ਹੇ ਸਤਸੰਗ ! ਨਾਨਕ—ਹੇ ਨਾਨਕ ! ਕਸਮਲ—(ਸਾਰੇ) ਪਾਪ । ਜਾਹਿ—ਦੂਰ ਹੋ ਜਾਂਦੇ ਹਨ । ਰਾਮਦਾਸ ਸਰ—ਹੇ ਰਾਮ ਦੇ ਦਾਸਾਂ ਦੇ ਸਰੋਵਰ ! ਨਾਇਐ—(ਤੇਰੇ ਵਿਚ) ਇਸ਼ਨਾਨ ਕੀਤਿਆਂ ।੧੦।

**ਅਰਥ**:— ਹੇ ਨਾਨਕ ! (ਆਖ—) ਹੇ ਰਾਮ ਦੇ ਦਾਸਾਂ ਦੇ ਸਰੋਵਰ ! (ਹੇ ਸਤਸੰਗ ! ਤੇਰੇ ਵਿਚ ਆਤਮਕ) ਇਸ਼ਨਾਨ ਕੀਤਿਆਂ ! (ਮਨੁੱਖ ਦੇ ਮਨ ਦੇ ਸਾਰੇ) ਪਾਪ ਦੂਰ ਹੋ ਜਾਂਦੇ ਹਨ । ਹੇ ਰਾਮ ਦੇ ਦਾਸਾਂ ਦੇ ਸ਼ਹਰ ! (ਹੇ ਸਤਸੰਗ !) (ਤੇਰੇ ਅੰਦਰ ਉੱਚੇ ਆਤਮਕ ਗੁਣਾਂ ਦੀ) ਵੱਸੋਂ ਬਹੁਤ ਸੰਘਣੀ ਹੈ, ਬੇਅੰਤ ਹੈ, ਬੇ-ਬਿਸਾਲ ਹੈ । ਹੇ ਰਾਮ ਦੇ ਦਾਸਾਂ ਦੇ ਸ਼ਹਰ ! ਮੈਂ ਹੋਰ ਸਾਰੇ ਥਾਂ ਵੇਖ ਲਏ ਹਨ, (ਪਰ) ਤੇਰੇ ਬਰਾਬਰ ਦਾ (ਮੈਨੂੰ ਕੋਈ) ਨਹੀਂ (ਦਿੱਸਿਆ) । ਹੇ ਰਾਮ ਦੇ ਦਾਸਾਂ ਦੇ ਸ਼ਹਰ ! (ਹੇ ਸਤਸੰਗ !) ਤੇਰੀ ਨੀਂਹ ਅਕਾਲ ਪੁਰਖ ਸਿਰਜਣਹਾਰ ਨੇ ਆਪ ਰੱਖੀ ਹੋਈ ਹੈ, ਇਸੇ ਵਾਸਤੇ ਤੂੰ (ਉਸ ਦੇ ਆਤਮਕ ਗੁਣਾਂ ਦੀ ਬਰਕਤਿ ਨਾਲ) ਸੋਹਣਾ ਦਿੱਸਦਾ ਰਿਹਾ ਹੈਂ ।੧੦।

**ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥ ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥ ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥ ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥੧੧॥ (ਪੰਨਾ ੧੩੬੨)**

**ਪਦ ਅਰਥ**:— ਚਾਤ੍ਰਿਕ—ਪਪੀਹਾ । ਚਿਤ ਸੁਚਤਿ—ਸੁਚੇਤ-ਚਿੱਤ ਹੋ ਕੇ । ਸੁ—ਉਹ । ਚਾਹੀਐ—ਪਿਆਰਨਾ ਚਾਹੀਦਾ ਹੈ । ਸੰਗਿ—ਨਾਲ । ਪ੍ਰਾਣ—ਜਿੰਦ । ਤਿਸੈ ਕਉ—ਤਿਸ ਹੀ ਕਉ, ਉਸੇ ਨੂੰ । ਆਹੀਐ—ਲੋੜਨਾ ਚਾਹੀਦਾ ਹੈ, ਢੂੰਢਣਾ ਚਾਹੀਦਾ ਹੈ । ਬਨੁ ਬਨੁ—ਹਰੇਕ ਜੰਗਲ । ਕਾਰਣੇ—ਵਾਸਤੇ । ਹਰਿ ਜਨੁ—ਪਰਮਾਤਮਾ ਦਾ ਭਗਤ । ਮਾਂਗੈ—ਮੰਗਦਾ ਹੈ (ਇਕ-ਵਚਨ) ।੧੧।

**ਅਰਥ**:— ਹੇ ਭਾਈ ! ਪਪੀਹੇ ਵਾਂਗ ਸੁਚੇਤ-ਚਿੱਤ ਹੋ ਕੇ ਉਸ ਸੱਜਣ-ਪ੍ਰਭੂ ਨੂੰ ਪਿਆਰ ਕਰਨਾ ਚਾਹੀਦਾ ਹੈ । ਜਿਸ ਸੱਜਣ ਨਾਲ ਜਿੰਦ ਦੀ ਪ੍ਰੀਤਿ ਬਣ ਜਾਏ, ਉਸੇ ਨੂੰ ਹੀ (ਮਿਲਣ ਦੀ) ਤਾਂਘ ਕਰਨੀ ਚਾਹੀਦੀ ਹੈ । (ਹੇ

ਭਾਈ ! ਵੇਖ, ਪਪੀਹਾ ਵਰਖਾ ਦੇ) ਪਾਣੀ ਦੀ ਇਕ ਬੂੰਦ ਵਾਸਤੇ (ਦਰਿਆਵਾਂ ਟੋਭਿਆਂ ਦੇ ਪਾਣੀ ਵਲੋਂ) ਉਪਰਾਮ ਹੋ ਕੇ ਜੰਗਲ ਜੰਗਲ (ਢੂੰਡਦਾ) ਫਿਰਦਾ ਹੈ । ਹੇ ਨਾਨਕ ! (ਆਖ—ਜਿਹੜਾ) ਪ੍ਰਭੂ ਦਾ ਸੇਵਕ (ਪਪੀਹੇ ਵਾਂਗ ਪਰਮਾਤਮਾ ਦਾ ਨਾਮ) ਮੰਗਦਾ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ ।੧੧।

**ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ ॥ ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥ ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥ ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥੧੨॥ (ਪੰਨਾ ੧੩੬੨)**

**ਪਦ ਅਰਥ**:— ਮਿਤ—(ਪ੍ਰਭੂ) ਮਿੱਤਰ । ਅਨੂਪੁ—(ਅਨ-ਊਪ) ਬੇ-ਮਿਸਾਲ, ਅੱਤਿ ਸੋਹਣਾ । ਮਰੰਮੁ—ਭੇਤ । ਗਾਹਕ ਗੁਨੀ ਅਪਾਰ—ਉਸ ਅਪਾਰ ਪ੍ਰਭੂ ਦੇ ਗੁਣਾਂ ਦੇ ਗਾਹਕਾਂ ਦੀ ਰਾਹੀਂ । ਸੁ ਤਤੁ—ਉਹ ਮਰੰਮੁ, ਉਹ ਭੇਤ, ਉਹ ਅਸਲੀਅਤ । ਪਛਾਨੀਐ—ਪਛਾਣ ਸਕੀਦੀ ਹੈ । ਚਿਤਹਿ—(ਪ੍ਰਭੂ ਦੇ) ਚਿੱਤ ਵਿਚ । ਸਮਾਇ—ਲੀਨ ਹੋ ਜਾਏ । ਰੰਗੁ—ਆਤਮਕ ਆਨੰਦ । ਘਨਾ—ਬਹੁਤ । ਚੰਚਲ ਚੋਰਹਿ—ਹਰ ਵੇਲੇ ਭਟਕ ਰਹੇ (ਮਨ) ਚੋਰ ਨੂੰ । ਤ—ਤਾਂ । ਪਾਵਹਿ—ਤੂੰ ਹਾਸਲ ਕਰ ਲਏਂਗਾ । ਸਚੁ—ਸਦਾ ਟਿਕੇ ਰਹਿਣ ਵਾਲਾ ।੧੨।

**ਅਰਥ**:— ਹੇ ਭਾਈ ! (ਪਰਮਾਤਮਾ-) ਮਿੱਤਰ ਦਾ ਚਿੱਤ ਅੱਤਿ ਸੋਹਣਾ ਹੈ, (ਉਸ ਦਾ) ਭੇਤ ਨਹੀਂ ਜਾਣਿਆ ਜਾ ਸਕਦਾ । ਪਰ ਉਸ ਬੇਅੰਤ ਪ੍ਰਭੂ ਦੇ ਗੁਣਾਂ ਦੇ ਗਾਹਕ ਸੰਤ-ਜਨਾਂ ਦੀ ਰਾਹੀਂ ਉਹ ਭੇਤ ਸਮਝ ਲਈਦਾ ਹੈ । (ਉਹ ਭੇਤ ਇਹ ਹੈ ਕਿ) ਜੇ ਉਸ ਪਰਮਾਤਮਾ ਦੇ ਚਿੱਤ ਵਿਚ (ਮਨੁੱਖ ਦਾ) ਚਿੱਤ ਲੀਨ ਹੋ ਜਾਏ, ਤਾਂ (ਮਨੁੱਖ ਦੇ ਅੰਦਰ) ਬਹੁਤ ਆਤਮਕ ਆਨੰਦ ਪੈਦਾ ਹੋ ਜਾਂਦਾ ਹੈ । ਸੋ, ਹੇ ਭਾਈ ! ਜੇ ਤੂੰ (ਪ੍ਰਭੂ ਦੇ ਚਿੱਤ ਵਿਚ ਲੀਨ ਕਰ ਕੇ) ਇਸ ਸਦਾ ਭਟਕਦੇ (ਮਨ-) ਚੋਰ ਨੂੰ (ਚੰਚਲਤਾ ਵਲੋਂ) ਮਾਰ ਲਏਂ, ਤਾਂ ਤੂੰ ਸਦਾ ਕਾਇਮ ਰਹਿਣ ਵਾਲਾ ਨਾਮ-ਧਨ ਹਾਸਲ ਕਰ ਲਏਂਗਾ ।੧੨।

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥ ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥ ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥ ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥੧੩॥ (ਪੰਨਾ ੧੩੬੨)**

**ਪਦ ਅਰਥ**:— ਸੁਪਨੈ—ਸੁਪਨੇ ਵਿਚ (ਪ੍ਰਭੂ-ਪਤੀ ਨੂੰ ਵੇਖ ਕੇ) । ਊਭੀ—ਉੱਚੀ । ਊਭੀ ਭਈ—ਮੈਂ ਉੱਠ ਖਲੋਤੀ । ਕੀ ਨ—ਕਿਉਂ ਨ ? ਗਹਿਓ—ਫੜਿਆ । ਅੰਚਲਾ—(ਪ੍ਰਭੂ-ਪਤੀ ਦਾ) ਪੱਲਾ । ਬਿਰਾਜਿਤ—ਦਗ-ਦਗ ਕਰ ਰਿਹਾ । ਪੇਖਿ—ਵੇਖ ਕੇ । ਬੰਚਲਾ—ਠੱਗਿਆ ਗਿਆ, ਮੋਹਿਆ ਗਿਆ । ਖੋਜਉ—ਖੋਜਉਂ, ਮੈਂ ਖੋਜ ਰਹੀ ਹਾਂ । ਤਾ ਕੇ—ਉਸ (ਪ੍ਰਭੂ-ਪਤੀ) ਦੇ । ਕਹਹੁ—ਦੱਸੋ । ਕਤ—ਕਿੱਥੇ ? ਕਿਵੇਂ ? ਜਤੰਨੁ—ਜਤਨ, ਉੱਦਮ । ਸੁਖੀ—ਹੇ ਸਹੇਲੀਏ ! ਪ੍ਰਿਉ—ਪਿਆਰਾ ।੧੩।

**ਅਰਥ**:— ਹੇ ਸਹੇਲੀਏ ! ਸੁਪਨੇ ਵਿਚ (ਪ੍ਰਭੂ-ਪਤੀ ਨੂੰ ਵੇਖ ਕੇ) ਮੈਂ ਉੱਠ ਖਲੋਤੀ (ਪਰ ਮੈਂ ਉਸ ਦਾ ਪੱਲਾ ਨਾਹ ਫੜ ਸਕੀ) । ਮੈਂ (ਉਸ ਦਾ) ਪੱਲਾ ਕਿਉਂ ਨ ਫੜਿਆ ? (ਇਸ ਵਾਸਤੇ ਨਾਹ ਫੜ ਸਕੀ ਕਿ) ਉਸ ਸੋਹਣੇ ਦਗ-ਦਗ ਕਰਦੇ ਪ੍ਰਭੂ-ਪਤੀ ਨੂੰ ਵੇਖ ਕੇ (ਮੇਰਾ) ਮਨ ਮੋਹਿਆ ਗਿਆ (ਮੈਨੂੰ ਆਪਣੇ ਆਪ ਦੀ ਸੁਰਤਿ ਹੀ ਨਾਹ ਰਹੀ) । ਹੁਣ ਮੈਂ ਉਸ ਦੇ ਕਦਮਾਂ ਦੀ ਖੋਜ ਕਰਦੀ ਫਿਰਦੀ ਹਾਂ । ਦਸੋ, ਹੇ ਸਹੇਲੀਏ ! ਉਹ ਕਿਵੇਂ ਮਿਲੇ ? ਹੇ ਸਹੇਲੀਏ ! ਮੈਨੂੰ ਉਹ ਜਤਨ ਦੱਸ ਜਿਸ ਨਾਲ ਉਹ ਪਿਆਰਾ ਮਿਲ ਪਏ ।੧੩।

(ਨੋਟ:— ਅਗਲੇ 'ਬੰਦ' ਵਿਚ ਉਹ ਜਤਨ ਦੱਸਿਆ ਗਿਆ ਹੈ) ।

**ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥ ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥ ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥ ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪॥ (ਪੰਨਾ ੧੩੬੨)**

**ਪਦ ਅਰਥ**:— ਨੈਣ—ਅੱਖਾਂ । ਨ ਦੇਖਹਿ—ਨਹੀਂ ਵੇਖਦੀਆਂ, ਦਰਸਨ ਨਹੀਂ ਕਰਦੀਆਂ । ਸਾਧ—ਸੰਤ-ਜਨ, ਸਤ ਸੰਗੀ ਬੰਦੇ । ਸਿ ਨੈਣ—ਉਹ ਅੱਖਾਂ । ਬਿਹਾਲਿਆ—ਬੇ-ਹਾਲ, ਭੈੜੇ ਹਾਲ ਵਾਲੀਆਂ । ਕਰਨ—ਕੰਨ (ਬਹੁ-ਵਚਨ) । ਨ ਸੁਨਹੀ—ਨ ਸੁਨਹਿ, ਨਹੀਂ ਸੁਣਦੇ । ਨਾਦੁ—ਸ਼ਬਦ, ਸਿਫ਼ਤਿ-ਸਾਲਾਹ । ਮੁੰਦਿ—(ਆਤਮਕ ਆਨੰਦ ਵਲੋਂ) ਬੰਦ ਕਰ ਕੇ । ਮੁੰਦਿ ਘਾਲਿਆ—ਬੰਦ ਕੀਤੇ ਪਏ ਹਨ । ਰਸਨਾ—ਜੀਭ । ਤਿਲੁ ਤਿਲੁ ਕਰਿ—ਰਤਾ ਰਤਾ ਕਰ ਕੇ । ਕਟੀਐ—ਕੱਟੀ ਜਾ ਰਹੀ ਹੈ, (ਦੁਨੀਆ ਦੇ ਝੰਬੇਲਿਆਂ ਦੀਆਂ ਗੱਲਾਂ ਅਤੇ ਨਿੰਦਾ ਆਦਿਕ ਦੀ ਕੈਂਚੀ ਨਾਲ) ਕੱਟੀ ਜਾ ਰਹੀ ਹੈ । ਬਿਸਰੈ—ਭੁੱਲ ਜਾਂਦਾ ਹੈ । ਘਟੀਐ—ਆਤਮਕ ਜੀਵਨ ਵਲੋਂ ਕਮਜ਼ੋਰ ਹੁੰਦੇ ਜਾਈਦਾ ਹੈ ।੧੪।

**ਅਰਥ**:— ਹੇ ਸਹੇਲੀਏ ! ਜਿਹੜੀਆਂ ਅੱਖਾਂ ਸਤ-ਸੰਗੀਆਂ ਦੇ ਦਰਸਨ ਨਹੀਂ ਕਰਦੀਆਂ, ਉਹ ਅੱਖਾਂ (ਦੁਨੀਆ ਦੇ ਪਦਾਰਥਾਂ ਅਤੇ ਰੂਪ ਨੂੰ ਤੱਕ ਤੱਕ ਕੇ) ਬੇ-ਹਾਲ ਹੋਈਆਂ ਰਹਿੰਦੀਆਂ ਹਨ । ਜਿਹੜੇ ਕੰਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨਹੀਂ ਸੁਣਦੇ, ਉਹ ਕੰਨ (ਆਤਮਕ ਆਨੰਦ ਦੀ ਧੁਨੀ ਸੁਣਨ ਵਲੋਂ) ਬੰਦ ਕੀਤੇ ਪਏ ਹਨ । ਜਿਹੜੀ ਜੀਭ ਪਰਮਾਤਮਾ ਦਾ ਨਾਮ ਨਹੀਂ ਜਪਦੀ, ਉਹ ਜੀਭ (ਦੁਨੀਆ ਦੇ ਝੰਬੇਲਿਆਂ ਦੀਆਂ ਗੱਲਾਂ ਅਤੇ ਨਿੰਦਾ ਆਦਿਕ ਦੀ ਕੈਂਚੀ ਨਾਲ ਹਰ ਵੇਲੇ) ਕੱਟੀ ਜਾ ਰਹੀ ਹੈ । ਹੇ ਸਹੇਲੀਏ ! ਜਦੋਂ ਪ੍ਰਭੂ-ਪਾਤਿਸ਼ਾਹ (ਦੀ ਯਾਦ) ਭੁੱਲ ਜਾਏ, ਤਦੋਂ ਦਿਨੋ ਦਿਨ (ਆਤਮਕ ਜੀਵਨ ਵਲੋਂ) ਕਮਜ਼ੋਰ ਹੁੰਦੇ ਜਾਈਦਾ ਹੈ । (ਸੋ, ਹੇ ਸਹੇਲੀਏ ! ਸਾਧ ਸੰਗਤਿ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਸੁਣਦੇ ਰਹਿਣਾ, ਜੀਭ ਨਾਲ ਨਾਮ ਜਪਦੇ ਰਹਿਣਾ—ਇਹੀ ਹੈ ਜਤਨ ਉਸ ਨੂੰ ਲੱਭ ਸਕਣ ਦਾ) ।੧੪।

**ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥ ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥ ਨਾਨਕ ਇਕੁ ਸ੍ਰੀਧਰ ਨਾਥ ਜਿ ਟੂਟੇ ਲੇਇ ਸਾਂਠਿ ॥੧੫॥ (ਪੰਨਾ ੧੩੬੨-੧੩੬੩)**

**ਪਦ ਅਰਥ**:— ਪੰਕ—ਚਿੱਕੜ । ਪੰਕਜ—(ਚਿੱਕੜ ਵਿਚ ਉੱਗੇ ਹੋਏ) ਕੌਲ ਫੁੱਲ । ਪੰਕ—ਪੰਖ, ਭੌਰਿਆਂ ਦੇ ਖੰਭ । ਮਦ—ਸੁਗੰਧੀ । ਮਹਾ ਮਦ—ਤੀਬਰ ਸੁਗੰਧੀ । ਗੁੰਫਿਆ—( ੍ਜ਼ਫੱ—ਟੋ ਸਟਰਨਿਗ ੋਰ ਾਇਓਵਣ ਟੋਗਟਟਹੲਰ, ਗੁੰਦਣਾ) ਗੁੰਦਿਆ ਜਾ ਕੇ, ਫਸ ਕੇ, ਫਸਣ ਦੇ ਕਾਰਨ, ਮਸਤ ਹੋ ਜਾਣ ਦੇ ਕਾਰਨ । ਅੰਗ ਸੰਗ ਉਰਝਾਇ—(ਕੌਲ ਫੁੱਲ ਦੀਆਂ) ਪੰਖੜੀਆਂ ਨਾਲ ਉਲਝ ਕੇ । ਸੁੰਫਿਆ—ਖਿੜਾਉ, ਖ਼ੁਸ਼ੀ, ਇਕ ਫੁੱਲ ਤੋਂ ਉੱਡ ਕੇ ਦੂਜੇ ਫੁੱਲ ਉਤੇ ਜਾਣਾ, ਉਡਾਰੀ । ਜਿ—ਜਿਹੜਾ । ਤੋਰੈ—ਤੋੜ ਦੇਵੇ । ਬਿਖਮ—ਔਖੀ । ਗਾਂਠਿ—ਗੰਢ । ਸ੍ਰੀਧਰ—ਲੱਛਮੀ ਦਾ ਆਸਰਾ । ਲੇਇ ਸਾਂਠਿ—ਗੰਢ ਲੈਂਦਾ ਹੈ ।

**ਅਰਥ**:— ਹੇ ਭਾਈ ! (ਕੌਲ ਫੁੱਲ ਦੀ) ਤੇਜ਼ ਸੁਗੰਧੀ ਵਿਚ ਮਸਤ ਹੋ ਜਾਣ ਦੇ ਕਾਰਨ (ਭੌਰੇ ਦੇ) ਖੰਭ ਕੌਲ ਫੁੱਲ (ਦੀਆਂ ਪੰਖੜੀਆਂ) ਵਿਚ ਫਸ ਜਾਂਦੇ ਹਨ, (ਉਹਨਾਂ ਪੰਖੜੀਆਂ ਨਾਲ ਉਲਝ ਕੇ (ਭੌਰੇ ਨੂੰ) ਉਡਾਰੀਆਂ ਲਾਣੀਆਂ ਭੁੱਲ ਜਾਂਦੀਆਂ ਹਨ (ਇਹੀ ਹਾਲ ਹੈ ਜੀਵ-ਭੌਰੇ ਦਾ) । ਕੋਈ ਵਿਰਲਾ ਹੀ ਇਹੋ ਜਿਹਾ (ਸੰਤ-) ਮਿੱਤਰ ਮਿਲਦਾ ਹੈ ਜੋ (ਇਸ ਜੀਵ-ਭੌਰੇ ਦੀ ਜਿੰਦ ਨੂੰ ਮਾਇਆ ਦੇ ਮੋਹ ਦੀ ਪਈ ਹੋਈ) ਪੱਕੀ ਗੰਢ ਤੋੜ ਸਕਦਾ ਹੈ । ਹੇ ਨਾਨਕ ! ਲੱਛਮੀ-ਦਾ-ਆਸਰਾ (ਸਾਰੇ ਜਗਤ ਦਾ) ਨਾਥ ਪ੍ਰਭੂ ਹੀ ਸਮਰੱਥ ਹੈ ਜੋ (ਆਪਣੇ ਨਾਲੋਂ) ਟੁੱਟੇ ਹੋਇਆਂ ਨੂੰ ਮੁੜ ਗੰਢ ਲੈਂਦਾ ਹੈ ।੧੫।

**ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥ ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥ ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ ॥ ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥੧੬॥ (ਪੰਨਾ ੧੩੬੩)**

**ਪਦ ਅਰਥ**:— ਧਾਵਉ—ਧਾਵਉਂ, ਮੈਂ ਦੌੜਦਾ ਹਾਂ । ਦਸਾ—ਦਿਸ਼ਾ, ਪਾਸੇ (ਦਸ਼ਾ—ਹਾਲਤ) । ਪੰਚ ਦੂਤ—(ਕਾਮਾਦਿਕ) ਪੰਜ ਵੈਰੀ । ਮਤਾਵਹਿ—ਸਤਾਂਦੇ ਰਹਿੰਦੇ ਹਨ (ਬਹੁ-ਵਚਨ) । ਕਵਨ ਬਿਧਿ—ਕਿਸ ਤਰੀਕੇ ਨਾਲ ? ਤੀਖਣ—ਤੇਜ਼, ਤ੍ਰਿੱਖੇ । ਚਲਾਇ—ਚਲਾ ਕੇ । ਧਾਈਐ—ਸਿਮਰਨਾ ਚਾਹੀਦਾ ਹੈ । ਮਹਾਂ ਬਿਖਾਦੀ—ਵੱਡੇ ਝਗੜਾਲੂ । ਘਾਤ—ਮੌਤ, ਮਾਰਨਾ । ਪਾਈਐ—ਮਿਲ ਪੈਂਦਾ ਹੈ ।੧੬।

**ਅਰਥ**:— ਹੇ ਭਾਈ ! ਪਰਮਾਤਮਾ (ਦੇ ਚਰਨਾਂ) ਦਾ ਪ੍ਰੇਮ ਹਾਸਲ ਕਰਨ ਵਾਸਤੇ ਮੈਂ ਕਈ ਪਾਸੀਂ ਦੌੜਦਾ ਫਿਰਦਾ ਹਾਂ, (ਪਰ ਇਹ ਕਾਮਾਦਿਕ) ਪੰਜ ਵੈਰੀ ਸਤਾਂਦੇ (ਹੀ) ਰਹਿੰਦੇ ਹਨ । (ਇਹਨਾਂ ਨੂੰ) ਕਿਸ ਤਰੀਕੇ ਨਾਲ ਮਾਰਿਆ ਜਾਏ ? (ਇਹਨਾਂ ਨੂੰ ਮਾਰਨ ਦਾ ਤਰੀਕਾ ਇਹੀ ਹੈ ਕਿ) ਪਰਮਾਤਮਾ ਦਾ ਨਾਮ (ਸਦਾ) ਸਿਮਰਦੇ ਰਹਿਣਾ ਚਾਹੀਦਾ ਹੈ । ਜਦੋਂ ਪੂਰਾ ਗੁਰੂ ਮਿਲਦਾ ਹੈ (ਉਸ ਦੀ ਸਹਾਇਤਾ ਨਾਲ ਸਿਮਰਨ ਦੇ) ਤ੍ਰਿੱਖੇ ਤੀਰ ਚਲਾ ਕੇ (ਇਹਨਾਂ ਕਾਮਾਦਿਕ) ਵੱਡੇ ਝਗੜਾਲੂਆਂ ਦਾ ਨਾਸ (ਕੀਤਾ ਜਾ ਸਕਦਾ ਹੈ) ।੧੬।

**ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ ॥ ਖਾਵਹੁ ਭੁੰਚਹੁ ਸਭਿ, ਗੁਰਮੁਖਿ ਛੁਟਈ ॥ ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ ॥ ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ ॥੧੭॥ (ਪੰਨਾ ੧੩੬੩)**

**ਪਦ ਅਰਥ**:— ਦਾਤਿ—ਨਾਮ ਦੀ ਦਾਤਿ । ਮੂਲਿ—ਬਿਲਕੁਲ । ਨਿਖੁਟਈ—ਮੁੱਕਦੀ । ਭੁੰਚਹੁ—ਵਰਤੋ । ਸਭਿ—ਸਾਰੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਛੁਟਈ—ਛੁਟੈ, ਵਿਕਾਰਾਂ ਤੋਂ ਬਚ ਜਾਂਦਾ ਹੈ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ । ਨਿਧਾਨੁ—ਖ਼ਜ਼ਾਨਾ । ਤੁਸਿ—ਪ੍ਰਸੰਨ ਹੋ ਕੇ, ਤ੍ਰੁੱਠ ਕੇ । ਅਰਾਧਿ—ਸਿਮਰਿਆ ਕਰ ।੧੭।

**ਅਰਥ**:— ਹੇ ਭਾਈ ! ਗੁਰੂ ਦੀ ਬਖ਼ਸ਼ੀ ਹੋਈ ਹਰਿ-ਨਾਮ-ਦਾਤਿ ਕਦੇ ਭੀ ਨਹੀਂ ਮੁੱਕਦੀ, ਬੇਸ਼ੱਕ ਤੁਸੀ ਸਾਰੇ ਇਸ ਦਾਤਿ ਨੂੰ ਵਰਤੋ । (ਸਗੋਂ) ਗੁਰੂ ਦੀ ਸਰਨ ਪੈ ਕੇ (ਇਸ ਦਾਤਿ ਨੂੰ ਵਰਤਣ ਵਾਲਾ ਮਨੁੱਖ ਵਿਕਾਰਾਂ ਤੋਂ) ਬਚਿਆ ਰਹਿੰਦਾ ਹੈ । ਆਤਮਕ ਜੀਵਨ ਦੇਣ ਵਾਲਾ (ਇਹ) ਨਾਮ-ਖ਼ਜ਼ਾਨਾ ਪਰਮਾਤਮਾ (ਆਪ ਹੀ) ਖ਼ੁਸ਼ ਹੋ ਕੇ ਦੇਂਦਾ ਹੈ । ਹੇ ਨਾਨਕ ! (ਆਖ—ਹੇ ਭਾਈ !) ਸਦਾ ਇਸ ਨਾਮ ਨੂੰ ਸਿਮਰਿਆ ਕਰ, ਤੈਨੂੰ ਕਦੇ ਆਤਮਕ ਮੌਤ ਨਹੀਂ ਆਵੇਗੀ ।੧੭।

**ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥ ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ ॥ ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ ॥ ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ ॥੧੮॥ (ਪੰਨਾ ੧੩੬੩)**

**ਪਦ ਅਰਥ**:— ਜਿਥੈ—ਜਿਸ ਥਾਂ ਤੇ । ਜਾਏ—ਜਾਂਦਾ ਹੈ, ਜਾ ਬੈਠਦਾ ਹੈ । ਸੁ—ਉਹ (ਇਕ-ਵਚਨ) । ਸਗਲੇ—ਸਾਰੇ । ਜੀਅ—(ਸਾਰੇ) ਜੀਅ । ਕਰਨਿ—ਕਰਦੇ ਹਨ, ਕਰਨ ਲੱਗ ਪੈਂਦੇ ਹਨ । ਜੈਕਾਰੁ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਪਚਿ—ਸੜ ਕੇ, (ਈਰਖਾ ਦੀ ਅੱਗ ਨਾਲ) ਸੜ ਕੇ । ਮੁਏ—ਆਤਮਕ ਮੌਤ ਸਹੇੜ ਲੈਂਦੇ ਹਨ । ਮਨਿ—ਮਨ ਵਿਚ । ਜਪਿ—ਜਪ ਕੇ ।੧੮।

**ਅਰਥ**:— ਹੇ ਭਾਈ ! ਜਿਸ ਥਾਂ ਤੇ (ਭੀ ਕੋਈ ਪਰਮਾਤਮਾ ਦਾ) ਭਗਤ ਜਾ ਬੈਠਦਾ ਹੈ, ਉਹ ਥਾਂ (ਸਿਫ਼ਤਿ-ਸਾਲਾਹ ਦੇ ਵਾਯੂ-ਮੰਡਲ ਨਾਲ) ਸੁਖਦਾਈ ਬਣ ਜਾਂਦਾ ਹੈ, ਪਰਮਾਤਮਾ ਦਾ ਨਾਮ ਸਿਮਰਦਿਆਂ (ਉਥੇ) ਸਾਰੇ ਸੁਖ ਹੋ ਜਾਂਦੇ ਹਨ, (ਉਥੇ ਆਂਢ-ਗੁਆਂਢ ਰਹਿਣ ਵਾਲੇ ਸਾਰੇ) ਜੀਅ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦੇ ਹਨ । (ਪਰ ਭਾਗਾਂ ਦੀ ਗੱਲ ਹੈ ਕਿ) ਨਿੰਦਾ ਕਰਨ ਵਾਲੇ ਮਨੁੱਖ (ਸੰਤ ਜਨਾਂ ਦੀ ਵਡਿਆਈ ਵੇਖ ਕੇ ਈਰਖਾ ਦੀ ਅੱਗ ਨਾਲ) ਸੜ ਸੜ ਕੇ ਆਤਮਕ ਮੌਤ ਸਹੇੜ ਲੈਂਦੇ ਹਨ । ਹੇ ਨਾਨਕ ! ਪਰਮਾਤਮਾ ਦਾ ਨਾਮ ਜਪ ਜਪ ਕੇ ਸੱਜਣ ਜਨਾਂ ਦੇ ਮਨ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ ।੧੮।

**ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ ॥ ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ ॥ ਹਰਿਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ ॥ ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ ॥੧੯॥ (ਪੰਨਾ ੧੩੬੩)**

**ਪਦ ਅਰਥ**:— ਪਾਵਨ—ਪਵਿੱਤਰ-ਸਰੂਪ ਹਰੀ । ਪਤਿਤ ਪੁਨੀਤ—ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲਾ । ਕਤਹ ਨਹੀ—ਕਦੇ ਭੀ ਨਹੀਂ । ਸੇਵੀਐ—ਸਿਮਰਿਆ ਜਾ ਸਕਦਾ । ਝੂਠੇ ਰੰਗਿ—ਨਾਸਵੰਤ ਪਦਾਰਥਾਂ ਦੇ ਪਿਆਰ-ਰੰਗ ਵਿਚ । ਖੁਆਰੁ—ਦੁਖੀ, ਔਖਾ । ਕਹਾਂ ਲਗੁ—ਕਦ ਤਕ ? ਬਹੁਤਾ ਚਿਰ ਨਹੀਂ । ਖੇਵੀਐ—(ਜ਼ਿੰਦਗੀ ਦੀ) ਬੇੜੀ ਚਲਾ ਸਕੀਦੀ । ਹਰਿਚੰਦਉਰੀ—ਹਰਿਚੰਦ ਨਗਰੀ, ਗੰਧਰਬ ਨਗਰੀ, ਹਵਾਈ ਕਿਲ੍ਹੇ । ਪੇਖਿ—ਵੇਖ ਕੇ । ਹਉ—ਮੈਂ । ਜਿ—ਜਿਹੜੇ । ਦਰਗਹਿ—ਪਰਮਾਤਮਾ ਦੀ ਹਜ਼ੂਰੀ ਵਿਚ ।੧੯।

**ਅਰਥ**:— ਹੇ ਭਾਈ ! ਮਾਇਕ ਪਦਾਰਥਾਂ ਦੇ ਮੋਹ ਵਿਚ (ਫਸੇ ਰਹਿ ਕੇ ਜ਼ਿੰਦਗੀ ਦੀ) ਬੇੜੀ ਬਹੁਤਾ ਵਿਚ (ਸੁਖ ਨਾਲ) ਨਹੀਂ ਚਲਾਈ ਜਾ ਸਕਦੀ, (ਆਖ਼ਰ) ਖ਼ੁਆਰ ਹੀ ਹੋਈਦਾ ਹੈ, (ਇਸ ਝੂਠੇ ਰੰਗ ਵਿਚ ਟਿਕੇ ਰਹਿ ਕੇ) ਪਵਿੱਤਰ-ਸਰੂਪ ਹਰੀ ਨੂੰ ਵਿਕਾਰੀਆਂ ਨੂੰ ਪਵਿੱਤਰ ਕਰਨ ਵਾਲੇ ਹਰੀ ਨੂੰ ਕਦੇ ਭੀ ਸਿਮਰਿਆ ਨਹੀਂ ਜਾ ਸਕਦਾ । ਹੇ ਭਾਈ ! (ਮਾਇਕ ਪਦਾਰਥਾਂ ਦੇ ਇਹਨਾਂ) ਹਵਾਈ ਕਿਲ੍ਹਿਆਂ ਨੂੰ ਵੇਖ ਵੇਖ ਕੇ ਤੂੰ ਕਿਉਂ ਸੁਖ ਪ੍ਰਤੀਤ ਕਰ ਰਿਹਾ ਹੈਂ ? (ਨਾਹ ਇਹ ਸਦਾ ਕਾਇਮ ਰਹਿਣੇ, ਅਤੇ ਨਾਹ ਹੀ ਇਹਨਾਂ ਦੇ ਮੋਹ ਵਿਚ ਫਸਿਆਂ ਪ੍ਰਭੂ ਦਰ ਤੇ ਆਦਰ ਮਿਲਣਾ) । ਹੇ ਭਾਈ ! ਮੈਂ (ਤਾਂ) ਉਹਨਾਂ ਤੋਂ ਸਦਕੇ ਜਾਂਦਾ ਹਾਂ ਜਿਹੜੇ (ਪਰਮਾਤਮਾ ਦਾ ਨਾਮ ਜਪ ਜਪ ਕੇ) ਪਰਮਾਤਮਾ ਦੀ ਹਜ਼ੂਰੀ ਵਿਚ ਸਤਕਾਰੇ ਜਾਂਦੇ ਹਨ ।੧੯।

**ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ ॥ ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ ॥ ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ ॥ ਹਰਿਹਾਂ ਹਰਿਚੰਦਉਰੀ ਪੇਖਿ ਕਾਹੇ ਸਚੁ ਮਾਨਈ ॥੨੦॥ (ਪੰਨਾ ੧੩੬੩)**

**ਪਦ ਅਰਥ**:— ਗਵਾਰ—ਮੂਰਖ । ਘਨ—ਬਹੁਤ । ਕਰਮ ਬਿਕਾਰ—ਵਿਕਾਰਾਂ ਦੇ ਕੰਮ । ਦ੍ਰੁਗੰਧਤ—ਵਿਕਾਰਾਂ ਦੀ ਗੰਦਗੀ । ਵਾਸੁ—ਨਿਵਾਸ । ਸਠ—ਮੂਰਖ । ਛਾਰੁ—ਸੁਆਹ (ਦੇ ਬਰਾਬਰ) । ਛਾਰੁ ਤਨ—ਮਿੱਟੀ ਵਿਚ ਰੁਲਿਆ ਸਰੀਰ । ਫਿਰਤਉ—ਫਿਰਦਾ ਹੈ । ਗਰਬ ਗੁਬਾਰਿ—ਅਹੰਕਾਰ ਦੇ ਹਨੇਰੇ ਵਿਚ । ਮਰਣੁ—ਮੌਤ । ਜਾਨਈ—ਜਾਨੈ, ਜਾਣਦਾ । ਹਰਿਚੰਦਉਰੀ—ਹਰਿਚੰਦ-ਨਗਰੀ, ਗੰਧਰਬ ਨਗਰੀ, ਹਵਾਈ ਕਿਲ੍ਹੇ । ਪੇਖਿ—ਵੇਖ ਕੇ । ਕਾਹੇ—ਕਿਉਂ ? ਸਚੁ—ਸਦਾ-ਥਿਰ । ਮਾਨਈ—ਮਾਨੈ, ਮੰਨਦਾ ਹੈ ।੨੦।

**ਅਰਥ**:— ਹੇ ਭਾਈ ! ਮੂਰਖ ਮਨੁੱਖ ਅਨੇਕਾਂ ਹੀ ਕੁਕਰਮ ਕਰਦਾ ਰਹਿੰਦਾ ਹੈ । ਵੱਡੇ ਕੁਕਰਮਾਂ ਦੀ ਗੰਦਗੀ ਵਿਚ ਇਸ ਦਾ ਨਿਵਾਸ ਹੋਇਆ ਰਹਿੰਦਾ ਹੈ ਜਿਸ ਕਰਕੇ ਮੂਰਖ ਦਾ ਸਰੀਰ ਮਿੱਟੀ ਵਿਚ ਰੁਲ ਜਾਂਦਾ ਹੈ (ਅਮੋਲਕ ਮਨੁੱਖਾ ਸਰੀਰ ਕੌਡੀ ਦੇ ਬਰਾਬਰ ਦਾ ਨਹੀਂ ਰਹਿ ਜਾਂਦਾ) । (ਅਜਿਹਾ ਮਨੁੱਖ) ਅਹੰਕਾਰ ਦੇ ਹਨੇਰੇ ਵਿਚ ਤੁਰਿਆ ਫਿਰਦਾ ਹੈ, ਇਸ ਨੂੰ ਮੌਤ (ਭੀ) ਨਹੀਂ ਸੁੱਝਦੀ । ਇਸ ਹਵਾਈ ਕਿਲ੍ਹੇ ਨੂੰ ਵੇਖ ਵੇਖ ਕੇ ਪਤਾ ਨਹੀਂ, ਇਹ ਕਿਉਂ ਇਸ ਨੂੰ ਸਦਾ-ਕਾਇਮ ਰਹਿਣਾ ਮੰਨੀ ਬੈਠਾ ਹੈ ।੨੦।

**ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ ॥ ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ ॥ ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥ ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥੨੧॥ (ਪੰਨਾ ੧੩੬੩)**

ਪਦ ਅਰਥ:— ਜਿਸ ਕੀ—(ਸੰਬੰਧਕ 'ਕੀ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਪੂਜੈ—ਅਖ਼ੀਰ ਤੇ ਪਹੁੰਚ ਜਾਂਦੀ ਹੈ, ਖ਼ਤਮ ਹੋ ਜਾਂਦੀ ਹੈ, ਮੁੱਕ ਜਾਂਦੀ ਹੈ । ਅਉਧ—(ਉਮਰ ਦੀ) ਮਿਆਦ, ਆਖ਼ਰੀ ਹੱਦ । ਰਾਖਈ—ਰਾਖੈ, ਰੱਖ ਸਕਦਾ ਹੈ, ਮੌਤ ਤੋਂ ਬਚਾ ਸਕਦਾ ਹੈ । ਬੈਦਕ—ਹਿਕਮਤ-ਵਿੱਦਿਆ । ਉਪਾਵ—ਹੀਲੇ, ਢੰਗ । ਕਹਾਂ ਲਉ—ਕਿੱਥੋਂ ਤਕ ? ਭਾਖਈ—ਭਾਖੈ, ਦੱਸ ਸਕਦੀ ਹੈ । ਏਕੋ—ਇਕ

(ਪਰਮਾਤਮਾ) ਨੂੰ ਹੀ । ਚੇਤਿ—ਸਿਮਰਿਆ ਕਰ । ਗਵਾਰ—ਹੇ ਮੂਰਖ ! ਕਾਜਿ ਤੇਰੈ—ਤੇਰੇ ਕੰਮ ਵਿਚ । ਆਵਈ—ਆਵੈ, ਆਉਂਦਾ ਹੈ । ਛਾਰੁ—ਸੁਆਹ (ਸਮਾਨ) । ਬ੍ਰਿਥਾ—ਵਿਅਰਥ ।੨੧।

**ਅਰਥ**:— ਹੇ ਭਾਈ ! ਜਿਸ (ਮਨੁੱਖ) ਦੀ (ਉਮਰ ਦੀ) ਆਖ਼ਰੀ ਹੱਦ ਪਹੁੰਚ ਜਾਂਦੀ ਹੈ, ਉਸ ਨੂੰ ਕੋਈ ਮਨੁੱਖ (ਮੌਤ ਦੇ ਮੂੰਹੋਂ) ਬਚਾ ਨਹੀਂ ਸਕਦਾ । ਹਿਕਮਤ-ਵਿੱਦਿਆ ਦੇ ਅਨੇਕਾਂ ਹੀ ਢੰਗ (ਨੁਸਖ਼ੇ) ਕਿੱਥੋਂ ਤਕ (ਕੋਈ) ਦੱਸ ਸਕਦਾ ਹੈ ? ਹੇ ਮੂਰਖ ! ਇਕ ਪਰਮਾਤਮਾ ਨੂੰ ਹੀ ਯਾਦ ਕਰਿਆ ਕਰ, (ਉਹ ਹੀ ਹਰ ਵੇਲੇ) ਤੇਰੇ ਕੰਮ ਆਉਂਦਾ ਹੈ । ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਇਹ ਸਰੀਰ ਮਿੱਟੀ (ਸਮਾਨ) ਹੈ, ਸਾਰਾ ਵਿਅਰਥ ਚਲਾ ਜਾਂਦਾ ਹੈ ।੨੧।

**ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥ ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥ ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥ ਹਰਿਹਾਂ ਹਉ ਬਲਿਹਾਰੀ ਤਿੰਨ੍ ਜਿ ਹਰਿ ਰੰਗੁ ਰਾਵਣੇ ॥੨੨॥ (ਪੰਨਾ ੧੩੬੩)**

**ਪਦ ਅਰਥ**:— ਅਉਖਧੁ—ਦਵਾਈ । ਅਪਾਰੁ—ਬੇਅੰਤ । ਅਮੋਲਕੁ—ਜਿਸ ਦਾ ਮੁੱਲ ਨਾਹ ਪਾਇਆ ਜਾ ਸਕੇ । ਪੀਜਈ—ਪੀਤਾ ਜਾ ਸਕਦਾ ਹੈ । ਮਿਲਿ—ਮਿਲ ਕੇ । ਮਿਲਿ ਮਿਲਿ—ਸਦਾ ਮਿਲ ਕੇ । ਖਾਵਹਿ—ਖਾਂਦੇ ਹਨ (ਬਹੁ-ਵਚਨ) । ਦੀਜਈ—ਵੰਡਿਆ ਜਾਂਦਾ ਹੈ । ਪਰਾਪਤਿ ਹੋਇ—ਭਾਗਾਂ ਅਨੁਸਾਰ ਮਿਲਣਾ ਹੋਵੇ । ਤਿਸੈ ਹੀ—ਉਸੇ ਨੂੰ ਹੀ । ਰੰਗੁ—ਆਨੰਦ । ਰਾਵਣੇ—ਮਾਣਦੇ ਹਨ ।੨੨।

**ਅਰਥ**:— ਹੇ ਭਾਈ ! (ਆਤਮਕ ਰੋਗਾਂ ਨੂੰ ਦੂਰ ਕਰਨ ਲਈ ਪਰਮਾਤਮਾ ਦਾ) ਨਾਮ (ਹੀ) ਦਵਾਈ ਹੈ, ਬਹੁਤ ਹੀ ਕੀਮਤੀ ਦਵਾਈ ਹੈ । (ਇਹ ਦਵਾਈ ਸਾਧ ਸੰਗਤਿ ਵਿਚ ਮਿਲ ਕੇ) ਕੀਤੀ ਜਾ ਸਕਦੀ ਹੈ । (ਸਾਧ ਸੰਗਤਿ ਵਿਚ) ਸੰਤ ਜਨ ਸਦਾ ਮਿਲ ਕੇ (ਇਹ ਹਰਿ-ਨਾਮ ਦਵਾਈ) ਖਾਂਦੇ ਰਹਿੰਦੇ ਹਨ (ਜਿਹੜੇ ਭੀ ਵਡਭਾਗੀ ਸਾਧ ਸੰਗਤਿ ਵਿਚ ਜਾਂਦੇ ਹਨ, ਉਹਨਾਂ) ਸਾਰਿਆਂ ਨੂੰ (ਇਹ ਨਾਮ-ਦਵਾਈ) ਵੰਡੀ ਜਾਂਦੀ ਹੈ । ਪਰ ਉਸੇ ਮਨੁੱਖ ਨੂੰ ਇਹ ਨਾਮ-ਦਵਾਈ ਮਿਲਦੀ ਹੈ, ਜਿਸ ਦੇ ਭਾਗਾਂ ਵਿਚ ਇਸ ਦਾ ਮਿਲਣਾ ਲਿਖਿਆ ਹੁੰਦਾ ਹੈ । ਹੇ ਭਾਈ ! ਮੈਂ ਸਦਕੇ ਜਾਂਦਾ ਹਾਂ ਉਹਨਾਂ ਤੋਂ ਜਿਹੜੇ (ਹਰਿ-ਨਾਮ ਜਪ ਕੇ) ਪ੍ਰਭੂ-ਮਿਲਾਪ ਦਾ ਆਨੰਦ ਮਾਣਦੇ ਹਨ ।੨੨।

**ਵੈਦਾ ਸੰਦਾ ਸੰਗੁ ਇਕਠਾ ਹੋਇਆ ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥ ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥ ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥ (ਪੰਨਾ ੧੩੬੩)**

**ਪਦ ਅਰਥ**:— ਸੰਦਾ—ਦਾ । ਵੈਦਾ ਸੰਦਾ ਸੰਗੁ—ਵੈਦਾਂ ਸੰਦਾ ਸੰਗੁ, ਹਕੀਮਾਂ ਦਾ ਸਾਥ, ਹਕੀਮਾਂ ਦਾ ਟੋਲਾ (ਆਤਮਕ ਮੌਤ ਤੋਂ ਬਚਾਣ ਵਾਲੇ) ਸੰਤ ਜਨਾਂ ਦੀ ਸੰਗਤਿ । ਅਉਖਦ—ਦਵਾਈ, ਨਾਮ-ਦਾਰੂ । ਆਏ ਰਾਸਿ—ਪੂਰਾ ਅਸਰ ਕਰਦੀ ਹੈ, ਕਾਰ-ਗਰ ਹੋ ਜਾਂਦੀ ਹੈ । ਆਪਿ—ਪਰਮਾਤਮਾ ਆਪ । ਓਨਾ—ਉਹਨਾਂ (ਵੈਦਾਂ) ਦੇ, ਉਹਨਾਂ ਸੰਤ-ਜਨਾਂ ਦੇ । ਕਰਮ—ਨਿੱਤ ਦੇ ਕਰਤੱਬ । ਸੁਕਰਮ—ਸ੍ਰੇਸ਼ਟ ਕੰਮ, ਸ੍ਰੇਸ਼ਟ ਪੂਰਨੇ । ਸੁਕਰਮ ਹੋਇ—ਵਧੀਆ ਪੂਰਨੇ ਬਣ ਕੇ । ਪਸਰਿਆ—ਖਿਲਰਦੇ ਹਨ, ਆਮ ਲੋਕਾਂ ਦੇ ਸਾਹਮਣੇ ਆਉਂਦੇ ਹਨ । ਸਭਿ—ਸਾਰੇ । ਤੇ—ਤੋਂ । ਖਿਸਰਿਆ—ਦੂਰ ਹੋ ਜਾਂਦੇ ਹਨ ।੨੩।

**ਅਰਥ**:— ਹੇ ਭਾਈ ! (ਸਾਧ ਸੰਗਤਿ ਵਿਚ ਆਤਮਕ ਮੌਤ ਤੋਂ ਬਚਾਣ ਵਾਲੇ) ਹਕੀਮਾਂ (ਸੰਤ-ਜਨਾਂ) ਦੀ ਸੰਗਤਿ ਇਕੱਠੀ ਹੁੰਦੀ ਹੈ (ਉਹਨਾਂ ਦੀ ਵਰਤੀ ਹੋਈ ਤੇ ਦੱਸੀ ਹੋਈ ਹਰਿ-ਨਾਮ ਸਿਮਰਨ ਦੀ) ਦਵਾਈ (ਸਾਧ ਸੰਗਤਿ ਵਿਚ) ਆਪਣਾ ਪੂਰਾ ਅਸਰ ਕਰਦੀ ਹੈ (ਕਿਉਂਕਿ ਉਸ ਇਕੱਠ ਵਿਚ ਪਰਮਾਤਮਾ ਆਪ ਹਾਜ਼ਰ ਰਹਿੰਦਾ ਹੈ) । (ਆਤਮਕ ਰੋਗਾਂ ਦੇ ਉਹ ਵੈਦ ਸੰਤ-ਜਨ) ਜਿਹੜੇ ਜਿਹੜੇ ਨਿੱਤ ਦੇ ਕਰਤੱਬ ਕਰਦੇ ਹਨ (ਉਹ ਸਾਧ

ਸੰਗਤਿ ਵਿਚ ਆਏ ਆਮ ਲੋਕਾਂ ਦੇ ਸਾਹਮਣੇ) ਵਧੀਆ ਪੂਰਨੇ ਬਣ ਕੇ ਪਰਗਟ ਹੁੰਦੇ ਹਨ, (ਇਸੇ ਵਾਸਤੇ ਸਾਧ ਸੰਗਤਿ ਵਿਚ ਆਏ ਵਡਭਾਗੀਆਂ ਦੇ) ਸਰੀਰ ਤੋਂ ਸਾਰੇ ਦੁੱਖ ਸਾਰੇ ਰੋਗ ਸਾਰੇ ਪਾਪ ਦੂਰ ਹੋ ਜਾਂਦੇ ਹਨ ।੨੩।

**ੴ ਸਤਿਗੁਰ ਪ੍ਰਸਾਦਿ ॥**

**ਚਉਬੋਲੇ ਮਹਲਾ ੫**

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥ ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥ ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥ ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥ (ਪੰਨਾ ੧੩੬੩)**

ਚਉਬੋਲਾ—ਇਕ ਛੰਤ ਦਾ ਨਾਮ ਹੈ । ਇਥੇ 'ਚਉਬੋਲਾ' ਛੰਤ ਦੇ ੧੧ ਬੰਦ ਹਨ ।

**ਪਦ ਅਰਥ**:— ਸੰਮਨ—ਹੇ ਸੰਮਨ ! ਹੇ ਮਨ ਵਾਲੇ ਬੰਦੇ ! ਹੇ ਦਿਲ ਵਾਲੇ ਬੰਦੇ ! ਹੇ ਦਿਲ ਖੋਹਲ ਕੇ ਦਾਨ ਕਰਨ ਵਾਲੇ ਬੰਦੇ ! ਹੇ ਦਾਨੀ ਮਨੁੱਖ ! ਜਉ—ਜੇ । ਦਮ—ਦਮੜੇ, ਧਨ । ਕ੍ਹਿਹੁ—ਤੋਂ । ਸਾਟ—ਵਟਾਂਦਰਾ । ਹੋਤੀ—ਹੋ ਸਕਦੀ । ਹੁਤੇ—ਵਰਗੇ । ਰੰਕ—ਕੰਗਾਲ । ਜਿਨਿ—ਜਿਸ (ਰਾਵਣ) ਨੇ । ਸੁ—ਉਹ (ਰਾਵਣ) । ਸਿਰ—(ਸ਼ਿਵ ਜੀ ਨੂੰ ਪ੍ਰਸੰਨ ਕਰਨ ਲਈ ੧੧ ਵਾਰੀ ਆਪਣੇ) ਸਿਰ । ਕਾਟਿ—ਕੱਟ ਕੇ ।੧।

ਤਨੁ—ਸਰੀਰ । ਖਚਿ ਰਹਿਆ—ਮਗਨ ਹੋਇਆ ਰਹਿੰਦਾ ਹੈ । ਬੀਚੁ—ਅੰਤਰਾ, ਵਿੱਥ । ਰਾਈ—ਰਾਈ ਜਿਤਨਾ ਭੀ, ਰਤਾ ਭਰ । ਚਰਨ ਕਮਲ—ਕੌਲ ਫੁੱਲਾਂ ਵਰਗੇ ਚਰਨਾਂ ਵਿਚ । ਬੇਧਿਓ—ਵਿੱਝ ਗਿਆ (ਜਿਵੇਂ ਭੌਰਾ ਕੌਲ-ਫੁੱਲ ਵਿਚ) । ਬੂਝਨੁ—ਸਮਝ, ਮਨ ਦੀ ਸਮਝਣ ਦੀ ਤਾਕਤ । ਸੁਰਤਿ ਸੰਜੋਗ—ਸੁਰਤਿ ਨਾਲ ਮਿਲ ਗਈ ਹੈ (ਭਾਵ, ਮਨ ਲਗਨ ਵਿਚ ਹੀ ਲੀਨ ਹੋ ਗਿਆ ਹੈ) ।੨।

**ਅਰਥ**:— ਹੇ ਦਾਨੀ ਮਨੁੱਖ ! (ਧਨ ਦੇ ਵੱਟੇ ਹਰਿ-ਨਾਮ ਦਾ ਪ੍ਰੇਮ ਨਹੀਂ ਮਿਲ ਸਕਦਾ) ਜੇ ਇਸ ਪ੍ਰੇਮ ਦਾ ਵਟਾਂਦਰਾ ਧਨ ਤੋਂ ਹੋ ਸਕਦਾ, ਤਾਂ ਉਹ (ਰਾਵਣ) ਜਿਸ ਨੇ ਸ਼ਿਵ ਜੀ ਨੂੰ ਖ਼ੁਸ਼ ਕਰਨ ਲਈ ਗਿਆਰਾਂ ਵਾਰੀ ਆਪਣੇ) ਸਿਰ ਕੱਟ ਕੇ ਦਿੱਤੇ ਸਨ (ਸਿਰ ਦੇਣ ਦੇ ਥਾਂ ਬੇਅੰਤ ਧਨ ਦੇ ਦੇਂਦਾ, ਕਿਉਂਕਿ) ਰਾਵਣ ਵਰਗੇ ਕੰਗਾਲ ਨਹੀਂ ਸਨ ।੧।

(ਹੇ ਦਾਨੀ ਮਨੁੱਖ ! ਵੇਖ, ਜਿਸ ਮਨੁੱਖ ਦਾ) ਹਿਰਦਾ (ਆਪਣੇ ਪ੍ਰੀਤਮ ਦੇ) ਪ੍ਰੇਮ-ਪਿਆਰ ਵਿਚ ਮਗਨ ਹੋਇਆ ਰਹਿੰਦਾ ਹੈ (ਉਸ ਦੇ ਅੰਦਰ ਆਪਣੇ ਪ੍ਰੀਤਮ ਨਾਲੋਂ) ਰਤਾ ਭਰ ਭੀ ਵਿੱਥ ਨਹੀਂ ਹੁੰਦੀ, (ਜਿਵੇਂ ਭੌਰਾ ਕੌਲ-ਫੁੱਲ ਵਿਚ ਵਿੱਝ ਜਾਂਦਾ ਹੈ, ਤਿਵੇਂ ਉਸ ਮਨੁੱਖ ਦਾ) ਮਨ (ਪਰਮਾਤਮਾ ਦੇ) ਸੋਹਣੇ ਚਰਨਾਂ ਵਿਚ ਵਿੱਝਿਆ ਰਹਿੰਦਾ ਹੈ, ਉਸ ਦੀ ਸਮਝਣ ਵਾਲੀ ਮਾਨਸਕ ਤਾਕਤ ਲਗਨ ਵਿਚ ਹੀ ਲੀਨ ਹੋਈ ਰਹਿੰਦੀ ਹੈ ।੨।

**ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ॥ ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥੩॥ ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥ ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥੪॥ ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥ ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥੫॥ ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥ ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥੬॥ ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥ ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥੭॥ (ਪੰਨਾ ੧੩੬੪)**

**ਪਦ ਅਰਥ**:— ਸਾਗਰ—ਸਮੁੰਦਰ । ਮੇਰ—ਸੁਮੇਰ ਆਦਿਕ ਪਹਾੜ । ਉਦਿਆਨ—ਜੰਗਲ । ਬਨ—ਜੰਗਲ । ਬਸੁਧਾ—ਧਰਤੀ । ਨਵ ਖੰਡ—ਨੌ ਟੋਟੇ, ਨੌ ਹਿੱਸੇ । ਨਵ ਖੰਡ ਬਸੁਧਾ—ਨੌ ਹਿੱਸਿਆਂ ਵਾਲੀ ਧਰਤੀ, ਸਾਰੀ ਧਰਤੀ । ਭਰਮ—ਭ੍ਰਮਣ, ਤੁਰੇ ਫਿਰਨਾ । ਮੂਸਨ—(ਮੁ—ੱ—ਟੋ ਸਟਣਉਲ, ਟੋ ਰੋਬ—ਲੁੱਟ ਲੈਣਾ) ਹੇ ਲੁੱਟੇ ਜਾ ਰਹੇ ਮਨੁੱਖ ! ਆਤਮਕ ਸਰਮਾਇਆ ਲੁਟਾ ਰਹੇ ਹੇ ਮਨੁੱਖ ! ਪਿਰੰਮ ਕੈ—ਪਿਆਰੇ ਦੇ (ਰਸਤੇ) ਵਿਚ । ਪ੍ਰੇਮ ਪਿਰੰਮ ਕੈ—ਪਿਆਰੇ ਦੇ ਪ੍ਰੇਮ ਦੇ ਰਸਤੇ ਵਿਚ । ਗਨਉ—ਗਨਉਂ, ਮੈਂ ਗਿਣਦਾ ਹਾਂ । ਕਰਮ—ਕਦਮ । ਕਰਿ—ਕਰ ਕੇ । ਏਕ ਕਰਿ ਕਰਮ—ਇਕ ਕਦਮ ਕਰ ਕੇ, ਇਕ ਕਦਮ ਦੇ ਬਰਾਬਰ ।੩।

ਮਸਕਰ—ਚਾਂਦਨੀ (ਮ❀ਕਰੀ—ਚੰਦ੍ਰਮਾ), ਚੰਦ ਦੀ ਚਾਨਣੀ । ਅੰਬਰੁ—ਆਕਾਸ਼ । ਛਾਇ ਰਹੀ—ਛਾ ਰਹੀ ਹੈ, ਢਕ ਰਹੀ ਹੈ, ਖਿਲਰ ਰਹੀ ਹੈ । ਬੀਧੇ—ਵਿੱਝੇ ਹੋਏ । ਬਾਂਧੇ—ਬੱਝੇ ਹੋਏ । ਰਹੇ ਲਪਟਾਇ—ਲਪਟ ਰਹੇ ਹਨ ।੪।

ਜਪ—ਮੰਤ੍ਰਾਂ ਦੇ ਜਾਪ । ਤਪ—ਧੂਣੀਆਂ ਤਪਾਣੀਆਂ । ਸੰਜਮ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਹਟਾਣ ਦੇ ਜਤਨ । ਹਰਖ—ਖ਼ੁਸ਼ੀ । ਮਾਨ—ਇੱਜ਼ਤ । ਮਹਤ—ਵਡਿਆਈ । ਅਰੁ—ਅਤੇ । ਗਰਬ—ਅਹੰਕਾਰ । ਮੂਸਨ—(ਇਹਨਾਂ ਜਪ ਤਪ ਆਦਿਕਾਂ ਦੇ ਜਾਲ ਵਿਚ ਫਸ ਕੇ) ਆਤਮਕ ਸਰਮਾਇਆ ਲੁਟਾ ਰਹੇ ਹੇ ਮਨੁੱਖ ! ਨਿਮਖਕ—ਅੱਖ ਝਮਕਣ ਜਿਤਨੇ ਸਮੇ ਲਈ । ਪਰਿ—ਤੋਂ, ਉੱਤੋਂ । ਵਾਰਿ ਦੇਂਉ—ਮੈਂ ਕੁਰਬਾਨ ਕਰਦਾ ਹਾਂ ।੫।

ਮਰਮੁ—ਭੇਤ । ਜਾਨਈ—ਜਾਨੈ, ਜਾਣਦਾ । ਮਰਤ—ਆਤਮਕ ਮੌਤੇ ਮਰ ਰਿਹਾ । ਹਿਰਤ—ਲੁੱਟਿਆ ਜਾ ਰਿਹਾ । ਪ੍ਰੇਮ ਪਿਰੰਮ—ਪਿਆਰੇ ਦੇ ਪਿਆਰ ਵਿਚ । ਬੇਧਿਓ—ਵਿੱਝਿਆ । ਮਿਥ—ਨਾਸਵੰਤ ।੬।

ਘਬੁ—ਘਰ । ਦਬੁ—(ਦ ॥ਯ) ਧਨ-ਪਦਾਰਥ । ਜਾਰੀਐ—ਸੜ ਜਾਂਦਾ ਹੈ । ਬਿਹਾਲ—ਦੁੱਖੀ । ਤਬ ਹੀ—ਤਦੋਂ ਹੀ । ਮੂਸੀਐ—ਲੁੱਟੇ ਜਾਈਦਾ ਹੈ ।੭।

**ਅਰਥ**:— ਸਮੁੰਦਰ, ਪਰਬਤ, ਜੰਗਲ, ਸਾਰੀ ਧਰਤੀ—(ਇਹਨਾਂ ਦੀ ਜਾਤ੍ਰਾ ਆਦਿਕ ਦੀ ਖ਼ਾਤਰ) ਭ੍ਰਮਣ ਕਰਨ ਵਿਚ ਹੀ ਆਤਮਕ ਜੀਵਨ ਵਲੋਂ ਲੁੱਟੇ ਜਾ ਰਹੇ ਹੇ ਮਨੁੱਖ ! ਪ੍ਰੀਤਮ-ਪ੍ਰਭੂ ਦੇ ਪ੍ਰੇਮ ਦੇ ਰਸਤੇ ਵਿਚ ਮੈਂ ਤਾਂ (ਇਸ ਸਾਰੇ ਰਟਨ ਨੂੰ) ਸਿਰਫ਼ ਇਕ ਕਦਮ ਦੇ ਬਰਾਬਰ ਹੀ ਸਮਝਦਾ ਹਾਂ ।੩।

ਹੇ ਆਤਮਕ ਜੀਵਨ ਲੁਟਾ ਰਹੇ ਮਨੁੱਖ ! (ਚੰਦ ਦੀ) ਚਾਨਣੀ ਸਾਰੇ ਆਕਾਸ਼ ਉਤੇ ਖਿਲਰੀ ਹੋਈ ਹੁੰਦੀ ਹੈ (ਉਸ ਵੇਲੇ) ਭੌਰੇ ਕੌਲ-ਫੁੱਲ ਵਿਚ ਵਿੱਝੇ ਹੋਏ ਬੱਝੇ ਹੋਏ (ਕੌਲ-ਫੁੱਲ ਵਿਚ ਹੀ) ਲਪਟ ਰਹੇ ਹੁੰਦੇ ਹਨ (ਇਸੇ ਤਰ੍ਹਾਂ ਜਿਨ੍ਹਾਂ ਮਨੁੱਖਾਂ ਦੇ ਹਿਰਦੇ-) ਆਕਾਸ਼ ਨੂੰ ਪ੍ਰਭੂ-ਪ੍ਰੇਮ ਦੀ ਚਾਨਣੀ ਰੌਸ਼ਨ ਕਰ ਰਹੀ ਹੁੰਦੀ ਹੈ (ਉਹ ਮਨੁੱਖ ਪ੍ਰਭੂ-ਪ੍ਰੇਮ ਵਿਚ) ਵਿੱਝੇ ਹੋਏ (ਪ੍ਰਭੂ ਦੇ) ਸੋਹਣੇ ਚਰਨਾਂ ਵਿਚ ਜੁੜੇ ਰਹਿੰਦੇ ਹਨ ।੪।

(ਦੇਵਤਿਆਂ ਨੂੰ ਪ੍ਰਸੰਨ ਕਰਨ ਦੀ ਖ਼ਾਤਰ ਮੰਤ੍ਰਾਂ ਦੇ) ਜਾਪ, ਧੂਣੀਆਂ ਤਪਾਣੀਆਂ, ਇੰਦ੍ਰਿਆਂ ਨੂੰ ਵੱਸ ਕਰਨ ਲਈ (ਪੁੱਠੇ ਲਟਕਣ ਆਦਿਕ ਦੇ ਅਨੇਕਾਂ) ਜਤਨ—ਇਹਨਾਂ ਸਾਧਨਾਂ ਤੋਂ ਮਿਲੀ ਖ਼ੁਸ਼ੀ, ਇੱਜ਼ਤ, ਵਡਿਆਈ, ਇਹਨਾਂ ਤੋਂ ਮਿਲਿਆ ਸੁਖ ਅਤੇ ਅਹੰਕਾਰ—ਇਹਨਾਂ ਵਿਚ ਹੀ ਆਤਮਕ ਜੀਵਨ ਨੂੰ ਲੁਟਾ ਰਹੇ ਹੇ ਮਨੁੱਖ ! ਮੈਂ ਤਾਂ ਅੱਖ ਝਮਕਣ ਜਿਤਨੇ ਸਮੇ ਲਈ ਮਿਲੇ ਪ੍ਰਭੂ-ਪਿਆਰ ਤੋਂ ਇਹਨਾਂ ਸਾਰੇ ਸਾਧਨਾਂ ਨੂੰ ਕੁਰਬਾਨ ਕਰਦਾ ਹਾਂ ।੫।

ਹੇ ਆਤਮਕ ਜੀਵਨ ਨੂੰ ਲੁਟਾ ਰਹੇ ਮਨੁੱਖ ! (ਵੇਖ, ਤੇਰੇ ਵਾਂਗ ਹੀ ਇਹ) ਜਗਤ (ਪ੍ਰੇਮ ਦਾ) ਭੇਤ ਨਹੀਂ ਜਾਣਦਾ, (ਤੇ) ਆਤਮਕ ਮੌਤੇ ਮਰ ਰਿਹਾ ਹੈ, ਆਤਮਕ ਜੀਵਨ ਦੀ ਰਾਸ-ਪੂੰਜੀ ਲੁਟਾ ਰਿਹਾ ਹੈ, ਪ੍ਰੀਤਮ-ਪ੍ਰਭੂ ਦੇ ਪਿਆਰੇ ਵਿਚ ਨਹੀਂ ਵਿੱਝਦਾ, ਨਾਸਵੰਤ ਪਦਾਰਥਾਂ ਦੇ ਵਿਹਾਰ-ਕਾਰ ਵਿਚ ਹੀ ਫਸਿਆ ਰਹਿੰਦਾ ਹੈ ।੬।

(ਜਦੋਂ ਕਿਸੇ ਮਨੁੱਖ ਦਾ) ਘਰ ਸੜ ਜਾਂਦਾ ਹੈ ਧਨ-ਪਦਾਰਥ ਸੜ ਜਾਂਦਾ ਹੈ (ਉਸ ਜਾਇਦਾਦ ਤੋਂ) ਵਿਛੁੜਿਆ ਹੋਇਆ ਉਹ ਮਨੁੱਖ ਉਸ ਦੇ ਮੋਹ ਦੇ ਕਾਰਨ ਬੜਾ ਦੁਖੀ ਹੁੰਦਾ ਹੈ (ਤੇ ਪੁਕਾਰਦਾ ਹੈ 'ਮੈਂ ਲੁੱਟਿਆ ਗਿਆ, ਮੈਂ ਲੁੱਟਿਆ ਗਿਆ') । ਪਰ ਆਤਮਕ ਜੀਵਨ ਨੂੰ ਲੁਟਾ ਰਹੇ ਹੇ ਮਨੁੱਖ ! (ਅਸਲ ਵਿਚ) ਤਦੋਂ ਹੀ ਲੁੱਟੇ ਜਾਈਦਾ ਹੈ ਜਦੋਂ ਦਇਆ ਦਾ ਸੋਮਾ ਅਕਾਲ ਪੁਰਖ (ਮਨੋਂ) ਭੁੱਲਦਾ ਹੈ ।੭।

**ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥ ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥੮॥ ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥ ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥ ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥ ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥੧੦॥ ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥ ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥ (ਪੰਨਾ ੧੩੬੪)**

**ਪਦ ਅਰਥ**:— ਕੋ—ਦਾ । ਸੁਆਉ—ਸੁਆਰਥ, ਜੀਵਨ ਮਨੋਰਥ । ਜਾ ਕੋ ਸੁਆਉ—ਜਿਨ੍ਹਾਂ ਦਾ ਜੀਵਨ-ਨਿਸ਼ਾਨਾ । ਚਿਤਵ—ਯਾਦ । ਮਾਹਿ—ਵਿਚ । ਨਾਨਕ—ਹੇ ਨਾਨਕ ! ਬਿਰਹੀ—ਪ੍ਰੇਮੀ । ਬ੍ਰਹਮ—ਪਰਮਾਤਮਾ । ਆਨ ਕਤਹੂ—ਕਿਸੇ ਭੀ ਹੋਰ ਥਾਂ । ਜਾਹਿ—ਜਾਂਦੇ ।੮।

ਲਖ—(ਲ ਯ) ਨਿਸ਼ਾਨਾ । ਘਨੋ—ਬਹੁਤ । ਬਿਹਾਲ—ਦੁੱਖੀ । ਕੀਚ—ਚਿੱਕੜ । ਨਿਮ੍ਰਿਤ—ਨਿਮ੍ਰਤਾ, ਗਰੀਬੀ । ਘਨੀ—ਬਹੁਤੀ । ਕਰਨੀ—ਜੀਵਨ-ਕਰਤੱਬ । ਜਮਾਲ—ਕੋਮਲ ਸੁੰਦਰਤਾ ।੯।

ਨੈਨ—ਅੱਖਾਂ । ਅੰਜਨ—ਸੁਰਮਾ । ਸਿਆਮ—ਕਾਲਾ । ਬਦਨ—ਮੂੰਹ । ਚੰਦ੍ਰ ਬਦਨ—ਚੰਦ (ਵਰਗਾ ਸੋਹਣਾ) ਮੂੰਹ । ਚਾਰ—ਸੋਹਣਾ, ਸੁੰਦਰ । ਚਿਤ ਚਾਰ—ਸੋਹਣੇ ਚਿੱਤ ਵਾਲਾ । ਮਰੰਮ—ਮਰਮ, ਭੇਤ । ਸਿਉ—ਨਾਲ, ਵਿਚ । ਖੰਡ ਖੰਡ—ਟੋਟੇ ਟੋਟੇ । ਕਰਿ—ਕਰ ਦੇਹ । ਹਾਰ—ਹਾਰਾਂ ਨੂੰ, ਸਰੀਰਕ ਸ਼ਿੰਗਾਰਾਂ ਨੂੰ, ਬਾਹਰਲੇ ਧਾਰਮਿਕ ਵਿਖਾਵਿਆਂ ਨੂੰ ।੧੦।

ਮਗਨੁ—ਮਸਤ । ਪ੍ਰਿਅ ਪ੍ਰੇਮ ਸਿਉ—ਪਿਆਰੇ (ਦੀਵੇ) ਦੇ ਪ੍ਰੇਮ ਵਿਚ । ਸੂਧ—ਸੁੱਧ-ਬੁੱਧ । ਸਿਮਰਤ—(ਆਪਣੇ ਪਿਆਰੇ ਨੂੰ) ਯਾਦ ਕਰਦਿਆਂ । ਸੂਧ ਨ ਅੰਗ—(ਆਪਣੇ) ਸਰੀਰ ਦੀ ਸੁੱਧ-ਬੁੱਧ ਨਹੀਂ (ਰਹਿੰਦੀ) । ਸਭ ਲੋਅ ਮਹਿ—ਸਾਰੇ ਜਗਤ ਵਿਚ । ਨਾਨਕ—ਹੇ ਨਾਨਕ ! ਅਧਮ—ਨੀਚ । ਪਤੰਗ—ਭੰਬਟ ।੧੧।

**ਅਰਥ**:— ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦਾ ਜੀਵਨ-ਨਿਸ਼ਾਨਾ (ਪ੍ਰਭੂ-ਚਰਨਾਂ ਦਾ) ਪਿਆਰ ਹੈ, (ਜਿਨ੍ਹਾਂ ਮਨੁੱਖਾਂ ਦੇ) ਮਨ ਵਿਚ (ਪ੍ਰਭੂ ਦੇ) ਚਰਨਾਂ ਦੀ ਯਾਦ (ਟਿਕੀ ਰਹਿੰਦੀ) ਹੈ, ਉਹ ਮਨੁੱਖ ਪਰਮਾਤਮਾ ਦੇ ਆਸ਼ਿਕ ਹਨ, ਉਹ ਮਨੁੱਖ ('ਨਵਖੰਡ ਬਸੁਧਾ ਭਰਮ' ਅਤੇ 'ਜਪ ਤਪ ਸੰਜਮ' ਆਦਿਕ) ਹੋਰ ਕਿਸੇ ਭੀ ਪਾਸੇ ਵਲ ਨਹੀਂ ਜਾਂਦੇ ।੮।

ਹੇ ਭਾਈ ! (ਮਨੁੱਖ ਦਾ) ਚੰਚਲ ਮਨ (ਦੁਨੀਆਵੀ ਵਡੱਪਣ ਦੀਆਂ) ਅਨੇਕਾਂ ਉੱਚੀਆਂ ਚੋਟੀਆਂ (ਉੱਤੇ ਅਪੜਨ) ਨੂੰ (ਆਪਣਾ) ਨਿਸ਼ਾਨਾ ਬਣਾਈ ਰੱਖਦਾ ਹੈ, ਤੇ, ਦੁਖੀ ਹੁੰਦਾ ਹੈ । ਪਰ ਚਿੱਕੜ ਨੀਵਾਂ ਹੈ (ਨੀਵੇਂ ਥਾਂ ਟਿਕਿਆ ਰਹਿੰਦਾ ਹੈ । ਨੀਵੇਂ ਥਾਂ ਟਿਕੇ ਰਹਿਣ ਵਾਲੀ ਉਸ ਵਿਚ) ਬੜੀ ਨਿਮ੍ਰਤਾ ਹੈ । ਇਸ ਜੀਵਨ-ਕਰਤੱਬ ਦੀ ਬਰਕਤਿ ਨਾਲ (ਉਸ ਵਿਚ) ਕੋਮਲ ਸੁੰਦਰਤਾ ਵਾਲਾ ਕੌਲ-ਫੁੱਲ ਉੱਗਦਾ ਹੈ ।੯।

ਹੇ ਆਤਮਕ ਜੀਵਨ ਨੂੰ ਲੁਟਾ ਰਹੇ ਮਨੁੱਖ ! ਜੇ ਤੂੰ (ਉਸ ਪਰਮਾਤਮਾ ਦੇ ਮਿਲਾਪ ਦੇ) ਭੇਤ ਵਿਚ ਮਸਤ ਹੋਣਾ ਚਾਹੁੰਦਾ ਹੈਂ ਜੋ ਚੰਦ ਵਰਗੇ ਸੋਹਣੇ ਮੁਖ ਵਾਲਾ ਹੈ, ਅਤੇ ਸੋਹਣੇ ਚਿੱਤ ਵਾਲਾ ਹੈ ਜਿਸ ਦੇ ਕੌਲ-ਫੁੱਲਾਂ ਵਰਗੇ ਸੋਹਣੇ ਨੇਤ੍ਰ ਹਨ ਜਿਨ੍ਹਾਂ ਵਿਚ ਕਾਲਾ ਸੁਰਮਾ ਪਿਆ ਹੈ (ਭਾਵ, ਜੋ ਪਰਮਾਤਮਾ ਅੱਤ ਹੀ ਸੋਹਣਾ ਹੈ), ਤਾਂ ਆਪਣੇ

ਇਹਨਾਂ ਹਾਰਾਂ ਨੂੰ ('ਨਵਖੰਡ ਬਸੁਧਾ ਭਰਮ' ਅਤੇ 'ਜਪ ਤਪ ਸੰਜਮ' ਆਦਿਕ ਵਿਖਾਵਿਆਂ ਨੂੰ) ਟੋਟੇ ਟੋਟੇ ਕਰ ਦੇਹ ।੧੦।

ਹੇ ਨਾਨਕ ! (ਵਿਚਾਰਾ) ਨੀਚ (ਜਿਹਾ) ਪਤੰਗਾ (ਆਪਣੇ) ਪਿਆਰੇ (ਜਗਦੇ-ਦੀਵੇ) ਦੇ ਪਿਆਰ ਵਿਚ (ਇਤਨਾ) ਮਸਤ ਹੋ ਜਾਂਦਾ ਹੈ (ਕਿ ਪਿਆਰੇ ਨੂੰ) ਯਾਦ ਕਰਦਿਆਂ ਉਸਨੂੰ ਆਪਣੇ ਸਰੀਰ ਦੀ ਸੁਧ-ਬੁਧ ਨਹੀਂ ਰਹਿੰਦੀ (ਉਹ ਪਤੰਗਾ ਜਗਦੇ ਦੀਵੇ ਦੀ ਲਾਟ ਉੱਤੇ ਸੜ ਮਰਦਾ ਹੈ । ਪਰ ਆਪਣੇ ਇਸ ਇਸ਼ਕ ਦਾ ਸਦਕਾ) ਨੀਚ ਜਿਹਾ ਪਤੰਗਾ ਸਾਰੇ ਜਗਤ ਵਿਚ ਉੱਘਾ ਹੋ ਗਿਆ ਹੈ ।੧੧।

ੴ ਸਤਿਗੁਰ ਪ੍ਰਸਾਦਿ ॥
ਚਉਬੋਲਿਆਂ ਦਾ ਭਾਵ

**ਹਰੇਕ ਬੰਦ ਦਾ ਵੱਖ-ਵੱਖ—**

੧. ਪਰਮਾਤਮਾ ਦੇ ਨਾਮ ਦਾ ਪ੍ਰੇਮ ਧਨ ਦੇ ਵੱਟੇ ਨਹੀਂ ਮਿਲ ਸਕਦਾ ।

੨. ਸੱਚੇ ਪ੍ਰੇਮੀ ਦੇ ਮਨ ਵਿਚ ਆਪਣੇ ਪ੍ਰੀਤਮ ਨਾਲੋਂ ਰਤਾ ਭਰ ਭੀ ਵਿੱਥ ਨਹੀਂ ਹੁੰਦੀ ।

੩. ਤੀਰਥ-ਜਾਤ੍ਰਾ ਆਦਿਕ ਵਾਸਤੇ ਧਰਤੀ ਦਾ ਰਟਨ ਪਰਮਾਤਮਾ ਦੇ ਪਿਆਰ ਦੇ ਰਸਤੇ ਵਿਚ ਕੌਡੀ ਭੀ ਮੁੱਲ ਨਹੀਂ ਰੱਖਦਾ ।

੪. ਜਿਨ੍ਹਾਂ ਮਨੁੱਖਾਂ ਦੇ ਹਿਰਦੇ-ਆਕਾਸ਼ ਨੂੰ ਪ੍ਰਭੂ-ਪ੍ਰੇਮ ਦੀ ਚਾਨਣੀ ਰੌਸ਼ਨ ਕਰਦੀ ਹੈ, ਉਹ ਸਦਾ ਪਰਮਾਤਮਾ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ ।

੫. ਜਾਪ, ਤਾਪ, ਪੁੱਠੇ ਲਟਕਣਾ—ਸਰੀਰ ਨੂੰ ਕਸ਼ਟ ਦੇਣ ਵਾਲੇ ਇਹੋ ਜਿਹੇ ਸਾਧਨ ਭੀ ਪ੍ਰਭੂ-ਪਿਆਰ ਦੇ ਟਾਕਰੇ ਤੇ ਕੋਈ ਮੁੱਲ ਨਹੀਂ ਪਾਂਦੇ ।

੬. ਪ੍ਰੀਤਮ-ਪ੍ਰਭੂ ਦੇ ਪਿਆਰ ਤੋਂ ਸੱਖਣਾ ਮਨੁੱਖ ਆਤਮਕ ਮੌਤ ਸਹੇੜੀ ਰੱਖਦਾ ਹੈ ।

੭. ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਭੁਲਾਈ ਰੱਖਦਾ ਹੈ, ਉਹ ਆਪਣੇ ਆਤਮਕ ਜੀਵਨ ਦੀ ਰਾਸਿ-ਪੂੰਜੀ ਲੁਟਾਈ ਜਾਂਦਾ ਹੈ ।

੮. ਪਰਮਾਤਮਾ ਦੇ ਨਾਮ ਦੇ ਆਸ਼ਿਕ ਮਨੁੱਖ ਤੀਰਥ-ਜਾਤ੍ਰਾ ਆਦਿਕ ਅਤੇ ਤਪ ਆਦਿਕ ਵਾਲੇ ਰਸਤੇ ਨੂੰ ਨਹੀਂ ਅਪਣਾਂਦੇ ।

੯. ਪ੍ਰਭੂ-ਚਰਨਾਂ ਦੇ ਪ੍ਰੇਮੀਆਂ ਨੂੰ ਨਿਮ੍ਰਤਾ ਵਾਲੇ ਜੀਵਨ ਵਿਚੋਂ ਆਤਮਕ ਆਨੰਦ ਮਿਲਦਾ ਹੈ ।

੧੦. ਜਿਹੜਾ ਮਨੁੱਖ ਪਰਮਾਤਮਾ ਦੇ ਨਾਮ ਦਾ ਪ੍ਰੇਮੀ ਹੈ ਉਸ ਨੂੰ 'ਨਵ ਖੰਡ ਬਸੁਧਾ ਭਰਮ' ਅਤੇ 'ਜਪ ਤਪ ਸੰਜਮ' ਆਦਿਕ ਸਾਧਨ ਬੇ-ਲੋੜਵੇਂ ਜਾਪਦੇ ਹਨ ।

੧੧. ਮੁੱਕਦੀ ਗੱਲ, ਪ੍ਰਭੂ-ਚਰਨਾਂ ਦਾ ਪ੍ਰੇਮ ਮਿਲਦਾ ਹੈ ਆਪਾ ਕੁਰਬਾਨ ਕੀਤਿਆਂ ।

**ਲੜੀ-ਵਾਰ ਭਾਵ—**

(੧, ੨) ਧਨ ਦੇ ਵੱਟੇ ਪ੍ਰਭੂ-ਚਰਨਾਂ ਦਾ ਪ੍ਰੇਮ ਨਹੀਂ ਮਿਲਦਾ, ਇਥੇ ਤਾਂ ਹਰ ਵੇਲੇ ਮਨ ਨੂੰ ਪ੍ਰਭੂ ਦੀ ਯਾਦ ਵਿਚ ਜੋੜੀ ਰੱਖਣ ਦੀ ਲੋੜ ਹੁੰਦੀ ਹੈ ।

(੩ ਤੋਂ ੭) ਤੀਰਥ-ਜਾਤ੍ਰਾ, ਜਪ ਤਪ ਸੰਜਮ ਆਦਿਕ ਸਾਧਨ—ਇਹ ਕੋਈ ਭੀ, ਮਨੁੱਖ ਦੇ ਆਤਮਕ ਜੀਵਨ ਨੂੰ ਵਿਕਾਰਾਂ ਦੇ ਢਹੇ ਚੜ੍ਹਨ ਤੋਂ ਬਚਾ ਨਹੀਂ ਸਕਦੇ । ਪਰਮਾਤਮਾ ਦੀ ਯਾਦ ਨੂੰ ਭੁਲਾਇਆਂ ਆਤਮਕ ਜੀਵਨ ਦੀ ਰਾਸਿ-ਪੂੰਜੀ ਲੁੱਟੀ ਜਾਂਦੀ ਹੈ ।

(੮ ਤੋਂ ੧੧) ਪ੍ਰਭੂ-ਪ੍ਰੇਮ ਦੇ ਰਸਤੇ ਵਿਚ ਤੀਰਥ-ਜਾਤ੍ਰਾ, ਜਪ ਤਪ ਸੰਜਮ ਆਦਿਕ ਦੀ ਲੋੜ ਹੀ ਨਹੀਂ ਪੈਂਦੀ । ਨਿਮ੍ਰਤਾ ਵਾਲਾ ਜੀਵਨ ਆਤਮਕ ਆਨੰਦ ਪੈਦਾ ਕਰਦਾ ਹੈ । ਪ੍ਰੇਮ ਵਿਹਾਝਣ ਵਾਸਤੇ ਆਪਾ-ਭਾਵ ਦੇਣਾ ਪੈਂਦਾ ਹੈ ।

**ਮੁੱਖ-ਭਾਵ—**

ਪਰਮਾਤਮਾ ਦੇ ਚਰਨਾਂ ਦਾ ਪਿਆਰ ਨਾਹ ਧਨ ਤੋਂ ਮਿਲਦਾ ਹੈ ਨਾਹ ਤੀਰਥ-ਜਾਤ੍ਰਾ ਅਤੇ ਜਪ ਤਪ ਸੰਜਮ ਆਦਿਕ ਸਾਧਨਾਂ ਦੀ ਰਾਹੀਂ । ਹਉਮੈ ਦਾ ਤਿਆਗ ਕਰ ਕੇ ਪਰਮਾਤਮਾ ਦੀ ਯਾਦ ਵਿਚ ਜੁੜੇ ਰਹਿਣਾ ਹੀ ਸਹੀ ਰਸਤਾ ਹੈ ।

## ੴ ਸਤਿਗੁਰ ਪ੍ਰਸਾਦਿ ॥
## ਸਲੋਕ ਭਗਤ ਕਬੀਰ ਜੀਉ ਕੇ

### ਮੁੱਢਲੀ ਜਾਣ-ਪਛਾਣ—

ਪਹਿਲਾਂ ਪਹਿਲ ਮੈਨੂੰ ਸੰਨ ੧੯੨੫ ਵਿਚ ਪਤਾ ਲੱਗਾ ਕਿ ਕੁਝ ਸੱਜਣ ਭਗਤ-ਬਾਣੀ ਨੂੰ ਗੁਰਮਤਿ ਦੇ ਅਨੁਸਾਰ ਨਾਹ ਸਮਝ ਕੇ ਇਸ ਦੇ ਵਿਰੁੱਧ ਪਰਚਾਰ ਕਰ ਰਹੇ ਹਨ । ਸੰਨ ੧੯੨੭ ਵਿਚ ਜਦੋਂ ਕਿ ਅਜੇ ਮੈਂ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤ੍ਰ ਸਾਂ, ਮੈਨੂੰ ਇਹ ਖ਼ਬਰ ਮਿਲੀ ਕਿ ਇਹ ਸੱਜਣ ਭੱਟਾਂ ਦੇ ਸਵਈਆਂ, ਸੱਦ, ਸੱਤੇ ਬਲਵੰਡ ਦੀ ਵਾਰ, ਤੁਖਾਰੀ ਰਾਗ ਦੇ ਇਕ ਛੰਤ ਮ: ੪ ਨੂੰ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੇਖਣਾ ਪਸੰਦ ਨਹੀਂ ਕਰਦੇ । ਉਹਨਾਂ ਦੇ ਖ਼ਿਆਲ ਅਨੁਸਾਰ ਇਹ ਬਾਣੀਆਂ ਭੀ ਗੁਰਮਤਿ ਦੇ ਅਨਕੂਲ ਨਹੀਂ ਹਨ । ਸੋ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸਾਧਾਰਨ ਵਿਚਾਰ ਦੇ ਨਾਲ ਨਾਲ ਇਹਨਾਂ ਉਪਰ-ਦੱਸੀਆਂ ਬਾਣੀਆਂ ਸੰਬੰਧੀ ਮੈਂ ਖ਼ਾਸ ਉਚੇਚੀ ਮਿਹਨਤ ਸ਼ੁਰੂ ਕੀਤੀ । ਜੁਲਾਈ ੧੯੨੯ ਵਿਚ ਜਦੋਂ ਕਿ ਮੈਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ ਛੱਡ ਚੁਕਿਆ ਸਾਂ, ਮੈਂ ਭੱਟਾਂ ਦੇ ਸਵਈਆਂ ਦਾ ਟੀਕਾ ਲਿਖਣਾ ਸ਼ੁਰੂ ਕੀਤਾ ਜੋ ਮੈਂ ਅਕਤੂਬਰ ਨਵੰਬਰ ਵਿਚ ਖ਼ਤਮ ਕਰ ਲਿਆ । ਇਸ ਬਾਣੀ ਦੇ ਵਿਰੋਧੀਆਂ ਵਿਚੋਂ ਇਕ ਮੋਢੀ ਸੱਜਣ ਡਾਕਟਰ ਰਣ ਸਿੰਘ ਜੀ ਗੁਜਰਾਂਵਾਲੇ ਵਿਚ ਆ ਟਿਕੇ ਹੋਏ ਸਨ, ਉਹਨਾਂ ਨਾਲ ਮੇਰੀ ਚੰਗੀ ਡੂੰਘੀ ਸਾਂਝ-ਮਿਤ੍ਰਤਾ ਬਣ ਚੁਕੀ ਹੋਈ ਸੀ । ਇਸ ਟੀਕੇ ਦਾ ਸਾਰਾ ਖਰੜਾ ਮੈਂ ਉਹਨਾਂ ਨੂੰ ਪੜ੍ਹਨ ਲਈ ਦਿੱਤਾ; ਉਹਨੀਂ ਦਿਨੀਂ ਉਹ ਇਸ ਬਾਣੀ ਦੇ ਵਿਰੁੱਧ ਆਪਣੀ ਪੁਸਤਕ 'ਭੱਟ ਗਿਰਾ ਕਸੌਟੀ' ਲਿਖ ਰਹੇ ਸਨ । ਮੇਰਾ ਖਰੜਾ ਉਹ ਵੀਹ ਕੁ ਦਿਨ ਪੜ੍ਹਦੇ ਰਹੇ । ਆਖ਼ਰ ਉਹਨਾਂ ਨੇ ਆਪਣਾ ਪੁਰਾਣਾ ਬਣਿਆ ਖ਼ਿਆਲ ਛੱਡ ਦਿੱਤਾ, ਤੇ ਮੇਰੇ ਨਾਲ ਸਹਿਮਤ ਹੋ ਗਏ । ਉਹਨਾਂ ਮੇਰੇ ਨਾਲ ਬਚਨ ਕੀਤਾ ਕਿ ਉਹ ਆਪਣੇ ਪਹਿਲੇ ਹਮ-ਖ਼ਿਆਲ ਸਾਥੀਆਂ ਵਿਚ ਭੱਟਾਂ ਦੇ ਸਵਈਆਂ ਦੇ ਗੁਰਮਤਿ ਅਨੁਕੂਲ ਹੋਣ ਦਾ ਪਰਚਾਰ ਕਰਨਗੇ; ਪਰ ਕੁਦਰਤਿ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ, ਡਾਕਟਰ ਰਣ ਸਿੰਘ ਜੀ ਮਹੀਨਾ ਕੁ ਬੀਮਾਰ ਰਹਿ ਕੇ ਗੁਰਪੁਰੀ ਸਿਧਾਰ ਗਏ । ਆਪਣੇ ਉਸ ਵਿਛੁੜੇ ਮਿੱਤ੍ਰ ਦੇ ਦਿੱਤੇ ਉਤਸ਼ਾਹ ਨਾਲ ਮੈਂ ਭਗਤ-ਬਾਣੀ ਦੇ ਕੁਝ ਕੁ ਸ਼ਬਦਾਂ ਨੂੰ ਭੀ ਹੱਥ ਪਾਇਆ, ਉਹਨਾਂ ਉੱਤੇ ਵਿਚਾਰ ਤੇ ਉਹਨਾਂ ਦਾ ਟੀਕਾ ਇੱਕ ਇੱਕ ਕਰ ਕੇ ਮੈਂ ਮਾਸਕ-ਪੱਤ੍ਰ 'ਅੰਮ੍ਰਿਤ' ਵਿਚ ਛਾਪਦਾ ਰਿਹਾ । ਸੰਨ ੧੯੩੫-੩੬ ਵਿਚ ਰਾਮਕਲੀ ਰਾਗ ਦੀ ਬਾਣੀ 'ਸੱਦ' ਉੱਤੇ ਭੀ ਇਕ ਖੁਲ੍ਹੀ ਵਿਚਾਰ ਲਿਖ ਕੇ ਮੈਂ ਪਾਠਕਾਂ ਦੇ ਪੇਸ਼ ਕੀਤੀ ਤੇ ਦੱਸਿਆ ਕਿ ਇਹ ਬਾਣੀ ਨਿਰੋਲ ਗੁਰਮਤਿ ਅਨੁਸਾਰ ਹੈ । ਸੰਨ ੧੯੪੨ ਵਿਚ ਮੈਂ ਬਾਬਾ ਫਰੀਦ ਜੀ ਦੇ ਸ਼ਲੋਕਾਂ

ਦਾ ਟੀਕਾ ਲਿਖਿਆ, ਪਰ ਮੇਰੇ ਇਕ ਮਿਤ੍ਰ ਨੇ ਮੈਨੂੰ ਸਮਝਾਇਆ ਕਿ ਅਜੇਹੇ ਇੱਕੜ-ਦੁੱਕੜ ਕੰਮ ਕਾਫ਼ੀ ਨਹੀਂ ਹਨ; ਮੇਰਾ ਲਿਖਿਆ 'ਗੁਰਬਾਣੀ ਵਿਆਕਰਣ' ਸਭਨਾਂ ਲੋਕਾਂ ਨੇ ਨਾਹ ਹੀ ਪੜ੍ਹਨਾ ਹੈ ਅਤੇ ਨਾਹ ਹੀ ਗੁਰਬਾਣੀ ਨੂੰ ਉਸ ਦੇ ਅਨੁਸਾਰ ਸਮਝਣ ਦੀ ਔਖੀ ਮਿਹਨਤ ਕਰਨੀ ਹੈ; ਜਿਤਨਾ ਹੋ ਸਕੇ ਇਹ ਕੰਮ ਮੈਨੂੰ ਹੀ ਸ਼ੁਰੂ ਕਰਨਾ ਚਾਹੀਦਾ ਹੈ । ਸੋ, 'ਬਾਈ ਵਾਰਾਂ' ਦੇ ੧੯੨੪ ਦੇ ਸ਼ੁਰੂ ਕੀਤੇ ਟੀਕੇ ਨੂੰ ਮੁਕਾ ਕੇ ੧੯੪੫ ਵਿਚ ਮੈਂ ਭਗਤਾਂ ਦੀ ਬਾਣੀ ਦਾ ਟੀਕਾ ਸ਼ੁਰੂ ਕਰ ਦਿੱਤਾ । ਇਹ ਕੰਮ ਬੜਾ ਹੀ ਔਖਾ ਸਾਬਤ ਹੋਇਆ; ਅੱਠ ਨੌ ਮਹੀਨਿਆਂ ਵਿਚ ਮੈਂ ਹੰਭ ਗਿਆ, ਤੇ ਕਬੀਰ ਜੀ ਦੇ ਸ਼ਲੋਕ ਮੈਨੂੰ ਛੱਡਣੇ ਹੀ ਪਏ । ਸੰਨ ੧੯੪੬ ਵਿਚ ਮੈਂ ਭਗਤਾਂ ਸੰਬੰਧੀ ਹੋਰ ਹੋਰ ਵਿਚਾਰਾਂ ਲਿਖਦਾ ਰਿਹਾ, ਜਿਨ੍ਹਾਂ ਵਿਚੋਂ ਕੁਝ ਕੁ ਮੈਂ ਪੁਸਤਕ 'ਗੁਰਮਤਿ ਪ੍ਰਕਾਸ਼' ਵਿਚ ਪਾਠਕਾਂ ਦੇ ਸਾਹਮਣੇ ਪੇਸ਼ ਕੀਤੀਆਂ ।

ਮਾਰਚ ਸੰਨ ੧੯੪੭ ਵਿਚ ਲਾਹੌਰ ਅਤੇ ਅੰਮ੍ਰਿਤਸਰ ਫ਼ਿਰਕੂ ਫ਼ਸਾਦ ਸ਼ੁਰੂ ਹੋ ਗਏ । ਇਹਨਾਂ ਇਤਨੀ ਡਰਾਉਣੀ ਸ਼ਕਲ ਫੜ ਲਈ ਕਿ ਹਜ਼ਾਰਾਂ ਹਿੰਦੂ ਅਤੇ ਸਿੱਖ ਜੀ-ਭਿਆਣੇ ਖ਼ਾਲਸਾ ਕਾਲਜ ਦੇ ਅੰਦਰ ਆ ਵੜੇ । ਪੜ੍ਹਾਈ ਦਾ ਸਾਰਾ ਕੰਮ ਉਲਟ-ਪੁਲਟ ਗਿਆ । ਦਿਨ-ਰਾਤ ਫ਼ਸਾਦਾਂ ਦੀ ਦੰਦ-ਕਥਾ ਹੀ ਹਰ ਥਾਂ ਹੁੰਦੀ ਰਹਿੰਦੀ ਸੀ । ਮਹੀਨਾ ਡੇਢ ਮਹੀਨਾ ਤਾਂ 'ਅਹੁ ਆਏ, ਅਹੁ ਆਏ' ਦੇ ਰੌਲੇ ਵਿਚ ਲੰਘਾਏ; ਆਖ਼ਰ ਸਮਝ ਆਈ ਕਿ ਇਹ ਝਗੜੇ ਛੇਤੀ ਮੁੱਕਣ ਵਾਲੇ ਨਹੀਂ ਹਨ, ਤੇ ਇਸ ਬੇ-ਚੈਨੀ ਵਿਚ ਵਧੀਕ ਸਮਾਂ ਲੰਘਾਇਆ ਨਹੀਂ ਜਾ ਸਕੇਗਾ । ਸੋ, ਭਗਤ-ਬਾਣੀ ਵਿਚੋਂ ਜੇਹੜਾ ਹਿੱਸਾ ਟੀਕਾ ਕਰਨੋਂ ਰਹਿ ਗਿਆ ਸੀ, ਉਸ ਨੂੰ ਸ਼ੁਰੂ ਕਰਨ ਦੀ ਸਾਲਾਹ ਕੀਤੀ । ਪਰ, ਸੁਰਤਿ ਅਜੇ ਰੌਲਿਆਂ ਵਿਚ ਬਹੁਤ ਖਿੰਡੀ ਹੋਈ ਸੀ; ਇਸ ਨੂੰ ਟਿਕਾਣੇ ਲਿਆਉਣ ਲਈ ਮੈਂ ਟੀਕੇ ਦਾ ਸਾਰਾ ਖਰੜਾ ਮੁੜ ਗਹੁ ਨਾਲ ਪੜ੍ਹਿਆ । ਇਸ ਤਰ੍ਹਾਂ ਚੇਤਾ-ਸ਼ਕਤੀ ਨੂੰ ਤਾਜ਼ਾ ਕਰ ਕੇ ਕਬੀਰ ਜੀ ਦੇ ਸਲੋਕਾਂ ਦਾ ਟੀਕਾ ਮੈਂ ੯ ਜੂਨ ਨੂੰ ਸ਼ੁਰੂ ਕੀਤਾ ।

ਪਹਿਲਾਂ ਪਹਿਲਾਂ ਮੇਰਾ ਇਹ ਖ਼ਿਆਲ ਬਣਿਆ ਹੋਇਆ ਸੀ ਕਿ ਇਹ ਸ਼ਲੋਕ ਸੁਖੱਲੇ ਹੀ ਹਨ, ਇਹਨਾਂ ਦਾ ਟੀਕਾ ਮੈਂ ਦਸ ਬਾਰਾਂ ਦਿਨਾਂ ਵਿਚ ਮੁਕਾ ਲਵਾਂਗਾ । ਪਰ ਜਿਉਂ ਜਿਉਂ ਇੱਕ ਇੱਕ ਕਰ ਕੇ ਮੈਂ ਇਹਨਾਂ ਨੂੰ ਹੱਥ ਪਾਇਆ, ਕਬੀਰ ਜੀ ਦੀਆਂ ਉੱਚ ਉਡਾਰੀਆਂ ਤੇ ਮੈਂ ਹੈਰਾਨ ਹੁੰਦਾ ਗਿਆ । ਇਤਨੀਆਂ ਡੂੰਘੀਆਂ ਰਮਜ਼ਾਂ ਨਾਲ ਵਾਹ ਪੈਣ ਲੱਗਾ ਕਿ ਕਈ ਥਾਈਂ ਤਾਂ ਇੱਕ ਇੱਕ ਸ਼ਲੋਕ ਵਿਚ ਘੰਟਿਆਂ-ਬੱਧੀ ਚੁੱਭੀ ਲਾਣੀ ਪੈਂਦੀ ਸੀ । ਬੜਾ ਅਸਗਾਹ ਸਮੁੰਦਰ ਨਿੱਕੇ ਜਿਹੇ ਕੁੱਜੇ ਵਿਚ ਬੰਦ ਰੱਖਿਆ ਜਾਪਦਾ ਸੀ । ਕਈ ਸਿਆਣੇ ਵਿਦਵਾਨਾਂ ਤੇ ਪਰਚਾਰਕਾਂ ਦੇ ਮੂੰਹੋਂ ਹੁਣ ਤਕ ਮੈਂ ਸੁਣਦਾ ਆਇਆ ਸਾਂ—ਕਬੀਰ ਜੀ ਪ੍ਰਾਣਾਯਾਮ ਕਰਿਆ ਕਰਦੇ ਸਨ; ਮਾਸ ਬਾਰੇ ਕਬੀਰ ਜੀ ਦਾ ਮਤ ਸਿੱਖ ਧਰਮ ਨਾਲ ਨਹੀਂ ਰਲਦਾ ਕਿਉਂਕਿ ਉਹ ਮਾਸ ਖਾਣ ਦੀ ਨਿਖੇਧੀ ਕਰ ਗਏ ਹਨ; ਕਬੀਰ ਜੀ ਮੱਛੀ ਦਾ ਮਾਸ ਖਾਣੋ ਵਰਜ ਗਏ ਹਨ । ਬਾਂਗ ਆਦਿਕ ਬਾਰੇ ਕਈ ਮੁਸਲਮਾਨ ਪਰਚਾਰਕ ਕਬੀਰ ਜੀ ਨੂੰ ਇਸਲਾਮ ਤੋਂ ਨਾਵਾਕਿਫ਼ ਸਾਬਤ ਕਰਦੇ ਸੁਣੇ ਜਾ ਰਹੇ ਸਨ । ਪਰ, ਉੱਚ ਕੋਟੀ ਦੇ ਡੂੰਘੇ ਕਵੀਆਂ ਨੂੰ ਓਪਰੀ ਨਜ਼ਰੇ ਵੇਖਿਆਂ ਇਹ ਭੁਲੇਖੇ ਪੈਣੇ ਕੁਦਰਤੀ ਗੱਲ ਸੀ । ਜਦੋਂ ਇਹ ਸਾਰੇ ਸ਼ਲੋਕ ਮੈਨੂੰ ਇਕ ਖ਼ਿਆਲ-ਲੜੀ ਵਿਚ ਪ੍ਰੋਤੇ ਹੋਏ ਦਿੱਸ ਪਏ, ਤਾਂ ਉਹਨਾਂ ਲੋਕਾਂ ਦੇ ਪਾਏ ਹੋਏ ਭੁਲੇਖੇ ਤੇ ਭਰਮ-ਵਹਿਮ ਮੇਰੇ ਮਨ ਵਿਚੋਂ ਇਉਂ ਉੱਡੇ, ਜਿਵੇਂ ਤੇਜ਼ ਹਵਾ ਨਾਲ ਧੂੰ ਦਾ ਪਹਾੜ ਉੱਡ ਜਾਂਦਾ ਹੈ ।

ਇਸ ਟੀਕੇ ਦੇ ਨਾਲ ਕਬੀਰ ਜੀ ਦੇ ਸ਼ਲੋਕਾਂ ਬਾਰੇ ਹੁਣ ਮੈਂ ਹੇਠ-ਲਿਖੀਆਂ ਵਿਚਾਰਾਂ ਪਾਠਕਾਂ ਦੇ ਸਾਹਮਣੇ ਪੇਸ਼ ਕਰ ਰਿਹਾ ਹਾਂ:—

(੧) ਸਾਰੇ ਸ਼ਲੋਕਾਂ ਦਾ ਮਿਲਵਾਂ ਲੜੀ-ਵਾਰ ਭਾਵ ।

(੨) ਇਹ ਵਿਚਾਰ ਕਿ ਕਬੀਰ ਜੀ ਦੇ ਸਾਰੇ ਸ਼ਲੋਕਾਂ ਦੀ ਇਕੋ ਹੀ ਮਿਲਵੀਂ ਖ਼ਿਆਲ ਲੜੀ ਹੈ ।

(੩) ਕੀ ਕਬੀਰ ਜੀ ਵੈਸ਼ਨਵ ਭਗਤ ਸਨ ?

(੪) ਕਬੀਰ ਜੀ ਦੇ ਸ਼ਲੋਕ ਅਤੇ ਗੁਰੂ ਨਾਨਕ ਸਾਹਿਬ ।

ਇਹ ਟੀਕਾ ਚੂੰਕਿ ਸਿਰਫ਼ ਸ਼ਲੋਕਾਂ ਦਾ ਹੀ ਹੈ, ਮੈਂ ਕਬੀਰ ਜੀ ਦੇ ਸ਼ਬਦਾਂ ਵਿਚੋਂ ਕੋਈ ਗਵਾਹੀ-ਪ੍ਰਮਾਣ ਪੇਸ਼ ਨਹੀਂ ਕਰ ਰਿਹਾ । ਕਬੀਰ ਜੀ ਦੇ ਜੀਵਨ ਬਾਰੇ ਪਏ ਹੋਏ ਭੁਲੇਖਿਆਂ ਉੱਤੇ ਕੀਤੀ ਵਿਚਾਰ ਮੈਂ 'ਦਰਪਣ' ਦੀ ਪੰਜਵੀਂ ਪੋਥੀ ਵਿਚ ਪੇਸ਼ ਕਰ ਚੁਕਾ ਹਾਂ ਜੋ ਪਹਿਲਾਂ 'ਭਗਤ-ਬਾਣੀ ਸਟੀਕ' ਦੇ ਚੌਥੇ ਹਿੱਸੇ ਵਿਚ ਭੀ ਛਪ ਚੁਕੀ ਹੈ ।

ਮੇਰੇ ਪਾਤਿਸ਼ਾਹ ਸਤਿਗੁਰੂ ਜੀ ਨੇ ਜੋ ਕੁਝ ਮੈਨੂੰ ਬਖ਼ਸ਼ਿਆ ਹੈ ਉਸ ਦੇ ਅਨੁਸਾਰ ਨੇਕ-ਨੀਅਤੀ ਨਾਲ ਮੈਂ ਇਹ ਭੇਟਾ ਪੇਸ਼ ਕਰਦਾ ਹਾਂ । ਹੋ ਸਕਦਾ ਹੈ ਕਿ ਕਈ ਸੱਜਣਾਂ ਨਾਲ ਕਈ ਥਾਈਂ ਮੇਰਾ ਮਤ-ਭੇਦ ਹੋਵੇ । ਫਿਰ ਭੀ ਜੇ ਕਿਤੇ ਕਿਸੇ ਇਕ-ਅੱਧ ਸੱਜਣ ਨੂੰ ਹੀ ਇਸ ਮਿਹਨਤ ਦੀ ਰਾਹੀਂ ਇਸ ਬਾਣੀ ਵਿਚੋਂ ਕੋਈ ਸੁਆਦਲਾ ਹੁਲਾਰਾ ਆ ਸਕਿਆ ਤਾਂ ਮੈਂ ਆਪਣੇ ਉੱਤੇ ਆਪਣੇ ਸਤਿਗੁਰੂ ਦੀ ਬੇਅੰਤ ਕਿਰਪਾ ਸਮਝਾਂਗਾ ਕਿ ਉਸ ਨੇ ਮੈਨੂੰ ਉਸ ਹਿਲ-ਜੁਲ ਤੇ ਰੌਲੇ-ਰੱਪੇ ਦੇ ਸਮੇ ਚੰਗੇ ਆਹਰੇ ਲਾਈ ਰੱਖਿਆ ।

੨੪, ਖ਼ਾਲਸਾ ਕਾਲਜ, ਅੰਮ੍ਰਿਤਸਰ . . . . . . . ਸਾਹਿਬ ਸਿੰਘ<br>
ਨਵੰਬਰ ੧੯, ੧੯੪੭ . . . . . . . . . . . . . . ਬੀ.ਏ.

ੴ ਸਤਿਗੁਰ ਪ੍ਰਸਾਦਿ ॥

ਸਲੋਕ ਭਗਤ ਕਬੀਰ ਜੀਉ ਕੇ

## ਕਬੀਰ ਜੀ ਦੇ ਸ਼ਲੋਕਾਂ ਦਾ ਲੜੀ-ਵਾਰ ਭਾਵ

### ਸਲੋਕ ਨੰ: ੧ ਤੋਂ ੧੨ ਤਕ—

ਜਦ ਤੋਂ ਸੰਸਾਰ ਬਣਿਆ ਹੈ ਮਨੁੱਖ ਵਾਸਤੇ ਸੁਖ ਦਾ ਇਕੋ ਹੀ ਅਟੱਲ ਨਿਯਮ ਚਲਿਆ ਆ ਰਿਹਾ ਹੈ ਕਿ ਸੁਖ ਸਿਰਫ਼ ਨਾਮ ਸਿਮਰਨ ਵਿਚ ਹੈ; ਨੀਵੀਂ ਤੋਂ ਨੀਵੀਂ ਜਾਤਿ ਦੇ ਬੰਦੇ ਵਾਸਤੇ ਭੀ ਕੋਈ ਬੰਦਸ਼ ਨਹੀਂ ਹੈ । ਮਨੁੱਖ ਕਿਤਨਾ ਭੀ ਧਨਾਢ ਹੋਵੇ, ਤੇ, ਬਾਹਰੋਂ ਬਾਂਕਾ ਬਣਿਆ ਹੋਵੇ, ਨਾਮ ਤੋਂ ਬਿਨਾ ਹਿਰਦੇ ਵਿਚ ਸੜਨ ਹੀ ਟਿਕੀ ਰਹਿੰਦੀ ਹੈ, ਤੇ, ਜਦ ਤਕ ਧਨ ਆਦਿਕ ਸੰਸਾਰਕ ਸੁਖਾਂ ਦੀ ਲਾਲਸਾ ਹੈ ਤਦ ਤਕ ਹਰਿ-ਨਾਮ ਦਾ ਸਿਮਰਨ ਨਹੀਂ ਹੋ ਸਕਦਾ, ਤੇ ਸੁਖ ਨਹੀਂ ਹੋ ਸਕਦਾ ।

ਪ੍ਰਭੂ ਦਾ ਨਾਮ ਸਿਮਰ ਕੇ ਜਿਸ ਮਨੁੱਖ ਦੀ 'ਹਉ' ਮੁੱਕਦੀ ਹੈ, ਉਸ ਦੇ ਸਾਰੇ ਗਿਆਨ-ਇੰਦ੍ਰਿਆਂ ਦੀ ਰੁਚੀ ਰੱਬ ਵਾਲੇ ਪਾਸੇ ਹੋ ਜਾਂਦੀ ਹੈ; ਪਹਿਲਾਂ ਉਸ ਨੂੰ ਆਪਣਾ ਆਪ ਚੰਗਾ ਜਾਪਦਾ ਸੀ, ਹੁਣ ਉਸ ਨੂੰ ਦੂਜਿਆਂ ਵਿਚ ਗੁਣ ਦਿੱਸਣ ਲਗ ਪੈਂਦੇ ਹਨ; ਪਰ ਇਹ ਸਾਰੀ ਬਰਕਤਿ ਗੁਰੂ-ਦਰ ਤੋਂ ਨਸੀਬ ਹੁੰਦੀ ਹੈ ।

'ਹਉ' ਨੂੰ ਮਾਰਨਾ ਇਕ ਐਸਾ ਭਲਾ ਕੰਮ ਹੈ ਜਿਸ ਨੂੰ ਸਾਰਾ ਸੰਸਾਰ ਸਲਾਹੁੰਦਾ ਹੈ । ਨਿਮ੍ਰਤਾ ਵਾਲਾ ਮਨੁੱਖ, ਮਾਨੋ ਚੰਦਨ ਦਾ ਬੂਟਾ ਹੈ ਜੋ ਸਭ ਨੂੰ ਸੁਗੰਧੀ ਦੇਂਦਾ ਹੈ । 'ਹਉ' ਦੇ ਮਾਰੇ ਹੋਏ ਬੰਦੇ ਹਨੇਰੀਆਂ ਰਾਤਾਂ ਵਰਗੇ ਕਾਲੇ ਦਿਲ ਵਾਲੇ ਹੁੰਦੇ ਹਨ, ਉਹ ਮਾਨੋ, ਬਾਂਸ ਹਨ ਜੋ ਚੰਦਨ ਦੇ ਨੇੜੇ ਹੁੰਦੇ ਹੋਏ ਭੀ ਚੰਦਨ ਦੀ ਸੁਗੰਧੀ ਤੋਂ ਵਾਂਜੇ ਰਹਿੰਦੇ ਹਨ ਤੇ ਆਪੋ ਵਿਚ ਖਹਿ-ਖਹਿ ਕੇ ਸੜਦੇ ਹਨ ।

**ਮੁੱਖ ਭਾਵ—**

ਹਰਿ-ਨਾਮ ਦਾ ਸਿਮਰਨ ਮਨੁੱਖ ਵਾਸਤੇ ਸੁਖ ਦਾ ਅਸਲ ਸਾਧਨ ਹੈ, ਤੇ ਇਹ ਹਰਿ-ਨਾਮ ਗੁਰੂ-ਦਰ ਤੇ ਪਿਆਂ ਮਿਲਦਾ ਹੈ । ਗਰੀਬ ਤੋਂ ਗਰੀਬ ਤੇ ਨੀਵੀਂ ਤੋਂ ਨੀਵੀਂ ਜਾਤਿ ਦਾ ਬੰਦਾ ਵੀ ਹਰਿ-ਨਾਮ ਸਿਮਰ ਕੇ ਸੁਖੀ ਹੋ ਜਾਂਦਾ ਹੈ ।

ਸਲੋਕ ਨੰ: ੧੩ ਤੋਂ ੩੦ ਤਕ—

ਦੁਨੀਆਵੀ ਪਦਾਰਥਾਂ ਨੂੰ ਸੁਖ ਦਾ ਵਸੀਲਾ ਸਮਝ ਕੇ ਜੋ ਮਨੁੱਖ ਹਰਿ-ਨਾਮ ਨੂੰ ਵਿਸਾਰਦਾ ਹੈ ਉਹ ਘਾਟੇ ਵਿਚ ਰਹਿੰਦਾ ਹੈ; ਦੁਨੀਆ ਦੇ ਰੰਗ-ਤਮਾਸ਼ੇ ਤੇ ਮਹਲ-ਮਾੜੀਆਂ ਬਲਦੀ ਭੱਠੀ ਵਰਗੇ ਹਨ ਕਿਉਂਕਿ ਨਾਮ ਵਿਸਾਰ ਕੇ ਦੁਨੀਆ ਵਿਚ ਮਸਤ ਬੰਦਿਆਂ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਬਲਦੀ ਰਹਿੰਦੀ ਹੈ ਤੇ ਸਾਰੀ ਉਮਰ ਮਾਇਆ ਦੀ ਖ਼ਾਤਰ ਭਟਕਣ ਕਰ ਕੇ ਫਿਰ ਉਹ ਕਈ ਜੂਨਾਂ ਵਿਚ ਭਟਕਦੇ ਹਨ । ਅਜੇਹੇ ਬੰਦਿਆਂ ਦੇ ਮੂੰਹੋਂ ਜਦੋਂ ਭੀ ਨਿਕਲਦੇ ਹਨ ਮੰਦੇ ਬੋਲ ਹੀ ਨਿਕਲਦੇ ਹਨ; ਮਨੁੱਖਾ ਜਨਮ ਦੇ ਅਸਲ ਮਨੋਰਥ ਤੋਂ ਖੁੰਝ ਕੇ ਉਹ ਸਾਰੀ ਉਮਰ ਖ਼ੁਆਰ ਹੀ ਹੁੰਦੇ ਹਨ ਕਿਉਂਕਿ ਮਾਇਆ ਅਨੇਕ ਰੂਪ ਧਾਰ ਕੇ ਸਦਾ ਉਹਨਾਂ ਨੂੰ ਕੁਰਾਹੇ ਪਾਈ ਰੱਖਦੀ ਹੈ । ਇਤਨੇ ਦੁਖੀ ਰਹਿ ਕੇ ਭੀ ਮਾਇਆ ਵੇੜ੍ਹੇ ਜੀਵ ਮਾਇਆ ਦਾ ਮੋਹ ਛੱਡਣ ਨੂੰ ਤਿਆਰ ਨਹੀਂ ਹੁੰਦੇ; ਇਹ ਜਾਣਦੇ ਹੋਏ ਭੀ ਕਿ 'ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ' ਮਾਇਆ ਦਾ ਮੋਹ ਤਿਆਗ ਕੇ ਹਰਿ-ਨਾਮ ਦੇ ਗਾਹਕ ਨਹੀਂ ਬਣਦੇ । ਜਿਨ੍ਹਾਂ ਬੰਦਿਆਂ ਨੇ ਹਰਿ-ਨਾਮ ਦੇ ਥਾਂ ਵਿੱਦਿਆ, ਰਾਜ, ਭੁਇਂ ਆਦਿਕ ਨੂੰ ਜ਼ਿੰਦਗੀ ਦਾ ਆਸਰਾ-ਪਰਨਾ ਬਣਾ ਰੱਖਿਆ ਹੈ, ਉਹਨਾਂ ਦੀ ਸਾਂਝ-ਮਿਤ੍ਰਤਾ ਭੀ ਇਤਬਾਰ-ਜੋਗ ਨਹੀਂ ਹੁੰਦੀ ।

ਲੰਮੀਆਂ ਜਟਾਂ ਵਾਲੇ ਜਾਂ ਰੋਡ-ਮੋਡ ਸੰਨਿਆਸੀ ਵੇਖ ਕੇ ਇਕ ਗ੍ਰਿਹਸਤੀ ਨੂੰ ਇਹ ਖ਼ਿਆਲ ਪੈਦਾ ਹੋ ਸਕਦਾ ਹੈ ਕਿ ਇਹ ਲੋਕ ਤਾਂ 'ਦੁਨੀ' ਛੱਡ ਕੇ 'ਦੀਨ' ਦੇ ਰਸਤੇ ਪਏ ਹੋਏ ਹਨ । ਪਰ ਇਹ ਗ਼ਲਤ ਹੈ, ਕੋਈ ਭੇਖ ਜਾਂ ਬਾਹਰਲਾ ਤਿਆਗ 'ਦੁਨੀ' ਦੇ ਮੋਹ ਤੋਂ ਬਚਾ ਨਹੀਂ ਸਕਦਾ, ਤੇ, ਜਦ ਤਕ ਇਹ ਮੋਹ ਕਾਇਮ ਹੈ ਤਦ ਤਕ ਸਹਿਮ ਜਿੰਦ ਨੂੰ ਖਾਂਦਾ ਹੀ ਰਹੇਗਾ । 'ਕਾਜਲ ਕੀ ਕੋਠਰੀ' ਜਗਤ ਵਿਚੋਂ ਬੇ-ਦਾਗ਼ ਰਹਿਣ ਲਈ ਹਰਿ-ਨਾਮ ਹੀ ਵਸੀਲਾ ਹੈ ਜੋ 'ਸਾਧ ਸੰਗਤਿ' ਵਿਚ ਰਿਹਾਂ ਸਿਮਰਿਆ ਜਾ ਸਕਦਾ ਹੈ ।

ਅਜਬ ਖੇਡ ਬਣੀ ਪਈ ਹੈ ! 'ਦੁਨੀ' ਦਾ ਵਪਾਰੀ ਜੀਵ ਹਰ ਵੇਲੇ ਮੌਤ ਦੇ ਸਹਿਮ ਹੇਠ ਦਬਿਆ ਰਹਿੰਦਾ ਹੈ, ਫਿਰ ਵੀ 'ਦੁਨੀ' ਦਾ ਮੋਹ ਤਿਆਗਣ ਨੂੰ ਤਿਆਰ ਨਹੀਂ; 'ਬਨ ਫਲ ਪਾਕੇ' ਵਾਂਗ ਇਹ ਜਨਮ ਭੀ ਅਜਾਈਂ ਗਵਾਂਦਾ ਹੈ ਤੇ ਮੁੜ ਚੌਰਾਸੀ ਦੇ ਲੰਮੇ ਗੇੜ ਵਿਚ ਪੈ ਜਾਂਦਾ ਹੈ ।੩੦।

### ੩੧ ਤੋਂ ੪੦ ਤਕ—

ਸਰੀਰ ਦਾ ਮੋਹ ਮਨੁੱਖ ਨੂੰ 'ਦੁਨੀਆ' ਦੀ ਦੋੜ-ਭੱਜ ਵੱਲ ਪ੍ਰੇਰਦਾ ਹੈ, ਜੇ ਇਸ ਦੀ ਚਾਹ ਅਨੁਸਾਰ ਮਾਇਆ ਨਾ ਇਕੱਠੀ ਹੋਵੇ ਤਾਂ ਗਿਲੇ-ਗੁਜ਼ਾਰੀਆਂ ਕਰਦਾ ਹੈ । ਪ੍ਰਭੂ ਦੇ ਗੁਣ ਭੀ ਗਾਵੇ ਤੇ ਗਿਲੇ-ਗੁਜ਼ਾਰੀਆਂ ਭੀ ਕਰਦਾ ਰਹੇ—ਇਹ 'ਸਲਾਮੁ ਜਬਾਬੁ ਦੋਵੇ ਕਰੇ, ਮੁਢਹ ਘੁਥਾ ਜਾਇ' । ਪ੍ਰਭੂ ਨਾਲ ਪ੍ਰੀਤ ਦੀ ਪਰਖ ਵਿਚ ਉਹੀ ਮਨੁੱਖ ਪੂਰਾ ਉਤਰਦਾ ਹੈ ਜੋ 'ਦੁਨੀਆ' ਦੇ ਮੋਹ ਵਲੋਂ ਮਰ ਕੇ ਹਰਿ-ਨਾਮ ਦੇ ਪਿਆਰ ਵਿਚ ਜੀਉ ਪੈਂਦਾ ਹੈ । ਇਨਸਾਨੀ ਜ਼ਿੰਦਗੀ, ਮਾਨੋ, ਇਕ ਬੇੜੀ ਹੈ, ਕਈ ਜੂਨਾਂ ਵਿਚੋਂ ਲੰਘਣ ਕਰਕੇ ਇਹ ਬੇੜੀ ਪੁਰਾਣੀ ਹੋ ਚੁਕੀ ਹੈ, ਅਨੇਕਾਂ ਜਨਮਾਂ ਦੇ ਕੀਤੇ ਕੁਕਰਮਾਂ ਦੇ ਸੰਸਕਾਰ ਇਸ ਬੇੜੀ ਵਿਚ ਮਾਨੋ, ਛੇਕ ਹਨ, ਇਸ ਦੁਨੀਆ ਦੇ ਮੋਹ ਵਿਚ ਫਸਿਆ ਮਨੁੱਖ ਡੁੱਬਾ ਹੀ ਜਾਣੋ । ਫਿਰ, ਇਹ ਮੋਹ ਕਰਨਾ ਭੀ ਕਿਸ ਸ਼ੈ ਨਾਲ ? ਸੋਹਣਾ ਸਰੀਰ ਆਖ਼ਰ ਮਿੱਟੀ ਵਿਚ ਮਿਲ ਜਾਂਦਾ ਹੈ, ਮਹਲ ਮਾੜੀਆਂ ਛੱਡਣੇ ਪੈ ਜਾਂਦੇ ਹਨ, ਧਨ ਪਦਾਰਥ ਜਾਂਦਿਆਂ ਚਿਰ ਨਹੀਂ ਲਗਦਾ ।

**ਮੁਖ ਭਾਵ**:—

ਦੁਨੀਆਵੀ ਪਦਾਰਥਾਂ ਤੇ ਭੋਗਾਂ ਨੂੰ ਸੁਖ ਦਾ ਸਾਧਨ ਸਮਝ ਕੇ ਹਰਿ-ਨਾਮ ਵਿਸਾਰਿਆਂ ਨਿਰੀ ਖ਼ੁਆਰੀ ਹੀ ਹੁੰਦੀ ਹੈ, ਤੇ ਇਹਨਾਂ ਨਾਲ ਸਾਥ ਭੀ ਨਹੀਂ ਨਿਭਦਾ ।

### ਸਲੋਕ ਨੰ: ੪੧ ਤੋਂ ੭੦ ਤਕ—

ਇਹ ਮਨੁੱਖਾ ਜਨਮ ਹੀ ਹਰਿ-ਨਾਮ ਦੇ ਸਿਮਰਨ ਦਾ ਵੇਲਾ ਹੈ; ਪਰ ਇਹ ਨਾਮ-ਧਨ ਇਕੱਠਾ ਕਰਨ ਲਈ ਜ਼ਰੂਰੀ ਹੈ ਕਿ ਮਨੁੱਖ ਪਹਿਲਾਂ ਸਰੀਰਕ ਮੋਹ ਛੱਡ ਕੇ ਵਿਕਾਰਾਂ ਨਾਲੋਂ ਸਾਂਝ ਤਿਆਗੇ । ਇਹਨਾਂ ਭੋਗਾਂ-ਵਿਕਾਰਾਂ ਦੀ ਪਾਂਇਆਂ ਅਸਲ ਵਿਚ ਇਤਨੀ ਕੁ ਹੀ ਜਾਣੋ, ਜਿਵੇ ਕਿਸੇ ਹੱਟੀ ਤੋਂ ਸੌਦਾ ਲੈ ਕੇ ਝੂੰਗੇ ਵਜੋਂ ਰਤਾ ਕੁ ਗੁੜ ਲੈ ਕੇ ਖਾ ਲਈਦਾ ਹੈ । ਦੁਨੀਆ ਦੇ ਭੋਗ ਤਾਂ ਕਿਤੇ ਰਹੇ, ਜੇ ਵਿੱਦਿਆ ਅਤੇ ਭਗਤੀ ਵਿਚੋਂ ਕੋਈ ਇੱਕ ਚੁਣਨੀ ਪੈ ਜਾਏ, ਤਾਂ ਵਿੱਦਿਆ ਛੱਡ ਕੇ ਹਰਿ-ਨਾਮ ਹੀ ਚੁਣਨਾ ਚਾਹੀਦਾ ਹੈ । ਇਥੇ ਸੰਸਾਰ ਵਿਚ ਜੀਵ ਦੀ ਜੋਗੀ ਵਾਲੀ ਹੀ ਚਾਰ ਦਿਨ ਦੀ ਫੇਰੀ ਹੈ; ਵਿਕਾਰਾਂ ਦੀ ਅੱਗ ਵਿਚ ਪੈ ਕੇ ਜਿਸ ਅਭਾਗੇ ਜੀਵ-ਜੋਗੀ ਦੀ ਸਰੀਰ ਗੋਦੜੀ ਸੜ ਕੇ ਕੋਲਾ ਹੋ ਗਈ, ਉਸ ਦੇ ਪੱਲੇ ਖੇਹ-ਖ਼ੁਆਰੀ ਹੀ ਪੈਂਦੀ ਹੈ । ਜੇ ਜੀਵ ਦੁਨੀਆਵੀ ਭੋਗ ਵਿੱਦਿਆ ਧਨ ਆਦਿਕ ਨੂੰ ਆਪਣੇ ਜੀਵਨ ਦਾ ਆਸਰਾ ਬਣਾ ਲਏ, ਤਾਂ ਮਾਇਆ ਦੇ 'ਪਾਂਚਉ ਲਰਿਕਾ' ਇਸ ਨੂੰ ਅਸਾਨੀ ਨਾਲ ਹੀ ਗ੍ਰਸ ਲੈਂਦੇ ਹਨ ਜਿਵੇਂ ਥੋੜ੍ਹੇ ਪਾਣੀ ਵਿਚ ਰਹਿੰਦੀ ਮੱਛੀ ਨੂੰ ਝੀਊਰ ਛੇਤੀ ਫੜ ਲੈਂਦਾ ਹੈ । ਇਹ ਭੋਗ ਸੁਆਦਲੇ ਜਾਪਦੇ ਹਨ, ਫਿਰ ਭੀ ਪ੍ਰਭੂ ਦੇ ਨਾਮ ਦੇ ਸਾਹਮਣੇ ਦੁਨੀਆ ਵਾਲੇ ਇਹ ਸਾਰੇ ਆਸਰੇ ਹੋਛੇ ਹਨ । ਨਿਖਸਮੀਆਂ ਤੇ ਮਲਾਹ-ਹੀਣ ਬੇੜੀਆਂ ਠਿੱਲ੍ਹਾਂ ਦੇ ਮੂੰਹ ਆ ਕੇ ਡੁੱਬ ਜਾਂਦੀਆਂ ਹਨ, ਇਸੇ ਤਰ੍ਹਾਂ ਜਿਸ ਜੀਵ ਦੀ ਜ਼ਿੰਦਗੀ ਦੀ ਬੇੜੀ ਦਾ ਕੋਈ ਗੁਰੂ-ਮਲਾਹ ਨਹੀਂ ਹੈ ਉਹ ਵਿਕਾਰਾਂ ਦੀਆਂ ਠਿੱਲ੍ਹਾਂ ਨਾਲ ਟੱਕਰ ਖਾ ਕੇ ਡੁੱਬ ਜਾਂਦੀ ਹੈ । ਵਿਕਾਰੀ ਕੁਸੰਗੀ ਤੋਂ ਬਚੋ, ਨਹੀਂ ਤਾਂ ਇਹਨਾਂ ਕਮਜ਼ੋਰ ਜੀਵ-ਹਰਨ ਵਿਕਾਰ-ਸ਼ਿਕਾਰੀਆਂ ਦੇ ਢਹੇ ਚੜ੍ਹਨੋਂ ਬਚ ਨਹੀਂ ਸਕੇਗਾ ।੫੩।

ਤੀਰਥਾਂ ਤੇ ਰਿਹੈਸ਼ ਰੱਖਿਆਂ ਮਨ ਵਿਕਾਰਾਂ ਤੋਂ ਬਚ ਨਹੀਂ ਸਕਦਾ, ਉੱਚੀ ਜਾਤਿ ਵਿਚ ਜਨਮ ਲੈਣਾ ਭੀ ਕੋਈ ਸਹੈਤਾ ਨਹੀਂ ਕਰਦਾ, ਸਿਮਰਨ ਨਾਲ ਹੀ ਮਨ ਪਵਿਤ੍ਰ ਹੋ ਸਕਦਾ ਹੈ । ਤੀਰਥ-ਇਸ਼ਨਾਨ ਤੇ ਉੱਚੀ ਜਾਤਿ ਤਾਂ ਸਗੋਂ ਮਨ ਨੂੰ ਅਹੰਕਾਰ ਨਾਲ ਹਾਥੀ ਵਰਗਾ ਬਣਾ ਦੇਂਦੇ ਹਨ । ਜਾਇਦਾਦ ਦੀ ਮਲਕੀਅਤ ਦੀ ਲਾਲਸਾ, ਮਾਇਆ ਦੀ ਮਮਤਾ ਭੀ ਪ੍ਰਭੂ-ਚਰਨਾਂ ਵਿਚ ਜੁੜਨ ਨਹੀਂ ਦੇਂਦੀ । ਜਿਸ ਉੱਤੇ ਪ੍ਰਭੂ ਮੇਹਰ ਕਰੇ, ਉਹ ਕਿਰਤ-ਕਾਰ ਕਰਦਾ ਹੋਇਆ ਭੀ ਸੁਰਿਤ ਪ੍ਰਭੂ-ਚਰਨਾਂ ਵਿਚ ਰੱਖਦਾ ਹੈ । ਦਿਨ ਵੇਲੇ ਕਿਰਤ-ਕਾਰ ਕਰਦਿਆਂ ਸੁਰਤਿ ਪਰਮਾਤਮਾ ਦੀ ਯਾਦ ਵਿਚ ਰੱਖੋ, ਰਾਤ ਸੁੱਤੇ ਪਿਆਂ ਆਪਣੇ ਆਪ ਧਿਆਨ ਉਧਰ ਹੀ ਰਹੇਗਾ, ਇਸ ਤਰ੍ਹਾਂ ਉੱਠਦੇ ਬੈਠਦੇ ਜਾਗਦੇ ਸੁੱਤੇ ਹਰ ਵੇਲੇ ਪ੍ਰਭੂ-ਚਰਨਾਂ ਵਿਚ ਜੁੜਨ ਦੀ ਆਦਤ ਬਣ ਜਾਇਗੀ । ਪਰ ਜੇ ਸਾਰਾ ਦਿਨ 'ਬਡ ਬਡ ਰੂੰਧਹਿ ਠਾਉ', ਜੇਹੜੀ ਸੁਰਤਿ ਸਾਰਾ ਦਿਨ ਨਿਰੀਆਂ ਮੱਲਾਂ ਮੱਲਣ ਵਿਚ ਲੱਗੀ ਰਹੇ, ਉਹ ਪ੍ਰਭੂ-ਚਰਨਾਂ ਵਿਚ ਨਹੀਂ ਜੁੜ ਸਕਦੀ । ਜ਼ਿੰਦਗੀ ਦੀ ਸਾਰੀ ਦੌੜ-ਭੱਜ ਮੱਲਾਂ ਮੱਲਣ ਵਾਸਤੇ ਹੀ ਨਹੀਂ ਚਾਹੀਦੀ; ਪਰ ਦੂਜੇ ਪਾਸੇ, ਦੁਨੀਆ ਛੱਡ ਕੇ ਧੂਣੀਆਂ ਤਪਾਇਆਂ ਪੁੱਠੇ ਲਟਕਿਆਂ ਭੀ ਰੱਬ ਨਹੀਂ ਮਿਲਦਾ । ਅਸਾਂ ਕਿਰਤ-ਕਾਰ ਕਰਨੀ ਹੈ, ਤੇ ਹੱਕ ਦੀ ਕਿਰਤ ਕਰਦਿਆਂ ਉਸ ਦੇ ਦਰ ਤੋਂ ਨਾਮ ਦੀ ਦਾਤਿ ਭੀ ਮੰਗਣੀ ਹੈ । ਉਸ ਦੀ ਯਾਦ ਨਿਰੋਲ ਉਸ ਦੀ ਬਖ਼ਸ਼ਸ਼ ਹੈ ਕਿਸੇ ਜਪ ਤਪ ਦਾ ਕੋਈ ਮਾਣ ਨਹੀਂ ਕੀਤਾ ਜਾ ਸਕਦਾ, ਕੋਈ ਹੱਕ ਨਹੀਂ ਜਤਾ ਸਕਦਾ ।੬੫।

ਜੇ ਪ੍ਰਭੂ ਦੇ ਦਰ ਤੇ ਟਿਕੇ ਰਹੀਏ ਤਾਂ 'ਲਾਖ ਅਹੇਰੀ' 'ਪਾਂਚਉ ਲਰਿਕਾ' ਆਦਿਕ ਵਿਚੋਂ ਕੋਈ ਭੀ ਜੀਵਨ ਦੇ ਸਹੀ ਰਾਹ ਵਿਚ ਰੋਕ ਨਹੀਂ ਪਾ ਸਕਦਾ । ਸਿਫ਼ਤਿ-ਸਾਲਾਹ ਦਾ ਹੁਲਾਰਾ ਇਕ ਐਸੀ ਤਾਕਤ ਹੈ ਕਿ ਸੰਸਾਰਕ

ਮੋਹ ਦੀਆਂ ਠਿੱਲ੍ਹਾਂ ਵਿਚੋਂ ਅਡੋਲ ਹੀ ਮਨੁੱਖ ਨੂੰ ਉਤਾਂਹ ਚੁੱਕ ਲੈਂਦਾ ਹੈ ਤੇ ਡੁਬਣੋਂ ਬਚਾ ਲੈਂਦਾ ਹੈ । ਫਿਰ ਭੀ ਵਿਕਾਰੀ ਬੰਦੇ ਨੂੰ ਇਹ ਸਿਫ਼ਤਿ-ਸਾਲਾਹ ਚੰਗੀ ਨਹੀਂ ਲਗਦੀ, ਉਸ ਦਾ ਸੁਭਾਉ ਮੱਖੀ ਵਾਂਗ ਹੋ ਜਾਂਦਾ ਹੈ । ਜੋ ਸਦਾ ਬਦ-ਬੂ ਵਾਲੇ ਥਾਂ ਹੀ ਜਾਂਦੀ ਹੈ । ਕੋਈ ਅੰਞਾਣਾ ਹੋਵੇ ਚਾਹੇ ਸਿਆਣਾ ਹੋਵੇ, ਜੋ ਭੀ ਹਰਿ-ਨਾਮ ਦਾ ਸਿਮਰਨ ਤਿਆਗਦਾ ਹੈ ਉਹ ਮਾਇਕ ਮੋਹ ਵਿਚ ਡੁੱਬ ਕੇ ਆਤਮਕ ਮੌਤੇ ਮਰ ਰਿਹਾ ਹੈ, ਉਸ ਨੂੰ ਵਿਕਾਰ ਅੰਦਰੋ ਅੰਦਰ ਖੋਖਲਾ ਕਰੀ ਜਾਂਦੇ ਹਨ ।੭੦।

**ਮੁੱਖ ਭਾਵ—**

ਇਹ ਮਨੁੱਖਾ ਜਨਮ ਹੀ ਸਿਮਰਨ ਦਾ ਵੇਲਾ ਹੈ, ਪਰ ਵਿਕਾਰਾਂ ਤੋਂ ਬਚਿਆਂ ਹੀ ਇਹ ਕਮਾਈ ਹੋ ਸਕਦੀ ਹੈ । ਤੇ, ਜਿਥੇ ਸਿਮਰਨ ਨਹੀਂ ਹੈ ਉਥੇ ਵਿਕਾਰ ਆ ਦਬਾਂਦੇ ਹਨ ।

## ਸਲੋਕ ਨੰ: ੭੧ ਤੋਂ ੧੦੧ ਤਕ—

ਜਿਸ ਮਨੁੱਖ ਨੂੰ ਪ੍ਰਭੂ-ਦਰ ਤੋਂ ਭਗਤੀ ਦੀ ਦਾਤਿ ਮਿਲਦੀ ਹੈ ਉਹ ਸਤੀ ਵਾਂਗ ਖ਼ੁਸ਼ੀ-ਖ਼ੁਸ਼ੀ ਸਰੀਰਕ ਮੋਹ ਨੂੰ ਸਾੜਦਾ ਹੈ, ਵਿਕਾਰਾਂ ਵਲੋਂ ਮੂੰਹ ਮੋੜਦਾ ਹੈ । ਗੰਨੇ ਨੂੰ ਮਿੱਠਾ ਰਸ ਮਿਲਦਾ ਹੈ, ਉਸ ਦੇ ਵੱਟੇ ਵਿਚ ਉਹ ਵੇਲਣੇ ਵਿਚ ਪੀੜੀਦਾ ਹੈ, ਤਿਵੇਂ ਗੁਣਾਂ ਦੇ ਬਦਲੇ ਆਪਾ-ਭਾਵ ਤੋਂ ਮਰਨਾ ਹੀ ਪੈਂਦਾ ਹੈ । ਇਸ ਸਰੀਰ ਦੀ ਪਾਂਇਆਂ ਭੀ ਕੱਚੇ ਘੜੇ ਵਾਂਗ ਚਾਰ ਦਿਨ ਦੀ ਹੀ ਹੈ, ਇਸ ਦਾ ਮੋਹ ਤਿਆਗ ਕੇ ਗੁਰੂ ਦੇ ਦੱਸੇ ਰਾਹ ਤੇ ਤੁਰਨਾ ਚਾਹੀਦਾ ਹੈ, ਕਿਉਂਕਿ ਰਾਖਵੇਂ ਕੁੱਤੇ ਵਾਂਗ ਇੱਕ ਮਾਲਕ ਦਾ ਹੋ ਰਹਿਣ ਵਿਚ ਆਦਰ ਤੇ ਸੁਖ ਹੈ, ਦਰ ਦਰ ਤੇ ਭਟਕਿਆਂ ਨਿਰਾਦਰੀ ਤੇ ਦੁੱਖ ਹੈ । ਗੁਰੂ-ਦਰ ਤੋਂ ਜਿਸ ਮਨੁੱਖ ਨੂੰ ਇਹ ਸੂਝ ਮਿਲਦੀ ਹੈ ਕਿ ਇਹਨਾਂ ਕਾਮਾਦਿਕਾਂ ਨੇ ਮੈਨੂੰ ਰੱਬ ਨਾਲੋਂ ਵਿਛੋੜ ਦਿੱਤਾ ਹੈ, ਪਰਮਾਤਮਾ ਤੋਂ ਵਿਛੋੜੇ ਦੇ ਅਹਿਸਾਸ ਦਾ ਇਕ ਐਸਾ ਡੰਗ ਉਸ ਨੂੰ ਵੱਜਦਾ ਹੈ ਕਿ ਵਿਕਾਰਾਂ ਦਾ ਕੋਈ ਮੰਤ੍ਰ ਉਸ ਉਤੇ ਚੱਲ ਨਹੀਂ ਸਕਦਾ । ਗੁਰੂ-ਪਾਰਸ ਉਸ ਨੂੰ ਸੋਨਾ ਬਣਾ ਦੇਂਦਾ ਹੈ, ਗੁਰੂ-ਚੰਦਨ ਉਸ ਦੇ ਅੰਦਰ ਸਿਮਰਨ ਦੀ ਸੁਗੰਧੀ ਪੈਦਾ ਕਰ ਦੇਂਦਾ ਹੈ । ਗੁਰ ਵਿਕਾਰਾਂ ਦੀ ਮਾਰ ਤੋਂ ਬਚਾ ਕੇ ਮੌਤ ਦਾ ਸਹਿਮ ਦੂਰ ਕਰ ਦੇਂਦਾ ਹੈ । ਇਥੇ ਸਦਾ ਨਹੀਂ ਟਿਕੇ ਰਹਿਣਾ, ਮੌਤ ਆਉਣੀ ਹੀ ਹੈ, ਤਾਂ ਫਿਰ ਮਨ-ਮੰਨੀਆਂ ਮੌਜਾਂ ਵਿਚ ਪੈ ਕੇ ਮਨੁੱਖਾ ਸਰੀਰ ਗਵਾ ਲੈਣਾ ਭਾਰੀ ਭੁੱਲ ਹੈ, ਇਹ ਮੁੜ ਛੇਤੀ ਨਹੀਂ ਮਿਲੇਗਾ ।੮੦।

ਇਨਸਾਨ ਨੇ ਪਰਮਾਤਮਾ ਦੇ ਗੁਣ ਇਸ ਵਾਸਤੇ ਨਹੀਂ ਗਾਉਣੇ ਕਿ ਗੁਣਾਂ ਦਾ ਅੰਤ ਪਾਇਆ ਜਾ ਸਕੇ । ਗੁਣਾਂ ਦੇ ਨਾਲ ਮਨ ਨੂੰ ਮੁੜ ਮੁੜ ਜੋੜਿਆਂ ਮਨ ਵਿਚ ਗੁਣ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ, ਨੀਵੀਂ ਜਾਤਿ ਆਦਿਕ ਵਾਲਾ ਨਿਤਾਣਾ-ਪਨ ਦੂਰ ਹੋਣ ਲੱਗ ਪੈਂਦਾ ਹੈ । ਜਿਵੇਂ ਪਰਲੋਕ ਅੱਪੜੇ ਪਤੀ ਨੂੰ ਮਿਲਣ ਦੀ ਖ਼ਾਤਰ ਸਤੀ ਹੱਸ-ਹੱਸ ਕੇ ਆਪਣਾ ਸਰੀਰ ਚਿਖਾ ਵਿਚ ਸਾੜਦੀ ਹੈ, ਤਿਵੇਂ ਪ੍ਰਭੂ-ਪਤੀ ਨੂੰ ਮਿਲਣ ਵਾਸਤੇ ਜੀਵ-ਇਸਤਰੀ ਸਿਫ਼ਤਿ-ਸਾਲਾਹ ਦੀ ਬ੍ਰਹਮ-ਅਗਨੀ ਵਿੱਚ ਸਰੀਰਕ ਮੋਹ ਨੂੰ ਸਾੜਦੀ ਹੈ, ਮਨ-ਪੰਛੀ ਮਾਇਆ ਦੇ ਪਿੱਛੇ ਦੌੜਨੋਂ ਹੱਟ ਕੇ ਪ੍ਰਭੂ-ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਕੁਸੰਗ ਤੋਂ ਬਚੇ ਰਹੀਦਾ ਹੈ ਤੇ ਜਿੰਦ ਆਤਮਕ ਮੌਤੇ ਮਰਨੋਂ ਬਚ ਜਾਂਦੀ ਹੈ । ਨਿੰਦਿਆ ਇਕ ਐਸਾ ਚੰਦਰਾ ਦੋਖ ਹੈ ਮਨੁੱਖ ਹੋਰਨਾਂ ਦੇ ਐਬ ਫੋਲਦਾ ਫੋਲਦਾ ਆਪਣੇ ਮੰਦ-ਜੀਵਨ ਵਲੋਂ ਅਵੇਸਲਾ ਹੋ ਜਾਂਦਾ ਹੈ; ਪ੍ਰਭੂ ਦੀ ਸਿਫ਼ਤਿ-ਸਾਲਾਹ ਇਸ ਖ਼ਤਰਨਾਕ ਰਸਤੇ ਤੋਂ ਬਚਾਂਦੀ ਹੈ । ਸਿਫ਼ਤਿ-ਸਾਲਾਹ ਤੋਂ ਖੁੰਝਾ ਹੋਇਆ ਮਨੁੱਖ ਕੁਸੰਗ ਵਿਚ ਫਸਦਾ ਹੈ, ਸਹਜੇ ਸਹਜੇ ਉਸ ਦੀ ਕੋਮਲ ਜਿੰਦ ਵਿਕਾਰਾਂ ਵਿਚ ਸੜ ਕੇ ਕੋਲੇ ਹੋ ਜਾਂਦੀ ਹੈ, ਉਹ ਹਰ ਵੇਲੇ ਖਿੱਝਦਾ ਤੇ ਸੜਦਾ ਹੈ । ਇਹ ਖਿੱਝ, ਇਹ ਸਾੜਾ, ਇਹ ਕਾਲਖ ਮੁੱਕਣ ਵਿਚ ਨਹੀਂ ਆਉਂਦੇ, ਸੜਿਆ ਹੋਇਆ ਮਨੁੱਖ ਕੁਸੰਗ ਵਿਚ ਬੈਠਾ ਹੋਰ ਸੜਦਾ ਹੈ ਤੇ ਸੜਨ-ਖਿੱਝਣ ਦੀ ਇਹ ਇਕ ਲੰਮੀ ਕਹਾਣੀ ਬਣੀ ਰਹਿੰਦੀ ਹੈ । ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨ

ਵਿਕਾਰਾਂ ਵਲੋਂ ਮਰ ਜਾਂਦਾ ਹੈ, ਮਨ ਦੇ ਮਰਨ ਨਾਲ ਜਾਤਿ-ਅਭਿਮਾਨ, ਸਰੀਰਕ ਮੋਹ, ਤ੍ਰਿਸ਼ਨਾ, ਕੁਸੰਗ, ਨਿੰਦਿਆ ਆਦਿਕ ਸਾਰੇ ਐਬ ਦੂਰ ਹੋ ਜਾਂਦੇ ਹਨ ।੯੧।

ਪਰਮਾਤਮਾ ਦਾ ਨਾਮ ਹੀ ਵਿਕਾਰਾਂ ਵਲ ਭਟਕਣ ਤੋਂ ਬਚਾਂਦਾ ਹੈ, ਤੇ ਉਹ ਨਾਮ-ਸਾਧ-ਸੰਗਤਿ ਵਿਚ ਮਿਲਦਾ ਹੈ । ਤੇ, ਸਾਧ ਉਹ ਹਨ ਜਿਨ੍ਹਾਂ ਨੇ ਸਰਬ-ਵਿਆਪਕ ਪ੍ਰਭੂ ਨੂੰ ਚੇਤੇ ਰੱਖਿਆ ਹੋਇਆ ਹੈ, ਉਹਨਾਂ ਸੰਗਤਿ ਹੀ ਮਨ ਵਾਸਤੇ ਸ਼ਾਂਤੀ ਦੀ 'ਠੌਰ' ਹੈ । ਪਰ ਜਿਨ੍ਹਾਂ ਨੇ ਚੇਲਿਆਂ ਚਾਟੜਿਆਂ ਵਾਲਾ ਅਡੰਬਰ ਰਚ ਲਿਆ ਹੈ, ਜੋ ਬੰਦਗੀ ਵੱਲੋਂ ਖੁੰਝ ਕੇ ਆਪਣੀ ਸੇਵਾ ਪੂਜਾ ਵਿੱਚ ਹੀ ਮਸਤ ਹੋ ਗਏ ਹਨ, ਉਹ 'ਸਾਧ' ਨਹੀਂ ਹਨ । ਇਨਸਾਨੀ ਉੱਚ ਜੀਵਨ-ਰੂਪ ਰੁੱਖ ਦੀ ਚੋਟੀ ਤੇ ਅਪੜਾਣ ਲਈ 'ਸਾਧ', ਮਾਨੋ, ਡਾਲੀਆਂ ਹਨ ਜਿਨ੍ਹਾਂ ਦਾ ਆਸਰਾ ਲੈ ਕੇ ਮਨੁੱਖ ਨੇ ਚੋਟੀ ਤੇ ਅੱਪੜਨਾ ਹੈ; ਤੇ ਪਰ ਭੇਖੀ ਤੇ ਚੇਲੇ-ਚਾਟੜੇ ਹੀ ਬਨਾਣ ਵਾਲੇ ਸਾਧ ਕਮਜ਼ੋਰ ਟਾਹਣੀਆਂ ਹਨ, ਇਹਨਾਂ ਦਾ ਆਸਰਾ ਲਿਆਂ ਮੂੰਹ-ਭਾਰ ਡਿੱਗ ਕੇ ਆਤਮਕ ਮੌਤੇ ਮਰਨ ਦਾ ਖ਼ਤਰਾ ਪੈ ਜਾਂਦਾ ਹੈ । ਇਹ ਜੋ ਸਿਰ ਮੁਨਾ ਕੇ ਆਪਣੇ ਆਪ ਨੂੰ 'ਸਾਧ' ਸਮਝਦਾ ਫਿਰਦਾ ਹੈ, ਜੇ ਇਸ ਨੇ ਆਪਣੇ ਮਨ ਉਤੋਂ ਵਿਕਾਰਾਂ ਦੀ ਮੈਲ ਨਹੀਂ ਦੂਰ ਕੀਤੀ, ਤਾਂ ਸਿਰ ਦੇ ਕੇਸ ਮੁਨਾਇਆਂ ਤਾਂ ਇਹ 'ਸਾਧ' ਨਹੀਂ ਬਣ ਗਿਆ, ਅਜੇਹੇ ਬੰਦੇ ਸਗੋਂ ਸਾਕਤ ਹੁੰਦੇ ਹਨ, ਇਹਨਾਂ ਦੀ ਸੁਹਬਤਿ ਵਿਚ ਮਨ ਪਵਿਤ੍ਰ ਹੋਣ ਦੇ ਥਾਂ ਕਾਲਾ ਹੋ ਜਾਂਦਾ ਹੈ । ਮਨ ਨੂੰ ਸਾਧਣ ਵਾਲੇ ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਦਿਨੋ-ਦਿਨ ਪਰਮਾਤਮਾ ਨਾਲ ਪਿਆਰ ਵਧਦਾ ਹੀ ਵਧਦਾ ਹੈ, ਐਸੇ ਸੁਭਾਗ ਬੰਦਿਆਂ ਦੀ ਸੰਗਤਿ ਕੀਤਿਆਂ ਜੇ ਕਿਰਤ-ਕਮਾਈ ਘਟਣ ਕਰਕੇ ਗਰੀਬੀ ਆਦਿਕ ਕਸ਼ਟ ਭੀ ਆ ਜਾਏ ਤਾਂ ਪਿਆ ਆਵੇ ।

**ਮੁੱਖ-ਭਾਵ—**

ਗੁਣਾਂ ਦੇ ਵੱਟੇ ਆਪਾ-ਭਾਵ ਤੋਂ ਮਰਨਾ ਹੀ ਪੈਂਦਾ ਹੈ, ਵਿਕਾਰ ਛੱਡਣੇ ਹੀ ਪੈਂਦੇ ਹਨ, ਗੁਣ ਗਾਵਣ ਦੀ ਬਰਕਤਿ ਨਾਲ ਜਾਤਿ-ਅਭਿਮਾਨ, ਸਰੀਰਕ ਮੋਹ, ਤ੍ਰਿਸ਼ਨਾ, ਕੁਸੰਗ, ਨਿੰਦਿਆ ਆਦਿਕ ਸਾਰੇ ਐਬ ਦੂਰ ਹੋ ਜਾਂਦੇ ਹਨ । ਪਰ ਸਿਫ਼ਤਿ-ਸਾਲਾਹ ਦੀ ਇਹ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

## ਸਲੋਕ ਨੰ: ੧੦੨ ਤੋਂ ੧੩੧ ਤਕ—

'ਤਨੁ ਧਨੁ' ਜਾਣ ਤੇ ਭੀ ਜੇ ਸਾਡਾ ਮਨ 'ਰਾਮਹਿ ਨਾਮਿ' ਸਮਾਇਆ ਰਹੇ ਤਾਂ ਭੀ ਇਹ ਸੌਦਾ ਬੜਾ ਸਸਤਾ ਹੈ ਕਿਉਂਕਿ ਨਾਮ ਦੀ ਬਰਕਤਿ ਨਾਲ ਸਰੀਰਕ ਮੋਹ ਮਾਤ ਪੈ ਜਾਂਦਾ ਹੈ; ਉਹ ਮਨ ਹੀ ਨਹੀਂ ਰਹਿ ਜਾਂਦਾ ਜੋ ਸਰੀਰਕ ਮੋਹ ਦਾ ਵਾਜਾ ਵਜਾਂਦਾ ਹੈ । ਵੇਦ ਆਦਿਕਾਂ ਦਾ ਕਰਮ-ਕਾਂਡ ਵਿਕਾਰਾਂ ਤੋਂ ਨਹੀਂ ਬਚਾ ਸਕਦਾ, ਬਾਹਰਲੇ ਧਰਮ-ਭੇਖ ਨਾਲ ਲੋਕ ਤਾਂ ਭਾਵੇਂ ਪਤੀਜ ਜਾਣ, ਪਰ ਅੰਦਰਲੇ ਪਾਪ ਪਰਮਾਤਮਾ ਤੋਂ ਲੁਕੇ ਨਹੀਂ ਰਹਿ ਸਕਦੇ ।

ਪਰਮਾਤਮਾ ਦਾ ਸਿਮਰਨ ਛੱਡਣ ਦਾ ਹੀ ਨਤੀਜਾ ਹੈ ਕਿਤੇ ਕੋਈ ਸਾਰੀ ਉਮਰ ਨਿਰਾ ਟੱਬਰ ਹੀ ਪਾਲਦਾ ਪਾਲਦਾ ਆਤਮਕ ਮੌਤੇ ਮਰ ਜਾਂਦਾ ਹੈ, ਕਿਤੇ ਕੋਈ ਔਂਤਰੀ ਜਾਹਲ ਜ਼ਨਾਨੀ ਔਲਾਦ ਦੀ ਖ਼ਾਤਰ ਰਾਤ ਨੂੰ ਮਸਾਣ ਜਗਾਣ ਤੁਰ ਪੈਂਦੀ ਹੈ, ਕਿਤੇ ਕੋਈ ਇਸਤ੍ਰੀ ਸੀਤਲਾ ਆਦਿਕ ਦਾ ਵਰਤ ਰੱਖਦੀ ਫਿਰਦੀ ਹੈ । ਉਂਞ ਸਿਮਰਨ ਕਰਨਾ ਭੀ ਕੋਈ ਸੌਖੀ ਕਾਰ ਨਹੀਂ ਹੈ, ਦੁਨੀਆ ਦੇ ਚਸਕੇ ਛਡਣੇ ਪੈਂਦੇ ਹਨ । ਤੇ, ਜੋ ਕੋਈ ਸਿਮਰਨ ਕਰਦਾ ਹੈ ਉਸ ਦਾ ਆਪਣਾ ਆਤਮਾ ਉਸ ਦਾ ਪਿੰਡ ਉਸ ਦੀ ਕੁਲ ਸਭ ਪਵਿਤ੍ਰ ਹੋ ਜਾਂਦੇ ਹਨ । ਸਿਮਰਣ-ਹੀਨ ਰਾਜ-ਭਾਗ ਦੇ ਸੁਖ ਨਾਲੋਂ ਮੰਗ ਕੇ ਖਾਧਾ ਟੁੱਕਰ ਚੰਗਾ ਹੈ ਜੇ ਜ਼ਿੰਦਗੀ ਦੇ ਦਿਨ ਪ੍ਰਭੂ ਦੀ ਯਾਦ ਵਿਚ ਗੁਜ਼ਰਨ, ਕਿਉਂਕਿ ਨਾਮ ਤੋਂ ਬਿਨਾ ਹੋਰ ਕੋਈ ਕਿਸੇ ਦਾ ਤੋੜ ਨਿਭਣ ਵਾਲਾ ਸਾਥੀ ਨਹੀਂ ਹੁੰਦਾ । ਪਰ ਪ੍ਰਭੂ

ਆਪ ਹੀ ਮੇਹਰ ਕਰੇ, ਤਾਂ ਹੀ ਇਹ ਜੀਵ ਗੁਣ ਗਾ ਸਕਦਾ ਹੈ । ਜਿਸ ਉੱਤੇ ਸਿਮਰਨ ਦੀ ਬਖ਼ਸ਼ਸ਼ ਨਹੀਂ ਹੁੰਦੀ ਉਸ ਦਾ ਸਾਰਾ ਹੀ ਟੱਬਰ (ਅੱਖਾਂ, ਕੰਨ, ਨੱਕ ਆਦਿਕ ਸਾਰੇ ਹੀ ਇੰਦ੍ਰਿਆਂ ਦਾ ਟੋਲਾ) ਵਿਕਾਰਾਂ ਵਿਚ ਜ਼ਰੂਰ ਡੁੱਬ ਜਾਂਦਾ ਹੈ ।੧੧੫।

ਸਿਮਰਨ ਦੀ ਦਾਤਿ ਗੁਰਮੁਖਾਂ ਦੀ ਸੰਗਤਿ ਵਿਚ ਹੀ ਮਿਲਦੀ ਹੈ । ਸਤਸੰਗ ਵਿਚ ਜਾਣ ਲੱਗਿਆਂ ਕੋਈ ਆਸਰੇ ਨਹੀਂ ਢੂੰਢਣੇ ਚਾਹੀਦੇ, ਕੋਈ ਸਾਥ ਨਹੀਂ ਉਡੀਕਣਾ ਚਾਹੀਦਾ, ਕਿਉਂ ਕਿ ਆਮ ਤੌਰ ਤੇ ਹਰੇਕ ਜੀਵ ਮਮਤਾ ਵਿਚ ਬੱਝਾ ਪਿਆ ਹੈ, ਆਸਰੇ ਤੱਕਦਿਆਂ ਮਤਾਂ ਮਮਤਾ-ਬੱਝੇ ਸਾਥੀ ਦੀ ਪ੍ਰੇਰਨਾ ਵਿਚ ਹੀ ਆ ਜਾਵੀਏ । ਇਹ ਮਮਤਾ ਦੀ ਜੇਵੜੀ ਇਤਨੀ ਪੱਕੀ ਹੁੰਦੀ ਹੈ ਕਿ ਸੱਥਰ ਤੇ ਪਿਆ ਮਨੁੱਖ ਭੀ ਪ੍ਰਭੂ ਨੂੰ ਯਾਦ ਕਰਨ ਦੇ ਥਾਂ ਸੈਨਤਾਂ ਨਾਲ ਹੀ ਸੰਬੰਧੀਆਂ ਨੂੰ ਰੱਖੀ-ਰਖਾਈ ਮਾਇਆ ਦੀਆਂ ਗੱਲਾਂ ਸਮਝਾਣ ਦੇ ਜਤਨ ਕਰਦਾ ਹੈ ।੧੧੮।

ਪ੍ਰਭੂ-ਦਰ ਤੋਂ ਸਿਮਰਨ ਦੀ ਦਾਤਿ ਮੰਗੋ । ਪਰਮਾਤਮਾ ਦੇ ਸੋਹਣੇ ਚਰਨਾਂ ਦੀ ਯਾਦ ਦੇ ਹੁਲਾਰੇ ਦਾ ਅਨੰਦ ਅਜੇਹਾ ਹੁੰਦਾ ਹੈ ਕਿ ਕਿਸੇ ਸੁਰਗ ਆਦਿਕ ਦਾ ਸੁਖ ਇਸ ਦੀ ਬਰਾਬਰੀ ਨਹੀਂ ਕਰ ਸਕਦਾ, ਤੇ ਨਰਕ ਆਦਿਕ ਦਾ ਕੋਈ ਡਰ ਨੇੜੇ ਨਹੀਂ ਢੁਕਦਾ ।੧੨੨।

ਪਰ ਭਾਗ-ਹੀਣ ਮਨੁੱਖ ਦਾ ਹਾਲ ਵੇਖੋ ! ਕੂੰਜ ਵਾਂਗ ਇਸ ਦੀ ਸੁਰਤਿ ਹਰ ਵੇਲੇ ਮਾਇਆ ਦੀ ਮਲਕੀਅਤ ਦੀ ਤਾਂਘ ਵਿਚ ਹੀ ਟਿਕੀ ਰਹਿੰਦੀ ਹੈ, ਤੇ ਪਪੀਹੇ ਵਾਂਗ ਸਦਾ ਇਹ ਵਿਲਕਦਾ ਹੀ ਰਹਿੰਦਾ ਹੈ । ਮਾਇਆ ਦੀ ਮਮਤਾ ਦਾ ਇਹ ਹਨੇਰਾ ਜਨਮਾਂ ਜਨਮਾਂਤਰਾਂ ਤਕ ਇਸ ਦੀ ਖ਼ਲਾਸੀ ਨਹੀਂ ਕਰਦਾ; ਪ੍ਰਭੂ ਚਰਨਾਂ ਤੋਂ ਵਿਛੁੜ ਕੇ ਮਾਇਆ ਦੀ ਖ਼ਾਤਰ ਇਹ ਦਰ ਦਰ ਤੇ ਤਰਲੇ ਲੈਂਦਾ ਹੈ । ਫਿਰ ਭੀ ਮੋਹ ਦੀ ਇਸ ਮਿੱਠੀ ਨੀਂਦ ਵਿਚੋਂ ਜਾਗਣ ਨੂੰ ਇਸ ਦਾ ਚਿੱਤ ਨਹੀਂ ਕਰਦਾ, ਕਦੇ ਨਹੀਂ ਸੋਚਦਾ ਕਿ ਇਕ ਦਿਨ ਇਹ ਸਭ ਕੁਝ ਸਦਾ ਲਈ ਛੱਡ ਜਾਣਾ ਪਏਗਾ । ਅਸਲ ਗੱਲ ਇਹ ਹੈ ਕਿ ਇਹ ਜਾਗ ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਅਤੇ ਸਾਕਤਾਂ ਤੋਂ ਪਰੇ ਹਟਿਆਂ ਹੀ ਆ ਸਕਦੀ ਹੈ ।੧੩੧।

**ਮੁੱਖ ਭਾਵ**:—

ਪ੍ਰਭੂ ਦਾ ਸਿਮਰਨ ਛੱਡਿਆਂ ਕਈ ਕਿਸਮ ਦੇ ਸਹਿਮ ਤੇ ਭਰਮ-ਵਹਿਮ ਆ ਦਬਾਂਦੇ ਹਨ । ਪ੍ਰਭੂ ਦੇ ਚਰਨਾਂ ਵਿਚ ਜੁੜੇ ਰਹਿਣਾ ਸਭ ਤੋਂ ਚੰਗਾ ਸੁਰਗ ਅਤੇ ਵਿਛੁੜਨਾ ਨਰਕ ਹੈ । ਪਰ ਇਹ ਸਿਮਰਨ ਤਦੋਂ ਹੀ ਹੋ ਸਕਦਾ ਹੈ ਜੇ ਭਲਿਆਂ ਦੀ ਸੰਗਤਿ ਵਿਚ ਟਿਕੇ ਰਹੀਏ ਅਤੇ ਸਾਕਤਾਂ ਦੀ ਸੁਹਬਤਿ ਤੋਂ ਬਚੇ ਰਹੀਏ ।੧੦੨ ਤੋਂ ੧੦੩।

## ਸਲੋਕ ਨੰ: ੧੩੨ ਤੋਂ ੧੮੩ ਤਕ—

ਸਾਧਾਰਨ ਤੌਰ ਤੇ ਸਿਮਰਨ ਦੀ ਆਦਤਿ ਪਕਾਣ ਦਾ ਸਮਾ ਬੁਢੇਪੇ ਤੋਂ ਪਹਿਲਾਂ ਪਹਿਲਾਂ ਹੀ ਹੁੰਦਾ ਹੈ, ਉਂਞ ਹੈ ਇਹ ਨਿਰੋਲ ਬਖ਼ਸ਼ਸ਼; ਬੁਢੇਪਾ ਹੋਵੇ ਚਾਹੇ ਜੁਆਨੀ, ਸਿਮਰਨ ਉਹੀ ਕਰਦਾ ਹੈ ਜਿਸ ਉੱਤੇ ਮੇਹਰ ਹੋਵੇ । ਤੇ, ਜੋ ਭਾਗਾਂ ਵਾਲੇ ਪੂਰੀ ਸਰਧਾ ਵਿਚ ਰਹਿ ਕੇ ਯਾਦ ਵਿਚ ਜੁੜੇ ਰਹਿੰਦੇ ਹਨ ਉਹਨਾਂ ਦਾ ਜੀਵਨ ਕਬੂਲ ਪੈਂਦਾ ਹੈ । ਪਰ ਮੂਰਤੀ-ਪੂਜਾ ਤੇ ਤੀਰਥ-ਇਸ਼ਨਾਨ ਦੇ, 'ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ' । ਪੰਡਿਤਾਂ ਦੀ ਇਸ ਕੈਦ ਵਿਚੋਂ ਨਿਕਲ ਕੇ ਪਰਮਾਤਮਾ ਦਾ ਸਿਮਰਨ ਕਰੋ, ਤੇ ਅੱਜ-ਕੱਲ ਆਖਦਿਆਂ ਸਮਾ ਅਜ਼ਾਈਂ ਨਾਹ ਜਾਣ ਦਿਓ ।੧੩੮।

ਪਰਮਾਤਮਾ ਦੀ ਯਾਦ ਤੋਂ ਖੁੰਝਿਆ ਹੋਇਆ ਮਨੁੱਖ ਭਾਵੇਂ ਕਿਤਨਾ ਹੀ ਚੁਸਤ-ਚਾਲਾਕ ਦਿੱਸਦਾ ਹੋਵੇ, ਅਸਲ ਵਿਚ ਉਹ ਅਕਲ ਤੋਂ ਸੱਖਣਾ ਹੁੰਦਾ ਹੈ । ਸਿਆਣਾ ਉਸੇ ਨੂੰ ਜਾਣੋ ਜੋ ਪ੍ਰਭੂ ਦੀ ਭਗਤੀ ਤੋਂ ਨਹੀਂ ਖੁੰਝਦਾ; ਉਹ ਮਨੁੱਖ ਭੌਰੇ ਵਾਂਗ ਪ੍ਰਭੂ-ਪਿਆਰ ਦੀ ਸੁਗੰਧੀ ਵਿਚ ਲੀਨ ਰਹਿੰਦਾ ਹੈ । ਜੋ ਮਨੁੱਖ ਨਿਰਾ ਕੁਟੰਬ ਦੇ ਗਾੜ੍ਹ ਵਿਚ

ਫਸਿਆ ਪਿਆ ਹੈ, ਪਰਮਾਤਮਾ ਦਾ ਭਜਨ ਉਸ ਦੇ ਹਿਰਦੇ ਤੋਂ ਲਾਂਭੇ ਹੀ ਰਹਿ ਜਾਂਦਾ ਹੈ, ਅਜੇਹੇ ਸਾਕਤਾਂ ਨਾਲੋਂ ਤਾਂ ਸੂਰ ਹੀ ਚੰਗਾ ਜੋ ਪਿੰਡਾਂ ਦੇ ਦੁਆਲੇ ਦਾ ਗੰਦ ਖਾ ਕੇ ਪਿੰਡ ਨੂੰ ਸਾਫ਼-ਸੁਥਰਾ ਰੱਖਦਾ ਹੈ । ਨਿਰਾ ਧਨ ਕਮਾਣ ਵਾਲੇ ਬੰਦੇ ਉਮਰ ਅਜਾਈਂ ਗਵਾਂਦੇ ਹਨ, ਪਰ ਨਿਰੇ ਭੇਖ ਨੂੰ ਹੀ ਭਗਤੀ-ਮਾਰਗ ਸਮਝਣ ਵਾਲੇ ਭੀ ਕੁਝ ਨਹੀਂ ਖੱਟ ਰਹੇ । ਅਭਿਮਾਨ ਤਿਆਗਣਾ ਹੈ, ਹਿਰਦੇ ਨੂੰ ਕੋਮਲ ਬਨਾਨਾ ਹੈ, ਸਭ ਨਾਲ ਅਜੇਹਾ ਸਾਂਵਾਂ ਸਲੂਕ ਕਰਨਾ ਹੈ ਕਿ 'ਜੈਸਾ ਹਰਿ ਹੀ ਹੋਇ' ਵੈਸਾ ਬਣਨਾ ਹੈ—ਅਜੇਹੀ ਅਵਸਥਾ ਵਿਚ ਅਪੜੇ ਮਨੁੱਖ ਨੂੰ ਸਤਸੰਗ ਤੋਂ ਵਧੀਕ ਪਿਆਰਾ ਥਾਂ ਲਗਦਾ ਹੈ, ਉਸ ਦਾ ਮਨ ਉਸ ਪੱਤਣ ਤੇ ਜਾ ਟਿਕਦਾ ਹੈ ਜਿਥੇ ਸਹਿਜ-ਅਵਸਥਾ ਹੈ ਤੇ ਜਿਥੇ ਮਾਇਕ ਪਦਾਰਥਾਂ ਦੇ ਫੁਰਨਿਆਂ ਵਲੋਂ ਸੁੰਞ ਹੈ । ਅਜੇਹੇ ਮਨੁੱਖ ਦੇ ਉੱਚੇ ਜੀਵਨ ਦੀ ਕੀਮਤ ਨਹੀਂ ਪੈ ਸਕਦੀ ।੧੫੩।

ਪਰ "ਊਚ ਭਵਨ ਕਨਕਾਮਨੀ" ਆਦਿਕ ਪਦਾਰਥਾਂ ਵਿਚ ਮਸਤ ਰਹਿਣ ਕਰਕੇ ਇਹ ਹੀਰਾ-ਜਨਮ "ਕਉਡੀ ਬਦਲੈ'' ਜਾਂਦਾ ਹੈ ਕਿਉਂਕਿ ਦੁਨੀਆ ਦੀਆਂ ਮੌਜਾਂ ਦੇ 'ਲੋਭ' ਦੇ ਕਾਰਨ ਮਨੁੱਖ ਆਤਮਕ ਮੌਤ ਸਹੇੜ ਲੈਂਦਾ ਹੈ । (ਇਸ ਦਾ ਇਹ ਭਾਵ ਨਹੀਂ ਕਿ ਦੁਨੀਆ 'ਤਿਆਗ' ਕੇ ਕਿਤੇ ਜੰਗਲੀਂ ਜਾ ਬੈਠਨਾ ਹੈ, ਇਹ ਤਰੀਕਾ ਤਾਂ ਸਗੋਂ ਮਾਨ-ਅਹੰਕਾਰ ਪੈਦਾ ਕਰਦਾ ਹੈ । ਹੀਰੇ ਜਨਮ ਨੂੰ "ਕਉਡੀ ਬਦਲੈ" ਜਾਣ ਤੋਂ ਬਚਾਣ ਦਾ ਬੱਸ, ਇਕੋ ਹੀ ਰਸਤਾ ਹੈ, ਉਹ ਹੈ ਸਤਿਗੁਰੂ ਦੀ ਸਰਨ । ਪਰ ਗੁਰੂ-ਦਰ ਤੇ ਭੀ ਰਸਮੀ ਤੌਰ ਤੇ ਨਹੀਂ ਆਉਣਾ । ਆਪਣੀ ਚਤੁਰਾਈ ਛੱਡ ਕੇ ਗੁਰੂ ਦੇ ਦੱਸੇ ਰਾਹ ਉੱਤੇ ਤੁਰਨਾ ਹੈ) ਸੋ, "ਬਿਖੈ ਕਉ ਮਾਂਗ" ਸਵਾਰਨ ਵਾਲੀ "ਛਤ੍ਰਪਤਿ ਕੀ ਨਾਰਿ" ਨਾਲੋਂ "ਹਰਿ ਜਨ ਕੀ ਪਨਿਹਾਰ" ਭਾਗਾਂ ਵਾਲੀ ਹੈ ਕਿਉਂ ਕਿ ਸਾਧ ਸੰਗਤਿ ਵਿਚ ਰਹਿ ਕੇ "ਓਹ ਸਿਮਰੈ ਹਰਿ ਨਾਮੁ" । (ਗੁਰ-ਸ਼ਬਦ ਦੀ ਬਰਕਤਿ ਨਾਲ ਹਰਿ-ਨਾਮ ਦੀ ਕਦਰ ਜਾਨਣ ਵਾਲੇ ਵਡਭਾਗੀ ਬੰਦੇ ਸੰਤ-ਸੰਗ ਵਿਚ ਰਲ ਕੇ ਬੜੇ ਖਿੱਚ ਪਿਆਰ ਨਾਲ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਹਨ । ਇੱਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਕ ਤਾਂ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦੇਵੀ ਦੇਵਤੇ ਦੀ ਪੂਜਾ ਨਾ ਕਰੋ, ਦੂਜੇ, ਪਰਮਾਤਮਾ ਦਾ ਮਿਲਾਪ ਸਿਰਫ਼ ਸਤਸੰਗ ਵਿਚ ਹੈ, ਕਰਮ ਕਾਂਡੀ ਪੰਡਿਤਾਂ ਅੱਗੇ ਨੱਕ ਨਾਹ ਰਗੜਦੇ ਫਿਰੋ । ਕਰਮ-ਕਾਂਡ ਦੀ ਕੈਦ ਵਿਚ ਕੁਲਾਰੀਤ ਭੀ ਬੜਾ ਜਕੜ ਰੱਖਦੀ ਹੈ, ਇਸ ਨੂੰ ਭੀ ਨਿਡਰ ਹੋ ਕੇ ਤਿਆਗਣਾ ਪਏਗਾ) । ਨਿਰੀਆਂ ਜਾਇਦਾਦਾਂ ਦੀਆਂ ਮੱਲਾਂ ਮੱਲਣ ਨਾਲੋਂ ਮੰਗਤਾ ਬਣ ਕੇ ਘਰ ਘਰ ਤੋਂ ਮੰਗੀ ਹੋਈ ਰੋਟੀ ਖਾ ਕੇ ਗੁਜ਼ਾਰਾ ਕਰ ਲੈਣਾ ਚੰਗਾ ਹੈ ਕਿਉਂਕਿ ਮਲਕੀਅਤਾਂ ਬਣਾਇਆਂ ਮਨੁੱਖ ਦੇ ਅੰਦਰ ਖਿੱਝ-ਸੜਨ ਪੈਦਾ ਹੁੰਦੀ ਹੈ । ਪ੍ਰਭੂ ਸੰਸਾਰ ਦੇ ਜ਼ੱਰੇ ਜ਼ੱਰੇ ਵਿਚ ਵੱਸਦਾ ਹੋਵੇ, ਪਰ ਲੋਕ ਮੱਲਾਂ ਮੱਲਣ ਦੇ ਆਹਰੇ ਲੱਗ ਕੇ ਤ੍ਰਿਸ਼ਨਾ ਅੱਗ ਵਿਚ ਸੜਦੇ ਹੋਏ ਉਸ ਘਟ-ਘਟ ਵਾਸੀ ਨੂੰ ਨਾਹ ਪਛਾਣ ਸਕਣ—ਇਹ ਕਿਤਨੀ ਹਸਰਤਿ-ਭਰੀ ਘਟਨਾ ਹੈ ! ਮਲਕੀਅਤਾਂ ਤੋਂ ਪੈਦਾ ਹੋਈ ਅੰਦਰਲੀ ਤਪਸ਼ ਦੇ ਕਾਰਨ ਮਨੁੱਖ ਦੇ ਗਿਆਨ-ਇੰਦ੍ਰਿਆਂ ਵਿਚੋਂ ਪ੍ਰਭੂ ਵਾਲੇ ਪਾਸੇ ਦੀ ਲੋ ਘਟਦੀ ਜਾਂਦੀ ਹੈ; ਮਾਇਆ ਅਨੇਕ ਰੂਪਾਂ ਵਿਚ ਮਨੁੱਖ ਨੂੰ ਮੋਹ ਰਹੀ ਹੈ, ਮਨੁੱਖ ਇਸ ਮਾਇਆ ਦੀ ਹਰੇਕ ਮੌਜ ਨੂੰ ਆਪਣੀ ਮਲਕੀਅਤ ਬਣਾਣ ਦੀ ਕੋਸ਼ਸ਼ ਕਰਦਾ ਹੈ । ਸੋ, ਮੱਲਾਂ ਮੱਲਣ ਤੋਂ ਪੈਦਾ ਹੋਈ ਅੰਦਰਲੀ ਅੱਗ, ਮਾਨੋ, ਹਰੇਕ ਪਾਸੇ ਵਲੋਂ ਲੱਗੀ ਹੋਈ ਹੈ । ਜੋ ਮਲਕੀਅਤ ਬਨਾਣ ਦੀ ਇਸ ਕੋਸ਼ਸ਼ ਵਲੋਂ ਬੇ-ਪਰਵਾਹ ਰਹਿੰਦੇ ਹਨ, ਉਹਨਾਂ ਨੂੰ ਦੁਨੀਆ ਮੂਰਖ ਆਖਦੀ ਹੈ । ਜਿਸ ਕਿਸੇ ਨੂੰ ਵਿੱਦਿਆ ਹਾਸਲ ਕਰਨ ਦਾ ਮੌਕਾ ਮਿਲਿਆ ਹੈ ਉਸ ਨੂੰ ਚਾਹੀਦਾ ਹੈ ਕਿ ਉਸ ਦੀ ਰਾਹੀਂ ਦੁਨੀਆ ਮਲਕੀਅਤਾਂ ਵਿਚ ਖਿੱਝਣ ਦੇ ਥਾਂ ਵਿਚਾਰਵਾਨ ਬਣੇ ਅਤੇ ਪਰਮਾਤਮਾ ਦਾ ਸਿਮਰਨ ਕਰੇ ।੧੭੩।

ਜਿਵੇਂ ਸੱਪਾਂ ਨਾਲ ਘਿਰਿਆ ਹੋਇਆ ਭੀ ਚੰਦਨ ਦਾ ਬੂਟਾ ਆਪਣੀ ਅੰਦਰਲੀ ਠੰਢਕ ਨਹੀਂ ਤਿਆਗਦਾ, ਤਿਵੇਂ ਸਿਮਰਨ ਦੀ ਬਰਕਤਿ ਨਾਲ ਸੰਤ-ਗੁਰਮੁਖ ਕ੍ਰੋੜਾਂ ਭੈੜੇ ਬੰਦਿਆਂ ਨਾਲ ਵਾਹ ਪੈਣ ਤੇ ਭੀ ਸ਼ਾਂਤ ਸੁਭਾਉ ਨਹੀਂ ਛੱਡਦਾ । ਹਜ਼ੂਰੀ ਵਿਚ ਰਹਿਣ ਵਾਲੇ ਨੂੰ ਪਤਾ ਹੁੰਦਾ ਹੈ ਕਿ ਮਾਇਆ ਦੀ ਸੜਨ ਤੋਂ ਬਚਣ ਲਈ ਮਾਇਆ ਦੇ

ਰਚਨਹਾਰ ਪ੍ਰਭੂ ਦੇ ਚਰਨਾਂ ਵਿਚ ਜੁੜੇ ਰਹਿਣਾ ਹੀ ਸਹੀ ਤਰੀਕਾ ਹੈ । ਮਾਇਆ ਦੇ ਅਸਰ ਹੇਠ ਸਦਾ ਇਹ ਖ਼ਤਰਾ ਰਹਿੰਦਾ ਹੈ ਕਿ ਜੀਵ ਗੜੇ (ਅਹਿਣ) ਵਾਂਗ ਕਠੋਰ ਨਾਹ ਬਣ ਜਾਏ, ਇਸ ਨੂੰ ਅੰਤਰ ਆਤਮੇ (ਸੂਰਜ ਦੇ) ਨਿੱਘ ਦੀ ਲੋੜ ਹੈ, ਇਹ ਨਿੱਘ (ਪਿਆਰ) ਤੇ ਇਹ ਸੀਤਲਤਾ ਗੁਰੂ ਪਰਮਾਤਮਾ ਦੇ ਚਰਨਾਂ ਵਿਚ ਜੁੜਿਆਂ ਮਿਲਦੇ ਹਨ । ਅਜਬ ਖੇਡ ਬਣੀ ਪਈ ਹੈ ! ਜੀਵਨ ਦੇ ਇਸ ਭੇਤ ਨੂੰ ਨਾਹ ਸਮਝਣ ਕਰ ਕੇ ਲੋਕ ਦਾਝਨ, ਸੰਸੇ, ਕਠੋਰਤਾ ਆਦਿਕ ਵਿਚ ਵਿਲਕਦੇ ਭੀ ਰਹਿੰਦੇ ਹਨ ਤੇ ਵਿਕਾਰਾਂ ਦਾ ਖਹਿੜਾ ਫਿਰ ਭੀ ਨਹੀਂ ਛੱਡਦੇ । ਪ੍ਰਭੂ-ਚਰਨਾਂ ਵਿਚ ਜੁੜੇ ਰਹਿਣ ਵਾਲਾ ਬੰਦਾ ਇਸ ਮਾਇਆ ਦਾ ਸਦਾ ਟਾਕਰਾ ਕਰਦਾ ਹੈ, ਉਂਵ ਇਹ ਕੰਮ ਬੜਾ ਹੀ ਔਖਾ ਹੈ । ਜੋ ਭਾਗਾਂ ਵਾਲਾ ਮਨੁੱਖ ਗੁਰੂ ਦੇ ਸ਼ਬਦ-ਨੇਜ਼ੇ ਦੀ ਸੱਟ ਸਹਾਰਦਾ ਰਹਿੰਦਾ ਹੈ, ਬਿਰਹਣੀ ਨਾਰ ਵਾਂਗ ਉਸ ਦੇ ਅੰਦਰ ਪ੍ਰਭੂ ਪਤੀ ਦੇ ਮਿਲਣ ਦੀ ਤਾਂਘ ਪੈਦਾ ਹੋ ਜਾਂਦੀ ਹੈ ਤੇ ਮਾਇਆ ਵਾਲੇ ਦਾਝਨ, ਸੰਸੇ ਆਦਿਕ ਉਸ ਨੂੰ ਦੁਖੀ ਨਹੀਂ ਕਰ ਸਕਦੇ ।੧੯੩।

**ਮੁੱਖ ਭਾਵ—**

ਵੇਲੇ-ਸਿਰ ਜਦੋਂ ਕਿ ਸਰੀਰ ਵਿਚ ਸਤਿਆ ਹੈ ਪਰਮਾਤਮਾ ਦਾ ਭਜਨ ਕਰੋ । ਜਗਤ ਵਿਚ ਬੇਅੰਤ ਵਿਕਾਰ ਤੇ ਝੰਬੇਲੇ ਹਨ ਜੋ ਇਨਸਾਨੀ ਜ਼ਿੰਦਗੀ ਨੂੰ ਦੁਖੀ ਬਣਾਈ ਰੱਖਦੇ ਹਨ, ਇਹਨਾਂ ਤੋਂ ਬਚੇ ਰਹਿਣ ਲਈ ਪ੍ਰਭੂ-ਚਰਨਾਂ ਵਿਚ ਜੁੜੇ ਰਹਿਣਾ ਹੀ ਸਹੀ ਤਰੀਕਾ ਹੈ ।

## ਸਲੋਕ ਨੰ: ੧੯੪ ਤੋਂ ੨੨੭ ਤਕ

ਮਜ਼ਹਬ ਨੇ, ਮਜ਼ਹਬ ਦੀ ਰਹੁ ਰੀਤੀ ਨੇ, ਬਾਂਗ ਨਿਮਾਜ਼ ਹੱਜ ਆਦਿਕ ਨੇ, ਦਿਲ ਦੀ ਸਫ਼ਾਈ ਸਿਖਾਣੀ ਹੈ; ਪਰ ਜੇ ਰਿਸ਼ਵਤ ਤਅੱਸਬ ਆਦਿਕ ਨਾਲ ਦਿਲ ਨਿਰਦਈ ਹੋ ਚੁਕਾ ਹੈ, ਤੇ, ਜੇ ਸਗੋਂ ਇਹੀ ਧਾਰਮਿਕ ਕੰਮ ਦਿਲ ਨੂੰ ਹੋਰ ਕਠੋਰ ਬਣਾਈ ਜਾ ਰਹੇ ਹਨ, ਤਾਂ ਇਹਨਾਂ ਦੇ ਕਰਨ ਦਾ ਕੋਈ ਲਾਭ ਨਹੀਂ ਹੈ । ਜਿਸ ਮਨੁੱਖ ਦੇ ਆਪਣੇ ਮਨ ਵਿਚ ਸ਼ਾਂਤੀ ਨਹੀਂ ਆਈ, ਉਸ ਦੇ ਭਾਣੇ ਰੱਬ ਕਿਤੇ ਭੀ ਨਹੀਂ ਹੈ । ਜਾਨਵਰ ਦੀ ਕੁਰਬਾਨੀ ਦਿੱਤਿਆਂ ਪਾਪ ਨਹੀਂ ਬਖ਼ਸ਼ੇ ਜਾਂਦੇ, ਇਹ ਮਾਸ ਤਾਂ ਕੁਰਬਾਨੀ ਦੇਣ ਵਾਲੇ ਰਲ ਮਿਲ ਕੇ ਆਪ ਹੀ ਖਾ ਲੈਂਦੇ ਹਨ ।੧੯੮।

ਬ੍ਰਾਹਮਣ ਪਾਸੋਂ ਜਨੇਊ ਪੁਆ ਕੇ, ਉਸ ਨੂੰ ਗੁਰੂ ਧਾਰ ਕੇ, ਠਾਕੁਰ-ਪੂਜਾ ਅਤੇ ਦਿਨ-ਦਿਹਾਰ ਸਮੇ ਬ੍ਰਹਮਣ ਦੀ ਸੇਵਾ ਨੂੰ ਹਿੰਦੂ ਆਪਣਾ ਮੁੱਖ ਧਰਮ ਸਮਝ ਲੈਂਦਾ ਹੈ; ਪਰ ਇਸ ਗੱਲ ਵਲ ਉਹ ਕਦੇ ਧਿਆਨ ਨਹੀਂ ਦੇਂਦਾ ਕਿ ਜੀਵਨ ਵਿਚ ਕੀਹ ਫ਼ਰਕ ਪਿਆ ਹੈ । ਪਰਾਈ ਨਿੰਦਾ ਕਰਨੀ ਤੇ ਸੁਣਨੀ, ਵਿਕਾਰਾਂ ਵਾਲੇ ਪਾਸੇ ਜਾਣਾ, ਅਹੰਕਾਰ—ਅਜੇਹੇ ਮੰਦ ਕਰਮਾਂ ਨੂੰ ਤਿਆਗਣ ਦਾ ਖ਼ਿਆਲ ਭੀ ਨਹੀਂ ਆਉਂਦਾ, ਫਿਰ ਭੀ ਸਮਝਦਾ ਹੈ ਕਿ ਮੈਂ ਗੁਰੂ-ਪ੍ਰੋਹਤ ਵਾਲਾ ਹਾਂ । ਪਰ ਜੇ ਪ੍ਰਭੂ ਦੀ ਮਿਹਰ ਨਾਲ ਮਨੁੱਖ ਨੂੰ ਗੁਰੂ ਮਿਲ ਪਏ, ਗੁਰੂ ਇਸ ਦੀ ਸਰੀਰ-ਧਰਤੀ ਨੂੰ ਅਜੇਹਾ ਸੰਵਾਰ ਦੇਂਦਾ ਹੈ ਕਿ ਇਹ ਆਪਣਾ ਜੀਵਨ ਭੀ ਸਫਲਾ ਕਰ ਲੈਂਦਾ ਹੈ ਤੇ ਹੋਰਨਾਂ ਦੀ ਭੀ ਸੇਵਾ ਕਰਦਾ ਹੈ, ਕੋਈ ਵਿਕਾਰ ਕੋਈ ਕੁਸੰਗ ਇਸ ਨੂੰ ਇਸ ਸੋਹਣੇ ਰਸਤੇ ਤੋਂ ਉਖੇੜ ਨਹੀਂ ਸਕਦਾ ।੧੯੬।

ਖ਼ੁਦਾ ਦੇ ਨਾਮ ਤੇ ਗਾਂ ਆਦਿਕ ਦੀ ਕੁਰਬਾਨੀ ਦੇ ਦੇਣੀ, ਰਲ ਮਿਲ ਕੇ ਖਾ ਪੀ ਜਾਣਾ ਸਭ ਕੁਝ ਆਪ ਹੀ, ਤੇ ਫਿਰ ਇਹ ਸਮਝ ਲੈਣਾ ਕਿ ਇਸ ਕੁਰਬਾਨੀ ਦੇ ਇਵਜ਼ ਅਸਾਡੇ ਗੁਨਾਹ ਬਖ਼ਸ਼ ਦਿੱਤੇ ਗਏ ਹਨ—ਇਹ ਬੜਾ ਭਾਰਾ ਭੁਲੇਖਾ ਹੈ । ਖ਼ੁਦਾ ਨੂੰ ਖ਼ੁਸ਼ ਕਰਨ ਦਾ ਇਹ ਤਰੀਕਾ ਨਹੀਂ ਹੈ, ਖ਼ੁਦਾ ਖ਼ੁਸ਼ ਹੁੰਦਾ ਹੈ ਦਿਲ ਦੀ ਪਾਕੀਜ਼ਗੀ-ਪਵਿਤ੍ਰਤਾ ਨਾਲ । ਜੇ ਦਿਲ ਵਿਚ ਕਠੋਰਤਾ ਤੇ ਵਿਕਾਰ ਹਨ, ਤਾਂ ਅਨੇਕਾਂ ਵਾਰੀ ਹੱਜ ਕਰਨ ਤੇ ਭੀ ਖ਼ੁਦਾ ਖ਼ੁਸ਼ ਹੋ ਕੇ ਹਾਜੀ ਨੂੰ ਦੀਦਾਰ ਨਹੀਂ ਦੇਂਦਾ ।੨੦੧।

ਇਨਸਾਨ ਦੇ ਹਿਰਦੇ ਦੀ ਦ੍ਵੈਤ-ਮੇਰ-ਤੇਰ ਇਨਸਾਨੀ ਜ਼ਿੰਦਗੀ ਦੇ ਸਫ਼ਰ ਵਿਚ ਇਕ ਬੜੀ ਔਖੀ ਘਾਟੀ ਹੈ । ਇਸ 'ਦੁਇ' ਨੂੰ ਮਿਟਾਣ ਲਈ ਨਾਹ ਹੱਜ ਨਾਹ ਕੁਰਬਾਨੀਆਂ, ਨਾਹ ਠਾਕੁਰ-ਪੂਜਾ, ਨਾਹ ਬ੍ਰਹਮਣ ਦੀ ਸੇਵਾ, ਨਾਹ ਤਿਆਗ ਤੇ ਨਾਹ ਜੋਗ-ਸਾਧਨ—ਇਹ ਕੋਈ ਸਹਾਇਤਾ ਨਹੀਂ ਕਰਦੇ । ਸਿਰਫ਼ ਇਕੋ ਹੀ ਤਰੀਕਾ ਹੈ, ਉਹ ਇਹ ਕਿ ਆਪਣਾ ਆਪ ਪ੍ਰਭੂ ਦੇ ਹਵਾਲੇ ਕਰ ਕੇ ਉਸ ਨੂੰ ਯਾਦ ਕੀਤਾ ਜਾਏ । ਜੋ ਮਨੁੱਖ 'ਦੁਇ' ਵਿਚ ਫਸੇ ਰਹਿ ਕੇ ਸਿਮਰਨ ਨਹੀਂ ਕਰਦੇ, ਕਿਸੇ ਭੀ ਪਦਾਰਥ ਦੇ ਮਿਲਣ ਨਾਲ ਉਹਨਾਂ ਦੇ ਮਨ ਦੀ ਦੌੜ-ਭੱਜ ਮੁੱਕਦੀ ਨਹੀਂ, ਆਸਾਂ ਹੋਰ ਵਧਦੀਆਂ ਜਾਂਦੀਆਂ ਹਨ ਤੇ ਸਿਮਰਨ ਵੱਲੋਂ ਅੱਜ-ਭਲਕ ਕਰਦਿਆਂ ਸਿਰ ਤੇ ਮੌਤ ਆ ਅੱਪੜਦੀ ਹੈ । (ਗੁਰੂ ਤੋਂ ਬਿਨਾ ਇਹ ਜੀਵ-ਟਾਲ-ਮਟੋਲੇ ਕਰਨ ਤੇ ਮਜਬੂਰ ਹੈ, ਕਿਉਂਕਿ ਇਸ ਦਾ ਸੁਭਾਉ ਕੁੱਤੇ ਵਰਗਾ ਹੈ, ਇਸ ਦੀ ਵਾਦੀ ਹੀ ਇਹ ਹੈ ਕਿ ਹਰ ਵੇਲੇ ਮੁਰਦਾਰ ਦੇ ਪਿਛੇ ਦੌੜਦਾ ਫਿਰੇ । ਜੇ ਚੰਗੇ ਭਾਗਾਂ ਨਾਲ ਇਸ ਨੂੰ ਗੁਰਮੁਖ ਦਾ ਮੇਲ ਹੋ ਜਾਏ, ਤਾਂ ਭਲਾਈ ਵਲ ਪਰਤ ਪੈਂਦਾ ਹੈ । ਬੜਾ ਸੁਚੇਤ ਰਹਿਣ ਦੀ ਲੋੜ ਹੈ ਕਿਉਂਕਿ ਕੁਸੰਗ ਦੀ ਬੈਠਕ ਭਲੇ ਬੰਦੇ ਨੂੰ ਭੀ ਆਖ਼ਰ ਵਿਕਾਰਾਂ ਦੀ ਮਾਰ ਪੁਆਂਦੀ ਹੈ—ਮਹਲਾ ੫) । ਦੁਨੀਆ ਦੀ ਕਿਰਤ-ਕਾਰ ਛੱਡਣੀ ਨਹੀਂ ਇਹ ਕਰਦਿਆਂ ਹੋਇਆਂ ਹੀ ਅਸਾਂ ਆਪਣਾ ਚਿੱਤ ਨਿਰੰਜਨ ਨਾਲ ਜੋੜ ਰੱਖਣਾ ਹੈ ਕਿਉਂਕਿ ਅਸਲ ਸਾਥੀ ਪਰਮਾਤਮਾ ਦਾ ਨਾਮ ਹੀ ਹੈ । ਕਿਸੇ ਖ਼ਾਸ ਨਿਯਤ ਸਮੇਂ ਪੂਜਾ-ਪਾਠ ਕਰ ਕੇ ਸਾਰਾ ਦਿਨ ਠੱਗੀ-ਧੋਖੇ ਦੀ ਕਿਰਤ ਕਰਨੀ ਇਉਂ ਹੀ ਹੈ ਜਿਵੇਂ ਚੱਕੀ ਪੀਹ ਪੀਹ ਕੇ ਜੋੜਿਆ ਹੋਇਆ ਆਟਾ ਚਿੱਕੜ ਵਿਚ ਡਿਗ ਪਏ; ਜਾਂ, ਜਿਵੇਂ ਰਾਤ ਵੇਲੇ ਜਗਦਾ ਦੀਵਾ ਹੱਥ ਵਿਚ ਫੜਿਆ ਹੋਇਆ ਹੋਵੇ, ਦੀਵੇ ਦਾ ਚਾਨਣ ਹੁੰਦਿਆਂ ਭੀ ਮਨੁੱਖ ਕਿਸੇ ਖੂਹ ਵਿਚ ਜਾ ਡਿੱਗੇ । ਸਿਮਰਨ ਭਜਨ ਦੇ ਨਾਲ ਨਾਲ ਹੱਕ ਦੀ ਕਿਰਤ-ਕਮਾਈ ਅੱਤ ਜ਼ਰੂਰੀ ਹੈ ।੨੧੯।

ਸਾਕ ਸੰਬੰਧੀਆਂ ਦਾ ਮੋਹ ਅਤੇ ਠੱਗੀ ਦੀ ਕਿਰਤ-ਕਾਰ ਜੀਵ ਨੂੰ ਜਿੰਦ-ਦਾਤਾ ਪ੍ਰਭੂ ਨਾਲੋਂ ਵਿਛੋੜਦੇ ਹਨ, ਤੇ, ਪ੍ਰਭੂ ਨਾਲੋਂ ਵਿਛੁੜੀ ਜਿੰਦ ਨੂੰ ਸੁਖ ਹੋ ਹੀ ਨਹੀਂ ਸਕਦਾ । ਨਿਰਾ ਘਰ-ਬਾਰ ਮਹਲ ਮਾੜੀਆਂ ਦਾ ਸ਼ੌਕ ਭੀ ਆਤਮਕ ਮੌਤ ਦਾ ਕਾਰਨ ਹੀ ਹੁੰਦਾ ਹੈ, ਕਿਉਂਕਿ ਲਾਲਚ-ਅੱਟਿਆ ਜੀਵ ਹਰ ਵੇਲੇ ਮਇਆ ਦੀਆਂ ਸੋਚਾਂ ਹੀ ਸੋਚਦਾ ਰਹਿੰਦਾ ਹੈ । ਜਿੰਦ ਨੂੰ ਤੇ ਗਿਆਨ-ਇੰਦ੍ਰਿਆਂ ਨੂੰ ਬਾਹਰਲੇ ਭੈੜੇ ਅਸਰਾਂ ਤੋਂ ਬਚਾ ਕੇ ਰੱਖਣ ਦਾ ਇਕੋ ਹੀ ਤਰੀਕਾ ਹੈ ਕਿ ਅਵੇਸਲਾ-ਪਨ ਛੱਡ ਕੇ ਹਰ ਵੇਲੇ ਪਰਮਾਤਮਾ ਨੂੰ ਸਿਮਰਦੇ ਰਹੀਏ । ਸਿਮਰਨ ਤੋਂ ਖੁੰਝਿਆਂ ਇਹ ਸਰੀਰ ਅਨੇਕਾਂ ਵਿਕਾਰ-ਰੂਪ ਉੱਗੇ ਰੁੱਖਾਂ ਦਾ ਇਕ ਜੰਗਲ ਬਣ ਜਾਂਦਾ ਹੈ ਜਿਸ ਵਿਚ ਮਨ-ਹਾਥੀ ਮਦ ਮੱਤਾ ਹੋਇਆ ਫਿਰਦਾ ਹੈ । ਸਤਸੰਗ ਵਿਚ ਆ ਕੇ ਇਸ ਮਨ ਨੂੰ ਗੁਰੂ ਦੇ ਹਵਾਲੇ ਕਰਨਾ ਪਏਗਾ, ਤਾਂ ਹੀ ਸਿਮਰਨ ਦੀ ਦਾਤਿ ਮਿਲਦੀ ਹੈ; ਨਹੀਂ ਤਾਂ ਦੁਨੀਆ ਦੇ ਖਪਾਣਿਆਂ ਵਿਚ ਪੈ ਕੇ ਮਨੁੱਖ ਅਜਿਹੀ ਆਤਮਕ ਮੌਤੇ ਮਰਦਾ ਹੈ ਕਿ ਨਾਹ ਹੀ ਇਹਨਾਂ ਧੰਧਿਆਂ ਵਿਚੋਂ ਇਸ ਨੂੰ ਕਦੇ ਵੇਹਲ ਮਿਲਦੀ ਹੈ ਤੇ ਨਾ ਹੀ ਇਹ ਕਦੇ ਪਰਮਾਤਮਾ ਦਾ ਨਾਮ ਮੂੰਹੋਂ ਉਚਾਰਦਾ ਹੈ, ਆਖ਼ਰ ਉਮਰ ਬੀਤ ਜਾਣ ਤੇ ਜਮ ਮੌਤ ਦਾ ਨਗਾਰਾ ਆ ਵਜਾਂਦੇ ਹਨ ।੨੨੭।

**ਮੁੱਖ ਭਾਵ**:—

ਇਨਸਾਨ ਦੇ ਹਿਰਦੇ ਦੀ ਮੇਰ-ਤੇਰ ਇਕ ਐਸੀ ਔਖੀ ਘਾਟੀ ਹੈ ਕਿ ਇਸ ਨੂੰ ਮਿਟਾਣ ਲਈ ਨਾਹ ਹੱਜ ਨਾਹ ਕੁਰਬਾਨੀਆਂ, ਨਾਹ ਠਾਕੁਰ-ਪੂਜਾ ਨਾਹ ਬ੍ਰਾਹਮਣ ਦੀ ਸੇਵਾ, ਨਾਹ ਤਿਆਗ ਤੇ ਨਾਹ ਜੋਗ ਸਾਧਨ—ਕੋਈ ਭੀ ਸਹੈਤਾ ਨਹੀਂ ਕਰਦਾ । ਸਤਸੰਗ ਵਿਚ ਆ ਕੇ ਮਨ ਨੂੰ ਗੁਰੂ ਦੇ ਹਵਾਲੇ ਕਰ ਕੇ ਪਰਮਾਤਮਾ ਦਾ ਨਾਮ ਸਿਮਰਨਾ ਹੀ ਇਕੋ ਇਕ ਸਹੀ ਤਰੀਕਾ ਹੈ ।

## ਸ਼ਲੋਕ ਨੰ: ੨੨੮ ਤੋਂ ੨੪੩ ਤਕ—

ਵਿਕਾਰਾਂ ਤੇ ਵਾਦ-ਵਿਵਾਦ ਦੀ ਤਪਸ਼ ਨਾਲ ਤਪ ਰਹੇ ਇਸ ਸੰਸਾਰ ਵਿਚ ਪਰਮਾਤਮਾ ਦਾ ਨਾਮ ਹੀ ਠੰਢ ਦੇਣ ਵਾਲਾ ਹੈ, ਇਹ ਨਾਮ ਗੁਰਮੁਖਾਂ ਦੀ ਸੰਗਤਿ ਵਿਚੋਂ ਮਿਲਦਾ ਹੈ । ਸੋ, ਥੋੜਾ-ਬਹੁਤ ਜਿਤਨਾ ਭੀ ਸਮਾਂ ਮਿਲੇ, ਸਤਸੰਗ ਜ਼ਰੂਰ ਕਰਨਾ ਚਾਹੀਦਾ ਹੈ । ਪਰ ਕਈ ਲੋਕ ਐਸੇ ਭੀ ਹੁੰਦੇ ਹਨ ਜੋ ਸਤਸੰਗ ਵਿਚ ਜਾ ਕੇ ਰਾਮ-ਰਾਮ ਭੀ ਕਰ ਆਉਂਦੇ ਹਨ ਤੇ ਉਥੋਂ ਆ ਕੇ ਵਿਕਾਰਾਂ ਵਿਚ ਭੀ ਕਸਰ ਨਹੀਂ ਰੱਖਦੇ । ਅਜੇਹੇ ਬੰਦਿਆਂ ਦੇ ਸਾਰੇ ਧਾਰਮਿਕ ਉੱਦਮ ਨਿਸਫਲ ਜਾਂਦੇ ਹਨ । ਸਤ ਸੰਗ ਵਿਚੋਂ ਇਹ ਲਾਭ ਖੱਟਣਾ ਹੈ ਕਿ ਦੁਨੀਆ ਦੇ ਰਸਾਂ ਨਾਲ ਖੇਡਾਂ ਖੇਡਣ ਦੇ ਥਾਂ ਜੀਵ ਕਿਰਤ-ਕਾਰ ਕਰਦਾ ਆਪਣੀ ਸੁਰਤਿ ਨੂੰ ਸਦਾ ਪ੍ਰਭੂ-ਚਰਨਾਂ ਵਿਚ ਜੋੜੀ ਰੱਖੇ ਤੇ ਕਿਸੇ ਪ੍ਰਾਣੀ-ਮਾਤ੍ਰ ਤੋਂ ਇਸ ਨੂੰ ਨਫ਼ਰਤ ਨਾਹ ਰਹੇ ।

ਇਹ ਗੁਣ ਕਰਮ-ਕਾਂਡੀ ਬ੍ਰਾਹਮਣ ਤੋਂ ਨਹੀਂ ਮਿਲ ਸਕਦਾ, ਉਹ ਤਾਂ ਆਪ ਹੀ ਕਰਮ-ਕਾਂਡ ਦੀਆਂ ਉਲਝਣਾਂ ਵਿਚ ਪੈ ਕੇ ਆਤਮਕ ਮੌਤੇ ਮਰ ਚੁਕਾ ਹੁੰਦਾ ਹੈ; ਕਿਉਂਕਿ ਕਰਮ-ਕਾਂਡ ਵਿਚੋਂ ਨਿਰੀ ਹਉਮੈ ਹੀ ਨਿਕਲਦੀ ਹੈ, ਹਉਮੈ ਤੇ ਹਰਿ-ਨਾਮ ਦਾ ਕਦੇ ਮੇਲ ਨਹੀਂ ਹੋ ਸਕਦਾ । ਸੋ, ਜੇ ਪ੍ਰਭੂ-ਪਿਆਰ ਦੀ ਖੇਡ ਖੇਡਣ ਦੀ ਸੱਧਰ ਹੈ, ਤਾਂ ਜਨੇਊ ਆਦਿਕ ਦੇ ਕੇ ਗੁਰੂ ਬਣ ਬੈਠਣ ਵਾਲੇ ਬ੍ਰਾਹਮਣ ਤੋਂ ਹਟ ਕੇ ਨਾਮ ਦੇ ਰਸੀਏ ਗੁਰੂ ਦੀ ਸਰਨ ਆਓ; ਨਾਮ ਦੇ ਰਸੀਆਂ ਦੀ ਸੰਗਤਿ ਤੋਂ ਬਿਨਾ ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ । ਨਾਮ ਤੋਂ ਖੁੰਝਿਆਂ ਸਦਾ ਦੁੱਖ ਹੀ ਦੁੱਖ ਹੈ । ਮਨੁੱਖਾ ਜਨਮ ਦਾ ਮਨੋਰਥ ਹੀ ਇਹ ਹੈ ਕਿ ਜੀਵ ਪ੍ਰਭੂ ਦਾ ਨਾਮ ਸਿਮਰੇ ।

**ਮੁੱਖ ਭਾਵ—**

ਵਿਕਾਰਾਂ ਤੇ ਵਾਦ-ਵਿਵਾਦ ਦੀ ਤਪਸ਼ ਵਿਚ ਸੜ ਰਹੇ ਸੰਸਾਰ ਨੂੰ ਠੰਢਕ ਅਪੜਾਣ ਵਾਲਾ ਕੇਵਲ ਹਰਿ-ਨਾਮ ਹੀ ਹੈ, ਤੇ ਇਸ ਦੀ ਪ੍ਰਾਪਤੀ ਨਾਮ ਦੇ ਰਸੀਏ ਗੁਰਮੁਖਾਂ ਪਾਸੋਂ ਹੀ ਹੋ ਸਕਦੀ ਹੈ ।

## ਕਬੀਰ ਜੀ ਦੇ ਸਾਰੇ ਸ਼ਲੋਕਾਂ ਦਾ

smcw Bwv

## ੧ ਤੋਂ ੧੨ ਤਕ

ਹਰਿ-ਨਾਮ ਦਾ ਸਿਮਰਨ ਮਨੁੱਖ ਵਾਸਤੇ ਸੁਖ ਦਾ ਅਸਲ ਸਾਧਨ ਹੈ, ਤੇ ਇਹ ਹਰਿ-ਨਾਮ ਗੁਰੂ-ਦਰ ਤੇ ਪਿਆਂ ਮਿਲਦਾ ਹੈ । ਗ਼ਰੀਬ ਤੋਂ ਗ਼ਰੀਬ ਤੇ ਨੀਵੀਂ ਤੋਂ ਨੀਵੀਂ ਜਾਤਿ ਦਾ ਬੰਦਾ ਭੀ ਹਰਿ-ਨਾਮ ਸਿਮਰ ਕੇ ਸੁਖੀ ਹੋ ਜਾਂਦਾ ਹੈ ।

## ੧੩ ਤੋਂ ੪੦ ਤਕ—

ਦੁਨਿਆਵੀ ਪਦਾਰਥਾਂ ਤੇ ਭੋਗਾਂ ਨੂੰ ਸੁਖ ਦਾ ਸਾਧਨ ਸਮਝ ਕੇ ਹਰਿ-ਨਾਮ ਵਿਸਾਰਿਆਂ ਨਿਰੀ ਖ਼ੁਆਰੀ ਹੀ ਹੁੰਦੀ ਹੈ, ਤੇ ਇਹਨਾਂ ਨਾਲ ਸਾਥ ਭੀ ਨਹੀਂ ਨਿਭਦਾ ।

## ੪੧ ਤੋਂ ੭੦ ਤਕ—

ਸਿਰਫ਼ ਇਹ ਮਨੁੱਖਾ ਜਨਮ ਹੀ ਹਰਿ-ਨਾਮ ਦੇ ਸਿਮਰਨ ਦਾ ਵੇਲਾ ਹੈ, ਪਰ ਵਿਕਾਰਾਂ ਤੋਂ ਬਚਿਆਂ ਹੀ ਇਹ ਕਮਾਈ ਹੋ ਸਕਦੀ ਹੈ । ਤੇ, ਜਿਥੇ ਸਿਮਰਨ ਨਹੀਂ ਹੈ ਉਥੇ ਵਿਕਾਰ ਆ ਦਬਾਂਦੇ ਹਨ ।

## ੭੧ ਤੋਂ ੧੦੧ ਤਕ—

ਹਰਿ-ਨਾਮ ਸਿਮਰਨ ਦੀ ਬਰਕਤਿ ਨਾਲ ਜਾਤਿ-ਅਭਿਮਾਨ, ਸਰੀਰਕ ਮੋਹ, ਤ੍ਰਿਸ਼ਨਾ, ਕੁਸੰਗ, ਨਿੰਦਿਆ ਆਦਿਕ ਸਾਰੇ ਐਬ ਦੂਰ ਹੋ ਜਾਂਦੇ ਹਨ । ਪਰ ਸਿਫ਼ਤਿ-ਸਾਲਾਹ ਦੀ ਇਹ ਦਾਤਿ ਸਾਧ ਸੰਗਤਿ ਵਿਚੋਂ ਮਿਲਦੀ ਹੈ ।

**੧੦੨ ਤੋਂ ੧੩੧ ਤਕ—**

ਪ੍ਰਭੂ ਦਾ ਸਿਮਰਨ ਛੱਡਿਆਂ ਕਈ ਕਿਸਮ ਦੇ ਸਹਿਮ ਤੇ ਭਰਮ-ਵਹਿਮ ਆ ਦਬਾਂਦੇ ਹਨ । ਪ੍ਰਭੂ ਦੇ ਚਰਨਾਂ ਵਿਚ ਜੁੜੇ ਰਹਿਣਾ ਸਭ ਤੋਂ ਚੰਗਾ ਸੁਰਗ ਅਤੇ ਵਿਛੁੜਨਾ ਨਰਕ ਹੈ । ਪਰ ਇਹ ਸਿਮਰਨ ਤਦੋਂ ਹੀ ਹੋ ਸਕਦਾ ਹੈ ਜੇ ਭਲਿਆਂ ਦੀ ਸੰਗਤਿ ਵਿਚ ਟਿਕੇ ਰਹੀਏ ਅਤੇ ਸਾਕਤਾਂ ਦੀ ਸੁਹਬਤਿ ਤੋਂ ਬਚੇ ਰਹੀਏ ।

**੧੩੨ ਤੋਂ ੧੮੩ ਤਕ—**

ਵੇਲੇ-ਸਿਰ ਜਦੋਂ ਕਿ ਸਰੀਰ ਵਿਚ ਸੱਤਿਆ ਹੈ ਪਰਮਾਤਮਾ ਦਾ ਸਿਮਰਨ ਕਰੋ । ਜਗਤ ਵਿਚ ਬੇਅੰਤ ਵਿਕਾਰ ਤੇ ਝੰਬੇਲੇ ਹਨ ਜੋ ਇਨਸਾਨੀ ਜ਼ਿੰਦਗੀ ਨੂੰ ਦੁਖੀ ਬਣਾਈ ਰੱਖਦੇ ਹਨ, ਇਹਨਾਂ ਤੋਂ ਬਚੇ ਰਹਿਣ ਲਈ ਪ੍ਰਭੂ-ਚਰਨਾਂ ਵਿਚ ਜੁੜੇ ਰਹਿਣਾ ਹੀ ਸਹੀ ਤਰੀਕਾ ਹੈ ।

**੧੮੪ ਤੋਂ ੨੨੭ ਤਕ—**

ਪ੍ਰਭੂ-ਚਰਨਾਂ ਤੋਂ ਵਿਛੋੜਾ ਇਨਸਾਨੀ ਜੀਵਨ ਵਿਚ ਇਕ ਬੜੀ ਦੁਖਦਾਈ ਅਵਸਥਾ ਹੈ, ਇਸ ਨੂੰ ਮਿਟਾਣ ਲਈ ਨਾਹ ਹੱਜ ਨਾਹ ਕੁਰਬਾਨੀਆਂ, ਨਾਹ ਠਾਕੁਰ-ਪੂਜਾ ਨਾਹ ਬ੍ਰਹਮਣ ਦੀ ਸੇਵਾ, ਨਾਹ ਘਰ ਦਾ ਤਿਆਗ ਤੇ ਨਾਹ ਜੋਗ-ਸਾਧਨ—ਕੋਈ ਭੀ ਸਹੈਤਾ ਨਹੀਂ ਕਰਦਾ । ਸਤਸੰਗ ਵਿਚ ਆ ਕੇ ਮਨ ਨੂੰ ਗੁਰੂ ਦੇ ਹਵਾਲੇ ਕਰ ਕੇ ਪਰਮਾਤਮਾ ਦਾ ਨਾਮ ਸਿਮਰਨਾ ਹੀ ਇਕੋ ਇਕ ਸਹੀ ਤਰੀਕਾ ਹੈ ।

**੨੨੮ ਤੋਂ ੨੪੩ ਤਕ—**

ਵਿਕਾਰਾਂ ਤੇ ਵਾਦ-ਵਿਵਾਦ ਦੀ ਤਪਸ਼ ਵਿਚ ਸੜ ਰਹੇ ਸੰਸਾਰ ਨੂੰ ਠੰਢਕ ਅਪੜਾਣ ਵਾਲਾ ਕੇਵਲ ਹਰਿ-ਨਾਮ ਹੀ ਹੈ, ਤੇ ਇਸ ਦੀ ਪ੍ਰਾਪਤੀ ਨਾਮ ਦੇ ਰਸੀਏ ਗੁਰਮੁਖਾਂ ਪਾਸੋਂ ਹੀ ਹੋ ਸਕਦੀ ਹੈ ।

**ਸਾਰੇ ਸ਼ਲੋਕਾਂ ਦਾ ਮਿਲਵਾਂ ਮੁੱਖ ਭਵ:—**

ਪ੍ਰਭੂ ਦੇ ਚਰਨਾਂ ਤੋਂ ਵਿਛੋੜਾ ਇਕ ਮਹਾ ਭਿਆਨਕ ਰੋਗ ਹੈ ਜੋ (ਸਰੀਰਕ ਮੋਹ, ਜਾਤਿ-ਅਭਿਮਾਨ, ਕੁਸੰਗ, ਨਿੰਦਿਆ, ਤ੍ਰਿਸ਼ਨਾ, ਵਾਦ-ਵਿਵਾਦ ਆਦਿ) ਕਈ ਰੂਪਾਂ ਵਿਚ ਮਨੁੱਖ ਨੂੰ ਦੁਖੀ ਕਰ ਰਿਹਾ ਹੈ । ਸੁਖੀ ਹੋਣ ਦਾ ਇਕੋ ਹੀ ਤਰੀਕਾ ਹੈ ਕਿ ਸਤਸੰਗ ਵਿਚ ਗੁਰੂ ਦੀ ਸਰਨ ਪੈ ਕੇ ਹਰਿ-ਨਾਮ ਸਿਮਰੀਏ । ਮਨੁੱਖਾ ਜਨਮ ਦਾ ਮਨੋਰਥ ਹੀ ਇਹ ਹੈ ਕਿ ਮਨੁੱਖ ਪ੍ਰਭੂ ਦਾ ਨਾਮ ਸਿਮਰੇ ।

kbIr jI d swr SIk

iek hI mwlw d mqI hn

ਸਾਡੇ ਇਕ ਵਿਦਵਾਨ ਸੱਜਣ ਕਬੀਰ ਜੀ ਦੇ ਸ਼ਲੋਕਾਂ ਬਾਰੇ ਲਿਖਦੇ ਹਨ ਕਿ ਇਹ ਸ਼ਲੋਕ ਵਿਕੋਲਿਤਰੇ ਹੋਣ ਕਰਕੇ ਖ਼ਿਆਲ ਦੀ ਲੜੀ ਢੂੰਢਣ ਦੀ ਲੋੜ ਨਹੀਂ । ਇਸੇ ਤਰ੍ਹਾਂ ਫਰੀਦ ਜੀ ਦੇ ਸ਼ਲੋਕਾਂ ਬਾਬਤ ਭੀ ਲਿਖਦੇ ਹਨ ਕਿ ਫਰੀਦ ਜੀ ਦੇ ਸ਼ਲੋਕ ਭੀ ਕਬੀਰ ਜੀ ਦੇ ਸ਼ਲੋਕਾਂ ਵਾਂਗ ਵਿਕੋਲਿਤਰੇ ਹੋਣ ਕਰਕੇ ਖ਼ਿਆਲਾਂ ਦੀ ਸੰਗਲੀ ਲੱਭਣ ਦੀ ਲੋੜ ਨਹੀਂ । ਬਾਕੀ ਟੀਕਾਕਾਰਾਂ ਨੇ ਇਹ ਗੱਲ ਖੁਲ੍ਹੇ ਲਫ਼ਜ਼ਾਂ ਵਿਚ ਭਾਵੇਂ ਨਹੀਂ ਲਿਖੀ, ਪਰ ਉਹਨਾਂ ਦੇ

ਟੀਕਿਆਂ ਤੋਂ ਸਾਫ਼ ਦਿੱਸਦਾ ਹੈ ਕਿ ਉਹ ਭੀ ਇਸੇ ਹੀ ਖ਼ਿਆਲ ਦੇ ਹਨ । ਕਿਸੇ ਭੀ ਟੀਕਾਕਾਰ ਨੇ ਕਿਤੇ ਭੀ ਸ਼ਲੋਕਾਂ ਦੀ ਆਪੋ ਵਿਚ ਦੀ ਸਾਂਝ ਲੱਭਣ ਦੀ ਕੋਸ਼ਸ਼ ਨਹੀਂ ਕੀਤੀ ।

## ਇਹ ਵਿਚਾਰ ਕਿਉਂ ਜ਼ਰੂਰੀ ਹੈ ?

ਇਹਨਾਂ ਸ਼ਲੋਕਾਂ ਵਿਚ ਖ਼ਿਆਲ ਦੀ ਸਾਂਝੀ ਲੜੀ ਹੈ ਜਾਂ ਨਹੀਂ, ਇਹ ਸ਼ਲੋਕ ਵਿਕੋਲਿਤਰੇ ਹਨ ਜਾਂ ਮਿਲਵੇਂ—ਇਸ ਮਜ਼ਮੂਨ ਉਤੇ ਵਿਚਾਰ ਕਰਨੀ ਚੁੰਚ-ਗਿਆਨਤਾ ਨਹੀਂ ਹੈ । ਪਾਠਕ ਸੱਜਣ ਇਸ ਭੁਲੇਖੇ ਵਿਚ ਨਾਹ ਪੈਣ ਕਿ ਮੈਂ ਫ਼ਾਲਤੂ ਗੱਲਾਂ ਵਿਚ ਉਹਨਾਂ ਦਾ ਕੀਮਤੀ ਸਮਾ ਜ਼ਾਇਆ ਕਰਨ ਲੱਗਾ ਹਾਂ । ਸੰਨ ੧੯੪੪ ਵਿਚ ਮੈਂ ਫਰੀਦ ਜੀ ਦੇ ਸ਼ਲੋਕਾਂ ਦਾ ਟੀਕਾ ਛਪਵਾਣ ਲਈ ਸ਼ਹਿਰ ਗਿਆ । ਉਥੇ ਇਕ ਸਿੱਖ ਸੱਜਣ ਜੋ ਪੰਜਾਬੀ ਪੁਸਤਕਾਂ ਲਿਖਣ ਕਰਕੇ ਪੰਜਾਬੀ ਨਾਲ ਪਿਆਰ ਕਰਨ ਵਾਲਿਆਂ ਵਿਚ ਕਾਫ਼ੀ ਨਾਮ ਖੱਟ ਚੁਕਾ ਹੈ, ਮੈਨੂੰ ਮਿਲ ਪਿਆ । ਪਹਿਲੇ ਦਿਨ ਹੀ ਸਾਡੀ ਜਾਣ-ਪਛਾਣ ਬਣੀ । ਮੇਰੇ ਹੱਥ ਵਿਚ ਫਰੀਦ ਜੀ ਦੇ ਸਟੀਕ ਸ਼ਲੋਕਾਂ ਦਾ ਖਰੜਾ ਵੇਖ ਕੇ ਉਸ ਲਿਖਾਰੀ ਸੱਜਣ ਨੇ ਆਪਣੇ ਆਪ ਹੀ ਬਾਬਾ ਜੀ ਦੀ ਵਡਿਆਈ ਵਿਚ ਆਖਣਾ ਸ਼ੁਰੂ ਕਰ ਦਿੱਤਾ ਕਿ ਫਰੀਦ ਜੀ ਦੇ ਸ਼ਲੋਕ ਪੜ੍ਹਿਆਂ ਇਸ ਨਤੀਜੇ ਉੱਤੇ ਅੱਪੜੀਦਾ ਹੈ ਕਿ ਉਹ ਦੁਨੀਆ ਤੋਂ ਅੱਕੇ ਹੋਏ ਸਨ; ਉਹਨਾਂ ਦੀ ਬਾਣੀ ਢਹਿੰਦੇ ਪਾਸੇ ਵਲ ਲੈ ਜਾਂਦੀ ਹੈ । ਤੇ, ਆਪਣੇ ਇਸ ਵਿੱਦਵਤਾ-ਭਰੇ ਕਥਨ ਦੀ ਪ੍ਰੋੜ੍ਹਤਾ ਵਾਸਤੇ ਉਸ ਸੱਜਣ ਨੇ ਤੁਰਤ ਹੀ ਫਰੀਦ ਜੀ ਦਾ ਇਕ ਸ਼ਲੋਕ ਭੀ ਸੁਣਾ ਦਿੱਤਾ—

**ਫਰੀਦਾ ਜਿ ਦਿਹਿ ਨਾਲਾ ਕਪਿਆ, ਜੇ ਗਲੁ ਕਪਹਿ ਚੁਖ ॥ ਪਵਨਿ ਨ ਇਤੀ ਮਾਮਲੇ, ਸਹਾਂ ਨ ਇਤੀ ਦੁਖ ॥੭੬॥**

ਕਰਤਾਰ ਦੇ ਰੰਗ ! ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅਸੀ ਆਪਣੀ ਜ਼ਿੰਦਗੀ ਦਾ ਆਸਰਾ-ਪਰਨਾ ਸਮਝਦੇ ਹੋਏ ਉਸ ਅੱਗੇ ਅਦਬ-ਸਤਕਾਰ ਨਾਲ ਤੇ ਨਿਮ੍ਰਤਾ-ਅਧੀਨਗੀ ਨਾਲ ਸਿਰ ਨਿਵਾਂਦੇ ਹਾਂ, ਉਸੇ ਵਿਚ ਕਿਤੇ ਅਜੇਹੇ ਅੰਗ ਭੀ ਸਮਝੀ ਬੈਠੇ ਹਾਂ ਜੋ ਸਾਨੂੰ ਦੁਨੀਆ ਵਲੋਂ ਅੱਕੇ ਹੋਏ ਜਾਪਦੇ ਹਨ ਜੋ ਸਾਨੂੰ ਢਹਿੰਦੇ ਪਾਸੇ ਲੈ ਜਾਂਦੇ ਦਿੱਸਦੇ ਹਨ । ਇਸ ਦਾ ਨਾਮ ਸਰਧਾ ਨਹੀਂ ਹੈ; ਇਹ ਤਾਂ :

**ਸਲਾਮੁ ਜਬਾਬੁ ਦੋਵੈ ਕਰੈ, ਮੁਢਹੁ ਘੁਥਾ ਜਾਇ ॥**

ਪਰ ਇਹ ਅਕੇਵਾਂ ਕਿਨ੍ਹਾਂ ਨੂੰ ਦਿੱਸ ਰਿਹਾ ਹੈ ? ਉਹਨਾਂ ਨੂੰ ਜੋ ਇਹਨਾਂ ਸ਼ਲੋਕਾਂ ਨੂੰ ਵਿਕੋਲਿਤਰੇ ਸਮਝਦੇ ਹਨ । (ਫਰੀਦ ਜੀ ਦੇ ਇਸ ਸ਼ਲੋਕ ਨੂੰ ਅਤੇ ਫਰੀਦ ਜੀ ਬਾਰੇ ਹੋਰ ਕਈ ਭੁਲੇਖਿਆਂ ਨੂੰ ਸਮਝਣ ਵਾਸਤੇ ਪੜ੍ਹੋ 'ਫਰੀਦ-ਬਾਣੀ ਸਟੀਕ') ।

ਕਬੀਰ ਜੀ ਦੀ ਬਾਬਤ ਭੀ ਅਜਿਹੇ ਭੁਲੇਖੇ ਕਈ ਵਿਦਵਾਨ ਪਰਚਾਰਕਾਂ ਦੇ ਮੂੰਹੋਂ ਸੁਣਨ ਵਿਚ ਆਉਂਦੇ ਰਹਿੰਦੇ ਹਨ ਕਿ ਕਬੀਰ ਜੀ ਤਾਂ ਵੈਸ਼ਨਵ ਭਗਤ ਸਨ । ਉਹ ਮਾਸ ਦੇ ਵਿਰੁੱਧ ਪ੍ਰਚਾਰ ਕਰਦੇ ਹਨ ਤੇ ਅਸੀ ਸਿੱਖ ਮਾਸ ਖਾਣ ਦੇ ਹੱਕ ਵਿਚ ਹਾਂ । (ਇਸ ਮਜ਼ਮੂਨ ਉੱਤੇ ਅਗਲੇ ਲੇਖ ਵਿਚ ਵਿਚਾਰ ਕੀਤੀ ਜਾਇਗੀ) । ਅਜੇਹੇ ਸਰਧਾ-ਹੀਨ ਬੋਲ ਅਸੀ ਕਿਉਂ ਬੋਲ ਰਹੇ ਹਾਂ ? ਸਿਰਫ਼ ਇਸ ਵਾਸਤੇ ਕਿ ਅਸੀ ਇਹਨਾਂ ਸ਼ਲੋਕਾਂ ਨੂੰ ਵਿਕੋਲਿਤਰੇ ਜਾਣ ਕੇ ਅਸਲ ਲੜੀ ਵਿਚੋਂ ਵੱਖਰਾ ਕੱਢ ਕੇ ਪੜ੍ਹਦੇ ਹਾਂ । ਜੇ ਅਸਾਂ ਥਿੜਕਣ ਤੋਂ ਬਚਣਾ ਹੈ, ਤਾਂ ਇਹ ਚੇਤਾ ਰੱਖੀਏ ਕਿ ਅਸੀ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿਰ ਨਿਵਾਂਦੇ ਹਾਂ, ਸਿਰ ਨਿਵਾਣ ਵੇਲੇ ਕਦੇ ਭੀ ਕਿਸੇ ਸਿੱਖ ਦੇ ਦਿਲ ਵਿਚ ਇਹ ਵਿਤਕਰਾ ਨਹੀਂ ਆ ਸਕਦਾ ਕਿ ਅਸੀਂ ਸਿਰਫ਼ ਗੁਰ-ਮਹਲਾਂ ਦੀ ਬਾਣੀ ਦਾ ਸਤਕਾਰ ਕਰ ਰਹੇ ਹਾਂ । ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਗੁਰਿਆਈ ਸਿਰਫ਼ ਇੱਕ ਇੱਕ ਵਿਅਕਤੀ ਨੂੰ ਮਿਲਦੀ ਰਹੀ ਹੈ, ਕਦੇ ਭੀ ਕਿਸੇ ਗੁਰ-ਵਿਅਕਤੀ ਦਾ ਵੱਖੋ-ਵੱਖ ਖ਼ਿਆਲਾਂ ਵਾਲਾ ਸਾਰਾ

ਪਰਵਾਰ 'ਗੁਰੂ' ਨਹੀਂ ਅਖਵਾ ਸਕਿਆ । ਤੇ, ਹਰੇਕ ਗੁਰ-ਵਿਅਕਤੀ ਸਦਾ ਨਿਰੋਲ ਉਹਨਾਂ ਖ਼ਿਆਲਾਂ ਦਾ ਹੁੰਦਾ ਸੀ ਜੋ ਸਤਿਗੁਰੂ ਨਾਨਕ ਦੇਵ ਜੀ ਦੇ ਸਨ :

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥**

ਗੁਰੂ ਗੋਬਿੰਦ ਸਿੰਘ ਜੀ ਨੇ ਭੀ ਇੱਕੋ ਗੁਰ-ਵਿਅਕਤੀ ਨੂੰ ਗੁਰਿਆਈ ਸੌਂਪੀ ਸੀ, ਉਹ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ । ਇਥੇ ਭੀ 'ਜੋਤਿ ਓਹਾ ਜੁਗਤਿ ਸਾਇ' ਹੀ ਹੋ ਸਕਦੀ ਹੈ । ਕਿਸੇ ਇੱਕ ਥਾਂ ਭੀ 'ਜੋਤਿ' ਅਤੇ 'ਜੁਗਤਿ' ਵਿਚ ਰਤਾ ਭਰ ਭੀ ਫ਼ਰਕ ਨਹੀਂ ਹੋ ਸਕਦਾ ।

ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਬਾਰੇ ਇਹ ਨਿਸ਼ਾਨਾ ਅੱਖਾਂ ਅੱਗੇ ਰੱਖ ਕੇ ਪਹਿਲਾਂ ਇਥੇ ਅਸਾਂ ਇਹ ਵਿਚਾਰਨਾ ਹੈ ਕਿ ਕਬੀਰ ਜੀ ਦੇ ਸਾਰੇ ਸ਼ਲੋਕਾਂ ਦਾ ਇੱਕੋ ਹੀ ਮਿਲਵਾਂ ਮਜ਼ਮੂਨ ਹੈ, ਸਾਰੇ ਇਕੋ ਹੀ ਖ਼ਿਆਲ-ਲੜੀ ਵਿਚ ਪ੍ਰੋਤੇ ਹੋਏ ਹਨ । ਪਾਠਕਾਂ ਦੀ ਸਹੂਲਤ ਵਾਸਤੇ ਮੈਂ ਸਾਰੇ ਸ਼ਲੋਕਾਂ ਦਾ ਮਿਲਵਾਂ ਭਾਵ, ਸਮੁੱਚਾ ਭਾਵ, ਅਤੇ ਮੁੱਖ ਭਾਵ ਵੱਖਰੇ ਭੀ ਪੂਰੇ ਵਿਸਥਾਰ ਨਾਲ ਦੇ ਦਿੱਤੇ ਹਨ । ਪਰ ਜਿਨ੍ਹਾਂ ਪਾਠਕਾਂ ਨੇ ਆਪੋ ਆਪਣੀ ਵਿਚਾਰ-ਕਸਵੱਟੀ ਵਰਤ ਕੇ ਇਸ ਉੱਪਰ-ਦਿੱਤੇ ਖ਼ਿਆਲ ਦੀ ਹੋਰ ਵਧੀਕ ਡੂੰਘਾਈ ਵਿਚ ਜਾਣਾ ਹੈ, ਉਹਨਾਂ ਦੀ ਸਹੈਤਾ ਵਾਸਤੇ ਕੁਝ ਕੁ ਗੱਲਾਂ ਪੇਸ਼ ਕੀਤੀਆਂ ਜਾਂਦੀਆਂ ਹਨ—

## ੧. ਮੁੱਢਲਾ ਅਤੇ ਅਖ਼ੀਰਲਾ ਖ਼ਿਆਲ ਇੱਕੋ ਹੀ ਹੈ—

ਪਹਿਲੇ ਸ਼ਲੋਕ ਵਿਚ ਕਬੀਰ ਜੀ ਲਿਖਦੇ ਹਨ—

**ਕਬੀਰ ਮੇਰੀ ਸਿਮਰਨੀ, ਰਸਨਾ ਊਪਰਿ ਰਾਮੁ ॥ ਆਦਿ ਜੁਗਾਦੀ ਸਗਲ ਭਗਤ, ਤਾ ਕੋ ਸੁਖੁ ਬਿਸ੍ਰਾਮੁ ॥੧॥ (ਪੰਨਾ ੧੩੬੪)**

ਕਿ

ਜਦ ਤੋਂ ਸ੍ਰਿਸ਼ਟੀ ਬਣੀ ਹੈ ਸਾਰੇ ਭਗਤ ਹਰਿ-ਨਾਮ ਸਿਮਰਦੇ ਆਏ ਹਨ, ਹਰਿ-ਨਾਮ ਹੀ ਸੁਖ ਅਤੇ ਸ਼ਾਂਤੀ ਦਾ ਵਸੀਲਾ ਹੈ ।

ਅਖ਼ੀਰ ਤੇ ਜਾ ਕੇ ਸ਼ਲੋਕ ਨੰ: ੨੪੨ ਵਿਚ ਲਿਖਦੇ ਹਨ—

**ਹਰਿ ਸੋ ਹੀਰਾ ਛਾਡਿ ਕੈ, ਕਰਹਿ ਆਨ ਕੀ ਆਸ ॥ ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥੨੪੨॥**

ਕਿ

ਜੋ ਮਨੁੱਖ ਹਰਿ-ਨਾਮ ਨੂੰ ਵਿਸਾਰ ਕੇ ਕਿਸੇ ਹੋਰ ਥਾਂ ਤੋਂ ਸੁਖ-ਸ਼ਾਂਤੀ ਦੀ ਆਸ ਰੱਖਦੇ ਹਨ ਉਹ ਉਕਾਈ ਖਾ ਰਹੇ ਹਨ ।

ਸਭ ਤੋਂ ਅਖ਼ਰੀਲੇ ਸ਼ਲੋਕ ਨੰ: ੨੪੩ ਵਿਚ ਕਬੀਰ ਜੀ ਨੇ ਇਹ ਮੋਹਰ ਲਾ ਦਿੱਤੀ ਹੈ ਤੇ ਫ਼ੈਸਲਾ ਦੇ ਦਿੱਤਾ ਹੈ ਕਿ ਬੱਸ ! ਹਰਿ-ਨਾਮ ਹੀ ਗ੍ਰਿਹਸਤੀ ਦਾ ਮੁੱਖ ਧਰਮ ਹੈ; ਜੇ ਹਰਿ-ਨਾਮ ਨੂੰ ਵਿਸਾਰ ਕੇ ਸੰਸਾਰਕ ਭੋਗਾਂ ਅਤੇ ਵਿਕਾਰਾਂ ਤੋਂ ਮਨੁੱਖ ਸੁਖ ਭਾਲਦਾ ਹੈ ਤਾਂ ਇਹ ਇਸ ਦਾ ਕਮਲਾ-ਪਨ ਹੈ । ਮਨੁੱਖ ਵਾਸਤੇ ਘਰ-ਬਾਰੀ ਜੀਵਨ ਜ਼ਿੰਦਗੀ ਦਾ ਸਹੀ ਰਸਤਾ ਹੈ, ਪਰ ਉਹ ਭੀ ਤਦੋਂ ਹੀ, ਜੇ ਇਸ ਵਿਚ ਹਰਿ-ਨਾਮ ਸਿਮਰੇ; ਨਹੀਂ ਤਾਂ ਜੀਵਨ ਗੰਦਾ ਕਰ ਲੈਣ ਨਾਲੋਂ ਘਰ-ਬਾਰ ਛੱਡ ਦੇਵੇ । ਲਿਖਦੇ ਹਨ—

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ ॥ ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ ॥੨੪੩॥**

ਜਿਸ ਖ਼ਿਆਲ ਤੋਂ ਇਹਨਾਂ ਸ਼ਲੋਕਾਂ ਨੂੰ ਕਬੀਰ ਜੀ ਨੇ ਸ਼ੁਰੂ ਕੀਤਾ ਹੈ, ਉਥੇ ਹੀ ਆ ਕੇ ਖ਼ਤਮ ਕੀਤਾ ਹੈ ।

## ੨. ਕੇਂਦਰੀ ਖ਼ਿਆਲ 'ਸਿਮਰਨ' ਦੇ ਵੱਖ ਵੱਖ ਪਹਿਲੂ—

ਸਾਰੇ ਹੀ ਸ਼ਲੋਕਾਂ ਵਿਚ ਇਕੋ ਹੀ ਮਜ਼ਮੂਨ 'ਹਰਿ-ਨਾਮ ਦਾ ਸਿਮਰਨ' ਉਤੇ ਉਸ ਦੇ ਵੱਖ-ਵੱਖ ਪਹਿਲੂ ਲੈ ਕੇ ਵਿਚਾਰ ਕੀਤੀ ਗਈ ਹੈ । ਇਸ ਦ੍ਰਿਸ਼ਟੀ-ਕੋਣ ਤੋਂ ਅਸਾਂ ਇਹਨਾਂ ਸਾਰੇ ਸ਼ਲੋਕਾਂ ਨੂੰ ਅੱਠ ਹਿੱਸਿਆਂ ਵਿਚ ਵੰਡਿਆ ਹੈ, ਤੇ ਹਰੇਕ ਹਿੱਸੇ ਦਾ ਵੱਖੋ-ਵੱਖਰਾ ਮਿਲਵਾਂ ਭਾਵ ਤੇ ਮੁੱਖ ਭਾਵ ਦਿੱਤਾ ਹੈ । ਪਾਠਕ ਸੱਜਣ ਉਹਨਾਂ ਨੂੰ ਪੜ੍ਹ ਕੇ ਆਪ ਹੀ ਵਿਚਾਰ ਲੈਣਗੇ ਕਿ ਇਹ ਸ਼ਲੋਕ ਵਿਕੋਲਿਤਰੇ ਨਹੀਂ ਹਨ ।

(ੳ) ਸ਼ਲੋਕ ਨੰ: ੧ ਤੋਂ ੯ ਤਕ ਗਹੁ ਨਾਲ ਪੜ੍ਹ ਕੇ ਵੇਖੋ । 'ਰਾਮ...ਸੁਖੁ ਬਿਸ੍ਰਾਮੁ' ਤੋਂ ਸ਼ੁਰੂ ਹੋ ਕੇ ਇਹੀ ਖ਼ਿਆਲ ਕਈ ਰੂਪਾਂ ਵਿਚ ਚਲ ਕੇ 'ਜਿਹ ਮੂਐ ਸੁਖੁ ਹੋਇ' ਤੇ ਆ ਅੱਪੜਦਾ ਹੈ । ਸਾਫ਼ ਤੌਰ ਤੇ ਇਕੋ ਹੀ ਲੜੀ ਹੈ ।

### (ਅ) ਸਿਫ਼ਤਿ-ਸਾਲਾਹ ਦੀ ਬਰਕਤਿ—'ਸਤੀ' ਦਾ ਸੁਨੇਹਾ—

ਸ਼ਲੋਕ ਨੰ: ੮੧ ਤੋਂ ੯੧ ਤਕ ਗਹੁ ਨਾਲ ਪੜ੍ਹੋ । ਨੰ: ੮੧ ਵਿਚ ਪਰਮਾਤਮਾ ਦੇ ਗੁਣ ਗਾਵਣ ਦਾ ਜ਼ਿਕਰ ਹੈ; ਇਸ ਤੋਂ ਅਗਲੇ ੯ ਸ਼ਲੋਕਾਂ ਵਿਚ ਕਬੀਰ ਜੀ ਲਿਖਦੇ ਹਨ ਕਿ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਨੀਵੀਂ ਜਾਤਿ ਵਾਲਾ ਨਿਤਾਣਾ-ਪਨ ਸਰੀਰਕ ਮੋਹ, ਮਨ ਦੀ ਭਟਕਣਾ, ਕੁਸੰਗ, ਨਿੰਦਾ ਆਦਿਕ ਐਬ ਦੂਰ ਹੋ ਜਾਂਦੇ ਹਨ । ਅਖ਼ੀਰਲੇ ਸ਼ਲੋਕ ਨੰ: ੯੧ ਵਿਚ ਫਿਰ ਸਮੁੱਚੇ ਤੌਰ ਤੇ ਪਹਿਲੇ ੧੦ ਸ਼ਲੋਕਾਂ ਦਾ ਸੰਖੇਪ-ਭਾਵ ਦੱਸਦੇ ਹਨ ਕਿ ਹਰਿ-ਸਿਮਰਨ ਦੀ ਬਰਕਤਿ ਨਾਲ ਮਨ ਵੱਸ ਵਿਚ ਆਉਂਦਾ ਹੈ, ਇਸ ਇੱਕ ਦੇ ਮਰਨ ਨਾਲ ਪੰਜ ਹੋਰ ਵਿਕਾਰ ਨਾਸ ਹੋ ਜਾਂਦੇ ਹਨ ।

ਇਸ ਸੰਗ੍ਰਹਿ ਵਿਚੋਂ ਹੇਠ-ਲਿਖੇ ੩ ਸ਼ਲੋਕ ਖ਼ਾਸ ਤੌਰ ਤੇ ਸੁਆਦਲੇ ਤਰੀਕੇ ਨਾਲ ਸਾਡੇ ਇਸ ਖ਼ਿਆਲ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਸ਼ਲੋਕ ਵਿਕੋਲਿਤਰੇ ਨਹੀਂ ਹਨ—

**ਕਬੀਰ ਐਸਾ ਕੋ ਨਹੀ, ਮੰਦਰੁ ਦੇਇ ਜਰਾਇ ॥ ਪਾਂਚਉ ਲਰਿਕੇ ਮਾਰਿ ਕੈ, ਰਹੈ ਰਾਮ ਲਿਉ ਲਾਇ ॥੯੩॥**
**ਕਬੀਰ ਐਸਾ ਕੋ ਨਹੀ, ਇਹੁ ਤਨੁ ਦੇਵੈ ਫੂਕਿ ॥ ਅੰਧਾ ਲੋਗੁ ਨ ਜਾਨਈ, ਰਹਿਓ ਕਬੀਰਾ ਕੂਕਿ ॥੯੪॥**
**ਕਬੀਰ ਸਤੀ ਪੁਕਾਰੈ ਚਿਹ ਚੜੀ, ਸੁਨੁ ਹੋ ਬੀਰ ਮਸਾਨ ॥ ਲੋਗੁ ਸਬਾਇਆ ਚਲਿ ਗਇਓ, ਹਮ ਤੁਮ ਕਾਮੁ ਨਿਦਾਨ ॥੯੫॥**

ਇਹਨਾਂ ਸ਼ਲੋਕਾਂ ਨੂੰ ਵਿਕੋਲਿਤਰੇ ਦੱਸਣ ਵਾਲੇ ਸਾਡੇ ਵਿਦਵਾਨਾਂ ਨੇ ਸ਼ਲੋਕ ਨੰ: ੯੫ ਦਾ ਅਰਥ ਇਉਂ ਲਿਖ ਦਿੱਤਾ ਹੈ—ਕਬੀਰ ! ਚਿਖਾ ਤੇ ਚੜ੍ਹੀ ਹੋਈ ਸਤੀ ਪੁਕਾਰ ਕੇ ਆਖਦੀ ਹੈ 'ਹੇ ਮਸਾਣਾਂ ਵਿਚ ਆਏ ਵੀਰੋ ! ਸੁਣੋ, ਸਾਰਾ ਜਗਤ ਤੁਰ ਗਿਆ ਹੈ, ਸਾਡਾ ਤੁਹਾਡਾ ਸਭ ਦਾ ਅੰਤ ਇਹੋ ਕੰਮ ਹੈ ।

ਪਰ ਇਥੇ ਇਹ ਇਤਰਾਜ਼ ਉੱਠਦਾ ਹੈ ਕਿ ਮੌਤ ਦਾ ਇਹ ਸਨੇਹਾ ਸਿਰਫ਼ 'ਸਤੀ' ਦੇ ਮੂੰਹੋਂ ਕਿਉਂ ਸਣਾਇਆ ਗਿਆ ਹੈ, ਸੂਝ ਵਾਲੇ ਬੰਦੇ ਨੂੰ ਤਾਂ ਹਰੇਕ ਬਲਦੀ ਚਿਖਾ ਤੋਂ ਇਹੀ ਚੇਤਾਵਨੀ ਮਿਲਦੀ ਹੈ ਕਿ ਤੇਰੀ ਭੀ ਵਾਰੀ ਆਉਣੀ ਹੈ । ਕਾਵਿ-ਮੰਡਲ ਵਿਚ ਇਤਨੀ ਉੱਚੀ ਉਡਾਰੀ ਲਾਣ ਵਾਲੇ ਕਬੀਰ ਜੀ ਨੇ ਲਫ਼ਜ਼ 'ਸਤੀ' ਕਿਸੇ

ਖ਼ਾਸ ਸੁੰਦਰ ਖ਼ਿਆਲ ਨੂੰ ਜ਼ਾਹਰ ਕਰਨ ਵਾਸਤੇ ਵਰਤਿਆ ਹੋਵੇਗਾ । ਕਬੀਰ ਜੀ ਦੀ ਉਹ ਡੂੰਘੀ ਰਮਜ਼ ਇਹਨਾਂ ਤਿੰਨਾਂ ਸ਼ਲੋਕਾਂ ਨੂੰ ਇਕੱਠੇ ਪੜ੍ਹਿਆਂ ਹੀ ਲੱਭ ਸਕਦੀ ਹੈ ।

ਪਹਿਲੇ ਦੋ ਸ਼ਲੋਕਾਂ (ਨੰ: ੮੩ ਅਤੇ ੮੪) ਵਿਚ ਕਬੀਰ ਜੀ ਆਖਦੇ ਹਨ ਕਿ ਜਗਤ ਵਿਚ ਕੋਈ ਵਿਰਲਾ ਹੀ ਹੈ ਜੋ ਆਪਣੇ ਆਪ ਨੂੰ ਸਾੜਦਾ ਹੈ । ਨੰ: ੮੫ ਵਿਚ ਆਖਦੇ ਹਨ ਕਿ ਅਸਾਂ 'ਸਤੀ' ਨੂੰ ਵੇਖਿਆ ਹੈ ਜੋ ਹੱਸ ਹੱਸ ਕੇ ਆਪਣੇ ਸਰੀਰ ਨੂੰ ਸਾੜਦੀ ਹੈ । ਸਾਰਾ ਸੰਸਾਰ ਮਸਾਣਾਂ ਤੋਂ ਡਰਦਾ ਕੰਬਦਾ ਹੈ; ਪਰ 'ਸਤੀ' ਮਸਾਣ ਨੂੰ 'ਵੀਰ' ਆਖ ਕੇ ਬੁਲਾਂਦੀ ਹੈ, ਉਸ ਮਸਾਣ ਨਾਲ ਪਿਆਰ ਕਰਦੀ ਹੈ ।

ਇਹ ਕਿਉਂ ?

'ਸਤੀ' ਜਾਣਦੀ ਹੈ ਕਿ ਜਦੋਂ ਇਹ ਮਸਾਣ ਮੇਰੇ ਸਰੀਰ ਨੂੰ ਸਾੜ ਦੇਵੇਗਾ, ਤਾਂ ਮੈਂ ਆਪਣੇ ਪਰਲੋਕ-ਅੱਪੜੇ ਪਤੀ ਨੂੰ ਜਾ ਮਿਲਾਂਗੀ ।

ਪ੍ਰਭੂ ਪਤੀ ਪਰਦੇਸ ਵਿਚ ਬੈਠਾ ਹੈ, ਜੀਵ-ਇਸਤ੍ਰੀ ਪੇਕੇ-ਲੋਕ ਵਿਚ ਬੈਠੀ ਆਪਣੇ ਹੀ ਸਰੀਰ ਨਾਲ ਪਿਆਰ ਕਰੀ ਜਾ ਰਹੀ ਹੈ । ਜੀਵ-ਇਸਤ੍ਰੀ ਦਾ ਇਹ ਸਰੀਰਕ ਮੋਹ ਪ੍ਰਭੂ-ਪਤੀ ਨੂੰ ਮਿਲਣ ਦੇ ਰਾਹ ਵਿਚ ਰੋਕ ਪਾ ਰਿਹਾ ਹੈ । ਇਹ ਮੋਹ ਬੜਾ ਹੀ ਬਲਵਾਨ ਹੈ, ਇਸ ਨੂੰ ਵਿਰਲੀ ਹੀ ਸਾੜਦੀ ਹੈ, ਸਿਰਫ਼ ਉਹੀ ਸਾੜਦੀ ਹੈ ਜਿਸ ਨੂੰ ਸਮਝ ਆ ਗਈ ਹੈ ਕਿ ਇਸ ਦੇ ਸੜਿਆਂ ਹੀ ਪਤੀ-ਪ੍ਰਭੂ ਮਿਲੇਗਾ ।

ਜਿਸ ਜੀਵ-ਇਸਤ੍ਰੀ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਸਰੀਰਕ ਮੋਹ ਨੂੰ ਸਾੜਨ ਤੋਂ ਬਿਨਾ ਪ੍ਰਭੂ-ਪਤੀ ਨਾਲ ਮਿਲਾਪ ਨਹੀਂ ਹੋ ਸਕਦਾ, ਤੇ ਇਸ ਮੋਹ ਦੇ ਸਾੜਨ ਲਈ ਸਿਰਫ਼ ਸਿਫ਼ਤਿ-ਸਾਲਾਹ ਹੀ ਸਮਰੱਥ ਹੈ ਸਿਰਫ਼ 'ਬ੍ਰਹਮ-ਅਗਨਿ' ਹੀ ਇਸ ਨੂੰ ਸਾੜ ਸਕਦੀ ਹੈ, ਉਹ ਜੀਵ-ਇਸਤ੍ਰੀ 'ਸਤੀ' ਵਾਂਗ ਇਸ ਸਿਫ਼ਤਿ-ਸਾਲਾਹ ਨੂੰ ਪਿਆਰ ਕਰਦੀ ਹੈ, ਇਸ ਬ੍ਰਹਮ-ਅਗਨਿ' ਨੂੰ 'ਵੀਰ' ਆਖ ਕੇ ਬੁਲਾਂਦੀ ਹੈ ਤੇ ਆਖਦੀ ਹੈ—'ਹੇ ਪਿਆਰੀ ਬ੍ਰਹਮ-ਅਗਨਿ ! ਦੁਨੀਆ ਵਾਲੇ ਸਾਥੀ ਮੈਨੂੰ ਪ੍ਰਭੂ-ਪਤੀ ਨਾਲ ਨਹੀਂ ਜੋੜ ਸਕੇ, ਉਹਨਾਂ ਦਾ ਸਾਥ ਭੀ ਕੱਚਾ ਹੀ ਸਾਬਤ ਹੋਇਆ । ਹੇ ਬ੍ਰਹਮ-ਅਗਨਿ ! ਇਕ ਤੂੰ ਹੀ ਹੈਂ ਜੋ ਮੇਰੇ ਸਰੀਰਕ ਮੋਹ ਨੂੰ ਸਾੜ ਕੇ ਮੈਨੂੰ ਪਿਆਰੇ ਪ੍ਰਭੂ-ਪਤੀ ਨਾਲ ਮਿਲਾ ਸਕਦੀ ਹੈਂ । ਆਖ਼ਰ ਮੈਂ ਤੇਰਾ ਆਸਰਾ ਲਿਆ ਹੈ ।

ਹੁਣ ਸਲੋਕ ਨੰ: ੮੧ ਤੋਂ ਲੈ ਕੇ ੮੫ ਤਕ ਪੜ੍ਹ ਕੇ ਵੇਖੋ । ਇਹਨਾਂ ਨੂੰ ਵਿਕੋਲਿਤਰੇ ਨਹੀਂ ਕਿਹਾ ਜਾ ਸਕਦਾ ।

### (ੲ) ਮੱਲਾਂ ਮੱਲਣੀਆਂ ਕਿ ਮੰਗ ਖਾਣਾ

ਸ਼ਲੋਕ ਨੰ: ੧੬੮ ਤੋਂ ੧੭੧ ਤਕ ਰਲਾ ਕੇ ਪੜ੍ਹੋ—

**ਕਬੀਰ ਭਲੀ ਮਧੁਕਰੀ, ਨਾਨਾ ਬਿਧਿ ਕੋ ਨਾਜੁ ॥ ਦਾਵਾ ਕਾਹੂ ਕੋ ਨਹੀ, ਬਡਾ ਦੇਸੁ ਬਡ ਰਾਜੁ ॥੧੬੮॥ ਕਬੀਰ ਦਾਵੈ ਦਾਝਨੁ ਹੋਤੁ ਹੈ, ਨਿਰਦਾਵੈ ਰਹੈ ਨਿਸੰਕ ॥ ਜੋ ਜਨੁ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ ॥੧੬੯॥ ਕਬੀਰ ਪਾਲਿ ਸਮੁਹਾ ਸਰਵਰੁ ਭਰਾ, ਪੀ ਨ ਸਕੈ ਕੋਈ ਨੀਰੁ ॥ ਭਾਗ ਬਡੇ ਤੈ ਪਾਇਓ, ਤੂੰ ਭਰਿ ਭਰਿ ਪੀਉ ਕਬੀਰ ॥੧੭੦॥ ਕਬੀਰ ਪਰਭਾਤੇ ਤਾਰੇ ਖਿਸਹਿ, ਤਿਉ ਇਹੁ ਖਿਸੈ ਸਰੀਰੁ ॥ ਏ ਦੁਇ ਅਖਰ ਨਾ ਖਿਸਹਿ, ਸੋ ਗਹਿ ਰਹਿਓ ਕਬੀਰੁ ॥੧੭੧॥**

ਜੇ ਸ਼ਲੋਕ ਨੰ: ੧੬੮ ਨੂੰ ਵਿਕੋਲਿਤਰਾ ਸਮਝ ਕੇ ਇਕੱਲਾ ਹੀ ਪੜ੍ਹੋਗੇ ਤਾਂ ਇਉਂ ਜਾਪੇਗਾ ਕਿ ਕਬੀਰ ਜੀ ਮੰਗਿ ਖਾਣ ਦੀ ਹਿਦਾਇਤ ਕਰਦੇ ਹਨ । ਪਰ ਜਦੋਂ ਇਸ ਤੋਂ ਅਗਲੇ ਸ਼ਲੋਕ ਨੂੰ ਇਸ ਦੇ ਨਾਲ ਰਲਾ ਕੇ ਪੜ੍ਹੋਗੇ ਤਾਂ ਕਬੀਰ ਜੀ ਦਾ ਅਸਲ ਭਾਵ ਖੁਲ੍ਹ ਜਾਇਗਾ । ਆਖਦੇ ਹਨ ਕਿ ਜਾਇਦਾਦਾਂ ਬਣਾਉਣ, ਮੱਲਾਂ ਮੱਲਣ,

ਮਲਕੀਅਤਾਂ ਬਨਾਉਣ ਨਾਲੋਂ ਮੰਗਤਿਆਂ ਵਾਂਗ ਮੰਗਿ ਖਾਣਾ ਚੰਗਾ ਹੈ, ਕਿਉਂਕਿ ਜਿਉਂ ਜਿਉਂ ਮਨੁੱਖ ਜਾਇਦਾਦ ਇਕੱਠੀ ਕਰਦਾ ਹੈ ਤਿਉਂ ਤਿਉਂ ਉਸ ਦੇ ਅੰਦਰ 'ਦਾਝਨ' ਵਧਦੀ ਹੈ । ਹੁਣ ਇਹਨਾਂ ਦੋਹਾਂ ਸ਼ਲੋਕਾਂ ਦੇ ਨਾਲ ਅਗਲਾ ਸ਼ਲੋਕ ਨੰ: ੧੭੦ ਰਲਾਉ । ਕੈਸੀ ਹਸਰਤਿ-ਭਰੀ ਦੁਖਦਾਈ ਗੱਲ ਦੱਸ ਰਹੇ ਹਨ ! ਲੋਕ 'ਦਾਝਨ' ਦੇ ਕਾਰਨ, ਅੰਦਰਲੀ ਤ੍ਰੇਹ-ਸੜਨ ਦੇ ਕਾਰਨ, ਪਾਣੀ ਖੁਣੋਂ ਤੜਫ ਰਹੇ ਹਨ । ਪਾਣੀ ਦਾ ਤਲਾਬ ਭਰਿਆ ਪਿਆ ਹੈ, ਅਤੇ ਨਕਾ-ਨਕ ਭਰਿਆ ਹੈ, ਪਰ ਕਿਸੇ ਨੂੰ ਦਿੱਸਦਾ ਨਹੀਂ । ਇਹ ਸਾਰਾ ਦੋਸ਼ ਕਿਸ ਦਾ ਹੈ ? ਮੱਲਾਂ ਮੱਲਣ ਦਾ, ਮਲਕੀਅਤਾਂ ਬਨਾਣ ਦਾ । ਸੰਸਾਰ ਦੇ ਜ਼ੱਰੇ ਜ਼ੱਰੇ ਵਿਚ ਪ੍ਰਭੂ ਵੱਸਦਾ ਹੋਵੇ, ਘਟ ਘਟ ਵਿਚ ਵਿਆਪਕ ਹੋਵੇ, ਪਰ ਲੋਕ ਮੱਲਾਂ ਮੱਲਣ ਦੇ ਆਹਰੇ ਲੱਗ ਕੇ ਤ੍ਰਿਸ਼ਨਾ ਅੱਗ ਵਿਚ ਸੜਦੇ ਹੋਏ ਉਸ ਘਟ-ਘਟ-ਵਾਸੀ ਨੂੰ ਨਾਹ ਪਛਾਣ ਸਕਣ—ਇਹ ਕਿਤਨੀ ਹਸਰਤਿ-ਭਰੀ ਘਟਨਾ ਹੈ !

ਹੁਣ ਸ਼ਲੋਕ ਨੰ: ੧੭੧ ਦੇ ਲਫ਼ਜ਼ "ਗਹਿ ਰਹਿਓ" ਨੂੰ ਧਿਆਨ ਨਾਲ ਪੜ੍ਹੋ । ਜਗਤ ਮਲਕੀਅਤਾਂ ਬਣਾ ਰਿਹਾ ਹੈ, ਮੱਲਾਂ ਮਲ ਰਿਹਾ ਹੈ, ਪਰ ਕਬੀਰ ਦੁਨੀਆ ਦੀਆਂ ਮੱਲਾਂ ਮੱਲਣ ਦੀ ਥਾਂ ਹਰਿ-ਨਾਮ ਨੂੰ ਸਾਂਭੀ ਬੈਠਾ ਹੈ । ਇਥੇ ਇਹ ਲਫ਼ਜ਼ "ਗਹਿ ਰਹਿਓ" ਸਾਫ਼ ਤੌਰ ਤੇ ਸ਼ਲੋਕ ਨੰ: ੧੬੯ ਦੇ "ਦਾਵੈ" ਵਲ ਇਸ਼ਾਰਾ ਕਰਦੇ ਹਨ । ਨਿਰਾ ਇਹੀ ਲਫ਼ਜ਼ ਨਹੀਂ, ਪਰਭਾਤ ਵੇਲੇ ਤਾਰਿਆਂ ਦੇ ਖਿੱਸਣ ਦਾ ਦ੍ਰਿਸ਼ਟਾਂਤ ਭੀ ਸ਼ਲੋਕ ਨੰ: ੧੬੯ ਵਲ ਹੀ ਇਸ਼ਾਰਾ ਕਰਦਾ ਹੈ । ਰਾਤ ਦੀ ਟਿਕਵੀਂ ਸ਼ਾਂਤੀ ਵਿਚ ਤਾਰੇ ਚਮਕਦੇ ਹਨ, ਪਰ ਪਰਭਾਤ ਵੇਲੇ ਸੂਰਜ ਦੇ ਆਉਂਦੇ ਤੇਜ ਪ੍ਰਤਾਪ ਕਰਕੇ ਮੱਧਮ ਪੈਂਦੇ ਜਾਂਦੇ ਹਨ ।

ਇਹ ਗਿਆਨ-ਇੰਦ੍ਰੇ ਸਰੀਰ-ਆਕਾਸ਼ ਦੇ, ਮਾਨੋ, ਤਾਰੇ ਹਨ । ਪ੍ਰਭੂ-ਚਰਨਾਂ ਵਿਚ ਜੁੜ ਕੇ ਪ੍ਰਾਪਤ ਕੀਤੀ ਹੋਈ ਟਿਕਵੀਂ ਸ਼ਾਂਤੀ ਦੇ ਕਾਰਨ ਇਹ ਤਾਰੇ ਪ੍ਰਭੂ-ਪਿਆਰ ਵਿਚ ਚਮਕਦੇ ਹਨ; ਪਰ ਮਲਕੀਅਤਾਂ ਤੋਂ ਪੈਦਾ ਹੋਈ ਅੰਦਰਲੀ ਤਪਸ਼ (ਪਰਭਾਤ) ਦੇ ਕਾਰਨ ਗਿਆਨ-ਇੰਦ੍ਰਿਆਂ (ਤਾਰਿਆਂ) ਵਿਚੋਂ ਪ੍ਰਭੂ ਵਾਲੇ ਪਾਸੇ ਦੀ ਲੋ ਘਟਦੀ ਜਾਂਦੀ ਹੈ । ਸਿਰਫ਼ ਇੱਕ ਹਰਿ-ਨਾਮ ਹੀ ਹੈ ਜੋ ਮਲਕੀਅਤਾਂ ਦੀ ਤਪਸ਼ ਦੇ ਅਸਰ ਤੋਂ ਪਰੇ ਰਹਿੰਦਾ ਹੈ, ਇਸ ਵਾਸਤੇ ਦੁਨੀਆ ਦੀਆਂ ਮੱਲਾਂ ਮੱਲਣ ਦੇ ਥਾਂ ਕਬੀਰ ਉਹ ਹਰਿ-ਨਾਮ ਨੂੰ "ਗਹਿ ਰਹਿਓ ।"

ਕੌਣ ਕਹਿ ਸਕਦਾ ਹੈ ਕਿ ਇਹਨਾਂ ਸ਼ਲੋਕਾਂ ਵਿਚ ਡੂੰਘੀ ਸਾਂਝ ਨਹੀਂ ਹੈ ? ਇਹ ਖ਼ਿਆਲ-ਲੜੀ ਅਜੇ ਅਗਾਂਹ ਤੁਰੀ ਜਾ ਰਹੀ ਹੈ ।

### (ਸ) ਬੰਦਿਆਂ ਵਲੋਂ ਰੁੱਖਾ ਤੇ ਰੱਬ ਵੱਲੋਂ ਰੁੱਖਾ

ਸ਼ਲੋਕ ਨੰ: ੧੭੪ ਤੋਂ ੧੭੯ ਤਕ ਮਿਲਾ ਕੇ ਪੜ੍ਹੋ—

**ਕਬੀਰ ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥ ਮਲਿਆਗਰੁ ਭੁਯੰਗਮ ਬੇਢਿਓ, ਤ ਸੀਤਲਤਾ ਨ ਤਜੰਤ ॥੧੭੪॥ ਕਬੀਰ ਮਨੁ ਸੀਤਲੁ ਭਇਆ, ਪਾਇਆ ਬ੍ਰਹਮ ਗਿਆਨੁ ॥ ਜਿਨਿ ਜੁਆਲਾ ਜਗੁ ਜਾਰਿਆ, ਸੁ ਜਨ ਕੇ ਉਦਕ ਸਮਾਨਿ ॥੧੭੫॥ ਕਬੀਰ ਸਾਰੀ ਸਿਰਜਨਹਾਰ ਕੀ, ਜਾਨੈ ਨਾਹੀ ਕੋਇ ॥ ਕੈ ਜਾਨੈ ਆਪਨ ਧਨੀ, ਕੈ ਦਾਸੁ ਦੀਵਾਨੀ ਹੋਇ ॥੧੭੬॥ ਕਬੀਰ ਭਲੀ ਭਈ ਜੋ ਭਉ ਪਰਿਆ, ਦਿਸਾ ਗਈ ਸਭ ਭੂਲਿ ॥ ਓਰਾ ਗਰਿ ਪਾਨੀ ਭਇਆ, ਜਾਇ ਮਿਲਿਓ ਢਲਿ ਕੂਲਿ ॥੧੭੭॥ ਕਬੀਰਾ ਧੂਰਿ ਸਕੇਲਿ ਕੈ, ਪੁਰੀਆ ਬਾਂਧੀ ਦੇਹ ॥ ਦਿਵਸ ਚਾਰਿ ਕੋ ਪੇਖਨਾ, ਅੰਤਿ ਖੇਹ ਕੀ ਖੇਹ ॥੧੭੮॥ ਕਬੀਰ ਸੂਰਜ ਚਾਂਦ ਕੈ ਉਦੈ, ਭਈ ਸਭ ਦੇਹ ॥ ਗੁਰ ਗੋਬਿੰਦ ਕੇ ਬਿਨੁ ਮਿਲੇ, ਪਲਟਿ ਭਈ ਸਭ ਖੇਹ ॥੧੭੯॥**

ਬੜੇ ਬੜੇ ਜ਼ਹਿਰੀ ਸੱਪ ਜਿਨ੍ਹਾਂ ਦੀ ਨਿਰੀ ਫੂਕ ਹੀ ਸਾੜਨ ਦੀ ਤਾਕਤ ਰੱਖਦੀ ਹੈ ਚੰਦਨ ਦੇ ਬੂਟੇ ਨੂੰ ਘੇਰੀ ਰੱਖਦੇ ਹਨ, ਪਰ ਚੰਦਨ ਦੀ ਆਪਣੀ ਅੰਦਰਲੀ ਠੰਢਕ ਉਸ ਨੂੰ ਸੱਪਾਂ ਦੇ ਜ਼ਹਿਰ ਤੋਂ ਬਚਾ ਲੈਂਦੀ ਹੈ । ਇਹ ਮਾਇਆ,

ਮਾਨੋ ਜੁਆਲਾ ਹੈ 'ਜਿਨਿ ਜਗੁ ਜਾਰਿਆ' ਪਰ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਵਾਲੇ ਨੂੰ ਪਤਾ ਹੁੰਦਾ ਹੈ ਕਿ ਮਾਇਆ ਦੀ ਸੜਨ ਤੋਂ ਬਚਣ ਲਈ ਮਾਇਆ ਨੂੰ ਬਨਾਣ ਵਾਲੇ ਦੇ ਚਰਨਾਂ ਵਿਚ ਜੁੜੇ ਰਹਿਣਾ ਹੀ ਸਹੀ ਰਸਤਾ ਹੈ ।

ਵਰਖਾ ਪੈਣ ਤੇ ਮੀਂਹ ਦੀਆਂ ਬੂੰਦਾਂ ਰਲ ਕੇ ਨਦੀ ਵਿਚ ਜਾ ਮਿਲਦੀਆਂ ਹਨ । ਪਰ ਬਹੁਤੀ ਠੰਢ ਲੱਗ ਜਾਣ ਤੇ ਉਹ ਬੂੰਦਾਂ ਗੜੇ ਬਣ ਜਾਂਦੀਆਂ ਹਨ, ਇਹ ਗੜੇ ਆਪੋ ਵਿਚੋਂ ਨਿੱਖੜ ਕੇ ਧਰਤੀ ਉੱਤੇ ਡਿੱਗ ਕੇ ਇਧਰ-ਉਧਰ ਰਿੜ੍ਹਦੇ ਹਨ । ਜਦੋਂ ਇਹਨਾਂ ਨੂੰ ਫਿਰ ਸੇਕ ਲੱਗੇ, ਤਾਂ ਮੁੜ ਪਾਣੀ ਬਣ ਕੇ ਆਪਣੇ ਅਸਲੇ ਨਦੀ ਦੇ ਪਾਣੀ ਨਾਲ ਜਾ ਰਲਦੇ ਹਨ ।

'ਦਾਝਨ' ਤੋਂ ਇਲਾਵਾ ਮਾਇਆ ਮਨੁੱਖ ਦੇ ਅੰਦਰ ਅਹਣ (ਗੜਿਆਂ) ਵਾਲੀ ਕਠੋਰਤਾ ਭੀ ਪੈਦਾ ਕਰਦੀ ਹੈ, ਬੰਦਿਆਂ ਵਲੋਂ ਰੁੱਖਾ ਤੇ ਰੱਬ ਵਲੋਂ ਭੀ ਰੁੱਖਾ; ਮਾਇਆ ਦੀ ਭਟਕਣਾ ਵਿਚ ਆਸੇ-ਪਾਸੇ ਠੇਡੇ ਖਾਂਦਾ ਫਿਰਦਾ ਹੈ । ਜਦੋਂ ਪ੍ਰਭੂ ਦਾ ਡਰ-ਰੂਪ ਸੇਕ ਇਸ ਨੂੰ ਲੱਗਦਾ ਹੈ ਤਾਂ ਹੋਰ ਪਾਸੇ ਭੁਲਾ ਕੇ ਪ੍ਰਭੂ-ਚਰਨਾਂ ਵਿਚ ਆ ਜੁੜਦਾ ਹੈ ।

ਸ਼ਲੋਕ ਨੰ: ੧੭੮ ਦੀ ਤੁਕ "ਅੰਤਿ ਖੇਹ ਕੀ ਖੇਹ" ਅਤੇ ਨੰ: ੧੭੯ ਦੀ ਤੁਕ "ਪਲਟਿ ਭਈ ਸਭ ਖੇਹ" ਤੋਂ ਸਾਫ਼ ਦਿੱਸਦਾ ਹੈ ਕਿ ਇਹ ਦੋਵੇਂ ਸ਼ਲੋਕ ਇਕੱਠੇ ਹੀ ਵਿਚਾਰਨੇ ਹਨ । ਭਾਵੇਂ ਇਹ ਸਰੀਰ-ਨਗਰੀ ਚਾਰ ਦਿਨਾਂ ਦੇ ਵਾਸਤੇ ਹੀ ਹੈ, ਪਰ ਇਸ ਵਿਚ ਸੂਰਜ ਦਾ ਪ੍ਰਕਾਸ਼ ਹੋਣਾ ਚਾਹੀਦਾ ਹੈ, ਇਸ ਵਿਚ ਚੰਦ੍ਰਮਾ ਦੀਆਂ ਠੰਢੀਆਂ ਮਿੱਠੀਆਂ ਕਿਰਨਾਂ ਪੈਣੀਆਂ ਚਾਹੀਦੀਆਂ ਹਨ ।

ਸ਼ਲੋਕ ਨੰ: ੧੭੫ ਅਤੇ ੧੭੭ ਵਿਚ ਮਾਇਆ ਦੇ ਜੋ ਭਿਆਨਕ ਅਸਰ ਦੱਸੇ ਹਨ, ਉਹਨਾਂ ਦਾ ਇਲਾਜ ਸ਼ਲੋਕ ਨੰ: ੧੭੯ ਵਿਚ ਦੱਸਿਆ ਹੈ । ਜੀਵ ਦੇ ਚਾਰ-ਚੁਫੇਰੇ ਵਿਕਾਰਾਂ ਦੀ ਤਪਸ਼ ਹੈ; ਇਸ ਤਪਸ਼ ਤੋਂ ਬਚਣ ਲਈ ਇਸ ਨੂੰ ਅੰਤਰ-ਆਤਮੇ ਚੰਦ੍ਰਮਾ ਵਾਲੀ ਠੰਢ ਦੀ ਲੋੜ ਹੈ; ਜਿਵੇਂ ਚੰਦਨ ਨੂੰ ਉਸ ਦੀ ਆਪਣੀ ਅੰਦਰਲੀ ਸੀਤਲਤਾ ਸੱਪਾਂ ਦੇ ਜ਼ਹਿਰ ਤੋਂ ਬਚਾਈ ਰੱਖਦੀ ਹੈ । ਮਾਇਆ ਦੇ ਅਸਰ ਹੇਠ ਸਦਾ ਇਹ ਖ਼ਤਰਾ ਹੈ ਕਿ ਜੀਵ ਗੜੇ ਵਾਂਗ ਕਠੋਰ ਨਾਹ ਬਣ ਜਾਏ, ਇਸ ਕਠੋਰਤਾ ਤੋਂ ਬਚਣ ਲਈ ਇਸ ਨੂੰ ਅੰਤਰ-ਆਤਮੇ ਸੂਰਜ ਦੇ ਨਿੱਘ ਦੀ ਲੋੜ ਹੈ । ਇਹ ਨਿੱਘ (ਪਿਆਰ) ਤੇ ਇਹ ਸੀਤਲਤਾ (ਸ਼ਾਂਤੀ) ਗੁਰੂ ਪਰਮਾਤਮਾ ਦੇ ਚਰਨਾਂ ਵਿਚ ਜੁੜਿਆਂ ਮਿਲਦੇ ਹਨ ।

ਵੇਖ ਲਉ, ਇਹ ਸਾਰੇ ਸ਼ਲੋਕ ਇਕੋ ਹੀ ਖ਼ਿਆਲ-ਲੜੀ ਦੇ ਮੋਤੀ ਹਨ ।

## ਕਬੀਰ ਜੀ ਨਾਲ ਬੇ-ਇਨਸਾਫ਼ੀ

**ਬੂਡਾ ਬੰਸੁ ਕਬੀਰ ਕਾ, ਉਪਜਿਓ ਪੂਤੁ ਕਮਾਲੁ ॥ ਹਰਿ ਕਾ ਸਿਮਰਨੁ ਛਾਡਿ ਕੈ, ਘਰਿ ਲੇ ਆਯਾ ਮਾਲੁ ॥੧੧੫॥**

ਕਬੀਰ ਜੀ ਦੀ ਬਹੁਤ ਸਾਰੀ ਬਾਣੀ ਐਸੀ ਹੈ ਜਿਸ ਵਿਚ ਡੂੰਘੀਆਂ ਰਮਜ਼ਾਂ ਹਨ । ਪਰ ਸਾਡੇ ਕਈ ਟੀਕਾਕਾਰ ਇਹਨਾਂ ਔਖੀਆਂ ਘਾਟੀਆਂ ਨੂੰ ਕਹਾਣੀਆਂ ਘੜ ਘੜ ਕੇ ਲੰਘਦੇ ਆਏ ਹਨ । ਕਹਾਣੀਆਂ ਘੜਨ ਵੇਲੇ ਕਈ ਵਾਰੀ ਇਸ ਗੱਲ ਦਾ ਭੀ ਖ਼ਿਆਲ ਨਹੀਂ ਰਿਹਾ ਕਿ ਇਸ ਕਹਾਣੀ ਦੀ ਟੇਕ ਤੇ ਕੀਤੇ ਹੋਏ ਅਰਥ ਸਾਡੇ ਮੌਜੂਦਾ ਇਨਸਾਨੀ ਜੀਵਨ ਨਾਲ ਮੇਲ ਖਾਂਦੇ ਹਨ ਜਾਂ ਨਹੀਂ । ਕਬੀਰ ਦਾ ਆਪਣੀ ਵਹੁਟੀ ਲੋਈ ਨਾਲ ਗੁੱਸੇ ਹੋ ਜਾਣਾ, ਨਾਮਦੇਵ ਦਾ ਮੁਗ਼ਲ ਨੂੰ ਰੱਬ ਆਖਣਾ—ਅਜੇਹੀਆਂ ਕਈ ਬੇ-ਥਵੀਆਂ ਕਥਾ-ਕਹਾਣੀਆਂ ਐਸ ਵੇਲੇ ਸਿੱਖ ਪਰਚਾਰਕ ਸੁਣਾ ਦੇਂਦੇ ਹਨ ਜੋ ਅਸਲ ਵਿਚ ਸਿੱਖ ਧਰਮ ਦੇ ਆਸ਼ੇ ਦੇ ਹੀ ਬਿਲਕੁਲ ਵਿਰੁੱਧ ਜਾਂਦੀਆਂ ਹਨ ।

ਪਰ ਇਸ ਮੌਜੂਦਾ ਸ਼ਲੋਕ ਵਿਚ ਤਾਂ ਕਬੀਰ ਜੀ ਨਾਲ ਇਕ ਬੇ-ਇਨਸਾਫ਼ੀ ਭੀ ਕੀਤੀ ਗਈ ਹੈ । ਆਪਣੇ ਕੱਚੇ ਤੇ ਕਮਜ਼ੋਰ ਅਰਥ ਦੀ ਪਕਿਆਈ ਦੀ ਖ਼ਾਤਰ ਕਹਾਣੀਆਂ ਘੜਨ ਵਾਲਿਆਂ ਨੇ ਇਹ ਅੰਦਾਜ਼ਾ ਲਾਇਆ ਹੈ ਕਿ ਕਬੀਰ ਜੀ ਦਾ ਪੁੱਤਰ (ਜਿਸ ਦਾ ਨਾਮ ਇਹ ਲੋਕ 'ਕਮਾਲ' ਦੱਸ ਰਹੇ ਹਨ) ਕਿਸੇ ਲਾਲਚ ਵਿਚ ਫਸ ਕੇ ਕੁਝ 'ਮਾਲ' ਘਰ ਲੈ ਆਇਆ ਸੀ, ਤੇ ਕਬੀਰ ਜੀ ਨੇ ਉਸ ਦੀ ਇਸ ਕਰਤੂਤ ਦੀ ਨਿਖੇਧੀ ਇਸ ਸ਼ਲੋਕ ਵਿਚ ਕੀਤੀ ਹੈ । ਕੁਝ ਇਸੇ ਤਰ੍ਹਾਂ ਹੀ ਗਉੜੀ ਰਾਗ ਦੇ ਇਕ 'ਛੰਤ' ਵਿਚ ਲਫ਼ਜ਼ 'ਮੋਹਨ' ਵੇਖ ਕੇ ਕਹਾਣੀਆਂ ਘੜਨ ਵਾਲਿਆਂ ਨੇ ਬਾਬਾ ਮੋਹਨ ਦੀਆਂ ਸੈਂਚੀਆਂ ਦੀ ਕਹਾਣੀ ਗੁਰੂ ਅਰਜਨ ਸਾਹਿਬ ਦੇ ਨਾਲ ਜੋੜ ਦਿੱਤੀ । (ਇਸ ਬਾਰੇ ਪੜ੍ਹੋ ਮੇਰੀ ਪੁਸਤਕ 'ਕੁਝ ਹੋਰ ਧਾਰਮਿਕ ਲੇਖ' ਦੇ ਪਹਿਲੇ ਤਿੰਨ ਮਜ਼ਮੂਨ) । ਅਜੇਹੇ ਅੰਦਾਜ਼ੇ ਲਾਣੇ ਕਈ ਵਾਰੀ ਮਹਾ ਪੁਰਖਾਂ ਦੀ ਨਿਰਾਦਰੀ ਦੇ ਤੁੱਲ ਹੋ ਜਾਂਦੇ ਹਨ ।

ਇਸ ਸ਼ਲੋਕ ਦੇ ਨਾਲ ਇਹ ਕੋਝੀ ਕਹਾਣੀ ਜੋੜਨ ਦੀ ਕਿਉਂ ਲੋੜ ਪਈ ? ਸਿਰਫ਼ ਇਸ ਵਾਸਤੇ ਕਿ ਇਸ ਨੂੰ ਵਿਕੋਲਿਤਰਾ ਜਾਣ ਕੇ ਇਸ ਨੂੰ ਇਕੱਲੇ ਨੂੰ ਸਮਝਣ ਦੀ ਕੋਸ਼ਸ਼ ਕੀਤੀ ਗਈ । ਪਰ ਇਸ ਸਾਰੇ ਸੰਗ੍ਰਹ ਨੂੰ ਰਲਾ ਕੇ ਪੜ੍ਹੋ । ਸ਼ਲੋਕ ਨੰ: ੧੦੨ ਵਿਚ ਕਬੀਰ ਜੀ ਹਦਾਇਤ ਕਰਦੇ ਹਨ ਕਿ—

**ਕਬੀਰ ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ ॥**

ਸਰੀਰ ਅਤੇ ਧਨ ਕੁਰਬਾਨ ਕਰ ਕੇ ਭੀ ਕਿਉਂ "ਰਾਮੁ ਨ ਛੋਡੀਐ"—ਇਹ ਗੱਲ ਸ਼ਲੋਕ ਨੰ: ੧੦੩, ੧੦੪ ਅਤੇ ੧੦੫ ਵਿਚ ਸਮਝਾ ਕੇ ਅੱਗੇ ਲਿਖਦੇ ਹਨ ਕਿ ਸਿਮਰਨ ਛੱਡ ਕੇ ਦੁਨੀਆ ਉਲਟੇ ਰਾਹੇ ਤੁਰ ਪੈਂਦੀ ਹੈ:—

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਪਾਲਿਓ ਬਹੁਤੁ ਕੁਟੰਬੁ ॥ ਧੰਧਾ ਕਰਤਾ ਰਹਿ ਗਇਆ, ਭਾਈ ਰਹਿਆ ਨ ਬੰਧੁ ॥੧੦੬॥ ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਰਾਤਿ ਜਗਾਵਨ ਜਾਇ ॥ ਸਰਪਨਿ ਹੋਇ ਕੈ ਅਉਤਰੈ, ਜਾਏ ਅਪੁਨੇ ਖਾਇ ॥੧੦੭॥ ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ ॥ ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ ॥੧੦੮॥**

ਪ੍ਰਭੂ-ਚਰਨਾਂ ਤੋਂ ਵਿੱਛੁੜੇ ਮਨੁੱਖ ਨੂੰ ਜਗਤ ਦੇ ਕਈ ਸਹਿਮ ਘੇਰਾ ਪਾਈ ਰੱਖਦੇ ਹਨ—ਦੁੱਖ-ਕਲੇਸ਼, ਰੋਗ, ਗਰੀਬੀ, ਲੋਕ-ਰਾਜ, ਈਰਖਾ-ਸਾੜੇ, ਕਈ ਕਿਸਮ ਦੀਆਂ ਮੁਥਾਜੀਆਂ ਆਦਿਕ । ਇਹਨਾਂ ਦੇ ਅਸਰ ਨੂੰ ਭੁਲਾਣ ਦੀ ਖ਼ਾਤਰ ਕਿਤੇ ਇਹ ਵਿਚਾਰਾ ਲੁਕਵੇਂ ਪਾਪ ਕਰਦਾ ਹੈ, ਕਿਤੇ ਸੰਤਾਨ ਦੀ ਖ਼ਾਤਰ ਮਸਾਣ ਜਗਾਏ ਜਾਂਦੇ ਹਨ, ਕਿਤੇ ਵਰਤ ਰੱਖੀਦੇ ਹਨ । ਫਿਰ ਭੀ ਸੁਖ ਨਹੀਂ ਹੈ, ਸਹਿਮ ਹੀ ਸਹਿਮ ਹੈ । ਇਹ ਸਾਰੀਆਂ ਸਿਆਣਪਾਂ ਅਕਾਰਥ ਜਾ ਰਹੀਆਂ ਹਨ ।

ਇਹਨਾਂ ਦਾ ਇਲਾਜ ਇਕੋ ਹੀ ਹੈ । ਪ੍ਰਭੂ ਤੋਂ ਵਿਛੋੜੇ ਦੇ ਕਾਰਨ ਇਹ ਦੁਖ ਹਨ । ਸਿਰਫ਼ ਵਿਛੋੜਾ ਦੂਰ ਕਰਨਾ ਹੈ, ਪ੍ਰਭੂ ਦੇ ਚਰਨਾਂ ਵਿਚ ਜੁੜਨਾ ਹੈ । ਪਰ ਨਿਰਾ 'ਰਾਮ ਰਾਮ' ਆਖਣ ਨੂੰ ਸਿਮਰਨ ਨਹੀਂ ਕਹੀਦਾ । ਇਸ ਦਾਰੂ ਦੇ ਨਾਲ ਕਈ ਪਰਹੇਜ਼ ਭੀ ਹਨ—ਚਸਕੇ, ਸਰੀਰਕ ਮੋਹ, ਜਾਤਿ-ਅਭਿਮਾਨ, ਪਰਾਈ ਨਿੰਦਾ, ਕੁਸੰਗ, ਵਰਤ ਆਦਿਕਾਂ ਦਾ ਭਰਮ, ਸੰਗ੍ਰਾਂਦ-ਮੱਸਿਆ ਦੀ ਭਟਕਣਾ, ਨੱਕ-ਨਮੂਜ ਦੀ ਖ਼ਾਤਰ ਕੀਤੀਆਂ ਜਾ ਰਹੀਆਂ ਵਿਅਰਥ ਰਸਮਾਂ—ਅਜੇਹੇ ਕਈ ਕੰਮ ਹਨ ਜੋ ਜਦ ਤਕ ਛੱਡੇ ਨਾਹ ਜਾਣ, ਸਿਮਰਨ ਆਪਣਾ ਜੌਹਰ ਵਿਖਾ ਨਹੀਂ ਸਕਦਾ । ਪਰ ਇਹਨਾਂ ਦਾ ਤਿਆਗ ਕੋਈ ਸੌਖੀ ਖੇਡ ਨਹੀਂ; ਕਿਤੇ ਆਪਣਾ ਹੀ ਵਿਗਾੜਿਆ ਹੋਇਆ ਮਨ ਵਰਜਦਾ ਹੈ, ਕਿਤੇ ਲੋਕ-ਲਾਜ ਵਰਜਦੀ ਹੈ । ਸੋ, ਸਿਮਰਨ ਕਰਨਾ ਇਕ ਬੜੀ ਔਖੀ ਖੇਡ ਹੈ, ਸੂਲੀ ਉਤੇ ਚੜ੍ਹਨ ਸਮਾਨ ਹੈ । ਪਰ ਸਿਮਰਨ ਤੋਂ ਬਿਨਾ ਹੋਰ ਕੋਈ ਰਸਤਾ ਭੀ ਨਹੀਂ ਹੈ ਜਿਸ ਤੇ ਤੁਰ ਕੇ ਮਨੁੱਖਤਾ ਦੀ ਚੋਟੀ ਉਤੇ ਅੱਪੜਿਆ ਜਾ ਸਕੇ:—

**ਕਬੀਰ ਚਤੁਰਾਈ ਅਤਿ ਘਨੀ, ਹਰਿ ਜਪਿ ਹਿਰਦੈ ਮਾਹਿ ॥ ਸੂਰੀ ਊਪਰਿ ਖੇਲਨਾ, ਗਿਰੈ ਤ ਠਾਹਰ ਨਾਹਿ ॥੧੦੯॥**

ਇਸ ਵਾਸਤੇ ਉਹ ਪਿੰਡ ਪਵਿਤ੍ਰ ਹੈ ਉਹ ਕੁਲ ਭਲੀ ਹੈ ਜਿਸ ਵਿਚ ਕੋਈ ਭਾਗਾਂ ਵਾਲਾ ਹਰਿ-ਨਾਮ ਸਿਮਰਦਾ ਹੈ:—

**ਕਬੀਰ ਸੋੁਈ ਮੁਖੁ ਧੰਨਿ ਹੈ, ਜਾ ਮੁਖਿ ਕਹੀਐ ਰਾਮੁ ॥ ਦੇਹੀ ਕਿਸ ਕੀ ਬਾਪੁਰੀ, ਪਵਿਤ੍ਰੁ ਹੋਇਗੋ ਗ੍ਰਾਮੁ ॥੧੧੦॥ ਕਬੀਰ ਸੋਈ ਕੁਲ ਭਲੀ, ਜਾ ਕੁਲ ਹਰਿ ਕੋ ਦਾਸੁ ॥ ਜਿਹ ਕੁਲ ਦਾਸੁ ਨ ਊਪਜੈ, ਸੋ ਕੁਲ ਢਾਕੁ ਪਲਾਸੁ ॥੧੧੧॥**

"ਹਰਿ ਕਾ ਸਿਮਰਨੁ ਛਾਡਿ ਕੈ" ਵਾਲੇ ਖ਼ਿਆਲ ਨੂੰ ਜਾਰੀ ਰੱਖਦੇ ਹੋਏ ਅਗਲੇ ਦੋ ਸ਼ਲੋਕਾਂ ਵਿਚ ਆਖਦੇ ਹਨ— ਮੈਂ ਸਾਰੇ ਜਗਤ ਨੂੰ ਪੁੱਛ ਵੇਖਿਆ ਹੈ ਕਿ ਦੱਸੋ, ਭਾਈ ! ਇਸ ਰਾਜ-ਭਾਗ ਮਹਲ-ਮਾੜੀਆਂ ਸਾਕ ਸੰਬੰਧੀਆਂ ਵਿਚੋਂ ਕੋਈ ਤੋੜ ਨਿਭਣ ਵਾਲਾ ਸਾਥੀ ਭੀ ਕਿਸੇ ਨੇ ਵੇਖਿਆ ਹੈ ਪਰ ਕਿਸੇ ਨੇ ਹਾਮੀ ਨਹੀਂ ਭਰੀ:—

**ਕਬੀਰ ਹੈ ਗਇ ਬਾਹਨ ਸਘਨ ਘਨ, ਲਾਖ ਧਜਾ ਫਹਰਾਹਿ ॥ ਇਆ ਸੁਖ ਤੇ ਭਿਖ੍ਯਾ ਭਲੀ, ਜਉ ਹਰਿ ਸਿਮਰਤ ਦਿਨ ਜਾਹਿ ॥੧੧੨॥ ਕਬੀਰ ਸਭੁ ਜਗੁ ਹਉ ਫਿਰਿਓ, ਮਾਂਦਲੁ ਕੰਧ ਚਢਾਇ ॥ ਕੋਈ ਕਾਹੂ ਕੋ ਨਹੀ, ਸਭ ਦੇਖੀ ਠੋਕਿ ਬਜਾਇ ॥੧੧੩॥**

ਫਿਰ ਭੀ ਅੰਨ੍ਹੇ ਹੋਏ ਮਨੁੱਖ ਨੂੰ ਸਿਮਰਨ ਦੀ ਸਾਰ ਨਹੀਂ ਆਉਂਦੀ:—

**ਮਾਰਗਿ ਮੋਤੀ ਬੀਥਰੇ, ਅੰਧਾ ਨਿਕਸਿਓ ਆਇ ॥ ਜੋਤਿ ਬਿਨਾ ਜਗਦੀਸ ਕੀ, ਜਗਤੁ ਉਲੰਘੇ ਜਾਇ ॥੧੧੪॥**

ਸ਼ਲੋਕ ਨੰ: ੧੦੬, ੧੦੭ ਅਤੇ ੧੦੮ ਵਾਲਾ ਖ਼ਿਆਲ ਜਾਰੀ ਰੱਖਦੇ ਹੋਏ ਤੇ ਉਹੀ ਤੁਕ "ਹਰਿ ਕਾ ਸਿਮਰਨ ਛਾਡਿ ਕੈ" ਵਰਤ ਕੇ ਆਖਦੇ ਹਨ:—

**ਬੂਡਾ ਬੰਸੁ ਕਬੀਰ ਕਾ, ਉਪਜਿਓ ਪੂਤੁ ਕਮਾਲੁ ॥ ਹਰਿ ਕਾ ਸਿਮਰਨੁ ਛਾਡਿ ਕੈ, ਘਰਿ ਲੇ ਆਯਾ ਮਾਲੁ ॥੧੧੫॥**

ਸ਼ਲੋਕ ੧੦੬ ਤੋਂ ੧੧੫ ਤਕ ਗਹੁ ਨਾਲ ਪੜ੍ਹ ਕੇ ਵੇਖੋ । ਜਗਤ ਦੀ ਆਮ ਹਾਲਤ ਦੱਸ ਰਹੇ ਹਨ ਕਿ ਸਿਮਰਨ ਤੋਂ ਵਾਂਜੇ ਰਹਿ ਕੇ ਇਨਸਾਨ ਕਿਸ ਨੀਵੀਂ ਦਸ਼ਾ ਵਿਚ ਜਾ ਡਿੱਗਦਾ ਹੈ । ਸਿਮਰਨ ਤੋਂ ਖੁੰਝ ਕੇ ਮਨੁੱਖ ਸਾਰੀ ਉਮਰ ਨਿਰਾ ਟੱਬਰ ਹੀ ਪਾਲਦਾ ਰਹਿੰਦਾ ਹੈ, ਟੱਬਰ ਦੀ ਖ਼ਾਤਰ ਜਗਤ ਦੇ ਧੰਧੇ ਕਰਦਾ ਕਰਦਾ ਆਖ਼ਰ ਆਤਮਕ ਮੌਤੇ ਮਰ ਜਾਂਦਾ ਹੈ । ਸਿਮਰਨ ਤੋਂ ਵਾਂਜੀ ਰਹਿਣ ਕਰਕੇ ਹੀ ਕੋਈ ਔਤਰੀ ਜਾਹਲ ਜ਼ਨਾਨੀ ਰਾਤ ਨੂੰ ਮਸਾਣ ਜਗਾਣ ਤੁਰ ਪੈਂਦੀ ਹੈ । ਹਰਿ-ਨਾਮ ਛੱਡਣ ਦਾ ਹੀ ਇਹ ਨਤੀਜਾ ਹੈ ਕਿ ਕਈ ਮੂਰਖ ਇਸਤ੍ਰੀਆਂ ਸ਼ੀਤਲਾ ਆਦਿਕ ਦਾ ਵਰਤ ਰੱਖਦੀਆਂ ਫਿਰਦੀਆਂ ਹਨ । ਅਖ਼ੀਰਲੇ ਸ਼ਲੋਕ ਵਿਚ ਆਖਦੇ ਹਨ—ਹਰਿ-ਨਾਮ ਵਿਸਾਰਨ ਦਾ ਨਤੀਜਾ ਆਖ਼ਰ ਇਹ ਨਿਕਲਦਾ ਹੈ ਕਿ ਮਨੁੱਖ ਆਪਣੇ ਅੰਦਰ ਨਿਰਾ ਮਾਇਆ ਦਾ ਮੋਹ ਹੀ ਵਸਾ ਲੈਂਦਾ ਹੈ ਤੇ ਇਸ ਦਾ ਸਾਰਾ 'ਬੰਸੁ' (ਅੱਖਾਂ, ਕੰਨ, ਨੱਕ ਆਦਿਕ ਸਾਰੇ ਹੀ ਇੰਦ੍ਰਿਆਂ ਦਾ ਟੋਲਾ) ਵਿਕਾਰਾਂ ਵਿਚ ਜ਼ਰੂਰ ਡੁੱਬ ਜਾਂਦਾ ਹੈ ।

ਸ਼ਲੋਕ ਨੰ: ੧੦੬ ਤੋਂ ੧੧੫ ਤਕ "ਹਰਿ ਕਾ ਸਿਮਰਨੁ ਛਾਡਿ ਕੈ" ਤੁਕ ਦੀ ਵਰਤੋਂ ਇਹ ਦੱਸਦੀ ਹੈ ਕਿ ਇਹਨਾਂ ਵਿਚ ਮਿਲਵਾਂ ਸਾਂਝਾ ਖ਼ਿਆਲ ਹੈ ।

ਲਫ਼ਜ਼ 'ਪੂਤ' ਕਬੀਰ ਜੀ ਨੇ ਦੋ ਹੋਰ ਸ਼ਬਦਾਂ (ਰਾਗ ਸੋਰਠਿ ਅਤੇ ਬਸੰਤ) ਵਿਚ ਭੀ ਵਰਤਿਆ ਹੈ, ਇਸ ਦਾ ਅਰਥ ਹੈ 'ਮਨ' । (ਹੋਰ ਵਿਸਥਾਰ ਨਾਲ ਸਮਝਣ ਲਈ ਪੜ੍ਹੋ ਇਸ ਸ਼ਲੋਕ ਨੰ: ੧੧੫ ਦੇ ਅਰਥ) ।

## (ਕ) ਕੇਸਾਂ ਬਾਰੇ ਕਬੀਰ ਜੀ—

**ਕਬੀਰ ਪ੍ਰੀਤਿ ਇਕ ਸਿਉ ਕੀਏ, ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ, ਭਾਵੈ ਘਰਰਿ ਮੁਡਾਇ ॥੨੫॥**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਿੱਖ-ਆਤਮਾ ਦੀ ਜਿੰਦ-ਜਾਨ ਹੈ । ਭਗਤ ਕਬੀਰ ਜੀ ਦੇ ਸ਼ਲੋਕ ਭੀ ਗੁਰੂ ਗ੍ਰੰਥ ਸਾਹਿਬ ਦਾ ਹੀ ਹਿੱਸਾ ਹਨ । ਪਰ ਜਦੋਂ ਸਾਡੇ ਸਿੱਖ ਵਿਦਵਾਨਾਂ ਨੇ ਇਹ ਸਮਝੀ ਰੱਖਿਆ ਕਿ ਇਹਨਾਂ ਸ਼ਲੋਕਾਂ ਦੀ ਆਪੋ ਵਿਚ ਖ਼ਿਆਲ ਦੀ ਕੋਈ ਸਾਂਝ ਨਹੀਂ ਹੈ, ਮਨ-ਮਤੀਆਂ ਪਾਸੋਂ ਤਾਂ ਇਹ ਆਸ ਹੀ ਨਹੀਂ ਹੋ ਸਕਦੀ ਸੀ ਕਿ ਉਹ ਕੋਈ ਖੇਚਲ ਕਰ ਕੇ ਇਥੋਂ ਅਸਲ ਸੱਚਾਈ ਨੂੰ ਲੱਭਦੇ । ਅੱਜ ਤੋਂ ਤੀਹ ਚਾਲੀ ਸਾਲ ਪਹਿਲਾਂ ਇਕ ਸਮਾ ਐਸਾ ਆਇਆ ਜਦੋਂ ਮਜ਼ਹਬੀ ਬਹਿਸ-ਮੁਬਾਹਸੇ ਹੁੰਦੇ ਸਨ, ਪੰਡਿਤ ਪਰਚਾਰਕ ਪਾਰਟੀ ਤੇ ਮੌਲਵੀ ਲੋਕ ਜਲਸੇ ਕਰ ਕਰ ਕੇ ਦੂਜੇ ਧਰਮਾਂ ਉਤੇ ਚਿੱਕੜ ਸੁੱਟਣ ਦੀ ਕੋਸ਼ਸ਼ ਕਰਦੇ ਸਨ, ਤੇ ਇਹਨਾਂ ਜਲਸਿਆਂ ਵਿਚ ਆਏ ਲੋਕ ਸੁਣ ਸੁਣ ਕੇ ਬੜੇ ਖ਼ੁਸ਼ ਹੁੰਦੇ ਸਨ, ਕਈ ਸਿੱਖ-ਧਰਮ ਵਿਰੋਧੀ ਵੀਰ ਇਸ ਉਪਰ-ਲਿਖੇ ਸ਼ਲੋਕ ਦਾ ਹਵਾਲਾ ਦੇ ਕੇ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਕੇਸਾਂ ਦੀ ਨਿਖੇਧੀ ਸਾਬਤ ਕਰਨ ਦੇ ਜਤਨ ਕਰਦੇ ਸਨ ।

ਅਸਾਂ ਇਥੇ ਕੇਸ ਰੱਖਣ ਜਾਂ ਨਾਹ ਰੱਖਣ ਤੇ ਕੋਈ ਬਹਿਸ ਨਹੀਂ ਕਰਨੀ; ਸਿਰਫ਼ ਇਹ ਵੇਖਣਾ ਹੈ ਕਿ ਪ੍ਰਸੰਗ ਅਨੁਸਾਰ ਇਸ ਸ਼ਲੋਕ ਦਾ ਕੀਹ ਅਰਥ ਹੈ । ਜਿਸ ਲੜੀ ਵਿਚ ਇਹ ਸ਼ਲੋਕ ਆਇਆ ਹੈ ਉਸ ਨੂੰ ਪੇਸ਼ ਕਰਨ ਤੋਂ ਪਹਿਲਾਂ ਪਾਠਕਾਂ ਨੂੰ ਇਕ ਹੋਰ ਗੱਲ ਚੇਤੇ ਕਰਾ ਦੇਣੀ ਜ਼ਰੂਰੀ ਹੈ । ਪਰੰਪਰਾ ਤੋਂ ਇਹ ਰੀਤ ਤੁਰੀ ਆ ਰਹੀ ਹੈ ਕਿ ਧਰਤੀ ਉਤੇ ਤਦੋਂ ਹੀ ਕੋਈ ਮਹਾ ਪੁਰਖ ਹੁੰਦਾ ਹੈ, ਜਦੋਂ ਲੋਕਾਂ ਦੇ ਰੋਜ਼ਾਨਾ ਜੀਵਨ ਵਿਚ ਬਹੁਤ ਕੁਰੀਤੀਆਂ ਚੱਲ ਪੈਣ, ਜਦੋਂ ਆਪਣੇ ਆਪ ਨੂੰ ਧਾਰਮਿਕ ਸਮਝਣ ਵਾਲੇ ਜਾਂ ਜ਼ਾਹਰ ਕਰਨ ਵਾਲੇ ਲੋਕ ਨਿਰਾ ਧਾਰਮਿਕ ਭੇਖ ਨੂੰ ਹੀ ਧਰਮ ਸਮਝ ਕੇ ਆਮ ਲੋਕਾਂ ਵਿਚ ਭੀ ਇਸੇ ਹੀ ਧਰਮ-ਭੇਖ ਦਾ ਪ੍ਰਚਾਰ ਕਰਨ ਤੇ ਇਸ ਤਰ੍ਹਾਂ ਧਰਮ ਅਤੇ ਇਨਸਾਨੀ ਜੀਵਨ ਵਿਚ ਬਹੁਤ ਵਿੱਥ ਪੈ ਜਾਏ । ਅਜੇਹੇ ਸਮਿਆਂ ਤੇ ਮਹਾ ਪੁਰਖ ਪਰਗਟ ਹੋ ਕੇ ਆਪਣੇ ਸਮੇ ਦੀਆਂ ਧਾਰਮਿਕ ਠੱਗੀਆਂ ਤੇ ਭੇਖ ਆਦਿਕ ਦਾ ਪੋਲ ਖੋਲ੍ਹ ਕੇ ਲੋਕਾਂ ਨੂੰ ਸਹੀ ਜੀਵਨ ਦਾ ਰਾਹ ਦੱਸਦੇ ਹਨ । ਪਰ ਅਜੇ ਤਕ ਇਹ ਕਦੇ ਨਹੀਂ ਹੋ ਸਕਿਆ, ਤੇ, ਨਾਹ ਹੀ ਅਗਾਂਹ ਨੂੰ ਭੀ ਕਦੇ ਹੋ ਸਕਦਾ ਹੈ ਕਿ ਕੋਈ ਮਹਾ ਪੁਰਖ ਕਿਸੇ ਐਸੀ ਧਰਮ-ਮਰਯਾਦਾ ਉੱਤੇ ਨੁਕਤਾਚੀਨੀ ਕਰ ਜਾਏ ਜੋ ਮਰਯਾਦਾ ਅਜੇ ਵਜੂਦ ਵਿਚ ਭੀ ਨਾਹ ਆਈ ਹੋਵੇ । ਕਬੀਰ ਜੀ ਦੇ ਵੇਲੇ 'ਖਾਲਸੇ' ਵਾਂਗ ਅਜੇ ਕੋਈ ਕੇਸਾਧਾਰੀ ਪੰਥ ਮੌਜੂਦ ਨਹੀਂ ਸੀ ਜਿਸ ਦੀ ਕਿਸੇ ਰਹਿਤ-ਮਰਯਾਦਾ ਉੱਤੇ ਕਬੀਰ ਜੀ ਨੂੰ ਨੁਕਤਾਚੀਨੀ ਕਰਨ ਦੀ ਲੋੜ ਪੈਂਦੀ ।

ਹੁਣ ਆਵੀਏ ਅਸਲ ਮਜ਼ਮੂਨ ਵਲ ।

ਸਲੋਕ ਨੰ: ੧੩ ਤੋਂ ਉਹਨਾਂ ਦਾ ਜ਼ਿਕਰ ਚੱਲਿਆ ਹੈ ਜੋ 'ਦੀਨ' ਨੂੰ ਵਿਸਾਰ ਕੇ ਨਿਰਾ 'ਦੁਨੀ' ਦਾ ਵਪਾਰ ਕਰ ਰਹੇ ਹਨ ।

**ਕਬੀਰ ਦੀਨੁ ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥਿ ॥ ਪਾਇ ਕੁਹਾੜਾ ਮਾਰਿਆ, ਗਾਫਲਿ ਅਪੁਨੈ ਹਾਥਿ ॥੧੩॥**

ਇਹ ਮਜ਼ਮੂਨ ਸ਼ਲੋਕ ਨੰ: ੪੦ ਤਕ ਅੱਪੜਦਾ ਹੈ । ਇਸ ਸੰਗ੍ਰਹਿ ਦੇ ਸ਼ਲੋਕ ਨੰ: ੨੧ ਤੋਂ ੨੮ ਤਕ ਗਹੁ ਨਾਲ ਪੜ੍ਹੋ—

**ਕਬੀਰ ਸੁਖੁ ਨ ਏਂਹ ਜੁਗਿ, ਕਰਹਿ ਜੁ ਬਹੁਤੈ ਮੀਤ ॥ ਜੋ ਚਿਤੁ ਰਾਖਹਿ ਏਕ ਸਿਉ, ਤੇ ਸੁਖੁ ਪਾਵਹਿ ਨੀਤ ॥੨੧॥ ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੈ ਮਨਿ ਆਨੰਦੁ ॥ ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ**

**॥੨੨॥ ਰਾਮ ਪਦਾਰਥੁ ਪਾਇ ਕੈ, ਕਬੀਰਾ ਗਾਂਠਿ ਨ ਖੋਲ੍ ॥ ਨਹੀ ਪਟਣੁ ਨਹੀ ਪਾਰਖੂ, ਨਹੀ ਗਾਹਕੁ ਨਹੀ ਮੋਲੁ ॥੨੩॥ ਕਬੀਰ ਤਾ ਸਿਉ ਪ੍ਰੀਤਿ ਕਰਿ, ਜਾ ਕੋ ਠਾਕੁਰੁ ਰਾਮੁ ॥ ਪੰਡਿਤ ਰਾਜੇ ਭੂਪਤੀ, ਆਵਹਿ ਕਉਨੇ ਕਾਮ ॥੨੪॥ ਕਬੀਰ ਪ੍ਰੀਤਿ ਇਕ ਸਿਉ ਕੀਏ, ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ, ਭਾਵੈ ਘਰਰਿ ਮੁਡਾਇ ॥੨੫॥ ਕਬੀਰ ਜਗੁ ਕਾਜਲ ਕੀ ਕੋਠਰੀ, ਅੰਧ ਪਰੇ ਤਿਸ ਮਾਹਿ ॥ ਹਉ ਬਲਿਹਾਰੀ ਤਿਨ ਕਉ, ਪੈਸਿ ਜੁ ਨੀਕਸਿ ਜਾਹਿ ॥੨੬॥ ਕਬੀਰ ਇਹੁ ਤਨੁ ਜਾਇਗਾ, ਸਕਹੁ ਤ ਲੇਹੁ ਬਹੋਰਿ ॥ ਨਾਂਗੇ ਪਾਵਹੁ ਤੇ ਗਏ, ਜਿਨ ਕੇ ਲਾਖ ਕਰੋਰਿ ॥੨੭॥ਕਬੀਰ ਇਹੁ ਤਨੁ ਜਾਇਗਾ, ਕਵਨੈ ਮਾਰਗਿ ਲਾਇ ॥ ਕੈ ਸੰਗਤਿ ਕਰਿ ਸਾਧ ਕੀ, ਕੈ ਹਰਿ ਕੇ ਗੁਨ ਗਾਇ ॥੨੮॥**

'ਦੀਨੁ' ਵਿਸਾਰ ਕੇ ਪਰਮਾਤਮਾ ਨੂੰ ਭੁਲਾ ਕੇ ਮਨੁੱਖ ਪੁਤ੍ਰ ਇਸਤ੍ਰੀ ਧਨ ਪਦਾਰਥ ਆਦਿਕ ਕਈ ਮਿੱਤ੍ਰ ਬਣਾਂਦਾ ਹੈ, ਪਰ ਇਹਨਾਂ ਮਿੱਤ੍ਰਾਂ ਤੋਂ ਸੁਖ ਨਹੀਂ ਮਿਲਦਾ । ਫਿਰ ਭੀ ਸੁਖ ਦੀ ਆਸ ਤੇ ਇਹਨਾਂ ਨਾਲੋਂ ਮੋਹ ਨਹੀਂ ਤੋੜ ਸਕਦਾ, ਤੇ 'ਦੁਨੀ' ਦੇ ਇਸ ਮੋਹ ਵਲੋਂ ਮਰਿਆਂ ਹੀ 'ਪੂਰਨੁ ਪਰਮਾਨੰਦ' ਮਿਲ ਸਕਦਾ ਹੈ । ਜਗਤ 'ਦੁਨੀ' ਵਿਚ ਇਤਨਾ ਮਸਤ ਹੈ ਕਿ ਹਰਿ-ਨਾਮ ਦੇ ਖ਼ਰੀਦਣ ਲਈ ਕੋਈ ਤਿਆਰ ਹੀ ਨਹੀਂ ਹੁੰਦਾ; ਕਿਉਂਕਿ ਮੋਹ-ਗ੍ਰਸੇ ਜੀਵ ਨੂੰ ਇਹ ਬੜਾ ਹੀ ਮਹਿੰਗਾ ਸੌਦਾ ਜਾਪਦਾ ਹੈ ਕਿ 'ਦੁਨੀ' ਦਾ ਮੋਹ ਛੱਡ ਕੇ 'ਦੀਨ' ਖ਼ਰੀਦੇ । ਦੁਨੀਆ ਵਿਚ ਹਫੜਾ-ਤਫੜੀ ਮਚੀ ਪਈ ਹੈ, ਕੋਈ ਕਿਸੇ ਦਾ ਨਹੀਂ ਬਣਦਾ । ਚਾਹੇ ਵਿੱਦਿਆ ਹੈ, ਚਾਹੇ ਰਾਜ ਹੈ, ਚਾਹੇ ਭੁਇਂ ਹੈ, ਜਿਨ੍ਹਾਂ ਨੇ ਇਹਨਾਂ ਨੂੰ ਆਪਣੀ ਜ਼ਿੰਦਗੀ ਦਾ ਆਸਰਾ-ਪਰਨਾ ਬਣਾ ਰੱਖਿਆ ਹੈ, ਉਹਨਾਂ ਦੀ ਸਾਂਝ-ਮਿਤ੍ਰਤਾ ਇਤਬਾਰ-ਜੋਗ ਨਹੀਂ ਹੈ ਕਿਉਂਕਿ ਹਰੇਕ ਦੇ ਅੰਦਰ 'ਦੁਬਿਧਾ' ਹੀ 'ਦੁਬਿਧਾ' ਹੈ । ਲੰਮੀਆਂ ਜਟਾਂ ਵਾਲੇ ਜਾਂ ਰੋਡ-ਮੋਡ ਸੰਨਿਆਸੀ ਸਾਧੂਆਂ ਨੂੰ ਵੇਖ ਕੇ ਇਕ ਗ੍ਰਿਹਸਤੀ ਦੇ ਮਨ ਵਿਚ ਇਹ ਖ਼ਿਆਲ ਪੈਦਾ ਹੋ ਜਾਣਾ ਕੁਦਰਤੀ ਗੱਲ ਹੈ ਕਿ ਇਹ ਲੋਕ ਤਾਂ 'ਦੁਨੀ' ਤਿਆਗ ਕੇ 'ਦੀਨ' ਦੇ ਰਸਤੇ ਪਏ ਹੋਏ ਹਨ, ਇਹਨਾਂ ਦੇ ਅੰਦਰ ਤਾਂ 'ਦੁਬਿਧਾ' ਨਹੀਂ ਹੋਵੇਗੀ । ਕਬੀਰ ਜੀ ਆਖਦੇ ਹਨ ਕਿ ਕੋਈ ਭੇਖ ਜਾਂ ਬਾਹਰਲਾ ਤਿਆਗ 'ਦੁਨੀ' ਦੇ ਮੋਹ ਤੋਂ ਬਚਾ ਨਹੀਂ ਸਕਦਾ, ਸਿਰਫ਼ ਪ੍ਰਭੂ-ਪ੍ਰੀਤ ਹੀ ਕਾਰੀ ਨੁਸਖ਼ਾ ਹੈ (ਨੋਟ:— ਸ਼ਲੋਕ ਨੰ: ੨੪ ਦੀ ਪਹਿਲੀ ਅੱਧੀ ਤੁਕ 'ਕਬੀਰ ਤਾ ਸਿਉ ਪ੍ਰੀਤਿ ਕਰਿ' ਅਤੇ ਨੰ: ੨੫ ਦੀ ਭੀ ਪਹਿਲੀ ਅੱਧੀ ਤੁਕ 'ਕਬੀਰ ਪ੍ਰੀਤਿ ਇਕ ਸਿਉ ਕੀਏ' ਦੇ ਲਫ਼ਜ਼ਾਂ ਦੀ ਸਾਂਝ ਦੱਸਦੀ ਹੈ ਕਿ ਦੋਹਾਂ ਵਿਚ ਇੱਕੋ ਖ਼ਿਆਲ ਦਿੱਤਾ ਜਾ ਰਿਹਾ ਹੈ । ਨੰ: ੨੪ ਵਿਚ ਨਿਰੋਲ ਦੁਨੀਆਦਾਰਾਂ ਦਾ ਜ਼ਿਕਰ ਹੈ, ਨੰ: ੨੫ ਵਿਚ ਉਹਨਾਂ ਦਾ ਜ਼ਿਕਰ ਹੈ ਜੋ ਆਪਣੇ ਵਲੋਂ 'ਦੁਨੀਆ' ਤਿਆਗ ਗਏ ਹਨ । ਪੰਡਿਤ ਹੋਵੇ ਚਾਹੇ ਕੋਈ ਰਾਜਾ ਭੂਪਤੀ ਹੋਵੇ, ਵਿੱਦਿਆ ਜਾਂ ਬੇਅੰਤ ਧਨ-ਪਦਾਰਥ 'ਦੁਨੀ' ਦੇ ਮੋਹ ਦੀ ਕਾਲਖ-ਭਰੀ ਕੋਠਰੀ ਵਿਚ ਡਿੱਗਣ ਤੋਂ ਬਚਾ ਨਹੀਂ ਸਕਦੇ । ਪਰ ਇਹ ਭੀ ਭੁਲੇਖਾ ਹੈ ਕਿ ਜਟਾਧਾਰੀ ਜਾਂ ਰੋਡ-ਮੋਡ ਸੰਨਿਆਸੀ ਆਦਿਕ ਸਾਧੂ ਜੋ ਅਸਾਨੂੰ ਗ੍ਰਿਹਸਤੀਆਂ ਨੂੰ ਤਿਆਗੀ ਜਾਪਦੇ ਹਨ ਇਸ ਕੱਜਲ ਦੀ ਕੋਠੜੀ ਵਿਚ ਡਿੱਗਣ ਤੋਂ ਬਚੇ ਹੋਏ ਹਨ । ਇਹ ਜ਼ਾਹਰਾ ਤਿਆਗ ਭੀ ਬਚਾਣ-ਜੋਗਾ ਨਹੀਂ ਹੈ । ਇਕ ਪ੍ਰਭੂ-ਪ੍ਰੀਤਿ ਹੀ ਵਸੀਲਾ ਹੈ ਜੋ ਸਾਧ ਸੰਗਤਿ ਵਿਚ ਪ੍ਰਾਪਤ ਹੁੰਦੀ ਹੈ ।)

### (ਖ) ਹਨੇਰੇ ਵਿਚ ਠੇਡੇ:—

ਸੰਨ ੧੯੨੫ ਦਾ ਜ਼ਿਕਰ ਹੈ, ਹੋਲੇ ਦੇ ਮੌਕੇ ਤੇ ਅੰਮ੍ਰਿਤਸਰ ਵਿਚ ਇਕ ਭਾਰੀ ਇਕੱਠ ਹੋਇਆ । ਮੈਂ ਭੀ ਦਰਸ਼ਨ ਕਰਨ ਗਿਆ । ਮੇਰੇ ਇਕ ਰਿਸ਼ਤੇਦਾਰ ਸੱਜਣ ਉਥੇ ਮਿਲ ਪਏ, ਬੁਰਜ ਬਾਬਾ ਫੂਲਾ ਸਿੰਘ ਜੀ ਪਾਸ ਉਹਨਾਂ ਡੇਰਾ ਕੀਤਾ ਹੋਇਆ ਸੀ । ਆਪਣੇ ਇਲਾਕੇ ਵਿਚ ਉਹਨਾਂ ਦੀ ਕੁਝ ਮਾਨ-ਪ੍ਰਤਿਸ਼ਟਾ ਬਣੀ ਹੋਈ ਸੀ, ਲੋਕ ਉਹਨਾਂ ਨੂੰ 'ਸੰਤ ਜੀ, ਸੰਤ ਜੀ' ਕਰ ਕੇ ਬੁਲਾਂਦੇ ਸਨ (ਨੋਟ:— ਸਾਡਾ ਉਹ ਇਲਾਕਾ ਹੁਣ ਪਾਕਿਸਤਾਨ ਵਿਚ ਰਹਿ ਗਿਆ ਹੈ) । ਸੋ, ਉਹ ਤਾਂ ਇਕ ਮੰਜੇ ਉਤੇ ਸਨ, ਤੇ ਪੰਜ ਛੇ ਸੇਵਕ ਭੁੰਞੇ ਬੈਠੇ ਹੋਏ ਸਨ । ਮੈਂ ਭੀ

ਫਤਹਿ ਬੁਲਾ ਕੇ ਸੇਵਕਾਂ ਵਿਚ ਬੈਠ ਗਿਆ । ਉਥੇ ਗੱਲਾਂ ਬ੍ਰਹਮ-ਗਿਆਨ ਦੀਆਂ ਹੀ ਹੋ ਰਹੀਆਂ ਸਨ; ਪਰ ਅਜਬ ਰਮਜ਼ਾਂ-ਇਸ਼ਾਰਿਆਂ ਵਿਚ । ਇਕ ਧਿਰ ਕੋਈ ਪ੍ਰਸ਼ਨ ਕਰਦੀ ਸੀ, ਤੇ ਦੂਜਾ ਧਿਰ ਉਸ ਪ੍ਰਸ਼ਨ ਦੇ ਉੱਤਰ ਵਿਚ ਕੋਈ ਗੱਲ ਆਖਣ ਦੇ ਥਾਂ ਪ੍ਰਸ਼ਨ ਦੇ ਉੱਤਰ ਵਿਚ ਪ੍ਰਸ਼ਨ ਹੀ ਕਰ ਦਿੰਦਾ ਸੀ । ਅਜੇਹੀ ਹਰੇਕ ਪ੍ਰਸ਼ਨੋਤਰੀ ਦੇ ਪਿਛੋਂ ਉਹ ਸਾਹੇ 'ਹਾ ਹਾ ਹਾ' ਕਰ ਕੇ ਖ਼ੂਬ ਉੱਚੀ ਉੱਚੀ ਹੱਸਦੇ ਸਨ, ਤੇ ਕਦੇ ਕਦੇ ਸੰਤ ਜੀ 'ਹਰੇ ! ਹਰੇ ! ਤੂੰ ਧੰਨ ਹੈਂ' ਦੇ ਨਾਹਰੇ ਲਾ ਦਿੰਦੇ ਸਨ ।

ਇਸ ਪ੍ਰਸ਼ੋਨਤਰੀ ਪਿਛੋਂ ਉਹ ਗੁਰਬਾਣੀ ਦੀ ਵਿਚਾਰ ਵਲ ਚੱਲ ਪਏ । ਤਰੀਕਾ ਉਹੀ ਸੀ, ਵਿਰੋਧਾਭਾਸ । ਇਕ ਸੇਵਕ ਨੇ ਆਖਿਆ—ਮਹਾਰਾਜ ਜੀ ! ਇਸ ਦਾ ਕੀਹ ਭਾਵ ਹੈ :

**ਤਨੁ ਤਪੈ ਤਨੂਰ ਜਿਉ, ਬਾਲਣ ਹਡ ਬਲੰਨਿ ॥ ਪੈਰੀ ਥਕਾਂ ਸਿਰਿ ਜੁਲਾਂ, ਜੇ ਮੂ ਪਿਰੀ ਮਿਲੰਨਿ ॥**

ਕਿਸੇ ਦੂਜੇ ਸੇਵਕ ਨੇ ਕੋਲੋਂ ਇਸ ਦਾ ਉੱਤਰ ਦੇ ਦਿੱਤਾ :

**ਤਨੁ ਨ ਤਪਾਇ ਤਨੂਰ ਜਿਉ, ਬਾਲਣ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ, ਅੰਦਰ ਪਿਰੀ ਨਿਹਾਲਿ ॥**

ਸਭ ਰਲ ਕੇ ਹੱਸੇ ਤੇ ਸੰਤ ਜੀ ਨੇ ਚਾਰ ਪੰਜ ਵਾਰੀ ਨਾਹਰਾ ਲਾਇਆ, "ਹੂੰਹ ! ਹਰੇ ! ਧੰਨ ਹੈਂ !" ਕੁਝ ਚਿਰ ਲਈ ਸਭ ਦੀ 'ਸਮਾਧੀ' ਲੱਗ ਗਈ ।

ਫਿਰ ਇਕ ਹੋਰ ਸੇਵਕ ਬੋਲਿਆ—

**ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥ ਜਿਨੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥**

ਇਹ ਸੁਣ ਕੇ ਸਭ ਨੂੰ ਕੁਝ ਹੁਲਾਰਾ ਜਿਹਾ ਆਇਆ, ਪਰ ਫਿਰ ਇਕ ਹੋਰ ਸੱਜਣ ਬੋਲ ਉੱਠਿਆ :

**ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆਂ ਸਹੁ ਮਿਲੈ, ਜੇ ਨੀਅਤਿ ਰਾਸਿ ਕਰੇਇ ॥**

ਇਹ ਸੁਣ ਕੇ ਪਹਿਲੀ ਵਾਰ ਵਾਂਗ ਹੀ ਸਭ ਹੱਸੇ, ਤੇ ਸੰਤ ਜੀ ਨੇ ਫਿਰ ਉਸੇ ਤਰ੍ਹਾਂ ਆਖਿਆ, 'ਹਰੇ ! ਹਰੇ ! ਧੰਨ ਹੈਂ ! ਧੰਨ ਹੈਂ !'

ਕੁਝ ਸਮਾਂ ਚੁੱਪ ਵਿਚ ਬੀਤਿਆ ਤੇ ਇਕ ਸੇਵਕ ਨੇ ਕਬੀਰ ਜੀ ਦਾ ਸ਼ਲੋਕ ਸੁਣਾਇਆ—

**ਕਬੀਰ ਪ੍ਰੀਤਿ ਇਕ ਸਿਉ ਕੀਏ, ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ, ਭਾਵੈ ਘਰਰਿ ਮੁਡਾਇ ॥੨੫॥**

ਤੇ, ਤੁਰਤ ਇੱਕ ਹੋਰ ਸੱਜਣ ਨੇ ਆਖਿਆ :

**ਕਬੀਰ ਮਨੁ ਮੂੰਡਿਆ ਨਹੀ, ਕੇਸ ਮੁੰਡਾਏ ਕਾਂਇ ॥ ਜੋ ਕਿਛੁ ਕੀਆ ਸੋ ਮਨ ਕੀਆ, ਮੂੰਡਾ ਮੂੰਡੁ ਅਜਾਂਇ ॥੧੦੧॥**

ਬੜਾ ਹੈਰਾਨ ਜਿਹਾ ਹੋ ਕੇ ਮੈਂ ਸੋਚੀਂ ਪੈ ਗਿਆ ਕਿ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਰੋਧੀ ਗੱਲਾਂ ਭੀ ਲਿਖੀਆਂ ਪਈਆਂ ਹਨ ਜੋ ਇਨਸਾਨੀ ਜੀਵਨ ਵਿਚ ਮੇਚ ਨਹੀਂ ਖਾ ਸਕਦੀਆਂ । ਤਾਂ ਫਿਰ ਜੀਵਨ-ਸਫ਼ਰ ਵਿਚ ਸਾਨੂੰ ਸਹੀ ਚਾਨਣ ਕਿਵੇਂ ਮਿਲੇ ?

ਪਰ ਇਹਨਾਂ ਠੇਡਿਆਂ ਦਾ ਸਿਰਫ਼ ਇਕੋ ਹੀ ਕਾਰਨ ਹੈ ਕਿ ਅਸੀ ਇਹਨਾਂ ਸ਼ਲੋਕਾਂ ਨੂੰ ਵਿਕੋਲਿਤਰੇ ਸਮਝਦੇ ਹਾਂ ।

ਇਹ ਸ਼ਲੋਕ ਨੰ: ੧੦੧ ਸਲੋਕ ਨੰ: ੨੫ ਦਾ ਵਿਰੋਧੀ ਨਹੀਂ ਹੈ । ਜਿਵੇਂ ਸਲੋਕ ਨੰ: ੨੫ ਵਿਚ ਕੇਸ ਰੱਖਣ ਜਾਂ ਨਾਹ ਰੱਖਣ ਤੇ ਵਿਚਾਰ ਨਹੀਂ ਹੈ, ਤਿਵੇਂ ਇਸ ਨੰ: ੧੦੧ ਵਿਚ ਭੀ ਕੇਸ ਕਟਾਣ ਜਾਂ ਨਾਹ ਕਟਾਣ ਦਾ ਮਜ਼ਮੂਨ ਨਹੀਂ । ਇਸ ਨੂੰ ਸਹੀ ਤਰ੍ਹਾਂ ਸਮਝਣ ਵਾਸਤੇ ਨੰ: ੯੨ ਤੋਂ ਸ਼ੁਰੂ ਕਰੋ, ੯੨ ਤੋਂ ੧੦੧ ਤਕ ਇੱਕੋ ਹੀ ਖ਼ਿਆਲ-ਲੜੀ ਹੈ :

**ਕਬੀਰ ਦੇਖਿ ਦੇਖਿ ਜਗੁ ਢੂੰਢਿਆ, ਕਹੂੰ ਨ ਪਾਇਆ ਠਉਰੁ ॥ ਜਿਨਿ ਹਰਿ ਕਾ ਨਾਮੁ ਨ ਚੇਤਿਓ, ਕਹਾ ਭੁਲਾਨੇ ਅਉਰ ॥੯੨॥ ਕਬੀਰ ਸੰਗਤਿ ਕਰੀਐ ਸਾਧ ਕੀ, ਅੰਤਿ ਕਰੈ ਨਿਰਬਾਹੁ ॥ ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ ॥੯੩॥ ਕਬੀਰ ਜਗ ਮਹਿ ਚੇਤਿਓ ਜਾਨਿ ਕੈ, ਜਗ ਮਹਿ ਰਹਿਓ ਸਮਾਇ ॥ ਜਿਨ ਹਰਿ ਕਾ ਨਾਮੁ ਨ ਚੇਤਿਓ, ਬਾਦਹਿ ਜਨਮੇਂ ਆਇ ॥੯੪॥ ਕਬੀਰ ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ ॥ ਨਰਕਿ ਪਰਹਿ ਤੇ ਮਾਨਈ, ਜੋ ਹਰਿ ਨਾਮ ਉਦਾਸ ॥੯੫॥ ਕਬੀਰ ਸਿਖ ਸਾਖਾ ਬਹੁਤੇ ਕੀਏ, ਕੇਸੋ ਕੀਓ ਨ ਮੀਤੁ ॥ ਚਾਲੇ ਥੇ ਹਰਿ ਮਿਲਨ ਕਉ, ਬੀਚੈ ਅਟਕਿਓ ਚੀਤੁ ॥੯੬॥ ਕਬੀਰ ਕਾਰਨੁ ਬਪੁਰਾ ਕਿਆ ਕਰੈ, ਜਉ ਰਾਮੁ ਨ ਕਰੈ ਸਹਾਇ ॥ ਜਿਹ ਜਿਹ ਡਾਲੀ ਪਗੁ ਧਰਉ, ਸੋਈ ਮੁਰਿ ਮੁਰਿ ਜਾਇ ॥੯੭॥ ਕਬੀਰ ਅਵਰਹ ਕਉ ਉਪਦੇਸਤੇ, ਮੁਖ ਮੈ ਪਰਿ ਹੈ ਰੇਤੁ ॥ ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ ॥੯੮॥ ਕਬੀਰ ਸਾਧੂ ਕੀ ਸੰਗਤਿ ਰਹਉ, ਜਉ ਕੀ ਭੂਸੀ ਖਾਉ ॥ ਹੋਨਹਾਰੁ ਸੋ ਹੋਇ ਹੈ, ਸਾਕਤ ਸੰਗਿ ਨ ਜਾਉ ॥੯੯॥ ਕਬੀਰ ਸੰਗਤਿ ਸਾਧ ਕੀ, ਦਿਨ ਦਿਨ ਦੂਨਾ ਹੇਤੁ ॥ ਸਾਕਤ ਕਾਰੀ ਕਾਂਬਰੀ, ਧੋਏ ਹੋਇ ਨ ਸੇਤੁ ॥੧੦੦॥ ਕਬੀਰ ਮਨੁ ਮੂੰਡਿਆ ਨਹੀ, ਕੇਸ ਮੁੰਡਾਏ ਕਾਂਇ ॥ ਜੋ ਕਿਛੁ ਕੀਆ ਸੋ ਮਨ ਕੀਆ, ਮੂੰਡਾ ਮੂੰਡੁ ਅਜਾਂਇ ॥੧੦੧॥**

ਮਨ ਵਾਸਤੇ ਸ਼ਾਂਤੀ ਦੀ 'ਠੌਰ' ਸਰਬ-ਵਿਆਪਕ ਪਰਮਾਤਮਾ ਦਾ ਨਾਮ ਹੀ ਹੈ ਜੋ ਸਾਧ ਸੰਗਤਿ ਵਿਚ ਮਿਲਦਾ ਹੈ; ਪਰ ਜਿਨ੍ਹਾਂ ਨੇ ਚੇਲਿਆਂ ਚਾਟੜਿਆਂ ਵਾਲਾ ਅਡੰਬਰ ਰਚ ਲਿਆ ਹੈ ਤੇ ਜੋ ਬੰਦਗੀ ਵਲੋਂ ਖੁੰਝ ਕੇ ਆਪਣੀ ਹੀ ਸੇਵਾ-ਪੂਜਾ ਕਰਾਣ ਵਿਚ ਮਸਤ ਹਨ ਉਹ 'ਸਾਧ' ਨਹੀਂ ਹਨ, ਅਜੇਹੇ 'ਸਾਧਾਂ' ਦਾ ਆਸਰਾ ਕਮਜ਼ੋਰ ਆਸਰਾ ਹੈ, ਉਹ ਨਿਰਾ ਹੋਰਨਾਂ ਨੂੰ ਮੱਤਾਂ ਦੇਂਦੇ ਹਨ ਉਹਨਾਂ ਦੇ ਆਪਣੇ ਅੰਦਰ ਕੋਈ ਰਸ ਨਹੀਂ ਆਉਂਦਾ । ਤੇ, ਉਹ ਜੋ ਸਿਰ ਮੁਨਾ ਕੇ ਆਪਣੇ ਆਪ ਨੂੰ 'ਸਾਧ' ਸਮਝਦਾ ਫਿਰਦਾ ਹੈ, ਜੋ ਉਸ ਨੇ ਆਪਣੇ ਮਨ ਉੱਤੋਂ ਵਿਕਾਰਾਂ ਦੀ ਮੈਲ ਦੂਰ ਨਹੀਂ ਕੀਤੀ, ਤਾਂ ਸਿਰ ਦੇ ਕੇਸ ਦੂਰ ਕੀਤਿਆਂ ਤਾਂ ਉਹ 'ਸਾਧ' ਨਹੀਂ ਬਣ ਗਿਆ । ਅਜੇਹੇ ਬੰਦੇ ਸਗੋਂ ਸਾਕਤ ਹੁੰਦੇ ਹਨ, ਇਹਨਾਂ ਦੀ ਸੁਹਬਤਿ ਵਿਚ ਮਨ ਪਵਿਤ੍ਰ ਹੋਣ ਦੇ ਥਾਂ ਕਾਲਾ ਹੋ ਜਾਂਦਾ ਹੈ ।

ਸ਼ਲੋਕ ਨੰ: ੨੫ ਅਤੇ ੧੦੧ ਦੋਹਾਂ ਵਿਚ ਭੇਖੀ ਸਾਧਾਂ ਦਾ ਜ਼ਿਕਰ ਹੈ ਚਾਹੇ ਉਹ ਜਟਾਧਾਰੀ ਹਨ ਚਾਹੇ ਰੋਡ-ਮੋਡ ਸੰਨਿਆਸੀ ।

ਇਹ ਥੋੜੇ ਜਿਹੇ ਪ੍ਰਮਾਣ ਵਿਚਾਰਵਾਨ ਪਾਠਕ ਸੱਜਣਾਂ ਨੂੰ ਇਸ ਨਤੀਜੇ ਉੱਤੇ ਅਪੜਾਣ ਲਈ ਕਾਫ਼ੀ ਹੋਣਗੇ ਕਿ ਕਬੀਰ ਜੀ ਦੇ ਸਲੋਕ ਵਿਕੋਲਿਤਰੇ ਨਹੀਂ ਹਨ, ਇਹ ਸਾਰੇ ਇਕੋ ਹੀ ਲੜੀ ਦੇ ਮੋਤੀ ਹਨ ।

## ਕੀ ਕਬੀਰ ਜੀ ਵੈਸ਼ਨਵ ਭਗਤ ਹਨ ?

ਸਾਡੇ ਕਈ ਉੱਘੇ ਪਰਚਾਰਕ ਇਹ ਆਖਦੇ ਸੁਣੇ ਜਾ ਰਹੇ ਹਨ ਕਿ ਭਗਤਾਂ ਦੀ ਬਾਣੀ ਹੂ-ਬ-ਹੂ ਲਫ਼ਜ਼-ਬ-ਲਫ਼ਜ਼ ਮੰਨੀ ਨਹੀਂ ਜਾ ਸਕਦੀ, ਕਈ ਥਾਈਂ ਸਿੱਖ ਧਰਮ ਨਾਲੋਂ ਇਸ ਵਿਚ ਖ਼ਿਆਲਾਂ ਦੀ ਵਿੱਥ ਹੈ । ਪਰਚਾਰ ਬੜਾ ਖ਼ਤਰਨਾਕ ਹੈ, ਸਿੱਖਾਂ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਬੰਧੀ ਦੁਚਿੱਤਾ-ਪਨ ਪੈਦਾ ਕਰੇਗਾ । ਅਜਬ ਦੁਖਦਾਈ ਹਾਲਤ ਬਣੀ ਪਈ ਹੈ । ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਇਆਂ ਅੱਜ ਸਾਢੇ ਤਿੰਨ ਸੌ ਸਾਲ ਤੋਂ ਉਪਰ ਹੋ ਗਏ ਹਨ, ਅਜੇ ਤਕ ਆਮ ਜਨਤਾ ਤਾਂ ਕਿਤੇ ਰਹੀ, ਸਿੱਖ ਵਿਦਵਾਨ ਭੀ ਆਪਣੇ ਅੰਦਰ ਇਹ

ਯਕੀਨ ਨਹੀਂ ਬਿਠਾ ਸਕੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਹੀ ਬਾਣੀ 'ਗੁਰੂ'-ਰੂਪ ਹੈ ਅਤੇ ਸਾਰੀ ਦਾ ਆਸ਼ਾ ਇਕੋ ਹੈ । ਕਿਤੇ ਕੋਈ ਵਿਖੇਪਤਾ ਨਹੀਂ ਹੈ, ਕਿਉਂਕਿ ਗੁਰੂ ਅਰਜਨ ਸਾਹਿਬ ਕਿਤੇ ਭੀ ਕਿਸੇ ਪਤ੍ਰੇ ਦੇ ਹਾਸ਼ੀਏ ਉਤੇ ਭੀ ਕੋਈ ਅਜੇਹੀ ਚੇਤਾਵਨੀ ਨਹੀਂ ਲਿਖ ਲਿਖਾ ਗਏ । ਤੇ, ਸਾਧਾਰਨ ਜੇਹੀ ਸਮਝ ਵਾਲਾ ਬੰਦਾ ਭੀ ਇਹ ਵਿਚਾਰ ਸਕਦਾ ਹੈ ਕਿ ਅਮਿਲਵੇਂ ਖ਼ਿਆਲਾਂ ਵਾਲੀ 'ਕਵਿਤਾ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਦੀ ਲੋੜ ਹੀ ਪੈਦਾ ਨਹੀਂ ਹੋ ਸਕਦੀ ਸੀ । ਅਨ-ਮਤਾਂ ਦੀਆਂ ਗੁਰਮਤਿ ਨਾਲ ਅਢੁਕਵੀਆਂ ਰਸਮਾਂ-ਰੀਤਾਂ ਦੀ ਨਿਖੇਧੀ, ਇੱਕ ਥਾਂ ਨਹੀਂ, ਸੈਂਕੜੇ ਥਾਂ ਕੀਤੀ ਗਈ ਹੈ । ਫਿਰ ਗੋਲ-ਮੋਲ ਤਰੀਕੇ ਨਾਲ ਕੋਈ ਐਸੇ ਸ਼ਬਦ-ਸ਼ਲੋਕ ਕਿਉਂ ਦਰਜ ਕੀਤੇ ਜਾਂਦੇ, ਜਿਨ੍ਹਾਂ ਦਾ ਨਿਰਨਾ ਕਰਨਾ ਸਿੱਖ ਜਨਤਾ ਦੇ ਹੱਥ ਛੱਡਿਆ ਜਾਂਦਾ ?

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਜਥੇਬੰਦੀਆਂ ਵਲੋਂ ਕਿਤੇ ਕਿਤੇ ਅਜੇਹੇ ਆਸ਼੍ਰਮ ਖੁਲ੍ਹਦੇ ਰਹੇ ਹਨ ਅਤੇ ਖੁਲ੍ਹੇ ਹੋਏ ਹਨ ਜਿਥੇ ਸਿੱਖ ਪ੍ਰਚਾਰਕਾਂ ਨੂੰ ਗੁਰਮਤਿ ਦੀ ਸੂਝ ਕਰਾਣ ਦੇ ਜਤਨ ਕੀਤੇ ਜਾਂਦੇ ਦੱਸੇ ਜਾ ਰਹੇ ਹਨ । ਪਰ ਇਸ ਬਾਰੇ ਮੇਰੀ ਇਕ ਅਨੋਖੀ ਹੱਡ-ਬੀਤੀ ਹੈ । ਇਥੋਂ ਪਾਠਕ ਸੱਜਣ ਅੰਦਾਜ਼ਾ ਲਾ ਲੈਣ ਕਿ ਅਸੀ ਕਿਧਰ ਜਾ ਰਹੇ ਹਾਂ । ਜਨਵਰੀ-ਫਰਵਰੀ ਸੰਨ ੧੯੨੯ ਦਾ ਜ਼ਿਕਰ ਹੈ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਜਨਮ-ਪੁਰਬ ਤੋਂ ਅਗਲਾ ਦਿਨ ਸੀ । ਮੈਂ ਉਹਨੀਂ ਦਿਨੀਂ ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂਵਾਲੇ ਵਿਚ ਪੜ੍ਹਾਂਦਾ ਸਾਂ । ਗੁਜਰਾਂਵਾਲੇ ਤੋਂ ਪੰਦ੍ਰਾਂ ਸੋਲ੍ਹਾਂ ਮੀਲਾਂ ਦੀ ਵਿੱਥ ਤੇ ਜ਼ਿਲਾ ਸਿਆਲਕੋਟ ਵਿਚ ਡਸਕੇ ਪਾਸ ਇਕ ਨਗਰ ਗਲੋਟੀਆਂ ਹੈ । ਉਥੇ ਹਰ ਸਾਲ ਗੁਰੂ ਹਰਿ ਰਾਇ ਸਾਹਿਬ ਜੀ ਦੇ ਜਨਮ-ਦਿਨ ਤੇ ਇਲਾਕੇ ਦੀ ਸੰਗਤਿ ਵਲੋਂ ਦੋ ਦਿਨ ਤਕੜਾ ਦੀਵਾਨ ਹੁੰਦਾ ਸੀ ਜਿਸ ਵਿਚ ਸਿਆਣੇ ਸਿਆਣੇ ਉੱਘੇ ਸਿੱਖ ਪ੍ਰਚਾਰਕ ਅਤੇ ਰਾਗੀ ਜੱਥੇ ਸੱਦੇ ਜਾਂਦੇ ਸਨ । ਮੈਂ ੧੯੨੯ ਦੇ ਗੁਰਪੁਰਬ ਦਾ ਜ਼ਿਕਰ ਕਰ ਰਿਹਾ ਹਾਂ । ਗੁਰੂ ਨਾਨਕ ਖਾਲਸਾ ਕਾਲਜ ਦੇ ਸਾਹਮਣੇ ਪਾਸੇ ਖਾਲਸਾ ਯਤੀਮਖਾਨਾ ਹੈ ਜਿਸ ਵਿਚ ਇਕ ਸ਼ਾਨਦਾਰ ਗੁਰਦੁਆਰਾ ਬਣਿਆ ਹੋਇਆ ਹੈ । ਉੱਥੇ ਹਰ ਰੋਜ਼ ਸਵੇਰੇ ਕੀਰਤਨ ਹੁੰਦਾ ਸੀ ਤੇ ਗੁਆਂਢ ਆਬਾਦੀ ਦੇ ਮਾਈ ਭਾਈ ਸਤਸੰਗ ਵਿਚ ਆ ਜੁੜਦੇ ਸਨ । ਗੁਰੂ ਹਰਿ ਰਾਇ ਸਾਹਿਬ ਜੀ ਦੇ ਜਨਮ-ਪੁਰਬ ਤੋਂ ਅਗਲੇ ਦਿਨ ਖਾਲਸਾ ਯਤੀਮਖਾਨੇ ਦੇ ਗੁਰਦੁਆਰੇ ਵਿਚ ਅਜੇ ਸਵੇਰ ਦਾ ਸਤਸੰਗ ਜਾਰੀ ਹੀ ਸੀ ਕਿ ਇਕ ਉੱਘੇ ਸਿੱਖ ਆਸ਼੍ਰਮ ਦਾ ਉੱਘਾ ਵਿਦਵਾਨ ਪਰਚਾਰਕ ਗਲੋਟੀਆਂ ਦੇ ਦੀਵਾਨ ਤੋਂ ਵਾਪਸੀ ਤੇ ਆ ਅੱਪੜਿਆ । ਇਹ ਪਰਚਾਰਕ ਕਿਤੇ ਪਹਿਲਾਂ ਉਸ ਯਤੀਮਖਾਨੇ ਵਿਚ ਭੀ ਪੜ੍ਹਦਾ ਰਿਹਾ ਸੀ । ਯਤੀਮਖਾਨੇ ਦੇ ਹੈੱਡਮਾਸਟਰ ਸਾਹਿਬ ਨੇ ਪਰਚਾਰਕ ਸੱਜਣ ਦੀ, ਸੰਗਤਿ ਨਾਲ ਜਾਣ-ਪਛਾਣ ਕਰਾਈ, ਤੇ, ਦਸ ਮਿੰਟ ਵਾਸਤੇ ਵਖਿਆਨ ਲਈ ਬੇਨਤੀ ਕੀਤੀ । ਵਖਿਆਨ ਹੋਇਆ, ਉਸ ਵਿਚ ਦੋ ਗੱਲਾਂ ਖ਼ਾਸ ਸੁਆਦਲੀਆਂ ਸਨ । ਪਰਚਾਰਕ ਜੀ ਬਹੁਤ ਹੀ ਛੇਤੀ ਛੇਤੀ ਬੋਲਦੇ ਸਨ, ਤੇ, ਵਖਿਆਨ ਵਿਚ ਅੱਧੇ ਨਾਲੋਂ ਵਧੀਕ ਫ਼ਾਰਸੀ ਦੇ ਸ਼ਿਅਰ ਸਨ । ਮੈਂ ਵਰਨੈਕੁਲਰ ਮਿਡਲ ਤਕ ਪੰਜ ਸਾਲ ਫ਼ਾਰਸੀ ਪੜ੍ਹਦਾ ਰਿਹਾ ਸਾਂ, ਅਤੇ ੧੯੨੯ ਵਿਚ ਭਾਈ ਨੰਦ ਲਾਲ ਜੀ ਦੀਆਂ ਗ਼ਜ਼ਲਾਂ ਤਕਰੀਬਨ ਅੱਧੀਆਂ ਮੈਨੂੰ ਜ਼ਬਾਨੀ ਯਾਦ ਸਨ । ਸਾਡੇ ਪਰਚਾਰਕ ਜੀ ਸਾਨੂੰ ਸਾਹਦੀ ਅਤੇ ਹਾਫ਼ਜ਼ ਸੁਣਾ ਰਹੇ ਸਨ । ਮੈਂ ਬਥੇਰਾ ਸਿਰ ਮਾਰਿਆ, ਪਰ ਉਹਨਾਂ ਦੇ ਵਖਿਆਨ ਦੀ ਮੈਨੂੰ ਪੂਰੀ ਸਮਝ ਨਾ ਪੈ ਸਕੀ । ਦੀਵਾਨ ਵਿਚ ਬੈਠੀਆਂ ਬੀਬੀਆਂ ਉਸ ਵਖਿਆਨ ਨੂੰ ਸੁਣ ਕੇ ਮਸਤੀ ਵਿਚ ਹੁਲਾਰੇ ਲੈ ਰਹੀਆਂ ਸਨ । ਉਹਨਾਂ ਨੂੰ ਵੇਖ ਕੇ ਮੈਂ ਆਪਣੇ ਦਿਲ ਵਿਚ ਬਹੁਤ ਸ਼ਰਮਿੰਦਾ ਹੋਇਆ ਕਿ ਮੇਰੀ ਕਈ ਸਾਲਾਂ ਦੀ ਪੜ੍ਹਨ-ਪੜ੍ਹਾਣ ਦੀ ਸਿਰ-ਦਰਦੀ ਐਵੇਂ ਹੀ ਗਈ; ਇਹ ਬੀਬੀਆਂ ਹੀ ਸਿਆਣੀਆਂ ਨਿਕਲੀਆਂ ਜੋ ਵਖਿਆਨ ਨੂੰ ਸਮਝ ਰਹੀਆਂ ਹਨ ਤੇ ਮੈਂ ਉੱਲੂ ਵਾਂਗ ਬਿਟ-ਬਿਟ ਹੀ ਤੱਕ ਰਿਹਾ ਹਾਂ ।

ਵਖਿਆਨ ਸਮਾਪਤ ਹੋਇਆ । ਯਤੀਮਖਾਨੇ ਦੇ ਹੈੱਡ-ਮਾਸਟਰ ਸਾਹਿਬ ਨੇ ਉੱਠ ਕੇ ਪਰੰਸਸਾ ਕੀਤੀ ਤੇ ਤਜਵੀਜ਼ ਕੀਤੀਓ ਨੇ ਕਿ ਲਹੁਡੇ ਵੇਲੇ ਸ਼ਹਿਰ ਵਿਚ ਢੰਢੋਰਾ ਦਿਵਾ ਕੇ ਇਕ ਘੰਟਾ ਹੋਰ ਵਖਿਆਨ ਕਰਾਇਆ ਜਾਏ ਤੇ ਭਾਈ ਸਾਹਿਬ ਜੀ ਨੂੰ ਠਹਿਰਨ ਵਾਸਤੇ ਬੇਨਤੀ ਕੀਤੀ ਜਾਏ । ਹਾਮੀ ਭਰਾਣ ਦੀ ਖ਼ਾਤਰ ਕਹਿ

ਦਿੱਤੋਨੇ, ਕਿਉਂ ਭਾਈ ਸਾਹਿਬ ਸਿੰਘ ਜੀ ! ਠੀਕ ਹੈ ਨ ? ਮੈਂ ਤਾਂ ਅੱਗੇ ਹੀ ਆਪਣੀ ਅਨ-ਪੜ੍ਹਤਾ ਨੂੰ ਫਿਟਕਾਰ ਪਾ ਰਿਹਾ ਸਾਂ, ਇਹ ਸੁਣ ਕੇ ਘਬਰਾਹਟ ਨਾਲ ਮੇਰਾ ਮੂੰਹ ਅੱਡਿਆ ਰਹਿ ਗਿਆ ਤੇ ਮੈਂ ਕੋਈ 'ਹਾਂ ਹੂੰ' ਨਾ ਕਰ ਸਕਿਆ ।

ਸਤਸੰਗ ਦਾ ਭੋਗ ਪਿਆ । ਸਤਸੰਗੀ ਘਰੋ-ਘਰ ਜਾਣ ਲਗ ਪਏ । ਮੈਂ ਗੁਰਦੁਆਰੇ ਦੇ ਅੰਦਰ ਹੀ ਹੈੱਡਮਾਸਟਰ ਸਾਹਿਬ ਨੂੰ ਬਾਹੋਂ ਫੜ ਲਿਆ ਤੇ ਆਖਿਆ—ਮਾਸਟਰ ਜੀ ! ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖੜੇ ਸੱਚ ਦੱਸੋ ਕਿ ਤੁਹਾਨੂੰ ਇਸ ਵਖਿਆਨ ਵਿਚੋਂ ਕਿਤਨੀ ਕੁ ਸਮਝ ਪਈ ਹੈ । ਉਹਨਾਂ ਸਾਫ਼ ਮੰਨ ਲਿਆ ਕਿ ਕੋਈ ਸਮਝ ਨਹੀਂ ਆਈ ।

ਮੈਂ ਆਖਿਆ, ਤੁਸੀ ੩੦ ਸਾਲਾਂ ਤੋਂ ਇਸ ਆਸ਼੍ਰਮ ਵਿਚ ਵੱਡੀਆਂ ਜਮਾਤਾਂ ਦੇ ਮੁੰਡਿਆਂ ਨੂੰ ਪੜ੍ਹਾ ਰਹੇ ਹੋ, ਜੇ ਤੁਹਾਨੂੰ ਸਮਝ ਨਹੀਂ ਪਈ, ਤਾਂ ਇਹ ਬੀਬੀਆਂ ਕੀਹ ਕੁਝ ਸਮਝ ਕੇ ਸਿਰ ਹਿਲਾਂਦੀਆਂ ਰਹੀਆਂ ਸਨ ?

ਕਹਿਣ ਲੱਗੇ, ਕਰਤਾਰ ਜਾਣੇ, ਉਹਨਾਂ ਕੀਹ ਕੁਝ ਸਮਝਿਆ ਸੀ । ਹੈੱਡ-ਮਾਸਟਰ ਨੇ ਸ਼ਾਮ ਦਾ ਦੀਵਾਨ ਫਿਰ ਕੋਈ ਨਾ ਕਰਾਇਆ ।

ਇਸ ਉੱਪਰ-ਦੱਸੀ ਸ਼੍ਰੇਣੀ ਦੇ ਪਰਚਾਰਕ, ਅਜੇ ਖੁਲ੍ਹਮ-ਖੁੱਲ੍ਹਾ ਤਾਂ ਨਹੀਂ, ਪਰ ਨਿਵੇਕਲੇ ਬੈਠ ਕੇ ਕਬੀਰ ਜੀ ਦੀ ਬਾਬਤ ਇਹ ਆਖਦੇ ਸੁਣੇ ਜਾ ਰਹੇ ਹਨ ਕਿ ਕਬੀਰ ਜੀ ਵੈਸ਼ਨਵ ਸਨ, ਮਾਸ ਖਾਣ ਦੇ ਵਿਰੁੱਧ ਆਖ ਗਏ ਹਨ, ਅਸੀ ਉਹਨਾਂ ਦੀ ਇਹ ਸਿੱਖਿਆ ਮੰਨਣ ਨੂੰ ਤਿਆਰ ਨਹੀਂ ਹਾਂ । ਹੋ ਸਕਦਾ ਹੈ ਕਿ ਇਹ ਖ਼ਿਆਲ ਵਧੀਕ ਚੱਲ ਪਏ ਤੇ ਕਿਸੇ ਵੇਲੇ ਦੁਖਦਾਈ ਸਾਬਤ ਹੋਵੇ । ਸੋ, ਮੈਂ ਇਸ ਮਜ਼ਮੂਨ ਨੂੰ ਪਿਛਲੇ ਲੇਖ ਨਾਲੋਂ ਉਚੇਚਾ ਵੱਖਰਾ ਕਰ ਲਿਆ ਹੈ ਤਾਂ ਕਿ ਪਾਠਕ ਸੱਜਣ ਇਧਰ ਖ਼ਾਸ ਧਿਆਨ ਦੇ ਸਕਣ ।

ਸੰਨ ੧੯੧੩ ਵਿਚ ਮੈਂ ਐੱਫ. ਏ. ਦਾ ਇਮਤਿਹਾਨ ਦੇ ਕੇ ਮੈਂ ਆਪਣੇ ਪਿੰਡ (ਥਰਪਾਲ) ਗਿਆ ਜੋ ਰਾਵੀ ਤੋਂ ਪਾਰਲੇ ਪਾਸੇ ੩ ਮੀਲਾਂ ਤੇ ਜ਼ਿਲਾ ਸਿਆਲਕੋਟ ਵਿਚ ਉਸ ਸੜਕ ਉੱਤੇ ਹੈ ਜੋ ਅੰਮ੍ਰਿਤਸਰ ਤੋਂ ਸਿਆਲਕੋਟ ਨੂੰ ਜਾਂਦੀ ਹੈ । ਜੁਲਾਈ-ਅਗਸਤ ਦੇ ਦਿਨ ਸਨ । ਇਕ ਦਿਨ ਬੱਦਲ-ਵਾਈ ਵਿਚ ਮੈਂ ਘਰੋਂ ਸੈਰ ਕਰਨ ਤੁਰਿਆ ਤੁਰਿਆ ਰਾਵੀ ਤੇ ਜਾ ਅੱਪੜਿਆ । ਪਾਰਲੇ ਪਾਸਿਓਂ ਬੇੜੀ ਵਿਚੋਂ ਮੁਸਾਫ਼ਰ ਉਤਰੇ, ਉਹਨਾਂ ਨੂੰ ਵੇਖਣ ਲਈ ਖਲੋ ਗਿਆ । ਇਕ ਮੁਸਾਫ਼ਰ ਉਤਰਿਆ ਜਿਸ ਨੂੰ ਮੈਂ ਪਛਾਣ ਲਿਆ, ਕਦੇ ਉਹ ਸਾਡੇ ਘਰ ਦਾ ਪਰੋਹਤ ਸੀ । ਪੰਡਿਤ ਜੀ ਦੀ ਗੰਢੜੀ ਮੈਂ ਚੁਕ ਲਈ ਤੇ ਉਹਨਾਂ ਨੂੰ ਮੈਂ ਆਪਣੇ ਪਿੰਡ ਲੈ ਆਇਆ । ਅਸੀ ਤਿੰਨ ਭਰਾ ਸਾਂ ਤੇ ਤਿੰਨੇ ਹੀ ਸਿੰਘ ਬਣ ਚੁਕੇ ਸਾਂ । ਪਰੋਹਤ ਜੀ ਨੇ ਬੜਾ ਹਉਕਾ ਲਿਆ । ਫਿਰ ਉਹਨਾਂ ਆਪਣੀ ਗੰਢੜੀ ਵਿਚੋਂ ਇਕ ਕਿਤਾਬ ਕੱਢੀ ਤੇ ਮੈਨੂੰ ਕਹਿਣ ਲੱਗੇ—ਕਾਕਾ ! ਆ ਮੈਂ ਤੈਨੂੰ ਤੁਹਾਡੇ ਗੁਰੂ ਦੀਆਂ ਗੱਲਾਂ ਸੁਣਾਵਾਂ । ਤੁਹਾਡਾ ਗੁਰੂ ਆਖਦਾ ਹੈ :

**ਕਾਜੀਆ ਬਾਹਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨੁ ਵੇ ਲਾਲੋ ॥**

ਕਿ

ਜਿਨ੍ਹਾਂ ਲੋਕਾਂ ਦਾ ਵਿਆਹ ਨਾਹ ਬ੍ਰਾਹਮਣ ਪੜ੍ਹਾਂਦਾ ਹੈ ਨਾਹ ਕਾਜ਼ੀ, ਉਹਨਾਂ ਦਾ ਵਿਆਹ ਸ਼ੈਤਾਨ ਪੜ੍ਹਾਂਦਾ ਹੈ । ਦੱਸ, ਤੁਹਾਡਾ ਗੁਰੂ ਇਹ ਤੁਹਾਡੇ ਵਾਸਤੇ ਹੀ ਆਖ ਗਿਆ ਹੈ ਨ ?

ਆਪਣੇ ਸਕੂਲ ਤੇ ਕਾਲਜ ਦੇ ਸਿੱਖ ਮੁੰਡਿਆਂ ਵਿਚ ਭਾਵੇਂ ਮੈਂ 'ਉੱਜੜੇ ਪਿੰਡ ਭੜੋਲਾ ਮਹਲ' ਵਾਂਗ ਗੁਰਬਾਣੀ ਦੀ ਕੁਝ ਸੂਝ ਰੱਖਣ ਵਾਲਾ ਸਮਝਿਆ ਜਾਂਦਾ ਸਾਂ, ਪਰ ਪੰਡਿਤ ਜੀ ਦੀ ਇਸ ਚੋਭ ਦਾ ਤਦੋਂ ਮੈਂ ਉੱਤਰ ਦੇਣ ਜੋਗਾ ਨਹੀਂ ਸਾਂ ।

ਅਜੇ ਮੈਂ ਹੈਰਾਨ ਹੀ ਖਲੋਤਾ ਸੀ ਕਿ ਪੰਡਿਤ ਜੀ ਨੇ ਉਸੇ ਕਿਤਾਬ ਦੇ ਕੁਝ ਕੁ ਵਰਕੇ ਹੋਰ ਫੋਲ ਕੇ ਮੈਨੂੰ ਆਖਿਆ—ਲੈ, ਕਾਕਾ ! ਤੁਹਾਡੇ ਗੁਰੂ ਨੇ ਸਾਥੋਂ ਇਕ ਵਾਰੀ ਮੁਆਫ਼ੀ ਭੀ ਮੰਗੀ ਸੀ—

**ਮੇਰੋ ਕਛੂ ਅਪਰਾਧ ਨਹੀ, ਗਯੋ ਯਾਦ ਤੇ ਭੂਲ ਨ ਕੋਪ ਚਿਤਾਰੋ ॥**

ਚਾਰ ਪੰਜ ਸਾਲ ਹੋਏ ਹਨ, ਇਸੇ ਤਰ੍ਹਾਂ ਸਬਬ ਨਾਲ ਮੈਨੂੰ ਇਥੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਦੋ ਕਾਦੀਆਨੀ ਵੀਰ ਆ ਮਿਲੇ । ਘੰਟਾ ਕੁ ਇਧਰ-ਉਧਰ ਦੀ ਸਿਰ-ਦਰਦੀ ਕਰ ਕੇ ਉਹ ਆਪਣੇ ਅਸਲੀ ਮਤਲਬ ਤੇ ਆਏ ਤੇ ਆਖਣ ਲੱਗੇ—ਹਜ਼ਰਤਿ ਬਾਬਾ ਨਾਨਕ ਮਿਰਜ਼ਾ ਸਾਹਿਬ ਬਾਰੇ ਇਕ ਪੇਸ਼ੀਨਗੋਈ ਕਰ ਗਏ ਹਨ ਤੇ ਸਿੱਖਾਂ ਨੂੰ ਹਦਾਇਤ ਕਰ ਗਏ ਹਨ ਕਿ ਤੁਸਾਂ ਉਹਨਾਂ ਦੀ ਵਿਰੋਧਤਾ ਨਾਹ ਕਰਨੀ—

**ਵੇਲ ਨ ਪਾਈਆ ਪੰਡਤੀ...... ॥ ਵਖਤੁ ਨ ਪਾਇਓ ਕਾਦੀਆ...... ॥**

ਕਹਿਣ ਲੱਗੇ—ਲਫ਼ਜ਼ 'ਪਾਇਆ' ਬੀਤ ਗਏ ਸਮੇ ਵਾਸਤੇ ਹੈ, ਤੇ ਲਫ਼ਜ਼ 'ਪਾਇਓ' ਆਉਣ ਵਾਲੇ ਸਮੇ ਵਾਸਤੇ ਹੈ । ਗ੍ਰੰਥ ਸਾਹਿਬ ਵਿਚ ਬਿੰਦੀ (ਂ) ਵਰਤਣ ਦਾ ਰਿਵਾਜ ਨਹੀਂ ਸੀ, ਲਫ਼ਜ਼ 'ਕਾਦੀਆ' ਨੂੰ 'ਕਾਦੀਆਂ' ਪੜ੍ਹਨਾ ਹੈ; ਇਹ ਨਗਰ 'ਕਾਦੀਆਂ' ਦਾ ਜ਼ਿਕਰ ਹੈ ।

ਅਨ-ਮਤੀ ਵਿਰੋਧੀਆਂ ਨੇ ਤਾਂ ਇਹ ਹੋਛੀਆਂ ਗੱਲਾਂ ਅਨਜਾਣ ਸਿੱਖਾਂ ਨੂੰ ਥਿੜਕਾਣ ਵਾਸਤੇ ਕਰਨੀਆਂ ਹੀ ਹੋਈਆਂ; ਪਰ ਅਫ਼ਸੋਸ !

**ਇਸ ਘਰ ਕੋ ਆਗ ਲਗ ਰਹੀ (ਗਈ) ਘਰ ਕੇ ਚਿਰਾਗ਼ ਸੇ ॥**

ਜਿਸ ਸ਼ਲੋਕ ਵਿਚ ਮਾਸ ਖਾਣ ਦੇ ਵਿਰੁੱਧ ਉਪਦੇਸ਼ ਸਮਝਿਆ ਜਾ ਰਿਹਾ ਹੈ, ਉਹ ਇਉਂ ਹੈ :

**ਕਬੀਰ ਖੂਬੁ ਖਾਨਾ ਖੀਚਰੀ, ਜਾ ਮਹਿ ਅੰਮ੍ਰਿਤੁ ਲੋਨੁ ॥ ਹੇਰਾ ਰੋਟੀ ਕਾਰਨੇ, ਗਲਾ ਕਟਾਵੈ ਕਉਨੁ ॥੧੮੮॥**

ਅਸੀ ਪਿਛਲੇ ਮਜ਼ਮੂਨ ਵਿਚ ਕਈ ਪ੍ਰਮਾਣ ਦੇ ਕੇ ਵਿਸਥਾਰ ਨਾਲ ਸਾਬਤ ਕਰ ਚੁਕੇ ਹਾਂ ਕਿ ਕਬੀਰ ਜੀ ਦੇ ਸਾਰੇ ਸ਼ਲੋਕ ਇਕੋ ਹੀ ਖ਼ਿਆਲ ਲੜੀ ਵਿਚ ਪ੍ਰੋਤੇ ਹੋਏ ਹਨ । ਕਿਸੇ ਇਕ ਸ਼ਲੋਕ ਨੂੰ ਲੜੀ ਵਿਚੋਂ ਵੱਖਰਾ ਕਰ ਕੇ ਪੜ੍ਹਿਆਂ ਅਸਲ ਭਾਵ ਤੋਂ ਖੁੰਝਣ ਦੀ ਸੰਭਾਵਨਾ ਹੋ ਸਕਦੀ ਹੈ । ਇਸ ਉਪਰ-ਲਿਖੇ ਸ਼ਲੋਕ ਨੰ: ੧੮੮ ਨੂੰ ਭੀ ਲੜੀ ਵਿਚੋਂ ਵੱਖਰਾ ਕਰਨ ਕਰਕੇ ਹੀ ਭੁਲੇਖਾ ਪੈ ਰਿਹਾ ਹੈ । ਇਸ ਸੰਗ੍ਰਹਿ ਦੇ ਪੰਜ ਸ਼ਲੋਕ ਹਨ, ਸੋ ਇਕੱਠੇ ਹੀ ਪੜ੍ਹਨੇ-ਵਿਚਾਰਨੇ ਹਨ—

**ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ ॥ ਜਾ ਕਾਰਨਿ ਤੂੰ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ ॥੧੮੪॥ ਸੇਖ ਸਬੂਰੀ ਬਾਹਰਾ, ਕਿਆ ਹਜ ਕਾਬੇ ਜਾਇ ॥ ਕਬੀਰ ਜਾ ਕੀ ਦਿਲ ਸਾਬਤਿ ਨਹੀ, ਤਾ ਕਉ ਕਹਾਂ ਖੁਦਾਇ ॥੧੮੫॥ ਕਬੀਰ ਅਲਹ ਕੀ ਕਰਿ ਬੰਦਗੀ, ਜਿਹ ਸਿਮਰਤ ਦੁਖੁ ਜਾਇ ॥ ਦਿਲ ਮਹਿ ਸਾਂਈ ਪਰਗਟੈ, ਬੁਝੈ ਬਲੰਤੀ ਨਾਂਇ ॥੧੮੬॥ ਕਬੀਰ ਜੋਰੀ ਕੀਏ ਜੁਲਮੁ ਹੈ, ਕਹਤਾ ਨਾਉ ਹਲਾਲੁ ॥ ਦਫਤਰਿ ਲੇਖਾ ਮਾਂਗੀਐ, ਤਬ ਹੋਇਗੋ ਕਉਨੁ ਹਵਾਲੁ ॥੧੮੭॥ ਕਬੀਰ ਖੂਬੁ ਖਾਨਾ ਖੀਚਰੀ, ਜਾ ਮਹਿ ਅੰਮ੍ਰਿਤੁ ਲੋਨੁ ॥ ਹੇਰਾ ਰੋਟੀ ਕਾਰਨੇ, ਗਲਾ ਕਟਾਵੈ ਕਉਨੁ ॥੧੮੮॥**

ਕੋਈ ਭੀ ਮਜ਼ਹਬ ਧਰਮ ਹੋਵੇ, ਇਨਸਾਨ ਵਾਸਤੇ ਉਹ ਤਦ ਤਕ ਹੀ ਲਾਭਦਾਇਕ ਹੈ, ਜਦ ਤਕ ਉਸ ਦੇ ਦੱਸੇ ਪੂਰਨਿਆਂ ਉੱਤੇ ਤੁਰ ਕੇ ਮਨੁੱਖ ਆਪਣੇ ਦਿਲ ਵਿਚ ਭਲਾਈ ਪੈਦਾ ਕਰਨ ਦੀ ਕੋਸ਼ਸ਼ ਕਰਦਾ ਹੈ, ਖ਼ਾਲਕ ਅਤੇ ਉਸ ਦੀ ਖ਼ਲਕਤਿ ਵਾਸਤੇ ਦਿਲ ਵਿਚ ਮੁਹੱਬਤਿ ਬਣਾਂਦਾ ਹੈ । ਜਦੋਂ ਮਨੁੱਖ ਰਿਵਾਜੀ ਤੌਰ ਤੇ ਹੀ ਮਜ਼ਹਬ ਦੇ ਅਸੂਲਾਂ ਅਤੇ ਰਸਮਾਂ ਨੂੰ ਕਰਨ ਲੱਗ ਪੈਂਦਾ ਹੈ, ਪਰ ਇਹ ਨਹੀਂ ਵੇਖਦਾ ਕਿ ਦਿਲ ਵਿਚ ਕੋਈ ਭਲੀ ਤਬਦੀਲੀ ਆਈ ਹੈ ਜਾਂ ਨਹੀਂ, ਜਾਂ ਸਗੋਂ ਕਿਤੇ ਭਲਾਈ ਦੇ ਥਾਂ ਮਨ ਵਿਚ ਕਠੋਰਤਾ ਤਅੱਸਬ ਆਦਿਕ ਤਾਂ ਨਹੀਂ ਵਧ ਰਹੇ, ਉਸ ਵੇਲੇ ਉਸ ਦੇ ਸਾਰੇ ਧਾਰਮਿਕ ਉੱਦਮ ਵਿਅਰਥ ਹੋ ਜਾਂਦੇ ਹਨ ।

ਪਠਾਣਾਂ ਮੁਗ਼ਲਾਂ ਦੇ ਰਾਜ ਵੇਲੇ ਸਾਡੇ ਦੇਸ ਵਿਚ ਇਸਲਾਮੀ ਸ਼ਰਹ ਦਾ ਕਾਨੂੰਨ ਚੱਲਦਾ ਸੀ । ਭਾਰਤ-ਵਾਸੀਆਂ ਵਾਸਤੇ ਅਤੇ ਆਮ ਮੁਗ਼ਲਾਂ ਵਾਸਤੇ ਭੀ ਅਰਬੀ ਬੋਲੀ ਬਿਗਾਨੇ ਦੇਸ ਦੀ ਬੋਲੀ ਸੀ । ਸੋ, ਹਰੇਕ ਮੁਸਲਮਾਨ ਕੁਰਾਨ ਸ਼ਰੀਫ਼ ਨੂੰ ਨਹੀਂ ਸਮਝ ਸਕਦਾ ਸੀ । ਇਸ ਦਾ ਨਤੀਜਾ ਇਹ ਨਿਕਲਿਆ ਕਿ ਜਿਥੋਂ ਤਕ ਕਾਨੂੰਨ ਨੂੰ ਵਰਤਣ ਦਾ ਸੰਬੰਧ ਪੈਂਦਾ ਸੀ, ਰਾਜਸੀ ਤਾਕਤ ਕਾਜ਼ੀਆਂ ਮੌਲਵੀਆਂ ਦੇ ਹੱਥ ਵਿਚ ਸੀ, ਕਿਉਂਕਿ ਇਹੀ ਲੋਕ ਕੁਰਾਨ ਸ਼ਰੀਫ਼ ਦੇ ਅਰਥ ਕਰਨ ਵਿਚ ਇਤਬਾਰ-ਯੋਗ ਮੰਨੇ ਜਾਂਦੇ ਸਨ । ਇਕ ਪਾਸੇ ਇਹ ਲੋਕ ਰਾਜਸੀ ਤਾਕਤ ਦੇ ਮਾਲਕ; ਦੂਜੇ ਪਾਸੇ ਇਹੀ ਲੋਕ ਧਾਰਮਿਕ ਆਗੂ ਆਮ ਲੋਕਾਂ ਨੂੰ ਜੀਵਨ ਦਾ ਸਹੀ ਰਾਹ ਦੱਸਣ ਵਾਲੇ । ਇਹ ਦੋਵੇਂ ਵਿਰੋਧੀ ਗੱਲਾਂ ਇਕੱਠੀਆਂ ਹੋ ਗਈਆਂ । ਰਾਜ ਪ੍ਰਬੰਧ ਚਲਾਣ ਵਾਲੇ ਗ਼ੁਲਾਮ ਹਿੰਦੂ ਕੌਮ ਉੱਤੇ ਕਠੋਰਤਾ ਵਰਤਣੀ ਇਹਨਾਂ ਲੋਕਾਂ ਵਾਸਤੇ ਕੁਦਰਤੀ ਗੱਲ ਸੀ । ਪਰ ਇਸ ਕਠੋਰਤਾ ਨੂੰ ਆਪਣੇ ਵਲੋਂ ਉਹ ਇਸਲਾਮੀ ਸ਼ਰਹ ਸਮਝਦੇ ਤੇ ਦੱਸਦੇ ਸਨ । ਸੋ, ਮਜ਼ਹਬ ਵਿਚੋਂ ਇਹਨਾਂ ਨੂੰ ਸੁਭਾਵਿਕ ਹੀ ਦਿਲ ਦੀ ਕਠੋਰਤਾ ਹੀ ਮਿਲਦੀ ਗਈ । ਜਿਸ ਭੀ ਦੇਸ ਵਿਚ ਰਾਜ-ਪ੍ਰਬੰਧ ਕਿਸੇ ਖ਼ਾਸ ਮਜ਼ਹਬ ਦੇ ਅਸੂਲਾਂ ਅਨੁਸਾਰ ਚਲਾਇਆ ਜਾਂਦਾ ਰਿਹਾ ਹੈ, ਉਸ ਮਜ਼ਹਬ ਦੇ ਪਰਚਾਰਕਾਂ ਦਾ ਇਹੀ ਹਾਲ ਹੁੰਦਾ ਰਿਹਾ ਹੈ ।

ਕਬੀਰ ਜੀ ਆਪਣੇ ਵਕਤ ਦੇ ਕਾਜ਼ੀਆਂ ਮੌਲਵੀਆਂ ਦੀ ਇਹ ਹਾਲਤ ਵੇਖ ਕੇ ਇਹਨਾਂ ਸ਼ਲੋਕਾਂ ਵਿਚ ਕਹਿ ਰਹੇ ਹਨ ਕਿ ਮਜ਼ਹਬ ਨੇ, ਮਜ਼ਹਬ ਦੀ ਰਹੁ-ਰੀਤੀ ਨੇ, ਬਾਂਗ ਨਿਮਾਜ਼ ਹੱਜ ਆਦਿਕ ਨੇ, ਦਿਲ ਦੀ ਸਫ਼ਾਈ ਸਿਖਾਣੀ ਸੀ । ਪਰ ਜੋ ਰਿਸ਼ਵਤ ਕਠੋਰਤਾ ਤਅੱਸਬ ਆਦਿਕ ਦੇ ਕਾਰਨ ਦਿਲ ਨਿਰਦਈ ਹੋ ਚੁਕਾ ਹੈ, ਸਗੋਂ ਇਹੀ ਹੱਜ ਆਦਿਕ ਕਰਮ ਦਿਲ ਨੂੰ ਹੋਰ ਕਠੋਰ ਬਣਾਈ ਜਾ ਰਹੇ ਹਨ, ਤਾਂ ਇਹਨਾਂ ਦੇ ਕਰਨ ਦਾ ਕੋਈ ਲਾਭ ਨਹੀਂ, ਕਿਉਂਕਿ ਜਿਸ ਮਨੁੱਖ ਦੇ ਆਪਣੇ ਦਿਲ ਵਿਚ ਸ਼ਾਂਤੀ ਨਹੀਂ ਆਈ, ਉਸ ਦੇ ਭਾਣੇ ਰੱਬ ਕਿਤੇ ਭੀ ਨਹੀਂ ਹੈ । ਇਹੀ ਖ਼ਿਆਲ ਕਬੀਰ ਜੀ ਨੇ ਪ੍ਰਭਾਤੀ ਰਾਗ ਦੇ ਸ਼ਬਦ ਨੰ: ੯ ਵਿਚ ਦਸਿਆ ਹੈ :

**ਮੁਲਾਂ, ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ॥ ਪਕਰਿ ਜੀਉ ਆਨਿਆ, ਦੇਹ ਬਿਨਾਸੀ, ਮਾਟੀ ਕਉ ਬਿਸਮਿਲ ਕੀਆ॥ ਜੋਤਿ ਸਰੂਪ ਅਨਾਹਤ ਲਾਗੀ, ਕਹੁ ਹਲਾਲੁ ਕਿਆ ਕੀਆ ॥੨॥ ਕਿਆ ਉਜੂ ਪਾਕੁ ਕੀਆ ਮੁਹੁ ਧੋਇਆ, ਕਿਆ ਮਸੀਤ ਸਿਰੁ ਲਾਇਆ ॥ ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ, ਕਿਆ ਹਜ ਕਾਬੈ ਜਾਇਆ ॥੩॥**

ਉੱਪਰ-ਲਿਖੇ ਪੰਜ ਸਲੋਕਾਂ ਦਾ ਭਾਵ ਇਉਂ ਹੈ :

ਜੋ ਮੁੱਲਾਂ ਬਾਂਗ ਦੇ ਕੇ ਸਿਰਫ਼ ਲੋਕਾਂ ਨੂੰ ਹੀ ਸੱਦ ਰਿਹਾ ਹੈ ਪਰ ਉਸ ਦੇ ਆਪਣੇ ਦਿਲ ਵਿਚ ਸ਼ਾਂਤੀ ਨਹੀਂ ਹੈ, ਹਰੇਕ ਦੇ ਦਿਲ ਦੀ ਜਾਨਣ ਵਾਲੇ ਰੱਬ ਨੂੰ ਉਹ ਇਸ ਬਾਂਗ ਆਦਿਕ ਨਾਲ ਧੋਖਾ ਨਹੀਂ ਦੇ ਸਕਦਾ । ਅਜੇਹਾ ਮਨੁੱਖ ਜੇ ਹੱਜ ਭੀ ਕਰ ਆਵੇ ਤਾਂ ਉਸ ਨੂੰ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਦਿਲ ਦੇ ਕਠੋਰ ਬੰਦੇ ਦੇ ਭਾਣੇ ਰੱਬ ਹੈ ਹੀ ਨਹੀਂ । ਫਿਰ, ਕਿਸੇ ਜਾਨਵਰ ਨੂੰ ਬਿਸਮਿੱਲਾ ਆਖ ਕੇ ਇਹ ਲੋਕ ਜ਼ਬਹ ਕਰਦੇ ਹਨ ਤੇ ਇਹ ਆਖਦੇ ਹਨ ਕਿ ਇਹ ਜ਼ਬਹ ਕੀਤਾ ਜਾਨਵਰ ਰੱਬ ਦੇ ਨਾਮ ਦੇ ਕੁਰਬਾਨੀ ਦੇਣ ਦੇ ਲਾਇਕ ਹੋ ਗਿਆ ਹੈ ਅਤੇ ਖ਼ੁਦਾ ਨੇ

ਖ਼ੁਸ਼ ਹੋ ਕੇ ਕੁਰਬਾਨੀ ਦੇਣ ਵਾਲੇ ਬੰਦੇ ਦੇ ਗੁਨਾਹ ਬਖ਼ਸ਼ ਦਿੱਤੇ ਹਨ—ਇਹ ਗੱਲ ਵਿਚਾਰ ਤੋਂ ਸੱਖਣੀ ਹੈ । ਜਾਨਵਰ ਦਾ ਮਾਸ ਤਾਂ ਇਹ ਲੋਕ ਰਲ-ਮਿਲ ਕੇ ਆਪ ਹੀ ਖਾ ਲੈਂਦੇ ਹਨ । ਕਬੀਰ ਜੀ ਆਖਦੇ ਹਨ ਕਿ ਕੁਰਬਾਨੀ ਦੇ ਬਹਾਨੇ ਮਾਸ ਖਾ ਲੈਣ ਨਾਲੋਂ ਤਾਂ ਖਿਚੜੀ ਖਾ ਲੈਣੀ ਚੰਗੀ ਹੈ ।

ਇਹਨਾਂ ਸ਼ਲੋਕਾਂ ਵਿਚ ਕਬੀਰ ਜੀ ਨੇ ਇਸਲਾਮੀ ਸ਼ਰਹ ਵਾਂਗ ਨਿਮਾਜ਼ ਹੱਜ ਕੁਰਬਾਨੀ ਦਾ ਜ਼ਿਕਰ ਕੀਤਾ ਹੈ । ਇਥੇ ਲਫ਼ਜ਼ ਭੀ ਆਮ ਤੌਰ ਤੇ ਮੁਸਲਮਾਨੀ ਹੀ ਵਰਤੇ ਹਨ । ਅਗਾਂਹ ਸ਼ਲੋਕ ਨੰ: ੧੮੯ ਤੋਂ ਲੈ ਕੇ ੧੯੬ ਤਕ ਅੱਠ ਸ਼ਲੋਕਾਂ ਵਿਚ ਬ੍ਰਾਹਮਣ ਦੇ ਰਸਮੀ ਗੁਰੂ ਬਣਨ ਅਤੇ ਮੂਰਤੀ-ਪੂਜਾ ਦਾ ਜ਼ਿਕਰ ਹੈ, ਇਹਨਾਂ ਵਿਚ ਲਫ਼ਜ ਭੀ ਸਾਰੇ ਹੇਂਦਕੇ ਹੀ ਵਰਤੇ ਗਏ ਹਨ । ਇਹਨਾਂ ਤੋਂ ਅਗਾਂਹ ਨੰ: ੧੯੭ ਤੋਂ ੨੦੧ ਤਕ ਫਿਰ 'ਕੁਰਬਾਨੀ' ਦੇਣ ਦਾ ਜ਼ਿਕਰ ਹੈ, ਇਥੇ ਫਿਰ ਸਾਰੇ ਲਫ਼ਜ਼ ਤੇ ਖ਼ਿਆਲ ਆਮ ਤੌਰ ਤੇ ਮੁਸਲਮਾਨੀ ਹਨ :

**ਕਬੀਰ ਹਜ ਕਾਬੇ ਹਉ ਜਾਇ ਥਾ, ਆਗੈ ਮਿਲਿਆ ਖੁਦਾਇ ॥ ਸਾਂਈ ਮੁਝ ਸਿਉ ਲਰਿ ਪਰਿਆ, ਤੁਝੈ ਕਿਨ੍ਹਿ ਫੁਰਮਾਈ ਗਾਇ ॥੧੯੭॥ ਕਬੀਰ ਹਜ ਕਾਬੈ ਹੋਇ ਹੋਇ ਗਇਆ, ਕੇਤੀ ਬਾਰ ਕਬੀਰ ॥ ਸਾਂਈ ਮੁਝ ਮਹਿ ਕਿਆ ਖਤਾ, ਮੁਖਹੁ ਨ ਬੋਲੈ ਪੀਰ ॥੧੯੮॥ ਕਬੀਰ ਜੀਅ ਜੁ ਮਾਰਹਿ ਜੋਰੁ ਕਰਿ, ਕਹਤੇ ਹਹਿ ਜੁ ਹਲਾਲੁ ॥ ਦਫਤਰੁ ਦਈ ਜਬ ਕਾਢਿ ਹੈ, ਹੋਇਗਾ ਕਉਨੁ ਹਵਾਲੁ ॥੧੯੯॥ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬੁ ਖੁਦਾਇ ॥ ਦਫਤਰਿ ਲੇਖਾ ਨੀਕਸੈ, ਮਾਰ ਮੁਹੈ ਮੁਹਿ ਖਾਇ ॥੨੦੦॥ ਕਬੀਰ ਲੇਖਾ ਦੇਨਾ ਸੁਹੇਲਾ, ਜਉ ਦਿਲ ਸੂਚੀ ਹੋਇ ॥ ਉਸੁ ਸਾਚੇ ਦੀਬਾਨ ਮਹਿ, ਪਲਾ ਨ ਪਕਰੈ ਕੋਇ ॥੨੦੧॥**

ਚੂੰਕਿ ਆਮ ਮੁਸਲਮਾਨ ਕਾਬੇ ਨੂੰ ਖ਼ੁਦਾ ਦਾ ਘਰ ਮੰਨਦਾ ਹੈ, ਇਸ ਵਾਸਤੇ ਕਬੀਰ ਜੀ ਭੀ ਉਹੀ ਖ਼ਿਆਲ ਦੱਸ ਕੇ ਆਖਦੇ ਹਨ ਕਿ ਖ਼ੁਦਾ ਇਸ ਹੱਜ ਤੇ ਖ਼ੁਸ਼ ਨਹੀਂ ਹੁੰਦਾ । ਅਨੇਕਾਂ ਵਾਰੀ ਹੱਜ ਕਰਨ ਤੇ ਵੀ ਖ਼ੁਦਾ ਖ਼ੁਸ਼ ਹੋ ਕੇ ਕਿਉਂ ਹਾਜੀ ਨੂੰ ਦੀਦਾਰ ਨਹੀਂ ਦੇਂਦਾ ਤੇ ਉਹ ਹਾਜੀ ਖ਼ੁਦਾ ਦੀਆਂ ਨਿਗਾਹਾਂ ਵਿਚ ਅਜੇ ਭੀ ਕਿਉਂ ਗੁਨਾਹਗਾਰ ਸਮਝਿਆ ਜਾਂਦਾ ਹੈ—ਇਸ ਭੇਤ ਦਾ ਜ਼ਿਕਰ ਇਹਨਾਂ ਸ਼ਲੋਕਾਂ ਵਿਚ ਕੀਤਾ ਗਿਆ ਹੈ ਕਿ ਖ਼ੁਦਾ ਦੇ ਨਾਮ ਤੇ ਗਾਂ ਆਦਿਕ ਦੀ 'ਕੁਰਬਾਨੀ' ਦੇਣੀ, ਰਲ-ਮਿਲ ਕੇ ਖਾ ਪੀ ਜਾਣਾ ਸਭ ਕੁਝ ਆਪ ਹੀ, ਤੇ ਫਿਰ ਇਹ ਸਮਝ ਲੈਣਾ ਕਿ ਇਸ 'ਕੁਰਬਾਨੀ' ਦੇ ਇਵਜ਼ ਸਾਡੇ ਗੁਨਾਹ ਬਖ਼ਸ਼ ਦਿੱਤੇ ਗਏ ਹਨ—ਇਹ ਬੜਾ ਭਾਰਾ ਭੁਲੇਖਾ ਹੈ । ਇਹ ਖ਼ੁਦਾ ਨੂੰ ਖ਼ੁਸ਼ ਕਰਨ ਦਾ ਤਰੀਕਾ ਨਹੀਂ । ਖ਼ੁਦਾ ਖ਼ੁਸ਼ ਹੁੰਦਾ ਹੈ ਦਿਲ ਦੀ ਪਕੀਜ਼ਗੀ-ਪਵਿਤ੍ਰਤਾ ਨਾਲ ।

ਅਸੀਂ ਵੇਖ ਚੁਕੇ ਹਾਂ ਕਿ ਜਿਸ ਸ਼ਲੋਕ ਵਿਚ ਖਿਚੜੀ ਦੀ ਰਾਹੀਂ ਵੈਸ਼ਨਵ ਮਤ ਦਾ ਪ੍ਰਚਾਰ ਕੀਤਾ ਸਮਝਿਆ ਜਾ ਰਿਹਾ ਹੈ, ਉਹ ਅਸਲ ਵਿਚ ਐਸੇ ਸ਼ਲੋਕਾਂ ਦੇ ਸੰਗ੍ਰਹ ਨਾਲ ਸੰਬੰਧ ਰੱਖਦਾ ਹੈ; ਜਿਨ੍ਹਾਂ ਵਿਚ 'ਕੁਰਬਾਨੀ' ਦੀ ਰਸਮ ਤੇ ਬਹਿਸ ਹੈ । ਜੇ ਕੋਈ ਸੱਜਣ ਇਹ ਕਹਿਣ ਕਿ "ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ" ਦੇ ਅਨੁਸਾਰ ਹੁਣ ਇਸ ਵਿਚੋਂ ਮਾਸ ਦੇ ਵਿਰੁੱਧ ਉਪਦੇਸ਼ ਲਿਆ ਜਾ ਸਕਦਾ ਹੈ, ਤਾਂ ਭੀ ਇਹ ਦਲੀਲ ਅਫਬਵੀਂ ਹੈ । ਰਿਸ਼ਵਤ ਆਦਿਕ ਦੀ ਰਾਹੀਂ ਮਨੁੱਖ ਦੀ ਰੱਤ ਪੀ ਕੇ ਤੇ ਹੋਰ ਧੱਕੇ-ਪਾਪ ਰੋਜ਼ਾਨਾ ਕਰਦਾ ਹੋਇਆ ਜੇ ਕੋਈ ਮੁਸਲਮਾਨ ਇਹ ਸਮਝਦਾ ਹੈ ਕਿ ਗਾਂ ਆਦਿਕ ਦੀ 'ਕੁਰਬਾਨੀ' ਨਾਲ ਮੈਂ ਖ਼ੁਦਾ ਨੂੰ ਖ਼ੁਸ਼ ਕਰ ਰਿਹਾ ਹਾਂ, ਤੇ ਆਪਣੇ ਗੁਨਾਹ ਬਖ਼ਸ਼ਵਾ ਰਿਹਾ ਹਾਂ, ਤਾਂ "ਸਾਝੀ ਸਗਲ ਜਹਾਨੈ" ਦੀ ਕਸਵਟੀ ਵਰਤ ਕੇ ਇਉਂ ਆਖਣਾ ਪਏਗਾ—ਠੱਗੀ-ਫ਼ਰੇਬ ਦੀ ਕਮਾਈ ਕਰ ਕੇ, ਸੂਦ-ਖ਼ੋਰੀ ਨਾਲ ਗ਼ਰੀਬਾਂ ਦਾ ਲਹੂ ਪੀ ਕੇ, ਆਮ ਜਨਤਾ ਦੀ ਬੇ-ਬਸੀ ਤੋਂ ਫ਼ਾਇਦਾ ਉਠਾਂਦੇ ਹੋਇਆਂ ਸੌਦਾ ਇਤਨਾ ਮਹਿੰਗੇ ਭਾ ਵੇਚ ਕੇ ਕਿ ਗਰੀਬ ਲੋਕ ਪੀਸੇ ਜਾਣ; ਰਿਸ਼ਵਤ ਆਦਿਕ ਦੀ ਰਾਹੀਂ; ਮੁੱਕਦੀ ਗੱਲ ਹੋਰ ਅਜਿਹੇ ਤਰੀਕੇ ਵਰਤ ਕੇ ਜਿਨ੍ਹਾਂ ਨਾਲ ਗ਼ਰੀਬ ਲੋਕ ਬਹੁਤ ਦੁਖੀ ਹੋਣ, ਜੇ ਕੋਈ ਮਨੁੱਖ (ਚਾਹੇ ਉਹ ਕਿਸੇ ਭੀ ਦੇਸ ਜਾਂ ਕੌਮ ਦਾ ਹੈ) ਪੈਸਾ ਕਮਾਂਦਾ ਹੈ ਤੇ ਉਸ ਵਿਚੋਂ ਮੰਦਰ ਗੁਰਦੁਆਰੇ ਬਣਾਣ ਲਈ ਦਾਨ ਕਰਦਾ ਹੈ, ਤੀਰਥ-ਜਾਤ੍ਰਾ ਕਰਦਾ ਹੈ, ਗੁਰਦੁਆਰਿਆਂ ਦੇ ਦਰਸ਼ਨ ਕਰਨ ਤੇ

ਮਾਇਆ ਖ਼ਰਚਦਾ ਹੈ, ਗੁਰੂ ਦਰ ਤੇ ਕੜਾਹ-ਪ੍ਰਸ਼ਾਦਿ ਭੇਟਾ ਕਰਦਾ ਹੈ, ਅਜੇਹੇ ਭਾਵੇਂ ਅਨੇਕਾਂ ਪੁੰਨ-ਕਰਮ ਕਰੇ; ਗੁਰੂ-ਪਰਮਾਤਮਾ ਉਸ ਉੱਤੇ ਖ਼ੁਸ਼ ਨਹੀਂ ਹੋ ਸਕਦਾ । ਬੱਸ ! ਇਹਨਾਂ ਸ਼ਲੋਕਾਂ ਵਿਚ ਇਨਸਾਨੀ ਜੀਵਨ ਦੀ ਉਹੀ ਤਸਵੀਰ ਹੈ ਜਿਸ ਦਾ ਕੁਝ ਕੁ ਅੰਗ ਮਲਕ ਭਾਗੋ ਵਾਲੀ ਸਾਖੀ ਵਿਚ ਮਿਲਦਾ ਹੈ ।

ਕਬੀਰ ਜੀ ਦਾ ਇਕ ਸ਼ਲੋਕ ਹੋਰ ਹੈ ਜਿਸ ਦੀ ਬਾਬਤ ਇਹ ਖ਼ਿਆਲ ਬਣਿਆ ਹੋਇਆ ਹੈ ਕਿ ਕਬੀਰ ਜੀ ਨੇ ਮੱਛੀ ਦੇ ਮਾਸ ਵਲੋਂ ਮਨ੍ਹਾ ਕੀਤਾ ਹੈ ।—

**ਕਬੀਰ ਭਾਂਗ ਮਾਛੁਲੀ ਸੁਰਾਪਾਨਿ, ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ, ਤੇ ਸਭੈ ਰਸਾਤਲਿ ਜਾਂਹਿ ॥੨੩੨॥**

ਇਸ ਸ਼ਲੋਕ ਦੇ ਅਸਲ ਭਾਵ ਨੂੰ ਭੀ ਤਦੋਂ ਹੀ ਸਮਝਿਆ ਜਾ ਸਕੇਗਾ, ਜਦੋਂ ਇਸ ਦੇ ਸਾਥੀ ਸ਼ਲੋਕਾਂ ਨਾਲ ਰਲਾ ਕੇ ਪੜ੍ਹਾਂਗੇ । ਇਹ ਨਵਾਂ ਸੰਗ੍ਰਹ ਨੰ: ੨੨੮ ਤੋਂ ਸ਼ੁਰੂ ਹੁੰਦਾ ਹੈ :

**ਕਬੀਰ ਤਰਵਰ ਰੂਪੀ ਰਾਮੁ ਹੈ, ਫਲ ਰੂਪੀ ਬੈਰਾਗੁ ॥ ਛਾਇਆ ਰੂਪੀ ਸਾਧੁ ਹੈ, ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥**

**ਕਬੀਰ ਐਸਾ ਬੀਜੁ ਬੋਇ, ਬਾਰਹ ਮਾਸ ਫਲੰਤ ॥ ਸੀਤਲ ਛਾਇਆ, ਗਹਿਰ ਫਲ, ਪੰਖੀ ਕੇਲ ਕਰੰਤ ॥੨੨੯॥**

**ਕਬੀਰ ਦਾਤਾ ਤਰਵਰੁ ਦਯਾ ਫਲੁ, ਉਪਕਾਰੀ ਜੀਵੰਤ ॥ ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ ॥੨੩੦॥**

**ਕਬੀਰ ਸਾਧੂ ਸੰਗੁ ਪਰਾਪਤੀ, ਲਿਖਿਆ ਹੋਇ ਲਿਲਾਟ ॥ ਮੁਕਤਿ ਪਦਾਰਥੁ ਪਾਈਐ, ਠਾਕ ਨ ਅਵਘਟ ਘਾਟ ॥੨੩੧॥**

**ਕਬੀਰ ਏਕ ਘੜੀ ਆਧੀ ਘਰੀ, ਆਧੀ ਹੂੰ ਤੇ ਆਧ ॥ ਭਗਤਨ ਸੇਤੀ ਗੋਸਟੇ, ਜੋ ਕੀਨੇ ਸੋ ਲਾਭ ॥੨੩੨॥**

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ, ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ, ਤੇ ਸਭੈ ਰਸਾਤਲਿ ਜਾਂਹਿ ॥੨੩੩॥**

ਸ਼ਲੋਕ ਨੰ: ੨੨੮ ਤੋਂ ਇਕ ਨਵਾਂ ਖ਼ਿਆਲ ਚੱਲਿਆ ਹੈ । ਜਗਤ ਵਿਚ "ਬਾਦ ਬਿਬਾਦ" ਦੀ ਤਪਸ਼ ਪੈ ਰਹੀ ਹੈ, ਜੀਵ ਤੜਫ ਰਹੇ ਹਨ । ਪਰਮਾਤਮਾ ਦਾ ਨਾਮ ਇਥੇ ਇਕ ਸੋਹਣਾ ਰੁਖ ਹੈ । ਜਿਨ੍ਹਾਂ ਵਿਰਲੇ ਭਾਗਾਂ ਵਾਲੇ ਗੁਰਮੁਖਾਂ ਨੇ ਦੁਨੀਆ ਦਾ ਇਹ "ਬਾਦ ਬਿਬਾਦ" ਤਜਿਆ ਹੈ, ਉਹ ਇਸ ਰੁੱਖ ਦੀ ਠੰਢੀ ਛਾਂ ਹਨ । ਇਸ ਛਾਂ ਦਾ ਆਸਰਾ ਲਿਆਂ, ਸਾਧੂ-ਗੁਰਮੁਖਾਂ ਦੀ ਸੰਗਤਿ ਕੀਤਿਆਂ, ਇਸ "ਬਾਦ ਬਿਬਾਦ" ਦੀ ਤਪਸ਼ ਵਿਚ ਸੜਨ ਤੋਂ ਬਚ ਜਾਈਦਾ ਹੈ, ਇਸ "ਬਾਦ ਬਿਬਾਦ" ਤੋਂ "ਵੈਰਾਗ'' ਪਰਾਪਤ ਹੋ ਜਾਂਦਾ ਹੈ ।

ਪਰ ਦੁਨੀਆ ਵਿਚ ਇਕ ਅਜਬ ਖੇਡ ਹੋ ਰਹੀ ਹੈ । ਲੋਕ ਸਵੇਰ ਵੇਲੇ ਧਰਮ-ਅਸਥਾਨ ਵਿਚ ਭੀ ਹੋ ਆਉਂਦੇ ਹਨ, ਵਰਤ ਆਦਿਕ ਭੀ ਰੱਖਦੇ ਹਨ, ਹੋਰ ਕਈ ਕਿਸਮਾਂ ਦੇ ਨੇਮ ਭੀ ਨਿਬਾਹੁੰਦੇ ਹਨ, ਪਰ ਇਹਨਾਂ ਦੇ ਨਾਲ ਵਿਕਾਰ ਭੀ ਕਰੀ ਜਾਂਦੇ ਹਨ । ਕਬੀਰ ਜੀ ਜਿਥੇ ਆਖਦੇ ਹਨ ਕਿ 'ਸਾਧੂ' ਦੀ ਸੰਗਤਿ ਕਰਨ ਦਾ ਭਾਵ ਇਹ ਨਹੀਂ ਹੈ ਕਿ ਜਿਤਨਾ ਚਿਰ ਸਤਸੰਗ ਵਿਚ ਬੈਠੋ ਉਤਨਾ ਚਿਰ 'ਰਾਮ ਰਾਮ' ਕਰੀ ਜਾਉ, ਉਥੋਂ ਆ ਕੇ ਵਿਕਾਰਾਂ ਵਿਚ ਭੀ ਹਿੱਸਾ ਲਈ ਜਾਉ । ਇਹ ਤੀਰਥ-ਜਾਤ੍ਰਾ, ਵਰਤ-ਨੇਮ ਸਭ ਹੀ ਨਿਸਫਲ ਜਾਂਦੇ ਹਨ ਜੇ ਮਨੁੱਖ ਵਿਕਾਰੀ ਜੀਵਨ ਵਲੋਂ ਨਹੀਂ ਪਰਤਦਾ ।

ਪਿਛਲੇ ਸਲੋਕ ਨੰ: ੨੩੨ ਵਿਚ ਜ਼ਿਕਰ ਹੈ ਕਿ "ਭਗਤਨ ਸੇਤੀ ਗੋਸਟੇ, ਜੋ ਕੀਨੇ ਸੋ ਲਾਭ" । ਇਥੇ ਨੰ: ੨੩੩ ਵਿਚ ਇਹ ਆਖਦੇ ਹਨ ਕਿ ਜੇ ਮਨੁੱਖ 'ਭਗਤਨ ਸੇਤੀ ਗੋਸਟੇ" ਤੋਂ ਆ ਕੇ ਸ਼ਰਾਬ-ਮਾਸ ਆਦਿਕ ਵਿਕਾਰਾਂ ਵਿਚ ਲੱਗਾ ਰਹੇ, ਤਾਂ ਉਹ ਕੀਤਾ ਹੋਇਆ ਸਤਸੰਗ ਤੇ ਉਥੇ ਲਏ ਹੋਏ ਪ੍ਰਣ (ਵਰਤ) ਸਭ ਵਿਅਰਥ ਜਾਂਦੇ ਹਨ ।

ਲਫ਼ਜ਼ "ਭਾਂਗ ਮਾਛੁਲੀ ਅਤੇ ਸੁਰਾ" ਤੋਂ ਇਹ ਭਾਵ ਨਹੀਂ ਲੈਣਾ ਕਿ ਕਬੀਰ ਜੀ ਸਿਰਫ਼ ਭੰਗ ਤੇ ਸ਼ਰਾਬ ਤੋਂ ਰੋਕਦੇ ਹਨ, ਅਤੇ ਪੋਸਤ ਅਫ਼ੀਮ ਆਦਿਕ ਦੀ ਮਨਾਹੀ ਨਹੀਂ ਕਰਦੇ । ਇਸੇ ਤਰ੍ਹਾਂ ਇਹ ਗੱਲ ਨਹੀਂ ਕਿ ਇਥੇ ਮੱਛੀ ਦਾ ਮਾਸ ਖਾਣ ਤੋਂ ਰੋਕ ਰਹੇ ਹਨ । ਸਾਰੇ ਪ੍ਰਸੰਗ ਨੂੰ ਰਲਾ ਕੇ ਪੜ੍ਹੋ । ਸਤਸੰਗ ਭੀ ਕਰਨਾ ਤੇ ਵਿਕਾਰ ਭੀ ਕਰੀ ਜਾਣੇ—ਕਬੀਰ ਜੀ ਇਸ ਕੰਮ ਤੋਂ ਵਰਜਦੇ ਹਨ । ਕਾਮੀ ਲੋਕ ਆਮ ਤੌਰ ਤੇ ਸ਼ਰਾਬ-ਮਾਸ ਵਰਤ ਕੇ ਕਾਮ-ਵਾਸ਼ਨਾ ਵਿਭਚਾਰ ਵਿਚ ਪ੍ਰਵਿਰਤ ਹੁੰਦੇ ਹਨ, ਤੇ, ਮੱਛੀ ਦਾ ਮਾਸ ਚੂੰਕਿ ਕਾਮ-ਰੁਚੀ ਵਧੀਕ ਪੈਦਾ ਕਰਨ ਵਿਚ ਪ੍ਰਸਿਧ ਹੈ, ਇਸ ਵਾਸਤੇ ਕਬੀਰ ਜੀ ਨੇ ਸ਼ਰਾਬ ਭੰਗ ਮੱਛੀ ਲਫ਼ਜ਼ ਵਰਤੇ ਹਨ ।

## ਸ਼ਲੋਕ ਨੰ: ੨੨੮ ਤੋਂ ੨੩੬ ਤਕ ਦਾ ਮਿਲਵਾਂ ਭਾਵ—

ਵਿਕਾਰਾਂ ਤੇ ਵਾਦ-ਵਿਵਾਦ ਦੀ ਤਪਸ਼ ਨਾਲ ਤਪ ਰਹੇ ਇਸ ਸੰਸਾਰ ਵਿਚ ਪਰਮਾਤਮਾ ਦਾ ਨਾਮ ਹੀ ਠੰਢ ਦੇਣ ਵਾਲਾ ਹੈ, ਇਹ ਨਾਮ ਗੁਰਮੁਖਾਂ ਦੀ ਸੰਗਤਿ ਵਿਚੋਂ ਮਿਲਦਾ ਹੈ । ਸੋ, ਥੋੜਾ-ਬਹੁਤ ਜਿਤਨਾ ਭੀ ਸਮਾ ਮਿਲੇ ਸਤਸੰਗ ਜ਼ਰੂਰ ਕਰਨਾ ਚਾਹੀਦਾ ਹੈ । ਪਰ ਕਈ ਲੋਕ ਐਸੇ ਭੀ ਹੁੰਦੇ ਹਨ ਜੋ ਸਤਸੰਗ ਵਿਚ ਜਾ ਕੇ ਰਾਮ ਰਾਮ ਭੀ ਕਰ ਆਉਂਦੇ ਹਨ ਤੇ ਉਥੋਂ ਆ ਕੇ ਵਿਕਾਰਾਂ ਵਿਚ ਭੀ ਕਸਰ ਨਹੀਂ ਰੱਖਦੇ । ਅਜੇਹੇ ਬੰਦਿਆਂ ਦੇ ਸਾਰੇ ਧਾਰਮਿਕ ਉੱਦਮ ਨਿਸਫਲ ਜਾਂਦੇ ਹਨ । ਸਤਸੰਗ ਵਿਚੋਂ ਤਾਂ ਇਹ ਲਾਭ ਖੱਟਣਾ ਹੈ ਕਿ ਦੁਨੀਆ ਦੇ ਰਸਾਂ ਨਾਲ ਖੇਡਾਂ ਖੇਡਣ ਦੇ ਥਾਂ ਜੀਵ ਕਿਰਤ-ਕਾਰ ਕਰਦਾ ਕਰਦਾ ਆਪਣੀ ਸੁਰਤਿ ਨੂੰ ਸਦਾ ਪ੍ਰਭੂ-ਚਰਨਾਂ ਵਿਚ ਜੋੜੀ ਰੱਖੇ ਤੇ ਪ੍ਰਾਣੀ-ਮਾਤ੍ਰ ਤੋਂ ਇਸ ਨੂੰ ਨਫ਼ਰਤਿ ਨਾਹ ਰਹੇ ।

ਇਸ ਉੱਪਰ-ਲਿਖੀ ਸਾਰੀ ਵਿਚਾਰ ਤੋਂ ਪਾਠਕ ਸੱਜਣ ਵੇਖ ਚੁਕੇ ਹਨ ਕਿ ਕਬੀਰ ਜੀ ਨੇ ਕਿਤੇ ਭੀ ਮਾਸ ਖਾਣ ਜਾਂ ਨਾਹ ਖਾਣ ਦੀ ਬਹਿਸ ਨਹੀਂ ਛੇੜੀ ਹੈ । ਕਾਹਲੀ ਵਿਚ ਓਪਰੀ ਨਿਗਾਹੇ ਇਹਨਾਂ ਸ਼ਲੋਕਾਂ ਨੂੰ ਵਿਕੋਲਿਤਰੇ ਜਾਣ ਕੇ ਇਹ ਖ਼ਿਆਲ ਬਣਾ ਲੈਣਾ ਬੜਾ ਹਾਨੀਕਾਰਕ ਹੈ ਕਿ ਕਿਤੇ ਕਿਤੇ ਕਬੀਰ ਜੀ ਦੇ ਖ਼ਿਆਲ ਗੁਰਮਤਿ ਨਾਲ ਨਹੀਂ ਮਿਲਦੇ ।

## ਕਬੀਰ ਜੀ ਦੇ ਸਲੋਕ ਅਤੇ ਗੁਰੂ ਨਾਨਕ ਸਾਹਿਬ

ਲੇਖ-ਲੜੀ ਦੀ ਮੇਰੀ ਦੂਜੀ "ਕੁਝ ਹੋਰ ਧਾਰਮਿਕ ਲੇਖ" (ਗੁਰਬਾਣੀ ਤੇ ਇਤਿਹਾਸ ਬਾਰੇ) ਦੇ ਪਹਿਲੇ ੩ ਲੇਖਾਂ ਵਿਚ ਇਹ ਗੱਲ ਬੜੇ ਵਿਸਥਾਰ ਨਾਲ ਦੱਸੀ ਜਾ ਚੁਕੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਆਪਣੀ ਸਾਰੀ ਹੀ ਬਾਣੀ ਆਪਣੀ ਹੱਥੀਂ ਆਪ ਲਿਖ ਕੇ ਸਾਂਭਦੇ ਰਹੇ ਸਨ । ਗੁਰੂ ਅੰਗਦ ਸਾਹਿਬ ਨੂੰ ਗੁਰਿਆਈ ਦੇਣ ਵੇਲੇ ਇਹ ਸਾਰਾ ਖ਼ਜ਼ਾਨਾ ਉਹਨਾਂ ਇਹਨਾਂ ਦੇ ਹਵਾਲੇ ਕਰ ਦਿੱਤਾ ਸੀ । ਗੁਰੂ ਅੰਗਦ ਸਾਹਿਬ ਨੇ ਇਹ ਜ਼ਿੰਮੇਵਾਰੀ ਗੁਰੂ ਅਮਰਦਾਸ ਜੀ ਨੂੰ ਸੌਂਪਣ ਲੱਗਿਆਂ ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਆਪਣੀ ਬਾਣੀ ਗੁਰੂ ਅਮਰਦਾਸ ਜੀ ਨੂੰ ਦੇ ਦਿੱਤੀ । ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਤੋਂ ਗੁਰੂ ਰਾਮਦਾਸ ਜੀ ਤਕ ਤੇ ਇਹਨਾਂ ਤੋਂ ਗੁਰੂ ਅਰਜਨ ਸਾਹਿਬ ਤਕ ਇਹ ਸਾਰੀ ਬਾਣੀ ਅੱਪੜੀ, ਜਿਸ ਦਾ ਜ਼ਿਕਰ ਗੁਰੂ ਅਰਜਨ ਸਾਹਿਬ ਨੇ ਇਕ ਸ਼ਬਦ ਵਿਚ ਇਉਂ ਕੀਤਾ:—

**ਗਉੜੀ ਗੁਆਰੇਰੀ ਮਹਲਾ ੫ ॥ ਹਮ ਧਨਵੰਤ ਭਾਗਠ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ਰਹਾਉ॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥ ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥੨॥ ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥੩॥ ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥੪॥੩੧॥੧੦੦॥**

ਲੇਖ-ਲੜੀ ਦੀ ਤੀਜੀ ਪੁਸਤਕ "ਗੁਰਮਤਿ ਪ੍ਰਕਾਸ਼" ਵਿਚ ਹੇਠ ਲਿਖੇ ਭਗਤਾਂ ਦੀ ਬਾਣੀ ਵਿਚੋਂ ਹਵਾਲੇ ਦੇ ਕੇ ਇਹ ਸਾਫ਼ ਤੌਰ ਤੇ ਸਿੱਧ ਕੀਤੀ ਜਾ ਚੁਕੀ ਹੈ ਕਿ ਇਹਨਾਂ ਦੀ ਸਾਰੀ ਬਾਣੀ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸੀ:—

ਬਾਬਾ ਫਰੀਦ ਜੀ ।
ਭਗਤ ਜੈਦੇਵ ਜੀ ।
ਭਗਤ ਬੇਣੀ ਜੀ ।
ਭਗਤ ਰਵਿਦਾਸ ਜੀ ।

ਜਦੋਂ ਸਤਿਗੁਰੂ ਜੀ ਨੇ ੩ 'ਉਦਾਸੀਆਂ' ਵਿਚ ਸਾਰੇ ਭਾਰਤ ਅਤੇ ਹੋਰ ਦੇਸਾਂ ਦਾ ਚੱਕਰ ਲਾਇਆ ਸੀ, ਤਦੋਂ ਇਹਨਾਂ ਦੇ ਵਤਨ ਅੱਪੜ ਕੇ ਇਹਨਾਂ ਦੀ ਸੰਤਾਨ ਜਾਂ ਸ਼ਰਧਾਲੂਆਂ ਪਾਸੋਂ ਇਹਨਾਂ ਦੀ ਬਾਣੀ ਲਿਆਏ ਸਨ । (ਨੋਟ:— ਉਹ ਸਾਰੇ ਲੇਖ 'ਦਰਪਣ' ਦੀ ਤੀਜੀ ਅਤੇ ਪੰਜਵੀਂ ਪੋਥੀ ਵਿਚ ਛਪ ਚੁਕੇ ਹਨ) ।

ਜਦੋਂ ਅਸੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਗਹੁ ਨਾਲ ਪੜ੍ਹਦੇ ਹਾਂ ਤਾਂ ਇਹ ਗੱਲ ਬੜੀ ਪ੍ਰਤੱਖ ਦਿੱਸਦੀ ਹੈ ਕਿ ਸਤਿਗੁਰੂ ਜੀ ਦਾ ਤੇ ਭਗਤਾਂ ਦਾ ਆਸ਼ਾ ਬਿਲਕੁਲ ਇੱਕ ਸੀ । ਮੂਰਤੀ-ਪੂਜਾ, ਜਾਤਿ-ਅਭਿਮਾਨ—ਇਹ ਦੋ ਭਾਰੀਆਂ ਧਾਰਮਿਕ ਕੁਚਾਲਾਂ ਹਿੰਦੂ ਕੌਮ ਵਿਚ ਉਸ ਵੇਲੇ ਆਮ ਪ੍ਰਚਲਤ ਸਨ, ਚਾਰ-ਚੁਫੇਰੇ ਕਰਮ ਕਾਂਡ ਦਾ ਜਾਲ ਵਿਛਿਆ ਹੋਇਆ ਸੀ; ਹੱਕ ਦੀ ਕਮਾਈ ਅਤੇ ਸ਼ੁੱਧ ਆਚਰਨ ਨੂੰ ਧਾਰਮਿਕ ਜੀਵਨ ਵਿਚ ਕੋਈ ਥਾਂ ਨਹੀਂ ਦਿੱਤਾ ਜਾ ਰਿਹਾ ਸੀ, ਕ੍ਰੋੜਾਂ ਬੰਦਿਆਂ ਨੂੰ ਸ਼ੂਦਰ ਆਖ ਆਖ ਕੇ ਪੈਰਾਂ ਹੇਠ ਲਤਾੜਿਆ ਜਾ ਰਿਹਾ ਸੀ । ਇਹਨਾਂ ਸਾਰੀਆਂ ਕੁਰੀਤੀਆਂ ਦੇ ਵਿਰੁੱਧ ਗੁਰੂ ਨਾਨਕ ਸਾਹਿਬ ਨੇ ਬੜੇ ਜ਼ੋਰ ਨਾਲ ਆਵਾਜ਼ ਉਠਾਈ ਤੇ ਆਪਣੀ ਸਾਰੀ ਉਮਰ ਇਸੇ ਸੁਧਾਰ ਉਤੇ ਖ਼ਰਚ ਕੀਤੀ । ਭਗਤਾਂ ਦੀ ਬਾਣੀ ਪੜ੍ਹ ਕੇ ਵੇਖੋ, ਉਸ ਵਿਚੋਂ ਭੀ ਇਹੀ ਦਿੱਸ ਰਿਹਾ ਹੈ ਕਿ ਉਹ ਸਾਰੇ ਮਹਾ ਪੁਰਖ ਭੀ ਸਾਰੀ ਉਮਰ ਇਹੀ ਕੰਮ ਕਰਦੇ ਰਹੇ । ਜਿਵੇਂ ਉੱਚ-ਜਾਤੀ ਵਾਲਿਆਂ ਵਲੋਂ ਗੁਰੂ ਨਾਨਕ ਸਾਹਿਬ ਦੇ ਰਾਹ ਵਿਚ ਕਈ ਰੋਕਾਂ ਪਾਈਆਂ ਗਈਆਂ, ਤਿਵੇਂ ਹੀ ਇਹਨਾਂ ਭਗਤਾਂ ਨਾਲ ਭੀ ਸਲੂਕ ਹੁੰਦਾ ਰਿਹਾ, ਪਰ ਇਹ ਨਿਡਰ ਰਹਿ ਕੇ ਆਪਣਾ ਇਹ ਸੁਧਾਰ ਦਾ ਕੰਮ ਪੂਰੇ ਜ਼ੋਰ ਨਾਲ ਕਰਦੇ ਰਹੇ । ਇਹ ਕੁਦਰਤੀ ਗੱਲ ਸੀ ਕਿ ਸਤਿਗੁਰੂ ਨਾਨਕ ਦੇਵ ਜੀ ਇਹਨਾਂ ਮਹਾਂ ਪੁਰਖਾਂ ਦੇ ਉੱਦਮ ਦੀ ਸ਼ਲਾਘਾ ਕਰਨ ਤੇ ਇਹਨਾਂ ਦੀ ਬਾਣੀ ਸਤਿਗੁਰੂ ਜੀ ਨੂੰ ਪਿਆਰੀ ਲਗੇ । ਸੋ, 'ਉਦਾਸੀਆਂ' ਸਮੇ ਜਿਸ ਜਿਸ ਭਗਤ ਦੀ ਜਨਮ-ਭੁਇਂ ਤੇ ਗਏ, ਉਹਨਾਂ ਪਾਸੋਂ ਜਾਂ ਉਹਨਾਂ ਦੇ ਸ਼ਰਧਾਲੂਆਂ ਪਾਸੋਂ ਉਹਨਾਂ ਦੀ ਬਾਣੀ ਲਿਖ ਕੇ ਆਪਣੇ ਪਾਸ ਆਪਣੀ ਲਿਖੀ ਬਾਣੀ ਦੇ ਨਾਲ ਸਾਂਭਦੇ ਗਏ । ਜਦੋਂ ਸਤਿਗੁਰੂ ਜੀ ਨੇ ਆਪਣੀ ਬਾਣੀ ਗੁਰੂ ਅੰਗਦ ਸਾਹਿਬ ਦੇ ਸਪੁਰਦ ਕੀਤੀ, ਉਸ ਵੇਲੇ ਭਗਤਾਂ ਦੀ ਬਾਣੀ ਭੀ ਨਾਲ ਹੀ ਦੇ ਦਿੱਤੀ । ਤੇ, ਗੁਰੂ ਅੰਗਦ ਸਾਹਿਬ ਤੋਂ ਇਹ ਸਾਰੀ ਬਾਣੀ ਗੁਰੂ ਅਮਰਦਾਸ ਜੀ ਨੂੰ ਮਿਲੀ । ਕਬੀਰ ਜੀ ਦੇ ਇਹਨਾਂ ਸ਼ਲੋਕਾਂ ਵਿਚੋਂ ਇਹ ਸਬੂਤ ਸਾਫ਼ ਮਿਲਦੇ ਹਨ ਕਿ ਇਹ ਸ਼ਲੋਕ ਗੁਰੂ ਅਮਰਦਾਸ ਜੀ ਪਾਸ ਮੌਜੂਦ ਸਨ ।

**ਸ਼ਲੋਕ ਨੰ: ੨੮ ਅਤੇ ੨੯ ਵਿਚ ਕਬੀਰ ਜੀ ਲਿਖਦੇ ਹਨ:—**

**ਕਬੀਰ ਇਹੁ ਤਨੁ ਜਾਇਗਾ, ਕਵਨੈ ਮਾਰਗਿ ਲਾਇ ॥ ਕੈ ਸੰਗਤਿ ਕਰਿ ਸਾਧ ਕੀ, ਕੈ ਹਰਿ ਕੇ ਗੁਨ ਗਾਇ ॥੨੮॥ ਕਬੀਰ ਮਰਤਾ ਮਰਤਾ ਜਗੁ ਮੂਆ, ਮਰਿ ਭੀ ਨ ਜਾਨਿਆ ਕੋਇ ॥ ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ ॥੨੯॥**

ਤੁਕ 'ਐਸੇ ਮਰਨੇ' ਜੋ ਮਰੈ' ਦੀ ਰਾਹੀਂ ਕਬੀਰ ਜੀ ਨੇ ਸਾਫ਼ ਲਫ਼ਜ਼ਾਂ ਵਿਚ ਇਹ ਨਹੀਂ ਦੱਸਿਆ ਕਿ ਉਹ 'ਐਸੇ ਮਰਨੇ' ਤੋਂ ਕੀਹ ਭਾਵ ਲੈਂਦੇ ਹਨ । ਉਂਞ ਸ਼ਲੋਕ ਨੰ: ੨੮ ਵਿਚ ਉਹ ਦੱਸ ਆਏ ਹਨ ਕਿ ਇਸ ਨਾਸਵੰਤ ਸਰੀਰ ਨੂੰ ਸਫਲ ਕਰਨ ਲਈ "ਸੰਗਤਿ ਕਰਿ ਸਾਧ ਕੀ, ਹਰਿ ਕੇ ਗੁਨ ਗਾਇ" । ਲਫ਼ਜ਼ 'ਐਸੇ' ਦੱਸਦਾ ਹੈ ਕਿ ਇਸ ਦਾ ਜ਼ਿਕਰ ਪਹਿਲੇ ਸ਼ਲੋਕ ਨੰ: ੨੮ ਵਿਚ ਕੀਤਾ ਜਾ ਚੁਕਾ ਹੈ । ਜਦੋਂ ਮਨੁੱਖ ਨਿਰੀ 'ਦੁਨੀਆ' ਦੀ ਖ਼ਾਤਰ ਭਟਕਦਾ ਹੈ, ਤਾਂ ਇਸ ਮਾਇਆ ਨੂੰ ਆਪਣੀ ਜ਼ਿੰਦਗੀ ਦਾ ਸਹਾਰਾ ਬਣਾ ਲੈਂਦਾ ਹੈ; ਫਿਰ ਹਰ ਵੇਲੇ ਇਹ ਸਹਿਮ ਭੀ ਟਿਕਿਆ ਰਹਿੰਦਾ ਹੈ ਕਿ ਕਿਤੇ ਇਹ ਰਾਸਿ-ਪੂੰਜੀ ਹੱਥੋਂ ਚਲੀ ਨਾ ਜਾਏ ਜਾਂ ਇਸ ਜੋੜੀ ਹੋਈ ਨੂੰ ਛੇਤੀ ਹੀ ਨਾ ਛੱਡਣਾ ਪੈ ਜਾਏ, ਛੇਤੀ ਹੀ ਮੌਤ ਦਾ ਨਗਾਰਾ ਨਾਹ ਆ ਵੱਜੇ । ਸੋ, ਨਿਰੀ 'ਦੁਨੀਆ' ਦਾ ਗਾਹਕ ਮਨੁੱਖ ਇਸ ਤਰ੍ਹਾਂ ਦਿਨ ਵਿਚ ਕਈ ਵਾਰੀ ਅਣ-ਆਈ ਮੌਤੇ ਹੀ ਪਿਆ ਮਰਦਾ ਹੈ ਸਹਿਮ ਨਾਲ ਹਰ ਵੇਲੇ ਇਸ ਦਾ ਸਾਹ ਸੁੱਕਾ ਰਹਿੰਦਾ ਹੈ । ਇਸ ਰੋਜ਼ਾਨਾ ਮੌਤ ਤੋਂ ਬਚਣ ਲਈ ਕਬੀਰ ਜੀ ਨੇ ਸ਼ਲੋਕ ਨੰ: ੨੮ ਵਿਚ "ਮਾਰਗ" ਦੱਸਿਆ ਹੈ "ਸੰਗਤਿ ਕਰਿ ਸਾਧ ਕੀ, ਹਰਿ ਕੇ ਗੁਨ ਗਾਇ" । ਇਸੇ ਖ਼ਿਆਲ ਨੂੰ ਸ਼ਲੋਕ ਨੰ: ੨੯ ਵਿਚ ਇਸ਼ਾਰੇ-ਮਾਤ੍ਰ ਆਖਦੇ ਹਨ, "ਐਸੇ ਮਰਨੇ ਜੋ ਮਰੈ" । ਇਹ ਸਾਰੀ ਖ਼ਿਆਲ-ਲੜੀ ਸ਼ਲੋਕ ਨੰ: ੧੩ ਤੋਂ ਸ਼ੁਰੂ ਹੋਈ ਹੈ ਤੇ ਨੰ: ੪੦ ਤੇ ਜਾ ਮੁਕਦੀ ਹੈ । ਪਰ ਜੋ ਸੱਜਣ ਸਾਰੇ ਸ਼ਲੋਕਾਂ ਨੂੰ ਵਿਕੋਲਿਤਰੇ ਸਮਝ ਰਹੇ ਹਨ ਉਹ "ਐਸੇ ਮਰਨੇ" ਦਾ ਅਰਥ ਆਪਣੇ ਹੀ ਅੰਦਾਜ਼ੇ ਲਾ ਕੇ ਕਰਨਗੇ ।

ਇਸ "ਐਸੇ ਮਰਨੇ ਜੋ ਮਰੈ" ਨੂੰ ਗੁਰੂ ਅਮਰਦਾਸ ਜੀ ਨੇ ਸਾਫ਼ ਲਫ਼ਜ਼ਾਂ ਵਿਚ ਸਮਝਾ ਦਿੱਤਾ ਹੈ । ਬਿਹਾਗੜੇ ਕੀ ਵਾਰ ਦੀ ਪਉੜੀ ਨੰ: ੧੭ ਦੇ ਨਾਲ ਕਬੀਰ ਜੀ ਦਾ ਇਹ ਸ਼ਲੋਕ ਨੰ: ੨੯ ਅਤੇ ਗੁਰੂ ਅਮਰਦਾਸ ਜੀ ਦਾ ਸ਼ਲੋਕ ਇਉਂ ਹਨ :

**ਸਲੋਕ ॥ ਕਬੀਰ ਮਰਤਾ ਮਰਤਾ ਜਗੁ ਮੂਆ, ਮਰਿ ਭਿ ਨ ਜਾਨੈ ਕੋਇ ॥ ਐਸੀ ਮਰਨੀ ਜੋ ਮਰੈ, ਬਹੁਰਿ ਨ ਮਰਨਾ ਹੋਇ ॥੧॥**

ਕਬੀਰ ਜੀ ਦੇ ਇਸ "ਐਸੀ ਮਰਨੀ ਜੋ ਮਰੈ" ਦੇ ਭਾਵ ਨੂੰ ਸਮਝਾਣ ਲਈ ਗੁਰੂ ਅਮਰਦਾਸ ਜੀ ਲਿਖਦੇ ਹਨ ।

**ਮ: ੩ ॥ ਕਿਆ ਜਾਣਾ ਕਿਵ ਮਰਹਿਗੇ, ਕੈਸਾ ਮਰਣਾ ਹੋਇ ॥ ਜੇਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਲਾ ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥ ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥ ਨਾਨਕ ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥੨॥੧੭॥**

ਪਰਮਾਤਮਾ ਨੂੰ ਮਨੋਂ ਨਾਹ ਵਿਸਾਰਨਾ ਤੇ ਉਸ ਦੀ ਰਜ਼ਾ ਨੂੰ ਸਮਝਣਾ—ਇਹ ਹੈ ਕਬੀਰ ਜੀ ਦੇ ਗੂਝ ਭਾਵ ਦੀ ਵਿਆਖਿਆ ਜੋ ਸਤਿਗੁਰੂ ਅਮਰਦਾਸ ਜੀ ਨੇ ਕੀਤੀ ਹੈ । ਅਖ਼ੀਰ ਤੇ ਹਜ਼ੂਰ ਨੇ ਕਬੀਰ ਜੀ ਦੇ ਲਫ਼ਜ਼ਾਂ ਨੂੰ ਦੁਹਰਾ ਕੇ ਕਹਿ ਭੀ ਦਿੱਤਾ ਹੈ ।

"ਨਾਨਕ ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ।"

ਕਬੀਰ ਜੀ ਲਿਖਦੇ ਹਨ, "ਐਸੀ ਮਰਨੀ ਜੋ ਮਰੈ"; ਸਤਿਗੁਰੂ ਜੀ ਲਿਖਦੇ ਹਨ "ਨਾਨਕ ਐਸੀ ਮਰਨੀ ਜੋ ਮਰੈ" । ਕਬੀਰ ਜੀ ਲਿਖਦੇ ਹਨ "ਬਹੁਰਿ ਨ ਮਰਨਾ ਹੋਇ"; ਸਤਿਗੁਰੂ ਜੀ ਇਸੇ ਖ਼ਿਆਲ ਨੂੰ ਹੋਰ ਲਫ਼ਜ਼ਾਂ ਵਿਚ ਵਟਾ ਕੇ ਲਿਖਦੇ ਹਨ "ਤਾ ਸਦ ਜੀਵਣੁ ਹੋਇ" ।

ਖ਼ਿਆਲ ਤੇ ਲਫ਼ਜ਼ਾਂ ਦੀ ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਸਤਿਗੁਰੂ ਅਮਰਦਾਸ ਜੀ ਦੇ ਪਾਸ ਕਬੀਰ ਜੀ ਦਾ ਇਹ ਸ਼ਲੋਕ ਹੂ-ਬ-ਹੂ ਮੌਜੂਦ ਸੀ । ਕਬੀਰ ਜੀ ਨੇ ਖ਼ਿਆਲ ਨੂੰ ਗੂਝ ਜਿਹਾ ਰੱਖਿਆ ਸੀ, ਗੁਰੂ ਅਮਰਦਾਸ ਜੀ ਨੇ ਉਸ ਨੂੰ ਖੁਲ੍ਹੇ ਲਫ਼ਜ਼ਾਂ ਵਿਚ ਸਪਸ਼ਟ ਕਰ ਦਿੱਤਾ ।

**(੨) ਕਬੀਰ ਮੁਕਤਿ ਦੁਆਰਾ ਸੰਕੁਰਾ, ਰਾਈ ਦਸਏਂ ਭਾਇ ॥ ਮਨੁ ਤਉ ਮੈਗਲੁ ਹੋਇ ਰਹਿਓ, ਨਿਕਸੋ ਕਿਉ ਕੈ ਜਾਇ ॥੫੯॥**

ਰਾਗ ਗੂਜਰੀ ਕੀ ਵਾਰ ਮ: ੩ ਦੀ ਪਉੜੀ ਨੰ: ੪ ਦੇ ਨਾਲ ਕਬੀਰ ਜੀ ਦੇ ਇਹ ਦੋਵੇਂ ਸ਼ਲੋਕ ਇਉਂ ਲਿਖੇ ਮਿਲਦੇ ਹਨ :

**ਕਬੀਰ ਮੁਕਤਿ ਦੁਆਰਾ ਸੰਕੁੜਾ, ਰਾਈ ਦਸਵੈ ਭਾਇ ॥ ਮਨੁ ਤਉ ਮੈਗਲੁ ਹੋਇ ਰਹਾ, ਨਿਕਸਿਆ ਕਿਉਕਰਿ ਜਾਇ ॥ ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥੧॥**

ਇਸ ਸ਼ਲੋਕ ਦੇ ਨਾਲ ਗੁਰੂ ਅਮਰਦਾਸ ਜੀ ਦਾ ਹੇਠ-ਲਿਖਿਆ ਸ਼ਲੋਕ ਰਲਾ ਕੇ ਪੜ੍ਹੋ, ਜੋ ਉਸੇ ਹੀ ਪਉੜੀ ਦੇ ਨਾਲ ਦਰਜ ਹੈ :

**ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨ੍ਹਾ ਹੋਇ ਸੁ ਜਾਇ ॥ ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁਦੇ ਜਾਇ ॥ ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥ ਇਹ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ ॥੨॥**

ਕਬੀਰ ਜੀ ਨੇ ਆਪਣੇ ਸ਼ਲੋਕਾਂ ਵਿਚ ਜੋ ਗੱਲਾਂ ਗੂਝ ਰੱਖੀਆਂ ਸਨ, ਗੁਰੂ ਅਮਰਦਾਸ ਜੀ ਨੇ ਉਹਨਾਂ ਦੀ ਵਿਆਖਿਆ ਕਰ ਦਿੱਤੀ ਹੈ । ਕਬੀਰ ਜੀ ਨੇ ਆਖਿਆ, "ਮਨੁ ਤਉ ਮੈਗਲੁ ਹੋਇ ਰਹਿਓ" ਲਫ਼ਜ਼ 'ਮੈਗਲੁ' ਦੀ ਵਿਆਖਿਆ ਵਿਚ ਗੁਰੂ ਅਮਰਦਾਸ ਨੇ ਲਿਖਿਆ ਹੈ "ਹਉਮੈ ਮਨੁ ਅਸਥੂਲੁ ਹੈ" । ਕਬੀਰ ਜੀ ਨੇ ਲਿਖਿਆ ਹੈ ਕਿ ਜੇ ਗੁਰੂ ਮਿਲ ਪਏ ਤਾਂ ਉਹ "ਤੁਠਾ ਕਰੇ ਪਸਾਉ", ਪਰ ਉਹ ਕੇਹੜੀ ਮੇਹਰ ਹੈ ਜੋ ਗੁਰੂ ਤ੍ਰੱਠ ਕਰਦਾ ਹੈ, ਇਹ ਗੱਲ ਗੁਰੂ ਅਮਰਦਾਸ ਜੀ ਨੇ ਦੱਸੀ ਹੈ ਕਿ "ਸਤਿਗੁਰੂ ਮਿਲਿਐ ਹਉਮੈ ਗਈ" ।

ਹੁਣ ਕਬੀਰ ਜੀ ਅਤੇ ਗੁਰੂ ਅਮਰਦਾਸ ਜੀ ਦੇ ਸ਼ਲੋਕਾਂ ਦੇ ਲਫ਼ਜ਼ਾਂ ਨੂੰ ਗਹੁ ਨਾਲ ਵੇਖੋ, ਕਈ ਲਫ਼ਜ਼ ਸਾਂਝੇ ਹਨ । ਸੋ, ਇਥੋਂ ਇੱਕ ਗੱਲ ਸਾਫ਼ ਪ੍ਰਤੱਖ ਹੈ, ਕਿ ਜਦੋਂ ਗੁਰੂ ਅਮਰਦਾਸ ਜੀ ਨੇ ਇਹ ਸ਼ਲੋਕ ਲਿਖਿਆ ਸੀ, ਕਬੀਰ ਜੀ ਦੇ ਇਹ ਦੋਵੇਂ ਸ਼ਲੋਕ ਨੰ: ੫੮ ਅਤੇ ੫੯ ਉਹਨਾਂ ਪਾਸ ਮੌਜੂਦ ਸਨ ।

**(੩) ਕਬੀਰ ਮਹਿਦੀ ਕਰਿ ਘਾਲਿਆ, ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੂਛੀਐ, ਕਬਹੁ ਨ ਲਾਈ ਪਾਇ ॥੬੫॥**

ਸ਼ਲੋਕ ਨੰ: ੪੧ ਤੋਂ ਨਵੀਂ ਖ਼ਿਆਲ ਲੜੀ ਚੱਲਦੀ ਹੈ ਜੋ ਨੰ: ੭੦ ਤੇ ਜਾ ਮੁੱਕਦੀ ਹੈ । ਇਸ ਸਾਰੀ ਲੜੀ ਨੂੰ ਗਹੁ ਨਾਲ ਰਲਾ ਕੇ ਪੜ੍ਹ ਵੇਖੋ । ਨੰ: ੬੦ ਅਤੇ ੬੧ ਤਕ ਕਬੀਰ ਜੀ ਆਖਦੇ ਆ ਰਹੇ ਹਨ ਕਿ ਤੀਰਥ-ਇਸ਼ਨਾਨ ਅਤੇ ਉੱਚੀ ਜਾਤਿ ਕੁਲ ਦਾ ਆਸਰਾ ਮਨੁੱਖ ਨੂੰ ਪਰਮਾਤਮਾ ਦਾ ਸਿਮਰਨ ਕਰਨ ਤੋਂ ਰੋਕਦੇ ਹਨ, ਸਗੋਂ ਇਹ "ਲਾਖ ਅਹੇਰੀ" ਅਤੇ "ਪਾਂਚਿਉ ਲਰਿਕਾ" ਦੇ ਜਾਲ ਵਿਚ ਫਸਾ ਦੇਂਦੇ ਹਨ । ਇਸੇ ਤਰ੍ਹਾਂ ਜਾਇਦਾਦ ਦੀ ਮਲਕੀਅਤ ਤੇ ਮਾਇਆ ਦੀ ਮਮਤਾ ਭੀ ਪ੍ਰਭੂ-ਚਰਨਾਂ ਵਿਚ ਜੁੜਨ ਨਹੀਂ ਦੇਂਦੀ । ਤਾਂ ਤੇ ਜ਼ਿੰਦਗੀ ਦੀ ਸਾਰੀ ਦੌੜ-ਭੱਜ ਮੱਲਾਂ ਮੱਲਣ ਵਾਸਤੇ ਹੀ ਨਹੀਂ ਚਾਹੀਦੀ । ਪਰ, ਦੂਜੇ ਪਾਸੇ, ਦੁਨੀਆ ਛੱਡ ਕੇ ਧੂਣੀਆਂ ਤਪਾਇਆਂ ਪੁੱਠੇ ਲਟਕਿਆਂ ਤੇ ਅਜੇਹੇ ਹੋਰ ਅਨੇਕਾਂ ਕਸ਼ਟ ਸਰੀਰ ਨੂੰ ਦਿੱਤਿਆਂ ਭੀ ਰੱਬ ਨਹੀਂ ਮਿਲਦਾ । ਦੁਨੀਆ ਦੀ ਕਿਰਤ-ਕਾਰ ਕਰਨੀ ਹੈ, ਤੇ ਹੱਕ ਦੀ ਕਿਰਤ ਕਰਦਿਆਂ ਉਸ ਦੇ ਦਰ ਤੋਂ ਨਾਮ ਦੀ

ਦਾਤਿ ਭੀ ਮੰਗਣੀ ਹੈ । ਉਸ ਦੀ ਯਾਦ ਨਿਰੋਲ ਉਸ ਦੀ ਬਖ਼ਸ਼ਸ਼ ਹੈ । ਕਿਸੇ ਜਪ ਤਪ ਦਾ ਕੋਈ ਮਾਣ ਨਹੀਂ ਕੀਤਾ ਜਾ ਸਕਦਾ ।

ਕਬੀਰ ਜੀ ਦੇ ਇਸ ਖ਼ਿਆਲ ਨੂੰ ਜੋ ਰਤਾ ਗੁਝ ਲਫ਼ਜ਼ਾਂ ਵਿਚ ਹੈ ਗੁਰੂ ਅਮਰਦਾਸ ਜੀ ਨੇ ਸਾਫ਼ ਲਫ਼ਜ਼ਾਂ ਵਿਚ ਬਿਆਨ ਕੀਤਾ ਹੈ । ਰਾਮਕਲੀ ਕੀ ਵਾਰ ਮ: ੩ ਦੀ ਪਉੜੀ ਨੰ: ੨ ਦੇ ਨਾਲ ਪਹਿਲਾਂ ਕਬੀਰ ਜੀ ਦਾ ਉਪਰ-ਲਿਖਿਆ ਸ਼ਲੋਕ ਹੈ, ਫਿਰ,

**ਮ: ੩ ॥ ਨਾਨਕ ਮਹਿਦੀ ਕਰਿ ਕੈ ਰਖਿਆ, ਸੋ ਸਹੁ ਨਦਰਿ ਕਰੇਇ ॥ ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ ॥ ਇਹ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੨॥੨॥**

ਦੋਹਾਂ ਸ਼ਲੋਕਾਂ ਦੇ ਸਾਂਝੇ ਲਫ਼ਜ਼ ਸਾਫ਼ ਦੱਸ ਰਹੇ ਹਨ ਕਿ ਇਹ ਸ਼ਲੋਕ ਲਿਖਣ ਵੇਲੇ ਗੁਰੂ ਅਮਰਦਾਸ ਜੀ ਦੇ ਪਾਸ ਕਬੀਰ ਜੀ ਦਾ ਸ਼ਲੋਕ ਮੌਜੂਦ ਸੀ ।

**(੪) ਕਬੀਰ ਜੋ ਮੈ ਚਿਤਵਉ ਨਾ ਕਰੈ, ਕਿਆ ਮੇਰੇ ਚਿਤਵੇ ਹੋਇ ॥ ਅਪਨਾ ਚਿਤਵਿਆ ਹਰਿ ਕਰੇ, ਜੋ ਮੇਰੇ ਚਿਤਿ ਨ ਹੋਇ ॥੨੧੯॥**

ਇਸ ਦੇ ਨਾਲ ਗੁਰੂ ਅਮਰਦਾਸ ਜੀ ਦਾ ਹੇਠ-ਲਿਖਿਆ ਸ਼ਲੋਕ ਨੰ: ੨੨੦ ਹੈ :

**ਮ: ੩ ॥ ਚਿੰਤਾ ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ ॥ ਨਾਨਕ ਸੋ ਸਾਲਾਹੀਐ, ਜਿ ਸਭਨਾ ਸਾਰ ਕਰੇਇ ॥੨੨੦॥**

ਦੋਹਾਂ ਸ਼ਲੋਕਾਂ ਨੂੰ ਰਲਾ ਕੇ ਪੜ੍ਹਿਆਂ ਸਾਫ਼ ਦਿੱਸਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਕਬੀਰ ਜੀ ਦੇ ਸ਼ਲੋਕ ਨੰ: ੨੧੯ ਦੇ ਸੰਬੰਧ ਵਿਚ ਇਹ ਸ਼ਲੋਕ ਉਚਾਰਿਆ ਸੀ ।

ਲੇਖ-ਲੜੀ ਦੀ ਦੂਜੀ ਪੁਸਤਕ "ਕੁਝ ਹੋਰ ਧਾਰਮਿਕ ਲੇਖ" (ਗੁਰਬਾਣੀ ਤੇ ਇਤਿਹਾਸ ਬਾਰੇ) ਵਿਚ ਅਸੀ ਵੇਖ ਆਏ ਹਾਂ ਕਿ ਗੁਰੂ ਅਮਰਦਾਸ ਜੀ ਨੂੰ ਸਾਰੀ ਬਾਣੀ ਗੁਰੂ ਅੰਗਦ ਸਾਹਿਬ ਪਾਸੋਂ ਮਿਲੀ ਸੀ । (ਵੇਖੋ 'ਦਰਪਣ' ਤੀਜੀ ਪੋਥੀ ਦੇ ਅਖ਼ੀਰਲੇ ਲੇਖ) । ਇਹ ਨਹੀਂ ਹੋ ਸਕਦਾ ਕਿ ਉਹਨਾਂ ਨੂੰ ਸਿਰਫ਼ ਇਹ ਚਾਰੇ ਸ਼ਲੋਕ ਮਿਲੇ ਸਨ; ਇਹ ਸਾਰੇ ਸ਼ਲੋਕ ਇਕੋ ਹੀ ਖ਼ਿਆਲ ਲੜੀ ਵਿਚ ਪ੍ਰੋਤੇ ਹੋਏ ਹਨ, ਤੇ ਇਹ ਸਾਰਾ ਸੰਗ੍ਰਹ ਇਕੱਠਾ ਹੀ ਸੀ ਜੋ ਸਾਰੇ ਦਾ ਸਾਰਾ ਗੁਰੂ ਨਾਨਕ ਸਾਹਿਬ ਪਾਸ ਸੀ, ਤੇ ਉਹਨਾਂ ਤੋਂ ਗੁਰੂ ਅੰਗਦ ਸਾਹਿਬ ਨੂੰ ਤੇ ਫਿਰ ਗੁਰੂ ਅਮਰਦਾਸ ਜੀ ਨੂੰ ਮਿਲਿਆ ਸੀ ।

**ੴ ਸਤਿਗੁਰ ਪ੍ਰਸਾਦਿ ॥**

**ਸਲੋਕ ਭਗਤ ਕਬੀਰ ਜੀਉ ਕੇ**

**ਕਬੀਰ ਮੇਰੀ ਸਿਮਰਨੀ, ਰਸਨਾ ਊਪਰਿ ਰਾਮੁ ॥ ਆਦਿ ਜੁਗਾਦੀ ਸਗਲ ਭਗਤ, ਤਾ ਕੋ ਸੁਖੁ ਬਿਸ੍ਰਾਮੁ ॥੧॥ (ਪੰਨਾ ੧੩੬੪)**

**ਪਦ ਅਰਥ**:— ਸਿਮਰਨੀ—ਮਾਲਾ । ਰਸਨਾ—ਜੀਭ । ਆਦਿ—ਜਗਤ ਦੇ ਸ਼ੁਰੂ ਤੋਂ । ਜੁਗਾਦੀ—ਜੁਗਾਦਿ, ਜੁਗਾਂ ਦੇ ਸ਼ੁਰੂ ਤੋਂ । ਤਾ ਕੋ—ਉਸ (ਰਾਮ) ਦਾ, ਉਸ ਪ੍ਰਭੂ ਦਾ (ਨਾਮ) । ਬਿਸ੍ਰਾਮੁ—ਟਿਕਾਉ, ਸ਼ਾਂਤੀ, ਅਡੋਲਤਾ ।

**ਅਰਥ**:— ਹੇ ਕਬੀਰ ! ਮੇਰੀ ਜੀਭ ਉਤੇ ਰਾਮ (ਦਾ ਨਾਮ) ਵੱਸ ਰਿਹਾ ਹੈ—ਇਹੀ ਮੇਰੀ ਮਾਲਾ ਹੈ । ਜਦ ਤੋਂ ਸ੍ਰਿਸ਼ਟੀ ਬਣੀ ਹੈ ਸਾਰੇ ਭਗਤ (ਇਹੀ ਨਾਮ ਸਿਮਰਦੇ ਆਏ ਹਨ) । ਉਸ ਦਾ ਨਾਮ (ਹੀ ਭਗਤਾਂ ਲਈ) ਸੁਖ ਅਤੇ ਸ਼ਾਂਤੀ (ਦਾ ਕਾਰਨ) ਹੈ ।੧।

**ਕਬੀਰ ਮੇਰੀ ਜਾਤਿ ਕਉ, ਸਭੁ ਕੋ ਹਸਨੇਹਾਰੁ ॥ ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥ (ਪੰਨਾ ੧੩੬੪)**

**ਪਦ ਅਰਥ**:— ਕਉ—ਨੂੰ । ਸਭੁ ਕੋ—ਹਰੇਕ ਬੰਦਾ । ਹਸਨੇਹਾਰੁ—ਹੱਸਣ ਦਾ ਆਦੀ । ਬਲਿਹਾਰੀ—ਸਦਕੇ । ਜਿਹ—ਜਿਸ ਦੀ ਰਾਹੀਂ, ਜਿਸ ਜਾਤਿ ਵਿਚ ਜੰਮ ਕੇ ।

**ਅਰਥ**:— ਹੇ ਕਬੀਰ ! ਮੇਰੀ ਜਾਤਿ ਨੂੰ ਹਰੇਕ ਬੰਦਾ ਹੱਸਦਾ ਹੁੰਦਾ ਸੀ (ਭਾਵ, ਜੁਲਾਹਿਆਂ ਦੀ ਜਾਤਿ ਨੂੰ ਹਰ ਕੋਈ ਮਖ਼ੌਲ ਕਰਦਾ ਹੈ) । ਪਰ ਹੁਣ ਮੈਂ ਇਸ ਜਾਤਿ ਤੋਂ ਸਦਕੇ ਹਾਂ ਕਿਉਂਕਿ ਇਸ ਵਿਚ ਜੰਮ ਕੇ ਮੈਂ ਕਰਤਾਰ ਦੀ ਬੰਦਗੀ ਕੀਤੀ ਹੈ (ਤੇ ਆਤਮਕ ਸੁਖ ਮਾਣ ਰਿਹਾ ਹਾਂ) ।੨।

ਭਾਵ:— ਨੀਵੀਂ ਤੋਂ ਨੀਵੀਂ ਜਾਤਿ ਭੀ ਸਲਾਹੁਣ-ਜੋਗ ਹੋ ਜਾਂਦੀ ਹੈ, ਜਦੋਂ ਉਸ ਵਿਚ ਜੰਮ ਕੇ ਕੋਈ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ । ਨੀਵੀਂ ਜਾਤਿ ਵਾਲੇ ਨੂੰ ਭੀ ਕੋਈ ਮਨੁੱਖ ਨਾਮ ਸਿਮਰਨ ਤੋਂ ਰੋਕ ਨਹੀਂ ਸਕਦਾ ।

**ਕਬੀਰ ਡਗਮਗ ਕਿਆ ਕਰਹਿ, ਕਹਾ ਡੁਲਾਵਹਿ ਜੀਉ ॥ ਸਰਬ ਸੂਖ ਕੋ ਨਾਇਕੋ, ਰਾਮ ਨਾਮ ਰਸੁ ਪੀਉ ॥੩॥ (ਪੰਨਾ ੧੩੬੪)**

**ਪਦ ਅਰਥ**:— ਕਿਆ ਡਗਮਗ ਕਰਹਿ—ਤੂੰ ਕਿਉਂ ਡੋਲਦਾ ਹੈਂ ? ਤੂੰ ਕਿਉਂ ਜਕੋ-ਤਕੇ ਕਰਦਾ ਹੈਂ ? ਪ੍ਰਭੂ ਦੀ ਭਗਤੀ ਤੋਂ ਤੂੰ ਕਿਉਂ ਜੀ ਚੁਰਾਂਦਾ ਹੈਂ ? ਕਹਾ—ਹੋਰ ਕਿਥੇ ? ਪ੍ਰਭੂ ਤੋਂ ਬਿਨਾਂ ਹੋਰ ਕੇਹੜੇ ਥਾਂ ? ਜੀਉ—ਜਿੰਦ, ਮਨ । ਨਾਇਕੋ—ਮਾਲਕ ।

**ਅਰਥ**:— ਹੇ ਕਬੀਰ ! (ਸੁਖ ਦੀ ਖ਼ਾਤਰ ਪਰਮਾਤਮਾ ਨੂੰ ਬਿਸਾਰ ਕੇ) ਹੋਰ ਕੇਹੜੇ ਪਾਸੇ ਮਨ ਨੂੰ ਭਟਕਾ ਰਿਹਾ ਹੈਂ ? (ਪਰਮਾਤਮਾ ਦੀ ਯਾਦ ਵਲੋਂ) ਕਿਉਂ ਜਕੋ-ਤਕੇ ਕਰਦਾ ਹੈਂ ? ਪਰਮਾਤਮਾ ਦੇ ਨਾਮ ਦਾ ਅੰਮ੍ਰਿਤ ਪੀ, ਇਹ ਨਾਮ ਹੀ ਸਾਰੇ ਸੁਖਾਂ ਦਾ ਪ੍ਰੇਰਕ ਹੈ (ਸਾਰੇ ਸੁਖ ਪਰਮਾਤਮਾ ਆਪ ਹੀ ਦੇਣ-ਜੋਗਾ ਹੈ) ।੩।

**ਕਬੀਰ ਕੰਚਨ ਕੇ ਕੁੰਡਲ ਬਨੇ, ਊਪਰਿ ਲਾਲ ਜੜਾਉ ॥ ਦੀਸਹਿ ਦਾਧੇ ਕਾਨ ਜਿਉ, ਜਿਨ ਮਨਿ ਨਾਹੀ ਨਾਉ ॥੪॥ (ਪੰਨਾ ੧੩੬੪)**

**ਪਦ ਅਰਥ**:— ਕੰਚਨ—ਸੋਨਾ । ਕੁੰਡਲ—ਕੰਨਾਂ ਵਿਚ ਪਾਣ ਵਾਲੇ 'ਵਾਲੇ' । ਊਪਰਿ—ਉਹਨਾਂ 'ਵਾਲਿਆਂ' ਉੱਤੇ । ਦੀਸਹਿ—ਦਿੱਸਦੇ ਹਨ । ਦਾਧੇ—ਸੜੇ ਹੋਏ । ਕਾਨ—ਕਾਨੇ, ਸਰਕੜਾ । ਮਨਿ—ਮਨ ਵਿਚ ।

**ਅਰਥ**:— ਹੇ ਕਬੀਰ ! ਜੇ ਸੋਨੇ ਦੇ 'ਵਾਲੇ' ਬਣੇ ਹੋਏ ਹੋਣ, ਉਹਨਾਂ 'ਵਾਲਿਆਂ ਉਤੇ ਲਾਲ ਜੜੇ ਹੋਣ, (ਤੇ ਇਹ 'ਵਾਲੇ' ਲੋਕਾਂ ਦੇ ਕੰਨਾਂ ਵਿਚ ਪਾਏ ਹੋਣ); ਪਰ ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ, ਉਹਨਾਂ ਦੇ ਇਹ ਕੁੰਡਲ ਸੜੇ ਹੋਏ ਕਾਨਿਆਂ ਵਾਂਗ ਦਿੱਸਦੇ ਹਨ (ਜੋ ਬਾਹਰੋਂ ਤਾਂ ਲਿਸ਼ਕਦੇ ਹਨ, ਪਰ ਅੰਦਰੋਂ ਸੁਆਹ ਹੁੰਦੇ ਹਨ) ।੪।

ਭਾਵ:— ਨਾਮ ਤੋਂ ਬਿਨਾ ਮਨੁੱਖ ਦੇ ਅੰਦਰ ਸੜਨ ਟਿਕੀ ਰਹਿੰਦੀ ਹੈ ।

**ਕਬੀਰ ਐਸਾ ਏਕੁ ਆਧੁ, ਜੋ ਜੀਵਤ ਮਿਰਤਕੁ ਹੋਇ ॥ ਨਿਰਭੈ ਹੋਇ ਕੈ ਗੁਨ ਰਵੈ, ਜਤ ਪੇਖਉ ਤਤ ਸੋਇ ॥੫॥ (ਪੰਨਾ ੧੩੬੪)**

**ਪਦ ਅਰਥ**:— ਏਕੁ ਆਧੁ—ਕੋਈ ਵਿਰਲਾ ਮਨੁੱਖ । ਮਿਰਤਕੁ—ਮੁਰਦਾ, ਦੁਨੀਆ ਦੇ ਰਸਾਂ ਵਲੋਂ ਮੁਰਦਾ, ਦੁਨੀਆਵੀ ਸੁਖਾਂ ਵਲੋਂ ਬੇ-ਪਰਵਾਹ । ਨਿਰਭੈ—ਨਿਡਰ; ਸੁਖ ਮਿਲੇ ਚਾਹੇ ਦੁੱਖ ਵਾਪਰੇ—ਇਸ ਗੱਲ ਦੀ ਪਰਵਾਹ ਨਾਹ ਹੋਵੇ । ਰਵੈ—ਸਿਮਰੇ, ਚੇਤੇ ਕਰੇ । ਗੁਨ ਰਵੈ—ਪ੍ਰਭੂ ਦੇ ਗੁਣ ਚੇਤੇ ਕਰੇ, ਗੁਣ ਗਾਏ । ਜਤ—ਜਿਧਰ । ਪੇਖਉ—ਮੈਂ ਵੇਖਦਾ ਹਾਂ । ਤਤ—ਤੱਤ੍ਰ, ਉਧਰ ।

**ਅਰਥ**:— ਹੇ ਕਬੀਰ ! ਅਜੇਹਾ ਕੋਈ ਵਿਰਲਾ ਹੀ ਮਨੁੱਖ ਹੁੰਦਾ ਹੈ, ਜੋ ਦੁਨੀਆਵੀ ਸੁਖਾਂ ਵਲੋਂ ਬੇ-ਪਰਵਾਹ ਰਹੇ, ਸੁਖ ਮਿਲੇ ਚਾਹੇ ਦੁੱਖ ਆਵੇ—ਇਸ ਗੱਲ ਦੀ ਪਰਵਾਹ ਨਾ ਕਰਦਾ ਹੋਇਆ ਉਸ ਪਰਮਾਤਮਾ ਦੇ ਗੁਣ ਗਾਏ ਜਿਸ ਨੂੰ ਮੈਂ ਜਿਧਰ ਵੇਖਦਾ ਹਾਂ ਉਧਰ ਹੀ ਮੌਜੂਦ ਹੈ ।੫।

ਭਾਵ:— ਜਦ ਤਕ ਸੰਸਾਰਕ ਸੁਖਾਂ ਦੀ ਲਾਲਸਾ ਹੈ, ਸਿਮਰਨ ਨਹੀਂ ਹੋ ਸਕਦਾ ।

**ਕਬੀਰ ਜਾ ਦਿਨ ਹਉ ਮੂਆ, ਪਾਛੈ ਭਇਆ ਅਨੰਦੁ ॥ ਮੋਹਿ ਮਿਲਿਓ ਪ੍ਰਭੁ ਆਪਨਾ, ਸੰਗੀ ਭਜਹਿ ਗੋੁਬਿੰਦੁ ॥੬॥ (ਪੰਨਾ ੧੩੬੪)**

**ਪਦ ਅਰਥ**:— ਜਾ ਦਿਨ—(ਪ੍ਰਭੂ ਦੇ ਗੁਣ ਗਾ ਕੇ) ਜਿਸ ਦਿਨ, ਜਦੋਂ । ਹਉ ਮੂਆ—'ਮੈਂ ਮੈਂ' ਕਰਨ ਵਾਲਾ ਮੁੱਕ ਗਿਆ, ਮੈਂ ਸੁਖੀ ਹੋਵਾਂ, ਮੈਂ ਧਨਾਢ ਬਣਾਂ—ਇਹ ਖ਼ਿਆਲ ਮੁੱਕ ਗਿਆ, ਦੇਹ-ਅੱਧਿਆਸ ਖ਼ਤਮ ਹੋ ਗਿਆ । ਪਾਛੈ—ਹਉਮੈ ਮੁੱਕਣ ਤੇ । ਮੋਹਿ—ਮੈਨੂੰ । ਆਪਨਾ—ਮੇਰਾ ਪਿਆਰਾ । ਸੰਗੀ—ਸਾਥੀ, ਮੇਰੇ ਗਿਆਨ-ਇੰਦ੍ਰੇ । ਭਜਹਿ—ਸਿਮਰਨ ਕਰਨ ਲੱਗ ਪੈਂਦੇ ਹਨ । ਗੋੁਬਿੰਦੁ—(ਅੱਖਰ 'ਗ' ਦੇ ਨਾਲ ਦੋ ਲਗਾਂ ਹਨ ( ੋ ) ਅਤੇ ( ੁ) । ਅਸਲੀ ਲਫ਼ਜ਼ 'ਗੋਬਿੰਦ' ਹੈ, ਇਥੇ 'ਗੁਬਿੰਦ' ਪੜ੍ਹਨਾ ਹੈ) ।

**ਅਰਥ**:— ਹੇ ਕਬੀਰ ! (ਪ੍ਰਭੂ ਦੇ ਗੁਣ ਚੇਤੇ ਕਰ ਕੇ) ਜਦੋਂ ਮੇਰਾ 'ਮੈਂ, ਮੈਂ' ਕਰਨ ਵਾਲਾ ਸੁਭਾਉ ਮੁੱਕ ਗਿਆ, ਤਦੋਂ ਮੇਰੇ ਅੰਦਰ ਸੁਖ ਬਣ ਗਿਆ । (ਨਿਰਾ ਸੁਖ ਹੀ ਨਾਹ ਬਣਿਆ) ਮੈਨੂੰ ਮੇਰਾ ਪਿਆਰਾ ਰੱਬ ਮਿਲ ਪਿਆ, ਤੇ ਹੁਣ ਮੇਰੇ ਸਾਥੀ ਗਿਆਨ-ਇੰਦ੍ਰੇ ਭੀ ਪਰਮਾਤਮਾ ਨੂੰ ਹੀ ਯਾਦ ਕਰਦੇ ਹਨ (ਗਿਆਨ-ਇੰਦ੍ਰਿਆਂ ਦੀ ਰੁਚੀ ਰੱਬ ਵਾਲੇ ਪਾਸੇ ਹੋ ਗਈ ਹੈ) ।੬।

ਭਾਵ:— ਸੁਖ 'ਹਉ' ਦੇ ਤਿਆਗ ਵਿਚ ਹੈ, ਸਿਮਰਨ ਭੀ 'ਹਉ' ਨੂੰ ਛੱਡਿਆਂ ਹੀ ਹੋ ਸਕਦਾ ਹੈ ।

**ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥ ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥੭॥ (ਪੰਨਾ ੧੩੬੪)**

**ਪਦ ਅਰਥ**:— ਹਮ ਤਜਿ—ਮੈਥੋਂ ਬਿਨਾ । ਸਭੁ ਕੋਇ—ਹਰੇਕ ਜੀਵ । ਜਿਨਿ—ਜਿਸ ਮਨੁੱਖ ਨੇ । ਐਸਾ ਕਰਿ—ਇਸ ਤਰ੍ਹਾਂ । ਬੂਝਿਆ—ਸਮਝ ਲਿਆ, ਸੂਝ ਆ ਗਈ ਹੈ ।

ਨੋਟ:— ਇਸ ਸ਼ਲੋਕ ਵਿਚ ਪਿਛਲੇ ਸ਼ਲੋਕ ਦੀ ਕੁਝ ਵਿਆਖਿਆ ਜਿਹੀ ਹੈ । 'ਹਉ ਮੂਆ' ਦੇ ਖ਼ਿਆਲ ਨੂੰ ਸਮਝਾਇਆ ਹੈ । 'ਹਉ' ਦੇ ਆਸਰੇ ਮਨੁੱਖ ਆਪਣੇ ਹੀ ਅੰਦਰ ਗੁਣ ਵੇਖਦਾ ਹੈ; ਪਰ ਜਦੋਂ 'ਹਉ ਮੂਆ' ਵਾਲੀ ਹਾਲਤ ਬਣਦੀ ਹੈ, ਤਾਂ ਇਹ ਪਹਿਲਾ ਸੁਭਾਉ ਬਿਲਕੁਲ ਉਲਟ ਜਾਂਦਾ ਹੈ, ਫਿਰ ਦੂਜਿਆਂ ਵਿਚ ਗੁਣ ਦਿੱਸਣ ਲੱਗ ਪੈਂਦੇ ਹਨ ।

**ਅਰਥ**:— ਹੇ ਕਬੀਰ ! (ਹਰਿ-ਨਾਮ ਸਿਮਰ ਕੇ ਹੁਣ ਜਦੋਂ ਮੇਰਾ 'ਮੈਂ, ਮੈਂ' ਕਰਨ ਵਾਲਾ ਸੁਭਾਉ ਹਟ ਗਿਆ ਹੈ, ਮੈਨੂੰ ਇਉਂ ਜਾਪਦਾ ਹੈ ਕਿ) ਮੈਂ ਸਭ ਨਾਲੋਂ ਮਾੜਾ ਹਾਂ, ਹਰੇਕ ਜੀਵ ਮੈਥੋਂ ਚੰਗਾ ਹੈ; (ਨਿਰਾ ਇਹੀ ਨਹੀਂ) ਜਿਸ ਜਿਸ ਭੀ ਮਨੁੱਖ ਨੇ ਇਸੇ ਤਰ੍ਹਾਂ ਦੀ ਸੂਝ ਪ੍ਰਾਪਤ ਕਰ ਲਈ ਹੈ, ਉਹ ਭੀ ਮੈਨੂੰ ਆਪਣਾ ਮਿਤ੍ਰ ਮਲੂਮ ਹੁੰਦਾ ਹੈ ।੭।

**ਕਬੀਰ ਆਈ ਮੁਝਹਿ ਪਹਿ, ਅਨਿਕ ਕਰੇ ਕਰਿ ਭੇਸ ॥ ਹਮ ਰਾਖੇ ਗੁਰ ਆਪਨੇ, ਉਨਿ ਕੀਨੋ ਆਦੇਸੁ ॥੮॥ (ਪੰਨਾ ੧੩੬੪)**

ਪਦ ਅਰਥ:— ਆਈ—(ਇਹ ਹਉਮੈ ਮੈਨੂੰ ਕੁਰਾਹੇ ਪਾਣ) ਆਈ । ਮੁਝਹਿ ਪਹਿ—ਮੇਰੇ ਪਾਸ ਭੀ (ਜਿਵੇਂ ਇਹ ਹੋਰਨਾਂ ਪਾਸ ਆਉਂਦੀ ਹੈ) । ਭੇਸ—ਵੇਸ । ਕਰੇ—ਕਰਿ ਕਰਿ, ਮੁੜ ਮੁੜ ਕਰ ਕੇ । ਅਨਿਕ...ਭੇਸ—ਕਈ ਵੇਸ ਧਾਰ ਕੇ, ਕਈ ਢੰਗ ਬਣਾ ਕੇ, ਕਈ ਤਰੀਕਿਆਂ ਨਾਲ, ਕਈ ਸ਼ਕਲਾਂ ਵਿਚ । ਹਮ—ਮੈਨੂੰ । ਉਨਿ—ਉਸ (ਹਉਮੈ) ਨੇ । ਆਦੇਸੁ—ਨਮਸਕਾਰ । ਉਨਿ...ਆਦੇਸੁ—ਉਸ ਹਉਮੈ ਨੇ ਨਮਸਕਾਰ ਕੀਤੀ, ਉਹ ਹਉਮੈ ਲਿਫ਼ ਗਈ, ਉਹ ਹਉਮੈ ਬਦਲ ਕੇ ਨਿਮ੍ਰਤਾ ਬਣ ਗਈ ।

ਨੋਟ:— ਧਨ, ਜੁਆਨੀ, ਵਿੱਦਿਆ, ਰਾਜ, ਧਰਮ-ਕਰਮ ਆਦਿਕ ਮਨੁੱਖ ਵਿਚ 'ਹਉਮੈ' ਪੈਦਾ ਕਰ ਦੇਂਦੇ ਹਨ । ਜਿਨ੍ਹਾਂ ਉੱਦਮਾਂ ਨੂੰ ਮਨੁੱਖ ਬੜੇ ਚੰਗੇ ਸਮਝ ਕੇ ਕਰਦਾ ਹੈ ਉਹ ਭੀ ਕਈ ਵਾਰੀ ਅਹੰਕਾਰ ਵਿਚ ਲੈ ਆਉਂਦੇ ਹਨ । ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਨੂੰ ਯਾਦ ਕਰਨਾ, ਲੋੜਵੰਦਿਆਂ ਦੀ ਸੇਵਾ ਕਰਨੀ, ਆਦਿਕ ਭਲੇ ਕੰਮ ਹਨ; ਪਰ ਜੇ ਮਨੁੱਖ ਰਤਾ ਭਰ ਭੀ ਅਵੇਸਲਾ ਹੋ ਜਾਏ, ਤਾਂ ਇਹੀ ਗੁਣ ਹਉਮੈ ਦਾ ਅਉਗਣ ਪੈਦਾ ਕਰ ਦੇਂਦੇ ਹਨ ਕਿ 'ਮੈਂ' ਧਰਮੀ ਹਾਂ, 'ਮੈਂ' ਦਾਨੀ ਹਾਂ ।

**ਅਰਥ**:— ਹੇ ਕਬੀਰ ! (ਇਹ ਹਉਮੈ ਜਿਵੇਂ ਹੋਰਨਾਂ ਨੂੰ ਭਰਮਾਣ ਆਉਂਦੀ ਹੈ ਤਿਵੇਂ) ਮੇਰੇ ਕੋਲ ਭੀ ਕਈ ਸ਼ਕਲਾਂ ਵਿਚ ਆਈ । ਪਰ ਮੈਨੂੰ ਪਿਆਰੇ ਸਤਿਗੁਰੂ ਨੇ (ਇਸ ਤੋਂ) ਬਚਾ ਲਿਆ, ਤੇ ਉਹ 'ਹਉਮੈ' ਬਦਲ ਕੇ ਨਿਮ੍ਰਤਾ ਬਣ ਗਈ ।੮।

**ਕਬੀਰ ਸੋਈ ਮਾਰੀਐ, ਜਿਹ ਮੂਐ ਸੁਖੁ ਹੋਇ ॥ ਭਲੋ ਭਲੋ ਸਭੁ ਕੋ ਕਹੈ, ਬੁਰੋ ਨ ਮਾਨੈ ਕੋਇ ॥੯॥ (ਪੰਨਾ ੧੩੬੪)**

**ਪਦ ਅਰਥ**:— ਸੋਈ—ਇਸ ਹਉਮੈ ਨੂੰ ਹੀ । ਜਿਹ ਮੂਐ—ਜਿਸ ਹਉਮੈ ਦੇ ਮਰਨ ਨਾਲ । ਸਭੁ ਕੋ—ਹਰੇਕ ਜੀਵ । ਭਲੋ ਭਲੋ ਕਹੈ—(ਹਉਮੈ ਦੇ ਤਿਆਗ ਨੂੰ ਹਰੇਕ ਜੀਵ) ਸਲਾਹੁੰਦਾ ਹੈ । ਕੋਇ ਬੁਰੋ ਨ ਮਾਨੈ—(ਹਉਮੈ ਦੇ ਮਾਰਨ ਨੂੰ) ਕੋਈ ਮਨੁੱਖ ਭੈੜਾ ਕੰਮ ਨਹੀਂ ਆਖਦਾ ।

**ਅਰਥ**:— ਹੇ ਕਬੀਰ ! ਇਸ ਹਉਮੈ ਨੂੰ ਹੀ ਮਾਰਨਾ ਚਾਹੀਦਾ ਹੈ, ਕਿਉਂਕਿ ਇਸ ਦੇ ਮਰਿਆਂ ਸੁਖ ਹੁੰਦਾ ਹੈ । ਹਉਮੈ ਦੇ ਤਿਆਗ ਨੂੰ ਹਰੇਕ ਮਨੁੱਖ ਸਲਾਹੁੰਦਾ ਹੈ, ਕੋਈ ਮਨੁੱਖ ਇਸ ਕੰਮ ਨੂੰ ਮਾੜਾ ਨਹੀਂ ਆਖਦਾ ।੯।

**ਕਬੀਰ ਰਾਤੀ ਹੋਵਹਿ ਕਾਰੀਆ, ਕਾਰੇ ਊਭੇ ਜੰਤ ॥ ਲੈ ਫਾਹੇ ਉਠਿ ਧਾਵਤੇ, ਸਿ ਜਾਨਿ ਮਾਰੇ ਭਗਵੰਤ ॥੧੦॥ (ਪੰਨਾ ੧੩੬੪-੧੩੬੫)**

**ਪਦ ਅਰਥ**:— ਕਾਰੀਆ—ਕਾਲੀਆਂ, ਹਨੇਰੀਆਂ । ਊਭੇ—ਉੱਠ ਖਲੋਂਦੇ ਹਨ, ਤੁਰ ਪੈਂਦੇ ਹਨ । ਕਾਰੇ ਜੰਤ—ਕਾਲੇ ਜੀਵ, ਕਾਲੇ ਦਿਲਾਂ ਵਾਲੇ ਬੰਦੇ, ਚੋਰ ਆਦਿਕ ਵਿਕਾਰੀ ਬੰਦੇ । ਲੈ—ਲੈ ਕੇ । ਉਠਿ ਧਾਵਤੇ—ਉਠ

ਦੌੜਦੇ ਹਨ । ਸਿ—ਅਜੇਹੇ ਬੰਦੇ, ਐਸੇ ਮਨੁੱਖ । ਜਾਨਿ—ਜਾਣ ਲੈ, ਸਮਝ ਲੈ, ਯਕੀਨ ਰੱਖ । ਮਾਰੇ ਭਗਵੰਤ—ਰੱਬ ਦੇ ਮਾਰੇ ਹੋਏ, ਰੱਬ ਤੋਂ ਬਹੁਤ ਦੂਰ ।

**ਅਰਥ**:— ਹੇ ਕਬੀਰ ! ਜਦੋਂ ਰਾਤਾਂ ਹਨੇਰੀਆਂ ਹੁੰਦੀਆਂ ਹਨ, ਤਾਂ ਚੋਰ ਆਦਿਕ ਕਾਲੇ ਦਿਲਾਂ ਵਾਲੇ ਬੰਦੇ (ਆਪਣੇ ਘਰਾਂ ਤੋਂ) ਉੱਠ ਖਲੋਂਦੇ ਹਨ, ਫਾਹੇ ਲੈ ਕੇ (ਦੂਜਿਆਂ ਦੇ ਘਰ ਲੁੱਟਣ ਲਈ) ਤੁਰ ਪੈਂਦੇ ਹਨ, ਪਰ ਯਕੀਨ ਜਾਣੋ ਅਜੇਹੇ ਬੰਦੇ ਰੱਬ ਵਲੋਂ ਮਾਰੇ ਹੋਏ ਹਨ ।੧੦।

ਨੋਟ:— ਸ਼ਲੋਕ ਨੰ: ੯ ਵਿਚ ਲਿਖਦੇ ਹਨ ਕਿ ਜੋ ਮਨੁੱਖ ਆਪਣੇ ਅੰਦਰੋਂ ਹਉਮੈ ਨੂੰ ਮਾਰਦਾ ਹੈ ਉਹ ਸੁਖੀ ਹੈ, ਜਗਤ ਭੀ ਇਸ ਕੰਮ ਨੂੰ ਸਲਾਹੁੰਦਾ ਹੈ । ਇਸ ਦੇ ਮੁਕਾਬਲੇ ਤੇ ਐਸੇ ਬੰਦੇ ਹਨ ਜੋ ਹੋਰਨਾਂ ਨੂੰ ਮਾਰਨ ਤੁਰ ਪੈਂਦੇ ਹਨ; ਜਾਨ ਤਾਂ ਆਪਣੀ ਭੀ ਉਹ ਤਲੀ ਤੇ ਰੱਖ ਕੇ ਹੀ ਤੁਰਦੇ ਹਨ, ਪਰ ਇਹ ਦਲੇਰੀ ਫਿਟਕਾਰ-ਜੋਗ ਹੈ । ਜਗਤ ਭੀ ਫਿਟਕਾਰ ਪਾਂਦਾ ਹੈ, ਤੇ ਉਹਨਾਂ ਦੇ ਦਿਲ ਭੀ ਕਾਲੇ ਹੀ ਰਹਿੰਦੇ ਹਨ । ਅਜੇਹੇ ਰੱਬ ਤੋਂ ਵਿਛੁੜੇ ਹੋਏ ਬੰਦਿਆਂ ਨੂੰ ਭਲਾ ਸੁਖ ਕਿੱਥੇ ?

**ਕਬੀਰ ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ ॥ ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ ॥੧੧॥ (ਪੰਨਾ ੧੩੬੫)**

**ਪਦ ਅਰਥ**:— ਬਿਰਵਾ—ਨਿੱਕਾ ਜਿਹਾ ਬੂਟਾ । ਬੇੜ੍ਹਿਓ—ਵੇੜ੍ਹਿਆ ਹੋਇਆ ਘਿਰਿਆ ਹੋਇਆ । ਪਲਾਸ—ਪਲਾਹ, ਛਿਛਰਾ । ਓਇ—ਉਹ ਢਾਕ ਪਲਾਹ ਦੇ ਰੁੱਖ । ਜੁ—ਜੇਹੜੇ ਰੁੱਖ । ਬਸੇ—ਵੱਸਦੇ ਹਨ, ਉੱਗੇ ਹੋਏ ਹਨ । ਪਾਸਿ—ਨੇੜੇ ।

**ਅਰਥ**:— ਹੇ ਕਬੀਰ ! ਚੰਦਨ ਦਾ ਨਿੱਕਾ ਜਿਹਾ ਭੀ ਬੂਟਾ ਚੰਗਾ ਜਾਣੋ, ਭਾਵੇਂ ਉਹ ਢਾਕ ਪਲਾਹ ਆਦਿਕ ਵਰਗੇ ਰੁੱਖਾਂ ਨਾਲ ਘਿਰਿਆ ਹੋਇਆ ਹੋਵੇ । ਉਹ (ਢਾਕ ਪਲਾਹ ਵਰਗੇ ਨਿਕੰਮੇ ਰੁੱਖ) ਭੀ, ਜੋ ਚੰਦਨ ਦੇ ਨੇੜੇ ਉੱਗੇ ਹੋਏ ਹੁੰਦੇ ਹਨ, ਚੰਦਨ ਹੀ ਹੋ ਜਾਂਦੇ ਹਨ ।੧੧।

ਨੋਟ:— ਜਿੱਥੇ ਹਉਮੈ ਹੈ ਉਹ ਰੱਬ ਤੋਂ ਵਿਛੁੱੜੇ ਹੋਏ ਹਨ, ਉਹਨਾਂ ਦੇ ਦਿਲ ਕਾਲੀਆਂ ਰਾਤਾਂ ਵਰਗੇ ਕਾਲੇ ਹਨ, ਉਥੇ ਸੁਖ ਕਿੱਥੇ ?

ਦੂਜੇ ਪਾਸੇ, ਇਕ ਨਿੱਕਾ ਜਿਹਾ, ਗਰੀਬ ਜਿਹਾ, ਬੰਦਾ ਭੀ ਬੜੇ ਭਾਗਾਂ ਵਾਲਾ ਹੈ ਜੇ ਉਸ ਦੇ ਅੰਦਰ ਨਿਮ੍ਰਤਾ ਦੀ ਸੁਗੰਧੀ ਹੈ । ਇਸ ਸੁਗੰਧੀ ਨਾਲ ਉਹ ਆਲੇ-ਦੁਆਲੇ ਬਹੁਤਿਆਂ ਦਾ ਬੇੜਾ ਪਾਰ ਕਰ ਦੇਂਦਾ ਹੈ ।

**ਕਬੀਰ ਬਾਂਸੁ ਬਡਾਈ ਬੂਡਿਆ, ਇਉ ਮਤ ਡੂਬਹੁ ਕੋਇ ॥ ਚੰਦਨ ਕੈ ਨਿਕਟੇ ਬਸੈ, ਬਾਂਸੁ ਸੁਗੰਧੁ ਨ ਹੋਇ ॥੧੨॥ (ਪੰਨਾ ੧੩੬੫)**

**ਪਦ ਅਰਥ**:— ਬਡਾਈ—ਅਹੰਕਾਰ ਵਿਚ, ਉੱਚਾ ਲੰਮਾ ਹੋਣ ਦੇ ਮਾਣ ਵਿਚ । ਬੂਡਿਆ—ਡੁਬਿਆ ਹੋਇਆ ਜਾਣੋ । ਕੋਇ—ਤੁਸੀ ਕੋਈ ਧਿਰ । ਇਉ—ਇਸ ਤਰ੍ਹਾਂ । ਮਤ ਡੂਬਹੁ—ਨਾਹ ਡੁੱਬਣਾ । ਨਿਕਟੇ—ਨੇੜੇ । ਸੁਗੰਧੁ—ਸੁਗੰਧੀ ਵਾਲਾ।

**ਅਰਥ**:— ਹੇ ਕਬੀਰ ! ਬਾਂਸ ਦਾ ਬੂਟਾ (ਉੱਚਾ ਲੰਮਾ ਹੋਣ ਦੇ) ਮਾਣ ਵਿਚ ਡੁੱਬਿਆ ਹੋਇਆ ਹੈ; ਬਾਂਸ ਭਾਵੇਂ ਚੰਦਨ ਦੇ ਨੇੜੇ ਭੀ ਉੱਗਾ ਹੋਇਆ ਹੋਵੇ, ਉਸ ਵਿਚ ਚੰਦਨ ਵਾਲੀ ਸੁਗੰਧੀ ਨਹੀਂ ਆਉਂਦੀ । (ਹੇ ਭਾਈ !) ਤੁਸੀ ਕੋਈ ਧਿਰ ਬਾਂਸ ਵਾਂਗ (ਹਉਮੈ ਵਿਚ) ਨਾਹ ਡੁੱਬ ਜਾਇਓ ।੧੨।

**ਸ਼ਲੋਕ ਨੰ: ੧ ਤੋਂ ੧੨ ਤਕ ਦਾ ਮਿਲਵਾਂ ਭਾਵ—**

ਸੁਖ ਸਿਰਫ਼ ਉਥੇ ਹੈ ਜਿੱਥੇ ਪ੍ਰਭੂ ਦੀ ਯਾਦ ਹੈ; ਕਿਉਂਕਿ ਪ੍ਰਭੂ ਦਾ ਸਿਮਰਨ ਹੀ ਮਨੁੱਖ ਦੀ 'ਮੈਂ, ਮੈਂ' ਦਾ ਨਾਸ ਕਰਦਾ ਹੈ ਤੇ ਸੁਖ 'ਮੈਂ, ਮੈਂ' ਦੇ ਨਾਸ ਵਿਚ ਹੈ । ਗੁਰੂ-ਦਰ ਤੇ ਅੱਪੜ ਕੇ ਪ੍ਰਭੂ ਦੀ ਕੀਤੀ ਬੰਦਗੀ ਹਉਮੈ ਤੋਂ ਹਟਾ ਕੇ ਨਿਮ੍ਰਤਾ ਵਲ ਲਿਆਉਂਦੀ ਹੈ । ਹਉਮੈ ਨੂੰ ਮਾਰਨਾ ਇਕ ਐਸਾ ਭਲਾ ਕੰਮ ਹੈ ਜਿਸ ਨੂੰ ਸਾਰਾ ਸੰਸਾਰ ਸਲਾਹੁੰਦਾ ਹੈ । ਨਿਮ੍ਰਤਾ ਵਾਲਾ ਮਨੁੱਖ, ਮਾਨੋ ਚੰਦਨ ਦਾ ਬੂਟਾ ਹੈ ਜੋ ਸਭ ਨੂੰ ਸੁਗੰਧੀ ਦੇਂਦਾ ਹੈ । ਹਉਮੈ ਦੇ ਮਾਰੇ ਹੋਏ ਬੰਦੇ ਹਨੇਰੀਆਂ ਰਾਤਾਂ ਵਰਗੇ ਕਾਲੇ ਦਿਲ ਵਾਲੇ ਹੁੰਦੇ ਹਨ, ਉਹ, ਮਾਨੋ, ਬਾਂਸ ਹਨ ਜੋ ਚੰਦਨ ਦੇ ਨੇੜੇ ਹੁੰਦੇ ਹੋਏ ਭੀ ਚੰਦਨ ਦੀ ਸੁਗੰਧੀ ਤੋਂ ਵਾਂਜੇ ਰਹਿੰਦੇ ਹਨ, ਤੇ ਆਪੋ ਵਿਚ ਖਹਿ ਖਹਿ ਕੇ ਸੜਦੇ ਹਨ ।

**ਸ਼ਲੋਕ ਨੰ: ੧੩ ਤੋਂ ੪੦ ਤਕ**

**ਕਬੀਰ ਦੀਨੁ ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥਿ ॥ ਪਾਇ ਕੁਹਾੜਾ ਮਾਰਿਆ, ਗਾਫਿਲ ਅਪੁਨੈ ਹਾਥਿ ॥੧੩॥ (ਪੰਨਾ ੧੩੬੫)**

**ਪਦ ਅਰਥ**:— ਦੀਨੁ—ਮਜ਼ਹਬ, ਧਰਮ । ਸਿਉ—ਦੀ ਖ਼ਤਾਰ, ਵਾਸਤੇ । ਪਾਇ—ਪੈਰ ਉਤੇ । ਗਾਫਿਲ—ਗ਼ਾਫ਼ਿਲ (ਮਨੁੱਖ) ਨੇ ।

**ਅਰਥ**:— ਹੇ ਕਬੀਰ ! ਗ਼ਾਫ਼ਲ ਮਨੁੱਖ ਨੇ 'ਦੁਨੀਆ' (ਦੇ ਧਨ-ਪਦਾਰਥ) ਦੀ ਖ਼ਾਤਰ 'ਦੀਨ' ਗਵਾ ਲਿਆ, (ਅਖ਼ੀਰ ਵੇਲੇ ਇਹ) ਦੁਨੀਆ ਭੀ ਮਨੁੱਖ ਦੇ ਨਾਲ ਨਾਹ ਤੁਰੀ । (ਸੋ) ਲਾ-ਪਰਵਾਹ ਬੰਦੇ ਨੇ ਆਪਣੇ ਪੈਰ ਉਤੇ ਆਪਣੇ ਹੀ ਹੱਥ ਨਾਲ ਕੁਹਾੜਾ ਮਾਰ ਲਿਆ (ਭਾਵ, ਆਪਣਾ ਨੁਕਸਾਨ ਆਪ ਹੀ ਕਰ ਲਿਆ) ।੧੩।

**ਕਬੀਰ ਜਹ ਜਹ ਹਉ ਫਿਰਿਓ, ਕਉਤਕ ਠਾਓ ਠਾਇ ॥ ਇਕ ਰਾਮ ਸਨੇਹੀ ਬਾਹਰਾ, ਊਜਰੁ ਮੇਰੈ ਭਾਂਇ ॥੧੪॥ (ਪੰਨਾ ੧੩੬੫)**

**ਪਦ ਅਰਥ**:— ਜਹ ਜਹ—ਜਿਥੇ ਜਿਥੇ । ਹਉ—ਮੈਂ । ਕਉਤਕ—ਤਮਾਸ਼ੇ, ਰੰਗ—ਤਮਾਸ਼ੇ । ਠਾਓ ਠਾਇ—ਥਾਂ ਥਾਂ ਤੇ, ਹਰੇਕ ਥਾਂ । ਸਨੇਹੀ—ਸਨੇਹ ਕਰਨ ਵਾਲਾ, ਪਿਆਰ ਕਰਨ ਵਾਲਾ । ਬਾਹਰਾ—ਬਿਨ, ਬਗੈਰ । ਊਜਰੁ—ਉਜਾੜ ਥਾਂ । ਮੇਰੈ ਭਾਂਇ—ਮੇਰੇ ਭਾ ਦਾ । ਰਾਮ ਸਨੇਹੀ—ਰਾਮ ਨਾਲ ਸਨੇਹ ਕਰਨ ਵਾਲਾ, ਪਰਮਾਤਮਾ ਨਾਲ ਪਿਆਰ ਕਰਨ ਵਾਲਾ ।

**ਅਰਥ**:— ਹੇ ਕਬੀਰ ! ਮੈਂ ਜਿਥੇ ਜਿਥੇ ਗਿਆ ਹਾਂ, ਥਾਂ ਥਾਂ 'ਦੁਨੀਆ' ਵਾਲੇ ਰੰਗ-ਤਮਾਸ਼ੇ ਹੀ (ਵੇਖੇ ਹਨ); ਪਰ ਮੇਰੇ ਭਾ ਦਾ ਉਹ ਥਾਂ ਉਜਾੜ ਹੈ ਜਿਥੇ ਪਰਮਾਤਮਾ ਨਾਲ ਪਿਆਰ ਕਰਨ ਵਾਲਾ (ਸੰਤ) ਕੋਈ ਨਹੀਂ (ਕਿਉਂਕਿ ਉਥੇ 'ਦੁਨੀਆ' ਹੀ 'ਦੁਨੀਆ' ਵੇਖੀ ਹੈ 'ਦੀਨ' ਦਾ ਨਾਮ-ਨਿਸ਼ਾਨ ਨਹੀਂ) ।੧੪।

**ਕਬੀਰ ਸੰਤਨ ਕੀ ਝੁੰਗੀਆ ਭਲੀ, ਭਠਿ ਕੁਸਤੀ ਗਾਉ ॥ ਆਗਿ ਲਗਉ ਤਿਹ ਧਉਲਹਰ, ਜਿਹ ਨਾਹੀ ਹਰਿ ਕੋ ਨਾਉ ॥੧੫॥ (ਪੰਨਾ ੧੩੬੫)**

**ਪਦ ਅਰਥ**:— ਝੁੰਗੀਆ—ਨਿੱਕੀ ਜਿਹੀ ਝੁੱਗੀ, ਭੈੜੀ ਜਿਹੀ ਕੁੱਲੀ । ਭਲੀ—ਸੋਹਣੀ । ਭਠਿ—ਭੱਠੀ (ਵਰਗਾ) । ਗਾਉ—ਪਿੰਡ । ਕੁਸਤੀ—ਕੁਸੱਤੀ, ਬੇਈਮਾਨ, ਖੋਟਾ ਮਨੁੱਖ । ਆਗਿ—ਹੁਕਮੀ ਭਵਿੱਖਤ, ਅੱਨ ਪੁਰਖ, ਇੱਕ-ਵਚਨ ਹੈ; ਜਿਵੇਂ 'ਭਿਜਉ ਸਿਜਉ ਕੰਬਲੀ, ਅਲਹ ਵਰਸਉ ਮੇਹ' ਵਿਚ ਲਫ਼ਜ਼ 'ਭਿਜਉ' ਅਤੇ 'ਵਰਸਉ' ਹਨ) । ਤਿਹ ਧਉਲਹਰ—ਉਸ ਮਹਲ-ਮਾੜੀ ਨੂੰ । ਜਿਹ—ਜਿਸ (ਧਉਲਹਰ) ਵਿਚ । ਕੋ—ਦਾ । ਨਾਉ—ਨਾਮ ।

**ਅਰਥ**:— ਹੇ ਕਬੀਰ ! ਸੰਤਾਂ ਦੀ ਭੈੜੀ ਜਿਹੀ ਕੁੱਲੀ ਭੀ (ਮੈਨੂੰ) ਸੋਹਣੀ (ਲੱਗਦੀ) ਹੈ, (ਉਥੇ 'ਦੀਨ' ਵਿਹਾਝੀਦਾ ਹੈ) ਪਰ ਖੋਟੇ ਮਨੁੱਖ ਦਾ ਪਿੰਡ (ਸੜਦੀ) ਭੱਠੀ ਵਰਗਾ (ਜਾਣੋ) (ਉਥੇ ਹਰ ਵੇਲੇ 'ਦੁਨੀਆ' ਦੀ ਤ੍ਰਿਸ਼ਨਾ ਦੀ ਅੱਗ ਬਲ ਰਹੀ ਹੈ) । ਜਿਸ ਮਹਲ-ਮਾੜੀ ਵਿਚ ਪਰਮਾਤਮਾ ਦਾ ਨਾਮ ਨਹੀਂ ਸਿਮਰੀਦਾ, ਉਸ ਨੂੰ ਪਈ ਅੱਗ ਲੱਗੇ (ਮੈਨੂੰ ਅਜੇਹੇ ਮਹਲ-ਮਾੜੀਆਂ ਦੀ ਲੋੜ ਨਹੀਂ) ।੧੫।

**ਕਬੀਰ ਸੰਤ ਮੁਏ ਕਿਆ ਰੋਈਐ, ਜੋ ਅਪੁਨੇ ਗ੍ਰਿਹਿ ਜਾਇ ॥ ਰੋਵਹੁ ਸਾਕਤ ਬਾਪੁਰੇ, ਜੁ ਹਾਟੈ ਹਾਟ ਬਿਕਾਇ ॥੧੬॥ (ਪੰਨਾ ੧੩੬੫)**

ਪਦ ਅਰਥ:— ਕਿਆ ਰੋਈਐ—ਰੋਣ ਦੀ ਲੋੜ ਨਹੀਂ, ਕਿਉਂ ਰੋਣਾ ਹੋਇਆ ? ਗ੍ਰਿਹਿ—ਘਰ ਵਿਚ । ਅਪੁਨੇ ਗ੍ਰਿਹਿ—ਆਪਣੇ ਘਰ ਵਿਚ, ਉਸ ਘਰ ਵਿਚ ਜੋ ਨਿਰੋਲ ਉਸ ਦਾ ਆਪਣਾ ਹੈ ਜਿਥੋਂ ਉਸ ਨੂੰ ਕੋਈ ਕੱਢੇਗਾ ਨਹੀਂ । ਜਾਇ—ਜਾਂਦਾ ਹੈ । ਸਾਕਤ—ਰੱਬ ਨਾਲੋਂ ਟੁੱਟਾ ਹੋਇਆ, ਪਰਮਾਤਮਾ ਤੋਂ ਵਿਛੁੜਿਆ ਹੋਇਆ ਜੀਵ, ਜੋ 'ਦੁਨੀਆ' ਦੀ ਖ਼ਾਤਰ 'ਦੀਨ' ਗਵਾ ਰਿਹਾ ਹੈ । ਬਾਪੁਰਾ—ਵਿਚਾਰਾ, ਬਦਨਸੀਬ, ਮੰਦ ਭਾਗੀ । ਰੋਵਹੁ—ਅਫ਼ਸੋਸ ਕਰੋ । ਜੁ—ਜੋ । ਹਾਟੈ ਹਾਟ—ਹੱਟੀ ਹੱਟੀ ਤੇ, ਹਰੇਕ ਹੱਟੀ ਤੇ, ਇਕ ਹੱਟੀ ਤੋਂ ਦੂਜੀ ਹੱਟੀ ਤੇ । ਬਿਕਾਇ—ਵਿਕਦਾ ਫਿਰਦਾ ਹੈ, ਕੀਤੇ ਵਿਕਾਰਾਂ ਦੇ ਵੱਟੇ ਭਵਾਂਈਦਾ ਹੈ ।

**ਅਰਥ**:— ਹੇ ਕਬੀਰ ! ਕਿਸੇ ਸੰਤ ਦੇ ਮਰਨ ਤੇ ਅਫ਼ਸੋਸ ਕਰਨ ਦੀ ਲੋੜ ਨਹੀਂ, ਕਿਉਂਕਿ ਉਹ ਸੰਤ ਤਾਂ ਉਸ ਘਰ ਵਿਚ ਜਾਂਦਾ ਹੈ ਜਿਥੋਂ ਉਸ ਨੂੰ ਕੋਈ ਕੱਢੇਗਾ ਨਹੀਂ (ਭਾਵ, ਉਹ ਸੰਤ 'ਦੀਨ' ਦਾ ਵਪਾਰੀ ਹੋਣ ਕਰਕੇ ਪ੍ਰਭੂ-ਚਰਨਾਂ ਵਿਚ ਜਾ ਅੱਪੜਦਾ ਹੈ); (ਜੇ ਅਫ਼ਸੋਸ ਕਰਨਾ ਹੈ ਤਾਂ) ਉਸ ਮੰਦ-ਭਾਗੀ (ਦੇ ਮਰਨ) ਤੇ ਅਫ਼ਸੋਸ ਕਰੋ ਜੋ ਪ੍ਰਭੂ-ਚਰਨਾਂ ਤੋਂ ਵਿਛੁੜਿਆ ਹੋਇਆ ਹੈ, (ਉਹ ਆਪਣੇ ਕੀਤੇ ਮੰਦ-ਕਰਮਾਂ ਦੇ ਵੱਟੇ) ਹਰੇਕ ਹੱਟੀ ਤੇ ਵਿਕਦਾ ਹੈ (ਭਾਵ, ਸਾਰੀ 'ਦੁਨੀਆ' ਦੀ ਖ਼ਾਤਰ ਭਟਕਣ ਕਰਕੇ ਹੁਣ ਕਈ ਜੂਨਾਂ ਵਿਚ ਭਟਕਦਾ ਹੈ) ।੧੬।

**ਕਬੀਰ ਸਾਕਤੁ ਐਸਾ ਹੈ, ਜੈਸੀ ਲਸਨ ਕੀ ਖਾਨਿ ॥ ਕੋਨੇ ਬੈਠੇ ਖਾਈਐ, ਪਰਗਟ ਹੋਇ ਨਿਦਾਨਿ ॥੧੭॥ (ਪੰਨਾ ੧੩੬੫)**

**ਪਦ ਅਰਥ**:— ਸਾਕਤੁ—ਪ੍ਰਭੂ ਨਾਲੋਂ ਟੁੱਟਾ ਹੋਇਆ ਮਨੁੱਖ, 'ਦੁਨੀਆ' ਦੀ ਖ਼ਾਤਰ 'ਦੀਨ' ਨੂੰ ਗਵਾਉਣ ਵਾਲਾ ਬੰਦਾ । ਲਸਨ—ਥੋਮ । ਖਾਨਿ—ਕੋਠੀ, ਸਟੋਰ । ਕੋਨੈ—(ਕਿਸੇ ਘਰ ਦੀ) ਨੁੱਕਰ ਵਿਚ, ਕਿਤੇ ਲੁਕਵੇਂ ਥਾਂ । ਬੈਠੇ—ਬੈਠਿ, ਬਹਿ ਕੇ । ਪਰਗਟ ਹੋਇ—ਉੱਘੜ ਪੈਂਦਾ ਹੈ, ਨਸ਼ਰ ਹੋ ਜਾਂਦਾ ਹੈ । ਨਿਦਾਨਿ—ਓੜਕ ਨੂੰ, ਆਖ਼ਰ ਨੂੰ, ਜ਼ਰੂਰ ।

**ਅਰਥ**:— ਹੇ ਕਬੀਰ ! ਜੋ ਮਨੁੱਖ ਰੱਬ ਨਾਲੋਂ ਟੁੱਟਾ ਹੋਇਆ ਹੈ (ਜੋ 'ਦੁਨੀਆ' ਦੀ ਖ਼ਾਤਰ 'ਦੀਨ' ਨੂੰ ਗਵਾਈ ਜਾ ਰਿਹਾ ਹੈ) ਉਸ ਨੂੰ ਇਉਂ ਸਮਝੋ ਜਿਵੇਂ ਥੋਮ ਦੀ ਭਰੀ ਹੋਈ ਕੋਠੜੀ ਹੈ । ਥੋਮ ਨੂੰ ਕਿਤੇ ਲੁਕਵੇਂ ਥਾਂ ਭੀ ਬਹਿ ਕੇ ਖਾ ਲਈਏ, ਤਾਂ ਭੀ ਉਹ ਜ਼ਰੂਰ (ਆਪਣੀ ਬੋ ਤੋਂ) ਉੱਘੜ ਪੈਂਦਾ ਹੈ (ਸਾਕਤ ਦੇ ਅੰਦਰੋਂ ਭੀ ਜਦੋਂ ਨਿਕਲਣਗੇ ਮੰਦੇ ਬਚਨ ਹੀ ਨਿਕਲਣਗੇ) ।੧੭।

**ਕਬੀਰ ਮਾਇਆ ਡੋਲਨੀ, ਪਵਨੁ ਝਕੋਲਨਹਾਰੁ ॥ ਸੰਤਹੁ ਮਾਖਨੁ ਖਾਇਆ, ਛਾਛਿ ਪੀਐ ਸੰਸਾਰੁ ॥੧੮॥ (ਪੰਨਾ ੧੩੬੫)**

**ਪਦ ਅਰਥ**:— ਮਾਇਆ—'ਦੁਨੀਆ' । ਡੋਲਨੀ—ਚਾਟੀ, ਦੁੱਧ ਦੀ ਚਾਟੀ । ਪਵਨੁ—ਹਵਾ, ਸੁਆਸ । ਝਕੋਲਨਹਾਰੁ—ਉਹ ਚੀਜ਼ ਜਿਸ ਨਾਲ ਦੁੱਧ ਰਿੜਕੀਦਾ ਹੈ, ਮਧਾਣੀ । ਸੰਤਹੁ—ਸੰਤਾਂ ਨੇ, ਉਹਨਾਂ ਬੰਦਿਆਂ ਨੇ

ਜੋ 'ਦੁਨੀਆ' ਦੀ ਖ਼ਾਤਰ 'ਦੀਨ' ਨੂੰ ਗੁਆਚਣ ਨਹੀਂ ਦੇਂਦੇ । ਛਾਛਿ—ਲੱਸੀ । ਸੰਸਾਰੁ—'ਦੁਨੀਆ' ਦਾ ਵਪਾਰੀ ।

**ਅਰਥ**:— ਹੇ ਕਬੀਰ ! ਇਸ 'ਦੁਨੀਆ' ('ਮਾਇਆ') ਨੂੰ ਦੁੱਧ ਦੀ ਭਰੀ ਚਾਟੀ ਸਮਝੋ, (ਹਰੇਕ ਜੀਵ ਦਾ) ਸੁਆਸ ਸੁਆਸ (ਉਸ ਚਾਟੀ ਨੂੰ ਰਿੜਕਣ ਲਈ) ਮਧਾਣੀ ਮਿਥ ਲਵੋ । (ਜਿਨ੍ਹਾਂ ਨੂੰ ਇਹ ਦੁੱਧ ਰਿੜਕਣ ਦੀ ਜਾਚ ਆ ਗਈ, ਜਿਨ੍ਹਾਂ ਪਰਮਾਤਮਾ ਦਾ ਸਿਮਰਨ ਕਰਦਿਆਂ ਇਸ ਮਾਇਆ ਨੂੰ ਵਰਤਿਆ, ਜਿਨ੍ਹਾਂ ਨੇ 'ਦੁਨੀਆ' ਨੂੰ ਵਣ-ਜਿਆ ਪਰ 'ਦੀਨ' ਭੀ ਗੁਆਚਨ ਨਾਹ ਦਿੱਤਾ) ਉਹਨਾਂ ਸੰਤ ਜਨਾਂ ਨੇ (ਇਸ ਰੇੜਕੇ ਵਿਚੋਂ) ਮੱਖਣ (ਹਾਸਲ ਕੀਤਾ ਤੇ) ਖਾਧਾ (ਭਾਵ; ਮਨੁੱਖਾ ਜਨਮ ਦਾ ਅਸਲ ਮਨੋਰਥ ਹਾਸਲ ਕੀਤਾ, ਜਿਵੇਂ ਦੁੱਧ ਨੂੰ ਰਿੜਕਣ ਦਾ ਮਨੋਰਥ ਹੈ ਮੱਖਣ ਕੱਢਣਾ); ਪਰ ਨਿਰੀ 'ਦੁਨੀਆ' ਦਾ ਵਪਾਰੀ (ਮਾਨੋ,) ਲੱਸੀ ਹੀ ਪੀ ਰਿਹਾ ਹੈ (ਮਨੁੱਖਾ ਜਨਮ ਦਾ ਅਸਲੀ ਮਨੋਰਥ ਨਹੀਂ ਪਾ ਸਕਿਆ) ।੧੮।

**ਕਬੀਰ ਮਾਇਆ ਡੋਲਨੀ, ਪਵਨੁ ਵਹੈ ਹਿਵਧਾਰ ॥ ਜਿਨਿ ਬਿਲੋਇਆ ਤਿਨਿ ਖਾਇਆ, ਅਵਰ ਬਿਲੋਵਨਹਾਰ ॥੧੯॥ (ਪੰਨਾ ੧੩੬੫)**

**ਪਦ ਅਰਥ**:— ਵਹੈ—ਚੱਲਦੀ ਹੈ । ਹਿਵ—ਬਰਫ਼ । ਹਿਵਧਾਰ—ਬਰਫ਼ ਦੀ ਧਾਰ ਵਾਲਾ, ਠੰਢਾ, ਸੀਤਲ । ਪਵਨੁ—ਸੁਆਸ । ਪਵਨੁ ਹਿਵਧਾਰ ਵਹੈ—(ਜਿਸ ਚਾਟੀ ਵਿਚ) ਸ਼ਾਂਤ ਸੁਆਸ-ਰੂਪ ਮਧਾਣੀ ਚੱਲਦੀ ਹੈ, ਨਾਮ ਦੀ ਠੰਢਕ ਵਾਲੇ ਸੁਆਸਾਂ ਦੀ ਮਧਾਣੀ ਹਿਲਦੀ ਹੈ । ਜਿਨਿ—ਜਿਸ ਮਨੁੱਖ ਨੇ । ਬਿਲੋਇਆ—(ਇਸ ਮਧਾਣੀ ਨਾਲ) ਰਿੜਕਿਆ ਹੈ । ਅਵਰ—ਹੋਰ ਲੋਕ । ਬਿਲੋਵਨਹਾਰ—ਨਿਰੇ ਰਿੜਕ ਹੀ ਰਹੇ ਹਨ ।

**ਅਰਥ**:— ਹੇ ਕਬੀਰ ! ਇਹ 'ਦੁਨੀਆ' (ਮਾਇਆ') ਮਾਨੋ, ਦੁੱਧ ਦੀ ਚਾਟੀ ਹੈ, (ਇਸ ਚਾਟੀ ਵਿਚ ਨਾਮ ਦੀ) ਠੰਢਕ ਵਾਲੇ ਸੁਆਸ, ਮਾਨੋ, ਮਧਾਣੀ ਹਿਲਾਈ ਜਾ ਰਹੀ ਹੈ । ਜਿਸ (ਭਾਗਾਂ ਵਾਲੇ ਮਨੁੱਖ) ਨੇ (ਇਸ ਮਧਾਣੀ ਨਾਲ ਦੁੱਧ) ਰਿੜਕਿਆ ਹੈ ਉਸ ਨੇ (ਮੱਖਣ) ਖਾਧਾ ਹੈ, ਬਾਕੀ ਦੇ ਹੋਰ ਲੋਕ ਨਿਰਾ ਰਿੜਕ ਹੀ ਰਹੇ ਹਨ (ਉਹਨਾਂ ਨੂੰ ਮੱਖਣ ਖਾਣ ਨੂੰ ਨਹੀਂ ਮਿਲਦਾ) (ਭਾਵ, ਜੋ ਲੋਕ ਨਿਰਬਾਹ-ਮਾਤ੍ਰ ਮਾਇਆ ਨੂੰ ਵਰਤਦੇ ਹਨ, ਤੇ ਨਾਲ ਨਾਲ ਸੁਆਸ ਸੁਆਸ ਪਰਮਾਤਮਾ ਨੂੰ ਯਾਦ ਰੱਖਦੇ ਹਨ, ਉਹਨਾਂ ਦਾ ਜੀਵਨ ਸ਼ਾਂਤੀ-ਭਰਿਆ ਹੁੰਦਾ ਹੈ, ਮਨੁੱਖਾ ਜਨਮ ਦਾ ਅਸਲ ਮਨੋਰਥ ਉਹ ਪ੍ਰਾਪਤ ਕਰ ਲੈਂਦੇ ਹਨ । ਪਰ ਜੋ ਲੋਕ 'ਦੀਨ' ਵਿਸਾਰ ਕੇ ਨਿਰੀ 'ਦੁਨੀਆ' ਪਿੱਛੇ ਦੌੜ-ਭੱਜ ਕਰਦੇ ਹਨ, ਉਹ ਖ਼ੁਆਰ ਹੁੰਦੇ ਹਨ, ਤੇ ਜੀਵਨ ਅਜਾਈਂ ਗੰਵਾ ਜਾਂਦੇ ਹਨ) ।੧੯।

**ਕਬੀਰ ਮਾਇਆ ਚੋਰਟੀ, ਮੁਸਿ ਮੁਸਿ ਲਾਵੈ ਹਾਟਿ ॥ ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥੨੦॥ (ਪੰਨਾ ੧੩੬੫)**

**ਪਦ ਅਰਥ**:— ਚੋਰਟੀ—(ਲਫ਼ਜ਼ 'ਚੋਰ' ਤੋਂ 'ਚੋਰਟਾ' ਅਲਪਾਰਥਕ ਨਾਂਵ ਪੁਲਿੰਗ ਹੈ, 'ਚੋਰਟੀ' ਇਸ ਦਾ ਇਸਤ੍ਰੀਲਿੰਗ ਹੈ) ਚੰਦਰੀ ਜਿਹੀ, ਚੋਰ, ਠਗਣੀ, ਮੋਮੋ-ਠਗਣੀ । ਮੁਸਿ—ਠੱਗ ਕੇ । ਮੁਸਿ ਮੁਸਿ—ਸਦਾ ਠੱਗ ਠੱਗ ਕੇ । ਲਾਵੈ ਹਾਟਿ—ਹੱਟੀ ਸਜਾਂਦੀ ਹੈ । ਨਾ ਮੁਸੈ—ਨਹੀਂ ਠੱਗਿਆ ਜਾਂਦਾ । ਜਿਨਿ—ਜਿਸ ਨੇ । ਬਾਰਹ ਬਾਟ—ਬਾਰਾਂ ਟੋਟੇ, ਬਾਰਾਂ ਵੰਡੀਆਂ ।

**ਅਰਥ**:— ਹੇ ਕਬੀਰ ! ਇਹ ਦੁਨੀਆ, ਇਹ ਮਾਇਆ, ਮੋਮੋ-ਠੱਗਣੀ ਹੈ (ਜੋ ਲੋਕ 'ਦੀਨ' ਵਿਸਾਰ ਕੇ ਨਿਰੀ 'ਦੁਨੀਆ' ਦੀ ਖ਼ਾਤਰ ਭਟਕ ਰਹੇ ਹਨ, ਉਹਨਾਂ ਨੂੰ) ਠੱਗ ਠੱਗ ਕੇ ਇਹ ਮਾਇਆ ਆਪਣੀ ਹੱਟੀ (ਹੋਰ ਹੋਰ) ਸਜਾਂਦੀ ਹੈ । ਹੇ ਕਬੀਰ ! ਸਿਰਫ਼ ਉਹ ਮਨੁੱਖ ਇਸ ਦੀ ਠੱਗੀ ਤੋਂ ਬਚਿਆ ਰਹਿੰਦਾ ਹੈ ਜਿਸ ਨੇ ਇਸ

ਮਾਇਆ ਦੀਆਂ ਬਾਰਾਂ ਵੰਡੀਆਂ ਕਰ ਦਿੱਤੀਆਂ ਹਨ (ਜਿਸ ਨੇ ਇਸ ਦੀ ਠੱਗੀ ਨੂੰ ਭੰਨ ਕੇ ਰੱਖ ਦਿੱਤਾ ਹੈ) ।੨੦।

**ਕਬੀਰ ਸੁਖੁ ਨ ਏਂਹ ਜੁਗਿ, ਕਰਹਿ ਜੁ ਬਹੁਤੈ ਮੀਤ ॥ ਜੋ ਚਿਤੁ ਰਾਖਹਿ ਏਕ ਸਿਉ, ਤੇ ਸੁਖੁ ਪਾਵਹਿ ਨੀਤ ॥੨੧॥ (ਪੰਨਾ ੧੩੬੫)**

**ਪਦ ਅਰਥ**:— ਏਂਹ ਜੁਗਿ—ਇਹ ਮਨੁੱਖਾ ਜਨਮ ਵਿਚ, ਇਹ ਮਨੁੱਖਾ ਜਨਮ ਪਾ ਕੇ । ਕਰਹਿ ਜੁ—ਤੂੰ ਜੋ ਬਣਾ ਰਿਹਾ ਹੈਂ । ਬਹੁਤੈ ਮੀਤ—(ਕਿਤੇ ਪੁਤ੍ਰ, ਕਿਤੇ ਇਸਤ੍ਰੀ, ਕਿਤੇ ਧਨ, ਕਿਤੇ ਰਾਜ-ਭਾਗ ਆਦਿਕ) ਕਈ ਯਾਰ । ਏਕ ਸਿਉ—ਇੱਕ ਪਰਮਾਤਮਾ ਨਾਲ । ਰਾਖਹਿ—ਜੋੜ ਰੱਖਦੇ ਹਨ । ਤੇ—ਉਹ ਬੰਦੇ ।

**ਅਰਥ**:— ਹੇ ਕਬੀਰ ! ('ਦੀਨ' ਵਿਸਾਰ ਕੇ, ਪਰਮਾਤਮਾ ਨੂੰ ਭੁਲਾ ਕੇ ਤੂੰ ਜੋ ਪੁਤ੍ਰ ਇਸਤ੍ਰੀ ਧਨ ਮਿਲਖ ਆਦਿਕ) ਕਈ ਮਿਤ੍ਰ ਬਣਾ ਰਿਹਾ ਹੈਂ, ਇਸ ਮਨੁੱਖਾ ਜਨਮ ਵਿਚ (ਇਹਨਾਂ ਮਿਤ੍ਰਾਂ ਤੋਂ) ਸੁਖ ਨਹੀਂ ਮਿਲੇਗਾ । ਸਿਰਫ਼ ਉਹ ਮਨੁੱਖ ਸਦਾ ਸੁਖ ਮਾਣਦੇ ਹਨ ਜੋ ('ਦੁਨੀਆ' ਵਿਚ ਵਰਤਦੇ ਹੋਏ ਭੀ) ਇੱਕ ਪਰਮਾਤਮਾ ਨਾਲ ਆਪਣਾ ਮਨ ਜੋੜ ਰੱਖਦੇ ਹਨ ।੨੧।

**ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੇ ਮਨਿ ਆਨੰਦੁ ॥ ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ ॥੨੨॥ (ਪੰਨਾ ੧੩੬੫)**

**ਪਦ ਅਰਥ**:— ਮਰਨੇ ਤੇ—ਮਰਨ ਤੋਂ; ਪੁਤ੍ਰ ਇਸਤ੍ਰੀ ਧਨ ਮਿਲਖ ਆਦਿਕ ਨਾਲੋਂ ਮੋਹ ਤੋੜਨ ਦੀ ਮੌਤ ਤੋਂ, 'ਦੁਨੀਆ' ਦੇ ਮੋਹ ਵਲੋਂ ਮਰਨ ਤੋਂ, 'ਦੁਨੀਆ' ਨਾਲੋਂ ਮੋਹ ਤੋੜਨ ਤੋਂ । ਜਗੁ ਡਰੈ—ਜਗਤ ਡਰਦਾ ਹੈ, ਜਗਤ ਸੰਕੋਚ ਕਰਦਾ ਹੈ, ਜਗਤ ਝੱਕਦਾ ਹੈ । ਆਨੰਦੁ—ਖ਼ੁਸ਼ੀ । ਮਰਨੇ ਹੀ ਤੇ—ਪੁਤ੍ਰਾਦਿਕ ਬਹੁਤੇ ਮਿਤ੍ਰਾਂ ਨਾਲੋਂ ਮੋਹ ਤੋੜਿਆਂ ਹੀ । ਪਰਮਾਨੰਦ—ਉਹ ਪਰਮਾਤਮਾ ਜਿਸ ਵਿਚ ਪਰਮ ਆਨੰਦ ਹੈ, ਉਹ ਪ੍ਰਭੂ ਜੋ ਉੱਚੀ ਤੋਂ ਉੱਚੀ ਖ਼ੁਸ਼ੀ ਦਾ ਮਾਲਕ ਹੈ ।

**ਅਰਥ**:— ('ਦੁਨੀਆ' ਦੀ ਖ਼ਾਤਰ 'ਦੀਨ' ਨੂੰ ਵਿਸਾਰ ਕੇ ਮਨੁੱਖ ਧਨ-ਪਦਾਰਥ ਪੁਤ੍ਰ ਇਸਤ੍ਰੀ ਆਦਿਕ ਕਈ ਮਿਤ੍ਰ ਬਣਾਂਦਾ ਹੈ, ਅਤੇ ਇਹਨਾਂ ਤੋਂ ਸੁਖ ਦੀ ਆਸ ਰੱਖਦਾ ਹੈ, ਇਸ ਆਸ ਦੇ ਕਾਰਨ ਹੀ ਇਹਨਾਂ ਨਾਲੋਂ ਮੋਹ ਤੋੜ ਨਹੀਂ ਸਕਦਾ; ਪਰ) ਹੇ ਕਬੀਰ ! ਜਿਸ (ਮੋਹ ਦੇ ਤਿਆਗ-ਰੂਪ) ਮੌਤ ਤੋਂ ਜਗਤ ਝੱਕਦਾ ਹੈ, ਉਸ ਨਾਲ ਮੇਰੇ ਮਨ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ; 'ਦੁਨੀਆ' ਦੇ ਇਸ ਮੋਹ ਵਲੋਂ ਮਰਿਆਂ ਹੀ ਉਹ ਪਰਮਾਤਮਾ ਮਿਲਦਾ ਹੈ ਜੋ ਮੁਕੰਮਲ ਤੌਰ ਤੇ ਆਨੰਦ ਸਰੂਪ ਹੈ ।੨੨।

**ਰਾਮ ਪਦਾਰਥੁ ਪਾਇ ਕੈ, ਕਬੀਰਾ ਗਾਂਠਿ ਨ ਖੋਲ੍ਹ ॥ ਨਹੀ ਪਟਣੁ ਨਹੀ ਪਾਰਖੂ, ਨਹੀ ਗਾਹਕੁ ਨਹੀ ਮੋਲੁ ॥੨੩॥ (ਪੰਨਾ ੧੩੬੫)**

**ਪਦ ਅਰਥ**:— ਪਦਾਰਥੁ—ਸੋਹਣੀ ਵਸਤ । ਪਾਇ ਕੈ—ਹਾਸਲ ਕਰ ਕੇ, ਜੇ ਤੈਨੂੰ ਮਿਲ ਗਿਆ ਹੈ । ਪਟਣੁ—ਸ਼ਹਰ । ਪਾਰਖੂ—ਪਰਖ ਕਰਨ ਵਾਲਾ, ਕਦਰ ਜਾਨਣ ਵਾਲਾ । ਗਾਹਕੁ—ਖ਼ਰੀਦਣ ਵਾਲਾ । ਮੋਲੁ—('ਮਰਨੇ ਹੀ ਤੇ ਪਾਈਐ') 'ਦੁਨੀਆ' ਨਾਲੋਂ ਮੋਹ ਦੀ ਤਿਆਗ-ਰੂਪ ਕੀਮਤ ।

**ਅਰਥ**:— (ਜਿਧਰ ਤੱਕੋ, 'ਦੁਨੀਆ' ਦੀ ਖ਼ਾਤਰ ਹੀ ਦੌੜ-ਭੱਜ ਹੈ; ਸੋ) ਹੇ ਕਬੀਰ ! (ਚੰਗੇ ਭਾਗਾਂ ਨਾਲ) ਜੇ ਤੈਨੂੰ ਪਰਮਾਤਮਾ ਦੇ ਨਾਮ ਦੀ ਸੋਹਣੀ ਵਸਤ ਮਿਲ ਗਈ ਹੈ ਤਾਂ ਇਹ ਗਠੜੀ ਹੋਰਨਾਂ ਅੱਗੇ ਨਾਹ ਖੋਲ੍ਹਦਾ ਫਿਰ । (ਜਗਤ 'ਦੁਨੀਆ' ਵਿਚ ਇਤਨਾ ਮਸਤ ਹੈ ਕਿ ਨਾਮ-ਪਦਾਰਥ ਦੇ ਖ਼ਰੀਦਣ ਲਈ) ਨਾਹ ਕੋਈ ਮੰਡੀ ਹੈ

ਨਾ ਕੋਈ ਇਸ ਵਸਤ ਦੀ ਕਦਰ ਕਰਨ ਵਾਲਾ ਹੈ, ਨਾਹ ਇਹ ਕੋਈ ਵਸਤ ਖ਼ਰੀਦਣੀ ਚਾਹੁੰਦਾ ਹੈ, ਤੇ ਨਾਹ ਕੋਈ ਇਤਨੀ ਕੀਮਤ ਹੀ ਦੇਣ ਨੂੰ ਤਿਆਰ ਹੈ (ਕਿ 'ਦੁਨੀਆ' ਨਾਲੋਂ ਪ੍ਰੀਤਿ ਤੋੜੇ) ।੨੩।

**ਕਬੀਰ ਤਾ ਸਿਉ ਪ੍ਰੀਤਿ ਕਰਿ, ਜਾ ਕੋ ਠਾਕੁਰੁ ਰਾਮੁ ॥ ਪੰਡਿਤ ਰਾਜੇ ਭੂਪਤੀ, ਆਵਹਿ ਕਉਨੇ ਕਾਮ ॥੨੪॥ (ਪੰਨਾ ੧੩੬੫)**

**ਪਦ ਅਰਥ**:— ਤਾ ਸਿਉ—ਉਸ (ਸਤਸੰਗੀ) ਨਾਲ । ਜਾ ਕੋ—ਜਿਸ ਦਾ (ਆਸਰਾ-ਪਰਨਾ) । ਠਾਕੁਰੁ—ਪਾਲਕ । ਭੂਪਤਿ—(ਭੂ—ਧਰਤੀ । ਪਤੀ—ਖਸਮ) ਜ਼ਮੀਨਾਂ ਦੇ ਮਾਲਕ, ਰਾਜੇ । ਕਉਨੇ ਕਾਮ ਆਵਹਿ—ਕਿਸ ਕੰਮ ਆਉਂਦੇ ਹਨ ? ਕਿਸੇ ਕੰਮ ਨਹੀਂ ਆਉਂਦੇ; ਸਾਥ ਨਹੀਂ ਨਿਬਾਹੁੰਦੇ ।

**ਅਰਥ**:— ਹੇ ਕਬੀਰ ! ਉਸ (ਸਤਸੰਗੀ) ਨਾਲ ਸਾਂਝ ਬਣਾ ਜਿਸ ਦਾ (ਆਸਰਾ-ਪਰਨਾ) ਉਹ ਪਰਮਾਤਮਾ ਹੈ ਜੋ ਸਭ ਦਾ ਪਾਲਕ ਹੈ, ('ਰਾਮ ਪਦਾਰਥ' ਦੇ ਵਣਜਾਰਿਆਂ ਨਾਲ ਬਣੀ ਹੋਈ ਪ੍ਰੀਤਿ ਤੋੜ ਨਿਭ ਸਕਦੀ ਹੈ, ਪਰ ਜਿਨ੍ਹਾਂ ਨੂੰ ਵਿਦਿਆ ਰਾਜ ਭੁਇਂ ਆਦਿਕ ਦਾ ਮਾਣ ਹੈ, ਜੋ 'ਦੁਨੀਆ' ਦੇ ਵਪਾਰੀ ਹਨ ਉਹ) ਪੰਡਿਤ ਹੋਣ ਚਾਹੇ ਰਾਜੇ ਹੋਣ ਚਾਹੇ ਬੜੀ ਭੁਇਂ ਦੇ ਮਾਲਕ ਹੋਣ ਕਿਸੇ ਕੰਮ ਨਹੀਂ ਆਉਂਦੇ ।੨੪।

**ਕਬੀਰ ਪ੍ਰੀਤਿ ਇਕ ਸਿਉ ਕੀਏ, ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ, ਭਾਵੈ ਘਰਰਿ ਮੁਡਾਇ ॥੨੫॥ (ਪੰਨਾ ੧੩੬੫)**

ਨੋਟ:— ਸ਼ਲੋਕ ਨੰ: ੧੩ ਤੋਂ ਉਹਨਾਂ ਦਾ ਜ਼ਿਕਰ ਚੱਲਿਆ ਹੈ ਜੋ 'ਦੀਨ' ਨੂੰ ਵਿਸਾਰ ਕੇ ਨਿਰਾ 'ਦੁਨੀ' ਦਾ ਵਪਾਰ ਕਰ ਰਹੇ ਹਨ; ਇਹ ਮਜ਼ਮੂਨ ਸ਼ਲੋਕ ਨੰਬਰ ੪੦ ਤਕ ਅੱਪੜਦਾ ਹੈ । ਪਿਛਲੇ ਸ਼ਲੋਕ ਵਿਚ ਲਿਖਦੇ ਹਨ ਕਿ ਜਿਨ੍ਹਾਂ ਨੇ ਵਿੱਦਿਆ ਰਾਜ ਭੁਇਂ ਨੂੰ ਜ਼ਿੰਦਗੀ ਦਾ ਆਸਰਾ-ਪਰਨਾ ਬਣਾ ਰੱਖਿਆ ਹੈ, ਉਹਨਾਂ ਦੀ ਸਾਂਝ-ਮਿੱਤ੍ਰਤਾ ਭੀ ਇਤਬਾਰ-ਜੋਗ ਨਹੀਂ ਹੁੰਦੀ, ਕਿਉਂਕਿ 'ਦੁਨੀ' ਵਾਲਾ ਆਸਰਾ ਕੱਚਾ ਹੈ, ਮਨੁੱਖ ਦੇ ਅੰਦਰ ਦੁਚਿੱਤਾ-ਪਨ ਸਹਿਮ ਟਿਕਿਆ ਰਹਿੰਦਾ ਹੈ । ਤੇ ਹੁਣ ਆਖਦੇ ਹਨ ਕਿ ਇਸ 'ਦੁਬਿਧਾ' ਨੂੰ ਦੂਰ ਕਰਨ ਦਾ ਸਿਰਫ਼ ਇੱਕੋ ਹੀ ਤਰੀਕਾ ਹੈ—'ਦੁਨੀ' ਦੇ ਥਾਂ 'ਦੀਨ' ਨਾਲ ਪਿਆਰ, ਇਕ ਪਰਮਾਤਮਾ ਨਾਲ ਪ੍ਰੀਤਿ । ਲੰਮੀਆਂ ਜਟਾਂ ਵਾਲੇ ਜਾਂ ਰੋਡ-ਮੋਡ ਸੰਨਿਆਸੀ ਵੇਖ ਕੇ ਇਕ ਗ੍ਰਿਹਸਤੀ ਦੇ ਮਨ ਵਿਚ ਇਹ ਖ਼ਿਆਲ ਪੈਦਾ ਹੋ ਜਾਣਾ ਕੁਦਰਤੀ ਗੱਲ ਹੈ ਕਿ ਇਹ ਲੋਕ ਤਾਂ 'ਦੁਨੀ' ਛੱਡ ਕੇ 'ਦੀਨ' ਦੇ ਰਸਤੇ ਪਏ ਹੋਏ ਹਨ, ਇਹਨਾਂ ਦੇ ਅੰਦਰ ਤਾਂ 'ਦੁਬਿਧਾ' ਨਹੀਂ ਹੋਵੇਗੀ । ਕਬੀਰ ਜੀ ਆਖਦੇ ਹਨ ਕਿ ਕੋਈ ਭੇਖ ਜਾਂ ਬਾਹਰਲਾ ਤਿਆਗ 'ਦੁਨੀ' ਦੇ ਮੋਹ ਤੋਂ ਬਚਾ ਨਹੀਂ ਸਕਦਾ । ਸਿਰਫ਼ ਪ੍ਰਭੂ-ਪ੍ਰੀਤਿ ਹੀ ਕਾਰੀ ਨੁਸਖ਼ਾ ਹੈ ।

**ਪਦ ਅਰਥ**:— ਆਨ—ਹੋਰ, 'ਦੁਨੀਆ' ਵਾਲੀ । ਦੁਬਿਧਾ—ਦੁਚਿਤਾ-ਪਨ, ਸਹਿਮ । ਜਾਇ—ਦੂਰ ਹੋ ਜਾਂਦਾ ਹੈ । ਭਾਵੈ—ਚਾਹੇ । ਲਾਂਬੇ ਕੇਸ ਕਰੁ—(ਸੁਆਹ ਮਲ ਮਲ ਕੇ) ਜਟਾਂ ਵਧਾ ਲੈ (ਤੇ 'ਦੁਨੀਆ' ਛੱਡ ਕੇ ਬਾਹਰ ਡੇਰਾ ਜਾ ਕਰ)। ਘਰਰਿ ਮੁਡਾਇ—ਸਿਰ ਉੱਕਾ ਹੀ ਮੁਨਾ ਕੇ ਰੋਡ ਮੋਡ ਸਾਧੂ ਬਣ ਕੇ 'ਦੁਨੀਆ' ਤਿਆਗ ਦੇਹ । ਕੀਏ—ਜੇ ਕੀਤੀ ਜਾਏ ।

**ਅਰਥ**:— ਹੇ ਕਬੀਰ ! ('ਦੁਨੀਆ' ਵਾਲਾ) ਹੋਰ ਹੋਰ ਸਹਿਮ ਤਦੋਂ ਹੀ ਦੂਰ ਹੁੰਦਾ ਹੈ ਜੇ ਇੱਕ ਪਰਮਾਤਮਾ ਨਾਲ ਪਿਆਰ ਪਾਇਆ ਜਾਏ । (ਜਦ ਤਕ ਪ੍ਰਭੂ ਨਾਲ ਪ੍ਰੀਤਿ ਨਹੀਂ ਜੋੜੀ ਜਾਂਦੀ, 'ਦੁਨੀਆ' ਵਾਲੀ 'ਦੁਬਿਧਾ' ਮਿਟ ਨਹੀਂ ਸਕਦੀ) ਚਾਹੇ (ਸੁਆਹ ਮਲ ਕੇ) ਲੰਮੀਆਂ ਜਟਾਂ ਰਖ ਲੈ, ਚਾਹੇ ਉੱਕਾ ਹੀ ਸਿਰ ਰੋਡ-ਮੋਡ ਕਰ ਲੈ (ਅਤੇ ਜੰਗਲਾਂ ਜਾਂ ਤੀਰਥਾਂ ਤੇ ਜਾ ਕੇ ਡੇਰਾ ਲਾ ਲੈ) ।੨੫।

ਨੋਟ:— ਪਿਛਲੇ ਸ਼ਲੋਕ ਵਿਚ ਨਿਰੋਲ ਦੁਨੀਆਦਾਰਾਂ ਦਾ ਜ਼ਿਕਰ ਹੈ, ਇਥੇ ਉਹਨਾਂ ਦਾ ਜ਼ਿਕਰ ਹੈ ਜੋ ਆਪਣੇ ਵਲੋਂ 'ਦੁਨੀਆ' ਤਿਆਗ ਗਏ ਹਨ । ਕਬੀਰ ਜੀ ਦੇ ਵੇਲੇ ਅਜੇ 'ਖ਼ਾਲਸੇ' ਵਾਂਗ ਕੋਈ ਕੇਸਾਧਾਰੀ ਪੰਥ ਨਹੀਂ ਸੀ, ਜਿਸ ਉਤੇ ਕੋਈ ਨੁਕਤਾਚੀਨੀ ਕਰਨ ਦੀ ਕਬੀਰ ਜੀ ਨੂੰ ਲੋੜ ਪੈਂਦੀ । ਇਥੇ ਜਟਾਧਾਰੀਆਂ ਦਾ ਹੀ ਜ਼ਿਕਰ ਹੈ ।

**ਕਬੀਰ ਜਗੁ ਕਾਜਲ ਕੀ ਕੋਠਰੀ, ਅੰਧ ਪਰੇ ਤਿਸ ਮਾਹਿ ॥ ਹਉ ਬਲਿਹਾਰੀ ਤਿਨ ਕਉ, ਪੈਸਿ ਜੁ ਨੀਕਸਿ ਜਾਹਿ ॥੨੬॥ (ਪੰਨਾ ੧੩੬੫)**

**ਪਦ ਅਰਥ**:— ਜਗੁ—ਜਗਤ, 'ਦੁਨੀਆ' ਦਾ ਮੋਹ । ਅੰਧ—ਅੰਨ੍ਹੇ ਮਨੁੱਖ, ਉਹ ਬੰਦੇ ਜਿਨ੍ਹਾਂ ਨੂੰ 'ਦੀਨ' ਦੀ ਸੋਝੀ ਨਹੀਂ, ਜਿਨ੍ਹਾਂ ਦੀਆਂ ਅੱਖਾਂ ਨਹੀਂ ਖੁਲ੍ਹੀਆਂ । ਤਿਸ ਮਹਿ—ਉਸ ਕੋਠੜੀ ਵਿਚ (ਜਿਥੇ 'ਦੁਨੀਆ' ਦੇ ਮੋਹ ਦੀ ਕਾਲਖ ਹੈ) । ਕਾਜਲ—ਕਾਲਖ । ਬਲਿਹਾਰੀ—ਸਦਕੇ । ਹਉ—ਮੈਂ । ਪੈਸਿ—ਪੈ ਕੇ, ਡਿੱਗ ਕੇ, ਵਸ ਕੇ । ਨੀਕਸਿ ਜਾਹਿ—ਨਿਕਲ ਜਾਂਦੇ ਹਨ ।

**ਅਰਥ**:— ਹੇ ਕਬੀਰ ! 'ਦੁਨੀਆ' ਦਾ ਮੋਹ, ਮਾਨੋ, ਇਕ ਐਸੀ ਕੋਠੜੀ ਹੈ ਜੋ ਕਾਲਖ ਨਾਲ ਭਰੀ ਹੋਈ ਹੈ; ਇਸ ਵਿਚ ਉਹ ਬੰਦੇ ਡਿੱਗੇ ਪਏ ਹਨ ਜਿਨ੍ਹਾਂ ਦੀਆਂ ਅੱਖਾਂ ਬੰਦ ਹਨ (ਜਿਨ੍ਹਾਂ ਨੂੰ 'ਦੀਨ' ਦੀ ਸੂਝ ਨਹੀਂ ਆਈ, ਚਾਹੇ ਉਹ ਪੰਡਿਤ ਰਾਜੇ ਭੂਪਤੀ ਹਨ, ਚਾਹੇ ਜਟਾਧਾਰੀ ਸੰਨਿਆਸੀ ਆਦਿਕ ਤਿਆਗੀ ਹਨ) । ਪਰ, ਮੈਂ ਉਹਨਾਂ ਤੋਂ ਸਦਕੇ ਹਾਂ, ਜੋ ਇਸ ਵਿਚ ਡਿੱਗ ਕੇ ਮੁੜ ਨਿਕਲ ਆਉਂਦੇ ਹਨ—(ਜੋ ਇੱਕ ਪਰਮਾਤਮਾ ਨਾਲ ਪਿਆਰ ਪਾ ਕੇ 'ਦੁਨੀ' ਦੇ ਮੋਹ ਨੂੰ ਤਿਆਗ ਦੇਂਦੇ ਹਨ) ।੨੬।

ਨੋਟ:— ਪੰਡਿਤ ਹੋਵੇ ਚਾਹੇ ਕੋਈ ਰਾਜਾ ਭੂਪਤੀ ਹੋਵੇ, ਵਿੱਦਿਆ ਜਾਂ ਬੇਅੰਤ ਧਨ-ਪਦਾਰਥ 'ਦੁਨੀਆ' ਦੇ ਮੋਹ ਦੀ ਕਾਲਖ-ਭਰੀ ਕੋਠੜੀ ਵਿਚ ਡਿਗਣੋਂ ਬਚਾ ਨਹੀਂ ਸਕਦੇ । ਪਰ ਇਹ ਭੀ ਭੁਲੇਖਾ ਹੈ ਕਿ ਜਟਾਧਾਰੀ ਜਾਂ ਸੰਨਿਆਸੀ ਆਦਿਕ ਸਾਧੂ, ਜੋ ਅਸਾਨੂੰ ਗ੍ਰਿਹਸਤੀਆਂ ਨੂੰ ਤਿਆਗੀ ਜਾਪਦੇ ਹਨ, ਇਸ ਕੱਜਲ ਦੀ ਕੋਠੜੀ ਵਿਚ ਡਿੱਗਣ ਤੋਂ ਬਚੇ ਹੋਏ ਹਨ । ਇਹ ਜ਼ਾਹਰਾ ਤਿਆਗ ਬਚਾਣ-ਜੋਗਾ ਨਹੀਂ ਹੈ । ਇਕ ਪ੍ਰਭੂ-ਪ੍ਰੀਤਿ ਹੀ ਵਸੀਲਾ ਹੈ ।

**ਕਬੀਰ ਇਹੁ ਤਨੁ ਜਾਇਗਾ, ਸਕਹੁ ਤ ਲੇਹੁ ਬਹੋਰਿ ॥ ਨਾਂਗੇ ਪਾਵਹੁ ਤੇ ਗਏ, ਜਿਨ ਕੇ ਲਾਖ ਕਰੋਰਿ ॥੨੭॥ (ਪੰਨਾ ੧੩੬੫)**

**ਪਦ ਅਰਥ**:— ਜਾਇਗਾ—ਨਾਸ ਹੋ ਜਾਇਗਾ । ਸਕਹੁ—(ਜੇ ਬਹੋਰਿ) ਸਕਹੁ, ਜੇ ਨਾਸ ਹੋਣ ਤੋਂ ਰੋਕ ਸਕਦੇ ਹੋ । ਤ—ਤਾਂ । ਲੇਹੁ ਬਹੋਰਿ—ਰੋਕ ਲਵੋ, ਬਚਾ ਲਵੋ । ਤੇ—ਉਹ ਬੰਦੇ । ਨਾਂਗੇ ਪਾਵਹੁ—ਨੰਗੀ ਪੈਰੀਂ, ਕੰਗਾਲਾਂ ਵਾਂਗ ਹੀ । ਜਿਨ ਕੇ—ਜਿਨ੍ਹਾਂ ਦੇ ਪਾਸ ।

**ਅਰਥ**:— ਹੇ ਕਬੀਰ ! ਇਹ ਸਾਰਾ ਸਰੀਰ ਨਾਸ ਹੋ ਜਾਇਗਾ, ਜੇ ਤੁਸੀ ਇਸ ਨੂੰ ਨਾਸ ਹੋਣ ਤੋਂ ਬਚਾ ਸਕਦੇ ਹੋ ਤਾਂ ਬਚਾ ਲਵੋ (ਭਾਵ, ਕੋਈ ਭੀ ਆਪਣੇ ਸਰੀਰ ਨੂੰ ਨਾਸ ਹੋਣ ਤੋਂ ਬਚਾ ਨਹੀਂ ਸਕਦਾ, ਇਹ ਜ਼ਰੂਰ ਨਾਸ ਹੋਵੇਗਾ) । ਜਿਨ੍ਹਾਂ ਬੰਦਿਆਂ ਦੇ ਪਾਸ ਲੱਖਾਂ ਕ੍ਰੋੜਾਂ ਰੁਪਏ ਜਮ੍ਹਾ ਸਨ, ਉਹ ਭੀ ਇਥੋਂ ਨੰਗੀ ਪੈਰੀਂ ਹੀ (ਭਾਵ, ਕੰਗਾਲਾਂ ਵਾਂਗ ਹੀ) ਚਲੇ ਗਏ (ਸਾਰੀ ਉਮਰ 'ਦੁਨੀਆ' ਦੀ ਖ਼ਾਤਰ ਭਟਕਦੇ ਰਹੇ, 'ਦੀਨ' ਨੂੰ ਵਿਸਾਰ ਦਿੱਤਾ; ਆਖ਼ਰ ਇਹ 'ਦੁਨੀਆ' ਤਾਂ ਇਥੇ ਰਹਿ ਗਈ, ਇਥੋਂ ਆਤਮਕ ਜੀਵਨ ਵਿਚ ਨਿਰੋਲ ਕੰਗਾਲ ਹੋ ਕੇ ਤੁਰੇ) ।੨੭।

**ਕਬੀਰ ਇਹੁ ਤਨੁ ਜਾਇਗਾ, ਕਵਨੈ ਮਾਰਗਿ ਲਾਇ ॥ ਕੈ ਸੰਗਤਿ ਕਰਿ ਸਾਧ ਕੀ, ਕੈ ਹਰਿ ਕੇ ਗੁਨ ਗਾਇ ॥੨੮॥ (ਪੰਨਾ ੧੩੬੫)**

**ਪਦ ਅਰਥ**:— ਕਵਨੈ ਮਾਰਿਗ—ਕਿਸੇ ਰਸਤੇ ਤੇ, ਕਿਸੇ ਆਹਰੇ, ਕਿਸੇ ਉਸ ਕੰਮ ਵਿਚ ਜੋ ਲਾਹੇਵੰਦ ਹੋਵੇ । ਕੈ—ਜਾਂ ।

**ਅਰਥ**:— ਹੇ ਕਬੀਰ ! ਇਹ ਸਰੀਰ ਨਾਸ ਹੋ ਜਾਇਗਾ, ਇਸ ਨੂੰ ਕਿਸੇ (ਉਸ) ਕੰਮ ਵਿਚ ਜੋੜ (ਜੋ ਤੇਰੇ ਲਈ ਲਾਹੇਵੰਦਾ ਹੋਵੇ); ਸੋ, ਸਾਧ ਸੰਗਤਿ ਕਰ ਅਤੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ('ਦੁਨੀ' ਤਾਂ ਇਥੇ ਹੀ ਰਹਿ ਜਾਂਦੀ ਹੈ, 'ਦੀਨ' ਹੀ ਸਾਥੀ ਬਣਦਾ ਹੈ) ।੨੮।

ਨੋਟ:— ਇਥੇ ਲਫ਼ਜ਼ 'ਕੈ' ਤੋਂ ਇਹ ਭਾਵ ਨਹੀਂ ਹੈ ਕਿ ਮਨੁੱਖ ਨੇ 'ਸਾਧ ਸੰਗਤਿ' ਅਤੇ 'ਹਰਿ ਗੁਨ' ਵਿਚੋਂ ਇਕ ਚੀਜ਼ ਚੁਣਨੀ ਹੈ ਇਥੇ ਭਾਵ ਇਉਂ ਹੈ—ਬੱਸ ! ਦੋ ਹੀ ਲਾਹੇਵੰਦ ਕੰਮ ਹਨ, 'ਸਾਧ ਸੰਗਤਿ' ਜਾਂ 'ਹਰਿ ਗੁਨ', ਤੀਜਾ ਕੋਈ ਨਹੀਂ । ਸੋ ਇਥੇ 'ਜਾਂ' ਤੋਂ ਭਾਵ 'ਅਤੇ' ਦਾ ਲੈਣਾ ਹੈ ।

**ਕਬੀਰ ਮਰਤਾ ਮਰਤਾ ਜਗੁ ਮੂਆ, ਮਰਿ ਭੀ ਨ ਜਾਨਿਆ ਕੋਇ ॥ ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ ॥੨੯॥ (ਪੰਨਾ ੧੩੬੫-੧੩੬੬)**

ਨੋਟ:— 'ਐਸੇ ਮਰਨੇ ਜੋ ਮਰੈ' ਕਬੀਰ ਜੀ ਨੇ ਇਥੇ ਸਾਫ਼ ਲਫ਼ਜ਼ਾਂ ਵਿਚ ਇਹ ਨਹੀਂ ਦੱਸਿਆ ਕਿ ਉਹ 'ਐਸੇ ਮਰਨੇ' ਤੋਂ ਕੀਹ ਭਾਵ ਲੈਂਦੇ ਹਨ । ਉਂਞ ਸ਼ਲੋਕ ਨੰ: ੨੮ ਵਿਚ ਉਹ ਦੱਸ ਆਏ ਹਨ ਕਿ ਇਸ ਨਾਸਵੰਤ ਸਰੀਰ ਨੂੰ ਸਫਲ ਕਰਨ ਲਈ 'ਸੰਗਤਿ ਕਰਿ ਸਾਧ ਕੀ, ਹਰਿ ਕੇ ਗੁਨ ਗਾਇ' । ਲਫ਼ਜ਼ 'ਐਸੇ' ਦਸਦਾ ਹੈ ਕਿ ਇਸ ਦਾ ਜ਼ਿਕਰ ਪਹਿਲੇ ਸ਼ਲੋਕ ਵਿਚ ਕੀਤਾ ਜਾ ਚੁੱਕਾ ਹੈ । ਜਦੋਂ ਮਨੁੱਖ ਨਿਰੀ 'ਦੁਨੀਆ' ਦੀ ਖ਼ਾਤਰ ਭਟਕਦਾ ਹੈ ਤਾਂ ਇਸ ਮਾਇਆ ਨੂੰ ਆਪਣੀ ਜ਼ਿੰਦਗੀ ਦਾ ਸਹਾਰਾ ਬਣਾ ਲੈਂਦਾ ਹੈ; ਫਿਰ ਹਰ ਵੇਲੇ ਇਹ ਸਹਿਮ ਭੀ ਟਿਕਿਆ ਰਹਿੰਦਾ ਹੈ ਕਿ ਕਿਤੇ ਰਾਸ-ਪੂੰਜੀ ਹਥੋਂ ਚਲੀ ਨਾ ਜਾਏ, ਜਾਂ, ਇਸ ਜੋੜੀ ਹੋਈ ਨੂੰ ਛੇਤੀ ਹੀ ਨਾਹ ਛੱਡਣਾ ਪੈ ਜਾਏ, ਛੇਤੀ ਹੀ ਮੌਤ ਦਾ ਨਗਾਰਾ ਨਾਹ ਆ ਵੱਜੇ । ਸੋ, ਨਿਰੀ 'ਦੁਨੀਆ' ਦਾ ਗਾਹਕ ਮਨੁੱਖ ਇਸ ਤਰ੍ਹਾਂ ਦਿਨ ਵਿਚ ਕਈ ਵਾਰੀ ਅਣ-ਆਈ ਮੌਤੇ ਹੀ ਪਿਆ ਮਰਦਾ ਹੈ, ਸਹਿਮ ਨਾਲ ਹਰ ਵੇਲੇ ਇਸ ਦਾ ਸਾਹ ਸੁੱਕਾ ਰਹਿੰਦਾ ਹੈ । ਇਸ ਰੋਜ਼ਾਨਾ ਮੌਤ ਤੋਂ ਬਚਣ ਲਈ ਕਬੀਰ ਜੀ ਨੇ 'ਮਾਰਗ' ਦੱਸਿਆ ਹੈ 'ਸੰਗਤਿ ਕਰਿ ਸਾਧ ਕੀ, ਹਰਿ ਕੇ ਗੁਨ ਗਾਇ' । ਉਸੇ ਖ਼ਿਆਲ ਨੂੰ ਇਸ ਸ਼ਲੋਕ ਵਿਚ ਇਸ਼ਾਰੇ-ਮਾਤ੍ਰ ਹੀ ਆਖਦੇ ਹਨ 'ਐਸੇ ਮਰਨੇ ਜੋ ਮਰੈ' ।

ਇਸ 'ਐਸੇ ਮਰਨੇ ਜੋ ਮਰੈ' ਨੂੰ ਗੁਰੂ ਅਮਰਦਾਸ ਜੀ ਨੇ ਸਾਫ਼ ਲਫ਼ਜ਼ਾਂ ਵਿਚ ਸਮਝਾ ਦਿੱਤਾ ਹੈ । ਵੇਖੋ ਬਿਹਾਗੜੇ ਕੀ ਵਾਰ ਪਉੜੀ ਨੰ: ੧੭ ।

**ਕਬੀਰਾ ਮਰਤਾ ਮਰਤਾ ਜਗੁ ਮੁਆ, ਮਰਿ ਭੀ ਨ ਜਾਨਿਆ ਕੋਇ ॥ ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ ॥੨੯॥ (ਪੰਨਾ ੧੩੬੬)**

ਕਬੀਰ ਜੀ ਦੇ ਇਸ 'ਐਸੇ ਮਰਨੇ ਜੋ ਮਰੈ' ਭਾਵ ਨੂੰ ਸਮਝਾਣ ਲਈ ਗੁਰੂ ਅਮਰਦਾਸ ਜੀ ਇਉਂ ਲਿਖਦੇ ਹਨ—

**ਮ: ੩ ॥ ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥ ਜੇਕਰਿ ਸਾਹਿਬ ਮਨਹੁ ਨ ਵੀਸਰੈ, ਤਾ ਸਹਿਲਾ ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥ ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥ ਨਾਨਕ ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥੨॥੧੭॥ (ਪੰਨਾ ੧੩੬੬)**

ਪਰਮਾਤਮਾ ਨੂੰ ਮਨੋਂ ਨਾਹ ਵਿਸਾਰਨਾ ਤੇ ਉਸ ਦੀ ਰਜ਼ਾ ਨੂੰ ਸਮਝਣਾ—ਇਹ ਹੈ ਕਬੀਰ ਜੀ ਦੇ ਗੂਝ ਭਾਵ ਦੀ ਵਿਆਖਿਆ ਜੋ ਸਤਿਗੁਰੂ ਅਮਰਦਾਸ ਜੀ ਨੇ ਕੀਤੀ ਹੈ; ਅਖ਼ੀਰ ਤੇ ਹਜ਼ੂਰ ਨੇ ਕਬੀਰ ਜੀ ਦੇ ਲਫ਼ਜ਼ਾਂ ਨੂੰ ਦੁਹਰਾ ਕੇ ਕਹਿ ਭੀ ਦਿੱਤਾ ਹੈ :

**ਨਾਨਕ ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥ (ਪੰਨਾ ੧੩੬੬)**

ਕਬੀਰ ਜੀ ਲਿਖਦੇ ਹਨ 'ਐਸੇ ਮਰਨੇ ਜੋ ਮਰੈ'; ਸਤਿਗੁਰੂ ਜੀ ਲਿਖਦੇ ਹਨ 'ਨਾਨਕ ਐਸੀ ਮਰਨੀ ਜੋ ਮਰੈ' । ਕਬੀਰ ਜੀ ਲਿਖਦੇ ਹਨ 'ਬਹੁਰਿ ਨ ਮਰਨਾ ਹੋਇ'; ਸਤਿਗੁਰੂ ਜੀ ਇਸੇ ਖ਼ਿਆਲ ਨੂੰ ਹੋਰ ਲਫ਼ਜ਼ਾਂ ਵਿਚ ਵਟਾ ਕੇ ਲਿਖਦੇ ਹਨ 'ਤਾ ਸਦ ਜੀਵਣੁ ਹੋਇ' ।

ਖ਼ਿਆਲ ਤੇ ਲਫ਼ਜ਼ਾਂ ਦੀ ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ । ਗੁਰੂ ਅਮਰਦਾਸ ਜੀ ਦੇ ਪਾਸ ਕਬੀਰ ਜੀ ਦਾ ਇਹ ਸ਼ਲੋਕ ਹੂ-ਬ-ਹੂ ਮੌਜੂਦ ਸੀ । ਕਬੀਰ ਜੀ ਨੇ ਖ਼ਿਆਲ ਨੂੰ ਗੁਝ ਜਿਹਾ ਰੱਖਿਆ ਸੀ, ਗੁਰੂ ਅਮਰਦਾਸ ਜੀ ਨੇ ਉਸ ਨੂੰ ਖੁਲ੍ਹੇ ਲਫ਼ਜ਼ਾਂ ਵਿਚ ਸਪਸ਼ਟ ਕਰ ਦਿੱਤਾ । ਸੋ, ਇਹ ਕਹਾਣੀ ਗ਼ਲਤ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ । ਇਹ ਤਾਂ ਪਹਿਲੇ ਹੀ ਗੁਰ-ਵਿਅਕਤੀਆਂ ਪਾਸ ਮੌਜੂਦ ਸੀ (ਪੜ੍ਹੋ ਇਸ ਪੁਸਤਕ ਦੀ ਮੁਢਲੀ ਵਿਚਾਰ) ।

**ਪਦ ਅਰਥ**:— ਮਰਤਾ ਮਰਤਾ—ਮੁੜ ਮੁੜ ਮਰਦਾ, ਰੋਜ਼ ਰੋਜ਼ ਮਰਦਾ, ਹਰ ਰੋਜ਼ ਮੌਤ ਦੇ ਸਹਿਮ ਦਾ ਦਬਾਇਆ ਹੋਇਆ । ਮਰਿ ਨ ਜਾਨਿਆ—(ਮੌਤ ਦੇ ਸਹਿਮ ਵਲੋਂ) ਮਰਨ ਦੀ ਜਾਚ ਨਾਹ ਸਿੱਖੀ, ਮੌਤ ਦਾ ਸਹਿਮ ਮੁਕਾਣ ਦੀ ਜਾਚ ਨਾਹ ਸਿੱਖੀ । ਐਸੇ ਮਰਨੇ ਜੋ ਮਰੈ—ਜੋ ਇਸ ਤਰ੍ਹਾਂ ਮਾਇਆ ਵਲੋਂ ਮਰੇ (ਜਿਵੇਂ ਪਿਛਲੇ ਸਲੋਕ ਨੰ: ੨੮ ਵਿਚ ਦੱਸਿਆ ਹੈ) ਜੋ ਸਾਧ ਸੰਗਤਿ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਮਾਇਆ ਵਲੋਂ ਮਰੇ । ਬਹੁਰਿ—ਮੁੜ ਮੁੜ । ਬਹੁਰਿ ਨ ਮਰਨਾ ਹੋਇ—ਉਸ ਨੂੰ ਮੁੜ ਮੁੜ ਮੌਤ ਦਾ ਸਹਿਮ ਨਹੀਂ ਹੁੰਦਾ ।

**ਅਰਥ**:— ਹੇ ਕਬੀਰ ! (ਨਿਰੀ 'ਦੁਨੀਆ' ਦਾ ਵਪਾਰੀ) ਜਗਤ ਹਰ ਵੇਲੇ ਮੌਤ ਦੇ ਸਹਿਮ ਦਾ ਦਬਾਇਆ ਰਹਿੰਦਾ ਹੈ, (ਨਿਰੀ ਮਾਇਆ ਦਾ ਵਪਾਰੀ) ਕਿਸੇ ਧਿਰ ਨੂੰ ਭੀ ਸਮਝ ਨਹੀਂ ਆਉਂਦੀ ਕਿ ਮੌਤ ਦਾ ਇਹ ਸਹਿਮ ਕਿਵੇਂ ਮੁਕਾਇਆ ਜਾਏ । (ਸਾਧ ਸੰਗਤਿ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ) ਜੋ ਮਨੁੱਖ ਜਿਊਂਦਾ ਹੀ ਮਰਦਾ ਹੈ ('ਦੁਨੀਆ' ਵਲੋਂ ਮੋਹ ਤੋੜਦਾ ਹੈ) ਉਸ ਨੂੰ ਫਿਰ ਇਹ ਸਹਿਮ ਨਹੀਂ ਰਹਿੰਦਾ ।੨੯।

**ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ ॥ ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ ॥੩੦॥ (ਪੰਨਾ ੧੩੬੬)**

**ਪਦ ਅਰਥ**:— ਮਾਨਸ—ਮਨੁੱਖ ਦਾ । ਬਾਰੈ ਬਾਰ—ਬਾਰ ਬਾਰ, ਮੁੜ ਮੁੜ । ਬਨ—ਜੰਗਲ । ਪਾਕੇ—ਪੱਕੇ ਹੋਏ । ਭੁਇ—ਜ਼ਮੀਨ ਉਤੇ । ਗਿਰਹਿ—ਡਿੱਗ ਪੈਂਦੇ ਹਨ । ਡਾਰ—ਡਾਲੀ ।

**ਅਰਥ**:— ਹੇ ਕਬੀਰ ! ਮਨੁੱਖਾ ਜਨਮ ਬੜੀ ਮੁਸ਼ਕਲ ਨਾਲ ਮਿਲਦਾ ਹੈ, (ਤੇ, ਜੇ ਪ੍ਰਭੂ ਦਾ ਨਾਮ ਵਿਸਾਰ ਕੇ ਨਿਰਾ 'ਦੁਨੀਆ' ਵਿਚ ਲੱਗ ਕੇ ਇੱਕ ਵਾਰੀ ਹੱਥੋਂ ਗਿਆ) ਤਾਂ ਮੁੜ ਮੁੜ ਨਹੀਂ ਮਿਲਦਾ; ਜਿਵੇਂ ਜੰਗਲ ਦੇ ਰੁੱਖਾਂ ਦੇ ਪੱਕੇ ਹੋਏ ਫਲ (ਜਦੋਂ) ਜ਼ਮੀਨ ਉਤੇ ਡਿੱਗ ਪੈਂਦੇ ਹਨ ਤਾਂ ਮੁੜ ਡਾਲੀ ਨਾਲ ਨਹੀਂ ਲੱਗਦੇ ।੩੦।

ਨੋਟ:— ਜੰਗਲ ਦੇ ਰੁੱਖਾਂ ਤੋਂ ਡਿੱਗੇ ਹੋਏ ਫਲ ਕਿਸੇ ਦੇ ਕੰਮ ਭੀ ਨਹੀਂ ਆਉਂਦੇ, ਤੇ ਮੁੜ ਡਾਲੀ ਨਾਲ ਨਹੀਂ ਲੱਗਦੇ । ਇਸੇ ਤਰ੍ਹਾਂ ਜੇ 'ਦੀਨ' ਨੂੰ 'ਦੁਨੀ' ਦੀ ਖ਼ਾਤਰ ਗਵਾ ਦਿੱਤਾ, ਮਾਇਆ ਦੀ ਖ਼ਾਤਰ ਪਰਮਾਤਮਾ ਦੀ ਯਾਦ ਵਿਸਾਰੀ ਰੱਖੀ, ਤਾਂ ਇਹ ਮਿਲਿਆ ਹੋਇਆ ਜਨਮ ਭੀ ਅਜ਼ਾਈਂ ਗਿਆ, ਤੇ ਮੁੜ ਮੁੜ ਭੀ ਨਹੀਂ ਮਿਲਦਾ ।

**ਕਬੀਰਾ, ਤੁਹੀ ਕਬੀਰੁ ਤੂ, ਤੇਰੋ ਨਾਉ ਕਬੀਰੁ ॥ ਰਾਮ ਰਤਨੁ ਤਬ ਪਾਈਐ, ਜਉ ਪਹਿਲੇ ਤਜਹਿ ਸਰੀਰੁ ॥੩੧॥ (ਪੰਨਾ ੧੩੬੬)**

**ਪਦ ਅਰਥ**:— ਤੁਹੀ ਤੂ—ਤੂੰ ਹੀ ਤੂੰ, ਸਿਰਫ਼ ਤੂੰ । ਕਬੀਰੁ—ਸਭ ਤੋਂ ਵੱਡਾ । ਤਜਹਿ—ਜੇ(ਹੇ ਕਬੀਰ !) ਤੂੰ ਛੱਡ ਦੇਵੇਂ । ਸਰੀਰੁ—ਸਰੀਰ ਦਾ ਮੋਹ, ਮੌਤ ਦਾ ਸਹਿਮ, ਦੇਹ-ਅੱਧਿਆਸ ।

**ਅਰਥ**:— (ਇਸ ਮਨੁੱਖਾ ਜਨਮ ਦਾ ਅਸਲ ਮਨੋਰਥ 'ਪਰਮਾਤਮਾ ਦੇ ਨਾਮ ਦੀ ਪ੍ਰਾਪਤੀ' ਹੈ, ਇਸ ਦੀ ਖ਼ਾਤਰ ਇਹ ਜ਼ਰੂਰੀ ਹੈ ਕਿ ਪਰਮਾਤਮਾ ਦਾ ਸਿਮਰਨ ਕੀਤਾ ਜਾਏ, ਪ੍ਰਭੂ ਦੇ ਗੁਣ ਜਾਏ ਜਾਣ; ਸੋ) ਹੇ ਕਬੀਰ ! (ਸਦਾ ਇਉਂ ਆਖ—ਹੇ ਪ੍ਰਭੂ !) ਤੂੰ ਹੀ ਸਭ ਤੋਂ ਵੱਡਾ ਹੈਂ, ਤੇਰਾ ਹੀ ਨਾਮ ਸਭ ਤੋਂ ਵੱਡਾ ਹੈ । (ਪਰ ਇਸ ਸਿਫ਼ਤਿ-ਸਾਲਾਹ ਦੇ ਨਾਲ ਨਾਲ ਹੇ ਕਬੀਰ !) ਜੇ ਤੂੰ ਪਹਿਲਾਂ ਆਪਣੇ ਸਰੀਰ ਦਾ ਮੋਹ ਭੀ ਤਿਆਗੇਂ, ਤਦੋਂ ਹੀ ਪਰਮਾਤਮਾ ਦਾ ਨਾਮ-ਰੂਪ ਰਤਨ ਮਿਲਦਾ ਹੈ ।੩੧।

**ਕਬੀਰ ਝੰਖੁ ਨ ਝੰਖੀਐ, ਤੁਮਰੋ ਕਹਿਓ ਨ ਹੋਇ ॥ ਕਰਮ ਕਰੀਮ ਜੁ ਕਰਿ ਰਹੇ, ਮੇਟਿ ਨ ਸਾਕੈ ਕੋਇ ॥੩੨॥ (ਪੰਨਾ ੧੩੬੬)**

ਨੋਟ:— ਪਿਛਲੇ ਸ਼ਲੋਕ ਨੰ: ੩੧ ਵਿਚ ਲਿਖੇ ਹੋਏ 'ਜਉ ਪਹਿਲੇ ਤਜਹਿ ਸਰੀਰੁ' ਦੀ ਇਸ ਸ਼ਲੋਕ ਵਿਚ ਹੋਰ ਵਿਆਖਿਆ ਕੀਤੀ ਹੈ । ਸਰੀਰ ਦਾ ਮੋਹ ਮਨੁੱਖ ਨੂੰ 'ਦੁਨੀਆ' ਦੀ ਦੌੜ ਭੱਜ ਵਲ ਪ੍ਰੇਰਦਾ ਹੈ, ਜੇ ਮਨੁੱਖ ਦੀ ਚਾਹ ਅਨੁਸਾਰ ਮਾਇਆ ਨਾਹ ਇਕੱਠੀ ਹੋਵੇ ਤਾਂ ਇਹ ਗਿਲੇ-ਗੁਜ਼ਾਰੀਆਂ ਕਰਦਾ ਹੈ । ਪ੍ਰਭੂ ਦੇ ਗੁਣ ਭੀ ਗਾਵੇ, ਤੇ ਗਿਲੇ-ਗੁਜ਼ਾਰੀਆਂ ਭੀ ਕਰਦਾ ਰਹੇ—ਇਹ ਦੋਵੇਂ ਗੱਲਾਂ ਨਹੀਂ ਫਬਦੀਆਂ । ਇਸ ਨੂੰ ਬੰਦਗੀ ਨਹੀਂ ਆਖੀਦਾ । ਉਸ ਪ੍ਰਭੂ ਦੇ ਰਾਜ਼ਕ ਹੋਣ ਤੇ ਭੀ ਯਕੀਨ ਬੱਝੇ ।

**ਪਦ ਅਰਥ**:— ਝੰਖੁ—ਬੁੜ-ਬੁੜ, ਗਿਲੇ-ਗੁਜ਼ਾਰੀ । ਨ ਹੋਇ—ਨਹੀਂ ਹੋ ਸਕਦਾ । ਕਰਮ—ਬਖ਼ਸ਼ਸ਼ । ਕਰੀਮ—ਬਖ਼ਸ਼ਸ਼ ਕਰਨ ਵਾਲੇ ਪ੍ਰਭੂ ਜੀ । ਮੇਟਿ ਨ ਸਾਕੈ—ਘਟਾ-ਵਧਾ ਨਹੀਂ ਸਕਦਾ ।

**ਅਰਥ**:— ਹੇ ਕਬੀਰ ! ('ਸਰੀਰ ਤਜਣ' ਦਾ ਭਾਵ ਇਹ ਹੈ ਕਿ 'ਦੁਨੀਆ' ਦੀ ਖ਼ਾਤਰ) ਗਿਲੇ-ਗੁਜ਼ਾਰੀ ਨਾਹ ਕਰਦੇ ਰਹੀਏ, ('ਦੁਨੀਆ' ਦੇ ਲਾਲਚ ਵਿਚ ਫਸਿਆ ਹੋਇਆ) ਜੋ ਕੁਝ ਤੂੰ ਆਖਦਾ ਹੈਂ ਉਹੀ ਨਹੀਂ ਹੋ ਸਕਦਾ, (ਸਿਫ਼ਤਿ-ਸਾਲਾਹ ਕਰਨ ਦੇ ਨਾਲ ਨਾਲ ਇਹ ਭੀ ਯਕੀਨ ਰੱਖ ਕਿ) ਬਖ਼ਸ਼ਸ਼ ਕਰਨ ਵਾਲੇ ਪ੍ਰਭੂ ਜੀ ਜੋ ਬਖ਼ਸ਼ਸ਼ਾਂ (ਜੀਵਾਂ ਉਤੇ) ਕਰਦੇ ਹਨ ਉਹਨਾਂ ਨੂੰ ਕੋਈ (ਹੋਰ ਜੀਵ) ਵਧਾ-ਘਟਾ ਨਹੀਂ ਸਕਦਾ ।੩੨।

**ਕਬੀਰ ਕਸਉਟੀ ਰਾਮ ਕੀ, ਝੂਠਾ ਟਿਕੈ ਨ ਕੋਇ ॥ ਰਾਮ ਕਸਉਟੀ ਸੋ ਸਹੈ, ਜੋ ਮਰਿ ਜੀਵਾ ਹੋਇ ॥੩੩॥ (ਪੰਨਾ ੧੩੬੬)**

**ਪਦ ਅਰਥ**:— ਕਸ਼—(ਸ਼ਕਟ. ਕ—੍ ਟੋ ਟਏਸਟ, ਰੁਬ ੋਨ ੳ ਟੋਚਹ-ਸਟੋਨਏ) ਪਰਖਣਾ, ਪੱਥਰੀ ਉਤੇ ਰਗੜਨਾ ਜਿਵੇਂ ਸੋਨਾ ਪਰਖਣ ਲਈ ਘਸਾਈਦਾ ਹੈ । ਵਟੀ—(ਸ਼ਕਟ. ॥ਟ:) ਗੀਟੀ, ਗੀਟਾ । ਕਸ਼-ਵਟੀ—ਉਹ ਗੀਟਾ ਜਿਸ ਉੱਤੇ ਸੋਨਾ ਰਗੜ ਕੇ ਪਰਖੀਦਾ ਹੈ ਕਿ ਖਰਾ ਹੈ ਜਾਂ ਖੋਟਾ । ਕਸਉਟੀ—ਕਸ਼-ਵਟੀ ।

ਕਸਉਟੀ ਰਾਮ ਕੀ—ਉਹ ਕਸੌਟੀ ਜਿਸ ਦੀ ਰਾਹੀਂ ਮਨੁੱਖ ਦੀ ਪ੍ਰਭੂ ਨਾਲ ਸੱਚੀ ਪ੍ਰੀਤਿ ਪਰਖੀ ਜਾ ਸਕੇ । ਝੂਠਾ—ਝੂਠ ਨਾਲ ਪਿਆਰ ਕਰਨ ਵਾਲਾ, ਨਿਰੀ 'ਦੁਨੀਆ' ਨਾਲ ਮੋਹ ਕਰਨ ਵਾਲਾ, 'ਦੀਨ' ਨੂੰ 'ਦੁਨੀ' ਦੀ ਖ਼ਾਤਰ ਗਵਾਉਣ ਵਾਲਾ । ਸਹੈ—ਸਹਾਰਦਾ ਹੈ, ਪੂਰਾ ਉਤਰਦਾ ਹੈ, ਖਰਾ ਸਾਬਤ ਹੁੰਦਾ ਹੈ । ਮਰਿ ਜੀਵਾ—ਮਰ ਕੇ ਜੀਵਿਆ ਹੋਇਆ, ਜੋ 'ਦੁਨੀਆ' ਵਲੋਂ ਮਰ ਕੇ 'ਦੀਨ' ਵਲ ਜੀਵਿਆ, ਜਿਸ ਨੇ ਦੇਹ-ਅਧਿਆਸ ਮੁਕਾ ਦਿੱਤਾ ਹੈ । ਨ ਟਿਕੈ—ਪਰਖ ਵਿਚ ਖਰਾ ਸਾਬਤ ਨਹੀਂ ਹੁੰਦਾ, ਪੂਰਾ ਨਹੀਂ ਉਤਰਦਾ ।

**ਅਰਥ**:— ਹੇ ਕਬੀਰ ! ਜੋ ਮਨੁੱਖ 'ਦੁਨੀਆ' ਨਾਲ ਮੋਹ ਕਰਨ ਵਾਲਾ ਹੈ ਉਹ ਉਸ ਕਸੌਟੀ ਉਤੇ ਖਰਾ ਸਾਬਤ ਨਹੀਂ ਹੁੰਦਾ ਜਿਸ ਦੀ ਰਾਹੀਂ ਮਨੁੱਖ ਦੀ ਪ੍ਰਭੂ ਨਾਲ ਸੱਚੀ ਪ੍ਰੀਤਿ ਪਰਖੀ ਜਾਂਦੀ ਹੈ । ਪ੍ਰਭੂ ਨਾਲ ਪ੍ਰੀਤਿ ਦੀ ਪਰਖ ਵਿਚ ਉਹੀ ਮਨੁੱਖ ਪੂਰਾ ਉਤਰਦਾ ਹੈ ਜੋ 'ਦੁਨੀਆ' ਦੇ ਮੋਹ ਵਲੋਂ ਮਰ ਕੇ 'ਦੀਨ' ਦੇ ਪਿਆਰ ਵਿਚ ਜੀਊ ਪਿਆ ਹੈ ।੩੩।

**ਕਬੀਰ ਊਜਲ ਪਹਿਰਹਿ ਕਾਪਰੇ, ਪਾਨ ਸੁਪਾਰੀ ਖਾਹਿ ॥ ਏਕਸ ਹਰਿ ਕੇ ਨਾਮ ਬਿਨੁ, ਬਾਧੇ ਜਮ ਪੁਰਿ ਜਾਂਹਿ ॥੩੪॥ {ਪੰਨਾ ੧੩੬੬}**

**ਪਦ ਅਰਥ**:— ਊਜਲ—ਉਜਲੇ, ਸਾਫ਼-ਸੁਥਰੇ, ਚਿੱਟੇ, ਵਧੀਆ । ਪਹਿਰਹਿ—ਪਹਿਨਦੇ ਹਨ । ਕਾਪਰੇ—ਕੱਪੜੇ । ਖਾਹਿ—ਖਾਂਦੇ ਹਨ । ਪਾਨ ਸੁਪਾਰੀ ਖਾਹਿ—ਬਾਂਕ-ਪਨ ਵਾਸਤੇ ਸੋਹਣੇ ਲੱਗਣ ਵਾਸਤੇ ਪਾਨ ਸੁਪਾਰੀ ਖਾਂਦੇ ਹਨ । ਬਾਧੇ—ਬੱਝੇ ਹੋਏ, ਸਰੀਰ ਨੂੰ ਸਜਾਈ ਰੱਖਣ ਦੇ ਮੋਹ ਵਿਚ ਬੱਝੇ । ਜਮਪੁਰਿ—ਜਮ ਦੇ ਸ਼ਹਰ ਵਿਚ, ਜਮ ਕੇ ਵੱਸ ਵਿਚ, ਜਮ ਦੇ ਦਬਾਉ ਹੇਠ, ਮੌਤ ਦੇ ਸਹਿਮ ਵਿਚ । ਜਾਂਹਿ—ਜਾਂਦੇ ਹਨ, ਟਿਕੇ ਰਹਿੰਦੇ ਹਨ ।

**ਅਰਥ**:— ਹੇ ਕਬੀਰ ! (ਨਿਰੀ 'ਦੁਨੀਆ' ਦੇ ਵਪਾਰੀ ਬੰਦੇ ਆਪਣੇ ਆਪ ਦੀ ਸ਼ੁਕਾ-ਸ਼ਾਕੀ ਵਾਸਤੇ) ਵਧੀਆ ਕੱਪੜੇ ਪਾਂਦੇ ਹਨ ਤੇ ਪਾਨ ਸੁਪਾਰੀਆਂ ਖਾਂਦੇ ਹਨ; ਪਰ (ਸਰੀਰ ਨੂੰ ਸਜਾਈ ਰੱਖਣ ਦੇ ਮੋਹ ਨਾਲ) ਬੱਝੇ ਹੋਏ ਉਹ ਬੰਦੇ ਮੌਤ ਆਦਿਕ ਦੇ ਸਹਿਮ ਵਿਚ ਟਿਕੇ ਰਹਿੰਦੇ ਹਨ ਕਿਉਂਕਿ ਉਹ ਪਰਮਾਤਮਾ ਦੇ ਨਾਮ ਤੋਂ ਵਾਂਜੇ ਰਹਿੰਦੇ ਹਨ ('ਦੀਨ' ਵਿਸਾਰ ਕੇ 'ਦੁਨੀ' ਦਾ ਮੋਹ ਹਰ ਹਾਲਤ ਵਿਚ ਦੁਖਦਾਈ ਹੈ) ।੩੪।

**ਕਬੀਰ ਬੇੜਾ ਜਰਜਰਾ, ਫੂਟੇ ਛੇਂਕ ਹਜਾਰ ॥ ਹਰੂਏ ਹਰੂਏ ਤਿਰਿ ਗਏ, ਡੂਬੇ ਜਿਨ ਸਿਰ ਭਾਰ ॥੩੫॥ (ਪੰਨਾ ੧੩੬੬)**

**ਪਦ ਅਰਥ**:— ਬੇੜਾ—ਜਹਾਜ਼ । ਜਰਜਰਾ—ਬਹੁਤ ਪੁਰਾਣਾ, ਖੱਦਾ, ਭੁੱਗਾ । ਫੂਟੇ—ਫੁੱਟੇ ਹੋਏ ਹੋਣ, ਪਏ ਹੋਏ ਹੋਣ । ਛੇਂਕ ਹਜ਼ਾਰ—ਹਜ਼ਾਰਾਂ ਛੇਕ । ਹਰੂਏ ਹਰੂਏ—ਹੋਲੇ ਹੋਲੇ, ਹੌਲੇ ਭਾਰ, ਜਿਨ੍ਹਾਂ ਨੇ ਭਾਰ ਨਹੀਂ ਚੁੱਕਿਆ ਹੋਇਆ । ਤਿਰਿ ਗਏ—ਤਰ ਜਾਂਦੇ ਹਨ ।

**ਅਰਥ**:— ਹੇ ਕਬੀਰ ! ਜੇ ਇਕ ਬਹੁਤ ਹੀ ਪੁਰਾਣਾ ਜਹਾਜ਼ ਹੋਵੇ, ਜਿਸ ਵਿਚ ਹਜ਼ਾਰਾਂ ਹੀ ਛੇਕ ਫੁੱਟ ਪਏ ਹੋਣ (ਉਹ ਆਖ਼ਰ ਸਮੁੰਦਰ ਵਿਚ ਡੁੱਬ ਹੀ ਜਾਂਦਾ ਹੈ, ਇਸ ਜਹਾਜ਼ ਦੇ ਮੁਸਾਫ਼ਿਰਾਂ ਵਿਚੋਂ) ਸਿਰਫ਼ ਉਹੀ ਬੰਦੇ ਤਰ ਕੇ ਪਾਰ ਲੰਘ ਜਾਂਦੇ ਹਨ ਜਿਨ੍ਹਾਂ ਨੇ ਕੋਈ ਭਾਰ ਨਹੀਂ ਚੁੱਕਿਆ ਹੁੰਦਾ; ਪਰ ਜਿੰਨ੍ਹਾਂ ਦੇ ਸਿਰਾਂ ਉਤੇ ਭਾਰ ਹੁੰਦਾ ਹੈ, ਉਹ (ਭਾਰ ਹੇਠ ਦੱਬ ਕੇ) ਡੁੱਬ ਜਾਂਦੇ ਹਨ ।

ਨੋਟ:— ਇਨਸਾਨੀ ਜ਼ਿੰਦਗੀ, ਮਾਨੋ ਇਕ ਬੇੜੀ ਹੈ । ਜੀਵ ਕਈ ਜੂਨਾਂ ਵਿਚੋਂ ਲੰਘਦਾ ਅਤੇ ਬੇਅੰਤ ਮੰਦੇ ਕਰਮ ਕਰਦਾ ਕਰਦਾ ਚਲਾ ਆ ਰਿਹਾ ਹੈ; ਸੋ, ਇਸ ਦੀ ਜ਼ਿੰਦਗੀ ਦੀ ਪੁਰਾਣੀ ਹੋ ਚੁਕੀ ਬੇੜੀ ਵਿਚ ਕੀਤੇ ਕਰਮਾਂ ਦੇ ਸੰਸਕਾਰ, ਮਾਨੋ, ਛੇਕ ਹੋ ਗਏ ਹਨ । ਜਿਵੇਂ ਜਹਾਜ਼ ਦੇ ਛੇਕਾਂ ਦੀ ਰਾਹੀਂ ਬਾਹਰੋਂ ਸਮੁੰਦਰ ਦਾ ਪਾਣੀ ਪੈ ਕੇ

ਜਹਾਜ਼ ਨੂੰ ਡੋਬ ਦੇਂਦਾ ਹੈ, ਤਿਵੇਂ ਪਿਛਲੇ ਮੰਦੇ ਸੰਸਕਾਰ ਇਨਸਾਨ ਦੇ ਅੰਦਰ ਹੋਰ ਹੋਰ ਮੰਦੀਆਂ ਵਾਸ਼ਨਾਂ ਪੈਦਾ ਕਰਦੇ ਹਨ । ਇਸ ਤਰ੍ਹਾਂ ਇਨਸਾਨੀ ਜੀਵਨ ਦੀ ਬੇੜੀ ਵਿਕਾਰਾਂ ਦੀਆਂ ਠਾਠਾਂ ਵਿਚ ਡੁੱਬ ਜਾਂਦੀ ਹੈ । ਜਿਨ੍ਹਾਂ ਨੇ ਵਿਕਾਰਾਂ ਦਾ, ਦੁਨੀਆ ਦੇ ਮੋਹ ਦਾ, ਦੇਹ-ਅੱਧਿਆਸ ਦਾ, ਭਾਰ ਨਹੀਂ ਬੱਧਾ, ਉਹ ਸਾਫ਼-ਸੁਥਰਾ ਜੀਵਨ ਗੁਜ਼ਾਰ ਜਾਂਦੇ ਹਨ ।

**ਕਬੀਰ ਹਾਡ ਜਰੇ ਜਿਉ ਲਾਕਰੀ, ਕੇਸ ਜਰੇ ਜਿਉ ਘਾਸੁ ॥ ਇਹੁ ਜਗੁ ਜਰਤਾ ਦੇਖਿ ਕੈ, ਭਇਓ ਕਬੀਰੁ ਉਦਾਸੁ ॥੩੬॥ (ਪੰਨਾ ੧੩੬੬)**

**ਪਦ ਅਰਥ**:— ਉਦਾਸੁ—(ਹੱਡ ਕੇਸ ਆਦਿਕ ਦੇ ਬਣੇ ਸਰੀਰ ਦੇ ਮੋਹ ਤੋਂ) ਉਪਰਾਮ, ਨਿਰਮੋਹ ।

**ਅਰਥ**:— ('ਦੀਨ' ਨੂੰ ਵਿਸਾਰ ਕੇ ਨਿਰੀ 'ਦੁਨੀਆ' ਦੀ ਖ਼ਾਤਰ ਦੌੜ-ਭੱਜ ਕਰਦਿਆਂ ਮਨੁੱਖ ਆਪਣੇ ਸਰੀਰ ਦੇ ਮੋਹ ਵਿਚ ਇਤਨਾ ਫਸਦਾ ਹੈ ਕਿ ਹਰ ਵੇਲੇ ਮੌਤ ਤੋਂ ਸਹਿਮਿਆ ਰਹਿੰਦਾ ਹੈ । ਫਿਰ ਭੀ, ਇਹ ਸਰੀਰ ਸਦਾ ਕਾਇਮ ਨਹੀਂ ਰਹਿ ਸਕਦਾ, ਮੌਤ ਆ ਹੀ ਜਾਂਦੀ ਹੈ, ਤਦੋਂ) ਹੇ ਕਬੀਰ ! (ਸਰੀਰ ਨੂੰ ਚਿਖਾ ਤੇ ਪਾਇਆਂ) ਹੱਡ ਲੱਕੜਾਂ ਵਾਂਗ ਸੜਦੇ ਹਨ, ਕੇਸ ਘਾਹ ਵਾਂਗ ਸੜਦੇ ਹਨ । ਇਸ ਸਾਰੇ ਸੰਸਾਰ ਨੂੰ ਹੀ ਸੜਦਿਆਂ ਵੇਖ ਕੇ (ਭਾਵ, ਇਹ ਵੇਖ ਕੇ ਕਿ ਸਭ ਜੀਵਾਂ ਦਾ ਇਸ ਸਰੀਰ ਨਾਲੋਂ ਵਿਛੋੜਾ ਆਖ਼ਰ ਜ਼ਰੂਰ ਹੁੰਦਾ ਹੈ) ਮੈਂ ਕਬੀਰ ਇਸ ਸਰੀਰ ਦੇ ਮੋਹ ਤੋਂ ਉਪਰਾਮ ਹੋ ਗਿਆ ਹਾਂ (ਮੈਂ ਸਰੀਰ ਦਾ ਮੋਹ ਛੱਡ ਦਿੱਤਾ ਹੈ) ।੩੬।

**ਕਬੀਰ ਗਰਬੁ ਨ ਕੀਜੀਐ, ਚਾਮ ਲਪੇਟੇ ਹਾਡ ॥ ਹੈਵਰ ਊਪਰਿ ਛਤ੍ਰ ਤਰ, ਤੇ ਫੁਨਿ ਧਰਨੀ ਗਾਡ ॥੩੭॥ (ਪੰਨਾ ੧੩੬੬)**

**ਪਦ ਅਰਥ**:— ਗਰਬੁ—ਅਹੰਕਾਰ, ਮਾਣ । ਹੈਵਰ—ਹੈ-ਵਰ, ਹਯ-ਵਰ, ਚੁਣਵੇਂ ਵਧੀਆ ਘੋੜੇ । ਵਰ—ਚੁਣਵੇਂ, ਵਧੀਆ । ਛਤ੍ਰ—ਛਤਰ । ਤਰ—ਤਲੇ, ਹੇਠ । ਤੇ ਫੁਨਿ—ਉਹ ਮਨੁੱਖ ਭੀ, ਐਸੇ ਬੰਦੇ ਭੀ । ਧਰਨੀ—ਮਿੱਟੀ, ਧਰਤੀ । ਗਾਡ—ਮਿਲ ਜਾਂਦੇ ਹਨ, ਰਲ ਜਾਂਦੇ ਹਨ ।

**ਅਰਥ**:— ਹੇ ਕਬੀਰ ! (ਇਸ ਸਰੀਰ ਦੀ ਜੁਆਨੀ ਸੁੰਦਰਤਾ ਆਦਿਕ ਦਾ) ਮਾਣ ਨਹੀਂ ਕਰਨਾ ਚਾਹੀਦਾ (ਆਖ਼ਰ ਹੈ ਤਾਂ ਇਹ) ਹੱਡੀਆਂ (ਦੀ ਮੁੱਠ) ਜੋ ਚੰਮ ਨਾਲ ਲਪੇਟੀਆਂ ਹੋਈਆਂ ਹਨ । (ਇਸ ਸਰੀਰ ਦਾ ਅਹੰਕਾਰ ਕਰਦੇ) ਉਹ ਬੰਦੇ ਭੀ (ਅੰਤ ਨੂੰ) ਮਿੱਟੀ ਵਿਚ ਜਾ ਰਲੇ ਜੋ ਵਧੀਆ ਘੋੜਿਆਂ ਉੱਤੇ (ਸਵਾਰ ਹੁੰਦੇ ਸਨ) ਤੇ ਜੋ (ਝੁਲਦੇ) ਛਤਰਾਂ ਹੇਠ ਬੈਠਦੇ ਸਨ ।੩੭।

**ਕਬੀਰ ਗਰਬੁ ਨ ਕੀਜੀਐ, ਊਚਾ ਦੇਖਿ ਅਵਾਸੁ ॥ ਆਜੁ ਕਾਲ੍ਹਿ ਭੁਇ ਲੇਟਣਾ, ਊਪਰਿ ਜਾਮੈ ਘਾਸੁ ॥੩੮॥ (ਪੰਨਾ ੧੩੬੬)**

**ਪਦ ਅਰਥ**:— ਦੇਖਿ—ਵੇਖ ਕੇ । ਅਵਾਸੁ—ਮਹਲ । ਆਜੁ ਕਾਲ੍ਹਿ—ਅੱਜ ਭਲਕ, ਝਬਦੇ ਹੀ । ਭੁਇ—ਭੁੰਞ ਤੇ, ਧਰਤੀ ਉਤੇ । ਜਾਮੈ—ਉੱਗ ਪੈਂਦਾ ਹੈ ।੩੮।

ਅਰਥ:— ਹੇ ਕਬੀਰ ! ਆਪਣਾ ਉੱਚਾ ਮਹਲ ਵੇਖ ਕੇ (ਭੀ) ਅਹੰਕਾਰ ਨਹੀਂ ਕਰਨਾ ਚਾਹੀਦਾ (ਇਹ ਭੀ ਚਾਰ ਦਿਨ ਦੀ ਹੀ ਖੇਡ ਹੈ; ਮੌਤ ਆਉਣ ਤੇ ਇਸ ਮਹਲ ਨੂੰ ਛੱਡ ਕੇ) ਅੱਜ ਭਲਕ ਹੀ ਮਿੱਟੀ ਵਿਚ ਰਲ ਜਾਣਾ ਹੈ, ਸਾਡੇ (ਸਰੀਰ) ਉਤੇ ਘਾਹ ਉੱਗ ਪਏਗਾ ।੩੮।

**ਕਬੀਰ ਗਰਬੁ ਨ ਕੀਜੀਐ, ਰੰਕੁ ਨ ਹਸੀਐ ਕੋਇ ॥ ਅਜਹੁ ਸੁ ਨਾਉ ਸਮੁੰਦ੍ਰ ਮਹਿ, ਕਿਆ ਜਾਨਉ ਕਿਆ ਹੋਇ ॥੩੯॥ (ਪੰਨਾ ੧੩੬੬)**

**ਪਦ ਅਰਥ**:— ਰੰਕੁ—ਕੰਗਾਲ ਮਨੁੱਖ । ਨਾਉ—ਬੇੜੀ, ਜ਼ਿੰਦਗੀ ਦੀ ਬੇੜੀ । ਕਿਆ ਜਾਨਉ— ਮੈਂ ਕੀਹ ਜਾਣਦਾ ਹਾਂ ? ਨ ਹਸੀਐ— ਮਖ਼ੌਲ ਨਾਹ ਕਰੀਂ ।

**ਅਰਥ**:— ਹੇ ਕਬੀਰ ! (ਜੇ ਤੂੰ ਧਨਵਾਨ ਹੈਂ, ਤਾਂ ਇਸ ਧਨ-ਪਦਾਰਥ ਦਾ ਭੀ) ਮਾਣ ਨਾਹ ਕਰੀਂ, ਨਾਹ ਕਿਸੇ ਕੰਗਾਲ ਨੂੰ (ਵੇਖ ਕੇ) ਠੱਠਾ-ਮਖ਼ੌਲ ਕਰੀਂ । (ਤੇਰੀ ਆਪਣੀ ਜੀਵਨ-) ਬੇੜੀ ਅਜੇ ਸਮੁੰਦਰ ਵਿਚ ਹੈ, ਪਤਾ ਨਹੀਂ ਕੀਹ ਹੋ ਜਾਏ (ਇਹ ਧਨ-ਪਦਾਰਥ ਹੱਥੋਂ ਜਾਂਦਿਆਂ ਚਿਰ ਨਹੀਂ ਲੱਗਦਾ) ।੩੯।

**ਕਬੀਰ ਗਰਬੁ ਨ ਕੀਜੀਐ, ਦੇਹੀ ਦੇਖਿ ਸੁਰੰਗ ॥ ਆਜੁ ਕਾਲ੍ਹਿ ਤਜਿ ਜਾਹੁਗੇ, ਜਿਉ ਕਾਂਚੁਰੀ ਭੁਯੰਗ ॥੪੦॥ {ਪੰਨਾ ੧੩੬੬}**

**ਪਦ ਅਰਥ**:— ਦੇਹੀ—ਸਰੀਰ, ਕਾਂਇਆਂ । ਸੁਰੰਗ—ਸੋਹਣੇ ਰੰਗ ਵਾਲੀ । ਆਜੁ ਕਾਲ੍ਹਿ—ਅੱਜ-ਕੱਲ, ਅੱਜ-ਭਲਕ, ਥੋਹੜੇ ਹੀ ਚਿਰ ਵਿਚ । ਕਾਂਚੁਰੀ—ਕੁੰਜ । ਭੁਯੰਗ—ਸੱਪ ।

**ਅਰਥ**:— ਹੇ ਕਬੀਰ ! ਇਸ ਸੋਹਣੇ ਰੰਗ ਵਾਲੇ ਸਰੀਰ ਨੂੰ ਵੇਖ ਕੇ ਭੀ ਅਹੰਕਾਰ ਨਾਹ ਕਰੀਏ; ਇਹ ਸਰੀਰ ਭੀ ਥੋਹੜੇ ਦਿਨਾਂ ਵਿਚ ਹੀ ਛੱਡ ਜਾਉਗੇ ਜਿਵੇਂ ਸੱਪ ਕੁੰਜ ਲਾਹ ਦੇਂਦਾ ਹੈ (ਜਿੰਦ ਤੇ ਸਰੀਰ ਦਾ ਭੀ ਪੱਕਾ ਸਦਾ-ਨਿਭਵਾਂ ਸਾਥ ਨਹੀਂ ਹੈ) ।੪੦।

## ੪੧ ਤੋਂ ੭੦ ਤਕ

**ਕਬੀਰ ਲੂਟਨਾ ਹੈ ਤ ਲੂਟਿ ਲੈ, ਰਾਮ ਨਾਮ ਹੈ ਲੂਟਿ ॥ ਫਿਰਿ ਪਾਛੈ ਪਛੁਤਾਹੁਗੇ, ਪ੍ਰਾਨ ਜਾਹਿੰਗੇ ਛੂਟਿ ॥੪੧॥ {ਪੰਨਾ ੧੩੬੬}**

**ਪਦ ਅਰਥ**:— ਲੂਟਨਾ ਹੈ—ਜੇ ਦਬਾ ਦਬਾ ਸਾਂਭਣਾ ਹੈ, ਜੇ ਇਕੱਠਾ ਕਰਨਾ ਹੈ । ਤ—ਤਾਂ । ਲੂਟਿ ਲੈ—ਇਕੱਠਾ ਕਰ ਲੈ । ਰਾਮ ਨਾਮ ਹੈ ਲੂਟਿ—ਪਰਮਾਤਮਾ ਦੇ ਨਾਮ ਦੀ ਲੁੱਟ ਪਈ ਹੋਈ ਹੈ, ਪ੍ਰਭੂ ਦਾ ਨਾਮ ਦਬਾ-ਦਬ ਵੰਡਿਆ ਜਾ ਰਿਹਾ ਹੈ । ਫਿਰਿ—ਮੁੜ, ਸਮਾ ਵਿਹਾ ਜਾਣ ਤੇ ।

**ਅਰਥ**:— ਹੇ ਕਬੀਰ ! ('ਦੁਨੀਆ' ਦੀ ਖ਼ਾਤਰ ਕੀਹ ਭਟਕ ਰਿਹਾ ਹੈਂ ? ਵੇਖ) ਪਰਮਾਤਮਾ ਦਾ ਨਾਮ ਦਬਾ-ਦਬ ਵੰਡਿਆ ਜਾ ਰਿਹਾ ਹੈ, ਜੇ ਇਕੱਠਾ ਕਰਨਾ ਹੈ ਤਾਂ ਇਹ ਨਾਮ-ਧਨ ਇਕੱਠਾ ਕਰ । ਜਦੋਂ ਜਿੰਦ (ਸਰੀਰ ਵਿਚੋਂ) ਨਿਕਲ ਗਈ, ਸਮਾਂ ਵਿਹਾ ਜਾਣ ਤੇ ਅਫ਼ਸੋਸ ਕਰਨਾ ਪਏਗਾ ।੪੧।

**ਕਬੀਰ ਐਸਾ ਕੋਈ ਨ ਜਨਮਿਓ, ਅਪਨੈ ਘਰਿ ਲਾਵੈ ਆਗਿ ॥ ਪਾਂਚਉ ਲਰਿਕਾ ਜਾਰਿ ਕੈ, ਰਹੈ ਰਾਮ ਲਿਵ ਲਾਗਿ ॥੪੨॥ (ਪੰਨਾ ੧੩੬੬)**

**ਪਦ ਅਰਥ**:— ਕੋਈ ਨ ਜਨਮਿਓ—ਕੋਈ ਵਿਰਲਾ ਹੀ ਹੁੰਦਾ ਹੈ । ਅਪਨੈ...ਆਗਿ—ਜੋ ਆਪਣੇ ਘਰ ਨੂੰ ਅੱਗ ਲਾਏ, ਜੋ ਅਪਣੱਤ ਨੂੰ ਸਾੜੇ, ਜੋ ਦੇਹ-ਅੱਧਿਆਸ ਨੂੰ ਮੁਕਾ ਦੇਵੇ । ਪਾਂਚਉ ਲਰਿਕਾ—ਪੰਜੇ ਲੜਕੇ, ਮਾਇਆ ਦੇ ਪੰਜੇ ਪੁੱਤਰ ਕਾਮ ਆਦਿਕ । ਜਾਰਿ ਕੈ—ਸਾੜ ਕੇ । ਲਾਗਿ ਰਹੈ—ਲਾਈ ਰੱਖੇ । ਲਿਵ—ਸੁਰਤਿ ਦੀ ਤਾਰ ।

**ਅਰਥ** : (ਪਰ ਨਾਮ ਧਨ ਇਕੱਠਾ ਕਰਨ ਲਈ ਜ਼ਰੂਰੀ ਹੈ ਕਿ ਮਨੁੱਖ ਅਪਣੱਤ ਨੂੰ ਪਹਿਲਾਂ ਖ਼ਤਮ ਕਰੇ, ਤੇ) ਹੇ ਕਬੀਰ ! (ਜਗਤ ਵਿਚ) ਅਜਿਹਾ ਕੋਈ ਵਿਰਲਾ ਹੀ ਮਿਲਦਾ ਹੈ ਜੋ ਆਪਣੇ ਸਰੀਰਕ ਮੋਹ ਨੂੰ ਸਾੜਦਾ ਹੈ, ਤੇ, ਕਾਮਾਦਿਕ ਮਾਇਆ ਦੇ ਪੰਜਾਂ ਹੀ ਪੁੱਤ੍ਰਾਂ ਨੂੰ ਸਾੜ ਕੇ ਪਰਮਾਤਮਾ (ਦੀ ਯਾਦ) ਵਿਚ ਸੁਰਤਿ ਜੋੜੀ ਰੱਖਦਾ ਹੈ ।੪੨।

**ਕੋ ਹੈ ਲਰਿਕਾ ਬੇਚਈ, ਲਰਿਕੀ ਬੇਚੈ ਕੋਇ ॥ ਸਾਝਾ ਕਰੈ ਕਬੀਰ ਸਿਉ, ਹਰਿ ਸੰਗਿ ਬਨਜੁ ਕਰੇਇ ॥੪੩॥ {ਪੰਨਾ ੧੩੬੬}**

ਨੋਟ:— ਪਿਛਲੇ ਸ਼ਲੋਕ ਦੇ ਲਫ਼ਜ਼ 'ਪਾਂਚਉ ਲਰਿਕਾ' ਵਿਚ 'ਲਰਿਕਾ' ਬਹੁ-ਵਚਨ ਹੈ, ਇਹੀ ਲਫ਼ਜ਼ ਇਸ ਸ਼ਲੋਕ ਵਿਚ ਭੀ ਉਸ ਪਹਿਲੇ ਭਾਵ ਵਿਚ ਹੀ ਵਰਤਿਆ ਹੈ । ਇਸੇ ਤਰ੍ਹਾਂ ਲਫ਼ਜ਼ 'ਲਰਿਕੀ' ਭੀ ਬਹੁ-ਵਚਨ ਹੈ ।

**ਪਦ ਅਰਥ**:— ਲਰਿਕਾ—'ਪਾਂਚਉ ਲਰਿਕਾ', ਕਾਮਾਦਿਕ ਮਾਇਆ ਦੇ ਪੰਜੇ ਹੀ ਪੁੱਤ੍ਰ । ਲਰਿਕੀ—ਲੜਕੀਆਂ, ਆਸ਼ਾ ਤ੍ਰਿਸ਼ਨਾ ਈਰਖਾ ਆਦਿਕ ਮਾਇਆ ਦੀਆਂ ਧੀਆਂ । ਬੇਚੈ—ਨਾਮ-ਧਨ ਦੇ ਵੱਟੇ ਵਿਚ ਦੇ ਦੇਵੇ, ਨਾਮ ਧਨ ਖ਼ਰੀਦਣ ਲਈ ਇਹ ਕਾਮਾਦਿਕ ਤੇ ਆਸ਼ਾ ਤ੍ਰਿਸ਼ਨਾ ਆਦਿਕ ਦੇਵੇ । ਕੋ ਹੈ—ਕੋਈ ਵਿਰਲਾ ਹੀ ਹੁੰਦਾ ਹੈ । ਬੇਚਈ—ਬੇਚੈ, ਵੇਚਦਾ ਹੈ । ਸਾਝਾ—ਸਾਂਝ, ਸਤ-ਸੰਗ ਦੀ ਸਾਂਝ, ਨਾਮ-ਧਨ ਦੇ ਵਪਾਰ ਦੀ ਸਾਂਝ । ਕਬੀਰ ਸਿਉ—ਕਬੀਰ ਨਾਲ, ਕਬੀਰ ਚਾਹੁੰਦਾ ਹੈ ਕਿ ਮੇਰੇ ਨਾਲ । ਹਰਿ ਸੰਗਿ ਬਨਜੁ—'ਲਰਿਕਾ ਲਰਕੀ' ਹਰੀ ਨੂੰ ਦੇ ਕੇ ਹਰੀ ਦੇ ਨਾਮ ਦਾ ਸੌਦਾ । ਬਨਜੁ—ਸੌਦਾ, ਲੈਣ-ਦੇਣ, ਵਪਾਰ ।

**ਅਰਥ**:— ਕੋਈ ਵਿਰਲਾ ਹੀ ਹੁੰਦਾ ਹੈ ਜੋ ਪਰਮਾਤਮਾ ਨਾਲ (ਉਸ ਦੇ ਨਾਮ ਦਾ) ਵਣਜ ਕਰਦਾ ਹੈ, ਜੋ (ਨਾਮ ਧਨ ਖ਼ਰੀਦਣ ਲਈ ਕਾਮਾਦਿਕ ਮਾਇਆ ਦੇ ਪੰਜ) ਪੁੱਤ੍ਰ ਅਤੇ (ਆਸ਼ਾ ਤ੍ਰਿਸ਼ਨਾ ਈਰਖਾ ਆਦਿਕ) ਧੀਆਂ ਵੱਟੇ ਵਿਚ ਦੇਂਦਾ ਹੈ । ਕਬੀਰ ਚਾਹੁੰਦਾ ਹੈ ਕਿ ਅਜੇਹਾ ਮਨੁੱਖ (ਇਸ ਵਪਾਰ ਵਿਚ) ਮੇਰੇ ਨਾਲ ਭੀ ਸਤ-ਸੰਗ ਦੀ ਸਾਂਝ ਬਣਾਏ ।੪੩।

**ਕਬੀਰ ਇਹ ਚੇਤਾਵਨੀ, ਮਤ ਸਹਸਾ ਰਹਿ ਜਾਇ ॥ ਪਾਛੈ ਭੋਗ ਜੁ ਭੋਗਵੇ, ਤਿਨ ਕੋ ਗੁੜੁ ਲੈ ਖਾਹਿ ॥੪੪॥ (ਪੰਨਾ ੧੩੬੬)**

**ਪਦ ਅਰਥ**:— ਚੇਤਾਵਨੀ—ਚੇਤਾ, ਯਾਦ-ਦਿਹਾਨੀ । ਮਤ—ਮਤਾਂ, ਕਿਤੇ । ਸਹਸਾ—ਗੁਮਰ, ਹਸਰਤਿ, ਭਰਮ । ਪਾਛੈ—ਹੁਣ ਤਕ ਦੇ ਜੀਵਨ ਵਿਚ । ਭੋਗ ਜੁ—ਜੇਹੜੇ ਭੋਗ । ਪਾਛੈ ਭੋਗ ਜੁ ਭੋਗਵੇ—ਜਿਹੜੇ ਭੋਗ ਹੁਣ ਤਕ ਭੋਗੇ ਹਨ । ਤਿਨ ਕੋ—ਉਹਨਾਂ ਭੋਗਾਂ ਦੇ ਵੱਟੇ ਵਿਚ । ਤਿਨ ਕੋ ਗੁੜੁ ਲੈ ਖਾਹਿ—(ਉਹਨਾਂ ਭੋਗਾਂ ਦੀ ਕੀਮਤ ਬੱਸ ਇਤਨੀ ਕੁ ਹੀ ਹੈ ਕਿ) ਉਹਨਾਂ ਦੇ ਵੱਟੇ ਰਤਾ ਕੁ ਗੁੜ ਲੈ ਕੇ ਖਾ ਲੈ, ਉਹਨਾਂ ਦੇ ਇਵਜ਼ ਵਿਚ ਰਤਾ ਕੁ ਗੁੜ ਹੀ ਮਿਲ ਸਕਦਾ ਹੈ (ਜਿਵੇਂ ਕੋਈ ਗਾਹਕ ਹੱਟੀ ਤੋਂ ਸੌਦਾ ਲਏ ਤਾਂ ਪਿਛੋਂ ਝੂੰਗੇ ਦੇ ਤੌਰ ਤੇ ਰਤਾ ਕੁ ਗੁੜ ਮੰਗ ਲੈਂਦਾ ਹੈ) ।

**ਅਰਥ**:— ਹੇ ਕਬੀਰ ! ਮੈਂ ਤੈਨੂੰ ਚੇਤਾ ਕਰਾਂਦਾ ਹਾਂ, ਮਤਾਂ ਫਿਰ ਗੁਮਰ ਰਹਿ ਜਾਈ; ਜੋ ਭੋਗ ਹੁਣ ਤਾਈਂ ਤੂੰ ਭੋਗੇ ਹਨ (ਮਤਾਂ ਸਮਝੇਂ ਕਿ ਤੂੰ ਬੜੀਆਂ ਮੌਜਾਂ ਮਾਣ ਲਈਆਂ ਹਨ, ਅਸਲ ਵਿਚ) ਇਹਨਾਂ ਦੀ ਪਾਂਇਆਂ ਇਤਨੀ ਕੁ ਹੀ ਹੈ (ਜਿਵੇਂ ਕਿਸੇ ਹੱਟੀ ਤੋਂ ਸੌਦਾ ਲੈ ਕੇ ਝੂੰਗੇ ਵਜੋਂ) ਰਤਾ ਕੁ ਗੁੜ ਲੈ ਕੇ ਖਾ ਲਏਂ ।੪੪।

**ਕਬੀਰ ਮੈ ਜਾਨਿਓ ਪੜਿਬੋ ਭਲੋ, ਪੜਿਬੇ ਸਿਉ ਭਲ ਜੋਗੁ ॥ ਭਗਤਿ ਨ ਛਾਡਉ ਰਾਮ ਕੀ, ਭਾਵੈ ਨਿੰਦਉ ਲੋਗੁ ॥੪੫॥ {ਪੰਨਾ ੧੩੬੬}**

**ਪਦ ਅਰਥ**:— ਜਾਨਿਓ—ਜਾਣਿਆ, ਸਮਝਿਆ ਸੀ । ਪੜਿਬੋ ਭਲੋ—ਪੜ੍ਹਨਾ ਚੰਗਾ ਹੈ, ਮਨੁੱਖਾ ਜੀਵਨ ਦਾ ਸਭ ਤੋਂ ਚੰਗਾ ਕੰਮ ਵਿੱਦਿਆ ਪੜ੍ਹਨੀ ਹੈ । ਪੜਿਬੇ ਸਿਉ—ਪੜ੍ਹਨ ਨਾਲੋਂ । ਜੋਗੁ—ਪ੍ਰਭੂ-ਚਰਨਾਂ ਵਿਚ ਜੁੜਨਾ । ਨਿੰਦਉ—(ਹੁਕਮੀ ਭਵਿੱਖਤ, ਅੰਨ ਪੁਰਖ, ਇਕ-ਵਚਨ) ਬੇਸ਼ੱਕ ਨਿੰਦਾ ਕਰੇ, ਮਾੜਾ ਆਖੇ ।

**ਅਰਥ**:— ਹੇ ਕਬੀਰ ! (ਇਥੇ ਕਾਸ਼ੀ ਵਿਚ ਉੱਚੀਆਂ ਜਾਤਾਂ ਵਾਲਿਆਂ ਨੂੰ ਵੇਦ ਸ਼ਾਸਤ੍ਰ ਆਦਿਕ ਪੜ੍ਹਦਿਆਂ ਵੇਖ ਕੇ) ਮੈਂ ਸਮਝਿਆ ਸੀ ਕਿ ਵਿੱਦਿਆ ਪੜ੍ਹਨੀ ਮਨੁੱਖਾ ਜਨਮ ਦਾ ਸਭ ਤੋਂ ਚੰਗਾ ਕੰਮ ਹੋਵੇਗਾ, ਪਰ (ਇਹਨਾਂ ਲੋਕਾਂ ਦੇ ਨਿਰੇ ਵਾਦ ਵਿਵਾਦ ਵੇਖ ਕੇ ਮੈਨੂੰ ਯਕੀਨ ਆ ਗਿਆ ਹੈ ਕਿ ਅਜੇਹੀ ਵਿੱਦਿਆ) ਪੜ੍ਹਨ ਨਾਲੋਂ ਪ੍ਰਭੂ-ਚਰਨਾਂ ਵਿਚ ਜੁੜਨਾ (ਮਨੁੱਖ ਲਈ) ਭਲਾ ਹੈ । (ਸੋ, ਇਸ ਗੱਲੋਂ) ਜਗਤ ਬੇ-ਸ਼ੱਕ ਮੈਨੂੰ ਮਾੜਾ ਪਿਆ ਆਖੇ ਮੈਂ (ਵਿੱਦਿਆ ਦੇ ਵੱਟੇ ਭੀ) ਪਰਮਾਤਮਾ ਦੀ ਭਗਤੀ ਨਹੀਂ ਛੱਡਾਂਗਾ ।੪੫।

ਨੋਟ:— ਪਿਛਲੇ ਸ਼ਲੋਕਾਂ ਵਿਚ ਦੁਨੀਆ ਦੇ ਭੋਗ ਪਦਾਰਥਾਂ ਨਾਲੋਂ 'ਨਾਮ' ਨੂੰ ਚੰਗਾ ਆਖਿਆ ਹੈ, ਇਸ ਸ਼ਲੋਕ ਵਿਚ ਵਿੱਦਿਆ ਦੇ ਟਾਕਰੇ ਤੇ ਭੀ ਨਾਮ ਦੀ ਮਹੱਤਤਾ ਦੱਸੀ ਹੈ ।

**ਕਬੀਰ ਲੋਗੁ ਕਿ ਨਿੰਦੈ ਬਪੁੜਾ, ਜਿਹ ਮਨਿ ਨਾਹੀ ਗਿਆਨੁ ॥ ਰਾਮ ਕਬੀਰਾ ਰਵਿ ਰਹੇ, ਅਵਰ ਤਜੇ ਸਭ ਕਾਮ ॥੪੬॥ (ਪੰਨਾ ੧੩੬੬)**

**ਪਦ ਅਰਥ**:— ਕਿ ਨਿੰਦੈ—ਕੀਹ ਨਿੰਦ ਸਕਦਾ ਹੈ ? (ਉਸ ਦੇ) ਲੱਭੇ ਔਗੁਣਾਂ ਨੂੰ ਕੌਣ ਸਹੀ ਮੰਨੇਗਾ ? ਬਪੁੜਾ—ਵਿਚਾਰਾ, ਮੂਰਖ । ਜਿਹ ਮਨਿ—ਜਿਸ ਦੇ ਮਨ ਵਿਚ । ਗਿਆਨੁ—ਸਮਝ, ਚੰਗੇ ਮੰਦੇ ਦੀ ਪਛਾਣ । ਰਵਿ ਰਹੇ—ਸਿਮਰ ਰਿਹਾ ਹੈ । ਤਜੇ—ਤਜਿ, ਛੱਡ ਕੇ ।

ਨੋਟ:— ਕਿਸੇ ਮਨੁੱਖ ਦੇ ਚੰਗੇ ਤੇ ਮਾੜੇ ਪਹਿਲੂ ਨੂੰ ਸਹੀ ਤਰੀਕੇ ਨਾਲ ਮਨੁੱਖ ਪਰਖ ਸਕਦਾ ਹੈ, ਜਿਸ ਨੂੰ ਦੋਹਾਂ ਪਾਸਿਆਂ ਦੀ ਪਹਿਲਾਂ ਆਪ ਪੂਰੀ ਸਮਝ ਹੋਵੇ । ਉਸੇ ਮਨੁੱਖ ਦੀ ਕੀਤੀ ਨੁਕਤਾ-ਚੀਨੀ ਦਾ ਕੋਈ ਮੁੱਲ ਪੈ ਸਕਦਾ ਹੈ । ਕਬੀਰ ਜੀ ਸ਼ਲੋਕ ਨੰ: ੪੫ ਵਿਚ ਲਿਖਦੇ ਹਨ ਕਿ ਜੇ ਵਿੱਦਿਆ ਅਤੇ ਭਗਤੀ ਵਿਚੋਂ ਕੋਈ ਇੱਕ ਚੀਜ਼ ਚੁਣਨੀ ਹੈ, ਤਾਂ ਮੈਂ ਤਾਂ ਭਗਤੀ ਨੂੰ ਪਸੰਦ ਕਰਾਂਗਾ । ਇਸ ਵਿਚ ਕੋਈ ਸ਼ਕ ਨਹੀਂ ਕਿ ਲੋਕ ਮੇਰੀ ਇਸ ਚੋਣ ਤੇ ਠੱਠਾ ਕਰਨਗੇ; ਇਸ ਬਾਰੇ ਲੋਕਾਂ ਦੇ ਠੱਠੇ-ਮਖ਼ੌਲ ਦੀ ਪਰਵਾਹ ਤਦੋਂ ਹੀ ਕੀਤੀ ਜਾ ਸਕਦੀ ਹੈ ਜੇ ਉਹਨਾਂ ਨੂੰ ਵਿੱਦਿਆ ਅਤੇ ਭਗਤੀ ਦੋਹਾਂ ਦੀ ਕੁਝ ਸੂਝ ਹੋਵੇ । ਪਰੰਤੂ ਆਮ ਹਾਲਤ ਇਹ ਹੈ ਕਿ ਲੋਕ ਵਿਚਾਰੇ ਭਗਤੀ ਦੀ ਸਾਰ ਹੀ ਨਹੀਂ ਜਾਣਦੇ, ਇਸ ਵਾਸਤੇ ਜੇ ਇਹ ਲੋਕ ਮੈਨੂੰ ਮੇਰੀ ਇਸ ਚੋਣ ਤੇ ਮਾੜਾ ਆਖਦੇ ਹਨ ਤਾਂ ਇਹਨਾਂ ਦੀ ਨੁਕਤਾ-ਚੀਨੀ ਦਾ ਕੌਡੀ ਭੀ ਮੁੱਲ ਨਹੀਂ ਹੈ ।

**ਅਰਥ**:— ਹੇ ਕਬੀਰ ! ਜਿਸ ਮਨੁੱਖ ਦੇ ਅੰਦਰ (ਇਹ) ਸੂਝ ਨਹੀਂ ਹੈ (ਕਿ ਵਿੱਦਿਆ ਦੇ ਟਾਕਰੇ ਤੇ ਪ੍ਰਭੂ ਦੀ ਭਗਤੀ ਕਿਤਨੀ ਵਡ-ਮੁੱਲੀ ਦਾਤਿ ਹੈ, ਉਹ ਮਨੁੱਖ ਜੇ ਮੇਰੀ ਇਸ ਚੋਣ ਤੇ ਮੈਨੂੰ ਮਾੜਾ ਆਖੇ) ਤਾਂ ਉਸ ਮਨੁੱਖ ਦੇ ਇਹ ਨਿੰਦਾ ਕਰਨ ਦਾ ਕੋਈ ਅਰਥ ਨਹੀਂ ਹੈ । ਸੋ, ਕਬੀਰ (ਅਜੇਹੇ ਬੰਦਿਆਂ ਦੀ ਇਸ ਦੰਦ-ਕਥਾ ਦੀ ਪਰਵਾਹ ਨਹੀਂ ਕਰਦਾ, ਤੇ) ਪਰਮਾਤਮਾ ਦਾ ਸਿਮਰਨ ਕਰ ਰਿਹਾ ਹੈ, ਅਤੇ ਹੋਰ ਸਾਰੇ (ਕੰਮਾਂ ਦੇ) ਮੋਹ ਦਾ ਤਿਆਗ ਕਰ ਰਿਹਾ ਹੈ ।੪੬।

**ਕਬੀਰ ਪਰਦੇਸੀ ਕੈ ਘਾਘਰੈ, ਚਹੁ ਦਿਸਿ ਲਾਗੀ ਆਗਿ ॥ ਖਿੰਥਾ ਜਲਿ ਕੋਇਲਾ ਭਈ, ਤਾਗੇ ਆਂਚ ਨ ਲਾਗ ॥੪੭॥ (ਪੰਨਾ ੧੩੬੬)**

**ਪਦ ਅਰਥ**:— ਪਰਦੇਸੀ—ਇਹ ਜੀਵ ਜੋ ਇਸ ਜਗਤ ਵਿਚ ਮੁਸਾਫ਼ਿਰ ਵਾਂਗ ਚਾਰ ਦਿਨ ਲਈ ਰਹਿਣ ਆਇਆ ਹੈ, ਜਿਵੇਂ ਕੋਈ ਜੋਗੀ ਕਿਸੇ ਬਸਤੀ ਵਿਚ ਦੋ ਚਾਰ ਦਿਨ ਵਾਸਤੇ ਆ ਟਿਕਦਾ ਹੈ । ਘਾਘਰਾ—(ਸ਼ਕਟ. ਘਘ਼ਲਰ ਘਰਘਰਾ ਓ ਗਓਟਏ, ਓ ਦੋਰ) ਦਰਵਾਜ਼ਾ, (ਭਾਵ, ਗਿਆਨ-ਇੰਦ੍ਰਾ) । ਘਾਘਰੈ-ਦਰਵਾਜ਼ੇ ਨੂੰ, ਗਿਆਨ-ਇੰਦ੍ਰੇ ਨੂੰ । ਚਹੁ ਦਿਸਿ—ਚਹੁੰਆਂ ਪਾਸਿਆਂ ਵਲੋਂ, (ਭਾਵ, ਹਰੇਕ ਗਿਆਨ-ਇੰਦ੍ਰੇ ਨੂੰ) । ਆਗਿ—ਅੱਗ, ਵਿਕਾਰਾਂ ਦੀ ਅੱਗ (ਅੱਖਾਂ ਨੂੰ 'ਪਰ-ਦ੍ਰਿਸਟਿ ਵਿਕਾਰ', ਕੰਨਾਂ ਨੂੰ ਪਰ ਨਿੰਦਾ; ਜੀਭ ਨੂੰ 'ਮਿੱਠ

ਸੁਆਦ' ਇਤਿਆਦਿਕ) । ਖਿੰਥਾ—ਗੋਦੜੀ, ਇਸ ਪਰਦੇਸੀ ਜੋਗੀ ਦਾ ਸਰੀਰ-ਰੂਪ ਗੋਦੜੀ । ਤਾਗਾ—ਇਸ ਸਰੀਰ-ਗੋਦੜੀ ਦੀਆਂ ਟਾਕੀਆਂ ਨੂੰ ਜੋੜ ਕੇ ਰੱਖਣ ਵਾਲਾ ਧਾਗਾ, ਜਿੰਦ-ਆਤਮਾ । ਆਂਚ—ਸੇਕ, ਵਿਕਾਰਾਂ ਦੀ ਅੱਗ ਦਾ ਸੇਕ ।

**ਅਰਥ**:— ਇਸ ਪਰਦੇਸੀ ਜੀਵ ਦੇ ਗਿਆਨ-ਇੰਦ੍ਰਿਆਂ ਨੂੰ ਹਰ ਪਾਸੇ ਵਲੋਂ ਵਿਕਾਰਾਂ ਦੀ ਅੱਗ ਲੱਗੀ ਹੋਈ ਹੈ, (ਜੋ ਪਰਦੇਸੀ ਜੋਗੀ ਬੇ-ਪਰਵਾਹ ਹੋ ਕੇ ਇਸ ਅੱਗ ਦਾ ਨਿੱਘ ਮਾਣਦਾ ਰਿਹਾ, ਉਸ ਦੀ) ਸਰੀਰ-ਗੋਦੜੀ (ਵਿਕਾਰਾਂ ਦੀ ਅੱਗ ਵਿਚ) ਸੜ ਕੇ ਕੋਲੇ ਹੋ ਗਈ, (ਪਰ ਜਿਸ ਪਰਦੇਸੀ ਜੋਗੀ ਨੇ ਇਸ ਗੋਦੜੀ ਦੇ ਧਾਗੇ ਦਾ, ਇਸ ਸਰੀਰ ਵਿਚ ਵੱਸਦੀ ਜਿੰਦ ਦਾ, ਖ਼ਿਆਲ ਰੱਖਿਆ ਤੇ ਵਿਕਾਰ-ਅਗਨੀ ਦੇ ਨਿੱਘ ਦਾ ਸੁਆਦ ਮਾਣਨ ਤੋਂ ਸੰਕੋਚ ਕੀਤੀ ਰੱਖਿਆ, ਉਸ ਦੀ) ਆਤਮਾ ਨੂੰ (ਇਹਨਾਂ ਵਿਕਾਰਾਂ ਦੀ ਅੱਗ ਦਾ) ਸੇਕ ਭੀ ਨਾਹ ਲੱਗਾ (ਭਾਵ, ਉਹ ਇਸ ਬਲਦੀ ਅੱਗ ਵਿਚੋਂ ਬਚ ਗਿਆ) ।੪੭।

**ਕਬੀਰ ਖਿੰਥਾ ਜਲਿ ਕੋਇਲਾ ਭਈ, ਖਾਪਰੁ ਫੂਟ ਮਫੂਟ ॥ ਜੋਗੀ ਬਪੁੜਾ ਖੇਲਿਓ, ਆਸਨਿ ਰਹੀ ਬਿਭੂਤਿ ॥੪੮॥ { ਪੰਨਾ ੧੩੬੬}**

**ਪਦ ਅਰਥ**:— ਖਾਪਰੁ—ਖੱਪਰ ਜਿਸ ਵਿਚ ਜੋਗੀ ਘਰ ਘਰ ਤੋਂ ਆਟਾ ਮੰਗਦਾ ਹੈ, ਉਹ ਮਨ ਜੋ ਦਰ ਦਰ ਤੇ ਭਟਕਦਾ ਹੈ, ਉਹ ਮਨ ਜੋ ਕਈ ਵਾਸ਼ਨਾਂ ਵਿਚ ਖ਼ੁਆਰ ਹੁੰਦਾ ਫਿਰਦਾ ਹੈ । ਫੂਟ ਮਫੂਟ—ਟੋਟੇ ਟੋਟੇ ਹੋ ਗਿਆ, ਬੇਅੰਤ ਵਾਸਨਾਂ ਪਿਛੇ ਦੌੜ-ਭੱਜ ਕਰਨ ਲੱਗ ਪਿਆ । ਬਪੁੜਾ—ਵਿਚਾਰਾ, ਮੰਦ-ਭਾਗੀ, ਜਿਸ ਨੇ ਇਸ ਜਨਮ-ਫੇਰੀ ਵਿਚ ਕੁਝ ਭੀ ਨਾਹ ਖੱਟਿਆ । ਖੇਲਿਓ—ਖੇਡ ਉਜਾੜ ਗਿਆ, ਬਾਜ਼ੀ ਹਾਰ ਗਿਆ । ਆਸਨਿ—ਆਸਨ ਉਤੇ, ਇਸ ਦੇ ਪੱਲੇ । ਬਿਭੂਤਿ—ਸੁਆਹ, ਖੇਹ-ਖ਼ੁਆਰੀ ।

**ਅਰਥ**:— ਹੇ ਕਬੀਰ ! (ਵਿਕਾਰਾਂ ਦੀ ਅੱਗ ਵਿਚ ਪੈ ਕੇ ਜਿਸ ਬਦ-ਨਸੀਬ ਜੀਵ-ਜੋਗੀ ਦੀ) ਸਰੀਰ-ਗੋਦੜੀ ਸੜ ਕੇ ਕੋਲਾ ਹੋ ਗਈ ਤੇ (ਜਿਸ ਦਾ) ਮਨ-ਖੱਪਰ ਦਰ ਦਰ ਤੋਂ ਵਾਸਨਾਂ ਦੀ ਭਿੱਛਿਆ ਹੀ ਇਕੱਠੀ ਕਰਦਾ ਰਿਹਾ, (ਉਹ) ਮੰਦ-ਭਾਗੀ ਜੀਵ-ਜੋਗੀ ਮਨੁੱਖਾ ਜਨਮ ਦੀ ਖੇਡ ਉਜਾੜ ਕੇ ਹੀ ਜਾਂਦਾ ਹੈ, ਉਸ ਦੇ ਪੱਲੇ ਖੇਹ-ਖ਼ੁਆਰੀ ਹੀ ਪੈਂਦੀ ਹੈ ।੪੮।

**ਕਬੀਰ ਥੋਰੈ ਜਲਿ ਮਾਛੁਲੀ, ਝੀਵਰਿ ਮੇਲਿਓ ਜਾਲੁ ॥ ਇਹ ਟੋਘਨੈ ਨ ਛੂਟਸਹਿ, ਫਿਰਿ ਕਰਿ ਸਮੁੰਦੁ ਸਮੑਾਲਿ ॥੪੯॥ ਕਬੀਰ ਸਮੁੰਦੁ ਨ ਛੋਡੀਐ, ਜਉ ਅਤਿ ਖਾਰੋ ਹੋਇ ॥ ਪੋਖਰਿ ਪੋਖਰਿ ਢੂਢਤੇ, ਭਲੋ ਨ ਕਹਿ ਹੈ ਕੋਇ ॥੫੦॥ {ਪੰਨਾ ੧੩੬੭}**

**ਪਦ ਅਰਥ**:— ਥੋਰੈ ਜਲਿ—ਥੋੜ੍ਹੇ ਪਾਣੀ ਵਿਚ । ਥੋਰੈ ਜਲਿ ਮਾਛੁਲੀ—ਥੋੜ੍ਹੇ ਪਾਣੀ ਵਿਚ ਮੱਛੀ ।

ਨੋਟ:— ਜਿਵੇਂ ਪਾਣੀ ਮੱਛੀ ਦੀ ਜਿੰਦ ਦਾ ਆਸਰਾ ਹੈ, ਤਿਵੇਂ ਪਰਮਾਤਮਾ ਜੀਵਾਤਮਾ ਦਾ ਆਸਰਾ ਹੈ । ਜੇ ਮੱਛੀ ਥੋੜ੍ਹੇ ਪਾਣੀ ਵਾਲੇ ਛੱਪੜ ਵਿਚ ਰਹਿਣ ਲੱਗ ਪਏ, ਤਾਂ ਝੀਊਰ ਆਦਿਕ ਸੁਖੈਨ ਤਰ੍ਹਾਂ ਹੀ ਆ ਕੇ ਜਾਲ ਲਾ ਕੇ ਉਸ ਨੂੰ ਫੜ ਲੈਂਦੇ ਹਨ; ਤਿਵੇਂ ਹੀ ਜੇ ਜੀਵ ਧਨ ਵਿੱਦਿਆ ਦੁਨਿਆਵੀ ਭੋਗ ਆਦਿਕ ਨੂੰ ਆਪਣੇ ਜੀਵਨ ਦਾ ਆਸਰਾ ਬਣਾ ਲਏ ਤਾਂ ਮਾਇਆ ਦੇ 'ਪਾਂਚਉ ਲਰਿਕਾ' ਅਸਾਨੀ ਨਾਲ ਹੀ ਗ੍ਰਸ ਲੈਂਦੇ ਹਨ । ਇਹ ਟੋਘਨੈ—ਇਸ ਟੋਏ ਵਿਚ, ਇਸ ਛੱਪੜ ਵਿਚ, ਇਹਨਾਂ ਹੋਛੇ ਆਸਰਿਆਂ ਦੇ ਅਧੀਨ ਰਿਹਾਂ । ਸਮੑਾਲਿ—ਸੰਭਾਲ, ਸਾਂਭ, ਆਸਰਾ ਲੈ ।੪੯।

ਜਉ—ਜੇ । ਖਾਰੋ—ਨਮਕੀਨ, ਬੇ-ਸੁਆਦਾ । ਪੋਖਰ—(ਸ਼ਕਟ. ਪੁ—ੱਕਰ ੳ ਲਓਕਏ, ੳ ਪੋਨਦ) ਛੱਪੜ । ਪੋਖਰਿ—ਛੱਪੜ ਵਿਚ । ਪੋਖਰਿ ਪੋਖਰਿ—ਹਰੇਕ ਛੱਪੜ ਵਿਚ । ਪੋਖਰਿ ਪੋਖਰਿ ਢੂਢਤੇ—ਨਿੱਕੇ ਨਿੱਕੇ ਛੱਪੜਾਂ ਵਿਚ (ਜਿੰਦ ਦਾ ਆਸਰਾ) ਢੂੰਢਿਆਂ । ਕੋਈ ਨ ਕਹਿ ਹੈ—ਕੋਈ ਨਹੀਂ ਆਖਦਾ ।

**ਅਰਥ**:— ਹੇ ਕਬੀਰ ! ਥੋੜ੍ਹੇ ਪਾਣੀ ਵਿਚ ਮੱਛੀ ਰਹਿੰਦੀ ਹੋਵੇ, ਤਾਂ ਝੀਊਰ ਆ ਕੇ ਜਾਲ ਪਾ ਲੈਂਦਾ ਹੈ (ਤਿਵੇਂ ਜੇ ਜੀਵ ਦੁਨਿਆਵੀ ਭੋਗ ਵਿੱਦਿਆ ਧਨ ਆਦਿਕ ਨੂੰ ਆਪਣੇ ਜੀਵਨ ਦਾ ਆਸਰਾ ਬਣਾ ਲਏ ਤਾਂ ਮਾਇਆ ਦੇ 'ਪਾਂਚਉ ਲਰਿਕਾ' ਅਸਾਨੀ ਨਾਲ ਹੀ ਗ੍ਰਸ ਲੈਂਦੇ ਹਨ) । ਹੇ ਮੱਛੀ ! ਇਸ ਟੋਏ ਵਿਚ ਰਹਿ ਕੇ ਤੂੰ ਝੀਊਰ ਦੇ ਜਾਲ ਤੋਂ ਬਚ ਨਹੀਂ ਸਕਦੀ, ਜੇ ਬਚਣਾ ਹੈ ਤਾਂ ਸਮੁੰਦਰ ਲੱਭ (ਹੇ ਜਿੰਦੇ ! ਇਹਨਾਂ ਭੋਗ-ਪਦਾਰਥਾਂ ਨੂੰ ਆਸਰਾ ਬਣਾਇਆਂ ਤੂੰ ਕਾਮਾਦਿਕ ਦੀ ਮਾਰ ਤੋਂ ਬਚ ਨਹੀਂ ਸਕਦੀ; ਇਹ ਹੋਛੇ ਆਸਰੇ ਛੱਡ, ਤੇ ਪਰਮਾਤਮਾ ਨੂੰ ਲੱਭ) ।੪੯।

ਹੇ ਕਬੀਰ ! ਸਮੁੰਦਰ ਨਾਹ ਛੱਡੀਏ, ਚਾਹੇ (ਉਸ ਦਾ ਪਾਣੀ) ਬੜਾ ਹੀ ਖਾਰਾ ਹੋਵੇ; ਨਿੱਕੇ ਨਿੱਕੇ ਛੱਪੜਾਂ ਵਿਚ (ਜਿੰਦ ਦਾ ਆਸਰਾ) ਢੂੰਢਿਆਂ—ਕੋਈ ਨਹੀਂ ਆਖਦਾ ਕਿ ਇਹ ਕੰਮ ਚੰਗਾ ਹੈ ।੫੦।

ਨੋਟ:— ਦੁਨੀਆ ਦੇ ਭੋਗ ਸੁਆਦਲੇ ਜਾਪਦੇ ਹਨ, ਧਨ ਵਿੱਦਿਆ ਆਦਿਕ ਦਾ ਮਾਣ ਭੀ ਹੁਲਾਰੇ ਵਿਚ ਲੈ ਆਉਂਦਾ ਹੈ । ਪ੍ਰਭੂ ਦੀ ਯਾਦ ਇਹਨਾਂ ਦੇ ਟਾਕਰੇ ਤੇ ਬੇ-ਸੁਆਦੀ ਚੀਜ਼ ਜਾਪਦੀ ਹੈ, ਆਪਾ ਵਾਰਨਾ ਪੈਂਦਾ ਹੈ । ਪਰ, ਫਿਰ ਭੀ ਪ੍ਰਭੂ ਦੇ ਨਾਮ ਦੇ ਸਾਹਮਣੇ ਦੁਨੀਆ ਵਾਲੇ ਇਹ ਸਾਰੇ ਆਸਰੇ ਹੋਛੇ ਹਨ; ਇਹਨਾਂ ਦੀ ਟੇਕ ਰੱਖਿਆਂ ਕਾਮਾਦਿਕ ਆ ਦਬਾਂਦੇ ਹਨ, ਜੀਵਨ ਦੇ ਰਾਹ ਤੋਂ ਖੁੰਝ ਜਾਈਦਾ ਹੈ ਤੇ ਅੰਤ ਫਿਟਕਾਰਾਂ ਹੀ ਖੱਟੀਦੀਆਂ ਹਨ ।

**ਕਬੀਰ ਨਿਗੁਸਾਂਏਂ ਬਹਿ ਗਏ, ਥਾਂਘੀ ਨਾਹੀ ਕੋਇ ॥ ਦੀਨ ਗਰੀਬੀ ਆਪੁਨੀ, ਕਰਤੇ ਹੋਇ ਸੁ ਹੋਇ ॥੫੧॥ (ਪੰਨਾ ੧੩੬੭)**

**ਪਦ ਅਰਥ**:— ਗੁਸਾਂਈ—ਗੋ-ਸਾਈਂ, ਧਰਤੀ ਦਾ ਸਾਈਂ, ਪ੍ਰਭੂ-ਖਸਮ । ਨਿਗੁਸਾਇਆ—ਨਿ-ਖਸਮਾ । ਨਿ-ਗੁਸਾਂਏਂ—ਨਿ-ਖਸਮੇ । ਬਹਿ ਗਏ—ਰੁੜ੍ਹ ਗਏ । ਥਾਂਘੀ—ਮਲਾਹ, ਗੁਰੂ-ਮਲਾਹ । ਦੀਨ—ਦੀਨਤਾ, ਨਿਮ੍ਰਤਾ । ਆਪੁਨੀ—(ਜਿਨ੍ਹਾਂ ਨੇ) ਆਪਣੀ (ਬਣਾਈ) । ਕਰਤੇ ਹੋਇ ਸੁ ਹੋਇ—ਕਰਤਾਰ ਵਲੋਂ ਜੋ ਹੁੰਦਾ ਹੈ ਸੋ (ਸਹੀ) ਹੁੰਦਾ ਹੈ, ਉਹਨਾਂ ਨੂੰ ਕਰਤਾਰ ਦੀ ਰਜ਼ਾ ਮਿੱਠੀ ਲੱਗਦੀ ਹੈ ।

ਨੋਟ:— ਇਹ ਸੰਸਾਰ, ਮਾਨੋ, ਇਕ ਸਮੁੰਦਰ ਹੈ ਜਿਸ ਵਿਚ ਵਿਕਾਰਾਂ ਦੀਆਂ ਠਾਠਾਂ ਪੈ ਰਹੀਆਂ ਸਨ । ਹਰੇਕ ਪ੍ਰਾਣੀ ਦੀ ਜ਼ਿੰਦਗੀ, ਮਾਨੋ, ਇਕ ਨਿੱਕੀ ਜਿਹੀ ਬੇੜੀ ਹੈ ਜੋ ਇਸ ਸਮੁੰਦਰ ਵਿਚੋਂ ਤਰ ਕੇ ਲੰਘਣੀ ਹੈ । ਦਰਿਆ ਵਿਚੋਂ ਬੇੜੀ ਤੇ ਸਮੁੰਦਰ ਵਿਚੋਂ ਜਹਾਜ਼ ਤਦੋਂ ਹੀ ਸਹੀ ਸਲਾਮਤ ਪਾਰ ਲੰਘ ਸਕਦੇ ਹਨ ਜੇ ਇਹਨਾਂ ਨੂੰ ਚਲਾਣ ਵਾਲੇ ਸਿਆਣੇ ਮਲਾਹ ਹੋਣ । ਨਿਖਸਮੀਆਂ ਤੇ ਮਲਾਹ-ਹੀਣ ਬੇੜੀਆਂ ਠਿੱਲਾਂ ਦੇ ਮੂੰਹ ਆ ਕੇ ਜ਼ਰੂਰ ਡੁੱਬ ਜਾਂਦੀਆਂ ਹਨ । ਇਸੇ ਤਰ੍ਹਾਂ ਜਿਨ੍ਹਾਂ ਪ੍ਰਾਣੀਆਂ ਦੀਆਂ ਜ਼ਿੰਦਗੀ-ਰੂਪ ਬੇੜੀਆਂ ਦਾ ਕੋਈ ਗੁਰੂ-ਮਲਾਹ ਨਹੀਂ ਹੁੰਦਾ, ਉਹ ਬੇੜੀਆਂ ਵਿਕਾਰਾਂ ਦੀਆਂ ਠਿੱਲਾਂ ਨਾਲ ਟੱਕਰ ਖਾ ਕੇ ਡੁੱਬ ਜਾਂਦੀਆਂ ਹਨ । ਪਰ ਜਿਨ੍ਹਾਂ ਨੇ ਆਪਣੀ ਚਤੁਰਾਈ ਛੱਡ ਕੇ ਨਿਮ੍ਰਤਾ ਨਾਲ ਗੁਰੂ-ਮਲਾਹ ਦਾ ਆਸਰਾ ਤੱਕਿਆ ਹੈ, ਉਹ ਇਹਨਾਂ ਠਿੱਲਾਂ ਤੋਂ ਨਹੀਂ ਡਰਦੇ, ਉਹਨਾਂ ਨੂੰ ਆਪਣੇ ਗੁਰੂ ਤੇ ਯਕੀਨ ਹੁੰਦਾ ਹੈ ਕਿ ਉਹ ਪਾਰ ਲੰਘਾ ਲਏਗਾ ।

**ਅਰਥ**:— ਹੇ ਕਬੀਰ ! (ਇਹ ਸੰਸਾਰ, ਮਾਨੋ ਸਮੁੰਦਰ ਹੈ, ਜਿਸ ਵਿਚੋਂ ਦੀ ਜੀਵਾਂ ਦੇ ਜ਼ਿੰਦਗੀ ਦੇ ਬੇੜੇ ਤਰ ਕੇ ਲੰਘ ਰਹੇ ਹਨ, ਪਰ) ਜੋ ਬੇੜੇ ਨਿ-ਖਸਮੇ ਹੁੰਦੇ ਹਨ ਜਿਨ੍ਹਾਂ ਉਤੇ ਕੋਈ ਗੁਰੂ-ਮਲਾਹ ਨਹੀਂ ਹੁੰਦਾ ਉਹ ਡੁੱਬ ਜਾਂਦੇ

ਹਨ । ਜਿਨ੍ਹਾਂ ਬੰਦਿਆਂ ਨੇ (ਆਪਣੀ ਸਿਆਣਪ ਛੱਡ ਕੇ) ਨਿਮ੍ਰਤਾ ਤੇ ਗ਼ਰੀਬੀ ਧਾਰ ਕੇ (ਗੁਰੂ-ਮਲਾਹ ਦਾ ਆਸਰਾ ਲਿਆ ਹੈ, ਉਹ ਸੰਸਾਰ-ਸਮੁੰਦਰ ਦੀਆਂ ਠਿੱਲਾਂ ਵੇਖ ਕੇ) ਜੋ ਹੁੰਦਾ ਹੈ ਉਸ ਨੂੰ ਕਰਤਾਰ ਦੀ ਰਜ਼ਾ ਜਾਣ ਕੇ ਬੇ-ਫ਼ਿਕਰ ਰਹਿੰਦੇ ਹਨ (ਉਹਨਾਂ ਨੂੰ ਆਪਣੇ ਬੇੜੇ ਦੇ ਡੁੱਬਣ ਦਾ ਕੋਈ ਫ਼ਿਕਰ ਨਹੀਂ ਹੁੰਦਾ ਹੈ) ।੫੧।

**ਕਬੀਰ ਬੈਸਨਉ ਕੀ ਕੂਕਰਿ ਭਲੀ, ਸਾਕਤ ਕੀ ਬੁਰੀ ਮਾਇ ॥ ਓਹ ਨਿਤ ਸੁਨੈ ਹਰਿ ਨਾਮ ਜਸੁ, ਉਹ ਪਾਪ ਬਿਸਾਹਨ ਜਾਇ ॥੫੨॥ (ਪੰਨਾ ੧੩੬੭)**

**ਪਦ ਅਰਥ**:— ਬੈਸਨਉ—ਪਰਮਾਤਮਾ ਦਾ ਭਗਤ । ਕੂਕਰਿ—ਕੁੱਤੀ (ਕੂਕਰੁ—ਕੁੱਤਾ) । ਸਾਕਤ—ਰੱਬ ਨਾਲੋਂ ਟੁੱਟਾ ਹੋਇਆ ਬੰਦਾ, ਮਨਮੁਖ । ਮਾਇ—ਮਾਂ । ਬੁਰੀ—ਭੈੜੀ, ਮੰਦ-ਭਾਗਣ । ਓਹ—(ਇਹ ਲਫ਼ਜ਼ ਪੁਲਿੰਗ ਹੈ, ਲਫ਼ਜ਼ 'ਉਹ' ਇਸਤ੍ਰੀ ਲਿੰਗ ਹੈ) ਉਹ ਭਗਤ । ਜਸੁ—ਵਡਿਆਈ । ਬਿਸਾਹਣ—ਵਿਹਾਝਣ ।

**ਅਰਥ**:— ਹੇ ਕਬੀਰ ! (ਕਿਸੇ) ਭਗਤ ਦੀ ਕੁੱਤੀ ਭੀ ਭਾਗਾਂ ਵਾਲੀ ਜਾਣ, ਪਰ ਰੱਬ ਤੋਂ ਟੁੱਟੇ ਹੋਏ ਬੰਦੇ ਦੀ ਮਾਂ ਭੀ ਮੰਦ-ਭਾਗਣ ਹੈ; ਕਿਉਂਕਿ ਉਹ ਭਗਤ ਸਦਾ ਹਰਿ-ਨਾਮ ਦੀ ਵਡਿਆਈ ਕਰਦਾ ਹੈ ਉਸ ਦੀ ਸੰਗਤਿ ਵਿਚ ਰਹਿ ਕੇ ਉਹ ਕੁੱਤੀ ਭੀ ਸੁਣਦੀ ਹੈ, (ਸਾਕਤ ਨਿਤ ਪਾਪ ਕਮਾਂਦਾ ਹੈ, ਉਸ ਦੇ ਕੁਸੰਗ ਵਿਚ) ਉਸ ਦੀ ਮਾਂ ਭੀ ਪਾਪਾਂ ਦੀ ਭਾਗਣ ਬਣਦੀ ਹੈ ।੫੨।

**ਕਬੀਰ ਹਰਨਾ ਦੂਬਲਾ, ਇਹੁ ਹਰੀਆਰਾ ਤਾਲੁ ॥ ਲਾਖ ਅਹੇਰੀ ਏਕੁ ਜੀਉ, ਕੇਤਾ ਬੰਚਉ ਕਾਲੁ ॥੫੩॥ {ਪੰਨਾ ੧੩੬੭}**

**ਪਦ ਅਰਥ**:— ਦੂਬਲਾ—ਦੁਬਲਾ, ਕਮਜ਼ੋਰ । ਹਰਨਾ—ਜੀਵ-ਹਰਨ । ਇਹੁ—ਇਹ ਜਗਤ । ਇਹੁ ਤਾਲੁ—ਇਹ, ਜਗਤ-ਰੂਪ ਤਲਾਬ । ਹਰੀਆਰਾ—ਹਰਿਆਵਲਾ, ਜਿਸ ਵਿਚ ਮਾਇਕ ਭੋਗਾਂ ਦੀ ਹਰਿਆਵਲ ਹੈ । ਅਹੇਰੀ—ਸ਼ਿਕਾਰੀ, ਬੇਅੰਤ ਵਿਕਾਰ । ਏਕੁ—ਇਕੱਲਾ । ਜੀਉ—ਜੀਵ, ਜਿੰਦ । ਕੇਤਾ ਕਾਲੁ—ਕਿਤਨਾ ਕੁ ਸਮਾ ? ਬਹੁਤ ਚਿਰ ਤਕ ਨਹੀਂ । ਬੰਚਉ—ਮੈਂ ਬਚ ਸਕਦਾ ਹਾਂ ।

**ਅਰਥ**:— ਹੇ ਕਬੀਰ ! ਇਹ ਜਗਤ ਇਕ ਐਸਾ ਸਰੋਵਰ ਹੈ ਜਿਸ ਵਿਚ ਬੇਅੰਤ ਮਾਇਕ ਭੋਗਾਂ ਦੀ ਹਰਿਆਵਲ ਹੈ, ਮੇਰੀ ਇਹ ਜਿੰਦ-ਰੂਪ ਹਰਨ ਕਮਜ਼ੋਰ ਹੈ (ਇਸ ਹਰਿਆਵਲ ਵਲ ਜਾਣ ਤੋਂ ਰਹਿ ਨਹੀਂ ਸਕਦਾ) । ਮੇਰੀ ਜਿੰਦ ਇੱਕ-ਇਕੱਲੀ ਹੈ, (ਇਸ ਨੂੰ ਫਸਾਣ ਲਈ ਮਾਇਕ ਭੋਗ) ਲੱਖਾਂ ਸ਼ਿਕਾਰੀ ਹਨ, (ਇਹਨਾਂ ਦੀ ਮਾਰ ਤੋਂ ਆਪਣੇ ਉੱਦਮ ਨਾਲ) ਮੈਂ ਬਹੁਤਾ ਚਿਰ ਬਚ ਨਹੀਂ ਸਕਦਾ ।੫੩।

**ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ, ਨਿਰਮਲ ਨੀਰੁ ॥ ਬਿਨੁ ਹਰਿ ਭਗਤਿ ਨ ਮੁਕਤਿ ਹੋਇ, ਇਉ ਕਹਿ ਰਮੇ ਕਬੀਰ ॥੫੪॥ (ਪੰਨਾ ੧੩੬੭)**

**ਪਦ ਅਰਥ** : ਤੀਰ—ਕੰਢਾ । ਜੁ—ਜੇ । ਕਰਹਿ—ਤੂੰ ਬਣਾ ਲਏਂ । ਨਿਰਮਲ—ਸਾਫ਼ । ਨੀਰੁ—ਪਾਣੀ । ਮੁਕਤਿ—('ਲਾਖ ਅਹੇਰੀ' ਆਦਿਕ ਵਿਕਾਰਾਂ ਤੋਂ) ਖ਼ਲਾਸੀ । ਇਉ ਕਹਿ—ਇਸ ਤਰ੍ਹਾਂ ਆਖ ਕੇ । ਰਮੇ—(ਪ੍ਰਭੂ ਦਾ ਨਾਮ) ਸਿਮਰਦਾ ਹੈ ।

**ਅਰਥ**:— ਹੇ ਕਬੀਰ ! ਜੇ ਤੂੰ ਗੰਗਾ ਦੇ ਕੰਢੇ ਉਤੇ (ਰਹਿਣ ਲਈ) ਆਪਣਾ ਘਰ ਬਣਾ ਲਏਂ, ਤੇ (ਗੰਗਾ ਦਾ) ਸਾਫ਼ ਪਾਣੀ ਪੀਂਦਾ ਰਹੇਂ, ਤਾਂ ਭੀ ਪਰਮਾਤਮਾ ਦੀ ਭਗਤੀ ਕਰਨ ਤੋਂ ਬਿਨਾ ('ਲਾਖ ਅਹੇਰੀ' ਆਦਿਕ ਵਿਕਾਰਾਂ ਤੋਂ) ਖ਼ਲਾਸੀ ਨਹੀਂ ਹੋ ਸਕਦੀ । ਕਬੀਰ ਤਾਂ ਇਹ ਗੱਲ ਦੱਸ ਕੇ ਪਰਮਾਤਮਾ ਦਾ ਨਾਮ ਹੀ ਸਿਮਰਦਾ ਹੈ ।੫੪।

**ਕਬੀਰ ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ ॥ ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ ॥੫੫॥ (ਪੰਨਾ ੧੩੬੭)**

**ਅਰਥ**:— ਹੇ ਕਬੀਰ ! (ਗੰਗਾ ਆਦਿਕ ਤੀਰਥਾਂ ਦੇ ਸਾਫ਼ ਜਲ ਦੇ ਕੰਢੇ ਰਿਹੈਸ਼ ਰੱਖਿਆਂ ਤਾਂ ਕਾਮਾਦਿਕ ਵਿਕਾਰ ਖ਼ਲਾਸੀ ਨਹੀਂ ਕਰਦੇ, ਤੇ ਨਾਹ ਹੀ ਮਨ ਪਵਿਤ੍ਰ ਹੋ ਸਕਦਾ ਹੈ, ਪਰ) ਜਦੋਂ (ਪਰਮਾਤਮਾ ਦੇ ਨਾਮ ਦਾ ਸਿਮਰਨ ਕੀਤਿਆਂ) ਮੇਰਾ ਮਨ ਗੰਗਾ ਦੇ ਸਾਫ਼ ਪਾਣੀ ਵਰਗਾ ਪਵਿੱਤ੍ਰ ਹੋ ਗਿਆ, ਤਾਂ ਪਰਮਾਤਮਾ ਮੈਨੂੰ ਕਬੀਰ ਕਬੀਰ ਆਖ ਕੇ ('ਵਾਜਾਂ ਮਾਰਦਾ) ਮੇਰੇ ਪਿੱਛੇ ਤੁਰਿਆ ਫਿਰੇਗਾ ।੫੫।

ਨੋਟ:— ਸ਼ਲੋਕ ਨੰ: ੫੪ ਅਤੇ ੫੫ ਮਿਲਵਾਂ ਖ਼ਿਆਲ ਦੇਂਦੇ ਹਨ ਕਿ ਤੀਰਥਾਂ ਤੇ ਰਿਹੈਸ਼ ਰੱਖਿਆਂ ਮਨ ਵਿਕਾਰਾਂ ਤੋਂ ਨਹੀਂ ਬਚਦਾ, ਸਿਮਰਨ ਨਾਲ ਹੀ ਪਵਿਤ੍ਰ ਹੁੰਦਾ ਹੈ, ਤੇ ਇਤਨਾ ਪਵਿੱਤ੍ਰ ਹੋ ਜਾਂਦਾ ਹੈ ਕਿ ਪਰਮਾਤਮਾ ਆਪ ਮਨੁੱਖ ਦੇ ਅੰਦਰ ਆ ਪਰਗਟ ਹੁੰਦਾ ਹੈ ।

**ਕਬੀਰ ਹਰਦੀ ਪੀਅਰੀ, ਚੂੰਨਾਂ ਊਜਲ ਭਾਇ ॥ ਰਾਮ ਸਨੇਹੀ ਤਉ ਮਿਲੈ, ਦੋਨਉ ਬਰਨ ਗਵਾਇ ॥੫੬॥ ਕਬੀਰ ਹਰਦੀ ਪੀਰਤਨੁ ਹਰੈ, ਚੂਨ ਚਿਹਨੁ ਨ ਰਹਾਇ ॥ ਬਲਿਹਾਰੀ ਇਹ ਪ੍ਰੀਤਿ ਕਉ, ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥ (ਪੰਨਾ ੧੩੬੭)**

**ਪਦ ਅਰਥ**:— ਹਰਦੀ—ਹਲਦੀ । ਪੀਅਰੀ—ਪੀਲੀ, ਪੀਲੇ ਰੰਗ ਦੀ । ਊਜਲ ਭਾਇ—ਚਿੱਟੇ ਰੰਗ ਤੇ, ਚਿੱਟਾ । ਸਨੇਹੀ—ਸਨੇਹ ਕਰਨ ਵਾਲਾ, ਪਿਆਰ ਕਰਨ ਵਾਲਾ । ਤਉ—ਤਦੋਂ । ਦੋਨਉ ਬਰਨ—ਦੋਵੇਂ ਉੱਚੀ ਤੇ ਨੀਵੀਂ ਜਾਤਿ (ਦਾ ਵਿਤਕਰਾ) ।੫੬।

ਪੀਰਤਨੁ—ਪਿਲੱਤਣ, ਪੀਲਾ ਰੰਗ । ਹਰੈ—ਦੂਰ ਕਰ ਦੇਂਦੀ ਹੈ । ਚੂਨ ਚਿਹਨੁ—ਚੂਨੇ ਦਾ ਚਿਹਨ, ਚੂਨੇ ਦਾ ਚਿੱਟਾ ਰੰਗ । ਨ ਰਹਾਇ—ਨਹੀਂ ਰਹਿੰਦਾ । ਬਲਿਹਾਰੀ—ਸਦਕੇ, ਕੁਰਬਾਨ । ਜਿਹ—ਜਿਸ ਪ੍ਰੀਤਿ ਦੀ ਬਰਕਤਿ ਨਾਲ ।੫੭।

**ਅਰਥ**:— ਹੇ ਕਬੀਰ ! ਹਲਦੀ ਪੀਲੇ ਰੰਗ ਦੀ ਹੁੰਦੀ ਹੈ, ਚੂਨਾ ਸਫ਼ੈਦ ਹੁੰਦਾ ਹੈ (ਪਰ ਜਦੋਂ ਇਹ ਦੋਵੇਂ ਮਿਲਦੇ ਹਨ ਤਾਂ ਦੋਹਾਂ ਦਾ ਰੰਗ ਦੂਰ ਹੋ ਜਾਂਦਾ ਹੈ, ਤੇ ਲਾਲ ਰੰਗ ਪੈਦਾ ਹੋ ਜਾਂਦਾ ਹੈ; ਇਸੇ ਤਰ੍ਹਾਂ) ਪਰਮਾਤਮਾ ਨਾਲ ਪਿਆਰ ਕਰਨ ਵਾਲਾ ਮਨੁੱਖ ਪਰਮਾਤਮਾ ਨੂੰ ਤਦੋਂ ਮਿਲਿਆ ਸਮਝੋ, ਜਦੋਂ ਮਨੁੱਖ ਉੱਚੀ ਨੀਵੀਂ ਦੋਵੇਂ ਜਾਤੀਆਂ (ਦਾ ਵਿਤਕਰਾ) ਮਿਟਾ ਦੇਂਦਾ ਹੈ, (ਤੇ ਉਸ ਦੇ ਅੰਦਰ ਸਭ ਜੀਵਾਂ ਵਿਚ ਇੱਕ ਪ੍ਰਭੂ ਦੀ ਜੋਤਿ ਹੀ ਵੇਖਣ ਦੀ ਸੂਝ ਪੈਦਾ ਹੋ ਜਾਂਦੀ ਹੈ) ।੫੬।

ਹੇ ਕਬੀਰ ! (ਜਦੋਂ ਹਲਦੀ ਤੇ ਚੂਨਾ ਮਿਲਦੇ ਹਨ ਤਾਂ) ਹਲਦੀ ਆਪਣਾ ਪੀਲਾ ਰੰਗ ਛੱਡ ਦੇਂਦੀ ਹੈ, ਚੂਨੇ ਦਾ ਚਿੱਟਾ ਰੰਗ ਹੋ ਜਾਂਦਾ ਹੈ, (ਇਸੇ ਤਰ੍ਹਾਂ ਸਿਮਰਨ ਦੀ ਬਰਕਤਿ ਨਾਲ ਨੀਵੀਂ ਜਾਤਿ ਵਾਲੇ ਮਨੁੱਖ ਦੇ ਅੰਦਰੋਂ ਨੀਵੀਂ ਜਾਤਿ ਵਾਲੀ ਢਹਿੰਦੀ ਕਲਾ ਮਿਟ ਜਾਂਦੀ ਹੈ, ਤੇ ਉੱਚੀ ਜਾਤਿ ਵਾਲੇ ਦੇ ਮਨ ਵਿਚੋਂ ਉੱਚਤਾ ਦਾ ਮਾਣ ਦੂਰ ਹੁੰਦਾ ਹੈ) । ਮੈਂ ਸਦਕੇ ਹਾਂ ਇਸ ਪ੍ਰਭੂ-ਪ੍ਰੀਤਿ ਤੋਂ, ਜਿਸ ਦਾ ਸਦਕਾ ਉੱਚੀ ਨੀਵੀਂ ਜਾਤਿ ਵਰਨ ਕੁਲ (ਦਾ ਫ਼ਰਕ) ਮਿਟ ਜਾਂਦਾ ਹੈ ।੫੭।

ਨੋਟ:— ਜਿਵੇਂ ਗੰਗਾ ਆਦਿਕ ਤੀਰਥਾਂ ਦਾ ਇਸ਼ਨਾਨ 'ਪਾਂਚਉ ਲਰਿਕਾ' ਅਤੇ 'ਲਾਖ ਅਹੇਰੀ' ਦੀ ਮਾਰ ਤੋਂ ਨਹੀਂ ਬਚਾ ਸਕਦਾ, ਤਿਵੇਂ ਉੱਚੀ ਜਾਤਿ ਵਿਚ ਜਨਮਣਾ ਭੀ ਕੋਈ ਸਹੈਤਾ ਨਹੀਂ ਕਰਦਾ ।

**ਕਬੀਰ ਮੁਕਤਿ ਦੁਆਰਾ ਸੰਕੁਰਾ, ਰਾਈ ਦਸਏਂ ਭਾਇ ॥ ਮਨੁ ਤਉ ਮੈਗਲੁ ਹੋਇ ਰਹਿਓ, ਨਿਕਸੋ ਕਿਉ ਕੈ ਜਾਇ ॥੫੮॥ ਕਬੀਰ ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥੫੯॥ {ਪੰਨਾ ੧੩੬੭}**

**ਪਦ ਅਰਥ**:— ਮੁਕਤਿ ਦੁਆਰਾ—ਉਹ ਦਰਵਾਜ਼ਾ ਜਿਸ ਵਿਚੋਂ ਲੰਘ ਕੇ 'ਲਾਖ ਅਹੇਰੀ' ਅਤੇ 'ਪਾਂਚਉ ਲਰਿਕਾ' ਤੋਂ ਖ਼ਲਾਸੀ ਹੋ ਸਕਦੀ ਹੈ । ਸੰਕੁਰਾ—ਭੀੜਾ । ਦਸਏਂ ਭਾਇ—ਦਸਵਾਂ ਹਿੱਸਾ । ਮੈਗਲ—(ਸ਼ਕਟ. ਮਦਕਲ) ਮਸਤ ਹਾਥੀ, ਤੀਰਥ-ਇਸ਼ਨਾਨ ਅਤੇ ਉੱਚੀ ਜਾਤਿ ਵਿਚ ਜਨਮ ਦੇ ਅਹੰਕਾਰ ਨਾਲ ਹਾਥੀ ਵਾਂਗ ਮਸਤਿਆ ਹੋਇਆ । ਕਿਉ ਕੈ—ਕਿਉ ਕਰਿ ? ਕਿਵੇਂ ? ਕਿਸ ਤਰ੍ਹਾਂ ? (ਭਾਵ, ਨਹੀਂ) । ਨਿਕਸੋ ਜਾਇ—ਲੰਘਿਆ ਜਾਏ ।੫੮।

ਤੁਠਾ—ਪ੍ਰਸੰਨ ਹੋ ਕੇ । ਪਸਾਉ—ਪ੍ਰਸਾਦ, ਮੇਹਰ, ਕਿਰਪਾ । ਮੋਕਲਾ—ਖੁਲ੍ਹਾ । ਸਹਜੇ—ਸਹਜ ਵਿਚ, ਅਡੋਲ ਅਵਸਥਾ ਵਿਚ ਟਿਕ ਕੇ, 'ਪਾਂਚਉ ਲਰਿਕਾ' ਅਤੇ 'ਲਾਖ ਅਹੇਰੀ' ਦੀ ਘਬਰਾਹਟ ਤੋਂ ਪਰੇ ਰਹਿ ਕੇ । ਆਵਉ ਜਾਉ—ਬੇਸ਼ੱਕ ਕਿਰਤ-ਕਾਰ ਕਰਦੇ ਫਿਰੋ ।੫੯।

**ਅਰਥ**:— ਹੇ ਕਬੀਰ ! ਉਹ ਦਰਵਾਜ਼ਾ ਜਿਸ ਵਿਚੋਂ ਦੀ ਲੰਘ ਕੇ 'ਲਾਖ ਅਹੇਰੀ' ਅਤੇ 'ਪਾਂਚਉ ਲਰਿਕਾ' ਤੋਂ ਖ਼ਲਾਸੀ ਹੁੰਦੀ ਹੈ, ਬਹੁਤ ਭੀੜਾ ਹੈ, ਰਾਈ ਦੇ ਦਾਣੇ ਤੋਂ ਭੀ ਦਸਵਾਂ ਹਿੱਸਾ ਸਮਝੋ, ਪਰ ਜਿਸ ਮਨੁੱਖ ਦਾ ਮਨ ਤੀਰਥ-ਇਸ਼ਨਾਨ ਅਤੇ ਉੱਚੀ ਜਾਤਿ ਵਿਚ ਜਨਮ ਲੈਣ ਦੇ ਅਹੰਕਾਰ ਨਾਲ ਮਸਤ ਹਾਥੀ ਵਰਗਾ ਬਣਿਆ ਪਿਆ ਹੈ, ਉਹ ਇਸ ਦਰਵਾਜ਼ੇ ਵਿਚੋਂ ਦੀ ਨਹੀਂ ਲੰਘ ਸਕਦਾ ।੫੮।

ਹੇ ਕਬੀਰ ! ਜੇ ਕੋਈ ਅਜਿਹਾ ਗੁਰੂ ਮਿਲ ਪਏ, ਜੋ ਪ੍ਰਸੰਨ ਹੋ ਕੇ (ਮਨੁੱਖ ਉਤੇ) ਮੇਹਰ ਕਰੇ ਤਾਂ ਉਹ ਦਰਵਾਜ਼ਾ ਜਿਸ ਰਾਹੀਂ ਇਹਨਾਂ ਕਾਮਾਦਿਕਾਂ ਤੋਂ ਖ਼ਲਾਸੀ ਹੋ ਸਕਦੀ ਹੈ, ਖੁੱਲ੍ਹਾ ਹੋ ਜਾਂਦਾ ਹੈ, (ਗੁਰੂ-ਦਰ ਤੋਂ ਮਿਲੀ) ਅਡੋਲ ਅਵਸਥਾ ਵਿਚ ਟਿਕ ਕੇ ਫਿਰ ਬੇ-ਸ਼ੱਕ ਕਿਰਤ-ਕਾਰ ਕਰਦੇ ਫਿਰੋ ।੫੯।

ਨੋਟ:— ਕਬੀਰ ਜੀ ਦੇ ਇਹਨਾਂ ਸ਼ਲੋਕਾਂ ਦੇ ਨਾਲ ਰਲਾ ਕੇ ਗੁਰੂ ਅਮਰਦਾਸ ਜੀ ਦਾ ਹੇਠ ਲਿਖਿਆ ਸ਼ਲੋਕ ਪੜ੍ਹੋ ਜੋ ਰਾਗ ਗੂਜਰੀ ਦੀ ਵਾਰ ਮ: ੩ ਦੀ ਪਉੜੀ ਨੰ: ੪ ਦੇ ਨਾਲ ਦਰਜ ਹੈ :

**ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨ੍ਹਾ ਹੋਇ ਸੁ ਜਾਇ ॥ ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁਦੇ ਜਾਇ ॥ ਸਤਿਗੁਰਿ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥ ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ ॥੨॥੪॥ (ਪੰਨਾ ੧੩੬੭)**

ਗੁਰੂ ਅਮਰਦਾਸ ਜੀ ਨੇ ਕਬੀਰ ਜੀ ਦੇ ਲਫ਼ਜ਼ 'ਮੈਗਲ' ਦੀ ਵਿਆਖਿਆ ਕਰ ਦਿੱਤੀ ਹੈ "ਹਉਮੈ ਮਨੁ ਅਸਥੂਲੁ" । 'ਤੁਠਾ' ਗੁਰੂ ਕੀਹ 'ਪਸਾਉ' ਕਰਦਾ ਹੈ ? "ਸਤਿਗੁਰਿ ਮਿਲਿਐ ਹਉਮੈ ਗਈ" ।

ਇਕ ਗੱਲ ਸਾਫ਼ ਪ੍ਰਤੱਖ ਹੈ । ਜਦੋਂ ਗੁਰੂ ਅਮਰਦਾਸ ਜੀ ਨੇ ਇਹ ਸ਼ਲੋਕ ਲਿਖਿਆ ਸੀ, ਕਬੀਰ ਜੀ ਦੇ ਇਹ ਦੋਵੇਂ ਸ਼ਲੋਕ ਉਹਨਾਂ ਪਾਸ ਮੌਜੂਦ ਸਨ । ਇਹ ਕਹਾਣੀ ਗ਼ਲਤ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ ।

**ਕਬੀਰ ਨਾ ਮੋੁਹਿ ਛਾਨਿ ਨ ਛਾਪਰੀ, ਨਾ ਮੋੁਹਿ ਘਰੁ ਨਹੀ ਗਾਉ ॥ ਮਤ ਹਰਿ ਪੂਛੈ ਕਉਨੁ ਹੈ, ਮੇਰੇ ਜਾਤਿ ਨ ਨਾਉ ॥੬੦॥ ਕਬੀਰ ਮੁਹਿ ਮਰਨੇ ਕਾ ਚਾਉ ਹੈ, ਮਰਉ ਤ ਹਰਿ ਕੈ ਦੁਆਰ ॥ ਮਤ ਹਰਿ ਪੂਛੈ ਕਉਨੁ ਹੈ, ਪਰਾ ਹਮਾਰੈ ਬਾਰ ॥੬੧॥ (ਪੰਨਾ ੧੩੬੭)**

ਨੋਟ:— ਜਿਵੇਂ ਤੀਰਥ-ਇਸ਼ਨਾਨ ਅਤੇ ਉੱਚੀ ਜਾਤਿ ਕੁਲ ਦਾ ਆਸਰਾ ਸਿਮਰਨ ਕਰਨ ਨਹੀਂ ਦੇਂਦੇ, ਸਗੋਂ 'ਲਾਖ ਅਹੇਰੀ' ਅਤੇ 'ਪਾਂਚਉ ਲਰਿਕਾ' ਦੇ ਜਾਲ ਵਿਚ ਫਸਾ ਦੇਂਦੇ ਹਨ, ਤਿਵੇਂ ਹੀ ਜਾਇਦਾਦ ਦੀ ਮਲਕੀਅਤ, ਮਾਇਆ ਦੀ ਮਮਤਾ ਭੀ ਪ੍ਰਭੂ-ਚਰਨਾਂ ਵਿਚ ਜੁੜਨ ਨਹੀਂ ਦੇਂਦੀ ।

**ਪਦ ਅਰਥ**:— ਮੁੋਹਿ—(ਅਸਲ ਲਫ਼ਜ਼ 'ਮੋਹਿ' ਹੈ, ਇਥੇ 'ਮੁਹਿ' ਪੜ੍ਹਨਾ ਹੈ । ਪਾਠ ਦੀ ਚਾਲ ਨੂੰ ਠੀਕ ਰੱਖਣ ਲਈ ਇਕ ਮਾਤ੍ਰਾ ਘਟਾਣੀ ਹੈ) ਮੇਰੇ ਪਾਸ । ਛਾਨਿ—ਛੰਨ । ਛਾਪਰੀ—ਕੁੱਲੀ । ਗਾਉ—ਪਿੰਡ । ਮਤ—ਮਤਾਂ, ਸ਼ਾਇਦ । ਮੇਰੋ—ਮੇਰੇ ਪਾਸ (ਆਸਰਾ) । ਨਾਉ—ਨਾਮਣਾ, ਮਲਕੀਅਤ ਦੀ ਵਡਿਆਈ ।੬੦।

ਮੁਹਿ—ਮੈਨੂੰ । ਮਰਨੇ ਕਾ—ਆਪਾ-ਭਾਵ ਮਿਟਾਣ ਦਾ, ਚੰਗੇ ਕਰਮ ਉੱਚੀ ਜਾਤਿ ਅਤੇ ਮਲਕੀਅਤ ਦੇ ਮਾਣ ਵਲੋਂ ਮਰਨ ਦਾ । ਚਾਉ—ਤਾਂਘ । ਮਰਉ—ਜੇ ਮੈਂ ਇਹ ਮਰਨੀ ਮਰਨਾ ਚਾਹੁੰਦਾ ਹਾਂ । ਤ—ਤਾਂ । ਬਾਰ—ਦਰਵਾਜ਼ੇ ਤੇ ।੬੧।

**ਅਰਥ**:— ਹੇ ਕਬੀਰ ! ਮੇਰੇ ਪਾਸ ਨਾਹ ਕੋਈ ਛੰਨ ਨਾਹ ਕੁੱਲੀ; ਨਾਹ ਮੇਰੇ ਪਾਸ ਕੋਈ ਘਰ ਨਾਹ ਗਿਰਾਂ; ਜਿਵੇਂ ਮੇਰੇ ਮਨ ਵਿਚ ਜਾਤਿ ਦਾ ਕੋਈ ਵਿਤਕਰਾ ਨਹੀਂ ਤਿਵੇਂ ਮਲਕੀਅਤ ਦੇ ਨਾਮਣੇ ਦੀ ਕੋਈ ਚਾਹ ਨਹੀਂ (ਜੇ ਜਾਤਿ-ਅਭਿਮਾਨ ਤੇ ਮਾਇਆ ਦੀ ਮਮਤਾ ਛੱਡ ਦੇਈਏ ਤਾਂ) ਸ਼ਾਇਦ ਪਰਮਾਤਮਾ (ਅਸਾਡੀ) ਵਾਤ ਪੁੱਛ ਲਏ ।੬੦।

ਹੇ ਕਬੀਰ ! ਮੇਰੇ ਅੰਦਰ ਤਾਂਘ ਹੈ ਕਿ ਮੈਂ ਆਪਾ-ਭਾਵ ਮਿਟਾ ਦਿਆਂ, ਮਮਤਾ ਮੁਕਾ ਦਿਆਂ; ਪਰ ਇਹ ਆਪਾ-ਭਾਵ ਤਦੋਂ ਹੀ ਮਿਟ ਸਕਦਾ ਹੈ ਜੇ ਪ੍ਰਭੂ ਦੇ ਦਰ ਤੇ ਡਿੱਗ ਪਈਏ, (ਇਸ ਤਰ੍ਹਾਂ ਕੋਈ ਅਜਬ ਗੱਲ ਨਹੀਂ ਕਿ ਮੇਹਰ ਕਰ ਕੇ ਉਹ ਬਖ਼ਸ਼ਿੰਦ) ਪ੍ਰਭੂ ਕਦੇ ਪੁੱਛ ਹੀ ਬਹੇ ਕਿ ਮੇਰੇ ਦਰਵਾਜ਼ੇ ਉਤੇ ਕੌਣ ਡਿੱਗ ਪਿਆ ਹੈ ।੬੧।

ਨੋਟ:— ਮਮਤਾ ਤਿਆਗਣੀ ਹੈ, ਪਰ ਇਹ ਤਿਆਗ ਕੇ ਭੀ ਪ੍ਰਭੂ ਦੇ ਦਰ ਤੋਂ ਬਖ਼ਸ਼ਸ਼ ਦੀ ਆਸ ਰੱਖਣੀ ਹੈ, ਮਮਤਾ ਦੇ ਤਿਆਗ ਨਾਲ ਕੋਈ ਹੱਕ ਨਹੀਂ ਬਣ ਜਾਂਦਾ ਕਿ ਹੁਣ ਜ਼ਰੂਰ ਮਿਲ ਪਏਗਾ ।

**ਕਬੀਰ ਨਾ ਹਮ ਕੀਆ ਨ ਕਰਹਿਗੇ, ਨਾ ਕਰਿ ਸਕੈ ਸਰੀਰੁ ॥ ਕਿਆ ਜਾਨਉ ਕਿਛੁ ਹਰਿ ਕੀਆ, ਭਇਓ ਕਬੀਰੁ ਕਬੀਰੁ ॥੬੨॥ {ਪੰਨਾ ੧੩੬੭}**

ਨੋਟ:— ਪਿਛਲੇ ਸ਼ਲੋਕ ਵਿਚ ਦੇ "ਮਤ ਹਰਿ ਪੂਛੈ ਕਉਨੁ ਹੈ" ਦੇ ਖ਼ਿਆਲ ਨੂੰ ਫਿਰ ਦੁਹਰਾਇਆ ਹੈ ਕਿ ਪ੍ਰਭੂ ਦੇ ਚਰਨਾਂ ਦਾ ਪਿਆਰ ਨਿਰੋਲ ਪ੍ਰਭੂ ਦੀ ਆਪਣੀ ਦਾਤਿ ਹੈ, ਜਿਸ ਉਤੇ ਮੇਹਰ ਕਰੇ ਉਸੇ ਨੂੰ ਮਿਲਦੀ ਹੈ । ਜਗਤ ਵਿਚ 'ਲਾਖ ਅਹੇਰੀ' ਹਨ, ਮਨੁੱਖ ਆਪਣੀ ਹਿੰਮਤਿ ਨਾਲ ਇਹਨਾਂ ਤੋਂ ਬਚ ਨਹੀਂ ਸਕਦਾ, ਪ੍ਰਭੂ ਖ਼ੁਦ ਸਹੈਤਾ ਕਰੇ ਤਾਂ ਹੀ ਇਹਨਾਂ ਦੇ ਪੰਜੇ ਤੋਂ ਨਿਕਲ ਸਕੀਦਾ ਹੈ ।

**ਪਦ ਅਰਥ**:— ਨਾਹ ਹਮ ਕੀਆ—ਮੈਂ ਇਹ ਕੰਮ ਨਹੀਂ ਕੀਤਾ, ਇਹ ਮੇਰੀ ਹਿੰਮਤਿ ਨਹੀਂ ਸੀ ਕਿ ਕਾਮਾਦਿਕ "ਲਾਖ ਅਹੇਰੀ" ਦੀ ਮਾਰ ਤੋਂ ਬਚ ਕੇ ਮੈਂ ਪ੍ਰਭੂ-ਚਰਨਾਂ ਵਿਚ ਜੁੜ ਸਕਦਾ । ਨ ਕਰਹਿਗੇ—ਅਗਾਂਹ ਨੂੰ ਭੀ ਮੇਰੇ ਵਿਚ ਇਹ ਤਾਕਤ ਨਹੀਂ ਆ ਸਕਦੀ ਕਿ ਮੈਂ ਇਹਨਾਂ ਵਿਕਾਰਾਂ ਦਾ ਟਾਕਰਾ ਖ਼ੁਦ ਕਰ ਸਕਾਂ । ਨਾ ਕਰਿ ਸਕੈ ਸਰੀਰੁ—ਮੇਰਾ ਇਹ ਸਰੀਰ ਭੀ ਆਪਣੇ ਆਪ ਇਤਨੀ ਹਿੰਮਤਿ ਕਰਨ-ਜੋਗਾ ਨਹੀਂ, ਕਿਉਂਕਿ ਇਸ ਦੇ ਗਿਆਨ-ਇੰਦ੍ਰੇ ਵਿਕਾਰਾਂ ਵਲ ਹੀ ਪ੍ਰੇਰ ਰਹੇ ਹਨ । ਕਿਆ ਜਾਨਉ—ਕੀਹ ਪਤਾ ? ਕੋਈ ਅਜਬ ਗੱਲ ਨਹੀਂ

ਕਿ, ਅਸਲ ਗੱਲ ਇਹੀ ਹੋਵੇਗੀ ਕਿ । ਕਿਛੁ—ਜੋ ਕੁਝ ਕੀਤਾ ਹੈ, ਕਾਮਾਦਿਕਾਂ ਨੂੰ ਜਿੱਤ ਕੇ ਜੋ ਭੀ ਭਗਤੀ ਕੀਤੀ ਹੈ । ਕਬੀਰੁ—ਵੱਡਾ ।

**ਅਰਥ**:— ਹੇ ਕਬੀਰ ! ਇਹ ਮੇਰੀ ਹਿੰਮਤ ਨਹੀਂ ਸੀ ਕਿ ਕਾਮਾਦਿਕ 'ਲਾਖ ਅਹੇਰੀ' ਦੀ ਮਾਰ ਤੋਂ ਬਚ ਕੇ ਮੈਂ ਪ੍ਰਭੂ-ਚਰਨਾਂ ਵਿਚ ਜੁੜ ਸਕਦਾ; ਅਗਾਂਹ ਨੂੰ ਭੀ ਮੇਰੇ ਵਿਚ ਇਹ ਤਾਕਤ ਨਹੀਂ ਆ ਸਕਦੀ ਕਿ ਖ਼ੁਦ ਇਹਨਾਂ ਵਿਕਾਰਾਂ ਦਾ ਟਾਕਰਾ ਕਰਾਂ, ਮੇਰਾ ਇਹ ਸਰੀਰ ਇਤਨੇ ਜੋਗਾ ਹੈ ਹੀ ਨਹੀਂ । ਅਸਲ ਗੱਲ ਇਹ ਹੈ ਕਿ ਕਾਮਾਦਿਕਾਂ ਨੂੰ ਜਿੱਤ ਕੇ ਜੋ ਥੋੜ੍ਹੀ-ਬਹੁਤ ਭਗਤੀ ਮੈਥੋਂ ਹੋਈ ਹੈ ਇਹ ਸਭ ਕੁਝ ਪ੍ਰਭੂ ਨੇ ਆਪ ਕੀਤਾ ਹੈ ਤੇ (ਉਸ ਦੀ ਮੇਹਰ ਨਾਲ) ਕਬੀਰ (ਭਗਤ) ਮਸ਼ਹੂਰ ਹੋ ਗਿਆ ਹੈ ।੬੨।

ਨੋਟ:— ਇਸ ਸ਼ਲੋਕ ਦੇ ਨਾਲ ਜੱਗ ਆਦਿਕ ਦੀ ਕੱਚੀ ਕਹਾਣੀ ਜੋੜ ਕੇ ਆਪਣੀ ਸਮਝ ਨੂੰ ਹਾਸੋ-ਹੀਣਾ ਬਣਾਉਣ ਵਾਲੀ ਗੱਲ ਹੈ ।

**ਕਬੀਰ ਸੁਪਨੈ ਹੂ ਬਰੜਾਇ ਕੈ, ਜਿਹ ਮੁਖਿ ਨਿਕਸੈ ਰਾਮੁ ॥ ਤਾ ਕੇ ਪਗ ਕੀ ਪਾਨਹੀ, ਮੇਰੇ ਤਨ ਕੋ ਚਾਮੁ ॥੬੩॥ (ਪੰਨਾ ੧੩੬੭)**

**ਪਦ ਅਰਥ**:— ਸੁਪਨੈ ਹੂ—ਸੁਪਨੇ ਵਿਚ । ਬਰੜਾਇ ਕੈ—ਸੁੱਤੇ ਪਿਆਂ ਸੁਪਨੇ ਆਉਣ ਤੇ ਕਈ ਵਾਰੀ ਗੱਲਾਂ ਕਰਨ ਲੱਗ ਪਈਦੀਆਂ ਹਨ, ਇਸ ਨੂੰ ਬਰੜਾਉਣਾ ਆਖੀਦਾ ਹੈ । ਜਿਹ ਮੁਖਿ—ਜਿਸ ਮਨੁੱਖ ਦੇ ਮੂੰਹੋਂ । ਨਿਕਸੈ—ਨਿਕਲੇ । ਪਗ—ਪੈਰ । ਪਾਨਹੀ—(ਸ਼ਕਟ. ਉਪਾਨਹ) ਜੁੱਤੀ । ਚਾਮੁ—ਚੰਮ, ਖੱਲ ।

**ਅਰਥ**:— ਹੇ ਕਬੀਰ ! ਸੁੱਤੇ ਪਿਆਂ ਸੁਪਨੇ ਵਿਚ ਉੱਚੀ ਬੋਲਿਆਂ ਜੇ ਕਿਸੇ ਮਨੁੱਖ ਦੇ ਮੂੰਹੋਂ ਪਰਮਾਤਮਾ ਦਾ ਨਾਮ ਨਿਕਲੇ ਤਾਂ ਉਸ ਦੇ ਪੈਰਾਂ ਦੀ ਜੁੱਤੀ ਵਾਸਤੇ ਮੇਰੇ ਸਰੀਰ ਦੀ ਖੱਲ ਹਾਜ਼ਰ ਹੈ (ਭਾਵ, ਮੈਂ ਹਰ ਤਰ੍ਹਾਂ ਉਸ ਦੀ ਸੇਵਾ ਕਰਨ ਨੂੰ ਤਿਆਰ ਹਾਂ) ।੬੩।

ਨੋਟ:— ਜੋ ਕੰਮ ਸਾਰਾ ਦਿਨ ਕਰਦੇ ਰਹੀਏ, ਜਿਸ ਪਾਸੇ ਸਾਰਾ ਦਿਨ ਸੁਰਤਿ ਜੁੜੀ ਰਹੇ, ਰਾਤ ਨੂੰ ਸੁੱਤੇ ਪਿਆਂ ਭੀ ਆਮ ਤੌਰ ਤੇ ਸੁਰਤਿ ਨੇ ਉਧਰੇ ਹੀ ਜਾਣਾ ਹੈ ਤੇ ਉਹਨਾਂ ਹੀ ਕੰਮਾਂ ਦੇ ਸੁਪਨੇ ਆਉਣੇ ਹਨ । ਸਾਲਾਨਾ ਇਮਤਿਹਾਨ ਦੇ ਦਿਨਾਂ ਵਿਚ ਜਦੋਂ ਵਿੱਦਿਆਰਥੀ ਪੜ੍ਹਨ ਵਿਚ ਦਿਨ-ਰਾਤ ਇਕ ਕਰ ਦੇਂਦੇ ਹਨ, ਤਾਂ ਸੁੱਤੇ ਪਿਆਂ ਭੀ ਉਹੀ ਮਜ਼ਮੂਨ ਉਹੀ ਕਿਤਾਬਾਂ ਪੜ੍ਹੀ ਜਾਂਦੇ ਹਨ ।

ਇਸੇ ਤਰ੍ਹਾਂ ਦਿਨੇ ਕਿਰਤ-ਕਾਰ ਕਰਦਿਆਂ ਜਿਸ ਮਨੁੱਖ ਦੀ ਸੁਰਤਿ ਪ੍ਰਭੂ ਦੀ ਯਾਦ ਵਿਚ ਜੁੜੀ ਰਹਿੰਦੀ ਹੈ, ਉਸੇ ਨੂੰ ਹੀ ਸੁਪਨੇ ਵਿਚ ਭੀ ਰੱਬ ਚੇਤੇ ਆ ਸਕਦਾ ਹੈ ।

ਕਬੀਰ ਜੀ ਇਸ ਸ਼ਲੋਕ ਵਿਚ ਆਪਣੇ ਸੁਭਾਵਿਕ ਗੁਝ ਢੰਗ ਨਾਲ ਆਖਦੇ ਹਨ ਕਿ ਦਿਨ ਵੇਲੇ ਕਿਰਤ-ਕਾਰ ਕਰਦਿਆਂ ਸੁਰਤਿ ਪ੍ਰਭੂ-ਚਰਨਾਂ ਵਿਚ ਜੋੜੋ, ਰਾਤ ਨੂੰ ਸੁੱਤੇ ਪਿਆਂ ਆਪਣੇ ਆਪ ਸੁਰਤਿ ਪ੍ਰਭੂ ਵਿਚ ਜੁੜੀ ਰਹੇਗੀ; ਤੇ, ਇਸ ਤਰ੍ਹਾਂ ਉਠਦੇ ਬੈਠਦੇ ਜਾਗਦੇ ਸੁੱਤੇ ਹਰ ਵੇਲੇ ਪ੍ਰਭੂ-ਚਰਨਾਂ ਵਿਚ ਜੁੜਨ ਦੀ ਆਦਤ ਬਣ ਜਾਇਗੀ ।੬੩।

**ਕਬੀਰ ਮਾਟੀ ਕੇ ਹਮ ਪੂਤਰੇ, ਮਾਨਸੁ ਰਾਖਿਉ ਨਾਉ ॥ ਚਾਰਿ ਦਿਵਸ ਕੇ ਪਾਹੁਨੇ, ਬਡ ਬਡ ਰੂੰਧਹਿ ਠਾਉ ॥੬੪॥ (ਪੰਨਾ ੧੩੬੭)**

**ਪਦ ਅਰਥ**:— ਪੂਤਰੇ—ਪੁਤਲੇ । ਰਾਖਿਉ—('ਓ' ਦੇ ਨਾਲ ਦੋ ਲਗਾਂ ਹਨ ( ੋ ) ਅਤੇ ( ੁ) । ਅਸਲ ਲਫ਼ਜ਼ 'ਰਾਖਿਓ' ਹੈ, ਇਥੇ ਪਾਠ ਦੀ ਚਾਲ ਨੂੰ ਠੀਕ ਰੱਖਣ ਲਈ 'ਰਾਖਿਉ' ਪੜ੍ਹਨਾ ਹੈ) ਪਾਹੁਨੇ—ਪ੍ਰਾਹੁਣੇ । ਰੂੰਧਹਿ—ਅਸੀ ਮੱਲਦੇ ਹਾਂ । ਠਾਉ—ਥਾਂ । ਬਡ ਬਡ—ਵਧੀਕ ਵਧੀਕ, ਹੋਰ ਹੋਰ । ਮਾਨਸੁ—ਮਨੁੱਖ ।

**ਅਰਥ**:— ਹੇ ਕਬੀਰ ! ਅਸੀ ਮਿੱਟੀ ਦੀਆਂ ਪੁਤਲੀਆਂ ਹਾਂ, ਅਸਾਂ ਆਪਣੇ ਆਪ ਦਾ ਨਾਮ ਤਾਂ ਮਨੁੱਖ ਰੱਖ ਲਿਆ ਹੈ (ਪਰ ਰਹੇ ਅਸੀ ਮਿੱਟੀ ਦੇ ਹੀ ਪੁਤਲੇ, ਕਿਉਂਕਿ ਜਿਸ ਪਰਮਾਤਮਾ ਨੇ ਅਸਾਡਾ ਇਹ ਪੁਤਲਾ ਸਜਾ ਕੇ ਇਸ ਵਿਚ ਆਪਣੀ ਜੋਤਿ ਪਾਈ ਹੈ ਉਸ ਨੂੰ ਵਿਸਾਰ ਕੇ ਮਿੱਟੀ ਨਾਲ ਹੀ ਪਿਆਰ ਕਰ ਰਹੇ ਹਾਂ); ਅਸੀ ਇਥੇ ਚਾਰ ਦਿਨਾਂ ਲਈ ਪ੍ਰਾਹੁਣੇ ਹਾਂ ਪਰ ਵਧੀਕ ਵਧੀਕ ਥਾਂ ਮੱਲਦੇ ਜਾ ਰਹੇ ਹਾਂ ।੬੪।

ਨੋਟ:— ਜੇਹੜੀ ਸੁਰਤਿ ਸਾਰਾ ਦਿਨ ਨਿਰੀਆਂ ਮੱਲਾਂ ਮੱਲਣ ਵਿਚ ਲੱਗੀ ਰਹੇ, ਉਹ ਰਾਤ ਨੂੰ ਸੁੱਤੇ ਪਿਆਂ ਪ੍ਰਭੂ-ਚਰਨਾਂ ਵਿਚ ਨਹੀਂ ਲੱਗ ਸਕਦੀ ।

**ਕਬੀਰ ਮਹਿਦੀ ਕਰਿ ਘਾਲਿਆ, ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੂਛੀਐ, ਕਬਹੁ ਨ ਲਾਈ ਪਾਇ ॥੬੫॥ {ਪੰਨਾ ੧੩੬੭}**

ਨੋਟ:— ਜ਼ਿੰਦਗੀ ਦੀ ਸਾਰੀ ਦੌੜ-ਭੱਜ ਮੱਲਾਂ ਮੱਲਣ ਵਾਸਤੇ ਹੀ ਨਹੀਂ ਚਾਹੀਦੀ; ਪਰ ਦੂਜੇ ਪਾਸੇ, ਦੁਨੀਆ ਛੱਡ ਕੇ ਧੂਣੀਆਂ ਤਪਾਇਆਂ, ਪੁੱਠੇ ਲਟਕਿਆਂ ਤੇ ਅਜੇਹੇ ਹੋਰ ਅਨੇਕਾਂ ਕਸ਼ਟ ਸਰੀਰ ਨੂੰ ਦਿੱਤਿਆਂ ਭੀ ਰੱਬ ਨਹੀਂ ਮਿਲਦਾ । ਦੁਨੀਆ ਦੀ ਕਿਰਤ-ਕਾਰ ਕਰਨੀ ਹੈ ਤੇ ਹੱਕ ਦੀ ਕਿਰਤ ਕਰਦਿਆਂ ਉਸ ਦੇ ਦਰ ਤੋਂ ਨਾਮ ਦੀ ਦਾਤਿ ਭੀ ਮੰਗਣੀ ਹੈ, ਉਸ ਦੀ ਯਾਦ ਨਿਰੋਲ ਉਸ ਦੀ ਬਖ਼ਸ਼ਸ਼ ਹੈ ਬਖ਼ਸ਼ਸ਼ । ਕਿਸੇ ਜਪ ਤਪ ਦਾ ਕੋਈ ਮਾਣ ਨਹੀਂ ਕੀਤਾ ਜਾ ਸਕਦਾ, ਕੋਈ ਹੱਕ ਨਹੀਂ ਜਤਾ ਸਕੀਦਾ ।

**ਪਦ ਅਰਥ**:— ਮਹਿਦੀ ਕਰਿ—ਮਹਿੰਦੀ ਵਾਂਗ । ਘਾਲਿਆ—ਘਾਲ-ਮੇਹਨਤ ਕੀਤੀ । ਆਪੁ—ਆਪਣੇ ਆਪ ਨੂੰ । ਪੀਸਾਇ ਪੀਸਾਇ—ਪੀਹ ਪੀਹ ਕੇ, ਤਪ ਆਦਿਕਾਂ ਦੇ ਕਸ਼ਟ ਦੇ ਦੇ ਕੇ । ਸਹ—ਹੇ ਖਸਮ ! ਤੈ ਬਾਤ ਨ ਪੂਛੀਐ—ਤੂੰ ਵਾਤ ਭੀ ਨਾ ਪੁੱਛੀ, ਤੂੰ ਧਿਆਨ ਭੀ ਨਾਹ ਕੀਤਾ, ਤੂੰ ਪਰਤ ਕੇ ਤੱਕਿਆ ਭੀ ਨਾਹ । ਕਬਹੁ—ਕਦੇ ਭੀ । ਨ ਲਾਈ ਪਾਇ—ਪੈਰੀਂ ਨਾਹ ਲਾਈ, ਚਰਨਾਂ ਵਿਚ ਨਾਹ ਜੋੜਿਆ (ਜਿਵੇਂ ਪੀਠੀ ਹੋਈ ਮਹਿੰਦੀ ਕੋਈ ਪੈਰੀਂ ਲਾਉਂਦਾ ਹੈ) ।

**ਅਰਥ**:— ਹੇ ਕਬੀਰ ! (ਮਹਿੰਦੀ ਪੀਹ ਪੀਹ ਕੇ ਬਾਰੀਕ ਕਰੀਦੀ ਹੈ, ਤੇ ਫਿਰ ਪੈਰੀਂ ਲਾਈਦੀ ਹੈ । ਇਸ ਤਰ੍ਹਾਂ ਮਹਿੰਦੀ ਦੇ ਸਹੇ ਹੋਏ ਕਸ਼ਟ ਮਾਨੋ, ਕਬੂਲ ਪੈ ਜਾਂਦੇ ਹਨ; ਪਰ) ਜਿਸ ਮਨੁੱਖ ਨੇ ਆਪਣੇ ਆਪ ਨੂੰ ਤਪ ਆਦਿਕਾਂ ਦੇ ਕਸ਼ਟ ਦੇ ਕੇ ਬੜੀ ਘਾਲ ਘਾਲੀ ਜਿਵੇਂ ਮਹਿੰਦੀ ਨੂੰ ਪੀਹ ਪੀਹ ਕੇ ਬਾਰੀਕ ਕਰੀਦਾ ਹੈ, ਹੇ ਪ੍ਰਭੂ ! ਤੂੰ ਉਸ ਦੀ ਘਾਲ-ਕਮਾਈ ਵਲ ਤਾਂ ਪਰਤ ਕੇ ਤੱਕਿਆ ਭੀ ਨਾ, ਤੂੰ ਉਸ ਨੂੰ ਕਦੇ ਆਪਣੇ ਚਰਨਾਂ ਵਿਚ ਨਾਹ ਜੋੜਿਆ ।੬੫।

ਨੋਟ:— ਰਾਮਕਲੀ ਕੀ ਵਾਰ ਮ: ੩ ਪਉੜੀ ਨੰ: ੨ ਦੇ ਨਾਲ ਕਬੀਰ ਜੀ ਦਾ ਇਹ ਸ਼ਲੋਕ ਦਰਜ ਹੈ, ਤੇ ਇਸ ਸ਼ਲੋਕ ਦੇ ਨਾਲ ਗੁਰੂ ਅਮਰਦਾਸ ਜੀ ਦਾ ਹੇਠ-ਲਿਖਿਆ ਸ਼ਲੋਕ ਹੈ—

**ਮ: ੩॥ ਨਾਨਕ ਮਹਿਦੀ ਕਰਿ ਕੈ ਰਖਿਆ, ਸੋ ਸਹੁ ਨਦਰਿ ਕਰੇਇ ॥ ਆਪੇ ਪੀਸੈ ਆਪੇ ਘਸੈ, ਆਪੇ ਹੀ ਲਾਇ ਲਏਇ ॥ ਇਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੨॥੨॥ (ਪੰਨਾ ੧੩੬੭)**

ਦੋਹਾਂ ਸ਼ਲੋਕਾਂ ਨੂੰ ਰਲਾ ਕੇ ਪੜ੍ਹੋ । ਇਹ ਸ਼ਲੋਕ ਲਿਖਣ ਵੇਲੇ ਗੁਰੂ ਅਮਰਦਾਸ ਜੀ ਦੇ ਪਾਸ ਕਬੀਰ ਜੀ ਦਾ ਸ਼ਲੋਕ ਮੌਜੂਦ ਸੀ । ਸੋ, ਇਹ ਕਹਾਣੀ ਗ਼ਲਤ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ ।

**ਕਬੀਰ ਜਿਹ ਦਰਿ ਆਵਤ ਜਾਤਿਅਹੁ, ਹਟਕੈ ਨਾਹੀ ਕੋਇ ॥ ਸੋ ਦਰੁ ਕੈਸੇ ਛੋਡੀਐ, ਜੋ ਦਰੁ ਐਸਾ ਹੋਇ ॥੬੬॥ {ਪੰਨਾ ੧੩੬੭}**

**ਪਦ ਅਰਥ**:— ਹਟਕੈ—ਰੋਕ ਪਾਂਦਾ ਹੈ, ਟੋਕਦਾ ਹੈ, ਜ਼ਿੰਦਗੀ ਦੇ ਸਹੀ ਰਾਹ ਤੋਂ ਰੋਕਦਾ ਹੈ । ਆਵਤ ਜਾਤਿਅਹੁ—ਆਉਣ ਜਾਣ ਵਾਲੇ ਨੂੰ, ਜੋ ਸਦਾ ਆਉਂਦਾ ਜਾਂਦਾ ਰਹੇ, ਜੋ ਸਦਾ ਟਿਕਿਆ ਰਹੇ, ਸਦਾ ਟਿਕੇ ਰਹਿਣ ਵਾਲੇ ਨੂੰ । ਕੋਇ—'ਲਾਖ ਅਹੇਰੀ', 'ਪਾਂਚਉ ਲਰਿਕ' ਵਿਚੋਂ ਕੋਈ ਭੀ । ਕੈਸੇ ਛੋਡੀਐ—ਛੱਡਣਾ ਨਹੀਂ ਚਾਹੀਦਾ । ਐਸਾ—ਅਜੇਹਾ । ਦਰੁ—ਦਰਵਾਜ਼ਾ, ਪ੍ਰਭੂ ਦੇ ਚਰਨ, ਪ੍ਰਭੂ ਦਾ ਆਸਰਾ ।

**ਅਰਥ**:— ਹੇ ਕਬੀਰ ! ਜੋ ਦਰਵਾਜ਼ਾ ਅਜੇਹਾ ਹੈ ਕਿ ਉਸ ਦਰ ਤੇ ਟਿਕੇ ਰਿਹਾਂ ('ਲਾਖ ਅਹੇਰੀ', 'ਪਾਂਚਉ ਲਰਿਕਾ' ਆਦਿਕ ਵਿਚੋਂ) ਕੋਈ ਭੀ (ਜੀਵਨ ਦੇ ਸਹੀ ਰਾਹ ਵਿਚ ਰੋਕ ਨਹੀਂ ਪਾ ਸਕਦਾ, ਉਹ ਦਰ ਕਦੇ ਛੱਡਣਾ ਨਹੀਂ ਚਾਹੀਦਾ ।੬੬।

**ਕਬੀਰ ਡੂਬਾ ਥਾ ਪੈ ਉਬਰਿਓ, ਗੁਨ ਕੀ ਲਹਰਿ ਝਬਕਿ ॥ ਜਬ ਦੇਖਿਓ ਬੇੜਾ ਜਰਜਰਾ, ਤਬ ਉਤਰਿ ਪਰਿਓ ਹਉ ਫਰਕਿ ॥੬੭॥ {ਪੰਨਾ ੧੩੬੮}**

**ਪਦ ਅਰਥ**:— ਜਰਜਰਾ—ਬਹੁਤ ਪੁਰਾਣਾ । ਡੂਬਾ ਥਾ—ਡੁੱਬ ਚੱਲਿਆਂ ਸਾਂ । ਪੈ—ਪਰ । ਉਬਰਿਓ—ਨਿਕਲ ਆਇਆ, ਡੁਬਣੋਂ ਬਚ ਗਿਆ । ਝਬਕਿ—ਝਬੱਕੇ ਨਾਲ । ਲਹਰਿ ਝਬਕਿ—ਲਹਿਰਾਂ ਦੇ ਝਬੱਕੇ ਨਾਲ, ਲਹਿਰਾਂ ਦੇ ਧੱਕੇ ਨਾਲ । ਗੁਨ—ਪ੍ਰਭੂ ਦੀ ਸਿਫ਼ਤਿ-ਸਾਲਾਹ । ਗੁਨ ਝਬਕਿ—ਪ੍ਰਭੂ ਦੀ ਸਿਫ਼ਤਿ ਸਾਲਾਹ-ਰੂਪ ਲਹਿਰ ਦੇ ਹੁਲਾਰੇ ਨਾਲ । ਹਉ—ਮੈਂ । ਫਰਕਿ—ਛਾਲ ਨਾਲ, ਛਾਲ ਮਾਰ ਕੇ, ਤੁਰਤ ।

**ਅਰਥ**:— ਹੇ ਕਬੀਰ ! (ਸੰਸਾਰ-ਸਮੁੰਦਰ ਵਿਚ) ਮੈਂ ਡੁੱਬ ਚੱਲਿਆ ਸਾਂ, ਪਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਲਹਿਰ ਦੇ ਧੱਕੇ ਨਾਲ (ਸੰਸਾਰਕ ਮੋਹ ਦੀਆਂ ਠਿੱਲਾਂ ਵਿਚੋਂ) ਮੈਂ ਉਤਾਂਹ ਚੁਕਿਆ ਗਿਆ । (ਪਹਿਲਾਂ ਮੋਹ ਵਿਚ ਮਸਤ ਸਾਂ, ਹੁਣ ਅੱਖਾਂ ਖੁਲ੍ਹ ਆਈਆਂ) ਉਸ ਵੇਲੇ ਮੈਂ ਵੇਖਿਆ (ਕਿ ਜਿਸ ਸਰੀਰਕ ਮੋਹ ਦੇ ਬੇੜੇ ਵਿਚ ਮੈਂ ਸੁਆਰ ਹਾਂ ਉਹ) ਥੋੜਾ-ਬਹੁਤ ਪੁਰਾਣਾ ਹੋਇਆ ਹੋਇਆ ਹੈ (ਵਿਕਾਰਾਂ ਨਾਲ ਛੇਕੋ-ਛੇਕ ਹੋਇਆ ਪਿਆ ਹੈ) । ਮੈਂ ਛਾਲ ਮਾਰ ਕੇ (ਉਸ ਅਪਣੱਤ ਦੇ ਬੇੜੇ ਵਿਚੋਂ) ਉਤਰ ਪਿਆ (ਮੈਂ ਅਪਣੱਤ, ਸਰੀਰਕ ਮੋਹ ਛੱਡ ਦਿੱਤਾ । ਪਰ ਇਹ ਸਭ ਕੁਝ ਇਸੇ ਕਰਕੇ ਸੀ ਕਿ ਮੈਂ ਉਹ 'ਦਰੁ' ਨਾਹ ਛੱਡਿਆ ਜਿਸ ਦਰ ਤੇ ਟਿਕਿਆਂ 'ਹਟਕੈ ਨਾਹੀ ਕੋਇ') ।੬੭।

**ਕਬੀਰ ਪਾਪੀ ਭਗਤਿ ਨ ਭਾਵਈ, ਹਰਿ ਪੂਜਾ ਨ ਸੁਹਾਇ ॥ ਮਾਖੀ ਚੰਦਨੁ ਪਰਹਰੈ, ਜਹ ਬਿਗੰਧ ਤਹ ਜਾਇ ॥੬੮॥ {ਪੰਨਾ ੧੩੬੮}**

**ਪਦ ਅਰਥ**:— ਨ ਭਾਵਈ—ਚੰਗੀ ਨਹੀਂ ਲੱਗਦੀ । ਨ ਸੁਹਾਇ—ਸੁਖਾਂਦੀ ਨਹੀਂ । ਪਰਹਰੈ—ਤਿਆਗ ਦੇਂਦੀ ਹੈ । ਜਹ—ਜਿਥੇ । ਬਿਗੰਧ—ਬਦ-ਬੂ ।

**ਅਰਥ**:— ਹੇ ਕਬੀਰ ! (ਭਾਵੇਂ ਪ੍ਰਭੂ ਦੇ ਦਰ ਤੇ ਟਿਕੇ ਰਹਿਣ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਵਿਚ ਇਹ ਬਰਕਤਿ ਹੈ ਕਿ ਸੰਸਾਰ-ਸਮੁੰਦਰ ਵਿਚ ਡੁੱਬਣੋਂ ਬਚ ਜਾਈਦਾ ਹੈ, ਪਰ) ਵਿਕਾਰੀ ਬੰਦੇ ਨੂੰ ਪਰਮਾਤਮਾ ਦੀ ਭਗਤੀ ਚੰਗੀ ਨਹੀਂ ਲੱਗਦੀ, ਪਰਮਾਤਮਾ ਦੀ ਪੂਜਾ ਸੁਖਾਂਦੀ ਨਹੀਂ (ਸੁਖ ਦੇਣ ਵਾਲੀ ਨਹੀਂ ਜਾਪਦੀ) । (ਵਿਕਾਰੀ ਬੰਦੇ ਦਾ ਸੁਭਾਉ ਮੱਖੀ ਵਾਂਗ ਹੋ ਜਾਂਦਾ ਹੈ) ਮੱਖੀ (ਸੋਹਣੀ ਖ਼ੁਸ਼-ਬੂ ਵਾਲੇ) ਚੰਦਨ ਨੂੰ ਤਿਆਗ ਦੇਂਦੀ ਹੈ, ਜਿੱਥੇ ਬਦ-ਬੂ ਹੋਵੇ ਉਥੇ ਜਾਂਦੀ ਹੈ ।੬੮।

**ਕਬੀਰ ਬੈਦੁ ਮੂਆ, ਰੋਗੀ ਮੂਆ, ਮੂਆ ਸਭੁ ਸੰਸਾਰੁ ॥ ਏਕੁ ਕਬੀਰਾ ਨਾ ਮੂਆ, ਜਿਹ ਨਾਹੀ ਰੋਵਨਹਾਰੁ ॥੬੯॥ {ਪੰਨਾ ੧੩੬੮}**

**ਪਦ ਅਰਥ**:— ਬੈਦੁ—ਰੋਗੀਆਂ ਦਾ ਇਲਾਜ ਕਰਨ ਵਾਲਾ, ਵਿਕਾਰੀਆਂ ਨੂੰ ਉਪਦੇਸ਼ ਕਰ ਕੇ ਆਤਮਕ ਮੌਤ ਤੋਂ ਬਚਾਣ ਦਾ ਜਤਨ ਕਰਨ ਵਾਲਾ । ਮੂਆ—(ਰੋ ਰੋ ਕੇ) ਮਰ ਗਿਆ, (ਮਾਇਕ ਭੋਗਾਂ ਨੂੰ ਰੋ ਰੋ ਕੇ) ਮਰ ਗਿਆ, (ਮਾਇਕ ਭੋਗਾਂ ਦੀ ਖ਼ਾਤਰ ਖਪ ਖਪ ਕੇ ਆਤਮਕ ਮੌਤੇ) ਮਰ ਗਿਆ । ਏਕੁ—ਸਿਰਫ਼ ਉਹ ਮਨੁੱਖ । ਜਿਹ—ਜਿਸ ਦਾ । ਰੋਵਨਹਾਰੁ—ਰੋਣ ਵਾਲਾ, ਰੋ ਰੋ ਕੇ ਖਪਣ ਵਾਲਾ, ਮਾਇਕ ਭੋਗਾਂ ਦੀ ਖ਼ਾਤਰ ਖਪਣ ਵਾਲਾ । ਨਾਹੀ—ਕੋਈ ਨਹੀਂ ।

**ਅਰਥ**:— ਹੇ ਕਬੀਰ ! (ਮਾਇਕ ਭੋਗਾਂ ਦੀ ਖ਼ਾਤਰ ਖਪ ਖਪ ਕੇ) ਸਾਰਾ ਜਗਤ (ਸੰਸਾਰ-ਸਮੁੰਦਰ ਵਿਚ ਡੁੱਬ ਕੇ, ਮਾਇਕ ਮੋਹ ਵਿਚ ਡੁੱਬ ਕੇ, ਆਤਮਕ ਮੌਤੇ) ਮਰ ਰਿਹਾ ਹੈ, ਚਾਹੇ ਕੋਈ ਰੋਗੀ ਹੈ ਤੇ ਚਾਹੇ ਕੋਈ ਹਕੀਮ ਹੈ (ਭਾਵ, ਇਕ ਤਾਂ ਉਹ ਬੰਦੇ ਹਨ ਜੋ ਅੰਞਾਣ ਤੇ ਮੂੜ੍ਹ ਹੋਣ ਕਰ ਕੇ ਜੀਵਨ ਦਾ ਰਾਹ ਜਾਣਦੇ ਹੀ ਨਹੀਂ, ਤੇ ਵਿਕਾਰਾਂ ਵਿਚ ਫਸੇ ਪਏ ਹਨ, ਦੂਜੇ ਉਹ ਹਨ ਜੋ ਵਿਦਵਾਨ ਪੰਡਿਤ ਹਨ ਤੇ ਮੂਰਖ ਲੋਕਾਂ ਨੂੰ ਉਪਦੇਸ਼ ਕਰਦੇ ਹਨ । ਪਰ ਹਾਲਤ ਦੋਹਾਂ ਦੀ ਇਹ ਹੈ ਕਿ ਇਹਨਾਂ ਦੀ ਸਾਰੀ ਦੌੜ-ਭੱਜ ਮਾਇਕ ਭੋਗਾਂ ਵਾਸਤੇ ਹੀ ਹੈ, ਇਨ੍ਹਾਂ ਦੇ ਗਿਆਨ-ਇੰਦ੍ਰੇ ਆਪੋ ਆਪਣੇ ਵਿਸ਼ੇ-ਭੋਗਾਂ ਵਲ ਖਪ ਰਹੇ ਹਨ, ਭੋਗਾਂ ਨੂੰ ਰੋ ਰਹੇ ਹਨ । ਇੱਕ ਭਗਤੀ ਤੋਂ ਵਾਂਜੇ ਰਹਿਣ ਕਰਕੇ ਇਹ ਸਭ ਆਤਮਕ ਮੌਤੇ ਮਰੇ ਪਏ ਹਨ) । ਸਿਰਫ਼ ਉਹ ਮਨੁੱਖ (ਆਤਮਕ ਮੌਤੇ) ਨਹੀਂ ਮਰਦਾ ਜਿਸ ਦਾ ਕੋਈ (ਸੰਗੀ ਸਾਥੀ, ਗਿਆਨ-ਇੰਦ੍ਰਾ) (ਮਾਇਕ ਭੋਗਾਂ ਦੀ ਖ਼ਾਤਰ) ਰੋ ਨਹੀਂ ਰਿਹਾ (ਖਪ ਨਹੀਂ ਰਿਹਾ ਤੇ, ਅਜੇਹਾ ਮਨੁੱਖ ਸਿਰਫ਼ ਉਹੀ ਹੋ ਸਕਦਾ ਹੈ ਜੋ ਪ੍ਰਭੂ-ਦਰ ਨਹੀਂ ਛੱਡਦਾ, ਕਿਉਂਕਿ ਪ੍ਰਭੂ-ਦਰ ਤੇ ਰਿਹਾਂ 'ਹਟਕੈ ਨਾਹੀ ਕੋਇ') ।੬੯।

**ਕਬੀਰ ਰਾਮੁ ਨ ਧਿਆਇਓ, ਮੋਟੀ ਲਾਗੀ ਖੋਰਿ ॥ ਕਾਇਆ ਹਾਂਡੀ ਕਾਠ ਕੀ, ਨਾ ਓਹ ਚਰ੍ਹੈ ਬਹੋਰਿ ॥੭੦॥ {ਪੰਨਾ ੧੩੬੮}**

**ਪਦ ਅਰਥ**:— ਖੋਰਿ—ਖੋੜ, ਖੋਖਲਾ-ਪਨ । ਮੋਟੀ ਖੋਰਿ ਲਾਗੀ—ਉਸ ਦੇ ਅੰਦਰ ਮੋਟੀ ਖੋੜ ਬਣਦੀ ਜਾ ਰਹੀ ਹੈ, ਉਸ ਨੂੰ ਵਿਕਾਰ ਅੰਦਰੋਂ ਖੋਖਲਾ ਕਰੀ ਜਾਂਦੇ ਹਨ ਤੇ ਉਹ ਸਹਜੇ ਸਹਜੇ ਆਤਮਕ ਮੌਤੇ ਮਰਦਾ ਜਾਂਦਾ ਹੈ । ਕਾਇਆ—ਸਰੀਰ । ਨ ਚਰ੍ਹੈ—(ਚੁੱਲ੍ਹੇ ਉਤੇ) ਨਹੀਂ ਚੜ੍ਹਦੀ । ਬਹੋਰਿ—ਮੁੜ, ਦੂਜੀ ਵਾਰ ।

**ਅਰਥ**:— ਹੇ ਕਬੀਰ ! ਜਿਸ ਜਿਸ ਮਨੁੱਖ ਨੇ ਪਰਮਾਤਮਾ ਦਾ ਸਿਮਰਨ ਨਹੀਂ ਕੀਤਾ, ਉਸ ਨੂੰ ਅੰਦਰੋ ਅੰਦਰ ਵਿਕਾਰ ਖੋਖਲਾ ਕਰੀ ਜਾਂਦੇ ਹਨ (ਤੇ ਉਹ ਸਹਜੇ ਸਹਜੇ ਆਤਮਕ ਮੌਤੇ ਮਰਦਾ ਜਾਂਦਾ ਹੈ) । ਜਿਵੇਂ ਲੱਕੜ ਦੀ ਹਾਂਡੀ (ਚੁੱਲ੍ਹੇ ਉਤੇ ਇਕ ਵਾਰੀ ਸੜ ਕੇ) ਮੁੜ (ਚੁੱਲ੍ਹੇ ਉਤੇ) ਨਹੀਂ ਚੜ੍ਹ ਸਕਦੀ, ਤਿਵੇਂ (ਵਿਕਾਰਾਂ ਦੀ ਅੱਗ ਵਿਚ ਸੜਿ-ਮੁਏ ਮਨੁੱਖ ਦਾ) ਇਹ ਸਰੀਰ ਹੈ (ਜੋ ਇਸ ਨੂੰ ਦੂਜੀ ਵਾਰੀ ਨਹੀਂ ਮਿਲਦਾ) ।੭੦।

**ਨੰ: ੭੧ ਤੋਂ ੧੦੧ ਤਕ**

**ਕਬੀਰ ਐਸੀ ਹੋਇ ਪਰੀ, ਮਨ ਕੋ ਭਾਵਤੁ ਕੀਨੁ ॥ ਮਰਨੇ ਤੇ ਕਿਆ ਡਰਪਨਾ, ਜਬ ਹਾਥਿ ਸਿਧਉਰਾ ਲੀਨ ॥੭੧॥ {ਪੰਨਾ ੧੩੬੮}**

**ਪਦ ਅਰਥ**:— ਹੋਇ ਪਰੀ—ਹੋ ਪਈ ਹੈ । ਐਸੀ ਹੋਇ ਪਰੀ—ਅਜੇਹੀ ਹੋ ਪਈ ਹੈ, ਅਜਬ ਮੌਜ ਬਣ ਗਈ ਹੈ । ਕੀਨੁ—ਕਰ ਦਿੱਤਾ ਹੈ, ਪ੍ਰਭੂ ਨੇ ਕਰ ਦਿੱਤਾ ਹੈ । ਮਨ ਕੋ ਭਾਵਤੁ—ਉਹ ਕੰਮ ਜੋ ਮਨ ਨੂੰ ਪਸੰਦ ਆ ਗਿਆ ਹੈ । ਮਰਨੇ—ਮੌਤ, ਆਪਾ-ਭਾਵ ਵਲੋਂ ਮੌਤ । ਤੇ—ਤੋਂ । ਕਿਆ ਡਰਪਨਾ—ਕਿਉਂ ਡਰਨਾ ਹੋਇਆ ? ਡਰਨਾ ਨਹੀਂ ਚਾਹੀਦਾ । ਹਾਥਿ—ਹੱਥ ਵਿਚ । ਸਿਧਉਰਾ—ਉਹ ਨਲੀਏਰ ਜਿਸ ਨੂੰ ਸੰਧੂਰ ਲਗਾਇਆ ਹੋਇਆ ਹੈ । ਨੋਟ—ਜੋ ਹਿੰਦੂ ਇਸਤ੍ਰੀ ਆਪਣੇ ਪਤੀ ਦੇ ਮਰਨ ਤੇ ਉਸ ਦੇ ਨਾਲ ਹੀ ਚਿਤਾ ਤੇ ਸੜ-ਮਰਨਾ ਚਾਹੁੰਦੀ ਸੀ ਉਹ ਆਪਣੇ ਹੱਥ ਵਿਚ ਸੰਧੂਰਿਆ ਹੋਇਆ ਨਲੀਏਰ ਫੜ ਲੈਂਦੀ ਸੀ । ਸੰਧੂਰਿਆ ਹੋਇਆ ਨਲੀਏਰ ਹੱਥ ਵਿਚ ਫੜ ਲੈਣਾ ਇਸ ਗੱਲ ਦੀ ਨਿਸ਼ਾਨੀ ਸੀ ਕਿ ਇਹ ਇਸਤ੍ਰੀ ਮੌਤ ਤੋਂ ਨਹੀਂ ਡਰਦੀ, ਤੇ ਆਪਣੇ ਮਰੇ ਪਤੀ ਦੇ ਨਾਲ ਸੜਨ ਨੂੰ ਤਿਆਰ ਹੈ । ਇਸੇ ਤਰ੍ਹਾਂ ਜਿਸ ਭਾਗਾਂ ਵਾਲੇ ਮਨੁੱਖ ਨੂੰ ਪ੍ਰਭੂ-ਦਰ ਤੋਂ ਭਗਤੀ ਦੀ ਦਾਤਿ ਮਿਲੇ, ਇਹ ਦਾਤਿ ਹੀ ਇਸ ਗੱਲ ਦੀ ਨਿਸ਼ਾਨੀ ਹੈ ਕਿ ਇਸ ਮਨੁੱਖ ਨੇ ਆਪਾ-ਭਾਵ ਦੀ ਮੌਤ ਤੋਂ ਨਹੀਂ ਡਰਨਾ, ਖ਼ੁਸ਼ੀ ਖ਼ੁਸ਼ੀ ਆਪਾ-ਭਾਵ ਤਿਆਗੇਗਾ, ਵਿਕਾਰਾਂ ਵਲੋਂ ਮੂੰਹ ਮੋੜੇਗਾ ।

**ਅਰਥ**:— ਹੇ ਕਬੀਰ ! ਜਦੋਂ ਕੋਈ ਇਸਤ੍ਰੀ (ਆਪਣੇ ਪਤੀ ਦੇ ਮਰਨ ਤੇ) ਹੱਥ ਵਿਚ ਸੰਧੂਰਿਆ ਹੋਇਆ ਨਲੀਏਰ ਫੜ ਲੈਂਦੀ ਹੈ ਤਾਂ ਉਹ ਮਰਨ ਤੋਂ ਨਹੀਂ ਡਰਦੀ । ਜਿਸ ਮਨੁੱਖ ਨੂੰ ਪ੍ਰਭੂ ਮਨ-ਭਾਉਂਦੀ (ਭਗਤੀ ਦੀ) ਦਾਤਿ ਬਖ਼ਸ਼ਦਾ ਹੈ, ਜਿਸ ਉਤੇ ਇਹ ਅਜਬ ਮੇਹਰ ਹੁੰਦੀ ਹੈ, ਉਹ ਮਨੁੱਖ ਭੀ ਖ਼ੁਸ਼ੀ-ਖ਼ੁਸ਼ੀ ਆਪਾ-ਭਾਵ ਤਿਆਗਦਾ ਹੈ ।੭੧।

**ਕਬੀਰ ਰਸ ਕੋ ਗਾਂਡੋ ਚੂਸੀਐ, ਗੁਨ ਕਉ ਮਰੀਐ ਰੋਇ ॥ ਅਵਗੁਨੀਆਰੇ ਮਾਨਸੈ, ਭਲੋ ਨ ਕਹਿ ਹੈ ਕੋਇ ॥੭੨॥ {ਪੰਨਾ ੧੩੬੮}**

**ਪਦ ਅਰਥ**:— ਰਸ ਕੋ ਗਾਂਡੋ—ਰਸ ਦਾ ਗੰਨਾ, ਰਸ ਨਾਲ ਭਰਿਆ ਹੋਇਆ ਗੰਨਾ । ਚੂਸੀਐ—ਚੂਸਿਆ ਜਾਂਦਾ ਹੈ, ਪੀੜਿਆ ਜਾਂਦਾ ਹੈ, ਪੀੜੇ ਜਾਣ ਦੀ ਤਕਲੀਫ਼ ਸਹਾਰਦਾ ਹੈ (ਰਸ ਪ੍ਰਾਪਤ ਕਰਨ ਦੇ ਵੱਟੇ ਉਸ ਨੂੰ ਇਹ ਮੁੱਲ ਦੇਣਾ ਪੈਂਦਾ ਹੈ ਕਿ ਵੇਲਣੇ ਵਿਚ ਪੀੜਿਆ ਜਾਂਦਾ ਹੈ) । ਗੁਨ ਕਉ—ਗੁਣਾਂ ਦੀ ਖ਼ਾਤਰ, ਗੁਣਾਂ ਦੇ ਬਦਲੇ । ਮਰੀਐ—ਮਰਨਾ ਪੈਂਦਾ ਹੈ, ਆਪਾ-ਭਾਵ ਤਿਆਗਣਾ ਪੈਂਦਾ ਹੈ । ਰੋਇ—ਰੋ ਕੇ, (ਔਗੁਣਾਂ ਨੂੰ) ਛੱਡ ਕੇ । ਮਾਨਸੈ—ਮਨੁੱਖ ਨੂੰ । ਕਹਿ ਹੈ—ਕਹੇਗਾ, ਆਖੇਗਾ ।

**ਅਰਥ**:— ਹੇ ਕਬੀਰ ! ਰਸ ਨਾਲ ਭਰਿਆ ਹੋਇਆ ਗੰਨਾ (ਵੇਲਣੇ ਵਿਚ) ਪੀੜਿਆ ਜਾਂਦਾ ਹੈ (ਭਾਵ, ਰਸ ਦੀ ਦਾਤਿ ਦੇ ਇਵਜ਼ ਵਿਚ ਉਸ ਨੂੰ ਇਹ ਮੁੱਲ ਦੇਣਾ ਪੈਂਦਾ ਹੈ ਕਿ ਉਹ ਵੇਲਣੇ ਵਿਚ ਪੀੜੀਦਾ ਹੈ (ਸੋ ਗੁਣਾਂ ਦੇ ਬਦਲੇ ਔਗੁਣਾਂ ਨੂੰ ਛੱਡ ਕੇ ਆਪਾ-ਭਾਵ ਵਲੋਂ ਮਰਨਾ ਹੀ ਪੈਂਦਾ ਹੈ । (ਜੋ ਮਨੁੱਖ ਆਪਾ-ਭਾਵ ਨਹੀਂ ਤਿਆਗਦਾ, ਤੇ, ਵਿਕਾਰਾਂ ਵਲ ਹੀ ਰੁੱਚੀ ਰੱਖਦਾ ਹੈ, ਉਸ) ਵਿਕਾਰੀ ਮਨੁੱਖ ਨੂੰ (ਜਗਤ ਵਿਚ) ਕੋਈ ਬੰਦਾ ਚੰਗਾ ਨਹੀਂ ਆਖਦਾ (ਭਾਵ, ਭਗਤੀ ਦੀ ਦਾਤਿ ਤੋਂ ਵਾਂਜਿਆ ਰਹਿੰਦਾ ਹੈ, ਤੇ, ਜਗਤ ਵਿਚ ਬਦਨਾਮੀ ਭੀ ਖੱਟਦਾ ਹੈ) ।੭੨।

**ਕਬੀਰ ਗਾਗਰਿ ਜਲ ਭਰੀ, ਆਜੁ ਕਾਲ੍ਹਿ ਜੈਹੈ ਫੂਟਿ ॥ ਗੁਰੁ ਜੁ ਨ ਚੇਤਹਿ ਆਪਨੋ, ਅਧ ਮਾਝਿ ਲੀਜਹਿਗੇ ਲੂਟਿ ॥੭੩॥ {ਪੰਨਾ ੧੩੬੮}**

**ਪਦ ਅਰਥ**:— ਗਾਗਰਿ—(ਮਿੱਟੀ ਦਾ) ਘੜਾ । ਆਜੁ ਕਾਲ੍ਹਿ—ਅੱਜ-ਭਲਕ, ਥੋੜ੍ਹੇ ਹੀ ਦਿਨਾਂ ਵਿਚ । ਫੂਟ ਜੈਹੈ—ਫੁੱਟ ਜਾਇਗੀ, ਟੁੱਟ ਜਾਇਗੀ । ਜੁ—ਜੋ ਬੰਦੇ । ਨ ਚੇਤਹਿ—ਚੇਤੇ ਨਹੀਂ ਰੱਖਦੇ । ਅਧ ਮਾਝ—ਅੱਧ ਵਿਚ ਹੀ, ਅੱਧ-ਵਾਟੇ ਹੀ । ਲੀਜਹਿਗੇ ਲੂਟਿ—ਲੁੱਟ ਲਏ ਜਾਣਗੇ ।

**ਅਰਥ**:— ਹੇ ਕਬੀਰ ! ਮਿੱਟੀ ਦਾ ਕੱਚਾ ਘੜਾ ਪਾਣੀ ਨਾਲ ਭਰਿਆ ਹੋਇਆ ਹੋਵੇ, ਉਹ ਛੇਤੀ ਹੀ ਫੁੱਟ ਜਾਂਦਾ ਹੈ (ਇਸ ਸਰੀਰ ਦੀ ਭੀ ਇਹੀ ਪਾਂਇਆਂ ਹੈ, ਸਦਾ ਕਾਇਮ ਨਹੀਂ ਰਹਿ ਸਕਦਾ । ਮਨੁੱਖਾ ਜਨਮ ਦਾ ਮਨੋਰਥ ਪ੍ਰਾਪਤ ਕਰਨ ਲਈ ਇਸ ਸਰੀਰ ਦਾ ਮੋਹ ਇਸ ਦੇ ਨਾਸ ਹੋਣ ਤੋਂ ਪਹਿਲਾਂ ਹੀ ਤਿਆਗਣਾ ਹੈ, ਆਪਣੀ ਮਰਜ਼ੀ ਤਿਆਗ ਕੇ ਗੁਰੂ ਦੇ ਦੱਸੇ ਹੋਏ ਰਾਹ ਉਤੇ ਤੁਰਨਾ ਹੈ; ਪਰ) ਜੋ ਮਨੁੱਖ ਆਪਣੇ ਗੁਰੂ ਨੂੰ ਯਾਦ ਨਹੀਂ ਰੱਖਦੇ (ਸਰੀਰਕ ਮੋਹ ਵਿਚ ਫਸ ਕੇ ਗੁਰੂ ਨੂੰ ਭੁਲਾ ਬੈਠਦੇ ਹਨ, ਗੁਰੂ ਦੇ ਦੱਸੇ ਰਾਹ ਨੂੰ ਵਿਸਾਰ ਦੇਂਦੇ ਹਨ) ਉਹ ਮਨੁੱਖ ਜ਼ਿੰਦਗੀ ਦੇ ਸਫ਼ਰ ਦੇ ਅੱਧ ਵਿਚ ਹੀ ਲੁੱਟ ਲਏ ਜਾਂਦੇ ਹਨ (ਕਾਮਾਦਿਕ ਵਿਕਾਰ ਆਪਣੇ ਜਾਲ ਵਿਚ ਫਸਾ ਕੇ ਉਹਨਾਂ ਦੇ ਸਾਰੇ ਗੁਣ ਨਾਸ ਕਰ ਦੇਂਦੇ ਹਨ, ਵਿਕਾਰਾਂ ਵਿਚ ਪੈ ਕੇ ਇਥੋਂ ਦੀ ਰਾਸਿ-ਪੂੰਜੀ ਭੀ ਮੁੱਕ ਜਾਂਦੀ ਹੈ ਤੇ ਪਰਲੋਕ ਭੀ ਵਿਗੜ ਜਾਂਦਾ ਹੈ) ।੭੩।

ਨੋਟ:— ਕਈ ਸੱਜਣ ਇਥੇ ਪਾਠ 'ਅਧ ਮਾਝਲੀ' ਕਰਦੇ ਹਨ, ਲਫ਼ਜ਼ 'ਜਹਿਗੇ' ਨੂੰ ਵੱਖਰਾ ਕਰ ਦੇਂਦੇ ਹਨ । ਇਹ ਗ਼ਲਤ ਹੈ । 'ਜਹਿਗੇ' ਕੋਈ ਲਫ਼ਜ਼ ਨਹੀਂ ਬਣਦਾ, ਨਾਹ ਹੀ ਇਸ ਦਾ ਕੋਈ ਅਰਥ ਨਿਕਲਦਾ ਹੈ । 'ਮਾਝਲੀ' ਦੇ 'ਝ' ਨੂੰ ਅਰਥ ਕਰਨ ਵੇਲੇ 'ਜ' ਪੜ੍ਹ ਕੇ ਲਫ਼ਜ਼ 'ਮਜ਼ਲ' ਬਣਾਉਣਾ ਭੀ ਉੱਕਾ ਹੀ ਬੇ-ਨਿਯਮਾ ਹੈ । ਲਫ਼ਜ਼ 'ਮਾਝ' ਬਾਣੀ ਵਿਚ ਬੇਅੰਤ ਵਾਰੀ ਆਉਂਦਾ ਹੈ । ਸੋ, ਪਾਠ 'ਅਧ ਮਾਝ' ਹੈ ।

**ਕਬੀਰ ਕੂਕਰੁ ਰਾਮ ਕੋ, ਮੁਤੀਆ ਮੇਰੋ ਨਾਉ ॥ ਗਲੇ ਹਮਾਰੇ ਜੇਵਰੀ, ਜਹ ਖਿੰਚੈ ਤਹ ਜਾਉ ॥੭੪॥ {ਪੰਨਾ ੧੩੬੮}**

**ਪਦ ਅਰਥ**:— ਕੂਕਰੁ—ਕੁੱਤਾ । ਕੋ—ਦਾ । ਮੁਤੀਆ—(ਸੋਹਣਾ) ਮੋਤੀ ।

ਨੋਟ:— ਸ਼ੌਕੀਨ ਲੋਕ ਘਰਾਂ ਵਿਚ ਕੁੱਤੇ ਰੱਖਦੇ ਹਨ, ਤੇ 'ਮੋਤੀ' ਆਦਿਕ ਸੋਹਣੇ ਪਿਆਰੇ ਉਹਨਾਂ ਦੇ ਨਾਮ ਰੱਖਦੇ ਹਨ, ਰਾਖਵੇਂ ਕੁੱਤਿਆਂ ਨੂੰ ਬੁਲਾਂਦੇ ਭੀ ਪਿਆਰ ਨਾਲ ਹਨ । ਉਹ ਕੁੱਤੇ ਰੋਟੀ ਵਲੋਂ ਬੇ-ਫ਼ਿਕਰ ਰਹਿੰਦੇ ਹਨ, ਮਾਲਕ ਪਾਸੋਂ ਰੋਟੀ ਮਿਲਣੀ ਯਕੀਨੀ ਹੁੰਦੀ ਹੈ । ਪਰ ਬਜ਼ਾਰੀ ਕੁੱਤੇ ਰੋਟੀ ਦੀ ਖ਼ਾਤਰ ਦਰ ਦਰ ਤੇ ਭਟਕਦੇ ਹਨ, ਹਰ ਥਾਂ ਤੋਂ ਉਹਨਾਂ ਨੂੰ 'ਦੁਰੇ, ਦੁਰੇ' ਹੀ ਹੁੰਦੀ ਹੈ । ਇਕ ਮਾਲਕ ਦਾ ਹੋ ਰਹਿਣ ਵਿਚ ਆਦਰ ਤੇ ਸੁਖ ਹੈ, ਦਰ ਦਰ ਤੇ ਭਟਕਦਿਆਂ ਨਿਰਾਦਰੀ ਤੇ ਦੁਖ ਹੈ । ਆਪਾ-ਭਾਵ ਤਿਆਗ ਕੇ ਪ੍ਰਭੂ ਦੇ ਦਰ ਤੇ ਟਿਕੇ ਰਹਿਣਾ ਹੀ, ਪ੍ਰਭੂ ਦੀ ਰਜ਼ਾ ਵਿਚ ਤੁਰਨਾ ਹੀ, ਸਹੀ ਰਸਤਾ ਹੈ ।

ਜਹ—ਜਿਥੇ, ਜਿਧਰ । ਖਿੰਚੈ—ਖਿੱਚਦਾ ਹੈ । ਜਾਉ—ਮੈਂ ਜਾਂਦਾ ਹਾਂ ।

**ਅਰਥ**:— ਹੇ ਕਬੀਰ ! ਮੈਂ ਆਪਣੇ ਮਾਲਕ-ਪ੍ਰਭੂ (ਦੇ ਦਰ) ਦਾ ਕੁੱਤਾ ਹਾਂ (ਪ੍ਰਭੂ ਦੇ ਦਰਵਾਜ਼ੇ ਤੇ ਹੀ ਟਿਕਿਆ ਰਹਿੰਦਾ ਹਾਂ, ਤੇ ਇਸ ਕਰਕੇ) ਮੇਰਾ ਨਾਮ ਭੀ 'ਮੋਤੀ' ਪੈ ਗਿਆ ਹੈ (ਭਾਵ, ਦੁਨੀਆ ਭੀ ਮੈਨੂੰ ਪਿਆਰ ਨਾਲ ਬੁਲਾਂਦੀ ਹੈ) । ਮੇਰੇ ਮਾਲਕ-ਪ੍ਰਭੂ ਨੇ ਮੇਰੇ ਗਲ ਵਿਚ ਰੱਸੀ ਪਾਈ ਹੋਈ ਹੈ, ਜਿਧਰ ਉਹ ਮੈਨੂੰ ਖਿੱਚਦਾ ਹੈ, ਮੈਂ ਉਧਰ ਹੀ ਜਾਂਦਾ ਹਾਂ ।੭੪।

**ਕਬੀਰ ਜਪਨੀ ਕਾਠ ਕੀ, ਕਿਆ ਦਿਖਲਾਵਹਿ ਲੋਇ ॥ ਹਿਰਦੈ ਰਾਮੁ ਨ ਚੇਤਹੀ, ਇਹ ਜਪਨੀ ਕਿਆ ਹੋਇ ॥੭੫॥ {ਪੰਨਾ ੧੩੬੮}**

**ਪਦ ਅਰਥ**:— ਜਪਨੀ—ਮਾਲਾ । ਕਾਠ ਕੀ—ਤੁਲਸੀ ਰੁਦ੍ਰਾਖ ਆਦਿਕ ਦੀ । ਲੋਇ—ਜਗਤ ਵਿਚ ਲੋਕਾਂ ਨੂੰ । ਨ ਚੇਤਹੀ—ਨ ਚੇਤਹਿ, ਤੂੰ ਨਹੀਂ ਸਿਮਰਦਾ । ਕਿਆ ਹੋਇ—ਕੋਈ ਲਾਭ ਨਹੀਂ ।

**ਅਰਥ**:— ਹੇ ਕਬੀਰ ! ਤੂੰ ਤੁਲਸੀ ਰੁੱਦ੍ਰਾਖ ਆਦਿਕ ਦੀ ਮਾਲਾ (ਹੱਥ ਵਿਚ ਲੈ ਕੇ) ਕਿਉਂ ਲੋਕਾਂ ਨੂੰ ਵਿਖਾਂਦਾ ਫਿਰਦਾ ਹੈਂ ? ਤੂੰ ਆਪਣੇ ਹਿਰਦੇ ਵਿਚ ਤਾਂ ਪਰਮਾਤਮਾ ਨੂੰ ਯਾਦ ਨਹੀਂ ਕਰਦਾ, (ਹੱਥ ਵਿਚ ਫੜੀ ਹੋਈ) ਇਸ ਮਾਲਾ ਦਾ ਕੋਈ ਲਾਭ ਨਹੀਂ ਹੋ ਸਕਦਾ ।੭੫।

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ ॥ ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ ॥੭੬॥ {ਪੰਨਾ ੧੩੬੮}**

ਨੋਟ:— ਅਸਾਡੇ ਦੇਸ ਵਿਚ ਕਈ ਲੋਕ ਸੱਪਾਂ ਦੇ ਮੰਤ੍ਰ ਜਾਣਦੇ ਹਨ; ਸੱਪਾਂ ਦੇ ਡੰਗੇ ਹੋਏ ਬੰਦਿਆਂ ਨੂੰ ਮੰਤ੍ਰ ਦੀ ਸਹੈਤਾ ਨਾਲ ਸੱਪ ਦੀ ਜ਼ਹਿਰ ਤੋਂ ਬਚਾਂਦੇ ਹਨ । ਪਰ ਕਈ ਸੱਪ ਐਸੇ ਭੀ ਹੁੰਦੇ ਹਨ, ਜਿਨ੍ਹਾਂ ਦਾ ਡੰਗਿਆ ਹੋਇਆ ਬੰਦਾ ਸ਼ਾਇਦ ਹੀ ਬਚਦਾ ਹੋਵੇ ।

ਕਬੀਰ ਜੀ ਇਸ ਸ਼ਲੋਕ ਵਿਚ ਇਸ ਗੱਲ ਵਲ ਇਸ਼ਾਰਾ ਕਰ ਕੇ ਵੇਖਦੇ ਹਨ ਪਰਮਾਤਮਾ ਨਾਲੋਂ ਵਿਛੋੜੇ ਦਾ ਅਹਿਸਾਸ, ਮਾਨੋ, ਸੱਪ ਹੈ । ਜਿਸ ਮਨੁੱਖ ਨੂੰ ਇਹ ਡੰਗ ਵੱਜ ਜਾਏ (ਜਿਸ ਨੂੰ ਇਹ ਸੂਝ ਪੈ ਜਾਏ ਕਿ ਮੈਂ ਪਰਮਾਤਮਾ ਨਾਲੋਂ ਵਿੱਛੜਿਆ ਹੋਇਆ ਹਾਂ, ਮੈਨੂੰ ਮਾਇਕ ਭੋਗਾਂ ਨੇ ਰੱਬ ਨਾਲੋਂ ਵਿਛੋੜ ਦਿੱਤਾ ਹੈ), ਇਹ ਡੰਗ ਇਤਨਾ ਤੇਜ਼ ਹੁੰਦਾ ਹੈ ਕਿ ਦੁਨੀਆਵੀ ਪਦਾਰਥਾਂ ਦੇ ਮੋਹ ਦਾ ਕੋਈ ਮੰਤ੍ਰ ਇਥੇ ਅਸਰ ਨਹੀਂ ਪਾ ਸਕਦਾ । ਬਿਰਹੋਂ ਦਾ ਡੰਗਿਆ ਮਨੁੱਖ 'ਦੁਨੀਆ' ਵਲੋਂ ਮਰ ਜਾਂਦਾ ਹੈ ਉਸਦਾ ਜੀਵਨ ਹੋਰ ਕਿਸਮ ਦਾ ਹੋ ਜਾਂਦਾ ਹੈ, 'ਦੁਨੀਆ' ਉਸ ਨੂੰ 'ਬਉਰਾ' ਆਖਦੀ ਹੈ, ਦੁਨੀਆ ਦੇ ਭਾ ਦਾ ਉਹ 'ਕਮਲਾ' ਹੁੰਦਾ ਹੈ ।

**ਪਦ ਅਰਥ**:— ਬਿਰਹੁ—ਵਿਛੋੜਾ, ਪਰਮਾਤਮਾ ਨਾਲੋਂ ਵਿਛੋੜੇ ਦਾ ਅਹਿਸਾਸ, ਇਹ ਚੋਭ ਕਿ ਮੈਂ ਪਰਮਾਤਮਾ ਨਾਲੋਂ ਵਿਛੁੜਿਆ ਪਿਆ ਹਾਂ । ਭੁਯੰਗਮੁ—ਸੱਪ । ਮਨਿ—ਮਨ ਵਿਚ । ਨ ਮਾਨੈ—ਨਹੀਂ ਮੰਨਦਾ, ਕੀਲਿਆ ਨਹੀਂ ਜਾ ਸਕਦਾ । ਰਾਮ ਬਿਓਗੀ—ਉਹ ਮਨੁੱਖ ਜਿਸ ਨੂੰ ਪਰਮਾਤਮਾ ਨਾਲੋਂ ਵਿਛੋੜੇ ਦਾ ਅਹਿਸਾਸ ਹੈ, ਜਿਸ ਨੂੰ ਇਹ ਚੋਭ ਹੈ ਕਿ ਮੈਂ ਮਾਇਕ ਭੋਗਾਂ ਦੇ ਕਾਰਨ ਰੱਬ ਨਾਲੋਂ ਟੁੱਟਾ ਪਿਆ ਹਾਂ, ਜਿਸ ਨੂੰ ਬਿਰਹੋਂ-ਸੱਪ ਦਾ ਡੰਗ ਵੱਜ ਚੁਕਾ ਹੈ । ਨਾ ਜੀਐ—(ਵਿਕਾਰਾਂ ਵਾਸਤੇ) ਨਹੀਂ ਜੀਊ ਸਕਦਾ, (ਆਪਾ-ਭਾਵ ਵਿਚ) ਨਹੀਂ ਜੀਊ ਸਕਦਾ ਹੈ । ਬਉਰਾ—ਕਮਲਾ ।

**ਅਰਥ**:— ਹੇ ਕਬੀਰ ! ('ਕਾਠ ਕੀ ਜਪਨੀ' ਤਾਂ ਕੁਝ ਸਵਾਰ ਨਹੀਂ ਸਕਦੀ, ਪਰ) ਜਿਸ ਮਨੁੱਖ ਦੇ ਮਨ ਵਿਚ ਗੁਰੂ ਦੀ ਸਰਨ ਪੈ ਕੇ ਬਿਰਹੋਂ ਦਾ ਸੱਪ ਆ ਵੱਸੇ (ਜਿਸ ਮਨੁੱਖ ਨੂੰ ਗੁਰੂ-ਦਰ ਤੋਂ ਇਹ ਸੂਝ ਮਿਲ ਜਾਏ ਕਿ ਇਹਨਾਂ ਕਾਮਾਦਿਕਾਂ ਨੇ ਮੈਨੂੰ ਰੱਬ ਨਾਲੋਂ ਵਿਛੋੜ ਦਿੱਤਾ ਹੈ) (ਕਾਮਾਦਿਕਾਂ ਦਾ) ਕੋਈ ਮੰਤ੍ਰ ਉਸ ਉਤੇ ਨਹੀਂ ਚੱਲ ਸਕਦਾ । ਪਰਮਾਤਮਾ ਤੋਂ ਵਿਛੋੜੇ ਨੂੰ ਮਹਿਸੂਸ ਕਰਨ ਵਾਲਾ ਮਨੁੱਖ ਜੀਊ ਹੀ ਨਹੀਂ ਸਕਦਾ, (ਭਾਵ, ਪਰਮਾਤਮਾ ਤੋਂ ਵਿਛੋੜੇ ਦਾ ਅਹਿਸਾਸ ਇਕ ਐਸਾ ਡੰਗ ਹੈ ਕਿ ਇਸ ਦਾ ਡੰਗਿਆ ਹੋਇਆ ਬੰਦਾ ਮਾਇਕ ਭੋਗਾਂ ਵਾਸਤੇ ਜੀਊ ਹੀ ਨਹੀਂ ਸਕਦਾ) ਜੇਹੜਾ ਜੀਵਨ ਉਹ ਜੀਊਂਦਾ ਹੈ, ਦੁਨੀਆ ਦੇ ਭਾਣੇ ਉਹ ਝੱਲਿਆਂ ਵਾਲਾ ਜੀਵਨ ਹੈ ।੭੬।

**ਕਬੀਰ ਪਾਰਸ ਚੰਦਨੈ, ਤਿਨ੍ ਹੈ ਏਕ ਸੁਗੰਧ ॥ ਤਿਹ ਮਿਲਿ ਤੇਊ ਊਤਮ ਭਏ, ਲੋਹ ਕਾਠ ਨਿਰਗੰਧ ॥੭੭॥ {ਪੰਨਾ ੧੩੬੮}**

ਨੋਟ:— ਬਿਰਹੋਂ ਦਾ ਅਨੁਭਵ ਗੁਰੂ ਦੀ ਰਾਹੀਂ ਹੀ ਹੁੰਦਾ ਹੈ । ਗੁਰੂ, ਮਾਨੋ, ਪਾਰਸ ਹੈ, ਗੁਰੂ ਚੰਦਨ ਹੈ ।

**ਪਦ ਅਰਥ**:— ਚੰਦਨੈ—ਚੰਦਨ ਵਿਚ । ਪਾਰਸ ਚੰਦਨੈ—ਪਾਰਸੈ ਚੰਦਨੈ, ਪਾਰਸ ਵਿਚ ਤੇ ਚੰਦਨ ਵਿਚ । ਤਿਨ ਹੈ—ਇਹਨਾਂ ਪਾਰਸ ਤੇ ਚੰਦਨ ਵਿਚ ਹੈ । ਸੁਗੰਧ—ਗੁਣ, ਖ਼ੁਸ਼ਬੂ । ਤਿਹ ਮਿਲਿ—ਇਹਨਾਂ ਪਾਰਸ ਤੇ ਚੰਦਨ ਨੂੰ ਮਿਲ ਕੇ । ਤੇਊ—ਉਹ ਭੀ, ਉਹ ਕਾਠ ਤੇ ਲੋਹਾ ਭੀ । ਕਾਠ ਨਿਰਗੰਧ—ਲੱਕੜੀ ਜਿਸ ਵਿਚ ਕੋਈ ਸੁਗੰਧੀ ਨਹੀਂ ।

**ਅਰਥ**:— ਹੇ ਕਬੀਰ ! ਪਾਰਸ ਅਤੇ ਚੰਦਨ—ਇਹਨਾਂ ਦੋਹਾਂ ਵਿਚ ਇਕ ਇਕ ਗੁਣ ਹੈ; ਲੋਹਾ ਅਤੇ ਸੁਗੰਧੀ-ਹੀਨ ਲੱਕੜੀ ਇਹਨਾਂ ਨਾਲ ਛੋਹ ਕੇ ਉੱਤਮ ਬਣ ਜਾਂਦੇ ਹਨ (ਲੋਹਾ ਪਾਰਸ ਨੂੰ ਛੋਹ ਕੇ ਸੋਨਾ ਬਣ ਜਾਂਦਾ ਹੈ; ਸਾਧਾਰਨ ਰੁੱਖ ਚੰਦਨ ਦੇ ਨੇੜੇ ਰਹਿ ਕੇ ਸੁਗੰਧੀ ਵਾਲਾ ਹੋ ਜਾਂਦਾ ਹੈ । ਤਿਵੇਂ ਪਹਿਲਾਂ ਕਾਮਾਦਿਕਾਂ ਤੋਂ ਵਿਕਿਆ ਮਨੁੱਖ ਗੁਰੂ ਨੂੰ ਮਿਲ ਕੇ "ਰਾਮ ਬਿਓਗੀ" ਬਣ ਜਾਂਦਾ ਹੈ) ।੭੭।

**ਕਬੀਰ ਜਮ ਕਾ ਠੇਂਗਾ ਬੁਰਾ ਹੈ, ਓਹੁ ਨਹੀ ਸਹਿਆ ਜਾਇ ॥ ਏਕੁ ਜੁ ਸਾਧੂ ਮੋੁਹਿ ਮਿਲਿਓ, ਤਿਨ੍ਹਿ ਲੀਆ ਅੰਚਲਿ ਲਾਇ ॥੭੮॥ {ਪੰਨਾ ੧੩੬੮}**

**ਪਦ ਅਰਥ**:— ਠੇਂਗਾ—ਸੱਟ, ਚੋਟ । ਓਹ—ਉਹ ਠੇਂਗਾ । ਸਾਧੂ—ਗੁਰੂ । ਮੋੁਹਿ—(ਅਸਲ ਲਫ਼ਜ਼ 'ਮੋਹਿ' ਹੈ, ਇਥੇ 'ਮੁਹਿ' ਪੜ੍ਹਨਾ ਹੈ । ਅੱਖਰ 'ਮ' ਦੇ ਨਾਲ ( ੋ ) ਅਤੇ ( ੁ ) ਦੋਵੇਂ ਲਗਾਂ ਹਨ) ਮੈਨੂੰ । ਤਿਨ੍ਹਿ—ਉਸ ਨੇ । ਅੰਚਲਿ—ਅੰਚਲ ਨਾਲ, ਲੜ ਨਾਲ, ਪੱਲੇ ।

**ਅਰਥ**:— ਹੇ ਕਬੀਰ ! (ਕਾਮਾਦਿਕਾਂ ਦੇ ਵੱਸ ਪਏ ਰਿਹਾਂ ਜਮ ਦਾ ਡੰਡਾ ਸਿਰ ਤੇ ਵੱਜਦਾ ਹੈ, ਜਨਮ-ਮਰਨ ਦੇ ਗੇੜ ਵਿਚ ਪੈ ਜਾਈਦਾ ਹੈ, ਤੇ) ਜਮ ਦੀ (ਇਹ) ਸੱਟ ਇਤਨੀ ਭੈੜੀ ਹੈ ਕਿ ਸਹਾਰਨੀ ਬੜੀ ਔਖੀ ਹੈ । (ਪਰਮਾਤਮਾ ਦੀ ਕਿਰਪਾ ਨਾਲ) ਮੈਨੂੰ ਗੁਰੂ ਮਿਲ ਪਿਆ, ਉਸ ਨੇ ਆਪਣੇ ਲੜ ਲਾ ਲਿਆ (ਤੇ ਮੈਂ ਕਾਮਾਦਿਕਾਂ ਦੇ) ਵਹੇ ਨਹੀਂ ਚੜ੍ਹਿਆ ।੭੮।

**ਕਬੀਰ ਬੈਦੁ ਕਹੈ ਹਉ ਹੀ ਭਲਾ, ਦਾਰੂ ਮੇਰੈ ਵਸਿ ॥ ਇਹ ਤਉ ਬਸਤੁ ਗੁਪਾਲ ਕੀ, ਜਬ ਭਾਵੈ ਲੇਇ ਖਸਿ ॥੭੯॥ ਕਬੀਰ ਨਉਬਤਿ ਆਪਨੀ, ਦਿਨ ਦਸ ਲੇਹੁ ਬਜਾਇ ॥ ਨਦੀ ਨਾਵ ਸੰਜੋਗ ਜਿਉ, ਬਹੁਰਿ ਨ ਮਿਲ ਹੈ ਆਇ ॥੮੦॥ {ਪੰਨਾ ੧੩੬੮}**

**ਪਦ ਅਰਥ**:— ਬੈਦੁ—ਹਕੀਮ । ਹਉ ਹੀ—ਮੈਂ ਹੀ । ਭਲਾ—ਸਿਆਣਾ । ਮੇਰੈ ਵਸਿ—ਮੇਰੇ ਇਖ਼ਤਿਆਰ ਵਿਚ । ਇਹ—ਇਹ ਜਿੰਦ । ਬਸਤੁ—ਚੀਜ਼ । ਖਸਿ ਲੇਇ—ਖੋਹ ਲੈਂਦਾ ਹੈ ।੭੯।

ਨਉਬਤਿ—ਢੋਲ । ਆਪਨੀ ਨਉਬਤਿ ਬਜਾਇ ਲੇਹੁ—ਮਨ-ਮੰਨੀਆਂ ਮੌਜਾਂ ਕਰ ਲਵੋ । ਨਾਵ—ਬੇੜੀ । ਸੰਜੋਗ—ਮੇਲਾ, ਮਿਲਾਪ । ਨਦੀ...ਜਿਉ—ਜਿਵੇਂ ਨਦੀ ਤੋਂ ਪਾਰ ਲੰਘਣ ਲਈ ਬੇੜੀ ਵਿਚ ਬੈਠੇ ਮੁਸਾਫਿਰਾਂ ਦਾ ਮਿਲਾਪ ਹੈ (ਮੁੜ ਕਦੇ ਉਹਨਾਂ ਸਾਰਿਆਂ ਦਾ ਮਿਲਾਪ ਨਹੀਂ ਹੁੰਦਾ) । ਬਹੁਰਿ—ਮੁੜ । ਨ ਮਿਲਿ ਹੈ—ਨਹੀਂ ਮਿਲੇਗਾ, (ਮਨੁੱਖਾ ਜਨਮ) ਨਹੀਂ ਮਿਲੇਗਾ ।

**ਅਰਥ**:— ਹੇ ਕਬੀਰ ! ਹਕੀਮ (ਤਾਂ) ਆਖਦਾ ਹੈ ਕਿ ਮੈਂ ਬੜਾ ਸਿਆਣਾ ਹਾਂ (ਰੋਗ ਆਉਣ ਤੇ ਜਿੰਦ ਨੂੰ ਸਰੀਰ ਨਾਲੋਂ ਵਿਛੁੜਨ ਤੋਂ ਬਚਾਣ ਲਈ) ਇਲਾਜ ਮੇਰੇ ਇਖ਼ਤਿਆਰ ਵਿਚ ਹੈ (ਮੈਂ ਰੋਗ ਦਾ ਇਲਾਜ ਕਰਨਾ ਜਾਣਦਾ ਹਾਂ) । ਪਰ ਇਹ ਜਿੰਦ ਉਸ ਮਾਲਕ ਪ੍ਰਭੂ ਦੀ (ਦਿੱਤੀ ਹੋਈ ਅਮਾਨਤੀ) ਚੀਜ਼ ਹੈ, ਜਦੋਂ ਉਹ ਚਾਹੁੰਦਾ ਹੈ (ਸਰੀਰ ਵਿਚੋਂ) ਮੋੜ ਲੈਂਦਾ ਹੈ (ਇਥੇ ਸਦਾ ਨਹੀਂ ਟਿਕੇ ਰਹਿਣਾ, ਤਾਂ ਤੇ ਜਮ ਦੇ ਠੇਂਗੇ ਦਾ ਖ਼ਿਆਲ ਰੱਖੋ ਤੇ ਗੁਰੂ-ਦਰ ਤੇ ਆ ਕੇ 'ਗੁਨ ਕਉ ਮਰੀਐ ਰੋਇ') ।੭੯।

ਹੇ ਕਬੀਰ ! (ਜੇ ਤੂੰ ਇਹ ਨਹੀਂ ਸੁਣਦਾ, ਤਾਂ ਤੇਰੀ ਮਰਜ਼ੀ) ਮਨ-ਮੰਨੀਆਂ ਮੌਜਾਂ ਮਾਣ ਲੈ (ਪਰ ਇਹ ਮੌਜਾਂ ਹਨ ਸਿਰਫ਼) ਦਸ ਦਿਨਾਂ ਲਈ ਹੀ । ਜਿਵੇਂ ਨਦੀ ਤੋਂ ਪਾਰ ਲੰਘਣ ਲਈ ਬੇੜੀ ਵਿਚ ਬੈਠੇ ਮੁਸਾਫਿਰਾਂ ਦਾ ਮਿਲਾਪ ਹੈ (ਮੁੜ ਉਹ ਸਾਰੇ ਕਦੇ ਨਹੀਂ ਮਿਲਦੇ); ਤਿਵੇਂ (ਮਨ-ਮੰਨੀਆਂ ਮੌਜਾਂ ਵਿਚ ਗਵਾਇਆ ਹੋਇਆ ਇਹ ਮਨੁੱਖਾ ਸਰੀਰ ਮੁੜ ਨਹੀਂ ਮਿਲੇਗਾ ।੯੦।

**ਕਬੀਰ ਸਾਤ ਸਮੁੰਦਹਿ ਮਸੁ ਕਰਉ, ਕਲਮ ਕਰਉ ਬਨਰਾਇ ॥ ਬਸੁਧਾ ਕਾਗਦੁ ਜਉ ਕਰਉ, ਹਰਿ ਜਸੁ ਲਿਖਨੁ ਨ ਜਾਇ ॥੯੧॥ {ਪੰਨਾ ੧੩੬੮}**

**ਪਦ ਅਰਥ**:— ਮਸੁ—ਸਿਆਹੀ । ਕਰਉ—ਮੈਂ ਕਰਾਂ । ਬਨਰਾਇ—ਸਾਰੀ ਬਨਸਪਤੀ, ਸਾਰੇ ਰੁੱਖ-ਬਿਰਖ । ਬਸੁਧਾ—ਧਰਤੀ । ਕਾਗਦੁ—ਕਾਗਜ਼ (ਨੋਟ:— ਅੱਖਰ 'ਜ਼' ਕਈ ਵਾਰੀ 'ਦ' ਵਾਂਗ ਉਚਾਰਿਆ ਜਾਂਦਾ ਹੈ; ਜਿਵੇਂ, ਕਾਜ਼ੀ ਜਾਂ ਕਾਦੀ, ਹਜ਼ੂਰਿ ਜਾਂ ਹਦੂਰਿ, ਹਾਜ਼ਰ ਜਾਂ ਹਾਦਰ) । ਜਉ—ਜੇ । ਜਸੁ—ਵਡਿਆਈ, ਗੁਣ ।

**ਅਰਥ**:— ਹੇ ਕਬੀਰ ! ਜੇ ਮੈਂ ਸੱਤਾਂ ਹੀ ਸਮੁੰਦ੍ਰਾਂ (ਦੇ ਪਾਣੀ ਨੂੰ ਸਿਆਹੀ ਬਣਾ ਲਵਾਂ, ਸਾਰੇ ਰੁੱਖਾਂ-ਬਿਰਖਾਂ ਦੀਆਂ ਕਲਮਾਂ ਘੜ ਲਵਾਂ, ਸਾਰੀ ਧਰਤੀ ਨੂੰ ਕਾਗਜ਼ ਦੇ ਥਾਂ ਵਰਤਾਂ, ਤਾਂ ਭੀ ਪਰਮਾਤਮਾ ਦੇ ਗੁਣ (ਪੂਰਨ ਤੌਰ ਤੇ) ਲਿਖੇ ਨਹੀਂ ਜਾ ਸਕਦੇ (ਭਾਵ, ਇਨਸਾਨ ਨੇ ਪਰਮਾਤਮਾ ਦੇ ਗੁਣ ਇਸ ਵਾਸਤੇ ਨਹੀਂ ਗਾਵਣੇ ਕਿ ਗੁਣਾਂ ਦਾ ਅੰਤ ਪਾਇਆ ਜਾ ਸਕੇ, ਤੇ ਸਾਰੇ ਗੁਣ ਬਿਆਨ ਕੀਤੇ ਜਾ ਸਕਣ) ।੯੧।

ਨੋਟ:— ਸ਼ਲੋਕ ਨੰ: ੭੨ ਵਿਚ ਲਿਖਦੇ ਹਨ 'ਅਵਗੁਨੀਆਰੇ ਮਾਨਸੈ, ਭਲੋ ਨ ਕਹਿ ਹੈ ਕੋਇ" ਵਿਕਾਰਾਂ ਔਗੁਣਾਂ ਵਿਚ ਪੈ ਕੇ ਮਨੁੱਖ ਦੇ ਅੰਦਰ ਔਗੁਣਾਂ ਦੇ ਸੰਸਕਾਰ ਇਕੱਠੇ ਹੁੰਦੇ ਜਾਂਦੇ ਹਨ । ਇਹਨਾਂ ਤੋਂ ਬਚਣ ਦਾ ਤਰੀਕਾ ? ਸਿਰਫ਼ ਇਹੀ ਹੈ ਕਿ ਗੁਰੂ-ਪਾਰਸ ਹੈ ਮਿਲ ਕੇ ਮਨੁੱਖ ਪ੍ਰਭੂ ਦੇ ਗੁਣ ਗਾਵੇ । 'ਗੁਣਾਂ' ਦੇ ਨਾਲ ਮਨ ਨੂੰ ਮੁੜ ਮੁੜ ਜੋੜਿਆਂ ਮਨ ਵਿਚ ਭੀ 'ਗੁਣ' ਹੀ ਪੈਦਾ ਹੋਣੇ ਸ਼ੁਰੂ ਹੋ ਜਾਣਗੇ, ਮਨ ਨੀਵੇਂ ਪਾਸੇ ਵਲੋਂ ਹਟ ਕੇ ਸੁੱਚਾ ਪਵਿੱਤ੍ਰ ਹੋ ਜਾਇਗਾ ਤੇ ਆਖਰ 'ਗੁਣੀ' ਨਾਲ ਇਕ-ਮਿਕ ਹੋ ਸਕੇਗਾ । ਇਸ ਖ਼ਿਆਲ ਦੀ ਵਿਆਖਿਆ ਅਗਲੇ ਸ਼ਲੋਕ ਨੰ: ੯੨ ਵਿਚ ਕਰਦੇ ਹਨ ।

**ਕਬੀਰ ਜਾਤਿ ਜੁਲਾਹਾ ਕਿਆ ਕਰੈ, ਹਿਰਦੈ ਬਸੇ ਗੁਪਾਲ ॥ ਕਬੀਰ ਰਮਈਆ ਕੰਠਿ ਮਿਲੁ, ਚੂਕਹਿ ਸਰਬ ਜੰਜਾਲ ॥੯੨॥ {ਪੰਨਾ ੧੩੬੮}**

ਨੋਟ:— ਨੀਵੀਂ ਜਾਤਿ ਵਿਚ ਜੰਮਿਆ ਬੰਦਾ ਲੋਕਾਂ ਦੇ ਤਾਹਨੇ-ਮੇਹਣਿਆਂ ਨਾਲ ਆਪਣੇ ਆਪ ਨੂੰ ਨੀਵਾਂ ਮਹਿਸੂਸ ਕਰਨ ਲੱਗ ਪੈਂਦਾ ਹੈ, ਸਹਜੇ ਸਹਜੇ ਮਨੁੱਖਤਾ ਦੀ ਨਿਰਭੈਤਾ ਤੋਂ ਡਿੱਗ ਪੈਂਦਾ ਹੈ, ਢਹਿੰਦੀ ਕਲਾ ਵਿਚ ਰਹਿੰਦਾ ਹੈ ਤੇ ਉੱਚੀ ਜਾਤਿ ਵਾਲਿਆਂ ਤੇ ਧਨਾਢ ਲੋਕਾਂ ਅੱਗੇ ਲਿਲ੍ਹੀਆਂ ਲੈਂਦਾ ਹੈ । ਪਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਇਹ ਨਿਤਾਣਾ-ਪਨ ਦੂਰ ਹੋ ਜਾਂਦਾ ਹੈ ।

**ਪਦ ਅਰਥ**:— ਕਿਆ ਕਰੈ—ਕੁਝ ਵਿਗਾੜ ਨਹੀਂ ਸਕਦੀ, ਮੇਰੇ ਅੰਦਰ ਨਿਤਾਣਾ-ਪਨ ਪੈਦਾ ਨਹੀਂ ਕਰ ਸਕਦੀ । ਰਮਈਆ ਕੰਠ ਮਿਲੁ—ਪ੍ਰਭੂ ਦੇ ਗਲ ਲਗ, ਪ੍ਰਭੂ ਦੀ ਯਾਦ ਵਿਚ ਜੁੜ । ਚੂਕਹਿ—ਮੁਕ ਜਾਣਗੇ ।

**ਅਰਥ**:— ਹੇ ਕਬੀਰ ! (ਪ੍ਰਭੂ ਦੇ ਗੁਣ ਗਾਵਿਆਂ ਗੁਣਾਂ ਦਾ ਅੰਤ ਤਾਂ ਨਹੀਂ ਪੈ ਸਕਦਾ, ਪਰ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਮੇਰੀ (ਨੀਵੀਂ) ਜੁਲਾਹਾ-ਜਾਤਿ ਮੇਰੇ ਅੰਦਰ ਨਿਤਾਣਾ-ਪਨ ਪੈਦਾ ਨਹੀਂ ਕਰ ਸਕਦੀ ਕਿਉਂਕਿ ਹੁਣ ਮੇਰੇ ਹਿਰਦੇ ਵਿਚ ਸ੍ਰਿਸ਼ਟੀ ਦਾ ਮਾਲਕ ਪਰਮਾਤਮਾ ਵੱਸ ਰਿਹਾ ਹੈ ।

ਹੇ ਕਬੀਰ ! ਪ੍ਰਭੂ ਦੀ ਯਾਦ ਵਿਚ ਜੁੜ (ਨਿਰੀ ਨੀਵੀਂ ਜਾਤਿ ਦੀ ਕਮਜ਼ੋਰੀ ਹੀ ਨਹੀਂ) ਮਾਇਆ ਦੇ ਸਾਰੇ ਹੀ ਜੰਜਾਲ ਮੁੱਕ ਜਾਣਗੇ ।੯੨।

**ਕਬੀਰ ਐਸਾ ਕੋ ਨਹੀ, ਮੰਦਰੁ ਦੇਇ ਜਰਾਇ ॥ ਪਾਂਚਉ ਲਰਿਕੇ ਮਾਰਿ ਕੈ, ਰਹੈ ਰਾਮ ਲਿਉ ਲਾਇ ॥੯੩॥ {ਪੰਨਾ ੧੩੬੮}**

**ਪਦ ਅਰਥ**:— ਕੋ ਨਹੀ—ਕੋਈ ਵਿਰਲਾ ਹੀ ਹੁੰਦਾ ਹੈ । ਮੰਦਰ—ਸਰੀਰ, ਸਰੀਰ ਦਾ ਮੋਹ, ਦੇਹ-ਅਧਿਆਸ । ਜਰਾਇ ਦੇਇ—ਸਾੜ ਦੇਵੇ । ਪਾਂਚਉ ਲਰਿਕੇ—ਮਾਇਆ ਦੇ ਪੰਜੇ ਪੁਤ੍ਰ, ਕਾਮਾਦਿਕ । ਲਿਉ—ਲਿਵ ।

**ਅਰਥ**:— ਹੇ ਕਬੀਰ ! (ਭਾਵੇਂ ਸਿਫ਼ਤਿ-ਸਾਲਾਹ ਵਿਚ ਬੜੀ ਬਰਕਤਿ ਹੈ, ਪਰ ਸਰੀਰਕ ਮੋਹ ਅਤੇ ਕਾਮਾਦਿਕ ਦਾ ਇਤਨਾ ਜ਼ੋਰ ਹੈ ਕਿ) ਕੋਈ ਵਿਰਲਾ ਅਜਿਹਾ ਮਨੁੱਖ ਹੁੰਦਾ ਹੈ ਜੋ ਸਰੀਰਕ ਮੋਹ ਨੂੰ ਸਾੜਦਾ ਹੈ, ਕੋਈ ਵਿਰਲਾ ਹੈ ਜੋ ਕਾਮਾਦਿਕ ਮਾਇਆ ਦੇ ਪੰਜਾਂ ਪੁਤ੍ਰਾਂ ਨੂੰ ਮਾਰ ਕੇ ਪ੍ਰਭੂ ਨਾਲ ਲਿਵ ਲਾਈ ਰੱਖਦਾ ਹੈ ।੯੩।

**ਕਬੀਰ ਐਸਾ ਕੋ ਨਹੀ, ਇਹੁ ਤਨੁ ਦੇਵੈ ਫੂਕਿ ॥ ਅੰਧਾ ਲੋਗੁ ਨ ਜਾਨਈ, ਰਹਿਓ ਕਬੀਰਾ ਕੂਕਿ ॥੯੪॥ {ਪੰਨਾ ੧੩੬੮}**

**ਪਦ ਅਰਥ**:— ਤਨੁ—ਸਰੀਰ, ਸਰੀਰ ਦਾ ਮੋਹ । ਫੂਕ ਦੇਵੈ—ਸਾੜ ਦੇਵੇ । ਅੰਧਾ—ਅੰਨ੍ਹਾ ਹੋਇਆ ਹੋਇਆ, ਸਰੀਰਕ ਮੋਹ ਵਿਚ ਅੰਨ੍ਹਾ, ਦੇਹ-ਅੱਧਿਆਸ ਵਿਚ ਇਤਨੀ ਮਸਤ ਕਿ ਜੀਵਨ ਦਾ ਸਹੀ ਰਸਤਾ ਅੱਖੀਂ ਦਿੱਸਦਾ ਹੀ ਨਹੀਂ । ਕੂਕਿ ਰਹਿਓ—ਉੱਚੀ ਉੱਚੀ ਕਹਿ ਰਿਹਾ ਹੈ ।੯੪।

**ਅਰਥ**:— ਹੇ ਕਬੀਰ ! (ਮਾਇਆ ਦੇ ਪ੍ਰਭਾਵ ਕਰ ਕੇ) ਕੋਈ ਵਿਰਲਾ ਹੀ ਅਜੇਹਾ ਮਿਲਦਾ ਹੈ ਜੋ (ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੇ, ਤੇ) ਸਰੀਰਕ ਮੋਹ ਨੂੰ ਸਾੜ ਦੇਵੇ । ਜਗਤ ਮੋਹ ਵਿਚ ਇਤਨਾ ਗ਼ਰਕ ਹੈ ਕਿ ਇਸ ਨੂੰ ਆਪਣੀ ਭਲਾਈ ਸੁੱਝਦੀ ਹੀ ਨਹੀਂ, (ਭਾਵੇਂ) ਕਬੀਰ ਉੱਚੀ ਉੱਚੀ ਦੱਸ ਰਿਹਾ ਹੈ ।੯੪।

**ਕਬੀਰ ਸਤੀ ਪੁਕਾਰੈ ਚਿਹ ਚੜੀ, ਸੁਨੁ ਹੋ ਬੀਰ ਮਸਾਨ ॥ ਲੋਗੁ ਸਬਾਇਆ ਚਲਿ ਗਇਓ, ਹਮ ਤੁਮ ਕਾਮੁ ਨਿਦਾਨ ॥੯੫॥ {ਪੰਨਾ ੧੩੬੯}**

ਨੋਟ:— ਇਸ ਸ਼ਲੋਕ ਦੇ ਨਾਲ ਪਿਛਲੇ ਦੋਵੇਂ ਸ਼ਲੋਕ ਨੰ: ੯੩ ਅਤੇ ੯੪ ਰਲਾ ਕੇ ਪੜ੍ਹੋ । ਇਕ ਅਸਚਰਜ ਆਤਮਕ ਉਡਾਰੀ ਹੈ । ਕਹਿੰਦੇ ਹਨ ਕਿ ਕੋਈ ਵਿਰਲਾ ਹੀ ਹੈ ਜੋ ਆਪਣੇ ਆਪ ਨੂੰ ਸਾੜਦਾ ਹੈ । ਹਾਂ ਅਸਾਂ 'ਸਤੀ' ਨੂੰ ਵੇਖਿਆ ਹੈ ਉਹ ਹੱਸ ਹੱਸ ਕੇ ਆਪਣੇ ਸਰੀਰ ਨੂੰ ਸਾੜਦੀ ਹੈ, ਸਾਰਾ ਸੰਸਾਰ 'ਮਸਾਣਾਂ' ਤੋਂ ਡਰਦਾ ਕੰਬਦਾ ਹੈ, ਪਰ 'ਸਤੀ' ਉਸ ਮਸਾਣ ਨੂੰ 'ਵੀਰ' ਆਖ ਕੇ ਬੁਲਾਂਦੀ ਹੈ, ਉਸ ਮਸਾਣ ਨਾਲ ਪਿਆਰ ਕਰਦੀ ਹੈ । ਕਿਉਂ ? 'ਸਤੀ' ਜਾਣਦੀ ਹੈ ਕਿ ਜਦੋਂ ਇਹ ਮਸਾਣ ਮੇਰੇ ਸਰੀਰ ਨੂੰ ਸਾੜ ਦੇਵੇਗਾ, ਤਾਂ ਮੈਂ ਆਪਣੇ ਪਰਲੋਕ-ਅੱਪੜੇ ਪਤੀ ਨੂੰ ਜਾ ਮਿਲਾਂਗੀ ।

ਪ੍ਰਭੂ-ਪਤੀ ਪਰਦੇਸ ਵਿਚ ਬੈਠਾ ਹੈ, ਜੀਵ-ਇਸਤ੍ਰੀ ਪੇਕੇ ਲੋਕ ਵਿਚ ਬੈਠੀ ਆਪਣੇ ਹੀ ਸਰੀਰ ਨਾਲ ਪਿਆਰ ਕਰੀ ਜਾ ਰਹੀ ਹੈ । ਜੀਵ-ਇਸਤ੍ਰੀ ਦਾ ਇਹ ਸਰੀਰਕ ਮੋਹ ਪ੍ਰਭੂ-ਪਤੀ ਨੂੰ ਮਿਲਣ ਦੇ ਰਾਹ ਵਿਚ ਰੋਕ ਪਾ ਰਿਹਾ ਹੈ । ਪਰ ਇਹ ਮੋਹ ਬੜਾ ਹੀ ਬਲਵਾਨ ਹੈ, ਇਸ ਨੂੰ ਵਿਰਲੀ ਹੀ ਛੱਡਦੀ ਹੈ, ਇਸ ਨੂੰ ਕੋਈ ਵਿਰਲੀ ਹੀ ਸਾੜਦੀ ਹੈ । ਸਿਰਫ਼ ਉਹੀ ਸਾੜਦੀ ਹੈ ਜਿਸ ਨੂੰ ਸਮਝ ਆ ਗਈ ਹੈ ਕਿ ਇਸ ਦੇ ਸਾੜਿਆਂ ਹੀ ਪਤੀ-ਪ੍ਰਭੂ ਮਿਲੇਗਾ । ਫਿਰ, ਉਹ ਜੀਵ-ਇਸਤ੍ਰੀ ਕਿਉਂ ਉਸ 'ਬ੍ਰਹਮ ਅਗਨਿ' ਨੂੰ ਵੀਰ ਨਾਹ ਆਖੇ ? ਕਿਉਂ ਉਸ

'ਮਸਾਣ' ਨੂੰ ਪਿਆਰ ਨਾ ਕਰੇ ਜੋ ਇਸ ਦੇ 'ਸਰੀਰ' ਨੂੰ 'ਸਰੀਰਕ ਮੋਹ' ਨੂੰ ਦੇਹ ਅੱਧਿਆਸ ਨੂੰ, ਸਾੜਦਾ ਹੈ ?

**ਪਦ ਅਰਥ**:— ਸਤੀ—ਉਹ ਇਸਤ੍ਰੀ ਜੋ ਆਪਣੇ ਮਰੇ-ਖਸਮ ਨਾਲ ਚਿਖ਼ਾ ਤੇ ਚੜ੍ਹਦੀ ਹੈ । ਚਿਹ—ਚਿਖ਼ਾ । ਹੇ ਬੀਰ ਮਸਾਨ—ਹੇ ਬੀਰ ਮਸਾਣ ! ਹੇ ਮਸਾਣਾਂ ਦੀ ਪਿਆਰੀ ਅੱਗ ! ਸਬਾਇਆ—ਸਾਰਾ । ਚਲਿ ਗਇਓ—ਤੁਰ ਗਿਆ ਹੈ, ਸਾਥ ਛੱਡ ਗਿਆ ਹੈ । ਨਿਦਾਨ—ਓੜਕ, ਆਖ਼ਰ । ਕਾਮੁ—ਮਤਲਬ, ਵਾਹ, ਗ਼ਰਜ਼ । ਹਮ ਤੁਮ ਕਾਮੁ—ਮੈਨੂੰ ਤੇਰੇ ਨਾਲ ਗ਼ਰਜ਼ ਪਈ ਹੈ । ਪੁਕਾਰੈ—ਉੱਚੀ ਆਖਦੀ ਹੈ, ਦਲੇਰ ਹੋ ਕੇ ਆਖਦੀ ਹੈ ।

ਨੋਟ:— ਲਫ਼ਜ਼ 'ਸੁਨੁ' ਇਕ-ਵਚਨ, ਸਿਰਫ਼ ਕਿਸੇ ਇਕ ਨੂੰ ਸੰਬੋਧਨ ਕੀਤਾ ਜਾ ਰਿਹਾ ਹੈ । ਕਈ ਸੱਜਣ ਲਫ਼ਜ਼ 'ਮਸਾਨ' ਦਾ ਅਰਥ ਕਰਦੇ ਹਨ 'ਹੇ ਮਸਾਣਾਂ ਵਿਚ ਆਏ ਲੋਕੋ' । ਇਹ ਅਰਥ ਗ਼ਲਤ ਹੈ ।

**ਅਰਥ**:— ਹੇ ਕਬੀਰ ! ਜੋ ਇਸਤ੍ਰੀ ਆਪਣੇ ਪਰਲੋਕ-ਅੱਪੜੇ ਪਤੀ ਨੂੰ ਮਿਲਣ ਦੀ ਖ਼ਾਤਰ ਉਸ ਦੇ ਸਰੀਰ ਨਾਲ ਆਪਣੇ ਆਪ ਨੂੰ ਸਾੜਨ ਲਈ ਤਿਆਰ ਹੁੰਦੀ ਹੈ ਉਹ ਚਿਖ਼ਾ ਉਤੇ ਚੜ੍ਹ ਕੇ ਦਲੇਰ ਹੋ ਕੇ ਆਖਦੀ ਹੈ—ਹੇ ਵੀਰ ਮਸਾਣ ! ਸੁਣ, ਸਾਰੇ ਸੰਬੰਧੀ ਮੇਰਾ ਸਾਥ ਛੱਡ ਗਏ ਹਨ (ਮੈਨੂੰ ਕੋਈ ਮੇਰੇ ਪਤੀ ਨਾਲ ਨਹੀਂ ਮਿਲਾ ਸਕਿਆ) ਆਖ਼ਰ, ਹੇ ਵੀਰ ! ਮੈਨੂੰ ਤੇਰੇ ਨਾਲ ਗ਼ਰਜ਼ ਪਈ ਹੈ ।

ਨੋਟ:— ਜਿਸ ਜੀਵ-ਇਸਤ੍ਰੀ ਨੂੰ ਇਕ ਯਕੀਨ ਬਣ ਜਾਂਦਾ ਹੈ ਕਿ ਸਰੀਰਕ ਮੋਹ ਨੂੰ ਸਾੜਨ ਤੋਂ ਬਿਨਾਂ ਪ੍ਰਭੂ ਪਤੀ ਨਾਲ ਮਿਲਾਪ ਨਹੀਂ ਹੋ ਸਕਦਾ, ਤੇ ਇਸ ਮੋਹ ਦੇ ਸਾੜਨ ਲਈ ਸਿਰਫ਼ ਸਿਫ਼ਤਿ-ਸਾਲਾਹ ਹੀ ਸਮਰੱਥ ਹੈ, ਸਿਰਫ਼ 'ਬ੍ਰਹਮ-ਅਗਨਿ' ਹੀ ਇਸ ਨੂੰ ਸਾੜ ਸਕਦੀ ਹੈ, ਉਹ ਜੀਵ-ਇਸਤ੍ਰੀ ਇਸ ਸਿਫ਼ਤਿ-ਸਾਲਾਹ ਨੂੰ ਪਿਆਰ ਕਰਦੀ ਹੈ, ਇਸ 'ਬ੍ਰਹਮ-ਅਗਨਿ' ਨੂੰ 'ਵੀਰ' ਆਖ ਕੇ ਬੁਲਾਂਦੀ ਹੈ, ਤੇ ਆਖਦੀ ਹੈ—ਹੇ ਪਿਆਰੀ 'ਬ੍ਰਹਮ-ਅਗਨਿ' ! ਦੁਨੀਆ ਵਾਲੇ ਸਾਥੀ ਮੈਨੂੰ ਪ੍ਰਭੂ-ਪਤੀ ਨਾਲ ਨਹੀਂ ਜੋੜ ਸਕੇ, ਉਹਨਾਂ ਦਾ ਸਾਥ ਭੀ ਕੱਚਾ ਹੀ ਸਾਬਤ ਹੋਇਆ । ਹੇ 'ਬ੍ਰਹਮ-ਅਗਨਿ' ! ਸਿਰਫ਼ ਇਕ ਤੂੰ ਹੀ ਹੈਂ ਜੋ ਮੇਰੇ ਸਰੀਰਕ ਮੋਹ ਨੂੰ ਸਾੜ ਕੇ ਮੈਨੂੰ ਪਿਆਰੇ ਪ੍ਰਭੂ-ਪਤੀ ਨਾਲ ਮਿਲਾ ਸਕਦੀ ਹੈਂ । ਆਖ਼ਰ ਮੈਂ ਤੇਰਾ ਆਸਰਾ ਲਿਆ ਹੈ ।

**ਕਬੀਰ ਮਨੁ ਪੰਖੀ ਭਇਓ, ਉਡਿ ਉਡਿ ਦਹ ਦਿਸ ਜਾਇ ॥ ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ ॥੮੬॥ {ਪੰਨਾ ੧੩੬੯}**

**ਪਦ ਅਰਥ**:— ਦਹ ਦਿਸ—ਦਸੀਂ ਪਾਸੀਂ, ਹਰ ਪਾਸੇ, ਅਨੇਕਾਂ ਮਾਇਕ ਪਦਾਰਥਾਂ ਵਲ । ਉਡਿ ਉਡਿ—ਮੁੜ ਮੁੜ ਉੱਡ ਕੇ, ਮੁੜ ਮੁੜ ਭਟਕ ਕੇ ।

**ਅਰਥ**:— (ਹੇ ਕਬੀਰ ! ਇਹ ਜਾਣਦਿਆਂ ਭੀ ਕਿ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਕਾਰਾਂ ਨੂੰ ਸਾੜ ਕੇ ਪ੍ਰਭੂ-ਚਰਨਾਂ ਵਿਚ ਜੋੜਦੀ ਹੈ) ਮਨੁੱਖ ਦਾ ਮਨ ਪੰਛੀ ਬਣ ਜਾਂਦਾ ਹੈ ਇਕ ਪ੍ਰਭੂ ਦਾ ਆਸਰਾ ਛੱਡ ਕੇ) ਭਟਕ ਭਟਕ ਕੇ (ਮਾਇਕ ਪਦਾਰਥਾਂ ਦੇ ਪਿੱਛੇ) ਦਸੀਂ ਪਾਸੀਂ ਦੌੜਦਾ ਹੈ (ਤੇ ਇਹ ਕੁਦਰਤਿ ਦਾ ਨਿਯਮ ਹੀ ਹੈ ਕਿ) ਜੋ ਮਨੁੱਖ ਜਿਹੋ ਜਿਹੀ ਸੰਗਤਿ ਵਿਚ ਬੈਠਦਾ ਹੈ ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ ।੮੬।

**ਕਬੀਰ ਜਾ ਕਉ ਖੋਜਤੇ, ਪਾਇਓ ਸੋਈ ਠਉਰੁ ॥ ਸੋਈ ਫਿਰਿ ਕੈ ਤੂ ਭਇਆ, ਜਾ ਕਉ ਕਹਤਾ ਅਉਰੁ ॥੮੭॥ {ਪੰਨਾ ੧੩੬੯}**

**ਪਦ ਅਰਥ**:— ਠਉਰੁ—ਥਾਂ । ਫਿਰਿ ਕੈ—ਪਲਟ ਕੇ, ਤਬਦੀਲ ਹੋ ਕੇ । ਜਾ ਕਉ—ਜਿਸ (ਥਾਂ) ਨੂੰ ।

**ਅਰਥ**:— ਹੇ ਕਬੀਰ ! (ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ, ਪ੍ਰਭੂ ਦੇ ਗੁਣ ਗਾਂਵਿਆਂ, ਗੁਣਾਂ ਦਾ ਅੰਤ ਤਾਂ ਨਹੀਂ ਪੈ ਸਕਦਾ; ਪਰ ਸਿਫ਼ਤਿ-ਸਾਲਾਹ ਦੀ ਸਹੈਤਾ ਨਾਲ) ਮੈਂ (ਪ੍ਰਭੂ ਦੇ ਚਰਨ-ਰੂਪ) ਜੇਹੜੀ ਥਾਂ ਭਾਲ ਰਿਹਾ ਸਾਂ, ਉਹੀ ਥਾਂ ਮੈਨੂੰ ਲੱਭ ਪਈ ਹੈ । ਹੇ ਕਬੀਰ ! ਜਿਸ (ਪ੍ਰਭੂ) ਨੂੰ ਤੂੰ ਪਹਿਲਾਂ 'ਕੋਈ ਹੋਰ' ਆਖਦਾ ਸੈਂ (ਜਿਸ ਨੂੰ ਤੂੰ ਪਹਿਲਾਂ ਆਪਣੇ ਨਾਲੋਂ ਵੱਖਰਾ ਸਮਝਦਾ ਸੈਂ) ਤੂੰ (ਸਿਫ਼ਤਿ ਸਾਲਾਹ ਦੀ ਬਰਕਤਿ ਨਾਲ) ਬਦਲ ਕੇ ਉਸੇ ਦਾ ਹੀ ਰੂਪ ਬਣ ਗਿਆ ਹੈਂ, (ਉਸੇ ਵਿਚ ਲੀਨ ਹੋ ਗਿਆ ਹੈਂ, ਉਸੇ ਨਾਲ ਇਕ-ਮਿਕ ਹੋ ਗਿਆ ਹੈਂ) ।੮੭।

**ਕਬੀਰ ਮਾਰੀ ਮਰਉ ਕੁਸੰਗ ਕੀ, ਕੇਲੇ ਨਿਕਟਿ ਜੁ ਬੇਰਿ ॥ ਉਹ ਝੂਲੈ, ਉਹ ਚੀਰੀਐ, ਸਾਕਤ ਸੰਗੁ ਨ ਹੇਰਿ ॥੮੮॥ {ਪੰਨਾ ੧੩੬੯}**

**ਪਦ ਅਰਥ**:— ਮਰਉ—ਮੈਂ ਮਰ ਜਾਵਾਂਗੀ, ਮੇਰੀ ਜਿੰਦ ਆਤਮਕ ਮੌਤ ਮਰ ਜਾਇਗੀ । ਕੁਸੰਗ ਕੀ ਮਾਰੀ—ਭੈੜੀ ਸੁਹਬਤਿ ਦੀ ਮਾਰ ਨਾਲ, ਭੈੜੀ ਸੁਹਬਤਿ ਵਿਚ ਬੈਠਿਆਂ, ਵਿਕਾਰਾਂ ਦੇ ਅਸਰ ਹੇਠ ਆ ਕੇ । ਨਿਕਟਿ—ਨੇੜੇ । ਜੁ—ਜਿਉਂ, ਜਿਵੇਂ । ਬੇਰਿ—ਬੇਰੀ । ਉਹ ਝੂਲੈ—ਬੇਰੀ ਹਵਾ ਨਾਲ ਹੁਲਾਰੇ ਲੈਂਦੀ ਹੈ, ਝੂਮਦੀ ਹੈ । ਉਹ ਚੀਰੀਐ—ਉਹ ਕੇਲਾ ਚੀਰੀਦਾ ਹੈ । ਨ ਹੇਰਿ—ਨਾਹ ਵੇਖ, ਨਾਹ ਤੱਕ । ਸਾਕਤ—ਰੱਬ ਨਾਲੋਂ ਟੁੱਟਾ ਹੋਇਆ ਬੰਦਾ, ਉਹ ਮਨੁੱਖ ਜੋ ਪਰਮਾਤਮਾ ਦੀ ਯਾਦ ਭੁਲਾ ਬੈਠਾ ਹੈ ।

**ਅਰਥ**:— ਹੇ ਕਬੀਰ ! (ਜੇ ਤੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਛੱਡ ਦਿੱਤੀ, ਤਾਂ ਸੁਤੇ ਹੀ ਉਹਨਾਂ ਦਾ ਸਾਥ ਕਰੇਂਗਾ ਜੋ ਪ੍ਰਭੂ ਨਾਲੋਂ ਟੁੱਟੇ ਹੋਏ ਹਨ; ਪਰ ਵੇਖ) ਰੱਬ ਨਾਲੋਂ ਟੁੱਟੇ ਬੰਦਿਆਂ ਦਾ ਸਾਥ ਕਦੇ ਭੀ ਨਾਹ ਕਰੀਂ । ਕੇਲੇ ਦੇ ਨੇੜੇ ਬੇਰੀ ਉੱਗੀ ਹੋਈ ਹੋਵੇ, ਬੇਰੀ ਹਵਾ ਨਾਲ ਹੁਲਾਰੇ ਲੈਂਦੀ ਹੈ, ਕੇਲਾ (ਉਸ ਦੇ ਕੰਡਿਆਂ ਨਾਲ) ਚੀਰੀਦਾ ਹੈ; ਤਿਵੇਂ (ਹੇ ਕਬੀਰ !) ਭੈੜੀ ਸੁਹਬਤਿ ਵਿਚ ਬੈਠਿਆਂ ਵਿਕਾਰਾਂ ਦੇ ਅਸਰ ਹੇਠ ਤੇਰੀ ਜਿੰਦ ਆਤਮਕ ਮੌਤੇ ਮਰ ਜਾਇਗੀ ।੮੮।

ਨੋਟ:— ਪ੍ਰਭੂ ਦੇ ਗੁਣ ਗਾਂਵਿਆਂ ਗੁਣਾਂ ਦਾ ਅੰਤ ਤਾਂ ਨਹੀਂ ਪੈਂਦਾ, ਪਰ ਇਸ ਦੀ ਬਰਕਤਿ ਨਾਲ ਕੁਸੰਗ ਤੋਂ ਬਚੇ ਰਹੀਦਾ ਹੈ ਤੇ ਜਿੰਦ ਆਤਮਕ ਮੌਤੇ ਮਰਨੋਂ ਬਚ ਜਾਂਦੀ ਹੈ ।

**ਕਬੀਰ ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟ ॥ ਅਪਨੇ ਭਾਰਹਿ ਨਾ ਡਰੈ, ਆਗੈ ਅਉਘਟ ਘਾਟ ॥੮੯॥ {ਪੰਨਾ ੧੩੬੯}**

**ਪਦ ਅਰਥ**:— ਭਾਰ ਪਰਾਈ—ਪਰਾਈ (ਨਿੰਦਿਆ) ਦਾ ਭਾਰ । ਸਿਰ ਚਰੈ—ਮਨੁੱਖ ਦੇ ਸਿਰ ਉੱਤੇ ਚੜ੍ਹਦਾ ਜਾਂਦਾ ਹੈ, 'ਕੁਸੰਗ' ਵਿਚ ਫਸੇ ਮਨੁੱਖ ਦੇ ਸਿਰ ਉੱਤੇ ਚੜ੍ਹਦਾ ਜਾਂਦਾ ਹੈ । ਬਾਟ—ਰਸਤਾ । ਚਲਿਓ ਚਾਹੈ ਬਾਟ—(ਭਾਰ ਚੜ੍ਹੀ ਜਾਂਦਾ ਹੈ, ਫਿਰ ਭੀ ਮਨੁੱਖ ਇਸ ਨਿੰਦਿਆ ਦੇ) ਰਾਹੇ ਹੀ ਤੁਰਨਾ ਪਸੰਦ ਕਰਦਾ ਹੈ । ਅਪਨੇ ਭਾਰਹਿ—ਆਪਣੇ (ਕੀਤੇ ਹੋਰ ਵਿਕਾਰਾਂ ਦੇ) ਭਾਰ ਤੋਂ । ਆਗੈ—ਮਨੁੱਖ ਦੇ ਸਾਹਮਣੇ । ਅਉਘਟ ਘਾਟ—ਔਖਾ ਰਸਤਾ ।

ਨੋਟ:— ਜ਼ਿੰਦਗੀ ਦਾ ਸਫ਼ਰ, ਮਾਨੋ ਇਕ ਔਖੀ ਘਾਟੀ ਹੈ, ਚੜ੍ਹਾਈ ਦਾ ਪੈਂਡਾ ਹੈ, ਕਿਉਂਕਿ ਅਨੇਕਾਂ ਵਿਕਾਰ ਮਨੁੱਖ ਦੇ ਰਾਹ ਵਿਚ ਰੋਕਾਂ ਪਾਂਦੇ ਹਨ । ਜਦੋਂ ਮਨੁੱਖ ਪਰਮਾਤਮਾ ਦੀ ਯਾਦ ਭੁਲਾਂਦਾ ਹੈ ਤਾਂ ਅਵੇਸਲੇ-ਪਨ ਵਿਚ ਕੁਸੰਗ ਵਿਚ ਜਾ ਫਸਦਾ ਹੈ ਤਾਂ ਇਸ ਦੀ ਕੋਮਲ ਜਿੰਦ ਵਿਕਾਰਾਂ ਦੇ ਕੰਡਿਆਂ ਨਾਲ ਚੀਰੀ ਜਾਂਦੀ ਹੈ, ਕਈ ਵਿਕਾਰ-ਕੁਕਰਮ ਸਹੇੜ ਲੈਂਦਾ ਹੈ, ਕੁਕਰਮ ਕਰਨੋਂ ਰਤਾ ਨਹੀਂ ਝੱਕਦਾ । ਇਕ ਪਾਸੇ ਆਪਣੀ ਇਹ ਦੁਰ-

ਦਸ਼ਾ ਦੂਜੇ ਪਾਸੇ ਹੋਰਨਾਂ ਦੀ ਨਿੰਦਾ ਕਰਨ ਦੀ ਭੀ ਵਾਦੀ ਪੈ ਜਾਂਦੀ ਹੈ, ਇਹ ਵਾਦੀ ਇਸ ਨੂੰ ਸਗੋਂ ਹੋਰ ਡੋਬਦੀ ਹੈ । ਬੱਸ ! ਇਕ ਸਿਫ਼ਤਿ-ਸਾਲਾਹ ਤੋਂ ਖੁੰਝਿਆਂ ਇਹ ਮੰਦੀ ਹਾਲਤ ਬਣਦੀ ਹੈ ।

**ਅਰਥ**:— ਹੇ ਕਬੀਰ ! ਮਨੁੱਖ ਦੇ ਸਾਹਮਣੇ ਇਕ ਡਾਢਾ ਔਖਾ ਰਸਤਾ ਹੈ, ਪਰ (ਕੁਸੰਗ ਦੇ ਕਾਰਨ ਇਸ ਦੇ ਸਿਰ ਉਤੇ ਪਰਾਈ (ਨਿੰਦਿਆ) ਦਾ ਭਾਰ ਚੜ੍ਹਦਾ ਜਾਂਦਾ ਹੈ (ਭਾਰ ਭੀ ਚੜ੍ਹੀ ਜਾਂਦਾ ਹੈ, ਫਿਰ ਭੀ ਮਨੁੱਖ ਇਸ ਨਿੰਦਿਆ ਦੇ) ਰਾਹੇ ਹੀ ਤੁਰਨਾ ਪਸੰਦ ਕਰਦਾ ਹੈ; ਤੇ ਆਪਣੇ (ਕੀਤੇ ਹੋਰ ਮੰਦ-ਕਰਮਾਂ ਦੇ) ਭਾਰ ਦਾ ਤਾਂ ਇਸ ਨੂੰ ਚੇਤਾ ਹੀ ਨਹੀਂ ਆਉਂਦਾ ।੮੯।

ਨੋਟ:— ਨਿੰਦਿਆ ਵਿਚ ਵੱਡੀ ਖ਼ਤਰੇ ਵਾਲੀ ਗੱਲ ਹੀ ਇਹ ਹੁੰਦੀ ਹੈ ਕਿ ਮਨੁੱਖ ਹੋਰਨਾਂ ਦੇ ਐਬ ਫੋਲਦਾ ਫੋਲਦਾ ਆਪਣੇ ਮੰਦ-ਜੀਵਨ ਵਲੋਂ ਅਵੇਸਲਾ ਹੀ ਹੋ ਜਾਂਦਾ ਹੈ । ਪ੍ਰਭੂ ਦੀ ਸਿਫ਼ਤਿ-ਸਾਲਾਹ ਇਸ ਖ਼ਤਰਨਾਕ ਰਸਤੇ ਤੋਂ ਬਚਾਂਦੀ ਹੈ ।

**ਕਬੀਰ ਬਨ ਕੀ ਦਾਧੀ ਲਾਕਰੀ, ਠਾਢੀ ਕਰੈ ਪੁਕਾਰ ॥ ਮਤਿ ਬਸਿ ਪਰਉ ਲੁਹਾਰ ਕੇ, ਜਾਰੈ ਦੂਜੀ ਬਾਰ ॥੯੦॥ {ਪੰਨਾ ੧੩੬੯}**

ਨੋਟ:— ਜੋ ਕੋਲਾ ਲੁਹਾਰ ਆਦਿਕ ਲੋਕ ਆਪਣੀਆਂ ਭੱਠੀਆਂ ਵਿਚ ਵਰਤਦੇ ਹਨ ਇਸ ਨੂੰ ਤਿਆਰ ਕਰਨ ਲਈ ਖ਼ਾਸ ਤਰੀਕਾ ਵਰਤਣਾ ਪੈਂਦਾ ਹੈ । ਕਿੱਕਰ ਆਦਿਕ ਲੱਕੜ ਦੇ ਮੋਛੇ ਖ਼ਾਸ ਤਰ੍ਹਾਂ ਦੀ ਬਣੀ ਹੋਈ ਭੱਠੀ ਵਿਚ ਮਿੱਟੀ ਦੇ ਹੇਠ ਨੱਪੇ ਜਾਂਦੇ ਹਨ, ਇਹਨਾਂ ਮੋਛਿਆਂ ਨੂੰ ਇਸ ਤਰ੍ਹਾਂ ਅੱਗ ਲਾਈ ਜਾਂਦੀ ਹੈ ਕਿ ਬਾਹਰੋਂ ਹਵਾ ਨਾਹ ਪਏ ਤੇ ਮਿੱਟੀ ਦੇ ਅੰਦਰ ਅੰਦਰ ਹੀ ਲੱਕੜਾਂ ਕੋਲਾ ਬਣ ਜਾਣ, ਪਰ ਇਹਨਾਂ ਦੀ ਗੈਸ ਕੋਲੇ ਦੇ ਵਿਚ ਹੀ ਟਿਕੀ ਰਹੇ । ਚੂੰਕਿ ਇਹ ਕੋਲਾ ਵਰਤਣ ਦੀ ਲੋੜ ਆਮ ਤੌਰ ਤੇ ਲੁਹਾਰਾਂ ਨੂੰ ਹੀ ਪੈਂਦੀ ਸੀ, ਸੋ ਇਸ ਕੋਲੇ ਨੂੰ ਤਿਆਰ ਭੀ ਲੁਹਾਰ ਹੀ ਕਰਿਆ ਕਰਦੇ ਸਨ । ਇਕ ਵਾਰੀ ਤਾਂ ਲੱਕੜ ਕੋਲਾ ਬਣਨ ਵੇਲੇ ਮਿੱਟੀ ਦੇ ਅੰਦਰ ਅੰਦਰ ਰਹਿ ਕੇ ਸੜਦੀ ਹੈ ਤੇ ਦੂਜੀ ਵਾਰੀ ਲੁਹਾਰ ਆਦਿਕ ਦੀ ਭੱਠੀ ਵਿਚ ਪੈ ਕੇ ਸੜਦੀ ਹੈ ।

ਇਹ ਲਫ਼ਜ਼ 'ਲੁਹਾਰ' ਬਾਬਾ ਫਰੀਦ ਜੀ ਨੇ ਭੀ ਵਰਤਿਆ ਹੈ, ਉਹਨਾਂ ਨੇ ਭੀ ਕੋਲੇ ਦੇ ਸੰਬੰਧ ਵਿਚ ਹੀ ਵਰਤਿਆ ਹੈ । ਲਿਖਦੇ ਹਨ :

**ਕੰਧਿ ਕੁਹਾੜਾ, ਸਿਰਿ ਘੜਾ, ਵਣਿ ਕੈ ਸਰੁ ਲੋਹਾਰੁ ॥ ਫਰੀਦਾ ਹਉ ਲੋੜੀ ਸਹੁ ਆਪਣਾ, ਤੂ ਲੋੜਹਿ ਅੰਗਿਆਰ ॥੪੩॥ {ਪੰਨਾ ੧੩੮੦}**

ਇਸ ਸ਼ਲੋਕ ਦਾ ਅਰਥ ਇਉਂ ਹੈ:—

ਮੋਢੇ ਉਤੇ ਕੁਹਾੜਾ ਤੇ ਸਿਰ ਉਤੇ ਘੜਾ (ਰੱਖੀ) ਲੁਹਾਰ ਜੰਗਲ ਵਿਚ ਬਾਦਸ਼ਾਹ (ਬਣਿਆ ਹੁੰਦਾ) ਹੈ (ਕਿਉਂਕਿ ਜਿਸ ਰੁੱਖ ਤੇ ਚਾਹੇ ਕੁਹਾੜਾ ਚਲਾ ਸਕਦਾ ਹੈ); ਇਸੇ ਤਰ੍ਹਾਂ ਮਨੁੱਖ, ਜਗਤ-ਜੰਗਲ ਦਾ ਸਰਦਾਰ ਹੈ) ਹੇ ਫਰੀਦ ! ਮੈਂ ਤਾਂ (ਇਸ ਜਗਤ-ਜੰਗਲ ਵਿਚ) ਆਪਣੇ ਮਾਲਕ-ਪ੍ਰਭੂ ਨੂੰ ਲੱਭ ਰਿਹਾ ਹਾਂ, ਤੇ, ਤੂੰ (ਹੇ ਜੀਵ ! ਲੁਹਾਰ ਵਾਂਗ) ਕੋਲੇ ਲੱਭ ਰਿਹਾ ਹੈਂ, (ਭਾਵ, 'ਵਿਸੁ ਗੰਦਲਾਂ'-ਰੂਪ ਕੋਲੇ ਲੱਭਦਾ ਹੈਂ) ।

ਕਬੀਰ ਜੀ ਅਤੇ ਫਰੀਦ ਜੀ ਦੇ ਇਹਨਾਂ ਦੋਹਾਂ ਸ਼ਲੋਕਾਂ ਵਿਚ ਲਫ਼ਜ਼ 'ਲੁਹਾਰ' ਦੀ ਸਾਂਝ ਬਹੁਤ ਸੁਆਦਲੀ ਹੈ, ਦੋਹਾਂ ਵਿਚ ਇਕੋ ਹੀ ਭਾਵ ਹੈ—ਉਹ ਮਨੁੱਖ ਜੋ ਕਿ ਸੀ ਤਾਂ ਇਸ ਧਰਤੀ ਦਾ ਸਰਦਾਰ, ਪਰ ਸਾਰੀ ਉਮਰ ਕੋਲੇ ਵਿਹਾਝਦਾ ਗੁਜ਼ਾਰ ਰਿਹਾ ਹੈ, ਸਾਰੀ ਉਮਰ ਵਿਕਾਰਾਂ ਵਿਚ ਗੰਵਾ ਰਿਹਾ ਹੈ, ਸਾਕਤ ।

**ਪਦ ਅਰਥ**:— ਬਨ—ਜੰਗਲ । ਦਾਧੀ ਲਾਕਰੀ—ਸੜੀ ਹੋਈ ਲੱਕੜ, ਕੋਲਾ ਬਣ ਚੁੱਕੀ ਲੱਕੜ । ਠਾਢੀ—ਖਲੋਤੀ ਹੋਈ, (ਭਾਵ, ਸਾਫ਼ ਤੌਰ ਤੇ ਪ੍ਰਤੱਖ । ਮਤਿ—ਮਤਾਂ । ਬਸਿ—ਵੱਸ ਵਿਚ, ਸੁਹਬਤਿ ਵਿਚ । ਲੁਹਾਰ—ਉਹ ਮਨੁੱਖ ਜੋ ਸਾਰੀ ਉਮਰ ਕੋਲੇ-ਵਿਕਾਰ ਵਿਹਾਝਣ ਵਿਚ ਗੁਜ਼ਾਰ ਰਿਹਾ ਹੈ; ਸਾਕਤ, ਵਿਕਾਰੀ ਮਨੁੱਖ ।

**ਅਰਥ**:— ਹੇ ਕਬੀਰ (ਜੇ ਤੂੰ ਧਿਆਨ ਨਾਲ ਸੁਣ ਕੇ ਸਮਝੇਂ ਤਾਂ) ਜੰਗਲ ਦੀ ਕੋਲਾ ਬਣੀ ਹੋਈ ਲੱਕੜੀ ਭੀ ਸਾਫ਼ ਤੌਰ ਤੇ ਪੁਕਾਰ ਕਰਦੀ (ਸੁਣੀਦੀ ਹੈ) ਕਿ ਮੈਂ ਕਿਤੇ ਲੁਹਾਰ ਦੇ ਵੱਸ ਨਾ ਪੈ ਜਾਵਾਂ, ਉਹ ਤਾਂ ਮੈਨੂੰ ਦੂਜੀ ਵਾਰੀ ਸਾੜੇਗਾ ।੯੦।

ਨੋਟ—ਸ਼ਲੋਕ ੮੮, ੮੯ ਅਤੇ ੯੦ ਰਲਾ ਕੇ ਪੜ੍ਹੋ । ਪ੍ਰਭੂ ਦੀ ਸਿਫ਼ਤਿ-ਸਾਲਾਹ ਤੋਂ ਖੁੰਝਾ ਹੋਇਆ ਮਨੁੱਖ ਕੁਸੰਗ ਵਿਚ ਫਸਦਾ ਹੈ, ਸਹਜੇ ਸਹਜੇ ਉਸ ਦੀ ਕੋਮਲ ਜਿੰਦ ਵਿਕਾਰਾਂ ਵਿਚ ਸੜ ਦੇ ਕੋਲੇ ਹੋ ਜਾਂਦੀ ਹੈ, ਜੀਵਨ ਗੰਦਾ ਹੋ ਜਾਂਦਾ ਹੈ, ਉਹ ਹਰ ਵੇਲੇ ਖਿਝਦਾ ਤੇ ਸੜਦਾ ਹੈ । ਪਰ ਇਹ ਖਿਝ, ਇਹ ਸਾੜਾ, ਇਹ ਕਾਲਖ ਮੁੱਕਣ ਵਿਚ ਨਹੀਂ ਆਉਂਦੇ; ਸੜਿਆ ਹੋਇਆ ਮਨੁੱਖ ਕੁਸੰਗ ਵਿਚ ਬੈਠਾ ਹੋਰ ਸੜਦਾ ਹੈ ਹੋਰ ਖਿੱਝਦਾ ਹੈ, ਤੇ ਸੜਨ-ਖਿੱਝਣ ਦੀ ਇਹ ਇਕ ਲੰਬੀ ਕਹਾਣੀ ਬਣੀ ਰਹਿੰਦੀ ਹੈ ।੯੦।

**ਕਬੀਰ ਏਕ ਮਰੰਤੇ ਦੁਇ ਮੂਏ, ਦੋਇ ਮਰੰਤਹ ਚਾਰਿ ॥ ਚਾਰਿ ਮਰੰਤਹ ਛਹ ਮੂਏ, ਚਾਰਿ ਪੁਰਖ ਦੁਇ ਨਾਰਿ ॥੯੧॥ {ਪੰਨਾ ੧੩੬੯}**

ਨੋਟ:— ਇਸ ਸ਼ਲੋਕ ਵਿਚ ਕਿਸੇ ਛਿਆਂ ਦੇ ਮਰਨ ਦਾ ਜ਼ਿਕਰ ਹੈ । ਕੁਝ ਟੀਕਾਕਾਰ ਸੱਜਣਾਂ ਨੇ ਤਾਂ ਇਕ ਹਰਨੀ

ਉਹਦੇ ਬੱਚਿਆਂ, ਸ਼ਿਕਾਰੀ ਤੇ ਉਸ ਦੀ ਵਹੁਟੀ ਦੇ ਮਰਨ ਦੀ ਕਹਾਣੀ ਘੜ ਲਈ ਹੈ; ਪਰ ਇਹ ਉੱਦਮ ਤਾਂ ਨਿਰੋਲ ਹਾਸੋ ਹੀਣਾ ਹੈ । ਜਿਨ੍ਹਾਂ ਨੂੰ ਕਹਾਣੀਆਂ ਘੜਨ ਦੀ ਵਾਦੀ ਪਈ, ਉਹ ਇੱਥੇ ਅੱਪੜ ਕੇ ਤਾਂ ਡਾਢੇ ਮੂੰਹ-ਭਾਰ ਪਏ ਜਾਪਦੇ ਹਨ । ਆਖ਼ਰ ਇਹਨਾਂ ਹਰਨੀ ਆਦਿਕਾਂ ਦੇ ਮਰਨ ਨਾਲ ਇਨਸਾਨੀ ਜੀਵਨ ਦਾ ਕੀਹ ਸੰਬੰਧ ? ਅਸਾਨੂੰ ਆਪਣੇ ਮੌਜੂਦਾ ਜੀਵਨ-ਸਫ਼ਰ ਵਿਚ ਕੀਹ ਹਿਦਾਇਤ ਮਿਲੀ ?

ਇਹ ਸ਼ਲੋਕ ਕਾਫ਼ੀ ਮੁਸ਼ਕਿਲ ਹੈ ਕਿਉਂਕਿ ਇਹਨਾਂ 'ਛਿਆਂ' ਦਾ ਵੇਰਵਾ ਤਸੱਲੀ-ਬਖ਼ਸ਼ ਨਹੀਂ ਮਿਲ ਰਿਹਾ । ਹੰਗਤਾ, ਰਾਗ, ਦ੍ਵੈਖ, ਅਹੰਕਾਰ, ਆਸਾ, ਤ੍ਰਿਸ਼ਨਾ ਆਦਿਕ ਬੜੇ ਮਸ਼ਹੂਰ ਲਫ਼ਜ਼ ਹਨ, ਟੀਕਾਕਾਰਾਂ ਨੇ ਆਪੋ ਆਪਣੀ ਸਮਝ ਅਨੁਸਾਰ ਇਹ ਗਿਣਤੀ ਪੂਰੀ ਕਰ ਦਿੱਤੀ ਹੈ । ਪਰ ਇਹ ਕਿਵੇਂ ਪਤਾ ਲੱਗੇ ਕਿ ਕਬੀਰ ਜੀ ਕੇਹੜੇ ਛਿਆਂ ਵਲ ਇਸ਼ਾਰਾ ਕਰ ਰਹੇ ਹਨ ?

ਜਿਵੇਂ ਫਰੀਦ ਜੀ ਦੇ ਸ਼ਲੋਕ ਨੂੰ ਮੈਂ ਇਕ ਲੜੀ-ਵਾਰ ਮਜ਼ਮੂਨ ਸਮਝਦਾ ਹਾਂ, ਇਸ ਧੁਰੇ ਤੋਂ ਮੈਂ ਉਹਨਾਂ ਦਾ ਟੀਕਾ ਲਿਖਿਆ ਸੀ, ਇਸੇ ਤਰ੍ਹਾਂ ਮੈਂ ਇਹਨਾਂ ਸ਼ਲੋਕਾਂ ਨੂੰ ਭੀ ਲੜੀ-ਵਾਰ ਮਜ਼ਮੂਨ ਹੀ ਸਮਝਦਾ ਹਾਂ । ਜੇ ਇਸ ਧੁਰੇ ਤੋਂ ਵਿਚਾਰਨ ਦੀ ਕੋਸ਼ਸ਼ ਕੀਤੀ ਜਾਏ, ਤਾਂ ਆਸਾ ਤ੍ਰਿਸ਼ਨਾ ਹੰਗਤਾ ਆਦਿਕ ਵਿਕਾਰਾਂ ਦੇ ਨਾਮ ਦੇ ਕੇ ਗਿਣਤੀ ਪੂਰੀ ਕਰਨ ਦੀ ਲੋੜ ਨਹੀਂ ਪਏਗੀ ।

ਸ਼ਲੋਕ ਨੰ: ੮੧ ਵਿਚ ਪਰਮਾਤਮਾ ਦੇ ਗੁਣ ਗਾਣ ਦਾ ਜ਼ਿਕਰ ਹੈ । ਇਸ ਤੋਂ ਅਗਲੇ ੯ ਸ਼ਲੋਕਾਂ ਵਿਚ ਕਬੀਰ ਜੀ ਲਿਖਦੇ ਹਨ ਕਿ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਇਹ ਇਹ ਸਿੱਟੇ ਨਿਕਲਦੇ ਹਨ ।

ਧਾਰਮਿਕ ਰਾਹੇ ਤੁਰਨ ਦਾ ਜਤਨ ਕਰਨ ਵਾਲੇ ਹਰੇਕ ਮਨੁੱਖ ਦੇ ਸਾਹਮਣੇ ਸਭ ਤੋਂ ਪਹਿਲਾ ਮੋਟਾ ਸੁਆਲ ਇਹ ਆਉਂਦਾ ਹੈ ਕਿ ਮਨ ਨੂੰ ਕਿਵੇਂ ਮਾਰਿਆ ਜਾਏ । ਕੋਈ ਤਪ ਕਰਦਾ ਹੈ, ਕੋਈ ਦਾਨ-ਪੁੰਨ ਕਰਦਾ ਹੈ, ਕੋਈ ਤੀਰਥਾਂ ਤੇ ਜਾਂਦਾ ਹੈ, ਕੋਈ ਜੰਗਲੀਂ ਜਾ ਵੱਸਦਾ ਹੈ, ਪਰ ਕਬੀਰ ਜੀ ਆਖਦੇ ਹਨ :

**ਮਨ ਮਾਰਨ ਕਾਰਨਿ ਬਨ ਜਾਈਐ ॥ ਸੋ ਜਲੁ ਬਿਨੁ ਭਗਵੰਤ ਨ ਪਾਈਐ ॥ {ਪੰਨਾ ੧੩੬੯}**

ਇਹਨਾਂ ਸ਼ਲੋਕਾਂ ਵਿਚ ਭੀ ਹੋਰ ਹੋਰ ਵੇਰਵੇ ਦੇ ਕੇ ਸ਼ਲੋਕ ਨੰ: ੧੦੧ ਵਿਚ ਸਾਫ਼ ਆਖਦੇ ਹਨ ਕਿ ਸਾਧਨਾਂ ਦਾ ਕੀਹ ਲਾਭ ਜੇ 'ਮਨੁ ਮੂੰਡਿਆ ਨਹੀ' ਮਨੁੱਖਾ ਜੀਵਨ ਦੀ ਰਣ-ਭੂਮੀ ਵਿਚ ਸਭ ਤੋਂ ਪਹਿਲਾਂ ਟਾਕਰਾ ਮਨ ਨਾਲ ਹੀ ਮੰਨਿਆ ਗਿਆ ਹੈ, ਜੇ ਇਹ ਜਿੱਤਿਆ ਜਾਏ ਤਾਂ ਇਸ ਦੇ ਨਾਲ ਹੋਰ ਕਈ ਵਿਕਾਰ ਜਿੱਤੇ ਜਾਂਦੇ ਹਨ ਜਿਨ੍ਹਾਂ ਵਿਚੋਂ ਸ਼ਲੋਕ ਨੰ: ੯੧ ਵਿਚ ਕਬੀਰ ਜੀ ਨੇ ਸਿਰਫ਼ ਪੰਜਾਂ ਵਲ ਇਸ਼ਾਰਾ ਕੀਤਾ ਹੈ (ਤੇ, ਛੇਵਾਂ ਮਨ) ।

ਇਹ ਠੀਕ ਹੈ ਕਿ ਇਸ ਸ਼ਲੋਕ ਵਿਚ ਕਬੀਰ ਜੀ ਨੇ ਛੇ ਆਖ ਕੇ ਸਿਰਫ਼ ਇਸ਼ਾਰਾ ਹੀ ਕੀਤਾ ਹੈ, ਪਰ ਅਸਲ ਵਿਚ ਸ਼ਲੋਕ ਨੰ: ੮੧ ਤੋਂ ੯੦ ਤਕ ਇਹਨਾਂ ਪੰਜਾਂ ਦਾ ਵੇਰਵਾ ਉਹ ਆਪ ਦੇ ਚੁੱਕੇ ਹਨ । ਆਖਦੇ ਹਨ—ਪ੍ਰਭੂ ਦੇ ਗੁਣ ਗਾਂਵਿਆਂ ਗੁਣਾਂ ਦਾ ਤਾਂ ਅੰਤ ਨਹੀਂ ਪੈ ਸਕਦਾ ਪਰ ਇਸ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ 'ਮਨ ਮੂੰਡਿਆ' ਜਾਂਦਾ ਹੈ, ਮਨ ਮਰ ਜਾਂਦਾ ਹੈ, ਇਸ ਮਨ ਦੇ ਮਰਨ ਨਾਲ ਹੇਠ-ਲਿਖੇ ਪੰਜ ਵੱਡੇ ਵੱਡੇ ਹੋਰ ਦੈਂਤ ਭੀ ਮਰ ਜਾਂਦੇ ਹਨ—

ਸ਼ਲੋਕ ਨੰ: ੮੨—ਜਾਤਿ-ਅਭਿਮਾਨ

ਸ਼ਲੋਕ ਨੰ: ੮੩, ੮੪, ੮੫—ਸਰੀਰਕ ਮੋਹ, ਦੇਹ-ਅੱਧਿਆਸ

ਸ਼ਲੋਕ ਨੰ: ੮੬—ਭਟਕਣਾ, ਤ੍ਰਿਸ਼ਨਾ

ਸ਼ਲੋਕ ਨੰ: ੮੮—ਕੁਸੰਗ

ਸ਼ਲੋਕ ਨੰ: ੮੯—ਨਿੰਦਿਆ

ਇਹਨਾਂ ਵਿਚੋਂ—ਮਨ, ਜਾਤਿ-ਅਭਿਮਾਨ, ਸਰੀਰਕ ਮੋਹ, ਕੁਸੰਗ—ਇਹ ਚਾਰੇ 'ਪੁਰਖ' ਹਨ, ਪੁਲਿੰਗ ਹਨ ।

ਤ੍ਰਿਸ਼ਨਾ ਅਤੇ ਨਿੰਦਿਆ ਇਸਤ੍ਰੀ-ਲਿੰਗ ਹਨ, 'ਨਾਰਿ' ਹਨ ।

**ਅਰਥ**:— ਹੇ ਕਬੀਰ ! (ਪ੍ਰਭੂ ਦੇ ਗੁਣ ਗਾਂਵਿਆਂ ਗੁਣਾਂ ਦਾ ਅੰਤ ਤਾਂ ਨਹੀਂ ਪੈ ਸਕਦਾ, ਪਰ ਇਸ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ 'ਮਨ' ਮਰ ਜਾਂਦਾ ਹੈ 'ਮਨ' ਵਿਕਾਰਾਂ ਵਲੋਂ ਹਟ ਜਾਂਦਾ ਹੈ) ਇਸ ਇੱਕ ਮਨ ਦੇ ਮਰਨ ਨਾਲ ਇਕ ਹੋਰ ਭੀ ਮਰਿਆ ਜਾਤਿ-ਅਭਿਮਾਨ, ਤੇ ਕੁਲ ਦੋ ਮਰ ਗਏ—ਮਨ ਅਤੇ ਜਾਤਿ-ਅਭਿਮਾਨ । ਫਿਰ ਦੋ ਹੋਰ ਮਰੇ—ਦੇਹ-ਅੱਧਿਆਸ ਅਤੇ ਤ੍ਰਿਸ਼ਨਾ; ਕੁੱਲ ਚਾਰ ਹੋ ਗਏ । ਦੋ ਹੋਰ ਮਰੇ—ਕੁਸੰਗ ਅਤੇ ਨਿੰਦਾ; ਤੇ ਇਹ ਸਾਰੇ ਛੇ ਹੋ ਗਏ, ਚਾਰ ਪੁਲਿੰਗ ('ਪੁਰਖ') ਅਤੇ ਦੋ ਇਸਤ੍ਰੀ-ਲਿੰਗ ('ਨਾਰਿ') ।੯੧।

**ਕਬੀਰ ਦੇਖਿ ਦੇਖਿ ਜਗੁ ਢੂੰਢਿਆ, ਕਹੂੰ ਨ ਪਾਇਆ ਠਉਰੁ ॥ ਜਿਨਿ ਹਰਿ ਕਾ ਨਾਮੁ ਨ ਚੇਤਿਓ, ਕਹਾ ਭੁਲਾਨੇ ਅਉਰ ॥੯੨॥ {ਪੰਨਾ ੧੩੬੯}**

**ਪਦ ਅਰਥ**:— ਦੇਖਿ ਦੇਖਿ ਢੂੰਢਿਆ—ਮੁੜ ਮੁੜ ਦੇਖ ਕੇ ਭਾਲ ਕੀਤੀ ਹੈ । ਕਹੂੰ ਨ—ਕਿਤੇ ਭੀ ਨਹੀਂ । ਠਉਰੁ—ਥਾਂ, ਮਨ ਦੇ ਟਿਕਣ ਦਾ ਥਾਂ, ਉਹ ਥਾਂ ਜਿਥੇ ਮਨ ਨੂੰ ਸ਼ਾਂਤੀ ਮਿਲੇ, ਜਿਥੇ ਮਨ ਭਟਕਣੋਂ ਹਟ ਜਾਏ ।

ਜਿਨਿ—ਜਿਸ (ਮਨੁੱਖ) ਨੇ । ਕਹਾ ਅਉਰ—ਕਿਥੇ ਹੋਰ ਥੇ ? ਕਿਉਂ ਕਿਥੇ ਹੋਰ ਥਾਂ ? ਭੁਲਾਨੇ—ਭੁੱਲੇ ਫਿਰਦੇ ਹੋ ।

**ਅਰਥ**:— ਹੇ ਕਬੀਰ ! ਮੈਂ ਬੜੀ ਮੇਹਨਤਿ ਨਾਲ ਸਾਰਾ ਜਗਤ ਢੂੰਡ ਵੇਖਿਆ ਹੈ, ਕਿਤੇ ਵੀ ਅਜੇਹਾ ਥਾਂ ਨਹੀਂ ਲੱਭਾ ਜਿਥੇ ਮਨ ਭਟਕਣੋਂ ਹਟ ਜਾਏ ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ (ਉਸ ਨੂੰ ਕਿਤੇ ਭੀ ਮਨ ਦੀ ਸ਼ਾਂਤੀ ਦਾ ਥਾਂ ਨਹੀਂ ਲੱਭ ਸਕਿਆ; ਪ੍ਰਭੂ ਦਾ ਨਾਮ ਹੀ, ਜੋ ਸਤਸੰਗ ਵਿਚ ਮਿਲਦਾ ਹੈ, ਭਟਕਣ ਤੋਂ ਬਚਾਂਦਾ ਹੈ) । (ਸਿਫ਼ਤਿ-ਸਾਲਾਹ ਛੱਡ ਕੇ) ਕਿਉਂ ਹੋਰ ਹੋਰ ਥਾਂ ਭਟਕਦੇ ਫਿਰਦੇ ਹੋ ? ।੧੨।

**ਕਬੀਰ ਸੰਗਤਿ ਕਰੀਐ ਸਾਧ ਕੀ, ਅੰਤਿ ਕਰੈ ਨਿਰਬਾਹੁ ॥ ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ ॥੯੩॥ (ਪੰਨਾ ੧੩੬੯)**

**ਪਦ ਅਰਥ**:— ਅੰਤਿ—ਅਖੀਰ ਤਕ, ਸਦਾ । ਕਰੈ ਨਿਰਬਾਹੁ—ਸਾਥ ਦੇਂਦਾ ਹੈ, ਸੰਗੀ ਬਣਿਆ ਰਹਿੰਦਾ ਹੈ । ਸਾਕਤ ਸੰਗੁ—ਰੱਬ ਤੋਂ ਟੁੱਟੇ ਹੋਏ ਦੀ ਸੁਹਬਤਿ । ਜਾ ਤੇ— ਜਿਸ (ਸੰਗ) ਤੋਂ । ਬਿਨਾਹੁ—ਨਾਸ, ਆਤਮਕ ਮੌਤ ।

**ਅਰਥ**:— ਹੇ ਕਬੀਰ ! (ਮਨ ਦੀ ਸ਼ਾਂਤੀ ਲਈ ਇਕੋ ਹੀ 'ਠੌਰ' ਹੈ, ਉਹ ਹੈ 'ਸਾਧ ਸੰਗਤਿ', ਸੋ) ਸਾਧ ਸੰਗਤਿ ਵਿਚ ਜੁੜਨਾ ਚਾਹੀਦਾ ਹੈ, ਸਾਧ ਸੰਗਤਿ ਵਾਲਾ ਸਾਥ ਤੋੜ ਨਿਭਦਾ ਹੈ; ਰੱਬ ਨਾਲੋਂ ਟੁੱਟੇ ਬੰਦਿਆਂ ਦੀ ਸੁਹਬਤਿ ਨਹੀਂ ਕਰਨੀ ਚਾਹੀਦੀ, ਇਸ ਤੋਂ ਆਤਮਕ ਮੌਤ (ਹੋਣ ਦਾ ਡਰ) ਹੈ ।੯੩।

**ਕਬੀਰ ਜਗ ਮਹਿ ਚੇਤਿਓ ਜਾਨਿ ਕੈ, ਜਗ ਮਹਿ ਰਹਿਓ ਸਮਾਇ ॥ ਜਿਨ ਹਰਿ ਕਾ ਨਾਮੁ ਨ ਚੇਤਿਓ, ਬਾਦਹਿ ਜਨਮੇਂ ਆਇ ॥੯੪॥ {ਪੰਨਾ ੧੩੬੯}**

ਪਹਿਲੀ ਤੁਕ ਦਾ ਅਨਵੈ ਇਉਂ ਹੈ:—

ਕਬੀਰ ! ਜਿਨ੍ਹ ਜਗ ਮਹਿ (ਆਇ) ਸੋ ਪ੍ਰਭੂ ਜਾਨਿ ਕੈ ਚੇਤਿਓ (ਜੋ) ਜਗ ਮਹਿ ਰਹਿਓ ਸਮਾਇ (ਸੇ ਜਗ ਪਹਿ ਜਨਮੇਂ ਆਇ)...।

**ਪਦ ਅਰਥ**:— ਜਗ ਮਹਿ—ਜਗ ਮਹਿ (ਆਇ), ਜਗਤ ਵਿਚ ਆ ਕੇ, ਜਗਤ ਵਿਚ ਜਨਮ ਲੈ ਕੇ । ਜਾਨਿ ਕੈ—ਪਛਾਣ ਕੇ । ਬਾਦਹਿ—ਵਿਅਰਥ । ਆਇ ਜਨਮੇਂ—ਆ ਕੇ ਜੰਮੇ ।

**ਅਰਥ**:— ਹੇ ਕਬੀਰ ! (ਮਨ ਵਾਸਤੇ ਸ਼ਾਂਤੀ ਦੀ 'ਠੌਰ' ਪ੍ਰਭੂ ਦਾ ਨਾਮ ਹੀ ਹੈ, ਸੋ) ਜਿਨ੍ਹਾਂ ਨੇ ਜਗਤ ਵਿਚ ਜਨਮ ਲੈ ਕੇ ਉਸ ਪ੍ਰਭੂ ਨੂੰ, ਇਉਂ ਪਛਾਣ ਕੇ ਕਿ ਉਹ ਸਾਰੇ ਜਗਤ ਵਿਚ ਵਿਆਪਕ ਹੈ, ਸਿਮਰਿਆ ਹੈ (ਉਹਨਾਂ ਨੂੰ ਹੀ ਜਗਤ ਵਿਚ ਜੰਮੇ ਸਮਝੋ, ਉਹਨਾਂ ਦਾ ਹੀ ਜੰਮਣਾ ਸਫਲ ਹੈ, ਉਹੀ ਹਨ ਸਾਧ, ਤੇ ਉਹਨਾਂ ਦੀ ਸੰਗਤਿ ਹੀ ਸਾਧ-ਸੰਗਤਿ ਹੈ) । ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਉਹ ਵਿਅਰਥ ਹੀ ਜੰਮੇ ।੯੪।

**ਕਬੀਰ ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ ॥ ਨਰਕਿ ਪਰਹਿ ਤੇ ਮਾਨਈ, ਜੋ ਹਰਿ ਨਾਮ ਉਦਾਸ ॥੯੫॥ {ਪੰਨਾ ੧੩੬੯}**

**ਪਦ ਅਰਥ**:— ਆਸਾ...ਕੀ—ਪਰਮਾਤਮਾ ਉਤੇ ਆਸ ਰੱਖੀਏ, ਪਰਮਾਤਮਾ ਦਾ ਆਸਰਾ ਤੱਕੀਏ । ਨਿਰਾਸ—ਨਿਰ-ਆਸ । ਨਰਕਿ ਪਰਹਿ—ਨਰਕ ਵਿਚ ਪੈਂਦੇ ਹਨ, ਸਦਾ ਦੁਖੀ ਰਹਿੰਦੇ ਹਨ । ਮਾਨਈ—ਮਨੁੱਖ ।

**ਅਰਥ**:— ਹੇ ਕਬੀਰ ! (ਜੇ ਮਨ ਵਾਸਤੇ ਸ਼ਾਂਤੀ ਦੀ 'ਠੌਰ' ਚਾਹੀਦੀ ਹੈ ਤਾਂ 'ਸਾਧ ਸੰਗਤਿ' ਵਿਚ ਜੁੜ ਕੇ) ਇਕ ਪਰਮਾਤਮਾ ਉਤੇ ਡੋਰੀ ਰੱਖਣੀ ਚਾਹੀਦੀ ਹੈ, ਹੋਰ ਆਸਾਂ ਛੱਡ ਦੇਣੀਆਂ ਚਾਹੀਦੀਆਂ ਹਨ । ਜੋ ਮਨੁੱਖ ਪਰਮਾਤਮਾ ਦੀ ਯਾਦ ਵਲੋਂ ਮੂੰਹ ਮੋੜ ਲੈਂਦੇ ਹਨ ਉਹ ਨਰਕ ਵਿਚ ਪਏ ਰਹਿੰਦੇ ਹਨ (ਸਦਾ ਦੁਖੀ ਰਹਿੰਦੇ ਹਨ) ।੯੫।

**ਕਬੀਰ ਸਿਖ ਸਾਖਾ ਬਹੁਤੇ ਕੀਏ, ਕੇਸੋ ਕੀਓ ਨ ਮੀਤੁ ॥ ਚਾਲੇ ਥੇ ਹਰਿ ਮਿਲਨ ਕਉ, ਬੀਚੈ ਅਟਕਿਓ ਚੀਤੁ ॥੯੬॥ {ਪੰਨਾ ੧੩੬੯}**

**ਪਦ ਅਰਥ**:— ਸਿਖ—ਚੇਲੇ-ਚਾਟੜੇ, ਚੇਲੇ-ਚਾਲੇ । ਕੇਸੋ—(ਸ਼ਕਟ. ਕੇ_ਵ.* ਕੇ_ਾ: ਪ੍ਰ_ਾਤਾ: ਸਤਿ ਅਯ ਇਤਿ, ਜਿਸ ਦੇ ਲੰਮੇ ਲੰਮੇ ਕੇਸ ਹਨ ਉਹ ਹਰੀ) ਪਰਮਾਤਮਾ । ਚਾਲੇ ਥੇ—ਤੁਰੇ ਸਨ, ਉੱਦਮ ਕੀਤਾ ਸੀ । ਅਟਕਿਓ—ਫਸ ਗਿਆ ।

**ਅਰਥ**:— ਹੇ ਕਬੀਰ ! ਜਿਨ੍ਹਾਂ ਨੇ ਪਰਮਾਤਮਾ ਨੂੰ ਮਿਤ੍ਰ ਨਾਹ ਬਣਾਇਆ (ਪਰਮਾਤਮਾ ਨਾਲ ਸਾਂਝ ਨਾਹ ਬਣਾਈ, ਤੇ) ਕਈ ਚੇਲੇ-ਚਾਟੜੇ ਬਣਾ ਲਏ, (ਉਹਨਾਂ ਨੇ ਪਹਿਲਾਂ ਤਾਂ ਭਾਵੇਂ) ਪਰਮਾਤਮਾ ਨੂੰ ਮਿਲਣ ਲਈ ਉੱਦਮ ਕੀਤਾ ਸੀ, ਪਰ ਉਹਨਾਂ ਦਾ ਮਨ ਰਾਹ ਵਿਚ ਹੀ ਅਟਕ ਗਿਆ (ਚੇਲਿਆਂ-ਚਾਟੜਿਆਂ ਤੋਂ ਸੇਵਾ-ਪੂਜਾ ਕਰਾਣ ਵਿਚ ਹੀ ਉਹ ਰੁਝ ਗਏ, ਪ੍ਰਭੂ ਦਾ ਸਿਮਰਨ ਭੁਲਾ ਬੈਠੇ ਤੇ ਮਨ ਦੀ ਸ਼ਾਂਤੀ ਦੀ 'ਠੌਰ' ਨਸੀਬ ਨਾਹ ਹੋਈ) ।੯੬।

ਨੋਟ:— ਜਿਨ੍ਹਾਂ ਦੀ 'ਸੰਗਤਿ' ਕਰਨ ਦਾ ਜ਼ਿਕਰ ਸ਼ਲੋਕ ਨੰ: ੯੩ ਵਿਚ ਹੈ, ਉਹਨਾਂ ਬਾਰੇ ਭੁਲੇਖੇ ਤੋਂ ਬਚਾਣ ਲਈ ਕਬੀਰ ਜੀ ਆਖਦੇ ਹਨ ਕਿ 'ਸਾਧ' ਸਿਰਫ਼ ਉਹੀ ਹਨ ਜੋ ਸਰਬ-ਵਿਆਪਕ ਰਾਮ ਨੂੰ ਸਿਮਰਦੇ ਹਨ । ਜਿਨ੍ਹਾਂ ਨੇ ਚੇਲਿਆਂ-ਚਾਟੜਿਆਂ ਵਾਲਾ ਅਡੰਬਰ ਰਚ ਲਿਆ ਹੈ ਤੇ ਜੋ ਬੰਦਗੀ ਵਲੋਂ ਖੁੰਝ ਕੇ ਆਪਣੀ ਸੇਵਾ-ਪੂਜਾ ਵਿਚ ਹੀ ਮਸਤ ਹੋ ਗਏ ਹਨ ਉਹ 'ਸਾਧ' ਨਹੀਂ ਹਨ, ਭਾਵੇਂ ਉਹ ਹੋਰਨਾਂ ਨੂੰ ਉਪਦੇਸ਼ ਭੀ ਕਰਦੇ ਹਨ ।

**ਕਬੀਰ ਕਾਰਨੁ ਬਪੁਰਾ ਕਿਆ ਕਰੈ, ਜਉ ਰਾਮੁ ਨ ਕਰੈ ਸਹਾਇ ॥ ਜਿਹ ਜਿਹ ਡਾਲੀ ਪਗੁ ਧਰਉ, ਸੋਈ ਮੁਰਿ ਮੁਰਿ ਜਾਇ ॥੯੭॥ {ਪੰਨਾ ੧੩੬੯}**

ਨੋਟ:— ਕਿਸੇ ਉੱਚੇ ਲੰਮੇ ਰੁੱਖ ਦੇ ਧੁਰ ਉੱਪਰ ਚੋਟੀ ਉਤੇ ਚੜ੍ਹਨਾ ਹੋਵੇ, ਤਾਂ ਰੁੱਖ ਦੀਆਂ ਡਾਲੀਆਂ ਦਾ ਆਸਰਾ ਲਈਦਾ ਹੈ; ਕਿਸੇ ਡਾਲੀ ਨੂੰ ਹੱਥ ਪਾਇਆ, ਕਿਸੇ ਡਾਲੀ ਉਤੇ ਪੈਰ ਰੱਖਿਆ । ਬਸ, ਧੀਰੇ ਧੀਰੇ ਜਿਸ ਵਸੀਲੇ ਨਾਲ ਚੋਟੀ ਉਤੇ ਜਾ ਪਹੁੰਚੀਦਾ ਹੈ । ਪਰ ਜੇ ਰੁੱਖ ਦੀਆਂ ਡਾਲੀਆਂ ਕਮਜ਼ੋਰ ਹੋਣ, ਤਾਂ ਚੋਟੀ ਉੱਤੇ ਅਪੜਨ ਦੇ ਥਾਂ ਕਿਸੇ ਡਾਲੀ ਦੇ ਟੁੱਟ ਜਾਣ ਨਾਲ ਸੱਟਾਂ ਖਾਈਦੀਆਂ ਹਨ ਤੇ ਜਿੰਦ ਜਾਣ ਦਾ ਭੀ ਕਈ ਵਾਰੀ ਖ਼ਤਰਾ ਪੈ ਜਾਂਦਾ ਹੈ ।

ਇਨਸਾਨੀ ਜ਼ਿੰਦਗੀ, ਮਾਨੋ, ਇਕ ਉੱਚਾ ਲੰਮਾ ਰੁੱਖ ਹੈ ਜਿਸ ਦੀ ਚੋਟੀ ਪ੍ਰਭੂ ਦੇ ਚਰਨ ਹਨ । ਮਨੁੱਖ ਨੇ ਆਪਣੇ ਜੀਵਨ-ਸਫ਼ਰ ਵਿਚ ਇਸ ਚੋਟੀ ਤੇ ਅਪੜਨਾ ਹੈ । ਗੁਰਮੁਖਿ, ਸਾਧ ਇਸ ਰੁੱਖ ਦੀਆਂ ਡਾਲੀਆਂ ਹਨ, ਇਹ ਲੋਕ ਸਾਧਾਰਨ ਮਨੁੱਖ ਵਾਸਤੇ ਪ੍ਰਭੂ-ਚਰਨਾਂ ਤਕ ਅਪੜਾਨ ਦਾ ਵਸੀਲਾ ਹਨ । ਪਰ ਜਗਤ ਵਿਚ ਭੇਖ ਭੀ ਬਹੁਤ ਹੈ । ਜੋ ਆਪ ਹੀ ਹਰਿ-ਨਾਮ ਵਲੋਂ ਕੋਰੇ ਹਨ, ਤੇ ਨਿਰੇ ਚੇਲੇ ਹੀ ਬਣਾਈ ਫਿਰਦੇ ਹਨ, ਉਹ ਇਸ ਰੁੱਖ ਦੀਆਂ, ਮਾਨੋ, ਕੱਚੀਆਂ ਡਾਲੀਆਂ ਹਨ, ਇਹਨਾਂ ਦਾ ਆਸਰਾ ਲਿਆਂ ਚੋਟੀ ਤੇ ਨਹੀਂ ਅੱਪੜ ਸਕੀਦਾ, ਸਗੋਂ ਮੂੰਹ-ਭਾਰ ਡਿੱਗ ਕੇ ਜਾਨ ਗਵਾਉਣ ਦਾ ਡਰ ਹੈ, ਆਤਮਕ-ਮੌਤੇ ਮਰਨ ਦਾ ਖ਼ਤਰਾ ਪੈ ਜਾਂਦਾ ਹੈ । 'ਸਾਧ' ਵਸੀਲਾ ਤਾਂ ਜ਼ਰੂਰ ਹਨ, ਪਰ 'ਸਾਧ' ਉਹ ਹੋਣ ਜਿਨ੍ਹਾਂ ਦੇ ਆਪਣੇ ਅੰਦਰ ਭੀ ਸਿਮਰਨ ਦੀ ਸੱਤਿਆ ਹੋਵੇ ।

**ਪਦ ਅਰਥ**:— ਕਾਰਨੁ—ਵਸੀਲਾ, ਸਬਬ, ਹਰਿ ਮਿਲਨ' ਦਾ ਵਸੀਲਾ । ਬਪੁਰਾ—ਵਿਚਾਰਾ, ਕਮਜ਼ੋਰ । ਸਹਾਇ—ਸਹੈਤਾ । ਜਿਹ ਜਿਹ—ਜਿਸ ਜਿਸ । ਧਰਉ—ਮੈਂ ਧਰਦਾ ਹਾਂ । ਪਗੁ—ਪੈਰ । ਪਗੁ ਧਰਉ—ਮੈਂ ਪੈਰ ਧਰਦਾ ਹਾਂ, ਮੈਂ ਸਹਾਰਾ ਲੈਂਦਾ ਹਾਂ । ਮੁਰਿ ਮੁਰਿ ਜਾਇ—ਲਿਫਦੀ ਜਾ ਰਹੀ ਹੈ, ਟੁੱਟਦੀ ਜਾ ਰਹੀ ਹੈ, ਕਿਸੇ ਨ ਕਿਸੇ ਵਿਕਾਰ ਦੇ ਹੇਠ ਖ਼ੁਦਿ ਦੱਬਿਆ ਜਾ ਰਿਹਾ ਹੈ ।

**ਅਰਥ**:— ਹੇ ਕਬੀਰ ! (ਇਹ ਤਾਂ ਠੀਕ ਹੈ ਕਿ ਮਨ ਦੀ ਸ਼ਾਂਤੀ ਦਾ 'ਠੌਰ' ਸਾਧ ਸੰਗਤਿ ਹੀ ਹੈ, ਪ੍ਰਭੂ ਦੇ ਚਰਨਾਂ ਵਿਚ ਟਿਕੇ ਰਹਿਣ ਲਈ 'ਸੰਗਤਿ ਕਰੀਐ ਸਾਧ ਕੀ' ਸਾਧ ਸੰਗਤਿ ਹੀ ਇਕੋ-ਇਕ ਵਸੀਲਾ ਹੈ; ਪਰ) ਜੇ ਪਰਮਾਤਮਾ ਆਪ ਸਹੈਤਾ ਨਾਹ ਕਰੇ (ਜੇ 'ਸਾਧ' ਦੇ ਅੰਦਰ ਪਰਮਾਤਮਾ ਆਪ ਨ ਆ ਵਸੇ, ਜੇ 'ਸਾਧ' ਖ਼ੁਦਿ ਪ੍ਰਭੂ-ਚਰਨਾਂ ਵਿਚ ਨਾਹ ਜੁੜਿਆ ਹੋਵੇ) ਤਾਂ ਇਹ ਵਸੀਲਾ ਕਮਜ਼ੋਰ ਹੋ ਜਾਣ ਦੇ ਕਾਰਨ ਕੋਈ ਲਾਭ ਨਹੀਂ ਪੁਚਾਂਦਾ । (ਇਨਸਾਨੀ ਉੱਚ ਜੀਵਨ-ਰੂਪ ਰੁੱਖ ਦੀ ਚੋਟੀ ਤੇ ਅਪੜਾਣ ਲਈ 'ਸਾਧ', ਮਾਨੋ, ਡਾਲੀਆਂ ਹਨ, ਪਰ ਭੇਖੀ ਤੇ ਚੇਲੇ-ਚਾਟੜੇ ਹੀ ਬਨਾਣ ਵਾਲੇ 'ਸਾਧ' ਕਮਜ਼ੋਰ ਟਹਿਣੀਆਂ ਹਨ) ਮੈਂ ਤਾਂ (ਅਜੇਹੀ) ਜਿਸ ਜਿਸ ਡਾਲੀ ਉੱਤੇ ਪੈਰ ਧਰਦਾ ਹਾਂ ਉਹ (ਸੁਆਰਥ ਵਿਚ ਕਮਜ਼ੋਰ ਹੋਣ ਕਰਕੇ) ਟੁੱਟਦੀ ਜਾ ਰਹੀ ਹੈ ।੯੭।

**ਕਬੀਰ ਅਵਰਹ ਕਉ ਉਪਦੇਸਤੇ, ਮੁਖ ਮੈ ਪਰਿ ਹੈ ਰੇਤੁ ॥ ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ ॥੯੮॥ {ਪੰਨਾ ੧੩੬੯}**

ਪਦ ਅਰਥ:— ਅਵਰਹ ਕਉ—ਹੋਰਨਾਂ ਨੂੰ । ਮੈ—ਮਹਿ, ਵਿਚ । ਪਰਿ ਹੈ—ਪੈਂਦੀ ਹੈ । ਰੇਤ—(ਲਫ਼ਜ਼ 'ਰੇਤੁ' ਇਸਤ੍ਰੀ-ਲਿੰਗ ਹੈ, ਪਰ ਫਿਰ ਭੀ ਇਸ ਦੇ ਅੰਤ ਵਿਚ ( ੁ) ਟਿਕਿਆ ਰਹਿੰਦਾ ਹੈ) ਨੋਟ:— ਪਰਮਾਤਮਾ ਦੇ ਨਾਮ ਦੀਆਂ ਗੱਲਾਂ, ਮਾਨੋ, ਖੰਡ ਹੈ; ਜੋ ਜੋ ਜੀਵ ਸੁਣਦਾ ਹੈ, ਉਸ ਨੂੰ ਮਿੱਠੀਆਂ ਲੱਗਦੀਆਂ ਹਨ । ਪਰ ਜੋ ਲੋਕ ਨਿਰਾ ਹੋਰਨਾਂ ਨੂੰ ਹੀ ਸਿੱਖਿਆ ਦੇਣ ਵਾਲੇ ਹਨ, ਉਹਨਾਂ ਦੇ ਭਾ ਦੇ ਇਹ ਲਫ਼ਜ਼, ਮਾਨੋ, ਨਿਰੀ ਰੇਤ ਹਨ, ਉਹਨਾਂ ਨੂੰ ਆਪ ਕੋਈ ਰਸ ਨਹੀਂ ਆਉਂਦਾ । ਬਿਰਾਨੀ—ਬਿਗਾਨੀ, ਹੋਰਨਾਂ ਦੀ । ਰਾਸਿ—ਪੂੰਜੀ । ਰਾਖਤੇ—ਰਾਖੀ ਕਰਨ ਦਾ ਜਤਨ ਕਰਦੇ ਹਨ । ਖੇਤੁ—ਫ਼ਸਲ, ਪਿਛਲੀ ਕੀਤੀ ਕਮਾਈ, ਪਿਛਲੇ ਸਾਰੇ ਗੁਣ ।

**ਅਰਥ**:— ਹੇ ਕਬੀਰ ! ਜੋ ('ਸਾਧ' ਨਿਰਾ) ਹੋਰਨਾਂ ਨੂੰ ਮੱਤਾਂ ਦੇਂਦੇ ਹਨ, ਪਰ ਉਹਨਾਂ ਦੇ ਆਪਣੇ ਅੰਦਰ ਕੋਈ ਰਸ ਨਹੀਂ ਆਉਂਦਾ । ਅਜੇਹੇ ('ਸਾਧ') ਹੋਰਨਾਂ ਦੀ ਰਾਸ-ਪੂੰਜੀ ਦੀ ਤਾਂ ਰਾਖੀ ਕਰਨ ਦਾ ਜਤਨ ਕਰਦੇ ਹਨ, ਪਰ ਆਪਣੇ ਪਿਛਲੇ ਸਾਰੇ ਗੁਣ ਮੁਕਾ ਲੈਂਦੇ ਹਨ (ਅਜੇਹੇ 'ਸਾਧ' ਭੀ ਕਮਜ਼ੋਰ ਡਾਲੀਆਂ ਹਨ, ਮਨੁੱਖਤਾ ਦੀ ਚੋਟੀ ਉਤੇ ਇਹ ਭੀ ਅਪੜਾ ਨਹੀਂ ਸਕਦੇ) ।੯੮।

**ਕਬੀਰ ਸਾਧੂ ਕੀ ਸੰਗਤਿ ਰਹਉ, ਜਉ ਕੀ ਭੂਸੀ ਖਾਉ ॥ ਹੋਨਹਾਰੁ ਸੋ ਹੋਇ ਹੈ, ਸਾਕਤ ਸੰਗਿ ਨ ਜਾਉ ॥੯੯॥ {ਪੰਨਾ ੧੩੬੯}**

**ਪਦ ਅਰਥ**:— ਭੂਸੀ—ਛਿੱਲੜ । ਜਉ—ਜੌਂ ।

**ਅਰਥ**:— ਹੇ ਕਬੀਰ ! (ਆਖ—ਮੇਰੀ ਤਾਂ ਇਹ ਤਾਂਘ ਹੈ ਕਿ) ਮੈਂ ਗੁਰਮੁਖਾਂ ਦੀ ਸੰਗਤਿ ਵਿਚ ਟਿਕਿਆ ਰਹਾਂ (ਚਾਹੇ ਮੇਰੀ ਕਿਰਤ-ਕਮਾਈ ਬਹੁਤ ਹੀ ਘਟ ਜਾਏ) ਤੇ ਮੈਂ ਜੌਂ ਦੇ ਛਿੱਲੜ ਖਾ ਕੇ ਗੁਜ਼ਾਰਾ ਕਰਾਂ । (ਸਾਧ ਸੰਗਤਿ ਵਿਚ ਸਮਾਂ ਦੇਣ ਕਰਕੇ ਗ਼ਰੀਬੀ ਆਦਿਕ) ਜੇਹੜਾ ਕਸ਼ਟ ਭੀ ਆਵੇ ਪਿਆ ਆਵੇ । ਪਰ ਮੈਂ ਰੱਬ ਤੋਂ ਟੁੱਟੇ ਹੋਏ ਬੰਦਿਆਂ ਦੀ ਸੁਹਬਤਿ ਵਿਚ ਨਾਹ ਜਾਵਾਂ ।੯੯।

**ਕਬੀਰ ਸੰਗਤਿ ਸਾਧ ਕੀ, ਦਿਨ ਦਿਨ ਦੂਨਾ ਹੇਤੁ ॥ ਸਾਕਤ ਕਾਰੀ ਕਾਂਬਰੀ, ਧੋਏ ਹੋਇ ਨ ਸੇਤੁ ॥੧੦੦॥ {ਪੰਨਾ ੧੩੬੯}**

**ਪਦ ਅਰਥ**:— ਦਿਨ ਦਿਨ—ਦਿਨੋ ਦਿਨ, ਜਿਉਂ ਜਿਉਂ ਦਿਨ ਗੁਜ਼ਰਦੇ ਹਨ । ਹੇਤੁ—(ਪ੍ਰਭੂ ਨਾਲ) ਪਿਆਰ । ਕਾਰੀ—ਕਾਲੀ । ਕਾਂਬਰੀ—ਕੰਬਲੀ । ਧੋਏ—ਧੋਤਿਆਂ । ਸੇਤੁ—ਸਫ਼ੈਦ ।

**ਅਰਥ**:— ਹੇ ਕਬੀਰ ! ਗੁਰਮੁਖਾਂ ਦੀ ਸੰਗਤਿ ਵਿਚ ਰਿਹਾਂ ਦਿਨੋ ਦਿਨ ਪਰਮਾਤਮਾ ਨਾਲ ਪਿਆਰ ਵਧਦਾ ਹੀ ਵਧਦਾ ਹੈ । ਪਰ ਰੱਬ ਨਾਲੋਂ ਟੁੱਟਾ ਹੋਇਆ ਮਨੁੱਖ, ਮਾਨੋ, ਕਾਲੀ ਕੰਬਲੀ ਹੈ ਜੋ ਧੋਤਿਆਂ ਭੀ ਕਦੇ ਚਿੱਟੀ ਨਹੀਂ ਹੁੰਦੀ । ਉਸ ਦੀ ਸੁਹਬਤਿ ਵਿਚ ਟਿਕਿਆਂ ਮਨ ਦੀ ਪਵਿਤ੍ਰਤਾ ਨਹੀਂ ਮਿਲ ਸਕਦੀ ।੧੦੦।

**ਕਬੀਰ ਮਨੁ ਮੂੰਡਿਆ ਨਹੀ, ਕੇਸ ਮੁੰਡਾਏ ਕਾਂਇ ॥ ਜੋ ਕਿਛੁ ਕੀਆ ਸੋ ਮਨ ਕੀਆ, ਮੂੰਡਾ ਮੂੰਡੁ ਅਜਾਂਇ ॥੧੦੧॥ {ਪੰਨਾ ੧੩੬੯}**

**ਪਦ ਅਰਥ**:— ਮੂੰਡਿਆ—ਮੁੰਨਿਆ । ਕਾਂਇ—ਕਾਹਦੇ ਲਈ ? ਵਿਅਰਥ ਹੀ । ਮੂੰਡੁ—ਸਿਰ । ਅਜਾਂਇ—ਬੇ-ਫ਼ਾਇਦਾ ।

**ਨੋਟ**:— ਸ਼ਲੋਕ ਨੰ: ੯੭ ਵਾਲੀਆਂ ਕਮਜ਼ੋਰ ਡਾਲੀਆਂ ਵਲ ਫਿਰ ਇਸ਼ਾਰਾ ਹੈ, ਅਜੇਹੇ 'ਸਾਧ' ਕਮਜ਼ੋਰ ਵਸੀਲਾ ਹਨ ।

**ਅਰਥ**:— ਹੇ ਕਬੀਰ ! (ਇਹ ਜੋ ਸਿਰ ਮੁਨਾ ਕੇ ਆਪਣੇ ਆਪ ਨੂੰ 'ਸਾਧ' ਸਮਝਦਾ ਫਿਰਦਾ ਹੈ, ਇਸ ਨੇ) ਆਪਣਾ ਮਨ ਨਹੀਂ ਮੁੰਨਿਆ (ਮਨ ਉਤੋਂ ਵਿਕਾਰਾਂ ਦੀ ਮੈਲ ਨਹੀਂ ਦੂਰ ਕੀਤੀ) ਸਿਰ ਦੇ ਕੇਸ ਮੁਨਾਇਆਂ ਤਾਂ ਇਹ 'ਸਾਧੂ' ਨਹੀਂ ਬਣ ਗਿਆ । ਜਿਸ ਭੀ ਮੰਦੇ ਕਰਮ ਦੀ ਪ੍ਰੇਰਨਾ ਕਰਦਾ ਹੈ ਮਨ ਹੀ ਕਰਦਾ ਹੈ (ਜੇ 'ਸਾਧੂ' ਬਣਨ ਦੀ ਖ਼ਾਤਰ ਹੀ ਸਿਰ ਮੁਨਾਇਆ ਹੈ ਤਾਂ) ਸਿਰ ਮੁਨਾਉਣਾ ਵਿਅਰਥ ਹੈ ।੧੦੧।

## ਨੰ: ੧੦੨ ਤੋਂ ੧੩੧ ਤਕ

**ਕਬੀਰ ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ ॥ ਚਰਨ ਕਮਲ ਚਿਤੁ ਬੇਧਿਆ, ਰਾਮਹਿ ਨਾਮਿ ਸਮਾਉ ॥੧੦੨॥ {ਪੰਨਾ ੧੩੬੯}**

**ਪਦ ਅਰਥ**:— ਜਾਇ—(ਜੇ) ਜਾਂਦਾ ਹੈ, (ਜੇ) ਨਾਸ ਹੁੰਦਾ ਹੈ । ਤ—ਤਾਂ । ਜਾਉ—(ਵਿਆਕਰਣ ਅਨੁਸਾਰ ਹੁਕਮੀ ਭਵਿੱਖਤ, ਇਕ-ਵਚਨ, ਅੱਨ ਪੁਰਖ ੀਮਪੲਰੳਟਵਿੲ ਮੋਦ, ਠਹਰਿਦ ਪੲਰਸੋਨ ਸ਼ਨਿਗੁਲੳਰ ੍ਮਬੲਰ) ਬੇਸ਼ਕ ਜਾਏ, ਬੇਸ਼ਕ ਨਾਸ ਹੋ ਜਾਏ, ਕੋਈ ਪਰਵਾਹ ਨਹੀਂ ਨਾਸ ਹੋ ਜਾਏ । ਬੇਧਿਆ—ਵਿੱਝਿਆ (ਰਹੇ) । ਰਾਮਹਿ ਨਾਮਿ—ਰਾਮ ਦੇ ਨਾਮ ਵਿਚ (ਰਾਮਹਿ—ਰਾਮ ਯ ਰਾਮਸੁ) । ਸਮਾਉ—ਸਮਾਇਆ ਰਹੇ (ਹੁਕਮੀ ਭਵਿਖਤ, ਅੱਨ ਪੁਰਖ, ਇਕ-ਵਚਨ) ।

ਅਰਥ:— ਹੇ ਕਬੀਰ ! ਪਰਮਾਤਮਾ ਦਾ ਨਾਮ ਕਦੇ ਨਾਹ ਭੁਲਾਈਏ, (ਜੇ ਨਾਮ ਸਿਮਰਦਿਆਂ ਅਸਾਡਾ) ਸਰੀਰ ਤੇ ਧਨ ਨਾਸ ਹੋਣ ਲੱਗੇ ਤਾਂ ਬੇਸ਼ੱਕ ਨਾਸ ਹੋ ਜਾਏ । ਪਰ ਅਸਾਡਾ ਚਿੱਤ ਪ੍ਰਭੂ ਦੇ ਸੋਹਣੇ ਚਰਨਾਂ ਵਿਚ ਜ਼ਰੂਰ ਵਿੱਝਿਆ ਰਹੇ, ਪਰਮਾਤਮਾ ਦੇ ਨਾਮ ਵਿਚ ਜ਼ਰੂਰ ਸਮਾਇਆ ਰਹੇ ।੧੦੨।

**ਕਬੀਰ ਜੋ ਹਮ ਜੰਤੁ ਬਜਾਵਤੇ, ਟੂਟਿ ਗਈਂ ਸਭ ਤਾਰ ॥ ਜੰਤੁ ਬਿਚਾਰਾ ਕਿਆ ਕਰੈ, ਚਲੇ ਬਜਾਵਨਹਾਰ ॥੧੦੩॥ {ਪੰਨਾ ੧੩੬੯}**

**ਪਦ ਅਰਥ**:— ਜੰਤੁ—ਯੰਤ੍ਰ, ਵਾਜਾ, ਸਰੀਰ ਦਾ ਮੋਹ, ਦੇਹ-ਅੱਧਿਆਸ । ਟੂਟਿ ਗਈ—ਟੁੱਟ ਗਈਆਂ ਹਨ । ਤਾਰ—(ਮੋਹ ਦੀਆਂ) ਤਾਰਾਂ, ਸਰੀਰਕ ਮੋਹ ਦੀਆਂ ਤਾਰਾਂ । ਕਿਆ ਕਰੈ—ਕੋਈ ਜ਼ੋਰ ਨਹੀਂ ਪਾ ਸਕਦਾ । ਬਜਾਵਨਹਾਰ—ਵਜਾਣ ਵਾਲਾ, ਜੰਤ੍ਰ (ਢੋਲ, ਵਾਜੇ) ਨੂੰ ਵਜਾਣ ਵਾਲਾ, ਦੇਹ-ਅੱਧਿਆਸ ਦੇ ਢੋਲ ਨੂੰ ਵਜਾਣ ਵਾਲਾ, ਜੋ ਮਨ-ਸਰੀਰ ਦਾ ਮੋਹ-ਰੂਪ ਵਾਜਾ ਵਜਾ ਰਿਹਾ ਸੀ ।

**ਨੋਟ**:— ਇਹੀ ਖ਼ਿਆਲ ਕਬੀਰ ਜੀ ਆਸਾ ਰਾਗ ਸ਼ਬਦ ਨੰ: ੧੮ ਵਿਚ ਇਉਂ ਜ਼ਾਹਰ ਕਰਦੇ ਹਨ ।

**ਬਜਾਵਨਹਾਰੋ ਕਹਾ ਗਇਓ, ਜਿਨਿ ਇਹੁ ਮੰਦਰੁ ਕੀਨਾ ॥ ਸਾਖੀ ਸਬਦੁ ਸੁਰਤਿ ਨਹੀ ਉਪਜੈ, ਖਿੰਚਿ ਤੇਜੁ ਸਭੁ ਲੀਨ੍ਾ ॥੨॥**

ਇਸੇ ਹੀ ਰਾਗ ਦੇ ਸ਼ਬਦ ਨੰ: ੨੮ ਵਿਚ ਭੀ ਇਹੀ ਖ਼ਿਆਲ ਇਉਂ ਲਿਖਦੇ ਹਨ:—

**ਜਉ ਮੈ ਰੂਪ ਕੀਏ ਬਹੁਤੇਰੇ, ਅਬ ਫੁਨਿ ਰੂਪੁ ਨ ਹੋਈ ॥ ਤਾਗਾ ਤੰਤੁ ਸਾਜੁ ਸਭੁ ਥਾਕਾ, ਰਾਮ ਨਾਮ ਬਸਿ ਹੋਈ ॥੧॥ ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ ਮੰਦਰੀਆ ਨ ਬਜਾਵੈ ॥੧॥ਰਹਾਉ॥**

**ਅਰਥ**:— ('ਤਨੁ ਧਨ' ਜਾਣ ਤੇ ਭੀ ਜੇ ਮੇਰਾ ਮਨ 'ਰਾਮਹਿ ਨਾਮਿ' ਸਮਾਇਆ ਰਹੇ, ਤਾਂ ਇਹ ਸੌਦਾ ਬੜਾ ਸਸਤਾ ਹੈ, ਕਿਉਂਕਿ) ਹੇ ਕਬੀਰ ! (ਪਰਮਾਤਮਾ ਦੇ ਨਾਮ ਤੋਂ ਖੁੰਝ ਕੇ) ਸਰੀਰਕ ਮੋਹ ਦਾ ਜੇਹੜਾ ਵਾਜਾ ਮੈਂ ਸਦਾ ਵਜਾਂਦਾ ਰਹਿੰਦਾ ਸਾਂ (ਹੁਣ ਨਾਮ ਸਿਮਰਨ ਦੀ ਬਰਕਤਿ ਨਾਲ) ਉਸ ਦੀਆਂ (ਮੋਹ ਦੀਆਂ) ਸਾਰੀਆਂ ਤਾਰਾਂ ਟੁੱਟ ਗਈਆਂ ਹਨ । (ਦੇਹ-ਅੱਧਿਆਸ ਦਾ ਇਹ) ਵਿਚਾਰਾ ਵਾਜਾ (ਹੁਣ) ਕੀਹ ਕਰ ਸਕਦਾ ਹੈ ? ਭਾਵ, ਨਾਮ ਦੀ ਬਰਕਤਿ ਨਾਲ ਸਰੀਰਕ ਮੋਹ ਮਾਤ ਪੈ ਗਿਆ ਹੈ । (ਸਰੀਰਕ ਮੋਹ ਤਾਂ ਕਿਤੇ ਰਿਹਾ) ਉਹ ਮਨ ਹੀ ਨਹੀਂ ਰਿਹਾ ਜੋ ਸਰੀਰਕ ਮੋਹ ਦਾ ਵਾਜਾ ਵਜਾ ਰਿਹਾ ਸੀ ।੧੦੩।

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ, ਜਾ ਤੇ ਭਰਮੁ ਨ ਜਾਇ ॥ ਆਪ ਡੁਬੇ ਚਹੁ ਬੇਦ ਮਹਿ, ਚੇਲੇ ਦੀਏ ਬਹਾਇ ॥੧੦੪॥ {ਪੰਨਾ ੧੩੬੯-੧੩੭੦}**

**ਪਦ ਅਰਥ**:— ਮਾਇ ਮੂੰਡਉ—ਮਾਂ (ਦਾ ਸਿਰ) ਮੁੰਨ ਦਿਆਂ । ਤਿਹ—ਤਿਸ, ਉਸ । ਜਾ ਤੇ—ਜਿਸ ਪਾਸੋਂ ਜਿਸ ਦੇ ਕੋਲ ਰਹਿ ਕੇ, ਜਿਸ ਦੇ ਦੱਸੇ ਰਾਹ ਤੇ ਤੁਰ ਕੇ । ਭਰਮੁ—ਮਨ ਦੀ ਭਟਕਣਾ, ਸਰੀਰਕ ਮੋਹ-ਰੂਪ ਭਟਕਣਾ, ਦੇਹ-ਅੱਧਿਆਸ । ਨ ਜਾਇ—ਦੂਰ ਨ ਹੋਵੇ । ਦੀਏ ਬਹਾਇ—ਰੁੜ੍ਹਾ ਦਿੱਤੇ ।

**ਅਰਥ**:— (ਇਹ ਪੰਡਿਤ ਮੈਨੂੰ ਪਰਮਾਤਮਾ ਦੇ ਨਾਮ ਵਿਚ ਜੁੜਨ ਤੋਂ ਹੋੜਦਾ ਹੈ ਤੇ ਆਪਣੇ ਵੇਦ ਆਦਿਕ ਕਰਮ ਪੁਸਤਕਾਂ ਦੇ ਕਰਮ-ਕਾਂਡ ਦਾ ਢੋਲ ਵਜਾ ਕੇ ਮੇਰਾ ਗੁਰੂ-ਪੁਰੋਹਤ ਬਣਨਾ ਚਾਹੁੰਦਾ ਹੈ; ਪਰ) ਹੇ ਕਬੀਰ ! ਮੈਂ ਅਜੇਹੇ ਗੁਰੂ ਦੀ ਮਾਂ ਦਾ ਸਿਰ ਮੁੰਨ ਦਿਆਂ, ਇਸ ਦੇ ਰਾਹ ਤੇ ਤੁਰਿਆਂ (ਸਰੀਰਕ ਮੋਹ ਦੀ) ਭਟਕਣਾ ਦੂਰ ਨਹੀਂ ਹੋ ਸਕਦੀ । ਇਹ ਲੋਕ ਆਪ ਭੀ ਚਹੁੰਆਂ ਵੇਦਾਂ (ਦੇ ਕਰਮ-ਕਾਂਡ) ਵਿਚ ਪੈ ਕੇ (ਦੇਹ-ਅੱਧਿਆਸ ਦੇ ਡੂੰਘੇ ਪਾਣੀਆਂ ਵਿਚ) ਡੁੱਬੇ ਹੋਏ ਹਨ, ਜੋ ਜੋ ਬੰਦੇ ਇਹਨਾਂ ਦੇ ਪਿੱਛੇ ਲੱਗਦੇ ਹਨ ਉਹਨਾਂ ਨੂੰ ਭੀ ਇਹਨਾਂ ਉਸੇ ਮੋਹ ਵਿਚ ਰੋੜ੍ਹ ਦਿੱਤਾ ਹੈ ।੧੦੪।

**ਕਬੀਰ ਜੇਤੇ ਪਾਪ ਕੀਏ, ਰਾਖੇ ਤਲੈ ਦੁਰਾਇ ॥ ਪਰਗਟ ਭਏ ਨਿਦਾਨ ਸਭ, ਜਬ ਪੂਛੇ ਧਰਮ ਰਾਇ ॥੧੦੫॥ {ਪੰਨਾ ੧੩੭੦}**

**ਪਦ ਅਰਥ**:— ਜੇਤੇ—ਜਿਤਨੇ ਭੀ । ਤਲੈ—ਹੇਠਾਂ, ਆਪਣੇ ਅੰਦਰ । ਦੁਰਾਇ ਰਾਖੇ—ਲੁਕਾ ਰੱਖੇ । ਨਿਦਾਨ—ਆਖ਼ਰ ।

**ਅਰਥ**:— (ਪਰਮਾਤਮਾ ਦੀ ਯਾਦ ਭੁਲਾਇਆਂ ਮਨੁੱਖ ਸਰੀਰਕ ਮੋਹ ਦੇ ਵਹਿਣ ਵਿਚ ਪੈ ਕੇ ਵਿਕਾਰਾਂ ਵਾਲੇ ਰਾਹੇ ਪੈ ਜਾਂਦਾ ਹੈ; ਤਿਲਕ, ਮਾਲਾ, ਪੂਜਾ, ਧੋਤੀ ਆਦਿਕ ਧਰਮ-ਭੇਖ ਨਾਲ ਲੋਕ ਸ਼ਾਇਦ ਪਤੀਜ ਜਾਣ ਕਿ ਇਹ ਭਗਤ ਹਨ; ਪਰ ਪ੍ਰਭੂ ਦੇ ਨਾਮ ਤੋਂ ਖੁੰਝ ਕੇ) ਹੇ ਕਬੀਰ ! ਜੋ ਜੋ ਪਾਪ ਕੀਤੇ ਜਾਂਦੇ ਹਨ (ਭਾਵੇਂ ਉਹ ਪਾਪ) ਆਪਣੇ ਅੰਦਰ ਲੁਕਾ ਕੇ ਰੱਖੇ ਜਾਂਦੇ ਹਨ, ਫਿਰ ਭੀ ਜਦੋਂ ਧਰਮਰਾਜ ਪੁੱਛਦਾ ਹੈ ਉਹ ਪਾਪ ਆਖ਼ਰ ਸਾਰੇ ਉੱਘੜ ਆਉਂਦੇ ਹਨ (ਭਾਵ, ਵੇਦ ਆਦਿਕਾਂ ਦਾ ਕਰਮ-ਕਾਂਡ ਵਿਕਾਰਾਂ ਤੋਂ ਨਹੀਂ ਬਚਾ ਸਕਦਾ, ਬਾਹਰਲੇ ਧਰਮ-ਭੇਖ ਨਾਲ ਲੋਕ ਤਾਂ ਭਾਵੇਂ ਪਤੀਜ ਜਾਣ, ਪਰ ਅੰਦਰਲੇ ਪਾਪ ਪਰਮਾਤਮਾ ਤੋਂ ਲੁਕੇ ਨਹੀਂ ਰਹਿ ਸਕਦੇ) ।੧੦੫।

**ਨੋਟ**:— ਅਗਲੇ ਤਿੰਨ ਸ਼ਲੋਕਾਂ ਵਿਚ ਤਿੰਨ ਮਿਸਾਲਾਂ ਦੇ ਕੇ ਦੱਸਦੇ ਹਨ ਕਿ ਸਿਮਰਨ ਛੱਡ ਕੇ ਦੁਨੀਆ ਉਲਟੇ ਰਾਹੇ ਤੁਰ ਪੈਂਦੀ ਹੈ । ਇਸ ਵਾਸਤੇ "ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ" ।

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਪਾਲਿਓ ਬਹੁਤੁ ਕੁਟੰਬੁ ॥ ਧੰਧਾ ਕਰਤਾ ਰਹਿ ਗਇਆ, ਭਾਈ ਰਹਿਆ ਨ ਬੰਧੁ ॥੧੦੬॥ {ਪੰਨਾ ੧੩੭੦}**

**ਪਦ ਅਰਥ**:— ਰਹਿ ਗਇਆ—ਆਤਮਾ ਰਹਿ ਜਾਂਦਾ ਹੈ, ਆਤਮਾ ਹੀ ਕਮਜ਼ੋਰ ਪੈ ਜਾਂਦਾ ਹੈ, ਆਤਮਾ ਮਰ ਹੀ ਜਾਂਦਾ ਹੈ, ਜੀਵ ਆਤਮਕ ਮੌਤੇ ਮਰ ਜਾਂਦਾ ਹੈ । ਨ ਰਹਿਆ—ਕੋਈ ਨਾ ਰਿਹਾ, ਕੋਈ ਬਚਾਣ-ਜੋਗਾ ਨਹੀਂ ਹੁੰਦਾ, ਕੋਈ ਧਿਰ ਬਚਾ ਨਹੀਂ ਸਕਦਾ । ਛਾਡਿ—ਛੱਡ ਕੇ । ਪਾਲਿਓ ਬਹੁਤੁ—ਬਹੁਤਾ ਸਮਾਂ ਪਾਲਦਾ ਰਿਹਾ (ਸਾਰੀ ਉਮਰ ਇਹੀ ਕੰਮ ਕਰਦਾ ਰਿਹਾ ਕਿ) ਨਿਰਾ (ਕੁਟੰਬ) ਪਾਲਦਾ ਰਿਹਾ ।

**ਅਰਥ**:— ਹੇ ਕਬੀਰ ! ਪਰਮਾਤਮਾ ਦਾ ਸਿਮਰਨ ਛੱਡਣ ਦਾ ਹੀ ਇਹ ਨਤੀਜਾ ਹੈ ਕਿ ਮਨੁੱਖ ਸਾਰੀ ਉਮਰ ਨਿਰਾ ਟੱਬਰ ਹੀ ਪਾਲਦਾ ਰਹਿੰਦਾ ਹੈ, (ਟੱਬਰ ਦੀ ਖ਼ਾਤਰ) ਜਗਤ ਦੇ ਧੰਧੇ ਕਰਦਾ (ਤੇ, ਜਿੰਦ ਦੇ ਸਾਥੀ ਪਰਮਾਤਮਾ ਤੋਂ ਵਿਛੜਿਆ ਰਹਿ ਕੇ) ਆਖ਼ਰ ਆਤਮਕ ਮੌਤੇ ਮਰ ਜਾਂਦਾ ਹੈ (ਇਸ ਆਤਮਕ ਮੌਤ ਤੋਂ) ਕੋਈ ਰਿਸ਼ਤੇਦਾਰ ਬਚਾਣ-ਜੋਗਾ ਨਹੀਂ ਹੁੰਦਾ ।੧੦੬।

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਰਾਤਿ ਜਗਾਵਨ ਜਾਇ ॥ ਸਰਪਨਿ ਹੋਇ ਕੈ ਅਉਤਰੈ, ਜਾਏ ਅਪੁਨੇ ਖਾਇ ॥੧੦੭॥ {ਪੰਨਾ ੧੩੭੦}**

**ਪਦ ਅਰਥ**:— ਜਗਾਵਨ ਜਾਇ—(ਮਸਾਣ) ਜਗਾਣ ਜਾਂਦੀ ਹੈ । ਨੋਟ:— ਅਸਾਡੇ ਦੇਸ ਵਿਚ ਅਨ-ਪੜ੍ਹਤਾ ਦੇ ਕਾਰਨ ਬੇਅੰਤ ਜਹਾਲਤ ਹੈ, ਪਿੰਡਾਂ ਵਿਚ ਤਾਂ ਹਨੇਰ ਮਚਿਆ ਪਿਆ ਹੈ । ਮੁਲਾਂ ਮੁਲਾਣੇ ਕਈ ਤਰ੍ਹਾਂ ਦੇ ਜਾਦੂ ਟੂਣੇ ਤਵੀਤ ਬਣਾ ਬਣਾ ਕੇ ਦੇਂਦੇ ਹਨ । ਜਿਨ੍ਹਾਂ ਔਰਤਾਂ ਦੇ ਘਰ ਸੰਤਾਨ ਨਹੀਂ ਹੁੰਦੀ, ਆਮ ਤੌਰ ਤੇ ਉਹੀ ਇਹ ਜਾਦੂ ਤਵੀਤ ਕਰਾਂਦੀਆਂ ਫਿਰਦੀਆਂ ਹਨ । ਸੰਤਾਨ-ਹੀਨ ਤ੍ਰੀਮਤ ਮਸਾਣ-ਭੂਮੀ ਵਿਚ ਜਾ ਕੇ, ਕਿਸੇ ਨਵੇਂ ਸੜ ਰਹੇ ਮੁਰਦੇ ਦੀ ਚਿਖ਼ਾ ਕੋਲ ਖ਼ਾਸ ਟੂਣਾ ਆਦਿਕ ਕਰ ਕੇ, ਨੰਗੀ ਨ੍ਹਾ ਕੇ, ਰੋਟੀ ਪਕਾ ਕੇ ਖਾਂਦੀ ਹੈ । ਇਸ ਸਾਰੇ ਚੰਦਰੇ ਕਰਤੱਬ ਤੋਂ ਦੋ ਮਨੋਰਥ ਹੁੰਦੇ ਹਨ—ਜਿਸ ਦੀ ਚਿਖ਼ਾ ਪਾਸ ਇਹ ਟੂਣਾ ਕੀਤਾ ਜਾ ਰਿਹਾ ਹੈ, ਉਹਨਾਂ ਦੇ ਬਾਲ-ਬੱਚੇ ਮਰ ਜਾਣ; ਤੇ, ਦੂਜੇ, ਟੂਣਾ ਕਰਨ ਵਾਲੀ ਦੇ ਘਰ ਔਲਾਦ ਹੋ ਪਏ ।

**ਨੋਟ**:— ਧਰਮ ਤੇ ਮਜ਼ਹਬ ਦੇ ਨਾਮ ਤੇ ਅਨਪੜ੍ਹ ਲੋਕਾਂ ਨੂੰ ਆਪੋ ਵਿਚ ਲੜਾ ਮਰਵਾ ਕੇ ਸਦਾ ਆਪਣਾ ਸੁਆਰਥ ਪੂਰਾ ਕਰੀ ਜਾਣਾ ਸ਼ਰਾਫ਼ਤ ਨਹੀਂ ਹੈ । ਇਹ ਪਾਜ ਬਹੁਤਾ ਚਿਰ ਟਿਕਿਆ ਨਹੀਂ ਰਹੇਗਾ । ਹੁਣ ਤਾਂ ਦੇਸ ਵਿਚ

ਆਪਣਾ ਰਾਜ ਹੈ । ਪਿੰਡ ਪਿੰਡ ਵਿਚ ਕੁੜੀਆਂ ਮੁੰਡਿਆਂ ਦੇ ਸਕੂਲ ਖੋਲ੍ਹ ਕੇ ਅਨਪੜ੍ਹਤਾ ਦੂਰ ਕਰੋ, ਤੇ ਲੋਕਾਂ ਨੂੰ ਧਰਮ ਦੀ ਸਹੀ ਸੂਝ ਦਿਉ ।

ਅਉਤਰੈ—ਉਤਰਦੀ ਹੈ, ਜੰਮਦੀ ਹੈ । ਸਰਪਨਿ—ਸਪਣੀ । ਹੋਇ ਕੈ—ਬਣ ਕੇ । ਅਪੁਨੇ ਜਾਏ—ਆਪਣੇ ਜੰਮੇ ਹੋਏ ਬੱਚੇ । ਖਾਇ—ਖਾਂਦੀ ਹੈ ।

**ਅਰਥ**:— ਹੇ ਕਬੀਰ ! ਪਰਮਾਤਮਾ ਦੇ ਸਿਮਰਨ ਤੋਂ ਵਾਂਜੀ ਰਹਿਣ ਕਰਕੇ ਹੀ, (ਕੋਈ ਔਤਰੀ ਜਾਹਲ ਜ਼ਨਾਨੀ) ਰਾਤ ਨੂੰ ਮਸਾਣ ਜਗਾਣ ਲਈ (ਮਸਾਣ-ਭੂਮੀ ਵਿਚ) ਜਾਂਦੀ ਹੈ । (ਪਰ ਮੰਦੇ ਕੰਮਾਂ ਤੋਂ ਸੁਖ ਕਿੱਥੇ ? ਅਜੇਹੀ ਤ੍ਰੀਮਤ ਮਨੁੱਖਾ ਜਨਮ ਹੱਥੋਂ ਗਵਾਣ ਪਿਛੋਂ) ਸੱਪਣੀ ਬਣ ਕੇ ਜੰਮਦੀ ਹੈ, ਤੇ ਆਪਣੇ ਹੀ ਬੱਚੇ ਖਾਂਦੀ ਹੈ ।੧੦੭।

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ ॥ ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ ॥੧੦੮॥ {ਪੰਨਾ ੧੩੭੦}**

**ਪਦ ਅਰਥ**:— ਨੋਟ:— ਇਕ ਅਨ-ਪੜ੍ਹਤਾ; ਦੂਜਾ ਪਰਮਾਤਮਾ ਨੂੰ ਛੱਡ ਕੇ ਹੋਰ ਹੋਰ ਦੇਵੀ-ਦੇਵਤਿਆਂ ਮੜ੍ਹੀ-ਮਸਾਣਾਂ ਦੀ ਪੂਜਾ ਤੇ ਕਈ ਕਿਸਮ ਦੇ ਵਰਤਾਂ ਨੇ ਭਾਰਤ ਦੀ ਇਸਤ੍ਰੀ-ਜਾਤੀ ਨੂੰ ਨਕਾਰਾ ਕਰ ਦਿੱਤਾ ਹੋਇਆ ਹੈ । ਚੇਤਰ ਵਿਚ ਤੇ ਕੱਤਕ ਵਿਚ ਇਹਨਾਂ ਵਰਤਾਂ ਦੀ ਭਰਮਾਰ ਹੁੰਦੀ ਹੈ—ਕਰਵਾ ਚੌਥ, ਮਹਾਂ ਲੱਖਮੀ, ਨੌਰਾਤ੍ਰੇ, ਆਦਿਕ ਕਈ ਵਰਤ ਹਨ, ਜਿਨ੍ਹਾਂ ਦੀ ਰਾਹੀਂ ਹਿੰਦੂ ਔਰਤ ਕਈ ਤਰ੍ਹਾਂ ਦੀਆਂ ਸੁੱਖਣਾਂ ਸੁੱਖਦੀ ਰਹਿੰਦੀ ਹੈ । ਗੁਰੂ ਨਾਨਕ ਪਾਤਿਸ਼ਾਹ ਨੇ ਸਿਖ-ਇਸਤ੍ਰੀ ਨੂੰ ਇਸ ਜਹਾਲਤ-ਭਰੀ ਗ਼ੁਲਾਮੀ ਵਿਚੋਂ ਕੱਢਣ ਦੀ ਕੋਸ਼ਿਸ਼ ਕੀਤੀ ਸੀ, ਪਰ ਜਦ ਤਕ ਦੇਸ਼ ਵਿਚ ਅਨ-ਪੜ੍ਹਤਾ ਹੈ, ਔਰਤਾਂ ਤਾਂ ਕਿਤੇ ਰਹੀਆਂ ਮਨੁੱਖ ਭੀ ਝੱਲੇ ਹੋਏ ਫਿਰਦੇ ਹਨ । ਸਿੱਖ-ਮਰਦ ਗੁਰਪੁਰਬ ਭੁਲਾ ਕੇ ਮੱਸਿਆ ਪੁੰਨਿਆਂ ਸੰਗ੍ਰਾਂਦਾਂ ਮਨਾਂਦੇ ਫਿਰਦੇ ਹਨ, ਜ਼ਨਾਨੀਆਂ ਕਰਵਾ ਚੌਥ ਦੇ ਵਰਤ ਰੱਖ ਕੇ ਖਸਮਾਂ ਦੇ ਸਗਨ ਮਨਾ ਰਹੀਆਂ ਹਨ ।

ਅਹੋਈ—ਕੱਤਕ ਦੇ ਮਹੀਨੇ ਸੀਤਲਾ ਦੇਵੀ ਦੀ ਪੂਜਾ ਤੇ ਵਰਤ । ਦੇਵੀ ਦੇਵਤਿਆਂ ਦੀ ਖ਼ਾਸ ਖ਼ਾਸ ਸਵਾਰੀ ਮੰਨੀ ਗਈ ਹੋਈ ਹੈ; ਜਿਵੇਂ ਗਣੇਸ਼ ਦੀ ਸਵਾਰੀ ਚੂਹਾ, ਬ੍ਰਹਮਾ ਦੀ ਸਵਾਰੀ ਹੰਸ, ਸ਼ਿਵ ਦੀ ਸਵਾਰੀ ਚਿੱਟਾ ਬਲਦ, ਦੁਰਗਾ ਦੀ ਸਵਾਰੀ ਸ਼ੇਰ; ਇਸੇ ਤਰ੍ਹਾਂ ਸੀਤਲਾ ਦੀ ਸਵਾਰੀ ਖੋਤਾ ।

ਗਦਹੀ—ਗਧੀ, ਖੋਤੀ । ਮਨ ਚਾਰਿ—ਚਾਰ ਮਣ ।

**ਅਰਥ**:— ਹੇ ਕਬੀਰ ! ("ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ" ਨਹੀਂ ਤਾਂ) ਰਾਮ-ਨਾਮ ਛੱਡਣ ਦਾ ਹੀ ਇਹ ਨਤੀਜਾ ਹੈ ਕਿ (ਮੂਰਖ) ਇਸਤ੍ਰੀ ਸੀਤਲਾ ਦੀ ਵਰਤ ਰੱਖਦੀ ਫਿਰਦੀ ਹੈ । (ਤੇ, ਜੇ ਭਲਾ ਸੀਤਲਾ ਉਸ ਨਾਲ ਬੜਾ ਹੀ ਪਿਆਰ ਕਰੇਗੀ ਤਾਂ ਉਸ ਨੂੰ ਹਰ ਵੇਲੇ ਆਪਣੇ ਪਾਸ ਰੱਖਣ ਲਈ ਆਪਣੀ ਸਵਾਰੀ ਖੋਤੀ ਬਣਾ ਲਏਗੀ) ਸੋ, ਉਹ ਮੂਰਖ ਇਸਤ੍ਰੀ ਖੋਤੀ ਦੀ ਜੂਨੇ ਪੈਂਦੀ ਹੈ ਤੇ (ਹੋਰ ਖੋਤੇ ਖੋਤੀਆਂ ਵਾਂਗ ਛੱਟਾ ਆਦਿਕ ਦਾ) ਚਾਰ ਮਣ ਭਾਰ ਢੋਂਦੀ ਹੈ ।੧੦੮।

**ਕਬੀਰ ਚਤੁਰਾਈ ਅਤਿ ਘਨੀ, ਹਰਿ ਜਪਿ ਹਿਰਦੈ ਮਾਹਿ ॥ ਸੂਰੀ ਊਪਰਿ ਖੇਲਨਾ, ਗਿਰੈ ਤ ਠਾਹਰ ਨਾਹਿ ॥੧੦੯॥ {ਪੰਨਾ ੧੩੭੦}**

ਨੋਟ:— ਪ੍ਰਭੂ-ਚਰਨਾਂ ਤੋਂ ਵਿਛੁੜੇ ਮਨੁੱਖ ਨੂੰ ਜਗਤ ਦੇ ਕਈ ਸਹਿਮ ਘੇਰਾ ਪਾਈ ਰੱਖਦੇ ਹਨ—ਦੁਖ-ਕਲੇਸ਼, ਰੋਗ, ਗਰੀਬੀ, ਲੋਕ-ਲਾਜ, ਈਰਖਾ-ਸਾੜੇ, ਕਈ ਕਿਸਮ ਦੀਆਂ ਮੁਥਾਜੀਆਂ ਆਦਿਕ । ਇਹਨਾਂ ਤੋਂ ਬਚਣ

ਲਈ ਕਿਤੇ ਇਹ ਵਿਚਾਰਾ ਲੁਕਵੇਂ ਪਾਪ ਕਰਦਾ ਹੈ, ਕਿਤੇ ਸੰਤਾਨ ਦੀ ਖ਼ਾਤਰ ਮਸਾਣ ਜਗਾਏ ਜਾਂਦੇ ਹਨ, ਕਿਤੇ ਵਰਤ ਰੱਖੀਦੇ ਹਨ, ਕਿਤੇ ਤੀਰਥਾਂ ਵਲ ਦੌੜ-ਭੱਜ ਹੋ ਰਹੀ ਹੈ । ਫਿਰ ਭੀ ਸੁਖ ਨਹੀਂ ਹੈ, ਸਹਿਮ ਹੀ ਸਹਿਮ ਹੈ । ਇਹ ਸਾਰੀਆਂ ਸਿਆਣਪਾਂ ਅਕਾਰਥ ਜਾ ਰਹੀਆਂ ਹਨ ।

ਇਹਨਾਂ ਦਾ ਇਲਾਜ ਇਕੋ ਹੀ ਹੈ । ਪ੍ਰਭੂ ਤੋਂ ਵਿਛੋੜੇ ਦੇ ਕਾਰਨ ਇਹ ਦੁੱਖ ਹਨ । ਸਿਰਫ਼ ਵਿਛੋੜਾ ਦੂਰ ਕਰਨਾ ਹੈ, ਪ੍ਰਭੂ ਦੇ ਚਰਨਾਂ ਵਿਚ ਜੁੜਨਾ ਹੈ । ਪਰ ਨਿਰਾ 'ਰਾਮ ਰਾਮ' ਆਖਣ ਨੂੰ ਸਿਮਰਨ ਨਹੀਂ ਕਹੀਦਾ । ਇਸ ਦਾਰੂ ਦੇ ਨਾਲ ਕਈ ਪਰਹੇਜ਼ ਭੀ ਹਨ—ਚਸਕੇ, ਸਰੀਰਕ ਮੋਹ, ਜਾਤੀ-ਅਭਿਮਾਨ, ਪਰਾਈ ਨਿੰਦਾ, ਕੁਸੰਗ, ਵਰਤ ਆਦਿਕਾਂ ਦੇ ਭਰਮ, ਸੰਗ੍ਰਾਂਦ-ਮੱਸਿਆ ਦੀ ਭਟਕਣਾ, ਨੱਕ-ਨਮੂਜ ਦੀ ਖ਼ਾਤਰ ਕੀਤੀਆਂ ਜਾ ਰਹੀਆਂ ਵਿਅਰਥ ਰਸਮਾਂ—ਅਜੇਹੇ ਕਈ ਕੰਮ ਹਨ ਜੋ ਜਦ ਤਕ ਛੱਡੇ ਨਾਹ ਜਾਣ, ਸਿਮਰਨ ਆਪਣਾ ਜੌਹਰ ਵਿਖਾ ਨਹੀਂ ਸਕਦਾ । ਪਰ ਇਹਨਾਂ ਦਾ ਤਿਆਗ ਕੋਈ ਸੌਖੀ ਖੇਡ ਨਹੀਂ; ਕਿਤੇ ਆਪਣਾ ਹੀ ਵਿਗੜਿਆ ਹੋਇਆ ਮਨ ਵਰਜਦਾ ਹੈ ਕਿਤੇ ਲੋਕ-ਲਾਜ ਵਰਜਦੀ ਹੈ । ਸੋ, ਸਿਮਰਨ ਕਰਨਾ ਇਕ ਬੜੀ ਔਖੀ ਖੇਡ ਹੈ, ਸੂਲੀ ਉਤੇ ਚੜ੍ਹਨ ਸਮਾਨ ਹੈ । ਪਰ, ਸਿਮਰਨ ਤੋਂ ਬਿਨਾਂ ਹੋਰ ਕੋਈ ਰਸਤਾ ਭੀ ਨਹੀਂ ਹੈ ਜਿਸ ਤੇ ਤੁਰ ਕੇ ਮਨੁੱਖਤਾ ਦੀ ਚੋਟੀ ਉਤੇ ਅੱਪੜਿਆ ਜਾ ਸਕੇ ।

**ਪਦ ਅਰਥ**:— ਠਾਹਰ—ਥਾਂ, ਆਸਰਾ ।

**ਅਰਥ**:— ਹੇ ਕਬੀਰ ! (ਦੁਨੀਆ ਦੇ ਸਹਿਮਾਂ ਭਰਮਾਂ-ਵਹਿਮਾਂ ਤੋਂ ਬਚਣ ਲਈ) ਸਭ ਤੋਂ ਵੱਡੀ ਸਿਆਣਪ ਇਹੀ ਹੈ ਕਿ ਪਰਮਾਤਮਾ ਦਾ ਨਾਮ ਹਿਰਦੇ ਵਿਚ ਹੀ ਯਾਦ ਕਰ । (ਪਰ) ਇਹ ਸਿਮਰਨ ਕਰਨਾ ਕੋਈ ਸੌਖੀ ਕਾਰ ਨਹੀਂ ਹੈ; (ਜਾਤਿ-ਅਭਿਮਾਨ, ਨਿੰਦਾ, ਕੁਸੰਗ; ਚਸਕੇ, ਵਰਤ ਆਦਿਕ ਭਰਮ ਛੱਡਣੇ ਪੈਂਦੇ ਹਨ; ਸੋ,) ਪ੍ਰਭੂ ਦਾ ਸਿਮਰਨ ਸੂਲੀ ਉਤੇ ਚੜ੍ਹਨ ਸਮਾਨ ਹੈ, ਇਸ ਸੂਲੀ ਤੋਂ ਡਿਗਿਆਂ ਹੀ (ਭਾਵ, ਸਿਮਰਨ ਦੀ ਇਹ ਅੱਤ ਔਖੀ ਕਾਰ ਛੱਡਿਆਂ ਭੀ) ਨਹੀਂ ਬਣ ਆਉਂਦੀ, ਕਿਉਂਕਿ ਸਿਮਰਨ ਤੋਂ ਬਿਨਾਂ (ਦੁਨੀਆ ਦੇ ਦੁੱਖ-ਕਲੇਸ਼ਾਂ ਤੇ ਸਹਿਮਾਂ ਤੋਂ ਬਚਣ ਲਈ) ਹੋਰ ਕੋਈ ਆਸਰਾ ਭੀ ਨਹੀਂ ਹੈ ।੧੦੯।

**ਕਬੀਰ ਸੁੋਈ ਮੁਖੁ ਧੰਨਿ ਹੈ, ਜਾ ਮੁਖਿ ਕਹੀਐ ਰਾਮੁ ॥ ਦੇਹੀ ਕਿਸ ਕੀ ਬਾਪੁਰੀ, ਪਵਿਤ੍ਰੁ ਹੋਇਗੋ ਗ੍ਰਾਮੁ ॥੧੧੦॥ {ਪੰਨਾ ੧੩੭੦}**

**ਪਦ ਅਰਥ**:— ਸੁੋਈ—(ਅੱਖਰ 'ਸ' ਦੇ ਨਾਲ ਦੋ ਲਗਾਂ ਹਨ ( ੋ ) ਅਤੇ ( ੁ ) । ਅਸਲੀ ਲਫ਼ਜ਼ 'ਸੋਈ' ਹੈ, ਇਥੇ ਸ਼ਲੋਕ ਦੀ ਚਾਲ ਪੂਰੀ ਰੱਖਣ ਲਈ ਇਸ ਨੂੰ 'ਸੁਈ' ਪੜ੍ਹਨਾ ਹੈ । ( ੋ ) ਦੀਆਂ ਦੋ ਮਾਤ੍ਰਾਂ ਹੁੰਦੀਆਂ ਹਨ, ਇਥੇ ਇਕ ਮਾਤ੍ਰਾ ਘਟਾ ਕੇ ਇਸ ਨੂੰ ( ੁ ) ਪੜ੍ਹਨਾ ਹੈ) । ਧੰਨਿ—ਭਾਗਾਂ ਵਾਲਾ । ਦੇਹੀ—ਸਰੀਰ । ਬਾਪੁਰੀ—ਵਿਚਾਰੀ । ਗ੍ਰਾਮੁ—ਪਿੰਡ ।

**ਅਰਥ**:— (ਇਸ ਵਾਸਤੇ) ਹੇ ਕਬੀਰ ! ਉਹੀ ਮੂੰਹ ਭਾਗਾਂ ਵਾਲਾ ਹੈ ਜਿਸ ਮੂੰਹ ਨਾਲ ਰਾਮ ਦਾ ਨਾਮ ਉਚਾਰਿਆ ਜਾਂਦਾ ਹੈ । ਉਸ ਸਰੀਰ ਵਿਚਾਰੇ ਦੀ ਕੀਹ ਗੱਲ ਹੈ ? (ਉਸ ਸਰੀਰ ਦਾ ਪਵਿੱਤ੍ਰ ਹੋਣਾ ਤਾਂ ਇਕ ਨਿੱਕੀ ਜਿਹੀ ਗੱਲ ਹੈ, ਨਿਰਾ ਉਹ ਸਰੀਰ ਤਾਂ ਕਿਤੇ ਰਿਹਾ,) ਉਹ ਸਾਰਾ ਪਿੰਡ ਹੀ ਪਵਿੱਤ੍ਰ ਹੋ ਜਾਂਦਾ ਹੈ । ਜਿਥੇ ਰਹਿੰਦਾ ਹੋਇਆ ਮਨੁੱਖ ਨਾਮ ਸਿਮਰਦਾ ਹੈ ।੧੧੦।

**ਕਬੀਰ ਸੋਈ ਕੁਲ ਭਲੀ, ਜਾ ਕੁਲ ਹਰਿ ਕੋ ਦਾਸੁ ॥ ਜਿਹ ਕੁਲ ਦਾਸੁ ਨ ਊਪਜੈ, ਸੋ ਕੁਲ ਢਾਕੁ ਪਲਾਸੁ ॥੧੧੧॥ {ਪੰਨਾ ੧੩੭੦}**

**ਪਦ ਅਰਥ**:— ਊਪਜੈ—(ਸ਼ਕਟ. ਜਨੱ, ਾਟਿਹ ਓਪ, ਉਪਜਨ—ਟੋ ਬਏਚੋਮਏ ਵਸਿਬਿਲਏ, ਟੋ ਓਪਪਏਓਰ, ਟੋ ਗਰੋਾ ਪਰਗਟ ਹੋਣਾ, ਬਣਨਾ) ਪਰਗਟ ਹੋਣਾ ।

**ਅਰਥ**:— ਹੇ ਕਬੀਰ ! ਜਿਸ ਕੁਲ ਵਿਚ ਪਰਮਾਤਮਾ ਦਾ ਸਿਮਰਨ ਕਰਨ ਵਾਲਾ ਭਗਤ ਪਰਗਟ ਹੋ ਪਏ, ਉਹੀ ਕੁਲ ਸੁਲੱਖਣੀ ਹੈ । ਜਿਸ ਕੁਲ ਵਿਚ ਪ੍ਰਭੂ ਦੀ ਭਗਤੀ ਕਰਨ ਵਾਲਾ ਬੰਦਾ ਨਹੀਂ ਪਰਗਟਦਾ, ਉਹ ਕੁਲ ਢਾਕ ਪਲਾਹ (ਆਦਿਕ ਨਿਕੰਮੇ ਰੁੱਖਾਂ ਵਰਗੀ ਅਫਲ ਜਾਣੋ) ।੧੧੧।

**ਕਬੀਰ ਹੈ ਗਇ ਬਾਹਨ ਸਘਨ ਘਨ, ਲਾਖ ਧਜਾ ਫਹਰਾਹਿ ॥ ਇਆ ਸੁਖ ਤੇ ਭਿਖ੍ਯ੍ਯਾ ਭਲੀ, ਜਉ ਹਰਿ ਸਿਮਰਤ ਦਿਨ ਜਾਹਿ ॥੧੧੨॥ {ਪੰਨਾ ੧੩੭੦}**

**ਪਦ ਅਰਥ**:— ਹੈ—ਹਯ, ਘੋੜੇ । ਗਇ—ਗੈ, ਗਯ, ਗਜ, ਹਾਥੀ । ਬਾਹਨ—ਸਵਾਰੀ (ਕਰਨ ਲਈ) । ਸਘਨ ਘਨ—ਬੇਅੰਤ । ਧਜਾ—ਝੰਡੇ । ਫਹਰਾਹਿ—ਹਵਾ ਵਿਚ ਝੂਲਣ, ਲਹਿਰਾਉਣ । ਭਿਖ੍ਯ੍ਯਾ—ਫ਼ਕੀਰਾਂ ਸਾਧੂਆਂ ਦਾ ਗ੍ਰਿਹਸਤੀ ਦੇ ਦਰ ਤੋਂ ਮੰਗਿਆ ਹੋਇਆ ਅੰਨ । (ਅੱਖਰ 'ਖ' ਦੇ ਹੇਠ ਅੱਧਾ 'ਯ' ਹੈ) । ਜਉ—ਜੇ । ਜਾਹਿ—ਗੁਜ਼ਰਨ । ਤੇ—ਤੋਂ, ਨਾਲੋਂ ।

**ਨੋਟ**:— ਅਜੇ "ਹਰਿ ਕਾ ਸਿਮਰਨੁ ਛਾਡਿ ਕੈ" ਵਾਲਾ ਖ਼ਿਆਲ ਤੁਰਿਆ ਆ ਰਿਹਾ ਹੈ ।

**ਅਰਥ**:— ਹੇ ਕਬੀਰ ! ਜੇ ਸਵਾਰੀ ਕਰਨ ਲਈ ਬੇਅੰਤ ਘੋੜੇ ਤੇ ਹਾਥੀ ਹੋਣ, ਜੇ (ਮਹੱਲਾਂ ਉਤੇ) ਲੱਖਾਂ ਝੰਡੇ ਝੂਲਦੇ ਹੋਣ (ਇਤਨਾ ਤੇਜ-ਪ੍ਰਤਾਪ ਭੀ ਹੋਵੇ, ਪਰ ਪਰਮਾਤਮਾ ਦੇ ਨਾਮ ਤੋਂ ਖੁੰਝੇ ਰਹਿ ਕੇ ਇਹ ਰਾਜ-ਭਾਗ ਕਿਸੇ ਕੰਮ ਦਾ ਨਹੀਂ ਹੈ) । ਜੇ ਪਰਮਾਤਮਾ ਦਾ ਸਿਮਰਨ ਕਰਦਿਆਂ (ਜ਼ਿੰਦਗੀ ਦੇ) ਦਿਨ ਗੁਜ਼ਰਨ ਤਾਂ ਉਸ (ਸਿਮਰਨ-ਹੀਣ ਰਾਜ-ਭਾਗ ਦੇ) ਸੁਖ ਨਾਲੋਂ ਉਹ ਟੁੱਕਰ ਚੰਗਾ ਹੈ ਜੋ ਲੋਕਾਂ ਦੇ ਦਰ ਤੋਂ ਮੰਗ ਕੇ ਮੰਗਤੇ ਫ਼ਕੀਰ ਖਾਂਦੇ ਹਨ ।੧੧੨।

**ਕਬੀਰ ਸਭੁ ਜਗੁ ਹਉ ਫਿਰਿਓ, ਮਾਂਦਲੁ ਕੰਧ ਚਢਾਇ ॥ ਕੋਈ ਕਾਹੂ ਕੋ ਨਹੀ, ਸਭ ਦੇਖੀ ਠੋਕਿ ਬਜਾਇ ॥੧੧੩॥ {ਪੰਨਾ ੧੩੭੦}**

**ਪਦ ਅਰਥ**:— ਮਾਂਦਲੁ—ਢੋਲ । ਕੰਧ—ਮੋਢਿਆਂ ਉਤੇ । ਚਢਾਇ—ਰੱਖ ਕੇ । ਕਾਹੂ ਕੋ—ਕਿਸੇ ਦਾ । ਸਭ—ਸਾਰੀ (ਸ੍ਰਿਸ਼ਟੀ) । ਠੋਕਿ ਬਜਾਇ—ਚੰਗੀ ਤਰ੍ਹਾਂ ਪਰਖ ਕੇ ।

**ਨੋਟ**:— ਉਹੀ ਖ਼ਿਆਲ ਚਲਿਆ ਆ ਰਿਹਾ ਹੈ ।

**ਅਰਥ**:— ਹੇ ਕਬੀਰ ! ਢੋਲ ਮੋਢਿਆਂ ਤੇ ਰੱਖ ਕੇ ਮੈਂ (ਵਜਾਂਦਾ ਫਿਰਿਆ ਹਾਂ ਤੇ) ਸਾਰਾ ਜਗਤ ਗਾਹਿਆ ਹੈ (ਮੈਂ ਪੁੱਛਦਾ ਫਿਰਿਆ ਹਾਂ ਕਿ ਦੱਸੋ, ਭਾਈ ! ਇਸ ਰਾਜ-ਭਾਗ, ਮਹਲ-ਮਾੜੀਆਂ, ਸਾਕ-ਸੰਬੰਧੀ ਵਿਚੋਂ ਕੋਈ ਤੋੜ ਨਿਭਣ ਵਾਲਾ ਸਾਥੀ ਭੀ ਕਿਸੇ ਨੇ ਵੇਖਿਆ ਹੈ, ਪਰ ਕਿਸੇ ਨੇ ਹਾਮੀ ਨਹੀਂ ਭਰੀ; ਸੋ,) ਸਾਰੀ ਸ੍ਰਿਸ਼ਟੀ ਮੈਂ ਚੰਗੀ ਤਰ੍ਹਾਂ ਪਰਖ ਕੇ ਵੇਖ ਲਈ ਹੈ ਕੋਈ ਭੀ ਕਿਸੇ ਦਾ (ਤੋੜ ਨਿਭਣ ਵਾਲਾ ਸਾਥੀ) ਨਹੀਂ ਹੈ (ਅਸਲ ਸਾਥੀ ਸਿਰਫ਼ ਪਰਮਾਤਮਾ ਦਾ ਨਾਮ ਹੈ, ਇਸ ਵਾਸਤੇ 'ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ') ।੧੧੩।

**ਮਾਰਗਿ ਮੋਤੀ ਬੀਥਰੇ, ਅੰਧਾ ਨਿਕਸਿਓ ਆਇ ॥ ਜੋਤਿ ਬਿਨਾ ਜਗਦੀਸ ਕੀ, ਜਗਤੁ ਉਲੰਘੇ ਜਾਇ ॥੧੧੪॥ {ਪੰਨਾ ੧੩੭੦}**

**ਪਦ ਅਰਥ**:— ਮਾਰਗਿ—ਰਸਤੇ ਵਿਚ । ਬੀਥਰੇ—ਖਿੱਲਰੇ ਹੋਏ ਹਨ । ਨਿਕਸਿਓ ਆਇ—ਸਬਬ ਨਾਲ ਆ ਅੱਪੜਿਆ ਹੈ । ਜੋਤਿ—ਚਾਨਣ । ਜਗਦੀਸ—ਜਗਤ+ਈਸ, ਜਗਤ ਦਾ ਮਾਲਕ ਪ੍ਰਭੂ । ਉਲੰਘੇ ਜਾਇ—ਉਲੰਘਦਾ ਜਾ ਰਿਹਾ ਹੈ, (ਉਹਨਾਂ ਮੋਤੀਆਂ ਨੂੰ) ਪੈਰਾਂ ਹੇਠ ਲਤਾੜਦਾ ਜਾ ਰਿਹਾ ਹੈ ।

**ਅਰਥ**:— (ਪਰਮਾਤਮਾ ਦੇ ਗੁਣ, ਮਾਨੋ) ਮੋਤੀ (ਹਨ ਜੋ ਇਨਸਾਨੀ ਜ਼ਿੰਦਗੀ ਦੇ ਸਫ਼ਰ ਦੇ) ਰਸਤੇ ਵਿਚ ਖਿੱਲਰੇ ਹੋਏ ਹਨ (ਭਾਵ, ਇਹ ਮੋਤੀ ਲੈਣ ਵਾਸਤੇ ਕੋਈ ਧਨ-ਪਦਾਰਥ ਨਹੀਂ ਖਰਚਣਾ ਪੈਂਦਾ; ਪਰ ਇਥੇ ਗਿਆਨ-ਹੀਣ) ਅੰਨ੍ਹਾ ਮਨੁੱਖ ਆ ਅੱਪੜਿਆ ਹੈ । ਪਰਮਾਤਮਾ ਦੀ ਬਖ਼ਸ਼ੀ ਹੋਈ (ਗਿਆਨ ਦੀ) ਜੋਤਿ ਤੋਂ ਬਿਨਾਂ ਜਗਤ ਇਹਨਾਂ ਮੋਤੀਆਂ ਨੂੰ ਪੈਰਾਂ ਹੇਠ ਲਤਾੜਦਾ ਤੁਰਿਆ ਜਾ ਰਿਹਾ ਹੈ (ਮਨੁੱਖ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦੀ ਕਦਰ ਨਹੀਂ ਪੈਂਦੀ, ਪ੍ਰਭੂ ਆਪ ਹੀ ਮੇਹਰ ਕਰੇ ਤਾਂ ਇਹ ਜੀਵ ਗੁਣ ਗਾ ਸਕਦਾ ਹੈ) ।੧੧੪।

**ਬੂਡਾ ਬੰਸੁ ਕਬੀਰ ਕਾ, ਉਪਜਿਓ ਪੂਤੁ ਕਮਾਲੁ ॥ ਹਰਿ ਕਾ ਸਿਮਰਨੁ ਛਾਡਿ ਕੈ, ਘਰਿ ਲੇ ਆਯਾ ਮਾਲੁ ॥੧੧੫॥ {ਪੰਨਾ ੧੩੭੦}**

**ਨੋਟ**:— ਸ਼ਲੋਕ ਨੰ: ੧੦੭, ੧੦੮ ਪੜ੍ਹ ਕੇ ਵੇਖੋ, ਅਜੇ ਉਹੀ ਖ਼ਿਆਲ ਤੁਰਿਆ ਆ ਰਿਹਾ ਹੈ, ਅਜੇ ਉਹੀ ਲਫ਼ਜ਼ 'ਹਰਿ ਕਾ ਸਿਮਰਨੁ ਛਾਡਿ ਕੈ' ਵਰਤੇ ਜਾ ਰਹੇ ਹਨ । ਸ਼ਲੋਕ ਨੰ: ੧੧੨, ੧੧੩ ਵਿਚ ਭੀ ਉਹੀ ਗੱਲ ਆਖੀ ਹੈ ਕਿ ਸਿਮਰਨ ਤੋਂ ਵਾਂਜੇ ਰਹਿ ਕੇ ਇਹ ਰਾਜ-ਭਾਗ ਭੀ ਵਿਅਰਥ । ਹੁਣ ਵਾਲਾ ਸ਼ਲੋਕ ਭੀ ਉਸੇ ਸਿਲਸਿਲੇ ਵਿਚ ਹੈ ।

ਨੋਟ:— ਕਬੀਰ ਜੀ ਦੀ ਬਹੁਤ ਸਾਰੀ ਬਾਣੀ ਐਸੀ ਹੈ ਜਿਸ ਵਿਚ ਡੂੰਘੀਆਂ ਰਮਜ਼ਾਂ ਹਨ । ਪਰ ਅਸਾਡੇ ਕਈ ਟੀਕਾਕਾਰ ਇਹਨਾਂ ਔਖੀਆਂ ਘਾਟੀਆਂ ਨੂੰ ਕਹਾਣੀਆਂ ਘੜ ਘੜ ਕੇ ਲੰਘਦੇ ਆਏ ਹਨ । ਕਹਾਣੀਆਂ ਘੜਨ ਵੇਲੇ ਕਈ ਵਾਰੀ ਇਸ ਗੱਲ ਦਾ ਭੀ ਖ਼ਿਆਲ ਨਹੀਂ ਰਿਹਾ ਕਿ ਇਸ ਕਹਾਣੀ ਦੀ ਟੇਕ ਤੇ ਕੀਤੇ ਹੋਏ ਅਰਥ ਅਸਾਡੇ ਮੌਜੂਦਾ ਇਨਸਾਨੀ ਜੀਵਨ ਨਾਲ ਮੇਲ ਖਾਂਦੇ ਹਨ ਜਾਂ ਨਹੀਂ । ਕਬੀਰ ਦਾ ਆਪਣਾ ਵਹੁਟੀ ਲੋਈ ਨਾਲ ਗੁੱਸੇ ਹੋ ਜਾਣਾ, ਨਾਮਦੇਵ ਦਾ ਮੁਗ਼ਲ ਨੂੰ ਰੱਬ ਆਖਣਾ—ਅਜੇਹੀਆਂ ਕਈ ਬੇ-ਥਵੀਆਂ ਕਥਾ-ਕਹਾਣੀਆਂ ਐਸ ਵੇਲੇ ਸਿੱਖ ਪ੍ਰਚਾਰਕ ਸੁਣਾ ਦੇਂਦੇ ਹਨ, ਜੋ ਅਸਲ ਵਿਚ ਸਿੱਖ ਧਰਮ ਦੇ ਹੀ ਆਸ਼ੇ ਦੇ ਬਿਲਕੁਲ ਵਿਰੁੱਧ ਜਾਂਦੀਆਂ ਹਨ ।

ਪਰ ਇਸ ਮੌਜੂਦਾ ਸ਼ਲੋਕ ਵਿਚ ਤਾਂ ਕਬੀਰ ਜੀ ਨਾਲ ਇਕ ਬੇ-ਇਨਸਾਫ਼ੀ ਭੀ ਕੀਤੀ ਗਈ ਹੈ । ਆਪਣੇ ਕੱਚੇ ਤੇ ਕਮਜ਼ੋਰ ਅਰਥਾਂ ਦੀ ਪਕਿਆਈ ਦੀ ਖ਼ਾਤਰ ਕਹਾਣੀਆਂ ਘੜਨ ਵਾਲਿਆਂ ਨੇ ਇਹ ਅੰਦਾਜ਼ਾ ਲਾਇਆ ਹੈ ਕਿ ਕਬੀਰ ਜੀ ਦਾ ਪੁਤ੍ਰ (ਜਿਸ ਦਾ ਨਾਮ ਇਹ ਲੋਕ 'ਕਮਾਲ' ਦੱਸ ਰਹੇ ਹਨ) ਕਿਸੇ ਲਾਲਚ ਵਿਚ ਫਸ ਕੇ ਕੁਝ 'ਮਾਲ' ਘਰ ਲੈ ਆਇਆ ਸੀ, ਤੇ ਕਬੀਰ ਜੀ ਨੇ ਉਸ ਦੀ ਇਸ ਕਰਤੂਤ ਦੀ ਨਿਖੇਧੀ ਇਸ ਸ਼ਲੋਕ ਵਿਚ ਕੀਤੀ ਹੈ । ਕੁਝ ਇਸੇ ਤਰ੍ਹਾਂ ਹੀ ਗਉੜੀ ਰਾਗ ਦੇ ਇਕ 'ਛੰਤ' ਵਿਚ ਲਫ਼ਜ਼ 'ਮੋਹਨ' ਵੇਖ ਕੇ ਕਹਾਣੀਆਂ ਘੜਨ ਵਾਲਿਆਂ ਨੇ ਬਾਬਾ ਮੋਹਨ ਦੀਆਂ ਸੈਂਚੀਆਂ ਦੀ ਕਹਾਣੀ ਗੁਰੂ ਅਰਜਨ ਸਾਹਿਬ ਦੇ ਨਾਲ ਜੋੜ ਦਿੱਤੀ (ਇਸ ਬਾਰੇ ਪੜ੍ਹੋ ਮੇਰੀ ਪੁਸਤਕ 'ਕੁਝ ਹੋਰ ਧਾਰਮਿਕ ਲੇਖ' ('ਗੁਰਬਾਣੀ ਤੇ ਇਤਿਹਾਸ ਬਾਰੇ') ਦੇ ਪਹਿਲੇ ਤਿੰਨ ਮਜ਼ਮੂਨ) । ਅਜੇਹੇ ਚੰਦਰੇ ਅੰਦਾਜ਼ੇ ਲਾਣੇ ਕਈ ਵਾਰੀ ਮਹਾ ਪੁਰਖਾਂ ਦੀ ਨਿਰਾਦਰੀ ਦੇ ਤੁੱਲ ਹੋ ਜਾਂਦੇ ਹਨ ।

ਅਸੀਂ ਪਹਿਲਾਂ ਦੱਸ ਆਏ ਹਾਂ ਕਿ ਕਬੀਰ ਜੀ ਦੇ ਕਈ ਸ਼ਬਦ ਵੇਖਣ ਨੂੰ ਤਾਂ ਸਾਧਾਰਨ ਜਾਪਦੇ ਹਨ, ਪਰ ਉਹਨਾਂ ਵਿਚ ਬੜੀ ਡੂੰਘੀ ਰਮਜ਼ ਹੋਇਆ ਕਰਦੀ ਹੈ । ਮਿਸਾਲ ਦੇ ਤੌਰ ਤੇ,

(੧) ਸੋਰਠਿ

. . ਘਸਿ ਕੁੰਕਮ ਚੰਦਨੁ ਗਾਰਿਆ ॥
. . ਬਿਨੁ ਨੈਨਹੁ ਜਗਤੁ ਨਿਹਾਰਿਆ ॥
. . ਪੂਤਿ ਪਿਤਾ ਇਕੁ ਜਾਇਆ ॥
. . ਬਿਨੁ ਠਾਹਰ, ਨਗਰੁ ਬਸਾਇਆ ॥੨॥੬॥

**ਇਸ ਦਾ ਅਰਥ**:—

ਪੂਤਿ—ਪੁੱਤਰ ਨੇ ।

ਜਿਸ ਪੁੱਤ੍ਰ (ਜੀਵਾਤਮਾ) ਨੇ ਘਾਲ ਕਮਾਈ ਕਰ ਕੇ ਆਪਣੀ ਜਿੰਦ ਨੂੰ ਪ੍ਰਭੂ ਵਿਚ ਮਿਲਾ ਦਿੱਤਾ ਹੈ, ਉਸ ਨੇ ਆਪਣੀਆਂ ਅੱਖਾਂ ਨੂੰ ਜਗਤ-ਤਮਾਸ਼ੇ ਵਲੋਂ ਹਟਾ ਕੇ ਜਗਤ (ਦੀ ਅਸਲੀਅਤ) ਨੂੰ ਵੇਖ ਲਿਆ ਹੈ; ਪਹਿਲਾਂ ਉਹ ਸਦਾ ਬਾਹਰ ਭਟਕਦਾ ਸੀ, ਹੁਣ (ਉਸ ਨੇ ਆਪਣੇ ਅੰਦਰ, ਮਾਨੋ,) ਸ਼ਹਿਰ ਵਸਾ ਲਿਆ ਹੈ (ਭਾਵ, ਉਸ ਦੇ ਅੰਦਰ ਉਹ ਸੁੰਦਰ ਗੁਣ ਪੈਦਾ ਹੋ ਗਏ ਹਨ ਕਿ ਹੁਣ ਉਹ ਬਾਹਰ ਨਹੀਂ ਭਟਕਦਾ) ।੨।

(੨) ਬਸੰਤੁ

. . ਜੋਇ ਖਸਮੁ ਹੈ ਜਾਇਆ ॥ ਪੂਤਿ ਬਾਪੁ ਖੇਲਾਇਆ ॥
. . ਬਿਨੁ ਸ੍ਰਵਣਾ ਖੀਰੁ ਪਿਲਾਇਆ ॥੧॥
. . ਦੇਖਹੁ ਲੋਗਾ ਕਲਿ ਕਾ ਭਾਉ ॥
. . ਸੁਤਿ ਮੁਕਲਾਈ ਅਪਨੀ ਮਾਉ ॥ਰਹਾਉ॥੩॥

ਇਸ ਦਾ ਅਰਥ:—

ਹੇ ਲੋਕੋ ! ਵੇਖੋ, ਕਲਿਜੁਗ ਦਾ ਅਜਬ ਪ੍ਰਭਾਵ ਪੈ ਰਿਹਾ ਹੈ (ਭਾਵ, ਪ੍ਰਭੂ ਤੋਂ ਵਿਛੁੜਨ ਕਰਕੇ ਜੀਵ ਉਤੇ ਅਜਬ ਦਬਾ ਪੈ ਰਿਹਾ ਹੈ); ਮਨ-ਰੂਪ ਪੁੱਤ੍ਰ ਨੇ ਆਪਣੀ ਮਾਂ (-ਮਾਇਆ) ਨੂੰ ਵਿਆਹ ਲਿਆ ਹੈ ।ਰਹਾਉ।

ਇਸਤ੍ਰੀ ਨੇ ਖਸਮ ਨੂੰ ਜਨਮ ਦਿੱਤਾ ਹੈ (ਭਾਵ, ਜਿਸ ਮਨ ਨੂੰ ਮਾਇਆ ਨੇ ਜਨਮ ਦਿੱਤਾ ਹੈ, ਉਹੀ ਇਸ ਨੂੰ ਭੋਗਣਹਾਰਾ ਬਣ ਜਾਂਦਾ ਹੈ, ਇਸ ਦਾ ਖਸਮ ਬਣ ਜਾਂਦਾ ਹੈ); ਮਨ-ਪੁੱਤ੍ਰ ਨੇ ਪਿਉ-ਜੀਵਾਤਮਾ ਨੂੰ ਖੇਡੇ ਲਾਇਆ ਹੋਇਆ ਹੈ; (ਇਹ ਮਨ) ਥਣਾਂ ਤੋਂ ਬਿਨਾਂ ਹੀ (ਜੀਵਾਤਮਾ ਨੂੰ) ਦੁੱਧ ਪਿਲਾ ਰਿਹਾ ਹੈ (ਭਾਵ, ਨਾਸਵੰਤ ਪਦਾਰਥਾਂ ਦੇ ਸੁਆਦ ਵਿਚ ਪਾ ਰਿਹਾ ਹੈ) ।੧।

ਇਸੇ ਤਰ੍ਹਾਂ ਇਸ ਸ਼ਲੋਕ ਨੰ: ੧੧੫ ਵਿਚ ਭੀ ਲਫ਼ਜ਼ 'ਪੂਤ' ਦਾ ਅਰਥ ਹੈ 'ਮਨ' ।

**ਪਦ ਅਰਥ**:— ਬੂਡਾ—ਡੁੱਬ ਗਿਆ (ਸਮਝੋ) । ਬੰਸੁ—ਖ਼ਾਨਦਾਨ, ਕੁਲ, (ਅੱਖਾਂ, ਕੰਨ, ਨੱਕ, ਆਦਿਕ ਸਾਰੇ ਗਿਆਨ-ਇੰਦ੍ਰੇ) ਟੱਬਰ । ਉਪਜਿਓ—(ਵੇਖੋ ਸ਼ਲੋਕ ਨੰ: ੧੧੧) ਪਰਗਟ ਹੋ ਪਿਆ, ਇਸ ਹਾਲਤ ਤੇ ਅੱਪੜ ਗਿਆ । ਪੂਤੁ—ਪੁੱਤਰ, ਮਨ । ਕਮਾਲੁ—ਕਾਮਲ, ਲਾਇਕ, ਅਜਬ ਲਾਇਕ (ਭਾਵ, ਨਾਲਾਇਕ, ਮੂਰਖ) । ਘਰਿ—ਘਰ ਵਿਚ ਹਿਰਦੇ ਵਿਚ, ਆਪਣੇ ਅੰਦਰ । ਮਾਲੁ—ਧਨ, ਧਨ ਦੀ ਲਾਲਸਾ, ਮਾਇਆ ਦਾ ਮੋਹ (ਇਸ ਭਾਵ ਨੂੰ ਸਮਝਣ ਵਾਸਤੇ ਪੜ੍ਹੋ ਸ਼ਲੋਕ ਨੰ: ੧੧੨ ਅਤੇ ੧੧੩) ।

**ਅਰਥ**:— ('ਹੈ ਗਇ ਬਾਹਨ ਸਘਨ ਘਨ' ਅਤੇ 'ਲਾਖ ਧਜਾ' ਵਿਚੋਂ 'ਕੋਈ ਕਾਹੂ ਕੋ ਨਹੀਂ'—ਇਹ ਗੱਲ ਮੈਂ ਡਿੱਠੀ 'ਡਿੱਠੀ ਟੋਕਿ ਬਜਾਇ', ਫਿਰ ਭੀ) ਜੇ ਮੇਰਾ ਮੂਰਖ ਮਨ ਅਜੇਹੀ (ਨੀਵੀਂ) ਅਵਸਥਾ ਤੇ ਆ ਅੱਪੜਿਆ ਹੈ ਕਿ ਪਰਮਾਤਮਾ ਦਾ ਸਿਮਰਨ ਛੱਡ ਕੇ ਆਪਣੇ ਅੰਦਰ ਮਾਇਆ ਦਾ ਮੋਹ ਵਸਾ ਰਿਹਾ ਹੈ ਤਾਂ ਮੈਂ ਕਬੀਰ ਦਾ ਸਾਰਾ ਹੀ ਟੱਬਰ (ਅੱਖਾਂ, ਕੰਨ, ਨੱਕ ਆਦਿਕ ਸਾਰੇ ਹੀ ਇੰਦ੍ਰਿਆਂ ਦਾ ਟੋਲਾ ਵਿਕਾਰਾਂ ਵਿਚ ਜ਼ਰੂਰ) ਡੁੱਬ ਗਿਆ ਜਾਣੋ ।੧੧੫।

**ਕਬੀਰ ਸਾਧੂ ਕਉ ਮਿਲਨੇ ਜਾਈਐ, ਸਾਥਿ ਨ ਲੀਜੈ ਕੋਇ ॥ ਪਾਛੈ ਪਾਉ ਨ ਦੀਜੀਐ, ਆਗੈ ਹੋਇ ਸੁ ਹੋਇ ॥੧੧੬॥ {ਪੰਨਾ ੧੩੭੦}**

**ਪਦ ਅਰਥ**:— ਸਾਧੂ—ਭਲਾ ਮਨੁੱਖ, ਜਿਸ ਨੇ ਆਪਣੇ ਮਨ ਨੂੰ ਸਾਧਿਆ ਹੋਇਆ ਹੈ, ਗੁਰਮੁਖਿ । ਆਗੈ—ਸਾਧੂ ਵਲ ਜਾਂਦਿਆਂ, ਕਿਸੇ ਗੁਰਮੁਖਿ ਦੇ ਸਨਮੁਖ ਰਹਿੰਦਿਆਂ । ਹੋਇ ਸੁ ਹੋਇ—ਜੇ ਕੋਈ ਔਖਿਆਈ ਭੀ ਹੋਵੇ ਤਾਂ ਪਈ ਹੋਵੇ ।

**ਅਰਥ**:— ਹੇ ਕਬੀਰ ! ('ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ'; ਪਰ ਪ੍ਰਭੂ ਦਾ ਨਾਮ ਸਿਰਫ਼ ਉਨ੍ਹਾਂ ਤੋਂ ਮਿਲਦਾ ਹੈ ਜਿਨ੍ਹਾਂ ਆਪਣੇ ਮਨ ਨੂੰ ਸਾਧ ਕੇ ਰੱਖਿਆ ਹੋਇਆ ਹੈ, ਜੋ ਆਪ 'ਸਾਧੂ' ਹਨ; ਸੋ, 'ਸਾਧੂ' ਦੀ ਸੰਗਤਿ ਕਰਨੀ ਚਾਹੀਦੀ ਹੈ; ਪਰ) ਜੇ ਕਿਸੇ ਸਾਧੂ ਗੁਰਮੁਖਿ ਦੇ ਦਰਸ਼ਨ ਕਰਨ ਜਾਈਏ, ਤਾਂ ਕਿਸੇ ਨੂੰ ਆਪਣੇ ਨਾਲ ਨਹੀਂ ਲੈ ਜਾਣਾ ਚਾਹੀਦਾ (ਕੋਈ ਸਾਥ ਉਡੀਕਣਾ ਨਹੀਂ ਚਾਹੀਦਾ, ਜਾਣ ਵਾਸਤੇ ਕੋਈ ਆਸਰੇ ਨਹੀਂ ਢੂੰਡਣੇ ਚਾਹੀਦੇ, ਮਤਾਂ ਕੋਈ ਮਮਤਾ-ਬੱਧਾ ਸਾਥੀ ਢਿੱਲ-ਮੱਠ ਹੀ ਕਰਾ ਦੇਵੇ) । ਕਿਸੇ ਗੁਰਮੁਖਿ ਦਾ ਦੀਦਾਰ ਕਰਨ ਗਿਆਂ ਕਦੇ ਪੈਰ ਪਿਛਾਂਹ ਨਾਹ ਰੱਖੀਏ, (ਕਦੇ ਆਲਸ ਨਾਹ ਕਰੀਏ); ਸਗੋਂ ਉਧਰ ਜਾਂਦਿਆਂ ਜੇ ਕੋਈ ਔਖਿਆਈ ਭੀ ਆਵੇ ਤਾਂ ਪਈ ਆਵੇ ।੧੧੬।

**ਕਬੀਰ ਜਗੁ ਬਾਧਿਓ ਜਿਹ ਜੇਵਰੀ, ਤਿਹ ਮਤ ਬੰਧਹੁ ਕਬੀਰ ॥ ਜੈ ਹਹਿ ਆਟਾ ਲੋਨ ਜਿਉ, ਸੋਨ ਸਮਾਨਿ ਸਰੀਰੁ ॥੧੧੭॥ {ਪੰਨਾ ੧੩੭੦}**

**ਨੋਟ**:— ਕਿਸੇ ਸਾਧੂ ਗੁਰਮੁਖਿ ਦੀ ਸੰਗਤਿ ਵਿਚ ਜਾਣ ਲੱਗਿਆਂ ਕਿਉਂ ਕੋਈ ਸਾਥੀ ਨਹੀਂ ਉਡੀਕਣਾ—ਇਹ ਗੱਲ ਇਸ ਸ਼ਲੋਕ ਵਿਚ ਸਮਝਾਈ ਹੈ ਕਿ ਆਮ ਤੌਰ ਤੇ ਹਰੇਕ ਜੀਵ ਮਮਤਾ ਵਿਚ ਬੱਝਾ ਪਿਆ ਹੈ, ਆਸਰੇ ਤੱਕਦਿਆਂ ਮਤਾਂ ਮਮਤਾ ਬੱਝੇ ਸਾਥੀ ਦੀ ਪ੍ਰੇਰਨਾ ਵਿਚ ਹੀ ਆ ਜਾਵੀਏ ।

**ਪਦ ਅਰਥ**:— ਜਿਹ ਜਵੇਰੀ—ਜਿਸ ਰੱਸੀ ਨਾਲ, ਮਮਤਾ ਦੀ ਜਿਸ ਰੱਸੀ ਨਾਲ; ਮਾਇਆ-ਮੋਹ ਦੀ ਰੱਸੀ ਨਾਲ । ਤਿਹ—ਉਸ ਰੱਸੀ ਨਾਲ । ਮਤ ਬੰਧਹੁ—ਨਾਹ ਬੱਝ ਜਾਈਂ । ਜੈ ਹਹਿ—ਤਬਾਹ ਹੋ ਜਾਹਿੰਗਾ । ਆਟਾ ਲੋਨ ਜਿਉ—ਆਟੇ ਲੂਣ ਵਾਂਗ, ਸਸਤੇ ਭਾ । ਸੋਨ ਸਮਾਨਿ—ਸੋਨੇ ਵਰਗਾ, ਬਹੁ ਮੁੱਲਾ । ਸਰੀਰ—ਮਨੁੱਖਾ ਸਰੀਰ ।

**ਅਰਥ**:— ਹੇ ਕਬੀਰ ! ਮਾਇਆ-ਮੋਹ ਦੀ ਜਿਸ ਰੱਸੀ ਨਾਲ ਜਗਤ (ਦਾ ਹਰੇਕ ਜੀਵ) ਬੱਝਾ ਪਿਆ ਹੈ, ਉਸ ਰੱਸੀ ਨਾਲ ਆਪਣੇ ਆਪ ਨੂੰ ਬੱਝਣ ਨਾ ਦੇਈਂ । ਇਹ ਸੋਨੇ ਵਰਗਾ (ਕੀਮਤੀ) ਮਨੁੱਖਾ ਸਰੀਰ (ਮਿਲਿਆ) ਹੈ (ਜੇ ਤੂੰ ਮੋਹ ਦੀ ਰੱਸੀ ਵਿਚ ਬੱਝ ਕੇ ਗੁਰਮੁਖਾਂ ਦੀ ਸੰਗਤਿ ਤੋਂ ਪਰੇ ਰਹਿ ਕੇ, ਪਰਮਾਤਮਾ ਦਾ ਸਿਮਰਨ ਛੱਡ ਬੈਠਾ, ਤਾਂ) ਸਸਤੇ ਭਾ ਅਜਾਈਂ ਤਬਾਹ ਹੋ ਜਾਹਿੰਗਾ ।੧੧੭।

**ਕਬੀਰ ਹੰਸੁ ਉਡਿਓ ਤਨੁ ਗਾਡਿਓ, ਸੋਝਾਈ ਸੈਨਾਹ ॥ ਅਜਹੂ ਜੀਉ ਨ ਛੋਡਈ, ਰੰਕਾਈ ਨੈਨਾਹ ॥੧੧੮॥ {ਪੰਨਾ ੧੩੭੦}**

**ਪਦ ਅਰਥ**:— ਹੰਸੁ—ਜੀਵਾਤਮਾ । ਉਡਿਓ—ਉਡਿਓ ਚਾਹੇ, ਉੱਡਿਆ ਚਾਹੁੰਦਾ ਹੈ, ਸਰੀਰ ਨੂੰ ਛੱਡਣ ਦੀਆਂ ਤਿਆਰੀਆਂ ਵਿਚ ਹੈ । ਤਨੁ ਗਾਡਿਓ—ਤਨੁ ਗੱਡਿਆ ਜਾਣ ਵਾਲਾ ਹੈ; ਸਰੀਰ ਤੇ ਜਿੰਦ ਦਾ ਵਿਛੋੜਾ ਹੋਣ ਤੇ ਹੈ । ਸੋਝਾਈ—ਸੂਝ । ਸੈਨਾਹ—ਸੈਣਤਾਂ ਨਾਲ । ਰੰਕਾਈ—ਨੀਚਤਾ, ਕੰਗਾਲਤਾ । ਨੈਨਾਹ—ਨੈਣਾਂ ਦੀ, ਅੱਖਾਂ ਦੀ ।

**ਅਰਥ**:— (ਇਹ ਮਮਤਾ ਦੀ ਜੇਵੜੀ ਕੋਈ ਸਾਧਾਰਨ ਜਿਹਾ ਜਕੜ-ਬੰਦ ਨਹੀਂ ਹੁੰਦਾ) ਹੇ ਕਬੀਰ ! (ਪਰਮਾਤਮਾ ਦੇ ਸਿਮਰਨ ਤੋਂ ਖੁੰਝ ਕੇ ਮਾਇਆ-ਮੋਹ ਦੀ ਰੱਸੀ ਵਿਚ ਬੱਝੇ ਹੋਇਆਂ ਦਾ ਹਾਲ ਜੇ ਤੂੰ ਸਮਝਣਾ ਹੈ ਤਾਂ ਵੇਖ ਕਿ ਮੌਤ ਸਿਰ ਉਤੇ ਆ ਅੱਪੜਦੀ ਹੈ) ਜੀਵਾਤਮਾ (ਸਰੀਰ ਵਿਚੋਂ) ਨਿਕਲਣ ਤੇ ਹੁੰਦਾ ਹੈ, ਸਰੀਰ (ਆਤਮਾ ਦੇ ਵਿਛੁੜਨ ਤੇ) ਢਹਿ-ਢੇਰੀ ਹੋਣ ਵਾਲਾ ਹੁੰਦਾ ਹੈ, ਫਿਰ ਵੀ ਮੋਹ ਦੀ ਜੇਵੜੀ ਨਾਲ ਬੱਝਾ ਹੋਇਆ ਜੀਵ ਸੈਣਤਾਂ ਨਾਲ ਹੀ (ਪਿਛਲੇ ਸੰਬੰਧੀਆਂ ਨੂੰ) ਸਮਝਾਂਦਾ ਹੈ, (ਉਸ ਵੇਲੇ ਭੀ ਪ੍ਰਭੂ ਚੇਤੇ ਨਹੀਂ ਆਉਂਦਾ), ਅਜੇ ਭੀ ਜੀਵ ਅੱਖਾਂ ਦੀ ਕੰਗਾਲਤਾ ਨਹੀਂ ਛੱਡਦਾ ।੧੧੮।

**ਕਬੀਰ ਨੈਨ ਨਿਹਾਰਉ ਤੁਝ ਕਉ, ਸ੍ਰਵਨ ਸੁਨਉ ਤੁਅ ਨਾਉ ॥ ਬੈਨ ਉਚਰਉ ਤੁਅ ਨਾਮ ਜੀ, ਚਰਨ ਕਮਲ ਰਿਦ ਠਾਉ ॥੧੧੯॥ {ਪੰਨਾ ੧੩੭੦}**

**ਪਦ ਅਰਥ**:— ਨੈਨ ਨਿਹਾਰਉ—ਅੱਖਾਂ ਨਾਲ ਮੈਂ ਵੇਖਾਂ । ਤੁਝ ਕਉ—ਤੈਨੂੰ (ਹੇ ਪ੍ਰਭੂ !) । ਸ੍ਰਵਨ—ਕੰਨਾਂ ਨਾਲ । ਸੁਨਉ—ਮੈਂ ਸੁਣਾਂ । ਤੁਅ—ਤੇਰਾ । ਬੈਨ—ਬਚਨ, ਬਚਨਾਂ ਦੀ ਰਾਹੀਂ । ਉਚਾਰਦਾ—ਮੈਂ ਉਚਾਰਾਂ । ਜੀ—ਹੇ ਪ੍ਰਭੂ ਜੀ ! ਚਰਨ ਕਮਲ—ਕਉਨ ਫੁੱਲਾਂ ਵਰਗੇ ਸੋਹਣੇ ਤੇਰੇ ਚਰਨ । ਠਾਉ—ਥਾਂ ।

**ਅਰਥ**:— ਹੇ ਕਬੀਰ ! (ਪ੍ਰਭੂ-ਦਰ ਤੇ ਅਰਦਾਸ ਕਰ ਤੇ ਆਖ—ਹੇ ਪ੍ਰਭੂ ! ਤੈਨੂੰ ਵਿਸਾਰ ਕੇ ਜਿਸ ਮੋਹ-ਜੇਵੜੀ ਨਾਲ ਜਗਤ ਬੱਝਾ ਪਿਆ ਹੈ ਤੇ ਮਰਨ ਦੇ ਵੇਲੇ ਤਕ ਭੀ ਅੱਖਾਂ ਦੀ ਕੰਗਾਲਤਾ ਨਹੀਂ ਛੱਡਦਾ; ਮੇਹਰ ਕਰ, ਉਸ ਜੇਵੜੀ ਤੋਂ ਬਚਣ ਲਈ) ਮੈਂ ਆਪਣੀਆਂ ਅੱਖਾਂ ਨਾਲ (ਹਰ ਪਾਸੇ) ਤੇਰਾ ਹੀ ਦੀਦਾਰ ਕਰਦਾ ਰਹਾਂ, ਤੇਰਾ ਹੀ ਨਾਮ ਮੈਂ ਆਪਣੇ ਕੰਨਾਂ ਨਾਲ ਸੁਣਦਾ ਰਹਾਂ, (ਜੀਭ ਨਾਲ) ਬਚਨਾਂ ਦੁਆਰਾ ਮੈਂ ਤੇਰਾ ਨਾਮ ਹੀ ਉਚਾਰਦਾ ਰਹਾਂ, ਅਤੇ ਤੇਰੇ ਸੋਹਣੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਥਾਂ ਦੇਈ ਰੱਖਾਂ ।੧੧੯।

**ਕਬੀਰ ਸੁਰਗ ਨਰਕ ਤੇ ਮੈ ਰਹਿਓ, ਸਤਿਗੁਰ ਕੇ ਪਰਸਾਦਿ ॥ ਚਰਨ ਕਮਲ ਕੀ ਮਉਜ ਮਹਿ, ਰਹਉ ਅੰਤਿ ਅਰੁ ਆਦਿ ॥੧੨੦॥ ਕਬੀਰ ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨ ॥ ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ ॥੧੨੧॥ ਕਬੀਰ ਦੇਖਿ ਕੈ ਕਿਹ ਕਹਉ, ਕਹੇ ਨ ਕੋ ਪਤੀਆਇ ॥ ਹਰਿ ਜੈਸਾ ਤੈਸਾ ਉਹੀ, ਰਹਉ ਹਰਖਿ ਗੁਨ ਗਾਇ ॥੧੨੨॥ {ਪੰਨਾ ੧੩੭੦}**

**ਪਦ ਅਰਥ**:— ਤੇ—ਤੋਂ । ਰਹਿਓ—ਬਚ ਗਿਆ ਹਾਂ । ਪਰਸਾਦਿ—ਕਿਰਪਾ ਨਾਲ । ਮਉਜ—ਲਹਰ, ਹੁਲਾਰਾ । ਅੰਤਿ ਅਰੁ ਆਦਿ—ਸ਼ੁਰੂ ਤੋਂ ਅਖ਼ੀਰ ਤਕ, ਸਦਾ ਹੀ ।੧੨੦।

ਮਉਜ ਕੋ—ਲਹਰ ਦਾ, ਹੁਲਾਰੇ ਦਾ । ਕਹਿ—ਕਹੇ, ਦੱਸੇ । ਕੈਸੇ—ਕਿਵੇਂ ? ਉਨਮਾਨ—(ਸ਼ਕਟ. ਓਂਮਾਨ—ਮਏਓਸੁਰਨਿਗ, ਪਰਚਿਏ) ਤੋਲ, ਅੰਦਾਜ਼ਾ; ਕੀਮਤ । ਕਹਿਬੇ ਕਉ—ਬਿਆਨ ਕਰਨ ਨਾਲ । ਪਰਵਾਨੁ—ਪ੍ਰਮਾਣੀਕ, ਮੰਨਣ-ਜੋਗ ।੧੨੧।

ਕਿਹ—ਕੀਹ ? ਕਹਉ—ਮੈਂ ਆਖਾਂ । ਪਤੀਆਇ—ਪਤੀਜਦਾ, ਤੱਸਲੀ ਹੁੰਦੀ, ਆਨੰਦ ਆਉਂਦਾ । ਰਹਉ—ਮੈਂ ਰਹਿੰਦਾ ਹਾਂ । ਹਰਖਿ—ਖ਼ੁਸ਼ੀ ਵਿਚ, ਖੇੜੇ ਵਿਚ । ਗਾਇ—ਗਾ ਕੇ ।੧੨੨।

**ਅਰਥ**:— ਹੇ ਕਬੀਰ ! ਮੈਂ ਤਾਂ ਸਦਾ ਹੀ ਪਰਮਾਤਮਾ ਦੇ ਸੋਹਣੇ ਚਰਨਾਂ (ਦੀ ਯਾਦ) ਦੇ ਹੁਲਾਰੇ ਵਿਚ ਰਹਿੰਦਾ ਹਾਂ; (ਤੇ ਇਸ ਤਰ੍ਹਾਂ) ਆਪਣੇ ਸਤਿਗੁਰੂ ਦੀ ਕਿਰਪਾ ਨਾਲ ਮੈਂ ਸੁਰਗ (ਦੀ ਲਾਲਸਾ) ਅਤੇ ਨਰਕ (ਦੇ ਡਰ) ਤੋਂ ਬਚ ਗਿਆ ਹਾਂ ।੧੨੦।

(ਪਰ), ਹੇ ਕਬੀਰ ! ਪ੍ਰਭੂ ਦੇ ਸੋਹਣੇ ਚਰਨਾਂ ਵਿਚ ਟਿਕੇ ਰਹਿਣ ਦੇ ਹੁਲਾਰੇ ਦਾ ਅੰਦਾਜ਼ਾ ਕਿਵੇਂ ਕੋਈ ਦੱਸ ਸਕਦਾ ਹੈ ? (ਜੀਭ ਨਾਲ) ਉਸ ਮੌਜ ਦਾ ਬਿਆਨ ਕਰਨਾ ਫਬਦਾ ਹੀ ਨਹੀਂ ਹੈ; ਉਹ ਕੇਡਾ ਕੁ ਹੁਲਾਰਾ ਹੈ ?—ਇਹ ਤਾਂ ਉਹ ਹੁਲਾਰਾ ਲਿਆਂ ਹੀ ਤਸੱਲੀ ਹੁੰਦੀ ਹੈ ।੧੨੧।

ਹੇ ਕਬੀਰ ! ਉਸ ਪ੍ਰਭੂ ਦਾ ਦੀਦਾਰ ਕਰਕੇ ਮੈਂ ਦੱਸ ਭੀ ਕੁਝ ਨਹੀਂ ਸਕਦਾ, ਤੇ ਦੱਸਿਆਂ ਕਿਸੇ ਨੂੰ ਤਸੱਲੀ ਭੀ ਨਹੀਂ ਹੋ ਸਕਦੀ (ਕਿਉਂਕਿ ਜਗਤ ਵਿਚ ਕੋਈ ਸ਼ੈ ਐਸੀ ਨਹੀਂ ਹੈ ਜਿਸ ਵਲ ਇਸ਼ਾਰਾ ਕਰ ਕੇ ਆਖਿਆ ਜਾ ਸਕੇ ਕਿ ਪਰਮਾਤਮਾ ਇਸ ਵਰਗਾ ਹੈ), ਪਰਮਾਤਮਾ ਆਪਣੇ ਵਰਗਾ ਆਪ ਹੀ ਹੈ; (ਮੈਂ ਤਾਂ ਸਿਰਫ਼ ਇਹ ਕਹਿ ਸਕਦਾ ਹਾਂ ਕਿ) ਉਸ ਦੇ ਗੁਣ ਗਾ ਗਾ ਕੇ ਮੈਂ ਮੌਜ ਵਿਚ ਟਿਕਿਆ ਰਹਿੰਦਾ ਹਾਂ ।੧੨੨।

**ਕਬੀਰ ਚੁਗੈ ਚਿਤਾਰੈ ਭੀ ਚੁਗੈ, ਚੁਗਿ ਚੁਗਿ ਚਿਤਾਰੇ ॥ ਜੈਸੇ ਬਚਰਹਿ ਕੂੰਜ, ਮਨ ਮਾਇਆ ਮਮਤਾ ਰੇ ॥੧੨੩॥ {ਪੰਨਾ ੧੩੭੧}**

**ਪਦ ਅਰਥ**:— ਚੁਗੈ—(ਚੋਗਾ) ਚੁਗਦੀ ਹੈ । ਚਿਤਾਰੈ—(ਆਪਣੇ ਬੱਚਿਆਂ ਦਾ) ਚੇਤਾ ਕਰਦੀ ਹੈ । ਭੀ—ਮੁੜ, ਫਿਰ । ਚੁਗਿ ਚੁਗਿ ਚਿਤਾਰੇ—ਚੁਗ ਚੁਗ ਕੇ (ਬੱਚਿਆਂ ਦਾ ਚੇਤਾ ਕਰਦੀ ਹੈ, ਚੋਗਾ ਭੀ ਚੁਗਦੀ ਜਾਂਦੀ ਹੈ ਤੇ ਬੱਚਿਆਂ ਦਾ ਚੇਤਾ ਭੀ ਕਰਦੀ ਹੈ । ਬਚਰਹਿ—ਬੱਚਿਆਂ ਵਿਚ । ਮਮਤਾ—ਇਹ ਖ਼ਿਆਲ ਕਿ (ਮਾਇਆ) ਮੇਰੀ ਬਣ ਜਾਏ, ਮਲਕੀਅਤ ਦੀ ਤਾਂਘ । ਰੇ—ਹੇ ਭਾਈ !

**ਅਰਥ**:— ਹੇ ਕਬੀਰ ! ਕੂੰਜ ਚੋਗਾ ਚੁਗਦੀ ਹੈ ਤੇ ਆਪਣੇ ਬੱਚਿਆਂ ਦਾ ਭੀ ਚੇਤਾ ਕਰਦੀ ਹੈ, ਮੁੜ ਚੁਗਦੀ ਹੈ, ਚੋਗਾ ਭੀ ਚੁਗਦੀ ਹੈ ਤੇ ਬੱਚਿਆਂ ਦਾ ਚੇਤਾ ਭੀ ਕਰਦੀ ਹੈ । ਜਿਵੇਂ ਕੂੰਜ ਦੀ ਸੁਰਤਿ ਹਰ ਵੇਲੇ ਆਪਣੇ ਬੱਚਿਆਂ ਵਿਚ ਰਹਿੰਦੀ ਹੈ, ਤਿਵੇਂ, ਹੇ ਭਾਈ ! ("ਹਰਿ ਕਾ ਸਿਮਰਨੁ ਛਾਡਿ ਕੈ") ਮਨੁੱਖ ਦਾ ਮਨ ਮਾਇਆ ਦੀ ਮਲਕੀਅਤ ਦੀ ਤਾਂਘ ਵਿਚ ਟਿਕਿਆ ਰਹਿੰਦਾ ਹੈ ।੧੨੩।

**ਕਬੀਰ ਅੰਬਰ ਘਨਹਰੁ ਛਾਇਆ, ਬਰਖਿ ਭਰੇ ਸਰ ਤਾਲ ॥ ਚਾਤ੍ਰਿਕ ਜਿਉ ਤਰਸਤ ਰਹੈ, ਤਿਨ ਕੋ ਕਉਨੁ ਹਵਾਲੁ ॥੧੨੪॥ {ਪੰਨਾ ੧੩੭੧}**

**ਪਦ ਅਰਥ**:— ਅੰਬਰ—ਆਕਾਸ਼, ਆਸਮਾਨ । ਘਨਹਰੁ—ਬੱਦਲ । ਛਾਇਆ—ਖਿੱਲਰ ਗਏ, ਵਿਛ ਗਏ । ਬਰਖਿ—ਵਰ੍ਹ ਕੇ, ਵੱਸ ਕੇ । ਸਰ ਤਾਲ—ਸਰੋਵਰ ਤਲਾਬ । ਚਾਤ੍ਰਿਕ—ਪਪੀਹਾ । ਰਹੈ—ਰਹੈਂ, ਰਹਿੰਦੇ ਹਨ । ਕਉਨੁ ਹਵਾਲੁ—(ਭਾਵ,) ਭੈੜਾ ਹੀ ਹਾਲ ।

**ਅਰਥ**:— ਹੇ ਕਬੀਰ ! (ਵਰਖਾ ਰੁੱਤੇ) ਬੱਦਲ ਆਕਾਸ਼ ਵਿਚ (ਚਾਰ ਚੁਫੇਰੇ) ਵਿਛ ਜਾਂਦਾ ਹੈ, ਵਰਖਾ ਕਰ ਕੇ (ਨਿੱਕੇ ਵੱਡੇ ਸਾਰੇ) ਸਰੋਵਰ ਤਾਲਾਬ ਭਰ ਦੇਂਦਾ ਹੈ (ਪਰ ਪਪੀਹਾ ਫਿਰ ਭੀ ਵਰਖਾ ਦੀ ਬੂੰਦ ਨੂੰ ਤਰਸਦਾ ਤੇ ਕੂਕਦਾ ਰਹਿੰਦਾ ਹੈ । (ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ, ਪਰ ਮਾਇਆ ਦੀ ਮਮਤਾ ਵਿਚ ਫਸੇ ਹੋਏ ਜੀਵ ਉਸ ਦਾ ਦਰਸ਼ਨ ਨਹੀਂ ਕਰ ਸਕਦੇ) ("ਹਰਿ ਕਾ ਸਿਮਰਨੁ ਛਾਡਿ ਕੈ") ਉਹ ਪਪੀਹੇ ਵਾਂਗ ਤਰਲੇ ਲੈਂਦੇ ਹਨ, ਤੇ ਉਹਨਾਂ ਦਾ ਸਦਾ ਮੰਦਾ ਹਾਲ ਹੀ ਰਹਿੰਦਾ ਹੈ ।੧੨੪।

**ਕਬੀਰ ਚਕਈ ਜਉ ਨਿਸਿ ਬੀਛੁਰੈ, ਆਇ ਮਿਲੈ ਪਰਭਾਤਿ ॥ ਜੋ ਨਰ ਬਿਛੁਰੇ ਰਾਮ ਸਿਉ, ਨਾ ਦਿਨ ਮਿਲੇ ਨ ਰਾਤਿ ॥੧੨੫॥ {ਪੰਨਾ ੧੩੭੧}**

**ਪਦ ਅਰਥ**:— ਚਕਈ—ਚਕਵੀ (ਨੋਟ:— ਆਮ ਖ਼ਿਆਲ ਹੈ ਕਿ ਚਕਵੀ ਆਪਣੇ ਸਾਥੀ ਚਕਵੇ ਤੋਂ ਸਾਰੀ ਰਾਤ ਵਿਛੁੜੀ ਰਹਿੰਦੀ ਹੈ । ਇਕ ਦੂਜੇ ਦੀ ਯਾਦ ਵਿਚ ਕੂਕਦੇ ਹਨ, ਪਰ ਮਿਲ ਨਹੀਂ ਸਕਦੇ । ਸਵੇਰ ਹੁੰਦਿਆਂ ਸਾਰ ਮੁੜ ਮਿਲ ਪੈਂਦੇ ਹਨ) । ਜਉ—ਜਦੋਂ । ਨਿਸਿ—ਰਾਤ ਵੇਲੇ । ਪਰਭਾਤਿ—ਸੂਰਜ ਚੜ੍ਹਨ ਤੋਂ ਪਹਿਲਾਂ । ਸਿਉ—ਤੋਂ, ਨਾਲੋਂ ।

**ਅਰਥ**:— ਹੇ ਕਬੀਰ ! ਚਕਵੀ ਜਦੋਂ ਰਾਤ ਨੂੰ (ਆਪਣੇ ਚੁਕਵੇ ਤੋਂ) ਵਿਛੁੜਦੀ ਹੈ ਤਾਂ ਸਵੇਰ-ਸਾਰ ਮੁੜ ਆ ਮਿਲਦੀ ਹੈ (ਰਾਤ ਦਾ ਹਨੇਰਾ ਇਹਨਾਂ ਦੇ ਮੇਲ ਦੇ ਰਸਤੇ ਵਿਚ ਰੁਕਾਵਟ ਬਣਿਆ ਰਹਿੰਦਾ ਹੈ, ਉਂਞ ਇਹ ਹਨੇਰਾ ਉਨ੍ਹਾਂ ਨੂੰ ਵਧ ਤੋਂ ਵਧ ਚਾਰ ਪਹਿਰ ਹੀ ਵਿਛੋੜ ਸਕਦਾ ਹੈ । ਪਰ ਮਾਇਆ ਦੀ ਮਮਤਾ ਦਾ ਹਨੇਰਾ ਐਸਾ ਨਹੀਂ ਜੋ ਛੇਤੀ ਮੁੱਕ ਸਕੇ, ਇਹ ਤਾਂ ਜਨਮਾਂ ਜਨਮਾਂਤਰਾਂ ਤਕ ਖ਼ਲਾਸੀ ਨਹੀਂ ਕਰਦਾ; ਇਸ ਹਨੇਰੇ ਦੇ ਕਾਰਨ) ਜੋ ਮਨੁੱਖ ਪ੍ਰਭੂ ਤੋਂ ਵਿਛੁੜਦੇ ਹਨ, ਉਹ ਨਾਹ ਦਿਨੇ ਮਿਲ ਸਕਦੇ ਹਨ ਨਾਹ ਰਾਤ ਨੂੰ ।੧੨੫।

**ਕਬੀਰ ਰੈਨਾਇਰ ਬਿਛੋਰਿਆ, ਰਹੁ ਰੇ ਸੰਖ ਮਝੂਰਿ ॥ ਦੇਵਲ ਦੇਵਲ ਧਾਹੜੀ, ਦੇਸਹਿ ਉਗਵਤ ਸੂਰ ॥੧੨੬॥ {ਪੰਨਾ ੧੩੭੧}**

**ਪਦ ਅਰਥ**:— ਰੈਨਾਇਰ—(ਸ਼ਕਟ. ਰ ਨਾਕਰ, ਰਤਨਾਕਰ—ਰਤਨਾਂ ਦੀ ਖਾਣ) ਸਮੁੰਦਰ । ਮਝੂਰਿ—(ਰੈਨਾਇਰ) ਮਾਝ, ਸਮੁੰਦਰ ਦੇ ਵਿਚ ਹੀ । ਰਹੁ—ਟਿਕਿਆ ਰਹੁ । ਦੇਵਲ—(ਦੇਵਾਲਯ—ਦੇਵ+ਆਲਯ) ਦੇਵਤੇ ਦਾ ਘਰ, ਦੇਹੁਰਾ, ਠਾਕੁਰ ਦੁਆਰਾ, ਮੰਦਰ । ਧਾਹੜੀ—ਧਾਹ-ੜੀ, ਡਰਾਉਣੀ ਢਾਹ । ਦੇਸਹਿ—ਦੇਵੇਂਗਾ । ਸੂਰ—ਸੂਰਜ ।

**ਅਰਥ**:— ਹੇ ਕਬੀਰ ! (ਆਖ—) ਸਮੁੰਦਰ ਤੋਂ ਵਿਛੁੜੇ ਹੋਏ ਹੇ ਸੰਖ ! ਸਮੁੰਦਰ ਦੇ ਵਿਚ ਹੀ ਟਿਕਿਆ ਰਹੁ, ਨਹੀਂ ਤਾਂ ਹਰ ਰੋਜ਼ ਸੂਰਜ ਚੜ੍ਹਦੇ ਸਾਰ ਹਰੇਕ ਮੰਦਰ ਵਿਚ ਡਰਾਉਣੀ ਢਾਹ ਮਾਰੇਂਗਾ ।੧੨੬।

ਨੋਟ:— ਪ੍ਰਭੂ-ਚਰਨਾਂ ਤੋਂ ਵਿਛੁੜ ਕੇ ਮਮਤਾ ਦਾ ਮਾਰਿਆ ਜੀਵ ਮਾਇਆ ਦੀ ਖ਼ਾਤਰ ਦਰ ਦਰ ਤੇ ਤਰਲੇ ਲੈਂਦਾ ਹੈ; ਜੇ ਪ੍ਰਭੂ ਦੇ ਦਰ ਤੇ ਟਿਕਿਆ ਰਹੇ ਤਾਂ ਹੋਰ ਹੋਰ ਆਸਾਂ ਧਾਰ ਕੇ ਧੱਕੇ ਖਾਣੋਂ ਬਚ ਜਾਂਦਾ ਹੈ, ਤਾਂ ਤੇ

("ਕਬੀਰ ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ") ।

**ਕਬੀਰ ਸੂਤਾ ਕਿਆ ਕਰਹਿ, ਜਾਗੁ ਰੋਇ ਭੈ ਦੁਖ ॥ ਜਾ ਕਾ ਬਾਸਾ ਗੋਰ ਮਹਿ, ਸੋ ਕਿਉ ਸੋਵੈ ਸੁਖ ॥੧੨੭॥ ਕਬੀਰ ਸੂਤਾ ਕਿਆ ਕਰਹਿ, ਉਠਿ ਕਿ ਨ ਜਪਹਿ ਮੁਰਾਰਿ ॥ ਇਕ ਦਿਨ ਸੋਵਨੁ ਹੋਇਗੋ, ਲਾਂਬੇ ਗੋਡ ਪਸਾਰਿ ॥੧੨੮॥ ਕਬੀਰ ਸੂਤਾ ਕਿਆ ਕਰਹਿ, ਬੈਠਾ ਰਹੁ ਅਰੁ ਜਾਗੁ ॥ ਜਾ ਕੇ ਸੰਗ ਤੇ ਬੀਛੁਰਾ, ਤਾ ਹੀ ਕੇ ਸੰਗਿ ਲਾਗੁ ॥੧੨੯॥ {ਪੰਨਾ ੧੩੭੧}**

**ਪਦ ਅਰਥ**:— ਸੂਤਾ—(ਮਾਇਆ ਦੀ ਮਮਤਾ ਦੀ ਨੀਂਦਰ ਵਿਚ) ਸੁੱਤਾ ਹੋਇਆ । ਭੈ—(ਦੁਨੀਆ ਦੇ) ਡਰ-ਸਹਿਮ । ਰੋਇ ਭੈ ਦੁਖ—(ਨੋਟ:— ਵੇਖੋ ਸਲੋਕ ਨੰ: ੭੨) ਦੁਨੀਆ ਦੇ ਡਰਾਂ-ਸਹਿਮਾਂ ਤੇ ਦੁੱਖਾਂ ਨੂੰ ਦੂਰ ਕਰ । (ਨੋਟ:— ਕਿਸੇ ਨੂੰ ਰੋ ਬੈਠਣ ਤੋਂ ਭਾਵ ਹੈ ਕਿਸੇ ਨਾਲੋਂ ਸੰਬੰਧ ਤੋੜ ਲੈਣਾ) । ਬਾਸਾ—ਵਾਸ, ਨਿਵਾਸ । ਗੋਰ—ਕਬਰ, ਹਨੇਰੀ ਡੂੰਘੀ ਥਾਂ, ਦੁਨੀਆ ਦੇ ਦੁੱਖਾਂ ਤੇ ਸਹਿਮਾਂ ਦੀ ਭਰੀ ਹੋਈ ਜ਼ਿੰਦਗੀ । ਕਿਉਂ—ਕਿਵੇਂ ? ਕਿਉ ਸੋਵੈ ਸੁਖ—ਸੁਖ ਨਾਲ ਸੌਂ ਨਹੀਂ ਸਕਦਾ, ਸੁਖੀ ਹੋ ਨਹੀਂ ਸਕਦਾ ।੧੨੭।

ਉਠਿ—ਸੁਚੇਤ ਹੋ ਕੇ, ਹੁਸ਼ਿਆਰ ਹੋ ਕੇ । ਕਿ—ਕਿਉਂ ? ਮੁਰਾਰਿ—ਪਰਮਾਤਮਾ । ਪਸਾਰਿ—ਪਸਾਰ ਕੇ, ਖਿਲਾਰ ਕੇ । ਲਾਂਬੇ ਗੋਡ ਪਸਾਰਿ—ਲੰਮੇ ਗੋਡੇ ਪਸਾਰ ਕੇ, ਇਸ ਤਰ੍ਹਾਂ ਬੇ-ਫ਼ਿਕਰ ਹੋ ਕੇ ਮੁੜ ਕਦੇ ਉੱਠਣਾ ਹੀ ਨਹੀਂ ।੧੨੮।

ਜਾ ਕੇ ਸੰਗ ਤੇ—ਜਿਸ ਪਰਮਾਤਮਾ ਦੀ ਸੰਗਤਿ ਤੋਂ । ਲਾਗੁ—ਲੱਗਾ ਰਹੁ, ਜੁੜਿਆ ਰਹੁ ।੧੨੯।

**ਨੋਟ**:— ਤੀਜੇ ਸ਼ਲੋਕ ਦੀ ਅਖ਼ੀਰਲੀ ਤੁਕ ਨੂੰ ਪੜ੍ਹਿਆਂ ਸਾਫ਼ ਦਿੱਸ ਪੈਂਦਾ ਹੈ ਕਿ 'ਸੌਣ' ਤੋਂ ਭਾਵ ਹੈ ਪਰਮਾਤਮਾ ਦੇ ਚਰਨਾਂ ਤੋਂ ਵਿਛੁੜਨਾ ਅਤੇ 'ਜਾਗਣ' ਤੋਂ ਭਾਵ ਹੈ ਪ੍ਰਭੂ ਦੀ ਯਾਦ ਵਿਚ ਜੁੜਨਾ ।

**ਅਰਥ**:— ਹੇ ਕਬੀਰ ! (ਮਾਇਆ ਦੇ ਮੋਹ ਵਿਚ) ਸੁੱਤਾ ਹੋਇਆ (ਮਸਤ ਹੋਇਆ) ਕੀਹ ਕਰ ਰਿਹਾ ਹੈਂ (ਕਿਉਂ ਅਜਾਈਂ ਉਮਰ ਗਵਾ ਰਿਹਾ ਹੈਂ ?) ਪ੍ਰਭੂ ਦੀ ਯਾਦ ਵਿਚ ਹੁਸ਼ਿਆਰ ਹੋ ਅਤੇ (ਇਸ ਯਾਦ ਦੀ ਬਰਕਤਿ ਨਾਲ ਉਹਨਾਂ ਸੰਸਾਰਕ) ਸਹਿਮਾਂ ਤੇ ਕਲੇਸ਼ਾਂ ਤੋਂ ਖ਼ਲਾਸੀ ਹਾਸਲ ਕਰ (ਜੋ ਪ੍ਰਭੂ-ਚਰਨਾਂ ਤੋਂ ਵਿਛੁੜਿਆਂ ਆ ਘੇਰਦੇ ਹਨ । ਤੂੰ ਸਮਝਦਾ ਹੈਂ ਕਿ ਮੋਹ ਦੀ ਨੀਂਦ ਮਿੱਠੀ ਨੀਂਦ ਹੈ, ਪਰ ਇਹ ਮੋਹ ਤੋਂ ਪੈਦਾ ਹੋਏ ਦੁੱਖਾਂ ਕਲੇਸ਼ਾਂ ਤੇ ਸਹਿਮਾਂ ਹੇਠ ਦੱਬੇ ਰਹਿਣਾ ਕਬਰ ਵਿਚ ਪੈਣ ਸਮਾਨ ਹੈ । ਇਹ ਦੁੱਖਾਂ ਕਲੇਸ਼ਾਂ ਸਹਿਮਾਂ ਭਰਿਆ ਜੀਵਨ ਸੁਖੀ ਜੀਵਨ ਨਹੀਂ ਹੈ) । ਜਿਸ ਮਨੁੱਖ ਦਾ ਵਾਸ ਸਦਾ (ਅਜੇਹੀ ਕਬਰ ਵਿਚ ਰਹੇ, ਉਹ ਕਦੇ ਸੁਖੀ ਜੀਵਨ ਜਿਉਂਦਾ ਨਹੀਂ ਕਿਹਾ ਜਾ ਸਕਦਾ ।੧੨੮।

ਹੇ ਕਬੀਰ ! ਮਾਇਆ ਦੇ ਮੋਹ ਵਿਚ ਮਸਤ ਹੋ ਕੇ ਕਿਉਂ ਉਮਰ ਅਜਾਈਂ ਗਵਾ ਰਿਹਾ ਹੈਂ ? ਇਸ ਮੋਹ ਨੀਂਦ ਵਿਚੋਂ ਹੁਸ਼ਿਆਰ ਹੋ ਕੇ ਕਿਉਂ ਪਰਮਾਤਮਾ ਦਾ ਸਿਮਰਨ ਨਹੀਂ ਕਰਦਾ ? ਇਕ ਦਿਨ ਅਜੇਹਾ ਬੇ-ਬਸ ਹੋ ਕੇ ਸੌਣਾ ਪਏਗਾ ਕਿ ਮੁੜ ਉੱਠਿਆ ਹੀ ਨਹੀਂ ਜਾ ਸਕੇਗਾ (ਇਕ ਦਿਨ ਸਦਾ ਦੀ ਨੀਂਦਰੇ ਸੌਣਾ ਪਏਗਾ) ।੧੨੮।

ਹੇ ਕਬੀਰ ! ਮਾਇਆ ਦੇ ਮੋਹ ਵਿਚ ਮਸਤ ਹੋ ਕੇ ਕਿਉਂ ਉਮਰ ਅਜਾਈਂ ਗਵਾ ਰਿਹਾ ਹੈਂ ? ਹੁਸ਼ਿਆਰ ਹੋ, ਮਮਤਾ ਦੀ ਨੀਂਦ ਦੇ ਹੁਲਾਰੇ ਵਲੋਂ ਸੁਚੇਤ ਰਹੁ । ਜਿਸ ਪ੍ਰਭੂ ਦੀ ਯਾਦ ਤੋਂ ਵਿਛੁੜਿਆ ਹੋਇਆ ਹੈਂ (ਅਤੇ ਇਹ ਸਹਿਮ ਤੇ ਕਲੇਸ਼ ਸਹਾਰ ਰਿਹਾ ਹੈਂ) ਉਸੇ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹੁ ।੧੨੯।

**ਕਬੀਰ ਸੰਤ ਕੀ ਗੈਲ ਨ ਛੋਡੀਐ, ਮਾਰਗਿ ਲਾਗਾ ਜਾਉ ॥ ਪੇਖਤ ਹੀ ਪੁੰਨੀਤ ਹੋਇ, ਭੇਟਤ ਜਪੀਐ ਨਾਉ ॥੧੩੦॥ {ਪੰਨਾ ੧੩੭੧}**

**ਪਦ ਅਰਥ**:— ਗੈਲ—ਰਸਤਾ, ਪਿੱਛਾ । ਸੰਤ ਕੀ ਗੈਲ—ਉਹ ਰਸਤਾ ਜਿਸ ਤੇ ਸੰਤ ਤੁਰੇ ਹਨ । ਮਾਰਗਿ—ਰਸਤੇ ਉਤੇ । ਲਾਗਾ ਜਾਉ—ਤੁਰਿਆ ਚੱਲ । ਪੁੰਨੀਤ—ਪੁਨੀਤ, ਪਵਿਤ੍ਰ । ਭੇਟਤ—ਮਿਲਿਆਂ, ਸੰਗਤ ਕੀਤਿਆਂ, ਪਾਸ ਬੈਠਿਆਂ ।

**ਅਰਥ**:— (ਪਰ) ਹੇ ਕਬੀਰ ! (ਜੇ "ਜਾ ਕੇ ਸੰਗ ਤੇ ਬੀਛੁਰਾ, ਤਾਹੀ ਕੇ ਸੰਗ ਲਾਗੁ" ਵਾਲਾ ਉੱਦਮ ਕਰਨਾ ਹੈ ਤਾਂ) ਉਹ ਰਸਤਾ ਨਾਹ ਛੱਡੀਏ ਜਿਸ ਉੱਤੇ ਸੰਤ ਗੁਰਮੁਖਿ ਤੁਰਦੇ ਹਨ, ਉਹਨਾਂ ਦੇ ਰਸਤੇ ਉੱਤੇ ਤੁਰੇ ਚੱਲਣਾ ਚਾਹੀਦਾ ਹੈ । ਸੰਤਾਂ ਗੁਰਮੁਖਾਂ ਦਾ ਦਰਸ਼ਨ ਕੀਤਿਆਂ ਮਨ ਪਵਿਤ੍ਰ ਹੋ ਜਾਂਦਾ ਹੈ, ਉਹਨਾਂ ਦੇ ਪਾਸ ਬੈਠਿਆਂ ਪਰਮਾਤਮਾ ਦਾ ਨਾਮ ਸਿਮਰੀਦਾ ਹੈ (ਸਿਮਰਨ ਦਾ ਸ਼ੌਕ ਪੈ ਜਾਂਦਾ ਹੈ) ।੧੩੦।

**ਕਬੀਰ ਸਾਕਤ ਸੰਗੁ ਨ ਕੀਜੀਐ, ਦੂਰਹਿ ਜਾਈਐ ਭਾਗਿ ॥ ਬਾਸਨੁ ਕਾਰੋ ਪਰਸੀਐ, ਤਉ ਕਛੁ ਲਾਗੈ ਦਾਗੁ ॥੧੩੧॥ {ਪੰਨਾ ੧੩੭੧}**

**ਪਦ ਅਰਥ**:— ਸਾਕਤ—ਰੱਬ ਨਾਲੋਂ ਟੁੱਟਾ ਹੋਇਆ ਮਨੁੱਖ । ਸੰਗੁ—ਸੁਹਬਤਿ । ਦੂਰਹਿ—(ਸਾਕਤ ਤੋਂ) ਦੂਰ ਹੀ । ਭਾਗਿ ਜਾਈਐ—ਭੱਜ ਜਾਣਾ ਚਾਹੀਦਾ ਹੈ । ਬਾਸਨੁ—ਭਾਂਡਾ । ਕਾਰੋ—ਕਾਲਾ । ਤਉ—ਤਾਂ । ਕਛੁ—ਕੁਝ ਕੁ, ਥੋੜਾ-ਬਹੁਤ ।

**ਅਰਥ**:— ਹੇ ਕਬੀਰ ! (ਜੇ "ਜਾ ਕੇ ਸੰਗ ਤੇ ਬੀਛੁਰਾ, ਤਾਹੀ ਕੇ ਸੰਗ ਲਾਗੁ" ਵਾਲਾ ਉੱਦਮ ਕਰਨਾ ਹੈ ਤਾਂ) ਰੱਬ ਨਾਲੋਂ ਟੁੱਟੇ ਹੋਏ ਬੰਦੇ ਦੀ ਸੁਹਬਤਿ ਨਹੀਂ ਕਰਨੀ ਚਾਹੀਦੀ, ਉਸ ਤੋਂ ਦੂਰ ਹੀ ਹਟ ਜਾਣਾ ਚਾਹੀਦਾ ਹੈ । (ਵੇਖ,) ਜੇ ਕਿਸੇ ਕਾਲੇ ਭਾਂਡੇ ਨੂੰ ਛੋਹੀਏ, ਤਾਂ ਥੋੜਾ-ਬਹੁਤ ਦਾਗ਼ ਲੱਗ ਹੀ ਜਾਂਦਾ ਹੈ ।੧੩੨।

**ਕਬੀਰਾ ਰਾਮੁ ਨ ਚੇਤਿਓ, ਜਰਾ ਪਹੂੰਚਿਓ ਆਇ ॥ ਲਾਗੀ ਮੰਦਰਿ ਦੁਆਰ ਤੇ, ਅਬ ਕਿਆ ਕਾਢਿਆ ਜਾਇ ॥੧੩੨॥ ਕਬੀਰ ਕਾਰਨੁ ਸੋ ਭਇਓ, ਜੋ ਕੀਨੋ ਕਰਤਾਰਿ ॥ ਤਿਸੁ ਬਿਨੁ ਦੂਸਰੁ ਕੋ ਨਹੀ, ਏਕੈ ਸਿਰਜਨਹਾਰੁ ॥੧੩੩॥ {ਪੰਨਾ ੧੩੭੧}**

**ਪਦ ਅਰਥ**:— ਜਰਾ—ਬੁਢੇਪਾ । ਲਾਗੀ—(ਅੱਗ) ਲੱਗ ਗਈ । ਮੰਦਰਿ—ਘਰ । ਮੰਦਰਿ ਦੁਆਰ ਤੇ—ਘਰ ਦੇ ਬੂਹੇ ਤੋਂ । ਅਬ—ਹੁਣ, ਅੱਗ ਲੱਗਣ ਤੇ । ਕਿਆ ਕਾਢਿਆ ਜਾਇ—ਕੀਹ ਬਚਾਇਆ ਜਾ ਸਕਦਾ ਹੈ ? ਸਭ ਕੁਝ ਬਚਾਇਆ ਨਹੀਂ ਜਾ ਸਕਦਾ ।੧੩੨।

ਕਾਰਨੁ—ਸਬਬ, ਵਸੀਲਾ, 'ਰਾਮ ਨੂੰ ਚੇਤਣ' ਦਾ ਸਬਬ । ਸੋ ਭਇਓ—ਉਹੀ (ਸਬਬ) ਬਣਦਾ ਹੈ । ਏਕੈ—ਇਕੋ ਹੀ ।੧੩੩।

**ਅਰਥ**:— ਹੇ ਕਬੀਰ ! (ਜੇ "ਜਾ ਕੇ ਸੰਗ ਤੇ ਬੀਛੁਰਾ, ਤਾਹੀ ਕੇ ਸੰਗ ਲਾਗੁ" ਦਾ ਉੱਦਮ ਕਰਨਾ ਹੈ, ਤਾਂ ਇਹ ਵੇਲੇ-ਸਿਰ ਹੀ ਹੋ ਸਕਦਾ ਹੈ, ਸਾਧਾਰਨ ਤੌਰ ਤੇ ਬੁਢੇਪੇ ਤੋਂ ਪਹਿਲਾਂ ਪਹਿਲਾਂ ਹੀ ਇਹ ਉੱਦਮ ਕਰਨਾ ਚਾਹੀਦਾ ਹੈ; ਪਰ ਜੇ ਜੁਆਨੀ ਵਿਚ ਪਰਮਾਤਮਾ ਦਾ ਭਜਨ ਨਾਹ ਕੀਤਾ (ਉਤੋਂ) ਬੁਢੇਪਾ ਆ ਅੱਪੜਿਆ (ਇਸ ਉਮਰ ਤਕ ਮਾਇਆ ਦੇ ਮੋਹ ਵਿਚ ਫਸੇ ਰਿਹਾਂ ਬੇਅੰਤ ਮੰਦੇ ਸੰਸਕਾਰ ਅੰਦਰ ਜਮ੍ਹਾ ਹੁੰਦੇ ਗਏ, ਇਹ ਕਿਵੇਂ ਹੁਣ ਸਿਮਰਨ ਵਲ ਪਰਤਣ ਦੇਣਗੇ ?) । ਜੇ ਕਿਸੇ ਘਰ ਨੂੰ ਬੂਹੇ ਵਲੋਂ ਹੀ ਅੱਗ ਲੱਗ ਜਾਏ, ਤਾਂ ਉਸ ਵੇਲੇ (ਘਰ ਵਿਚੋਂ) ਬਹੁਤਾ ਕੁਝ (ਸੜਨੋਂ) ਬਚਾਇਆ ਨਹੀਂ ਜਾ ਸਕਦਾ (ਇਸੇ ਤਰ੍ਹਾਂ ਜੇ ਜੁਆਨੀ ਵਿਕਾਰਾਂ ਵਿਚ ਗਲ ਜਾਏ, ਤਾਂ ਬੁਢੇਪੇ ਵਿਚ ਉਮਰ ਦੇ ਗਿਣਤੀ ਦੇ ਦਿਨ ਹੋਣ ਕਰਕੇ ਜੀਵਨ ਬਹੁਤ ਸੰਵਾਰਿਆ ਨਹੀਂ ਜਾ ਸਕਦਾ ।੧੩੨।

(ਪਰ) ਹੇ ਕਬੀਰ ! (ਜੇ ਸਿਮਰਨ ਤੋਂ ਖੁੰਝਿਆਂ ਹੀ ਜੁਆਨੀ ਲੰਘ ਗਈ ਹੈ ਅਤੇ ਬੁਢੇਪਾ ਆ ਜਾਣ ਤੇ ਹੁਣ ਸੁਝ ਪਈ ਹੈ, ਤਾਂ ਭੀ ਨਿਰਾਸ ਹੋਣ ਦੀ ਲੋੜ ਨਹੀਂ । ਸਿਮਰਨ ਪ੍ਰਭੂ ਦੀ ਆਪਣੀ ਬਖ਼ਸ਼ਸ਼ ਹੈ ਜਦੋਂ ਦੇਵੇ ਤਦੋਂ ਹੀ ਜੀਵ ਸਿਮਰਨ ਕਰ ਸਕਦਾ ਹੈ । ਜੁਆਨੀ ਹੋਵੇ ਚਾਹੇ ਬੁਢੇਪਾ, ਸਿਮਰਨ ਕਰਨ ਦਾ) ਸਬਬ ਉਹੀ ਬਣਦਾ ਹੈ ਜੋ ਕਰਤਾਰ ਆਪ ਬਣਾਏ; (ਇਹ ਦਾਤਿ ਕਿਸੇ ਭੀ ਜੀਵ ਦੇ ਹੱਥ ਵਿਚ ਨਹੀਂ ਹੈ, ਇਹ ਸਬਬ ਬਣਾਣ ਵਾਲਾ) ਉਸ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ, ਸਿਰਫ਼ ਸ੍ਰਿਸ਼ਟੀ ਦਾ ਰਚਨਹਾਰ ਆਪ ਹੀ ਇਹ ਸਬਬ ਬਣਾਣ-ਜੋਗਾ ਹੈ ।੧੩੩।

**ਕਬੀਰ ਫਲ ਲਾਗੇ ਫਲਨਿ, ਪਾਕਨਿ ਲਾਗੇ ਆਂਬ ॥ ਜਾਇ ਪਹੂਚਹਿ ਖਸਮ ਕਉ, ਜਉ ਬੀਚਿ ਨ ਖਾਹੀ ਕਾਂਬ ॥੧੩੪॥ {ਪੰਨਾ ੧੩੭੧}**

**ਪਦ ਅਰਥ**:— ਫਲ ਫਲਨਿ ਲਾਗੇ—ਅੰਬਾਂ ਨੂੰ ਫਲ ਲੱਗਣ ਲੱਗ ਪੈਂਦੇ ਹਨ, ਅੰਬਾਂ ਨੂੰ ਫਲ ਪੈਣ ਲੱਗ ਪੈਂਦਾ ਹੈ । ਖਸਮ ਕਉ—ਬਾਗ਼ ਦੇ ਮਾਲਕ ਪਾਸ । ਜਉ—ਜੇ । ਬੀਚਿ—ਵਿਚ ਹੀ, ਵਿਚਕਾਹੇ ਹੀ, ਪੱਕਣ ਤੋਂ ਪਹਿਲਾਂ ਹੀ । ਕਾਂਬ—ਕਾਂਬਾ, ਹਨੇਰੀ ਆਦਿ ਦੇ ਕਾਰਨ ਟਹਿਣੀ ਨਾਲੋਂ ਫਲ ਦਾ ਹਿੱਲ ਜਾਣਾ ।

**ਨੋਟ**:— ਬਸੰਤ ਰੁਤੇ ਅੰਬਾਂ ਨੂੰ ਬੂਰ ਪੈਂਦਾ ਹੈ, ਅਗਾਂਹ ਗਰਮੀਆਂ ਸ਼ੁਰੂ ਹੋ ਜਾਂਦੀਆਂ ਹਨ । ਪਹਿਲਾਂ ਕੱਚੇ ਫਲਾਂ ਨੂੰ ਗਾਲ੍ਹੜ ਤੋਤੇ ਆਦਿਕ ਹੀ ਟੁਕ ਟੁਕ ਕੇ ਖਾ ਜਾਂਦੇ ਹਨ; ਹਨੇਰੀਆਂ ਵਿਚ ਬਹੁਤ ਸਾਰਾ ਫਲ ਝੜ ਜਾਂਦਾ ਹੈ, ਕਈ ਫਲ ਟਹਿਣੀਆਂ ਨਾਲ ਲੱਗੇ ਤਾਂ ਰਹਿੰਦੇ ਹਨ, ਪਰ ਹਨੇਰੀ ਨਾਲ ਹਿੱਲ ਜਾਣ ਕਰਕੇ ਉੱਤੇ ਹੀ ਸੁੱਕ ਜਾਂਦੇ ਹਨ । ਇਹਨਾਂ ਕਈ ਹੱਲਿਆਂ ਤੋਂ ਲੰਘ ਕੇ ਜੋ ਪੱਕਦੇ ਹਨ, ਉਹੀ ਕਬੂਲ ਪੈਂਦੇ ਹਨ । ਇਹੀ ਹਾਲ ਮਨੁੱਖਾਂ ਦਾ ਹੈ; ਜਗਤ ਦੇ ਕਈ ਵਿਕਾਰ ਇਨਸਾਨ ਨੂੰ ਪ੍ਰਭੂ ਨਾਲੋਂ ਵਿਛੋੜਦੇ ਹਨ, ਜੋ ਮਨੁੱਖ ਮਾਇਆ ਦੇ ਸਭ ਹੱਲਿਆਂ ਤੋਂ ਬਚ ਕੇ ਪੂਰੀ ਸ਼ਰਧਾ ਨਾਲ ਪ੍ਰਭੂ ਦੇ ਦਰ ਤੇ ਟਿਕੇ ਰਹਿੰਦੇ ਹਨ, ਉਹੀ ਮਾਲਕ-ਪ੍ਰਭੂ ਦੀਆਂ ਨਜ਼ਰਾਂ ਵਿਚ ਜਚਦੇ ਹਨ ।

**ਅਰਥ**:— ਹੇ ਕਬੀਰ ! ਅੰਬਾਂ ਦੇ ਬੂਟਿਆਂ ਨੂੰ (ਪਹਿਲਾਂ) ਫਲ ਲੱਗਦੇ ਹਨ, ਤੇ (ਸਹਜੇ ਸਹਜੇ ਫਿਰ ਉਹ) ਪੱਕਣੇ ਸ਼ੁਰੂ ਹੁੰਦੇ ਹਨ; ਪੱਕਣ ਤੋਂ ਪਹਿਲਾਂ ਜੇ ਇਹ ਅੰਬ (ਹਨੇਰੀ ਆਦਿਕ ਨਾਲ ਟਹਿਣੀ ਨਾਲੋਂ) ਹਿੱਲ ਨਾਹ ਜਾਣ ਤਾਂ ਹੀ ਮਾਲਕ ਤਕ ਅੱਪੜਦੇ ਹਨ ।੧੩੪।

**ਕਬੀਰ ਠਾਕੁਰੁ ਪੂਜਹਿ ਮੋਲਿ ਲੇ, ਮਨ ਹਠਿ ਤੀਰਥ ਜਾਹਿ ॥ ਦੇਖਾ ਦੇਖੀ ਸਾਂਗੁ ਧਰਿ, ਭੂਲੇ ਭਟਕਾ ਖਾਹਿ ॥੧੩੫॥ ਕਬੀਰ ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ ॥ ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ ॥੧੩੬॥ ਕਬੀਰ ਕਾਗਦ ਕੀ ਓਬਰੀ, ਮਸੁ ਕੇ ਕਰਮ ਕਪਾਟ ॥ ਪਾਹਨ ਬੋਰੀ ਪਿਰਥਮੀ, ਪੰਡਿਤ ਪਾੜੀ ਬਾਟ ॥੧੩੭॥ {ਪੰਨਾ ੧੩੭੧}**

**ਪਦ ਅਰਥ**:— ਮੋਲਿ ਲੇ—ਮੁੱਲ ਲੈ ਕੇ, ਖ਼ਰੀਦ ਕੇ । ਜਾਹਿ—ਜਾਂਦੇ ਹਨ । ਦੇਖਾ ਦੇਖੀ—ਇਕ ਦੂਜੇ ਨੂੰ (ਇਹ ਕੰਮ ਕਰਦਿਆਂ) ਵੇਖ ਕੇ । ਸਾਂਗੁ ਧਰਿ—ਸਾਂਗ ਬਣਾ ਕੇ, ਨਕਲ ਕਰ ਕੇ । ਭਟਕਾ ਖਾਹਿ—ਭਟਕਦੇ ਹਨ ।੧੩੫।

ਪਾਹਨੁ—ਪੱਥਰ (ਦੀ ਮੂਰਤੀ) । ਕੀਆ—ਬਣਾ ਲਿਆ, ਮਿਥ ਲਿਆ । ਇਸ ਭਰਵਾਸੇ—ਇਸ ਯਕੀਨ ਵਿਚ (ਕਿ ਇਹ ਪਰਮਾਤਮਾ ਹੈ) । ਬੂਡੇ—ਡੁੱਬ ਗਏ । ਕਾਲੀ ਧਾਰ—ਡੂੰਘੇ ਪਾਣੀ ਵਿਚ (ਨੋਟ:— ਸਮੁੰਦਰ ਦਾ ਪਾਣੀ ਜਿਉਂ ਜਿਉਂ ਵਧੀਕ ਡੂੰਘਾ ਹੁੰਦਾ ਜਾਏ, ਉਸ ਦਾ ਰੰਗ ਵਧੀਕ ਕਾਲਾ ਦਿੱਸੇਗਾ) ।੧੩੬।

ਓਬਰੀ—ਕੈਦਖ਼ਾਨੇ ਦੀ ਕੋਠੜੀ । ਕਾਗਦ—(ਭਾਵ, ਪੰਡਤਾਂ ਦੇ) ਧਰਮ-ਸ਼ਸਤ੍ਰ । ਮਸੁ—ਸਿਆਹੀ । ਮਸੁ ਕੇ—ਸਿਆਹੀ ਨਾਲ ਲਿਖੇ ਹੋਏ । ਕਰਮ—ਕਰਮ-ਕਾਂਡ (ਦੀ ਮਰਯਾਦਾ) । ਕਪਾਟ—ਕਵਾੜ, ਪੱਕੇ ਦਰਵਾਜ਼ੇ । ਬੋਰੀ—ਡੋਬ ਦਿੱਤੀ । ਪਿਰਥਮੀ—ਧਰਤੀ, ਧਰਤੀ ਦੇ ਲੋਕ । ਪਾੜੀ ਬਾਟ—ਰਾਹ ਭੰਨ ਲਿਆ, ਡਾਕਾ ਮਾਰ ਲਿਆ ਹੈ । ਬਾਟ—ਰਸਤਾ ।

**ਅਰਥ**:— ਹੇ ਕਬੀਰ ! ਜੋ ਲੋਕ ਠਾਕੁਰ (ਦੀ ਮੂਰਤੀ) ਮੁੱਲ ਲੈ ਕੇ (ਉਸ ਦੀ) ਪੂਜਾ ਕਰਦੇ ਹਨ, ਅਤੇ ਮਨ ਦੇ ਹਠ ਨਾਲ ਤੀਰਥਾਂ ਤੇ ਜਾਂਦੇ ਹਨ, (ਅਸਲ ਵਿਚ ਉਹ ਲੋਕ) ਇਕ ਦੂਜੇ ਨੂੰ (ਇਹ ਕੰਮ ਕਰਦਿਆਂ) ਵੇਖ ਕੇ ਸਾਂਗ ਬਣਾਈ ਜਾਂਦੇ ਹਨ (ਇਸ ਵਿਚ ਅਸਲੀਅਤ ਕੋਈ ਨਹੀਂ ਹੁੰਦੀ, ਸਭ ਕੁਝ ਲੋਕਾਂ ਵਿਚ ਚੰਗਾ ਅਖਵਾਣ ਲਈ ਹੀ ਕੀਤਾ ਜਾਂਦਾ ਹੈ, ਹਿਰਦੇ ਵਿਚ ਪਰਮਾਤਮਾ ਦੇ ਪਿਆਰ ਦਾ ਕੋਈ ਹੁਲਾਰਾ ਨਹੀਂ ਹੁੰਦਾ, ਸਹੀ ਰਾਹ ਤੋਂ ਖੁੰਝੇ ਹੋਏ ਇਹ ਲੋਕ ਭਟਕਦੇ ਹਨ ।

ਹੇ ਕਬੀਰ ! (ਪੰਡਿਤਾਂ ਦੇ ਪਿੱਛੇ ਲੱਗਾ ਹੋਇਆ ਇਹ) ਸਾਰਾ ਜਗਤ ਪੱਥਰ (ਦੀ ਮੂਰਤੀ) ਨੂੰ ਪਰਮੇਸਰ ਮਿਥ ਰਿਹਾ ਹੈ ਤੇ ਇਸ ਦੀ ਪੂਜਾ ਕਰ ਰਿਹਾ ਹੈ । ਜਿਨ੍ਹਾਂ ਮਨੁੱਖਾਂ ਨੂੰ ਇਹ ਖ਼ਿਆਲ ਬਣਿਆ ਹੋਇਆ ਹੈ ਕਿ ਪੱਥਰ ਨੂੰ ਪੂਜ ਕੇ ਉਹ ਪਰਮਾਤਮਾ ਦੀ ਭਗਤੀ ਕਰ ਰਹੇ ਹਨ ਉਹ ਡੂੰਘੇ ਪਾਣੀਆਂ ਵਿਚ ਡੁੱਬੇ ਸਮਝੋ (ਜਿਥੋਂ ਉਹਨਾਂ ਦਾ ਕੋਈ ਥਹੁ-ਪਤਾ ਹੀ ਨਹੀਂ ਲੱਗਣਾ) ।੧੩੬।

ਹੇ ਕਬੀਰ ! (ਇਹਨਾਂ ਪੰਡਿਤਾਂ ਦੇ) ਸ਼ਾਸਤ੍ਰ, ਮਾਨੋ ਕੈਦਖ਼ਾਨਾ ਹਨ, (ਇਹਨਾਂ ਸ਼ਾਸਤ੍ਰਾਂ ਵਿਚ) ਸਿਆਹੀ ਨਾਲ ਲਿਖੀ ਹੋਈ ਕਰਮ-ਕਾਂਡ ਦੀ ਮਰਯਾਦਾ, ਮਾਨੋ, ਉਸ ਕੈਦਖ਼ਾਨੇ ਦੇ ਬੰਦ ਦਰਵਾਜ਼ੇ ਹਨ । (ਇਸ ਕੈਦਖ਼ਾਨੇ ਵਿਚ ਰੱਖੀਆਂ) ਪੱਥਰ ਦੀਆਂ ਮੂਰਤੀਆਂ ਨੇ ਧਰਤੀ ਨੇ ਬੰਦਿਆਂ ਨੂੰ (ਸੰਸਾਰ-ਸਮੁੰਦਰ ਵਿਚ) ਡੋਬ ਦਿੱਤਾ ਹੈ, ਪੰਡਿਤ ਲੋਕ ਡਾਕੇ ਮਾਰ ਰਹੇ ਹਨ (ਭਾਵ, ਸਾਦਾ-ਦਿਲ ਲੋਕਾਂ ਨੂੰ ਸ਼ਾਸਤ੍ਰਾਂ ਦੀ ਕਰਮ-ਕਾਂਡ ਦੀ ਮਰਯਾਦਾ ਤੇ ਮੂਰਤੀ-ਪੂਜਾ ਵਿਚ ਲਾ ਕੇ ਦੱਛਣਾ-ਦਾਨ ਆਦਿ ਦੀ ਰਾਹੀਂ ਲੁੱਟ ਰਹੇ ਹਨ) ।੧੩੭।

**ਨੋਟ**:— ਇਸ ਸ਼ਲੋਕ ਨੰ: ੧੩੬ ਦੇ ਹੁੰਦਿਆਂ ਕੋਈ ਸਿੱਖ ਜੋ ਇਸ ਬਾਣੀ ਵਿਚ ਸ਼ਰਧਾ ਰੱਖਦਾ ਹੋਵੇ ਇਹ ਨਹੀਂ ਆਖ ਸਕਦਾ ਕਿ ਮੂਰਤੀ ਦੀ ਰਾਹੀਂ ਪਰਮਾਤਮਾ ਦੀ ਪੂਜਾ ਹੋ ਸਕਦੀ ਹੈ, ਜਾਂ, ਮੂਰਤੀ-ਪੂਜਾ ਭੀ ਇਕ ਠੀਕ ਰਸਤਾ ਹੈ ਜਿਸ ਰਸਤੇ ਤੇ ਤੁਰ ਕੇ ਮਨੁੱਖ ਪਰਮਾਤਮਾ ਨੂੰ ਮਿਲ ਸਕਦਾ ਹੈ ।

**ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁਇ ਤਾਲ ॥ ਪਾਛੈ ਕਛੂ ਨ ਹੋਇਗਾ, ਜਉ ਸਿਰ ਪਰਿ ਆਵੈ ਕਾਲੁ ॥੧੩੮॥ {ਪੰਨਾ ੧੩੭੧}**

**ਪਦ ਅਰਥ**:— ਕਲਿ—ਭਲਕੇ, ਜੋ ਦਿਨ ਭਲਕੇ ਆਉਣਾ ਹੈ । ਅਬਹਿ—ਹੁਣੇ ਹੀ । ਸੁਇ ਤਾਲ—ਉਸੇ ਖਿਨ । ਜਉ—ਜਦੋਂ । ਕਾਲੁ—ਮੌਤ । ਪਾਛੈ—ਭਗਤੀ ਕਰਨ ਦਾ ਮੌਕਾ ਲੰਘ ਜਾਣ ਤੇ, ਅਸਲ ਸਮੇ ਤੋਂ ਪਿਛੋਂ ।

**ਨੋਟ**:— ਸਲੋਕ ਨੰ: ੧੩੨ ਵਿਚ ਕਬੀਰ ਜੀ ਨੇ ਇਹ ਤਾਕੀਦ ਕੀਤੀ ਸੀ ਕਿ ਬੁਢੇਪਾ ਆਉਣ ਤੋਂ ਪਹਿਲਾਂ ਪਹਿਲਾਂ ਭਗਤੀ ਦਾ ਸੁਭਾਉ ਬਣਾਓ । ਨਾਲ ਹੀ ਚੇਤਾ ਕਰਾਂਦੇ ਹਨ ਕਿ ਇਹ ਪ੍ਰਭੂ ਦੀ ਬਖ਼ਸ਼ਸ਼ ਹੀ ਹੈ, ਜਿਸ ਉੱਤੇ ਹੋ ਜਾਏ । ਅੰਬ ਦੇ ਫਲ ਦੀ ਮਿਸਾਲ ਦੇ ਕੇ ਸਮਝਾਂਦੇ ਹਨ ਕਿ ਉਸ ਦੀ ਮੇਹਰ ਤੇ ਯਕੀਨ ਰੱਖੋ, ਉਹ ਜ਼ਰੂਰ ਬਖ਼ਸ਼ਸ਼ ਕਰਦਾ ਹੈ । ਪਰ ਨਾਲ ਹੀ ਅਗਾਂਹ ਸੁਚੇਤ ਕਰਦੇ ਹਨ ਕਿ ਇਹਨਾਂ ਮੂਰਤੀ-ਪੂਜਾਂ ਨੂੰ ਪਰਮਾਤਮਾ ਦੀ ਭਗਤੀ ਕਰਦੇ ਨਾਹ ਸਮਝੋ, ਇਹ ਵਿਚਾਰੇ ਤਾਂ ਪੰਡਿਤ ਲੋਕਾਂ ਦੇ ਕੈਦੀ ਹਨ ।

ਸ਼ਲੋਕ ਨੰ: ੧੩੨ ਦੇ ਖ਼ਿਆਲ ਨੂੰ ਮੁੜ ਜਾਰੀ ਰੱਖਦੇ ਹੋਏ ਆਖਦੇ ਹਨ ਕਿ—

**ਅਰਥ**:— ਹੇ ਕਬੀਰ ! (ਪਰਮਾਤਮਾ ਦਾ ਸਿਮਰਨ ਕਰਨ ਵਿਚ ਕਦੇ ਆਲਸ ਨਾਹ ਕਰ) ਭਲਕੇ (ਸਿਮਰਨ ਕਰਾਂਗਾ, ਇਹ ਸਲਾਹ) ਕਰਦਾ ਹੁਣੇ ਹੀ (ਸਿਮਰਨ) ਕਰ (ਭਲਕੇ ਸਿਮਰਨ ਸ਼ੁਰੂ ਕਰਨ ਦੇ ਥਾਂ ਹੁਣੇ ਹੀ ਸ਼ੁਰੂ ਕਰ ਦੇਹ । ਨਹੀਂ ਤਾਂ ਭਲਕ ਭਲਕ ਕਰਦਿਆਂ) ਜਦੋਂ ਮੌਤ ਸਿਰ ਤੇ ਆ ਜਾਂਦੀ ਹੈ ਉਸ ਵੇਲੇ ਸਮਾਂ ਵਿਹਾ ਜਾਣ ਤੇ ਕੁਝ ਨਹੀਂ ਹੋ ਸਕਦਾ ।੧੩੮।

**ਕਬੀਰ ਐਸਾ ਜੰਤੁ ਇਕੁ ਦੇਖਿਆ, ਜੈਸੀ ਧੋਈ ਲਾਖ ॥ ਦੀਸੈ ਚੰਚਲੁ ਬਹੁ ਗੁਨਾ, ਮਤਿ ਹੀਨਾ ਨਾਪਾਕ ॥੧੩੯॥ {ਪੰਨਾ ੧੩੭੧}**

ਪਦ ਅਰਥ:— ਐਸਾ ਜੰਤੁ—ਅਜੇਹਾ ਮਨੁੱਖ ਜਿਸ ਨੇ 'ਰਾਮੁ ਨ ਚੇਤਿਓ' । ਧੋਈ ਲਾਖ—ਧੋਤੀ ਹੋਈ ਲਾਖ (ਜੋ ਬੜੀ ਚਮਕਦੀ ਹੈ) । ਚੰਚਲੁ—ਚਾਲਾਕ, ਚੁਸਤ । ਬਹੁ ਗੁਨਾ—ਬਹੁਤ ਹੀ ਵਧੀਕ । ਮਤਿ ਹੀਨਾ—ਅਕਲ ਤੋਂ ਸੱਖਣਾ । ਨਾਪਾਕ—ਨਾ-ਪਾਕ, ਅਪਵਿਤ੍ਰ, ਗੰਦੇ ਜੀਵਨ ਵਾਲਾ ।

**ਅਰਥ**:— ਹੇ ਕਬੀਰ ! ਮੈਂ ਇਕ ਅਜੇਹਾ ਮਨੁੱਖ ਵੇਖਿਆ (ਜਿਸ ਨੇ ਕਦੇ ਪਰਮਾਤਮਾ ਦਾ ਸਿਮਰਨ ਨਹੀਂ ਸੀ ਕੀਤਾ) ਉਹ (ਬਾਹਰੋਂ ਵੇਖਣ ਨੂੰ) ਧੋਤੀ ਹੋਈ ਚਮਕਦੀ ਲਾਖ ਵਰਗਾ ਸੀ । ਪ੍ਰਭੂ ਦੀ ਯਾਦ ਤੋਂ ਖੁੰਝਿਆ ਹੋਇਆ ਮਨੁੱਖ ਭਾਵੇਂ ਬਹੁਤ ਹੀ ਚੁਸਤ-ਚਲਾਕ ਦਿੱਸਦਾ ਹੋਵੇ, ਪਰ ਉਹ ਅਸਲ ਵਿਚ ਅਕਲ ਤੋਂ ਸੱਖਣਾ ਹੁੰਦਾ ਹੈ ਕਿਉਂਕਿ ਪ੍ਰਭੂ ਤੋਂ ਵਿਛੁੜ ਕੇ ਉਸ ਦਾ ਜੀਵਨ ਗੰਦਾ ਹੁੰਦਾ ਹੈ ।੧੩੯।

**ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥ ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥੧੪੦॥ (ਪੰਨਾ ੧੩੭੧)**

**ਪਦ ਅਰਥ**:— ਬੁਧਿ—ਅਕਲ । ਕਉ—ਨੂੰ । ਤਿਸਕਾਰ—ਤ੍ਰਿਸਕਾਰ, ਨਿਰਾਦਰੀ, ਹੱਤਕ । ਜਿਨਿ—ਜਿਸ (ਪਰਵਿਦਗਾਰ) ਨੇ, ਜਿਸ ਪਾਲਣਹਾਰ ਪ੍ਰਭੂ ਨੇ । ਜਮੂਆ—ਗਰੀਬ ਜਿਹਾ ਜਮ, ਵਿਚਾਰਾ ਜਮ (ਨੋਟ:— ਜਿਸ 'ਜਮ' ਤੋਂ ਦੁਨੀਆ ਥਰ-ਥਰ ਕੰਬਦੀ ਹੈ, ਭਗਤੀ ਕਰਨ ਵਾਲੇ ਨੂੰ ਉਹ ਭੀ ਪਰਮਾਤਮਾ ਦਾ ਪੈਦਾ ਕੀਤਾ ਹੋਇਆ ਇਕ ਸਾਧਾਰਨ ਜਿਹਾ ਜੀਵ ਜਾਪਦਾ ਹੈ, ਉਸ ਪਾਸੋਂ ਉਹ ਰਤਾ ਭਰ ਭੀ ਨਹੀਂ ਡਰਦੇ) । ਸੁ—ਉਸ (ਪਰਮਾਤਮਾ) ਨੂੰ ।

**ਅਰਥ**:— ਹੇ ਕਬੀਰ ! (ਪ੍ਰਭੂ ਦੀ ਯਾਦ ਤੋਂ ਭੁੱਲਾ ਹੋਇਆ ਮਨੁੱਖ ਬੜਾ ਚੁਸਤ-ਚਾਲਾਕ ਹੁੰਦਾ ਹੋਇਆ ਭੀ ਅਕਲ-ਹੀਣ ਤੇ ਫਿਟਕਾਰ-ਜੋਗ ਹੁੰਦਾ ਹੈ ਕਿਉਂਕਿ ਉਸ ਦਾ ਜੀਵਨ ਨੀਵਾਂ ਰਹਿ ਜਾਂਦਾ ਹੈ । ਪਰ ਮੇਰੇ ਉਤੇ ਪ੍ਰਭੂ ਦੀ ਮੇਹਰ ਹੋਈ ਹੈ, ਦੁਨੀਆ ਦੇ ਲੋਕ ਤਾਂ ਕਿਤੇ ਰਹੇ) ਮੇਰੀ ਅਕਲ ਨੂੰ ਜਮਰਾਜ ਭੀ ਫਿਟਕਾਰ ਨਹੀਂ ਪਾ ਸਕਦਾ, ਕਿਉਂਕਿ ਮੈਂ ਉਸ ਪਾਲਣਹਾਰ ਪ੍ਰਭੂ ਨੂੰ ਸਿਮਰਿਆ ਹੈ ਜਿਸ ਨੇ ਇਸ ਵਿਚਾਰੇ ਜਮ ਨੂੰ ਪੈਦਾ ਕੀਤਾ ਹੈ ।੧੪੦।

**ਕਬੀਰੁ ਕਸਤੂਰੀ ਭਇਆ, ਭਵਰ ਭਏ ਸਭ ਦਾਸ ॥ ਜਿਉ ਜਿਉ ਭਗਤਿ ਕਬੀਰ ਕੀ, ਤਿਉ ਤਿਉ ਰਾਮ ਨਿਵਾਸ ॥੧੪੧॥ {ਪੰਨਾ ੧੩੭੨}**

**ਪਦ ਅਰਥ**:— ਕਬੀਰੁ—ਸਭ ਤੋਂ ਵੱਡਾ, ਪਰਮਾਤਮਾ, ਪਰਮ ਆਤਮਾ । ਭਇਆ—ਹੋ ਜਾਂਦਾ ਹੈ, ਜਾਪਦਾ ਹੈ । ਦਾਸ—(ਪਰਮਾਤਮਾ ਦੀ ਭਗਤੀ ਕਰਨ ਵਾਲੇ) ਸੇਵਕ । ਕਬੀਰ ਕੀ ਭਗਤਿ—ਪਰਮਾਤਮਾ ਦੀ ਭਗਤੀ ।

**ਅਰਥ**:— (ਭਗਤੀ ਕਰਨ ਵਾਲਿਆਂ ਨੂੰ) ਪਰਮਾਤਮਾ (ਇਉਂ ਪ੍ਰਤੀਤ ਹੁੰਦਾ ਹੈ ਜਿਵੇਂ) ਕਸਤੂਰੀ ਹੈ, ਸਾਰੇ ਭਗਤ ਉਸ ਦੇ ਭੌਰੇ ਬਣ ਜਾਂਦੇ ਹਨ (ਜਿਵੇਂ ਭੌਰੇ ਫੁੱਲ ਦੀ ਸੁਗੰਧੀ ਵਿਚ ਮਸਤ ਹੋ ਜਾਂਦੇ ਹਨ ਤੇ ਕਿਤੇ ਗੰਦੀ-ਮੰਦੀ ਬੂ ਵਾਲੇ ਥਾਂ ਵਲ ਨਹੀਂ ਜਾਂਦੇ, ਤਿਵੇਂ ਭਗਤ ਪਰਮਾਤਮਾ ਦੇ ਪਿਆਰ ਦੀ ਸੁਗੰਧੀ ਵਿਚ ਲੀਨ ਰਹਿੰਦੇ ਹਨ ਤੇ ਮਾਇਕ ਪਦਾਰਥਾਂ ਵਲ ਨਹੀਂ ਪਰਤਦੇ) । ਜਿਉਂ ਜਿਉਂ ਉਹ ਪਰਮਾਤਮਾ ਦੀ ਭਗਤੀ ਕਰਦੇ ਹਨ, ਤਿਉਂ ਤਿਉਂ ਉਹਨਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ (ਅਜੇਹੇ ਮਨੁੱਖਾਂ ਦੀ ਅਕਲ ਨੂੰ ਕੌਣ ਫਿਟਕਾਰ ਪਾ ਸਕਦਾ ਹੈ ?) ।੧੪੧।

**ਕਬੀਰ ਗਹਗਚਿ ਪਰਿਓ ਕੁਟੰਬ ਕੈ, ਕਾਂਠੈ ਰਹਿ ਗਇਓ ਰਾਮੁ ॥ ਆਇ ਪਰੇ ਧਰਮ ਰਾਇ ਕੇ, ਬੀਚਹਿ ਧੂਮਾ ਧਾਮ ॥੧੪੨॥ {ਪੰਨਾ ੧੩੭੨}**

**ਪਦ ਅਰਥ**:— ਗਹਗਚਿ—ਗਾੜ੍ਹ ਵਿਚ, ਰੌਣਕ ਵਿਚ, ਘਮਸਾਨ ਵਿਚ । ਕੁਟੰਬ ਕੈ ਗਹਗਚਿ—ਟੱਬਰ ਦੇ ਝੰਬੇਲੇ ਵਿਚ । ਪਰਿਓ—ਪਿਆ ਰਿਹਾ, ਫਸਿਆ ਰਿਹਾ । ਕਾਂਠੈ—ਕੰਢੇ ਤੇ, ਲਾਂਭੇ ਹੀ; ਇਕ-ਪਾਸੇ ਹੀ ।

ਧਰਮਰਾਇ ਕੇ—ਧਰਮਰਾਜ ਦੇ ਭੇਜੇ ਹੋਏ ਦੂਤ । ਆਇ ਪਰੇ—ਆ ਅੱਪੜੇ । ਬੀਚਹਿ—ਵਿਚੇ ਹੀ । ਧੂਮਧਾਮ—ਰੌਲਾ-ਗੌਲਾ ।

**ਅਰਥ**:— ਹੇ ਕਬੀਰ ! ਜੋ ਮਨੁੱਖ ਟੱਬਰ ਦੇ ਗਾੜ੍ਹ ਵਿਚ ਹੀ ਫਸਿਆ ਰਹਿੰਦਾ ਹੈ, ਪਰਮਾਤਮਾ (ਦਾ ਭਜਨ ਉਸ ਦੇ ਹਿਰਦੇ ਤੋਂ) ਲਾਂਭੇ ਹੀ ਰਹਿ ਜਾਂਦਾ ਹੈ । ਇਸ ਰੌਲੇ-ਗੌਲੇ ਵਿਚ ਹੀ ਫਸੇ ਹੋਏ ਦੇ ਪਾਸ ਧਰਮਰਾਜ ਦੇ ਭੇਜੇ ਹੋਏ ਦੂਤ ਆ ਅੱਪੜਦੇ ਹਨ ('ਰਾਮੁ ਨ ਚੇਤਿਓ, ਜਰਾ ਪਹੂੰਚਿਓ ਆਇ') ।੧੪੨।

**ਕਬੀਰ ਸਾਕਤ ਤੇ ਸੂਕਰ ਭਲਾ, ਰਾਖੈ ਆਛਾ ਗਾਉ ॥ ਉਹੁ ਸਾਕਤੁ ਬਪੁਰਾ ਮਰਿ ਗਇਆ, ਕੋਇ ਨ ਲੈ ਹੈ ਨਾਉ ॥੧੪੩॥ {ਪੰਨਾ ੧੩੭੨}**

**ਪਦ ਅਰਥ**:— ਸਾਕਤ ਤੇ—ਰੱਬ ਨਾਲੋਂ ਟੁੱਟੇ ਹੋਏ ਮਨੁੱਖ ਤੋਂ । ਸੂਕਰ—ਸੂਰ । ਭਲਾ—ਚੰਗਾ । ਆਛਾ—ਸਾਫ਼ । ਗਾਉ—ਪਿੰਡ । ਬਪੁਰਾ—ਵਿਚਾਰਾ; ਬਦ-ਨਸੀਬ । ਕੋਇ ਨਾਉ ਨ ਲੈ ਹੈ—ਕੋਈ ਉਸ ਦਾ ਨਾਮ ਭੀ ਨਹੀਂ ਲੈਂਦਾ, ਕਿਸੇ ਨੂੰ ਉਸ ਦਾ ਚੇਤਾ ਭੀ ਨਹੀਂ ਰਹਿ ਜਾਂਦਾ ।

**ਅਰਥ**:— ਹੇ ਕਬੀਰ ! (ਕੁਟੰਬ ਦੇ ਗਹਗਚ ਵਿਚ ਪੈ ਕੇ ਪਰਮਾਤਮਾ ਨੂੰ ਵਿਸਾਰ ਦੇਣ ਵਾਲੇ) ਸਾਕਤ ਨਾਲੋਂ ਤਾਂ ਸੂਰ ਹੀ ਚੰਗਾ ਜਾਣੋ (ਪਿੰਡ ਦੇ ਦੁਆਲੇ ਦਾ ਗੰਦ ਖਾ ਕੇ) ਪਿੰਡ ਨੂੰ ਸਾਫ਼-ਸੁਥਰਾ ਰੱਖਦਾ ਹੈ । ਜਦੋਂ ਉਹ ਮੰਦ-ਭਾਗੀ ਸਾਕਤ ਮਰ ਜਾਂਦਾ ਹੈ ਕਿਸੇ ਨੂੰ ਉਸ ਦਾ ਚੇਤਾ ਭੀ ਨਹੀਂ ਰਹਿ ਜਾਂਦਾ (ਭਾਵੇਂ ਉਹ ਜਿਉਂਦਿਆਂ ਕਿਤਨਾ ਹੀ ਵੱਡਾ ਬਣ ਬਣ ਬਹਿੰਦਾ ਰਿਹਾ ਹੋਵੇ) ।੧੪੩।

**ਨੋਟ**:— ਇਥੇ ਸਾਕਤ ਅਤੇ ਸੂਕਰ ਦੇ ਜੀਵਨ ਦਾ ਟਾਕਰਾ ਕਰ ਕੇ ਦੱਸਿਆ ਹੈ ਕਿ ਦੋਹਾਂ ਵਿਚੋਂ ਸੂਕਰ ਨੂੰ ਚੰਗਾ ਜਾਣੋ । ਸਾਕਤ ਸਾਰੀ ਉਮਰ ਗੰਦੇ-ਮੰਦੇ ਵਿਕਾਰਾਂ ਵਿਚ ਪਿਆ ਰਹਿੰਦਾ ਹੈ, ਸੂਕਰ ਗੰਦ ਖਾਂਦਾ ਹੈ । ਪਰ ਸਾਕਤ ਤਾਂ ਕਈ ਗ਼ਰੀਬ ਬੰਦਿਆਂ ਨੂੰ ਦੁੱਖ ਦੇਂਦਾ ਰਿਹਾ ਹੋਵੇਗਾ, ਤੇ ਸੂਕਰ ਪਿੰਡ ਦੀ ਸਫ਼ਾਈ ਰੱਖ ਕੇ ਪਿੰਡ ਦੀ ਸੇਵਾ ਹੀ ਕਰਦਾ ਰਿਹਾ ।

**ਕਬੀਰ ਕਉਡੀ ਕਉਡੀ ਜੋਰਿ ਕੈ, ਜੋਰੇ ਲਾਖ ਕਰੋਰਿ ॥ ਚਲਤੀ ਬਾਰ ਨ ਕਛੁ ਮਿਲਿਓ, ਲਈ ਲੰਗੋਟੀ ਤੋਰਿ ॥੧੪੪॥ {ਪੰਨਾ ੧੩੭੨}**

**ਪਦ ਅਰਥ**:— ਚਲਤੀ ਬਾਰ—ਸੰਸਾਰ ਤੋਂ ਤੁਰਨ ਵੇਲੇ, ਮਰਨ ਵੇਲੇ । ਲੰਗੋਟੀ—(ਨੋਟ:— ਪ੍ਰਾਣੀ ਦੇ ਮਰਨ ਤੇ ਉਸ ਦੇ ਸਰੀਰ ਨੂੰ ਸਾਧਾਰਣ ਹਾਲਤਾਂ ਵਿਚ ਉਸ ਦੇ ਸੰਬੰਧੀ ਨੁਹਾ-ਧੁਆ ਕੇ ਕੱਪੜੇ ਪਾ ਕੇ ਸਾੜਦੇ ਦੱਬਦੇ ਹਨ । ਇਹ ਨਹੀਂ ਹੁੰਦਾ ਕਿ ਉਸ ਦੇ ਲੱਕ ਦੀ ਲੰਗੋਟੀ ਭੀ ਲਾਹ ਲੈਣ । ਪਰ, ਪੁਰਾਣੇ ਸਮੇ ਵਿਚ ਵਪਾਰੀ ਲੋਕ ਘਰੋਂ ਤੁਰਨ ਵੇਲੇ ਰੁਪਇਆਂ ਨੂੰ ਵਾਂਸਲੀ ਵਿਚ ਪਾ ਕੇ ਲੱਕ ਨਾਲ ਬੰਨ੍ਹ ਲੈਂਦੇ ਸਨ, ਤਾਕਿ ਚੁਰਾਏ ਨਾਹ ਜਾਣ । ਵਾਂਸਲੀ ਇਕ ਲੰਮੀ ਤੇ ਭੀੜੀ ਥੈਲੀ ਹੁੰਦੀ ਹੈ ਜਿਸ ਵਿਚ ਗੋਲਾਈ ਵਾਲੇ ਪਾਸੇ ਮਸਾਂ ਇਕ ਰੁਪਇਆ ਆ ਸਕੇ । ਸੋ, ਲੰਮੇ-ਦਾਅ ਉਸ ਨੂੰ ਰੁਪਇਆਂ ਨਾਲ ਭਰ ਲਈਦਾ ਹੈ, ਵਾਂਸਲੀ ਦੇ ਦੋਹਾਂ ਸਿਰਿਆਂ ਉੱਤੇ ਤਣੀਆਂ ਹੁੰਦੀਆਂ ਹਨ, ਦੋਵੇਂ ਸਿਰੇ ਬੰਦ ਕਰ ਕੇ ਲੱਕ ਦੁਆਲੇ ਬੰਨ੍ਹ ਲਈਦੀ ਹੈ । ਜਿਸ ਮਨੁੱਖ ਨੂੰ ਆਪਣੇ ਕਮਾਏ ਰੁਪਏ ਦਾ ਬਹੁਤਾ ਫ਼ਿਕਰ ਰਹੇ, ਉਹ ਹਰ ਵੇਲੇ ਭੀ ਬੰਨ੍ਹੀ ਫਿਰਦਾ ਹੋਵੇਗਾ । ਮਾਲੂਮ ਹੁੰਦਾ ਹੈ ਕਿ ਇਥੇ ਲੰਗੋਟੀ ਤੋਂ ਕਬੀਰ ਜੀ ਦਾ ਭਾਵ ਵਾਂਸਲੀ ਤੋਂ ਹੈ) ।

**ਅਰਥ**:— ਹੇ ਕਬੀਰ ! (ਪ੍ਰਭੂ ਨਾਲੋਂ ਟੁੱਟ ਕੇ ਨਿਰੀ ਮਾਇਆ ਜੋੜਨ ਦਾ ਭੀ ਕੀਹ ਲਾਭ ?) ਜਿਸ ਮਨੁੱਖ ਨੇ ਤਰਲਿਆਂ ਨਾਲ ਜੋੜ ਕੇ ਲੱਖਾਂ ਕ੍ਰੋੜਾਂ ਰੁਪਏ ਭੀ ਇਕੱਠੇ ਕਰ ਲਏ ਹੋਣ (ਤੇ ਇਸ ਜੋੜੇ ਹੋਏ ਧਨ ਦਾ ਇਤਨਾ

ਖ਼ਿਆਲ ਰੱਖਦਾ ਹੋਵੇ ਕਿ ਵਾਂਸਲੀ ਵਿਚ ਪਾ ਕੇ ਲੱਕ ਨਾਲ ਬੰਨ੍ਹੀ ਫਿਰਦਾ ਹੋਵੇ, ਉਸ ਨੂੰ ਭੀ) ਮਰਨ ਵੇਲੇ ਕੁਝ ਪ੍ਰਾਪਤ ਨਹੀਂ ਹੁੰਦਾ, (ਉਸ ਦੇ ਸੰਬੰਧੀ) ਉਸ ਦੀ ਵਾਂਸਲੀ ਭੀ ਤੋੜ ਕੇ ਲਾਹ ਲੈਂਦੇ ਹਨ ।੧੪੪।

**ਕਬੀਰ ਬੈਸਨੋ ਹੂਆ ਤ ਕਿਆ ਭਇਆ, ਮਾਲਾ ਮੇਲੀਂ ਚਾਰਿ ॥ ਬਾਹਰਿ ਕੰਚਨੁ ਬਾਰਹਾ, ਭੀਤਰਿ ਭਰੀ ਭੰਗਾਰ ॥੧੪੫॥ {ਪੰਨਾ ੧੩੭੨}**

**ਪਦ ਅਰਥ**:— ਬੈਸਨੋ—ਤਿਲਕ ਮਾਲਾ ਚੱਕ੍ਰ ਆਦਿਕ ਲਾ ਕੇ ਬਣਿਆ ਹੋਇਆ ਵਿਸ਼ਨੂ ਦਾ ਭਗਤ । ਮਾਲਾ ਮੇਲੀਂ ਚਾਰਿ—ਚਾਰ ਮਾਲਾ ਪਾ ਲਈਆਂ । ਕੰਚਨੁ—ਸੋਨਾ । ਬਾਰਹਾ—ਬਾਰਾਂ ਵੰਨੀ ਦਾ, ਸੁੱਧ । ਭੀਤਰਿ—ਅੰਦਰ, ਮਨ ਵਿਚ । ਭੰਗਾਰ—ਲਾਖ, ਖੋਟ ।

**ਅਰਥ**:— ਹੇ ਕਬੀਰ ! (ਪ੍ਰਭੂ ਦਾ ਸਿਮਰਨ ਛੱਡ ਕੇ ਨਿਰਾ ਧਨ ਕਮਾਣ ਵਾਲੇ ਬੰਦੇ ਉਮਰ ਅਜਾਈਂ ਗਵਾਂਦੇ ਹਨ ਕਿਉਂਕਿ ਧਨ ਇਥੇ ਹੀ ਪਿਆ ਰਹਿੰਦਾ ਹੈ । ਪਰ ਨਿਰ ਭੇਖ ਨੂੰ ਹੀ ਭਗਤੀ-ਮਾਰਗ ਸਮਝਣ ਵਾਲੇ ਭੀ ਕੁਝ ਨਹੀਂ ਖੱਟ ਰਹੇ) ਜੇ ਕਿਸੇ ਮਨੁੱਖ ਨੇ ਤਿਲਕ ਚੱਕ੍ਰ ਲਾ ਕੇ ਅਤੇ ਚਾਰ ਮਾਲਾ ਪਾ ਕੇ ਆਪਣੇ ਆਪ ਨੂੰ ਵੈਸ਼ਨਵ ਭਗਤ ਅਖਵਾ ਲਿਆ, ਉਸ ਨੇ ਭੀ ਕੁਝ ਨਹੀਂ ਖੱਟਿਆ । (ਇਸ ਧਾਰਮਿਕ ਭੇਖ ਦੇ ਕਾਰਨ) ਬਾਹਰੋਂ ਵੇਖਣ ਨੂੰ ਭਾਵੇਂ ਸ਼ੁੱਧ ਸੋਨਾ ਦਿਸੇ, ਪਰ ਉਸ ਦੇ ਅੰਦਰ ਖੋਟ ਹੀ ਖੋਟ ਹੈ ।੧੪੫।

ਨੋਟ:— ਚੌਂਕ ਆਦਿਕ ਕਈ ਗਹਿਣੇ ਲੋਕ ਅਜੇਹੇ ਬਣਵਾਂਦੇ ਹਨ ਜਿਨ੍ਹਾਂ ਦੇ ਬਾਹਰਵਾਰ ਤਾਂ ਸ਼ੁੱਧ ਸੋਨੇ ਦੀ ਪੱਤ੍ਰੀ ਲੱਗੀ ਹੁੰਦੀ ਹੈ ਪਰ ਉਸ ਦੇ ਅੰਦਰ ਲਾਖ ਭਰੀ ਜਾਂਦੀ ਹੈ ।

**ਕਬੀਰ ਰੋੜਾ ਹੋਇ ਰਹੁ ਬਾਟ ਕਾ, ਤਜਿ ਮਨ ਕਾ ਅਭਿਮਾਨੁ ॥ ਐਸਾ ਕੋਈ ਦਾਸੁ ਹੋਇ, ਤਾਹਿ ਮਿਲੈ ਭਗਵਾਨੁ ॥੧੪੬॥ ਕਬੀਰ ਰੋੜਾ ਹੂਆ ਤ ਕਿਆ ਭਇਆ, ਪੰਥੀ ਕਉ ਦੁਖੁ ਦੇਇ ॥ ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥੧੪੭॥ ਕਬੀਰ ਖੇਹ ਹੂਈ ਤਉ ਕਿਆ ਭਇਆ, ਜਉ ਉਡਿ ਲਾਗੈ ਅੰਗ ॥ ਹਰਿ ਜਨੁ ਐਸਾ ਚਾਹੀਐ, ਜਿਉ ਪਾਨੀ ਸਰਬੰਗ ॥੧੪੮॥ ਕਬੀਰ ਪਾਨੀ ਹੂਆ ਤ ਕਿਆ ਭਇਆ, ਸੀਰਾ ਤਾਤਾ ਹੋਇ ॥ ਹਰਿ ਜਨੁ ਐਸਾ ਚਾਹੀਐ, ਜੈਸਾ ਹਰਿ ਹੀ ਹੋਇ ॥੧੪੯॥ {ਪੰਨਾ ੧੩੭੨}**

ਨੋਟ:— ਪ੍ਰਭੂ ਦੇ ਸਿਮਰਨ ਦੀ ਸਹੈਤਾ ਨਾਲ ਜੀਵਨ ਨੂੰ ਸਹਜੇ ਸਹਜੇ ਉੱਚਾ ਕਰ ਕੇ ਪਰਮਾਤਮਾ ਨਾਲ ਇਕ-ਮਿਕ ਕਰਨ ਲਈ ਇਹਨਾਂ ਚਾਰ ਸ਼ਲੋਕਾਂ ਵਿਚ ਕਬੀਰ ਜੀ ਰੋੜੇ, ਧੂੜ ਅਤੇ ਪਾਣੀ ਦਾ ਦ੍ਰਿਸ਼ਟਾਂਤ ਦੇ ਕੇ ਇਹਨਾਂ ਦੇ ਗੁਣ ਧਾਰਨ ਅਤੇ ਇਹਨਾਂ ਵਾਲੇ ਅਵਗੁਣ ਛੱਡਣ ਦਾ ਉਪਦੇਸ਼ ਕਰਦੇ ਹਨ ।

ਪਹੇ ਵਿਚ ਪਿਆ ਹੋਇਆ ਰੋੜਾ ਰਾਹੀਆਂ ਦੇ ਪੈਰਾਂ ਦੇ ਠੇਡੇ ਖਾਂਦਾ ਹੈ, ਇਸੇ ਤਰ੍ਹਾਂ ਮਨੁੱਖ ਨੇ ਦੂਜਿਆਂ ਵਲੋਂ ਆਏ ਕਲੇਸ਼ਾਂ ਤੇ ਕੁਬੋਲਾਂ ਨੂੰ ਸਹਾਰਨ ਦੀ ਆਦਤ ਪਕਾਣੀ ਹੈ । ਰੋੜਾ ਨੰਗੀਂ ਪੈਰੀਂ ਜਾਣ ਵਾਲੇ ਰਾਹੀ ਦੇ ਪੈਰਾਂ ਵਿਚ ਚੁੱਭਦਾ ਹੈ, ਭਗਤ ਨੇ ਕਿਸੇ ਗ਼ਰੀਬ ਤੋਂ ਗ਼ਰੀਬ ਨੂੰ ਭੀ ਕੋਈ ਚੋਭਵਾਂ ਬੋਲ ਨਹੀਂ ਬੋਲਣਾ, ਧੂੜ ਵਾਂਗ ਨਰਮ-ਦਿਲ ਰਹਿਣਾ ਹੈ । ਪਰ ਧੂੜ ਮੁਸਾਫ਼ਿਰਾਂ ਉਤੇ ਪੈ ਕੇ ਉਹਨਾਂ ਨੂੰ ਗੰਦਾ ਕਰਦੀ ਹੈ; ਭਗਤ ਨੇ ਇਸ ਵਾਦੀ ਤੋਂ ਬਚਣਾ ਹੈ, ਕਿਸੇ ਦੇ ਐਬ ਨਹੀਂ ਫਰੋਲਣੇ । ਜਿਵੇਂ ਪਾਣੀ ਸਾਰੇ ਅੰਗਾਂ ਵਾਸਤੇ ਇਕ-ਸਮਾਨ ਹੁੰਦਾ ਹੈ, ਸਭ ਸ਼ਕਲਾਂ ਦੇ ਭਾਂਡਿਆਂ ਨਾਲ ਭੀ ਮੇਲ ਕਰ ਲੈਂਦਾ ਹੈ, ਭਗਤ ਨੇ ਚੰਗੇ ਮੰਦੇ ਸਭ ਨਾਲ ਪਿਆਰ ਕਰਨਾ ਹੈ । ਪਰ ਭਗਤ ਨੇ ਸਦਾ ਠੰਢੇ ਸੁਭਾਵ ਵਾਲਾ ਰਹਿਣਾ ਹੈ, ਇਤਨਾ ਇੱਕ-ਰਸ ਕਿ ਪਰਮਾਤਮਾ ਤੇ ਇਸ ਵਿਚ ਕੋਈ ਵਿੱਥ ਨਾਹ ਰਹਿ ਜਾਏ ।

**ਪਦ ਅਰਥ**:— ਰੋੜਾ—ਰੋੜ, ਇੱਟ ਦਾ ਟੋਟਾ । ਬਾਟ—ਰਸਤਾ, ਪਹਿਆ । ਤਜਿ—ਛੱਡ ਕੇ । ਤਾਹਿ—ਉਸੇ ਨੂੰ ।੧੪੬।

ਪੰਥੀ—ਰਾਹੀ, ਮੁਸਾਫ਼ਿਰ । ਧਰਨੀ—ਧਰਤੀ । ਖੇਹ—ਮਿੱਟੀ, ਬਰੀਕ ਮਿੱਟੀ, ਧੂੜ ।੧੩੭।

ਸਰਬੰਗ—ਸਾਰੇ ਅੰਗਾਂ ਨਾਲ (ਮੇਲ ਰੱਖਣ ਵਾਲਾ) ।੧੪੮।

ਸੀਰਾ—ਸੀਅਰਾ, ਸੀਤਲ, ਠੰਢਾ । ਤਾਤਾ—ਤੱਤਾ ।੧੪੯।

**ਅਰਥ**:— ਹੇ ਕਬੀਰ ! (ਜੇ 'ਜਾ ਕੇ ਸੰਗ ਤੇ ਬੀਛੁਰਾ, ਤਾ ਹੀ ਕੇ ਸੰਗਿ' ਮਿਲਣ ਦੀ ਤਾਂਘ ਹੈ, ਤਾਂ) ਅਹੰਕਾਰ ਛੱਡ ਕੇ ਰਾਹ ਵਿਚ ਪਏ ਹੋਏ ਰੋੜੇ ਵਰਗਾ ਹੋ ਜਾਹ (ਤੇ ਹਰੇਕ ਰਾਹੀ ਦੇ ਠੇਡੇ ਸਹਾਰ) ! ਜੇਹੜਾ ਕੋਈ ਮਨੁੱਖ ਅਜੇਹਾ ਸੇਵਕ ਬਣ ਜਾਂਦਾ ਹੈ, ਉਸ ਨੂੰ ਪਰਮਾਤਮਾ ਮਿਲ ਪੈਂਦਾ ਹੈ ।੧੪੬।

ਪਰ ਹੇ ਕਬੀਰ ! ਰੋੜਾ ਬਣਿਆਂ ਭੀ ਅਜੇ ਪੂਰੀ ਕਾਮਯਾਬੀ ਨਹੀਂ ਹੁੰਦੀ, ਕਿਉਂਕਿ (ਰੋੜਾ ਠੇਡੇ ਤਾਂ ਸਹਾਰਦਾ ਹੈ, ਪਰ ਨੰਗੀਂ ਪੈਰੀਂ ਤੁਰਨ ਵਾਲੇ) ਰਾਹੀਆਂ ਦੇ ਪੈਰਾਂ ਵਿਚ ਚੁੱਭਦਾ ਭੀ ਹੈ (ਤੂੰ ਕਿਸੇ ਨੂੰ ਦੁੱਖ ਨਹੀਂ ਦੇਣਾ) । ਹੇ ਪ੍ਰਭੂ ! ਤੇਰਾ ਭਗਤ ਤਾਂ ਅਜੇਹਾ (ਨਰਮ-ਦਿਲ) ਬਣ ਜਾਂਦਾ ਹੈ ਜਿਵੇਂ ਰਾਹ ਦੀ ਬਾਰੀਕ ਧੂੜ ।੧੪੭।

ਹੇ ਕਬੀਰ ! ਖੇਹ (ਵਾਂਗ) ਬਣਿਆਂ ਭੀ ਅਜੇ ਕਸਰ ਰਹਿ ਜਾਂਦੀ ਹੈ, ਖੇਹ (ਪੈਰਾਂ ਨਾਲ) ਉੱਡ ਕੇ (ਰਾਹੀਆਂ ਦੇ) ਅੰਗਾਂ ਉਤੇ ਪੈਂਦੀ ਹੈ । ਪਰਮਾਤਮਾ ਦਾ ਭਗਤ ਅਜੇਹਾ ਚਾਹੀਦਾ ਹੈ ਜਿਵੇਂ ਪਾਣੀ ਹਰੇਕ ਸ਼ਕਲ ਦੇ ਭਾਂਡੇ ਨਾਲ ਸਮਾਈ ਰੱਖਦਾ ਹੈ ।੧੪੮।

ਹੇ ਕਬੀਰ ! ਪਾਣੀ ਵਾਂਗ ਸਭ ਨਾਲ ਮੇਲ ਰੱਖਿਆਂ (ਭੀ) ਅਜੇ ਪੂਰਨਤਾ ਨਸੀਬ ਨਹੀਂ ਹੁੰਦੀ, ਪਾਣੀ ਕਦੇ ਠੰਢਾ ਤੇ ਕਦੇ ਤੱਤਾ ਹੋ ਜਾਂਦਾ ਹੈ, ਭਗਤ ਅਜੇਹਾ ਹੋਣਾ ਚਾਹੀਦਾ ਹੈ (ਕਿ ਦੁਨੀਆ ਨਾਲ ਵਰਤਦਾ ਹੋਇਆ ਆਪਣੇ ਸੁਭਾਵ ਨੂੰ ਇਤਨਾ ਅਡੋਲ ਰੱਖੇ) ਕਿ ਇਸ ਵਿਚ ਤੇ ਪਰਮਾਤਮਾ ਵਿਚ ਕੋਈ ਫ਼ਰਕ ਨਾਹ ਰਹਿ ਜਾਏ ।੧੪੯।

**ਊਚ ਭਵਨ ਕਨਕਾਮਨੀ, ਸਿਖਰਿ ਧਜਾ ਫਹਰਾਇ ॥ ਤਾ ਤੇ ਭਲੀ ਮਧੂਕਰੀ, ਸੰਤਸੰਗਿ ਗੁਨ ਗਾਇ ॥੧੫੦॥ ਕਬੀਰ ਪਾਟਨ ਤੇ ਊਜਰੁ ਭਲਾ, ਰਾਮ ਭਗਤ ਜਿਹ ਠਾਇ ॥ ਰਾਮ ਸਨੇਹੀ ਬਾਹਰਾ, ਜਮ ਪੁਰੁ ਮੇਰੇ ਭਾਂਇ ॥੧੫੧॥ {ਪੰਨਾ ੧੩੭੨}**

**ਪਦ ਅਰਥ**:— ਭਵਨ—ਮਹਲ । ਕਨਕਾਮਨੀ—ਕਨਕ ਕਾਮਨੀ (ਨੋਟ:— 'ਕਨਕ' ਦਾ ਅਖ਼ੀਰਲਾ ਤੇ 'ਕਾਮਨੀ' ਦਾ ਪਹਿਲਾ ਅੱਖਰ 'ਕ' ਇਕੱਠੇ ਮਿਲਾ ਦਿੱਤੇ ਗਏ ਹਨ) । ਕਨਕ—ਸੋਨਾ, ਧਨ-ਦੌਲਤ । ਕਾਮਨੀ—ਸੁੰਦਰ ਇਸਤ੍ਰੀ । ਸਿਖਰਿ—(ਮਹਲ ਦੀ) ਚੋਟੀ ਉਤੇ । ਧਜਾ—ਝੰਡਾ । ਫਹਰਾਇ—ਝੂਲਦਾ ਹੋਵੇ । ਮਧੂਕਰੀ—ਦਰ ਦਰ ਤੋਂ ਮੰਗਤਿਆਂ ਵਾਂਗ ਮੰਗੀ ਹੋਈ ਭਿੱਛਿਆ ।੧੫੦।

ਪਾਟਨ—ਸ਼ਹਰ । ਊਜਰੁ—ਉੱਜੜਿਆ ਹੋਇਆ ਥਾਂ । ਇਹ ਠਾਇ—ਜਿਸ ਥਾਂ ਤੇ । ਸਨੇਹੀ—ਪਿਆਰ ਕਰਨ ਵਾਲਾ । ਰਾਮ ਸਨੇਹੀ ਬਾਹਰਾ—ਪਰਮਾਤਮਾ ਨਾਲ ਪਿਆਰ ਕਰਨ ਵਾਲਿਆਂ ਤੋਂ ਸੁੰਞਾ ਥਾਂ । ਜਮ ਪੁਰੁ—ਜਮ ਦਾ ਸ਼ਹਿਰ, ਨਰਕ । ਮੇਰੇ ਭਾਂਇ—ਮੇਰੇ ਭਾ ਦਾ, ਮੇਰੇ ਭਾਣੇ ।੧੫੧।

**ਅਰਥ**:— ਉੱਚੇ ਮਹਲ-ਮਾੜੀਆਂ ਹੋਣ, ਬੜਾ ਧਨ-ਪਦਾਰਥ ਹੋਵੇ, ਸੁੰਦਰ ਇਸਤ੍ਰੀ ਹੋਵੇ, ਮਹਲ ਦੀ ਚੋਟੀ ਉਤੇ ਝੰਡਾ ਝੂਲਦਾ ਹੋਵੇ (ਪਰ ਜੇ ਪ੍ਰਭੂ ਦੇ ਨਾਮ ਤੋਂ ਸੁੰਞ ਹੋਵੇ)—ਇਸ ਸਾਰੇ ਰਾਜ-ਭਾਗ ਨਾਲੋਂ ਮੰਗ ਕੇ ਲਿਆਂਦੀ ਭਿੱਛਿਆ ਚੰਗੀ ਹੈ ਜੇ ਮਨੁੱਖ ਸੰਤਾਂ ਦੀ ਸੰਗਤਿ ਵਿਚ ਰਹਿ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਹੋਵੇ ।੧੫੦।

ਹੇ ਕਬੀਰ ! ਸ਼ਹਿਰ ਨਾਲੋਂ ਉਹ ਉੱਜੜਿਆ ਹੋਇਆ ਥਾਂ ਚੰਗਾ ਹੈ ਜਿਥੇ ਪ੍ਰਭੂ ਦੇ ਭਗਤ (ਪ੍ਰਭੂ ਦੇ ਗੁਣ ਗਾਂਦੇ) ਹੋਣ । ਜੇਹੜਾ ਥਾਂ ਪਰਮਾਤਮਾ ਨਾਲ ਪਿਆਰ ਕਰਨ ਵਾਲੇ ਬੰਦਿਆਂ ਤੋਂ ਸੁੰਞਾ ਹੋਵੇ, ਮੈਨੂੰ ਤਾਂ ਉਹ ਨਰਕ ਜਾਪਦਾ ਹੈ ।੧੫੧।

ਨੋਟ:— ਕਬੀਰ ਜੀ ਕਿਰਤ-ਕਾਰ ਛੱਡ ਕੇ ਮੰਗ ਖਾਣ ਨੂੰ ਇਥੇ ਚੰਗਾ ਨਹੀਂ ਕਹਿ ਰਹੇ । ਇਥੇ ਤਾਂ ਉਸ ਰਾਜ-ਭਾਗ ਦੀ ਨਿਖੇਧੀ ਕਰਦੇ ਹਨ ਜੋ ਪ੍ਰਭੂ ਦੀ ਯਾਦ ਤੋਂ ਵਿਛੋੜ ਦੇਵੇ । ਜੋ ਮਨੁੱਖ ਅਭਿਮਾਨ ਤਿਆਗਦਾ ਹੈ, ਕੋਮਲ ਹਿਰਦੇ ਵਾਲਾ ਹੋ ਜਾਂਦਾ ਹੈ, ਸਭ ਨਾਲ ਅਜੇਹਾ ਸਾਂਵਾ ਸਲੂਕ ਕਰਦਾ ਹੈ ਕਿ "ਜੈਸਾ ਹਰਿ ਹੀ ਹੋਇ" ਵੈਸਾ ਬਣ ਜਾਂਦਾ ਹੈ, ਉਸ ਨੂੰ ਸਤਸੰਗ ਹੀ ਸਭ ਤੋਂ ਪਿਆਰਾ ਥਾਂ ਲੱਗਦਾ ਹੈ ।

**ਕਬੀਰ ਗੰਗ ਜਮੁਨ ਕੇ ਅੰਤਰੇ, ਸਹਜ ਸੁੰਨ ਕੇ ਘਾਟ ॥ ਤਹਾ ਕਬੀਰੈ ਮਟੁ ਕੀਆ, ਖੋਜਤ ਮੁਨਿ ਜਨ ਬਾਟ ॥੧੫੨॥ {ਪੰਨਾ ੧੩੭੨}**

ਨੋਟ:— ਪਤਾ ਨਹੀਂ ਅਸਾਡੇ ਕਈ ਟੀਕਾਕਾਰ ਸੱਜਣ ਕਬੀਰ ਜੀ ਨੂੰ ਬਦੋ-ਬਦੀ ਪ੍ਰਾਣਾਯਾਮੀ ਕਿਉਂ ਬਣਾਈ ਜਾ ਰਹੇ ਹਨ । ਇਸ ਸਲੋਕ ਦਾ ਅਰਥ ਆਮ ਤੌਰ ਤੇ ਇਉਂ ਕੀਤਾ ਜਾ ਰਿਹਾ ਹੈ; "ਖੱਬੀ ਤੇ ਸੱਜੀ ਸੁਰ ਜਿਥੇ ਮਿਲਦੀ ਹੈ ਜੋ ਥਾਂ ਅਫੁਰ ਤੁਰੀਆ ਅਵਸਥਾ ਦੀ ਹੈ, ਉਥੇ ਕਬੀਰ ਨੇ ਆਪਣਾ ਮਨ ਬਣਾਇਆ ਹੈ ।" ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਸਾਰੀ ਬਾਣੀ ਗੁਰੂ-ਰੂਪ ਹੈ । ਜੇ ਇਥੇ ਪ੍ਰਾਣਾਯਾਮ ਕਰਨ ਦੀ ਹਿਦਾਇਤ ਹੈ, ਤਾਂ ਹਰੇਕ ਸਿੱਖ ਵਾਸਤੇ ਖੱਬੀ ਸੱਜੀ ਸੁਰ ਵਾਲਾ ਅੱਭਿਆਸ ਜ਼ਰੂਰੀ ਹੋ ਗਿਆ । ਕਿਤੇ ਭੀ ਇਸ ਸਲੋਕ ਨਾਲ ਕੋਈ ਅਜੇਹਾ ਹੁਕਮ ਦਰਜ ਨਹੀਂ ਹੈ ਕਿ ਇਸ ਨੂੰ ਸਿਰਫ਼ ਪੜ੍ਹਨਾ ਹੀ ਹੈ ਇਸ ਉਤੇ ਅਮਲ ਨਹੀਂ ਕਰਨਾ ।

ਪਰ ਅਸਲ ਗੱਲ ਇਹ ਹੈ ਕਿ ਇਸ ਸ਼ਲੋਕ ਵਿਚ ਪ੍ਰਾਣਾਯਾਮ ਦਾ ਕੋਈ ਜ਼ਿਕਰ ਨਹੀਂ ਹੈ । ਸਲੋਕ ਨੰ: ੧੪੬ ਤੋਂ ਇਹ ਸਾਰੇ ਸਲੋਕ ਰਲਾ ਕੇ ਪੜ੍ਹੋ । ਜੋ ਮਨੁੱਖ 'ਜੈਸਾ ਹਰਿ ਹੀ ਹੋਇ" ਤੈਸਾ ਬਣ ਜਾਂਦਾ ਹੈ ਉਸ ਦੀ ਆਤਮਕ ਅਵਸਥਾ ਬਿਆਨ ਕੀਤੀ ਗਈ ਹੈ । ਲਫ਼ਜ਼ 'ਗੰਗ ਜਮੁਨ' ਤੋਂ ਤੁਰਤ ਪ੍ਰਾਣਾਯਾਮ ਦੇ ਅਰਥ ਬਣਾ ਲੈਣੇ ਬੜੀ ਕਾਹਲੀ ਦੀ ਗੱਲ ਹੈ । ਅਸਾਡੇ ਦੀਨ ਦੁਨੀ ਦੇ ਪਾਤਿਸ਼ਾਹ ਸਤਿਗੁਰੂ ਨਾਨਕ ਦੇਵ ਜੀ ਭੀ ਇਹੀ ਲਫ਼ਜ਼ ਵਰਤਦੇ ਹਨ । ਕੀ ਫਿਰ ਉਹ ਭੀ ਪ੍ਰਾਣਾਯਾਮ ਕਰਿਆ ਕਰਦੇ ਸਨ ?

**ਤੁਖਾਰੀ ਛੰਤ ਮਹਲਾ ੧ ਬਾਰਾ ਮਾਹਾ ॥ ਮਾਘਿ ਪੁਨੀਤ ਭਈ, ਤੀਰਥੁ ਅੰਤਰਿ ਜਾਨਿਆ ॥ ਸਾਜਨ ਸਹਜਿ ਮਿਲੇ, ਗੁਣ ਗਹਿ ਅੰਕਿ ਸਮਾਨਿਆ ॥ ਪ੍ਰੀਤਮ ਗੁਣ ਅੰਕੇ, ਸੁਣਿ ਪ੍ਰਭ ਬੰਕੇ, ਤੁਧੁ ਭਾਵਾ ਸਰਿ ਨਾਵਾ ॥ ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥ ਪੁੰਨ ਦਾਨ ਪੂਜਾ ਪਰਮੇਸੁਰ, ਜੁਗਿ ਜੁਗਿ ਏਕੋ ਜਾਤਾ ॥ ਨਾਨਕ ਮਾਘਿ ਮਹਾ ਰਸੁ ਹਰਿ ਜਪਿ, ਅਠਸਠਿ ਤੀਰਥ ਨਾਤਾ ॥੧੫॥ {ਪੰਨਾ ੧੩੭੨}**

ਜੋ ਸੱਜਣ ਰਤਾ ਭਰ ਭੀ ਵਿਚਾਰਨ ਦੀ ਖੇਚਲ ਕਰਨਗੇ ਉਹ ਵੇਖ ਲੈਣਗੇ ਕਿ ਚੌਥੀ ਤੁਕ ਦਾ ਲਫ਼ਜ਼ 'ਤਹ' ਪਹਿਲੀ ਤੁਕ ਦੇ 'ਤੀਰਥੁ ਅੰਤਰਿ ਜਾਨਿਆ' ਨਾਲ ਸੰਬੰਧ ਰੱਖਦਾ ਹੈ । ਸੋ, 'ਗੰਗ ਜਮੁਨ ਬੇਣੀ ਸੰਗਮ' ਹਰੇਕ ਮਨੁੱਖ ਦੇ 'ਅੰਤਰਿ' ਹੈ । ਉਥੇ 'ਹਰਿ ਜਪਿ' 'ਮਹਾ ਰਸੁ' ਪੈਦਾ ਹੁੰਦਾ ਹੈ, ਇੰਨਾ ਰਸ ਕਿ, ਮਾਨੋ, 'ਅਠਸਠਿ ਤੀਰਥ ਨਾਤਾ' ।

ਕਿਸੇ ਹਾਲਤ ਵਿਚ ਭੀ ਕੋਈ ਸੱਜਣ ਇਹ ਖਿੱਚ-ਘਸੀਟ ਨਹੀਂ ਕਰ ਸਕਦਾ ਕਿ ਗੁਰੂ ਨਾਨਕ ਦੇਵ ਜੀ ਇਥੇ ਖੱਬੀ ਸੱਜੀ ਸੁਰ ਦੇ ਅੱਭਿਆਸ ਦਾ ਜ਼ਿਕਰ ਕਰ ਰਹੇ ਹਨ ।

ਕਬੀਰ ਜੀ ਆਪ ਭੀ ਇਕ ਹੋਰ ਥਾਂ 'ਗੰਗ ਜਮੁਨ' ਦਾ ਜ਼ਿਕਰ ਕਰਦੇ ਹਨ, ਉਥੇ ਭੀ ਇੜਾ ਪਿੰਗਲਾ ਆਦਿਕ ਵਲ ਇਸ਼ਾਰਾ ਨਹੀਂ ਹੈ । ਦੇਖੋ,

**ਗਉੜੀ ਕਬੀਰ ਜੀ ॥ ਪਿੰਡ ਮੂਐ, ਜੀਉ ਕਿਹ ਘਰਿ ਜਾਤਾ ॥ ਸਬਦਿ ਅਤੀਤ ਅਨਾਹਦਿ ਰਾਤਾ ॥ ਜਿਨਿ ਰਾਮੁ ਜਾਨਿਆ, ਤਿਨਹਿ ਪਛਾਨਿਆ ॥ ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥ ਐਸਾ ਗਿਆਨੁ ਕਥੈ ਬਨਵਾਰੀ ॥ ਮਨ ਰੇ, ਪਵਨ ਦ੍ਰਿੜ, ਸੁਖਮਨ ਨਾਰੀ ॥੧॥ਰਹਾਉ॥...**

**ਉਲਟੀ ਗੰਗਾ ਜਮੁਨ ਮਿਲਾਵਉ ॥ ਬਿਨੁ ਜਲ ਸੰਗਮ, ਮਨ ਮਹਿ ਨ੍ਹਾਵਉ ॥...**

**ਕਹੈ ਕਬੀਰ ਨਿਰੰਜਨੁ ਧਿਆਵਉ ॥ ਤਿਉ ਘਰਿ ਜਾਉ, ਜਿ ਬਹੁਰਿ ਨ ਆਵਉ ॥੪॥੧੮॥**

ਇਸ ਦਾ ਅਰਥ:—

(ਪ੍ਰਸ਼ਨ:— ) ਸਰੀਰ ਦਾ ਮੋਹ ਦੂਰ ਹੋਇਆਂ ਆਤਮਾ ਕਿਥੇ ਟਿਕਦਾ ਹੈ ? (ਭਾਵ, ਪਹਿਲਾਂ ਤਾਂ ਜੀਵ ਆਪਣੇ ਸਰੀਰ ਦੇ ਮੋਹ ਕਰਕੇ ਮਾਇਆ ਵਿਚ ਮਸਤ ਰਹਿੰਦਾ ਹੈ, ਜਦੋਂ ਇਹ ਮੋਹ ਦੂਰ ਹੋ ਜਾਏ ਤਦੋਂ ਜੀਵ ਦੀ ਸੁਰਤਿ ਕਿਥੇ ਜੁੜੀ ਰਹਿੰਦੀ ਹੈ ?

(ਉੱਤਰ:— ) ਤਦੋਂ ਆਤਮਾ ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਉਸ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ਜੋ ਮਾਇਆ ਦੇ ਬੰਧਨਾਂ ਤੋਂ ਪਰੇ ਹੈ ਤੇ ਬੇਅੰਤ ਹੈ । ਪਰ ਜਿਸ ਮਨੁੱਖ ਨੇ ਪ੍ਰਭੂ ਨੂੰ (ਆਪਣੇ ਅੰਦਰ) ਜਾਣਿਆ ਹੈ ਉਸ ਨੇ ਉਸ ਨੂੰ ਪਛਾਣਿਆ ਹੈ ਜਿਵੇਂ ਗੂੰਗੇ ਦਾ ਮਨ ਸ਼ੱਕਰ ਵਿਚ ਪਤੀਜਦਾ ਹੈ (ਕੋਈ ਹੋਰ ਉਸ ਸੁਆਦ ਨੂੰ ਨਹੀਂ ਸਮਝਦਾ, ਕਿਸੇ ਹੋਰ ਨੂੰ ਉਹ ਸਮਝਾ ਨਹੀਂ ਸਕਦਾ) ।੧।

ਇਹੋ ਜਿਹਾ ਗਿਆਨ ਪ੍ਰਭੂ ਆਪ ਹੀ ਪਰਗਟ ਕਰਦਾ ਹੈ (ਭਾਵ, ਪ੍ਰਭੂ ਨਾਲ ਮਿਲਾਪ ਵਾਲਾ ਇਹ ਸੁਆਦ ਪ੍ਰਭੂ ਆਪ ਹੀ ਬਖ਼ਸ਼ਦਾ ਹੈ, ਤਾਂ ਤੇ) ਹੇ ਮਨ ! ਸੁਆਸ ਸੁਆਸ ਨਾਮ ਜਪ, ਇਹੀ ਹੈ ਸੁਖਮਨਾ ਨਾੜੀ ਦਾ ਅਭਿਆਸ ।੧। ਰਹਾਉ ।...

ਮੈਂ ਆਪਣੇ ਮਨ ਦੀ ਬਿਰਤੀ ਪਰਤਾ ਦਿੱਤੀ ਹੈ (ਇਸ ਤਰ੍ਹਾਂ ਮੈਂ) ਗੰਗਾ ਤੇ ਜਮੁਨਾ ਨੂੰ ਮਿਲਾ ਰਿਹਾ ਹਾਂ (ਭਾਵ, ਆਪਣੇ ਅੰਤਰ ਤ੍ਰਿਬੇਣੀ ਦਾ ਸੰਗਮ ਬਣਾ ਰਿਹਾ ਹਾਂ); (ਇਸ ਉੱਦਮ ਨਾਲ) ਮੈਂ ਉਸ ਮਨ-ਰੂਪ (ਤ੍ਰਿਬੇਣੀ) ਸੰਗਮ ਵਿਚ ਇਸ਼ਨਾਨ ਕਰ ਰਿਹਾ ਹਾਂ ਜਿਥੇ (ਗੰਗਾ ਜਮੁਨਾ ਸਰਸ੍ਵਤੀ ਵਾਲਾ) ਜਲ ਨਹੀਂ ਹੈ ।...

ਕਬੀਰ ਆਖਦਾ ਹੈ—ਮੈਂ ਮਾਇਆ ਤੋਂ ਰਹਿਤ ਪ੍ਰਭੂ ਨੂੰ ਸਿਮਰ ਰਿਹਾ ਹਾਂ, (ਸਿਮਰਨ ਕਰ ਕੇ) ਉਸ ਘਰ (ਸਹਜ ਅਵਸਥਾ) ਵਿਚ ਅੱਪੜ ਗਿਆ ਹਾਂ ਕਿ ਫਿਰ (ਪਰਤ ਕੇ ਉਥੋਂ) ਆਉਣਾ ਨਹੀਂ ਪਏਗਾ ।੪।੧੮।

ਸਤਿਗੁਰੂ ਨਾਨਕ ਦੇਵ ਜੀ ਅਤੇ ਕਬੀਰ ਜੀ ਦੇ ਇਹਨਾਂ ਦੋਹਾਂ ਸ਼ਬਦਾਂ ਤੋਂ ਅਸਾਂ ਵੇਖ ਲਿਆ ਹੈ ਕਿ ਦੋਹਾਂ ਦਾ 'ਗੰਗ ਜਮੁਨ' ਬਾਰੇ ਇੱਕੋ ਹੀ ਸਾਂਝਾ ਭਾਵ ਹੈ । ਦੋਵੇਂ ਮਹਾਂ ਪੁਰਖ ਇਹੀ ਆਖਦੇ ਹਨ ਕਿ ਤ੍ਰਿਬੇਣੀ ਦਾ ਅਸਲ ਇਸ਼ਨਾਨ ਇਹ ਹੈ ਕਿ ਮਨੁੱਖ ਆਪਣੇ ਅੰਦਰ ਪ੍ਰਭੂ-ਚਰਨਾਂ ਵਿਚ ਜੁੜੇ ।

ਇਹ ਖ਼ਿਆਲ ਇਸ ਸਲੋਕ ਨੰ: ੧੫੨ ਵਿਚ ਹੈ ।

**ਪਦ ਅਰਥ**:— ਗੰਗ ਜਮੁਨ ਕੇ ਅੰਤਰੇ—ਗੰਗਾ ਜਮੁਨਾ (ਅਤੇ ਸਰਸ੍ਵਤੀ) ਦੇ ਮੇਲ ਵਿਚ । (ਨੋਟ:— ਜਿਥੇ ਦੋ ਨਦੀਆਂ ਮਿਲਦੀਆਂ ਹਨ ਉਥੇ ਪਾਣੀ ਡੂੰਘਾ ਤੇ ਗੰਭੀਰ ਹੋ ਜਾਂਦਾ ਹੈ । ਪਾਣੀ ਦੀ ਤੇਜ਼ੀ ਘਟ ਜਾਂਦੀ ਹੈ, ਪਾਣੀ ਟਿਕਿਆ ਹੋਇਆ ਜਾਪਦਾ ਹੈ । ਰੋੜੇ ਵਾਂਗ ਅਭਿਮਾਨ ਆਦਿਕ ਤਜ ਕੇ ਜਦੋਂ ਮਨੁਖ 'ਜੈਸਾ ਹਰਿ ਹੀ ਹੋਇ'

ਬਣਦਾ ਹੈ, ਤਾਂ ਉਹ ਅਵਸਥਾ ਬਣਦੀ ਹੈ ਜਿਸ ਬਾਰੇ ਕਬੀਰ ਜੀ ਨੇ ਆਖਿਆ ਹੈ 'ਉਲਟੀ ਗੰਗਾ ਜਮੁਨ ਮਿਲਾਵਉ', ਭਾਵ, ਮਨ ਮਾਇਆ ਵਲੋਂ ਪਰਤ ਕੇ ਅਡੋਲ ਅਵਸਥਾ ਵਿਚ ਆ ਜਾਂਦਾ ਹੈ) ਸਹਜ—ਅਡੋਲ ਅਵਸਥਾ, ਮਨ ਦੀ ਉਹ ਹਾਲਤ ਜਦੋਂ ਇਹ ਮਾਇਆ ਵਿਚ ਡੋਲਦਾ ਨਹੀਂ, ਜਦੋਂ 'ਊਚ ਭਵਨ ਕਨਕਾਮਨੀ' ਅਤੇ 'ਸਿਖਰ ਧਜਾ' ਇਸ ਨੂੰ ਮੋਹ ਨਹੀਂ ਸਕਦੇ । ਸੁੰਨ—ਸੁੰਞ, ਉਹ ਅਵਸਥਾ ਜਿਥੇ ਮਾਇਕ ਪਦਾਰਥਾਂ ਦੇ ਫੁਰਨੇ ਨਹੀਂ ਉਠਦੇ । ਤਹਾ—ਉਸ ਅਡੋਲਤਾ ਵਿਚ । ਘਾਟ—ਪੱਤਣ, ਟਿਕਾਣਾ । ਮਟੁ—ਨਿਵਾਸ । ਕਬੀਰੈ—ਕਬੀਰ ਨੇ, ਕਬੀਰ ਦੇ ਮਨ ਨੇ । ਬਾਟ—ਵਾਟ, ਰਸਤਾ ।

ਅਰਥ:— ਹੇ ਕਬੀਰ ! (ਜਿਉਂ ਜਿਉਂ ਮੈਂ 'ਜਪਿਆ ਪਰਵਿਦਗਾਰ', ਰੋੜੇ ਆਦਿਕ ਵਾਂਗ ਮੈਂ ਅਭਿਮਾਨ ਤਜਿਆ ਤੇ 'ਜੈਸਾ ਹਰਿ ਹੀ ਹੋਇ' ਵਾਲੀ ਮੇਰੀ ਅਵਸਥਾ ਬਣੀ, ਤਾਂ) ਮੈਂ ਕਬੀਰ ਦੇ ਮਨ ਨੇ ਉਸ ਪੱਤਣ ਤੇ ਟਿਕਾਣਾ ਕੀਤਾ ਜਿਥੇ ਸਹਜ ਅਵਸਥਾ ਮਾਇਕ ਪਦਾਰਥਾਂ ਦੇ ਫੁਰਨਿਆਂ ਵਲੋਂ ਸੁੰਞ ਹੈ, ਜਿਥੇ, ਮਾਨੋ, ਗੰਗਾ ਜਮੁਨਾ ਦੇ ਪਾਣੀਆਂ ਦਾ ਮਿਲਾਪ ਹੈ (ਵੱਖ ਵੱਖ ਨਦੀਆਂ ਦੇ ਪਾਣੀ ਦਾ ਵੇਗ ਘਟ ਕੇ ਹੁਣ ਗੰਭੀਰਤਾ ਤੇ ਸ਼ਾਂਤੀ ਹੈ) । ਇਸ ਅਵਸਥਾ ਵਿਚ ਅੱਪੜਨ ਦਾ ਰਸਤਾ ਸਾਰੇ ਰਿਸ਼ੀ ਲੋਕ ਭਾਲਦੇ ਰਹਿੰਦੇ ਹਨ ।੧੫੨।

**ਕਬੀਰ ਜੈਸੀ ਉਪਜੀ ਪੇਡ ਤੇ, ਜਉ ਤੈਸੀ ਨਿਬਹੈ ਓੜਿ ॥ ਹੀਰਾ ਕਿਸ ਕਾ ਬਾਪੁਰਾ, ਪੁਜਹਿ ਨ ਰਤਨ ਕਰੋੜਿ ॥੧੫੩॥ {ਪੰਨਾ ੧੩੭੨}**

ਨੋਟ:— ਜਦੋਂ ਕੋਈ ਨਵਾਂ ਬੂਟਾ ਉੱਗਦਾ ਹੈ, ਉਹ ਬੜਾ ਨਰਮ ਤੇ ਕੋਮਲ ਹੁੰਦਾ ਹੈ । ਕਿਤਨੀਆਂ ਹੀ ਸਖ਼ਤ ਹਨੇਰੀਆਂ ਆਉਣ, ਉਸ ਦਾ ਕੁਝ ਵਿਗਾੜ ਨਹੀਂ ਸਕਦੀਆਂ, ਕਿਉਂਕਿ ਉਹ ਲਿਫ਼ ਜਾਂਦਾ ਹੈ, ਤੇਜ਼ ਹਵਾ ਉਸ ਨੂੰ ਭੰਨ-ਤੋੜ ਨਹੀਂ ਸਕਦੀ । ਪਰ ਜਿਉਂ ਜਿਉਂ ਬੂਟਾ ਵੱਡਾ ਹੁੰਦਾ ਹੈ ਪਹਿਲੀ ਕੋਮਲਤਾ ਤੇ ਲਚਕ ਨਹੀਂ ਰਹਿੰਦੀ । ਉਮਰ ਪਾ ਕੇ ਵੱਡੇ ਆਕਾਰ ਵਾਲਾ ਤਾਂ ਇਹ ਬਣ ਜਾਂਦਾ ਹੈ, ਪਰ ਹਨੇਰੀ ਇਸ ਨੂੰ ਸਹਜੇ ਹੀ ਜੜ੍ਹੋਂ ਪੁੱਟ ਕੇ ਬਾਹਰ ਮਾਰ ਦੇਂਦੀ ਹੈ ।

ਪਰਮਾਤਮਾ ਦੇ ਚਰਨਾਂ ਵਿਚ ਜੁੜਨ ਲਈ ਸਭ ਤੋਂ ਪਹਿਲਾਂ 'ਅਭਿਮਾਨ' ਦੂਰ ਕਰਨਾ ਜ਼ਰੂਰੀ ਹੈ, ਅਭਿਮਾਨ ਦੂਰ ਹੋਇਆਂ ਹਿਰਦੇ ਵਿਚ ਕੋਮਲਤਾ ਆਉਂਦੀ ਹੈ ਜਿਸ ਦੀ ਬਰਕਤਿ ਨਾਲ ਮਨੁੱਖ ਗ਼ਰੀਬਾਂ ਅਮੀਰਾਂ ਸਭਨਾਂ ਨੂੰ ਇਕ ਪਰਮਾਤਮਾ ਦੇ ਪੈਦਾ ਕੀਤੇ ਹੋਏ ਜਾਣ ਕੇ ਸਭ ਨਾਲ ਪਿਆਰ ਦੀ ਵਰਤੋਂ ਕਰਦਾ ਹੈ, ਤੇ ਆਪ ਭੀ ਸਦਾ ਸ਼ਾਂਤ-ਚਿੱਤ ਰਹਿੰਦਾ ਹੈ । ਜੇ ਮਨੁੱਖ "ਸਹਜ ਸੁੰਨ ਕੇ ਘਾਟ" ਉਤੇ ਟਿਕਿਆ ਰਹੇ, ਤਾਂ ਇਹ ਕੋਮਲਤਾ ਭੀ ਬਣੀ ਰਹਿੰਦੀ ਹੈ । ਅਜੇਹੇ ਮਨੁੱਖ ਦੇ ਉੱਚੇ ਜੀਵਨ ਦੀ ਕੀਮਤਿ ਨਹੀਂ ਪੈ ਸਕਦੀ ।

**ਪਦ ਅਰਥ**:— ਜੈਸੀ—ਜਿਹੋ ਜਿਹੀ ਕੋਮਲਤਾ । ਪੇਡ—ਨਵਾਂ ਉੱਗਿਆ ਬੂਟਾ । ਤੇ—ਤੋਂ । ਜਉ—ਜੇ । ਨਿਬਹੈ—ਬਣੀ ਰਹੇ । ਓੜਿ—ਅਖ਼ੀਰ ਤਕ, ਸਦਾ ਹੀ ।

**ਅਰਥ**:— ਹੇ ਕਬੀਰ ! ਜਿਹੋ ਜਿਹੀ ਕੋਮਲਤਾ ਨਵੇਂ ਉੱਗੇ ਪੌਦੇ ਦੀ ਹੁੰਦੀ ਹੈ, ਜੇ ਅਜੇਹੀ ਕੋਮਲਤਾ (ਮਨੁੱਖ ਦੇ ਹਿਰਦੇ ਵਿਚ) ਸਦਾ ਲਈ ਟਿਕੀ ਰਹੇ ('ਊਚ ਭਵਨ ਕਨਕਾਮਨੀ' ਤੇ 'ਸਿਖਰਿ ਧਜਾ' ਉਸ ਕੋਮਲਤਾ ਨੂੰ ਦੂਰ ਨ ਕਰ ਸਕਣ, ਮਨੁੱਖ 'ਸਹਜ ਸੁੰਨ ਕੇ ਘਾਟ' ਉੱਤੇ ਸਦਾ ਆਸਨ ਲਾਈ ਰੱਖੇ, ਤਾਂ ਉਸ ਮਨੁੱਖ ਦਾ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ) ਇਕ ਹੀਰਾ ਕੀਹ ? ਕਰੋੜਾਂ ਰਤਨ ਭੀ ਉਸ ਦੀ ਕੀਮਤਿ ਨਹੀਂ ਪਾ ਸਕਦੇ ।੧੫੩।

**ਕਬੀਰਾ ਏਕੁ ਅਚੰਭਉ ਦੇਖਿਓ, ਹੀਰਾ ਹਾਟ ਬਿਕਾਇ ॥ ਬਨਜਨਹਾਰੇ ਬਾਹਰਾ, ਕਉਡੀ ਬਦਲੈ ਜਾਇ ॥੧੫੪॥ {ਪੰਨਾ ੧੩੭੨}**

**ਨੋਟ**:— ਮਨੁੱਖਾ ਜਨਮ ਦੁਰਲੱਭ ਹੈ, ਭਾਗਾਂ ਨਾਲ ਮਿਲਦਾ ਹੈ; ਇਹ ਮਾਨੋ, ਇਕ ਐਸਾ ਕੀਮਤੀ ਹੀਰਾ ਹੈ ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ । ਜੀਵ ਇਹ ਮਨੁੱਖਾ ਜਨਮ ਪਾ ਕੇ ਇਥੇ ਵਣਜ ਕਰਨ ਆਇਆ ਹੈ, ਪਰਮਾਤਮਾ ਦੇ ਨਾਮ ਦਾ ਸੌਦਾ ਕਰਨ ਆਇਆ ਹੈ । ਪਰ 'ਊਚ ਭਵਨ ਕਨਕਾਮਨੀ' 'ਸਿਖਰਿ ਧਜਾ' ਆਦਿਕ ਮਾਇਕ ਪਦਾਰਥਾਂ ਵਿਚ ਰੁੱਝ ਕੇ ਅਸਲੀ ਵਣਜ ਕਰਨਾ ਇਸ ਨੂੰ ਭੁੱਲ ਹੀ ਗਿਆ ਹੈ । ਇਹ ਦੁਨੀਆ ਦੇ ਪਦਾਰਥ ਇਥੇ ਹੀ ਰਹਿ ਜਾਂਦੇ ਹਨ, ਇਥੋਂ ਖ਼ਾਲੀ-ਹੱਥ ਤੁਰਨਾ ਪੈਂਦਾ ਹੈ; ਸੋ, ਸਾਰੀ ਉਮਰ ਅਜਾਈਂ ਹੀ ਚਲੀ ਜਾਂਦੀ ਹੈ, ਇਹ ਹੀਰਾ-ਜਨਮ, ਮਾਨੋ, ਕਉਡੀਆਂ ਦੇ ਭਾਅ ਵਿਕ ਜਾਂਦਾ ਹੈ ।

**ਪਦ ਅਰਥ**:— ਅਚੰਭਉ—ਅਰਚਜ (ਮੂਰਖਤਾ ਦਾ) ਤਮਾਸ਼ਾ । ਹਾਟ—ਹੱਟੀ ਹੱਟੀ ਤੇ । ਬਿਕਾਇ—ਵਿਕ ਰਿਹਾ ਹੈ । ਬਨਜਨਰਾਹੇ ਬਾਹਰਾ—ਖ਼ਰੀਦਣ ਵਾਲਾ ਨਾਹ ਹੋਣ ਕਰਕੇ, ਕਿਸੇ ਨੂੰ ਵਣਜ ਕਰਨ ਦੀ ਜਾਚ ਨਾਹ ਹੋਣ ਕਰਕੇ ।

**ਅਰਥ**:— ਹੇ ਕਬੀਰ ! (ਜਗਤ ਵਿਚ) ਮੈਂ ਇਕ ਅਚਰਜ (ਮੂਰਖਤਾ ਦਾ) ਤਮਾਸ਼ਾ ਵੇਖਿਆ ਹੈ । ਹੀਰਾ ਹੱਟੀ ਹੱਟੀ ਤੇ ਵਿਕ ਰਿਹਾ ਹੈ, ਚੂੰਕਿ ਕਿਸੇ ਨੂੰ ਇਸ ਦੀ ਕਦਰ-ਪਛਾਣ ਨਹੀਂ ਹੈ, ਇਹ ਕਉਡੀਆਂ ਦੇ ਭਾ ਜਾ ਰਿਹਾ ਹੈ (ਅਜਾਈਂ ਜਾ ਰਿਹਾ ਹੈ) ।੧੫੩।

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ ॥ ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥ {ਪੰਨਾ ੧੩੭੨}**

**ਪਦ ਅਰਥ**:— ਜਹਾ—ਜਿਥੇ, ਜਿਸ ਮਨੁੱਖ ਦੇ ਅੰਦਰ । ਗਿਆਨੁ—ਸੂਝ, ਇਹ ਸਮਝ ਕਿ ਹੀਰਾ-ਜਨਮ ਕਾਹਦੇ ਲਈ ਮਿਲਿਆ ਹੈ । ਤਹ—ਉਸ ਮਨੁੱਖ ਦੇ ਅੰਦਰ । ਧਰਮੁ—ਜਨਮ-ਮਨੋਰਥ ਦੇ ਪੂਰਾ ਕਰਨ ਦਾ ਫ਼ਰਜ਼ । ਕਾਲੁ—(ਆਤਮਕ) ਮੌਤ । ਖਿਮਾ—ਧੀਰਜ, ਸ਼ਾਂਤੀ । ਆਪਿ—ਪਰਮਾਤਮਾ ਆਪ ।

**ਅਰਥ**:— ਹੇ ਕਬੀਰ ! ਜਨਮ-ਮਨੋਰਥ ਦੇ ਪੂਰਾ ਕਰਨ ਦੀ ਫ਼ਰਜ਼-ਸ਼ਿਨਾਸੀ ਸਿਰਫ਼ ਉਥੇ ਹੋ ਸਕਦੀ ਹੈ ਜਿਥੇ ਇਹ ਸਮਝ ਹੋਵੇ ਕਿ ਹੀਰਾ-ਜਨਮ ਕਾਹਦੇ ਲਈ ਮਿਲਿਆ ਹੈ । ਪਰ ਜਿਸ ਮਨੁੱਖ ਦੇ ਅੰਦਰ ਝੂਠ ਅਤੇ ਲੋਭ (ਦਾ ਜ਼ੋਰ) ਹੋਵੇ, ਉਥੇ (ਧਰਮ ਦੇ ਥਾਂ) ਪਾਪ ਅਤੇ ਆਤਮਕ ਮੌਤ ਹੀ ਹੋ ਸਕਦੇ ਹਨ (ਉਹ ਜੀਵਨ 'ਕਉਡੀ ਬਦਲੈ' ਹੀ ਜਾਣਾ ਹੋਇਆ) । ਪਰਮਾਤਮਾ ਦਾ ਨਿਵਾਸ ਸਿਰਫ਼ ਉਸ ਹਿਰਦੇ ਵਿਚ ਹੁੰਦਾ ਹੈ ਜਿਥੇ ਸ਼ਾਂਤੀ ਹੈ ।੧੫੫।

**ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ ॥ ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥੧੫੬॥ {ਪੰਨਾ ੧੩੭੨}**

ਨੋਟ:— 'ਊਚ ਭਵਨ ਕਨਕਾਮਨੀ', 'ਸਿਖਰਿ ਧਜਾ' ਆਦਿਕ ਪਦਾਰਥਾਂ ਵਿਚ ਮਸਤ ਰਹਿਣ ਕਰਕੇ ਹੀਰਾ-ਜਨਮ 'ਕਉਡੀ ਬਦਲੈ' ਜਾਂਦਾ ਹੈ, ਕਿਉਂਕਿ ਦੁਨੀਆ ਦੀਆਂ ਮੌਜਾਂ ਦੇ 'ਲੋਭ' ਦੇ ਕਾਰਨ ਮਨੁੱਖ ਆਤਮਕ ਮੌਤ ਸਹੇੜਦਾ ਹੈ । ਪਰ ਇਸ ਦਾ ਇਹ ਭਾਵ ਨਹੀਂ ਕਿ ਕਬੀਰ ਜੀ ਦੁਨੀਆ ਦੇ 'ਤਿਆਗ' ਵਾਲਾ ਰਸਤਾ ਪਸੰਦ ਕਰਦੇ ਹਨ । ਇਹ ਤਾਂ ਸਗੋਂ ਮਾਣ-ਅਹੰਕਾਰ ਪੈਦਾ ਕਰਦਾ ਹੈ । ਵੱਡੇ ਵੱਡੇ ਰਿਸ਼ੀ ਮੁਨੀ ਗ੍ਰਿਹਸਤ ਤਿਆਗ ਕੇ ਜੰਗਲਾਂ ਵਿਚ ਜਾ ਬੈਠੇ, ਪਰ ਇਸ ਤਿਆਗ ਦਾ ਅਹੰਕਾਰ ਹੀ ਉਹਨਾਂ ਨੂੰ ਖਾ ਗਿਆ ।

**ਪਦ ਅਰਥ**:— ਮੁਨਿਵਰ—ਚੁਣਵੇਂ ਮੁਨੀ, ਵੱਡੇ ਵੱਡੇ ਰਿਸ਼ੀ । ਮਾਨ ਗਲੇ—ਅਹੰਕਾਰ ਨਾਲ ਗਲ ਗਏ । ਸਭੈ ਕਉ—ਹਰੇਕ ਨੂੰ ।

**ਅਰਥ**:— ਹੇ ਕਬੀਰ ! ('ਊਚ ਭਵਨ ਕਨਕਾਮਨੀ' ਆਦਿਕ) ਮਾਇਆ ਤਿਆਗ ਦਿੱਤੀ ਤਾਂ ਭੀ ਕੁਝ ਨਹੀਂ ਸੰਵਾਰਦਾ, ਜੇ ਅਹੰਕਾਰ ਨਹੀਂ ਤਿਆਗਿਆ ਜਾਂਦਾ । ਵੱਡੇ ਵੱਡੇ ਰਿਸ਼ੀ ਮੁਨੀ (ਤਿਆਗ ਦੇ) ਇਸ ਮਾਣ-ਅਹੰਕਾਰ ਵਿਚ ਗਲ ਜਾਂਦੇ ਹਨ, (ਇਹ ਮਾਣ ਕਿਸੇ ਦਾ ਲਿਹਾਜ਼ ਨਹੀਂ ਕਰਦਾ) ਮਾਣ ਹਰੇਕ ਨੂੰ ਖਾ ਜਾਂਦਾ ਹੈ (ਜੋ ਭੀ ਪ੍ਰਾਣੀ ਅਹੰਕਾਰ ਕਰਦਾ ਹੈ ਉਸ ਦਾ ਆਤਮਕ ਜੀਵਨ ਖ਼ਤਮ ਹੋ ਜਾਂਦਾ ਹੈ) ।੧੫੬।

**ਕਬੀਰ ਸਾਚਾ ਸਤਿਗੁਰੁ ਮੈ ਮਿਲਿਆ, ਸਬਦੁ ਜੁ ਬਾਹਿਆ ਏਕੁ ॥ ਲਾਗਤ ਹੀ ਭੁਇ ਮਿਲਿ ਗਇਆ, ਪਰਿਆ ਕਲੇਜੇ ਛੇਕੁ ॥੧੫੭॥ ਕਬੀਰ ਸਾਚਾ ਸਤਿਗੁਰੁ ਕਿਆ ਕਰੈ, ਜਉ ਸਿਖਾ ਮਹਿ ਚੂਕ ॥ ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ ॥੧੫੮॥ {ਪੰਨਾ ੧੩੭੨}**

**ਨੋਟ**:— ਹੀਰੇ ਜਨਮ ਨੂੰ 'ਕਉਡੀ ਬਦਲੈ' ਜਾਣ ਤੋਂ ਬਚਾਣ ਦਾ, ਬੱਸ, ਇੱਕੋ ਹੀ ਰਸਤਾ ਹੈ, ਉਹ ਹੈ ਸਤਿਗੁਰੂ ਦੀ ਸਰਨ । ਪਰ ਗੁਰੂ-ਦਰ ਤੇ ਭੀ ਰਸਮੀ ਤੌਰ ਤੇ ਨਹੀਂ ਆਉਣਾ । ਆਪਣੀ ਚਤੁਰਾਈ ਛੱਡ ਕੇ ਗੁਰੂ ਦੇ ਦੱਸੇ ਰਾਹ ਉਤੇ ਤੁਰਨਾ ਹੈ ।

**ਪਦ ਅਰਥ**:— ਮੈ—ਮੈਨੂੰ । ਜੁ—ਜਦੋਂ । ਏਕੁ ਸਬਦੁ ਬਾਹਿਆ—ਇਕ ਸ਼ਬਦ-ਰੂਪ ਤੀਰ ਚਲਾਇਆ, ਸ਼ਬਦ ਸੁਣਾਇਆ ਜੋ ਮੇਰੇ ਹਿਰਦੇ ਵਿਚ ਤੀਰ ਵਾਂਗ ਵਿੱਝ ਗਿਆ । ਭੁਇ—ਮਿੱਟੀ ਵਿਚ । ਭੁਇ ਮਿਲਿ ਗਇਆ—ਮਿੱਟੀ ਵਿਚ ਮਿਲ ਗਿਆ, ਮੈਂ ਨਿਰ-ਅਹੰਕਾਰ ਹੋ ਗਿਆ । ਪਰਿਆ ਕਲੇਜੇ ਛੇਕੁ—ਮੇਰੇ ਕਲੇਜੇ ਵਿਚ ਛੇਕ ਹੋ ਗਿਆ, ਮੇਰਾ ਹਿਰਦਾ ਵਿੱਝ ਗਿਆ, ਮੇਰਾ ਹਿਰਦਾ ਗੁਰੂ-ਚਰਨਾਂ ਨਾਲ ਪ੍ਰੋਤਾ ਗਿਆ ।੧੫੭।

ਚੂਕ—ਉਕਾਈ । ਏਕ ਨ ਲਾਗਈ—ਇੱਕ ਭੀ ਸਿੱਖਿਆ ਦੀ ਗੱਲ ਅਸਰ ਨਹੀਂ ਕਰਦੀ । ਅੰਧੇ—ਅੰਨ੍ਹੇ ਨੂੰ, ਉਸ ਮਨੁੱਖ ਨੂੰ ਜੋ ਅਹੰਕਾਰ ਵਿਚ ਅੰਨ੍ਹਾ ਹੋਇਆ ਪਿਆ ਹੈ । ਬਜਾਈਐ ਫੂਕ—ਫੂਕ ਨਾਲ ਵਜਾਈਦਾ ਹੈ, ਫੂਕ ਮਾਰਿਆਂ ਵੱਜ ਪੈਂਦਾ ਹੈ ।

**ਅਰਥ**:— ਹੇ ਕਬੀਰ ! (ਹੀਰਾ ਜਨਮ ਬਚਾਣ ਲਈ ਮੈਨੂੰ ਗ੍ਰਿਹਸਤ ਤਿਆਗਣ ਦੀ ਲੋੜ ਹੀ ਨਾਹ ਪਈ) ਮੈਨੂੰ ਪੂਰਾ ਗੁਰੂ ਮਿਲ ਪਿਆ, ਉਸ ਨੇ ਇਕ ਸ਼ਬਦ ਸੁਣਾਇਆ ਜੋ ਮੈਨੂੰ ਤੀਰ ਵਾਂਗ ਲੱਗਾ, ਮੇਰਾ ਹਿਰਦਾ ਗੁਰੂ-ਚਰਨਾਂ ਵਿਚ ਪ੍ਰੋਤਾ ਗਿਆ, ਤੇ ਮੇਰਾ ਅਹੰਕਾਰ ਮਿੱਟੀ ਵਿਚ ਮਿਲ ਗਿਆ ।੧੫੭।

ਪਰ ਹੇ ਕਬੀਰ ! ਜੇ ਸਿੱਖਾਂ ਵਿਚ ਉਕਾਈ ਹੋਵੇ, ਤਾਂ ਸਤਿਗੁਰੂ ਭੀ ਕੁਝ ਸੰਵਾਰ ਨਹੀਂ ਸਕਦਾ (ਇਸ ਹੀਰੇ-ਜਨਮ ਨੂੰ 'ਕਉਡੀ ਬਦਲੈ' ਜਾਂਦੇ ਨੂੰ ਬਚਾ ਨਹੀਂ ਸਕਦਾ), ਜੋ ਮਨੁੱਖ ਅਹੰਕਾਰ ਵਿਚ ਅੰਨ੍ਹਾ ਹੋਇਆ ਰਹੇ, ਗੁਰੂ ਦੀ ਸਿੱਖਿਆ ਦੀ ਕੋਈ ਭੀ ਗੱਲ ਉਸ ਨੂੰ ਪੋਹ ਨਹੀਂ ਸਕਦੀ । ਜਿਵੇਂ ਫੂਕ ਮਾਰਿਆਂ ਬਾਂਸ (ਦੀ ਬੰਸਰੀ) ਵੱਜਣ ਲੱਗ ਪੈਂਦੀ ਹੈ (ਪਰ ਫੂਕ ਇਕ ਸਿਰੇ ਤੋਂ ਲੰਘ ਕੇ ਦੂਜੇ ਸਿਰੇ ਰਾਹ ਬਾਹਰ ਨਿਕਲ ਜਾਂਦੀ ਹੈ, ਤਿਵੇਂ ਅਹੰਕਾਰੀ ਦੇ ਇਕ ਕੰਨ ਤੋਂ ਦੂਜੇ ਕੰਨ ਰਾਹੀਂ ਉਹ ਸਿੱਖਿਆ ਅਸਰ ਕਰਨ ਤੋਂ ਬਿਨਾ ਹੀ ਨਿਕਲ ਜਾਂਦੀ ਹੈ । ਚੁੰਚ-ਗਿਆਨੀ ਉਹ ਭਾਵੇਂ ਬਣ ਜਾਏ ।) ।੧੫੮।

**ਕਬੀਰ ਹੈ ਗੈ ਬਾਹਨ ਸਘਨ ਘਨ, ਛਤ੍ਰਪਤੀ ਕੀ ਨਾਰਿ ॥ ਤਾਸੁ ਪਟੰਤਰ ਨ ਪੁਜੈ, ਹਰਿ ਜਨ ਕੀ ਪਨਿਹਾਰਿ ॥੧੫੯॥ ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ, ਕਿਉ ਹਰਿ ਚੇਰੀ ਕਉ ਮਾਨੁ ॥ ਓਹ ਮਾਂਗ ਸਵਾਰੈ ਬਿਖੈ ਕਉ, ਓਹੁ ਸਿਮਰੈ ਹਰਿ ਨਾਮੁ ॥੧੬੦॥ {ਪੰਨਾ ੧੩੭੩}**

**ਪਦ ਅਰਥ**:— ਹੈ—ਹਯ, ਘੋੜੇ । ਗੈ—ਗਯ, ਗਜ, ਹਾਥੀ । ਬਾਹਨ—ਸਵਾਰੀ । ਸਘਨ ਘਨ—ਬਹੁਤ ਸਾਰੇ । ਛਤ੍ਰ ਪਤੀ—ਛਤਰ ਦਾ ਮਾਲਕ ਰਾਜਾ । ਤਾਸੁ ਪਟੰਤਰ—ਉਸ ਦੇ ਬਰਾਬਰ । ਪਨਿਹਾਰਿ—ਪਾਨੀ-ਹਾਰਿ, ਪਾਣੀ ਭਰਨ ਵਾਲੀ ।੧੫੯।

ਨ੍ਰਿਪ—ਰਾਜਾ । ਚੇਰੀ—ਦਾਸੀ । ਮਾਨੁ—ਆਦਰ । ਕਉ—ਨੂੰ । ਮਾਂਗ ਸਵਾਰੈ—ਪੱਟੀਆਂ ਢਾਲਦੀ ਹੈ । ਬਿਖੈ ਕਉ—ਕਾਮ-ਵਾਸਨਾ ਵਾਸਤੇ ।੧੬੦।

**ਅਰਥ**:— ਹੇ ਕਬੀਰ ! ਜੋ ਇਸਤ੍ਰੀ ਪਰਮਾਤਮਾ ਦਾ ਭਜਨ ਕਰਨ ਵਾਲੇ ਗੁਰਮੁਖਾਂ ਦਾ ਪਾਣੀ ਭਰਨ ਦੀ ਸੇਵਾ ਕਰਦੀ ਹੈ (ਉਹ ਭਾਵੇਂ ਕਿਤਨੀ ਗ਼ਰੀਬ ਭੀ ਹੋਵੇ) ਉਸ ਦੀ ਬਰਾਬਰੀ ਉਸ ਛਤਰ-ਪਤੀ ਰਾਜੇ ਦੀ ਰਾਣੀ ਭੀ ਨਹੀਂ ਕਰ ਸਕਦੀ ਜਿਸ ਦੇ ਪਾਸ ਸਵਾਰੀ ਲਈ ਬੇਅੰਤ ਘੋੜੇ ਹਾਥੀ ਹੋਣ ।੧੫੯।

ਹੇ ਕਬੀਰ ! ਅਸੀ ਉਸ ਰਾਣੀ ਨੂੰ ਕਿਉਂ ਮਾੜੀ ਆਖਦੇ ਹਾਂ ਤੇ ਸੰਤ ਜਨਾਂ ਦੀ ਸੇਵਾ ਕਰਨ ਵਾਲੀ ਨੂੰ ਕਿਉਂ ਆਦਰ ਦੇਂਦੇ ਹਾਂ ? (ਇਸ ਦਾ ਕਾਰਨ ਇਹ ਹੈ ਕਿ) ਨ੍ਰਿਪ-ਨਾਰੀ ਤਾਂ ਸਦਾ ਕਾਮ-ਵਾਸਨਾ ਦੀ ਖ਼ਾਤਰ ਪੱਟੀਆਂ ਢਾਲਦੀ ਰਹਿੰਦੀ ਹੈ, ਪਰ ਸੰਤ ਜਨਾਂ ਦੀ ਟਹਿਲਣ (ਸੰਤਾਂ ਦੀ ਸੰਗਤਿ ਵਿਚ ਰਹਿ ਕੇ) ਪਰਮਾਤਮਾ ਦਾ ਨਾਮ ਸਿਮਰਦੀ ਹੈ ।੧੬੦।

**ਕਬੀਰ ਥੂਨੀ ਪਾਈ ਥਿਤਿ ਭਈ, ਸਤਿਗੁਰ ਬੰਧੀ ਧੀਰ ॥ ਕਬੀਰ ਹੀਰਾ ਬਨਜਿਆ, ਮਾਨ ਸਰੋਵਰ ਤੀਰ ॥੧੬੧॥ ਕਬੀਰ ਹਰਿ ਹੀਰਾ ਜਨ ਜਉਹਰੀ, ਲੇ ਕੈ ਮਾਂਡੈ ਹਾਟ ॥ ਜਬ ਹੀ ਪਾਈਅਹਿ ਪਾਰਖੂ, ਤਬ ਹੀਰਨ ਕੀ ਸਾਟ ॥੧੬੨॥ {ਪੰਨਾ ੧੩੭੩}**

**ਨੋਟ**:— ਸ਼ਲੋਕ ਨੰ: ੧੬੧ ਵਿਚ ਅਤੇ ਅਗਲੇ ਸ਼ਲੋਕ ਦੀ ਪਹਿਲੀ ਤੁਕ ਵਿਚ ਲਫ਼ਜ਼ 'ਹੀਰਾ' ਇਕ-ਵਚਨ ਹੈ, ਪਰ ਅਖ਼ੀਰਲੀ ਤੁਕ ਵਿਚ ਲਫ਼ਜ਼ 'ਹੀਰਨ' ਬਹੁ-ਵਚਨ ਹੈ । ਇਹਨਾਂ ਦੇ ਅਰਥ ਵਿਚ ਥੋੜ੍ਹਾ ਕੁ ਫ਼ਰਕ ਪਏਗਾ, ਭਾਵ ਭਾਵੇਂ ਉਹੀ ਰਹੇਗਾ ।

**ਪਦ ਅਰਥ**:— ਥੂਨੀ—ਥੰਮ੍ਹੀ, ਸਤਿਗੁਰੂ ਦਾ ਸ਼ਬਦ । ਥਿਤਿ—ਟਿਕਾਉ, ਸ਼ਾਂਤੀ, ਪ੍ਰਭੂ-ਚਰਨਾਂ ਵਿਚ ਟਿਕਾਉ । ਬੰਧੀ ਧੀਰ—ਧੀਰਜ ਬਨ੍ਹਾ ਦਿੱਤੀ, ਅਡੋਲਤਾ ਦਿੱਤੀ, ਭਟਕਣਾ ਤੋਂ ਬਚਾ ਲਿਆ । ਹੀਰਾ—ਪਰਮਾਤਮਾ ਦਾ ਨਾਮ । ਬਨਜਿਆ—ਖ਼ਰੀਦਿਆ (ਮਨ ਦੀ ਦੌੜ-ਭੱਜ ਦੇ ਕੇ, ਮਨ ਗੁਰੂ ਦੇ ਹਵਾਲੇ ਕਰ ਕੇ) । ਮਾਨ ਸਰੋਵਰ—ਸਤਸੰਗ । ਤੀਰ—ਕੰਢਾ ।੧੬੧।

ਜਨ—ਹਰਿ ਜਨ, ਪਰਮਾਤਮਾ ਦੇ ਭਗਤ, ਸਤ-ਸੰਗੀ । ਜਉਹਰੀ—ਨਾਮ-ਰੂਪ ਹੀਰੇ ਦਾ ਵਪਾਰੀ । ਲੇ ਕੈ—ਨਾਮ-ਹੀਰਾ ਲੈ ਕੇ । ਮਾਂਡੈ—ਸਜਾਂਦਾ ਹੈ । ਹਾਟ—ਹੱਟੀ, ਹਿਰਦਾ । ਪਾਈਅਹਿ—ਮਿਲਦੇ ਹਨ, ਸਤਸੰਗ ਵਿਚ ਇਕੱਠੇ ਹੁੰਦੇ ਹਨ । ਪਾਰਖੂ—ਨਾਮ-ਹੀਰੇ ਦੀ ਕਦਰ ਜਾਨਣ ਵਾਲੇ । ਹੀਰਨ ਕੀ—ਹੀਰਿਆਂ ਦੀ, ਪ੍ਰਭੂ ਦੇ ਗੁਣਾਂ ਦੀ (ਨੋਟ:— 'ਹੀਰਨ' ਬਹੁ-ਵਚਨ ਹੋਣ ਕਰਕੇ ਇਸ ਦਾ ਅਰਥ ਹੈ 'ਪਰਮਾਤਮਾ ਦੇ ਗੁਣ') । ਸਾਟ—ਵਟਾਂਦਰਾ, ਸਾਂਝ, ਸਤਸੰਗ ਵਿਚ ਮਿਲ ਕੇ ਪ੍ਰਭੂ ਦੇ ਗੁਣਾਂ ਦਾ ਜ਼ਿਕਰ ।

**ਅਰਥ**:— ਹੇ ਕਬੀਰ ! ਜਿਸ ਮਨੁੱਖ ਨੂੰ ਸਤਿਗੁਰੂ ਦੇ ਸ਼ਬਦ ਦਾ ਸਹਾਰਾ ਮਿਲ ਜਾਂਦਾ ਹੈ ਜਿਸ ਨੂੰ ਗੁਰੂ ('ਊਚ ਭਵਨ ਕਨਕਾਮਨੀ' 'ਹੈ ਗੈ ਬਾਹਨ' ਆਦਿਕ ਵਲ) ਭਟਕਣੋਂ ਬਚਾ ਲੈਂਦਾ ਹੈ ਉਸ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਟਿਕ ਜਾਂਦਾ ਹੈ । (ਆਪਣਾ ਮਨ ਸਤਿਗੁਰੂ ਦੇ ਹਵਾਲੇ ਕਰ ਕੇ) ਉਹ ਮਨੁੱਖ ਸਤਸੰਗ ਵਿਚ ਪਰਮਾਤਮਾ ਦਾ ਅਮੋਲਕ ਨਾਮ ਖ਼ਰੀਦਦਾ ਹੈ ।੧੬੧।

ਹੇ ਕਬੀਰ ! ਪਰਮਾਤਮਾ ਦਾ ਨਾਮ, ਮਾਨੋ, ਹੀਰਾ ਹੈ; ਪਰਮਾਤਮਾ ਦਾ ਸੇਵਕ ਉਸ ਹੀਰੇ ਦਾ ਵਪਾਰੀ ਹੈ; ਇਹ ਹੀਰਾ ਹਾਸਲ ਕਰ ਕੇ ਉਹ (ਆਪਣੇ) ਹਿਰਦੇ ਨੂੰ ਸੋਹਣਾ ਸਜਾਂਦਾ ਹੈ । ਜਦੋਂ (ਨਾਮ-ਹੀਰੇ ਦੀ) ਕਦਰ ਜਾਨਣ ਵਾਲੇ ਇਹ ਸੇਵਕ (ਸਤਸੰਗ ਵਿਚ) ਮਿਲਦੇ ਹਨ, ਤਦੋਂ ਪਰਮਾਤਮਾ ਦੇ ਗੁਣਾਂ ਦੀ ਸਾਂਝ ਬਣਾਂਦੇ ਹਨ (ਭਾਵ, ਰਲ ਕੇ ਪ੍ਰਭੂ ਦੀ) ਸਿਫ਼ਤਿ-ਸਾਲਾਹ ਕਰਦੇ ਹਨ ।੧੬੨।

**ਕਬੀਰ ਕਾਮ ਪਰੇ ਹਰਿ ਸਿਮਰੀਐ, ਐਸਾ ਸਿਮਰਹੁ ਨਿਤ ॥ ਅਮਰਾਪੁਰ ਬਾਸਾ ਕਰਹੁ, ਹਰਿ ਗਇਆ ਬਹੋਰੈ ਬਿਤ ॥੧੬੩॥ {ਪੰਨਾ ੧੩੭੩}**

**ਪਦ ਅਰਥ**:— ਕਾਮ ਪਰੇ—ਜਦੋਂ ਕੋਈ ਲੋੜ ਪਏ, ਜਦੋਂ ਕੋਈ ਗ਼ਰਜ਼ ਹੋਵੇ । ਅਮਰਾਪੁਰ—ਉਹ ਪੁਰੀ ਜਿਥੇ ਅਮਰ ਹੋ ਜਾਈਦਾ ਹੈ, ਉਹ ਪੁਰੀ ਜਿਥੇ ਜਨਮ ਮਰਨ ਦੇ ਗੇੜ ਤੋਂ ਬਚ ਜਾਈਦਾ ਹੈ । ਗਇਆ ਬਿਤ—ਗੁਆਚਾ ਹੋਇਆ ਧਨ, ਉਹ ਸ਼ੁਭ ਗੁਣ ਜੋ ਮਾਇਕ ਪਦਾਰਥਾਂ ਪਿਛੇ ਦੌੜ ਦੌੜ ਕੇ ਗੁਆਚ ਚੁਕੇ ਹਨ । ਬਹੋਰੈ—ਮੋੜ ਲਿਆਉਂਦਾ ਹੈ, ਮੁੜ ਪੈਦਾ ਕਰ ਦੇਂਦਾ ਹੈ ।

**ਅਰਥ**:— ਹੇ ਕਬੀਰ ! ਕੋਈ ਗ਼ਰਜ਼ ਪੈਣ ਤੇ ਜਿਸ ਤਰ੍ਹਾਂ (ਭਾਵ, ਜਿਸ ਖਿੱਚ ਤੇ ਪਿਆਰ ਨਾਲ) ਪਰਮਾਤਮਾ ਨੂੰ ਯਾਦ ਕਰੀਦਾ ਹੈ, ਜੇ ਉਸੇ ਖਿੱਚ-ਪਿਆਰ ਨਾਲ ਉਸ ਨੂੰ ਸਦਾ ਹੀ ਯਾਦ ਕਰੋ, ਤਾਂ ਉਸ ਥਾਂ ਤੇ ਟਿਕ ਜਾਉਗੇ ਜਿਥੇ ਅਮਰ ਹੋ ਜਾਈਦਾ ਹੈ (ਜਿਥੇ ਆਤਮਕ ਮੌਤ ਪੋਹ ਨਹੀਂ ਸਕਦੀ); ਅਤੇ, ਜੋ ਸੁੰਦਰ ਗੁਣ ਮਾਇਕ ਪਦਾਰਥਾਂ ਪਿਛੇ ਦੌੜ ਦੌੜ ਕੇ ਗੁਆਚ ਚੁਕੇ ਹੁੰਦੇ ਹਨ, ਉਹ ਗੁਣ ਪ੍ਰਭੂ ਮੁੜ (ਸਿਮਰਨ ਕਰਨ ਵਾਲੇ ਦੇ ਹਿਰਦੇ ਵਿਚ) ਪੈਦਾ ਕਰ ਦੇਂਦਾ ਹੈ ।੧੬੩।

**ਕਬੀਰ ਸੇਵਾ ਕਉ ਦੁਇ ਭਲੇ, ਏਕੁ ਸੰਤੁ ਇਕੁ ਰਾਮੁ ॥ ਰਾਮੁ ਜੁ ਦਾਤਾ ਮੁਕਤਿ ਕੋ, ਸੰਤੁ ਜਪਾਵੈ ਨਾਮੁ ॥੧੬੪॥**
**ਕਬੀਰ ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥ ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ ॥੧੬੫॥ {ਪੰਨਾ ੧੩੭੩}**

**ਨੋਟ**:— ਕਬੀਰ ਜੀ ਇਥੇ ਖ਼ਲਕਤਿ ਦੀ ਸੇਵਾ ਤੋਂ ਨਹੀਂ ਵਰਜ ਰਹੇ । ਦੋਹਾਂ ਸ਼ਲੋਕਾਂ ਨੂੰ ਰਲਾ ਕੇ ਪੜ੍ਹੀਏ, ਤਾਂ ਉਹਨਾਂ ਦਾ ਭਾਵ ਸਪਸ਼ਟ ਹੋ ਜਾਂਦਾ ਹੈ । ਉਂਞ ਤਾਂ ਉਹ ਸ਼ਲੋਕ ਨੰ: ੧੪੬ ਤੋਂ ੧੪੯ ਤਕ ਹਰੇਕ ਪ੍ਰਾਣੀ-ਮਾਤ੍ਰ ਨਾਲ ਪਿਆਰ ਦਾ ਸਲੂਕ ਕਰਨ ਦੀ ਹਦਾਇਤ ਕਰਦੇ ਹਨ, ਇਥੇ ਇਹ ਜ਼ਿਕਰ ਹੈ ਕਿ ਇੱਕ ਤਾਂ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦੇਵੀ-ਦੇਵਤੇ ਦੀ ਪੂਜਾ ਨਾਹ ਕਰੋ; ਦੂਜੇ, ਪਰਮਾਤਮਾ ਦਾ ਮਿਲਾਪ ਸਿਰਫ਼ ਸਤ-ਸੰਗ ਵਿਚ ਗੁਰਮੁਖਾਂ ਦੀ ਸੰਗਤਿ ਵਿਚ ਹੁੰਦਾ ਹੈ, ਕਰਮ-ਕਾਂਡੀ ਪੰਡਿਤਾਂ ਜਾਂ ਭੇਖੀ ਸਾਧੂਆਂ ਅੱਗੇ ਨੱਕ ਨਾਹ ਰਗੜਦੇ ਫਿਰੋ ।

**ਪਦ ਅਰਥ**:— ਕੋ—ਦਾ । ਦਾਤਾ—ਦੇਣ ਵਾਲਾ । ਮੁਕਤਿ—ਮਾਇਕ ਬੰਧਨਾਂ ਤੋਂ ਖ਼ਲਾਸੀ । ਜਪਾਵੈ—ਜਪਣ ਵਿਚ ਸਹੈਤਾ ਕਰਦਾ ਹੈ, ਜਪਣ ਵਲ ਪ੍ਰੇਰਦਾ ਹੈ ।੧੬੪।

ਜਿਹ ਮਾਰਗਿ—ਜਿਸ ਰਾਹੇ, ਕਰਮ-ਕਾਂਡ ਦੇ ਜਿਸ ਰਾਹੇ, ਤੀਰਥ ਵਰਤ ਆਦਿਕ ਦੇ ਜਿਸ ਰਾਹੇ । ਪਰੀ—ਤੁਰ ਪਈ, ਤੁਰੀ ਜਾ ਰਹੀ ਹੈ । ਬਹੀਰ—ਭੀੜ, ਲੋਕਾਂ ਦੀ ਭੀੜ, ਬੇਅੰਤ ਲੋਕ । ਅਵਘਟ ਘਾਟੀ—ਔਖੀ ਘਾਟੀ, ਔਖਾ ਚੜ੍ਹਾਈ ਦਾ ਪੈਂਡਾ ।੧੬੫।

**ਅਰਥ**:— ਹੇ ਕਬੀਰ ! ਮਾਇਕ ਬੰਧਨਾਂ ਤੋਂ ਖ਼ਲਾਸੀ ਦੇਣ ਵਾਲਾ ਪਰਮਾਤਮਾ ਆਪ ਹੈ, ਅਤੇ ਸੰਤ-ਗੁਰਮੁਖਿ ਉਸ ਪਰਮਾਤਮਾ ਦਾ ਨਾਮ ਸਿਮਰਨ ਵਲ ਪ੍ਰੇਰਦਾ ਹੈ; ਸੋ, ਇਕ ਸੰਤ ਅਤੇ ਇਕ ਪਰਮਾਤਮਾ—(ਮੁਕਤੀ ਅਤੇ ਪ੍ਰਭੂ-ਮਿਲਾਪ ਦੀ ਖ਼ਾਤਰ) ਇਹਨਾਂ ਦੋਹਾਂ ਦੀ ਹੀ ਸੇਵਾ-ਪੂਜਾ ਕਰਨੀ ਚਾਹੀਦੀ ਹੈ ।੧੬੪।

ਹੇ ਕਬੀਰ ! (ਤੀਰਥ ਵਰਤ ਆਦਿਕ ਦੇ) ਜਿਸ ਰਸਤੇ ਉੱਤੇ ਪੰਡਿਤ ਲੋਕ ਤੁਰ ਰਹੇ ਹਨ (ਇਹ ਰਾਹ ਚੂੰਕਿ ਸੌਖਾ ਹੈ) ਬੜੇ ਲੋਕ ਉਹਨਾਂ ਦੇ ਪਿਛੇ ਪਿਛੇ ਲੱਗੇ ਹੋਏ ਹਨ; ਪਰ ਪਰਮਾਤਮਾ ਦੇ ਸਿਮਰਨ ਦਾ ਰਸਤਾ, ਮਾਨੋ, ਇਕ ਔਖਾ ਪਹਾੜੀ ਰਸਤਾ ਹੈ, ਕਬੀਰ (ਇਹਨਾਂ ਪੰਡਿਤਾਂ ਲੋਕਾਂ ਨੂੰ ਛੱਡ ਕੇ) ਚੜ੍ਹਾਈ ਵਾਲਾ ਪੈਂਡਾ ਕਰ ਰਿਹਾ ਹੈ ।੧੬੫।

**ਕਬੀਰ ਦੁਨੀਆ ਕੇ ਦੋਖੇ ਮੂਆ, ਚਾਲਤ ਕੁਲ ਕੀ ਕਾਨਿ ॥ ਤਬ ਕੁਲੁ ਕਿਸ ਕਾ ਲਾਜਸੀ, ਜਬ ਲੇ ਧਰਹਿ ਮਸਾਨਿ ॥੧੬੬॥ ਕਬੀਰ ਡੂਬਹਿਗੋ ਰੇ ਬਾਪੁਰੇ, ਬਹੁ ਲੋਗਨ ਕੀ ਕਾਨਿ ॥ ਪਾਰੋਸੀ ਕੇ ਜੋ ਹੂਆ, ਤੂ ਅਪਨੇ ਭੀ ਜਾਨੁ ॥੧੬੭॥ {ਪੰਨਾ ੧੩੭੩}**

**ਨੋਟ**:— ਪੰਡਿਤ ਲੋਕਾਂ ਨੇ ਤੀਰਥ ਵਰਤ ਆਦਿਕ ਦਾ ਜੋ ਰਸਤਾ ਚਲਾ ਦਿੱਤਾ ਹੈ, ਇਸ ਉਤੇ ਤੁਰਨ ਲਈ ਸਾਧਾਰਨ ਮਨੁੱਖ ਨੂੰ ਕੁਲਾਰੀਤ ਭੀ ਬਹੁਤ ਮਜਬੂਰ ਕਰਦੀ ਹੈ । ਜੇ ਕੋਈ ਹਿੰਦੂ ਇਸਤ੍ਰੀ ਕਰਵਾ ਚੌਥ ਮਹਾ-ਲਖਮੀ ਆਦਿਕ ਦਾ ਵਰਤ ਰੱਖਣਾ ਛੱਡ ਦੇਵੇ, ਤਾਂ ਆਂਢ ਗੁਆਂਢ 'ਹਾ ਭੈਣੇ, ਹਾ ਭੈਣੇ' ਹੋਣ ਲੱਗ ਪੈਂਦਾ ਹੈ । ਇਸ ਲੋਕਾਚਾਰ ਵਿਚੋਂ ਨਿਕਲਣਾ ਭੀ ਬਹੁਤ ਔਖਾ ਹੈ ।

**ਪਦ ਅਰਥ**:— ਦੁਨੀਆ ਕੇ ਦੋਖੇ—ਇਸ ਫ਼ਿਕਰ ਵਿਚ ਕਿ ਦੁਨੀਆ ਕੀਹ ਆਖੇਗੀ । ਮੂਆ—ਮਰ ਜਾਂਦਾ ਹੈ, ਆਤਮਕ ਮੌਤੇ ਮਰ ਜਾਂਦਾ ਹੈ । ਕੁਲ ਕੀ ਕਾਨਿ—ਉਸ ਬੰਦਸ਼ ਵਿਚ ਜਿਸ ਵਿਚ ਆਪਣੀ ਕੁਲ ਦੇ ਲੋਕ ਤੁਰੇ ਆ ਰਹੇ ਹਨ । ਲਾਜਸੀ—ਲੱਜਾਵਾਨ ਹੋਵੇਗਾ, ਸ਼ਰਮ-ਸਾਰ ਹੋਵੇਗਾ, ਬਦਨਾਮੀ ਖੱਟੇਗਾ । ਮਸਾਨਿ—ਮਸਾਨ ਵਿਚ ।੧੬੬।

ਰੇ ਬਾਪੁਰੇ—ਹੇ ਮੰਦ-ਭਾਗੀ ਜੀਵ ! ਲੋਗਨ ਕੀ ਕਾਨਿ—ਲੋਕ-ਲਾਜ ਵਿਚ । ਪਾਰੋਸੀ—ਪੜੋਸੀ, ਗੁਆਂਢੀ ।੧੬੭।

**ਅਰਥ**:— ਹੇ ਕਬੀਰ ! ਮਨੁੱਖ ਆਮ ਤੌਰ ਤੇ ਕੁਲਾ-ਰੀਤ ਅਨੁਸਾਰ ਹੀ ਤੁਰਦਾ ਹੈ, ਇਸ ਖ਼ਿਆਲ ਨਾਲ ਕਿ ਦੁਨੀਆ ਕੀਹ ਆਖੇਗੀ (ਲੋਕਾਚਾਰ ਨੂੰ ਛੱਡ ਕੇ ਭਗਤੀ ਸਤਸੰਗ ਵਾਲੇ ਰਸਤੇ ਵਲ ਨਹੀਂ ਆਉਂਦਾ, ਇਸ ਤਰ੍ਹਾਂ) ਆਤਮਕ ਮੌਤੇ ਮਰ ਜਾਂਦਾ ਹੈ । (ਇਹ ਨਹੀਂ ਸੋਚਦਾ ਕਿ) ਜਦੋਂ ਮੌਤ ਆ ਗਈ (ਤਦੋਂ ਇਹ ਕੁਲਾ-ਰੀਤ ਤਾਂ ਆਪੇ ਛੁੱਟ ਜਾਣੀ ਹੈ; ਸਿਮਰਨ-ਭਗਤੀ ਤੋਂ ਵਾਂਜੇ ਰਹਿ ਕੇ ਜੋ ਖੁਆਰੀ ਖੱਟੀ, ਉਸ ਦੇ ਕਾਰਨ) ਕਿਸ ਦੀ ਕੁਲ ਨੂੰ ਨਮੋਸ਼ੀ ਆਵੇਗੀ ? ।੧੬੬।

ਹੇ ਕਬੀਰ ! (ਲੋਕ-ਲਾਜ ਵਿਚ ਫਸ ਕੇ ਭਗਤੀ ਤੋਂ ਵਾਂਜੇ ਰਹਿਣ ਵਾਲੇ ਬੰਦੇ ਨੂੰ ਆਖ—) ਹੇ ਮੰਦ-ਭਾਗੀ ਮਨੁੱਖ ! ਬਹੁਤਾ ਲੋਕ-ਲਾਜ ਵਿਚ ਹੀ ਰਿਹਾਂ (ਲੋਕ-ਲਾਜ ਵਿਚ ਹੀ) ਡੁੱਬ ਜਾਇੰਗਾ (ਆਤਮਕ ਮੌਤੇ ਮਰ ਜਾਇੰਗਾ) । (ਇਥੇ ਸਦਾ ਬੈਠ ਨਹੀਂ ਰਹਿਣਾ) ਜੋ ਮੌਤ ਕਿਸੇ ਗੁਆਂਢੀ ਤੇ ਆ ਰਹੀ ਹੈ, ਚੇਤਾ ਰੱਖ ਉਹ ਤੇਰੇ ਉਤੇ ਭੀ ਆਉਣੀ ਹੈ ।੧੬੭।

**ਕਬੀਰ ਭਲੀ ਮਧੁਕਰੀ, ਨਾਨਾ ਬਿਧਿ ਕੋ ਨਾਜੁ ॥ ਦਾਵਾ ਕਾਹੂ ਕੋ ਨਹੀ, ਬਡਾ ਦੇਸੁ ਬਡ ਰਾਜੁ ॥੧੬੮॥ ਕਬੀਰ ਦਾਵੈ ਦਾਝਨੁ ਹੋਤੁ ਹੈ, ਨਿਰਦਾਵੈ ਰਹੈ ਨਿਸੰਕ ॥ ਜੋ ਜਨੁ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ ॥੧੬੯॥ {ਪੰਨਾ ੧੩੭੩}**

**ਨੋਟ**:— ਕਬੀਰ ਜੀ ਸ਼ਲੋਕ ਨੰ: ੧੬੮ ਵਿਚ ਮੰਗਿ ਖਾਣ ਦੀ ਹਿਦਾਇਤ ਨਹੀਂ ਕਰਦੇ । ਕਹਿੰਦੇ ਹਨ ਕਿ ਜਾਇਦਾਦਾਂ ਬਣਾਣ, ਮੱਲਾਂ ਮੱਲਣ, ਮਲਕੀਅਤਾਂ ਬਣਾਣ ਨਾਲੋਂ ਮੰਗਤਿਆਂ ਵਾਂਗ ਮੰਗਿ ਖਾਣਾ ਚੰਗਾ ਹੈ,

ਕਿਉਂਕਿ ਜਿਉਂ ਜਿਉਂ ਮਨੁੱਖ ਜਾਇਦਾਦ ਇਕੱਠੀ ਕਰਦਾ ਹੈ ਤਿਉਂ ਤਿਉਂ ਉਸ ਦੇ ਅੰਦਰ 'ਦਾਝਨੁ' ਵਧਦੀ ਹੈ । ਗੁਰੂ ਅਮਰਦਾਸ ਜੀ ਨੇ ਭੀ ਸੋਰਠਿ ਰਾਗ ਦੇ ਇਕ ਸ਼ਬਦ ਵਿਚ ਲਿਖਿਆ ਹੈ :

**'ਕਾਚਾ ਧਨੁ ਸੰਚਹਿ ਮੂਰਖ ਗਾਵਾਰ'**

ਇਹ ਅਜਬ ਖੇਡ ਹੈ ਕਿ ਗੁਰਦੁਆਰੇ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਲੀਮ ਤਾਂ ਅਸੀ ਇਹ ਸੁਣਦੇ ਹਾਂ ਕਿ ਧਨ ਜੋੜਨਾ ਮੂਰਖ ਉਜੱਡਾਂ ਦਾ ਕੰਮ ਹੈ, ਇਸ ਨਾਲੋਂ ਮੰਗਿ ਖਾਣਾ ਚੰਗਾ ਹੈ । ਪਰ, ਬਾਹਰ ਦੁਨੀਆ ਵਿਚ ਆ ਕੇ ਅਸਾਡਾ ਸਾਰਾ ਜ਼ੋਰ ਹੀ ਧਨ ਜੋੜਨ ਤੇ ਮਲਕੀਅਤਾਂ ਬਣਾਣ ਉਤੇ ਲੱਗਦਾ ਹੈ । ਪਰ ਸਾਧਾਰਨ ਮਨੁੱਖ ਧਨ ਜੋੜਨ ਦਾ ਜਤਨ ਨਾਹ ਕਰੇ ਤੇ ਹੋਰ ਕਰੇ ਭੀ ਕੀਹ ? ਬੁਢੇਪਾ, ਬੀਮਾਰੀ, ਬੱਚਿਆਂ ਦੀ ਤਾਲੀਮ ਆਦਿਕ ਕਈ ਲੋੜਾਂ ਐਸੀਆਂ ਹਨ ਜੋ ਮਨੁੱਖ ਨੇ ਪੂਰੀਆਂ ਕਰਨੀਆਂ ਹਨ । ਮਲੂਮ ਹੁੰਦਾ ਹੈ ਕਿ ਭਗਤ ਕਬੀਰ ਜੀ ਅਤੇ ਗੁਰੂ ਅਮਰਦਾਸ ਜੀ ਭਾਈਚਾਰਕ ਪ੍ਰਬੰਧ ਅਤੇ ਰਾਜ-ਪ੍ਰਬੰਧ ਵਿਚ ਭੀ ਕਈ ਖ਼ਾਮੀਆਂ ਵੇਖ ਰਹੇ ਸਨ । ਜੇ ਰਾਜ-ਪ੍ਰਬੰਧ ਅਜੇਹਾ ਹੋਵੇ ਜਿਥੇ ਹਰੇਕ ਮਨੁੱਖ ਮਾਤ੍ਰ ਦੇ ਬੱਚਿਆਂ ਦੀ ਤਾਲੀਮ ਤੇ ਪਰਵਰਿਸ਼, ਉਸ ਦੇ ਆਪਣੇ ਰੁਜ਼ਗਾਰ ਦੀ ਪਕਿਆਈ, ਬੀਮਾਰੀ ਤੇ ਬੁਢੇਪੇ ਦੀਆਂ ਲੋੜਾਂ ਪੂਰੀਆਂ ਹੋ ਸਕਣ ਤਾਂ ਆਮ ਤੌਰ ਤੇ ਮੱਲਾਂ ਮੱਲਣ ਦੀ ਲੋੜ ਰਹਿ ਹੀ ਨਹੀਂ ਜਾਂਦੀ । ਧੱਕਾ, ਧੋਖਾ ਆਦਿਕ ਬਹੁਤ ਘਟ ਸਕਦੇ ਹਨ । ਸੁਤੇ ਹੀ ਹੱਕ ਦੀ ਕਮਾਈ ਤੇ ਖ਼ਲਕਤਿ ਨਾਲ ਪਿਆਰ ਵਾਲੇ ਰਾਹੇ ਪੈ ਸਕੀਦਾ ਹੈ । ਇਸ ਤੋਂ ਅਗਾਂਹ ਧਰਮ ਦੀ ਸਿਰਫ਼ ਇਕ ਔਖੀ ਘਾਟੀ ਰਹਿ ਜਾਂਦੀ ਹੈ—ਲਗਨ ਤੇ ਰਜ਼ਾ ।

**ਪਦ ਅਰਥ**:— ਮਧੁਕਰੀ—ਘਰ ਘਰ ਤੋਂ ਮੰਗੀ ਹੋਈ ਭਿੱਛਿਆ । ਨਾਨਾ ਬਿਧਿ ਕੋ—ਕਈ ਕਿਸਮਾਂ ਦਾ । ਨਾਜੁ—ਅਨਾਜ, ਅੰਨ । ਦਾਵਾ—ਮਲਕੀਅਤ ਦਾ ਹੱਕ । ਕਾਹੂ ਕੋ—ਕਿਸੇ (ਜਾਇਦਾਦ) ਨਾਲ ।੧੬੮।

ਦਾਵੈ—ਮਲਕੀਅਤ ਬਣਾਇਆਂ । ਦਾਝਨੁ—ਸੜਨ, ਖਿੱਚ । ਨਿਸੰਕ—ਬੇ-ਫ਼ਿਕਰ । ਇੰਦ੍ਰ ਸੋ—ਦੇਵਤੇ ਵਰਗਿਆਂ ਨੂੰ । ਰੰਕ—ਕੰਗਾਲ ।੧੬੯।

**ਅਰਥ**:— ਹੇ ਕਬੀਰ ! (ਜਾਇਦਾਦਾਂ ਦੀਆਂ ਮੱਲਾਂ ਮੱਲਣ ਨਾਲੋਂ ਮੰਗਤਾ ਬਣ ਕੇ) ਘਰ ਘਰ ਤੋਂ ਮੰਗੀ ਹੋਈ ਰੋਟੀ ਖਾ ਲੈਣੀ ਚੰਗੀ ਹੈ ਜਿਸ ਵਿਚ (ਘਰ ਘਰ ਤੋਂ ਮੰਗਣ ਕਰਕੇ) ਕਈ ਕਿਸਮਾਂ ਦਾ ਅੰਨ ਹੁੰਦਾ ਹੈ । (ਮੰਗਤਾ) ਕਿਸੇ ਜਾਇਦਾਦ ਉਤੇ ਮਲਕੀਅਤ ਦਾ ਹੱਕ ਨਹੀਂ ਬੰਨ੍ਹਦਾ, ਸਾਰਾ ਦੇਸ ਉਸ ਦਾ ਆਪਣਾ ਦੇਸ ਹੈ, ਸਾਰਾ ਰਾਜ ਉਸ ਦਾ ਆਪਣਾ ਰਾਜ ਹੈ ।੧੬੮।

ਹੇ ਕਬੀਰ ! ਮਲਕੀਅਤਾਂ ਬਣਾਇਆਂ ਮਨੁੱਖ ਦੇ ਅੰਦਰ ਖਿੱਝ-ਸੜਨ ਪੈਦਾ ਹੁੰਦੀ ਹੈ । ਜੋ ਮਨੁੱਖ ਕੋਈ ਮਲਕੀਅਤ ਨਹੀਂ ਬਣਾਂਦਾ ਉਸ ਨੂੰ ਕੋਈ ਚਿੰਤਾ-ਫ਼ਿਕਰ ਨਹੀਂ ਰਹਿੰਦਾ । ਜੋ ਮਨੁੱਖ ਜਾਇਦਾਦਾਂ ਦੀਆਂ ਮਲਕੀਅਤਾਂ ਨਹੀਂ ਬਣਾਂਦਾ, ਉਹ ਇੰਦ੍ਰ ਦੇਵਤੇ ਵਰਗਿਆਂ ਨੂੰ ਭੀ ਕੰਗਾਲ ਸਮਝਦਾ ਹੈ (ਭਾਵ, ਉਹ ਕਿਸੇ ਧਨਾਢ ਆਦਿਕ ਦੀ ਖ਼ੁਸ਼ਾਮਦ ਨਹੀਂ ਕਰਦਾ ਫਿਰਦਾ) ।੧੬੯।

**ਕਬੀਰ ਪਾਲਿ ਸਮੁਹਾ ਸਰਵਰੁ ਭਰਾ, ਪੀ ਨ ਸਕੈ ਕੋਈ ਨੀਰੁ ॥ ਭਾਗ ਬਡੇ ਤੈ ਪਾਇਓ, ਤੂੰ ਭਰਿ ਭਰਿ ਪੀਉ ਕਬੀਰ ॥੧੭੦॥ {ਪੰਨਾ ੧੩੭੩}**

**ਪਦ ਅਰਥ**:— ਪਾਲਿ—(ਸ਼ਕਟ. ਪਾਲਿ—ਸਕਰਿਟ, ਬ੍ਰੋਨਦਓਰੇ) । ਕੰਢਾ, ਕਿਨਾਰਾ । ਸਮੁਹਾ—ਸੁ+ਮੁਹ, ਮੂੰਹ ਤਕ, ਨਕਾ-ਨਕ । ਪਾਲਿ ਸਮੁਹਾ—ਕੰਢਿਆਂ ਤਕ ਨਕਾ-ਨਕ । ਸਰਵਰੁ—ਤਲਾਬ । ਤੈ ਪਾਇਓ—ਤੂੰ (ਨੀਰੁ) ਲੱਭ ਲਿਆ ਹੈ । ਭਰਿ ਭਰਿ—ਪਿਆਲੇ ਭਰ ਭਰ ਕੇ, ਰੱਜ ਰੱਜ ਕੇ ।

**ਨੋਟ**:— ਇਸ ਸ਼ਲੋਕ ਵਿਚ ਡਾਢੀ ਹਸਰਤਿ-ਭਰੀ ਦੁਖਦਾਈ ਗੱਲ ਦੱਸਦੇ ਹਨ । ਲੋਕ 'ਦਾਝਨ' ਦੇ ਕਾਰਨ, ਅੰਦਰਲੀ ਤ੍ਰੇਹ-ਸੜਨ ਦੇ ਕਾਰਨ ਪਾਣੀ ਖੁਣੋਂ ਤੜਫ਼ ਰਹੇ ਹਨ । ਪਾਣੀ ਦਾ ਤਲਾਬ ਭਰਿਆ ਪਿਆ ਹੈ, ਅਤੇ ਨਕਾ-ਨਕ ਭਰਿਆ ਪਿਆ ਹੈ; ਪਰ ਕਿਸੇ ਨੂੰ ਦਿੱਸਦਾ ਹੀ ਨਹੀਂ । ਇਹ ਸਾਰਾ ਦੋਸ਼ ਕਿਸ ਦਾ ਹੈ ? ਮੱਲਾਂ ਮੱਲਣ ਦਾ, ਮਲਕੀਅਤਾਂ ਬਣਾਣ ਦਾ । ਸੰਸਾਰ ਦੇ ਜ਼ੱਰੇ ਜ਼ੱਰੇ ਵਿਚ ਪ੍ਰਭੂ ਵੱਸਦਾ ਹੋਵੇ ਘਟ ਘਟ ਵਿਚ ਵਿਆਪਕ ਹੋਵੇ, ਪਰ ਲੋਕ ਮੱਲਾਂ ਮੱਲਣ ਦੇ ਆਹਰੇ ਲੱਗ ਕੇ ਤ੍ਰਿਸ਼ਨਾ-ਅੱਗ ਵਿਚ ਸੜਦੇ ਹੋਏ ਉਸ ਘਟ-ਘਟ ਵਾਸੀ ਨੂੰ ਨਾਹ ਪਛਾਣ ਸਕਣ—ਇਹ ਕਿਤਨੀ ਹਸਰਤਿ-ਭਰੀ ਘਟਨਾ ਹੈ ।

**ਅਰਥ**:— ਹੇ ਕਬੀਰ ! ਸਰੋਵਰ ਕੰਢਿਆਂ ਤਕ ਨਕਾ-ਨਕ (ਪਾਣੀ ਨਾਲ) ਭਰਿਆ ਹੋਇਆ ਹੈ, (ਪਰ "ਦਾਵੈ ਦਾਝਨੁ" ਦੇ ਕਾਰਨ ਇਹ ਪਾਣੀ ਕਿਸੇ ਨੂੰ ਦਿੱਸਦਾ ਹੀ ਨਹੀਂ, ਇਸ ਵਾਸਤੇ) ਕੋਈ ਮਨੁੱਖ ਇਹ ਪਾਣੀ ਪੀ ਨਹੀਂ ਸਕਦਾ । ਹੇ ਕਬੀਰ ! (ਤੂੰ ਇਸ 'ਦਾਝਨ' ਤੋਂ ਬਚ ਗਿਆ) ਚੰਗੇ ਭਾਗਾਂ ਨਾਲ ਤੈਨੂੰ ਇਹ ਪਾਣੀ ਦਿੱਸ ਪਿਆ ਹੈ, ਤੂੰ ਹੁਣ (ਪਿਆਲੇ) ਭਰ ਭਰ ਕੇ ਪੀ (ਮੌਜ ਨਾਲ ਸੁਆਸ ਸੁਆਸ ਨਾਮ ਜਪ) ।੧੭੦।

**ਕਬੀਰ ਪਰਭਾਤੇ ਤਾਰੇ ਖਿਸਹਿ, ਤਿਉ ਇਹੁ ਖਿਸੈ ਸਰੀਰੁ ॥ ਏ ਦੁਇ ਅਖਰ ਨਾ ਖਿਸਹਿ, ਸੋ ਗਹਿ ਰਹਿਓ ਕਬੀਰੁ ॥੧੭੧॥ {ਪੰਨਾ ੧੩੭੩}**

**ਪਦ ਅਰਥ**:— ਪਰਭਾਤੇ—ਪਰਭਾਤ ਵੇਲੇ, (ਜਦੋਂ ਸੂਰਜ ਚੜ੍ਹਨ ਤੇ ਆਉਂਦਾ ਹੈ, ਸੂਰਜ ਦੇ ਤੇਜ-ਪ੍ਰਤਾਪ ਦੇ ਕਾਰਨ) । ਖਿਸਹਿ—ਮੱਧਮ ਪੈਂਦੇ ਜਾਂਦੇ ਹਨ, (ਤਾਰਿਆਂ ਦਾ) ਚਾਨਣ ਘਟਦਾ ਜਾਂਦਾ ਹੈ । ਤਿਉ—ਉਸੇ ਤਰ੍ਹਾਂ "ਦਾਵੈ ਦਾਝਨੁ" ਦੇ ਕਾਰਨ, ਮਲਕੀਅਤਾਂ ਦੇ ਕਾਰਨ ਪੈਦਾ ਹੋਈ ਅੰਦਰਲੀ ਤਪਸ਼ ਦੇ ਅਸਰ ਹੇਠ । ਖਿਸੈ—ਖੀਣ ਹੁੰਦਾ ਜਾਂਦਾ ਹੈ । ਖਿਸੈ ਸਰੀਰੁ—ਇਹ ਸਰੀਰ ਖੀਣ ਹੁੰਦਾ ਜਾਂਦਾ ਹੈ, ਇਸ ਸਰੀਰ ਵਿਚੋਂ ਆਤਮਕ ਲੋ ਕਮਜ਼ੋਰ ਹੁੰਦੀ ਜਾਂਦੀ ਹੈ, ਗਿਆਨ ਇੰਦ੍ਰਿਆਂ ਵਿਚੋਂ ਪ੍ਰਭੂ ਵਾਲੇ ਪਾਸੇ ਦੀ ਪ੍ਰੇਰਨਾ ਘਟਦੀ ਜਾਂਦੀ ਹੈ । ਏ ਦੁਇ ਅਖਰ ਨਾ ਖਿਸਹਿ—'ਰਾਮ' ਨਾਮ ਦੇ ਦੋਵੇਂ ਅੱਖਰ ਮੱਧਮ ਨਹੀਂ ਪੈਂਦੇ, ਪਰਮਾਤਮਾ ਦੇ ਨਾਮ ਉੱਤੇ ਮਲਕੀਅਤਾਂ ਦੀ ਤਪਸ਼ ਕੋਈ ਪ੍ਰਭਾਵ ਨਹੀਂ ਪਾ ਸਕਦੀ (ਨੋਟ:— ਇਥੇ "ਦੁਇ ਅਖਰ" ਤੋਂ ਭਾਵ ਹੈ—ਰਾਮ ਦਾ ਦੋ-ਅੱਖਰਾ ਨਾਮ, ਪ੍ਰਭੂ ਦਾ ਨਾਮ) । ਗਹਿ ਰਹਿਓ—ਸਾਂਭੀ ਬੈਠਾ ਹੈ ।

**ਅਰਥ**:— ਹੇ ਕਬੀਰ ! (ਜਿਵੇਂ ਸੂਰਜ ਦੇ ਤੇਜ-ਪ੍ਰਤਾਪ ਕਰਕੇ) ਪਰਭਾਤ ਵੇਲੇ ਤਾਰੇ (ਜੋ ਰਾਤ ਦੀ ਟਿਕਵੀਂ ਸ਼ਾਂਤੀ ਵਿਚ ਚਮਕ ਰਹੇ ਹੁੰਦੇ ਹਨ) ਮੱਧਮ ਪੈਂਦੇ ਜਾਂਦੇ ਹਨ; ਤਿਵੇਂ ਮਲਕੀਅਤਾਂ ਤੋਂ ਪੈਦਾ ਹੋਈ ਅੰਦਰਲੀ ਤਪਸ਼ ਦੇ ਕਾਰਨ ਗਿਆਨ ਇੰਦ੍ਰਿਆਂ ਵਿਚੋਂ ਪ੍ਰਭੂ ਵਾਲੇ ਪਾਸੇ ਦੀ ਲੋ ਘਟਦੀ ਜਾਂਦੀ ਹੈ । ਸਿਰਫ਼ ਇਕ ਪ੍ਰਭੂ-ਨਾਮ ਹੀ ਹੈਂ ਜੋ ਮਲਕੀਅਤਾਂ ਦੀ ਤਪਸ਼ ਦੇ ਅਸਰ ਤੋਂ ਪਰੇ ਰਹਿੰਦਾ ਹੈ । ਕਬੀਰ (ਦੁਨੀਆ ਦੀਆਂ ਮੱਲਾਂ ਮੱਲਣ ਦੇ ਥਾਂ) ਉਸ ਨਾਮ ਨੂੰ ਸਾਂਭੀ ਬੈਠਾ ਹੈ ।੧੭੧।

**ਨੋਟ**:— ਇਥੇ ਲਫ਼ਜ਼ "ਗਹਿ ਰਹਿਓ" ਸਾਫ਼ ਤੌਰ ਤੇ ਨੰ: ੧੬੯ ਦੇ "ਦਾਵੈ" ਵਲ ਇਸ਼ਾਰਾ ਕਰਦੇ ਹਨ ।

**ਕਬੀਰ ਕੋਠੀ ਕਾਠ ਕੀ, ਦਹ ਦਿਸਿ ਲਾਗੀ ਆਗਿ ॥ ਪੰਡਿਤ ਪੰਡਿਤ ਜਲਿ ਮੂਏ, ਮੂਰਖ ਉਬਰੇ ਭਾਗਿ ॥੧੭੨॥ {ਪੰਨਾ ੧੩੭੩}**

**ਨੋਟ**:— ਲਫ਼ਜ਼ 'ਪੰਡਿਤ' ਇਥੇ 'ਬ੍ਰਾਹਮਣ' ਵਾਸਤੇ ਨਹੀਂ ਹੈ; ਇਸ ਦੇ ਟਾਕਰੇ ਤੇ ਲਫ਼ਜ਼ 'ਮੂਰਖ' ਹੈ । ਸੋ, ਲਫ਼ਜ਼ 'ਪੰਡਿਤ' ਦਾ ਭਾਵ ਹੈ 'ਉਹ ਮਨੁੱਖ ਜੋ ਆਪਣੇ ਆਪ ਨੂੰ ਸਿਆਣੇ ਸਮਝਦੇ ਹਨ' ।

**ਪਦ ਅਰਥ**:— ਕੋਠੀ—("ਇਹੁ ਜਗੁ ਸਚੈ ਕੀ ਹੈ ਕੋਠੜੀ") ਜਗਤ । ਦਿਸਿ—ਪਾਸੇ ਵਲੋਂ । ਦਹ ਦਿਸਿ—ਦਸਾਂ ਪਾਸਿਆ ਵਲੋਂ, ਹਰ ਪਾਸੇ ਵਲੋਂ । ਆਗਿ ਲਾਗੀ—"ਦਾਵੈ ਦਾਝਨੁ" ਲੱਗੀ ਹੋਈ ਹੈ, ਮਲਕੀਅਤਾਂ

ਬਣਾਣ ਦੇ ਕਾਰਨ ਮਨ ਵਿਚ ਤਪਸ਼ ਪੈਦਾ ਹੋ ਰਹੀ ਹੈ । ਮੂਰਖ—ਉਹ ਬੰਦੇ ਜੋ ਮਲਕੀਅਤਾਂ ਬਣਾਣ ਵਲੋਂ ਬੇ-ਪਰਵਾਹ ਰਹੇ । ਭਾਗਿ—ਭੱਜ ਕੇ, ਦੌੜ ਕੇ, ਇਸ "ਦਾਵੈ ਦਾਝਨੁ" ਤੋਂ ਪਰੇ ਹਟ ਕੇ ।

**ਅਰਥ**:— ਹੇ ਕਬੀਰ ! ਇਹ ਜਗਤ, ਮਾਨੋ, ਲੱਕੜ ਦਾ ਮਕਾਨ ਹੈ ਜਿਸ ਨੂੰ ਹਰ ਪਾਸੇ ਵਲੋਂ (ਮੱਲਾਂ ਮੱਲਣ ਦੀ) ਅੱਗ ਲੱਗੀ ਹੋਈ ਹੈ; (ਜੋ ਮਨੁੱਖ ਆਪਣੇ ਵਲੋਂ) ਸਿਆਣੇ (ਬਣ ਕੇ ਇਸ ਅੱਗ ਦੇ ਵਿਚ ਹੀ ਬੈਠੇ ਰਹਿੰਦੇ ਹਨ ਉਹ) ਸੜ ਮਰਦੇ ਹਨ, (ਜੋ ਇਹਨਾਂ ਸਿਆਣਿਆਂ ਦੇ ਭਾਣੇ) ਮੂਰਖ (ਹਨ ਉਹ) ਇਸ ਅੱਗ ਤੋਂ ਦੂਰ ਪਰੇ ਭੱਜ ਕੇ (ਸੜਨੋਂ) ਬਚ ਜਾਂਦੇ ਹਨ ।੧੭੨।

**ਨੋਟ**:— ਮਾਇਆ ਅਨੇਕ ਰੂਪਾਂ ਵਿਚ ਮਨੁੱਖ ਨੂੰ ਮੋਹ ਰਹੀ ਹੈ, ਮਨੁੱਖ ਇਸ ਮਾਇਆ ਦੀ ਹਰੇਕ ਮੌਜ ਨੂੰ ਆਪਣੀ ਮਲਕੀਅਤ ਬਣਾਣ ਦੀ ਕੋਸ਼ਸ਼ ਕਰਦਾ ਹੈ । ਸੋ, ਮੱਲਾਂ ਮੱਲਣ ਤੋਂ ਪੈਦਾ ਹੋਈ ਅੰਦਰਲੀ ਅੱਗ, ਮਾਨੋ, ਹਰੇਕ ਪਾਸੇ ਵਲੋਂ ਲੱਗੀ ਹੋਈ ਹੈ । ਦੁਨੀਆ ਵਿਚ ਸਿਆਣੇ ਉਹੀ ਮੰਨੇ ਜਾਂਦੇ ਹਨ ਜੋ ਵਧ ਤੋਂ ਵਧ ਕਾਮਯਾਬ ਹੋਣ, ਵਧ ਤੋਂ ਵਧ ਧਨ-ਪਦਾਰਥ ਜੋੜਨ । ਜੋ ਇਸ ਉੱਦਮ ਵਲੋਂ ਬੇ-ਪਰਵਾਹ ਰਹਿੰਦੇ ਹਨ ਉਹਨਾਂ ਨੂੰ ਦੁਨੀਆ ਮੂਰਖ ਆਖਦੀ ਹੈ ।

ਸੋ, ਇਥੇ ਇਹ ਭਾਵ ਨਹੀਂ ਹੈ ਕਿ ਕਬੀਰ ਜੀ ਵਿੱਦਿਆ ਦੇ ਟਾਕਰੇ ਤੇ ਅਨਪੜ੍ਹਤਾ ਨੂੰ ਚੰਗਾ ਆਖ ਰਹੇ ਹਨ ।

**ਕਬੀਰ ਸੰਸਾ ਦੂਰਿ ਕਰੁ, ਕਾਗਦ ਦੇਹ ਬਿਹਾਇ ॥ ਬਾਵਨ ਅਖਰ ਸੋਧਿ ਕੈ, ਹਰਿ ਚਰਨੀ ਚਿਤੁ ਲਾਇ ॥੧੭੩॥ {ਪੰਨਾ ੧੩੭੩}**

**ਪਦ ਅਰਥ**:— ਸੰਸਾ—ਚਿੰਤਾ, 'ਦਾਝਨੁ' । ਕਾਗਦ—ਕਾਗਜ਼, (ਭਾਵ,) ਦੁਨੀਆ ਦੀ ਚਿੰਤਾ ਵਾਲੇ ਲੇਖੇ, "ਦਾਵੈ ਦਾਝਨੁ" ਵਾਲੇ ਲੇਖੇ । ਬਿਹਾਇ ਦੇਹਿ—ਰੋੜ੍ਹ ਦੇਹ, ਹਰਿ-ਚਰਨੀਂ ਚਿੱਤ ਜੋੜਨ ਦਾ ਇਕ ਐਸਾ ਪ੍ਰਵਾਹ ਚਲਾ ਦੇਹ ਕਿ 'ਦਾਵੈ ਦਾਝਨੁ' ਵਾਲੇ ਲੇਖੇ ਉਸ ਨਾਮ-ਪ੍ਰਵਾਹ ਵਿਚ ਰੁੜ੍ਹ ਜਾਣ । ਬਾਵਨ ਅਖਰ—ਬਵੰਜਾ ਅੱਖਰ (ਸੰਸਕ੍ਰਿਤ ਹਿੰਦੀ ਦੇ ਬਵੰਜਾ ਅੱਖਰ ਹਨ । ਹਿੰਦੂ ਕੌਮ ਸੰਸਕ੍ਰਿਤ ਜਾਂ ਹਿੰਦੀ ਦੀ ਰਾਹੀਂ ਹੀ ਵਿੱਦਿਆ ਹਾਸਲ ਕਰਨ ਦਾ ਉੱਦਮ ਕਰਦੀ ਸੀ; ਸੋ 'ਬਾਵਨ ਅਖਰ' ਦਾ ਭਾਵ ਹੈ 'ਵਿੱਦਿਆ'), ਵਿੱਦਿਆ । ਸੋਧਿ ਕੈ—(ਆਪਣੇ ਆਪ ਨੂੰ) ਸੋਧ ਕੇ, ਵਿਚਾਰਵਾਨ ਬਣ ਕੇ ।

**ਅਰਥ**:— ਹੇ ਕਬੀਰ ! ਵਿੱਦਿਆ ਦੀ ਰਾਹੀਂ ਵਿਚਾਰਵਾਨ ਬਣ ਕੇ ਪ੍ਰਭੂ-ਚਰਨਾਂ ਵਿਚ ਚਿੱਤ ਜੋੜ (ਭਾਵ, ਹੇ ਭਾਈ ! ਜੇ ਤੈਨੂੰ ਵਿੱਦਿਆ ਹਾਸਲ ਕਰਨ ਦਾ ਮੌਕਾ ਮਿਲਿਆ ਹੈ ਤਾਂ ਉਸ ਦੀ ਰਾਹੀਂ ਦੁਨੀਆ ਦੀਆਂ ਮਲਕੀਅਤਾਂ ਵਿਚ ਖਿੱਝਣ ਦੇ ਥਾਂ ਵਿਚਾਰਵਾਨ ਬਣ ਅਤੇ ਪਰਮਾਤਮਾ ਦਾ ਸਿਮਰਨ ਕਰ) । (ਇਸ ਪ੍ਰਭੂ-ਯਾਦ ਦੀ ਬਰਕਤਿ ਨਾਲ) ਦੁਨੀਆ ਵਾਲੇ ਸਹਸੇ-ਦਾਝਨ ਦੂਰ ਕਰ, ਚਿੰਤਾ ਵਾਲੇ ਸਾਰੇ ਲੇਖੇ ਹੀ ਭਗਤੀ ਦੇ ਪਰਵਾਹ ਵਿਚ ਰੋੜ੍ਹ ਦੇਹ ।੧੭੩।

**ਕਬੀਰ ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥ ਮਲਿਆਗਰੁ ਭੁਯੰਗਮ ਬੇਢਿਓ, ਤ ਸੀਤਲਤਾ ਨ ਤਜੰਤ ॥੧੭੪॥ {ਪੰਨਾ ੧੩੭੩}**

**ਪਦ ਅਰਥ**:— ਸੰਤਈ—ਸੰਤ ਦਾ ਸੁਭਾਉ, ਚਿੱਤ ਦੀ ਸ਼ਾਂਤੀ । ਜਉ—ਭਾਵੇਂ । ਕੋਟਿਕ—ਕ੍ਰੋੜਾਂ । ਅਸੰਤ—ਵਿਕਾਰੀ ਬੰਦੇ ਜਿਨ੍ਹਾਂ ਦੇ ਮਨ ਸ਼ਾਂਤ ਨਹੀਂ ਹਨ । ਮਲਿਆਗਰੁ—ਮਲਯ ਪਰਬਤ ਉੱਤੇ ਉੱਗਾ ਹੋਇਆ ਚੰਦਨ ਦਾ ਬੂਟਾ । ਭੁਯੰਗਮ—ਸੱਪ । ਬੇਢਿਓ—ਘਿਰਿਆ ਹੋਇਆ ।

ਅਰਥ:— ਹੇ ਕਬੀਰ ! (ਹਰਿ-ਚਰਨਾਂ ਵਿਚ ਚਿੱਤ ਲਾਣ ਦੀ ਹੀ ਇਹ ਬਰਕਤਿ ਹੈ ਕਿ) ਸੰਤ ਆਪਣਾ ਸ਼ਾਂਤ ਸੁਭਾਉ ਨਹੀਂ ਛੱਡਦਾ, ਭਾਵੇਂ ਉਸ ਨੂੰ ਕ੍ਰੋੜਾਂ ਭੈੜੇ ਬੰਦਿਆਂ ਨਾਲ ਵਾਹ ਪੈਂਦਾ ਰਹੇ । ਚੰਦਨ ਦਾ ਬੂਟਾ ਸੱਪਾਂ ਨਾਲ ਘਿਰਿਆ ਰਹਿੰਦਾ ਹੈ, ਪਰ ਉਹ ਆਪਣੀ ਅੰਦਰਲੀ ਠੰਢਕ ਨਹੀਂ ਤਿਆਗਦਾ ।੧੭੪।

**ਕਬੀਰ ਮਨੁ ਸੀਤਲੁ ਭਇਆ, ਪਾਇਆ ਬ੍ਰਹਮ ਗਿਆਨੁ ॥ ਜਿਨਿ ਜੁਆਲਾ ਜਗੁ ਜਾਰਿਆ, ਸੁ ਜਨ ਕੇ ਉਦਕ ਸਮਾਨਿ ॥੧੭੫॥ {ਪੰਨਾ ੧੩੭੩}**

ਪਦ ਅਰਥ:— ਜਿਨਿ ਜੁਆਲਾ—ਜਿਸ ਮਾਇਆ-ਅੱਗ ਨੇ । ਜਾਰਿਆ—ਸਾੜ ਦਿੱਤਾ ਹੈ । ਸੁ—ਉਹ ਅੱਗ । ਜਨ ਕੇ—ਜਨ ਵਾਸਤੇ, ਬੰਦਗੀ ਕਰਨ ਵਾਲੇ ਵਾਸਤੇ । ਉਦਕ—ਪਾਣੀ । ਗਿਆਨੁ—ਸੂਝ, ਜਾਣ-ਪਛਾਣ । ਬ੍ਰਹਮ—ਪਰਮਾਤਮਾ ।

ਅਰਥ:— ਹੇ ਕਬੀਰ ! ਜਦੋਂ ਮਨੁੱਖ ਪਰਮਾਤਮਾ ਨਾਲ (ਸਿਮਰਨ ਦੀ ਰਾਹੀਂ) ਜਾਣ-ਪਛਾਣ ਬਣਾ ਲੈਂਦਾ ਹੈ ਤਾਂ (ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਭੀ) ਉਸ ਦਾ ਮਨ ਠੰਢਾ-ਠਾਰ ਰਹਿੰਦਾ ਹੈ । ਜਿਸ (ਮਾਇਆ ਦੀ ਮਲਕੀਅਤ ਦੀ) ਅੱਗ ਨੇ ਸਾਰਾ ਸੰਸਾਰ ਸਾੜ ਦਿੱਤਾ ਹੈ, ਬੰਦਗੀ ਕਰਨ ਵਾਲੇ ਮਨੁੱਖ ਵਾਸਤੇ ਉਹ ਪਾਣੀ (ਵਰਗੀ ਠੰਢੀ) ਰਹਿੰਦੀ ਹੈ ।੧੭੫।

**ਕਬੀਰ ਸਾਰੀ ਸਿਰਜਨਹਾਰ ਕੀ, ਜਾਨੈ ਨਾਹੀ ਕੋਇ ॥ ਕੈ ਜਾਨੈ ਆਪਨ ਧਨੀ, ਕੈ ਦਾਸੁ ਦੀਵਾਨੀ ਹੋਇ ॥੧੭੬॥ {ਪੰਨਾ ੧੩੭੩}**

**ਪਦ ਅਰਥ**:— ਸਾਰੀ—ਸਾਜੀ ਹੋਈ, ਬਣਾਈ ਹੋਈ । ਸਿਰਜਨਹਾਰ—ਸ੍ਰਿਸ਼ਟੀ ਬਣਾਣ ਵਾਲਾ ਪਰਮਾਤਮਾ । ਜਾਨੈ ਨਾਹੀ ਕੋਇ—ਹਰ ਕੋਈ ਨਹੀਂ ਜਾਣਦਾ । ਕੈ—ਜਾਂ । ਧਨੀ ਆਪਨ—ਮਾਲਕ ਪ੍ਰਭੂ ਆਪ । ਦੀਵਾਨੀ—ਉਸ ਦੇ ਦੀਵਾਨ ਵਿਚ ਰਹਿਣ ਵਾਲਾ, ਉਸ ਦੀ ਹਜ਼ੂਰੀ ਵਿਚ ਰਹਿਣ ਵਾਲਾ ।

ਅਰਥ:— ਹੇ ਕਬੀਰ ! ਇਹ ਗੱਲ ਹਰੇਕ ਸ਼ਖ਼ਸ ਨਹੀਂ ਜਾਣਦਾ ਕਿ ਇਹ (ਮਾਇਆ-ਰੂਪ ਅੱਗ ਜੋ ਸਾਰੇ ਸੰਸਾਰ ਨੂੰ ਸਾੜ ਰਹੀ ਹੈ) ਪਰਮਾਤਮਾ ਨੇ ਆਪ ਬਣਾਈ ਹੈ । ਇਸ ਭੇਤ ਨੂੰ ਪ੍ਰਭੂ ਆਪ ਜਾਣਦਾ ਹੈ ਜਾਂ ਉਹ ਭਗਤ ਜਾਣਦਾ ਹੈ ਜੋ ਸਦਾ ਉਸ ਦੇ ਚਰਨਾਂ ਵਿਚ ਜੁੜਿਆ ਰਹੇ (ਸੋ, ਹਜ਼ੂਰੀ ਵਿਚ ਰਹਿਣ ਵਾਲੇ ਨੂੰ ਪਤਾ ਹੁੰਦਾ ਹੈ ਕਿ ਮਾਇਆ ਦੀ ਸੜਨ ਤੋਂ ਬਚਣ ਲਈ ਮਾਇਆ ਨੂੰ ਬਣਾਣ ਵਾਲੇ ਦੇ ਚਰਨਾਂ ਵਿਚ ਜੁੜੇ ਰਹਿਣਾ ਹੀ ਸਹੀ ਤਰੀਕਾ ਹੈ) ।੧੭੬।

**ਕਬੀਰ ਭਲੀ ਭਈ ਜੋ ਭਉ ਪਰਿਆ, ਦਿਸਾ ਗਈ ਸਭ ਭੂਲਿ ॥ ਓਰਾ ਗਰਿ ਪਾਨੀ ਭਇਆ, ਜਾਇ ਮਿਲਿਓ ਢਲਿ ਕੂਲਿ ॥੧੭੭॥ {ਪੰਨਾ ੧੩੭੪}**

ਨੋਟ:— ਵਰਖਾ ਪੈਣ ਤੇ ਮੀਂਹ ਦੀਆਂ ਬੂੰਦਾਂ ਮਿਲ ਕੇ ਨਦੀ ਵਿਚ ਜਾ ਮਿਲਦੀਆਂ ਹਨ ਪਰ ਬਹੁਤ ਠੰਢ ਲੱਗ ਜਾਣ ਤੇ ਉਹ ਬੂੰਦਾਂ ਗੜੇ (ਅਹਿਣ) ਬਣ ਜਾਂਦੀਆਂ ਹਨ, ਇਹ ਗੜੇ ਆਪੋ ਵਿਚੋਂ ਨਿੱਖੜ ਕੇ ਧਰਤੀ ਉੱਤੇ ਇਧਰ ਉਧਰ ਰਿੜ੍ਹਦੇ ਹਨ । ਜਦੋਂ ਇਹਨਾਂ ਨੂੰ ਫਿਰ ਸੇਕ ਲੱਗੇ, ਤਾਂ ਮੁੜ ਪਾਣੀ ਬਣ ਕੇ ਆਪਣੇ ਅਸਲੇ ਨਦੀ ਦੇ ਪਾਣੀ ਨਾਲ ਜਾ ਰਲਦੇ ਹਨ ।

ਮਾਇਆ ਮਨੁੱਖ ਦੇ ਅੰਦਰ ਕਠੋਰਤਾ ਪੈਦਾ ਕਰ ਦੇਂਦੀ ਹੈ; ਬੰਦਿਆਂ ਵਲੋਂ ਰੁੱਖਾ ਤੇ ਰੱਬ ਵਲੋਂ ਭੀ ਰੁੱਖਾ; ਮਾਇਆ ਦੀ ਭਟਕਣਾ ਵਿਚ ਆਸੇ ਪਾਸੇ ਠੇਢੇ ਖਾਂਦਾ ਫਿਰਦਾ ਹੈ । ਜਦ ਪ੍ਰਭੂ ਦਾ ਡਰ-ਰੂਪ ਸੇਕ ਇਸ ਨੂੰ ਲੱਗਦਾ ਹੈ, ਤਾਂ ਹੋਰ ਪਾਸੇ ਭੁਲਾ ਕੇ ਪ੍ਰਭੂ-ਚਰਨਾਂ ਵਿਚ ਆ ਜੁੜਦਾ ਹੈ ।

ਪਦ ਅਰਥ:— ਭਲੀ ਭਈ—(ਮਨੁੱਖ ਦੇ ਮਨ ਦੀ ਹਾਲਤ) ਚੰਗੀ ਹੋ ਜਾਂਦੀ ਹੈ । ਜੋ—ਜਦੋਂ । ਭਉ—(ਪਰਮਾਤਮਾ ਦਾ) ਡਰ, ਇਹ ਡਰ ਕਿ ਪਰਮਾਤਮਾ ਨੂੰ ਵਿਸਾਰ ਕੇ ਮਾਇਆ ਪਿੱਛੇ ਭਟਕਿਆਂ ਕਈ ਠੇਡੇ ਖਾਣੇ ਪੈਂਦੇ ਹਨ । ਦਿਸਾ—(ਹੋਰ ਹੋਰ) ਪਾਸੇ, ਹੋਰ ਹੋਰ ਪਾਸੇ ਦੀ ਭਟਕਣਾ । ਓਰਾ—ਗੜਾ, ਅਹਿਣ । ਗਰਿ—(ਸੇਕ ਨਾਲ) ਗਲ ਕੇ । ਢਲਿ—ਰਿੜ੍ਹ ਕੇ, ਨੀਵੇਂ ਪਾਸੇ ਵਲ ਢਲ ਕੇ । ਕੂਲਿ—ਨਦੀ ।

**ਅਰਥ**:— ਹੇ ਕਬੀਰ ! ਜਦੋਂ ਮਨੁੱਖ ਦੇ ਅੰਦਰ (ਇਹ) ਡਰ ਪੈਦਾ ਹੁੰਦਾ ਹੈ (ਕਿ ਪਰਮਾਤਮਾ ਨੂੰ ਵਿਸਾਰ ਕੇ ਮਾਇਆ ਪਿੱਛੇ ਭਟਕਿਆਂ ਕਈ ਠੇਡੇ ਖਾਣੇ ਪੈਂਦੇ ਹਨ) ਤਾਂ (ਇਸ ਦੇ) ਮਨ ਦੀ ਹਾਲਤ ਚੰਗੀ ਹੋ ਜਾਂਦੀ ਹੈ, ਇਸ ਨੂੰ (ਪਰਮਾਤਮਾ ਦੀ ਓਟ ਤੋਂ ਬਿਨਾ ਹੋਰ) ਸਾਰੇ ਪਾਸੇ ਭੁੱਲ ਜਾਂਦੇ ਹਨ । (ਪਰਮਾਤਮਾ ਦਾ ਡਰ ਮਨੁੱਖ ਦੇ ਕਠੋਰ ਹੋਏ ਮਨ ਵਾਸਤੇ, ਮਾਨੋ, ਸੇਕ ਦਾ ਕੰਮ ਦੇਂਦਾ ਹੈ; ਜਿਵੇਂ ਸੇਕ ਲੱਗਣ ਨਾਲ) ਗੜਾ ਪੰਘਰ ਕੇ ਮੁੜ ਪਾਣੀ ਬਣ ਜਾਂਦਾ ਹੈ, ਤੇ ਢਲ ਕੇ ਨਦੀ ਵਿਚ ਜਾ ਰਲਦਾ ਹੈ ।੧੭੭।

**ਕਬੀਰਾ ਧੂਰਿ ਸਕੇਲਿ ਕੈ, ਪੁਰੀਆ ਬਾਂਧੀ ਦੇਹ ॥ ਦਿਵਸ ਚਾਰਿ ਕੋ ਪੇਖਨਾ, ਅੰਤਿ ਖੇਹ ਕੀ ਖੇਹ ॥੧੭੮॥ {ਪੰਨਾ ੧੩੭੪}**

**ਪਦ ਅਰਥ**:— ਧੂਰਿ—ਧੂੜ, ਮਿੱਟੀ । ਸਕੇਲਿ ਕੈ—ਇਕੱਠੀ ਕਰ ਕੇ । ਪੁਰੀਆ—ਨਗਰੀ । ਦੇਹ—ਸਰੀਰ । ਕੋ—ਦਾ । ਪੇਖਨਾ—ਵੇਖਣ ਨੂੰ ਸੁੰਦਰ । ਅੰਤਿ—ਆਖ਼ਰ ਨੂੰ । ਖੇਹ ਕੀ ਖੇਹ—ਮਿੱਟੀ ਤੋਂ ਪੈਦਾ ਹੋਈ ਫਿਰ ਮਿੱਟੀ ਵਿਚ ਹੀ ਜਾ ਰਲੀ ।

ਅਰਥ:— ਹੇ ਕਬੀਰ ! (ਜਿਵੇਂ) ਮਿੱਟੀ ਇਕੱਠੀ ਕਰ ਕੇ ਇਕ ਨਗਰੀ ਵਸਾਈ ਜਾਂਦੀ ਹੈ ਤਿਵੇਂ (ਪੰਜ ਤੱਤ ਇਕੱਠੇ ਕਰ ਕੇ ਪਰਮਾਤਮਾ ਨੇ) ਇਹ ਸਰੀਰ ਰਚਿਆ ਹੈ । ਵੇਖਣ ਨੂੰ ਚਾਰ ਦਿਨ ਸੋਹਣਾ ਲੱਗਦਾ ਹੈ, ਪਰ ਆਖ਼ਰ ਜਿਸ ਮਿੱਟੀ ਤੋਂ ਬਣਿਆ ਉਸ ਮਿੱਟੀ ਵਿਚ ਹੀ ਰਲ ਜਾਂਦਾ ਹੈ ।੧੭੮।

**ਕਬੀਰ ਸੂਰਜ ਚਾਂਦ ਕੈ ਉਦੈ, ਭਈ ਸਭ ਦੇਹ ॥ ਗੁਰ ਗੋਬਿੰਦ ਕੇ ਬਿਨੁ ਮਿਲੇ, ਪਲਟਿ ਭਈ ਸਭ ਖੇਹ ॥੧੭੯॥ {ਪੰਨਾ ੧੩੭੪}**

**ਨੋਟ**:— ਇਸ ਸ਼ਲੋਕ ਨੂੰ ਪਿਛਲੇ ਸ਼ਲੋਕ ਨਾਲ ਰਲਾ ਕੇ ਪੜ੍ਹੋ । 'ਅੰਤਿ ਖੇਹ ਕੀ ਖੇਹ' ਅਤੇ 'ਪਲਟਿ ਭਈ ਸਭ ਖੇਹ' ਤੋਂ ਸਾਫ਼ ਦਿੱਸਦਾ ਹੈ ਕਿ ਦੋਵੇਂ ਸ਼ਲੋਕ ਇਕੱਠੇ ਹੀ ਵਿਚਾਰਨੇ ਹਨ ।

ਭਾਵੇਂ ਇਹ ਨਗਰੀ ਚਾਰ ਦਿਨਾਂ ਵਾਸਤੇ ਹੀ ਹੈ, ਪਰ ਇਸ ਵਿਚ ਸੂਰਜ ਦਾ ਪ੍ਰਕਾਸ਼ ਹੋਣਾ ਚਾਹੀਦਾ ਹੈ, ਇਸ ਵਿਚ ਚੰਦ੍ਰਮਾ ਦੀਆਂ ਠੰਢੀਆਂ ਮਿੱਠੀਆਂ ਕਿਰਨਾਂ ਪੈਣੀਆਂ ਚਾਹੀਦੀਆਂ ਹਨ । ਤੇ, ਸੂਰਜ ਵਾਲਾ ਪ੍ਰਕਾਸ਼ ਅਤੇ ਚੰਦ੍ਰਮਾ ਵਾਲੀ ਸੀਤਲਤਾ ਤਦੋਂ ਹੀ ਉਦੈ ਹੋ ਸਕਦੇ ਹਨ ਜੇ ਗੁਰੂ ਦੀ ਰਾਹੀਂ ਪਰਮਾਤਮਾ ਮਿਲੇ ।

ਸ਼ਲੋਕ ਨੰ: ੧੭੪ ਤੋਂ ਲੈ ਕੇ ੧੭੭ ਤਕ ਗਹੁ ਨਾਲ ਪੜ੍ਹੋ । ਜੀਵ ਦੇ ਚਾਰ-ਚੁਫੇਰੇ ਵਿਕਾਰਾਂ ਦੀ ਤਪਸ਼ ਹੈ, ਇਸ ਨੂੰ ਅੰਤਰ-ਆਤਮੇ ਚੰਦ੍ਰਮਾ ਵਾਲੀ ਠੰਢ ਦੀ ਲੋੜ ਹੈ, ਜਿਵੇਂ ਚੰਦਨ ਨੂੰ ਉਸ ਦੀ ਆਪਣੀ ਅੰਦਰਲੀ ਸੀਤਲਤਾ ਸੱਪਾਂ ਦੇ ਜ਼ਹਿਰ ਤੋਂ ਬਚਾਈ ਰੱਖਦੀ ਹੈ । ਮਾਇਆ ਦੇ ਅਸਰ ਹੇਠ ਸਦਾ ਇਹ ਖ਼ਤਰਾ ਹੈ ਕਿ ਜੀਵ ਗੜ੍ਹੇ

(ਅਹਿਣ) ਵਾਂਗ ਕਠੋਰ ਨਾ ਬਣ ਜਾਏ, ਇਸ ਨੂੰ ਅੰਤਰ-ਆਤਮੇ ਸੂਰਜ ਦੇ ਨਿੱਘ ਦੀ ਲੋੜ ਹੈ । ਇਹ ਨਿੱਘ (=ਪਿਆਰ) ਤੇ ਇਹ ਸੀਤਲਤਾ ਗੁਰੂ ਪਰਮਾਤਮਾ ਦੇ ਚਰਨਾਂ ਵਿਚ ਜੁੜਿਆਂ ਮਿਲਦੇ ਹਨ ।

**ਪਦ ਅਰਥ**:— ਸੂਰਜ ਚਾਂਦ ਕੈ ਉਦੈ—ਸੂਰਜ ਅਤੇ ਚੰਦ੍ਰਮਾ ਦੇ ਪ੍ਰਕਾਸ਼ ਦੀ ਖ਼ਾਤਰ ।

ਅਰਥ:— ਹੇ ਕਬੀਰ ! (ਪੰਜਾਂ ਤੱਤਾਂ ਤੋਂ ਇਹ) ਸਰੀਰ-ਰਚਨਾ ਇਸ ਵਾਸਤੇ ਹੋਈ ਹੈ ਕਿ ਇਸ ਵਿਚ ਸੂਰਜ ਅਤੇ ਚੰਦ੍ਰਮਾ ਦਾ ਉਦੈ ਹੋਵੇ (ਭਾਵ, ਨਰਮ-ਦਿਲੀ ਅਤੇ ਸੀਤਲਤਾ ਪੈਦਾ ਹੋਣ, ਪਰ ਇਹ ਗੁਣ ਤਾਂ ਪੈਦਾ ਹੋ ਸਕਦੇ ਹਨ ਜੇ ਗੁਰੂ ਮਿਲੇ ਤੇ ਗੁਰੂ ਦੀ ਰਾਹੀਂ ਗੋਬਿੰਦ ਦੇ ਚਰਨਾਂ ਵਿਚ ਜੁੜੀਏ) । ਗੁਰੂ ਪਰਮਾਤਮਾ ਦੇ ਮੇਲ ਤੋਂ ਬਿਨਾ ਇਹ ਸਰੀਰ ਮੁੜ ਮਿੱਟੀ ਦਾ ਮਿੱਟੀ ਹੀ ਹੋ ਜਾਂਦਾ ਹੈ (ਭਾਵ, ਇਹ ਮਨੁੱਖਾ ਸਰੀਰ ਬਿਲਕੁਲ ਵਿਅਰਥ ਹੀ ਚਲਾ ਜਾਂਦਾ ਹੈ) ।੧੭੯।

**ਜਹ ਅਨਭਉ ਤਹ ਭੈ ਨਹੀ, ਜਹ ਭਉ ਤਹ ਹਰਿ ਨਾਹਿ ॥ ਕਹਿਓ ਕਬੀਰ ਬਿਚਾਰਿ ਕੈ, ਸੰਤ ਸੁਨਹੁ ਮਨ ਮਾਹਿ ॥੧੮੦॥ ਕਬੀਰ ਜਿਨਹੁ ਕਿਛੂ ਜਾਨਿਆ ਨਹੀ, ਤਿਨ ਸੁਖ ਨੀਦ ਬਿਹਾਇ ॥ ਹਮਹੁ ਜੁ ਬੂਝਾ ਬੂਝਨਾ, ਪੂਰੀ ਪਰੀ ਬਲਾਇ ॥੧੮੧॥ {ਪੰਨਾ ੧੩੭੪}**

ਪਦ ਅਰਥ:— ਜਹ—ਜਿਥੇ, ਜਿਸ ਹਿਰਦੇ ਵਿਚ । ਅਨਭਉ—ਅੰਦਰਲੀ ਸੂਝ, ਗਿਆਨ, ਜ਼ਿੰਦਗੀ ਦੇ ਸਹੀ ਰਸਤੇ ਦੀ ਸਮਝ । ਭੈ—ਦੁਨੀਆ ਵਾਲੇ ਡਰ-ਫ਼ਿਕਰ । ਭਉ—ਸਹਿਮ, ਸੰਸਾ । ਸੁਨਹੁ ਮਨ ਮਾਹਿ—ਮਨ ਲਾ ਕੇ ਸੁਣੋ, ਧਿਆਨ ਨਾਲ ਸੁਣੋ ।੧੮੦।

ਤਿਨ ਬਿਹਾਇ—ਉਹਨਾਂ ਦੀ ਉਮਰ ਗੁਜ਼ਰਦੀ ਹੈ । ਸੁਖ ਨੀਦ—(ਸੰਸੇ ਸਹਿਮਾਂ ਵਿਚ ਪਏ ਰਿਹਾਂ ਭੀ) ਗ਼ਫਲਤ ਦੀ ਨੀਂਦਰ, ਬੇ-ਪਰਵਾਹੀ ਵਿਚ । ਬੂਝਾ—ਸਮਝ ਲਿਆ । ਬੂਝਨਾ—ਸਮਝਣ-ਜੋਗ ਗੱਲ ਕਿ "ਜਹ ਅਨਭਉ ਤਹ ਭੈ ਨਹੀ, ਜਹ ਭਉ ਤਹ ਹਰਿ ਨਾਹਿ' । ਪੂਰੀ ਪਰੀ ਬਲਾਇ—ਪੂਰੀ ਬਲਾਇ ਗਲ ਵਿਚ ਪੈ ਗਈ ਹੈ, ਜਗਤ ਦੇ ਸੰਸਿਆਂ ਦਾ ਟਾਕਰਾ ਕਰਨ ਦੀ ਔਖੀ ਕਾਰ ਕਦੇ ਵਿਸਰਦੀ ਹੀ ਨਹੀਂ । (ਨੋਟ:— ਇਥੇ ਇਹ ਭਾਵ ਨਹੀਂ ਕਿ ਕਬੀਰ ਜੀ ਇਸ ਰਾਹੇ ਤੁਰਨ ਨੂੰ ਪਸੰਦ ਨਹੀਂ ਕਰਦੇ । ਕਬੀਰ ਜੀ ਆਖਦੇ ਹਨ ਕਿ ਲੋਕ ਤਾਂ ਇਹਨਾਂ ਕਾਮਾਦਿਕਾਂ ਦੀਆਂ ਸੱਟਾਂ ਖਾਂਦੇ ਹੋਏ ਤੇ 'ਹਾਇ ਹਾਇ' ਕਰਦੇ ਹੋਏ ਭੀ ਬੇ-ਪਰਵਾਹ ਬਣ ਰਹੇ ਹਨ; ਪਰ ਮੈਂ ਦਿਨ-ਰਾਤ ਇਹਨਾਂ ਦਾ ਟਾਕਰਾ ਕਰ ਰਿਹਾ ਹਾਂ, ਉਂਞ ਇਹ ਕੰਮ ਬੜਾ ਹੀ ਔਖਾ ਹੈ) ।

**ਅਰਥ**:— ਹੇ ਸੰਤ ਜਨੋ ! ਧਿਆਨ ਲਾ ਕੇ ਸੁਣੋ, ਮੈਂ ਕਬੀਰ ਇਹ ਗੱਲ ਵਿਚਾਰ ਕੇ ਆਖ ਰਿਹਾ ਹਾਂ—ਜਿਸ ਹਿਰਦੇ ਵਿਚ ਜ਼ਿੰਦਗੀ ਦੇ ਸਹੀ ਰਸਤੇ ਦੀ ਸਮਝ ਪੈਦਾ ਹੋ ਜਾਂਦੀ ਹੈ, ਉਥੇ (ਦਾਝਨ, ਸੰਸਾ, ਕਠੋਰਤਾ ਆਦਿਕ) ਕੋਈ ਖ਼ਤਰੇ ਨਹੀਂ ਰਹਿ ਜਾਂਦੇ । ਪਰ ਜਿਸ ਹਿਰਦੇ ਵਿਚ ਅਜੇ (ਸ਼ਾਂਤ ਜੀਵਨ ਨੂੰ ਭੁਲਾ ਦੇਣ ਲਈ ਖਿੱਝ, ਸਹਿਮ, ਬੇ-ਰਹਿਮੀ ਆਦਿਕ ਕੋਈ) ਡਰ ਮੌਜੂਦ ਹੈ, ਉਥੇ ਪਰਮਾਤਮਾ ਦਾ ਨਿਵਾਸ ਨਹੀਂ ਹੋਇਆ ।੧੮੦।

ਹੇ ਕਬੀਰ ! ਜਿਨ੍ਹਾਂ ਲੋਕਾਂ ਨੇ (ਜੀਵਨ ਦੇ ਇਸ ਭੇਤ ਨੂੰ) ਰਤਾ ਭੀ ਨਹੀਂ ਸਮਝਿਆ, ਉਹ (ਇਸ ਦਾਝਨ, ਸੰਸੇ, ਕਠੋਰਤਾ ਆਦਿਕ ਵਿਚ ਵਿਲਕਦੇ ਹੋਏ ਭੀ) ਬੇ-ਪਰਵਾਹੀ ਨਾਲ ਉਮਰ ਗੁਜ਼ਾਰ ਰਹੇ ਹਨ ; ਪਰ ('ਗੁਰ ਗੋਬਿੰਦ' ਦੀ ਮੇਹਰ ਨਾਲ) ਮੈਂ ਇਹ ਗੱਲ ਸਮਝ ਲਈ ਹੈ ਕਿ 'ਜਹ ਅਨਭਉ ਤਹ ਭੈ ਨਹੀ, ਜਹ ਭਉ ਤਹ ਹਰਿ ਨਾਹਿ'; ਮੈਨੂੰ ਇਹ ਗੱਲ ਕਿਸੇ ਵੇਲੇ ਭੀ ਵਿਸਰਦੀ ਨਹੀਂ ।੧੮੧।

**ਕਬੀਰ ਮਾਰੇ ਬਹੁਤੁ ਪੁਕਾਰਿਆ, ਪੀਰ ਪੁਕਾਰੈ ਅਉਰ ॥ ਲਾਗੀ ਚੋਟ ਮਰੰਮ ਕੀ, ਰਹਿਓ ਕਬੀਰਾ ਠਉਰ ॥੧੮੨॥ ਕਬੀਰ ਚੋਟ ਸੁਹੇਲੀ ਸੇਲ ਕੀ, ਲਾਗਤ ਲੇਇ ਉਸਾਸ ॥ ਚੋਟ ਸਹਾਰੈ ਸਬਦ ਕੀ, ਤਾਸੁ ਗੁਰੂ ਮੈ ਦਾਸ ॥੧੮੩॥ {ਪੰਨਾ ੧੩੭੪}**

**ਪਦ ਅਰਥ**:— ਮਾਰੇ—ਜਿਸ ਨੂੰ (‘ਦਾਝਨ ਸੰਸਾ’ ਆਦਿਕ ਦੀ) ਮਾਰ ਪੈਂਦੀ ਹੈ । ਬਹੁਤ ਪੁਕਾਰਿਆ—ਉਹ ਬਹੁਤ ਹਾਹਾਕਾਰ ਕਰਦਾ ਹੈ, ਬਹੁਤ ਦੁਖੀ ਹੁੰਦਾ ਹੈ । ਪੀਰ—ਸੱਟ, ਪੀੜ । ਪੀਰ ਪੁਕਾਰੈ ਅਉਰ—ਜਿਉਂ ਜਿਉਂ (‘ਦਾਝਨ ਸੰਸੇ’ ਆਦਿਕ ਦੀ) ਪੀੜ ਉੱਠਦੀ ਹੈ ਤਿਉਂ ਤਿਉਂ ਹੋਰ ਪੁਕਾਰਦਾ ਹੈ ਹੋਰ ਦੁਖੀ ਹੁੰਦਾ ਹੈ । ਚੋਟ—ਸ਼ਬਦ ਦੀ ਚੋਟ । ਮਰੰਮ ਕੀ—ਦਿਲ ਨੂੰ ਵਿੰਨ੍ਹਣ ਵਾਲੀ । ਰਹਿਓ ਠਉਰ—ਥਾਂ ਤੇ ਹੀ ਰਹਿ ਗਿਆ ਹਾਂ, ਪੁਕਾਰ-ਜੋਗਾ ਰਿਹਾ ਹੀ ਨਹੀਂ, ਨਾਹ ‘ਦਾਝਨ ਸੰਸੇ’ ਆਦਿਕ ਮਾਰਦੇ ਹਨ ਤੇ ਨਾਹ ਮੈਂ ਪੁਕਾਰਦਾ ਹਾਂ ।੧੯੨।

ਸੇਲ—ਨੇਜ਼ਾ, ਗੁਰੂ ਦਾ ਸ਼ਬਦ-ਰੂਪ ਨੇਜ਼ਾ । ਸੁਹੇਲੀ—ਸੁਖ ਦੇਣ ਵਾਲੀ (ਨੋਟ:— ‘ਦਾਝਨ ਸੰਸੇ’ ਆਦਿਕ ਦੀ ਚੋਟ ਤਾਂ ਦੁਖੀ ਕਰਦੀ ਹੈ, ਪਰ ਗੁਰੂ ਦੇ ਸ਼ਬਦ-ਰੂਪ ਨੇਜ਼ੇ ਦੀ ਚੋਟ ਸੁਖ ਅਪੜਾਂਦੀ ਹੈ) । ਲੇਇ ਉਸਾਸ—ਉੱਭੇ ਸਾਹ ਲੈਂਦਾ ਹੈ, ਪ੍ਰਭੂ ਨੂੰ ਮਿਲਣ ਦੀ ਤਾਂਘ ਪੈਦਾ ਹੁੰਦੀ ਹੈ । ਨੋਟ:— ਗਉੜੀ ਰਾਗ ਵਿਚ ਕਬੀਰ ਜੀ ਪ੍ਰਭੂ-ਚਰਨਾਂ ਦੇ ਪ੍ਰੇਮੀ ਦੀ ਹਾਲਤ ਇਕ ਬਿਰਹਣੀ ਨਾਰਿ ਵਰਗੀ ਦੱਸਦੇ ਹਨ । ਪਰਦੇਸ ਗਏ ਪਤੀ ਦਾ ਉਹ ਨਾਰਿ ਰਾਹ ਤੱਕਦੀ ਹੈ, ਉਸ ਦੀਆਂ ਅੱਖਾਂ ਵੈਰਾਗ-ਜਲ ਨਾਲ ਭਰ ਜਾਂਦੀਆਂ ਹਨ, ਉਹ ਉੱਭੇ ਸਾਹ ਲੈਂਦੀ ਹੈ, ਪਰ ਉਹਨਾਂ ਹਾਹੁਕਿਆਂ ਵਿਚੋਂ ਭੀ ਢਾਰਸ ਮਿਲਦੀ ਹੈ ਕਿਉਂਕਿ ਰਾਹ ਤੱਕਦੀ ਦਾ ਦਿਲ ਰੱਜਦਾ ਨਹੀਂ, ਤੱਕੀ ਜਾਂਦੀ ਹੈ ।

**ਪੰਥੁ ਨਿਹਾਰੇ ਕਾਮਿਨੀ, ਲੋਚਨ ਭਰੀਲੇ ਉਸਾਸਾ ॥**
**ਉਰੁ ਨ ਭਿਜੈ ਪਗੁ ਨ ਖਿਸੈ, ਹਰਿ ਦਰਸਨ ਕੀ ਆਸਾ ॥੧॥ . . . . .—ਗਉੜੀ ਕਬੀਰ**

**ਅਰਥ**:— ਹੇ ਕਬੀਰ ! ਜਿਸ ਮਨੁੱਖ ਨੂੰ (‘ਦਾਝਨ ਸੰਸੇ’ ਆਦਿਕ ਦੀ) ਮਾਰ ਪੈਂਦੀ ਹੈ, ਉਹ ਬਹੁਤ ਹਾਹਾਕਾਰ ਕਰਦਾ ਹੈ, ਜਿਉਂ ਜਿਉਂ ਉਹ ਪੀੜ ਉਠਦੀ ਹੈ ਤਿਉਂ ਤਿਉਂ ਹੋਰ ਦੁਖੀ ਹੁੰਦਾ ਹੈ (ਪਰ ਫਿਰ ਭੀ ਮਾਇਆ ਦਾ ਖਹਿੜਾ ਨਹੀਂ ਛੱਡਦਾ) । ਮੈਨੂੰ ਕਬੀਰ ਨੂੰ ਗੁਰੂ ਦੇ ਸ਼ਬਦ ਦੀ ਚੋਟ ਵੱਜੀ ਹੈ ਜਿਸ ਨੇ ਮੇਰਾ ਦਿਲ ਵਿੰਨ੍ਹ ਲਿਆ ਹੈ, ਹੁਣ ਮੈਂ ਥਾਂ ਸਿਰ (ਭਾਵ, ਪ੍ਰਭੂ-ਚਰਨਾਂ ਵਿਚ) ਟਿਕ ਗਿਆ ਹਾਂ । (ਮੈਨੂੰ ਇਹ ਦਾਝਨ ਸੰਸਾ ਆਦਿਕ ਦੁਖੀ ਕਰ ਹੀ ਨਹੀਂ ਸਕਦੇ) ।੧੯੨।

ਹੇ ਕਬੀਰ ! ਗੁਰੂ ਦੇ ਸ਼ਬਦ-ਰੂਪ ਨੇਜ਼ੇ ਦੀ ਸੱਟ ਹੈ ਭੀ ਸੁਖਦਾਈ । ਜਿਸ ਮਨੁੱਖ ਨੂੰ ਇਹ ਸੱਟ ਵੱਜਦੀ ਹੈ (ਬਿਰਹਣੀ ਨਾਰਿ ਵਾਂਗ ਉਸ ਦੇ ਅੰਦਰ) ਪਤੀ-ਪ੍ਰਭੂ ਨੂੰ ਮਿਲਣ ਦੀ ਤਾਂਘ ਪੈਦਾ ਹੋ ਜਾਂਦੀ ਹੈ । ਜੋ (ਭਾਗਾਂ ਵਾਲਾ) ਮਨੁੱਖ ਗੁਰ-ਸ਼ਬਦ ਦੀ ਚੋਟ ਖਾਂਦਾ ਰਹਿੰਦਾ ਹੈ, ਉਸ ਪੂਜਣ-ਜੋਗ ਮਨੁੱਖ ਦਾ ਮੈਂ (ਹਰ ਵੇਲੇ) ਦਾਸ (ਬਣਨ ਨੂੰ ਤਿਆਰ) ਹਾਂ ।੧੯੩।

**ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ ॥ ਜਾ ਕਾਰਨਿ ਤੂੰ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ ॥੧੯੪॥ ਸੇਖ ਸਬੂਰੀ ਬਾਹਰਾ, ਕਿਆ ਹਜ ਕਾਬੇ ਜਾਇ ॥ ਕਬੀਰ ਜਾ ਕੀ ਦਿਲ ਸਾਬਤਿ ਨਹੀ, ਤਾ ਕਉ ਕਹਾਂ ਖੁਦਾਇ ॥੧੯੫॥ ਕਬੀਰ ਅਲਹ ਕੀ ਕਰਿ ਬੰਦਗੀ, ਜਿਹ ਸਿਮਰਤ ਦੁਖੁ ਜਾਇ ॥ ਦਿਲ ਮਹਿ ਸਾਂਈ ਪਰਗਟੈ, ਬੁਝੈ ਬਲੰਤੀ ਨਾਂਇ ॥੧੯੬॥ ਕਬੀਰ ਜੋਰੀ ਕੀਏ ਜੁਲਮੁ ਹੈ, ਕਹਤਾ ਨਾਉ ਹਲਾਲੁ ॥ ਦਫਤਰਿ ਲੇਖਾ ਮਾਂਗੀਐ, ਤਬ ਹੋਇਗੋ ਕਉਨੁ ਹਵਾਲੁ ॥੧੯੭॥ ਕਬੀਰ ਖੂਬੁ ਖਾਨਾ ਖੀਚਰੀ, ਜਾ ਮਹਿ ਅੰਮ੍ਰਿਤੁ ਲੋਨੁ ॥ ਹੇਰਾ ਰੋਟੀ ਕਾਰਨੇ, ਗਲਾ ਕਟਾਵੈ ਕਉਨੁ ॥੧੯੮॥ {ਪੰਨਾ ੧੩੭੪}**

ਨੋਟ:— ਕੋਈ ਭੀ ਮਜ਼ਹਬ ਧਰਮ ਹੋਵੇ, ਇਨਸਾਨ ਵਾਸਤੇ ਉਹ ਤਦ ਤਕ ਹੀ ਲਾਭਦਾਇਕ ਹੈ ਜਦ ਤਕ ਉਸ ਦੇ ਦੱਸੇ ਪੂਰਨਿਆਂ ਉਤੇ ਤੁਰ ਕੇ ਮਨੁੱਖ ਆਪਣੇ ਦਿਲ ਵਿਚ ਭਲਾਈ ਪੈਦਾ ਕਰਨ ਦੀ ਕੋਸ਼ਸ਼ ਕਰਦਾ ਹੈ, ਖ਼ਾਲਕ

ਅਤੇ ਉਸ ਦੀ ਖ਼ਲਕਤਿ ਵਾਸਤੇ ਦਿਲ ਵਿਚ ਮੁਹੱਬਤਿ ਬਣਾਂਦਾ ਹੈ । ਜਦੋਂ ਮਨੁੱਖ ਰਿਵਾਜੀ ਤੌਰ ਤੇ ਮਜ਼ਹਬ ਦੇ ਅਸੂਲਾਂ ਅਤੇ ਰਸਮਾਂ ਨੂੰ ਕਰਨ ਲੱਗ ਪੈਂਦਾ ਹੈ, ਪਰ ਇਹ ਨਹੀਂ ਵੇਖਦਾ ਕਿ ਦਿਲ ਵਿਚ ਕੋਈ ਭਲੀ ਤਬਦੀਲੀ ਆਈ ਹੈ ਜਾਂ ਨਹੀਂ, ਜਾਂ, ਸਗੋਂ ਕਿਤੇ ਭਲਾਈ ਦੇ ਥਾਂ ਅੰਦਰ ਕਠੋਰਤਾ ਤਅੱਸਬ ਆਦਿਕ ਤਾਂ ਨਹੀਂ ਵਧ ਰਹੇ, ਉਸ ਵੇਲੇ ਉਸ ਦੇ ਸਾਰੇ ਧਾਰਮਿਕ ਉੱਦਮ ਵਿਅਰਥ ਹੋ ਜਾਂਦੇ ਹਨ ।

ਪਠਾਣਾਂ ਮੁਗ਼ਲਾਂ ਦੇ ਰਾਜ ਵੇਲੇ ਅਸਾਡੇ ਦੇਸ਼ ਵਿਚ ਇਸਲਾਮੀ ਸ਼ਰਹ ਦਾ ਕਾਨੂੰਨ ਚੱਲਦਾ ਸੀ । ਭਾਰਤ ਵਾਸੀਆਂ ਵਾਸਤੇ ਅਤੇ ਆਮ ਪਠਾਣਾਂ ਮੁਗ਼ਲਾਂ ਵਾਸਤੇ ਭੀ ਅਰਬੀ ਬੋਲੀ ਬਿਗਾਨੇ ਦੇਸ ਦੀ ਬੋਲੀ ਸੀ; ਸੋ ਹਰੇਕ ਮੁਸਲਮਾਨ ਕੁਰਾਨ ਸ਼ਰੀਫ਼ ਨੂੰ ਨਹੀਂ ਸੀ ਸਮਝ ਸਕਦਾ । ਇਸ ਦਾ ਨਤੀਜਾ ਇਹ ਨਿਕਲਿਆ ਕਿ ਜਿਥੋਂ ਤਕ ਕਾਨੂੰਨ ਨੂੰ ਵਰਤਣ ਦਾ ਸੰਬੰਧ ਪੈਂਦਾ ਸੀ, ਰਾਜਸੀ ਤਾਕਤ ਕਾਜ਼ੀਆਂ ਮੌਲਵੀਆਂ ਦੇ ਹੱਥ ਵਿਚ ਸੀ ਕਿਉਂਕਿ ਇਹ ਲੋਕ ਕੁਰਾਨ ਸ਼ਰੀਫ ਦੇ ਅਰਥ ਕਰਨ ਵਿਚ ਇਤਬਾਰ-ਜੋਗ ਮੰਨੇ ਜਾਂਦੇ ਸਨ । ਇਕ ਪਾਸੇ ਇਹ ਲੋਕ ਰਾਜਸੀ ਤਾਕਤ ਦੇ ਮਾਲਕ; ਦੂਜੇ ਪਾਸੇ, ਇਹੀ ਲੋਕ ਧਾਰਮਿਕ ਆਗੂ ਆਮ ਲੋਕਾਂ ਨੂੰ ਜੀਵਨ ਦਾ ਸਹੀ ਰਾਹ ਦੱਸਣ ਵਾਲੇ । ਇਹੀ ਦੋਵੇਂ ਵਿਰੋਧੀ ਗੱਲਾਂ ਇਕੱਠੀਆਂ ਹੋ ਗਈਆਂ । ਰਾਜ ਪ੍ਰਬੰਧ ਚਲਾਣ ਵੇਲੇ ਗ਼ੁਲਾਮ ਹਿੰਦੂ ਕੌਮ ਉਤੇ ਕਠੋਰਤਾ ਵਰਤਣੀ ਇਹਨਾਂ ਲੋਕਾਂ ਵਾਸਤੇ ਕੁਦਰਤੀ ਗੱਲ ਸੀ । ਪਰ ਇਸ ਕਠੋਰਤਾ ਨੂੰ ਆਪਣੇ ਵਲੋਂ ਇਹ ਲੋਕ ਇਸਲਾਮੀ ਸ਼ਰਹ ਸਮਝਦੇ ਤੇ ਦੱਸਦੇ ਸਨ । ਸੋ, ਮਜ਼ਹਬ ਵਿਚੋਂ ਇਹਨਾਂ ਨੂੰ ਸੁਭਾਵਿਕ ਹੀ ਦਿਲ ਦੀ ਕਠੋਰਤਾ ਹੀ ਮਿਲਦੀ ਗਈ । ਜਿਸ ਭੀ ਦੇਸ ਵਿਚ ਰਾਜ-ਪ੍ਰਬੰਧ ਕਿਸੇ ਖ਼ਾਸ ਮਜ਼ਹਬ ਦੇ ਅਸੂਲਾਂ ਅਨੁਸਾਰ ਚਲਾਇਆ ਜਾਂਦਾ ਰਿਹਾ ਹੈ, ਉਸ ਮਜ਼ਹਬ ਦੇ ਪ੍ਰਚਾਰਕਾਂ ਦਾ ਇਹੀ ਹਾਲ ਹੁੰਦਾ ਰਿਹਾ ਹੈ ।

ਕਬੀਰ ਜੀ ਆਪਣੇ ਵਕਤ ਦੇ ਕਾਜ਼ੀਆਂ ਮੌਲਵੀਆਂ ਦੀ ਇਹ ਹਾਲਤ ਵੇਖ ਕੇ ਇਹਨਾਂ ਸ਼ਲੋਕਾਂ ਵਿਚ ਕਹਿ ਰਹੇ ਹਨ ਕਿ ਮਜ਼ਹਬ ਨੇ, ਮਜ਼ਹਬ ਦੀ ਰਹੁ-ਰੀਤੀ ਨੇ, ਬਾਂਗ ਨਿਮਾਜ਼ ਹੱਜ ਆਦਿਕ ਨੇ, ਦਿਲ ਦੀ ਸਫ਼ਾਈ ਸਿਖਾਣੀ ਸੀ । ਪਰ ਜੇ ਰਿਸ਼ਵਤ, ਕਠੋਰਤਾ, ਤਅੱਸਬ ਆਦਿਕ ਦੇ ਕਾਰਨ ਦਿਲ ਨਿਰਦਈ ਹੋ ਚੁਕਾ ਹੈ, ਸਗੋਂ ਇਹੀ ਕਰਮ ਦਿਲ ਨੂੰ ਹੋਰ ਕਠੋਰ ਬਣਾਈ ਜਾ ਰਹੇ ਹਨ, ਤਾਂ ਇਹਨਾਂ ਦੇ ਕਰਨ ਦਾ ਕੋਈ ਲਾਭ ਨਹੀਂ । ਇਹੀ ਖ਼ਿਆਲ ਕਬੀਰ ਜੀ ਨੇ ਪ੍ਰਭਾਤੀ ਰਾਗ ਦੇ ਸ਼ਬਦ ਨੰ: ੪ ਵਿਚ ਦੱਸਿਆ ਹੈ:—

**...ਮਲਾਂ, ਕਹਹੁ ਨਿਆਉ ਖੁਦਾਈ ॥**
**ਤੇਰੇ ਮਨ ਕਾ ਭਰਮ ਨ ਜਾਈ ॥੧॥ਰਹਾਉ॥**
**ਪਕਰਿ ਜੀਉ ਆਨਿਆ, ਦੇਹ ਬਿਨਾਸੀ, ਮਾਟੀ ਕਉ ਬਿਸਮਿਲ ਕੀਆ ॥**
**ਜੋਤਿ ਸਰੂਪ ਅਨਾਹਤ ਲਾਗੀ, ਕਹੁ ਹਲਾਲੁ ਕਿਆ ਕੀਆ ॥੨॥**
**ਕਿਆ ਉਜੂ ਪਾਕੁ ਕੀਆ ਮੁਹੁ ਧੋਇਆ, ਕਿਆ ਮਸੀਤਿ ਸਿਰੁ ਲਾਇਆ ॥**
**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ, ਕਿਆ ਹਜ ਕਾਬੈ ਜਾਇਆ ॥੩॥**

**ਪਦ ਅਰਥ**:— ਮੁਲਾਂ—ਹੇ ਮੁੱਲਾਂ ! ਕਿਆ ਚਢਹਿ—ਚੜ੍ਹਨ ਦਾ ਕੋਈ ਫ਼ਾਇਦਾ ਨਹੀਂ । ਮੁਨਾਰੇ ਕਿਆ ਚਢਹਿ—ਮੁਨਾਰੇ ਉਤੇ ਚੜ੍ਹਨ ਦਾ ਤੈਨੂੰ ਆਪ ਨੂੰ ਕੋਈ ਲਾਭ ਨਹੀਂ, ਬਾਂਗ ਦੇਣ ਦਾ ਤੈਨੂੰ ਆਪ ਨੂੰ ਕੋਈ ਫ਼ਾਇਦਾ ਨਹੀਂ (ਨੋਟ:— ਮੁੱਲਾਂ ਮੁਨਾਰੇ ਤੇ ਚੜ੍ਹ ਕੇ ਬਾਂਗ ਦੇਂਦਾ ਹੈ ਤਾਕਿ ਮੁਸਲਮਾਨ ਸੁਣ ਕੇ ਨਮਾਜ਼ ਪੜ੍ਹਨ ਲਈ ਮਸਜਿਦ ਵਿਚ ਆ ਜਾਣ । ਪਰ ਜੇ ਉਸ ਦੇ ਆਪਣੇ ਦਿਲ ਵਿਚ ਕਠੋਰਤਾ ਹੈ, ਤਾਂ ਜਿਥੋਂ ਤਕ ਉਸ ਦੀ ਆਪਣੀ ਜ਼ਾਤ ਦਾ ਤਅੱਲਕ ਹੈ, ਉਸ ਨੂੰ ਇਸ ਬਾਂਗ ਦੇਣ ਦਾ ਕੋਈ ਲਾਭ ਨਹੀਂ । ਰੱਬ ਦਿਲ ਵਿਚ ਵੱਸਦਾ ਹੈ, ਜੇ ਉਹ ਵੱਸਦਾ ਦਿੱਸ ਪਏ ਤਾਂ ਦਿਲ ਵਿਚ ਨਰਮਾਈ ਤੇ ਪਿਆਰ ਪੈਦਾ ਹੋਣਾ ਚਾਹੀਦਾ ਹੈ । ਜੇ ਇਹ ਅਵਸਥਾ ਨਹੀਂ ਬਣੀ ਤਾਂ ਉੱਚੀ ਬੋਲਿਆਂ ਰੱਬ ਨੂੰ ਅਸੀ ਧੋਖਾ ਨਹੀਂ ਦੇ ਸਕਦੇ) । ਬਹਰਾ—ਬੋਲਾ (ਨੋਟ:— ਬੋਲੇ ਨੂੰ

ਉੱਚੀ ਕੂਕ ਕੇ ਆਦਰ-ਪਿਆਰ ਦੀ ਗੱਲ ਆਖ ਕੇ, ਪਰ ਹੌਲੀ ਹੌਲੀ ਗਾਲ੍ਹਾਂ ਕੱਢ ਕੇ ਠੱਗ ਸਕੀਦਾ ਹੈ, ਪਰ ਰੱਬ ਤਾਂ ਦਿਲ ਦੀ ਹਾਲਤ ਭੀ ਸਮਝਦਾ ਹੈ, ਉਹ ਨਹੀਂ ਠੱਗਿਆ ਜਾ ਸਕਦਾ) । ਜਾ ਕਾਰਨਿ—ਜਿਸ ਰੱਬ ਦੀ ਨਮਾਜ਼ ਦੀ ਖ਼ਾਤਰ । ਜੋਇ—ਵੇਖ, ਢੂੰਢ ।੧੮੪।

ਸਬੂਰੀ—ਸੰਤੋਖ । ਦਿਲ ਸਾਬਤਿ—ਦਿਲ ਦੀ ਸਾਬਤੀ, ਦਿਲ ਦੀ ਸ਼ਾਂਤੀ, ਅਡੋਲਤਾ । ਤਾ ਕਉ—ਉਸ ਦੇ ਭਾਣੇ । ਕਹਾ ਖੁਦਾਇ—ਰੱਬ ਕਿਤੇ ਭੀ ਨਹੀਂ ।੧੮੫।

ਬਲੰਤੀ—ਬਲਦੀ ਅੱਗ, ਤ੍ਰਿਸ਼ਨਾ ਦੀ ਬਲਦੀ ਅੱਗ । ਨਾਂਇ—ਨਾਮ ਦੀ ਰਾਹੀਂ ।੧੮੬।

ਜੋਰੀ ਕੀਏ—ਧੱਕਾ ਕੀਤਿਆਂ । ਹਲਾਲੁ—ਜਾਇਜ਼, ਭੇਟਾ ਕਰਨ-ਜੋਗ, ਰੱਬ ਦੇ ਨਾਮ ਤੇ ਕੁਰਬਾਨੀ ਦੇਣ ਦੇ ਲਾਇਕ ।੧੮੭।

ਖੂਬੁ ਖਾਨਾ—ਚੰਗੀ ਖ਼ੁਰਾਕ । ਲੋਨੁ—ਲੂਣ । ਹੇਰਾ—ਮਾਸ । ਕਾਰਨੇ—ਗ਼ਰਜ਼ ਨਾਲ, ਨਿਯਤ ਨਾਲ । ਕਟਾਵੈ ਕਉਨੁ—ਮੈਂ ਕੱਟਣ ਨੂੰ ਤਿਆਰ ਨਹੀਂ ਹਾਂ ।੧੮੮।

**ਅਰਥ**:— ਹੇ ਕਬੀਰ ! (ਆਖ—) ਹੇ ਮੁੱਲਾਂ ! ਮਸਜਿਦ ਦੇ ਮੁਨਾਰੇ ਉਤੇ ਚੜ੍ਹਨ ਦਾ ਤੈਨੂੰ ਆਪ ਨੂੰ ਤਾਂ ਕੋਈ ਫ਼ਾਇਦਾ ਨਹੀਂ ਹੋ ਰਿਹਾ । ਜਿਸ (ਰੱਬ ਦੀ ਨਮਾਜ਼) ਦੀ ਖ਼ਾਤਰ ਤੂੰ ਬਾਂਗ ਦੇ ਰਿਹਾ ਹੈਂ, ਉਸ ਨੂੰ ਆਪਣੇ ਦਿਲ ਵਿਚ ਵੇਖ (ਤੇਰੇ ਅੰਦਰ ਹੀ ਵੱਸਦਾ ਹੈ । ਜੇ ਤੇਰੇ ਆਪਣੇ, ਅੰਦਰ ਸ਼ਾਂਤੀ ਨਹੀਂ, ਸਿਰਫ਼ ਲੋਕਾਂ ਨੂੰ ਹੀ ਸੱਦ ਰਿਹਾ ਹੈਂ, ਤਾਂ) ਖ਼ੁਦਾ ਬੋਲਾ ਨਹੀਂ (ਉਹ ਤੇਰੇ ਦਿਲ ਦੀ ਹਾਲਤ ਭੀ ਜਾਣਦਾ ਹੈ, ਉਸ ਨੂੰ ਠੱਗਿਆ ਨਹੀਂ ਜਾ ਸਕਦਾ) ।੧੮੪।

ਹੇ ਸ਼ੇਖ ! ਜੇ ਤੇਰੇ ਆਪਣੇ ਅੰਦਰ ਸੰਤੋਖ ਨਹੀਂ ਹੈ, ਤਾਂ ਕਾਬੇ ਦਾ ਹੱਜ ਕਰਨ ਲਈ ਜਾਣ ਦਾ ਕੋਈ ਲਾਭ ਨਹੀਂ ਹੈ; ਕਿਉਂਕਿ, ਹੇ ਕਬੀਰ ! ਜਿਸ ਮਨੁੱਖ ਦੇ ਆਪਣੇ ਦਿਲ ਵਿਚ ਸ਼ਾਂਤੀ ਨਹੀਂ ਆਈ, ਉਸ ਦੇ ਭਾਣੇ ਰੱਬ ਕਿਤੇ ਭੀ ਨਹੀਂ ਹੈ ।੧੮੫।

ਹੇ ਕਬੀਰ ! ਰੱਬ ਦੀ ਬੰਦਗੀ ਕਰ, ਬੰਦਗੀ ਕੀਤਿਆਂ ਹੀ ਦਿਲ ਦਾ ਵਿਕਾਰ ਦੂਰ ਹੁੰਦਾ ਹੈ, ਦਿਲ ਵਿਚ ਰੱਬ ਦਾ ਜ਼ਹੂਰ ਹੁੰਦਾ ਹੈ, ਅਤੇ ਇਸ ਬੰਦਗੀ ਦੀ ਬਰਕਤਿ ਨਾਲ ਲਾਲਚ ਦੀ ਬਲਦੀ ਅੱਗ ਦਿਲ ਵਿਚੋਂ ਬੁੱਝ ਜਾਂਦੀ ਹੈ ।੧੮੬।

ਹੇ ਕਬੀਰ ! (ਮੁੱਲਾਂ ਨੂੰ ਦੱਸ ਕਿ) ਕਿਸੇ ਉਤੇ ਧੱਕਾ ਕਰਨਾ ਜ਼ੁਲਮ ਹੈ, (ਤੂੰ ਜਾਨਵਰ ਨੂੰ ਫੜ ਕੇ ਬਿਸਮਿੱਲਾ ਆਖ ਕੇ ਜ਼ਬਹ ਕਰਦਾ ਹੈਂ ਅਤੇ) ਤੂੰ ਆਖਦਾ ਹੈਂ ਕਿ ਇਹ (ਜ਼ਬਹ ਕੀਤਾ ਜਾਨਵਰ) ਰੱਬ ਦੇ ਨਾਮ ਤੇ ਕੁਰਬਾਨੀ ਦੇਣ ਦੇ ਲਾਇਕ ਹੋ ਗਿਆ ਹੈ (ਅਤੇ ਇਸ ਕੁਰਬਾਨੀ ਨਾਲ ਖ਼ੁਦਾ ਤੇਰੇ ਉਤੇ ਖ਼ੁਸ਼ ਹੋ ਗਿਆ ਹੈ); (ਪਰ ਇਹ ਮਾਸ ਤੂੰ ਆਪ ਹੀ ਖਾ ਲੈਂਦਾ ਹੈਂ । ਇਸ ਤਰ੍ਹਾਂ ਪਾਪ ਨਹੀਂ ਬਖ਼ਸ਼ੀਂਦੇ, ਕਦੇ ਸੋਚ ਕਿ) ਜਦੋਂ ਰੱਬ ਦੀ ਦਰਗਾਹ ਵਿਚ ਤੇਰੇ ਅਮਲਾਂ ਦਾ ਹਿਸਾਬ ਹੋਵੇਗਾ ਤਾਂ ਤੇਰਾ ਕੀਹ ਹਾਲ ਹੋਵੇਗਾ ।੧੮੭।

ਹੇ ਕਬੀਰ ! (ਮੁੱਲਾਂ ਨੂੰ ਬੇਸ਼ੱਕ ਆਖ ਕਿ ਕੁਰਬਾਨੀ ਦੇ ਬਹਾਨੇ ਮਾਸ ਖਾਣ ਨਾਲੋਂ) ਖਿਚੜੀ ਖਾ ਲੈਣੀ ਚੰਗੀ ਹੈ ਜਿਸ ਵਿਚ ਸਿਰਫ਼ ਸੁਆਦਲਾ ਲੂਣ ਹੀ ਪਾਇਆ ਹੋਇਆ ਹੋਵੇ । ਮੈਂ ਤਾਂ ਇਸ ਗੱਲ ਲਈ ਤਿਆਰ ਨਹੀਂ ਹਾਂ ਕਿ ਮਾਸ ਰੋਟੀ ਖਾਣ ਦੀ ਨਿਯਤ ਮੇਰੀ ਆਪਣੀ ਹੋਵੇ ਪਰ (ਕੁਰਬਾਨੀ ਦਾ ਹੋਕਾ ਦੇ ਦੇ ਕੇ ਕਿਸੇ ਪਸ਼ੂ ਨੂੰ) ਜ਼ਬਹ ਕਰਦਾ ਫਿਰਾਂ ।੧੮੮।

**ਕਬੀਰ ਗੁਰੁ ਲਾਗਾ ਤਬ ਜਾਨੀਐ, ਮਿਟੈ ਮੋਹੁ ਤਨ ਤਾਪ ॥ ਹਰਖ ਸੋਗ ਦਾਝੈ ਨਹੀ, ਤਬ ਹਰਿ ਆਪਹਿ ਆਪ ॥੧੮੯॥ ਕਬੀਰ ਰਾਮ ਕਹਨ ਮਹਿ ਭੇਦੁ ਹੈ, ਤਾ ਮਹਿ ਏਕੁ ਬਿਚਾਰੁ ॥ ਸੋਈ ਰਾਮੁ ਸਭੈ ਕਹਹਿ, ਸੋਈ ਕਉਤਕਹਾਰ ॥੧੯੦॥ ਕਬੀਰ ਰਾਮੈ ਰਾਮ ਕਹੁ, ਕਹਿਬੇ ਮਾਹਿ ਬਿਬੇਕ ॥ ਏਕੁ ਅਨੇਕਹਿ ਮਿਲਿ ਗਇਆ, ਏਕ ਸਮਾਨਾ ਏਕ ॥੧੯੧॥ {੧੩੭੪}**

**ਨੋਟ**:— ਪਿਛਲੇ ਪੰਜ ਸ਼ਲੋਕ ਕਾਜ਼ੀਆਂ ਮੌਲਵੀਆਂ ਦੀ ਉਕਾਈ ਦੱਸਣ ਵਾਸਤੇ ਸਨ, ਅਗਲੇ ਸ਼ਲੋਕਾਂ ਵਿਚ ਬ੍ਰਾਹਮਣ ਦੇ ਪਾਏ ਭੁਲੇਖੇ ਵਲ ਧਿਆਨ ਦਿਵਾਉਂਦੇ ਹਨ ।

**ਪਦ ਅਰਥ**:— ਤਬ ਜਾਨੀਐ—ਤਦੋਂ ਜਾਣੋ, ਤਦੋਂ ਹੀ ਇਹ ਸਮਝੋ । ਗੁਰੁ ਲਾਗਾ—ਗੁਰੂ ਪੁੱਕਰਿਆ ਹੈ, ਮਿਲ ਪਿਆ ਹੈ । ਤਨ ਤਾਪ—ਸਰੀਰ ਦੇ ਕਲੇਸ਼, ਸਰੀਰ ਨੂੰ ਸਾੜਨ ਵਾਲੇ ਦੁੱਖ-ਕਲੇਸ਼ । ਹਰਖ—ਖ਼ੁਸ਼ੀ । ਸੋਗ—ਚਿੰਤਾ । ਦਾਝੈ ਨਹੀ—ਨਾਹ ਸਾੜੇ । ਆਪਹਿ ਆਪ—ਹਰ ਥਾਂ ਆਪ ਹੀ ਆਪ ਦਿੱਸਦਾ ਹੈ ।੧੮੯।

ਭੇਦੁ—ਫ਼ਰਕ । ਏਕੁ ਬਿਚਾਰੁ—ਇਕ ਖ਼ਾਸ ਸਮਝਣ ਵਾਲੀ ਗੱਲ । ਸਭੈ—ਸਾਰੇ ਜੀਵ । ਸੋਈ—ਉਹੀ ਰਾਮ, ਉਸੇ ਰਾਮ ਨੂੰ । ਕਉਤਕਹਾਰ—ਰਾਸ-ਧਾਰੀਏ ।੧੯੦।

ਰਾਮੈ ਰਾਮ ਕਹੁ—ਹਰ ਵੇਲੇ ਰਾਮ ਦਾ ਨਾਮ ਸਿਮਰ । ਬਿਬੇਕ—ਪਰਖ, ਪਛਾਣ । ਕਹਿਬੇ ਮਾਹਿ—ਆਖਣ ਵਿਚ, ਸਿਮਰਨ ਵਿਚ । ਅਨੇਕਹਿ—ਅਨੇਕ ਜੀਵਾਂ ਵਿਚ । ਸਮਾਨਾ ਏਕ—ਸਿਰਫ਼ ਇਕ ਸਰੀਰ ਵਿਚ ਟਿਕਿਆ ਹੋਇਆ ਸੀ ।੧੯੧।

**ਅਰਥ**:— ਹੇ ਕਬੀਰ ! (ਜਨੇਊ ਆਦਿਕ ਪਾ ਕੇ ਹਿੰਦੂ ਸਮਝਦਾ ਹੈ ਕਿ ਮੈਂ ਫਲਾਣੇ ਬ੍ਰਾਹਮਣ ਨੂੰ ਆਪਣਾ ਗੁਰੂ ਧਾਰ ਲਿਆ ਹੈ; ਪਰ) ਤਦੋਂ ਸਮਝੋ ਕਿ ਗੁਰੂ ਮਿਲ ਪਿਆ ਹੈ ਜਦੋਂ (ਗੁਰੂ ਧਾਰਨ ਵਾਲੇ ਮਨੁੱਖ ਦੇ ਦਿਲ ਵਿਚੋਂ) ਮਾਇਆ ਦਾ ਮੋਹ ਦੂਰ ਹੋ ਜਾਏ, ਜਦੋਂ ਸਰੀਰ ਨੂੰ ਸਾੜਨ ਵਾਲੇ ਕਲੇਸ਼ ਮਿਟ ਜਾਣ, ਜਦੋਂ ਹਰਖ ਸੋਗ ਕੋਈ ਭੀ ਚਿੱਤ ਨੂੰ ਨਾਹ ਸਾੜੇ । ਅਜੇਹੀ ਹਾਲਤ ਵਿਚ ਅੱਪੜਿਆਂ ਹਰ ਥਾਂ ਪਰਮਾਤਮਾ ਆਪ ਹੀ ਆਪ ਦਿੱਸਦਾ ਹੈ ।੧੮੯।

ਹੇ ਕਬੀਰ ! (ਜਨੇਊ ਦੇ ਕੇ ਬ੍ਰਾਹਮਣ ਰਾਮ ਦੀ ਪੂਜਾ-ਪਾਠ ਦਾ ਉਪਦੇਸ਼ ਭੀ ਕਰਦਾ ਹੈ; ਪਰ) ਰਾਮ ਰਾਮ ਆਖਣ ਵਿਚ ਭੀ ਫ਼ਰਕ ਪੈ ਜਾਂਦਾ ਹੈ, ਇਸ ਵਿਚ ਭੀ ਇਕ ਗੱਲ ਸਮਝਣ ਵਾਲੀ ਹੈ । ਇਕ ਰਾਮ ਤਾਂ ਉਹ ਹੈ ਜਿਸ ਨੂੰ ਹਰੇਕ ਜੀਵ ਸਿਮਰਦਾ ਹੈ (ਇਹ ਹੈ ਸਰਬ-ਵਿਆਪੀ ਰਾਮ, ਇਸ ਦਾ ਸਿਮਰਨ ਕਰਨਾ ਮਨੁੱਖ ਮਾਤ੍ਰ ਦਾ ਫ਼ਰਜ਼ ਹੈ) । ਪਰ ਇਹੀ ਰਾਮ ਨਾਮ ਰਾਸਧਾਰੀਏ ਭੀ (ਰਾਸਾਂ ਵਿਚ ਸਾਂਗ ਬਣਾ ਬਣਾ ਕੇ) ਲੈਂਦੇ ਹਨ (ਇਹ ਰਾਮ ਅਵਤਾਰੀ ਰਾਮ ਹੈ ਤੇ ਰਾਜਾ ਦਸਰਥ ਦਾ ਪੁੱਤਰ ਹੈ, ਇਹੀ ਮੂਰਤੀ-ਪੂਜਾ ਵਿਅਰਥ ਹੈ) ।੧੯੦।

ਹੇ ਕਬੀਰ ! ਸਦਾ ਰਾਮ ਦਾ ਨਾਮ ਜਪ, ਪਰ ਜਪਣ ਵੇਲੇ ਇਹ ਗੱਲ ਚੇਤੇ ਰੱਖਣੀ ਕਿ ਇਕ ਰਾਮ ਤਾਂ ਅਨੇਕਾਂ ਜੀਵਾਂ ਵਿਚ ਵਿਆਪਕ ਹੈ (ਇਸ ਦਾ ਨਾਮ ਜਪਣਾ ਹਰੇਕ ਮਨੁੱਖ ਦਾ ਧਰਮ ਹੈ), ਪਰ ਇਕ ਰਾਮ (ਦਰਸਥ ਦਾ ਪੁੱਤਰ) ਸਿਰਫ਼ ਇਕ ਸਰੀਰ ਵਿਚ ਹੀ ਆਇਆ (ਅਵਤਾਰ ਬਣਿਆ; ਇਸ ਦਾ ਜਾਪ ਕੋਈ ਗੁਣ ਨਹੀਂ ਕਰ ਸਕਦਾ) ।੧੯੧।

**ਕਬੀਰ ਜਾ ਘਰ ਸਾਧ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ ॥ ਤੇ ਘਰ ਮਰਹਟ ਸਾਰਖੇ, ਭੂਤ ਬਸਹਿ ਤਿਨ ਮਾਹਿ ॥੧੯੨॥ {ਪੰਨਾ ੧੩੭੪}**

**ਪਦ ਅਰਥ**:— ਜਾ ਘਰ—ਜਿਨ੍ਹਾਂ ਘਰਾਂ ਵਿਚ । ਸਾਧ—ਭਲੇ ਮਨੁੱਖ, ਉਹ ਬੰਦੇ ਜਿਨ੍ਹਾਂ ਆਪਣੇ ਮਨ ਨੂੰ ਸਾਧ ਲਿਆ ਹੈ, ਸਤ-ਸੰਗੀ । ਨ ਸੇਵੀਅਹਿ—ਨਹੀਂ ਸੇਵੇ ਜਾਂਦੇ । ਸੇਵਾ—ਪੂਜਾ, ਭਗਤੀ । ਤੇ ਘਰ—ਉਹ (ਸਾਰੇ) ਘਰ । ਮਰਹਟ—ਮਰਘਟ, ਮਸਾਣ । ਸਾਰਖੇ—ਵਰਗੇ ।

**ਅਰਥ**:— ਹੇ ਕਬੀਰ ! (ਠਾਕੁਰਾਂ ਦੀ ਪੂਜਾ ਤੇ ਹਰੇਕ ਦਿਨ-ਦਿਹਾਰ ਸਮੇ ਬ੍ਰਾਹਮਣ ਦੀ ਸੇਵਾ—ਬੱਸ ! ਇਹ ਹੈ ਸਿੱਖਿਆ ਜੋ ਬ੍ਰਾਹਮਣ ਦੇਵਤਾ ਆਪਣੇ ਸ਼ਰਧਾਲੂਆਂ ਨੂੰ ਦੇ ਰਿਹਾ ਹੈ । ਸ਼ਰਧਾਲੂ ਵਿਚਾਰੇ ਭੀ ਠਾਕੁਰ-ਪੂਜਾ ਤੇ ਬ੍ਰਾਹਮਣ ਦੀ ਸੇਵਾ ਕਰ ਕੇ ਆਪਣੇ ਆਪ ਨੂੰ ਸੁਚੱਜੇ ਤੇ ਸੁੱਚੇ ਹਿੰਦੂ ਸਮਝ ਲੈਂਦੇ ਹਨ; ਪਰ ਅਸਲ ਗੱਲ ਇਹ ਹੈ ਕਿ) ਜਿਨ੍ਹਾਂ ਘਰਾਂ ਵਿਚ ਨੇਕ ਬੰਦਿਆਂ ਦੀ ਸੇਵਾ ਨਹੀਂ ਹੁੰਦੀ, ਤੇ ਪਰਮਾਤਮਾ ਦੀ ਭਗਤੀ ਨਹੀਂ ਕੀਤੀ ਜਾਂਦੀ, ਉਹ ਘਰ (ਭਾਵੇਂ ਕਿਤਨੇ ਹੀ ਸੁੱਚੇ ਤੇ ਸਾਫ਼ ਰੱਖੇ ਜਾਂਦੇ ਹੋਣ) ਮਸਾਣਾਂ ਵਰਗੇ ਹਨ, ਉਹਨਾਂ ਘਰਾਂ ਵਿਚ (ਮਨੁੱਖ ਨਹੀਂ) ਭੂਤਨੇ ਵੱਸਦੇ ਹਨ ।੧੯੨।

**ਕਬੀਰ ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ ॥ ਪਾਵਹੁ ਤੇ ਪਿੰਗੁਲ ਭਇਆ, ਮਾਰਿਆ ਸਤਿਗੁਰ ਬਾਨ ॥੧੯੩॥ ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ ॥ ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ ॥੧੯੪॥ {ਪੰਨਾ ੧੩੭੪}**

**ਨੋਟ**:— ਸ਼ਲੋਕ ਨੰ: ੧੮੯ ਤੋਂ ਲੈ ਕੇ ਕਬੀਰ ਜੀ ਕਹਿ ਰਹੇ ਹਨ ਕਿ ਬ੍ਰਾਹਮਣ ਪਾਸੋਂ ਜਨੇਊ ਪਵਾ ਕੇ ਉਸ ਨੂੰ ਗੁਰੂ ਧਾਰ ਕੇ ਠਾਕੁਰ-ਪੂਜਾ ਅਤੇ ਦਿਨ-ਦਿਹਾਰ ਸਮੇ ਬ੍ਰਾਹਮਣ ਦੀ ਸੇਵਾ ਨੂੰ ਹਿੰਦੂ ਆਪਣਾ ਮੁੱਖ ਧਰਮ ਸਮਝ ਲੈਂਦਾ ਹੈ; ਪਰ ਇਸ ਗੱਲ ਵੱਲ ਕਦੇ ਧਿਆਨ ਨਹੀਂ ਦੇਂਦਾ ਕਿ ਜੀਵਨ ਵਿਚ ਕੀਹ ਫ਼ਰਕ ਪਿਆ ਹੈ । ਪਰਾਈ ਨਿੰਦਾ ਕਰਨੀ ਤੇ ਸੁਣਨੀ, ਵਿਕਾਰਾਂ ਵਾਲੇ ਪਾਸੇ ਜਾਣਾ, ਅਹੰਕਾਰ—ਅਜੇਹੇ ਮੰਦ ਕਰਮਾਂ ਨੂੰ ਤਿਆਗਣ ਦਾ ਖ਼ਿਆਲ ਭੀ ਨਹੀਂ ਆਉਂਦਾ । ਫਿਰ ਭੀ ਸਮਝਦਾ ਹੈ ਕਿ ਮੈਂ ਗੁਰੂ-ਪੁਰੋਹਤ ਵਾਲਾ ਹਾਂ । ਜਿਨ੍ਹਾਂ ਨੂੰ ਸਤਿਗੁਰੂ ਮਿਲਦਾ ਹੈ, ਉਹਨਾਂ ਵਿਚ ਇਹ ਵਿਕਾਰ ਰਹਿ ਹੀ ਨਹੀਂ ਸਕਦੇ, ਉਹ ਹਰ ਵੇਲੇ ਪ੍ਰਭੂ-ਚਰਨਾਂ ਵਿਚ ਜੁੜੇ ਰਹਿੰਦੇ ਹਨ ।

**ਪਦ ਅਰਥ**:— ਗੂੰਗਾ—(ਭਾਵ,) ਜੋ ਆਪਣੀ ਜੀਭ ਨਾਲ ਝੂਠ ਜਾਂ ਮੰਦਾਂ ਬੋਲ ਨਹੀਂ ਬੋਲਦਾ, ਪਰਾਈ ਨਿੰਦਾ ਨਹੀਂ ਕਰਦਾ । ਬਾਵਰਾ—ਕਮਲਾ, ਬੇ-ਸਮਝ । ਬਹਰਾ—ਬੋਲਾ, ਜੋ ਪਰਾਈ ਨਿੰਦਾ ਨਹੀਂ ਸੁਣਦਾ । ਪਿੰਗੁਲੁ—ਲੂਲ੍ਹਾ । ਪਾਵਹੁ ਤੇ—ਪੈਰਾਂ ਤੋਂ (ਭਾਵ, ਉਹਨੀਂ ਥਾਈਂ ਨਹੀਂ ਜਾਂਦਾ ਜਿਥੇ ਮੰਦੇ ਕੰਮ ਹੁੰਦੇ ਹੋਣ) । ਬਾਨ—ਸ਼ਬਦ ਦਾ ਤੀਰ ।੧੯੩।

ਭੁਇ—ਧਰਤੀ ਉੱਤੇ, ਮਿੱਟੀ ਵਿਚ । ਭੁਇ ਗਿਰਿ ਪਰਿਆ—(ਭਾਵ,) ਨਿਰ-ਅਹੰਕਾਰ ਹੋ ਗਿਆ । ਪਰਾ ਕਰੇਜੇ ਛੇਕੁ—ਕਲੇਜੇ ਵਿਚ ਛੇਕ ਹੋ ਗਿਆ, ਹਿਰਦਾ ਸ਼ਬਦ ਨਾਲ ਵਿੱਝ ਗਿਆ, ਹਿਰਦਾ ਪ੍ਰਭੂ-ਚਰਨਾਂ ਨਾਲ ਪ੍ਰੋਤਾ ਗਿਆ । ਸੂਰਮਾ ਸਤਿਗੁਰ—ਉਹ ਗੁਰੂ ਜੋ ਆਪ ਇਹਨਾਂ ਕਾਮਾਦਿਕ ਵੈਰੀਆਂ ਦਾ ਟਾਕਰਾ ਸੂਰਮਿਆਂ ਵਾਂਗ ਕਰ ਸਕਦਾ ਹੈ ਤੇ ਕਰਦਾ ਹੈ ।੧੯੪।

**ਅਰਥ**:— ਹੇ ਕਬੀਰ ! (ਜਨੇਊ ਪਾ ਕੇ ਬ੍ਰਾਹਮਣ ਨੂੰ ਗੁਰੂ ਧਾਰ ਕੇ, ਠਾਕੁਰ-ਪੂਜਾ ਅਤੇ ਹਰੇਕ ਦਿਨ-ਦਿਹਾਰ ਸਮੇ ਬ੍ਰਾਹਮਣ ਦੀ ਹੀ ਪੂਜਾ-ਸੇਵਾ ਕਰ ਕੇ ਗੁਰੂ ਵਾਲਾ ਨਹੀਂ ਬਣ ਸਕੀਦਾ; ਜਿਸ ਨੂੰ ਸੱਚ-ਮੁੱਚ ਪੂਰਾ ਗੁਰੂ ਮਿਲਦਾ ਹੈ ਉਸ ਦਾ ਸਾਰਾ ਜੀਵਨ ਹੀ ਬਦਲ ਜਾਂਦਾ ਹੈ) ਜਿਸ ਮਨੁੱਖ ਦੇ ਹਿਰਦੇ ਵਿਚ ਸਤਿਗੁਰੂ ਆਪਣੇ ਸ਼ਬਦ ਦਾ ਤੀਰ ਮਾਰਦਾ ਹੈ, ਉਹ (ਦੁਨੀਆ ਦੇ ਭਾਣੇ) ਗੂੰਗਾ, ਕਮਲਾ, ਬੋਲਾ ਤੇ ਲੂਲ੍ਹਾ ਹੋ ਜਾਂਦਾ ਹੈ (ਕਿਉਂਕਿ ਉਹ

ਮਨੁੱਖ ਮੂੰਹੋਂ ਮੰਦੇ ਬੋਲ ਨਹੀਂ ਬੋਲਦਾ, ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਹੁੰਦੀ, ਕੰਨਾਂ ਨਾਲ ਨਿੰਦਾ ਨਹੀਂ ਸੁਣਦਾ, ਅਤੇ ਪੈਰਾਂ ਨਾਲ ਮੰਦੇ ਪਾਸੇ ਵੱਲ ਤੁਰ ਕੇ ਨਹੀਂ ਜਾਂਦਾ) ।੧੯੩।

ਹੇ ਕਬੀਰ ! ਜਿਸ ਮਨੁੱਖ ਨੂੰ ਸੂਰਮਾ ਸਤਿਗੁਰੂ ਆਪਣੇ ਸ਼ਬਦ ਦਾ ਇਕ ਤੀਰ ਮਾਰਦਾ ਹੈ, ਤੀਰ ਵੱਜਦਿਆਂ ਹੀ ਉਹ ਮਨੁੱਖ ਨਿਰ-ਅਹੰਕਾਰ ਹੋ ਜਾਂਦਾ ਹੈ, ਉਸ ਦਾ ਹਿਰਦਾ ਪ੍ਰਭੂ-ਚਰਨਾਂ ਨਾਲ ਪ੍ਰੋਤਾ ਜਾਂਦਾ ਹੈ ।੧੯੪।

**ਕਬੀਰ ਨਿਰਮਲ ਬੂੰਦ ਅਕਾਸ ਕੀ, ਪਰਿ ਗਈ ਭੂਮਿ ਬਿਕਾਰ ॥ ਬਿਨੁ ਸੰਗਤਿ ਇਉ ਮਾਂਨਈ, ਹੋਇ ਗਈ ਭਠ ਛਾਰ ॥੧੯੫॥ ਕਬੀਰ ਨਿਰਮਲ ਬੂੰਦ ਅਕਾਸ ਕੀ, ਲੀਨੀ ਭੂਮਿ ਮਿਲਾਇ ॥ ਅਨਿਕ ਸਿਆਨੇ ਪਚਿ ਗਏ, ਨਾ ਨਿਰਵਾਰੀ ਜਾਇ ॥੧੯੬॥ {ਪੰਨਾ ੧੩੭੫}**

**ਨੋਟ**:— ਵਰਖਾ ਹੁੰਦੀ ਹੈ ਤਾਂ ਬੱਦਲਾਂ ਤੋਂ ਕਣੀਆਂ ਹਰੇਕ ਕਿਸਮ ਦੀ ਧਰਤੀ ਉੱਤੇ ਪੈਂਦੀਆਂ ਹਨ । ਕਿਤੇ ਨਕਾਰੀ, ਕਲਰਾਠੀ ਜਾਂ ਰੇਤਲੀ ਧਰਤੀ ਹੈ, ਜਿਥੇ ਕੁਝ ਭੀ ਪੈਦਾ ਨਹੀਂ ਹੁੰਦਾ, ਇਥੇ ਪੈਣ ਵਾਲੀਆਂ ਬੂੰਦਾਂ ਭੈੜੀ ਧਰਤੀ ਦੀ ਸੰਗਤਿ ਹੋਣ ਕਰਕੇ ਕੁਝ ਨਹੀਂ ਸੰਵਾਰਦੀਆਂ, ਸਗੋਂ ਆਪਣਾ ਆਪ ਹੀ ਗਵਾ ਜਾਂਦੀਆਂ ਹਨ । ਕਿਤੇ ਤਾਕਤ ਵਾਲੀ ਜ਼ਮੀਨ ਹੈ, ਜਿਸ ਵਿਚ ਫਸਲ, ਬਾਗ਼ ਬਗ਼ੀਚੇ ਆਦਿਕ ਸੋਹਣੇ ਲਹ-ਲਹ ਕਰਦੇ ਹਨ; ਇਸ ਜ਼ਮੀਨ ਵਿਚ ਪਈਆਂ ਕਣੀਆਂ ਸ੍ਰਿਸ਼ਟੀ ਦੀ ਹੋਰ ਵਧੀਕ ਸੇਵਾ ਕਰ ਕੇ ਆਪਣਾ ਆਪ ਸੰਵਾਰ ਜਾਂਦੀਆਂ ਹਨ, ਕਿਉਂਕਿ ਸਿਆਣਾ ਜ਼ਿਮੀਂਦਾਰ ਹਲ ਵਾਹ ਕੇ, ਸੁਹਾਗਾ ਫੇਰ ਕੇ ਧਰਤੀ ਨੂੰ ਸੰਵਾਰ-ਬਣਾ ਕੇ ਮੀਂਹ ਦੇ ਪਾਣੀ ਨੂੰ ਉਸ ਧਰਤੀ ਵਿਚ ਚੰਗੀ ਤਰ੍ਹਾਂ ਮਿਲਾ ਲੈਂਦਾ ਹੈ ।

ਇਹੀ ਹਾਲ ਮਨੁੱਖ ਦਾ ਹੈ । ਜੀਵਾਤਮਾ ਉੱਚੇ ਮੰਡਲਾਂ ਵਿਚ ਵੱਸਦੇ ਪਰਮਾਤਮਾ ਦੀ ਅੰਸ਼ ਹੈ । ਜਨਮ ਲੈ ਕੇ ਜੀਵ ਇਸ ਧਰਤੀ ਉੱਤੇ ਆਉਂਦਾ ਹੈ, ਜੇ ਕਿਤੇ ਵਿਕਾਰੀਆਂ ਦੀ ਸੁਹਬਤਿ ਵਿਚ ਬੈਠ ਜਾਏ, ਤਾਂ ਆਪਣਾ ਆਪ ਭੀ ਗਵਾ ਜਾਂਦਾ ਹੈ ਤੇ ਕਿਸੇ ਹੋਰ ਦੀ ਕੋਈ ਸੇਵਾ ਨਹੀਂ ਕਰ ਸਕਦਾ; ਪਰ ਪਰਮਾਤਮਾ ਦੀ ਮੇਹਰ ਹੋਵੇ, ਇਸ ਨੂੰ ਗੁਰੂ ਮਿਲ ਪਏ, ਤਾਂ ਗੁਰੂ ਇਸ ਦੀ ਸਰੀਰ-ਧਰਤੀ ਨੂੰ ਅਜੇਹਾ ਸੰਵਾਰ ਦੇਂਦਾ ਹੈ, ਇਸ ਦੇ ਗਿਆਨ-ਇੰਦ੍ਰੇ ਸਾਥੀਆਂ ਨੂੰ ਅਜੇਹਾ ਸੁਚੱਜਾ ਬਣਾ ਦੇਂਦਾ ਹੈ ਕਿ ਇਹ ਆਪਣਾ ਜੀਵਨ ਭੀ ਸਫਲਾ ਕਰ ਲੈਂਦਾ ਹੈ, ਤੇ ਹੋਰਨਾਂ ਦੀ ਭੀ ਸੇਵਾ ਕਰਦਾ ਹੈ; ਕੋਈ ਵਿਕਾਰ, ਕੋਈ ਕੁਸੰਗ ਇਸ ਨੂੰ ਇਸ ਸੋਹਣੇ ਰਸਤੇ ਤੋਂ ਉਖੇੜ ਨਹੀਂ ਸਕਦਾ ।

**ਪਦ ਅਰਥ**:— ਨਿਰਮਲ—ਸਾਫ਼, ਪਵਿਤ੍ਰ । ਅਕਾਸ ਕੀ ਬੂੰਦ—ਆਕਾਸ਼ਾਂ ਤੋਂ ਪੈਣ ਵਾਲੀ ਮੀਂਹ ਕਣੀ, (ਉੱਚੇ ਮੰਡਲਾਂ ਵਿਚ ਰਹਿਣ ਵਾਲੇ ਪਰਮਾਤਮਾ ਦੀ ਅੰਸ਼) । ਪਰਿ ਗਈ—ਡਿੱਗ ਪਈ । ਭੂਮਿ ਬਿਕਾਰ—ਨਕਾਰੀ ਧਰਤੀ ਵਿਚ । ਇਉ—ਇਸੇ ਤਰ੍ਹਾਂ । ਮਾਨਈ—ਮਨੁੱਖ । ਭਠ ਛਾਰ—ਬਲਦੇ ਭੱਠ ਦੀ ਸੁਆਹ ।੧੯੫।

ਲੀਨੀ ਮਿਲਾਇ—(ਹਲ ਸੁਹਾਗੇ ਆਦਿਕ ਦੀ ਰਾਹੀਂ ਸੰਵਾਰੀ ਹੋਈ ਜ਼ਮੀਨ ਵਿਚ) ਮਿਲਾ ਲੈਂਦਾ ਹੈ । ਨਿਰਵਾਰੀ ਨਾ ਜਾਇ—ਅਕਾਸ਼ੀ ਬੂੰਦ ਉਸ ਧਰਤੀ ਨਾਲੋਂ ਨਿਖੇੜੀ ਨਹੀਂ ਜਾ ਸਕਦੀ । ਪਚਿ ਗਏ—ਕੋਸ਼ਸ਼ ਕਰ ਕੇ ਥੱਕ-ਟੁੱਟ ਗਏ ।੧੯੬।

**ਅਰਥ**:— ਹੇ ਕਬੀਰ ! (ਵਰਖਾ ਸਮੇ) ਆਕਾਸ਼ (ਤੋਂ ਮੀਂਹ) ਦੀ ਜੋ ਸਾਫ਼ ਬੂੰਦ ਨਕਾਰੀ ਧਰਤੀ ਵਿਚ ਡਿੱਗ ਪਈ, (ਉਹ ਕਿਸੇ ਦਾ ਕੁਝ ਸੰਵਾਰ ਨਾਹ ਸਕੀ, ਸਗੋਂ ਆਪ ਭੀ) ਉਹ, ਮਾਨੋ, (ਬਲਦੇ) ਭੱਠ ਦੀ ਸੁਆਹ ਹੋ ਗਈ । ਇਹੀ ਹਾਲ ਸੰਗਤਿ ਤੋਂ ਬਿਨਾ ਮਨੁੱਖ ਦਾ ਹੁੰਦਾ ਹੈ (ਪਰਮ ਪਵਿਤ੍ਰ ਪਰਮਾਤਮਾ ਦੀ ਅੰਸ਼ ਜੀਵ ਜਨਮ ਲੈ ਕੇ ਜੇ ਕੁਸੰਗ ਵਿਚ ਫਸ ਗਿਆ ਤਾਂ ਸ੍ਰਿਸ਼ਟੀ ਦੀ ਕੋਈ ਸੇਵਾ ਕਰਨ ਦੇ ਥਾਂ ਆਪ ਭੀ ਵਿਕਾਰਾਂ ਵਿਚ ਸੜ ਮੁਇਆ) ।੧੯੫।

ਹੇ ਕਬੀਰ ! (ਵਰਖਾ ਸਮੇ) ਆਕਾਸ਼ (ਤੋਂ ਮੀਂਹ) ਦੀ ਜਿਸ ਸਾਫ਼ ਬੂੰਦ ਨੂੰ (ਸਿਆਣੇ ਜ਼ਿਮੀਂਦਾਰ ਨੇ ਹਲ ਆਦਿਕ ਨਾਲ ਵਾਹ-ਬਣਾ ਕੇ ਸੰਵਾਰੀ ਹੋਈ ਆਪਣੀ, ਜ਼ਮੀਨ ਵਿਚ (ਵੱਟ-ਬੰਨਾ ਠੀਕ ਕਰ ਕੇ) ਰਲਾ ਲਿਆ, ਉਹ ਬੂੰਦ ਜ਼ਮੀਨ ਨਾਲੋਂ ਨਿਖੇੜੀ ਨਹੀਂ ਜਾ ਸਕਦੀ, ਭਾਵੇਂ ਅਨੇਕਾਂ ਸਿਆਣੇ ਕੋਸ਼ਸ਼ ਕਰ ਥੱਕਣ (ਨੋਟ:— ਕਲਰਾਠੀ ਅਣਵਾਹੀ ਧਰਤੀ ਉਤੇ ਪਿਆ ਮੀਂਹ ਦਾ ਪਾਣੀ ਧਰਤੀ ਉਤੇ ਜਾਲਾ ਬਣ ਜਾਣ ਕਰਕੇ ਬਹੁਤ ਘਟ ਜੀਉਰਦਾ ਹੈ) ।

(ਇਹੀ ਹਾਲ ਮਨੁੱਖ ਦਾ ਸਮਝੋ । ਪੂਰੇ ਗੁਰੂ ਦੀ ਮੇਹਰ ਨਾਲ ਉਸ ਦੀ ਜੀਭ ਕੰਨ ਆਦਿਕ ਇੰਦ੍ਰੇ ਪਰ-ਨਿੰਦਾ ਆਦਿਕ ਵਿਕਾਰਾਂ ਵਲੋਂ ਹਟ ਜਾਂਦੇ ਹਨ । ਇਸ ਸੰਵਾਰੀ ਹੋਈ ਸਰੀਰ-ਧਰਤੀ ਦੀ ਰਾਹੀਂ ਉਹ ਮਨੁੱਖ ਪ੍ਰਭੂ-ਚਰਨਾਂ ਵਿਚ ਅਜੇਹਾ ਜੁੜਦਾ ਹੈ ਕਿ ਕੋਈ ਵਿਕਾਰ ਉਸ ਨੂੰ ਉਥੋਂ ਵਿਛੋੜ ਨਹੀਂ ਸਕਦਾ) ।੧੯੬।

**ਨੋਟ**:— ਨੰ: ੧੮੪ ਤੋਂ ੧੮੮ ਤਕ ਦੇ ਪੰਜ ਸ਼ਲੋਕਾਂ ਵਿਚ ਕਬੀਰ ਜੀ ਨੇ ਇਸਲਾਮੀ ਸ਼ਰਹ, ਬਾਂਗ, ਨਮਾਜ਼, ਹੱਜ, ਕੁਰਬਾਨੀ ਦਾ ਜ਼ਿਕਰ ਕੀਤਾ ਹੈ; ਇਸ ਵਾਸਤੇ ਇਥੇ ਲਫ਼ਜ਼ ਭੀ ਆਮ ਤੌਰ ਤੇ ਮੁਸਲਮਾਨੇ ਹੀ ਵਰਤੇ ਹਨ ।

ਨੰ: ੧੮੯ ਤੋਂ ਲੈ ਕੇ ੧੯੬ ਤਕ ਅੱਠ ਸ਼ਲੋਕਾਂ ਵਿਚ ਬ੍ਰਾਹਮਣ ਦੇ ਰਸਮੀ ਗੁਰੂ ਬਣਨ ਤੇ ਮੂਰਤੀ-ਪੂਜਾ ਦਾ ਜ਼ਿਕਰ ਹੈ; ਇਹਨਾਂ ਵਿਚ ਲਫ਼ਜ਼ ਭੀ ਸਾਰੇ ਹੇਂਦਕੇ ਹੀ ਵਰਤੇ ਗਏ ਹਨ ।

ਅਗਾਂਹ ਸ਼ਲੋਕ ਨੰ: ੧੯੭ ਤੋਂ ੨੦੧ ਤਕ ਵਿਚ ਫਿਰ 'ਕੁਰਬਾਨੀ' ਦੇਣ ਦਾ ਜ਼ਿਕਰ ਹੈ; ਇਥੇ ਫਿਰ ਸਾਰੇ ਲਫ਼ਜ਼ ਤੇ ਖ਼ਿਆਲ ਆਮ ਤੌਰ ਤੇ ਮੁਸਲਮਾਨੀ ਹਨ ।

**ਕਬੀਰ ਹਜ ਕਾਬੈ ਹਉ ਜਾਇ ਥਾ, ਆਗੈ ਮਿਲਿਆ ਖੁਦਾਇ ॥ ਸਾਂਈ ਮੁਝ ਸਿਉ ਲਰਿ ਪਰਿਆ, ਤੁਝੈ ਕਿਨਿ ਫੁਰਮਾਈ ਗਾਇ ॥੧੯੭॥ ਕਬੀਰ ਹਜ ਕਾਬੈ ਹੋਇ ਹੋਇ ਗਇਆ, ਕੇਤੀ ਬਾਰ ਕਬੀਰ ॥ ਸਾਈ ਮੁਝ ਮਹਿ ਕਿਆ ਖਤਾ, ਮੁਖਹੁ ਨ ਬੋਲੈ ਪੀਰ ॥੧੯੮॥ ਕਬੀਰ ਜੀਅ ਜੁ ਮਾਰਹਿ ਜੋਰੁ ਕਰਿ, ਕਹਤੇ ਹਹਿ ਜੁ ਹਲਾਲੁ ॥ ਦਫਤਰੁ ਦਈ ਜਬ ਕਾਢਿ ਹੈ, ਹੋਇਗਾ ਕਉਨੁ ਹਵਾਲੁ ॥੧੯੯॥ ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬੁ ਖੁਦਾਇ ॥ ਦਫਤਰਿ ਲੇਖਾ ਨੀਕਸੈ, ਮਾਰ ਮੁਹੈ ਮੁਹਿ ਖਾਇ ॥੨੦੦॥ ਕਬੀਰ ਲੇਖਾ ਦੇਨਾ ਸੁਹੇਲਾ, ਜਉ ਦਿਲ ਸੂਚੀ ਹੋਇ ॥ ਉਸੁ ਸਾਚੇ ਦੀਬਾਨ ਮਹਿ, ਪਲਾ ਨ ਪਕਰੈ ਕੋਇ ॥੨੦੧॥ (੧੩੭੫)**

ਨੋਟ:— ਕਬੀਰ ਜੀ ਦੀ ਬਾਣੀ ਤੇ ਵਿਚਾਰ ਕਰਦਿਆਂ ਹੁਣ ਤਕ ਅਸੀ ਚੰਗੀ ਤਰ੍ਹਾਂ ਵੇਖ ਆਏ ਹਾਂ ਕਿ ਕਬੀਰ ਜੀ ਮੁਸਲਮਾਨ ਨਹੀਂ ਸਨ, ਉਹ ਹਿੰਦੂ ਜੁਲਾਹ ਸਨ । ਸੋ ਉਹਨਾਂ ਨੂੰ ਹੱਜ ਤੇ ਜਾਣ ਦੀ ਕੋਈ ਲੋੜ ਨਹੀਂ ਸੀ, ਕਿਸੇ ਹੋਰ ਦੀ ਉਕਾਈ ਨੂੰ ਯਕੀਨੀ ਤੌਰ ਤੇ ਤਸੱਲੀ ਨਾਲ ਸਮਝਾਣ ਲਈ ਕਵਿਤਾ ਵਿਚ ਇਹ ਇਕ ਤਰੀਕਾ ਹੈ ਕਿ ਆਪਣੇ ਆਪ ਨੂੰ ਭੀ ਉਹੀ ਕੰਮ ਕਰਦਾ ਜ਼ਾਹਰ ਕੀਤਾ ਜਾਂਦਾ ਹੈ । ਹਿੰਦੂ ਕਰਮ-ਕਾਂਡ ਦੀ ਨਿਖੇਧੀ ਕਰਦੇ ਹੋਏ ਸਤਿਗੁਰੂ ਅਰਜਨ ਸਾਹਿਬ ਨੇ ਭੀ ਇਸੇ ਤਰ੍ਹਾਂ ਹੀ ਲਿਖਿਆ ਹੈ:—

**ਸੋਰਠਿ ਮ: ੫ ਅਸਟਪਦੀ ॥ ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥੧॥ਰਹਾਉ॥...**

ਚੂੰਕਿ ਆਮ ਮੁਸਲਮਾਨ ਕਾਬੇ ਨੂੰ ਖ਼ੁਦਾ ਦਾ ਘਰ ਮੰਨਦਾ ਹੈ, ਇਸ ਵਾਸਤੇ ਕਬੀਰ ਜੀ ਭੀ ਉਹੀ ਖ਼ਿਆਲ ਦੱਸ ਕੇ ਆਖਦੇ ਹਨ ਕਿ ਖ਼ੁਦਾ ਮੇਰੇ ਹੱਜ ਤੇ ਖ਼ੁਸ਼ ਹੋਣ ਦੇ ਥਾਂ ਮੇਰੇ ਨਾਲ ਗੁੱਸੇ ਹੋ ਪਿਆ । ਅਨੇਕਾਂ ਵਾਰੀ ਹੱਜ ਕਰਨ ਤੇ ਭੀ ਖ਼ੁਦਾ ਖ਼ੁਸ਼ ਹੋ ਕੇ ਕਿਉਂ ਹਾਜੀ ਨੂੰ ਦੀਦਾਰ ਨਹੀਂ ਦੇਂਦਾ ਤੇ ਉਹ ਹਾਜੀ ਖ਼ੁਦਾ ਦੀਆਂ ਨਿਗਾਹਾਂ ਵਿਚ ਅਜੇ

ਭੀ ਕਿਉਂ ਗੁਨਹਗਾਰ ਸਮਝਿਆ ਜਾਂਦਾ ਹੈ—ਇਸ ਭੇਤ ਦਾ ਜ਼ਿਕਰ ਇਹਨਾਂ ਸ਼ਲੋਕਾਂ ਵਿਚ ਕੀਤਾ ਗਿਆ ਹੈ ਕਿ ਖ਼ੁਦਾ ਦੇ ਨਾਮ ਤੇ ਗਾਂ ਆਦਿਕ ਦੀ ਕੁਰਬਾਨੀ ਦੇ ਦੇਣੀ, ਰਲ-ਮਿਲ ਕੇ ਖਾ ਪੀ ਜਾਣਾ ਸਭ ਕੁਝ ਆਪ ਹੀ ਤੇ ਫਿਰ ਇਹ ਸਮਝ ਲੈਣਾ ਕਿ ਇਸ ਕੁਰਬਾਨੀ ਦੇ ਇਵਜ਼ ਅਸਾਡੇ ਗੁਨਾਹ ਬਖ਼ਸ਼ ਦਿੱਤੇ ਗਏ ਹਨ—ਇਹ ਬੜਾ ਭਾਰਾ ਭੁਲੇਖਾ ਹੈ । ਇਹ, ਖ਼ੁਦਾ ਨੂੰ ਖ਼ੁਸ਼ ਕਰਨ ਦਾ ਤਰੀਕਾ ਨਹੀਂ । ਖ਼ੁਦਾ ਖ਼ੁਸ਼ ਹੁੰਦਾ ਹੈ ਦਿਲ ਦੀ ਪਾਕੀਜ਼ਗੀ-ਪਵਿਤ੍ਰਤਾ ਨਾਲ ।

ਨਾਮਦੇਵ ਜੀ ਨੇ ਭੀ ਇਸੇ ਤਰ੍ਹਾਂ ਬੀਠੁਲ-ਮੂਰਤੀ ਦੇ ਪੁਜਾਰੀਆਂ ਨੂੰ ਤਾੜਨਾ ਕੀਤੀ ਹੈ ਤੇ ਦੱਸਿਆ ਹੈ ਕਿ ਕਿਉਂ ਇਤਨੇ ਨੱਕ ਰਗੜਨ ਤੇ ਭੀ ਉਹਨਾਂ ਨੂੰ ਬੀਠੁਲ ਦੇ ਦਰਸ਼ਨ ਨਹੀਂ ਹੁੰਦੇ । ਆਖਦੇ ਹਨ ਕਿ ਤੁਸੀ ਪੂਜਾ ਆਦਿਕ ਤਾਂ ਕਰਦੇ ਹੋ, ਪਰ ਆਪਣੇ ਇਸ਼ਟ ਉਤੇ ਪੂਰੀ ਸ਼ਰਧਾ ਨਹੀਂ ਰੱਖਦੇ:—

**ਗੌਂਡ ਨਾਮਦੇਵ ਜੀ ॥**
**ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕਉ ਸਮਝਾਊ ਰੇ ॥੧॥ਰਹਾਉ॥**

**ਪਦ ਅਰਥ**:— ਹਉ—ਮੈਂ । ਜਾਇ ਥਾ—ਜਾ ਰਿਹਾ ਸਾਂ । ਆਗੈ—ਉਥੇ ਗਏ ਨੂੰ ਅੱਗੋਂ । ਕਿਨ੍ਹਿ—ਕਿਸ ਨੇ ? ਫੁਰਮਾਈ ਗਾਇ—ਗਾਂ (ਜ਼ਬਹ ਕਰਨ) ਦਾ ਹੁਕਮ ਦਿੱਤਾ ਸੀ । ਕਿਨਿ ਫਰਮਾਈ ਗਾਇ—ਕਿਸ ਨੇ ਆਖਿਆ ਸੀ ਕਿ ਮੇਰੇ ਨਾਮ ਤੇ ਗਾਂ ਜ਼ਬਹ ਕਰੋ (ਤਾਂ ਪਾਪ ਬਖ਼ਸ਼ੇ ਜਾਣਗੇ) ? ਕਿਸ ਨੇ ਆਖਿਆ ਸੀ ਕਿ ਮੇਰੇ ਨਾਮ ਤੇ ਗਾਂ ਦੀ ਕੁਰਬਾਨੀ ਦਿਉ (ਤਾਂ ਬਖ਼ਸ਼ੇ ਜਾਉਗੇ) ? ।੧੯੭।

ਹੋਇ ਹੋਇ ਗਇਆ—ਕਈ ਵਾਰੀ ਹੋਇਆ । ਸਾਈ—ਹੇ ਸਾਈਂ ! ਪੀਰ—ਹੇ ਪੀਰ ! ਹੇ ਮੁਰਸ਼ਿਦ ! ਖਤਾ—ਦੋਸ਼ । ਹਜ ਕਾਬੈ—ਕਾਬੇ ਦਾ ਹੱਜ ।੧੯੮।

ਜੁ—ਜੋ । ਜੀਅ—ਜੀਵਾਂ ਨੂੰ । ਜੋਰੁ—ਧੱਕਾ । ਕਰਿ—ਕਰ ਕੇ । ਕਹਤੇ ਹਹਿ ਜੁ—ਪਰ ਆਖਦੇ ਹਨ ਕਿ । ਹਲਾਲੁ—ਜਾਇਜ਼, ਭੇਟਾ ਕਰਨ-ਜੋਗ, ਰੱਬ ਦੇ ਨਾਮ ਤੇ ਕੁਰਬਾਨੀ ਦੇਣ ਦੇ ਲਾਇਕ । ਦਈ—(ਸਭ ਜੀਵਾਂ ਨਾਲ ਪਿਆਰ ਕਰਨ ਵਾਲਾ) ਪਰਮਾਤਮਾ (ਨੋਟ:— ਇਸ ਲਫ਼ਜ਼ 'ਦਈ' ਦੀ ਵਰਤੋਂ ਇਥੇ ਖ਼ਾਸ ਤੌਰ ਤੇ ਸੁਆਦਲੀ ਅਤੇ ਅਰਥ-ਭਰੀ ਹੈ । ਜੋ ਲੋਕ ਇਹ ਯਕੀਨ ਰੱਖਦੇ ਹਨ ਕਿ ਖ਼ੁਦਾ ਕਿਸੇ ਕੁਰਬਾਨੀ ਦੇ ਦੇਣ ਨਾਲ ਖ਼ੁਸ਼ ਹੁੰਦਾ ਹੈ ਅਤੇ ਗੁਨਾਹ ਬਖ਼ਸ਼ ਦੇਂਦਾ ਹੈ, ਉਹ ਉਸ ਨੂੰ 'ਰੱਬਿਲ-ਆਲਮੀਨ' ਭੀ ਆਖਦੇ ਹਨ । ਸਾਰੇ ਆਲਮ ਦਾ ਪਾਲਣਹਾਰ ਹੁੰਦਿਆਂ ਉਹ ਉਸ ਗਾਂ ਆਦਿਕ ਪਸ਼ੂ ਨੂੰ ਭੀ ਪਾਲਦਾ ਤੇ "ਪਿਆਰਦਾ" ਹੈ । ਫਿਰ ਇਹ ਕਿਵੇਂ ਹੋ ਸਕਦਾ ਹੈ ਕਿ ਉਹ ਉਸ ਬੰਦੇ ਨਾਲ ਖ਼ੁਸ਼ ਹੋਵੇ ਜੋ ਉਸੇ ਦੇ ਹੀ ਪਿਆਰੇ ਤੇ ਪਾਲੇ ਹੋਏ ਨੂੰ ਉਸੇ ਦੀ ਖ਼ਾਤਰ ਜ਼ਬਹ ਕਰੇ, ਤੇ ਆਪੇ ਖਾ ਪੀ ਕੇ ਇਹ ਸਮਝ ਲਏ ਕਿ ਇਹ ਕੁਰਬਾਨੀ ਖ਼ੁਦਾ ਨੂੰ ਅਪੱੜ ਗਈ ਹੈ, ਤੇ ਉਸ ਨੇ ਮੇਰੇ ਗੁਨਾਹ ਬਖ਼ਸ਼ ਦਿੱਤੇ ਹਨ) । ਦਫਤਰਿ ਕਾਢਿ ਹੈ—ਲੇਖਾ ਕਰੇਗਾ ।੧੯੯।

ਨੀਕਸੈ—ਨਿਕਲਦਾ ਹੈ । ਮੁਹੈ ਮੁਹਿ—ਮੂੰਹ ਉੱਤੇ, ਮੁੜ ਮੁੜ ਮੂੰਹ ਉੱਤੇ । ਖਾਇ—ਖਾਂਦਾ ਹੈ ।੨੦੦।

ਦਿਲ ਸੂਚੀ—ਦਿਲ ਦੀ ਸੁੱਚ, ਦਿਲ ਦੀ ਪਾਕੀਜ਼ਗੀ । ਦੀਬਾਨ—ਕਚਹਿਰੀ । ਪਲਾ ਨ ਪਕਰੈ ਕੋਇ—ਕੋਈ ਸ਼ਖ਼ਸ ਪੱਲਾ ਨਹੀਂ ਫੜਦਾ, ਕੋਈ ਇਤਰਾਜ਼ ਨਹੀਂ ਕਰਦਾ ।੨੦੧।

**ਅਰਥ**:— ਹੇ ਕਬੀਰ ! ਮੈਂ ਕਾਬੇ ਦਾ ਹੱਜ ਕਰਨ ਜਾ ਰਿਹਾ ਸਾਂ, ਉਥੇ ਗਏ ਨੂੰ ਅੱਗੋਂ ਖ਼ੁਦਾ ਮਿਲ ਪਿਆ ! ਉਹ ਮੇਰਾ ਸਾਈਂ (ਖ਼ੁਦਾ ਖ਼ੁਸ਼ ਹੋਣ ਦੇ ਥਾਂ ਕਿ ਮੈਂ ਉਸ ਦੇ ਘਰ ਦਾ ਦੀਦਾਰ ਕਰਨ ਆਇਆ ਹਾਂ, ਸਗੋਂ) ਮੇਰੇ ਉਤੇ ਗੁੱਸੇ ਹੋਇਆ (ਤੇ ਆਖਣ ਲੱਗਾ) ਕਿ ਮੈਂ ਤਾਂ ਇਹ ਹੁਕਮ ਨਹੀਂ ਦਿੱਤਾ ਜੁ ਮੇਰੇ ਨਾਮ ਤੇ ਤੂੰ ਗਾਂ (ਆਦਿਕ) ਦੀ ਕੁਰਬਾਨੀ ਦੇਵੇਂ (ਤੇ, ਮੈਂ ਤੇਰੇ ਗੁਨਾਹ ਬਖ਼ਸ਼ ਦਿਆਂਗਾ) ।੧੯੭।

ਹੇ ਕਬੀਰ ! (ਆਖ—) ਮੈਂ ਕਈ ਵਾਰੀ, ਹੇ ਸਾਈਂ ! (ਤੇਰੇ ਘਰ-) ਕਾਬੇ ਦਾ ਦੀਦਾਰ ਕਰਨ ਲਈ ਗਿਆ ਹਾਂ । ਪਰ, ਹੇ ਖ਼ੁਦਾ ! ਤੂੰ ਮੇਰੇ ਨਾਲ ਗੱਲ ਹੀ ਨਹੀਂ ਕਰਦਾ, ਮੇਰੇ ਵਿਚ ਤੂੰ ਕੀਹ ਕੀਹ ਖ਼ਤਾ ਵੇਖ ਰਿਹਾ ਹੈਂ ? (ਜੋ ਹੱਜ ਅਤੇ ਕੁਰਬਾਨੀ ਨਾਲ ਭੀ ਬਖ਼ਸ਼ੇ ਨਹੀਂ ਗਏ) ? (ਭਾਵ, ਹੱਜ ਅਤੇ ਕੁਰਬਾਨੀ ਨਾਲ ਖ਼ੁਦਾ ਖ਼ੁਸ਼ ਨਹੀਂ ਹੁੰਦਾ) ।੧੯੮।

ਹੇ ਕਬੀਰ ! ਜੋ ਲੋਕ ਧੱਕਾ ਕਰ ਕੇ (ਗਾਂ ਆਦਿਕ) ਜੀਵਾਂ ਨੂੰ ਮਾਰਦੇ ਹਨ; ਪਰ ਆਖਦੇ ਇਹ ਹਨ ਕਿ (ਇਹ ਜ਼ਬਹ ਕੀਤਾ ਹੋਇਆ ਮਾਸ) ਖ਼ੁਦਾ ਦੇ ਨਾਮ ਤੇ ਕੁਰਬਾਨੀ ਦੇ ਲਾਇਕ ਹੋ ਗਿਆ ਹੈ, ਜਦੋਂ ਸਭ ਜੀਵਾਂ ਨਾਲ ਪਿਆਰ ਕਰਨ ਵਾਲਾ ਖ਼ੁਦਾ (ਇਹਨਾਂ ਲੋਕਾਂ ਪਾਸੋਂ—ਅਮਲਾਂ ਦਾ ਲੇਖਾ ਮੰਗੇਗਾ, ਤਾਂ ਇਹਨਾਂ ਦਾ ਕੀਹ ਹਾਲ ਹੋਵੇਗਾ ? (ਭਾਵ, ਕੁਰਬਾਨੀ ਦਿੱਤਿਆਂ ਗੁਨਾਹ ਬਖ਼ਸ਼ੇ ਨਹੀਂ ਜਾਂਦੇ) ।੧੯੯।

**ਨੋਟ**:— ਇਥੇ ਮਾਸ ਖਾਣ ਜਾਂ ਨਾਹ ਖਾਣ ਤੇ ਬਹਸ ਨਹੀਂ ਹੈ । ਕਬੀਰ ਜੀ ਸਿਰਫ਼ ਇਹ ਆਖਦੇ ਹਨ ਕਿ ਕੁਰਬਾਨੀ ਦੇਣ ਵਾਲੇ ਖਾ ਪੀ ਤਾਂ ਆਪ ਹੀ ਜਾਂਦੇ ਹਨ, ਪਰ ਫ਼ਰਜ਼ ਇਹ ਕਰ ਲੈਂਦੇ ਹਨ ਕਿ ਖ਼ੁਦਾ ਦੇ ਅੱਗੇ ਭੇਟ ਕੀਤਾ ਗਿਆ ਹੈ ਤੇ ਖ਼ੁਦਾ ਨੇ ਸਾਡੇ ਪਾਪ ਬਖ਼ਸ਼ ਦਿੱਤੇ ਹਨ । ਖ਼ੁਦਾ ਨੂੰ ਖ਼ੁਸ਼ ਕਰਨ ਦੇ ਥਾਂ ਇਹ ਤਾਂ ਉਸ ਨੂੰ ਸਗੋਂ ਨਾਰਾਜ਼ ਕਰਨ ਵਾਲੀ ਗੱਲ ਹੈ ।

ਹੇ ਕਬੀਰ ! ਜੋ ਭੀ ਮਨੁੱਖ ਕਿਸੇ ਉਤੇ ਧੱਕਾ ਕਰਦਾ ਹੈ ਉਹ ਜ਼ੁਲਮ ਕਰਦਾ ਹੈ; (ਅਤੇ ਜ਼ੁਲਮ ਦਾ) ਲੇਖਾ ਖ਼ੁਦਾ ਮੰਗਦਾ ਹੈ । ਜਿਸ ਕਿਸੇ ਦੀ ਵੀ ਲੇਖੇ ਦੀ ਬਾਕੀ ਨਿਕਲਦੀ ਹੈ ਉਹ ਬੜੀ ਸਜ਼ਾ ਭੁਗਤਦਾ ਹੈ ।੨੦੦।

ਨੋਟ:— ਕੀਤੇ ਗੁਨਾਹਾਂ ਨੂੰ 'ਕੁਰਬਾਨੀ' ਦੇ ਕੇ ਧੋਤਾ ਨਹੀਂ ਜਾ ਸਕਦਾ ।

ਹੇ ਕਬੀਰ ! (ਉਹ ਰੱਬ ਮਨੁੱਖ ਪਾਸੋਂ ਸਿਰਫ਼ ਦਿਲ ਦੀ ਪਾਕੀਜ਼ਗੀ ਦੀ ਕੁਰਬਾਨੀ ਮੰਗਦਾ ਹੈ) ਜੇ ਮਨੁੱਖ ਦੇ ਦਿਲ ਦੀ ਪਵਿਤ੍ਰਤਾ ਕਾਇਮ ਹੋਵੇ ਤਾਂ ਆਪਣੇ ਕੀਤੇ ਅਮਲਾਂ ਦਾ ਲੇਖਾ ਦੇਣਾ ਸੌਖਾ ਹੋ ਜਾਂਦਾ ਹੈ; (ਇਸ ਪਵਿਤ੍ਰਤਾ ਦੀ ਬਰਕਤਿ ਨਾਲ) ਉਸ ਸੱਚੀ ਕਚਹਿਰੀ ਵਿਚ ਕੋਈ ਰੋਕ-ਟੋਕ ਨਹੀਂ ਕਰਦਾ ।੨੦੧।

**ਕਬੀਰ ਧਰਤੀ ਅਰੁ ਆਕਾਸ ਮਹਿ, ਦੁਇ ਤੂੰ ਬਰੀ ਅਬਧ ॥ ਖਟ ਦਰਸਨ ਸੰਸੇ ਪਰੇ, ਅਰੁ ਚਉਰਾਸੀਹ ਸਿਧ ॥੨੦੨॥ {ਪੰਨਾ ੧੩੭੫}**

**ਪਦ ਅਰਥ**:— ਧਰਤੀ ਅਰੁ ਆਕਾਸ ਮਹਿ—ਸਾਰੀ ਸ੍ਰਿਸ਼ਟੀ ਵਿਚ । ਦੁਇ—ਹੇ ਦੁਇ ! ਹੇ ਦ੍ਵੈਤ ! ਅਬਧ—ਅ+ਬਧ, ਜਿਸ ਦਾ ਨਾਸ ਨਾਹ ਕੀਤਾ ਜਾ ਸਕੇ । ਤੂੰ ਬਰੀ ਅਬਧ—ਤੈਨੂੰ ਬੜੀ ਔਖਿਆਈ ਨਾਲ ਮੁਕਾਇਆ ਜਾ ਸਕਦਾ ਹੈ । ਖਟ ਦਰਸਨ—ਛੇ ਭੇਖ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬੋਧੀ, ਬੈਰਾਗੀ) । ਸੰਸੇ—ਸਹਸੇ ਵਿਚ, ਸਹਿਮ ਵਿਚ । ਅਰੁ—ਅਤੇ । ਸਿਧ—ਪੁੱਗੇ ਹੋਏ ਜੋਗੀ ਜੋ ਜੋਗ ਦੇ ਸਾਧਨਾਂ ਵਿਚ ਪ੍ਰਪੱਕ ਹੋ ਚੁਕੇ ਹਨ ।

**ਅਰਥ**:— ਹੇ ਕਬੀਰ ! (ਆਖ—) ਹੇ ਦ੍ਵੈਤ ! ਸਾਰੀ ਸ੍ਰਿਸ਼ਟੀ ਵਿਚ ਹੀ (ਤੂੰ ਬਹੁਤ ਬਲੀ ਹੈਂ) ਤੈਨੂੰ ਬੜੀ ਔਖਿਆਈ ਨਾਲ ਹੀ ਮੁਕਾਇਆ ਜਾ ਸਕਦਾ ਹੈ । (ਹੱਜ ਕਰਨ ਤੇ ਕੁਰਬਾਨੀ ਦੇਣ ਵਾਲੇ ਮੁੱਲਾਂ, ਜਾਂ ਠਾਕੁਰ-ਪੂਜਾ ਕਰਨ ਕਰਾਣ ਵਾਲੇ ਬ੍ਰਾਹਮਣ ਤਾਂ ਕਿਤੇ ਰਹੇ) ਛੇ ਭੇਖਾਂ ਦੇ ਤਿਆਗੀ ਅਤੇ (ਜੋਗ ਦੇ ਸਾਧਨਾਂ ਵਿਚ ਪ੍ਰਪੱਕ ਹੋਏ) ਚੌਰਾਸੀ ਸਿੱਧ ਭੀ, ਹੇ ਦੁਇ ! ਤੈਥੋਂ ਸਹਿਮੇ ਹੋਏ ਹਨ ।੨੦੨।

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ, ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ ॥੨੦੩॥ {ਪੰਨਾ ੧੩੭੫}**

**ਪਦ ਅਰਥ**:— ਕਿਆ ਲਾਗੈ ਮੇਰਾ—ਮੇਰਾ ਕੁਝ ਭੀ ਖ਼ਰਚ ਨਹੀਂ ਹੁੰਦਾ ।

**ਅਰਥ**:— ਹੇ ਕਬੀਰ ! (ਇਸ 'ਦੁਇ' ਨੂੰ ਮਿਟਾਣ ਲਈ ਨਾਹ ਹੱਜ, ਕੁਰਬਾਨੀਆਂ, ਨਾਹ ਠਾਕੁਰ-ਪੂਜਾ ਨਾਹ ਬ੍ਰਾਹਮਣ ਦੀ ਸੇਵਾ, ਨਾਹ ਤਿਆਗ ਤੇ ਨਾਹ ਜੋਗ-ਸਾਧਨ—ਇਹ ਕੋਈ ਭੀ ਸਹਾਇਤਾ ਨਹੀਂ ਕਰਦੇ । ਸਿਰਫ਼ ਇੱਕੋ ਹੀ ਤਰੀਕਾ ਹੈ ਉਹ ਇਹ ਕਿ ਆਪਣਾ ਆਪ ਪ੍ਰਭੂ ਦੇ ਹਵਾਲੇ ਕੀਤਾ ਜਾਏ, ਇਸੇ ਦਾ ਨਾਮ 'ਦਿਲ-ਸਾਬਤਿ' ਹੈ । ਸੋ, ਪ੍ਰਭੂ ਦੇ ਦਰ ਤੇ ਅਰਦਾਸ ਕਰ ਤੇ ਆਖ—) ਹੇ ਪ੍ਰਭੂ ! ਜੋ ਕੁਝ ਮੇਰੇ ਪਾਸ ਹੈ (ਇਹ ਤਨ ਮਨ ਧਨ), ਇਸ ਵਿਚ ਕੋਈ ਚੀਜ਼ ਐਸੀ ਨਹੀਂ ਜਿਸ ਨੂੰ ਮੈਂ ਆਪਣੀ ਆਖ ਸਕਾਂ; ਜੋ ਕੁਝ ਮੇਰੇ ਕੋਲ ਹੈ ਸਭ ਤੇਰਾ ਹੀ ਦਿੱਤਾ ਹੋਇਆ ਹੈ । (ਜੇ ਤੇਰੀ ਮੇਹਰ ਹੋਵੇ ਤਾਂ) ਤੇਰਾ ਬਖ਼ਸ਼ਿਆ ਹੋਇਆ (ਇਹ ਤਨ ਮਨ ਧਨ) ਮੈਂ ਤੇਰੀ ਭੇਟ ਕਰਦਾ ਹਾਂ, ਇਸ ਵਿਚ ਮੇਰੇ ਪੱਲਿਓਂ ਕੁਝ ਖ਼ਰਚ ਨਹੀਂ ਹੁੰਦਾ ।

**ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ ॥੨੦੪॥ {ਪੰਨਾ ੧੩੭੫}**

**ਪਦ ਅਰਥ**:— ਤੂੰ ਤੂੰ ਕਰਤਾ—ਤੂੰ ਤੂੰ ਆਖਦਾ, (ਹੇ ਪ੍ਰਭੂ !) ਤੇਰਾ ਜਾਪ ਕਰਦਾ, ਹਰ ਵੇਲੇ ਤੈਨੂੰ ਸਿਮਰਦਿਆਂ । ਤੂ ਹੂਆ—ਮੈਂ ਤੇਰਾ ਹੀ ਰੂਪ ਹੋ ਗਿਆ ਹਾਂ, ਮੈਂ ਤੇਰੇ ਵਿਚ ਹੀ ਲੀਨ ਹੋ ਗਿਆ ਹਾਂ । ਹੂੰ—(ਇਹ ਖ਼ਿਆਲ ਕਿ) ਮੈਂ ਹਾਂ, 'ਮੈਂ ਮੈਂ' ਦਾ ਸੁਭਾਉ, ਆਪਣੀ ਵਡਿਆਈ ਦੀ ਚਾਹ । ਆਪਾ ਪਰ ਕਾ—ਆਪਣੇ ਪਰਾਏ ਵਾਲਾ ਵਿਤਕਰਾ । ਜਤ—ਜਿਧਰ । ਦੇਖਉ—ਮੈਂ ਵੇਖਦਾ ਹਾਂ । ਤਤ—ਉਧਰ । ਤੂ—(ਹੇ ਪ੍ਰਭੂ !) ਤੂੰ ਹੀ (ਦਿੱਸ ਰਿਹਾ ਹੈਂ) ।

**ਅਰਥ**:— ਹੇ ਕਬੀਰ ! (ਪ੍ਰਭੂ ਦੇ ਦਰ ਤੇ ਇਉਂ ਆਖ—ਹੇ ਪ੍ਰਭੂ ! ਤੇਰੀ ਮੇਹਰ ਨਾਲ) ਹਰ ਵੇਲੇ ਤੇਰਾ ਸਿਮਰਨ ਕਰਦਿਆਂ ਮੈਂ ਤੇਰੇ ਵਿਚ ਹੀ ਲੀਨ ਹੋ ਗਿਆ ਹਾਂ, ਮੇਰੇ ਅੰਦਰ 'ਮੈਂ ਮੈਂ' ਦਾ ਖ਼ਿਆਲ ਰਹਿ ਹੀ ਨਹੀਂ ਗਿਆ । (ਤੇਰਾ ਸਿਮਰਨ ਕਰਦਿਆਂ ਹੁਣ) ਜਦੋਂ (ਮੇਰੇ ਅੰਦਰੋਂ ਆਪਣੇ ਪਰਾਏ ਵਾਲਾ ਵਿਤਕਰਾ ਮਿਟ ਗਿਆ ਹੈ ('ਦੁਇ' ਮਿਟ ਗਈ ਹੈ), ਮੈਂ ਜਿਧਰ ਵੇਖਦਾ ਹਾਂ ਮੈਨੂੰ (ਹਰ ਥਾਂ) ਤੂੰ ਹੀ ਦਿਸ ਰਿਹਾ ਹੈਂ ।੨੦੪।

ਨੋਟ:— ਸਲੋਕ ਨੰ: ੨੦੩ ਤੇ ੨੦੪ ਦੋਵੇਂ ਇਕੱਠੇ ਪੜ੍ਹਨੇ ਹਨ ।

**ਕਬੀਰ ਬਿਕਾਰਹ ਚਿਤਵਤੇ, ਝੂਠੇ ਕਰਤੇ ਆਸ ॥ ਮਨੋਰਥੁ ਕੋਇ ਨ ਪੂਰਿਓ, ਚਾਲੇ ਊਠਿ ਨਿਰਾਸ ॥੨੦੫॥ {ਪੰਨਾ ੧੩੭੫}**

**ਪਦ ਅਰਥ**:— ਬਿਕਾਰ—ਵਿਕਾਰ, ਭੈੜੇ ਕੰਮ । ਬਿਕਾਰਹ ਚਿਤਵਤੇ—ਭੈੜੇ ਕੰਮ ਕਰਨ ਦੀਆਂ ਸੋਚਾਂ ਸੋਚਦੇ । ਝੂਠੇ ਆਸ ਕਰਤੇ—ਉਹਨਾਂ ਪਦਾਰਥਾਂ ਦੀਆਂ ਤਾਂਘਾਂ ਤਾਂਘਦੇ ਜੋ ਨਾਸਵੰਤ ਹਨ । ਮਨੋਰਥੁ—ਮਨੋ-ਰਥੁ, ਮਨ ਦੀ ਭੱਜ ਦੌੜ, ਮਨ ਦੀ ਉਹ ਆਸ ਜਿਸ ਦੀ ਖ਼ਾਤਰ ਦੌੜ-ਭੱਜ ਕਰਦੇ ਰਹੇ । ਨਿਰਾਸ—ਨਿਰਆਸ, ਆਸ ਪੂਰੀ ਹੋਣ ਤੋਂ ਬਿਨਾਂ ਹੀ; ਦਿਲ ਦੀਆਂ ਆਸਾਂ ਨਾਲ ਹੀ ਲੈ ਕੇ ।

**ਅਰਥ**:— ਹੇ ਕਬੀਰ ! (ਜੋ ਮਨੁੱਖ 'ਦੁਇ' ਵਿਚ ਫਸੇ ਰਹਿ ਕੇ ਪ੍ਰਭੂ ਦਾ ਸਿਮਰਨ ਨਹੀਂ ਕਰਦੇ) ਜੋ ਸਦਾ ਭੈੜੇ ਕੰਮ ਕਰਨ ਦੀਆਂ ਹੀ ਸੋਚਾਂ ਸੋਚਦੇ ਰਹਿੰਦੇ ਹਨ, ਜੋ ਸਦਾ ਇਹਨਾਂ ਨਾਸਵੰਤ ਪਦਾਰਥਾਂ ਦੀਆਂ ਹੀ ਤਾਂਘਾਂ ਤਾਂਘਦੇ ਰਹਿੰਦੇ ਹਨ, ਉਹ ਮਨੁੱਖ ਦਿਲ ਦੀਆਂ ਆਸਾਂ ਨਾਲ ਲੈ ਕੇ ਹੀ (ਇਥੋਂ) ਤੁਰ ਪੈਂਦੇ ਹਨ, ਉਹਨਾਂ ਦੇ ਮਨ ਦੀ ਕੋਈ ਦੌੜ-ਭੱਜ ਪੂਰੀ ਨਹੀਂ ਹੁੰਦੀ (ਭਾਵ, ਕਿਸੇ ਭੀ ਪਦਾਰਥ ਦੇ ਮਿਲਣ ਨਾਲ ਉਹਨਾਂ ਦੇ ਮਨ ਦੀ ਦੌੜ-ਭੱਜ ਮੁੱਕਦੀ ਨਹੀਂ, ਆਸਾਂ ਹੋਰ ਹੋਰ ਵਧਦੀਆਂ ਜਾਂਦੀਆਂ ਹਨ) ।੨੦੫।

**ਕਬੀਰ ਹਰਿ ਕਾ ਸਿਮਰਨੁ ਜੋ ਕਰੈ, ਸੋ ਸੁਖੀਆ ਸੰਸਾਰਿ ॥ ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥ ੨੦੬ ॥**

**ਪਦ ਅਰਥ**:— ਸੰਸਾਰਿ—ਸੰਸਾਰ ਵਿਚ । ਇਤ—ਇਥੇ, ਇਸ ਮੌਜੂਦਾ ਜਨਮ ਵਿਚ । ਉਤ—ਉਥੇ, ਇਸ ਜਨਮ ਤੋਂ ਪਿਛੋਂ, ਪਰਲੋਕ ਵਿਚ । ਕਤਹਿ—ਕਿਤੇ ਭੀ । ਰਾਖੈ—ਰਾਖੀ ਕਰਦਾ ਹੈ, (ਵਿਕਾਰਾਂ ਤੇ ਆਸਾਂ ਤੋਂ) ਬਚਾਂਦਾ ਹੈ ।

**ਅਰਥ**:— ਹੇ ਕਬੀਰ ! ਜੋ ਮਨੁੱਖ ਪਰਮਾਤਮਾ ਦੀ ਯਾਦ ਹਿਰਦੇ ਵਿਚ ਵਸਾਂਦਾ ਹੈ, ਉਹ ਇਸ ਜਗਤ ਵਿਚ ਸੁਖੀ ਜੀਵਨ ਬਿਤੀਤ ਕਰਦਾ ਹੈ; ਉਹ ਮਨੁੱਖ ਇਸ ਲੋਕ ਤੇ ਪਰਲੋਕ ਵਿਚ ਕਿਤੇ ਭੀ (ਇਹਨਾਂ ਵਿਕਾਰਾਂ ਤੇ ਆਸਾਂ ਦੇ ਕਾਰਨ) ਭਟਕਦਾ ਨਹੀਂ ਹੈ, ਕਿਉਂਕਿ ਪਰਮਾਤਮਾ ਆਪ ਉਸ ਨੂੰ ਇਹਨਾਂ ਤੋਂ ਬਚਾਂਦਾ ਹੈ ।੨੦੬।

**ਕਬੀਰ ਘਾਣੀ ਪੀੜਤੇ, ਸਤਿਗੁਰ ਲੀਏ ਛਡਾਇ ॥ ਪਰਾ ਪੂਰਬਲੀ ਭਾਵਨੀ, ਪਰਗਟੁ ਹੋਈ ਆਇ ॥੨੦੭॥ {ਪੰਨਾ ੧੩੭੫}**

**ਪਦ ਅਰਥ**:— ਘਾਣੀ ਪੀੜਤੇ—(ਵਿਕਾਰਾਂ ਤੇ ਆਸਾਂ ਦੀ) ਘਾਣੀ ਵਿਚ ਪੀੜੀਦੇ (ਜਿਵੇਂ ਤਿਲ ਕੋਹਲੂ ਵਿਚ ਪੀੜੀਦੇ ਹਨ) । ਪਰਾ ਪੂਰਬਲੀ—ਪਹਿਲੇ ਜਨਮਾਂ ਦੇ ਸਮੇ ਦੀ । ਭਾਵਨੀ—ਸਰਧਾ, ਪਿਆਰ ।

**ਅਰਥ**:— ਹੇ ਕਬੀਰ ! (ਦੁਨੀਆ ਦੇ ਜੀਵ ਵਿਕਾਰਾਂ ਤੇ ਦੁਨਿਆਵੀ ਆਸਾਂ ਦੀ) ਘਾਣੀ ਵਿਚ (ਇਉਂ) ਪੀੜੇ ਜਾ ਰਹੇ ਹਨ, (ਜਿਵੇਂ ਕੋਹਲੂ ਵਿਚ ਤਿਲ ਪੀੜੀਦੇ ਹਨ;) (ਪਰ ਜੋ ਜੋ 'ਹਰਿ ਕਾ ਸਿਮਰਨੁ ਕਰੈ') ਉਹਨਾਂ ਨੂੰ ਸਤਿਗੁਰੂ (ਇਸ ਘਾਣੀ ਵਿਚੋਂ) ਬਚਾ ਲੈਂਦਾ ਹੈ । (ਪ੍ਰਭੂ ਚਰਨਾਂ ਨਾਲ ਉਹਨਾਂ ਦਾ) ਪਿਆਰ ਜੋ ਧੁਰ ਤੋਂ ਤੁਰਿਆ ਆ ਰਿਹਾ ਸੀ (ਪਰ ਜੋ ਇਹਨਾਂ ਵਿਕਾਰਾਂ ਤੇ ਆਸਾਂ ਹੇਠ ਨੱਪਿਆ ਗਿਆ ਸੀ, ਉਹ ਸਿਮਰਨ ਦੀ ਬਰਕਤਿ ਤੇ ਸਤਿਗੁਰੂ ਦੀ ਮੇਹਰ ਨਾਲ) ਮੁੜ ਹਿਰਦੇ ਵਿਚ ਚਮਕ ਪੈਂਦਾ ਹੈ ।੨੦੭।

**ਕਬੀਰ ਟਾਲੈ ਟੋਲੈ ਦਿਨੁ ਗਇਆ, ਬਿਆਜੁ ਬਢੰਤਉ ਜਾਇ ॥ ਨਾ ਹਰਿ ਭਜਿਓ ਨ ਖਤੁ ਫਟਿਓ, ਕਾਲੁ ਪਹੂੰਚੋ ਆਇ ॥੨੦੮॥ (ਪੰਨਾ ੧੩੭੫)**

**ਪਦ ਅਰਥ**:— ਟਾਲੈ ਟੋਲੈ—ਟਾਲ-ਮਟੌਲੇ ਵਿਚ, ਅੱਜ-ਭਲਕ ਕਰਦਿਆਂ (ਕਿਉਂਕਿ ਵਿਕਾਰਾਂ ਤੇ ਆਸਾਂ ਵੱਲ ਦੀ ਰੁਚੀ ਸਿਮਰਨ ਵਾਲੇ ਪਾਸੇ ਲੱਗਣ ਨਹੀਂ ਦੇਂਦੀ) । ਦਿਨੁ—ਉਮਰ ਦਾ ਹਰੇਕ ਦਿਨ । ਬਿਆਜੁ—(ਸ਼ਾਹੂਕਾਰ ਆਪਣੀ ਰਾਸਿ-ਪੂੰਜੀ ਜਿਉਂ ਜਿਉਂ ਸੂਦੀ ਚਾੜ੍ਹਦਾ ਹੈ, ਤਿਉਂ ਤਿਉਂ ਸੂਦ ਵਧ ਕੇ ਉਹ ਰਕਮ ਵੱਡੀ ਹੁੰਦੀ ਜਾਂਦੀ ਹੈ, ਇਸੇ ਤਰ੍ਹਾਂ ਮਨੁੱਖ ਦੇ ਅੰਦਰ ਵਿਕਾਰਾਂ ਤੇ ਆਸਾਂ ਦੀ ਇਕੱਠੀ ਹੋਈ ਰਾਸਿ-ਪੂੰਜੀ ਹੋਰ ਹੋਰ ਵਿਕਾਰਾਂ ਤੇ ਆਸਾਂ ਵੱਲ ਪ੍ਰੇਰਦੀ ਹੈ, ਇਸ ਤਰ੍ਹਾਂ ਇਹ ਵਿਕਾਰ ਹੋਰ ਹੋਰ ਮਨੁੱਖ ਦੇ ਹਿਰਦੇ ਵਿਚ ਵਧਦੇ ਜਾਂਦੇ ਹਨ) ਸੂਦ । ਖਤੁ—ਲੇਖਾ, (ਵਿਕਾਰਾਂ ਤੇ ਆਸਾਂ ਦੇ) ਸੰਸਕਾਰ (ਜੋ ਮਨ ਵਿਚ ਟਿਕੇ ਰਹਿੰਦੇ ਹਨ) ।

**ਅਰਥ**:— ਹੇ ਕਬੀਰ ! (ਜੋ ਮਨੁੱਖ ਗੁਰੂ ਦੀ ਸਰਨ ਨਹੀਂ ਆਉਂਦੇ, ਉਹਨਾਂ ਦੇ ਕੀਤੇ ਵਿਕਾਰਾਂ ਤੇ ਬਣਾਈਆਂ ਆਸਾਂ ਦੇ ਕਾਰਨ ਸਿਮਰਨ ਵਲੋਂ) ਅੱਜ-ਭਲਕ ਕਰਦਿਆਂ ਉਹਨਾਂ ਦੀ ਉਮਰ ਦਾ ਸਮਾਂ ਗੁਜ਼ਰਦਾ ਜਾਂਦਾ ਹੈ, (ਵਿਕਾਰਾਂ ਤੇ ਆਸਾਂ ਦਾ) ਵਿਆਜ ਵਧਦਾ ਜਾਂਦਾ ਹੈ । ਨਾਹ ਹੀ ਉਹ ਪਰਮਾਤਮਾ ਦਾ ਸਿਮਰਨ ਕਰਦੇ ਹਨ, ਨਾਹ ਹੀ ਉਹਨਾਂ ਦਾ (ਵਿਕਾਰਾਂ ਤੇ ਆਸਾਂ ਦਾ ਇਹ) ਲੇਖਾ ਮੁੱਕਦਾ ਹੈ । (ਬੱਸ ! ਇਹਨਾਂ ਵਿਕਾਰਾਂ ਤੇ ਆਸਾਂ ਵਿਚ ਫਸੇ ਹੋਇਆਂ ਦੇ ਸਿਰ ਉਤੇ) ਮੌਤ ਆ ਅੱਪੜਦੀ ਹੈ ।੨੦੮।

**ਮਹਲਾ ੫ ॥ ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ ॥ ਕਰਮੀ ਸਤਿਗੁਰੁ ਪਾਇਆ, ਜਿਨਿ ਹਉ ਲੀਆ ਛਡਾਇ ॥੨੦੯॥ {ਪੰਨਾ ੧੩੭੫}**

ਨੋਟ:— ਇਹ ਸ਼ਲੋਕ ਨੰ: ੨੦੯ ਅਤੇ ਇਸ ਤੋਂ ਅਗਲੇ ਦੋ ਹੋਰ ਸ਼ਲੋਕ ਨੰ: ੨੧੦ ਅਤੇ ੨੧੧ ਗੁਰੂ ਅਰਜਨ ਸਾਹਿਬ ਦੇ ਹਨ, ਕਿਉਂਕਿ ਇਹਨਾਂ ਤਿੰਨਾਂ ਹੀ ਸ਼ਲੋਕਾਂ ਦਾ ਸਿਰ-ਲੇਖ 'ਮਹਲਾ ੫' ਹੈ ।

ਸ਼ਲੋਕ ਨੰ: ੨੦੭ ਵਿਚ ਕਬੀਰ ਜੀ ਨੇ ਆਖਿਆ ਸੀ ਕਿ ਜਿਨ੍ਹਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਹਨਾਂ ਨੂੰ ਉਹ ਵਿਕਾਰਾਂ ਤੇ ਆਸਾਂ ਦੇ ਗੇੜ ਵਿਚੋਂ ਕੱਢ ਲੈਂਦਾ ਹੈ । ਸ਼ਲੋਕ ਨੰ: ੨੦੮ ਵਿਚ ਆਖਦੇ ਹਨ ਕਿ ਜਿਨ੍ਹਾਂ ਨੂੰ ਗੁਰੂ ਨਹੀਂ ਮਿਲਦਾ, ਉਹ ਪ੍ਰਭੂ ਦਾ ਸਿਮਰਨ ਨਹੀਂ ਕਰ ਸਕਦੇ, ਤੇ ਨਾਹ ਹੀ ਵਿਕਾਰਾਂ ਤੇ ਆਸਾਂ ਤੋਂ ਉਹਨਾਂ ਦੀ ਖ਼ਲਾਸੀ ਹੋ ਸਕਦੀ ਹੈ । ਕਬੀਰ ਜੀ ਦੇ ਇਸੇ ਹੀ ਖ਼ਿਆਲ ਨੂੰ ਗੁਰੂ ਅਰਜਨ ਸਾਹਿਬ ਹੋਰ ਖੋਲ੍ਹ ਕੇ ਬਿਆਨ ਕਰਦੇ ਹਨ ਕਿ ਗੁਰੂ ਤੋਂ ਬਿਨਾਂ ਇਹ ਜੀਵ ਟਾਲ-ਮਟੌਲੇ ਕਰਨ ਤੇ ਮਜਬੂਰ ਹੈ ਕਿਉਂਕਿ ਇਸ ਦਾ ਸੁਭਾਉ ਕੁੱਤੇ ਵਰਗਾ ਹੈ, ਇਸ ਦੀ ਵਾਦੀ ਹੀ ਇਹ ਹੈ ਕਿ ਹਰ ਵੇਲੇ ਮੁਰਦਾਰ ਦੇ ਪਿੱਛੇ ਦੌੜਦਾ ਫਿਰੇ । ਜਿਸ ਉਤੇ ਪ੍ਰਭੂ ਦੀ ਆਪਣੀ ਮੇਹਰ ਹੋਵੇ ਉਸ ਨੂੰ ਸਤਿਗੁਰੂ ਮਿਲਦਾ ਹੈ, ਉਹ ਹੀ ਇਹਨਾਂ ਵਿਕਾਰਾਂ ਤੇ ਆਸਾਂ ਤੋਂ ਬਚਦਾ ਹੈ ।

**ਪਦ ਅਰਥ**:— ਕੂਕਰੁ—ਕੁੱਤਾ । ਭਉਕਨਾ—ਭੌਂਕਣ ਵਾਲਾ । ਕਰੰਗ—ਮੁਰਦਾਰ । ਕਰਮੀ—(ਪ੍ਰਭੂ ਦੀ) ਮੇਹਰ ਨਾਲ । ਜਿਨਿ—ਜਿਸ (ਗੁਰੂ) ਨੇ । ਹਉ—ਮੈਨੂੰ ।

**ਅਰਥ**:— ਹੇ ਕਬੀਰ ! ਭੌਂਕਣ ਵਾਲਾ (ਭਾਵ, ਲਾਲਚ ਦਾ ਮਾਰਿਆ) ਕੁੱਤਾ ਸਦਾ ਮੁਰਦਾਰ ਵੱਲ ਦੌੜਦਾ ਹੈ (ਇਸੇ ਤਰ੍ਹਾਂ ਵਿਕਾਰਾਂ ਤੇ ਆਸਾਂ ਵਿਚ ਫਸਿਆ ਮਨੁੱਖ ਸਦਾ ਵਿਕਾਰਾਂ ਤੇ ਆਸਾਂ ਵੱਲ ਹੀ ਦੌੜਦਾ ਹੈ, ਤਾਹੀਏਂ ਇਹ ਸਿਮਰਨ ਵਲੋਂ ਟਾਲ-ਮਟੌਲੇ ਕਰਦਾ ਹੈ) । ਮੈਨੂੰ ਪਰਮਾਤਮਾ ਦੀ ਮੇਹਰ ਨਾਲ ਸਤਿਗੁਰੂ ਮਿਲ ਪਿਆ ਹੈ, ਉਸ ਨੇ ਮੈਨੂੰ (ਇਹਨਾਂ ਵਿਕਾਰਾਂ ਤੇ ਆਸਾਂ ਦੇ ਪੰਜੇ ਤੋਂ) ਛੁਡਾ ਲਿਆ ਹੈ ।੨੦੯।

**ਮਹਲਾ ੫ ॥ ਕਬੀਰ ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ ॥ ਧਰਤੀ ਭਾਰਿ ਨ ਬਿਆਪਈ, ਉਨ ਕਉ ਲਾਹੂ ਲਾਹਿ ॥੨੧੦॥ {ਪੰਨਾ ੧੩੭੫}**

ਨੋਟ —ਸ਼ਲੋਕ ਨੰ: ੨੦੯ ਵਾਲੇ ਹੀ ਖ਼ਿਆਲ ਨੂੰ ਜਾਰੀ ਰੱਖਿਆ ਗਿਆ ਹੈ । ਵਿਕਾਰੀ ਬੰਦਿਆਂ ਦਾ ਜ਼ੋਰ ਗੁਰੂ ਅਤੇ ਗੁਰ-ਸੰਗਤਿ ਉੱਤੇ ਨਹੀਂ ਪੈ ਸਕਦਾ, ਕਿਉਂਕਿ ਗੁਰੂ ਮਹਾਨ ਉੱਚਾ ਹੈ । ਪਰ ਹਾਂ, ਸਤਿਗੁਰੂ ਤੇ ਉਸ ਦੀ ਸੰਗਤਿ ਦੀ ਬਰਕਤਿ ਨਾਲ ਵਿਕਾਰੀਆਂ ਨੂੰ ਜ਼ਰੂਰ ਲਾਭ ਅੱਪੜਦਾ ਹੈ ।

**ਪਦ ਅਰਥ**:— ਧਰਤੀ ਸਾਧ ਕੀ—ਸਤਿਗੁਰੂ ਦੀ ਧਰਤੀ, ਸਤਿਗੁਰੂ ਦੀ ਸੰਗਤਿ । ਤਸਕਰ—ਚੋਰ, ਵਿਕਾਰੀ ਬੰਦੇ । ਬੈਸਹਿ—ਆ ਬੈਠਦੇ ਹਨ, ਜੇ ਆ ਬੈਠਣ । ਗਾਹਿ—ਗਹਿ, ਮੱਲ ਕੇ, ਸਿਦਕ ਨਾਲ, ਹੋਰ ਖ਼ਿਆਲ ਛੱਡ ਕੇ (ਨੋਟ—ਕਈ ਟੀਕਾਕਾਰ ਇਸ ਲਫ਼ਜ਼ 'ਗਾਹਿ' ਦਾ ਅਰਥ 'ਕਦੇ' ਕਰਦੇ ਹਨ, ਤੇ ਇਸ ਨੂੰ ਫ਼ਾਰਸੀ ਦਾ ਲਫ਼ਜ਼ ਸਮਝਦੇ ਹਨ ਪਰ ਇਹ ਗ਼ਲਤ ਹੈ । ਇਸ ਸ਼ਲੋਕ ਦੇ ਹਰੇਕ ਲਫ਼ਜ਼ ਨੂੰ ਗਹੁ ਨਾਲ ਪੜ੍ਹੋ, ਹਰੇਕ ਲਫ਼ਜ਼ ਸੰਸਕ੍ਰਿਤ-ਹਿੰਦੀ ਦਾ ਹੈ । ਮੁਸਲਮਾਨੀ ਮਤ ਦਾ ਭੀ ਇਥੇ ਕੋਈ ਜ਼ਿਕਰ ਨਹੀਂ ਹੈ । ਸੋ ਬਾਕੀ ਲਫ਼ਜ਼ਾਂ ਵਾਂਗ ਇਹ ਭੀ ਸੰਸਕ੍ਰਿਤ ਤੋਂ ਨੇੜੇ ਹੈ) । ਭਾਰਿ—ਭਾਰ ਨਾਲ, ਭਾਰ ਦੇ ਹੇਠ, ਤਸਕਰਾਂ ਦੇ ਭਾਰ ਹੇਠ । ਨ ਬਿਆਪਈ—ਦਬਦੀ ਨਹੀਂ, ਕੋਈ ਔਖਿਆਈ ਨਹੀਂ ਸਮਝਦੀ, ਅਸਰ ਹੇਠ ਨਹੀਂ ਆਉਂਦੀ । ਉਨ ਕਉ—ਉਹਨਾਂ ਤਸਕਰਾਂ ਨੂੰ । ਲਾਹੂ—ਲਾਹ ਹੀ, ਲਾਭ ਹੀ (ਮਿਲਦਾ ਹੈ) । ਲਾਹਿ—ਲਹਹਿ, ਉਹ ਤਸਕਰ ਲਾਭ ਹੀ ਲਹਹਿ, ਉਹ ਵਿਕਾਰੀ ਸਗੋਂ ਲਾਭ ਹੀ ਉਠਾਂਦੇ ਹਨ ।

**ਅਰਥ**:— ਹੇ ਕਬੀਰ ! ਜੇ ਵਿਕਾਰੀ ਮਨੁੱਖ (ਚੰਗੇ ਭਾਗਾਂ ਨਾਲ) ਹੋਰ ਝਾਕ ਛੱਡ ਕੇ ਸਤਿਗੁਰੂ ਦੀ ਸੰਗਤਿ ਵਿਚ ਆ ਬੈਠਣ, ਤਾਂ ਵਿਕਾਰੀਆਂ ਦਾ ਅਸਰ ਉਸ ਸੰਗਤਿ ਉਤੇ ਨਹੀਂ ਪੈਂਦਾ । ਹਾਂ, ਵਿਕਾਰੀ ਬੰਦਿਆਂ ਨੂੰ ਜ਼ਰੂਰ ਲਾਭ ਅੱਪੜਦਾ ਹੈ, ਉਹ ਵਿਕਾਰੀ ਬੰਦੇ ਜ਼ਰੂਰ ਲਾਭ ਉਠਾਂਦੇ ਹਨ ।੨੧੦।

**ਮਹਲਾ ੫॥ ਕਬੀਰ ਚਾਵਲ ਕਾਰਨੇ, ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ, ਤਬ ਪੂਛੈ ਧਰਮਰਾਇ ॥੨੧੧॥ {ਪੰਨਾ ੧੩੭੫}**

ਨੋਟ—ਸ਼ਲੋਕ ਨੰ: ੨੧੦ ਵਿਚ 'ਸਾਧ ਕੀ ਧਰਤੀ' ਅਤੇ 'ਤਸਕਰ' ਦੀ ਮਿਸਾਲ ਦੇ ਕੇ ਕਬੀਰ ਜੀ ਨੇ ਆਖਿਆ ਹੈ ਕਿ 'ਤਸਕਰਾਂ' ਦਾ ਅਸਰ 'ਧਰਤੀ' ਉਤੇ ਨਹੀਂ ਪੈ ਸਕਦਾ । ਕਿਉਂ ? ਇਸ ਵਾਸਤੇ ਕਿ 'ਧਰਤੀ' ਦਾ ਭਾਰ 'ਤਸਕਰਾਂ' ਦੇ ਭਾਰ ਨਾਲੋਂ ਬਹੁਤ ਵਧੀਕ ਹੈ । 'ਸਾਧ ਕੀ ਧਰਤੀ' ਭਾਰੀ ਹੈ, ਬਲ ਵਾਲੀ ਹੈ, ਇਸ ਵਾਸਤੇ ਤਸਕਰ ਜ਼ੋਰ ਨਹੀਂ ਪਾ ਸਕਦੇ । ਜੇ ਭਲਾਈ ਵਾਲਾ ਪਾਸਾ ਤਕੜਾ ਹੋਵੇ, ਤਾਂ ਉਥੇ ਵਿਕਾਰੀ ਬੰਦੇ ਭੀ ਆ ਕੇ ਭਲਾਈ ਵੱਲ ਪਰਤ ਪੈਂਦੇ ਹਨ ।

ਨੰ: ੨੧੧ ਵਿਚ 'ਚਾਵਲ' ਅਤੇ 'ਤੁਖ' ਦੀ ਮਿਸਾਲ ਹੈ । ਵਜ਼ਨ ਵਿਚ 'ਚਾਵਲ' ਭਾਰਾ ਹੈ 'ਤੁਖ' ਹੌਲਾ ਹੈ । 'ਤੁਖ' (ਤੋਹ) ਕਮਜ਼ੋਰ ਹੋਣ ਕਰਕੇ ਮਾਰ ਖਾਂਦਾ ਹੈ; ਇਸੇ ਤਰ੍ਹਾਂ ਵਿਕਾਰੀਆਂ ਦੇ ਤਕੜੇ ਇਕੱਠ ਵਿਚ ਜੇ ਕੋਈ ਸਾਧਾਰਨ ਜਿਹਾ ਮਨੁੱਖ (ਭਾਵੇਂ ਉਹ ਭਲਾ ਹੀ ਹੋਵੇ, ਪਰ ਉਹਨਾਂ ਦੇ ਟਾਕਰੇ ਤੇ ਕਮਜ਼ੋਰ-ਦਿਲ ਹੋਵੇ) ਬੈਠਣਾ ਸ਼ੁਰੂ ਕਰ ਦੇਵੇ, ਤਾਂ ਉਹ ਭੀ ਉਸੇ ਸੁਭਾਵ ਦਾ ਬਣ ਕੇ ਵਿਕਾਰਾਂ ਤੋਂ ਮਾਰ ਖਾਂਦਾ ਹੈ ।

**ਪਦ ਅਰਥ**:— ਤੁਖ—ਤੋਹ, ਚੌਲਾਂ ਦੇ ਸਿੱਕੜ । ਲਾਇ—ਲੱਗਦੀ ਹੈ, ਵੱਜਦੀ ਹੈ ।

**ਅਰਥ**:— ਹੇ ਕਬੀਰ ! (ਤੋਹਾਂ ਨਾਲੋਂ) ਚਉਲ (ਵੱਖਰੇ ਕਰਨ) ਦੀ ਖ਼ਾਤਰ (ਛੜਨ ਵੇਲੇ) ਤੋਹਾਂ ਨੂੰ ਮੁਹਲੀ (ਦੀ ਸੱਟ) ਵੱਜਦੀ ਹੈ । ਇਸੇ ਤਰ੍ਹਾਂ ਜੋ ਮਨੁੱਖ ਵਿਕਾਰੀਆਂ ਦੀ ਸੁਹਬਤਿ ਵਿਚ ਬੈਠਦਾ ਹੈ (ਉਹ ਭੀ ਵਿਕਾਰਾਂ ਦੀ ਸੱਟ ਖਾਂਦਾ ਹੈ, ਵਿਕਾਰ ਕਰਨ ਲੱਗ ਪੈਂਦਾ ਹੈ) ਉਸ ਤੋਂ ਧਰਮਰਾਜ ਲੇਖਾ ਮੰਗਦਾ ਹੈ ।੨੧੧।

**ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥ ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ ॥੨੧੨॥ ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਾਲਿ ॥ ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥੨੧੩॥ (ਪੰਨਾ ੧੩੭੫-੧੩੭੬)**

ਨੋਟ:— 'ਮਹਲਾ ੫' ਦੇ ਸ਼ਲੋਕ ਸਿਰਫ਼ ਤਿੰਨ ਸਨ—ਨੰ: ੨੦੯, ੨੧੦, ੨੧੧ । ਹੁਣ ਫਿਰ ਕਬੀਰ ਜੀ ਦੇ ਉਚਾਰੇ ਹੋਏ ਸ਼ਲੋਕ ਹਨ, ਕਿਉਂਕਿ ਇਹਨਾਂ ਦਾ ਸਿਰ-ਲੇਖ 'ਮਹਲਾ ੫' ਨਹੀਂ ਹੈ ।

ਇਹਨਾਂ ਸ਼ਲੋਕਾਂ ਵਿਚ ਕਬੀਰ ਜੀ ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦਾ ਜ਼ਿਕਰ ਕਰਦੇ ਹਨ । ਇਸ ਗੱਲ ਤੋਂ ਇਹ ਸਾਬਤ ਹੋਇਆ ਕਿ ਇਹ ਦੋਵੇਂ ਭਗਤ ਕਬੀਰ ਜੀ ਤੋਂ ਪਹਿਲਾਂ ਹੋਏ ਹਨ । ਨਾਮਦੇਵ ਜੀ ਬੰਬਈ ਪ੍ਰਾਂਤ ਦੇ ਜ਼ਿਲਾ ਸਤਾਰਾ ਦੇ ਰਹਿਣ ਵਾਲੇ ਸਨ, ਫਿਰ ਵੀ ਇਹ ਇਤਨੇ ਉੱਘੇ ਹੋ ਚੁਕੇ ਸਨ ਕਿ ਬਨਾਰਸ ਦੇ ਵਸਨੀਕ ਕਬੀਰ ਜੀ ਇਹਨਾਂ ਨੂੰ ਜਾਣਦੇ ਸਨ ।

ਕਬੀਰ ਜੀ ਇਹਨਾਂ ਸ਼ਲੋਕਾਂ ਵਿਚ ਨਾਮਦੇਵ ਅਤੇ ਤ੍ਰਿਲੋਚਨ ਦੀ ਆਪੋ ਵਿਚ ਹੋਈ ਗੱਲ-ਬਾਤ ਦਾ ਜ਼ਿਕਰ ਕਰਦੇ ਹਨ । ਇਹ ਸਾਰਾ ਖ਼ਿਆਲ ਉਹੀ ਹੈ ਜੋ ਨਾਮਦੇਵ ਜੀ ਨੇ ਆਪ ਰਾਮਕਲੀ ਰਾਗ ਦੇ ਸ਼ਬਦ ਵਿਚ ਦਿੱਤਾ ਹੈ । ਸਾਥੀਆਂ ਨਾਲ ਗੱਪਾਂ ਮਾਰਦੇ ਇਕ ਮੁੰਡੇ ਦਾ ਕਾਗ਼ਜ਼ ਦੀ ਗੁੱਡੀ ਉਡਾਣਾ, ਰਲ ਕੇ ਗੱਲਾਂ ਕਰਦੀਆਂ ਕੁੜੀਆਂ ਦਾ ਖੂਹ ਤੋਂ ਪਾਣੀ ਭਰ ਕੇ ਲਿਆਉਣਾ, ਗਾਈਆਂ ਦਾ ਵੱਛਿਆਂ ਤੋਂ ਜੁਦਾ ਹੋ ਕੇ ਬਾਹਰ ਘਾਹ ਚੁਗਣ ਜਾਣਾ, ਮਾਂ ਦਾ ਆਪਣੇ ਨਿੱਕੇ ਬੱਚੇ ਨੂੰ ਪੰਘੂੜੇ ਤੇ ਸੁਆ ਕੇ ਘਰ ਦੇ ਕੰਮ-ਕਾਜ ਵਿਚ ਲੱਗਣਾ—ਇਹ ਸਾਰੇ ਕੰਮ-ਕਾਰ ਹੁੰਦਿਆਂ ਹੋਇਆਂ ਭੀ ਮੁੰਡੇ ਦੀ ਸੁਰਤਿ ਗੁੱਡੀ ਵਿਚ, ਕੁੜੀਆਂ ਦੀ ਸੁਰਤਿ ਆਪੋ ਆਪਣੇ ਘੜੇ ਵਿਚ, ਹਰੇਕ ਗਾਂ ਦੀ ਸੁਰਤਿ ਆਪਣੇ ਵੱਛੇ ਵਿਚ, ਤੇ, ਮਾਂ ਦੀ ਸੁਰਤਿ ਬੱਚੇ ਵਿਚ ਹੁੰਦੀ ਹੈ । ਨਾਮਦੇਵ ਜੀ ਦੇ ਉਸ ਸ਼ਬਦ ਦਾ ਸੰਖੇਪ ਭਾਵ ਕਬੀਰ ਜੀ ਇਹਨਾਂ ਦੋ ਸ਼ਲੋਕਾਂ ਵਿਚ ਦੇ ਰਹੇ ਹਨ । ਇਸ ਤੋਂ ਇਹ ਸਾਫ਼ ਨਤੀਜਾ ਨਿਕਲਦਾ ਹੈ ਕਿ

ਕਬੀਰ ਜੀ ਦੇ ਪਾਸ ਨਾਮਦੇਵ ਜੀ ਦਾ ਉਹ ਸਾਰਾ ਸ਼ਬਦ ਮੌਜੂਦ ਸੀ ਕੋਈ ਅਜਬ ਗੱਲ ਨਹੀਂ ਕਿ ਨਾਮਦੇਵ ਜੀ ਦੀ ਸਾਰੀ ਹੀ ਬਾਣੀ ਕਬੀਰ ਜੀ ਦੇ ਪਾਸ ਹੋਵੇ, ਕਿਉਂਕਿ ਦੋਵੇਂ ਹਮ-ਖ਼ਿਆਲ ਸਨ ਅਤੇ ਦੋਵੇਂ ਹੀ ਬ੍ਰਾਹਮਣ ਦੇ ਧਾਰਮਿਕ ਦਬਾਉ ਨੂੰ ਤੋੜਨ ਦੀ ਕੋਸ਼ਸ਼ ਕਰ ਰਹੇ ਸਨ ।

**ਪਦ ਅਰਥ**:— ਛੀਪਹੁ—ਠੇਕ ਰਹੇ ਹੋ । ਛਾਇਲੈ—ਰਜ਼ਾਈਆਂ ਦੇ ਅੰਬਰੇ ।੨੧੨।

ਪਾਉ—ਪੈਰ । ਕਾਮੁ ਸਭੁ—(ਘਰ ਦਾ) ਸਾਰਾ ਕੰਮ-ਕਾਜ । ਨਿਰੰਜਨ—ਅੰਜਨ-ਰਹਿਤ, ਜਿਸ ਉੱਤੇ ਮਾਇਆ ਦੀ ਕਾਲਖ ਅਸਰ ਨਹੀਂ ਕਰ ਸਕਦੀ ।੨੧੩।

ਨੋਟ:— ਇਹਨਾਂ ਦੋਹਾਂ ਸ਼ਲੋਕਾਂ ਨੂੰ ਇਸ ਲੜੀ ਦੇ ਮਜ਼ਮੂਨ ਵਿਚ ਸਮਝਣ ਲਈ ਕਬੀਰ ਜੀ ਦੇ ਸ਼ਲੋਕ ਨੰ: ੨੦੮ ਦੇ ਨਾਲ ਰਲਾ ਕੇ ਪੜ੍ਹੋ, ਵਿਚਕਾਰਲੇ ਤਿੰਨ ਸ਼ਲੋਕ ਗੁਰੂ ਅਰਜਨ ਸਾਹਿਬ ਦੇ ਹਨ । ਵਿਕਾਰਾਂ ਤੇ ਆਸਾਂ ਦਾ 'ਖਤੁ' ਪਾੜਨ ਲਈ 'ਹਰਿ ਭਜਨ' ਕਰਨਾ ਹੈ, ਪਰ ਇਸ ਦਾ ਭਾਵ ਇਹ ਨਹੀਂ ਹੈ ਕਿ ਦੁਨੀਆ ਦੀ ਕਿਰਤ-ਕਾਰ ਛੱਡ ਦੇਣੀ ਹੈ ।

**ਅਰਥ**:— ਤ੍ਰਿਲੋਚਨ ਆਖਦਾ ਹੈ—ਹੇ ਮਿੱਤ੍ਰ ਨਾਮਦੇਵ ! ਤੂੰ ਤਾਂ ਮਾਇਆ ਵਿਚ ਫਸਿਆ ਜਾਪਦਾ ਹੈਂ । ਇਹ ਅੰਬਰੇ ਕਿਉਂ ਠੇਕ ਰਿਹਾ ਹੈਂ ? ਪਰਮਾਤਮਾ ਦੇ (ਚਰਨਾਂ) ਨਾਲ ਕਿਉਂ ਚਿੱਤ ਨਹੀਂ ਜੋੜਦਾ ? ।੨੧੨।

ਨਾਮਦੇਵ (ਅੱਗੋਂ) ਉੱਤਰ ਦੇਂਦਾ ਹੈ—ਹੇ ਤ੍ਰਿਲੋਚਨ ! ਮੂੰਹ ਨਾਲ ਪਰਮਾਤਮਾ ਦਾ ਨਾਮ ਲੈ; ਹੱਥ ਪੈਰ ਵਰਤ ਕੇ ਸਾਰਾ ਕੰਮ-ਕਾਜ ਕਰ, ਅਤੇ ਆਪਣਾ ਚਿਤ ਮਾਇਆ-ਰਹਿਤ ਪਰਮਾਤਮਾ ਨਾਲ ਜੋੜ ।੨੧੩।

**ਮਹਲਾ ੫ ॥ ਕਬੀਰਾ ਹਮਰਾ ਕੋ ਨਹੀ, ਹਮ ਕਿਸ ਹੂ ਕੇ ਨਾਹਿ ॥ ਜਿਨਿ ਇਹੁ ਰਚਨ ਰਚਾਇਆ, ਤਿਸ ਹੀ ਮਾਹਿ ਸਮਾਹਿ ॥੨੧੪॥ {ਪੰਨਾ ੧੩੭੬}**

ਨੋਟ:— ਇਹ ਸ਼ਲੋਕ ਭੀ ਸਤਿਗੁਰੂ ਅਰਜਨ ਸਾਹਿਬ ਜੀ ਦਾ ਹੈ, ਜਿਵੇਂ ਕਿ ਇਸ ਦੇ ਸਿਰ-ਲੇਖ 'ਮਹਲਾ ੫' ਤੋਂ ਸਾਫ਼ ਪਰਗਟ ਹੈ । ਕਬੀਰ ਜੀ ਦੇ ਸ਼ਲੋਕ ਨੰ: ੨੧੩ ਦੀ ਵਿਆਖਿਆ ਵਾਸਤੇ ਹੈ । ਜੋ ਉੱਤਰ ਨਾਮਦੇਵ ਜੀ ਨੇ ਤ੍ਰਿਲੋਚਨ ਜੀ ਨੂੰ ਦਿੱਤਾ ਸੀ, ਉਸ ਦਾ ਹਵਾਲਾ ਦੇ ਕੇ ਕਬੀਰ ਜੀ ਆਖਦੇ ਹਨ ਕਿ ਦੁਨੀਆ ਦੀ ਕਿਰਤ-ਕਾਰ ਨਹੀਂ ਛੱਡਣੀ, ਇਹ ਕਰਦਿਆਂ ਹੋਇਆਂ ਹੀ ਅਸਾਂ ਆਪਣਾ ਚਿੱਤ ਇਸ ਤੋਂ ਵੱਖਰਾ ਰੱਖਣਾ ਹੈ ।

ਇਸ ਸ਼ਲੋਕ ਨੰ: ੨੧੪ ਵਿਚ ਗੁਰੂ ਅਰਜਨ ਸਾਹਿਬ ਨੇ ਇਹ ਦੱਸਿਆ ਹੈ ਕਿ ਸਾਕਾਂ-ਅੰਗਾਂ ਵਿਚ ਰਹਿੰਦਿਆਂ ਤੇ ਮਾਇਆ ਵਿਚ ਵਰਤਦਿਆਂ ਹਰ ਵੇਲੇ ਇਹ ਚੇਤੇ ਰੱਖਣਾ ਹੈ ਕਿ ਇਹ ਸਭ ਕੁਝ ਇਥੇ ਸਿਰਫ਼ ਚਾਰ ਦਿਨ ਦੇ ਸਾਥੀ ਹਨ, ਅਸਲ ਸਾਥੀ ਪਰਮਾਤਮਾ ਦਾ ਨਾਮ ਹੈ ਤੇ ਕਿਰਤ-ਕਾਰ ਕਰਦਿਆਂ ਉਸ ਨੂੰ ਭੀ ਹਰ ਵੇਲੇ ਯਾਦ ਰੱਖਣਾ ਹੈ ।

**ਅਰਥ**:— ਹੇ ਕਬੀਰ ! ਜਿਸ ਪਰਮਾਤਮਾ ਨੇ ਇਹ ਰਚਨਾ ਰਚੀ ਹੈ, ਅਸੀ ਤਾਂ ਉਸੇ ਦੀ ਯਾਦ ਵਿਚ ਟਿਕੇ ਰਹਿੰਦੇ ਹਾਂ, ਕਿਉਂਕਿ ਨਾਹ ਕੋਈ ਅਸਾਡਾ ਸਦਾ ਦਾ ਸਾਥੀ ਹੈ ਅਤੇ ਨਾਹ ਹੀ ਅਸੀ ਕਿਸੇ ਦੇ ਸਦਾ ਲਈ ਸਾਥੀ ਬਣ ਸਕਦੇ ਹਾਂ (ਬੇੜੀ ਦੇ ਪੂਰ ਦਾ ਮੇਲਾ ਹੈ) ।੨੧੪।

**ਕਬੀਰ ਕੀਚੜਿ ਆਟਾ ਗਿਰਿ ਪਰਿਆ, ਕਿਛੂ ਨ ਆਇਓ ਹਾਥ ॥ ਪੀਸਤ ਪੀਸਤ ਚਾਬਿਆ, ਸੋਈ ਨਿਬਹਿਆ ਸਾਥ ॥੨੧੫॥ {ਪੰਨਾ ੧੩੭੬}**

**ਅਰਥ**:— ਹੇ ਕਬੀਰ ! (ਕੋਈ ਤੀਵੀਂ ਜੁ ਕਿਸੇ ਦੇ ਘਰੋਂ ਆਟਾ ਪੀਹ ਕੇ ਲਿਆਈ, ਆਪਣੇ ਘਰ ਆਉਂਦਿਆਂ ਰਾਹ ਵਿਚ ਉਹ) ਆਟਾ ਚਿੱਕੜ ਵਿਚ ਡਿੱਗ ਪਿਆ, ਉਸ (ਵਿਚਾਰੀ) ਦੇ ਹੱਥ-ਪੱਲੇ ਕੁਝ ਭੀ ਨਾਹ ਪਿਆ । ਚੱਕੀ ਪੀਂਹਦਿਆਂ ਪੀਂਹਦਿਆਂ ਜਿਤਨੇ ਕੁ ਦਾਣੇ ਉਸ ਨੇ ਚੱਬ ਲਏ, ਬੱਸ ! ਉਹੀ ਉਸ ਦੇ ਕੰਮ ਆਇਆ ।

ਨੋਟ:— ਪਰਮਾਤਮਾ ਦਾ ਸਿਮਰਨ ਕਰਨ ਵਾਸਤੇ ਦਿਨ ਦੇ ਕਿਸੇ ਖ਼ਾਸ ਵੇਲੇ ਨੂੰ ਜਾਂ ਉਮਰ ਦੇ ਕਿਸੇ ਖ਼ਾਸ ਹਿੱਸੇ ਨੂੰ ਉਡੀਕਦੇ ਨਹੀਂ ਰਹਿਣਾ, ਸੁਭਾਉ ਐਸਾ ਬਣਾਈਏ ਕਿ ਹਰ ਵੇਲੇ ਹਰੇਕ ਕਿਰਤ-ਕਾਰ ਵਿਚ ਰੱਬ ਚੇਤੇ ਰਹੇ । ਜੇ ਸਾਰਾ ਦਿਨ ਕਾਰ-ਵਿਹਾਰ ਵਿਚ ਰੱਬ ਨੂੰ ਵਿਸਾਰ ਕੇ ਚੋਰ-ਬਜ਼ਾਰੀ, ਠੱਗੀ ਫ਼ਰੇਬ ਕਰਦੇ ਰਹੇ, ਤੇ ਸਵੇਰ ਵੇਲੇ ਮੰਦਰ ਗੁਰ-ਦੁਆਰੇ ਵਿਚ ਰਾਮ ਰਾਮ ਕਰ ਆਏ ਜਾਂ ਇਸ ਕਮਾਈ ਵਿਚੋਂ ਕੁਝ ਦਾਨ-ਪੁੰਨ ਕਰ ਦਿੱਤਾ, ਤਾਂ ਇਹ ਉੱਦਮ ਇਉਂ ਹੀ ਜਾਣੋ ਜਿਵੇਂ ਘੰਟਾ ਦੋ ਘੰਟੇ ਲਾ ਕੇ ਪੀਠਾ ਹੋਇਆ ਆਟਾ ਰਾਹ ਵਿਚ ਆਉਂਦਿਆਂ ਚਿੱਕੜ ਵਿਚ ਡਿੱਗ ਪਿਆ ।

**ਕਬੀਰ ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ ॥ ਕਾਹੇ ਕੀ ਕੁਸਲਾਤ, ਹਾਥਿ ਦੀਪੁ ਕੂਏ ਪਰੈ ॥੨੧੬॥ {ਪੰਨਾ ੧੩੭੬}**

ਨੋਟ:— ਕਿਸੇ ਖ਼ਾਸ ਨਿਯਤ ਸਮੇਂ ਪੂਜਾ-ਪਾਠ ਕਰਕੇ ਸਾਰਾ ਦਿਨ ਠੱਗੀ-ਧੋਖੇ ਦੀ ਕਿਰਤ ਕਰਨੀ ਇਉਂ ਹੀ ਹੈ ਜਿਵੇਂ ਚੱਕੀ ਪੀਹ ਪੀਹ ਕੇ ਜੋੜਿਆ ਹੋਇਆ ਆਟਾ ਚਿੱਕੜ ਵਿਚ ਡਿੱਗ ਪਏ; ਜਾਂ; ਜਿਵੇਂ ਰਾਤ ਵੇਲੇ ਜਗਦਾ ਦੀਵਾ ਹੱਥ ਵਿਚ ਫੜਿਆ ਹੋਇਆ ਹੋਵੇ, ਦੀਵੇ ਦਾ ਚਾਨਣ ਹੁੰਦਿਆਂ ਭੀ ਮਨੁੱਖ ਕਿਸੇ ਖੂਹ ਵਿਚ ਜਾ ਡਿੱਗੇ । ਸਿਮਰਨ-ਭਜਨ ਦੇ ਨਾਲ ਨਾਲ ਹੱਕ ਦੀ ਕਿਰਤ-ਕਮਾਈ ਅੱਤ ਜ਼ਰੂਰੀ ਹੈ ।

**ਪਦ ਅਰਥ**:— ਕੁਸਲਾਤ—ਸੁਖ । ਹਾਥਿ ਦੀਪੁ—ਹੱਥਾਂ ਵਿਚ ਦੀਵਾ (ਹੋਵੇ) । ਕੂਏ—ਖੂਹ ਵਿਚ ।

ਹੇ ਕਬੀਰ ! (ਜੋ ਮਨੁੱਖ ਹਰ ਰੋਜ਼ ਧਰਮ-ਅਸਥਾਨ ਤੇ ਜਾ ਕੇ ਭਜਨ ਭਗਤੀ ਕਰਨ ਪਿਛੋਂ ਸਾਰਾ ਦਿਨ ਠੱਗੀ-ਫ਼ਰੇਬ ਦੀ ਕਿਰਤ-ਕਮਾਈ ਕਰਦਾ ਹੈ, ਉਹ ਇਸ ਗੱਲੋਂ ਨਾਵਾਕਿਫ਼ ਨਹੀਂ ਕਿ ਇਹ ਮਾੜੀ ਗੱਲ ਹੈ, ਉਸ ਦਾ) ਮਨ ਸਭ ਕੁਝ ਜਾਣਦਾ ਹੈ, ਪਰ ਉਹ ਜਾਣਦਾ ਹੋਇਆ ਭੀ (ਠੱਗੀ ਦੀ ਕਮਾਈ ਵਾਲਾ) ਪਾਪ ਕਰੀ ਜਾਂਦਾ ਹੈ । (ਪਰਮਾਤਮਾ ਦੀ ਭਗਤੀ ਤਾਂ ਇਕ ਜਗਦਾ ਦੀਵਾ ਹੈ ਜਿਸ ਨੇ ਜ਼ਿੰਦਗੀ ਦੇ ਹਨੇਰੇ ਸਫ਼ਰ ਵਿਚ ਮਨੁੱਖ ਨੂੰ ਰਸਤਾ ਵਿਖਾਣਾ ਹੈ, ਵਿਕਾਰਾਂ ਦੇ ਖੂਹ-ਖਾਤੇ ਵਿਚ ਡਿੱਗਣੋਂ ਬਚਾਣਾ ਹੈ, ਪਰ) ਉਸ ਦੀਵੇ ਤੋਂ ਕੀਹ ਸੁਖ ਜੇ ਉਸ ਦੀਵੇ ਦੇ ਅਸਾਡੇ ਹੱਥ ਵਿਚ ਹੁੰਦਿਆਂ ਭੀ ਅਸੀ ਖੂਹ ਵਿਚ ਡਿੱਗ ਪਏ ? ।੨੧੬।

**ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ, ਬਰਜੈ ਲੋਗੁ ਅਜਾਨੁ ॥ ਤਾ ਸਿਉ ਟੂਟੀ ਕਿਉ ਬਨੈ, ਜਾ ਕੇ ਜੀਅ ਪਰਾਨ ॥੨੧੭॥ {ਪੰਨਾ ੧੩੭੬}**

**ਪਦ ਅਰਥ**:— ਸੁਜਾਨ—ਸਿਆਣਾ, ਘਟ ਘਟ ਦੀ ਜਾਨਣ ਵਾਲਾ । ਲਾਗੀ—ਲੱਗੀ ਹੋਈ । ਅਜਾਨੁ—ਅੰਞਾਣ; ਬੇ-ਸਮਝ, ਮੂਰਖ । ਤਾ ਸਿਉ—ਉਸ (ਸੁਜਾਨ ਪ੍ਰਭੂ) ਨਾਲੋਂ । ਕਿਉ ਬਨੈ—ਕਿਵੇਂ ਫੱਬੇ ? ਕਿਵੇਂ ਸੋਹਣੀ ਲੱਗੇ ? ਨਹੀਂ ਫੱਬਦੀ, ਸੋਹਣੀ ਨਹੀਂ ਲੱਗਦੀ । ਜੀਅ—ਜਿੰਦ । ਬਰਜੈ—ਵਰਜਦਾ ਹੈ, ਰੋਕ ਪਾਂਦਾ ਹੈ ।

**ਅਰਥ**:— ਹੇ ਕਬੀਰ ! (ਜੇ ਤੂੰ "ਚੀਤੁ ਨਿਰੰਜਨ ਨਾਲਿ" ਜੋੜੀ ਰੱਖਣਾ ਹੈ ਤਾਂ ਇਹ ਚੇਤਾ ਰੱਖ ਕਿ ਇਹ) ਮੂਰਖ ਜਗਤ (ਭਾਵ, ਸਾਕ-ਸੰਬੰਧੀਆਂ ਦਾ ਮੋਹ ਅਤੇ ਠੱਗੀ ਦੀ ਕਿਰਤ-ਕਾਰ) ਘਟ ਘਟ ਦੀ ਜਾਨਣ ਵਾਲੇ ਪਰਮਾਤਮਾ ਨਾਲ ਬਣੀ ਪ੍ਰੀਤ ਦੇ ਰਸਤੇ ਵਿਚ ਰੋਕ ਪਾਂਦਾ ਹੈ; (ਅਤੇ ਇਸ ਧੋਖੇ ਵਿਚ ਆਇਆਂ ਘਾਟਾ ਹੀ

ਘਾਟਾ ਹੈ, ਕਿਉਂਕਿ) ਜਿਸ ਪਰਮਾਤਮਾ ਦੀ ਦਿੱਤੀ ਹੋਈ ਇਹ ਜਿੰਦ-ਜਾਨ ਹੈ ਉਸ ਨਾਲੋਂ ਵਿਛੜੀ ਹੋਈ (ਕਿਸੇ ਹਾਲਤ ਵਿਚ ਭੀ) ਇਹ ਸੋਹਣੀ ਨਹੀਂ ਲੱਗ ਸਕਦੀ (ਸੌਖੀ ਨਹੀਂ ਰਹਿ ਸਕਦੀ) ।੨੧੭।

ਤਾਂ ਤੇ

**ਕਬੀਰ ਕੋਠੇ ਮੰਡਪ ਹੇਤੁ ਕਰਿ, ਕਾਹੇ ਮਰਹੁ ਸਵਾਰਿ ॥ ਕਾਰਜੁ ਸਾਢੇ ਤੀਨਿ ਹਥ, ਘਨੀ ਤ ਪਉਨੇ ਚਾਰਿ ॥੨੧੮॥ (ਪੰਨਾ ੧੩੭੬)**

**ਪਦ ਅਰਥ**:— ਮੰਡਪ—ਸ਼ਾਮੀਆਨੇ, ਮਹਲ ਮਾੜੀਆਂ । ਹੇਤੁ ਕਰਿ—ਹਿਤ ਕਰ ਕੇ, ਸ਼ੋਕ ਨਾਲ । ਸਵਾਰਿ—ਸਜਾ ਸਜਾ ਕੇ । ਕਾਹੇ ਮਰਹੁ—ਕਿਉਂ ਆਤਮਕ ਮੌਤੇ ਮਰ ਰਹੇ ਹੋ ? ਕਾਰਜੁ—ਕੰਮ, ਮਤਲਬ, ਲੋੜ । ਘਨੀ—ਵਧੀਕ । ਤ—ਤਾਂ ।

**ਅਰਥ**:— (ਜਿੰਦ-ਦਾਤੇ ਪ੍ਰਭੂ ਨਾਲੋਂ ਵਿਛੁੜੀ ਜਿੰਦ ਸੌਖੀ ਨਹੀਂ ਰਹਿ ਸਕਦੀ, 'ਤਾ ਸਿਉ ਟੂਟੀ ਕਿਉ ਬਨੈ'; ਤਾਂ ਤੇ) ਹੇ ਕਬੀਰ ! (ਉਸ ਜਿੰਦ ਦਾਤੇ ਨੂੰ ਭੁਲਾ ਕੇ) ਘਰ ਮਹਲ-ਮਾੜੀਆਂ ਬੜੇ ਸ਼ੌਕ ਨਾਲ ਸਜਾ ਸਜਾ ਕੇ ਕਿਉਂ ਆਤਮਕ ਮੌਤੇ ਮਰ ਰਹੇ ਹੋ ? ਤੁਹਾਡੀ ਆਪਣੀ ਲੋੜ ਤਾਂ ਸਾਢੇ ਤਿੰਨ ਹੱਥ ਜ਼ਮੀਨ ਨਾਲ ਪੂਰੀ ਹੋ ਰਹੀ ਹੈ (ਕਿਉਂਕਿ ਹਰ ਰੋਜ਼ ਸੌਣ ਵੇਲੇ ਆਪਣੇ ਕੱਦ ਅਨੁਸਾਰ ਤੁਸੀ ਇਤਨੀ ਕੁ ਹੀ ਵਰਤਦੇ ਹੋ), ਪਰ ਜੇ (ਤੁਹਾਡਾ ਕੱਦ ਕੁਝ ਲੰਮਾ ਹੈ, ਜੇ) ਤੁਹਾਨੂੰ ਕੁਝ ਵਧੀਕ ਜ਼ਮੀਨ ਦੀ ਲੋੜ ਪੈਂਦੀ ਹੈ ਤਾਂ ਪੌਣੇ ਚਾਰ ਹੱਥ ਵਰਤ ਲੈਂਦੇ ਹੋਵੋਗੇ ।੨੧੮।

ਨੋਟ:— ਰੋਜ਼ਾਨਾ ਜੀਵਨ ਦੇ ਧਰਮ ਨੂੰ ਬਦੋ-ਬਦੀ ਕਿਸੇ ਅਗਾਂਹ ਆਉਣ ਵਾਲੇ ਸਮੇ ਦਾ ਧਰਮ ਬਣਾਈ ਜਾਣ ਨਾਲ ਮੌਜੂਦਾ ਜੀਵਨ ਵਿਚ ਧਰਮ ਦਾ ਪ੍ਰਭਾਵ ਸਗੋਂ ਕੱਸਾ ਹੁੰਦਾ ਜਾਂਦਾ ਹੈ । ਕਬੀਰ ਜੀ ਹਿੰਦੂ ਸਨ । ਮਰਨ ਤੇ ਹਿੰਦੂ ਦੀ ਲੋਥ ਸਾੜੀ ਜਾਂਦੀ ਹੈ, ਜੋ ਦੋ ਤਿੰਨ ਘੰਟਿਆਂ ਵਿਚ ਹੀ ਸੜ ਕੇ ਸੁਆਹ ਹੋ ਜਾਂਦੀ ਹੈ । ਸਾਢੇ ਤਿੰਨ ਹੱਥ ਤਾਂ ਕਿਤੇ ਰਹੇ, ਮਸਾਣਾਂ ਵਿਚ ਉਸ ਲਈ ਇਕ ਚੱਪਾ ਥਾਂ ਭੀ ਨਹੀਂ ਰਹਿ ਜਾਂਦੀ । ਸੋ, ਕਬੀਰ ਜੀ ਮਰਨ ਤੋਂ ਪਿਛੋਂ ਦੀਆਂ ਗੱਲਾਂ ਨਹੀਂ ਦੱਸ ਰਹੇ । ਪਰ ਅਸਾਡੇ ਟੀਕਾਕਾਰਾਂ ਨੇ ਸਾਢੇ ਤਿੰਨ ਹੱਥ ਜ਼ਮੀਨ ਦਾ ਸੰਬੰਧ ਮਨੁੱਖ ਦੇ ਮਰਨ ਨਾਲ ਹੀ ਜੋੜਿਆ ਹੈ, ਜੋ ਗ਼ਲਤ ਹੈ ।

**ਕਬੀਰ ਜੋ ਮੈ ਚਿਤਵਉ ਨਾ ਕਰੈ, ਕਿਆ ਮੇਰੇ ਚਿਤਵੇ ਹੋਇ ॥ ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤਿ ਨ ਹੋਇ ॥੨੧੯॥ {ਪੰਨਾ ੧੩੭੬}**

**ਅਰਥ**:— ਹੇ ਕਬੀਰ ! ("ਚੀਤੁ ਨਿਰੰਜਨ ਨਾਲਿ" ਰੱਖਣ ਦੇ ਥਾਂ ਤੂੰ ਸਾਰਾ ਦਿਨ ਮਾਇਆ ਦੀਆਂ ਹੀ ਸੋਚਾਂ ਸੋਚਦਾ ਰਹਿੰਦਾ ਹੈਂ, ਪਰ ਤੇਰੇ) ਮੇਰੇ ਸੋਚਾਂ ਸੋਚਣ ਨਾਲ ਕੁੱਝ ਨਹੀਂ ਬਣਦਾ; ਪਰਮਾਤਮਾ ਉਹ ਕੁਝ ਨਹੀਂ ਕਰਦਾ ਜੋ ਮੈਂ ਸੋਚਦਾ ਹਾਂ (ਭਾਵ, ਜੋ ਅਸੀ ਸੋਚਦੇ ਰਹਿੰਦੇ ਹਾਂ) । ਪ੍ਰਭੂ ਉਹ ਕੁਝ ਕਰਦਾ ਹੈ ਜੋ ਉਹ ਆਪ ਸੋਚਦਾ ਹੈ, ਤੇ ਜੋ ਕੁਝ ਉਹ ਪਰਮਾਤਮਾ ਸੋਚਦਾ ਹੈ ਉਹ ਅਸਾਡੇ ਚਿੱਤ-ਚੇਤੇ ਭੀ ਨਹੀਂ ਹੁੰਦਾ ।੨੧੯।

**ਮ: ੩ ॥ ਚਿੰਤਾ ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ ॥ ਨਾਨਕ ਸੋ ਸਾਲਾਹੀਐ, ਜਿ ਸਭਨਾ ਸਾਰ ਕਰੇਇ ॥੨੨੦॥ {ਪੰਨਾ ੧੩੭੬}**

ਨੋਟ:— ਇਸ ਸ਼ਲੋਕ ਦਾ ਸਿਰਲੇਖ ਹੈ "ਮ: ੩" ਇਹ ਗੁਰੂ ਅਮਰਦਾਸ ਜੀ ਦਾ ਲਿਖਿਆ ਹੋਇਆ ਹੈ । ਉਪਰਲੇ ਸ਼ਲੋਕ ਨਾਲ ਰਲਾ ਕੇ ਪੜ੍ਹੋ; ਸਾਫ਼ ਦਿੱਸਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਕਬੀਰ ਜੀ ਦੇ ਸ਼ਲੋਕ ਨੰ:

੨੧੯ ਦੇ ਸੰਬੰਧ ਵਿਚ ਇਹ ਸ਼ਲੋਕ ਉਚਾਰਿਆ ਹੈ । ਸੋ, ਕਬੀਰ ਜੀ ਦੇ ਸ਼ਲੋਕ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ । ਇਹ ਸਾਖੀ ਗ਼ਲਤ ਹੈ ਕਿ ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ ।

ਅਰਥ:— ਹੇ ਕਬੀਰ ! (ਜੀਵਾਂ ਦੇ ਕੀਹ ਵੱਸ ?) ਪ੍ਰਭੂ ਆਪ ਹੀ ਜੀਵਾਂ ਦੇ ਮਨ ਵਿਚ ਦੁਨੀਆ ਦੇ ਫ਼ਿਕਰ-ਸੋਚਾਂ ਪੈਦਾ ਕਰਦਾ ਹੈ, ਉਹ ਅਵਸਥਾ ਭੀ ਪ੍ਰਭੂ ਆਪ ਹੀ ਬਖ਼ਸ਼ਦਾ ਹੈ ਜਦੋਂ ਮਨੁੱਖ ਇਹਨਾਂ ਫ਼ਿਕਰ-ਸੋਚਾਂ ਤੋਂ ਰਹਿਤ ਹੋ ਜਾਂਦਾ ਹੈ । ਹੇ ਨਾਨਕ ! ਜੋ ਪ੍ਰਭੂ ਸਭ ਜੀਵਾਂ ਦੀ ਸੰਭਾਲ ਕਰਦਾ ਹੈ ਉਸੇ ਦੇ ਗੁਣ ਗਾਣੇ ਚਾਹੀਦੇ ਹਨ (ਭਾਵ ਪ੍ਰਭੂ ਅੱਗੇ ਹੀ ਅਰਦਾਸ ਕਰ ਕੇ ਦੁਨੀਆ ਦੇ ਫ਼ਿਕਰ-ਸੋਚਾਂ ਤੋਂ ਬਚੇ ਰਹਿਣ ਦੀ ਦਾਤਿ ਮੰਗੀਏ) ।੨੨੦।

**ਮ: ੫ ॥ ਕਬੀਰ ਰਾਮੁ ਨ ਚੇਤਿਓ, ਫਿਰਿਆ ਲਾਲਚ ਮਾਹਿ ॥ ਪਾਪ ਕਰੰਤਾ ਮਰਿ ਗਇਆ, ਅਉਧ ਪੁਨੀ ਖਿਨ ਮਾਹਿ ॥੨੨੧॥ {ਪੰਨਾ ੧੩੭੬}**

ਨੋਟ:— ਇਹ ਸ਼ਲੋਕ ਗੁਰੂ ਅਰਜਨ ਸਾਹਿਬ ਦਾ ਹੈ, ਇਸ ਦਾ ਸੰਬੰਧ ਭੀ ਕਬੀਰ ਜੀ ਦੇ ਸ਼ਲੋਕ ਨੰ: ੨੧੯ ਨਾਲ ਹੈ ।

**ਪਦ ਅਰਥ**:— ਮਰਿ ਗਇਆ—ਆਤਮਕ ਮੌਤੇ ਮਰ ਜਾਂਦਾ ਹੈ, ਜੀਵਨ ਵਿਚ ਗੁਣਾਂ ਦਾ ਅਭਾਵ ਹੀ ਹੋ ਜਾਂਦਾ ਹੈ । ਅਉਧ—ਉਮਰ । ਪੁਨੀ—ਪੁੱਗ ਜਾਂਦੀ ਹੈ, ਮੁੱਕ ਜਾਂਦੀ ਹੈ । ਖਿਨ ਮਾਹਿ—ਅੱਖ ਦੇ ਫੋਰ ਵਿਚ, ਅਚਨਚੇਤ ਹੀ, ਅੱਗੇ ਵਿਕਾਰਾਂ ਵਿਚ ਚਿੱਤ ਰੱਜਦਾ ਹੀ ਨਹੀਂ ਕਿ ਅਚਨਚੇਤ ।

**ਅਰਥ**:— ਹੇ ਕਬੀਰ ! ਜੋ ਮਨੁੱਖ ਪਰਮਾਤਮਾ ਦਾ ਸਿਮਰਨ ਨਹੀਂ ਕਰਦਾ (ਸਿਮਰਨ ਨਾਹ ਕਰਨ ਦਾ ਨਤੀਜਾ ਹੀ ਇਹ ਨਿਕਲਦਾ ਹੈ ਕਿ ਉਹ ਦੁਨੀਆ ਦੀਆਂ ਸੋਚਾਂ ਸੋਚਦਾ ਹੈ, ਤੇ ਦੁਨੀਆ ਦੇ) ਲਾਲਚ ਵਿਚ ਭਟਕਦਾ ਫਿਰਦਾ ਹੈ । ਪਾਪ ਕਰਦਿਆਂ ਕਰਦਿਆਂ ਉਹ (ਭਾਗ-ਹੀਣ) ਆਤਮਕ ਮੌਤੇ ਮਰ ਜਾਂਦਾ ਹੈ (ਉਸ ਦੇ ਅੰਦਰੋਂ ਉੱਚਾ ਆਤਮਕ ਜੀਵਨ ਮੁੱਕ ਜਾਂਦਾ ਹੈ), ਅਤੇ ਉਹ ਵਿਕਾਰਾਂ ਵਿਚ ਰੱਜਦਾ ਭੀ ਨਹੀਂ ਕਿ ਅਚਨਚੇਤ ਉਮਰ ਮੁੱਕ ਜਾਂਦੀ ਹੈ ।੨੨੧।

**ਕਬੀਰ ਕਾਇਆ ਕਾਚੀ ਕਾਰਵੀ, ਕੇਵਲ ਕਾਚੀ ਧਾਤੁ ॥ ਸਾਬਤੁ ਰਖਹਿ ਤ ਰਾਮ ਭਜੁ, ਨਾਹਿ ਤ ਬਿਨਠੀ ਬਾਤ ॥੨੨੨॥ (ਪੰਨਾ ੧੩੭੬)**

ਨੋਟ:— ਪਿੱਤਲ ਕੈਂਹ ਆਦਿਕ ਦੇ ਭਾਂਡੇ ਵਿਚ ਕੋਈ ਚੀਜ਼ ਪਾ ਰੱਖੀਏ ਤਾਂ ਉਸ ਚੀਜ਼ ਦਾ ਅਸਰ ਭਾਂਡੇ ਦੇ ਪਿੱਤਲ ਕੈਂਹ ਆਦਿਕ ਵਿਚ ਨਹੀਂ ਜਾ ਸਕਦਾ । ਪਰ ਜੇ ਕੱਚੀ ਮਿੱਟੀ ਦਾ ਬਰਤਨ ਹੋਵੇ, ਉਸ ਵਿਚ ਰੱਖੀ ਚੀਜ਼ ਦੀ ਸੁਗੰਧ ਦੁਰਗੰਧ ਮਿੱਟੀ ਵਿਚ ਆਪਣਾ ਅਸਰ ਕਰ ਜਾਂਦੀ ਹੈ ।

ਮਨੁੱਖਾ ਸਰੀਰ ਇਕ ਐਸਾ ਬਰਤਨ ਹੈ ਜਿਸ ਦੇ ਗਿਆਨ-ਇੰਦ੍ਰੇ ਮਾਨੋ, ਕੱਚੀ, ਮਿੱਟੀ ਦੇ ਬਣੇ ਹੋਏ ਹਨ, ਜਿਸ ਕਰਮ-ਵਿਕਰਮ ਨਾਲ ਇਹਨਾਂ ਦਾ ਸੰਬੰਧ ਪੈਂਦਾ ਹੈ, ਉਸ ਦਾ ਅਸਰ ਇਹ ਗ੍ਰਹਿਣ ਕਰ ਲੈਂਦੇ ਹਨ, ਤਾਹੀਏਂ ਸਰੀਰ ਦੇ ਅੰਦਰ ਵੱਸਦੀ ਜਿੰਦ ਦੀ (ਜੋ ਪਰਮਾਤਮਾ ਦੀ ਆਪਣੀ ਅੰਸ ਹੈ) ਇਹ ਪ੍ਰਭੂ ਨਾਲੋਂ ਵਿੱਥ ਪੁਆ ਦੇਂਦੇ ਹਨ । ਇਹਨਾਂ ਇੰਦ੍ਰਿਆਂ ਨੂੰ, ਇਸ ਸਰੀਰ ਨੂੰ, 'ਸਾਬਤੁ' (ਪਵਿਤ੍ਰ) ਰੱਖਣ ਦਾ ਤਰੀਕਾ ਇਹੀ ਹੋ ਸਕਦਾ ਹੈ ਕਿ 'ਅਪਵਿਤ੍ਰ' ਕਰਨ ਵਾਲੇ ਕਰਮ ਤੇ ਪਦਾਰਥ ਇਸ ਦੇ ਨੇੜੇ ਨਾਹ ਆਉਣ ਦਿੱਤੇ ਜਾਣ ਤੇ ਜਿੰਦ ਨੂੰ ਇਸ ਦੇ ਆਪਣੇ ਅਸਲੇ ਪ੍ਰਭੂ ਦੇ ਅੱਤ ਨੇੜੇ ਰੱਖਿਆ ਜਾਏ ।

**ਪਦ ਅਰਥ**:— ਕਾਰਵੀ—ਕਰਵਾ, ਛੋਟਾ ਜਿਹਾ ਲੋਟਾ, ਕੁੱਜਾ । ਕੇਵਲ—ਨਿਰੋਲ । ਧਾਤੁ—ਅਸਲਾ । ਸਾਬਤੁ—(ਵੇਖੋ ਸਲੋਕ ਨੰ: ੧੯੫—'ਜਾ ਕੀ ਦਿਲ ਸਾਬਤਿ ਨਹੀ' । 'ਸਾਬਤਿ' ਦਾ ਅਰਥ ਹੈ ਪਾਕੀਜ਼ਗੀ, ਪਵਿਤ੍ਰਤਾ) ਪਵ੍ਰਿਤ, ਪਾਕੀਜ਼ਾ । ਰਖਹਿ—ਜੇ ਤੂੰ ਰੱਖਣਾ ਚਾਹੇਂ । ਭਜੁ—ਸਿਮਰ । ਬਿਨਠੀ—ਵਿਗੜੀ, ਨਾਸ ਹੋਈ । ਬਾਤ—ਗੱਲ ।

**ਅਰਥ**:— ਹੇ ਕਬੀਰ ! ਇਹ ਸਰੀਰ ਕੱਚਾ ਲੋਟਾ (ਸਮਝ ਲੈ), ਇਸ ਦਾ ਅਸਲਾ ਨਿਰੋਲ ਕੱਚੀ ਮਿੱਟੀ (ਮਿਥ ਲੈ) । ਜੇ ਤੂੰ ਇਸ ਨੂੰ (ਬਾਹਰਲੇ ਭੈੜੇ ਅਸਰਾਂ ਤੋਂ) ਪਵ੍ਰਿਤ ਰੱਖਣਾ ਲੋੜਦਾ ਹੈਂ ਤਾਂ ਪਰਮਾਤਮਾ ਦਾ ਨਾਮ ਸਿਮਰ, ਨਹੀਂ ਤਾਂ (ਮਨੁੱਖਾ ਜਨਮ ਦੀ ਇਹ) ਖੇਡ ਵਿਗੜੀ ਹੀ ਜਾਣ ਲੈ (ਭਾਵ, ਜ਼ਰੂਰ ਵਿਗੜ ਜਾਇਗੀ) ।੨੨੨।

**ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ ॥ ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ ॥੨੨੩॥ {ਪੰਨਾ ੧੩੭੬}**

**ਪਦ ਅਰਥ**:— ਕੇਸੋ—ਕੇਸ਼ਵ (ਕੇ_ਾ: ਪ੍ਰ_ਤਾ: ਸਤਿ ਅ_ਯ—ਲੰਮੇ ਕੇਸਾਂ ਵਾਲਾ) ਪਰਮਾਤਮਾ । ਅਸਾਰ—ਗ਼ਾਫ਼ਲ ਹੋ ਕੇ, ਬੇ-ਪਰਵਾਹੀ ਵਿਚ, ਵਿਕਾਰਾਂ ਵਲੋਂ ਗ਼ਾਫ਼ਲ ਰਹਿ ਕੇ । ਕਬਹੂ ਕੇ—ਕਦੇ ਤਾਂ ।

**ਅਰਥ**:— ਹੇ ਕਬੀਰ ! (ਜੇ ਇਸ ਸਰੀਰ ਨੂੰ ਵਿਕਾਰਾਂ ਵਲੋਂ 'ਸਾਬਤੁ ਰਖਹਿ ਤ') ਹਰ ਵੇਲੇ ਪਰਮਾਤਮਾ ਦਾ ਨਾਮ ਯਾਦ ਕਰਦੇ ਰਹੀਏ, ਕਿਸੇ ਵੇਲੇ ਭੀ ਵਿਕਾਰਾਂ ਵਲੋਂ ਬੇ-ਪਰਵਾਹ ਨਾਹ ਹੋਈਏ । ਜੇ ਦਿਨ ਰਾਤ (ਹਰ ਵੇਲੇ) ਪਰਮਾਤਮਾ ਨੂੰ ਸਿਮਰਦੇ ਰਹੀਏ ਤਾਂ ਕਿਸੇ ਨ ਕਿਸੇ ਵੇਲੇ ਉਹ ਪ੍ਰਭੂ ਜੀਵ ਦੀ ਅਰਦਾਸ ਸੁਣ ਹੀ ਲੈਂਦਾ ਹੈ (ਤੇ ਇਸ ਨੂੰ ਆਤਮਕ ਮੌਤੇ ਮਰਨੋਂ ਬਚਾ ਲੈਂਦਾ ਹੈ) ।੨੨੩।

**ਕਬੀਰ ਕਾਇਆ ਕਜਲੀ ਬਨੁ ਭਇਆ, ਮਨੁ ਕੁੰਚਰੁ ਮਯਮੰਤੁ ॥ ਅੰਕਸੁ ਗ੍ਯ਼ਾਨੁ ਰਤਨੁ ਹੈ, ਖੇਵਟੁ ਬਿਰਲਾ ਸੰਤੁ ॥੨੨੪॥ {ਪੰਨਾ ੧੩੭੬}**

**ਪਦ ਅਰਥ**:— ਕਾਇਆ—ਸਰੀਰ । ਕਜਲੀ ਬਨੁ—ਰਿਖੀਕੇਸ਼ ਹਰਿਦੁਆਰ ਦੇ ਨਜ਼ਦੀਕ ਦੇ ਇਕ ਜੰਗਲ ਦਾ ਨਾਮ ਹੈ ਜਿਥੇ ਹਾਥੀ ਰਹਿੰਦੇ ਹਨ, ਸੰਘਣਾ ਜੰਗਲ (ਨੋਟ:— ਜਦੋਂ ਮਨੁੱਖ ਪਰਮਾਤਮਾ ਦੀ ਯਾਦ ਭੁਲਾ ਬੈਠਦਾ ਹੈ ਤਾਂ ਇਸ ਦੇ ਸਾਰੇ ਗਿਆਨ-ਇੰਦ੍ਰੇ ਵਿਕਾਰਾਂ ਵਲ ਪਰਤ ਪੈਂਦੇ ਹਨ ਕਾਮਾਦਿਕ ਅਨੇਕਾਂ ਵਿਕਾਰ ਪਰਗਟ ਹੋ ਉਠਦੇ ਹਨ । ਅਜੇਹੇ ਸਰੀਰ ਨੂੰ ਇਕ ਜੰਗਲ ਸਮਝ ਲਵੋ ਜਿਸ ਵਿਚ ਅਨੇਕਾਂ ਵਿਕਾਰ, ਮਾਨੋ, ਸੰਘਣੇ ਰੁੱਖ ਹਨ) । ਭਇਆ—(ਜੇ 'ਕੇਸੋ ਕੇਸੋ' ਨਾਹ ਕੂਕੀਏ, ਤਾਂ ਇਹ ਸਰੀਰ ਵਿਕਾਰ ਰੁੱਖਾਂ ਨਾਲ ਭਰਿਆ ਹੋਇਆ ਇਕ ਜੰਗਲ) ਬਣ ਜਾਂਦਾ ਹੈ । ਕੁੰਚਰੁ—ਹਾਥੀ । ਮਯ ਮੰਤੁ—ਮਦ ਮੱਤ, ਆਪਣੇ ਮਦ ਵਿਚ ਮੱਤਾ ਹੋਇਆ । ਅੰਕਸੁ—ਲੋਹੇ ਦਾ ਉਹ ਕੁੰਡਾ ਜਿਸ ਨਾਲ ਹਾਥੀ ਨੂੰ ਚਲਾਂਦੇ ਹਨ । ਰਤਨੁ—ਰਤਨ ਵਰਗਾ ਸ੍ਰੇਸ਼ਟ । ਖੇਵਟੁ—ਚਲਾਣ ਵਾਲਾ ।

ਅਰਥ:— ਹੇ ਕਬੀਰ ! (ਜੇ ਕੇਸੋ ਕੇਸੋ ਨਾਹ ਕੂਕੀਏ, ਜੇ ਪਰਮਾਤਮਾ ਦਾ ਸਿਮਰਨ ਨਾਹ ਕਰੀਏ ਤਾਂ ਅਨੇਕਾਂ ਵਿਕਾਰ ਪੈਦਾ ਹੋ ਜਾਣ ਕਰਕੇ) ਇਹ ਮਨੁੱਖਾ ਸਰੀਰ, ਮਾਨੋ, 'ਕਜਲੀ ਬਨੁ' ਬਣ ਜਾਂਦਾ ਹੈ ਜਿਸ ਵਿਚ ਮਨ-ਹਾਥੀ ਆਪਣੇ ਮਦ ਵਿਚ ਮੱਤਾ ਹੋਇਆ ਫਿਰਦਾ ਹੈ । ਇਸ ਹਾਥੀ ਨੂੰ ਕਾਬੂ ਵਿਚ ਰੱਖਣ ਲਈ ਗੁਰੂ ਦਾ ਸ੍ਰੇਸ਼ਟ ਗਿਆਨ ਹੀ ਕੁੰਡਾ ਬਣ ਸਕਦਾ ਹੈ, ਕੋਈ ਭਾਗਾਂ ਵਾਲਾ ਗੁਰਮੁਖਿ (ਇਸ ਗਿਆਨ-ਕੁੰਡੇ ਨੂੰ ਵਰਤ ਕੇ ਮਨ-ਹਾਥੀ ਨੂੰ) ਚਲਾਣ-ਜੋਗਾ ਹੁੰਦਾ ਹੈ ।੨੨੪।

**ਕਬੀਰ ਰਾਮ ਰਤਨੁ ਮੁਖੁ ਕੋਥਰੀ, ਪਾਰਖ ਆਗੈ ਖੋਲਿ ॥ ਕੋਈ ਆਇ ਮਿਲੈਗੋ ਗਾਹਕੀ, ਲੇਗੋ ਮਹਗੇ ਮੋਲਿ ॥੨੨੫॥ {ਪੰਨਾ ੧੩੭੬}**

**ਪਦ ਅਰਥ**:— ਕੋਥਰੀ—ਗੁੱਥੀ, ਬਟੂਆ । ਪਾਰਖ—ਪਰਖ ਕਰਨ ਵਾਲਾ, ਕਦਰ-ਕੀਮਤ ਜਾਨਣ ਵਾਲਾ । ਗਾਹਕੀ—ਨਾਮ ਰਤਨ ਨੂੰ ਖ਼ਰੀਦਣ ਵਾਲਾ । ਮਹਗੇ ਮੋਲਿ—ਤਕੜੀ ਕੀਮਤ ਦੇ ਕੇ (ਨੋਟ:— ਇਸ ਕਾਇਆ-ਜੰਗਲ ਵਿਚ ਮਨ ਮਸਤੇ ਹੋਏ ਹਾਥੀ ਵਾਂਗ ਆਜ਼ਾਦ ਫਿਰਦਾ ਹੈ । ਕੀਹ ਪਸ਼ੂ-ਪੰਛੀ ਤੇ ਕੀਹ ਮਨੁੱਖ, ਆਪਣੀ ਆਜ਼ਾਦੀ ਹੱਥੋਂ ਦੇਣੀ ਹਰੇਕ ਵਾਸਤੇ ਸਭ ਤੋਂ ਵੱਡੀ ਕੁਰਬਾਨੀ ਹੈ; ਮਨ ਦੀ ਇਸ ਸੁਤੰਤ੍ਰਤਾ ਦੇ ਵੱਟੇ ਕੋਈ ਚੀਜ਼ ਮੁੱਲ ਲੈਣੀ ਮਹਿੰਗੀ ਤੋਂ ਮਹਿੰਗੀ ਕੀਮਤ ਦੇਣੀ ਹੈ), ਮਨ ਹਵਾਲੇ ਕਰ ਕੇ ।

**ਅਰਥ**:— ਹੇ ਕਬੀਰ ! ਪਰਮਾਤਮਾ ਦਾ ਨਾਮ (ਦੁਨੀਆ ਵਿਚ) ਸਭ ਤੋਂ ਕੀਮਤੀ ਪਦਾਰਥ ਹੈ, (ਇਸ ਪਦਾਰਥ ਨੂੰ ਸਾਂਭ ਕੇ ਰੱਖਣ ਵਾਸਤੇ) ਆਪਣੇ ਮੂੰਹ ਨੂੰ ਗੁੱਥੀ ਬਣਾ ਤੇ ਇਸ ਰਤਨ ਦੀ ਕਦਰ-ਕੀਮਤ ਜਾਣਨ ਵਾਲੇ ਕਿਸੇ ਗੁਰਮੁਖਿ ਦੇ ਅੱਗੇ ਹੀ ਮੂੰਹ ਖੋਲ੍ਹਣਾ (ਭਾਵ, ਸਤਸੰਗ ਵਿਚ ਪ੍ਰਭੂ-ਨਾਮ ਦੀ ਸਿਫ਼ਤਿ-ਸਾਲਾਹ ਕਰ) । ਜਦੋਂ ਨਾਮ-ਰਤਨ ਦੀ ਕਦਰ ਜਾਨਣ ਵਾਲਾ ਕੋਈ ਗਾਹਕ ਸਤਸੰਗ ਵਿਚ ਆ ਅੱਪੜਦਾ ਹੈ ਤਾਂ ਉਹ ਆਪਣਾ ਮਨ ਗੁਰੂ ਦੇ ਹਵਾਲੇ ਕਰ ਕੇ ਨਾਮ ਰਤਨ ਨੂੰ ਖ਼ਰੀਦਦਾ ਹੈ ।੨੨੫।

**ਕਬੀਰ ਰਾਮ ਨਾਮੁ ਜਾਨਿਓ ਨਹੀ, ਪਾਲਿਓ ਕਟਕੁ ਕੁਟੰਬੁ ॥ ਧੰਧੇ ਹੀ ਮਹਿ ਮਰਿ ਗਇਓ, ਬਾਹਰਿ ਭਈ ਨ ਬੰਬ ॥੨੨੬॥ {ਪੰਨਾ ੧੩੭੬}**

**ਪਦ ਅਰਥ**:— ਜਾਨਿਓ ਨਹੀ—(ਜਿਸ ਮਨੁੱਖ ਨੇ) ਕਦਰ ਨਹੀਂ ਜਾਣੀ । ਪਾਲਿਓ—ਪਾਲਦਾ ਰਿਹਾ । ਕਟਕੁ—ਫ਼ੌਜ਼ । ਕਟਕੁ ਕੁਟੰਬੁ—ਬਹੁਤ ਸਾਰਾ ਟੱਬਰ । ਮਰਿ ਗਇਓ—ਆਤਮਕ ਮੌਤੇ ਮਰ ਗਿਆ । ਬਾਹਰਿ—ਧੰਧਿਆਂ ਤੋਂ ਬਾਹਰ, (ਭਾਵ,) ਧੰਧਿਆਂ ਤੋਂ ਵੇਹਲਾ ਹੋ ਕੇ । ਬੰਬ—ਅਵਾਜ਼, ਖ਼ਬਰ । ਬਾਹਰਿ ਭਈ ਨ ਬੰਬ—ਧੰਧਿਆਂ ਤੋਂ ਨਿਕਲ ਕੇ ਕਦੇ ਉਸਦੇ ਮੂੰਹੋਂ ਰਾਮ ਨਾਮ ਦੀ ਅਵਾਜ਼ ਭੀ ਨਹੀਂ ਨਿਕਲੀ ।

**ਅਰਥ**:— (ਪਰ), ਹੇ ਕਬੀਰ ! ਜਿਸ ਮਨੁੱਖ ਨੂੰ ਪਰਮਾਤਮਾ ਦੇ ਨਾਮ-ਰਤਨ ਦੀ ਕਦਰ-ਕੀਮਤ ਨਹੀਂ ਪੈਂਦੀ, ਉਹ (ਨਾਮ-ਰਤਨ ਨੂੰ ਵਿਸਾਰ ਕੇ ਸਾਰੀ ਉਮਰ) ਬਹੁਤਾ ਟੱਬਰ ਹੀ ਪਾਲਦਾ ਰਹਿੰਦਾ ਹੈ; ਦੁਨੀਆ ਦੇ ਧੰਧਿਆਂ ਵਿਚ ਹੀ ਖਪ ਖਪ ਕੇ ਉਹ ਮਨੁੱਖ ਆਤਮਕ ਮੌਤੇ ਮਰ ਜਾਂਦਾ ਹੈ, ਇਹਨਾਂ ਖਪਾਣਿਆਂ ਵਿਚੋਂ ਨਿਕਲ ਕੇ ਕਦੇ ਉਸ ਦੇ ਮੂੰਹੋਂ ਰਾਮ-ਨਾਮ ਦੀ ਆਵਾਜ਼ ਨਹੀਂ ਨਿਕਲਦੀ (ਨਾਹ ਹੀ ਇਹਨਾਂ ਖਪਾਣਿਆਂ ਵਿਚੋਂ ਕਦੇ ਉਸ ਨੂੰ ਵੇਹਲ ਮਿਲਦੀ ਹੈ, ਤੇ ਨਾਹ ਉਹ ਕਦੇ ਪਰਮਾਤਮਾ ਦਾ ਨਾਮ ਮੂੰਹੋਂ ਉਚਾਰਦਾ ਹੈ) ।੨੨੬।

**ਕਬੀਰ ਆਖੀ ਕੇਰੇ ਮਾਟੁਕੇ, ਪਲੁ ਪਲੁ ਗਈ ਬਿਹਾਇ ॥ ਮਨੁ ਜੰਜਾਲੁ ਨ ਛੋਡਈ, ਜਮ ਦੀਆ ਦਮਾਮਾ ਆਇ ॥੨੨੭॥ {ਪੰਨਾ ੧੩੭੬}**

**ਪਦ ਅਰਥ**:— ਕੇਰੇ—ਦੇ । ਮਾਟੁਕੇ—ਝਮਕਣੇ । ਆਖੀ ਕੇਰੇ ਮਾਟੁਕੇ—ਅੱਖਾਂ ਦੇ ਝਮਕਣ ਜਿਤਨਾ ਸਮਾ । ਗਈ ਬਿਹਾਇ—(ਉਮਰ) ਬੀਤ ਜਾਂਦੀ ਹੈ । ਦਮਾਮਾ—ਨਗਾਰਾ । ਆਇ ਦੀਆ—ਆ ਕੇ ਵਜਾ ਦੇਂਦਾ ਹੈ ।

**ਅਰਥ**:— ਹੇ ਕਬੀਰ ! (ਉਸ ਬਦ-ਨਸੀਬ ਦਾ ਹਾਲ ਵੇਖ ਜੋ ਪ੍ਰਭੂ-ਨਾਮ ਦੀ ਕਦਰ-ਕੀਮਤ ਨਾਹ ਜਾਣਦਾ ਹੋਇਆ ਸਾਰੀ ਉਮਰ ਕੁਟੰਬ ਪਾਲਣ ਵਿਚ ਹੀ ਗੁਜ਼ਾਰਦਾ ਹੈ ਤੇ ਕਦੇ ਭੀ ਪ੍ਰਭੂ-ਨਾਮ ਮੂੰਹੋਂ ਨਹੀਂ ਉਚਾਰਦਾ ! ਥੋੜੀ ਥੋੜੀ ਕਰ ਕੇ ਬੇ-ਮਲੂਮੇ ਜਿਹੇ) ਉਸ ਦੀ ਉਮਰ ਅੱਖਾਂ ਦੇ ਝਮਕਣ ਜਿਤਨਾ ਸਮਾਂ ਤੇ ਪਲ ਪਲ ਕਰ ਕੇ ਬੀਤ ਜਾਂਦੀ ਹੈ; ਫਿਰ ਭੀ ਉਸ ਦਾ ਮਨ (ਕੁਟੰਬ ਦਾ) ਜੰਜਾਲ ਨਹੀਂ ਛੱਡਦਾ, ਆਖ਼ਰ ਜਮ ਮੌਤ ਦਾ ਨਗਾਰਾ ਆ ਵਜਾਂਦੇ ਹਨ ।੨੨੭।

**ਕਬੀਰ ਤਰਵਰ ਰੂਪੀ ਰਾਮੁ ਹੈ, ਫਲ ਰੂਪੀ ਬੈਰਾਗੁ ॥ ਛਾਇਆ ਰੂਪੀ ਸਾਧੁ ਹੈ, ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥ (ਪੰਨਾ ੧੩੭੬)**

ਨੋਟ:— ਇਉਂ ਜਾਪਦਾ ਹੈ ਜਿਵੇਂ ਕਬੀਰ ਜੀ ਦੀਆਂ ਅੱਖਾਂ ਦੇ ਸਾਹਮਣੇ ਆਪਣੇ ਵਤਨ ਦੀ ਗਰਮੀ ਦੀ ਰੁੱਤ ਦਾ ਨਕਸ਼ਾ ਆਇਆ ਖਲੋਤਾ ਹੈ । ਤਪਸ਼ ਪੈ ਰਹੀ ਹੈ, ਇਕ ਮੁਸਾਫ਼ਿਰ ਦੂਰੋਂ ਇਕ ਸੋਹਣੇ ਸੰਘਣੀ ਛਾਂ ਵਾਲੇ ਰੁੱਖ ਅੰਬ ਨੂੰ ਵੇਖ ਕੇ ਉਸ ਦਾ ਆਸਰਾ ਆ ਲੈਂਦਾ ਹੈ । ਇਸ ਛਾਂ ਦਾ ਆਸਰਾ ਲਿਆਂ ਉਸ ਦੀ ਤਪਸ਼ ਭੀ ਮਿਟਦੀ ਹੈ ਤੇ ਉਸ ਨੂੰ ਰੁੱਖ ਤੋਂ ਪੱਕਾ ਫਲ ਭੀ ਮਿਲਦਾ ਹੈ ਜਿਸ ਨਾਲ ਉਹ ਆਪਣੀ ਭੁੱਖ ਭੀ ਦੂਰ ਕਰਦਾ ਹੈ ।

ਵਿਕਾਰਾਂ ਦੀ ਤਪਸ਼ ਨਾਲ ਤਪ ਰਹੇ ਇਸ ਜਗਤ ਵਿਚ ਪਰਮਾਤਮਾ ਦਾ ਨਾਮ ਮਾਨੋ, ਇਕ ਸੋਹਣਾ ਰੁੱਖ ਹੈ; ਗੁਰਮੁਖਿ ਸੰਤ-ਜਨ ਇਸ ਰੁੱਖ ਦੀ ਠੰਢੀ ਮਿੱਠੀ ਛਾਂ ਹਨ । ਜੋ ਮਨੁੱਖ ਗੁਰਮੁਖਿ ਦੀ ਸੰਗਤਿ ਕਰਦਾ ਹੈ, ਵਿਕਾਰਾਂ ਦੀ ਤਪਸ਼ ਤੋਂ ਬਚਣ ਲਈ ਗੁਰਮੁਖਿ ਦੀ ਸੰਗਤਿ ਦਾ ਸਹਾਰਾ ਲੈਂਦਾ ਹੈ, ਉਸ ਦੇ ਅੰਦਰ ਠੰਢ ਪੈ ਜਾਂਦੀ ਹੈ, ਤੇ ਉਸ ਨੂੰ ਵੈਰਾਗ ਦੀ ਦਾਤਿ ਮਿਲਦੀ ਹੈ ਜਿਸ ਦੀ ਬਰਕਤਿ ਨਾਲ ਉਹ ਮਾਇਆ ਵਲੋਂ ਰੱਜ ਜਾਂਦਾ ਹੈ । ਪਰ ਸਾਧੂ ਗੁਰਮੁਖਿ ਉਹ ਹੈ ਜਿਸ ਨੇ ਮਾਇਆ ਦੇ ਜੰਜਾਲ ਨੂੰ ਤਿਆਗਿਆ ਹੈ ।

**ਪਦ ਅਰਥ**:— ਤਰਵਰ—ਤਰ-ਵਰ, ਸੋਹਣਾ ਰੁੱਖ । ਤਰ—ਰੁੱਖ । ਬੈਰਾਗੁ—ਨਿਰਮੋਹਤਾ । ਛਾਇਆ—ਛਾਂ । ਜਿਨਿ—ਜਿਸ (ਸਾਧ-ਗੁਰਮੁਖਿ) ਨੇ । ਬਾਦੁ ਬਿਬਾਦੁ—ਝਗੜਾ-ਝਾਂਜਾ, ਮਾਇਆ ਦਾ ਝੰਬੇਲਾ ।

**ਅਰਥ**:— ਹੇ ਕਬੀਰ ! (ਵਿਕਾਰਾਂ ਦੀ ਤਪਸ਼ ਨਾਲ ਤਪ ਰਹੇ ਇਸ ਸੰਸਾਰ ਵਿਚ) ਪ੍ਰਭੂ ਦਾ ਨਾਮ ਇਕ ਸੋਹਣਾ ਰੁੱਖ ਹੈ । ਜਿਸ ਮਨੁੱਖ ਨੇ (ਆਪਣੇ ਅੰਦਰੋਂ ਇਹਨਾਂ ਵਿਕਾਰਾਂ ਦਾ) ਝਗੜਾ-ਝਾਂਜਾ ਮੁਕਾ ਦਿੱਤਾ ਹੈ ਉਹ ਗੁਰਮੁਖਿ ਇਸ ਰੁੱਖ ਦੀ, ਮਾਨੋ, ਛਾਂ ਹੈ । (ਜੋ ਭਾਗਾਂ ਵਾਲਾ ਬੰਦਾ ਉਸ ਤਪਸ਼ ਤੋਂ ਬਚਣ ਲਈ ਇਸ ਛਾਂ ਦਾ ਆਸਰਾ ਲੈਂਦਾ ਹੈ ਉਸ ਨੂੰ) ਵੈਰਾਗ-ਰੂਪ ਫਲ (ਹਾਸਲ ਹੁੰਦਾ) ਹੈ ।੨੨੮।

**ਕਬੀਰ ਐਸਾ ਬੀਜੁ ਬੋਇ, ਬਾਰਹ ਮਾਸ ਫਲੰਤ ॥ ਸੀਤਲ ਛਾਇਆ ਗਹਿਰ ਫਲ, ਪੰਖੀ ਕੇਲ ਕਰੰਤ ॥੨੨੯॥ {ਪੰਨਾ ੧੩੭੬}**

**ਪਦ ਅਰਥ**:— ਬਾਰਹ ਮਾਸ—ਬਾਰਾਂ ਹੀ ਮਹੀਨੇ, ਸਦਾ ਹੀ । ਫਲੰਤ—ਫਲ ਦੇਂਦਾ ਹੈ । ਸੀਤਲ—ਠੰਢੀ, ਠੰਢ ਦੇਣ ਵਾਲੀ, ਸ਼ਾਂਤੀ ਬਖ਼ਸ਼ਣ ਵਾਲੀ । ਛਾਇਆ—ਛਾਂ, ਆਸਰਾ । ਗਹਿਰ—ਗੰਭੀਰਤਾ, ਅਡੋਲਤਾ, ਵੈਰਾਗ । ਪੰਖੀ—(ਭਾਵ, ਤੇਰੇ) ਗਿਆਨ-ਇੰਦ੍ਰੇ । ਕੇਲ—ਆਨੰਦ ।

**ਅਰਥ**:— ਹੇ ਕਬੀਰ ! ("ਜਿਨਿ ਤਜਿਆ ਬਾਦੁ ਬਿਬਾਦੁ" ਉਸ 'ਸਾਧ' ਦੀ ਸੰਗਤਿ ਵਿਚ ਰਹਿ ਕੇ ਤੂੰ ਵੀ ਆਪਣੇ ਹਿਰਦੇ ਦੀ ਧਰਤੀ ਵਿਚ ਪਰਮਾਤਮਾ ਦੇ ਨਾਮ ਦਾ) ਇਕ ਅਜੇਹਾ ਬੀ ਬੀਜ ਜੋ ਸਦਾ ਹੀ ਫਲ ਦੇਂਦਾ ਰਹਿੰਦਾ ਹੈ; ਉਸ ਦਾ ਆਸਰਾ ਲਈਏ ਤਾਂ ਅੰਦਰ ਠੰਢ ਪੈਂਦੀ ਹੈ, ਫਲ ਮਿਲਦਾ ਹੈ ਕਿ ਦੁਨੀਆ ਦੇ "ਬਾਦ ਬਿਬਾਦ" ਵਲੋਂ ਮਨ ਟਿਕ ਜਾਂਦਾ ਹੈ, ਤੇ ਸਾਰੇ ਗਿਆਨ-ਇੰਦ੍ਰੇ (ਜੋ ਪਹਿਲਾਂ ਪੰਛੀਆਂ ਵਾਂਗ ਥਾਂ ਥਾਂ ਤੇ ਚੋਗ ਲਈ ਭਟਕਦੇ ਸਨ, ਹੁਣ ਪ੍ਰਭੂ ਦੇ ਨਾਮ ਦਾ) ਆਨੰਦ ਲੈਂਦੇ ਹਨ ।੨੨੯।

**ਕਬੀਰ ਦਾਤਾ ਤਰਵਰੁ ਦਯਾ ਫਲੁ, ਉਪਕਾਰੀ ਜੀਵੰਤ ॥ ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ ॥੨੩੦॥ (ਪੰਨਾ ੧੩੭੭)**

**ਪਦ ਅਰਥ**:— ਦਾਤਾ—ਪ੍ਰਭੂ ਦੇ ਨਾਮ ਦੀ ਦਾਤਿ ਕਰਨ ਵਾਲਾ । ਦਯਾ—ਜੀਆਂ ਨਾਲ ਪਿਆਰ । ਉਪਕਾਰੀ ਜੀਵੰਤ—ਜੋ ਉਪਕਾਰ ਕਰਨ ਵਿਚ ਹੀ ਜੀਊਂਦਾ ਹੈ, ਜੋ ਸਾਰਾ ਜੀਵਨ ਉਪਕਾਰ ਵਿਚ ਹੀ ਗੁਜ਼ਾਰਦਾ ਹੈ ।

ਪੰਖੀ—ਇਸ ਜਗਤ-ਰੁੱਖ ਦੇ ਪੰਛੀ, ਸਾਰੇ ਜੀਵ । ਦਿਸਾਵਰੀ—ਦਿਸ਼ਾ ਅਵਰ, ਹੋਰ ਹੋਰ ਦਿਸ਼ਾ ਨੂੰ, ਹੋਰ ਹੋਰ ਪਾਸੇ, ਹੋਰ ਹੋਰ ਧੰਧਿਆਂ ਵਿਚ । ਬਿਰਖਾ—'ਨਾਮ' ਦੇਣ ਵਾਲਾ ਰੁੱਖ (ਸਾਧੂ) । ਸੁਫਲ ਫਲੰਤ—'ਦਇਆ' ਦੀ ਸੋਹਣੀ ਦਾਤਿ ਹੀ ਕਰਦਾ ਰਹਿੰਦਾ ਹੈ, ਸਭ ਨੂੰ ਇਹੀ ਸਿਖਾਂਦਾ ਰਹਿੰਦਾ ਹੈ ਕਿ ਸਭ ਜੀਵਾਂ ਨਾਲ ਪਿਆਰ ਕਰੋ । ਸੁਫਲ—ਸੁ-ਫਲ, ਸੋਹਣਾ ਫਲ ।

**ਅਰਥ**:— ਹੇ ਕਬੀਰ ! ("ਜਿਨਿ ਤਜਿਆ ਬਾਦੁ ਬਿਬਾਦੁ") ਉਹ 'ਸਾਧੂ' ਆਪਣੀ ਸਾਰੀ ਉਮਰ ਉਪਕਾਰ ਵਿਚ ਹੀ ਗੁਜ਼ਾਰਦਾ ਹੈ; ਪ੍ਰਭੂ ਦੇ ਨਾਮ ਦੀ ਦਾਤਿ ਦੇਣ ਵਾਲਾ ਉਹ 'ਸਾਧੂ' ਵਿਕਾਰਾਂ ਵਿਚ ਤਪਦੇ ਸਾਰੇ ਇਸ ਸੰਸਾਰ ਲਈ), ਮਾਨੋ, ਇਕ ਸੋਹਣਾ ਰੁੱਖ ਹੈ, ਉਸ ਪਾਸੋਂ 'ਜੀਅ-ਦਇਆ' ਦੀ ਦਾਤਿ ਪ੍ਰਾਪਤ ਹੁੰਦੀ ਹੈ । ਸੰਸਾਰੀ ਜੀਵ ਤਾਂ ਹੋਰ ਹੋਰ ਧੰਧਿਆਂ ਵਿਚ ਰੁੱਝੇ ਰਹਿੰਦੇ ਹਨ, ਪਰ ਗੁਰਮੁਖ 'ਸਾਧ' ਸਦਾ ਇਹੀ ਸਿੱਖਿਆ ਦੇਂਦਾ ਰਹਿੰਦਾ ਹੈ ਕਿ ਸਭ ਨਾਲ ਦਇਆ-ਪਿਆਰ ਵਰਤੋ ।੨੩੦।

**ਕਬੀਰ ਸਾਧੂ ਸੰਗੁ ਪਰਾਪਤੀ, ਲਿਖਿਆ ਹੋਇ ਲਿਲਾਟ ॥ ਮੁਕਤਿ ਪਦਾਰਥੁ ਪਾਈਐ, ਠਾਕ ਨ ਅਵਘਟ ਘਾਟ ॥੨੩੧॥ {ਪੰਨਾ ੧੩੭੭}**

**ਪਦ ਅਰਥ**:— ਸਾਧੂ ਸੰਗੁ—("ਜਿਨਿ ਤਜਿਆ ਬਾਦੁ ਬਿਬਾਦੁ" ਉਸ) ਸਾਧੂ ਦੀ ਸੁਹਬਤਿ । ਲਿਲਾਟ—ਮੱਥਾ । ਲਿਖਿਆ ਹੋਇ ਲਿਲਾਟ—ਜੇ ਮੱਥੇ ਉਤੇ ਲੇਖ ਲਿਖਿਆ ਹੋਵੇ, ਜੇ ਚੰਗੇ ਭਾਗ ਹੋਣ । ਮੁਕਤਿ—"ਬਾਦ ਬਿਬਾਦ" ਤੋਂ ਖ਼ਲਾਸੀ । ਠਾਕ—ਰੋਕ । ਅਵਘਟ ਘਾਟ—ਔਖਾ ਪਹਾੜੀ ਪੈਂਡਾ (ਨੋਟ—ਦੁਨੀਆ ਦੇ 'ਬਾਦ ਬਿਬਾਦ' ਤੋਂ ਬਚ ਕੇ ਰਹਿਣ ਦੀ ਕੋਸ਼ਸ਼ ਕਰਨੀ ਇਉਂ ਹੈ ਜਿਵੇਂ ਕਿਸੇ ਉੱਚੀ ਪਹਾੜੀ ਉਤੇ ਚੜ੍ਹਨਾ ਹੈ) ।

**ਅਰਥ**:— ਹੇ ਕਬੀਰ ! "ਜਿਨਿ ਤਜਿਆ ਬਾਦੁ ਬਿਬਾਦੁ" ਉਸ ਸਾਧੂ-ਗੁਰਮੁਖਿ ਦੀ ਸੰਗਤਿ ਉਸ ਮਨੁੱਖ ਨੂੰ ਪ੍ਰਾਪਤ ਹੁੰਦੀ ਹੈ ਜਿਸ ਦੇ ਬੜੇ ਚੰਗੇ ਭਾਗ ਹੋਣ । ਉਸ ਦੀ ਸੰਗਤਿ ਤੋਂ ਫਲ ਇਹ ਮਿਲਦਾ ਹੈ ਕਿ ਦੁਨੀਆ ਦੇ "ਬਾਦ ਬਿਬਾਦ" ਤੋਂ ਖ਼ਲਾਸੀ ਹੋ ਜਾਂਦੀ ਹੈ, ਕੋਈ ਭੀ ਵਿਕਾਰ ਇਸ ਔਖੇ ਸਫ਼ਰ ਦੇ ਰਾਹ ਵਿਚ ਰੋਕ ਨਹੀਂ ਪਾਂਦਾ ।੨੩੧।

**ਕਬੀਰ ਏਕ ਘੜੀ ਆਧੀ ਘਰੀ, ਆਧੀ ਹੂੰ ਤੇ ਆਧ ॥ ਭਗਤਨ ਸੇਤੀ ਗੋਸਟੇ, ਜੋ ਕੀਨੇ ਸੋ ਲਾਭ ॥੨੩੨॥ {ਪੰਨਾ ੧੩੭੭}**

**ਪਦ ਅਰਥ**:— ਗੋਸਟੇ—ਗੋਸ਼ਟਿ, ਗੱਲ-ਬਾਤ, ਮਿਲਾਪ (ਨੋਟ:— ਲਫ਼ਜ਼ ਗੋਸ਼ਟਿ ਦੇ ਦੋ ਅਰਥ ਹਨ—(੧) ਚਰਚਾ, ਬਹਸ, ਗੱਲ-ਬਾਤ, (੨) ਮਿਲਾਪ, ਸੰਗਤਿ । ਜਿਵੇਂ 'ਸਿਧ ਗੋਸਟਿ"—(੧) ਸਿੱਧਾਂ ਨਾਲ ਬਹਸ, (੨) ਪਰਮਾਤਮਾ ਨਾਲ ਮਿਲਾਪ । ਵੇਖੋ ਮੇਰਾ ਟੀਕਾ "ਸਿਧ ਗੋਸਟਿ") । ਕੀਨੇ—ਕੀਤਾ ਜਾਏ ।

**ਅਰਥ**:— ਹੇ ਕਬੀਰ ! (ਚੂੰਕਿ ਦੁਨੀਆ ਦੇ "ਬਾਦ ਬਿਬਾਦ" ਤੋਂ ਖ਼ਲਾਸੀ ਸਾਧੂ ਦੀ ਸੰਗਤਿ ਕੀਤਿਆਂ ਹੀ ਮਿਲਦੀ ਹੈ, ਇਸ ਵਾਸਤੇ) ਇੱਕ ਘੜੀ, ਅੱਧੀ ਘੜੀ, ਘੜੀ ਦਾ ਚੌਥਾ ਹਿੱਸਾ—ਜਿਤਨਾ ਚਿਰ ਭੀ ਗੁਰਮੁਖਾਂ ਦੀ ਸੰਗਤਿ ਕੀਤੀ ਜਾਏ, ਇਸ ਤੋਂ (ਆਤਮਕ ਜੀਵਨ ਵਿਚ) ਨਫ਼ਾ ਹੀ ਨਫ਼ਾ ਹੈ ।੨੩੨।

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ, ਤੇ ਸਭੈ ਰਸਾਤਲਿ ਜਾਂਹਿ ॥੨੩੩॥ {ਪੰਨਾ ੧੩੭੭}**

ਨੋਟ:— ਸਲੋਕ ਨੰ: ੨੨੯ ਤੋਂ ਇਕ ਨਵਾਂ ਖ਼ਿਆਲ ਚੱਲਿਆ ਹੈ । ਜਗਤ ਵਿਚ "ਬਾਦ ਬਿਬਾਦ" ਦੀ ਤਪਸ਼ ਪੈ ਰਹੀ ਹੈ, ਜੀਵ ਤੜਫ ਰਹੇ ਹਨ । ਪਰਮਾਤਮਾ ਦਾ ਨਾਮ ਇਥੇ ਇਕ ਸੋਹਣਾ ਰੁੱਖ ਹੈ । ਜਿਨ੍ਹਾਂ ਵਿਰਲੇ ਭਾਗਾਂ ਵਾਲੇ ਗੁਰਮੁਖਾਂ ਨੇ ਦੁਨੀਆ ਦਾ ਇਹ "ਬਾਦੁ ਬਿਬਾਦ ਤਜਿਆ" ਹੈ, ਉਹ ਇਸ ਰੁੱਖ ਦੀ ਠੰਢੀ ਛਾਂ ਹਨ । ਇਸ ਛਾਂ ਦਾ ਆਸਰਾ ਲਿਆਂ, ਸਾਧੂ-ਗੁਰਮੁਖਾਂ ਦੀ ਸੰਗਤਿ ਕੀਤਿਆਂ ਇਸ "ਬਾਦ ਬਿਬਾਦ" ਤੋਂ ਖ਼ਲਾਸੀ ਹੋ ਜਾਂਦੀ ਹੈ, ਇਸ ਤੋਂ 'ਵੈਰਾਗ' ਪ੍ਰਾਪਤ ਹੋ ਜਾਂਦਾ ਹੈ ।

ਪਰ ਦੁਨੀਆ ਵਿਚ ਇਕ ਅਜਬ ਖੇਡ ਹੋ ਰਹੀ ਹੈ । ਲੋਕ ਸਵੇਰ ਵੇਲੇ ਧਰਮ-ਅਸਥਾਨ ਵਿਚ ਭੀ ਆਉਂਦੇ ਹਨ, ਵਰਤ ਆਦਿਕ ਭੀ ਰੱਖਦੇ ਹਨ, ਹੋਰ ਕਈ ਕਿਸਮ ਦੇ ਨੇਮ ਭੀ ਨਿਬਾਹੁੰਦੇ ਹਨ; ਪਰ, ਇਹਨਾਂ ਦੇ ਨਾਲ ਨਾਲ ਵਿਕਾਰ ਭੀ ਕਰੀ ਜਾਂਦੇ ਹਨ । ਕਬੀਰ ਜੀ ਇਥੇ ਆਖਦੇ ਹਨ ਕਿ "ਸਾਧੂ" ਦੀ ਸੰਗਤਿ ਕਰਨ ਦਾ ਭਾਵ ਇਹ ਨਹੀਂ ਹੈ ਕਿ ਜਿਤਨਾ ਚਿਰ ਸਤਸੰਗ ਵਿਚ ਬੈਠੋ, ਉਤਨਾ ਚਿਰ ਰਾਮ ਰਾਮ ਕਰੀ ਜਾਉ, ਉਥੋਂ ਆ ਕੇ ਵਿਕਾਰਾਂ ਵਿਚ ਭੀ ਹਿੱਸਾ ਲਈ ਜਾਉ । ਇਹ ਤੀਰਥ-ਜਾਤ੍ਰਾ, ਵਰਤ-ਨੇਮ ਸਭ ਨਿਸਫਲ ਜਾਂਦੇ ਹਨ ਜੇ ਮਨੁੱਖ ਵਿਕਾਰੀ ਜੀਵਨ ਵਲੋਂ ਨਹੀਂ ਪਰਤਦਾ ।

**ਪਦ ਅਰਥ**:— ਭਾਂਗ—ਭੰਗ । ਮਾਛੁਲੀ—ਮੱਛੀ । ਸੁਰਾ—ਸ਼ਰਾਬ । ਪਾਨ—ਪੀਣਾ । ਪਾਨਿ—ਪੀਣ ਵਾਲਾ (ਜਿਵੇਂ, 'ਧਨ' ਤੋਂ 'ਧਨਿ'=ਧਨ ਵਾਲਾ, 'ਗੁਣ' ਤੋਂ 'ਗੁਣਿ'= ਗੁਣ ਵਾਲਾ) । ਉਪਰਲੀ ਸਾਰੀ ਤੁਕ ਦਾ ਅਨਵੈ (ਫਰੋਸੲ-੍ਰਦੲਰ) ਇਉਂ ਹੈ—"ਜੋ ਜੋ ਸੁਰਾਪਾਨਿ ਪ੍ਰਾਨੀ ਭਾਂਗ ਮਾਛੁਲੀ ਖਾਂਹਿ" । ਖਾਂਹਿ—ਖਾਂਦੇ ਹਨ । ਤੇ ਸਭੈ—ਉਹ ਸਾਰੇ ਹੀ (ਤੀਰਥ-ਜਾਤ੍ਰਾ ਵਰਤ ਨੇਮ ਆਦਿਕ) । ਰਸਾਤਲ ਜਾਂਹਿ—ਗ਼ਰਕ ਜਾਂਦੇ ਹਨ, ਉਹਨਾਂ ਤੋਂ ਕੋਈ ਰਤਾ-ਭਰ ਲਾਭ ਨਹੀਂ ਹੁੰਦਾ । (ਨੋਟ:— ਪਿਛਲੇ ਸ਼ਲੋਕ ਵਿਚ ਜ਼ਿਕਰ ਹੈ ਕਿ "ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ" । ਇਥੇ ਨੰ: ੨੩੩ ਵਿਚ ਆਖਦੇ ਹਨ ਕਿ ਜੇ ਮਨੁੱਖ "ਭਗਤਨ ਸੇਤੀ ਗੋਸਟੇ" ਤੋਂ ਆ ਕੇ ਸ਼ਰਾਬ-ਮਾਸ ਆਦਿਕ ਵਿਚ ਲੱਗਾ ਰਹੇ, ਤਾਂ ਉਹ ਕੀਤਾ ਹੋਇਆ ਸਤ-ਸੰਗ ਤੇ ਉਥੇ ਲਏ ਹੋਏ ਪ੍ਰਣ (=ਵਰਤ) ਸਭ ਵਿਅਰਥ ਜਾਂਦੇ ਹਨ) ।

ਨੋਟ:— ਕਈ ਸੱਜਣ ਲਫ਼ਜ਼ 'ਪਾਨਿ' ਦਾ ਅਰਥ 'ਪਾਨ ਦਾ ਪੱਤਾ' ਕਰਦੇ ਹਨ । ਇਹ ਗ਼ਲਤ ਹੈ । ਬਾਣੀ ਵਿਚ ਜਿਥੇ ਭੀ ਉਹ ਲਫ਼ਜ਼ ਹੈ ਉਸ ਦਾ ਜੋੜ 'ਪਾਨ' ਹੈ; ਜਿਵੇਂ :

"ਪਾਨ ਸੁਪਾਰੀ ਖਾਤੀਆਂ ਮੁਖਿ ਬੀੜੀਆ ਲਾਈਆ" ।

ਲਫ਼ਜ਼ "ਭਾਂਗ ਮਾਛੁਲੀ ਅਤੇ ਸੁਰਾ" ਤੋਂ ਭਾਵ ਇਹ ਨਹੀਂ ਲੈਣਾ ਕਿ ਕਬੀਰ ਜੀ ਸਿਰਫ਼ ਭੰਗ ਤੇ ਸ਼ਰਾਬ ਤੋਂ ਰੋਕਦੇ ਹਨ, ਤੇ ਪੋਸਤ ਅਫ਼ੀਮ ਦੀ ਮਨਾਹੀ ਨਹੀਂ ਕਰਦੇ । ਇਸੇ ਤਰ੍ਹਾਂ ਇਹ ਗੱਲ ਭੀ ਨਹੀਂ ਕਿ ਇਥੇ ਮੱਛੀ ਦਾ ਮਾਸ ਖਾਣ ਤੋਂ ਰੋਕ ਰਹੇ ਹਨ । ਸਾਰੇ ਪ੍ਰਸੰਗ ਨੂੰ ਰਲਾ ਕੇ ਪੜ੍ਹੋ । ਸਤਸੰਗ ਭੀ ਕਰਨਾ ਤੇ ਵਿਕਾਰ ਭੀ ਕਰੀ ਜਾਣੇ—ਕਬੀਰ ਜੀ ਇਸ ਕੰਮ ਤੋਂ ਵਰਜਦੇ ਹਨ । ਕਾਮੀ ਲੋਕ ਆਮ ਤੌਰ ਤੇ ਸ਼ਰਾਬ-ਮਾਸ ਵਰਤ ਕੇ ਕਾਮ-ਵਾਸਨਾ ਵਿਭਚਾਰ ਵਿਚ ਪ੍ਰਵਿਰਤ ਹੁੰਦੇ ਹਨ; ਤੇ; ਮੱਛੀ ਦਾ ਮਾਸ ਚੂੰਕਿ ਕਾਮ-ਰੁਚੀ ਵਧੀਕ ਪੈਦਾ ਕਰਨ ਵਿਚ ਪ੍ਰਸਿਧ ਹੈ, ਇਸ ਵਾਸਤੇ ਕਬੀਰ ਜੀ ਨੇ ਸ਼ਰਾਬ ਭੰਗ ਮੱਛੀ ਲਫ਼ਜ਼ ਵਰਤੇ ਹਨ ।

**ਅਰਥ**:— ਹੇ ਕਬੀਰ ! ਜੇ ਲੋਕ 'ਭਗਤਨ ਸੇਤੀ ਗੋਸਟੇ' ਕਰ ਕੇ ਤੀਰਥ-ਜਾਤ੍ਰਾ ਵਰਤ-ਨੇਮ ਆਦਿਕ ਭੀ ਕਰਦੇ ਹਨ ਤੇ ਉਹ ਸ਼ਰਾਬੀ ਲੋਕ ਭੰਗ ਮੱਛੀ ਭੀ ਖਾਂਦੇ ਹਨ (ਭਾਵ, ਸਤਸੰਗ ਵਿਚ ਭੀ ਜਾਂਦੇ ਹਨ ਤੇ ਸ਼ਰਾਬ-ਕਬਾਬ ਭੀ ਖਾਂਦੇ ਪੀਂਦੇ ਹਨ, ਵਿਕਾਰ ਭੀ ਕਰਦੇ ਹਨ) ਉਹਨਾਂ ਦੇ ਉਹ ਤੀਰਥ ਵਰਤ ਆਦਿਕ ਵਾਲੇ ਸਾਰੇ ਕਰਮ ਬਿਲਕੁਲ ਵਿਅਰਥ ਜਾਂਦੇ ਹਨ ।੨੩੩।

**ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ ॥ ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ ॥੨੩੪॥ {ਪੰਨਾ ੧੩੭੭}**

**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ ॥ ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ ॥੨੩੫॥ ਸੁਨੁ ਸਖੀ ਪੀਅ ਮਹਿ ਜੀਉ ਬਸੈ, ਜੀਅ ਮਹਿ ਬਸੈ ਕਿ ਪੀਉ ॥ ਜੀਉ ਪੀਉ ਬੂਝਉ ਨਹੀ, ਘਟ ਮਹਿ ਜੀਉ ਕਿ ਪੀਉ ॥੨੩੬॥ (ਪੰਨਾ ੧੩੭੭)**

**ਪਦ ਅਰਥ**:— ਲੋਇਨ—ਅੱਖਾਂ । ਕਰਿ ਰਹਉ—ਮੈਂ ਕਰੀ ਰੱਖਦੀ ਹਾਂ । ਸਾਜਨ—ਪਿਆਰੇ ਪਤੀ-ਪ੍ਰਭੂ ਨੂੰ । ਘਟ ਮਾਹਿ ਲੇ—ਹਿਰਦੇ ਵਿਚ ਸਾਂਭ ਕੇ । ਪੀਅ ਸਉ—ਪਿਆਰੇ ਪ੍ਰਭੂ ਨਾਲ । ਖੇਲਉ—ਮੈਂ ਖੇਡਦੀ ਹਾਂ । ਲਖਾਵਉ ਨਾਹਿ—ਮੈਂ ਦੱਸਦੀ ਨਹੀਂ ।੨੩੪।

ਜਾਮ—ਪਹਿਰ । ਆਠ ਜਾਮ—ਅੱਠ ਪਹਿਰ (ਨੋਟ:— ਦਿਨ ਰਾਤ ਦੇ ਕੁੱਲ ਅੱਠ ਪਹਿਰ ਹੁੰਦੇ ਹਨ), ਦਿਨ ਰਾਤ, ਹਰ ਵੇਲੇ । ਚਉਸਠਿ ਘਰੀ—ਚੌਂਠ ਘੜੀਆਂ (ਨੋਟ:— ਇਕ ਪਹਿਰ ਦੀਆਂ ਅੱਠ ਘੜੀਆਂ ਹੁੰਦੀਆਂ ਹਨ, ਚੌਂਠ ਘੜੀਆਂ ਦੇ ਅੱਠ ਪਹਿਰ, ਰਾਤ ਦਿਨ, ਹਰ ਵੇਲੇ) । ਤੁਅ—(ਸੰ: ਤ੍ਵਾਂ, ਤੁਆਂ) ਤੈਨੂੰ । ਨਿਰਖਤ ਰਹੈ—ਵੇਖਦੀ ਰਹਿੰਦੀ ਹੈ । ਜੀਉ—ਮੇਰੀ ਜਿੰਦ । ਨੀਚੇ...ਕਰਉ—ਮੈਂ ਕਿਸੇ ਜੀਵ ਵਲੋਂ ਨੀਵੀਆਂ ਅੱਖਾਂ ਕਿਉਂ ਕਰਾਂ ? ਮੈਂ ਕਿਸੇ ਜੀਵ ਤੋਂ ਹੁਣ ਨਫ਼ਰਤ ਨਹੀਂ ਕਰਦੀ ।੨੩੫।

ਸੁਨੁ ਸਖੀ—ਹੇ ਮੇਰੀ ਸਹੇਲੀਏ ! ਸੁਣ । ਪੀਅ ਮਹਿ—ਪਿਆਰੇ ਪ੍ਰਭੂ-ਪਤੀ ਵਿਚ । ਜੀਉ—ਜਿੰਦ । ਜੀਅ ਮਹਿ—ਜਿੰਦ ਵਿਚ । ਕਿ—ਜਾਂ । ਬੂਝਉ ਨਹੀ—ਹੇ ਸਖੀ ! ਤੂੰ ਸਮਝ ਨਹੀਂ ਸਕਦੀ ।੨੩੬।

**ਅਰਥ**:— (ਹੇ ਮੇਰੀ ਸਤ-ਸੰਗਣ ਸਹੇਲੀਏ ! ਜਦੋਂ ਦੀ ਮੈਨੂੰ 'ਸਾਧੂ ਸੰਗੁ ਪਰਾਪਤੀ' ਹੋਈ ਹੈ, ਮੈਂ 'ਭਗਤਨ ਸੇਤੀ ਗੋਸਟੇ' ਹੀ ਕਰਦੀ ਹਾਂ, ਇਸ 'ਸਾਧੂ ਸੰਗ' ਦੀ ਬਰਕਤਿ ਨਾਲ) ਪਿਆਰੇ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਵਿਚ ਸਾਂਭ ਕੇ (ਇਹਨਾਂ 'ਭਾਂਗ ਮਾਛੁਲੀ ਸੁਰਾ' ਆਦਿਕ ਵਿਕਾਰਾਂ ਵਲੋਂ) ਮੈਂ ਆਪਣੀਆਂ ਅੱਖਾਂ ਨੀਵੀਆਂ ਕਰੀ ਰੱਖਦੀ ਹਾਂ, (ਦੁਨੀਆ ਦੇ ਇਹਨਾਂ ਰਸਾਂ ਨਾਲ ਖੇਡਾਂ ਖੇਡਣ ਦੇ ਥਾਂ) ਮੈਂ ਪ੍ਰਭੂ-ਪਤੀ ਨਾਲ ਸਾਰੇ ਰੰਗ ਮਾਣਦੀ ਹਾਂ; ਪਰ ਮੈਂ (ਇਹ ਭੇਤ) ਕਿਸੇ ਨੂੰ ਨਹੀਂ ਦੱਸਦੀ ।੨੩੪।

(ਹੇ ਸਖੀ ! ਮੈਂ ਸਿਰਫ਼ ਪ੍ਰਭੂ-ਪਤੀ ਨੂੰ ਹੀ ਆਖਦੀ ਹਾਂ ਕਿ ਹੇ ਪਤੀ !) ਅੱਠੇ ਪਹਿਰ ਹਰ ਘੜੀ ਮੇਰੀ ਜਿੰਦ ਤੈਨੂੰ ਹੀ ਤੱਕਦੀ ਰਹਿੰਦੀ ਹੈ । (ਹੇ ਸਖੀ !) ਮੈਂ ਸਭ ਸਰੀਰਾਂ ਵਿਚ ਪ੍ਰਭੂ-ਪਤੀ ਨੂੰ ਹੀ ਵੇਖਦੀ ਹਾਂ, ਇਸ ਵਾਸਤੇ ਮੈਨੂੰ ਕਿਸੇ ਪ੍ਰਾਣੀ-ਮਾਤ੍ਰ ਤੋਂ ਨਫ਼ਰਤ ਨਹੀਂ ਹੈ ।੨੩੫।

ਹੇ ਸਹੇਲੀਏ ! ('ਸਾਧੂ ਸੰਗ' ਦੀ ਬਰਕਤਿ ਨਾਲ ਮੇਰੇ ਅੰਦਰ ਇਕ ਅਚਰਜ ਖੇਡ ਬਣ ਗਈ ਹੈ, ਮੈਨੂੰ ਹੁਣ ਇਹ ਪਤਾ ਨਹੀਂ ਲੱਗਦਾ ਕਿ) ਮੇਰੀ ਜਿੰਦ ਪ੍ਰਭੂ-ਪਤੀ ਵਿਚ ਵੱਸ ਰਹੀ ਹੈ ਜਾਂ ਜਿੰਦ ਵਿਚ ਪਿਆਰਾ ਆ ਵੱਸਿਆ ਹੈ । ਹੇ ਸਹੇਲੀਏ ! ਤੂੰ ਹੁਣ ਇਹ ਸਮਝ ਹੀ ਨਹੀਂ ਸਕਦੀ ਕਿ ਮੇਰੇ ਅੰਦਰ ਮੇਰੀ ਜਿੰਦ ਹੈ ਜਾਂ ਮੇਰਾ ਪਿਆਰਾ ਪ੍ਰਭੂ-ਪਤੀ ।੨੩੬।

**ਕਬੀਰ ਬਾਮਨੁ ਗੁਰੂ ਹੈ ਜਗਤ ਕਾ, ਭਗਤਨ ਕਾ ਗੁਰੁ ਨਾਹਿ ॥ ਅਰਝਿ ਉਰਝਿ ਕੈ ਪਚਿ ਮੂਆ, ਚਾਰਉ ਬੇਦਹੁ ਮਾਹਿ ॥੨੩੭॥ {ਪੰਨਾ ੧੩੭੭}**

**ਪਦ ਅਰਥ**:— ਅਰਝਿ—ਫਸ ਕੇ । ਉਰਝਿ—ਉਲਝ ਕੇ । ਪਚਿ—ਖ਼ੁਆਰ ਹੋ ਕੇ । ਮੂਆ—ਮਰ ਗਿਆ ਹੈ, ਆਤਮਕ ਮੌਤ ਮਰ ਗਿਆ ਹੈ, ਉਸ ਦੀ ਜਿੰਦ ਪ੍ਰਭੂ-ਮਿਲਾਪ ਦਾ ਜੀਵਨ ਨਹੀਂ ਜੀਊ ਸਕੀ ।

**ਅਰਥ**:— ਪਰ, ਹੇ ਕਬੀਰ ! (ਆਖ—ਮੈਨੂੰ ਜੋ ਇਹ ਜੀਵਨ-ਦਾਤਿ ਮਿਲੀ ਹੈ, ਜੀਵਨ-ਦਾਤੇ ਸਤਿਗੁਰੂ ਤੋਂ ਮਿਲੀ ਹੈ ਜੋ ਆਪ ਭੀ ਨਾਮ ਦਾ ਰਸੀਆ ਹੈ; ਜਨੇਊ ਆਦਿਕ ਦੇ ਕੇ ਤੇ ਕਰਮ-ਕਾਂਡ ਦਾ ਰਾਹ ਦੱਸ ਕੇ) ਬ੍ਰਾਹਮਣ ਸਿਰਫ਼ ਦੁਨੀਆਦਾਰਾਂ ਦਾ ਹੀ ਗੁਰੂ ਅਖਵਾ ਸਕਦਾ ਹੈ, ਭਗਤੀ ਕਰਨ ਵਾਲਿਆਂ ਦਾ ਉਪਦੇਸ਼-ਦਾਤਾ ਬ੍ਰਾਹਮਣ ਨਹੀਂ ਬਣ ਸਕਦਾ, ਕਿਉਂਕਿ ਇਹ ਤਾਂ ਆਪ ਹੀ ਚਹੁੰਆਂ ਵੇਦਾਂ ਦੇ ਜੱਗ ਆਦਿਕ ਕਰਮ-ਕਾਂਡ ਦੀਆਂ ਉਲਝਣਾਂ ਨੂੰ ਸੋਚ ਸੋਚ ਕੇ ਇਹਨਾਂ ਵਿਚ ਹੀ ਖਪ ਖਪ ਕੇ ਆਤਮਕ ਮੌਤ ਮਰ ਚੁੱਕਾ ਹੈ (ਇਸ ਦੀ ਆਪਣੀ ਹੀ ਜਿੰਦ ਪ੍ਰਭੂ-ਮਿਲਾਪ ਦਾ ਆਨੰਦ ਨਹੀਂ ਮਾਣ ਸਕੀ, ਇਹ ਭਗਤਾਂ ਨੂੰ ਉਹ ਸੁਆਦ ਕਿਵੇਂ ਦੇ ਦਿਵਾ ਸਕਦਾ ਹੈ ?) ।੨੩੭।

**ਹਰਿ ਹੈ ਖਾਂਡੁ, ਰੇਤੁ ਮਹਿ ਬਿਖਰੀ, ਹਾਥੀ ਚੁਨੀ ਨ ਜਾਇ ॥ ਕਹਿ ਕਬੀਰ ਗੁਰਿ ਭਲੀ ਬੁਝਾਈ, ਕੀਟੀ ਹੋਇ ਕੈ ਖਾਇ ॥੨੩੮॥ {ਪੰਨਾ ੧੩੭੭}**

**ਪਦ ਅਰਥ**:— ਰੇਤੁ ਮਹਿ—ਰੇਤ ਵਿਚ (ਨੋਟ:— ਲਫ਼ਜ਼ 'ਰੇਤੁ' ਸਦਾ ਉਕਾਰਾਂਤ ( ੁ) ਅੰਤ ਹੁੰਦਾ ਹੈ ਉਂਞ ਇਹ ਇਸਤ੍ਰੀ-ਲਿੰਗ ਹੈ । ਇਸ ਲਫ਼ਜ਼ ਦਾ ਇਹ ਅਖ਼ੀਰਲਾ ( ੁ) ਸੰਬੰਧਕ ਨਾਲ ਭੀ ਟਿਕਿਆ ਰਹਿੰਦਾ ਹੈ) । ਹਾਥੀ—ਹਾਥੀ ਪਾਸੋਂ । ਕਹਿ—ਕਹੇ, ਆਖਦਾ ਹੈ । ਗੁਰਿ—ਗੁਰੂ ਨੇ । ਭਲੀ ਬੁਝਾਈ—ਚੰਗੀ ਮੱਤ ਦਿੱਤੀ ਹੈ । ਕੀਟੀ—ਕੀੜੀ । ਹੋਇ ਕੈ—ਬਣ ਕੇ । ਖਾਇ—ਖਾ ਸਕਦਾ ਹੈ ।

**ਅਰਥ**:— ਪਰਮਾਤਮਾ ਦਾ ਨਾਮ, ਮਾਨੋ, ਖੰਡ ਹੈ ਜੋ ਰੇਤ ਵਿਚ ਖਿੱਲਰੀ ਹੋਈ ਹੈ, ਹਾਥੀ ਪਾਸੋਂ ਇਹ ਖੰਡ ਰੇਤ ਵਿਚੋਂ ਚੁਣੀ ਨਹੀਂ ਜਾ ਸਕਦੀ । ਕਬੀਰ ਆਖਦਾ ਹੈ—ਪੂਰੇ ਸਤਿਗੁਰੂ ਨੇ ਹੀ ਇਹ ਭਲੀ ਮੱਤ ਦਿੱਤੀ ਹੈ ਕਿ ਮਨੁੱਖ ਕੀੜੀ ਬਣ ਕੇ ਇਹ ਖੰਡ ਖਾ ਸਕਦਾ ਹੈ ।੨੩੮।

ਨੋਟ:— ਨਿਮ੍ਰਤਾ ਗ਼ਰੀਬੀ ਦੀ ਦਾਤਿ ਬ੍ਰਾਹਮਣ ਪਾਸੋਂ ਨਹੀਂ ਮਿਲ ਸਕਦੀ, ਕਿਉਂਕਿ ਉਸ ਦੇ ਕਰਮ-ਕਾਂਡ ਨੇ ਤਾਂ ਸਿਰਫ਼ ਇਹ ਸਿਖਾਣਾ ਹੈ ਕਿ ਫਲਾਣਾ ਕਰਮ ਕੀਤਿਆਂ ਜ਼ਰੂਰ ਫਲਾਣਾ ਫਲ ਮਿਲ ਜਾਇਗਾ । 'ਗ਼ਰੀਬੀ' ਨੂੰ ਉਸ ਦੀ ਸਿੱਖਿਆ ਵਿਚ ਕੋਈ ਥਾਂ ਹੀ ਨਹੀਂ ਹੈ, ਕਿਉਂਕਿ 'ਗ਼ਰੀਬੀ' ਕਿਸੇ ਕਰਮ-ਕਾਂਡ ਦਾ ਹਿੱਸਾ ਨਹੀਂ ਹੈ । ਇਹ ਕਰਮ-ਕਾਂਡ ਸਗੋਂ ਅਹੰਕਾਰ ਪੈਦਾ ਕਰਦਾ ਹੈ ਕਿਉਂਕਿ ਇਸ ਤੋਂ ਇਹ ਯਕੀਨ ਬਣਦਾ ਹੈ ਕਿ ਇਸ ਦੇ ਕੀਤਿਆਂ ਜ਼ਰੂਰ ਫਲ ਮਿਲਣਾ ਹੈ । ਪਰ ਪਰਮਾਤਮਾ ਦਾ ਸਿਮਰਨ ਗ਼ਰੀਬੀ ਸੁਭਾਵ ਤੋਂ ਬਿਨਾ ਹੋ ਹੀ ਨਹੀਂ ਸਕਦਾ ।

**ਕਬੀਰ ਜਉ ਤੁਹਿ ਸਾਧ ਪਿਰੰਮ ਕੀ, ਸੀਸੁ ਕਾਟਿ ਕਰਿ ਗੋਇ ॥ ਖੇਲਤ ਖੇਲਤ ਹਾਲ ਕਰਿ, ਜੋ ਕਿਛੁ ਹੋਇ ਤ ਹੋਇ ॥੨੩੯॥ ਕਬੀਰ ਜਉ ਤੁਹਿ ਸਾਧ ਪਿਰੰਮ ਕੀ, ਪਾਕੇ ਸੇਤੀ ਖੇਲੁ ॥ ਕਾਚੀ ਸਰਸਉਂ ਪੇਲਿ ਕੈ, ਨਾ ਖਲਿ ਭਈ ਨ ਤੇਲੁ ॥੨੪੦॥ (ਪੰਨਾ ੧੩੭੭)**

**ਪਦ ਅਰਥ**:— ਤੁਹਿ—ਤੈਨੂੰ । ਸਾਧ—ਸੱਧਰ, ਸਿੱਕ, ਤਾਂਘ । ਪਿਰੰਮ—ਪ੍ਰੇਮ । ਗੋਇ—ਗੇਂਦ । ਹਾਲ ਕਰਿ—ਮਸਤ ਹੋ ਜਾ (ਨੋਟ:— ਨੌਸ਼ਾਹੀਏ ਫ਼ਕੀਰ 'ਹਾਲ' ਖੇਡਦੇ ਹਨ, ਤੇ ਮਸਤ ਹੋ ਜਾਂਦੇ ਹਨ) । ਤ ਹੋਇ—ਪਿਆ ਹੋਵੇ ।੨੩੯।

ਪਾਕੇ ਸੇਤੀ—ਪੱਕੇ (ਗੁਰੂ) ਨਾਲ, ਪੂਰੇ ਸਤਿਗੁਰੂ ਦੀ ਸਰਨ ਪੈ ਕੇ । ਪੇਲਿ ਕੈ—ਪੀੜ ਕੇ ।੨੪੦।

**ਅਰਥ**:— ਹੇ ਕਬੀਰ ! ਜੇ ਤੈਨੂੰ ਪ੍ਰਭੂ-ਪਿਆਰ ਦੀ ਖੇਡ ਖੇਡਣ ਦੀ ਤਾਂਘ ਹੈ, ਤਾਂ ਆਪਣਾ ਸਿਰ ਕੱਟ ਕੇ ਗੇਂਦ ਬਣਾ ਲੈ (ਇਸ ਤਰ੍ਹਾਂ ਅਹੰਕਾਰ ਦੂਰ ਕਰ ਕਿ ਲੋਕ ਬੇ-ਸ਼ੱਕ ਠੇਡੇ ਪਏ ਮਾਰਨ 'ਕਬੀਰ ਰੋੜਾ ਹੋਇ ਰਹੁ ਬਾਟ

ਕਾ, ਤਜਿ ਮਨ ਕਾ, ਅਭਿਮਾਨੁ') ਇਹ ਖੇਡ ਖੇਡਦਾ ਖੇਡਦਾ ਇਤਨਾ ਮਸਤ ਹੋ ਜਾ ਕਿ (ਦੁਨੀਆ ਵਲੋਂ) ਜੋ (ਸਲੂਕ ਤੇਰੇ ਨਾਲ) ਹੋਵੇ ਉਹ ਪਿਆ ਹੋਵੇ ।੨੩੯।

ਪਰ, ਹੇ ਕਬੀਰ ! ਜੇ ਤੈਨੂੰ ਪ੍ਰਭੂ-ਪਿਆਰ ਦੀ ਇਹ ਖੇਡ ਖੇਡਣ ਦੀ ਸਿੱਕ ਹੈ ਤਾਂ ਪੂਰੇ ਸਤਿਗੁਰੂ ਦੀ ਸਰਨ ਪੈ ਕੇ ਖੇਡ; (ਕਰਮ-ਕਾਂਡੀ ਬ੍ਰਾਹਮਣ ਪਾਸ ਇਹ ਚੀਜ਼ ਨਹੀਂ ਹੈ) । ਕੱਚੀ ਸਰਹੋਂ ਪੀੜਿਆਂ ਨਾਹ ਤੇਲ ਨਿਕਲਦਾ ਹੈ ਤੇ ਨਾਹ ਹੀ ਖਲ ਬਣਦੀ ਹੈ (ਇਹੀ ਹਾਲ ਜਨੇਊ ਆਦਿਕ ਦੇ ਕੇ ਬਣੇ ਕੱਚੇ ਗੁਰੂਆਂ ਦਾ ਹੈ) ।੨੪੦।

**ਢੂੰਢਤ ਡੋਲਹਿ ਅੰਧ ਗਤਿ, ਅਰੁ ਚੀਨਤ ਨਾਹੀ ਸੰਤ ॥ ਕਹਿ ਨਾਮਾ ਕਿਉ ਪਾਈਐ, ਬਿਨੁ ਭਗਤਹੁ ਭਗਵੰਤੁ ॥੨੪੧॥ {ਪੰਨਾ ੧੩੭੭}**

**ਪਦ ਅਰਥ**:— ਡੋਲਹਿ—ਡੋਲਦੇ ਹਨ, ਭਟਕਦੇ ਹਨ, ਟਟੌਲੇ ਮਾਰਦੇ ਹਨ । ਗਤਿ—ਹਾਲਤ, ਹਾਲ । ਅੰਧ ਗਤਿ—ਜਿਵੇਂ ਅੰਨ੍ਹਿਆਂ ਦੀ ਹਾਲਤ ਹੁੰਦੀ ਹੈ, ਅੰਨ੍ਹਿਆਂ ਵਾਂਗ । ਅਰੁ—ਅਤੇ । ਚੀਨ੍ਤ ਨਾਹੀ—(ਨੋਟ:— ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) ਪਛਾਣਦੇ ਨਹੀਂ । ਕਹਿ—ਕਹੇ, ਆਖਦਾ ਹੈ । ਕਿਉ ਪਾਈਐ—ਨਹੀਂ ਮਿਲ ਸਕਦਾ । ਬਿਨੁ ਭਗਤਹੁ—ਭਗਤੀ ਕਰਨ ਵਾਲਿਆਂ ਦੀ (ਸੰਗਤਿ) ਤੋਂ ਬਿਨਾ । ਭਗਵੰਤੁ—ਭਗਵਾਨ, ਪਰਮਾਤਮਾ ।

**ਅਰਥ**:— ਨਾਮਦੇਵ ਆਖਦਾ ਹੈ ਕਿ ਭਗਤੀ ਕਰਨ ਵਾਲੇ ਬੰਦਿਆਂ (ਦੀ ਸੰਗਤਿ) ਤੋਂ ਬਿਨਾ ਭਗਵਾਨ ਨਹੀਂ ਮਿਲ ਸਕਦਾ; ਜੋ ਮਨੁੱਖ (ਪ੍ਰਭੂ ਦੀ) ਭਾਲ ਤਾਂ ਕਰਦੇ ਹਨ, ਪਰ ਭਗਤ ਜਨਾਂ ਨੂੰ ਪਛਾਣ ਨਹੀਂ ਸਕਦੇ ਉਹ ਅੰਨ੍ਹਿਆਂ ਵਾਂਗ ਹੀ ਟਟੌਲੇ ਮਾਰਦੇ ਹਨ ।੨੪੧।

**ਹਰਿ ਸੋ ਹੀਰਾ ਛਾਡਿ ਕੈ, ਕਰਹਿ ਆਨ ਕੀ ਆਸ ॥ ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥੨੪੨॥ {ਪੰਨਾ ੧੩੭੭}**

**ਪਦ ਅਰਥ**:— ਸੋ—ਵਰਗਾ । ਕਰਹਿ—ਕਰਦੇ ਹਨ । ਆਨ—ਹੋਰ ਹੋਰ । ਦੋਜਕ—ਨਰਕ; ਉਹ ਥਾਂ ਜਿਥੇ ਜੀਵਾਂ ਨੂੰ ਦੁੱਖ ਹੀ ਦੁੱਖ ਭੋਗਣੇ ਪੈਂਦੇ ਹਨ । ਜਾਹਿਗੇ—(ਭਾਵ,) ਜਾਂਦੇ ਹਨ, ਪੈਂਦੇ ਹਨ । ਦੋਜਕ ਜਾਹਿਗੇ— ਦੋਜ਼ਕਾਂ ਵਿਚ ਪੈਂਦੇ ਹਨ, ਦੁੱਖ ਹੀ ਦੁੱਖ ਭੋਗਦੇ ਹਨ । ਸਤਿ—ਸੱਚ, ਸਹੀ ਗੱਲ । ਭਾਖੈ—ਆਖਦਾ ਹੈ ।

**ਅਰਥ**:— (ਸਾਰੇ ਸੁਖ ਪ੍ਰਭੂ ਦੇ ਸਿਮਰਨ ਵਿਚ ਹਨ, ਪਰ) ਜੋ ਮਨੁੱਖ ਪਰਮਾਤਮਾ ਦਾ ਨਾਮ-ਹੀਰਾ ਛੱਡ ਕੇ ਹੋਰ ਹੋਰ ਥਾਂ ਤੋਂ ਸੁਖਾਂ ਦੀ ਆਸ ਰੱਖਦੇ ਹਨ ਉਹ ਲੋਕ ਸਦਾ ਦੁੱਖ ਹੀ ਸਹਾਰਦੇ ਹਨ—ਇਹ ਸੱਚੀ ਗੱਲ ਰਵਿਦਾਸ ਦੱਸਦਾ ਹੈ ।੨੪੨।

ਨੋਟ:— ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਦੇ ਕੋਈ ਸ਼ਲੋਕ ਨਹੀਂ ਹਨ, ਸਿਰਫ਼ ਸ਼ਬਦ ਹਨ । ਜਿਵੇਂ ਸ਼ਲੋਕ ਨੰ: ੨੧੨ ਅਤੇ ੨੧੩ ਹਨ ਤਾਂ ਕਬੀਰ ਜੀ ਦੇ ਆਪਣੇ ਉਚਾਰੇ ਹੋਏ, ਤਿਵੇਂ ਇਹ ਸ਼ਲੋਕ ਨੰ: ੨੪੧ ਅਤੇ ੨੪੨ ਭੀ ਕਬੀਰ ਜੀ ਦੇ ਆਪਣੇ ਹੀ ਹਨ । ਕਬੀਰ ਜੀ ਆਖਦੇ ਹਨ ਕਿ ਅਸਾਂ ਉਹਨਾਂ ਦੀ ਬਾਣੀ ਪੜ੍ਹ ਕੇ ਵੇਖੀ ਹੈ ਉਹ ਭੀ ਅਸਾਡੇ ਨਾਲ ਹੀ ਸੰਮਤੀ ਰੱਖਦੇ ਹਨ ।

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ ॥ ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ ॥੨੪੩॥ (ਪੰਨਾ ੧੩੭੭)**

**ਪਦ ਅਰਥ**:— ਜਉ—ਜੇ । ਗ੍ਰਿਹੁ ਕਰਹਿ—ਤੂੰ ਘਰ ਬਣਾਉਂਦਾ ਹੈਂ, ਤੂੰ ਘਰ-ਬਾਰੀ ਬਣਦਾ ਹੈਂ । ਤ—ਤਾਂ । ਧਰਮੁ—ਫ਼ਰਜ਼, ਘਰ-ਬਾਰੀ ਵਾਲਾ ਫ਼ਰਜ਼ ।

(ਨੋਟ:— ਗ੍ਰਿਹਸਤੀ ਵਾਸਤੇ ਉਹ ਕੇਹੜਾ 'ਧਰਮ' ਹੈ ਜਿਸ ਵੱਲ ਇਸ ਅਖ਼ੀਰਲੇ ਸ਼ਲੋਕ ਵਿਚ ਇਸ਼ਾਰਾ ਹੈ ?)

ਸ਼ਲੋਕ ਨੰਬਰ ੨੨੯ ਤੋਂ ਲੈ ਕੇ ੨੪੨ ਤਕ ਗਹੁ ਨਾਲ ਪੜ੍ਹੋ । ਇਕੋ ਖ਼ਿਆਲ ਦੀ ਸੁੰਦਰ ਲੜੀ ਚਲੀ ਆ ਰਹੀ ਹੈ ਕਿ ਵਿਕਾਰਾਂ ਅਤੇ ਵਾਦ-ਵਿਵਾਦ ਦੀ ਤਪਸ਼ ਵਿਚ ਸੜਦੇ ਇਸ ਸੰਸਾਰ ਦੇ ਅੰਦਰ ਪਰਮਾਤਮਾ ਦਾ ਨਾਮ ਹੀ ਸੋਹਣੀ ਛਾਂ ਵਾਲਾ ਰੁੱਖ ਹੈ । ਇਹ ਨਾਮ ਕਰਮ-ਕਾਂਡੀ ਬ੍ਰਾਹਮਣ ਤੋਂ ਨਹੀਂ ਮਿਲ ਸਕਦਾ, ਇਸ ਦੀ ਪ੍ਰਾਪਤੀ ਕੇਵਲ 'ਸਾਧੂ ਸੰਗ' ਤੋਂ ਹੀ ਹੈ, ਪੂਰੇ ਗੁਰੂ ਤੋਂ ਹੀ ਹੈ । ਸ਼ਲੋਕ ਨੰ: ੨੪੨ ਵਿਚ ਸਾਰੀ ਵਿਚਾਰ ਨੂੰ ਮੁਕਾ ਕੇ ਤੇ ਰਵਿਦਾਸ ਜੀ ਦੇ ਖ਼ਿਆਲਾਂ ਦਾ ਭੀ ਹਵਾਲਾ ਦੇ ਕੇ ਆਖਦੇ ਹਨ ਕਿ ਜੇ ਵਿਕਾਰਾਂ ਅਤੇ ਵਾਦ-ਵਿਵਾਦ ਦੇ ਦੋਜ਼ਖ ਦੀ ਤਪਸ਼ ਤੋਂ ਬਚਣਾ ਹੈ ਤਾਂ ਪਰਮਾਤਮਾ ਦਾ ਨਾਮ ਹੀ ਸਿਮਰੋ । ਬੱਸ ! ਇਹੀ ਹੈ ਗ੍ਰਿਹਸਤੀ ਦਾ 'ਧਰਮ' ।

ਜੇ ਇਹਨਾਂ ਸ਼ਲੋਕਾਂ ਨੂੰ ਪਿਛਲੇ ਪਾਸੇ ਵਲੋਂ ਪੜ੍ਹਨਾ ਸ਼ੁਰੂ ਕਰ ਦਿਉ, ਤਾਂ ਇਸ ਧਰਮ ਦੀ ਪ੍ਰੋੜ੍ਹਤਾ ਵਾਸਤੇ ਸ਼ਲੋਕ ਨੰ: ੨੩੪, ੨੩੫ ਅਤੇ ੨੩੬ ਉਤੇ ਨਜ਼ਰ ਜਾ ਟਿਕੇਗੀ । ਨੰ: ੨੩੭ ਤੋਂ ੨੪੧ ਤਕ ਤਾਂ ਸਿਰਫ਼ ਇਸ ਗੱਲ ਤੇ ਜ਼ੋਰ ਹੈ ਕਿ ਇਹ 'ਧਰਮ', ਇਹ ਆਤਮਕ ਜੀਵਨ, ਤਪਸ਼ ਦੂਰ ਕਰਨ ਵਾਲਾ ਇਹ ਵਸੀਲਾ, ਕਰਮ-ਕਾਂਡੀ ਬ੍ਰਾਹਮਣ ਤੋਂ ਨਹੀਂ ਮਿਲਦਾ, ਸਿਰਫ਼ ਪੂਰੇ ਗੁਰੂ ਤੋਂ ਹੀ ਮਿਲ ਸਕਦਾ ਹੈ । ਨੰ: ੨੩੪, ੨੩੫ ਅਤੇ ੨੩੬ ਵਿਚ ਇਸ 'ਧਰਮ' ਦਾ ਨਿਖੇੜਾ ਇਉਂ ਕੀਤਾ ਹੈ ਕਿ ਕਿਰਤ-ਕਾਰ ਦੇ ਨਾਲ ਨਾਲ ਪ੍ਰਭੂ ਦਾ ਨਾਮ ਸਿਮਰੋ, ਇਸ ਸਿਮਰਨ ਦੀ ਬਰਕਤਿ ਨਾਲ ਵਿਕਾਰਾਂ ਦੀ ਤਪਸ਼ ਤੋਂ ਬਚੇ ਰਹੋਗੇ ਅਤੇ ਕਿਸੇ ਪ੍ਰਾਣੀ-ਮਾਤ੍ਰ ਤੋਂ ਨਫ਼ਰਤ ਨਹੀਂ ਰਹੇਗੀ ।

ਸ਼ਲੋਕ ਨੰ: ੧੯੨ ਵਿਚ ਤਾਂ ਕਬੀਰ ਜੀ ਖੁਲ੍ਹੇ ਲਫ਼ਜ਼ਾਂ ਵਿਚ 'ਘਰ' ਦਾ 'ਧਰਮ' ਦੱਸ ਆਏ ਹਨ—

**ਕਬੀਰ ਜਾ ਘਰ ਸਾਧ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ ॥ ਤੇ ਘਰ ਮਰਹਟ ਸਾਰਖੇ, ਭੂਤ ਬਸਹਿ ਤਿਨ ਮਾਹਿ ॥੧੯੨॥**

(ਸੋ, ਗ੍ਰਿਹਸਤ ਦਾ ਧਰਮ ਹੈ ਭਲਿਆਂ ਦੀ ਸੇਵਾ ਅਤੇ ਪ੍ਰਭੂ ਦੀ ਬੰਦਗੀ) । ਬੈਰਾਗੁ—ਤਿਆਗ । ਅਭਾਗੁ—ਬਦ-ਕਿਸਮਤੀ ।

ਨੋਟ:— ਕਬੀਰ ਜੀ ਇਨਸਾਨੀ ਜੀਵਨ ਨੂੰ ਦੋ ਹਿੱਸਿਆਂ ਵਿਚ ਨਹੀਂ ਵੰਡ ਰਹੇ । ਗ੍ਰਿਹਸਤੀ ਜੀਵਨ ਦੇ ਹੀ ਹੱਕ ਵਿਚ ਹਨ, ਪਰ ਉਹ ਗ੍ਰਿਹਸਤੀ ਨਹੀਂ ਜੋ ਦਾਤਾਰ ਨੂੰ ਵਿਸਾਰ ਕੇ ਉਸ ਦੀਆਂ ਦਾਤਾਂ ਵਿਚ ਹੀ ਅੰਨ੍ਹਾ ਹੋਇਆ ਰਹੇ । ਕਬੀਰ ਜੀ ਆਖਦੇ ਹਨ ਕਿ ਵਿਕਾਰਾਂ ਵਿਚ ਗ਼ਰਕੇ ਰਹਿਣ ਨਾਲੋਂ, ਸਿਰਫ਼ ਵਿਕਾਰੀ ਜੀਵਨ ਨਾਲੋਂ, 'ਤਿਆਗ' ਚੰਗਾ ਹੈ । ਗ੍ਰਿਹਸਤੀ ਦੇ ਵਿਕਾਰੀ ਜੀਵਨ ਅਤੇ ਤਿਆਗ ਦਾ ਟਾਕਰਾ ਕਰਦੇ ਹੋਏ ਇਹਨਾਂ ਦੋਹਾਂ ਵਿਚੋਂ 'ਤਿਆਗ' ਨੂੰ ਚੰਗਾ ਆਖ ਰਹੇ ਹਨ; ਪਰ ਉਹ ਤਿਆਗ ਫਿਰ ਪੂਰਨ ਤਿਆਗ ਹੋਵੇ, ਪਖੰਡ ਨਾਹ ਹੋਵੇ ।

**ਅਰਥ**:— ਹੇ ਕਬੀਰ ! ਜੇ ਤੂੰ ਘਰ-ਬਾਰੀ ਬਣਦਾ ਹੈਂ ਤਾਂ ਘਰ-ਬਾਰੀ ਵਾਲਾ ਫ਼ਰਜ਼ ਭੀ ਨਿਬਾਹ (ਭਾਵ, ਪ੍ਰਭੂ ਦਾ ਸਿਮਰਨ ਕਰ, ਵਿਕਾਰਾਂ ਤੋਂ ਬਚਿਆ ਰਹੁ ਅਤੇ ਕਿਸੇ ਤੋਂ ਨਫ਼ਰਤ ਨਾਹ ਕਰ । ਪਰ ਗ੍ਰਿਹਸਤ ਵਿਚ ਰਹਿ ਕੇ) ਜੇ ਤੂੰ ਮਾਇਆ ਵਿਚ ਹੀ ਗ਼ਰਕੇ ਰਹਿਣਾ ਹੈ ਤਾਂ ਇਸ ਨੂੰ ਤਿਆਗਣਾ ਹੀ ਭਲਾ ਹੈ । ਤਿਆਗੀ ਬਣ ਕੇ ਜੋ ਮਨੁੱਖ ਫਿਰ ਭੀ ਨਾਲ ਨਾਲ ਮਾਇਆ ਦਾ ਜੰਜਾਲ ਸਹੇੜਦਾ ਹੈ ਉਸ ਦੀ ਬੜੀ ਬਦ-ਕਿਸਮਤੀ ਸਮਝੋ (ਉਹ ਕਿਸੇ ਥਾਂ ਜੋਗਾ ਨਾਹ ਰਿਹਾ) ।੨੪੩।

ਨੋਟ:— ਸਭ ਤੋਂ ਪਹਿਲੇ ਸ਼ਲੋਕ ਨੰ: ੧ ਵਿਚ ਕਬੀਰ ਜੀ ਨੇ ਇਹ ਆਖਿਆ ਹੈ ਕਿ ਜਦ ਤੋਂ ਸੰਸਾਰ ਬਣਿਆ ਹੈ ਇਨਸਾਨ ਵਾਸਤੇ ਸੁਖ ਅਤੇ ਸ਼ਾਂਤੀ ਦਾ ਸਾਧਨ ਸਿਰਫ਼ ਹਰਿ-ਨਾਮ ਹੀ ਚਲਿਆ ਆ ਰਿਹਾ ਹੈ, ਇਹੀ ਕਾਰਨ ਹੈ ਕਿ ਮੁੱਢ-ਕਦੀਮਾਂ ਤੋਂ ਭਗਤ-ਜਨ ਹਰਿ-ਨਾਮ ਹੀ ਸਿਮਰਦੇ ਆ ਰਹੇ ਹਨ । ਅਖ਼ੀਰ ਤੇ ਆ ਕੇ

ਸ਼ਲੋਕ ਨੰ: ੨੪੨ ਵਿਚ ਆਖਦੇ ਹਨ ਕਿ ਜੋ ਮਨੁੱਖ ਹਰਿ-ਨਾਮ ਨੂੰ ਵਿਸਾਰ ਕੇ ਕਿਸੇ ਹੋਰ ਥਾਂ ਤੋਂ ਸੁਖ-ਸ਼ਾਂਤੀ ਦੀ ਆਸ ਰੱਖਦੇ ਹਨ ਉਹ ਉਕਾਈ ਖਾ ਰਹੇ ਹਨ । ਸਭ ਤੋਂ ਅਖ਼ੀਰਲੇ ਸ਼ਲੋਕ ਨੰ: ੨੪੩ ਵਿਚ ਕਬੀਰ ਜੀ ਨੇ ਇਹ ਮੋਹਰ ਲਾ ਦਿੱਤੀ ਤੇ ਫ਼ੈਸਲਾ ਦੇ ਦਿੱਤਾ ਹੈ ਕਿ ਬੱਸ ! ਹਰਿ-ਨਾਮ ਹੀ ਗ੍ਰਿਹਸਤੀ ਦਾ ਮੁੱਖ 'ਧਰਮ' ਹੈ, ਜੇ ਹਰਿ-ਨਾਮ ਨੂੰ ਵਿਸਾਰ ਕੇ ਸੰਸਾਰਕ ਭੋਗਾਂ ਅਤੇ ਵਿਕਾਰਾਂ ਤੋਂ ਮਨੁੱਖ ਸੁਖ ਭਾਲਦਾ ਹੈ ਤਾਂ ਇਹ ਇਸ ਦਾ ਕਮਲਾ-ਪਨ ਹੈ । ਮਨੁੱਖ ਵਾਸਤੇ ਘਰ-ਬਾਰੀ ਜੀਵਨ ਜ਼ਿੰਦਗੀ ਦਾ ਸਹੀ ਰਸਤਾ ਹੈ, ਪਰ ਉਹ ਭੀ ਤਦੋਂ ਹੀ, ਜੇ ਇਸ ਵਿਚ ਹਰਿ-ਨਾਮ ਸਿਮਰੇ; ਨਹੀਂ ਤਾਂ ਜੀਵਨ ਗੰਦਾ ਕਰ ਲੈਣ ਨਾਲੋਂ ਘਰ-ਬਾਰ ਛੱਡ ਦੇਵੇ ।

ਪਾਠਕਾਂ ਵਾਸਤੇ ਇਹ ਗੱਲ ਜਾਨਣੀ ਸੁਆਦਲੀ ਹੋਵੇਗੀ ਕਿ ਜਿਸ ਖ਼ਿਆਲ ਤੋਂ ਇਹਨਾਂ ਸ਼ਲੋਕਾਂ ਨੂੰ ਕਬੀਰ ਜੀ ਨੇ ਸ਼ੁਰੂ ਕੀਤਾ ਹੈ ਉਥੇ ਹੀ ਆ ਕੇ ਖ਼ਤਮ ਕੀਤਾ ਹੈ । ਸਾਰੇ ਹੀ ਸ਼ਲੋਕਾਂ ਵਿਚ ਇਕੋ ਹੀ ਮਜ਼ਮੂਨ "ਹਰਿ-ਨਾਮ ਦਾ ਸਿਮਰਨ" ਉੱਤੇ ਉਸ ਦੇ ਵਖ-ਵਖ ਪਹਿਲੂ ਲੈ ਕੇ ਵਿਚਾਰ ਕੀਤੀ ਗਈ ਹੈ । ਸੋ, ਇਹ ਆਖਣਾ ਉੱਕਾ ਗ਼ਲਤ ਹੈ ਕਿ ਇਹ ਸ਼ਲੋਕ ਵਿਕੋਲਿਤਰੇ ਹਨ ਤੇ ਇਹਨਾਂ ਵਿਚ ਕੋਈ ਮਿਲਵਾਂ ਬੱਝਵਾਂ ਭਾਵ ਨਹੀਂ ਹੈ ।

**ੴ ਸਤਿਗੁਰ ਪ੍ਰਸਾਦਿ ॥**
**ਸਲੋਕ ਸੇਖ ਫਰੀਦ ਕੇ ॥**

## ਜਾਣ-ਪਛਾਣ

## ਟੀਕਾ ਕਦੋਂ ਲਿਖਿਆ ?

ਬਾਬਾ ਫਰੀਦ ਜੀ ਦੇ ਸਾਰੇ ਸਲੋਕ ਦਾ ਟੀਕਾ ਮੈਂ ਦਸੰਬਰ ੧੯੪੨ ਵਿਚ ਲਿਖਿਆ ਸੀ, ਤੇ ਜੁਲਾਈ ੧੯੪੪ ਵਿਚ ਇਸ ਨੂੰ ਛਪਵਾਣਾ ਸ਼ੁਰੂ ਕੀਤਾ । ਪਰ ੨੦ ਸਫ਼ੇ ਹੀ ਛਪੇ ਸਨ ਕਿ ਕੰਮ ਉਥੇ ਹੀ ਅਟਕ ਗਿਆ । ਉਸ ਤੋਂ ਪਿੱਛੋਂ ਮੇਰਾ ਖ਼ਿਆਲ ਬਣਿਆ ਕਿ ਹੁਣ ਇਹਨਾਂ ਸ਼ਲੋਕਾਂ ਨੂੰ ਸਾਰੀ ਭਗਤਾਂ ਦੀ ਬਾਣੀ ਦੇ ਟੀਕੇ ਨਾਲ ਰਲਾ ਕੇ ਹੀ ਛਾਪਿਆ ਜਾਏ । ਭਗਤ-ਬਾਣੀ ਦਾ ਟੀਕਾ ਮੈਂ ਸਤੰਬਰ ੧੯੪੫ ਵਿਚ ਖ਼ਤਮ ਕੀਤਾ । ਕਬੀਰ ਜੀ ਦੇ ਸ਼ਲੋਕ ਰਹਿ ਗਏ ।

## ਟੀਕਾ ਲਿਖਣ ਦਾ ਅਵਸਰ—

ਗੁਰੂ ਨਾਨਕ ਖਾਲਸਾ ਕਾਲਜ ਗੁਜਰਾਂ ਵਾਲੇ ਤੋਂ ਵਿਹਲਾ ਹੋ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਮੈਨੂੰ ਨਵੰਬਰ ੧੯੨੯ ਵਿਚ ਮੁਲਾਜ਼ਮਤ ਦਾ ਮੌਕਾ ਮਿਲਿਆ ਸੀ । ਐਫ਼. ਏ. ਦੀਆਂ ਜਮਾਤਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੋਣ ਕਰਕੇ ਧਾਰਮਿਕ ਦੀ ਪੜ੍ਹਾਈ ਵਾਸਤੇ ਉਹਨਾਂ ਦੇ ਦੋ ਦੋ ਸੈਕਸ਼ਨ ਬਣਾਏ ਹੁੰਦੇ ਸਨ । ਇਕ ਇਕ ਸੈਕਸ਼ਨ ਦੀ ਧਾਰਮਿਕ ਪੜ੍ਹਾਈ ਮੈਨੂੰ ਦਿੱਤੀ ਗਈ, ਅਤੇ ਇਕ ਇਕ ਸੈਕਸ਼ਨ ਨੂੰ ਸਰਦਾਰ ਜੋਧ ਸਿੰਘ ਜੀ ਪੜ੍ਹਾਇਆ ਕਰਦੇ ਸਨ । ਬੀ.ਏ. ਦੀਆਂ ਜਮਾਤਾਂ ਨੂੰ ਧਾਰਮਿਕ ਉਹੀ ਪੜ੍ਹਾਂਦੇ ਸਨ । ਇਸ ਮਜ਼ਮੂਨ ਦੇ ਮੁੱਖ ਅੱਧਿਆਪਕ ਉਹੀ ਸਨ ।

ਸੰਨ ੧੯੩੬ ਵਿਚ ਉਹ ਕਾਲਜ ਦੇ ਪ੍ਰਿਸੀਪਲ ਬਣ ਗਏ । ਉਹਨਾਂ ਨੂੰ ਸਾਰਾ ਵਕਤ ਦਫ਼ਤਰ ਅਤੇ ਹੋਰ ਜ਼ਿੰਮੇਵਾਰੀਆਂ ਵੱਲ ਦੇਣਾ ਪੈ ਗਿਆ । ਇਸ ਵਾਸਤੇ ਬੀ.ਏ. ਦੀਆਂ ਜਮਾਤਾਂ ਦੀ ਧਾਰਮਿਕ ਪੜ੍ਹਾਈ ਭੀ ਮੇਰੇ ਸਪੁਰਦ ਕੀਤੀ ਗਈ । ਬੀ.ਏ. ਦੀਆਂ ਜਮਾਤਾਂ ਨੂੰ ਹੋਰ ਬਾਣੀਆਂ ਦੇ ਇਲਾਵਾ ਫਰੀਦ ਜੀ ਦੇ ਸ਼ਲੋਕ ਭੀ ਪੜ੍ਹਾਏ ਜਾਂਦੇ ਸਨ । ਮੈਂ ਇਹਨਾਂ ਸ਼ਲੋਕਾਂ ਨੂੰ ਜ਼ਬਾਨੀ ਯਾਦ ਕਰਨਾ ਸ਼ੁਰੂ ਕਰ ਦਿੱਤਾ ।

## ਇਕ ਅਨੋਖੀ ਔਕੜ ਤੇ ਉਸ ਦਾ ਹੱਲ—

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਦੇ ਵਿਆਕਰਣ ਦੀ ਪਹਿਲੀ ਝਲਕ ਮੈਨੂੰ ਦਸੰਬਰ ੧੯੨੦ ਵਿਚ ਨਸੀਬ ਹੋਈ ਸੀ । ਤਦੋਂ ਤੋਂ ਮੈਂ ਸਾਰੀ ਬਾਣੀ ਨੂੰ ਉਸ ਵਿਆਕਰਣ ਅਨੁਸਾਰ ਹੀ ਵਿਚਾਰਨ ਦਾ ਜਤਨ ਕਰਦਾ ਆ ਰਿਹਾ ਸਾਂ । ਸਾਰਾ ਵਿਆਕਰਣ ਭੀ ੧੯੩੨ ਵਿਚ ਮੁਕੰਮਲ ਤੌਰ ਤੇ ਮੈਂ ਲਿਖਤੀ ਰੂਪ ਵਿਚ ਲਿਆ ਸਕਿਆ ਸਾਂ । ਵਿਦਿਆਰਥੀਆਂ ਨੂੰ ਮੈਂ ਬਾਣੀ ਪੜ੍ਹਾਣ ਸਮੇ ਥੋੜਾ ਵਿਆਕਰਣ ਭੀ ਸਮਝਾ ਦਿਆ ਕਰਦਾ ਸਾਂ, ਇਸ ਤਰ੍ਹਾਂ ਬਾਣੀ ਨੂੰ ਸਮਝਣ ਵਾਲੇ ਪਾਸੇ ਉਹਨਾਂ ਦੀ ਰੁਚੀ ਵਧਦੀ ਸੀ ।

ਫਰੀਦ ਜੀ ਦੇ ਸਲੋਕ ਪੜ੍ਹਾਣ ਵੇਲੇ ਸ਼ਲੋਕ ਨੰ: ੪੩ ਮੇਰੇ ਰਾਹ ਵਿਚ ਭਾਰੀ ਰੁਕਾਵਟ ਪਾਂਦਾ ਸੀ । ਟੀਕਾਕਾਰ ਨੇ ਉਸ ਦੀ ਪਹਿਲੀ ਤੁਕ ਇਉਂ ਲਿਖੀ ਹੋਈ ਸੀ:—

"ਕੰਧਿ ਕੁਹਾੜਾ ਸਿਰਿ ਘੜਾ; ਵਣਿ ਕੈ ਸਰੁ ਲੋਹਾਰੁ" ।

ਇਸ ਦੇ ਅਰਥ ਉਹਨਾਂ ਲਿਖੇ ਹੋਏ ਸਨ—'ਵਣ ਦੇ ਸਿਰ ਉਤੇ ਲੋਹਾਰ (ਖੜਾ ਹੈ') ਗੁਰਬਾਣੀ ਵਿਆਕਰਣ ਅਨੁਸਾਰ ਨਾਹ ਹੀ ਇਹ ਪਾਠ ਮੈਨੂੰ ਜਚਦਾ ਸੀ, ਅਤੇ ਨਾਹ ਹੀ ਇਸ ਦੇ ਲਿਖੇ ਹੋਏ ਅਰਥ । ਪਰ ਮੈਨੂੰ ਆਪ ਨੂੰ ਭੀ ਕੁਝ ਨਹੀਂ ਸੀ ਅਹੁੜਦਾ । ਮੈਂ ਵਿਦਿਆਰਥੀਆਂ ਨੂੰ ਆਪਣੀ ਇਹ ਔਕੜ ਸਾਫ਼ ਕਹਿ ਦੇਂਦਾ ਸਾਂ ।

ਸੰਨ ੧੯੩੮ ਦੀਆਂ ਗਰਮੀ ਦੀਆਂ ਛੁਟੀਆਂ ਵਿਚ ਕੁਝ ਦਿਨਾਂ ਵਾਸਤੇ ਮੈਂ ਸ਼ਿਮਲੇ ਗਿਆ ਉਥੇ, ਮੇਰਾ ਵੱਡਾ ਕਾਕਾ ਕਰਤਾਰ ਸਿੰਘ ਮੁਲਾਜ਼ਮ ਸੀ । ਫ਼ਰੀਦ ਜੀ ਦੇ ਸ਼ਲੋਕ ਮੈਨੂੰ ਜ਼ਬਾਨੀ ਯਾਦ ਹੋ ਚੁਕੇ ਹੋਏ ਹਨ । ਰੋਜ਼ ਸਵੇਰੇ ਮੈਂ ਉਹਨਾਂ ਦਾ ਪਾਠ ਜ਼ਬਾਨੀ ਕਰਿਆ ਕਰਦਾ ਸਾਂ । ਇਕ ਦਿਨ ਪਾਠ ਕਰਦਿਆਂ ਸ਼ਲੋਕ ਨੰ: ੪੩ ਦਾ ਪਾਠ ਆਪਣੇ ਆਪ ਮੇਰੇ ਮੂੰਹੋਂ ਨਿਕਲਿਆ, 'ਵਣਿ ਕੈਸਰੁ ਲੋਹਾਰੁ' । ਮੇਰੀਆਂ ਅੱਖਾਂ ਉੱਘੜ ਆਈਆਂ । ਮੇਰੀ ਆਦਤ ਬਣ ਚੁਕੀ ਹੋਈ ਹੈ ਕਿ ਪਾਠ ਕਰਨ ਵੇਲੇ ਤਕਰੀਬਨ ਹਰੇਕ ਲਫ਼ਜ਼ ਦਾ ਵਿਆਕਰਣਿਕ ਜੋੜ ਮੇਰੇ ਸਾਹਮਣੇ ਆਇਆ ਰਹਿੰਦਾ ਹੈ । ਇਹ ਨਵਾਂ ਪਾਠ ਮੂੰਹੋਂ ਨਿਕਲਿਆਂ ਅਰਥ ਭੀ ਖੁਲ੍ਹ ਗਿਆ । ਮੈਂ ਸਕੂਲ ਵਿਚ ਚੌਥੀ ਜਮਾਤ ਤੋਂ ਅਠਵੀਂ ਜਮਾਤ ਤਕ ਫ਼ਾਰਸੀ ਪੜ੍ਹਦਾ ਰਿਹਾ ਸਾਂ । 'ਕੈਸਰੁ' ਫ਼ਾਰਸੀ ਲਫ਼ਜ਼ ਹੈ, ਤੇ, ਇਸ ਦਾ ਅਰਥ ਹੈ 'ਬਾਦਸ਼ਾਹ' । ਉਸੇ ਦਿਨ ਉਥੇ ਫ਼ਾਰਸੀ ਪੜ੍ਹਾਣ ਵਾਲੇ ਇਕ ਮੌਲਵੀ ਸਾਹਿਬ ਪਾਸੋਂ ਇਸ ਲਫ਼ਜ਼ ਬਾਰੇ ਤਸੱਲੀ ਭੀ ਕਰ ਲਈ ।

### ਭਗਤ-ਬਾਣੀ ਦੇ ਟੀਕੇ ਵਿਚੋਂ ਝਲਕ—

ਭਗਤਾਂ ਦੀ ਬਾਣੀ ਦਾ ਟੀਕਾ ੧੯੪੫ ਵਿਚ ਲਿਖਦਿਆਂ ਲਿਖਦਿਆਂ ਮੈਨੂੰ ਇਉਂ ਪ੍ਰਤੀਤ ਹੋਣ ਲੱਗ ਪਿਆ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਇਕੱਠੀ ਕੀਤੀ ਸੀ । ਇਹ ਖ਼ਿਆਲ ਅੱਖਾਂ ਅੱਗੇ ਰੱਖ ਕੇ ਜਿਉਂ ਜਿਉਂ ਮੈਂ ਭਗਤ-ਬਾਣੀ ਦੀ ਅੰਦਰਲੀ ਗਵਾਹੀ ਦੀ ਭਾਲ ਕਰਨ ਲੱਗਾ, ਮੇਰਾ ਇਹ ਖ਼ਿਆਲ ਵਧੀਕ ਪੱਕਾ ਹੁੰਦਾ ਗਿਆ ।

ਪਰ ਗੁਰੂ ਨਾਨਕ ਸਾਹਿਬ ਨੇ ਇਸ ਨੂੰ ਕੀਹ ਕਰਨਾ ਸੀ ? ਅਸਾਡੇ ਇਤਿਹਾਸ ਵਿਚ ਤਾਂ ਇਹ ਜ਼ਿਕਰ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਆਪਣੀ ਹੀ ਬਾਣੀ ਥਾਂ ਥਾਂ ਖਿੱਲਰੀ ਪਈ ਸੀ ਜੋ ਗੁਰੂ ਅਰਜਨ ਸਾਹਿਬ ਨੇ ਦੇਸ ਦੇਸ਼ਾਂਤਰਾਂ ਵਿਚ ਸਿੱਖਾਂ ਨੂੰ ਚਿੱਠੀਆਂ ਭੇਜ ਕੇ ਇਕੱਠੀ ਕਰਾਈ ਸੀ । ਜਿਸ ਗੁਰ-ਵਿਅਕਤੀ ਨੇ ਆਪਣੀ ਹੀ ਬਾਣੀ ਸਾਂਭ ਕੇ ਨਾਹ ਰੱਖੀ, ਉਸ ਨੇ ਭਗਤ-ਬਾਣੀ ਇਕੱਠੀ ਕਰਨ ਦੀ ਖੇਚਲ ਕਿਉਂ ਕਰਨੀ ਸੀ ? ਪਰ, ਭਗਤ-ਬਾਣੀ ਦੀ ਅੰਦਰਲੀ ਖੋਜ ਨੇ ਇਹ ਖੁੱਲ੍ਹਮ-ਖੁੱਲ੍ਹਾ ਦੱਸਣਾ ਸ਼ੁਰੂ ਕਰ ਦਿੱਤਾ ਕਿ ਇਸ ਦੇ ਇਕੱਠੇ ਕਰਨ ਦਾ ਕੰਮ ਗੁਰੂ ਨਾਨਕ ਦੇਵ ਜੀ ਦੇ ਹਿੱਸੇ ਹੀ ਆਇਆ ਸੀ ।

### ਨਵੀਂ ਭਾਲ—

ਸੋ, ਮੈਂ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਤਕ ਪੰਜੇ ਗੁਰ-ਵਿਅਕਤੀਆਂ ਦੀ ਬਾਣੀ ਨੂੰ ਖੋਜਣਾ ਸ਼ੁਰੂ ਕਰ ਦਿੱਤਾ । ਥੋੜੀ ਜਿਹੀ ਮਿਹਨਤ ਨਾਲ ਹੀ ਇਹ ਗੱਲ ਪ੍ਰਤੱਖ ਦਿੱਸ ਪਈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਹੀ ਲਿਖ ਕੇ ਸਾਂਭੀ ਸੀ । ਇਹ ਖ਼ਜ਼ਾਨਾ ਉਹਨਾਂ ਗੁਰੂ ਅੰਗਦ ਸਾਹਿਬ ਨੂੰ ਦਿੱਤਾ, ਤੇ ਹਰੇਕ ਗੁਰ-ਵਿਅਕਤੀ ਨੇ ਆਪਣੀ ਆਪਣੀ ਬਾਣੀ ਰਲਾ ਕੇ, ਅਖ਼ੀਰ ਤੇ ਗੁਰੂ ਰਾਮਦਾਸ ਜੀ ਨੇ ਇਹ ਸਾਰਾ ਭੰਡਾਰ ਗੁਰੂ ਅਰਜਨ ਸਾਹਿਬ ਦੇ ਹਵਾਲੇ ਕੀਤਾ ।

ਮੈਂ ਇਹ ਸਾਰਾ ਮਜ਼ਮੂਨ ਤਿੰਨ ਲੇਖਾਂ ਵਿਚ ਵੰਡ ਕੇ ਅਰਧ-ਮਾਸਕ ਅਖ਼ਬਾਰ 'ਪਟਿਆਲਾ ਸਮਾਚਾਰ' ਵਿਚ ਛਪਵਾਇਆ । ਫਿਰ ਮੇਰੇ ਹੋਰ ਮਜ਼ਮੂਨਾਂ ਸਮੇਤ ਇਹ ਲੇਖ ਭੀ ਮੇਰੀ ਲੇਖਾਂ-ਦੀ-ਦੂਜੀ ਪੁਸਤਕ 'ਕੁਝ ਹੋਰ ਧਾਰਮਿਕ ਲੇਖ' ਵਿਚ ਛਾਪੇ ਗਏ । ਹੁਣ ਇਸ ਪੁਸਤਕ ਦਾ ਨਾਮ ਬਦਲ ਕੇ 'ਗੁਰਬਾਣੀ ਤੇ ਇਤਿਹਾਸ ਬਾਰੇ' ਰੱਖਿਆ ਗਿਆ ਹੈ । 'ਸਿੰਘ ਬ੍ਰਦਰਜ਼' ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਤੋਂ ਮਿਲਦੀ ਹੈ । ਇਸੇ ਪੁਸਤਕ ਵਿਚੋਂ ਉਹ ਤਿੰਨੇ ਲੇਖ ਲੈ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਤੀਜੀ ਪੋਥੀ ਵਿਚ ਪਾਠਕਾਂ ਦੀ ਵਾਕਫ਼ੀਅਤ ਵਾਸਤੇ ਛਾਪ ਦਿੱਤੇ ਗਏ ਹਨ (ਵੇਖੋ ਤੀਜੀ ਪੋਥੀ ਪੰਨਾ ੮੦੩ ਤੋਂ ੮੨੮) ।

### ਭੁਲੇਖੇ—

ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚੋਂ ਕਈ ਲਫ਼ਜ਼ਾਂ ਨੂੰ ਗ਼ਲਤ ਸਮਝ ਕੇ ਸਤਿਗੁਰੂ ਜੀ ਦੇ ਜੀਵਨ-ਲਿਖਾਰੀਆਂ ਨੇ ਦੇਵੀ-ਪੂਜਾ ਆਦਿਕ ਕਹਾਣੀਆਂ ਘੜ ਲਈਆਂ, ਇਸੇ ਤਰ੍ਹਾਂ ਬਾਬਾ ਫ਼ਰੀਦ ਜੀ ਦੇ ਸ਼ਲੋਕਾਂ ਨੂੰ ਬੇ-ਪਰਵਾਹੀ ਨਾਲ ਪੜ੍ਹ ਕੇ ਇਥੇ ਭੀ ਲਿਖਿਆ ਗਿਆ ਕਿ ਬਾਬਾ ਜੀ ਨੇ ਆਪਣੇ ਪੱਲੇ ਕਾਠ ਦੀ ਰੋਟੀ ਬੱਧੀ ਹੋਈ ਸੀ, ਜਦੋਂ ਭੁੱਖ ਲੱਗਦੀ ਸੀ, ਇਸ ਰੋਟੀ ਨੂੰ ਚੱਕ ਮਾਰ ਕੇ ਗੁਜ਼ਾਰਾ ਕਰ ਲੈਂਦੇ ਸਨ । ਇਹ ਭੀ ਕਿਹਾ ਜਾਂਦਾ ਹੈ ਕਿ ਬਾਬਾ ਫ਼ਰੀਦ ਜੀ ਪੁੱਠੇ ਲਟਕ ਕੇ ਕਈ ਸਾਲ ਤਪ ਕਰਦੇ ਰਹੇ, ਤੇ ਕਈ ਵਾਰੀ ਕਾਂ ਆ ਆ ਕੇ ਇਹਨਾਂ ਦੇ ਪੈਰਾਂ ਵਿਚ ਠੂੰਗੇ ਮਾਰਦੇ ਸਨ ।

### ਸਿੱਖ ਦਾ ਫ਼ਰਜ਼—

ਜੇ ਬਾਬਾ ਫ਼ਰੀਦ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾਹ ਹੁੰਦੀ, ਤਾਂ ਅਸਾਨੂੰ ਇਹਨਾਂ ਕਹਾਣੀਆਂ ਦੀ ਪੜਚੋਲ ਕਰਨ ਦੀ ਲੋੜ ਨਹੀਂ ਸੀ । ਹਰੇਕ ਮਨੁੱਖ ਨੂੰ ਹੱਕ ਹੈ ਕਿ ਉਹ ਆਪਣੇ ਇਸ਼ਟ ਨੂੰ ਜਿਸ ਰੂਪ ਵਿਚ ਚਾਹੇ ਵੇਖੇ । ਪਰ, ਇਹਨਾਂ ਕਹਾਣੀਆਂ ਦੀ ਪ੍ਰੋੜ੍ਹਤਾ ਲਈ ਚੂੰਕਿ ਉਸ ਬਾਣੀ ਵਿਚੋਂ ਪ੍ਰਮਾਣ ਦਿੱਤੇ ਜਾਂਦੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਇਸ ਲਈ ਹਰੇਕ ਸਿੱਖ ਦਾ ਫ਼ਰਜ਼ ਹੈ ਕਿ ਇਹਨਾਂ ਨੂੰ ਰਤਾ ਗੰਭੀਰਤਾ ਨਾਲ ਵਿਚਾਰੇ । ਜਿਸ 'ਬੀੜ' ਨੂੰ ਅਸੀ 'ਗੁਰੂ ਗ੍ਰੰਥ ਸਾਹਿਬ' ਆਖਦੇ ਹਾਂ ਤੇ 'ਗੁਰੂ' ਵਾਂਗ ਸਨਮਾਨਦੇ ਹਾਂ ਉਸ ਦਾ ਹਰੇਕ ਸ਼ਬਦ ਗੁਰੂ-ਰੂਪ ਹੈ । ਜੇ ਅਸੀ ਕਿਸੇ ਭੱਟ ਜਾਂ ਭਗਤ ਦਾ ਕੋਈ ਸ਼ਬਦ ਗੁਰੂ-ਆਸ਼ੇ ਦੇ ਉਲਟ ਸਮਝਦੇ ਹਾਂ, ਤਾਂ ਉਹ 'ਬੀੜ' ਜਿਸ ਵਿਚ ਗੁਰੂ-ਆਸ਼ੇ ਤੋਂ ਵੱਖਰੇ ਭਾਵ ਵਾਲੇ ਵਾਕ ਦਰਜ ਹਨ ਸਮੁੱਚੇ ਤੌਰ ਤੇ ਗੁਰੂ ਦਾ ਦਰਜਾ ਨਹੀਂ ਰੱਖ ਸਕਦੀ । ਇਹ ਇਕ ਹਾਸੋ-ਹੀਣਾ ਨਿਸਚਾ ਹੈ ਕਿ ਭਗਤਾਂ ਦੇ ਕਈ ਸ਼ਬਦਾਂ ਨੂੰ ਅਸੀ ਗੁਰਮਤਿ ਅਨੁਸਾਰ ਮੰਨੀਏ, ਤੇ, ਕਈ ਸ਼ਬਦਾਂ ਨੂੰ ਗੁਰ-ਆਸ਼ੇ ਦੇ ਵਿਰੁੱਧ । ਗੁਰੂ ਅਰਜਨ ਸਾਹਿਬ ਨੇ ਸਾਰੀ 'ਬੀੜ' ਵਿਚ ਇਹ ਗੱਲ ਕਿਤੇ ਭੀ ਨਹੀਂ ਲਿਖੀ ਕਿ ਫਲਾਣੇ ਫਲਾਣੇ ਸ਼ਬਦ ਗੁਰਮਤਿ-ਅਨੁਸਾਰ ਨਹੀਂ ਹਨ । ਤਰਕਾਂ ਕਰਨ ਵਾਲੇ ਤਾਂ ਕਾਹਲੀ ਵਿਚ ਇਹ ਭੀ ਕਹਿ ਉਠੇ ਹਨ ਕਿ ਤੁਖਾਰੀ ਰਾਗ ਵਿਚ ਦਾ ਛੰਤ ਮ: ੪ 'ਨਾਵਣੁ ਪੁਰਬੁ ਅਭੀਚੁ' ਭੀ ਗੁਰਮਤਿ ਦੇ ਉਲਟ ਹੈ ।

### ਸਿੱਖ ਦੀ ਸਰਧਾ—

ਸਿੱਖ ਨੂੰ ਇਹ ਸਰਧਾ ਬਣਾਣੀ ਚਾਹੀਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਭੀ ਅੰਗ ਵਿਚ ਕੋਈ ਉਕਾਈ ਨਹੀਂ ਹੈ । ਤੇ, ਇਸੇ ਹੀ ਨਿਸਚੇ ਨਾਲ ਅਸਾਂ ਬਾਬਾ ਫਰੀਦ ਜੀ ਦੇ ਇਹ ਸ਼ਲੋਕ ਪੜ੍ਹਨੇ ਹਨ । ਪਰ, ਇਹ ਨਿਰੇ ਪੜ੍ਹਨ ਲਈ ਤਾਂ ਨਹੀਂ, ਹੋਰ ਗੁਰਬਾਣੀ ਵਾਂਗ ਇਹ ਭੀ ਸਿੱਖ ਨੂੰ ਜੀਊਣ ਦੀ ਜਾਚ ਸਿਖਾਂਦੇ ਹਨ, ਸਿੱਖ ਦੇ ਜੀਵਨ ਦਾ ਆਸਰਾ ਹਨ, ਸਿੱਖ ਦੇ ਮਨ ਦੀ ਥੰਮ੍ਹੀ ਹਨ । ਇਸ ਧੁਰੇ ਤੋਂ 'ਫਰੀਦਾ ਰੋਟੀ ਮੇਰੀ ਕਾਠ ਕੀ' ਵਾਲੇ ਸ਼ਲੋਕ ਪੜ੍ਹ ਕੇ ਕਾਠ ਦੀ ਰੋਟੀ ਵਾਲੀ ਕਹਾਣੀ ਸੁਣ ਕੇ ਸਾਧਾਰਨ ਤੌਰ ਤੇ ਪਾਠਕ ਦੇ ਮਨ ਵਿਚ ਕਈ ਪ੍ਰਸ਼ਨ ਉੱਠਦੇ ਹਨ । ਕੀ ਰੋਟੀ ਖਾਣੀ ਮਾੜਾ ਕੰਮ ਹੈ ? ਜੇ ਇਹ ਮਾੜਾ ਕੰਮ ਹੈ ਤਾਂ ਕੀ ਕਾਠ ਦੀ ਰੋਟੀ ਨਾਲ ਮਨ ਨੂੰ ਪਰਚਾਣਾ ਕਿਵੇਂ ਚੰਗਾ ਕੰਮ ਹੋ ਸਕਦਾ ਹੈ ? ਪਰ, ਕੀ ਕਾਠ ਦੀ ਰੋਟੀ ਨਾਲ ਮਨ ਪਰਚ ਭੀ ਸਕਦਾ ਹੈ ? ਕੀ ਇਹ ਸ਼ਲੋਕ ਹਰੇਕ ਪ੍ਰਾਣੀ-ਮਾਤ੍ਰ ਵਾਸਤੇ ਸਾਂਝਾ ਉਪਦੇਸ਼ ਹੈ ? ਤਾਂ ਫਿਰ, ਕੀ ਕਦੇ ਕੋਈ ਐਸੀ ਅਵਸਥਾ ਭੀ ਆਉਣੀ ਚਾਹੀਦੀ ਹੈ ਜਦੋਂ ਇਸ ਬਾਣੀ ਦੇ ਪੜ੍ਹਨ ਵਾਲੇ ਕਾਠ ਦੀ ਰੋਟੀ ਪੱਲੇ ਬੰਨ੍ਹੀ ਫਿਰਨ ? ਜੇ ਇਹ ਸਮਾ ਨਹੀਂ ਆਉਣਾ ਚਾਹੀਦਾ ਤਾਂ ਇਸ ਦੇ ਪੜ੍ਹਨ ਤੋਂ ਕੀਹ ਲਾਭ ?

ਜਿਵੇਂ ਕਾਠ ਦੀ ਰੋਟੀ ਦੀ ਕਹਾਣੀ ਇਸ ਸ਼ਲੋਕ ਨੂੰ ਗ਼ਲਤ ਸਮਝਣ ਤੋਂ ਬਣੀ, ਤਿਵੇਂ ਹੀ 'ਕਾਗਾ ਚੂੰਡਿ ਨ ਪਿੰਜਰਾ' ਸ਼ਲੋਕ ਤੋਂ ਇਹ ਖ਼ਿਆਲ ਬਣ ਗਿਆ ਕਿ ਫਰੀਦ ਜੀ ਪੁੱਠੇ ਲਟਕ ਕੇ ਤਪ ਕਰਦੇ ਸਨ । ਭੁੱਖਾਂ ਕੱਟਣੀਆਂ, ਧੂਣੀਆਂ ਤਪਾਣੀਆਂ ਤੇ ਪੁੱਠੇ ਲਟਕਣਾ ਆਦਿਕ ਕਰਮ ਗੁਰਮਤਿ ਅਨੁਸਾਰ ਬੇ-ਲੋੜਵੇਂ ਹਨ, ਤੇ, ਨਾਹ ਹੀ ਫਰੀਦ ਜੀ ਦੀ ਬਾਣੀ ਵਿਚ ਕਿਤੇ ਭੀ ਇਹਨਾਂ ਨੂੰ ਜ਼ਰੂਰੀ ਦੱਸਿਆ ਗਿਆ ਹੈ ।

### ਇਹ ਹਾਨੀਕਾਰਕ ਮਨੌਤ—

ਕਈ ਸੱਜਣ ਸਹਿਜ ਸੁਭਾਇ ਇਹ ਕਹਿ ਦਿਆ ਕਰਦੇ ਹਨ ਕਿ ਕਈ ਥਾਈਂ ਫਰੀਦ ਜੀ ਨੇ ਗੁਰਮਤਿ ਦੇ ਦ੍ਰਿਸ਼ਟੀ-ਕੋਣ ਤੋਂ ਵੱਖਰੇ ਖ਼ਿਆਲ ਪਰਗਟ ਕੀਤੇ, ਪਰ ਸਤਿਗੁਰੂ ਜੀ ਨੇ ਆਪਣਾ ਪੱਖ ਪੂਰਾ ਕਰਨ ਲਈ ਉਸ ਦੇ ਨਾਲ ਆਪਣਾ ਸ਼ਲੋਕ ਦਰਜ ਕਰ ਦਿੱਤਾ, ਜਿਵੇਂ ਕਿ 'ਤਨੁ ਤਪੈ ਤਨੂਰ ਜਿਉ' ਅਤੇ 'ਫਰੀਦਾ ਪਾੜਿ ਪਟੋਲਾ ਧਜ ਕਰੀ' । ਇਹ ਖ਼ਿਆਲ ਬੜਾ ਖ਼ਤਰਨਾਕ ਤੇ ਹਾਨੀਕਾਰਕ ਹੈ । 'ਗੁਰੂ' (ਗ੍ਰੰਥ ਸਾਹਿਬ) ਵਿਚ ਗੁਰੂ-ਆਸ਼ੇ ਨਾਲ ਨਾਹ ਮਿਲਣ ਵਾਲੇ ਵਾਕ ਦੱਸ ਦੱਸ ਕੇ ਸਿਖ ਦੇ ਸਿਦਕ ਨੂੰ ਭਾਰੀ ਸੱਟ ਮਾਰਨੀ ਹੈ, ਅਤੇ ਆਪਣੇ ਇਸ਼ਟ ਨੂੰ ਆਪ ਹੀ ਬੇ-ਪਰਤੀਤਾ ਸਾਬਤ ਕਰਨ ਦਾ ਕੋਝਾ ਜਤਨ ਹੈ ।

ਅਜਿਹੇ ਇਤਰਾਜ਼-ਯੋਗ ਖ਼ਿਆਲ ਪੈਦਾ ਹੋਣ ਦਾ ਕਾਰਨ ਇਹ ਜਾਪਦਾ ਹੈ ਕਿ ਆਮ ਸੱਜਣ ਫਰੀਦ ਜੀ ਦੇ ਸ਼ਲੋਕਾਂ ਨੂੰ ਇਕ ਲੜੀ-ਵਾਰ ਮਜ਼ਮੂਨ ਨਹੀਂ ਮੰਨਦੇ, ਇਉਂ ਸਮਝਦੇ ਹਨ ਕਿ ਇਹ ਰੰਗ-ਬਰੰਗੇ ਤਰੰਗਾਂ ਦਾ ਇਕ ਸੰਗ੍ਰਹਿ ਹੈ ।

### ਅਸਲ ਗੱਲ—

ਅਸਲ ਗੱਲ ਇਹ ਹੈ ਕਿ ਫਰੀਦ ਜੀ ਦੇ ਸ਼ਲੋਕਾਂ ਵਿਚ ਕਿਤੇ ਭੀ ਗੁਰਮਤਿ ਤੋਂ ਵਿਰੋਧਤਾ ਨਹੀਂ ਜਿਸ ਨੂੰ ਸਤਿਗੁਰੂ ਜੀ ਨੇ ਆਪਣੇ ਅਗਲੇ ਸ਼ਲੋਕ ਵਿਚ ਠੀਕ ਕਰ ਦਿੱਤਾ ਹੋਵੇ । ਹਾਂ, ਜਿੱਥੇ ਕਿਤੇ ਫਰੀਦ ਜੀ ਨੇ ਕੋਈ ਖ਼ਿਆਲ ਇਸ਼ਾਰੇ-ਮਾਤ੍ਰ ਦੱਸਿਆ ਹੈ ਤੇ ਭੁਲੇਖਾ ਪੈਣ ਦੀ ਸੰਭਾਵਨਾ ਹੋ ਸਕਦੀ ਹੋਵੇ, ਸਤਿਗੁਰੂ ਜੀ ਨੇ ਉਸ ਨੂੰ ਵਧੀਕ ਖੋਲ੍ਹ ਦਿੱਤਾ ਹੈ ।

ਇਸ ਟੀਕੇ ਵਿਚ ਮੈਂ ਇਹਨਾਂ ਸ਼ਲੋਕਾਂ ਨੂੰ ਇਕ ਲੜੀ-ਵਾਰ ਮਜ਼ਮੂਨ ਸਮਝਣ ਦੀ ਕੋਸ਼ਸ਼ ਕੀਤੀ ਹੈ, ਜਿਸ ਕਰਕੇ ਉਪਰ-ਲਿਖੇ ਸੰਸੇ ਆਪਣੇ ਆਪ ਉੱਡ ਜਾਂਦੇ ਹਨ । ਸਾਰੇ ਸਲੋਕਾਂ ਦਾ ਲੜੀ-ਵਾਰ ਭਾਵ ਭੀ ਦਿੱਤਾ ਗਿਆ ਹੈ, ਤਾਕਿ ਪਾਠਕਾਂ ਨੂੰ ਇਸ ਸਾਰੀ ਬਾਣੀ ਦਾ ਸਮੁੱਚਾ ਭਾਵ ਸਮਝਣ ਵਿਚ ਸਹੂਲਤ ਹੋ ਸਕੇ ।

ਨੋਟ:— ਬਾਬਾ ਫ਼ਰੀਦ ਜੀ ਦੇ ਸ਼ਲੋਕਾਂ ਦੇ ਟੀਕੇ ਦੀ ਪਹਿਲੀ ਐਡੀਸ਼ਨ ਮਈ ਸੰਨ ੧੯੪੬ ਵਿਚ ਛਪੀ ਸੀ । ਤਦੋਂ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਪੜ੍ਹਾਂਦਾ ਸਾਂ । ਦੂਜੀ ਐਡੀਸ਼ਨ ਸੰਨ ੧੯੪੯ ਵਿਚ ਛਪੀ ਗਈ ਸੀ, ਤਦੋਂ ਭੀ ਮੈਂ ਖ਼ਾਲਸਾ ਕਾਲਜ ਵਿਚ ਹੀ ਸਾਂ ।

ਨੋਟ:— 'ਕਾਠ ਕੀ ਰੋਟੀ' ਅਤੇ 'ਪੁਠੇ ਲਟਕ ਕੇ ਤਪ ਕਰਨ' ਬਾਰੇ ਮੇਰੇ ਲੇਖ ਪਹਿਲਾਂ ਮੇਰੀ ਲੇਖ-ਲੜੀ ਦੀ ਤੀਜੀ ਪੁਸਤਕ 'ਗੁਰਮਤਿ ਪ੍ਰਕਾਸ਼' ਵਿਚ ਛਪੇ ਸਨ । ਉਸ ਵਿਚੋਂ ਲੈ ਕੇ ਹੁਣ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਤੀਜੀ ਪੋਥੀ ਦੇ ਪੰਨਾ ੮੪੫ ਤੋਂ ੮੬੨ ਤਕ ਛਾਪੇ ਗਏ ਹਨ । ਇਹ ਤਿੰਨ ਲੇਖ ਹਨ । ਪਹਿਲਾ ਇਹ ਹੈ ਕਿ ਬਾਬਾ ਫਰੀਦ ਜੀ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਲਿਆ ਕੇ ਆਪਣੇ ਪਾਸ ਰੱਖੀ ਹੋਈ ਸੀ । ਪੁਸਤਕ 'ਗੁਰਮਤਿ ਪ੍ਰਕਾਸ਼' ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਤੋਂ ਮਿਲਦੀ ਹੈ । ਮੇਰੀਆਂ ਹੋਰ ਪੁਸਤਕਾਂ ਭੀ ਉਥੋਂ ਹੀ ।

ਸਾਹਿਬ ਸਿੰਘ

ੴ ਸਤਿਗੁਰ ਪ੍ਰਸਾਦਿ ॥

## ਜੀਵਨ ਬਾਬਾ ਫਰੀਦ ਜੀ

## (ਸੰਨ ੧੧੭੩ ਤੋਂ ੧੨੬੬)

ਬਾਰ੍ਹਵੀਂ ਸਦੀ ਈਸਵੀ ਵਿਚ ਕਾਬਲ ਦਾ ਬਾਦਸ਼ਾਹ ਫ਼ੱਰੁਖ ਸ਼ਾਹ ਸੀ । ਗਜ਼ਨੀ ਤੇ ਹੋਰ ਨੇੜੇ ਦੇ ਇਲਾਕਿਆਂ ਦੇ ਬਾਦਸ਼ਾਹ ਇਸ ਦੀ ਈਨ ਮੰਨਦੇ ਸਨ । ਪਰ ਫ਼ਰੁੱਖ ਸ਼ਾਹ ਦਾ ਪੁੱਤਰ ਆਪਣੇ ਪਿਉ ਵਾਂਗ ਤੇਜ-ਪ੍ਰਤਾਪ ਵਾਲਾ ਸਾਬਤ ਨਾ ਹੋਇਆ, ਤੇ, ਗ਼ਜ਼ਨੀ ਦੇ ਬਾਦਸ਼ਾਹ ਨੇ ਕਾਬਲ ਤੇ ਕਬਜ਼ਾ ਕਰ ਲਿਆ । ਪਰ ਆਖ਼ਰ ਉਸ ਨੇ ਆਪਣੀ ਲੜਕੀ ਦੀ ਸ਼ਾਦੀ ਫ਼ਰੁੱਖ਼ ਸ਼ਾਹ ਦੇ ਪੁੱਤਰ ਨਾਲ ਕਰਕੇ ਉਸ ਨੂੰ ਕਾਬਲ ਦੀ ਬਾਦਸ਼ਾਹੀ ਮੋੜ ਦਿੱਤੀ ।

ਜਦੋਂ ਗ਼ਜ਼ਨੀ ਤੇ ਕਾਬਲ ਦੇ ਆਪੋ ਵਿਚ ਇਸ ਤਰ੍ਹਾਂ ਦੇ ਲੜਾਈ-ਝਗੜੇ ਹੋ ਰਹੇ ਸਨ, ਤਾਂ ਗ਼ਜ਼ਨੀ ਦੇ ਬਾਦਸ਼ਾਹ ਦਾ ਇਕ ਭਰਾ ਸ਼ੈਖ਼ ਸ਼ਈਬ (੫੧੯ ਹਿਜਰੀ) ਸੰਨ ਈਸਵੀ ੧੧੨੫ ਵਿਚ ਆਪਣਾ ਵਤਨ ਛੱਡ ਕੇ ਆਪਣੇ ਕੁਝ ਰਿਸ਼ਤੇਦਾਰਾਂ ਤੇ ਤਿੰਨਾਂ ਪੁੱਤਰਾਂ ਸਮੇਤ ਕਸੂਰ ਆ ਵੱਸਿਆ । ਕੁਝ ਚਿਰ ਪਿਛੋਂ ਕਸੂਰ ਤੋਂ ਇਹ ਮੁਲਤਾਨ ਚਲੇ ਗਏ, ਤੇ ਫਿਰ ਦਿਪਾਲਪੁਰ ਦੇ ਨੇੜੇ ਇਕ ਨਗਰ ਕੋਠੀਵਾਲ ਜਾ ਵੱਸੇ, ਜਿਸ ਦਾ ਨਾਮ ਐਸ ਵੇਲੇ ਚਾਉਲੀ ਮੁਸ਼ੈਖਾਂ ਹੈ । ਸ਼ੈਖ ਸ਼ਈਬ ਦੇ ਵੱਡੇ ਪੁੱਤਰ ਦਾ ਨਾਮ ਜਮਾਲੁੱ-ਦੀਨ ਸੁਲੇਮਾਨ ਸੀ ।

ਗ਼ਜ਼ਨੀ ਤੇ ਕਾਬਲ ਦੇ ਸ਼ਾਹੀ ਝਗੜਿਆਂ ਦੇ ਦਿਨੀਂ ਕਾਬਲ ਦਾ ਰਹਿਣ ਵਾਲਾ ਇਕ ਮੌਲਵੀ ਵਜੀਹ-ਉੱਦੀਨ ਭੀ ਕਾਬਲ ਤੋਂ ਮੁਲਤਾਨ ਦੇ ਜ਼ਿਲੇ ਵਿਚ ਨਗਰ ਕਰੋਰ ਵਿਚ ਆ ਵੱਸਿਆ । ਇਹ ਮੌਲਵੀ ਹਜ਼ਰਤ ਮੁਹੰਮਦ ਸਾਹਿਬ ਦੇ ਚਾਚਾ ਹਜ਼ਰਤ ਅੱਬਾਸ ਦੇ ਖ਼ਾਨਦਾਨ ਵਿਚੋਂ ਸੀ । ਇਸ ਮੌਲਵੀ ਨੇ ਹਜ਼ਰਤ ਅਲੀ ਦੇ ਖ਼ਾਨਦਾਨ ਦੇ ਇਕ ਸੱਯਦ ਮੁਹੰਮਦ ਅਬਦੁੱਲਾ ਸ਼ਾਹ ਦੀ ਲੜਕੀ ਬੀਬੀ ਮਰੀਅਮ ਨੂੰ ਆਪਣੀ ਲੜਕੀ ਬਣਾ ਕੇ ਪਾਲਿਆ ਹੋਇਆ ਸੀ । ਕਾਬਲ ਤੋਂ ਚੱਲਣ ਵੇਲੇ ਇਸ ਲੜਕੀ ਨੂੰ ਭੀ ਇਹ ਮੌਲਵੀ ਆਪਣੇ ਨਾਲ ਲੈ ਆਇਆ ।

ਜਦੋਂ ਬੀਬੀ ਮਰੀਅਮ ਜਵਾਨ ਹੋਈ ਤਾਂ ਮੌਲਵੀ ਵਜੀਹ-ਉੱਦੀਨ ਨੇ ਇਸ ਦੀ ਸ਼ਾਦੀ ਸ਼ੈਖ਼ ਸ਼ਈਬ ਦੇ ਵੱਡੇ ਪੁੱਤਰ ਜਮਾਲੁੱਦੀਨ ਨਾਲ ਕਰ ਦਿੱਤੀ । ਇਹਨਾਂ ਦੇ ਘਰ ਤਿੰਨ ਲੜਕੇ ਪੈਦਾ ਹੋਏ, ਤੇ ਇਕ ਲੜਕੀ । ਦੂਜੇ ਪੁੱਤਰ ਦਾ ਨਾਮ ਫਰੀਦੁੱ-ਦੀਨ ਮਸਊਦ ਸੀ । ਇਹ ਹਿਜਰੀ ੫੬੯ ਦੇ ਮਹੀਨੇ ਰਮਜ਼ਾਨ ਦੀ ਪਹਿਲੀ ਤਾਰੀਖ਼ ਨੂੰ ਪੈਦਾ ਹੋਏ । ਤਦੋਂ ਸੰਨ ਈਸਵੀ ੧੧੭੩ ਸੀ ।

੧੬ ਸਾਲ ਦੀ ਉਮਰ ਵਿਚ ਫਰੀਦ ਜੀ ਮਾਪਿਆਂ ਦੇ ਨਾਲ ਹੱਜ ਕਰਨ ਲਈ ਮੱਕੇ ਸ਼ਰੀਫ਼ ਗਏ । ਵਾਪਸ ਆ ਕੇ ਇਸਲਾਮੀ ਤਾਲੀਮ ਹਾਸਲ ਕਰਨ ਲਈ ਕਾਬਲ ਭੇਜੇ ਗਏ । ਤਾਲੀਮ ਪੂਰੀ ਕਰ ਕੇ ਜਦੋਂ ਇਹ ਮੁਲਤਾਨ ਵਾਪਸ ਆਏ, ਤਾਂ ਇਥੇ ਇਹਨਾਂ ਨੂੰ ਦਿੱਲੀ ਵਾਲੇ ਖ਼੍ਵਾਜਾ ਕੁਤਬੁੱਦੀਨ ਬਖ਼ਤੀਅਰ ਉਸ਼ੀ ਦੇ ਦਰਸ਼ਨ ਹੋਏ । ਫਰੀਦ ਜੀ ਖ਼੍ਵਾਜਾ ਜੀ ਦੇ ਮੁਰੀਦ ਬਣ ਗਏ । ਮੁਰਸ਼ਦ ਦੇ ਹੁਕਮ ਅਨੁਸਾਰ ਕੁਝ ਚਿਰ ਫਰੀਦ ਜੀ ਹਾਂਸੀ ਤੇ ਸਰਸੇ ਭੀ ਇਸਲਾਮੀ ਵਿੱਦਿਆ ਪੜ੍ਹਦੇ ਰਹੇ । ਜਦੋਂ ਖ਼੍ਵਾਜਾ ਕੁਤਬੁੱਦੀਨ ਚੜ੍ਹਾਈ ਕਰ ਗਏ, ਤਾਂ ਫਰੀਦ ਜੀ ਅਜੋਧਣ ਆ ਟਿਕੇ, ਜਿਸ ਨੂੰ ਹੁਣ ਪਾਕਪਟਨ ਆਖਦੇ ਹਨ । ਇਸ ਵਕਤ ਤਕ ਫਰੀਦ ਜੀ ਦੀ ਸ਼ਾਦੀ ਹੋ ਚੁਕੀ ਹੋਈ ਸੀ । ਫਰੀਦ ਜੀ ਦੇ ਛੇ ਲੜਕੇ ਤੇ ਦੋ ਲੜਕੀਆਂ ਸਨ, ਵੱਡੇ ਪੁੱਤਰ ਦਾ ਨਾਮ ਸ਼ੇਖ਼ ਬਦਰੁੱਦੀਨ ਸੁਲੇਮਾਨ ਸੀ । ਬਾਬਾ ਫਰੀਦ ਜੀ ਦੇ ਪਿੱਛੋਂ ਇਹੀ ਉਹਨਾਂ ਦੀ ਗੱਦੀ ਤੇ ਬੈਠਾ ।

ਬਾਬਾ ਫਰੀਦ ਜੀ ਨੇ ਹਿਜਰੀ ੬੬੪ ਦੇ ਮਹੀਨਾ ਮੁਹੱਰਮ ਦੀ ਪੰਜ ਤਾਰੀਖ ਨੂੰ (ਸੰਨ ਈਸਵੀ ੧੨੬੬) ੯੩ ਸਾਲ ਦੀ ਉਮਰ ਵਿਚ ਆਪਣੇ ਪਿੰਡ ਅਜੋਧਣ (ਪਾਕ-ਪਟਨ) ਵਿਚ ਚਲਾਣਾ ਕੀਤਾ ।

ਸ਼ੇਖ ਬ੍ਰਹਮ, ਜਿਸ ਨੂੰ ਗੁਰੂ ਨਾਨਕ ਸਾਹਿਬ ਤੀਸਰੀ 'ਉਦਾਸੀ' ਸਮੇ ਪਾਕਪਟਨ ਮਿਲੇ ਸਨ, ਬਾਬਾ ਫਰੀਦ ਜੀ ਦੇ ਖ਼ਾਨਦਾਨ ਵਿਚ ਗਿਆਰ੍ਹਵੇਂ ਥਾਂ ਸੀ । ਜਦੋਂ ਅਮੀਰ ਤੈਮੂਰ ਆਪਣੇ ਹਮਲੇ ਸਮੇ ਸੰਨ ੧੩੯੮ ਵਿਚ ਅਜੋਧਣ ਆਇਆ ਸੀ, ਤਦੋਂ ਬਾਬਾ ਫਰੀਦ ਜੀ ਦਾ ਪੋਤਰਾ ਹਜ਼ਰਤ ਅਲਾਉੱਦੀਨ ਮੌਜਦਰੀਆ ਗੱਦੀ ਤੇ ਸੀ ।

ਸ਼ੇਖ਼ ਬ੍ਰਹਮ ਬਾਬਾ ਫਰੀਦ ਜੀ ਦੀ ਗੱਦੀ ਤੇ ਸੰਨ ੧੫੧੦ ਵਿਚ ਬੈਠੇ ਸਨ, ਤੇ ੪੨ ਸਾਲ ਰਹਿ ਕੇ ਸੰਨ ੧੫੫੨ ਵਿਚ ਇਹਨਾਂ ਚੜ੍ਹਾਈ ਕੀਤੀ । ਸਰਹੰਦ ਵਿਚ ਇਹਨਾਂ ਦਾ ਮਕਬਰਾ ਹੈ । ਗੁਰੂ ਨਾਨਕ ਸਾਹਿਬ ਨੇ ਸ਼ੇਖ਼ ਬ੍ਰਹਮ ਪਾਸੋਂ ਹੀ ਬਾਬਾ ਫਰੀਦ ਜੀ ਦੀ ਸਾਰੀ ਬਾਣੀ ਹਾਸਲ ਕੀਤੀ ਸੀ ।

ਕਈ ਲਿਖਾਰੀ ਇਹ ਆਖਦੇ ਹਨ ਕਿ ਇਹ ਸ਼ਲੋਕ ਤੇ ਸ਼ਬਦ ਜੋ ਬਾਬਾ ਫਰੀਦ ਜੀ ਦੇ ਨਾਮ ਤੇ ਲਿਖੇ ਹੋਏ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ, ਇਹ ਸ਼ੇਖ਼ ਬ੍ਰਹਮ ਦੇ ਹਨ ਜਿਸ ਨੂੰ ਫਰੀਦ ਸਾਨੀ ਭੀ ਕਿਹਾ ਜਾਂਦਾ ਹੈ । ਪਰ, ਇਹ ਖ਼ਿਆਲ ਉੱਕਾ ਹੀ ਗ਼ਲਤ ਹੈ । ਜੇ ਬਾਬਾ ਫਰੀਦ ਜੀ ਨੇ ਆਪ ਕੋਈ ਬਾਣੀ ਉਚਾਰੀ ਨਾਹ ਹੁੰਦੀ, ਤਾਂ ਉਹਨਾਂ ਦੀ ਗੱਦੀ ਤੇ ਬੈਠੇ ਕਿਸੇ ਹੋਰ ਵਿਅਕਤੀ ਨੂੰ ਕੋਈ ਹੱਕ ਨਹੀਂ ਹੋ ਸਕਦਾ ਕਿ ਉਹ ਫਰੀਦ ਜੀ ਦਾ ਨਾਮ ਵਰਤਦਾ । ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਸਾਹਿਬ ਤੇ ਗੁਰੂ ਤੇਗ ਬਹਾਦਰ ਸਾਹਿਬ ਆਪਣੀ ਉਚਾਰੀ ਬਾਣੀ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਨਾਮ ਤਾਂ ਹੀ ਵਰਤ ਸਕੇ ਹਨ ਜੇ ਗੁਰੂ ਨਾਨਕ ਦੇਵ ਜੀ ਨੇ ਆਪ ਭੀ ਬਾਣੀ ਉਚਾਰੀ ਤੇ ਲਫ਼ਜ਼ 'ਨਾਨਕ' ਵਰਤਿਆ । ਫਿਰ, ਬਾਬਾ ਫਰੀਦ ਜੀ ਦੀ ਗੱਦੀ ਉੱਤੇ ਉਹਨਾਂ ਤੋਂ ਲੈ ਕੇ ਸ਼ੇਖ਼ ਬ੍ਰਹਮ ਬਾਬਾ ਤਕ ਬਾਬਾ ਜੀ ਤੋਂ ਬਿਨਾ ਕੋਈ ਭੀ ਹੋਰ ਸੱਜਣ ਉਹਨਾਂ ਦੀ ਬਰਾਬਰੀ ਦਾ ਮਸ਼ਹੂਰ ਨਹੀਂ ਹੋਇਆ ।

ਇਹ ਖ਼ਿਆਲ ਭੀ ਨਿਰਮੂਲ ਹੈ ਕਿ ਬਾਬਾ ਫਰੀਦ ਜੀ ਦੇ ਸਮੇਂ ਤਕ 'ਪੰਜਾਬੀ ਬੋਲੀ' ਇਤਨੇ ਸੋਹਣੇ ਠੇਠ ਰੂਪ ਵਿਚ ਨਹੀਂ ਅੱਪੜ ਸਕੀ ਸੀ । ਫਰੀਦ ਜੀ ਨੇ ਸੰਨ ੧੨੬੬ ਵਿਚ ਚਲਾਣਾ ਕੀਤਾ । ਗੁਰੂ ਨਾਨਕ ਦੇਵ ਜੀ ਸੰਨ ੧੪੬੯ ਵਿਚ ਜਨਮੇ । ਸਿਰਫ਼ ਦੋ ਸੌ ਸਾਲ ਦੀ ਵਿੱਥ ਸੀ । ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਬਹੁਤ ਸਾਰੇ ਸ਼ਬਦ ਨਿਰੋਲ ਠੇਠ ਪੰਜਾਬੀ ਦੇ ਹਨ । ਅਕਬਰ ਦੇ ਵੇਲੇ ਕਵੀ ਦਮੋਦਰ ਹੋਇਆ ਹੈ, ਜਿਸ ਨੇ ਠੇਠ ਪੰਜਾਬੀ ਵਿਚ ਹੀਰ ਦਾ ਕਿੱਸਾ ਲਿਖਿਆ ਹੈ । ਜੇ ਬਾਬਾ ਫਰੀਦ ਜੀ ਦੇ ਵੇਲੇ ਅਜੇ 'ਪੰਜਾਬੀ ਬੋਲੀ' ਠੇਠ ਰੂਪ ਵਿਚ ਨਹੀਂ ਸੀ ਆ ਸਕੀ, ਤਾਂ ਇਹਨਾਂ ਦੇ ਤਿੰਨ ਸੌ ਸਾਲਾਂ ਵਿਚ ਇਤਨੀ ਭਾਰੀ ਤਬਦੀਲੀ ਨਹੀਂ ਆ ਸਕਦੀ ਸੀ । 'ਬੋਲੀ' ਬਣਦਿਆਂ ਤੇ ਤਬਦੀਲ ਹੁੰਦਿਆਂ ਸੈਂਕੜੇ ਨਹੀਂ ਹਜ਼ਾਰਾਂ ਸਾਲ ਲੱਗ ਜਾਇਆ ਕਰਦੇ ਹਨ । ਬਾਬਾ ਫਰੀਦ ਜੀ ਭਾਵੇਂ ਅਰਬੀ ਫ਼ਾਰਸੀ ਦੇ ਉੱਘੇ ਵਿਦਵਾਨ ਸਨ, ਪਰ ਉਹ ਪੰਜਾਬ ਵਿਚ ਜੰਮੇ-ਪਾਲੇ ਸਨ, ਤੇ

ਪੰਜਾਬੀ ਉਹਨਾਂ ਦੀ ਆਪਣੀ ਬੋਲੀ ਸੀ । ਪੰਜਾਬ ਦੇ ਲੋਕਾਂ ਵਿਚ ਪਰਚਾਰ ਕਰਨ ਲਈ ਸਭ ਤੋਂ ਚੰਗਾ ਵਸੀਲਾ ਪੰਜਾਬੀ ਬੋਲੀ ਹੀ ਹੋ ਸਕਦਾ ਸੀ, ਜੋ ਫਰੀਦ ਜੀ ਨੇ ਵਰਤਿਆ । ਇਲਾਕੇ ਦੇ ਅਸਰ ਹੇਠ ਲਹਿੰਦੀ ਪੰਜਾਬੀ ਦੇ ਲਫ਼ਜ਼ ਬਾਬਾ ਜੀ ਦੀ ਬਾਣੀ ਵਿਚ ਕਾਫ਼ੀ ਹਨ ।

### ਗੰਜ ਸ਼ਕਰ

ਬਾਬਾ ਫਰੀਦ ਜੀ ਦੇ ਨਾਮ ਨਾਲ ਉਹਨਾਂ ਦੇ ਨਾਮ-ਲੇਵਾ ਲਫ਼ਜ਼ 'ਗੰਜ ਸ਼ਕਰ' ਵਰਤਦੇ ਹਨ । ਬਾਬਾ ਜੀ ਨੂੰ 'ਗੰਜ ਸ਼ਕਰ' ਆਖਣਾ ਕਿਵੇਂ ਸ਼ੁਰੂ ਹੋਇਆ—ਇਸ ਬਾਰੇ ਭੀ ਅਚਰਜ ਕਹਾਣੀਆਂ ਲਿਖੀਆਂ ਮਿਲਦੀਆਂ ਹਨ । ਇਉਂ ਜਾਪਦਾ ਹੈ ਕਿ ਜਿਵੇਂ ਫਰੀਦ ਜੀ ਦੀ ਬਾਣੀ ਨੂੰ ਗ਼ਲਤ ਸਮਝ ਕੇ ਇਹ ਖ਼ਿਆਲ ਬਣਾਏ ਗਏ ਕਿ ਬਾਬਾ ਜੀ ਨੇ ਕਾਠ ਦੀ ਰੋਟੀ ਆਪਣੇ ਪੱਲੇ ਬੱਧੀ ਹੋਈ ਸੀ, ਅਤੇ ਉਹ ਜੰਗਲ ਵਿਚ ਪੁੱਠੇ ਲਟਕ ਕੇ ਤਪ ਕਰਿਆ ਕਰਦੇ ਸਨ, ਇਸੇ ਤਰ੍ਹਾਂ ਉਹਨਾਂ ਦੇ ਜੀਵਨ ਨੂੰ ਗ਼ਲਤ ਸਮਝ ਕੇ ਉਹਨਾਂ ਦੇ 'ਗੰਜ ਸ਼ਕਰ' ਹੋਣ ਦੇ ਸੰਬੰਧ ਵਿਚ ਭੀ ਅਜੀਬ ਸਾਖੀਆਂ ਲਿਖੀਆਂ ਗਈਆਂ ਹਨ ।

ਉਹਨਾਂ ਕਹਾਣੀਆਂ ਵਿਚੋਂ ਇਕ ਕਹਾਣੀ ਇਉਂ ਹੈ ਕਿ ਫਰੀਦ ਜੀ ਆਪਣੇ ਨਫ਼ਸ ਨੂੰ ਮਾਰਨ ਲਈ ਤਿੰਨ ਤਿੰਨ ਦਿਨਾਂ ਦਾ ਰੋਜ਼ਾ ਰੱਖਿਆ ਕਰਦੇ ਸਨ । ਇਕ ਵਾਰੀ ਰੋਜ਼ਾ ਰੱਖਿਆ, ਤਿੰਨ ਦਿਨਾਂ ਪਿਛੋਂ ਜਦੋਂ ਰੋਜ਼ਾ ਖੋਲ੍ਹਣਾ ਸੀ ਤਾਂ ਖਾਣ ਨੂੰ ਕੁਝ ਨਾਹ ਮਿਲਿਆ, ਭੁੱਖ ਨਾਲ ਘਬਰਾਏ ਤਾਂ ਫਰੀਦ ਜੀ ਨੇ ਮਿੱਟੀ ਦੀਆਂ ਕੁਝ ਢੇਲੀਆਂ ਮੂੰਹ ਵਿਚ ਪਾਈਆਂ । ਉਹ ਮਿੱਟੀ ਸ਼ਕਰ ਬਣ ਗਈ । ਬੱਸ ! ਇਸ ਤੋਂ ਉਹਨਾਂ ਨੂੰ ਲੋਕਾਂ ਨੇ 'ਗੰਜ ਸ਼ਕਰ' ਆਖਣਾ ਸ਼ੁਰੂ ਕਰ ਦਿੱਤਾ ।

ਪਰ ਇਹ ਕਹਾਣੀ ਲਿਖਣ ਵਾਲੇ ਨੂੰ ਉਹਨਾਂ ਦੀ ਕਾਠ ਦੀ ਰੋਟੀ ਦਾ ਚੇਤਾ ਨਹੀਂ ਰਿਹਾ । ਜੇ ਫਰੀਦ ਜੀ ਸਿਰਫ਼ ਤਿੰਨ ਦਿਨ ਦੀ ਭੁੱਖ ਨਾਲ ਵਿਆਕੁਲ ਹੋ ਸਕਦੇ ਸਨ, ਤਾਂ ਉਹ ਕਈ ਕਈ ਦਿਹਾੜੇ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਆਪਣੇ ਆਪ ਨੂੰ ਕਿਵੇਂ ਤਸੱਲੀ ਦੇ ਲੈਂਦੇ ਸਨ ? ਦੋਵੇਂ ਗੱਲਾਂ ਆਪੋ ਵਿਚ ਮੇਲ ਨਹੀਂ ਖਾਂਦੀਆਂ ।

ਅਸਲ ਗੱਲ ਤਾਂ ਬਿਲਕੁਲ ਹੋਰ ਹੈ । ਇਹ ਗੱਲ ਆਮ ਪ੍ਰਸਿੱਧ ਹੈ ਕਿ ਫਰੀਦ ਜੀ ਦੇ ਜੀਵਨ ਦੀ ਛੋਹ ਨਾਲ ਲੱਖਾਂ ਬੰਦਿਆਂ ਨੂੰ ਜ਼ਿੰਦਗੀ ਦਾ ਸਹੀ ਰਾਹ ਲੱਭਾ, ਨਿਰੇ ਮੁਸਲਮਾਨ ਹੀ ਨਹੀਂ, ਲੱਖਾਂ ਹਿੰਦੂਆਂ ਨੇ ਭੀ ਆ ਕੇ ਫਰੀਦ ਜੀ ਦਾ ਪੱਲਾ ਫੜਿਆ । ਆਖ਼ਰ ਇਹ ਗੱਲ ਤਾਂ ਹੀ ਹੋ ਸਕੀ ਜੇ ਬਾਬਾ ਜੀ ਦੇ ਜੀਵਨ ਵਿਚ ਕੋਈ ਖਿੱਚ ਤੇ ਮਿਠਾਸ ਸੀ, ਜੇ ਉਹਨਾਂ ਦੇ ਕੋਲ ਬੈਠਣ ਵਾਲਿਆਂ ਨੂੰ ਕੋਈ ਠੰਢ ਪੈਂਦੀ ਸੀ । ਮਨੁੱਖ ਦੀ ਨਿੰਮ੍ਰਤਾ ਤੇ ਮਿਠਾਸ ਇਕ ਐਸਾ ਗੁਣ ਹੈ ਜੋ ਹੋਰ ਸਾਰੇ ਇਨਸਾਨੀ ਗੁਣਾਂ ਦਾ ਸੋਮਾ ਹੈ, ਹੋਰ ਸਾਰੀਆਂ ਚੰਗਿਆਈਆਂ ਦਾ ਤੱਤ ਹੈ, ਸਾਹਿਬ ਗੁਰੂ ਨਾਨਕ ਦੇਵ ਜੀ ਨੇ ਇਸ ਗੁਣ ਨੂੰ ਇਉਂ ਸਲਾਹਿਆ ਹੈ:—

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**

ਰੱਬ ਦੇ ਦਰਵੇਸ਼ ਦੇ ਗੁਣ ਬਿਆਨ ਕਰਨ ਲੱਗਿਆਂ ਫਰੀਦ ਜੀ ਨੇ ਆਪ ਭੀ ਇਹੀ ਆਖਿਆ ਹੈ ਕਿ ਮਿੱਠਾ ਬੋਲਣਾ ਤੇ ਕਿਸੇ ਦਾ ਦਿਲ ਨਾਹ ਦੁਖਾਣਾ ਰੱਬ ਨੂੰ ਮਿਲਣ ਦੇ ਚਾਹਵਾਨ ਲਈ ਸਭ ਤੋਂ ਜ਼ਰੂਰੀ ਗੁਣ ਹੈ:—

**ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥ ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥੧੨੯॥**
**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥ ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥੧੩੦॥**

ਬੱਸ ! ਇਹੀ ਸ਼ੱਕਰ ਸੀ ਬਾਬਾ ਫਰੀਦ ਜੀ ਦੇ ਮੂੰਹ ਵਿਚ । ਇਹੀ 'ਗੰਜ' ਸੀ ਤੇ ਇਹੀ ਖ਼ਜ਼ਾਨਾ ਸੀ ਸ਼ੱਕਰ ਦਾ, ਜਿਸ ਨੇ ਲੱਖਾਂ ਬੰਦਿਆਂ ਨੂੰ ਉਹਨਾਂ ਦੇ ਚਰਨਾਂ ਦਾ ਭੌਰਾ ਬਣਾ ਰੱਖਿਆ ਸੀ ।

### ਬਾਬਾ ਫਰੀਦ ਦਾ ਮਜ਼ਹਬ

ਫਰੀਦ ਜੀ ਦੇ ਜੀਵਨ-ਲਿਖਾਰੀ ਫਰੀਦ ਜੀ ਨੂੰ 'ਸੂਫ਼ੀ' ਆਖਦੇ ਹਨ । ਉਹਨਾਂ ਦੇ ਮਜ਼ਹਬ ਦਾ ਨਾਮ ਕੋਈ ਭੀ ਰੱਖ ਲਉ, ਪਰ ਜਦੋਂ ਅਸੀ ਉਹਨਾਂ ਦੀ ਆਪਣੀ ਬਾਣੀ ਨੂੰ ਗਹੁ ਨਾਲ ਪੜ੍ਹ ਵਿਚਾਰ ਕੇ ਨਿਰਣਾ ਕਰਦੇ ਹਾਂ, ਤਾਂ ਉਹਨਾਂ ਦੇ ਧਾਰਮਿਕ ਖ਼ਿਆਲ ਹੇਠ-ਲਿਖੇ ਅਨੁਸਾਰ ਦਿੱਸਦੇ ਹਨ:—

ਮਨੁੱਖ ਮਿਥੇ ਹੋਏ ਦਿਨ ਲੈ ਕੇ ਜਗਤ ਵਿਚ ਰੱਬ ਨੂੰ ਮਿਲਣ ਲਈ ਆਇਆ ਹੈ, 'ਦਰਵੇਸ਼' ਬਣਨ ਲਈ ਆਇਆ ਹੈ । ਪਰ ਮਾਇਆ ਦੇ ਮੋਹ ਦੀ ਪੋਟਲੀ ਇਸ ਨੂੰ ਨਿੰਦਿਆ ਤੇ ਵੈਰ-ਵਿਰੋਧ ਆਦਿਕ ਕੁਰਾਹੇ ਪਾ ਦੇਂਦੀ ਹੈ ।

'ਦਰਵੇਸ਼' ਬਣਨ ਲਈ ਕਿਸੇ ਜੰਗਲ ਵਿਚ ਜਾਣ ਦੀ ਲੋੜ ਨਹੀਂ ਹੈ, ਘਰ ਦੀ ਕਿਰਤ-ਕਾਰ ਕਰਦਿਆਂ ਹਿਰਦੇ ਵਿਚ ਰੱਬ ਨੂੰ ਵੇਖਣਾ ਹੈ । ਐਸੇ 'ਦਰਵੇਸ਼' ਦੇ ਲੱਛਣ ਇਹ ਹਨ—ਸਹਿਨਸ਼ੀਲਤਾ, ਦੁਨੀਆਵੀ ਲਾਲਚ ਤੋਂ ਨਜਾਤ, ਇਕ ਰੱਬ ਦੀ ਆਸ, ਖ਼ਲਕਤਿ ਦੀ ਸੇਵਾ, ਕਿਸੇ ਦਾ ਦਿਲ ਨਾ ਦੁਖਾਉਣਾ, ਹੱਕ ਦੀ ਕਮਾਈ, ਤੇ ਰੱਬ ਦੀ ਯਾਦ । ਜੇ ਮਾਇਆ ਦਾ ਲਾਲਚ ਨਹੀਂ ਮੁੱਕਾ, ਤਾਂ ਧਾਰਮਿਕ ਭੇਖ ਤੇ ਧਾਰਮਿਕ ਆਹਰ 'ਦਰਵੇਸ਼' ਜੀਵਨ ਨੂੰ ਇਤਨਾ ਘੁੱਟ ਦੇਂਦੇ ਹਨ ਕਿ ਉਸ ਦਾ ਪਲ੍ਹਰਨਾ ਔਖਾ ਹੋ ਜਾਂਦਾ ਹੈ ।

### ਸ਼ਲੋਕਾਂ ਦਾ ਵੇਰਵਾ

ਇਹ ਸਾਰੇ ਸ਼ਲੋਕ ਗਿਣਤੀ ਵਿਚ ੧੩੦ ਹਨ । ਇਹਨਾਂ ਵਿਚ ੧੮ ਸ਼ਲੋਕ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮ ਦਾਸ ਤੇ ਗੁਰੂ ਅਰਜਨ ਸਾਹਿਬ ਦੇ ਭੀ ਹਨ, ਜੋ ਫਰੀਦ ਜੀ ਦੇ ਕੁਝ ਸ਼ਲੋਕਾਂ ਦੇ ਭਾਵ ਹੋਰ ਵਧੀਕ ਖੁਲ੍ਹੀ ਤਰ੍ਹਾਂ ਸਮਝਾਣ ਵਾਸਤੇ ਲਿਖੇ ਗਏ ਹਨ, ਤਾ ਕਿ ਕੋਈ ਅੰਞਾਣ ਮਨੁੱਖ ਟਪਲਾ ਨਾ ਖਾ ਜਾਏ । ਸੋ, ਫਰੀਦ ਜੀ ਦੇ ਨਿਰੋਲ ਆਪਣੇ ਸ਼ਲੋਕਾਂ ਦਾ ਭਾਵ ਲਿਖਣ ਵੇਲੇ ਸਤਿਗੁਰੂ ਜੀ ਦੇ ਸਲੋਕਾਂ ਨੂੰ ਨਾਲ ਰਲਾਣ ਦੀ ਲੋੜ ਨਹੀਂ ਹੈ ।

ਖ਼ਿਆਲ ਦੀ ਮਿਲਵੀਂ ਲੜੀ-ਅਨੁਸਾਰ ਇਹਨਾਂ ਸ਼ਲੋਕਾਂ ਦੇ ਹੇਠ-ਲਿਖੀ ਗਿਣਤੀ ਦੇ ਮੁਤਾਬਿਕ ਪੰਜ ਹਿੱਸੇ ਕੀਤੇ ਗਏ ਹਨ ।

੧. ਸ਼ਲੋਕ ਨੰ: ੧ ਤੋਂ ੧੫ ਤਕ । ਇਹਨਾਂ ਵਿਚ ਸ਼ਲੋਕ ਨੰ: ੧੩ ਗੁਰੂ ਅਮਰਦਾਸ ਜੀ ਦਾ ਹੈ (ਫਰੀਦ ਜੀ ਦੇ ਆਪਣੇ ੧੪ ਹਨ) ।

੨. ਸ਼ਲੋਕ ਨੰ: ੧੬ ਤੋਂ ੩੬ ਤਕ (੨੧ ਸ਼ਲੋਕ) । ਇਹਨਾਂ ਵਿਚ ਸ਼ਲੋਕ ਨੰ: ੩੨ ਗੁਰੂ ਨਾਨਕ ਸਾਹਿਬ ਦਾ ਹੈ, (ਫਰੀਦ ਜੀ ਦੇ ਆਪਣੇ ੨੦ ਹਨ) ।

੩. ਸ਼ਲੋਕ ਨੰ: ੩੭ ਤੋਂ ੬੫ ਤਕ, (੨੯ ਸ਼ਲੋਕ) । ਇਹਨਾਂ ਵਿਚ ਸ਼ਲੋਕ ਨੰ: ੫੨ ਗੁਰੂ ਅਮਰਦਾਸ ਜੀ ਦਾ ਹੈ (ਫਰੀਦ ਜੀ ਦੇ ਆਪਣੇ ੨੮ ਹਨ) ।

੪. ਸ਼ਲੋਕ ਨੰ: ੬੬ ਤੋਂ ੯੨ ਤਕ (੨੭ ਸ਼ਲੋਕ) । ਇਹਨਾਂ ਵਿਚ ਸ਼ਲੋਕ ਨੰ: ੭੫, ੮੨, ੮੩, ਗੁਰੂ ਅਰਜਨ ਸਾਹਿਬ ਦੇ ਹਨ (ਫਰੀਦ ਜੀ ਦੇ ਆਪਣੇ ੨੪ ਹਨ) ।

੫. ਸ਼ਲੋਕ ਨੰ: ੯੩ ਤੋਂ ੧੩੦ ਤਕ, (੩੮ ਸ਼ਲੋਕ) । ਇਹਨਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਤਿੰਨ ਸ਼ਲੋਕ ਹਨ (ਨੰ: ੧੧੩, ੧੨੦, ੧੨੪), ਗੁਰੂ ਅਮਰਦਾਸ ਜੀ ਦੇ ਤਿੰਨ ਸ਼ਲੋਕ ਹਨ (ਨੰ: ੧੦੪, ੧੨੨, ੧੨੩), ਗੁਰੂ ਰਾਮਦਾਸ ਜੀ ਦਾ ਇਕ ਸ਼ਲੋਕ (ਨੰ: ੧੨੧), ਤੇ ਗੁਰੂ ਅਰਜਨ ਸਾਹਿਬ ਦੇ ਪੰਜ ਸ਼ਲੋਕ ਹਨ (ਨੰ: ੧੦੫, ੧੦੮ ੧੦੯, ੧੧੦, ੧੧੧) । ਫਰੀਦ ਜੀ ਦੇ ਆਪਣੇ ਸ਼ਲੋਕ ੨੯ ਹਨ ।

ਸੋ

ਬਾਬਾ ਫਰੀਦ ਜੀ ਦੇ ਕੁੱਲ ਸ਼ਲੋਕ=੧੧੨

ਗੁਰੂ ਨਾਨਕ ਦੇਵ ਜੀ=੪, (ਨੰ: ੩੨, ੧੧੩, ੧੨੦, ੧੨੪)

ਗੁਰੂ ਅਮਰਦਾਸ ਜੀ=੫, (੧੩, ੫੨, ੧੦੪, ੧੨੨, ੧੨੩)

ਗੁਰੂ ਰਾਮਦਾਸ ਜੀ=੧, (ਨੰ: ੧੨੧)

ਗੁਰੂ ਅਰਜਨ ਸਾਹਿਬ=੮, (ਨੰ: ੭੫, ੮੨, ੮੩, ੧੦੫, ੧੦੮ ਤੋਂ ੧੧੧)

ਕੁੱਲ ਜੋੜ=੧੩੦

**ਬਾਬਾ ਫਰੀਦ ਜੀ ਦੇ ਸ਼ਲੋਕਾਂ ਦਾ ਭਾਵ**

**ਸ਼ਲੋਕ–ਵਾਰ**

### (੧) ਨੰ: ੧ ਤੋਂ ੧੫ ਤਕ=੧੫ ਸ਼ਲੋਕ

ਹਰੇਕ ਜੀਵ ਦੇ ਜ਼ਿੰਦਗੀ ਦੇ ਦਿਨ ਗਿਣੇ-ਮਿਥੇ ਹੋਏ ਹਨ, ਜੀਵ ਇਥੇ ਬੰਦਗੀ, 'ਦਰਵੇਸ਼ੀ' ਕਰਨ ਆਇਆ ਹੈ । ਪਰ ਮਨੁੱਖ ਮੋਹ ਦੀ ਪੋਟਲੀ ਸਿਰ ਉਤੇ ਬੰਨ੍ਹੀ ਫਿਰਦਾ ਹੈ, ਇਹ ਗੁੱਝੀ ਅੱਗ ਹਰ ਵੇਲੇ ਇਸ ਨੂੰ ਸਾੜਦੀ ਹੈ । ਫਿਰ ਭੀ ਮਾਇਆ ਦੇ ਕਾਰਨ ਅਹੰਕਾਰੀ ਹੋਇਆ ਜੀਵ ਰੱਬ ਨਾਲੋਂ ਸਾਕ ਤੋੜ ਲੈਂਦਾ ਹੈ । ਇਸ ਮਸਤੀ ਵਿਚ ਕਿਸੇ ਦੀ ਨਿੰਦਾ ਕਰਦਾ ਹੈ, ਕਿਸੇ ਨਾਲ ਵੈਰ ਬੰਨ੍ਹ ਬਹਿੰਦਾ ਹੈ । ਇਹਨੀ ਕੰਮੀਂ ਜਵਾਨੀ ਦਾ ਸਮਾ (ਜਦੋਂ ਬੰਦਗੀ ਹੋ ਸਕਦੀ ਹੈ) ਗੰਵਾ ਲੈਂਦਾ ਹੈ । ਆਖ਼ਰ ਬੁਢੇਪਾ ਆ ਜਾਂਦਾ ਹੈ, ਦੁਨੀਆ ਦੇ ਪਦਾਰਥ ਭੀ ਨਹੀਂ ਸੁਖਾਂਦੇ, ਕਿਉਂਕਿ ਸਾਰੇ ਅੰਗ ਕਮਜ਼ੋਰ ਹੋ ਜਾਂਦੇ ਹਨ, ਤੇ, ਜਵਾਨੀ ਲੰਘਾ ਕੇ ਬੁੱਢੀ ਉਮਰੇ ਬੰਦਗੀ ਦਾ ਸੁਭਾਉ ਪਕਾਣਾ ਬੜਾ ਔਖਾ ਹੋ ਜਾਂਦਾ ਹੈ । ਅੰਤ ਮਰਨ ਤੇ ਇਹ ਸੋਹਣਾ ਸਰੀਰ ਮਿੱਟੀ ਹੋ ਜਾਂਦਾ ਹੈ । ਪਰ, ਅਚਰਜ ਗੱਲ ਇਹ ਹੈ ਕਿ ਇਸ ਮਨ-ਦੇ-ਮੁਰੀਦ ਬੰਦੇ ਨੂੰ ਕਿਤਨੀ ਭੀ ਮੱਤ ਦਿਉ, ਇਹ ਇੱਕ ਨਹੀਂ ਸੁਣਦਾ ।

### (੨) ਨੰ: ੧੬ ਤੋਂ ੩੬ ਤਕ=੨੧ ਸ਼ਲੋਕ

ਇਸ ਜਗਤ-ਮੇਲੇ ਦੀ ਭੀੜ ਵਿਚ ਕਈ ਵਾਰੀ ਧੱਕੇ ਖਾਣੇ ਪੈਂਦੇ ਹਨ, ਵਧੀਕੀ ਸਹਿਣੀ ਪੈਂਦੀ ਹੈ; ਪਰ, 'ਦਰਵੇਸ਼' ਦੱਭ ਤੇ ਖ਼ਾਕ ਵਾਂਗ ਸਹਿਨ-ਸ਼ੀਲ ਹੋ ਜਾਂਦਾ ਹੈ ।

'ਦਰਵੇਸ਼' ਦਾ ਰੱਬੀ ਪਿਆਰ ਕਿਸੇ ਦੁਨੀਆਵੀ ਲਾਲਚ ਦੇ ਆਸਰੇ ਨਹੀਂ ਹੁੰਦਾ । ਉਸ ਨੂੰ ਇਹ ਲੋੜ ਭੀ ਨਹੀਂ ਪੈਂਦੀ ਕਿ ਰੱਬ ਨੂੰ ਜੰਗਲਾਂ ਵਿਚ ਲੱਭਣ ਜਾਏ, ਉਸ ਨੂੰ ਹਿਰਦੇ ਵਿਚ ਹੀ ਲੱਭ ਪੈਂਦਾ ਹੈ । ਪਰ, 'ਦਰਵੇਸ਼ੀ' ਕਮਾਣ ਦਾ ਵੇਲਾ ਜਵਾਨੀ ਹੀ ਹੈ ।

'ਦਰਵੇਸ਼' ਕਦੇ ਪਰਾਈ ਆਸ ਨਹੀਂ ਤੱਕਦਾ, ਤੇ ਨਾ ਹੀ ਘਰ ਆਏ ਕਿਸੇ ਪਰਦੇਸੀ ਦੀ ਸੇਵਾ ਤੋਂ ਚਿੱਤ ਚੁਰਾਂਦਾ ਹੈ ।

ਸੁਖੀ ਜੀਵਨ ਦੀ ਖ਼ਾਤਰ ਬੰਦਗੀ ਤੋਂ ਬਿਨਾ ਕੋਈ ਆਹਰ ਕਰਨੇ ਮੂਰਖਪੁਣਾ ਹੈ । ਦਰਵੇਸ਼ ਨੂੰ ਕੋਈ ਹੋਰ ਲਾਲਚ ਆਦਿਕ ਬੰਦਗੀ ਦੇ ਰਾਹ ਤੋਂ ਲਾਂਭੇ ਨਹੀਂ ਲੈ ਜਾ ਸਕਦਾ, ਕਿਉਂਕਿ ਉਹ ਜਾਣਦਾ ਹੈ ਕਿ ਜਿਸ ਸਰੀਰ ਦੇ ਸੁਖ ਲਈ ਜਗਤ ਉਕਾਈ ਖਾਂਦਾ ਹੈ, ਆਖ਼ਰ ਉਹ ਸਰੀਰ ਭੀ ਮਿੱਟੀ ਵਿਚ ਮਿਲ ਜਾਂਦਾ ਹੈ । ਸੋ, 'ਦਰਵੇਸ਼' ਸਰੀਰ ਦੇ ਨਿਰਬਾਹ ਲਈ ਪਰਾਈ ਚੋਪੜੀ ਨਾਲੋਂ ਆਪਣੀ ਕਮਾਈ ਹੋਈ ਰੁੱਖੀ-ਮਿੱਸੀ ਨੂੰ ਵਧੀਕ ਚੰਗਾ ਜਾਣਦਾ ਹੈ ।

'ਦਰਵੇਸ਼' ਇਕ ਪਲ ਭਰ ਭੀ ਰੱਬ ਦੀ ਯਾਦ ਤੋਂ ਬਿਨਾ ਨਹੀਂ ਰਹਿ ਸਕਦਾ । ਸਿਮਰਨ ਤੋਂ ਖੁੰਝ ਕੇ ਧਾਰਮਿਕ ਭੇਖ ਤੇ ਸਾਧਨਾਂ ਨੂੰ 'ਦਰਵੇਸ਼' ਨਿਕੰਮੇ ਜਾਣਦਾ ਹੈ, ਕਿਉਂਕਿ ਇਹਨਾਂ ਵਿਚ ਉਮਰ ਵਿਅਰਥ ਹੀ ਗੁਜ਼ਰਦੀ ਹੈ, ਚਿੰਤਾ ਤੇ ਦੁੱਖ ਸਦਾ ਵਾਪਰਦੇ ਹੀ ਰਹਿੰਦੇ ਹਨ । ਜਿਸ ਮਨੁੱਖ ਨੂੰ ਕਦੇ ਚੇਤਾ ਨਹੀਂ ਆਇਆ ਕਿ ਮੈਂ ਰੱਬ ਤੋਂ ਵਿਛੁੜਿਆ ਪਿਆ ਹਾਂ, ਉਸ ਦੀ ਆਤਮਾ ਵਿਕਾਰਾਂ ਵਿਚ ਸੜ ਗਈ ਜਾਣੋ ।

## (੩) ਨੰ: ੩੭ ਤੋਂ ੬੫ ਤਕ = ੨੯ ਸ਼ਲੋਕ—

ਦੁਨੀਆ ਦੇ ਇਹਨਾਂ ਖੰਡ-ਗਲੇਫੇ ਪਰ ਜ਼ਹਿਰੀਲੇ ਪਦਾਰਥਾਂ ਦੀ ਖ਼ਾਤਰ ਮਨੁੱਖ ਸਾਰਾ ਦਿਨ ਭਟਕਦਾ ਹੈ, ਤੇ ਉਮਰ ਦੁੱਖਾਂ ਵਿਚ ਗੁਜ਼ਾਰਦਾ ਹੈ । ਬੁਢੇਪੇ ਵਿਚ ਭੀ ਇਸ ਦਾ ਇਹੀ ਹਾਲ ਰਹਿੰਦਾ ਹੈ, ਦੂਜਿਆਂ ਦੇ ਦਰ ਤੇ ਜਾ ਜਾ ਕੇ ਧੱਕੇ ਖਾਂਦਾ ਹੈ । ਹੈ ਸੀ ਇਹ ਸ੍ਰਿਸ਼ਟੀ ਦਾ ਸਰਦਾਰ; ਪਰ ਇਸਦੀ ਸਾਰੀ ਉਮਰ, ਮਾਨੋ, ਕੋਲੇ ਵਿਹਾਝਦਿਆਂ ਲੰਘ ਜਾਂਦੀ ਹੈ ।

ਮਨੁੱਖਾ ਜੀਵਨ ਦੀ ਕਾਮਯਾਬੀ ਦਾ ਮਾਪ ਇਹ ਪਦਾਰਥ ਨਹੀਂ ਹਨ, ਕਿਉਂਕਿ ਛਤ੍ਰ-ਧਾਰੀ ਪਾਤਸ਼ਾਹ ਭੀ ਆਖ਼ਰ ਯਤੀਮਾਂ ਵਰਗੇ ਹੋ ਗਏ । ਮਹਲ-ਮਾੜੀਆਂ ਵਾਲੇ ਭੀ ਇਥੇ ਹੀ ਛੱਡ ਕੇ ਤੁਰ ਗਏ । ਇਹ ਪਦਾਰਥ ਤਾਂ ਕਿਤੇ ਰਹੇ, ਇਸ ਆਪਣੀ ਜਿੰਦ ਦੀ ਭੀ ਕੋਈ ਪਾਂਇਆਂ ਨਹੀਂ; ਇਸ ਨਾਲੋਂ ਤਾਂ ਨਕਾਰੀ ਗੋਦੜੀ ਦਾ ਹੀ ਵਧੀਕ ਇਤਬਾਰ ਹੋ ਸਕਦਾ ਹੈ । ਵੇਂਹਦਿਆਂ ਵੇਂਹਦਿਆਂ ਹੀ ਮੌਤ ਇਸ ਸਰੀਰ-ਕਿਲ੍ਹੇ ਨੂੰ ਲੁੱਟ ਕੇ ਲੈ ਜਾਂਦੀ ਹੈ । ਸੋ, ਇਹ ਪਦਾਰਥ ਭੀ ਨਾਲ ਨਾ ਨਿਭੇ, ਤੇ ਇਹਨਾਂ ਦੀ ਖ਼ਾਤਰ ਕੀਤੇ ਮੰਦੇ ਕੰਮਾਂ ਦੇ ਕਾਰਨ ਉਮਰ ਭੀ ਦੁੱਖਾਂ ਵਿਚ ਕੱਟੀ ।

ਬਾਹਰਲਾ ਧਾਰਮਿਕ ਭੇਖ ਭੀ ਸਹੈਤਾ ਨਹੀਂ ਕਰਦਾ । ਚਾਹੀਦਾ ਤਾਂ ਇਹ ਹੈ ਕਿ ਬੰਦਗੀ ਦੀ ਬਰਕਤਿ ਨਾਲ ਇਹਨਾਂ 'ਵਿਸੁ-ਗੰਦਲਾਂ' ਦਾ ਲਾਲਚ ਨਾ ਰਹੇ ।

ਇਹਨਾਂ 'ਵਿਸੁ-ਗੰਦਲਾਂ' ਦੀ ਖ਼ਾਤਰ ਭਟਕਦਿਆਂ ਜਵਾਨੀ ਬੀਤ ਜਾਂਦੀ ਹੈ, ਧੌਲੇ ਆ ਜਾਂਦੇ ਹਨ । ਆਖ਼ਰ ਕਦ ਤਕ ? ਜ਼ਿੰਦਗੀ ਦੇ ਗਿਣਵੇਂ ਦਿਨ ਮੁੱਕਦੇ ਜਾਂਦੇ ਹਨ, ਮਹਲ-ਮਾੜੀਆਂ ਤੇ ਧਨ ਇਥੇ ਹੀ ਪਏ ਰਹਿ ਜਾਂਦੇ ਹਨ, ਤੇ ਖਸਮ ਦੇ ਦਰ ਤੇ ਜਾ ਕੇ ਸ਼ਰਮਿੰਦਾ ਹੋਣਾ ਪੈਂਦਾ ਹੈ ।

ਜੇ ਫ਼ਕੀਰੀ ਦੇ ਰਾਹ ਤੁਰਦੇ ਹੋਇਆਂ, ਤੇ ਆਪਣੇ ਵਲੋਂ ਧਾਰਮਿਕ ਜੀਵਨ ਬਤੀਤ ਕਰਦੇ ਹੋਇਆਂ, ਮਨ ਵਿਚ 'ਵਿਸੁ-ਗੰਦਲਾਂ' ਲਈ ਭਟਕਣਾ ਟਿਕੀ ਰਹੇ ਤਾਂ ਸਾਰੇ ਧਾਰਮਿਕ ਉੱਦਮ ਬਾਹਰ-ਮੁਖੀ ਹੋ ਜਾਂਦੇ ਹਨ । ਸਗੋਂ, ਇਕ ਨੁਕਸਾਨ ਦਾ ਖ਼ਤਰਾ ਹੋ ਜਾਂਦਾ ਹੈ ਕਿ ਉਹ ਪਹਿਲਾ ਧਾਰਮਿਕ ਚਾਅ ਮੁੱਕ ਹੀ ਜਾਂਦਾ ਹੈ, ਉਸ ਦਾ ਮੁੜ ਪਲ੍ਹਰਨਾ ਔਖਾ ਹੋ ਜਾਂਦਾ ਹੈ । ਪਰ, ਹੰਸ ਇਸ ਦੁਨੀਆ-ਕੱਲਰ ਦੀ ਛਪੜੀ ਵਿਚੋਂ ਪਾਣੀ ਨਹੀਂ ਪੀਂਦਾ, ਹੰਸ ਕੋਧਰਾ ਨਹੀਂ ਖਾਂਦਾ, ਉਸ ਦੀ ਖ਼ੁਰਾਕ ਮਾਨਸਰੋਵਰ ਦੇ ਮੋਤੀ ਹਨ ।

## (੪) ਨੰ: ੬੬ ਤੋਂ ੯੨ ਤਕ=੨੭ ਸ਼ਲੋਕ—

ਇਸ ਸੰਸਾਰ-ਸਰੋਵਰ ਦੇ ਜੀਵ-ਪੰਛੀਆਂ ਦੀਆਂ ਡਾਰਾਂ ਵਿਚੋਂ ਨਿੱਤ ਕਿਸੇ ਨਾ ਕਿਸੇ ਦੀ ਤੁਰਨ ਦੀ ਵਾਰੀ ਆਉਂਦੀ ਰਹਿੰਦੀ ਹੈ । ਇਥੇ ਬੰਦਗੀ-ਹੀਣ ਬੰਦੇ ਦਾ ਜੀਵਨ ਕਿਸੇ ਕੰਮ ਦਾ ਨਹੀਂ । ਇਥੇ ਹੀ ਰਹਿ ਜਾਣ ਵਾਲੀ ਮਾਇਆ ਦੇ ਕਾਰਨ ਉਸ ਦਾ ਆਕੜਿਆ ਹੋਇਆ ਸਿਰ ਸੁੱਕੀ ਲੱਕੜੀ ਹੀ ਸਮਝੋ ।

ਅਹੰਕਾਰੀ ਮਨੁੱਖ ਇਸ ਜ਼ਿੰਦਗੀ ਨੂੰ ਇਤਨਾ ਦੋਜ਼ਕ ਬਣਾ ਦੇਂਦੇ ਹਨ ਕਿ ਜੀਊਣ ਦਾ ਕੋਈ ਚਾਅ ਹੀ ਨਹੀਂ ਰਹਿ ਜਾਂਦਾ । ਪਰ ਮਾਇਆ ਦਾ ਮਾਣ ਤਾਂ ਕਿਤੇ ਰਿਹਾ, ਇਹ ਆਪਣੇ ਸਰੀਰਕ ਅੰਗ ਭੀ ਆਖ਼ਰ ਜਵਾਬ ਦੇ ਜਾਂਦੇ ਹਨ । ਕਿਸੇ ਨੂੰ ਦੁਖਾਣਾ ਹੈ ਹੀ ਮੂਰਖਤਾ । ਇਥੇ ਤਾਂ ਸਾਰੇ ਪੰਛੀ ਪਰਾਹੁਣੇ ਹੀ ਹਨ । ਇਸ ਸੰਸਾਰ-ਰੁੱਖ ਤੇ ਗ਼ਫ਼ਲਤਿ ਵਿਚ ਸਾਰੀ ਰਾਤ ਸੁੱਤੇ ਰਹਿਣ ਦੇ ਥਾਂ ਅਗਲੇ ਸਫ਼ਰ ਦੀ ਤਿਆਰੀ ਕਰਨ ਦੀ ਲੋੜ ਹੈ ।

ਮਾਇਆ ਵਿਚ ਭੁੱਲ ਕੇ, ਬੰਦਗੀ-ਹੀਣ ਹੋ ਕੇ ਸਭ ਜੀਵ ਦੁਖੀ ਹੋ ਰਹੇ ਹਨ, ਇਹ ਆਪਣੇ-ਹੀ-ਕੀਤੇ ਮੰਦ ਕਰਮਾਂ ਦਾ ਫਲ ਮਿਲਦਾ ਹੈ, ਦਿਨ ਦੁੱਖਾਂ ਵਿਚ ਤੇ ਰਾਤ ਚਿੰਤਾ ਵਿਚ ਬੀਤਦੀ ਹੈ । ਦੁੱਖਾਂ ਦੇ ਇਸ ਹੜ੍ਹ ਵਿਚ ਰੁੜ੍ਹਨੋਂ ਸਿਰਫ਼ ਉਹ ਮਨੁੱਖ ਬਚਦੇ ਹਨ, ਜਿਨ੍ਹਾਂ ਦੀ ਜ਼ਿੰਦਗੀ ਦਾ ਮਲਾਹ ਗੁਰੂ ਹੈ ।

ਜਗਤ ਵਿਚ ਚਾਰ-ਚੁਫੇਰੇ ਸੁਆਦਲੇ ਤੇ ਮਨ-ਮੋਹਣੇ ਮਨੁੱਖ ਦੇ ਮਨ ਨੂੰ ਖਿੱਚ ਪਾਂਦੇ ਹਨ, ਇਹਨਾਂ ਦੇ ਚਸਕਿਆਂ ਵਿਚ ਪੈ ਕੇ ਸਰੀਰ ਦਾ ਸੱਤਿਆਨਾਸ ਹੋ ਜਾਂਦਾ ਹੈ, ਪਰ, ਝਾਕ ਨਹੀਂ ਮਿਟਦੀ । ਹਾਂ, ਜਿਸ ਹਿਰਦੇ ਵਿਚ ਖਸਮ-ਪ੍ਰਭੂ ਦਾ ਪਿਆਰ ਵੱਸਦਾ ਹੈ, ਉਸ ਨੂੰ ਕੋਈ ਵਿਕਾਰ ਵਿਸ਼ੇ-ਭੋਗਾਂ ਵਲ ਪਰੇਰ ਨਹੀਂ ਸਕਦੇ ।

## (੫) ਨੰ: ੯੩ ਤੋਂ ੧੩੦ ਤਕ=੩੮ ਸ਼ਲੋਕ—

ਮਨੁੱਖ ਦੇ ਵੇਖਦਿਆਂ ਹੀ ਖ਼ਲਕਤ ਮੌਤ ਦਾ ਸ਼ਿਕਾਰ ਹੋ ਕੇ ਕਬਰੀਂ ਪੈਂਦੀ ਜਾ ਰਹੀ ਹੈ । ਇਹ ਬੰਦਾ ਨਦੀ-ਕੰਢੇ ਰੁੱਖੜੇ ਵਾਂਗ ਹੈ, ਉਸ ਬਗੁਲੇ ਵਾਂਗ ਹੈ, ਜਿਸ ਨੂੰ ਕੇਲ ਕਰਦੇ ਨੂੰ ਬਾਜ਼ ਆ ਬੋਚਦਾ ਹੈ । ਸਾਰੇ ਜਗਤ ਨੂੰ ਮੌਤ ਦੀ ਢਾਹ ਲੱਗੀ ਹੋਈ ਹੈ, ਚੰਗੇ ਪਲੇ ਹੋਏ ਸਰੀਰ ਭੀ ਮੌਤ ਤੋਂ ਨਹੀਂ ਬਚ ਸਕਦੇ, ਕਿਉਂਕਿ ਬੁਢੇਪਾ ਆਇਆਂ ਆਖ਼ਰ ਪਲੇ ਹੋਏ ਅੰਗ ਭੀ ਕਮਜ਼ੋਰ ਹੋ ਜਾਂਦੇ ਹਨ, ਜਿਵੇਂ ਰੁੱਖ ਤੋਂ ਪੱਤਰ ਝੜ ਜਾਂਦੇ ਹਨ । ਪਰ, ਇਹ ਵੇਖਦਿਆਂ ਭੀ ਹਰੇਕ ਮਨੁੱਖ ਸੁਆਰਥ ਦਾ ਮਾਰਿਆ ਪਿਆ ਹੈ । ਅਜੇਹੇ ਮਨੁੱਖ ਨਾਲੋਂ ਤਾਂ ਉਹ ਪੰਛੀ ਚੰਗੇ, ਜੋ ਕੰਕਰ ਚੁਗ ਕੇ ਰੁੱਖਾਂ ਤੇ ਆਲ੍ਹਣੇ ਬਣਾ ਗੁਜ਼ਾਰਾ ਕਰਦੇ ਹਨ, ਪਰ ਰੱਬ ਨੂੰ ਚੇਤੇ ਰੱਖਦੇ ਹਨ ।

ਅਜੇਹੇ ਮਹਲ-ਮਾੜੀਆਂ ਦੇ ਵਸੇਬੇ ਨਾਲੋਂ ਤਾਂ ਕੰਬਲੀ ਪਾ ਕੇ ਫ਼ਕੀਰ ਬਣ ਜਾਣਾ ਚੰਗਾ ਹੈ ਜੇ ਉਥੇ ਰੱਬ ਚੇਤੇ ਰਹਿ ਸਕੇ, ਕਿਉਂਕਿ ਮਹਲ-ਮਾੜੀਆਂ ਦਾ ਵਾਸਾ ਤੇ ਹੰਢਾਣ ਲਈ ਪੱਟ-ਰੇਸ਼ਮ ਹੁੰਦਿਆਂ ਭੀ ਜੇ ਰੱਬ ਵਿਸਰਿਆ ਹੈ ਤਾਂ ਇਥੇ ਭੀ ਦੁੱਖ ਹੀ ਦੁੱਖ, ਤੇ ਰੱਬ ਦੀ ਹਜ਼ੂਰੀ ਵਿਚ ਭੀ ਸ਼ਰਮਿੰਦਗੀ ।

ਉਂਞ ਕੰਬਲੀ ਪਾ ਕੇ ਫ਼ਕੀਰ ਬਣਨ ਦੀ ਲੋੜ ਨਹੀਂ, ਘਰ ਵਿਚ ਰਹਿ ਕੇ ਹੀ 'ਦਰਵੇਸ਼ੀ' ਕਮਾਣੀ ਹੈ । ਉਹ ਦਰਵੇਸ਼ੀ ਹੈ—ਅੰਮ੍ਰਿਤ ਵੇਲੇ ਉੱਠ ਕੇ ਮਾਲਕ ਨੂੰ ਯਾਦ ਕਰਨਾ, ਹੋਰ ਝਾਕ ਛੱਡ ਕੇ ਸਬਰ ਧਾਰਨਾ (ਇਹ ਪੈਂਡਾ ਔਖਾ ਜ਼ਰੂਰ ਹੈ, ਪਰ ਮਾਇਆ ਦੀਆਂ ਅਨੇਕਾਂ ਫਾਹੀਆਂ ਵਿਚੋਂ ਬਚਣ ਲਈ ਰਸਤਾ ਇਹੀ ਹੈ), ਨਿਮ੍ਰਤਾ, ਸਹਿਨ-ਸ਼ੀਲਤਾ, ਮਿੱਠਾ ਬੋਲਣਾ ਤੇ ਕਿਸੇ ਦਾ ਦਿਲ ਨਾ ਦੁਖਾਣਾ, ਕਿਉਂਕਿ ਸਭ ਵਿਚ ਉਹੀ ਮਾਲਕ ਮੌਜੂਦ ਹੈ ਜਿਸ ਦੀ ਬੰਦਗੀ ਕਰਨ ਲਈ ਮਨੁੱਖ ਇਥੇ ਆਇਆ ਹੈ ।

**ਸੰਖੇਪ-ਭਾਵ**

੧. (ਸ਼ਲੋਕ ਨੰ: ੧ ਤੋਂ ੧੫ ਤਕ) ਮਨੁੱਖ ਮਿਥੇ ਹੋਏ ਦਿਨ ਲੈ ਕੇ, 'ਦਰਵੇਸ਼ੀ' ਲਈ ਆਉਂਦਾ ਹੈ, ਪਰ, ਮਾਇਆ ਦੇ ਮੋਹ ਦੀ ਪੋਟਲੀ ਇਸ ਨੂੰ ਨਿੰਦਾ ਵੈਰ ਆਦਿਕ ਵਾਲੇ ਕੁਰਾਹੇ ਪਾ ਦੇਂਦੀ ਹੈ ।

੨. (ਸ਼ਲੋਕ ਨੰ: ੧੬ ਤੋਂ ੨੬ ਤਕ) ਸਹਨ-ਸ਼ੀਲਤਾ, ਦੁਨੀਆਵੀ ਲਾਲਚ ਤੋਂ ਨਜਾਤ, ਇਕ ਰੱਬ ਦੀ ਆਸ, ਖ਼ਲਕਤਿ ਦੀ ਸੇਵਾ, ਹੱਕ ਦੀ ਕਮਾਈ, ਤੇ ਰੱਬ ਦੀ ਯਾਦ—ਇਹ ਹਨ ਲੱਛਣ 'ਦਰਵੇਸ਼' ਦੇ । ਐਸੇ 'ਦਰਵੇਸ਼' ਨੂੰ ਜੰਗਲ ਵਿਚ ਜਾਣ ਦੀ ਲੋੜ ਨਹੀਂ ਪੈਂਦੀ, ਘਰ ਵਿਚ ਹੀ ਉਹ ਰੱਬ ਨੂੰ ਮਿਲ ਪੈਂਦਾ ਹੈ ।

੩. (ਸ਼ਲੋਕ ਨੰ: ੩੭ ਤੋਂ ੬੫ ਤਕ) ਮਾਇਆ ਦੀ ਖ਼ਾਤਰ ਭਟਕਦਿਆਂ ਸਾਰੀ ਉਮਰ ਖ਼ੁਆਰੀ ਵਿਚ ਲੰਘਦੀ ਹੈ, ਮਾਇਆ ਭੀ ਇਥੇ ਹੀ ਰਹਿ ਜਾਂਦੀ ਹੈ । ਜਿਤਨਾ ਚਿਰ ਮਾਇਆ ਦਾ ਲਾਲਚ ਮੌਜੂਦ ਹੈ ਧਾਰਮਿਕ ਭੇਖ ਤੇ ਆਹਰ 'ਦਰਵੇਸ਼' ਜੀਵਨ ਨੂੰ ਸਗੋਂ ਘੁੱਟ ਦੇਂਦੇ ਹਨ, ਉਸ ਦਾ ਪਲ੍ਰਨਾ ਔਖਾ ਹੋ ਜਾਂਦਾ ਹੈ ।

੪. (ਸ਼ਲੋਕ ਨੰ: ੬੫ ਤੋਂ ੯੩ ਤਕ) ਇਥੇ ਹੀ ਰਹਿ ਜਾਣ ਵਾਲੀ ਮਾਇਆ ਦੇ ਕਾਰਨ ਅਹੰਕਾਰੀ ਹੋਇਆ ਮਨੁੱਖ ਜ਼ਿੰਦਗੀ ਨੂੰ ਇਤਨਾ ਦੋਜ਼ਕ ਬਣਾ ਦੇਂਦਾ ਹੈ ਕਿ ਜੀਊਣ ਦਾ ਚਾਅ ਹੀ ਮੁੱਕ ਜਾਂਦਾ ਹੈ । ਦਿਨ ਰਾਤ ਦੁੱਖਾਂ ਵਿਚ ਬੀਤਦੇ ਹਨ, ਮਨ-ਮੋਹਣੇ ਪਦਾਰਥਾਂ ਦੇ ਚਸਕੇ ਸਰੀਰ ਦਾ ਸੱਤਿਆਨਾਸ ਕਰ ਦੇਂਦੇ ਹਨ । ਇਹ ਜੀਵਨ ਅਸਲ ਵਿਚ 'ਦਰਵੇਸ਼ੀ' ਕਮਾਣ ਲਈ ਮਿਲਿਆ ਹੈ । ਜੋ ਮਨੁੱਖ ਪ੍ਰਭੂ-ਪਿਆਰ ਵਿਚ ਜੁੜਦਾ ਹੈ ਉਸ ਨੂੰ ਵਿਸ਼ੇ-ਭੋਗ ਸਤਾਂਦੇ ਨਹੀਂ ਹਨ । ਉਹ ਸੁਖੀ ਹੋ ਜਾਂਦਾ ਹੈ ।

੫. (ਸ਼ਲੋਕ ਨੰ: ੯੩ ਤੋਂ ੧੩੦ ਤਕ) ਦੂਜਿਆਂ ਨੂੰ ਮਰਦਿਆਂ ਵੇਖ ਕੇ ਭੀ ਸੁਆਰਥ-ਵਿਚ-ਫਸਿਆ ਮਨੁੱਖ ਰੱਬ ਨੂੰ ਚੇਤੇ ਨਹੀਂ ਕਰਦਾ । ਅਜੇਹੇ ਮਨੁੱਖ ਨਾਲੋਂ ਪੰਛੀ ਚੰਗੇ । ਅਜੇਹੇ ਮਹਲ-ਮਾੜੀਆਂ ਨਾਲੋਂ ਫ਼ਕੀਰੀ ਚੰਗੀ । ਉਂਞ ਘਰ-ਘਾਟ ਛੱਡਣ ਦੀ ਲੋੜ ਨਹੀਂ ਹੈ । ਘਰ ਵਿਚ ਰਹਿੰਦਿਆਂ ਹੀ 'ਦਰਵੇਸ਼ੀ' ਕਮਾਣੀ ਹੈ । ਉਹ 'ਦਰਵੇਸ਼ੀ' ਇਹ ਹੈ—ਅੰਮ੍ਰਿਤ ਵੇਲੇ ਪ੍ਰਭੂ ਦੀ ਯਾਦ, ਇਕ ਰੱਬ ਦੀ ਆਸ, ਨਿੰਮ੍ਰਤਾ, ਸਹਿਨ-ਸ਼ੀਲਤਾ ਤੇ ਕਿਸੇ ਦਾ ਦਿਲ ਨਾਹ ਦੁਖਾਣਾ ।

**ੴ ਸਤਿਗੁਰ ਪ੍ਰਸਾਦਿ ॥**

**ਸਲੋਕ ਸੇਖ ਫਰੀਦ ਕੇ**

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥ ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥ ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥ ਜਿੰਦੁ ਵਹੁਟੀ, ਮਰਣੁ ਵਰੁ, ਲੈ ਜਾਸੀ ਪਰਣਾਇ ॥ ਆਪਣ ਹਥੀ ਜੋਲਿ ਕੈ, ਕੈ ਗਲਿ ਲਗੈ ਧਾਇ ॥ ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥ ਫਰੀਦਾ ਕਿੜੀ ਪਵੰਦੀਈ, ਖੜਾ ਨ ਆਪੁ ਮੁਹਾਇ ॥੧॥ {ਪੰਨਾ ੧੩੭੭}**

**ਪਦ ਅਰਥ**:— ਜਿਤੁ—ਜਿਸ ਵਿਚ । ਜਿਤੁ ਦਿਹਾੜੈ—ਜਿਸ ਦਿਨ ਵਿਚ, ਜਿਸ ਦਿਨ । ਧਨ—ਇਸਤ੍ਰੀ । ਵਰੀ—ਚੁਣੀ ਜਾਇਗੀ, ਵਿਆਹੀ ਜਾਇਗੀ । ਸਾਹੇ—(ਉਸ ਦਾ) ਨੀਯਤ ਸਮਾ । ਮਲਕੁ—ਮਲਕੁਤ ਮੌਤ, (ਮੌਤ ਦਾ) ਫ਼ਰਿਸਤਾ । ਕੂੰ—ਨੂੰ । ਨ ਚਲਨੀ—ਨਹੀਂ ਟਲ ਸਕਦੇ । ਜਿੰਦੂ ਕੂੰ—ਜਿੰਦ ਨੂੰ । ਮਰਣੁ—ਮੌਤ । ਵਰੁ—ਲਾੜਾ । ਪਰਣਾਇ—ਵਿਆਹ ਕੇ । ਜੋਲਿ ਕੈ—ਤੋਰ ਕੇ । ਕੈ ਗਲਿ—ਕਿਸ ਦੇ ਗਲ ਵਿਚ ? ਧਾਇ—ਦੌੜ ਕੇ । ਵਾਲਹੁ—ਵਾਲ ਤੋਂ । ਪੁਰਸਲਾਤ—ਪੁਲ ਸਿਰਾਤ । ਕੰਨੀ—ਕੰਨਾਂ ਨਾਲ । ਕਿੜੀ ਪਵੰਦੀਈ—ਵਾਜਾਂ ਪੈਂਦਿਆਂ । ਕਿੜੀ—ਵਾਜ । ਆਪੁ—ਆਪਣੇ ਆਪ ਨੂੰ । ਨ ਮੁਹਾਇ—ਨਾ ਠੱਗਾ, ਧੋਖੇ ਵਿਚ ਨਾ ਪਾ, ਨਾ ਲੁਟਾ ।

**ਅਰਥ**:— ਜਿਸ ਦਿਨ (ਜੀਵ-) ਇਸਤ੍ਰੀ ਵਿਆਹੀ ਜਾਇਗੀ, ਉਹ ਸਮਾ (ਪਹਿਲਾਂ ਹੀ) ਲਿਖਿਆ ਗਿਆ ਹੈ (ਭਾਵ, ਜੀਵ ਦੇ ਜਗਤ ਵਿਚ ਆਉਣ ਤੋਂ ਪਹਿਲਾਂ ਹੀ ਇਸ ਦੀ ਮੌਤ ਦਾ ਸਮਾ ਮਿਥਿਆ ਜਾਂਦਾ ਹੈ), ਮੌਤ ਦਾ ਫ਼ਰਿਸਤਾ ਜੋ ਕੰਨਾਂ ਨਾਲ ਸੁਣਿਆ ਹੀ ਹੋਇਆ ਸੀ, ਆ ਕੇ ਮੂੰਹ ਵਿਖਾਂਦਾ ਹੈ (ਭਾਵ, ਜਿਸ ਬਾਰੇ ਪਹਿਲਾਂ ਹੋਰਨਾਂ ਦੀ ਮੌਤ ਸਮੇ ਸੁਣਿਆ ਸੀ, ਹੁਣ ਉਸ ਜੀਵ-ਇਸਤ੍ਰੀ ਨੂੰ ਆ ਮੂੰਹ ਵਿਖਾਂਦਾ ਹੈ ਜਿਸ ਦੀ ਵਾਰੀ ਆ ਜਾਂਦੀ ਹੈ) ।

ਹੱਡਾਂ ਨੂੰ ਭੰਨ ਭੰਨ ਕੇ (ਭਾਵ, ਸਰੀਰ ਨੂੰ ਰੋਗ ਆਦਿਕ ਨਾਲ ਨਿਤਾਣਾ ਕਰ ਕੇ) ਵਿਚਾਰੀ ਜਿੰਦ (ਇਸ ਵਿਚੋਂ) ਕੱਢ ਲਈ ਜਾਂਦੀ ਹੈ । (ਹੇ ਭਾਈ !) ਜਿੰਦ ਨੂੰ (ਇਹ ਗੱਲ) ਸਮਝਾ ਕਿ (ਮੌਤ ਦਾ) ਇਹ ਮਿਥਿਆ ਹੋਇਆ ਸਮਾ ਟਲ ਨਹੀਂ ਸਕਦਾ ।

ਜਿੰਦ, ਮਾਨੋ, ਵਹੁਟੀ ਹੈ, ਮੌਤ (ਦਾ ਫ਼ਰਿਸਤਾ ਇਸ ਦਾ) ਲਾੜਾ ਹੈ (ਜਿੰਦ ਨੂੰ) ਵਿਆਹ ਕੇ ਜ਼ਰੂਰ ਲੈ ਜਾਇਗਾ, ਇਹ (ਕਾਂਇਆਂ ਜਿੰਦ ਨੂੰ) ਆਪਣੀ ਹੱਥੀਂ ਤੋਰ ਤੇ ਕਿਸ ਦੇ ਗਲ ਲੱਗੇਗੀ ? (ਭਾਵ ਨਿਆਸਰੀ ਹੋ ਜਾਇਗੀ) ।

ਹੇ ਫਰੀਦ ! ਤੂੰ ਕਦੇ 'ਪੁਲ ਸਿਰਾਤ' ਦਾ ਨਾਮ ਨਹੀਂ ਸੁਣਿਆ ਜੋ ਵਾਲ ਤੋਂ ਭੀ ਬਰੀਕ ਹੈ ? ਕੰਨੀਂ ਵਾਜਾਂ ਪੈਂਦਿਆਂ ਭੀ ਆਪਣੇ ਆਪ ਨੂੰ ਲੁਟਾਈ ਨਾ ਜਾਹ (ਭਾਵ, ਜਗਤ ਵਿਚ ਸਮੁੰਦਰ ਹੈ ਜਿਸ ਵਿਚ ਵਿਕਾਰਾਂ ਦੀਆਂ ਲਹਿਰਾਂ ਉੱਠ ਰਹੀਆਂ ਹਨ, ਇਸ ਵਿਚੋਂ ਸਹੀ ਸਲਾਮਤਿ ਪਾਰ ਲੰਘਣ ਲਈ 'ਦਰਵੇਸ਼ੀ', ਮਾਨੋ, ਇਕ ਪੁਲ ਹੈ, ਜੋ ਹੈ ਬਹੁਤ ਸੌੜਾ ਤੇ ਬਾਰੀਕ, ਭਾਵ, ਦਰਵੇਸ਼ੀ ਕਮਾਣੀ ਬੜੀ ਹੀ ਔਖੀ ਹੈ, ਪਰ ਦੁਨੀਆ ਦੇ ਵਿਕਾਰਾਂ ਤੋਂ ਬਚਣ ਲਈ ਰਸਤਾ ਸਿਰਫ਼ ਇਹੀ ਹੈ । ਹੇ ਭਾਈ ! ਧਰਮ-ਪੁਸਤਕਾਂ ਦੀ ਰਾਹੀਂ ਗੁਰੂ-ਪੈਗ਼ੰਬਰ ਤੈਨੂੰ ਵਿਕਾਰਾਂ ਦੀਆਂ ਲਹਿਰਾਂ ਦੇ ਖ਼ਤਰੇ ਤੋਂ ਬਚਣ ਲਈ ਵਾਜਾਂ ਮਾਰ ਰਹੇ ਹਨ; ਧਿਆਨ ਨਾਲ ਸੁਣ ਤੇ ਜੀਵਨ ਅਜ਼ਾਈਂ ਨਾਹ ਗਵਾ) ।੧।

ਨੋਟ:— ਲਫ਼ਜ਼ 'ਜਿੰਦੁ' ਦੇ ਅੰਤ ਵਿਚ ਸਦਾ ( ੁ) ਹੁੰਦਾ ਹੈ, ਉਂਵ ਇਹ 'ਇਸਤ੍ਰੀ ਲਿੰਗ' ਹੈ । 'ਸੰਬੰਧਕ' ਆਦਿਕ ਨਾਲ 'ਜਿੰਦੁ' ਤੋਂ 'ਜਿੰਦੂ' ਹੋ ਜਾਂਦਾ ਹੈ, ਜਿਵੇਂ 'ਖਾਕੁ' ਤੋਂ 'ਖਾਕੂ', 'ਵਿਸੁ' ਤੋਂ 'ਵਿਸੂ' ।

(ਵੇਖੋ 'ਗੁਰਬਾਣੀ ਵਿਆਕਰਣ')

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥ ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥ {ਪੰਨਾ ੧੩੭੭-੧੩੭੮}**

ਪਦ ਅਰਥ:— ਗਾਖੜੀ—ਔਖੀ । ਦਰਵੇਸੀ—ਫ਼ਕੀਰੀ । ਦਰ—(ਪਰਮਾਤਮਾ ਦੇ) ਦਰ ਦੀ । ਭਤਿ—ਭਾਂਤਿ, ਵਾਂਗ । ਬੰਨ੍ਹਿ—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) ਬੰਨ੍ਹ ਕੇ । ਵੰਞਾ—ਜਾਵਾਂ । ਘਤਿ—ਸੁੱਟ ਕੇ । ਪੋਟਲੀ—ਨਿੱਕੀ ਜਿਹੀ ਗੰਢ ।

ਅਰਥ:— ਹੇ ਫਰੀਦ ! (ਪਰਮਾਤਮਾ ਦੇ) ਦਰ ਦੀ ਫ਼ਕੀਰੀ ਔਖੀ (ਕਾਰ) ਹੈ, ਤੇ ਮੈਂ ਦੁਨੀਆਦਾਰਾਂ ਵਾਂਗ ਹੀ ਤੁਰ ਰਿਹਾ ਹਾਂ, ('ਦੁਨੀਆ' ਵਾਲੀ) ਨਿੱਕੀ ਜਹੀ ਗੰਢ (ਮੈਂ ਭੀ) ਬੰਨ੍ਹ ਕੇ ਚੁੱਕੀ ਹੋਈ ਹੈ, ਇਸ ਨੂੰ ਸੁੱਟ ਕੇ ਕਿਥੇ ਜਾਵਾਂ ? (ਭਾਵ, ਦੁਨੀਆ ਦੇ ਮੋਹ ਨੂੰ ਛੱਡਣਾ ਕੋਈ ਸੌਖਾ ਕੰਮ ਨਹੀਂ ਹੈ) ।੨।

**ਕਿਛੁ ਨ ਬੁਝੈ, ਕਿਛੁ ਨ ਸੁਝੈ, ਦੁਨੀਆ ਗੁਝੀ ਭਾਹਿ ॥ ਸਾਂਈਂ ਮੇਰੈ ਚੰਗਾ ਕੀਤਾ, ਨਾਹੀ ਤ ਹੰਭੀ ਦਝਾਂ ਆਹਿ ॥੩॥ {ਪੰਨਾ ੧੩੭੮}**

**ਪਦ ਅਰਥ**:— ਕਿਛੁ—ਕੁਝ ਭੀ । ਬੁਝੈ—ਸਮਝ ਆਉਂਦੀ, ਪਤਾ ਲੱਗਦਾ । ਦੁਨੀਆ—ਦੁਨੀਆ ਦਾ ਮੋਹ । ਗੁਝੀ—ਲੁਕਾਵੀਂ । ਭਾਹਿ—ਅੱਗ । ਸਾਂਈ ਮੇਰੈ—ਮੇਰੇ ਸਾਂਈ ਨੇ । ਹੰਭੀ—ਹਉਂ ਭੀ, ਮੈਂ ਭੀ । ਦਝਾਂ ਆਹਿ—ਸੜ ਜਾਂਦਾ ।

**ਅਰਥ**:— ਦੁਨੀਆ (ਵੇਖਣ ਨੂੰ ਤਾਂ ਗੁਲਜ਼ਾਰ ਹੈ, ਪਰ ਇਸ ਦਾ ਮੋਹ ਅਸਲ ਵਿਚ) ਲੁਕਵੀਂ ਅੱਗ ਹੈ (ਜੋ ਅੰਦਰ ਹੀ ਅੰਦਰ ਮਨ ਵਿਚ ਧੁਖਦੀ ਰਹਿੰਦੀ ਹੈ; ਇਸ ਵਿਚ ਪਏ ਹੋਏ ਜੀਵਾਂ ਨੂੰ ਜ਼ਿੰਦਗੀ ਦੇ ਸਹੀ ਰਸਤੇ ਦੀ) ਕੁਝ ਸੁਝ-ਬੂਝ ਨਹੀਂ ਪੈਂਦੀ । ਮੇਰੇ ਸਾਂਈ ਨੇ (ਮੇਰੇ ਉਤੇ) ਮੇਹਰ ਕੀਤੀ ਹੈ (ਤੇ ਮੈਨੂੰ ਇਸ ਤੋਂ ਬਚਾ ਲਿਆ ਹੈ) ਨਹੀਂ ਤਾਂ (ਬਾਕੀ ਲੋਕਾਂ ਵਾਂਗ) ਮੈਂ ਭੀ (ਇਸ ਵਿਚ) ਸੜ ਜਾਂਦਾ (ਭਾਵ, ਮਾਇਆ ਦੇ ਮੋਹ ਤੋਂ ਪ੍ਰਭੂ ਆਪ ਹੀ ਮੇਹਰ ਕਰ ਕੇ ਬਚਾਂਦਾ ਹੈ, ਅਸਾਡੇ ਆਪਣੇ ਵੱਸ ਦੀ ਗੱਲ ਨਹੀਂ ਕਿ ਇਹ 'ਪੋਟਲੀ' ਸਿਰੋਂ ਲਾਹ ਕੇ ਸੁੱਟ ਦੇਈਏ) ।੩।

**ਫਰੀਦਾ ਜੇ ਜਾਣਾ ਤਿਲ ਥੋੜੜੇ, ਸੰਮਲਿ ਬੁਕੁ ਭਰੀ ॥ ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥ {ਪੰਨਾ ੧੩੭੮}**

**ਪਦ ਅਰਥ**:— ਤਿਲ—(ਭਾਵ), ਸੁਆਸ । ਥੋੜੜੇ—ਬਹੁਤ ਥੋੜ੍ਹੇ । ਸੰਮਲਿ—ਸੰਭਲ ਕੇ, ਸੋਚ-ਸਮਝ ਕੇ । ਸਹੁ—ਖਸਮ-ਪ੍ਰਭੂ । ਨੰਢੜਾ—ਨਿੱਕਾ ਜਿਹਾ ਨੱਢਾ, ਨਿੱਕਾ ਜਿਹਾ ਬਾਲ, (ਭਾਵ, ਬਾਲ-ਸੁਭਾਉ ਵਾਲਾ) ।

**ਅਰਥ**:— ਹੇ ਫਰੀਦ ! ਜੇ ਮੈਨੂੰ ਪਤਾ ਹੋਵੇ ਕਿ (ਇਸ ਸਰੀਰ-ਰੂਪ ਭਾਂਡੇ ਵਿਚ) ਬਹੁਤ ਥੋੜ੍ਹੇ ਜਿਹੇ (ਸੁਆਸ ਰੂਪ) ਤਿਲ ਹਨ ਤਾਂ ਮੈਂ ਸੋਚ-ਸਮਝ ਕੇ (ਇਹਨਾਂ ਦਾ) ਬੁੱਕ ਭਰਾਂ (ਭਾਵ, ਬੇ-ਪਰਵਾਹੀ ਨਾਲ ਜੀਵਨ ਦੇ ਸੁਆਸ ਨਾ ਗੁਜ਼ਾਰੀ ਜਾਵਾਂ) । ਜੇ ਮੈਨੂੰ ਸਮਝ ਆ ਜਾਏ ਕਿ (ਮੇਰਾ) ਪਤੀ (-ਪ੍ਰਭੂ) ਬਾਲ-ਸੁਭਾਵ ਵਾਲਾ ਹੈ (ਭਾਵ, ਭੋਲੇ ਸੁਭਾਵ ਨੂੰ ਪਿਆਰ ਕਰਦਾ ਹੈ) ਤਾਂ ਮੈਂ ਭੀ (ਇਸ ਦੁਨੀਆ ਵਾਲੀ 'ਪੋਟਲੀ' ਦਾ) ਮਾਣ ਛੱਡ ਦਿਆਂ ।੪।

ਨੋਟ:— ਵਿਆਹ ਹੋ ਜਾਣ ਤੇ ਜਦੋਂ ਨਵੀਂ ਵਿਆਹੀ ਕੁੜੀ ਸਹੁਰੇ ਘਰ ਆਉਂਦੀ ਹੈ, ਤਾਂ ਲਾੜੇ ਵਾਲੇ ਘਰ ਦੀਆਂ ਜ਼ਨਾਨੀਆਂ ਪਰਾਤ ਆਦਿਕ ਕਿਸੇ ਖੁਲ੍ਹੇ ਚੌੜੇ ਭਾਂਡੇ ਵਿਚ ਬਹੁਤ ਸਾਰੇ ਤਿਲ ਲਿਆਉਂਦੀਆਂ ਹਨ । ਪਹਿਲਾਂ ਲਾੜਾਂ ਆਪਣਾ ਬੁਕ ਭਰ ਕੇ ਵਹੁਟੀ ਦੇ ਬੁਕ ਵਿਚ ਪਾਂਦਾ ਹੈ, ਫਿਰ ਵਹੁਟੀ ਬੁਕ ਭਰ ਕੇ ਪਤੀ ਦੇ ਬੁਕ ਵਿਚ ਪਾਂਦੀ ਹੈ । ਇਸ ਰਸਮ ਨੂੰ 'ਤਿਲ ਭੱਲੇ' ਜਾਂ 'ਤਿਲ-ਵੇਤਰੇ' ਕਹਿੰਦੇ ਹਨ । ਪਤੀ ਨਾਲ 'ਤਿਲ-ਵੇਤਰੇ' ਖੇਡ ਚੁਕਣ ਤੇ ਵਹੁਟੀ ਆਪਣੀਆਂ ਨਨਾਣਾਂ ਤੇ ਦਿਰਾਣੀਆਂ ਜਿਠਾਣੀਆਂ ਨਾਲ 'ਤਿਲ-ਵੇਤਰੇ' ਖੇਡਦੀ ਹੈ । ਇਸ ਰਸਮ ਦਾ ਭਾਵ ਇਹ ਲਿਆ ਜਾਂਦਾ ਹੈ ਕਿ ਨਵੀਂ ਆਈ ਵਹੁਟੀ ਦਾ ਦਿਲ ਨਵੇਂ ਪਰਵਾਰ ਵਿਚ ਸਭ ਨਾਲ ਰਚ-ਮਿਚ ਜਾਏ । ਲਹਿੰਦੇ ਪੰਜਾਬ ਵਿਚ ਇਸ ਰਸਮ ਦਾ ਹਿੰਦੂ-ਘਰਾਂ ਵਿਚ ਆਮ ਰਿਵਾਜ ਸੀ । ਫਰੀਦ ਜੀ ਇਸ ਰਸਮ ਵਲ ਇਸ਼ਾਰਾ ਕਰ ਕੇ ਸ਼ਲੋਕ ਨੰ: ੪ ਵਿਚ ਫ਼ੁਰਮਾਉਂਦੇ ਹਨ ਕਿ ਜੀਵ-ਇਸਤ੍ਰੀ ਨੇ ਪਤੀ-ਪ੍ਰਭੂ ਦੇ ਸਾਰੇ ਪਰਵਾਰ (ਖ਼ਲਕਤਿ) ਨਾਲ ਬਾਲ-ਸੁਭਾਵ ਬਣ ਕੇ ਪਿਆਰ ਕਰਨਾ ਹੈ ।

ਇਸੇ ਤਰ੍ਹਾਂ ਇਕ ਰਸਮ ਹੈ ਜਿਸ ਨੂੰ 'ਗੰਢ ਚਿਤ੍ਰਾਵਾ' ਆਖਦੇ ਹਨ । ਜਦੋਂ ਨਵੀਂ ਵਿਆਹੀ ਕੁੜੀ ਆਪਣੇ ਪੇਕੇ ਘਰੋਂ ਵਿਦਾ ਹੋਣ ਲੱਗਦੀ ਹੈ, ਤਾਂ ਪਹਿਲਾਂ ਕੁੜੀ ਮੁੰਡੇ ਦੋਹਾਂ ਨੂੰ ਦਾਜ ਵਿਚ ਦਿੱਤੇ ਪਲੰਘ ਉਤੇ ਬਿਠਾ ਕੇ ਉਹਨਾਂ ਦੇ ਦੁਪੱਟਿਆਂ ਦੀ ਗੰਢ ਬੰਨ੍ਹ ਦੇਂਦੇ ਹਨ । ਘਰ ਦਾ ਪਰੋਹਤ ਉਸ ਵੇਲੇ ਕੁਝ ਸ਼ਲੋਕ ਪੜ੍ਹਦਾ ਹੈ, ਇਸ ਰਸਮ ਦਾ

ਭਾਵ ਇਹ ਹੁੰਦਾ ਹੈ ਕਿ ਇਸ ਨਵੀਂ ਵਿਆਹੀ ਜੋੜੀ ਦਾ ਆਪੋ ਵਿਚ ਉਸੇ ਤਰ੍ਹਾਂ ਪੱਕਾ ਪਿਆਰ ਰਹੇ, ਜਿਵੇਂ ਇਹਨਾਂ ਦੁਪੱਟਿਆਂ ਦੀ ਪੱਕੀ ਗੰਢ ਪਾਈ ਗਈ ਹੈ । ਇਸ ਰਸਮ ਵਲ ਬਾਬਾ ਫਰੀਦ ਜੀ ਸ਼ਲੋਕ ਨੰ: ੫ ਵਿਚ ਇਸ਼ਾਰਾ ਕਰਦੇ ਹਨ ।

**ਜੇ ਜਾਣਾ ਲੜੁ ਛਿਜਣਾ, ਪੀਡੀ ਪਾਈਂ ਗੰਢਿ ॥ ਤੈ ਜੇਵਡੁ ਮੈ ਨਾਹਿ ਕੋ, ਸਭੁ ਜਗੁ ਡਿਠਾ ਹੰਢਿ ॥੫॥ {ਪੰਨਾ ੧੩੭੮}**

ਪਦ ਅਰਥ:— ਲੜੁ—ਪੱਲਾ । ਛਿਜਣਾ—ਟੁੱਟ ਜਾਣਾ ਹੈ । ਪੀਡੀ—ਪੱਕੀ । ਤੈ ਜੇਵਡੁ—ਤੇਰੇ ਜੇਡਾ । ਹੰਢਿ—ਫਿਰ ਕੇ ।

**ਅਰਥ**:— (ਹੇ ਪਤੀ-ਪ੍ਰਭੂ !) ਜੇ ਮੈਨੂੰ ਸਮਝ ਹੋਵੇ ਕਿ (ਇਸ 'ਪੋਟਲੀ' ਦੇ ਕਾਰਨ ਤੇਰਾ ਫੜਿਆ ਹੋਇਆ) ਪੱਲਾ ਛਿੱਜ ਜਾਂਦਾ ਹੈ (ਭਾਵ, ਤੇਰੇ ਨਾਲੋਂ ਵਿੱਥ ਪੈ ਜਾਂਦੀ ਹੈ) ਤਾਂ ਮੈਂ (ਤੇਰੇ ਪੱਲੇ ਨਾਲ ਹੀ) ਪੱਕੀ ਗੰਢ ਪਾਵਾਂ । (ਹੇ ਸਾਂਈਂ !) ਮੈਂ ਸਾਰਾ ਜਗਤ ਫਿਰ ਕੇ ਵੇਖ ਲਿਆ ਹੈ, ਤੇਰੇ ਵਰਗਾ (ਸਾਥੀ) ਮੈਨੂੰ ਹੋਰ ਕੋਈ ਨਹੀਂ ਲੱਭਾ ।੫।

**ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ ॥ ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾਂ ਕਰਿ ਦੇਖੁ ॥੬॥ {ਪੰਨਾ ੧੩੭੮}**

**ਪਦ ਅਰਥ**:— ਅਕਲਿ ਲਤੀਫੁ—ਲਤੀਫ਼ ਅਕਲ ਵਾਲਾ, ਬਰੀਕ ਸਮਝ ਵਾਲਾ । ਕਾਲੇ ਲੇਖੁ—ਕਾਲੇ ਕਰਮਾਂ ਦਾ ਲੇਖਾ, ਹੋਰਨਾਂ ਦੇ ਮੰਦੇ ਕਰਮਾਂ ਦਾ ਲੇਖਾ-ਪੜਚੋਲ । ਗਿਰੀਵਾਨ—ਬੁੱਕਲ ।

ਅਰਥ:— ਹੇ ਫਰੀਦ ! ਜੇ ਤੂੰ ਬਰੀਕ ਅਕਲ ਵਾਲਾ (ਸਮਝਦਾਰ) ਹੈਂ, ਤਾਂ ਹੋਰ ਬੰਦਿਆਂ ਦੇ ਮੰਦੇ ਕਰਮਾਂ ਦੀ ਪੜਚੋਲ ਨਾ ਕਰ; ਆਪਣੀ ਬੁੱਕਲ ਵਿਚ ਮੂੰਹ ਪਾ ਕੇ ਵੇਖ (ਕਿ ਤੇਰੇ ਆਪਣੇ ਕਰਮ ਕੈਸੇ ਹਨ) ।੬।

**ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨ੍ਹਾ ਨ ਮਾਰੇ ਘੁੰਮਿ ॥ ਆਪਨੜੈ ਘਰਿ ਜਾਈਐ, ਪੈਰ ਤਿਨ੍ਹਾ ਦੇ ਚੁੰਮਿ ॥੭॥ {ਪੰਨਾ ੧੩੭੮}**

ਪਦ ਅਰਥ:— ਤੈ—ਤੈਨੂੰ । ਤਿਨ੍ਹਾ—(ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) । ਮਾਰੇ—ਮਾਰਿ । ਨ ਮਾਰੇ—ਨਾਹ ਮਾਰ । ਘੁੰਮਿ—ਘੁੰਮ ਕੇ, ਪਰਤ ਕੇ । ਆਪਨੜੈ ਘਰਿ—ਆਪਣੇ ਘਰ ਵਿਚ, ਸ੍ਵੈ-ਸਰੂਪ ਵਿਚ, ਸ਼ਾਂਤ ਅਵਸਥਾ ਵਿਚ । ਚੁੰਮਿ—ਚੁੰਮ ਕੇ । ਜਾਈਐ—ਅੱਪੜ ਜਾਈਦਾ ਹੈ ।

ਅਰਥ:— ਹੇ ਫਰੀਦ ! ਜੋ (ਮਨੁੱਖ) ਤੈਨੂੰ ਮੁੱਕੀਆਂ ਮਾਰਨ (ਭਾਵ, ਕੋਈ ਦੁੱਖ ਦੇਣ) ਉਹਨਾਂ ਨੂੰ ਤੂੰ ਪਰਤ ਕੇ ਨਾ ਮਾਰੀਂ (ਭਾਵ, ਬਦਲਾ ਨਾ ਲਈਂ, ਸਗੋਂ) ਉਹਨਾਂ ਦੇ ਪੈਰ ਚੁੰਮ ਕੇ ਆਪਣੇ ਘਰ ਵਿਚ (ਸ਼ਾਂਤ ਅਵਸਥਾ ਵਿਚ) ਟਿਕੇ ਰਹੀਦਾ ਹੈ ।੭।

ਨੋਟ:— ਫਰੀਦ ਜੀ ਇਹਨਾਂ ਸਾਰੇ ਸ਼ਲੋਕਾਂ ਵਿਚ ਦੱਸ ਰਹੇ ਹਨ ਕਿ ਜਿਸ ਬੰਦੇ ਉੱਤੇ ਸਾਈਂ ਦੀ ਮਿਹਰ ਹੋਵੇ ਉਹ ਇਹਨਾਂ ਉਪਰ ਲਿਖਿਆਂ ਜੁਗਤੀਆਂ ਨਾਲ ਦੁਨੀਆ ਵਾਲੀ 'ਪੋਟਲੀ' ਸਿਰ ਤੋਂ ਲਾਹ ਦੇਂਦਾ ਹੈ ।

**ਫਰੀਦਾ ਜਾਂ ਤਉ ਖਟਣ ਵੇਲ, ਤਾਂ ਤੂ ਰਤਾ ਦੁਨੀ ਸਿਉ ॥ ਮਰਗ ਸਵਾਈ ਨੀਹਿ, ਜਾਂ ਭਰਿਆ ਤਾਂ ਲਦਿਆ ॥੮॥ {ਪੰਨਾ ੧੩੭੮}**

**ਪਦ ਅਰਥ**:— ਤਉ—ਤੇਰਾ । ਖਟਣ ਵੇਲ—ਖੱਟਣ ਦਾ ਵੇਲਾ । ਰਤਾ—ਰੱਤਾ, ਰੰਗਿਆ ਹੋਇਆ, ਮਸਤ । ਸਿਉ—ਨਾਲ । ਮਾਰਗ—ਮੌਤ । ਸਵਾਈ—ਵਧਦੀ ਗਈ, ਪੱਕੀ ਹੁੰਦੀ ਗਈ । ਜਾਂ—ਜਦੋਂ । ਭਰਿਆ—(ਪਾਈ) ਭਰੀ ਗਈ, ਸੁਆਸ ਪੂਰੇ ਹੋ ਗਏ । ਨ੍ਹੀਹਿ—(ਅੱਖਰ 'ਨ' ਦੇ ਨਾਲ ਅੱਧਾ 'ਹ' ਹੈ), ਨੀਂਹ ।

**ਅਰਥ**:— ਹੇ ਫਰੀਦ ! ਜਦੋਂ ਤੇਰਾ (ਅਸਲ ਖੱਟੀ) ਖੱਟਣ ਦਾ ਵੇਲਾ ਸੀ ਤਦੋਂ ਤੂੰ ਦੁਨੀਆ (ਦੀ 'ਪੋਟਲੀ') ਨਾਲ ਮਸਤ ਰਿਹਾ । (ਇਸ ਤਰ੍ਹਾਂ) ਮੌਤ ਦੀ ਨੀਂਹ ਪੱਕੀ ਹੁੰਦੀ ਗਈ, (ਭਾਵ, ਮੌਤ ਦਾ ਸਮਾਂ ਨੇੜੇ ਆਉਂਦਾ ਗਿਆ) ਜਦੋਂ ਸਾਰੇ ਸੁਆਸ ਪੂਰੇ ਹੋ ਗਏ, ਤਾਂ ਇਥੋਂ ਕੂਚ ਕਰਨਾ ਪਿਆ ।੮।

**ਦੇਖੁ ਫਰੀਦਾ ਜੁ ਥੀਆ, ਦਾੜੀ ਹੋਈ ਭੂਰ ॥ ਅਗਹੁ ਨੇੜਾ ਆਇਆ, ਪਿਛਾ ਰਹਿਆ ਦੂਰਿ ॥੯॥ {ਪੰਨਾ ੧੩੭੮}**

ਪਦ ਅਰਥ:— ਥੀਆ—ਹੋ ਗਿਆ ਹੈ । ਜੁ—ਜੋ ਕੁਝ । ਭੂਰ—ਚਿੱਟੀ । ਅਗਹੁ—ਅਗਲੇ ਪਾਸਿਓਂ । ਪਿਛਾ—ਪਿਛਲਾ ਪਾਸਾ, ਜਦੋਂ ਜੰਮਿਆ ਸੈਂ ।

ਅਰਥ:— ਹੇ ਫਰੀਦ ! ਵੇਖ ਜੋ ਕੁਝ (ਹੁਣ ਤਕ) ਹੋ ਚੁਕਿਆ ਹੈ (ਉਹ ਇਹ ਹੈ ਕਿ) ਦਾੜ੍ਹੀ ਚਿੱਟੀ ਹੋ ਗਈ ਹੈ, ਮੌਤ ਵਾਲੇ ਪਾਸਿਓਂ ਸਮਾਂ ਨੇੜੇ ਆ ਰਿਹਾ ਹੈ, ਤੇ ਪਿਛਲਾ ਪਾਸਾ (ਜਦੋਂ ਜੰਮਿਆਂ ਸੈਂ) ਦੂਰ (ਪਿਛਾਂਹ) ਰਹਿ ਗਿਆ ਹੈ, (ਸੋ ਹੁਣ ਅੰਵਾਣਾਂ ਵਾਲੇ ਕੰਮ ਨਾਹ ਕਰ, ਤੇ ਅਗਾਂਹ ਦੀ ਤਿਆਰੀ ਲਈ ਕਮਾਈ ਕਰ) ।੯।

**ਦੇਖੁ ਫਰੀਦਾ ਜਿ ਥੀਆ, ਸਕਰ ਹੋਈ ਵਿਸੁ ॥ ਸਾਂਈ ਬਾਝਹੁ ਆਪਣੇ, ਵੇਦਣ ਕਹੀਐ ਕਿਸੁ ॥੧੦॥ {ਪੰਨਾ ੧੩੭੮}**

**ਪਦ ਅਰਥ**:— ਜਿ ਥੀਆ—ਜੋ ਕੁਝ ਹੋਇਆ ਹੈ । ਸਕਰ—ਮਿੱਠੇ ਪਦਾਰਥ । ਵਿਸੁ—ਜ਼ਹਿਰ, ਦੁਖਦਾਈ । ਵੇਦਣ—ਪੀੜ, ਦੁੱਖੜਾ ।

ਅਰਥ:— ਹੇ ਫਰੀਦ ! ਵੇਖ, (ਹੁਣ ਤਕ) ਜੋ ਹੋਇਆ ਹੈ (ਉਹ ਇਹ ਹੈ ਕਿ 'ਦਾੜ੍ਹੀ ਭੂਰ' ਹੋ ਜਾਣ ਕਰਕੇ) ਦੁਨੀਆ ਦੇ ਮਿੱਠੇ ਪਦਾਰਥ (ਭੀ) ਦੁਖਦਾਈ ਲੱਗਦੇ ਹਨ (ਕਿਉਂਕਿ ਹੁਣ ਸਰੀਰਕ ਇੰਦ੍ਰੇ ਕਮਜ਼ੋਰ ਪੈ ਜਾਣ ਕਰਕੇ ਉਨ੍ਹਾਂ ਭੋਗਾਂ ਨੂੰ ਚੰਗੀ ਤਰ੍ਹਾਂ ਭੋਗ ਨਹੀਂ ਸਕਦੇ) ਇਹ ਦੁੱਖੜਾ ਆਪਣੇ ਸਾਈਂ ਬਾਝੋਂ ਹੋਰ ਕਿਸ ਨੂੰ ਆਖੀਏ ? (ਭਾਵ, ਪ੍ਰਭੂ ਦੇ ਨਿਯਮਾਂ ਅਨੁਸਾਰ ਹੋ ਰਹੀ ਇਸ ਤਬਦੀਲੀ ਵਿਚ ਕੋਈ ਰੋਕ ਨਹੀਂ ਪਾ ਸਕਦਾ) ।੧੦।

**ਫਰੀਦਾ ਅਖੀ ਦੇਖਿ ਪਤੀਣੀਆਂ, ਸੁਣਿ ਸੁਣਿ ਰੀਣੇ ਕੰਨ ॥ ਸਾਖ ਪਕੰਦੀ ਆਈਆ, ਹੋਰ ਕਰੇਂਦੀ ਵੰਨ ॥੧੧॥ {ਪੰਨਾ ੧੩੭੮}**

**ਪਦ ਅਰਥ**:— ਪਤੀਣੀਆਂ—ਪਤਲੀਆਂ ਪੈ ਗਈਆਂ ਹਨ, ਹੇਠਾਂ ਲਹਿ ਗਈਆਂ ਹਨ । ਰੀਣੇ—ਖ਼ਾਲੀ, ਬੋਲੇ । ਸਾਖ—ਟਹਿਣੀ, ਸਰੀਰ । ਪਕੰਦੀ ਆਈਆ—ਪੱਕ ਗਈ ਹੈ । ਵੰਨ—ਰੰਗ ।

**ਅਰਥ**:— ਹੇ ਫਰੀਦ ! ('ਸੱਕਰ' ਦੇ 'ਵਿਸੁ' ਹੋ ਜਾਣ ਦਾ ਕਾਰਨ ਇਹ ਹੈ ਕਿ) ਅੱਖਾਂ (ਜਗਤ ਦੇ ਰੰਗ-ਤਮਾਸ਼ੇ) ਵੇਖ ਕੇ (ਹੁਣ) ਕਮਜ਼ੋਰ ਹੋ ਗਈਆਂ ਹਨ (ਜਗਤ ਦੇ ਰੰਗ-ਤਮਾਸ਼ੇ ਤਾਂ ਉਸੇ ਤਰ੍ਹਾਂ ਮੌਜੂਦ ਹਨ, ਪਰ ਅੱਖਾਂ ਵਿਚ ਹੁਣ ਵੇਖਣ ਦੀ ਸੱਤਿਆ ਨਹੀਂ ਰਹੀ), ਕੰਨ (ਦੁਨੀਆ ਦੇ ਰਾਗ-ਰੰਗ) ਸੁਣ ਸੁਣ ਕੇ (ਹੁਣ) ਬੋਲੇ ਹੋ ਗਏ ਹਨ । (ਨਿਰਾ ਅੱਖਾਂ ਤੇ ਕੰਨ ਹੀ ਨਹੀਂ, ਸਾਰਾ) ਸਰੀਰ ਹੀ ਬਿਰਧ ਹੋ ਗਿਆ ਹੈ, ਇਸ ਨੇ ਹੋਰ ਹੀ ਰੰਗ ਵਟਾ ਲਿਆ ਹੈ (ਹੁਣ ਭੋਗ ਭੋਗਣ ਜੋਗਾ ਨਹੀਂ ਰਿਹਾ, ਤੇ ਇਸ ਹਹੁਕੇ ਦਾ ਕੋਈ ਇਲਾਜ ਨਹੀਂ ਹੈ) ।੧੧।

**ਫਰੀਦਾ ਕਾਲੀਂ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥ ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥੧੨॥ {ਪੰਨਾ ੧੩੭੮}**

ਪਦ ਅਰਥ:— ਕਾਲੀਂ—ਜਦੋਂ ਕੇਸ ਕਾਲੇ ਸਨ, ਕਾਲੇ ਕੇਸਾਂ ਦੇ ਹੁੰਦਿਆਂ । ਰਾਵਿਆ—ਮਾਣਿਆ । ਧਉਲੀ—ਧਉਲੇ ਆਇਆਂ । ਕੋਇ—ਕੋਈ ਵਿਰਲਾ । ਪਿਰਹੜੀ—ਪਿਆਰ । ਨਵੇਲਾ—ਨਵਾਂ । ਰੰਗ—ਪਿਆਰ ।

ਅਰਥ:— ਹੇ ਫਰੀਦ ! ਕਾਲੇ ਕੇਸਾਂ ਦੇ ਹੁੰਦਿਆਂ ਜਿਨ੍ਹਾਂ ਨੇ ਪਤੀ-ਪ੍ਰਭੂ ਨਾਲ ਪਿਆਰ ਨਹੀਂ ਕੀਤਾ, ਉਨ੍ਹਾਂ ਵਿਚੋਂ ਕੋਈ ਵਿਰਲਾ ਹੀ ਧਉਲੇ ਆਇਆਂ (ਭਾਵ, ਬਿਰਧ ਉਮਰੇ) ਰੱਬ ਨੂੰ ਯਾਦ ਕਰ ਸਕਦਾ ਹੈ । (ਹੇ ਫਰੀਦ !) ਤੂੰ ਸਾਂਈਂ ਪ੍ਰਭੂ ਨਾਲ ਪਿਆਰ ਕਰ, (ਇਹ) ਪਿਆਰ (ਨਿੱਤ) ਨਵਾਂ ਰਹੇਗਾ (ਦੁਨੀਆ ਦੀ 'ਪੋਟਲੀ' ਵਾਲਾ ਪਿਆਰ ਤਾਂ ਸਰੀਰ-'ਸਾਖ' ਪੱਕਣ ਤੇ ਟੁੱਟ ਜਾਇਗਾ) ।੧੨।

ਨੋਟ:— ਇਸ ਸ਼ਲੋਕ ਦੇ ਪਰਥਾਇ ਅਗਲੇ ਸ਼ਲੋਕ ਵਿਚ ਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ ਕਿ ਜਿਸ ਭਾਗਾਂ ਵਾਲੇ ਉਤੇ ਸਾਂਈਂ ਮਿਹਰ ਕਰੇ, ਉਸ ਨੂੰ ਆਪਣੇ ਚਰਨਾਂ ਦਾ ਪਿਆਰ ਬਖ਼ਸ਼ਦਾ ਹੈ, ਉਮਰ ਭਾਵੇਂ ਜੁਆਨੀ ਦੀ ਹੋਵੇ ਭਾਵੇਂ ਬੁਢੇਪੇ ਦੀ ।

**ਮ: ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ ॥ ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥੧੩॥ {ਪੰਨਾ ੧੩੭੮}**

**ਪਦ ਅਰਥ**:— ਚਿਤਿ—ਚਿੱਤ ਵਿਚ । ਚਿਤਿ ਕਰੇ—ਚਿੱਤ ਵਿਚ ਟਿਕਾਏ, ਬੰਦਗੀ ਕਰੇ । ਪਿਰਮੁ—ਪਿਆਰ । ਸਭ ਕੋਇ—ਹਰੇਕ ਜੀਵ । ਜੈ—ਜਿਸ ਨੂੰ । ਤੈ—ਤਿਸ ਨੂੰ ।

**ਨੋਟ**:— ਇਹ ਸ਼ਲੋਕ ਉਪਰਲੇ ਹੀ ਸ਼ਲੋਕ ਦੀ ਵਿਆਖਿਆ ਹੈ । ਬੁਢੇਪੇ ਵਿਚ ਕਿਉਂ ਪ੍ਰਭੂ ਨੂੰ ਮਿਲਣਾ ਔਖਾ ਹੋ ਜਾਂਦਾ ਹੈ ? ਇਸ ਲਈ ਕਿ ਜਵਾਨੀ ਵਿਚ ਮਾਇਕ ਆਦਤਾਂ ਪੱਕ ਜਾਣ ਕਰਕੇ ਬੁਢੇਪੇ ਵਿਚ 'ਬੰਦਗੀ' ਵਲ ਪਰਤਣਾ ਔਖਾ ਹੁੰਦਾ ਹੈ । ਪਰ ਜੁਆਨੀ ਹੋਵੇ ਚਾਹੇ ਬੁਢੇਪਾ, 'ਬੰਦਗੀ' ਸਦਾ ਹੈ ਹੀ ਪ੍ਰਭੂ ਦੀ 'ਬਖ਼ਸ਼ਸ਼' ।

**ਅਰਥ**:— ਹੇ ਫਰੀਦ ! ਜੇ ਕੋਈ ਬੰਦਾ ਬੰਦਗੀ ਕਰੇ, ਤਾਂ ਜੁਆਨੀ ਵਿਚ ਭੀ ਤੇ ਬੁਢੇਪੇ ਵਿਚ ਭੀ ਮਾਲਿਕ (ਮਿਲ ਸਕਦਾ) ਹੈ । ਪਰ ਬੇਸ਼ਕ ਕੋਈ ਤਾਂਘ ਕਰ ਕੇ ਵੇਖ ਲਏ, 'ਇਹ ਪਿਆਰ' ਆਪਣਾ ਲਾਇਆ ਨਹੀਂ ਲੱਗ ਸਕਦਾ । ਇਹ ਪਿਆਰ-ਰੂਪ ਪਿਆਲਾ ਤਾਂ ਮਾਲਿਕ ਦਾ (ਆਪਣਾ) ਹੈ, ਜਿਸ ਨੂੰ ਉਸ ਦੀ ਮਰਜ਼ੀ ਹੁੰਦੀ ਹੈ ਦੇਂਦਾ ਹੈ ।੧੩।

**ਫਰੀਦਾ ਜਿਨ੍ ਲੋਇਣ ਜਗੁ ਮੋਹਿਆ, ਸੇ ਲੋਇਣ ਮੈ ਡਿਠੁ ॥ ਕਜਲ ਰੇਖ ਨ ਸਹਦਿਆ, ਸੇ ਪੰਖੀ ਸੂਇ ਬਹਿਠੁ ॥੧੪॥ {ਪੰਨਾ ੧੩੭੮}**

ਪਦ ਅਰਥ:— ਲੋਇਣ—ਅੱਖਾਂ । ਸੂਇ—ਬੱਚੇ । ਬਹਿਠੁ—ਬੈਠਣ ਦੀ ਥਾਂ ।

ਅਰਥ:— ਹੇ ਫਰੀਦ ! (ਇਸ ਦਿੱਸਦੀ ਗੁਲਜ਼ਾਰ, ਪਰ ਅਸਲ ਵਿਚ, 'ਗੁਝੀ ਭਾਹਿ' ਵਿਚ ਮਸਤ ਜੀਵ ਨੂੰ ਕੁਝ ਸੁੱਝਦਾ-ਬੁੱਝਦਾ ਨਹੀਂ । ਪਿਆ ਮਾਣ ਕਰਦਾ ਹੈ । ਪਰ ਮਾਣ ਕਾਹਦਾ ?) ਜਿਹੜੀਆਂ (ਸੋਹਣੀਆਂ) ਅੱਖਾਂ ਨੇ ਜਗਤ ਨੂੰ ਮੋਹ ਰੱਖਿਆ ਸੀ, ਉਹ ਅੱਖਾਂ ਮੈਂ ਭੀ ਵੇਖੀਆਂ, (ਪਹਿਲਾਂ ਤਾਂ ਇਤਨੀਆਂ ਨਾਜ਼ਕ ਸਨ ਕਿ) ਕੱਜਲ ਦੀ ਧਾਰ ਨਹੀਂ ਸਹਾਰ ਸਕਦੀਆਂ ਸਨ, ਫਿਰ ਉਹ ਪੰਛੀਆਂ ਦੇ ਬੱਚਿਆਂ ਦਾ ਆਹਲਣਾ ਬਣੀਆਂ (ਭਾਵ, ਅਸਾਡੇ ਸਾਹਮਣੇ ਸਰੀਰਕ ਸੁੰਦਰਤਾ ਆਖ਼ਰ ਨਿੱਤ ਨਾਸ ਹੋ ਜਾਂਦੀ ਹੈ, ਇਸ ਤੇ ਮਾਣ ਕੂੜਾ ਹੈ) ।੧੪।

**ਫਰੀਦਾ ਕੂਕੇਦਿਆ ਚਾਂਗੇਦਿਆ, ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਞਾਇਆ, ਸੇ ਕਿਤ ਫੇਰਹਿ ਚਿਤ ॥੧੫॥ {ਪੰਨਾ ੧੩੭੮}**

ਪਦ ਅਰਥ:— ਸੈਤਾਨਿ—ਸ਼ੈਤਾਨ ਨੇ (ਭਾਵ, ਮਨ ਨੇ) (ਫਰੀਦ ਜੀ ਇਸਲਾਮੀ ਖ਼ਿਆਲ ਅਨੁਸਾਰ ਸ਼ੈਤਾਨ ਨੂੰ ਬਦੀ ਦਾ ਪਰੇਰਕ ਕਹਿ ਰਹੇ ਹਨ) । ਕੂਕੇਦਿਆ ਚਾਂਗੇਦਿਆ—ਮੁੜ ਮੁੜ ਪੁਕਾਰ ਪੁਕਾਰ ਕੇ ਸਮਝਾਣ ਤੇ ਭੀ । ਸੇ—ਉਹ ਬੰਦੇ । ਵੰਞਾਇਆ—ਵਿਗਾੜਿਆ ਹੈ ।

ਅਰਥ:— ਹੇ ਫਰੀਦ ! (ਭਾਵੇਂ ਕਿਤਨਾ ਹੀ) ਪੁਕਾਰ ਪੁਕਾਰ ਕੇ ਆਖੀਏ (ਕਿਤਨਾ ਹੀ) ਨਿੱਤ ਮੱਤਾਂ ਦੇਈਏ; ਪਰ, ਜਿਨ੍ਹਾਂ ਬੰਦਿਆਂ ਨੂੰ (ਮਨ-) ਸ਼ੈਤਾਨ ਨੇ ਵਿਗਾੜਿਆ ਹੋਇਆ ਹੈ, ਉਹ ਕਿਵੇਂ ('ਦੁਨੀ' ਵਲੋਂ) ਚਿੱਤ ਫੇਰ ਸਕਦੇ ਹਨ ? ।੧੫।

## ਨੰ: ੧੬ ਤੋਂ ੩੬—

**ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥ ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥ {ਪੰਨਾ ੧੩੭੮}**

ਪਦ ਅਰਥ:— ਥੀਉ—ਹੋ ਜਾ, ਬਣ ਜਾ । ਪਵਾਹੀ—ਪਹੇ ਦੀ, ਰਸਤੇ ਦੀ । ਦਭੁ—ਕੁਸ਼ਾ, ਘਾਹ । ਜੇ ਲੋੜਹਿ—ਜੇ ਤੂੰ ਲੱਭਦਾ ਹੈਂ । ਸਭੁ—ਹਰ ਥਾਂ, ਸਭ ਵਿਚ । ਇਕੁ—ਇੱਕ ਨੂੰ, ਕਿਸੇ ਦੱਭ ਦੇ ਬੂਟੇ ਨੂੰ । ਛਿਜਹਿ—(ਲੋਕ) ਤੋੜਦੇ ਹਨ । ਬਿਆ—ਕਈ ਹੋਰ (ਦੱਭ ਦੇ ਬੂਟੇ) । ਲਤਾੜੀਅਹਿ—ਲਤਾੜੇ ਜਾਂਦੇ ਹਨ । ਸਾਈ ਦੈ ਦਰਿ—ਮਾਲਕ ਦੇ ਦਰ ਤੇ । ਵਾੜੀਅਹਿ—ਤੂੰ ਵਾੜਿਆ ਜਾਏਂਗਾ, (ਭਾਵ,) ਕਬੂਲ ਹੋਵੇਂਗਾ ।

ਅਰਥ:— ਹੇ ਫਰੀਦ ! ਜੇ ਤੂੰ ਮਾਲਕ (-ਪ੍ਰਭੂ) ਨੂੰ ਹਰ ਥਾਂ ਭਾਲਦਾ ਹੈਂ (ਭਾਵ, ਵੇਖਣਾ ਚਾਹੁੰਦਾ ਹੈਂ) ਤਾਂ ਪਹੇ ਦੀ ਦੱਭ (ਵਰਗਾ) ਬਣ ਜਾ (ਜਿਸ ਦੇ) ਇਕ ਬੂਟੇ ਨੂੰ (ਲੋਕ) ਤੋੜਦੇ ਹਨ, ਤੇ ਕਈ ਹੋਰ ਬੂਟੇ (ਉਨ੍ਹਾਂ ਦੇ ਪੈਰਾਂ ਹੇਠ) ਲਤਾੜੇ ਜਾਂਦੇ ਹਨ । (ਜੇ ਤੂੰ ਇਹੋ ਜਿਹਾ ਸੁਭਾਉ ਬਣਾ ਲਏਂ) ਤਾਂ ਤੂੰ ਮਾਲਕ ਦੇ ਦਰ ਤੇ ਕਬੂਲ ਹੋਵੇਂਗਾ ।੧੬।

**ਫਰੀਦਾ ਖਾਕੁ ਨ ਨਿੰਦੀਐ, ਖਾਕੂ ਜੇਡੁ ਨ ਕੋਇ ॥ ਜੀਵਦਿਆ ਪੈਰਾ ਤਲੈ, ਮੁਇਆ ਉਪਰਿ ਹੋਇ ॥੧੭॥ {ਪੰਨਾ ੧੩੭੮}**

**ਪਦ ਅਰਥ**:— ਖਾਕੁ—ਮਿੱਟੀ (ਇਸ ਲਫ਼ਜ਼ ਦੇ ਅਖ਼ੀਰ ਵਿਚ ਸਦਾ ( ੁ) ਹੁੰਦਾ ਹੈ, ਇਸੇ ਤਰ੍ਹਾਂ ਦੇ ਹੋਰ ਲਫ਼ਜ਼ ਖੰਡੁ, ਵਿਸੁ, ਜਿੰਦ । ਜਦੋਂ ਇਹਨਾਂ ( ੁ) ਅੰਤ ਵਿਚ ਲਫ਼ਜ਼ਾਂ ਨਾਲ ਕੋਈ 'ਸੰਬੰਧਕ' ਵਰਤੀਦਾ ਹੈ ਜਾਂ ਇਹਨਾਂ ਨੂੰ ਕਿਸੇ 'ਕਾਰਕ'-ਰੂਪ ਵਿਚ ਵਰਤੀਦਾ ਹੈ ਤਾਂ ( ੁ) ਦੇ ਥਾਂ ( ੂ) ਹੋ ਜਾਂਦਾ ਹੈ, ਜਿਵੇਂ 'ਖਾਕੁ' ਤੋਂ 'ਖਾਕੂ', 'ਜਿੰਦੁ' ਤੋਂ 'ਜਿੰਦੂ', 'ਵਿਸੁ' ਅਤੇ 'ਵਿਸੂ') । ਜੇਡੁ—ਜੇਡਾ, ਵਰਗਾ ।

**ਅਰਥ**:— ਹੇ ਫਰੀਦ ! ਮਿੱਟੀ ਨੂੰ ਮਾੜਾ ਨਹੀਂ ਆਖਣਾ ਚਾਹੀਦਾ, ਮਿੱਟੀ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ । (ਮਨੁੱਖ ਦੇ) ਪੈਰਾਂ ਹੇਠ ਹੁੰਦੀ ਹੈ, (ਪਰ ਮਨੁੱਖ ਦੇ) ਮਰਿਆਂ ਉਸ ਦੇ ਉੱਤੇ ਹੋ ਜਾਂਦੀ ਹੈ, (ਇਸੇ ਤਰ੍ਹਾਂ 'ਗ਼ਰੀਬੀ-ਸੁਭਾਵ' ਦੀ ਰੀਸ ਨਹੀਂ ਹੋ ਸਕਦੀ, 'ਗ਼ਰੀਬੀ-ਸੁਭਾਵ' ਵਾਲਾ ਬੰਦਾ ਜ਼ਿੰਦਗੀ ਵਿਚ ਭਾਵੇਂ ਸਭ ਦੀ ਵਧੀਕੀ ਸਹਾਰਦਾ ਹੈ, ਪਰ ਮਨ ਨੂੰ ਮਾਰਨ ਕਰਕੇ ਆਤਮਕ ਅਵਸਥਾ ਵਿਚ ਉਹ ਸਭ ਤੋਂ ਉੱਚਾ ਹੁੰਦਾ ਹੈ) ।੧੭।

**ਫਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ ॥ ਕਿਚਰੁ ਝਤਿ ਲਘਾਈਐ, ਛਪਰਿ ਤੁਟੈ ਮੇਹੁ ॥੧੮॥ {ਪੰਨਾ ੧੩੭੮}**

**ਪਦ ਅਰਥ**:— ਨੇਹੁ ਕਿਆ—ਕਾਹਦਾ ਪਿਆਰ ? (ਭਾਵ, ਅਸਲ ਪਿਆਰ ਨਹੀਂ) । ਕੂੜਾ—ਝੂਠਾ । ਕਿਚਰੁ—ਕਿਤਨਾ ਚਿਰ ? ਝਤਿ—ਸਮਾ । ਛਪਰਿ—ਛੱਪਰ ਉਤੇ । ਛਪਰਿ ਤੁਟੇ—ਟੁੱਟੇ ਹੋਏ ਛੱਪਰ ਉਤੇ । ਮੇਹੁ—ਮੀਂਹ ।

**ਅਰਥ**:— ਹੇ ਫਰੀਦ ! ਜੇ (ਰੱਬ ਦੀ ਬੰਦਗੀ ਕਰਦਿਆਂ ਇਵਜ਼ਾਨੇ ਵਜੋਂ ਕੋਈ ਦੁਨੀਆ ਦਾ) ਲਾਲਚ ਹੈ, ਤਾਂ (ਰੱਬ ਨਾਲ) ਅਸਲ ਪਿਆਰ ਨਹੀਂ ਹੈ । (ਜਦ ਤਕ) ਲਾਲਚ ਹੈ, ਤਦ ਤਕ ਪਿਆਰ ਝੂਠਾ ਹੈ । ਟੁੱਟੇ ਹੋਏ ਛੱਪਰ ਉਤੇ ਮੀਂਹ ਪੈਂਦਿਆਂ ਕਦ ਤਾਂਈ ਸਮਾ ਨਿਕਲ ਸਕੇਗਾ ? (ਭਾਵ, ਜਦੋਂ ਦੁਨੀਆ ਵਾਲੀ ਗ਼ਰਜ਼ ਪੂਰੀ ਨਾ ਹੋਈ, ਪਿਆਰ ਟੁੱਟ ਜਾਏਗਾ) ।੧੮।

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥੧੯॥ {ਪੰਨਾ ੧੩੭੮}**

ਪਦ ਅਰਥ:— ਜੰਗਲੁ ਜੰਗਲੁ—ਹਰੇਕ ਜੰਗਲ । ਕਿਆ ਭਵਹਿ—ਗਾਹਣ ਦਾ ਕੀਹ ਲਾਭ ? ਵਣਿ—ਵਣ ਵਿਚ, ਜੰਗਲ ਵਿਚ । ਕਿਆ ਮੋੜੇਹਿ—ਕਿਉਂ ਲਤਾੜਦਾ ਹੈਂ ? ਵਸੀ—ਵੱਸਦਾ ਹੈ । ਹਿਆਲੀਐ—ਹਿਰਦੇ ਵਿਚ । ਕਿਆ ਢੂਢੇਹਿ—ਭਾਲਣ ਦਾ ਕੀਹ ਲਾਭ ?

ਅਰਥ:— ਹੇ ਫਰੀਦ ! ਹਰੇਕ ਜੰਗਲ ਨੂੰ ਗਾਹਣ ਦਾ ਕੀਹ ਲਾਭ ਹੈ ? ਜੰਗਲ ਵਿਚ ਕੰਡੇ ਕਿਉਂ ਲਤਾੜਦਾ ਫਿਰਦਾ ਹੈਂ ? ਰੱਬ (ਤਾਂ ਤੇਰੇ) ਹਿਰਦੇ ਵਿਚ ਵੱਸਦਾ ਹੈ, ਜੰਗਲ ਨੂੰ ਭਾਲਣ ਦਾ ਕੀ ਫ਼ਾਇਦਾ ? ।੧੯।

**ਫਰੀਦਾ ਇਨੀ ਨਿਕੀ ਜੰਘੀਐ, ਥਲ ਡੂੰਗਰ ਭਵਿਓਮ੍ਹਿ ॥ ਅਜੁ ਫਰੀਦੈ ਕੂਜੜਾ, ਸੈ ਕੋਹਾਂ ਥੀਓਮਿ ॥੨੦॥ {ਪੰਨਾ ੧੩੭੮}**

ਪਦ ਅਰਥ:— ਇਨੀ ਜੰਘੀਐ—ਇਹਨਾਂ ਲੱਤਾਂ ਨਾਲ । ਡੂਗਰ—ਡੂੱਗਰ, ਪਹਾੜ । ਭਵਿਓਮ੍ਹਿ—ਮੈਂ ਲਭਿਆ, ਮੈਂ ਭਉਂ ਆਇਆ (ਅੱਖਰ 'ਮ' ਦੇ ਹੇਠ ਅੱਧਾ 'ਹ' ਹੈ) । ਅਜੁ—(ਭਾਵ,) ਬੁਢੇਪੇ ਵਿਚ । ਫਰੀਦੈ ਥੀਓਮਿ—ਮੈਂ ਫਰੀਦ ਨੂੰ ਹੋ ਗਿਆ ਹੈ । ਕੂਜੜਾ—ਇਕ ਨਿੱਕਾ ਜਿਹਾ ਲੋਟਾ ।

**ਅਰਥ**:— ਹੇ ਫਰੀਦ ! ਇਹਨਾਂ ਨਿੱਕੀਆਂ ਨਿੱਕੀਆਂ ਲੱਤਾਂ ਨਾਲ (ਜਵਾਨੀ ਵੇਲੇ) ਮੈਂ ਥਲ ਤੇ ਪਹਾੜ ਗਾਹ ਆਉਂਦਾ ਰਿਹਾ, ਪਰ ਅੱਜ (ਬੁਢੇਪੇ ਵਿਚ) ਮੈਨੂੰ ਫਰੀਦ ਨੂੰ (ਇਹ ਰਤਾ ਪਰੇ ਪਿਆ) ਲੋਟਾ ਸੈ ਕੋਹਾਂ ਤੇ ਹੋ ਗਿਆ ਹੈ (ਸੋ, ਬੰਦਗੀ ਦਾ ਵੇਲਾ ਭੀ ਜੁਆਨੀ ਹੀ ਹੈ ਜਦੋਂ ਸਰੀਰ ਕੰਮ ਦੇ ਸਕਦਾ ਹੈ) ।੨੦।

**ਫਰੀਦਾ ਰਾਤੀ ਵਡੀਆਂ, ਧੁਖਿ ਧੁਖਿ ਉਠਨਿ ਪਾਸ ॥ ਧਿਗੁ ਤਿਨ੍ਹਾ ਦਾ ਜੀਵਿਆ, ਜਿਨ੍ਹਾ ਵਿਡਾਣੀ ਆਸ ॥੨੧॥ {ਪੰਨਾ ੧੩੭੯}**

ਪਦ ਅਰਥ:— ਧੁਖਿ ਉਠਨਿ—ਧੁਖ ਉੱਠਦੇ ਹਨ, ਅੰਬ ਜਾਂਦੇ ਹਨ । ਪਾਸ—ਸਰੀਰ ਦੇ ਪਾਸੇ । (ਲਫ਼ਜ਼ 'ਪਾਸ' ਅਤੇ 'ਪਾਸਿ' ਵਿਚ ਫ਼ਰਕ ਵੇਖਣਾ ਜ਼ਰੂਰੀ ਹੈ । ਵੇਖੋ ਸ਼ਲੋਕ ਨੰ: ੪੫ 'ਪਾਸਿ ਦਮਾਮੇ' । ਵਿਆਕਰਣ ਅਨੁਸਾਰ ਲਫ਼ਜ਼ 'ਪਾਸ' 'ਨਾਂਵ' ਬਹੁ-ਵਚਨ ਹੈ, (ਨੌਨ, ਪਲੁਰਓਲ) ਭਾਵ, ਜਿਸਮ ਦੇ ਪਾਸੇ, ਪਸਲੀਆਂ । 'ਪਾਸਿ' ਸੰਬੰਧਕ ਹੈ, ਭਾਵ, ਜਿਨ੍ਹਾਂ ਦੇ ਪਾਸ; ਜਿਨ੍ਹਾਂ ਦੇ ਕੋਲ) । ਵਿਡਾਣੀ—ਬਿਗਾਨੀ ।

(ਲਫ਼ਜ਼ 'ਜਿਨ੍ਹਾਂ ਅਤੇ 'ਤਿਨ੍ਹਾਂ' ਦੇ ਅੱਖਰ 'ਨ' ਦੇ ਨਾਲ 'ਹ' ਹੈ) । ਵਡੀਆਂ—ਲੰਮੀਆਂ । ਧ੍ਰਿਗੁ—ਫਿਟਕਾਰ-ਜੋਗ ।

ਅਰਥ:— ਹੇ ਫਰੀਦ ! (ਸਿਆਲ ਦੀਆਂ) ਲੰਮੀਆਂ ਰਾਤਾਂ ਵਿਚ (ਸਉਂ ਸਉਂ ਕੇ) ਪਾਸੇ ਧੁਖ ਉੱਠਦੇ ਹਨ (ਇਸੇ ਤਰ੍ਹਾਂ ਪਰਾਈ ਆਸ ਤੱਕਦਿਆਂ ਸਮਾ ਮੁੱਕਦਾ ਨਹੀਂ, ਪਰਾਏ ਦਰ ਤੇ ਬੈਠਿਆਂ ਅੱਕ ਜਾਈਦਾ ਹੈ) । ਸੋ, ਜੋ ਲੋਕ ਦੂਜਿਆਂ ਦੀ ਆਸ ਤੱਕਦੇ ਹਨ ਉਹਨਾਂ ਦੇ ਜੀਉਣ ਨੂੰ ਫਿਟਕਾਰ ਹੈ, (ਆਸ ਇਕ ਰੱਬ ਦੀ ਰੱਖੋ) ।੨੧।

**ਫਰੀਦਾ ਜੇ ਮੈ ਹੋਦਾ ਵਾਰਿਆ, ਮਿਤਾ ਆਇੜਿਆਂ ॥ ਹੇੜਾ ਜਲੈ ਮਜੀਠ ਜਿਉ, ਉਪਰਿ ਅੰਗਾਰਾ ॥੨੨॥ {ਪੰਨਾ ੧੩੭੯}**

**ਪਦ ਅਰਥ**:— ਵਾਰਿਆ ਹੋਦਾ—ਲੁਕਾਇਆ ਹੁੰਦਾ । ਮਿਤਾ ਆਇੜਿਆਂ—ਆਏ ਮਿੱਤ੍ਰਾਂ ਤੋਂ । ਹੇੜਾ—ਸਰੀਰ, ਮਾਸ । ਮਜੀਠ ਜਿਉ—ਮਜੀਠ ਵਾਂਗ । ਜਲੈ—ਸੜਦਾ ਹੈ ।

ਅਰਥ:— ਹੇ ਫਰੀਦ ! ਜੇ ਮੈਂ ਆਏ ਸੱਜਣਾਂ ਤੋਂ ਕਦੇ ਕੁਝ ਲੁਕਾ ਰੱਖਾਂ, ਤਾਂ ਮੇਰਾ ਸਰੀਰ (ਇਉਂ) ਸੜਦਾ ਹੈ ਜਿਵੇਂ ਬਲਦੇ ਕੋਲਿਆਂ ਉੱਤੇ ਮਜੀਠ (ਭਾਵ, ਘਰ-ਆਏ ਕਿਸੇ ਅੱਭਿਆਗਤ ਦੀ ਸੇਵਾ ਕਰਨ ਤੋਂ ਜੇ ਕਦੇ ਮਨ ਖਿਸਕੇ ਤਾਂ ਜਿੰਦ ਨੂੰ ਬੜਾ ਦੁੱਖ ਪ੍ਰਤੀਤ ਹੁੰਦਾ ਹੈ) ।੨੨।

ਨੋਟ—ਉਪਰਲੇ ਦੋਹਾਂ ਸ਼ਲੋਕਾਂ ਵਿਚ ਮਨੁੱਖ ਨੂੰ ਜੀਊਣ ਦੀ ਜਾਚ ਸਿਖਾਂਦੇ ਹੋਏ, ਫਰੀਦ ਜੀ ਨੇ ਕਿਹਾ ਹੈ ਕਿ ਨਾਹ ਤਾਂ ਦੂਜਿਆਂ ਦੇ ਬੂਹੇ ਤੇ ਰੁਲਦਾ ਫਿਰ, ਅਤੇ ਨਾਹ ਹੀ ਘਰ ਆਏ ਕਿਸੇ ਪਰਦੇਸੀ ਦੀ ਸੇਵਾ ਤੋਂ ਚਿੱਤ ਚੁਰਾ ।

**ਫਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ ॥ ਹੰਢੈ ਉਂਨ ਕਤਾਇਦਾ, ਪੈਧਾ ਲੋੜੈ ਪਟੁ ॥੨੩॥ {ਪੰਨਾ ੧੩੭੯}**

**ਪਦ ਅਰਥ**:— ਬਿਜਉਰੀਆਂ—ਬਿਜੌਰ ਦੇ ਇਲਾਕੇ ਦੀ (ਇਹ ਇਲਾਕਾ ਪਠਾਣੀ ਦੇਸ ਵਿਚ ਮਾਲਾਕੰਦ ਸ੍ਵਾਤ ਤੋਂ ਪਰੇ ਹੈ) । ਦਾਖੁ—ਛੋਟਾ ਅੰਗੂਰ । ਕਿਕਰਿ—ਕਿਕਰੀਆਂ । ਹੰਢੈ—ਫਿਰਦਾ ਹੈ । ਪੈਧਾ ਲੋੜੈ—ਪਹਿਨਣਾ ਚਾਹੁੰਦਾ ਹੈ ।

**ਅਰਥ**:— ਹੇ ਫਰੀਦ ! (ਬੰਦਗੀ ਤੋਂ ਬਿਨਾ ਸੁਖੀ ਜੀਵਨ ਦੀ ਆਸ ਰੱਖਣ ਵਾਲਾ ਮਨੁੱਖ ਉਸ ਜੱਟ ਵਾਂਗ ਹੈ) ਜੋ ਜੱਟ ਕਿਕਰੀਆਂ ਬੀਜਦਾ ਹੈ ਪਰ (ਉਹਨਾਂ ਕਿਕਰੀਆਂ ਤੋਂ) ਬਿਜੌਰ ਦੇ ਇਲਾਕੇ ਦਾ ਛੋਟਾ ਅੰਗੂਰ (ਖਾਣਾ) ਚਾਹੁੰਦਾ ਹੈ, (ਸਾਰੀ ਉਮਰ) ਉੱਨ ਕਤਾਂਦਾ ਫਿਰਦਾ ਹੈ, ਪਰ ਰੇਸ਼ਮ ਪਹਿਨਣਾ ਚਾਹੁੰਦਾ ਹੈ ।੨੩।

**ਫਰੀਦਾ ਗਲੀਏ ਚਿਕੜੁ, ਦੂਰਿ ਘਰੁ, ਨਾਲਿ ਪਿਆਰੇ ਨੇਹੁ ॥ ਚਲਾ ਤ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ ॥੨੪॥ {ਪੰਨਾ ੧੩੭੯}**

**ਪਦ ਅਰਥ**:— ਰਹਾਂ—ਜੇ ਮੈਂ ਰਹਿ ਪਵਾਂ, (ਭਾਵ,) ਜੇ ਮੈਂ ਨਾਹ ਜਾਵਾਂ । ਤ—ਤਾਂ । ਤੁਟੈ—ਟੁੱਟਦਾ ਹੈ । ਨੇਹੁ—ਪਿਆਰ ।

**ਅਰਥ**:— ਹੇ ਫਰੀਦ ! (ਵਰਖਾ ਦੇ ਕਾਰਨ) ਗਲੀ ਵਿਚ ਚਿੱਕੜ ਹੈ, (ਇਥੋਂ ਪਿਆਰੇ ਦਾ) ਘਰ ਦੂਰ ਹੈ (ਪਰ) ਪਿਆਰੇ ਨਾਲ (ਮੇਰਾ) ਪਿਆਰ (ਬਹੁਤ) ਹੈ । ਜੇ ਮੈਂ (ਪਿਆਰੇ ਨੂੰ ਮਿਲਣ) ਜਾਵਾਂ ਤਾਂ ਮੇਰੀ ਕੰਬਲੀ ਭਿੱਜਦੀ ਹੈ, ਜੇ (ਵਰਖਾ ਤੇ ਚਿੱਕੜ ਤੋਂ ਡਰਦਾ) ਨਾਹ ਜਾਵਾਂ ਤਾਂ ਮੇਰਾ ਪਿਆਰ ਟੁੱਟਦਾ ਹੈ ।੨੪।

**ਭਿਜਉ ਸਿਜਉ ਕੰਬਲੀ, ਅਲਹ ਵਰਸਉ ਮੇਹੁ ॥ ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ ॥੨੫॥ {ਪੰਨਾ ੧੩੭੯}**

**ਪਦ ਅਰਥ**:— ਅਲਹ—ਅੱਲਾਹ ਕਰ ਕੇ, ਰੱਬ ਕਰ ਕੇ । ਭਿਜਉ—ਬੇਸ਼ਕ ਭਿੱਜੇ (ਲ਼ੲਟ ਟਿ ਬੲ ਸੋਉਕੲਦ) (ਇਹ ਲਫ਼ਜ਼ ਵਿਆਕਰਣ ਅਨੁਸਾਰ 'ਹੁਕਮੀ ਭਵਿੱਖਤ' ਅੱਨ ਪੁਰਖ ਇਕ-ਵਚਨ (ਿਮਪੲਰਅਟਵਿੲ ਮੋਦ, ਠਹਰਿਦ ਪੲਰਸੋਨ, ਸ਼ਨਿਗੁਲਅਰ ਨੁਮਬੲਰ) ਹੈ, ਇਸ ਵਾਸਤੇ ਲਫ਼ਜ਼ 'ਕੰਬਲੀ' ਦਾ ਅਰਥ 'ਹੇ ਕੰਬਲੀ !' ਨਹੀਂ ਹੋ ਸਕਦਾ । ਇਸੇ ਤਰ੍ਹਾਂ 'ਵਰਸਉ' ਭੀ 'ਹੁਕਮੀ ਭਵਿੱਖਤ, ਅੱਨ ਪੁਰਖ, ਇਕ-ਵਚਨ' ਹੈ, ਇਸ ਦਾ ਅਰਥ ਹੈ 'ਬੇਸ਼ਕ ਬਰਸੇ' (ਲ਼ੲਟ ਟਿ ਰਅਨਿ) ਇਥੇ ਭੀ ਲਫ਼ਜ਼ 'ਮੋਹੁ' ਦਾ ਅਰਥ 'ਹੇ ਮੀਂਹ !' ਨਹੀਂ ਹੋ ਸਕਦਾ, ਕਿਉਂਕਿ ਲਫ਼ਜ਼ 'ਮੇਹੁ' ਵਿਆਕਰਣ ਅਨੁਸਾਰ ਪਰਤੱਖ ਤੌਰ ਤੇ 'ਕਰਤਾ ਕਾਰਕ, ਇਕ-ਵਚਨ' ਹੈ । ਜੇ 'ਸੰਬੋਧਨ' ਹੁੰਦਾ ਤਾਂ ਇਸ ਦੇ ਅੰਤ ਵਿਚ ( ੁ) ਨਾਹ ਹੁੰਦਾ । ਵਧੀਕ ਵਿਚਾਰ ਵਾਸਤੇ ਵੇਖੋ ਮੇਰਾ 'ਗੁਰਬਾਣੀ ਵਿਆਕਰਣ') । ਲਫ਼ਜ਼ 'ਤੁਟਉ' ਭੀ ਲਫ਼ਜ਼ 'ਭਿਜਉ ਸਿਜਉ' ਅਤੇ 'ਵਰਸਉ' ਵਾਂਗ ਹੀ ਹੈ ।

**ਅਰਥ**:— (ਮੇਰੀ) ਕੰਬਲੀ ਬੇਸ਼ੱਕ ਚੰਗੀ ਤਰ੍ਹਾਂ ਭਿੱਜ ਜਾਏ, ਰੱਬ ਕਰੇ ਮੀਂਹ (ਭੀ) ਬੇਸ਼ੱਕ ਵਰ੍ਹਦਾ ਰਹੇ, (ਪਰ) ਮੈਂ ਉਨ੍ਹਾਂ ਸੱਜਣਾਂ ਨੂੰ ਜ਼ਰੂਰ ਮਿਲਾਂਗਾ, (ਤਾਕਿ ਕਿਤੇ) ਮੇਰਾ ਪਿਆਰ ਨ ਟੁੱਟ ਜਾਏ ।੨੫।

### ਸ਼ਲੋਕ ਨੰ: ੨੪, ੨੫ ਦਾ ਭਾਵ:—

ਦਰਵੇਸ਼ ਨੂੰ ਦੁਨੀਆ ਦਾ ਕੋਈ ਭੀ ਲਾਲਚ ਰੱਬ ਦੀ ਬੰਦਗੀ ਦੇ ਰਾਹ ਤੋਂ ਲਾਂਭੇ ਨਹੀਂ ਲੈ ਜਾ ਸਕਦਾ ।

**ਫਰੀਦਾ ਮੈ ਭੋਲਾਵਾ ਪਗ ਦਾ, ਮਤੁ ਮੈਲੀ ਹੋਇ ਜਾਇ ॥ ਗਹਿਲਾ ਰੂਹੁ ਨ ਜਾਣਈ, ਸਿਰੁ ਭੀ ਮਿਟੀ ਖਾਇ ॥੨੬॥ {ਪੰਨਾ ੧੩੭੯}**

**ਪਦ ਅਰਥ**:— ਮੈ—ਮੈਨੂੰ । ਭੋਲਾਵਾ—ਭੁਲੇਖਾ, ਧੋਖਾ, ਵਹਿਮ, ਫ਼ਿਕਰ । ਮਤੁ—ਮਤਾਂ, ਕਿਤੇ ਨ । ਮਤੁ ਹੋ ਜਾਇ—ਮਤਾਂ ਹੋ ਜਾਏ, ਕਿਤੇ ਹੋ ਨ ਜਾਏ । ਗਹਿਲਾ—ਬੇਪਰਵਾਹ, ਗ਼ਾਫ਼ਿਲ । ਜਾਣਈ—ਜਾਣਦਾ ।

**ਅਰਥ**:— ਹੇ ਫਰੀਦ ! ਮੈਨੂੰ (ਆਪਣੀ) ਪੱਗ ਦਾ ਫ਼ਿਕਰ (ਰਹਿੰਦਾ) ਹੈ (ਕਿ ਮਿੱਟੀ ਨਾਲ ਮੇਰੀ ਪੱਗ) ਕਿਤੇ ਮੈਲੀ ਨਾ ਹੋ ਜਾਏ, ਪਰ ਕਮਲੀ ਜਿੰਦ ਇਹ ਨਹੀਂ ਜਾਣਦੀ ਕਿ ਮਿੱਟੀ (ਤਾਂ) ਸਿਰ ਨੂੰ ਭੀ ਖਾ ਜਾਂਦੀ ਹੈ ।੨੬।

**ਫਰੀਦਾ ਸਕਰ ਖੰਡੁ ਨਿਵਾਤ ਗੁੜੁ, ਮਾਖਿਉ ਮਾਂਝਾ ਦੁਧੁ ॥ ਸਭੇ ਵਸਤੂ ਮਿਠੀਆਂ, ਰਬ ਨ ਪੁਜਨਿ ਤੁਧੁ ॥੨੭॥ {ਪੰਨਾ ੧੩੭੯}**

**ਪਦ ਅਰਥ**:— ਨਿਵਾਤ—ਮਿਸਰੀ । ਖੰਡੁ—(ਇਹ ਲਫ਼ਜ਼ ਸਦਾ ( ੁ) ਅੰਤ ਹੈ । ਵੇਖੋ ਸ਼ਲੋਕ ਨੰ: ੩੭) । ਮਾਖਿਉ—(ਇਸ ਲਫ਼ਜ਼ ਦੇ ਅੱਖਰ 'ਓ' ਨੂੰ ਦੋ ਮਾਤ੍ਰਾਂ ਲੱਗੀਆਂ ਹੋਈਆਂ ਹਨ, ( ੋ ) ਅਤੇ ( ੁ) ਅਸਲ ਲਫ਼ਜ਼ ( ੋ ) ਨਾਲ ਹੈ 'ਮਾਖਿਓ' । ਪਰ ਇਥੇ ਛੰਦ ਦੀਆਂ ਮਾਤ੍ਰਾਂ ਪੂਰੀਆਂ ਰੱਖਣ ਵਾਸਤੇ ਪੜ੍ਹਨਾ ਹੈ 'ਮਾਖਿਉ' । ਇਸ ਦੋ ਮਾਤ੍ਰਾਂ ਦੀ ਇਕੱਠੀ ਵਰਤੋਂ ਨੂੰ ਵਧੀਕ ਸਮਝਣ ਵਾਸਤੇ ਪੜ੍ਹੋ 'ਗੁਰਬਾਣੀ ਵਿਆਕਰਣ') ਮਾਖਿਓ, ਸ਼ਹਿਦ । ਰਬ—ਹੇ ਰੱਬ ! ਹੇ ਪਰਮਾਤਮਾ ! ਨ ਪੁਜਨਿ—ਨਹੀਂ ਅੱਪੜਦੀਆਂ । ਤੁਧੁ—ਤੈਨੂੰ ।

**ਅਰਥ**:— ਹੇ ਫਰੀਦ ! ਸ਼ੱਕਰ, ਖੰਡ, ਮਿਸਰੀ, ਗੁੜ, ਸ਼ਹਿਦ ਅਤੇ ਮਾਝਾ ਦੁੱਧ—ਇਹ ਸਾਰੀਆਂ ਚੀਜ਼ਾਂ ਮਿੱਠੀਆਂ ਹਨ । ਪਰ, ਹੇ ਰੱਬ ! (ਮਿਠਾਸ ਵਿਚ ਇਹ ਚੀਜ਼ਾਂ) ਤੇਰੇ (ਨਾਮ ਦੀ ਮਿਠਾਸ) ਤਕ ਨਹੀਂ ਅੱਪੜ ਸਕਦੀਆਂ ।੨੭।

**ਫਰੀਦਾ ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ ॥ ਜਿਨਾ ਖਾਧੀ ਚੋਪੜੀ, ਘਣੇ ਸਹਨਿਗੇ ਦੁਖ ॥੨੮॥ {ਪੰਨਾ ੧੩੭੯}**

**ਪਦ ਅਰਥ**:— ਕਾਠ ਕੀ ਰੋਟੀ—ਕਾਠ ਵਾਂਗ ਸੁੱਕੀ ਰੋਟੀ, ਰੁੱਖੀ-ਮਿੱਸੀ ਰੋਟੀ । ਲਾਵਣੁ—ਭਾਜੀ, ਸਲੂਣਾ । ਘਣੇ—ਬੜੇ । ਚੋਪੜੀ—ਚੰਗੀ-ਚੋਖੀ, ਸੁਆਦਲੀ (ਰੋਟੀ) ।

**ਅਰਥ**:— ਹੇ ਫਰੀਦ ! (ਆਪਣੇ ਹੱਥਾਂ ਦੀ ਕਮਾਈ ਹੋਈ) ਮੇਰੀ ਰੁੱਖੀ-ਮਿੱਸੀ (ਭਾਵ, ਸਾਦਾ) ਰੋਟੀ ਹੈ, ਮੇਰੀ ਭੁੱਖ ਹੀ (ਇਸ ਰੋਟੀ ਦੇ ਨਾਲ) ਸਲੂਣਾ ਹੈ । ਜੋ ਲੋਕ ਚੰਗੀ-ਚੋਖੀ ਖਾਂਦੇ ਹਨ, ਉਹ ਬੜੇ ਕਸ਼ਟ ਸਹਿੰਦੇ ਹਨ (ਭਾਵ, ਆਪਣੀ ਕਮਾਈ ਦੀ ਸਾਦਾ ਰੋਟੀ ਚੰਗੀ ਹੈ, ਚਸਕੇ ਮਨੁੱਖ ਨੂੰ ਖ਼ੁਆਰ ਕਰਦੇ ਹਨ) ।੨੮।

**ਰੁਖੀ ਸੁਖੀ ਖਾਇ ਕੈ, ਠੰਢਾ ਪਾਣੀ ਪੀਉ ॥ ਫਰੀਦਾ ਦੇਖਿ ਪਰਾਈ ਚੋਪੜੀ, ਨਾ ਤਰਸਾਏ ਜੀਉ ॥੨੯॥ {ਪੰਨਾ ੧੩੭੯}**

**ਪਦ ਅਰਥ**:— ਦੇਖਿ—ਵੇਖ ਕੇ ।

**ਅਰਥ**:— ਹੇ ਫਰੀਦ ! (ਆਪਣੀ ਕਮਾਈ ਦੀ) ਰੁੱਖੀ-ਸੁੱਖੀ ਹੀ ਖਾ ਕੇ ਠੰਢਾ ਪਾਣੀ ਪੀ ਲੈ । ਪਰ ਪਰਾਈ ਸੁਆਦਲੀ ਰੋਟੀ ਵੇਖ ਕੇ ਆਪਣਾ ਮਨ ਨਾਹ ਤਰਸਾਈਂ ।੨੯।

**ਨੋਟ**:— ਇਹਨਾਂ ੩ ਸ਼ਲੋਕਾਂ ਵਿਚ ਫਰੀਦ ਜੀ ਦੱਸਦੇ ਹਨ ਕਿ ਬੰਦਗੀ ਕਰਨ ਵਾਲੇ ਬੰਦੇ ਨੂੰ ਪਰਮਾਤਮਾ ਦਾ ਨਾਮ ਸਭ ਪਦਾਰਥਾਂ ਤੋਂ ਵਧੀਕ ਪਿਆਰਾ ਲੱਗਦਾ ਹੈ । ਉਸ ਦਾ ਜੀਵਨ ਸੰਤੋਖ ਵਾਲਾ ਹੁੰਦਾ ਹੈ । ਆਪਣੀ ਹੱਕ ਦੀ ਕਮਾਈ ਦੇ ਸਾਹਮਣੇ ਉਹ ਬਿਗਾਨੇ ਵਧੀਆ ਤੋਂ ਵਧੀਆ ਪਦਾਰਥਾਂ ਦੀ ਭੀ ਪਰਵਾਹ ਨਹੀਂ ਕਰਦਾ ।

**ਅਜੁ ਨ ਸੁਤੀ ਕੰਤ ਸਿਉ, ਅੰਗੁ ਮੁੜੇ ਮੁੜਿ ਜਾਇ ॥ ਜਾਇ ਪੁਛਹੁ ਡੋਹਾਗਣੀ, ਤੁਮ ਕਿਉ ਰੈਣਿ ਵਿਹਾਇ ॥੩੦॥ {ਪੰਨਾ ੧੩੭੯}**

**ਪਦ ਅਰਥ**:— ਸਿਉ—ਨਾਲ । ਅੰਗੁ—ਸਰੀਰ, ਜਿਸਮ । ਮੁੜਿ ਜਾਇ—ਟੁੱਟ ਰਿਹਾ ਹੈ । ਮੁੜੇ ਮੁੜਿ ਜਾਇ—ਮੁੜ ਮੁੜ ਜਾਂਦਾ ਹੈ, ਇਉਂ ਹੈ ਜਿਵੇਂ ਟੁੱਟ ਰਿਹਾ ਹੈ । ਡੋਹਾਗਣੀ—ਦੁਹਾਗਣ, ਛੁੱਟੜ, ਪਤੀ ਤੋਂ ਵਿਛੁੜੀ ਹੋਈ, ਭਾਗ-ਹੀਣ, ਮੰਦ-ਭਾਗਣ । ਜਾਇ—ਜਾ ਕੇ । ਰੈਣਿ—ਰਾਤ (ਭਾਵ, ਸਾਰੀ ਜ਼ਿੰਦਗੀ-ਰੂਪ ਰਾਤ) ।

**ਅਰਥ**:— ਮੈਂ (ਤਾਂ ਕੇਵਲ) ਅੱਜ (ਹੀ) ਪਿਆਰੇ ਨਾਲ ਨਹੀਂ ਸੁੱਤੀ (ਭਾਵ, ਮੈਂ ਤਾਂ ਕੇਵਲ ਅੱਜ ਹੀ ਪਿਆਰੇ ਪਤੀ-ਪਰਮਾਤਮਾ ਵਿਚ ਲੀਨ ਨਹੀਂ ਹੋਈ, ਤੇ ਹੁਣ) ਇਉਂ ਹੈ ਜਿਵੇਂ ਮੇਰਾ ਸਰੀਰ ਟੁੱਟ ਰਿਹਾ ਹੈ । ਜਾ ਕੇ ਛੁੱਟੜਾਂ (ਮੰਦ-ਭਾਗਣਾਂ) ਨੂੰ ਪੁੱਛੋ ਕਿ ਤੁਹਾਡੀ (ਸਦਾ ਹੀ) ਰਾਤ ਕਿਵੇਂ ਬੀਤਦੀ ਹੈ (ਭਾਵ, ਮੈਨੂੰ ਤਾਂ ਅੱਜ ਹੀ ਥੋੜਾ ਚਿਰ ਪ੍ਰਭੂ ਵਿਸਰਿਆ ਹੈ ਤੇ ਮੈਂ ਦੁਖੀ ਹਾਂ । ਜਿਨ੍ਹਾਂ ਕਦੇ ਭੀ ਉਸ ਨੂੰ ਯਾਦ ਨਹੀਂ ਕੀਤਾ, ਉਹਨਾਂ ਦੀ ਤਾਂ ਸਾਰੀ ਉਮਰ ਹੀ ਦੁਖੀ ਗੁਜ਼ਰਦੀ ਹੋਵੇਗੀ) ।੯੦।

**ਸਾਹੁਰੈ ਢੋਈ ਨਾ ਲਹੈ, ਪੇਈਐ ਨਾਹੀ ਥਾਉ ॥ ਪਿਰੁ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ ॥੩੧॥ {ਪੰਨਾ ੧੩੭੯}**

**ਪਦ ਅਰਥ**:— ਸਾਹੁਰੈ—ਸਹੁਰੇ ਘਰ, ਪਰਲੋਕ ਵਿਚ, ਪ੍ਰਭੂ ਦੀ ਹਜ਼ੂਰੀ ਵਿਚ । ਢੋਈ—ਆਸਰਾ, ਥਾਂ । ਪੇਈਐ—ਪੇਕੇ ਘਰ, ਇਸ ਲੋਕ ਵਿਚ । ਪਿਰੁ—ਖਸਮ-ਪ੍ਰਭੂ । ਵਾਤੜੀ—ਮਾੜੀ ਜਿਹੀ ਭੀ ਵਾਤ । ਧਨ—ਇਸਤ੍ਰੀ ।

**ਅਰਥ**:— ਜਿਸ ਇਸਤ੍ਰੀ ਦੀ ਮਾੜੀ ਜਿਹੀ ਵਾਤ ਭੀ ਪਤੀ ਨਹੀਂ ਪੁੱਛਦਾ, ਉਹ ਆਪਣਾ ਨਾਮ ਬੇਸ਼ੱਕ ਸੁਹਾਗਣ ਰੱਖੀ ਰੱਖੇ, ਪਰ ਉਸ ਨੂੰ ਨਾਹ ਸਹੁਰੇ ਘਰ ਤੇ ਨਾਹ ਹੀ ਪੇਕੇ ਘਰ ਕੋਈ ਥਾਂ ਕੋਈ ਆਸਰਾ ਮਿਲਦਾ ਹੈ (ਭਾਵ, ਪ੍ਰਭੂ ਦੀ ਯਾਦ ਤੋਂ ਖੁੰਝੇ ਹੋਏ ਜੀਵ ਲੋਕ ਪਰਲੋਕ ਦੋਹੀਂ ਥਾਈਂ ਖ਼ੁਆਰ ਹੁੰਦੇ ਹਨ, ਬਾਹਰੋਂ ਬੰਦਗੀ ਵਾਲਾ ਵੇਸ ਸਹੈਤਾ ਨਹੀਂ ਕਰ ਸਕਦਾ) ।੩੧।

**ਸਾਹੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥ ਨਾਨਕ ਸੋ ਸੋਹਾਗਣੀ, ਜੁ ਭਾਵੈ ਬੇਪਰਵਾਹ ॥੩੨॥ {ਪੰਨਾ ੧੩੭੯}**

**ਨੋਟ**:— ਇਹ ਸ਼ਲੋਕ ਗੁਰੂ ਨਾਨਕ ਦੇਵ ਜੀ ਦਾ ਹੈ, 'ਵਾਰ ਮਾਰੂ ਮ: ੩' ਦੀ ਛੇਵੀਂ ਪਉੜੀ ਵਿਚ ਭੀ ਇਹ ਸ਼ਲੋਕ ਦਰਜ ਹੈ, ਕਈ ਲਫ਼ਜ਼ਾਂ ਦਾ ਫ਼ਰਕ ਹੈ, ਓਥੇ ਇਹ ਸ਼ਲੋਕ ਇਉਂ ਹੈ:—

**ਮ: ੧ ॥ ਸਸੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥ ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹੁ ॥੨॥੬॥ {ਪੰਨਾ ੧੩੭੯}**

ਫਰੀਦ ਜੀ ਨੇ ਸ਼ਲੋਕ ਨੰ: ੩੧ ਵਿਚ ਦੱਸਿਆ ਹੈ ਕਿ ਜੇ ਖਸਮ ਕਦੇ ਖ਼ਬਰ ਹੀ ਨਾਹ ਪੁੱਛੇ ਤਾਂ ਨਿਰਾ ਨਾਮ ਹੀ 'ਸੋਹਾਗਣ' ਰੱਖ ਲੈਣਾ ਕਿਸੇ ਕੰਮ ਨਹੀਂ । ਗੁਰੂ ਨਾਨਕ ਦੇਵ ਜੀ ਨੇ 'ਸੋਹਾਗਣ' ਦਾ ਅਸਲ ਲੱਛਣ ਭੀ ਇਸ ਸ਼ਲੋਕ ਵਿਚ ਦੱਸ ਕੇ ਫਰੀਦ ਜੀ ਦੇ ਸ਼ਲੋਕ ਦੀ ਹੋਰ ਵਿਆਖਿਆ ਕਰ ਦਿੱਤੀ ਹੈ ।

**ਪਦ ਅਰਥ**:— ਅਗੰਮੁ—ਪਹੁੰਚ ਤੋਂ ਪਰੇ । ਅਥਾਹੁ—ਡੂੰਘਾ, ਅਗਾਧ । ਬੇਪਰਵਾਹ ਭਾਵੈ—ਬੇ-ਪਰਵਾਹ ਨੂੰ ਪਿਆਰੀ ਲੱਗਦੀ ਹੈ ।

ਅਰਥ:— ਹੇ ਨਾਨਕ ! ਖਸਮ ਪਰਮਾਤਮਾ ਜੀਵਾਂ ਦੀ ਪਹੁੰਚ ਤੋਂ ਪਰੇ ਹੈ, ਤੇ ਬਹੁਤ ਡੂੰਘਾ ਹੈ (ਭਾਵ, ਉਹ ਇਤਨਾ ਜਿਗਰੇ ਵਾਲਾ ਹੈ ਕਿ ਭੁੱਲੜਾਂ ਉੱਤੇ ਭੀ ਗੁੱਸੇ ਨਹੀਂ ਹੁੰਦਾ; ਪਰ) ਸੋਹਾਗਣ (ਜੀਵ-ਇਸਤ੍ਰੀ) ਉਹੀ ਹੈ ਜੋ ਉਸ ਬੇ-ਪਰਵਾਹ ਪ੍ਰਭੂ ਨੂੰ ਪਿਆਰੀ ਲੱਗਦੀ ਹੈ, ਜੋ ਇਸ ਲੋਕ ਤੇ ਪਰਲੋਕ ਵਿਚ ਉਸ ਖਸਮ ਦੀ ਬਣ ਕੇ ਰਹਿੰਦੀ ਹੈ ।੩੨।

**ਨਾਤੀ ਧੋਤੀ ਸੰਬਹੀ, ਸੁਤੀ ਆਇ ਨਚਿੰਦੁ ॥ ਫਰੀਦਾ ਰਹੀ ਸੁ ਬੇੜੀ ਹਿੰਙੁ ਦੀ, ਗਈ ਕਥੂਰੀ ਗੰਧੁ ॥੩੩॥ {ਪੰਨਾ ੧੩੭੯}**

**ਪਦ ਅਰਥ**:— ਸੰਬਹੀ—ਸਜੀ ਹੋਈ, ਫਬੀ ਹੋਈ । ਨਚਿੰਦੁ—ਬੇ-ਫ਼ਿਕਰ । ਬੇੜੀ—ਵੇੜ੍ਹੀ ਹੋਈ, ਲਿੱਬੜੀ ਹੋਈ । ਕਥੂਰੀ—ਕਸਤੂਰੀ । ਗੰਧੁ—ਸੁਗੰਧੀ, ਖ਼ੁਸ਼ਬੋ ।

**ਅਰਥ**:— (ਜੋ ਜੀਵ-ਇਸਤ੍ਰੀ) ਨ੍ਹਾ ਧੋ ਕੇ (ਪਤੀ ਮਿਲਣ ਦੀ ਆਸ ਵਿਚ) ਤਿਆਰ ਹੋ ਬੈਠੀ, (ਪਰ ਫਿਰ) ਬੇ-ਫ਼ਿਕਰ ਹੋ ਕੇ ਸਉਂ ਗਈ, ਹੇ ਫਰੀਦ ! ਉਸ ਦੀ ਕਸਤੂਰੀ ਵਾਲੀ ਸੁਗੰਧੀ ਤਾਂ ਉੱਡ ਗਈ, ਉਹ ਹਿੰਙ ਦੀ (ਬੋ ਨਾਲ) ਭਰੀ ਰਹਿ ਗਈ (ਭਾਵ, ਜੇ ਬਾਹਰਲੇ ਧਾਰਮਿਕ ਸਾਧਨ ਕਰ ਲਏ, ਪਰ ਸਿਮਰਨ ਤੋਂ ਖੁੰਝੇ ਰਹੇ ਤਾਂ ਭਲੇ ਗੁਣ ਸਭ ਦੂਰ ਹੋ ਜਾਂਦੇ ਹਨ, ਤੇ ਪੱਲੇ ਅਉਗਣ ਹੀ ਰਹਿ ਜਾਂਦੇ ਹਨ) ।੩੩।

**ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥ ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ॥੩੪॥ {ਪੰਨਾ ੧੩੭੯}**

**ਪਦ ਅਰਥ**:— ਸਹੁ—ਖਸਮ । ਸਹ ਪ੍ਰੀਤਿ—ਖਸਮ ਦਾ ਪਿਆਰ । (ਨੋਟ:— ਲਫ਼ਜ਼ 'ਸਹੁ' ਅਤੇ 'ਸਹ' ਦੇ 'ਜੋੜ', 'ਉੱਚਾਰਨ' ਅਤੇ 'ਅਰਥ' ਦੇ ਫ਼ਰਕ ਨੂੰ ਪਾਠਕ ਜਨ ਧਿਆਨ ਨਾਲ ਵੇਖ ਲੈਣ) । ਕਿਤੀ—ਕਿਤਨੇ ਹੀ ।

**ਅਰਥ**:— ਜੇ ਖਸਮ (ਪ੍ਰਭੂ) ਨਾਲ ਮੇਰੀ ਪ੍ਰੀਤ ਨਾਹ ਟੁੱਟੇ ਤਾਂ ਮੈਨੂੰ ਜੁਆਨੀ ਦੇ (ਗੁਜ਼ਰ) ਜਾਣ ਦਾ ਡਰ ਨਹੀਂ ਹੈ । ਹੇ ਫਰੀਦ ! (ਪ੍ਰਭੂ ਦੀ) ਪ੍ਰੀਤਿ ਤੋਂ ਸੱਖਣੇ ਕਿਤਨੇ ਹੀ ਜੋਬਨ ਕੁਮਲਾ ਕੇ ਸੁੱਕ ਗਏ (ਭਾਵ, ਜੇ ਪ੍ਰਭੂ-ਚਰਨਾਂ ਨਾਲ ਪਿਆਰ ਨਹੀਂ ਬਣਿਆ ਤਾਂ ਮਨੁੱਖਾ ਜੀਵਨ ਦਾ ਜੋਬਨ ਵਿਅਰਥ ਹੀ ਗਿਆ) ।੩੪।

**ਫਰੀਦਾ ਚਿੰਤ ਖਟੋਲਾ, ਵਾਣੁ ਦੁਖੁ, ਬਿਰਹ ਵਿਛਾਵਣ ਲੇਫੁ ॥ ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਵੇਖੁ ॥੩੫॥ {ਪੰਨਾ ੧੩੭੯}**

**ਪਦ ਅਰਥ**:— ਚਿੰਤ—ਚਿੰਤਾ । ਖਟੋਲਾ—ਨਿੱਕੀ ਜਿਹੀ ਖਾਟ, ਨਿੱਕੀ ਜਿਹੀ ਮੰਜੀ । ਬਿਰਹ—ਵਿਛੋੜਾ । ਬਿਰਹਿ—ਵਿਛੋੜੇ ਵਿਚ (ਤੜਪਣਾ) । ਵਿਛਾਵਣ—ਤੁਲਾਈ । ਸਾਹਿਬ—ਹੇ ਸਾਹਿਬ !

**ਅਰਥ**:— ਹੇ ਫਰੀਦ ! (ਪ੍ਰਭੂ ਦੀ ਯਾਦ ਭੁਲਾ ਕੇ) ਚਿੰਤਾ (ਅਸਾਡੀ) ਨਿੱਕੀ ਜਿਹੀ ਮੰਜੀ (ਬਣੀ ਹੋਈ ਹੈ), ਦੁੱਖ (ਉਸ ਮੰਜੇ ਦਾ) ਵਾਣ ਹੈ ਅਤੇ ਵਿਛੋੜੇ ਦੇ ਕਾਰਣ (ਦੁੱਖ ਦੀ) ਤੁਲਾਈ ਤੇ ਲੇਫ਼ ਹੈ । ਹੇ ਸੱਚੇ ਮਾਲਿਕ ! ਵੇਖ, (ਤੈਥੋਂ ਵਿਛੁੜ ਕੇ) ਇਹ ਹੈ ਅਸਾਡਾ ਜੀਊਣ (ਦਾ ਹਾਲ) ।੩੫।

**ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥ ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥੩੬॥ {ਪੰਨਾ ੧੩੭੯}**

**ਪਦ ਅਰਥ**:— ਬਿਰਹਾ—ਵਿਛੋੜਾ । ਆਖੀਐ—ਆਖਿਆ ਜਾਂਦਾ ਹੈ । ਸੁਲਤਾਨੁ—ਰਾਜਾ । ਜਿਤੁ ਤਨਿ—ਜਿਸ ਤਨ ਵਿਚ । ਬਿਰਹੁ—ਵਿਛੋੜਾ, ਵਿਛੋੜੇ ਦੀ ਸੂਝ । ਮਸਾਨੁ—ਮੁਰਦੇ ਸਾੜਨ ਦੀ ਥਾਂ । ਜਿਤੁ—ਜਿਸ ਵਿਚ । ਤਨਿ—ਤਨ ਵਿਚ ।

**ਅਰਥ**:— ਹਰ ਕੋਈ ਆਖਦਾ ਹੈ (ਹਾਇ !) ਵਿਛੋੜਾ (ਬੁਰਾ) (ਹਾਇ !) ਵਿਛੋੜਾ (ਬੁਰਾ) । ਪਰ ਹੇ ਵਿਛੋੜੇ ! ਤੂੰ ਪਾਤਸ਼ਾਹ ਹੈਂ (ਭਾਵ, ਤੈਨੂੰ ਮੈਂ ਸਲਾਮ ਕਰਦਾ ਹਾਂ, ਕਿਉਂਕਿ), ਹੇ ਫਰੀਦ ! ਜਿਸ ਸਰੀਰ ਵਿਚ ਵਿਛੋੜੇ ਦਾ ਸੱਲ ਨਹੀਂ ਪੈਦਾ ਹੁੰਦਾ (ਭਾਵ, ਜਿਸ ਮਨੁੱਖ ਨੂੰ ਕਦੇ ਇਹ ਚੋਭ ਨਹੀਂ ਵੱਜੀ ਕਿ ਮੈਂ ਪ੍ਰਭੂ ਤੋਂ ਵਿਛੁੜਿਆ ਹੋਇਆ ਹਾਂ) ਉਸ ਸਰੀਰ ਨੂੰ ਮਸਾਣ ਸਮਝੋ (ਭਾਵ, ਉਸ ਸਰੀਰ ਵਿਚ ਰਹਿਣ ਵਾਲੀ ਰੂਹ ਵਿਕਾਰਾਂ ਵਿਚ ਸੜ ਰਹੀ ਹੈ) ।੩੬।

## ਸਲੋਕ ਨੰ: ੩੭ ਤੋਂ ੬੫ ਤਕ:—

**ਫਰੀਦਾ ਏ ਵਿਸੁ ਗੰਦਲਾ, ਧਰੀਆਂ ਖੰਡੁ ਲਿਵਾੜਿ ॥ ਇਕਿ ਰਾਹੇਦੇ ਰਹਿ ਗਏ, ਇਕਿ ਰਾਧੀ ਗਏ ਉਜਾੜਿ ॥੩੭॥ {ਪੰਨਾ ੧੩੭੯}**

**ਪਦ ਅਰਥ**:— ਏ—ਇਹ ਦੁਨੀਆ ਦੇ ਪਦਾਰਥ । ਵਿਸੁ—ਜ਼ਹਿਰ । ਖੰਡੁ ਲਿਵਾੜਿ—ਖੰਡ ਨਾਲ ਗਲੇਫ਼ ਕੇ । ਇਕਿ—ਕਈ ਜੀਵ । ਰਾਹੇਦੇ—ਬੀਜਦੇ । ਰਹਿ ਗਏ—ਥੱਕ ਗਏ, ਮੁੱਕ ਗਏ, ਮਰ ਗਏ । ਰਾਧੀ—ਬੀਜੀ ਹੋਈ । ਉਜਾੜਿ—ਉਜਾੜ ਕੇ, ਨਿਖਸਮੀ ਛੱਡ ਕੇ ।

**ਅਰਥ**:— ਹੇ ਫਰੀਦ ! ਇਹ ਦੁਨੀਆ ਦੇ ਪਦਾਰਥ (ਮਾਨੋ,) ਜ਼ਹਿਰ-ਭਰੀਆਂ ਗੰਦਲਾਂ ਹਨ, ਜੋ ਖੰਡ ਨਾਲ ਗਲੇਫ਼ ਰੱਖੀਆਂ ਹਨ । ਇਹਨਾਂ ਗੰਦਲਾਂ ਨੂੰ ਕਈ ਬੀਜਦੇ ਹੀ ਮਰ ਗਏ ਤੇ, ਬੀਜੀਆਂ ਨੂੰ (ਵਿਚੇ ਹੀ) ਛੱਡ ਗਏ ।੩੭।

**ਫਰੀਦਾ ਚਾਰਿ ਗਵਾਇਆ ਹੰਢਿ ਕੈ, ਚਾਰਿ ਗਵਾਇਆ ਸੰਮਿ ॥ ਲੇਖਾ ਰਬੁ ਮੰਗੇਸੀਆ, ਤੂ ਆਂਹੋ ਕੇਰ੍ਹੇ ਕੰਮਿ ॥੩੮॥ {ਪੰਨਾ ੧੩੭੯}**

**ਪਦ ਅਰਥ**:— ਹੰਢਿ ਕੈ—ਭਉਂ ਕੇ, ਭਟਕ ਕੇ, ਦੌੜ-ਭੱਜ ਕੇ । ਸੰਮਿ—ਸਉਂ ਕੇ । ਮੰਗੇਸੀਆ—ਮੰਗੇਗਾ । ਆਂਹੋ—ਆਇਆ ਸੈਂ । ਕੇਰ੍ਹੇ ਕੰਮਿ—ਕਿਸ ਕੰਮ ਲਈ ? (ਅੱਖਰ 'ਰ' ਦੇ ਹੇਠ 'ਹ' ਹੈ) ।

ਅਰਥ:— ਹੇ ਫਰੀਦ ! (ਇਹਨਾਂ 'ਵਿਸੁ-ਗੰਦਲਾਂ' ਲਈ, ਦੁਨੀਆ ਦੇ ਇਹਨਾਂ ਪਦਾਰਥਾਂ ਲਈ) ਚਾਰ (ਪਹਿਰ ਦਿਨ) ਤੂੰ ਦੌੜ-ਭੱਜ ਕੇ ਵਿਅਰਥ ਗੁਜ਼ਾਰ ਦਿੱਤਾ ਹੈ, ਤੇ ਚਾਰ (ਪਹਿਰ ਰਾਤਿ) ਸਉਂ ਕੇ ਗਵਾ ਦਿੱਤੀ ਹੈ । ਪਰਮਾਤਮਾ ਹਿਸਾਬ ਮੰਗੇਗਾ ਕਿ (ਜਗਤ ਵਿਚ) ਤੂੰ ਕਿਸ ਕੰਮ ਆਇਆ ਸੈਂ ।੩੮।

**ਫਰੀਦਾ ਦਰਿ ਦਰਵਾਜੈ ਜਾਇ ਕੈ, ਕਿਉ ਡਿਠੋ ਘੜੀਆਲੁ ॥ ਏਹੁ ਨਿਦੋਸਾਂ ਮਾਰੀਐ, ਹਮ ਦੋਸਾਂ ਦਾ ਕਿਆ ਹਾਲੁ ॥੩੯॥ {ਪੰਨਾ ੧੩੭੯}**

**ਪਦ ਅਰਥ**:— ਦਰਿ—ਦਰ ਤੇ, ਬੂਹੇ ਤੇ । ਦਰਵਾਜੈ—ਦਰਵਾਜ਼ੇ ਤੇ । ਜਾਇ ਕੈ—ਜਾ ਕੇ । ਕਿਉਂ—ਕੀ ? ਨਿਦੋਸਾ—ਬੇ-ਦੋਸਾ । ਮਾਰੀਐ—ਮਾਰ ਖਾਂਦਾ ਹੈ ।

**ਅਰਥ**:— ਹੇ ਫਰੀਦ ! ਕੀ (ਕਿਸੇ) ਬੂਹੇ ਤੇ (ਕਿਸੇ) ਦਰਵਾਜ਼ੇ ਤੇ ਜਾ ਕੇ (ਕਦੇ) ਘੜੀਆਲ (ਵੱਜਦਾ) ਵੇਖਿਆ ਈ ? ਇਹ (ਘੜਿਆਲ) ਬੇ-ਦੋਸਾ (ਹੀ) ਮਾਰ ਖਾਂਦਾ ਹੈ, (ਭਲਾ) ਅਸਾਡਾ ਦੋਸੀਆਂ ਦਾ ਕੀਹ ਹਾਲ ? ।੩੯।

**ਘੜੀਏ ਘੜੀਏ ਮਾਰੀਐ, ਪਹਰੀ ਲਹੈ ਸਜਾਇ ॥ ਸੋ ਹੇੜਾ ਘੜੀਆਲ ਜਿਉ, ਡੁਖੀ ਰੈਣਿ ਵਿਹਾਇ ॥੪੦॥ {ਪੰਨਾ ੧੩੭੯}**

**ਪਦ ਅਰਥ**:— ਘੜੀਏ ਘੜੀਏ—ਘੜੀ ਘੜੀ ਪਿੱਛੋਂ । ਪਹਰੀ—ਹਰੇਕ ਪਹਿਰ ਮਗਰੋਂ । ਸਜਾਇ—ਦੰਡ, ਕੁੱਟ । ਹੇੜਾ—ਸਰੀਰ । ਜਿਉ—ਵਾਂਗ । ਰੈਣਿ—(ਜ਼ਿੰਦਗੀ ਦੀ) ਰਾਤਿ । ਵਿਹਾਇ—ਗੁਜ਼ਰਦੀ ਹੈ, ਬੀਤਦੀ ਹੈ ।

ਅਰਥ:— (ਘੜੀਆਲ ਨੂੰ) ਹਰੇਕ ਘੜੀ ਪਿਛੋਂ ਮਾਰ ਪੈਂਦੀ ਹੈ, ਹਰੇਕ ਪਹਿਰ ਮਗਰੋਂ (ਇਹ) ਕੁੱਟ ਖਾਂਦਾ ਹੈ । ਘੜੀਆਲ ਵਾਂਗ ਹੀ ਹੈ ਉਹ ਸਰੀਰ (ਜਿਸ ਨੇ 'ਵਿਸੁ ਗੰਦਲਾਂ' ਦੀ ਖ਼ਾਤਰ ਹੀ ਉਮਰ ਗੁਜ਼ਾਰ ਦਿੱਤੀ) । ਉਸ ਦੀ (ਜ਼ਿੰਦਗੀ-ਰੂਪ) ਰਾਤਿ ਦੁੱਖਾਂ ਵਿਚ ਹੀ ਬੀਤਦੀ ਹੈ ।੪੦।

**ਬੁਢਾ ਹੋਆ ਸੇਖ ਫਰੀਦੁ, ਕੰਬਣਿ ਲਗੀ ਦੇਹ ॥ ਜੇ ਸਉ ਵਰ੍ਹਿਆ ਜੀਵਣਾ, ਭੀ ਤਨੁ ਹੋਸੀ ਖੇਹ ॥੪੧॥ {ਪੰਨਾ ੧੩੮੦}**

**ਪਦ ਅਰਥ**:— ਦੇਹ—ਸਰੀਰ । ਖੇਹ—ਸੁਆਹ, ਮਿੱਟੀ । ਹੋਸੀ—ਹੋ ਜਾਇਗਾ ।

**ਅਰਥ**:— ('ਵਿਸੁ ਗੰਦਲਾਂ' ਪਿੱਛੇ ਦੌੜ ਦੌੜ ਕੇ ਹੀ) ਸ਼ੇਖ਼ ਫਰੀਦ (ਹੁਣ) ਬੁੱਢਾ ਹੋ ਗਿਆ ਹੈ, ਸਰੀਰ ਕੰਬਣ ਲੱਗ ਪਿਆ ਹੈ । ਜੇ ਸਉ ਵਰ੍ਹੇ ਭੀ ਜੀਊਣਾ ਮਿਲ ਜਾਏ, ਤਾਂ ਭੀ (ਅੰਤ ਨੂੰ) ਸਰੀਰ ਮਿੱਟੀ ਹੋ ਜਾਇਗਾ (ਤੇ ਇਹਨਾਂ 'ਵਿਸੁ ਗੰਦਲਾਂ' ਤੋਂ ਸਾਥ ਟੁੱਟ ਜਾਇਗਾ) ।੪੧।

**ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ ॥ ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ ॥੪੨॥ {ਪੰਨਾ ੧੩੮੦}**

**ਪਦ ਅਰਥ**:— ਬਾਰਿ—ਬੂਹੇ ਤੇ । ਬਾਰਿ ਪਰਾਇਐ—ਪਰਾਏ ਬੂਹੇ ਤੇ । ਬੈਸਣਾ—ਬੈਠਣਾ । ਸਾਂਈ—ਹੇ ਸਾਂਈ ! ਏਵੈ—ਇਸੇ ਤਰ੍ਹਾਂ, (ਭਾਵ, ਦੂਜਿਆਂ ਦੇ ਬੂਹੇ ਤੇ) । ਸਰੀਰਹੁ—ਸਰੀਰ ਵਿਚੋਂ । ਜੀਉ—ਜਿੰਦ ।

**ਅਰਥ**:— ਹੇ ਫਰੀਦ ! (ਆਖ—) ਹੇ ਸਾਂਈਂ ! (ਇਹਨਾਂ ਦੁਨੀਆ ਦੇ ਪਦਾਰਥਾਂ ਦੀ ਖ਼ਾਤਰ) ਮੈਨੂੰ ਪਰਾਏ ਬੂਹੇ ਤੇ ਬੈਠਣ ਨਾਹ ਦੇਈਂ । ਪਰ ਜੇ ਤੂੰ ਇਸੇ ਤਰ੍ਹਾਂ ਰੱਖਣਾ ਹੈ (ਭਾਵ, ਜੇ ਤੂੰ ਮੈਨੂੰ ਦੂਜਿਆਂ ਦਾ ਮੁਥਾਜ ਬਣਾਣਾ ਹੈ) ਤਾਂ ਮੇਰੇ ਸਰੀਰ ਵਿਚੋਂ ਜਿੰਦ ਕੱਢ ਲੈ ।੪੨।

**ਕੰਧਿ ਕੁਹਾੜਾ, ਸਿਰਿ ਘੜਾ, ਵਣਿ ਕੈ ਸਰੁ ਲੋਹਾਰੁ ॥ ਫਰੀਦਾ ਹਉ ਲੋੜੀ ਸਹੁ ਆਪਣਾ, ਤੂ ਲੋੜਹਿ ਅੰਗਿਆਰ ॥੪੩॥ {ਪੰਨਾ ੧੩੮੦}**

**ਪਦ ਅਰਥ**:— ਕੰਧਿ—ਕੰਧੇ ਉਤੇ, ਮੋਢੇ ਉਤੇ । ਸਿਰਿ—ਸਿਰ ਉਤੇ । ਵਣਿ—ਵਣ ਵਿਚ, ਜੰਗਲ ਵਿਚ । ਕੈਸਰੁ—ਬਾਦਸ਼ਾਹ । ਹਉ—ਮੈਂ । ਸਹੁ—ਖਸਮ । ਲੋੜੀ—ਮੈਂ ਲੱਭਦਾ ਹਾਂ, ਲੋੜੀਂ । ਅੰਗਿਆਰ—ਕੋਲੇ ।

ਨੋਟ:— ਹੁਣ ਤਕ ਸਾਰੇ ਟੀਕਾਕਾਰ ਇਸ ਸ਼ਲੋਕ ਦੀ ਪਹਿਲੀ ਤੁਕ ਦੇ ਅਖ਼ੀਰਲੇ ਹਿੱਸੇ ਦਾ ਪਦ-ਛੇਦ ਇਉਂ ਕਰਦੇ ਚਲੇ ਆ ਰਹੇ ਹਨ—'ਵਣਿ ਕੈ ਸਰੁ' ਅਤੇ ਇਸ ਦਾ ਅਰਥ ਕਰਦੇ ਹਨ—'ਵਣ ਦੇ ਸਿਰ ਉਤੇ' । ਪਰ, ਇਹ ਪਦ-ਛੇਦ ਭੀ ਗ਼ਲਤ ਹੈ ਤੇ ਇਸ ਦਾ ਅਰਥ ਭੀ ਗ਼ਲਤ ਹੈ । ਸ਼ਲੋਕ ਦੀ ਪਹਿਲੀ ਤੁਕ ਵਿਚ ਆਏ ਲਫ਼ਜ਼ 'ਕੰਧਿ' ਤੇ 'ਸਿਰਿ' ਦਾ ਅਰਥ ਹੈ 'ਕੰਧੇ ਉਤੇ' ਵਿਆਕਰਣ ਅਨੁਸਾਰ ਇਹ ਲਫ਼ਜ਼ 'ਅਧਿਕਰਣ ਕਾਰਕ, ਇਕ-ਵਚਨ' ਹੈ । ਹੁਣ ਤਕ ਪਹਿਲਾਂ ਆ ਚੁਕੇ ਸ਼ਲੋਕਾਂ ਵਿਚ ਹੇਠ ਲਿਖੇ ਲਫ਼ਜ਼ ਵੀ ਵੇਖੋ:—

**ਸ਼ਲੋਕ ਨੰ: ੧ ਕੈ ਗਲਿ—ਕਿਸ ਦੇ ਗਲਿ ਵਿਚ ?**

. . ਨੰ: ੭ ਘਰਿ—ਘਰ ਵਿਚ ।

. . ਨੰ: ੧੩ ਚਿਤਿ—ਚਿੱਤ ਵਿਚ ।

. . ਨੰ: ੧੬ ਦਰਿ—ਦਰ ਉਤੇ ।

. . ਨੰ: ੧੮ ਤੁਟੈ ਛਪਰਿ—ਟੁੱਟੇ ਹੋਏ ਛੱਪਰ ਉਤੇ ।

. . ਨੰ: ੧੯ ਵਣਿ—ਵਣ ਵਿਚ ।

. . ਨੰ: ੩੬ ਜਿਤੁ ਤਨਿ—ਜਿਸ ਸਰੀਰ ਵਿਚ ।

. . ਨੰ: ੩੯ ਦਰਿ—ਦਰ ਉਤੇ ।

. . ਨੰ: ੪੨ ਬਾਰਿ—ਬਾਰ ਉਤੇ, ਬੂਹੇ ਉਤੇ ।

ਪਰ, 'ਵਣਿ ਕੈ ਸਰੁ' ਵਿਚ ਲਫ਼ਜ਼ 'ਸਰੁ' ਦਾ ਜੋੜ ਉਪਰ-ਦਿੱਤੇ ਲਫ਼ਜ਼ਾਂ ਵਾਂਗ ਨਹੀਂ ਹੈ । ਇਸ ਦੇ ਅਖ਼ੀਰ ਵਿਚ ('ਿ') ਦੇ ਥਾਂ ( ੁ) ਹੈ, ਜਿਵੇਂ ਇਸੇ ਹੀ ਸ਼ਲੋਕ ਵਿਚ ਲਫ਼ਜ਼ 'ਲੋਹਾਰੁ' ਅਤੇ 'ਸਹੁ' ਹਨ । ਲਫ਼ਜ਼ 'ਲੋਹਾਰੁ' ਦਾ ਅਰਥ 'ਲੋਹਾਰ ਵਿਚ' ਜਾਂ 'ਲੋਹਾਰ ਉਤੇ' ਨਹੀਂ ਹੋ ਸਕਦਾ; 'ਸਹੁ' ਦਾ ਅਰਥ 'ਸਹੁ ਵਿਚ' ਜਾਂ 'ਸਹੁ ਉਤੇ' ਨਹੀਂ ਹੋ ਸਕਦਾ । ਇਸੇ ਤਰ੍ਹਾਂ 'ਸਰੁ' ਦਾ ਅਰਥ 'ਸਿਰ ਉਤੇ' ਨਹੀਂ ਹੋ ਸਕਦਾ । ਇਸੇ ਹੀ ਸ਼ਲੋਕ ਵਿਚ ਲਫ਼ਜ਼ 'ਸਿਰਿ' ਅਤੇ 'ਸਰੁ' ਹਨ । ਦੋਹਾਂ ਦੇ ਜੋੜ ਸਾਫ਼ ਵਖੋ-ਵੱਖ ਦਿੱਸ ਰਹੇ ਹਨ, ਅਰਥ ਦੋਹਾਂ ਦਾ ਇੱਕੋ ਨਹੀਂ ਹੋ ਸਕਦਾ ।

ਜਿਵੇਂ ਲਫ਼ਜ਼ 'ਕੰਧਿ' ਤੇ 'ਸਿਰਿ' ਨੂੰ ਕਿਸੇ 'ਸਬੰਧਕ' ਦੀ ਲੋੜ ਨਹੀਂ, ਅਖ਼ੀਰਲੀ (ਿ) ਨਾਲ ਹੀ ਇਹਨਾਂ ਦਾ ਅਰਥ ਹੈ 'ਕੰਧੇ ਉਤੇ', 'ਸਿਰ ਉਤੇ'; ਇਸੇ ਤਰ੍ਹਾਂ ਲਫ਼ਜ਼ 'ਵਣਿ' ਨੂੰ ਭੀ ਕਿਸੇ ਸੰਬੰਧਕ ਦੀ ਲੋੜ ਨਹੀਂ, ਇਸ ਦਾ ਅਰਥ ਹੈ 'ਵਣ ਵਿਚ' । ਸੋ, ਲਫ਼ਜ਼ 'ਕੈ' ਦਾ ਕੋਈ ਸਬੰਧ ਲਫ਼ਜ਼ 'ਵਣਿ' ਦੇ ਨਾਲ ਨਹੀਂ ਹੈ । ਸਹੀ ਪਦ-ਛੇਦ ਹੈ 'ਵਣਿ ਕੈਸਰੁ' (ਭਾਵ,) 'ਜਗਤ-ਰੂਪ ਵਣ ਵਿਚ ਬਾਦਸ਼ਾਹ' ।

ਕਈ ਸੱਜਣ 'ਘੜੇ' ਤੇ 'ਕੁਹਾੜੇ' ਦਾ ਆਪੋ ਵਿਚ ਸਬੰਧ ਸਮਝਣ ਵਿਚ ਔਕੜ ਮਹਿਸੂਸ ਕਰ ਰਹੇ ਹਨ । ਪਰ ਸਾਧਾਰਨ ਜਿਹੀ ਗੱਲ ਹੈ । ਜਿਸ ਮਜ਼ਦੂਰ ਨੇ ਸਾਰਾ ਦਿਨ ਕਿਸੇ ਜੰਗਲ ਵਿਚ ਜਾ ਕੇ ਕੰਮ ਕਰਨਾ ਹੈ, ਉਸ ਨੇ ਰੋਟੀ ਪਾਣੀ ਦਾ ਪ੍ਰਬੰਧ ਭੀ ਘਰੋਂ ਹੀ ਕਰ ਕੇ ਤੁਰਨਾ ਹੈ । ਸਿੱਖ ਇਤਿਹਾਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਭਾਈ ਸਾਧੂ ਤੇ ਭਾਈ ਰੂਪੇ ਦੀ ਸਾਖੀ ਪ੍ਰਸਿਧ ਹੈ । ਇਹ ਭੀ ਜੰਗਲ ਵਿਚੋਂ ਲੱਕੜਾਂ ਕੱਟਣ ਦਾ ਕੰਮ ਕਰਦੇ ਸਨ । ਘਰੋਂ ਹੀ ਪਾਣੀ ਦਾ ਘੜਾ ਲਿਆ ਕੇ ਕਿਸੇ ਰੁੱਖ ਨਾਲ ਲਟਕਾ ਰੱਖਦੇ ਸਨ । ਇਕ ਦਿਨ ਗਰਮੀਆਂ ਦੀ ਰੁੱਤੇ ਇਹ ਪਾਣੀ ਬਹੁਤ ਹੀ ਠੰਢਾ ਵੇਖ ਕੇ ਭਾਈ ਸਾਧੂ ਤੇ ਭਾਈ ਰੂਪੇ ਦੇ ਦਿਲ ਵਿਚ ਤਾਂਘ ਪੈਦਾ ਹੋਈ ਕਿ ਆਪ ਪੀਣ ਤੋਂ ਪਹਿਲਾਂ ਇਹ ਠੰਢਾ ਪਾਣੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੇਟਾ ਕਰੀਏ । ਉਹਨੀਂ ਦਿਨੀਂ ਗੁਰੂ ਹਰਿਗੋਬਿੰਦ ਸਾਹਿਬ ਡਰੌਲੀ ਗਏ ਹੋਏ ਸਨ । ਦਿਲਾਂ ਦਾ ਦਿਲਾਂ ਨਾਲ ਮੇਲ ਹੁੰਦਾ ਹੈ । ਇਹਨਾਂ ਦੀ ਤੀਬਰ ਖਿੱਚ ਮਹਿਸੂਸ ਕਰ ਕੇ ਸਤਿਗੁਰੂ ਜੀ ਦੁਪਹਿਰ ਵੇਲੇ ਘੋੜੇ ਤੇ ਚੜ੍ਹ ਕੇ ਇਹਨਾਂ ਪਾਸ ਅੱਪੜੇ ਸਨ । ਜਿਸ ਇਲਾਕੇ ਵਿਚ ਬਾਬਾ ਫਰੀਦ ਜੀ ਰਹਿੰਦੇ ਸਨ, ਓਧਰ ਗਰਮੀ ਬਹੁਤ ਹੈ । ਜੰਗਲ ਭੀ ਤਦੋਂ ਬੜੇ ਸਨ, ਤੇ ਪਾਣੀ ਦਾ ਪ੍ਰਬੰਧ ਕਿਤੇ ਨੇੜੇ-ਤੇੜੇ ਨਹੀਂ ਸੀ ਹੁੰਦਾ । ਫਰੀਦ ਜੀ ਨੇ ਉਹਨਾਂ ਜੰਗਲਾਂ ਵਿਚੋਂ ਲੱਕੜਾਂ ਕੱਟਣ ਵਾਲੇ ਲੋਹਾਰਾਂ ਨੂੰ ਕਈ ਵਾਰੀ ਘਰੋਂ ਹੀ ਪਾਣੀ ਦਾ ਘੜਾ ਲੈ ਜਾਂਦਿਆਂ ਵੇਖਿਆ ਹੋਵੇਗਾ ।

**ਅਰਥ**:— ਮੋਢੇ ਉੱਤੇ ਕੁਹਾੜਾ ਤੇ ਸਿਰ ਉਤੇ ਘੜਾ (ਰੱਖੀ) ਲੋਹਾਰ ਜੰਗਲ ਵਿਚ ਬਾਦਸ਼ਾਹ (ਬਣਿਆ ਹੁੰਦਾ) ਹੈ (ਕਿਉਂਕਿ ਜਿਸ ਰੁੱਖ ਤੇ ਚਾਹੇ ਕੁਹਾੜਾ ਚਲਾ ਸਕਦਾ ਹੈ) (ਇਸੇ ਤਰ੍ਹਾਂ ਮਨੁੱਖ ਜਗਤ-ਰੂਪ ਜੰਗਲ ਵਿਚ ਸਰਦਾਰ ਹੈ) । ਹੇ ਫਰੀਦ ! (ਆਖ—) ਮੈਂ ਤਾਂ (ਇਸ ਜਗਤ-ਰੂਪ ਜੰਗਲ ਵਿਚ) ਆਪਣੇ ਮਾਲਕ-ਪ੍ਰਭੂ ਨੂੰ ਲੱਭ ਰਿਹਾ ਹਾਂ, ਤੇ, ਤੂੰ, (ਹੇ ਜੀਵ ! ਲੋਹਾਰ ਵਾਂਗ) ਕੋਲੇ ਲੱਭ ਰਿਹਾ ਹੈਂ (ਭਾਵ, 'ਵਿਸੁ ਗੰਦਲਾਂ'-ਰੂਪ ਕੋਲੇ ਲੱਭਦਾ ਹੈਂ) ।੪੩।

**ਫਰੀਦਾ ਇਕਨਾ ਆਟਾ ਅਗਲਾ, ਇਕਨਾ ਨਾਹੀ ਲੋਣੁ ॥ ਅਗੈ ਗਏ ਸਿੰਞਾਪਸਨਿ੍ ਚੋਟਾਂ ਖਾਸੀ ਕਉਣੁ ॥੪੪॥ {ਪੰਨਾ ੧੩੮੦}**

**ਪਦ ਅਰਥ**:— ਅਗਲਾ—ਬਹੁਤਾ । ਲੋਣੁ—ਲੂਣ । ਅਗੈ—ਪਰਲੋਕ ਵਿਚ । ਸਿੰਞਾਪਸਨਿ੍—ਪਛਾਣੇ ਜਾਣਗੇ ।

ਨੋਟ:— ਅੱਖਰ 'ਨਿ੍' ਦੇ ਅੰਤ ਵਿਚ ਅੱਧਾ ਅੱਖਰ 'ਹ' ਹੈ । ਖਾਸੀ—ਖਾਏਗਾ ।

**ਅਰਥ**:— ਹੇ ਫਰੀਦ ! ਕਈ ਬੰਦਿਆਂ ਪਾਸ ਆਟਾ ਬਹੁਤ ਹੈ ('ਵਿਸੁ ਗੰਦਲਾਂ' ਬਹੁਤ ਹਨ, ਦੁਨੀਆ ਦੇ ਪਦਾਰਥ ਬਹੁਤ ਹਨ), ਇਕਨਾਂ ਪਾਸ (ਇਤਨਾ ਭੀ) ਨਹੀਂ ਜਿਤਨਾ (ਆਟੇ ਵਿਚ) ਲੂਣ (ਪਾਈਦਾ) ਹੈ । (ਮਨੁੱਖੀ ਜੀਵਨ ਦੀ ਸਫਲਤਾ ਦਾ ਮਾਪ ਇਹ 'ਵਿਸੁ ਗੰਦਲਾਂ' ਨਹੀਂ), ਅੱਗੇ ਜਾ ਕੇ (ਅਮਲਾਂ ਉੱਤੇ) ਪਛਾਣ ਹੋਵੇਗੀ ਕਿ ਮਾਰ ਕਿਸ ਨੂੰ ਪੈਂਦੀ ਹੈ ।੪੪।

**ਪਾਸਿ ਦਮਾਮੇ, ਛਤੁ ਸਿਰਿ, ਭੇਰੀ ਸਡੋ ਰਡ ॥ ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ ॥੪੫॥ {ਪੰਨਾ ੧੩੮੦}**

**ਪਦ ਅਰਥ**:— ਪਾਸਿ—ਕੋਲ (ਜਿਨ੍ਹਾਂ ਦੇ) । ਦਮਾਮੇ—ਧੌਂਸੇ । ਛਤੁ—ਛਤਰ । ਸਿਰਿ—ਸਿਰ ਉਤੇ (ਵੇਖੇ ਸ਼ਲੋਕ ਨੰ: ੪੩) । ਭੇਰੀ—ਤੂਤੀਆਂ । ਸਡੋ—ਸੱਦ । ਰਡ—ਇਕ 'ਛੰਦ' ਦਾ ਨਾਮ ਹੈ ਜੋ ਉਸਤਤੀ ਵਾਸਤੇ ਵਰਤਿਆ ਜਾਂਦਾ ਹੈ (ਵੇਖੋ, ਸਵਈਏ ਮਹਲੇ ਚਉਥੇ ਕੇ, ਭੱਟ ਨਲ੍ਹ, ਛੰਦ ਨੰ: ੧॥੫॥ ਤੋਂ ੮॥੧੨) । ਜੀਰਾਣ—ਮਸਾਣ । ਅਤੀਮ—ਯਤੀਮ, ਮਹਿੱਟਰ । ਗਡ ਥੀਏ—ਰਲ ਗਏ ।

**ਅਰਥ**:— (ਇਹਨਾਂ 'ਵਿਸੁ ਗੰਦਲਾਂ' ਦਾ ਕੀਹ ਮਾਣ ?) (ਜਿਨ੍ਹਾਂ ਲੋਕਾਂ ਦੇ) ਪਾਸ ਧੌਂਸੇ (ਵੱਜਦੇ ਸਨ), ਸਿਰ ਉੱਤੇ ਛਤਰ (ਝੁਲਦੇ ਸਨ), ਤੂਤੀਆਂ (ਵੱਜਦੀਆਂ ਸਨ) ਉਸਤਤੀ ਦੇ ਛੰਦ (ਗਾਂਵੇ ਜਾਂਦੇ ਸਨ), ਉਹ ਭੀ ਆਖ਼ਰ ਮਸਾਣਾਂ ਵਿਚ ਜਾ ਸੁੱਤੇ, ਤੇ ਯਤੀਮਾਂ ਨਾਲ ਜਾ ਰਲੇ (ਭਾਵ, ਯਤੀਮਾਂ ਵਰਗੇ ਹੀ ਹੋ ਗਏ) ।੪੫।

**ਫਰੀਦਾ ਕੋਠੇ ਮੰਡਪ ਮਾੜੀਆ, ਉਸਾਰੇਦੇ ਭੀ ਗਏ ॥ ਕੂੜਾ ਸਉਦਾ ਕਰਿ ਗਏ, ਗੋਰੀ ਆਇ ਪਏ ॥੪੬॥ {ਪੰਨਾ ੧੩੮੦}**

**ਪਦ ਅਰਥ**:— ਮੰਡਪ—ਸ਼ਾਮੀਆਨੇ । ਮਾੜੀਆ—ਚੁਬਾਰਿਆਂ ਵਾਲੇ ਮਹਲ । ਕੂੜਾ—ਸੰਗ ਨਾਹ ਨਿਭਣ ਵਾਲਾ । ਗੋਰੀ—ਗੋਰੀਂ, ਕਬਰਾਂ ਵਿਚ ।

**ਅਰਥ**:— ਹੇ ਫਰੀਦ ! ('ਵਿਸੁ ਗੰਦਲਾਂ' ਦੇ ਵਪਾਰੀਆਂ ਵਲ ਤੱਕ !) ਘਰ ਮਹਲ ਮਾੜੀਆਂ ਉਸਾਰਨ ਵਾਲੇ ਭੀ (ਇਹਨਾਂ ਨੂੰ ਛੱਡ ਕੇ) ਚਲੇ ਗਏ । ਉਹੋ ਹੀ ਸਉਦਾ ਕੀਤੋ ਨੇ, ਜੋ ਨਾਲ ਨਾਹ ਨਿਭਿਆ ਤੇ (ਅੰਤ ਖ਼ਾਲੀ ਹੱਥ) ਕਬਰੀਂ ਜਾ ਪਏ ।੪੬।

**ਫਰੀਦਾ ਖਿੰਥੜਿ ਮੇਖਾ ਅਗਲੀਆ, ਜਿੰਦੁ ਨ ਕਾਈ ਮੇਖ ॥ ਵਾਰੀ ਆਪੋ ਆਪਣੀ, ਚਲੇ ਮਸਾਇਕ ਸੇਖ ॥੪੭॥ {ਪੰਨਾ ੧੩੮੦}**

ਪਦ ਅਰਥ:— ਖਿੰਥੜਿ—ਗੋਦੜੀ । ਮੇਖਾ—ਟਾਂਕੇ, ਤ੍ਰੋਪੇ, ਮੇਖਾਂ । ਅਗਲੀਆ—ਬਹੁਤ (ਵੇਖੋ ਸ਼ਲੋਕ ਨੰ: ੪੪, 'ਅਗਲਾ') । ਜਿੰਦੁ—(ਇਹ ਲਫ਼ਜ਼ ਸਦਾ ( ੁ)-ਅੰਤ ਹੁੰਦਾ ਹੈ, ਵੇਖੋ 'ਗੁਰਬਾਣੀ ਵਿਆਕਰਣ') । ਮਸਾਇਕ—(ਲਫ਼ਜ਼ 'ਸ਼ੇਖ' ਦਾ 'ਬਹੁ-ਵਚਨ') ਕਈ ਸ਼ੇਖ਼ ।

ਅਰਥ:— ਹੇ ਫਰੀਦ ! ਇਹ 'ਵਿਸੁ ਗੰਦਲਾਂ' ਤਾਂ ਕਿਤੇ ਰਹੀਆਂ, ਇਸ ਆਪਣੀ ਜਿੰਦ ਦੀ ਭੀ ਕੋਈ ਪਾਂਇਆਂ ਨਹੀਂ । (ਇਸ ਨਾਲੋਂ ਤਾਂ ਨਕਾਰੀ ਗੋਦੜੀ ਦਾ ਹੀ ਵਧੀਕ ਇਤਬਾਰ ਹੋ ਸਕਦਾ ਹੈ, ਕਿਉਂਕਿ) ਗੋਦੜੀ ਨੂੰ ਕਈ ਟਾਂਕੇ ਲੱਗੇ ਹੋਏ ਹਨ, ਪਰ ਜਿੰਦ ਨੂੰ ਇੱਕ ਭੀ ਟਾਂਕਾ ਨਹੀਂ (ਕੀਹ ਪਤਾ, ਕੇਹੜੇ ਵੇਲੇ ਸਰੀਰ ਨਾਲੋਂ ਵੱਖ ਹੋ ਜਾਏ ?) ਵੱਡੇ ਵੱਡੇ ਅਖਵਾਣ ਵਾਲੇ ਸ਼ੇਖ਼ ਆਦਿਕ ਸਭ ਆਪੋ ਆਪਣੀ ਵਾਰੀ ਇਥੋਂ ਤੁਰ ਗਏ ।੪੭।

**ਫਰੀਦਾ ਦੁਹੁ ਦੀਵੀ ਬਲੰਦਿਆ, ਮਲਕੁ ਬਹਿਠਾ ਆਇ ॥ ਗੜੁ ਲੀਤਾ, ਘਟੁ ਲੁਟਿਆ, ਦੀਵੜੇ ਗਇਆ ਬੁਝਾਇ ॥੪੮॥ {ਪੰਨਾ ੧੩੮੦}**

ਪਦ ਅਰਥ:— ਦੁਹੁ ਦੀਵੀ ਬਲੰਦਿਆ—ਅਜੇ ਇਹ ਦੋਵੇਂ ਦੀਵੇ ਜਗਦੇ ਹੀ ਸਨ, (ਭਾਵ,) ਇਹਨਾਂ ਦੋਹਾਂ ਅੱਖਾਂ ਦੇ ਸਾਹਮਣੇ ਹੀ । ਮਲਕੁ—(ਮੌਤ ਦਾ) ਫ਼ਰਿਸ਼ਤਾ । ਗੜੁ—ਕਿਲ੍ਹਾ (ਸਰੀਰ-ਰੂਪ) । ਘਟੁ—ਹਿਰਦਾ, ਅੰਤਹਕਰਣ । ਲੀਤਾ—ਲੈ ਲਿਆ, ਕਬਜ਼ਾ ਕਰ ਲਿਆ ।

ਅਰਥ:— ਹੇ ਫਰੀਦ ! ਇਹਨਾਂ ਦੋਹਾਂ ਅੱਖਾਂ ਦੇ ਸਾਹਮਣੇ (ਇਹਨਾਂ ਦੋਹਾਂ ਦੀਵਿਆਂ ਦੇ ਜਗਦਿਆਂ ਹੀ) ਮੌਤ ਦਾ ਫ਼ਰਿਸਤਾ (ਜਿਸ ਭੀ ਬੰਦੇ ਪਾਸ) ਆ ਬੈਠਾ, ਉਸ ਨੇ ਉਸ ਦੇ ਸਰੀਰ-ਰੂਪ ਕਿਲ੍ਹੇ ਉਤੇ ਕਬਜ਼ਾ ਕਰ ਲਿਆ, ਅੰਤਹਕਰਣ ਲੁੱਟ ਲਿਆ (ਭਾਵ, ਜਿੰਦ ਕਾਬੂ ਕਰ ਲਈ) ਤੇ (ਇਹ ਅੱਖਾਂ ਦੇ) ਦੀਵੇ ਬੁਝਾ ਗਿਆ ।੪੮।

**ਫਰੀਦਾ ਵੇਖੁ, ਕਪਾਹੈ ਜਿ ਥੀਆ, ਜਿ ਸਿਰਿ ਥੀਆ ਤਿਲਾਹ ॥ ਕਮਾਦੈ ਅਰੁ ਕਾਗਦੈ, ਕੁੰਨੇ ਕੋਇਲਿਆਹ ॥ ਮੰਦੇ ਅਮਲ ਕਰੇਦਿਆ, ਏਹ ਸਜਾਇ ਤਿਨਾਹ ॥੪੯॥ {ਪੰਨਾ ੧੩੮੦}**

ਪਦ ਅਰਥ:— ਜਿ—ਜੋ ਕੁਝ । ਥੀਆ—ਹੋਇਆ, ਵਾਪਰਿਆ, ਬੀਤੀ । ਸਿਰਿ—ਸਿਰ ਉਤੇ (ਵੇਖੋ ਸ਼ਲੋਕ ਨੰ: ੪੩) । ਕੁੰਨੀ—ਮਿੱਟੀ ਦੀ ਹਾਂਡੀ । ਸਜਾਇ—ਦੰਡ । ਤਿਨਾਹ—ਉਹਨਾਂ ਨੂੰ । ਅਮਲ—ਕੰਮ, ਕਰਤੂਤਾਂ ।

ਅਰਥ:— ਹੇ ਫਰੀਦ ! ਵੇਖ ! ਜੋ ਹਾਲਤ ਕਪਾਹ ਦੀ ਹੁੰਦੀ ਹੈ (ਭਾਵ, ਵੇਲਣੇ ਵਿਚ ਵੇਲੀ ਜਾਂਦੀ ਹੈ), ਜੋ ਤਿਲਾਂ ਦੇ ਸਿਰ ਤੇ ਬੀਤਦੀ ਹੈ (ਕੋਹਲੂ ਵਿਚ ਪੀੜੇ ਜਾਂਦੇ ਹਨ), ਜੋ ਕਮਾਦ, ਕਾਗਜ਼, ਮਿੱਟੀ ਦੀ ਹਾਂਡੀ ਅਤੇ ਕੌਲਿਆਂ ਨਾਲ ਵਰਤਦੀ ਹੈ, ਇਹ ਸਜ਼ਾ ਉਹਨਾਂ ਲੋਕਾਂ ਨੂੰ ਮਿਲਦੀ ਹੈ ਜੋ (ਇਹਨਾਂ 'ਵਿਸੁ ਗੰਦਲਾਂ' ਦੀ ਖ਼ਾਤਰ) ਮੰਦੇ ਕੰਮ ਕਰਦੇ ਹਨ (ਭਾਵ, ਜਿਉਂ ਜਿਉਂ ਦੁਨੀਆਵੀ ਪਦਾਰਥਾਂ ਦੀ ਖ਼ਾਤਰ ਮੰਦੇ ਕੰਮ ਕਰਦੇ ਹਨ, ਤਿਉਂ ਤਿਉਂ ਬੜੇ ਦੁਖੀ ਹੁੰਦੇ ਹਨ ।੪੯।

**ਫਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ, ਗੁੜੁ ਵਾਤਿ ॥ ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥੫੦॥ {ਪੰਨਾ ੧੩੮੦}**

**ਪਦ ਅਰਥ**:— ਕੰਨਿ—ਕੰਧੇ ਉਤੇ, ਮੋਢੇ ਉਤੇ । ਸੂਫੁ—ਕਾਲੀ ਖ਼ਫਨੀ । ਗਲਿ—ਗਲ ਵਿਚ । ਦਿਲਿ—ਦਿਲ ਵਿਚ ।

**ਅਰਥ**:— ਹੇ ਫਰੀਦ ! (ਤੇਰੇ) ਮੋਢੇ ਉਤੇ ਮੁਸੱਲਾ ਹੈ, (ਤੂੰ) ਗਲ ਵਿਚ ਕਾਲੀ ਖ਼ਫ਼ਨੀ (ਪਾਈ ਹੋਈ ਹੈ), (ਤੇਰੇ) ਮੂੰਹ ਵਿਚ ਗੁੜ ਹੈ; (ਪਰ) ਦਿਲ ਵਿਚ ਕੈਂਚੀ ਹੈ (ਭਾਵ, ਬਾਹਰ ਲੋਕਾਂ ਨੂੰ ਵਿਖਾਲਣ ਲਈ ਫ਼ਕੀਰੀ ਵੇਸ ਹੈ, ਮੂੰਹੋਂ ਭੀ ਲੋਕਾਂ ਨਾਲ ਮਿੱਠਾ ਬੋਲਦਾ ਹੈਂ, ਪਰ ਦਿਲੋਂ 'ਵਿਸੁ ਗੰਦਲਾਂ' ਦੀ ਖ਼ਾਤਰ ਖੋਟਾ ਹੈਂ ਸੋ) ਬਾਹਰ ਤਾਂ ਚਾਨਣ ਦਿੱਸ ਰਿਹਾ ਹੈ (ਪਰ) ਦਿਲ ਵਿਚ ਹਨੇਰੀ ਰਾਤ (ਵਾਪਰੀ ਹੋਈ) ਹੈ ।੫੦।

**ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥੫੧॥ {ਪੰਨਾ ੧੩੮੦}**

**ਪਦ ਅਰਥ**:— ਰਤੀ—ਰਤਾ ਜਿਤਨੀ ਭੀ । ਰਤੁ—ਲਹੂ । (ਇਹ ਲਫ਼ਜ਼ 'ਇਸਤਰੀ ਲਿੰਗ' ਹੈ, ਪਰ ਇਸ ਦੇ ਅੰਤ ਵਿਚ ( ੁ) ਸਦਾ ਰਹਿੰਦਾ ਹੈ; ਇਸ ਵਰਗੇ ਹੋਰ ਲਫ਼ਜ਼ ਜੋ ਇਹਨਾਂ ਸ਼ਲੋਕਾਂ ਵਿਚ ਹੀ ਆਏ ਹਨ, ਇਹ

ਹਨ—ਜਿੰਦੁ, ਖੰਡੁ, ਮੈਲੁ, ਲਜੁ, ਵਿਸੁ, ਖਾਕੁ) । ਰਤੇ—ਰੰਗੇ ਹੋਏ । ਸਿਉ—ਨਾਲ । ਤਿਨ ਤਨਿ—ਉਹਨਾਂ ਦੇ ਤਨ ਵਿਚ ।

**ਅਰਥ**:— ਹੇ ਫਰੀਦ ! ਜੋ ਬੰਦੇ ਰੱਬ ਨਾਲ ਰੰਗੇ ਹੁੰਦੇ ਹਨ (ਭਾਵ, ਰੱਬ ਦੇ ਪਿਆਰ ਵਿਚ ਰੰਗੇ ਹੁੰਦੇ ਹਨ), ਉਹਨਾਂ ਦੇ ਸਰੀਰ ਵਿਚ ('ਵਿਸੁ ਗੰਦਲਾਂ' ਦਾ ਮੋਹ-ਰੂਪ) ਲਹੂ ਨਹੀਂ ਹੁੰਦਾ, ਜੇ ਕੋਈ (ਉਹਨਾਂ ਦਾ) ਸਰੀਰ ਚੀਰੇ (ਤਾਂ ਉਸ ਵਿਚੋਂ) ਰਤਾ ਜਿਤਨਾ ਭੀ ਲਹੂ ਨਹੀਂ ਨਿਕਲਦਾ (ਪਰ, ਹੇ ਫਰੀਦ ! ਤੂੰ ਤਾਂ ਮੁਸੱਲੇ ਤੇ ਖ਼ਫ਼ਨੀ ਆਦਿਕ ਨਾਲ ਨਿਰਾ ਬਾਹਰ ਦਾ ਹੀ ਖ਼ਿਆਲ ਰੱਖਿਆ ਹੋਇਆ ਹੈ) ।੫੧।

**ਮ: ੩ ॥ ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ, ਲੋਭੁ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ ਭਉ, ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ, ਜਿ ਰਤੇ ਹਰਿ ਰੰਗੁ ਲਾਇ ॥੫੨॥ {ਪੰਨਾ ੧੩੮੦}**

ਨੋਟ:— ਫਰੀਦ ਜੀ ਨੇ ਜਿਸ 'ਰਤੁ' ਦਾ ਜ਼ਿਕਰ ਸ਼ਲੋਕ ਨੰ: ੫੧ ਵਿਚ ਕੀਤਾ ਹੈ, ਉਸ ਨੂੰ ਸ਼ਲੋਕ ਨੰ: ੫੦ ਵਿਚ ਲਫ਼ਜ਼ 'ਦਿਲਿ ਕਾਤੀ' ਵਿਚ ਇਸ਼ਾਰੇ-ਮਾਤ੍ਰ ਹੀ ਦੱਸਿਆ ਹੈ । ਉਸ ਨੂੰ ਹੋਰ ਸਪਸ਼ਟ ਕਰਨ ਵਾਸਤੇ ਗੁਰੂ ਅਮਰਦਾਸ ਜੀ ਨੇ ਇਹ ਸ਼ਲੋਕ ਉਚਾਰਿਆ ।

**ਪਦ ਅਰਥ**:— ਸਭੋ—ਸਾਰਾ ਹੀ । ਰਤੁ ਬਿਨੁ—ਰੱਤ ਤੋਂ ਬਿਨਾ (ਜੋ ਲਫ਼ਜ਼ ਆਪਣੀ ਬਣਤਰ ਅਨੁਸਾਰ ਸਦਾ '( ੁ) ਅੰਤ' ਹੁੰਦੇ ਹਨ, ਉਹਨਾਂ ਦਾ ਅਖ਼ੀਰਲਾ ( ੁ) 'ਸੰਬੰਧਕ' ਦੇ ਨਾਲ ਭੀ ਟਿਕਿਆ ਰਹਿੰਦਾ ਹੈ । ਇਥੇ ਲਫ਼ਜ਼ 'ਰਤੁ' ਦਾ ( ੁ) 'ਸੰਬੰਧਕ' 'ਬਿਨੁ' ਦੇ ਹੁੰਦਿਆਂ ਭੀ ਕਾਇਮ ਹੈ) । ਤੰਨੁ—ਤਨ, ਸਰੀਰ । ਸਹ—ਖਸਮ । ਸਹ ਰਤੇ—ਖਸਮ ਨਾਲ ਰੰਗੇ ਹੋਏ । ਤਿਤੁ ਤਨਿ—ਉਸ ਸਰੀਰ ਵਿਚ । ਤਿਤੁ—ਉਸ ਵਿਚ । ਭੈ ਪਇਐ—ਡਰ ਵਿਚ ਪਿਆਂ, ਡਰ ਵਿਚ ਰਿਹਾਂ । ਖੀਣੁ—ਪਤਲਾ, ਲਿੱਸਾ । ਜਾਇ—ਦੂਰ ਹੋ ਜਾਂਦੀ ਹੈ । ਬੈਸੰਤਰਿ—ਅੱਗ ਵਿਚ । ਸੁਧੁ—ਸਾਫ਼ । ਜਿ—ਜੇਹੜੇ । ਰੰਗੁ—ਪਿਆਰ ।

**ਅਰਥ**:— ਇਹ ਸਾਰਾ ਸਰੀਰ ਲਹੂ ਹੈ (ਭਾਵ, ਸਾਰੇ ਸਰੀਰ ਵਿਚ ਲਹੂ ਮੌਜੂਦ ਹੈ), ਲਹੂ ਤੋਂ ਬਿਨਾ ਸਰੀਰ ਰਹਿ ਨਹੀਂ ਸਕਦਾ (ਫਿਰ, ਸਰੀਰ ਨੂੰ ਚੀਰਿਆਂ, ਭਾਵ, ਸਰੀਰ ਦੀ ਪੜਤਾਲ ਕੀਤਿਆਂ, ਕੇਹੜਾ ਲਹੂ ਨਹੀਂ ਨਿਕਲਦਾ ?) ਜੋ ਬੰਦੇ ਆਪਣੇ ਖਸਮ (ਪ੍ਰਭੂ ਦੇ ਪਿਆਰ) ਵਿਚ ਰੰਗੇ ਹੋਏ ਹਨ (ਉਹਨਾਂ ਦੇ) ਇਸ ਸਰੀਰ ਵਿਚ ਲਾਲਚ-ਰੂਪ ਲਹੂ ਨਹੀਂ ਹੁੰਦਾ ।

ਜੇ (ਪਰਮਾਤਮਾ ਦੇ) ਡਰ ਵਿਚ ਜੀਵੀਏ, ਤਾਂ ਸਰੀਰ (ਇਸ ਤਰ੍ਹਾਂ) ਲਿੱਸਾ ਹੋ ਜਾਂਦਾ ਹੈ (ਕਿ) ਇਸ ਵਿਚੋਂ ਲੋਭ-ਰੂਪ ਰੱਤ ਨਿਕਲ ਜਾਂਦੀ ਹੈ । ਜਿਵੇਂ ਅੱਗ ਵਿਚ (ਪਾਇਆ ਸੋਨਾ ਆਦਿਕ) ਧਾਤ ਸਾਫ਼ ਹੋ ਜਾਂਦੀ ਹੈ; ਇਸੇ ਤਰ੍ਹਾਂ ਪਰਮਾਤਮਾ ਦਾ ਡਰ (ਮਨੁੱਖ ਦੀ) ਭੈੜੀ ਮੱਤ-ਰੂਪ ਮੈਲ ਨੂੰ ਕੱਟ ਦੇਂਦਾ ਹੈ । ਹੇ ਨਾਨਕ ! ਉਹ ਬੰਦੇ ਸੋਹਣੇ ਹਨ ਜੋ ਪਰਮਾਤਮਾ ਨਾਲ ਨਿਹੁਂ ਲਾ ਕੇ (ਉਸ ਦੇ ਨਿਹੁਂ ਵਿਚ) ਰੰਗੇ ਹੋਏ ਹਨ ।੫੨।

**ਫਰੀਦਾ ਸੋਈ ਸਰਵਰੁ ਢੂਢਿ ਲਹੁ, ਜਿਥਹੁ ਲਭੀ ਵਥੁ ॥ ਛਪੜਿ ਢੂਢੈ ਕਿਆ ਹੋਵੈ, ਚਿਕੜਿ ਡੁਬੈ ਹਥੁ ॥੫੩॥ {ਪੰਨਾ ੧੩੮੦}**

ਨੋਟ:— ਸ਼ਲੋਕ ਨੰ: ੫੦ ਵਿਚ ਦੱਸੇ ਭੇਖੀ ਨੂੰ ਇਸ ਸ਼ਲੋਕ ਵਿਚ 'ਛੱਪੜ' ਵਰਗਾ ਦੱਸਿਆ ਹੈ, ਅਤੇ ਸ਼ਲੋਕ ਨੰ: ੫੧ ਵਿਚ ਦੱਸੇ ਸੁੱਚੇ ਪਿਆਰ ਵਾਲੇ ਬੰਦੇ ਨੂੰ ਇਥੇ 'ਸਰਵਰੁ' ਆਖਿਆ ਹੈ ।

**ਪਦ ਅਰਥ**:— ਸਰਵਰੁ—ਸੋਹਣਾ ਤਲਾਬ; (ਸਰ—ਤਲਾਬ । ਵਰ—ਸ੍ਰੇਸ਼ਟ) । ਵਥੁ—(ਅਸਲ) ਚੀਜ਼ । ਛਪੜਿ ਢੂਢੈ—ਜੇ ਛੱਪੜ ਭਾਲੀਏ । ਚਿਕੜਿ—ਚਿੱਕੜ ਵਿਚ ।

**ਅਰਥ**:— ਹੇ ਫਰੀਦ ! ਉਹੀ ਸੋਹਣਾ ਤਲਾਬ ਲੱਭ, ਜਿਸ ਵਿਚੋਂ (ਅਸਲ) ਚੀਜ਼ (ਨਾਮ-ਰੂਪ ਮੋਤੀ) ਮਿਲ ਪਏ, ਛੱਪੜ ਭਾਲਿਆਂ ਕੁਝ ਨਹੀਂ ਮਿਲਦਾ, (ਉਥੇ ਤਾਂ) ਚਿੱਕੜ ਵਿਚ (ਹੀ) ਹੱਥ ਡੁੱਬਦਾ ਹੈ ।੫੩।

**ਫਰੀਦਾ ਨੰਢੀ ਕੰਤੁ ਨ ਰਾਵਿਓ, ਵਡੀ ਥੀ ਮੁਈਆਸੁ ॥ ਧਨ ਕੂਕੇਂਦੀ ਗੋਰ ਮੇਂ, ਤੈ ਸਹ ਨਾ ਮਿਲੀਆਸੁ ॥੫੪॥ {ਪੰਨਾ ੧੩੮੦}**

ਪਦ ਅਰਥ:— ਨੰਢੀ—ਜੁਆਨ ਇਸਤ੍ਰੀ ਨੇ । ਨ ਰਾਵਿਓ—ਨਾਹ ਮਾਣਿਆ । ਵਡੀ ਥੀ—ਬੁੱਢੀ ਹੋ ਕੇ । ਮੁਈਆਸੁ—ਮੁਈਆ ਸੁ, ਉਹ ਮਰ ਗਈ । ਧਨ—ਇਸਤ੍ਰੀ । ਗੋਰ ਮੇਂ—ਕਬਰ ਵਿਚ । ਤੈ—ਤੈਨੂੰ । ਸਹ—ਹੇ ਸਹ ! ਹੇ ਪਤੀ ! ਨਾ ਮਿਲੀਆਸੁ—ਉਹ ਨਾਹ ਮਿਲੀ ।

ਅਰਥ:— ਹੇ ਫਰੀਦ ! ਜਿਸ ਜੁਆਨ (ਜੀਵ-) ਇਸਤ੍ਰੀ ਨੇ (ਪਰਮਾਤਮਾ-) ਪਤੀ ਨਾ ਮਾਣਿਆ (ਭਾਵ, ਜਿਸ ਜੀਵ ਨੇ ਜੁਆਨੀ ਵੇਲੇ ਰੱਬ ਨੂੰ ਨਾਹ ਸਿਮਰਿਆ), ਉਹ (ਜੀਵ-) ਇਸਤ੍ਰੀ ਜਦੋਂ ਬੁੱਢੀ ਹੋ ਕੇ ਮਰ ਗਈ ਤਾਂ (ਫਿਰ) ਕਬਰ ਵਿਚ ਤਰਲੇ ਲੈਂਦੀ ਹੈ (ਭਾਵ, ਮਰਨ ਪਿਛੋਂ ਜੀਵ ਪਛੁਤਾਂਦਾ ਹੈ) ਕਿ ਹੇ (ਪ੍ਰਭੂ-) ਪਤੀ ! ਮੈਂ ਤੈਨੂੰ (ਵੇਲੇ-ਸਿਰ) ਨਾਹ ਮਿਲੀ ।੫੪।

**ਫਰੀਦਾ ਸਿਰੁ ਪਲਿਆ, ਦਾੜੀ ਪਲੀ, ਮੁਛਾਂ ਭੀ ਪਲੀਆਂ ॥ ਰੇ ਮਨ ਗਹਿਲੇ ਬਾਵਲੇ, ਮਾਣਹਿ ਕਿਆ ਰਲੀਆਂ ॥੫੫॥ {ਪੰਨਾ ੧੩੮੦}**

**ਪਦ ਅਰਥ**:— ਪਲਿਆ—ਚਿੱਟਾ ਹੋ ਗਿਆ । ਰੇ ਗਹਿਲੇ—ਹੇ ਗ਼ਾਫ਼ਿਲ ! ਬਾਵਲਾ—ਕਮਲਾ । ਰਲੀਆਂ—ਮੌਜਾਂ ।

**ਅਰਥ**:— ਹੇ ਫਰੀਦ ! ਸਿਰ ਚਿੱਟਾ ਹੋ ਗਿਆ ਹੈ, ਦਾੜ੍ਹੀ ਚਿੱਟੀ ਹੋ ਗਈ ਹੈ, ਮੁਛਾਂ ਭੀ ਚਿੱਟੀਆਂ ਹੋ ਗਈਆਂ ਹਨ । ਹੇ ਗ਼ਾਫ਼ਿਲ ਤੇ ਕਮਲੇ ਮਨ ! (ਅਜੇ ਭੀ ਤੂੰ ਦੁਨੀਆ ਦੀਆਂ ਹੀ) ਮੌਜਾਂ ਕਿਉਂ ਮਾਣ ਰਿਹਾ ਹੈਂ ? ।੫੫।

**ਫਰੀਦਾ ਕੋਠੇ ਧੁਕਣੁ ਕੇਤੜਾ, ਪਿਰ ਨੀਦੜੀ ਨਿਵਾਰਿ ॥ ਜੋ ਦਿਹ ਲਧੇ ਗਾਣਵੇ, ਗਏ ਵਿਲਾੜਿ ਵਿਲਾੜਿ ॥੫੬॥ {ਪੰਨਾ ੧੩੮੦}**

**ਪਦ ਅਰਥ**:— ਧੁਕਣੁ—ਦੌੜਨਾ । ਕੇਤੜਾ—ਕਿਥੋਂ ਤਕ ? ਨੀਦੜੀ—ਕੋਝੀ ਨੀਂਦ । ਨਿਵਾਰਿ—ਦੂਰ ਕਰ । ਦਿਹ—ਦਿਨ । ਗਾਣਵੇ ਦਿਹ—(ਉਮਰ ਦੇ) ਗਿਣਵੇਂ ਦਿਨ । ਲਧੇ—ਲੱਭੇ, ਮਿਲੇ । ਵਿਲਾੜਿ—ਦੌੜ ਕੇ, ਛਾਲਾਂ ਮਾਰ ਕੇ, (ਭਾਵ,) ਬੜੀ ਛੇਤੀ ਛੇਤੀ ।

**ਅਰਥ**:— ਹੇ ਫਰੀਦ ! ਕੋਠੇ ਦੀ ਦੌੜ ਕਿਥੋਂ ਤਕ (ਭਾਵ, ਕੋਠੇ ਉਤੇ ਦੌੜ ਲੰਮੀ ਨਹੀਂ ਹੋ ਸਕਦੀ, ਇਸੇ ਤਰ੍ਹਾਂ ਰੱਬ ਵਲੋਂ ਗ਼ਾਫ਼ਿਲ ਭੀ ਕਦ ਤਕ ਰਹੇਂਗਾ ? ਉਮਰ ਆਖ਼ਰ ਮੁੱਕ ਜਾਇਗੀ, ਸੋ) ਰੱਬ (ਵਾਲੇ ਪਾਸੇ) ਤੋਂ ਇਹ ਕੋਝੀ (ਗ਼ਫ਼ਲਤ ਦੀ) ਨੀਂਦ ਦੂਰ ਕਰ ਦੇਹ । (ਉਮਰ ਦੇ) ਜੋ ਗਿਣਵੇਂ ਦਿਨ ਮਿਲੇ ਹੋਏ ਹਨ ਉਹ ਛਾਲਾਂ ਮਾਰ ਮਾਰ ਕੇ ਮੁੱਕਦੇ ਜਾ ਰਹੇ ਹਨ ।੫੬।

**ਫਰੀਦਾ ਕੋਠੇ ਮੰਡਪ ਮਾੜੀਆ, ਏਤੁ ਨ ਲਾਏ ਚਿਤੁ ॥ ਮਿਟੀ ਪਈ ਅਤੋਲਵੀ, ਕੋਇ ਨ ਹੋਸੀ ਮਿਤੁ ॥੫੭॥ {ਪੰਨਾ ੧੩੮੦}**

**ਪਦ ਅਰਥ**:— ਮੰਡਪ—ਮਹਲ । ਏਤੁ—ਇਸ ਵਿਚ, ਇਸ (ਮਹਲ-ਮਾੜੀਆਂ ਦੇ ਸਿਲਸਿਲੇ) ਵਿਚ ।

**ਅਰਥ**:— ਹੇ ਫਰੀਦ ! (ਇਹ ਜੋ ਤੇਰੇ) ਘਰ ਤੇ ਮਹਲ-ਮਾੜੀਆਂ (ਹਨ, ਇਹਨਾਂ ਦੇ) ਇਸ (ਸਿਲਸਿਲੇ) ਵਿਚ ਚਿੱਤ ਨਾਹ ਜੋੜ । (ਮਰਨ ਤੇ ਜਦੋਂ ਕਬਰ ਵਿਚ ਤੇਰੇ ਉੱਤੇ) ਅਤੋਲਵੀਂ ਮਿੱਟੀ ਪਏਗੀ ਤਦੋਂ (ਇਹਨਾਂ ਵਿਚੋਂ) ਕੋਈ ਭੀ ਸਾਥੀ ਨਹੀਂ ਬਣੇਗਾ ।੫੭।

**ਫਰੀਦਾ ਮੰਡਪ ਮਾਲੁ ਨ ਲਾਇ, ਮਰਗ ਸਤਾਣੀ ਚਿਤਿ ਧਰਿ ॥ ਸਾਈ ਜਾਇ ਸਮ੍ਹਾਲਿ, ਜਿਥੈ ਹੀ ਤਉ ਵੰਞਣਾ ॥੫੮॥ {ਪੰਨਾ ੧੩੮੧}**

**ਪਦ ਅਰਥ**:— ਮਰਗ—ਮੌਤ । ਸਤਾਣੀ—ਸ-ਤਾਣੀ, ਤਾਣ ਵਾਲੀ, ਬਲ ਵਾਲੀ । ਚਿਤਿ—ਚਿੱਤ ਵਿਚ । ਸਾਈ—ਉਹੀ । ਜਾਇ—ਥਾਂ । ਸਮ੍ਹਾਲਿ—(ਇਸ ਲਫ਼ਜ਼ ਦੇ ਅੱਖਰ 'ਮ' ਦੇ ਹੇਠ ਅੱਧਾ 'ਹ' ਹੈ) । ਜਿਥੈ ਹੀ—ਜਿਥੇ ਆਖ਼ਰ ਨੂੰ । ਵੰਞਣਾ—ਜਾਣਾ । ਮਾਲੁ—ਧਨ ।

**ਅਰਥ**:— ਹੇ ਫਰੀਦ ! (ਨਿਰਾ) ਮਹਲ-ਮਾੜੀਆਂ ਤੇ ਧਨ ਨੂੰ ਚਿੱਤ ਵਿਚ ਨਾਹ ਟਿਕਾਈ ਰੱਖ, (ਸਭ ਤੋਂ) ਬਲੀ ਮੌਤ ਨੂੰ ਚਿੱਤ ਵਿਚ ਰੱਖ (ਚੇਤੇ ਰੱਖ) । ਉਹ ਥਾਂ ਭੀ ਯਾਦ ਰੱਖ ਆਖ਼ਰ ਨੂੰ ਤੂੰ ਜਾਣਾ ਹੈ ।੫੮।

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥ ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥੫੯॥ {ਪੰਨਾ ੧੩੮੧}**

**ਪਦ ਅਰਥ**:— ਜਿਨ੍ਹੀ—(ਇਥੇ ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) । ਜਿਨ੍ਹੀ ਕੰਮੀ—ਜਿਨ੍ਹਾਂ ਕੰਮਾਂ ਵਿਚ । ਗੁਣ—ਲਾਭ । ਕੰਮੜੇ—ਕੋਝੇ ਕੰਮ । ਥੀਵਹੀ—ਤੂੰ ਹੋਵੇਂ । ਦੈ—(ਲਫ਼ਜ਼ 'ਦੇ' ਦੇ ਥਾਂ 'ਦੈ' ਕਿਉਂ ਹੋ ਗਿਆ ਹੈ, ਇਹ ਗੱਲ ਸਮਝਣ ਲਈ ਪੜ੍ਹੋ ਮੇਰਾ 'ਗੁਰਬਾਣੀ ਵਿਆਕਰਣ') । ਦਰਬਾਰਿ—ਦਰਬਾਰ ਵਿਚ । ਦੈ ਦਰਬਾਰਿ—ਦੇ ਦਰਬਾਰ ਵਿਚ ।

**ਅਰਥ**:— ਹੇ ਫਰੀਦ ! ਉਹ ਕੋਝੇ ਕੰਮ ਛੱਡ ਦੇਹ, ਜਿਨ੍ਹਾਂ ਕੰਮਾਂ ਵਿਚ (ਜਿੰਦ ਵਾਸਤੇ ਕੋਈ) ਲਾਭ ਨਹੀਂ ਹੈ, ਮਤਾਂ ਖਸਮ (ਪਰਮਾਤਮਾ) ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਏ ।੫੯।

**ਫਰੀਦਾ ਸਾਹਿਬ ਦੀ ਕਰਿ ਚਾਕਰੀ, ਦਿਲ ਦੀ ਲਾਹਿ ਭਰਾਂਦਿ ॥ ਦਰਵੇਸਾਂ ਨੋ ਲੋੜੀਐ, ਰੁਖਾਂ ਦੀ ਜੀਰਾਂਦਿ ॥੬੦॥ {ਪੰਨਾ ੧੩੮੧}**

**ਪਦ ਅਰਥ**:— ਭਰਾਂਦਿ—('ਵਿਸੁ ਗੰਦਲਾਂ' ਦੀ ਖ਼ਾਤਰ) ਭਰਮ, ਭ੍ਰਾਂਤਿ, ਸੰਸਾ, ਭਟਕਣਾ । ਲਾਹਿ—ਲਾਹ ਕੇ, ਦੂਰ ਕਰ ਕੇ । ਚਾਕਰੀ—ਨੌਕਰੀ, (ਭਾਵ,) ਬੰਦਗੀ । ਲੋੜੀਐ—ਚਾਹੀਦੀ ਹੈ । ਜੀਰਾਂਦਿ—ਧੀਰਜ, ਸਬਰ । ਦਰਵੇਸ—ਫ਼ਕੀਰ । ਨੋ—ਨੂੰ ।

**ਅਰਥ**:— ਹੇ ਫਰੀਦ ! (ਇਹਨਾਂ 'ਵਿਸੁ ਗੰਦਲਾਂ' ਦੀ ਖ਼ਾਤਰ ਆਪਣੇ) ਦਿਲ ਦੀ ਭਟਕਣਾ ਦੂਰ ਕਰ ਕੇ ਮਾਲਕ (-ਪ੍ਰਭੂ) ਦੀ ਬੰਦਗੀ ਕਰ । ਫ਼ਕੀਰਾਂ ਨੂੰ (ਤਾਂ) ਰੁੱਖਾਂ ਵਰਗਾ ਜਿਗਰਾ ਕਰਨਾ ਚਾਹੀਦਾ ਹੈ ।੬੦।

**ਫਰੀਦਾ ਕਾਲੇ ਮੈਡੇ ਕਪੜੇ, ਕਾਲਾ ਮੈਡਾ ਵੇਸੁ ॥ ਗੁਨਹੀ ਭਰਿਆ ਮੈ ਫਿਰਾ, ਲੋਕੁ ਕਹੈ ਦਰਵੇਸੁ ॥੬੧॥ {ਪੰਨਾ ੧੩੮੧}**

**ਪਦ ਅਰਥ**:— ਮੈਡੇ—ਮੇਰੇ । ਵੇਸੁ—ਪਹਿਰਾਵਾ, ਪੋਸ਼ਾਕ । ਗੁਨਹੀ—ਗੁਨਾਹਾਂ ਨਾਲ । ਫਿਰਾ—ਫਿਰਾਂ, ਫਿਰਦਾ ਹਾਂ । ਲੋਕੁ—ਜਗਤੁ । ਕਹੈ—ਆਖਦਾ ਹੈ ।

**ਅਰਥ**:— ਹੇ ਫਰੀਦ ! (ਮੇਰੇ ਅੰਦਰ ਰੁੱਖਾਂ ਵਾਲੀ ਜੀਰਾਂਦ ਨਹੀਂ ਹੈ ਜੋ ਫ਼ਕੀਰ ਦੇ ਅੰਦਰ ਚਾਹੀਦੀ ਸੀ ਫ਼ਕੀਰਾਂ ਵਾਂਗ) ਮੇਰੇ ਕੱਪੜੇ (ਤਾਂ) ਕਾਲੇ ਹਨ, ਮੇਰਾ ਵੇਸ ਕਾਲਾ ਹੈ (ਪਰ 'ਵਿਸੁ ਗੰਦਲਾਂ' ਦੀ ਖ਼ਾਤਰ 'ਭਰਾਂਦਿ' ਦੇ ਕਾਰਨ) ਮੈਂ ਗੁਨਾਹਾਂ ਨਾਲ ਭਰਿਆ ਹੋਇਆ ਫਿਰਦਾ ਹਾਂ ਤੇ ਜਗਤ ਮੈਨੂੰ ਫ਼ਕੀਰ ਆਖਦਾ ਹੈ ।੬੧।

**ਤਤੀ ਤੋਇ ਨ ਪਲਵੈ, ਜੇ ਜਲਿ ਟੁਬੀ ਦੇਇ ॥ ਫਰੀਦਾ ਜੋ ਡੋਹਾਗਣਿ ਰਬ ਦੀ, ਝੂਰੇਦੀ ਝੂਰੇਇ ॥੬੨॥ {ਪੰਨਾ ੧੩੮੧}**

**ਪਦ ਅਰਥ**:— ਤਤੀ—ਤੱਤੀ, ਸੜੀ ਹੋਈ । ਤੋਇ—ਪਾਣੀ ਵਿਚ । ਪਲਵੈ—ਪਲ੍ਹਰਦੀ ਹੈ, ਪ੍ਰਫੁਲਤ ਹੁੰਦੀ ਹੈ । ਜਲਿ—ਜਲ ਵਿਚ । ਡੋਹਾਗਣਿ—ਦੁਹਾਗਣਿ, ਦੁਰਭਾਗਣਿ, ਮੰਦੇ ਭਾਗਾਂ ਵਾਲੀ, ਛੁੱਟੜ । ਝੂਰੇਦੀ ਝੂਰੇਇ—ਸਦਾ ਹੀ ਝੂਰਦੀ ਹੈ । ਜੇ—ਭਾਵੇਂ ।

**ਅਰਥ**:— ਪਾਣੀ ਵਿਚ ਸੜੀ ਹੋਈ (ਖੇਤੀ ਫਿਰ) ਹਰੀ ਨਹੀਂ ਹੁੰਦੀ, ਭਾਵੇਂ (ਉਸ ਖੇਤੀ ਨੂੰ) ਪਾਣੀ ਵਿਚ (ਕੋਈ) ਡੋਬਾ ਦੇ ਦੇਵੇ । ਹੇ ਫਰੀਦ ! (ਇਸੇ ਤਰ੍ਹਾਂ ਜੋ ਜੀਵ-ਇਸਤ੍ਰੀ ਆਪਣੇ ਵਲੋਂ ਰੱਬ ਦੇ ਰਾਹ ਤੇ ਤੁਰਦੀ ਹੋਈ ਭੀ) ਰੱਬ ਤੋਂ ਵਿਛੜੀ ਹੋਈ ਹੈ, ਉਹ ਸਦਾ ਹੀ ਦੁਖੀ ਹੁੰਦੀ ਹੈ, (ਭਾਵ, ਫ਼ਕੀਰੀ ਲਿਬਾਸ ਹੁੰਦਿਆਂ ਭੀ ਜੇ ਮਨ ਗੁਨਾਹਾਂ ਨਾਲ ਭਰਿਆ ਰਿਹਾ, ਦਰਵੇਸੁ ਬਣ ਕੇ ਭੀ ਜੇ 'ਵਿਸੁ ਗੰਦਲਾਂ' ਦੀ ਖ਼ਾਤਰ ਮਨ ਵਿਚ 'ਭਰਾਂਦਿ' ਰਹੀ, ਸਤਸੰਗ ਵਿਚ ਰਹਿ ਕੇ ਭੀ ਜੇ ਮਨ ਸਹਸਿਆਂ ਵਿਚ ਰਿਹਾ, ਤਾਂ ਭਾਗਾਂ ਵਿਚ ਸਦਾ ਝੋਰਾ ਹੀ ਝੋਰਾ ਹੈ) ।੬੨।

**ਜਾਂ ਕੁਆਰੀ ਤਾ ਚਾਉ, ਵੀਵਾਹੀ ਤਾਂ ਮਾਮਲੇ ॥ ਫਰੀਦਾ ਏਹੋ ਪਛੋਤਾਉ, ਵਤਿ ਕੁਆਰੀ ਨ ਥੀਐ ॥੬੩॥ {ਪੰਨਾ ੧੩੮੧}**

**ਪਦ ਅਰਥ**:— ਵੀਵਾਹੀ—ਵਿਆਹੀ, ਜਦੋਂ ਵਿਆਹੀ ਗਈ । ਮਾਮਲੇ—ਕਜ਼ੀਏ, ਜੰਜਾਲ । ਪਛੋਤਾਉ—ਪਛੁਤਾਵਾ । ਵਤਿ—ਫਿਰ, ਮੁੜ ਕੇ । ਨ ਥੀਐ—ਨਹੀਂ ਹੋ ਸਕਦੀ । ਜਾਂ—ਜਦੋਂ । ਤਾਂ—ਤਦੋਂ ।

ਨੋਟ:— ਸ਼ਲੋਕ ਨੰ: ੬੨ ਵਾਲੇ ਖ਼ਿਆਲ ਨੂੰ ਹੀ ਇਥੇ ਇਕ ਲੜਕੀ ਦੇ ਜੀਵਨ ਦੀ ਮਿਸਾਲ ਦੇ ਕੇ ਸਮਝਾਇਆ ਹੈ ।

**ਅਰਥ**:— ਜਦੋਂ (ਲੜਕੀ) ਕੁਆਰੀ ਹੁੰਦੀ ਹੈ ਤਦੋਂ (ਉਸ ਨੂੰ ਵਿਆਹ ਦਾ) ਚਾਉ ਹੁੰਦਾ ਹੈ (ਪਰ ਜਦੋਂ) ਵਿਆਹੀ ਜਾਂਦੀ ਹੈ ਤਾਂ ਜੰਜਾਲ ਪੈ ਜਾਂਦੇ ਹਨ । ਹੇ ਫਰੀਦ ! (ਉਸ ਵੇਲੇ) ਇਹੀ ਪਛੁਤਾਵਾ ਹੁੰਦਾ ਹੈ ਕਿ ਉਹ ਮੁੜ ਕੁਆਰੀ ਨਹੀਂ ਹੋ ਸਕਦੀ (ਭਾਵ, ਉਹ ਪਹਿਲਾ ਚਾਉ ਉਸ ਦੇ ਮਨ ਵਿਚ ਪੈਦਾ ਨਹੀਂ ਹੋ ਸਕਦਾ) ।੬੩।

ਨੋਟ:— ਜੇ ਸਤਸੰਗ ਵਿਚ ਰੋਜ਼ ਆ ਕੇ, ਜੇ ਫ਼ਕੀਰੀ ਦੇ ਰਾਹ ਤੇ ਤੁਰਦੇ ਹੋਇਆਂ, ਜੇ ਆਪਣੇ ਵਲੋਂ ਧਾਰਮਿਕ ਜੀਵਨ ਬਿਤੀਤ ਕਰਦੇ ਹੋਇਆਂ, ਮਨ ਵਿਚ 'ਵਿਸੁ ਗੰਦਲਾਂ' ਦੀ ਖ਼ਾਤਰ 'ਭਰਾਂਦਿ' ਟਿਕੀ ਰਹੇ, ਤਾਂ ਸਾਰੇ ਧਾਰਮਿਕ ਉੱਦਮ ਬਾਹਰ-ਮੁਖੀ ਹੋ ਜਾਂਦੇ ਹਨ । ਅਜੇਹਾ ਧਾਰਮਿਕ ਜੀਵਨ ਸਗੋਂ ਇਹ ਨੁਕਸਾਨ ਕਰਦਾ ਹੈ ਕਿ ਉਹ ਪਹਿਲਾ ਧਾਰਮਿਕ ਚਾਉ ਮਾਰਿਆ ਹੀ ਜਾਂਦਾ ਹੈ, ਉਸ ਦਾ ਮੁੜ ਪਲ੍ਹਰਨਾ ਔਖਾ ਹੋ ਜਾਂਦਾ ਹੈ । ਇਹ ਖ਼ਿਆਲ ਸ਼ਲੋਕ ਨੰ: ੬੦ ਤੋਂ ਲੈ ਕੇ ਸਲੋਕ ਨੰ: ੬੩ ਤਕ ਚਲਿਆ ਆ ਰਿਹਾ ਹੈ ।

**ਕਲਰ ਕੇਰੀ ਛਪੜੀ, ਆਇ ਉਲਥੇ ਹੰਝ ॥ ਚਿੰਜੂ ਬੋੜਨਿ੍ ਨਾ ਪੀਵਹਿ, ਉਡਣ ਸੰਦੀ ਡੰਝ ॥੬੪॥ {ਪੰਨਾ ੧੩੮੧}**

**ਪਦ ਅਰਥ**:— ਕੇਰੀ—ਦੀ । ਆਇ ਉਲਥੇ—ਆ ਉਤਰੇ । ਹੰਝ—ਹੰਸ । ਚਿੰਜੂ—ਚੁੰਝ । ਬੋੜਨਿ੍—ਡੋਬਦੇ ਹਨ । ਸੰਦੀ—ਦੀ । ਡੰਝ—ਤਾਂਘ ।

ਨੋਟ:— ਉਪਰਲੇ ੪ ਸ਼ਲੋਕਾਂ ਵਿਚ ਉਹਨਾਂ ਦਾ ਹਾਲ ਦੱਸਿਆ ਹੈ; ਜੋ ਸਤਸੰਗ ਵਿਚ ਰਹਿੰਦੇ ਹੋਏ ਭੀ ਸਤਸੰਗ ਦੇ ਅਨੰਦ ਤੋਂ ਵਾਂਜੇ ਰਹੇ, ਤੇ ਆਖ਼ਿਰ ਅੰਦਰੋਂ ਚਾਉ ਹੀ ਮੁੱਕ ਗਿਆ । ਸ਼ਲੋਕ ਨੰ: ੬੪ ਤੇ ੬੫ ਵਿਚ ਅਸਲ ਸਤਸੰਗੀਆਂ ਦਾ ਹਾਲ ਹੈ ।

**ਅਰਥ**:— ਕੱਲਰ ਦੀ ਛੱਪਰੀ ਵਿਚ ਹੰਸ ਆ ਉਤਰਦੇ ਹਨ, (ਉਹ ਹੰਸ ਛੱਪੜੀ ਵਿਚ ਆਪਣੀ) ਚੁੰਝ ਡੋਬਦੇ ਹਨ, (ਪਰ, ਉਹ ਮੈਲਾ ਪਾਣੀ) ਨਹੀਂ ਪੀਂਦੇ, ਉਹਨਾਂ ਨੂੰ ਉਥੋਂ ਉੱਡ ਜਾਣ ਦੀ ਤਾਂਘ ਲੱਗੀ ਰਹਿੰਦੀ ਹੈ ।੬੪।

**ਹੰਸੁ ਉਡਰਿ ਕੋਧ੍ਰੈ ਪਇਆ, ਲੋਕੁ ਵਿਡਾਰਣਿ ਜਾਇ ॥ ਗਹਿਲਾ ਲੋਕੁ ਨ ਜਾਣਦਾ, ਹੰਸੁ ਨ ਕੋਧ੍ਰਾ ਖਾਇ ॥੬੫॥ {ਪੰਨਾ ੧੩੮੧}**

ਪਦ ਅਰਥ:— ਉਡਿ—ਉੱਡ ਕੇ । ਕੋਧ੍ਰੈ—ਕੋਧਰੇ ਦੀ ਪੈਲੀ ਵਿਚ । ਪਇਆ—ਜਾ ਪਿਆ, ਜਾ ਬੈਠਾ । ਵਿਡਾਰਣਿ—ਉਡਾਣ ਲਈ । ਗਹਲਾ—ਕਮਲਾ । ਲੋਕੁ—ਜਗਤ, (ਭਾਵ) ਜਗਤ ਦੇ ਬੰਦੇ ।

ਅਰਥ:— ਹੰਸ ਉੱਡ ਕੇ ਕੋਧਰੇ ਦੀ ਪੈਲੀ ਵਿਚ ਜਾ ਬੈਠਾ ਤਾਂ ਦੁਨੀਆ ਦੇ ਬੰਦੇ ਉਸ ਨੂੰ ਉਡਾਣ ਜਾਂਦੇ ਹਨ । ਕਮਲੀ ਦੁਨੀਆ ਇਹ ਨਹੀਂ ਜਾਣਦੀ ਕਿ ਹੰਸ ਕੋਧਰਾ ਨਹੀਂ ਖਾਂਦਾ ।੬੫।

### ਸ਼ਲੋਕ ਨੰ: ੬੬ ਤੋਂ ੯੨ ਤਕ—

**ਚਲਿ ਚਲਿ ਗਈਆਂ ਪੰਖੀਆਂ, ਜਿਨ੍ਹੀ ਵਸਾਏ ਤਲ ॥ ਫਰੀਦਾ ਸਰੁ ਭਰਿਆ ਭੀ ਚਲਸੀ, ਥਕੇ ਕਵਲ ਇਕਲ ॥੬੬॥ {ਪੰਨਾ ੧੩੮੧}**

**ਪਦ ਅਰਥ**:— ਚਲਿ ਚਲਿ ਗਈਆਂ—ਆਪੋ ਆਪਣੀ ਵਾਰੀ ਚਲੀਆਂ ਗਈਆਂ । ਪੰਖੀਆਂ— ਪੰਛੀਆਂ ਦੀਆਂ ਡਾਰਾਂ । ਤਲ—ਤਲਾਬ । ਵਸਾਏ—ਰੌਣਕ ਦੇ ਰਹੇ ਸਨ । ਸਰੁ—ਸਰੋਵਰ, ਤਲਾਬ । ਚਲਸੀ—ਸੁੱਕ ਜਾਇਗਾ । ਥਕੇ—ਕੁਮਲਾ ਗਏ । ਇਕਲ—ਪਿੱਛੇ ਇਕੱਲੇ ਰਹੇ ਹੋਏ ।

**ਅਰਥ**:— ਹੇ ਫਰੀਦ ! ਜਿਨ੍ਹਾਂ (ਜੀਵ-) ਪੰਛੀਆਂ ਦੀਆਂ ਡਾਰਾਂ ਨੇ ਇਸ (ਸੰਸਾਰ-) ਤਲਾਬ ਨੂੰ ਸੁਹਾਵਣਾ ਬਣਾਇਆ ਹੋਇਆ ਹੈ, ਉਹ ਆਪੋ ਆਪਣੀ ਵਾਰੀ (ਇਸ ਨੂੰ ਛੱਡ ਕੇ) ਟੁਰੀਆਂ ਜਾ ਰਹੀਆਂ ਹਨ । (ਇਹ ਜਗਤ-) ਸਰੋਵਰ ਭੀ ਸੁੱਕ ਜਾਇਗਾ ਤੇ ਪਿੱਛੇ ਰਹੇ ਹੋਏ ਇਕੱਲੇ ਕਉਲ ਫੁਲ ਭੀ ਕੁਮਲਾ ਜਾਣਗੇ (ਭਾਵ, ਇਹ ਸ੍ਰਿਸ਼ਟੀ ਦੇ ਸੋਹਣੇ ਪਦਾਰਥ ਸਭ ਨਾਸ ਹੋ ਜਾਣਗੇ) ।੬੬।

**ਫਰੀਦਾ ਇਟ ਸਿਰਾਣੇ, ਭੁਇ ਸਵਣੁ, ਕੀੜਾ ਲੜਿਓ ਮਾਸਿ ॥ ਕੇਤੜਿਆ ਜੁਗ ਵਾਪਰੇ, ਇਕਤੁ ਪਇਆ ਪਾਸਿ ॥੬੭॥ {ਪੰਨਾ ੧੩੮੧}**

ਪਦ ਅਰਥ:— ਇਟ ਸਿਰਾਣੇ—ਸਿਰ ਹੇਠ ਇੱਟ ਹੋਵੇਗੀ । ਭੁਇ—ਧਰਤੀ ਵਿਚ । ਮਾਸਿ—ਮਾਸ ਵਿਚ, ਪਿੰਡੇ ਵਿਚ । ਕੇਤੜਿਆ ਜੁਗ—ਕਈ ਜੁਗ, ਬੇਅੰਤ ਸਮਾਂ । ਵਾਪਰੇ—ਲੰਘ ਜਾਣਗੇ । ਇਕਤੁ ਪਾਸਿ—ਇੱਕੋ ਪਾਸੇ ।

**ਅਰਥ**:— ਹੇ ਫਰੀਦ ! (ਜੀਵ-ਪੰਛੀਆਂ ਦੀਆਂ ਤੁਰੀਆਂ ਜਾ ਰਹੀਆਂ ਡਾਰਾਂ ਵਾਂਗ ਜਦੋਂ ਤੇਰੀ ਵਾਰੀ ਆਈ, ਤੇਰੇ ਭੀ) ਸਿਰ ਹੇਠ ਇੱਟ ਹੋਵੇਗੀ, ਧਰਤੀ ਵਿਚ (ਭਾਵ, ਤੂੰ ਕਬਰ ਵਿਚ) ਸੁੱਤਾ ਪਿਆ ਹੋਵੇਂਗਾ, (ਤੇ ਤੇਰੇ) ਪਿੰਡੇ ਵਿਚ ਕੀੜੇ ਤੁਰਦੇ ਹੋਣਗੇ । (ਇਸ ਤਰ੍ਹਾਂ) ਇੱਕੋ ਪਾਸੇ ਪਿਆਂ ਢੇਰ ਲੰਮਾ ਸਮਾਂ ਲੰਘ ਜਾਇਗਾ (ਤਦੋਂ ਤੈਨੂੰ ਕਿਸੇ ਜਗਾਣਾ ਨਹੀਂ, ਹੁਣ ਤਾਂ ਗ਼ਾਫ਼ਿਲ ਹੋ ਕੇ ਨਾ ਸਉਂ) ।੬੭।

**ਫਰੀਦਾ ਭੰਨੀ ਘੜੀ ਸਵੰਨਵੀ, ਟੁਟੀ ਨਾਗਰ ਲਜੁ ॥ ਅਜਰਾਈਲੁ ਫਰੇਸਤਾ, ਕੈ ਘਰਿ ਨਾਠੀ ਅਜੁ ॥੬੮॥ {ਪੰਨਾ ੧੩੮੧}**

**ਪਦ ਅਰਥ**:— ਸਵੰਨਵੀ—ਸੋਹਣੇ ਵੰਨ (ਰੰਗ) ਵਾਲੀ । ਘੜੀ—ਸਰੀਰ-ਰੂਪ ਭਾਂਡਾ । ਨਾਗਰ—ਸੁੰਦਰ । ਲਜੁ—ਰੱਸੀ (ਸੁਆਸਾਂ ਦੀ ਲੜੀ) ।

ਨੋਟ—ਲਫ਼ਜ਼ 'ਲਜੁ' ਸੰਸਕ੍ਰਿਤ ਦੇ ਲਫ਼ਜ਼ 'ਰੱਜੁ' (ਰਞ੍ਜੁ) ਤੋਂ ਬਣਿਆ ਹੈ ਜੋ ( ੁ)-ਅੰਤ ਹੈ । ਸੋ, ਇਹ ਭੀ, ( ੁ)-ਅੰਤ ਹੀ ਹੈ ਭਾਵੇਂ ਹੈ ਇਹ ਲਫ਼ਜ਼ 'ਇਸਤਰੀ ਲਿੰਗ' । ਇਸ ਦੇ ਟਾਕਰੇ ਤੇ ਲਫ਼ਜ਼ 'ਲਜ' ਮੁਕਤਾ-ਅੰਤ ਹੈ, ਇਸ ਦਾ ਅਰਥ ਹੈ, 'ਲਾਜ ਸ਼ਰਮ', (ਵੇਖੋ 'ਗੁਰਬਾਣੀ ਵਿਆਕਰਣ') । ਕੈ ਘਰਿ—ਕਿਸ ਦੇ ਘਰ ਵਿਚ ? ਨਾਠੀ—ਪ੍ਰਾਹੁਣਾ ।

ਅਰਥ:— ਹੇ ਫਰੀਦ ! (ਵੇਖ, ਤੇਰੇ ਗੁਆਂਢ ਕਿਸ ਬੰਦੇ ਦਾ ਸਰੀਰ-ਰੂਪ) ਸੁੰਦਰ ਰੰਗ ਵਾਲਾ ਭਾਂਡਾ ਭੱਜ ਗਿਆ ਹੈ (ਅਤੇ ਸੁਆਸਾਂ ਦੀ) ਸੋਹਣੀ ਲੱਜ ਟੁੱਟ ਗਈ ਹੈ ? (ਵੇਖ,) ਅੱਜ ਕਿਸ ਦੇ ਘਰ (ਮੌਤ ਦਾ) ਫ਼ਰਿਸਤਾ ਅਜ਼ਰਾਈਲ ਪ੍ਰਾਹੁਣਾ ਹੈ ? (ਭਾਵ, ਜੇ ਜੀਵ-ਪੰਛੀਆਂ ਦੀਆਂ ਡਾਰਾਂ ਵਿਚੋਂ ਨਿੱਤ ਤੇਰੇ ਸਾਹਮਣੇ ਕਿਸੇ ਨ ਕਿਸੇ ਦੀ ਇਥੋਂ ਤੁਰਨ ਦੀ ਵਾਰੀ ਆਈ ਰਹਿੰਦੀ ਹੈ), ਤਾਂ ਨੂੰ ਕਿਉਂ ਗ਼ਾਫ਼ਿਲ ਹੋ ਕੇ ਸੁੱਤਾ ਪਿਆ ਹੈਂ ? ।੬੮।

**ਫਰੀਦਾ ਭੰਨੀ ਘੜੀ ਸਵੰਨਵੀ, ਟੂਟੀ ਨਾਗਰ ਲਜੁ ॥ ਜੋ ਸਜਣ ਭੁਇ ਭਾਰੁ ਥੇ, ਸੇ ਕਿਉ ਆਵਹਿ ਅਜੁ ॥੬੯॥ {ਪੰਨਾ ੧੩੮੧}**

ਅਰਥ:— ਭੁਇ—ਧਰਤੀ ਉਤੇ । ਭਾਰੁ ਥੇ—(ਨਿਰਾ) ਭਾਰ ਸਨ (ਭਾਵ, ਜੋ ਜਨਮ-ਮਨੋਰਥ ਨੂੰ ਵਿਸਾਰੀ ਬੈਠੇ ਸਨ) । ਕਿਉ ਆਵਹਿ ਅਜੁ—ਅੱਜ ਫਿਰ ਕਿਵੇਂ ਆਉਣ ? (ਭਾਵ,) ਫਿਰ ਇਹ ਮਨੁੱਖਾ ਜਨਮ ਵਾਲਾ ਸਮਾਂ ਨਹੀਂ ਮਿਲਦਾ ।

**ਅਰਥ**:— ਹੇ ਫਰੀਦ ! (ਵੇਖ, ਕਿਸ ਦਾ ਸਰੀਰ-ਰੂਪ) ਸੋਹਣੇ ਰੰਗ ਵਾਲਾ ਭਾਂਡਾ ਭੱਜ ਗਿਆ ਹੈ (ਤੇ ਸੁਆਸਾਂ-ਰੂਪ) ਸੋਹਣੀ ਲੱਜ ਟੁੱਟ ਗਈ ਹੈ ? ਜਿਹੜੇ ਭਰਾ (ਨਮਾਜ਼ ਵਲੋਂ ਗ਼ਾਫ਼ਿਲ ਹੋ ਕੇ) ਧਰਤੀ ਉਤੇ (ਨਿਰਾ) ਭਾਰ ਹੀ ਬਣੇ ਰਹੇ, ਉਹਨਾਂ ਨੂੰ ਮਨੁੱਖਾ ਜਨਮ ਵਾਲਾ ਇਹ ਸਮਾ ਫਿਰ ਨਹੀਂ ਮਿਲੇਗਾ ।੬੯।

**ਫਰੀਦਾ ਬੇ ਨਿਵਾਜਾ ਕੁਤਿਆ, ਏਹ ਨ ਭਲੀ ਰੀਤਿ ॥ ਕਬ ਹੀ ਚਲਿ ਨ ਆਇਆ, ਪੰਜੇ ਵਖਤ ਮਸੀਤਿ ॥੭੦॥ {ਪੰਨਾ ੧੩੮੧}**

**ਪਦ ਅਰਥ**:— ਰੀਤਿ—ਤਰੀਕਾ, ਜੀਊਣ ਦਾ ਤਰੀਕਾ । ਕਬ ਹੀ—ਕਦੇ ਭੀ । ਚਲਿ ਨ ਆਇਆ—ਚੱਲ ਕੇ ਨਹੀਂ ਆਏ, ਉੱਦਮ ਕਰ ਕੇ ਨਹੀਂ ਆਏ । ਬੇਨਿਵਾਜਾ—ਜੋ ਨਿਮਾਜ਼ ਨਹੀਂ ਪੜ੍ਹਦੇ, ਜੋ ਬੰਦਗੀ ਨਹੀਂ ਕਰਦੇ ।

**ਅਰਥ**:— ਹੇ ਫਰੀਦ ! ਜੋ ਬੰਦੇ ਨਿਮਾਜ਼ ਨਹੀਂ ਪੜ੍ਹਦੇ (ਭਾਵ, ਜੋ ਬੰਦਗੀ ਵਲੋਂ ਗ਼ਾਫ਼ਿਲ ਹਨ) ਜੋ ਕਦੇ ਭੀ ਉੱਦਮ ਕਰ ਕੇ ਪੰਜੇ ਵੇਲੇ ਮਸੀਤ ਨਹੀਂ ਆਉਂਦੇ (ਭਾਵ, ਜੋ ਕਦੇ ਭੀ ਘੱਟ ਤੋਂ ਘੱਟ ਪੰਜ ਵੇਲੇ ਰੱਬ ਨੂੰ ਯਾਦ

ਨਹੀਂ ਕਰਦੇ) ਉਹ ਕੁੱਤਿਆਂ (ਸਮਾਨ) ਹਨ, ਉਹਨਾਂ ਦਾ ਇਹ ਜੀਊਣ ਦਾ ਤਰੀਕਾ ਚੰਗਾ ਨਹੀਂ ਕਿਹਾ ਜਾ ਸਕਦਾ ।੭੦।

**ਉਠੁ ਫਰੀਦਾ, ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ ॥ ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ ॥੭੧॥ {ਪੰਨਾ ੧੩੮੧}**

**ਪਦ ਅਰਥ**:— ਉਜੂ—ਨਿਮਾਜ਼ ਪੜ੍ਹਨ ਤੋਂ ਪਹਿਲਾਂ ਹੱਥ ਮੂੰਹ ਪੈਰ ਧੋਣੇ । ਉਜੂ ਸਾਜਿ—ਉਜ਼ੂ ਕਰ, ਮੂੰਹ ਹੱਥ ਧੋ । ਸੁਬਹ—ਸਵੇਰ ਦੀ । ਨਿਵਾਜ ਗੁਜਾਰਿ—ਨਿਮਾਜ਼ ਪੜ੍ਹ । ਕਪਿ—ਕੱਟ ਕੇ ।

**ਅਰਥ**:— ਹੇ ਫਰੀਦ ! ਉੱਠ, ਮੂੰਹ ਹੱਥ ਧੋ, ਤੇ ਸਵੇਰ ਦੀ ਨਿਮਾਜ਼ ਪੜ੍ਹ । ਜੋ ਸਿਰ ਮਾਲਕ-ਰੱਬ ਅੱਗੇ ਨਹੀਂ ਨਿਊਂਦਾ, ਉਹ ਸਿਰ ਕੱਟ ਕੇ ਲਾਹ ਦੇਹ (ਭਾਵ, ਬੰਦਗੀਹੀਣ ਬੰਦੇ ਦਾ ਜੀਊਣਾ ਕਿਸ ਅਰਥ ?) ।੭੧।

**ਜੋ ਸਿਰੁ ਸਾਈ ਨਾ ਨਿਵੈ, ਸੋ ਸਿਰੁ ਕੀਜੈ ਕਾਂਇ ॥ ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਇ ॥੭੨॥ {ਪੰਨਾ ੧੩੮੧}**

**ਪਦ ਅਰਥ**:— ਕੀਜੈ ਕਾਂਇ—ਕੀਹ ਕਰੀਏ ? ਕੀਹ ਬਣਾਈਏ ? ਕੁੰਨਾ—ਹਾਂਡੀ । ਸੰਦੈ—ਦੇ ।

**ਅਰਥ**:— ਜੋ ਸਿਰ (ਬੰਦਗੀ ਵਿਚ) ਮਾਲਕ-ਰੱਬ ਅੱਗੇ ਨਹੀਂ ਨਿਊਂਦਾ, ਉਸ ਸਿਰ ਦਾ ਕੋਈ ਲਾਭ ਨਹੀਂ । ਉਸ ਸਿਰ ਨੂੰ ਹਾਂਡੀ ਹੇਠ ਬਾਲਣ ਦੇ ਥਾਂ ਬਾਲ ਦੇਣਾ ਚਾਹੀਏ (ਭਾਵ, ਉਸ ਆਕੜੇ ਹੋਏ ਸਿਰ ਨੂੰ ਸੁੱਕੀ ਲੱਕੜੀ ਹੀ ਸਮਝੋ) ।੭੨।

**ਫਰੀਦਾ ਕਿਥੈ ਤੈਡੇ ਮਾਪਿਆ, ਜਿਨ੍ਹੀ ਤੂ ਜਣਿਓਹਿ ॥ ਤੈ ਪਾਸਹੁ ਓਇ ਲਦਿ ਗਏ, ਤੂੰ ਅਜੈ ਨ ਪਤੀਣੋਹਿ ॥੭੩॥ {ਪੰਨਾ ੧੩੮੧}**

**ਪਦ ਅਰਥ**:— ਤੈਡੇ—ਤੇਰੇ । ਤੂ—ਤੈਨੂੰ । ਜਾਣਿਓਹਿ—ਜਨਮ ਦਿੱਤਾ । ਜਿਨ੍ਹੀ—ਇਸ ਲਫ਼ਜ਼ ਦੇ ਅੱਖਰ 'ਨ' ਦੇ ਹੇਠ ਅੱਧਾ 'ਹ' ਹੈ । ਪਤੀਣੋਹਿ—ਪਤੀਜਿਆ, ਤਸੱਲੀ ਹੋਈ, ਯਕੀਨ ਆਇਆ । ਓਇ—ਉਹ ਤੇਰੇ ਮਾਪੇ (ਲਫ਼ਜ਼ 'ਓਹ' ਤੋਂ ਬਹੁ-ਵਚਨ) ।

**ਅਰਥ**:— ਹੇ ਫਰੀਦ ! (ਜੀਵ-ਪੰਛੀਆਂ ਦੀਆਂ ਤੁਰੀਆਂ ਜਾ ਰਹੀਆਂ ਹੋਰ ਡਾਰਾਂ ਦਾ ਜੇ ਤੈਨੂੰ ਖ਼ਿਆਲ ਨਹੀਂ ਆਉਂਦਾ, ਤਾਂ ਇਹੀ ਵੇਖ ਕਿ) ਤੇਰੇ (ਆਪਣੇ) ਮਾਪੇ ਕਿੱਥੇ ਹਨ, ਜਿਨ੍ਹਾਂ ਤੈਨੂੰ ਜੰਮਿਆ ਸੀ । ਉਹ ਤੇਰੇ ਮਾਪੇ ਤੇਰੇ ਪਾਸੋਂ ਕਦੇ ਦੇ ਚਲੇ ਗਏ ਹਨ । ਤੈਨੂੰ ਅਜੇ ਭੀ ਯਕੀਨ ਨਹੀਂ ਆਇਆ (ਕਿ ਤੂੰ ਤਾਂ ਇਥੋਂ ਤੁਰ ਜਾਣਾ ਹੈ, ਇਸੇ ਕਰਕੇ ਰੱਬ ਦੀ ਬੰਦਗੀ ਵਲੋਂ ਗ਼ਾਫ਼ਿਲ ਪਿਆ ਹੈਂ) ।੭੩।

**ਫਰੀਦਾ ਮਨੁ ਮੈਦਾਨੁ ਕਰਿ, ਟੋਏ ਟਿਬੇ ਲਾਹਿ ॥ ਅਗੈ ਮੂਲਿ ਨ ਆਵਸੀ, ਦੋਜਕ ਸੰਦੀ ਭਾਹਿ ॥੭੪॥ {ਪੰਨਾ ੧੩੮੧}**

**ਪਦ ਅਰਥ**:— ਮੈਦਾਨੁ—ਪੱਧਰਾ ਥਾਂ । ਲਾਹਿ—ਦੂਰ ਕਰ ਦੇਹ । ਟੋਏ ਟਿਬੇ—ਨੀਵੇਂ ਤੇ ਉੱਚੇ ਥਾਂ । ਅਗੈ—ਤੇਰੇ ਅੱਗੇ, ਤੇਰੀ ਜ਼ਿੰਦਗੀ ਦੇ ਸਫ਼ਰ ਵਿਚ । ਸੰਦੀ—ਦੀ । ਭਾਹਿ—ਅੱਗ । ਆਵਸੀ—ਆਵੇਗੀ ।

**ਅਰਥ**:— ਹੇ ਫਰੀਦ ! ਮਨ ਨੂੰ ਪੱਧਰਾ ਕਰ ਦੇਹ (ਅਤੇ ਇਸ ਦੇ) ਉੱਚੇ ਨੀਵੇਂ ਥਾਂ ਦੂਰ ਕਰ ਦੇਹ, (ਜੇ ਤੂੰ ਕਰ ਸਕੇਂ, ਤਾਂ) ਤੇਰੇ ਜੀਵਨ-ਸਫ਼ਰ ਵਿਚ ਦੋਜ਼ਕ ਦੀ ਅੱਗ ਬਿਲਕੁਲ ਨਹੀਂ ਆਵੇਗੀ, (ਭਾਵ, ਮਨ ਵਿਚ ਟੋਏ ਟਿੱਬੇ ਟਿਕੇ ਰਹਿਣ ਕਰਕੇ ਜੋ ਕਲੇਸ਼ ਮਨੁੱਖ ਨੂੰ ਵਾਪਰਦੇ ਹਨ, ਇਹਨਾਂ ਦੇ ਦੂਰ ਹੋਇਆਂ ਉਹ ਕਲੇਸ਼ ਭੀ ਮਿਟ ਜਾਣਗੇ) ।੭੪।

ਨੋਟ—ਮਨ ਵਿਚ ਕਿਹੜੇ ਟੋਏ ਟਿੱਬੇ ਹਨ, ਅਤੇ ਇਹਨਾਂ ਨੂੰ ਦੂਰ ਕਰਨ ਦਾ ਕੀਹ ਭਾਵ ਹੈ ? ਇਹ ਗੱਲ ਫਰੀਦ ਜੀ ਨੇ ਸਪਸ਼ਟ ਕਰਕੇ ਨਹੀਂ ਲਿਖੀ । ਫਰੀਦ ਜੀ ਦੇ ਇਸ ਖ਼ਿਆਲ ਨੂੰ ਉਘੇੜਨ ਵਾਸਤੇ ਸਤਿਗੁਰੂ ਅਰਜਨ ਦੇਵ ਜੀ ਨੇ ਅਗਲਾ ਸ਼ਲੋਕ ਆਪਣੇ ਵੱਲੋਂ ਲਿਖਿਆ ਹੈ, ਅਤੇ ਨਾਮ ਫਰੀਦ ਜੀ ਦਾ ਹੀ ਵਰਤ ਦਿੱਤਾ ਹੈ । ਨਿਖੇੜਨ ਵਾਸਤੇ ਸਿਰਲੇਖ 'ਮ: ੫' ਦੇ ਦਿੱਤਾ ਹੈ ।

**ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥ {ਪੰਨਾ ੧੩੮੧}**

**ਪਦ ਅਰਥ**:— ਖਾਲਕੁ—ਖ਼ਲਕਤ ਨੂੰ ਪੈਦਾ ਕਰਨ ਵਾਲਾ ਪਰਮਾਤਮਾ । ਮਾਹਿ—ਮਹਿ, ਵਿਚ । ਤਿਸੁ ਬਿਨੁ—ਉਸ ਪਰਮਾਤਮਾ ਤੋਂ ਬਿਨਾ ।

**ਅਰਥ**:— ਹੇ ਫਰੀਦ ! (ਖ਼ਲਕਤ ਪੈਦਾ ਕਰਨ ਵਾਲਾ) ਪਰਮਾਤਮਾ (ਸਾਰੀ) ਖ਼ਲਕਤ ਵਿਚ ਮੌਜੂਦ ਹੈ, ਅਤੇ ਖ਼ਲਕਤ ਪਰਮਾਤਮਾ ਵਿਚ ਵੱਸ ਰਹੀ ਹੈ । ਜਦੋਂ (ਕਿਤੇ ਭੀ) ਉਸ ਪਰਮਾਤਮਾ ਤੋਂ ਬਿਨਾ ਹੋਰ ਦੂਜਾ ਨਹੀਂ ਹੈ, ਤਾਂ ਕਿਸ ਜੀਵ ਨੂੰ ਭੈੜਾ ਕਿਹਾ ਜਾਏ ? (ਭਾਵ, ਕਿਸੇ ਮਨੁੱਖ ਨੂੰ ਮਾੜਾ ਨਹੀਂ ਕਿਹਾ ਜਾ ਸਕਦਾ) ।

**ਨੋਟ**:— ਕੋਈ ਮਨੁੱਖ ਕਿਸੇ ਦੂਜੇ ਨੂੰ ਮਾੜਾ ਆਖਣ ਵੇਲੇ ਆਪਣੇ ਆਪ ਨੂੰ ਚੰਗਾ ਸਮਝਦਾ ਹੈ, ਦੂਜੇ ਲਫ਼ਜ਼ਾਂ ਵਿਚ, ਆਪ ਟਿੱਬੇ ਤੇ ਖਲੋਤਾ ਹੋਇਆ ਹੇਠਾਂ ਟੋਏ ਵਲ ਤੱਕ ਰਿਹਾ ਹੁੰਦਾ ਹੈ । ਜਿਨ੍ਹਾਂ ਨੂੰ ਨੀਵੇਂ ਆਖਦਾ ਹੈ, ਉਹ ਇਸ ਅਹੰਕਾਰੀ ਤੋਂ ਨਫ਼ਰਤਿ ਕਰਦੇ ਹਨ । ਇਸ ਤਰ੍ਹਾਂ ਵੈਰ ਤੇ ਨਫ਼ਰਤਿ ਦੀ ਅੱਗ ਮੱਚ ਉੱਠਦੀ ਹੈ, ਜਿਸ ਤੋਂ ਕਈ ਕਿਸਮ ਦੇ ਕਲੇਸ਼ ਪੈਦਾ ਹੁੰਦੇ ਹਨ । ਅਗਲੇ ਸ਼ਲੋਕ ਵਿਚ ਫਰੀਦ ਜੀ ਕਹਿੰਦੇ ਹਨ ਕਿ ਇਹਨਾਂ ਕਲੇਸ਼ਾਂ ਨਾਲੋਂ ਤਾਂ ਮੌਤ ਚੰਗੀ ਹੈ ।

**ਫਰੀਦਾ ਜਿ ਦਿਹਿ ਨਾਲਾ ਕਪਿਆ, ਜੇ ਗਲੁ ਕਪਹਿ ਚੁਖ ॥ ਪਵਨਿ ਨ ਇਤੀ ਮਾਮਲੇ, ਸਹਾਂ ਨ ਇਤੀ ਦੁਖ ॥੭੬॥ {ਪੰਨਾ ੧੩੮੧}**

**ਪਦ ਅਰਥ**:— ਜਿ ਦਿਨ—ਜਿਸ ਦਿਹਿ । ਨਾਲਾ—ਨਾੜੂ । ਕਪਹਿ—(ਤੂੰ) ਕੱਟ ਦੇਂਦੀਓਂ (ਹੇ ਦਾਈ !) ਚੁਖ—ਰਤਾ ਕੁ । ਇਤੀ—ਇਤਨੇ । ਮਾਮਲੇ—ਝੰਬੇਲੇ, ਕਜ਼ੀਏ ।

**ਅਰਥ**:— ਹੇ ਫਰੀਦ ! (ਆਖ—) (ਹੇ ਦਾਈ !) ਜਿਸ ਦਿਨ ਮੇਰਾ ਨਾੜੂ ਕੱਟਿਆ ਸੀ, ਜੇ ਰਤਾ ਕੁ ਮੇਰਾ ਗਲ ਵੱਢ ਦੇਂਦੀਓਂ, ਤਾਂ (ਮਨ ਦੇ ਇਹਨਾਂ ਟੋਇਆਂ ਟਿੱਬਿਆਂ ਦੇ ਕਾਰਣ) ਨਾਹ ਇਤਨੇ ਝੰਬੇਲੇ ਪੈਂਦੇ ਅਤੇ ਨਾਹ ਹੀ ਮੈਂ ਇਤਨੇ ਦੁੱਖ ਸਹਾਰਦਾ ।੭੬।

ਨੋਟ—ਕਈ ਸੱਜਣ ਬੜੀ ਕਾਹਲੀ ਵਿਚ ਆਖਣ ਲੱਗ ਪਏ ਹਨ ਕਿ ਫਰੀਦ ਜੀ ਦੇ ਸ਼ਲੋਕ ਪੜ੍ਹਿਆਂ ਇਉਂ ਜਾਪਦਾ ਹੈ ਜਿਵੇਂ ਬਾਬਾ ਜੀ ਦੁਨੀਆ ਤੋਂ ਬੜੇ ਅੱਕੇ ਪਏ ਸਨ ਤੇ ਉਹਨਾਂ ਦਾ ਇਹ ਸ਼ਲੋਕ ਢਹਿੰਦੇ ਪਾਸੇ ਵਲ ਲੈ ਜਾਂਦਾ ਹੈ । ਅਜੇਹੇ ਲੋਕ ਇਹ ਉਕਾਈ ਇਸ ਵਾਸਤੇ ਖਾ ਰਹੇ ਹਨ ਕਿ ਉਹ ਇਹਨਾਂ ਸ਼ਲੋਕਾਂ ਨੂੰ ਰਲਾ ਕੇ ਪੜ੍ਹਨਾ ਅਜੇ ਨਹੀਂ ਸਿੱਖੇ । ਸ਼ਲੋਕ ਨੰ: ੭੪ ਤੇ ੭੬ ਨੂੰ ਰਲਾ ਕੇ ਪੜ੍ਹੋ, ਭਾਵ ਸਾਫ਼ ਹੈ ਕਿ ਇਕ ਦੂਜੇ ਤੋਂ ਨਫ਼ਰਤਿ ਕਰ ਕੇ ਲੋਕਾਂ ਨੇ ਜਗਤ ਨੂੰ ਨਰਕ ਬਣਾ ਦਿੱਤਾ ਹੈ । ਫਰੀਦ ਜੀ ਇਸ ਆਕੜ ਤੇ ਨਫ਼ਰਤਿ ਤੋਂ ਵਰਜ ਰਹੇ ਹਨ ।

**ਚਬਣ ਚਲਣ ਰਤੰਨ, ਸੇ ਸੁਣੀਅਰ ਬਹਿ ਗਏ ॥ ਹੇੜੇ ਮੁਤੀ ਧਾਹ, ਸੇ ਜਾਨੀ ਚਲਿ ਗਏ ॥੭੭॥ {ਪੰਨਾ ੧੩੮੧}**

**ਪਦ ਅਰਥ**:— ਚਬਣ—ਦੰਦ, ਚੱਬਣ । ਚਲਣ—ਲੱਤਾਂ । ਰਤੰਨ—ਅੱਖਾਂ । ਸੁਣੀਅਰ—ਕੰਨ । ਸੇ—ਉਹ (ਜਿਨ੍ਹਾਂ ਦੇ ਮਾਣ ਤੇ ਮਨ ਵਿਚ ਟੋਏ ਟਿੱਬੇ ਬਣਾਏ ਹੋਏ ਸਨ, ਜਿਨ੍ਹਾਂ ਦੇ ਮਾਣ ਤੇ ਦੂਜਿਆਂ ਨੂੰ ਹੀਣੇ ਸਮਝਦੇ ਸਾਂ) । ਬਹਿ ਗਏ—ਬੈਠ ਗਏ, ਬਹਿਕਲ ਹੋ ਗਏ ਹਨ, ਕੰਮ ਕਰਨ ਤੋਂ ਰਹਿ ਗਏ ਹਨ । ਹੇੜੇ—ਸਰੀਰ ਨੇ । ਧਾਹ ਮੁਤੀ—ਢਾਹ ਮਾਰੀ । ਸੇ ਜਾਨੀ—ਉਹ ਮਿੱਤਰ (ਜਿਨ੍ਹਾਂ ਤੇ ਮਾਣ ਸੀ) ।

**ਅਰਥ**:— (ਕਿਸ ਮਾਣ ਤੇ ਦੂਜਿਆਂ ਨੂੰ ਮਾੜਾ ਆਖਣਾ ਹੋਇਆ ? ਕਿਸ ਮਾਣ ਤੇ ਮਨ ਵਿਚ ਇਹ ਟੋਏ ਟਿੱਬੇ ਬਣਾਣੇ ਹੋਏ ?) ਉਹ ਦੰਦ, ਲੱਤਾਂ, ਅੱਖਾਂ ਤੇ ਕੰਨ (ਜਿਨ੍ਹਾਂ ਦੇ ਮਾਣ ਦੇ ਇਹ ਟੋਏ ਟਿੱਬੇ ਬਣੇ ਸਨ) ਕੰਮ ਕਰਨੋਂ ਰਹਿ ਗਏ ਹਨ । (ਇਸ) ਸਰੀਰ ਨੇ ਢਾਹ ਮਾਰੀ ਹੈ (ਭਾਵ, ਇਹ ਆਪਣਾ ਹੀ ਸਰੀਰ ਹੁਣ ਦੁਖੀ ਹੋ ਰਿਹਾ ਹੈ, ਕਿ ਮੇਰੇ) ਉਹ ਮਿੱਤਰ ਤੁਰ ਗਏ ਹਨ (ਭਾਵ, ਕੰਮ ਦੇਣੋਂ ਰਹਿ ਗਏ ਹਨ, ਜਿਨ੍ਹਾਂ ਤੇ ਮੈਨੂੰ ਮਾਣ ਸੀ) ।੭੭।

**ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥ ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥੭੮॥ {ਪੰਨਾ ੧੩੮੨}**

**ਪਦ ਅਰਥ**:— ਮਨਿ—ਮਨ ਵਿਚ । ਨ ਹਢਾਇ—ਨਾਹ ਆਉਣ ਦੇਹ । ਦੇਹੀ—ਸਰੀਰ ਨੂੰ । ਨ ਲਗਈ—ਨਹੀਂ ਲੱਗਦਾ । ਸਭੁ ਕਿਛੁ—ਹਰੇਕ ਚੀਜ਼ । ਪਲੈ ਪਾਇ—ਪੱਲੇ ਪਈ ਰਹਿੰਦੀ ਹੈ, ਸਾਂਭੀ ਰਹਿੰਦੀ ਹੈ ।

**ਅਰਥ**:— ਹੇ ਫਰੀਦ ! ਬੁਰਾਈ ਕਰਨ ਵਾਲੇ ਨਾਲ ਭੀ ਭਲਾਈ ਕਰ । ਗੁੱਸਾ ਮਨ ਵਿਚ ਨਾਹ ਆਉਣ ਦੇਹ । (ਇਸ ਤਰ੍ਹਾਂ) ਸਰੀਰ ਨੂੰ ਕੋਈ ਰੋਗ ਨਹੀਂ ਲੱਗਦਾ ਅਤੇ ਹਰੇਕ ਪਦਾਰਥ (ਭਾਵ, ਚੰਗਾ ਗੁਣ) ਸਾਂਭਿਆ ਰਹਿੰਦਾ ਹੈ ।

**ਫਰੀਦਾ ਪੰਖ ਪਰਾਹੁਣੀ, ਦੁਨੀ ਸੁਹਾਵਾ ਬਾਗੁ ॥ ਨਉਬਤਿ ਵਜੀ ਸੁਬਹ ਸਿਉ, ਚਲਣ ਕਾ ਕਰਿ ਸਾਜੁ ॥੭੯॥ {ਪੰਨਾ ੧੩੮੨}**

**ਪਦ ਅਰਥ**:— ਪੰਖ—ਪੰਛੀਆਂ ਦੀ ਡਾਰ । ਦੁਨੀ—ਦੁਨੀਆ । ਸੁਹਾਵਾ—ਸੋਹਣਾ । ਨਉਬਤਿ—ਧੌਂਸਾ । ਸੁਬਹ ਸਿਉ—ਸਵੇਰ ਦਾ । ਸਾਜੁ—ਸਾਮਾਨ, ਆਹਰ, ਤਿਆਰੀ ।

**ਅਰਥ**:— ਹੇ ਫਰੀਦ ! ਇਹ ਦੁਨੀਆ (ਇਕ) ਸੋਹਣਾ ਬਾਗ਼ ਹੈ (ਇਥੇ ਮਨ ਵਿਚ 'ਟੋਏ ਟਿੱਬੇ' ਬਣਾਏ ਕਿਉਂ ਹੋਏ ? ਇਥੇ ਤਾਂ ਸਾਰੇ ਜੀਵ-ਰੂਪ) ਪੰਛੀਆਂ ਦੀ ਡਾਰ ਪਰਾਹੁਣੀ ਹੈ । ਜਦੋਂ ਸਵੇਰ ਦਾ ਧੌਂਸਾ ਵੱਜਾ (ਸਭ ਨੇ ਜ਼ਿੰਦਗੀ ਦੀ ਰਾਤ ਕੱਟ ਕੇ ਤੁਰ ਜਾਣਾ ਹੈ) । (ਹੇ ਫਰੀਦ ! ਇਹ 'ਟੋਏ ਟਿੱਬੇ' ਦੂਰ ਕਰ, ਤੇ ਤੂੰ ਭੀ) ਤੁਰਨ ਦੀ ਤਿਆਰੀ ਕਰ ।੭੯।

**ਫਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ, ਮਿਲੈ ਨ ਭਾਉ ॥ ਜਿੰਨ੍ਹਾ ਨੈਣ ਨੀਂਦ੍ਰਾਵਲੇ, ਤਿੰਨ੍ਹਾ ਮਿਲਣੁ ਕੁਆਉ ॥੮੦॥ {ਪੰਨਾ ੧੩੮੨}**

**ਪਦ ਅਰਥ**:— ਕਥੂਰੀ—ਕਸਤੂਰੀ । ਭਾਉ—ਹਿੱਸਾ । ਜਿੰਨ੍ਹਾ, ਤਿੰਨ੍ਹਾ—ਇਥੇ ਅੱਖਰ 'ਨ' ਦੇ ਹੇਠਾ ਅੱਧਾ 'ਹ' ਹੈ । ਨੀਂਦ੍ਰਾਵਲੇ—ਨੀਂਦ ਨਾਲ ਘੁੱਟੇ ਹੋਏ । ਮਿਲਣੁ—ਮੇਲ, ਪ੍ਰਾਪਤੀ । ਕੁਆਉ—ਕਿਥੋਂ ? ਕਿਵੇਂ ?

**ਅਰਥ**:— ਹੇ ਫਰੀਦ ! (ਉਹ ਤਿਆਰੀ ਰਾਤ ਨੂੰ ਹੀ ਹੋ ਸਕਦੀ ਹੈ) ਰਾਤਿ (ਦੀ ਇਕਾਂਤ) ਵਿਚ ਕਸਤੂਰੀ ਵੰਡੀਦੀ ਹੈ (ਭਾਵ, ਰਾਤਿ ਦੀ ਇਕਾਂਤ ਵੇਲੇ ਭਜਨ ਦੀ ਸੁਗੰਧੀ ਪੈਦਾ ਹੁੰਦੀ ਹੈ), ਜੋ ਸੁੱਤੇ ਰਹਿਣ ਉਹਨਾਂ ਨੂੰ

(ਇਸ ਵਿਚੋਂ) ਹਿੱਸਾ ਨਹੀਂ ਮਿਲਦਾ । ਜਿਨ੍ਹਾਂ ਦੀਆਂ ਅੱਖਾਂ (ਸਾਰੀ ਰਾਤ) ਨੀਂਦ ਵਿਚ ਘੁੱਟੀਆਂ ਰਹਿਣ, ਉਹਨਾਂ ਨੂੰ (ਨਾਮ ਦੀ ਕਸਤੂਰੀ ਦੀ) ਪ੍ਰਾਪਤੀ ਕਿਵੇਂ ਹੋਵੇ ? ।੮੫।

ਜ਼ਰੂਰੀ ਨੋਟ:— ਸ਼ਲੋਕ ਨੰ: ੭੪ ਵਿਚ ਮਨ ਦੇ ਜੋ 'ਟੋਏ ਟਿੱਬੇ' ਦੱਸੇ ਹਨ, ਅਗਲੇ ਸ਼ਲੋਕ ਨੰ: ੮੧ ਵਿਚ ਉਹਨਾਂ ਟੋਏ-ਟਿੱਬਿਆਂ ਦਾ ਅਸਰ ਬਿਆਨ ਕਰਦੇ ਹਨ, ਕਿ ਇਹਨਾਂ ਦੇ ਕਾਰਨ ਸਾਰੇ ਜਗਤ ਵਿਚ ਦੁੱਖ ਹੀ ਦੁੱਖ ਵਾਪਰ ਰਿਹਾ ਹੈ, ਪਰ ਇਸ ਗੱਲ ਦੀ ਸਮਝ ਉਸ ਨੂੰ ਪੈਂਦੀ ਹੈ ਜੋ ਆਪ ਮਨ ਦੇ 'ਟੋਏ ਟਿੱਬੇ' ਤੋਂ ਉਚੇਰਾ ਹੁੰਦਾ ਹੈ ।

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ॥ ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥੮੧॥ (ਪੰਨਾ ੧੩੮੨)**

**ਪਦ ਅਰਥ**:— ਮੁਝ ਕੂ—ਮੈਨੂੰ । ਸਬਾਇਐ ਜਗਿ—ਸਾਰੇ ਜਗਤ ਵਿਚ । ਊਚੇ ਚੜਿ ਕੈ—ਦੁੱਖ ਤੋਂ ਉੱਚਾ ਹੋ ਕੇ । ਘਰਿ—ਘਰ ਵਿਚ । ਘਰਿ ਘਰਿ—ਹਰੇਕ ਘਰ ਵਿਚ । ਅਗਿ—(ਇਸ ਲਫ਼ਜ਼ ਦਾ ਜੋੜ ਧਿਆਨ-ਜੋਗ ਹੈ, ਸਦਾ (ਿ)-ਅੰਤ ਹੈ, ਅਸਲ ਲਫ਼ਜ਼ ਸੰਸਕ੍ਰਿਤ ਦਾ 'ਅਗਨਿ' ਹੈ, ਇਸ ਤੋਂ ਪ੍ਰਾਕ੍ਰਿਤ-ਰੂਪ 'ਅਗਿ' ਹੈ) ।

**ਅਰਥ**:— ਹੇ ਫਰੀਦ ! ਮੈਂ (ਪਹਿਲਾਂ ਮਨ ਦੇ 'ਟੋਏ ਟਿੱਬੇ' ਤੋਂ ਪੈਦਾ ਹੋਏ ਦੁੱਖ ਵਿਚ ਘਾਬਰ ਕੇ ਇਹ) ਸਮਝਿਆ ਕਿ ਦੁੱਖ (ਸਿਰਫ਼) ਮੈਨੂੰ (ਹੀ) ਹੈ (ਸਿਰਫ਼ ਮੈਂ ਹੀ ਦੁਖੀ ਹਾਂ), (ਪਰ ਅਸਲ ਵਿਚ ਇਹ) ਦੁੱਖ ਤਾਂ ਸਾਰੇ (ਹੀ) ਜਗਤ ਵਿਚ (ਵਾਪਰ ਰਿਹਾ) ਹੈ । ਜਦੋਂ ਮੈਂ (ਆਪਣੇ ਦੁੱਖ ਤੋਂ) ਉਚੇਰਾ ਹੋ ਕੇ (ਧਿਆਨ ਮਾਰਿਆ) ਤਾਂ ਮੈਂ ਵੇਖਿਆ ਕਿ ਹਰੇਕ ਘਰ ਵਿਚ ਇਹੀ ਅੱਗ (ਬਲ) ਰਹੀ ਹੈ (ਭਾਵ, ਹਰੇਕ ਜੀਵ ਦੁਖੀ ਹੈ) ।੮੧।

ਨੋਟ:— ਇਸ ਸ਼ਲੋਕ ਤੋਂ ਅੱਗੇ ਦੋ ਸ਼ਲੋਕ ਗੁਰੂ ਅਰਜਨ ਸਾਹਿਬ ਜੀ ਦੇ ਹਨ । ਆਪ ਲਿਖਦੇ ਹਨ ਕਿ ਉਹੀ ਵਿਰਲੇ ਬੰਦੇ ਦੁੱਖਾਂ ਦੀ ਮਾਰ ਤੋਂ ਬਚੇ ਹੋਏ ਹਨ, ਜੋ ਸਤਿਗੁਰੂ ਦੀ ਸਰਨ ਪੈ ਕੇ ਪਰਮਾਤਮਾ ਨੂੰ ਯਾਦ ਕਰਦੇ ਹਨ ।

**ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗ ॥ ਜੋ ਜਨ ਪੀਰਿ ਨਿਵਾਜਿਆ, ਤਿੰਨ੍ਹਾ ਅੰਚ ਨ ਲਾਗ ॥੮੨॥ {ਪੰਨਾ ੧੩੮੨}**

**ਪਦ ਅਰਥ**:— ਭੂਮਿ—ਧਰਤੀ । ਰੰਗਾਵਲੀ—ਰੰਗ-ਆਵਲੀ । ਆਵਲੀ—ਕਤਾਰ, ਸਿਲਸਿਲਾ । ਰੰਗ—ਸੁਹਜ, ਖ਼ੁਸ਼ੀ, ਆਨੰਦ । ਰੰਗਾਵਲੀ—ਸੁਹਾਵਣੀ । ਮੰਝਿ—(ਇਸ) ਵਿਚ । ਵਿਸੂਲਾ—ਵਿਸੁ-ਭਰਿਆ, ਵਿਹੁਲਾ ।

ਨੋਟ:— ਜਿਨ੍ਹਾਂ ਲਫ਼ਜ਼ਾਂ ਦੇ ਅਸਲ ਰੂਪ ਵਿਚ ( ੁ) ਸਦਾ ਨਾਲ ਰਹਿੰਦਾ ਹੈ, ਉਹਨਾਂ ਦੇ 'ਕਾਰਕੀ' ਆਦਿ ਰੂਪਾਂ ਵਿਚ ( ੁ) ਦੇ ਥਾਂ ( ੂ) ਹੋ ਜਾਂਦਾ ਹੈ, ਜਿਵੇਂ 'ਜਿੰਦੁ' ਤੋਂ 'ਜਿੰਦੂ', 'ਖਾਕੁ' ਤੋਂ 'ਖਾਕੂ', 'ਮਸੁ' ਤੋਂ 'ਮਸੂ' ਅਤੇ 'ਵਿਸੁ ਤੋਂ 'ਵਿਸੂ' । ਨਿਵਾਜਿਆ—ਵਡਿਆਇਆ ਹੋਇਆ । ਤਿੰਨ੍ਹਾ—(ਇਸ ਲਫ਼ਜ਼ ਦੇ ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) । ਅੰਚ—ਸੇਕ, ਆਂਚ । ਪੀਰ—ਮੁਰਸ਼ਿਦ, ਗੁਰੂ ।

**ਅਰਥ**:— ਹੇ ਫਰੀਦ ! (ਇਹ) ਧਰਤੀ (ਤਾਂ) ਸੁਹਾਵਣੀ ਹੈ, (ਪਰ ਮਨੁੱਖੀ ਮਨ ਦੇ ਟੋਏ ਟਿੱਬਿਆਂ ਦੇ ਕਾਰਨ ਇਸ) ਵਿਚ ਵਿਹੁਲਾ ਬਾਗ (ਲੱਗਾ ਹੋਇਆ) ਹੈ (ਜਿਸ ਵਿਚ ਦੁੱਖਾਂ ਦੀ ਅੱਗ ਬਲ ਰਹੀ ਹੈ) । ਜਿਸ ਵਿਚ ਮਨੁੱਖ ਨੂੰ ਸਤਿਗੁਰੂ ਨੇ ਉੱਚਾ ਕੀਤਾ ਹੈ, ਉਹਨਾਂ ਨੂੰ (ਦੁੱਖ-ਅਗਨਿ ਦਾ) ਸੇਕ ਨਹੀਂ ਲੱਗਦਾ ।੮੨।

**ਮਹਲਾ ੫ ॥ ਫਰੀਦਾ ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ ॥ ਵਿਰਲੇ ਕੇਈ ਪਾਈਅਨ੍ਹਿ, ਜਿੰਨ੍ਹਾ ਪਿਆਰੇ ਨੇਹ ॥੯੩॥ {ਪੰਨਾ ੧੩੯੨}**

**ਪਦ ਅਰਥ**:— ਸੁਹਾਵੜੀ—ਸੁਹਾਵਲੀ, ਸੁਖਾਵਲੀ, ਸੁਖ-ਭਰੀ । ਸੰਗਿ—(ਉਮਰ ਦੇ) ਨਾਲ । ਸੁਵੰਨ—ਸੋਹਣਾ ਰੰਗ । ਸੁਵੰਨੜੀ—ਸੋਹਣੇ ਰੰਗ ਵਾਲੀ । ਦੇਹ—ਸਰੀਰ । ਪਾਈਅਨ੍ਹਿ—ਪਾਏ ਜਾਂਦੇ ਹਨ, ਮਿਲਦੇ ਹਨ । ਨੇਹ—ਪਿਆਰ ।

**ਅਰਥ**:— ਹੇ ਫਰੀਦ ! (ਉਹਨਾਂ ਬੰਦਿਆਂ ਦੀ) ਜ਼ਿੰਦਗੀ ਸੌਖੀ ਹੈ ਅਤੇ ਸਰੀਰ ਭੀ ਸੋਹਣੇ ਰੰਗ ਵਾਲਾ (ਭਾਵ, ਰੋਗ-ਰਹਿਤ) ਹੈ, ਜਿਨ੍ਹਾਂ ਦਾ ਪਿਆਰ ਪਿਆਰੇ ਪਰਮਾਤਮਾ ਨਾਲ ਹੈ, ('ਵਿਸੂਲਾ ਬਾਗ' ਤੇ 'ਦੁਖ-ਅਗਨੀ' ਉਹਨਾਂ ਨੂੰ ਛੁੰਹਦੇ ਨਹੀਂ, ਪਰ ਅਜੇਹੇ ਬੰਦੇ) ਕੋਈ ਵਿਰਲੇ ਹੀ ਮਿਲਦੇ ਹਨ ।੯੩।

**ਕੰਧੀ ਵਹਣ ਨ ਢਾਹਿ, ਤਉ ਭੀ ਲੇਖਾ ਦੇਵਣਾ ॥ ਜਿਧਰਿ ਰਬ ਰਜਾਇ, ਵਹਣੁ ਤਿਦਾਊ ਗੰਉ ਕਰੇ ॥੯੪॥ {ਪੰਨਾ ੧੩੯੨}**

**ਪਦ ਅਰਥ**:— ਵਹਣ—ਹੇ ਵਹਣ ! ਕੰਧੀ—ਨਦੀ ਦਾ ਕੰਢਾ । ਤਉ—ਤੂੰ । ਜਿਧਰਿ—ਜਿਸ ਪਾਸੇ । ਰਬ ਰਜਾਇ—ਰੱਬ ਦੀ ਮਰਜ਼ੀ । ਤਿਦਾਊ—ਉਸੇ ਪਾਸੇ । ਗੰਉ ਕਰੇ—ਰਸਤਾ ਬਣਾਉਂਦਾ ਹੈ, ਤੁਰਦਾ ਹੈ; ਚਾਲ ਚੱਲਦਾ ਹੈ ।

ਨੋਟ:— ਸ਼ਲੋਕ ਨੰ: ੯੨ ਵਿਚ ਫਰੀਦ ਜੀ ਨੇ 'ਦੁੱਖ' ਨੂੰ 'ਅੱਗ' ਦਾ ਨਾਮ ਦਿੱਤਾ ਹੈ । ਸ਼ਲੋਕ ਨੰ: ੯੨ ਵਿਚ ਗੁਰੂ ਅਰਜਨ ਦੇਵ ਜੀ ਇਸ ਨੂੰ 'ਵਿਸੂਲਾ ਬਾਗ਼' ਆਖਦੇ ਹਨ । ਇਥੇ ਫਰੀਦ ਜੀ ਸੰਸਾਰਕ ਦੁੱਖਾਂ ਨੂੰ 'ਇਕ ਲੰਮੀ ਨਦੀ, ਪ੍ਰਵਾਹ, ਵਹਣ' ਆਖਦੇ ਹਨ । ਮਨੁੱਖਾ ਜੀਵਨ ਨਦੀ ਦਾ ਕੰਢਾ ਹੈ ਜੋ ਦੁੱਖਾਂ-ਰੂਪੀ ਪ੍ਰਵਾਹ ਦੇ ਵੇਗ ਨਾਲ ਢਹਿ ਰਿਹਾ ਹੈ ।

**ਅਰਥ**:— ਦੁੱਖਾਂ ਹੇਠ ਨੱਪਿਆ ਹੋਇਆ ਜੀਵ 'ਦੁੱਖ' ਅੱਗੇ ਤਰਲੇ ਲੈ ਕੇ ਆਖਦਾ ਹੈ—) ਹੇ (ਦੁੱਖਾਂ ਦੇ) ਵਹਣ ! (ਮੈਨੂੰ) ਕੰਧੀ (-ਰੁੱਖੜੇ) ਨੂੰ ਨਾਹ ਢਾਹ (ਭਾਵ, ਮੈਨੂੰ ਦੁਖੀ ਨਾਹ ਕਰ), ਤੈਨੂੰ ਭੀ (ਆਪਣੇ ਕੀਤੇ ਦਾ) ਹਿਸਾਬ ਦੇਣਾ ਪਏਗਾ । (ਦੁਖੀ ਮਨੁੱਖ ਨੂੰ ਇਹ ਸਮਝ ਨਹੀਂ ਰਹਿੰਦੀ ਕਿ) ਦੁੱਖਾਂ ਦਾ ਹੜ੍ਹ ਉਸੇ ਪਾਸੇ ਹੀ ਢਾਹ ਲਾਂਦਾ ਹੈ, ਜਿਸ ਪਾਸੇ ਰੱਬ ਦੀ ਮਰਜ਼ੀ ਹੁੰਦੀ ਹੈ (ਭਾਵ, ਰੱਬ ਦੀ ਰਜ਼ਾ-ਅਨੁਸਾਰ ਰੱਬ ਤੋਂ ਵਿਛੁੜੇ ਹੋਏ ਬੰਦੇ ਆਪਣੇ ਕੀਤੇ ਮੰਦੇ ਕਰਮਾਂ ਦੇ ਅਧੀਨ ਦੁੱਖਾਂ ਦਾ ਹੜ੍ਹ ਉਸ ਨੂੰ ਆ ਰੋੜ੍ਹਦਾ ਹੈ) ।੯੪।

**ਫਰੀਦਾ ਡੁਖਾ ਸੇਤੀ ਦਿਹੁ ਗਇਆ, ਸੂਲਾਂ ਸੇਤੀ ਰਾਤਿ ॥ ਖੜਾ ਪੁਕਾਰੇ ਪਾਤਣੀ, ਬੇੜਾ ਕਪਰ ਵਾਤਿ ॥੯੫॥ {ਪੰਨਾ ੧੩੯੨}**

**ਪਦ ਅਰਥ**:— ਡੁਖਾ ਸੇਤੀ—ਦੁੱਖਾਂ ਨਾਲ, ਦੁੱਖਾਂ ਵਿਚ । ਦਿਹੁ—ਦਿਨ । ਸੂਲਾਂ—ਚੋਭਾਂ, ਚਿੰਤਾ-ਫ਼ਿਕਰ । ਰਾਤਿ—(ਇਸ ਲਫ਼ਜ਼ ਦੇ ਅਖ਼ੀਰ ਵਿਚ ਸਦਾ (ਿ) ਹੁੰਦੀ ਹੈ, ਇਹ ਸੰਸਕ੍ਰਿਤ ਲਫ਼ਜ਼ 'ਰਾਤ੍ਰਿ' (ਰਾ੍ਰਿ) ਤੋਂ ਹੈ) । ਪਾਤਣੀ—ਮਲਾਹ, ਮੁਹਾਣਾ । ਕਪਰ—ਲਹਿਰਾਂ, ਠਾਠਾਂ । ਵਾਤਿ—ਮੂੰਹ ਵਿਚ (ਵੇਖੋ ਸ਼ਲੋਕ ਨੰ: ੫੦) ।

ਅਰਥ:— ਹੇ ਫਰੀਦ ! (ਮਨ ਵਿਚ ਬਣੇ 'ਟੋਏ ਟਿਬੇ' ਦੇ ਕਾਰਨ ਦੁੱਖਾਂ ਦੀ ਨਦੀ ਵਿਚ ਰੁੜ੍ਹੇ ਜਾਂਦੇ ਜੀਵਾਂ ਦਾ) ਦਿਨ ਦੁੱਖਾਂ ਵਿਚ ਲੰਘਦਾ ਹੈ, ਰਾਤ ਭੀ (ਚਿੰਤਾ ਦੀਆਂ) ਚੋਭਾਂ ਵਿਚ ਬੀਤਦੀ ਹੈ । (ਕੰਢੇ ਤੇ) ਖਲੋਤਾ ਹੋਇਆ (ਗੁਰੂ-) ਮਲਾਹ ਇਹਨਾਂ ਨੂੰ ਉੱਚੀ ਉੱਚੀ ਕਹਿ ਰਿਹਾ ਹੈ (ਕਿ ਤੁਹਾਡਾ ਜ਼ਿੰਦਗੀ ਦਾ) ਬੇੜਾ (ਦੁੱਖਾਂ ਦੀਆਂ) ਠਾਠਾਂ ਦੇ ਮੂੰਹ ਵਿਚ (ਆ ਡਿੱਗਣ ਲੱਗਾ) ਹੈ ।੯੫।

**ਲੰਮੀ ਲੰਮੀ ਨਦੀ ਵਹੈ, ਕੰਧੀ ਕੇਰੈ ਹੇਤਿ ॥ ਬੇੜੇ ਨੋ ਕਪਰੁ ਕਿਆ ਕਰੇ, ਜੇ ਪਾਤਣ ਰਹੈ ਸੁ ਚੇਤਿ ॥੮੬॥ {ਪੰਨਾ ੧੩੮੨}**

**ਪਦ ਅਰਥ**:— ਲੰਮੀ ਲੰਮੀ—ਬਹੁਤ ਲੰਮੀ । ਨਦੀ—ਦੁਖਾਂ ਦੀ ਨਦੀ । ਵਹੈ—ਚੱਲ ਰਹੀ ਹੈ । ਕੇਰੈ ਹੇਤਿ—ਡੇਗਣ ਵਾਸਤੇ, ਢਾਹਣ ਵਾਸਤੇ । ਨੋ—ਨੂੰ । ਕਿਆ ਕਰੇ—ਕੀਹ ਵਿਗਾੜ ਸਕਦਾ ਹੈ ? ਪਾਤਣ—ਪਾਤਣ ਦੇ । ਪਾਤਣ ਚੇਤਿ—ਪਾਤਣ ਦੇ ਚੇਤੇ ਵਿਚ, ਮਲਾਹ ਦੇ ਚੇਤੇ ਵਿਚ । ਸੁ—ਉਹ ਬੇੜਾ । ਚੇਤਿ—ਚੇਤੇ ਵਿਚ ।

ਅਰਥ:— (ਸੰਸਾਰੀ ਬੰਦਿਆਂ-ਰੂਪ) ਕੰਧੀ (ਰੁੱਖੜਿਆਂ) ਨੂੰ ਢਾਹੁਣ ਲਈ (ਭਾਵ, ਦੁੱਖੀ ਕਰਨ ਲਈ) (ਇਹ ਰੁੱਖਾਂ ਦੀ) ਬੇਅੰਤ ਲੰਮੀ ਨਦੀ ਵਗ ਰਹੀ ਹੈ, (ਪਰ ਇਸ ਨਦੀ ਦਾ) ਘੁੰਮਣ-ਘੇਰ (ਉਸ ਜ਼ਿੰਦਗੀ-ਰੂਪ) ਬੇੜੇ ਦਾ ਕੋਈ ਨੁਕਸਾਨ ਨਹੀਂ ਕਰ ਸਕਦਾ, ਜੋ (ਸਤਿਗੁਰੂ) ਮਲਾਹ ਦੇ ਚੇਤੇ ਵਿਚ ਰਹੇ (ਭਾਵ, ਜਿਸ ਮਨੁੱਖ ਉਤੇ ਗੁਰੂ ਮੇਹਰ ਦੀ ਨਜ਼ਰ ਰੱਖੇ, ਉਸ ਨੂੰ ਦੁੱਖ-ਅਗਨੀ ਨਹੀਂ ਪੋਂਹਦੀ) ।੮੬।

**ਫਰੀਦਾ ਗਲੀ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ ॥ ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨ੍ਹਾ ਮਾ ਪਿਰੀ ॥੮੭॥ {ਪੰਨਾ ੧੩੮੨}**

**ਪਦ ਅਰਥ**:— ਗਲੀ—ਗੱਲਾਂ ਨਾਲ, (ਭਾਵ,) ਗੱਲਾਂ ਨਾਲ ਪਤਿਆਉਣ ਵਾਲੇ । ਇਕੁ—ਅਸਲ ਸੱਜਣ । ਨ ਲਹਾਂ—ਮੈਨੂੰ ਨਹੀਂ ਲੱਭਦਾ । ਧੁਖਾਂ—ਅੰਦਰੇ ਅੰਦਰ ਦੁਖੀ ਹੋ ਰਿਹਾ ਹਾਂ । ਮਾਂਲੀਹ—ਮਿਲੀ, ਸੁੱਕੇ ਗੋਹੇ ਦਾ ਚੂਰਾ । ਮਾ—ਮੇਰਾ । ਪਿਰੀ ਕਾਰਣਿ—ਪਿਆਰੇ ਸੱਜਣਾਂ ਦੀ ਖ਼ਾਤਰ । ਤਿੰਨ੍ਹਾ—ਉਹਨਾਂ ।

**ਅਰਥ**:— ਹੇ ਫਰੀਦ ! ਗੱਲਾਂ ਨਾਲ ਪਤਿਆਉਣ ਵਾਲੇ ਤਾਂ ਵੀਹ ਮਿਤ੍ਰ (ਮਿਲ ਪੈਂਦੇ) ਹਨ; ਪਰ ਖੋਜ ਕਰਨ ਲੱਗਿਆਂ ਅਸਲ ਸੱਚਾ ਮਿੱਤਰ ਨਹੀਂ ਲੱਭਦਾ (ਜੋ ਮੇਰੀ ਜ਼ਿੰਦਗੀ ਦੇ ਬੇੜੇ ਨੂੰ ਦੁੱਖਾਂ ਦੀ ਨਦੀ ਵਿਚੋਂ ਪਾਰ ਲਾਏ) ।

ਮੈਂ ਤਾਂ ਇਹੋ ਜਿਹੇ (ਸਤ-ਸੰਗੀ) ਸੱਜਣਾਂ ਦੇ (ਨਾਹ ਮਿਲਣ) ਕਰਕੇ ਧੁਖਦੀ ਮਿਲੀ ਵਾਂਗ ਅੰਦਰੇ ਅੰਦਰ ਦੁਖੀ ਹੋ ਰਿਹਾ ਹਾਂ ।੮੭।

**ਫਰੀਦਾ ਇਹੁ ਤਨੁ ਭਉਕਣਾ, ਨਿਤ ਨਿਤ ਦੁਖੀਐ ਕਉਣੁ ॥ ਕੰਨੀ ਬੁਜੇ ਦੇ ਰਹਾਂ, ਕਿਤੀ ਵਗੈ ਪਉਣੁ ॥੮੮॥ {ਪੰਨਾ ੧੩੮੨}**

**ਪਦ ਅਰਥ**:— ਭਉਕਣਾ—ਜਿਸ ਨੂੰ ਭਉਕਣ ਦੀ ਆਦਤ ਪੈ ਗਈ ਹੈ, ਭਉਂਕਾ । ਦੁਖੀਐ ਕਉਣੁ—ਕੌਣ ਔਖਾ ਹੁੰਦਾ ਰਹੇ ? ਦੇ ਰਹਾਂ—ਦੇਈ ਰੱਖਾਂ, ਦੇਈ ਰੱਖਾਂਗਾ । ਕਿਤੀ—ਕਿਤਨੀ ਹੀ, ਜਿਤਨੀ ਜੀ ਚਾਹੇ । ਪਉਣੁ—ਹਵਾ ।

**ਅਰਥ**:— ਹੇ ਫਰੀਦ ! ਇਹ (ਮੇਰਾ) ਸਰੀਰ ਤਾਂ ਭੌਂਕਾ ਹੋ ਗਿਆ ਹੈ (ਭਾਵ, ਹਰ ਵੇਲੇ ਨਿੱਤ ਨਵੇਂ ਪਦਾਰਥ ਮੰਗਦਾ ਰਹਿੰਦਾ ਹੈ, ਇਸ ਦੀਆਂ ਨਿੱਤ ਦੀਆਂ ਮੰਗਾਂ ਪੂਰੀਆਂ ਕਰਨ ਦੀ ਖ਼ਾਤਰ) ਕੌਣ ਨਿੱਤ ਔਖਾ ਹੁੰਦਾ ਰਹੇ ? (ਭਾਵ, ਮੈਨੂੰ ਨਹੀਂ ਪੁੱਜਦਾ ਕਿ ਨਿੱਤ ਔਖਾ ਹੁੰਦਾ ਰਹਾਂ) । ਮੈਂ ਤਾਂ ਕੰਨਾਂ ਵਿਚ ਬੁੱਜੇ ਦੇਈ ਰੱਖਾਂਗਾ ਜਿਤਨੀ ਜੀ ਚਾਹੇ ਹਵਾ ਝੁੱਲਦੀ ਰਹੇ, (ਭਾਵ, ਜਿਤਨਾ ਜੀ ਚਾਹੇ ਇਹ ਸਰੀਰ ਮੰਗਾਂ ਮੰਗਣ ਦਾ ਰੌਲਾ ਪਾਈ ਜਾਏ, ਮੈਂ ਇਸ ਦੀ ਇੱਕ ਭੀ ਨਹੀਂ ਸੁਣਾਂਗਾ) ।੮੮।

ਨੋਟ:— ਇੱਕ ਤਾਂ ਬੰਦਿਆਂ ਨੇ ਮਨ ਵਿਚ 'ਟੋਏ ਟਿਬੇ' ਬਣਾਏ ਹੋਏ ਹਨ, ਦੂਜੇ, ਦੁਨੀਆ ਦੇ ਮਨ-ਮੋਹਣੇ ਪਦਾਰਥ ਹਰੇਕ ਜੀਵ ਨੂੰ ਖਿੱਚ ਪਾ ਰਹੇ ਹਨ । ਨਤੀਜਾ ਇਹ ਨਿਕਲ ਰਿਹਾ ਹੈ ਕਿ ਜਗਤ ਦੁੱਖਾਂ ਦੀ ਖਾਣ ਬਣ ਗਿਆ ਹੈ ।

**ਫਰੀਦਾ ਰਬ ਖਜੂਰੀ ਪਕੀਆਂ, ਮਾਖਿਅ ਨਈ ਵਹੰਨਿ੍ ॥ ਜੋ ਜੋ ਵੰਞੈਂ ਡੀਹੜਾ, ਸੋ ਉਮਰ ਹਥ ਪਵੰਨਿ੍ ॥੮੯॥ {ਪੰਨਾ ੧੩੮੨}**

**ਪਦ ਅਰਥ**:— ਰਬ ਖਜੂਰੀ—ਰੱਬ ਦੀਆਂ ਖਜੂਰਾਂ । ਮਾਖਿਅ—ਮਾਖਿਉਂ ਦੀਆਂ । ਮਾਖਿਅ ਨਈ—ਸ਼ਹਿਦ ਦੀਆਂ ਨਦੀਆਂ ।

(ਨੋਟ:— ਲਫ਼ਜ਼ 'ਮਾਖਿਅ' ਵਲ ਧਿਆਨ ਦੇਣ ਦੀ ਲੋੜ ਹੈ, ਜਿਵੇਂ 'ਜੀਉ' ਤੋਂ 'ਜੀਅ', 'ਪ੍ਰਿਉ' ਤੋਂ 'ਪ੍ਰਿਅ' ਅਤੇ 'ਹੀਉ' ਤੋਂ 'ਹੀਅ' ਬਣਿਆ ਹੈ, ਤਿਵੇਂ 'ਮਾਖਿਉ' ਤੋਂ 'ਮਾਖਿਅ' ਹੈ) । ਵਹੰਨਿ—ਵਹਿੰਦੀਆਂ ਹਨ, ਵਗ ਰਹੀਆਂ ਹਨ । ਡੀਹੜਾ—ਦਿਹਾੜਾ । ਹਥ ਪਵੰਨਿ੍—ਹੱਥ ਪੈ ਰਹੇ ਹਨ ।

ਨੋਟ:— ਲਫ਼ਜ਼ 'ਪਵੰਨਿ੍' ਦੇ ਅੱਖਰ 'ਨ' ਦੇ ਨਾਲ ਅੱਧਾ 'ਹ' ਹੈ, ਵੇਖੋ ਸ਼ਲੋਕ ਨੰ: ੪੪ ਵਿਚ 'ਸਿੰਞਾਪਸਨਿ੍' ।

ਨੋਟ:— ਬਾਬਾ ਫਰੀਦ ਜੀ ਦੁਨੀਆ ਦੇ ਸੋਹਣੇ ਤੇ ਸੁਆਦਲੇ ਪਦਾਰਥਾਂ ਨੂੰ ਪੱਕੀਆਂ ਖਜੂਰਾਂ ਅਤੇ ਸ਼ਹਿਦ ਦੀਆਂ ਨਦੀਆਂ ਨਾਲ ਉਪਮਾਂ ਦੇਂਦੇ ਹਨ । ਵੰਞੈ—ਜਾਂਦਾ ਹੈ, ਗੁਜ਼ਰਦਾ ਹੈ ।

**ਅਰਥ**:— (ਪਰ ਇਹ ਸਰੀਰ ਵਿਚਾਰਾ ਭੀ ਕੀਹ ਕਰੇ ? ਇਸ ਨੂੰ ਖਿੱਚ ਪਾਣ ਲਈ ਚਾਰ-ਚੁਫੇਰੇ ਜਗਤ ਵਿਚ) ਹੇ ਫਰੀਦ ! ਪਰਮਾਤਮਾ ਦੀਆਂ ਪੱਕੀਆਂ ਹੋਈਆਂ ਖਜੂਰਾਂ (ਦਿੱਸ ਰਹੀਆਂ ਹਨ), ਅਤੇ ਸ਼ਹਿਦ ਦੀਆਂ ਨਦੀਆਂ ਵਗ ਰਹੀਆਂ ਹਨ (ਭਾਵ, ਹਰ ਪਾਸੇ ਸੋਹਣੇ ਸੋਹਣੇ, ਸੁਆਦਲੇ ਤੇ ਮਨ-ਮੋਹਣੇ ਪਦਾਰਥ ਤੇ ਵਿਸ਼ੇ-ਵਿਕਾਰ ਮੌਜੂਦ ਹਨ) । (ਉਂਞ ਇਹ ਭੀ ਠੀਕ ਹੈ ਕਿ ਇਹਨਾਂ ਪਦਾਰਥਾਂ ਦੇ ਮਾਣਨ ਵਿਚ ਮਨੁੱਖ ਦਾ) ਜੋ ਜੋ ਦਿਹਾੜਾ ਬੀਤਦਾ ਹੈ, ਉਹ ਇਸ ਦੀ ਉਮਰ ਨੂੰ ਹੀ ਹੱਥ ਪੈ ਰਹੇ ਹਨ (ਭਾਵ, ਅਜ਼ਾਈਂ ਜਾ ਰਹੇ ਹਨ) ।੮੯।

**ਫਰੀਦਾ ਤਨੁ ਸੁਕਾ, ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥ ਅਜੈ ਸੁ ਰਬੁ ਨ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥੯੦॥ {ਪੰਨਾ ੧੩੮੨}**

**ਪਦ ਅਰਥ**:— ਥੀਆ—ਹੋ ਗਿਆ ਹੈ । ਪਿੰਜਰੁ ਥੀਆ—ਹੱਡੀਆਂ ਦੀ ਮੁੱਠ ਹੋ ਗਿਆ ਹੈ । ਖੂੰਡਹਿ—ਠੂੰਗ ਰਹੇ ਹਨ । ਕਾਗ—ਕਾਂ, ਵਿਕਾਰ, ਦੁਨੀਆਵੀ ਪਦਾਰਥਾਂ ਦੇ ਚਸਕੇ । ਅਜੈ—ਅਜੇ ਭੀ (ਜਦੋਂ ਕਿ ਸਰੀਰ ਦੁਨੀਆ ਦੇ ਭੋਗ ਭੋਗਿ ਭੋਗਿ ਕੇ ਆਪਣੀ ਸਤਿਆ ਭੀ ਗਵਾ ਬੈਠਾ ਹੈ) । ਨ ਬਾਹੁੜਿਓ—ਨਹੀਂ ਤੁੱਠਾ, ਤਰਸ ਨਹੀਂ ਕੀਤਾ ।

**ਅਰਥ**:— ਹੇ ਫਰੀਦ ! ਇਹ ਭੌਂਕਾ) ਸਰੀਰ (ਵਿਸ਼ੇ-ਵਿਕਾਰਾਂ ਵਿਚ ਪੈ ਪੈ ਕੇ) ਡਾਢਾ ਮਾੜਾ ਹੋ ਗਿਆ ਹੈ, ਹੱਡੀਆਂ ਦੀ ਮੁੱਠ ਰਹਿ ਗਿਆ ਹੈ । (ਫਿਰ ਭੀ, ਇਹ) ਕਾਂ ਇਸ ਦੀਆਂ ਤਲੀਆਂ ਨੂੰ ਠੂੰਗੇ ਮਾਰੀ ਜਾ ਰਹੇ ਹਨ (ਭਾਵ, ਦੁਨੀਆਵੀ ਪਦਾਰਥਾਂ ਦੇ ਚਸਕੇ ਤੇ ਵਿਸ਼ੇ-ਵਿਕਾਰ ਇਸ ਦੇ ਮਨ ਨੂੰ ਚੋਭਾਂ ਲਾਈ ਜਾ ਰਹੇ ਹਨ) । ਵੇਖੋ, (ਵਿਕਾਰਾਂ ਵਿਚ ਪਏ) ਮਨੁੱਖ ਦੀ ਕਿਸਮਤ ਭੀ ਅਜੀਬ ਹੈ ਕਿ ਅਜੇ ਭੀ (ਜਦੋਂ ਕਿ ਇਸ ਦਾ ਸਰੀਰ ਦੁਨੀਆ ਦੇ ਵਿਸ਼ੇ ਭੋਗ ਭੋਗ ਕੇ ਆਪਣੀ ਸੱਤਿਆ ਭੀ ਗਵਾ ਬੈਠਾ ਹੈ) ਰੱਬ ਇਸ ਉਤੇ ਤ੍ਰੁੱਠਾ ਨਹੀਂ (ਭਾਵ, ਇਸ ਦੀ ਝਾਕ ਮਿਟੀ ਨਹੀਂ) ।੯੦।

**ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ ॥ ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ॥੯੧॥ {ਪੰਨਾ ੧੩੮੨}**

**ਪਦ ਅਰਥ**:— ਕਾਗਾ—ਕਾਗਾਂ ਨੇ, ਕਾਵਾਂ ਨੇ, ਵਿਕਾਰਾਂ ਨੇ, ਦੁਨੀਆਵੀ ਪਦਾਰਥਾਂ ਦੇ ਚਸਕਿਆਂ ਨੇ । ਕਰੰਗ—ਪਿੰਜਰ, ਬਹੁਤ ਲਿੱਸਾ ਹੋਇਆ ਹੋਇਆ ਸਰੀਰ । ਸਗਲਾ—ਸਾਰਾ । ਮਤਿ ਛੁਹਉ—ਰੱਬ ਕਰ ਕੇ ਕੋਈ ਨਾਹ ਛੇੜੇ (ਵੇਖੋ, ਸ਼ਲੋਕ ਨੰ: ੨੫ ਵਿਚ ਲਫ਼ਜ਼ 'ਭਿਜਉ', 'ਵਰਸਉ' ਅਤੇ 'ਤੁਟਉ') । ਆਸ—ਤਾਂਘ ।

**ਅਰਥ**:— ਕਾਵਾਂ ਨੇ ਪਿੰਜਰ ਭੀ ਫੋਲ ਮਾਰਿਆ ਹੈ, ਅਤੇ ਸਾਰਾ ਮਾਸ ਖਾ ਲਿਆ ਹੈ (ਭਾਵ, ਦੁਨੀਆਵੀ ਪਦਾਰਥਾਂ ਦੇ ਚਸਕੇ ਤੇ ਵਿਸ਼ੇ-ਵਿਕਾਰ ਇਸ ਅੱਤ ਲਿੱਸੇ ਹੋਏ ਹੋਏ ਸਰੀਰ ਨੂੰ ਭੀ ਚੋਭਾਂ ਲਾਈ ਜਾ ਰਹੇ ਹਨ, ਇਸ ਭੌਂਕੇ ਸਰੀਰ ਦੀ ਸਾਰੀ ਸੱਤਿਆ ਇਹਨਾਂ ਨੇ ਖਿੱਚ ਲਈ ਹੈ) । ਰੱਬ ਕਰ ਕੇ ਕੋਈ ਵਿਕਾਰ (ਮੇਰੀਆਂ) ਅੱਖਾਂ ਅੱਖਾਂ ਨੂੰ ਨਾਹ ਛੇੜੇ, ਇਹਨਾਂ ਵਿਚ ਤਾਂ ਪਿਆਰੇ ਪ੍ਰਭੂ ਨੂੰ ਵੇਖਣ ਦੀ ਤਾਂਘ ਟਿਕੀ ਰਹੇ ।੯੧।

**ਕਾਗਾ ਚੂੰਡਿ ਨ ਪਿੰਜਰਾ, ਬਸੈ ਤ ਉਡਰਿ ਜਾਹਿ ॥ ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੂ ਖਾਹਿ ॥੯੨॥ {ਪੰਨਾ ੧੩੮੨}**

**ਪਦ ਅਰਥ**:— ਕਾਗਾ—ਹੇ ਕਾਂ ! ਹੇ ਦੁਨੀਆਵੀ ਪਦਾਰਥਾਂ ਦੇ ਚਸਕੇ ! ਚੂੰਡਿ ਨ—ਨਾਹ ਠੂੰਗ । ਪਿੰਜਰਾ—ਸੁੱਕਾ ਹੋਇਆ ਸਰੀਰ । ਬਸੈ—(ਜੇ) ਵੱਸ ਵਿਚ (ਹੈ), ਜੇ ਤੇਰੇ ਵੱਸ ਵਿਚ ਹੈ, ਜੇ ਤੂੰ ਕਰ ਸਕੇਂ । ਤ—ਤਾਂ । ਜਿਤੁ—ਜਿਸ ਵਿਚ । ਜਿਤੁ ਪਿੰਜਰੈ—ਜਿਸ ਸਰੀਰ ਵਿਚ । ਤਿਦੂ—ਉਸ ਸਰੀਰ ਵਿਚੋਂ ।

ਅਰਥ:— ਹੇ ਕਾਂ ! ਮੇਰਾ ਪਿੰਜਰ ਨਾਹ ਠੂੰਗ, ਜੇ ਤੇਰੇ ਵੱਸ ਵਿਚ (ਇਹ ਗੱਲ) ਹੈ ਤਾਂ (ਇਥੋਂ) ਉੱਡ ਜਾਹ, ਜਿਸ ਸਰੀਰ ਵਿਚ ਮੇਰਾ ਖਸਮ-ਪ੍ਰਭੂ ਵੱਸ ਰਿਹਾ ਹੈ, ਇਸ ਵਿਚੋਂ ਮਾਸ ਨਾਹ ਖਾਹ, (ਭਾਵ, ਹੇ ਵਿਸ਼ਿਆਂ ਦੇ ਚਸਕੇ ! ਮੇਰੇ ਇਸ ਸਰੀਰ ਨੂੰ ਚੋਭਾਂ ਲਾਣੀਆਂ ਛੱਡ ਦੇਹ, ਤਰਸ ਕਰ, ਤੇ ਜਾਹ, ਖ਼ਲਾਸੀ ਕਰ । ਇਸ ਸਰੀਰ ਵਿਚ ਤਾਂ ਖਸਮ-ਪ੍ਰਭੂ ਦਾ ਪਿਆਰ ਵੱਸ ਰਿਹਾ ਹੈ, ਤੂੰ ਇਸ ਨੂੰ ਵਿਸ਼ੇ-ਭੋਗਾਂ ਵਲ ਪ੍ਰੇਰਨ ਦਾ ਜਤਨ ਨਾਹ ਕਰ) ।੯੨।

## ਸ਼ਲੋਕ ਨੰ: ੯੩ ਤੋਂ ੧੩੦ ਤਕ

**ਫਰੀਦਾ ਗੋਰ ਨਿਮਾਣੀ ਸਡੁ ਕਰੇ, ਨਿਘਰਿਆ ਘਰਿ ਆਉ ॥ ਸਰਪਰ ਮੈਥੈ ਆਵਣਾ, ਮਰਣਹੁ ਨ ਡਰਿਆਹੁ ॥੯੩॥ {ਪੰਨਾ ੧੩੮੨}**

**ਪਦ ਅਰਥ**:— ਨਿਮਾਣੀ—ਵਿਚਾਰੀ । ਸਡੁ—ਸੱਦਾ, ਵਾਜ । ਸਡੁ ਕਰੇ—ਵਾਜ ਮਾਰ ਰਹੀ ਹੈ । ਨਿਘਰਿਆ—ਹੇ ਬੇ-ਘਰੇ ਜੀਵ ! ਘਰਿ—ਘਰ ਵਿਚ । ਸਰਪਰ—ਆਖ਼ਿਰ ਨੂੰ । ਮੈਥੈ—ਮੇਰੇ ਪਾਸ ।

ਅਰਥ:— ਹੇ ਫਰੀਦ ! ਕਬਰ ਵਿਚਾਰੀ (ਬੰਦੇ ਨੂੰ) ਵਾਜ ਮਾਰ ਰਹੀ ਹੈ (ਤੇ ਆਖਦੀ ਹੈ—) ਹੇ ਬੇ-ਘਰੇ ਜੀਵ ! (ਆਪਣੇ) ਘਰ ਵਿਚ ਆ, (ਭਾਵ,) ਆਖ਼ਿਰ ਨੂੰ (ਤੂੰ) ਮੇਰੇ ਪਾਸ ਹੀ ਆਉਣਾ ਹੈ (ਤਾਂ ਫਿਰ) ਮੌਤ ਤੋਂ (ਇਤਨਾ) ਨਾਹ ਡਰ ।੯੩।

**ਇਨੀ ਲੋਇਣੀ ਦੇਖਦਿਆ, ਕੇਤੀ ਚਲਿ ਗਈ ॥ ਫਰੀਦਾ ਲੋਕਾਂ ਆਪੋ ਆਪਣੀ, ਮੈ ਆਪਣੀ ਪਈ ॥੯੪॥ {ਪੰਨਾ ੧੩੮੨}**

**ਪਦ ਅਰਥ**:— ਲੋਇਣ—ਅੱਖਾਂ । ਇਨ੍ਹੀ ਲੋਇਣੀ—ਇਹਨਾਂ ਅੱਖਾਂ ਨਾਲ । (ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) । ਕੇਤੀ—ਕਿਤਨੀ ਹੀ (ਖ਼ਲਕਤਿ), ਬੇਅੰਤ ਜੀਵ ।

**ਅਰਥ**:— ਇਹਨਾਂ ਅੱਖਾਂ ਨਾਲ ਵੇਖਦਿਆਂ (ਭਾਵ, ਮੇਰੀਆਂ ਅੱਖਾਂ ਦੇ ਸਾਹਮਣੇ) ਕਿਤਨੀ ਹੀ ਖ਼ਲਕਤਿ ਚਲੀ ਗਈ ਹੈ (ਮੌਤ ਦਾ ਸ਼ਿਕਾਰ ਹੋ ਗਈ ਹੈ) । ਹੇ ਫਰੀਦ ! (ਖ਼ਲਕਤਿ ਤੁਰੀ ਜਾਂਦੀ ਵੇਖ ਕੇ ਭੀ) ਹਰੇਕ ਨੂੰ ਆਪੋ ਆਪਣੇ ਸੁਆਰਥ ਦਾ ਹੀ ਖ਼ਿਆਲ ਹੈ (ਭਾਵ, ਹਰੇਕ ਜੀਵ ਦੁਨੀਆ ਵਾਲੀ ਧੁਨ ਵਿਚ ਹੀ ਹੈ), ਮੈਨੂੰ ਭੀ ਆਪਣਾ ਹੀ ਫ਼ਿਕਰ ਪਿਆ ਹੋਇਆ ਹੈ ।੯੪।

**ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥ ਫਰੀਦਾ ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥੯੫॥ {ਪੰਨਾ ੧੩੮੨}**

**ਪਦ ਅਰਥ**:— ਆਪੁ—ਆਪਣੇ ਆਪ ਨੂੰ । ਮੈ—ਮੈਨੂੰ ।

ਨੋਟ:— ਮੌਤ ਦੀ ਢਾਹ ਲੱਗੀ ਹੋਈ ਵੇਖ ਕੇ ਜਦੋਂ ਫਰੀਦ ਨੇ ਆਤਮਕ ਜੀਵਨ ਵੱਲ ਧਿਆਨ ਮਾਰਿਆ ਤਾਂ ਰੱਬ ਵਲੋਂ ਇਹ ਧੀਰਜ ਮਿਲੀ—

**ਅਰਥ**:— ਹੇ ਫਰੀਦ ! ਜੇ ਤੂੰ ਆਪਣੇ ਆਪ ਨੂੰ ਸਵਾਰ ਲਏਂ, ਤਾਂ ਤੂੰ ਮੈਨੂੰ ਮਿਲ ਪਏਂਗਾ, ਤੇ ਮੇਰੇ ਵਿਚ ਜੁੜਿਆਂ ਹੀ ਤੈਨੂੰ ਸੁਖ ਹੋਵੇਗਾ (ਦੁਨੀਆ ਦੇ ਪਦਾਰਥਾਂ ਵਿਚ ਨਹੀਂ) । ਜੇ ਤੂੰ ਮੇਰਾ ਬਣ ਜਾਏਂ, (ਭਾਵ, ਦੁਨੀਆ ਵਾਲਾ ਪਿਆਰ ਛੱਡ ਕੇ ਮੇਰੇ ਨਾਲ ਪਿਆਰ ਕਰਨ ਲੱਗ ਪਏਂ, ਤਾਂ) ਸਾਰਾ ਜਗਤ ਤੇਰਾ ਬਣ ਜਾਏਗਾ (ਭਾਵ, ਮਾਇਆ ਤੇਰੇ ਪਿੱਛੇ ਪਿੱਛੇ ਦੌੜੇਗੀ) ।੯੫।

**ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰੁ ॥ ਫਰੀਦਾ ਕਚੈ ਭਾਂਡੈ ਰਖੀਐ, ਕਿਚਰੁ ਤਾਈ ਨੀਰੁ ॥੯੬॥ {ਪੰਨਾ ੧੩੮੨}**

**ਪਦ ਅਰਥ**:— ਕੰਧੀ—ਕੰਢਾ । ਰੁਖੜਾ—ਨਿੱਕਾ ਜਿਹਾ ਰੁੱਖ, ਵਿਚਾਰਾ ਰੁੱਖ । ਧੀਰ—ਧੀਰਜ, ਧਰਵਾਸ । ਨੀਰੁ—ਪਾਣੀ ।

**ਅਰਥ**:— (ਦਰੀਆ ਦੇ) ਕੰਢੇ ਉੱਤੇ (ਉੱਗਾ ਹੋਇਆ) ਵਿਚਾਰਾ ਰੁੱਖ ਕਿਤਨਾ ਕੁ ਚਿਰ ਧਰਵਾਸ ਬੰਨ੍ਹੇਗਾ ? ਹੇ ਫਰੀਦ ! ਕੱਚੇ ਭਾਂਡੇ ਵਿਚ ਪਾਣੀ ਕਿਤਨਾ ਕੁ ਚਿਰ ਰੱਖਿਆ ਜਾ ਸਕਦਾ ਹੈ ? (ਇਸੇ ਤਰ੍ਹਾਂ ਮਨੁੱਖ ਮੌਤ ਦੀ ਨਦੀ ਦੇ ਕੰਢੇ ਤੇ ਖਲੋਤਾ ਹੋਇਆ ਹੈ, ਇਸ ਸਰੀਰ ਵਿਚੋਂ ਸੁਆਸ ਮੁੱਕਦੇ ਜਾ ਰਹੇ ਹਨ) ।੯੬।

**ਫਰੀਦਾ ਮਹਲ ਨਿਸਖਣ ਰਹਿ ਗਏ, ਵਾਸਾ ਆਇਆ ਤਲਿ ॥ ਗੋਰਾਂ ਸੇ ਨਿਮਾਣੀਆ, ਬਹਸਨਿ ਰੂਹਾਂ ਮਲਿ ॥ ਆਖੀਂ ਸੇਖਾ ਬੰਦਗੀ, ਚਲਣੁ ਅਜੁ ਕਿ ਕਲਿ ॥੯੭॥ {ਪੰਨਾ ੧੩੮੨-੧੯੮੩}**

**ਪਰ ਅਰਥ**:— ਮਹਲ—ਪੱਕੇ ਘਰ । ਨਿਸਖਣ—ਬਿਲਕੁਲ ਖ਼ਾਲੀ, ਸੁੰਞੇ । ਤਲਿ—ਤਲ ਵਿਚ, ਹੇਠਾਂ ਧਰਤੀ ਵਿਚ । ਬਹਸਨਿ—ਬੈਠਣਗੀਆਂ । ਗੋਰਾਂ ਨਿਮਾਣੀਆ—ਇਹ ਕਬਰਾਂ ਜਿਨ੍ਹਾਂ ਤੋਂ ਬੰਦੇ ਨਫ਼ਰਤ ਕਰਦੇ ਹਨ । ਮਲਿ—ਮੱਲ ਕੇ ।

**ਅਰਥ**:— ਹੇ ਫਰੀਦ ! (ਮੌਤ ਆਉਣ ਤੇ) ਮਹਲ-ਮਾੜੀਆਂ ਸੁੰਞੀਆਂ ਰਹਿ ਜਾਂਦੀਆਂ ਹਨ, ਧਰਤੀ ਦੇ ਹੇਠ (ਕਬਰ ਵਿਚ) ਡੇਰਾ ਲਾਣਾ ਪੈਂਦਾ ਹੈ, ਉਹਨਾਂ ਕਬਰਾਂ ਵਿਚ ਜਿਨ੍ਹਾਂ ਤੋਂ ਨਫ਼ਰਤ ਕਰੀਦੀ ਹੈ ਰੂਹਾਂ ਸਦਾ ਲਈ ਜਾ ਬੈਠਣਗੀਆਂ । ਹੇ ਸ਼ੇਖ਼ (ਫਰੀਦ) ! (ਰੱਬ ਦੀ) ਬੰਦਗੀ ਕਰ (ਇਹਨਾਂ ਮਹਲ-ਮਾੜੀਆਂ ਤੋਂ) ਅੱਜ ਭਲਕ ਕੂਚ ਕਰਨਾ ਹੋਵੇਗਾ ।੯੭।

ਨੋਟ:— ਇਥੇ ਆਮ ਮੁਸਲਮਾਨੀ ਖ਼ਿਆਲ ਅਨੁਸਾਰ ਰੂਹ ਦਾ ਕਬਰ ਵਿਚ ਜਾ ਬੈਠਣਾ ਆਖਿਆ ਹੈ, ਭਾਵ ਇਹ ਹੈ ਕਿ ਸਰੀਰਾਂ ਨੇ ਆਖ਼ਿਰ ਮਿੱਟੀ ਵਿਚ ਮਿਲ ਜਾਣਾ ਹੈ ।

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ, ਜਿਉ ਦਰੀਆਵੈ ਢਾਹਾ ॥ ਅਗੈ ਦੋਜਕੁ ਤਪਿਆ ਸੁਣੀਐ, ਹੂਲ ਪਵੈ ਕਾਹਾਹਾ ॥ ਇਕਨਾ ਨੋ ਸਭ ਸੋਝੀ ਆਈ, ਇਕਿ ਫਿਰਦੇ ਵੇਪਰਵਾਹਾ ॥ ਅਮਲ ਜਿ ਕੀਤਿਆ ਦੁਨੀ ਵਿਚਿ, ਸੇ ਦਰਗਹ ਓਗਾਹਾ ॥੯੮॥ {ਪੰਨਾ ੧੩੮੩}**

**ਪਦ ਅਰਥ**:— ਏਵੈ—ਇਉਂ, ਇਸ ਤਰ੍ਹਾਂ ਦਾ । ਢਾਹਾ—ਕਿਨਾਰਾ, ਕੰਢਾ । ਹੂਲ—ਰੌਲਾ । ਕਾਹਾਹਾ—ਹਾਹਾਕਾਰ । ਦੋਜਕ—ਨਰਕ । ਇਕਿ—ਕਈ ਜੀਵ (ਲਫ਼ਜ਼ 'ਇਕਿ' 'ਬਹੁ-ਵਚਨ' ਹੈ ਲਫ਼ਜ਼ 'ਇਕ' ਤੋਂ) । ਓਗਾਹਾ—ਗਵਾਹ, ਸਾਖੀ ।

**ਅਰਥ**:— ਹੇ ਫਰੀਦ ! ਜਿਵੇਂ ਦਰਿਆ ਦਾ ਕਿਨਾਰਾ ਹੈ (ਜੋ ਪਾਣੀ ਦੇ ਵੇਗ ਨਾਲ ਢਹਿ ਰਿਹਾ ਹੁੰਦਾ ਹੈ) ਇਸੇ ਤਰ੍ਹਾਂ ਮੌਤ (-ਰੂਪ) ਨਦੀ ਦਾ ਕੰਢਾ ਹੈ (ਜਿਸ ਵਿਚ ਬੇਅੰਤ ਜੀਵ ਉਮਰ ਭੋਗ ਕੇ ਡਿੱਗਦੇ ਜਾ ਰਹੇ ਹਨ) । (ਮੌਤ) ਅਗਲੇ ਪਾਸੇ (ਵਿਕਾਰੀਆਂ ਵਾਸਤੇ) ਤਪੇ ਹੋਏ ਨਰਕ ਸੁਣੀਂਦੇ ਹਨ, ਉਥੇ ਉਹਨਾਂ ਦੀ ਹਾਹਾਕਾਰ ਤੇ ਰੌਲਾ ਪੈ ਰਿਹਾ ਹੈ । ਕਈ (ਭਾਗਾਂ ਵਾਲਿਆਂ) ਨੂੰ ਤਾਂ ਸਾਰੀ ਸਮਝ ਆ ਗਈ ਹੈ (ਕਿ ਇਥੇ ਕਿਵੇਂ ਜ਼ਿੰਦਗੀ ਗੁਜ਼ਾਰਨੀ ਹੈ, ਪਰ) ਕਈ ਬੇਪਰਵਾਹ ਫਿਰ ਰਹੇ ਹਨ । ਜੇਹੜੇ ਅਮਲ ਇਥੇ ਦੁਨੀਆ ਵਿਚ ਕਰੀਦੇ ਹਨ, ਉਹ ਰੱਬ ਦੀ ਦਰਗਾਹ ਵਿਚ (ਮਨੁੱਖ ਦੀ ਜ਼ਿੰਦਗੀ ਦੇ) ਗਵਾਹ ਬਣਦੇ ਹਨ ।੯੮।

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ, ਬੈਠਾ ਕੇਲ ਕਰੇ ॥ ਕੇਲ ਕਰੇਦੇ ਹੰਝ ਨੋ, ਅਚਿੰਤੇ ਬਾਜ ਪਏ ॥ ਬਾਜ ਪਏ ਤਿਸੁ ਰਬ ਦੇ, ਕੇਲਾਂ ਵਿਸਰੀਆਂ ॥ ਜੋ ਮਨਿ ਚਿਤਿ ਨ ਚੇਤੇ ਸਨਿ, ਸੋ ਗਾਲੀ ਰਬ ਕੀਆਂ ॥੯੯॥ {ਪੰਨਾ ੧੩੮੩}**

**ਪਦ ਅਰਥ**:— ਕੰਨੈ—ਕੰਢੇ ਤੇ । ਕੇਲ—ਕਲੋਲ । ਹੰਝ—ਹੰਸ (ਜਿਹਾ ਚਿੱਟਾ ਬਗੁਲਾ) । ਅਚਿੰਤੇ—ਅਚਨ-ਚੇਤ । ਤਿਹੁ—ਉਸ (ਹੰਝ) ਨੂੰ । ਵਿਸਰੀਆਂ—ਭੁੱਲ ਗਈਆਂ । ਮਨਿ—ਮਨ ਵਿਚ । ਚੇਤੇ ਸਨਿ—ਚੇਤੇ ਵਿਚ ਸਨ, ਯਾਦ ਸਨ । ਗਾਲੀ—ਗੱਲਾਂ ।

**ਅਰਥ**:— ਹੇ ਫਰੀਦ ! (ਬੰਦਾ ਜਗਤ ਦੇ ਰੰਗ-ਤਮਾਸ਼ਿਆਂ ਵਿਚ ਮਸਤ ਹੈ, ਜਿਵੇਂ) ਦਰਿਆ ਦੇ ਕੰਢੇ ਤੇ ਬੈਠਾ ਹੋਇਆ ਬਗੁਲਾ ਕਲੋਲ ਕਰਦਾ ਹੈ (ਜਿਵੇਂ ਉਸ) ਹੰਸ (ਵਰਗੇ ਚਿੱਟੇ ਬਗੁਲੇ) ਨੂੰ ਕਲੋਲ ਕਰਦੇ ਨੂੰ ਅਚਨ-ਚੇਤ ਬਾਜ਼ ਆ ਪੈਂਦੇ ਹਨ, (ਤਿਵੇਂ ਬੰਦੇ ਨੂੰ ਮੌਤ ਦੇ ਦੂਤ ਆ ਫੜਦੇ ਹਨ) । ਜਦੋਂ ਉਸ ਨੂੰ ਬਾਜ਼ ਆ ਕੇ ਪੈਂਦੇ ਹਨ, ਤਾਂ ਸਾਰੇ ਕਲੋਲ ਉਸ ਨੂੰ ਭੁੱਲ ਜਾਂਦੇ ਹਨ (ਆਪਣੀ ਜਾਨ ਦੀ ਪੈ ਜਾਂਦੀ ਹੈ, ਇਹੀ ਹਾਲ ਮੌਤ ਆਇਆਂ ਬੰਦੇ ਦਾ ਹੁੰਦਾ ਹੈ) । ਜੋ ਗੱਲਾਂ (ਮਨੁੱਖ ਦੇ ਕਦੇ) ਮਨ ਵਿਚ ਚਿੱਤ-ਚੇਤੇ ਵਿਚ ਨਹੀਂ ਸਨ, ਰੱਬ ਨੇ ਉਹ ਕਰ ਦਿੱਤੀਆਂ ।੯੯।

**ਸਾਢੇ ਤ੍ਰੈ ਮਣ ਦੇਹੁਰੀ, ਚਲੈ ਪਾਣੀ ਅੰਨਿ ॥ ਆਇਓ ਬੰਦਾ ਦੁਨੀ ਵਿਚਿ, ਵਤਿ ਆਸੂਣੀ ਬੰਨ੍ਹਿ ॥ ਮਲਕਲ ਮਉਤ ਜਾਂ ਆਵਸੀ, ਸਭ ਦਰਵਾਜੇ ਭੰਨਿ ॥ ਤਿਨ੍ਹਾ ਪਿਆਰਿਆ ਭਾਈਆਂ, ਅਗੈ ਦਿਤਾ ਬੰਨ੍ਹਿ ॥ ਵੇਖਹੁ ਬੰਦਾ ਚਲਿਆ, ਚਹੁ ਜਣਿਆ ਦੈ ਕੰਨ੍ਹਿ ॥ ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ, ਦਰਗਹ ਆਏ ਕੰਮਿ ॥੧੦੦॥ {ਪੰਨਾ ੧੩੮੩}**

**ਪਦ ਅਰਥ**:— ਦੇਹੁਰੀ—ਸੋਹਣਾ ਸਰੀਰ, ਪਲਿਆ ਹੋਇਆ ਸਰੀਰ । ਚਲੈ—ਤੁਰਦਾ ਹੈ, ਕੰਮ ਦੇਂਦਾ ਹੈ । ਅੰਨਿ—ਅੰਨ ਨਾਲ । ਵਿਚਿ—(ਇਸ ਦੇ ਅਖ਼ੀਰ ਵਿਚ ਸਦਾ (ਿ) ਹੁੰਦੀ ਹੈ । ਲਫ਼ਜ਼ 'ਬਿਨੁ' ਦੇ ਅਖ਼ੀਰ ਵਿਚ

ਸਦਾ ( ੍) ਹੁੰਦਾ ਹੈ) । ਵਤਿ—ਪਰਤ ਪਰਤ ਕੇ, ਮੁੜ ਮੁੜ ਕੇ । ਆਸੂਣੀ—ਨਿੱਕੀ ਜਿਹੀ ਆਸ, ਸੋਹਣੀ ਜਿਹੀ ਆਸ । ਬੰਨਿ੍—ਬੰਨ੍ਹ ਕੇ । ਮਲਕ—ਫ਼ਰਿਸ਼ਤਾ । ਅਲ—ਦਾ । ਮਲਕਲ ਮਉਤ—ਮੌਤ ਦਾ ਫ਼ਰਿਸ਼ਤਾ । ਕੰਨਿ੍—ਮੋਢੇ ਤੇ । ਆਏ ਕੰਮਿ—ਕੰਮ ਵਿਚ ਆਏ, ਸਹਾਈ ਹੋਏ ।

**ਅਰਥ**:— (ਮਨੁੱਖ ਦਾ ਇਹ) ਸਾਢੇ ਤਿੰਨ ਮਣ ਦਾ ਪਲਿਆ ਹੋਇਆ ਸਰੀਰ (ਇਸ ਨੂੰ) ਪਾਣੀ ਤੇ ਅੰਨ ਦੇ ਜ਼ੋਰ ਕੰਮ ਦੇ ਰਿਹਾ ਹੈ । ਬੰਦਾ ਜਗਤ ਵਿਚ ਕੋਈ ਸੋਹਣੀ ਜਿਹੀ ਆਸ ਬਣ ਕੇ ਆਇਆ ਹੈ (ਪਰ ਆਸ ਪੂਰੀ ਨਹੀਂ ਹੁੰਦੀ) । ਜਦੋਂ ਮੌਤ ਦਾ ਫ਼ਰਿਸਤਾ (ਸਰੀਰ ਦੇ) ਸਾਰੇ ਦਰਵਾਜ਼ੇ ਭੰਨ ਕੇ (ਭਾਵ, ਸਾਰੇ ਇੰਦ੍ਰਿਆਂ ਨੂੰ ਨਕਾਰੇ ਕਰ ਕੇ) ਆ ਜਾਂਦਾ ਹੈ, (ਮਨੁੱਖ ਦੇ) ਉਹ ਪਿਆਰੇ ਵੀਰ (ਮੌਤ ਦੇ ਫ਼ਰਿਸਤੇ ਦੇ) ਅੱਗੇ ਬੰਨ੍ਹ ਕੇ ਤੋਰ ਦੇਂਦੇ ਹਨ । ਵੇਖੋ ! ਬੰਦਾ ਚਹੁੰ ਮਨੁੱਖਾਂ ਦੇ ਮੋਢੇ ਤੇ ਤੁਰ ਪਿਆ ਹੈ ।

ਹੇ ਫਰੀਦ ! (ਪਰਮਾਤਮਾ ਦੀ) ਦਰਗਾਹ ਵਿਚ ਉਹੀ (ਭਲੇ) ਕੰਮ ਸਹਾਈ ਹੁੰਦੇ ਹਨ ਜੋ ਦੁਨੀਆ ਵਿਚ (ਰਹਿ ਕੇ) ਕੀਤੇ ਜਾਂਦੇ ਹਨ ।੧੦੦।

**ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ, ਜੰਗਲਿ ਜਿੰਨ੍ਾ ਵਾਸੁ ॥ ਕਕਰੁ ਚੁਗਨਿ, ਥਲਿ ਵਸਨਿ, ਰਬ ਨ ਛੋਡਨਿ ਪਾਸੁ ॥੧੦੧॥ {ਪੰਨਾ ੧੩੮੩}**

**ਪਦ ਅਰਥ**:— ਹਉ—ਮੈਂ । ਬਲਿਹਾਰੀ—ਸਦਕੇ, ਕੁਰਬਾਨ । ਤਿਨ੍—ਅੱਖਰ 'ਨ' ਦੇ ਹੇਠ ਅੱਧਾ 'ਹ' ਹੈ । ਜੰਗਲਿ—ਜੰਗਲ ਵਿਚ । ਵਾਸੁ—ਵਸੇਬਾ, ਰਿਹੈਸ਼ । ਕਕਰੁ—ਕੰਕਰ, ਰੋੜ । ਥਲਿ—ਥਲ ਉਤੇ, ਭੁਇਂ ਉਤੇ । ਰਬ ਪਾਸੁ—ਰੱਬ ਦਾ ਪਾਸਾ, ਰੱਬ ਦਾ ਆਸਰਾ । ਛੋੜਨਿ੍—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) ।

**ਅਰਥ**:— ਹੇ ਫਰੀਦ ! ਮੈਂ ਉਹਨਾਂ ਪੰਛੀਆਂ ਤੋਂ ਸਦਕੇ ਹਾਂ ਜਿਨ੍ਹਾਂ ਦਾ ਵਾਸਾ ਜੰਗਲ ਵਿਚ ਹੈ, ਰੋੜ ਚੁਗਦੇ ਹਨ, ਭੋਇਂ ਉੱਤੇ ਵੱਸਦੇ ਹਨ, (ਪਰ) ਰੱਬ ਦਾ ਆਸਰਾ ਨਹੀਂ ਛੱਡਦੇ (ਭਾਵ, ਮਹਲਾਂ ਵਿਚ ਰਹਿਣ ਵਾਲੇ ਪਲੇ ਹੋਏ ਸਰੀਰ ਵਾਲੇ ਪਰ ਰੱਬ ਨੂੰ ਭੁਲਾ ਦੇਣ ਵਾਲੇ ਬੰਦੇ ਨਾਲੋਂ ਤਾਂ ਉਹ ਪੰਛੀ ਹੀ ਚੰਗੇ ਹਨ ਜੋ ਰੁੱਖਾਂ ਤੇ ਆਲ੍ਹਣੇ ਬਣਾ ਲੈਂਦੇ ਹਨ, ਰੋੜ ਚੁਗ ਕੇ ਗੁਜ਼ਾਰਾ ਕਰ ਲੈਂਦੇ ਹਨ, ਪਰ ਰੱਬ ਨੂੰ ਚੇਤੇ ਰੱਖਦੇ ਹਨ) ।੧੦੧।

**ਫਰੀਦਾ ਰੁਤਿ ਫਿਰੀ, ਵਣੁ ਕੰਬਿਆ, ਪਤ ਝੜੇ ਝੜਿ ਪਾਹਿ ॥ ਚਾਰੇ ਕੁੰਡਾ ਢੂੰਢੀਆਂ, ਰਹਣੁ ਕਿਥਾਊ ਨਾਹਿ ॥੧੦੨॥ {ਪੰਨਾ ੧੩੮੩}**

**ਪਦ ਅਰਥ**:— ਫਿਰੀ—ਬਦਲ ਗਈ ਹੈ । ਵਣੁ—ਜੰਗਲ (ਭਾਵ, ਜੰਗਲ ਦਾ ਰੁੱਖ) । (ਲਫ਼ਜ਼ 'ਵਣੁ' ਦੇ ਰੂਪ ਅਤੇ ਸ਼ਲੋਕ ਨੰ: ੧੯ ਅਤੇ ੪੩ ਵਿਚ ਆਏ ਲਫ਼ਜ਼ 'ਵਣਿ' ਦੇ ਵਿਆਕਰਣਿਕ ਰੂਪ ਦਾ ਫ਼ਰਕ ਵੇਖੋ) । ਰਹਣੁ—ਥਿਰਤਾ । ਕਿਥਾਊ—ਕਿਤੇ ਭੀ ।

**ਅਰਥ**:— ਹੇ ਫਰੀਦ ! ਮੌਸਮ ਬਦਲ ਗਿਆ ਹੈ, ਜੰਗਲ (ਦਾ ਬੂਟਾ ਬੂਟਾ) ਹਿੱਲ ਗਿਆ ਹੈ, ਪੱਤਰ ਝੜ ਰਹੇ ਹਨ । (ਜਗਤ ਦੇ) ਚਾਰੇ ਪਾਸੇ ਢੂੰਢ ਵੇਖੇ ਹਨ, ਥਿਰਤਾ ਕਿਤੇ ਭੀ ਨਹੀਂ ਹੈ (ਨਾਹ ਹੀ ਰੁੱਤ ਇਕੋ ਰਹਿ ਸਕਦੀ ਹੈ, ਨਾਹ ਹੀ ਰੁੱਖ ਤੇ ਰੁੱਖਾਂ ਦੇ ਪੱਤਰ ਸਦਾ ਟਿਕੇ ਰਹਿ ਸਕਦੇ ਹਨ । ਭਾਵ, ਸਮਾਂ ਗੁਜ਼ਰਨ ਤੇ ਇਸ ਮਨੁੱਖ ਉਤੇ ਬੁਢੇਪਾ ਆ ਜਾਂਦਾ ਹੈ, ਸਾਰੇ ਅੰਗ ਕਮਜ਼ੋਰ ਪੈ ਜਾਂਦੇ ਹਨ, ਆਖ਼ਰ ਜਗਤ ਤੋਂ ਤੁਰ ਪੈਂਦਾ ਹੈ) ।੧੦੨।

**ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥ ਜਿਨ੍ਹੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥੧੦੩॥ {ਪੰਨਾ ੧੩੮੩}**

**ਪਦ ਅਰਥ**:— ਪਾੜਿ—ਪਾੜ ਕੇ । ਪਟੋਲਾ—(ਸਿਰ ਉਤੇ ਲੈਣ ਵਾਲੀ ਜ਼ਨਾਨੀ ਦਾ) ਪੱਟ ਦਾ ਕੱਪੜਾ । ਧਜ—ਲੀਰਾਂ । ਕੰਬਲੜੀ—ਮਾੜੀ ਜਿਹੀ ਕੰਬਲੀ । ਜਿਨ੍ਹੀ ਵੇਸੀ—ਜਿਨ੍ਹਾਂ ਵੇਸਾਂ ਨਾਲ । ਸਹੁ—ਖਸਮ ।

**ਅਰਥ**:— ਹੇ ਫਰੀਦ ! ਪੱਟ ਦਾ ਕੱਪੜਾ ਪਾੜ ਕੇ ਮੈਂ ਲੀਰਾਂ ਕਰ ਦਿਆਂ, ਤੇ ਮਾੜੀ ਜਿਹੀ ਕੰਬਲੀ ਪਾ ਲਵਾਂ । ਮੈਂ ਉਹੀ ਵੇਸ ਕਰ ਲਵਾਂ, ਜਿਨ੍ਹਾਂ ਵੇਸਾਂ ਨਾਲ (ਮੇਰਾ) ਖਸਮ ਪਰਮਾਤਮਾ ਮਿਲ ਪਏ ।੧੦੩।

**ਮ: ੩ ॥ ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ, ਜੇ ਨੀਅਤਿ ਰਾਸਿ ਕਰੇਇ ॥੧੦੪॥ {ਪੰਨਾ ੧੩੮੩}**

**ਪਦ ਅਰਥ**:— ਕਾਇ—ਕਿਸ ਵਾਸਤੇ ? ਕਿਉਂ ? ਪਹਿਰੇਇ—ਪਹਿਨਦੀ ਹੈ । ਘਰ ਹੀ—{ਘਰਿ ਹੀ । ਲਫ਼ਜ਼ 'ਘਰਿ' ਦੀ ਕ੍ਰਿਆ ਵਿਸ਼ੇਸ਼ਣ 'ਹੀ' ਦੇ ਕਾਰਨ ਉੱਡ ਗਈ ਹੈ} ਘਰ ਵਿਚ ਹੀ । ਰਾਸਿ—ਚੰਗੀ, ਸਾਫ਼ ।

**ਅਰਥ**:— (ਪਤੀ ਪਰਮਾਤਮਾ ਨੂੰ ਮਿਲਣ ਵਾਸਤੇ ਜੀਵ-ਇਸਤ੍ਰੀ) ਸਿਰ ਦਾ ਪੱਟ ਦਾ ਕਪੜਾ ਕਿਉਂ ਪਾੜੇ ਤੇ ਭੈੜੀ ਜਿਹੀ ਕੰਬਲੀ ਕਿਉਂ ਪਾਏ ? ਹੇ ਨਾਨਕ ! ਘਰ ਵਿਚ ਬੈਠਿਆਂ ਹੀ ਖਸਮ (-ਪਰਮਾਤਮਾ) ਮਿਲ ਪੈਂਦਾ ਹੈ, ਜੇ (ਜੀਵ-ਇਸਤ੍ਰੀ ਆਪਣੀ) ਨੀਅਤ ਸਾਫ਼ ਕਰ ਲਏ (ਜੇ ਮਨ ਪਵਿਤ੍ਰ ਕਰ ਲਏ) ।੧੦੪।

**ਮ: ੫ ॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ, ਧਨਿ ਜੋਬਨਿ ਆਗਾਹ ॥ ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਹਾਹੁ ॥੧੦੫॥ {ਪੰਨਾ ੧੩੮੩}**

**ਪਦ ਅਰਥ**:— ਗਰਬੁ—ਅਹੰਕਾਰ । ਵਡਿਆਈਆ ਗਰਬੁ—ਵਡਿਆਈਆਂ ਦਾ ਮਾਣ, ਦੁਨੀਆਵੀ ਇੱਜ਼ਤ ਦਾ ਮਾਣ । ਧਨਿ—ਧਨ ਦੇ ਕਾਰਣ । ਜੋਬਨਿ—ਜੁਆਨੀ ਦੇ ਕਾਰਣ । ਆਗਾਹ—ਬੇਅੰਤ । ਧਣੀ—ਰੱਬ, ਪਰਮਾਤਮਾ । ਸਿਉ—ਤੋਂ । ਮੀਹਾਹੁ—ਮੀਂਹ ਤੋਂ ।

**ਅਰਥ**:— ਹੇ ਫਰੀਦ ! ਜਿਨ੍ਹਾਂ ਲੋਕਾਂ ਨੂੰ ਦੁਨੀਆਵੀ ਇੱਜ਼ਤ ਦਾ ਅਹੰਕਾਰ (ਰਿਹਾ), ਬੇਅੰਤ ਧਨ ਦੇ ਕਾਰਣ ਜਾਂ ਜੁਆਨੀ ਦੇ ਕਾਰਣ (ਕੋਈ) ਮਾਣ ਰਿਹਾ, ਉਹ (ਜਗਤ ਵਿਚੋਂ) ਮਾਲਕ (ਦੀ ਮੇਹਰ) ਤੋਂ ਸੱਖਣੇ ਹੀ ਚਲੇ ਗਏ, ਜਿਵੇਂ ਟਿੱਬੇ ਮੀਂਹ (ਦੇ ਵੱਸਣ) ਪਿੱਛੋਂ (ਸੁੱਕੇ ਰਹਿ ਜਾਂਦੇ ਹਨ) ।੧੦੬।

**ਫਰੀਦਾ ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਓਨੁ ਨਾਉ ॥ ਐਥੈ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥੧੦੬॥ {ਪੰਨਾ ੧੩੮੩}**

**ਪਦ ਅਰਥ**:— ਐਥੈ—ਇਸ ਜੀਵਨ ਵਿਚ । ਘਣੇਰਿਆ—ਘਨੇਰੇ, ਬੜੇ । ਠਉਰ ਨ ਠਾਉ—ਨਾਹ ਥਾਂ ਨਾ ਥਿੱਤਾ ।

**ਅਰਥ**:— ਹੇ ਫਰੀਦ ! ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਭੁਲਾਇਆ ਹੋਇਆ ਹੈ, ਉਹਨਾਂ ਦੇ ਮੂੰਹ ਡਰਾਉਣੇ ਲੱਗਦੇ ਹਨ (ਉਹਨਾਂ ਨੂੰ ਵੇਖਦਿਆਂ ਡਰ ਲੱਗਦਾ ਹੈ, ਭਾਵੇਂ ਉਹ ਪੱਟ ਪਹਿਨਣ ਵਾਲੇ ਹੋਣ, ਧਨ ਵਾਲੇ ਹੋਣ, ਜੁਆਨੀ ਵਾਲੇ ਹੋਣ ਜਾਂ ਮਾਣ ਵਡਿਆਈਆਂ ਵਾਲੇ ਹੋਣ) । (ਜਿਤਨਾ ਚਿਰ) ਉਹ ਇਥੇ (ਜਿਊਂਦੇ ਹਨ, ਉਹਨਾਂ ਨੂੰ) ਕਈ ਦੁੱਖ ਵਾਪਰਦੇ ਹਨ, ਤੇ ਅਗਾਂਹ ਵੀ ਉਹਨਾਂ ਨੂੰ ਕੋਈ ਥਾਂ-ਥਿੱਤਾ ਨਹੀਂ ਮਿਲਦਾ (ਭਾਵ, ਧੱਕੇ ਹੀ ਪੈਂਦੇ ਹਨ) ।੧੦੬।

ਨੋਟ:— ਸ਼ਲੋਕ ਨੰ: ੧੦੩ ਅਤੇ ੧੦੬ ਫਰੀਦ ਜੀ ਦੇ ਹਨ । ਨੰ: ੧੦੪ ਗੁਰੂ ਅਮਰਦਾਸ ਜੀ ਦਾ ਹੈ ਅਤੇ ਨੰ: ੧੦੫ ਗੁਰੂ ਅਰਜਨ ਸਾਹਿਬ ਦਾ ਹੈ । ਫਰੀਦ ਜੀ ਦੇ ਦੋਵਾਂ ਸ਼ਲੋਕਾਂ ਨੂੰ ਰਲਾ ਕੇ ਪੜ੍ਹੋ । ਪਹਿਲਾਂ ਨੰ: ੧੦੬ ਤੇ

ਫਿਰ ਨੰ: ੧੦੩ । ਦੋਹਾਂ ਦਾ ਭਾਵ ਇਹ ਹੈ, ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਭੁਲਾਇਆ ਹੈ ਉਹਨਾਂ ਦੇ ਮੂੰਹ ਡਰਾਉਣੇ ਲੱਗਦੇ ਹਨ ਭਾਵੇਂ ਉਹ ਪੱਟ ਪਹਿਨਣ ਵਾਲੇ ਤੇ ਧਨ ਵਾਲੇ ਹੀ ਹੋਣ । ਧਨ ਹੁੰਦਿਆਂ ਭੀ, ਪੱਟ ਪਹਿਨਦਿਆਂ ਭੀ, ਉਹ ਦੁਖੀ ਹੀ ਰਹਿੰਦੇ ਹਨ । ਸੋ, ਰੱਬ ਨੂੰ ਭੁਲਾ ਕੇ ਅਜੇਹੇ ਪੱਟ ਪਹਿਨਣ ਦੇ ਥਾਂ ਤਾਂ ਲੀਰਾਂ ਪਾ ਲੈਣੀਆਂ ਚੰਗੀਆਂ, ਕੰਮਲੀ ਪਹਿਨ ਲੈਣੀ ਚੰਗੀ, ਜੇ ਇਹਨਾਂ ਲੀਰਾਂ ਤੇ ਇਸ ਕੰਮਲੀ ਦੇ ਪਾਇਆਂ ਰੱਬ ਨਾਹ ਭੁੱਲੇ ।

ਪਰ ਇਸ ਦਾ ਇਹ ਭਾਵ ਨਹੀਂ ਕਿ ਫਰੀਦ ਜੀ ਫ਼ਕੀਰੀ ਪਹਿਰਾਵੇ ਦੀ ਹਿਦਾਇਤ ਕਰ ਰਹੇ ਹਨ । ਸੋ, ਇਸੇ ਭੁਲੇਖੇ ਨੂੰ ਦੂਰ ਕਰਨ ਲਈ ਗੁਰੂ ਅਮਰਦਾਸ ਜੀ ਨੇ ਫਰੀਦ ਜੀ ਦੇ ਸ਼ਲੋਕ ਨੰ: ੧੦੩ ਦੇ ਨਾਲ ਆਪਣੇ ਵਲੋਂ ਸ਼ਲੋਕ ਨੰ: ੧੦੪ ਲਿਖਿਆ ਹੈ । ਗੁਰੂ ਅਰਜਨ ਸਾਹਿਬ ਨੇ ਇਸ ਖ਼ਿਆਲ ਦੀ ਹੋਰ ਵਿਆਖਿਆ ਕਰਦਿਆਂ ਲਿਖਿਆ ਹੈ ਕਿ ਧਨ ਤੇ ਜੁਆਨੀ ਦਾ ਮਾਣ ਕੀਤੀਆਂ ਰੱਬ ਦੀ ਮੇਹਰ ਤੋਂ ਸੱਖਣੇ ਹੀ ਰਹਿ ਜਾਈਦਾ ਹੈ । ਤਾਂ ਤੇ ਅਜੇਹੇ ਧਨ ਜੁਆਨੀ ਦੀ ਮੌਜ ਨਾਲੋਂ ਫ਼ਕੀਰੀ ਦੀਆਂ ਨਜ਼ਰਾਂ ਤੇ ਗੋਦੜੀ ਚੰਗੀ, ਜੇ ਇਸ ਫ਼ਕੀਰੀ ਵਿਚ ਰੱਬ ਯਾਦ ਰਹਿ ਸਕੇ ।

ਫਰੀਦ ਜੀ ਦਾ ਇਸ ਤੋਂ ਅਗਲਾ ਸ਼ਲੋਕ ਨੰ: ੧੦੭ ਰਤਾ ਧਿਆਨ ਨਾਲ ਤੇ ਪਿਛਲੇ ਸ਼ਲੋਕਾਂ ਨਾਲ ਰਲਾ ਕੇ ਪੜ੍ਹ ਵੇਖੋ । ਉਹ ਆਪ ਹੀ ਆਖਦੇ ਹਨ ਕਿ ਲੀਰਾਂ ਤੇ ਗੋਦੜੀ ਦੀ ਲੋੜ ਨਹੀਂ ਹੈ, ਘਰ ਛੱਡ ਕੇ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ, ਸਿਰਫ਼ ਇਹ ਹੇਠ ਲਿਖੇ ਉੱਦਮ ਕਰੋ—ਅੰਮ੍ਰਿਤ ਵੇਲੇ ਉੱਠ ਕੇ ਰੱਬ ਨੂੰ ਯਾਦ ਕਰੋ, ਇਕ ਰੱਬ ਦੀ ਓਟ ਰੱਖੋ, ਸੰਤੋਖ ਧਾਰੋ, ਆਦਿਕ ।

**ਫਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ ॥ ਜੇ ਤੈ ਰਬੁ ਵਿਸਾਰਿਆ, ਤ ਰਬਿ ਨ ਵਿਸਰਿਓਹਿ ॥੧੦੭॥ (ਪੰਨਾ ੧੩੮੩)**

**ਪਦ ਅਰਥ**:— ਪਿਛਲਿ ਰਾਤਿ—ਪਿਛਲੀ ਰਾਤੇ, ਅੰਮ੍ਰਿਤ ਵੇਲੇ । ਨ ਜਾਗਿਓਹਿ—ਤੂੰ ਨਾਹ ਜਾਗਿਆ । ਮੁਇਓਹਿ—ਤੂੰ ਮੋਇਆ । ਤੈ—ਤੂੰ । ਰਬਿ—ਰੱਬ ਨੇ ।

**ਅਰਥ**:— ਹੇ ਫਰੀਦ ! ਜੇ ਤੂੰ ਅੰਮ੍ਰਿਤ ਵੇਲੇ ਨਹੀਂ ਜਾਗਿਆ ਤਾਂ (ਇਹ ਕੋਝਾ ਜੀਵਨ) ਜਿਊਂਦਾ ਹੀ ਤੂੰ ਮਰਿਆ ਹੋਇਆ ਹੈਂ । ਜੇ ਤੂੰ ਰੱਬ ਨੂੰ ਭੁਲਾ ਦਿੱਤਾ ਹੈ, ਤਾਂ ਰੱਬ ਨੇ ਤੈਨੂੰ ਨਹੀਂ ਭੁਲਾਇਆ (ਭਾਵ, ਪਰਮਾਤਮਾ ਹਰ ਵੇਲੇ ਤੇਰੇ ਅਮਲਾਂ ਨੂੰ ਵੇਖ ਰਿਹਾ ਹੈ) ।੧੦੭।

ਨੋਟ:— ਪਿਛਲੀ ਰਾਤੇ ਕਿਉਂ ਜਾਗਣਾ ਹੈ ? ਇਹ ਗੱਲ ਫਰੀਦ ਜੀ ਨੇ ਸਿਰਫ਼ ਇਸ਼ਾਰੇ-ਮਾਤ੍ਰ ਕਹੀ ਹੈ—'ਜੇ ਤੈ ਰਬੁ ਵਿਸਾਰਿਆ', ਭਾਵ, ਪਿਛਲੀ ਰਾਤੇ ਜਾਗ ਕੇ ਰੱਬ ਨੂੰ ਯਾਦ ਕਰਨਾ ਹੈ । ਗੁਰੂ ਅਰਜਨ ਦੇਵ ਜੀ ਫਰੀਦ ਜੀ ਦੇ ਇਸ ਭਾਵ ਨੂੰ ਅਗਲੇ ਚਾਰ ਸ਼ਲੋਕਾਂ ਵਿਚ ਵਧੀਕ ਸਪਸ਼ਟ ਕਰਦੇ ਹਨ ।

**ਮ: ੫ ॥ ਫਰੀਦਾ ਕੰਤੁ ਰੰਗਾਵਲਾ, ਵਡਾ ਵੇਮੁਹਤਾਜੁ ॥ ਅਲਹ ਸੇਤੀ ਰਤਿਆ, ਏਹੁ ਸਚਾਵਾਂ ਸਾਜੁ ॥੧੦੮॥ {ਪੰਨਾ ੧੩੮੩}**

**ਪਦ ਅਰਥ**:— ਕੰਤੁ—ਖਸਮ, ਪਰਮਾਤਮਾ । ਰੰਗਾਵਲਾ—(ਵੇਖੋ ਸ਼ਲੋਕ ਨੰ: ੮੨ ਵਿਚ 'ਰੰਗਾਵਲੀ') ਸੋਹਜ-ਮਈ, ਸੋਹਣਾ । ਅਲਹ ਸੇਤੀ—ਰੱਬ ਨਾਲ । ਸਾਜੁ—ਬਣਤਰ, ਰੂਪ । ਸਚਾਵਾਂ—ਸੱਚ ਵਾਲਾ, ਪਰਮਾਤਮਾ ਵਾਲਾ । ਏਹੁ ਸਾਜੁ—ਇਹ ਰੂਪ, (ਭਾਵ,) 'ਰੰਗਾਵਲਾ' ਤੇ 'ਵੇਮੁਹਤਾਜੁ' ਰੂਪ ।

**ਅਰਥ**:— ਹੇ ਫਰੀਦ ! ਖਸਮ (ਪਰਮਾਤਮਾ) ਸੋਹਣਾ ਹੈ ਤੇ ਬੜਾ ਬੇ-ਮੁਥਾਜ ਹੈ । (ਅੰਮ੍ਰਿਤ ਵੇਲੇ ਉੱਠ ਕੇ) ਜੇ ਰੱਬ ਨਾਲ ਰੰਗੇ ਜਾਈਏ ਤਾਂ (ਮਨੁੱਖ ਨੂੰ ਭੀ) ਰੱਬ ਵਾਲਾ ਇਹ (ਸੋਹਣਾ ਤੇ ਬੇ-ਮੁਥਾਜੀ ਵਾਲਾ) ਰੂਪ ਮਿਲ ਜਾਂਦਾ ਹੈ (ਭਾਵ, ਮਨੁੱਖ ਦਾ ਮਨ ਸੁੰਦਰ ਹੋ ਜਾਂਦਾ ਹੈ, ਤੇ ਇਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ) ।੧੦੮।

**ਮ: ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ ॥ ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ ॥੧੦੯॥ {ਪੰਨਾ ੧੩੮੩}**

**ਪਦ ਅਰਥ**:— ਇਕੁ ਕਰਿ—ਇਕ ਸਮਾਨ ਕਰ, ਇਕੋ ਜਿਹੇ ਜਾਣ । ਵਿਕਾਰੁ—ਪਾਪ । ਤੇ—ਤੋਂ । ਅਲਹ ਭਾਵੈ—(ਜੋ) ਰੱਬ ਨੂੰ ਚੰਗਾ ਲੱਗੇ । ਦਰਬਾਰੁ—ਰੱਬ ਦੀ ਦਰਗਾਹ ।

**ਅਰਥ**:— ਹੇ ਫਰੀਦ ! (ਅੰਮ੍ਰਿਤ ਵੇਲੇ ਉੱਠ ਕੇ ਰੱਬੀ ਯਾਦ ਦੇ ਅੱਭਿਆਸ ਨਾਲ ਜੀਵਨ ਵਿਚ ਵਾਪਰਦੇ) ਦੁੱਖ ਤੇ ਸੁੱਖ ਨੂੰ ਇੱਕੋ ਜੇਹਾ ਜਾਣ, ਦਿਲ ਤੋਂ ਪਾਪ ਕੱਢ ਦੇਹ, ਜੋ ਰੱਬ ਦੀ ਰਜ਼ਾ ਵਿਚ ਵਰਤੇ ਉਸ ਨੂੰ ਉਸ ਨੂੰ ਚੰਗਾ ਜਾਣ, ਤਾਂ ਤੈਨੂੰ (ਪਰਮਾਤਮਾ ਦੀ) ਦਰਗਾਹ ਦੀ ਪ੍ਰਾਪਤੀ ਹੋਵੇਗੀ ।੧੦੯।

**ਮ: ੫ ॥ ਫਰੀਦਾ ਦੁਨੀ ਵਜਾਈ ਵਜਦੀ, ਤੂੰ ਭੀ ਵਜਹਿ ਨਾਲਿ ॥ ਸੋਈ ਜੀਉ ਨ ਵਜਦਾ, ਜਿਸੁ ਅਲਹੁ ਕਰਦਾ ਸਾਰ ॥੧੧੦॥ {ਪੰਨਾ ੧੩੮੩}**

**ਪਦ ਅਰਥ**:— ਦੁਨੀ—ਦੁਨੀਆ, ਦੁਨੀਆ ਦੇ ਲੋਕ । ਵਜਾਈ—ਮਾਇਆ ਦੀ ਪ੍ਰੇਰੀ ਹੋਈ । ਨਾਲਿ—ਦੁਨੀਆ ਦੇ ਹੀ ਨਾਲਿ । ਜਿਸੁ—ਜਿਸ ਦੀ । ਸਾਰ—ਸੰਭਾਲ । ਅਲਹੁ—ਪਰਮਾਤਮਾ ।

ਨੋਟ:— ਸਲੋਕ ਨੰ: ੧੦੮, ੧੦੯ ਅਤੇ ੧੧੦ ਵਿਚ ਲਫ਼ਜ਼ 'ਅਲਹ' ਦੀ ਵਰਤੋਂ ਵਿਆਕਰਣ ਅਨੁਸਾਰ ਇਉਂ ਹੈ—'ਅਲਹ ਸੇਤੀ'—ਇਥੇ ਮੁਕਤਾ ਅੰਤ ਲਫ਼ਜ਼ 'ਅਲਹ' ਦੇ ਨਾਲ 'ਸੰਬੰਧਕ' 'ਸੇਤੀ' ਵਰਤਿਆ ਗਿਆ ਹੈ । 'ਅਲਹ ਭਾਵੈ'—ਇਥੇ ਕ੍ਰਿਆ 'ਭਾਵੈ' ਦੇ ਨਾਲ ਲਫ਼ਜ਼ 'ਅਲਹ' ਸੰਪ੍ਰਦਾਨ ਕਾਰਕ, ਇਕ-ਵਚਨ ਹੈ, ਭਾਵ, ਅਲਹ ਨੂੰ' 'ਅਲਹੁ ਕਰਦਾ'—ਇਥੇ ਲਫ਼ਜ਼ 'ਅਲਹੁ' ਕਰਤਾ ਕਾਰਕ, ਇਕ-ਵਚਨ ਹੈ ।

**ਅਰਥ**:— ਹੇ ਫਰੀਦ ! ਦੁਨੀਆ ਦੇ ਲੋਕ (ਵਾਜੇ ਹਨ ਜੋ ਮਾਇਆ ਦੇ) ਵਜਾਏ ਹੋਏ ਵੱਜ ਰਹੇ ਹਨ, ਤੂੰ ਭੀ ਉਹਨਾਂ ਦੇ ਨਾਲ ਹੀ ਵੱਜ ਰਿਹਾ ਹੈਂ, (ਭਾਵ, ਮਾਇਆ ਦਾ ਨਚਾਇਆ ਨੱਚ ਰਿਹਾ ਹੈਂ) । ਉਹੀ (ਭਾਗਾਂ ਵਾਲਾ) ਜੀਵ (ਮਾਇਆ ਦਾ ਵਜਾਇਆ ਹੋਇਆ) ਨਹੀਂ ਵੱਜਦਾ, ਜਿਸ ਦੀ ਸੰਭਾਲ (ਰਾਖੀ) ਪਰਮਾਤਮਾ ਆਪ ਕਰਦਾ ਹੈ (ਸੋ, ਅੰਮ੍ਰਿਤ ਵੇਲੇ ਉੱਠ ਕੇ ਉਸ ਦੀ ਯਾਦ ਵਿਚ ਜੁੜ, ਤਾਕਿ ਤੇਰੀ ਭੀ ਸੰਭਾਲ ਹੋ ਸਕੇ) ।੧੧੦।

**ਮ: ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ, ਦੁਨੀ ਨ ਕਿਤੈ ਕੰਮਿ ॥ ਮਿਸਲ ਫਕੀਰਾਂ ਗਾਖੜੀ, ਸੁ ਪਾਈਐ ਪੂਰ ਕਰੰਮਿ ॥੧੧੧॥ {ਪੰਨਾ ੧੩੮੩-੧੩੮੪}**

**ਪਦ ਅਰਥ**:— ਰਤਾ—ਰੱਤਾ, ਰੰਗਿਆ ਹੋਇਆ । ਦੁਨੀ—ਦੁਨੀਆ, ਮਾਇਆ । ਕਿਤੈ ਕੰਮਿ—ਕਿਸੇ ਕੰਮ ਵਿਚ (ਨਹੀਂ ਆਉਂਦੀ) । ਮਿਸਲ ਫਕੀਰਾਂ—ਫ਼ਕੀਰਾਂ ਵਾਲੀ ਰਹਿਣੀ । ਗਾਖੜੀ—ਔਖੀ । ਪੂਰ ਕਰੰਮਿ—ਪੂਰੀ ਕਿਸਮਤ ਨਾਲ ।

**ਅਰਥ**:— ਹੇ ਫਰੀਦ ! (ਅੰਮ੍ਰਿਤ ਵੇਲੇ ਉੱਠਣਾ ਹੀ ਕਾਫ਼ੀ ਨਹੀਂ; ਉਸ ਉੱਠਣ ਦੀ ਕੀਹ ਲਾਭ ਜੇ ਉਸ ਵੇਲੇ ਭੀ) ਦਿਲ ਦੁਨੀਆ (ਦੇ ਪਦਾਰਥਾਂ) ਨਾਲ ਹੀ ਰੰਗਿਆ ਰਿਹਾ ? ਦੁਨੀਆ (ਅੰਤ ਵੇਲੇ) ਕਿਸੇ ਕੰਮ ਨਹੀਂ

ਆਉਂਦੀ । (ਉੱਠ ਕੇ ਰੱਬ ਨੂੰ ਯਾਦ ਕਰ, ਇਹ) ਫ਼ਕੀਰਾਂ ਵਾਲੀ ਰਹਿਣੀ ਬੜੀ ਔਖੀ ਹੈ, ਤੇ ਮਿਲਦੀ ਹੈ ਵੱਡੇ ਭਾਗਾਂ ਨਾਲ ।੧੧੧।

ਨੋਟ:— ਅਗਲਾ ਸ਼ਲੋਕ ਨੰ: ੧੧੨ ਫਰੀਦ ਜੀ ਦਾ ਹੈ ।

**ਪਹਿਲੈ ਪਹਰੈ ਫੁਲੜਾ, ਫਲੁ ਭੀ ਪਛਾ ਰਾਤਿ ॥ ਜੋ ਜਾਗੰਨ੍ਹਿ, ਲਹੰਨਿ ਸੇ, ਸਾਈ ਕੰਨੋ ਦਾਤਿ ॥੧੧੨॥ {ਪੰਨਾ ੧੩੮੪}**

ਨੋਟ:— ਅੰਮ੍ਰਿਤ ਵੇਲੇ ਉੱਠਣ ਬਾਰੇ ਇਥੇ ਫਰੀਦ ਜੀ ਦੇ ਸਿਰਫ਼ ਦੋ ਸ਼ਲੋਕ ਹਨ—ਨੰ: ੧੦੭ ਅਤੇ ਇਹ ਨੰ: ੧੧੨ । ਸ਼ਲੋਕ ਨੰ: ੧੦੮, ੧੦੯, ੧੧੦ ਅਤੇ ੧੧੧ ਗੁਰੂ ਅਰਜਨ ਦੇਵ ਜੀ ਦੇ ਹਨ, ਜਿਨ੍ਹਾਂ ਵਿਚ ਦੱਸਿਆ ਹੈ ਕਿ ਅੰਮ੍ਰਿਤ ਵੇਲੇ ਦੀ ਬੰਦਗੀ ਵਿਚੋਂ ਇਹ ਲਾਭ ਨਿਕਲਣੇ ਚਾਹੀਦੇ ਹਨ—ਬੇ-ਮੁਥਾਜੀ, ਪਾਪ ਦੀ ਨਵਿਰਤੀ, ਰਜ਼ਾ ਵਿਚ ਰਹਿਣਾ, ਮਾਇਆ ਦੀ ਮਾਰ ਤੋਂ ਬਚਾਉ । ਫਰੀਦ ਜੀ ਨੇ ਦੋਹਾਂ ਸ਼ਲੋਕਾਂ ਵਿਚ ਸਿਰਫ਼ ਇਹ ਕਿਹਾ ਹੈ—ਅੰਮ੍ਰਿਤ ਵੇਲੇ ਉਸ ਦਾ ਨਾਮ ਜਪੋ, ਪਹਿਲੀ ਰਾਤੇ ਭੀ ਰੱਬ ਦੀ ਯਾਦ ਵਿਚ ਹੀ ਸੌਣਾ ਚਾਹੀਦਾ ਹੈ, ਪਰ ਪਹਿਲੇ ਪਹਿਰ ਨਾਲੋਂ ਅੰਮ੍ਰਿਤ ਵੇਲਾ ਵਧੀਕ ਗੁਣਕਾਰੀ ਹੈ ।

**ਪਦ ਅਰਥ**:— ਫੁਲੜਾ—ਸੋਹਣਾ ਜਿਹਾ ਫੁੱਲ । ਪਛਾ ਰਾਤਿ—ਪਿਛਲੀ ਰਾਤੇ, ਅੰਮ੍ਰਿਤ ਵੇਲੇ । ਜਾਗੰਨ੍ਹਿ—ਅੱਖਰ 'ਨ' ਦੇ ਹੇਠ 'ਹ' ਹੈ । ਲਹੰਨਿ—ਹਾਸਲ ਕਰਦੇ ਹਨ । ਕੰਨੋ—ਪਾਸੋਂ (ਵੇਖੋ ਸ਼ਲੋਕ ਨੰ: ੯੯ ਵਿਚ ਲਫ਼ਜ਼ 'ਕੰਨੈ') ।

**ਅਰਥ**:— (ਰਾਤ ਦੇ) ਪਹਿਲੇ ਪਹਿਰ ਦੀ ਬੰਦਗੀ (ਮਾਨੋ) ਇਕ ਸੋਹਣਾ ਜਿਹਾ ਫੁੱਲ ਹੈ, ਫਲ ਅੰਮ੍ਰਿਤ ਵੇਲੇ ਦੀ ਬੰਦਗੀ ਹੀ ਹੋ ਸਕਦੀ ਹੈ । ਜੋ ਬੰਦੇ (ਅੰਮ੍ਰਿਤ ਵੇਲੇ) ਜਾਗਦੇ ਹਨ ਉਹ ਪਰਮਾਤਮਾ ਪਾਸੋਂ ਬਖ਼ਸ਼ਸ਼ ਹਾਸਲ ਕਰਦੇ ਹਨ ।੧੧੨।

**ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹਨ੍ਹਿ, ਇਕਨ੍ਹਾ ਸੁਤਿਆ ਦੇਇ ਉਠਾਲਿ ॥੧੧੩॥ {ਪੰਨਾ ੧੩੮੪}**

**ਪਦ ਅਰਥ**:— ਦਾਤੀ—ਬਖ਼ਸ਼ਸ਼ਾਂ ।

ਨੋਟ:— ਲਫ਼ਜ਼ 'ਦਾਤਿ' (ਿ) ਅੰਤ ਹੈ, ਇਸ ਦਾ ਬਹੁ-ਵਚਨ (ੀ) ਨੂੰ ਦੀਰਘ ਕੀਤਿਆਂ ਬਣਿਆ ਹੈ, ਇਸੇ ਤਰ੍ਹਾਂ ਲਫ਼ਜ਼ 'ਲਹਰਿ' (ਿ ਅੰਤ) ਤੋਂ 'ਲਹਰੀ'; ਜਿਵੇਂ 'ਸਾਇਰੁ ਲਹਰੀ ਦੇਇ' । ਸੰਦੀਆ—ਦੀਆਂ । ਤਿਸੁ ਨਾਲਿ—ਉਸ (ਸਾਹਿਬ) ਨਾਲ । ਕਿਆ ਚਲੈ—ਕੀਹ ਜ਼ੋਰ ਚੱਲ ਸਕਦਾ ਹੈ । ਇਕਿ—ਕਈ ਬੰਦੇ । ਲਹਨ੍ਹਿ—ਪ੍ਰਾਪਤ ਕਰਦੇ ਹਨ ।

ਨੋਟ:— ਇਹ ਸ਼ਲੋਕ ਗੁਰੂ ਨਾਨਕ ਦੇਵ ਜੀ ਦਾ ਹੈ, ਜੋ ਫਰੀਦ ਜੀ ਦੇ ਉਪਰਲੇ ਸ਼ਲੋਕ (ਨੰ: ੧੧੨) ਦੀ ਵਿਆਖਿਆ ਵਾਸਤੇ ਉਚਾਰਿਆ ਗਿਆ ਹੈ । ਫਰੀਦ ਜੀ ਨੇ ਲਫ਼ਜ਼ 'ਦਾਤਿ' ਵਰਤ ਕੇ ਇਸ਼ਾਰੇ-ਮਾਤ੍ਰ ਦੱਸਿਆ ਹੈ ਕਿ ਜੋ ਅੰਮ੍ਰਿਤ ਵੇਲੇ ਜਾਗ ਕੇ ਬੰਦਗੀ ਕਰਦੇ ਹਨ, ਉਹਨਾਂ ਉਤੇ ਰੱਬ ਤ੍ਰੁੱਠਦਾ ਹੈ । ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਕਰ ਕੇ ਕਹਿ ਦਿੱਤਾ ਹੈ ਕਿ ਇਹ ਤਾਂ 'ਦਾਤਿ' ਹੈ 'ਦਾਤਿ', ਹੱਕ ਨਹੀਂ ਬਣ ਜਾਂਦਾ । ਮਤਾਂ ਕੋਈ ਅੰਮ੍ਰਿਤ ਵੇਲੇ ਉੱਠਣ ਦਾ ਮਾਣ ਹੀ ਕਰਨ ਲੱਗ ਜਾਏ ।

ਗੁਰੂ ਅਰਜਨ ਦੇਵ ਜੀ ਨੇ ਇਸ ਸ਼ਲੋਕ ਨੂੰ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ 'ਸਿਰੀ ਰਾਗ' ਦੀ ਵਾਰ ਦੀ ਦੂਜੀ ਪਉੜੀ ਨਾਲ ਭੀ ਵਰਤਿਆ ਹੈ । ਉਥੇ ਇਹ ਸ਼ਲੋਕ ਇਉਂ ਹੈ ।

**ਸਲੋਕ ਮ : ੧ ॥ ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹੰਨਿ ਇਕਨ੍ਾ ਸੁਤਿਆ ਦੇਇ ਉਠਾਲਿ ॥੧॥੨॥ . . . . . (ਸਿਰੀ ਰਾਗ ਕੀ ਵਾਰ ਮ: ੪)**

ਇਥੇ ਦੂਜੀ ਤੁਕ ਦੇ ਦੋ ਲਫ਼ਜ਼ਾਂ ਦੇ ਜੋੜ ਵਿਚ ਰਤਾ ਕੁ ਫ਼ਰਕ ਹੈ—'ਲਹੰਨਿ' ਅਤੇ 'ਇਕਨ੍ਾ' ।

**ਅਰਥ**:— ਬਖ਼ਸ਼ਸ਼ਾਂ ਮਾਲਕ ਦੀਆਂ (ਆਪਣੀਆਂ) ਹਨ । ਉਸ ਮਾਲਕ ਨਾਲ (ਕਿਸੇ ਦਾ) ਕੀਹ ਜ਼ੋਰ ਚੱਲ ਸਕਦਾ ਹੈ ? ਕਈ (ਅੰਮ੍ਰਿਤ ਵੇਲੇ) ਜਾਗਦੇ ਭੀ (ਇਹ ਬਖ਼ਸ਼ਸ਼ਾਂ) ਨਹੀਂ ਲੈ ਸਕਦੇ, ਕਈ (ਭਾਗਾਂ ਵਾਲਿਆਂ ਨੂੰ) ਸੁੱਤੇ ਪਿਆਂ ਨੂੰ (ਉਹ ਆਪ) ਜਗਾ ਦੇਂਦਾ ਹੈ (ਭਾਵ, ਕਈ ਅੰਮ੍ਰਿਤ ਵੇਲੇ ਜਾਗੇ ਹੋਏ ਭੀ ਕਿਸੇ ਅਹੰਕਾਰ ਆਦਿਕ-ਰੂਪ ਮਾਇਆ ਵਿਚ ਸੁੱਤੇ ਰਹਿ ਜਾਂਦੇ ਹਨ, ਤੇ, ਕਈ ਗ਼ਾਫ਼ਿਲਾਂ ਨੂੰ ਮੇਹਰ ਕਰ ਕੇ ਆਪ ਸੂਝ ਦੇ ਦੇਂਦਾ ਹੈ) ।੧੧੩।

ਨੋਟ:— ਗੁਰੂ ਨਾਨਕ ਦੇਵ ਜੀ ਦੇ ਉੱਪਰ-ਦਿੱਤੇ ਸ਼ਲੋਕ ਨਾਲ 'ਸਿਰੀ ਰਾਗ' ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਦਾ ਦੂਜਾ ਸ਼ਲੋਕ ਇਉਂ ਹੈ—

**ਮ: ੧ ॥ ਸਿਦਕ ਸਬੂਰੀ ਸਾਦਿਕਾ, ਸਬਰ ਤੋਸਾ ਮਲਾਇਕਾਂ । ਦੀਦਾਰੁ ਪੂਰੇ ਪਾਇਸਾ, ਥਾਉ ਨਾਹੀ ਖਾਇਕਾ ॥੨॥੨॥**

ਇਹਨਾਂ ਦੋਹਾਂ ਸ਼ਲੋਕਾਂ ਨੂੰ ਇਕੱਠੇ ਪੜ੍ਹਿਆਂ ਇਹ ਸਿੱਖਿਆ ਪ੍ਰਤੱਖ ਦਿੱਸਦੀ ਹੈ ਕਿ ਰੱਬ ਵਲੋਂ 'ਦਾਤਿ' ਤਾਂ ਹੀ ਮਿਲਦੀ ਹੈ ਜੇ ਬੰਦਾ 'ਸਬਰੁ' ਧਾਰਨ ਕਰੇ । ਇਸੇ ਤਰ੍ਹਾਂ ਫਰੀਦ ਜੀ ਦੇ ਸ਼ਲੋਕ ਨੰ: ੧੧੨ ਦੇ ਨਾਲ ਫਰੀਦ ਜੀ ਦੇ ਆਪਣੇ ਅਗਲੇ ਚਾਰ ਸ਼ਲੋਕ ਨੰ: ੧੧੪ ਤੋਂ ੧੧੭ ਤਕ ਭੀ ਇਹੀ ਕਹਿੰਦੇ ਹਨ ਕਿ 'ਦਾਤਿ' ਤਾਂ ਹੀ ਮਿਲੇਗੀ ਜੇ 'ਸਬਰੁ' ਧਾਰੋਗੇ । 'ਹੱਕ' ਸਮਝ ਕੇ ਕਾਹਲੀ ਨਾਲ ਕੋਈ ਹੋਰ 'ਝਾਕ' ਨਾਹ ਝਾਕਣੀ ।

ਨੋਟ:— ਸ਼ਲੋਕ ਨੰ: ੧੧੪ ਤੋਂ ੧੧੯ ਤਕ ਫਰੀਦ ਜੀ ਦੇ ਹਨ ।

**ਢੂਢੇਦੀਏ ਸੁਹਾਗ ਕੂ, ਤਉ ਤਨਿ ਕਾਈ ਕੋਰ ॥ ਜਿਨ੍ਾ ਨਾਉ ਸੁਹਾਗਣੀ, ਤਿਨ੍ਾ ਝਾਕ ਨ ਹੋਰ ॥੧੧੪॥ {ਪੰਨਾ ੧੩੮੪}**

**ਪਦ ਅਰਥ**:— ਕੂ—ਨੂੰ । ਤਉ ਤਨਿ—ਤੇਰੇ ਤਨ ਵਿਚ, ਤੇਰੇ ਅੰਦਰ । ਕੋਰ—ਕਸਰ, ਘਾਟ । ਕਾਈ—ਕੋਈ । ਝਾਕ—ਆਸ, ਆਸਰਾ, ਟੇਕ ।

**ਅਰਥ**:— ਸੁਹਾਗ (-ਪਰਮਾਤਮਾ) ਨੂੰ ਭਾਲਣ ਵਾਲੀਏ (ਹੇ ਜੀਵ ਇਸਤ੍ਰੀਏ !) (ਤੂੰ ਅੰਮ੍ਰਿਤ ਵੇਲੇ ਉੱਠ ਕੇ ਪਤੀ-ਪਰਮਾਤਮਾ ਨੂੰ ਮਿਲਣ ਲਈ ਬੰਦਗੀ ਕਰਦੀ ਹੈਂ ਪਰ ਤੈਨੂੰ ਅਜੇ ਭੀ ਨਹੀਂ ਮਿਲਿਆ) ਤੇਰੇ ਆਪਣੇ ਅੰਦਰ ਹੀ ਕੋਈ ਕਸਰ ਹੈ । ਜਿਨ੍ਹਾਂ ਦਾ ਨਾਮ 'ਸੋਹਾਗਣਾਂ' ਹੈ ਉਹਨਾਂ ਦੇ ਅੰਦਰ ਕੋਈ ਹੋਰ ਟੇਕ ਨਹੀਂ ਹੁੰਦੀ (ਭਾਵ, ਪਤੀ-ਮਿਲਾਪ ਦੀ 'ਦਾਤਿ' ਉਹਨਾਂ ਨੂੰ ਹੀ ਮਿਲਦੀ ਹੈ ਜੋ ਅੰਮ੍ਰਿਤ ਵੇਲੇ ਉੱਠਣ ਦਾ ਕੋਈ 'ਹੱਕ' ਨਹੀਂ ਜਮਾਂਦੀਆਂ) ।੧੧੪।

**ਸਬਰ ਮੰਝ ਕਮਾਣ, ਏ ਸਬਰੁ, ਕਾ ਨੀਹਣੋ ॥ ਸਬਰ ਸੰਦਾ ਬਾਣੁ, ਖਾਲਕੁ ਖਤਾ ਨ ਕਰੀ ॥੧੧੫॥ {ਪੰਨਾ ੧੩੮੪}**

**ਪਦ ਅਰਥ**:— ਮੰਝ—(ਮਨ) ਮੰਝ, (ਮਨ) ਵਿਚ । ਸਬਰ ਕਮਾਣ—ਸਬਰ ਦੀ ਕਮਾਣ । ਸਬਰੁ—ਧੀਰਜੁ, ਸਿਦਕ । ਕਾ—(ਕਮਾਣ ਦਾ) । ਨੀਹਣੋ—ਚਿੱਲਾ । ਸੰਦਾ—ਦਾ । ਬਾਣੁ—ਤੀਰ । ਖਤਾ ਨ ਕਰੀ—ਵਿਅਰਥ ਨਹੀਂ ਜਾਣ ਦੇਂਦਾ, ਖੁੰਝਣ ਨਹੀਂ ਦੇਂਦਾ ।

**ਅਰਥ**:— ਜੇ ਮਨ ਵਿਚ ਇਸ ਸਬਰ ਦੀ ਕਮਾਨ ਹੋਵੇ, ਜੇ ਸਬਰ ਹੀ ਕਮਾਣ ਦਾ ਚਿੱਲਾ ਹੋਵੇ, ਸਬਰ ਦਾ ਹੀ ਤੀਰ ਹੋਵੇ, ਤਾਂ ਪਰਮਾਤਮਾ (ਇਸ ਦਾ ਨਿਸ਼ਾਨਾ) ਖੁੰਝਣ ਨਹੀਂ ਦੇਂਦਾ ।੧੧੫।

**ਸਬਰ ਅੰਦਰਿ ਸਾਬਰੀ, ਤਨੁ ਏਵੈ ਜਾਲੇਨਿ੍ ॥ ਹੋਨਿ ਨਜੀਕਿ ਖੁਦਾਇ ਦੈ, ਭੇਤੁ ਨ ਕਿਸੈ ਦੇਨਿ ॥੧੧੬॥ {ਪੰਨਾ ੧੩੮੪}**

**ਪਦ ਅਰਥ**:— ਸਾਬਰੀ—ਸਬਰ ਵਾਲੇ ਬੰਦੇ । ਏਵੈ—ਇਸੇ ਤਰ੍ਹਾਂ (ਭਾਵ,) ਸਬਰ ਵਿਚ ਹੀ । ਤਨੁ ਜਾਲੇਨਿ੍—ਸਰੀਰ ਨੂੰ ਸਾੜਦੇ ਹਨ, ਘਾਲਾਂ ਘਾਲਦੇ ਹਨ, (ਭਾਵ, ਜਦੋਂ ਜਗਤ ਸੁੱਤਾ ਪਿਆ ਹੈ, ਉਹ ਅੰਮ੍ਰਿਤ ਵੇਲੇ ਉੱਠ ਕੇ ਬੰਦਗੀ ਕਰਦੇ ਹਨ, ਤੇ ਬੇ-ਮੁਥਾਜੀ ਪਾਪ-ਨਿਵਿਰਤੀ ਅਤੇ ਰਜ਼ਾ ਦਾ ਸਬਕ ਪਕਾਂਦੇ ਹਨ) । ਹੋਨਿ—ਹੁੰਦੇ ਹਨ । ਨਜੀਕਿ—ਨੇੜੇ । ਕਿਸੈ—ਕਿਸੇ ਨੂੰ । ਭੇਤੁ ਨ ਦੇਨਿ—ਆਪਣਾ ਭੇਤ ਨਹੀਂ ਦੇਂਦੇ, ਕਾਹਲੇ ਪੈ ਕੇ ਕਿਸੇ ਅਗੇ ਗਿਲਾ ਨਹੀਂ ਕਰਦੇ ਕਿ ਇਤਨੀ ਮੇਹਨਤਿ ਕਰਨ ਤੇ ਭੀ ਅਜੇ ਤਕ ਕਿਉਂ ਨਹੀਂ ਮਿਲਿਆ ।

**ਅਰਥ**:— ਸਬਰ ਵਾਲੇ ਬੰਦੇ ਸਬਰ ਵਿਚ ਰਹਿ ਕੇ ਇਸੇ ਤਰ੍ਹਾਂ (ਸਦਾ ਸਬਰ ਵਿਚ ਹੀ) ਬੰਦਗੀ ਦੀ ਘਾਲ ਘਾਲਦੇ ਹਨ (ਇਸ ਤਰ੍ਹਾਂ ਉਹ) ਰੱਬ ਦੇ ਨੇੜੇ ਹੁੰਦੇ ਜਾਂਦੇ ਹਨ, ਤੇ ਕਿਸੇ ਨੂੰ ਆਪਣੇ ਦਿਲ ਦਾ ਭੇਤ ਨਹੀਂ ਦੇਂਦੇ ।੧੧੬।

**ਸਬਰੁ ਏਹੁ ਸੁਆਉ, ਜੇ ਤੂੰ ਬੰਦਾ ਦਿੜੁ ਕਰਹਿ ॥ ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ ॥੧੧੭॥ {ਪੰਨਾ ੧੩੮੪}**

**ਪਦ ਅਰਥ**:— ਸੁਆਉ—ਸੁਆਰਥ, ਪ੍ਰਯੋਜਨ, ਜ਼ਿੰਦਗੀ ਦਾ ਨਿਸ਼ਾਨਾ । ਬੰਦਾ—ਹੇ ਬੰਦੇ ! ਹੇ ਮਨੁੱਖ ! ਦਿੜੁ—ਪੱਕਾ । ਵਧਿ—ਵਧ ਕੇ । ਥੀਵਹਿ—ਹੋ ਜਾਹਿੰਗਾ । ਵਾਹੜਾ—ਨਿੱਕਾ ਜਿਹਾ ਵਹਣ । ਟੁਟਿ—ਟੁੱਟ ਕੇ, ਘਟ ਕੇ ।

**ਅਰਥ**:— ਹੇ ਬੰਦੇ ! ਇਹ ਸਬਰ ਹੀ ਜ਼ਿੰਦਗੀ ਦਾ ਅਸਲ ਨਿਸ਼ਾਨਾ ਹੈ । ਜੇ ਤੂੰ (ਸਬਰ ਨੂੰ ਹਿਰਦੇ ਵਿਚ) ਪੱਕਾ ਕਰ ਲਏਂ, ਤਾਂ ਤੂੰ ਵਧ ਕੇ ਦਰੀਆ ਹੋ ਜਾਹਿੰਗਾ, (ਪਰ) ਘਟ ਕੇ ਨਿੱਕਾ ਜਿਹਾ ਵਹਣ ਨਹੀਂ ਬਣੇਂਗਾ (ਭਾਵ, ਸਬਰ ਵਾਲਾ ਜੀਵਨ ਬਣਾਇਆਂ ਤੇਰਾ ਦਿਲ ਵਧ ਕੇ ਦਰਿਆ ਹੋ ਜਾਇਗਾ, ਤੇਰੇ ਦਿਲ ਵਿਚ ਸਾਰੇ ਜਗਤ ਵਾਸਤੇ ਪਿਆਰ ਪੈਦਾ ਹੋ ਜਾਇਗਾ, ਤੇਰੇ ਅੰਦਰ ਤੰਗ-ਦਿਲੀ ਨਹੀਂ ਰਹਿ ਜਾਇਗੀ) ।੧੧੭।

**ਫਰੀਦਾ ਦਰਵੇਸੀ ਗਾਖੜੀ, ਚੋਪੜੀ ਪਰੀਤਿ ॥ ਇਕਨਿ ਕਿਨੈ ਚਾਲੀਐ, ਦਰਵੇਸਾਵੀ ਰੀਤਿ ॥੧੧੮॥ {ਪੰਨਾ ੧੩੮੪}**

**ਪਦ ਅਰਥ**:— ਗਾਖੜੀ—ਔਖੀ । ਦਰਵੇਸੀ—ਫ਼ਕੀਰੀ । ਚੋਪੜੀ—ਉਤੋਂ ਉਤੋਂ ਚੰਗੀ, ਓਪਰੀ, ਵਿਖਾਵੇ ਦੀ । ਇਕਨਿ ਕਿਨੈ—ਕਿਸੇ ਇੱਕ ਨੇ, ਕਿਸੇ ਵਿਰਲੇ ਨੇ । ਚਾਲੀਐ—ਚਲਾਈ ਹੈ । ਦਰਵੇਸਾਵੀ—ਦਰਵੇਸ਼ਾਂ ਵਾਲੀ ।

**ਅਰਥ**:— ਹੇ ਫਰੀਦ ! (ਇਹ ਸਬਰ ਵਾਲਾ ਜੀਵਨ ਅਸਲ) ਫ਼ਕੀਰੀ (ਹੈ, ਤੇ ਇਹ) ਔਖੀ (ਕਾਰ) ਹੈ, ਪਰ (ਹੇ ਫਰੀਦ ! ਰੱਬ ਨਾਲ ਤੇਰੀ) ਪ੍ਰੀਤ ਤਾਂ ਉਪਰੋਂ ਉਪਰੋਂ ਹੈ । ਫ਼ਕੀਰਾਂ ਦੀ (ਇਹ ਸਬਰ ਵਾਲੀ) ਕਾਰ ਕਿਸੇ ਵਿਰਲੇ ਬੰਦੇ ਨੇ ਕਮਾਈ ਹੈ ।੧੧੮।

**ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨ੍ਹਿ ॥ ਪੈਰੀ ਥਕਾਂ, ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨ੍ਹਿ ॥੧੧੯॥ {ਪੰਨਾ ੧੩੮੪}**

**ਪਦ ਅਰਥ**:— ਜਿਉ—ਵਾਂਗ । ਬਲੰਨ੍ਹਿ—(ਅੱਖਰ 'ਨ' ਦੇ ਹੇਠ ਅੱਧਾ 'ਹ' ਹੈ) । ਪੈਰੀ—ਪੈਰਾਂ ਨਾਲ (ਤੁਰਦਿਆਂ) । ਥਕਾਂ—ਥੱਕਾਂ, ਜੇ ਮੈਂ ਥੱਕ ਜਾਵਾਂ । ਸਿਰਿ—ਸਿਰ ਨਾਲ, ਸਿਰ-ਭਾਰ । ਜੁਲਾਂ—ਮੈਂ ਤੁਰਾਂ। ਮੂੰ—ਮੈਨੂੰ । ਪਿਰੀ—ਪਿਆਰੀ (ਰੱਬ) ਦੀ । ਮਿਲੰਨ੍ਹਿ—(ਅੱਖਰ 'ਨ' ਦੇ ਨਾਲ ਅੱਧਾ 'ਹ' ਹੈ) ।

**ਅਰਥ**:— ਮੇਰਾ ਸਰੀਰ (ਬੇਸ਼ੱਕ) ਤਨੂਰ ਵਾਂਗ ਤਪੇ, ਮੇਰੇ ਹੱਡ (ਬੇਸ਼ੱਕ ਇਉਂ) ਬਲਣ ਜਿਵੇਂ ਬਾਲਣ (ਬਲਦਾ) ਹੈ । (ਪਿਆਰੇ ਰੱਬ ਨੂੰ ਮਿਲਣ ਦੇ ਰਾਹ ਤੇ ਜੇ ਮੈਂ) ਪੈਰਾਂ ਨਾਲ (ਤੁਰਦਾ ਤੁਰਦਾ) ਥੱਕ ਜਾਵਾਂ, ਤਾਂ ਮੈਂ ਸਿਰ ਭਾਰ ਤੁਰਨ ਲੱਗ ਪਵਾਂ । (ਮੈਂ ਇਹ ਸਾਰੇ ਔਖ ਸਹਾਰਨ ਨੂੰ ਤਿਆਰ ਹਾਂ) ਜੇ ਮੈਨੂੰ ਪਿਆਰੇ ਰੱਬ ਜੀ ਮਿਲ ਪੈਣ (ਭਾਵ, ਰੱਬ ਨੂੰ ਮਿਲਣ ਵਾਸਤੇ ਜੇ ਇਹ ਜ਼ਰੂਰੀ ਹੋਵੇ ਕਿ ਸਰੀਰ ਨੂੰ ਧੂਣੀਆਂ ਤਪਾ ਤਪਾ ਕੇ ਦੁਖੀ ਕੀਤਾ ਜਾਏ, ਤਾਂ ਮੈਂ ਇਹ ਕਸ਼ਟ ਸਹਾਰਨ ਨੂੰ ਭੀ ਤਿਆਰ ਹਾਂ) ।੧੧੯।

**ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ ॥੧੨੦॥ {ਪੰਨਾ ੧੩੮੪}**

ਨੋਟ:— ਇਹ ਸ਼ਲੋਕ ਗੁਰੂ ਨਾਨਕ ਦੇਵ ਜੀ ਦਾ ਹੈ । 'ਸਲੋਕ ਵਾਰਾਂ ਤੇ ਵਧੀਕ ਮਹਲਾ ੧' ਵਿਚ ਭੀ ਇਹ ਦਰਜ ਹੈ । ਉਥੇ ਇਹ ਇਉਂ ਹੈ :

**ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ, ਅੰਦਰ ਪਿਰੀ ਸਮਾਲਿ ॥੧੮॥**

ਇਥੇ ਸਿਰਫ਼ ਇਕ ਲਫ਼ਜ਼ ਦਾ ਫ਼ਰਕ ਹੈ 'ਨਿਹਾਲਿ' ਦੇ ਥਾਂ ਲਫ਼ਜ਼ 'ਸਮਾਲਿ' ਹੈ, ਦੋਹਾਂ ਦਾ ਅਰਥ ਇਕੋ ਹੀ ਹੈ । ਜਿਵੇਂ ਸ਼ਲੋਕ ਨੰ: ੧੧੩ ਵਿਚ ਵੇਖ ਆਏ ਹਾਂ, ਕਿ ਸਤਿਗੁਰੂ ਜੀ ਨੇ ਫਰੀਦ ਜੀ ਦੇ ਸ਼ਲੋਕ ਨੰ: ੧੧੩ ਦੀ ਵਿਆਖਿਆ ਕੀਤੀ ਹੈ, ਤਿਵੇਂ ਇਥੇ ਭੀ ਇਹੀ ਗੱਲ ਹੈ । ਫਰੀਦ ਜੀ ਦੀ ਕਿਸੇ 'ਉਕਾਈ' ਨੂੰ ਸਹੀ ਨਹੀਂ ਕੀਤਾ । ਜੇ ਗੁਰਮਤਿ ਦੀ ਕਸਵੱਟੀ ਤੇ ਇਥੇ ਕੋਈ 'ਉਕਾਈ' ਹੁੰਦੀ, ਤਾਂ ਗੁਰੂ-ਰੂਪ ਗੁਰਬਾਣੀ ਵਿਚ 'ਉਕਾਈ' ਨੂੰ ਥਾਂ ਕਿਉਂ ਮਿਲਦੀ ? ਫਰੀਦ ਜੀ ਨੇ ਭੀ ਇਥੇ ਕਿਤੇ ਧੂਣੀਆਂ ਤਪਾਣ ਦੀ ਲੋੜ ਨਹੀਂ ਦੱਸੀ । ਉਹਨਾਂ ਦਾ ਅਗਲਾ ਸ਼ਲੋਕ (ਨੰ: ੧੨੫) ਇਸ ਦੇ ਨਾਲ ਰਲਾ ਕੇ ਪੜ੍ਹੋ (ਵਿਚਕਾਰਲੇ ਸਾਰੇ ਸਲੋਕ ਸਤਿਗੁਰੂ ਜੀ ਦੇ ਹਨ), ਭਾਵ ਇਹ ਹੈ ਕਿ ਜਗਤ ਦੇ ਵਿਕਾਰਾਂ ਤੋਂ ਬਚਣ ਦਾ ਇਕੋ ਹੀ ਉਪਾਉ ਹੈ—ਪਰਮਾਤਮਾ ਦੀ ਓਟ, ਇਹ ਓਟ ਕਿਸੇ ਭੀ ਭੱਾ ਤੇ ਮਿਲੇ ਤਾਂ ਭੀ ਸਉਦਾ ਸਸਤਾ ਹੈ ।

**ਪਦ ਅਰਥ**:— ਸਿਰਿ—ਸਿਰ ਨੇ । ਪੈਰੀ—ਪੈਰੀਂ, ਪੈਰਾਂ ਨੇ । ਫੇੜਿਆ—ਵਿਗਾੜਿਆ ਹੈ । ਨਿਹਾਲਿ—ਵੇਖ, ਤੱਕ ।

**ਅਰਥ**:— ਸਰੀਰ ਨੂੰ (ਧੂਣੀਆਂ ਨਾਲ) ਤਨੂਰ ਵਾਂਗ ਨਾਹ ਸਾੜ; ਤੇ ਹੱਡਾਂ ਨੂੰ ਇਉਂ ਨਾਹ ਬਾਲ ਜਿਵੇਂ ਇਹ ਬਾਲਣ ਹੈ । ਸਿਰ ਨੇ ਤੇ ਪੈਰਾਂ ਨੇ ਕੁਝ ਨਹੀਂ ਵਿਗਾੜਿਆ ਹੈ, (ਇਸ ਵਾਸਤੇ ਇਹਨਾਂ ਨੂੰ ਦੁਖੀ ਨਾਹ ਕਰ) ਪਰਮਾਤਮਾ ਨੂੰ ਆਪਣੇ ਅੰਦਰ ਵੇਖ ।੧੨੦।

**ਹਉ ਢੂਢੇਦੀ ਸਜਣਾ, ਸਜਣੁ ਮੈਡੇ ਨਾਲਿ ॥ ਨਾਨਕ ਅਲਖੁ ਨ ਲਖੀਐ, ਗੁਰਮੁਖਿ ਦੇਇ ਦਿਖਾਲਿ ॥੧੨੧॥ {ਪੰਨਾ ੧੩੮੪}**

ਨੋਟ:— ਇਹ ਸ਼ਲੋਕ ਗੁਰੂ ਰਾਮਦਾਸ ਜੀ ਦਾ ਹੈ । ਰਾਗ ਕਾਨੜੇ ਦੀ ਵਾਰ ਦੀ ਪੰਦ੍ਰਵੀਂ ਪਉੜੀ ਵਿਚ ਆਇਆ ਹੈ, ਥੋੜਾ ਕੁ ਫ਼ਰਕ ਹੈ, ਉਥੇ ਇਉਂ ਹੈ—

**ਸਲੋਕ ਮ: ੪ ॥ ਹਉ ਢੂਢੇਦੀ ਸਜਣਾ, ਸਜਣੁ ਮੈਂਡੇ ਨਾਲਿ ॥ ਜਨ ਨਾਨਕ ਅਲਖੁ ਨ ਲਖੀਐ, ਗੁਰਮੁਖਿ ਦੇਇ ਦਿਖਾਲਿ ॥੧॥੧੫॥**

ਗੁਰੂ ਰਾਮਦਾਸ ਜੀ ਦਾ ਇਹ ਸ਼ਲੋਕ ਗੁਰੂ ਨਾਨਕ ਦੇਵ ਜੀ ਦੇ ਸ਼ਲੋਕ ਨੰ: ੧੨੦ ਦੀ ਵਿਆਖਿਆ ਹੈ ।

**ਪਦ ਅਰਥ**:— ਮੈਡੇ ਨਾਲਿ—ਮੇਰੇ ਨਾਲ, ਮੇਰੇ ਹਿਰਦੇ ਵਿਚ । ਅਲਖੁ—ਲੱਛਣਹੀਨ, ਜਿਸ ਦਾ ਕੋਈ ਖ਼ਾਸ ਲੱਛਣ ਨਹੀਂ ਪਤਾ ਲੱਗਦਾ । ਦੇਇ ਦਿਖਾਲਿ—ਵਿਖਾ ਦੇਂਦਾ ਹੈ ।

**ਅਰਥ**:— ਮੈਂ (ਜੀਵ-ਇਸਤ੍ਰੀ) ਸੱਜਣ (-ਪ੍ਰਭੂ) ਨੂੰ (ਬਾਹਰ) ਭਾਲ ਰਹੀ ਹਾਂ, (ਪਰ ਉਹ) ਸੱਜਣ (ਤਾਂ) ਮੇਰੇ ਹਿਰਦੇ ਵਿਚ ਵੱਸ ਰਿਹਾ ਹੈ । ਹੇ ਨਾਨਕ ! ਉਸ (ਸੱਜਣ) ਦਾ ਕੋਈ ਲੱਛਣ ਨਹੀਂ, (ਆਪਣੇ ਉੱਦਮ ਨਾਲ ਜੀਵ ਪਾਸੋਂ) ਉਹ ਪਛਾਣਿਆ ਨਹੀਂ ਜਾ ਸਕਦਾ, ਸਤਿਗੁਰੂ ਵਿਖਾਲ ਦੇਂਦਾ ਹੈ ।੧੨੧।

**ਹੰਸਾ ਦੇਖਿ ਤਰੰਦਿਆ, ਬਗਾ ਆਇਆ ਚਾਉ ॥ ਡੁਬਿ ਮੁਏ ਬਗ ਬਪੁੜੇ, ਸਿਰੁ ਤਲਿ ਉਪਰਿ ਪਾਉ ॥੧੨੨॥ {ਪੰਨਾ ੧੩੮੪}**

ਨੋਟ:— ਇਹ ਸ਼ਲੋਕ ਗੁਰੂ ਅਮਰਦਾਸ ਜੀ ਦਾ ਹੈ । 'ਵਡਹੰਸ ਕੀ ਵਾਰ' ਵਿਚ ਇਹ ਅਤੇ ਇਸ ਤੋਂ ਅਗਲਾ ਸ਼ਲੋਕ (ਨੰ: ੧੨੩) ਜੋ ਗੁਰੂ ਅਮਰਦਾਸ ਜੀ ਦਾ ਹੈ, ਇਉਂ ਦਰਜ ਹਨ:—

**ਹੰਸਾ ਵੇਖਿ ਤਰੰਦਿਆ ਬਗਾਂ ਭਿ ਆਇਆ ਚਾਉ ॥ ਡੁਬਿ ਮੁਇ ਬਗ ਬਪੁੜੇ, ਸਿਰੁ ਤਲਿ ਉਪਰਿ ਪਾਉ ॥੩॥੧॥**
**ਮੈ ਜਾਨਿਆ ਵਡਹੰਸੁ ਹੈ, ਤਾ ਮੈ ਕੀਆ ਸੰਗੁ ॥ ਜੇ ਜਾਣਾ ਬਗੁ ਬਪੁੜਾ, ਤ ਜਨਮਿ ਨ ਦੇਦੀ ਅੰਗੁ ॥੨॥॥੧॥**

**ਪਦ ਅਰਥ**:— ਬਗਾ—ਬਗਲਿਆਂ ਨੂੰ । ਬਪੁੜੇ—ਵਿਚਾਰੇ । ਤਲਿ—ਹੇਠਾਂ ।

**ਅਰਥ**:— ਹੰਸਾਂ ਨੂੰ ਤਰਦਿਆਂ ਵੇਖ ਕੇ ਬਗਲਿਆਂ ਨੂੰ ਭੀ ਚਾਉ ਆ ਗਿਆ, ਪਰ ਵਿਚਾਰੇ ਬਗਲੇ (ਇਹ ਉੱਦਮ ਕਰਦੇ) ਸਿਰ ਹੇਠਾਂ ਤੇ ਪੈਰ ਉੱਪਰ (ਹੋ ਕੇ) ਡੁੱਬ ਕੇ ਮਰ ਗਏ ।੧੨੨।

**ਮੈ ਜਾਣਿਆ ਵਡ ਹੰਸੁ ਹੈ, ਤਾਂ ਮੈ ਕੀਤਾ ਸੰਗੁ ॥ ਜੇ ਜਾਣਾ ਬਗੁ ਬਪੁੜਾ, ਜਨਮਿ ਨ ਭੇੜੀ ਅੰਗੁ ॥੧੨੩॥ {ਪੰਨਾ ੧੩੮੪}**

**ਪਦ ਅਰਥ**:— ਵਡਹੰਸੁ—ਵੱਡਾ ਹੰਸ । ਸੰਗੁ—ਸਾਥ । ਜੇ ਜਾਣਾ—ਜੇ ਮੈਨੂੰ ਪਤਾ ਹੁੰਦਾ । ਜਨਮਿ—ਜਨਮ ਵਿਚ, ਜਨਮ ਭਰ, ਸਾਰੀ ਉਮਰ । ਨ ਭੇੜੀ—ਨਾਹ ਛੁੰਹਦੀ, ਨ ਭੇੜੀਂ ।

**ਅਰਥ**:— ਮੈਂ ਸਮਝਿਆ ਕਿ ਇਹ ਕੋਈ ਵੱਡਾ ਹੰਸ ਹੈ, ਇਸੇ ਕਰ ਕੇ ਮੈਂ ਉਸ ਦੀ ਸੰਗਤਿ ਕੀਤੀ । ਪਰ ਜੇ ਮੈਨੂੰ ਪਤਾ ਹੁੰਦਾ ਕਿ ਇਹ ਤਾਂ ਨਕਾਰਾ ਬਗਲਾ ਹੈ, ਤਾਂ ਮੈਂ ਕਦੇ ਉਸ ਦੇ ਨੇੜੇ ਨਾਹ ਢੁਕਦੀ ।੧੨੩।

ਨੋਟ:— ਇਹਨਾਂ ਦੋਹਾਂ ਸ਼ਲੋਕਾਂ ਦਾ ਭਾਵ ਇਹ ਹੈ ਕਿ ਧੂਣੀਆਂ ਨੂੰ ਹੀ ਪ੍ਰਭੂ-ਮਿਲਾਪ ਦਾ ਵਸੀਲਾ ਜਾਣਨ ਵਾਲੇ ਦਾ ਇਹ ਉੱਦਮ ਇਉਂ ਹੈ ਜਿਵੇਂ ਕੋਈ ਬਗੁਲਾ ਹੰਸਾਂ ਦੀ ਰੀਸ ਕਰਨ ਲਗ ਪਏ । ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਇੱਕ ਤਾਂ ਉਹ ਵਿਅਰਥ ਦੁੱਖ ਸਹੇੜਦਾ ਹੈ; ਦੂਜੇ, ਇਹ ਪਾਜ ਉੱਘੜ ਜਾਂਦਾ ਹੈ, ਕੋਈ ਇਸ ਤੇ ਰੀਝਦਾ ਨਹੀਂ ।

**ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਧਰੇ ॥ ਜੇ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇ ॥੧੨੪॥** {ਪੰਨਾ ੧੩੮੪}

ਨੋਟ:— ਇਹ ਸ਼ਲੋਕ ਗੁਰੂ ਨਾਨਕ ਦੇਵ ਜੀ ਦਾ ਹੈ । 'ਵਾਰ ਸਿਰੀ ਰਾਗ' ਦੀ ਪਉੜੀ ਨੰ: ੨੦ ਨਾਲ ਇਹ ਇਉਂ ਦਰਜ ਹੈ—

**ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਕਰੇਇ ॥ ਜੋ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇਇ ॥੨॥੨੦॥**

**ਪਦ ਅਰਥ**:— ਕਿਆ—ਭਾਵੇਂ । ਜਾ ਕਉ—ਜਿਸ ਉਤੇ । ਨਦਰਿ—ਮਿਹਰ ਦੀ ਨਜ਼ਰ । ਤਿਸੁ—ਉਸ (ਪ੍ਰਭੂ) ਨੂੰ । ਕਾਗਹੁ—ਕਾਂ ਤੋਂ ।

**ਅਰਥ**:— ਭਾਵੇਂ ਹੋਵੇ ਹੰਸ ਤੇ ਭਾਵੇਂ ਬਗਲਾ, ਜਿਸ ਉਤੇ (ਪ੍ਰਭੂ) ਕਿਰਪਾ ਦੀ ਨਜ਼ਰ ਕਰੇ (ਉਸ ਨੂੰ ਆਪਣਾ ਬਣਾ ਲੈਂਦਾ ਹੈ; ਸੋ ਕਿਸੇ ਤੋਂ ਨਫ਼ਰਤਿ ਕਿਉਂ ?) ਹੇ ਨਾਨਕ ! ਜੇ ਪਰਮਾਤਮਾ ਨੂੰ ਚੰਗਾ ਲੱਗੇ ਤਾਂ (ਬਗਲਾ ਤਾਂ ਕਿਤੇ ਰਿਹਾ, ਉਹ) ਕਾਂ ਤੋਂ (ਭੀ) ਹੰਸ ਬਣਾ ਦੇਂਦਾ ਹੈ (ਭਾਵ, ਬੜੇ ਵਿਕਾਰੀ ਨੂੰ ਭੀ ਸੁਧਾਰ ਲੈਂਦਾ ਹੈਂ) ।੧੨੪।

ਨੋਟ:— ਅਗਲਾ ਸ਼ਲੋਕ (ਨੰ. ੧੨੫) ਫਰੀਦ ਜੀ ਦੇ ਸ਼ਲੋਕ ਨੰ: ੧੧੯ ਦੇ ਸਿਲਸਿਲੇ ਵਿਚ ਹੈ । ਵਿਚਕਾਰਲੇ ਪੰਜੇ ਸ਼ਲੋਕ ਉਸ ਭੁਲੇਖੇ ਨੂੰ ਦੂਰ ਕਰਨ ਵਾਸਤੇ ਹਨ, ਜੋ ਫਰੀਦ ਜੀ ਦੇ ਇਕੱਲੇ ਸ਼ਲੋਕ ਨੰ: ੧੧੯ ਨੂੰ ਪੜ੍ਹ ਕੇ ਲੱਗ ਸਕਦਾ ਸੀ ।

**ਸਰਵਰ ਪੰਖੀ ਹੇਕੜੋ, ਫਾਹੀਵਾਲ ਪਚਾਸ ॥ ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ ॥੧੨੪॥** {ਪੰਨਾ ੧੩੮੪}

**ਪਦ ਅਰਥ** : ਸਰਵਰ—(ਜਗਤ-ਰੂਪ) ਤਲਾਬ ਦਾ । ਹੇਕੜੋ—ਇਕੱਲਾ । ਗਡੁ ਥਿਆ—ਫਸ ਗਿਆ ਹੈ । ਲਹਰੀ—ਲਹਰੀਂ, ਲਹਿਰਾਂ ਵਿਚ ।

**ਅਰਥ**:— (ਜਗਤ-ਰੂਪ) ਤਲਾਬ ਦਾ (ਇਹ ਜੀਵ-ਰੂਪ) ਪੰਛੀ ਇਕੱਲਾ ਹੀ ਹੈ, ਫਸਾਉਣ ਵਾਲੇ (ਕਾਮਾਦਿਕ) ਪੰਜਾਹ ਹਨ । (ਮੇਰਾ) ਇਹ ਸਰੀਰ (ਸੰਸਾਰ-ਰੂਪ ਤਲਾਬ ਦੀਆਂ ਵਿਕਾਰਾਂ ਰੂਪ) ਲਹਿਰਾਂ ਵਿਚ ਫਸ ਗਿਆ ਹੈ । ਹੇ ਸੱਚੇ (ਪ੍ਰਭੂ) ! (ਇਹਨਾਂ ਤੋਂ ਬਚਣ ਲਈ) ਇਕ ਤੇਰੀ (ਸਹੈਤਾ ਦੀ ਹੀ) ਆਸ ਹੈ (ਇਸ ਵਾਸਤੇ ਤੈਨੂੰ ਮਿਲਣ ਲਈ ਜੇ ਤਪ ਤਪਣੇ ਪੈਣ ਤਾਂ ਭੀ ਸੌਦਾ ਸਸਤਾ ਹੈ) ।੧੨੫।

ਨੋਟ:— ਉਹ 'ਤਪ' ਕੇਹੜੇ ਹਨ, ਜੋ ਫਰੀਦ ਜੀ ਦੇ ਖ਼ਿਆਲ-ਅਨੁਸਾਰ ਪ੍ਰਭੂ-ਮਿਲਾਪ ਲਈ ਤੇ "ਫਾਹੀਵਾਲ ਪਚਾਸ" ਤੋਂ ਬਚਣ ਲਈ ਜ਼ਰੂਰੀ ਹਨ ? ਉਹ ਅਗਲੇ ਪੰਜ ਸ਼ਲੋਕਾਂ ਵਿਚ ਦਿੱਤੇ ਗਏ ਹਨ ।

**ਕਵਣੁ ਸੁ ਅਖਰੁ, ਕਵਣ ਗੁਣੁ, ਕਵਣੁ ਸੁ ਮਣੀਆ ਮੰਤੁ ॥ ਕਵਣੁ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੈ ਕੰਤੁ ॥੧੨੬॥** {ਪੰਨਾ ੧੩੮੪}

**ਪਦ ਅਰਥ**:— ਮਣੀਆ—ਸ਼ਿਰੋਮਣੀ । ਹਉ—ਮੈਂ । ਜਿਤੁ—ਜਿਸ (ਵੇਸ) ਨਾਲ । ਵਸਿ—ਵੱਸ ਵਿਚ ।

**ਅਰਥ**:— (ਹੇ ਭੈਣ !) ਉਹ ਕੇਹੜਾ ਅੱਖਰ ਹੈ ? ਉਹ ਕੇਹੜਾ ਗੁਣ ਹੈ ? ਉਹ ਕੇਹੜਾ ਸ਼ਿਰੋਮਣੀ ਮੰਤਰ ਹੈ ? ਉਹ ਕੇਹੜਾ ਵੇਸ ਮੈਂ ਕਰਾਂ ਜਿਸ ਨਾਲ (ਮੇਰਾ) ਖਸਮ (ਮੇਰੇ) ਵੱਸ ਵਿਚ ਆ ਜਾਏ ? ।੧੨੬।

**ਨਿਵਣੁ ਸੁ ਅਖਰੁ, ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ॥੧੨੭॥ {ਪੰਨਾ ੧੩੮੪}**

**ਪਦ ਅਰਥ**:— ਖਵਣੁ—ਸਹਾਰਨਾ । ਜਿਹਬਾ—ਮਿੱਠੀ ਜੀਭ, ਮਿੱਠਾ ਬੋਲਣਾ ।

**ਅਰਥ**:— ਹੇ ਭੈਣ ! ਨਿਊਣਾ ਅੱਖਰ ਹੈ, ਸਹਾਰਨਾ ਗੁਣ ਹੈ, ਮਿੱਠਾ ਬੋਲਣਾ ਸ਼ਿਰੋਮਣੀ ਮੰਤਰ ਹੈ । ਜੇ ਇਹ ਤ੍ਰਿੰਨ ਵੇਸ ਕਰ ਲਏਂ ਤਾਂ (ਮੇਰਾ) ਖਸਮ (ਤੇਰੇ) ਵੱਸ ਵਿਚ ਆ ਜਾਇਗਾ ।੧੨੭।

**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥ ਅਣਹੋਦੇ ਆਪੁ ਵੰਡਾਏ ॥ ਕੋਈ ਐਸਾ ਭਗਤੁ ਸਦਾਏ ॥੧੨੮॥ (ਪੰਨਾ ੧੩੮੪)**

**ਪਦ ਅਰਥ**:— ਮਤਿ—ਅਕਲ । ਹੋਇ—ਬਣੇ । ਤਾਣੁ—ਜ਼ੋਰ, ਤਾਕਤ । ਅਣਹੋਦੇ—ਜਦੋਂ ਕੁਝ ਭੀ ਦੇਣ ਜੋਗਾ ਨਾਹ ਹੋਵੇ । ਸਦਾਏ—ਅਖਵਾਏ ।

**ਅਰਥ**:— (ਜੋ ਮਨੁੱਖ) ਅਕਲ ਹੁੰਦਿਆਂ ਭੀ ਅੰਞਾਣਾ ਬਣੇ (ਭਾਵ, ਅਕਲ ਦੇ ਤ੍ਰਾਣ ਦੂਜਿਆਂ ਤੇ ਕੋਈ ਦਬਾਉ ਨ ਪਾਏ), ਜ਼ੋਰ ਹੁੰਦਿਆਂ ਕਮਜ਼ੋਰਾਂ ਵਾਂਗ ਜੀਵੇ (ਭਾਵ, ਕਿਸੇ ਉਤੇ ਧੱਕਾ ਨਾ ਕਰੇ), ਜਦੋਂ ਕੁਝ ਭੀ ਦੇਣ-ਜੋਗਾ ਨਾਹ ਹੋਵੇ, ਤਦੋਂ ਆਪਣਾ ਆਪ (ਭਾਵ, ਆਪਣਾ ਹਿੱਸਾ) ਵੰਡ ਦੇਵੇ, ਕਿਸੇ ਅਜੇਹੇ ਮਨੁੱਖ ਨੂੰ (ਹੀ) ਭਗਤ ਆਖਣਾ ਚਾਹੀਦਾ ਹੈ ।੧੨੮।

**ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥ ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥੧੨੯॥ {ਪੰਨਾ ੧੩੮੪}**

**ਪਦ ਅਰਥ**:— ਗਾਲਾਇ—ਬੋਲ । ਇਕੁ—ਇੱਕ ਭੀ ਬਚਨ । ਧਣੀ—ਮਾਲਕ, ਖਸਮ । ਹਿਆਉ—ਹਿਰਦਾ । ਕੈਹੀ—ਕਿਸੇ ਦਾ ਭੀ । ਠਾਹਿ—ਢਾਹ । ਮਾਣਕ—ਮੋਤੀ ।

**ਅਰਥ**:— ਇੱਕ ਭੀ ਫਿੱਕਾ ਬਚਨ ਨਾਹ ਬੋਲ (ਕਿਉਂਕਿ) ਸਭ ਵਿਚ ਸੱਚਾ ਮਾਲਕ (ਵੱਸ ਰਿਹਾ ਹੈ), ਕਿਸੇ ਦਾ ਭੀ ਦਿਲ ਨਾਹ ਦੁਖਾ (ਕਿਉਂਕਿ) ਇਹ ਸਾਰੇ (ਜੀਵ) ਅਮੋਲਕ ਮੋਤੀ ਹਨ ।੧੨੯।

**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥ ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ॥੧੩੦॥ (ਪੰਨਾ ੧੩੮੪)**

**ਪਦ ਅਰਥ**:— ਠਾਹਣੁ—ਢਾਹਣਾ, ਦੁਖਾਣਾ । ਮੂਲਿ—ਉੱਕਾ ਹੀ । ਮਚਾਂਗਵਾ—ਚੰਗਾ ਨਹੀਂ । ਤਉ—ਤੈਨੂੰ ।

**ਅਰਥ**:— ਸਾਰੇ ਜੀਵਾਂ ਦੇ ਮਨ ਮੋਤੀ ਹਨ, (ਕਿਸੇ ਨੂੰ ਭੀ) ਦੁਖਾਣਾ ਉੱਕਾ ਹੀ ਚੰਗਾ ਨਹੀਂ । ਜੇ ਤੈਨੂੰ ਪਿਆਰੇ ਪ੍ਰਭੂ ਦੇ ਮਿਲਣ ਦੀ ਤਾਂਘ ਹੈ, ਤਾਂ ਕਿਸੇ ਦਾ ਦਿਲ ਨਾਹ ਢਾਹ ।੧੩੦।

**ੴ ਸਤਿਗੁਰ ਪ੍ਰਸਾਦਿ ॥**

## ਭੱਟਾਂ ਦੇ ਸਵਈਆਂ ਬਾਰੇ ਬੇਨਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਿੱਖ ਦੀ ਜਿੰਦ-ਜਾਨ ਹੈ, ਬਾਣੀ ਹੀ ਇਸ ਦਾ ਲੋਕ-ਪਰਲੋਕ ਸੁਧਾਰਨ ਨੂੰ ਸਮਰੱਥ ਹੈ । ਸੋ, ਜਿਤਨਾ ਭੀ ਸਿਦਕ ਸਰਧਾ ਗੁਰਸਿੱਖ ਸਤਿਗੁਰੂ ਜੀ ਦੀ ਬਾਣੀ ਵਿਚ ਰੱਖੇ, ਉਤਨਾ ਹੀ ਥੋੜਾ ਹੈ ।

ਸਿੱਖ ਕੌਮ ਵਾਸਤੇ ਇਹ ਗੱਲ ਖ਼ਾਸ ਫ਼ਖ਼ਰ ਵਾਲੀ ਹੈ, ਕਿ ਪੰਥ ਦੀ ਆਤਮਕ ਰਾਹਬਰੀ ਵਾਸਤੇ ਸਤਿਗੁਰੂ ਜੀ ਆਪਣੀ ਹਾਜ਼ਰੀ ਵਿੱਚ ਉਹ 'ਬਾਣੀ' ਬਖ਼ਸ਼ਸ਼ ਕਰ ਗਏ, ਜਿਸ ਤੋਂ ਅਨੇਕਾਂ ਦਾ ਬੇੜਾ ਪਾਰ ਹੁੰਦਾ ਆ ਰਿਹਾ ਹੈ । ਰਜ਼ਾ ਵਿਚ ਇਹੋ ਜਿਹੇ ਕੌਤਕ ਭੀ ਵਿਖਾ ਗਏ, ਜਿੱਥੇ ਆਪ ਨੇ ਇਹ ਹੁਕਮ ਭੀ ਕੀਤਾ ਕਿ ਇਸ 'ਦਾਤਿ' ਵਿਚ ਹੁਣ ਕਿਸੇ ਲਗ ਮਾਤ੍ਰ ਦੀ ਭੀ ਤਬਦੀਲੀ ਨਹੀਂ ਹੋ ਸਕਣੀ ।

ਪਾਤਿਸ਼ਾਹ ਜੀ ਦੀ ਮਿਹਰ ਦਾ ਸਦਕਾ ਪੰਥ ਵਿਚ ਅਜਿਹੇ ਵਿਦਵਾਨ ਪੈਦਾ ਹੁੰਦੇ ਰਹੇ, ਜੋ 'ਧੁਰ ਕੀ ਬਾਣੀ' ਨੂੰ ਆਪ ਸਮਝਦੇ ਰਹੇ ਤੇ ਸਿੱਖ ਸੰਗਤਾਂ ਨੂੰ ਸਮਝਾ ਕੇ ਉਹਨਾਂ ਦੇ ਦਿਲਾਂ ਦੀ ਸਰਧਾ ਵਧਾਂਦੇ ਰਹੇ । ਪਰ ਜਿਉਂ ਜਿਉਂ ਸਮਾ ਗੁਜ਼ਰਦਾ ਗਿਆ, ਜਗਤ ਦੇ ਹੋਰ ਰੁਝੇਵੇਂ ਵਧੀਕ ਹੋਣ ਕਰਕੇ 'ਗੁਰਬਾਣੀ' ਨੂੰ ਵਿਚਾਰਨ ਵਾਸਤੇ ਸਮਾਂ ਦੇਣ ਵਾਲੇ ਘਟਦੇ ਗਏ । ਉਧਰ ਗੁਆਂਢੀਆਂ ਨੇ ਸਿੱਖ ਕੌਮ ਨੂੰ ਕੁਝ ਅਵੇਸਲਾ ਵੇਖ ਕੇ ਸਿੱਖ ਧਰਮ ਤੇ ਕਈ ਇਤਰਾਜ਼ ਉਠਾਣੇ ਸ਼ੁਰੂ ਕਰ ਦਿੱਤੇ, ਜਿਨ੍ਹਾਂ ਨੂੰ ਸੁਣ ਪੜ੍ਹ ਕੇ ਕਈ ਦਿਲ ਡੋਲਣ ਲੱਗ ਪਏ । ਦਾਤੇ ਨੇ ਮਿਹਰ ਕੀਤੀ, ਤੇ ਗੁਰੂ-ਪਿਆਰੇ ਭਾਈ ਦਿੱਤ ਸਿੰਘ ਜੀ ਵਰਗੇ ਵਿਚਾਰਵਾਨ ਅੱਗੇ ਵਧੇ, ਜਿਨ੍ਹਾਂ ਨੇ ਵਿਦਵਾਨ ਸਿੱਖਾਂ ਦੀ ਰੁਚੀ ਮੁੜ 'ਗੁਰਬਾਣੀ' ਵਲ ਪਰਤਾਈ, ਤੇ ਅੱਨ ਮਤਾਂ ਵਲੋਂ ਵਧ ਰਹੇ ਖ਼ਤਰੇ ਨੂੰ ਠੱਲ ਪਈ । ਗੁਰਮਤਿ ਦੀ ਵਿਚਾਰ ਅਤੇ 'ਗੁਰਬਾਣੀ' ਦੀ ਵਿਆਖਿਆ ਸੰਬੰਧੀ ਦਿਨੋਂ ਦਿਨ ਪੁਸਤਕ ਲਿਖੇ ਜਾਣ ਲੱਗ ਪਏ, ਜਿਨ੍ਹਾਂ ਦਾ ਸਦਕਾ ਲੋੜਵੰਦ ਮਨਾਂ ਦੀ 'ਬਾਣੀ' ਦੀ ਵਿਚਾਰ ਵਾਲੀ ਕਾਮਨਾ ਪੂਰੀ ਹੋਣ ਲੱਗ ਪਈ ।

ਪਿਛਲੀ ਅਨਗਹਿਲੀ ਦੇ ਵੇਲੇ ਕਈ ਅੱਨਮਤ ਖ਼ਿਆਲ ਭੀ ਗੁਰਮਤਿ ਵਿਚ ਆ ਮਿਲੇ ਸਨ । ਜਿਨ੍ਹਾਂ ਨੂੰ ਸਤਿਗੁਰੂ ਨੇ ਵਿੱਦਿਆ ਦੀ ਦਾਤਿ ਬਖ਼ਸ਼ੀ ਹੋਈ ਸੀ, ਉਹਨਾਂ ਪੰਥ-ਹਿਤ ਇਸ ਦਾਤਿ ਨੂੰ ਵਰਤਿਆ ਤੇ ਗੁਰਮਤਿ ਅਤੇ ਅੱਨਮਤ ਦਾ 'ਨਿਰਣਾ' ਕਰਨ ਲਈ ਭੀ ਕਈ ਪੁਸਤਕ ਰਚੇ, ਜੋ ਲਾਭਦਾਇਕ ਸਾਬਤ ਹੁੰਦੇ ਰਹੇ । ਪਰ ਇਹ 'ਨਿਰਣਾ' ਆਖ਼ਿਰ ਇਤਨਾ ਵਧਣ ਲੱਗ ਪਿਆ, ਕਿ ਕਈ ਵਿੱਦਵਾਨ ਸੱਜਣਾਂ ਦਾ ਸਾਰਾ ਬਲ ਇਸੇ ਵਿਚ ਹੀ ਖ਼ਰਚ ਹੋਣ ਲੱਗਾ, ਤੇ ਇੱਕ ਹੋਰ ਜ਼ਰੂਰੀ ਲੋੜਵੰਦ ਪਾਸੇ ਵਲੋਂ ਕੁਝ ਉਕਾਈ ਜਿਹੀ ਹੋ ਗਈ । ਜਿਸ 'ਗੁਰਬਾਣੀ' ਦੇ ਆਧਾਰ ਤੇ ਮਨਮਤ ਦਾ ਪ੍ਰਹਾਰ ਕੀਤਾ ਜਾ ਰਿਹਾ ਸੀ, ਸਹਜੇ ਸਹਜੇ ਉਸ ਸਬੰਧੀ ਹੀ ਕਿਤੇ ਕਿਤੇ ਸ਼ੱਕ ਪੈਣ ਲੱਗ ਪਏ ਕਿ ਸ਼ਾਇਦ ਇਸ ਵਿਚ ਭੀ ਮਿਲਾਵਟ ਹੋ ਗਈ ਹੋਵੇ । 'ਰਾਗ-ਮਾਲਾ' ਦਾ ਨਿਰਣਾ ਕਈ ਹਲਕਿਆਂ ਵਿਚ ਬੜਾ ਸੁਆਦਲਾ ਜਾਪਿਆ, ਜਿਸ ਦਾ ਸਿੱਟਾ ਇਹ ਹੋਇਆ ਕਿ ਕੁਝ ਸੱਜਣਾਂ ਦੇ ਮਿਲਾਵਟ ਸੰਬੰਧੀ ਸ਼ੱਕ ਹੋਰ ਵਧਦੇ ਗਏ, ਤੇ ਉਹ ਹੋਰ ਹੋਰ ਕਿਸੇ ਪਾਸੇ ਹੀ ਆਪਣੀ ਵਿਚਾਰ ਨੂੰ ਦੌੜਾਉਣ ਲੱਗ ਪਏ । ਭੱਟਾਂ ਦੇ ਸਵਈਆਂ ਉੱਤੇ ਸ਼ੰਕੇ—ਇਹੋ ਜਿਹੇ ਕਈ ਹੋਰ ਕ੍ਰਿਸ਼ਮੇ ਸ਼ਾਇਦ ਇਸੇ ਹੀ 'ਨਿਰਣਾ'—ਦੌੜ ਦੇ ਹਨ, ਜੇ ਐਸ ਵੇਲੇ ਦੁਖਦਾਈ ਸਾਬਤ ਹੋ ਰਹੇ ਹਨ ।

ਮਨ ਦੀ ਦੌੜ ਭੀ ਇੱਕ ਅਜੀਬ ਖੇਡ ਹੈ । ਗੁਰਮਤਿ-ਪ੍ਰਚਾਰ ਦਾ ਇਕ ਆਸ਼ਕ ਪ੍ਰਚਾਰ ਦੇ ਵਹਿਣ ਵਿੱਚ ਪਿਆ ਹੋਇਆ ਕਿਸੇ ਖ਼ਾਸ ਗੁਰਮਤਿ-ਨਿਯਮ ਨੂੰ ਪ੍ਰਚਾਰਨ ਵਾਸਤੇ, ਦਿਨ ਰਾਤ 'ਗੁਰਬਾਣੀ' ਵਿੱਚੋਂ ਪ੍ਰਮਾਣ ਇਕੱਠੇ ਕਰੀ ਜਾਂਦਾ ਹੈ । ਉਸ ਦੇ ਆਪਣੇ ਮਨ ਵਿੱਚ ਟਿਕਿਆ ਹੋਇਆ ਖ਼ਿਆਲ ਕਿ ਗੁਰਮਤਿ ਇਵੇਂ ਹੀ ਹੈ 'ਗੁਰਬਾਣੀ' ਵਿੱਚੋਂ ਭੀ ਉਸ ਨੂੰ ਉਸੇ ਰੰਗ ਵਾਲੇ ਪ੍ਰਮਾਨ ਲੱਭ ਦੇਂਦਾ ਹੈ । ਇਸ ਦੌੜ ਵਿੱਚ ਉਸ ਨੂੰ ਇਹ ਚੇਤਾ ਨਹੀਂ ਰਹਿੰਦਾ ਕਿ ਮੈਂ ਬਹੁਤੀ ਵਾਰੀ 'ਗੁਰਬਾਣੀ' ਦੇ ਪਿੱਛੇ ਪਿੱਛੇ ਤੁਰਨ ਦੀ ਥਾਂ 'ਗੁਰਬਾਣੀ' ਦੇ ਪ੍ਰਮਾਣਾਂ ਨੂੰ

ਆਪਣੇ ਬਣਾਏ ਹੋਏ ਖ਼ਿਆਲ ਦੇ ਪਿੱਛੇ ਪਿੱਛੇ ਤੋਰ ਰਿਹਾ ਹਾਂ । ਗੁਰਮਤਿ ਤੇ ਮਨਮਤਿ ਦਾ 'ਨਿਰਣਾ' ਕਰਨ ਵਾਲੀ ਇਸ ਦੌੜ ਵਿਚ ਭੀ ਬਹੁਤਾ ਇਹੀ ਕੌਤਕ ਵਰਤਿਆ ਹੈ । ਸੱਜਣ ਜਨਾਂ ਨੂੰ ਇਹ ਚੇਤਾ ਨਹੀਂ ਰਿਹਾ ਕਿ ਜਿਸ 'ਬਾਣੀ' ਤੇ ਵਿਚਾਰ ਕਰ ਰਹੇ ਹਾਂ, ਉਸ ਦੀ 'ਬੋਲੀ' ਅੱਜ ਕੱਲ ਦੀ 'ਪੰਜਾਬੀ ਬੋਲੀ' ਨਹੀਂ ਹੈ ।

ਕਿਸੇ ਸੁੰਦਰ ਪੱਕੀ ਬਣੀ ਹੋਈ ਇਮਾਰਤ ਨੂੰ ਢਾਹ ਦੇਣ ਦਾ ਜਤਨ ਸੁਖਾਲਾ ਹੈ, ਪਰ ਉਹੋ ਜਿਹੀ ਨਵੀਂ ਉਸਾਰਨੀ ਬਹੁਤ ਹੀ ਕਠਿਨ ਹੈ । ਵਿਦਵਾਨਾਂ ਦਾ ਫ਼ਰਜ਼ ਹੈ ਕਿ ਇਸ 'ਨਿਰਣੇ' ਵਾਲੀ ਦੌੜ ਨੂੰ ਰਤਾ ਮੱਠਾ ਕਰ ਕੇ ਵੇਖਣ ਕਿ ਮਤਾਂ ਕਿਤੇ ਕਿਸੇ ਗ਼ਲਤ ਪਗਡੰਡੀ ਤੇ ਪੈ ਗਏ ਹੋਈਏ । ਜੋ 'ਦਾਤਿ' ਸਾਹਿਬ ਗੁਰੂ ਅਰਜਨ ਦੇਵ ਜੀ ਸਾਨੂੰ ਬਖ਼ਸ਼ ਗਏ ਹਨ, ਉਸ ਵਿਚੋਂ 'ਗੁਰਮਤਿ' ਲੱਭਣਾ ਆਪ ਦੀ ਵਿਦਵਤਾ ਹੋਵੇਗੀ । ਇਕ ਭੀ ਗ਼ਲਤ ਕਦਮ ਚੁੱਕਿਆ ਹੋਇਆ ਢੇਰ ਸਮੇਂ ਵਾਸਤੇ ਦੁਖਦਾਈ ਹੋ ਜਾਇਆ ਕਰਦਾ ਹੈ । 'ਵਿਚਾਰ' ਸਮੇ ਵਿਦਵਾਨਾਂ ਦਾ ਇਹ ਫ਼ਰਜ਼ ਹੈ ਕਿ ਪਰਸਪਰ ਵਿਚਾਰ ਨੂੰ ਸਤਕਾਰ ਨਾਲ ਵੇਖਣ, ਤੇ ਇੱਕ ਦੂਜੇ ਉੱਤੇ ਦੁਖਾਵੇਂ ਲਫ਼ਜ਼ ਨਾ ਵਰਤਣ ।

ਮਿਲਾਵਟ ਦਾ ਸ਼ੰਕਾ ਕਰਨ ਵਾਲੇ ਸੱਜਣਾਂ ਨੇ ਕੁਝ ਸਮੇ ਤੋਂ ਭੱਟਾਂ ਦੇ ਸਵਈਆਂ ਸੰਬੰਧੀ ਅਜੀਬ ਸਰਧਾ-ਹੀਣ ਬਚਨ ਭੀ ਲਿਖਣੇ ਸ਼ੁਰੂ ਕਰ ਦਿੱਤੇ ਹਨ । ਉਹਨਾਂ ਦੀ ਸੇਵਾ ਵਿੱਚ ਪ੍ਰਾਰਥਨਾ ਹੈ ਕਿ ਇਤਨਾ ਕਾਹਲੀ ਦਾ ਕਦਮ ਨਹੀਂ ਉਠਾਉਣਾ ਚਾਹੀਦਾ, ਜਿਸ ਤੋਂ ਸ਼ਾਇਦ ਕੁਝ ਪਛੁਤਾਵਾ ਕਰਨਾ ਪਏ । ਇਹ ਜ਼ਰੂਰੀ ਨਹੀਂ ਕਿ ਉਹਨਾਂ ਦੀ ਹੁਣ ਤਕ ਦੀ ਕੀਤੀ ਹੋਈ ਵਿਚਾਰ ਅਨੁਸਾਰ ਇਹ ਸਿੱਧ ਹੋ ਹੀ ਜਾਏ ਕਿ 'ਭੱਟਾਂ ਦੇ ਸਵਈਏ' ਮਿਲਾਵਟ ਹੈ । ਦੂਜੇ ਪਾਸੇ, ਪੰਥ ਦੇ ਵਿਦਵਾਨ ਸੱਜਣਾਂ ਦੀ ਸੇਵਾ ਵਿੱਚ ਭੀ ਜ਼ੋਰ ਨਾਲ ਬੇਨਤੀ ਹੈ ਕਿ ਆਪਣੇ ਸ਼ੁਭ ਵਿਚਾਰਾਂ ਦੁਆਰਾ ਇਸ 'ਨਿਰਣੇ' ਸੰਬੰਧੀ ਡੋਲ ਰਹੇ ਹਿਰਦਿਆਂ ਦੀ ਸਹਾਇਤਾ ਕਰਨ । ਨਹੀਂ ਤਾਂ, ਹਰੇਕ ਗੁਰਸਿੱਖ ਨੂੰ ਪ੍ਰਸਿੱਧ ਅੰਗ੍ਰੇਜ਼ ਦੇ ਹੇਠ-ਲਿਖੇ ਚੇਤੇ ਰਹਿਣੇ ਚਾਹੀਦੇ ਹਨ ਕਿ ਇਹ ਨਿੱਕੀ ਜਿਹੀ ਅਸਰਧਾ ਵਧਦੀ ਵਧਦੀ ਆਖ਼ਰ ਭਿਆਨਕ ਰੂਪ ਪਕੜ ਲਏਗੀ । ਕਵੀ ਟੈਨੀਸਨ ਲਿਖਦਾ ਹੈ—

ੂਨਡਓਟਿਹ ਨਿ ਓਗਹਟ ਸਿ ਾਓਨਟੋਡ ਡਓਟਿਹ ਨਿ ਓਲਲ;

ੀਟ ਸਿ ਟਹਏ ਲਟਿਟਲਏ ਰਡਿਟ ਾਟਿਹਨਿ ਟਹਏ ਲੁਟਏ.

ਠਹਓਟ ਬੇ ਓਨਦ ਬੇ ਾਲਿਲ ਮਓਕਏ ਟਹਏ ਮੁਸਚਿ ਮੁਟਏ.

ਅਨਦ ਏਵਏਰ ਾਦਿਏਨਨਿਗ, ਸਲੋਾਲੇ ਸਲਿਏਨਚਏ ਓਲਲ. . . . . . . . . . .   —ਠਏਨਨੇਸੋਨ

**ਸ਼ੱਕ**

ਗੁਰ-ਰਜ਼ਾ ਵਿਚ ਸ਼ੱਕ ਰਤਾ-ਭਰਿ, ਸਰਧਾ ਸੱਭ ਗਵਾਏ ।

ਸਹਜੇ ਸਹਜੇ ਤੋੜਿ ਗੁਰੂ ਤੋਂ, ਮਨਮੁਖੁ ਅੰਤਿ ਕਰਾਏ ॥

ਵੇਖੋ ! ਸੋਹਣਾ ਸਾਜ, ਜਿਵੇਂ, ਜਦ ਹੱਥਿ ਗਵੱਯੇ ਆਵੇ ।

ਕਢਿ ਕਢਿ ਸੁਰਾਂ ਮਿੱਠੀਆਂ ਉਸ 'ਚੋਂ (ਦਿਲ-) ਤਰਬਾਂ ਪਿਆ ਹਿਲਾਵੇ ॥

ਬੇ-ਪਰਵਾਹੀਓਂ ਸਾਜ ਓਸ ਵਿਚ, ਚੀਰੁ ਜਿਹਾ ਜਦ ਪੈਂਦਾ ।

ਨਿੱਕਾ ਹੀ ਇਹ ਰੋਗੁ, ਸਾਜ ਦਾ ਘੁੱਟਿ ਗਲਾ ਤਦ ਲੈਂਦਾ ॥

ਵੇਲੇ-ਸਿਰ ਜੇ ਗਾਇਕ ਉਸ ਦਾ ਚੀਰੁ ਨ ਬੰਦ ਕਰਾਏ ।

ਵਧਦਾ ਵਧਦਾ ਚੌੜਾ ਹੋ ਹੋ, ਸਾਰਾ ਰਾਗੁ ਮੁਕਾਏ ॥

ਇਸੇ ਖ਼ਿਆਲ ਨੂੰ ਮੁੱਖ ਰੱਖ ਕੇ ਸਵਈਆਂ ਦਾ ਟੀਕਾ ੧੯੩੦ ਵਿੱਚ ਸੰਗਤਾਂ ਦੀ ਸੇਵਾ ਵਿੱਚ ਪੇਸ਼ ਕੀਤਾ ਗਿਆ ਸੀ । ਪਰ ਉਹ ਕਮਜ਼ੋਰ ਆਵਾਜ਼ ਵਿਦਵਾਨ ਗੁਰਮੁਖਾਂ ਨੂੰ ਪ੍ਰੇਰਨ ਵਿੱਚ, ਕਰਤਾਰ ਜਾਣੇ, ਕਾਮਯਾਬ ਹੋਈ ਕਿ ਨਾਹ । ਹੁਣ ਉਹੀ ਜਤਨ ਮੁੜ ਅਰੰਭ ਕੀਤਾ ਗਿਆ ਹੈ । ਇਸ ਵਿੱਚ ਹੇਠ-ਲਿਖੇ ਵਿਸ਼ਿਆਂ ਤੇ ਵਿਚਾਰ ਕੀਤੀ ਗਈ ਹੈ—

**ਭਾਵ—**

(੧) ਭੱਟਾਂ ਦੇ ਸਵਈਏ ਗੁਰੂ ਅਰਜਨ ਸਾਹਿਬ ਜੀ ਨੇ ਖ਼ੁਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਾਏ ।

(੨) ਭੱਟਾਂ ਦੇ ਸਵਈਆਂ ਦਾ ਸਿੱਧਾਂਤ ਗੁਰਮਤਿ ਨਾਲ ਮਿਲਦਾ ਹੈ ।

(੩) ਭੱਟ ਕਿਸ ਗੁਰੂ ਸਾਹਿਬ ਜੀ ਦੀ ਸਰੀਰਕ ਹਜ਼ੂਰੀ ਵਿੱਚ ਹਾਜ਼ਰ ਹੋਏ ? ਕਦੋਂ, ਕਿੱਥੇ ਤੇ ਕਿਵੇਂ ?

(੪) ਕਿਤਨੇ ਸਨ ? ਇੱਤਿਆਦਿਕ ।

ਇਸ ਸਾਰੀ ਵਿਚਾਰ ਵਿੱਚ ਕੇਵਲ 'ਗੁਰਬਾਣੀ' ਤੇ ਗੁਰਬਾਣੀ ਦੇ ਵਿਆਕਰਣ ਦੀ ਸਹੈਤਾ ਲਈ ਗਈ ਹੈ । ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਹ ਕਠਿਨ ਕੰਮ ਕਿਸੇ ਉੱਘੇ ਵਿਦਵਾਨ ਦੀ ਕਲਮ ਤੋਂ ਹੋਣਾ ਚਾਹੀਦਾ ਸੀ । ਪਿਛਲੀ ਵਾਰੀ ਇਕ ਸੱਜਣ ਜੀ ਨੇ ਗਿਲਾ ਕੀਤਾ ਸੀ ਕਿ 'ਨਵੀਂ ਕਾਢ ਦੇ ਚਾਉ' ਵਿਚ ਇਹ ਕੋਝਾ ਜਤਨ ਕੀਤਾ ਗਿਆ ਹੈ । ਇਸ ਬੇਨਤੀ ਦੀ ਰਾਹੀਂ ਉਸ ਸੱਜਣ ਜੀ ਨੂੰ ਅੰਤ ਪੰਥ ਦੇ ਹੋਰ ਪੂਜਨੀਕ ਵਿਦਵਾਨਾਂ ਨੂੰ ਨਿਸ਼ਚਾ ਦਿਵਾਇਆ ਜਾਂਦਾ ਹੈ ਕਿ ਇਸ ਦਾ ਕਾਰਨ ਕੇਵਲ ਇਹੀ ਖ਼ਤਰਾ ਹੈ ਕਿ ਜੇ ਕਿਸੇ ਸੱਜਣ ਜਾਂ ਸੋਸਾਇਟੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕਿਸੇ ਸ਼ਬਦ ਜਾਂ ਬਾਣੀ ਉੱਤੇ ਹੜਤਾਲ ਫੇਰਨ ਦੀ ਪ੍ਰੇਰਨਾ ਕਰਨ ਵਿੱਚ ਇੱਕ ਵਾਰੀ ਸਫਲਤਾ ਹੋ ਗਈ, ਤਾਂ, ਕਰਤਾਰ ਜਾਣੇ, ਇਸ ਦਾ ਕਿਤਨਾ ਕੁ ਹਾਨੀਕਾਰਕ ਸਿੱਟਾ ਨਿਕਲੇ ।

ਇਸ ਹਾਲਤ ਵਿਚ ਇਹ ਜ਼ਰੂਰੀ ਜਾਪਿਆ ਸੀ ਕਿ ਇਸ ਕਮਜ਼ੋਰ ਜਿਹੀ ਪ੍ਰੇਰਨਾ ਦੀ ਰਾਹੀਂ ਵਿਦਵਾਨ ਗੁਰਮੁਖਾਂ ਦਾ ਧਿਆਨ ਇਸ ਪਾਸੇ ਲਿਆਉਣ ਦਾ ਜਤਨ ਕੀਤਾ ਜਾਏ ।

ਅਗਸਤ, ੧੯੩੫ . . . . . . . . . . . . . . ਸਾਹਿਬ ਸਿੰਘ

੨੪, ਖ਼ਾਲਸਾ ਕਾਲਜ, ਅੰਮ੍ਰਿਤਸਰ

## ਮੁਖ-ਬੰਦ

ਭੱਟਾਂ ਦੇ ਸਵਈਆਂ ਦਾ ਟੀਕਾ ਪਹਿਲਾਂ ਪਹਿਲ ਮੈਂ ਸੰਨ ੧੯੩੦ ਵਿਚ ਛਾਪਿਆ ਸੀ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਣੀਆਂ ਦੇ ਟੀਕੇ ਕਰਨ ਵਿਚ ਮੇਰਾ ਸਭ ਤੋਂ ਪਹਿਲਾ ਟੀਕਾ ਇਹ ਭੱਟਾਂ ਦੇ ਸਵਈਏ ਹੀ ਸੀ । ਇਸ ਦੀ ਦੂਜੀ ਐਡੀਸ਼ਨ ਸੰਨ ੧੯੩੫ ਵਿਚ ਛਾਪੀ ਗਈ ਸੀ, ਤੇ ਤੀਜੀ ਐਡੀਸ਼ਨ ਸੰਨ ੧੯੪੫ ਵਿਚ ।

ਹੋਰ ਕਈ ਬਾਣੀਆਂ ਦੇ ਟੀਕੇ ਕਰਨ ਦੇ ਰੁਝੇਵੇਂ ਮੈਂ ਭੱਟਾਂ ਦੇ ਸਵਈਆਂ ਦੀ ਚੌਥੀ ਛਾਪ ਬਾਣੀ ਦੇ ਪ੍ਰੇਮੀਆਂ ਦੇ ਸਾਹਮਣੇ ਪੇਸ਼ ਕਰਨ ਵਲ ਧਿਆਨ ਨਾਹ ਦੇ ਸਕਿਆ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦਾ ਵਿਆਕਰਨ ਅਨੁਸਾਰ ਟੀਕਾ ਲਿਖਣ ਦੀ ਭਾਰੀ ਮਿਹਨਤ ਨੇ ਮੈਨੂੰ ਹੋਰ ਭੀ ਮਜਬੂਰ ਕੀਤਾ ਕਿ ਅਜੇ ਇਹ ਕੰਮ ਹੋਰ ਪਿਛਾਂਹ ਪਾਇਆ ਜਾਏ ।

ਮਾਸਕ ਪੱਤ੍ਰ 'ਆਲੋਚਨਾ' ਦੇ ਅਗਸਤ ੧੯੬੧ ਦੇ ਪਰਚੇ ਵਿਚ ਭੱਟਾਂ ਦੀ ਭਾਈ-ਚਾਰਕ ਜਾਣ-ਪਛਾਣ ਬਾਰੇ ਗਿਆਨੀ ਗੁਰਦਿੱਤ ਸਿੰਘ ਜੀ ਨੇ ਇਕ ਬੜਾ ਖੋਜ-ਭਰਿਆ ਲੇਖ ਪ੍ਰਕਾਸ਼ਿਤ ਕੀਤਾ ਹੈ । ਪਾਠਕਾਂ ਦੀ ਵਾਕਫ਼ੀਅਤ ਵਾਸਤੇ ਉਸ ਲੇਖ ਵਿਚੋਂ ਧੰਨਵਾਦ ਸਹਿਤ ਭੱਟਾਂ ਦਾ ਹਸਬ ਨਸਬ ਭੀ ਪੇਸ਼ ਕੀਤਾ ਜਾਇਗਾ ।

ਕਈ ਸੱਜਣਾਂ ਵਲੋਂ ਕਈ ਵਾਰੀ ਭੱਟਾਂ ਦੇ ਸਵਈਆਂ ਦੇ ਟੀਕੇ ਦੀ ਮੰਗ ਕਈ ਸਾਲਾਂ ਤੋਂ ਆਉਂਦੀ ਰਹੀ ਹੈ । ਮੈਂ ਪਾਠਕਾਂ ਪਾਸੋਂ ਖਿਮਾ ਮੰਗਦਾ ਹਾਂ ਕਿ ਉਹਨਾਂ ਨੂੰ ਇਤਨਾ ਲੰਮਾ ਸਮਾ ਉਡੀਕ ਕਰਨੀ ਪਈ ਹੈ । ਮੈਂ ਆਪਣੇ ਪਾਠਕਾਂ ਦਾ ਧੰਨਵਾਦ ਕਰਨੋਂ ਭੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਮੇਰੀ ਕੀਤੀ ਮਿਹਨਤ ਵਿਚ ਬਹੁਤ ਦਿਲ-ਚਸਪੀ ਲਈ ਹੈ, ਤੇ ਮੈਨੂੰ ਇਸ ਮਹਾਨ ਔਖੇ ਕੰਮ ਵਿਚ ਲੱਗੇ ਰਹਿਣ ਲਈ ਹੌਸਲਾ ਦਿੱਤੇ ਰੱਖਿਆ ਹੈ । ਚੌਥੀ ਐਡੀਸ਼ਨ ਲਾਹੌਰ ਬੁਕ ਸ਼ਾਪ ਲੁਧਿਆਣਾ ਵਾਲਿਆਂ ਨੇ ਛਾਪੀ ਹੈ ।

| | |
|---|---|
| ੨੯ ਸੰਤਬਰ, ੧੯੬੧ | ਸਾਹਿਬ ਸਿੰਘ |
| ਸ਼ਹੀਦ ਸਿੱਖ ਮਿਸ਼ਨਰੀ ਕਾਲਜ, | ਰੀਟਾਇਰਡ ਪ੍ਰੋਫ਼ੈਸਰ |
| ਰਣਜੀਤਪੁਰਾ, ਅੰਮ੍ਰਿਤਸਰ | ਖ਼ਾਲਸਾ ਕਾਲਜ, ਅੰਮ੍ਰਿਤਸਰ |

## ਭਾਗ—੧

## ਭੱਟਾਂ ਦੀ ਭਾਈਚਾਰਕ ਜਾਣ-ਪਛਾਣ

ਗਿਆਨੀ ਗੁਰਦਿੱਤ ਸਿੰਘ ਜੀ ਨੇ ਮਾਸਕ ਪੱਤ੍ਰ 'ਆਲੋਚਨਾ' ਦੇ ਅਗਸਤ ੧੯੬੧ ਦੇ ਪਰਚੇ ਵਿਚ ਭੱਟਾਂ ਦੇ ਹਸਬ-ਨਸਬ ਬਾਰੇ ਜੋ ਲੇਖ ਲਿਖਿਆ ਹੈ ਉਸ ਦੇ ਅਨੁਸਾਰ:—

ਪੰਜਾਬ ਦੇ ਭੱਟ ਜਾਤਿ ਦੇ ਸਾਰਸੁਤ ਬ੍ਰਾਹਮਣ ਸਨ । ਇਹ ਆਪਣੀ ਉਤਪੱਤੀ ਕੌਸ਼ਸ਼ ਰਿਸ਼ੀ ਤੋਂ ਦੱਸਦੇ ਹਨ । ਉੱਚੀਆਂ ਜਾਤੀਆਂ ਦੇ ਬ੍ਰਾਹਮਣ, ਭੱਟਾਂ ਨੂੰ ਆਪਣੇ ਨਾਲੋਂ ਨੀਵੀਂ ਜਾਤਿ ਦੇ ਬ੍ਰਾਹਮਣ ਸਮਝਦੇ ਹਨ । ਇਹ ਲੋਕ ਸਰਸ੍ਵਤੀ ਨਦੀ ਦੇ ਕੰਢੇ ਉਤੇ ਵੱਸੇ ਹੋਏ ਸਨ । ਇਹ ਨਦੀ ਪਹਿਲਾਂ ਪਹੋਏ (ਜ਼ਿਲਾ ਕਰਨਾਲ) ਕੋਲੋਂ ਦੀ ਵਗਦੀ ਸੀ । ਜੇਹੜੇ ਭੱਟ ਨਦੀ ਦੇ ਉਰਲੇ ਪਾਸੇ ਵੱਸਦੇ ਸਨ ਉਹ ਸਾਰਸੁਤ, ਤੇ, ਜੇਹੜੇ ਪਾਰਲੇ ਪਾਸੇ ਵੱਸਦੇ ਸਨ ਉਹ ਗੌੜ ਅਖਵਾਣ ਲੱਗ ਪਏ ।

ਜਿਸ ਸੱਜਨ ਪਾਸੋਂ ਗਿਆਨੀ ਗੁਰਦਿੱਤ ਸਿੰਘ ਜੀ ਨੂੰ ਭੱਟਾਂ ਦੀ ਬੰਸਾਵਲੀ ਮਿਲੀ, ਉਹ ਹਨ ਭਾਈ ਸੰਤ ਸਿੰਘ ਜੀ ਭੱਟ ਪਿੰਡ ਕਰਸਿੰਧੂ ਤਸੀਲ ਜੀਂਦ ਦੇ ਰਹਿਣ ਵਾਲੇ । ਸੁਲਤਾਨਪੁਰ ਭਾਦਸੋ ਪਰਗਣਾ ਲਾਡਵਾ (ਜ਼ਿਲਾ ਕਰਨਾਲ) ਅਤੇ ਤਲੌਂਢਾ ਪਰਗਣਾ ਜੀਂਦ ਵਿਚ ਸਰਸ੍ਵਤੀ ਨਦੀ ਦੇ ਕੰਢੇ ਦੇ ਪਿੰਡਾਂ ਵਿਚ ਕਿਤਨੇ ਹੀ ਭੱਟ ਰਹਿੰਦੇ ਹਨ । ਇਹਨਾਂ ਹੀ ਭੱਟਾਂ ਦੇ ਕੁਝ ਖ਼ਾਨਦਾਨ ਯੂ.ਪੀ., ਸੀ.ਪੀ. ਵਿਚ ਭੀ ਜਾ ਵੱਸੇ ਹਨ, ਤੇ ਕੁਝ ਸਹਾਰਨਪੁਰ ਤੇ ਜਗਾਧਰੀ ਦੇ ਇਲਾਕੇ ਵਿਚ ਰਹਿੰਦੇ ਹਨ । ਇਹਨਾਂ ਸਭਨਾਂ ਭੱਟਾਂ ਦੇ ਪਾਸ ਵਹੀਆਂ ਹਨ, ਜਿਨ੍ਹਾਂ ਉਤੇ ਉਹ ਆਪਣੇ ਜਜਮਾਨਾਂ ਦੀ ਬੰਸਾਵਲੀ ਲਿਖਦੇ ਆ ਰਹੇ ਹਨ ।

ਭੱਟ ਸੰਤ ਸਿੰਘ ਜੀ ਦੀ ਪੰਜਾਬ ਵਾਲੀ ਵਹੀ (ਜਿਸ ਨੂੰ ਮੋਹਰਾਂ ਵਾਲੀ ਵਹੀ ਭੀ ਆਖਦੇ ਹਨ) ਦੇ ਅਨੁਸਾਰ ਭੱਟ ਭਿੱਖਾ ਅਤੇ ਟੋਡਾ ਭੱਟ ਰਈਏ ਦੇ ਪੁੱਤਰ (ਸੱਕੇ ਭਰਾ) ਸਨ । ਉਸ ਵਹੀ ਤੋਂ ਪਤਾ ਭੀ ਚੱਲਦਾ ਹੈ ਕਿ ਇਹ ਭੱਟ ਸੁਲਤਾਨਪੁਰ ਦੇ ਰਹਿਣ ਵਾਲੇ ਸਨ ।

ਬੰਸਾਵਲੀ ਭੱਟ ਭਗੀਰਥ ਤੋਂ ਸ਼ੁਰੂ ਹੁੰਦੀ ਹੈ । ਭਗੀਰਥ ਤੋਂ ਨਾਵੀਂ ਪੀੜ੍ਹੀ ਵਿਚ ਭੱਟ ਰਈਆ ਹੋਇਆ, ਜਿਸ ਦੇ ਛੇ ਪੁੱਤਰ ਸਨ—ਭਿੱਖਾ, ਸੇਖਾ, ਤੋਖਾ, ਗੋਖਾ, ਚੋਖਾ ਅਤੇ ਟੋਡਾ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭੱਟਾਂ ਦੀ

ਬਾਣੀ ਦਰਜ ਹੈ, ਉਹਨਾਂ ਵਿਚੋਂ ਮਥੁਰਾ, ਜਾਲਪ ਅਤੇ ਕੀਰਤ ਇਹ ਤਿੰਨ ਭੱਟ ਭਿੱਖੇ ਦੇ ਪੁੱਤਰ ਸਨ । ਭੱਟ ਸਲ੍ਹ ਅਤੇ ਭਲ੍ਹ ਇਹ ਦੋ ਭੱਟ ਭਿੱਖੇ ਦੇ ਛੋਟੇ ਭਰਾ ਸੇਖੇ ਦੇ ਪੁੱਤਰ ਸਨ । ਭੱਟ ਬਲ੍ਹ ਭਿੱਖੇ ਦੇ ਛੋਟੇ ਭਰਾ ਤੋਖੇ ਦਾ ਪੁੱਤਰ ਸੀ । ਭੱਟ ਹਰਬੰਸ ਭੱਟ ਭਿੱਖੇ ਦੇ ਭਰਾ ਗੋਖੇ ਦਾ ਪੁੱਤਰ ਸੀ । ਭੱਟ ਕਲਸਹਾਰ ਅਤੇ ਗਯੰਦ ਭੱਟ ਭਿੱਖੇ ਦੇ ਭਰਾ ਚੋਖੇ ਦੇ ਪੁੱਤਰ ਸਨ ।

ਭੱਟ ਰਈਏ ਦੋ ਪੋਤਰੇ-ਭੱਟ ਕੀਰਤ ਦੇ ਪੋਤਰੇ ਸਿੰਘ ਸਜ ਗਏ ਸਨ । ਭਿੱਖਾ ਭੱਟ ਗੁਰੂ ਅਮਰਦਾਸ ਜੀ ਦੇ ਵੇਲੇ ਸਿੱਖ ਬਣਿਆ ਸੀ । ਭਾਈ ਗੁਰਦਾਸ ਜੀ ਨੇ ਇਸ ਦਾ ਨਾਮ ਸਤਿਗੁਰੂ ਅਮਰਦਾਸ ਜੀ ਦੇ ਸਿੱਖਾਂ ਵਿਚ ਲਿਖਿਆ ਹੈ ।

ਪਰ ਕਈ ਵਿਦਵਾਨ ਸੱਜਣ ਭੱਟਾਂ ਦੀ ਇਸ ਬੰਸਾਵਲੀ ਨੂੰ ਸ਼ੱਕ ਦੀ ਨਿਗਾਹ ਨਾਲ ਵੇਖਦੇ ਹਨ ।

## ਭੱਟ ਕਦੋਂ ਗੁਰੂ ਸਾਹਿਬ ਪਾਸ ਆਏ ਸਨ ?

ਭੱਟ ਹਰਬੰਸ ਨੇ ਗੁਰੂ ਅਰਜਨ ਸਾਹਿਬ ਦੀ ਉਸਤਤਿ ਵਿਚ ਦੋ ਸਵਈਏ ਲਿਖੇ ਹਨ । ਉਹਨਾਂ ਵਿਚ ਉਹ ਗੁਰੂ ਰਾਮਦਾਸ ਜੀ ਦਾ ਇਉਂ ਜ਼ਿਕਰ ਕਰਦਾ ਹੈ ਜਿਥੋਂ ਇਹ ਸਾਫ਼ ਸਿੱਧ ਹੋ ਜਾਂਦਾ ਹੈ ਕਿ ਜਦੋਂ ਭੱਟ ਗੁਰੂ-ਦਰ ਤੇ ਹਾਜ਼ਰ ਹੋਏ ਸਨ, ਤਦੋਂ ਗੁਰੂ ਰਾਮਦਾਸ ਜੀ ਨੂੰ ਜੋਤੀ ਜੋਤਿ ਸਮਾਇਆਂ ਅਜੇ ਥੋੜ੍ਹੇ ਹੀ ਦਿਨ ਹੋਏ ਸਨ । ਹਰਬੰਸ ਲਿਖਦਾ ਹੈ:—

ਅਜੈ ਗੰਗ ਜਲੁ ਅਟਲੁ, ਸਿਖ ਸੰਗਤਿ ਸਭ ਨਾਵੈ ॥

ਨਿਤ ਪੁਰਾਣ ਬਾਚੀਅਹਿ, ਬੇਦ ਬ੍ਰਹਮਾ ਮੁਖਿ ਗਾਵੈ ॥

ਅਜੈ ਚਵਰੁ ਸਿਰਿ ਢੁਲੈ, ਨਾਮੁ ਅੰਮ੍ਰਿਤੁ ਮੁਖਿ ਲੀਅਉ ॥

ਗੁਰ ਅਰਜੁਨ ਸਿਰਿ ਛਤ੍ਰੁ, ਆਪਿ ਪਰਮੇਸਰਿ ਦੀਅਉ ॥

ਮਿਲਿ ਨਾਨਕ ਅੰਗਦ ਅਮਰ ਗੁਰ, ਰਾਮਦਾਸੁ ਹਰਿ ਪਹਿ ਗਯਉ ॥

ਹਰਿਬੰਸ, ਜਗਤਿ ਜਸੁ ਸੰਚਰ੍ਉ, ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥੧॥

ਦੇਵ ਪੁਰੀ ਮਹਿ ਗਯਉ, ਆਪ ਪਰਮੇਸ੍ਰ੍ਵ ਭਾਯਉ ॥

ਹਰਿ ਸਿੰਘਾਸਣੁ ਦੀਅਉ, ਸਿਰੀ ਗੁਰੁ ਤਹ ਬੈਠਾਯਉ ॥

ਰਹਸੁ ਕੀਅਉ ਸੁਰ ਦੇਵ, ਤੋਹਿ ਜਸੁ ਜਯ ਜਯ ਜੰਪਹਿ ॥

ਅਸੁਰ ਗਏ ਤੇ ਭਾਗਿ, ਪਾਪ ਤਿਨ੍ ਭੀਤਰਿ ਕੰਪਹਿ ॥

ਕਾਟੇ ਸੁ ਪਾਪ ਤਿਨ੍ ਨਰਹੁ ਕੇ, ਗੁਰੁ ਰਾਮਦਾਸੁ ਜਿਨ੍ ਪਾਇਯਉ ॥

ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥ . . . . (ਸਵਈਏ ਮਹਲੇ ਪੰਜਵੇ ਕੇ

## ਭੱਟ ਕਿੱਥੇ ਆਏ ਸਨ ?

ਗੁਰੂ ਰਾਮਦਾਸ ਜੀ ਗੋਇੰਦਵਾਲ ਜਾ ਕੇ ਜੋਤੀ ਜੋਤਿ ਸਮਾਏ ਸਨ । ਗੋਇੰਦਵਾਲ ਬਿਆਸਾ ਦਰਿਆ ਦੇ ਕੰਢੇ ਤੇ ਹੈ ।

ਗੁਰੂ ਦਾ ਦੀਦਾਰ ਕਰ ਕੇ ਜੋ ਆਤਮਕ ਆਨੰਦ ਭੱਟਾਂ ਨੂੰ ਮਿਲਿਆ ਸੀ ਉਸ ਦਾ ਜ਼ਿਕਰ ਉਹਨਾਂ ਭੱਟਾਂ ਵਿਚੋਂ ਇਕ ਸਾਥੀ ਭੱਟ ਨਲ੍ਹ ਆਪਣੇ ਸਵਈਆਂ ਵਿਚ ਕਰਦਾ ਹੈ ਤੇ ਆਖਦਾ ਹੈ—ਨਾਮ-ਅੰਮ੍ਰਿਤ ਪੀਣ ਦੀ ਮੇਰੇ ਅੰਦਰ ਚਿਰਾਂ ਦੀ ਤਾਂਘ ਸੀ । ਜਦੋਂ ਮੈਂ ਗੁਰੂ ਦਾ ਦਰਸ਼ਨ ਕੀਤਾ ਮੇਰੀ ਉਹ ਤਾਂਘ ਪੂਰੀ ਹੋ ਗਈ, ਮੇਰਾ ਮਨ ਜੋ ਪਹਿਲਾਂ ਦਸੀਂ ਪਾਸੀਂ ਭਟਕਦਾ ਫਿਰਦਾ ਸੀ ਦਰਸ਼ਨ ਕਰ ਕੇ ਟਿਕਾਣੇ ਆ ਗਿਆ, ਤੇ ਕਈ ਵਰ੍ਹਿਆਂ ਦਾ ਦੁੱਖ ਮੇਰੇ ਅੰਦਰੋਂ ਦੂਰ ਹੋ ਗਿਆ । ਉਥੇ ਹੀ ਭੱਟ ਨਲ੍ਹ ਲਿਖਦਾ ਹੈ ਕਿ ਇਹ ਦਰਸ਼ਨ ਗੋਇੰਦਵਾਲ ਵਿਚ ਹੋਇਆ ਜੋ ਮੈਨੂੰ ਪਰਤੱਖ ਤੌਰ ਤੇ ਬੈਕੁੰਠ-ਨਗਰ ਦਿੱਸ ਰਿਹਾ ਹੈ । ਲਿਖਦਾ ਹੈ:—

ਗੁਰੂ ਮੁਖੁ ਦੇਖਿ, ਗਰੂ ਸੁਖੁ ਪਾਯਉ ॥

ਹੁਤੀ ਜੁ ਪਿਆਸ, ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ ॥

ਪੂਰਨ ਭੋ, ਮਨ ਠਉਰ ਬਸੋ, ਰਸ ਬਾਸਨ ਸਿਉ, ਜੁ ਦਹੰਦਿਸਿ ਧਾਯਉ ॥

ਗੋਬਿੰਦ ਵਾਲੁ, ਗੋਬਿੰਦ ਪੁਰੀ ਸਮ, ਜਲ੍ਹਨ ਤੀਰਿ ਬਿਪਾਸ ਬਨਾਯਉ ॥

ਗਯਉ ਦੁਖੁ ਦੂਰਿ, ਬਰਖਨ ਕੋ, ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥

(ਸਵਈਏ ਮਹਲੇ ੪ ਚਉਥੇ ਕੇ, ਨਲ੍ਹ

### ਪਿਛਲੀ ਵਿਚਾਰ ਦਾ ਨਿਚੋੜ—

ਭੱਟਾਂ ਨੇ ਆਪਣੀ ਬਾਣੀ ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ ਉਚਾਰੀ ਸੀ । ਤਦੋਂ ਸਤਿਗੁਰੂ ਜੀ ਗੋਇੰਦਵਾਲ ਵਿਚ ਸਨ । ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾ ਚੁਕੇ ਸਨ, ਅਤੇ ਉਹਨਾਂ ਤੋਂ ਪਿੱਛੋਂ ਗੁਰੂ ਅਰਜਨ ਸਾਹਿਬ ਜੀ ਨੂੰ ਗੁਰ-ਸਿੰਘਾਸਨ ਤੇ ਬੈਠਿਆਂ ਥੋੜ੍ਹਾ ਹੀ ਸਮਾ ਹੋਇਆ ਸੀ ।

### ਸਾਰੇ ਭੱਟ ਇਕੱਠੇ ਰਲ ਕੇ ਗੁਰੂ ਅਰਜਨ ਸਾਹਿਬ ਪਾਸ ਆਏ ਸਨ

### ਇਤਰਾਜ਼, ਕਿ ਸਾਰੇ ਭੱਟ ਰਲ ਕੇ ਨਹੀਂ ਆਏ—

ਕੁਝ ਸੱਜਣ ਭੱਟਾਂ ਸੰਬੰਧੀ ਇਹ ਖ਼ਿਆਲ ਪਰਗਟ ਕਰਦੇ ਹਨ ਕਿ ਇਹ ਇਕੱਠੇ ਮਿਲ ਕੇ ਗੁਰੂ ਅਰਜਨ ਸਾਹਿਬ ਜੀ ਪਾਸ ਨਹੀਂ ਆਏ ਸਨ, ਵੱਖੋ-ਵੱਖਰੇ ਸਮੇ ਵਿਚ ਹੋਏ ਹਨ ਅਤੇ ਹਰੇਕ ਸਤਿਗੁਰੂ ਜੀ ਦੇ ਸਮੇ ਵਿਚ ਹੋਏ ਸਨ ਅਤੇ ਹਰੇਕ ਸਤਿਗੁਰੂ ਜੀ ਦੇ ਸਮੇ ਵਿਚ (ਜਿਵੇਂ ਜਿਵੇਂ ਉਹਨਾਂ ਨੇ ਬਾਣੀ ਰਚੀ ਹੈ) ਆਏ ਹਨ । ਆਪਣੇ ਇਸ ਖ਼ਿਆਲ ਦੀ ਪ੍ਰੋੜ੍ਹਤਾ ਵਿਚ ਉਹ ਆਖਦੇ ਹਨ ਕਿ—

### ਪਹਿਲੀ ਦਲੀਲ—

(੧) ਇਹ ਨਹੀਂ ਹੋ ਸਕਦਾ ਕਿ ਗੁਰੂ ਅਰਜਨ ਸਾਹਿਬ ਜੀ ਦੇ ਸਾਹਮਣੇ ਖਲੋ ਕੇ, ਕੋਈ ਭੱਟ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਸਾਹਿਬ ਜੀ, ਗੁਰੂ ਅਮਰਦਾਸ ਜੀ ਜਾਂ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੰਬੋਧਨ ਕਰ ਕੇ ਉਸਤਤਿ ਕਰ ਰਿਹਾ ਹੋਵੇ । ਸਵੀਇਏ ਮਹਲੇ ਪਹਿਲੇ ਕਿਆਂ ਵਿਚ ਜਦੋਂ ਕਵੀ ਆਖਦਾ ਹੈ :

ਪਾਤਾਲ ਪੁਰੀ ਜੈਕਾਰ ਧੁਨਿ, ਕਬਿ ਜਨ ਕਲ ਵਖਾਣਿਓ ॥

ਹਰਿ ਨਾਮ ਰਸਿਕ ਨਾਨਕ ਗੁਰ, ਰਾਜੁ ਜੋਗੁ ਤੈ ਮਾਣਿਓ ॥੬॥

ਇਥੇ ਪ੍ਰਤੱਖ ਤੌਰ ਤੇ ਆਖਿਆ ਹੈ—ਹੇ ਗੁਰੂ ਨਾਨਕ ! ਤੂੰ ਰਾਜ-ਜੋਗ ਮਾਣਿਆ ਹੈ ।

ਸਵਈਏ ਮਹਲੇ ਦੂਜੇ ਕਿਆਂ ਵਿਚ :

ਤੈ ਤਉ ਦ੍ਰਿੜਿਓ ਨਾਮੁ ਅਪਾਰੁ...॥...

ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ,

ਰਹਹਿ ਜਗਤ੍ਰ, ਜਲ ਪਦਮ ਬੀਚਾਰ ॥......॥੩॥

ਸਪਸ਼ਟ ਤੌਰ ਤੇ ਗੁਰੂ ਅੰਗਦ ਸਾਹਿਬ ਜੀ ਨੂੰ ਆਖਿਆ ਹੈ—ਹੇ ਗੁਰੂ ! ਤੂੰ ਜਗਤ ਵਿਚ ਇਉਂ ਰਹਿੰਦਾ ਹੈਂ ਜਿਵੇਂ ਜਲ ਵਿਚ ਕਮਲ ।

ਇਸੇ ਤਰ੍ਹਾਂ ਬਾਕੀ ਗੁਰੂ ਸਾਹਿਬਾਨ ਜੀ ਦੀ ਉਸਤਤਿ ਵਿਚ ਉਚਾਰੇ ਹੋਏ ਸਵਈਆਂ ਵਿਚੋਂ ਪਰਮਾਣ ਦਿੱਤੇ ਜਾ ਸਕਦੇ ਹਨ ਜਿੱਥੇ ਇੱਕ ਭੱਟ ਗੁਰੂ ਅਮਰਦਾਸ ਜੀ ਨੂੰ ਸੰਬੋਧਨ ਕਰਦਾ ਹੈ, ਦੂਜਾ ਗੁਰੂ ਰਾਮਦਾਸ ਜੀ ਨੂੰ ।

### ਦੂਜੀ ਦਲੀਲ—

(੨) ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਦੀ ੨੧ਵੀਂ ਪਉੜੀ ਵਿਚ ਲਿਖਿਆ ਹੈ ਕਿ 'ਭਿੱਖਾ' ਅਤੇ 'ਟੋਡਾ' ਸੁਲਤਾਨਪੁਰ ਦੇ ਰਹਿਣ ਵਾਲੇ 'ਭੱਟ' ਸਨ ਅਤੇ ਸਤਿਗੁਰੂ ਅਮਰਦਾਸ ਜੀ ਦੇ ਸਿੱਖ ਸਨ ।

### ਇਸ ਇਤਰਾਜ਼ ਸੰਬੰਧੀ ਨਿਰਨਾ—

ਇਸ ਇਤਰਾਜ਼ ਸੰਬੰਧੀ, ਸਭ ਤੋਂ ਪਹਿਲਾਂ ਭੱਟ 'ਕੱਲਸਹਾਰ' ਦੀ ਆਪਣੀ ਬਾਣੀ ਹੀ ਕਾਫ਼ੀ ਸਬੂਤ ਹੈ ਕਿ ਉਹ ਇਕੱਠੇ ਰਲ ਕੇ ਆਏ ਸਨ । ਇਤਿਹਾਸ ਦੀ ਖੋਜ ਕਰਨ ਵਾਲੇ ਸੱਜਣਾਂ ਵਾਸਤੇ ਇਹ ਗੱਲ ਨੋਟ ਕਰਨੀ ਸੁਆਦਲੀ ਹੋਵੇਗੀ ਕਿ ਕਿਸੇ ਕਿਸੇ ਭੱਟ ਨੇ ਆਪਣੇ ਆਉਣ ਦੇ ਸਮੇਂ, ਥਾਂ ਆਦਿਕ ਸੰਬੰਧੀ ਥੋੜੀ ਸੂਚਨਾ ਕਰ ਦਿੱਤੀ ਹੈ; ਜਿਵੇਂ :

### ਸਮਾ—

ਸਵਈਏ ਮਹਲੇ ਪੰਜਵੇਂ ਕਿਆਂ ਦੇ ਅਖ਼ੀਰ ਵਿਚ ਭੱਟ 'ਹਰਿਬੰਸ' ਵਿਚ ਖ਼ਬਰ ਦੇਂਦਾ ਹੈ ਕਿ ਜਦੋਂ ਉਹ ਸਤਿਗੁਰੂ ਜੀ ਦੇ ਪਾਸ ਆਏ ਸਨ, ਗੁਰੂ ਰਾਮਦਾਸ ਜੀ ਨੂੰ ਜੋਤੀ ਜੋਤਿ ਸਮਾਇਆਂ ਥੋੜੇ ਦਿਨ ਹੋਏ ਸਨ ਅਤੇ ਗੁਰੂ ਅਰਜਨ ਸਾਹਿਬ ਜੀ ਗੁਰ-ਸਿੰਘਾਸਨ ਤੇ ਬੈਠੇ ਹੀ ਸਨ ।

### ਗੋਇੰਦਵਾਲ—

ਸਵਈਏ ਮਹਲੇ ਚਉਥੇ ਕਿਆਂ ਵਿਚ ਭੱਟ 'ਨਲ੍ਯ' ਦੱਸਦਾ ਹੈ ਕਿ ਉਹਨੀਂ ਦਿਨੀਂ ਸਤਿਗੁਰੂ ਜੀ ਗੋਇੰਦਵਾਲ ਸਾਹਿਬ ਸਨ । ਜੇ ਇਹ ਦਲੀਲ ਮੰਨ ਲਈ ਜਾਏ ਕਿ ਜਿਸ ਭੱਟ ਨੇ ਜਿਸ ਗੁਰੂ ਜੀ ਦੀ ਉਸਤਤਿ ਕੀਤੀ ਹੈ, ਉਹ ਉਸੇ ਗੁਰੂ ਜੀ ਦੀ ਹਜ਼ੂਰੀ ਵਿਚ ਆ ਕੇ ਉਸਤਤਿ ਕਰ ਰਿਹਾ ਹੈ, ਤਾਂ, ਭੱਟ 'ਨਲ੍ਯ' ਸ੍ਰੀ ਗੁਰ ਰਾਮਦਾਸਪੁਰੇ' (ਸ੍ਰੀ ਅੰਮ੍ਰਿਤਸਰ ਜੀ) ਆਉਂਦਾ । ਇਤਿਹਾਸ ਸਾਫ਼ ਦੱਸਦਾ ਹੈ ਕਿ ਗੋਇੰਦਵਾਲ ਸਾਹਿਬ ਕੇਵਲ ਗੁਰੂ ਅਮਰਦਾਸ ਜੀ ਰਹੇ ਹਨ । ਗੁਰ ਗੱਦੀ ਤੇ ਬੈਠਣ ਤੋਂ ਪਿੱਛੋਂ ਗੁਰੂ ਰਾਮਦਾਸ ਜੀ ਗੋਇੰਦਵਾਲ ਸਾਹਿਬ ਤੋਂ ਚਲੇ ਆਏ ਸਨ ਤੇ ਜੋਤੀ ਜੋਤਿ ਸਮਾਉਣ ਵੇਲੇ ਹੀ ਉਥੇ ਗਏ ਸਨ । ਕਿਸੇ ਭੱਟ ਨੇ ਕਰਤਾਰਪੁਰ ਸਾਹਿਬ, ਖਡੂਰ ਸਾਹਿਬ, ਜਾਂ ਸ੍ਰੀ ਅੰਮ੍ਰਿਤਸਰ ਜੀ ਦਾ ਜ਼ਿਕਰ ਨਹੀਂ ਕੀਤਾ, ਕੇਵਲ ਭੱਟ 'ਨਲ੍ਯ' ਨੇ ਗੋਇੰਦਵਾਲ ਸਾਹਿਬ ਦਾ ਜ਼ਿਕਰ ਕੀਤਾ ਹੈ, ਸਾਫ਼ ਲਿਖਿਆ ਹੈ—ਬਿਆਸਾ ਦਰਿਆ ਦੇ ਕੰਢੇ ਉਤੇ । ਫਿਰ, ਇਹ ਜ਼ਿਕਰ ਭੀ ਗੁਰੂ

ਰਾਮਦਾਸ ਜੀ ਦੀ ਉਸਤਤਿ ਕਰਨ ਦੇ ਸੰਬੰਧ ਵਿਚ ਹੈ । ਇਥੋਂ ਸਾਫ਼ ਸਿੱਧ ਹੈ ਕਿ ਇਕੱਲਾ ਭੱਟ 'ਨਲ੍ਯ' ਕੇਵਲ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਗੋਇੰਦਵਾਲ ਸਾਹਿਬ ਹਾਜ਼ਰ ਨਹੀਂ ਹੋਇਆ ।

### ਪੰਜਾਂ ਦਾ ਹੀ ਜ਼ਿਕਰ—

ਸਵਈਏ ਮਹਲੇ ਪੰਜਵੇਂ ਕਿਆਂ ਵਿਚ, ਭੱਟ 'ਕੱਲਸਹਾਰ' ਪੰਜਾਂ ਹੀ ਗੁਰ-ਮਹਲਾਂ ਦਾ ਜ਼ਿਕਰ ਕਰਦਾ ਹੈ ਅਤੇ ਆਖਦਾ ਹੈ ਕਿ ਸਤਿਗੁਰੂ ਜੀ ਦੀ ਉਸਤਤਿ ਸਾਰੇ ਕਵੀਆਂ ਨੇ ਕੀਤੀ ਹੈ । ਇਸ ਭੱਟ ਸੰਬੰਧੀ ਵਿਚ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਸ ਨੇ ਪੰਜਾਂ ਹੀ ਗੁਰ-ਮਹਲਾਂ ਦੀ ਉਸਤਤਿ ਕੀਤੀ ਹੈ; ਸਾਰੇ ਭੱਟਾਂ ਵਿੱਚੋਂ ਸਭ ਤੋਂ ਵਧੀਕ ਬਾਣੀ ਇਸੇ ਹੀ ਭੱਟ ਦੀ ਹੈ, ਹਰੇਕ ਮਹਲੇ ਦੇ ਸਵਈਆਂ ਵਿਚ ਸਭ ਤੋਂ ਪਹਿਲਾਂ ਇਸੇ ਭੱਟ ਦੀ ਬਾਣੀ ਹੈ । ਇਤਿਹਾਸਕ ਖੋਜ ਕਸਵੱਟੀ ਤੇ ਰੱਖਿਆਂ ਸਾਫ਼ ਸਿੱਧ ਹੈ ਕਿ ਭੱਟ 'ਕੱਲਸਹਾਰ' ਭੱਟਾਂ ਦੇ ਇਸ ਜੱਥੇ ਦਾ ਜੱਥੇਦਾਰ ਸੀ । ਉਸ ਦਾ ਇਹ ਆਖਣਾ ਕਿ ਸਾਰੇ ਭੱਟਾਂ ਨੇ ਉਸਤਤਿ ਕੀਤੀ ਹੈ ਇਸ ਗੱਲ ਦਾ ਸਬੂਤ ਹੈ ਕਿ ਭੱਟ ਇਕੱਠੇ ਰਲ ਕੇ ਗੁਰੂ ਅਰਜਨ ਜੀ ਪਾਸ ਗੋਇੰਦਵਾਲ ਸਾਹਿਬ ਗਏ ਸਨ । ਭੱਟ 'ਕੱਲਸਹਾਰ' ਆਖਦਾ ਹੈ:—

ਖੇਲੁ ਗੂੜ੍ਉ ਕੀਅਉ ਹਰਿ ਰਾਇ, ਸੰਤੋਖਿ ਸਮਾਚਰ੍ਿਉ, ਬਿਮਲ ਬੁਧਿ ਸਤਿਗੁਰਿ ਸਮਾਣਉ ॥

ਆਜੋਨੀ ਸੰਭਵਿਅਉ, ਸੁਜਸੁ ਕਲ੍ਯ ਕਵੀਅਣਿ ਬਖਾਣਿਅਉ ॥

ਗੁਰਿ ਨਾਨਕਿ ਅੰਗਦੁ ਵਰ੍ਉ, ਗੁਰਿ ਅੰਗਦਿ ਅਮਰ ਨਿਧਾਨੁ ॥

ਗੁਰਿ ਰਾਮਦਾਸਿ ਅਰਜੁਨੁ ਵਰ੍ਉ, ਪਾਰਸੁ ਪਰਸੁ ਪ੍ਰਮਾਣੁ ॥੪॥

### ਇਹ ਜ਼ਰੂਰੀ ਨਹੀਂ—

ਕਿਸੇ ਗੁਰ-ਵਿਅਕਤੀ ਨੂੰ ਸੰਬੋਧਨ ਕਰ ਕੇ ਭੱਟ ਦਾ ਉਸਤਤਿ ਕਰਨਾ ਇਹ ਸਾਬਤ ਨਹੀਂ ਕਰ ਸਕਦਾ ਕਿ ਉਹ ਭੱਟ ਜ਼ਰੂਰ ਉਸੇ ਸਤਿਗੁਰੂ ਜੀ ਦੀ ਸਰੀਰਕ ਹਾਜ਼ਰੀ ਵਿਚ ਖਲੋ ਕੇ ਬਾਣੀ ਉਚਾਰ ਰਿਹਾ ਹੈ । ਜੇ ਭੱਟ 'ਕੱਲਸਹਾਰ' ਗੁਰੂ ਨਾਨਕ ਦੇਵ ਜੀ ਨੂੰ ਆਖ ਰਿਹਾ ਹੈ—'ਰਾਜੁ ਜੋਗੁ ਤੈ ਮਾਣਿਓ' ਇਹ ਜ਼ਰੂਰੀ ਨਹੀਂ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਪਾਸ ਹੀ ਖੜਾ ਹੋਵੇ । ਇਸੇ ਤਰ੍ਹਾਂ ਜੇ ਭਟ 'ਕੀਰਤ' ਗੁਰੂ ਅਮਰਦਾਸ ਜੀ ਨੂੰ ਆਖ ਰਿਹਾ ਹੈ—

ਗੁਰ ਅਮਰਦਾਸ, ਕੀਰਤੁ ਕਹੈ, ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥

ਇਹ ਜ਼ਰੂਰੀ ਨਹੀਂ ਕਿ ਭੱਟ 'ਕੀਰਤ' ਗੁਰੂ ਅਮਰਦਾਸ ਜੀ ਦੇ ਸਾਮ੍ਹਣੇ ਖਲੋ ਕੇ ਆਖ ਰਿਹਾ ਹੋਵੇ ।

ਸਗੋਂ ਭੱਟਾਂ ਦੀ ਬਾਣੀ ਨੂੰ ਗਹੁ ਨਾਲ ਪੜ੍ਹਿਆਂ ਤੇ ਇਤਿਹਾਸਕ ਨਿਸ਼ਾਨੇ ਨੂੰ ਅੱਖਾਂ ਸਾਮ੍ਹਣੇ ਰੱਖੀ ਰੱਖਿਆਂ ਇਹ ਸਾਫ਼ ਪਰਗਟ ਹੋ ਜਾਂਦਾ ਹੈ ਕਿ ਇਹ ਸਾਰੇ ਕੇਵਲ ਗੁਰੂ ਅਰਜਨ ਸਾਹਿਬ ਜੀ ਦੀ ਹਜ਼ੂਰੀ ਵਿਚ ਸਵਈਏ ਉਚਾਰ ਰਹੇ ਹਨ ।

### ਵੇਖੋ ! ਗੁਰੂ ਨਾਨਕ ਦੇਵ ਨੂੰ ਸੰਬੋਧਨ ਕਰ ਕੇ—

ਭੱਟ 'ਕੱਲਸਹਾਰ' ਮਹਲੇ ਪਹਿਲੇ ਕੇ ਸਵਈਆਂ ਵਿਚ ਕੇਵਲ ਗੁਰੂ ਨਾਨਕ ਸਾਹਿਬ ਦੀ ਉਸਤਤਿ ਕਰਦਾ ਹੋਇਆ ਕਹਿੰਦਾ ਹੈ—

ਸਤਜੁਗਿ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ ॥

ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ ॥

ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ ॥

ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ ॥

ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥

ਸ੍ਰੀ ਗੁਰੂ ਰਾਜੁ, ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ ॥੭॥

ਜੇ ਇਹ ਸਵਈਆ 'ਕੱਲਸਹਾਰ' ਨੇ ਗੁਰੂ ਨਾਨਕ ਸਾਹਿਬ ਦੀ ਸਰੀਰਕ ਹਜ਼ੂਰੀ ਵਿਚ ਉਚਾਰਿਆ ਹੁੰਦਾ, ਤਾਂ ਉਹ ਗੁਰੂ ਅੰਗਦ ਸਾਹਿਬ ਜੀ ਅਤੇ ਗੁਰੂ ਅਮਰਦਾਸ ਜੀ ਦਾ ਜ਼ਿਕਰ ਨਾਹ ਕਰ ਸਕਦਾ । ਇਸ ਸਵਈਏ ਵਿਚ ਸਾਫ਼ ਤੌਰ ਤੇ ਭੱਟ ਗੁਰੂ ਨਾਨਕ ਸਾਹਿਬ ਜੀ ਨੂੰ ਸੰਬੋਧਨ ਕਰਦਾ ਹੈ, ਪੰਜਵੀਂ ਤੁਕ ਨੂੰ ਗਹੁ ਨਾਲ ਪੜ੍ਹ ਕੇ, ਗੁਰਬਾਣੀ-ਵਿਆਕਰਣ ਦਾ ਖ਼ਿਆਲ ਰੱਖ ਕੇ, ਪਦ ਅਰਥ ਕਰ ਕੇ ਵੇਖੋ, ਇਉਂ ਬਣਦੇ ਹਨ:—

ਕਲਿਜੁਗਿ—ਕਲਿਜੁਗ ਵਿਚ ।

ਪ੍ਰਮਾਣ—ਮੰਨਿਆ-ਪ੍ਰਮੰਨਿਆ ।

ਨਾਨਕ—ਹੇ ਗੁਰੂ ਨਾਨਕ !

**ਅਰਥ**:— ਹੇ ਗੁਰੂ ਨਾਨਕ ! ਕਲਿਜੁਗ ਵਿਚ ਭੀ ਤੂੰ ਹੀ ਸਮਰੱਥਾ ਵਾਲਾ ਹੈਂ; ਤੂੰ ਹੀ ਆਪਣੇ ਆਪ ਨੂੰ ਗੁਰੂ ਅੰਗਦ ਤੇ ਅਮਰਦਾਸ ਅਖਵਾਇਆ ਹੈ ।

## ਜੋਤੀ ਜੋਤਿ ਸਮਾ ਚੁਕੇ ਗੁਰੂ ਰਾਮਦਾਸ ਜੀ ਨੂੰ ਸੰਬੋਧਨ—

ਮਹਲੇ ਪੰਜਵੇਂ ਕੇ ਸਵਈਆਂ ਵਿਚ ਭੱਟ 'ਹਰਿਬੰਸ' ਆਪਣੇ ਪਹਿਲੇ ਸਵਈਏ ਵਿਚ ਕਹਿੰਦਾ ਹੈ ਕਿ ਗੁਰੂ ਰਾਮਦਾਸ ਜੀ ਸਰੀਰਕ ਤੌਰ ਤੇ ਤਾਂ ਜੋਤੀ ਜੋਤਿ ਸਮਾ ਗਏ ਹਨ, ਪਰ ਉਹਨਾਂ ਦਾ 'ਜਸੁ' ਜਗਤ ਵਿਚ ਪਸਰ ਰਿਹਾ ਹੈ, ਸੋ ਕੌਣ ਕਹਿ ਸਕਦਾ ਹੈ ਕਿ ਉਹ ਹੁਣ ਮੌਜੂਦ ਨਹੀਂ ਹਨ:—

ਮਿਲਿ ਨਾਨਕ ਅੰਗਦ ਅਮਰ ਗੁਰ, ਗੁਰੁ ਰਾਮਦਾਸੁ ਹਰਿ ਪਹਿ ਗਯਉ ॥

ਹਰਿਬੰਸ, ਜਗਤਿ ਜਸੁ ਸੰਚਰ੍ਯਉ, ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥੧॥

(ਨੋਟ:— ਗੁਰਬਾਣੀ ਵਿਆਕਰਣ ਦੀ ਰਮਜ਼ ਨੂੰ ਪਛਾਣਨ ਵਾਲਿਆਂ ਵਾਸਤੇ ਪਹਿਲੀ ਤੁਕ ਦੇ ਸ਼ਬਦ 'ਗੁਰ ਅਤੇ 'ਗੁਰੁ' ਖ਼ਾਸ ਤੌਰ ਤੇ ਸੁਆਦਲੇ ਹਨ ।)

ਗੁਰੂ ਰਾਮਦਾਸ ਜੀ ਦਾ ਜੋਤੀ ਜੋਤਿ ਸਮਾਉਣਾ ਦੱਸ ਕੇ, ਦੂਜੇ ਸਵਈਏ ਵਿਚ ਫਿਰ ਉਹੀ ਗੱਲ ਦੁਹਰਾਉਂਦਾ ਹੈ, ਤੇ ਆਖਦਾ ਹੈ:—

ਦੇਵ ਪੁਰੀ ਮਹਿ ਗਯਉ, ਆਪਿ ਪਰਮੇਸ੍ਵਰ ਭਾਯਉ ॥

ਹਰਿ ਸਿੰਘਾਸਣੁ ਦੀਅਉ, ਸਿਰੀ ਗੁਰੁ ਤਹ ਬੈਠਾਯਉ ॥

ਰਹਸੁ ਕੀਅਉ ਸੁਰ ਦੇਵ, ਤੋਹਿ ਜਸੁ ਜਯ ਜਯ ਜੰਪਹਿ ॥

ਅਸੁਰ ਗਏ ਤੇ ਭਾਗਿ, ਪਾਪ ਤਿਨ੍ ਭੀਤਰਿ ਕੰਪਹਿ ॥

ਕਾਟੇ ਸੁ ਪਾਪ ਤਿਨ੍ ਨਰਹੁ ਕੇ, ਗੁਰੁ ਰਾਮਦਾਸੁ ਜਿਨ੍ ਪਾਇਯਉ ॥

ਛਤ੍ਰ ਸਿੰਘਾਸਨੁ ਪਿਰਥਮੀ, ਗੁਰ ਅਰਜੁਨ ਕਉ ਦੇ ਆਇਅਉ ॥੧॥

ਇਸ ਸਵਈਏ ਦੀ ਹਰੇਕ ਤੁਕ ਨੂੰ ਗਹੁ ਨਾਲ ਵਿਚਾਰੋ । ਪਹਿਲੀਆਂ ਦੋ ਤੁਕਾਂ ਵਿੱਚ ਭੱਟ 'ਹਰਿਬੰਸ' ਦੱਸਦਾ ਹੈ ਕਿ ਗੁਰੂ ਰਾਮਦਾਸ ਜੀ 'ਦੇਵਪੁਰੀ' ਵਿਚ ਚਲੇ ਗਏ ਹਨ, 'ਹਰਿ' ਨੇ ਉਹਨਾਂ ਨੂੰ 'ਸਿੰਘਾਸਨ' ਦਿੱਤਾ ਹੈ । ਇਥੇ ਲਫ਼ਜ਼ 'ਗੁਰੁ' ਨੂੰ ਭੱਟ 'ਅੱਨ ਪੁਰਖ' (ਠਹਰਿਦ ਫਣਰਸੋਨ) ਵਿਚ ਵਰਤਦਾ ਹੈ । ਪਰ ਤੀਜੀ ਤੁਕ ਵਿਚ ਗੁਰੂ ਰਾਮਦਾਸ ਜੀ ਨੂੰ ਸੰਬੋਧਨ ਕਰ ਕੇ ਆਖਦਾ ਹੈ— 'ਤੋਹਿ ਜਸੁ', ਭਾਵ, ਤੇਰਾ ਜਸ, ਹੇ ਗੁਰੂ ਰਾਮਦਾਸ ਜੀ ! ਤੇਰੇ ਦੇਵਪੁਰੀ ਵਿਚ ਅੱਪੜਨ ਤੇ ਦੇਵਤਿਆਂ ਖ਼ੁਸ਼ੀ ਮਨਾਈ ਹੈ, ਤੇਰਾ ਜਸ ਗਾ ਰਹੇ ਹਨ ਤੇ ਜੈ-ਜੈਕਾਰ ਆਖ ਰਹੇ ਹਨ ।

ਇਹ ਤੁਕ ਉਚਾਰਨ ਵੇਲੇ ਭੱਟ 'ਹਰਿਬੰਸ' ਗੁਰੂ ਰਾਮਦਾਸ ਜੀ ਦੀ ਸਰੀਰਕ ਹਜ਼ੂਰੀ ਵਿਚ ਨਹੀਂ ਹੈ, ਉਹ ਆਪੇ ਆਖ ਰਿਹਾ ਹੈ ਕਿ ਉਹ ਜੋਤੀ ਜੋਤਿ ਸਮਾ ਚੁੱਕੇ ਹਨ ਫਿਰ ਭੀ ਉਹਨਾਂ ਨੂੰ ਸੰਬੋਧਨ ਕਰ ਕੇ ਇਹ ਤੀਜੀ ਤੁਕ ਉਚਾਰਦਾ ਹੈ ।

ਉਪਰਲੇ ਦੋਵੇਂ ਪ੍ਰਮਾਣ ਸਾਮ੍ਹਣੇ ਹੁੰਦਿਆਂ, ਹੁਣ ਇਹ ਆਖਣ ਦੀ ਗੁੰਜੈਸ਼ ਨਹੀਂ ਰਹਿ ਗਈ ਕਿ ਹਰੇਕ ਭੱਟ ਹਰੇਕ ਗੁਰ-ਵਿਅਕਤੀ ਦੀ ਸਰੀਰਕ ਹਜ਼ੂਰੀ ਵਿਚ ਆ ਕੇ ਉਸਤਤਿ ਕਰਦਾ ਆ ਰਿਹਾ ਹੈ, ਤੇ ਇਕੱਠੇ ਰਲ ਕੇ ਨਹੀਂ ਆਏ ਸਨ ।

ਭਾਈ ਗੁਰਦਾਸ ਜੀ ਵਾਲਾ ਪ੍ਰਮਾਣ ਭੀ ਹੁਣ ਇਸ ਇਤਰਾਜ਼ ਦੀ ਸਹੈਤਾ ਨਹੀਂ ਕਰਦਾ । ਸੁਲਤਾਨਪੁਰ ਵਾਲੇ ਇਹ ਭੱਟ 'ਭਿਖਾ' ਅਤੇ 'ਟੋਡਾ' ਕੋਈ ਹੋਰ ਹੋਣਗੇ । ਇਕ ਬਿਰਾਦਰੀ ਜਾਂ ਬੰਸ ਵਿਚ ਇਕ ਨਾਮ ਵਾਲੇ ਕਈ ਮਨੁੱਖ ਹੋ ਸਕਦੇ ਹਨ ਅਤੇ ਹੁੰਦੇ ਹਨ ।

ਜੇ ਇਹ ਗੁਰੂ ਅਮਰਦਾਸ ਜੀ ਦੇ ਸਮੇ ਦੇ ਹੀ ਸਿੱਖ ਸਨ, ਤਾਂ ਭੀ ਇਹ ਮੰਨਣ ਦੇ ਰਸਤੇ ਵਿਚ ਕੋਈ ਰੋਕ ਨਹੀਂ ਪੈ ਸਕਦੀ ਕਿ ਭਿੱਖਾ ਬਾਕੀ ਦੇ ਭੱਟਾਂ ਨਾਲ ਮਿਲ ਕੇ ਗੁਰੂ ਅਰਜਨ ਸਾਹਿਬ ਪਾਸ ਆਇਆ ਸੀ ।

ਭਾਗ—੨

### ਭੱਟਾਂ ਦੇ ਸਵਈਏ

### ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕਰਾਏ

### ਵੱਖ ਵੱਖ ਸਿਰਲੇਖ—

'ਖਸਮ' ਦੀ ਇਹ 'ਬਾਣੀ' ਕਿਸ ਕਿਸ ਗੁਰ-ਵਿਅਕਤੀ ਨੂੰ 'ਆਈ'—ਇਹ ਗੱਲ ਸਮਝਣ ਵਾਸਤੇ ਗੁਰੂ ਅਰਜਨ ਸਾਹਿਬ ਜੀ ਨੇ ਇਸ 'ਬਾਣੀ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਨ ਵੇਲੇ ਹਰੇਕ ਸ਼ਬਦ, ਅਸਟਪਦੀ, ਛੰਦ ਵਾਰ ਆਦਿਕ ਦੇ ਪਹਿਲਾਂ ਇਸ ਫ਼ਰਕ ਨੂੰ ਦੱਸਣ ਵਾਲਾ ਇਕ ਸਿਰਲੇਖ ਲਿਖ ਦਿੱਤਾ । ਹਰੇਕ ਗੁਰ-ਵਿਅਕਤੀ ਨੂੰ 'ਆਈ' 'ਬਾਣੀ' ਦੇ ਅੰਤ ਵਿਚ ਨਾਮ ਕੇਵਲ 'ਨਾਨਕ' ਹੈ । ਸੋ, ਜੇ ਇਹ ਸਿਰ-ਲੇਖ ਨਾਹ ਲਿਖੇ ਜਾਂਦੇ, ਤਾਂ ਇਹ ਪਛਾਣਨਾ ਅਸੰਭਵ ਹੁੰਦਾ ਕਿ ਕਿਹੜਾ ਸ਼ਬਦ ਕਿਸ ਗੁਰ-ਵਿਅਕਤੀ ਨੇ ਉਚਾਰਿਆ ।

### ਸਿਰਲੇਖਾਂ ਦੀ ਇਤਿਹਾਸਕ ਮਹਾਨਤਾ—

'ਆਸਾ ਦੀ ਵਾਰ ਸਟੀਕ' ਦੇ ਮੁੱਢ ਵਿਚ ਇਸ ਗੱਲ ਤੇ ਵਿਸਥਾਰ ਨਾਲ ਵਿਚਾਰ ਕਰ ਕੇ ਦੱਸਿਆ ਗਿਆ ਹੈ ਕਿ ਲਫ਼ਜ਼ 'ਗੁਰ-ਵਿਅਕਤੀ' ਵਾਸਤੇ ਗੁਰੂ ਅਰਜਨ ਸਾਹਿਬ ਜੀ ਨੇ ਲਫ਼ਜ਼ 'ਮਹਲਾ' ਵਰਤਿਆ ਹੈ । ਸੋ, ਹਰੇਕ ਸ਼ਬਦ, ਅਸਟਪਦੀ ਆਦਿਕ ਦੇ ਮੁੱਢ ਵਿਚ ਪਹਿਲਾਂ 'ਰਾਗ' ਦਾ ਨਾਮ ਲਿਖ ਕੇ ਫਿਰ 'ਮਹਲਾ ੧', 'ਮਹਲਾ ੨,' 'ਮਹਲਾ ੩', 'ਮਹਲਾ ੪' ਆਦਿਕ ਪਦ ਲਿਖੇ ਹਨ ।

**ਸਿਰਲੇਖਾਂ ਉਤੇ ਹੋਰ ਵਿਚਾਰ—**

ਇਸ ਵਿਚਾਰ ਤੋਂ ਅਸਾਂ ਇਹ ਸਮਝ ਲਿਆ ਹੈ ਕਿ ਇਤਿਹਾਸਕ ਤੌਰ ਤੇ ਇਹ ਸਿਰਲੇਖ ਬੜੇ ਹੀ ਜ਼ਰੂਰੀ ਹਨ । ਇਸ ਵਾਸਤੇ, ਆਓ ਰਤਾ ਇਹਨਾਂ ਉਤੇ ਕੁਝ ਸਮਾ ਖ਼ਰਚ ਕਰ ਲਈਏ:—

(ੳ) ਜਿਤਨੀ ਬਾਣੀ 'ਰਾਗਾਂ' ਅਨੁਸਾਰ ਦਰਜ ਕੀਤੀ ਗਈ ਹੈ, ਉਸ ਵਿਚ ਪਹਿਲਾਂ 'ਰਾਗ' ਦਾ ਨਾਮ ਦੇ ਕੇ ਅੱਗੇ 'ਗੁਰ ਵਿਅਕਤੀ' ਦਾ 'ਅੰਕ' ਦਿੱਤਾ ਗਿਆ ਹੈ; ਜਿਵੇਂ:—

ਸਿਰੀ ਰਾਗੁ ਮਹਲਾ ੧ :

ਕਾਨੜਾ ਮਹਲਾ ੪;

ਜੈਜਾਵੰਤੀ ਮਹਲਾ ੯; ਇੱਤਿਆਦਿਕ ।

(ਅ) 'ਰਾਗਾਂ' ਤੋਂ ਪਿੱਛੋਂ ਜੋ ਜੋ ਬਾਣੀ ਦਰਜ ਕੀਤੀ ਗਈ ਹੈ, ਉਹਨਾਂ ਦੇ ਸਿਰਲੇਖ ਇਉਂ ਹਨ:—

ਸਲੋਕ ਸਹਸਕ੍ਰਿਤੀ ਮਹਲਾ ੧;

ਸਲੋਕ ਸਹਸਕ੍ਰਿਤੀ ਮਹਲਾ ੫;

ਮਹਲਾ ੫ ਗਾਥਾ;

ਫੁਨਹੇ ਮਹਲਾ ੫;

ਚਉਬੋਲੇ ਮਹਲਾ ੫;

ਸਲੋਕ ਵਾਰਾਂ ਤੇ ਵਧੀਕ ॥ ਮਹਲਾ ੧;

ਸਲੋਕ ਮਹਲਾ ੩;

ਸਲੋਕ ਮਹਲਾ ੪;

ਸਲੋਕ ਮਹਲਾ ੫;

ਸਲੋਕ ਮਹਲਾ ੯;

ਮੁੰਦਾਵਣੀ ਮਹਲਾ ੫;

ਸਲੋਕ ਮਹਲਾ ੫;

ਜਿਵੇਂ 'ਰਾਗਾਂ' ਵਾਲੀਆਂ ਬਾਣੀਆਂ ਦੇ ਮੁੱਢ ਵਿਚ 'ਰਾਗ' ਦਾ ਨਾਮ ਦੇ ਕੇ ਫਿਰ 'ਮਹਲਾ ੧', 'ਮਹਲਾ ੩' ਆਦਿਕ ਪਦ ਵਰਤੇ ਗਏ ਹਨ, ਤਿਵੇਂ 'ਰਾਗਾਂ' ਤੋਂ ਅਗਾਂਹ ਕੇਵਲ ਬਾਣੀਆਂ ਦੇ ਨਾਮ ਦੇ ਕੇ ਮਹਲਾ ੧',

'ਮਹਲਾ ੩' ਆਦਿਕ ਲਿਖੇ ਗਏ ਹਨ । ਇਥੇ ਪਾਠਕ ਸੱਜਣ ਇਸ ਗੱਲ ਵਲ ਖ਼ਾਸ ਤੌਰ ਤੇ ਧਿਆਨ ਦੇਣ ਕਿ 'ਗੁਰ-ਵਿਅਕਤੀ' ਵਾਸਤੇ ਸ਼ਬਦ ਕੇਵਲ 'ਮਹਲਾ' ਹੀ ਵਰਤਿਆ ਹੈ ।

## ਸਵਈਆਂ ਦੇ ਸਿਰਲੇਖ ਵਿਚ ਉਚੇਚ—

ਆਓ, ਹੁਣ ਵੇਖੀਏ 'ਸਵਈਆਂ' ਦੇ ਸਿਰਲੇਖ ਨੂੰ, ਜੋ ਇਉਂ :

"ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫ ॥"

ਪਿੱਛੇ ਅਸੀ ਵੇਖ ਆਏ ਹਾਂ ਕਿ ਸਾਧਾਰਨ ਤੌਰ ਤੇ 'ਗੁਰ-ਵਿਅਕਤੀ' ਵਾਸਤੇ ਸ਼ਬਦ ਕੇਵਲ 'ਮਹਲਾ' ਹੀ ਵਰਤਿਆ ਜਾਂਦਾ ਰਿਹਾ ਹੈ; ਪਰ 'ਸਵਈਆਂ' ਵਿਚ ਇਕ ਵਾਧੂ ਉਚੇਚਾ ਪਦ 'ਸ੍ਰੀ ਮੁਖ ਬਾਕ੍ਯ' ਭੀ ਮਿਲਦਾ ਹੈ ।

## ਇਹ ਉਚੇਚਾ ਪਦ ਕਿਉਂ ?

ਇਸ ਦਾ ਉੱਤਰ ਲੱਭਣ ਵਾਸਤੇ, ਆਓ, ਉਸ 'ਬਾਣੀ' ਦੇ ਸਿਰਲੇਖ ਵੇਖੀਏ, ਜਿਸ ਨੂੰ 'ਭੱਟਾਂ' ਦੇ ਸਵਈਏ ਆਖਿਆ ਜਾਂਦਾ ਹੈ । ਉਹ ਸਿਰਲੇਖ ਇਉਂ ਹਨ :

ਸਵਈਏ ਮਹਲੇ ਪਹਿਲੇ ਕੇ ੧;

ਸਵਈਏ ਮਹਲੇ ਦੂਜੇ ਕੇ ੨;

ਸਵਈਏ ਮਹਲੇ ਤੀਜੇ ਕੇ ੩;

ਸਵਈਏ ਮਹਲੇ ਚਉਥੇ ਕੇ ੪;

ਸਵਈਏ ਮਹਲੇ ਪੰਜਵੇਂ ਕੇ ੫;

(ਨੋਟ:— ਇੱਥੇ ਪਾਠਕ ਜਨ ਅੰਕ ੧, ੨, ੩, ੪, ੫ ਨੂੰ ਉੱਚਾਰਨ ਦਾ ਤਰੀਕਾ ਨੋਟ ਕਰ ਲੈਣ । ਲਫ਼ਜ਼ਾਂ ਵਿਚ ਲਿਖ ਕੇ ਪ੍ਰਤੱਖ ਦੱਸ ਦਿੱਤਾ ਗਿਆ ਹੈ ਕਿ 'ਇਕ', 'ਦੋ' 'ਤਿੰਨ' ਦੇ ਥਾਂ 'ਪਹਿਲਾ' 'ਦੂਜਾ' 'ਤੀਜਾ' ਆਦਿਕ ਆਖਣਾ ਹੈ, ਜਿਵੇਂ ਸਤਿਗੁਰੂ ਜੀ ਦੀ ਆਪਣੀ ਉੱਚਾਰੀ ਬਾਣੀ ਵਿਚ । ਇਹ 'ਸੂਚਨਾ' ਆਪਣੇ ਆਪ ਵਿਚ ਪਰਗਟ ਕਰਦੀ ਹੈ ਕਿ ਇਹਨਾਂ ਸਿਰ-ਲੇਖਾਂ ਦੀ ਰਾਹੀਂ ਇਸ 'ਸੂਚਨਾ' ਦੇ ਦੇਣ ਵਾਲੇ ਗੁਰੂ ਅਰਜਨ ਸਾਹਿਬ ਜੀ ਆਪ ਹੀ ਹਨ ।)

ਗੁਰੂ ਸਾਹਿਬ ਨੇ ਆਪਣੇ ਮੁਖਾਰਬਿੰਦ ਤੋਂ ਉਚਾਰੀ 'ਬਾਣੀ' ਵਿਚੋਂ ਕੇਵਲ 'ਸਵਈਆਂ' ਦੇ ਸਿਰਲੇਖ ਵਿਚ ਕਿਉਂ ਸ੍ਰੀ ਮੁਖ-ਬਾਕ੍ਯ, ਪਦ ਵਰਤਿਆ—ਇਸ ਗੱਲ ਨੂੰ ਸਮਝਣ ਵਾਸਤੇ ਉਸ ਸਿਰਲੇਖ ਵਿਚੋਂ ਉਹ ਉਚੇਚਾ ਪਦ ਕੱਢ ਕੇ ਇਸ ਨੂੰ ਅਖ਼ੀਰਲੇ ਸਿਰਲੇਖ ਨਾਲ ਟਕਰਾ ਕੇ ਵੇਖੀਏ;

ਸਵਯੇ (ਸ੍ਰੀ ਮੁਖ ਬਾਕ੍ਯ) ਮਹਲਾ ੫;

ਸਵਈਏ ਮਹਲੇ ਪੰਜਵੇ ਕੇ ੫;

ਸਤਿਗੁਰੂ ਜੀ ਦੇ ਆਪਣੇ ਹੀ ਲਿਖੇ ਤਰੀਕੇ ਅਨੁਸਾਰ ਉਪਰਲੇ ਦੋਹਾਂ ਸਿਰਲੇਖਾਂ ਨੂੰ ਅਸੀ ਇਉਂ ਪੜ੍ਹਾਂਗੇ:—

ਸਵਯੇ ਮਹਲਾ ਪੰਜਵਾਂ ੫;

ਸਵਈਏ ਮਹਲੇ ਪੰਜਵੇਂ ਕੇ ੫;

ਪਾਠਕ ਜਨ ਵੇਖ ਲੈਣ ਕਿ ਇਹਨਾਂ ਦੋਹਾਂ ਸਿਰਲੇਖਾਂ ਨੂੰ ਪੜ੍ਹ ਕੇ ਕਿਤਨਾ ਵੱਡਾ ਭੁਲੇਖਾ ਪੈਣ ਦੀ ਗੁੰਜੈਸ਼ ਹੈ । ਦੋਹਾਂ ਦਾ ਮਤਲਬ ਇੱਕੋ ਹੀ ਜਾਪਦਾ ਹੈ ।

ਜੋ ਸੱਜਣ ਇਸ ਵਿਚਾਰ ਨੂੰ ਰਤਾ ਗਹੁ ਨਾਲ ਪੜ੍ਹਦੇ ਆਏ ਹਨ, ਉਹਨਾਂ ਨੂੰ ਨਿਸ-ਸੰਦੇਹ ਪਿਛਲੇ ਉਠਾਏ ਹੋਏ ਪ੍ਰਸ਼ਨ ਦਾ ਉੱਤਰ ਲੱਭ ਪਿਆ ਹੋਵੇਗਾ । ਪ੍ਰਸ਼ਨ ਇਹ ਸੀ ਕਿ 'ਸਵਈਆਂ' ਦੇ ਸਿਰਲੇਖ ਵਿਚ ਹੋਰ ਸਿਰਲੇਖਾਂ ਤੋਂ ਵਾਧੂ ਉਚੇਚਾ ਪਦ 'ਸ੍ਰੀ ਮੁਖ-ਬਾਕ੍ਯ' ਕਿਉਂ ਵਰਤਿਆ ? ਇਸ ਦਾ ਉੱਤਰ ਸਾਨੂੰ ਮਿਲਿਆ ਹੈ ਕਿ ਜੇ ਹਜ਼ੂਰ ਨੇ ਕੇਵਲ ਆਪਣੇ ਹੀ ਮੁਖਾਰਬਿੰਦ ਤੋਂ ਉਚਾਰੇ ਹੋਏ ਸਵਈਏ ਦਰਜ ਕੀਤੇ ਹੁੰਦੇ, ਤਾਂ ਇਸ ਉਚੇਚੇ ਪਦ ਦੀ ਲੋੜ ਨਹੀਂ ਸੀ । ਪਰ 'ਭੱਟਾਂ ਦੇ ਸਵਈਏ' ਭੀ ਸਤਿਗੁਰੂ ਜੀ ਨੇ ਆਪ ਹੀ ਦਰਜ ਕੀਤੇ, ਅਤੇ ਉਹਨਾਂ ਦੇ ਸਿਰਲੇਖਾਂ ਦਾ ਫ਼ਰਕ ਦੱਸਣ ਵਾਸਤੇ ਮੁਖਾਰਬਿੰਦ ਦੀ ਬਾਣੀ ਦੇ ਸਿਰਲੇਖ ਵਿਚ ਪਦ 'ਸ੍ਰੀਮੁਖ ਬਾਕ੍ਯ' ਲਿਖ ਦਿੱਤਾ ।

## 'ਕਵਿਤਾ ਦੇ ਦ੍ਰਿਸ਼ਟੀ–ਕੋਣ ਤੋਂ ਦੋ–ਮਾਤ੍ਰਕ ਅੱਖਰ

'ਕਵਿਤਾ' ਵਿਚ ਕਈ ਵਾਰੀ 'ਛੰਦ' ਦੀ ਚਾਲ ਨੂੰ ਠੀਕ ਰੱਖਣ ਵਾਸਤੇ ਲਫ਼ਜ਼ਾਂ ਦੀਆਂ ਲਗਾਂ ਮਾਤ੍ਰਾਂ ਨੂੰ ਵੱਧ ਕਰਨਾ ਪੈ ਜਾਂਦਾ ਹੈ । 'ਗੁਰੂ' ਮਾਤ੍ਰਾ ਨੂੰ 'ਲਘੂ' ਕਰ ਦੇਣਾ, ਜਾਂ 'ਲਘੂ' ਨੂੰ 'ਗੁਰੂ' ਕਰ ਦੇਣਾ—ਇਹ ਰੀਤ ਪੰਜਾਬੀ ਕਵੀਆਂ ਵਿਚ ਪੁਰਾਣੀ ਚਲੀ ਆ ਰਹੀ ਹੈ । ਗੁਰਬਾਣੀ ਦੇ ਵਰਣਿਕ ਰੂਪ ਨੂੰ ਖੋਜ ਨਾਲ ਪੜ੍ਹਨ ਦੇ ਚਾਹਵਾਨਾਂ ਵਾਸਤੇ ਇਹ ਰੀਤ ਪਰਖਣੀ ਭੀ ਬਹੁਤ ਸੁਆਦਲੀ ਹੋਵੇਗੀ ।

(ੳ) '( ੁ)—ਅੰਤ, ਅੱਖਰ ਇਕ ਮਾਤ੍ਰਾ ਵਾਲਾ ਹੈ, ਜਿਵੇਂ ਲਫ਼ਜ਼ 'ਭੁਲਾਇਆ' ਵਿਚ 'ਭੁ' ਦੀ ਇਕ ਮਾਤ੍ਰਾ ਹੈ । ਜਦੋਂ ਇਸ ਨੂੰ ਦੋ-ਮਾਤ੍ਰਿਕ ਕਰਨ ਦੀ ਲੋੜ ਪਈ ਹੈ, ਤਾਂ ( ੁ) ਦੇ ਥਾਂ ( ੋ ) ਵਰਤਿਆ ਗਿਆ ਹੈ ।

(ਅ) '( ੋ )-ਅੰਤ' ਅੱਖਰ ਦੋ ਮਾਤ੍ਰਾਂ ਵਾਲਾ ਹੈ, ਜਿਵੇਂ 'ਗੋਪਾਲ' ਵਿਚ 'ਗੋ' ਜਦੋਂ ਇਸ ਨੂੰ ਇੱਕ-ਮਾਤ੍ਰਿਕ ਕੀਤਾ ਗਿਆ, ਤਾਂ ( ੁ) ਵਰਤਿਆ ਗਿਆ ਹੈ ।

ਪਰ ਕਈ ਥਾਈਂ ਲਫ਼ਜ਼ ਦੀ ਅਸਲੀ ਸ਼ਕਲ ਭੀ ਕਾਇਮ ਰੱਖੀ ਗਈ ਹੈ; ਓਥੇ ਇੱਕੋ ਅੱਖਰ ਦੇ ਨਾਲ ਦੋਵੇਂ ਮਾਤ੍ਰਾ-ਚਿਹਨ ( ੋ ਅਤੇ ੁ) ਵਰਤੇ ਹਨ । ਇਸ ਗੱਲ ਨੂੰ ਸਮਝਣ ਵਾਸਤੇ, ਆਓ, ਥੋੜੇ ਜਿਹੇ ਪ੍ਰਮਾਣ ਵੇਖ ਲਈਏ—

**(੧) ਗੁਰ ਪਰਸਾਦਿ ਪਰਮ ਪਦੁ ਪਾਇਆ ॥**
**ਗੁਣ ਗੋੁਪਾਲ ਦਿਨੁ ਰੈਨਿ ਧਿਆਇਆ ॥**
**ਤੂਟੇ ਬੰਧਨ ਪੂਰਨ ਆਸਾ ॥**
**ਹਰਿ ਕੇ ਚਰਣ ਰਿਦ ਮਾਹਿ ਨਿਵਾਸਾ ॥੩॥੩੫॥੪੮॥ . . . . . .(ਭੈਰਉ ਮ: ੫**

ਇਥੇ ਅਸਲੀ ਲਫ਼ਜ਼ 'ਗੋਪਾਲ' ਹੈ, ਪਰ ਇਸ ਦਾ ਪਾਠ 'ਗੁਪਾਲ' ਕਰਨਾ ਹੈ ।

**(੨) ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥**
**ਮਮਤਾ ਲਾਇ ਭਰਮਿ ਭੋੁਲਾਇਆ ॥੨॥੫॥ . . . . . (ਭੈਰਉ ਮ: ੩**
**ਇਥੇ ਅਸਲੀ ਲਫ਼ਜ਼ 'ਭੁਲਾਇਆ' ਹੈ, ਪਾਠ 'ਭੋਲਾਇਆ' ਕਰਨਾ ਹੈ ।**

**(੩) ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ, ਪਾਵਨ ਬਿਰਦੁ ਬਖਾਨਿਆ ॥**
**ਭਗਤਿ ਵਛਲੁ ਸੁਨਿ ਅੰਚਲੋੁ ਗਹਿਆ, ਘਟਿ ਘਟਿ ਪੂਰ ਸਮਾਨਿਆ ॥**

ਸੁਖਸਾਗਰੋੁ ਪਾਇਆ ਸਹਜ ਸੁਭਾਇਆ, ਜਨਮ ਮਰਨ ਦੁਖ ਹਾਰੇ ॥
ਕਰੁ ਗਹਿ ਲੀਨੇ ਨਾਨਕ ਦਾਸ ਅਪਨੇ, ਰਾਮ ਨਾਮ ਉਰਿ ਹਾਰੇ ॥੪॥੧॥ . . . . (ਕੇਦਾਰਾ ਮ: ੫

ਇਥੇ ਅਸਲੀ ਲਫ਼ਜ਼ 'ਅੰਚਲੁ' ਅਤੇ 'ਸੁਖਸਾਗਰੁ' ਹਨ, ਪਰ ਇਹਨਾਂ ਦਾ ਪਾਠ 'ਅੰਚਲੋ' ਅਤੇ 'ਸੁਖਸਾਗਰੋ' ਕਰਨਾ ਹੈ ।

(੪) ਚਉਥਾ ਪਹਰੁ ਭਇਆ, ਦਉਤੁ ਬਿਹਾਗੈ ਰਾਮ ॥ ਤਿਨ ਘਰੁ ਰਾਖਿਅੜਾ, ਜੁੋ ਅਨਦਿਨੁ ਜਾਗੈ ਰਾਮ ॥੪॥੨॥ . . . . (ਤੁਖਾਰੀ ਮ: ੧

ਇਥੇ ਅਸਲੀ ਲਫ਼ਜ਼ 'ਜੋ' ਹੈ, ਪਰ ਇਸ ਦਾ ਪਾਠ 'ਜੁ' ਕਰਨਾ ਹੈ ।

(੫) ਜਿਹ ਠਾਕੁਰੁ ਸੁਪ੍ਰਸੰਨੁ ਭਯੋੁ ਸਤਸੰਗਤਿ ਤਿਹ ਪਿਆਰੁ ॥
ਹਰਿ ਗੁਰੁ ਨਾਨਕ ਜਿਨ੍ਹ ਪਰਸਿਓ ਤਿਨ੍ਹ ਸਭ ਕੁਝ ਕੀਓ ਉਧਾਰੁ ॥੬॥ . . (ਸਵਯੇ ਸ੍ਰੀ ਮੁਖਬਾਕੵ ਮਹਲਾ ੫
ਅਸਲੀ ਲਫ਼ਜ਼ 'ਭਯੋ' ਹੈ, ਇਸ ਦਾ ਪਾਠ 'ਭਯੁ' ਕਰਨਾ ਹੈ ।

(੬) ਪ੍ਰਹਲਾਦੁ ਕੋਠੇ ਵਿਚਿ ਰਾਖਿਆ, ਬਾਰਿ ਦੀਆ ਤਾਲਾ ॥
ਨਿਰਭਉ ਬਾਲਕੁ ਮੂਲਿ ਨ ਡਰਈ, ਮੇਰੈ ਅੰਤਰਿ ਗੁਰ ਗੋਪਾਲਾ ॥
ਕੀਤਾ ਹੋਵੈ ਸਰੀਕੀ ਕਰੈ, ਅਨਹੋਦਾ ਨਾਉ ਧਰਾਇਆ ॥
ਜੋ ਧੁਰਿ ਲਿਖਿਆ ਸੁੋ ਆਇ ਪਹੁਤਾ, ਜਨ ਸਿਉ ਵਾਦੁ ਰਚਾਇਆ ॥੭॥੧॥੨॥

(ਭੈਰਉ ਮ: ੩ ਘਰੁ ੨, ਅਸਟਪਦੀਆ

ਇਥੇ ਅਸਲੀ ਲਫ਼ਜ਼ 'ਸੋ' ਹੈ, ਪਰ ਇਸ ਦਾ ਪਾਠ 'ਸੁ' ਹੈ ।

(੭) ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥
ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੁੋਨਿ ਮੋਹਿ ਰਹਤੇ ॥੭॥੨॥੫॥

(ਭੈਰਉ ਮ: ੫, ਅਸਟਪਦੀਆ

ਇਥੇ ਅਸਲੀ ਲਫ਼ਜ਼ 'ਮੋਨਿ' ਹੈ ਪਰ ਇਸ ਦਾ ਪਾਠ 'ਮੁਨਿ' ਹੈ ।

(੮) ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥੩॥ . . . . (ਭੈਰਉ ਨਾਮਦੇਉ ਜੀ

ਇਥੇ ਅਸਲੀ ਲਫ਼ਜ਼ 'ਸੋਇਨ' ਹੈ, ਪਰ ਇਸ ਦਾ ਪਾਠ 'ਸੁਇਨ' ਹੈ ।

ਇਸ ਕਿਸਮ ਦੇ ਕਈ ਹੋਰ ਪ੍ਰਮਾਣ ਪਾਠਕ ਜਨ ਆਪ ਲੱਭ ਸਕਦੇ ਹਨ ।

## ਧਿਆਨ-ਜੋਗ ਗੱਲਾਂ—

ਅਸਾਂ ਇਥੇ ਇਸ ਅਨੋਖੀ ਬਨਾਵਟ ਸੰਬੰਧੀ ਹੇਠ-ਲਿਖੀਆਂ ਗੱਲਾਂ ਵਲ ਧਿਆਨ ਦੇਣਾ ਹੈ—

(ੳ) ਉੱਚਾਰਣ ਵੇਲੇ ਕੇਵਲ ਇਕੋ ਹੀ ਲੱਗ ਉਚਾਰੀ ਜਾ ਸਕਦੀ ਹੈ, ਭਾਵੇਂ ( ੋ ) ਉਚਾਰੋ, ਭਾਵੇਂ ( ੁ ) । ਦੋਵੇਂ ਇਕੱਠੀਆਂ ਉਚਾਰਨੀਆਂ ਅਸੰਭਵ ਹਨ ।

(ਅ) ਲਫ਼ਜ਼ਾਂ ਦੇ ਬਹੁਤ ਸਾਰੇ ਵਿਆਕਰਣਿਕ ਰੂਪ ਤਾਂ ਸੰਸਕ੍ਰਿਤ ਆਦਿ ਬੋਲੀਆਂ ਵਿਚੋਂ ਬਦਲੇ ਹੋਏ ਰੂਪ ਵਿਚ ਮਿਲ ਰਹੇ ਹਨ, ਪਰ ਇਹ ਦੋਹਰੀ 'ਲਗ' ਉਹਨਾਂ ਬੋਲੀਆਂ ਵਿਚ ਨਹੀਂ ਮਿਲਦੀ । ਇਹ ਰੀਤ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਆਪਣੀ ਜਾਰੀ ਕੀਤੀ ਹੋਈ ਹੈ ।

(ੲ) ਭੱਟਾਂ ਨੇ ਸ੍ਰੀ ਗੁਰੂ ਅਰਜੁਨ ਸਾਹਿਬ ਜੀ ਦੀ ਹਜ਼ੂਰੀ ਵਿਚ ਆਪਣੀ ਬਾਣੀ ਗੁਰ-ਮਹਿਮਾ ਵਿਚ ਉੱਚਾਰ ਕੇ ਸੁਣਾਈ ਸੀ । ਉੱਚਾਰਣ ਸਮੇ ਉਹ ਕਿਸੇ ਲੋੜੀਂਦੇ ਥਾਂ ਤੇ ਇਹ ਦੋਵੇਂ ਲਗਾਂ ਇਕੱਠੀਆਂ ਨਹੀਂ ਵਰਤ ਸਕਦੇ ਸਨ । ਦੋ 'ਲਗਾਂ' ਕੇਵਲ ਲਿਖਣ ਵੇਲੇ ਹੀ ਆ ਸਕਦੀਆਂ ਹਨ ।

ਪਰ 'ਸਵਈਏ ਮਹਲੇ ਤੀਜੇ' ਕਿਆਂ ਵਿਚ ਅਖ਼ੀਰਲਾ ਸਵਈਆ ਹੇਠ-ਲਿਖੇ ਤਰੀਕੇ ਨਾਲ 'ਬੀੜ' ਵਿਚ ਦਰਜ ਹੈ—

**ਘਨਹਰ ਬੂੰਦ ਬਸੁਅ ਰੋਮਾਵਲਿ, ਕੁਸਮ ਬਸੰਤ ਗਨੰਤ ਨ ਆਵੈ ॥**
**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ ॥**
**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ, ਕਬਿ ਜਨ ਭਲ੍ਯ ਉਨਹ ਜੁੋ ਗਾਵੈ ॥**
**ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥ . . . . (ਭਲ੍ਯ ਭੱਟ**

ਇਥੇ ਤੀਜੀ ਤੁਕ ਵਿਚ ਅਸਲੀ ਲਫ਼ਜ਼ 'ਜੋ' ਹੈ, ਪਰ ਇਸ ਦਾ ਪਾਠ 'ਜੁ' ਕਰਨਾ ਹੈ ।

ਇਹ ਦੋਹਰੀ 'ਲਗ' ਦੀ ਵਰਤੋਂ ਭੀ ਸਾਫ਼ ਪਰਗਟ ਕਰਦੀ ਹੈ ਕਿ ਭੱਟਾਂ ਦੀ ਬਾਣੀ ਭੀ 'ਬੀੜ' ਵਿਚ ਦਰਜ ਕਰਨ ਵਾਲੇ ਉਹੀ ਹਨ, ਜਿਨ੍ਹਾਂ ਦੀ ਇਹ ਕਾਢ ਹੈ, ਅਤੇ ਜਿਨ੍ਹਾਂ ਨੇ ਸ੍ਰੀ ਮੁਖ-ਵਾਕ ਬਾਣੀ ਵਿਚ ਇਹ ਰੀਤ ਵਰਤੀ ਹੈ ।

ਭਾਗ—੩

## ਭੱਟਾਂ ਦੀ ਗਿਣਤੀ

### ਗਿਣਤੀ ਬਾਰੇ ਮਤ-ਭੇਦ—

ਭੱਟਾਂ ਦੀ ਗਿਣਤੀ ਸੰਬੰਧੀ ਮਤ-ਭੇਦ ਚਲਿਆ ਆ ਰਿਹਾ ਹੈ—੧੦, ੧੧, ੧੩, ੧੭ ਅਤੇ ੧੯ । ਸਿੱਖ ਇਤਿਹਾਸ ਦੇ ਪੁਰਾਣੇ ਪੁਸਤਕ ਭੱਟਾਂ ਦੀ ਗਿਣਤੀ ੧੭ ਦੇਂਦੇ ਹਨ, ਪਰ ਇਹਨਾਂ ਦਾ ਆਪੋ ਵਿਚ ਨਾਵਾਂ ਸੰਬੰਧੀ ਕਿਤੇ ਕਿਤੇ ਮਤ-ਭੇਦ ਹੈ । ਜੇ ਸਾਰੇ ਖ਼ਿਆਲਾਂ ਵਾਲਿਆਂ ਦੇ ਮਤ ਅਨੁਸਾਰ ਭੱਟਾਂ ਦੇ ਨਾਮ ਇਕੱਠੇ ਕੀਤੇ ਜਾਣ, ਤਾਂ ਹੇਠ-ਲਿਖੇ ਬਣਦੇ ਹਨ—

(੧) ਕਲਸਹਾਰ, (੨) ਜਾਲਪ, (੩) ਕੀਰਤ, (੪) ਭਿੱਖਾ, (੫) ਸਲ, (੬) ਭਲ੍ਯ, (੭) ਨਲ੍ਯ, (੮) ਮਥੁਰਾ, (੯) ਬਲ੍ਯ, (੧੦) ਗਯੰਦ, (੧੧) ਹਰਿਬੰਸ, (੧੨) ਦਾਸ, (੧੩) ਕਲ੍ਯ, (੧੪) ਜਲ੍ਯ, (੧੫) ਜਲ੍ਯਨ, (੧੬) ਟਲ੍ਯ, (੧੭) ਸੇਵਕ, (੧੮) ਸਦਰੰਗ, (੧੯) ਪਰਮਾਨੰਦ, (੨੦) ਪਾਰਥ, (੨੧) ਨਲ੍ਯ ਠਕੁਰ, (੨੨) ਗੰਗਾ ।

ਜਦੋਂ ਕਿਸੇ ਖ਼ਿਆਲ ਸੰਬੰਧੀ ਮਤ-ਭੇਦ ਹੋਵੇ, ਤਾਂ ਵਿਚਾਰਵਾਨਾਂ ਦਾ ਮਿਲ ਕੇ ਵਿਚਾਰ ਤਦੋਂ ਹੀ ਹੋ ਸਕਦਾ ਹੈ ਜੇ ਸਾਰੇ ਇਕ ਦੂਜੇ ਦੇ ਖ਼ਿਆਲ ਨੂੰ ਠੰਢੇ ਦਿਲ ਨਾਲ ਸੁਣਨ ਤੇ ਵਿਚਾਰਨ । ਪਰ ਜੇ ਕੋਈ ਧਿਰ ਦੂਜਿਆਂ ਨੂੰ ਖਰ੍ਹਵੇ ਬਚਨ ਬੋਲ ਕੇ ਆਪਣੇ ਖ਼ਿਆਲ ਮਨਵਾਉਣੇ ਚਾਹੇ, ਤਾਂ ਇਸ ਤਰ੍ਹਾਂ ਰਲਵੀਂ ਵਿਚਾਰ ਨਹੀਂ ਹੋ ਸਕਦੀ ।

ਸਵਈਏ ਸਟੀਕ (ਰੱਬੀ ਬਾਣ ਨੰ: ੧) ਦੀ ਪਹਿਲੀ ਐਡੀਸ਼ਨ ਛਪਣ ਤੇ ਇਕ ਸੱਜਣ ਜੀ ਨੇ ਪੰਥ ਦੀ ਇਕ ਅਖ਼ਬਾਰ ਵਿਚ ਇਉਂ ਲਿਖਿਆ—''ਇਸ ਮਤ-ਭੇਦ ਨੂੰ ਮਿਟੌਣ ਲਈ ਇਕ ਵਿਆਪਕ ਨਿਯਮ ਦੱਸਣ ਦੀ ਬੜੀ ਲੋੜ ਸੀ, ਕਿ ਐਤਨੇ ਨੂੰ ਪ੍ਰੋਫ਼ੈਸਰ ਸਾਹਿਬ ਜੀ ਦਾ 'ਰੱਬੀ ਬਾਣ' ਨਾਮੇ ਭੱਟਾਂ ਦੇ ਸਵਈਆਂ ਦਾ ਟੀਕਾ ਪ੍ਰਾਪਤ ਹੋਇਆ, ਜੋ ਠੀਕ ਬਾਣ ਦਾ ਹੀ ਕੰਮ ਕਰ ਗਿਆ; ਕਿਉਂਕਿ ਅੱਗੇ ਕਈ ਟੀਕਾਕਾਰਾਂ ਯਾ ਖੋਜੀਆਂ ਦੇ ਬ੍ਰਿਥਾ ਮਤ-ਭੇਦ ਤੋਂ ਦੁਖਿਤ ਹੋਏ ਆਤਮਾ ਉਤੇ ਕੁਤਰਕੀਆਂ ਵੱਲੋਂ ਜੋ ਸੱਟਾਂ ਲੱਗੀਆਂ ਸਨ, ਉਹਨਾਂ ਉਤੇ ਇਹ ਬਾਣ ਕਾਫ਼ੀ ਜ਼ਖ਼ਮ ਕਰ ਗਿਆ; ਅਰਥਾਤ, ਇਹਨਾਂ ਨੇ ਆਪਣੀ ਨਵੀਨ ਕਾਢ ਦੇ ਚਾਉ ਵਿਚ ਭੱਟ-ਭਾਣੀ ਦੀ ਰਚਨਾ ਦੀ ਤਰਤੀਬ ਨੂੰ ਨਾ ਸਮਝਦੇ ਹੋਏ ਭੱਟਾਂ ਦੀ ਗਿਣਤੀ ਕੁੱਲ ੧੧ ਹੀ ਦੱਸੀ ਹੈ । ਬਾਕੀ ਦਿਆਂ ਦੀ ਹਸਤੀ ਨਹੀਂ ਮੰਨੀ ।''

### ਇਸ ਸੱਜਣ ਜੀ ਦੇ ਵਿਆਪਕ ਨਿਯਮ—

ਇਸ ਸੱਜਣ ਜੀ ਨੇ ਹੇਠ ਲਿਖੇ ਵਿਆਪਕ ਨਿਯਮ ਲਿਖੇ ਹਨ, ਜਿਨ੍ਹਾਂ ਦੀ ਰਾਹੀਂ ਭੱਟਾਂ ਦੀ ਗਿਣਤੀ ਇਹਨਾਂ ਦੇ ਖ਼ਿਆਲ ਅਨੁਸਾਰ, ਠੀਕ ਠੀਕ ਕੀਤੀ ਜਾ ਸਕਦੀ ਹੈ:—

(੧) ਜਿੱਥੇ ਕਿਸੇ ਇਕੱਲੇ ਭੱਟ ਦੀ ਬਾਣੀ ਹੈ, ਓਥੇ ਬੜਾ ਅੰਕ ਹੀ ਚਲਿਆ ਜਾ ਰਿਹਾ ਹੈ ।

(੨) ਜਿੱਥੇ ਬਹੁਤੇ ਭੱਟਾਂ ਦਾ 'ਵਰਗ' ਜਾਂ 'ਗਣ' ਹੈ, ਓਥੇ ਭੀ ਬੜਾ ਅੰਕ ਇਕ-ਸਾਰ ਚਲਿਆ ਜਾਂਦਾ ਹੈ । ਜੈਸੇ ਮ: ੨ ਦੇ 'ਕਲ੍ਯ' ਅਤੇ 'ਟਲ੍ਯ' ਦੀ ਬਾਣੀ ਆਦਿ ਵਿਚ ।

(੩) ਜਦੋਂ ਇਕ ਭੱਟ ਦੇ ਮਾਤਹਿਤ ਹੋ ਕੇ ਉਸ ਨਾਲ ਦੂਜੇ ਭੱਟ ਆਉਂਦੇ ਹਨ ਤਾਂ ਪਹਿਲੇ ਭੱਟ ਦੀ ਬਾਣੀ ਦਾ ਛੋਟਾ ਅੰਕ ਬੜੇ ਅੰਕ ਦੇ ਅੰਦਰ ਚਲਦਾ ਹੈ; ਦੂਜਿਆਂ ਦੀ ਬਾਣੀ ਦੇ ਅੰਕ ਉਪਰਲੇ ਛੋਟੇ ਅੰਕ ਦੇ ਭੀ ਅਧੀਨ ਹੋਰ ਛੋਟੇ ਅੰਕ ਕਰ ਕੇ ਲਿਖੇ ਜਾਂਦੇ ਹਨ ।

### ਝੰਬੇਲਾ ਫਿਰ ਭੀ ਟਿਕਿਆ ਰਿਹਾ—

ਇਹਨਾਂ ਤਿੰਨ ਵਿਆਪਕ ਨਿਯਮਾਂ ਉਤੇ ਜੇ ਗਹੁ ਨਾਲ ਵਿਚਾਰ ਕੀਤੀ ਜਾਏ, ਤਾਂ ਇਉਂ ਦਿੱਸਦਾ ਹੈ ਕਿ ਇਹ ਨਿਯਮ ਹੁੰਦਿਆਂ ਭੀ ਰਲਾ ਅਜੇ ਮੁੱਕ ਨਹੀਂ ਸਕਿਆ । ਪਹਿਲੇ ਦੋ ਨਿਯਮਾਂ ਵਿਚ ਲਿਖਿਆ ਹੈ ਕਿ—'ਬੜਾ ਅੰਕ ਇਕ-ਸਾਰ ਚਲਿਆ ਜਾਂਦਾ ਹੈ' ਭਾਵੇਂ ਇਕੱਲੇ ਭੱਟ ਦੀ ਬਾਣੀ ਹੈ ਅਤੇ ਭਾਵੇਂ ਬਹੁਤੇ ਭੱਟਾਂ ਦਾ 'ਵਰਗ' ਜਾਂ 'ਗਣ' ਹੈ । ਸੋ, ਇਹ ਨਿਯਮ ਹੁੰਦਿਆਂ ਭੀ ਕੋਈ ਕਹੇਗਾ ਕਿ ਇਕ ਭੱਟ ਦੀ ਬਾਣੀ ਹੈ ਅਤੇ ਕੋਈ ਕਹੇਗਾ ਕਿ ਬਹੁਤੇ ਭੱਟਾਂ ਦਾ 'ਵਰਗ' ਜਾਂ 'ਗਣ' ਉਚਾਰ ਰਿਹਾ ਹੈ । ਆਖ਼ਰੀ ਨਿਰਣਾ ਕੌਣ ਕਰੇਗਾ ? ਹੁਣ ਲਉ ਦੂਜੇ ਤੇ ਤੀਜੇ ਨਿਯਮ ਨੂੰ । ਇਥੇ ਇਸ ਗੱਲ ਦਾ ਫ਼ੈਸਲਾ ਕੌਣ ਕਰੇਗਾ ਕਿ ਇਹ ਸਾਰੇ ਭੱਟ 'ਗਣ' ਤੇ 'ਵਰਗ' ਦੀ ਹੈਸੀਅਤ ਵਿਚ ਹਨ ਜਾਂ ਇਕ ਦੂਜੇ ਦੇ ਮਾਤਹਿਤ ?

ਨਿਯਮ ਨੰ: ੨ ਵਿਚ 'ਗਣ' 'ਵਰਗ' ਸੰਬੰਧੀ ਆਪ ਮਿਸਾਲ ਦੇਂਦੇ ਹਨ ਕਿ 'ਮ: ੨ ਦੇ ਕਲ੍ਯ ਅਤੇ ਟਲ੍ਯ ਦੀ ਬਾਣੀ ਵਿਚ' ਕਲਸਹਾਰ, ਕਲ੍ਯ ਅਤੇ ਟਲ੍ਯ ਦਾ 'ਵਰਗ' ਜਾਂ 'ਗਣ' ਹੈ, ਇਸ ਕਰਕੇ 'ਬੜਾ ਅੰਕ ਇਕ-ਸਾਰ ਚਲਿਆ ਆ ਰਿਹਾ ਹੈ ।' ਪਰ ਇਸ ਤੋਂ ਪਹਿਲਾਂ 'ਵਰਗ', 'ਗਣ', 'ਜੁਥ' ਆਦਿਕ ਸ਼ਬਦਾਂ ਦੀ ਵਿਆਖਿਆ ਕਰਦੇ ਹੋਏ ਆਪ ਲਿਖਦੇ ਹਨ : "ਇਸੇ ਤਰ੍ਹਾਂ ਗੁਰੂ ਮਹਾਰਾਜ ਦੇ ਹਜ਼ੂਰ ਭੀ ਠਾਠ ਬੰਨ੍ਹਣ ਲਈ ਆਪਣੀ ਹਮੇਸ਼ਾ ਦੀ ਮਰਯਾਦਾ ਅਨੁਸਾਰ ਬਹੁਤ ਸਾਰੀ ਉਪਮਾ ਭੱਟਾਂ ਨੇ ਰਲ ਕੇ, ਅਰਥਾਤ, 'ਵਰਗ' ਅਤੇ 'ਗਣ' ਬਣਾ ਕੇ ਕੀਤੀ, ਜਿਸ ਦਾ ਸਬੂਤ ਉਹਨਾਂ ਦੀ ਬਾਣੀ ਵਿਚ ਸਾਫ਼ ਤੌਰ ਤੇ ਬਹੁਤ ਜਗ੍ਹਾ ਮਿਲਦਾ ਹੈ; ਜੈਸੇ ਮ: ੨ ਦੇ ਸਵਈਏ ਨੰ: ੧੦ ਵਿਚ ਕਲਸਹਾਰ ਦੇ ਮਾਤਹਿਤ ਟਲ੍ਯ ਜੀ ਬੋਲਦੇ ਹਨ ।"

ਸੋ, ਵੇਖ ਲਉ, ਕਿ ਵਿਆਪਕ ਨਿਯਮ ਦੇਣ ਵਾਲੇ ਸੱਜਣ ਜੀ ਦੇ ਆਪਣੇ ਹੀ ਮਨ ਵਿਚ ਝੰਬੇਲਾ ਪੈ ਗਿਆ ਹੈ । ਜੇ 'ਟਲ੍ਹ' 'ਜੀ' 'ਕਲਸਹਾਰ ਦੇ ਮਾਤਹਿਤ' ਬੋਲ ਰਹੇ ਹਨ ਤਾਂ ਨਿਯਮ ਨੰਬਰ ੩ ਅਨੁਸਾਰ ਅੰਕ ਛੋਟੇ ਵੱਡੇ ਚਾਹੀਦੇ ਸਨ ।

ਓਥੇ ਹੀ ਆਪ ਲਿਖਦੇ ਹਨ:— 'ਜਦੋਂ ਬਹੁਤੇ ਭੱਟ ਕੋਈ ਉਸਤਤੀ ਕਰਨ ਤਾਂ ਪਹਿਲਾਂ ਇਕ ਸ਼ੁਰੂ ਕਰਦਾ ਹੈ; ਫਿਰ ਵਾਰੋ ਵਾਰੀ ਦੂਜੇ ਰਲਵੇਂ ਛੰਦ ਆਖਦੇ ਹਨ, ਕਦੇ ਕਦੇ ਅੰਤਲੇ ਛੰਦ ਜਾਂ ਤੁਕ ਵਿਚ ਸਭ ਇਕੱਠੇ ਬੋਲਦੇ ਹਨ ।'

ਆਪ ਜੀ ਦੇ ਇਸ ਕਥਨ ਤੇ ਵਿਚਾਰ ਕਰਨ ਤੋਂ ਪਹਿਲਾਂ ਆਪ ਦੀ ਵਿਚਾਰ ਅਨੁਸਾਰ ਦੱਸੇ ਗਏ ੧੯ ਭੱਟਾਂ ਦੇ ਨਾਮ ਦਿੱਤੇ ਜਾਣੇ ਜ਼ਰੂਰੀ ਹਨ; (੧) ਕਲਸਹਾਰ, (੨) ਕਲ੍ਹ, (੩) ਟਲ੍ਹ, (੪) ਜਾਲਪ, (੫) ਜਲ੍ਹ, (੬) ਕੀਰਤ, (੭) ਭਿਖਾ, (੮) ਸਲ੍ਹ, (੯) ਭਲ੍ਹ, (੧੦) ਕੱਲਠਕੁਰ, (੧੧) ਜਲ੍ਹਨ, (੧੨) ਦਾਸ, (੧੩) ਸੇਵਕ, (੧੪) ਪਰਮਾਨੰਦ, (੧੫) ਗਯੰਦ, (੧੬) ਮਥੁਰਾ, (੧੭) ਬਲ੍ਹ, (੧੮) ਪਾਰਥ, (੧੯) ਹਰਿਬੰਸ ।

**ਅਜਬ ਤਮਾਸ਼ਾ—**

ਇਸ ਸੰਬੰਧ ਵਿਚ ਆਪ ਲਿਖਦੇ ਹਨ:— "ਸਭ ਤੋਂ ਵਧੀਕ ਤਮਾਸ਼ਾ ਇਹ ਹੈ ਕਿ ਮ: ੪ ਦੇ ੧੦ਵੇਂ ਛੰਦ ਦੀਆਂ ਅੰਤਲੀਆਂ ਦੋ ਤੁਕਾਂ ਪਿਛੋਂ ਪਹਿਲੀ ਦਾ ਕਰਤਾ 'ਭਲ੍ਹ' ਅਤੇ ਛੇਕੜਲੀ ਦਾ ਕਰਤਾ 'ਕਲ੍ਹ' ਹੈ, ਯਥਾ ਪ੍ਰਮਾਣ :

ਆਜੋਨੀਉ ਭਲ੍ਹੁ ਅਮਲੁ, ਸਤਿਗੁਰ ਸੰਗਿ ਨਿਵਾਸੁ ॥
ਗੁਰ ਰਾਮਦਾਸ, ਕਲ੍ਹੁਚਰੈ, ਤੁਅ ਸਹਜ ਸਰੋਵਰਿ ਬਾਸੁ ॥੧੦॥

ਇਸ ਪੂਰਬੋਕਤ ਵਿਚਾਰ ਤੋਂ ਸਿੱਧ ਹੁੰਦਾ ਹੈ ਕਿ ਭੱਟ ਗੁਰੂ ਸਾਹਿਬ ਪਾਸ ਰਲ ਕੇ ਭੀ ਆਏ ਅਤੇ ਇਕੱਲੇ ਇਕੱਲੇ ਭੀ ।"

## ਪਰ, ਇਹ ਕਿਵੇਂ ?

'ਰਲ ਕੇ ਭੀ ਆਏ ਤੇ ਇਕੱਲੇ ਇਕੱਲੇ ਭੀ'—ਇਸ ਕਥਨ ਅਨੁਸਾਰ ਇਹ ਪ੍ਰਤੀਤ ਹੋਇਆ ਕਿ ਭੱਟ ਹਰੇਕ ਗੁਰ-ਵਿਅਕਤੀ ਦੀ ਹਜ਼ੂਰੀ ਵਿਚ ਆਏ । ਪਰ ਕਈ ਭੱਟ ਅਜਿਹੇ ਹਨ, ਜਿਨ੍ਹਾਂ ਨੇ ਗੁਰੂ ਅਰਜਨ ਸਾਹਿਬ ਦੀ ਉਪਮਾ ਵਿਚ ਕੁਝ ਭੀ ਨਹੀਂ ਉਚਾਰਿਆ; ਅਤੇ ਜੇ ਉਹਨਾਂ ਗੁਰੂ ਅਰਜਨ ਸਾਹਿਬ ਦੇ ਥਾਂ ਕੇਵਲ ਗੁਰੂ ਅਮਰਦਾਸ ਜਾਂ ਗੁਰੂ ਰਾਮਦਾਸ ਜੀ ਦੀ ਉਪਮਾ ਕੀਤੀ, ਤੇ ਆਏ ਭੀ ਇਕੱਲੇ ਇਕੱਲੇ, ਤਾਂ ਪ੍ਰਤੱਖ ਹੈ ਕਿ ਉਹ ਗੁਰੂ ਅਰਜਨ ਸਾਹਿਬ ਜੀ ਪਾਸ ਨਹੀਂ ਆਏ; ਜਿਵੇਂ ਭੱਟ ਭਿੱਖਾ, ਕੀਰਤ, ਗਯੰਦ ਆਦਿਕ । ਗੁਰੂ ਅਰਜਨ ਸਾਹਿਬ ਪਾਸ ਆਉਣ ਵਾਲੇ ਤਾਂ ਰਹਿ ਗਏ ਕੇਵਲ ਕਲਸਹਾਰ, ਕਲ੍ਹ, ਮਥੁਰਾ ਅਤੇ ਹਰਿਬੰਸ, ਭਾਵ, ਭੰਜ ਭੱਟ ।

## ਇਕ ਹੋਰ ਝੰਬੇਲਾ

ਪਰ ਆਪ ਦੀ ਇਹ ਦਲੀਲ ਤੇ ਵਿਚਾਰ ਇਕ ਹੋਰ ਝੰਬੇਲੇ ਵਿਚ ਪਾ ਦੇਂਦੀ ਹੈ । ਆਪ ਦੇ ਖ਼ਿਆਲ ਅਨੁਸਾਰ ਮਹਲੇ ਪਹਿਲੇ ਦੀ ਉਸਤਤਿ ਕੇਵਲ ਭੱਟ 'ਕਲ੍ਹ' ਨੇ ਕੀਤੀ ਹੈ; ਉਸ ਦੇ ਨਾਲ ਨਾਹ ਕੋਈ ਹੋਰ ਭੱਟ 'ਗਣ' ਜਾਂ 'ਵਰਗ' ਬਣਾਉਣ ਵਾਲਾ ਸੀ ਅਤੇ ਨਾਹ ਉਸ ਦੇ ਮਾਤਹਿਤ ਕੋਈ ਹੋਰ ਭੱਟ । ਤਾਂ ਤੇ ਉਹ ਆਇਆ ਭੀ ਗੁਰੂ ਨਾਨਕ ਸਾਹਿਬ ਪਾਸ ਹੀ ਹੋਵੇਗਾ : ਪਰ ਪੜ੍ਹੋ ਸਵਈਆ ਨੰ: ੭

**ਸਤਜੁਗਿ ਤੈ ਮਾਣਿਓ, ਛਲਿਓ ਬਲਿ, ਬਾਵਨ ਭਾਇਓ ॥**
**ਤ੍ਰੇਤੈ ਤੇ ਮਾਣਿਓ, ਰਾਮੁ ਰਘੁਵੰਸੁ ਕਹਾਇਓ ॥**
**ਦੁਆਪਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ ॥**
**ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ ॥...**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥**

ਇੱਥੇ ਉਸ ਨੂੰ ਅਗਲੇ ਗੁਰੂ ਸਾਹਿਬਾਨ ਦੇ ਨਾਮ ਕਿਵੇਂ ਪਤਾ ਲੱਗ ਗਏ ?

## ਨਵਾਂ ਝੰਬੇਲਾ

ਪਿੱਛੇ ਆਪ 'ਵਧੀਕ ਤਮਾਸ਼ੇ' ਵਾਲੀ ਗੱਲ ਦੱਸ ਆਏ ਹਨ ਕਿ ਇਕ ਸਵਈਏ ਵਿਚ ਤੀਜੀ ਤੁਕ ਭੱਟ 'ਭਲ੍ਹ' ਦੀ ਅਤੇ ਦੂਜੀ ਭੱਟ 'ਕਲ੍ਹ' ਦੀ ਹੈ ਪਰ ਇੱਥੇ ਇਕ ਨਵਾਂ ਝੰਬੇਲਾ ਪੈ ਗਿਆ ਕਿ ਪਹਿਲੀਆਂ ਦੋ ਤੁਕਾਂ ਕਿਸ ਦੀਆਂ ਰਚੀਆਂ ਹੋਈਆਂ ਹਨ ।

## ਵੇਖਣ ਵਾਲੀ ਗੱਲ ਤਾਂ ਹੋਰ ਹੈ

ਆਪ ਦਾ ਇਹ ਕਥਨ ਠੀਕ ਹੈ ਕਿ ਰਾਗੀਆਂ ਵਾਂਗ ਕਿਸੇ ਇਕ ਸਵਈਏ ਜਾਂ ਤੁਕ ਨੂੰ ਇਕੱਲਾ ਭੱਟ, ਦੋ ਭੱਟ ਜਾਂ ਵਧੀਕ ਭੱਟ ਠਾਠ ਬੰਨ੍ਹਣ ਵਾਸਤੇ ਸੁਣਾ ਸਕਦੇ ਹਨ ਅਤੇ ਸੁਣਾਉਂਦੇ ਸਨ । ਪਰ ਇੱਥੇ ਇਹ ਵਿਚਾਰ ਨਹੀਂ ਕਿ ਸੁਣਾਉਣ ਵਾਸਤੇ ਭੱਟ ਕੀਹ ਵਿਓਂਤ ਵਰਤਦੇ ਸਨ । ਵੇਖਣਾ ਤਾਂ ਇਹ ਹੈ ਕਿ ਕੋਈ ਸਵਈਆ ਜਾਂ ਤੁਕ ਰਚਨਾ ਕਿਸ ਦੀ ਹੈ । ਜੇ ਆਪ ਵਾਲਾ ਖ਼ਿਆਲ ਠੀਕ ਹੀ ਮੰਨ ਲਿਆ ਜਾਏ, ਤਾਂ ਆਪ ਦੇ 'ਸੇਵਕ' ਅਤੇ 'ਦਾਸ' ਦੋ ਭੱਟ ਹੁੰਦਿਆਂ ਹੇਠ ਲਿਖੀ ਤੁਕ ਦੋਹਾਂ ਨੇ ਕਿਵੇਂ ਰਚੀ ਜਾਂ ਆਪ ਇਸ ਦਾ ਕਰਤਾ 'ਸੇਵਕ' ਨੂੰ ਕਿਉਂ ਮੰਨਦੇ ਹੋ ?

ਦਾਨਿ ਬਡੌ, ਅਤਿਵੰਤੁ ਮਹਾਬਲਿ, ਸੇਵਕਿ ਦਾਸਿ ਕਹਿਓ ਇਹੁ ਤਥੁ ॥

ਤਾਹਿ ਕਹਾ ਪਰਵਾਹ ਕਾਹੂ ਕੀ, ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥੪॥੪੯॥ . . (ਸਵਈਏ ਮਹਲੇ ਚਉਥੇ ਕੇ

## 'ਵਿਆਪਕ ਨਿਯਮ' ਇਥੇ ਭੀ ਨਕਾਰਾ

ਭੱਟਾਂ ਨੇ ਬਾਣੀ ਕੇਵਲ ਉਚਾਰੀ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕ ਲਗਾ ਕੇ ਦਰਜ ਕਰਾਣ ਵਾਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਸਨ । ਸੋ, ਜੋ ਨਿਯਮ ਆਪ ਨੇ ਭੱਟ-ਬਾਣੀ ਦੇ ਅੰਕਾਂ ਉਤੇ ਵਰਤੇ ਹਨ, ਉਹੀ ਵਿਆਪਕ ਨਿਯਮ ਸ੍ਰੀ ਮੁਖ ਬਾਕ੍ਹ ਮ: ੫ ਉਤੇ ਵਰਤੇ ਜਾਣੇ ਚਾਹੀਦੇ ਹਨ । ਆਓ, ਵੇਖੀਏ ਆਪ ਦਾ ਨਿਯਮ ਨੰ: ੩ । ਜੇ ਇਸ ਨੂੰ (ਦੂਜੇ) ਸਵਈਏ ਸ੍ਰੀ ਮੁਖ ਬਾਕ੍ਹ ਮ: ੫ ਉਤੇ ਵਰਤੀਏ, ਤਾਂ ਇਹ ਨਿਯਮ ਭੀ ਰਹਿ ਜਾਂਦਾ ਹੈ, ਕਿਉਂਕਿ ਇਥੇ ਛੋਟੇ ਬੜੇ ਅੰਕ ਤਾਂ ਮੌਜੂਦ ਹਨ, ਪਰ ਉਚਾਰਣ ਵਾਲੇ ਇਕ ਦੂਜੇ ਦੇ ਮਾਤਹਿਤ ਕੋਈ ਨਹੀਂ ਹਨ । ਵੇਖੋ ਸਵਈਆ ਨੰ: ੧।੧੦। ਅਤੇ ੨।੧੧।

## ਨਾਹ ੧੯, ਨਾਹ ੧੨

ਭੱਟਾਂ ਦੀ '੧੯' ਗਿਣਤੀ ਸੰਬੰਧੀ ਵਿਆਪਕ ਨਿਯਮਾਂ ਉਤੇ ਵਿਚਾਰ ਕਾਫ਼ੀ ਲੰਮੀ ਹੋ ਗਈ ਹੈ, ਇਸ ਵਾਸਤੇ ਇਸ ਨੂੰ ਬੰਦ ਕੀਤਾ ਜਾਂਦਾ ਹੈ । ਅਗਲੇ ਸਫ਼ਿਆਂ ਵਿਚ ਲੋੜ-ਅਨੁਸਾਰ ਨਾਲ ਨਾਲ ਹੀ ਬਾਕੀ ਦਾ ਜ਼ਿਕਰ ਕੀਤਾ ਜਾਇਗਾ ।

ਪ੍ਰਯਾਯ ਪੰ: ਸੁਤੇ ਪ੍ਰਕਾਸ਼, ਸ੍ਰੀ ਗੁਰੂ ਗ੍ਰੰਥ ਕੋਸ਼, ਬਾਣੀ ਬਿਓਰਾ, ਸੂਰਜ ਪ੍ਰਕਾਸ਼ ਆਦਿਕ ਸਾਰੇ ਗ੍ਰੰਥਾਂ ਨੇ ਭੱਟਾਂ ਦੀ ਗਿਣਤੀ ੧੭ ਦਿੱਤੀ ਹੈ, ਆਪੋ ਵਿਚ ਇਹਨਾਂ ਦਾ ਥੋੜਾ ਜਿਹਾ ਹੀ ਮਤ-ਭੇਦ ਹੈ । ਸੋ, ਇਹਨਾਂ ਦਾ ਵੱਖੋ ਵੱਖਰਾ ਜ਼ਿਕਰ ਇਥੇ ਨਹੀਂ ਕੀਤਾ ਜਾਇਗਾ । ਪਰ ਇਹ ਵਿਚਾਰ ਅਧੂਰੀ ਰਹਿ ਜਾਇਗੀ, ਜੇ ਇਸ ਵਿਚ ਭਾਈ ਮਨੀ ਸਿੰਘ ਜੀ ਵਾਲੀ ਬੀੜ ਸੰਬੰਧੀ ਵਿਚਾਰ ਨਾਹ ਕੀਤੀ ਜਾਏ ।

### ਭਾਈ ਮਨੀ ਸਿੰਘ ਜੀ ਦੇ ਅਨੁਸਾਰ

ਰੱਬੀ ਬਾਣ ਨੰ: ੧ ਛਪਣ ਤੋਂ ਕੁਝ ਸਮਾ ਪਿਛੋਂ (ਜਿਵੇਂ ਕਿ ਉਸ ਵੇਲੇ ਅਖ਼ਬਾਰਾਂ ਦੀ ਰਾਹੀਂ ਪਰਗਟ ਕੀਤਾ ਗਿਆ ਸੀ) ਪ੍ਰੋ: ਜੋਧ ਸਿੰਘ ਜੀ ਨੂੰ ਹਜ਼ੂਰ ਸਾਹਿਬ ਜਾ ਕੇ ਉਸ ਬੀੜ ਦੇ ਵੇਖਣ ਦਾ ਅਵਸਰ ਮਿਲਿਆ ਜੋ ਭਾਈ ਮਨੀ ਸਿੰਘ ਜੀ ਵਾਲੀ ਕਹੀ ਜਾਂਦੀ ਹੈ ਅਤੇ ਜਿਸ ਵਿਚ ਬਾਣੀ ਦੀ ਤਰਤੀਬ ਗੁਰ-ਵਿਅਕਤੀ ਅਨੁਸਾਰ ਹੈ । ਉਸ ਵਿਚ ਕੇਵਲ ਹੇਠ ਲਿਖੇ ੧੦ ਭੱਟਾਂ ਦੀ ਹੀ ਬਾਣੀ ਰਚੀ ਹੋਈ ਦੱਸੀ ਜਾਪਦੀ ਹੈ :

(੧) ਕੱਲਸਹਾਰ, (੨) ਕੀਰਤ, (੩) ਜਾਲਪ, (੪) ਭਿੱਖਾ, (੫) ਸਲ੍ਹ, (੬) ਬਲ੍ਹ, (੭) ਭਲ੍ਹ, (੮) ਨਲ੍ਹ, (੯) ਦਾਸ, (੧੦) ਮਥੁਰਾ ।

(ਨੋਟ:— ਜਿਵੇਂ ਇਹ ੧੦ ਨਾਮ ਉੱਪਰ ਦਿੱਤੇ ਗਏ ਹਨ, ਉਸ ਬੀੜ ਵਿਚ ਇਸੇ ਤਰਤੀਬ ਵਿਚ ਹੀ ਸਾਰੀ ਭੱਟ-ਬਾਣੀ ਵੰਡ ਕੇ ਦਰਜ ਕੀਤੀ ਗਈ ਹੈ ।)

### ਦਰਸ਼ਨ ਦਾ ਅਵਸਰ

ਅਸਲ 'ਬੀੜ' ਦੇ ਦਰਸ਼ਨ ਕਰਨ ਤੋਂ ਬਿਨਾ, ਇਸ ਗਿਣਤੀ ਤੇ ਵਿਚਾਰ ਨਹੀਂ ਹੋ ਸਕਦੀ ਸੀ । ਰਜ਼ਾ ਅਨੁਸਾਰ, ਉਹ ਸੱਜਣ, ਜਿਨ੍ਹਾਂ ਪਾਸ ਉਹ ਬੀੜ ਸੀ, ੧੯੩੪ ਦੇ ਸ਼ੁਰੂ ਵਿਚ (ਫ਼ਰਵਰੀ ੧੯੩੪) ਸ੍ਰੀ ਅੰਮ੍ਰਿਤਸਰ ਜੀ ਆਏ, 'ਬੀੜ' ਭੀ ਨਾਲ ਲੈ ਆਏ । ਸੋ, ਇਸ ਤਰ੍ਹਾਂ ਗੁਰਦੁਆਰਾ ਰਾਮਸਰ ਜੀ ਵਿਚ (ਜਿੱਥੇ ਉਹ ਉਤਰੇ ਹੋਏ ਸਨ) ਦੋ ਦਿਨ ਕਾਫੀ ਸਮਾ ਮਿਲ ਗਿਆ ।

ਕਾਗ਼ਜ਼ ਬਹੁਤ ਪੁਰਾਣਾ ਹੈ, ਕਿਤੇ ਕਿਤੇ ਹਾਸ਼ੀਆ ਨਵਾਂ ਲਗਾਇਆ ਹੋਇਆ ਹੈ । ਲਿਖਤ ਬਹੁਤ ਸੁੰਦਰ ਹੈ । ਅੱਧ ਤੋਂ ਅਗਾਂਹ ਅੱਠ ਸਫ਼ੇ ਦੇ ਕਰੀਬ ਪੰਜਾਬੀ ਦਾ ਬਹੁਤ ਸੋਹਣਾ ਸ਼ਿਕਸਤਾ ਵਰਤਿਆ ਹੋਇਆ ਹੈ । ਸ੍ਰੀ ਦਸਮ ਗ੍ਰੰਥ ਦੀ ਬਾਣੀ ਭੀ ਦਰਜ ਹੈ, ਜ਼ਫ਼ਰਨਾਮਾ ਫ਼ਾਰਸੀ ਅੱਖਰਾਂ ਵਿਚ ਹੈ । ਇਹ ਨਹੀਂ ਕਿਹਾ ਜਾ ਸਕਦਾ ਕਿ ਕਿਸ ਗੁਰੂ-ਪਿਆਰੇ ਦੀ ਇਹ ਮਹਾਨ ਮਿਹਨਤ ਹੈ; ਇਤਿਹਾਸ ਵਿਚ ਜ਼ਿਕਰ ਕੇਵਲ ਭਾਈ ਮਨੀ ਸਿੰਘ ਜੀ ਸੰਬੰਧੀ ਹੈ ।

### ਭੱਟਾਂ ਦੀ ਬਾਣੀ ਦਾ ਇੰਦਰਾਜ (ਕੱਲਸਹਾਰ)

ਇਸ ਬੀੜ ਵਿਚ ਭੱਟਾਂ ਦੀ ਬਾਣੀ ਹੇਠ-ਲਿਖੇ ਤਰੀਕੇ ਅਨੁਸਾਰ ਦਰਜ ਹੈ :

'ੴ ਸਤਿਗੁਰ ਪ੍ਰਸਾਦਿ' ਲਿਖ ਕੇ, ਭੱਟ ਦਾ ਨਾਮ 'ਕਲਸਹਾਰ' ਦਿੱਤਾ ਗਿਆ ਹੈ । ਪਹਿਲਾਂ ਮਹਲੇ ਪਹਿਲੇ ਕੇ ਸਾਰੇ ਸਵਈਏ ਲਿਖੇ ਹਨ, ਪਰ ਗਿਣਤੀ ਵਿਚ ਫ਼ਰਕ ਹੈ—ਸਵਈਆ ਨੰ: ੧ ਦੇ ਅਖ਼ੀਰ ਤੇ ਕੋਈ ਅੰਕ

ਨਹੀਂ, ਇਸ ਦੇ ਥਾਂ ਦੂਜਾ ਸਵਈਆ ਮੁੱਕਣ ਤੇ ਅੰਕ ਨੰ: ੧ ਦਿੱਤਾ ਗਿਆ ਹੈ । ਇਸ ਤਰ੍ਹਾਂ ਮਹਲੇ ਪਹਿਲੇ ਕੇ ਸਵਈਆਂ ਦੀ ਗਿਣਤੀ ੧੦ ਦੇ ਥਾਂ ਓਥੇ ੯ ਦਿੱਤੀ ਗਈ ਹੈ । ਬਾਣੀ ਠੀਕ ਸਾਰੀ ਮੁਕੰਮਲ ਹੈ ।

ਇਹ ਫ਼ਰਕ ਕਿਉਂ ਪਿਆ ? ਇਸ ਦਾ ਅਨੁਮਾਨ ਸਹਜੇ ਹੀ ਲੱਗ ਸਕਦਾ ਹੈ । ਮਹਲੇ ਪਹਿਲੇ ਕੇ ਸਵਈਆਂ ਨੂੰ ਰਤਾ ਗਹੁ ਨਾਲ ਪੜ੍ਹੋ । ਸਵਈਆ ਨੰ: ੧ ਦੀਆਂ ਤੁਕਾਂ ਬਹੁਤ ਛੋਟੀਆਂ ਹਨ, ਤੇ ਭੱਟ ਦਾ ਨਾਮ ਭੀ ਨਹੀਂ ਹੈ, ਸੋ ਇਹ ਅਗਲੇ ਸਵਈਏ ਦੇ ਨਾਲ ਚਲਾਇਆ ਗਿਆ ਹੈ । ਇਹ ਠੀਕ ਹੈ ਕਿ ਸਵਈਆ ਨੰ: ੭ ਵਿਚ ਵੀ ਭੱਟ ਦਾ ਨਾਮ ਨਹੀਂ, ਪਰ ਉਹ ਸਵਈਆ ਪੂਰੇ ਆਕਾਰ ਦਾ ਹੈ, ਓਥੇ ਸ਼ੱਕ ਦੀ ਗੁੰਜੈਸ਼ ਨਹੀਂ ਹੋ ਸਕੀ ।

ਇਸ ਤੋਂ ਅੱਗੇ ਮਹਲੇ ਦੂਜੇ ਦੇ ੧੦ ਸਵਈਏ ਲਿਖ ਕੇ, ਪਿਛਲਿਆਂ ਨੂੰ ਰਲਾ ਕੇ ਵੱਡਾ ਜੋੜ ੧੯ ਭੀ ਦਿੱਤਾ ਗਿਆ ਹੈ; ਇਸ ਤਰ੍ਹਾਂ ਮਹਲੇ ਤੀਜੇ, ਚਉਥੇ, ਪੰਜਵੇਂ ਕੇ ਸਵਈਏ ਲਿਖ ਕੇ ਹਰੇਕ ਦੇ ਅਖ਼ੀਰ ਵਿਚ ਵੱਡਾ ਜੋੜ (ਅਫਜੂ) ਭੀ ਦਰਜ ਕੀਤਾ ਗਿਆ ਹੈ । ਸਭ ਤੋਂ ਅਖ਼ੀਰ ਤੇ ਆਪ ਨੇ ੫੩ ਜੋੜ ਲਿਖਿਆ ਹੈ ।

### ਹੋਰ ਭੱਟ

ਇਹੀ ਤਰੀਕਾ ਭੱਟ 'ਕੀਰਤ' ਅਤੇ 'ਸਲ੍ਯ' ਦੇ ਸਵਈਆਂ ਵਾਸਤੇ ਵਰਤਿਆ ਹੋਇਆ ਹੈ ।

ਨੋਟ:— ਭੱਟ 'ਜਾਲਪ', 'ਭਿਖਾ', 'ਬਲ੍ਯ' ਅਤੇ 'ਭਲ੍ਯ' ਦੇ ਸਵਈਆਂ ਵਿਚ ਕੋਈ ਅਖ਼ੀਰਲਾ ਵੱਡਾ ਜੋੜ ਦੇਣ ਦੀ ਲੋੜ ਨਹੀਂ ਸੀ, ਕਿਉਂਕਿ ਇਹਨਾਂ ਦੀ ਬਾਣੀ ਕੇਵਲ ਇਕ ਇਕ ਗੁਰ-ਵਿਅਕਤੀ ਸੰਬੰਧੀ ਹੈ ।

### ਭੱਟ ਨਲ੍ਯ

ਭੱਟ 'ਨਲ੍ਯ' ਦੇ ਸਵਈਏ ਆਪ ਨੇ ਕੇਵਲ ੪ ਹੀ ਦਿੱਤੇ ਹਨ । ਚੌਹਾਂ ਦੀ ਪਹਿਲੀ ਪਹਿਲੀ ਤੁਕ ਇਹ ਹੈ :

(੧) ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ੍ਹ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥

(੨) ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥

(੩) ਹਉ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥

(੪) ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥

ਇਥੇ ਪਾਠਕਾਂ ਲਈ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਉਪਰਲੇ ਸਵਈਆਂ ਵਿਚੋਂ ਕੇਵਲ ਤੀਜੇ ਸਵਈਏ ਦੀ ਚਉਥੀ ਪੰਕਤੀ ਵਿਚ ਹੀ 'ਨਲ੍ਯ' ਦਾ ਨਾਮ ਆਉਂਦਾ ਹੈ, ਹੋਰ ਕਿਤੇ ਨਹੀਂ :

ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ

ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ ॥

### ਭੱਟ ਦਾਸ

ਭੱਟ 'ਨਲ੍ਯ' ਦੇ ਕੇਵਲ ਚਾਰ ਹੀ ਸਵਈਏ ਦੱਸ ਕੇ ਅੱਗੇ ਆਪ ਨੇ ਭੱਟ 'ਦਾਸ' ਸ਼ੁਰੂ ਕੀਤਾ ਹੈ । ਇਥੇ ਸਵਈਏ ਮਹਲੇ ਚਉਥੇ ਕਿਆਂ ਦੇ 'ਰੱਡ' ਅਤੇ 'ਝੋਲਨਾ' ਵਾਲੇ ਸਾਰੇ ਸਵਈਏ ਦਰਜ ਕੀਤੇ ਗਏ ਹਨ ।

### ਫ਼ਰਕ

ਪਰ ਇਥੇ ਇਕ ਹੋਰ ਫ਼ਰਕ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਰਡ ਦਾ ਅੰਕ ਦੋਹਰਾ ਹੈ—੧।੫। ਤੋਂ ੮।੧੨। ਤਕ । ਇਸ 'ਬੀੜ' ਵਿਚ ਕੇਵਲ ਇਕੇਹਰਾ ਅੰਕ ੧ ਤੋਂ ੮ ਦਿੱਤਾ ਹੈ । ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਝੋਲਨਾ' ਦਾ ਦੋਹਰਾ ਅੰਕ ੧।੧੩ ਤੋਂ ੪।੧੬।੧੨੯ । ਹੈ ਪਰ ਇਸ ਬੀੜ ਵਿਚ ਇਹ ਅੰਕ ਬਦਲਾ ਕੇ ੧।੯। ਤੋਂ ੪।੧੨। ਲਿਖਿਆ ਗਿਆ ਹੈ ।

## ਤ੍ਰੇਹਰਾ ਅੰਕ ਕਿਉਂ ?

ਨੋਟ:— ਖੋਜੀ ਪਾਠਕਾਂ ਵਾਸਤੇ ਇਹ ਤ੍ਰੇਹਰਾ ਅੰਕ ੪।੧੬।੨੯। ਖ਼ਾਸ ਤੌਰ ਤੇ ਇਸ ਵਿਚਾਰ ਵਿਚ ਵਡ-ਮੁੱਲਾ ਹੈ । ਭੱਟ 'ਕੱਲਸਹਾਰ' ਦੇ ੧੩ ਸਵਈਆਂ ਤੋਂ ਪਿਛੋਂ ਇਹ ੧੬ ਸਵਈਏ ਤਿੰਨ ਹਿੱਸਿਆਂ ਵਿਚ ਆਏ ਹਨ—ਪਹਿਲਾ ਹਿੱਸਾ ੧ ਤੋਂ ੪; ਦੂਜਾ, ੧।੫। ਤੋਂ ੮।੧੨।; ਤੀਜਾ ੧।੧੩। ਤੋਂ ੪।੧੬। ਤਿੰਨ ਹਿੱਸੇ ਮੁੱਕ ਜਾਣ ਦੇ ਕਾਰਣ ਪਿਛਲੇ ਭੱਟ ਤੇ ਇਸ ਭੱਟ ਦੇ ਸਾਰੇ ਸਵਈਆਂ ਦੀ ਗਿਣਤੀ ਕਰ ਕੇ ਵੱਡਾ ਅੰਕ ੨੯ ਦਿੱਤਾ ਗਿਆ ਹੈ ।

## ਨਲ੍ਹ ਦੇ ਸਵਈਏ 'ਦਾਸ' ਦੇ ਨਾਮ ਹੇਠ

ਅੰਕ ਤੋਂ ਛੁਟ ਹੋਰ ਭੀ ਫ਼ਰਕ ਹੈ । 'ਰੱਡ' ਅਤੇ 'ਝੋਲਣਾ' ਵਾਲੇ ੧੨ ਹੀ ਸਵਈਏ 'ਦਾਸ' ਦੇ ਨਾਮ ਹੇਠ ਦਿੱਤੇ ਗਏ ਹਨ, ਪਰ ਭੱਟ 'ਨਲ੍ਹ' ਦਾ ਨਾਮ ਸਵਈਆ ਨੰ: ੪॥੮॥ ਵਿਚ ਪ੍ਰਤੱਖ ਵਰਤਿਆ ਹੋਇਆ ਹੈ :

ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ, ਗੁਰੂ ਸਤਿ ਕਵਿ ਨਲ੍ਹ ਕਹਿ ॥

ਜਿਨਿ ਗੁਰੂ ਨ ਦੇਖਿਅਉ, ਨਹੁ ਕੀਅਉ, ਤੇ ਅਕਯਬ ਸੰਸਾਰ ਮਹਿ ॥੪॥੮॥

## ਗਯੰਦ ਦੇ ਸਵਈਏ 'ਦਾਸ' ਦੇ ਨਾਮ ਹੇਠ

ਇਸ ਤੋਂ ਅਗਾਂਹ ਉਸ ਬੀੜ ਵਿਚ '੧ੴ ਸਤਿਗੁਰ ਪ੍ਰਸਾਦਿ' ਲਿਖ ਕੇ ਕਿਸੇ ਨਵੇਂ ਭੱਟ ਦਾ ਨਾਮ ਨਹੀਂ ਦਿੱਤਾ, ਉਤਲੇ ਹੀ, ਭਾਵ 'ਦਾਸ' ਦੇ ਨਾਮ ਹੇਠ ਅਗਲੇ ੧੩ ਸਵਈਏ ਲਿਖੇ ਗਏ ਹਨ ।

ਪਾਠਕਾਂ ਦੀ ਵਾਕਫ਼ੀਅਤ ਵਾਸਤੇ, ਇਥੇ ਕੁਝ ਸੂਚਨਾ ਕਰਾਉਣੀ ਜ਼ਰੂਰੀ ਹੈ । ਪਿੱਛੇ ਦੱਸ ਆਏ ਹਾਂ ਕਿ ਜਿਨ੍ਹਾਂ ਭੱਟਾਂ ਨੇ ਇਕ ਤੋਂ ਵਧੀਕ ਗੁਰ-ਮਹਲਾਂ ਦੀ ਉਸਤਤਿ ਕੀਤੀ ਹੈ, ਇਸ 'ਬੀੜ' ਵਿਚ ਉਹਨਾਂ ਦੇ ਸਵਈਆਂ ਦਾ ਵੱਡਾ ਜੋੜ ਅਖ਼ੀਰ ਤੇ ਦਿੱਤਾ ਗਿਆ ਹੈ । ਭੱਟ 'ਦਾਸ' ਦੇ ਨਾਮ ਹੇਠ ਜੋ ੧੩ ਸਵਈਏ ਲਿਖੇ ਹਨ, ਉਹਨਾਂ ਵਿਚ ਕਈ ਥਾਈਂ ਨਾਮ 'ਗਯੰਦ' ਸਪਸ਼ਟ ਆਇਆ ਹੈ, ਉਸਨੂੰ ਵੱਖਰਾ ਭੱਟ ਨਹੀਂ ਮੰਨਿਆ ਗਿਆ । ਉਹ ਉੱਪਰ ਦੱਸੀ ਰੀਤ ਭੀ ਇੱਥੇ ਛੱਡ ਦਿੱਤੀ ਗਈ ਹੈ, ਭਾਵ, 'ਗਯੰਦ' ਭੱਟ ਵਾਲੇ ਸਾਰੇ ਸਵਈਏ 'ਦਾਸ' ਦੇ ਨਾਮ ਹੇਠ ਦੇ ਕੇ, ਅਖ਼ੀਰ ਤੇ ਕੋਈ ਜੋੜ ਨਹੀਂ ਵਿਖਾਇਆ ਗਿਆ ਕਿ ਇਸ ਭੱਟ ਦੇ ਕੁੱਲ ਕਿਤਨੇ ਸਵਈਏ ਹਨ ।

## ਹਰਿਬੰਸ ਦੇ ਸਵਈਏ ਮਥੁਰਾ–ਨਾਮ ਹੇਠ ਹੀ

ਸਭ ਤੋਂ ਅਖ਼ੀਰ ਤੇ ਹੈ ਭੱਟ ਮਥੁਰਾ । ਮਹਲੇ ਚਉਥੇ ਅਤੇ ਪੰਜਵੇਂ ਦੇ ਸੱਤ ਸੱਤ ਸਵਈਆਂ ਦੇ ਅਖ਼ੀਰ ਵਿਚ ਵੱਡਾ ਜੋੜ ੧੪ ਲਿਖਿਆ ਗਿਆ ਹੈ । ਪਰ ਇਸ ਦੇ ਨਾਲ ਹੀ ਅਗਾਂਹ ਭੱਟ 'ਹਰਿਬੰਸ' ਦਾ ਨਾਮ ਦੇਣ ਤੋਂ ਬਿਨਾ ਹੀ, ਉਸ ਦੇ ਭੀ ਦੋਵੇਂ ਸਵਈਏ ਦਰਜ ਕੀਤੇ ਗਏ ਹਨ, ਤੇ ਅੰਤ ਵਿਚ ਵੱਡਾ ਜੋੜ ਫਿਰ ਛੱਡਿਆ ਗਿਆ ਹੈ ।

ਭੱਟਾਂ ਦੇ ਨਾਮ :

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਕਿਸ ਭੱਟ ਦੀ ਬਾਣੀ ਦਰਜ ਹੈ—ਇਹ ਦੱਸਣ ਤੋਂ ਪਹਿਲਾਂ ਇਹ ਵਿਚਾਰ ਪੇਸ਼ ਕਰਨੀ ਜ਼ਰੂਰੀ ਹੈ ਕਿ ਕਿਸ ਤਰੀਕੇ ਦੀ ਰਾਹੀਂ ਇਹ ਨਾਮ ਲੱਭੇ ਜਾ ਸਕਦੇ ਹਨ ।

ਬਾਣੀ ਦੀ ਅੰਦਰਲੀ ਤਰਤੀਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਇਕ ਖ਼ਾਸ ਤਰੀਕੇ ਨਾਲ ਤਰਤੀਬ ਦੇ ਕੇ ਲਿਖੀ ਗਈ ਹੈ, ਅਤੇ ਉਹ ਤਰੀਕਾ ਹੀ ਸਾਰੀ ਬਾਣੀ ਵਿਚ ਮਿਲਦਾ ਹੈ । ਕਿਸੇ ਇਕ 'ਰਾਗ' ਨੂੰ ਲੈ ਲਵੋ । ਸਭ ਤੋਂ ਪਹਿਲਾਂ 'ਸ਼ਬਦ' ਫਿਰ 'ਅਸਟਪਦੀਆਂ', ਫਿਰ 'ਛੰਤ' ਆਦਿਕ ਦਰਜ ਹਨ । ਜੇ ਕਿਸੇ ਗੁਰ-ਵਿਅਕਤੀ ਦੀ ਕੋਈ ਹੋਰ ਖ਼ਾਸ ਬਾਣੀ 'ਥਿਤੀ' 'ਵਾਰ ਸਤ', ਆਦਿਕ ਆਈ ਹੈ ਤਾਂ ਉਹ 'ਛੰਤ' ਤੋਂ ਪਹਿਲਾਂ ਦਰਜ ਕੀਤੀ ਗਈ ਹੈ । ਅੰਤ ਵਿਚ 'ਰਾਗ ਦੀ ਵਾਰ', ਅਤੇ ਵਾਰ ਤੋਂ ਪਿਛੋਂ ਭਗਤਾਂ ਦੀ ਬਾਣੀ ਹੈ ।

'ਸ਼ਬਦ', ਅਸਟਪਦੀ', 'ਛੰਤ' ਆਦਿਕ ਦੀ ਭੀ ਆਪਣੀ ਅੰਦਰਲੀ ਖ਼ਾਸ ਤਰਤੀਬ ਹੈ; ਭਾਵ ਹਰੇਕ ਗੁਰ-ਵਿਅਕਤੀ ਦੀ ਬਾਣੀ ਕ੍ਰਮ-ਅਨੁਸਾਰ ਹੈ । ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ, ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਅੰਤ ਵਿਚ ਗੁਰੂ ਅਰਜਨ ਸਾਹਿਬ ਜੀ ਦੀ ਬਾਣੀ ਹੈ । ਜਿਸ 'ਰਾਗ' ਵਿਚ ਗੁਰੂ ਤੇਗ ਬਹਾਦਰ ਜੀ ਦੇ 'ਸ਼ਬਦ' ਹਨ, ਉਹ ਗੁਰੂ ਅਰਜਨ ਸਾਹਿਬ ਜੀ ਦੇ ਸ਼ਬਦਾਂ ਤੋਂ ਪਿੱਛੋਂ ਹਨ । ਇਸੇ ਤਰ੍ਹਾਂ ਦੀ ਤਰਤੀਬ ਭਗਤਾਂ ਦੀ ਬਾਣੀ ਵਿਚ ਹੈ—ਪਹਿਲਾਂ ਭਗਤ ਕਬੀਰ ਜੀ, ਫਿਰ ਭਗਤ ਨਾਮਦੇਵ ਜੀ, ਫਿਰ ਭਗਤ ਰਵਿਦਾਸ ਜੀ, ਇਤਿਆਦਿਕ ।

ਜਿਹੜੀ ਬਾਣੀ 'ਰਾਗਾਂ' ਤੋਂ ਵੱਖਰੀ ਹੈ, ਉਸ ਦੀ ਤਰਤੀਬ ਭੀ ਉੱਪਰਲੀ ਵਰਗੀ ਹੀ ਹੈ । ਸਹਸਕ੍ਰਿਤੀ ਸਲੋਕ, ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਰਜਨ ਸਾਹਿਬ ਜੀ ਦੇ । ਸਲੋਕ ਪਹਿਲਾਂ ਕਬੀਰ ਜੀ ਦੇ, ਫਿਰ ਸ਼ੇਖ ਫਰੀਦ ਜੀ ਦੇ । ਸਲੋਕ ਵਾਰਾਂ ਤੇ ਵਧੀਕ, ਹਰੇਕ 'ਗੁਰ-ਮਹਲ' ਦੇ ਪਹਿਲੀ ਹੀ ਤਰਤੀਬ ਨਾਲ ।

ਜਿਵੇਂ 'ਵਾਰਾਂ ਤੇ ਵਧੀਕ ਸਲੋਕ' ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਹਨ, ਫਿਰ ਗੁਰੂ ਅਮਰਦਾਸ ਜੀ ਦੇ, ਗੁਰੂ ਰਾਮਦਾਸ ਜੀ ਦੇ, ਅਤੇ ਅੰਤ ਵਿਚ ਗੁਰੂ ਅਰਜਨ ਸਾਹਿਬ ਜੀ ਦੇ ਹਨ, ਇਸੇ ਤਰ੍ਹਾਂ ਹੀ ਭੱਟਾਂ ਦੀ ਬਾਣੀ ਦਰਜ ਕੀਤੀ ਗਈ ਹੈ ਜੋ ਉਹਨਾਂ ਨੇ ਪੰਜ ਗੁਰ-ਮਹਲਾਂ ਵੀ ਉਸਤਤਿ ਵਿਚ ਉਚਾਰੀ ਹੈ ।

ਹਰੇਕ 'ਰਾਗ' ਦੇ ਸ਼ਬਦ' 'ਅਸਟਪਦੀਆਂ', 'ਛੰਤ' ਆਦਿਕ ਦਰਜ ਕਰਨ ਦੀ ਤਰਤੀਬ ਵਿਚ ਭੀ ਇਕ ਖ਼ਾਸ ਗੱਲ ਚੇਤੇ ਰੱਖਣ ਵਾਲੀ ਹੈ । 'ਸ਼ਬਦ' ਦਰਜ ਕਰਨ ਵੇਲੇ ਪਹਿਲਾਂ ਗੁਰੂ ਨਾਨਕ ਸਾਹਿਬ ਦੇ ਸਾਰੇ ਸ਼ਬਦ ਮੁਕਾ ਲਏ ਹਨ, ਤਾਂ ਗੁਰੂ ਅਮਰਦਾਸ ਜੀ ਦੇ ਸ਼ੁਰੂ ਕੀਤੇ ਹਨ; ਇਹੀ ਸਿਲਸਿਲਾ ਹਰੇਕ 'ਰਾਗ' ਵਿਚ 'ਸ਼ਬਦ' 'ਅਸਟਪਦੀ' ਆਦਿਕ ਹਰੇਕ ਸਿਰਲੇਖ ਵਿਚ ਠੀਕ ਨਿਬਾਹਿਆ ਗਿਆ ਹੈ । ਕਿਤੇ ਇਹ ਵੇਖਣ ਵਿਚ ਨਹੀਂ ਆਉਂਦਾ ਕਿ ਕੁਝ ਸ਼ਬਦ ਗੁਰੂ ਨਾਨਕ ਸਾਹਿਬ ਜੀ ਦੇ ਲਿਖ ਕੇ ਫਿਰ ਕੁਝ ਸ਼ਬਦ ਗੁਰੂ ਅਮਰਦਾਸ ਜੀ ਦੇ ਦਰਜ ਕੀਤੇ ਹੋਣ । ਸਿਰਫ਼ ਰਾਗ ਬਸੰਤ ਵਿਚ ਇਸ ਨਿਯਮ ਦੀ ਉਲੰਘਣਾ ਹੈ । ਉਸ ਦਾ ਭੀ ਖ਼ਾਸ ਕਾਰਨ ਹੈ ।

## ਗਿਣਤੀ ਦੇ ਅੰਕ (ਸ੍ਰੀ ਮੁਖ-ਬਾਕ੍ ਬਾਣੀ)

ਹੁਣ ਆਓ, ਥੋੜਾ ਜਿਹਾ ਸਮਾ ਗੁਰੂ ਗ੍ਰੰਥ ਸਾਹਿਬ ਜੀ ਦੇ 'ਅੰਕ' ਸਮਝਣ ਵਿਚ ਭੀ ਖ਼ਰਚੀਏ । ਨਮੂਨੇ ਦੇ ਤੌਰ ਤੇ ਲਵੋ 'ਰਾਗ ਸਾਰੰਗ' । (ਇਸ ਵਿਚਾਰ ਨੂੰ ਸਮਝਣ ਲਈ ਪਾਠਕਾਂ ਦੀ ਸੇਵਾ ਵਿਚ ਪ੍ਰਾਰਥਨਾ ਹੈ ਕਿ ਆਪ ੧੪੩੦ ਪੰਨੇ ਵਾਲੀ 'ਬੀੜ' ਦਾ ਪੰਨਾ ੧੧੯੭ ਖੋਹਲਣ ਦੀ ਖੇਚਲ ਕਰਨ । ਪੰਜ ਸੱਤ ਮਿੰਟ ਇਸ ਗਿਣਤੀ ਵਲ (ਭਾਵੇਂ ਇਹ ਕੰਮ ਰੁੱਖਾ ਜਿਹਾ ਹੀ ਜਾਪਦਾ ਹੋਵੇ) ਲਗਾਉਣੇ ਜ਼ਰੂਰੀ ਹਨ, ਕਿਉਂਕਿ ਭੱਟਾਂ ਦੇ ਨਾਮ ਲੱਭਣ ਵਿਚ ਇਸ ਗਿਣਤੀ ਨੇ ਖ਼ਾਸ ਤੌਰ ਤੇ ਸਹੈਤਾ ਕਰਨੀ ਹੈ ।

ਨੰ . . . ਪੰਨਾ . . . . . . . ਮਹਲਾ . . . . . ਜੋੜ ਅੰਕ

(੧) . . ੧੧੯੭-੮ . . . . . ਮ: ੧ . . . . . ੩

(੨) . . ੧੧੯੮-੧੨੦੦ . . ਮ: ੪ ਘਰੁ ੧ . . ੬

(੩) . . ੧੨੦੦ . . ਮ: ੪ ਘਰੁ ੩ ਦੁਪਦਾ ੧॥੭॥

(੪) . . ੧੨੦੦-੨ . . ਮ: ੪ ਘਰੁ ੫ ਦੁਪਦੇ ਪੜਤਾਲ ੬॥੧੩॥

ਨੋਟ ੧:— ਇਸ ਅੰਕ ੪ ਵਿਚ ਨੰਬਰ ਦਾ ਸਿਲਸਿਲਾ ਦੋਹਰਾ ਹੈ,

੧॥੮॥,੨॥੯॥ ਤੋਂ ੬॥੧੩॥

ਨੋਟ ੨:— ਅੰਕ ਨੰ: ੨, ੩, ੪ ਵਿਚ ਮ: ੪ ਦੇ ਹੀ ਸ਼ਬਦ ਹਨ,

ਨੰ: ੨ ਵਿਚ ੧, ਨੰ: ੩ ਵਿਚ ੧ ਅਤੇ ਨੰਬਰ ੪ ਵਿਚ ੬।

ਇਸ ਵਾਸਤੇ ਮ: ੪ ਦੇ ਸਾਰੇ ਸ਼ਬਦ ਮੁੱਕਣ ਤੇ ਵੱਡਾ ਅੰਕ ੧੩ ਵਰਤਿਆ ਹੈ ।

ਨੋਟ ੩:— ਭੱਟਾਂ ਦੀ ਗਿਣਤੀ ੧੯ ਦੱਸਣ ਵਾਲੇ ਸੱਜਣ ਦਾ ਵਿਆਪਕ ਨਿਯਮ ਨੰ: ੩ ਇਥੇ ਨਹੀਂ ਨਿਭ ਸਕਿਆ ।

(੫) ੧੨੦੨—੬ . . ਮ: ੫ ਚਉਪਦੇ ਘਰੁ ੧ . . ੧੪

(੬) ੧੨੦੬—੮ . . ਮ: ੫ ਘਰੁ ੨ . . ੫॥੧੯॥

(੭) ੧੨੦੮—੯ . . ਮ: ੫ ਘਰੁ ੩ . . ੪॥੨੩॥

(੮) ੧੨੦੯—੨੯ . ਮ: ੫ ਦੁਪਦੇ ਘਰੁ ੯ . . ੧੦੫॥੧੨੮॥

(੯) ੧੨੨੯ . . ਮ: ੫ ਚਉਪਦੇ ਘਰੁ ੫ . . ੧॥੧੨੯॥

(੧੦) ੧੨੨੯—੩੧ . . ਮ: ੫ ਘਰੁ ੬ ਪੜਤਾਲ ॥੧੦॥੧੩੯॥੩॥੧੩॥੧੫੫॥

ਨੋਟ ੧:— ਅੰਕ ਨੰ: ੫ ਤੋਂ ਅੰਕ ੧੦ ਤਕ ਮ: ੫ ਦੇ ਸ਼ਬਦ ਹਨ, ਪਰ 'ਘਰੁ' ਵਖੋ ਵਖਰਾ ਹੋਣ ਕਰਕੇ ਵਖ ਵਖ ਹਿੱਸੇ ਕੀਤੇ ਗਏ ਹਨ । ਅੰਕ ਨੰਬਰ ਪੰਜ ਤੋਂ ਬਿਨਾ ਬਾਕੀ ਸਭ ਵਿਚ ਨੰਬਰ ਦੋਹਰਾ ਹੈ ।

ਨੋਟ ੨:— ਨੰਬਰ ੫ ਵਿਚ ਸ਼ਬਦ ੧੪, ਨੰਬਰ ੬ ਵਿਚ ੫, ਨੰਬਰ ੭ ਵਿਚ ੪, ਨੰਬਰ ੮ ਵਿਚ ੧੦੫, ਨੰਬਰ ੯ ਵਿਚ ੧, ਅਤੇ ਨੰਬਰ ੧੦ ਵਿਚ ੧੦ ਹਨ । ਇਹਨਾਂ ਸਾਰਿਆਂ ਦਾ ਜੋੜ ੧੩੯ ਦਿੱਤਾ ਗਿਆ ਹੈ । ਮ: ੧ ਦੇ ਸ਼ਬਦ ੩ ਸਨ (ਵੇਖੋ ਪੰਨਾ ੧੧੯੮), ਮ: ੪ ਦੇ ੧੩ (ਵੇਖੋ ਪੰਨਾ ੧੨੦੨) । ਇਹ ਸਾਰੇ ਨੰਬਰ ਦੇ ਕੇ ਵੱਡਾ ਜੋੜ ੧੫੫॥

(੧੧) ੧੨੩੧—੧ . . ਮ: ੯ . . ੪॥

ਨੋਟ:— ਇਥੇ 'ਸ਼ਬਦ' ਮੁੱਕ ਗਏ ਹਨ, 'ਅਸਟਪਦੀਆ' ਸ਼ੁਰੂ ਹੋਈਆਂ ਹਨ; ਸੋ ਸਾਰੇ 'ਗੁਰ-ਮਹਲਾਂ' ਦੇ ਸ਼ਬਦਾਂ ਦਾ ਜੋੜ ਦੇ ਕੇ ਅਖ਼ੀਰਲਾ ਵੱਡਾ ਭੀ ਦਿੱਤਾ ਗਿਆ ਹੈ:—

੧੨੩੨—੩॥੧੩॥੧੩੯॥੪॥੧੫੯॥

## ਭਗਤ ਬਾਣੀ ਦੇ ਅੰਕ

ਵਧੀਕ ਵਿਸਥਾਰ ਦੀ ਲੋੜ ਨਹੀਂ । ਹੁਣ ਕੇਵਲ ਇਸ 'ਰਾਗ' ਦੀ ਭਗਤ-ਬਾਣੀ ਦੇ ਅੰਕ ਵਿਚਾਰ ਲਵੋ ।

(੧) ੧੨੫੧—੨ . . ਕਬੀਰ ਜੀ . . ੨

(੨) ੧੨੫੨—੩ . . ਨਾਮਦੇਉ ਜੀ . . ੩

(੩) ੧੨੫੩  . . ਪਰਮਾਨੰਦ . . ੧॥੬॥

ਨੋਟ ੧:— ਕਬੀਰ ਜੀ ਦੇ ੨ ਸ਼ਬਦ ਹਨ, ਨਾਮਦੇਵ ਜੀ ਦੇ ੩, ਪਰਮਾਨੰਦ ਜੀ ਦਾ ੧; ਇਹਨਾਂ ਤਿੰਨਾਂ ਭਗਤਾਂ ਦੇ ਸ਼ਬਦਾਂ ਦਾ ਜੋੜ ਵੱਡਾ ਅੰਕ ੬ ਦਿੱਤਾ ਗਿਆ ਹੈ ।

ਨੋਟ ੨:— ਇਸ ਤੋਂ ਅੱਗੇ ਕੇਵਲ ਇਕ ਤੁਕ ਹੈ :

(੪) ੧੨੫੩ : 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ'

ਇਸ ਤੁਕ ਦੇ ਨਾਲ ਕੋਈ ਅੰਕ ਨਹੀਂ ਦਿੱਤਾ ਗਿਆ; ਇਸ ਦਾ ਕਰਤਾ-ਭਗਤ ਜੀ ਦਾ ਨਾਮ ਭੀ ਨਹੀਂ ਹੈ ।

ਇਸ ਤੋਂ ਅੱਗੇ

(੫) ੧੨੫੩ ਮ: ੫ ਸੂਰਦਾਸ ੧॥੮॥

ਨੋਟ ੩:— ਰਤਾ ਇਥੇ ਧਿਆਨ ਦੇਣਾ ਜੀ । ਭਗਤ ਪਰਮਾਨੰਦ ਜੀ ਦੀ ਬਾਣੀ ਦੇ ਅਖ਼ੀਰ ਤੇ ਅੰਕ ੬ ਹੈ, ਇਸ ਤੋਂ ਪਿੱਛੋਂ ਕੇਵਲ ਇਕ ਤੁਕ, ਤੇ ਇਕ ਸਾਬਤ ਸਬਦ ਆਏ ਹਨ, ਪਰ ਇਥੇ ਅਖ਼ੀਰਲਾ ਅੰਕ ੮ ਹੈ । ਇਸ ਦਾ ਪ੍ਰਤੱਖ ਭਾਵ ਇਹ ਹੈ ਕਿ ਉਸ ਇਕ ਤੁਕ ਨੂੰ ਇਕ ਮੁਕੰਮਲ ਸ਼ਬਦ ਵਾਲਾ ਹੀ ਨੰਬਰ ਦਿੱਤਾ ਗਿਆ ਹੈ ।

## ਅੰਕਾਂ ਦਾ ਇਹੀ ਢੰਗ ਸਵਈਆਂ ਵਿਚ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਤਰਤੀਬ ਅਸੀ ਪਿਛਲੇ ਅੰਕ ਵਿਚ ਸਮਝ ਆਏ ਹਾਂ । ਆਓ, ਹੁਣ ਇਸ ਢੰਗ ਨੂੰ ਸ੍ਰੀ ਮੁਖ ਬਾਕ੍ਯ ਸਵਈਆਂ ਅਤੇ ਭੱਟਾਂ ਦੇ ਸਵਈਆਂ ਵਿਚ ਵਰਤ ਕੇ ਵੇਖੀਏ ।

ਨੋਟ:— ਪਾਠਕ ਸੱਜਣ ਫਿਰ ੧੪੩੦ ਪੰਨੇ ਵਾਲੀ ਬੀੜ ਦਾ ਪੰਨਾ ਨੰਬਰ ੧੩੮੫ ਖੋਹਲਣ ਦੀ ਖੇਚਲ ਕਰਨ ।

ਨੰ: . . . . ਕਰਤਾ . . ਜੋੜ-ਅੰਕ

(੧) ੧੩੮੫—੭ . . ਮ: ੫ . . ੯

(੨) ੧੩੮੭—੯ . . ਮ: ੫ . . ੨॥੧੧॥੨੦॥

ਨੋਟ ੧:— ਪੰਨਾ ੧੩੮੯ ਵਾਲੇ ਸ੍ਰੀ ਮੁਖ ਬਾਕ੍ਯ ਸਵਈਏ ਰਤਾ ਗਹੁ ਨਾਲ ਵੇਖਣੇ । ਅੰਕ ੯ ਤਕ ਇਕੇਹਰਾ ਅੰਕ ਸਿਲਸਿਲੇ ਵਾਰ ਤੁਰਿਆ ਜਾ ਰਿਹਾ ਹੈ । ਇਸ ਤੋਂ ਅੱਗੇ ਹੇਠ-ਲਿਖੇ ਦੋ ਸਵਈਏ ਦੋਹਰੇ ਅੰਕ ਵਾਲੇ ਹਨ :

**ਆਵਧ ਕਟਿਓ ਨ ਜਾਤ, ਪ੍ਰੇਮ ਰਸ ਚਰਨ ਕਮਲ ਸੰਗਿ ॥**<br>
**ਦਾਵਨਿ ਬੰਧਿਓ ਨ ਜਾਤ, ਬਿਧੇ ਮਨ ਦਰਸ ਮਗਿ ॥**<br>
**ਪਾਵਕ ਜਰਿਓ ਨ ਜਾਤ ਰਹਿਓ ਧੂਰਿ ਲਗਿ ॥**

**ਨੀਰੁ ਨ ਸਾਕਸਿ ਬੋਰਿ, ਚਲਹਿ ਹਰਿ ਪੰਥ ਪਗਿ ॥**
**ਨਾਨਕ, ਰੋਗ ਦੋਖ ਅਘ ਮੋਹ, ਛਿਦੇ ਹਰਿ ਨਾਮ ਖਗਿ ॥੧॥੧੦॥**
**ਉਦਮੁ ਕਰਿ ਲਾਗੇ ਬਹੁ ਭਾਤੀ, ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥**
**ਭਸਮ ਲਗਾਇ ਤੀਰਥ ਬਹੁ ਭ੍ਰਮਤੇ, ਸੂਖਮ ਦੇਹ ਬੰਧਹਿ ਬਹੁ ਜਟੂਆ ॥**
**ਬਿਨੁ ਹਰਿ ਭਜਨ ਸਗਲ ਦੁਖ ਪਾਵਤ, ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥**
**ਪੂਜਾ ਚਕ੍ਰ ਕਰਤ ਸੋਮਪਾਕਾ, ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥੨੦॥**

ਨੋਟ ੨:— ਪਿੱਛੇ ਅਸੀ ਵੇਖ ਆਏ ਹਾਂ ਕਿ ੧੯ ਭੱਟਾਂ ਵਾਲੇ ਸੱਜਣ ਜੀ ਦਾ ਵਿਆਪਕ ਨਿਯਮ ਨੰ: ੩ ਇਹਨਾਂ ਉਪਰਲੇ ਦੋ ਸਵਈਆਂ ਉਤੇ ਵਰਤਿਆ ਫੇਲ੍ਹ ਹੋ ਚੁਕਿਆ ਹੈ, ਕਿਉਂਕਿ ਇਹਨਾਂ ਸਵਈਆਂ ਨੂੰ ਉਚਾਰਨ ਵਾਲੇ ਗਰੀਬ-ਨਿਵਾਜ ਉਹੀ ਹਨ ਜੋ ਪਹਿਲੇ ੯ ਸਵਈਆਂ ਨੂੰ ।

ਨੋਟ ੩:— ਸਵਈਆ ਨੰਬਰ ੨॥੧੧॥ ਵਿਚ 'ਨਾਨਕ' ਨਾਮ ਨਹੀਂ ਆਇਆ, ਫਿਰ ਭੀ ਅਸੀ ਪੂਰਨ ਯਕੀਨ ਨਾਲ ਆਖ ਸਕਦੇ ਹਾਂ ਕਿ ਇਹ ਸਵਈਆ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਰਚਿਆ ਹੋਇਆ ਹੈ ।

ਕਿਉਂ ?

ਕੇਵਲ ਇਸ ਵਾਸਤੇ ਕਿ ਅਖ਼ੀਰਲਾ ਅੰਕ ੧੧ ਜੋ ਉਪਰਲੇ ਸਵਈਏ ਤੋਂ ਦੋਹਰਾ ਹੋ ਚੁਕਿਆ ਹੈ, ਇਸ ਸਵਈਏ ਦੇ ਅਖ਼ੀਰ ਵਿਚ ਠੀਕ ਮਿਲਦਾ ਹੈ; ਨਾਲ ਹੀ, ਪਿਛਲੇ ੯ ਸਵਈਆਂ ਅਤੇ ਇਹਨਾਂ ੧੧ ਸਵਈਆਂ ਦਾ ਵੱਡਾ ਜੋੜ ਭੀ ਠੀਕ ੨੦ ਹੀ ਅੱਗੇ ਲਿਖਿਆ ਪਿਆ ਹੈ ।

ਜੇ ਕੋਈ ਸੱਜਣ ਇਹਨਾਂ ਸਵਈਆਂ ਦਾ ਉਤਾਰਾ ਕਰਦਾ ਕਰਦਾ ॥੧॥੧੦॥ ਦੇ ਅਖ਼ੀਰ ਤੇ ਹੇਠਲਾ ਸਿਰਲੇਖ (ਵੇਖੋ ਪੰਨਾ ੧੩੮੯)

"ੴ ਸਤਿਗੁਰ ਪ੍ਰਸਾਦਿ ॥ ਸਵਈਏ ਮਹਲੇ ਪਹਿਲੇ ਕੇ ੧ ।" ਲਿਖ ਕੇ ਉਸ ਦੇ ਅੱਗੇ ਇਹ ਸਵਈਆ "ਉਦਮੁ ਕਰਿ ਲਾਗੇ......" ਦਰਜ ਕਰ ਦੇਵੇ ਅਤੇ ਉਸ ਤੋਂ ਅਗਾਂਹ ਅਗਲੇ ਸਵਈਏ 'ਇਕ ਮਨਿ ਪੁਰਖੁ......' ਵਾਲੇ ਉਤਾਰਾ ਕਰ ਦੇਵੇ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵੇਖਣ ਤੋਂ ਬਿਨਾ ਹੀ ਅਸੀ ਇਹ ਗ਼ਲਤੀ ਲੱਭ ਲਵਾਂਗੇ ।

## ਕਿਸ ਤਰ੍ਹਾਂ ?

ਕੇਵਲ ਇਸ ''੨॥੧੧॥੨੦॥'' ਅੰਕ ਦੀ ਸਹੈਤਾ ਨਾਲ । ਇਹ ਅੰਕ ਪਿਛਲੇ ਸਵਈਆਂ ਨਾਲ ਮਿਲਦਾ ਹੈ, ਅਗਲੇ ਸਵਈਆਂ ਦੇ ਅੰਕ ੧, ੨ ਆਦਿਕ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ ।

## ਇਹ ਹੈ ਕੁੰਜੀ—

ਲਉ, ਇਹੀ ਜੇ ਕੁੰਜੀ ਭੱਟਾਂ ਦੇ ਨਾਮ ਲੱਭਣ ਦੀ । ਇਹ ਵੇਖਣ ਦੀ ਲੋੜ ਨਹੀਂ ਹੈ ਕਿ ਸਵਈਏ ਵਿਚ ਭੱਟ ਦਾ ਨਾਮ ਮਿਲਦਾ ਹੈ ਜਾਂ ਨਹੀਂ । ਕੇਵਲ ਅੰਕ ਵੇਖੀ ਚਲੋ, ਸੁਤੇ ਹੀ ਆਪ ਨੂੰ ਹਰੇਕ ਭੱਟ ਦੇ ਸਵਈਆਂ ਦੀ ਗਿਣਤੀ ਮਿਲਦੀ ਜਾਇਗੀ ।

ਨੋਟ ੪:— ਇਹੀ ਸ੍ਰੀ ਮੁਖਬਾਕ੍ਹ, ਅਖ਼ੀਰਲੇ ਦੋ ਸਵਈਏ ਪਾਠਕਾਂ ਨੂੰ ਸਾਫ਼ ਦੱਸ ਰਹੇ ਹਨ ਕਿ ਅਗਲੇ '(ਭੱਟ-) ਸਵਈਏ' ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਾਉਣ ਵਾਲੇ ਉਹੀ ਦਾਤਾ ਜੀ ਹਨ ਜਿਨ੍ਹਾਂ ਨੇ ਇਹ ਦੋ ਸਵਈਏ ਦਰਜ ਕਰਾਏ ਹਨ । ਅੰਕ ਲਿਖਣ ਦਾ ਢੰਗ ਇਕੋ ਜਿਹਾ ਹੈ । ਪੁਰਾਣੇ ਬਣੇ ਹੋਏ ਸੰਸਕਾਰ, ਕਿਸੇ

ਆਪਣੇ ਅੱਤਿ-ਪਿਆਰੇ ਦੀ ਰਾਹੀਂ ਬਣੇ ਹੋਏ ਸੰਸਕਾਰ, ਮਨ ਵਿਚੋਂ ਛੇਤੀ ਨਿਕਲਣੇ ਬੜਾ ਕਠਿਨ ਹੁੰਦਾ ਹੈ, ਖ਼ਾਸ ਤੌਰ ਤੇ ਉਹਨਾਂ ਹਿਰਦਿਆਂ ਵਿਚੋਂ, ਜਿੱਥੇ ਉਹਨਾਂ ਨੂੰ ਸਾਂਭ ਰੱਖਣ ਦਾ ਉਚੇਚਾ ਜਤਨ ਕੀਤਾ ਜਾ ਰਿਹਾ ਹੋਵੇ । ਫਿਰ ਭੀ ਇਸ ਗੁਰ-ਸਰਧਾ-ਭਰੀ ਭੱਟ-ਬਾਣੀ ਦੇ ਵਿਰੋਧੀ ਸੱਜਣਾਂ ਦੀ ਸੇਵਾ ਵਿਚ ਹੱਥ ਜੋੜ ਕੇ ਬੇਨਤੀ ਹੈ ਕਿ ਆਪ ਇਸ ਸਾਰੀ ਵਿਚਾਰ ਨੂੰ ਇਤਿਹਾਸ ਦੇ ਖੋਜੀ ਵਿਦਵਾਨਾਂ ਵਾਂਗ ਪਹਿਲੇ ਸਾਰੇ ਪੱਖਪਾਤ ਦੂਰ ਕਰ ਕੇ, ਪੜ੍ਹਨ ਦੀ ਕ੍ਰਿਪਾ ਕਰਨ । ਕਿਸੇ ਨਵੀਂ ਡੰਡੀ ਤੇ ਤੁਰਿਆਂ ਉਕਾਈ ਖਾ ਜਾਣਾ ਕੋਈ ਵੱਡੀ ਗੱਲ ਨਹੀਂ, ਪਰ ਵਿਰੋਧੀ ਵਿਦਵਾਨ ਗੁਰਮੁਖਾਂ ਦਾ ਧਰਮ ਹੈ ਕਿ ਇਸ ਨਿਮਾਣੀ ਜਿਹੀ ਮਿਹਨਤ ਨੂੰ ਉਸੇ ਨੁਕਤੇ ਤੋਂ ਵਿਚਾਰਨ, ਜਿਸ ਤੋਂ ਲੇਖਕ ਨੇ ਉਹਨਾਂ ਦੇ ਸਾਹਮਣੇ ਪੇਸ਼ ਕੀਤੀ ਹੈ ।

### ਭੱਟਾਂ ਦੀ ਬਾਣੀ ਦੇ ਅੰਕ—

(ਪਾਠਕ ਜਨ ਫਿਰ ਪੰਨਾ ੧੩੮੯ ਵੇਖਣ ਦੀ ਖੇਚਲ ਕਰਨ ।)

ਪੰਨਾ . . . . . . . . . . . ਕਰਤਾ . . . . . . . . .ਜੋੜ-ਅੰਕ

(੩) ੧੩੮੯-੯੦ . . . . ਕਲ੍ਯ . . . . . . . . . . . . ੧੦

(੪) ੧੩੯੧-੯੨ . . . . ਕਲਸਹਾਰ (=ਕਲ੍ਯ, ਟਲ੍ਯ) . .੧੦

### ਤਿੰਨੇ ਨਾਮ ਇਕੋ ਹੀ ਭੱਟ ਦੇ—

ਨੋਟ ੧:— ਪਾਠਕ ਸੱਜਣ ਪਿਛਲੀ ਸਾਰੀ ਵਿਚਾਰ ਦਾ ਖ਼ਿਆਲ ਰੱਖ ਕੇ ਅੰਕਾਂ ਵਲ ਧਿਆਨ ਦੇਣ । ਸਿਲਸਿਲਾ ਉਹੀ ਹੈ; ਇਹ ਤਿੰਨੇ ਨਾਮ ਇਕੋ ਹੀ ਭੱਟ ਦੇ ਹਨ, ਜੋ ਉੱਪਰ ਦਿੱਤੇ ਗਏ ਸਵਈਏ ਮਹਲੇ ਕਿਆਂ ਦਾ ਭੀ ਕਰਤਾ ਹੈ ।

### 'ਸਦ ਰੰਗਿ' ਕੋਈ ਭੱਟ ਨਹੀਂ—

ਨੋਟ ੨:— ਸਵਈਆ ਨੰ: ੭ ਦੀਆਂ ਅਖ਼ੀਰਲੀਆਂ ਦੋ ਤੁਕਾਂ ਵਿਚਾਰਨ-ਜੋਗ ਹਨ:—

ਉਦਾਰਉ ਚਿਤ, ਦਾਰਿਦ ਹਰਨ, ਪਿਖੰਤਿਹ ਕਲਮਲ ਤ੍ਰਸਨ ॥

ਸਦਰੰਗਿ ਸਹਜਿ ਕਲੁ ਉਚਰੈ ਜਸ ਜੰਪਉ ਲਹਣੇ ਰਸਨ ॥੭॥

ਇੱਕ ਤਾਂ, ਨੋਟ ੧ ਵਿਚ ਦੱਸਿਆ ਗਿਆ ਹੈ ਕਿ ਅੰਕ ਸਿਲਸਲੇ ਵਾਰ ਠੀਕ ਹੋਣ ਕਰਕੇ ਭੱਟ ਕਲ੍ਯ (ਜਿਸ ਦੇ ਦੂਜੇ ਨਾਮ 'ਕਲਸਹਾਰ' ਤੇ 'ਟਲ੍ਯ' ਹਨ) ਹੀ ਇਕੱਲਾ ਇਹਨਾਂ ਦਾ ਕਰਤਾ ਹੈ; ਦੂਜੇ, ਇਸ ਅਖ਼ੀਰਲੀ ਤੁਕ ਵਿਚ ਭੱਟ ਦਾ ਨਾਮ 'ਕਲ੍ਯ' ਸਾਫ਼ ਵਰਤਿਆ ਮਿਲਦਾ ਹੈ । ਇੱਕੋ ਹੀ ਤੁਕ ਦੇ ਦੋ ਕਰਤਾ ਨਹੀਂ ਹੋ ਸਕਦੇ, ਸੋ 'ਸਦਰੰਗਿ' ਕਿਸੇ ਭੱਟ ਦਾ ਨਾਮ ਨਹੀਂ ।

### ਸਵਈਏ ਮਹਲੇ ਤੀਜੇ ਕੇ—

(੫) ੧੩੯੩-੯੪ . . ਕਲ੍ਯ . . ੯

(੬) ੧੩੯੪-੯੫ . . ਜਾਲਪ (ਦੂਜਾ ਨਾਮ 'ਜਲ੍ਯ') . . ।੫।੧੪।

ਨੋਟ:— ਪਿਛਲੇ ਨੋਟ ੧ ਦੀ ਵਿਚਾਰ ਵਾਂਗ ਇੱਥੇ ਭੀ 'ਜਾਲਪ' ਤੇ 'ਜਲ੍ਯ' ਇਕੋ ਹੀ ਭੱਟ ਹੈ । ਭੱਟ 'ਕਲ੍ਯ' ਦੇ ੯ ਸਵਈਏ ਸਨ, 'ਜਾਲਪ' ਦੇ ੫ ਰਲਾ ਕੇ ਵੱਡਾ ਜੋੜ ੧੪ ਹੋ ਗਿਆ ਹੈ ।

(੭) ੧੩੯੫ . . ਕੀਰਤ . . ।੪।੧੮।

ਨੋਟ ੧:— ਪਿਛਲੇ ਦੋ ਭੱਟਾਂ ਦੇ ਰਲਾ ਕੇ ੧੪ ਸਵਈਏ ਸਨ, ਭੱਟ ਕੀਰਤ ਦੇ ੪ ਮਿਲ ਕੇ ਵੱਡਾ ਜੋੜ ੧੮ ਹੋ ਗਿਆ ।

**ਭੱਟ 'ਕੀਰਤ' ਦੇ ਚਾਰ ਸਵਈਏ ਕਿਉਂ ?**

ਨੋਟ ੨:— ਭੱਟ 'ਕੀਰਤ' ਦੇ ਚਾਰ ਸਵਈਆਂ ਵਿਚ ਕਰਤਾ-ਭੱਟ ਦਾ ਨਾਮ ਕੇਵਲ ਪਹਿਲੇ ਸਵਵੀਏ (੧।੧੫।) ਵਿਚ ਆਇਆ ਹੈ । ਬਾਕੀ ਦੇ ਤਿੰਨ ਸਵਈਆਂ ਦਾ ਕਰਤਾ ਕਿਉਂ ਭੱਟ ਕੀਰਤ ਹੀ ਹੈ ? ਕੋਈ ਹੋਰ ਕਿਉਂ ਨਹੀਂ ?

ਇਸ ਪ੍ਰਸ਼ਨ ਦਾ ਉੱਤਰ ਕੇਵਲ ਇਹੀ ਹੈ ਕਿ ਅੰਕ ਦਾ ਸਿਲਸਿਲਾ (੧।੧੫।, ੨।੧੬, ।੩।੧੭।, ੪।੧੮) । ਠੀਕ ਮਿਲਣ ਕਰਕੇ ਬਾਕੀ ਦੇ ਤਿੰਨ ਸਵਈਆਂ ਦਾ ਕਰਤਾ ਭੀ ਕੇਵਲ ਭੱਟ 'ਕੀਰਤ' ਹੀ ਹੋ ਸਕਦਾ ਹੈ । (ਵੇਖੋ ਸਤਿਗੁਰੂ ਜੀ ਦਾ ਆਪਣਾ ਸਵਈਆ ਨੰ: ੨।੧੧।੨੦।

(੮) ੧੩੯੫-੯੬ . . ਭਿੱਖਾ . . . . . ੨।੨੦।

ਭੱਟ ਭਿੱਖੇ ਦੇ ਦੋ ਸਵਈਏ ਪਿਛਲੇ ਵੱਡੇ ਜੋੜ ੧੮ ਨਾਲ ਮਿਲ ਕੇ ਹੁਣ ਵੱਡਾ ਜੋੜ ੨੦ ਹੋ ਗਿਆ ਹੈ ।

(੯) ੧੩੯੬ . . . . ਸਲ੍ਯ . . . . ੧।੨੧।

(੧੦) ੧੩੯੬ . . . . ਭਲ੍ਯ . . . . ੧।੨੨।

**ਸਵਈਏ ਮਹਲੇ ਚਉਥੇ ਕੇ ੪ ॥**

**ਭੱਟ 'ਕਲਸਹਾਰ' ਦੇ ੧੩**

ਨੋਟ ੧:— 'ਕਲ੍ਯ ਠਕੁਰ' ਕੋਈ ਭੱਟ ਨਹੀਂ ਹੈ । ਵੇਖੋ ਪੰਨਾ ੧੩੯੬ ਸਵਈਆਂ ਨੰ: ੧।

ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥...

ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥...

ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੧॥

ਜੇ ਇਸ ਸਵਵੀਏ ਵਿਚ 'ਕਲਸਹਾਰ' ਅਤੇ 'ਕਲ੍ਯ ਠਕੁਰ' ਦੋ ਭੱਟ ਹੁੰਦੇ, ਤਾਂ ਸਵਈਆਂ ਦੇ ਨੰਬਰ ਦੋ ਵਖ ਵਖ ਹੁੰਦੇ । ਸ਼ਬਦ 'ਠਕੁਰ' ਸ਼ਬਦ 'ਹਰਦਾਸ' ਨਾਲ ਸੰਬੰਧ ਰੱਖਦਾ ਹੈ ।

ਨੋਟ ੨:— ਜੇ 'ਕਲ੍ਯਸਹਾਰ' ਅਤੇ 'ਕਲ੍ਯ' ਹੀ ਦੋ ਭੱਟ ਹੁੰਦੇ, ਤਾਂ ਭੀ ਸਵਈਆਂ ਦੇ ਦੋ ਵਖ ਵਖ ਨੰਬਰ ਹੁੰਦੇ । 'ਕਲ੍ਯਸਹਾਰ' ਅਤੇ 'ਕਲ੍ਯ' ਇਕੋ ਹੀ ਭੱਟ ਹੈ ।

**ਭੱਟ ਨਲ੍ਯ ਦੇ ੧੬—**

(੧੨) ੧੩੯੮-੧੪੦੧ . . ਨਲ੍ਯ . . ੪।੧੬।੨੯।

ਨੋਟ ੧:— ਭੱਟ 'ਕਲ੍ਯ' ਦੇ ੧੩ ਸਵਈਏ ਹਨ । ਇਸ ਅੰਕ ਤੋਂ ਪਿੱਛੋਂ ਪੰਨਾ ੧੪੦੧ ਦੇ ਇਸ ਪਿਛਲੇ (੪।੧੬।੨੯।) ਅੰਕ ਤਕ ਹੋਰ ਕਿਤੇ ਭੀ ਵੱਡੇ ਜੋੜ ਵਾਲਾ ਕੋਈ ਅੰਕ ਨਹੀਂ ਆਇਆ । ਇਸ ਦਾ ਪਰਤੱਖ

ਭਾਵ ਇਹ ਹੈ ਕਿ ਸਵਈਆ ਨੰ: ੧੪ ਤੋਂ ਲੈ ਕੇ ਨੰ: ੨੯ ਤਕ ਇਕੋ ਹੀ ਭੱਟ ਦੀ ਬਾਣੀ ਚਲੀ ਆ ਰਹੀ ਹੈ । ਇਥੇ ਮੁੜ ਚੇਤਾ ਕਰਾ ਦੇਣਾ ਜ਼ਰੂਰੀ ਜਾਪਦਾ ਹੈ ਕਿ ਬਾਣੀ ਦਾ ਕਰਤਾ ਲੱਭਣ ਲਈ ਭੱਟ ਦਾ ਨਾਮ ਉਤਨੀ ਸਹੈਤਾ ਨਹੀਂ ਕਰਦਾ, ਜਿਤਨਾ ਕਿ 'ਅੰਕ' ਕਰ ਰਿਹਾ ਹੈ; ਪਿੱਛੇ ਅਸੀ ਸ੍ਰੀ ਮੁਖਬਾਕ੍ ਮ: ੫ ਦੇ ਅਖ਼ੀਰਲੇ ਸਵਈਏ ਅਤੇ ਭੱਟ 'ਕੀਰਤ' ਦੇ ਪਿਛਲੇ ੩ ਸਵਈਆਂ ਵਿਚ ਇਹ ਗੱਲ ਪਰਤੱਖ ਵੇਖ ਆਏ ਹਾਂ ।

## 'ਦਾਸ' ਅਤੇ 'ਜਲ੍ਯ' ਕੋਈ ਭੱਟ ਨਹੀਂ ਹਨ—

ਪੰਨਾ ੧੩੯੯ ਉਤੇ ਸਵਈਆ ਨੰ: ੮ ਵਿਚ 'ਨਲ੍ ਕਵਿ' ਨਾਮ ਮਿਲਦਾ ਹੈ, ਭੱਟ 'ਕੀਰਤ' ਵਾਂਗ ਬਾਕੀ ਦੇ ੩ ਸਵਈਆਂ ਦਾ ਕਰਤਾ ਭੀ 'ਨਲ੍ ਕਵਿ' ਹੀ ਹੋ ਸਕਦਾ ਹੈ । ਅੰਕ ੪ ਤੋਂ ਅਗਾਂਹ 'ਰਡ' (ਛੰਦ) ਆਉਣ ਕਰਕੇ ਅੰਕ ਦੋਹਰਾ ਹੋ ਗਿਆ ਹੈ ਜੋ ੧।੫। ਤੋਂ ਲੈ ਕੇ ੮।੧੨ ਤਕ ਅੱਪੜਦਾ ਹੈ । ਇਸ ਤੋਂ ਅੱਗੇ (ਛੰਦ) 'ਝੋਲਨਾ' ਚੱਲ ਪੈਂਦਾ ਹੈ; ਇਸ ਦਾ ਭੀ ਦੋਹਰਾ ਨੰਬਰ ੧।੧੩। ਤੋਂ ਸ਼ੁਰੂ ਹੋ ਕੇ ੪।੧੬। ਤੱਕ ਅੱਪੜਦਾ ਹੈ । ਇਥੇ ਇਸ ਦੂਜੇ ਭੱਟ ਦੀ ਬਾਣੀ ਮੁੱਕ ਜਾਣ ਦੇ ਕਾਰਣ ਦੋਹਾਂ ਭੱਟਾਂ ਦਾ ਵੱਡਾ ਜੋੜ ੨੯ ਦਿੱਤਾ ਗਿਆ ਹੈ । ਜੋ ਸੱਜਣ 'ਸਾਰੰਗ' ਰਾਗ ਸੰਬੰਧੀ ਦਿੱਤੀ ਗਈ ਅੰਕਾਂ ਦੀ ਵਿਚਾਰ ਨੂੰ ਗਹੁ ਨਾਲ ਪੜ੍ਹਦੇ ਆਏ ਹਨ, ਉਹਨਾਂ ਨੂੰ ਸਪੱਸ਼ਟ ਹੋ ਗਿਆ ਹੋਵੇਗਾ ਕਿ 'ਨਲ੍' ਕਵਿ ਦੇ ਇਹਨਾਂ ੧੬ ਸਵਈਆਂ ਵਿਚ ਕਿਸੇ ਹੋਰ ਭੱਟ ਦੀ ਕੋਈ ਗੁੰਜੈਸ਼ ਨਹੀਂ ਹੈ ।

ਸੋ, ਅੰਕ ੩।੭। ਦੀ ਤੁਕ ਵਿਚ ਵਰਤਿਆ ਹੋਇਆ ਸ਼ਬਦ 'ਦਾਸੁ' ਕਿਸੇ ਭੱਟ ਦਾ ਨਾਮ ਨਹੀਂ ਹੈ । ਇਸੇ ਤਰ੍ਹਾਂ ੬।੧੦। ਵਿਚ ਦਾ ਸ਼ਬਦ 'ਜਲ੍ਯ' ਕਿਸੇ ਭੱਟ ਦਾ ਨਾਮ ਨਹੀਂ ਹੈ ।

## ਗਯੰਦ ਦੇ ੧੩ ਸਵਈਏ—

(੧੩) ੧੪੦੧-੦੪ . . ਗਯੰਦ . . ੩।੧੩।੪੨।

ਨੋਟ ੧:— ਪਿਛਲੇ ਦੋ ਭੱਟ 'ਕਲ੍' ਅਤੇ 'ਨਲ੍' ਦੇ ਸਵਈਆਂ ਦੇ ਜੋੜ ਦਾ ਵੱਡਾ ਅੰਕ ੨੯ ਆਇਆ ਸੀ । ਉਸ ਅੰਕ ਤੋਂ ਲੈ ਕੇ ਅੰਕ ੪੨ ਤਕ ਵਿਚਕਾਰ ਕਿਤੇ ਭੀ ਵੱਡੇ ਜੋੜ ਦਾ ਅੰਕ ਨਹੀਂ ਆਇਆ । ਇਸ ਦਾ ਭਾਵ ਇਹ ਹੈ ਕਿ ਅੰਕ ੨੯ ਤੋਂ ਲੈ ਕੇ ਅੰਕ ੪੨ ਤਕ ਸਾਰੇ ਸਵਈਏ ਇਕੋ ਹੀ ਭੱਟ ਦੇ ਹਨ । ਇਹ ਸਵਈਏ ਗਿਣਤੀ ਵਿਚ ੧੩ ਹਨ; ਅਤੇ 'ਨਲ੍ ਕਵਿ' ਸਵਈਆ ਵਾਂਗ ਇਹਨਾਂ ਦੇ ਭੀ ਤਿੰਨ ਹਿੱਸੇ ਕੀਤੇ ਗਏ ਹਨ । ਪਹਿਲਾ ਹਿੱਸਾ ੧ ਤੋਂ ੫; ਦੂਜਾ, ੧।੬। ਤੋਂ ੫।੧੦।; ਤੀਜਾ, ੧।੧੧। ਤੋਂ ੩।੧੩।੪੨। ਅਖ਼ੀਰਲੇ ਹਿੱਸੇ ਦਾ ਤੀਜਾ ਅੰਕ ੪੨ ਸਾਫ਼ ਦੱਸਦਾ ਹੈ ਕਿ ਇਹਨਾਂ ਤਿੰਨਾਂ ਹੀ ਹਿੱਸਿਆਂ ਦੇ ਸਵਈਏ ਇੱਕੋ ਹੀ ਭੱਟ ਦੇ ਹਨ । ਜੇ ਪਹਿਲੇ ਹਿੱਸੇ ਵਿਚ ਕੋਈ ਹੋਰ ਭੱਟ ਹੁੰਦਾ ਤਾਂ ਪਹਿਲਾਂ ਹਿੱਸੇ ਦੇ ਅੰਕ ੫ ਦੇ ਪਿੱਛੇ ਵੱਡੇ ਜੋੜ ਵਾਲਾ ਅੰਕ (੩੪) ਵਰਤਿਆ ਹੋਇਆ ਹੁੰਦਾ ।

## 'ਸੇਵਕ' ਤੇ 'ਪਰਮਾਨੰਦ' ਕੋਈ ਭੱਟ ਨਹੀਂ ਹਨ—

ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਣੀ ਦੀ ਤਰਤੀਬ ਅਤੇ ਅੰਕ ਲਗਾਉਣ ਦਾ ਤਰੀਕਾ ਇੱਕੋ ਹੀ ਹੋਣ ਕਰਕੇ, ਇਥੇ ਭੀ ਪਹਿਲੇ ਹਿੱਸੇ ਵਿਚ ਦੋ ਵਾਰੀ ਵਰਤਿਆ ਹੋਇਆ ਸ਼ਬਦ 'ਪਰਮਾਨੰਦ' ਕਿਸੇ ਭੱਟ ਦਾ ਨਾਮ ਨਹੀਂ ਹੈ । ਇਸ ਹਿੱਸੇ ਦਾ ਕਰਤਾ ਭੀ ਉਹੀ ਹੈ, ਜੋ ਦੂਜੇ ਹਿੱਸੇ ਦਾ ਹੈ । ਜਿਵੇਂ ਇਹ ਜ਼ਰੂਰੀ ਨਹੀਂ ਕਿ ਹਰੇਕ ਸਵਈਏ ਵਿਚ ਕਰਤਾ-ਭੱਟ ਦਾ ਨਾਮ ਮਿਲੇ ਤਿਵੇਂ ਇਹ ਭੀ ਜ਼ਰੂਰੀ ਨਹੀਂ ਕਿ ਹਰੇਕ ਹਿੱਸੇ ਵਿਚ ਨਾਮ ਜ਼ਰੂਰੀ ਹੋਵੇ । ਅੰਕ ਦਾ ਇਕ-ਸਾਰ ਜਾਰੀ ਰਹਿਣਾ ਕਾਫ਼ੀ ਸਬੂਤ ਹੈ ਕਿ ਸਾਰੇ ਸਵਈਏ ਇਕੋ ਹੀ ਭੱਟ ਦੇ ਹਨ । ਦੂਜੇ ਹਿੱਸੇ ਵਿਚ ਭੱਟ ਦਾ ਨਾਮ ਪਰਤੱਖ 'ਗਯੰਦ' ਮਿਲਦਾ ਹੈ ।

ਅੰਕ ਦੇ ਇਸੇ ਹੀ ਸਿਲਸਿਲੇ ਅਨੁਸਾਰ 'ਸੇਵਕ' ਭੀ ਕਿਸੇ ਭੱਟ ਦਾ ਨਾਮ ਨਹੀਂ ਹੈ, ਜਿਵੇਂ ਪਿਛਲੇ ਭੱਟ ਦੀ ਬਾਣੀ ਵਿਚ ਸ਼ਬਦ 'ਦਾਸ' ਕਿਸੇ ਭੱਟ ਦਾ ਨਾਮ ਨਹੀਂ ਹੈ ।

**ਮਥੁਰਾ ਦੇ ੭ ਸਵਈਏ—**

(੧੪) ੧੪੦੪-੦੫ . . ਮਥੁਰਾ . . ੭।੪੯।

ਨੋਟ:— ੪੨ ਤੋਂ ਪਿੱਛੋਂ ਵੱਡਾ ਅੰਕ ੪੯ ਹੈ, ਸੋ ਇਹ ੭ ਸ੍ਵਈਏ ਭੱਟ ਮਥੁਰਾ ਦੇ ਹਨ ।

ਭੱਟ 'ਕੀਰਤ' ਦੇ ਸਵਈਆਂ ਵਿਚ ਵੇਖ ਆਏ ਹਾਂ ਕਿ ਭੱਟ ਦਾ ਨਾਮ ਕੇਵਲ ਪਹਿਲੇ ਸਵਈਏ ਵਿਚ ਹੈ । ਇਕ-ਸਾਰ ਅੰਕ ਦੀ ਸਹੈਤਾ ਨਾਲ ਬਾਕੀ ਦੋ ੩ ਸ੍ਵਈਏ 'ਕੀਰਤ' ਦੇ ਦੱਸੇ ਗਏ ਹਨ ।

ਇਸੇ ਤਰ੍ਹਾਂ ਇਥੇ ਭੀ 'ਮਥੁਰਾ' ਨਾਮ ਕੇਵਲ ਪਹਿਲੇ ੩ ਸਵਈਆਂ ਵਿਚ ਹੈ, ਪਰ ਅੰਕ ਸਿਲਸਿਲੇਵਾਰ ੧ ਤੋਂ ੭ ਤਕ ਜਾ ਕੇ ਅੱਗੇ ਵੱਡਾ ਜੋੜ ੪੯ ਮਿਲਦਾ ਹੈ ।

**'ਸੇਵਕ' ਤੇ 'ਦਾਸ' ਕੋਈ ਭੱਟ ਨਹੀਂ ਹਨ—**

੧੯ ਭੱਟ ਵਾਲੇ ਸੱਜਣ ਦੀ ਇਹਨਾਂ ਸਵਈਆਂ ਵਿਚੋਂ ਪਹਿਲੇ ੫ ਭੱਟ 'ਮਥੁਰਾ' ਦੇ ਦੱਸਦੇ ਹਨ, ਅਖ਼ੀਰਲੇ ਦੋ 'ਸੇਵਕ' ਦੇ । ਜੇ ਸ਼ਬਦ 'ਸੇਵਕ' ਹੋਣ ਕਰਕੇ ਇਹ ਦੋ ਸਵਈਏ ਭੱਟ 'ਮਥੁਰਾ' ਦੇ ਨਹੀਂ ਹਨ, ਤਾਂ ਚਉਥੇ ਪੰਜਵੇਂ ਵਿਚ ਭੀ ਮਥੁਰਾ ਦਾ ਨਾਮ ਨਹੀਂ ਹੈ, ਉਹ ਕਿਸ ਦੇ ਹੋਏ ? ਉਹ ਕਿਉਂ 'ਮਥੁਰਾ' ਦੇ ਗਿਣੇ ਗਏ ? ਸੱਤਵੇਂ ਸਵਈਏ ਵਿਚ ਤੁਕਾਂ ਇਉਂ ਹਨ:—

ਦਾਨਿ ਬਡੌ ਅਤਿਵੰਤੁ ਮਹਾਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥

ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥੭॥੪੯॥

'ਸੇਵਕ' ਤੇ 'ਦਾਸ' ਦੋਹਾਂ ਨੂੰ ਭੱਟ ਮੰਨਣ ਵਾਲੇ ਸੱਜਣ ਇੱਥੇ ਪਹਿਲੀ ਤੁਕ ਦਾ ਕਰਤਾ ਕਿਸ ਨੂੰ ਕਹਿਣਗੇ ? ਅਸਲੀਅਤ ਪਾਠਕ ਸੱਜਣ ਵੇਖ ਰਹੇ ਹਨ ਕਿ ਅੰਕਾਂ ਦੇ ਹਿਸਾਬ ਅਨੁਸਾਰ 'ਸੇਵਕ' ਜਾਂ 'ਦਾਸ' ਕਿਸੇ ਭੱਟ ਦਾ ਨਾਮ ਨਹੀਂ ਹੈ ।

**ਬਲ੍ਯ, ਕੀਰਤ ਅਤੇ ਸਲ੍ਯ**

(੧੫) ੧੪੦੫ . . . . . .ਬਲ੍ਯ . . ੫।੫੪।

(੧੬) ੧੪੦੫-੦੬ . . ਕੀਰਤ . . ੪।੫੮।

(੧੭) ੧੪੦੬ . . . . . . ਸਲ੍ਯ . . ੨।੬੦।

**ਸਵਈਏ ਮਹਲੇ ਪੰਜਵੇ ਕੇ**

**ਕਲਸਹਾਰ ਦੇ ੧੨**

(੧੮) ੧੪੦੬-੦੮ . . ਕਲ੍ਯ . . . . ੯

(੧੯) ੧੪੦੮ . . ਕਲ੍ਯ (ਸੋਰਠੇ) . . ੩।੧੨।

## ‘ਪਾਰਥ’ ਕੋਈ ਭੱਟ ਨਹੀਂ

ਨੋਟ ੧:— ਜਿਵੇਂ ਸਵਈਏ ਮਹਲੇ ਚਉਥੇ ਕਿਆਂ ਵਿਚ ਛੰਦ ‘ਰਡ’ ਅਤੇ ‘ਝੋਲਨਾ’ ਦੇ ਕਾਰਨ ਛੋਟਾ ਅੰਕ ਬਦਲਿਆ ਸੀ, ਪਰ ਉਂਵ ਉਹ ਸਵਈਏ ਭੱਟ ‘ਨਲ੍ਹ’ ਦੇ ਹੀ ਸਨ, ਤਿਵੇਂ ਇਥੇ ਭੀ ‘ਸੋਰਠਾ’ ਦੇ ਕਾਰਨ ਛੋਟਾ ਅੰਕ ਬਦਲਿਆ ਹੈ, ਅਖ਼ੀਰ ਤੇ ਵੱਡਾ ਅੰਕ ੧੨ ਹੈ । ਸੋ, ਇਹ ੧੨ ਸਵਈਏ ਭੱਟ ‘ਕਲ੍ਹ’ ਦੇ ਹਨ । ‘ਪਾਰਥ’ ਕਿਸੇ ਭੱਟ ਦਾ ਨਾਮ ਨਹੀਂ ਹੈ । ਪਾਂਡਵਾਂ ਵਿਚੋਂ ਸਭ ਤੋਂ ਉੱਘੇ ਸੂਰਬੀਰ ਦਾ ਨਾਮ ‘ਅਰਜੁਨ’ ਸੀ ਇਸ ਦਾ ਦੂਜਾ ਨਾਮ ਪਾਰਥ (ਪਾਥ਼ਲ) ਸੀ; ਜਿਵੇਂ ਭਗਵਤ ਗੀਤਾ ਵਿਚ ਕਈ ਥਾਈਂ ਮਿਲਦਾ ਹੈ । ਇਹੀ ਨਾਮ ‘ਅਰਜੁਨ’ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਦਾ ਹੋਣ ਕਰਕੇ, ਪਾਂਡਵਾਂ ਦੇ ਸਰਦਾਰ ਦੀ ਸੂਰਬੀਰਤਾ ਦੇ ‘ਸਾਧਾਰਨ ਗੁਣ’ ਦੇ ਆਧਾਰ ਤੇ ‘ਉਪਮਾ-ਅਲੰਕਾਰ’ ਵਾਰਤਿਆ ਹੈ—ਜਿਵੇਂ ਅਰਜੁਨ ਰਣਭੂਮੀ ਵਿਚ ਵੈਰੀਆਂ ਦੇ ਟਾਕਰੇ ਤੇ ਪੈਰ ਟਿਕਾ ਕੇ ਡੋਲਦਾ ਨਹੀਂ ਸੀ, ਤਿਵੇਂ ਗੁਰੂ ਅਰਜਨ ਸਾਹਿਬ ਭੀ ‘ਪ੍ਰਮਾਣੁ ਪੁਰਖੁ’, ਮੰਨੇ-ਪ੍ਰਮੰਨੇ ਜੋਧੇ ਹਨ, ਕਾਮਾਦਿਕ ਵੈਰੀਆਂ ਦੇ ਟਾਕਰੇ ਤੇ ਕਦੇ ਡੋਲਣ ਵਾਲੇ ਨਹੀਂ ਹਨ ।

## ਮਥੁਰਾ ਤੇ ਹਰਿਬੰਸ

(੨੦) ੧੪੦੭-੦੯ . . ਮਥੁਰਾ . . ੭।੧੯।

(੨੧) ੧੪੦੯ . . ਹਰਿਬੰਸ . . . . ੨।੨੧।

ਨੋਟ:— ਮਹਲੇ ਪੰਜਵੇ ਕੇ ਸਵਈਆਂ ਵਿਚ ਵੱਡਾ ਅੰਕ ਕੇਵਲ ਤਿੰਨ ਵਾਰੀ ਆਇਆ ਹੈ; ਪਹਿਲਾਂ ੧੨, ਫਿਰ ੧੯, ਅਖ਼ੀਰ ਵਿਚ ੨੧ । ਸੋ, ਇਹ ਤਿੰਨ ਭੱਟਾਂ (ਕਲ੍ਹ, ਮਥੁਰਾ ਅਤੇ ਹਰਿਬੰਸ) ਦੇ ਸਵਈਏ ਹਨ ।

## ੧੧ ਭੱਟਾਂ ਦੇ ਨਾਮ

ਇਸ ਸਾਰੀ ਪੜਤਾਲ ਤੋਂ ਭੱਟਾਂ ਦੇ ਨਾਮ ਹੇਠ-ਲਿਖੇ ਅਨੁਸਾਰ ਬਣਦੇ ਹਨ :

(੧) ਕਲ੍ਹ, ਜਿਸ ਦੇ ਦੂਜੇ ਨਾਮ ‘ਕਲਸਹਾਰ’ ਅਤੇ ‘ਟਲ੍ਹ’ ਹਨ ।

(੨) ਜਾਲਪ, ਜਿਸ ਦਾ ਦੂਜਾ ਨਾਮ ‘ਜਲ੍ਹ’ ਹੈ ।

(੩) ਕੀਰਤ, (੪) ਭਿੱਖਾ, (੫) ਸਲ੍ਹ, (੬) ਭਲ੍ਹ, (੭) ਨਲ੍ਹ, (੮) ਗਯੰਦ, (੯) ਮਥੁਰਾ, (੧੦) ਬਲ੍ਹ, (੧੧) ਹਰਿਬੰਸ ।

ਭਾਗ ੪

## ਕੇਵਲ ‘ਗੁਰੂ ਦੀ ਵਡਿਆਈ’ ਹੀ ਮਜ਼ਮੂਨ ਹੈ

## ਬੋਲੀ ਤੇ ਵਿਆਕਰਣ ਦਾ ਧਿਆਨ ਜ਼ਰੂਰੀ

ਸ਼ਰਧਾਲੂ ਮਨ ਭਾਵੇਂ ਬਾਣੀ ਦੇ ਅਰਥ ਕਰਨ ਵੇਲੇ ਬੋਲੀ ਅਤੇ ਵਿਆਕਰਣ ਨੂੰ ਮੁਖ ਰੱਖ ਕੇ ਬਹੁਤ ਡੂੰਘਾ ਜਾਣ ਦੀ ਲੋੜ ਨਾਹ ਸਮਝਦੇ ਹੋਣ, ਪਰ ਭੱਟ-ਬਾਣੀ ਸੰਬੰਧੀ ਜਦੋਂ ਅਸੀ ਕਈ ਥਾਈਂ ਇਤਿਹਾਸਕ ਖੋਜ ਦਾ ਖ਼ਿਆਲ ਰੱਖਦੇ ਆਏ ਹਾਂ, ਤਾਂ ਇਹ ਭੀ ਜ਼ਰੂਰੀ ਜਾਪਦਾ ਹੈ ਕਿ ਜਿੱਥੇ ਕਿਤੇ ਭੱਟ-ਬਾਣੀ ਦੇ ਮੁਖ ਭਾਵ ਸੰਬੰਧੀ ਮਤ-ਭੇਦ ਹੈ, ਉਥੇ ਭੀ ਬੋਲੀ ਅਤੇ ਵਿਆਕਰਣ ਦੀ ਸਹੈਤਾ ਲੈ ਕੇ ਡੂੰਘੀ ਖੋਜ ਕੀਤੀ ਜਾਏ ।

## ਇੱਕ ਇੱਕ ਗੁਰ-ਵਿਅਕਤੀ ਦੀ ਵਡਿਆਈ

ਸ੍ਰੀ ਗੁਰੂ ਰਾਮਦਾਸ ਜੀ ਦੇ ਗੋਇੰਦਵਾਲ ਸਾਹਿਬ ਵਿਚ ਜੋਤੀ ਜੋਤਿ ਸਮਾਉਣ ਦੇ ਪਿੱਛੋਂ ਦਸਤਾਰ-ਬੰਦੀ ਦੀ ਰਸਮ ਵੇਲੇ ਸਿੱਖ ਸੰਗਤਾਂ ਇਕੱਤ੍ਰ ਹੁੰਦੀਆਂ ਹਨ । ਇਹ 'ਭੱਟ' ਭੀ ਉਸੇ ਵੇਲੇ ਉਥੇ ਅੱਪੜ ਜਾਂਦੇ ਹਨ । ਦੀਦਾਰ ਕਰ ਕੇ ਕਪਾਟ ਖੁਲ੍ਹਦੇ ਹਨ ਤੇ ਇਹਨਾਂ ਦਾ ਚਿੱਤ ਗੁਰੂ ਦੀ ਵਡਿਆਈ ਕਰਨ ਲਈ ਉਮਾਹ ਵਿਚ ਆਉਂਦਾ ਹੈ । ਪਹਿਲਾ ਹੀ ਭੱਟ ਉੱਠਦਾ ਤੇ ਆਖਦਾ ਹੈ :

ਇਕ ਮਨਿ ਪੁਰਖੁ ਧਿਆਇ ਬਰਦਾਤਾ ॥

ਸੰਤ ਸਹਾਰੁ ਸਦਾ ਬਿਖਿਆਤਾ ॥

ਤਾਸੁ ਚਰਨ ਲੇ ਰਿਦੈ ਬਸਾਵਉ ॥

ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥

ਸੋ, ਭੱਟ ਵਾਰੋ ਵਾਰੀ ਉੱਠਦੇ ਹਨ ਤੇ 'ਗੁਰੂ' ਦੀ ਵਡਿਆਈ ਕਰਨ ਲਈ ਇਕ ਇਕ 'ਗੁਰ-ਵਿਅਕਤੀ' ਦੀ ਵਡਿਆਈ ਕਰੀ ਜਾਂਦੇ ਹਨ । ਜਿਸ ਭੱਟ ਨੇ ਕਿਤੇ ਮੁੱਢ ਵਿਚ ਥੋੜਾ ਜਿਹਾ ਅਕਾਲ ਪੁਰਖ ਦਾ ਗੁਣ ਗਾਂਵਿਆ ਹੈ, ਉਥੇ ਹੀ ਉਸ ਨੇ 'ਗੁਰ-ਵਿਅਕਤੀ' ਦਾ ਜ਼ਿਕਰ ਭੀ ਕਰ ਦਿੱਤਾ ਹੈ ਜਿਸ ਦੇ ਉਹ ਗੁਣ ਗਾਉਣੇ ਸ਼ੁਰੂ ਕਰਨ ਲੱਗਾ ਹੈ ।

## ਮਹਲੇ ਦੂਜੇ ਕੇ

ਆਓ, ਇਸ ਵਿਚਾਰ ਅਨੁਸਾਰ ਸਾਰੇ ਭੱਟਾਂ ਦੀ ਬਾਣੀ ਨੂੰ ਗਹੁ ਨਾਲ ਵੇਖੀਏ । ਸਵਈਏ ਮਹਲੇ ਦੂਜੇ ਕਿਆਂ ਦੇ ਅਰੰਭ ਵਿਚ ਭੱਟ 'ਕੱਲਸਹਾਰ' ਆਖਦਾ ਹੈ :

**ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥**

**ਸਤਿਗੁਰੂ ਧੰਨੁ ਨਾਨਕੁ, ਮਸਤਕਿ ਤੁਮ ਧਰਿਓ ਜਿਨਿ ਹਥੋ ॥੧॥**

## ਮਹਲੇ ਤੀਜੇ ਕੇ

ਸਵਈਏ ਮਹਲੇ ਤੀਜੇ ਕਿਆਂ ਦੇ ਅਰੰਭ ਵਿਚ ਫਿਰ ਇਹੀ ਭੱਟ ਆਖਦਾ ਹੈ :

**ਸੋਈ ਪੁਰਖੁ ਸਿਵਰਿ ਸਾਚਾ, ਜਾ ਕੇ ਇਕੁ ਨਾਮੁ ਅਛਲੁ ਸੰਸਾਰੇ ॥**
**ਜਿਨਿ ਭਗਤ ਭਵਜਲ ਤਾਰੇ, ਸਿਮਰਹੁ ਸੋਈ ਨਾਮੁ ਪਰਧਾਨੁ ॥**
**ਤਿਤੁ ਨਾਮਿ ਰਸਿਕੁ ਨਾਨਕੁ, ਲਹਿਣਾ ਥਾਪਿਓ ਜੇਨ ਸ੍ਰਬ ਸਿਧੀ ॥**
**ਕਵਿ ਜਨ ਕਲ੍ਯ ਸਬੁਧੀ, ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥੧॥**

ਭੱਟ 'ਕੀਰਤ' ਭੀ ਗੁਰ ਮਹਿਮਾ ਹੀ ਕਰਦਾ ਹੈ

ਇਸ ਤੋਂ ਅਗਲੇ ਭੱਟ 'ਜਾਲਪ' ਦੇ ਪੰਜੇ ਸਵਈਆਂ ਵਿਚ ਪ੍ਰਤੱਖ ਤੌਰ ਤੇ ਗੁਰੂ ਅਮਰਦਾਸ ਜੀ ਦੀ ਹੀ ਉਸਤਤਿ ਹੈ । ਅੱਗੇ ਆਉਂਦਾ ਹੈ ਭੱਟ 'ਕੀਰਤ' । ਇਸ ਦਾ ਪਹਿਲਾ ਸਵਈਆ ਸਾਫ਼ ਤੌਰ ਤੇ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਹੈ । ਜੇ ਭੱਟ ਕੀਰਤ ਨੇ ਮੰਗਲਾਚਰਣ ਵਜੋਂ ਅਕਾਲ ਪੁਰਖ ਦੀ ਕੁਝ ਉਸਤਤਿ ਕਰਨੀ ਹੁੰਦੀ, ਤਾਂ ਉਹ ਪਹਿਲੇ ਭੱਟ ਵਾਂਗ ਪਹਿਲੇ ਹੀ ਸਵਈਏ ਵਿਚ ਆ ਜਾਂਦੀ । ਸਰਸਰੀ ਤੌਰ ਤੇ ਦੂਜੇ ਸਵਈਏ ਦਾ ਪਾਠ ਕੀਤਿਆਂ ਭੁਲੇਖਾ ਲੱਗ ਜਾਂਦਾ ਹੈ ਕਿ ਇਥੇ ਅਕਾਲ ਪੁਰਖ ਦੀ ਉਪਮਾ ਹੈ:—

**ਆਪਿ ਨਰਾਇਣ ਕਲਾ ਧਾਰਿ, ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ, ਜਗ ਮੰਡਲਿ ਕਰਿਯਉ ॥**

ਇਹ ਸਾਰਾ ਸਵਈਆ ਗਹੁ ਨਾਲ ਪੜ੍ਹ ਕੇ ਜਦੋਂ ਇਸੇ ਹੀ ਭੱਟ ਦੇ ਚਉਥੇ ਸਵਈਏ ਦੀਆਂ ਅਖ਼ੀਰਲੀਆਂ ਦੋ ਤੁਕਾਂ ਪੜ੍ਹੀਏ ਤਾਂ ਦਿੱਸ ਪੈਂਦਾ ਹੈ ਕਿ ਭੱਟ ਕੀਰਤ ਦੇ ਨੇਤ੍ਰਾਂ ਵਿਚ 'ਅਕਾਲ ਪੁਰਖ' ਤੇ 'ਗੁਰੂ ਅਮਰਦਾਸ' ਇੱਕੋ ਰੂਪ ਹਨ :

**ਅਗਮ ਅਲਖ ਕਾਰਣ ਪੁਰਖ, ਜੋ ਫੁਰਮਾਵਹਿ ਸੋ ਕਹਉ ॥**
**ਗੁਰ ਅਮਰਦਾਸ ਕਾਰਣ ਕਰਣ, ਜਿਵ ਤੂ ਰਖਹਿ ਤਿਵ ਰਹਉ ॥੪॥੧੮॥**

## ਸਵਈਏ ਮਹਲੇ ਚਉਥੇ ਕੇ

ਅੱਗੇ ਵੇਖੀਏ ਸਵਈਏ ਮਹਲੇ ਚਉਥੇ ਕੇ । ਪਹਿਲੇ ਹੀ ਸਵਈਏ ਵਿਚ ਭੱਟ 'ਕਲਸਹਾਰ' ਪਹਿਲਾਂ ਹੀ ਸਤਿਗੁਰੂ ਅੱਗੇ ਅਰਦਾਸ ਕਰਦਾ ਹੈ ਤੇ ਆਖਦਾ ਹੈ :

**ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥**
**ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥**

(ਅਰਥ:— ਸਤਿਗੁਰ—ਹੇ ਸਤਿਗੁਰੂ !) ।

ਇਹ ਵਰ ਮੰਗ ਕੇ, ਭੱਟ ਆਖਦਾ ਹੈ—ਮੈਂ ਉਸ ਗੁਰੂ (ਰਾਮਦਾਸ ਜੀ) ਦੇ ਗੁਣ ਗਾਉਂਦਾ ਹਾਂ ਜਿਸ ਦੀ ਚਰਨੀਂ ਲੱਗਿਆਂ ਦਲਿਦ੍ਰ ਨਹੀਂ ਚੰਬੜਦਾ :

**ਸਤਿਗੁਰੁ ਸੇਵਿ ਪਰਮਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥**
**ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥**

ਇਸ ਤੋਂ ਅਗਾਂਹ ੧੩ ਹੀ ਸਵਈਆਂ ਵਿਚ ਭੱਟ 'ਕਲਸਹਾਰ' ਗੁਰੂ ਰਾਮਦਾਸ ਜੀ ਦੀ ਵਡਿਆਈ ਕਰਦਾ ਹੈ । ਅੱਗੇ ਨਲ੍ਯ ਭੱਟ ਦੇ ੧੬ ਸਵਈਆਂ ਵਿਚ ਭੀ ਕੇਵਲ 'ਗੁਰੂ' ਦੀ ਹੀ ਉਸਤਤਿ ਹੈ ।

## 'ਕਲਸਹਾਰ' ਭੱਟਾਂ ਦਾ ਜਥੇਦਾਰ

ਹੁਣ ਆਉਂਦੇ ਹਨ ੧੩ ਸਵਈਏ ਭੱਟ 'ਗਯੰਦ' ਦੇ, ਜਿਨ੍ਹਾਂ ਵਿਚ ਸ਼ਬਦ 'ਵਾਹਿਗੁਰੂ' ਸੰਬੰਧੀ ਮਤ-ਭੇਦ ਹੈ । ਇਹਨਾਂ ਸਵਈਆਂ ਤੇ ਵਿਚਾਰ ਕਰਨ ਤੋਂ ਪਹਿਲਾਂ ਇਥੇ ਇਹ ਦੱਸ ਦੇਣਾ ਜ਼ਰੂਰੀ ਜਾਪਦਾ ਹੈ ਕਿ ਬਾਕੀ ਦੇ ਸਵਈਆਂ ਨੂੰ ਭੀ ਗਹੁ ਨਾਲ ਪੜ੍ਹਿਆਂ ਇਕ ਗੱਲ ਸਾਫ਼ ਪ੍ਰਗਟ ਹੋ ਜਾਂਦੀ ਹੈ ਕਿ ਭੱਟ 'ਕਲਸਹਾਰ' ਤੋਂ ਬਿਨਾ ਹੋਰ ਕਿਸੇ ਭੱਟ ਨੇ ਮੰਗਲਾਚਰਣ ਵਜੋਂ ਕੋਈ ਤੁਕ ਨਹੀਂ ਉਚਾਰੀ, ਸਿੱਧੇ ਹੀ 'ਗੁਰੂ' ਦੀ ਉਸਤਤਿ ਸ਼ੁਰੂ ਕਰ ਦਿੱਤੀ ਹੈ । ਪਿੱਛੇ ਵਾਂਗ ਭੱਟ 'ਕੱਲਸਹਾਰ' ਨੇ ਹੀ ਪੰਜਵੇਂ ਗੁਰੂ ਜੀ ਦੀ ਵਡਿਆਈ ਕਰਨ ਵੇਲੇ ਪਹਿਲਾਂ 'ਅਕਾਲ ਪੁਰਖ' ਨੂੰ ਸਿਮਰਿਆ ਹੈ :

**ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥**
**ਸਤਿਗੁਰ ਚਰਨ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥੧॥**

ਇਹ ਗੱਲ ਭੀ ਪਿੱਛੇ ਦਿੱਤੇ ਗਏ ਖ਼ਿਆਲ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਭੱਟ 'ਕਲਸਹਾਰ' ਇਸ ਜਥੇ ਦਾ ਜੱਥੇਦਾਰ ਸੀ; ਅਤੇ ਇਹ ਸਾਰੇ ਇਕੱਠੇ ਮਿਲ ਕੇ ਗੁਰੂ ਅਰਜਨ ਦੇਵ ਜੀ ਪਾਸ ਆਏ ਸਨ ।

ਅਸੀਂ ਇਹ ਵੇਖ ਆਏ ਹਾਂ ਕਿ ਭੱਟਾਂ ਦਾ ਜੱਥੇਦਾਰ ਇਸ ਬਾਣੀ ਦਾ ਮੰਤਵ ਸਾਫ਼ 'ਗੁਰ-ਉਪਮਾ' ਦੱਸ ਰਿਹਾ ਹੈ। ਕੇਵਲ 'ਕਲਸਹਾਰ' ਨੇ ਹੀ 'ਗੁਰ-ਉਪਮਾ' ਕਰਨ ਵੇਲੇ 'ਅਕਾਲ ਪੁਰਖ' ਦੀ ਉਪਮਾ ਕੀਤੀ ਹੈ, ਉਹ ਭੀ ਆਪਣੇ ਸਵਈਆਂ ਦੇ ਕੇਵਲ ਅਰੰਭ ਵਿਚ ।

## ਭੱਟ ਗਯੰਦ ਦੇ ਸਵਈਏ

ਆਓ, ਹੁਣ ਭੱਟ 'ਗਯੰਦ' ਦੇ ਸਵਈਆਂ ਵੱਲ । ਇਹਨਾਂ ਦੀ ਵੰਡ ਤਿੰਨ ਹਿੱਸਿਆਂ ਵਿਚ ਹੈ; ਸਰਸਰੀ ਨਜ਼ਰ ਮਾਰਿਆਂ ਹੀ ਦਿੱਸ ਪੈਂਦਾ ਹੈ ਕਿ ਛੰਦ ਦੀ ਚਾਲ ਤੇ ਖ਼ਿਆਲ ਤਿੰਨੀਂ ਥਾਈਂ ਵਖੋ ਵਖ ਹਨ ।

ਗਯੰਦ ਦੇ ਪਹਿਲੇ ਹਿੱਸੇ ਵਿਚ ਕੇਵਲ 'ਗੁਰ-ਉਪਮਾ' ਹੈ; ਦੂਜੇ ਹਿੱਸੇ ਦੇ ਤਿੰਨ ਸਵਈਏ ਛੱਡ ਕੇ ਅਖ਼ੀਰਲੇ ਦੋਹਾਂ ਵਿਚ ਫਿਰ 'ਗੁਰ-ਉਪਮਾ' । ਇਸ ਹਿੱਸੇ ਦੇ ਪਹਿਲੇ ਤਿੰਨ ਸਵਈਆਂ ਵਿਚ ਅਤੇ ਤੀਜੇ ਹਿੱਸੇ ਦੇ ਸਵਈਆਂ ਵਿਚ 'ਵਾਹਿਗੁਰੂ' ਦੀ ਉਸਤਤਿ ਆਖਣ ਦਾ ਭੁਲੇਖਾ ਕੇਵਲ ਇਸ ਵਾਸਤੇ ਲੱਗਦਾ ਹੈ ਕਿ ਸਾਹਿੱਤਕ ਤੌਰ ਤੇ ਵਧੀਕ ਖੋਜ ਕਰਨ ਦੀ ਲੋੜ ਹੈ ।

ਦੂਜੇ ਹਿੱਸੇ ਵਿਚ 'ਗੁਰੂ' ਪਦ ਦੇ ਨਾਲਿ 'ਵਾਹਿ', 'ਸਤਿ' ਅਤੇ 'ਸਿਰੀ' ਪਦ ਵਰਤ ਕੇ ਹੇਠ-ਲਿਖੀਆਂ ਤਿੰਨ ਤੁਕਾਂ ਆਈਆਂ ਹਨ :

**(੧) ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿ ਜੀਉ ॥੧॥੬॥,੨॥੭॥,੩॥੮॥**
**(੨) ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥੪॥੯॥**
**(੩) ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥੫॥੧੦॥**

ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਸਵਈਆ ਨੰ: ੪।੯। ਅਤੇ ੫।੧੦। ਵਿਚ ਸ਼ਬਦ 'ਸਤਿਗੁਰੂ' ਅਤੇ 'ਸਿਰੀ ਗੁਰੂ' ਕੇਵਲ 'ਗੁਰੂ' ਵਾਸਤੇ ਹਨ । ਆਓ, ਹੁਣ ਇਹਨਾਂ ਸਵਈਆਂ ਵਿਚ ਕੀਤੀ ਗਈ ਗੁਰ-ਉਪਮਾ ਨੂੰ ਧਿਆਨ ਨਾਲ ਪੜ੍ਹੀਏ :

**ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥**
**ਬਲਿਹਿ ਛਲਨ, ਸਬਲ ਮਲਨ, ਭਗ੍ਤਿ ਫਲਨ, ਕਾਨ੍ ਕੁਅਰ,**
**ਨਿਹਕਲੰਕ, ਬਜੀ ਡੰਕ, ਚੜ੍ਹੂ ਦਲ ਰਵਿੰਦ ਜੀਉ ॥**
**ਰਾਮ ਰਵਣ, ਦੁਰਤ ਦਵਣ, ਸਕਲ ਭਵਣ ਕੁਸਲ ਕਰਣ, ਸਰਬ ਭੂਤ,**
**ਆਪਿ ਹੀ ਦੇਵਾਧਿ ਦੇਵ, ਸਹਸ ਮੁਖ ਫਨਿੰਦ ਜੀਉ ॥**
**ਜਰਮ ਕਰਮ ਮਛ ਕਛ ਹੁਅ ਬਰਾਹ,**
**ਜਮੁਨਾ ਜੈ ਕੂਲ, ਖੇਲੁ ਖੇਲਿਓ ਜਿਨਿ ਗਿੰਦ ਜੀਉ ॥**
**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰ ਮਨ ਗਯੰਦ,**
**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥੯॥**

ਇਸ ਸਵਈਏ ਵਿਚ ਕੀਤੀ ਗਈ 'ਗੁਰ-ਉਪਮਾ' ਨੂੰ ਹੇਠ-ਲਿਖੇ ਸਵਈਏ ਨਾਲ ਟਕਰਾਓ; ਦੋਹਾਂ ਵਿਚ ਇਕੋ ਹੀ ਤਰੀਕਾ ਵਰਤਿਆ ਜਾ ਰਿਹਾ ਹੈ:

**ਪੀਤ ਬਸਨ ਕੁੰਦ ਦਸਨ, ਪ੍ਰਿਆ ਸਹਿਤ ਕੰਠ ਮਾਲ,**
**ਮੁਕਟੁ ਸੀਸਿ, ਮੋਰ ਪੰਖ ਚਾਹਿ ਜੀਉ ॥**
**ਬੇਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ,**

**ਖੇਲੁ ਕੀਆ ਆਪਨੈ ਉਛਾਹਿ ਜੀਉ ॥**
**ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ,**
**ਸੁਤਹ ਸਿਧ ਰੂਪੁ ਧਰਿਓ, ਸਾਹਨ ਕੈ ਸਾਹਿ ਜੀਉ ॥**
**ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ,**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੩॥੮॥**

ਇਹਨਾਂ ਦੋਹਾਂ ਸਵਈਆਂ ਵਿਚ ਉਪਮਾ ਕਰਦਿਆਂ 'ਸ੍ਰੀ ਕ੍ਰਿਸ਼ਨ-ਰੂਪ' ਦਾ ਜ਼ਿਕਰ ਕੀਤਾ ਗਿਆ ਹੈ; ਜੇ ਪਹਿਲੇ ਸਵਈਏ ਵਿਚ (ਸਤਿ—) 'ਗੁਰੂ' ਦੀ ਉਪਮਾ ਹੈ, ਤਾਂ ਦੂਜੇ ਵਿਚ ਭੀ 'ਗੁਰੂ' ਦੀ ਉਪਮਾ ਹੈ ।

ਦੂਜੇ ਸਵਈਏ ਦੀ ਪਹਿਲੀ ਤੁਕ ਦੇ ਅੱਖਰਾਂ ਵੱਲ ਭੀ ਧਿਆਨ ਮਾਰਨ ਦੀ ਲੋੜ ਹੈ । ਅਖ਼ੀਰਲੇ ਸ਼ਬਦ ਹਨ— 'ਵਾਹਿ ਜੀਉ' । ਸ਼ਬਦ 'ਵਾਹਿ' ਦਾ ਅਖ਼ੀਰ ਤੇ ਇਕੱਲਾ ਵਰਤਿਆ ਜਾਣਾ ਭੀ ਜ਼ਾਹਰ ਕਰਦਾ ਹੈ ਕਿ ਪਹਿਲਾਂ ਭੀ ਇਸ ਸ਼ਬਦ ਨੂੰ 'ਗੁਰੂ' ਸ਼ਬਦ ਨਾਲੋਂ ਵੱਖਰਾ ਹੀ ਵਰਤਣਾ ਹੈ । ਜਿਵੇਂ ਅਖ਼ੀਰ ਵਿਚ ਆਖਿਆ ਹੈ—ਹੇ 'ਜੀਉ' ! ਤੂੰ 'ਵਾਹਿ' ਹੈਂ, ਇਸੇ ਤਰ੍ਹਾਂ ਪਹਿਲਾਂ ਭੀ ਇਹੀ ਹੈ—ਹੇ 'ਗੁਰੂ' ! ਤੂੰ 'ਵਾਹਿ' ਹੈਂ ।

## ਗਯੰਦ ਦੇ ਅਖ਼ੀਰਲੇ ਤਿੰਨ ਸਵਈਏ

ਹੁਣ, ਆਓ, ਇਸ ਭੱਟ ਦੇ ਅਖ਼ੀਰਲੇ ਤਿੰਨ ਸਵਈਆਂ ਵੱਲ । ਇਹਨਾਂ ਵਿਚ 'ਵਾਹਿਗੁਰੂ' ਦੀ ਉਸਤਤਿ ਜਾਪਦੀ ਹੈ, ਪਰ ਪਿੱਛੇ ਦਸਿਆ ਜਾ ਚੁੱਕਿਆ ਹੈ ਕਿ ਕਿਸੇ ਭੀ ਭੱਟ ਨੇ ਇਹਨਾਂ ਸਵਈਆਂ ਵਿਚ 'ਵਾਹਿਗੁਰੂ' ਦੀ ਉਸਤਤਿ ਨੂੰ ਆਪਣਾ ਮੁਖ-ਮੰਤਵ ਨਹੀਂ ਰੱਖਿਆ, ਕੇਵਲ 'ਗੁਰੂ' ਦੀ ਉਪਮਾ ਕੀਤੀ ਹੈ ।

ਕਈ ਸੱਜਣ ਇਤਰਾਜ਼ ਕਰਦੇ ਅਤੇ ਆਖਦੇ ਹਨ ਕਿ ਗੁਰੂ ਨੂੰ ਚਉਰਾਸੀਹ ਲਖ ਜੂਨਿ ਦਾ ਕਰਤਾ ਆਖਣਾ ਗੁਰਮਤਿ ਦੇ ਅਨੁਸਾਰ ਨਹੀਂ ਹੈ ਇਹਨਾਂ ਤਿੰਨਾਂ ਹੀ ਸਵਈਆਂ ਵਿਚ ਕੀਤੀ ਵਡਿਆਈ ਕੇਵਲ ਨਿਰੰਕਾਰ ਤੇ ਢੁਕਦੀ ਹੈ । ਇਸ ਇਤਰਾਜ਼ ਵਾਲੇ ਸੱਜਣਾਂ ਦਾ ਧਿਆਨ ਸੁਖਮਨੀ ਸਾਹਿਬ ਦੀ ਹੇਠ-ਲਿਖੀ ਪਉੜੀ ਵੱਲ ਦਿਵਾਇਆ ਜਾਂਦਾ ਹੈ :

**ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥**
**ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥**
**ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥**
**ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥**
**ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥**
**ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥**
**ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥**

ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥

ਇਕ ਹੋਰ ਗੱਲ ਭੀ ਵਿਚਾਰਨ-ਜੋਗ ਹੈ । ਆਓ, ਅਖ਼ੀਰਲੇ ਸਵਈਏ ਨੂੰ ਗਹੁ ਨਾਲ ਪੜ੍ਹੀਏ :

**ਕੀਆ ਖੇਲੁ ਬਡ ਮੇਲੁ ਤਮਾਸਾ, ਵਾਹਿਗੁਰੂ, ਤੇਰੀ ਸਭ ਰਚਨਾ ॥**
**ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ, ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥**
**ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ, ਕਾਲ ਕਾ ਕਾਲੁ, ਨਿਰੰਜਨ ਜਚਨਾ ॥**

**ਗੁਰ ਪ੍ਰਸਾਦਿ ਪਾਈਐ ਪਰਮਾਰਥੁ, ਸਤ ਸੰਗਤਿ ਸੇਤੀ ਮਨੁ ਖਚਨਾ ॥**
**ਕੀਆ ਖੇਲੁ ਬਡ ਮੇਲੁ ਤਮਾਸਾ, ਵਾਹਗੁਰੂ ਤੇਰੀ ਸਭ ਰਚਨਾ ॥੩॥੧੩॥੪੨॥**

ਪਹਿਲੀ ਤੁਕ ਵਿਚ ਸ਼ਬਦ 'ਵਾਹਿ' 'ਗੁਰੂ' ਹਨ, ਅਤੇ ਅਖ਼ੀਰਲੀ ਤੁਕ ਵਿਚ 'ਵਾਹ' 'ਗੁਰੂ' । ਪਹਿਲੀ ਅਤੇ ਅਖ਼ੀਰਲੀ ਤੁਕ ਦੇ ਸ਼ਬਦਾਂ ਵਿਚ ਕੇਵਲ 'ਵਾਹਿ' ਅਤੇ 'ਵਾਹ' ਦਾ (ਿ) ਦਾ ਫ਼ਰਕ ਹੈ ।

## ਇਹਨਾਂ ਦੋ ਰੂਪਾਂ ਬਾਰੇ ਇਤਰਾਜ਼

'ਗੁਰਮੰਤ੍ਰ' ਸੰਬੰਧੀ ਵਿਚਾਰ ਕਰਦੇ ਹੋਏ ਇਕ ਸੱਜਣ ਆਪਣੇ ਲੇਖ ਵਿਚ ਇਉਂ ਲਿਖਦੇ ਹਨ:— "ਜਦ ਭੱਟ-ਬਾਣੀ ਨੂੰ ਖੋਜੀਏ ਤਾਂ ਉਸ ਵਿਚ ਭੀ ਦੋ ਸ਼ਬਦ ਹਨ—'ਵਾਹਿਗੁਰੂ' ਅਤੇ 'ਵਾਹਗੁਰੂ' । ਸੋ, ਦੋਨਾਂ ਵਿਚ ਕੇਹੜਾ ਸਹੀ ਹੋਇਆ ? ਇਸ ਤੋਂ ਸਾਬਤ ਹੈ ਕਿ ਭੱਟ ਆਪ ਹੀ ਦੁਬਿਧਾ ਵਿਚ ਨਹੀਂ ਪਏ ਹੋਏ, ਬਲਕਿ ਹੋਰਨਾਂ ਨੂੰ ਭੀ ਸੰਸੇ ਵਿਚ ਪਾਉਂਦੇ ਨੇ, ਕਿਉਂਕਿ ਦੋ 'ਗੁਰਮੰਤ੍ਰ ਕਿਵੇਂ ਸਿਧ ਹੋਏ ?" (ਨੋਟ:— ਪਾਠਕ ਸੱਜਣ ਚੇਤੇ ਰੱਖਣ ਕਿ ਅਸੀ ਪਿਛਲੀ ਵਿਚਾਰ ਵਿਚ 'ਵਾਹਿ' ਅਤੇ 'ਵਾਹ' ਨੂੰ 'ਗੁਰੂ' ਨਾਲੋਂ ਵੱਖਰਾ ਨਿਸਚੇ ਕਰ ਚੁਕੇ ਹਾਂ ।)

## ਬੋਲੀ ਸਦਾ ਬਦਲਦੀ

ਜੋ ਸੱਜਣ ਕਿਸੇ 'ਬੋਲੀ' ਨੂੰ ਅਤੇ ਉਸ ਦੀਆਂ ਤਬਦੀਲੀਆਂ ਨੂੰ ਗਹੁ ਨਾਲ ਵਿਚਾਰਦੇ ਹਨ, ਉਹ ਜਾਣਦੇ ਹਨ ਕਿ ਹਰੇਕ ਦੇਸ ਦੀ ਬੋਲੀ ਸਮੇ ਅਨੁਸਾਰ ਬਦਲਦੀ ਆਈ ਹੈ । ਸ਼ਬਦਾਂ ਦੀ ਸ਼ਕਲ, ਇਹਨਾਂ ਦੇ ਜੋੜ, ਲਿੰਗ ਅਤੇ ਉਹਨਾਂ ਦਾ ਆਪੋ ਵਿਚ ਰਲਾ ਕੇ ਵਰਤਿਆ ਜਾਣਾ—ਇਹਨਾਂ ਸਭਨਾਂ ਵਿਚ ਸੁਤੇ ਹੀ ਫ਼ਰਕ ਪੈਂਦਾ ਰਹਿੰਦਾ ਹੈ । ਸੋ, ਜੇ ਕਿਸੇ ਸਮੇ ਕਿਸੇ ਬਾਣੀ ਵਿਚ ਕਿਸੇ ਸ਼ਬਦ (ਲਫ਼ਜ਼) ਦੇ ਵਖੋ ਵਖਰੇ ਰੂਪ, ਜਾਂ, ਵਖੋ ਵਖਰੇ ਲਿੰਗ ਵਰਤੇ ਹੋਏ ਮਿਲਣ, ਤਾਂ ਓਥੇ ਇਹ ਨਹੀਂ ਕਿਹਾ ਜਾ ਸਕਦਾ ਕਿ ਉਸ ਬਾਣੀ ਦੇ ਉਚਾਰਨ ਵਾਲੇ ਮਹਾਂ ਪੁਰਖ 'ਦੁਬਿਧਾ' ਵਿਚ ਪਏ ਹੋਏ ਹਨ ।

## ਉਦਾਹਰਣ

ਇਸ ਵਿਚਾਰ ਨੂੰ ਚੰਗੀ ਤਰ੍ਹਾਂ ਸਮਝਣ ਵਾਸਤੇ, ਆਓ, ਇਕ ਦੋ ਉਦਾਹਰਣ ਲੈ ਕੇ ਵੇਖੀਏ:—

(੧) 'ਪਉਣੁ'; ਸੰਸਕ੍ਰਿਤ 'ਪਵਨ' (ਪਵਨ) ਤੋਂ 'ਪਉਣ' ਪ੍ਰਕ੍ਰਿਤ ਰੂਪ ਹੈ । ਸੰਸਕ੍ਰਿਤ ਵਿਚ ਇਹ ਸ਼ਬਦ 'ਪੁਲਿੰਗ' (ੰਸਚੁਲਨਿੲ ਘੲਨਦੲਰ) ਹੈ; ਪ੍ਰਾਕ੍ਰਿਤ ਵਿਚ ਭੀ ਪੁਲਿੰਗ ਹੀ ਰਿਹਾ ਹੈ, ਅਤੇ ਪੁਰਾਣੀ ਪੰਜਾਬੀ ਵਿਚ ਭੀ ਕੁਝ ਸਮਾ ਪੁਲਿੰਗ ਹੀ ਰਿਹਾ । ਪਰ ਸਹਜੇ ਸਹਜੇ ਇਹ ਇਸਤ੍ਰੀ ਲਿੰਗ (ਢੲਮਨਿਨਿੲ ਘੲਨਦੲਰ) ਵਿਚ ਵਰਤੀਣਾ ਸ਼ੁਰੂ ਹੋਇਆ; ਆਖ਼ਰ ਅੱਜ ਕੱਲ ਇਹ ਮੁਕੰਮਲ ਤੌਰ ਤੇ ਇਸਤ੍ਰੀ ਲਿੰਗ ਸ਼ਬਦ ਹੈ ।

"ਪਵਣੁ ਗੁਰੂ ਪਾਣੀ ਪਿਤਾ"—ਇਥੇ 'ਪਵਣੁ' (ਪਉਣ) ਪੁਲਿੰਗ ਹੈ । 'ਕੰਨੀ ਬੁਜੇ ਦੇ ਰਹਾ, ਕਿਤੀ ਵਗੈ ਪਉਣ'—ਇਥੇ ਸ਼ਬਦ 'ਪਉਣ' ਇਸਤ੍ਰੀ ਲਿੰਗ ਹੋ ਗਿਆ, ਭਾਵੇਂ ਇਸ ਦੇ ਰੂਪ ਵਿਚ ਕੋਈ ਫ਼ਰਕ ਨਹੀਂ ਆਇਆ ।

(੨) 'ਰੇਣੁ', ਇਹ ਸ਼ਬਦ ਭੀ ਸੰਸਕ੍ਰਿਤ ਦਾ 'ਰੇਰ੍ਹ' ਹੈ; ਓਥੇ ਇਹ ਪੁਲਿੰਗ ਅਤੇ ਇਸਤ੍ਰੀ ਲਿੰਗ ਦੋਹਾਂ ਵਿਚ ਹੀ ਵਰਤਿਆ ਜਾਂਦਾ ਹੈ । ਪੁਰਾਣੀ ਪੰਜਾਬੀ ਵਿਚ ਇਹ ਕੇਵਲ ਇਸਤ੍ਰੀ ਲਿੰਗ ਰਹਿ ਗਿਆ । ਨਿਰਾ ਇਹੀ ਨਹੀਂ ਰੂਪ ਵੀ ਚਾਰ ਹੋ ਗਏ—ਰੇਣੁ, ਰੇਣ, ਰੇਨੁ, ਰੇਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਪ੍ਰਮਾਣ ਇਹਨਾਂ ਸੰਬੰਧੀ ਮਿਲ ਸਕਦੇ ਹਨ ।

(੩) ਇਸ ਵਿਚਾਰ ਦੇ ਸਬੰਧ ਵਿਚ ਹੇਠ-ਲਿਖਿਆ ਸ਼ਲੋਕ ਬਹੁਤ ਸੁਆਦਲਾ ਹੋਵੇਗਾ:—

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥...**
**ਵਿਚਿ ਉਪਾਏ ਸਾਇਰਾ ਤਿਨਾ ਭੀ ਸਾਰ ਕਰੇਇ ॥**
**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥੧॥੧੮॥ (ਸਲੋਕ ਮ: ੨, ਰਾਮਕਲੀ ਕੀ ਵਾਰ ਮ: ੩**

ਇਸ ਸ਼ਲੋਕ ਦੀ ਪਹਿਲੀ ਅਤੇ ਅਖ਼ੀਰਲੀ ਤੁਕ ਵਿਚ ਕੇਵਲ ਸ਼ਬਦ 'ਮਤਿ' ਅਤੇ 'ਮਤ' ਦੀ (ਿ) ਦਾ ਹੀ ਫ਼ਰਕ ਹੈ । ਕਿਉਂ ? ਇਸ ਵਾਸਤੇ ਕਿ ਤਦੋਂ ਬੋਲੀ ਵਿਚ ਇਸ ਸ਼ਬਦ ਦੇ ਦੋਵੇਂ ਜੋੜ ('ਮਤਿ' ਅਤੇ 'ਮਤ') ਪ੍ਰਚਲਤ ਸਨ ।

(੪) ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ . . .
ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥੨॥ (ਵਡਹੰਸ ਮ: ੧, ਅਲਾਹਣੀਆ

ਇਥੇ ਭੀ ਪਹਿਲੀ ਅਤੇ ਅਖ਼ੀਰਲੀ ਤੁਕ ਵਿਚ ਕੇਵਲ ਸ਼ਬਦ 'ਮਰਨਿ' ਅਤੇ 'ਮਰਹਿ' ਦੇ 'ਨ' ਅਤੇ 'ਹ' ਦਾ ਫ਼ਰਕ ਹੈ । ਕਾਰਨ ਉਹੀ ਹੈ ਕਿ ਦੋਵੇਂ ਰੂਪ ਪ੍ਰਚਲਤ ਸਨ ।

(੫) ਸੰਸਕ੍ਰਿਤ ਸ਼ਬਦ 'ਧਨਯ' (ਧੰਯ) ਦੇ ਪੰਜ ਰੂਪ ਪੁਰਾਣੀ ਪੰਜਾਬੀ ਵਿਚ ਪ੍ਰਚਲਤ ਸਨ । ਇਹਨਾਂ ਦੇ ਵਰਤਣ ਵਿਚ ਭੀ ਕੋਈ ਭਿੰਨ-ਭੇਦ ਨਹੀਂ ਸੀ; ਇਕ ਵਚਨ, ਪੁਲਿੰਗ, ਇਸਤ੍ਰੀ ਲਿੰਗ, ਸਭ ਵਾਸਤੇ ਇਕੋ ਜਿਹੇ ਵਰਤੇ ਜਾਂਦੇ ਹਨ :

## ਕੁਝ ਪ੍ਰਮਾਣ :

**ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥**
**ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ ॥੨॥੯॥੪੦॥ . . . (ਧਨਾਸਰੀ ਮ: ੫**
**ਧਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੈਲਿ ਲੀਓ ॥**
**ਧੰਨ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ ਨਾਨਕ ਨਾਮੁ ਅਧਾਰੁ ਹੀਓ ॥੪॥੮॥੪੭॥ (ਆਸਾ ਮ: ੫**
**ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥ ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ ॥੧॥੧੦੪॥੧੭੩॥(ਗਉੜੀ ਮ: ੫**

## ਕੋਈ ਦੁਬਿਧਾ ਨਹੀਂ

ਇਸ ਵਿਚਾਰ ਤੋਂ ਸਾਫ਼ ਸਿੱਧ ਹੈ ਕਿ ਜਿਵੇਂ ਇਹ ਉੱਪਰ ਦਿੱਤੇ ਸ਼ਬਦ ਸਮੇ-ਅਨੁਸਾਰ ਰੂਪ ਵਟਾਉਂਦੇ ਗਏ, ਇਵੇਂ ਸ਼ਬਦ 'ਵਾਹ' ਨੇ ਭੀ ਦੂਜਾ ਰੂਪ 'ਵਾਹਿ' ਲੈ ਲਿਆ ਅਤੇ ਭੱਟ ਇਹਨਾਂ ਦੋਹਾਂ ਰੂਪਾਂ ਨੂੰ ਵਰਤਣ ਵੇਲੇ ਕਿਸੇ 'ਦੁਬਿਧਾ' ਵਿਚ ਨਹੀਂ ਪਏ, ਤੇ ਨਾਹ ਹੋਰਨਾਂ ਨੂੰ ਕਿਸੇ ਸੰਸੇ ਵਿਚ ਪਾ ਗਏ ਹਨ ।

## ਕਾਹਲੀ ਅੱਗੇ ਟੋਏ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੬ ਗੁਰ-ਮਹਲਾਂ ਤੋਂ ਛੁਟ ਹੋਰ ਭੀ ਕਈ ਅਰਸ਼ੀ ਵਿਅਕਤੀਆਂ ਦੀ ਬਾਣੀ ਦਰਜ ਹੈ । ਇਕ ਤਾਂ, ਇਹਨਾਂ ਵਿਚੋਂ ਬਹੁਤ ਸਾਰੇ ਪੰਜਾਬ ਤੋਂ ਬਾਹਰ ਦੇ ਰਹਿਣ ਵਾਲੇ ਹੋਣ ਕਰ ਕੇ ਇਹਨਾਂ ਦੀ ਬਾਣੀ ਪੰਜਾਬੀਆਂ ਵਾਸਤੇ ਕੁਝ ਕਠਨ ਹੈ, ਦੂਜੇ, ਉਸ ਵੇਲੇ ਦੀ ਪੰਜਾਬੀ ਬੋਲੀ ਭੀ ਕੁਝ ਹੋਰ ਢੰਗ ਦੀ ਸੀ, ਜਿਸ ਨੂੰ

ਹੁਣ ਸਮਝਣ ਵਾਸਤੇ ਖ਼ਾਸ ਉੱਦਮ ਦੀ ਲੋੜ ਪ੍ਰਤੀਤ ਹੋ ਰਹੀ ਹੈ । ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦੇ ਅਰਥ-ਭਾਵ ਨੂੰ ਸਮਝਣ ਵਿਚ ਕਈ ਮਤ-ਭੇਦ ਪੈਦਾ ਹੋ ਰਹੇ ਹਨ ।

ਹਰੇਕ ਸੱਜਣ ਦੀ ਆਪੋ ਆਪਣੀ ਮਿਨਹਤ, ਖੋਜ ਤੇ ਵਿਦਿਆ ਦੇ ਅਧਾਰ ਤੇ ਇਹ ਮਤ-ਭੇਦ ਤਾਂ ਟਿਕੇ ਹੀ ਰਹਿਣੇ ਹਨ, ਪਰ ਜੇ ਵਿਦਵਾਨ ਸੱਜਣ ਮਿਲਵੀਂ ਵਿਚਾਰ ਨਾਲ ਹੰਭਲਾ ਮਾਰਨ, ਤਾਂ ਸ਼ਾਇਦ ਮੌਜੂਦਾ ਵਧ-ਰਹੀ ਵਿਖੇਪਤਾ ਕਾਫ਼ੀ ਹੱਦ ਤੱਕ ਘਟ ਜਾਏ । ਪਰ ਇਹ ਗੱਲ ਤਾਂ ਡਾਢੀ ਅਸਚਰਜ ਤੇ ਕਾਹਲੀ ਵਾਲੀ ਜਾਪਦੀ ਹੈ, ਕਿ ਇਸ ਪਾਸੇ ਲੁੜੀਂਦਾ ਸਾਂਝਾ ਬਲ ਵਰਤਣ ਦੇ ਥਾਂ ਕੁਝ ਸੱਜਣ ਆਪਣੀ ਇਕ-ਪਾਸੀ ਵਿਚਾਰ ਦੇ ਆਸਰੇ ਇਹ ਸ਼ੱਕ ਸ਼ੁਰੂ ਕਰ ਦੇਣ ਕਿ ਜਿਸ ਜਿਸ ਬਾਣੀ ਨੂੰ ਉਹ ਮੌਜੂਦਾ ਪੰਜਾਬੀ ਬੋਲੀ ਦੇ ਅਧਾਰ ਤੇ ਗੁਰਮਤਿ-ਅਨੁਸਾਰ ਨਹੀਂ ਦ੍ਰਿੜ ਕਰ ਸਕੇ, ਉਹ ਸ਼ਾਇਦ ਮਿਲਾਵਟ ਹੈ । ਕੌਮ ਦਾ ਧਿਆਨ ਗੁਰਮਤਿ-ਖੋਜ ਵਲ ਲਾਉਣਾ—ਇਹ ਇਕ ਸ਼ਲਾਘਾ ਯੋਗ ਉੱਦਮ ਹੈ, ਪਰ ਇਸ ਖੋਜ ਵਿਚ ਲੱਗੇ ਹੋਏ ਪਿਆਰਿਆਂ ਨੂੰ ਇਹ ਚੇਤਾ ਭੀ ਰੱਖਣਾ ਚਾਹੀਦਾ ਹੈ ਕਿ ਇਸ ਬਾਣੀ ਦੀ ਬੋਲੀ ਅੱਜ ਤੋਂ ਚਾਰ ਪੰਜ ਸੌ ਸਾਲ ਪਹਿਲਾਂ ਦੀ ਹੈ, ਇਸ ਦੀ ਸਫਲ ਖੋਜ ਤਾਂ ਹੀ ਹੋ ਸਕਦੀ ਹੈ ਜੇ ਸਾਹਿੱਤਕ ਤੌਰ ਤੇ ਕੀਤੀ ਜਾਏ ।

ਇਹ ਗੱਲ ਭੀ ਕੁਝ ਗੁੱਝੀ-ਛਿਪੀ ਨਹੀਂ ਹੈ ਕਿ ਸਾਹਿੱਤ ਦੀ ਖੋਜ ਦੇ ਢੰਗ ਅਸੀ ਲੋਕ ਪੱਛਮ ਤੋਂ ਹੁਣ ਸਿੱਖ ਰਹੇ ਹਾਂ, ਸਾਡੇ ਦੇਸ ਵਿਚ ਇਹ ਰਿਵਾਜ ਨਹੀਂ ਸੀ । ਸੋ, ਜੇ ਇਸ ਨਵੀਂ ਰੌਸ਼ਨੀ ਵਾਲੇ ਵਿਦਵਾਨ ਸੱਜਣ ਇਸ ਮਹਾਨ ਵੱਡੇ ਕੰਮ ਨੂੰ ਆਪਣੇ ਹੱਥ ਵਿਚ ਲੈਣ, ਤਾਂ ਨਿਰਸੰਦੇਹ ਇਹ ਇਕ ਉੱਚੀ ਸੇਵਾ ਹੋਵੇਗੀ ।

## ਵਿਆਕਰਣਿਕ ਵੰਨਗੀ

ਭੱਟਾਂ ਦੇ ਸਵਈਆਂ ਦੀ ਖੋਜ ਕਰਨ ਵਾਲੇ ਕਈ ਸੱਜਣਾਂ ਵਲੋਂ ਇਹ ਖ਼ਿਆਲ ਪਰਗਟ ਕੀਤੇ ਜਾ ਰਹੇ ਹਨ ਕਿ ਇਸ ਬਾਣੀ ਵਿਚ 'ਗੁਰੂ' ਦੀ, 'ਗੁਰ-ਵਿਅਕਤੀ' ਦੀ ਉਪਮਾ ਹੈ ਗੁਰਮਤਿ ਦਾ ਇਹ ਮਨੋਰਥ ਨਹੀਂ ਹੈ ।

ਆਓ, ਇਸ ਅੰਕ ਵਿਚ ਇਸੇ ਗੱਲ ਤੇ ਵਿਚਾਰ ਕਰੀਏ । ਇਹ ਤਾਂ ਦੱਸਿਆ ਜਾ ਚੁਕਿਆ ਹੈ ਕਿ ਪੁਰਾਤਨ ਪੰਜਾਬੀ ਵਿਚ ਵਿਆਕਰਣਿਕ ਨਿਯਮ ਕੁਝ ਹੋਰ ਤਰ੍ਹਾਂ ਦੇ ਸਨ, ਉਹਨਾਂ ਵਿਚੋਂ ਇੱਕ ਨਿਯਮ ਨੂੰ (ਜਿਸ ਦੀ ਇਸ ਵਿਚਾਰ ਵਿਚ ਲੋੜ ਪੈਣੀ ਹੈ) ਸਮਝਾਉਣ ਵਾਸਤੇ ਪਹਿਲਾਂ ਕੁਝ ਪ੍ਰਮਾਣ ਉਦਾਹਰਣ ਵਲੋਂ ਦਿੱਤੇ ਜਾਂਦੇ ਹਨ :

(੧) ਰਾਮੁ ਝੁਰੈ ਦਲ ਮੇਲਵੈ, ਅੰਤਰਿ ਬਲੁ ਅਧਿਕਾਰ ॥
. . ਬੰਤਰ ਕੀ ਸੈਨਾ ਸੇਵੀਐ, ਮਨਿ ਤਨਿ ਜੁਝੁ ਅਪਾਰੁ ॥੨੫॥ . . . . (ਸਲੋਕ ਵਾਰਾਂ ਤੇ ਵਧੀਕ, ਮ: ੧

(ਪ੍ਰ:) ਕੌਣ ਝੁਰੈ ?
(ਉ) ਰਾਮ । 'ਰਾਮੁ' ਕਰਤਾ ਕਾਰਕ, ਇੱਕ-ਵਚਨ ।

(੨) ਨਾਨਕ ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ ਨ ਰਹਿਓ ਕੋਈ ॥੫॥ . . . . (ਸਲੋਕ ਵਾਰਾਂ ਤੇ ਵਧੀਕ, ਮ: ੧

(ਪ੍ਰ:) ਕੌਣ ਨਾ ਰਹਿਆ ?
(ਉ) ਕੋਈ 'ਮਿਤੁ' । 'ਮਿਤੁ' ਕਰਤਾ ਕਾਰਕ, ਇੱਕ-ਵਚਨ ।

(੩) ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
. . ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥ . . . . (ਸਲੋਕ ਫਰੀਦ ਜੀ

(ਪ੍ਰ) ਕੌਣ ਨਾ ਨਿਵੈ ?

(ਉ) ਜੋ 'ਸਿਰੁ' ਕਰਤਾ ਕਾਰਕ, ਇੱਕ-ਵਚਨ ।

(੪) ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
. . ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥ . . . . (ਮ: ੫, ਸਲੋਕ ਫਰੀਦ ਜੀ

(ਪ੍ਰ) ਕੌਣ ਵਸੈ ?
. . 'ਖਾਲਕੁ' । 'ਖਾਲਕੁ' ਕਰਤਾ ਕਾਰਕ, ਇੱਕ-ਵਚਨ ।

(੫) ਜਾਚਿਕੁ ਨਾਮੁ ਜਾਚੈ ਜਾਚੈ ॥
. . ਸਰਬ ਧਾਰ ਸਰਬ ਕੇ ਨਾਇਕ, ਸੁਖ ਸਮੂਹ ਕੇ ਦਾਤੇ ॥੧॥ਰਹਾਉ॥੨॥ . . . . (ਕਲਿਆਨੁ ਮ: ੫ ਘਰੁ ੧

(ਪ੍ਰ) ਕਉਣ ਜਾਚੈ ?
(ਉ) 'ਜਾਚਿਕੁ' । 'ਜਾਚਿਕ' ਕਰਤਾ ਕਾਰਕ, ਇੱਕ-ਵਚਨ ।

(੬) ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥
. . ਹਉ ਬਲਿ ਬਲਿ, ਬਲਿ ਬਲਿ ਸਾਧ ਜਨਾਂ ਕਉ, ਮਿਲਿ ਸੰਗਤਿ ਪਾਰਿ ਉਤਰਿਆ ॥੧॥ਰਹਾਉ॥੧॥
(ਕਾਨੜਾ ਮ: ੪ ਘਰੁ ੧

(ਪ੍ਰ) ਕੌਣ ਹਰਿਆ (ਹੋਆ) ?
(ਉ) ਮੇਰਾ 'ਮਨੁ' । 'ਮਨੁ' ਕਰਤਾ ਕਾਰਕ, ਇੱਕ-ਵਚਨ ।

(੭) ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ ॥
. . ਜਿਹਵਾ ਸਾਦੁ ਨ, ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ ॥੧॥ਰਹਾਉ ॥੨॥ . . . . (ਸਾਰਗ ਮ: ੧ ਘਰੁ

(ਪ੍ਰ:) ਕੌਣ ਸੰਤਾਪੈ ?
(ਉ) 'ਕਾਲੁ' । 'ਕਾਲੁ' ਕਰਤਾ ਕਾਰਕ, ਇੱਕ-ਵਚਨ ।

(ਪ੍ਰ) ਕੌਣ ਬਿਆਪੈ ?
(ਉ) 'ਦੁਖੁ' । 'ਦੁਖੁ' ਕਰਤਾ ਕਾਰਕ, ਇੱਕ-ਵਚਨ ।

ਉਪਰ-ਦਿੱਤੇ ਪ੍ਰਮਾਣਾਂ ਵਿਚ ਲਫ਼ਜ਼ 'ਰਾਮੁ', 'ਮਿਤੁ', 'ਸਿਰ', 'ਖਾਲਕੁ' 'ਜਾਚਿਕੁ', 'ਮਨੁ', 'ਕਾਲੁ' ਅਤੇ 'ਦੁਖੁ' ਵਿਆਕਰਣ ਅਨੁਸਾਰ 'ਕਰਤਾ ਕਾਰਕ', ਇੱਕ-ਵਚਨ ਹਨ । ਇਹ ਸਾਰੇ ਹੀ ਮੁਕਤਾ-ਅੰਤ ਪੁਲਿੰਗ ਭੀ ਹਨ, ਹਰੇਕ ਦੇ ਅੰਤ ਵਿਚ ( ੁ) ਹੈ ।

### ਕਰਤਾ ਕਾਰਕ ਇੱਕ ਵਚਨ ਦਾ ਚਿਹਨ ( ੁ)—

ਨੋਟ:— ਇਹ ਅੰਤਲਾ ( ੁ) ਮੁਕਤਾ-ਅੰਤ ਪੁਲਿੰਗ ਸ਼ਬਦਾਂ ਦੇ ਕਰਤਾ ਕਾਰਕ ਇੱਕ-ਵਚਨ ਦਾ ਚਿਹਨ ਹੈ ।

ਆਓ, ਹੁਣ ਵੇਖੀਏ, ਇਹ ਨਿਯਮ ਮਨ-ਘੜਤ ਹੀ ਹੈ, ਜਾਂ ਬੋਲੀ ਦੇ ਇਤਿਹਾਸ ਨਾਲ ਇਸ ਦਾ ਕੋਈ ਡੂੰਘਾ ਸੰਬੰਧ ਹੈ ।

ਸੰਸਕ੍ਰਿਤ ਧਾਤੂ 'ਯਾ' (ਯਾ) ਦਾ ਅਰਥ ਹੈ 'ਜਾਣਾ' । ਵਾਕ 'ਰਾਮ ਜਾਂਦਾ ਹੈ' ਨੂੰ ਸੰਸਕ੍ਰਿਤ ਵਿਚ ਅਸੀ ਇਉਂ ਲਿਖਾਂਗੇ ।

ਰਾਮੋ ਯਾਤਿ (ਰਾਮੋ ਯਾਤਿ)
ਸੰਸਕ੍ਰਿਤ ਵਿਚ ਕਰਤਾ ਕਾਰਕ ਇੱਕ-ਵਚਨ ਦਾ ਚਿਹਨ 'ਸੱ' (:) ਹੈ, ਜੋ ਕਈ ਥਾਈਂ ਕਿਸੇ ਲਫ਼ਜ਼ ਦੇ ਅੰਤ ਵਿਚ 'ੳ' ( ੁ) ਬਣ ਜਾਂਦਾ ਹੈ । ਜਿਸ ਅੱਖਰ ਨੂੰ ਪੰਜਾਬੀ ਵਿਚ ਅਸੀ ਮੁਕਤਾ-ਅੰਤ ਆਖਦੇ ਹਾਂ, ਸੰਸਕ੍ਰਿਤ ਵਿਚ ਉਸ ਦੇ ਅੰਤ ਵਿਚ 'ਅ' (ਅ) ਸਮਝਿਆ ਜਾਂਦਾ ਹੈ, 'ਰਾਮ' (ਰਾਮ) ਸ਼ਬਦ ਦੇ ਅੰਤਲੇ 'ਮ' (ਮ) ਦੇ ਵਿਚ 'ਅ' (ਅ) ਭੀ ਸ਼ਾਮਲ ਹੈ ।

'ਰਾਮੋ ਯਾਤਿ (ਰਾਮੋ ਯਾਤਿ)' ਅਸਲ ਵਿਚ ਪਹਿਲਾਂ ਇਉਂ ਹੈ : ਰਾਮ : ਯਾਤਿ (ਰਾਮ ਯਾਤਿ) ।

ਰਾਮ : (ਰਾਮ:) ਦਾ ਅੰਤਲਾ ਚਿਹਨ 'ੳ' ( ੁ) ਬਣ ਕੇ ਲਫ਼ਜ਼ 'ਰਾਮ' (ਰਾਮ) ਦੇ ਅੰਤਲੇ 'ਅ' (ਅ) ਦੇ ਨਾਲ ਮਿਲ ਕੇ 'ਓ' (ਓ) ਬਣ ਜਾਂਦਾ ਹੈ, ਤੇ ਸਾਰਾ ਵਾਕ 'ਰਾਮੋ ਯਾਤਿ (ਰਾਮੋ ਯਾਤਿ)' ਹੋ ਗਿਆ ਹੈ ।

ਪਰ 'ਪ੍ਰਾਕ੍ਰਿਤ' ਵਿਚ ਅੱਖਰਾਂ ਦੇ ਅੰਤਲੇ 'ਅ' ਦੀ ਵੱਖਰੀ ਹਸਤੀ ਨਹੀਂ ਮੰਨੀ ਗਈ । ਸੋ (:) ਦੇ ( ੁ) ਬਣਨ ਤੇ, ਇਹ ( ੁ) ਪਹਿਲੇ ਅੱਖਰ ਦੇ ਨਾਲ ਸਿੱਧਾ ਹੀ ਵਰਤਿਆ ਗਿਆ । ਸੰਸਕ੍ਰਿਤ ਦਾ ਸ਼ਬਦ 'ਰਾਮੋ' (ਰਾਮੋ) ਪ੍ਰਾਕ੍ਰਿਤ ਵਿਚ 'ਰਾਮੁ' (ਰਾਮੁ) ਹੋ ਗਿਆ ।

ਸੰਸਕ੍ਰਿਤ ਦੇ ਕਈ ਸ਼ਬਦਾਂ ਦਾ ਮੁੱਢਲਾ 'ਯ' (ਯ), ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਜ' (ਜ) ਬਣ ਗਿਆ, ਕਿਉਂਕਿ 'ਜ' ਅਤੇ 'ਯ' ਦਾ ਉੱਚਾਰਨ-ਅਸਥਾਨ ਇੱਕੋ ਹੀ ਹੈ (ਜੀਭ ਨੂੰ ਤਾਲੂ ਦੇ ਨਾਲ ਲਗਾਉਣਾ), ਜਿਵੇਂ :

ਯਵ (ਯਵ),—ਜਉਂ ।

ਯਮੁਨਾ (ਯਮੁਨਾ)—ਜਮੁਨਾ ।

ਯ੧ੳ (ਯਗਸ)—ਜੱਗ ।

ਯਤਿ (ਯਤਿ)—ਜਤੀ ।

ਇਸੇ ਤਰ੍ਹਾਂ ਵਾਕ 'ਰਾਮੋ ਯਾਤਿ (ਰਾਮੋ ਯਾਤਿ)' ਦੇ 'ਯਾਤਿ' ਦਾ 'ਯ' 'ਜ' ਬਣ ਕੇ ਸਾਰਾ ਵਾਕ ਪ੍ਰਾਕ੍ਰਿਤ ਵਿਚ ਇਉਂ ਹੋ ਗਿਆ :

ਰਾਮੁ ਜਾਦਿ (ਰਾਮੁ ਜਾਦਿ) ।

ਇਹ ਵਾਕ ਪੁਰਾਤਨ ਪੰਜਾਬੀ ਵਿਚ 'ਰਾਮੁ ਜਾਂਦਾ' ਬਣ ਗਿਆ ।

ਇਸ ਸਾਰੀ ਵਿਚਾਰ ਤੋਂ ਅਸੀ ਇਹ ਵੇਖ ਲਿਆ ਹੈ ਕਿ ਇਹ ( ੁ) ਬੋਲੀ ਦੇ ਇਤਿਹਾਸ ਵਿਚ ਇਕ ਖ਼ਾਸ ਮੁੱਲ ਰੱਖਦਾ ਹੈ ।

**ਗੁਰੂ ਨਾਨਕ ਅਕਾਲ ਪੁਰਖ ਦਾ ਰੂਪ—**

ਆਓ, ਹੁਣ ਇਸ ਨਿਯਮ ਦੀ ਸਹੈਤਾ ਨਾਲ 'ਸ੍ਰੀ ਮੁਖ ਬਾਕ੍ਯ' ਸਵਈਆਂ ਦਾ ਗਹੁ ਨਾਲ ਪਾਠ ਕਰੀਏ ।

(੧) ਜਨੁ ਨਾਨਕੁ ਭਗਤ, ਦਰਿ ਤੁਲਿ ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੧॥

(੨) ਧੰਨਿ ਧੰਨਿ ਤੇ ਧੰਨਿ ਜਨ, ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥
ਹਰਿ ਗੁਰੁ ਨਾਨਕੁ ਜਿਨ ਪਰਸਿਅਉ, ਸਿ ਜਨਮ ਮਰਣ ਦੁਹ ਥੇ ਰਹਿਓ ॥੫॥

(੩) ਬਲਿਓ ਚਰਾਗੁ ਅੰਧ੍ਯ਼ਾਰ ਮਹਿ, ਸਭ ਕਲਿ ਉਧਰੀ ਇਕ ਨਾਮ ਧਰਮ ॥
ਪ੍ਰਗਟੁ ਸਗਲ ਹਰਿ ਭਵਨ ਮਹਿ, ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥

ਹਰੇਕ ਸਵਈਏ ਵਿਚ ਪਹਿਲਾਂ ਅਕਾਲ ਪੁਰਖ ਦੀ ਵਡਿਆਈ ਕਰ ਕੇ ਅੰਤ ਵਿਚ ਗੁਰੂ ਅਰਜਨ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਨੂੰ ਉਸ ਅਕਾਲ ਪੁਰਖ ਦੇ 'ਸਮਸਰਿ', 'ਤੁਲਿ' ਦਸਦੇ ਹਨ । ਅਖ਼ੀਰਲੇ ਸਵਈਏ ਵਿਚ ਆਪ ਫ਼ੁਰਮਾਂਦੇ ਹਨ—

ਪਾਰਬ੍ਰਹਮ ਦਾ ਰੂਪ, ਉਸ ਦਾ 'ਜਨੁ' ਗੁਰੂ 'ਨਾਨਕੁ' ਸਾਰੇ ਭਵਨਾਂ ਵਿਚ ਪ੍ਰਗਟ ਹੈ, (ਗੁਰੂ ਨਾਨਕ) 'ਅੰਧ੍ਯ਼ਾਰ ਮਹਿ' 'ਚਰਾਗੁ' 'ਬਲਿਓ' ਹੈ ।

ਨੋਟ:— ਖੋਜੀ ਵਿਦਵਾਨ ਸੱਜਣ ਇਹਨਾਂ ੯ ਹੀ ਸ੍ਰੀ ਮੁਖ ਬਾਕ੍ਯ਼ ਸਵਈਆਂ ਨੂੰ ਦੋ ਚਾਰ ਵਾਰੀ ਗਹੁ ਨਾਲ ਪੜ੍ਹ ਕੇ ਵੇਖਣ । ਇਥੇ ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਦਾ ਰੂਪ ਆਖ ਆਖ ਕੇ ਗੁਰੂ ਨਾਨਕ ਸਾਹਿਬ ਜੀ ਦਾ ਨਾਉਂ ਲੈ ਲੈ ਕੇ ਉਹਨਾਂ ਦੀ ਵਡਿਆਈ ਕੀਤੀ ਗਈ ਹੈ ।

ਭੱਟਾਂ ਨੇ ਭੀ ਆਪਣੀ ਬਾਣੀ ਵਿਚ ਇਹੀ ਕੰਮ ਕੀਤਾ ਹੈ । ਦੋਹਾਂ ਦਾ ਮਨੋਰਥ ਇੱਕੋ ਹੀ ਹੈ ।

## ਹੋਰ ਭੀ ਕਈ ਥਾਈਂ ਅਜਿਹੇ ਪ੍ਰਮਾਣ—

ਗੁਰੂ ਨਾਨਕ ਦੇਵ ਜੀ ਨੂੰ ਅਤੇ ਗੁਰੂ ਨੂੰ ਕੇਵਲ ਇਹਨਾਂ ਸਵਈਆਂ ਵਿਚ ਹੀ ਪਾਰਬ੍ਰਹਮ ਦੇ 'ਤੁਲਿ' ਨਹੀਂ ਆਖਿਆ ਗਿਆ, ਹੋਰ ਭੀ ਕਈ ਥਾਂ ਬਾਣੀ ਵਿਚ ਇਹੋ ਜਿਹੇ ਪ੍ਰਮਾਣ ਮਿਲਦੇ ਹਨ; ਵੰਨਗੀ ਵਜੋਂ ਕੁਝ ਹੇਠ ਲਿਖੇ ਜਾਂਦੇ ਹਨ :

ਭੈਰਉ ਮ: ੫

ਸਤਿਗੁਰੁ ਮੇਰਾ ਬੇਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥
ਸਤਿਗੁਰੁ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥
ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੋ ਲਾਗਾ ਸੇਵ ॥੧॥ਰਹਾਉ॥...
ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥ ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥
ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

**ਭਾਵ**
ਪਾਰਬ੍ਰਹਮ ਅਤੇ ਗੁਰੂ ਵਿਚ ਭੇਦ ਨਹੀਂ ਹੈ ।

ਸੂਹੀ ਮਹਲਾ ੫

ਜਿਸ ਕੇ ਸਿਰ ਊਪਰਿ ਤੂੰ ਸੁਆਮੀ, ਸੋ ਦੁਖੁ ਕੈਸਾ ਪਾਵੈ ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥...

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ, ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ, ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥

ਸੂਹੀ ਮਹਲਾ ੫

ਸਤਿਗੁਰ ਪਾਸਿ ਬੇਨੰਤੀਆ, ਮਿਲੈ ਨਾਮੁ ਅਧਾਰਾ ॥
ਤੁਠਾ ਸਚਾ ਪਾਤਿਸਾਹੁ, ਤਾਪੁ ਗਇਆ ਸੰਸਾਰਾ ॥੧॥...
ਸਭੇ ਇਛਾ ਪੂਰੀਆ, ਜਾ ਪਾਇਆ ਅਗਮ ਅਪਾਰਾ ॥
ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ, ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥

ਗਉੜੀ ਪੂਰਬੀ ਮ: ੪

ਤੁਮ ਦਇਆਲ ਸਰਬ ਦੁਖ ਭੰਜਨ, ਇਕ ਬਿਨਉ ਸੁਨਹੁ ਦੇ ਕਾਨੇ ॥
ਜਿਸ ਤੇ ਤੁਮ ਹਰਿ ਜਾਨੇ ਸੁਆਮੀ, ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥
ਰਾਮ ਹਮ ਸਤਿਗੁਰ ਪ੍ਰਾਰਬ੍ਰਹਮ ਕਰ ਮਾਨੇ ॥
ਹਮ ਮੂੜ ਮੁਗਧ ਅਸੁਧ ਮਤਿ ਹੋਤੇ, ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ਰਹਾਉ॥੧੯॥੫੬॥

ਗਉੜੀ ਮ: ੫
ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥੩॥
ਗੁਰੁ ਸੁਖਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਣ ਨਾਨਕ ਗੁਰੁ ਅਧਾਰੁ ॥੪॥੧੦੭॥

ਗਉੜੀ ਮ: ੫ ਮਾਝ

ਭਏ ਕ੍ਰਿਪਾਲ ਗੁਸਾਈਆ, ਨਠੇ ਸੋਗ ਸੰਤਾਪ ॥ ਤਤੀ ਵਾਉ ਨ ਲਗਈ, ਸਤਿਗੁਰਿ ਰਖੇ ਆਪਿ ॥੩॥
ਗੁਰੁ ਨਾਰਾਇਣੁ, ਦਯੁ ਗੁਰੁ, ਗੁਰੁ ਸਚਾ ਸਿਰਜਣਹਾਰੁ ॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥

ਮਲਾਰ ਮ: ੪

ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ ॥
ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ ਜਗਤੁ ਤਰਾਵੈ ॥੧॥ਰਹਾਉ॥
ਜੋ ਗੁਰ ਕਉ ਜਨੁ ਪੂਜੇ ਸੇਵੇ, ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ, ਕਰਿ ਕਿਰਪਾ ਆਪਿ ਤਰਾਵੈ ॥੨॥...
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ ॥੫॥੪॥

ਗੁਰੂ ਰਾਮਦਾਸ ਸਾਹਿਬ ਜੀ ਦੇ ਉਪਰਲੇ ਸ਼ਬਦ ਦੇ ਨਾਲ ਭੱਟ ਮਥੁਰਾ ਜੀ ਦਾ ਹੇਠ-ਲਿਖਿਆ ਸਵੱਈਆ (ਜੋ ਆਪ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਉਪਮਾ ਵਿਚ ਉਚਾਰਿਆ ਹੈ) ਰਤਾ ਗਹੁ ਨਾਲ ਪੜ੍ਹੀਏ ਤਾਂ ਸ਼ਬਦ 'ਪਰਤਖਿ ਹਰਿ' ਕਿਆ ਸੁਆਦਲਾ ਸਾਂਝਾ ਭਾਵ ਪਰਗਟ ਕਰਦੇ ਹਨ :

ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨ ਪਰਤਖ੍ ਹਰਿ ॥੭॥੧੯॥ (ਸਵਈਏ ਮਹਲੇ ਪੰਜਵੇ ਕੇ, ਮਥੁਰਾ ਜੀ

ਸਿਰੀ ਰਾਗੁ ਮ: ੫

**ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥**
**ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥੧॥ਰਹਾਉ॥**
**ਸਗਲ ਪਦਾਰਥ ਤਿਸੁ ਮਿਲੇ, ਜਿਨਿ ਗੁਰੁ ਡਿਠਾ ਜਾਇ ॥**
**ਗੁਰ ਚਰਣੀ ਜਿਨ ਮਨੁ ਲਗਾ, ਸੇ ਵਡਭਾਗੀ ਮਾਇ ॥**
**ਗੁਰੁ ਦਾਤਾ, ਸਮਰਥੁ ਗੁਰੁ, ਗੁਰੁ ਸਭ ਮਹਿ ਰਹਿਆ ਸਮਾਇ ॥**
**ਗੁਰੁ ਪਰਮੇਸਰੁ ਪਾਰਬ੍ਰਹਮੁ, ਗੁਰੁ ਡੁਬਦਾ ਲਏ ਤਰਾਇ ॥੨॥**
**ਕਿਤੁ ਮੁਖਿ ਗੁਰੁ ਸਾਲਾਹੀਐ, ਕਰਣ ਕਾਰਣ ਸਮਰਥੁ ॥**
**ਸੇ ਮਥੇ ਨਿਹਚਲ ਰਹੇ, ਜਿਨ ਗੁਰਿ ਧਾਰਿਆ ਹਥੁ ॥**
**ਗੁਰਿ ਅੰਮ੍ਰਿਤ ਨਾਮੁ ਪੀਆਲਿਆ, ਜਨਮ ਮਰਨ ਕਾ ਪਥੁ ॥**
**ਗੁਰੁ ਪਰਮੇਸਰੁ ਸੇਵਿਆ, ਭੈ ਭੰਜਨੁ ਦੁਖ ਲਥੁ ॥੩॥੨੦॥੯੦॥**

ਨੋਟ:— ਇਸ ਸਾਰੇ ਸ਼ਬਦ ਦੀ ਹਰੇਕ ਤੁਕ ਨੂੰ ਗਹੁ ਨਾਲ ਪੜ੍ਹੋ 'ਰਹਾਉ' ਦੀ ਤੁਕ ਵਿਚ 'ਗੁਰ' ਦੀ ਉਸਤਤਿ ਸ਼ੁਰੂ ਕੀਤੀ ਹੈ, ਇਸ ਦੇ ਅਨੁਸਾਰ ਸਾਰੇ ਸ਼ਬਦ ਵਿਚ 'ਗੁਰੂ' ਦੀ ਉਪਮਾ ਹੈ, ਅਤੇ 'ਗੁਰੂ' ਨੂੰ 'ਦਾਤਾ', ਸਮਰਥੁ', 'ਕਰਣ ਕਾਰਣ ਸਮਰਥੁ', 'ਪਰਮੇਸਰੁ', 'ਪਾਰਬ੍ਰਹਮੁ', 'ਸਭ ਮਹਿ ਰਹਿਆ ਸਮਾਇ' ਆਖਿਆ ਹੈ ।

ਗੁਰੂ ਗ੍ਰੰਥ ਸਾਹਿਬ ਵਿਚ 'ਗੁਰੂ' ਨੂੰ 'ਸਮਰਥੁ, ਪਰਮੇਸਰੁ, ਪਾਰਬ੍ਰਹਮੁ' ਆਖਣ ਵਾਲੇ ਸੈਂਕੜੇ ਸ਼ਬਦ ਮਿਲਦੇ ਹਨ, ਪਾਠਕ ਆਪਣੇ ਵਾਸਤੇ ਆਪ ਵੇਖ ਲੈਣ । ਜੇ ਸਤਿਗੁਰੂ ਜੀ ਦੇ ਆਪਣੇ ਮੁਖਾਰਬਿੰਦ ਤੋਂ ਉਚਾਰੇ ਹੋਏ ਸ਼ਬਦਾਂ ਵਿਚ 'ਗੁਰੂ' ਨੂੰ ਇਹ ਪਦਵੀ ਮਿਲ ਸਕਦੀ ਹੈ ਤੇ ਗੁਰਮਤਿ ਦੇ ਅਨੁਸਾਰ ਹੈ, ਤਾਂ ਭੱਟਾਂ ਦਾ ਸਤਿਗੁਰੂ ਜੀ ਨੂੰ ਇਹੀ ਪਦਵੀ ਦੇਣਾ ਗੁਰਮਤਿ ਦੇ ਵਿਰੁੱਧ ਨਹੀਂ ਹੋ ਸਕਦਾ ।

ਸੋ ਇਸ ਉਪਰਲੀ ਵਿਚਾਰ ਤੋਂ ਇਹ ਪ੍ਰਤੱਖ ਹੈ ਕਿ ਭੱਟਾਂ ਦੇ ਸਵਈਏ ਵਿਚ ਕੇਵਲ 'ਸਤਿਗੁਰੂ' ਦੀ ਵਡਿਆਈ ਹੈ । ਜੋ ਲਫ਼ਜ਼ 'ਵਾਹਿਗੁਰੂ' ਇਥੇ ਵਰਤੇ ਗਏ ਹਨ, ਇਹ ਇਕ ਸਾਬਤ ਲਫ਼ਜ਼ ਨਹੀਂ, ਦੋ ਲਫ਼ਜ਼ ਹਨ— 'ਵਾਹਿ' ਜਾ 'ਵਾਹ' ਅਤੇ 'ਗੁਰੂ' ।

ਭਾਗ—੫

## 'ਵਾਹਿਗੁਰੂ' ਗੁਰਮੰਤ੍ਰ ਬਾਰੇ

**ਵਾਹਿਗੁਰੂ ਗੁਰਮੰਤ੍ਰ ਹੈ, ਜਪਿ ਹਉਮੈ ਖੋਈ ॥**
**ਆਪੁ ਗਵਾਏ ਆਪਿ ਹੈ, ਗੁਣ ਗੁਣੀ ਪਰੋਈ ॥੨॥੧੩॥**
**ਵੇਦੁ ਨ ਜਾਣੈ ਭੇਦੁ ਕਿਹੁ, ਸੇਸਨਾਗੁ ਨ ਪਾਏ ॥**
**ਵਾਹਿਗੁਰੂ ਸਾਲਾਹਣਾ, ਗੁਰੁਸਬਦੁ ਅਲਾਏ ॥੧੩॥੯॥**
**ਨਿਰੰਕਾਰੁ ਆਕਾਰੁ ਕਰਿ, ਜੋਤਿ ਸਰੂਪੁ ਅਨੂਪ ਦਿਖਾਇਆ ॥**
**ਵੇਦ ਕਤੇਬ ਅਗੋਚਰਾ, ਵਾਹਿਗੁਰੂ ਗੁਰ ਸਬਦੁ ਸੁਣਾਇਆ ॥੧੭॥੧੨॥**

**ਧਰਮਸਾਲ ਕਰਤਾਰ ਪੁਰੁ, ਸਾਧ ਸੰਗਤਿ ਸਚ ਖੰਡੁ ਵਸਾਇਆ ॥**
**ਵਾਹਿਗੁਰੂ ਗੁਰ ਸਬਦੁ ਸੁਣਾਇਆ ॥੧॥੨੪॥ . . . . (ਵਾਰਾਂ, ਭਾਈ ਗੁਰਦਾਸ ਜੀ**

'ਗੁਰਮੰਤ੍ਰ' ਗੁਰੂ ਗ੍ਰੰਥ ਸਾਹਿਬ ਵਿਚ

ਸਾਧਾਰਨ ਤੌਰ ਤੇ ਇਹ ਖ਼ਿਆਲ ਬਣਿਆ ਹੋਇਆ ਸੀ ਕਿ ਇਹੀ 'ਗੁਰਮੰਤ੍ਰ' ਭੱਟਾਂ ਦੇ ਸਵਈਆਂ ਵਿਚ ਭੀ ਮਿਲਦਾ ਹੈ । ਪਰ ਜਿਨ੍ਹਾਂ ਸੱਜਣਾਂ ਨੇ ਭੱਟਾਂ ਦੇ ਸਵਈਆਂ ਨੂੰ ਖੰਡਨ ਕਰਨ ਦਾ ਆਹਰ ਅਰੰਭਿਆ, ਉਹਨਾਂ ਨੂੰ ਸ਼ਾਇਦ ਇਹ ਲੋੜ ਭੀ ਪ੍ਰਤੀਤ ਹੋਈ ਕਿ 'ਗੁਰਮੰਤ੍ਰ' ਬਾਣੀ ਵਿਚ ਕੋਈ ਹੋਰ ਥਾਂ ਭੀ ਮਿਲ ਸਕੇ । ਸੋ, ਇਹ ਸੱਜਣ ਆਮ ਤੌਰ ਤੇ ਹੇਠ ਲਿਖੇ ਦੋ ਪ੍ਰਮਾਣ ਹੀ ਪੇਸ਼ ਕਰਦੇ ਹਨ :

(੧) ਵੇਮੁਹਤਾਜਾ ਵੇਪਰਵਾਹ ਨਾਨਕ ਦਾਸ ਕਹਹੁ ਗੁਰ ਵਾਹੁ ॥੪॥੨੧॥ . . . . (ਆਸਾ ਮ: ੫

(੨) ਵਾਹੁ ਵਾਹੁ ਗੁਰਸਿਖ ਨਿਤ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ ॥੨॥੧॥
(ਮ: ੩, ਗੂਜਰੀ ਕੀ ਵਾਰ ਮ: ੩

ਇਸ ਪੁਸਤਕ ਦੇ ਪਿਛਲੇ ਭਾਗ ਵਿਚ ਭੀ ਅਸੀ ਦੇਖ ਆਏ ਹਾਂ ਕਿ ਭੱਟਾਂ ਦੇ ਸਵਈਏ ਵਿਚਲਾ ਲਫ਼ਜ਼ 'ਵਾਹਿ' ਅਤੇ 'ਗੁਰੂ' ਅਕਾਲਪੁਰਖ-ਵਾਚਕ ਨਹੀਂ ਹੈ । ਭਾਈ ਗੁਰਦਾਸ ਜੀ ਦੀ ਬਾਨੀ ਵਿਚ ਪ੍ਰਤੱਖ ਵਰਤਿਆ ਹੋਇਆ 'ਗੁਰਮੰਤ੍ਰ' ਪ੍ਰਵਾਨ ਕਰਨੋਂ ਉਹਨਾਂ ਸੱਜਣਾਂ ਨੂੰ ਇਹ ਇਤਰਾਜ਼ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਨਾਹ ਮਿਲਿਆਂ 'ਗੁਰਮੰਤ੍ਰ' ਨੂੰ ਗੁਪਤ ਰੱਖਣ ਦਾ ਦੋਸ਼ ਆਉਂਦਾ ਹੈ ।

## ਇਤਰਾਜ਼ ਅਜੇ ਭੀ ਕਾਇਮ

ਪਰ ਇਹ ਇਤਰਾਜ਼ ਤਾਂ ਹੁਣ ਭੀ ਨਹੀਂ ਮਿਟਿਆ । ਜੇ 'ਵਾਹਗੁਰ' ਗੁਰਮੰਤ੍ਰ ਥਾਪ ਭੀ ਲਈਏ ਤਾਂ ਭੀ ਇਹ ਬਾਣੀ ਤਾਂ ਗੁਰੂ ਅਮਰਦਾਸ ਜੀ ਦੀ ਹੈ । ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਨੇ ਫਿਰ ਭੀ ਗੁਪਤ ਹੀ ਰੱਖ ਲਿਆ । ਉਂਞ ਜੇ ਰਤਾ ਧੀਰਜ ਨਾਲ ਵਿਚਾਰ ਕੀਤੀ ਜਾਏ, ਤਾਂ ਇਹਨਾਂ ਦੋਹਾਂ ਪ੍ਰਮਾਣਾਂ ਵਿਚੋਂ ਗੁਰਮੰਤ੍ਰ 'ਵਾਹਗੁਰ' ਬਣਦਾ ਹੀ ਨਹੀਂ ਹੈ । ਪਹਿਲੇ ਪ੍ਰਮਾਣ ਵਿਚ ਲਫ਼ਜ਼ 'ਗੁਰ ਵਾਹੁ' ਹੈ, ਜੇ ਇਸ ਨੂੰ ਉਲਟਾਇਆਂ ਹੀ 'ਵਾਹਗੁਰ' ਬਣਾਉਣਾ ਹੈ, ਤਾਂ ਅਸਲੀ ਤੁਕ ਵਿਚ ਤਾਂ ਫਿਰ ਭੀ ਗੁਰਮੰਤ੍ਰ ਗੁਪਤ ਹੀ ਰਿਹਾ । ਦੂਜੇ ਪ੍ਰਮਾਣ ਵਿਚੋਂ ਗੁਰਮੰਤ੍ਰ 'ਵਾਹੁ ਗੁਰ' ਬਣਾਉਣਾ ਤਾਂ ਪ੍ਰਤੱਖ ਤੌਰ ਤੇ ਕਲਪਿਤ ਜਤਨ ਦਿੱਸ ਰਿਹਾ ਹੈ । ਇਸ 'ਵਾਰ' ਵਿਚ ਮਹਲੇ ਤੀਜੇ ਦੇ ਇਹ ਬਹੁਤ ਸਾਰੇ ਸ਼ਲੋਕ ਹਨ, ਜਿਨ੍ਹਾਂ ਵਿਚ ਲਫ਼ਜ਼ 'ਵਾਹੁ ਵਾਹੁ' ਆਏ ਹਨ; ਹਰ ਥਾਂ ਲਫ਼ਜ਼ 'ਵਾਹੁ' ਦੋ ਵਾਰੀ ਹੈ, ਅਰਥ ਹਰ ਥਾਂ ਦੋਹਾਂ ਦਾ ਇਕੱਠਾ ਮਿਲਵਾਂ ਹੈ, ਭਾਵ, ਸਿਫ਼ਤਿ-ਸਾਲਾਹ' । ਕੇਵਲ ਇਸ ਇਕੱਲੇ ਥਾਂ ਇਹਨਾਂ ਲਫ਼ਜ਼ਾਂ ਨੂੰ ਪਾੜ ਦੇਣਾ ਫਬਦਾ ਨਹੀਂ ਹੈ । ਜੇ ਕੇਵਲ ਇਹਨਾਂ ਦੋਹਾਂ ਤੁਕਾਂ ਨੂੰ ਹੀ ਵਿਚਾਰੀਏ ਤਾਂ ਅਰਥ ਇਉਂ ਬਣਦਾ ਹੈ:—

ਪੂਰੇ ਗੁਰੂ ਨੂੰ 'ਵਾਹੁ ਵਾਹੁ' (ਭਾਵ, ਸਿਫ਼ਤਿ-ਸਾਲਾਹ) ਭਾਉਂਦਾ ਹੈ; ਹੇ ਨਾਨਕ ! ਜੋ (ਮਨੁੱਖ) ਮਨ ਵਿਚ ਚਿੱਤ ਵਿਚ "ਵਾਹ ਵਾਹੁ" ਕਰਦਾ ਹੈ, ਜਮਕੰਕਰ ਉਸ ਦੇ ਨੇੜੇ ਨਹੀਂ ਆਉਂਦਾ, (ਤਾਂ ਤੇ) ਹੇ ਗੁਰਸਿੱਖੋ ! ਨਿਤ ਸਭੇ "ਵਾਹੁ ਵਾਹੁ" ਕਰਹੁ ।

'ਗੁਰ ਵਾਹੁ' ਦਾ ਅਰਥ

ਪਹਿਲੇ ਪ੍ਰਮਾਣ ਵਿਚ ਦੇ ਲਫ਼ਜ਼ "ਗੁਰ ਵਾਹੁ" ਦਾ ਅਰਥ ਸਮਝਣ ਵਾਸਤੇ ਪਾਠਕਾਂ ਦੇ ਸਾਹਮਣੇ ਦੋ ਪ੍ਰਮਾਣ ਰੱਖੇ ਜਾਂਦੇ ਹਨ :

**ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥੨੪॥ (ਮਾਝ ਕੀ ਵਾਰ ਮ: ੧**
**ਵਾਹੁ ਵਾਹੁ ਸਤਿਗੁਰੁ ਪੁਰਖੁ ਹੈ, ਜਿਨਿ ਸਚੁ ਜਾਤਾ ਸੋਇ ॥**
**ਜਿਤੁ ਮਿਲਿਐ ਤਿਖ ਉਤਰੈ, ਤਨੁ ਮਨੁ ਸੀਤਲੁ ਹੋਇ ॥**
**ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ, ਜਿਸ ਨੋ ਸਮਤੁ ਸਭ ਕੋਇ ॥**
**ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ, ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥**
**ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ, ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥**
**ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ, ਜਿਸੁ ਅੰਤ ਨ ਪਾਰਾਵਾਰੁ ॥**
**ਵਾਹੁ ਵਾਹੁ ਸਤਿਗੁਰੂ ਹੈ, ਜਿ ਸਚੁ ਦ੍ਰਿੜਾਏ ਸੋਇ ॥**
**ਨਾਨਕ ਸਤਿਗੁਰੁ ਵਾਹੁ ਵਾਹੁ, ਜਿਸ ਤੇ ਨਾਮੁ ਪਰਾਪਤਿ ਹੋਇ ॥੨॥ . . .(ਸਲੋਕ ਮ: ੪, ਵਾਰਾਂ ਤੇ ਵਧੀਕ**

ਇਹ ਦੂਜੇ ਪ੍ਰਮਾਣ ਦੀਆਂ ਪਹਿਲੀਆਂ ਸੱਤ ਤੁਕਾਂ ਵਿਚ ਲਫ਼ਜ਼ 'ਸਤਿਗੁਰੁ' ਵਿਆਕਰਣ ਅਨੁਸਾਰ ਕਰਤਾ ਕਾਰਕ, ਇਕ-ਵਚਨ (ੌਮਨਿਓਟਵਿਏ ਛੳਸਏ, ਸ਼ਨਿਗੁਲੳਰ_ੰਮਬੲਰ) ਹੈ, ਕ੍ਰਿਆ (ਵੲਰਬ) "ਹੈ" ਦਾ ਇਹ ਲਫ਼ਜ਼ 'ਕਰਤਾ' (ਸੁਬਜੲਚਟ) ਹੈ । ਇਸ ਤਰ੍ਹਾਂ ਇਹਨਾਂ ਤੁਕਾਂ ਦਾ ਅਰਥ ਇਉਂ ਹੈ :

ਧੰਨ ਹੈ ਸਤਿਗੁਰੂ ਪੁਰਖੁ ਜਿਸ ਨੇ ਉਸ ਸੱਚੇ ਹਰੀ ਨੂੰ ਜਾਣ ਲਿਆ, ਧੰਨ ਹੈ ਧੰਨ ਹੈ ਸਤਿਗੁਰੂ ਨਿਰਵੈਰ ਜਿਸ ਨੂੰ ਨਿੰਦਾ ਉਸਤਤਿ ਇੱਕੋ ਜਿਹੀ ਹੈ, ਧੰਨ ਹੈ ਸਤਿਗੁਰੂ ਨਿਰੰਕਾਰ (-ਰੂਪ) ਜਿਸ ਦਾ ਅੰਤ ਨਹੀਂ ਪਾਇਆ ਜਾਂਦਾ.... ।

ਪਰ ਅਖ਼ੀਰਲੀ ਤੁਕ ਵਿਚ ਦਾ ਲਫ਼ਜ਼ 'ਸਤਿਗੁਰ' ਕਰਤਾ ਕਾਰਕ ਨਹੀਂ ਹੈ, ਇਸ ਦਾ ਰੂਪ ਬਦਲ ਗਿਆ ਹੈ; ਨਾਹ ਹੀ ਇਥੇ ਕ੍ਰਿਆ "ਹੈ" ਮਿਲਦੀ ਹੈ । ਤੁਕ ਦਾ ਅਰਥ ਕਰਨ ਲਈ, ਆਓ, ਤ੍ਰੈਵੇ ਪ੍ਰਮਾਣ ਇਕੱਠੇ ਪੜ੍ਹੀਏ:—

(੧) ਨਾਨਕ ਦਾਸ ਕਹਹੁ ਗੁਰ ਵਾਹੁ ॥

(੨) ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥

(੩) ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥

ਇਹਨਾਂ ਤਿੰਨਾਂ ਹੀ ਤੁਕਾਂ ਵਿਚ ਲਫ਼ਜ਼ 'ਗੁਰ' ਮੁਕਤਾ-ਅੰਤ ਹੈ, ਇਹਨਾਂ ਦਾ 'ਕਾਰਕ' ਇੱਕੋ ਹੀ ਹੈ, ਅਰਥ ਇਉਂ ਬਣੇਗਾ :

(੩) ਹੇ ਨਾਨਕ ! ਸਤਿਗੁਰ (ਨੂੰ) ਵਾਹੁ ਵਾਹੁ (ਭਾਵ, ਧੰਨ ਧੰਨ) (ਕਹਹੁ), ਜਿਸ (ਸਤਿਗੁਰ) ਤੇ ਨਾਮੁ ਪਰਾਪਤਿ ਹੋਇ ।

(੨) ਸਚੇ ਸਤਿਗੁਰ (ਨੂੰ) ਵਾਹੁ (ਭਾਵ, ਧੰਨ) (ਕਹਹੁ) (ਜਿਨਿ) ਸਚੁ ਸਮਾਲਿਆ ।

ਇਸੇ ਤਰ੍ਹਾਂ

(੧) ਹੇ ਨਾਨਕ ਦਾਸ ! ਗੁਰ (ਨੂੰ) ਵਾਹੁ (ਭਾਵ, ਧੰਨ) ਕਹਹੁ ।

ਜੇ 'ਗੁਰ ਵਾਹੁ' ਨੂੰ ਉਲਟਾਇਆਂ ਗੁਰਮੰਤ੍ਰ ਮਿਲ ਸਕਦਾ ਹੈ, ਤਾਂ 'ਸਤਿਗੁਰ ਵਾਹੁ' ਨੂੰ ਉਲਟਾਇਆਂ ਭੀ ਗੁਰਮੰਤ੍ਰ ਹੀ ਬਣ ਜਾਣਾ ਚਾਹੀਦਾ ਹੈ, ਕਿਉਂਕਿ 'ਗੁਰਮੰਤ੍ਰ ਪ੍ਰਬੋਧ' ਪੁਸਤਕ ਵਿਚ ਇਹ ਸੱਜਣ ਲਫ਼ਜ਼ 'ਗੁਰ' ਅਤੇ 'ਸਤਿਗੁਰ' (ਮੁਕਤਾ-ਅੰਤ) ਨੂੰ ਅਕਾਲ-ਵਾਚਕ ਕਹਿੰਦੇ ਹਨ, ਅਤੇ ਲਫ਼ਜ਼ 'ਗੁਰੁ' 'ਸਤਿਗੁਰੁ' ਨੂੰ ਦਸਾਂ ਗੁਰਾਂ ਦਾ ਵਾਚਕ ਆਖਦੇ ਹਨ ।

## ਨਿਯਮ ਉਹ ਜੋ ਹਰ ਥਾਂ ਢੁੱਕ ਸਕੇ

ਪਰ ਨਿਯਮ ਉਹ ਹੀ ਮੰਨੇ ਜਾ ਸਕਦੇ ਹਨ, ਜੋ ਸਾਹਿਤਕ ਤੌਰ ਤੇ ਬੋਲੀ ਵਿਚ ਮੇਲ ਖਾਂਦੇ ਹੋਣ, ਅਤੇ ਹਰ ਥਾਂ ਢੁੱਕ ਸਕਦੇ ਹੋਣ । ਜੇ ਲਫ਼ਜ਼ 'ਗੁਰ' (ਮੁਕਤਾ-ਅੰਤ) ਨੂੰ ਅਕਾਲ ਬੋਧਕ ਅਤੇ 'ਗੁਰੁ' ( ੁ -ਅੰਤ) ਨੂੰ ਗੁਰੂ-ਬੋਧਕ ਮੰਨ ਲਈਏ ਤਾਂ ਲਫ਼ਜ਼ 'ਗੁਰਿ' (ਿ-ਅੰਤ) ਦਾ ਕੀਹ ਅਰਥ ਕਰਾਂਗੇ ? ਨਿਰਾ ਇਹੀ ਨਹੀਂ, ਸੈਂਕੜੇ ਮੁਕਤਾ-ਅੰਤ ਪੁਲਿੰਗ ਸ਼ਬਦ ਇਹਨਾਂ ਤਿੰਨਾਂ ਰੂਪਾਂ ਵਿਚ ਮਿਲਦੇ ਹਨ । ਵੰਨਗੀ ਦੇ ਤੌਰ ਤੇ ਲਵੋ, ਪਿਰ, ਘਰ, ਗ੍ਰਿਹ, ਸਬਦ, ਜਲ, ਹੁਕਮ :

(੧) ਪਿਰ, ਪਿਰੁ, ਪਿਰਿ . . (੨) ਘਰ, ਘਰੁ, ਘਰਿ

(੩) ਗ੍ਰਿਹ, ਗ੍ਰਿਹੁ, ਗ੍ਰਿਹਿ . . (੪) ਸਬਦ, ਸਬਦੁ, ਸਬਦਿ

(੫) ਜਲ, ਜਲੁ, ਜਲਿ . . (੬) ਹੁਕਮ, ਹੁਕਮੁ, ਹੁਕਮਿ

ਇਸੇ ਤਰ੍ਹਾਂ

(੭) ਗੁਰ, ਗੁਰੁ, ਗੁਰਿ ।

ਕਾਰਕ-ਚਿਹਨ (ਛਓਸਏ ਠਏਰਮਨਿਓਟੌਨਿਸ) ਲਗਾਇਆਂ ਲਫ਼ਜ਼ਾਂ ਦੇ ਆਪਣੇ ਨਿਜ-ਅਰਥ ਨਹੀਂ ਬਦਲ ਸਕਦੇ ।

## ਪ੍ਰਮਾਣ—

(੧) ਮੁੰਧੇ 'ਪਿਰ' ਬਿਨੁ ਕਿਆ ਸੀਗਾਰੁ ॥ਰਹਾਉ ॥੧੩॥ . . . . (ਸਿਰੀ ਰਾਗੁ ਮ: ੧

'ਪਿਰ' ਰੀਸਾਲੂ ਤਾ ਮਿਲੈ, ਜਾ ਗੁਰ ਕਾ ਸਬਦੁ ਸੁਣੀ ॥੨॥੧੦॥ . . . . (ਸਿਰੀ ਰਾਗੁ ਮ: ੧

'ਪਿਰਿ' ਛੋਡਿਅੜੀ ਸੁਤੀ, 'ਪਿਰ' ਕੀ ਸਾਰ ਨ ਜਾਣੀ ॥੧॥੪॥ . . . . (ਤੁਖਾਰੀ ਮ: ੧ ਛੰਤ

(੨) 'ਘਰ' ਮਹਿ 'ਘਰੁ' ਜੋ ਦੇਖਿ ਦਿਖਾਵੈ ॥੫॥੪॥ . . . . (ਬਸੰਤੁ ਮ: ੧ ਅਸਟਪਦੀਆ

'ਘਰਿ' ਵਰੁ ਸਹਜੁ ਨ ਜਾਣੈ ਛੋਹਰਿ, ਬਿਨੁ ਪਿਰ ਨੀਦ ਨ ਪਾਈ ਹੇ ॥੧॥੩॥ . . . (ਮਾਰੂ ਸੋਲਹੇ ਮ: ੧

(੩) 'ਗ੍ਰਿਹ' ਰਾਜ ਮਹਿ ਨਰਕੁ, ਉਦਾਸ ਕਰੋਧਾ ॥੨॥੧॥੭॥ . . . . (ਮਾਰੂ ਮ: ੫ ਅੰਜੁਲੀਆ

'ਗ੍ਰਿਹੁ' ਵਸਿ ਗੁਰਿ ਕੀਨਾ, ਹਉ ਘਰ ਕੀ ਨਾਰਿ ॥੧॥੪॥ . . . . (ਸੂਹੀ ਮ: ੫

'ਗ੍ਰਿਹਿ' ਲਾਲ ਆਏ, ਪੁਰਬਿ ਕਮਾਏ, ਤਾ ਕੀ ਉਪਮਾ ਕਿਆ ਗਣਾ ॥੪॥੪॥ . . (ਰਾਮਕਲੀ ਮ: ੫ ਛੰਤ

(੪) 'ਸਬਦ' ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ ॥੨੫॥

ਗੁਰ ਕਾ 'ਸਬਦੁ' ਰਤੰਨੁ ਹੈ, ਹੀਰੇ ਜਿਤੁ ਜੜਾਉ ॥੨੫॥ . . . . (ਰਾਮਕਲੀ ਅਨੰਦੁ ਮ: ੩

'ਸਬਦਿ' ਮਰਹਿ, ਸੇ ਮਰਣੁ ਸਵਾਰਹਿ ॥੩॥੨੩॥ . . . . (ਮਾਰੂ ਸੋਲਹੇ ਮ: ੩

(੫) 'ਜਲ' ਬਿਨੁ ਪਿਆਸ ਨ ਉਤਰੈ, ਛੁਟਕਿ ਜਾਂਹਿ ਮੇਰੇ ਪ੍ਰਾਨ ।੨॥੧੩॥ . . . (ਮ: ੩ ਮਲਾਰ ਕੀ ਵਾਰ

'ਜਲੁ' ਮਥੀਐ, 'ਜਲੁ' ਦੇਖੀਐ ਭਾਈ, ਇਹੁ ਜਗੁ ਏਹਾ ਵਥੁ ॥੫॥੨॥ .(ਸੋਰਠਿ ਮ: ੧, ਅਸਟਪਦੀਆ

'ਜਲਿ' ਮਲਿ ਕਾਇਆ ਮਾਜੀਐ, ਭਾਈ ਭੀ ਮੈਲਾ ਤਨੁ ਹੋਇ ॥੫॥੪॥ . (ਸੋਰਠਿ ਮ: ੧, ਅਸਟਪਦੀਆ

(੬) 'ਹੁਕਮ' ਕੀਏ ਮਨਿ ਭਾਵਦੇ, ਰਾਹਿ ਭੀੜੈ ਅਗੈ ਜਾਵਣਾ ॥੧੪॥ . . . . (ਆਸਾ ਦੀ ਵਾਰ ਮ: ੧

'ਹੁਕਮੁ' ਕਰਹਿ ਮੂਰਖ ਗਾਵਾਰ ॥੪॥੩॥ . . . . (ਬਸੰਤ ਮ: ੧

'ਹੁਕਮਿ' ਚਲਾਏ ਸਚੁ ਨੀਸਾਨਾਂ ॥੫॥੨॥੧੯॥ . . . . (ਮਾਰੂ ਸੋਲਹੇ ਮ: ੧

ਇਸੇ ਤਰ੍ਹਾਂ

'ਗੁਰ' ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥੬॥੧੨॥ . . . . (ਸਿਰੀ ਰਾਗੁ ਮ: ੧

'ਗੁਰੁ' ਡਿਠਾ ਤਾਂ ਮਨੁ ਸਾਧਾਰਿਆ ॥੭॥ . . . . (ਸਤਾ ਬਲਵੰਡ ਵਾਰ

'ਗੁਰਿ' ਅੰਕਸੁ ਸਬਦੁ ਦਾਰੂ ਸਿਰਿ ਧਾਰਿਓ, ਘਰਿ ਮੰਦਰਿ ਆਣਿ ਵਸਾਈਐ ॥੧॥੬॥ . . (ਬਸੰਤੁ ਮ: ੪

ਪੁਸਤਕ ਦਾ ਆਕਾਰ ਵੱਡਾ ਹੋ ਜਾਣ ਦੇ ਡਰ ਤੇ, ਇਥੇ ਇਹਨਾਂ ਲਫ਼ਜ਼ਾਂ ਦੀ ਵਿਆਕਰਣਿਕ ਬਣਤਰ ਤਾਂ ਸਮਝਾਈ ਨਹੀਂ ਜਾ ਸਕਦੀ; ਪਰ ਹੇਠਾਂ ਭੱਟਾਂ ਦੇ ਸਵਈਆਂ ਵਿਚੋਂ ਕੁਝ ਪ੍ਰਮਾਣ ਦਿੱਤੇ ਜਾਂਦੇ ਹਨ, ਜਿਨ੍ਹਾਂ ਨੂੰ ਗਹੁ ਨਾਲ ਪੜ੍ਹ ਕੇ ਪਾਠਕ ਜਨ ਇਹ ਵੇਖ ਲੈਣਗੇ ਕਿ ਵਿਆਕਰਣ ਦੇ ਜੋ ਨਿਯਮ ਸਤਿਗੁਰੂ ਜੀ ਦੀ ਆਪਣੀ ਬਾਣੀ ਵਿਚ ਮਿਲਦੇ ਹਨ, ਉਹੀ ਨਿਯਮ ਭੱਟਾਂ ਦੀ ਬਾਣੀ ਵਿਚ ਭੀ ਵਰਤੇ ਹੋਏ ਮਿਲਦੇ ਹਨ ।

**ਗੁਰਬਾਣੀ ਅਤੇ ਭੱਟ ਬਾਣੀ ਵਿਚ**

**ਉਹੀ ਵਿਆਕਰਣਿਕ ਨਿਯਮ**

**ਪੁਲਿੰਗ, ਕਰਤਾ ਕਾਰਕ, ਇਕ-ਵਚਨ—**

(੧) ਰਾਜੁ ਜੋਗੁ ਮਾਣਿਓ ਬਸਿਓ 'ਨਿਰਵੈਰੁ' ਰਿਦੰਤਰਿ ॥੬॥

(੨) ਸ੍ਰੀ 'ਗੁਰੂ ਰਾਜੁ' ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥ . . (ਸਵਈਏ ਮਹਲੇ ਪਹਿਲੇ ਕੇ

(੩) ਸੋਈ 'ਪੁਰਖੁ' ਧੰਨੁ ਕਰਤਾ ਕਾਰਣੁ ਕਰਤਾਰੁ ਕਰਣੁ ਸਮਰਥੋ ॥੧॥

(੪) ਤੂ ਤਾ ਜਨਿਕ ਰਾਜਾ 'ਅਉਤਾਰੁ'... ॥੩॥

(੫) ਹਰਿ ਪਰਸਿਓ ਕਲੁ ਸਮੁਲਵੈ ਜਨ 'ਦਰਸਨੁ' ਲਹਣੇ ਭਯੌ ॥੬॥

(੬) 'ਗੁਰੁ' ਨਵਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥੧੦॥ . . . . (ਸਵਈਏ ਮਹਲੇ ਦੂਜੇ ਕੇ ੨

(੭) ਤਿਤੁ ਨਾਮਿ ਰਸਿਕੁ 'ਨਾਨਕੁ'... ॥੧॥

(੮) ਸੋਈ 'ਨਾਮੁ' ਅਛਲੁ 'ਭਗਤਹ' 'ਭਵ ਤਾਰਣੁ' ਅਮਰਦਾਸ ਗੁਰ ਕਉ ਫੁਰਿਆ ॥੩॥

(੯) 'ਨਾਮੁ' ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥੬॥ . . . . (ਸਵਈਏ ਮਹਲੇ ਤੀਜੇ ਕੇ ੩

(੧੦) 'ਗੁਰੁ' ਜਿਨ੍ ਕਉ ਸੁਪ੍ਰਸੰਨੁ 'ਨਾਮੁ' ਹਰਿ ਰਿਦੈ ਨਿਵਾਸੈ ॥੧੧॥

(੧੧) ਕਚਹੁ 'ਕੰਚਨੁ' ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥੨॥੬॥ . . .(ਸਵਈਏ ਮਹਲੇ ਚਉਥੇ ਕੇ ੪

(੧੨) 'ਗੁਰੁ' ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥੧॥ਸੋਰਠੇ॥

(੧੩) ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥੩॥

(੧੪) ਭਨਿ ਮਥੁਰਾ ਕਛੁ ਭੇਦ ਨਹੀ ਗੁਰੁ ਅਰਜੁਨੁ ਪਰਤਖ੍ ਹਰਿ ॥੭॥੧੯॥

(੧੫) ਹਰਿਬੰਸ ਜਗਤਿ ਜਸੁ ਸੰਚਰ੍ਉ ਸੁ 'ਕਵਣੁ' ਕਹੈ ਸ੍ਰੀ ਗੁਰੁ ਮੁਯਉ ॥੧॥ . (ਸਵੀਇਏ ਮਹਲੇ ਪੰਜਵੇ ਕੇ ੫

**ਸੰਬੰਧਕਾਂ ਦੇ ਨਾਲ ਮੁਕਤਾ-ਅੰਤ ਰੂਪ—**

'ਗੁਰ ਬਿਨੁ' ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥ . . . . (ਸਵਈਏ ਮਹਲੇ ਚਉਥੇ ਕੇ, ਨਲ੍

'ਗੁਰ ਕੇ' ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਾਰਹੁ ॥੧॥ (ਸਵਈਏ ਮਹਲੇ ਚਉਥੇ ਕੇ, ਗਯੰਦ
ਪਰਤਾਪੁ ਸਦਾ 'ਗੁਰ ਕਾ' ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ ॥੪॥ .(ਸਵਈਏ ਮਹਲੇ ਚਉਥੇ ਕੇ, ਗਯੰਦ

ਸੰਬੰਧ ਕਾਰਕ, ਇਕ-ਵਚਨ (ਮੁਕਤਾ-ਅੰਤ)—

ਕਬਿ ਕਲ ਸੁਜਸੁ ਗਾਵਉ 'ਗੁਰ ਨਾਨਕ' ਰਾਜੁ ਜੋਗੁ ਜਿਨਿ ਮਾਣਿਓ ॥੩॥ . . . . (ਸਵਈਏ ਮਹਲੇ ਪਹਲੇ ਕੇ, ਕਲ੍
ਗੁਰ ਨਾਨਕ ਸੁਜਸੁ—ਗੁਰੂ ਨਾਨਕ ਦਾ ਸੋਹਣਾ ਜਸ ।

ਸੰਸਾਰਿ ਸਫਲੁ ਗੰਗਾ 'ਗੁਰ ਦਰਸਨੁ' ਪਰਸਨ ਪਰਮ ਪਵਿਤ੍ਰ ਗਤੇ ॥
ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯਾਨਿ ਰਤੇ ॥੨॥ (ਸਵਈਏ ਮਹਲੇ ਚਉਥੇ ਕੇ, ਗਯੰਦ
ਗੁਰ ਦਰਸਨੁ—ਗੁਰੂ ਦਾ ਦਰਸਨ । ਗੁਰ ਗ੍ਯਾਨਿ—ਗੁਰੂ ਦੇ ਗਿਆਨ ਵਿਚ ।

ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥
ਹਰਿ ਹਰਿ ਦਰਸ ਸਮਾਨ ਆਤਮਾ ਵੰਤ ਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ ॥੫॥
(ਸਵਈਏ ਮਹਲੇ ਦੂਜੇ ਕੇ, ਕਲ੍

ਨੋਟ:— ਪਹਿਲੀ ਤੁਕ ਵਿਚ 'ਗੁਰੁ ਪਰਵਾਨੁ' ਕਰਮ ਕਾਰਕ, ਇਕ-ਵਚਨ ਹੈ; ਸੋ ( ੁ-ਅੰਤ) ਹੈ । ਦੂਜੀ ਤੁਕ ਵਿਚ :

ਗੁਰ ਪਰਵਾਨ ਅਕਲ ਗਤਿ—ਪਰਵਾਨ ਗੁਰੂ ਦੀ ਗੂਝ ਗਤੀ ।

### ਲਫ਼ਜ਼ ਦਾ ਅਸਲੀ ਅਰਥ ਉਹੀ ਰਹੇਗਾ—

ਇਸ ਭਾਗ ਦੀ ਵਿਚਾਰ ਵਿਚ ਅਸੀ ਇਹ ਸਮਝ ਚੁਕੇ ਹਾਂ ਕਿ ਕੋਈ ਲਫ਼ਜ਼ ਕੇਵਲ ਕਾਰਕ-ਚਿਹਨ ਦੇ ਬਦਲਣ ਨਾਲ ਆਪਣੇ ਅਸਲੀ ਅਰਥ ਤੋਂ ਨਹੀਂ ਉਲਟ ਸਕਦਾ । ਸੋ, ਲਫ਼ਜ਼ 'ਗੁਰ' ਦਾ ਅਰਥ 'ਅਕਾਲ ਪੁਰਖ' ਕੇਵਲ ਇਸ ਵਾਸਤੇ ਨਹੀਂ ਬਣ ਸਕਦਾ ਕਿ ਇਹ ਮੁਕਤਾ-ਅੰਤ ਹੈ । ਪੰਜਾਬੀ ਵਿਚ ਲਫ਼ਜ਼ 'ਗੁਰ' ਮੁਕਤਾ-ਅੰਤ ਹੈ, ਵਿਆਕਰਣਿਕ ਸੰਬੰਧ ਦੇ ਕਾਰਣ ਕਦੇ ਇਹ 'ਗੁਰੁ' ਅਤੇ ਕਦੇ 'ਗੁਰਿ' ਬਣ ਜਾਂਦਾ ਹੈ । ਅਸਾਂ ਇਹ ਭੀ ਵੇਖ ਲਿਆ ਹੈ ਕਿ ਸੱਜਣ ਜਨਾਂ ਦੇ ਦਿੱਤੇ ਹੋਏ ਪ੍ਰਮਾਣਾਂ ਵਿਚੋਂ ਗੁਰ ਮੰਤ੍ਰ 'ਵਾਹੁਗੁਰ' ਨਹੀਂ ਬਣ ਸਕਿਆ ।

### ਸਾਰੀ ਵਿਚਾਰ ਦਾ ਸੰਖੇਪ

ਗੁਰੂ ਰਾਮਦਾਸ ਜੀ ਨੇ ਦੇਹਾਂਤ-ਸਮਾ ਨੇੜੇ ਜਾਣ ਕੇ ਗੁਰਿਆਈ ਦੀ ਜ਼ਿੰਮੇਵਾਰੀ ਗੁਰੂ ਅਰਜਨ ਸਾਹਿਬ ਜੀ ਨੂੰ ਸਉਂਪੀ, ਅਤੇ ਆਪਿ ਸ੍ਰੀ ਰਾਮਦਾਸਪੁਰੇ ਤੋਂ ਗੋਇੰਦਵਾਲ ਸਾਹਿਬ ਚਲੇ ਗਏ । ਇਥੇ ਹੀ ਆਪ ਅਗਸਤ ੧੫੮੧ ਈਸਵੀ ਵਿਚ ਜੋਤੀ ਜੋਤਿ ਸਮਾਏ ।

ਦਸਤਾਰ-ਬੰਦੀ ਦੀ ਰਸਮ ਵੇਲੇ ਦੂਰੋਂ ਦੂਰੋਂ ਸਿੱਖ-ਸੰਗਤਾਂ ਗੁਰੂ ਅਰਜਨ ਸਾਹਿਬ ਜੀ ਦੇ ਦੀਦਾਰ ਨੂੰ ਆਈਆਂ । ਉਹਨੀਂ ਹੀ ਦਿਨੀਂ ਭੱਟ ਭੀ ਸੰਗਤਾਂ ਦੇ ਨਾਲ ਗੋਇੰਦਵਾਲ ਆਏ । ਦੀਦਾਰ ਦੀ ਬਰਕਤਿ ਨਾਲ ਚਿੱਤ ਗੁਰੂ ਦੀ ਸਿਫ਼ਤਿ ਕਰਨ ਦੇ ਉਮਾਹ ਵਿਚ ਆਇਆ, ਅਤੇ ਗੁਰੂ-ਉਪਮਾ ਵਿਚ ਉਹਨਾਂ ਇਹ 'ਸਵਈਏ' ਉਚਾਰੇ, ਜਿਨ੍ਹਾਂ ਨੂੰ ਸਮੇ ਸਿਰ ਗੁਰੂ ਅਰਜਨ ਸਾਹਿਬ ਜੀ ਨੇ 'ਸ੍ਰੀ ਮੁਖਬਾਕ੍ਰ' ਸਵਈਆਂ ਸਮੇਤ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ।

ਇਹ ਸਾਖੀ ਇਹਨਾਂ ਭੱਟਾਂ ਦੀ ਬਾਣੀ ਵਿਚੋਂ ਹੀ ਮਿਲ ਜਾਂਦੀ ਹੈ । ਭੱਟ 'ਨਲ੍ਹ' ਗੋਇੰਦਵਾਲ ਦੀ ਉਸਤਤਿ ਕਰਦਾ ਹੈ ਅਤੇ ਭੱਟ 'ਹਰਿਬੰਸ' ਗੁਰੂ ਰਾਮਦਾਸ ਜੀ ਦੇ 'ਦੇਵ-ਪੁਰੀ' ਵਿਚ ਜਾਣ ਅਤੇ ਗੁਰੂ ਅਰਜਨ ਸਾਹਿਬ ਜੀ ਦੇ ਸਿਰ ਤੇ ਗੁਰਿਆਈ ਦਾ ਛਤ੍ਰ ਝੁੱਲਣ ਦਾ ਜ਼ਿਕਰ ਕਰਦਾ ਹੈ ।

ਜਿਨ੍ਹਾਂ ਭੱਟਾਂ ਦੀ ਬਾਣੀ 'ਬੀੜ' ਵਿਚ ਦਰਜ ਹੈ, ਉਹਨਾਂ ਦੇ ਨਾਮ ਇਹ ਹਨ:—

(੧) ਕੱਲਸਹਾਰ, (ਜਿਸ ਦੇ ਦੂਜੇ ਨਾਮ 'ਕਲ੍ਹ' ਅਤੇ 'ਟਲ੍ਹ' ਹਨ) ।

(੨) ਜਾਲਪ, ਜਿਸ ਦਾ ਦੂਜਾ ਨਾਮ 'ਜਲ੍ਹ' ਹੈ ।

(੩) ਕੀਰਤ, (੪) ਭਿੱਖਾ, (੫) ਸਲ੍ਹ, (੬) ਭਲ੍ਹ, (੭) ਨਲ੍ਹ, (੮) ਗਯੰਦ, (੯) ਮਥੁਰਾ, (੧੦) ਬਲ੍ਹ ਅਤੇ (੧੧) ਹਰਿਬੰਸ ।

ਕੱਲਸਹਾਰ ਇਹਨਾਂ ਦਾ ਜੱਥੇਦਾਰ ਸੀ, ਇਹ ਸਾਰੇ ਰਲ ਕੇ ਹੀ ਗੁਰੂ ਅਰਜਨ ਸਾਹਿਬ ਦੇ ਦੀਦਾਰ ਨੂੰ ਆਏ ਸਨ ।

ਸਵਈਆਂ ਵਿਚ ਕੇਵਲ 'ਗੁਰੂ' ਦੀ ਵਡਿਆਈ ਕੀਤੀ ਗਈ ਹੈ 'ਗੁਰੂ' ਦੀ ਉਪਮਾ ਕਰਨ ਲੱਗਿਆਂ 'ਗੁਰ-ਵਿਅਕਤੀ' ਦੀ ਉਪਮਾ ਹੋਣੀ ਕੁਦਰਤੀ ਗੱਲ ਸੀ, ਸੋ, ਇਹਨਾਂ ਨੇ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਤਕ ਹਰੇਕ 'ਗੁਰ-ਮਹਲੇ' ਦੀ ਸਿਫ਼ਤਿ ਉਚਾਰੀ ਹੈ ।

### ਵਿਆਜ ਨਿੰਦਿਆ ਨਹੀਂ

ਭਗਤ-ਬਾਣੀ ਦੇ ਵਿਰੋਧੀ ਸੱਜਣ ਭੱਟਾਂ ਦੇ ਸਵਈਆਂ ਦੇ ਵੀ ਵਿਰੁੱਧ ਹਨ । ਉਹ ਲਿਖਦੇ ਹਨ—'ਭੱਟ ਅਸਲ ਵਿਚ ਮੰਗ ਖਾਣ ਵਾਲਿਆਂ ਦਾ ਟੋਲਾ ਹੈ ਜਿਨ੍ਹਾਂ ਦਾ ਕੰਮ ਉਸਤਤ ਕਰ ਕੇ ਮੰਗਣਾ ਤੇ ਖਾਣਾ ਹੈ । ਹੋ ਸਕਦਾ ਹੈ ਭੱਟਾਂ ਨੇ ਭੀ ਗੁਰੂ-ਉਸਤਤ ਦੇ ਖ਼ਿਆਲ ਨਾਲ ਕਵਿਤਾ ਰਚੀ ਹੋਵੇ, ਪਰ ਇਹ ਅਸਲ ਵਿਚ ਗੁਰ-ਨਿੰਦਿਆ ਹੈ ।

ਭੱਟਾਂ ਨੇ ਗੁਰ-ਉਪਮਾ ਕਰਦਿਆਂ ਹਿੰਦੂ-ਅਵਤਾਰਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਨਾਲ ਐਸੀਆਂ ਅਨੇਕਾਂ ਸਾਖੀਆਂ ਹਿੰਦੂ-ਮਿਥਿਹਾਸ ਨੇ ਜੋੜੀਆਂ ਹੋਈਆਂ ਹਨ ਜੋ ਗੁਰਮਤਿ ਦੇ ਧੁਰੇ ਤੋਂ ਮੰਨੀਆਂ ਨਹੀਂ ਜਾ ਸਕਦੀਆਂ ।

'ਛਲਿਓ ਬਲਿ' ਦੇ ਸਿਰ-ਲੇਖ ਹੇਠ ਭੱਟ-ਬਾਣੀ ਦੇ ਵਿਰੋਧੀ ਸੱਜਣ ਰਾਜਾ ਬਲਿ ਵਾਲੀ ਪੁਰਾਣਿਕ ਸਾਖੀ ਦੇ ਕੇ ਅਖ਼ੀਰ ਤੇ ਲਿਖਦੇ ਹਨ—ਕੀ ਗੁਰੂ ਨਾਨਕ ਸਾਹਿਬ ਜੀ ਅਜੇਹੇ ਸਨ ਜੋ ਅਜੇਹਆਂ ਮਣ ਮਣ ਦੀਆਂ ਗੱਪਾਂ ਵਿਚ ਪਏ ਰਹੇ ?

'ਰਾਮ ਰਘੁਵੰਸੁ' ਦੇ ਸਿਰ-ਲੇਖ ਹੇਠ ਪੰਡਿਤ ਹਿਰਦਾ ਰਾਮ ਦੇ ਲਿਖੇ ਹਨੂੰਮਾਨ ਨਾਟਕ ਵਿਚੋਂ ਹਵਾਲੇ ਦੇਂਦੇ ਹਨ ਜੋ ਸ੍ਰੀ ਰਾਮਚੰਦ੍ਰ ਜੀ ਦੀ ਸ਼ਾਨ ਨੂੰ ਚਮਕਾ ਨਹੀਂ ਸਕਦੇ । ਅਖ਼ੀਰ ਤੇ ਉਹ ਸੱਜਣ ਇਹ ਲਿਖਣ ਤੇ ਮਜਬੂਰ ਹਨ—ਪਰ ਭੱਟ ਗੁਰੂ ਮਹਾਰਾਜ ਦੀ ਮਹਿਮਾ ਇਸ ਤਰ੍ਹਾਂ ਕਰਦੇ ਹਨ ਕਿ ਹੇ ਗੁਰੂ ! ਰਾਘਵਾਂ ਦੀ ਬੰਸ ਵਿਚ ਸ਼ਿਰੋਮਣੀ ਰਾਜਾ ਦਸਰਥ ਦੇ ਘਰ ਪ੍ਰਗਟ ਹੋਏ ਆਪ ਰਾਮਚੰਦਰ ਹੋ ।...ਗੁਰੂ ਸਾਹਿਬਾਨ ਨੂੰ ਰਾਮਚੰਦਰ ਜਨਕ ਆਦਿ ਰਾਜਿਆਂ ਦਾ ਦਰਜਾ ਦੇ ਕੇ ਨਿਵਾਜਣਾ ਗੁਰੂ ਸਾਹਿਬ ਦੀ ਸਖ਼ਤ ਨਿਰਾਦਰੀ ਹੈ ।

'ਦੁਆਪੁਰ ਕ੍ਰਿਸ਼ਨ ਮੁਰਾਰਿ' ਦੇ ਸਿਰਲੇਖ ਹੇਠ 'ਚੀਰ ਹਰਨ ਕਥਾ' ਦੇ ਕੇ ਆਪ ਲਿਖਦੇ ਹਨ—'ਕੀ ਸਾਡੇ ਗੁਰੂ ਸਾਹਿਬਾਨ ਅਜੇਹੀ ਕ੍ਰਿਸ਼ਨ ਲੀਲਾ ਰਚਾ ਕੇ.....?

ਭੱਟ ਸਾਹਿਬ ਤਾਂ ਸਾਫ਼ ਕਹਿ ਰਹੇ ਹਨ ਕਿ ਗੁਰੂ ਨਾਨਕ ! ਤੂੰ ਕ੍ਰਿਸ਼ਨ ਮੁਰਾਰੀ ਹੈਂ, ਤੂੰ ਦੁਆਪੁਰ ਜੁਗ ਅੰਦਰ ਇਹ ਕੌਤਕ ਕੀਤੇ । ਸੋਚੋ, ਇਹ ਉਸਤਤਿ ਹੈ ਕਿ ਨਿੰਦਾ ?

ਭੱਟ-ਬਾਣੀ ਦੇ ਵਿਰੋਧੀ ਸੱਜਣ ਜੀ ਦਾ ਗੁਰਸਿੱਖੀ ਵਾਸਤੇ ਪਿਆਰ ਤੇ ਜਜ਼ਬਾ ਸਚ-ਮੁੱਚ ਹੀ ਸਲਾਹੁਣ-ਜੋਗ ਹੈ । ਪਰ ਵਿਚਾਰ-ਧਾਰਾ ਦੇ ਫ਼ਰਕ ਨੂੰ ਧੀਰਜ ਤੇ ਠਰ੍ਹੰਮੇ ਨਾਲ ਪੜਚੋਲਿਆਂ ਸੁਖਦਾਈ ਨਤੀਜਾ ਨਿਕਲ ਸਕਦਾ ਹੈ । ਭੱਟਾਂ ਦਾ ਦ੍ਰਿਸ਼ਟੀ-ਕੋਣ ਇਉਂ ਜਾਪਦਾ ਹੈ ਕਿ ਸਾਡੇ ਵਾਸਤੇ ਤਾਂ ਗੁਰੂ ਨਾਨਕ ਪਾਤਿਸ਼ਾਹ ਹੀ ਉਹ ਸ੍ਰੀ ਰਾਮ ਚੰਦਰ ਹੈ ਉਹ ਸ੍ਰੀ ਕ੍ਰਿਸ਼ਨ ਹੈ ਜਿਨ੍ਹਾਂ ਨੂੰ ਆਪੋ ਆਪਣੇ ਜੁਗ ਦਾ ਸ਼ਿਰੋਮਣੀ ਮੰਨਿਆ ਜਾ ਰਿਹਾ ਹੈ ਤੇ ਜਿਨ੍ਹਾਂ ਦੇ ਜੀਵਨ ਨਾਲ ਉਹਨਾਂ ਦੇ ਸ਼ਰਧਾਲੂ ਕਈ ਕਿਸਮ ਦੀਆਂ ਕਹਾਣੀਆਂ ਜੋੜਦੇ ਚਲੇ ਆ ਰਹੇ ਹਨ ।

ਭੱਟ-ਬਾਣੀ ਦੇ ਵਿਰੋਧੀ ਵੀਰ ਆਪਣੀ ਪੁਸਤਕ ਦੇ ਅਖ਼ੀਰ ਤੇ ਭਾਈ ਮਨੀ ਸਿੰਘ ਜੀ ਦਾ ਜ਼ਿਕਰ ਕਰਦੇ ਇਉਂ ਲਿਖਦੇ ਹਨ—'ਭਾਈ ਮਨੀ ਸਿੰਘ ਜੀ ਸ਼ਹੀਦ ਪਰ ਇਹ ਝੂਠਾ ਇਲਜ਼ਾਮ ਲਗਾਇਆ ਕਿ ਉਹਨਾਂ ਨੂੰ ਬੀੜ ਦਾ ਕ੍ਰਮ ਭੰਗ ਕਰਨ ਕਰਕੇ ਖਾਲਸਾ ਪੰਥ ਨੇ ਸਰਾਪ ਦਿੱਤਾ ਸੀ ਕਿ ਤੁਰਕ ਉਹਨਾਂ ਦੇ ਬੰਦ ਬੰਦ ਕਟੌਣਗੇ ।' ਇਸ ਤਰ੍ਹਾਂ ਭਾਈ ਸਾਹਿਬ ਜੀ ਦੀ ਸ਼ਹੀਦੀ ਨੂੰ ਭੀ ਸਜ਼ਾ ਮਿਲਣੀ ਸਾਬਤ ਕੀਤਾ ਗਿਆ ।

ਭਾਈ ਮਨੀ ਸਿੰਘ ਜੀ ਦੇ ਜਿਸ ਮਹਾਨ ਸਾਹਿੱਤਕ ਉੱਦਮ ਵਲ ਉਪਰ ਇਸ਼ਾਰਾ ਕੀਤਾ ਗਿਆ ਹੈ, ਉਹ ਸਾਰਾ ਸੰਗ੍ਰਹਿ ਇਸ ਵੇਲੇ ਸਰਦਾਰ ਗੁਲਾਬ ਸਿੰਘ ਜੀ ਸੇਠੀ ਪਾਸ (੧੭-ਹਨੂਮਾਨ ਰੋਡ, ਨਵੀਂ ਦਿੱਲੀ ਵਿਚ) ਦੱਸਿਆ ਜਾਂਦਾ ਹੈ । ਭਾਈ ਸਾਹਿਬ ਦੀ ਇਹ ਮਹਾਨ ਮਿਹਨਤ ਸੰਮਤ ੧੭੭੦ ਵਿਚ ਖ਼ਤਮ ਹੋਈ ਸੀ (ਭਾਵ, ਸੰਨ ੧੭੧੩ ਵਿਚ, ਗੁਰੂ ਗੋਬਿੰਦ ਸਿੰਘ ਜੀ ਦੀ ਸ਼ਹੀਦੀ ਤੋਂ ਪੰਜ ਸਾਲ ਪਿੱਛੋਂ) ।

ਇਹ ਗੱਲ ਪੰਥ-ਪ੍ਰਸਿੱਧ ਹੈ ਕਿ ਭਾਈ ਮਨੀ ਸਿੰਘ ਜੀ ਦਸਮ ਪਾਤਿਸ਼ਾਹ ਜੀ ਦੇ ਵੇਲੇ ਰੋਜ਼ਾਨਾ ਦੀਵਾਨ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਕਥਾ ਕਰਿਆ ਕਰਦੇ ਸਨ । ਉਹਨਾਂ ਦਾ ਇਹ ਉੱਦਮ ਇਤਨਾ ਸਫਲ ਹੋਇਆ, ਕਿ ਉਹਨਾਂ ਦੇ ਨਾਮ ਤੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਦੀ ਇਕ ਸੰਪ੍ਰਦਾਇ ਹੀ ਚੱਲ ਪਈ ਹੋਈ ਹੈ ।

ਗਿਆਨੀ ਗਰਜਾ ਸਿੰਘ ਜੀ ਦੀ ਖੋਜ ਅਨੁਸਾਰ ਭਾਈ ਮਨੀ ਸਿੰਘ ਜੀ ਦਾ ਜਨਮ ਸੰਮਤ ੧੭੧੪ (ਸੰਨ ੧੬੪੪) ਵਿਚ ਹੋਇਆ ਸੀ । ਉਹ ੧੩ ਸਾਲ ਦੀ ਉਮਰ ਦੇ ਸਨ ਜਦੋਂ ਉਹ ਗੁਰੂ ਹਰਿ ਰਾਇ ਸਾਹਿਬ ਦੀ ਸਰਨ ਆਏ । ਸੰਮਤ ੧੭੫੬ (ਸੰਨ ੧੬੯੯) ਵਿਚ ਇਹਨਾਂ ਨੇ ਅੰਮ੍ਰਿਤ ਪਾਨ ਕੀਤਾ । ਗੁਰ-ਵਿਅੱਕਤੀਆਂ ਦੇ ਕ੍ਰਮ ਅਨੁਸਾਰ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਿਖਣ ਦਾ ਉੱਦਮ ਸਿੱਖ-ਇਤਿਹਾਸ ਹੁਣ ਤਕ ਭਾਈ ਮਨੀ ਸਿੰਘ ਜੀ ਦੇ ਨਾਲ ਹੀ ਜੋੜਦਾ ਆ ਰਿਹਾ ਹੈ ਤੇ, ਉਸ ਸੰਗ੍ਰਹਿ ਵਿਚ ਭਗਤਾਂ ਦੀ ਬਾਣੀ ਭੀ ਮੌਜੂਦ ਹੈ ਅਤੇ ਭੱਟਾਂ ਦੇ ਸਵਈਏ ਭੀ ਮੌਜੂਦ ਹਨ ।

ਇਹਨਾਂ ਬਾਣੀਆਂ ਦੇ ਵਿਰੁੱਧ ਖਰਵ੍ਹੇ ਤੇ ਅਸਰਧਾ-ਭਰੇ ਬੋਲ ਲਿਖਣ ਅਤੇ ਬੋਲਣ ਵਾਲੇ ਸੱਜਣਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਇਸ ਅੱਤ ਗੰਭੀਰ ਮਾਮਲੇ ਨੂੰ ਗੰਭੀਰਤਾ ਨਾਲ ਹੀ ਵਿਚਾਰਨਾ ਚਾਹੀਦਾ ਹੈ ।

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**
**ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫ ॥**

**ਆਦਿ ਪੁਰਖ ਕਰਤਾਰ, ਕਰਣ ਕਾਰਣ ਸਭ ਆਪੇ ॥ ਸਰਬ ਰਹਿਓ ਭਰਪੂਰਿ, ਸਗਲ ਘਟ ਰਹਿਓ ਬਿਆਪੇ ॥ {ਪੰਨਾ ੧੩੮੫}**

**ਪਦ ਅਰਥ**:— ਪੁਰਖ—ਸਰਬ-ਵਿਆਪਕ । ਕਰਣ ਕਾਰਣ—ਕਰਣ ਦਾ ਕਾਰਣ ਸ੍ਰਿਸ਼ਟੀ ਦਾ ਮੁੱਢ । ਭਰਪੂਰਿ—ਵਿਆਪਕ । ਸਗਲ ਘਟ—ਸਾਰੇ ਘਟਾਂ ਵਿਚ । ਰਹਿਓ ਬਿਆਪੇ—ਵਿਆਪ ਰਿਹਾ ਹੈਂ, ਪਸਰ ਰਿਹਾ ਹੈਂ, ਹਾਜ਼ਰ-ਨਾਜ਼ਰ ਹੈਂ ।

**ਅਰਥ**:— ਹੇ ਆਦਿ ਪੁਰਖ ! ਹੇ ਕਰਤਾਰ ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦਾ ਮੂਲ ਹੈਂ । ਤੂੰ ਸਭ ਥਾਈਂ ਭਰਪੂਰਿ ਹੈਂ; (ਭਾਵ, ਕੋਈ ਥਾਂ ਐਸਾ ਨਹੀਂ, ਜਿੱਥੇ ਤੂੰ ਨਾਹ ਹੋਵੇਂ) । ਤੂੰ ਸਭ ਸਰੀਰਾਂ ਵਿਚ ਮੌਜੂਦ ਹੈਂ ।

**ਬ੍ਯਾਪਤੁ ਦੇਖੀਐ ਜਗਤਿ, ਜਾਨੈ ਕਉਨੁ ਤੇਰੀ ਗਤਿ, ਸਰਬ ਕੀ ਰਖ੍ਯਾ ਕਰੈ, ਆਪੇ ਹਰਿ ਪਤਿ ॥ {ਪੰਨਾ ੧੩੮੫}**

**ਪਦ ਅਰਥ**:— ਦੇਖੀਐ—ਦੇਖੀਦਾ ਹੈਂ । ਜਗਤਿ—ਜਗਤ ਵਿਚ । ਪਤਿ—ਮਾਲਕ ।

**ਅਰਥ**:— ਹੇ (ਸਭ ਦੇ) ਮਾਲਕ ਅਕਾਲ ਪੁਰਖ ! ਤੂੰ ਸਾਰੇ ਜਗਤ ਵਿਚ ਪਸਰਿਆ ਹੋਇਆ ਦਿੱਸ ਰਿਹਾ ਹੈਂ । ਕੌਣ ਜਾਣਦਾ ਹੈ ਤੂੰ ਕਿਹੋ ਜਿਹਾ ਹੈਂ ? ਤੂੰ ਆਪ ਹੀ ਸਭ (ਜੀਆਂ) ਦੀ ਰੱਖਿਆ ਕਰਦਾ ਹੈਂ ।

**ਅਬਿਨਾਸੀ ਅਬਿਗਤ, ਆਪੇ ਆਪਿ ਉਤਪਤਿ ॥ ਏਕੈ ਤੂਹੀ ਏਕੈ, ਅਨ ਨਾਹੀ ਤੁਮ ਭਤਿ ॥ {ਪੰਨਾ ੧੩੮੫}**

**ਪਦ ਅਰਥ**:— ਅਬਿਨਾਸੀ—ਨਾਸ ਨਾ ਹੋਣ ਵਾਲਾ । ਅਬਿਗਤ—ਅਵਿਅਕਤ ਜੋ ਵਿਅਕਤੀ ਤੋਂ ਰਹਿਤ ਹੋਵੇ, ਸਰੀਰ ਤੋਂ ਰਹਿਤ, ਅਦ੍ਰਿਸ਼ਟ, ਇਹਨਾਂ ਅੱਖਾਂ ਨਾਲ ਨਾਹ ਦਿੱਸਣ ਵਾਲਾ । ਆਪੇ ਆਪਿ—ਆਪਣੇ ਆਪ ਤੋਂ । ਉਤਪਤਿ—ਪੈਦਾਇਸ਼ । ਅਨ—ਕੋਈ ਹੋਰ (ਅੰਯ) । ਤੁਮ ਭਤਿ—ਤੁਮ ਭਾਂਤਿ, ਤੇਰੇ ਵਰਗਾ ।

**ਅਰਥ**:— (ਹੇ ਆਦਿ ਪੁਰਖ !) ਤੂੰ ਕਦੇ ਨਾਸ ਹੋਣ ਵਾਲਾ ਨਹੀਂ ਹੈਂ, ਤੂੰ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ; ਤੇਰੀ ਉਤਪੱਤੀ ਤੇਰੇ ਆਪਣੇ ਆਪ ਤੋਂ ਹੀ ਹੈ । ਤੂੰ ਕੇਵਲ ਇੱਕੋ ਹੀ ਇਕ ਹੈਂ, ਤੇਰੇ ਵਰਗਾ ਹੋਰ ਕੋਈ ਨਹੀਂ ਹੈ ।

**ਹਰਿ ਅੰਤੁ ਨਾਹੀ ਪਾਰਾਵਾਰੁ, ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ, ਸ੍ਰਬ ਪ੍ਰਾਨ ਕੋ ਅਧਾਰੁ ॥ {ਪੰਨਾ ੧੩੯੫}**

**ਪਦ ਅਰਥ**:— ਪਾਰਾਵਾਰੁ—ਉਰਲਾ ਪਰਲਾ ਪਾਸਾ, ਹੱਦ-ਬੰਨਾ । ਸ੍ਰਬ ਪ੍ਰਾਨ ਕੋ—ਸਾਰੇ ਪ੍ਰਾਣੀਆਂ ਦਾ । ਆਧਾਰੁ—ਆਸਰਾ ।

**ਅਰਥ**:— (ਹੇ ਭਾਈ !) ਹਰੀ ਦਾ ਅੰਤ ਤੇ ਹੱਦ-ਬੰਨਾ ਨਹੀਂ (ਪਾਇਆ ਜਾ ਸਕਦਾ) । ਕੌਣ (ਮਨੁੱਖ) ਹੈ ਜੋ (ਉਸ ਦੇ ਹੱਦ-ਬੰਨੇ ਨੂੰ ਲੱਭਣ ਦੀ) ਵਿਚਾਰ ਕਰ ਸਕਦਾ ਹੈ ? ਹਰੀ ਸਾਰੇ ਜਗਤ ਦਾ ਪਿਤਾ ਹੈ ਅਤੇ ਸਾਰੇ ਜੀਆਂ ਦਾ ਆਸਰਾ ਹੈ ।

**ਜਨੁ ਨਾਨਕੁ ਭਗਤੁ, ਦਰਿ ਤੁਲਿ, ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ, ਬਲਿ ਬਲਿ ਸਦ ਬਲਿਹਾਰਿ ॥੧॥ (ਪੰਨਾ ੧੩੯੫)**

**ਪਦ ਅਰਥ**:— ਦਰਿ—ਦਰ ਤੇ, (ਅਕਾਲ ਪੁਰਖ ਦੇ) ਦਰਵਾਜ਼ੇ ਤੇ । ਤੁਲਿ—ਪ੍ਰਵਾਨ । ਬ੍ਰਹਮ ਸਮਸਰਿ—ਅਕਾਲ ਪੁਰਖ ਦੇ ਸਮਾਨ, ਅਕਾਲ ਪੁਰਖ ਦਾ ਰੂਪ । ਜੀਹ—ਜੀਭ । ਬਖਾਨੈ—ਕਹੈ, ਕਹਿ ਸਕਦੀ ਹੈ । ਬਲਿ—ਸਦਕੇ । ਸਦ—ਸਦਾ ।

**ਅਰਥ**:— (ਹਰੀ ਦਾ) ਭਗਤ ਸੇਵਕ (ਗੁਰੂ) ਨਾਨਕ (ਹਰੀ ਦੇ) ਦਰ ਤੇ ਪਰਵਾਨ (ਹੋਇਆ ਹੈ) ਤੇ ਹਰੀ ਵਰਗਾ ਹੈ । (ਮੇਰੀ) ਇਕ ਜੀਭ (ਉਸ ਗੁਰੂ ਨਾਨਕ ਦੇ) ਕੀਹ (ਗੁਣ) ਕਥਨ ਕਰ ਸਕਦੀ ਹੈ ? ਮੈਂ (ਗੁਰੂ ਨਾਨਕ ਤੋਂ) ਸਦਕੇ ਹਾਂ, ਸਦਕੇ ਹਾਂ, ਸਦਾ ਸਦਕੇ ਹਾਂ ।੧।

ਨੋਟ:— ਪਦ 'ਹਾਂ ਕਿ' ਸਵਈਏ ਦੀ ਟੇਕ-ਮਾਤ੍ਰ ਹੀ ਵਰਤਿਆ ਹੈ ।

**ਅੰਮ੍ਰਿਤ ਪ੍ਰਵਾਹ ਸਰਿ, ਅਤੁਲ ਭੰਡਾਰ ਭਰਿ, ਪਰੈ ਹੀ ਤੇ ਪਰੈ, ਅਪਰ ਅਪਾਰ ਪਰਿ ॥ {ਪੰਨਾ ੧੩੯੫}**

**ਪਦ ਅਰਥ**:— ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਪ੍ਰਵਾਹ—ਝਰਨੇ, ਵਹਣ, ਚਸ਼ਮੇ । ਸਰਿ—ਸਰੇਂ, ਚੱਲਦੇ ਹਨ । ਅਤੁਲ—ਜੋ ਤੋਲੇ ਨਾਹ ਜਾ ਸਕਣ । ਭੰਡਾਰ—ਖ਼ਜ਼ਾਨੇ । ਭਰਿ—ਭਰੇ ਪਏ ਹਨ । ਅਪਰ ਅਪਾਰ—ਬੇਅੰਤ ।

**ਅਰਥ**:— (ਹੇ ਅਕਾਲ ਪੁਰਖ !) (ਤੈਥੋਂ) ਅੰਮ੍ਰਿਤ ਦੇ ਪ੍ਰਵਾਹ ਚੱਲ ਰਹੇ ਹਨ, ਤੇਰੇ ਨਾਹ ਤੁਲ ਸਕਣ ਵਾਲੇ ਖ਼ਜ਼ਾਨੇ ਭਰੇ ਪਏ ਹਨ; ਤੂੰ ਪਰੇ ਤੋਂ ਪਰੇ ਹੈਂ ਅਤੇ ਬੇਅੰਤ ਹੈਂ ।

**ਆਪੁਨੋ ਭਾਵਨੁ ਕਰਿ, ਮੰਤ੍ਰਿ ਨ ਦੂਸਰੋ ਧਰਿ, ਓਪਤਿ ਪਰਲੌ, ਏਕੈ ਨਿਮਖ ਤੁ ਘਰਿ ॥ {ਪੰਨਾ ੧੩੯੫}**

**ਪਦ ਅਰਥ**:— ਭਾਵਨੁ—ਮਰਜ਼ੀ । ਕਰਿ—ਕਰਦਾ ਹੈਂ । ਮੰਤ੍ਰਿ—ਮੰਤ੍ਰ ਵਿਚ, ਸਲਾਹ ਵਿਚ । ਦੂਸਰੋ—ਕਿਸੇ ਹੋਰ ਨੂੰ । ਨ ਧਰਿ—ਨਹੀਂ ਧਰਦਾ ਹੈਂ, ਤੂੰ ਨਹੀਂ ਲਿਆਉਂਦਾ । ਓਪਤਿ—ਉਤਪੱਤੀ, ਜਗਤ ਦੀ ਪੈਦਾਇਸ਼ । ਪਰਲੌ—ਜਗਤ ਦਾ ਨਾਸ । ਏਕੈ ਨਿਮਖ—ਇਕ ਨਿਮਖ ਵਿਚ, ਅੱਖ ਦੇ ਇਕ ਫੋਰ ਵਿਚ । ਤੁ—(ਤਵ) ਤੇਰੇ । ਘਰਿ—ਘਰ ਵਿਚ ।

**ਅਰਥ**:— ਤੂੰ ਆਪਣੀ ਮਰਜ਼ੀ ਕਰਦਾ ਹੈਂ; ਕਿਸੇ ਹੋਰ ਨੂੰ ਆਪਣੀ ਸਲਾਹ ਵਿਚ ਨਹੀਂ ਲਿਆਉਂਦਾ, (ਭਾਵ, ਤੂੰ ਕਿਸੇ ਹੋਰ ਨਾਲ ਸਲਾਹ ਨਹੀਂ ਕਰਦਾ) ਤੇਰੇ ਘਰ ਵਿਚ (ਭਾਵ, ਤੇਰੇ ਹੁਕਮ ਵਿਚ) ਜਗਤ ਦੀ ਪੈਦਾਇਸ਼ ਤੇ ਅੰਤ ਅੱਖ ਦੇ ਇਕ ਫੋਰ ਵਿਚ ਹੋ ਜਾਂਦੇ ਹਨ ।

**ਆਨ ਨਾਹੀ ਸਮਸਰਿ, ਉਜੀਆਰੋ ਨਿਰਮਰਿ, ਕੋਟਿ ਪਰਾਛਤ ਜਾਹਿ, ਨਾਮੁ ਲੀਏ ਹਰਿ ਹਰਿ ॥ {ਪੰਨਾ ੧੩੯੫}**

**ਪਦ ਅਰਥ**:— ਆਨ—ਕੋਈ ਹੋਰ । ਸਮਸਰਿ—ਬਰਾਬਰ, ਸਮਾਨ, ਵਰਗਾ । ਉਜੀਆਰੋ—ਪ੍ਰਕਾਸ਼, ਚਾਨਣਾ । ਨਿਰਮਰਿ—ਨਿਰਮਲ, ਸਾਫ਼ । ਸੰ: ਨਿਮਾਲ਼ ਯ ਪੁਰਏ, ਚਲਏਓਨ, ਸਟਓਨਿਲਏਸਸ. ਇਸ ਤੋਂ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ-ਨਿਰਮਲ, ਨਿਰਮਾਰਿ, ਨਿਰਮਰਿ) । ਕੋਟਿ ਪਰਾਛਤ—ਕਰੋੜਾਂ ਪਾਪ । ਜਾਹਿ—ਦੂਰ ਹੋ ਜਾਂਦੇ ਹਨ ।

**ਅਰਥ**:— ਕੋਈ ਹੋਰ ਹਰੀ ਵਰਗਾ ਨਹੀਂ ਹੈ; ਉਸ ਦਾ ਨਿਰਮਲ ਚਾਨਣਾ ਹੈ; ਉਸ ਹਰੀ ਦਾ ਨਾਮ ਲਿਆਂ ਕਰੋੜਾਂ ਪਾਪ ਦੂਰ ਹੋ ਜਾਂਦੇ ਹਨ ।

**ਜਨੁ ਨਾਨਕੁ ਭਗਤੁ, ਦਰਿ ਤੁਲਿ, ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ, ਬਲਿ ਬਲਿ, ਸਦ ਬਲਿਹਾਰਿ ॥੨॥ (ਪੰਨਾ ੧੩੯੫)**

**ਅਰਥ**:— ਹਰੀ ਦਾ ਭਗਤ ਦਾਸ (ਗੁਰੂ) ਨਾਨਕ (ਹਰੀ ਦੇ) ਦਰ ਤੇ ਪ੍ਰਵਾਨ (ਹੋਇਆ ਹੈ) ਅਤੇ ਹਰੀ ਵਰਗਾ ਹੈ । (ਮੇਰੀ) ਇਕ ਜੀਭ (ਉਸ ਗੁਰੂ ਨਾਨਕ ਦੇ) ਕੀਹ (ਗੁਣ) ਕਹਿ ਸਕਦੀ ਹੈ ? ਮੈਂ (ਗੁਰੂ ਨਾਨਕ ਤੋਂ) ਸਦਕੇ ਹਾਂ, ਸਦਕੇ ਹਾਂ, ਸਦਾ ਸਦਕੇ ਹਾਂ ।੨।

**ਸਗਲ ਭਵਨ ਧਾਰੇ, ਏਕ ਥੇਂ ਕੀਏ ਬਿਸਥਾਰੇ, ਪੂਰਿ ਰਹਿਓ ਸ੍ਰਬ ਮਹਿ, ਆਪਿ ਹੈ ਨਿਰਾਰੇ ॥ {ਪੰਨਾ ੧੩੯੫}**

**ਪਦ ਅਰਥ**:— ਸਗਲ ਭਵਨ—ਸਾਰੇ ਮੰਡਲ, ਸਾਰੇ ਲੋਕ । ਧਾਰੇ—ਬਣਾਏ, ਥਾਪੇ । ਏਕ ਥੇਂ—ਇਕ (ਆਪਣੇ ਆਪ) ਤੋਂ । ਬਿਸਥਾਰੇ—ਖਿਲਾਰਾ, ਪਸਾਰਾ । ਪੂਰਿ ਰਹਿਓ—ਵਿਆਪਕ ਹੈ । ਨਿਰਾਰੇ—ਨਿਰਾਲਾ, ਨਿਵੇਕਲਾ, ਨਿਆਰਾ ।

**ਅਰਥ**:— ਉਸ ਹਰੀ ਨੇ ਸਾਰੇ ਲੋਕ ਬਣਾਏ ਹਨ; ਇਕ ਆਪਣੇ ਆਪ ਤੋਂ ਹੀ (ਇਹ ਸੰਸਾਰ ਦਾ) ਖਿਲਾਰਾ ਕੀਤਾ ਹੈ; ਆਪ ਸਭ ਵਿਚ ਵਿਆਪਕ ਹੈ (ਅਤੇ ਫਿਰ) ਹੈ (ਭੀ) ਨਿਰਲੇਪ ।

**ਹਰਿ ਗੁਨ ਨਾਹੀ ਅੰਤ ਪਾਰੇ, ਜੀਅ ਜੰਤ ਸਭਿ ਥਾਰੇ, ਸਗਲ ਕੋ ਦਾਤਾ, ਏਕੈ ਅਲਖ ਮੁਰਾਰੇ ॥ {ਪੰਨਾ ੧੩੯੫}**

**ਪਦ ਅਰਥ**:— ਥਾਰੇ—ਤੇਰੇ । ਅਲਖ—ਜੋ ਲਖਿਆ ਨਾਹ ਜਾ ਸਕੇ, ਜਿਸ ਦਾ ਸਹੀ ਸਰੂਪ ਬਿਆਨ ਨਾਹ ਕੀਤਾ ਜਾ ਸਕੇ । ਕੋ—ਦਾ । ਮੁਰਾਰੇ—ਹੇ ਮੁਰਾਰਿ ! ਮੁਰਨਾਮ ਦੈਂਤ ਦਾ ਵੈਰੀ । (ਅਕਾਲ ਪੁਰਖ ਦੇ ਨਾਵਾਂ ਵਿਚੋਂ ਇਕ ਨਾਮ ਵਰਤਿਆ ਗਿਆ ਹੈ) ।

**ਅਰਥ**:— ਹੇ ਬੇਅੰਤ ਹਰੀ ! ਤੇਰੇ ਗੁਣਾਂ ਦਾ ਅੰਤ ਤੇ ਪਾਰ ਨਹੀਂ (ਪੈ ਸਕਦਾ); ਸਾਰੇ ਜੀਅ ਜੰਤ ਤੇਰੇ ਹੀ ਹਨ, ਤੂੰ ਇਕ ਆਪ ਹੀ ਸਭ ਦਾ ਦਾਤਾ ਹੈਂ । ਤੇਰਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।

**ਆਪ ਹੀ ਧਾਰਨ ਧਾਰੇ, ਕੁਦਰਤਿ ਹੈ ਦੇਖਾਰੇ, ਬਰਨੁ ਚਿਹਨੁ ਨਾਹੀ, ਮੁਖ ਨ ਮਸਾਰੇ ॥ {ਪੰਨਾ ੧੩੯੬}**

**ਪਦ ਅਰਥ**:— ਧਾਰਨ—ਸ੍ਰਿਸ਼ਟੀ । ਧਾਰੇ—ਆਸਰਾ ਦੇ ਰਿਹਾ ਹੈ । ਦੇਖਾਰੇ—ਵਿਖਾਲਦਾ ਹੈ । ਬਰਨੁ—ਰੰਗ । ਚਿਹਨੁ—ਨਿਸ਼ਾਨ । ਮਸਾਰੇ—(ਸੰ: ਸ਼ਮਸ਼੍ਰੂ) ਦਾੜ੍ਹੀ ।

**ਅਰਥ**:— (ਹਰੀ) ਆਪ ਹੀ ਸਾਰੇ ਜਗਤ ਨੂੰ ਆਸਰਾ ਦੇ ਰਿਹਾ ਹੈ, ਆਪਣੀ ਕੁਦਰਤਿ ਵਿਖਾਲ ਰਿਹਾ ਹੈ । ਨਾਹ (ਉਸ ਦਾ ਕੋਈ) ਰੰਗ ਹੈ ਨਾ (ਕੋਈ) ਨਿਸ਼ਾਨ, ਨਾਹ ਮੂੰਹ, ਤੇ ਨਾਹ ਦਾੜ੍ਹੀ ।

**ਜਨੁ ਨਾਨਕੁ ਭਗਤੁ, ਦਰਿ ਤੁਲਿ, ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ, ਬਲਿ ਬਲਿ, ਸਦ ਬਲਿਹਾਰਿ ॥੩॥ (ਪੰਨਾ ੧੩੯੬)**

**ਅਰਥ**:— ਹਰੀ ਦਾ ਭਗਤ ਦਾਸ (ਗੁਰੂ) ਨਾਨਕ (ਹਰੀ ਦੇ) ਦਰ ਤੇ ਪ੍ਰਵਾਨ (ਹੋਇਆ ਹੈ) ਅਤੇ ਹਰੀ ਵਰਗਾ ਹੈ । (ਮੇਰੀ) ਇੱਕ ਜੀਭ (ਉਸ ਗੁਰੂ ਨਾਨਕ ਦੇ) ਕੀਹ (ਗੁਣ) ਕਹਿ ਸਕਦੀ ਹੈ ? ਮੈਂ (ਗੁਰੂ ਨਾਨਕ ਤੋਂ) ਸਦਕੇ ਹਾਂ, ਸਦਕੇ ਹਾਂ, ਸਦਾ ਸਦਕੇ ਹਾਂ ।੩।

**ਸਰਬ ਗੁਣ ਨਿਧਾਨੰ, ਕੀਮਤਿ ਨ ਗ੍ਯ੍ਯਾਨੰ ਧ੍ਯ੍ਯਾਨੰ; ਊਚੇ ਤੇ ਊਚੌ ਜਾਨੀਜੈ, ਪ੍ਰਭ ਤੇਰੇ ਥਾਨੰ ॥ {ਪੰਨਾ ੧੩੯੬}**

ਪਦ ਅਰਥ:— ਨਿਧਾਨੰ—ਖ਼ਜ਼ਾਨਾ । ਕੀਮਤਿ—ਮੁੱਲ । ਜਾਨੀਜੈ—ਜਾਣੀਦਾ ਹੈ, ਸੁਣੀਂਦਾ ਹੈ । ਥਾਨ—ਟਿਕਾਣਾ । ਪ੍ਰਭ—ਹੇ ਪ੍ਰਭੂ !

ਅਰਥ:— ਹੇ ਪ੍ਰਭੂ ! ਤੂੰ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ, ਤੇਰੇ ਗਿਆਨ ਦਾ ਅਤੇ (ਤੇਰੇ ਵਿਚ) ਧਿਆਨ (ਜੋੜਨ) ਦਾ ਮੁੱਲ ਨਹੀਂ (ਪੈ ਸਕਦਾ) । ਤੇਰਾ ਟਿਕਾਣਾ ਉੱਚੇ ਤੋਂ ਉੱਚਾ ਸੁਣੀਂਦਾ ਹੈ ।

**ਮਨੁ ਧਨੁ ਤੇਰੋ ਪ੍ਰਾਨੰ, ਏਕੈ ਸੂਤਿ ਹੈ ਜਹਾਨੰ ਕਵਨ ਉਪਮਾ ਦੇਉ, ਬਡੇ ਤੇ ਬਡਾਨੰ ॥ {ਪੰਨਾ ੧੩੯੬}**

**ਪਦ ਅਰਥ**:— ਸੂਤ—ਸੂਤ੍ਰ, ਮਰਯਾਦਾ, ਸੱਤਾ । ਏਕੈ ਸੂਤਿ—ਇਕੋ ਮਰਯਾਦਾ ਵਿਚ । ਉਪਮਾ—ਤਸ਼ਬੀਹ, ਸਾਵੀਂ ਜਾਂ ਬਰਾਬਰ ਦੀ ਸ਼ੈ । ਬਡਾਨੰ—ਵੱਡਾ । ਦੇਉ—ਦੇਉਂ, ਮੈਂ ਦਿਆਂ ।

**ਅਰਥ**:— (ਹੇ ਪ੍ਰਭੂ !) ਮੇਰਾ ਮਨ, ਮੇਰਾ ਧਨ ਅਤੇ ਮੇਰੇ ਪ੍ਰਾਣ—ਇਹ ਸਭ ਤੇਰੇ ਹੀ (ਦਿੱਤੇ ਹੋਏ) ਹਨ । ਸਾਰਾ ਸੰਸਾਰ ਤੇਰੀ ਇਕੋ ਹੀ ਸੱਤਾ ਵਿਚ ਹੈ (ਭਾਵ, ਸੱਤਾ ਦੇ ਆਸਰੇ ਹੈ) । ਮੈਂ ਕਿਸ ਦਾ ਨਾਉਂ ਦੱਸਾਂ ਜੋ ਤੇਰੇ ਬਰਾਬਰ ਦਾ ਹੋਵੇ ? ਤੂੰ ਵੱਡਿਆਂ ਤੋਂ ਵੱਡਾ ਹੈਂ ।

**ਜਾਨੈ ਕਉਨੁ ਤੇਰੋ ਭੇਉ, ਅਲਖ ਅਪਾਰ ਦੇਉ ਅਕਲ ਕਲਾ ਹੈ, ਪਭ ਸਰਬ ਕੋ ਧਾਨੰ ॥ {ਪੰਨਾ ੧੩੯੬}**

**ਪਦ ਅਰਥ**:— ਭਾਉ—ਭੇਤ, ਰਾਜ਼, ਗੂੜ੍ਹ ਗਤੀ । ਅਪਾਰ—ਬੇਅੰਤ । ਦੇਉ—ਦੇਵ, ਪ੍ਰਕਾਸ਼-ਰੂਪ । ਅਕਲ ਕਲਾ—ਜਿਸ ਦੀ ਕਲਾ (ਸੱਤਾ) ਅੰਗ-ਰਹਿਤ ਹੈ, ਭਾਵ, ਇੱਕ-ਰਸ ਹੈ । ਧਾਨੰ—ਆਸਰਾ (ਸੰ: ਧਾਨੰ—ਅ ਰਣਚੲਪਟੳਚਲੲ, ਸੲੳਟ,ੌਰਸਿਹਮੲਨਟ) ।

**ਅਰਥ**:— ਹੇ ਪ੍ਰਭੂ ! ਤੇਰਾ ਭੇਦ ਕੌਣ ਜਾਣ ਸਕਦਾ ਹੈ ? ਹੇ ਅਲੱਖ ! ਹੇ ਅਪਾਰ ! ਹੇ ਪ੍ਰਕਾਸ਼ ਰੂਪ ! ਤੇਰੀ ਸੱਤਾ (ਸਭ ਥਾਂ) ਇੱਕ-ਰਸ ਹੈ; ਤੂੰ ਸਾਰੇ ਜੀਆਂ ਦਾ ਆਸਰਾ ਹੈਂ ।

**ਜਨੁ ਨਾਨਕੁ ਭਗਤੁ, ਦਰਿ ਤੁਲਿ, ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ, ਬਲਿ ਬਲਿ, ਸਦ ਬਲਿਹਾਰਿ ॥੪॥ {ਪੰਨਾ ੧੩੯੬}**

**ਅਰਥ**:— ਹੇ ਪ੍ਰਭੂ ! (ਤੇਰਾ) ਭਗਤ ਸੇਵਕ (ਗੁਰੂ ਨਾਨਕ (ਤੇਰੇ) ਦਰ ਤੇ ਪ੍ਰਵਾਨ (ਹੋਇਆ ਹੈ) ਅਤੇ (ਹੇ ਪ੍ਰਭੂ ! ਤੈਂ) ਬ੍ਰਹਮ ਦੇ ਸਮਾਨ ਹੈ । (ਮੇਰੀ) ਇੱਕ ਜੀਭ (ਉਸ ਗੁਰੂ ਨਾਨਕ ਦੇ) ਕੀਹ (ਗੁਣ) ਕਹਿ ਸਕਦੀ ਹੈ ? ਮੈਂ (ਗੁਰੂ ਨਾਨਕ ਤੋਂ) ਸਦਕੇ ਹਾਂ, ਸਦਕੇ ਹਾਂ, ਸਦਕੇ ਹਾਂ ।੪।

**ਨਿਰੰਕਾਰੁ ਆਕਾਰ, ਅਛਲ ਪੂਰਨ ਅਬਿਨਾਸੀ ॥ ਹਰਖਵੰਤ ਆਨੰਤ ਰੂਪ, ਨਿਰਮਲ ਬਿਗਾਸੀ ॥ {ਪੰਨਾ ੧੩੯੬}**

**ਪਦ ਅਰਥ**:— ਨਿਰੰਕਾਰੁ—ਅਕਾਰ ਤੋਂ ਰਹਿਤ, ਵਰਨਾਂ ਚਿੰਨ੍ਹਾਂ ਤੋਂ ਬਾਹਰਾ । ਆਕਾਰ—ਸਰਗੁਨ, ਸਰੂਪ ਵਾਲਾ । ਅਛਲ—ਜਿਸ ਨੂੰ ਕੋਈ ਧੋਖਾ ਨ ਦੇ ਸਕੇ । ਹਰਖਵੰਤ—ਸਦਾ-ਪ੍ਰਸੰਨ । ਆਨੰਤਰੂਪ—ਬੇਅੰਤ ਸਰੂਪਾਂ ਵਾਲਾ । ਬਿਗਾਸੀ—ਮਉਲਿਆ ਹੋਇਆ, ਖਿੜਿਆ ਹੋਇਆ, ਪਰਗਟ ।

**ਅਰਥ**:— ਤੂੰ ਵਰਨਾਂ ਚਿੰਨ੍ਹਾਂ ਤੋਂ ਬਾਹਰਾ ਹੈਂ, ਤੇ ਸਰੂਪ ਵਾਲਾ ਭੀ ਹੈਂ; ਤੈਨੂੰ ਕੋਈ ਛਲ ਨਹੀਂ ਸਕਦਾ, ਤੂੰ ਸਭ ਥਾਈਂ ਵਿਆਪਕ ਹੈਂ, ਤੇ ਕਦੇ ਨਾਸ ਹੋਣ ਵਾਲਾ ਨਹੀਂ ਹੈਂ, ਤੇਰੇ ਬੇਅੰਤ ਸਰੂਪ ਹਨ, ਤੂੰ ਸੁੱਧ-ਸਰੂਪ ਹੈਂ ਅਤੇ ਜ਼ਾਹਰਾ-ਜ਼ਹੂਰ ਹੈਂ ।

**ਗੁਣ ਗਾਵਹਿ ਬੇਅੰਤ, ਅੰਤੁ ਇਕੁ ਤਿਲੁ ਨਹੀ ਪਾਸੀ ॥ ਜਾ ਕਉ ਹੋਂਹਿ ਕ੍ਰਿਪਾਲੁ, ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ {ਪੰਨਾ ੧੩੯੬}**

**ਪਦ ਅਰਥ**:— ਬੇਅੰਤ—ਬੇਅੰਤ ਜੀਵ । ਇਕੁ ਤਿਲੁ—ਰਤਾ ਭੀ । ਨਹੀ ਪਾਸੀ—ਨਹੀਂ ਪੈਂਦਾ । ਮਿਲਾਸੀ—ਮਿਲ ਪੈਂਦਾ ਹੈ । ਪ੍ਰਭ—ਹੇ ਪ੍ਰਭੂ !

**ਅਰਥ**:— ਬੇਅੰਤ ਜੀਵ ਤੇਰੇ ਗੁਣ ਗਾਉਂਦੇ ਹਨ, ਪਰ ਤੇਰਾ ਅੰਤ ਰਤਾ ਭੀ ਨਹੀਂ ਪੈਂਦਾ । ਹੇ ਪ੍ਰਭੂ ! ਜਿਸ ਉੱਤੇ ਤੂੰ ਦਇਆਵਾਨ ਹੁੰਦਾ ਹੈਂ, ਉਹ ਮਨੁੱਖ ਤੈਨੂੰ ਮਿਲ ਪੈਂਦਾ ਹੈ ।

**ਧੰਨਿ ਧੰਨਿ ਤੇ ਧੰਨਿ ਜਨ, ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥ ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥ {ਪੰਨਾ ੧੩੯੬}**

**ਪਦ ਅਰਥ**:— ਧੰਨਿ—ਭਾਗਾਂ ਵਾਲੇ । ਜਿਹ—ਜਿਨ੍ਹਾਂ ਉੱਤੇ । ਹਰਿ ਗੁਰੁ ਨਾਨਕੁ—(ਇਹੋ ਜਿਹੇ ਗੁਣਾਂ ਵਾਲੇ) ਹਰੀ ਦਾ ਰੂਪ ਗੁਰੂ ਨਾਨਕ । ਜਿਨ—ਜਿਨ੍ਹਾਂ ਨੇ । ਪਰਸਿਯਉ—ਪਰਸਨ ਕੀਤਾ ਹੈ, ਛੁਹਿਆ ਹੈ, ਭੇਟਿਆ ਹੈ, ਚਰਨ ਪਰਸੇ ਹਨ । ਸਿ—ਉਹ (ਭਾਗਾਂ ਵਾਲੇ) ਮਨੁੱਖ । ਦੁਹ ਥੇ—ਦੁਹਾਂ ਥੋਂ । ਰਹਿਓ—ਬਚ ਰਹੇ ਹਨ ।

**ਅਰਥ**:— ਭਾਗਾਂ ਵਾਲੇ ਹਨ ਉਹ ਮਨੁੱਖ, ਜਿਨ੍ਹਾਂ ਉੱਤੇ ਹਰੀ ਦਇਆਵਾਨ ਹੋਇਆ ਹੈ । ਜਿਨ੍ਹਾਂ ਮਨੁੱਖਾਂ ਨੇ (ਉਪਰੋਕਤ ਗੁਣਾਂ ਵਾਲੇ) ਹਰੀ ਦੇ ਰੂਪ ਗੁਰੂ ਨਾਨਕ ਨੂੰ ਪਰਸਿਆ ਹੈ, ਉਹ ਜਨਮ ਮਰਨ ਦੋਹਾਂ ਤੋਂ ਬਚ ਰਹੇ ਹਨ ।੫।

**ਸਤਿ ਸਤਿ, ਹਰਿ ਸਤਿ ਸਤਿ, ਸਤੇ ਸਤਿ ਭਣੀਐ ॥ ਦੂਸਰ ਆਨ ਨ ਅਵਰੁ, ਪੁਰਖੁ ਪਊਰਾਤਨੁ ਸੁਣੀਐ ॥ {ਪੰਨਾ ੧੩੯੬}**

**ਪਦ ਅਰਥ**:— ਸਤਿ—ਸਦਾ ਰਹਿਣ ਵਾਲਾ, ਅਟੱਲ । ਭਣੀਐ—ਆਖਿਆ ਜਾਂਦਾ ਹੈ (ਭਾਵ, ਲੋਕ ਕਹਿੰਦੇ ਹਨ) । ਅਵਰੁ—ਹੋਰ । ਆਨ—ਕੋਈ ਹੋਰ (ਅੰਯ) । ਪਊਰਾਤਨੁ—ਪੁਰਾਣਾ, ਮੁੱਢ ਦਾ । ਸੁਣੀਐ—ਸੁਣਿਆ ਜਾਂਦਾ ਹੈ ।

**ਅਰਥ**:— ਮਹਾਤਮਾ ਲੋਕ ਸਦਾ ਤੋਂ ਕਹਿੰਦੇ ਆਏ ਹਨ ਕਿ ਹਰੀ ਸਦਾ ਅਟੱਲ ਹੈ, ਸਦਾ ਕਾਇਮ ਰਹਿਣ ਵਾਲਾ ਹੈ; ਉਹ ਪੁਰਾਤਨ ਪੁਰਖ ਸੁਣੀਂਦਾ ਹੈ (ਭਾਵ, ਸਭ ਦਾ ਮੁੱਢ ਹੈ,) ਕੋਈ ਹੋਰ ਦੂਜਾ ਉਹਦੇ ਵਰਗਾ ਨਹੀਂ ਹੈ ।

**ਅੰਮ੍ਰਿਤੁ ਹਰਿ ਕੋ ਨਾਮੁ ਲੈਤ, ਮਨਿ ਸਭ ਸੁਖ ਪਾਏ ॥ ਜੇਹ ਰਸਨ ਚਾਖਿਓ, ਤੇਹ ਜਨ ਤ੍ਰਿਪਤਿ ਅਘਾਏ ॥ {ਪੰਨਾ ੧੩੯੬}**

**ਪਦ ਅਰਥ**:— ਜੇਹ—ਜਿਨ੍ਹਾਂ ਮਨੁੱਖਾਂ ਨੇ । ਰਸਨ—ਰਸਨਾ ਦੁਆਰਾ, ਜੀਭ ਨਾਲ । ਤੇਹ ਜਨ—ਉਹ ਮਨੁੱਖ (ਬਹੁ-ਵਚਨ) । ਤ੍ਰਿਪਤਿ ਅਘਾਏ—ਰੱਜ ਗਏ । ਮਨ—ਹੇ ਮਨ !

**ਅਰਥ**:— ਹੇ ਮਨ ! ਜਿਨ੍ਹਾਂ ਨੇ ਹਰੀ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਲਿਆ ਹੈ, ਉਹਨਾਂ ਨੂੰ ਸਾਰੇ ਸੁਖ ਲੱਭ ਪਏ ਹਨ । ਜਿਨ੍ਹਾਂ ਨੇ (ਨਾਮ-ਅੰਮ੍ਰਿਤ) ਜੀਭ ਨਾਲ ਚੱਖਿਆ ਹੈ, ਉਹ ਮਨੁੱਖ ਰੱਜ ਗਏ ਹਨ (ਭਾਵ, ਹੋਰ ਰਸਾਂ ਦੀ ਉਹਨਾਂ ਨੂੰ ਤਾਂਘ ਨਹੀਂ ਰਹੀ) ।

**ਜਿਹ ਠਾਕੁਰੁ ਸੁਪ੍ਰਸੰਨੁ ਭਯੋੁ, ਸਤਸੰਗਤਿ ਤਿਹ ਪਿਆਰੁ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ, ਤਿਨ੍ ਸਭ ਕੁਲ ਕੀਓ ਉਧਾਰੁ ॥੬॥ (ਪੰਨਾ ੧੩੯੬)**

ਪਦ ਅਰਥ:— ਜਿਹ—ਜਿਨ੍ਹਾਂ ਉੱਤੇ । ਤਿਹ—ਉਹਨਾਂ ਦਾ । ਭਯੋੁ—ਅੱਖਰ 'ਯ' ਦੇ ਨਾਲ ਅਸਲੀ ਲਗ ( ੋ ) ਹੈ, ਪਰ ਇਥੇ ਪੜ੍ਹਨਾ ( ੁ ) ਹੈ । ਠਾਕੁਰੁ—ਮਾਲਕ-ਪ੍ਰਭੂ । ਉਧਾਰੁ—ਪਾਰ-ਉਤਾਰਾ ।

**ਅਰਥ**:— ਜਿਨ੍ਹਾਂ ਮਨੁੱਖਾਂ ਉੱਤੇ ਮਾਲਕ-ਪ੍ਰਭੂ ਦਇਆਵਾਨ ਹੋਇਆ ਹੈ, ਉਹਨਾਂ ਦਾ ਸਾਧ ਸੰਗਤਿ ਵਿਚ ਪ੍ਰੇਮ (ਪੈ ਗਿਆ ਹੈ) । (ਇਹੋ ਜਿਹੇ) ਹਰੀ-ਰੂਪ ਗੁਰੂ ਨਾਨਕ (ਦੇ ਚਰਨਾਂ) ਨੂੰ ਜਿਨ੍ਹਾਂ ਪਰਸਿਆ ਹੈ, ਉਹਨਾਂ ਮਨੁੱਖਾਂ ਨੇ ਆਪਣੀ ਸਾਰੀ ਕੁਲ ਦਾ ਬੇੜਾ ਪਾਰ ਕਰ ਲਿਆ ਹੈ ।੬।

**ਸਚੁ ਸਭਾ, ਦੀਬਾਣੁ ਸਚੁ, ਸਚੇ ਪਹਿ ਧਰਿਓ ॥ ਸਚੈ ਤਖਤਿ ਨਿਵਾਸੁ, ਸਚੁ ਤਪਾਵਸੁ ਕਰਿਓ ॥ {ਪੰਨਾ ੧੩੯੬}**

**ਪਦ ਅਰਥ**:— ਸਭਾ—ਸੰਗਤਿ, ਦਰਬਾਰ । ਸਚੁ—ਸਦਾ-ਥਿਰ ਰਹਿਣ ਵਾਲਾ । ਦੀਬਾਣੁ—ਕਚਹਿਰੀ । ਸਚੇ ਪਹਿ—ਸਦਾ-ਥਿਰ ਹਰੀ ਦੇ ਰੂਪ ਗੁਰੂ ਕੋਲ । ਸਚੈ ਤਖਤਿ—ਸੱਚੇ ਤਖ਼ਤ ਉਤੇ । ਤਪਾਵਸੁ—ਨਿਆਂਉ ।

**ਅਰਥ**:— (ਅਕਾਲ ਪੁਰਖ ਦੀ) ਸਭਾ ਸਦਾ ਅਟੱਲ ਰਹਿਣ ਵਾਲੀ ਹੈ, (ਉਸ ਦੀ) ਕਚਹਿਰੀ ਸਦਾ-ਥਿਰ ਹੈ; (ਅਕਾਲ ਪੁਰਖ ਨੇ ਆਪਣਾ ਆਪ) ਆਪਣੇ ਸਦਾ-ਥਿਰ-ਰੂਪ ਗੁਰੂ ਕੋਲ ਰੱਖਿਆ ਹੋਇਆ ਹੈ; (ਭਾਵ, ਹਰੀ ਗੁਰੂ ਦੀ ਰਾਹੀਂ ਮਿਲਦਾ ਹੈ), (ਅਕਾਲ ਪੁਰਖ ਦਾ) ਟਿਕਾਣਾ ਸਦਾ ਕਾਇਮ ਰਹਿਣ ਵਾਲਾ ਆਸਣ ਹੈ ਤੇ, ਅਤੇ ਉਹ (ਸਦਾ) ਸੱਚਾ ਨਿਆਂ ਕਰਦਾ ਹੈ ।

**ਸਚਿ ਸਿਰਜਿਉ ਸੰਸਾਰੁ, ਆਪਿ ਆਭੁਲੁ, ਨ ਭੁਲਉ ॥ ਰਤਨ ਨਾਮੁ ਅਪਾਰੁ, ਕੀਮ ਨਹੁ ਪਵੈ ਅਮੁਲਉ ॥ {ਪੰਨਾ ੧੩੯੬}**

**ਪਦ ਅਰਥ**:— ਸਚਿ—ਸੱਚੇ (ਅਕਾਲ ਪੁਰਖ) ਨੇ, ਸਦਾ ਕਾਇਮ ਰਹਿਣ ਵਾਲੇ (ਪ੍ਰਭੂ) ਨੇ । ਸਿਰਜਿਉ—ਪੈਦਾ ਕੀਤਾ ਹੈ । ਆਭੁਲੁ—ਨਾਹ ਭੁੱਲਣ ਵਾਲਾ । ਨ ਭੁਲਉ—ਭੁੱਲ ਨਹੀਂ ਕਰਦਾ ਹੈ । ਕੀਮ—ਮੁੱਲ । ਨਹੁ—ਨਹੀਂ । ਅਮੁਲਉ—ਅਮੋਲਕ ਹੈ ।

**ਅਰਥ**:— ਸਦਾ-ਥਿਰ ਸੱਚੇ (ਅਕਾਲ ਪੁਰਖ) ਨੇ ਜਗਤ ਨੂੰ ਰਚਿਆ ਹੈ, ਉਹ ਆਪ ਕਦੇ ਭੁੱਲਣਹਾਰ ਨਹੀਂ, ਕਦੇ ਭੁੱਲ ਨਹੀਂ ਕਰਦਾ । (ਅਕਾਲ ਪੁਰਖ ਦਾ) ਸ੍ਰੇਸ਼ਟ ਨਾਮ (ਭੀ) ਬੇਅੰਤ ਹੈ, ਅਮੋਲਕ ਹੈ, (ਉਸ ਦੇ ਨਾਮ ਦਾ) ਮੁੱਲ ਨਹੀਂ ਪੈ ਸਕਦਾ ।

**ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ, ਸਰਬ ਸੁਖ ਤਿਨਹੂ ਪਾਏ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ, ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥ (ਪੰਨਾ ੧੩੯੬)**

**ਪਦ ਅਰਥ**:— ਜਿਹ—ਜਿਨ੍ਹਾਂ ਮਨੁੱਖਾਂ ਉਤੇ । ਬਹੁੜਿ—ਮੁੜ, ਪਰਤ ਕੇ । ਜੋਨਿ ਨ ਆਏ—ਨਹੀਂ ਜਨਮ ਲਿਆ, ਨਹੀਂ ਜੰਮੇ । ਗੋੁਬਿੰਦ—'ਗ' ਅੱਖਰ ਦੇ ਨਾਲ ਅਸਲੀ ਲਗ ( ੋ ) ਹੈ, ਇਥੇ ( ੁ) ਪੜ੍ਹਨਾ ਹੈ । ਤਿਨਹੂ—ਉਹਨਾਂ ਨੇ ਹੀ ।

**ਅਰਥ**:— ਜਿਨ੍ਹਾਂ ਮਨੁੱਖਾਂ ਉੱਤੇ ਅਕਾਲ ਪੁਰਖ ਦਇਆਵਾਨ ਹੋਇਆ ਹੈ, ਉਹਨਾਂ ਨੂੰ ਹੀ ਸਾਰੇ ਸੁਖ ਮਿਲੇ ਹਨ । (ਅਜਿਹੇ ਗੁਣਾਂ ਵਾਲੇ) ਅਕਾਲ ਪੁਰਖ ਦੇ ਰੂਪ ਗੁਰੂ ਨਾਨਕ (ਦੇ ਚਰਨਾਂ) ਨੂੰ ਜਿਨ੍ਹਾਂ ਪਰਸਿਆ ਹੈ, ਉਹ ਫਿਰ ਪਰਤ ਕੇ ਜਨਮ (ਮਰਣ) ਵਿਚ ਨਹੀਂ ਆਉਂਦੇ ।੭।

**ਕਵਨੁ ਜੋਗੁ, ਕਉਨੁ ਗ੍ਯ਼ਾਨੁ ਧ੍ਯ਼ਾਨੁ, ਕਵਨ ਬਿਧਿ ਉਸ੍ਤਤਿ ਕਰੀਐ ॥ ਸਿਧ ਸਾਧਿਕ ਤੇਤੀਸ ਕੋਰਿ, ਤਿਰੁ ਕੀਮ ਨ ਪਰੀਐ ॥ {ਪੰਨਾ ੧੩੯੬}**

**ਪਦ ਅਰਥ**:— ਕਵਨ ਬਿਧਿ—ਕਿਸ ਤਰ੍ਹਾਂ ? ਕਿਸ ਜੁਗਤੀ ਨਾਲ ? ਸਾਧਕਿ—ਸਾਧਨ ਕਰਨ ਵਾਲੇ, ਜੋ ਮਨੁੱਖ ਆਤਮਕ ਜ਼ਿੰਦਗੀ ਲਈ ਜਤਨ ਕਰ ਰਹੇ ਹਨ । ਤੇਤੀਸ ਕੋਰਿ—ਤੇਤੀ ਕ੍ਰੋੜ ਦੇਵਤੇ । ਤਿਰੁ—ਤਿਲ ਮਾਤ੍ਰ, ਰਤਾ ਭੀ । ਕੀਮ—ਮੁੱਲ । ਪਰੀਐ—ਪਾਈ ਨਹੀਂ ਜਾ ਸਕਦੀ ।

**ਅਰਥ**:— ਕਿਹੜਾ ਜੋਗ (ਦਾ ਸਾਧਨ) ਕਰੀਏ ? ਕਿਹੜਾ ਗਿਆਨ (ਵਿਚਾਰੀਏ) ? ਕਿਹੜਾ ਧਿਆਨ (ਧਰੀਏ) ? ਉਹ ਕਿਹੜੀ ਜੁਗਤੀ ਵਰਤੀਏ ਜਿਸ ਕਰਕੇ ਅਕਾਲ ਪੁਰਖ ਦੇ ਗੁਣ ਗਾ ਸਕੀਏ ? ਸਿੱਧ, ਸਾਧਿਕ ਅਤੇ ਤੇਤੀ ਕਰੋੜ ਦੇਵਤਿਆਂ ਪਾਸੋਂ (ਭੀ) ਅਕਾਲ ਪੁਰਖ ਦਾ ਮੁੱਲ ਰਤਾ ਭੀ ਨਹੀਂ ਪੈ ਸਕਿਆ ।

**ਬ੍ਰਹਮਾਦਿਕ ਸਨਕਾਦਿ ਸੇਖ, ਗੁਣ ਅੰਤੁ ਨ ਪਾਏ ॥ ਅਗਹੁ, ਗਹਿਓ ਨਹੀ ਜਾਇ, ਪੂਰਿ ਸ੍ਰਬ ਰਹਿਓ ਸਮਾਏ ॥ {ਪੰਨਾ ੧੩੯੬}**

**ਪਦ ਅਰਥ**:— ਬ੍ਰਹਮਾਦਿਕ—ਬ੍ਰਹਮਾ ਅਤੇ ਹੋਰ ਦੇਵਤੇ (ਬ੍ਰਹਮ-ਆਦਿਕ) । ਸਨਕਾਦਿ—(ਸਨਕ-ਆਦਿ), ਸਨਕ ਅਤੇ ਹੋਰ; ਸਨਕ, ਸਨਾਤਨ, ਸਨਤ-ਕੁਮਾਰ, ਅਤੇ ਸਨੰਦਨ—ਇਹ ਚਾਰੇ ਬ੍ਰਹਮਾ ਦੇ ਪੁੱਤਰ ਸਨ । ਸੇਖ—ਸ਼ੇਸ਼ਨਾਗ, ਪੁਰਾਣਾ ਹਿੰਦੂ ਖ਼ਿਆਲ ਹੈ ਕਿ ਇਸ ਦੇ ਇਕ ਹਜ਼ਾਰ ਫਣ ਹਨ ਅਤੇ ਵਿਸ਼ਨੂੰ ਦਾ ਇਹ ਆਸਨ ਹੈ; ਇਹ ਖ਼ਿਆਲ ਭੀ ਪ੍ਰਚਲਤ ਹੈ ਕਿ ਸ਼ੇਸ਼ਨਾਗ ਸਾਰੀ ਸ੍ਰਿਸ਼ਟੀ ਨੂੰ ਆਪਣੇ ਫਣ ਤੇ ਚੁੱਕੀ ਖੜਾ ਹੈ । ਅਗਹੁ—(ਅ-ਗਹੁ); ਜੋ ਪਕੜ ਤੋਂ ਪਰੇ ਹੈ, ਜਿਸ ਤਾਈਂ ਪਹੁੰਚ ਨਾਹ ਹੋ ਸਕੇ । ਪੂਰਿ—ਵਿਆਪਕ । ਗਹਿਓ—ਪਕੜਿਆ । ਸ੍ਰਬ—ਸਰਬ, ਸਾਰੇ ।

**ਅਰਥ**:— ਬ੍ਰਹਮਾ ਅਤੇ ਹੋਰ ਦੇਵਤੇ (ਬ੍ਰਹਮਾ ਦੇ ਪੁੱਤ੍ਰ) ਸਨਕ ਆਦਿਕ ਅਤੇ ਸ਼ੇਸ਼ਨਾਗ ਅਕਾਲ ਪੁਰਖ ਦੇ ਗੁਣਾਂ ਦਾ ਅੰਤ ਨਹੀਂ ਲੱਭ ਸਕੇ । (ਅਕਾਲ ਪੁਰਖ ਮਨੁੱਖਾਂ ਦੀ) ਸਮਝ ਤੋਂ ਉੱਚਾ ਹੈ, ਉਸ ਦੀ ਗਤਿ ਪਾਈ ਨਹੀਂ ਜਾ ਸਕਦੀ, ਸਾਰੇ ਥਾਈਂ ਵਿਆਪਕ ਹੈ ਤੇ ਸਭ ਵਿਚ ਰਮਿਆ ਹੋਇਆ ਹੈ ।

**ਜਿਹ ਕਾਟੀ ਸਿਲਕ ਦਯਾਲ ਪ੍ਰਭਿ, ਸੇਇ ਜਨ ਲਗੇ ਭਗਤੇ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ, ਤੇ ਇਤ ਉਤ ਸਦਾ ਮੁਕਤੇ ॥੮॥ (ਪੰਨਾ ੧੩੯੬)**

**ਪਦ ਅਰਥ**:— ਜਿਹ—ਜਿਨ੍ਹਾਂ ਮਨੁੱਖਾਂ ਦੀ । ਸਿਲਕ—(ਮਾਇਆ ਦੀ) ਫਾਹੀ । ਪ੍ਰਭਿ—ਪ੍ਰਭੂ ਨੇ । ਸੇਇ ਜਨ—ਉਹ ਮਨੁੱਖ (ਬਹੁ-ਵਚਨ) । ਭਗਤੇ—ਭਗਤੀ ਵਿਚ । ਇਤ ਉਤ—ਇਥੇ ਓਥੇ, ਇਸ ਲੋਕ ਤੇ ਪਰਲੋਕ ਵਿਚ । ਮੁਕਤੇ—ਮੁਕਤ, ਬੰਧਨਾਂ ਤੋਂ ਸੁਤੰਤਰ ।

**ਅਰਥ**:— ਦਇਆਲ ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਦੀ (ਮਾਇਆ ਦੇ ਮੋਹ ਦੀ) ਫਾਹੀ ਕੱਟ ਦਿੱਤੀ ਹੈ, ਉਹ ਮਨੁੱਖ ਉਸ ਦੀ ਭਗਤੀ ਵਿਚ ਜੁੜ ਗਏ ਹਨ । (ਇਹੋ ਜਿਹੇ ਉਪ੍ਰੋਕਤ ਗੁਣਾਂ ਵਾਲੇ) ਹਰੀ ਦੇ ਰੂਪ ਗੁਰੂ ਨਾਨਕ ਜਿਨ੍ਹਾਂ ਨੇ ਪਰਸਿਆ ਹੈ, ਉਹ ਜੀਵ ਲੋਕ ਪਰਲੋਕ ਵਿਚ ਮਾਇਆ ਦੇ ਬੰਧਨਾਂ ਤੋਂ ਬਚੇ ਹੋਏ ਹਨ ।੮।

**ਪ੍ਰਭ ਦਾਤਉ ਦਾਤਾਰ, ਪਰ੍ਹਿਉ ਜਾਚਕੁ ਇਕੁ ਸਰਨਾ ॥ ਮਿਲੈ ਦਾਨੁ ਸੰਤ ਰੇਨ, ਜੇਹ ਲਗਿ ਭਉਜਲੁ ਤਰਨਾ ॥ {ਪੰਨਾ ੧੩੯੬}**

**ਪਦ ਅਰਥ**:— ਪਰ੍ਹਿਉ—ਪਿਆ ਹੈ । ਜਾਚਕੁ—ਮੰਗਤਾ । ਸਰਨਾ—ਸਰਨੀ । ਦਾਨੁ—ਖ਼ੈਰ, ਭਿੱਛਿਆ । ਸੰਤ ਰੇਨ—ਸੰਤਸੰਗੀਆਂ ਦੇ ਚਰਨਾਂ ਦੀ ਧੂੜ । ਜੇਹ ਲਗਿ—ਜਿਸ ਦੇ ਆਸਰੇ, ਜਿਸ (ਧੂੜ) ਦੀ ਓਟ ਲੈ ਕੇ । ਭਉਜਲੁ—ਘੁੰਮਣ-ਘੇਰ (ਸੰਸਾਰ ਦਾ) । ਤਰਨਾ—ਤਰਿਆ ਜਾ ਸਕੇ ।

**ਅਰਥ**:— ਹੇ ਪ੍ਰਭੂ ! ਹੇ ਦਾਤੇ ! ਹੇ ਦਾਤਾਰ ! ਮੈਂ ਇਕ ਮੰਗਤਾ ਤੇਰੀ ਸਰਨ ਆਇਆ ਹਾਂ, (ਮੈਨੂੰ ਮੰਗਤੇ ਨੂੰ) ਸਤਸੰਗੀਆਂ ਦੇ ਚਰਨਾਂ ਦੀ ਧੂੜ ਦਾ ਖ਼ੈਰ ਮਿਲ ਜਾਏ, ਤਾਕਿ ਇਸ ਧੂੜ ਦੀ ਓਟ ਲੈ ਕੇ ਮੈਂ (ਸੰਸਾਰ ਦੇ) ਘੁੰਮਣ-ਘੇਰ ਤੋਂ ਪਾਰ ਲੰਘ ਸਕਾਂ ।

**ਬਿਨਤਿ ਕਰਉ, ਅਰਦਾਸਿ ਸੁਨਹੁ, ਜੇ ਠਾਕੁਰ ਭਾਵੈ ॥ ਦੇਹੁ ਦਰਸੁ, ਮਨਿ ਚਾਉ, ਭਗਤਿ ਇਹੁ ਮਨੁ ਠਹਰਾਵੈ ॥ {ਪੰਨਾ ੧੩੯੭}**

**ਪਦ ਅਰਥ**:— ਕਰਉ—ਕਰਉਂ, ਮੈਂ ਕਰਦਾ ਹਾਂ । ਮਨਿ—(ਮੇਰੇ) ਮਨ ਵਿਚ । ਚਾਉ—ਤਾਂਘ । ਭਗਤਿ—(ਤੇਰੀ) ਭਗਤੀ ਵਿਚ । ਇਹੁ ਮਨੁ—ਮੇਰਾ ਇਹ ਮਨ । ਠਹਰਾਵੈ—ਟਿਕ ਜਾਏ ।

**ਅਰਥ**:— ਹੇ ਠਾਕੁਰ ! ਜੇ ਤੈਨੂੰ ਚੰਗੀ ਲੱਗੇ ਤਾਂ (ਮਿਹਰ ਕਰ ਕੇ ਮੇਰੀ) ਅਰਜ਼ੋਈ ਸੁਣ, ਮੈਂ ਇਕ ਬੇਨਤੀ ਕਰਦਾ ਹਾਂ, "(ਮੈਨੂੰ) ਦੀਦਾਰ ਦੇਹ; ਮੇਰੇ ਮਨ ਵਿਚ ਇਹ ਤਾਂਘ ਹੈ, (ਮਿਹਰ ਕਰ) ਮੇਰਾ ਇਹ ਮਨ ਤੇਰੀ ਭਗਤੀ ਵਿਚ ਟਿਕ ਜਾਏ ।"

**ਬਲਿਓ ਚਰਾਗੁ ਅੰਧ੍ਯ਼ਾਰ ਮਹਿ, ਸਭ ਕਲਿ ਉਧਰੀ, ਇਕ ਨਾਮ ਧਰਮ ॥ ਪ੍ਰਗਟੁ ਸਗਲ ਹਰਿ ਭਵਨ ਮਹਿ, ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥ (ਪੰਨਾ ੧੩੯੭)**

**ਪਦ ਅਰਥ**:— ਚਰਾਗੁ—ਦੀਵਾ । ਅੰਧ੍ਯ਼ਾਰ ਮਹਿ—ਹਨੇਰੇ ਵਿਚ । ਕਲਿ—ਸ੍ਰਿਸ਼ਟੀ । ਉਧਰੀ—ਪਾਰ ਲੰਘ ਗਈ । ਨਾਮ ਧਰਮ—ਹਰੀ ਨਾਮ ਦੇ ਸਿਮਰਨ-ਰੂਪ ਧਰਮ ਦੁਆਰਾ । ਭਵਨ—ਸੰਸਾਰ । ਹਰਿ—ਹੇ ਹਰੀ ! ਜਨੁ ਨਾਨਕੁ—(ਤੇਰਾ) ਸੇਵਕ (ਗੁਰੂ) ਨਾਨਕ ।

**ਅਰਥ**:— ਹੇ ਭਾਈ ! ਤੇਰਾ ਸੇਵਕ, ਹੇ ਪਾਰਬ੍ਰਹਮ ! ਤੇਰਾ ਰੂਪ ਗੁਰੂ ਨਾਨਕ ਸਾਰੇ ਜਗਤ ਵਿਚ ਪਰਗਟ ਹੋਇਆ ਹੈ । (ਗੁਰੂ ਨਾਨਕ) ਹਨੇਰੇ ਵਿਚ ਦੀਵਾ ਜਗ ਪਿਆ ਹੈ, (ਉਸ ਦੇ ਦੱਸੇ ਹੋਏ) ਨਾਮ ਦੀ ਬਰਕਤਿ ਨਾਲ ਸਾਰੀ ਸ੍ਰਿਸ਼ਟੀ ਪਾਰ ਲੰਘ ਰਹੀ ਹੈ ।੯।

**ੴ ਸਤਿਗੁਰ ਪ੍ਰਸਾਦਿ ॥**

**ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫**

**ਕਾਚੀ ਦੇਹ, ਮੋਹ ਫੁਨਿ ਬਾਂਧੀ, ਸਠ ਕਠੋਰ ਕੁਚੀਲ ਕੁਗਿਆਨੀ ॥ ਧਾਵਤ ਭ੍ਰਮਤ ਰਹਨੁ ਨਹੀ ਪਾਵਤ, ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥ {ਪੰਨਾ ੧੩੮੭}**

**ਪਦ ਅਰਥ**:— ਕਾਚੀ—ਨਾਹ ਥਿਰ ਰਹਿਣ ਵਾਲੀ । ਦੇਹ—ਸਰੀਰ । ਮੋਹ ਬਾਂਧੀ—(ਮਾਇਆ ਦੇ) ਮੋਹ ਨਾਲ ਬੱਝੀ ਹੋਈ । ਫੁਨਿ—ਫਿਰ । ਸਠ—ਸਠ, ਦੁਰਜਨ । ਕਠੋਰ—ਨਿਰਦਈ । ਕੁਚੀਲ—ਗੰਦਾ ਰਹਿਣ ਵਾਲਾ । ਕੁਗਿਆਨੀ—ਮੂੜ੍ਹ, ਮੂਰਖ । ਧਾਵਤ ਭ੍ਰਮਤ—ਭਟਕਦਾ ਫਿਰਦਾ ਹਾਂ । ਰਹਨੁ—ਟਿਕਾਉ, ਇਸਥਿਰਤਾ । ਨਹੀ ਪਾਵਤ—ਨਹੀਂ ਮਿਲਦੀ, ਪ੍ਰਾਪਤ ਨਹੀਂ ਹੁੰਦੀ । ਗਤਿ—ਭੇਦ, ਉੱਚੀ ਆਤਮਕ ਅਵਸਥਾ ।

**ਅਰਥ**:— ਮੈਂ ਦੁਰਜਨ ਹਾਂ, ਕਠੋਰ-ਦਿਲ ਹਾਂ, ਮੰਦੇ ਕੰਮਾਂ ਵਿਚ ਲੱਗਾ ਰਹਿੰਦਾ ਹਾਂ ਅਤੇ ਮੂਰਖ ਹਾਂ । (ਇਕ ਤਾਂ ਅੱਗੇ ਹੀ ਮੇਰਾ) ਸਰੀਰ ਸਦਾ-ਥਿਰ ਰਹਿਣ ਵਾਲਾ ਨਹੀਂ ਹੈ, ਉੱਤੋਂ ਸਗੋਂ ਇਹ ਮੋਹ ਨਾਲ ਜਕੜਿਆ ਪਿਆ ਹੈ, (ਇਸ ਮੋਹ ਦੇ ਕਾਰਣ) ਭਟਕਦਾ ਫਿਰਦਾ ਹਾਂ, (ਮਨ) ਟਿਕਦਾ ਨਹੀਂ ਹੈ, ਤੇ ਨਾ ਹੀ ਮੈਂ ਇਹ ਜਾਣਿਆ ਹੈ ਕਿ ਪਰਮਾਤਮਾ ਕਿਹੋ ਜਿਹਾ ਹੈ ।

**ਜੋਬਨ ਰੂਪ ਮਾਇਆ ਮਦ ਮਾਤਾ, ਬਿਚਰਤ ਬਿਕਲ ਬਡੌ ਅਭਿਮਾਨੀ ॥ ਪਰ ਧਨ ਪਰ ਅਪਵਾਦ ਨਾਰਿ ਨਿੰਦਾ, ਯਹ ਮੀਠੀ ਜੀਅ ਮਾਹਿ ਹਿਤਾਨੀ ॥ {ਪੰਨਾ ੧੩੮੭}**

**ਪਦ ਅਰਥ**:— ਜੋਬਨ—ਜੁਆਨੀ । ਰੂਪ—ਸੋਹਣੀ ਸ਼ਕਲ । ਮਦ—ਅਹੰਕਾਰ । ਮਾਤਾ—ਮਸਤ । ਬਿਚਰਤ—ਮੈਂ ਭਟਕ ਰਿਹਾ ਹਾਂ । ਬਿਕਲ—ਵਿਆਕੁਲ, ਆਪਣੇ ਆਪ ਨੂੰ ਭੁਲਾ ਕੇ । ਅਪਵਾਦ—ਬੁਰੇ ਬਚਨ, ਕੌੜੇ ਬੋਲ । ਨਾਰਿ—(ਪਰਾਈ) ਇਸਤ੍ਰੀ (ਵੱਲ ਮੰਦ ਦ੍ਰਿਸ਼ਟੀ) । ਯਹ—ਇਹ । ਜੀਅ ਮਾਹਿ—ਹਿਰਦੇ ਵਿਚ । ਹਿਤਾਨੀ—ਪਿਆਰੇ ਲੱਗਦੇ ਹਨ ।

**ਅਰਥ**:— ਮੈਂ ਜੁਆਨੀ, ਸੋਹਣੀ ਸ਼ਕਲ ਤੇ ਮਾਇਆ ਦੇ ਮਾਣ ਵਿਚ ਮਸਤ ਹੋਇਆ ਹੋਇਆ ਹਾਂ, ਆਪਣੇ ਆਪ ਨੂੰ ਭੁਲਾ ਕੇ ਭਟਕ ਰਿਹਾ ਹਾਂ ਅਤੇ ਬੜਾ ਅਹੰਕਾਰੀ ਹਾਂ । ਪਰਾਇਆ ਧਨ, ਪਰਾਈ ਬਖ਼ੀਲੀ, ਪਰਾਈ ਇਸਤ੍ਰੀ ਵੱਲ ਮੰਦੀ ਨਿਗਾਹ ਨਾਲ ਤੱਕਣਾ ਅਤੇ ਪਰਾਈ ਨਿੰਦਾ—ਮੈਨੂੰ ਆਪਣੇ ਹਿਰਦੇ ਵਿਚ ਇਹ ਗੱਲਾਂ ਮਿੱਠੀਆਂ ਤੇ ਪਿਆਰੀਆਂ ਲੱਗਦੀਆਂ ਹਨ ।

**ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥ ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ ॥ ਕਾਰਣ ਕਰਣ, ਸਮਰਥ ਸਿਰੀਧਰ, ਰਾਖਿ ਲੇਹੁ ਨਾਨਕ ਕੇ ਸੁਆਮੀ ॥੧॥ (ਪੰਨਾ ੧੩੮੭)**

**ਪਦ ਅਰਥ**:— ਬਲਬੰਚ ਉਪਾਵਾ—ਠੱਗੀ ਦੇ ਉਪਾਵ । ਛਪਿ—ਲੁਕ ਕੇ । ਕਰਤ—ਮੈਂ ਕਰਦਾ ਹਾਂ । ਪੇਖਤ—ਤੂੰ ਵੇਖਦਾ ਹੈਂ । ਸੁਨਤ—(ਤੂੰ) ਸੁਣਦਾ ਹੈਂ । ਪ੍ਰਭ—ਹੇ ਪ੍ਰਭੂ ! ਸੀਲ—ਚੰਗਾ ਸੁਭਾਉ । ਸੁਚ—ਪਵਿੱਤ੍ਰਤਾ । ਨਾਸ੍ਤਿ—ਨਹੀਂ ਹੈ (ਨ-ਅਸ੍ਤਿ) । ਆਇਓ—ਮੈਂ ਆਇਆ ਹਾਂ । ਜੀਅ ਕੈ ਦਾਨੀ—ਹੇ ਜੀਅ ਕੇ ਦਾਨੀ ! ਹੇ ਜੀਅ-ਦਾਨ ਦੇਣ ਵਾਲੇ ! ਕਾਰਣ ਕਰਣ—ਹੇ ਸ੍ਰਿਸ਼ਟੀ ਦੇ ਮੂਲ ! ਸਿਰੀ ਧਰ—ਹੇ ਮਾਇਆ ਦੇ ਪਤੀ ! ।੧।

**ਅਰਥ**:— ਹੇ ਅੰਤਰਜਾਮੀ ਪ੍ਰਭੂ ! ਮੈਂ ਲੁਕ ਲੁਕ ਕੇ ਠੱਗੀ ਦੇ ਉਪਰਾਲੇ ਕਰਦਾ ਹਾਂ, (ਪਰ) ਤੂੰ ਵੇਖਦਾ ਤੇ ਸੁਣਦਾ ਹੈਂ । ਹੇ ਜੀਅ-ਦਾਨ ਦੇਣ ਵਾਲੇ ! ਮੇਰੇ ਵਿਚ ਨਾਹ ਸੀਲ ਹੈ ਨਾਹ ਧਰਮ; ਨਾਹ ਦਇਆ ਹੈ ਨਾਹ ਸੁੱਚ । ਮੈਂ ਤੇਰੀ ਸਰਨ ਆਇਆ ਹਾਂ । ਹੇ ਸ੍ਰਿਸ਼ਟੀ ਦੇ ਸਮਰੱਥ ਕਰਤਾਰ ! ਹੇ ਮਾਇਆ ਦੇ ਮਾਲਕ ! ਹੇ ਨਾਨਕ ਦੇ ਸੁਆਮੀ ! (ਮੈਨੂੰ ਇਹਨਾਂ ਤੋਂ) ਰੱਖ ਲੈ ।੧।

**ਕੀਰਤਿ ਕਰਨ, ਸਰਨ ਮਨ ਮੋਹਨ, ਜੋਹਨ ਪਾਪ ਬਿਦਾਰਨ ਕਉ ॥ ਹਰਿ ਤਾਰਨ ਤਰਨ ਸਮਰਥ ਸਭੈ ਬਿਧਿ, ਕੁਲਹ ਸਮੂਹ ਉਧਾਰਨ ਸਉ ॥ {ਪੰਨਾ ੧੩੯੭}**

**ਪਦ ਅਰਥ**:— ਮਨ ਮੋਹਨ—ਮਨ ਨੂੰ ਮੋਹ ਲੈਣ ਵਾਲੇ ਹਰੀ ਦੀ । ਕੀਰਤਿ ਕਰਨ—ਸਿਫ਼ਤਿ-ਸਾਲਾਹ ਕਰਨੀ । ਸਰਨ—ਸਰਨੀ ਪੈਣਾ । ਜੋਹਨ—ਜੋਧਨ, ਜੋਧੇ । ਬਿਦਾਰਨ ਕਉ—ਨਾਸ ਕਰਨ ਲਈ, ਦੂਰ ਕਰਨ ਲਈ । ਤਾਰਨ ਤਰਨ—(ਸੰਸਾਰ-ਸਾਗਰ ਤੋਂ) ਤਾਰਨ ਲਈ ਬੇੜੀ । ਤਰਨ—ਬੇੜੀ । ਸਭੈ ਬਿਧਿ—ਹਰ ਤਰ੍ਹਾਂ, ਪੂਰਨ ਤੌਰ ਤੇ । ਕੁਲਹ ਸਮੂਹ—ਕੁਲਾਂ ਦੇ ਸਮੂਹ, ਕਈ ਕੁਲਾਂ । ਉਧਾਰਨ ਸਉ—ਤਾਰਨ ਲਈ, ਪਾਰ ਕਰਨ ਲਈ ।

**ਅਰਥ**:— ਮਨ ਨੂੰ ਮੋਹ ਲੈਣ ਵਾਲੇ ਹਰੀ ਦੀ ਸਿਫ਼ਤਿ-ਸਾਲਾਹ ਕਰਨੀ ਤੇ ਉਸ ਦੀ ਸਰਨੀ ਪੈਣਾ—(ਜੀਵਾਂ ਦੇ) ਪਾਪਾਂ ਦੇ ਨਾਸ ਕਰਨ ਲਈ ਇਹ ਸਮਰੱਥ ਹਨ (ਭਾਵ, ਹਰੀ ਦੀ ਸਰਨ ਪੈ ਕੇ ਉਸ ਦਾ ਜਸ ਕਰੀਏ ਤਾਂ ਪਾਪ ਦੂਰ ਹੋ ਜਾਂਦੇ ਹਨ) । ਹਰੀ (ਜੀਆਂ ਨੂੰ ਸੰਸਾਰ-ਸਾਗਰ ਤੋਂ) ਤਾਰਨ ਲਈ ਜਹਾਜ਼ ਹੈ ਅਤੇ (ਭਗਤ ਜਨਾਂ ਦੀਆਂ ਅਨੇਕਾਂ ਕੁਲਾਂ ਨੂੰ ਪਾਰ ਉਤਾਰਨ ਲਈ ਪੂਰਨ ਤੌਰ ਤੇ ਸਮਰੱਥ ਹੈ ।

**ਚਿਤ ਚੇਤਿ ਅਚੇਤ, ਜਾਨਿ ਸਤਸੰਗਤਿ, ਭਰਮ ਅੰਧੇਰ ਮੋਹਿਓ ਕਤ ਧੰਉ ॥ ਮੂਰਤ ਘਰੀ ਚਸਾ ਪਲੁ ਸਿਮਰਨ, ਰਾਮ ਨਾਮੁ, ਰਸਨਾ ਸੰਗਿ ਲਉ ॥ {ਪੰਨਾ ੧੩੯੭}**

**ਪਦ ਅਰਥ**:— ਚਿਤ ਅਚੇਤ—ਹੇ ਅਚੇਤ ਚਿੱਤ ! ਹੇ ਗ਼ਾਫ਼ਲ ਮਨ ! ਚੇਤਿ—ਸਿਮਰ । ਜਾਨਿ—ਪਛਾਣ । ਭਰਮ ਅੰਧੇਰ ਮੋਹਿਓ—ਭਰਮ-ਰੂਪ ਹਨੇਰੇ ਦਾ ਮੁੱਠਾ ਹੋਇਆ ਹੋਇਆ । ਕਤ—ਕਿੱਧਰ ? ਧੰਉ—ਤੂੰ ਧਾਂਵਦਾ ਹੈਂ, ਭਟਕਦਾ ਫਿਰਦਾ ਹੈਂ । ਮੂਰਤ—ਮਹੂਰਤ । ਘਰੀ—ਘੜੀ । ਸਿਮਰਨ—ਸਿਮਰਨ (ਕਰ) । ਰਸਨਾ ਸੰਗਿ—ਜੀਭ ਨਾਲ । ਲਉ—ਲੈ ।

**ਅਰਥ**:— ਹੇ (ਮੇਰੇ) ਗ਼ਾਫਲ ਮਨ ! (ਰਾਮ ਨੂੰ) ਸਿਮਰ, ਸਾਧ ਸੰਗਤ ਨਾਲ ਸਾਂਝ ਪਾ, ਭਰਮ-ਰੂਪ ਹਨੇਰੇ ਦਾ ਮੁੱਠਿਆ ਹੋਇਆ (ਤੂੰ) ਕਿੱਧਰ ਭਟਕਦਾ ਫਿਰਦਾ ਹੈਂ ? ਮਹੂਰਤ ਮਾਤ੍ਰ, ਘੜੀ ਭਰ, ਚਸਾ ਮਾਤ੍ਰ ਜਾਂ ਪਲ ਭਰ ਹੀ ਰਾਮ ਦਾ ਸਿਮਰਨ ਕਰ, ਜੀਭ ਨਾਲ ਰਾਮ ਦਾ ਨਾਮ ਸਿਮਰ ।

**ਹੋਛਉ ਕਾਜੁ, ਅਲਪ ਸੁਖ ਬੰਧਨ, ਕੋਟਿ ਜਨੰਮ, ਕਹਾ ਦੁਖ ਭੰਉ ॥ ਸਿਖ੍ਯਾ ਸੰਤ, ਨਾਮੁ ਭਜੁ ਨਾਨਕ, ਰਾਮ ਰੰਗਿ ਆਤਮ ਸਿਉ ਰੰਉ ॥੨॥ {ਪੰਨਾ ੧੩੯੭}**

**ਪਦ ਅਰਥ**:— ਹੋਛਉ—ਹੋਛਾ, ਤੋੜ ਨਾਹ ਨਿਭਣ ਵਾਲਾ । ਕਾਜੁ—ਕੰਮ, ਧੰਧਾ । ਅਲਪ—ਥੋੜੇ । ਬੰਧਨ—ਵਸਾਉਣ ਦਾ ਵਸੀਲਾ । ਕੋਟਿ—ਕ੍ਰੋੜਾਂ । ਕਹਾ—ਕਿਉਂ ? ਕਿਸ ਦੀ ਖ਼ਾਤਰ ? ਦੁੱਖਾਂ ਵਿਚ । ਭੰਉ—ਭੌਂਦਾ ਫਿਰੇਂਗਾ । ਸਿਖ੍ਯਾ—ਉਪਦੇਸ਼ (ਲੈ ਕੇ) । ਨਾਨਕ—ਹੇ ਨਾਨਕ ! ਰੰਗਿ—ਰੰਗ ਵਿਚ । ਆਤਮ ਸਿਉ—ਆਪਣੇ ਆਤਮਾ ਨਾਲ । ਰੰਉ—ਆਨੰਦ ਲੈ ।੨।

**ਅਰਥ**:— (ਇਹ ਦੁਨੀਆ ਦਾ) ਧੰਧਾ ਸਦਾ ਨਾਲ ਨਿਭਣ ਵਾਲਾ ਨਹੀਂ ਹੈ, (ਮਾਇਆ ਦੇ ਇਹ) ਥੋੜੇ ਜਿਹੇ ਸੁਖ (ਜੀਵ ਨੂੰ) ਫਸਾਵਣ ਦਾ ਕਾਰਨ ਹਨ; (ਇਹਨਾਂ ਦੀ ਖ਼ਾਤਰ) ਕਿੱਥੇ ਕ੍ਰੋੜਾਂ ਜਨਮਾਂ ਤਾਈਂ (ਤੂੰ) ਦੁਖਾਂ ਵਿਚ ਭਟਕਦਾ ਫਿਰੇਂਗਾ ? ਤਾਂ ਤੇ, ਹੇ ਨਾਨਕ ! ਸੰਤਾਂ ਦਾ ਉਪਦੇਸ਼ ਲੈ ਕੇ ਨਾਮ ਸਿਮਰ, ਤੇ ਰਾਮ ਦੇ ਰੰਗ ਵਿਚ (ਮਗਨ ਹੋ ਕੇ) ਆਪਣੇ ਅੰਦਰ ਹੀ ਆਨੰਦ ਲੈ ।੨।

**ਰੰਚਕ ਰੇਤ, ਖੇਤ ਤਨਿ ਨਿਰਮਿਤ, ਦੁਰਲਭ ਦੇਹ ਸਵਾਰਿ ਧਰੀ ॥ ਖਾਨ ਪਾਨ ਸੋਧੇ ਸੁਖ ਭੁੰਚਤ, ਸੰਕਟ ਕਾਟਿ ਬਿਪਤਿ ਹਰੀ ॥ {ਪੰਨਾ ੧੩੮੭}**

**ਪਦ ਅਰਥ**:— ਰੰਚਕ ਰੇਤ—ਰਤਾ ਕੁ ਬੀਰਜ । ਖੇਤ—ਪੈਲੀ । ਤਨਿ—ਸਰੀਰ ਵਿਚ (ਭਾਵ, ਮਾਤਾ ਦੇ ਪੇਟ ਵਿਚ) । ਖੇਤ ਤਨਿ—ਮਾਂ ਦੇ ਪੇਟ-ਰੂਪੀ ਖੇਤ ਵਿਚ । ਨਿਰਮਿਤ—ਨਿੰਮਿਆ । ਦੇਹ—ਸਰੀਰ । ਦੁਰਲਭ—ਅਮੋਲਕ । ਸਵਾਰਿ—ਸਜਾ ਕੇ । ਖਾਨ ਪਾਨ—ਖਾਣ ਪੀਣ ਦੇ ਪਦਾਰਥ । ਸੋਧੇ—ਮਹਲ-ਮਾੜੀਆਂ । ਸੁਖ ਭੁੰਚਤ—ਮਾਣਨ ਲਈ ਸੁਖ (ਦਿੱਤੇ) । ਸੰਕਟ—ਕਲੇਸ਼ (ਭਾਵ, ਮਾਂ ਦੇ ਉਦਰ ਵਿਚ ਪੁੱਠੇ ਰਹਿਣ ਵਾਲਾ ਕਲੇਸ਼) । ਕਾਟਿ—ਕੱਟ ਕੇ, ਹਟਾ ਕੇ । ਬਿਪਤ—ਬਿਪਤਾ, ਮੁਸੀਬਤ । ਹਰੀ—ਦੂਰ ਕੀਤੀ ।

**ਅਰਥ**:— (ਹੇ ਜੀਵ ! ਪਰਮਾਤਮਾ ਨੇ ਪਿਤਾ ਦਾ) ਰਤਾ ਕੁ ਬੀਰਜ ਮਾਂ ਦੇ ਪੇਟ-ਰੂਪ ਖੇਤ ਵਿਚ ਨਿੰਮਿਆ ਤੇ (ਤੇਰਾ) ਅਮੋਲਕ (ਮਨੁੱਖਾ) ਸਰੀਰ ਸਜਾ ਕੇ ਰੱਖ ਦਿੱਤਾ । (ਉਸ ਨੇ ਤੈਨੂੰ) ਖਾਣ ਪੀਣ ਦੇ ਪਦਾਰਥ, ਮਹਲ-ਮਾੜੀਆਂ ਤੇ ਮਾਣਨ ਨੂੰ ਸੁਖ ਬਖ਼ਸ਼ੇ, ਸੰਕਟ ਕੱਟ ਕੇ ਤੇਰੀ ਬਿਪਤਾ ਦੂਰ ਕੀਤੀ ।

**ਮਾਤ ਪਿਤਾ ਭਾਈ ਅਰੁ ਬੰਧਪ, ਬੂਝਨ ਕੀ, ਸਭ ਸੂਝ ਪਰੀ ॥ ਬਰਧਮਾਨ ਹੋਵਤ, ਦਿਨ ਪ੍ਰਤਿ ਨਿਤ, ਆਵਤ ਨਿਕਟਿ ਬਿਖੰਮ ਜਰੀ ॥ ਰੇ ਗੁਨਹੀਨ ਦੀਨ ਮਾਇਆ ਕ੍ਰਿਮ, ਸਿਮਰਿ ਸੁਆਮੀ ਏਕ ਘਰੀ ॥ {ਪੰਨਾ ੧੩੮੭}**

**ਪਦ ਅਰਥ**:— ਅਰੁ—ਅਤੇ । ਬੰਧਪ—ਸੰਬੰਧੀ, ਸਾਕ-ਸੈਣ । ਬੂਝਨ ਕੀ—ਪਛਾਣਨ ਦੀ । ਸੂਝ—ਮੱਤ, ਬੁੱਧ । ਪਰੀ—(ਤੇਰੇ ਮਨ ਵਿਚ) ਪਈ । ਬਰਧਮਾਨ ਹੋਵਤ—ਵਧਦਾ ਹੈ । ਦਿਨ ਪ੍ਰਤਿ—ਪ੍ਰਤਿ ਦਿਨ, ਰੋਜ਼, ਦਿਨੋ-ਦਿਨ । ਨਿਤ—ਸਦਾ । ਨਿਕਟਿ—ਨੇੜੇ । ਬਿਖੰਮ—ਡਰਾਉਣਾ । ਜਰੀ—ਬੁਢੇਪਾ । ਗੁਨਹੀਨ—ਗੁਣਾਂ ਤੋਂ ਸੱਖਣਾ । ਦੀਨ—ਕੰਗਲਾ । ਕ੍ਰਿਮ—ਕੀੜਾ ।

**ਅਰਥ**:— (ਹੇ ਜੀਵ ! ਪਰਮਾਤਮਾ ਦੀ ਮਿਹਰ ਨਾਲ) ਤਦੋਂ ਮਾਂ, ਪਿਉ, ਭਰਾ ਤੇ ਸਾਕ-ਸੈਣ—ਪਛਾਣਨ ਦੀ ਤੇਰੇ ਅੰਦਰ ਸੂਝ ਪੈ ਗਈ । ਦਿਨੋ-ਦਿਨ ਸਦਾ (ਤੇਰਾ ਸਰੀਰ) ਵਧ-ਫੁੱਲ ਰਿਹਾ ਹੈ ਤੇ ਡਰਾਉਣਾ ਬੁਢੇਪਾ ਨੇੜੇ ਆ ਰਿਹਾ ਹੈ । ਹੇ ਗੁਣਾਂ ਤੋਂ ਸੱਖਣੇ, ਕੰਗਲੇ, ਮਾਇਆ ਦੇ ਕੀੜੇ ! ਇੱਕ ਘੜੀ (ਤਾਂ) ਉਸ ਮਾਲਕ ਨੂੰ ਯਾਦ ਕਰ (ਜਿਸ ਨੇ ਤੇਰੇ ਉੱਤੇ ਇਤਨੀਆਂ ਬਖ਼ਸ਼ਸ਼ਾਂ ਕੀਤੀਆਂ ਹਨ) ।

**ਕਰੁ ਗਹਿ ਲੇਹੁ, ਕ੍ਰਿਪਾਲ ਕ੍ਰਿਪਾ ਨਿਧਿ, ਨਾਨਕ ਕਾਟਿ ਭਰੰਮ ਭਰੀ ॥੩॥ (ਪੰਨਾ ੧੩੮੭)**

**ਪਦ ਅਰਥ**:— ਕਰੁ—ਹੱਥ । ਗਹਿ—ਫੜ ਕੇ । ਗਹਿ ਲੇਹੁ—ਫੜ ਲਉ । ਕ੍ਰਿਪਾਲ—ਹੇ ਕ੍ਰਿਪਾਲ ਹਰੀ । ਕ੍ਰਿਪਾਨਿਧਿ—ਹੇ ਕਿਰਪਾ ਦੇ ਖ਼ਜ਼ਾਨੇ ! ਕਾਟਿ—ਦੂਰ ਕਰ । ਭਰੰਮ ਭਰੀ—ਭਰਮਾਂ ਦੀ ਪੰਡ ।੩।

**ਅਰਥ**:— ਹੇ ਦਿਆਲ ! ਹੇ ਦਇਆ ਦੇ ਸਮੁੰਦਰ ! ਨਾਨਕ ਦਾ ਹੱਥ ਫੜ ਲੈ ਤੇ ਭਰਮਾਂ ਦੀ ਪੰਡ ਲਾਹ ਦੇਹ ।੩।

**ਰੇ ਮਨ ਮੂਸ, ਬਿਲਾ ਮਹਿ ਗਰਬਤ, ਕਰਤਬ ਕਰਤ ਮਹਾਂ ਮੁਘਨਾਂ ॥ ਸੰਪਤ ਦੋਲ, ਝੋਲ ਸੰਗਿ ਝੂਲਤ, ਮਾਇਆ ਮਗਨ, ਭ੍ਰਮਤ ਘੁਘਨਾ ॥ {ਪੰਨਾ ੧੩੮੭}**

**ਪਦ ਅਰਥ**:— ਮੂਸ—ਚੂਹਾ । ਬਿਲਾ—ਖੁੱਡ । ਗਰਬਤ—(ਤੂੰ) ਹੰਕਾਰ ਕਰਦਾ ਹੈਂ । ਕਰਤਬ—ਕੰਮ, ਕਰਤੂਤ । ਮਹਾਂ ਮੁਘਨਾਂ—ਵੱਡੇ ਮੂਰਖਾਂ ਵਾਲੇ । ਸੰਪਤ—ਧਨ, ਪਦਾਰਥ । ਦੋਲ—ਪੀਂਘ, ਪੰਘੂੜਾ । ਝੋਲ—ਹੁਲਾਰਾ । ਝੋਲ ਸੰਗ—ਹੁਲਾਰੇ ਨਾਲ । ਝੂਲਤ—(ਤੂੰ) ਝੂਲਦਾ ਹੈਂ । ਮਗਨ—ਮਸਤ । ਘੁਘਨਾ—ਉੱਲੂ ਵਾਂਗ ।

**ਅਰਥ**:— ਹੇ ਮਨ ! (ਤੂੰ ਇਸ ਸਰੀਰ ਵਿਚ ਮਾਣ ਕਰਦਾ ਹੈਂ ਜਿਵੇਂ) ਚੂਹਾ ਖੁੱਡ ਵਿਚ ਰਹਿ ਕੇ ਹੰਕਾਰ ਕਰਦਾ ਹੈ, ਅਤੇ ਤੂੰ ਵੱਡੇ ਮੂਰਖਾਂ ਵਾਲੇ ਕੰਮ ਕਰਦਾ ਹੈਂ । (ਤੂੰ) ਮਾਇਆ ਦੇ ਪੰਘੂੜੇ ਵਿਚ ਹੁਲਾਰੇ ਲੈ ਕੇ ਝੂਟ ਰਿਹਾ ਹੈਂ, ਅਤੇ ਮਾਇਆ ਵਿਚ ਮਸਤ ਹੋ ਕੇ ਉੱਲੂ ਵਾਂਗ ਭਟਕ ਰਿਹਾ ਹੈਂ ।

**ਸੁਤ ਬਨਿਤਾ, ਸਾਜਨ ਸੁਖ ਬੰਧਪ, ਤਾ ਸਿਉ, ਮੋਹੁ ਬਢਿਓ ਸੁ ਘਨਾ ॥ ਬੋਇਓ ਬੀਜੁ ਅਹੰ, ਮਮ ਅੰਕੁਰੁ, ਬੀਤਤ ਅਉਧ, ਕਰਤ ਅਘਨਾਂ ॥ {ਪੰਨਾ ੧੩੮੭}**

**ਪਦ ਅਰਥ**:— ਸੁਤ—ਪੁੱਤ੍ਰ, । ਬਨਿਤਾ—ਇਸਤ੍ਰੀ । ਤਾ ਸਿਉ—ਇਹਨਾਂ ਨਾਲ । ਬਢਿਓ—ਵਧਿਆ ਹੋਇਆ ਹੈ । ਘਣਾ—ਬਹੁਤ । ਅਹੰ—ਹਉਮੈ । ਮਮ—ਮਮਤਾ । ਅੰਕੁਰੁ—ਅੰਗੂਰ । ਅਉਧ—ਉਮਰ । ਅਘਨਾਂ—ਪਾਪ ।

**ਅਰਥ**:— ਪੁੱਤ੍ਰ, ਇਸਤ੍ਰੀ, ਮਿੱਤ੍ਰ, (ਸੰਸਾਰ ਦੇ) ਸੁਖ ਅਤੇ ਸੰਬੰਧੀ—ਇਹਨਾਂ ਨਾਲ (ਤੇਰਾ) ਬਹੁਤਾ ਮੋਹ ਵਧ ਰਿਹਾ ਹੈ । ਤੂੰ (ਆਪਣੇ ਅੰਦਰ) ਹਉਮੈ ਦਾ ਬੀਜ ਬੀਜਿਆ ਹੋਇਆ ਹੈ (ਜਿਸ ਤੋਂ) ਮਮਤਾ ਦਾ ਅੰਗੂਰ (ਉੱਗ ਰਿਹਾ ਹੈ), ਤੇਰੀ ਉਮਰ ਪਾਪ ਕਰਦਿਆਂ ਬੀਤ ਰਹੀ ਹੈ ।

**ਮਿਰਤੁ ਮੰਜਾਰ, ਪਸਾਰਿ ਮੁਖੁ ਨਿਰਖਤ, ਭੁੰਚਤ ਭੁਗਤਿ ਭੂਖ ਭੁਖਨਾ ॥ ਸਿਮਰਿ ਗੁਪਾਲ ਦਇਆਲ ਸਤਸੰਗਤਿ, ਨਾਨਕ ਜਗੁ ਜਾਨਤ ਸੁਪਨਾ ॥੪॥ (ਪੰਨਾ ੧੩੮੭)**

**ਪਦ ਅਰਥ**:— ਮਿਰਤੁ—ਮੌਤ । ਮੰਜਾਰ—ਬਿੱਲਾ । ਮੁਖੁ ਪਸਾਰਿ—ਮੂੰਹ ਖੋਹਲ ਕੇ । ਨਿਰਖਤ—ਵੇਖਦਾ ਹੈ । ਭੁੰਚਤ ਭੁਗਤਿ—ਭੋਗਾਂ ਨੂੰ ਭੋਗਦਾ ਭੋਗਦਾ । ਭੁਗਤਿ—ਦੁਨੀਆ ਦੇ ਭੋਗ । ਭੂਖ—ਤ੍ਰਿਸ਼ਨਾ । ਜਾਨਤ—ਜਾਣ ਕੇ, ਜਾਣਦਾ ਹੋਇਆ ।

**ਅਰਥ**:— ਮੌਤ-ਰੂਪ ਬਿੱਲਾ ਮੂੰਹ ਖੋਹਲ ਕੇ (ਤੈਨੂੰ) ਤੱਕ ਰਿਹਾ ਹੈ, (ਪਰ) ਤੂੰ ਭੋਗਾਂ ਨੂੰ ਭੋਗ ਰਿਹਾ ਹੈਂ । ਫਿਰ ਭੀ ਤ੍ਰਿਸ਼ਨਾ-ਅਧੀਨ (ਤੂੰ) ਭੁੱਖਾ ਹੀ ਹੈਂ । ਹੇ ਨਾਨਕ (ਦੇ ਮਨ !) ਸੰਸਾਰ ਨੂੰ ਸੁਫ਼ਨਾ ਜਾਣ ਕੇ ਸਤ-ਸੰਗਤਿ ਵਿਚ (ਟਿਕ ਕੇ) ਗੋਪਾਲ ਦਇਆਲ ਹਰੀ ਨੂੰ ਸਿਮਰ ।੪।

**ਦੇਹ ਨ ਗੇਹ ਨ ਨੇਹ ਨ ਨੀਤਾ, ਮਾਇਆ ਮਤ, ਕਹਾ ਲਉ ਗਾਰਹੁ ॥ ਛਤ੍ਰ ਨ ਪਤ੍ਰ, ਨ ਚਉਰ ਨ ਚਾਵਰ, ਬਹਤੀ ਜਾਤ, ਰਿਦੈ ਨ ਬਿਚਾਰਹੁ ॥ {ਪੰਨਾ ੧੩੮੮}**

**ਪਦ ਅਰਥ**:— ਦੇਹ—ਸਰੀਰ । ਗੇਹ—ਘਰ । ਨੇਹ—ਮੋਹ-ਪਿਆਰ । ਨ ਨੀਤਾ—ਅਨਿੱਤ, ਸਦਾ ਨਾਹ ਰਹਿਣ ਵਾਲੇ । ਮਤ—ਮੱਤਾ ਹੋਇਆ, ਹੰਕਾਰੀ । ਕਹਾ ਲਉ—ਕਦ ਤਾਈਂ ? ਗਾਰਹੁ—(ਤੂੰ) ਅਹੰਕਾਰ ਕਰੇਂਗਾ । ਛਤ੍ਰ—ਰਾਜ ਦਾ ਛਤਰ । ਪਤ੍ਰ—ਹੁਕਮਨਾਮਾ । ਚਾਵਰ—ਚਉਰ ਕਰਨ ਵਾਲੇ । ਬਹਤੀ ਜਾਤ—ਤੁਰੀ ਜਾ ਰਹੀ ਹੈ, (ਭਾਵ, ਨਾਸ ਹੋ ਜਾਣਗੇ) । ਰਿਦੈ—ਹਿਰਦੇ ਵਿਚ ।

**ਅਰਥ**:— ਹੇ ਮਾਇਆ ਵਿਚ ਮੱਤੇ ਹੋਏ (ਜੀਵ !) ਇਹ ਸਰੀਰ, ਇਹ ਘਰ, (ਮਾਇਆ ਦੇ) ਇਹ ਪਿਆਰ, ਕੋਈ ਸਦਾ ਰਹਿਣ ਵਾਲੇ ਨਹੀਂ ਹਨ; ਕਦ ਤਾਈਂ (ਤੂੰ ਇਹਨਾਂ ਦਾ) ਹੰਕਾਰ ਕਰੇਂਗਾ ? ਇਹ (ਰਾਜਸੀ) ਛਤਰ, ਇਹ ਹੁਕਮ-ਨਾਮੇ, ਇਹ ਚਉਰ ਅਤੇ ਇਹ ਚਉਰ-ਬਰਦਾਰ, ਸਭ ਨਾਸ ਹੋ ਜਾਣਗੇ । ਪਰ ਹਿਰਦੇ ਵਿਚ ਤੂੰ ਵਿਚਾਰਦਾ ਨਹੀਂ ਹੈਂ ।

**ਰਥ ਨ ਅਸ੍ਵ, ਨ ਗਜ ਸਿੰਘਾਸਨ, ਛਿਨ ਮਹਿ ਤਿਆਗਤ, ਨਾਂਗ ਸਿਧਾਰਹੁ ॥ ਸੂਰ ਨ ਬੀਰ, ਨ ਮੀਰ ਨ ਖਾਨਮ, ਸੰਗਿ ਨ ਕੋਊ, ਦ੍ਰਿਸਟਿ ਨਿਹਾਰਹੁ ॥ {ਪੰਨਾ ੧੩੯੮}**

**ਪਦ ਅਰਥ**:— ਅਸ੍ਵ—ਘੋੜੇ । ਗਜ—ਹਾਥੀ । ਸਿੰਘਾਸਨ—ਤਖ਼ਤ । ਛਿਨ ਮਹਿ—ਬੜੀ ਛੇਤੀ । ਤਿਅਗਤ—ਛੱਡ ਕੇ । ਨਾਂਗ—ਨੰਗੇ । ਸਿਧਾਰਹੁ—ਤੁਰ ਜਾਹਿੰਗਾ । ਸੂਰ—ਸੂਰਮੇ । ਬੀਰ—ਜੋਧੇ । ਮੀਰ—ਪਾਤਸ਼ਾਹ । ਖਾਨਮ—ਖਾਨ, ਸਿਰਦਾਰ । ਸੰਗਿ—ਸੰਗੀ, ਸਾਥੀ । ਦ੍ਰਿਸਟਿ—ਅੱਖਾਂ ਨਾਲ । ਨਿਹਾਰਹੁ—ਵੇਖੋ ।

**ਅਰਥ**:— ਰਥ, ਘੋੜੇ, ਹਾਥੀ, ਤਖ਼ਤ, (ਇਹਨਾਂ ਵਿਚੋਂ ਕੋਈ ਭੀ ਨਾਲ) ਨਹੀਂ (ਨਿਭਣਾ), ਇਹਨਾਂ ਨੂੰ ਇਕ ਖਿਨ ਵਿਚ ਛੱਡ ਕੇ ਨੰਗਾ (ਹੀ ਇਥੋਂ) ਤੁਰ ਜਾਹਿੰਗਾ । ਅੱਖਾਂ ਨਾਲ ਵੇਖ, ਨਾਹ ਸੂਰਮੇ, ਨਾਹ ਜੋਧੇ, ਨਾਹ ਮੀਰ, ਨਾਹ ਸਿਰਦਾਰ, ਕੋਈ ਭੀ ਸਾਥੀ ਨਹੀਂ (ਬਣਨੇ) ।

**ਕੋਟ ਨ ਓਟ, ਨ ਕੋਸ ਨ ਛੋਟਾ, ਕਰਤ ਬਿਕਾਰ ਦੋਊ ਕਰ ਝਾਰਹੁ ॥ ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ, ਬਿਰਖ ਕੀ ਛਾਂਰਹੁ ॥ {ਪੰਨਾ ੧੩੯੮}**

**ਪਦ ਅਰਥ**:— ਕੋਟ—ਕਿਲ੍ਹੇ । ਓਟ—ਆਸਰੇ । ਕੋਸ—ਕੋਸ਼, ਖ਼ਜ਼ਾਨੇ । ਛੋਟਾ—ਛੁਟਕਾਰਾ । ਬਿਕਾਰ—ਪਾਪ । ਦੋਊ—ਦੋਵੇਂ । ਕਰ—ਹੱਥ (ਬਹੁ-ਵਚਨ) । ਝਾਰਹੁ—(ਤੂੰ) ਝਾੜਦਾ ਹੈਂ । ਕਲਤ੍ਰ—ਇਸਤ੍ਰੀ । ਸਖ—ਸਖੇ, ਸਾਥੀ । ਉਲਟਤ ਜਾਤ—ਉਲਟ ਜਾਂਦੇ ਹਨ, ਮੁੜ ਜਾਂਦੇ ਹਨ, ਮੂੰਹ ਮੋੜ ਲੈਂਦੇ ਹਨ, ਛੱਡ ਜਾਂਦੇ ਹਨ । ਛਾਰਹੁ—ਛਾਂ ਵਾਂਗ ।

**ਅਰਥ**:— ਇਹਨਾਂ ਕਿਲ੍ਹਿਆਂ, (ਮਾਇਆ ਦੇ) ਆਸਰਿਆਂ ਤੇ ਖ਼ਜ਼ਾਨਿਆਂ ਨਾਲ (ਅੰਤ ਵੇਲੇ) ਛੁਟਕਾਰਾ ਨਹੀਂ (ਹੋ ਸਕੇਗਾ) । (ਤੂੰ) ਪਾਪ ਕਰ ਕਰ ਕੇ ਦੋਵੇਂ ਹੱਥ ਝਾੜਦਾ ਹੈਂ (ਭਾਵ, ਬੇ-ਪਰਵਾਹ ਹੋ ਕੇ ਪਾਪ ਕਰਦਾ ਹੈਂ) । ਇਹ ਮਿੱਤ੍ਰ, ਪੁੱਤ੍ਰ, ਇਸਤ੍ਰੀ, ਸੱਜਣ ਤੇ ਸਾਥੀ (ਅੰਤ ਵੇਲੇ) ਸਾਥ ਛੱਡ ਦੇਣਗੇ, ਜਿਵੇਂ (ਹਨੇਰੇ ਵਿਚ) ਰੁੱਖ ਦੀ ਛਾਂ (ਉਸ ਦਾ ਸਾਥ ਛੱਡ ਦੇਂਦੀ ਹੈ ।)

**ਦੀਨ ਦਯਾਲ ਪੁਰਖ ਪ੍ਰਭ ਪੂਰਨ, ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥ ਸ੍ਰੀਪਤਿ ਨਾਥ, ਸਰਣਿ ਨਾਨਕ ਜਨ, ਹੇ ਭਗਵੰਤ, ਕ੍ਰਿਪਾ ਕਰਿ ਤਾਰਹੁ ॥੫॥ (ਪੰਨਾ ੧੩੯੮)**

**ਪਦ ਅਰਥ**:— ਦੀਨ ਦਯਾਲ—ਦੀਨਾਂ ਉਤੇ ਦਇਆ ਕਰਨ ਵਾਲਾ । ਪੂਰਨ ਪੁਰਖ—ਸਭ ਥਾਈਂ ਵਿਆਪਕ ਹਰੀ । ਛਿਨ ਛਿਨ—ਸਦਾ, ਹਰ ਵੇਲੇ । ਅਗਮ—ਅੰਬੇ, ਜਿਸ ਤਾਈਂ ਪਹੁੰਚ ਹੋਣੀ ਬੜੀ ਕਠਨ ਹੈ । ਸ੍ਰੀਪਤਿ—ਮਾਇਆ ਦਾ ਮਾਲਕ । ਸ੍ਰੀ—ਮਾਇਆ ।

**ਅਰਥ**:— (ਹੇ ਮਨ !) ਦੀਨਾਂ ਉੱਤੇ ਦਇਆ ਕਰਨ ਵਾਲੇ, ਸਭ ਥਾਈਂ ਵਿਆਪਕ, ਬੇਅੰਤ ਤੇ ਅਪਾਰ ਹਰੀ ਨੂੰ ਹਰ ਵੇਲੇ ਯਾਦ ਕਰ, (ਤੇ ਆਖ)—ਹੇ ਮਾਇਆ ਦੇ ਪਤੀ ! ਹੇ ਨਾਥ ! ਹੇ ਭਗਵੰਤ ! ਨਾਨਕ ਦਾਸ ਨੂੰ ਕਿਰਪਾ ਕਰ ਕੇ ਤਾਰ ਲਵੋ, ਜੋ ਤੇਰੀ ਸਰਨ ਆਇਆ ਹੈ ।੫।

**ਪ੍ਰਾਨ ਮਾਨ ਦਾਨ ਮਗ ਜੋਹਨ, ਹੀਤੁ ਚੀਤੁ ਦੇ ਲੇ ਲੇ ਪਾਰੀ ॥ ਸਾਜਨ ਸੈਨ ਮੀਤ ਸੁਤ ਭਾਈ, ਤਾਹੂ ਤੇ, ਲੇ ਰਖੀ ਨਿਰਾਰੀ ॥ {ਪੰਨਾ ੧੩੮੮}**

**ਪਦ ਅਰਥ**:— ਮਾਨ—ਇਜ਼ਤ । ਦਾਨ—ਦਾਨ (ਲੈ ਲੈ ਕੇ) । ਮਗ ਜੋਹਨ—ਰਾਹ ਤੱਕ ਤੱਕ ਕੇ, ਡਾਕੇ ਮਾਰ ਮਾਰ ਕੇ । ਹੀਤੁ—ਪਿਆਰ । ਹੀਤੁ ਦੇ—ਮੋਹ ਪਾ ਕੇ । ਚੀਤੁ ਦੇ—ਧਿਆਨ ਦੇ ਦੇ ਕੇ । ਪਾਰੀ—ਇਕੱਠੀ ਕੀਤੀ । ਤਾਹੂ ਤੇ—ਉਹਨਾਂ ਤੋਂ । ਨਿਰਾਰੀ—ਵੱਖਰੀ, ਲੁਕਾ ਕੇ, ਉਹਲੇ ।

**ਅਰਥ**:— (ਲੋਕ) ਜਾਨ ਹੀਲ ਕੇ, ਇੱਜ਼ਤ ਭੀ ਦੇ ਕੇ, ਦਾਨ ਲੈ ਲੈ ਕੇ, ਡਾਕੇ ਮਾਰ ਮਾਰ ਕੇ, (ਮਾਇਆ ਵਿਚ) ਪ੍ਰੇਮ ਜੋੜ ਕੇ, (ਪੂਰਨ) ਧਿਆਨ ਦੇ ਦੇ (ਮਾਇਆ ਨੂੰ) ਲੈ ਲੈ ਕੇ ਇਕੱਠੇ ਕਰਦੇ ਹਨ; ਸੱਜਣ, ਸਾਥੀ, ਮਿੱਤ੍ਰ, ਪੁੱਤ੍ਰ, ਭਰਾ—ਇਹਨਾਂ ਸਭਨਾਂ ਤੋਂ ਉਹਲੇ ਲੁਕਾ ਕੇ ਰੱਖਦੇ ਹਨ ।

**ਧਾਵਨ ਪਾਵਨ, ਕੂਰ ਕਮਾਵਨ, ਇਹ ਬਿਧਿ ਕਰਤ, ਅਉਧ ਤਨ ਜਾਰੀ ॥ ਕਰਮ ਧਰਮ ਸੰਜਮ ਸੁਚ ਨੇਮਾ, ਚੰਚਲ ਸੰਗਿ ਸਗਲ ਬਿਧਿ ਹਾਰੀ ॥ {ਪੰਨਾ ੧੩੮੮}**

**ਪਦ ਅਰਥ**:— ਧਾਵਨ ਪਾਵਨ—ਦੌੜਨ ਭੱਜਣ । ਕੂਰ ਕਮਾਵਨ—ਕੂੜੇ ਕੰਮ ਕਰਨੇ । ਇਹ ਬਿਧਿ—ਇਸੇ ਤਰ੍ਹਾਂ । ਅਉਧ ਤਨ—ਸਰੀਰ ਦੀ ਉਮਰ । ਜਾਰੀ—ਸਾੜ ਦਿੱਤੀ, ਗਵਾ ਦਿੱਤੀ । ਚੰਚਲ—ਸਾਥ ਛੱਡ ਜਾਣ ਵਾਲੀ ਮਾਇਆ । ਸਗਲ ਬਿਧਿ—ਸਭ ਕਰਮ ਧਰਮ ਆਦਿਕ । ਹਾਰੀ—ਗਵਾ ਲਈ ।

**ਅਰਥ**:— (ਲੋਕ ਮਾਇਆ ਦੇ ਪਿੱਛੇ) ਦੌੜਨਾ ਭੱਜਣਾ, ਠੱਗੀ ਦੇ ਕੰਮ ਕਰਨੇ—ਸਾਰੀ ਉਮਰ ਇਹ ਕੁਝ ਕਰਦਿਆਂ ਹੀ ਗਵਾ ਦਿੰਦੇ ਹਨ; ਪੁੰਨ ਕਰਮ, ਜੁਗਤੀ ਵਿਚ ਰਹਿਣਾ, ਆਤਮਕ ਸੁਚ ਤੇ ਨੇਮ—ਇਹ ਸਾਰੇ ਹੀ ਕੰਮ ਚੰਚਲ ਮਾਇਆ ਦੀ ਸੰਗਤ ਵਿਚ ਛੱਡ ਬੈਠਦੇ ਹਨ ।

**ਪਸੁ ਪੰਖੀ ਬਿਰਖ ਅਸਥਾਵਰ, ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥ ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ, ਦੀਨਾ ਨਾਥ ਪ੍ਰਾਨਪਤਿ ਸਾਰੀ ॥ {ਪੰਨਾ ੧੩੮੮}**

**ਪਦ ਅਰਥ**:— ਪੰਖੀ—ਪੰਛੀ । ਅਸਥਾਵਰ—(ਸ੍ਥਾਵਰ) ਪਰਬਤ ਆਦਿਕ ਜੋ ਆਪਣੇ ਥਾਂ ਤੋਂ ਨਾਹ ਹਿੱਲਣ ਵਾਲੇ ਹਨ । ਬਹੁ ਬਿਧਿ—ਕਈ ਤਰ੍ਹਾਂ ਦੀਆਂ । ਭ੍ਰਮਿਓ ਅਤਿ ਭਾਰੀ—ਬਹੁਤ ਭਟਕਦਾ ਫਿਰਿਆ । ਸਾਰੀ—ਸ੍ਰਿਸ਼ਟੀ ।

**ਅਰਥ**:— (ਜੀਵ) ਪਸ਼ੂ, ਪੰਛੀ, ਰੁੱਖ, ਪਰਬਤ ਆਦਿਕ—ਇਹਨਾਂ ਰੰਗਾ-ਰੰਗ ਦੀਆਂ ਜੂਨੀਆਂ ਵਿਚ ਬਹੁਤ ਭਟਕਦੇ ਫਿਰਦੇ ਹਨ; ਖਿਨ ਮਾਤ੍ਰ, ਪਲ ਮਾਤ੍ਰ ਜਾਂ ਚਸਾ ਮਾਤ੍ਰ ਭੀ ਦੀਨਾਂ ਦੇ ਨਾਥ, ਪ੍ਰਾਣਾਂ ਦੇ ਮਾਲਕ, ਸ੍ਰਿਸ਼ਟੀ ਦੇ ਸਾਜਣਹਾਰ ਦਾ ਨਾਮ ਨਹੀਂ ਜਪਦੇ ।

**ਖਾਨ ਪਾਨ, ਮੀਠ ਰਸ ਭੋਜਨ, ਅੰਤ ਕੀ ਬਾਰ, ਹੋਤ ਕਤ ਖਾਰੀ ॥ ਨਾਨਕ ਸੰਤ ਚਰਨ ਸੰਗਿ ਉਧਰੇ, ਹੋਰਿ ਮਾਇਆ ਮਗਨ, ਚਲੇ ਸਭਿ ਡਾਰੀ ॥੬॥ (ਪੰਨਾ ੧੩੮੮)**

**ਪਦ ਅਰਥ**:— ਖਾਨ ਪਾਨ—ਖਾਣਾ ਪੀਣਾ । ਅੰਤ ਕੀ ਬਾਰ—ਅਖ਼ੀਰ ਦੇ ਵੇਲੇ । ਕਤ—ਕਤਈ, ਬਿਲਕੁਲ । ਖਾਰੀ—ਕੌੜੇ । ਉਧਰੇ—ਤੁਰ ਗਏ । ਹੋਰਿ—ਹੋਰ ਲੋਕ । ਮਗਨ—ਡੁੱਬੇ ਹੋਏ, ਮਸਤ । ਡਾਰੀ—ਡਾਰਿ, ਛੱਡ ਕੇ ।

**ਅਰਥ**:— ਖਾਣ ਪੀਣ, ਮਿੱਠੇ ਰਸਾਂ ਵਾਲੇ ਪਦਾਰਥ—(ਇਹ ਸਭ) ਅਖ਼ੀਰ ਦੇ ਵੇਲੇ ਸਦਾ ਕੌੜੇ (ਲੱਗਦੇ ਹਨ) । ਹੇ ਨਾਨਕ ! ਜੋ ਜਨ ਸੰਤਾਂ ਦੀ ਚਰਨੀਂ ਪੈਂਦੇ ਹਨ ਉਹ ਤਰ ਜਾਂਦੇ ਹਨ, ਬਾਕੀ ਲੋਕ, ਜੋ ਮਾਇਆ ਵਿਚ ਮਸਤ ਹਨ, ਸਭ ਕੁਝ ਛੱਡ ਕੇ (ਖ਼ਾਲੀ-ਹੱਥ ਹੀ) ਜਾਂਦੇ ਹਨ ।੬।

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ, ਰਸਕਿ ਰਸਕਿ ਠਾਕੁਰ ਗੁਨ ਗਾਵਤ ॥ ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ, ਧਰਣਿ ਗਗਨ ਆਵਤ ਫੁਨਿ ਧਾਵਤ ॥ {ਪੰਨਾ ੧੩੯੮}**

**ਪਦ ਅਰਥ**:— ਛੰਦ—(ਛੰਦਸ—ਠਹਣ ਝਦਦਓਸ) ਵੇਦ । ਮੁਨੀਸੁਰ—ਵੱਡੇ ਵੱਡੇ ਮੁਨੀ । ਰਸਕਿ—ਰਸ ਲੈ ਲੈ ਕੇ, ਪ੍ਰੇਮ ਨਾਲ । ਠਾਕੁਰ ਗੁਨ—ਠਾਕੁਰ ਦੇ ਗੁਣ । ਮੁਨਿੰਦ੍ਰ—ਵੱਡੇ ਵੱਡੇ ਮੁਨੀ । ਧਰਣਿ—ਧਰਤੀ । ਗਗਨ—ਆਕਾਸ਼ । ਫੁਨਿ—ਫਿਰ । ਧਾਵਤ—ਦੌੜਦੇ ਹਨ ।

**ਅਰਥ**:— ਬ੍ਰਹਮਾ ਵਰਗੇ, ਸ਼ਿਵ ਜੀ ਅਤੇ ਵੱਡੇ ਵੱਡੇ ਮੁਨੀ ਵੇਦਾਂ ਦੁਆਰਾ ਪਰਮਾਤਮਾ ਦੇ ਗੁਣ ਪ੍ਰੇਮ ਨਾਲ ਗਾਉਂਦੇ ਹਨ । ਇੰਦ੍ਰ, ਵੱਡੇ ਵੱਡੇ ਮੁਨੀ ਤੇ ਗੋਰਖ (ਆਦਿਕ) ਕਦੇ ਧਰਤੀ ਤੇ ਆਉਂਦੇ ਹਨ ਕਦੇ ਆਕਾਸ਼ ਵਲ ਦੌੜਦੇ ਫਿਰਦੇ ਹਨ, (ਅਤੇ ਪਰਮਾਤਮਾ ਨੂੰ ਸਭ ਥਾਈਂ) ਖੋਜ ਰਹੇ ਹਨ ।

**ਸਿਧ ਮਨੁਖ੍ਯ, ਦੇਵ ਅਰੁ ਦਾਨਵ, ਇਕੁ ਤਿਲੁ, ਤਾ ਕੋ ਮਰਮੁ, ਨ ਪਾਵਤ ॥ ਪ੍ਰਿਅ ਪ੍ਰਭ, ਪ੍ਰੀਤਿ, ਪ੍ਰੇਮ ਰਸ ਭਗਤੀ, ਹਰਿ ਜਨ, ਤਾ ਕੈ ਦਰਸਿ ਸਮਾਵਤ ॥ {ਪੰਨਾ ੧੩੯੮}**

**ਪਦ ਅਰਥ**:— ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਦੇਵ—ਦੇਵਤੇ । ਅਰੁ—ਅਤੇ । ਦਾਨਵ—ਰਾਖਸ਼ । ਇਕੁ ਤਿਲੁ—ਤਿਲ ਮਾਤ੍ਰ ਭੀ, ਰਤਾ ਭੀ । ਮਰਮੁ—ਭੇਦ । ਪ੍ਰਿਅ ਪ੍ਰਭ—ਪਿਆਰੇ ਪ੍ਰਭੂ ਦੀ । ਤਾ ਕੈ ਦਰਸਿ—ਉਸ (ਪ੍ਰਭੂ) ਦੇ ਦਰਸ਼ਨ ਵਿਚ । ਸਮਾਵਤ—ਲੀਨ ਹੋ ਜਾਂਦੇ ਹਨ । ਜਨ—ਦਾਸ ।

**ਅਰਥ**:— ਸਿੱਧ, ਮਨੁੱਖ, ਦੇਵਤੇ ਤੇ ਦੈਂਤ, ਕਿਸੇ ਨੇ ਭੀ ਉਸ (ਪ੍ਰਭੂ) ਦਾ ਰਤਾ ਭਰ ਭੇਦ ਨਹੀਂ ਪਾਇਆ । ਪਰ, ਹਰੀ ਦੇ ਦਾਸ ਪਿਆਰੇ ਪ੍ਰਭੂ ਦੀ ਪ੍ਰੀਤਿ ਦੁਆਰਾ ਤੇ ਪ੍ਰੇਮ-ਰਸ ਵਾਲੀ ਭਗਤੀ ਦੁਆਰਾ ਉਸ ਦੇ ਦਰਸ਼ਨ ਵਿਚ ਲੀਨ ਹੋ ਜਾਂਦੇ ਹਨ ।

**ਤਿਸਹਿ ਤਿਆਗਿ, ਆਨ ਕਉ ਜਾਚਹਿ, ਮੁਖ ਦੰਤ ਰਸਨ, ਸਗਲ ਘਸਿ ਜਾਵਤ ॥ ਰੇ ਮਨ ਮੂੜ, ਸਿਮਰਿ ਸੁਖਦਾਤਾ, ਨਾਨਕ ਦਾਸੁ ਤੁਝਹਿ ਸਮਝਾਵਤ ॥੭॥ (ਪੰਨਾ ੧੩੯੮)**

**ਪਦ ਅਰਥ**:— ਤਿਸਹਿ—ਉਸ (ਪ੍ਰਭੂ) ਨੂੰ । ਤਿਆਗਿ—ਛੱਡ ਕੇ । ਆਨ ਕਉ—ਹੋਰਨਾਂ ਨੂੰ । ਜਾਚਹਿ—(ਜਿਹੜੇ ਮਨੁੱਖ) ਮੰਗਦੇ ਹਨ । ਦੰਤ—ਦੰਦ । ਰਸਨ—ਜੀਭ । ਮੂੜ—ਹੇ ਮੂਰਖ ! ਸੁਖਦਾਤਾ—ਸੁਖਾਂ ਦੇ ਦੇਣ ਵਾਲਾ ।

**ਅਰਥ**:— (ਜਿਹੜੇ ਮਨੁੱਖ) ਉਸ ਪ੍ਰਭੂ ਨੂੰ ਛੱਡ ਕੇ ਹੋਰਨਾਂ ਤੋਂ ਮੰਗਦੇ ਹਨ (ਮੰਗਦਿਆਂ ਮੰਗਦਿਆਂ ਉਹਨਾਂ ਦੇ) ਮੂੰਹ, ਦੰਦ ਤੇ ਜੀਭ—ਇਹ ਸਾਰੇ ਹੀ ਘਸ ਜਾਂਦੇ ਹਨ । ਹੇ ਮੂਰਖ ਮਨ ! ਸੁਖਾਂ ਦੇ ਦੇਣ ਵਾਲੇ (ਪ੍ਰਭੂ) ਨੂੰ ਯਾਦ ਕਰ, ਤੈਨੂੰ (ਪ੍ਰਭੂ ਦਾ) ਦਾਸ ਨਾਨਕ ਸਮਝਾ ਰਿਹਾ ਹੈ ।੭।

**ਮਾਇਆ ਰੰਗ ਬਿਰੰਗ ਕਰਤ, ਭ੍ਰਮ ਮੋਹ ਕੈ, ਕੂਪਿ ਗੁਬਾਰਿ ਪਰਿਓ ਹੈ ॥ ਏਤਾ ਗਬੁ ਅਕਾਸਿ ਨ ਮਾਵਤ, ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥ {ਪੰਨਾ ੧੩੯੮}**

**ਪਦ ਅਰਥ**:— ਭ੍ਰਮ ਮੋਹ ਕੈ—ਭੁਲੇਖੇ ਤੇ ਮੋਹ ਦੇ ਕਾਰਨ । ਕੂਪਿ—ਖੂਹ ਵਿਚ । ਗੁਬਾਰਿ ਕੂਪਿ—ਅੰਨ੍ਹੇ ਖੂਹ ਵਿਚ । ਪਰਿਓ ਹੈ—ਤੂੰ ਪਿਆ ਹੋਇਆ ਹੈਂ । ਗਬੁ—ਗਰਬ, ਅਹੰਕਾਰ । ਅਕਾਸਿ—ਆਸਮਾਨ ਤਾਈਂ । ਨ ਮਾਵਤ—ਨਹੀਂ ਮਿਉਂਦਾ । ਅਸ੍ਤ—ਹੱਡੀਆਂ । ਕ੍ਰਿਮਿ—ਕੀੜੇ । ਉਦਰੁ—ਢਿੱਡ ।

**ਅਰਥ**:— (ਹੇ ਭਾਈ !) ਭੁਲੇਖੇ ਤੇ ਮੋਹ ਦੇ ਕਾਰਨ (ਜਿਸ ਮਾਇਆ ਦੇ) ਹਨੇਰੇ ਖੂਹ ਵਿਚ ਤੂੰ ਪਿਆ ਹੋਇਆ ਹੈਂ, (ਉਹ) ਮਾਇਆ ਕਈ ਰੰਗਾਂ ਦੇ ਕੌਤਕ ਕਰਦੀ ਹੈ । (ਤੈਨੂੰ) ਇਤਨਾ ਅਹੰਕਾਰ ਹੈ ਕਿ ਅਸਮਾਨ ਤਾਈਂ ਨਹੀਂ (ਤੂੰ) ਮਿਉਂਦਾ । (ਪਰ ਤੇਰੀ ਹਸਤੀ ਤਾਂ ਇਹੀ ਕੁਝ ਹੈ ਨਾ ਕਿ ਤੇਰਾ) ਢਿੱਡ ਵਿਸ਼ਟਾ, ਹੱਡੀਆਂ ਤੇ ਕੀੜਿਆਂ ਨਾਲ ਭਰਿਆ ਹੋਇਆ ਹੈ ।

**ਦਹ ਦਿਸ ਧਾਇ, ਮਹਾ ਬਿਖਿਆ ਕਉ, ਪਰ ਧਨ ਛੀਨਿ, ਅਗਿਆਨ ਹਰਿਓ ਹੈ ॥ ਜੋਬਨ ਬੀਤਿ, ਜਰਾ ਰੋਗਿ ਗ੍ਰਸਿਓ, ਜਮ ਦੂਤਨ ਡੰਨੁ, ਮਿਰਤੁ ਮਰਿਓ ਹੈ ॥ {ਪੰਨਾ ੧੩੮੮}**

**ਪਦ ਅਰਥ**:— ਦਹਦਿਸ—ਦਸੀਂ ਪਾਸੀਂ । ਧਾਇ—ਦੌੜ ਦੌੜ ਕੇ । ਮਹਾ ਬਿਖਿਆ ਕਉ—ਬੜੀ ਵਿਹੁਲੀ ਮਾਇਆ ਦਾ ਖ਼ਾਤਰ । ਛੀਨਿ—ਖੋਹ ਕੇ । ਅਗਿਆਨ—ਮੂਰਖਤਾ । ਹਰਿਓ—ਠੱਗੀਆ ਹੋਇਆ । ਜਰਾ—ਬੁਢੇਪਾ । ਰੋਗਿ—ਰੋਗ ਨੇ । ਮਿਰਤੁ—ਮੌਤ ।

ਅਰਥ:— ਤੂੰ ਮਾਇਆ ਦੀ ਖ਼ਾਤਰ ਦਸੀਂ ਪਾਸੀਂ ਦੌੜਦਾ ਹੈਂ, ਪਰਾਇਆ ਧਨ ਖੋਂਹਦਾ ਹੈਂ, ਤੈਨੂੰ ਅਗਿਆਨ ਨੇ ਠੱਗ ਲਿਆ ਹੈ । (ਤੇਰੀ) ਜੁਆਨੀ ਬੀਤ ਗਈ ਹੈ; ਬੁਢੇਪੇ-ਰੂਪ ਰੋਗ ਨੇ (ਤੈਨੂੰ) ਆ ਘੇਰਿਆ ਹੈ; (ਤੂੰ ਅਜੇਹੀ) ਮੌਤੇ ਮੁਇਆ ਹੈਂ (ਜਿੱਥੇ) ਤੈਨੂੰ ਜਮਦੂਤਾਂ ਦਾ ਡੰਨ ਭਰਨਾ ਪਏਗਾ ।

**ਅਨਿਕ ਜੋਨਿ ਸੰਕਟ ਨਰਕ ਭੁੰਚਤ, ਸਾਸਨ ਦੂਖ ਗਰਤਿ ਗਰਿਓ ਹੈ ॥ ਪ੍ਰੇਮ ਭਗਤਿ ਉਧਰਹਿ ਸੇ ਨਾਨਕ, ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥੮॥ (ਪੰਨਾ ੧੩੮੮)**

**ਪਦ ਅਰਥ**:— ਸੰਕਟ—ਕਲੇਸ਼, ਦੁੱਖ । ਭੁੰਚਤ—ਤੂੰ ਭੋਗਦਾ ਹੈਂ । ਸਾਸਨ—(ਜਮਾਂ ਦੀ) ਤਾੜਨਾ । ਦੂਖ ਗਰਤਿ—ਦੁੱਖਾਂ ਦੇ ਟੋਏ ਵਿਚ । ਗਰਿਓ ਹੈ—ਤੂੰ ਗਲ ਰਿਹਾ ਹੈਂ । ਉਧਰਹਿ—ਪਾਰ ਉਤਰ ਜਾਂਦੇ ਹਨ, ਤਰ ਜਾਂਦੇ ਹਨ । ਸੇ—ਉਹ ਬੰਦੇ ।੮।

**ਅਰਥ**:— ਤੂੰ ਅਨੇਕਾਂ ਜੂਨਾਂ ਦੇ ਕਸ਼ਟ ਤੇ ਨਰਕ ਭੋਗਦਾ ਹੈਂ, ਜਮਾਂ ਦੀ ਤਾੜਨਾ ਦੇ ਦੁੱਖਾਂ ਦੇ ਟੋਏ ਵਿਚ ਗਲ ਰਿਹਾ ਹੈਂ । ਹੇ ਨਾਨਕ ! ਉਹ ਮਨੁੱਖ ਪ੍ਰੇਮ-ਭਗਤੀ ਦੀ ਬਰਕਤਿ ਨਾਲ ਪਾਰ ਲੰਘ ਗਏ ਹਨ, ਜਿਨ੍ਹਾਂ ਨੂੰ (ਹਰੀ ਨੇ) ਮਿਹਰ ਕਰ ਕੇ ਆਪ ਸੰਤ ਬਣਾ ਲਿਆ ਹੈ ।੮।

**ਗੁਣ ਸਮੂਹ, ਫਲ ਸਗਲ ਮਨੋਰਥ, ਪੂਰਨ ਹੋਈ ਆਸ ਹਮਾਰੀ ॥ ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ, ਸਰਬ ਰੋਗ ਖੰਡਣ ਗੁਣਕਾਰੀ ॥ ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ, ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥ ਇਸਨਾਨ ਦਾਨ ਤਾਪਨ ਸੁਚਿ ਕਿਰਿਆ, ਚਰਣ ਕਮਲ ਹਿਰਦੈ ਪ੍ਰਭ ਧਾਰੀ ॥ {ਪੰਨਾ ੧੩੮੮-੧੩੮੯}**

**ਪਦ ਅਰਥ**:— ਗੁਣ ਸਮੂਹ—ਸਾਰੇ ਗੁਣ । ਫਲ ਸਗਲ ਮਨੋਰਥ—ਸਾਰੇ ਮਨੋਰਥਾਂ ਦੇ ਫਲ । ਅਉਖਧ—ਦਵਾਈ, ਜੜੀ-ਬੂਟੀ । ਪਰ ਦੁਖ ਹਰ—ਪਰਾਏ ਦੁੱਖ ਦੂਰ ਕਰਨ ਵਾਲਾ । ਖੰਡਣ—ਨਾਸ ਕਰਨ ਵਾਲਾ । ਗੁਣਕਾਰੀ—ਗੁਣ ਪੈਦਾ ਕਰਨ ਵਾਲਾ । ਮਦ—ਅਹੰਕਾਰ । ਮਤਸਰ—ਈਰਖਾ । ਬਿਨਸਿ ਜਾਹਿ—ਨਾਸ ਹੋ

ਜਾਂਦੇ ਹਨ । ਉਚਾਰੀ—ਸਿਮਰਨ ਨਾਲ, ਉਚਾਰਿ । ਤਾਪਨ—ਤਪ ਸਾਧਣੇ । ਸੁਚਿ ਕਿਰਿਆ—ਸਰੀਰਕ ਸੁੱਚ ਰੱਖਣ ਵਾਲੇ ਸਾਧਨ । ਚਰਣ ਕਮਲ—ਹਰੀ ਦੇ ਕਮਲਾਂ ਵਰਗੇ ਸੋਹਣੇ ਪੈਰ ।

**ਅਰਥ**:— (ਹਰੀ ਦੇ ਨਾਮ ਨੂੰ ਸਿਮਰਨ ਨਾਲ) ਸਾਡੀ ਆਸ ਪੂਰੀ ਹੋ ਗਈ ਹੈ, ਸਾਰੇ ਗੁਣ ਤੇ ਸਾਰੇ ਮਨੋਰਥਾਂ ਦੇ ਫਲ ਪ੍ਰਾਪਤ ਹੋ ਗਏ ਹਨ । ਪਰਾਏ ਦੁੱਖ ਦੂਰ ਕਰਨ ਲਈ (ਇਹ ਨਾਮ) ਅਉਖਧੀ ਰੂਪ ਹੈ, ਮੰਤ੍ਰ-ਰੂਪ ਹੈ, ਨਾਮ ਸਾਰੇ ਰੋਗਾਂ ਦੇ ਨਾਸ ਕਰਨ ਵਾਲਾ ਹੈ ਤੇ ਗੁਣ ਪੈਦਾ ਕਰਨ ਵਾਲਾ ਹੈ । ਹਰੀ-ਨਾਮ ਨੂੰ ਸਿਮਰਿਆਂ ਕਾਮ, ਕ੍ਰੋਧ, ਅਹੰਕਾਰ, ਈਰਖਾ ਤੇ ਤ੍ਰਿਸ਼ਨਾ—ਇਹ ਸਭ ਨਾਸ ਹੋ ਜਾਂਦੇ ਹਨ । (ਤੀਰਥਾਂ ਦੇ) ਇਸ਼ਨਾਨ ਕਰਨੇ, (ਓਥੇ) ਦਾਨ ਕਰਨੇ, ਤਪ ਸਾਧਣੇ ਤੇ ਸਰੀਰਕ ਸੁੱਚ ਦੇ ਕਰਮ—(ਇਹਨਾਂ ਸਭਨਾਂ ਦੀ ਥਾਂ) ਅਸਾਂ ਪ੍ਰਭੂ ਦੇ ਚਰਨ ਹਿਰਦੇ ਵਿਚ ਧਾਰ ਲਏ ਹਨ ।

**ਸਾਜਨ ਮੀਤ ਸਖਾ ਹਰਿ ਬੰਧਪ, ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥ ਓਟ ਗਹੀ ਸੁਆਮੀ ਸਮਰਥਹ, ਨਾਨਕ ਦਾਸ ਸਦਾ ਬਲਿਹਾਰੀ ॥੯॥ {ਪੰਨਾ ੧੩੮੯}**

**ਪਦ ਅਰਥ**:— ਜੀਅ ਧਾਨ—ਜ਼ਿੰਦਗੀ ਦਾ ਆਸਰਾ, ਜਿੰਦ ਦਾ ਸੋਮਾ । ਪ੍ਰਾਨ ਅਧਾਰੀ—ਪ੍ਰਾਣਾਂ ਦਾ ਅਧਾਰ । ਗਹੀ—ਪਕੜੀ ਹੈ । ਸੁਆਮੀ ਸਮਰਥਹ—ਸਮਰਥ ਮਾਲਕ ਦੀ ।

**ਅਰਥ**:— ਹਰੀ ਸਾਡਾ ਸੱਜਣ ਹੈ, ਮਿੱਤ੍ਰ ਹੈ, ਸਖਾ ਤੇ ਸੰਬੰਧੀ ਹੈ; ਸਾਡੀ ਜ਼ਿੰਦਗੀ ਦਾ ਆਸਰਾ ਹੈ ਤੇ ਪ੍ਰਾਣਾਂ ਦਾ ਆਧਾਰ ਹੈ । ਅਸਾਂ ਸਮਰੱਥ ਮਾਲਕ ਦੀ ਓਟ ਪਕੜੀ ਹੈ, ਨਾਨਕ (ਉਸ ਦਾ) ਦਾਸ ਉਸ ਤੋਂ ਸਦਾ ਸਦਕੇ ਹੈ ।੯।

**ਆਵਧ ਕਟਿਓ ਨ ਜਾਤ, ਪ੍ਰੇਮ ਰਸ ਚਰਨ ਕਮਲ ਸੰਗਿ ॥ ਦਾਵਨਿ ਬੰਧਿਓ ਨ ਜਾਤ, ਬਿਧੇ ਮਨ ਦਰਸ ਮਗਿ ॥ {ਪੰਨਾ ੧੩੮੯}**

**ਪਦ ਅਰਥ**:— ਆਵਧ—ਸ਼ਸਤ੍ਰਾਂ ਨਾਲ । ਚਰਨ ਕਮਲ ਸੰਗਿ—ਚਰਨ-ਕਮਲਾਂ ਨਾਲ । ਦਾਵਨਿ—ਰੱਸੀ ਨਾਲ (ਦਾਮਨੱ-ਰੱਸੀ) । ਬੰਧਿਓ ਨ ਜਾਤ—ਬੰਨ੍ਹਿਆ ਨਹੀਂ ਜਾ ਸਕਦਾ । ਬਿਧੇ—ਵਿੰਨ੍ਹਿਆ ਹੋਇਆ । ਦਰਸ ਮਗਿ—(ਹਰੀ ਦੇ) ਦਰਸ਼ਨ ਦੇ ਰਸਤੇ ਵਿਚ । ਮਗਿ—ਰਸਤੇ ਵਿਚ ।

**ਅਰਥ**:— (ਜਿਸ ਮਨੁੱਖ ਨੇ) ਹਰੀ ਦੇ ਚਰਨ ਕਮਲਾਂ ਨਾਲ ਜੁੜ ਕੇ ਪ੍ਰੇਮ ਦਾ ਸੁਆਦ (ਚੱਖਿਆ ਹੈ, ਉਹ) ਸ਼ਸਤ੍ਰਾਂ ਨਾਲ ਵੱਢਿਆ ਨਹੀਂ ਜਾ ਸਕਦਾ । (ਜਿਸ ਦਾ) ਮਨ (ਹਰੀ ਦੇ) ਦਰਸ਼ਨ ਦੇ ਰਾਹ ਵਿੱਚ ਵਿੱਝ ਗਿਆ ਹੈ, ਉਹ ਰੱਸੀ ਨਾਲ (ਕਿਸੇ ਹੋਰ ਪਾਸੇ) ਬੰਨ੍ਹਿਆ ਨਹੀਂ ਜਾ ਸਕਦਾ ।

**ਪਾਵਕ ਜਰਿਓ ਨ ਜਾਤ, ਰਹਿਓ ਜਨ ਧੂਰਿ ਲਗਿ ॥ ਨੀਰੁ ਨ ਸਾਕਸਿ ਬੋਰਿ, ਚਲਹਿ ਹਰਿ ਪੰਥਿ ਪਗਿ ॥ ਨਾਨਕ, ਰੋਗ ਦੋਖ ਅਘ ਮੋਹ, ਛਿਦੇ ਹਰਿ ਨਾਮ ਖਗਿ ॥੧॥੧੦॥ (ਪੰਨਾ ੧੩੮੯)**

**ਪਦ ਅਰਥ**:— ਪਾਵਕ—ਅੱਗ । ਜਰਿਓ ਨ ਜਾਤ—ਸਾੜਿਆ ਨਹੀਂ ਜਾ ਸਕਦਾ । ਜਨ ਧੂਰਿ—ਸੰਤ ਜਨਾਂ ਦੀ ਚਰਨ-ਧੂੜ ਵਿਚ । ਨੀਰੁ—ਪਾਣੀ । ਬੋਰਿ—ਡੋਬ । ਪੰਥ—ਰਸਤਾ । ਪਗ—ਪੈਰ । ਅਘ—ਪਾਪ । ਛਿਦੇ—ਕੱਟੇ ਜਾਂਦੇ ਹਨ । ਖਗਿ—ਤੀਰ ਨਾਲ । ਦੋਖ—ਵਿਕਾਰ । ਪੰਥਿ—ਰਸਤੇ ਤੇ ।

**ਅਰਥ**:— (ਜੋ ਮਨੁੱਖ) ਸੰਤ ਜਨਾਂ ਦੀ ਚਰਨ ਧੂੜ ਵਿਚ ਲੱਗ ਰਿਹਾ ਹੈ, (ਉਸ ਨੂੰ) ਅੱਗ ਸਾੜ ਨਹੀਂ ਸਕਦੀ; (ਜਿਸ ਦੇ) ਪੈਰ ਰੱਬ ਦੇ ਰਾਹ ਵਲ ਤੁਰਦੇ ਹਨ, ਉਸ ਨੂੰ ਪਾਣੀ ਡੋਬ ਨਹੀਂ ਸਕਦਾ । ਹੇ ਨਾਨਕ ! (ਉਸ ਮਨੁੱਖ ਦੇ) ਰੋਗ, ਦੋਖ, ਪਾਪ ਅਤੇ ਮੋਹ—ਇਹ ਸਾਰੇ ਹੀ ਹਰੀ ਦੇ ਨਾਮ-ਰੂਪੀ ਤੀਰ ਨਾਲ ਕੱਟੇ ਜਾਂਦੇ ਹਨ ।੧।੧੦।

**ਉਦਮੁ ਕਰਿ, ਲਾਗੇ ਬਹੁ ਭਾਤੀ, ਬਿਚਰਹਿ ਅਨਿਕ, ਸਾਸਤ੍ਰ ਬਹੁ ਖਟੂਆ ॥ ਭਸਮ ਲਗਾਇ, ਤੀਰਥ ਬਹੁ ਭ੍ਰਮਤੇ, ਸੂਖਮ ਦੇਹ, ਬੰਧਹਿ ਬਹੁ ਜਟੂਆ ॥ {ਪੰਨਾ ੧੩੮੯}**

**ਪਦ ਅਰਥ**:— ਬਿਚਰਹਿ—ਵਿਚਾਰਦੇ ਹਨ । ਅਨਿਕ—ਬਹੁਤ ਸਾਰੇ ਲੋਕ । ਸਾਸਤ੍ਰ ਖਟੂਆ—ਛੇ ਸ਼ਾਸਤ੍ਰਾਂ ਨੂੰ (ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ) । ਭ੍ਰਮਤੇ—ਭਟਕਦੇ ਫਿਰਦੇ ਹਨ । ਸੂਖਮ—ਕਮਜ਼ੋਰ । ਦੇਹ—ਸਰੀਰ । ਬਹੁ—ਬਹੁਤੇ ਮਨੁੱਖ । ਬੰਧਹਿ ਜਟੂਆ—ਜਟਾਂ ਸਿਰ ਤੇ ਧਾਰਨ ਕਰ ਰਹੇ ਹਨ ।

**ਅਰਥ**:— ਅਨੇਕਾਂ ਮਨੁੱਖ ਕਈ ਤਰ੍ਹਾਂ ਦੇ ਉੱਦਮ ਕਰ ਰਹੇ ਹਨ, ਛੇ ਸ਼ਾਸਤ੍ਰ ਵਿਚਾਰ ਰਹੇ ਹਨ; (ਪਿੰਡੇ ਤੇ) ਸੁਆਹ ਮਲ ਕੇ ਬਹੁਤੇ ਮਨੁੱਖ ਤੀਰਥਾਂ ਤੇ ਭੌਂਦੇ ਫਿਰਦੇ ਹਨ, ਅਤੇ ਕਈ ਬੰਦੇ ਸਰੀਰ ਨੂੰ (ਤਪਾਂ ਨਾਲ) ਕਮਜ਼ੋਰ ਕਰ ਚੁਕੇ ਹਨ ਤੇ (ਸੀਸ ਉਤੇ) ਜਟਾਂ ਧਾਰ ਰਹੇ ਹਨ ।

**ਬਿਨੁ ਹਰਿ ਭਜਨ, ਸਗਲ ਦੁਖ ਪਾਵਤ, ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥ ਪੂਜਾ ਚਕ੍ਰ ਕਰਤ ਸੋਮਪਾਕਾ, ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥੨੦॥ {ਪੰਨਾ ੧੩੮੯}**

**ਪਦ ਅਰਥ**:— ਸਗਲ—ਸਾਰੇ (ਮਨੁੱਖ) । ਪ੍ਰੇਮ—ਪ੍ਰੇਮ ਨਾਲ, ਮਜ਼ੇ ਨਾਲ । ਬਢਾਇ—ਵਧਾਉਂਦਾ ਹੈ, ਤਾਣਦਾ ਹੈ । ਸੂਤ ਕੇ ਹਟੂਆ—ਸੂਤ੍ਰ ਦੇ ਘਰ, ਤਾਰਾਂ ਦੇ ਘਰ, ਤਾਰਾਂ ਦਾ ਜਾਲ । ਸੋਮਪਾਕਾ—ਸ੍ਵੈਂ ਪਾਕ, ਆਪਣੀ ਹੱਥੀਂ ਰੋਟੀ ਤਿਆਰ ਕਰਨੀ । ਥਾਟਹਿ—ਬਣਾਉਂਦੇ ਹਨ । ਬਹੁ ਥਟੂਆ—ਕਈ ਥਾਟ, ਕਈ ਬਣਾਉਟਾਂ, ਕਈ ਭੇਖ ।

**ਅਰਥ**:— ਕਈ ਮਨੁੱਖ ਪੂਜਾ ਕਰਦੇ ਹਨ; ਸਰੀਰ ਤੇ ਚੱਕ੍ਰਾਂ ਦੇ ਚਿੰਨ੍ਹ ਲਗਾਉਂਦੇ ਹਨ, (ਸੁੱਚ ਦੀ ਖ਼ਾਤਰ) ਆਪਣੀ ਹੱਥੀਂ ਰੋਟੀ ਤਿਆਰ ਕਰਦੇ ਹਨ, ਤੇ ਹੋਰ ਅਨੇਕਾਂ ਤਰ੍ਹਾਂ ਦੇ ਕਈ ਬਣਤਰ ਬਣਾਉਂਦੇ ਹਨ । ਪਰ, ਹਰੀ ਦਾ ਨਾਮ ਲੈਣ ਤੋਂ ਬਿਨਾ, ਇਹ ਸਾਰੇ ਲੋਕ ਦੁੱਖ ਪਾਂਦੇ ਹਨ (ਇਹ ਸਾਰੇ ਅਡੰਬਰ ਉਹਨਾਂ ਲਈ ਫਸਣ ਵਾਸਤੇ ਜਾਲ ਬਣ ਜਾਂਦੇ ਹਨ) ਜਿਵੇਂ (ਕਹਣਾ) ਬੜੇ ਮਜ਼ੇ ਨਾਲ ਤਾਰਾਂ ਦਾ ਜਾਲ ਤਣਦਾ ਹੈ (ਤੇ ਆਪ ਹੀ ਉਸ ਵਿਚ ਫਸ ਕੇ ਆਪਣੇ ਬੱਚਿਆਂ ਦੇ ਹੱਥੋਂ ਮਾਰਿਆ ਜਾਂਦਾ ਹੈ) ।੨।੧੧।੨੦।

ਨੋਟ:— ਪਹਿਲੇ ਸੰਗ੍ਰਹ ਦੇ ੯ ਅਤੇ ਇਸ ਸੰਗ੍ਰਹ ਦੇ ੧੧ ਸਵਈਏ ਮਿਲਾ ਕੇ ਗੁਰੂ ਅਰਜਨ ਸਾਹਿਬ ਦੇ ੨੦ ਸਵਈਏ ਹਨ ।

**ੴ ਸਤਿਗੁਰ ਪ੍ਰਸਾਦਿ ॥**

**ਸਵਈਏ ਮਹਲੇ ਪਹਿਲੇ ਕੇ ੧**

ਅਰਥ:— ਗੁਰੂ ਨਾਨਕ ਸਾਹਿਬ ਦੀ ਉਸਤਤਿ ਵਿਚ ਉਚਾਰੇ ਹੋਏ ਸਵਈਏ ।

**ਇਕ ਮਨਿ, ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰੁ, ਸਦਾ ਬਿਖਿਆਤਾ ॥ ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥ {ਪੰਨਾ ੧੩੮੯}**

**ਪਦ ਅਰਥ**:— ਇਕ ਮਨਿ—ਇਕ ਮਨ ਨਾਲ, ਇਕਾਗਰ ਹੋ ਕੇ । ਧਿਆਇ—ਸਿਮਰ ਕੇ, ਯਾਦ ਕਰ ਕੇ । ਬਰਦਾਤਾ—ਬਖ਼ਸ਼ਿਸ਼ ਕਰਨ ਵਾਲਾ । ਸੰਤ ਸਹਾਰੁ—ਸੰਤਾਂ ਦਾ ਆਸਰਾ । ਬਿਖਿਆਤਾ—ਪ੍ਰਗਟ, ਹਾਜ਼ਰ-ਨਾਜ਼ਰ । ਤਾਸੁ—ਉਸ ਦੇ । ਲੇ—ਲੈ ਕੇ । ਬਸਾਵਉ—ਬਸਾਵਉਂ, ਮੈਂ ਵਸਾਉਂਦਾ ਹਾਂ, ਮੈਂ ਵਸਾ ਲਵਾਂ । ਤਉ—ਤਦੋਂ, ਤਾਂ । ਗੁਰੂ ਨਾਨਕ ਗੁਨ—ਗੁਰੂ ਨਾਨਕ ਦੇ ਗੁਣ ।੧।

**ਅਰਥ**:— ਉਸ ਆਕਲ ਪੁਰਖ ਨੂੰ ਇਕਾਗਰ ਮਨ ਨਾਲ ਸਿਮਰ ਕੇ, ਜੋ ਬਖ਼ਸ਼ਿਸ਼ਾਂ ਕਰਨ ਵਾਲਾ ਹੈ, ਜੋ ਸੰਤਾਂ ਦਾ ਆਸਰਾ ਹੈ ਅਤੇ ਜੋ ਸਦਾ ਹਾਜ਼ਰ-ਨਾਜ਼ਰ ਹੈ, ਮੈਂ ਉਸ ਦੇ ਚਰਨ ਆਪਣੇ ਹਿਰਦੇ ਵਿਚ ਟਿਕਾਉਂਦਾ ਹਾਂ, ਅਤੇ (ਇਹਨਾਂ ਦੀ ਬਰਕਤਿ ਨਾਲ) ਪਰਮ ਸਤਿਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾਉਂਦਾ ਹਾਂ ।੧।

**ਗਾਵਉ ਗੁਨ, ਪਰਮ ਗੁਰੂ ਸੁਖ ਸਾਗਰ, ਦੁਰਤ ਨਿਵਾਰਣ, ਸਬਦ ਸਰੇ ॥ ਗਾਵਹਿ ਗੰਭੀਰ ਧੀਰ, ਮਤਿ ਸਾਗਰ, ਜੋਗੀ ਜੰਗਮ ਧਿਆਨੁ ਧਰੇ ॥ {ਪੰਨਾ ੧੩੯੯}**

**ਪਦ ਅਰਥ**:— ਗੁਨ ਸੁਖ ਸਾਗਰ—ਸੁਖਾਂ ਦੇ ਸਮੁੰਦਰ (ਖ਼ਜ਼ਾਨੇ) ਸਤਿਗੁਰੂ ਦੇ ਗੁਣ । ਦੁਰਤ—ਪਾਪ । ਦੁਰਤ ਨਿਵਾਰਣ—ਜੋ ਗੁਰੂ ਪਾਪਾਂ ਨੂੰ ਦੂਰ ਕਰਦਾ ਹੈ । ਸਬਦ ਸਰੇ—(ਜੋ ਗੁਰੂ) ਸ਼ਬਦ ਦਾ ਸਰ (ਭਾਵ ਬਾਣੀ ਦਾ ਸੋਮਾ) ਹੈ । ਧੀਰ—ਧੀਰਜ ਵਾਲੇ ਮਨੁੱਖ । ਮਤਿ ਸਾਗਰ—ਮਤਿ ਦਾ ਸਮੁੰਦਰ, ਉੱਚੀ ਮਤ ਵਾਲੇ । ਧਿਆਨੁ ਧਰੇ—ਧਿਆਨ ਧਰ ਕੇ । ਪਰਮ—ਸਭ ਤੋਂ ਉੱਚਾ ।

**ਅਰਥ**:— ਮੈਂ ਉਸ ਪਰਮ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਂਦਾ ਹਾਂ, ਜੋ ਪਾਪਾਂ ਦੇ ਦੂਰ ਕਰਨ ਵਾਲਾ ਹੈ ਅਤੇ ਜੋ ਬਾਣੀ ਦਾ ਸੋਮਾ ਹੈ । (ਗੁਰੂ ਨਾਨਕ ਨੂੰ) ਜੋਗੀ, ਜੰਗਮ ਧਿਆਨ ਧਰ ਕੇ ਗਾਉਂਦੇ ਹਨ, ਅਤੇ ਉਹ ਲੋਕ ਗਾਉਂਦੇ ਹਨ ਜੋ ਗੰਭੀਰ ਹਨ, ਜੋ ਧੀਰਜਵਾਨ ਹਨ ਅਤੇ ਜੋ ਉੱਚੀ ਮਤ ਵਾਲੇ ਹਨ ।

**ਗਾਵਹਿ ਇੰਦ੍ਰਾਦਿ, ਭਗਤ ਪ੍ਰਹਿਲਾਦਿਕ, ਆਤਮ ਰਸੁ ਜਿਨਿ ਜਾਣਿਓ ॥ ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੨॥ (ਪੰਨਾ ੧੩੯੯)**

**ਪਦ ਅਰਥ**:— ਇੰਦ੍ਰਾਦਿ—ਇੰਦ੍ਰ ਅਤੇ ਹੋਰ । ਭਗਤ ਪ੍ਰਹਿਲਾਦਿਕ—ਪ੍ਰਹਲਾਦ ਆਦਿਕ ਭਗਤ । ਆਤਮ ਰਸੁ—ਆਤਮਾ ਦਾ ਆਨੰਦ । ਜਿਨਿ—ਜਿਸ (ਗੁਰੂ ਨਾਨਕ) ਨੇ । ਕਬਿ ਕਲ—ਹੇ ਕਲ੍ਹ ਕਵੀ ! ਸੁਜਸੁ—ਸੋਹਣਾ ਜਸ । ਗੁਰ ਨਾਨਕ—ਗੁਰੂ ਨਾਨਕ ਦਾ । ਜਿਨਿ—ਜਿਸ (ਗੁਰੂ ਨਾਨਕ) ਨੇ ।

**ਅਰਥ**:— ਜਿਸ ਗੁਰੂ ਨਾਨਕ ਨੇ ਆਤਮਕ ਆਨੰਦ ਜਾਣਿਆ ਹੈ, ਉਸ ਨੂੰ ਇੰਦਰ ਆਦਿਕ ਤੇ ਪ੍ਰਹਿਲਾਦ ਆਦਿਕ ਭਗਤ ਗਾਉਂਦੇ ਹਨ । 'ਕਲ੍ਹ' ਕਵੀ (ਆਖਦਾ ਹੈ),—ਮੈਂ ਉਸ ਗੁਰੂ ਨਾਨਕ ਦੇਵ ਜੀ ਦੇ ਸੋਹਣੇ ਗੁਣ ਗਾਉਂਦਾ ਹਾਂ ਜਿਸ ਨੇ ਰਾਜ ਤੇ ਜੋਗ ਮਾਣਿਆ ਹੈ (ਭਾਵ, ਜੋ ਗ੍ਰਿਹਸਤੀ ਭੀ ਹੈ ਤੇ ਨਾਲ ਹੀ ਮਾਇਆ ਤੋਂ ਉਪਰਾਮ ਹੋ ਕੇ ਹਰੀ ਦੇ ਨਾਲ ਜੁੜਿਆ ਹੋਇਆ ਹੈ) ।੨।

**ਗਾਵਹਿ ਜਨਕਾਦਿ, ਜੁਗਤਿ ਜੋਗੇਸੁਰ, ਹਰਿ ਰਸ ਪੂਰਨ, ਸਰਬ ਕਲਾ ॥ ਗਾਵਹਿ ਸਨਕਾਦਿ, ਸਾਧ ਸਿਧਾਦਿਕ, ਮੁਨਿ ਜਨ ਗਾਵਹਿ, ਅਛਲ ਛਲਾ ॥ {ਪੰਨਾ ੧੩੯੯}**

**ਪਦ ਅਰਥ**:— ਜੁਗਤਿ—ਸਮੇਤ । ਜੁਗਤਿ ਜੋਗੇਸੁਰ—ਵੱਡੇ ਵੱਡੇ ਜੋਗੀਆਂ ਸਮੇਤ । ਹਰਿ ਰਸ ਪੂਰਨ—ਜੋ (ਗੁਰੂ ਨਾਨਕ) ਹਰੀ ਦੇ ਆਨੰਦ ਨਾਲ ਪੂਰਨ ਹੈ । ਸਰਬ ਕਲਾ—ਸਾਰੀਆਂ ਕਲਾਂ ਵਾਲਾ, ਸੱਤਾ ਵਾਲਾ ਗੁਰੂ ਨਾਨਕ । ਸਨਕਾਦਿ—ਬ੍ਰਹਮਾ ਦੇ ਪੁੱਤ੍ਰ ਸਨਕ, ਸਨੰਦਨ, ਸਨਤ ਕੁਮਾਰ, ਸਨਾਤਨ । ਸਿਧਾਦਿਕ—ਸਿੱਧ ਆਦਿਕ । ਅਛਲ—ਨਾ ਛਲਿਆ ਜਾਣ ਵਾਲਾ ਗੁਰੂ ਨਾਨਕ । ਛਲਾ—ਮਾਇਆ, ਛਲਣ ਵਾਲੀ ।

**ਅਰਥ**:— ਜੋ ਗੁਰੂ ਨਾਨਕ ਹਰੀ ਦੇ ਰਸ ਵਿਚ ਭਿੱਜਾ ਹੋਇਆ ਹੈ, ਜੋ ਗੁਰੂ ਨਾਨਕ ਹਰ ਪ੍ਰਕਾਰ ਦੀ ਸੱਤਿਆ ਵਾਲਾ ਹੈ, ਉਸ ਨੂੰ ਜਨਕ ਆਦਿਕ ਵੱਡੇ ਵੱਡੇ ਜੋਗੀਆਂ ਸਮੇਤ ਗਾਉਂਦੇ ਹਨ । ਜਿਸ ਗੁਰੂ ਨਾਨਕ ਨੂੰ ਮਾਇਆ ਨਹੀਂ ਛਲ ਸਕੀ, ਉਸ ਨੂੰ ਰਿਸ਼ੀ ਗਾਉਂਦੇ ਹਨ, ਸਨਕ ਆਦਿਕ ਸਾਧ ਤੇ ਸਿੱਧ ਆਦਿਕ ਗਾਉਂਦੇ ਹਨ ।

**ਗਾਵੈ ਗੁਣ ਧੋਮੁ, ਅਟਲ ਮੰਡਲਵੈ, ਭਗਤਿ ਭਾਇ ਰਸੁ ਜਾਣਿਓ ॥ ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੩॥ (ਪੰਨਾ ੧੩੮੯)**

**ਪਦ ਅਰਥ**:— ਗਾਵੈ—ਗਾਂਦਾ ਹੈ । ਧੋਮ—ਇਕ ਰਿਸ਼ੀ ਦਾ ਨਾਮ ਹੈ । ਅਟਲ ਮੰਡਲਵੈ—ਅਟੱਲ ਮੰਡਲ ਵਾਲਾ ਧ੍ਰੂ ਭਗਤ । ਭਗਤਿ ਭਾਇ—ਭਗਤੀ ਵਾਲੇ ਭਾਵ ਨਾਲ । ਰਸੁ—(ਹਰੀ ਦੇ ਮਿਲਾਪ ਦਾ) ਆਨੰਦ ।

**ਅਰਥ**:— ਜਿਸ ਗੁਰੂ ਨਾਨਕ ਨੇ ਭਗਤੀ ਵਾਲੇ ਭਾਵ ਦੁਆਰਾ (ਹਰੀ ਦੇ ਮਿਲਾਪ ਦਾ) ਆਨੰਦ ਜਾਣਿਆ ਹੈ, ਉਸ ਦੇ ਗੁਣਾਂ ਨੂੰ ਧੋਮੁ ਰਿਸ਼ੀ ਗਾਂਦਾ ਹੈ, ਧ੍ਰੂ ਭਗਤ ਗਾਂਦਾ ਹੈ । ਕਲ੍ਯ ਕਵੀ (ਆਖਦਾ ਹੈ)—'ਮੈਂ ਉਸ ਗੁਰੂ ਨਾਨਕ ਦੇ ਸੋਹਣੇ ਗੁਣ ਗਾਉਂਦਾ ਹਾਂ ਜਿਸ ਨੇ ਰਾਜ ਤੇ ਜੋਗ ਮਾਣਿਆ ਹੈ' ।੩।

**ਗਾਵਹਿ ਕਪਿਲਾਦਿ, ਆਦਿ ਜੋਗੇਸੁਰ, ਅਪਰੰਪਰ ਅਵਤਾਰ ਵਰੋ ॥ ਗਾਵੈ ਜਮਦਗਨਿ ਪਰਸਰਾਮੇਸੁਰ, ਕਰ ਕੁਠਾਰੁ ਰਘੁ ਤੇਜੁ ਹਰਿਓ ॥ {ਪੰਨਾ ੧੩੮੯}**

**ਪਦ ਅਰਥ**:— ਕਪਿਲਾਦਿ—ਕਪਿਲ ਰਿਸ਼ੀ ਆਦਿਕ । ਆਦਿ ਜੋਗੇਸੁਰ—ਪੁਰਾਤਨ ਵੱਡੇ ਵੱਡੇ ਜੋਗੀ ਜਨ । ਅਪਰੰਪਰ—ਜਿਸਦਾ ਪਾਰ ਨਾਹ ਪਾਇਆ ਜਾ ਸਕੇ, ਬੇਅੰਤ । ਵਰ—ਸ੍ਰੇਸ਼ਟ, ਉੱਤਮ । ਅਪਰੰਪਰ ਅਵਤਾਰ ਵਰੋ—ਬੇਅੰਤ ਹਰੀ ਦੇ ਸ੍ਰੇਸ਼ਟ ਅਵਤਾਰ ਗੁਰੂ ਨਾਨਕ ਨੂੰ । ਕਰ—ਹੱਥ । ਕੁਠਾਰੁ—ਕੁਹਾੜਾ । ਤੇਜੁ—ਪ੍ਰਤਾਪ । ਰਘੁ—ਸ੍ਰੀ ਰਾਮ ਚੰਦਰ ਜੀ । ਕਰ ਕੁਠਾਰੁ—ਹੱਥ ਦਾ ਕੁਹਾੜਾ ।

**ਅਰਥ**:— ਕਪਿਲ ਆਦਿਕ ਰਿਸ਼ੀ ਅਤੇ ਪੁਰਾਤਨ ਵੱਡੇ ਵੱਡੇ ਜੋਗੀ ਜਨ ਪਰਮਾਤਮਾ ਦੇ ਸ਼ਿਰੋਮਣੀ ਅਵਤਾਰ ਗੁਰੂ ਨਾਨਕ ਨੂੰ ਗਾਉਂਦੇ ਹਨ । (ਗੁਰੂ ਨਾਨਕ ਦੇ ਜਸ ਨੂੰ) ਜਮਦਗਨਿ ਦਾ ਪੁੱਤਰ ਪਰਸਰਾਮ ਭੀ ਗਾ ਰਿਹਾ ਹੈ, ਜਿਸ ਦੇ ਹੱਥ ਦਾ ਕੁਹਾੜਾ ਤੇ ਜਿਸ ਦਾ ਪ੍ਰਤਾਪ ਸ੍ਰੀ ਰਾਮ ਚੰਦਰ ਜੀ ਨੇ ਖੋਹ ਲਿਆ ਸੀ ।

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ, ਸਰਬਾਤਮੁ ਜਿਨਿ ਜਾਣਿਓ ॥ ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੪॥ (ਪੰਨਾ ੧੩੮੯)**

**ਪਦ ਅਰਥ**:— ਉਧੌ—ਉਧਉ, ਸ੍ਰੀ ਕ੍ਰਿਸ਼ਨ ਜੀ ਦਾ ਭਗਤ ਸੀ । ਅਕ੍ਰੂਰੁ—ਸ੍ਰੀ ਕ੍ਰਿਸ਼ਨ ਜੀ ਦਾ ਭਗਤ ਸੀ । ਬਿਦਰੁ—ਸ੍ਰੀ ਕ੍ਰਿਸ਼ਨ ਜੀ ਦਾ ਇਕ ਭਗਤ । ਸਰਬਾਤਮੁ—ਸਰਬ ਵਿਆਪਕ ਹਰੀ । ਜਿਨਿ—ਜਿਸ (ਗੁਰੂ ਨਾਨਕ ਨੇ) ।

**ਅਰਥ**:— ਜਿਸ ਗੁਰੂ ਨਾਨਕ ਨੇ ਸਰਬ-ਵਿਆਪਕ ਹਰੀ ਨੂੰ ਜਾਣ ਲਿਆ (ਡੂੰਘੀ ਸਾਂਝ ਪਾਈ ਹੋਈ ਸੀ), ਉਸ ਦੇ ਗੁਣ ਉਧੌ ਗਾਂਦਾ ਹੈ, ਅਕ੍ਰੂਰੁ ਗਾਂਦਾ ਹੈ, ਬਿਦਰ ਭਗਤ ਗਾਂਦਾ ਹੈ । ਕਲ੍ਯ ਕਵੀ (ਆਖਦਾ ਹੈ)—'ਮੈਂ ਉਸ ਗੁਰੂ ਨਾਨਕ ਦਾ ਸੋਹਣਾ ਜਸ ਗਾਉਂਦਾ ਹਾਂ, ਜਿਸ ਨੇ ਰਾਜ ਤੇ ਜੋਗ ਦੋਵੇਂ ਮਾਣੇ ਹਨ' ।੪।

**ਗਾਵਹਿ ਗੁਣ, ਬਰਨ ਚਾਰਿ ਖਟ ਦਰਸਨ, ਬ੍ਰਹਮਾਦਿਕ ਸਿਮਰੰਥਿ ਗੁਨਾ ॥ ਗਾਵੈ ਗੁਣ ਸੇਸੁ, ਸਹਸ ਜਿਹਬਾ ਰਸ, ਆਦਿ ਅੰਤਿ ਲਿਵ ਲਾਗਿ ਧੁਨਾ ॥ {ਪੰਨਾ ੧੩੯੦}**

**ਪਦ ਅਰਥ**:— ਗਾਵਹਿ—ਗਾਂਦੇ ਹਨ (ਗਾਵੈ—ਗਾਂਦਾ ਹੈ ।) ਬਰਨ ਚਾਰਿ—ਚਾਰੇ ਵਰਣ, ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ । ਖਟ ਦਰਸਨ—ਛੇ ਭੇਖੁ; ਜੋਗੀ, ਜੰਗਮ, ਸਰੇਵੜੇ, ਸੰਨਿਆਸੀ ਆਦਿਕ । ਸਿਮਰੰਥਿ—ਸਿਮਰਦੇ ਹਨ । ਗੁਨਾ—ਗੁਣਾਂ ਨੂੰ । ਸੇਸੁ—ਸ਼ੇਸ਼ਨਾਗ । ਸਹਸ ਜਿਹਬਾ—ਹਜ਼ਾਰ ਜੀਭਾਂ ਨਾਲ । ਰਸ—ਪ੍ਰੇਮ ਨਾਲ । ਆਦਿ ਅੰਤਿ—ਸਦਾ, ਇਕ-ਰਸ । ਲਿਵ ਲਾਗਿ ਧੁਨਾ—ਲਿਵ ਦੀ ਧੁਨ ਲਗਾ ਕੇ ।

**ਅਰਥ**:— ਚਾਰੇ ਵਰਣ, ਛੇ ਭੇਖ, ਗੁਰੂ ਨਾਨਕ ਦੇ ਗੁਣ ਗਾ ਰਹੇ ਹਨ, ਬ੍ਰਹਮਾ ਆਦਿਕ ਭੀ ਉਸ ਦੇ ਗੁਣ ਯਾਦ ਕਰ ਰਹੇ ਹਨ । ਸ਼ੇਸ਼ਨਾਗ ਹਜ਼ਾਰਾਂ ਜੀਭਾਂ ਦੁਆਰਾ ਪ੍ਰੇਮ ਨਾਲ ਇਕ-ਰਸ ਲਿਵ ਦੀ ਧੁਨੀ ਲਗਾ ਕੇ ਗੁਰੂ ਨਾਨਕ ਦੇ ਗੁਣ ਗਾਉਂਦਾ ਹੈ ।

**ਗਾਵੈ ਗੁਣ, ਮਹਾਦੇਉ ਬੈਰਾਗੀ, ਜਿਨਿ ਧਿਆਨ ਨਿਰੰਤਰਿ ਜਾਣਿਓ ॥ ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥੫॥ (ਪੰਨਾ ੧੩੯੦)**

**ਪਦ ਅਰਥ**:— ਮਹਾਦੇਉ—ਸ਼ਿਵ ਜੀ । ਬੈਰਾਗੀ—ਵੈਰਾਗਵਾਨ, ਤਿਆਗੀ । ਜਿਨਿ—ਜਿਸ (ਗੁਰੂ ਨਾਨਕ) ਨੇ । ਨਿਰੰਤਰਿ—ਇਕ-ਰਸ ।

**ਅਰਥ**:— ਜਿਸ ਗੁਰੂ ਨਾਨਕ ਨੇ ਇਕ-ਰਸ ਬਿਰਤੀ ਜੋੜ ਕੇ ਅਕਾਲ ਪੁਰਖ ਨੂੰ ਪਛਾਣਿਆ ਹੈ (ਸਾਂਝ ਪਾਈ ਹੈ,) ਉਸ ਦੇ ਗੁਣ ਵੈਰਾਗਵਾਨ ਸ਼ਿਵ ਜੀ (ਭੀ) ਗਾਂਦਾ ਹੈ । ਕਲ੍ਯ ਕਵੀ (ਆਖਦਾ ਹੈ)—'ਮੈਂ ਉਸ ਗੁਰੂ ਨਾਨਕ ਦੇ ਗੁਣ ਗਾਂਦਾ ਹਾਂ, ਜਿਸ ਨੇ ਰਾਜ ਤੇ ਜੋਗ ਦੋਵੇਂ ਮਾਣੇ ਹਨ' ।੫।

**ਰਾਜੁ ਜੋਗੁ ਮਾਣਿਓ, ਬਸਿਓ ਨਿਰਵੈਰੁ ਰਿਦੰਤਰਿ ॥ ਸ੍ਰਿਸਟਿ ਸਗਲ ਉਧਰੀ ਨਾਮਿ, ਲੇ ਤਰਿਓ ਨਿਰੰਤਰਿ ॥ {ਪੰਨਾ ੧੩੯੦}**

**ਪਦ ਅਰਥ**:— ਬਸਿਓ—ਵੱਸ ਰਿਹਾ ਹੈ । ਰਿਦੰਤਰਿ—(ਗੁਰੂ ਨਾਨਕ ਦੇ) ਹਿਰਦੇ ਵਿਚ । ਸਗਲ—ਸਾਰੀ । ਉਧਰੀ—(ਗੁਰੂ ਨਾਨਕ ਨੇ) ਤਾਰ ਦਿੱਤੀ ਹੈ । ਨਾਮਿ—ਨਾਮ ਦੀ ਰਾਹੀਂ । ਲੇ—(ਆਪ ਨਾਮ) ਜਪ ਕੇ । ਤਰਿਓ—(ਗੁਰੂ ਨਾਨਕ) ਤਰ ਗਿਆ ਹੈ । ਨਿਰੰਤਰਿ—ਇਕ-ਰਸ ।

**ਅਰਥ**:— (ਗੁਰੂ ਨਾਨਕ ਦੇਵ ਜੀ ਨੇ) ਰਾਜ ਭੀ ਮਾਣਿਆ ਹੈ ਤੇ ਜੋਗ ਭੀ; ਨਿਰਵੈਰ ਅਕਾਲ ਪੁਰਖ (ਉਹਨਾਂ ਦੇ) ਹਿਰਦੇ ਵਿਚ ਵੱਸ ਰਿਹਾ ਹੈ । (ਗੁਰੂ ਨਾਨਕ ਦੇਵ) ਆਪ ਇਕ-ਰਸ ਨਾਮ ਜਪ ਕੇ ਤਰ ਗਿਆ ਹੈ, ਤੇ (ਉਸ ਨੇ) ਸਾਰੀ ਸ੍ਰਿਸ਼ਟੀ ਨੂੰ ਭੀ ਨਾਮ ਦੀ ਬਰਕਤਿ ਨਾਲ ਤਾਰ ਦਿੱਤਾ ਹੈ ।

**ਗੁਣ ਗਾਵਹਿ ਸਨਕਾਦਿ, ਆਦਿ ਜਨਕਾਦਿ ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ, ਜਨਮੁ ਸਕਯਥੁ ਭਲੌ ਜਗਿ ॥ {ਪੰਨਾ ੧੩੯੦}**

**ਪਦ ਅਰਥ**:— ਸਨਕਾਦਿ—ਸਨਕ ਆਦਿਕ ਬ੍ਰਹਮਾ ਦੇ ਚਾਰੇ ਪੁੱਤ੍ਰ । ਆਦਿ—ਪੁਰਾਤਨ । ਜਨਕਾਦਿ—ਜਨਕ ਆਦਿ ਰਿਸ਼ੀ । ਜੁਗਹ ਲਗਿ—ਜੁਗਾਂ ਪ੍ਰਯੰਤ, ਸਦਾ । ਸਕਯਥੁ—ਸਕਾਰਥਾ, ਸਫਲ । ਭਲੌ—ਭਲਾ, ਚੰਗਾ । ਜਗਿ—ਜਗਤ ਵਿਚ ।

**ਅਰਥ**:— ਸਨਕ ਆਦਿ ਬ੍ਰਹਮਾ ਦੇ ਚਾਰੇ ਪੁੱਤ੍ਰ, ਜਨਕ ਆਦਿਕ ਪੁਰਾਤਨ ਰਿਸ਼ੀ ਕਈ ਜੁੱਗਾਂ ਤੋਂ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾ ਰਹੇ ਹਨ । ਧੰਨ ਹੈ ਗੁਰੂ (ਨਾਨਕ) ! ਧੰਨ ਹੈ ਗੁਰੂ (ਨਾਨਕ) ! ਜਗਤ ਵਿਚ (ਉਸ ਦਾ) ਜਨਮ ਲੈਣਾ ਸਕਾਰਥਾ ਤੇ ਭਲਾ ਹੋਇਆ ਹੈ ।

**ਪਾਤਾਲ ਪੁਰੀ ਜੈਕਾਰ ਧੁਨਿ, ਕਬਿ ਜਨ ਕਲ ਵਖਾਣਿਓ ॥ ਹਰਿ ਨਾਮ ਰਸਿਕ ਨਾਨਕ ਗੁਰ, ਰਾਜੁ ਜੋਗੁ ਤੈ ਮਾਣਿਓ ॥੬॥ {ਪੰਨਾ ੧੩੯੦}**

**ਪਦ ਅਰਥ**:— ਪਾਤਾਲ ਪੁਰੀ—ਪਾਤਾਲ ਲੋਕ ਤੋਂ । ਜੈਕਾਰ ਧੁਨਿ—(ਗੁਰੂ ਨਾਨਕ ਦੀ) ਜੈ ਜੈ ਦੀ ਆਵਾਜ਼ । ਵਖਾਣਿਓ—ਆਖਦਾ ਹੈ । ਰਸਿਕ—ਰਸੀਆ । ਨਾਨਕ ਗੁਰ—ਹੇ ਗੁਰੂ ਨਾਨਕ ! ਤੈ—ਤੂ ।੬।

**ਅਰਥ**:— ਦਾਸ ਕਲ੍ਯ ਕਵੀ ਬੇਨਤੀ ਕਰਦਾ ਹੈ—'ਹਰੀ ਦੇ ਨਾਮ ਦੇ ਰਸੀਏ ਹੇ ਗੁਰੂ ਨਾਨਕ ! ਪਾਤਾਲ ਲੋਕ ਤੋਂ ਭੀ ਤੇਰੀ ਜੈ ਜੈਕਾਰ ਦੀ ਆਵਾਜ਼ (ਉਠ ਰਹੀ ਹੈ), ਤੂੰ ਰਾਜ ਤੇ ਜੋਗ ਦੋਵੇਂ ਹੀ ਮਾਣੇ ਹਨ' ।੬।

**ਸਤਜੁਗਿ ਤੈ ਮਾਣਿਓ, ਛਲਿਓ ਬਲਿ, ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ ॥ {ਪੰਨਾ ੧੩੯੦}**

**ਪਦ ਅਰਥ**:— ਸਤਿਜੁਗ—ਸਤਜੁਗ ਵਿਚ । ਤੈ—ਤੂੰ (ਹੇ ਗੁਰੂ ਨਾਨਕ !) । ਮਾਣਿਓ—(ਰਾਜ ਤੇ ਜੋਗ) ਮਾਣਿਆ । ਬਲਿ—ਰਾਜਾ ਬਲਿ ਜਿਸ ਨੂੰ ਵਾਮਨ ਅਵਤਾਰ ਨੇ ਛਲਿਆ ਸੀ । ਭਾਇਓ—ਚੰਗਾ ਲੱਗਾ । ਬਾਵਨ—ਵਾਮਨ ਅਵਤਾਰ । ਤ੍ਰੇਤੈ—ਤ੍ਰੇਤੇ ਜੁਗ ਵਿਚ । ਰਘੁਵੰਸੁ—ਰਘੂ ਦੀ ਵੰਸ ਵਾਲਾ ।

**ਅਰਥ**:— (ਹੇ ਗੁਰੂ ਨਾਨਕ !) ਸਤਜੁਗ ਵਿਚ (ਭੀ) ਤੂੰ ਹੀ (ਰਾਜ ਤੇ ਜੋਗ) ਮਾਣਿਆ ਸੀ, ਤੂੰ ਹੀ ਰਾਜਾ ਬਲਿ ਨੂੰ ਛਲਿਆ ਸੀ ਤੇ ਤਦੋਂ ਵਾਮਨ ਅਵਤਾਰ ਬਣਨਾ ਤੈਨੂੰ ਚੰਗਾ ਲੱਗਾ ਸੀ । ਤ੍ਰੇਤੇ ਵਿਚ ਭੀ ਤੂੰ ਹੀ (ਰਾਜ ਤੇ ਜੋਗ) ਮਾਣਿਆ ਸੀ, ਤਦੋਂ ਤੂੰ ਆਪਣੇ ਆਪ ਨੂੰ ਰਘੁਵੰਸੀ ਰਾਮ ਅਖਵਾਇਆ ਸੀ (ਭਾਵ, ਹੇ ਗੁਰੂ ਨਾਨਕ ! ਮੇਰੇ ਵਾਸਤੇ ਤਾਂ ਤੂੰ ਹੀ ਹੈਂ ਵਾਮਨ ਅਵਤਾਰ, ਤੂੰ ਹੀ ਹੈਂ ਰਘੁਵੰਸੀ ਰਾਮ) ।

**ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ ॥ {ਪੰਨਾ ੧੩੯੦}**

**ਪਦ ਅਰਥ**:— ਦੁਆਪੁਰਿ—ਦੁਆਪੁਰ (ਜੁਗ) ਵਿਚ । ਮੁਰਾਰਿ—(ਮੁਰ-ਅਰਿ) ਮੁਰ (ਦੈਂਤ) ਦਾ ਵੈਰੀ । ਕਿਰਤਾਰਥੁ—ਸਫਲ, ਮੁਕਤ । ਉਗ੍ਰਸੈਣ—ਮਥੁਰਾ ਦਾ ਰਾਜਾ, ਕੰਸ ਦਾ ਪਿਤਾ; ਕੰਸ ਇਸ ਨੂੰ ਤਖ਼ਤ ਤੋਂ ਲਾਹ ਕੇ ਰਾਜਾ ਬਣ ਬੈਠਾ ਸੀ; ਸ੍ਰੀ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ ਮੁੜ ਉਗ੍ਰਸੈਣ ਨੂੰ ਰਾਜ ਦੇ ਦਿੱਤਾ ਸੀ । ਅਭੈ—ਅਭੈ-ਪਦ, ਨਿਰਭੈਤਾ । ਭਗਤਹ ਜਨ—ਭਗਤਾਂ ਨੂੰ ।

**ਅਰਥ**:— (ਹੇ ਗੁਰੂ ਨਾਨਕ !) ਦੁਆਪੁਰ ਜੁਗ ਵਿਚ ਕ੍ਰਿਸ਼ਨ ਮੁਰਾਰ ਭੀ (ਤੂੰ ਹੀ ਸੈਂ), ਤੂੰ ਹੀ ਕੰਸ ਨੂੰ (ਮਾਰ ਕੇ) ਮੁਕਤ ਕੀਤਾ ਸੀ (ਤੂੰ ਹੀ) ਉਗ੍ਰਸੈਣ ਨੂੰ (ਮਥੁਰਾ ਦਾ) ਰਾਜ ਅਤੇ ਆਪਣੇ ਭਗਤ ਜਨਾਂ ਨੂੰ ਨਿਰਭੈਤਾ ਬਖ਼ਸ਼ੀ ਸੀ (ਭਾਵ, ਹੇ ਗੁਰੂ ਨਾਨਕ ! ਮੇਰੇ ਵਾਸਤੇ ਤਾਂ ਤੂੰ ਹੀ ਹੈਂ ਸ੍ਰੀ ਕ੍ਰਿਸ਼ਨ) ।

**ਕਲਿਜੁਗਿ ਪ੍ਰਮਾਣੁ, ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥ ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ ॥੭॥ {ਪੰਨਾ ੧੩੯੦}**

**ਪਦ ਅਰਥ**:— ਕਲਿਜੁਗਿ—ਕਲਜੁਗ ਵਿਚ । ਪ੍ਰਮਾਣੁ—ਪ੍ਰਮਾਣਿਕ, ਮੰਨਿਆ-ਪਰਮੰਨਿਆ ਹੋਇਆ, ਸਮਰਥਾ ਵਾਲਾ । ਨਾਨਕ—ਹੇ (ਗੁਰੂ) ਨਾਨਕ ! ਸ੍ਰੀ ਗੁਰੂ ਰਾਜੁ—ਸ੍ਰੀ ਗੁਰੂ (ਨਾਨਕ ਦੇਵ ਜੀ) ਦਾ ਰਾਜ । ਅਬਿਚਲੁ—ਨਾਂਹ ਹਿੱਲਣ ਵਾਲਾ, ਪੱਕਾ, ਥਿਰ । ਆਦਿ ਪੁਰਖਿ—ਆਦਿ ਪੁਰਖ ਨੇ, ਅਕਾਲ ਪੁਰਖ ਨੇ ।

**ਅਰਥ**:— ਹੇ ਗੁਰੂ ਨਾਨਕ ! ਕਲਜੁਗ ਵਿਚ (ਭੀ ਤੂੰ ਹੀ) ਸਮਰਥਾ ਵਾਲਾ ਹੈਂ, (ਤੂੰ ਹੀ ਆਪਣੇ ਆਪ ਨੂੰ) ਗੁਰੂ ਅੰਗਦ ਤੇ ਗੁਰੂ ਅਮਰਦਾਸ ਅਖਵਾਇਆ ਹੈ । (ਇਹ ਤਾਂ) ਅਕਾਲ ਪੁਰਖ ਨੇ (ਹੀ) ਹੁਕਮ ਦੇ ਰੱਖਿਆ ਹੈ ਕਿ ਸ੍ਰੀ ਗੁਰੂ (ਨਾਨਕ ਦੇਵ ਜੀ) ਦਾ ਰਾਜ ਸਦਾ-ਥਿਰ ਤੇ ਅਟੱਲ ਹੈ ।੭।

**ਗੁਣ ਗਾਵੈ ਰਵਿਦਾਸੁ ਭਗਤੁ, ਜੈਦੇਵ ਤ੍ਰਿਲੋਚਨ ॥ ਨਾਮਾ ਭਗਤੁ ਕਬੀਰੁ, ਸਦਾ ਗਾਵਹਿ ਸਮਲੋਚਨ ॥ {ਪੰਨਾ ੧੩੯੦}**

**ਪਦ ਅਰਥ**:— ਗਾਵਹਿ—ਗਾਉਂਦੇ ਹਨ । ਸਮਲੋਚਨ—ਸਮਾਨ ਨੇਤ੍ਰਾਂ ਵਾਲੇ ਦੋ (ਗੁਣਾਂ ਨੂੰ), ਉਸ ਗੁਰੂ ਨਾਨਕ ਦੇ (ਗੁਣਾਂ ਨੂੰ) ਜੋ ਅਕਾਲ ਪੁਰਖ ਨੂੰ ਆਪਣੇ ਨੇਤ੍ਰਾਂ ਨਾਲ ਸਭ ਥਾਈਂ ਵੇਖ ਰਿਹਾ ਹੈ । ਸਮ—ਬਰਾਬਰ । ਲੋਚਨ—ਅੱਖ (ਲੋਚਨ) ।

**ਅਰਥ**:— (ਉਸ ਗੁਰੂ ਨਾਨਕ ਦੇ) ਗੁਣ ਰਵਿਦਾਸ ਭਗਤ ਗਾ ਰਿਹਾ ਹੈ, ਜੈਦੇਵ ਤੇ ਤ੍ਰਿਲੋਚਨ ਗਾ ਰਹੇ ਹਨ, ਭਗਤ ਨਾਮਦੇਵ ਤੇ ਕਬੀਰ ਗਾ ਰਹੇ ਹਨ; (ਜੋ) ਅਕਾਲ ਪੁਰਖ ਨੂੰ ਆਪਣੇ ਨੇਤ੍ਰਾਂ ਨਾਲ ਸਭ ਥਾਈਂ ਵੇਖ ਰਿਹਾ ਹੈ ।

**ਭਗਤੁ ਬੇਣਿ ਗੁਣ ਰਵੈ, ਸਹਜਿ ਆਤਮ ਰੰਗੁ ਮਾਣੈ ॥ ਜੋਗ ਧਿਆਨਿ ਗੁਰ ਗਿਆਨਿ, ਬਿਨਾ ਪ੍ਰਭ ਅਵਰੁ ਨ ਜਾਣੈ ॥ {ਪੰਨਾ ੧੩੯੦}**

**ਪਦ ਅਰਥ**:— ਰਵੈ—ਗਾਉਂਦਾ ਹੈ, ਜਪਦਾ ਹੈ । ਸਹਜਿ—ਸਹਜ ਅਵਸਥਾ ਵਿਚ, ਅਡੋਲਤਾ ਵਿਚ (ਰਹਿ ਕੇ) । ਆਤਮ ਰੰਗੁ—ਪਰਮਾਤਮਾ (ਦੇ-ਮਿਲਾਪ) ਦਾ ਸੁਆਦ । ਜੋਗ—(ਪਰਮਾਤਮਾ ਦਾ) ਮਿਲਾਪ । ਜੋਗ ਧਿਆਨਿ—ਜੋਗ ਦੇ ਧਿਆਨ ਵਿਚ, ਪਰਮਾਤਮਾ ਦੇ ਮਿਲਾਪ ਵਿਚ ਧਿਆਨ ਲਾਣ ਕਰਕੇ, ਭਾਵ, ਪਰਮਾਤਮਾ ਵਿਚ ਸੁਰਤੀ ਜੋੜਨ ਕਰਕੇ । ਗੁਰ ਗਿਆਨ—ਗੁਰੂ ਦੇ ਗਿਆਨ ਦੁਆਰਾ । ਅਵਰੁ—ਕਿਸੇ ਹੋਰ ਨੂੰ ।

**ਅਰਥ**:— (ਜੋ ਗੁਰੂ ਨਾਨਕ) ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਮਿਲਾਪ ਦੇ ਸੁਆਦ ਨੂੰ ਮਾਣਦਾ ਹੈ, (ਜੋ ਗੁਰੂ ਨਾਨਕ) ਗੁਰੂ ਦੇ ਗਿਆਨ ਦੀ ਬਰਕਤਿ ਨਾਲ ਅਕਾਲ ਪੁਰਖ ਵਿਚ ਸੁਰਤੀ ਜੋੜ ਕੇ ਉਸ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਜਾਣਦਾ, (ਉਸ ਦੇ) ਗੁਣਾਂ ਨੂੰ ਬੇਣੀ ਭਗਤ ਗਾ ਰਿਹਾ ਹੈ ।

**ਸੁਖਦੇਉ ਪਰੀਖ੍ਯ੍ਤੁ ਗੁਣ ਰਵੈ, ਗੋਤਮ ਰਿਖਿ ਜਸੁ ਗਾਇਓ ॥ ਕਬਿ ਕਲ, ਸੁਜਸੁ ਨਾਨਕ ਗੁਰ, ਨਿਤ ਨਵਤਨੁ ਜਗਿ ਛਾਇਓ ॥੮॥ (ਪੰਨਾ ੧੩੯੦)**

**ਪਦ ਅਰਥ**:— ਸੁਖਦੇਉ—ਬਿਆਸ ਰਿਸ਼ੀ ਦੇ ਇਕ ਪੁੱਤ੍ਰ ਦਾ ਨਾਮ ਹੈ; ਇਹ ਸੁਖਦੇਵ ਜੀ ਘ੍ਰਿਤਾਚੀ ਨਾਮ ਅਪੱਛਰਾਂ ਦੀ ਕੁੱਖੋਂ ਜੰਮੇ ਸਨ; ਜੰਮਦੇ ਹੀ ਗਿਆਨ-ਵਾਨ ਸਨ, ਭਾਰੇ ਤਪੀ ਪ੍ਰਸਿੱਧ ਹੋਏ ਹਨ, ਇਹਨਾਂ ਨੇ ਹੀ ਰਾਜਾ ਪਰੀਖਤ ਨੂੰ ਭਾਗਵਤ ਪੁਰਾਣ ਸੁਣਾਇਆ ਸੀ । ਪਰੀਖ੍ਯ੍ਤੁ—ਇਹ ਰਾਜਾ ਅਭਿਮੰਨਯੂ ਦਾ ਪੁੱਤ੍ਰ ਤੇ ਅਰਜੁਨ ਦਾ ਪੋਤ੍ਰਾ ਹੋਇਆ ਹੈ, ਯੁਧਿਸ਼ਟਰ ਤੋਂ ਪਿੱਛੋਂ ਹਸਤਨਾਪੁਰ ਦਾ ਰਾਜ ਇਸੇ ਨੂੰ ਹੀ ਮਿਲਿਆ ਸੀ, ਸੱਪ ਲੜਨ ਕਰ ਕੇ ਇਸ ਦੀ ਮੌਤ ਹੋਈ ਸੀ । ਕਹਿੰਦੇ ਹਨ, ਕਲਜੁਗ ਦਾ ਸਮਾਂ ਇਸ ਦੇ ਰਾਜ ਤੋਂ ਹੀ ਆਰੰਭ ਹੋਇਆ ਸੀ । ਰਵੈ—ਸਿਮਰ ਰਿਹਾ ਹੈ (ਇਕ-ਵਚਨ) । ਸੁਜਸੁ ਨਾਨਕ ਗੁਰ—ਗੁਰੂ ਨਾਨਕ ਦਾ ਸੋਹਣਾ ਜਸ । ਨਵਤਨੁ—ਨਵਾਂ । ਛਾਇਓ—ਛਾਇਆ ਹੋਇਆ ਹੈ, ਪ੍ਰਭਾਵ ਵਾਲਾ ਹੈ ।

**ਅਰਥ**:— ਸੁਖਦੇਵ ਰਿਸ਼ੀ (ਗੁਰੂ ਨਾਨਕ ਦੇ ਗੁਣ) ਗਾ ਰਿਹਾ ਹੈ ਤੇ (ਰਾਜਾ) ਪਰੀਖਤ (ਭੀ ਗੁਰੂ ਨਾਨਕ ਦੇ) ਗੁਣਾਂ ਨੂੰ ਗਾ ਰਿਹਾ ਹੈ । ਗੋਤਮ ਰਿਸ਼ੀ ਨੇ (ਭੀ ਗੁਰੂ ਨਾਨਕ ਦਾ ਹੀ) ਜਸ ਗਾਂਵਿਆ ਹੈ । ਹੇ ਕਲ੍ਯ ਕਵੀ ! ਗੁਰੂ ਨਾਨਕ (ਦੇਵ ਜੀ) ਦੀ ਸੋਹਣੀ ਸੋਭਾ ਨਿੱਤ ਨਵੀਂ ਹੈ ਤੇ ਜਗਤ ਵਿਚ ਆਪਣਾ ਪ੍ਰਭਾਵ ਪਾ ਰਹੀ ਹੈ ।੮।

**ਗੁਣ ਗਾਵਹਿ ਪਾਯਾਲਿ, ਭਗਤ ਨਾਗਾਦਿ ਭੁਯੰਗਮ ॥ ਮਹਾਦੇਉ ਗੁਣ ਰਵੈ, ਸਦਾ ਜੋਗੀ ਜਤਿ ਜੰਗਮ ॥ {ਪੰਨਾ ੧੩੯੦}**

**ਪਦ ਅਰਥ**:— ਪਾਯਾਲਿ—ਪਤਾਲ ਵਿਚ । ਨਾਗਾਦਿ—(ਸ਼ੇਸ਼-) ਨਾਗ ਆਦਿਕ । ਭੁਯੰਗਮ—ਸੱਪ । ਜਤਿ—ਜਤੀ । ਜੰਗਮ—ਛੇ ਭੇਖਾਂ ਵਿਚੋਂ ਇਕ ਭੇਖ ਹੈ ।

**ਅਰਥ**:— ਪਾਤਾਲ ਵਿਚ ਭੀ (ਸ਼ੇਸ਼-) ਨਾਗ ਆਦਿਕ ਹੋਰ ਸਰਪ-ਭਗਤ (ਗੁਰੂ ਨਾਨਕ ਦੇ) ਗੁਣ ਗਾ ਰਹੇ ਹਨ ।

**ਗੁਣ ਗਾਵੈ ਮੁਨਿ ਬ੍ਯਾਸੁ, ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥ ਬ੍ਰਹਮਾ ਗੁਣ ਉਚਰੈ, ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥ {ਪੰਨਾ ੧੩੯੦}**

**ਪਦ ਅਰਥ**:— ਜਿਨਿ—ਜਿਸ (ਵਿਆਸ ਮੁਨੀ) ਨੇ । ਬੇਦ—ਵੇਦਾਂ ਨੂੰ । ਬ੍ਯਾਕਰਣ—ਵਿਆਕਰਣਾਂ ਦੁਆਰਾ । ਬੀਚਾਰਿਅ—ਵਿਚਾਰਿਆ ਹੈ । ਜਿਨਿ—ਜਿਸ (ਬ੍ਰਹਮਾ) ਨੇ । ਹੁਕਮਿ—(ਅਕਾਲ ਪੁਰਖ ਦੇ) ਹੁਕਮ ਵਿਚ । ਸਵਾਰੀਅ—ਰਚੀ ਹੈ ।

**ਅਰਥ**:— ਜਿਸ (ਵਿਆਸ ਮੁਨੀ) ਨੇ ਸਾਰੇ ਵੇਦਾਂ ਨੂੰ ਵਿਆਕਰਣਾਂ ਦੁਆਰਾ ਵਿਚਾਰਿਆ ਹੈ, ਉਹ (ਗੁਰੂ ਨਾਨਕ ਦੇ) ਗੁਣ ਗਾ ਰਿਹਾ ਹੈ । ਜਿਸ (ਬ੍ਰਹਮਾ) ਨੇ ਅਕਾਲ ਪੁਰਖ ਦੇ ਹੁਕਮ ਵਿਚ ਸਾਰੀ ਸ੍ਰਿਸ਼ਟੀ ਰਚੀ ਹੈ, ਉਹ (ਗੁਰੂ ਨਾਨਕ ਦੇ) ਗੁਣ ਉਚਾਰ ਰਿਹਾ ਹੈ ।

**ਬ੍ਰਹਮੰਡ ਖੰਡ ਪੂਰਨ ਬ੍ਰਹਮੁ, ਗੁਣ ਨਿਰਗੁਣ ਸਮ ਜਾਣਿਓ ॥ ਜਪੁ ਕਲ ਸੁਜਸੁ ਨਾਨਕ ਗੁਰ, ਸਹਜੁ ਜੋਗੁ ਜਿਨਿ ਮਾਣਿਓ ॥੯॥ {ਪੰਨਾ ੧੩੯੦}**

**ਪਦ ਅਰਥ**:— ਬ੍ਰਹਮੰਡ ਖੰਡ—ਖੰਡਾਂ ਬ੍ਰਹਮੰਡਾਂ ਵਿਚ, ਸਾਰੀ ਦੁਨੀਆ ਵਿਚ । ਪੂਰਨ—ਵਿਆਪਕ, ਹਾਜ਼ਰ-ਨਾਜ਼ਰ । ਬ੍ਰਹਮ—ਅਕਾਲ ਪੁਰਖ । ਗੁਣ—ਗੁਣਾਂ ਵਾਲਾ, ਸਰਗੁਣ । ਸਮ—ਇੱਕੋ ਜਿਹਾ । ਜਪੁ—ਯਾਦ ਕਰ, ਸਿਮਰ । ਸੁਜਸੁ—ਸੋਹਣਾ ਜਸ । ਕਲ—ਹੇ ਕਲ੍ਯ ਕਵੀ ! ਨਾਨਕ ਗੁਰ—ਗੁਰੂ ਨਾਨਕ ਦੇ । ਸਹਜੁ—ਅਡੋਲਤਾ, ਸ਼ਾਂਤ ਅਵਸਥਾ । ਜਿਨਿ—(ਜਿਸ ਗੁਰੂ ਨਾਨਕ) ਨੇ । ਜੋਗ—(ਪ੍ਰਭੂ ਨਾਲ) ਮਿਲਾਪ ।

**ਅਰਥ**:— ਜਿਸ ਗੁਰੂ ਨਾਨਕ ਨੇ ਅਡੋਲ ਅਵਸਥਾ ਨੂੰ ਤੇ ਅਕਾਲ ਪੁਰਖ ਦੇ ਮਿਲਾਪ ਨੂੰ ਮਾਣਿਆ ਹੈ, ਜਿਸ ਗੁਰੂ ਨਾਨਕ ਨੇ ਸਾਰੀ ਦੁਨੀਆ ਵਿਚ ਹਾਜ਼ਰ-ਨਾਜ਼ਰ ਅਕਾਲ ਪੁਰਖ ਨੂੰ ਸਰਗੁਣ ਤੇ ਨਿਰਗੁਣ ਰੂਪਾਂ ਵਿਚ ਇੱਕੋ ਜਿਹਾ ਪਛਾਣਿਆ ਹੈ, ਹੇ ਕਲ੍ਯ ! ਉਸ ਗੁਰੂ ਨਾਨਕ ਦੇ ਸੋਹਣੇ ਗੁਣਾਂ ਨੂੰ ਯਾਦ ਕਰ ।੯।

**ਗੁਣ ਗਾਵਹਿ ਨਵ ਨਾਥ, ਧੰਨਿ ਗੁਰੁ ਸਾਚਿ ਸਮਾਇਓ ॥ ਮਾਂਧਾਤਾ ਗੁਣ ਰਵੈ, ਜੇਨ ਚਕ੍ਰਵੈ ਕਹਾਇਓ ॥ {ਪੰਨਾ ੧੩੯੦}**

**ਪਦ ਅਰਥ**:— ਨਵ ਨਾਥ—ਨੌ ਨਾਥ (ਗੋਰਖ ਮਛਿੰਦਰ ਆਦਿਕ) । ਸਾਚਿ—ਸਾਚ ਵਿਚ; ਸਦਾ-ਥਿਰ ਹਰੀ ਵਿਚ । ਸਮਾਇਓ—ਲੀਨ ਹੋ ਗਿਆ ਹੈ । ਮਾਂਧਾਤਾ—ਸੂਰਜਬੰਸੀ ਕੁਲ ਦਾ ਇਕ ਰਾਜਾ, ਯੁਵਨਾਂਸ਼ੁ ਦਾ ਪੁੱਤ੍ਰ ਸੀ; ਬੜਾ ਬਲੀ ਰਾਜਾ ਸੀ । ਜੇਨ—ਜਿਨਿ, ਜਿਸ ਨੇ (ਆਪਣੇ ਆਪ ਨੂੰ) । ਚਕ੍ਰਵੈ—ਚਕਰਵਰਤੀ । ਕਹਾਇਓ—ਅਖਵਾਇਆ ।

**ਅਰਥ**:— ਨੌ ਨਾਥ (ਭੀ) ਗੁਰੂ ਨਾਨਕ ਦੇ ਗੁਣ ਗਾਂਦੇ ਹਨ (ਤੇ ਆਖਦੇ ਹਨ), "ਗੁਰੂ ਨਾਨਕ ਧੰਨ ਹੈ ਜੋ ਸੱਚੇ ਹਰੀ ਵਿਚ ਜੁੜਿਆ ਹੋਇਆ ਹੈ ।" ਜਿਸ ਮਾਂਧਾਤਾ ਨੇ ਆਪਣੇ ਆਪ ਨੂੰ ਚੱਕ੍ਰਵਰਤੀ ਰਾਜਾ ਅਖਵਾਇਆ ਸੀ, ਉਹ ਭੀ ਗੁਰੂ ਨਾਨਕ ਦੇ ਗੁਣ ਉਚਾਰ ਰਿਹਾ ਹੈ ।

**ਗੁਣ ਗਾਵੈ ਬਲਿਰਾਉ, ਸਪਤ ਪਾਤਾਲਿ ਬਸੰਤੌ ॥ ਭਰਥਰਿ ਗੁਣ ਉਚਰੈ, ਸਦਾ ਗੁਰ ਸੰਗਿ ਰਹੰਤੌ ॥ {ਪੰਨਾ ੧੩੯੦}**

**ਪਦ ਅਰਥ**:— ਬਲਿਰਾਉ—ਰਾਜਾ ਬਲਿ । ਸਪਤ ਪਾਤਾਲਿ—ਸਤਵੇਂ ਪਾਤਾਲ ਵਿਚ । ਬਸੰਤੌ—ਵੱਸਦਾ ਹੋਇਆ । ਗੁਰ ਸੰਗਿ—ਗੁਰੂ ਦੇ ਨਾਲ । ਰਹੰਤੌ—ਰਹਿੰਦਾ ਹੋਇਆ ।

**ਅਰਥ**:— ਸਤਵੇਂ ਪਾਤਾਲ ਵਿਚ ਵੱਸਦਾ ਹੋਇਆ ਰਾਜਾ ਬਲਿ (ਗੁਰੂ ਨਾਨਕ ਦੇ) ਗੁਣ ਗਾ ਰਿਹਾ ਹੈ । ਆਪਣੇ ਗੁਰੂ ਦੇ ਨਾਲ ਰਹਿੰਦਾ ਹੋਇਆ ਭਰਥਰੀ ਭੀ ਸਦਾ (ਗੁਰੂ ਨਾਨਕ ਦੇ) ਗੁਣ ਉੱਚਾਰ ਰਿਹਾ ਹੈ ।

**ਦੂਰਬਾ ਪਰੂਰਉ ਅੰਗਰੈ, ਗੁਰ ਨਾਨਕ ਜਸੁ ਗਾਇਓ ॥ ਕਬਿ ਕਲ, ਸੁਜਸੁ ਨਾਨਕ ਗੁਰ, ਘਟਿ ਘਟਿ ਸਹਜਿ ਸਮਾਇਓ ॥੧੦॥ {ਪੰਨਾ ੧੩੯੦}**

**ਪਦ ਅਰਥ**:— ਦੂਰਬਾ—ਦਰਵਾਸਾ ਰਿਸ਼ੀ । ਪਰੂਰਉ—ਰਾਜਾ ਪੁਰੂ, ਚੰਦ੍ਰਬੰਸੀ ਕੁਲ ਦਾ ਛੇਵਾਂ ਰਾਜਾ, ਯਯਾਤੀ ਤੇ ਸ਼ਰਮਿਸ਼ਟ ਦਾ ਸਭ ਤੋਂ ਛੋਟਾ ਪੁੱਤ੍ਰ । ਅੰਗਰੈ—ਇਕ ਪ੍ਰਸਿੱਧ ਰਿਸ਼ੀ ਹੋਇਆ ਹੈ; ਰਿਗਵੇਦ ਵਿਚ ਕਈ ਛੰਦ ਇਸ ਰਿਸ਼ੀ ਦੇ ਨਾਮ ਤੇ ਹਨ; ਬ੍ਰਹਮਾ ਦੇ ਮਨ ਤੋਂ ਪੈਦਾ ਹੋਏ ਦਸ ਪੁੱਤ੍ਰਾਂ ਵਿਚੋਂ ਇਕ ਇਹ ਭੀ ਸੀ । ਨਾਨਕ ਜਸੁ—ਨਾਨਕ ਦਾ ਜਸ । ਘਟਿ—ਘਟ ਵਿਚ, ਹਿਰਦੇ ਵਿਚ । ਘਟਿ ਘਟਿ—ਹਰੇਕ ਹਿਰਦੇ ਵਿਚ । ਸਹਜਿ—ਸੁਤੇ ਹੀ ।

**ਅਰਥ**:— ਦੁਰਵਾਸਾ ਰਿਸ਼ੀ ਨੇ, ਰਾਜਾ ਪੁਰੂ ਨੇ ਤੇ ਅੰਗਰ ਰਿਸ਼ੀ ਨੇ ਗੁਰੂ ਨਾਨਕ ਦਾ ਜਸ ਗਾਂਵਿਆਂ ਹੈ । ਹੇ ਕਲ੍ਹ ਕਵੀ ! ਗੁਰੂ ਨਾਨਕ ਦੀ ਸੋਹਣੀ ਸੋਭਾ ਸੁਤੇ ਹੀ ਹਰੇਕ ਪ੍ਰਾਣੀ-ਮਾਤ੍ਰ ਦੇ ਹਿਰਦੇ ਵਿਚ ਟਿਕੀ ਹੋਈ ਹੈ ।੧੦।

ਨੋਟ:— ਇਹ ੧੦ ਸਵਈਏ ਭੱਟ ਨਲ੍ਹ ਦੇ ਉਚਾਰੇ ਹੋਏ ਹਨ ।

**ੴ ਸਤਿਗੁਰ ਪ੍ਰਸਾਦਿ ॥**

**ਸਵਈਏ ਮਹਲੇ ਦੂਜੇ ਕੇ ੨**

**ਅਰਥ**:— ਗੁਰੂ ਅੰਗਦ ਦੇਵ ਜੀ ਦੀ ਉਸਤਤਿ ਵਿਚ ਉਚਾਰੇ ਹੋਏ ਸਵਈਏ ।

**ਸੋਈ ਪੁਰਖੁ ਧੰਨੁ ਕਰਤਾ, ਕਾਰਣ ਕਰਤਾਰੁ ਕਰਣ ਸਮਰਥੋ ॥ ਸਤਿਗੁਰੂ ਧੰਨੁ ਨਾਨਕੁ, ਮਸਤਕਿ ਤੁਮ, ਧਰਿਓ ਜਿਨਿ ਹਥੋ ॥ {ਪੰਨਾ ੧੩੯੧}**

**ਪਦ ਅਰਥ**:— ਪੁਰਖੁ—ਵਿਆਪਕ ਹਰੀ । ਕਾਰਣ ਕਰਣ—ਸ੍ਰਿਸ਼ਟੀ ਦਾ ਕਾਰਣ, ਸ੍ਰਿਸ਼ਟੀ ਦਾ ਸਿਰਜਣਹਾਰ । ਸਮਰਥੋ—ਸਮਰੱਥਾ ਵਾਲਾ, ਸਾਰੀਆ ਤਾਕਤਾਂ ਦਾ ਮਾਲਕ । ਮਸਤਕਿ ਤੁਮ—ਤੇਰੇ ਮੱਥੇ ਉੱਤੇ (ਹੇ ਗੁਰੂ ਅੰਗਦ !) । ਜਿਨਿ—ਜਿਸ (ਗੁਰੂ ਨਾਨਕ) ਨੇ ।

**ਅਰਥ**:— ਧੰਨ ਹੈ ਉਹ ਕਰਤਾਰ ਸਰਬ-ਵਿਆਪਕ ਹਰੀ, ਜੋ ਇਸ ਸ੍ਰਿਸ਼ਟੀ ਦਾ ਮੂਲ ਕਾਰਨ ਹੈ, ਸਿਰਜਣ ਵਾਲਾ ਹੈ ਤੇ ਸਮਰੱਥਾ ਵਾਲਾ ਹੈ । ਧੰਨ ਹੈ ਸਤਿਗੁਰੂ ਨਾਨਕ, ਜਿਸ ਨੇ (ਹੇ ਗੁਰੂ ਅੰਗਦ !) ਤੇਰੇ ਮੱਥੇ ਉੱਤੇ (ਆਪਣਾ) ਹੱਥ ਰੱਖਿਆ ਹੈ ।

**ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ, ਸੁਰਿ ਨਰ ਗਣ ਮੁਨਿ, ਬੋਹਿਯ ਅਗਾਜਿ ॥ ਮਾਰਿਓ ਕੰਟਕੁ ਕਾਲੁ ਗਰਜਿ, ਧਾਵਤੁ ਲੀਓ ਬਰਜਿ, ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥ {ਪੰਨਾ ੧੩੯੧}**

**ਪਦ ਅਰਥ**:— ਅਮਿਉ—ਅੰਮ੍ਰਿਤ । ਵੁਠਉ—ਵੱਸ ਪਿਆ । ਛਜਿ—ਛੱਜੀਂ ਖਾਰੀਂ, ਛਹਬਰ ਲਾ ਕੇ । ਬੋਹਿਯ—ਭਿੱਜ ਗਏ, ਤਰੋ-ਤਰ ਹੋ ਗਏ, ਸੁਗੰਧਿਤ ਹੋ ਗਏ । ਅਗਾਜਿ—ਪ੍ਰਤੱਖ ਤੌਰ ਤੇ । ਕੰਟਕੁ—ਕੰਡਾ

(ਭਾਵ, ਦੁਖਦਾਈ) । ਗਰਜਿ—ਗਰਜ ਕੇ, ਆਪਣਾ ਬਲ ਦਿਖਾ ਕੇ । ਧਾਵਤੁ—ਭਟਕਦਾ । ਬਰਜਿ ਲੀਓ—ਰੋਕ ਲਿਆ । ਪੰਚ ਭੂਤ—ਕਾਮ ਆਦਿਕ ਪੰਜਾਂ ਨੂੰ । ਸਮਜਿ—ਇਕੱਠੇ ਕਰ ਕੇ, ਸਮੇਟ ਕੇ (ਸਮਜ—ਸੰਸਕ੍ਰਿਤ ਵਿਚ ਇਕੱਠਾ ਕਰਨ ਨੂੰ ਕਹਿੰਦੇ ਹਨ, ਇਸ ਤੋਂ 'ਸਮਾਜ' 'ਨਾਂਵ' ਬਣਿਆ ਹੈ) ।

**ਅਰਥ**:— ਤਦੋਂ ਸਹਿਜੇ ਹੀ (ਗੁਰੂ ਨਾਨਕ ਨੇ ਤੇਰੇ) ਮੱਥੇ ਉੱਤੇ ਹੱਥ ਰੱਖਿਆ । (ਤੇਰੇ ਹਿਰਦੇ ਵਿਚ) ਨਾਮ-ਅੰਮ੍ਰਿਤ ਛਹਬਰ ਲਾ ਕੇ ਵੱਸ ਪਿਆ, ਜਿਸ ਦੀ ਬਰਕਤਿ ਨਾਲ ਦੇਵਤੇ, ਮਨੁੱਖ, ਗਣ ਤੇ ਰਿਸ਼ੀ ਮੁਨੀ ਪ੍ਰਤੱਖ ਤੌਰ ਤੇ ਭਿੱਜ ਗਏ । (ਹੇ ਗੁਰੂ ਅੰਗਦ !) ਤੂੰ ਦੁਖਦਾਈ ਕਾਲ ਨੂੰ ਆਪਣਾ ਬਲ ਵਿਖਾ ਕੇ ਨਾਸ ਕਰ ਦਿੱਤਾ, ਆਪਣੇ ਮਨ ਨੂੰ ਭਟਕਣ ਤੋਂ ਰੋਕ ਲਿਆ, ਤੇ ਕਾਮਾਦਿਕ ਪੰਜਾਂ ਨੂੰ ਹੀ ਇੱਕ ਥਾਂ ਇਕੱਠਾ ਕਰ ਕੇ ਕਾਬੂ ਕਰ ਲਿਆ ।

**ਜਗੁ ਜੀਤਉ ਗੁਰਦੁਆਰਿ, ਖੇਲਹਿ ਸਮਤ ਸਾਰਿ, ਰਥੁ ਉਨਮਨਿ ਲਿਵ, ਰਾਖਿ ਨਿਰੰਕਾਰਿ ॥ ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੧॥ (ਪੰਨਾ ੧੩੯੧)**

**ਪਦ ਅਰਥ**:— ਜੀਤਉ—ਜਿੱਤ ਲਿਆ ਹੈ । ਗੁਰਦੁਆਰਿ—ਗੁਰੂ ਦੇ ਦਰ ਤੇ (ਪੈ ਕੇ) । ਸਮਤ—ਸਭ ਨੂੰ ਇੱਕ ਦ੍ਰਿਸ਼ਟੀ ਨਾਲ ਵੇਖਣਾ । ਸਾਰਿ—ਨਰਦ । ਸਮਤ ਸਾਰਿ—ਸਮਤਾ ਦੀ ਬਾਜ਼ੀ । ਖੇਲਹਿ—ਤੂੰ ਖੇਡਦਾ ਹੈਂ । ਲਿਵ ਰਥੁ—ਲਿਵ ਦਾ ਰਥ, ਬ੍ਰਿਤੀ ਦਾ ਪਰਵਾਹ । ਉਨਮਨਿ—ਉਨਮਨ ਅਵਸਥਾ ਵਿਚ, ਪੂਰਨ ਖਿੜਾਉ ਵਿਚ । ਰਾਖਿ—ਰੱਖ ਕੇ, ਰੱਖਣ ਦੇ ਕਾਰਨ । ਨਿਰੰਕਾਰਿ—ਅਕਾਲ ਪੁਰਖ ਵਿਚ । ਕੀਰਤਿ—ਸੋਭਾ । ਕਲ ਸਹਾਰ—ਹੇ ਕਲਸਹਾਰ ! ਸਪਤ ਦੀਪ ਮਝਾਰ—ਸੱਤਾਂ ਦੀਪਾਂ ਵਿਚ (ਭਾਵ, ਸਾਰੀ ਦੁਨੀਆ ਵਿਚ) । ਲਹਣਾ ਕੀਰਤਿ—ਲਹਣੇ ਦੀ ਸੋਭਾ । ਜਗਤ੍ਰ ਗੁਰੁ—ਜਗਤ ਦੇ ਗੁਰੂ (ਨਾਨਕ ਦੇਵ ਜੀ) ਨੂੰ । ਪਰਸਿ—ਪਰਸ ਕੇ, ਛੁਹ ਕੇ । ਮੁਰਾਰਿ—ਮੁਰਾਰੀ-ਰੂਪ ਗੁਰੂ ਨਾਨਕ ਨੂੰ (ਮੁਰ-ਅਰਿ) ।੧।

**ਅਰਥ**:— (ਹੇ ਗੁਰੂ ਅੰਗਦ !) ਗੁਰੂ (ਨਾਨਕ) ਦੇ ਦਰ ਤੇ ਪੈ ਕੇ ਤੂੰ ਜਗਤ ਨੂੰ ਜਿੱਤ ਲਿਆ ਹੈ, ਤੂੰ ਸਮਤਾ ਦੀ ਬਾਜ਼ੀ ਖੇਲ ਰਿਹਾ ਹੈਂ; (ਭਾਵ, ਤੂੰ ਸਭ ਇੱਕ ਦ੍ਰਿਸ਼ਟੀ ਨਾਲ ਵੇਖ ਰਿਹਾ ਹੈਂ) । ਨਿਰੰਕਾਰ ਵਿਚ ਲਿਵ ਰੱਖਣ ਕਰ ਕੇ ਤੇਰੀ ਬ੍ਰਿਤੀ ਦਾ ਪ੍ਰਵਾਹ ਪੂਰਨ ਖਿੜਾਉ ਦੀ ਅਵਸਥਾ ਵਿਚ ਟਿਕਿਆ ਰਹਿੰਦਾ ਹੈ । ਹੇ ਕਲਸਹਾਰ ! ਆਖ—"ਹਰੀ-ਰੂਪ ਜਗਤ ਦੇ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਭਾਵ, ਗੁਰੂ ਨਾਨਕ ਦੀ ਚਰਨੀਂ ਲੱਗ ਕੇ) ਲਹਣੇ ਦੀ ਸੋਭਾ ਸਾਰੇ ਸੰਸਾਰ ਵਿਚ ਫੈਲ ਰਹੀ ਹੈ" ।੧।

**ਜਾ ਕੀ ਦ੍ਰਿਸਟਿ ਅੰਮ੍ਰਿਤਧਾਰ, ਕਾਲੁਖ ਖਨਿ ਉਤਾਰ, ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ ॥ ਓਇ ਜੁ ਸੇਵਹਿ ਸਬਦੁ ਸਾਰੁ, ਗਾਖੜੀ ਬਿਖਮ ਕਾਰ, ਤੇ ਨਰ ਭਵ ਉਤਾਰਿ, ਕੀਏ ਨਿਰਭਾਰ ॥ {ਪੰਨਾ ੧੩੯੧}**

**ਪਦ ਅਰਥ**:— ਜਾ ਕੀ—ਜਿਸ (ਗੁਰੂ) ਦੀ । ਅੰਮ੍ਰਿਤਧਾਰ ਦ੍ਰਿਸਟਿ—ਅੰਮ੍ਰਿਤ ਵਸਾਣ ਵਾਲੀ ਦ੍ਰਿਸ਼ਟੀ । ਕਾਲੁਖ—ਪਾਪਾਂ-ਰੂਪ ਕਾਲਖ । ਖਨਿ—ਪੁੱਟ ਕੇ । ਖਨਿ ਉਤਾਰ—ਉਖੇੜ ਕੇ ਦੂਰ ਕਰਨ ਦੇ ਸਮਰੱਥ । ਤਿਮਰ—ਹਨੇਰਾ । ਜਾਹਿ—ਦੂਰ ਹੋ ਜਾਂਦੇ ਹਨ । ਦਰਸ ਦੁਆਰ—(ਜਿਸ ਦੇ) ਦਰ ਦਾ ਦਰਸ਼ਨ ਕਰਨ ਨਾਲ । ਓਇ—ਉਹ ਮਨੁੱਖ (ਬਹੁ-ਵਚਨ) । ਸੇਵਹਿ—ਜਪਦੇ ਹਨ । ਸਾਰੁ—ਸ੍ਰੇਸ਼ਟ । ਗਾਖੜੀ—ਔਖੀ । ਬਿਖਮ—ਬਿਖੜੀ । ਤੇ ਨਰ—ਉਹ ਬੰਦੇ । ਭਵ ਉਤਾਰਿ—ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਕੇ । ਨਿਰਭਾਰ—ਭਾਰ ਤੋਂ ਰਹਿਤ, ਹੌਲੇ, ਮੁਕਤ ।

**ਅਰਥ**:— ਜਿਸ (ਗੁਰੂ ਅੰਗਦ ਦੇਵ ਜੀ) ਦੀ ਦ੍ਰਿਸ਼ਟੀ ਅੰਮ੍ਰਿਤ ਵਸਾਣ ਵਾਲੀ ਹੈ, (ਪਾਪਾਂ ਦੀ) ਕਾਲਖ ਪੁੱਟ ਕੇ ਦੂਰ ਕਰਨ ਦੇ ਸਮਰੱਥ ਹੈ, ਉਸ ਦੇ ਦਰ ਦਾ ਦਰਸ਼ਨ ਕਰਨ ਨਾਲ ਅਗਿਆਨ ਆਦਿਕ ਹਨੇਰੇ ਦੂਰ ਹੋ ਜਾਂਦੇ

ਹਨ । ਜੋ ਮਨੁੱਖ (ਉਸ ਦੇ) ਸ੍ਰੇਸ਼ਟ ਸ਼ਬਦ ਨੂੰ ਜਪਦੇ ਹਨ, ਅਤੇ (ਇਹ) ਔਖੀ ਤੇ ਬਿਖੜੀ ਕਾਰ ਕਰਦੇ ਹਨ, ਉਹਨਾਂ ਨੂੰ ਸੰਸਾਰ-ਸਾਗਰ ਤੋਂ ਪਾਰ ਲੰਘਾ ਕੇ ਸਤਿਗੁਰੂ ਨੇ ਮੁਕਤ ਕਰ ਦਿੱਤਾ ਹੈ ।

**ਸਤ ਸੰਗਤਿ ਸਹਜ ਸਾਰਿ, ਜਾਗੀਲੇ ਗੁਰ ਬੀਚਾਰਿ, ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥ ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੨॥ (ਪੰਨਾ ੧੩੯੧)**

**ਪਦ ਅਰਥ**:— ਸਹਜ ਸਾਰਿ—ਸਹਜ ਦੀ ਸਾਰ ਲੈ ਕੇ, ਸਹਜ ਅਵਸਥਾ ਨੂੰ ਸੰਭਾਲ ਕੇ । ਸਹਜ—ਆਤਮਕ ਅਡੋਲਤਾ । ਜਾਗੀਲੇ—ਜਾਗ ਪੈਂਦੇ ਹਨ । ਗੁਰ ਬਿਚਾਰਿ—ਸਤਿਗੁਰੂ ਦੀ ਦੱਸੀ ਵਿਚਾਰ ਦੁਆਰਾ । ਨਿੰਮਰੀ ਭੂਤ—ਨੀਵੇਂ ਸੁਭਾਉ ਵਾਲੇ ਹੋ ਜਾਂਦੇ ਹਨ । ਪਿਆਰਿ—ਪਿਆਰ ਵਿਚ ।੨।

**ਅਰਥ**:— (ਉਹ ਮਨੁੱਖ) ਸਤਸੰਗਤਿ ਵਿਚ ਸਹਜ ਅਵਸਥਾ ਨੂੰ ਪ੍ਰਾਪਤ ਕਰਦੇ ਹਨ, ਸਤਿਗੁਰੂ ਦੀ ਦੱਸੀ ਹੋਈ ਵਿਚਾਰ ਦੀ ਬਰਕਤਿ ਨਾਲ (ਉਹਨਾਂ ਦੇ ਮਨ) ਜਾਗ ਪੈਂਦੇ ਹਨ; ਉਹ ਸਦਾ ਨਿੰਮ੍ਰਤਾ ਤੇ ਪਰਮ ਪਿਆਰ ਵਿਚ (ਭਿੱਜੇ) ਰਹਿੰਦੇ ਹਨ । ਹੇ ਕਲਸਹਾਰ ! ਆਖ—"ਮੁਰਾਰੀ ਦੇ ਰੂਪ ਜਗਤ-ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਐਸੇ ਗੁਰੂ ਅੰਗਦ) ਲਹਣੇ ਦੀ ਸੋਭਾ ਸਾਰੇ ਸੰਸਾਰ ਵਿਚ ਪਸਰ ਰਹੀ ਹੈ" ।੨।

**ਤੈ ਤਉ ਦ੍ਰਿੜਿਓ ਨਾਮੁ ਅਪਾਰੁ, ਬਿਮਲ ਜਾਸੁ ਬਿਥਾਰੁ, ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥ ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ, ਰਹਹਿ ਜਗਤ੍ਰ, ਜਲ ਪਦਮ ਬੀਚਾਰ ॥ {ਪੰਨਾ ੧੩੯੧}**

**ਪਦ ਅਰਥ**:— ਤੈ ਤਉ—ਤੂੰ ਤਾਂ । ਦ੍ਰਿੜਿਓ—ਦ੍ਰਿੜ੍ਹ ਕੀਤਾ ਹੈ, ਹਿਰਦੇ ਵਿਚ ਟਿਕਾਇਆ ਹੈ । ਅਪਾਰੁ—ਬੇਅੰਤ । ਬਿਮਲ—ਨਿਰਮਲ । ਜਾਸੁ—ਜਸ, ਸੋਭਾ । ਬਿਥਾਰੁ—ਵਿਸਥਾਰ, ਪਸਾਰਾ । ਸੁਜਨ—ਨੇਕ ਲੋਕ । ਰਹਹਿ—ਤੂੰ ਰਹਿੰਦਾ ਹੈਂ । ਜਗਤ੍ਰ—ਜਗਤ ਵਿਚ । ਜਲ ਪਦਮ ਬੀਚਾਰ—ਜਿਵੇਂ ਜਲ ਵਿਚ ਪਦਮ (ਕੰਵਲ) ਰਹਿੰਦਾ ਹੈ (ਭਾਵ, ਨਿਰਲੇਪ ਰਹਿੰਦਾ ਹੈ) । ਜੀਆ—ਜ਼ਿੰਦਗੀ । ਕੋ—ਦਾ ।

**ਅਰਥ**:— (ਹੇ ਗੁਰੂ ਅੰਗਦ !) ਤੂੰ ਤਾਂ (ਅਕਾਲ ਪੁਰਖ ਦੇ) ਅਪਾਰ ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਹੈ, ਤੇਰੀ ਨਿਰਮਲ ਸੋਭਾ ਖਿੱਲਰੀ ਹੋਈ ਹੈ । ਤੂੰ ਸਾਧਿਕ ਸਿੱਧ ਅਤੇ ਸੰਤ ਜਨਾਂ ਦੀ ਜ਼ਿੰਦਗੀ ਦਾ ਸਹਾਰਾ ਹੈਂ । (ਹੇ ਗੁਰੂ ਅੰਗਦ !) ਤੂੰ ਤਾਂ (ਨਿਰਲੇਪਤਾ ਵਿਚ) ਰਾਜਾ ਜਨਕ ਦਾ ਅਵਤਾਰ ਹੈਂ (ਭਾਵ, ਜਿਵੇਂ ਰਾਜਾ ਜਨਕ ਨਿਰਲੇਪ ਰਹਿੰਦਾ ਸੀ, ਤਿਵੇਂ ਤੂੰ ਨਿਰਲੇਪ ਰਹਿੰਦਾ ਹੈਂ) । ਜਗਤ ਵਿਚ (ਤੇਰਾ) ਸ਼ਬਦ ਸ੍ਰੇਸ਼ਟ ਹੈ, ਤੂੰ ਜਗਤ ਵਿਚ ਇਉਂ ਨਿਰਲੇਪ ਰਹਿੰਦਾ ਹੈਂ; ਜਿਵੇਂ ਕੌਲ ਫੁੱਲ ਜਲ ਵਿਚ ।

**ਕਲਿਪਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ, ਆਤਮਾ ਤ੍ਰਿਬਿਧਿ, ਤੇਰੈ ਏਕ ਲਿਵ ਤਾਰ ॥ ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੩॥ (ਪੰਨਾ ੧੩੯੧)**

**ਪਦ ਅਰਥ**:— ਕਲਿਪਤਰੁ—ਕਲਪ ਰੁੱਖ, ਮਨੋ-ਕਾਮਨਾਂ ਪੂਰੀਆਂ ਕਰਨ ਵਾਲਾ ਰੁੱਖ । (ਸੰਸਕ੍ਰਿਤ ਦੇ ਵਿਦਵਾਨਾਂ ਨੇ ਮੰਨਿਆ ਹੈ ਕਿ ਇਹ ਰੁੱਖ ਇੰਦ੍ਰ ਦੇ ਸ੍ਵਰਗ ਵਿਚ ਹੈ । ਵੇਖੋ, ਆਸਾ ਦੀ ਵਾਰ ਸਟੀਕ, ਪਉੜੀ ੧੩, 'ਪਾਰਿਜਾਤੁ') । ਰੋਗ ਬਿਦਾਰੁ—ਰੋਗਾਂ ਨੂੰ ਦੂਰ ਕਰਨ ਵਾਲਾ । ਸੰਸਾਰ ਤਾਪ ਨਿਵਾਰੁ—ਸੰਸਾਰ ਦੇ ਤਾਪਾਂ ਦਾ ਨਿਵਾਰਨ ਵਾਲਾ । ਆਤਮਾ ਤ੍ਰਿਬਿਧਿ—ਤਿੰਨਾਂ ਕਿਸਮਾਂ ਵਾਲੇ (ਭਾਵ, ਤਿੰਨਾਂ ਗੁਣਾਂ ਵਿਚ ਵਰਤਨ ਵਾਲੇ) ਜੀਵ, ਸੰਸਾਰੀ ਜੀਵ । ਤੇਰੈ—ਤੇਰੇ ਵਿਚ (ਹੇ ਗੁਰੂ ਅੰਗਦ !) । ਏਕ ਲਿਵ ਤਾਰ—ਇੱਕ-ਰਸ ਲਿਵ ਲਾਈ ਰੱਖਦੇ ਹਨ ।੩।

**ਅਰਥ**:— (ਹੇ ਗੁਰੂ ਅੰਗਦ !) ਤੂੰ ਕਲਪ ਰੁੱਖ ਹੈਂ, ਰੋਗਾਂ ਦੇ ਦੂਰ ਕਰਨ ਵਾਲਾ ਹੈਂ, ਸੰਸਾਰ ਦੇ ਦੁੱਖਾਂ ਨੂੰ ਨਿਵਿਰਤ ਕਰਨ ਵਾਲਾ ਹੈਂ । ਸਾਰੇ ਸੰਸਾਰੀ ਜੀਵ ਤੇਰੇ (ਚਰਨਾਂ) ਵਿਚ ਇੱਕ-ਰਸ ਲਿਵ ਲਾਈ ਬੈਠੇ ਹਨ । ਹੇ ਕਲ੍ਯ਼ਸਹਾਰ ! ਆਖ—'ਮੁਰਾਰੀ-ਰੂਪ ਜਗਤ-ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਐਸੇ ਗੁਰੂ ਅੰਗਦ) ਲਹਣੇ ਦੀ ਸੋਭਾ ਸੱਤਾਂ ਦੀਪਾਂ ਵਿਚ ਫੈਲ ਰਹੀ ਹੈ' ।੩।

**ਤੈ ਤਾ ਹਦਰਥਿ ਪਾਇਓ ਮਾਨ, ਸੇਵਿਆ ਗੁਰੁ ਪਰਵਾਨੁ, ਸਾਧਿ ਅਜਗਰੁ, ਜਿਨਿ ਕੀਆ ਉਨਮਾਨੁ ॥ ਹਰਿ ਹਰਿ ਦਰਸ ਸਮਾਨ, ਆਤਮਾ ਵੰਤ ਗਿਆਨ, ਜਾਣੀਅ ਅਕਲ ਗਤਿ ਗੁਰ ਪਰਵਾਨ ॥ ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ, ਪਹਿਰਿ ਸੀਲ ਸਨਾਹੁ, ਸਕਤਿ ਬਿਦਾਰਿ ॥ {ਪੰਨਾ ੧੩੯੧}**

**ਪਦ ਅਰਥ**:— ਹਦਰਥਿ—ਦਰਗਾਹ ਤੋਂ, ਹਜ਼ੂਰ ਤੋਂ, ਗੁਰੂ ਨਾਨਕ ਤੋਂ । ਪਰਵਾਨੁ—ਪ੍ਰਵਾਣੀਕ, ਮੰਨਿਆ-ਪ੍ਰਮੰਨਿਆ । ਸਾਧਿ—ਸਾਧ ਕੇ, ਕਾਬੂ ਕਰ ਕੇ । ਅਜਗਰੁ—ਅਜਗਰ ਸੱਪ (ਵਰਗੇ ਮਨ ਨੂੰ) । ਜਿਨਿ—ਜਿਸ (ਗੁਰੂ ਨਾਨਕ ਨੇ) । ਉਨਮਾਨ—ਉੱਚਾ ਮਨ । ਹਰਿ ਹਰਿ ਦਰਸ ਸਮਾਨ—ਜਿਸ ਦਾ ਦਰਸ਼ਨ ਹਰੀ ਦੇ ਦਰਸ਼ਨ-ਸਮਾਨ ਹੈ । ਆਤਮਾ ਵੰਤ ਗਿਆਨ—ਤੂੰ ਆਤਮ-ਗਿਆਨ ਵਾਲਾ ਹੈਂ । ਜਾਣੀਅ—ਤੂੰ ਜਾਣੀ ਹੈ । ਅਕਲ—(ਨਾਸ੍ਤਿ ਕਲਾ ਅਵਯਵੋ ਯਸ੍ਯ) ਇਕ-ਰਸ ਵਿਆਪਕ ਪ੍ਰਭੂ । ਗਤਿ—ਉੱਚੀ ਆਤਮਕ ਅਵਸਥਾ । ਗੁਰ ਪਰਵਾਨ—ਪਰਵਾਨ ਗੁਰੂ (ਨਾਨਕ) ਦਾ । ਜਾ ਕੀ—ਜਿਸ (ਪ੍ਰਵਾਨ ਗੁਰੂ ਨਾਨਕ) ਦੀ । ਅਚਲ ਠਾਣ—ਅੱਚਲ ਟਿਕਾਣੇ ਤੇ, ਸੁਥਾਨ-ਸ੍ਰੇਸ਼ਟ ਥਾਂ ਤੇ । ਪਹਿਰਿ—ਪਹਿਨ ਕੇ । ਸਨਾਹੁ—ਲੋਹੇ ਦੀ ਜਾਲੀ ਆਦਿਕ ਜੋ ਜੁੱਧ ਦੇ ਵੇਲੇ ਸਰੀਰ ਦੇ ਬਚਾਉ ਲਈ ਪਾਈਦੀ ਹੈ । ਸਕਤਿ—ਮਾਇਆ । ਬਿਦਾਰਿ—ਨਾਸ ਕਰ ਕੇ ।

**ਅਰਥ**:— (ਹੇ ਗੁਰੂ ਅੰਗਦ !) ਤੂੰ ਤਾਂ (ਗੁਰੂ-ਨਾਨਕ ਦੀ) ਹਜ਼ੂਰੀ ਵਿੱਚੋਂ ਮਾਨ ਪਾਇਆ ਹੈ; ਤੂੰ ਪ੍ਰਵਾਣੀਕ ਗੁਰੂ (ਨਾਨਕ) ਨੂੰ ਸੇਵਿਆ ਹੈ, ਜਿਸ ਨੇ ਅਸਾਧ ਮਨ ਨੂੰ ਸਾਧ ਕੇ ਉਸ ਨੂੰ ਉੱਚਾ ਕੀਤਾ ਹੋਇਆ ਹੈ, ਜਿਸ (ਗੁਰੂ ਨਾਨਕ) ਦੀ ਨਿਗਾਹ ਅਚੱਲ ਟਿਕਾਣੇ ਤੇ (ਟਿਕੀ ਹੋਈ) ਹੈ, ਜਿਸ ਗੁਰੂ ਦੀ ਬੁੱਧੀ ਨਿਰਮਲ ਹੈ ਤੇ ਸ੍ਰੇਸ਼ਟ ਥਾਂ ਤੇ ਲੱਗੀ ਹੋਈ ਹੈ, ਅਤੇ ਜਿਸ ਗੁਰੂ ਨਾਨਕ ਨੇ ਨਿੰਮ੍ਰਤਾ ਵਾਲੇ ਸੁਭਾਉ ਦਾ ਸੰਨਾਹ ਪਹਿਨ ਕੇ ਮਾਇਆ (ਦੇ ਪ੍ਰਭਾਵ) ਨੂੰ ਨਾਸ ਕੀਤਾ ਹੈ । (ਹੇ ਗੁਰੂ ਅੰਗਦ !) ਜਿਸ ਗੁਰੂ ਦਾ ਦਰਸ਼ਨ ਹਰੀ ਦੇ ਦਰਸ਼ਨ-ਸਮਾਨ ਹੈ, ਜੋ ਆਤਮ-ਗਿਆਨ ਵਾਲਾ ਹੈ, ਤੂੰ ਉਸ ਪ੍ਰਵਾਣੀਕ ਅਤੇ ਸਰਬ-ਵਿਆਪਕ ਪ੍ਰਭੂ ਦੇ ਰੂਪ ਗੁਰੂ (ਨਾਨਕ ਦੇਵ ਜੀ) ਦੀ ਉੱਚੀ ਆਤਮਕ ਅਵਸਥਾ ਸਮਝ ਲਈ ਹੈ ।

**ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੪॥ (ਪੰਨਾ ੧੩੯੧)**

**ਅਰਥ**:— ਹੇ ਕਲ੍ਯ਼ਸਹਾਰ ! ਆਖ—'ਮੁਰਾਰੀ-ਰੂਪ ਜਗਤ-ਗੁਰੂ (ਨਾਨਕ ਦੇਵ ਜੀ ਦੇ ਚਰਨਾਂ) ਨੂੰ ਪਰਸ ਕੇ ਲਹਣੇ ਜੀ ਦੀ ਸੋਭਾ ਸਾਰੇ ਸੰਸਾਰ ਵਿਚ ਪਸਰ ਰਹੀ ਹੈ' ।੪।

**ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ, ਪਾਪ ਪ੍ਰਨਾਸਨ ॥ ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥ {ਪੰਨਾ ੧੩੯੧}**

**ਪਦ ਅਰਥ**:— ਦ੍ਰਿਸਟਿ ਧਰਤ—ਦ੍ਰਿਸ਼ਟੀ ਕਰਦਿਆਂ ਹੀ । ਤਮ ਹਰਨ—ਹਨੇਰੇ ਨੂੰ ਦੂਰ ਕਰਨ ਵਾਲਾ । ਦਹਨ ਅਘ—ਪਾਪਾਂ ਨੂੰ ਸਾੜਨ ਵਾਲਾ । ਪਾਪ ਪ੍ਰਨਾਸਨ—ਪਾਪਾਂ ਦਾ ਨਾਸ ਕਰਨ ਵਾਲਾ । ਸਬਦ ਸੂਰ—ਸ਼ਬਦ ਦਾ ਸੂਰਮਾ ।

**ਅਰਥ**:— (ਹੇ ਗੁਰੂ ਅੰਗਦ !) ਦ੍ਰਿਸ਼ਟੀ ਕਰਦਿਆਂ ਹੀ ਤੂੰ (ਅਗਿਆਨ-ਰੂਪ) ਹਨੇਰੇ ਨੂੰ ਦੂਰ ਕਰ ਦੇਂਦਾ ਹੈਂ; ਤੂੰ ਪਾਪ ਸਾੜਨ ਵਾਲਾ ਹੈਂ, ਅਤੇ ਪਾਪ ਨਾਸ ਕਰਨ ਵਾਲਾ ਹੈਂ । ਤੂੰ ਸ਼ਬਦ ਦਾ ਸੂਰਮਾ ਹੈਂ ਤੇ ਬਲਵਾਨ ਹੈਂ, ਕਾਮ ਅਤੇ ਕ੍ਰੋਧ ਨੂੰ ਤੂੰ ਨਾਸ ਕਰ ਦੇਂਦਾ ਹੈਂ ।

**ਲੋਭ ਮੋਹ ਵਸਿ ਕਰਣ, ਸਰਣ ਜਾਚਿਕ ਪ੍ਰਤਿਪਾਲਣ ॥ ਆਤਮ ਰਤ ਸੰਗ੍ਰਹਣ, ਕਹਣ ਅੰਮ੍ਰਿਤ ਕਲ ਢਾਲਣ ॥ {ਪੰਨਾ ੧੩੯੧}**

**ਪਦ ਅਰਥ**:— ਆਤਮ ਰਤ—ਆਤਮਕ ਪ੍ਰੇਮ । ਕਹਣ—ਕਥਨ, ਬਚਨ । ਕਲ—ਸੁੰਦਰ । ਢਾਲਣ—ਪ੍ਰਵਾਹ । ਵਸਿ ਵੱਸ ਵਿਚ ।

**ਅਰਥ**:— (ਹੇ ਗੁਰੂ ਅੰਗਦ !) ਤੂੰ ਲੋਭ ਤੇ ਮੋਹ ਨੂੰ ਕਾਬੂ ਕੀਤਾ ਹੋਇਆ ਹੈ, ਸਰਨ ਆਏ ਮੰਗਤਿਆਂ ਨੂੰ ਤੂੰ ਪਾਲਣ ਵਾਲਾ ਹੈਂ, ਤੂੰ ਆਤਮਕ ਪ੍ਰੇਮ ਨੂੰ ਇਕੱਠਾ ਕੀਤਾ ਹੋਇਆ ਹੈ, ਤੇਰੇ ਬਚਨ ਅੰਮ੍ਰਿਤ ਦੇ ਸੁੰਦਰ ਚਸ਼ਮੇ ਹਨ ।

**ਸਤਿਗੁਰੂ ਕਲ ਸਤਿਗੁਰ ਤਿਲਕੁ, ਸਤਿ ਲਾਗੈ ਸੋ ਪੈ ਤਰੈ ॥ ਗੁਰੁ ਜਗਤ, ਫਿਰਣ ਸੀਹ, ਅੰਗਰਉ, ਰਾਜੁ ਜੋਗੁ ਲਹਣਾ ਕਰੈ ॥੫॥ {ਪੰਨਾ ੧੩੯੧}**

**ਪਦ ਅਰਥ**:— ਕਲ—ਹੇ ਕਲ੍ਯ੍ਯਸਹਾਰ ! ਸਤਿ—ਨਿਸ਼ਚਾ ਕਰ ਕੇ, ਸਰਧਾ ਧਾਰ ਕੇ । ਗੁਰੁ ਜਗਤ—ਜਗਤ ਦਾ ਗੁਰੂ । ਫਿਰਣ ਸੀਹ—ਬਾਬਾ ਫੇਰੂ ਦਾ ਸੁਪੁੱਤ੍ਰ । ਅੰਗਰਉ—ਗੁਰੂ ਅੰਗਦ ਦੇਵ ।

**ਅਰਥ**:— ਹੇ ਕਲ੍ਯ੍ਯਸਹਾਰ ! ਸਤਿਗੁਰੂ (ਅੰਗਦ ਦੇਵ) ਸ਼ਿਰੋਮਣੀ ਗੁਰੂ ਹੈ । ਜੋ ਮਨੁੱਖ ਸਰਧਾ ਧਾਰ ਕੇ ਉਸ ਦੀ ਚਰਨੀਂ ਲੱਗਦਾ ਹੈ ਉਹ ਤਰ ਜਾਂਦਾ ਹੈ । ਜਗਤ ਦਾ ਗੁਰੂ, ਬਾਬਾ ਫੇਰੂ (ਜੀ) ਦਾ ਸੁਪੁੱਤ੍ਰ ਲਹਿਣਾ ਜੀ (ਗੁਰੂ) ਅੰਗਦ ਰਾਜ ਅਤੇ ਜੋਗ ਮਾਣਦਾ ਹੈ ।੫।

**ਸਦਾ ਅਕਲ ਲਿਵ ਰਹੈ, ਕਰਨ ਸਿਉ ਇਛਾ ਚਾਰਹ ॥ ਦ੍ਰੁਮ ਸਪੂਰ ਜਿਉ ਨਿਵੈ, ਖਵੈ ਕਸੁ ਬਿਮਲ ਬੀਚਾਰਹ ॥ {ਪੰਨਾ ੧੩੯੨}**

**ਪਦ ਅਰਥ**:— ਅਕਲ—ਕਲਾ (ਅੰਗ) ਰਹਿਤ, ਇਕ-ਰਸ ਸਰਬ-ਵਿਆਪਕ ਪ੍ਰਭੂ । ਲਿਵ—ਬ੍ਰਿਤੀ । ਕਰਨ ਸਿਉ—ਕਰਨੀ ਵਿਚ । ਇਛਾ ਚਾਰਹ—ਸੁਤੰਤਰ । ਦ੍ਰੁਮ—ਰੁੱਖ । ਸਪੂਰ—(ਫਲਾਂ ਨਾਲ) ਭਰਿਆ ਹੋਇਆ । ਖਵੈ—ਸਹਾਰਦਾ ਹੈ । ਕਸੁ—ਖੇਚਲ । ਬਿਮਲ—ਨਿਰਮਲ ।

**ਅਰਥ**:— (ਹੇ ਗੁਰੂ ਅੰਗਦ !) ਤੇਰੀ ਬ੍ਰਿਤੀ ਸਦਾ ਅਕਾਲ ਪੁਰਖ ਵਿਚ ਟਿਕੀ ਰਹਿੰਦੀ ਹੈ, ਕਰਣੀ ਵਿਚ ਤੂੰ ਸੁਤੰਤਰ ਹੈਂ (ਭਾਵ, ਤੇਰੇ ਉਤੇ ਮਾਇਆ ਆਦਿਕ ਦਾ ਬਲ ਨਹੀਂ ਪੈ ਸਕਦਾ) । ਜਿਵੇਂ ਫਲ ਵਾਲਾ ਰੁੱਖ ਨਿਊਂਦਾ ਹੈ ਤੇ ਖੇਚਲ ਸਹਾਰਦਾ ਹੈ, ਤਿਵੇਂ (ਗੁਰੂ ਅੰਗਦ ਦੀ) ਨਿਰਮਲ ਵਿਚਾਰ ਹੈ, (ਭਾਵ, ਗੁਰੂ ਅੰਗਦ ਭੀ ਇਸੇ ਤਰ੍ਹਾਂ ਨਿਊਂਦਾ ਹੈ, ਤੇ ਸੰਸਾਰੀ ਜੀਵਾਂ ਦੀ ਖ਼ਾਤਰ ਖੇਚਲ ਸਹਾਰਦਾ ਹੈ) ।

**ਇਹੈ ਤਤੁ ਜਾਣਿਓ, ਸਰਬ ਗਤਿ ਅਲਖੁ ਬਿਡਾਣੀ ॥ ਸਹਜ ਭਾਇ ਸੰਚਿਓ, ਕਿਰਣਿ ਅੰਮ੍ਰਿਤ ਕਲ ਬਾਣੀ ॥ {ਪੰਨਾ ੧੩੯੨}**

**ਪਦ ਅਰਥ**:— ਤਤੁ—ਭੇਤ । ਸਰਬ ਗਤਿ—ਸਰਬ ਵਿਆਪਕ । ਅਲਖੁ—ਜਿਸ ਦਾ ਭੇਤ ਨਾਹ ਪਾਇਆ ਜਾ ਸਕੇ । ਬਿਡਾਣੀ—ਅਸਚਰਜ । ਸਹਜ ਭਾਇ—ਸਹਜ ਸੁਭਾਵਕ ਹੀ । ਕਿਰਣਿ—ਕਿਰਣ ਦੁਆਰਾ । ਕਲ—ਸੁੰਦਰ ।

**ਅਰਥ**:— (ਹੇ ਗੁਰੂ ਅੰਗਦ !) ਤੂੰ ਇਹ ਭੇਤ ਪਾ ਲਿਆ ਹੈ ਕਿ ਅਚਰਜ ਤੇ ਅਲੱਖ ਹਰੀ ਸਰਬ-ਵਿਆਪਕ ਹੈ । ਅੰਮ੍ਰਿਤ-ਭਰੀ ਸੁੰਦਰ ਬਾਣੀ-ਰੂਪ ਕਿਰਣ ਦੁਆਰਾ (ਸੰਸਾਰੀ ਜੀਆਂ ਦੇ ਹਿਰਦੇ ਵਿਚ) ਤੂੰ ਸਹਜ ਸੁਭਾਇ ਹੀ ਅੰਮ੍ਰਿਤ ਸਿੰਜ ਰਿਹਾ ਹੈਂ ।

**ਗੁਰ ਗਮਿ ਪ੍ਰਮਾਣੁ ਤੈ ਪਾਇਓ, ਸਤੁ ਸੰਤੋਖੁ ਗ੍ਰਾਹਜਿ ਲਯੌ ॥ ਹਰਿ ਪਰਸਿਓ ਕਲੁ ਸਮੁਲਵੈ, ਜਨ ਦਰਸਨੁ ਲਹਣੇ ਭਯੌ ॥੬॥ {ਪੰਨਾ ੧੩੯੨}**

**ਪਦ ਅਰਥ**:— ਗੁਰ ਗਮਿ ਪ੍ਰਮਾਣੁ—ਗੁਰੂ ਨਾਨਕ ਵਾਲਾ ਦਰਜਾ । ਗਮਿ—ਗਮਯ, ਜਿਸ ਤਾਈਂ ਪਹੁੰਚ ਹੋ ਸਕੇ । ਗੁਰ ਗਮਿ—ਜਿੱਥੇ ਗੁਰੂ (ਨਾਨਕ) ਦੀ ਪਹੁੰਚ ਹੈ । ਪ੍ਰਮਾਣੁ—ਦਰਜਾ । ਗ੍ਰਾਹਜਿ ਲਯੌ—ਗ੍ਰਹਿਣ ਕਰ ਲਿਆ ਹੈ । ਸਮੁਲਵੈ—ਉੱਚੀ ਪੁਕਾਰਦਾ ਹੈ । ਦਰਸਨੁ ਲਹਣੇ—ਲਹਣੇ ਜੀ ਦਾ ਦਰਸਨ । ਭਯੌ—ਹੋਇਆ ।

**ਅਰਥ**:— (ਹੇ ਗੁਰੂ ਅੰਗਦ !) ਤੂੰ ਗੁਰੂ (ਨਾਨਕ ਦੇਵ ਜੀ) ਵਾਲਾ ਦਰਜਾ ਹਾਸਲ ਕਰ ਲਿਆ ਹੈ, ਅਤੇ ਸਤ ਸੰਤੋਖ ਨੂੰ ਗ੍ਰਹਿਣ ਕਰ ਲਿਆ ਹੈ । ਕਲ੍ਯ੍ਯਸਹਾਰ (ਕਵੀ) ਉੱਚੀ ਪੁਕਾਰ ਕੇ ਆਖਦਾ ਹੈ,—'ਜਿਨ੍ਹਾਂ ਜਨਾਂ ਨੂੰ ਲਹਣੇ ਜੀ ਦਾ ਦਰਸ਼ਨ ਹੋਇਆ ਹੈ, ਉਹਨਾਂ ਨੇ ਅਕਾਲ ਪੁਰਖ ਨੂੰ ਪਰਸ ਲਿਆ ਹੈ' ।੬।

**ਮਨਿ ਬਿਸਾਸੁ ਪਾਇਓ, ਗਹਰਿ ਗਹੁ ਹਦਰਥਿ ਦੀਓ ॥ ਗਰਲ ਨਾਸੁ ਤਨਿ ਨਠਯੋ, ਅਮਿਉ ਅੰਤਰਗਤਿ ਪੀਓ ॥ {ਪੰਨਾ ੧੩੯੨}**

**ਪਦ ਅਰਥ**:— ਮਨਿ—ਮਨ ਵਿਚ । ਬਿਸਾਸੁ—ਸਰਧਾ । ਗਹਰਿ—ਗੰਭੀਰ (ਹਰੀ) ਵਿਚ । ਗਹੁ—ਪਹੁੰਚ । ਹਦਰਥਿ—ਹਜ਼ਰਤ ਨੇ, ਗੁਰੂ ਨਾਨਕ ਨੇ । ਗਰਲ—ਵਿਹੁ, ਜ਼ਹਰ । ਤਨਿ—ਸਰੀਰ ਵਿਚੋਂ । ਅਮਿਓ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਅੰਤਰ ਗਤਿ—ਆਤਮਾ ਦੇ ਵਿਚ, ਆਪਣੇ ਅੰਦਰ । ਪੀਓ—ਪੀਤਾ ਹੈ ।

**ਅਰਥ**:— (ਹੇ ਗੁਰੂ ਅੰਗਦ !) ਤੂੰ ਆਪਣੇ ਮਨ ਵਿਚ ਸਰਧਾ ਪ੍ਰਾਪਤ ਕੀਤੀ ਹੈ, ਹਜ਼ੂਰ (ਗੁਰੂ ਨਾਨਕ ਜੀ) ਨੇ ਤੈਨੂੰ ਗੰਭੀਰ (ਹਰੀ) ਵਿਚ ਪਹੁੰਚ ਦੇ ਦਿੱਤੀ ਹੈ । ਨਾਸ ਕਰਨ ਵਾਲਾ ਜ਼ਹਰ (ਭਾਵ, ਮਾਇਆ ਦਾ ਮੋਹ) ਤੇਰੇ ਸਰੀਰ ਵਿਚੋਂ ਨੱਸ ਗਿਆ ਹੈ ਅਤੇ ਤੂੰ ਅੰਤਰ ਆਤਮੇ ਨਾਮ-ਅੰਮ੍ਰਿਤ ਪੀ ਲਿਆ ਹੈ ।

**ਰਿਦਿ ਬਿਗਾਸੁ ਜਾਗਿਓ, ਅਲਖਿ ਕਲ ਧਰੀ ਜੁਗੰਤਰਿ ॥ ਸਤਿਗੁਰੁ ਸਹਜ, ਸਮਾਧਿ, ਰਵਿਓ ਸਾਮਾਨਿ ਨਿਰੰਤਰਿ ॥ {ਪੰਨਾ ੧੩੯੨}**

**ਪਦ ਅਰਥ**:— ਅਲਖਿ—ਅਕਾਲ ਪੁਰਖ ਨੇ । ਕਲ—ਸੱਤਾ । ਜੁਗੰਤਰਿ—ਜੁਗਾਂ ਵਿਚ । ਰਿਦਿ—ਹਿਰਦੇ ਵਿਚ । ਬਿਗਾਸੁ—ਪ੍ਰਕਾਸ਼ । ਰਵਿਓ—ਵਿਆਪਕ ਹੈ । ਸਾਮਾਨਿ—ਇਕੋ ਜਿਹਾ । ਨਿਰੰਤਰਿ—ਸਭ ਦੇ ਅੰਦਰ, ਇਕ-ਰਸ, ਵਿੱਥ ਤੋਂ ਬਿਨਾ । ਸਹਜ—ਆਤਮਕ ਅਡੋਲਤਾ (ਦੀ) ।

**ਅਰਥ**:— ਜਿਸ ਅਕਾਲ ਪੁਰਖ ਨੇ ਆਪਣੀ ਸੱਤਾ (ਸਾਰੇ) ਜੁਗਾਂ ਵਿਚ ਰੱਖੀ ਹੋਈ ਹੈ, ਉਸ ਦਾ ਪ੍ਰਕਾਸ਼ (ਗੁਰੂ ਅੰਗਦ ਦੇ) ਹਿਰਦੇ ਵਿਚ ਜਾਗ ਪਿਆ ਹੈ । ਅਕਾਲ ਪੁਰਖ ਇਕ-ਰਸ ਸਭ ਦੇ ਅੰਦਰ ਵਿਆਪ ਰਿਹਾ ਹੈ, ਉਸ ਵਿਚ ਸਤਿਗੁਰੂ (ਅੰਗਦ ਦੇਵ) ਆਤਮਕ ਅਡੋਲਤਾ ਵਾਲੀ ਸਮਾਧੀ ਜੋੜੀ ਰੱਖਦਾ ਹੈ ।

**ਉਦਾਰਉ ਚਿਤ, ਦਾਰਿਦ ਹਰਨ, ਪਿਖੰਤਿਹ ਕਲਮਲ ਤ੍ਰਸਨ ॥ ਸਦ ਰੰਗਿ ਸਹਜਿ ਕਲੁ ਉਚਰੈ, ਜਸੁ ਜੰਪਉ ਲਹਣੇ ਰਸਨ ॥੭॥ {ਪੰਨਾ ੧੩੯੨}**

**ਪਦ ਅਰਥ**:— ਉਦਾਰਉ ਚਿਤ—ਉਦਾਰ ਚਿੱਤ ਵਾਲਾ । ਦਾਰਿਦ ਹਰਨ—ਗਰੀਬੀ ਦੂਰ ਕਰਨ ਵਾਲਾ । ਪਿਖੰਤਿਹ—ਵੇਖਦਿਆਂ ਹੀ । ਕਲਮਲ—ਪਾਪ । ਤ੍ਰਸਨ—ਡਰਨਾ । ਸਦ—ਸਦਾ । ਰੰਗਿ—ਰੰਗ ਵਿਚ, ਪ੍ਰੇਮ ਨਾਲ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਉਚਰੈ—ਕਹਿੰਦਾ ਹੈ । ਜਸ—ਸੋਭਾ । ਜੰਪਉ—ਮੈਂ ਉਚਾਰਦਾ ਹਾਂ । ਰਸਨ—ਜੀਭ ਨਾਲ ।

**ਅਰਥ**:— ਕਲ੍ਯ਼ਸਹਾਰ ਆਖਦਾ ਹੈ—"ਮੈਂ ਆਪਣੀ ਜੀਭ ਨਾਲ ਸਦਾ ਪ੍ਰੇਮ ਵਿਚ ਤੇ ਆਤਮਕ ਅਡੋਲਤਾ ਵਿਚ (ਟਿਕ ਕੇ) ਉਸ ਲਹਣੇ ਜੀ ਦਾ ਜਸ ਉਚਾਰਦਾ ਹਾਂ, ਜੋ ਉਦਾਰ ਚਿੱਤ ਵਾਲਾ ਹੈ, ਜੋ ਗਰੀਬੀ ਦੂਰ ਕਰਨ ਵਾਲਾ ਹੈ, ਅਤੇ ਜਿਸ ਨੂੰ ਵੇਖ ਕੇ ਪਾਪ ਤ੍ਰਹਿ ਜਾਂਦੇ ਹਨ ।੭।

**ਨਾਮੁ ਅਵਖਧੁ, ਨਾਮੁ ਆਧਾਰੁ, ਅਰੁ ਨਾਮੁ ਸਮਾਧਿ ਸੁਖੁ, ਸਦਾ ਨਾਮ ਨੀਸਾਣੁ ਸੋਹੈ ॥ ਰੰਗਿ ਰਤੌ ਨਾਮ ਸਿਉ ਕਲ, ਨਾਮੁ ਸੁਰਿ ਨਰਹ ਬੋਹੈ ॥ {ਪੰਨਾ ੧੩੯੨}**

**ਪਦ ਅਰਥ**:— ਅਵਖਧੁ—ਦਵਾਈ, ਜੜੀ-ਬੂਟੀ । ਸਮਾਧਿ ਸੁਖੁ—ਉਹ ਸੁਖ ਜੋ ਸਮਾਧੀ ਲਾਇਆਂ ਮਿਲਦਾ ਹੈ । ਨਾਮ ਨੀਸਾਣੁ—ਨਾਮ ਦਾ ਝੰਡਾ । ਸੋਹੈ—ਸੋਭਦਾ ਹੈ । ਰੰਗਿ ਰਤੌ—ਰੰਗ ਵਿਚ ਰੱਤਾ ਹੋਇਆ । ਨਾਮ ਸਿਉ—ਨਾਮ ਦੀ ਬਰਕਤਿ ਨਾਲ । ਸੁਰਿ—ਦੇਵਤੇ । ਨਰਹ—ਮਨੁੱਖਾਂ ਨੂੰ । ਬੋਹੈ—ਸੁਗੰਧਿਤ ਕਰਦਾ ਹੈ । ਕਲ—ਹੇ ਕਲ੍ਯ਼ਸਹਾਰ !

**ਅਰਥ**:— ਅਕਾਲ ਪੁਰਖ ਦਾ ਨਾਮ (ਸਾਰੇ ਰੋਗਾਂ ਦੀ) ਦਵਾਈ ਹੈ, ਨਾਮ (ਸਭ ਦਾ) ਆਸਰਾ ਹੈ ਅਤੇ ਨਾਮ ਹੀ ਸਮਾਧੀ ਵਾਲਾ ਆਨੰਦ ਹੈ; ਅਕਾਲ ਪੁਰਖ ਦੇ ਨਾਮ ਦਾ ਝੰਡਾ ਸਦਾ ਸੋਭ ਰਿਹਾ ਹੈ । ਹੇ ਕਲ੍ਯ਼ਸਹਾਰ ! ਹਰਿ-ਨਾਮ ਦੀ ਬਰਕਤਿ ਨਾਲ ਹੀ (ਗੁਰੂ ਅੰਗਦ) ਰੰਗ ਵਿਚ ਰੱਤਾ ਹੋਇਆ ਹੈ । ਇਹ ਨਾਮ ਦੇਵਤਿਆਂ ਤੇ ਮਨੁੱਖਾਂ ਨੂੰ ਸੁਗੰਧਿਤ ਕਰ ਰਿਹਾ ਹੈ ।

**ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ ॥ ਦਰਸਨਿ ਪਰਸਿਐ ਗੁਰੂ ਕੈ, ਅਠਸਠਿ ਮਜਨੁ ਹੋਇ ॥੮॥ {ਪੰਨਾ ੧੩੯੨}**

**ਪਦ ਅਰਥ**:— ਪਰਸੁ—ਛੋਹ । ਜਿਨਿ—ਜਿਸ ਨੇ । ਸਤੁ ਰਵਿ—ਸਤ ਧਰਮ-ਰੂਪ ਸੂਰਜ । ਲੋਇ—ਸ੍ਰਿਸ਼ਟੀ ਵਿਚ । ਦਰਸਨਿ ਪਰਸਿਐ—ਦਰਸਨ ਕਰਨ ਨਾਲ । ਅਠਸਠਿ—ਅਠਾਹਠ ਤੀਰਥ । ਮਜਨੁ—ਇਸ਼ਨਾਨ । ਸਤੁ—ਉੱਚਾ ਆਚਰਨ ।

**ਅਰਥ**:— ਜਿਸ ਮਨੁੱਖ ਨੇ ਨਾਮ ਦੀ ਛੋਹ (ਗੁਰੂ ਅੰਗਦ ਦੇਵ ਜੀ) ਤੋਂ ਪ੍ਰਾਪਤ ਕੀਤੀ ਹੈ, ਉਸ ਦਾ ਸਤ ਧਰਮ-ਰੂਪ ਸੂਰਜ ਸੰਸਾਰ ਵਿਚ ਚਮਕ ਪਿਆ ਹੈ । ਸਤਿਗੁਰੂ (ਅੰਗਦ ਦੇਵ ਜੀ) ਦਾ ਦਰਸ਼ਨ ਕਰਨ ਨਾਲ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ ।੮।

**ਸਚੁ ਤੀਰਥੁ, ਸਚੁ ਇਸਨਾਨੁ, ਅਰੁ ਭੋਜਨੁ ਭਾਉ ਸਚੁ, ਸਦਾ ਸਚੁ ਭਾਖੰਤੁ ਸੋਹੈ ॥ ਸਚੁ ਪਾਇਓ ਗੁਰ ਸਬਦਿ, ਸਚੁ ਨਾਮੁ ਸੰਗਤੀ ਬੋਹੈ ॥ {ਪੰਨਾ ੧੩੯੨}**

**ਪਦ ਅਰਥ**:— ਸਚੁ—ਸੱਚੇ ਹਰੀ ਦਾ ਨਾਮ । ਭਾਖੰਤ—ਉਚਾਰਦਿਆਂ । ਸੋਹੈ—ਸੋਭ ਰਿਹਾ ਹੈ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸੰਗਤਿ—ਸੰਗਤਾਂ ਨੂੰ । ਬੋਹੈ—ਸੁਗੰਧਿਤ ਕਰਦਾ ਹੈ ।

**ਅਰਥ**:— ਸਦਾ-ਥਿਰ ਹਰੀ ਦਾ ਨਾਮ ਹੀ (ਗੁਰੂ ਅੰਗਦ ਦੇਵ ਜੀ ਦਾ) ਤੀਰਥ ਹੈ, ਨਾਮ ਹੀ ਇਸ਼ਨਾਨ ਹੈ ਅਤੇ ਨਾਮ ਤੇ ਪਿਆਰ ਹੀ (ਉਹਨਾਂ ਦਾ) ਭੋਜਨ ਹੈ । ਸਦਾ-ਥਿਰ ਪ੍ਰਭੂ ਦਾ ਨਾਮ ਉਚਾਰਦਿਆਂ ਹੀ (ਗੁਰੂ ਅੰਗਦ) ਸੋਭ ਰਿਹਾ ਹੈ । (ਗੁਰੂ ਅੰਗਦ ਦੇਵ ਜੀ ਨੇ) ਅਕਾਲ ਪੁਰਖ ਦਾ ਨਾਮ ਗੁਰੂ (ਨਾਨਕ ਦੇਵ ਜੀ) ਦੇ ਸ਼ਬਦ ਦੀ ਰਾਹੀਂ ਪ੍ਰਾਪਤ ਕੀਤਾ ਹੈ, ਇਹ ਸੱਚਾ ਨਾਮ ਸੰਗਤਾਂ ਨੂੰ ਸੁਗੰਧਿਤ ਕਰਦਾ ਹੈ ।

**ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ ॥ ਦਰਸਨਿ ਪਰਸਿਐ ਗੁਰੂ ਕੈ, ਸਚੁ ਜਨਮੁ ਪਰਵਾਣੁ ॥੯॥ {ਪੰਨਾ ੧੩੯੨}**

**ਪਦ ਅਰਥ**:— ਜਿਸੁ ਸੰਜਮੁ—ਜਿਸ (ਗੁਰੂ ਅੰਗਦ ਦੇਵ ਜੀ) ਦਾ ਸੰਜਮ । ਕਲ—ਹੇ ਕਲ੍ਯ਼ਸਹਾਰ ! ਵਖਾਣੁ—ਆਖ । ਸਚੁ—ਸਦਾ-ਥਿਰ ਹਰਿ-ਨਾਮ । ਪਰਵਾਣੁ—ਪ੍ਰਮਾਣੀਕ, ਕਬੂਲ, ਸਫਲ ।

**ਅਰਥ**:— ਹੇ ਦਾਸ ਕਲ੍ਯ਼ਸਹਾਰ ਕਵੀ ! ਆਖ—"ਜਿਸ (ਗੁਰੂ ਅੰਗਦ ਦੇਵ ਜੀ) ਦਾ ਸੰਜਮ ਅਕਾਲ ਪੁਰਖ ਦਾ ਨਾਮ ਹੈ ਅਤੇ ਵਰਤ ਭੀ ਹਰੀ ਦਾ ਨਾਮ ਹੀ ਹੈ, ਉਸ ਗੁਰੂ ਦਾ ਦਰਸ਼ਨ ਕੀਤਿਆਂ ਸਦਾ-ਥਿਰ ਹਰਿ-ਨਾਮ ਪ੍ਰਾਪਤ ਹੋ ਜਾਂਦਾ ਹੈ ਅਤੇ ਮਨੁੱਖਾ-ਜਨਮ ਸਫਲਾ ਹੋ ਜਾਂਦਾ ਹੈ" ।੯।

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥ ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥ {ਪੰਨਾ ੧੩੯੨}**

**ਪਦ ਅਰਥ**:— ਅਮਿਅ—ਅੰਮ੍ਰਿਤ-ਮਈ, ਅੰਮ੍ਰਿਤ-ਭਰੀ, ਆਤਮਕ ਜੀਵਨ ਦੇਣ ਵਾਲੀ । ਦ੍ਰਿਸਟਿ—ਨਜ਼ਰ । ਹਰੈ—ਦੂਰ ਕਰਦਾ ਹੈ । ਅਘ—ਪਾਪ । ਸਕਲ ਮਲ—ਸਾਰੀਆਂ ਮੈਲਾਂ । ਵਸਿ ਕਰੈ—ਕਾਬੂ ਕਰਦਾ ਹੈ । ਬਲ—ਅਹੰਕਾਰ ।

**ਅਰਥ**:— (ਗੁਰੂ ਅੰਗਦ ਦੇਵ ਜਿਸ ਉੱਤੇ) ਆਤਮਕ ਜੀਵਨ ਦੇਣ ਵਾਲੀ ਭਲੀ ਨਿਗਾਹ ਕਰਦਾ ਹੈ, (ਉਸ ਦੇ) ਪਾਪ ਤੇ ਸਾਰੀਆਂ ਮੈਲਾਂ ਦੂਰ ਕਰ ਦੇਂਦਾ ਹੈ, ਅਤੇ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ—ਇਹ ਸਾਰੇ ਉਸ ਦੇ ਕਾਬੂ ਵਿਚ ਕਰ ਦੇਂਦਾ ਹੈ ।

**ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥ ਗੁਰੁ ਨਵ ਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥ {ਪੰਨਾ ੧੩੯੨}**

**ਪਦ ਅਰਥ**:— ਮਨਿ—ਮਨ ਵਿਚ । ਸੰਸਾਰਹ—ਸੰਸਾਰ ਦਾ । ਖੋਵੈ—ਨਾਸ ਕਰਦਾ ਹੈ । ਨਵਨਿਧਿ ਦਰੀਆਉ—ਨੌ ਨਿਧੀਆਂ ਦਾ ਦਰੀਆਉ । ਜਨਮ ਹਮ—ਸਾਡੇ ਜਨਮਾਂ ਦੀ । ਨਿਧਿ—ਖ਼ਜ਼ਾਨਾ ।

**ਅਰਥ**:— (ਗੁਰੂ ਅੰਗਦ ਦੇ) ਮਨ ਵਿਚ ਸਦਾ ਸੁਖ ਵੱਸ ਰਿਹਾ ਹੈ, (ਉਹ) ਸੰਸਾਰ ਦਾ ਦੁੱਖ ਦੂਰ ਕਰਦਾ ਹੈ । ਸਤਿਗੁਰੂ ਨੌ ਨਿਧੀਆਂ ਦਾ ਦਰੀਆਉ ਹੈ; ਸਾਡੇ ਜਨਮਾਂ ਦੀ ਕਾਲਖ ਧੋਂਦਾ ਹੈ ।

**ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥ ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥੧੦॥ (ਪੰਨਾ ੧੩੯੨)**

**ਪਦ ਅਰਥ**:— ਟਲ—ਹੇ ਟੱਲ ! ਹੇ ਕਲ੍ਯ਼ ! ਹੇ ਕਲ੍ਯ਼ਸਹਾਰ ! ਅਹਿ—ਦਿਨ । ਨਿਸ—ਰਾਤ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ ।

**ਅਰਥ**:— ਹੇ ਕਲ੍ਯ਼ਸਹਾਰ ! ਆਖ—"(ਐਸੇ) ਗੁਰੂ (ਅੰਗਦ ਦੇਵ ਜੀ) ਨੂੰ ਦਿਨ ਰਾਤ ਆਤਮਕ ਅਡੋਲਤਾ ਅਤੇ ਪ੍ਰੇਮ ਵਿਚ ਟਿਕ ਕੇ ਸੇਵਨਾ ਚਾਹੀਦਾ ਹੈ । (ਐਸੇ) ਸਤਿਗੁਰੂ ਦੇ ਦਰਸ਼ਨ ਕੀਤਿਆਂ ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ" ।੧੦।

ਨੋਟ:— ਇਹਨਾਂ ੧੫ ਸਵਈਆਂ ਦਾ ਕਰਤਾ ਭੱਟ 'ਕਲ੍ਯ਼ਸਹਾਰ' ਹੈ, ਜਿਸ ਦੇ ਦੂਜੇ ਨਾਮ 'ਕਲ੍ਯ਼' ਅਤੇ 'ਟਲ੍ਯ਼' ਹਨ ।

**ੴ ਸਤਿਗੁਰ ਪ੍ਰਸਾਦਿ ॥**

**ਸਵਈਏ ਮਹਲੇ ਤੀਜੇ ਕੇ ੩**

**ਅਰਥ**:— ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰੇ ਹੋਏ ਸਵਈਏ ।

**ਸੋਈ ਪੁਰਖੁ ਸਿਵਰਿ ਸਾਚਾ, ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥ ਜਿਨਿ ਭਗਤ ਭਵਜਲ ਤਾਰੇ, ਸਿਮਰਹੁ ਸੋਈ ਨਾਮੁ ਪਰਧਾਨੁ ॥ {ਪੰਨਾ ੧੩੯੨}**

**ਪਦ ਅਰਥ**:— ਸਿਵਰਿ—ਸਿਮਰ । ਸਾਚਾ—ਸਦਾ ਕਾਇਮ ਰਹਿਣ ਵਾਲਾ । ਜਾ ਕਾ—ਜਿਸ (ਹਰੀ) ਦਾ । ਅਛਲੁ—ਨਾ ਛਲਿਆ ਜਾਣ ਵਾਲਾ । ਸੰਸਾਰੇ—ਸੰਸਾਰ ਵਿਚ । ਜਿਨਿ—ਜਿਸ (ਨਾਮ) ਨੇ । ਪਰਧਾਨੁ—ਸ੍ਰੇਸ਼ਟ, ਉੱਤਮ ।

**ਅਰਥ**:— ਉਸ ਸਦਾ-ਥਿਰ ਅਕਾਲ ਪੁਰਖ ਨੂੰ ਸਿਮਰ; ਜਿਸ ਦਾ ਇਕ ਨਾਮ ਸੰਸਾਰ ਵਿਚ ਅਛੱਲ ਹੈ । ਜਿਸ ਨਾਮ ਨੇ ਭਗਤਾਂ ਨੂੰ ਸੰਸਾਰ-ਸਾਗਰ ਤੋਂ ਪਾਰ ਉਤਾਰਿਆ ਹੈ, ਉਸ ਉੱਤਮ ਨਾਮ ਨੂੰ ਸਿਮਰੋ ।

**ਤਿਤੁ ਨਾਮਿ ਰਸਿਕੁ ਨਾਨਕੁ, ਲਹਣਾ ਥਪਿਓ, ਜੇਨ ਸ੍ਰਬ ਸਿਧੀ ॥ ਕਵਿ ਜਨ ਕਲ, ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥ {ਪੰਨਾ ੧੩੯੨}**

**ਪਦ ਅਰਥ**:— ਤਿਤੁ ਨਾਮਿ—ਉਸੇ ਨਾਮ ਵਿਚ । ਰਸਿਕੁ—ਆਨੰਦ ਲੈਣ ਵਾਲਾ । ਥਪਿਓ—ਥਾਪਿਆ ਗਿਆ, ਟਿੱਕਿਆ ਗਿਆ । ਜੇਨ—ਜਿਸ ਕਰ ਕੇ, (ਭਾਵ, ਉਸੇ ਨਾਮ ਦੀ ਬਰਕਤਿ ਕਰ ਕੇ) । ਸ੍ਰਬ ਸਿਧੀ—ਸਾਰੀਆਂ ਸਿੱਧੀਆਂ (ਪ੍ਰਾਪਤ ਹੋਈਆਂ) । ਸਬੁਧੀ—ਬੁੱਧੀ ਵਾਲਾ, ਉੱਚੀ ਮਤ ਵਾਲਾ । ਕੀਰਤਿ—ਸੋਭਾ । ਜਨ—ਜਨਾਂ ਵਿਚ, ਲੋਕਾਂ ਵਿਚ । ਅਮਰਦਾਸ—ਗੁਰੂ ਅਮਰਦਾਸ ਦੀ । ਬਿਸ੍ਤਰੀਯਾ—ਖਿੱਲਰੀ ਹੋਈ ਹੈ ।

**ਅਰਥ**:— ਉਸੇ ਨਾਮ ਵਿਚ (ਗੁਰੂ) ਨਾਨਕ ਆਨੰਦ ਲੈ ਰਿਹਾ ਹੈ, (ਉਸੇ ਨਾਮ ਦੁਆਰਾ) ਲਹਣਾ ਜੀ ਟਿੱਕ ਗਏ, ਜਿਸ ਕਰਕੇ ਸਾਰੀਆਂ ਸਿੱਧੀਆਂ ਉਹਨਾਂ ਨੂੰ ਪ੍ਰਾਪਤ ਹੋਈਆਂ । ਹੇ ਕਲ੍ਯ਼ ਕਵੀ ! (ਉਸੇ ਦੀ ਬਰਕਤਿ ਨਾਲ) ਉੱਚੀ ਬੁੱਧੀ ਵਾਲੇ ਗੁਰੂ ਅਮਰਦਾਸ ਦੀ ਸੋਭਾ ਲੋਕਾਂ ਵਿਚ ਪਸਰ ਰਹੀ ਹੈ ।

**ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ, ਸਾਖ ਤਰੋਵਰ ਮਵਲਸਰਾ ॥ ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ, ਜੈ ਜੈਕਾਰੁ ਜਪੰਥਿ ਨਰਾ ॥ {ਪੰਨਾ ੧੩੯੨}**

**ਪਦ ਅਰਥ**:— ਕੀਰਤਿ ਰਵਿ ਕਿਰਣਿ—ਸੋਭਾ-ਰੂਪ ਸੂਰਜ ਦੀ ਕਿਰਣ ਦੁਆਰਾ । ਰਵਿ—ਸੂਰਜ । ਕੀਰਤਿ—ਸੋਭਾ । ਪ੍ਰਗਟਿ—ਪਰਗਟ ਹੋ ਕੇ, ਖਿੱਲਰ ਕੇ । ਸੰਸਾਰਹ—ਸੰਸਾਰ ਵਿਚ । ਸਾਖ—ਟਹਿਣੀਆਂ । ਤਰੋਵਰ—ਸ੍ਰੇਸ਼ਟ ਰੁੱਖ । ਮਵਲਸਰਾ—ਮੌਲਸਰੀ ਦਾ ਰੁੱਖ, ਇਸ ਦੇ ਨਿੱਕੇ ਨਿੱਕੇ ਫੁੱਲ ਬੜੀ ਮਿੱਠੀ ਅਤੇ ਭਿੰਨੀ ਸੁਗੰਧੀ ਵਾਲੇ ਹੁੰਦੇ ਹਨ । ਉਤਰਿ—ਉੱਤਰਿ, ਪਹਾੜ ਪਾਸੇ । ਦਖਿਣਹਿ—ਦੱਖਣ ਵਲ । ਪੁਬਿ—ਚੜ੍ਹਦੇ ਪਾਸੇ । ਪਸ੍ਚਮਿ—ਪੱਛੋਂ ਵਲ । ਜਪੰਥਿ—ਜਪਦੇ ਹਨ ।

**ਅਰਥ**:— (ਜਿਵੇਂ) ਮੌਲਸਰੀ ਦੇ ਸ੍ਰੇਸ਼ਟ ਰੁੱਖ ਦੀਆਂ ਸ਼ਾਖ਼ਾਂ (ਖਿੱਲਰ ਕੇ ਸੁਗੰਧੀ ਖਿਲਾਰਦੀਆਂ ਹਨ, ਤਿਵੇਂ ਗੁਰੂ ਅਮਰਦਾਸ ਦੀ) ਸੋਭਾ-ਰੂਪ ਸੂਰਜ ਦੀ ਕਿਰਣ ਦੇ ਜਗਤ ਵਿਚ ਪਰਗਟ ਹੋਣ ਦੇ ਕਾਰਣ ਪਹਾੜ, ਦੱਖਣ ਚੜ੍ਹਦੇ ਲਹਿੰਦੇ (ਭਾਵ, ਹਰ ਪਾਸੇ) ਲੋਕ ਗੁਰੂ ਅਮਰਦਾਸ ਜੀ ਦੀ ਜੈ-ਜੈਕਾਰ ਕਰ ਰਹੇ ਹਨ ।

**ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ, ਉਲਟਿ ਗੰਗ ਪਸ੍ਚਮਿ ਧਰੀਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ, ਅਮਰਦਾਸ ਗੁਰ ਕਉ ਫੁਰਿਆ ॥੧॥ (ਪੰਨਾ ੧੩੯੩)**

**ਪਦ ਅਰਥ**:— ਰਸਨਿ—ਰਸਨਾ ਦੁਆਰਾ, ਜੀਭ ਨਾਲ (ਭਾਵ, ਉੱਚਾਰ ਕੇ) । ਗੁਰਮੁਖਿ—ਗੁਰੂ (ਨਾਨਕ) ਨੇ । ਬਰਦਾਯਉ—ਵਰਤਾਇਆ । ਉਲਟਿ—ਉਲਟਾ ਕੇ । ਗੰਗ—ਗੰਗਾ ਦਾ ਪ੍ਰਵਾਹ, ਜੀਵਾਂ ਦੀ ਬ੍ਰਿਤੀ । ਪਸ੍ਚਮਿ—ਪੱਛੋਂ ਵਲ, ਮਾਇਆ ਵਲੋਂ ਹਟਵੀਂ । ਧਰੀਆ—ਟਿਕਾ ਦਿੱਤੀ । ਭਗਤਹ ਭਵ ਤਾਰਣੁ—ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ । ਫੁਰਿਆ—ਅਨੁਭਵ ਹੋਇਆ ।

**ਅਰਥ**:— ਜਿਹੜਾ ਹਰੀ ਦਾ ਨਾਮ ਗੁਰੂ ਨਾਨਕ ਦੇਵ ਜੀ ਨੇ ਉਚਾਰ ਕੇ ਵਰਤਾਇਆ ਤੇ ਸੰਸਾਰੀ ਜੀਵਾਂ ਦੀ ਬ੍ਰਿਤੀ ਸੰਸਾਰ ਵਲੋਂ ਉਲਟਾ ਦਿੱਤੀ, ਉਹੀ ਅਛੱਲ ਨਾਮ, ਉਹੀ ਭਗਤਾਂ ਨੂੰ ਸੰਸਾਰ ਤੋਂ ਪਾਰ ਉਤਾਰਨ ਵਾਲਾ ਨਾਮ ਗੁਰੂ ਅਮਰਦਾਸ ਜੀ ਦੇ ਹਿਰਦੇ ਵਿਚ ਪ੍ਰਗਟ ਹੋਇਆ ।੧।

**ਸਿਮਰਹਿ ਸੋਈ ਨਾਮੁ ਜਖ੍ਯ ਅਰੁ ਕਿੰਨਰ, ਸਾਧਿਕ ਸਿਧ ਸਮਾਧਿ ਹਰਾ ॥ ਸਿਮਰਹਿ ਨਖ੍ਯਤ੍ਰ ਅਵਰ ਧ੍ਰੂ ਮੰਡਲ, ਨਾਰਦਾਦਿ ਪ੍ਰਹਲਾਦਿ ਵਰਾ ॥ {ਪੰਨਾ ੧੩੯੩}**

**ਪਦ ਅਰਥ**:— ਹਰਾ—ਸ਼ਿਵ ਜੀ । ਨਖ੍ਯਤ੍ਰ—ਤਾਰੇ । ਧ੍ਰੂ ਮੰਡਲ—ਧ੍ਰੂ ਭਗਤ ਦੇ ਤਾਰੇ । ਵਰਾ—ਸ੍ਰੇਸ਼ਟ ।

**ਅਰਥ**:— ਉਸੇ ਨਾਮ ਨੂੰ ਜੱਖ, ਕਿੰਨਰ, ਸਾਧਿਕ ਸਿੱਧ ਅਤੇ ਸ਼ਿਵ ਜੀ ਸਮਾਧੀ ਲਾ ਕੇ ਸਿਮਰ ਰਹੇ ਹਨ । ਉਸੇ ਨਾਮ ਨੂੰ ਅਨੇਕਾਂ ਨਛੱਤ੍ਰ, ਧ੍ਰੂ ਭਗਤ ਦੇ ਮੰਡਲ, ਨਾਰਦ ਆਦਿਕ ਤੇ ਪ੍ਰਹਲਾਦ ਆਦਿਕ ਸ੍ਰੇਸ਼ਟ ਭਗਤ ਜਪ ਰਹੇ ਹਨ ।

**ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ, ਸੈਲ ਲੋਅ ਜਿਨਿ ਉਧਰਿਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ, ਅਮਰਦਾਸ ਗੁਰ ਕਉ ਫੁਰਿਆ ॥੨॥ {ਪੰਨਾ ੧੩੯੩}**

**ਪਦ ਅਰਥ**:— ਸਸੀਅਰੁ—ਚੰਦ੍ਰਮਾ (__ਘਰ) । ਅਰੁ—ਅਤੇ । ਸੂਰੁ—ਸੂਰਜ । ਉਲਾਸਹਿ—ਚਾਹੁੰਦੇ ਹਨ, ਲੋਚਦੇ ਹਨ । ਸੈਲ ਲੋਅ—ਪੱਥਰਾਂ ਦੇ ਢੇਰ । ਸੈਲ—ਪੱਥਰ, ਪਹਾੜ । ਲੋਅ—ਲੋਕ, ਢੇਰ । ਉਧਾਰਿਆ—ਤਾਰ ਦਿੱਤੇ । ਜਿਨਿ—ਜਿਸ (ਨਾਮ) ਨੇ ।

**ਅਰਥ**:— ਚੰਦ੍ਰਮਾ ਅਤੇ ਸੂਰਜ ਉਸੇ ਹਰੀ-ਨਾਮ ਨੂੰ ਲੋਚ ਰਹੇ ਹਨ, ਜਿਸ ਨੇ ਪੱਥਰਾਂ ਦੇ ਢੇਰ ਤਾਰ ਦਿੱਤੇ । ਉਹੀ ਅਛੱਲ ਨਾਮ, ਤੇ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਨਾਮ ਸਤਿਗੁਰੂ ਅਮਰਦਾਸ ਜੀ ਦੇ ਹਿਰਦੇ ਵਿਚ ਪ੍ਰਗਟ ਹੋਇਆ ।੨।

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ, ਸਿਵ ਸਨਕਾਦਿ ਸਮੁਧਰਿਆ ॥ ਚਵਰਾਸੀਹ ਸਿਧ ਬੁਧ ਜਿਤੁ ਰਾਤੇ, ਅੰਬਰੀਕ ਭਵਜਲੁ ਤਰਿਆ ॥ {ਪੰਨਾ ੧੩੯੩}**

ਪਦ ਅਰਥ:— ਸਿਵਰਿ—ਸਿਮਰ ਕੇ । ਨਵ—ਨੌ । ਨਿਰੰਜਨੁ—ਨਿਰਲੇਪ ਹਰੀ (ਨਿਰਅੰਜਨੁ । ਮਾਇਆ ਦੀ ਕਾਲਖ ਤੋਂ ਰਹਿਤ) । ਸਮੁਧਰਿਆ—ਤਰ ਗਏ, ਪਾਰ ਉਤਰ ਗਏ । ਜਿਤੁ—ਜਿਸ (ਨਾਮ) ਵਿਚ । ਬੁਧ—ਸਿਆਣੇ, ਗਿਆਨਵਾਨ ਮਨੁੱਖ । ਰਾਤੇ—ਰੱਤੇ ਹੋਏ, ਰੰਗੇ ਹੋਏ ।

**ਅਰਥ**:— ਨੌ ਨਾਥ, ਸ਼ਿਵ ਜੀ, ਸਨਕ ਆਦਿਕ ਉਸੇ ਪਵਿੱਤ੍ਰ ਨਾਮ ਨੂੰ ਸਿਮਰ ਕੇ ਤਰ ਗਏ; ਚੌਰਾਸੀ ਸਿੱਧ ਤੇ ਹੋਰ ਗਿਆਨਵਾਨ ਉਸੇ ਰੰਗ ਵਿਚ ਰੰਗੇ ਹੋਏ ਹਨ; (ਉਸੇ ਨਾਮ ਦੀ ਬਰਕਤਿ ਨਾਲ) ਅੰਬਰੀਕ ਸੰਸਾਰ-ਸਾਗਰ ਤੋਂ ਤਰ ਗਿਆ ।

**ਉਧਉ ਅਕ੍ਰੂਰੁ ਤਿਲੋਚਨੁ ਨਾਮਾ, ਕਲਿ ਕਬੀਰ ਕਿਲਵਿਖ ਹਰਿਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ, ਅਮਰਦਾਸ ਗੁਰ ਕਉ ਫੁਰਿਆ ॥੩॥ {ਪੰਨਾ ੧੩੯੩}**

**ਪਦ ਅਰਥ**:— ਕਲਿ—ਕਲਜੁਗ ਵਿਚ । ਕਿਲਵਿਖ—ਪਾਪ । ਹਰਿਆ—ਦੂਰ ਕੀਤੇ । ਉਧਉ—ਕ੍ਰਿਸ਼ਨ ਜੀ ਦਾ ਭਗਤ । ਅਕ੍ਰੂਰੁ—ਕ੍ਰਿਸ਼ਨ ਜੀ ਦਾ ਭਗਤ ।

**ਅਰਥ**:— ਉਸੇ ਨਾਮ ਨੂੰ ਊਧੌ, ਅਕ੍ਰੂਰ, ਤ੍ਰਿਲੋਚਨ ਅਤੇ ਨਾਮਦੇਵ ਭਗਤ ਨੇ ਸਿਮਰਿਆ, (ਉਸੇ ਨਾਮ ਨੇ) ਕਲਜੁਗ ਵਿਚ ਕਬੀਰ ਦੇ ਪਾਪ ਦੂਰ ਕੀਤੇ । ਉਹੀ ਅਛੱਲ ਨਾਮ, ਤੇ ਭਗਤ ਜਨਾਂ ਨੂੰ ਸੰਸਾਰ ਤੋਂ ਪਾਰ ਕਰਨ ਵਾਲਾ ਨਾਮ, ਸਤਿਗੁਰੂ ਅਮਰਦਾਸ ਜੀ ਨੂੰ ਅਨੁਭਵ ਹੋਇਆ ।੩।

**ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ, ਜਤੀ ਤਪੀਸੁਰ ਮਨਿ ਵਸਿਆ ॥ ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ, ਚਰਣ ਚਿਤ ਅੰਮ੍ਰਿਤ ਰਸਿਆ ॥ {ਪੰਨਾ ੧੩੯੩}**

**ਪਦ ਅਰਥ**:— ਤਿਤੁ ਨਾਮਿ—ਉਸੇ ਨਾਮ ਵਿਚ । ਲਾਗਿ—ਜੁੜ ਕੇ, ਲੱਗ ਕੇ । ਤੇਤੀਸ—ਤੇਤੀ ਕ੍ਰੋੜ ਦੇਵਤੇ । ਤਪੀਸੁਰ ਮਨਿ—ਵੱਡੇ ਵੱਡੇ ਤਪੀਆਂ ਦੇ ਮਨ ਵਿਚ । ਗੰਗੇਵ ਪਿਤਾਮਹ—ਗੰਗਾ ਦਾ ਪੁੱਤ੍ਰ ਭੀਸ਼ਮ-ਪਤਾਮਾ । ਚਰਨ—(ਹਰੀ ਦੇ) ਚਰਣਾਂ ਵਿਚ (ਜੁੜਨ ਕਰ ਕੇ) । ਰਸਿਆ—ਚੁਆਇਆ ।

**ਅਰਥ**:— ਤੇਤੀ ਕ੍ਰੋੜ ਦੇਵਤੇ ਉਸ ਨਾਮ ਵਿਚ ਜੁੜ ਕੇ (ਅਕਾਲ ਪੁਰਖ ਨੂੰ) ਸਿਮਰ ਰਹੇ ਹਨ, (ਉਹੀ ਨਾਮ) ਜਤੀਆਂ ਅਤੇ ਵੱਡੇ ਵੱਡੇ ਤਪੀਆਂ ਦੇ ਮਨ ਵਿਚ ਵੱਸ ਰਿਹਾ ਹੈ । ਉਸੇ ਨਾਮ ਨੂੰ ਸਿਮਰ ਕੇ ਅਕਾਲ ਪੁਰਖ ਦੇ ਚਰਣਾਂ ਵਿਚ ਜੁੜਨ ਕਰ ਕੇ ਭੀਸ਼ਮ ਪਤਾਮਾ ਦੇ ਚਿੱਤ ਵਿਚ ਨਾਮ ਅੰਮ੍ਰਿਤ ਚੋਇਆ ।

**ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ ਸਤ ਕਰਿ ਸੰਗਤਿ ਉਧਰੀਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ, ਅਮਰਦਾਸ ਗੁਰ ਕਉ ਫੁਰਿਆ ॥੪॥ {ਪੰਨਾ ੧੩੯੩}**

**ਪਦ ਅਰਥ**:— ਗਰੂਅ ਮਤਿ—ਡੂੰਘੀ ਮਤਿ ਵਾਲੇ, ਉੱਚੀ ਮਤਿ ਵਾਲੇ । ਗੁਰੂ—ਗੁਰੂ ਦੀ ਰਾਹੀਂ । ਸਤਿ ਕਰਿ—ਸਿਦਕ ਧਾਰ ਕੇ, ਸ਼ਰਧਾ ਨਾਲ । ਉਧਰੀਆ—ਤਰ ਰਹੀ ਹੈ ।

**ਅਰਥ**:— ਉਸੇ ਨਾਮ ਵਿਚ ਲੱਗ ਕੇ, ਗੰਭੀਰ ਤੇ ਉਚੀ ਮਤਿ ਵਾਲੇ ਸਤਿਗੁਰੂ ਦੀ ਰਾਹੀਂ, ਪੂਰਨ ਸਰਧਾ ਦਾ ਸਦਕਾ, ਸੰਗਤ ਤਰ ਰਹੀ ਹੈ । ਉਹੀ ਅਛੱਲ ਨਾਮ ਤੇ ਭਗਤ ਜਨਾਂ ਨੂੰ ਸੰਸਾਰ-ਸਾਗਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਦੇ ਹਿਰਦੇ ਵਿਚ ਪ੍ਰਗਟ ਹੋਇਆ ।੪।

**ਨਾਮ ਕਿਤਿ ਸੰਸਾਰਿ, ਕਿਰਣਿ ਰਵਿ, ਸੁਰਤਰ ਸਾਖਹ ॥ ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ ॥ {ਪੰਨਾ ੧੩੯੩}**

**ਪਦ ਅਰਥ**:— ਕਿਤਿ—ਕੀਰਤਿ, ਸੋਭਾ, ਵਡਿਆਈ । ਨਾਮ ਕਿਤਿ—ਨਾਮ ਦੀ ਵਡਿਆਈ । ਸੰਸਾਰਿ—ਜਗਤ ਵਿਚ । ਰਵਿ—ਸੂਰਜ । ਕਿਰਣਿ—ਕਿਰਣ ਦੁਆਰਾ । ਸੁਰਤਰ—ਸ੍ਵਰਗ ਦਾ ਰੁੱਖ (ਸੁਰ—ਸ੍ਵਰਗ । ਤਰ—ਰੁੱਖ) । ਸਾਖਹ—ਸਾਖਾਂ, ਟਾਹਣੀਆਂ । ਜਸੁ—ਸਿਫ਼ਤਿ-ਸਾਲਾਹ । ਭਾਖਹ—ਉਚਾਰਦੇ ਹਨ । ਉਤਰਿ—ਉੱਤਰ (ਦੇਸ) ਵਿਚ । ਪੁਬਿ—ਪੂਰਬ (ਦੇਸ) ਵਿਚ । ਪਸ੍ਚਮਿ—ਪੱਛਮ (ਦੇਸ) ਵਿਚ ।

**ਅਰਥ**:— (ਜਿਵੇਂ) ਸ੍ਵਰਗ ਦੇ ਰੁੱਖ (ਮੌਲਸਰੀ) ਦੀਆਂ ਸ਼ਾਖ਼ਾਂ (ਖਿੱਲਰ ਕੇ ਸੁਗੰਧੀ ਖਿਲਾਰਦੀਆਂ ਹਨ), (ਤਿਵੇਂ) ਪਰਮਾਤਮਾ ਦੇ ਨਾਮ ਦੀ ਵਡਿਆਈ-ਰੂਪ ਸੂਰਜ ਦੀ ਕਿਰਣ ਦੇ ਜਗਤ ਵਿਚ (ਪ੍ਰਕਾਸ਼ ਕਰਨ ਦੇ ਕਾਰਨ) ਉੱਤਰ, ਦੱਖਣ, ਪੂਰਬ, ਪੱਛਮ ਦੇਸ ਵਿਚ (ਭਾਵ, ਸਭ ਪਾਸੀਂ) ਲੋਕ ਨਾਮ ਦਾ ਜਸ ਉਚਾਰ ਰਹੇ ਹਨ ।

**ਜਨਮੁ ਤ ਇਹੁ ਸਕਯਥੁ, ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥ ਸੁਰਿ ਨਰ ਗਣ ਗੰਧਰਬ, ਛਿਅ ਦਰਸਨ ਆਸਾਸੈ ॥ {ਪੰਨਾ ੧੩੯੩}**

**ਪਦ ਅਰਥ**:— ਤ—ਤਾਂ । ਸਕਯਥੁ—ਸਕਾਰਥਾ, ਸਫਲ । ਜਿਤੁ—ਜਿਸ (ਜਨਮ) ਵਿਚ । ਰਿਦੈ—ਹਿਰਦੇ ਵਿਚ । ਨਿਵਾਸੈ—ਵੱਸ ਜਾਏ । ਛਿਅ ਦਰਸਨ—ਜੋਗੀ ਜੰਗਮ ਆਦਿਕ ਛੇ ਭੇਖ । ਆਸਾਸੈ—ਲੋਚਦੇ ਹਨ (ਆਸਾਸਹਿ) । ਸੁਰਿ—ਦੇਵਤੇ । ਨਰ—ਮਨੁੱਖ । ਗੰਧਰਬ—ਦੇਵਤਿਆਂ ਦੇ ਰਾਗੀ ।

**ਅਰਥ**:— ਉਹੀ ਜਨਮ ਸਕਾਰਥਾ ਹੈ ਜਿਸ ਵਿਚ ਪਰਮਾਤਮਾ ਦਾ ਨਾਮ ਹਿਰਦੇ ਵਿਚ ਵੱਸੇ । ਇਸ ਨਾਮ ਨੂੰ ਦੇਵਤੇ, ਮਨੁੱਖ, ਗਣ, ਗੰਧਰਬ ਤੇ ਛੇ ਹੀ ਭੇਖ ਲੋਚ ਰਹੇ ਹਨ ।

**ਭਲਉ ਪ੍ਰਸਿਧੁ ਤੇਜੋ ਤਨੌ, ਕਲ੍ਯ ਜੋੜਿ ਕਰ ਧ੍ਯਾਇਅਓ ॥ ਸੋਈ ਨਾਮੁ ਭਗਤ ਭਵਜਲ ਹਰਣੁ, ਗੁਰ ਅਮਰਦਾਸ, ਤੈ ਪਾਇਓ ॥੫॥ (ਪੰਨਾ ੧੩੯੩)**

**ਪਦ ਅਰਥ**:— ਭਲਉ ਪ੍ਰਸਿਧੁ—ਭੱਲਿਆਂ ਦੀ ਕੁਲ ਵਿਚ ਪ੍ਰਸਿੱਧ । ਤੇਜੋ ਤਨੌ—ਤੇਜ ਭਾਨ ਜੀ ਦਾ ਪੁੱਤ੍ਰ । ਜੋੜਿ ਕਰ—ਹੱਥ ਜੋੜ ਕੇ । ਭਗਤ ਭਵਜਲ ਹਰਣੁ—ਭਗਤਾਂ ਦਾ ਜਨਮ ਮਰਨ ਦੂਰ ਕਰਨ ਵਾਲਾ । ਗੁਰ ਅਮਰਦਾਸ—ਹੇ ਗੁਰੂ ਅਮਰਦਾਸ ! ਤੈ—ਤੂੰ ।

**ਅਰਥ**:— ਤੇਜ ਭਾਨ ਜੀ ਦੇ ਪੁੱਤ੍ਰ, ਭੱਲਿਆਂ ਦੀ ਕੁਲ ਵਿਚ ਉੱਘੇ (ਗੁਰੂ ਅਮਰਦਾਸ ਜੀ ਨੂੰ) ਕਲ੍ਯ ਕਵੀ ਹੱਥ ਜੋੜ ਕੇ ਆਰਾਧਦਾ ਹੈ (ਤੇ ਆਖਦਾ ਹੈ)—'ਹੇ ਗੁਰੂ ਅਮਰਦਾਸ ! ਭਗਤਾਂ ਦਾ ਜਨਮ-ਮਰਨ ਕੱਟਣ ਵਾਲਾ ਉਹੀ ਨਾਮ ਤੂੰ ਪਾ ਲਿਆ ਹੈ' ।੫।

**ਨਾਮੁ ਧਿਆਵਹਿ ਦੇਵ ਤੇਤੀਸ, ਅਰੁ ਸਾਧਿਕ ਸਿਧ ਨਰ, ਨਾਮਿ ਖੰਡ ਬ੍ਰਹਮੰਡ ਧਾਰੇ ॥ ਜਹ ਨਾਮੁ ਸਮਾਧਿਓ, ਹਰਖੁ ਸੋਗੁ ਸਮ ਕਰਿ ਸਹਾਰੇ ॥ {ਪੰਨਾ ੧੩੯੩}**

**ਪਦ ਅਰਥ**:— ਤੇਤੀਸ—ਤੇਤੀ ਕਰੋੜ । ਨਾਮਿ—ਨਾਮ ਨੇ । ਧਾਰੇ—ਟਿਕਾਏ ਹੋਏ ਹਨ । ਜਹ—ਜਿਨ੍ਹਾਂ ਨੇ । ਸਮਾਧਿਓ—ਜਪਿਆ ਹੈ । ਹਰਖੁ ਸੋਗੁ—ਖ਼ੁਸ਼ੀ ਤੇ ਗ਼ਮੀ, ਆਨੰਦ ਤੇ ਚਿੰਤਾ । ਸਮ ਕਰਿ—ਇੱਕੋ ਜਿਹੇ ਕਰ ਕੇ, ਇਕ ਸਮਾਨ । ਸਹਾਰੇ—ਜਰੇ ਹਨ ।

**ਅਰਥ**:— ਪਰਮਾਤਮਾ ਦੇ ਨਾਮ ਨੂੰ ਤੇਤੀ ਕਰੋੜ ਦੇਵਤੇ ਸਾਧਿਕ ਸਿੱਧ ਤੇ ਮਨੁੱਖ ਧਿਆਉਂਦੇ ਹਨ । ਹਰੀ ਦੇ ਨਾਮ ਨੇ ਹੀ ਸਾਰੇ ਖੰਡ ਬ੍ਰਹਮੰਡ (ਭਾਵ, ਸਾਰੇ ਲੋਕ) ਟਿਕਾਏ ਹੋਏ ਹਨ । ਜਿਨ੍ਹਾਂ ਨੇ ਹਰੀ ਨਾਮ ਨੂੰ ਸਿਮਰਿਆ ਹੈ, ਉਨ੍ਹਾਂ ਨੇ ਖ਼ੁਸ਼ੀ ਤੇ ਚਿੰਤਾ ਨੂੰ ਇਕ ਸਮਾਨ ਜਰਿਆ ਹੈ ।

**ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥ ਸੋਈ ਨਾਮੁ ਪਦਾਰਥੁ ਅਮਰ ਗੁਰ, ਤੁਸਿ ਦੀਓ ਕਰਤਾਰਿ ॥੬॥ {ਪੰਨਾ ੧੩੯੩}**

**ਪਦ ਅਰਥ**:— ਸਿਰੋਮਣਿ—ਸ੍ਰੇਸ਼ਟ, ਉੱਤਮ । ਸਰਬ ਮੈ—ਸਾਰਿਆਂ ਵਿਚ ਵਿਆਪਕ । ਲਿਵ ਧਾਰਿ—ਲਿਵ ਲਾ ਕੇ, ਬ੍ਰਿਤੀ ਜੋੜ ਕੇ । ਰਹੇ—ਟਿਕ ਰਹੇ ਹਨ । ਪਦਾਰਥੁ—ਵਸਤੂ । ਅਮਰ ਗੁਰ—ਹੇ ਗੁਰੂ ਅਮਰਦਾਸ ! ਤੁਸਿ—ਤ੍ਰੁੱਠ ਕੇ, ਪ੍ਰਸੰਨ ਹੋ ਕੇ । ਕਰਤਾਰਿ—ਕਰਤਾਰ ਨੇ ।

**ਅਰਥ**:— (ਸਾਰੇ ਪਦਾਰਥਾਂ ਵਿਚੋਂ) ਸਰਬ-ਵਿਆਪਕ ਹਰੀ ਦਾ ਨਾਮ-ਪਦਾਰਥ ਉੱਤਮ ਹੈ, ਭਗਤ ਜਨ ਇਸ ਨਾਮ ਵਿਚ ਬ੍ਰਿਤੀ ਜੋੜ ਕੇ ਟਿਕ ਰਹੇ ਹਨ । ਹੇ ਗੁਰੂ ਅਮਰਦਾਸ ! ਉਹੀ ਪਦਾਰਥ ਕਰਤਾਰ ਨੇ ਪ੍ਰਸੰਨ ਹੋ ਕੇ (ਤੈਨੂੰ) ਦਿੱਤਾ ਹੈ ।

**ਸਤਿ ਸੂਰਉ, ਸੀਲਿ ਬਲਵੰਤੁ, ਸਤ ਭਾਇ, ਸੰਗਤਿ ਸਘਨ, ਗਰੂਅ ਮਤਿ, ਨਿਰਵੈਰਿ ਲੀਣਾ ॥ ਜਿਸੁ ਧੀਰਜੁ ਧੁਰਿ ਧਵਲੁ ਧੁਜਾ, ਸੇਤਿ ਬੈਕੁੰਠ ਬੀਣਾ ॥ {ਪੰਨਾ ੧੩੯੩}**

**ਪਦ ਅਰਥ**:— ਸਤਿ ਸੂਰਉ—ਸਤਿ ਦਾ ਸੂਰਮਾ । ਸੀਲ—ਮਿੱਠਾ ਸੁਭਾਉ । ਬਲਵੰਤੁ ਸਤ ਭਾਇ—ਸ਼ਾਂਤ ਸੁਭਾਉ ਵਿਚ ਤੱਕੜਾ । ਸੰਗਤਿ ਸਘਨ—ਸਘਨ ਸੰਗਤਿ ਵਾਲਾ, ਵੱਡੀਆਂ ਸੰਗਤਾਂ ਵਾਲਾ । ਗਰੂਆ ਮਤਿ—ਡੂੰਘੀ ਮੱਤ ਵਾਲਾ । ਨਿਰਵੈਰਿ—ਨਿਰਵੈਰ (ਹਰੀ) ਵਿਚ । ਧੁਰਿ—ਧੁਰ ਤੋਂ । ਧੀਰਜੁ ਧਵਲੁ ਧੁਜਾ—ਧੀਰਜ (ਰੂਪ) ਸਫ਼ੈਦ ਝੰਡਾ । ਸੇਤਿ ਬੈਕੁੰਠ—ਬੈਕੁੰਠ ਦੇ ਪੁਲ ਉੱਤੇ । ਸੇਤਿ—ਪੁਲ ਉੱਤੇ । ਬੀਣਾ—ਬਣਿਆ ਹੋਇਆ ਹੈ । ਧਵਲੁ—ਸਫ਼ੈਦ । ਧੁਜਾ—ਝੰਡਾ ।

**ਅਰਥ**:— (ਗੁਰੂ ਅਮਰਦਾਸ) ਸੱਤਿ ਦਾ ਸੂਰਮਾ ਹੈ (ਭਾਵ, ਨਾਮ ਦਾ ਪੂਰਨ ਰਸੀਆ), ਸੀਲਵੰਤ ਹੈ, ਸ਼ਾਂਤ ਸੁਭਾਉ ਵਿਚ ਤਕੜਾ ਹੈ, ਵੱਡੀ ਸੰਗਤ ਵਾਲਾ ਹੈ, ਡੂੰਘੀ ਮੱਤ ਵਾਲਾ ਹੈ ਤੇ ਨਿਰਵੈਰ ਹਰੀ ਵਿਚ ਜੁੜਿਆ ਹੋਇਆ ਹੈ; ਜਿਸ ਦਾ (ਭਾਵ, ਗੁਰੂ ਅਮਰਦਾਸ ਜੀ ਦਾ) ਧੁਰ ਦਰਗਾਹ ਤੋਂ ਧੀਰਜ ਰੂਪ ਝੰਡਾ ਬੈਕੁੰਠ ਦੇ ਪੁਲ ਤੇ ਬਣਿਆ ਹੋਇਆ ਹੈ (ਭਾਵ, ਗੁਰੂ ਅਮਰਦਾਸ ਜੀ ਦੀ ਧੀਰਜ ਤੋਂ ਸਿਖਿਆ ਲੈ ਕੇ ਸੇਵਕ ਜਨ ਸੰਸਾਰ ਤੋਂ ਪਾਰ ਲੰਘ ਕੇ ਮੁਕਤ ਹੁੰਦੇ ਹਨ । ਗੁਰੂ ਅਮਰਦਾਸ ਜੀ ਦੀ ਧੀਰਜ ਸੇਵਕਾਂ ਦੀ, ਝੰਡਾ-ਰੂਪ ਹੋ ਕੇ, ਅਗਵਾਈ ਕਰ ਰਹੀ ਹੈ) ।

**ਪਰਸਹਿ ਸੰਤ ਪਿਆਰੁ, ਜਿਹ ਕਰਤਾਰਹ ਸੰਜੋਗੁ ॥ ਸਤਿਗੁਰੂ ਸੇਵਿ ਸੁਖੁ ਪਾਇਓ, ਅਮਰਿ ਗੁਰਿ ਕੀਤਉ ਜੋਗੁ ॥੭॥ (ਪੰਨਾ ੧੩੯੩)**

**ਪਦ ਅਰਥ**:— ਪਰਸਹਿ ਸੰਤ—ਸੰਤ ਜਨ ਪਰਸਦੇ ਹਨ । ਪਿਆਰੁ—ਪਿਆਰ-ਰੂਪ ਗੁਰੂ ਅਮਰਦਾਸ ਜੀ ਨੂੰ । ਜਿਹ—ਜਿਸ ਗੁਰੂ ਅਮਰਦਾਸ ਜੀ ਦਾ । ਕਰਤਾਰਹ ਸੰਜੋਗੁ—ਕਰਤਾਰ ਨਾਲ ਮਿਲਾਪ । ਸੇਵਿ—ਸਿਮਰ ਕੇ, ਸੇਵਾ ਕਰ ਕੇ । ਅਮਰਿ ਗੁਰਿ—ਗੁਰੂ ਅਮਰ (ਦਾਸ ਜੀ) ਨੇ । ਜੋਗੁ—ਲਾਇਕ ।

**ਅਰਥ**:— ਜਿਸ (ਗੁਰੂ ਅਮਰਦਾਸ ਜੀ) ਦਾ ਕਰਤਾਰ ਨਾਲ ਸੰਜੋਗ ਬਣਿਆ ਹੋਇਆ ਹੈ, ਉਸ ਪਿਆਰ-ਸਰੂਪ ਗੁਰੂ ਨੂੰ ਸੰਤ ਜਨ ਪਰਸਦੇ ਹਨ, ਸਤਿਗੁਰੂ ਨੂੰ ਸੇਵ ਕੇ ਸੁਖ ਪਾਂਦੇ ਹਨ, ਕਿਉਂਕਿ ਗੁਰੂ ਅਮਰਦਾਸ ਜੀ ਨੇ ਉਹਨਾਂ ਨੂੰ ਇਸ ਜੋਗ ਬਣਾ ਦਿੱਤਾ ।੭।

**ਨਾਮੁ ਨਾਵਣੁ, ਨਾਮੁ ਰਸ ਖਾਣੁ ਅਰੁ ਭੋਜਨੁ, ਨਾਮ ਰਸੁ ਸਦਾ ਚਾਯ ਮੁਖਿ ਮਿਸ੍ਟ ਬਾਣੀ ॥ ਧਨਿ ਸਤਿਗੁਰੁ ਸੇਵਿਓ, ਜਿਸੁ ਪਸਾਇ ਗਤਿ ਅਗਮ ਜਾਣੀ ॥ {ਪੰਨਾ ੧੩੯੩}**

**ਪਦ ਅਰਥ**:— ਨਾਵਣੁ—(ਤੀਰਥਾਂ ਦਾ) ਇਸ਼ਨਾਨ । ਚਾਯ—ਉਤਸ਼ਾਹ । ਮੁਖਿ—ਮੂੰਹ ਵਿਚ । ਮਿਸ੍ਰਿ—ਮਿੱਠੀ । ਧਨਿ ਸਤਿਗੁਰੁ—ਧੰਨ ਗੁਰੂ (ਅੰਗਦ ਦੇਵ) ਜੀ । ਜਿਸੁ ਪਸਾਇ—ਜਿਸ ਦੀ ਕ੍ਰਿਪਾ ਨਾਲ । ਗਤਿ ਅਗਮ—ਅਗਮ ਹਰੀ ਦੀ ਗਤਿ । ਅਗਮ—ਅਪਹੁੰਚ ।

**ਅਰਥ**:— (ਗੁਰੂ ਅਮਰਦਾਸ ਲਈ) ਨਾਮ ਹੀ ਇਸ਼ਨਾਨ ਹੈ, ਨਾਮ ਹੀ ਰਸਾਂ ਦਾ ਖਾਣਾ ਪੀਣਾ ਹੈ, ਨਾਮ ਦਾ ਰਸ ਹੀ (ਉਹਨਾਂ ਲਈ) ਉਤਸ਼ਾਹ ਦੇਣ ਵਾਲਾ ਹੈ ਅਤੇ ਨਾਮ ਹੀ (ਉਹਨਾਂ ਦੇ) ਮੁਖ ਵਿਚ ਮਿੱਠੇ ਬਚਨ ਹਨ । ਗੁਰੂ (ਅੰਗਦ ਦੇਵ) ਧੰਨ ਹੈ (ਜਿਸ ਨੂੰ ਗੁਰੂ ਅਮਰਦਾਸ ਜੀ ਨੇ) ਸੇਵਿਆ ਹੈ ਅਤੇ ਜਿਸ ਦੀ ਕ੍ਰਿਪਾ ਨਾਲ ਉਹਨਾਂ ਅਪਹੁੰਚ ਪ੍ਰਭੂ ਦਾ ਭੇਤ ਪਾਇਆ ਹੈ ।

**ਕੁਲ ਸੰਬੂਹ ਸਮੁਧਰੇ, ਪਾਯਉ ਨਾਮ ਨਿਵਾਸੁ ॥ ਸਕਯਥੁ ਜਨਮੁ ਕਲੵਚਰੈ, ਗੁਰੁ ਪਰਸੵਿਉ ਅਮਰ ਪ੍ਰਗਾਸੁ ॥੮॥ (ਪੰਨਾ ੧੩੯੩-੧੩੯੪)**

**ਪਦ ਅਰਥ**:— ਕੁਲ ਸੰਬੂਹ—ਕੁਲਾਂ ਦੇ ਸਮੂਹ, ਸਾਰੀਆਂ ਕੁਲਾਂ । ਸਮੁਧਰੈ—ਤਾਰ ਦਿੱਤੀਆਂ ਹਨ । ਪਾਯਉ—ਪ੍ਰਾਪਤ ਕੀਤਾ ਹੈ । ਨਾਮ ਨਿਵਾਸੁ—(ਹਿਰਦੇ ਵਿਚ) ਨਾਮ ਦਾ ਨਿਵਾਸ । ਸਕਯਥੁ—ਸਕਾਰਥਾ, ਸਫਲ । ਕਲੵਚਰੈ—ਕਲੵ ਆਖਦਾ ਹੈ । ਪਰਸੵਿਉ—(ਜਿਸ ਨੇ) ਪਰਸਿਆ ਹੈ । ਅਮਰ ਪ੍ਰਗਾਸੁ—ਪ੍ਰਕਾਸ਼ ਸਰੂਪ ਅਮਰਦਾਸ ਜੀ ਨੂੰ ।

**ਅਰਥ**:— (ਗੁਰੂ ਅਮਰਦਾਸ ਜੀ ਨੇ) ਕਈ ਕੁਲਾਂ ਤਾਰ ਕਰ ਦਿੱਤੀਆਂ, (ਆਪ ਨੇ ਆਪਣੇ ਹਿਰਦੇ ਵਿਚ) ਨਾਮ ਦਾ ਨਿਵਾਸ ਪ੍ਰਾਪਤ ਕੀਤਾ ਹੈ । ਕਵੀ ਕਲੵਸਹਾਰ ਆਖਦਾ ਹੈ—'ਉਸ ਮਨੁੱਖ ਦਾ ਜਨਮ ਸਕਾਰਥਾ ਹੈ ਜਿਸ ਨੇ ਪ੍ਰਕਾਸ਼-ਸੁਰਪ ਗੁਰੂ ਅਮਰਦਾਸ ਜੀ ਨੂੰ ਪਰਸਿਆ ਹੈ' ।੮।

**ਬਾਰਿਜੁ ਕਰਿ ਦਾਹਿਣੈ, ਸਿਧਿ ਸਨਮੁਖ ਮੁਖੁ ਜੋਵੈ ॥ ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥ {ਪੰਨਾ ੧੩੯੪}**

**ਪਦ ਅਰਥ**:— ਬਾਰਿਜੁ—ਕਮਲ, ਪਦਮ । ਕਰਿ—ਹੱਥ ਵਿਚ । ਦਾਹਿਣੈ ਕਰਿ—ਸੱਜੇ ਹੱਥ ਵਿਚ । ਸਿਧਿ—ਸਿੱਧੀ । ਸਨਮੁਖ—ਸਾਮ੍ਹਣੇ ਹੋ ਕੇ । ਜੋਵੈ—ਤੱਕ ਰਹੀ ਹੈ । ਬਾਂਵਾਂਗਿ—ਖੱਬੇ ਅੰਗ ਵਿਚ । ਤੀਨਿ ਲੋਕਾਂਤਰ—ਤਿੰਨ ਲੋਕਾਂ ਨੂੰ । ਮੋਹੈ—ਮੋਹ ਰਹੀ ਹੈ ।

**ਅਰਥ**:— (ਗੁਰੂ ਅਮਰਦਾਸ ਜੀ ਦੇ) ਸੱਜੇ ਹੱਥ ਵਿਚ ਪਦਮ ਹੈ; ਸਿੱਧੀ (ਉਹਨਾਂ ਦੇ) ਮੂੰਹ ਨੂੰ ਸਾਹਮਣੇ ਹੋ ਕੇ ਤੱਕ ਰਹੀ ਹੈ; (ਆਪ ਦੇ) ਖੱਬੇ ਅੰਗ ਵਿਚ ਰਿੱਧੀ ਵੱਸ ਰਹੀ ਹੈ, ਜੋ ਤਿੰਨਾਂ ਲੋਕਾਂ ਨੂੰ ਮੋਂਹਦੀ ਹੈ ।

**ਰਿਦੈ ਬਸੈ ਅਕਹੀਉ, ਸੋਇ ਰਸ ਤਿਨ ਹੀ ਜਾਤਉ ॥ ਮੁਖਹੁ ਭਗਤਿ ਉਚਰੈ, ਅਮਰੁ ਗੁਰੁ ਇਤੁ ਰੰਗਿ ਰਾਤਉ ॥ {ਪੰਨਾ ੧੩੯੪}**

**ਪਦ ਅਰਥ**:— ਰਿਦੈ—ਹਿਰਦੇ ਵਿਚ । ਅਕਹੀਉ—ਜਿਸ ਦਾ ਵਰਨਣ ਨਹੀਂ ਹੋ ਸਕਦਾ । ਸੋਇ ਰਸੁ—ਉਹ ਆਨੰਦ । ਤਿਨ ਹੀ—ਤਿਨਿ ਹੀ, ਉਸਨੇ ਹੀ, ਉਸ (ਗੁਰੂ ਅਮਰਦਾਸ) ਨੇ ਹੀ । ਜਾਤਉ—ਜਾਣਿਆ ਹੈ । ਇਤੁ ਰੰਗਿ ਰਾਤਉ—ਇਸ ਰੰਗ ਵਿਚ ਰੱਤਾ ਹੋਇਆ ।

**ਅਰਥ**:— (ਗੁਰੂ ਅਮਰਦਾਸ ਜੀ ਦੇ) ਹਿਰਦੇ ਵਿਚ ਅਕੱਥ ਹਰੀ ਵੱਸ ਰਿਹਾ ਹੈ, ਇਸ ਆਨੰਦ ਨੂੰ ਉਸ (ਗੁਰੂ ਅਮਰਦਾਸ ਜੀ) ਨੇ ਆਪ ਹੀ ਜਾਣਿਆ ਹੈ । ਇਸ ਰੰਗ ਵਿਚ ਰੱਤਾ ਹੋਇਆ ਗੁਰੂ ਅਮਰਦਾਸ ਆਪਣੇ ਮੁਖ ਤੋਂ (ਅਕਾਲ ਪੁਰਖ ਦੀ) ਭਗਤੀ ਉਚਾਰ ਰਿਹਾ ਹੈ ।

**ਮਸਤਕਿ ਨੀਸਾਣੁ ਸਚਉ ਕਰਮੁ, ਕਲ੍ਯ, ਜੋੜਿ ਕਰ ਧ੍ਯਾਇਅਉ ॥ ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥ {ਪੰਨਾ ੧੩੯੪}**

**ਪਦ ਅਰਥ**:— ਮਸਤਕਿ—ਮੱਥੇ ਉੱਤੇ । ਸਚਉ ਕਰਮੁ—ਸੱਚੀ ਬਖ਼ਸ਼ਸ਼, ਸਦਾ ਕਾਇਮ ਰਹਿਣ ਵਾਲੀ ਬਖ਼ਸ਼ਸ਼ । ਜੋੜਿ ਕਰ—ਹੱਥ ਜੋੜ ਕੇ (ਲਫ਼ਜ਼ 'ਕਰ' ਬਹੁ-ਵਚਨ) । ਧ੍ਯਾਇਅਉ—(ਗੁਰੂ ਅਮਰਦਾਸ ਜੀ ਨੂੰ) ਸਿਮਰਦਾ ਹੈ । ਪਰਸਿਅਉ—(ਜਿਸ ਨੇ) ਪਰਸਿਆ ਹੈ । ਸਤਿਗੁਰ ਤਿਲਕੁ—ਸ਼ਿਰੋਮਣੀ ਗੁਰੂ । ਤਿਨਿ—ਉਸ (ਮਨੁੱਖ) ਨੇ ।

**ਅਰਥ**:— (ਗੁਰੂ ਅਮਰਦਾਸ ਜੀ ਦੇ) ਮੱਥੇ ਉੱਤੇ (ਪਰਮਾਤਮਾ ਦੀ) ਸੱਚੀ ਬਖ਼ਸ਼ਸ਼-ਰੂਪ ਨਿਸ਼ਾਨ ਹੈ । ਹੇ ਕਲ੍ਯ ਕਵੀ ! ਹੱਥ ਜੋੜ ਕੇ (ਇਸ ਸਤਿਗੁਰੂ ਨੂੰ) ਜਿਸ ਮਨੁੱਖ ਨੇ ਧਿਆਇਆ ਹੈ ਤੇ ਇਸ ਸ਼ਿਰੋਮਣੀ ਸਤਿਗੁਰੂ ਨੂੰ ਪਰਸਿਆ ਹੈ, ਉਸ ਨੇ ਆਪਣੀਆਂ ਸਾਰੀਆਂ ਮਨੋ-ਕਾਮਨਾਂ ਪਾ ਲਈਆਂ ਹਨ ।੯।

ਨੋਟ—ਇਹ ੯ ਸਵਈਏ ਭੱਟ ਕਲ੍ਯਸਹਾਰ (ਕਲ੍ਯ) ਨੇ ਉਚਾਰੇ ਹਨ ।

**ਚਰਣ ਤ ਪਰ ਸਕਯਥ, ਚਰਣ ਗੁਰ ਅਮਰ ਪਵਲਿ ਰਯ ॥ ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥ {ਪੰਨਾ ੧੩੯੪}**

**ਪਦ ਅਰਥ**:— ਤ—ਤਾਂ । ਪਰ—ਭਲੀ ਪ੍ਰਕਾਰ, ਚੰਗੀ ਤਰ੍ਹਾਂ । ਸਕਯਥ—ਸਕਾਰਥੇ, ਸਫਲ । ਚਰਣ—(ਜੋ) ਚਰਨ । ਗੁਰ ਅਮਰ ਪਵਲਿ—ਗੁਰ ਅਮਰ (ਦਾਸ ਜੀ) ਦੇ ਰਾਹ ਵਿਚ । ਰਯ—ਰਫ਼ਤਾਰ, ਚਾਲ । ਚਰਣ ਰਯ—ਜਿਨ੍ਹਾਂ ਚਰਣਾਂ ਦੀ ਚਾਲ ਹੈ (ਭਾਵ, ਜੋ ਚਰਣ ਚੱਲਦੇ ਹਨ) । ਗੁਰ ਅਮਰ ਪਯ—ਗੁਰੂ ਅਮਰਦਾਸ ਜੀ ਦੇ ਪੈਰਾਂ ਉੱਤੇ ।

**ਅਰਥ**:— ਉਹੀ ਚਰਨ ਚੰਗੀ ਤਰ੍ਹਾਂ ਸਕਾਰਥੇ ਹਨ, ਜੋ ਚਰਨ ਗੁਰੂ ਅਮਰਦਾਸ ਜੀ ਦੇ ਰਾਹ ਤੇ ਤੁਰਦੇ ਹਨ । ਉਹੀ ਹੱਥ ਸਫਲੇ ਹਨ, ਜੋ ਹੱਥ ਗੁਰੂ ਅਮਰਦਾਸ ਜੀ ਦੇ ਚਰਨਾਂ ਤੇ ਲੱਗਦੇ ਹਨ ।

**ਜੀਹ ਤ ਪਰ ਸਕਯਥ, ਜੀਹ ਗੁਰ ਅਮਰੁ ਭਣਿਜੈ ॥ ਨੈਣ ਤ ਪਰ ਸਕਯਥ, ਨਯਣਿ ਗੁਰੁ ਅਮਰੁ ਪਿਖਿਜੈ ॥ {ਪੰਨਾ ੧੩੯੪}**

**ਪਦ ਅਰਥ**:— ਜੀਹ—ਜੀਭ । ਗੁਰ ਅਮਰੁ—ਗੁਰੂ ਅਮਰਦਾਸ ਜੀ ਨੂੰ । ਭਣਿਜੈ—ਉਚਾਰਦੀ ਹੈ, ਸਲਾਹੁੰਦੀ ਹੈ । ਨੈਣ—ਅੱਖਾਂ । ਨਯਣਿ—ਨੈਣੀਂ, ਅੱਖੀਂ, ਅੱਖਾਂ ਨਾਲ । ਪਿਖਿਜੈ—ਵੇਖੀਏ ।

**ਅਰਥ**:— ਉਹੀ ਜੀਭ ਸਕਾਰਥੀ ਹੈ, ਜੋ ਗੁਰੂ ਅਮਰਦਾਸ ਜੀ ਨੂੰ ਸਲਾਹੁੰਦੀ ਹੈ । ਉਹੀ ਅੱਖਾਂ ਸਫਲ ਹਨ ਜਿਨ੍ਹਾਂ ਅੱਖਾਂ ਨਾਲ ਗੁਰੂ ਅਮਰਦਾਸ ਜੀ ਨੂੰ ਵੇਖੀਏ ।

**ਸ੍ਰਵਣ ਤ ਪਰ ਸਕਯਥ, ਸ੍ਰਵਣਿ ਗੁਰੁ ਅਮਰੁ ਸੁਣਿਜੈ ॥ {ਪੰਨਾ ੧੩੯੪}**

**ਪਦ ਅਰਥ**:— ਸ੍ਰਵਣ—ਕੰਨ । ਸ੍ਰਵਣਿ—ਸ੍ਰਵਣੀਂ, ਕੰਨੀਂ, ਕੰਨਾਂ ਨਾਲ । ਗੁਰੁ ਅਮਰੁ—ਗੁਰੂ ਅਮਰਦਾਸ ਜੀ ਨੂੰ (ਭਾਵ, ਗੁਰੂ ਅਮਰਦਾਸ ਜੀ ਦੀ ਸੋਭਾ ਨੂੰ) । ਸੁਣਿਜੈ—ਸੁਣੀਏ ।

**ਅਰਥ**:— ਉਹੀ ਕੰਨ ਸਫਲ ਹਨ, ਜਿਨ੍ਹਾਂ ਕੰਨਾਂ ਨਾਲ ਗੁਰੂ ਅਮਰਦਾਸ ਜੀ ਦੀ ਸੋਭਾ ਸੁਣੀ ਜਾਂਦੀ ਹੈ ।

**ਸਕਯਥੁ ਸੁ ਹੀਉ, ਜਿਤੁ ਹੀਅ ਬਸੈ, ਗੁਰ ਅਮਰਦਾਸੁ ਨਿਜ ਜਗਤ ਪਿਤ ॥ ਸਕਯਥੁ ਸੁ ਸਿਰੁ, ਜਾਲਪੁ ਭਣੈ, ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥ (ਪੰਨਾ ੧੩੯੪)**

ਨੋਟ:— ਜਾਲਪ ਭੱਟ ਦਾ ਇਹ ਪਹਿਲਾ ਸਵਈਆ ਹੈ । ਕੁੱਲ ਜੋੜ ੧੦ ਹੈ ।

**ਪਦ ਅਰਥ**:— ਹੀਉ—ਹਿਰਦਾ । ਜਿਤੁ ਹੀਅ—ਜਿਸ ਹਿਰਦੇ ਵਿਚ । ਨਿਜ—ਆਪਣਾ । ਜਗਤ ਪਿਤ—ਜਗਤ ਦਾ ਪਿਤਾ । ਜਾਲਪੁ ਭਣੈ—ਜਾਲਪ (ਕਵੀ) ਆਖਦਾ ਹੈ । ਨਿਤ—ਸਦਾ ।

ਅਰਥ:— ਉਹੀ ਹਿਰਦਾ ਸਕਾਰਥਾ ਹੈ, ਜਿਸ ਹਿਰਦੇ ਵਿਚ ਜਗਤ ਦਾ ਪਿਤਾ ਪਿਆਰਾ ਗੁਰੂ ਅਮਰਦਾਸ ਜੀ ਵੱਸਦਾ ਹੈ । ਜਾਲਪ ਕਵੀ ਆਖਦਾ ਹੈ—"ਉਹੀ ਸਿਰ ਸਫਲ ਹੈ, ਜੋ ਸਿਰ ਸਦਾ ਗੁਰੂ ਅਮਰਦਾਸ ਜੀ ਦੇ ਅੱਗੇ ਨਿਊਂਦਾ ਹੈ" ।੧।੧੦।

**ਤਿ ਨਰ ਦੁਖ ਨਹ ਭੁਖ, ਤਿ ਨਰ ਨਿਧਨ ਨਹੁ ਕਹੀਅਹਿ ॥ ਤਿ ਨਰ ਸੋਕੁ ਨਹੁ ਹੁਐ, ਤਿ ਨਰ ਸੇ ਅੰਤੁ ਨ ਲਹੀਅਹਿ ॥ {ਪੰਨਾ ੧੩੯੪}**

**ਪਦ ਅਰਥ**:— ਤਿ ਨਰ—ਉਹਨਾਂ ਮਨੁੱਖਾਂ ਨੂੰ । ਨਿਧਨ—ਨਿਰਧਨ, ਕੰਗਾਲ । ਨਹੁ—ਨਹੀਂ । ਕਹੀਅਹਿ—ਕਹੇ ਜਾ ਸਕਦੇ । ਸੋਕ—ਚਿੰਤਾ । ਹੁਐ—ਹੁੰਦਾ । ਤਿ ਨਰ ਸੇ—ਉਹ ਮਨੁੱਖ ਐਸੇ ਹਨ ਕਿ ।

**ਅਰਥ**:— ਉਹਨਾਂ ਮਨੁੱਖਾਂ ਨੂੰ ਨਾਹ ਕੋਈ ਦੁੱਖ ਹੈ ਨਾਹ ਭੁੱਖ, ਉਹ ਮਨੁੱਖ ਕੰਗਾਲ ਨਹੀਂ ਕਹੇ ਜਾ ਸਕਦੇ; ਉਹਨਾਂ ਮਨੁੱਖਾਂ ਨੂੰ ਕੋਈ ਚਿੰਤਾ ਨਹੀਂ ਵਿਆਪਦੀ; ਉਹ ਮਨੁੱਖ ਅਜਿਹੇ ਹਨ ਕਿ ਉਹਨਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ।

**ਤਿ ਨਰ ਸੇਵ ਨਹੁ ਕਰਹਿ, ਤਿ ਨਰ ਸਯ ਸਹਸ ਸਮਪਹਿ ॥ ਤਿ ਨਰ ਦੁਲੀਚੈ ਬਹਹਿ, ਤਿ ਨਰ ਉਥਪਿ ਬਿਥਪਹਿ ॥ {ਪੰਨਾ ੧੩੯੪}**

**ਪਦ ਅਰਥ**:— ਸੇਵ—ਮੁਥਾਜੀ । ਨਹੁ ਕਰਹਿ—ਨਹੀਂ ਕਰਦੇ । ਸਯ ਸਹਸ—ਸੈਂਕੜੇ ਹਜ਼ਾਰਾਂ (ਪਦਾਰਥ) । ਸਮਪਹਿ—ਸਮੱਪਹਿ, ਸਮਰਪਨ ਕਰਦੇ ਹਨ, ਦੇਂਦੇ ਹਨ । ਦੁਲੀਚੈ—ਗਲੀਚੇ ਉੱਤੇ । ਉਥਪਿ—(ਔਗੁਣਾਂ ਨੂੰ ਹਿਰਦੇ ਵਿਚੋਂ) ਪੁੱਟ ਕੇ । ਬਿਥਪਹਿ—(ਸ਼ੁਭ ਗੁਣਾਂ ਨੂੰ ਹਿਰਦੇ ਵਿਚ) ਟਿਕਾਉਂਦੇ ਹਨ ।

**ਅਰਥ**:— ਉਹ ਮਨੁੱਖ ਕਿਸੇ ਦੀ ਮੁਥਾਜੀ ਨਹੀਂ ਕਰਦੇ, ਉਹ ਮਨੁੱਖ (ਤਾਂ ਆਪ) ਸੈਂਕੜੇ ਹਜ਼ਾਰਾਂ (ਪਦਾਰਥ ਹੋਰਨਾਂ ਮਨੁੱਖਾਂ ਨੂੰ) ਦੇਂਦੇ ਹਨ; ਗ਼ਲੀਚੇ ਤੇ ਬੈਠਦੇ ਹਨ (ਭਾਵ, ਰਾਜ ਮਾਣਦੇ ਹਨ) ਅਤੇ ਉਹ ਮਨੁੱਖ (ਔਗੁਣਾਂ ਨੂੰ ਹਿਰਦੇ ਵਿਚੋਂ) ਪੁੱਟ ਕੇ (ਸ਼ੁਭ ਗੁਣਾਂ ਨੂੰ ਹਿਰਦੇ ਵਿਚ) ਟਿਕਾਉਂਦੇ ਹਨ ।

**ਸੁਖ ਲਹਹਿ ਤਿ ਨਰ ਸੰਸਾਰ ਮਹਿ, ਅਭੈ ਪਟੁ ਰਿਪ ਮਧਿ ਤਿਹ ॥ ਸਕਯਥ ਤਿ ਨਰ, ਜਾਲਪੁ ਭਣੈ, ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥੨॥੧੧॥ {ਪੰਨਾ ੧੩੯੪}**

**ਪਦ ਅਰਥ**:— ਲਹਹਿ—ਲੈਂਦੇ ਹਨ । ਅਭੈ ਪਟੁ—ਅਭੈਤਾ (ਨਿਰਭੈਤਾ) ਦਾ ਬਸਤ੍ਰ (ਓਢੀ ਰੱਖਦੇ ਹਨ) । ਰਿਪੁ—ਵੈਰੀ (ਕਾਮਾਦਿਕ) । ਰਿਪ ਮਧਿ—(ਕਾਮਾਦਿਕ) ਵੈਰੀਆਂ ਦੇ ਵਿਚਕਾਰ । ਤਿਹ—ਉਹ ਮਨੁੱਖ । ਸਕਯਥ—ਸਫਲ । ਜਿਹ—ਜਿਨ੍ਹਾਂ ਉਤੇ ।

**ਅਰਥ**:— ਉਹ ਮਨੁੱਖ ਸੰਸਾਰ ਵਿਚ ਸੁਖ ਮਾਣਦੇ ਹਨ, (ਕਾਮਾਦਿਕ) ਵੈਰੀਆਂ ਦੇ ਵਿਚ ਨਿਰਭੈਤਾ ਦਾ ਬਸਤ੍ਰ ਪਾਈ ਰੱਖਦੇ ਹਨ (ਭਾਵ, ਨਿਰਭੈ ਰਹਿੰਦੇ ਹਨ) । ਜਾਲਪ ਕਵੀ ਆਖਦਾ ਹੈ—"ਜਿਨ੍ਹਾਂ ਮਨੁੱਖਾਂ ਉਤੇ ਗੁਰੂ ਅਮਰਦਾਸ ਜੀ ਪ੍ਰਸੰਨ ਹਨ, ਉਹ ਮਨੁੱਖ ਸਫਲ ਹਨ (ਭਾਵ, ਉਹਨਾਂ ਦਾ ਜਨਮ ਸਫਲਾ ਹੈ)" ।੨।੧੧।

**ਤੈ ਪਢਿਅਉ ਇਕੁ, ਮਨਿ ਧਰਿਅਉ ਇਕੁ, ਕਰਿ ਇਕੁ ਪਛਾਣਿਓ ॥ ਨਯਣਿ ਬਯਣਿ ਮੁਹਿ ਇਕੁ ਇਕੁ, ਦੁਹੁ ਠਾਂਇ ਨ ਜਾਣਿਓ ॥ {ਪੰਨਾ ੧੩੯੪}**

**ਪਦ ਅਰਥ**:— ਤੈ—ਤੂੰ (ਹੇ ਗੁਰੂ ਅਮਰਦਾਸ !) ਇਕੁ—ਇਕ ਅਕਾਲ ਪੁਰਖ ਨੂੰ । ਮਨਿ—ਮਨ ਵਿਚ । ਕਰਿ ਇਕੁ—ਅਕਾਲ ਪੁਰਖ ਨੂੰ ਉਪਮਾ-ਰਹਿਤ ਜਾਣ ਕੇ, ਇਹ ਜਾਣ ਕੇ ਕਿ ਅਕਾਲ ਪੁਰਖ ਤੋਂ ਬਿਨਾ ਹੋਰ ਕੋਈ ਨਹੀਂ ਹੈ । ਨਯਣਿ—ਅੱਖ ਵਿਚ । ਬਯਣਿ—ਬਚਨ ਵਿਚ । ਮੁਹਿ—ਮੂੰਹ ਵਿਚ । ਇਕੁ ਇਕੁ—ਕੇਵਲ ਇੱਕ ਅਕਾਲ ਪੁਰਖ । ਦੁਹੁ—ਦੂਜਾ-ਪਨ, ਦ੍ਵੈਤ । ਠਾਂਇ—(ਹਿਰਦੇ-ਰੂਪ) ਥਾਂ ਵਿਚ ।

**ਅਰਥ**:— (ਹੇ ਗੁਰੂ ਅਮਰਦਾਸ !) ਤੂੰ ਇਕ ਅਕਾਲ ਪੁਰਖ ਨੂੰ ਹੀ ਪੜ੍ਹਿਆ ਹੈ, ਤੂੰ (ਆਪਣੇ) ਮਨ ਵਿਚ ਇੱਕ ਨੂੰ ਹੀ ਸਿਮਰਿਆ ਹੈ, ਅਤੇ ਇਹੀ ਨਿਸਚੇ ਕੀਤਾ ਹੈ ਕਿ ਅਕਾਲ ਪੁਰਖ ਆਪ ਹੀ ਆਪ ਹੈ (ਭਾਵ, ਕੋਈ ਦੂਜਾ ਉਸ ਜਿਹਾ ਨਹੀਂ ਹੈ); (ਤੇਰੀ) ਦ੍ਰਿਸ਼ਟੀ ਵਿਚ, (ਤੇਰੇ) ਬਚਨ ਵਿਚ, ਅਤੇ (ਤੇਰੇ) ਮੂੰਹ ਵਿਚ ਕੇਵਲ ਅਕਾਲ ਪੁਰਖ ਹੀ ਅਕਾਲ ਪੁਰਖ ਹੈ, ਤੂੰ ਦੂਜਾ-ਪਨ ਨੂੰ (ਭਾਵ, ਇਸ ਖ਼ਿਆਲ ਨੂੰ ਕਿ ਅਕਾਲ ਪੁਰਖ ਤੋਂ ਬਿਨਾਂ ਕੋਈ ਹੋਰ ਭੀ ਦੂਜਾ ਹੈ) ਆਪਣੇ ਹਿਰਦੇ ਵਿਚ ਜਾਤਾ ਹੀ ਨਹੀਂ ਹੈ ।

**ਸੁਪਨਿ ਇਕੁ, ਪਰਤਖਿ ਇਕੁ, ਇਕਸ ਮਹਿ ਲੀਣਉ ॥ ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥ {ਪੰਨਾ ੧੩੯੪}**

**ਪਦ ਅਰਥ**:— ਸੁਪਨਿ—ਸੁਫਨੇ ਵਿਚ । ਪਰਤਖਿ—ਪਰਤੱਖ ਤੌਰ ਤੇ, ਜਾਗਦੇ ਹੋਇਆਂ । ਤੀਸ—ਤੀਹ (ਦਿਨਾਂ ਵਿਚ, ਭਾਵ, ਮਹੀਨੇ ਸਾਲ ਸਦੀਆਂ ਜੁਗਾਂ ਵਿਚ) । ਪੰਜਿ—ਪੰਜਾਂ ਤੱਤਾਂ ਦੇ ਸਮੂਹ ਵਿਚ (ਭਾਵ, ਸਾਰੀ ਸ੍ਰਿਸ਼ਟੀ ਵਿਚ) । ਸਿਧੁ—ਪ੍ਰਗਟ, ਜ਼ਾਹਰਾ-ਜ਼ਹੂਰ ਹਰੀ । ਪੈਤੀਸ—ਪੈਂਤੀ ਅੱਖਰਾਂ ਵਿਚ (ਭਾਵ, ਬਾਣੀ ਵਿਚ) । ਨ ਖੀਣਉ—ਜੋ ਖੀਣ ਨਹੀਂ ਹੈ, ਜੋ ਨਾਸ ਹੋਣ ਵਾਲਾ ਨਹੀਂ ਹੈ, ਅਬਿਨਾਸ਼ੀ ਅਕਾਲ ਪੁਰਖ ।

**ਅਰਥ**:— ਜੋ ਅਕਾਲ ਪੁਰਖ ਤ੍ਰੀਹਾਂ (ਦਿਨਾਂ ਵਿਚ, ਭਾਵ, ਮਹੀਨੇ ਸਾਲ ਸਦੀਆਂ ਜੁਗਾਂ ਵਿਚ ਸਦਾ ਹਰ ਸਮੇਂ) ਵਿਚ ਇਕੋ ਹੀ ਹੈ, ਜੋ ਅਕਾਲ ਪੁਰਖ ਪੰਜਾਂ ਤੱਤਾਂ ਦੇ ਸਮੂਹ ਵਿਚ (ਭਾਵ, ਸਾਰੇ ਜਗਤ ਵਿਚ) ਪਰਗਟ ਹੈ, ਜੋ ਅਬਿਨਾਸ਼ੀ ਪ੍ਰਭੂ ਪੈਂਤੀ (ਅੱਖਰਾਂ ਵਿਚ, ਭਾਵ, ਸਾਰੀ ਹੀ ਬਾਣੀ ਵਿਚ ਜੋ ਇਹਨਾਂ ਅੱਖਰਾਂ ਦੁਆਰਾ ਲਿਖਤ ਵਿਚ ਆਈ ਹੈ) ਮੌਜੂਦ ਹੈ, ਉਸ ਇੱਕ ਨੂੰ, (ਹੇ ਗੁਰੂ ਅਮਰਦਾਸ !) ਤੂੰ ਸੁਫ਼ਨੇ ਵਿਚ ਭੀ ਅਤੇ ਜਾਗਦਿਆਂ ਭੀ (ਸਿਮਰਦਾ ਹੈਂ), ਤੂੰ ਉਸ ਇੱਕ ਵਿਚ ਹੀ (ਸਦਾ) ਲੀਨ ਰਹਿੰਦਾ ਹੈਂ ।

**ਇਕਹੁ ਜਿ ਲਾਖੁ, ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥ ਗੁਰ ਅਮਰਦਾਸ, ਜਾਲਪੁ ਭਣੈ, ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥ {ਪੰਨਾ ੧੩੯੪}**

**ਪਦ ਅਰਥ**:— ਇਕਹੁ—ਇਕ (ਅਕਾਲ ਪੁਰਖ) ਤੋਂ । ਲਾਖੁ—ਲੱਖਾਂ ਜੀਵ । ਲਖਹੁ—ਲੱਖਾਂ ਜੀਆਂ ਤੋਂ । ਅਲਖੁ—ਜੋ ਨਾਹ ਲਖਿਆ ਜਾ ਸਕੇ । ਵਰਨਿਅਉ—ਤੂੰ ਵਰਣਨ ਕੀਤਾ ਹੈ । ਗੁਰ ਅਮਰਦਾਸ—ਹੇ ਗੁਰੂ ਅਮਰਦਾਸ ! ਲੋੜਹਿ—ਲੋਚਦਾ ਹੈਂ ।

**ਅਰਥ**:— ਜਿਸ ਇੱਕ ਹਰੀ ਤੋਂ ਲੱਖਾਂ ਜੀਵ ਬਣੇ ਹਨ, ਅਤੇ ਜੋ ਇਹਨਾਂ ਲੱਖਾਂ ਜੀਆਂ ਦੀ ਸਮਝ ਤੋਂ ਪਰੇ ਹੈ, ਉਸ ਇੱਕ ਨੂੰ (ਹੇ ਗੁਰੂ ਅਮਰਦਾਸ !) ਤੂੰ ਇੱਕ (ਅਦੁਤੀ) ਕਰਕੇ ਹੀ ਵਰਣਨ ਕੀਤਾ ਹੈ । ਜਾਲਪ ਭੱਟ ਆਖਦਾ ਹੈ—"ਹੇ ਗੁਰੂ ਅਮਰਦਾਸ ! ਤੂੰ ਇੱਕ ਅਕਾਲ ਪੁਰਖ ਨੂੰ ਹੀ ਮੰਗਦਾ ਹੈਂ ਅਤੇ ਇੱਕ ਨੂੰ ਹੀ ਮੰਨਦਾ ਹੈਂ" ।੩।੧੨।

**ਜਿ ਮਤਿ ਗਹੀ ਜੈਦੇਵਿ, ਜਿ ਮਤਿ ਨਾਮੈ ਸੰਮਾਣੀ ॥ ਜਿ ਮਤਿ ਤ੍ਰਿਲੋਚਨ ਚਿਤਿ, ਭਗਤ ਕੰਬੀਰਹਿ ਜਾਣੀ ॥ ਰੁਕਮਾਂਗਦ ਕਰਤੂਤਿ, ਰਾਮੁ ਜੰਪਹੁ ਨਿਤ ਭਾਈ ॥ ਅੰਮਰੀਕਿ ਪ੍ਰਹਲਾਦਿ, ਸਰਣਿ ਗੋਬਿੰਦ ਗਤਿ ਪਾਈ ॥ ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ, ਸੁ ਮਤਿ ਜਲ੍ ਜਾਣੀ ਜੁਗਤਿ ॥ ਗੁਰੁ ਅਮਰਦਾਸੁ ਨਿਜ ਭਗਤੁ ਹੈ, ਦੇਖਿ ਦਰਸੁ ਪਾਵਉ ਮੁਕਤਿ ॥੪॥੧੩॥ (ਪੰਨਾ ੧੩੯੪)**

**ਪਦ ਅਰਥ**:— ਜਿ—ਜਿਹੜੀ । ਗਹੀ—ਲਈ, ਸਿੱਖੀ । ਜੈਦੇਵਿ—ਜੈਦੇਵ ਨੇ । ਨਾਮੈ—ਨਾਮਦੇਵ ਵਿਚ । ਸੰਮਾਣੀ—ਸਮਾਈ ਹੋਈ ਸੀ, ਰਚੀ ਹੋਈ ਸੀ । ਤ੍ਰਿਲੋਚਨ ਚਿਤਿ—ਤ੍ਰਿਲੋਚਨ ਦੇ ਚਿੱਤ ਵਿਚ । ਕੰਬੀਰਹਿ—ਕਬੀਰ ਨੇ । ਰੁਕਮਾਂਗਦ—ਇਕ ਰਾਜਾ ਸੀ । ਰੁਕਮਾਂਗਦ ਕਰਤੂਤਿ—ਰੁਕਮਾਂਗਦ ਰਾਜੇ ਦਾ ਇਹ ਕੰਮ ਨਿੱਤ ਸੀ । ਜੰਪਹੁ—ਜਪਹੁ । ਭਾਈ—ਹੇ ਸਜਣ ! ਪ੍ਰਹਲਾਦਿ—ਪ੍ਰਹਲਾਦ ਨੇ । ਸਰਣਿ ਗੋਬਿੰਦ—ਗੋਬਿੰਦ ਦੀ ਸਰਨ ਪੈ ਕੇ । ਤੈ—(ਹੇ ਗੁਰੂ ਅਮਰਦਾਸ ਜੀ !) ਤੂੰ । ਤਜੀ—ਤਿਆਗ ਦਿੱਤੀ । ਸੁ ਮਤਿ ਜਾਣੀ ਜੁਗਤਿ—ਉਸ ਮਤਿ ਦੀ ਜੁਗਤੀ ਜਾਣੀ । ਜਲ੍—ਹੇ ਜਲ੍ ! ਹੇ ਜਾਲਪ ! ਨਿਜ ਭਗਤੁ—ਅਕਾਲ ਪੁਰਖ ਦਾ ਆਪਣਾ ਭਗਤ । ਦੇਖਿ—ਵੇਖ ਕੇ । ਪਾਵਉ—ਮੈਂ ਪ੍ਰਾਪਤ ਕਰਦਾ ਹਾਂ ।

**ਅਰਥ**:— ਜਿਹੜੀ ਮੱਤ ਜੈਦੇਵ ਨੇ ਸਿੱਖੀ, ਜਿਹੜੀ ਮੱਤ ਨਾਮਦੇਵ ਵਿਚ ਸਮਾਈ ਹੋਈ ਸੀ, ਜੋ ਮੱਤ ਤ੍ਰਿਲੋਚਨ ਦੇ ਹਿਰਦੇ ਵਿਚ ਸੀ, ਜਿਹੜੀ ਮੱਤ ਕਬੀਰ ਭਗਤ ਨੇ ਸਮਝੀ ਸੀ, ਜਿਸ ਮੱਤ ਦਾ ਸਦਕਾ ਰੁਕਮਾਂਗਦ ਦੀ ਕਾਰ ਇਹ ਸੀ (ਕਿ ਆਪ ਜਪਦਾ ਸੀ ਤੇ ਹੋਰਨਾਂ ਨੂੰ ਆਖਦਾ ਸੀ) ਹੇ ਭਾਈ ! ਨਿੱਤ ਰਾਮ ਨੂੰ ਸਿਮਰੋ, ਜਿਸ ਮੱਤ ਦੁਆਰਾ ਅੰਬਰੀਕ ਤੇ ਪ੍ਰਹਲਾਦ ਨੇ ਗੋਬਿੰਦ ਦੀ ਸਰਨ ਪੈ ਕੇ ਉੱਚੀ ਆਤਮਕ ਅਵਸਥਾ ਲੱਭੀ ਸੀ (ਹੇ ਗੁਰੂ ਅਮਰਦਾਸ !) ਜਲ੍ (ਆਖਦਾ ਹੈ) ਤੂੰ ਉਸ ਮੱਤ ਦੀ ਜੁਗਤੀ ਜਾਣ ਲਈ ਹੈ ਤੂੰ ਲੋਭ ਕ੍ਰੋਧ ਤੇ ਤ੍ਰਿਸਨਾ ਤਿਆਗ ਦਿੱਤੇ ਹਨ ।

ਗੁਰੂ ਅਮਰਦਾਸ ਅਕਾਲ ਪੁਰਖ ਦਾ ਪਿਆਰਾ ਭਗਤ ਹੈ । ਮੈਂ (ਉਸ ਦਾ) ਦਰਸ਼ਨ ਦੇਖ ਕੇ ਵਿਕਾਰਾਂ ਤੋਂ ਖ਼ਲਾਸੀ ਹਾਸਲ ਕਰਦਾ ਹਾਂ ।੪।੧੩।

**ਗੁਰੁ ਅਮਰਦਾਸੁ ਪਰਸੀਐ, ਪੁਹਮਿ ਪਾਤਿਕ ਬਿਨਾਸਹਿ ॥ ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥ {ਪੰਨਾ ੧੩੯੪}**

**ਪਦ ਅਰਥ**:— ਪੁਹਮਿ—ਪੁਹਵੀ, ਪੁਢਵੀ, ਪ੍ਰਿਥਵੀ । ਪੁਹਮਿ ਪਾਤਿਕ—ਧਰਤੀ ਦੇ ਤਾਪ । ਬਿਨਾਸਹਿ—ਨਾਸ ਹੋ ਜਾਂਦੇ ਹਨ । ਆਸਾਸਹਿ—ਲੋਚਦੇ ਹਨ, ਚਾਹੁੰਦੇ ਹਨ ।

**ਅਰਥ**:— (ਹੇ ਭਾਈ ! ਆਓ) ਗੁਰੂ ਅਮਰਦਾਸ (ਜੀ ਦੇ ਚਰਨਾਂ) ਨੂੰ ਪਰਸੀਏ, (ਗੁਰੂ ਅਮਰਦਾਸ ਦੇ ਚਰਨ ਪਰਸਨ ਨਾਲ) ਧਰਤੀ ਦੇ ਪਾਪ ਦੂਰ ਹੋ ਜਾਂਦੇ ਹਨ । ਗੁਰੂ ਅਮਰਦਾਸ ਜੀ ਨੂੰ ਪਰਸੀਏ, (ਗੁਰੂ ਅਮਰਦਾਸ ਦੇ ਚਰਨ ਪਰਸਨ ਨੂੰ) ਸਿਧ ਤੇ ਸਾਧਿਕ ਲੋਚਦੇ ਹਨ ।

**ਗੁਰੁ ਅਮਰਦਾਸੁ ਪਰਸੀਐ, ਧਿਆਨੁ ਲਹੀਐ, ਪਉ ਮੁਕਿਹਿ ॥ ਗੁਰੁ ਅਮਰਦਾਸੁ ਪਰਸੀਐ, ਅਭਉ ਲਭੈ, ਗਉ ਚੁਕਿਹਿ ॥ {ਪੰਨਾ ੧੩੯੪-੧੩੯੫}**

**ਪਦ ਅਰਥ**:— ਪਉ—ਪੰਧ, ਸਫ਼ਰ (ਭਾਵ, ਜਨਮ ਮਰਨ) । (ਪਉ ਪੰਧ ਮੋਕਲੇ ਹੋਣੇ, ਇਹ ਪੰਜਾਬੀ ਵਿਚ ਇਕ ਮੁਹਾਵਰਾ ਹੈ) । ਅਭਉ—ਨਿਰਭਉ ਹਰੀ । ਗਉ—ਗਵਨ ਜਨਮ ਮਰਨ, ਭਟਕਣਾ ।

**ਅਰਥ**:— ਗੁਰੂ ਅਮਰਦਾਸ (ਜੀ ਦੇ ਚਰਨਾਂ) ਨੂੰ ਪਰਸੀਏ, (ਇਸ ਤਰ੍ਹਾਂ ਪਰਮਾਤਮਾ ਵਾਲਾ) ਧਿਆਨ ਪ੍ਰਾਪਤ ਹੁੰਦਾ ਹੈ (ਭਾਵ, ਪਰਮਾਤਮਾ ਵਿਚ ਬ੍ਰਿਤੀ ਜੁੜਦੀ ਹੈ) ਤੇ (ਜਨਮ ਮਰਨ ਦੇ) ਸਫ਼ਰ ਮੁੱਕ ਜਾਂਦੇ ਹਨ । ਗੁਰੂ ਅਮਰਦਾਸ ਜੀ ਨੂੰ ਪਰਸੀਏ, (ਇਸ ਤਰ੍ਹਾਂ) ਨਿਰਭਉ ਅਕਾਲ ਪੁਰਖ ਮਿਲ ਪੈਂਦਾ ਹੈ ਤੇ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ ।

**ਇਕੁ ਬਿੰਨਿ, ਦੁਗਣ ਜੁ ਤਉ ਰਹੈ, ਜਾ ਸੁਮੰਤ੍ਰਿ ਮਾਨਵਹਿ ਲਹਿ ॥ ਜਾਲਪਾ, ਪਦਾਰਥ ਇਤੜੇ, ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥ {ਪੰਨਾ ੧੩੯੫}**

**ਪਦ ਅਰਥ**:— ਇਕੁ—ਇਕ ਅਕਾਲ ਪੁਰਖ ਨੂੰ । ਬਿੰਨਿ—ਬੀਨ ਕੇ, ਜਾਣ ਕੇ, ਪਛਾਣ ਕੇ । ਦੁਗਣ—ਦੂਜਾ ਭਾਉ, ਦੁਚਿੱਤਾ-ਪਨ, ਇਹ ਗਣਤ ਕਿ ਪਰਮਾਤਮਾ ਤੋਂ ਬਿਨਾਂ ਕੋਈ ਦੂਜਾ ਭੀ ਹੈ । ਜੁ—ਜੋ, ਜਿਹੜੀ (ਦੁਗਣ ਹੈ) । ਤਉ—ਤਦੋਂ । ਰਹੈ—ਦੂਰ ਹੁੰਦੀ ਹੈ । ਜਾ—ਜਦੋਂ । ਸੁਮੰਤ੍ਰਿ—(ਸਤਿਗੁਰੂ ਦੇ) ਸ੍ਰੇਸ਼ਟ ਮੰਤ੍ਰ ਦੁਆਰਾ । ਇਤੜੇ—ਇਤਨੇ ਪਦਾਰਥ ।

**ਅਰਥ**:— ਜੋ ਦੂਜਾ ਭਾਉ ਹੈ ਉਹ ਤਦੋਂ ਹੀ ਦੂਰ ਹੁੰਦਾ ਹੈ ਜਦੋਂ ਮਨੁੱਖ ਗੁਰੂ ਦੇ ਸ੍ਰੇਸ਼ਟ ਉਪਦੇਸ਼ ਦੀ ਰਾਹੀਂ ਇਕ ਪਰਮਾਤਮਾ ਨੂੰ ਪਛਾਣ ਕੇ ਪ੍ਰਾਪਤ ਕਰ ਲੈਂਦੇ ਹਨ । ਹੇ ਜਾਲਪ ! ਇਹ ਸਾਰੇ ਪਦਾਰਥ (ਜੋ ਉੱਪਰ ਦੱਸੇ ਹਨ) ਸਤਿਗੁਰੂ ਅਮਰਦਾਸ ਜੀ ਦੇ ਡਿੱਠਿਆਂ ਮਿਲ ਜਾਂਦੇ ਹਨ ।੫।੧੪।

ਨੋਟ:— ਇਹ ਪੰਜ ਸਵਈਏ ਭੱਟ ਜਾਲਪ ਦੇ ਉਚਾਰੇ ਹੋਏ ਹਨ ।

**ਸਚੁ ਨਾਮੁ ਕਰਤਾਰੁ, ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥ ਤਾ ਤੇ ਅੰਗਦੁ ਲਹਣਾ ਪ੍ਰਗਟਿ, ਤਾਸੁ ਚਰਣਹ ਲਿਵ ਰਹਿਅਉ ॥ {ਪੰਨਾ ੧੩੯੫}**

**ਪਦ ਅਰਥ**:— ਦ੍ਰਿੜੁ—ਪੱਕੇ ਤੌਰ ਤੇ, ਚੰਗੀ ਤਰ੍ਹਾਂ । ਨਾਨਕਿ—(ਗੁਰੂ) ਨਾਨਕ ਨੇ । ਸੰਗ੍ਰਹਿਅਉ—ਗ੍ਰਹਣ ਕੀਤਾ ਹੈ । ਤਾ ਤੇ—ਉਹਨਾਂ ਤੋਂ (ਭਾਵ, ਗੁਰੂ ਨਾਨਕ ਜੀ ਤੋਂ) । ਪ੍ਰਗਟਿ—ਪਰਗਟ ਹੋ ਕੇ, ਚਾਨਣ ਲੈ ਕੇ । ਤਾਸੁ ਚਰਣਹ—ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ।

**ਅਰਥ**:— (ਗੁਰੂ) ਨਾਨਕ (ਦੇਵ ਜੀ) ਨੇ ਅਕਾਲ ਪੁਰਖ ਦਾ ਨਾਮ ਜੋ ਸਦਾ-ਥਿਰ ਰਹਿਣ ਵਾਲਾ ਹੈ, ਪੱਕੇ ਤੌਰ ਤੇ ਗ੍ਰਹਿਣ ਕੀਤਾ; ਉਹਨਾਂ ਤੋਂ ਲਹਣਾ ਜੀ ਗੁਰੂ ਅੰਗਦ ਹੋ ਕੇ ਪਰਗਟ ਹੋਏ ਅਤੇ ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਆਪਣੀ ਬ੍ਰਿਤੀ ਲਾ ਰੱਖੀ ।

**ਤਿਤੁ ਕੁਲਿ, ਗੁਰ ਅਮਰਦਾਸੁ, ਆਸਾ ਨਿਵਾਸੁ, ਤਾਸੁ ਗੁਣ ਕਵਣ ਵਖਾਣਉ ॥ ਜੋ ਗੁਣ ਅਲਖ ਅਗੰਮ, ਤਿਨਹ ਗੁਣ ਅੰਤੁ ਨ ਜਾਣਉ ॥ {ਪੰਨਾ ੧੩੯੫}**

**ਪਦ ਅਰਥ**:— ਤਿਤੁ ਕੁਲਿ—ਉਸ ਕੁਲ ਵਿਚ (ਭਾਵ, ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੀ ਕੁਲ ਵਿਚ) । ਆਸਾ ਨਿਵਾਸੁ—ਆਸਾਂ ਦਾ ਨਿਵਾਸ, ਆਸਾਂ ਦਾ ਟਿਕਾਣਾ (ਭਾਵ, ਆਸਾਂ ਪੂਰੀਆਂ ਕਰਨ ਵਾਲਾ) । ਤਾਸੁ—ਉਸ ਦੇ (ਤ[illegible]ਯ) । ਤਾਸੁ ਗੁਣ ਕਵਣ—ਉਸ (ਗੁਰੂ ਅਮਰਦਾਸ ਜੀ) ਦੇ ਕਿਹੜੇ ਗੁਣ ? ਵਖਾਣਉ—ਮੈਂ

ਦੱਸਾਂ । ਤਿਨਹ ਗੁਣ ਅੰਤੁ—ਉਹਨਾਂ ਗੁਣਾਂ ਦਾ ਅੰਤ । ਨ ਜਾਣਉ—ਮੈਂ ਨਹੀਂ ਜਾਣਦਾ । ਅਲਖ—ਅਲੱਖ, ਬਿਆਨ ਤੋਂ ਪਰੇ । ਅਗੰਮ—ਅਪਹੁੰਚ ।

**ਅਰਥ**:— ਉਸ ਕੁਲ ਵਿਚ ਗੁਰੂ ਅਮਰਦਾਸ, ਆਸਾਂ ਦਾ ਪੂਰਨ ਵਾਲਾ, (ਪਰਗਟ ਹੋਇਆ) । ਮੈਂ ਉਸ ਦੇ ਕਿਹੜੇ ਗੁਣ ਦੱਸਾਂ ? ਉਹ ਗੁਣ ਅਲੱਖ ਤੇ ਅਗੰਮ ਹਨ, ਮੈਂ ਉਹਨਾਂ ਗੁਣਾਂ ਦਾ ਅੰਤ ਨਹੀਂ ਜਾਣਦਾ ।

**ਬੋਹਿਥਉ ਬਿਧਾਤੈ ਨਿਰਮਯੌ, ਸਭ ਸੰਗਤਿ ਕੁਲ ਉਧਰਣ ॥ ਗੁਰ ਅਮਰਦਾਸ, ਕੀਰਤੁ ਕਹੈ, ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥੧॥੧੫॥ {ਪੰਨਾ ੧੩੯੫}**

**ਪਦ ਅਰਥ**:— ਬੋਹਿਥਉ—ਜਹਾਜ਼ । ਬਿਧਾਤੈ—ਕਰਤਾਰ ਨੇ । ਨਿਰਮਯੌ—ਬਣਾਇਆ ਹੈ । ਉਧਰਣ—ਉਧਾਰਨ ਲਈ, ਤਾਰਨ ਲਈ । ਗੁਰ ਅਮਰਦਾਸ—ਹੇ ਗੁਰੂ ਅਮਰਦਾਸ ਜੀ ! ਕੀਰਤੁ ਕਹੈ—ਕੀਰਤ (ਭੱਟ) ਆਖਦਾ ਹੈ । ਤ੍ਰਾਹਿ—ਰੱਖ ਲੈ, ਬਚਾ ਲੈ । ਤੁਅ ਪਾ—ਤੇਰੇ ਚਰਨਾਂ ਦੀ ।

**ਅਰਥ**:— ਸਾਰੀ ਸੰਗਤ ਤੇ ਸਾਰੀਆਂ ਕੁਲਾਂ ਨੂੰ ਤਾਰਨ ਲਈ ਕਰਤਾਰ ਨੇ (ਗੁਰੂ ਅਮਰਦਾਸ ਜੀ ਨੂੰ) ਇਕ ਜਹਾਜ਼ ਬਣਾਇਆ ਹੈ; ਕੀਰਤ (ਭੱਟ) ਆਖਦਾ ਹੈ,—"ਹੇ ਗੁਰੂ ਅਮਰਦਾਸ (ਜੀ) ! ਮੈਨੂੰ ਰੱਖ ਲੈ, ਮੈਨੂੰ ਬਚਾ ਲੈ, ਮੈਂ ਤੇਰੇ ਚਰਨਾਂ ਦੀ ਸਰਨ ਪਿਆ ਹਾਂ" ।੧।੧੫।

ਨੋਟ:— ਭੱਟ 'ਕੀਰਤ' ਦਾ ਇਹ ਪਹਿਲਾ ਸਵਈਆ ਹੈ । ਹੁਣ ਤਕ—

ਕਲ੍ਯ੍ਯਸਹਾਰ ਦੇ ਸਵਈਏ . . ੯
ਜਾਲਪ ਦੇ . . . . . . . . . ੫
ਕੀਰਤ ਦਾ . . . . . . . . . ੧
. . . . . . . . . . . . . .——
. . . . ਜੋੜ . . . . . . .੧੫

**ਆਪਿ ਨਰਾਇਣੁ ਕਲਾ ਧਾਰਿ, ਜਗ ਮਹਿ ਪਰਵਰਿਯਉ ॥ ਨਿਰੰਕਾਰਿ ਆਕਾਰੁ, ਜੋਤਿ ਜਗ ਮੰਡਲਿ ਕਰਿਯਉ ॥ {ਪੰਨਾ ੧੩੯੫}**

**ਪਦ ਅਰਥ**:— ਕਲਾ ਧਾਰਿ—ਸੱਤਿਆ ਰਚ ਕੇ । ਜਗ ਮਹਿ—ਜਗਤ ਵਿਚ । ਪਰਵਰਿਯਉ—ਪ੍ਰਵਿਰਤ ਹੋਇਆ ਹੈ । ਨਿਰੰਕਾਰਿ—ਨਿਰੰਕਾਰ ਨੇ । ਆਕਾਰੁ—ਅਕਾਰ ਰੂਪ ਹੋ ਕੇ, ਸਰੂਪ ਧਾਰ ਕੇ । ਜਗ ਮੰਡਲਿ—ਜਗਤ ਦੇ ਮੰਡਲ ਵਿਚ । ਜੋਤਿ ਕਰਿਯਉ—ਜੋਤਿ ਪ੍ਰਗਟਾਈ ਹੈ ।

**ਅਰਥ**:— (ਗੁਰੂ ਅਮਰਦਾਸ) ਆਪ ਹੀ ਨਰਾਇਣ-ਰੂਪ ਹੈ, ਜੋ ਆਪਣੀ ਸੱਤਾ ਰਚ ਕੇ ਜਗਤ ਵਿਚ ਪ੍ਰਵਿਰਤ ਹੋਇਆ ਹੈ । ਨਿਰੰਕਾਰ ਨੇ (ਗੁਰੂ ਅਮਰਦਾਸ ਜੀ ਦਾ) ਅਕਾਰ-ਰੂਪ ਹੋ ਕੇ (ਰੂਪ ਧਾਰ ਕੇ) ਜਗਤ ਵਿਚ ਜੋਤਿ ਪ੍ਰਗਟਾਈ ਹੈ ।

**ਜਹ ਕਹ ਤਹ ਭਰਪੂਰੁ ਸਬਦੁ, ਦੀਪਕਿ ਦੀਪਾਯਉ ॥ ਜਿਹ ਸਿਖਹ ਸੰਗ੍ਰਹਿਓ, ਤਤੁ ਹਰਿ ਚਰਣ ਮਿਲਾਯਉ ॥ {ਪੰਨਾ ੧੩੯੫}**

**ਪਦ ਅਰਥ**:— ਜਹ ਕਹ—ਜਿੱਥੇ ਕਿੱਥੇ । ਤਹ—ਤਿਥੇ, ਉਥੇ ਹੀ । ਭਰਪੂਰੁ—ਵਿਆਪਕ, ਹਾਜ਼ਰ-ਨਾਜ਼ਰ । ਸਬਦੁ—ਸ਼ਬਦ ਨੂੰ । ਦੀਪਕ—ਦੀਵੇ ਨਾਲ (ਭਾਵ, ਗੁਰੂ ਅਮਰਦਾਸ-ਰੂਪ ਦੀਪਕ ਦੀ ਰਾਹੀਂ) । ਦੀਪਾਯਉ—

ਜਗਾਇਆ ਹੈ, ਪ੍ਰਕਾਸ਼ਿਆ ਹੈ, ਪ੍ਰਗਟਾਇਆ ਹੈ । ਜਿਹ ਸਿਖਹ—ਜਿਨ੍ਹਾਂ ਸਿੱਖਾਂ ਨੇ । ਤਤੁ—ਤੁਰਤ, ਤਤਕਾਲ ।

**ਅਰਥ**:— (ਨਿਰੰਕਾਰ ਨੇ) ਆਪਣੇ ਸ਼ਬਦ (-ਨਾਮ) ਨੂੰ, ਜੋ ਹਰ ਥਾਂ ਹਾਜ਼ਰ-ਨਾਜ਼ਰ ਹੈ, (ਗੁਰੂ ਅਮਰਦਾਸ-ਰੂਪ) ਦੀਵੇ ਦੀ ਰਾਹੀਂ ਪ੍ਰਗਟਾਇਆ ਹੈ । ਜਿਨ੍ਹਾਂ ਸਿੱਖਾਂ ਨੇ ਇਸ ਸ਼ਬਦ ਨੂੰ ਗ੍ਰਹਣ ਕੀਤਾ ਹੈ, (ਗੁਰੂ ਅਮਰਦਾਸ ਜੀ ਨੇ) ਤੁਰਤ (ਉਹਨਾਂ ਨੂੰ) ਹਰੀ ਦੇ ਚਰਨਾਂ ਵਿਚ ਜੋੜ ਦਿੱਤਾ ਹੈ ।

**ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ ॥ ਗੁਰ ਅਮਰਦਾਸ ਤਾਰਣ ਤਰਣ, ਜਨਮ ਜਨਮ ਪਾ ਸਰਣਿ ਤੁਅ ॥੨॥੧੬॥ (ਪੰਨਾ ੧੩੯੫)**

**ਪਦ ਅਰਥ**:— ਨਾਨਕ ਕੁਲਿ—(ਗੁਰੂ) ਨਾਨਕ (ਦੇਵ ਜੀ) ਦੀ ਕੁਲ ਵਿਚ । ਨਿੰਮਲੁ—ਨਿਰਮਲ । ਅਵਤਰ੍ਹਿਉ—ਅਵਤਾਰ ਹੋਇਆ । ਲਹਣੇ ਸੰਗਿ ਹੁਅ—ਲਹਣੇ ਜੀ ਦੇ ਨਾਲ ਹੋ ਕੇ, ਨਾਲ ਮਿਲ ਕੇ । ਤਾਰਣ ਤਰਣ—ਤਾਰਣ ਲਈ ਜਹਾਜ਼ । ਪਾ ਸਰਣਿ ਤੁਅ—ਤੇਰੇ ਚਰਨਾਂ ਦੀ ਸਰਨ (ਰਹਾਂ) । ਤਰਣ—ਜਹਾਜ਼ ।

**ਅਰਥ**:— ਲਹਣੇ ਜੀ (ਭਾਵ,) ਗੁਰੂ ਅੰਗਦ ਜੀ ਦੇ ਨਾਲ ਮਿਲ ਕੇ (ਗੁਰੂ ਅਮਰਦਾਸ) ਗੁਰੂ ਨਾਨਕ ਦੇਵ ਜੀ ਦੀ ਕੁਲ ਵਿਚ ਨਿਰਮਲ ਅਵਤਾਰ ਹੋਇਆ ਹੈ । ਹੇ ਗੁਰੂ ਅਮਰਦਾਸ ਜੀ ! ਹੇ ਸੰਸਾਰ ਦੇ ਤਾਰਨ ਨੂੰ ਜਹਾਜ਼ ! ਮੈਂ ਹਰੇਕ ਜਨਮ ਵਿਚ ਤੇਰੇ ਚਰਨਾਂ ਦੀ ਸਰਨ (ਰਹਾਂ) ।੨।੧੬।

**ਜਪੁ ਤਪੁ ਸਤੁ ਸੰਤੋਖੁ, ਪਿਖਿ ਦਰਸਨੁ ਗੁਰ ਸਿਖਹ ॥ ਸਰਣਿ ਪਰਹਿ ਤੇ ਉਬਰਹਿ, ਛੋਡਿ ਜਮ ਪੁਰ ਕੀ ਲਿਖਹ ॥ {ਪੰਨਾ ੧੩੯੫}**

**ਪਦ ਅਰਥ**:— ਪਿਖਿ—ਵੇਖ ਕੇ । ਗੁਰ ਦਰਸਨੁ—ਸਤਿਗੁਰੂ (ਅਮਰਦਾਸ ਜੀ) ਦਾ ਦਰਸਨ । ਸਿਖਹ—ਸਿੱਖਾਂ ਨੂੰ । ਪਰਹਿ—ਪੈਂਦੇ ਹਨ । ਉਬਰਹਿ—ਪਾਰ ਉਤਰ ਜਾਂਦੇ ਹਨ । ਛੋਡਿ—ਛੱਡ ਕੇ । ਲਿਖਹ—ਲਿਖਤ । ਜਮ ਪੁਰ ਕੀ—ਜਮ ਪੁਰੀ ਦੀ ।

**ਅਰਥ**:— ਸਤਿਗੁਰੂ (ਅਮਰਦਾਸ ਜੀ) ਦਾ ਦਰਸ਼ਨ ਕਰ ਕੇ ਸਿੱਖਾਂ ਨੂੰ ਜਪ ਤਪ ਸਤ ਸੰਤੋਖ (ਪ੍ਰਾਪਤ ਹੁੰਦੇ ਹਨ) । ਜੋ ਮਨੁੱਖ (ਗੁਰੂ ਦੀ) ਸਰਨ ਪੈਂਦੇ ਹਨ, ਉਹ ਜਮ-ਪੁਰੀ ਦੀ ਲਿਖਤ ਨੂੰ ਛੱਡ ਕੇ ਪਾਰ ਲੰਘ ਜਾਂਦੇ ਹਨ ।

**ਭਗਤਿ ਭਾਇ ਭਰਪੂਰੁ ਰਿਦੈ, ਉਚਰੈ ਕਰਤਾਰੈ ॥ ਗੁਰੁ ਗਉਹਰੁ ਦਰੀਆਉ, ਪਲਕ ਡੁਬੰਤ੍ਹ ਤਾਰੈ ॥ {ਪੰਨਾ ੧੩੯੫}**

**ਪਦ ਅਰਥ**:— ਭਗਤਿ ਭਾਇ—ਭਗਤੀ ਦੇ ਪ੍ਰੇਮ ਵਿਚ । ਰਿਦੈ—ਹਿਰਦੇ ਵਿਚ । ਉਚਰੈ—(ਗੁਰੂ ਅਮਰਦਾਸ) ਸਿਮਰਦਾ ਹੈ । ਕਰਤਾਰੈ—ਕਰਤਾਰ ਨੂੰ । ਗਉਹਰੁ—ਗਹਰ, ਗੰਭੀਰ । ਦਰੀਆਉ—ਦਰੀਆ-ਦਿਲ, ਸਖ਼ੀ । ਪਲਕ—ਪਲ ਵਿਚ । ਡੁਬੰਤ੍ਹ—ਡੁੱਬਦਿਆਂ ਨੂੰ ।

**ਅਰਥ**:— (ਗੁਰੂ ਅਮਰਦਾਸ ਆਪਣੇ) ਹਿਰਦੇ ਵਿਚ (ਕਰਤਾਰ ਦੀ) ਭਗਤੀ ਦੇ ਪ੍ਰੇਮ ਨਾਲ ਭਰਿਆ ਹੋਇਆ ਹੈ, ਅਤੇ ਕਰਤਾਰ ਨੂੰ ਸਿਮਰਦਾ ਹੈ; ਸਤਿਗੁਰੂ (ਅਮਰਦਾਸ) ਗੰਭੀਰ ਹੈ, ਦਰੀਆ-ਦਿਲ ਹੈ, ਡੁੱਬਦੇ ਜੀਵਾਂ ਨੂੰ ਪਲ ਵਿਚ ਤਾਰ ਦੇਂਦਾ ਹੈ ।

**ਨਾਨਕ ਕੁਲਿ ਨਿੰਮਲੁ ਅਵਤਰ੍ਹਿਉ, ਗੁਣ ਕਰਤਾਰੈ ਉਚਰੈ ॥ ਗੁਰੁ ਅਮਰਦਾਸੁ ਜਿਨ੍ ਸੇਵਿਅਉ, ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥੩॥੧੭॥ {ਪੰਨਾ ੧੩੯੫}**

**ਪਦ ਅਰਥ**:— ਨਾਨਕ ਕੁਲਿ—(ਗੁਰੂ) ਨਾਨਕ ਦੀ ਕੁਲ ਵਿਚ । ਨਿੰਮਲੁ—ਨਿਰਮਲ । ਗੁਣ ਕਰਤਾਰੈ—ਕਰਤਾਰ ਦੇ ਗੁਣਾਂ ਨੂੰ । ਜਿਨ੍—ਜਿਨ੍ਹਾਂ ਮਨੁੱਖਾਂ ਨੇ । ਤਿਨ੍—ਉਹਨਾਂ ਦਾ । ਪਰਹਰਿ ਪਰੈ—ਦੂਰ ਹੋ ਜਾਂਦਾ ਹੈ ।

**ਅਰਥ**:— (ਗੁਰੂ) ਨਾਨਕ (ਦੇਵ ਜੀ) ਦੀ ਕੁਲ ਵਿਚ (ਗੁਰੂ ਅਮਰਦਾਸ ਜੀ) ਨਿਰਮਲ ਅਵਤਾਰ ਹੋਇਆ ਹੈ, ਜੋ ਕਰਤਾਰ ਦੇ ਗੁਣਾਂ ਨੂੰ ਉਚਾਰਦਾ ਹੈ । ਜਿਨ੍ਹਾਂ ਮਨੁੱਖਾਂ ਨੇ ਗੁਰੂ ਅਮਰਦਾਸ ਜੀ ਨੂੰ ਸੇਵਿਆ ਹੈ, ਉਹਨਾਂ ਦਾ ਦੁੱਖ ਤੇ ਦਰਿਦ੍ਰ ਦੂਰ ਹੋ ਜਾਂਦਾ ਹੈ ।੩।੧੭।

**ਚਿਤਿ ਚਿਤਵਉ, ਅਰਦਾਸਿ ਕਹਉ, ਪਰੁ ਕਹਿ ਭਿ ਨ ਸਕਉ ॥ ਸਰਬ ਚਿੰਤ ਤੁਝੁ ਪਾਸਿ, ਸਾਧ ਸੰਗਤਿ ਹਉ ਤਕਉ ॥ {ਪੰਨਾ ੧੩੯੫}**

**ਪਦ ਅਰਥ**:— ਚਿਤਿ—ਚਿੱਤ ਵਿਚ । ਚਿਤਵਉ—ਚਿਤਵਦਾ ਹਾਂ, ਵਿਚਾਰਦਾ ਹਾਂ । ਕਹਉ—ਆਖਦਾ ਹਾਂ, ਮੈਂ ਆਖਾਂ । ਸਰਬ ਚਿੰਤ—ਸਾਰੇ ਫ਼ਿਕਰ । ਤੁਝੁ ਪਾਸਿ—ਤੇਰੇ ਪਾਸ । ਹਉ—ਮੈਂ ।

**ਅਰਥ**:— (ਹੇ ਗੁਰੂ ਅਮਰਦਾਸ ਜੀ !) ਮੈਂ ਚਿੱਤ ਵਿਚ ਸੋਚਾਂ ਸੋਚਦਾ ਹਾਂ ਕਿ (ਇਕ) ਬੇਨਤੀ ਆਖਾਂ; ਪਰ ਮੈਂ ਆਖ ਭੀ ਨਹੀਂ ਸਕਦਾ; (ਹੇ ਸਤਿਗੁਰੂ !) ਮੇਰੇ ਸਾਰੇ ਫ਼ਿਕਰ ਤੇਰੇ ਹਵਾਲੇ ਹਨ (ਭਾਵ, ਤੈਨੂੰ ਹੀ ਮੇਰੇ ਸਾਰੇ ਫ਼ਿਕਰ ਹਨ), ਮੈਂ ਸਾਧ ਸੰਗਤ (ਦਾ ਆਸਰਾ) ਤੱਕਦਾ ਹਾਂ ।

**ਤੇਰੈ ਹੁਕਮਿ ਪਵੈ ਨੀਸਾਣੁ, ਤਉ ਕਰਉ ਸਾਹਿਬ ਕੀ ਸੇਵਾ ॥ ਜਬ ਗੁਰੁ ਦੇਖੈ ਸੁਭ ਦਿਸਟਿ, ਨਾਮੁ ਕਰਤਾ ਮੁਖਿ ਮੇਵਾ ॥ {ਪੰਨਾ ੧੩੯੫}**

**ਪਦ ਅਰਥ**:— ਤੇਰੈ ਹੁਕਮਿ—(ਹੇ ਸਤਿਗੁਰੂ !) ਤੇਰੀ ਰਜ਼ਾ ਵਿਚ । ਨੀਸਾਣੁ—ਪ੍ਰਵਾਨਗੀ । ਪਵੈ—ਮਿਲੇ । ਤਉ—ਤਦੋਂ । ਸੁਭ ਦਿਸਟਿ—ਮਿਹਰ ਦੀ ਨਜ਼ਰ ਕਰ ਕੇ । ਨਾਮੁ ਮੇਵਾ—ਨਾਮ ਰੂਪ-ਫਲ । ਕਰਤਾ—ਕਰਤਾਰ ਦਾ । ਮੁਖਿ—ਮੂੰਹ ਵਿਚ ।

**ਅਰਥ**:— (ਹੇ ਗੁਰੂ ਅਮਰਦਾਸ ਜੀ !) ਜੇ ਤੇਰੀ ਰਜ਼ਾ ਵਿਚ ਪ੍ਰਵਾਨਗੀ ਮਿਲ ਜਾਏ, ਤਾਂ ਮੈਂ ਮਾਲਕ-ਪ੍ਰਭੂ ਦੀ ਸੇਵਾ ਕਰਾਂ । ਜਦੋਂ ਸਤਿਗੁਰੂ (ਅਮਰਦਾਸ) ਮਿਹਰ ਦੀ ਨਜ਼ਰ ਨਾਲ ਤੱਕਦਾ ਹੈ, ਤਾਂ ਕਰਤਾਰ ਦਾ ਨਾਮ-ਰੂਪ ਫਲ ਮੂੰਹ ਵਿਚ (ਭਾਵ, ਖਾਣ ਨੂੰ) ਮਿਲਦਾ ਹੈ ।

**ਅਗਮ ਅਲਖ ਕਾਰਣ ਪੁਰਖ, ਜੋ ਫੁਰਮਾਵਹਿ ਸੋ ਕਹਉ ॥ ਗੁਰ ਅਮਰਦਾਸ ਕਾਰਣ ਕਰਣ, ਜਿਵ ਤੂ ਰਖਹਿ ਤਿਵ ਰਹਉ ॥੪॥੧੮॥ {ਪੰਨਾ ੧੩੯੫}**

**ਪਦ ਅਰਥ**:— ਅਗਮ—ਹੇ ਅਗਮ ਹਰੀ-ਰੂਪ ਸਤਿਗੁਰੂ ! ਫੁਰਮਾਵਹਿ—ਤੂੰ ਹੁਕਮ ਕਰਦਾ ਹੈਂ । ਕਾਰਣ ਕਰਣ—ਸ੍ਰਿਸ਼ਟੀ ਦਾ ਕਰਤਾ । ਅਗਮ—ਅਪਹੁੰਚ । ਅਲਖ—ਅਲੱਖ, ਜਿਸ ਦਾ ਸਰੂਪ ਦੱਸਿਆ ਨਾਹ ਜਾ ਸਕੇ । ਕਰਣ—ਸ੍ਰਿਸ਼ਟੀ । ਕਾਰਣ—(ਸ੍ਰਿਸ਼ਟੀ ਦਾ) ਮੂਲ । ਪੁਰਖ—ਸਰਬ-ਵਿਆਪਕ ।

**ਅਰਥ**:— ਹੇ ਅਗਮ-ਰੂਪ ਸਤਿਗੁਰੂ ! ਹੇ ਅਲੱਖ ਹਰੀ-ਰੂਪ ਗੁਰੂ ! ਹੇ ਕਾਰਣ ਪੁਰਖ-ਰੂਪ ਗੁਰੂ ਅਮਰਦਾਸ ਜੀ ! ਜੋ ਤੂੰ ਹੁਕਮ ਕਰਦਾ ਹੈਂ, ਮੈਂ ਸੋਈ ਆਖਦਾ ਹਾਂ । ਹੇ ਸ੍ਰਿਸ਼ਟੀ ਦੇ ਕਰਤਾ-ਰੂਪ ਗੁਰੂ ਅਮਰਦਾਸ ਜੀ ! ਜਿਵੇਂ ਤੂੰ ਮੈਨੂੰ ਰੱਖਦਾ ਹੈਂ ਤਿਵੇਂ ਮੈਂ ਰਹਿੰਦਾ ਹਾਂ ।੪।੧੮।

ਨੋਟ:— ਇਹ ਚਾਰ ਸਵਈਏ ਭੱਟ ਕੀਰਤ ਦੇ ਉਚਾਰੇ ਹੋਏ ਹਨ ।

**ਭਿਖੇ ਕੇ ॥**

**ਗੁਰੁ ਗਿਆਨੁ ਅਰੁ ਧਿਆਨੁ, ਤਤ ਸਿਉ ਤਤੁ ਮਿਲਾਵੈ ॥ ਸਚਿ ਸਚੁ ਜਾਣੀਐ, ਇਕ ਚਿਤਹਿ ਲਿਵ ਲਾਵੈ ॥ {ਪੰਨਾ ੧੩੯੫}**

**ਪਦ ਅਰਥ**:— ਤਤ ਸਿਉ—ਪਰਮਾਤਮਾ ਨਾਲ (ਜੋ ਸਭਨਾਂ ਦਾ ਮੂਲ ਹੈ) । ਤਤੁ—ਆਤਮਾ ਨੂੰ । ਗੁਰੁ—ਗੁਰ (ਅਮਰਦਾਸ ਜੀ) । ਸਚਿ—ਸਚ ਵਿਚ, ਸਦਾ-ਥਿਰ ਅਕਾਲ ਪੁਰਖ ਵਿਚ (ਜੁੜਨ ਕਰ ਕੇ) । ਸਚੁ—ਸਦਾ-ਥਿਰ ਵਾਲਾ ਅਕਾਲ ਪੁਰਖ-ਰੂਪ । ਇਕ ਚਿਤਹਿ—ਇਕਾਗ੍ਰ ਮਨ ਹੋ ਕੇ ।

**ਅਰਥ**:— ਸਤਿਗੁਰੂ ਅਮਰਦਾਸ ਗਿਆਨ-ਰੂਪ ਤੇ ਧਿਆਨ-ਰੂਪ ਹੈ (ਭਾਵ, ਪੂਰਨ ਗਿਆਨ ਵਾਲਾ ਤੇ ਦ੍ਰਿੜ ਧਿਆਨ ਵਾਲਾ ਹੈ); (ਗੁਰੂ ਅਮਰਦਾਸ ਨੇ) ਆਪਣੇ ਆਤਮਾ ਨੂੰ ਹਰੀ ਨਾਲ ਮਿਲਾ ਲਿਆ ਹੈ । ਸਦਾ-ਥਿਰ ਹਰੀ ਵਿਚ ਜੁੜਨ ਕਰ ਕੇ ਸਤਿਗੁਰੂ ਨੂੰ ਹਰੀ-ਰੂਪ ਹੀ ਸਮਝਣਾ ਚਾਹੀਏ, (ਗੁਰੂ ਅਮਰਦਾਸ) ਇਕਾਗ੍ਰ ਮਨ ਹੋ ਕੇ (ਹਰੀ ਵਿਚ) ਲਿਵ ਲਾ ਰਿਹਾ ਹੈ ।

**ਕਾਮ ਕ੍ਰੋਧ ਵਸਿ ਕਰੈ, ਪਵਣੁ ਉਡੰਤ ਨ ਧਾਵੈ ॥ ਨਿਰੰਕਾਰ ਕੈ ਵਸੈ ਦੇਸਿ, ਹੁਕਮੁ ਬੁਝਿ ਬੀਚਾਰੁ ਪਾਵੈ ॥ {ਪੰਨਾ ੧੩੯੫}**

**ਪਦ ਅਰਥ**:— ਪਵਣੁ—ਚੰਚਲ ਮਨ । ਉਡੰਤ—ਭਟਕਦਾ । ਧਾਵੈ—ਦੌੜਦਾ । ਦੇਸਿ—ਦੇਸ ਵਿਚ । ਬੁਝਿ—ਸਮਝ ਕੇ, ਪਛਾਣ ਕੇ । ਬੀਚਾਰੁ—ਗਿਆਨੁ ।

**ਅਰਥ**:— ਗੁਰੂ ਅਮਰਦਾਸ ਕਾਮ ਕ੍ਰੋਧ ਨੂੰ ਆਪਣੇ ਵੱਸ ਵਿਚ ਕਰੀ ਰੱਖਦਾ ਹੈ, (ਉਹਨਾਂ ਦਾ) ਮਨ ਭਟਕਦਾ ਨਹੀਂ ਹੈ (ਕਿਸੇ ਪਾਸੇ ਵਲ) ਦੌੜਦਾ ਨਹੀਂ ਹੈ । (ਗੁਰੂ ਅਮਰਦਾਸ) ਨਿਰੰਕਾਰ ਦੇ ਦੇਸ ਵਿਚ ਟਿਕ ਰਿਹਾ ਹੈ, (ਪ੍ਰਭੂ ਦਾ) ਹੁਕਮ ਪਛਾਣ ਕੇ (ਉਹਨਾਂ ਨੇ) ਗਿਆਨ ਪ੍ਰਾਪਤ ਕੀਤਾ ਹੈ ।

**ਕਲਿ ਮਾਹਿ ਰੂਪੁ ਕਰਤਾ ਪੁਰਖੁ, ਸੋ ਜਾਣੈ ਜਿਨਿ ਕਿਛੁ ਕੀਅਉ ॥ ਗੁਰੁ ਮਿਲ੍ਯਿਉ ਸੋਇ, ਭਿਖਾ ਕਹੈ, ਸਹਜ ਰੰਗਿ ਦਰਸਨੁ ਦੀਅਉ ॥੧॥੧੯॥ {ਪੰਨਾ ੧੩੯੫}**

**ਪਦ ਅਰਥ**:— ਕਲਿ ਮਾਹਿ—ਕਲਜੁਗ ਵਿਚ । ਸੋ—ਉਹ ਅਕਾਲ ਪੁਰਖ । ਜਿਨਿ—ਜਿਸ (ਅਕਾਲ ਪੁਰਖ) ਨੇ । ਕਿਛੁ—ਇਹ ਅਲੱਖ ਕੌਤਕ (ਭਾਵ, ਇਹੋ ਜਿਹੇ ਗੁਰੂ ਨੂੰ ਸੰਸਾਰ ਤੇ ਘੱਲਣ ਦਾ ਕੌਤਕ) । ਸੋਇ—ਉਹ (ਗੁਰੂ ਅਮਰਦਾਸ) । ਦੀਅਉ—ਦਿੱਤਾ ਹੈ । ਸਹਜ—ਆਤਮਕ ਅਡੋਲਤਾ, ਪੂਰਨ ਖਿੜਾਉ ।

**ਅਰਥ**:— ਕਲਜੁਗ ਵਿਚ (ਗੁਰੂ ਅਮਰਦਾਸ) ਕਰਤਾ ਪੁਰਖ-ਰੂਪ ਹੈ; (ਇਸ ਕੌਤਕ ਨੂੰ) ਉਹ ਕਰਤਾਰ ਹੀ ਜਾਣਦਾ ਹੈ ਜਿਸ ਨੇ ਇਹ ਅਚਰਜ ਕੌਤਕ ਕੀਤਾ ਹੈ । ਭਿੱਖਾ ਕਵੀ ਆਖਦਾ ਹੈ—"ਮੈਨੂੰ ਉਹ ਗੁਰੂ (ਅਮਰਦਾਸ) ਮਿਲ ਪਿਆ ਹੈ, (ਉਹਨਾਂ ਨੇ) ਪੂਰਨ ਖਿੜਾਉ ਦੇ ਰੰਗ ਵਿਚ ਮੈਨੂੰ ਦਰਸਨ ਦਿੱਤਾ ਹੈ" ।੧।੧੯।

**ਰਹਿਓ ਸੰਤ ਹਉ ਟੋਲਿ, ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ, ਮੁਖਹੁ ਏ ਪੰਡਿਤ ਮਿਠੇ ॥ {ਪੰਨਾ ੧੩੯੫}**

**ਪਦ ਅਰਥ**:— ਹਉ—ਮੈਂ । ਟੋਲਿ ਰਹਿਓ—ਟੋਲ ਕੇ ਰਹਿ ਗਿਆ ਹਾਂ, ਭਾਲ ਭਾਲ ਕੇ ਥੱਕ ਗਿਆ ਹਾਂ, ਲੱਭ ਲੱਭ ਕੇ ਥੱਕ ਗਿਆ ਹਾਂ । ਡਿਠੇ—ਮੈਂ ਵੇਖੇ ਹਨ । ਤਪਸੀਅਹ—ਤੱਪਸ੍ਵੀ ਲੋਕ । ਏ—ਇਹ । ਮੁਖਹੁ ਮਿਠੇ ਪੰਡਿਤ—ਮੂੰਹੋਂ ਮਿੱਠੇ ਪੰਡਿਤ ।

**ਅਰਥ**:— ਮੈਂ ਸੰਤਾਂ ਨੂੰ ਟੋਲਦਾ ਟੋਲਦਾ ਥੱਕ ਗਿਆ ਹਾਂ, ਮੈਂ ਕਈ ਸਾਧ (ਭੀ) ਵੇਖੇ ਹਨ, ਕਈ ਸੰਨਿਆਸੀ, ਕਈ ਤਪੱਸਵੀ ਤੇ ਕਈ ਇਹ ਮੂੰਹੋਂ-ਮਿੱਠੇ ਪੰਡਿਤ (ਭੀ) ਵੇਖੇ ਹਨ ।

**ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ ॥ ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥ {ਪੰਨਾ ੧੩੯੬}**

ਪਦ ਅਰਥ:— ਨਹੁ—ਨਹੀਂ । ਪਰਚਉ—ਤਸੱਲੀ । ਕਿਨੈ...ਲਾਯਉ—ਕਿਸੇ ਨੇ ਮੇਰੀ ਨਿਸ਼ਾ ਨਹੀਂ ਕੀਤੀ । ਕਹਤਿਅਹ ਕਹਤੀ—ਆਖਦੇ ਆਖਦੇ । ਰਹਤ ਕੋ—ਰਹਤ ਦੀ, ਰਹਤ ਵੇਖ ਕੇ । ਖੁਸੀ—ਆਨੰਦ । ਰਹਤ ਕੋ ਖੁਸੀ—ਰਹਤ ਦਾ ਆਨੰਦ ।

**ਅਰਥ**:— ਮੈਂ ਇਕ ਸਾਲ ਫਿਰਦਾ ਰਿਹਾ ਹਾਂ, ਕਿਸੇ ਨੇ ਮੇਰੀ ਨਿਸ਼ਾ ਨਹੀਂ ਕੀਤੀ; ਸਾਰੇ (ਮੂੰਹੋਂ) ਆਖਦੇ ਹੀ ਆਖਦੇ (ਭਾਵ, ਹੋਰਨਾਂ ਨੂੰ ਉਪਦੇਸ਼ ਕਰਦੇ ਹੀ) ਸੁਣੇ ਹਨ, ਪਰ ਕਿਸੇ ਦੀ ਰਹਤ ਵੇਖ ਕੇ ਮੈਨੂੰ ਆਨੰਦ ਨਹੀਂ ਆਇਆ ।

**ਹਰਿ ਨਾਮੁ ਛੋਡਿ ਦੂਜੈ ਲਗੇ, ਤਿਨ੍ ਕੇ ਗੁਣ ਹਉ ਕਿਆ ਕਹਉ ॥ ਗੁਰੁ, ਦਯਿ ਮਿਲਾਯਉ ਭਿਖਿਆ, ਜਿਵ ਤੂ ਰਖਹਿ ਤਿਵ ਰਹਉ ॥੨॥੨੦॥ (ਪੰਨਾ ੧੩੯੬)**

**ਪਦ ਅਰਥ**:— ਛੋਡਿ—ਛੱਡ ਕੇ । ਦੂਜੈ—ਦੂਜਾ-ਪਨ ਵਿਚ, ਦ੍ਵੈਤ ਵਿਚ, ਅਕਾਲ ਪੁਰਖ ਨੂੰ ਛੱਡ ਕੇ ਹੋਰ ਵਿਚ, ਮਾਇਆ ਵਿਚ । ਗੁਰ—ਹੇ ਸਤਿਗੁਰ (ਅਮਰਦਾਸ ਜੀ) ! ਦਯਿ—ਪਿਆਰੇ (ਅਕਾਲ ਪੁਰਖ) ਨੇ । ਭਿਖਿਆ—ਭਿਖੇ ਭੱਟ ਨੂੰ । ਰਹਉ—ਮੈਂ ਰਹਿੰਦਾ ਹਾਂ ।

**ਅਰਥ**:— ਉਹਨਾਂ ਲੋਕਾਂ ਦੇ ਗੁਣ ਮੈਂ ਕੀਹ ਆਖਾਂ, ਜਿਹੜੇ ਹਰੀ ਦੇ ਨਾਮ ਨੂੰ ਛੱਡ ਕੇ ਦੂਜੇ (ਭਾਵ, ਮਾਇਆ ਦੇ ਪਿਆਰ) ਵਿਚ ਲੱਗੇ ਹੋਏ ਹਨ ? ਹੇ ਗੁਰੂ (ਅਮਰਦਾਸ) ! ਪਿਆਰੇ (ਹਰੀ) ਨੇ ਮੈਨੂੰ, ਭਿਖੇ ਨੂੰ, ਤੂੰ ਮਿਲਾ ਦਿੱਤਾ ਹੈ, ਜਿਵੇਂ ਤੂੰ ਰੱਖੇਂਗਾ ਤਿਵੇਂ ਮੈਂ ਰਹਾਂਗਾ ।੨।੨੦।

ਨੋਟ:— ਇਹ ਦੋ ਸਵਈਏ ਭੱਟ ਭਿਖੇ ਦੇ ਉਚਾਰੇ ਹੋਏ ਹਨ ।

**ਪਹਿਰਿ ਸਮਾਧਿ ਸਨਾਹੁ, ਗਿਆਨਿ ਹੈ ਆਸਣਿ ਚੜਿਅਉ ॥ ਧ੍ਰੰਮ ਧਨੁਖ ਕਰ ਗਹਿਓ, ਭਗਤ ਸੀਲਹ ਸਰਿ ਲੜਿਅਉ ॥ {ਪੰਨਾ ੧੩੯੬}**

**ਪਦ ਅਰਥ**:— ਪਹਿਰਿ—ਪਹਿਨ ਕੇ । ਸਮਾਧਿ ਸਨਾਹੁ—ਸਮਾਧੀ-ਰੂਪ ਸੰਨਾਹ । ਸੰਨਾਹੁ—ਸੰਜੋਅ, ਲੋਹੇ ਦੀ ਵਰਦੀ । ਹੈ—(ਹਯ) ਘੋੜਾ । ਗਿਆਨ ਹੈ—ਗਿਆਨ ਰੂਪ (ਹਯ) ਘੋੜੇ ਉਤੇ । ਆਸਣਿ ਚੜਿਆਉ—ਆਸਣ ਤੇ ਬੈਠਾ ਹੈ, ਆਸਣ ਜਮਾਇਆ ਹੋਇਆ ਹੈ । ਧ੍ਰੰਮ ਧਨਖੁ—ਧਰਮ ਦਾ ਧਨੁਖ । ਕਰ—ਹੱਥਾਂ ਵਿਚ । ਗਹਿਓ—ਪਕੜਿਆ ਹੋਇਆ ਹੈ । ਭਗਤ ਸੀਲ—ਭਗਤਾਂ ਵਾਲਾ ਸੀਲ (ਸੁਭਾਵ) । ਭਗਤ ਸੀਲਹ—ਭਗਤਾਂ ਵਾਲੇ ਸੀਲ ਦੇ । ਸਰਿ—ਤੀਰ ਨਾਲ । ਸਮਾਧਿ—ਪ੍ਰਭੂ-ਚਰਨਾਂ ਵਿਚ ਸੁਰਤਿ ਜੋੜਨੀ ।

**ਅਰਥ**:— ਸਮਾਧੀ-ਰੂਪ ਸੰਨਾਹ (ਜ਼ਿਰਹ-ਬਖ਼ਤਰ) ਪਹਿਨ ਕੇ ਗਿਆਨ-ਰੂਪ ਘੋੜੇ ਉੱਤੇ (ਗੁਰੂ ਅਮਰਦਾਸ ਜੀ ਨੇ) ਆਸਣ ਜਮਾਇਆ ਹੋਇਆ ਹੈ । ਧਰਮ ਦਾ ਧਨੁਖ ਹੱਥਾਂ ਵਿਚ ਫੜ ਕੇ (ਗੁਰੂ ਅਮਰਦਾਸ) ਭਗਤਾਂ ਵਾਲੇ ਸੀਲ-ਰੂਪ ਤੀਰ ਨਾਲ (ਕਾਮਾਦਿਕ ਵੈਰੀਆਂ ਦੇ ਟਾਕਰੇ ਤੇ) ਲੜ ਰਿਹਾ ਹੈ ।

**ਭੈ ਨਿਰਭਉ, ਹਰਿ ਅਟਲੁ ਮਨਿ, ਸਬਦਿ ਗੁਰ ਨੇਜਾ ਗਡਿਓ ॥ ਕਾਮ ਕ੍ਰੋਧ ਲੋਭ ਮੋਹ ਅਪਤੁ, ਪੰਚ ਦੂਤ ਬਿਖੰਡਿਓ ॥ {ਪੰਨਾ ੧੩੯੬}**

**ਪਦ ਅਰਥ**:— ਭੈ—(ਹਰੀ ਦਾ) ਭਉ ਰੱਖਣ ਦੇ ਕਾਰਨ । ਮਨਿ—ਮਨ ਵਿਚ । ਸਬਦਿ ਗੁਰ—ਸਤਿਗੁਰੂ ਦੇ ਸ਼ਬਦ ਦੁਆਰਾ । ਅਪਤੁ—ਆਪਾ-ਭਾਵ, ਅਹੰਕਾਰ । ਬਿਖੰਡਿਓ—ਨਾਸ ਕਰ ਦਿੱਤੇ ਹਨ । ਦੂਤ—ਵੈਰੀ ।

**ਅਰਥ**:— ਹਰੀ ਦਾ ਭਉ ਰੱਖਣ ਦੇ ਕਾਰਨ (ਗੁਰੂ ਅਮਰਦਾਸ) ਨਿਰਭਉ ਹੈ, ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਹਰੀ ਨੂੰ (ਗੁਰੂ ਅਮਰਦਾਸ ਨੇ) ਮਨ ਵਿਚ ਧਾਰਿਆ ਹੈ—ਇਹ (ਗੁਰੂ ਅਮਰਦਾਸ ਨੇ ਮਾਨੋ), ਨੇਜਾ ਗੱਡਿਆ ਹੋਇਆ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਇਹਨਾਂ ਪੰਜਾਂ ਵੈਰੀਆਂ ਦਾ ਨਾਸ ਕਰ ਦਿੱਤਾ ਹੈ ।

**ਭਲਉ ਭੂਹਾਲੁ, ਤੇਜੋ ਤਨਾ, ਨ੍ਰਿਪਤਿ ਨਾਥੁ ਨਾਨਕ ਬਰਿ ॥ ਗੁਰ ਅਮਰਦਾਸ ਸਚੁ ਸਲ੍ ਭਣਿ, ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥ (ਪੰਨਾ ੧੩੯੬)**

**ਪਦ ਅਰਥ**:— ਭਲਉ—ਭੱਲਿਆਂ ਦੀ ਕੁਲ ਵਿਚ । ਭੂਹਾਲੁ—ਭੂਪਾਲੁ, ਰਾਜਾ । ਭਲਉ ਭੂਹਾਲੁ—ਭੱਲਿਆਂ ਦੀ ਕੁਲ ਵਿਚ ਸ਼ਿਰੋਮਣੀ । ਤੇਜੋ ਤਨਾ—ਹੇ ਤੇਜਭਾਨ ਜੀ ਦੇ ਪੁੱਤਰ ! ਨ੍ਰਿਪਤਿ ਨਾਥੁ—ਰਾਜਿਆਂ ਦਾ ਰਾਜਾ । ਨਾਨਕ ਬਰਿ—(ਗੁਰੂ) ਨਾਨਕ (ਦੇਵ ਜੀ) ਦੇ ਵਰ ਨਾਲ । ਭਣਿ—ਆਖ । ਤੈ—ਆਪ ਨੇ, ਤੂੰ । ਇਵ—ਇਸ ਤਰ੍ਹਾਂ । ਕਰਿ—ਕਰ ਕੇ । ਦਲੁ—ਫ਼ੌਜ ।

**ਅਰਥ**:— ਤੇਜਭਾਨ ਜੀ ਦੇ ਪੁਤ੍ਰ ਹੇ ਗੁਰੂ ਅਮਰਦਾਸ ਜੀ ! ਤੂੰ ਭੱਲਿਆਂ ਦੀ ਕੁਲ ਵਿਚ ਸ਼ਿਰੋਮਣੀ ਹੈਂ ਅਤੇ (ਗੁਰੂ) ਨਾਨਕ (ਦੇਵ ਜੀ) ਦੇ ਵਰ ਨਾਲ ਰਾਜਿਆਂ ਦਾ ਰਾਜਾ ਹੈਂ । ਹੇ ਸਲ੍ ਕਵੀ ! (ਇਉਂ) ਆਖ—'ਹੇ ਗੁਰੂ ਅਮਰਦਾਸ ! ਤੂੰ ਇਸ ਤਰ੍ਹਾਂ ਜੁੱਧ ਕਰ ਕੇ (ਇਹ ਵਿਕਾਰਾਂ ਦਾ) ਦਲ ਜਿੱਤ ਲਿਆ ਹੈ ।੧।੨੧।

ਨੋਟ:— ਇਹ ਇਕ ਸਵਈਆ ਭੱਟ ਸਲ੍ ਦਾ ਹੈ ।

**ਘਨਹਰ ਬੂੰਦ, ਬਸੁਅ ਰੋਮਾਵਲਿ, ਕੁਸਮ ਬਸੰਤ, ਗਨੰਤ ਨ ਆਵੈ ॥ ਰਵਿ ਸਸਿ ਕਿਰਣਿ, ਉਦਰੁ ਸਾਗਰ ਕੋ, ਗੰਗ ਤਰੰਗ, ਅੰਤੁ ਕੋ ਪਾਵੈ ॥ {ਪੰਨਾ ੧੩੯੬}**

**ਪਦ ਅਰਥ**:— ਘਨਹਰ—ਬੱਦਲ । ਬੂੰਦ—ਕਣੀਆਂ । ਘਨਹਰ ਬੂੰਦ—ਬੱਦਲਾਂ ਦੀਆਂ ਕਣੀਆਂ । ਬਸੁਅ—ਬਸੁਧਾ, ਧਰਤੀ । ਰੋਮਾਵਲਿ—ਰੋਮਾਂ ਦੀ ਪੰਕਤੀ । ਬਸੁਅ ਰੋਮਾਵਲਿ—ਧਰਤੀ ਦੀ ਰੋਮਾਵਲੀ, ਬਨਸਪਤੀ । ਕੁਸਮ—ਫੁੱਲ । ਬਸੰਤ—ਬਸੰਤ ਰੁੱਤ ਦੇ । ਗਨੰਤ—ਗਿਣਦਿਆਂ । ਰਵਿ—ਸੂਰਜ । ਸਸਿ—ਚੰਦ੍ਰਮਾ ।ਉਦਰੁ—ਪੇਟ । ਗੰਗ ਤਰੰਗ—ਗੰਗਾ ਦੀਆਂ ਲਹਿਰਾਂ (ਠਿਲ੍ਹਾਂ) । ਕੋ—ਕੌਣ ? ਪਾਵੈ—ਪਾ ਸਕਦਾ ਹੈ ।

**ਅਰਥ**:— ਬੱਦਲਾਂ ਦੀਆਂ ਕਣੀਆਂ, ਧਰਤੀ ਦੀ ਬਨਸਪਤੀ, ਬਸੰਤ ਦੇ ਫੁੱਲ—ਇਹਨਾਂ ਦੀ ਗਿਣਤੀ ਨਹੀਂ ਹੋ ਸਕਦੀ । ਸੂਰਜ ਤੇ ਚੰਦ੍ਰਮਾ ਦੀਆਂ ਕਿਰਨਾਂ, ਸਮੁੰਦਰ ਦਾ ਪੇਟ ਗੰਗਾ ਦੀਆਂ ਠਿਲ੍ਹਾਂ—ਇਹਨਾਂ ਦਾ ਅੰਤ ਕੌਣ ਪਾ ਸਕਦਾ ਹੈ ?

**ਰੁਦ੍ਰ ਧਿਆਨ, ਗਿਆਨ ਸਤਿਗੁਰ ਕੇ, ਕਬਿ ਜਨ ਭਲ੍, ਉਨਹ ਜੁੋ ਗਾਵੈ ॥ ਭਲੇ ਅਮਰਦਾਸ, ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥ (ਪੰਨਾ ੧੩੯੬)**

**ਪਦ ਅਰਥ**:— ਰੁਦ੍ਰ—ਸ਼ਿਵ । ਰੁਦ੍ਰ ਧਿਆਨ—ਸ਼ਿਵ ਜੀ ਵਾਲੇ ਧਿਆਨ ਨਾਲ (ਭਾਵ, ਪੂਰਨ ਅਡੋਲ ਸਮਾਧੀ ਲਾ ਕੇ) । ਭਲ੍—ਹੇ ਭਲ੍ ! ਉਨਹ—ਬੱਦਲਾਂ ਦੀਆਂ ਕਣੀਆਂ, ਬਨਸਪਤੀ, ਬਸੰਤ ਦੇ ਫੁੱਲ, ਸੂਰਜ ਚੰਦ੍ਰਮਾ

ਦੀਆਂ ਕਿਰਨਾਂ, ਸਮੁੰਦਰ ਦੀ ਥਾਹ, ਤੇ ਗੰਗਾ ਦੀਆਂ ਠਿਲ੍ਹਾਂ—ਇਹਨਾਂ ਸਾਰਿਆਂ ਨੂੰ । ਜੁ ਗਾਵੈ—ਜੇ ਕੋਈ ਵਰਣਨ ਕਰ ਲਏ ਤਾਂ ਭਾਵੇਂ ਕਰ ਲਏ । ਤੋਹਿ—ਤੈਨੂੰ ਹੀ । ਬਨਿ ਆਵੈ—ਫਬਦੀ ਹੈ । ਉਪਮਾ—ਬਰਾਬਰ ਦੀ ਸ਼ੈ । ਤੇਰੀ ਉਪਮਾ ਤੋਹਿ ਬਨਿ ਆਵੈ—ਤੇਰੇ ਜਿਹਾ ਤੂੰ ਆਪ ਹੀ ਹੈਂ ਤੇਰੇ ਬਰਾਬਰ ਦਾ ਤੈਨੂੰ ਹੀ ਦੱਸੀਏ ਤਾਂ ਗੱਲ ਫਬਦੀ ਹੈ । ਜੁ—(ਅਸਲੀ ਲਫ਼ਜ਼ ਹੈ 'ਜੋ' ਇਥੇ ਪੜ੍ਹਨਾ ਹੈ 'ਜੁ') ।

**ਅਰਥ**:— ਸ਼ਿਵ ਜੀ ਵਾਂਗ ਪੂਰਨ ਸਮਾਧੀ ਲਾ ਕੇ ਅਤੇ ਸਤਿਗੁਰੂ ਦੇ ਬਖ਼ਸ਼ੇ ਗਿਆਨ ਦੁਆਰਾ, ਹੇ ਭਲ੍ਹ ਕਵੀ ! ਉਹਨਾਂ ਉਪਰ-ਦੱਸੇ ਪਦਾਰਥਾਂ ਨੂੰ ਭਾਵੇਂ ਕੋਈ ਮਨੁੱਖ ਵਰਣਨ ਕਰ ਸਕੇ, ਪਰ ਭੱਲਿਆਂ ਦੀ ਕੁਲ ਵਿਚ ਪ੍ਰਗਟ ਹੋਏ ਹੇ ਗੁਰੂ ਅਮਰਦਾਸ ਜੀ ! ਤੇਰੇ ਗੁਣ ਵਰਣਨ ਨਹੀਂ ਹੋ ਸਕਦੇ । ਤੇਰੇ ਜਿਹਾ ਤੂੰ ਆਪ ਹੀ ਹੈਂ ।੧।੨੨।

ਨੋਟ:— ਇਹਨਾਂ ਉੱਪਰ-ਲਿਖੇ ਅੰਕਾਂ ਨੂੰ ਵਿਚਾਰਨ ਦੀ ਲੋੜ ਹੈ । ਅੰਕ ੧—ਇਹ ਭੱਟ ਭਲ੍ਹ ਦਾ ਸਵਈਆ ਹੈ ।

ਅੰਕ ੨੨—ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰੇ ਹੋਏ ਸਾਰੇ ਸਵਈਆਂ ਦਾ ਜੋੜ ੨੨ ਹੈ, ਜਿਨ੍ਹਾਂ ਦਾ ਵੇਰਵਾ ਇਉਂ ਹੈ :

ਕਲ੍ਹਸਹਾਰ ਦੇ . . = ੯
ਜਾਲਪ ਦੇ . . . . = ੫
ਕੀਰਤ ਦੇ . . . . = ੪
ਭਿਖੇ ਦੇ . . . . . = ੨
ਸਲ੍ਹ ਦਾ . . . . . = ੧
ਭਲ੍ਹ ਦਾ . . . . . = ੧
. . . . . . . . ———
. . . . ਜੋੜ . . . = ੨੨

ਜੇ ਹੁਣ ਤਕ ਦੇ ਸਾਰੇ ਹੀ ਸਵਈਆਂ ਦੀ ਗਿਣਤੀ ਲਈਏ ਤਾਂ ਇਉਂ ਹੈ :

ਸ੍ਰੀ ਮੁਖਬਾਕ੍ਹ ਮਹਲਾ ੫ . . = ੯
ਸ੍ਰੀ ਮੁਖ ਬਾਕ੍ਹ ੫ . . . . . = ੧੧
ਮਹਲੇ ਪਹਿਲੇ ਕੇ . . . . . = ੧੦
ਮਹਲੇ ਦੂਜੇ ਕੇ . . . . . . .= ੧੦
ਮਹਲੇ ਤੀਜੇ ਕੇ . . . . . . = ੨੨
. . . . . . . . . . . . . .——
. . . . ਕੁੱਲ ਜੋੜ . . . . = ੬੨

**ੴ ਸਤਿਗੁਰ ਪ੍ਰਸਾਦਿ ॥**

**ਸਵਈਏ ਮਹਲੇ ਚਉਥੇ ਕੇ ੪**

**ਅਰਥ**:— ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਉਚਾਰੇ ਹੋਏ ਸਵਈਏ ।

**ਇਕ ਮਨਿ, ਪੁਰਖੁ ਨਿਰੰਜਨੁ ਧਿਆਵਉ ॥ ਗੁਰ ਪ੍ਰਸਾਦਿ, ਹਰਿ ਗੁਣ ਸਦ ਗਾਵਉ ॥ ਗੁਨ ਗਾਵਤ, ਮਨਿ ਹੋਇ ਬਿਗਾਸਾ ॥ ਸਤਿਗੁਰ, ਪੂਰਿ ਜਨਹ ਕੀ ਆਸਾ ॥ {ਪੰਨਾ ੧੩੯੬}**

**ਪਦ ਅਰਥ**:— ਇਕ ਮਨਿ—ਇਕਾਗ੍ਰ ਮਨ ਦੀ ਰਾਹੀਂ । ਨਿਰੰਜਨੁ—ਅੰਜਨੁ (ਮਾਇਆ) ਤੋਂ ਰਹਤ । ਧਿਆਵਉ—ਮੈਂ ਧਿਆਵਾਂ । ਹਰਿ ਗੁਣ—ਹਰੀ ਦੇ ਗੁਣ । ਗਾਵਉ—ਮੈਂ ਗਾਵਾਂ । ਗਾਵਤ—ਗਾਉਂਦਿਆਂ । ਮਨਿ—ਮਨ ਵਿਚ । ਬਿਗਾਸਾ—ਖਿੜਾਉ, ਆਨੰਦ, ਖ਼ੁਸ਼ੀ । ਸਤਿਗੁਰ—ਹੇ ਸਤਿਗੁਰੂ ! ਪੂਰਿ—ਪੂਰੀ ਕਰ । ਜਨਹ ਕੀ—ਦਾਸ ਦੀ ।

**ਅਰਥ**:— ਹੇ ਸਤਿਗੁਰੂ ! ਮੈਂ ਦਾਸ ਦੀ ਆਸ ਪੂਰੀ ਕਰ (ਕਿ), ਮੈਂ ਇਕਾਗ੍ਰ-ਮਨ ਹੋ ਕੇ ਮਾਇਆ ਤੋਂ ਰਹਿਤ ਅਕਾਲ ਪੁਰਖ ਨੂੰ ਸਿਮਰਾਂ, ਗੁਰੂ ਜੀ ਦੀ ਕ੍ਰਿਪਾ ਨਾਲ ਸਦਾ ਹਰੀ ਦੇ ਗੁਣ ਗਾਵਾਂ ਅਤੇ ਗੁਣ ਗਾਂਦਿਆਂ ਗਾਂਦਿਆਂ ਮੇਰੇ ਮਨ ਵਿਚ ਖਿੜਾਉ ਪੈਦਾ ਹੋਵੇ ।

**ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥ ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥ {ਪੰਨਾ ੧੩੯੬}**

**ਪਦ ਅਰਥ**:— ਸੇਵਿ—ਸੇਵ ਕੇ, ਸੇਵਾ ਕਰ ਕੇ । ਪਰਮ ਪਦੁ—ਉੱਚੀ ਪਦਵੀ, ਉੱਚਾ ਦਰਜਾ । ਪਾਯਉ—ਪਾਇਆ ਹੈ (ਜਿਸ ਗੁਰੂ ਰਾਮਦਾਸ ਜੀ ਨੇ) । ਅਬਿਗਤੁ—ਅਵਿਅਕਤ, ਅਦ੍ਰਿਸ਼ਟ ਅਕਾਲ ਪੁਰਖ । ਤਿਸੁ—ਉਸ (ਗੁਰੂ ਰਾਮਦਾਸ) ਨੂੰ । ਭੇਟੇ—ਭੇਟਿਆਂ, ਚਰਨੀਂ ਲੱਗਿਆਂ । ਚੰਪੈ—ਚੰਬੜਦਾ । ਦਾਰਿਦੁ—ਦਲਿਦ੍ਰ, ਗਰੀਬੀ । ਤਾਸੁ—ਉਸ (ਗੁਰੂ ਰਾਮਦਾਸ ਜੀ) ਦੇ ।

**ਅਰਥ**:— (ਜਿਸ ਗੁਰੂ ਰਾਮਦਾਸ ਜੀ ਨੇ) ਗੁਰੂ (ਅਮਰਦਾਸ ਜੀ) ਨੂੰ ਸੇਵ ਕੇ ਉੱਚੀ ਪਦਵੀ ਪਾਈ ਹੈ, ਅਤੇ ਅਬਿਨਾਸੀ ਤੇ ਅਦ੍ਰਿਸ਼ਟ ਹਰੀ ਨੂੰ ਸਿਮਰਿਆ ਹੈ, ਉਸ (ਗੁਰੂ ਰਾਮਦਾਸ) ਦੀ ਚਰਨੀਂ ਲੱਗਿਆਂ, ਦਲਿੱਦ੍ਰ ਨਹੀਂ ਚੰਬੜਦਾ, ਕਲ੍ਯਸਹਾਰ ਕਵੀ ਉਸ (ਗੁਰੂ ਰਾਮਦਾਸ ਜੀ) ਦੇ ਗੁਣ ਗਾਉਂਦਾ ਹੈ ।

**ਜੰਪਉ ਗੁਣ ਬਿਮਲ ਸੁਜਨ ਜਨ ਕੇਰੇ, ਅਮਿਅ ਨਾਮੁ ਜਾ ਕਉ ਫੁਰਿਆ ॥ ਇਨਿ, ਸਤਗੁਰੁ ਸੇਵਿ ਸਬਦ ਰਸੁ ਪਾਯਾ, ਨਾਮੁ ਨਿਰੰਜਨ ਉਰਿ ਧਰਿਆ ॥ {ਪੰਨਾ ੧੩੯੬}**

**ਪਦ ਅਰਥ**:— ਜੰਪਉ—ਮੈਂ ਜਪਦਾ ਹਾਂ ਬਿਮਲੁ—ਨਿਰਮਲ । ਸੁਜਨ—ਸ੍ਰੇਸ਼ਟ । ਜਨ ਕੇਰੇ—ਜਨ ਦੇ । ਕੇਰੇ—ਦੇ । ਅਮਿਅ ਨਾਮੁ—ਅੰਮ੍ਰਿਤ-ਮਈ ਨਾਮ । ਜਾ ਕਉ—ਜਿਸ (ਗੁਰੂ ਰਾਮਦਾਸ ਜੀ) ਨੂੰ । ਫੁਰਿਆ—ਅਨੁਭਵ ਹੋਇਆ । ਇਨਿ—ਇਸ (ਗੁਰੂ ਰਾਮਦਾਸ ਜੀ) ਨੇ । ਸਬਦ ਰਸੁ—ਸਬਦ ਦਾ ਆਨੰਦ । ਨਾਮੁ ਨਿਰੰਜਨ—ਨਿਰੰਜਨ ਦਾ ਨਾਮ । ਉਰਿ—ਹਿਰਦੇ ਵਿਚ । ਧਰਿਆ—ਟਿਕਾਇਆ ਹੈ ।

**ਅਰਥ**:— ਮੈਂ ਉਸ ਸ੍ਰੇਸ਼ਟ ਜਨ (ਗੁਰੂ ਰਾਮਦਾਸ ਜੀ) ਦੇ ਨਿਰਮਲ ਗੁਣ ਗਾਉਂਦਾ ਹਾਂ, ਜਿਸ ਨੂੰ ਆਤਮਕ ਜੀਵਨ ਦੇਣ ਵਾਲਾ ਨਾਮ ਅਨੁਭਵ ਹੋਇਆ ਹੈ, ਇਸ (ਗੁਰੂ ਰਾਮਦਾਸ ਜੀ) ਨੇ (ਅਮਰਦਾਸ ਜੀ) ਨੂੰ ਸੇਵ ਕੇ ਸ਼ਬਦ ਦਾ ਆਨੰਦ ਪ੍ਰਾਪਤ ਕੀਤਾ ਹੈ ਤੇ ਨਿਰੰਜਨ ਦਾ ਨਾਮ ਹਿਰਦੇ ਵਿਚ ਟਿਕਾਇਆ ਹੈ ।

**ਹਰਿ ਨਾਮ ਰਸਿਕੁ, ਗੋਬਿੰਦ ਗੁਣ ਗਾਹਕੁ, ਚਾਹਕੁ ਤਤ, ਸਮਤ ਸਰੇ ॥ ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥੧॥ (ਪੰਨਾ ੧੩੯੬)**

**ਪਦ ਅਰਥ**:— ਰਸਿਕੁ—ਰਸੀਆ, ਪ੍ਰੇਮੀ । ਗੁਣ ਗਾਹਕੁ—ਗੁਣਾਂ ਦਾ ਗਾਹਕ । ਚਾਹਕੁ ਤਤ—ਹਰੀ ਦਾ ਚਾਹੁਣ ਵਾਲਾ । ਸਮਤ—ਸਮਦ੍ਰਿਟਸ਼ਤਾ, ਸਭ ਨੂੰ ਇਕ ਪਿਆਰ-ਭਾਵ ਨਾਲ ਵੇਖਣਾ । ਸਰੇ—ਸਰੋਵਰ । ਠਕੁਰ—ਠਾਕੁਰ (ਆਦਰ ਦਾ ਪਦ ਹੈ) । ਹਰਦਾਸ ਤਨੇ—ਹਰਦਾਸ ਦਾ ਪੁੱਤ੍ਰ । ਅਭਰ—ਨਾਹ ਭਰੇ ਹੋਏ, ਖ਼ਾਲੀ । ਭਰੇ—ਭਰਨ ਵਾਲਾ ।

**ਅਰਥ**:— ਹੇ ਕਲ੍ਯਸਹਾਰ ਕਵੀ ! ਠਾਕੁਰ ਹਰਦਾਸ ਜੀ ਦੇ ਸੁਪੁੱਤ੍ਰ, ਗੁਰੂ ਰਾਮਦਾਸ ਜੀ (ਹਿਰਦੇ-ਰੂਪੀ) ਖ਼ਾਲੀ ਸਰੋਵਰਾਂ ਨੂੰ (ਨਾਮ ਨਾਲ) ਭਰਨ ਵਾਲੇ ਹਨ । (ਗੁਰੂ ਰਾਮਦਾਸ) ਅਕਾਲ ਪੁਰਖ ਦੇ ਨਾਮ ਦਾ ਰਸੀਆ ਹੈ, ਗੋਬਿੰਦ ਦੇ ਗੁਣਾਂ ਦਾ ਗਾਹਕ ਹੈ, ਅਕਾਲ ਪੁਰਖ ਨਾਲ ਪਿਆਰ ਕਰਨ ਵਾਲਾ ਹੈ, ਅਤੇ ਸਮ-ਦ੍ਰਿਸ਼ਟਤਾ ਦਾ ਸਰੋਵਰ ਹੈ ।੧।

**ਛੁਟਤ ਪਰਵਾਹ ਅਮਿਅ ਅਮਰਾ ਪਦ, ਅੰਮ੍ਰਿਤ ਸਰੋਵਰ ਸਦ ਭਰਿਆ ॥ ਤੇ ਪੀਵਹਿ ਸੰਤ, ਕਰਹਿ ਮਨਿ ਮਜਨੁ, ਪੁਬ ਜਿਨਹੁ ਸੇਵਾ ਕਰੀਆ ॥ {ਪੰਨਾ ੧੩੯੬}**

**ਪਦ ਅਰਥ**:— ਅਮਿਅ—ਅੰਮ੍ਰਿਤ ਦਾ । ਅਮਰਾ ਪਦ—ਅਮਰ (ਅਟੱਲ) ਪਦਵੀ ਦੇਣ ਵਾਲਾ । ਅੰਮ੍ਰਿਤ ਸਰੋਵਰ—ਅੰਮ੍ਰਿਤ ਦਾ ਸਰੋਵਰ । ਸਦ—ਸਦਾ । ਤੇ ਸੰਤ—ਉਹ ਸੰਤ (ਬਹੁ-ਵਚਨ) । ਪੀਵਹਿ—ਪੀਂਦੇ ਹਨ । ਕਰਹਿ—ਕਰਦੇ ਹਨ । ਮਨਿ—ਮਨ ਵਿਚ । ਮਜਨੁ—ਇਸ਼ਨਾਨ । ਪੁਬ—ਪੂਰਬਲੇ ਜਨਮ ਦੀ । ਜਿਨਹੁ—ਜਿਨ੍ਹਾਂ ਨੇ । ਕਰੀਆ—ਕੀਤੀ ਹੈ ।

**ਅਰਥ**:— (ਗੁਰੂ ਰਾਮਦਾਸ) ਅੰਮ੍ਰਿਤ ਦਾ ਸਰੋਵਰ (ਹੈ, ਜੋ) ਸਦਾ ਭਰਿਆ ਰਹਿੰਦਾ ਹੈ (ਅਤੇ ਜਿਸ ਵਿਚੋਂ) ਅਟੱਲ ਪਦਵੀ ਦੇਣ ਵਾਲੇ ਅੰਮ੍ਰਿਤ ਦੇ ਚਸ਼ਮੇ ਚੱਲ ਰਹੇ ਹਨ । (ਇਸ ਅੰਮ੍ਰਿਤ ਨੂੰ) ਉਹ ਸੰਤ ਜਨ ਪੀਂਦੇ ਹਨ (ਅਤੇ) ਅੰਤਰ-ਆਤਮੇ ਇਸ਼ਨਾਨ ਕਰਦੇ ਹਨ, ਜਿਨ੍ਹਾਂ ਨੇ ਪੂਰਬਲੇ ਜਨਮ ਦੀ ਕੋਈ ਸੇਵਾ ਕੀਤੀ ਹੋਈ ਹੈ ।

**ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ, ਸਬਦ ਮਾਤ੍ਰ ਤੇ ਉਧਰ ਧਰੇ ॥ ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥੨॥ {ਪੰਨਾ ੧੩੯੬}**

**ਪਦ ਅਰਥ**:— ਤਿਨ—ਉਹਨਾਂ (ਸੰਤ-ਜਨਾਂ) ਦਾ । ਨਿਵਾਰਿ—ਦੂਰ ਕਰ ਕੇ । ਅਨਭੈ ਪਦੁ—ਨਿਰਭੈਤਾ ਦਾ ਦਰਜਾ । ਸਬਦ ਮਾਤ੍ਰ—ਆਪਣਾ ਸ਼ਬਦ ਸੁਣਾਉਂਦਿਆਂ ਹੀ । ਉਧਰ ਧਰੇ—ਉੱਧਾਰ ਦਿੱਤੇ, ਪਾਰ ਕਰ ਦਿੱਤੇ ।

**ਅਰਥ**:— (ਗੁਰੂ ਰਾਮਦਾਸ ਜੀ ਨੇ) ਉਹਨਾਂ (ਸੰਤ ਜਨਾਂ) ਦਾ ਭਉ ਦੂਰ ਕਰਕੇ, ਉਹਨਾਂ ਨੂੰ ਨਿਰਭੈਤਾ ਦੀ ਪਦਵੀ ਬਖ਼ਸ਼ ਦਿੱਤੀ ਹੈ, ਤੇ ਆਪਣਾ ਸ਼ਬਦ ਸੁਣਾਉਂਦਿਆਂ ਹੀ ਉਹਨਾਂ ਨੂੰ ਪਾਰ ਉਤਾਰ ਦਿੱਤਾ ਹੈ । ਹੇ ਕਲ੍ਯਸਹਾਰ ਕਵੀ ! ਠਾਕੁਰ ਹਰਦਾਸ ਜੀ ਦੇ ਸੁਪੁੱਤ੍ਰ ਗੁਰੂ ਰਾਮਦਾਸ ਜੀ (ਹਿਰਦੇ-ਰੂਪ) ਖ਼ਾਲੀ ਸਰੋਵਰਾਂ ਨੂੰ (ਨਾਮ-ਅੰਮ੍ਰਿਤ ਨਾਲ) ਭਰਨ ਵਾਲੇ ਹਨ ।੨।

**ਸਤਗੁਰ ਮਤਿ ਗੂੜ੍ਹ, ਬਿਮਲ ਸਤ ਸੰਗਤਿ, ਆਤਮੁ, ਰੰਗਿ ਚਲੂਲੁ ਭਯਾ ॥ ਜਾਗ੍ਯਾ ਮਨ, ਕਵਲੁ ਸਹਜਿ ਪਰਕਾਸ੍ਯਾ, ਅਭੈ ਨਿਰੰਜਨੁ ਘਰਹਿ ਲਹਾ ॥ {ਪੰਨਾ ੧੩੯੬}**

**ਪਦ ਅਰਥ**:— ਸਤਿਗੁਰ ਮਤਿ—ਸਤਿਗੁਰੂ ਦੀ ਬੁੱਧੀ । ਗੂੜ੍ਹ—ਡੂੰਘੀ । ਬਿਮਲ—ਨਿਰਮਲ । ਆਤਮੁ—ਆਤਮਾ । ਰੰਗਿ—(ਹਰੀ ਦੇ) ਪਿਆਰ ਵਿਚ । ਚਲੂਲੁ—ਗੂੜ੍ਹੇ ਰੰਗ ਵਾਲਾ । ਭਯਾ—ਹੋ ਗਿਆ ਹੈ । ਸਹਜਿ—ਸਹਜ ਅਵਸਥਾ ਵਿਚ, ਆਤਮਕ ਅਡੋਲਤਾ ਦੇ ਕਾਰਨ । ਪ੍ਰਕਾਸ੍ਯਾ—ਖਿੜ ਪਿਆ ਹੈ । ਅਭੈ—ਨਿਰਭਉ । ਘਰਹਿ—(ਹਿਰਦੇ-ਰੂਪ) ਘਰ ਵਿਚ ਹੀ । ਲਹਾ—ਲੱਭ ਗਿਆ ਹੈ ।

**ਅਰਥ**:— ਗੁਰੂ (ਰਾਮਦਾਸ ਜੀ) ਦੀ ਮਤਿ ਡੂੰਘੀ ਹੈ, (ਆਪ ਦੀ) ਨਿਰਮਲ ਸਤ ਸੰਗਤਿ ਹੈ; (ਅਤੇ ਆਪ ਦਾ) ਆਤਮਾ ਹਰੀ ਦੇ ਪਿਆਰ ਵਿਚ ਗੂੜ੍ਹਾ ਰੰਗਿਆ ਹੋਇਆ ਹੈ । (ਸਤਿਗੁਰੂ ਰਾਮਦਾਸ ਜੀ ਦਾ) ਮਨ ਜਾਗਿਆ ਹੋਇਆ ਹੈ, (ਉਹਨਾਂ ਦੇ ਹਿਰਦੇ ਦਾ) ਕਉਲ ਫੁੱਲ ਆਤਮਕ ਅਡੋਲਤਾ ਵਿਚ ਖਿੜਿਆ ਹੋਇਆ ਹੈ ਅਤੇ (ਉਹਨਾਂ ਨੇ) ਨਿਰਭਉ ਹਰੀ ਨੂੰ ਹਿਰਦੇ ਵਿਚ ਹੀ ਲੱਭ ਲਿਆ ਹੈ ।

**ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ, ਤਿਸੁ ਪ੍ਰਸਾਦਿ, ਵਸਿ ਪੰਚ ਕਰੇ ॥ ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥੩॥ {ਪੰਨਾ ੧੩੯੭}**

**ਪਦ ਅਰਥ**:— ਸਤਿਗੁਰਿ ਦਯਾਲਿ—ਦਇਆਲ ਗੁਰੂ (ਅਮਰਦਾਸ ਜੀ) ਨੇ । ਦ੍ਰਿੜ੍ਹਾਯਾ—(ਗੁਰੂ ਰਾਮਦਾਸ ਜੀ ਨੂੰ) ਦ੍ਰਿੜ੍ਹ ਕਰਾਇਆ ਹੈ । ਤਿਸੁ ਪ੍ਰਸਾਦਿ—ਉਸ (ਨਾਮ) ਦੀ ਕ੍ਰਿਪਾ ਨਾਲ । ਪੰਚ—ਕਾਮਾਦਿਕ ਪੰਜੇ (ਵਿਕਾਰ) । ਵਸਿ ਕਰੇ—(ਗੁਰੂ ਰਾਮਦਾਸ ਜੀ ਨੇ) ਕਾਬੂ ਕੀਤੇ ਹਨ ।

**ਅਰਥ**:— ਦਇਆਲ ਗੁਰੂ (ਅਮਰਦਾਸ ਜੀ) ਨੇ (ਗੁਰੂ ਰਾਮਦਾਸ ਜੀ ਨੂੰ) ਨਾਮ ਦ੍ਰਿੜ੍ਹ ਕਰਾਇਆ ਹੈ (ਭਾਵ, ਜਪਾਇਆ ਹੈ); ਉਸ ਨਾਮ ਦੀ ਬਰਕਤਿ ਨਾਲ (ਗੁਰੂ ਰਾਮਦਾਸ ਜੀ ਨੇ) ਕਾਮਾਦਿਕ ਪੰਜਾਂ ਨੂੰ ਆਪਣੇ ਕਾਬੂ ਕੀਤਾ ਹੋਇਆ ਹੈ । ਹੇ ਕਲ੍ਯਸਹਾਰ ਕਵੀ ! ਠਾਕੁਰ ਹਰਦਾਸ ਜੀ ਦੇ ਸੁਪੁੱਤ੍ਰ, ਗੁਰੂ ਰਾਮਦਾਸ ਜੀ (ਹਿਰਦੇ-ਰੂਪ) ਖ਼ਾਲੀ ਸਰੋਵਰਾਂ ਨੂੰ (ਨਾਮ-ਅੰਮ੍ਰਿਤ ਨਾਲ) ਭਰਨ ਵਾਲੇ ਹਨ ।੩।

**ਅਨਭਉ ਉਨਮਾਨਿ, ਅਕਲ ਲਿਵ ਲਾਗੀ, ਪਾਰਸੁ ਭੇਟਿਆ, ਸਹਜ ਘਰੇ ॥ ਸਤਗੁਰ ਪਰਸਾਦਿ ਪਰਮ ਪਦੁ ਪਾਯਾ, ਭਗਤਿ ਭਾਇ ਭੰਡਾਰ ਭਰੇ ॥ {ਪੰਨਾ ੧੩੯੭}**

**ਪਦ ਅਰਥ**:— ਅਨਭਉ—ਗਿਆਨ (ਅਨੁਭਵ) । ਉਨਮਨਿ—ਉਨਮਾਨ ਦੁਆਰਾ, ਵਿਚਾਰ ਦੀ ਰਾਹੀਂ । ਅਕਲ—(ਅਕਲ—ਨਾਸਤੀ ਕਲਾ ਅਵਯਵੋ ਯਸਯ । ੌਟ ਨਿ ਫਓਰਟਸ, ਾਂਟਿਹੁਟ ਫਓਰਟਸ, ਏਪਟਿਹੲਟ ੋਡ ਟਹੲ ਸ਼ੁਪੲਰਮੲ ਸ਼ਪਰਿਟਿ) ਇੱਕ-ਰਸ ਵਿਆਪਕ ਹਰੀ । ਪਾਰਸੁ—(ਗੁਰੂ ਅਮਰ ਦਾਸ ਜੀ) । ਭੇਟਿਆ—ਮਿਲਿਆ । ਸਹਜ ਘਰੇ—ਸ਼ਾਂਤੀ ਦੇ ਘਰ ਵਿਚ । ਪਰਸਾਦਿ—ਕ੍ਰਿਪਾ ਨਾਲ । ਭਗਤਿ ਭਾਇ—ਭਗਤੀ ਦੇ ਪਿਆਰ ਨਾਲ । ਭੰਡਾਰ—ਖ਼ਜ਼ਾਨੇ ।

**ਅਰਥ**:— (ਗੁਰੂ ਰਾਮਦਾਸ ਜੀ ਨੂੰ) ਵਿਚਾਰ ਦੁਆਰਾ ਗਿਆਨ ਪ੍ਰਾਪਤ ਹੋਇਆ ਹੈ, (ਆਪ ਦੀ) ਬ੍ਰਿਤੀ ਇਕ-ਰਸ ਵਿਆਪਕ ਹਰੀ ਨਾਲ ਜੁੜੀ ਹੋਈ ਹੈ । (ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦਾਸ) ਪਾਰਸ ਮਿਲ ਗਿਆ ਹੈ (ਜਿਸ ਦੀ ਬਰਕਤਿ ਨਾਲ ਗੁਰੂ ਰਾਮਦਾਸ) ਸਹਜ ਅਵਸਥਾ ਵਿਚ ਅੱਪੜ ਗਿਆ ਹੈ । ਸਤਿਗੁਰੂ (ਅਮਰਦਾਸ ਜੀ) ਦੀ ਕ੍ਰਿਪਾ ਨਾਲ (ਗੁਰੂ ਰਾਮਦਾਸ ਨੇ) ਉੱਚੀ ਪਦਵੀ ਪਾਈ ਹੈ ਅਤੇ ਭਗਤੀ ਦੇ ਪਿਆਰ ਨਾਲ (ਆਪ ਦੇ) ਖ਼ਜ਼ਾਨੇ ਭਰੇ ਪਏ ਹਨ ।

**ਮੇਟਿਆ ਜਨਮਾਂਤੁ, ਮਰਣ ਭਉ ਭਾਗਾ, ਚਿਤੁ ਲਾਗਾ ਸੰਤੋਖ ਸਰੇ ॥ ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥੪॥ {ਪੰਨਾ ੧੩੯੭}**

**ਪਦ ਅਰਥ**:— ਜਨਮਾਂਤੁ—ਜਨਮ ਅਤੇ ਅੰਤ, ਜਨਮ ਅਤੇ ਮਰਨ । ਮਰਣ ਭਉ—ਮੌਤ ਦਾ ਡਰ । ਸੰਤੋਖ ਸਰੇ—ਸੰਤੋਖ ਦੇ ਸਰੋਵਰ ਵਿਚ, ਅਕਾਲ ਪੁਰਖ ਵਿਚ ।

**ਅਰਥ** : ਗੁਰੂ ਰਾਮਦਾਸ ਜੀ ਨੇ (ਆਪਣਾ) ਜਨਮ ਮਰਨ ਮਿਟਾ ਲਿਆ ਹੋਇਆ ਹੈ, (ਗੁਰੂ ਰਾਮਦਾਸ ਜੀ ਦਾ) ਮੌਤ ਦਾ ਡਰ ਦੂਰ ਹੋ ਚੁਕਿਆ ਹੈ ਅਤੇ (ਉਹਨਾਂ ਦਾ) ਚਿੱਤ ਸੰਤੋਖ ਦੇ ਸਰੋਵਰ ਅਕਾਲ ਪੁਰਖ ਵਿਚ ਜੁੜਿਆ ਹੋਇਆ ਹੈ । ਹੇ ਕਲ੍ਯਸਹਾਰ ਕਵੀ ! ਠਾਕੁਰ ਹਰਦਾਸ ਜੀ ਦੇ ਸੁਪੁੱਤ੍ਰ ਗੁਰੂ ਰਾਮਦਾਸ ਜੀ (ਹਿਰਦੇ-ਰੂਪ) ਖ਼ਾਲੀ ਸਰੋਵਰਾਂ ਨੂੰ (ਨਾਮ-ਅੰਮ੍ਰਿਤ ਨਾਲ) ਭਰਨ ਵਾਲੇ ਹਨ ।੪।

**ਅਭਰ ਭਰੇ ਪਾਯਉ ਅਪਾਰੁ, ਰਿਦ ਅੰਤਰਿ ਧਾਰਿਓ ॥ ਦੁਖ ਭੰਜਨੁ ਆਤਮ ਪ੍ਰਬੋਧੁ, ਮਨਿ ਤਤੁ ਬੀਚਾਰਿਓ ॥ {ਪੰਨਾ ੧੩੯੭}**

**ਪਦ ਅਰਥ**:— ਅਭਰ ਭਰੇ—ਨਾਹ-ਭਰਿਆਂ ਦੇ ਭਰਨ ਵਾਲਾ, ਖ਼ਾਲੀ ਹਿਰਦਿਆਂ ਦੇ ਭਰਨ ਵਾਲਾ ਹਰੀ । ਪਾਯਉ—ਪ੍ਰਾਪਤ ਕੀਤਾ ਹੈ । ਅਪਾਰ—ਬੇਅੰਤ ਹਰੀ । ਰਿਦ ਅੰਤਿਰ—ਹਿਰਦੇ ਵਿਚ । ਧਾਰਿਓ—ਟਿਕਾਇਆ ਹੈ । ਤਤੁ—ਸਾਰੀ ਸ੍ਰਿਸ਼ਟੀ ਦਾ ਮੁੱਢ । ਆਤਮ ਪ੍ਰਬੋਧੁ—ਆਤਮਾ ਨੂੰ ਜਗਾਉਣ ਵਾਲਾ ਹਰੀ । ਬੀਚਾਰਿਓ—ਸਿਮਰਿਆ ਹੈ ।

**ਅਰਥ**:— (ਗੁਰੂ ਰਾਮਦਾਸ ਜੀ ਨੇ) ਖ਼ਾਲੀ ਹਿਰਦਿਆਂ ਦੇ ਭਰਨ ਵਾਲਾ ਬੇਅੰਤ ਹਰੀ ਲੱਭ ਲਿਆ ਹੈ, (ਆਪ ਨੇ ਬੇਅੰਤ ਹਰੀ ਨੂੰ ਆਪਣੇ) ਹਿਰਦੇ ਵਿਚ ਟਿਕਾਇਆ ਹੈ, (ਅਤੇ ਆਪਣੇ) ਮਨ ਵਿਚ (ਉਸ) ਅਕਾਲ ਪੁਰਖ ਨੂੰ ਸਿਮਰਿਆ ਹੈ (ਜੋ) ਦੁੱਖਾਂ ਦਾ ਨਾਸ ਕਰਨ ਵਾਲਾ ਹੈ ਅਤੇ ਆਤਮਾ ਦੇ ਜਗਾਉਣ ਵਾਲਾ ਹੈ ।

**ਸਦਾ ਚਾਇ, ਹਰਿ ਭਾਇ, ਪ੍ਰੇਮ ਰਸੁ ਆਪੇ ਜਾਣਇ ॥ ਸਤਗੁਰ ਕੈ ਪਰਸਾਦਿ, ਸਹਜ ਸੇਤੀ ਰੰਗੁ ਮਾਣਇ ॥ {ਪੰਨਾ ੧੩੯੭}**

**ਪਦ ਅਰਥ**:— ਚਾਇ—ਚਾਉ ਵਿਚ, ਖ਼ੁਸ਼ੀ ਵਿਚ । ਹਰਿ ਭਾਇ—ਹਰੀ ਦੇ ਪਿਆਰ ਵਿਚ । ਜਾਣਇ—ਜਾਣੈ, ਜਾਣਦਾ ਹੈ । ਸਤਗੁਰ ਕੈ ਪਰਸਾਦਿ—ਗੁਰੂ (ਅਮਰਦਾਸ ਜੀ) ਦੀ ਕਿਰਪਾ ਨਾਲ । ਮਾਣਇ—ਮਾਣੈ, ਮਾਣਦਾ ਹੈ । ਸਹਜ ਸੇਤੀ—ਆਤਮਕ ਅਡੋਲਤਾ ਨਾਲ ।

**ਅਰਥ**:— (ਗੁਰੂ ਰਾਮਦਾਸ) ਨਿੱਤ ਖ਼ੁਸ਼ੀ ਵਿਚ (ਰਹਿੰਦਾ ਹੈ), ਹਰੀ ਦੇ ਪਿਆਰ ਵਿਚ (ਮਸਤ ਹੈ ਅਤੇ ਹਰੀ ਦੇ) ਪਿਆਰ ਦੇ ਸੁਆਦ ਨੂੰ ਉਹ ਆਪ ਹੀ ਜਾਣਦਾ ਹੈ । (ਗੁਰੂ ਰਾਮਦਾਸ) ਸਤਗੁਰੂ (ਅਮਰਦਾਸ ਜੀ) ਦੀ ਕਿਰਪਾ ਦੁਆਰਾ ਆਤਮਕ ਅਡੋਲਤਾ ਨਾਲ ਆਨੰਦ ਮਾਣ ਰਿਹਾ ਹੈ ।

**ਨਾਨਕ ਪ੍ਰਸਾਦਿ, ਅੰਗਦ ਸੁਮਤਿ, ਗੁਰਿ ਅਮਰਿ ਅਮਰੁ ਵਰਤਾਇਓ ॥ ਗੁਰ ਰਾਮਦਾਸ ਕਲ੍ਯ੍ਯੁਚਰੈ ਤੈਂ ਅਟਲ ਅਮਰ ਪਦੁ ਪਾਇਓ ॥੫॥ (ਪੰਨਾ ੧੩੯੭)**

**ਪਦ ਅਰਥ**:— ਨਾਨਕ ਪ੍ਰਸਾਦਿ—(ਗੁਰੂ) ਨਾਨਕ ਦੀ ਕ੍ਰਿਪਾ ਨਾਲ । ਅੰਗਦ ਸੁਮਤਿ—(ਗੁਰੂ) ਅੰਗਦ (ਦੇਵ ਜੀ) ਦੀ ਦਿੱਤੀ ਸੁਮਤਿ ਨਾਲ । ਗੁਰਿ ਅਮਰਿ—ਗੁਰੂ ਅਮਰਦਾਸ ਨੇ । ਅਮਰੁ—(ਅਕਾਲ ਪੁਰਖ ਦਾ) ਹੁਕਮ । ਵਰਤਾਇਓ—ਕਮਾਇਆ ਹੈ, ਵਰਤੋਂ ਵਿਚ ਲਿਆਂਦਾ ਹੈ । ਗੁਰ ਰਾਮਦਾਸ—ਹੇ ਗੁਰੂ ਰਾਮਦਾਸ ! ਕਲ੍ਯ੍ਯੁਚਰੈ—ਕਲ੍ਯ੍ਯ ਉਚਰੈ, ਕਲ੍ਯ੍ਯਸਹਾਰ ਆਖਦਾ ਹੈ ।

**ਅਰਥ**:— ਕਵੀ ਕਲ੍ਯ੍ਯਸਹਾਰ ਆਖਦਾ ਹੈ—(ਗੁਰੂ) ਨਾਨਕ ਜੀ ਦੀ ਕਿਰਪਾ ਨਾਲ (ਅਤੇ ਗੁਰੂ) ਅੰਗਦ ਜੀ ਦੀ ਬਖ਼ਸ਼ੀ ਸੁੰਦਰ ਬੁੱਧ ਨਾਲ, ਗੁਰੂ ਅਮਰਦਾਸ ਜੀ ਨੇ ਅਕਾਲ ਪੁਰਖ ਦਾ ਹੁਕਮ ਵਰਤੋਂ ਵਿਚ ਲਿਆਂਦਾ ਹੈ, (ਕਿ) ਹੇ ਗੁਰੂ ਰਾਮਦਾਸ ਜੀ ! ਤੂੰ ਸਦਾ-ਥਿਰ ਰਹਿਣ ਵਾਲੇ ਅਬਿਨਾਸੀ ਹਰੀ ਦੀ ਪਦਵੀ ਪ੍ਰਾਪਤ ਕਰ ਲਈ ਹੈ ।੫।

**ਸੰਤੋਖ ਸਰੋਵਰਿ ਬਸੈ, ਅਮਿਅ ਰਸੁ ਰਸਨ ਪ੍ਰਕਾਸੈ ॥ ਮਿਲਤ ਸਾਂਤਿ ਉਪਜੈ, ਦੁਰਤੁ ਦੂਰੰਤਰਿ ਨਾਸੈ ॥ {ਪੰਨਾ ੧੩੯੭}**

**ਪਦ ਅਰਥ**:— ਸਰੋਵਰਿ—ਸਰੋਵਰ ਵਿਚ । ਬਸੈ—(ਗੁਰੂ ਰਾਮਦਾਸ) ਵੱਸਦਾ ਹੈ । ਅਮਿਅ ਰਸੁ—ਨਾਮੁ-ਅੰਮ੍ਰਿਤ ਦਾ ਸੁਆਦ । ਰਸਨ—ਜੀਭ ਨਾਲ । ਪ੍ਰਕਾਸੈ—ਪਰਗਟ ਕਰਦਾ ਹੈ । ਮਿਲਤ—(ਗੁਰੂ ਅਮਰਦਾਸ ਜੀ ਨੂੰ) ਮਿਲਿਆਂ । ਸਾਂਤਿ—ਠੰਡ । ਦੁਰਤੁ—ਪਾਪ । ਦੂਰੰਤਰਿ—ਦੂਰੋਂ ਹੀ । ਨਾਸੈ—ਨਾਸ ਹੋ ਜਾਂਦਾ ਹੈ ।

**ਅਰਥ**:— (ਗੁਰੂ ਰਾਮਦਾਸ) ਸੰਤੋਖ ਦੇ ਸਰੋਵਰ ਵਿਚ ਵੱਸਦਾ ਹੈ, (ਅਤੇ ਆਪਣੀ) ਜੀਭ ਨਾਲ ਨਾਮ-ਅੰਮ੍ਰਿਤ ਦੇ ਸੁਆਦ ਨੂੰ ਪਰਗਟ ਕਰਦਾ ਹੈ । (ਗੁਰੂ ਰਾਮਦਾਸ ਜੀ ਦਾ) ਦਰਸ਼ਨ ਕੀਤਿਆਂ (ਹਿਰਦੇ ਵਿਚ) ਠੰਢ ਪੈਦਾ ਹੁੰਦੀ ਹੈ ਅਤੇ ਪਾਪ ਦੂਰੋਂ ਹੀ (ਵੇਖ ਕੇ) ਨਾਸ ਹੋ ਜਾਂਦਾ ਹੈ ।

**ਸੁਖ ਸਾਗਰੁ ਪਾਇਅਉ ਦਿੰਤੁ, ਹਰਿ ਮਗਿ ਨ ਹੁਟੈ ॥ ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥ {ਪੰਨਾ ੧੩੯੭}**

**ਪਦ ਅਰਥ**:— ਸੁਖ ਸਾਗਰੁ—ਸੁਖਾਂ ਦਾ ਸਮੁੰਦਰ (ਪ੍ਰਭੂ-ਮਿਲਾਪ) । ਦਿੰਤੁ—ਦਿੱਤਾ ਹੋਇਆ, (ਗੁਰੂ ਰਾਮਦਾਸ ਜੀ ਦਾ) ਬਖ਼ਸ਼ਿਆ ਹੋਇਆ । ਹਰਿ ਮਗਿ—ਹਰੀ ਦੇ ਰਾਹ ਵਿਚ । ਨ ਹੁਟੈ—ਥੱਕਦਾ ਨਹੀਂ । ਮਫੁਟੈ—ਨਹੀਂ ਫੁੱਟਦਾ, ਨਹੀਂ ਟੁੱਟਦਾ । ਸੰਨਾਹੁ—ਸੰਜੋਅ । ਸੀਲ—ਮਿਠਾ ਸੁਭਾਉ ।

**ਅਰਥ**:— (ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦਾ) ਦਿੱਤਾ ਹੋਇਆ ਸੁਖਾਂ ਦਾ ਸਾਗਰ (ਪ੍ਰਭੂ-ਮਿਲਾਪ) ਪ੍ਰਾਪਤ ਕੀਤਾ ਹੈ, (ਤਾਹੀਏਂ ਗੁਰੂ ਰਾਮਦਾਸ) ਹਰੀ ਦੇ ਰਾਹ ਵਿਚ (ਤੁਰਦਾ ਹੋਇਆ) ਥੱਕਦਾ ਨਹੀਂ ਹੈ । (ਗੁਰੂ ਰਾਮਦਾਸ ਜੀ ਦਾ) ਸੰਜਮ ਸਤ ਸੰਤੋਖ ਤੇ ਮਿੱਠਾ ਸੁਭਾਉ-ਰੂਪ ਸੰਜੋਅ (ਅਜਿਹਾ ਹੈ ਕਿ ਉਹ) ਟੁੱਟਦਾ ਨਹੀਂ ਹੈ; (ਭਾਵ, ਆਪ ਸਦਾ ਇਹਨਾਂ ਗੁਣਾਂ-ਸੰਜੁਕਤ ਹਨ) ।

**ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ, ਜਗਿ ਜਸ ਤੂਰੁ ਬਜਾਇਅਉ ॥ ਗੁਰ ਰਾਮਦਾਸ ਕਲੁਚਰੈ ਤੈ ਅਭੈ ਅਮਰ ਪਦੁ ਪਾਇਅਉ ॥੬॥ {ਪੰਨਾ ੧੩੯੭}**

**ਪਦ ਅਰਥ**:— ਸਤਿਗੁਰੁ ਪ੍ਰਮਾਣੁ—ਗੁਰੂ ਅਮਰਦਾਸ ਜੀ ਦੇ ਤੁੱਲ । ਬਿਧਨੈ—ਬਿਧਨਾ ਨੇ, ਕਰਤਾਰ ਨੇ । ਸਿਰਿਉ—(ਗੁਰੂ ਰਾਮਦਾਸ ਜੀ ਨੂੰ) ਬਣਾਇਆ ਹੈ । ਜਗਿ—ਜਗਤ ਨੇ । ਜਸ ਤੂਰੁ—ਸੋਭਾ ਦਾ ਵਾਜਾ ।

**ਅਰਥ**:— (ਗੁਰੂ ਰਾਮਦਾਸ ਜੀ ਨੂੰ) ਕਰਤਾਰ ਨੇ ਗੁਰੂ (ਅਮਰਦਾਸ ਜੀ) ਦੇ ਤੁੱਲ ਬਣਾਇਆ ਹੈ, ਜਗਤ ਨੇ (ਆਪ ਦੀ) ਸੋਭਾ ਦਾ ਵਾਜਾ ਵਜਾਇਆ ਹੈ । ਕਵੀ ਕਲ੍ਹਸਹਾਰ ਆਖਦਾ ਹੈ—"ਹੇ ਗੁਰੂ ਰਾਮਦਾਸ ! ਤੂੰ ਨਿਰਭਉ ਅਤੇ ਅਬਿਨਾਸੀ ਹਰੀ ਦੀ ਪਦਵੀ ਪਾ ਲਈ ਹੈ" ।੬।

**ਜਗੁ ਜਿਤਉ ਸਤਿਗੁਰ ਪ੍ਰਮਾਣਿ, ਮਨਿ ਏਕੁ ਧਿਆਯਉ ॥ ਧਨਿ ਧਨਿ ਸਤਿਗੁਰ ਅਮਰਦਾਸੁ, ਜਿਨਿ ਨਾਮੁ ਦ੍ਰਿੜਾਯਉ ॥ {ਪੰਨਾ ੧੩੯੭}**

**ਪਦ ਅਰਥ**:— ਜਿਤਉ—ਜਿੱਤਿਆ ਹੈ । ਸਤਿਗੁਰ ਪ੍ਰਮਾਣਿ—ਗੁਰੂ (ਅਮਰਦਾਸ ਜੀ) ਵਾਂਗ । ਜਿਨਿ—ਜਿਸ ਨੇ ।

**ਅਰਥ**:— (ਗੁਰੂ ਰਾਮਦਾਸ ਜੀ ਨੇ) ਗੁਰੂ (ਅਮਰਦਾਸ ਜੀ) ਵਾਂਗ ਜਗਤ ਨੂੰ ਜਿੱਤਿਆ ਹੈ ਅਤੇ (ਆਪਣੇ) ਮਨ ਵਿਚ ਇੱਕ (ਅਕਾਲ ਪੁਰਖ) ਨੂੰ ਸਿਮਰਿਆ ਹੈ । ਸਤਿਗੁਰੂ ਅਮਰਦਾਸ ਧੰਨ ਹੈ, ਜਿਸ ਨੇ (ਗੁਰੂ ਰਾਮਦਾਸ ਜੀ ਨੂੰ) ਨਾਮ ਦ੍ਰਿੜ੍ਹ ਕਰਾਇਆ ਹੈ ।

**ਨਵਨਿਧਿ ਨਾਮੁ ਨਿਧਾਨੁ, ਰਿਧਿ ਸਿਧਿ ਤਾ ਕੀ ਦਾਸੀ ॥ ਸਹਜ ਸਰੋਵਰੁ ਮਿਲਿਓ, ਪੁਰਖੁ ਭੇਟਿਓ ਅਬਿਨਾਸੀ ॥ {ਪੰਨਾ ੧੩੯੭}**

**ਪਦ ਅਰਥ**:— ਨਵਨਿਧਿ—ਨੌਂ ਨਿਧੀਆਂ । ਨਿਧਾਨੁ—ਖ਼ਜ਼ਾਨਾ । ਤਾ ਕੀ—ਗੁਰੂ (ਰਾਮਦਾਸ ਜੀ) ਦੀਆਂ । ਸਹਜ ਸਰੋਵਰੁ—ਸਹਜ ਅਵਸਥਾ ਦਾ ਸਮੁੰਦਰ, ਸ਼ਾਂਤੀ ਦਾ ਸਮੁੰਦਰ ਅਕਾਲ ਪੁਰਖ । ਪੁਰਖੁ—ਸਰਬ ਵਿਆਪਕ ਪ੍ਰਭੂ ।

**ਅਰਥ**:— (ਗੁਰੂ ਰਾਮਦਾਸ ਜੀ ਨੂੰ) ਨਾਮ-ਖ਼ਜ਼ਾਨਾ ਮਿਲ ਗਿਆ ਹੈ, (ਮਾਨੋ) ਨੌ ਨਿਧੀਆਂ ਪ੍ਰਾਪਤ ਹੋ ਗਈਆਂ ਹਨ । ਸਭ ਰਿੱਧੀਆਂ ਤੇ ਸਿੱਧੀਆਂ ਉਸ ਦੀਆਂ ਦਾਸੀਆਂ ਹਨ । (ਗੁਰੂ ਰਾਮਦਾਸ ਜੀ ਨੂੰ) ਸ਼ਾਂਤੀ ਦਾ ਸਰੋਵਰ ਹਰੀ ਮਿਲ ਪਿਆ ਹੈ, ਅਬਿਨਾਸ਼ੀ ਸਰਬ-ਵਿਆਪਕ ਪ੍ਰਭੂ ਮਿਲ ਪਿਆ ਹੈ ।

**ਆਦਿ ਲੇ ਭਗਤ ਜਿਤੁ ਲਗਿ ਤਰੇ, ਸੋ ਗੁਰਿ ਨਾਮੁ ਦ੍ਰਿੜਾਇਅਉ ॥ ਗੁਰ ਰਾਮਦਾਸ ਕਲੁਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥੭॥ {ਪੰਨਾ ੧੩੯੭}**

**ਪਦ ਅਰਥ**:— ਆਦਿ ਲੇ—ਮੁੱਢ ਤੋਂ ਲੈ ਕੇ । ਜਿਤੁ ਲਗਿ—ਜਿਸ (ਨਾਮ) ਵਿਚ ਲੱਗ ਕੇ । ਸੋ—ਉਹ (ਨਾਮ) । ਗੁਰਿ—ਗੁਰੂ (ਅਮਰਦਾਸ ਜੀ) ਨੇ ।

**ਅਰਥ**:— ਜਿਸ (ਨਾਮ) ਵਿਚ ਲੱਗ ਕੇ ਮੁੱਢ ਤੋਂ ਹੀ ਭਗਤ ਤਰਦੇ ਆਏ ਹਨ, ਉਹ ਨਾਮ ਗੁਰੂ (ਅਮਰਦਾਸ ਜੀ) ਨੇ (ਗੁਰੂ ਰਾਮਦਾਸ ਜੀ) ਨੂੰ ਦ੍ਰਿੜ੍ਹ ਕਰਾਇਆ ਹੈ । ਕਵੀ ਕਲ੍ਸਹਾਰ ਆਖਦਾ ਹੈ—'ਹੇ ਗੁਰੂ ਰਾਮਦਾਸ ਜੀ ! ਤੂੰ ਅਕਾਲ ਪੁਰਖ ਦੇ ਪਿਆਰ ਦਾ (ਉੱਤਮ) ਪਦਾਰਥ ਪਾ ਲਿਆ ਹੈ' ।੭।

**ਪ੍ਰੇਮ ਭਗਤਿ ਪਰਵਾਹ, ਪ੍ਰੀਤਿ ਪੁਬਲੀ ਨ ਹੁਟਇ ॥ ਸਤਿਗੁਰ ਸਬਦੁ ਅਥਾਹੁ, ਅਮਿਅ ਧਾਰਾ ਰਸੁ ਗੁਟਇ ॥ {ਪੰਨਾ ੧੩੯੭}**

**ਪਦ ਅਰਥ**:— ਪ੍ਰੇਮ ਭਗਤਿ—ਪਿਆਰ-ਭਰੀ ਭਗਤੀ । ਪਰਵਾਹ—ਵਹਣ, ਚਸ਼ਮੇ । ਪੁਬਲੀ—ਪੂਰਬਲੀ । ਹੁਟਇ—ਹੁੱਟਦੀ, ਮੁੱਕਦੀ । ਅਥਾਹੁ—ਡੂੰਘਾ । ਅਮਿਅ ਧਾਰਾ ਰਸੁ—ਨਾਮ ਅੰਮ੍ਰਿਤ ਦੀਆਂ ਧਾਰਾਂ ਦਾ ਸੁਆਦ । ਗੁਟਇ—ਗਟ ਗਟ ਕਰ ਕੇ ਪੀਂਦਾ ਹੈ ।

**ਅਰਥ**:— (ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ) ਅਕਾਲ ਪੁਰਖ ਦੀ ਪਿਆਰ-ਭਰੀ ਭਗਤੀ ਦੇ ਚਸ਼ਮੇ ਚੱਲ ਰਹੇ ਹਨ । (ਗੁਰੂ ਰਾਮਦਾਸ ਜੀ ਦੀ ਅਕਾਲ ਪੁਰਖ ਨਾਲ ਜੋ) ਪੂਰਬਲੀ ਪ੍ਰੀਤ (ਹੈ ਉਹ) ਮੁੱਕਦੀ ਨਹੀਂ ਹੈ; ਗੁਰੂ (ਅਮਰਦਾਸ ਜੀ) ਦਾ (ਜੋ) ਅਥਾਹ ਸ਼ਬਦ (ਹੈ, ਉਸ ਦੁਆਰਾ ਗੁਰੂ ਰਾਮਦਾਸ) ਨਾਮ-ਅੰਮ੍ਰਿਤ ਦੀਆਂ ਧਾਰਾਂ ਦਾ ਸੁਆਦ ਗਟ ਗਟ ਕਰ ਕੇ ਲੈ ਰਿਹਾ ਹੈ ।

**ਮਤਿ ਮਾਤਾ, ਸੰਤੋਖੁ ਪਿਤਾ, ਸਰਿ ਸਹਜ ਸਮਾਯਉ ॥ ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥ {ਪੰਨਾ ੧੩੯੭}**

**ਪਦ ਅਰਥ**:— ਸਰਿ ਸਹਜ—ਸਹਜ ਦੇ ਸਰੋਵਰ ਵਿਚ, ਆਤਮਕ ਅਡੋਲਤਾ ਦੇ ਸਰੋਵਰ ਵਿਚ । ਸਮਾਯਉ—ਲੀਨ ਹੋਇਆ ਹੈ । ਆਜੋਨੀ—ਜੂਨਾਂ ਤੋਂ ਰਹਤ । ਸੰਭਵਿਅਉ—ਆਪਣੇ ਆਪ ਤੋਂ ਪ੍ਰਕਾਸ਼ ਕਰਨ ਵਾਲਾ । ਗੁਰ ਬਚਨਿ—ਸਤਿਗੁਰੂ ਦੇ ਬਚਨ ਦੀ ਰਾਹੀਂ ।

**ਅਰਥ**:— (ਉੱਚੀ) ਮਤਿ (ਗੁਰੂ ਰਾਮਦਾਸ ਜੀ ਦੀ) ਮਾਤਾ ਹੈ ਤੇ ਸੰਤੋਖ (ਆਪ ਦਾ) ਪਿਤਾ ਹੈ (ਭਾਵ, ਆਪ ਇਹਨਾਂ ਗੁਣਾਂ ਵਿਚ ਜੰਮੇ-ਪਲੇ ਹਨ, ਆਪ ਉੱਚੀ ਬੁੱਧ ਵਾਲੇ ਤੇ ਪੂਰਨ ਸੰਤੋਖੀ ਹਨ) । (ਗੁਰੂ ਰਾਮਦਾਸ) ਸਦਾ ਸ਼ਾਂਤੀ ਦੇ ਸਰੋਵਰ ਵਿਚ ਚੁੱਭੀ ਲਾਈ ਰੱਖਦਾ ਹੈ । (ਗੁਰੂ ਰਾਮਦਾਸ) ਜੂਨਾਂ ਤੋਂ ਰਹਿਤ ਤੇ ਸੁਤੇ-ਪ੍ਰਕਾਸ਼ ਹਰੀ ਦਾ ਰੂਪ ਹੈ । ਸੰਸਾਰ ਨੂੰ (ਆਪ ਨੇ) ਸਤਿਗੁਰੂ ਦੇ ਬਚਨ ਨਾਲ ਤਾਰ ਦਿੱਤਾ ਹੈ ।

**ਅਬਿਗਤ ਅਗੋਚਰੁ ਅਪਰਪਰੁ, ਮਨਿ ਗੁਰ ਸਬਦੁ ਵਸਾਇਅਉ ॥ ਗੁਰ ਰਾਮਦਾਸ, ਕਲੁਚਰੈ, ਤੈ ਜਗਤ ਉਧਾਰਣੁ ਪਾਇਅਉ ॥੮॥ (ਪੰਨਾ ੧੩੯੭)**

**ਪਦ ਅਰਥ**:— ਅਬਿਗਤ—ਅੱਵਿਅਕਤ, ਅਦ੍ਰਿਸ਼ਟ । ਅਗੋਚਰੁ—ਜੋ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਅਪਰ—ਪਰੇ ਤੋਂ ਪਰੇ, ਬੇਅੰਤ । ਜਗਤ ਉਧਾਰਣੁ—ਸੰਸਾਰ ਨੂੰ ਤਾਰਨ ਵਾਲਾ ਅਕਾਲ ਪੁਰਖ ।

**ਅਰਥ**:— (ਗੁਰੂ ਰਾਮਦਾਸ) ਅਦ੍ਰਿਸ਼ਟ ਅਗੋਚਰ ਤੇ ਬੇਅੰਤ ਹਰੀ ਦਾ ਰੂਪ ਹੈ । (ਆਪ ਨੇ ਆਪਣੇ) ਮਨ ਵਿਚ ਸਤਿਗੁਰੂ ਦਾ ਸ਼ਬਦ ਵਸਾਇਆ ਹੈ । ਕਵੀ ਕਲ੍ਯਸਹਾਰ ਆਖਦਾ ਹੈ—'ਹੇ ਗੁਰੂ ਰਾਮਦਾਸ ! ਤੂੰ ਜਗਤ ਨੂੰ ਤਾਰਨ ਵਾਲਾ ਅਕਾਲ ਪੁਰਖ ਲੱਭ ਲਿਆ ਹੈ' ।੮।

**ਜਗਤ ਉਧਾਰਣੁ, ਨਵ ਨਿਧਾਨੁ, ਭਗਤਹ ਭਵ ਤਾਰਣੁ ॥ ਅੰਮ੍ਰਿਤ ਬੂੰਦ ਹਰਿ ਨਾਮੁ, ਬਿਸੁ ਕੀ ਬਿਖੈ ਨਿਵਾਰਣੁ ॥ {ਪੰਨਾ ੧੩੯੭}**

**ਪਦ ਅਰਥ**:— ਨਵ ਨਿਧਾਨੁ—ਨੌ (ਨਿਧੀਆਂ) ਦਾ ਖ਼ਜ਼ਾਨਾ । ਭਗਤਹ—ਭਗਤਾਂ ਨੂੰ । ਭਵ—ਸੰਸਾਰ-ਸਾਗਰ । ਤਾਰਣੁ—ਤਾਰਨ-ਜੋਗ । ਹਰਿ ਨਾਮੁ—ਹਰੀ ਦਾ ਨਾਮ । ਬਿਸੁ—ਸਾਰਾ ਸੰਸਾਰ (ਵਿਸ਼ਵ) । ਬਿਖੈ—ਵਿਹੁ, ਜ਼ਹਿਰ । ਨਿਵਾਰਣੁ—ਦੂਰ ਕਰਨ ਦੇ ਸਮਰੱਥ ।

**ਅਰਥ**:— (ਸਤਿਗੁਰੂ ਰਾਮਦਾਸ ਜੀ ਦੇ ਪਾਸ) ਹਰੀ ਦਾ ਨਾਮ, (ਮਾਨੋ), ਅੰਮ੍ਰਿਤ ਦੀ ਬੂੰਦ ਹੈ, ਜੋ ਸੰਸਾਰ ਨੂੰ ਤਾਰਨ-ਜੋਗ ਹੈ, ਜੋ ਨੌ ਨਿਧਿਆਂ ਦਾ ਭੰਡਾਰ ਹੈ, ਜੋ ਭਗਤ ਜਨਾਂ ਨੂੰ ਸੰਸਾਰ-ਸਾਗਰ ਤੋਂ ਪਾਰ ਕਰਨ ਦੇ ਸਮਰੱਥ ਹੈ ਅਤੇ ਜੋ ਸਾਰੇ ਸੰਸਾਰ ਦੀ ਵਿਹੁ ਦੂਰ ਕਰਨ-ਜੋਗ ਹੈ ।

**ਸਹਜ ਤਰੋਵਰ ਫਲਿਓ, ਗਿਆਨ ਅੰਮ੍ਰਿਤ ਫਲ ਲਾਗੇ ॥ ਗੁਰ ਪ੍ਰਸਾਦਿ ਪਾਈਅਹ, ਧੰਨਿ ਤੇ ਜਨ ਬਡਭਾਗੇ ॥ {ਪੰਨਾ ੧੩੯੭}**

**ਪਦ ਅਰਥ**:— ਤਰੋਵਰ—ਸ੍ਰੇਸ਼ਟ ਰੁੱਖ । ਪਾਈਅਹਿ—ਮਿਲਦੇ ਹਨ । ਧੰਨਿ—ਭਾਗਾਂ ਵਾਲੇ । ਤੇ ਜਨ—ਉਹ ਬੰਦੇ ।

**ਅਰਥ**:— ਗੁਰੂ ਰਾਮਦਾਸ ਆਤਮਕ ਅਡੋਲਤਾ ਦਾ ਸ੍ਰੇਸ਼ਟ ਰੁੱਖ ਹੈ ਜੋ ਫਲਿਆ ਹੋਇਆ ਹੈ, (ਇਸ ਰੁੱਖ ਨੂੰ) ਗਿਆਨ ਦੇ ਦੇਣ ਵਾਲੇ ਅੰਮ੍ਰਿਤ ਫਲ ਲੱਗੇ ਹੋਏ ਹਨ । (ਇਹ ਫਲ) ਗੁਰੂ ਦੀ ਕਿਰਪਾ ਨਾਲ ਮਿਲਦੇ ਹਨ, ਤੇ ਉਹ ਮਨੁੱਖ ਧੰਨ ਅਤੇ ਵੱਡੇ ਭਾਗਾਂ ਵਾਲੇ ਹਨ, (ਜਿਨ੍ਹਾਂ ਨੂੰ ਇਹ ਫਲ ਪ੍ਰਾਪਤ ਹੋਏ ਹਨ) ।

**ਤੇ ਮੁਕਤੇ ਭਏ ਸਤਿਗੁਰ ਸਬਦਿ, ਮਨਿ ਗੁਰ ਪਰਚਾ ਪਾਇਅਉ ॥ ਗੁਰ ਰਾਮਦਾਸ, ਕਲ੍ਯੁਚਰੈ, ਤੈ ਸਬਦ ਨੀਸਾਨੁ ਬਜਾਇਅਉ ॥੯॥ (ਪੰਨਾ ੧੩੯੭)**

**ਪਦ ਅਰਥ**:— ਤੇ ਮੁਕਤੇ—ਉਹ ਮਨੁੱਖ ਤਰ ਗਏ ਹਨ । ਸਬਦਿ—ਸ਼ਬਦ ਦੀ ਬਰਕਤਿ ਨਾਲ । ਮਨਿ—ਮਨ ਵਿਚ । ਗੁਰ ਪਰਚਾ—ਗੁਰੂ ਨਾਲ ਪਿਆਰ । ਸਬਦ ਨੀਸਾਨੁ—ਸ਼ਬਦ ਦਾ ਨਗਾਰਾ ।

**ਅਰਥ**:— ਉਹ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ਮੁਕਤ ਹੋ ਗਏ ਹਨ, ਜਿਨ੍ਹਾਂ ਨੇ ਆਪਣੇ ਮਨ ਵਿਚ ਗੁਰੂ (ਰਾਮਦਾਸ ਜੀ) ਨਾਲ ਪਿਆਰ ਪਾਇਆ ਹੈ । ਕਵੀ ਕਲ੍ਯਸਹਾਰ ਆਖਦਾ ਹੈ—'ਹੇ ਗੁਰੂ ਰਾਮਦਾਸ ! ਤੂੰ ਸ਼ਬਦ ਦਾ ਨਗਾਰਾ ਵਜਾਇਆ ਹੈ' ।੯।

**ਸੇਜ ਸਧਾ, ਸਹਜੁ ਛਾਵਾਣੁ, ਸੰਤੋਖੁ ਸਰਾਇਚਉ, ਸਦਾ ਸੀਲ, ਸੰਨਾਹੁ ਸੋਹੈ ॥ ਗੁਰ ਸਬਦਿ ਸਮਾਚਰਿਓ ਨਾਮੁ, ਟੇਕ ਸੰਗਾਦਿ ਬੋਹੈ ॥ {ਪੰਨਾ ੧੩੯੮}**

**ਪਦ ਅਰਥ**:— ਸਧਾ—ਸਰਧਾ, ਸਿਦਕ । ਸਹਜੁ—ਸ਼ਾਂਤੀ, ਟਿਕਾਉ, ਆਤਮਕ ਅਡੋਲਤਾ । ਛਾਵਾਣੁ—ਸ਼ਾਮਿਆਨਾ । ਸਰਾਇਚਉ—ਕਨਾਤ । ਸਦਾ ਸੀਲ—ਸਦਾ ਮਿੱਠੇ ਸੁਭਾਉ ਵਾਲਾ ਰਹਿਣਾ । ਸੰਨਾਹੁ—ਸੰਜੋਅ । ਸੋਹੈ—ਸੋਹਣਾ ਲੱਗਦਾ ਹੈ, ਸੋਭਦਾ ਹੈ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸਮਾਚਰਿਓ—ਕਮਾਇਆ ਹੈ । ਟੇਕ—(ਸਤਿਗੁਰੂ ਦਾ) ਆਸਰਾ । ਸੰਗਾਦਿ—ਸੰਗੀ ਆਦਿਕਾਂ ਨੂੰ । ਬੋਹੈ—ਸੁਗੰਧਿਤ ਕਰਦਾ ਹੈ ।

**ਅਰਥ**:— (ਗੁਰੂ ਰਾਮਦਾਸ ਜੀ ਨੇ) ਸਰਧਾ ਨੂੰ (ਪਰਮਾਤਮਾ ਲਈ) ਸੇਜ ਬਣਾਇਆ ਹੈ, (ਆਪ ਦੇ) ਹਿਰਦੇ ਦਾ ਟਿਕਾਉ ਸ਼ਾਮੀਆਨਾ ਹੈ, ਸੰਤੋਖ ਕਨਾਤ ਹੈ ਅਤੇ ਨਿੱਤ ਦਾ ਮਿੱਠਾ ਸੁਭਾਉ ਸੰਜੋਅ ਹੈ । ਗੁਰੂ (ਅਮਰਦਾਸ ਜੀ) ਦੇ ਸ਼ਬਦ ਦੀ ਬਰਕਤਿ ਨਾਲ (ਆਪ ਨੇ) ਕਮਾਇਆ ਹੈ, (ਗੁਰੂ ਦੀ) ਟੇਕ (ਆਪ ਦੇ) ਸੰਗੀ ਆਦਿਕਾਂ ਨੂੰ ਸੁਗੰਧਿਤ ਕਰ ਰਹੀ ਹੈ ।

**ਅਜੋਨੀਉ ਭਲੁ ਅਮਲੁ, ਸਤਿਗੁਰ ਸੰਗਿ ਨਿਵਾਸੁ ॥ ਗੁਰ ਰਾਮਦਾਸ, ਕਲੵਚਰੈ, ਤੁਅ ਸਹਜ ਸਰੋਵਰਿ ਬਾਸੁ ॥੧੦॥ (ਪੰਨਾ ੧੩੯੮)**

**ਪਦ ਅਰਥ**:— ਅਜੋਨੀਉ—ਜੂਨਾਂ ਤੋਂ ਰਹਿਤ । ਭਲੁ—ਭਲਾ । ਅਮਲੁ—(ਅ-ਮਲੁ) ਨਿਰਮਲ, ਸੁੱਧ । ਤੁਅ—ਤੇਰਾ । ਬਾਸ—ਟਿਕਾਣਾ । ਸਹਜ ਸਰੋਵਰਿ—ਆਤਮਕ ਅਡੋਲਤਾ ਦੇ ਸਰ ਵਿਚ ।

**ਅਰਥ**:— ਗੁਰੂ ਰਾਮਦਾਸ ਜਨਮ (ਮਰਨ) ਤੋਂ ਰਹਿਤ ਹੈ, ਭਲਾ ਹੈ ਅਤੇ ਸੁੱਧ-ਆਤਮਾ ਹੈ । ਕਵੀ ਕਲੵਸਹਾਰ ਆਖਦਾ ਹੈ—'ਹੇ ਗੁਰੂ ਰਾਮਦਾਸ ! ਤੇਰਾ ਵਾਸ ਆਤਮਕ ਅਡੋਲਤਾ ਦੇ ਸਰੋਵਰ ਵਿਚ ਹੈ' ।੧੦।

**ਗੁਰੁ ਜਿਨੑ ਕਉ ਸੁਪ੍ਰਸੰਨੁ, ਨਾਮੁ ਹਰਿ ਰਿਦੈ ਨਿਵਾਸੈ ॥ ਜਿਨੑ ਕਉ ਗੁਰੁ ਸੁਪ੍ਰਸੰਨੁ, ਦੁਰਤੁ ਦੂਰੰਤਰਿ ਨਾਸੈ ॥ {ਪੰਨਾ ੧੩੯੮}**

**ਪਦ ਅਰਥ**:— ਜਿਨੑ ਕਉ—ਜਿਨ੍ਹਾਂ ਮਨੁੱਖਾਂ ਉਤੇ । ਰਿਦੈ—(ਉਹਨਾਂ ਦੇ) ਰਿਹਦੇ ਵਿਚ । ਨਿਵਾਸੈ—ਵਸਾਉਂਦਾ ਹੈ । ਦੁਰਤੁ—ਪਾਪ । ਦੂਰੰਤਰਿ—ਦੂਰੋਂ ਹੀ ।

**ਅਰਥ**:— ਜਿਨ੍ਹਾਂ ਮਨੁੱਖਾਂ ਉਤੇ ਸਤਿਗੁਰੂ ਤ੍ਰੁੱਠਦਾ ਹੈ, (ਉਹਨਾਂ ਦੇ) ਹਿਰਦੇ ਵਿਚ ਅਕਾਲ ਪੁਰਖ ਦਾ ਨਾਮ ਵਸਾਉਂਦਾ ਹੈ । ਜਿਨ੍ਹਾਂ ਉਤੇ ਗੁਰੂ ਤ੍ਰੁਠਦਾ ਹੈ, (ਉਹਨਾਂ ਤੋਂ) ਪਾਪ ਦੂਰੋਂ ਹੀ (ਵੇਖ ਕੇ) ਭੱਜ ਜਾਂਦਾ ਹੈ ।

**ਗੁਰੁ ਜਿਨੑ ਕਉ ਸੁਪ੍ਰਸੰਨੁ, ਮਾਨੁ ਅਭਿਮਾਨੁ ਨਿਵਾਰੈ ॥ ਜਿਨੑ ਕਉ ਗੁਰੁ ਸੁਪ੍ਰਸੰਨੁ, ਸਬਦਿ ਲਗਿ ਭਵਜਲੁ ਤਾਰੈ ॥ {ਪੰਨਾ ੧੩੯੮}**

**ਪਦ ਅਰਥ**:— ਨਿਵਾਰੈ—ਦੂਰ ਕਰਦਾ ਹੈ । ਸਬਦਿ ਲਗਿ—ਸ਼ਬਦ ਵਿਚ ਜੁੜ ਕੇ । ਭਵਜਲੁ—ਸੰਸਾਰ-ਸਾਗਰ । ਤਾਰੈ—ਤਾਰ ਦੇਂਦਾ ਹੈ ।

**ਅਰਥ**:— ਜਿਨ੍ਹਾਂ ਉੱਤੇ ਸਤਿਗੁਰੂ ਖ਼ੁਸ਼ ਹੁੰਦਾ ਹੈ, ਉਹਨਾਂ ਮਨੁੱਖਾਂ ਦਾ ਅਹੰਕਾਰ ਦੂਰ ਕਰ ਦੇਂਦਾ ਹੈ । ਜਿਨ੍ਹਾਂ ਉੱਤੇ ਗੁਰੂ ਮਿਹਰ ਕਰਦਾ ਹੈ, ਉਹਨਾਂ ਮਨੁੱਖਾਂ ਨੂੰ ਸ਼ਬਦ ਵਿਚ ਜੋੜ ਕੇ ਇਸ ਸੰਸਾਰ-ਸਾਗਰ ਤੋਂ ਪਾਰ ਲੰਘਾ ਦੇਂਦਾ ਹੈ ।

**ਪਰਚਉ ਪ੍ਰਮਾਣੁ ਗੁਰ ਪਾਇਅਉ, ਤਿਨ ਸਕਯਥਉ ਜਨਮੁ ਜਗਿ ॥ ਸ੍ਰੀ ਗੁਰੂ ਸਰਣਿ ਭਜੁ, ਕਲੵ ਕਬਿ, ਭੁਗਤਿ ਮੁਕਤਿ ਸਭ ਗੁਰੂ ਲਗਿ ॥੧੧॥ (ਪੰਨਾ ੧੩੯੮)**

**ਪਦ ਅਰਥ**:— ਪਰਚਉ—ਉਪਦੇਸ਼ । ਪ੍ਰਮਾਣੁ—ਪ੍ਰਮਾਣੀਕ, ਮੰਨਿਆ-ਪ੍ਰਮੰਨਿਆ । ਗੁਰ—ਗੁਰੂ ਦਾ । ਤਿਨ ਜਨਮੁ—ਉਹਨਾਂ ਦਾ ਜਨਮ । ਸਕਯਥਉ—ਸਫਲ । ਜਗਿ—ਜਗਤ ਵਿਚ । ਭਜੁ—ਪਉ । ਕਲ੍ ਕਬਿ—ਹੇ ਕਵੀ ਕਲ੍ਸਹਾਰ ! ਭੁਗਤਿ—ਪਦਾਰਥ । ਗੁਰੂ ਲਗਿ—ਗੁਰੂ ਸ਼ਰਨ ਪਿਆਂ ।

**ਅਰਥ**:— ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਦਾ ਪ੍ਰਮਾਣੀਕ ਉਪਦੇਸ਼ ਪ੍ਰਾਪਤ ਕੀਤਾ ਹੈ, ਉਹਨਾਂ ਦਾ ਜੰਮਣਾ ਜਗਤ ਵਿਚ ਸਫਲ ਹੋ ਗਿਆ ਹੈ । ਹੇ ਕਵੀ ਕਲ੍ਸਹਾਰ ! ਸਤਿਗੁਰ ਦੀ ਸਰਨੀ ਪਉ, ਗੁਰੂ ਦੀ ਸਰਨੀ ਪਿਆਂ ਹੀ ਮੁਕਤੀ ਅਤੇ ਸਾਰੇ ਪਦਾਰਥ (ਮਿਲ ਸਕਦੇ ਹਨ) ।੧੧।

**ਸਤਿਗੁਰਿ ਖੇਮਾ ਤਾਣਿਆ, ਜੁਗ ਜੂਥ ਸਮਾਣੇ ॥ ਅਨਭਉ ਨੇਜਾ, ਨਾਮੁ ਟੇਕ, ਜਿਤੁ ਭਗਤ ਅਘਾਣੇ ॥ {ਪੰਨਾ ੧੩੯੮}**

**ਪਦ ਅਰਥ**:— ਸਤਿਗੁਰਿ—ਗੁਰੂ (ਰਾਮਦਾਸ ਜੀ) ਨੇ । ਖੇਮਾ—ਚੰਦੋਆ । ਜੁਗ ਜੂਥ—ਜੁਗਾਂ ਦੇ ਸਮੂਹ, ਸਾਰੇ ਜੁਗ । ਸਮਾਣੇ—ਸਮਾ ਗਏ ਹਨ (ਭਾਵ, ਚੰਦੋਏ ਦੇ ਹੇਠ ਆ ਗਏ ਹਨ) । ਅਨਭਉ—(ਅਨੁਭਵ) ਗਿਆਨ । ਜਿਤੁ—ਜਿਸ ਦੀ ਰਾਹੀਂ । ਅਘਾਣੇ—ਰੱਜ ਗਏ ਹਨ ।

**ਅਰਥ**:— ਸਤਿਗੁਰੂ (ਰਾਮਦਾਸ ਜੀ) ਨੇ (ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ-ਰੂਪ) ਚੰਦੋਆ ਤਾਣਿਆ ਹੈ, ਸਾਰੇ ਜੁਗ (ਭਾਵ, ਸਾਰੇ ਜੁਗਾਂ ਦੇ ਜੀਵ) ਉਸ ਦੇ ਹੇਠ ਆ ਟਿਕੇ ਹਨ (ਭਾਵ, ਸਭ ਜੀਵ ਹਰਿ ਜਸ ਕਰਨ ਲੱਗ ਪਏ ਹਨ) । ਗਿਆਨ (ਆਪ ਦੇ ਹੱਥ ਵਿਚ) ਨੇਜਾ ਹੈ, ਅਕਾਲ ਪੁਰਖ ਦਾ ਨਾਮ (ਆਪ ਦਾ) ਆਸਰਾ ਹੈ, ਜਿਸ ਦੀ ਬਰਕਤਿ ਨਾਲ ਸਾਰੇ ਰੱਜ ਰਹੇ ਹਨ ।

**ਗੁਰੁ ਨਾਨਕੁ ਅੰਗਦੁ ਅਮਰੁ, ਭਗਤ ਹਰਿ ਸੰਗਿ ਸਮਾਣੇ ॥ ਇਹੁ ਰਾਜ ਜੋਗ, ਗੁਰ ਰਾਮਦਾਸ, ਤੁਮ੍ ਹੂ ਰਸੁ ਜਾਣੇ ॥੧੨॥ {ਪੰਨਾ ੧੩੯੮}**

**ਪਦ ਅਰਥ**:— ਹਰਿ ਸੰਗਿ—ਅਕਾਲ ਪੁਰਖ ਵਿਚ । ਸਮਾਣੇ—ਲੀਨ ਹੋ ਗਏ ਹਨ । ਗੁਰ ਰਾਮਦਾਸ—ਹੇ ਗੁਰੂ ਰਾਮਦਾਸ ! ਤੁਮ੍ ਹੂ—ਆਪ ਨੇ ਭੀ । ਰਾਜ ਜੋਗ ਰਸੁ—ਰਾਜ ਜੋਗ ਦਾ ਸੁਆਦ । ਜਾਣੇ—ਜਾਣਿਆ ਹੈ ।

**ਅਰਥ**:— (ਹਰਿ-ਨਾਮ ਰੂਪ ਟੇਕ ਦੀ ਬਰਕਤਿ ਨਾਲ) ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ ਅਤੇ ਹੋਰ ਭਗਤ ਅਕਾਲ ਪੁਰਖ ਵਿਚ ਲੀਨ ਹੋਏ ਹਨ । ਹੇ ਗੁਰੂ ਰਾਮਦਾਸ ਜੀ ! ਆਪ ਨੇ ਭੀ ਰਾਜ ਜੋਗ ਦੇ ਇਸ ਸੁਆਦ ਨੂੰ ਪਛਾਣਿਆ ਹੈ ।੧੨।

**ਜਨਕੁ ਸੋਇ ਜਿਨਿ ਜਾਣਿਆ, ਉਨਮਨਿ ਰਥੁ ਧਰਿਆ ॥ ਸਤੁ ਸੰਤੋਖੁ ਸਮਾਚਰੇ, ਅਭਰਾ ਸਰੁ ਭਰਿਆ ॥ {ਪੰਨਾ ੧੩੯੮}**

**ਪਦ ਅਰਥ**:— ਸੋਇ—ਉਹ ਹੈ । ਜਿਨਿ—ਜਿਸ ਨੇ । ਜਾਣਿਆ—(ਅਕਾਲ ਪੁਰਖ ਨੂੰ) ਪਛਾਣ ਲਿਆ ਹੈ । ਉਨਮਨਿ—ਉਨਮਨ ਵਿਚ, ਪੂਰਨ ਖਿੜਾਉ ਵਿਚ । ਰਥੁ—ਮਨ ਦਾ ਪ੍ਰਵਾਹ । ਧਰਿਆ—ਰੱਖਿਆ ਹੈ, ਟਿਕਾਇਆ ਹੈ । ਸਮਾਚਰੇ—ਇਕੱਤ੍ਰ ਕੀਤੇ ਹਨ, ਕਮਾਏ ਹਨ । ਅਭਰਾ—ਨਾਹ ਭਰਿਆ ਹੋਇਆ । ਸਰੁ—ਤਲਾਬ । ਅਭਰਾ ਸਰੁ—ਉਹ ਤਲਾਬ ਜੋ ਭਰਿਆ ਨਾਹ ਜਾ ਸਕੇ, ਨਾਹ ਰੱਜਣ ਵਾਲਾ ਮਨ । ਭਰਿਆ—ਪੂਰਨ ਕੀਤਾ, ਰਜਾਇਆ ।

**ਅਰਥ**:— ਜਨਕ ਉਹ ਹੈ ਜਿਸ ਨੇ (ਅਕਾਲ ਪੁਰਖ ਨੂੰ ਜਾਣ ਲਿਆ ਹੈ, ਜਿਸ ਨੇ ਆਪਣੇ ਮਨ ਦੀ ਬ੍ਰਿਤੀ ਨੂੰ ਪੂਰਨ ਖਿੜਾਉ ਵਿਚ ਟਿਕਾਇਆ ਹੋਇਆ ਹੈ, ਜਿਸ ਨੇ ਸਤ ਅਤੇ ਸੰਤੋਖ (ਆਪਣੇ ਅੰਦਰ) ਇਕੱਠੇ ਕੀਤੇ ਹਨ, ਅਤੇ ਜਿਸ ਨੇ ਇਸ ਨਾਹ ਰੱਜਣ ਵਾਲੇ ਮਨ ਨੂੰ ਤ੍ਰਿਪਤ ਕਰ ਲਿਆ ਹੈ ।

**ਅਕਥ ਕਥਾ ਅਮਰਾ ਪੁਰੀ, ਜਿਸੁ ਦੇਇ ਸੁ ਪਾਵੈ ॥ ਇਹੁ ਜਨਕ ਰਾਜੁ, ਗੁਰ ਰਾਮਦਾਸ, ਤੁਝ ਹੀ ਬਣਿ ਆਵੈ ॥੧੩॥ (ਪੰਨਾ ੧੩੯੮)**

**ਪਦ ਅਰਥ**:— ਅਕਥ—ਜੋ ਵਰਣਨ ਨਾਹ ਕੀਤੀ ਜਾ ਸਕੇ । ਅਮਰਾ ਪੁਰੀ—ਸਦਾ ਅਟੱਲ ਰਹਿਣ ਵਾਲੀ ਪੁਰੀ, ਸਦਾ-ਥਿਰ ਰਹਿਣ ਵਾਲਾ ਟਿਕਾਣਾ, ਅਡੋਲ ਆਤਮਕ ਅਵਸਥਾ । ਅਕਥ ਕਥਾ ਅਮਰਾ ਪੁਰੀ—ਸਹਜ ਅਵਸਥਾ ਦੀ ਇਹ ਗੂਝ ਗੱਲ । ਜਿਸੁ—ਜਿਸ ਮਨੁੱਖ ਨੂੰ । ਦੇਇ—(ਅਕਾਲ ਪੁਰਖ) ਦੇਂਦਾ ਹੈ । ਬਣਿ ਆਵੈ—ਫਬਦਾ ਹੈ, ਸੋਭਦਾ ਹੈ ।

**ਅਰਥ**:— ਅਡੋਲ ਆਤਮਕ ਅਵਸਥਾ ਦੀ (ਭਾਵ, ਜਨਕ ਵਾਲੀ) ਇਹ (ਉਪ੍ਰੋਕਤ) ਗੂਝ ਗੱਲ ਜਿਸ ਮਨੁੱਖ ਨੂੰ ਅਕਾਲ ਪੁਰਖ ਬਖ਼ਸ਼ਦਾ ਹੈ, ਉਹੀ ਪ੍ਰਾਪਤ ਕਰਦਾ ਹੈ (ਭਾਵ, ਇਹੋ ਜਿਹੀ ਜਨਕ-ਪਦਵੀ ਹਰੇਕ ਨੂੰ ਨਹੀਂ ਮਿਲਦੀ) । ਹੇ ਗੁਰੂ ਰਾਮਦਾਸ ! ਇਹ ਜਨਕ-ਰਾਜ ਤੈਨੂੰ ਹੀ ਸੋਭਦਾ ਹੈ (ਭਾਵ, ਇਸ ਆਤਮਕ ਅਡੋਲਤਾ ਦਾ ਤੂੰ ਹੀ ਅਧਿਕਾਰੀ ਹੈਂ) ।੧੩।

ਭੱਟ ਕਲ੍ਯ਼ਸਹਾਰ ਦੇ ਇਹ ੧੩ ਸਵਈਏ ਹਨ ।

**ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜੁ, ਤਿਨ੍ ਜਨ ਦੁਖ ਪਾਪੁ, ਕਹੁ ਕਤ ਹੋਵੈ ਜੀਉ ॥ ਤਾਰਣ ਤਰਣ, ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ ਸਬਦੁ ਰਿਦ ਬੀਚਾਰੈ, ਕਾਮੁ ਕ੍ਰੋਧੁ ਖੋਵੈ ਜੀਉ ॥ {ਪੰਨਾ ੧੩੯੮}**

**ਪਦ ਅਰਥ**:— ਜਪੈ—(ਜੋ ਜੋ ਮਨੁੱਖ) ਜਪਦਾ ਹੈ । ਦ੍ਰਿੜੁ—ਸਿਦਕ ਨਾਲ, ਪੱਕੇ ਤੌਰ ਤੇ । ਮਨਿ—ਮਨ ਵਿਚ । ਏਕ ਲਿਵ—ਇਕਾਗ੍ਰ-ਚਿੱਤ ਹੋ ਕੇ, ਬ੍ਰਿਤੀ ਜੋੜ ਕੇ । ਤਿਨ੍ ਜਨ—ਉਹਨਾਂ ਮਨੁੱਖਾਂ ਨੂੰ । ਕਹੁ—ਦੱਸੋ । ਕਤ—ਕਦੋਂ ? ਦ੍ਰਿਸ੍ਟਿ ਧਾਰੈ—ਮਿਹਰ ਦੀ ਨਜ਼ਰ ਨਾਲ ਤੱਕਦਾ ਹੈ । ਰਿਦ—ਹਿਰਦੇ ਵਿਚ । ਖੋਵੈ—ਨਾਸ ਕਰ ਦੇਂਦਾ ਹੈ । ਤਾਰਣ ਤਰਣ—ਸੰਸਾਰ ਦੇ ਤਾਰਨ ਲਈ ਜਹਾਜ਼ । ਤਰਣ—ਜਹਾਜ਼ ।

**ਅਰਥ**:— ਜੋ ਜੋ ਮਨੁੱਖ ਸਤਿਗੁਰੂ ਦਾ ਨਾਮ ਬ੍ਰਿਤੀ ਜੋੜ ਕੇ ਮਨ ਵਿਚ ਸਰਧਾ ਨਾਲ ਜਪਦਾ ਹੈ, ਦੱਸੋ ਜੀ, ਉਹਨਾਂ ਨੂੰ ਕਲੇਸ਼ ਤੇ ਪਾਪ ਕਦੋਂ ਪੋਹ ਸਕਦਾ ਹੈ ? (ਸਤਿਗੁਰੂ, ਜੋ) ਜਗਤ ਨੂੰ ਤਾਰਨ ਲਈ (ਮਾਨੋ) ਜਹਾਜ਼ (ਹੈ) ਜਿਸ ਮਨੁੱਖ ਉਤੇ ਖਿਨ ਭਰ ਲਈ ਭੀ ਮਿਹਰ ਦੀ ਨਜ਼ਰ ਕਰਦਾ ਹੈ, ਉਹ ਮਨੁੱਖ (ਗੁਰੂ ਦੇ) ਸ਼ਬਦ ਨੂੰ ਹਿਰਦੇ ਵਿਚ ਵਿਚਾਰਦਾ ਹੈ ਤੇ (ਆਪਣੇ ਅੰਦਰੋਂ) ਕਾਮ ਕ੍ਰੋਧ ਨੂੰ ਗੰਵਾ ਦੇਂਦਾ ਹੈ ।

**ਜੀਅਨ ਸਭਨ ਦਾਤਾ, ਅਗਮ ਗ੍ਯ਼ਾਨ ਬਿਖ੍ਯ਼ਾਤਾ, ਅਹਿਨਿਸਿ ਧ੍ਯ਼ਾਨ ਧਾਵੈ, ਪਲਕ ਨ ਸੋਵੈ ਜੀਉ ॥ ਜਾ ਕਉ ਦੇਖਤ ਦਰਿਦ੍ਰੁ ਜਾਵੈ, ਨਾਮੁ ਸੋ ਨਿਧਾਨੁ ਪਾਵੈ, ਗੁਰਮੁਖਿ ਗ੍ਯ਼ਾਨਿ, ਦੁਰਮਤਿ ਮੈਲੁ ਧੋਵੈ ਜੀਉ ॥ ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜੁ, ਤਿਨ ਜਨ ਦੁਖ ਪਾਪ, ਕਹੁ ਕਤ ਹੋਵੈ ਜੀਉ ॥੧॥ (ਪੰਨਾ ੧੩੯੮)**

**ਪਦ ਅਰਥ**:— ਜੀਅਨ ਸਭਨ—ਸਾਰੇ ਜੀਵਾਂ ਦਾ । ਅਗਮ—ਜਿਸ ਤਾਈਂ ਪਹੁੰਚ ਨਾਹ ਹੋ ਸਕੇ । ਬਿਖ੍ਯ਼ਾਤਾ—ਪਰਗਟ ਕਰਨ ਵਾਲਾ । ਅਹਿਨਿਸਿ—ਦਿਨ ਰਾਤ, ਹਰ ਵੇਲੇ । ਅਹਿ—ਦਿਨ । ਨਿਸਿ—ਰਾਤ । ਧਾਵੈ—ਧਾਰੇ । ਨ ਸੋਵੈ—ਗਾਫ਼ਲ ਨਹੀਂ ਹੁੰਦਾ । ਜਾ ਕਉ—ਜਿਸ ਮਨੁੱਖ ਦਾ । ਦੇਖਤ—(ਗੁਰੂ ਨੂੰ) ਵੇਖਦਿਆਂ । ਗ੍ਯ਼ਾਨਿ—(ਗੁਰੂ ਦੇ) ਗਿਆਨ ਦੀ ਰਾਹੀਂ ।

**ਅਰਥ**:— (ਸਤਿਗੁਰੂ ਰਾਮਦਾਸ) ਸਾਰੇ ਜੀਵਾਂ ਦਾ ਦਾਤਾ ਹੈ, ਅਗਮ ਹਰੀ ਦੇ ਗਿਆਨ ਦੇ ਪ੍ਰਗਟ ਕਰਨ ਵਾਲਾ ਹੈ; ਦਿਨ ਰਾਤ ਹਰੀ ਦਾ ਧਿਆਨ ਧਾਰਦਾ ਹੈ ਅਤੇ ਪਲਕ ਭਰ ਭੀ ਗ਼ਾਫਲ ਨਹੀਂ ਹੁੰਦਾ । ਜੋ ਗੁਰਮੁਖ (ਗੁਰੂ ਰਾਮਦਾਸ ਦੇ ਦਿੱਤੇ) ਗਿਆਨ ਦੀ ਰਾਹੀਂ ਆਪਣੀ ਦੁਰਮਤਿ ਦੀ ਮੈਲ ਧੋਂਦਾ ਹੈ, ਨਾਮ-ਰੂਪ ਖ਼ਜ਼ਾਨਾ ਹਾਸਲ ਕਰ ਲੈਂਦਾ ਹੈ ਅਤੇ ਉਸ ਦਾ ਦਲਿਦ੍ਰ ਆਪ ਦੇ ਦਰਸ਼ਨ ਕੀਤਿਆਂ ਦੂਰ ਹੋ ਜਾਂਦਾ ਹੈ । ਜੋ ਜੋ ਮਨੁੱਖ ਸਤਿਗੁਰੂ (ਰਾਮਦਾਸ) ਦਾ ਨਾਮ ਬ੍ਰਿਤੀ ਜੋੜ ਕੇ ਮਨ ਵਿਚ ਸਰਧਾ ਨਾਲ ਜਪਦਾ ਹੈ, ਦੱਸੋ ਜੀ, ਉਹਨਾਂ ਨੂੰ ਪਾਪ ਤੇ ਕਲੇਸ਼ ਪੋਹ ਸਕਦਾ ਹੈ ?।੧।

**ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥ ਜਾ ਕੀ ਸੇਵਾ, ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ, ਸਬਦ ਸਾਰੁ ਏਕ ਲਿਵ ਲਾਈ ਹੈ ॥ {ਪੰਨਾ ੧੩੯੮}**

**ਪਦ ਅਰਥ**:— ਪਾਈ ਹੈ—ਪਾਈਐ, ਪ੍ਰਾਪਤ ਕੀਤਿਆਂ, ਮਿਲਿਆਂ । ਜਾ ਕੀ—ਜਿਸ ਗੁਰੂ ਰਾਮਦਾਸ ਜੀ ਦੀ । ਜਾਚਹਿ—ਮੰਗਦੇ ਹਨ । ਸੁਰਿ—ਦੇਵਤੇ । ਸਾਰੁ—ਸ੍ਰੇਸ਼ਟ ।

**ਅਰਥ**:— ਪੂਰੇ ਗੁਰੂ (ਰਾਮਦਾਸ ਜੀ) ਨੂੰ ਮਿਲਿਆਂ ਸਾਰੇ ਧਰਮ ਕਰਮ (ਪ੍ਰਾਪਤ ਹੋ ਜਾਂਦੇ ਹਨ); ਸਿੱਧ, ਸਾਧ ਮੁਨੀ ਲੋਕ, ਦੇਵਤੇ ਤੇ ਮਨੁੱਖ ਇਸ (ਗੁਰੂ ਰਾਮਦਾਸ ਦੀ) ਸੇਵਾ ਮੰਗਦੇ ਹਨ, (ਆਪ ਦਾ) ਸ਼ਬਦ ਸ੍ਰੇਸ਼ਟ ਹੈ ਤੇ (ਆਪ ਨੇ) ਇਕ (ਅਕਾਲ ਪੁਰਖ) ਨਾਲ ਬ੍ਰਿਤੀ ਜੋੜੀ ਹੋਈ ਹੈ ।

**ਫੁਨਿ, ਜਾਨੈ ਕੋ ਤੇਰਾ, ਅਪਾਰੁ ਨਿਰਭਉ ਨਿਰੰਕਾਰੁ, ਅਕਥ ਕਥਨਹਾਰੁ ਤੁਝਹਿ ਬੁਝਾਈ ਹੈ ॥ ਭਰਮ ਭੂਲੇ ਸੰਸਾਰ, ਛੁਟਹੁ ਜੂਨੀ ਸੰਘਾਰ, ਜਮ ਕੋ ਨ ਡੰਡ ਕਾਲ, ਗੁਰਮਤਿ ਧ੍ਯ੍ਯਾਈ ਹੈ ॥ {ਪੰਨਾ ੧੩੯੮}**

**ਪਦ ਅਰਥ**:— ਕੋ—ਕੌਣ ? ਤੇਰਾ—ਤੇਰਾ (ਅੰਤ) । ਕਥਨਹਾਰੁ—ਕਥਨ-ਜੋਗ । ਤੁਝਹਿ—ਤੈਨੂੰ ਹੀ । ਬੁਝਾਈ ਹੈ—ਸਮਝ ਆਈ ਹੈ, ਗਿਆਨ ਪ੍ਰਾਪਤ ਹੋਇਆ ਹੈ । ਸੰਸਾਰ—ਹੇ ਸੰਸਾਰ । ਹੇ ਸੰਸਾਰੀ ਜੀਵ ! ਸੰਘਾਰ—ਮਰਨ, ਮੌਤ । ਛੁਟਹੁ—ਬਚ ਜਾਵੋ । ਡੰਡ ਕਾਲ—ਦੰਡ, ਸਜ਼ਾ, ਤਾੜਨਾ । ਧ੍ਯ੍ਯਾਈ ਹੈ—ਧਿਆਈਐ, ਸਿਮਰੀਏ ।

**ਅਰਥ**:— (ਹੇ ਗੁਰੂ ਰਾਮਦਾਸ !) ਕੌਣ ਤੇਰਾ (ਅੰਤ) ਪਾ ਸਕਦਾ ਹੈ ? ਤੂੰ ਬੇਅੰਤ, ਨਿਰਭਉ ਨਿਰੰਕਾਰ (ਦਾ ਰੂਪ) ਹੈਂ । ਕਥਨ-ਜੋਗ ਅਕੱਥ ਹਰੀ ਦਾ ਗਿਆਨ ਤੈਨੂੰ ਹੀ ਮਿਲਿਆ ਹੈ । ਭਰਮਾਂ ਵਿਚ ਭੁੱਲੇ ਹੋਏ ਹੇ ਸੰਸਾਰੀ ਜੀਵ ! ਗੁਰੂ (ਰਾਮਦਾਸ ਜੀ) ਦੀ ਮਤ ਲੈ ਕੇ (ਪ੍ਰਭੂ ਦਾ ਨਾਮ) ਸਿਮਰ, ਤੂੰ ਜਨਮ ਮਰਨ ਤੋਂ ਬਚ ਜਾਹਿੰਗਾ, ਤੇ ਜਮ ਦੀ ਭੀ ਤਾੜਨਾ ਨਹੀਂ ਹੋਵੇਗੀ ।

**ਮਨ ਪ੍ਰਾਣੀ ਮੁਗਧ ਬੀਚਾਰੁ, ਅਹਿਨਿਸਿ ਜਪੁ, ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥੨॥ (ਪੰਨਾ ੧੩੯੮)**

**ਪਦ ਅਰਥ**:— ਮੁਗਧ—ਮੂਰਖ । ਬੀਚਾਰੁ—ਸੋਚ ਕਰ । ਅਹਿਨਿਸਿ—ਦਿਨ ਰਾਤ, ਹਰ ਵੇਲੇ । ਜਪੁ—ਸਿਮਰ ।

**ਅਰਥ**:— ਹੇ ਮੂਰਖ ਮਨ ! ਹੇ ਮੂਰਖ ਜੀਵ ! ਵਿਚਾਰ ਕਰ ਤੇ ਦਿਨ ਰਾਤ (ਨਾਮ) ਸਿਮਰ । ਪੂਰੇ ਸਤਿਗੁਰੂ (ਰਾਮਦਾਸ ਜੀ) ਨੂੰ ਮਿਲਿਆਂ (ਸਾਰੇ) ਧਰਮ ਕਰਮ (ਪ੍ਰਾਪਤ ਹੋ ਜਾਂਦੇ ਹਨ) ।੨।

**ਹਉ ਬਲਿ ਬਲਿ ਜਾਉ, ਸਤਿਗੁਰ ਸਾਚੇ ਨਾਮ ਪਰ ॥ ਕਵਨ ਉਪਮਾ ਦੇਉ, ਕਵਨ ਸੇਵਾ ਸਰੇਉ, ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ ॥ {ਪੰਨਾ ੧੩੯੮}**

**ਪਦ ਅਰਥ**:— ਹਉ—ਮੈਂ । ਬਲਿ ਬਲਿ ਜਾਉ—ਕੁਰਬਾਨ ਜਾਵਾਂ, ਸਦਕੇ ਹੋਵਾਂ । ਦੇਉ—ਮੈਂ ਦਿਆਂ । ਸਰੇਉ—ਮੈਂ ਕਰਾਂ । ਰਸਨਾ—ਜੀਭ ਨਾਲ । ਰਸਹੁ—ਜਪੋ । ਜੁਗ ਕਰ—ਦੋਵੇਂ ਹੱਥ । ਜੋਰਿ—ਜੋੜ ਕੇ । ਏਕ ਮੁਖ—ਸਨਮੁਖ ਹੋ ਕੇ ।

**ਅਰਥ**:— ਸੱਚੇ ਸਤਿਗੁਰੂ (ਰਾਮਦਾਸ ਜੀ) ਦੇ ਨਾਮ ਤੋਂ ਸਦਕੇ ਜਾਵਾਂ । ਮੈਂ ਕਿਹੜੀ ਉਪਮਾ ਦਿਆਂ (ਭਾਵ, ਕੀਹ ਆਖਾਂ ਕਿਹੋ ਜਿਹਾ ਹੈ), ਮੈਂ ਕਿਹੜੀ ਸੇਵਾ ਕਰਾਂ ? (ਹੇ ਮੇਰੇ ਮਨ !) ਦੋਵੇਂ ਹੱਥ ਜੋੜ ਕੇ ਸਨਮੁਖ ਹੋ ਕੇ ਜੀਭ ਨਾਲ ਸਿਮਰ (ਬੱਸ, ਇਹੀ ਉਪਮਾ ਤੇ ਇਹੀ ਸੇਵਾ ਹੈ) ।

**ਫੁਨਿ, ਮਨ ਬਚ ਕ੍ਰਮ ਜਾਨੁ, ਅਨਤ ਦੂਜਾ ਨ ਮਾਨੁ, ਨਾਮੁ ਸੋ ਅਪਾਰੁ ਸਾਰੁ, ਦੀਨੋ ਗੁਰਿ ਰਿਦ ਧਰ ॥ ਨਲ੍ ਕਵਿ, ਪਾਰਸ ਪਰਸ ਕਚ ਕੰਚਨਾ ਹੁਇ, ਚੰਦਨਾ ਸੁਬਾਸੁ ਜਾਸੁ ਸਿਮਰਤ, ਅਨ ਤਰ ॥ {ਪੰਨਾ ੧੩੯੯}**

**ਪਦ ਅਰਥ**:— ਫੁਨਿ—ਅਤੇ ਹੋਰ । ਜਾਨੁ—ਪਛਾਣ । ਅਨਤ—ਕੋਈ ਦੂਜਾ । ਮਾਨੁ—ਮੰਨ, ਪੂਜ, ਜਪ । ਸਾਰੁ—ਸ੍ਰੇਸ਼ਟ । ਗੁਰਿ—ਗੁਰੂ (ਰਾਮਦਾਸ ਜੀ) ਨੇ । ਰਿਦ—ਹਿਰਦੇ ਦਾ । ਧਰ—ਆਸਰਾ । ਪਰਸ—ਛੁਹ । ਕੰਚਨਾ—ਸੋਨਾ । ਹੁਇ—ਹੋ ਜਾਂਦਾ ਹੈ । ਚੰਦਨਾ ਸੁਬਾਸੁ—ਚੰਦਨ ਦੀ ਸੁਗੰਧੀ । ਅਨ ਤਰ—ਹੋਰ ਰੁਖਾਂ ਵਿਚ । ਜਾਸੁ—ਜਿਸ ਦਾ (ਨਾਮ) ।

**ਅਰਥ**:— ਹੇ ਨਲ੍ ਕਵੀ ! ਅਤੇ ਹੋਰ (ਇਹ ਕੰਮ ਕਰ, ਕਿ) ਆਪਣੇ ਮਨ ਬਚਨਾਂ ਅਤੇ ਕਰਮਾਂ ਦੀ ਰਾਹੀਂ (ਉਸੇ ਨਾਮ ਨੂੰ) ਦ੍ਰਿੜ ਕਰ, ਕਿਸੇ ਹੋਰ ਨੂੰ ਨਾਹ ਜਪ, ਉਹ ਬੇਅੰਤ ਤੇ ਸ੍ਰੇਸ਼ਟ ਨਾਮ ਉਸ ਗੁਰੂ (ਰਾਮਦਾਸ ਜੀ) ਨੇ ਤੇਰੇ ਹਿਰਦੇ ਦਾ ਆਸਰਾ ਬਣਾ ਦਿੱਤਾ ਹੈ, ਜਿਸ ਨੂੰ ਸਿਮਰਿਆਂ (ਇਉਂ ਹੋ ਜਾਈਦਾ ਹੈ ਜਿਵੇਂ) ਪਾਰਸ ਦੀ ਛੁਹ ਨਾਲ ਕੱਚ ਸੋਨਾ ਹੋ ਜਾਂਦਾ ਹੈ ਅਤੇ (ਚੰਦਨ ਦੀ ਛੁਹ ਨਾਲ) ਹੋਰ ਰੁੱਖਾਂ ਵਿਚ ਚੰਦਨ ਦੀ ਸੁਗੰਧੀ ਆ ਜਾਂਦੀ ਹੈ ।

**ਜਾ ਕੇ ਦੇਖਤ ਦੁਆਰੇ, ਕਾਮ ਕ੍ਰੋਧ ਹੀ ਨਿਵਾਰੇ, ਜੀ ਹਉ ਬਲਿ ਬਲਿ ਜਾਉ, ਸਤਿਗੁਰ ਸਾਚੇ ਨਾਮ ਪਰ ॥੩॥ (ਪੰਨਾ ੧੩੯੯)**

**ਪਦ ਅਰਥ**:— ਦੁਆਰੇ—ਦਰ, ਦਰਵਾਜ਼ਾ । ਨਿਵਾਰੇ—ਦੂਰ ਹੋ ਜਾਂਦੇ ਹਨ ।

**ਅਰਥ**:— ਜਿਸ ਗੁਰੂ (ਰਾਮਦਾਸ ਜੀ) ਦੇ ਦਰ ਦਾ ਦਰਸ਼ਨ ਕੀਤਿਆਂ ਕਾਮ ਕ੍ਰੋਧ (ਆਦਿਕ ਇਹ ਸਾਰੇ) ਦੂਰ ਹੋ ਜਾਂਦੇ ਹਨ, ਮੈਂ ਸਦਕੇ ਹਾਂ, ਉਸ ਸੱਚੇ ਗੁਰੂ ਦੇ ਨਾਮ ਤੋਂ ।੩।

**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ {ਪੰਨਾ ੧੩੯੯}**

**ਪਦ ਅਰਥ**:— ਦੀਅਨੁ—ਦੀਆ ਉਨਿ, ਉਸ (ਹਰੀ) ਨੇ ਦਿੱਤਾ । ਗੁਰ ਰਾਮਦਾਸ—ਗੁਰੂ ਰਾਮਦਾਸ ਜੀ ਨੂੰ ।

**ਅਰਥ**:— ਉਸ (ਅਕਾਲ ਪੁਰਖ) ਨੇ ਗੁਰੂ ਰਾਮਦਾਸ (ਜੀ) ਨੂੰ ਰਾਜ ਤੇ ਜੋਗ (ਵਾਲਾ) ਤਖ਼ਤ ਦਿੱਤਾ ਹੈ ।

**ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ, ਤਾਰਨਿ ਮਨੁਖ੍ ਜਨ ਕੀਅਉ ਪ੍ਰਗਾਸ ॥ ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ, ਪੰਚ ਭੂਤ ਬਸਿ ਕੀਨੇ, ਜਮਤ ਨ ਤ੍ਰਾਸ ॥ {ਪੰਨਾ ੧੩੯੯}**

**ਪਦ ਅਰਥ**:— ਪ੍ਰਥਮੇ—ਪਹਿਲਾਂ । ਚੰਦੁ—ਚੰਦ੍ਰਮਾ । ਆਨੰਦੁ—ਖ਼ੁਸ਼ੀ । ਤਾਰਨਿ—ਤਾਰਨ ਲਈ । ਪ੍ਰਗਾਸ—ਚਾਨਣਾ । ਦੀਅਉ—ਦਿੱਤਾ । ਨਿਧਾਨੁ—ਖ਼ਜ਼ਾਨਾ । ਅਕਥ—ਅਕਹ । ਪੰਚ ਭੂਤ—(ਕਾਮਾਦਿਕ) ਪੰਜੇ ਵੈਰੀ । ਜਮਤ ਨ—ਪੈਦਾ ਨਹੀਂ ਹੁੰਦਾ । ਤ੍ਰਾਸ—ਡਰ । ਕੀਨੇ—ਕਰ ਲਏ ।

**ਅਰਥ**:— ਪਹਿਲਾਂ ਗੁਰੂ ਨਾਨਕ ਦੇਵ ਜੀ ਚੰਦ੍ਰਮਾ (-ਰੂਪ ਪ੍ਰਗਟ ਹੋਏ), ਮਨੁੱਖਾਂ ਨੂੰ ਤਾਰਨ ਲਈ (ਆਪ ਨੇ) ਚਾਨਣਾ ਕੀਤਾ ਤੇ (ਸਾਰੇ) ਸੰਸਾਰ ਨੂੰ ਖ਼ੁਸ਼ੀ ਹੋਈ । (ਫਿਰ ਗੁਰੂ ਨਾਨਕ ਦੇਵ ਨੇ) ਗੁਰੂ ਅੰਗਦ ਦੇਵ ਜੀ ਨੂੰ ਹਰੀ ਦੀ ਅਕੱਥ ਕਥਾ ਦਾ ਗਿਆਨ-ਰੂਪ ਖ਼ਜ਼ਾਨਾ ਬਖ਼ਸ਼ਿਆ, (ਜਿਸ ਕਰਕੇ ਗੁਰੂ ਅੰਗਦ ਦੇਵ ਨੇ) ਕਾਮਾਦਿਕ ਪੰਜੇ ਵੈਰੀ ਵੱਸ ਵਿਚ ਕਰ ਲਏ, ਤੇ (ਉਸ ਨੂੰ ਉਹਨਾਂ ਦਾ) ਡਰ ਨਾਹ ਰਿਹਾ ।

**ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗਿ ਰਾਖੀ ਪਤਿ, ਅਘਨ ਦੇਖਤ ਗਤੁ, ਚਰਨ ਕਵਲ ਜਾਸ ॥ ਸਭ ਬਿਧਿ ਮਾਨ੍ਯਿਉ ਮਨੁ, ਤਬ ਹੀ ਭਯਉ ਪ੍ਰਸੰਨੁ, ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥੪॥ {ਪੰਨਾ ੧੩੯੯}**

ਪਦ ਅਰਥ:— ਪਤਿ—ਇੱਜ਼ਤ । ਅਘਨ—ਪਾਪ । ਗਤੁ—ਦੂਰ ਹੋ ਗਏ । ਜਾਸ—ਜਿਸ (ਗੁਰੂ ਅਮਰਦਾਸ ਜੀ) ਦੇ । ਸਭ ਬਿਧਿ—ਸਭ ਤਰ੍ਹਾਂ, ਪੂਰਨ ਤੌਰ ਤੇ । ਮਾਨ੍ਯਿਉ—ਪਤੀਜ ਗਿਆ ।

ਅਰਥ:— (ਫਿਰ ਗੁਰੂ ਅੰਗਦ ਦੇਵ ਦੀ ਛੁਹ ਨਾਲ) ਸ੍ਰੀ ਸਤਿਗੁਰੂ ਗੁਰੂ ਅਮਰਦਾਸ (ਪ੍ਰਗਟ ਹੋਇਆ), (ਉਸ ਨੇ) ਕਲਿਜੁਗ ਦੀ ਪਤਿ ਰੱਖੀ, ਆਪ ਦੇ ਚਰਨ ਕਮਲਾਂ ਦਾ ਦਰਸ਼ਨ ਕਰ ਕੇ (ਕਲਿਜੁਗ ਦੇ) ਪਾਪ ਭੱਜ ਗਏ । (ਜਦੋਂ ਗੁਰੂ ਅਮਰਦਾਸ ਜੀ ਦਾ) ਮਨ ਪੂਰਨ ਤੌਰ ਤੇ ਪਤੀਜ ਗਿਆ, ਤਦੋਂ (ਉਹ ਗੁਰੂ ਰਾਮਦਾਸ ਜੀ ਉਤੇ) ਤ੍ਰੁੱਠੇ ਤੇ (ਉਹਨਾਂ) ਗੁਰੂ ਰਾਮਦਾਸ ਨੂੰ ਰਾਜ ਜੋਗ ਵਾਲਾ ਤਖ਼ਤ ਬਖ਼ਸ਼ਿਆ ।੪।

**ਰਡ ॥ ਜਿਸਹਿ ਧਾਰ੍ਯਿਉ ਧਰਤਿ, ਅਰੁ ਵਿਉਮੁ, ਅਰੁ ਪਵਣੁ, ਤੇ ਨੀਰ ਸਰ, ਅਵਰ ਅਨਲ ਅਨਾਦਿ ਕੀਅਉ ॥ ਸਸਿ ਰਿਖਿ ਨਿਸਿ, ਸੂਰ ਦਿਨਿ, ਸੈਲ ਤਰੂਅ ਫਲ ਫੁਲ ਦੀਅਉ ॥ {ਪੰਨਾ ੧੩੯੯}**

ਪਦ ਅਰਥ:— ਰਡ—ਛੰਦ । ਜਿਸਹਿ—ਜਿਸ ਹਰੀ-ਨਾਮ ਨੇ । ਧਾਰ੍ਯਉ—ਟਿਕਾ ਕੇ ਰੱਖਿਆ ਹੈ । ਵਿਉਮੁ—ਅਕਾਸ਼ । ਤੇ—ਉਹ (ਬਹੁ-ਵਚਨ) । ਨੀਰ ਸਰ—ਸਰੋਵਰ ਦਾ ਪਾਣੀ । ਅਵਰ—ਅਰੁ, ਅਤੇ । ਅਨਲ—ਅੱਗ । ਅਨਾਦਿ—ਅੰਨ ਆਦਿਕ । ਕੀਅਉ—ਪੈਦਾ ਕੀਤਾ ਹੈ । ਤਰੂਆ—ਰੁੱਖ । ਸੈਲ—ਪਹਾੜ । ਸਸਿ—ਚੰਦ੍ਰਮਾ । ਰਿਖਿ—ਤਾਰੇ । ਨਿਸਿ—ਰਾਤ ਵੇਲੇ । ਸੂਰ—ਸੂਰਜ । ਦਿਨਿ—ਦਿਨ ਵੇਲੇ ।

ਅਰਥ:— ਜਿਸ ਹਰੀ-ਨਾਮ ਨੇ ਧਰਤੀ ਤੇ ਅਕਾਸ਼ ਨੂੰ ਟਿਕਾ ਰੱਖਿਆ ਹੈ, ਅਤੇ ਜਿਸ ਨੇ ਪਵਣ, ਸਰੋਵਰਾਂ ਦੇ ਉਹ ਜਲ, ਅੱਗ ਤੇ ਅੰਨ ਆਦਿਕ ਪੈਦਾ ਕੀਤੇ ਹਨ, (ਜਿਸ ਦੀ ਬਰਕਤਿ ਨਾਲ) ਰਾਤ ਨੂੰ ਚੰਦ੍ਰਮਾ ਤੇ ਤਾਰੇ ਅਤੇ ਦਿਨ ਵੇਲੇ ਸੂਰਜ (ਚੜ੍ਹਦਾ ਹੈ), ਜਿਸ ਨੇ ਪਹਾੜ ਰਚੇ ਹਨ ਅਤੇ ਜਿਸ ਨੇ ਰੁੱਖਾਂ ਨੂੰ ਫਲ ਫੁੱਲ ਲਾਏ ਹਨ ।

**ਸੁਰਿ ਨਰ ਸਪਤ ਸਮੁਦ੍ਰ ਕਿਅ, ਧਾਰਿਓ ਤ੍ਰਿਭਵਣ ਜਾਸੁ ॥ ਸੋਈ ਏਕੁ ਨਾਮੁ ਹਰਿ ਨਾਮੁ ਸਤਿ, ਪਾਇਓ ਗੁਰ ਅਮਰ ਪ੍ਰਗਾਸੁ ॥੧॥੫॥ (੧੩੯੯)**

ਪਦ ਅਰਥ:— ਸੁਰਿ—ਦੇਵਤੇ । ਨਰ—ਮਨੁੱਖ । ਸਪਤ—ਸੱਤ । ਕਿਅ—ਬਣਾਏ । ਧਾਰਿਓ—ਟਿਕਾਏ ਹਨ । ਜਾਸੁ—ਜਿਸ ਨੇ । ਪ੍ਰਗਾਸੁ—ਚਾਨਣਾ । ਸਤਿ—ਅਟੱਲ, ਸਦਾ-ਥਿਰ ।

ਅਰਥ:— ਜਿਸ ਨੇ ਦੇਵਤੇ ਮਨੁੱਖ ਤੇ ਸੱਤ ਸਮੁੰਦਰ ਪੈਦਾ ਕੀਤੇ ਹਨ ਅਤੇ ਤਿੰਨੇ ਭਵਣ ਟਿਕਾ ਰੱਖੇ ਹਨ, ਉਹੀ ਇਕ ਹਰੀ-ਨਾਮ ਸਦਾ ਅਟੱਲ ਹੈ, (ਗੁਰੂ ਰਾਮਦਾਸ ਜੀ ਨੇ ਉਹੀ ਨਾਮ-ਰੂਪ) ਚਾਨਣਾ ਗੁਰੂ ਅਮਰਦਾਸ ਜੀ ਤੋਂ ਲੱਭਾ ਹੈ ।੧।੫।

**ਕਚਹੁ ਕੰਚਨੁ ਭਇਅਉ, ਸਬਦੁ ਗੁਰ ਸ੍ਰਵਣਹਿ ਸੁਣਿਓ ॥ ਬਿਖੁ ਤੇ ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਉ ॥ {ਪੰਨਾ ੧੩੯੯}**

ਪਦ ਅਰਥ:— ਕਚਹੁ—ਕੱਚ ਤੋਂ । ਸਬਦੁ ਗੁਰ—ਗੁਰੂ ਦਾ ਸ਼ਬਦ । ਸ੍ਰਵਣਹਿ—ਕੰਨਾਂ ਨਾਲ । ਬਿਖੁ—ਵਿਹੁ, ਜ਼ਹਰ । ਮੁਖਿ—ਮੂੰਹ ਨਾਲ । ਭਣਿਅਉ—ਉਚਾਰਿਆ ।

ਅਰਥ:— (ਜਿਸ ਮਨੁੱਖ ਨੇ) ਗੁਰੂ ਦਾ ਸ਼ਬਦ ਕੰਨਾਂ ਨਾਲ ਸੁਣਿਆ ਹੈ, ਉਹ (ਮਾਨੋ) ਕੱਚ ਤੋਂ ਸੋਨਾ ਹੋ ਗਿਆ ਹੈ । ਜਿਸ ਨੇ ਸਤਿਗੁਰੂ ਦਾ ਨਾਮ ਮੂੰਹੋਂ ਉਚਾਰਿਆ ਹੈ, ਉਹ ਵਿਹੁ ਤੋਂ ਅੰਮ੍ਰਿਤ ਬਣ ਗਿਆ ਹੈ ।

**ਲੋਹਉ ਹੋਯਉ ਲਾਲੁ, ਨਦਰਿ ਸਤਿਗੁਰੁ ਜਦਿ ਧਾਰੈ ॥ ਪਾਹਣ ਮਾਣਕ ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ ॥ {ਪੰਨਾ ੧੩੯੯}**

ਪਦ ਅਰਥ:— ਲੋਹਉ—ਲੋਹੇ ਤੋਂ । ਜਦਿ—ਜੇ । ਨਦਰਿ ਧਾਰੈ—ਤੱਕੇ, ਦ੍ਰਿਸ਼ਟੀ ਕਰੇ । ਪਾਹਣ—ਪੱਥਰ । ਬੀਚਾਰੈ—ਵਿਚਾਰ ਕੇ, ਬੀਚਾਰਿ । ਮਾਣਕ—ਮੋਤੀ ।

ਅਰਥ:— ਜੇ ਸਤਿਗੁਰੂ (ਮਿਹਰ ਦੀ) ਨਜ਼ਰ ਕਰੇ, ਤਾਂ (ਜੀਵ) ਲੋਹੇ ਤੋਂ ਲਾਲ ਬਣ ਜਾਂਦਾ ਹੈ । ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਦੱਸੇ ਗਿਆਨ ਨੂੰ ਵਿਚਾਰ ਕੇ ਜਪਿਆ ਹੈ ਉਹਨਾਂ ਨੂੰ ਗੁਰੂ (ਮਾਨੋ) ਪੱਥਰਾਂ ਤੋਂ ਮਾਣਕ ਕਰ ਦੇਂਦਾ ਹੈ ।

**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ, ਦੁਖ ਦਰਿਦ੍ਰ ਤਿਨ ਕੇ ਗਇਅ ॥ ਸਤਿਗੁਰੂ ਚਰਨ ਜਿਨ੍ ਪਰਸਿਆ, ਸੇ ਪਸੁ ਪਰੇਤ ਸੁਰਿ ਨਰ ਭਇਅ ॥੨॥੬॥ (ਪੰਨਾ ੧੩੯੯)**

**ਪਦ ਅਰਥ**:— ਕਾਠਹੁ—ਲੱਕੜ ਤੋਂ । ਸ੍ਰੀਖੰਡ—ਚੰਦਨ । ਸਤਿਗੁਰਿ—ਸਤਿਗੁਰੂ ਨੇ । ਤਿਨ ਕੇ—ਉਹਨਾਂ ਮਨੁੱਖਾਂ ਦੇ । ਗਇਅ—ਦੂਰ ਹੋ ਜਾਂਦੇ ਹਨ । ਜਿਨ੍—ਜਿਨ੍ਹਾਂ ਮਨੁੱਖਾਂ ਨੇ । ਸੇ—ਉਹ ਮਨੁੱਖ (ਬਹੁ-ਵਚਨ) ।

**ਅਰਥ**:— ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਦੇ ਚਰਨ ਪਰਸੇ ਹਨ, ਉਹ ਪਸ਼ੂ ਤੇ ਪਰੇਤਾਂ ਤੋਂ ਦੇਵਤੇ ਤੇ ਮਨੁੱਖ ਬਣ ਗਏ ਹਨ, ਉਹਨਾਂ ਦੇ ਦੁੱਖ ਦਰਦ੍ਰਿ ਦੂਰ ਹੋ ਗਏ ਹਨ ਅਤੇ ਸਤਿਗੁਰੂ ਨੇ ਉਹਨਾਂ ਨੂੰ (ਮਾਨੋ) ਕਾਠ ਤੋਂ ਚੰਦਨ ਬਣਾ ਦਿਤਾ ਹੈ ।੨।੬।

**ਜਾਮਿ ਗੁਰੂ ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਇ ॥ ਜਾਮਿ ਗੁਰੂ ਹੋਇ ਵਲਿ, ਲਖ ਬਾਹੇ ਕਿਆ ਕਿਜਇ ॥ {ਪੰਨਾ ੧੩੯੯}**

ਪਦ ਅਰਥ:— ਜਾਮਿ—ਜਦੋਂ । ਵਲਿ ਹੋਇ—ਪੱਖ ਕਰੇ, ਸਹੈਤਾ ਕਰੇ । ਧਨਹਿ—ਧਨ ਵਿਚ, ਧਨ ਦੇ ਕਾਰਣ । ਗਾਰਵੁ—ਅਹੰਕਾਰ । ਦਿਜਇ—ਦੇਂਦਾ, ਕਰਦਾ । ਕਿਆ ਗਾਰਵੁ—ਕੀਹ ਅਹੰਕਾਰ ? (ਭਾਵ, ਕੋਈ ਅਹੰਕਾਰ ਨਹੀਂ) । ਲਖ ਬਾਹੇ—ਲੱਖਾਂ ਬਾਹਾਂ, ਲੱਖਾਂ ਫ਼ੌਜਾਂ । ਕਿਆ ਕਿਜਇ—ਕੀਹ ਵਿਗਾੜ ਸਕਦੀਆਂ ਹਨ ?

ਅਰਥ:— ਜਦੋਂ ਸਤਿਗੁਰੂ (ਕਿਸੇ ਮਨੁੱਖ ਦਾ) ਪੱਖ ਕਰੇ ਤਾਂ ਉਹ ਧਨ ਦੇ ਕਾਰਨ ਅਹੰਕਾਰ ਨਹੀਂ ਕਰਦਾ । ਜਦੋਂ ਗੁਰੂ ਪੱਖ ਤੇ ਹੋਵੇ, ਤਾਂ ਲੱਖਾਂ ਫ਼ੌਜਾਂ ਕੀਹ ਵਿਗਾੜ ਸਕਦੀਆਂ ਹਨ ?

**ਜਾਮਿ ਗੁਰੂ ਹੋਇ ਵਲਿ, ਗਿਆਨ ਅਰੁ ਧਿਆਨ ਅਨਨ ਪਰਿ ॥ ਜਾਮਿ ਗੁਰੂ ਹੋਇ ਵਲਿ, ਸਬਦੁ ਸਾਖੀ, ਸੁ ਸਚਹ ਘਰਿ ॥ {ਪੰਨਾ ੧੩੯੯}**

ਪਦ ਅਰਥ:— ਅਨਨ ਪਰਿ—ਕਿਸੇ ਹੋਰ ਦੂਜੇ ਵਲ ਨਹੀਂ । ਅਨਨ—ਨਾਹ ਅੱਨ, ਨਹੀਂ ਕੋਈ ਹੋਰ । ਪਰਿ—ਵਲ, ਪਰਾਇਣ । ਸਾਖੀ—ਸਾਖਿਆਤ ਹੋ ਜਾਂਦਾ ਹੈ, ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ । ਸੁ—ਉਹ ਮਨੁੱਖ । ਸਚਹ ਘਰਿ—ਸਦਾ-ਥਿਰ ਪ੍ਰਭੂ ਦੇ ਘਰ ਵਿਚ (ਟਿਕ ਜਾਂਦਾ) ਹੈ ।

ਅਰਥ:— ਜਦੋਂ ਗੁਰੂ ਪੱਖ ਕਰੇ, ਤਾਂ ਮਨੁੱਖ ਗਿਆਨ ਅਤੇ ਧਿਆਨ ਦੀ ਦਾਤਿ ਹੋਣ ਦੇ ਕਾਰਨ (ਹਰੀ ਤੋਂ ਬਿਨਾ) ਕਿਸੇ ਹੋਰ ਨਾਲ ਪਿਆਰ ਨਹੀਂ ਪਾਂਦਾ । ਜਦੋਂ ਗੁਰੂ ਸਹੈਤਾ ਕਰੇ, ਤਾਂ ਜੀਵ ਦੇ ਹਿਰਦੇ ਵਿਚ ਸ਼ਬਦ ਸਾਖਿਆਤ ਹੋ ਜਾਂਦਾ ਹੈ ਤੇ ਉਹ ਸੱਚੇ ਹਰੀ ਦੇ ਘਰ ਵਿਚ (ਟਿਕ ਜਾਂਦਾ) ਹੈ ।

**ਜੋ ਗੁਰੂ ਗੁਰੂ ਅਹਿਨਿਸਿ ਜਪੈ, ਦਾਸੁ ਭਟੁ ਬੇਨਤਿ ਕਹੈ ॥ ਜੋ ਗੁਰੂ ਨਾਮੁ ਰਿਦ ਮਹਿ ਧਰੈ, ਸੋ ਜਨਮ ਮਰਣ ਦੁਹ ਥੇ ਰਹੈ ॥੩॥੭॥ (ਪੰਨਾ ੧੩੯੯)**

ਪਦ ਅਰਥ:— ਅਹਿ ਨਿਸਿ—ਦਿਨ ਰਾਤ । ਅਹਿ—ਦਿਨ । ਨਿਸਿ—ਰਾਤ । ਦਾਸੁ ਭਟੁ—ਦਾਸ (ਨਲ੍ਯ) ਭੱਟ । ਰਿਦ ਮਹਿ—ਹਿਰਦੇ ਵਿਚ । ਧਰੈ—ਟਿਕਾਉਂਦਾ ਹੈ । ਦੁਹਥੇ—ਦੋਹਾਂ ਤੋਂ । ਰਹੈ—ਬਚ ਜਾਂਦਾ ਹੈ ।

ਅਰਥ:— ਦਾਸ (ਨਲ੍ਯ) ਭੱਟ ਬੇਨਤੀ ਕਰਦਾ ਹੈ ਕਿ ਜੋ ਮਨੁੱਖ ਦਿਨ ਰਾਤ 'ਗੁਰੂ ਗੁਰੂ' ਜਪਦਾ ਹੈ, ਜੋ ਸਤਿਗੁਰੂ ਦਾ ਨਾਮ ਹਿਰਦੇ ਵਿਚ ਟਿਕਾਉਂਦਾ ਹੈ, ਉਹ ਮਨੁੱਖ ਜੰਮਣ ਮਰਨ ਦੋਹਾਂ ਤੋਂ ਬਚ ਜਾਂਦਾ ਹੈ ।੩।੭।

**ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ ॥ {ਪੰਨਾ ੧੩੯੯}**

ਪਦ ਅਰਥ:— ਘੋਰੁ ਅੰਧਾਰੁ—ਡਰਾਉਣਾ ਹਨੇਰਾ, ਹਨੇਰਾ ਘੁੱਪ ।

ਅਰਥ:— ਸਤਿਗੁਰੂ (ਦੀ ਸਰਨ ਪੈਣ) ਤੋਂ ਬਿਨਾ (ਮਨੁੱਖਾ ਜੀਵਨ ਦੇ ਰਾਹ ਵਿਚ) ਹਨੇਰਾ ਹੀ ਹਨੇਰਾ ਹੈ, ਗੁਰੂ ਤੋਂ ਬਿਨਾ (ਸਹੀ ਜੀਵਨ ਦੀ) ਸਮਝ ਦੀ ਪ੍ਰਾਪਤੀ ਨਹੀਂ ਹੋ ਸਕਦੀ । ਗੁਰੂ ਤੋਂ ਬਿਨਾ ਸੁਰਤਿ (ਉੱਚੀ) ਨਹੀਂ ਹੁੰਦੀ ਤੇ (ਜੀਵਨ-ਸੰਗ੍ਰਾਮ ਵਿਚ) ਸਫਲਤਾ ਭੀ ਪ੍ਰਾਪਤ ਨਹੀਂ ਹੁੰਦੀ, ਗੁਰੂ ਤੋਂ ਬਿਨਾ (ਵਿਕਾਰਾਂ ਤੋਂ) ਖ਼ਲਾਸੀ ਨਹੀਂ ਮਿਲਦੀ ।

**ਗੁਰੁ ਕਰੁ ਸਚੁ ਬੀਚਾਰੁ, ਗੁਰੂ ਕਰੁ ਰੇ ਮਨ ਮੇਰੇ ॥ ਗੁਰੁ ਕਰੁ ਸਬਦ ਸਪੁੰਨ, ਅਘਨ ਕਟਹਿ ਸਭ ਤੇਰੇ ॥ {ਪੰਨਾ ੧੩੯੯}**

ਪਦ ਅਰਥ:— ਕਰੁ—ਧਾਰਨ ਕਰ । ਸਬਦ ਸਪੁੰਨ—ਸ਼ਬਦ ਸੰਪੰਨ, ਸ਼ਬਦ ਦਾ ਸੂਰਾ । ਅਘਨ—ਪਾਪ ।

ਅਰਥ:— ਹੇ ਮੇਰੇ ਮਨ ! ਸਤਿਗੁਰੂ ਦੀ ਸਰਨ ਪਉ, ਇਹੀ ਉੱਤਮ ਵਿਚਾਰ ਹੈ । ਸ਼ਬਦ ਦੇ ਸੂਰੇ ਗੁਰੂ ਦੀ ਸਰਨ ਪਉ, ਤੇਰੇ ਸਾਰੇ ਪਾਪ ਕੱਟੇ ਜਾਣਗੇ ।

**ਗੁਰੁ ਨਯਣਿ, ਬਯਣਿ ਗੁਰੁ ਗੁਰੁ ਕਰਹੁ, ਗੁਰੂ ਸਤਿ, ਕਵਿ ਨਲ੍ਯ ਕਹਿ ॥ ਜਿਨਿ ਗੁਰੂ ਨ ਦੇਖਿਅਉ, ਨਹੁ ਕੀਅਉ, ਤੇ ਅਕਯਥ ਸੰਸਾਰ ਮਹਿ ॥੪॥੮॥ (ਪੰਨਾ ੧੩੯੯)**

**ਪਦ ਅਰਥ**:— ਨਯਣਿ—ਨੇਤ੍ਰ ਵਿਚ । ਬਯਣਿ—ਬਚਨ ਵਿਚ । ਕਰਹੁ—ਵਸਾਓ । ਸਤਿ—ਸਦਾ-ਥਿਰ । ਕੀਅਉ—ਧਾਰਿਆ । ਅਕਯਥ—ਨਿਸਫਲ । ਤੇ—ਉਹ ਬੰਦੇ । ਜਿਨਿ—ਜਿਸ (ਜਿਸ ਮਨੁੱਖ) ਨੇ । ਨਹੁ—ਨਹੀਂ । ਕੀਅਉ—ਕੀਤਾ, ਧਾਰਿਆ ।

**ਅਰਥ**:— ਕਵੀ ਨਲ੍ਯ ਆਖਦਾ ਹੈ—(ਹੇ ਮੇਰੇ ਮਨ !) ਆਪਣੀ ਅੱਖ ਵਿਚ, ਆਪਣੇ ਬੋਲ ਵਿਚ ਕੇਵਲ ਗੁਰੂ ਨੂੰ ਵਸਾਓ, ਗੁਰੂ ਸਦਾ-ਥਿਰ ਰਹਿਣ ਵਾਲਾ ਹੈ । ਜਿਸ ਜਿਸ ਮਨੁੱਖ ਨੇ ਸਤਿਗੁਰੂ ਦੇ ਦਰਸ਼ਨ ਨਹੀਂ ਕੀਤੇ, ਤੇ ਜੋ ਜੋ ਮਨੁੱਖ ਸਤਿਗੁਰੂ ਦੀ ਸਰਨ ਨਹੀਂ ਪਿਆ, ਉਹ ਸਾਰੇ ਸੰਸਾਰ ਵਿਚ ਨਿਸਫਲ (ਹੀ ਆਏ) ।੪।੮।

**ਗੁਰੂ ਗੁਰੂ ਗੁਰੁ, ਕਰੁ ਮਨ ਮੇਰੇ ॥ ਤਾਰਣ ਤਰਣ, ਸਮ੍ਰਥੁ ਕਲਿਜੁਗਿ, ਸੁਨਤ ਸਮਾਧਿ ਸਬਦ ਜਿਸੁ ਕੇਰੇ ॥ ਫੁਨਿ ਦੁਖਨਿ ਨਾਸੁ, ਸੁਖਦਾਯਕੁ ਸੂਰਉ, ਜੋ ਧਰਤ ਧਿਆਨੁ, ਬਸਤ ਤਿਹ ਨੇਰੇ ॥ {ਪੰਨਾ ੧੪੦੦}**

ਪਦ ਅਰਥ:— ਤਾਰਣ ਤਰਣ—ਤਾਰਣ ਲਈ ਜਹਾਜ਼ । ਤਰਣ—ਜਹਾਜ਼ । ਸਮ੍ਰਥੁ—ਸਮਰੱਥ । ਕਲਿਜੁਗਿ—ਕਲਜੁਗ ਵਿਚ । ਸੁਨਤ—ਸੁਣਦਿਆਂ । ਸਬਦ ਜਿਸੁ ਕੇਰੇ—ਜਿਸ ਗੁਰੂ ਦੇ ਸ਼ਬਦ । ਕੇਰੇ—ਦੇ । ਸਮਾਧਿ—ਸਮਾਧੀ (ਵਿਚ ਜੁੜ ਜਾਈਦਾ ਹੈ) । ਫੁਨਿ—ਅਤੇ ਹੋਰ । ਦੁਖਨਿ ਨਾਸੁ—ਦੁੱਖਾਂ ਦਾ ਨਾਸ ਕਰਨ ਵਾਲਾ । ਸੂਰਉ—ਸੂਰਮਾ । ਤਿਹ ਨੇਰੇ—ਉਸ ਮਨੁੱਖ ਦੇ ਨੇੜੇ ।

ਅਰਥ:— ਹੇ ਮੇਰੇ ਮਨ ! 'ਗੁਰੂ' 'ਗੁਰੂ' ਜਪ । ਜਿਸ ਗੁਰੂ ਦੀ ਬਾਣੀ ਸੁਣਦਿਆਂ ਸਮਾਧੀ (ਵਿਚ ਲੀਨ ਹੋ ਜਾਈਦਾ ਹੈ), ਉਹ ਗੁਰੂ ਕਲਜੁਗ ਵਿਚ (ਸੰਸਾਰ-ਸਾਗਰ ਤੋਂ) ਤਾਰਨ ਲਈ ਸਮਰੱਥ ਜਹਾਜ਼ ਹੈ । ਉਹ ਗੁਰੂ ਦੁੱਖਾਂ ਦੇ ਨਾਸ ਕਰਨ ਵਾਲਾ ਹੈ, ਸੁਖਾਂ ਦੇ ਦੇਣ ਵਾਲਾ ਸੂਰਮਾ ਹੈ । ਜੋ ਮਨੁੱਖ ਉਸ ਦਾ ਧਿਆਨ ਧਰਦਾ ਹੈ, ਉਹ ਗੁਰੂ ਉਸ ਦੇ ਅੰਗ-ਸੰਗ ਵੱਸਦਾ ਹੈ ।

**ਪੂਰਉ ਪੁਰਖੁ, ਰਿਦੈ ਹਰਿ ਸਿਮਰਤ, ਮੁਖੁ ਦੇਖਤ ਅਘ ਜਾਹਿ ਪਰੇਰੇ ॥ ਜਉ, ਹਰਿ ਬੁਧਿ ਰਿਧਿ ਸਿਧਿ ਚਾਹਤ, ਗੁਰੂ ਗੁਰੂ ਗੁਰੁ, ਕਰੁ ਮਨ ਮੇਰੇ ॥੫॥੯॥ (ਪੰਨਾ ੧੪੦੦)**

ਪਦ ਅਰਥ:— ਪੂਰਉ—ਪੂਰਨ । ਰਿਦੈ—ਹਿਰਦੇ ਵਿਚ । ਮੁਖੁ—(ਉਸ ਗੁਰੂ ਦਾ) ਮੂੰਹ । ਅਘ—ਪਾਪ । ਜਾਹਿ ਪਰੇਰੇ—ਦੂਰ ਹੋ ਜਾਂਦੇ ਹਨ । ਜਉ—ਜੇਕਰ । ਹਰਿ ਬੁਧਿ—ਰੱਬੀ ਅਕਲ ।

ਅਰਥ:— ਸਤਿਗੁਰੂ ਪੂਰਨ ਪੁਰਖ ਹੈ, ਗੁਰੂ ਹਿਰਦੇ ਵਿਚ ਹਰੀ ਨੂੰ ਸਿਮਰਦਾ ਹੈ, (ਉਸ ਦਾ) ਮੁਖ ਵੇਖਿਆਂ ਪਾਪ ਦੂਰ ਹੋ ਜਾਂਦੇ ਹਨ । ਹੇ ਮੇਰੇ ਮਨ ! ਜੇ ਤੂੰ ਰੱਬੀ ਅਕਲ, ਰਿੱਧੀ ਤੇ ਸਿੱਧੀ ਚਾਹੁੰਦਾ ਹੈਂ, ਤਾਂ 'ਗੁਰੂ' 'ਗੁਰੂ' ਜਪ ।੫।੯।

**ਗੁਰੂ ਮੁਖੁ ਦੇਖਿ, ਗਰੂ ਸੁਖੁ ਪਾਯਉ ॥ ਹੁਤੀ ਜੁ ਪਿਆਸ, ਪਿਊਸ ਪਿਵੰਨ ਕੀ, ਬੰਛਤ ਸਿਧਿ ਕਉ ਬਿਧਿ ਮਿਲਾਯਉ ॥ ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ, ਜੁ ਦਹੰ ਦਿਸਿ ਧਾਯਉ ॥ {ਪੰਨਾ ੧੪੦੦}**

**ਪਦ ਅਰਥ**:— ਗੁਰੂ ਮੁਖੁ—ਸਤਿਗੁਰੂ ਦਾ ਮੂੰਹ । ਗਰੂ ਸੁਖੁ—ਵੱਡਾ ਆਨੰਦ । ਗਰੂ—( ਾਰੀਯਸੱ—ਛੋਮਪਓਰਣ ੇਡ ੍ਰ{) । ਪਾਯਉ—ਲੱਭਾ ਹੈ, ਲਿਆ ਹੈ । ਹੁਤੀ ਜੁ ਪਿਆਸ—ਜਿਹੜੀ ਤ੍ਰੇਹ (ਲੱਗੀ ਹੋਈ) ਸੀ । ਪਿਊਸ—ਅੰਮ੍ਰਿਤ (ਪੀਯੁ—) । ਪਿਵੰਨ ਕੀ—ਪੀਣ ਦੀ । ਬੰਛਤ—ਮਨ-ਇੱਜ਼ਤ । ਕਉ—ਵਾਸਤੇ । ਬਿਧਿ—ਢੰਗ ! ਮਿਲਾਯਉ—ਮਿਲਾ ਦਿੱਤਾ ਹੈ, ਬਣਾ ਦਿੱਤਾ ਹੈ । ਭੋ—ਹੋ ਗਿਆ ਹੈ । ਠਉਰ ਬਸੋ—ਥਾਂਇ ਵੱਸ ਪਿਆ ਹੈ, ਟਿਕ ਗਿਆ ਹੈ । ਰਸ ਬਾਸਨ ਸਿਉ—ਰਸਾਂ ਤੇ ਵਾਸ਼ਨਾਂ ਨਾਲ । ਜੁ—ਜਿਹੜਾ ਮਨ । ਦਹੰ ਦਿਸਿ—ਦਸੀਂ ਪਾਸੀਂ । ਧਾਯਉ—ਦੌੜਦਾ ਹੈ ।

**ਅਰਥ**:— ਸਤਿਗੁਰੂ (ਅਮਰਦਾਸ ਜੀ) ਦਾ ਦਰਸ਼ਨ ਕਰ ਕੇ (ਗੁਰੂ ਰਾਮਦਾਸ ਜੀ ਨੇ) ਵੱਡਾ ਆਨੰਦ ਪਾਇਆ ਹੈ । (ਆਪ ਨੂੰ) ਅੰਮ੍ਰਿਤ ਪੀਣ ਦੀ ਜਿਹੜੀ ਤਾਂਘ ਲੱਗੀ ਹੋਈ ਸੀ, ਉਸ ਮਨ-ਇੱਛਤ (ਤਾਂਘ ਦੀ) ਸਫਲਤਾ

ਦਾ ਢੰਗ (ਹਰੀ ਨੇ) ਬਣਾ ਦਿੱਤਾ ਹੈ । (ਸੰਸਾਰੀ ਜੀਵਾਂ ਦਾ) ਜੋ ਮਨ ਰਸਾਂ ਵਾਸ਼ਨਾਂ ਦੇ ਪਿੱਛੇ ਦਸੀਂ ਪਾਸੀਂ ਦੌੜਦਾ ਹੈ ਆਪ ਦਾ ਉਹ ਮਨ ਰੱਜ ਗਿਆ ਹੈ ਤੇ ਟਿਕ ਗਿਆ ਹੈ ।

**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ, ਜਲ੍ਨ ਤੀਰਿ ਬਿਪਾਸ ਬਨਾਯਉ ॥ ਗਯਉ ਦੁਖੁ ਦੂਰਿ ਬਰਖਨ ਕੋ, ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥ (ਪੰਨਾ ੧੪੦੦)**

**ਪਦ ਅਰਥ**:— ਗੋਬਿੰਦ ਪੁਰੀ ਸਮ—ਹਰੀ ਦੇ ਨਗਰ ਸਮਾਨ, ਬੈਕੁੰਠ ਸਮਾਨ । ਸਮ—ਬਰਾਬਰ, ਵਰਗਾ । ਜਲ੍ਨ ਤੀਰਿ ਬਿਪਾਸ—ਬਿਆਸਾ ਦੇ ਜਲਾਂ ਦੇ ਕੰਢੇ ਉਤੇ । ਬਰਖਨ ਕੋ ਦੁਖੁ—ਵਰ੍ਹਿਆਂ ਦਾ ਦੁੱਖ । ਤੀਰਿ—ਕੰਢੇ ਉੱਤੇ ।

**ਅਰਥ**:— (ਜਿਸ ਸਤਿਗੁਰੂ ਅਮਰਦਾਸ ਜੀ ਨੇ) ਬੈਕੁੰਠ ਵਰਗਾ ਗੋਇੰਦਵਾਲ ਬਿਆਸਾ ਦੇ ਪਾਣੀਆਂ ਦੇ ਕੰਢੇ ਉਤੇ ਬਣਾ ਦਿੱਤਾ ਹੈ, ਉਸ ਗੁਰੂ ਦਾ ਮੂੰਹ ਵੇਖ ਕੇ (ਗੁਰੂ ਰਾਮਦਾਸ ਜੀ ਨੇ) ਵੱਡਾ ਆਨੰਦ ਪਾਇਆ ਹੈ, (ਆਪ ਦਾ, ਮਾਨੋ) ਵਰ੍ਹਿਆਂ ਦਾ ਦੁੱਖ ਦੂਰ ਹੋ ਗਿਆ ਹੈ ।੬।੧੦।

**ਸਮਰਥ ਗੁਰੂ, ਸਿਰਿ ਹਥੁ ਧਰ੍ਉ ॥ ਗੁਰਿ ਕੀਨੀ ਕ੍ਰਿਪਾ, ਹਰਿ ਨਾਮੁ ਦੀਅਉ, ਜਿਸੁ ਦੇਖਿ ਚਰੰਨ, ਅਘੰਨ ਹਰ੍ਉ ॥ ਨਿਸਿ ਬਾਸੁਰ ਏਕ ਸਮਾਨ ਧਿਆਨ, ਸੁ ਨਾਮ ਸੁਨੇ, ਸੁਤੁ ਭਾਨ ਡਰ੍ਉ ॥ {ਪੰਨਾ ੧੪੦੦}**

**ਪਦ ਅਰਥ**:— ਸਿਰਿ—ਸਿਰ ਉਤੇ । ਗੁਰਿ—ਸਤਿਗੁਰੂ ਨੇ । ਜਿਸੁ ਦੇਖਿ ਚਰੰਨ—ਜਿਸ (ਗੁਰੂ) ਦੇ ਚਰਨਾਂ ਨੂੰ ਵੇਖ ਕੇ । ਅਘੰਨ—ਪਾਪ । ਹਰ੍ਉ—ਦੂਰ ਹੋ ਗਏ । ਨਿਸਿ ਬਾਸੁਰ—ਰਾਤ ਦਿਨ । ਬਾਸੁਰ—ਦਿਨ । ਏਕ ਸਮਾਨ—ਇੱਕ-ਰਸ । ਸੁਤੁ ਭਾਨ—ਸੂਰਜ ਦਾ ਪੁਤ੍ਰ, ਜਮ । ਭਾਨ—ਸੂਰਜ । ਸੁਨੇ—ਸੁਨਿ, ਸੁਣ ਕੇ ।

**ਅਰਥ**:— ਸਮਰੱਥ ਗੁਰੂ (ਅਮਰਦਾਸ ਜੀ) ਨੇ (ਗੁਰੂ ਰਾਮਦਾਸ ਜੀ ਦੇ) ਸਿਰ ਉੱਤੇ ਹੱਥ ਰੱਖਿਆ ਹੈ । ਜਿਸ (ਗੁਰੂ ਅਮਰਦਾਸ ਜੀ) ਦੇ ਚਰਨਾਂ ਦਾ ਦਰਸ਼ਨ ਕੀਤਿਆਂ ਪਾਪ ਦੂਰ ਹੋ ਜਾਂਦੇ ਹਨ, ਉਸ ਗੁਰੂ ਨੇ ਮਿਹਰ ਕੀਤੀ ਹੈ, (ਗੁਰੂ ਰਾਮਦਾਸ ਜੀ ਨੂੰ) ਹਰੀ ਦਾ ਨਾਮ ਬਖ਼ਸ਼ਿਆ ਹੈ; (ਉਸ ਨਾਮ ਵਿਚ ਗੁਰੂ ਰਾਮਦਾਸ ਜੀ ਦਾ) ਦਿਨ ਰਾਤ ਇੱਕ-ਰਸ ਧਿਆਨ ਰਹਿੰਦਾ ਹੈ, ਉਸ ਨਾਮ ਦੇ ਸੁਣਨ ਨਾਲ ਜਮ-ਰਾਜ (ਭੀ) ਡਰਦਾ ਹੈ (ਭਾਵ, ਨੇੜੇ ਨਹੀਂ ਆਉਂਦਾ) ।

**ਭਨਿ ਦਾਸ, ਸੁ ਆਸ ਜਗਤ੍ਰ ਗੁਰੂ ਕੀ, ਪਾਰਸੁ ਭੇਟਿ, ਪਰਸੁ ਕਰ੍ਉ ॥ ਰਾਮਦਾਸੁ ਗੁਰੂ, ਹਰਿ ਸਤਿ ਕੀਯਉ, ਸਮਰਥ ਗੁਰੂ, ਸਿਰਿ ਹਥੁ ਧਰ੍ਉ ॥੭॥੧੧॥ (ਪੰਨਾ ੧੪੦੦)**

**ਪਦ ਅਰਥ**:— ਭਨਿ—ਆਖ । ਦਾਸ—ਹੇ ਦਾਸ (ਨਲ੍ਹ) ਕਵੀ ! ਜਗਤ੍ਰ ਗੁਰੂ—ਜਗਤ ਦੇ ਗੁਰੂ । ਪਾਰਸੁ ਭੇਟਿ—ਪਾਰਸ (ਗੁਰੂ ਅਮਰਦਾਸ ਜੀ) ਨੂੰ ਮਿਲ ਕੇ । ਪਰਸੁ—ਪਰਸਨ-ਜੋਗ (ਪਾਰਸੁ) । ਕਰ੍ਉ—ਕੀਤਾ ਗਿਆ ਹੈ । ਸਤਿ—ਅਟੱਲ ।

**ਅਰਥ**:— ਹੇ ਦਾਸ ਨਲ੍ਹ ਕਵੀ ? ਆਖ—"ਗੁਰੂ ਰਾਮਦਾਸ ਜੀ ਨੂੰ ਕੇਵਲ ਜਗਤ ਦੇ ਗੁਰੂ ਦੀ ਹੀ ਆਸ ਹੈ, ਪਾਰਸ (ਗੁਰੂ ਅਮਰਦਾਸ ਜੀ) ਨੂੰ ਮਿਲ ਕੇ ਆਪ ਭੀ ਪਰਸਨ-ਜੋਗ (ਪਾਰਸ ਹੀ) ਹੋ ਗਏ ਹਨ । ਹਰੀ ਨੇ ਗੁਰੂ ਰਾਮਦਾਸ ਜੀ ਨੂੰ ਅਟੱਲ ਕਰ ਰੱਖਿਆ ਹੈ, (ਕਿਉਂਕਿ) ਸਮਰੱਥ ਗੁਰੂ (ਅਮਰਦਾਸ ਜੀ) ਨੇ (ਉਹਨਾਂ ਦੇ) ਸਿਰ ਉਤੇ ਹੱਥ ਰੱਖਿਆ ਹੋਇਆ ਹੈ" ।੭।੧੧।

**ਅਬ ਰਾਖਹੁ ਦਾਸ ਭਾਟ ਕੀ ਲਾਜ ॥ ਜੈਸੀ ਰਾਖੀ ਲਾਜ, ਭਗਤ ਪ੍ਰਹਿਲਾਦ ਕੀ, ਹਰਨਾਖਸ ਫਾਰੇ, ਕਰ ਆਜ ॥ ਫੁਨਿ, ਦ੍ਰੋਪਤੀ ਲਾਜ ਰਖੀ, ਹਰਿ ਪ੍ਰਭ ਜੀ, ਛੀਨਤ ਬਸਤ੍ਰ, ਦੀਨ ਬਹੁ ਸਾਜ ॥ {ਪੰਨਾ ੧੪੦੦}**

**ਪਦ ਅਰਥ**:— ਫਾਰੇ—ਚੀਰ ਦਿੱਤਾ । ਕਰ—ਹੱਥ । ਕਰ ਆਜ—ਹੱਥਾਂ ਦੇ ਨਹੁੰਆਂ ਨਾਲ । ਛੀਨਤ—ਖੁੱਸਦਿਆਂ । ਦੀਨ—ਦਿੱਤਾ । ਸਾਜ—ਸਾਮਾਨ ।

**ਅਰਥ**:— (ਹੇ ਸਤਿਗੁਰੂ ਜੀ !) ਹੁਣ ਇਸ ਦਾਸ (ਨਲ੍ਹ) ਭੱਟ ਦੀ ਲਾਜ ਰੱਖ ਲਵੋ, ਜਿਵੇਂ (ਆਪ ਨੇ) ਪ੍ਰਹਲਾਦ ਭਗਤ ਦੀ ਇੱਜ਼ਤ ਰੱਖੀ ਸੀ ਤੇ ਹਰਣਾਖਸ਼ ਨੂੰ ਹੱਥਾਂ ਦੇ ਨਹੁੰਆਂ ਨਾਲ ਮਾਰ ਦਿੱਤਾ ਸੀ । ਅਤੇ, ਹੇ ਹਰਿ-ਪ੍ਰਭ ਜੀ ! ਦ੍ਰੋਪਤੀ ਦੀ (ਭੀ) ਆਪ ਨੇ ਇੱਜ਼ਤ ਬਚਾਈ, ਜਦੋਂ ਉਸ ਦੇ ਬਸਤਰ ਖੋਹੇ ਜਾ ਰਹੇ ਸਨ, (ਆਪ ਨੇ) ਉਸ ਨੂੰ ਤਦੋਂ ਬਹੁਤ ਸਾਮਾਨ ਬਖ਼ਸ਼ਿਆ ਸੀ ।

**ਸੋਦਾਮਾ ਅਪਦਾ ਤੇ ਰਾਖਿਆ, ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥ ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ, ਰਾਖਹੁ ਦਾਸ ਭਾਟ ਕੀ ਲਾਜ ॥੮॥੧੨॥ (ਪੰਨਾ ੧੪੦੦)**

**ਪਦ ਅਰਥ**:— ਅਪਦਾ—ਬਿਪਤਾ, ਕਸ਼ਟ । ਰਾਖਿਆ—ਬਚਾਇਆ । ਗਨਿਕਾ—ਕੰਜਰੀ । ਪੂਰੇ—ਪੂਰਨ ਕੀਤੇ, ਸਿਰੇ ਚਾੜ੍ਹੇ । ਤਿਹ ਕਾਜ—ਉਸ (ਗਨਿਕਾ) ਦੇ ਕਾਰਜ । ਸਤਿਗੁਰ—ਹੇ ਸਤਿਗੁਰੂ ! ਸੁਪ੍ਰਸੰਨ ਹੋਇ—ਤ੍ਰੁੱਠ ਕੇ । ਲਾਜ—ਪੈਜ, ਇੱਜ਼ਤ ।

**ਅਰਥ**:— ਹੇ ਸਤਿਗੁਰੂ ਜੀ ! ਸੁਦਾਮੇ ਨੂੰ (ਆਪ ਨੇ) ਬਿਪਤਾ ਤੋਂ ਬਚਾਇਆ, (ਰਾਮ ਨਾਮ) ਪੜ੍ਹਦੀ ਗਨਿਕਾ ਦੇ ਕਾਰਜ ਸਿਰੇ ਚਾੜ੍ਹੇ । ਹੁਣ ਕਲਜੁਗ ਦੇ ਸਮੇ ਇਸ ਸੇਵਕ (ਨਲ੍ਹ) ਭੱਟ ਤੇ (ਭੀ) ਤੁੱਠ ਕੇ ਇਸ ਦੀ ਪੈਜ ਰੱਖੋ ।੮।੧੨।

**ਝੋਲਨਾ ॥ ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥ ਸਬਦੁ ਹਰਿ ਹਰਿ ਜਪੈ, ਨਾਮੁ ਨਵ ਨਿਧਿ ਅਪੈ, ਰਸਨਿ ਅਹਿਨਿਸਿ ਰਸੈ, ਸਤਿ ਕਰਿ ਜਾਨੀਅਹੁ ॥ ਫੁਨਿ, ਪ੍ਰੇਮ ਰੰਗ ਪਾਈਐ, ਗੁਰਮੁਖਹਿ ਧਿਆਈਐ, ਅੰਨ ਮਾਰਗ ਤਜਹੁ, ਭਜਹੁ ਹਰਿ ਗ੍ਯ਼ਾਨੀਅਹੁ ॥ {ਪੰਨਾ ੧੪੦੦}**

**ਪਦ ਅਰਥ**:— ਝੋਲਨਾ—ਛੰਦ । ਅਪੈ—ਅਰਪੈ, ਅਰਪਦਾ ਹੈ । ਰਸਨਿ—ਜੀਭ ਨਾਲ । ਅਹਿਨਿਸਿ—ਦਿਨ ਰਾਤ (ਭਾਵ, ਹਰ ਵੇਲੇ) । ਰਸੈ—ਆਨੰਦ ਲੈਂਦਾ ਹੈ, ਸਿਮਰਦਾ ਹੈ । ਸਤਿ ਕਰਿ—ਠੀਕ, ਸੱਚ ਕਰ ਕੇ । ਜਾਨੀਅਹੁ—ਜਾਣਿਓ, ਸਮਝਿਓ । ਪ੍ਰੇਮ ਰੰਗ—ਪ੍ਰੇਮ ਦੀ ਰੰਗਣ । ਗੁਰਮੁਖਹਿ—ਗੁਰੂ ਦੇ ਸਨਮੁਖ ਹੋ ਕੇ । ਅੰਨ ਮਾਰਗ—ਹੋਰ ਰਸਤੇ, ਹੋਰ ਪੰਥ । ਤਜਹੁ—ਛੱਡੋ । ਗ੍ਯ਼ਾਨੀਅਹੁ—ਹੇ ਗਿਆਨ ਵਾਲੇ ਸੱਜਣੋ !

**ਅਰਥ**:— ਹੇ ਪ੍ਰਾਣੀਓ ! ਨਿਤ 'ਗੁਰੂ' 'ਗੁਰੂ' ਜਪੋ । (ਇਹ ਗੱਲ) ਸੱਚ ਜਾਣਿਓ, ਕਿ (ਸਤਿਗੁਰੂ ਆਪ) ਹਰੀ-ਸ਼ਬਦ ਜਪਦਾ ਹੈ, (ਹੋਰਨਾਂ ਨੂੰ) ਨਾਮ-ਰੂਪੀ ਨੌ ਨਿਧੀਆਂ ਬਖ਼ਸ਼ਦਾ ਹੈ, ਅਤੇ ਹਰ ਵੇਲੇ ਜੀਭ ਨਾਲ (ਨਾਮ ਦਾ) ਆਨੰਦ ਲੈ ਰਿਹਾ ਹੈ । (ਜੇ) ਗੁਰੂ ਦੀ ਸਿੱਖਿਆ ਲੈ ਕੇ (ਹਰੀ) ਨੂੰ ਸਿਮਰੀਏ, ਤਾਂ ਹਰੀ ਦੇ ਪ੍ਰੇਮ ਦਾ ਰੰਗ ਪ੍ਰਾਪਤ ਹੁੰਦਾ ਹੈ, (ਤਾਂ ਤੇ) ਹੇ ਗਿਆਨਵਾਨੋਂ ! ਹੋਰ ਰਸਤੇ ਛੱਡ ਦਿਓ, ਤੇ ਹਰੀ ਨੂੰ ਸਿਮਰੋ ।

**ਬਚਨ ਗੁਰ ਰਿਦਿ ਧਰਹੁ, ਪੰਚ ਭੂ ਬਸਿ ਕਰਹੁ, ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ ॥ ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ, ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥੧॥੧੩॥ {ਪੰਨਾ ੧੪੦੦}**

**ਪਦ ਅਰਥ**:— ਰਿਦਿ—ਹਿਰਦੇ ਵਿਚ । ਬਚਨ ਗੁਰ—ਸਤਿਗੁਰੂ ਦੇ ਬਚਨ । ਪੰਚ ਭੂ—ਮਨ । ਬਸਿ ਕਰਹੁ—ਵੱਸ ਵਿਚ ਕਰੋ, ਕਾਬੂ ਕਰੋ । ਉਧਰਹੁ—ਤਾਰ ਲਵੋ, ਸਫਲਾ ਕਰ ਲਓ । ਦ੍ਵਾਰਿ ਹਰਿ—ਹਰੀ ਦੇ ਦਰ ਤੇ, ਹਰੀ ਦੀ ਦਰਗਾਹ ਵਿਚ । ਮਾਨੀਅਹੁ—ਮਾਨ ਪਾਓਗੇ । ਜਉਤ—ਜੇਕਰ । ਇਤ ਉਤ—ਇਥੋਂ ਉਥੋਂ ਦੇ, ਇਸ ਸੰਸਾਰ ਦੇ ਤੇ ਪਰਲੋਕ ਦੇ । ਸਭ ਸੁਖ ਬੰਛਵਹੁ—ਤੁਸੀ ਸਾਰੇ ਸੁਖ ਚਾਹੁੰਦੇ ਹੋ ।

**ਅਰਥ**:— (ਹੇ ਪ੍ਰਾਣੀਓ !) ਸਤਗੁਰੂ ਦੇ ਬਚਨਾਂ ਨੂੰ ਹਿਰਦੇ ਵਿਚ ਟਿਕਾਓ (ਅਤੇ ਇਸ ਤਰ੍ਹਾਂ) ਆਪਣੇ ਮਨ ਨੂੰ ਕਾਬੂ ਕਰੋ, ਆਪਣੇ ਜਨਮ ਤੇ ਕੁਲ ਨੂੰ ਸਫਲਾ ਕਰੋ, ਹਰੀ ਦੇ ਦਰ ਤੇ ਆਦਰ ਪਾਓਗੇ । ਜੇਕਰ ਤੁਸੀ ਪਰਲੋਕ ਦੇ ਸਾਰੇ ਸੁਖ ਚਾਹੁੰਦੇ ਹੋ, ਤਾਂ ਹੇ ਪ੍ਰਾਣੀਓ ! ਸਦਾ ਗੁਰੁ ਗੁਰੂ ਜਪੋ ।੧।੧੩।

**ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪਿ, ਸਤਿ ਕਰਿ ॥ ਅਗਮ ਗੁਨ ਜਾਨੁ ਨਿਧਾਨੁ ਹਰਿ, ਮਨਿ ਧਰਹੁ, ਧ੍ਯ੍ਯਾਨੁ ਅਹਿਨਿਸਿ ਕਰਹੁ, ਬਚਨ ਗੁਰ ਰਿਦੈ ਧਰਿ ॥ ਫੁਨਿ, ਗੁਰੂ ਜਲ ਬਿਮਲ ਅਥਾਹ, ਮਜਨੁ ਕਰਹੁ ਸੰਤ ਗੁਰਸਿਖ ਤਰਹੁ, ਨਾਮ ਸਚ ਰੰਗ ਸਰਿ ॥ {ਪੰਨਾ ੧੪੦੦}**

**ਪਦ ਅਰਥ**:— ਸਤਿ ਕਰਿ—ਸਰਧਾ ਨਾਲ, ਦ੍ਰਿੜ੍ਹ ਕਰ ਕੇ । ਅਗਮ ਗੁਨ ਨਿਧਾਨੁ—ਬੇਅੰਤ ਗੁਣਾਂ ਦਾ ਖ਼ਜ਼ਾਨਾ । ਜਾਨੁ—ਜਾਣਨਹਾਰ । ਮਨਿ—ਮਨ ਵਿਚ । ਧਰਿ—ਧਰ ਕੇ । ਬਿਮਲ—ਨਿਰਮਲ, ਸ਼ੁੱਧ । ਅਥਾਹ—ਗੰਭੀਰ । ਮਜਨੁ—ਇਸ਼ਨਾਨ । ਗੁਰਸਿਖ—ਹੇ ਗੁਰਸਿੱਖੋ ! ਰੰਗਿ ਸਰਿ—ਪ੍ਰੇਮ ਦੇ ਸਰੋਵਰ ਵਿਚ । ਤਰਹੁ—ਤਾਰੀਆਂ ਲਾਓ ।

**ਅਰਥ**:— ਹੇ ਸੰਤ ਜਨੋ ! ਹੇ ਗੁਰਸਿੱਖੋ ! ਸਰਧਾ ਨਾਲ ਗੁਰੁ ਗੁਰੁ ਜਪੋ । ਸਤਿਗੁਰੂ ਦੇ ਬਚਨ ਹਿਰਦੇ ਵਿਚ ਟਿਕਾ ਕੇ (ਘਟ ਘਟ ਦੀ) ਜਾਣਨਹਾਰ ਤੇ ਬੇਅੰਤ ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਮਨ ਵਿਚ ਵਸਾਓ, ਅਤੇ ਦਿਨ ਰਾਤ ਉਸੇ ਦਾ ਧਿਆਨ ਧਰੋ । ਫਿਰ ਸਤਿਗੁਰੂ-ਰੂਪੀ ਨਿਰਮਲ ਤੇ ਗੰਭੀਰ ਜਲ ਵਿਚ ਚੁੱਭੀ ਲਾਓ, ਤੇ ਸੱਚੇ ਨਾਮ ਦੇ ਪ੍ਰੇਮ ਦੇ ਸਰੋਵਰ ਵਿਚ ਤਾਰੀਆਂ ਲਾਓ ।

**ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ, ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜ੍ਹ ਭਗਤਿ ਹਰਿ ॥ ਮੁਗਧ ਮਨ ਭ੍ਰਮੁ ਤਜਹੁ, ਨਾਮੁ ਗੁਰਮੁਖਿ ਭਜਹੁ, ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ, ਸਤਿ ਕਰਿ ॥੨॥੧੪॥ {ਪੰਨਾ ੧੪੦੦}**

**ਪਦ ਅਰਥ**:— ਜਪੈ—(ਜੋ ਗੁਰੂ) ਜਪਦਾ ਹੈ । ਰਸਿ—ਆਨੰਦ ਵਿਚ । ਭਗਤਿ ਹਰਿ—ਹਰੀ ਦੀ ਭਗਤੀ । ਮੁਗਧ ਮਨ—ਹੇ ਮੂਰਖ ਮਨ ! ਗੁਰਮੁਖਿ—ਗੁਰੂ ਦੀ ਰਾਹੀਂ ।

**ਅਰਥ**:— (ਜੋ ਗੁਰੂ ਰਾਮਦਾਸ) ਸਦਾ ਨਿਰਵੈਰ ਤੇ ਨਿਰਭਉ ਨਿਰੰਕਾਰ ਨੂੰ ਜਪਦਾ ਹੈ, ਤੇ ਸਤਿਗੁਰੂ ਦੇ ਸ਼ਬਦ ਦੇ ਪ੍ਰੇਮ ਦੇ ਆਨੰਦ ਵਿਚ ਹਰੀ ਦੀ ਭਗਤੀ ਦ੍ਰਿੜ੍ਹ ਕਰਦਾ ਹੈ, ਉਸ ਗੁਰੂ ਦੇ ਸਨਮੁਖ ਹੋ ਕੇ ਹੇ ਮੂਰਖ ਮਨ ! (ਹਰੀ ਦਾ) ਨਾਮ ਜਪ, ਤੇ ਭਰਮ ਛੱਡ ਦੇਹ, ਸਰਧਾ ਨਾਲ 'ਗੁਰੂ' 'ਗੁਰੂ' ਕਰ ।੨।੧੪।

**ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥ ਉਦਧਿ ਗੁਰੁ, ਗਹਿਰ ਗੰਭੀਰ ਬੇਅੰਤੁ, ਹਰਿ ਨਾਮ ਨਗ ਹੀਰ ਮਣਿ, ਮਿਲਤ ਲਿਵ ਲਾਈਐ ॥ ਫੁਨਿ, ਗੁਰੂ ਪਰਮਲ ਸਰਸ, ਕਰਤ ਕੰਚਨੁ ਪਰਸ, ਮੈਲੁ ਦੁਰਮਤਿ ਹਿਰਤ, ਸਬਦਿ ਗੁਰੁ ਧ੍ਯ੍ਯਾਈਐ ॥ {ਪੰਨਾ ੧੪੦੧}**

**ਪਦ ਅਰਥ**:— ਗੁਰੂ ਹਰਿ ਪਾਈਐ—ਗੁਰੂ ਦੀ ਰਾਹੀਂ ਹੀ ਹਰੀ ਮਿਲਦਾ ਹੈ । ਉਦਧਿ—ਸਮੁੰਦਰ । ਗਹਿਰ—ਗਹਿਰਾ, ਡੂੰਘਾ । ਨਗ ਹੀਰ ਮਣਿ—ਮੋਤੀ, ਹੀਰੇ, ਜਵਾਹਰਾਤ । ਮਿਲਤ—ਮਿਲਦੇ ਹਨ । ਪਰਮਲ ਪਰਸ—ਰਸਦਾਇਕ ਸੁਗੰਧੀ । ਕੰਚਨੁ—ਸੋਨਾ । ਗੁਰੂ ਪਰਸ—ਗੁਰੂ ਦੀ ਛੋਹ । ਹਿਰਤ—ਦੂਰ ਕਰ ਦੇਂਦੀ ਹੈ । ਸਬਦਿ ਗੁਰੁ—ਸ਼ਬਦ ਦੀ ਰਾਹੀਂ ਗੁਰੂ ਨੂੰ ।

**ਅਰਥ**:— (ਹੇ ਭਾਈ !) ਸਦਾ 'ਗੁਰੂ' 'ਗੁਰੂ' ਕਰੋ, ਗੁਰੂ ਦੀ ਰਾਹੀਂ ਹੀ ਹਰੀ ਮਿਲਦਾ ਹੈ । ਸਤਿਗੁਰੂ ਡੂੰਘਾ ਗੰਭੀਰ ਤੇ ਬੇਅੰਤ ਸਮੁੰਦਰ ਹੈ, (ਉਸ ਵਿਚ) ਚੁੱਭੀ ਲਾਇਆਂ ਹਰੀ ਦਾ ਨਾਮ-ਰੂਪੀ ਨਗ, ਹੀਰੇ ਤੇ ਮਣੀਆਂ

ਪ੍ਰਾਪਤ ਹੁੰਦੀਆਂ ਹਨ । ਅਤੇ, ਸਤਿਗੁਰੂ ਦੀ ਛੋਹ (ਜੀਵ ਦੇ ਅੰਦਰ) ਸੁਆਦਲੀ ਸੁਗੰਧੀ ਪੈਦਾ ਕਰ ਦੇਂਦੀ ਹੈ; ਸੋਨਾ ਬਣਾ ਦੇਂਦੀ ਹੈ, ਦੁਰਮਤਿ ਦੀ ਮੈਲ ਦੂਰ ਕਰ ਦੇਂਦੀ ਹੈ; (ਤਾਂ ਤੇ) ਸ਼ਬਦ ਦੀ ਰਾਹੀਂ ਗੁਰੂ ਨੂੰ ਸਿਮਰੀਏ ।

**ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ, ਗ੍ਯ੍ਯਾਨ ਗੁਰ ਬਿਮਲ ਸਰ, ਸੰਤ ਸਿਖ ਨਾਈਐ ॥ ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ, ਗੁਰੂ ਗੁਰੁ, ਗੁਰੁ ਕਰਹੁ, ਗੁਰੂ ਹਰਿ ਪਾਈਐ ॥੩॥੧੫॥ {ਪੰਨਾ ੧੪੦੧}**

**ਪਦ ਅਰਥ**:— ਪਰਵਾਹ—ਸੋਮੇ, ਵਹਣ । ਛੁਟਕੰਤ—ਚੱਲਦੇ ਹਨ, ਵਗਦੇ ਹਨ । ਸਦ—ਸਦਾ । ਦ੍ਵਾਰਿ ਜਿਸੁ—ਜਿਸ ਗੁਰੂ ਦੇ ਦਰ ਤੇ । ਸਰ—ਸਰੋਵਰ । ਨਿਰਬਾਣੁ—ਕਲਪਨਾ ਤੋਂ ਰਹਿਤ, ਵਾਸਨਾ-ਰਹਿਤ । ਉਰਿ—ਹਿਰਦੇ ਵਿਚ ।

**ਅਰਥ**:— ਜਿਸ ਗੁਰੂ ਦੇ ਦਰ ਤੇ ਸਦਾ ਅੰਮ੍ਰਿਤ ਦੇ ਚਸ਼ਮੇ ਜਾਰੀ ਹਨ, ਜਿਸ ਗੁਰੂ ਦੇ ਗਿਆਨ-ਰੂਪ ਨਿਰਮਲ ਸਰੋਵਰ ਵਿਚ ਸਿਖ ਸੰਤ ਇਸ਼ਨਾਨ ਕਰਦੇ ਹਨ, ਉਸ ਗੁਰੂ ਦੀ ਰਾਹੀਂ ਹਰੀ ਦੇ ਵਾਸਨਾ-ਰਹਿਤ ਨਾਮ-ਖ਼ਜ਼ਾਨੇ ਨੂੰ ਹਿਰਦੇ ਵਿਚ ਟਿਕਾਓ । ਸਦਾ 'ਗੁਰੂ' 'ਗੁਰੂ' ਕਰੋ, ਗੁਰੂ ਦੀ ਰਾਹੀਂ ਹੀ ਹਰੀ ਮਿਲਦਾ ਹੈ ।੩।੧੫।

**ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਮੰਨ ਰੇ ॥ ਜਾ ਕੀ ਸੇਵ, ਸਿਵ ਸਿਧ ਸਾਧਿਕ, ਸੁਰ ਅਸੁਰ ਗਣ, ਤਰਹਿ ਤੇਤੀਸ, ਗੁਰ ਬਚਨ ਸੁਣਿ ਕੰਨ ਰੇ ॥ ਫੁਨਿ, ਤਰਹਿ ਤੇ ਸੰਤ, ਹਿਤ ਭਗਤ ਗੁਰੁ ਗੁਰੁ ਕਰਹਿ, ਤਰਿਓ ਪ੍ਰਹਲਾਦੁ, ਗੁਰ ਮਿਲਤ ਮੁਨਿ ਜੰਨ ਰੇ ॥ {ਪੰਨਾ ੧੪੦੧}**

**ਪਦ ਅਰਥ**:— ਮੰਨ ਰੇ—ਹੇ ਮਨ ! ਜਾ ਕੀ ਸੇਵ—ਜਿਸ (ਗੁਰੂ) ਦੀ ਸੇਵਾ ਨਾਲ । ਸੁਰ—ਦੇਵਤੇ । ਅਸੁਰ—ਰਾਖ਼ਸ਼, ਦੈਂਤ । ਗਣ—ਸ਼ਿਵ ਜੀ ਦੇ ਗਣ । ਤੇਤੀਸ—ਤੇਤੀ ਕਰੋੜ ਦੇਵਤੇ । ਕੰਨ—ਕੰਨਾਂ ਨਾਲ । ਸੁਣਿ—ਸੁਣ ਕੇ । ਹਿਤ—ਪਿਆਰ ਨਾਲ । ਤੇ ਸੰਤ—ਉਹ ਸੰਤ ਜਨ । ਸਾਧਿਕ—ਜੋਗ ਸਾਧਨ ਕਰਨ ਵਾਲੇ । ਸਿਧ—ਜੋਗ-ਸਾਧਨਾਂ ਵਿਚ ਪੁੱਗੇ ਹੋਏ ਜੋਗੀ ।

**ਅਰਥ**:— ਹੇ ਮੇਰੇ ਮਨ ! ਗੁਰੂ ਗੁਰੂ ਜਪ, ਸ਼ਿਵ ਜੀ, ਉਸ ਦੇ ਗਣ, ਸਿੱਧ, ਸਾਧਿਕ, ਦੇਵ, ਦੈਂਤ ਤੇ ਤੇਤੀ ਕਰੋੜ ਦੇਵਤੇ, ਉਸ (ਗੁਰੂ) ਦੀ ਸੇਵਾ ਕਰ ਕੇ ਤੇ ਗੁਰੂ ਦੇ ਬਚਨ ਕੰਨੀਂ ਸੁਣ ਕੇ ਪਾਰ ਉਤਰ ਜਾਂਦੇ ਹਨ । ਅਤੇ, ਉਹ ਸੰਤ ਜਨ ਅਤੇ ਭਗਤ ਤਰਦੇ ਹਨ, ਜੋ ਪਿਆਰ ਨਾਲ 'ਗੁਰੂ' 'ਗੁਰੂ' ਕਰਦੇ ਹਨ । ਗੁਰੂ ਨੂੰ ਮਿਲ ਕੇ ਪ੍ਰਹਲਾਦ ਤਰ ਗਿਆ ਅਤੇ ਕਈ ਮੁਨੀ ਤਰ ਗਏ ।

**ਤਰਹਿ ਨਾਰਦਾਦਿ ਸਨਕਾਦਿ, ਹਰਿ ਗੁਰਮੁਖਹਿ, ਤਰਹਿ ਇਕ ਨਾਮ ਲਗਿ, ਤਜਹੁ ਰਸ ਅੰਨ ਰੇ ॥ ਦਾਸੁ ਬੇਨਤਿ ਕਹੈ, ਨਾਮੁ ਗੁਰਮੁਖਿ ਲਹੈ, ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਮੰਨ ਰੇ ॥੪॥੧੬॥੨੯॥ (ਪੰਨਾ ੧੪੦੧)**

**ਪਦ ਅਰਥ**:— ਹਰਿ ਗੁਰਮੁਖਹਿ—ਹਰੀ ਦੇ ਰੂਪ ਗੁਰੂ ਦੀ ਰਾਹੀਂ । ਇਕ ਨਾਮ ਲਗਿ—ਇਕ ਨਾਮ ਵਿਚ ਜੁੜ ਕੇ । ਰਸ ਅੰਨ—ਹੋਰ ਸੁਆਦ । ਦਾਸੁ—ਦਾਸ ਨਲ੍ਯ੍ਯ ਕਵੀ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੇ ਸਨਮੁਖ ਹੋ ਕੇ ।

**ਅਰਥ**:— ਹਰੀ-ਰੂਪ ਗੁਰੂ ਦੀ ਰਾਹੀਂ ਇਕ ਨਾਮ ਵਿਚ ਜੁੜ ਕੇ ਨਾਰਦ ਤੇ ਸਨਕ ਆਦਿਕ ਤਰਦੇ ਹਨ; (ਤਾਂ ਤੇ ਹੇ ਮਨ ! ਤੂੰ ਭੀ) ਹੋਰ ਸੁਆਦ ਛੱਡ ਦੇਹ (ਤੇ ਇਕ ਨਾਮ ਜਪ) । ਦਾਸ ਨਲ੍ਯ੍ਯ ਕਵੀ ਅਰਜ਼ ਕਰਦਾ ਹੈ ਕਿ ਨਾਮ ਗੁਰੂ ਦੀ ਰਾਹੀਂ ਮਿਲਦਾ ਹੈ, (ਤਾਂ ਤੇ) ਹੇ ਮਨ ! 'ਗੁਰੂ' 'ਗੁਰੂ' ਜਪ ।੪।੧੬।੨੯।

ਭੱਟ ਨਲ੍ਯ੍ਯ ਦੇ ਤਿੰਨ ਕਿਸਮਾਂ ਦੇ ਸਵਈਏ = ੧੬
ਪਿਛਲੇ ਭੱਟ ਕਲ੍ਯ੍ਯ ਦੇ ਸਵਈਏ . . . . .= ੧੩

. . . . .  . . . . . . . . . . . . . . ——
. . . . . ਕੁੱਲ ਜੋੜ . . . . . . . . . = ੨੯

**ਸਿਰੀ ਗੁਰੂ ਸਾਹਿਬੁ, ਸਭ ਊਪਰਿ ॥ ਕਰੀ ਕ੍ਰਿਪਾ, ਸਤਜੁਗਿ ਜਿਨਿ ਧ੍ਰੂ ਪਰਿ ॥ ਸ੍ਰੀ ਪ੍ਰਹਲਾਦ ਭਗਤ ਉਧਰੀਅੰ ॥ ਹਸ੍ਤ ਕਮਲ ਮਾਥੇ ਪਰ ਧਰੀਅੰ ॥ {ਪੰਨਾ ੧੪੦੧}**

**ਪਦ ਅਰਥ**:— ਸਤਜੁਗਿ—ਸਤਜੁਗ ਵਿਚ । ਜਿਨਿ—ਜਿਸ (ਗੁਰੂ) ਨੇ । ਪਰਿ—ਉੱਤੇ । ਉਧਰੀਅੰ—ਬਚਾਇਆ । ਹਸਤ ਕਮਲ—ਕਮਲ ਫੁੱਲ ਵਰਗੇ ਹੱਥ ।

**ਅਰਥ**:— ਜਿਸ (ਗੁਰੂ) ਨੇ ਸਤਜੁਗ ਵਿਚ ਧ੍ਰੂ ਉੱਤੇ ਕ੍ਰਿਪਾ ਕੀਤੀ, ਪ੍ਰਹਲਾਦ ਭਗਤ ਨੂੰ ਬਚਾਇਆ, ਤੇ ਉਸ ਦੇ ਮੱਥੇ ਉੱਤੇ ਆਪਣੇ ਕਮਲ ਵਰਗੇ ਹੱਥ ਰੱਖੇ, ਉਸ ਗੁਰੂ ਨੇ ਸਾਰੇ ਜੀਆਂ ਉੱਤੇ ਮਿਹਰ ਕੀਤੀ ਹੈ ।

**ਅਲਖ ਰੂਪ, ਜੀਅ ਲਖ੍ਯ੍ਯਾ ਨ ਜਾਈ ॥ ਸਾਧਿਕ ਸਿਧ ਸਗਲ ਸਰਣਾਈ ॥ ਗੁਰ ਕੇ ਬਚਨ, ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਤਾਰਹੁ ॥ {ਪੰਨਾ ੧੪੦੧}**

**ਪਦ ਅਰਥ**:— ਜੀਅ—ਜੀਵਾਂ ਤੋਂ । ਲਖ੍ਯ੍ਯਾ ਨ ਜਾਈ—ਪਛਾਣਿਆ ਨਹੀਂ ਜਾ ਸਕਦਾ । ਸਗਲ—ਸਾਰੇ । ਸਤਿ—ਸਤ ਕਰ ਕੇ, ਦ੍ਰਿੜ੍ਹ ਕਰ ਕੇ । ਜੀਅ—ਚਿੱਤ ਵਿਚ । ਦੇਹ—ਸਰੀਰ । ਨਿਸ੍ਤਾਰਹੁ—ਸਫਲਾ ਕਰ ਲਓ । ਅਲਖ—ਅ-ਲੱਖ, ਉਹ ਪਰਮਾਤਮਾ ਜਿਸ ਦਾ ਸਰੂਪ ਬਿਆਨ ਤੋਂ ਪਰੇ ਹੈ ।

**ਅਰਥ**:— ਸਾਰੇ ਸਿੱਧ ਤੇ ਸਾਧਨ ਕਰਨ ਵਾਲੇ ਸਤਿਗੁਰੂ ਦੀ ਸਰਨ ਆਏ ਹਨ, ਕਿਸੇ ਪਾਸੋਂ ਅਲੱਖ ਪ੍ਰਭੂ ਦੇ ਰੂਪ ਗੁਰੂ ਦਾ ਸੁਰਪ ਪਰਖਿਆ ਨਹੀਂ ਜਾ ਸਕਦਾ । (ਹੇ ਮਨ !) ਗੁਰੂ ਦੇ ਬਚਨ ਦ੍ਰਿੜ੍ਹ ਕਰ ਕੇ ਚਿੱਤ ਵਿਚ ਟਿਕਾਓ, (ਤੇ ਇਸ ਤਰ੍ਹਾਂ) ਆਪਣੇ ਮਨੁੱਖਾ ਜਨਮ ਤੇ ਸਰੀਰ ਨੂੰ ਸਫਲ ਕਰ ਲਓ ।

**ਗੁਰੁ ਜਹਾਜੁ, ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ ॥ ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰ ਬਿਨੁ ਮੁਕਤਿ ਨ ਹੋਇ ॥ {ਪੰਨਾ ੧੪੦੧}**

**ਪਦ ਅਰਥ**:— ਖੇਵਟੁ—ਮਲਾਹ । ਗੁਰ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ । ਮੁਕਤਿ—ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ।

**ਅਰਥ**:— (ਇਸ ਸੰਸਾਰ-ਸਾਗਰ ਤੋਂ ਤਾਰਨ ਲਈ) ਗੁਰੂ ਜਹਾਜ਼ ਹੈ, ਗੁਰੂ ਹੀ ਮਲਾਹ ਹੈ, ਕੋਈ ਪ੍ਰਾਣੀ ਗੁਰੂ (ਦੀ ਸਹੈਤਾ) ਤੋਂ ਬਿਨਾ ਨਹੀਂ ਤਰ ਸਕਿਆ । ਗੁਰੂ ਦੀ ਕਿਰਪਾ ਨਾਲ ਹੀ ਪ੍ਰਭੂ ਮਿਲਦਾ ਹੈ, ਗੁਰੂ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ ।

**ਗੁਰੁ ਨਾਨਕੁ, ਨਿਕਟਿ ਬਸੈ ਬਨਵਾਰੀ ॥ ਤਿਨਿ ਲਹਣਾ ਥਾਪਿ, ਜੋਤਿ ਜਗਿ ਧਾਰੀ ॥ ਲਹਣੈ, ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥ ਤਿਨਿ, ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਉ ॥ ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥ {ਪੰਨਾ ੧੪੦੧}**

**ਪਦ ਅਰਥ**:— ਨਿਕਟਿ—ਨੇੜੇ । ਬਨਵਾਰੀ—ਜਗਤ ਦਾ ਮਾਲਕ । ਤਿਨਿ—ਉਸ (ਗੁਰੂ ਨਾਨਕ) ਨੇ । ਥਾਪਿ—ਨਿਵਾਜਿ ਕੇ । ਜਗਿ—ਜਗਤ ਵਿਚ । ਥਿਰੁ ਥਪ੍ਉ—ਅਟੱਲ ਕਰ ਦਿੱਤਾ । ਅਖੈ ਨਿਧਿ—ਨਾਹ ਨਾਸ ਹੋਣ ਵਾਲਾ ਖ਼ਜ਼ਾਨਾ । ਅਪ੍ਉ—ਅਰਪਿਆ, ਦਿੱਤਾ ।

**ਅਰਥ**:— ਗੁਰੂ ਨਾਨਕ ਅਕਾਲ ਪੁਰਖ ਦੇ ਨੇੜੇ ਵੱਸਦਾ ਹੈ । ਉਸ (ਗੁਰੂ ਨਾਨਕ) ਨੇ ਲਹਣੇ ਨੂੰ ਨਿਵਾਜ ਕੇ ਜਗਤ ਵਿਚ (ਰੱਬੀ) ਜੋਤਿ ਪ੍ਰਕਾਸ਼ ਕੀਤੀ । ਲਹਣੇ ਨੇ ਧਰਮ ਦਾ ਰਾਹ ਚਲਾਇਆ, ਤੇ ਭੱਲੇ (ਗੁਰੂ) ਅਮਰਦਾਸ ਜੀ ਨੂੰ (ਨਾਮ ਦੀ ਦਾਤਿ) ਦਿੱਤੀ । ਉਸ (ਗੁਰੂ ਅਮਰਦਾਸ ਜੀ) ਨੇ ਸੋਢੀ ਗੁਰੂ ਰਾਮਦਾਸ ਜੀ ਨੂੰ ਹਰੀ ਦਾ ਨਾਮ-ਰੂਪ ਨਾਹ ਮੁੱਕਣ ਵਾਲਾ ਖ਼ਜ਼ਾਨਾ ਬਖ਼ਸ਼ਿਆ ਤੇ (ਉਹਨਾਂ ਨੂੰ ਸਦਾ ਲਈ) ਅਟੱਲ ਕਰ ਦਿੱਤਾ ।

**ਅਪੁਉ ਹਰਿ ਨਾਮੁ, ਅਖੈ ਨਿਧਿ, ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥ ਬੰਦਹਿ ਜੋ ਚਰਣ, ਸਰਣਿ ਸੁਖੁ ਪਾਵਹਿ, ਪਰਮਾਨੰਦ, ਗੁਰਮੁਖਿ ਕਹੀਅੰ ॥ {ਪੰਨਾ ੧੪੦੧}**

**ਪਦ ਅਰਥ**:— ਚਹੁ ਜੁਗਿ—ਚਹੁਜੁਗੀ (ਨਾਮ), ਸਦਾ-ਥਿਰ ਰਹਿਣ ਵਾਲਾ (ਨਾਮ) । ਲਹੀਅੰ—ਪ੍ਰਾਪਤ ਕੀਤਾ ਹੈ । ਬੰਦਹਿ—ਨਮਸਕਾਰ ਕਰਦੇ ਹਨ । ਪਰਮਾਨੰਦ—ਪਰਮ ਆਨੰਦ ਵਾਲੇ ।

**ਅਰਥ**:— ਜੋ (ਮਨੁੱਖ ਗੁਰੂ ਦੇ) ਚਰਨਾਂ ਤੇ ਢਹਿੰਦੇ ਹਨ ਤੇ ਸਰਨ ਆਉਂਦੇ ਹਨ, ਉਹ ਸੁਖ ਪਾਂਦੇ ਹਨ, ਉਹ ਪਰਮ ਆਨੰਦ ਮਾਣਦੇ ਹਨ, ਤੇ ਉਹਨਾਂ ਨੂੰ ਗੁਰਮੁਖ ਆਖੀਦਾ ਹੈ । ਸਤਿਗੁਰੂ ਦੀ ਸੇਵਾ ਕਰ ਕੇ ਉਹਨਾਂ ਨੂੰ (ਨਾਮ-ਰੂਪ) ਫਲ ਪ੍ਰਾਪਤ ਹੁੰਦਾ ਹੈ । ਸਤਿਗੁਰੂ (ਉਹਨਾਂ ਨੂੰ) ਕਦੇ ਨਾਹ ਨਿਖੁੱਟਣ ਵਾਲਾ ਤੇ ਸਦਾ-ਥਿਰ ਰਹਿਣ ਵਾਲਾ ਨਾਮ-ਰੂਪ ਖ਼ਜ਼ਾਨਾ ਬਖ਼ਸ਼ਦਾ ਹੈ ।

**ਪਰਤਖਿ ਦੇਹ ਪਾਰਬ੍ਰਹਮੁ ਸੁਆਮੀ, ਆਦਿ ਰੂਪਿ ਪੋਖਣ ਭਰਣੰ ॥ ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥ (ਪੰਨਾ ੧੪੦੧)**

**ਪਦ ਅਰਥ**:— ਦੇਹ—ਸਰੀਰ ਰੂਪ । ਆਦਿ—ਸਭ ਦਾ ਮੂਲ । ਰੂਪਿ—ਰੂਪ ਵਾਲਾ, ਹੋਂਦ ਵਾਲਾ । ਪੋਖਣ ਭਰਣੰ—ਪਾਲਣ ਵਾਲਾ । ਤਾਰਣ ਤਰਣੰ—(ਸੰਸਾਰ-ਸਾਗਰ ਤੋਂ) ਤਾਰਨ ਲਈ ਜਹਾਜ਼ । ਤਰਣ—ਜਹਾਜ਼ । ਗਤਿ—ਆਤਮਕ ਅਵਸਥਾ । ਅਲਖ—ਅਲੱਖ, ਅਕਥਨੀਯ ।

**ਅਰਥ**:— (ਜੋ) ਪਰਮਾਤਮਾ (ਸਭ ਜੀਵਾਂ ਦਾ) ਮਾਲਕ ਹੈ, ਸਭ ਦਾ ਮੂਲ ਹੈ, ਹੋਂਦ ਵਾਲਾ ਹੈ, ਸਭ ਦਾ ਪਾਲਣ ਵਾਲਾ ਹੈ, ਉਹ ਹੁਣ) ਪਰਤੱਖ ਤੌਰ ਤੇ (ਗੁਰੂ ਰਾਮਦਾਸ ਜੀ ਦੇ) ਸਰੀਰ (ਵਿਚ ਪਰਗਟ) ਹੈ । (ਹੇ ਭਾਈ !) ਜਿਸ ਗੁਰੂ (ਰਾਮਦਾਸ) ਦੀ ਆਤਮਕ ਅਵਸਥਾ ਬਿਆਨ ਤੋਂ ਬਾਹਰ ਹੈ, ਜੋ ਸੰਸਾਰ-ਸਾਗਰ ਤੋਂ ਤਾਰਨ ਲਈ ਜਹਾਜ਼ ਹੈ, ਉਸ ਦੀ ਸੇਵਾ ਕਰੋ ।

**ਜਿਹ ਅੰਮ੍ਰਿਤ ਬਚਨ ਬਾਣੀ, ਸਾਧੂ ਜਨ ਜਪਹਿ, ਕਰਿ ਬਿਚਿਤਿ ਚਾਓ ॥ ਆਨੰਦੁ ਨਿਤ ਮੰਗਲੁ, ਗੁਰ ਦਰਸਨੁ ਸਫਲੁ ਸੰਸਾਰਿ ॥ {ਪੰਨਾ ੧੪੦੧}**

**ਪਦ ਅਰਥ**:— ਜਿਹ—ਜਿਸ (ਗੁਰੂ) ਦੇ । ਬਿਚਿਤਿ—ਚਿੱਤ ਵਿਚ ਵਿਸ਼ੇਸ਼ ਕਰ ਕੇ । ਕਰਿ ਚਾਓ—ਉਤਸ਼ਾਹ ਨਾਲ । ਸੰਸਾਰਿ—ਸੰਸਾਰ ਵਿਚ । ਸਫਲੁ—ਫਲਦਾਇਕ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ ।

**ਅਰਥ**:— ਜਿਸ (ਗੁਰੂ) ਦੇ ਅੰਮ੍ਰਿਤ ਬਚਨਾਂ ਤੇ ਬਾਣੀ ਨੂੰ ਸੰਤ-ਜਨ ਹਿਰਦੇ ਵਿਚ ਵੱਡੇ ਉਤਸ਼ਾਹ ਨਾਲ ਜਪਦੇ ਹਨ ਤੇ ਸਦਾ ਆਨੰਦ ਮੰਗਲ (ਕਰਦੇ ਹਨ), ਉਸ ਗੁਰੂ ਦਾ ਦਰਸ਼ਨ ਸੰਸਾਰ ਵਿਚ (ਉੱਤਮ) ਫਲ ਦੇਣ ਵਾਲਾ ਹੈ ।

**ਸੰਸਾਰਿ, ਸਫਲੁ ਗੰਗਾ ਗੁਰ ਦਰਸਨੁ, ਪਰਸਨ ਪਰਮ ਪਵਿਤ੍ਰ ਗਤੇ ॥ ਜੀਤਹਿ ਜਮ ਲੋਕੁ, ਪਤਿਤ ਜੇ ਪ੍ਰਾਣੀ, ਹਰਿ ਜਨ ਸਿਵ ਗੁਰ ਗ੍ਯ੍ਯਾਨਿ ਰਤੇ ॥ {ਪੰਨਾ ੧੪੦੧}**

**ਪਦ ਅਰਥ**:— ਜੇ—ਜਿਹੜੇ । ਸਿਵ—ਕਲਿਆਣ-ਸਰੂਪ । ਗ੍ਯਾਨਿ—ਗਿਆਨ ਵਿਚ । ਰਤੇ—ਰੰਗੇ ਜਾ ਕੇ । ਹਰਿ ਜਨ—ਰੱਬ ਦੇ ਸੇਵਕ ।

**ਅਰਥ**:— ਸੰਸਾਰ ਵਿਚ ਸਤਿਗੁਰੂ ਦਾ ਦਰਸ਼ਨ ਗੰਗਾ ਵਾਂਗ ਸਫਲ ਹੈ । ਗੁਰੂ ਦੇ (ਚਰਨ) ਪਰਸਨ ਨਾਲ ਪਰਮ ਪਵਿਤ੍ਰ ਪਦਵੀ ਪ੍ਰਾਪਤ ਹੁੰਦੀ ਹੈ । ਜੋ ਮਨੁੱਖ (ਪਹਿਲਾਂ) ਪਤਿਤ ਭੀ (ਭਾਵ, ਗਿਰੇ ਹੋਏ ਆਚਰਨ ਵਾਲੇ) ਹੁੰਦੇ ਹਨ, ਉਹ ਕਲਿਆਨ-ਸਰੂਪ ਸਤਿਗੁਰੂ ਦੇ ਗਿਆਨ ਵਿਚ ਰੰਗੇ ਜਾ ਕੇ ਰੱਬ ਦੇ ਸੇਵਕ ਬਣ ਕੇ ਜਮ-ਲੋਕ ਨੂੰ ਜਿੱਤ ਲੈਂਦੇ ਹਨ, (ਭਾਵ, ਉਹਨਾਂ ਨੂੰ ਜਮਾਂ ਦਾ ਡਰ ਨਹੀਂ ਰਹਿੰਦਾ) ।

**ਰਘੁਬੰਸਿ ਤਿਲਕੁ, ਸੁੰਦਰੁ ਦਸਰਥ ਘਰਿ, ਮੁਨਿ ਬੰਛਹਿ ਜਾ ਕੀ ਸਰਣੰ ॥ ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥੨॥ {ਪੰਨਾ ੧੪੦੧-੧੪੦੨}**

**ਪਦ ਅਰਥ**:— ਰਘੁਬੰਸਿ—ਰਘੂ ਦੀ ਕੁਲ ਵਿਚ । ਤਿਲਕੁ—ਸ਼ਿਰੋਮਣੀ । ਦਸਰਥ ਘਰਿ—ਦਸਰਥ ਦੇ ਘਰ ਵਿਚ । ਬੰਛਹਿ—ਲੋਚਦੇ ਹਨ । ਜਾ ਕੀ—ਜਿਸ ਦੀ ।

**ਅਰਥ**:— ਰਘੂ ਦੀ ਕੁਲ ਵਿਚ ਦਸਰਥ ਦੇ ਘਰ ਵਿਚ ਸ਼ਿਰੋਮਣੀ ਤੇ ਸੁੰਦਰ (ਮੇਰੀਆਂ ਨਿਗਾਹਾਂ ਵਿਚ ਤਾਂ ਗੁਰੂ ਅਮਰਦਾਸ ਜੀ ਹੀ ਸਨ) ਜਿਨ੍ਹਾਂ ਦੀ ਸਰਨ ਆਉਣਾ (ਸਾਰੇ) ਮੁਨੀ ਲੋਚਦੇ ਹਨ । ਸ੍ਰੀ ਗੁਰੂ (ਰਾਮਦਾਸ ਜੀ) ਦੀ ਸੇਵਾ ਕਰੋ (ਸਰਨ ਪਵੋ) ਜਿਸ ਦੀ ਆਤਮਕ ਅਵਸਥਾ ਬਿਆਨ ਤੋਂ ਬਾਹਰ ਹੈ, ਤੇ ਜੋ ਤਾਰਣ ਲਈ ਜਹਾਜ਼ ਹੈ ।੨।

**ਸੰਸਾਰੁ ਅਗਮ ਸਾਗਰੁ, ਤੁਲਹਾ ਹਰਿ ਨਾਮੁ, ਗੁਰੂ ਮੁਖਿ ਪਾਯਾ ॥ ਜਗਿ, ਜਨਮ ਮਰਣੁ ਭਗਾ, ਇਹ ਆਈ ਹੀਐ ਪਰਤੀਤਿ ॥ {ਪੰਨਾ ੧੪੦੨}**

**ਪਦ ਅਰਥ**:— ਗੁਰੂ ਮੁਖਿ—ਗੁਰੂ ਦੀ ਰਾਹੀਂ । ਜਗਿ—ਜਗਤ ਵਿਚ । ਭਗਾ—ਨਾਸ ਹੋ ਗਿਆ, ਮੁੱਕ ਗਿਆ । ਹੀਐ—ਹਿਰਦੇ ਵਿਚ । ਪਰਤੀਤਿ—ਯਕੀਨ ।

**ਅਰਥ**:— ਸੰਸਾਰ ਅਥਾਹ ਸਮੁੰਦਰ ਹੈ, ਤੇ ਹਰੀ ਦਾ ਨਾਮ (ਇਸ ਵਿਚੋਂ ਤਾਰਨ ਲਈ) ਤੁਲਹਾ ਹੈ; (ਜਿਸ ਮਨੁੱਖ ਨੇ) ਗੁਰੂ ਦੀ ਰਾਹੀਂ (ਇਹ ਤੁਲਹਾ) ਪ੍ਰਾਪਤ ਕਰ ਲਿਆ ਹੈ ਤੇ ਜਿਸ ਨੂੰ ਹਿਰਦੇ ਵਿਚ ਇਹ ਯਕੀਨ ਬੱਝ ਗਿਆ ਹੈ, ਉਸ ਦਾ ਜਗਤ ਵਿਚ ਜਨਮ ਮਰਨ ਮੁੱਕ ਜਾਂਦਾ ਹੈ ।

**ਪਰਤੀਤਿ ਹੀਐ ਆਈ, ਜਿਨ ਜਨ ਕੈ, ਤਿਨ੍ ਕਉ, ਪਦਵੀ ਉਚ ਭਈ ॥ ਤਜਿ ਮਾਇਆ ਮੋਹੁ, ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ ॥ {ਪੰਨਾ ੧੪੦੨}**

**ਪਦ ਅਰਥ**:— ਤਜਿ—ਛੱਡ ਕੇ । ਬ੍ਰਿਥਾ—(॥ਯਥਾ) ਪੀੜ, ਕਲੇਸ਼ । ਗਈ—ਮੁੱਕ ਗਈ ।

**ਅਰਥ**:— ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਯਕੀਨ ਬੱਝ ਗਿਆ ਹੈ, ਉਹਨਾਂ ਨੂੰ ਉੱਚੀ ਪਦਵੀ ਮਿਲੀ ਹੈ; ਮਾਇਆ ਦਾ ਮੋਹ, ਲੋਭ ਅਤੇ ਲਾਲਚ ਤਿਆਗ ਕੇ (ਭਾਵ, ਉਹਨਾਂ ਨੇ ਤਿਆਗ ਦਿੱਤਾ ਹੈ ਅਤੇ) ਉਹਨਾਂ ਦੀ ਕਾਮ ਕ੍ਰੋਧ ਦੀ ਪੀੜ ਦੂਰ ਹੋ ਗਈ ਹੈ ।

**ਅਵਲੋਕ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ ਦਿਬ੍ ਦ੍ਰਿਸ੍ਟਿ ਕਾਰਣ ਕਰਣੰ ॥ ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥੩॥ (ਪੰਨਾ ੧੪੦੨)**

**ਪਦ ਅਰਥ**:— ਅਵਲੋਕ੍ਯਾ—ਵੇਖਿਆ । ਬ੍ਰਹਮੁ—ਹਰੀ (ਰੂਪ ਗੁਰੂ ਰਾਮਦਾਸ ਜੀ) ਨੂੰ । ਛੁਟਕ੍ਯਾ—ਦੂਰ ਹੋ ਗਿਆ । ਦਿਬ੍ਯ ਦ੍ਰਿਸ੍ਟਿ—(ਜਿਸ ਗੁਰੂ ਦੀ) ਨਜ਼ਰ ਰੱਬੀ ਜੋਤਿ ਵਾਲੀ (ਹੈ) । ਕਾਰਣ ਕਰਣੰ—ਜੋ ਸ੍ਰਿਸ਼ਟੀ ਦਾ ਮੂਲ ਹੈ ।

**ਅਰਥ**:— ਜਿਸ ਮਨੁੱਖ ਨੇ ਸ੍ਰਿਸ਼ਟੀ ਦੇ ਮੂਲ, ਦਿੱਬ ਦ੍ਰਿਸ਼ਟੀ ਵਾਲੇ ਹਰੀ-(ਰੂਪ ਗੁਰੂ ਰਾਮਦਾਸ ਜੀ) ਨੂੰ ਡਿੱਠਾ ਹੈ, ਉਸ ਦਾ ਸਾਰਾ ਭਰਮ ਮਿਟ ਗਿਆ ਹੈ । (ਤਾਂ ਤੇ) ਗੁਰੂ ਰਾਮਦਾਸ ਜੀ ਦੀ ਸੇਵਾ ਕਰੋ, ਜਿਸ ਦੀ ਆਤਮਕ ਅਵਸਥਾ ਬਿਆਨ ਤੋਂ ਪਰੇ ਹੈ, ਤੇ ਜੋ ਤਾਰਨ ਲਈ ਜਹਾਜ਼ ਹੈ ।੩।

**ਪਰਤਾਪੁ ਸਦਾ ਗੁਰ ਕਾ ਘਟਿ ਘਟਿ, ਪਰਗਾਸੁ ਭਯਾ ਜਸੁ ਜਨ ਕੈ ॥ ਇਕਿ ਪੜਹਿ ਸੁਣਹਿ ਗਾਵਹਿ, ਪਰਭਾਤਿਹਿ ਕਰਹਿ ਇਸ੍ਨਾਨੁ ॥ {ਪੰਨਾ ੧੪੦੨}**

**ਪਦ ਅਰਥ**:— ਘਟਿ ਘਟਿ—ਹਰੇਕ ਹਿਰਦੇ ਵਿਚ । ਜਨ ਕੈ—ਦਾਸਾਂ ਦੇ ਹਿਰਦੇ ਵਿਚ । ਜਸੁ—ਸੋਭਾ । ਪਰਭਾਤਿਹਿ—ਅੰਮ੍ਰਿਤ ਵੇਲੇ । ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) । ਪੜਹਿ—ਪੜ੍ਹਦੇ ਹਨ ।

**ਅਰਥ**:— ਸਤਿਗੁਰੂ ਦਾ ਪ੍ਰਤਾਪ ਸਦਾ ਹਰੇਕ ਘਟ ਵਿਚ, ਤੇ ਸਤਿਗੁਰੂ ਦਾ ਜਸ ਦਾਸਾਂ ਦੇ ਹਿਰਦੇ ਵਿਚ ਪਰਗਟ ਹੋ ਰਿਹਾ ਹੈ । ਕਈ ਮਨੁੱਖ (ਗੁਰੂ ਦਾ ਜਸ) ਪੜ੍ਹਦੇ ਹਨ, ਸੁਣਦੇ ਹਨ ਤੇ ਗਾਉਂਦੇ ਹਨ ਤੇ (ਉਸ 'ਜਸ'-ਰੂਪ ਜਲ ਵਿਚ) ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹਨ ।

**ਇਸ੍ਨਾਨੁ ਕਰਹਿ ਪਰਭਾਤਿ, ਸੁਧ ਮਨਿ, ਗੁਰ ਪੂਜਾ ਬਿਧਿ ਸਹਿਤ ਕਰੰ ॥ ਕੰਚਨੁ ਤਨੁ ਹੋਇ, ਪਰਸਿ ਪਾਰਸ ਕਉ, ਜੋਤਿ ਸਰੂਪੀ ਧ੍ਯ੍ਯਾਨੁ ਧਰੰ ॥ {ਪੰਨਾ ੧੪੦੨}**

**ਪਦ ਅਰਥ**:— ਸੁਧ ਮਨਿ—ਸੁਅੱਛ ਮਨ ਨਾਲ । ਬਿਧਿ ਸਹਿਤ—ਮਰਿਆਦਾ ਨਾਲ । ਪਰਸਿ—ਛੁਹ ਕੇ । ਕਰੰ—ਕਰਦੇ ਹਨ । ਧਰੰ—ਧਰਦੇ ਹਨ । ਗੁਰ ਪੂਜਾ—ਗੁਰੂ ਦੀ ਦੱਸੀ ਸੇਵਾ ।

**ਅਰਥ**:— (ਕਈ ਮਨੁੱਖ ਗੁਰੂ ਦੇ ਜਸ-ਰੂਪ ਜਲ ਵਿਚ) ਅੰਮ੍ਰਿਤ ਵੇਲੇ ਚੁੱਭੀ ਲਾਂਦੇ ਹਨ, ਤੇ ਸੁੱਧ ਹਿਰਦੇ ਨਾਲ ਮਰਿਆਦਾ ਅਨੁਸਾਰ ਗੁਰੂ ਦੀ ਪੂਜਾ ਕਰਦੇ ਹਨ, ਜੋਤਿ-ਰੂਪ ਗੁਰੂ ਦਾ ਧਿਆਨ ਧਰਦੇ ਹਨ, ਅਤੇ ਪਾਰਸ-ਗੁਰੂ ਨੂੰ ਛੁਹ ਕੇ ਉਹਨਾਂ ਦਾ ਸਰੀਰ ਕੰਚਨ (ਵਤ ਸੁੱਧ) ਹੋ ਜਾਂਦਾ ਹੈ ।

**ਜਗਜੀਵਨੁ ਜਗੰਨਾਥੁ, ਜਲ ਥਲ ਮਹਿ ਰਹਿਆ ਪੂਰਿ, ਬਹੁ ਬਿਧਿ ਬਰਨੰ ॥ ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥੪॥ {ਪੰਨਾ ੧੪੦੨}**

**ਪਦ ਅਰਥ**:— ਰਹਿਆ ਪੂਰਿ—ਵਿਆਪਕ ਹੈ । ਬਹੁ ਬਿਧਿ ਬਰਨੰ—ਕਈ ਰੰਗਾਂ ਵਿਚ । ਜਗੰਨਾਥੁ—ਜਗਤ-ਨਾਥ, ਜਗਤ ਦਾ ਖਸਮ ।

**ਅਰਥ**:— ਸਤਿਗੁਰੂ ਰਾਮਦਾਸ ਜੀ ਦੀ ਸੇਵਾ ਕਰੋ, (ਸਰਨ ਪਵੋ) ਜਿਸ ਦੀ ਆਤਮਕ ਅਵਸਥਾ ਕਥਨ ਤੋਂ ਪਰੇ ਹੈ, ਤੇ ਜੋ ਤਾਰਨ ਲਈ ਜਹਾਜ਼ ਹੈ, ਜੋ (ਗੁਰੂ) ਉਸ 'ਜਗਤ ਦੇ ਜੀਵਨ' ਤੇ 'ਜਗਤ ਦੇ ਨਾਥ' ਹਰੀ ਦਾ ਰੂਪ ਹੈ ਜੋ (ਹਰੀ) ਕਈ ਰੰਗਾਂ ਵਿਚ ਜਲਾਂ ਥਲਾਂ ਵਿਚ ਵਿਆਪਕ ਹੈ ।੪।

**ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ, ਤੇਈ ਜੀਵ ਕਾਲ ਤੇ ਬਚਾ ॥ ਤਿਨ੍ ਤਰਿਓ ਸਮੁਦ੍ਰੁ ਰੁਦ੍ਰੁ, ਖਿਨ ਇਕ ਮਹਿ, ਜਲਹਰ ਬਿੰਬ ਜੁਗਤਿ ਜਗੁ ਰਚਾ ॥ {ਪੰਨਾ ੧੪੦੨}**

**ਪਦ ਅਰਥ**:— ਨਿਸ੍ਚਲ—ਦ੍ਰਿੜ੍ਹ ਕਰ ਕੇ । ਬਾਤ—(ਗੁਰੂ ਦੇ) ਬਚਨ । ਰੁਦ੍ਰੁ—ਡਰਾਉਣਾ । ਜਲਹਰ—ਜਲਧਰ, ਬੱਦਲ । ਬਿੰਬ—ਛਾਇਆ । ਜਲਹਰ ਬਿੰਬ—ਬੱਦਲਾਂ ਦੀ ਛਾਂ । ਰਚਾ—ਬਣਿਆ ਹੋਇਆ ਹੈ ।

**ਅਰਥ**:— ਜਿਨ੍ਹਾਂ (ਮਨੁੱਖਾਂ ਨੇ) ਗੁਰੂ ਦੇ ਬਚਨ ਧ੍ਰੂ ਭਗਤ ਵਾਂਗ ਦ੍ਰਿੜ੍ਹ ਕਰਕੇ ਮੰਨੇ ਹਨ, ਉਹ ਮਨੁੱਖ ਕਾਲ (ਦੇ ਭੈ) ਤੋਂ ਬਚ ਗਏ ਹਨ । ਭਿਆਨਕ ਸੰਸਾਰ-ਸਮੁੰਦਰ ਉਹਨਾਂ ਨੇ ਇਕ ਪਲ ਵਿਚ ਤਰ ਲਿਆ ਹੈ, ਜਗਤ ਨੂੰ ਉਹ ਬੱਦਲਾਂ ਦੀ ਛਾਂ ਵਾਂਗ ਰਚਿਆ ਹੋਇਆ (ਸਮਝਦੇ ਹਨ) ।

**ਕੁੰਡਲਨੀ ਸੁਰਝੀ ਸਤਸੰਗਤਿ, ਪਰਮਾਨੰਦ, ਗੁਰੂ ਮੁਖਿ ਮਚਾ ॥ ਸਿਰੀ ਗੁਰੂ ਸਾਹਿਬੁ ਸਭ ਊਪਰਿ, ਮਨ ਬਚ ਕ੍ਰੰਮ ਸੇਵੀਐ ਸਚਾ ॥੫॥ (ਪੰਨਾ ੧੪੦੨)**

**ਪਦ ਅਰਥ**:— ਕੁੰਡਲਨੀ—ਗੁੰਝਲ, ਮਨ ਦੇ ਮਾਇਆ ਨਾਲ ਵਲੇਵੇਂ । ਸੁਰਝੀ—ਸੁਲਝੀ, ਖੁਲ੍ਹ ਗਈ । ਗੁਰੂ ਮੁਖਿ—ਗੁਰੂ ਦੀ ਰਾਹੀਂ । ਮਚਾ—ਮਚੇ ਹਨ, ਚਮਕੇ ਹਨ, ਪਰਗਟ ਹੁੰਦੇ ਹਨ ।

**ਅਰਥ**:— ਉਹਨਾਂ ਦੇ ਮਨ ਦੇ ਵੱਟ ਸਤ-ਸੰਗ ਵਿਚ ਖੁਲ੍ਹਦੇ ਹਨ, ਉਹ ਪਰਮਾਨੰਦ ਮਾਣਦੇ ਹਨ ਤੇ ਗੁਰੂ ਦੀ ਬਰਕਤਿ ਨਾਲ ਉਹਨਾਂ ਦਾ ਜਸ ਪਰਗਟਦਾ ਹੈ । (ਤਾਂ ਤੇ ਇਹੋ ਜਿਹੇ) ਸੱਚੇ ਗੁਰੂ ਨੂੰ ਮਨ ਬਚਨ ਤੇ ਕਰਮਾਂ ਦੁਆਰਾ ਪੂਜਣਾ ਚਾਹੀਦਾ ਹੈ; ਇਹ ਸਤਿਗੁਰੂ ਸਭ ਤੋਂ ਉੱਚਾ ਹੈ ।੫।

**ਵਾਹਿ ਗੁਰੂ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਜੀਉ ॥ ਕਵਲ ਨੈਨ, ਮਧੁਰ ਬੈਨ, ਕੋਟਿ ਸੈਨ ਸੰਗ ਸੋਭ, ਕਹਤ ਮਾ ਜਸੋਦ ਜਿਸਹਿ, ਦਹੀ ਭਾਤੁ ਖਾਹਿ ਜੀਉ ॥ ਦੇਖਿ ਰੂਪੁ, ਅਤਿ ਅਨੂਪੁ, ਮੋਹ ਮਹਾ ਮਗ ਭਈ, ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥ {ਪੰਨਾ ੧੪੦੨}**

**ਪਦ ਅਰਥ**:— ਵਾਹਿ ਗੁਰੂ—ਹੇ ਗੁਰੂ ! ਤੂੰ ਅਚਰਜ ਹੈਂ । ਨੈਨ—ਨੇਤ੍ਰ । ਮਧੁਰ—ਮਿੱਠੇ । ਬੈਨ—ਬਚਨ । ਕੋਟਿ ਸੈਨ—ਕਰੋੜਾਂ ਸੈਨਾਂ, ਕਰੋੜਾਂ ਜੀਵ । ਸੰਗ—(ਤੇਰੇ) ਨਾਲ । ਸੋਭ—ਸੋਹਣੇ ਲੱਗਦੇ ਹਨ । ਜਿਸਹਿ—ਜਿਸ ਨੂੰ, (ਹੇ ਗੁਰੂ !) ਭਾਵ, ਤੈਨੂੰ, (ਹੇ ਗੁਰੂ !) । ਕਹਤ—ਆਖਦੀ ਸੀ । ਮਾ ਜਸੋਦ—ਮਾਂ ਜਸੋਧਾ । ਭਾਤੁ—ਚਉਲ । ਜੀਉ—ਹੇ ਪਿਆਰੇ ! ਦੇਖਿ—ਵੇਖ ਕੇ । ਅਤਿ ਅਨੂਪੁ—ਬੜਾ ਸੋਹਣਾ । ਮਹਾ ਮਗ ਭਈ—ਬਹੁਤ ਮਗਨ ਹੋ ਜਾਂਦੀ ਸੀ । ਕਿੰਕਨੀ—ਤੜਾਗੀ । ਸਬਦ—ਆਵਾਜ਼ । ਝਨਤਕਾਰ—ਛਣਕਾਰ । ਖੇਲੁ ਪਾਹਿ ਜੀਉ—ਜਦੋਂ ਤੂੰ ਖੇਡ ਮਚਾਉਂਦਾ ਸੈਂ ।

**ਅਰਥ**:— ਵਾਹ ਵਾਹ ! ਹੇ ਪਿਆਰੇ ! ਹੇ ਗੁਰੂ ! ਸਦਕੇ ! ਤੇਰੇ ਕਮਲ ਵਰਗੇ ਨੇਤ੍ਰ ਹਨ, (ਮੇਰੇ ਵਾਸਤੇ ਤਾਂ ਤੂੰ ਹੀ ਹੈਂ ਜਿਸ ਨੂੰ) ਮਾਂ ਜਸੋਧਾ ਆਖਦੀ ਸੀ—'ਹੇ ਲਾਲ (ਆ), ਦਹੀਂ ਚਾਉਲ ਖਾ ।' ਜਦੋਂ ਤੂੰ ਖੇਡ ਮਚਾਉਂਦਾ ਸੈਂ, ਤੇਰੀ ਤੜਾਗੀ ਦੀ ਛਣਕਾਰ ਦੀ ਅਵਾਜ਼ ਪੈਂਦੀ ਸੀ, ਤੇਰੇ ਅੱਤ ਸੋਹਣੇ ਮੁਖੜੇ ਨੂੰ ਵੇਖ ਕੇ (ਮਾਂ ਜਸੋਧਾ) ਤੇਰੇ ਪਿਆਰ ਵਿਚ ਮਗਨ ਹੋ ਜਾਂਦੀ ਸੀ ।

**ਕਾਲ ਕਲਮ ਹੁਕਮੁ ਹਾਥਿ, ਕਹਹੁ ਕਉਨੁ ਮੇਟਿ ਸਕੈ, ਈਸੁ ਬੰਮ੍ਹੁ, ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ ਚਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਜੀਉ ॥੧॥੬॥ (ਪੰਨਾ ੧੪੦੨)**

**ਪਦ ਅਰਥ**:— ਕਾਲ ਕਲਮ—ਕਾਲ ਦੀ ਕਲਮ । ਹਾਥਿ—(ਤੇਰੇ) ਹੱਥ ਵਿਚ । ਕਹਹੁ—ਦੱਸੋ । ਈਸੁ—ਸ਼ਿਵ । ਬੰਮ੍ਹੁ—ਬ੍ਰਹਮਾ । ਗ੍ਯ੍ਯਾਨੁ ਧ੍ਯ੍ਯਾਨੁ—ਤੇਰੇ ਗਿਆਨ ਤੇ ਧਿਆਨ ਨੂੰ । ਧਰਤ ਹੀਐ ਚਾਹਿ ਜੀਉ—ਹਿਰਦੇ ਵਿਚ ਧਾਰਨ ਕਰਨਾ ਚਾਹੁੰਦੇ ਹਨ । ਸ੍ਰੀ ਨਿਵਾਸੁ—ਲੱਛਮੀ ਦਾ ਟਿਕਾਣਾ ।

**ਅਰਥ**:— (ਹੇ ਭਾਈ !) ਕਾਲ ਦੀ ਕਲਮ ਤੇ ਹੁਕਮ (ਗੁਰੂ ਦੇ ਹੀ) ਹੱਥ ਵਿਚ ਹਨ । ਦੱਸੋ, ਕਉਣ (ਗੁਰੂ ਦੇ ਹੁਕਮ ਨੂੰ) ਮਿਟਾ ਸਕਦਾ ਹੈ ? ਸ਼ਿਵ ਤੇ ਬ੍ਰਹਮਾ (ਗੁਰੂ ਦੇ ਬਖ਼ਸ਼ੇ ਹੋਏ) ਗਿਆਨ ਤੇ ਧਿਆਨ ਨੂੰ ਆਪਣੇ ਹਿਰਦੇ

ਵਿਚ ਧਾਰਨ ਕਰਨਾ ਚਾਹੁੰਦੇ ਹਨ । ਹੇ ਗੁਰੂ ! ਤੂੰ ਅਚਰਜ ਹੈਂ, ਤੂੰ ਸਤਿ-ਸਰੂਪ ਹੈਂ, ਤੂੰ ਅਟੱਲ ਹੈਂ, ਤੂੰ ਹੀ ਲੱਛਮੀ ਟਿਕਾਣਾ ਹੈਂ, ਤੂੰ ਹੀ ਆਦਿ ਪੁਰਖੁ ਹੈਂ ਤੇ ਸਦਾ-ਥਿਰ ਹੈਂ ।੬।

**ਰਾਮ ਨਾਮ, ਪਰਮ ਧਾਮ, ਸੁਧ ਬੁਧ ਨਿਰੀਕਾਰ, ਬੇਸੁਮਾਰ, ਸਰਬਰ ਕਉ ਕਾਹਿ ਜੀਉ ॥ ਸੁਥਰ ਚਿਤ, ਭਗਤ ਹਿਤ ਭੇਖੁ ਧਰਿਓ, ਹਰਨਾਖਸੁ ਹਰਿਓ, ਨਖ ਬਿਦਾਰਿ ਜੀਉ ॥ {ਪੰਨਾ ੧੪੦੨}**

**ਪਦ ਅਰਥ**:— ਰਾਮ ਨਾਮ—ਹੇ ਰਾਮ ਨਾਮ ਵਾਲੇ ! ਹੇ ਗੁਰੂ ਜਿਸ ਦਾ ਨਾਮ 'ਰਾਮ' ਹੈ । ਪਰਮ ਧਾਮ—ਹੇ ਉੱਚੇ ਟਿਕਾਣੇ ਵਾਲੇ ! ਸੁਧ ਬੁਧ—ਹੇ ਸੁੱਧ ਗਿਆਨ ਵਾਲੇ ! ਨਿਰੀਕਾਰ—ਹੇ ਆਕਾਰ ਰਹਿਤ ! ਬੇਸੁਮਾਰ—ਹੇ ਬੇਅੰਤ ! ਸਰਬਰ ਕਉ—ਬਰਾਬਰ ਦਾ, ਤੇਰੇ ਜੇਡਾ । ਕਾਹਿ—ਕੌਣ ਹੈ ? ਸੁਥਰ—ਅਡੋਲ । ਭਗਤ ਹਿਤ—ਭਗਤ ਦੀ ਖ਼ਾਤਰ । ਧਰਿਓ—ਧਰਿਆ ਹੈ । ਹਰਿਓ—ਮਾਰਿਆ ਹੈ । ਨਖ ਬਿਦਾਰਿ—ਨਹੁੰਆਂ ਨਾਲ ਚੀਰ ਕੇ । ਬਿਦਾਰਿ—ਚੀਰ ਕੇ ।

**ਅਰਥ**:— ਹੇ ਸਤਿਗੁਰੂ ! ਤੇਰਾ ਹੀ ਨਾਮ 'ਰਾਮ' ਹੈ, ਤੇ ਟਿਕਾਣਾ ਉੱਚਾ ਹੈ । ਤੂੰ ਸੁੱਧ ਗਿਆਨ ਵਾਲਾ ਹੈਂ, ਆਕਾਰ-ਰਹਿਤ ਹੈਂ, ਬੇਅੰਤ ਹੈਂ । ਤੇਰੇ ਬਰਾਬਰ ਦਾ ਕੌਣ ਹੈ ? ਹੇ ਗੁਰੂ ! ਤੂੰ ਅਡੋਲ ਚਿੱਤ ਵਾਲਾ ਹੈਂ । (ਮੇਰੇ ਵਾਸਤੇ ਤਾਂ ਤੂੰ ਹੀ ਹੈਂ ਜਿਸ ਨੇ) ਭਗਤ (ਪ੍ਰਹਲਾਦ) ਦੀ ਖ਼ਾਤਰ (ਨਰਸਿੰਘ ਦਾ) ਰੂਪ ਧਾਰਿਆ ਸੀ, ਤੇ ਹਰਣਾਖਸ਼ ਨੂੰ ਨਹੁੰਆਂ ਨਾਲ ਚੀਰ ਕੇ ਮਾਰਿਆ ਸੀ ।

**ਸੰਖ ਚਕ੍ਰ ਗਦਾ ਪਦਮ, ਆਪਿ ਆਪੁ ਕੀਓ ਛਦਮ, ਅਪਰੰਪਰ ਪਾਰਬ੍ਰਹਮ, ਲਖੈ ਕਉਨੁ ਤਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਜੀਉ ॥੨॥੭॥ (ਪੰਨਾ ੧੪੦੨)**

**ਪਦ ਅਰਥ**:— ਸੰਖ ਚਕ੍ਰ ਗਦਾ ਪਦਮ—ਇਹ ਵਿਸ਼ਨੂੰ ਦੇ ਚਿੰਨ੍ਹ ਮੰਨੇ ਗਏ ਹਨ । ਛਦਮ—ਛਲ (ਭਾਵ, ਬਾਵਨ ਅਵਤਾਰ) । ਆਪੁ—ਆਪਣੇ ਆਪ ਨੂੰ । ਅਪਰੰਪਰ—ਬੇਅੰਤ । ਲਖੈ—ਪਛਾਣੇ ।

**ਅਰਥ**:— ਹੇ ਸਤਿਗੁਰੂ ! (ਮੇਰੇ ਵਾਸਤੇ ਤਾਂ ਤੂੰ ਹੀ ਉਹ ਹੈਂ ਜਿਸ ਦੇ) ਸੰਖ, ਚਕ੍ਰ, ਗਦਾ ਤੇ ਪਦਮ (ਚਿੰਨ੍ਹ ਹਨ); (ਮੇਰੇ ਵਾਸਤੇ ਤਾਂ ਤੂੰ ਹੀ ਉਹ ਹੈਂ ਜਿਸ ਨੇ) ਆਪ ਆਪਣੇ ਆਪ ਨੂੰ (ਬਾਵਨ-ਰੂਪ) ਛਲ ਬਣਾਇਆ ਸੀ । ਤੂੰ ਬੇਅੰਤ ਪਾਰਬ੍ਰਹਮ (ਦਾ ਰੂਪ) ਹੈਂ, ਤੇਰੇ ਉਸ ਰੂਪ ਨੂੰ ਕੌਣ ਪਛਾਣ ਸਕਦਾ ਹੈ ? ਹੇ ਗੁਰੂ । ਤੂੰ ਅਸਚਰਜ ਹੈਂ, ਤੂੰ ਅਟੱਲ ਹੈਂ, ਤੂੰ ਹੀ ਲੱਛਮੀ ਦਾ ਟਿਕਾਣਾ ਹੈਂ, ਤੂੰ ਆਦਿ ਪੁਰਖ ਹੈਂ, ਤੇ ਸਦਾ-ਥਿਰ ਹੈਂ ।੨।੭।

**ਪੀਤ ਬਸਨ, ਕੁੰਦ ਦਸਨ, ਪ੍ਰਿਅ ਸਹਿਤ, ਕੰਠ ਮਾਲ, ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥ ਬੇਵਜੀਰ, ਬਡੇ ਧੀਰ, ਧਰਮ ਅੰਗ, ਅਲਖ ਅਗਮ, ਖੇਲੁ ਕੀਆ ਆਪਣੈ ਉਛਾਹਿ ਜੀਉ ॥ {ਪੰਨਾ ੧੪੦੨-੧੪੦੩}**

**ਪਦ ਅਰਥ**:— ਪੀਤ—ਪੀਲੇ । ਬਸਨ—ਬਸਤ੍ਰ । ਕੁੰਦ—ਇਕ ਕਿਸਮ ਦੀ ਚੰਬੇਲੀ ਦਾ ਫੁੱਲ, ਜੋ ਚਿੱਟਾ ਤੇ ਕੋਮਲ ਹੁੰਦਾ ਹੈ । ਦਸਨ—ਦੰਦ । ਪ੍ਰਿਆ—ਪਿਆਰੀ (ਰਾਧਕਾ) । ਸਹਿਤ—ਨਾਲ । ਕੰਠ—ਗਲ । ਮਾਲ—ਮਾਲਾ । ਸੀਸਿ—ਸਿਰ ਉੱਤੇ । ਮੋਰ ਪੰਖ—ਮੋਰ ਦੇ ਖੰਭਾਂ ਦਾ । ਚਾਹਿ—ਚਾਹ ਨਾਲ (ਪਹਿਨਦਾ ਹੈਂ) । ਵਜੀਰ—ਸਲਾਹਕਾਰ । ਧੀਰ—ਧੀਰਜ ਵਾਲਾ । ਧਰਮ ਅੰਗ—ਧਰਮ-ਸਰੂਪ । ਉਛਾਹਿ—ਚਾਉ ਨਾਲ ।

**ਅਰਥ**:— ਹੇ ਸਤਿਗੁਰੂ ! (ਮੇਰੇ ਵਾਸਤੇ ਤਾਂ) ਪੀਲੇ ਬਸਤ੍ਰਾਂ ਵਾਲਾ (ਕ੍ਰਿਸ਼ਨ) ਤੂੰ ਹੀ ਹੈਂ, (ਜਿਸ ਦੇ) ਕੁੰਦ ਵਰਗੇ ਚਿੱਟੇ ਦੰਦ ਹਨ, (ਜੋ) ਆਪਣੀ ਪਿਆਰੀ (ਰਾਧਕਾ) ਦੇ ਨਾਲ ਹੈ; (ਜਿਸ ਦੇ) ਗਲ ਵਿਚ ਮਾਲਾ ਹੈ, ਮੋਰ ਦੇ ਖੰਭਾਂ ਦਾ ਮੁਕਟੁ (ਜਿਸ ਨੇ) ਆਪਣੇ ਮਸਤਕ ਉਤੇ ਚਾਹ ਨਾਲ (ਪਹਿਨਿਆ ਹੈ) । ਤੂੰ ਬੜਾ ਧੀਰਜ ਵਾਲਾ

ਹੈਂ, ਤੈਨੂੰ ਸਲਾਹਕਾਰ ਦੀ ਲੋੜ ਨਹੀਂ, ਤੂੰ ਧਰਮ-ਸਰੂਪ ਹੈਂ, ਅਲੱਖ ਤੇ ਅਗੰਮ ਹੈਂ, ਇਹ ਸਾਰਾ ਖੇਲ ਤੂੰ (ਹੀ) ਆਪਣੇ ਚਾਉ ਨਾਲ ਰਚਿਆ ਹੈ ।

**ਅਕਥ ਕਥਾ ਕਥੀ ਨ ਜਾਇ, ਤੀਨਿ ਲੋਕ ਰਹਿਆ ਸਮਾਇ, ਸੁਤਹ ਸਿਧ ਰੂਪੁ ਧਰਿਓ, ਸਾਹਨ ਕੈ ਸਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਜੀਉ ॥੩॥੮॥ (ਪੰਨਾ ੧੪੦੩)**

**ਪਦ ਅਰਥ**:— ਤੀਨਿ ਲੋਕ—ਤਿੰਨਾਂ ਹੀ ਲੋਕਾਂ ਵਿਚ । ਰਹਿਆ ਸਮਾਇ—ਵਿਆਪਕ ਹੈਂ । ਸੁਤਹ ਸਿਧ—ਆਪਣੀ ਇੱਛਾ ਨਾਲ, ਸੁਭਾਵਕ ਹੀ । ਰੂਪੁ ਧਰਿਓ—ਪ੍ਰਗਟ ਹੋਇਆ ਹੈਂ ।

**ਅਰਥ**:— (ਹੇ ਗੁਰੂ !) ਤੇਰੀ ਕਥਾ ਕਥਨ ਤੋਂ ਪਰੇ ਹੈ, ਕਹੀ ਨਹੀਂ ਜਾ ਸਕਦੀ, ਤੂੰ ਤਿੰਨਾਂ ਲੋਕਾਂ ਵਿਚ ਰਮ ਰਿਹਾ ਹੈਂ । ਹੇ ਸ਼ਾਹਾਂ ਦੇ ਸ਼ਾਹ ! ਤੂੰ ਆਪਣੀ ਇੱਛਾ ਨਾਲ ਇਹ (ਮਨੁੱਖ)-ਰੂਪ ਧਾਰਿਆ ਹੈ, ਹੇ ਗੁਰੂ ! ਤੂੰ ਅਚਰਜ ਹੈਂ, ਸਤਿ-ਸਰੂਪ ਹੈਂ, ਅਟੱਲ ਹੈਂ, ਤੂੰ ਹੀ ਲਕਸ਼ਮੀ ਦਾ ਆਸਰਾ ਹੈਂ, ਆਦਿ ਪੁਰਖ ਹੈਂ ਤੇ ਸਦਾ-ਥਿਰ ਹੈਂ ।੩।੮।

**ਸਤਿਗੁਰੂ ਸਤਿਗੁਰੂ, ਸਤਿਗੁਰੁ ਗੁਬਿੰਦ ਜੀਉ ॥ ਬਲਿਹਿ ਛਲਨ ਸਬਲ ਮਲਨ, ਭਗ੍ਤਿ ਫਲਨ, ਕਾਨ੍ ਕੁਅਰ, ਨਿਹਕਲੰਕ ਬਜੀ ਡੰਕ, ਚੜ੍ਹੂ ਦਲ ਰਵਿੰਦ ਜੀਉ ॥ ਰਾਮ ਰਵਣ, ਦੁਰਤ ਦਵਣ, ਸਕਲ ਭਵਣ ਕੁਸਲ ਕਰਣ, ਸਰਬ ਭੂਤ, ਆਪਿ ਹੀ ਦੇਵਾਧਿ ਦੇਵ, ਸਹਸ ਮੁਖ ਫਨਿੰਦ ਜੀਉ ॥ (ਪੰਨਾ ੧੪੦੩)**

**ਪਦ ਅਰਥ**:— ਸਬਲ ਮਲਨ—ਬਲ ਵਾਲਿਆਂ ਨੂੰ (ਭਾਵ, ਅਹੰਕਾਰੀਆਂ ਨੂੰ) ਦਲਨ ਵਾਲਾ । ਕਾਨ੍ ਕੁਅਰ—ਕਾਨ੍ਹ ਕੁਮਾਰ । ਚੜ੍ਹੂ ਦਲ ਰਵਿੰਦ ਜੀਉ—ਰਵੀ ਤੇ ਇੰਦ (ਸੂਰਜ ਤੇ ਚੰਦ੍ਰਮਾ) ਦਾ ਦਲ ਤੇਰੇ ਨਾਲ (ਤੇਰੀ ਸੋਭਾ ਵਧਾਉਣ ਲਈ) ਚੜ੍ਹਦਾ ਹੈ । ਰਵਣੁ—ਸਿਮਰਨ ਕਰਨ ਵਾਲਾ । ਦੁਰਤ ਦਵਣ—ਪਾਪਾਂ ਦਾ ਨਾਸ ਕਰਨ ਵਾਲਾ । ਸਕਲ ਭਵਣ—ਵਿਆਪਕ ਸਭ ਥਾਈਂ । ਕੁਸਲ—ਆਨੰਦ, ਸੁਖ । ਭੂਤ—ਜੀਵ । ਦੇਵਾਧਿ ਦੇਵ—ਦੇਵਾਂ ਦਾ ਅਧਿਦੇਵ, ਦੇਵਤਿਆਂ ਦਾ ਦੇਵਤਾ । ਫਨਿੰਦ—ਸ਼ੇਸ਼ਨਾਗ, ਫਨੀਅਰ । ਸਹਸ ਮੁਖ—ਹਜ਼ਾਰਾਂ ਫਣਾਂ ਵਾਲਾ ।

**ਅਰਥ**:— ਸਤਿਗੁਰੂ ਗੋਬਿੰਦ-ਰੂਪ ਹੈ । (ਮੇਰੇ ਵਾਸਤੇ ਤਾਂ) ਸਤਿਗੁਰੂ ਹੀ ਹੈ (ਉਹ) ਜਿਸ ਨੇ ਰਾਜਾ ਬਲੀ ਨੂੰ ਛਲਿਆ ਸੀ, ਆਪ ਅਹੰਕਾਰੀਆਂ ਦਾ ਮਾਨ ਤੋੜਨ ਵਾਲੇ ਹਨ, ਭਗਤੀ ਦਾ ਫਲ ਦੇਣ ਵਾਲੇ ਹਨ । (ਮੇਰੇ ਵਾਸਤੇ ਤਾਂ) ਗੁਰੂ ਹੀ ਕਾਨ੍ਹ ਕੁਮਾਰ ਹੈ । (ਆਪ ਵਿਚ) ਕੋਈ ਕਲੰਕ ਨਹੀਂ ਹੈ, ਆਪ ਦਾ ਡੰਕਾ ਵੱਜ ਰਿਹਾ ਹੈ, ਸੂਰਜ ਤੇ ਚੰਦ੍ਰਮਾ ਦਾ ਦਲ ਆਪ ਦੀ ਹੀ ਸੋਭਾ ਵਧਾਉਣ ਲਈ ਚੜ੍ਹਦਾ ਹੈ । ਆਪ ਅਕਾਲ ਪੁਰਖ ਦਾ ਸਿਮਰਨ ਕਰਦੇ ਹਨ, ਪਾਪਾਂ ਦੇ ਦੂਰ ਕਰਨ ਵਾਲੇ ਹਨ, ਸਭ ਥਾਈਂ ਸੁਖ ਪੈਦਾ ਕਰਨ ਵਾਲੇ ਹਨ, ਸਾਰੇ ਜੀਆਂ ਵਿਚ ਆਪ ਹੀ ਹਨ, ਆਪ ਹੀ ਦੇਵਤਿਆਂ ਦੇ ਦੇਵਤਾ ਹਨ । ਅਤੇ (ਮੇਰੇ ਵਾਸਤੇ ਤਾਂ) ਹਜ਼ਾਰਾਂ ਮੂੰਹਾਂ ਵਾਲਾ ਸ਼ੇਸ਼ਨਾਗ ਭੀ ਆਪ ਹੀ ਹਨ ।

**ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ, ਖੇਲੁ ਖੇਲਿਓ ਜਿਨਿ ਗਿੰਦ ਜੀਉ ॥ ਨਾਮੁ ਸਾਰੁ, ਹੀਏ ਧਾਰੁ, ਤਜੁ ਬਿਕਾਰੁ, ਮਨ ਗਯੰਦ, ਸਤਿਗੁਰੂ ਸਤਿਗੁਰੂ, ਸਤਿਗੁਰ ਗੁਬਿੰਦ ਜੀਉ ॥੪॥੯॥ (ਪੰਨਾ ੧੪੦੩)**

**ਪਦ ਅਰਥ**:— ਹੁਅ—ਹੋ ਕੇ । ਕਰਮ—ਕੰਮ । ਜਰਮ ਹੁਅ—ਜਨਮ ਲੈ ਕੇ । ਕੂਲਿ—ਕੰਢੇ ਤੇ । ਖੇਲੁ ਗਿੰਦ—ਗੇਂਦ ਦੀ ਖੇਲ । ਜਿਨਿ—ਜਿਸ ਨੇ । ਸਾਰੁ—ਸ੍ਰੇਸ਼ਟ । ਹੀਏ—ਹਿਰਦੇ ਵਿਚ । ਧਾਰ—ਟਿਕਾ ਰੱਖ । ਮਨ ਗਯੰਦ—ਹੇ ਗਯੰਦ ਦੇ ਮਨ ! ਗਯੰਦ—ਭੱਟ ਦਾ ਨਾਮ ਹੈ ।

**ਅਰਥ**:— (ਮੇਰੇ ਵਾਸਤੇ ਤਾਂ ਗੋਬਿੰਦ-ਰੂਪ ਸਤਿਗੁਰੂ ਹੀ ਹੈ ਉਹ) ਜਿਸ ਨੇ ਮੱਛ ਕੱਛ ਤੇ ਵਰਾਹ ਦੇ ਜਨਮ ਲੈ ਕੇ ਕਈ ਕੰਮ ਕੀਤੇ, ਜਿਸ ਨੇ ਜਮੁਨਾ ਦੇ ਕੰਢੇ ਉੱਤੇ ਗੇਂਦ ਦੀ ਖੇਡ ਖੇਡੀ ਸੀ । ਹੇ ਗਯੰਦ ਦੇ ਮਨ ! (ਇਸ ਸਤਿਗੁਰੂ ਦਾ) ਸ੍ਰੇਸ਼ਟ ਨਾਮ ਹਿਰਦੇ ਵਿਚ ਧਾਰ ਤੇ ਵਿਕਾਰ ਛੱਡ ਦੇਹ; ਇਹ ਗੁਰੂ ਉਹੀ ਗੋਬਿੰਦ ਹੈ ।੪।੯।

**ਸਿਰੀ ਗੁਰੂ, ਸਿਰੀ ਗੁਰੂ, ਸਿਰੀ ਗੁਰੂ ਸਤਿ ਜੀਉ ॥ ਗੁਰ ਕਹਿਆ ਮਾਨੁ, ਨਿਜ ਨਿਧਾਨੁ, ਸਚੁ ਜਾਨੁ ਮੰਤ੍ਰੁ ਇਹੈ, ਨਿਸਿ ਬਾਸੁਰ ਹੋਇ ਕਲ੍ਯ਼ਾਨੁ, ਲਹਹਿ ਪਰਮ ਗਤਿ ਜੀਉ ॥ ਕਾਮੁ ਕ੍ਰੋਧੁ ਲੋਭੁ ਮੋਹੁ, ਜਣ ਜਣ ਸਿਉ ਛਾਡੁ ਧੋਹੁ, ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ ॥ (ਪੰਨਾ ੧੪੦੩)**

**ਪਦ ਅਰਥ**:— ਸਤਿ—ਸਦਾ ਅਟੱਲ । ਨਿਜ—ਆਪਣਾ (ਭਾਵ, ਨਾਲ ਨਿਭਣ ਵਾਲਾ) । ਨਿਧਾਨੁ—ਖ਼ਜ਼ਾਨਾ । ਸਚੁ ਜਾਣੁ—ਨਿਸਚੇ ਜਾਣ, ਸਹੀ ਸਮਝ । ਨਿਸਿ—ਰਾਤ । ਬਾਸੁਰ—ਦਿਨ । ਕਲ੍ਯ਼ਾਨੁ—ਸੁਖ । ਲਹਹਿ—ਪ੍ਰਾਪਤ ਕਰੇਂਗਾ । ਪਰਮ ਗਤਿ—ਸਭ ਤੋਂ ਉੱਚੀ ਆਤਮਕ ਅਵਸਥਾ । ਧੋਹੁ—ਠੱਗੀ । ਜਣ ਜਣ ਸਿਉ—ਧਿਰ ਧਿਰ ਨਾਲ । ਫੰਧੁ—ਫਾਹੀ । ਰਤਿ—ਪਿਆਰ ।

**ਅਰਥ**:— ਸਤਿਗੁਰੂ ਹੀ ਸਦਾ-ਥਿਰ ਹੈ । (ਹੇ ਮਨ !) ਸਤਿਗੁਰੂ ਦਾ ਬਚਨ ਮੰਨ, ਇਹੀ ਨਾਲ ਨਿਭਣ ਵਾਲਾ ਖ਼ਜ਼ਾਨਾ ਹੈ; ਨਿਸ਼ਚਾ ਕਰ ਕੇ ਮੰਨ ਕਿ ਇਹੀ ਮੰਤ੍ਰ ਹੈ (ਜਿਸ ਨਾਲ ਤੈਨੂੰ) ਦਿਨ ਰਾਤ ਸੁਖ ਹੋਇਆ ਤੇ ਤੂੰ ਉੱਚੀ ਪਦਵੀ ਪਾ ਲਏਂਗਾ । ਕਾਮ, ਕ੍ਰੋਧ, ਲੋਭ, ਮੋਹ ਅਤੇ ਜਣੇ ਖਣੇ ਨਾਲ ਠੱਗੀ ਕਰਨੀ ਛੱਡ ਦੇਹ; ਹਉਮੈ ਦੀ ਫਾਹੀ (ਭੀ) ਦੂਰ ਕਰ ਤੇ ਸਾਧ ਸੰਗਤਿ ਵਿਚ ਪਿਆਰ ਪਾ ।

**ਦੇਹ ਗੇਹੁ, ਤ੍ਰਿਅ ਸਨੇਹੁ, ਚਿਤ ਬਿਲਾਸੁ, ਜਗਤ ਏਹੁ, ਚਰਨ ਕਮਲ ਸਦਾ ਸੇਉ, ਦ੍ਰਿੜਤਾ ਕਰੁ ਮਤਿ ਜੀਉ ॥ ਨਾਮੁ ਸਾਰੁ, ਹੀਏ ਧਾਰੁ, ਤਜੁ ਬਿਕਾਰੁ, ਮਨ ਗਯੰਦ, ਸਿਰੀ ਗੁਰੂ, ਸਿਰੀ ਗੁਰੂ, ਸਿਰੀ ਗੁਰੂ, ਸਤਿ ਜੀਉ ॥੫॥੧੦॥ (ਪੰਨਾ ੧੪੦੩)**

**ਪਦ ਅਰਥ**:— ਦੇਹ—ਸਰੀਰ । ਗੇਹੁ—ਗਰ । ਤ੍ਰਿਅ ਸਨੇਹੁ—ਇਸਤ੍ਰੀ ਦਾ ਪਿਆਰ । ਚਿਤ ਬਿਲਾਸੁ—ਮਨ ਦੀ ਖੇਡ । ਸੇਉ—ਸਿਮਰ । ਦ੍ਰਿੜਤਾ—ਪਕਿਆਈ, ਸਿਦਕ ।

**ਅਰਥ**:— ਇਹ ਸਰੀਰ, ਘਰ, ਇਸਤ੍ਰੀ ਦਾ ਪਿਆਰ, ਇਹ (ਸਾਰਾ) ਸੰਸਾਰ ਮਨ ਦੀ (ਹੀ) ਖੇਡ ਹੈ । (ਸਤਿਗੁਰੂ ਦੇ) ਚਰਨ ਕਮਲਾਂ ਦਾ ਸਿਮਰਨ ਕਰ, (ਆਪਣੀ) ਮਤਿ ਵਿਚ ਇਹੀ ਭਾਵ ਦ੍ਰਿੜ੍ਹ ਕਰ । ਹੇ ਗਯੰਦ ਦੇ ਮਨ ! (ਸਤਿਗੁਰੂ ਦਾ) ਸ੍ਰੇਸ਼ਟ ਨਾਮ ਹਿਰਦੇ ਵਿਚ ਧਾਰ ਤੇ ਵਿਕਾਰ ਛੱਡ ਦੇਹ; ਸਤਿਗੁਰੂ (ਹੀ) ਸਦਾ-ਥਿਰ ਹੈ ।੫।

**ਸੇਵਕ ਕੈ ਭਰਪੂਰ ਜੁਗੁ ਜੁਗੁ, ਵਾਹ ਗੁਰੂ, ਤੇਰਾ ਸਭੁ ਸਦਕਾ ॥ ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥ ਬ੍ਰਹਮਾ ਬਿਸਨੁ, ਸਿਰੇ ਤੈ ਅਗਨਤ, ਤਿਨ ਕਉ ਮੋਹੁ ਭਯਾ, ਮਨ ਮਦ ਕਾ ॥ (ਪੰਨਾ ੧੪੦੩)**

**ਪਦ ਅਰਥ**:— ਸੇਵਕ ਕੈ—ਸੇਵਕਾਂ ਦੇ (ਹਿਰਦੇ-ਰੂਪ ਘਰ ਵਿਚ) । ਭਰਪੂਰ—ਨਕਾ-ਨਕ, ਵਿਆਪਕ । ਜੁਗੁ ਜੁਗੁ—ਸਦਾ । ਵਾਹ—ਧੰਨ ਹੈਂ ਤੂੰ । ਗੁਰੂ—ਹੇ ਗੁਰੂ ! ਸਦਕਾ—ਬਰਕਤਿ । ਸਲਾਮਤਿ—ਥਿਰ, ਅਟੱਲ ।

ਸਿਰੇ—ਪੈਦਾ ਕੀਤੇ । ਤੈ—ਤੈਂ, ਤੂੰ ਹੀ । ਅਗਨਤ—(ਅ-ਗਨਤ) ਬੇਅੰਤ । ਮੋਹੁ ਮਨ ਮਦ ਕਾ—ਮਨ ਦੇ ਅਹੰਕਾਰ ਦਾ ਮੋਹ ।

**ਅਰਥ**:— ਹੇ ਗੁਰੂ ! ਤੂੰ ਧੰਨ ਹੈਂ ! ਤੂੰ ਆਪਣੇ ਸੇਵਕਾਂ ਦੇ ਹਿਰਦੇ ਵਿਚ ਸਦਾ ਹਾਜ਼ਰ-ਨਾਜ਼ਰ ਹੈਂ, ਤੇਰੀ ਹੀ ਸਾਰੀ ਬਰਕਤਿ ਹੈ; ਤੂੰ ਨਿਰੰਕਾਰ (-ਰੂਪ) ਹੈਂ, ਪ੍ਰਭੂ (-ਰੂਪ) ਹੈਂ, ਸਦਾ-ਥਿਰ ਹੈਂ । ਕੋਈ ਨਹੀਂ ਆਖ ਸਕਦਾ, ਤੂੰ ਕਦੋਂ ਦਾ ਹੈਂ । (ਹੇ ਗੁਰੂ !) ਤੂੰ ਹੀ ਅਗਿਣਤ ਬ੍ਰਹਮਾ ਤੇ ਵਿਸ਼ਨੂੰ ਪੈਦਾ ਕੀਤੇ ਹਨ, ਅਤੇ ਉਹਨਾਂ ਨੂੰ ਆਪਣੇ ਮਨ ਦੇ ਅਹੰਕਾਰ ਦਾ ਮੋਹ ਹੋ ਗਿਆ ।

**ਚਵਰਾਸੀਹ ਲਖ ਜੋਨਿ ਉਪਾਈ, ਰਿਜਕੁ ਦੀਆ ਸਭ ਹੂ ਕਉ ਤਦ ਕਾ ॥ ਸੇਵਕ ਕੈ ਭਰਪੂਰ ਜੁਗੁ ਜੁਗੁ, ਵਾਹਿ ਗੁਰੂ, ਤੇਰਾ ਸਭੁ ਸਦਕਾ ॥੧॥੧੧॥ (ਪੰਨਾ ੧੪੦੩)**

**ਪਦ ਅਰਥ**:— ਤਦ ਕਾ—ਤਦੋਂ ਤੋਂ, ਜਦੋਂ ਪੈਦਾ ਕੀਤੀ ।

**ਅਰਥ**:— (ਹੇ ਗੁਰੂ ! ਤੂੰ ਹੀ) ਚੌਰਾਸੀ ਲੱਖ ਜੂਨ ਪੈਦਾ ਕੀਤੀ ਹੈ, ਅਤੇ ਸਾਰਿਆਂ ਨੂੰ ਤਦੋਂ ਤੋਂ ਹੀ ਰਿਜ਼ਕ ਦੇ ਰਿਹਾ ਹੈਂ । ਹੇ ਗੁਰੂ ! ਤੂੰ ਧੰਨ ਹੈਂ ! ਤੂੰ ਆਪਣੇ ਸੇਵਕਾਂ ਦੇ ਹਿਰਦੇ ਵਿਚ ਸਦਾ ਹਾਜ਼ਰ-ਨਾਜ਼ਰ ਹੈਂ, ਤੇਰੀ ਹੀ ਸਾਰੀ ਬਰਕਤਿ ਹੈ ।੧।੧੧।

**ਵਾਹੁ ਵਾਹੁ ਕਾ ਬਡਾ ਤਮਾਸਾ ॥ ਆਪੇ ਹਸੈ, ਆਪਿ ਹੀ ਚਿਤਵੈ, ਆਪੇ ਚੰਦੁ ਸੂਰੁ ਪਰਗਾਸਾ ॥ ਆਪੇ ਜਲੁ, ਆਪੇ ਥਲੁ ਥੰਮ੍ਹ੍ਨੁ, ਆਪੇ ਕੀਆ ਘਟਿ ਘਟਿ ਬਾਸਾ ॥ (ਪੰਨਾ ੧੪੦੩)**

**ਪਦ ਅਰਥ**:— ਵਾਹੁ ਵਾਹੁ—ਧੰਨਯਤਾ-ਯੋਗ ਗੁਰੂ, ਬਰਕਤਿ ਵਾਲਾ ਗੁਰੂ । ਤਮਾਸਾ—ਸੰਸਾਰ-ਰੂਪ ਖੇਡ । ਚਿਤਵੈ—ਵਿਚਾਰਦਾ ਹੈ । ਥੰਮ੍ਹ੍ਨੁ—ਆਸਰਾ, ਥੰਮ੍ਹ । ਬਾਸਾ—ਟਿਕਾਣਾ । ਘਟਿ ਘਟਿ—ਹਰੇਕ ਹਿਰਦੇ ਵਿਚ ।

**ਅਰਥ**:— ਬਰਕਤਿ ਵਾਲੇ ਗੁਰੂ (ਰਾਮਦਾਸ) ਦਾ (ਸੰਸਾਰ-ਰੂਪ ਇਹ) ਵੱਡਾ ਖੇਲ ਹੋ ਰਿਹਾ ਹੈ, (ਸਰਬ-ਵਿਆਪਕ ਪ੍ਰਭੂ ਦਾ ਰੂਪ ਗੁਰੂ) ਆਪ ਹੀ ਹੱਸ ਰਿਹਾ ਹੈ, ਆਪ ਹੀ ਵਿਚਾਰ ਰਿਹਾ ਹੈ, ਆਪ ਹੀ ਚੰਦ ਤੇ ਸੂਰਜ ਨੂੰ ਚਾਨਣ ਦੇ ਰਿਹਾ ਹੈ । (ਉਹ ਗੁਰੂ) ਆਪ ਹੀ ਜਲ ਹੈ, ਆਪ ਹੀ ਧਰਤੀ ਹੈ, ਆਪ ਹੀ ਆਸਰਾ ਹੈ ਤੇ ਉਸ ਨੇ ਆਪ ਹੀ ਹਰੇਕ ਸਰੀਰ ਵਿਚ ਨਿਵਾਸ ਕੀਤਾ ਹੋਇਆ ਹੈ ।

**ਆਪੇ ਨਰੁ, ਆਪੇ ਫੁਨਿ ਨਾਰੀ, ਆਪੇ ਸਾਰਿ, ਆਪ ਹੀ ਪਾਸਾ ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ, ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥ (ਪੰਨਾ ੧੪੦੩)**

**ਪਦ ਅਰਥ**:— ਨਰ—ਮਨੁੱਖ । ਫੁਨਿ—ਅਤੇ । ਸਾਰਿ—ਨਰਦ । ਪਾਸਾ—ਚੌਂਪੜ । ਗੁਰਮੁਖਿ—ਹੇ ਗੁਰਮੁਖੋ ! ਸੰਗਤਿ—ਸੰਗਤਿ ਵਿਚ । ਸਭੈ—ਸਾਰੇ ।

**ਅਰਥ**:— (ਸਰਬ-ਵਿਆਪਕ ਪ੍ਰਭੂ ਦਾ ਰੂਪ ਗੁਰੂ ਰਾਮਦਾਸ) ਆਪ ਹੀ ਮਨੁੱਖ ਹੈ ਅਤੇ ਆਪ ਹੀ ਇਸਤ੍ਰੀ ਹੈ; ਆਪ ਹੀ ਨਰਦ ਹੈ ਤੇ ਆਪ ਹੀ ਚੌਂਪੜ ਹੈ । ਹੇ ਗੁਰਮੁਖੋ ! ਸੰਗਤਿ ਵਿਚ ਰਲ ਕੇ ਸਾਰੇ ਵਿਚਾਰ ਕਰੋ, ਬਰਕਤਿ ਵਾਲੇ ਗੁਰੂ (ਰਾਮਦਾਸ ਜੀ) ਦਾ (ਸੰਸਾਰ-ਰੂਪ) ਇਹ ਖੇਡ ਹੋ ਰਿਹਾ ਹੈ ।੨।੧੨।

**ਕੀਆ ਖੇਲੁ ਬਡ ਮੇਲੁ ਤਮਾਸਾ, ਵਾਹਿ ਗੁਰੂ, ਤੇਰੀ ਸਭ ਰਚਨਾ ॥ ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ, ਜਾ ਕੇ ਬਚਨਾ ॥ (ਪੰਨਾ ੧੪੦੩)**

**ਪਦ ਅਰਥ**:— ਖੇਲੁ—ਖੇਡ । ਮੇਲੁ—ਮੇਲਾ, ਤੱਤਾਂ ਦਾ ਮਿਲਾਪ । ਤਮਾਸਾ—ਕੌਤਕ । ਵਾਹਿ—ਧੰਨ । ਗੁਰੂ—ਹੇ ਗੁਰੂ ! ਰਚਨਾ—ਸ੍ਰਿਸ਼ਟੀ । ਜਲਿ—ਜਲ ਵਿਚ । ਥਲਿ—ਥਲ ਵਿਚ । ਗਗਨਿ—ਅਕਾਸ਼ ਉਤੇ । ਪਯਾਲਿ—ਪਾਤਾਲ ਵਿਚ । ਪੂਰਿ ਰਹ੍ਯਾ—ਵਿਆਪਕ ਹੈਂ । ਜਾ ਕੇ—ਜਿਸ ਦੇ ।

**ਅਰਥ**:— ਹੇ ਗੁਰੂ ! ਤੂੰ ਧੰਨ ਹੈਂ; ਇਹ ਸ੍ਰਿਸ਼ਟੀ ਸਭ ਤੇਰੀ (ਕੀਤੀ ਹੋਈ) ਹੈ; ਤੂੰ (ਤੱਤਾਂ ਦਾ) ਮੇਲ (ਕਰ ਕੇ) ਇਕ ਖੇਲ ਤੇ ਤਮਾਸ਼ਾ ਰਚਾ ਦਿੱਤਾ ਹੈ । ਤੂੰ ਜਲ ਵਿਚ, ਪ੍ਰਿਥਵੀ ਤੇ, ਅਕਾਸ਼ ਉਤੇ, ਪਾਤਾਲ ਵਿਚ, (ਸਭ ਥਾਈਂ) ਵਿਆਪਕ ਹੈਂ; ਤੇਰੇ ਬਚਨ ਅੰਮ੍ਰਿਤ ਨਾਲੋਂ ਭੀ ਮਿੱਠੇ ਹਨ ।

**ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ, ਕਾਲ ਕਾ ਕਾਲੁ, ਨਿਰੰਜਨ ਜਚਨਾ ॥ ਗੁਰ ਪ੍ਰਸਾਦਿ ਪਾਈਐ ਪਰਮਾਰਥੁ, ਸਤ ਸੰਗਤਿ ਸੇਤੀ ਮਨੁ ਖਚਨਾ ॥ ਕੀਆ ਖੇਲੁ ਬਡ ਮੇਲੁ ਤਮਾਸਾ, ਵਾਹ ਗੁਰੂ, ਤੇਰੀ ਸਭ ਰਚਨਾ ॥੩॥੧੩॥੪੨॥ (ਪੰਨਾ ੧੪੦੪)**

**ਪਦ ਅਰਥ**:— ਮਾਨਹਿ—ਸੇਉਂਦੇ ਹਨ, ਮੰਨਦੇ ਹਨ । ਜਚਨਾ—ਮੰਗਦੇ ਹਨ, ਜਾਚਨਾ (ਕਰਦੇ ਹਨ) । ਗੁਰ ਪ੍ਰਸਾਦਿ—ਹੇ ਗੁਰੂ ! ਤੇਰੀ ਕ੍ਰਿਪਾ ਨਾਲ, ਤੈਂ ਗੁਰੂ ਦੀ ਕ੍ਰਿਪਾ ਨਾਲ । ਪਰਮਾਰਥੁ—ਉੱਚੀ ਪਦਵੀ । ਸੇਤੀ—ਨਾਲ । ਖਚਨਾ—ਜੁੜ ਜਾਂਦਾ ਹੈ ।

**ਅਰਥ**:— ਹੇ ਗੁਰੂ ! ਬ੍ਰਹਮਾ ਤੇ ਰੁਦ੍ਰ (ਸ਼ਿਵ) ਆਦਿਕ (ਤੈਨੂੰ) ਸੇਉਂਦੇ ਹਨ, ਤੂੰ ਕਾਲ ਦਾ ਭੀ ਕਾਲ ਹੈਂ, (ਤੂੰ) ਮਾਇਆ ਤੋਂ ਰਹਤ (ਹਰੀ) ਹੈਂ, (ਸਭ ਲੋਕ ਤੈਥੋਂ) ਮੰਗਦੇ ਹਨ । ਹੇ ਗੁਰੂ ! ਤੇਰੀ ਹੀ ਕ੍ਰਿਪਾ ਨਾਲ ਉੱਚੀ ਪਦਵੀ ਮਿਲਦੀ ਹੈ, ਅਤੇ ਸਤਸੰਗ ਵਿਚ ਮਨ ਜੁੜ ਜਾਂਦਾ ਹੈ । ਹੇ ਗੁਰੂ ! ਤੂੰ ਧੰਨ ਹੈਂ, ਇਹ ਰਚਨਾ ਤੇਰੀ ਹੀ ਹੈ; (ਤੱਤਾਂ ਦਾ) ਮੇਲ (ਕਰ ਕੇ) ਤੂੰ ਇਹ ਤਮਾਸ਼ਾ ਤੇ ਖੇਲ ਰਚਾ ਦਿੱਤਾ ਹੈ ।੩।੧੩।੪੨।

ਇਹਨਾਂ ਉਪਰਲੇ ੪੨ ਸਵਈਆਂ ਦਾ ਵੇਰਵਾ ਇਉਂ ਹੈ:—

ਪਹਿਲੇ ੧੩ ਸਵਈਏ ਭੱਟ ਕਲ੍ਯ਼ਸਹਾਰ ਦੇ ।

ਅਗਲੇ ੧੬ ਸਵਈਏ ਭੱਟ ਨਲ੍ਯ਼ ਦੇ ।

ਅਖ਼ੀਰਲੇ ੧੩ ਸਵਈਏ ਗਯੰਦ ਦੇ । ਜੋੜ—੪੨ ।

**ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨ ਜਾਣੈ ॥ ਸਿਵ ਬਿਰੰਚਿ ਧਰਿ ਧ੍ਯ਼ਾਨੁ, ਨਿਤਹਿ ਜਿਸੁ ਬੇਦੁ ਬਖਾਣੈ ॥ (ਪੰਨਾ ੧੪੦੪)**

**ਪਦ ਅਰਥ**:— ਅਗਮੁ—ਅਪਹੁੰਚ । ਅਨੰਤੁ—ਬੇਅੰਤ । ਅਨਾਦਿ—(ਅਨ-ਆਦਿ) ਜਿਸ ਦਾ ਮੁੱਢ ਲੱਭ ਨਹੀਂ ਸਕਦਾ । ਆਦਿ—ਮੁੱਢ । ਬਿਰੰਚਿ—ਬ੍ਰਹਮਾ । ਨਿਤਹਿ—ਸਦਾ । ਬਖਾਣੈ—ਬਿਆਨ ਕਰਦਾ ਹੈ ।

**ਅਰਥ**:— ਜੋ ਅਕਾਲ ਪੁਰਖ ਅਪਹੁੰਚ ਹੈ, ਅਨੰਤ ਹੈ, ਅਨਾਦਿ ਹੈ, ਜਿਸ ਦਾ ਮੁੱਢ ਕੋਈ ਨਹੀਂ ਜਾਣਦਾ, ਜਿਸ ਦਾ ਧਿਆਨ ਸਦਾ ਸ਼ਿਵ ਤੇ ਬ੍ਰਹਮਾ ਧਰ ਰਹੇ ਹਨ ਤੇ ਜਿਸ ਦੇ (ਗੁਣਾਂ) ਨੂੰ ਵੇਦ ਵਰਣਨ ਕਰ ਰਿਹਾ ਹੈ ।

**ਨਿਰੰਕਾਰੁ ਨਿਰਵੈਰੁ, ਅਵਰੁ ਨਹੀ ਦੂਸਰ ਕੋਈ ॥ ਭੰਜਨ ਗੜ੍ਹਣ ਸਮਥੁ, ਤਰਣ ਤਾਰਣ ਪ੍ਰਭੁ ਸੋਈ ॥ (ਪੰਨਾ ੧੪੦੪)**

**ਪਦ ਅਰਥ**:— ਭੰਜਨ ਗੜ੍ਹਣ ਸਮਥੁ—ਜੀਵਾਂ ਨੂੰ ਨਾਸ ਕਰਨ ਤੇ ਪੈਦਾ ਕਰਨ ਦੇ ਸਮਰੱਥ । ਤਰਣ ਤਾਰਣ—ਤਾਰਣ ਲਈ ਜਹਾਜ਼ । ਤਰਣ—ਜਹਾਜ਼ ।

**ਅਰਥ**:— ਉਹ ਅਕਾਲ ਪੁਰਖ ਅਕਾਰ-ਰਹਿਤ ਹੈ, ਵੈਰ-ਰਹਿਤ ਹੈ, ਕੋਈ ਹੋਰ ਉਸ ਦੇ ਸਮਾਨ ਨਹੀਂ ਹੈ, ਉਹ ਜੀਵਾਂ ਨੂੰ ਪੈਦਾ ਕਰਨ ਤੇ ਮਾਰਨ ਦੀ ਤਾਕਤ ਰੱਖਣ ਵਾਲਾ ਹੈ, ਉਹ ਪ੍ਰਭੂ (ਜੀਵਾਂ ਨੂੰ ਸੰਸਾਰ-ਸਾਗਰ ਤੋਂ) ਤਾਰਣ ਲਈ ਜਹਾਜ਼ ਹੈ ।

**ਨਾਨਾ ਪ੍ਰਕਾਰ ਜਿਨਿ ਜਗੁ ਕੀਓ, ਜਨੁ ਮਥੁਰਾ ਰਸਨਾ ਰਸੈ ॥ ਸ੍ਰੀ ਸਤਿ ਨਾਮੁ ਕਰਤਾ ਪੁਰਖੁ, ਗੁਰ ਰਾਮਦਾਸ ਚਿਤਹ ਬਸੈ ॥੧॥ (ਪੰਨਾ ੧੪੦੪)**

**ਪਦ ਅਰਥ**:— ਨਾਨਾ ਪ੍ਰਕਾਰ—ਕਈ ਤਰ੍ਹਾਂ ਦਾ । ਜਿਨਿ—ਜਿਸ (ਅਕਾਲ ਪੁਰਖ) ਨੇ । ਰਸਨਾ ਰਸੈ—ਜੀਭ ਨਾਲ (ਉਸ ਨੂੰ) ਜਪਦਾ ਹੈ । ਗੁਰ ਰਾਮਦਾਸ ਚਿਤਹ—ਗੁਰੂ ਰਾਮਦਾਸ ਦੇ ਹਿਰਦੇ ਵਿਚ ।

**ਅਰਥ**:— ਜਿਸ ਅਕਾਲ ਪੁਰਖ ਨੇ ਕਈ ਤਰ੍ਹਾਂ ਦਾ ਜਗਤ ਰਚਿਆ ਹੈ, ਉਸ ਨੂੰ ਦਾਸ ਮਥੁਰਾ ਜੀਭ ਨਾਲ ਜਪਦਾ ਹੈ । ਉਹੀ ਸਤਿਨਾਮੁ ਕਰਤਾ ਪੁਰਖ ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ ਵੱਸਦਾ ਹੈ ।੧।

**ਗੁਰੂ ਸਮਰਥੁ, ਗਹਿ ਕਰੀਆ, ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥ ਫੁਨਿ, ਧ੍ਰੰਮ ਧੁਜਾ ਫਹਰੰਤਿ ਸਦਾ, ਅਘ ਪੁੰਜ ਤਰੰਗ ਨਿਵਾਰਨ ਕਉ ॥ (ਪੰਨਾ ੧੪੦੪)**

**ਪਦ ਅਰਥ**:— ਗਹਿ ਕਰੀਆ—ਪਕੜ ਲਿਆ ਹੈ (ਭਾਵ, ਸਰਨ ਲਈ ਹੈ) । ਧ੍ਰੁਵ—ਅਡੋਲ । ਸੁਮਤਿ—ਚੰਗੀ ਮਤਿ । ਸਮਾਰਨ ਕਉ—ਸੰਭਾਲਣ ਲਈ, ਪ੍ਰਾਪਤ ਕਰਨ ਲਈ । ਧ੍ਰੰਮ ਧੁਜਾ—ਧਰਮ ਦਾ ਝੰਡਾ । ਫਹਰੰਤਿ—ਝੁੱਲ ਰਿਹਾ ਹੈ । ਅਘ—ਪਾਪ । ਪੁੰਜ—ਸਮੂਹ, ਢੇਰ । ਤਰੰਗ—ਲਹਿਰਾਂ ।

**ਅਰਥ**:— ਜਿਸ ਸਮਰੱਥ ਗੁਰੂ ਦਾ ਧਰਮ ਦਾ ਝੰਡਾ ਸਦਾ ਝੁੱਲ ਰਿਹਾ ਹੈ, ਮੈਂ ਉਸ ਦੀ ਸਰਨ ਲਈ ਹੈ; (ਕਿਉਂ ?) ਅਡੋਲ ਬੁੱਧ ਤੇ ਉੱਚੀ ਮੱਤ ਪ੍ਰਾਪਤ ਕਰਨ ਲਈ, ਅਤੇ ਪਾਪਾਂ ਦੇ ਪੁੰਜ ਤੇ ਤਰੰਗ (ਆਪਣੇ ਅੰਦਰੋਂ) ਦੂਰ ਕਰਨ ਲਈ ।

**ਮਥੁਰਾ ਜਨ ਜਾਨਿ ਕਹੀ ਜੀਅ ਸਾਚੁ, ਸੁ ਅਉਰ ਕਛੂ ਨ ਬਿਚਾਰਨ ਕਉ ॥ ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ ॥੨॥ (ਪੰਨਾ ੧੪੦੪)**

**ਪਦ ਅਰਥ**:— ਜਾਨਿ ਕਹੀ ਜੀਅ—ਹਿਰਦੇ ਵਿਚ ਸੋਚ ਕੇ ਆਖੀ ਹੈ । ਬਿਚਾਰਨ ਕਉ—ਵਿਚਾਰਨ-ਜੋਗ ਗੱਲ । ਅਉਰ ਕਛੂ—ਹੋਰ ਕੋਈ ਗੱਲ । ਬੋਹਿਥੁ—ਜਹਾਜ਼ । ਕਲਿ ਮੈ—ਕਲਜੁਗ ਵਿੱਚ ।

**ਅਰਥ**:— ਦਾਸ ਮਥੁਰਾ ਨੇ ਹਿਰਦੇ ਵਿਚ ਸੋਚ-ਸਮਝ ਕੇ ਇਹ ਸੱਚ ਆਖਿਆ ਹੈ, ਇਸ ਤੋਂ ਬਿਨਾ ਕੋਈ ਹੋਰ ਵਿਚਾਰਨ-ਜੋਗ ਗੱਲ ਨਹੀਂ ਹੈ, ਕਿ ਸੰਸਾਰ-ਸਾਗਰ ਤੋਂ ਪਾਰ ਉਤਾਰਨ ਲਈ ਹਰੀ ਦਾ ਨਾਮ ਹੀ ਕਲਜੁਗ ਵਿਚ ਵੱਡਾ ਜਹਾਜ਼ ਹੈ (ਅਤੇ ਉਹ ਨਾਮ ਸਮਰੱਥ ਗੁਰੂ ਤੋਂ ਮਿਲਦਾ ਹੈ) ।੨।

**ਸੰਤਤ ਹੀ ਸਤਸੰਗਤਿ ਸੰਗ, ਸੁਰੰਗ ਰਤੇ ਜਸੁ ਗਾਵਤ ਹੈ ॥ ਧ੍ਰਮ ਪੰਥੁ ਧਰਿਓ, ਧਰਨੀਧਰ ਆਪਿ, ਰਹੇ ਲਿਵ ਧਾਰਿ, ਨ ਧਾਵਤ ਹੈ ॥ (ਪੰਨਾ ੧੪੦੪)**

**ਪਦ ਅਰਥ**:— ਸੰਤਤ ਹੀ—ਸਦਾ ਹੀ, ਇਕ ਰੱਸ (ਸਜ਼ਤਤਜ਼-ਓਲਾਓਸ) । ਸਤਸੰਗਤਿ ਸੰਗ—ਸਤਸੰਗ ਵਿਚ । ਧਰਿਓ—ਥਾਪਿਆ ਹੈ । ਧਰਨੀਧਰ—ਧਰਤੀ ਦਾ ਆਸਰਾ, ਅਕਾਲ ਪੁਰਖ । ਲਿਵ ਧਰਿ—ਬ੍ਰਿਤੀ ਟਿਕਾ ਕੇ । ਨ ਧਾਵਤ ਹੈ—ਭਟਕਦੇ ਨਹੀਂ ।

**ਅਰਥ**:— (ਇਹ ਸਤਿਗੁਰੂ ਵਾਲਾ) ਧਰਮ ਦਾ ਰਾਹ ਧਰਤੀ-ਦੇ-ਆਸਰੇ ਹਰੀ ਨੇ ਆਪ ਚਲਾਇਆ ਹੈ । (ਜਿਨ੍ਹਾਂ ਮਨੁੱਖਾਂ ਨੇ ਇਸ ਵਿਚ) ਬ੍ਰਿਤੀ ਜੋੜੀ ਹੈ ਅਤੇ (ਜੋ) ਸਦਾ ਇੱਕ ਰਸ ਸਤਸੰਗ ਵਿਚ (ਜੁੜ ਕੇ) ਸੋਹਣੇ ਰੰਗ ਵਿਚ ਰੰਗੀਜ ਕੇ ਹਰੀ ਦਾ ਜਸ ਗਾਉਂਦੇ ਹਨ, (ਉਹ ਕਿਸੇ ਹੋਰ ਪਾਸੇ) ਭਟਕਦੇ ਨਹੀਂ ਫਿਰਦੇ ।

**ਮਥੁਰਾ, ਭਨਿ, ਭਾਗ ਭਲੇ ਉਨ੍ ਕੇ, ਮਨ ਇਛਤ ਹੀ ਫਲ ਪਾਵਤ ਹੈ ॥ ਰਵਿ ਕੇ ਸੁਤ ਕੋ, ਤਿਨ੍ ਤ੍ਰਾਸੁ ਕਹਾ, ਜੁ ਚਰੰਨ ਗੁਰੂ, ਚਿਤੁ ਲਾਵਤ ਹੈ ॥੩॥ (ਪੰਨਾ ੧੪੦੪)**

**ਪਦ ਅਰਥ**:— ਭਨਿ—ਆਖ । ਉਨ੍ ਕੇ—ਉਹਨਾਂ ਮਨੁੱਖਾਂ ਦੇ । ਮਨ ਇਛਤ ਫਲ—ਮਨ-ਭਾਉਂਦੇ ਫਲ । ਰਵਿ ਕੇ ਸੁਤ ਕੋ—ਧਰਮ ਰਾਜ ਦਾ । ਤ੍ਰਾਸੁ—ਡਰ । ਕਹਾ—ਕਿਥੇ ? ਰਵਿ—ਸੂਰਜ । ਸੁਤ—ਪੁੱਤਰ । ਜੁ—ਜਿਹੜੇ ਬੰਦੇ । ਰਵਿਸੁਤ—ਧਰਮਰਾਜ ।

ਅਰਥ:— ਹੇ ਮਥੁਰਾ ! ਆਖ—'ਜੋ ਮਨੁੱਖ ਗੁਰੂ (ਰਾਮਦਾਸ ਜੀ) ਦੇ ਚਰਨਾਂ ਵਿਚ ਮਨ ਜੋੜਦੇ ਹਨ, ਉਹਨਾਂ ਦੇ ਭਾਗ ਚੰਗੇ ਹਨ, ਉਹ ਮਨ-ਭਾਉਂਦੇ ਫਲ ਪਾਂਦੇ ਹਨ, ਉਹਨਾਂ ਨੂੰ ਧਰਮ ਰਾਜ ਦਾ ਡਰ ਕਿਥੇ ਰਹਿੰਦਾ ਹੈ ? (ਬਿਲਕੁਲ ਨਹੀਂ ਰਹਿੰਦਾ) ।੩।

**ਨਿਰਮਲ ਨਾਮੁ ਸੁਧਾ ਪਰਪੂਰਨ, ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥ ਗਹਿਰ ਗੰਭੀਰੁ ਅਥਾਹ ਅਤਿ ਬਡ, ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥ (ਪੰਨਾ ੧੪੦੪)**

**ਪਦ ਅਰਥ**:— ਸੁਧਾ—ਅੰਮ੍ਰਿਤ । ਪਰਪੂਰਨ—ਭਰਿਆ ਹੋਇਆ (ਸਰੋਵਰ) । ਤਰੰਗ—ਲਹਿਰਾਂ । ਦਿਨ ਆਗਰੁ—ਅੰਮ੍ਰਿਤ ਵੇਲੇ । ਗਹਿਰ—ਡੂੰਘਾ । ਸੁਭਰੁ—ਨਕਾ-ਨਕ ਭਰਿਆ ਹੋਇਆ । ਰਤਨਾਗਰ—ਰਤਨਾਂ ਦਾ ਖ਼ਜ਼ਾਨਾ (ਰਤਨ ਆਕਰ—ਰਤਨਾਂ ਦੀ ਖਾਣ) ।

**ਅਰਥ**:— (ਗੁਰੂ ਰਾਮਦਾਸ ਇਕ ਐਸਾ ਸਰੋਵਰ ਹੈ ਜਿਸ ਵਿਚ ਪਰਮਾਤਮਾ ਦਾ) ਪਵਿੱਤਰ ਨਾਮ-ਅੰਮ੍ਰਿਤ ਭਰਿਆ ਹੋਇਆ ਹੈ (ਉਸ ਵਿਚ) ਅੰਮ੍ਰਿਤ ਵੇਲੇ ਸ਼ਬਦ ਦੀਆਂ ਲਹਿਰਾਂ ਉੱਠਦੀਆਂ ਹਨ, (ਇਹ ਸਰੋਵਰ) ਬੜਾ ਡੂੰਘਾ ਗੰਭੀਰ ਤੇ ਅਥਾਹ ਹੈ, ਸਦਾ ਨਕਾ-ਨਕ ਭਰਿਆ ਰਹਿੰਦਾ ਹੈ ਤੇ ਸਭ ਤਰ੍ਹਾਂ ਦੇ ਰਤਨਾਂ ਦਾ ਖ਼ਜ਼ਾਨਾ ਹੈ ।

**ਸੰਤ ਮਰਾਲ ਕਰਹਿ ਕੰਤੂਹਲ, ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥ ਕਲਜੁਗ ਦੁਰਤ ਦੂਰਿ ਕਰਬੇ ਕਉ, ਦਰਸਨੁ ਗੁਰੂ, ਸਗਲ ਸੁਖ ਸਾਗਰੁ ॥੪॥ (ਪੰਨਾ ੧੪੦੪)**

**ਪਦ ਅਰਥ**:— ਮਰਾਲ—ਹੰਸ । ਕੰਤੂਹਲ—ਕਲੋਲ । ਦੁਖ ਕਾਗਰੁ—ਦੁੱਖਾਂ ਦਾ ਕਾਗ਼ਜ਼ (ਭਾਵ, ਲੇਖਾ) । ਜਮ ਤ੍ਰਾਸ—ਜਮਾਂ ਦਾ ਡਰ । ਦੁਰਤ—ਪਾਪ । ਕਰਬੇ ਕਉ—ਕਰਨ ਲਈ । ਸਗਲ ਸੁਖ ਸਾਗਰੁ—ਸਾਰੇ ਸੁਖਾਂ ਦਾ ਸਮੁੰਦਰ ।

**ਅਰਥ**:— (ਉਸ ਸਰੋਵਰ ਵਿਚ) ਸੰਤ-ਹੰਸ ਕਲੋਲ ਕਰਦੇ ਹਨ, ਉਹਨਾਂ ਦਾ ਜਮਾਂ ਦਾ ਡਰ ਤੇ ਦੁੱਖਾਂ ਦਾ ਲੇਖਾ ਮਿਟ ਗਿਆ ਹੁੰਦਾ ਹੈ । ਕਲਜੁਗ ਦੇ ਪਾਪ ਦੂਰ ਕਰਨ ਲਈ ਸਤਿਗੁਰੂ ਦਾ ਦਰਸ਼ਨ ਸਾਰੇ ਸੁਖਾਂ ਦਾ ਸਮੁੰਦਰ ਹੈ ।੪।

**ਜਾ ਕਉ, ਮੁਨਿ ਧ੍ਯਾਨੁ ਧਰੈ, ਫਿਰਤ ਸਗਲ ਜੁਗ, ਕਬਹੁ ਕ ਕੋਊ ਪਾਵੈ, ਆਤਮ ਪ੍ਰਗਾਸ ਕਉ ॥ ਬੇਦ ਬਾਣੀ ਸਹਿਤ, ਬਿਰੰਚਿ ਜਸੁ ਗਾਵੈ ਜਾ ਕੋ, ਸਿਵ ਮੁਨਿ ਗਹਿ, ਨ ਤਜਾਤ ਕਬਿਲਾਸ ਕੰਉ ॥ (ਪੰਨਾ ੧੪੦੪)**

**ਪਦ ਅਰਥ**:— ਜਾ ਕਉ—ਜਿਸ (ਦੇ ਦਰਸਨ) ਦੀ ਖ਼ਾਤਰ । ਧਰੈ—ਧਰਦਾ ਹੈ । ਫਿਰਤ ਸਗਲ ਜੁਗ—ਸਾਰੇ ਜੁਗਾਂ ਵਿਚ ਭੌਂਦਾ । ਕਬਹੁ ਕ—ਕਦੇ, ਕਿਸੇ ਵਿਰਲੇ ਸਮੇਂ । ਆਤਮ ਪ੍ਰਗਾਸ—ਅੰਦਰ ਦਾ ਚਾਨਣਾ ।

ਬਿਰੰਚਿ—(ਵਿਰਞ੍ਚਿ) ਬ੍ਰਹਮਾ । ਗਹਿ—ਫੜ ਕੇ । ਨ ਤਜਾਤ—ਨਹੀਂ ਛੱਡਦਾ । ਕਬਿਲਾਸ—ਕੈਲਾਸ਼ ਪਰਬਤ ।

**ਅਰਥ**:— ਸਾਰੇ ਜੁਗਾਂ ਵਿਚ ਭੌਂਦਾ ਹੋਇਆ ਕੋਈ ਮੁਨੀ ਜਿਸ (ਹਰੀ) ਦੀ ਖ਼ਾਤਰ ਧਿਆਨ ਧਰਦਾ ਹੈ, ਅਤੇ ਕਦੇ ਹੀ ਉਸ ਨੂੰ ਅੰਦਰ ਦਾ ਚਾਨਣਾ ਲੱਭਦਾ ਹੈ, ਜਿਸ ਹਰੀ ਦਾ ਜਸ ਬ੍ਰਹਮਾ ਵੇਦਾਂ ਦੀ ਬਾਣੀ ਸਮੇਤ ਗਾਉਂਦਾ ਹੈ, ਅਤੇ ਜਿਸ ਵਿਚ ਸਮਾਧੀ ਲਾ ਕੇ ਸ਼ਿਵ ਕੈਲਾਸ਼ ਪਰਬਤ ਨਹੀਂ ਛੱਡਦਾ;

**ਜਾ ਕੌ, ਜੋਗੀ ਜਤੀ ਸਿਧ ਸਾਧਿਕ ਅਨੇਕ ਤਪ, ਜਟਾ ਜੂਟ ਭੇਖ ਕੀਏ, ਫਿਰਤ ਉਦਾਸ ਕਉ ॥ ਸੁ ਤਿਨਿ ਸਤਿਗੁਰਿ, ਸੁਖ ਭਾਇ ਕ੍ਰਿਪਾ ਧਾਰੀ ਜੀਅ, ਨਾਮ ਕੀ ਬਡਾਈ ਦਈ, ਗੁਰ ਰਾਮਦਾਸ ਕਉ ॥੫॥ (ਪੰਨਾ ੧੪੦੪)**

**ਪਦ ਅਰਥ**:— ਜਾ ਕਉ—ਜਿਸ ਦੀ ਖ਼ਾਤਰ । ਉਦਾਸ ਕਉ—ਉਦਾਸ ਨੂੰ (ਧਾਰ ਕੇ) । ਸੁ ਤਿਨਿ ਸਤਿਗੁਰਿ—ਉਸ ਹਰੀ-ਰੂਪ ਗੁਰੂ (ਅਮਰਦਾਸ ਜੀ) ਨੇ । ਸੁਖ ਭਾਇ—ਸਹਜ ਸੁਭਾਇ । ਜੀਅ—ਜੀਵਾਂ ਉੱਤੇ । ਤਿਨਿ—ਉਸ ਨੇ । ਸਤਿਗੁਰਿ—ਸਤਿਗੁਰ ਨੇ ।

**ਅਰਥ**:— ਜਿਸ (ਦਾ ਦਰਸਨ ਕਰਨ) ਦੀ ਖ਼ਾਤਰ ਅਨੇਕਾਂ ਜੋਗੀ, ਜਤੀ, ਸਿੱਧ ਤੇ ਸਾਧਿਕ ਤਪ ਕਰਦੇ ਹਨ ਅਤੇ ਜਟਾ-ਜੂਟ ਰਹਿ ਕੇ ਉਦਾਸ-ਭੇਖ ਧਾਰ ਕੇ ਫਿਰਦੇ ਹਨ, ਉਸ (ਹਰੀ-ਰੂਪ) ਗੁਰੂ (ਅਮਰਦਾਸ ਜੀ) ਨੇ ਸਹਜ ਸੁਭਾਇ ਜੀਆਂ ਉਤੇ ਕਿਰਪਾ ਕੀਤੀ ਤੇ ਗੁਰ ਰਾਮਦਾਸ ਜੀ ਨੂੰ ਹਰੀ-ਨਾਮ ਦੀ ਵਡਿਆਈ ਬਖ਼ਸ਼ੀ ।੫।

**ਨਾਮੁ ਨਿਧਾਨੁ, ਧਿਆਨ ਅੰਤਰਗਤਿ, ਤੇਜ ਪੁੰਜ, ਤਿਹੁ ਲੋਗ ਪ੍ਰਗਾਸੇ ॥ ਦੇਖਤ ਦਰਸੁ, ਭਟਕਿ ਭ੍ਰਮੁ ਭਜਤ, ਦੁਖ ਪਰਹਰਿ, ਸੁਖ ਸਹਜ ਬਿਗਾਸੇ ॥ (ਪੰਨਾ ੧੪੦੪)**

**ਪਦ ਅਰਥ**:— ਧਿਆਨ—ਬ੍ਰਿਤੀ । ਅੰਤਰਗਤਿ—ਅੰਦਰ ਵਲ, ਅੰਤਰ-ਮੁਖ । ਤਿਹੁ ਲੋਗ—ਤਿੰਨਾਂ ਲੋਕਾਂ ਵਿਚ । ਪ੍ਰਗਾਸੇ—ਚਮਕਿਆ । ਭਟਕਿ—ਬੌਂਦਲ ਕੇ । ਭਜਤ—ਦੂਰ ਹੋ ਜਾਂਦਾ ਹੈ, ਭੱਜ ਜਾਂਦਾ ਹੈ । ਪਰਹਰਿ—ਦੂਰ ਹੋ ਕੇ । ਸਹਜ—ਆਤਮਕ ਅਡੋਲਤਾ । ਬਿਗਸੇ—ਪ੍ਰਗਟ ਹੁੰਦੇ ਹਨ ।

**ਅਰਥ**:— (ਗੁਰੂ ਰਾਮਦਾਸ ਜੀ ਪਾਸ) ਨਾਮ-ਰੂਪ ਖ਼ਜ਼ਾਨਾ ਹੈ, (ਆਪ ਦੀ) ਅੰਤਰਮੁਖ ਬ੍ਰਿਤੀ ਹੈ, (ਆਪ ਦੇ) ਤੇਜ ਦਾ ਪੁੰਜ ਤਿੰਨਾਂ ਲੋਕਾਂ ਵਿਚ ਚਮਕ ਰਿਹਾ ਹੈ, (ਆਪ ਦਾ) ਦਰਸ਼ਨ ਕਰ ਕੇ (ਦਰਸਨ ਕਰਨ ਵਾਲਿਆਂ ਦਾ) ਭਰਮ ਭਟਕ ਕੇ ਭੱਜ ਜਾਂਦਾ ਹੈ, ਅਤੇ (ਉਹਨਾਂ ਦੇ) ਦੁੱਖ ਦੂਰ ਹੋ ਕੇ (ਉਹਨਾਂ ਦੇ ਅੰਦਰ) ਆਤਮਕ ਅਡੋਲਤਾ ਦੇ ਸੁਖ ਪਰਗਟ ਹੋ ਜਾਂਦੇ ਹਨ ।

**ਸੇਵਕ ਸਿਖ ਸਦਾ ਅਤਿ ਲੁਭਿਤ, ਅਲਿ ਸਮੂਹ ਜਿਉ ਕੁਸਮ ਸੁਬਾਸੇ ॥ ਬਿਦ੍ਹਮਾਨ ਗੁਰਿ ਆਪਿ ਥਪ੍ਹਉ ਥਿਰੁ, ਸਾਚਉ ਤਖਤੁ ਗੁਰੂ ਰਾਮਦਾਸੈ ॥੬॥ (ਪੰਨਾ ੧੪੦੪)**

**ਪਦ ਅਰਥ**:— ਲੁਭਿਤ—ਚਾਹਵਾਨ, ਲੋਭੀ । ਅਲਿ ਸਮੂਹ—ਸ਼ਹਿਦ ਦੀਆਂ ਮੱਖੀਆਂ ਦਾ ਇਕੱਠ । ਕੁਸਮ—ਫੁੱਲ । ਬਿਦ੍ਹਮਾਨ—ਪ੍ਰਤੱਖ । ਗੁਰਿ—ਗੁਰੂ (ਅਮਰ ਦਾਸ ਜੀ) ਨੇ । ਗੁਰੂ ਰਾਮਦਾਸੈ—ਗੁਰੂ ਰਾਮ ਦਾਸ ਜੀ ਦਾ ।

**ਅਰਥ**:— ਸੇਵਕ ਤੇ ਸਿੱਖ ਸਦਾ (ਗੁਰੂ ਰਾਮਦਾਸ ਜੀ ਦੇ ਚਰਨਾਂ ਦੇ) ਆਸ਼ਿਕ ਹਨ, ਜਿਵੇਂ ਭੌਰੇ ਫੁੱਲਾਂ ਦੀ ਵਾਸ਼ਨਾ ਦੇ । ਪ੍ਰਤੱਖ ਗੁਰੂ (ਅਮਰਦਾਸ ਜੀ) ਨੇ ਆਪ ਹੀ ਗੁਰੂ ਰਾਮਦਾਸ ਜੀ ਦਾ ਸੱਚਾ ਤਖ਼ਤ ਨਿਹਚਲ ਟਿਕਾ ਦਿੱਤਾ ਹੈ ।੬।

**ਤਾਰ੍ਯਉ ਸੰਸਾਰੁ ਮਾਯਾ ਮਦ ਮੋਹਿਤ, ਅੰਮ੍ਰਿਤ ਨਾਮੁ ਦੀਅਉ ਸਮਰਥੁ ॥ ਫੁਨਿ, ਕੀਰਤਿਵੰਤ ਸਦਾ ਸੁਖ ਸੰਪਤਿ, ਰਿਧਿ ਅਰੁ ਸਿਧਿ ਨ ਛੋਡਇ ਸਥੁ ॥ (ਪੰਨਾ ੧੪੦੫)**

**ਪਦ ਅਰਥ**:— ਮਦ—ਅਹੰਕਾਰ । ਸਥੁ—ਸਾਥ । ਕੀਰਤਿ—ਸੋਭਾ । ਸੰਪਤਿ—ਧਨ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।

**ਅਰਥ**:— (ਗੁਰੂ ਰਾਮਦਾਸ ਜੀ ਨੇ) ਮਾਇਆ ਦੇ ਮਦ ਵਿਚ ਮੋਹੇ ਹੋਏ ਸੰਸਾਰ ਨੂੰ ਤਾਰਿਆ ਹੈ, (ਆਪ ਨੇ ਜੀਆਂ ਨੂੰ) ਸਮਰੱਥਾ ਵਾਲਾ ਅੰਮ੍ਰਿਤ-ਨਾਮ ਬਖ਼ਸ਼ਿਆ ਹੈ, ਆਪ ਸਦਾ ਸੁਖ, ਧਨ ਅਤੇ ਸੋਭਾ ਦੇ ਮਾਲਕ ਹਨ, ਰਿੱਧੀ ਅਤੇ ਸਿੱਧੀ ਆਪ ਦਾ ਸਾਥ ਨਹੀਂ ਛੱਡਦੀ ।

**ਦਾਨਿ ਬਡੌ ਅਤਿਵੰਤੁ ਮਹਾਬਲਿ, ਸੇਵਕਿ ਦਾਸਿ ਕਹਿਓ ਇਹੁ ਤਥੁ ॥ ਤਾਹਿ ਕਹਾ ਪਰਵਾਹ ਕਾਹੂ ਕੀ, ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥੭॥੪੯॥ (ਪੰਨਾ ੧੪੦੫)**

**ਪਦ ਅਰਥ**:— ਦਾਨਿ—ਦਾਨੀ । ਅਤਿਵੰਤੁ—ਅਤਿਅੰਤ । ਸੇਵਕ ਦਾਸਿ—ਸੇਵਕ ਦਾਸ (ਮਥੁਰਾ) ਨੇ । ਕਹਿਓ—ਆਖਿਆ ਹੈ । ਤਥੁ—ਸੱਚ । ਤਾਹਿ—ਉਸ (ਮਨੁੱਖ) ਨੂੰ । ਕਹਾ—ਕਿਥੇ ? ਬਸੀਸਿ—ਸਿਰ ਉਤੇ । ਗੁਰਿ—ਗੁਰੂ ਨੇ ।

**ਅਰਥ**:— (ਗੁਰੂ ਰਾਮਦਾਸ) ਬੜਾ ਦਾਨੀ ਹੈ ਅਤੇ ਅਤਿਅੰਤ ਮਹਾਬਲੀ ਹੈ, ਸੇਵਕ ਦਾਸ (ਮਥੁਰਾ) ਨੇ ਇਹ ਸੱਚ ਆਖਿਆ ਹੈ । ਜਿਸ ਦੇ ਸਿਰ ਉੱਤੇ ਗੁਰੂ (ਰਾਮਦਾਸ ਜੀ) ਨੇ ਹੱਥ ਧਰਿਆ ਹੈ, ਉਸ ਨੂੰ ਕਿਸੇ ਦੀ ਕੀ ਪਰਵਾਹ ਹੈ ? ।੭।੪੯।

ਭੱਟ ਮਥੁਰਾ ਦੇ ੭ ਸਵਈਏ ।

**ਤੀਨਿ ਭਵਨ ਭਰਪੂਰਿ ਰਹਿਓ ਸੋਈ ॥ ਅਪਨ ਸਰਸੁ ਕੀਅਉ ਨ ਜਗਤ ਕੋਈ ॥ ਆਪੁਨ ਆਪੁ ਆਪ ਹੀ ਉਪਾਯਉ ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥ (ਪੰਨਾ ੧੪੦੫)**

**ਪਦ ਅਰਥ**:— ਭਰਪੂਰਿ ਰਹਿਓ—ਵਿਆਪਕ ਹੈ । ਸੋਈ—ਉਹ ਅਕਾਲ ਪੁਰਖ । ਸਰਸੁ—ਸਦਰਸ਼, ਵਰਗਾ । ਆਪੁਨ ਆਪੁ—ਆਪਣਾ ਆਪ । ਉਪਾਯਉ—ਪੈਦਾ ਕੀਤਾ । ਸੁਰਿ—ਦੇਵਤੇ । ਨਰ—ਮਨੁੱਖ । ਅਸੁਰ—ਦੈਂਤ । ਆਪ ਹੀ—ਆਪਿ ਹੀ ।

**ਅਰਥ**:— (ਜਿਹੜਾ) ਅਕਾਲ ਪੁਰਖ ਆਪ ਹੀ ਤਿੰਨਾਂ ਭਵਨਾਂ ਵਿਚ ਵਿਆਪਕ ਹੈ, ਜਗਤ ਦਾ ਕੋਈ ਦੂਜਾ ਜੀਵ (ਜਿਸ ਨੇ) ਆਪਣੇ ਵਰਗਾ ਪੈਦਾ ਨਹੀਂ ਕੀਤਾ, ਆਪਣਾ ਆਪ (ਜਿਸ ਨੇ) ਆਪ ਹੀ ਪੈਦਾ ਕੀਤਾ ਹੈ, ਦੇਵਤੇ, ਮਨੁੱਖ, ਦੈਂਤ, ਕਿਸੇ ਨੇ (ਜਿਸ ਦਾ) ਅੰਤ ਨਹੀਂ ਪਾਇਆ;

**ਪਾਯਉ ਨਹੀ ਅੰਤੁ, ਸੁਰੇ ਅਸੁਰਹ ਨਰ, ਗਣ ਗੰਧ੍ਰਬ ਖੋਜੰਤ ਫਿਰੇ ॥ ਅਬਿਨਾਸੀ ਅਚਲੁ ਅਜੋਨੀ ਸੰਭਉ, ਪੁਰਖੋਤਮੁ ਅਪਾਰ ਪਰੇ ॥ (ਪੰਨਾ ੧੪੦੫)**

**ਪਦ ਅਰਥ**:— ਸੰਭਉ—(ਵਯਜ਼ਭਜ਼) ਆਪਣੇ ਆਪ ਤੋਂ ਪਰਗਟ ਹੋਣ ਵਾਲਾ ।

**ਅਰਥ**:— ਦੇਵਤੇ, ਦੈਂਤ, ਮਨੁੱਖ, ਗਣ ਗੰਧਰਬ—ਸਭ ਜਿਸ ਨੂੰ ਖੋਜਦੇ ਫਿਰਦੇ ਹਨ, (ਕਿਸੇ ਨੇ ਜਿਸ ਦਾ) ਅੰਤ ਨਹੀਂ ਪਾਇਆ, ਜਿਹੜਾ ਅਕਾਲ ਪੁਰਖ ਅਬਿਨਾਸ਼ੀ ਹੈ, ਅਡੋਲ ਹੈ, ਜੂਨਾਂ ਤੋਂ ਰਹਤ ਹੈ, ਆਪਣੇ ਆਪ ਤੋਂ ਪਰਗਟ ਹੋਇਆ ਹੈ, ਉੱਤਮ ਪੁਰਖ ਹੈ ਤੇ ਬਹੁਤ ਬੇਅੰਤ ਹੈ ।

**ਕਰਣ ਕਾਰਣ ਸਮਰਥੁ ਸਦਾ ਸੋਈ, ਸਰਬ ਜੀਅ ਮਨਿ ਧੵਾਇਯਉ ॥ ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੧॥ (ਪੰਨਾ ੧੪੦੫)**

**ਪਦ ਅਰਥ**:— ਕਰਣ—ਜਗਤ । ਕਰਣ ਕਾਰਣ—ਸ੍ਰਿਸ਼ਟੀ ਦਾ ਮੂਲ । ਸਰਬ ਜੀਅ—ਸਾਰੇ ਜੀਆਂ ਨੇ । ਮਨਿ—ਮਨ ਵਿਚ । ਜਯੋ ਜਯ—ਜੈ-ਜੈਕਾਰ ਹੋ ਰਹੀ ਹੈ । ਮਹਿ—ਜਗਤ ਵਿਚ । ਹਰਿ ਪਰਮ ਪਦੁ—(ਉਪ੍ਰੋਕਤ) ਹਰੀ ਦੀ ਉੱਚੀ ਪਦਵੀ ।

**ਅਰਥ**:— (ਜਿਹੜਾ) ਹਰੀ ਸ੍ਰਿਸ਼ਟੀ ਦਾ ਮੂਲ ਹੈ, (ਜੋ) ਆਪ ਹੀ ਸਦਾ ਸਮਰੱਥ ਹੈ, ਸਾਰੇ ਜੀਆਂ ਨੇ (ਜਿਸ ਨੂੰ) ਮਨ ਵਿਚ ਸਿਮਰਿਆ ਹੈ, ਹੇ ਗੁਰੂ ਰਾਮਦਾਸ ਜੀ ! (ਆਪ ਦੀ) ਜਗਤ ਵਿਚ ਜੈ-ਜੈਕਾਰ ਹੋ ਰਹੀ ਹੈ ਕਿ ਆਪ ਨੇ ਉਸ ਹਰੀ ਦੀ ਉੱਚੀ ਪਦਵੀ ਪਾ ਲਈ ਹੈ ।੧।

**ਸਤਿਗੁਰਿ ਨਾਨਕਿ, ਭਗਤਿ ਕਰੀ ਇਕ ਮਨਿ, ਤਨੁ ਮਨੁ ਧਨੁ, ਗੋਬਿੰਦ ਦੀਅਉ ॥ ਅੰਗਦਿ, ਅਨੰਤ ਮੂਰਤਿ ਨਿਜ ਧਾਰੀ, ਅਗਮ ਗ੍ਯਾਨਿ, ਰਸਿ ਰਸੵਉ ਹੀਅਉ ॥ (ਪੰਨਾ ੧੪੦੫)**

**ਪਦ ਅਰਥ**:— ਸਤਿਗੁਰਿ ਨਾਨਕਿ—ਸਤਿਗੁਰੂ ਨਾਨਕ ਨੇ । ਇਕ ਮਨਿ—ਇਕਾਗ੍ਰ ਮਨ ਹੋ ਕੇ । ਦੀਅਉ—ਅਰਪਨ ਕਰ ਦਿੱਤਾ । ਅੰਗਦਿ—ਅੰਗਦ ਨੇ । ਅਨੰਤ ਮੂਰਤਿ—ਬੇਅੰਤ ਅਕਾਰਾਂ ਵਾਲਾ, ਸਰਗੁਣ ਹਰੀ । ਨਿਜ ਧਾਰੀ—ਆਪਣੇ ਅੰਦਰ ਧਾਰਨ ਕੀਤੀ । ਅਗਮ ਗ੍ਯਾਨਿ—ਅਗਮ ਹਰੀ ਦੇ ਗਿਆਨ ਨਾਲ । ਰਸਿ—ਪ੍ਰੇਮ ਵਿਚ । ਰਸੵਉ—ਰਸਿਆ, ਭਿੱਜ ਗਿਆ । ਹੀਅਉ—(ਗੁਰੂ ਅੰਗਦ ਜੀ ਦਾ) ਹਿਰਦਾ । ਅਗਮ—ਅਪਹੁੰਚ ।

**ਅਰਥ**:— ਗੁਰੂ ਨਾਨਕ ਦੇਵ ਜੀ ਨੇ ਇਕ-ਮਨ ਹੋ ਕੇ ਭਗਤੀ ਕੀਤੀ, ਤੇ (ਆਪਣਾ) ਤਨ ਮਨ ਧਨ ਗੋਬਿੰਦ ਨੂੰ ਅਰਪਨ ਕਰ ਦਿੱਤਾ । (ਗੁਰੂ) ਅੰਗਦ (ਸਾਹਿਬ ਜੀ) ਨੇ 'ਅਨੰਤ ਮੂਰਤਿ' ਹਰੀ ਨੂੰ ਆਪਣੇ ਅੰਦਰ ਟਿਕਾਇਆ, ਅਪਹੁੰਚ ਹਰੀ ਦੇ ਗਿਆਨ ਦੀ ਬਰਕਤਿ ਨਾਲ ਆਪ ਦਾ ਹਿਰਦਾ ਪ੍ਰੇਮ ਵਿਚ ਭਿੱਜ ਗਿਆ ।

**ਗੁਰਿ ਅਮਰਦਾਸਿ, ਕਰਤਾਰੁ ਕੀਅਉ ਵਸਿ, ਵਾਹੁ ਵਾਹੁ ਕਰਿ ਧੵਾਇਯਉ ॥ ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੨॥ (ਪੰਨਾ ੧੪੦੫)**

**ਪਦ ਅਰਥ**:— ਗੁਰਿ ਅਮਰਦਾਸਿ—ਗੁਰੂ ਅਮਰਦਾਸ (ਜੀ) ਨੇ । ਵਸਿ—ਵੱਸ ਵਿਚ । ਵਾਹੁ ਵਾਹੁ ਕਰਿ—'ਤੂੰ ਧੰਨ ਹੈਂ, ਤੂੰ ਧੰਨ ਹੈਂ'—ਇਹ ਆਖ ਕੇ । ਪਰਮ—ਸਭ ਤੋਂ ਉੱਚਾ । ਪਦੁ—ਦਰਜਾ । ਹਰਿ ਪਰਮ ਪਦੁ—ਪ੍ਰਭੂ (ਦੇ ਮਿਲਾਪ) ਦਾ ਸਭ ਤੋਂ ਉੱਚਾ ਦਰਜਾ ।

**ਅਰਥ**:— ਗੁਰੂ ਅਮਰਦਾਸ ਜੀ ਨੇ ਕਰਤਾਰ ਨੂੰ ਆਪਣੇ ਵੱਸ ਵਿਚ ਕੀਤਾ । 'ਤੂੰ ਧੰਨ ਹੈਂ, ਤੂੰ ਧੰਨ ਹੈਂ'—ਇਹ ਆਖ ਕੇ ਆਪ ਨੇ ਕਰਤਾਰ ਨੂੰ ਸਿਮਰਿਆ । ਹੇ ਗੁਰੂ ਰਾਮਦਾਸ ਜੀ ! ਆਪ ਦੀ ਭੀ ਜਗਤ ਵਿਚ ਜੈ-ਜੈਕਾਰ ਹੋ ਰਹੀ ਹੈ; ਆਪ ਨੇ ਅਕਾਲ ਪੁਰਖ ਦੇ ਮਿਲਾਪ ਦਾ ਸਭ ਤੋਂ ਉੱਚਾ ਦਰਜਾ ਹਾਸਲ ਕਰ ਲਿਆ ਹੈ ।੨।

**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ, ਪੁਬ ਭਗਤ ਹਰਿ ਕੇ ਜੁ ਗਣੰ ॥ ਅੰਬਰੀਕੁ ਜਯਦੇਵ ਤ੍ਰਿਲੋਚਨੁ, ਨਾਮਾ ਅਵਰੁ ਕਬੀਰੁ ਭਣੰ ॥ ਤਿਨ ਕੌ ਅਵਤਾਰੁ, ਭਯਉ ਕਲਿ ਭਿੰਤਰਿ, ਜਸੁ ਜਗਤ੍ਰ ਪਰਿ ਛਾਇਯਉ ॥ ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੩॥ (ਪੰਨਾ ੧੪੦੫)**

**ਪਦ ਅਰਥ**:— ਪੁਬ—ਪੂਰਬਲੇ (ਜੁਗਾਂ ਦੇ) । ਗਣੰ—ਗਿਣੇ ਜਾਂਦੇ ਹਨ । ਅਵਰੁ—ਅਤੇ ਹੋਰ । ਭਣੰ—ਆਖੇ ਜਾਂਦੇ ਹਨ । ਅਵਤਾਰੁ—ਜਨਮ । ਕਲਿ ਭਿੰਤਰਿ—ਕਲਜੁਗ ਵਿਚ । ਛਾਇਯਉ—ਖਿਲਰਿਆ ਹੈ ।

**ਅਰਥ**:— ਨਾਰਦ, ਧ੍ਰੂ ਪ੍ਰਹਲਾਦ, ਸੁਦਾਮਾ ਅਤੇ ਅੰਬਰੀਕ—ਜੋ ਹਰੀ ਦੇ ਪੂਰਬਲੇ ਜੁਗਾਂ ਦੇ ਭਗਤ ਗਿਣੇ ਜਾਂਦੇ ਹਨ; ਜੈਦੇਵ, ਤ੍ਰਿਲੋਚਨ, ਨਾਮਾ ਅਤੇ ਕਬੀਰ, ਜਿਨ੍ਹਾਂ ਦਾ ਜਨਮ ਕਲਜੁਗ ਵਿਚ ਹੋਇਆ ਹੈ—ਇਹਨਾਂ ਸਾਰਿਆਂ ਦਾ ਜਸ ਜਗਤ ਉੱਤੇ (ਹਰੀ ਦੇ ਭਗਤ ਹੋਣ ਦੇ ਕਾਰਨ ਹੀ) ਖਿਲਰਿਆ ਹੋਇਆ ਹੈ । ਹੇ ਗੁਰੂ ਰਾਮਦਾਸ ਜੀ ! ਆਪ ਦੀ ਭੀ ਜੈ-ਜੈਕਾਰ ਜਗਤ ਵਿਚ ਹੋ ਰਹੀ ਹੈ, ਕਿ ਆਪ ਨੇ ਹਰੀ (ਦੇ ਮਿਲਾਪ) ਦੀ ਪਰਮ ਪਦਵੀ ਪਾਈ ਹੈ ।੩।

**ਮਨਸਾ ਕਰਿ ਸਿਮਰੰਤ ਤੁਝੈ ਨਰ, ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥ ਬਾਚਾ ਕਰਿ ਸਿਮਰੰਤ ਤੁਝੈ, ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ ॥ (ਪੰਨਾ ੧੪੦੫)**

**ਪਦ ਅਰਥ**:— ਮਨਸਾ—ਮਨ ਦੀ ਬ੍ਰਿਤੀ । ਤਿਣੰ—ਉਹਨਾਂ ਦਾ । ਬਾਚਾ—ਬਚਨ । ਖਿਣੰ—ਖਿਨ ਵਿਚ ।

**ਅਰਥ**:— ਜੋ ਮਨੁੱਖ, (ਹੇ ਸਤਿਗੁਰੂ !) ਤੈਨੂੰ ਮਨ ਜੋੜ ਕੇ ਸਿਮਰਦੇ ਹਨ, ਉਹਨਾਂ ਦਾ ਕਾਮ ਅਤੇ ਕ੍ਰੋਧ ਮਿਟ ਜਾਂਦਾ ਹੈ । ਜੋ ਜੀਵ ਆਪ ਨੂੰ ਬਚਨਾਂ ਦੁਆਰਾ (ਭਾਵ, ਜੀਭ ਨਾਲ) ਸਿਮਰਦੇ ਹਨ, ਉਹਨਾਂ ਦਾ ਦੁੱਖ ਤੇ ਦਰਿਦ੍ਰ ਖਿਨ ਵਿਚ ਦੂਰ ਹੋ ਜਾਂਦਾ ਹੈ ।

**ਕਰਮ ਕਰਿ, ਤੁਅ ਦਰਸ ਪਰਸ, ਪਾਰਸ ਸਰ, ਬਲ੍ ਭਟ ਜਸੁ ਗਾਇਯਉ ॥ ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੪॥ (ਪੰਨਾ ੧੪੦੫)**

**ਪਦ ਅਰਥ**:— ਕਰਮ ਕਰਿ—ਕਰਮਾਂ ਦੁਆਰਾ (ਭਾਵ, ਸਰੀਰ ਦੇ ਇੰਦ੍ਰੇ ਵਰਤ ਕੇ) । ਪਾਰਸ ਸਰ—(ਉਹ) ਪਾਰਸ ਸਮਾਨ (ਹੋ ਜਾਂਦੇ ਹਨ) । ਸਰ—ਬਰਾਬਰ, ਵਰਗੇ । ਤੁਅ—ਤੇਰਾ (ਤਵ) ।

**ਅਰਥ**:— ਹੇ ਗੁਰੂ ਰਾਮਦਾਸ ਜੀ ! ਬਲ੍ ਭੱਟ (ਆਪ ਦਾ) ਜਸ ਗਾਂਦਾ ਹੈ (ਤੇ ਆਖਦਾ ਹੈ ਕਿ) ਜੋ ਮਨੁੱਖ ਆਪ ਦਾ ਦਰਸ਼ਨ ਸਰੀਰਕ ਇੰਦ੍ਰਿਆਂ ਨਾਲ ਪਰਸਦੇ ਹਨ, ਉਹ ਪਾਰਸ ਸਮਾਨ ਹੋ ਜਾਂਦੇ ਹਨ । ਹੇ ਗੁਰੂ ਰਾਮਦਾਸ ਜੀ ! ਆਪ ਦੀ ਜੈ-ਜੈਕਾਰ ਜਗਤ ਵਿਚ ਹੋ ਰਹੀ ਹੈ ਕਿ ਆਪ ਨੇ ਹਰੀ ਦੀ ਉੱਚੀ ਪਦਵੀ ਪਾ ਲਈ ਹੈ ।੪।

**ਜਿਹ ਸਤਿਗੁਰ ਸਿਮਰੰਤ, ਨਯਨ ਕੇ ਤਿਮਰ ਮਿਟਹਿ ਖਿਨੁ ॥ ਜਿਹ ਸਤਿਗੁਰ ਸਿਮਰੰਥਿ, ਰਿਦੈ ਹਰਿ ਨਾਮੁ ਦਿਨੋ ਦਿਨੁ ॥ (ਪੰਨਾ ੧੪੦੫)**

**ਪਦ ਅਰਥ**:— ਨਯਨ—ਨੇਤ੍ਰ, ਅੱਖਾਂ । ਤਿਮਰ—ਹਨੇਰਾ । ਰਿਦੈ—ਹਿਰਦੇ ਵਿਚ ।

**ਅਰਥ**:— ਜਿਸ ਗੁਰੂ ਦਾ ਸਿਮਰਨ ਕੀਤਿਆਂ, ਅੱਖਾਂ ਦੇ ਛੌੜ ਖਿਨ ਵਿਚ ਕੱਟੇ ਜਾਂਦੇ ਹਨ, ਜਿਸ ਗੁਰੂ ਦਾ ਸਿਮਰਨ ਕੀਤਿਆਂ ਹਿਰਦੇ ਵਿਚ ਹਰੀ ਦਾ ਨਾਮ ਦਿਨੋ ਦਿਨ (ਵਧੀਕ ਜੰਮਦਾ ਹੈ);

**ਜਿਹ ਸਤਿਗੁਰ ਸਿਮਰੰਥਿ, ਜੀਅ ਕੀ ਤਪਤਿ ਮਿਟਾਵੈ ॥ ਜਿਹ ਸਤਿਗੁਰ ਸਿਮਰੰਥਿ, ਰਿਧਿ ਸਿਧਿ ਨਵ ਨਿਧਿ ਪਾਵੈ ॥ (ਪੰਨਾ ੧੪੦੫)**

**ਅਰਥ**:— ਜਿਸ ਗੁਰੂ ਨੂੰ ਸਿਮਰਿਆਂ (ਜੀਵ) ਹਿਰਦੇ ਦੀ ਤਪਤ ਮਿਟਾਉਂਦਾ ਹੈ, ਜਿਸ ਗੁਰੂ ਨੂੰ ਯਾਦ ਕਰ ਕੇ (ਜੀਵ) ਰਿੱਧੀਆਂ ਸਿੱਧੀਆਂ ਤੇ ਨੌ ਨਿਧੀਆਂ ਪਾ ਲੈਂਦਾ ਹੈ;

**ਸੋਈ ਰਾਮਦਾਸੁ ਗੁਰੁ, ਬਲ੍ਯ ਭਣਿ, ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥ ਜਿਹ ਸਤਿਗੁਰ ਲਗਿ, ਪ੍ਰਭੁ ਪਾਈਐ, ਸੋ ਸਤਿਗੁਰੁ ਸਿਮਰਹੁ ਨਰਹੁ ॥੫॥੫੪॥ (ਪੰਨਾ ੧੪੦੫)**

**ਪਦ ਅਰਥ**:— ਭਣਿ—ਆਖ । ਲਗਿ—(ਚਰਨੀਂ) ਲੱਗ ਕੇ । ਨਰਹੁ—ਹੇ ਮਨੁੱਖੋ !

**ਅਰਥ**:— ਹੇ ਬਲ੍ਯ (ਕਵੀ) ! ਆਖ—ਹੇ ਜਨੋ ! ਜਿਸ ਗੁਰੂ ਰਾਮਦਾਸ ਜੀ ਦੀ ਚਰਨੀਂ ਲੱਗ ਕੇ ਪ੍ਰਭੂ ਨੂੰ ਮਿਲੀਦਾ ਹੈ, ਉਸ ਗੁਰੂ ਨੂੰ ਸਿਮਰੋ ਅਤੇ ਸੰਗਤਿ ਵਿਚ ਮਿਲ ਕੇ ਉਸ ਨੂੰ ਆਖੋ—'ਤੂੰ ਧੰਨ ਹੈਂ, ਤੂੰ ਧੰਨ ਹੈਂ' ।੫।੫੪।

(ਭੱਟ ਬਲ੍ਯ ਦੇ ਪੰਜ ਸਵਈਏ)

**ਜਿਨਿ ਸਬਦੁ ਕਮਾਇ, ਪਰਮ ਪਦੁ ਪਾਇਓ, ਸੇਵਾ ਕਰਤ ਨ ਛੋਡਿਓ ਪਾਸੁ ॥ ਤਾ ਤੇ, ਗਉਹਰੁ ਗ੍ਯ੍ਯਾਨ ਪ੍ਰਗਟੁ ਉਜੀਆਰਉ, ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ ॥ (ਪੰਨਾ ੧੪੦੫-੧੪੦੬)**

**ਪਦ ਅਰਥ**:— ਜਿਨਿ—ਜਿਸ (ਗੁਰੂ ਰਾਮਦਾਸ ਜੀ) ਨੇ । ਪਾਸੁ—ਪਾਸਾ, ਸਾਥ । ਤਾ ਤੇ—ਉਸ (ਗੁਰੂ ਰਾਮਦਾਸ ਜੀ) ਤੋਂ । ਗਉਹਰੁ—ਮੋਤੀ (ਵਾਂਗ ਉੱਜਲ) । ਗ੍ਯ੍ਯਾਨ ਉਜੀਆਰਉ—ਗਿਆਨ ਦਾ ਚਾਨਣਾ । ਅੰਧ੍ਯ੍ਯਾਰ—ਹਨੇਰਾ । ਕੋ—ਦਾ ।

**ਅਰਥ**:— ਜਿਸ (ਗੁਰੂ ਰਾਮਦਾਸ ਜੀ) ਨੇ ਸ਼ਬਦ ਨੂੰ ਕਮਾ ਕੇ ਉੱਚੀ ਪਦਵੀ ਪਾਈ, ਅਤੇ (ਗੁਰੂ ਅਮਰਦਾਸ ਜੀ ਦੀ) ਸੇਵਾ ਕਰਦਿਆਂ ਸਾਥ ਨਾ ਛੱਡਿਆ, ਉਸ (ਗੁਰੂ) ਤੋਂ ਮੋਤੀ-ਵਤ ਉੱਜਲ ਗਿਆਨ ਦਾ ਚਾਨਣਾ ਪ੍ਰਗਟ ਹੋਇਆ, ਅਤੇ ਦਰਿਦ੍ਰ ਤੇ ਹਨੇਰੇ ਦਾ ਨਾਸ ਹੋ ਗਿਆ ।

**ਕਵਿ ਕੀਰਤ, ਜੋ ਸੰਤ ਚਰਨ ਮੁੜਿ ਲਾਗਹਿ, ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥ ਜਿਵ ਅੰਗਦੁ, ਅੰਗਿ ਸੰਗਿ ਨਾਨਕ ਗੁਰ, ਤਿਵ ਗੁਰ ਅਮਰਦਾਸ ਕੈ, ਗੁਰੁ ਰਾਮਦਾਸੁ ॥੧॥ (ਪੰਨਾ ੧੪੦੬)**

**ਪਦ ਅਰਥ**:— ਜੋ—ਜਿਹੜੇ ਮਨੁੱਖ । ਤ੍ਰਾਸੁ—ਡਰ । ਜਿਵ—ਜਿਵੇਂ । ਅੰਗਿ ਸੰਗਿ ਨਾਨਕ ਗੁਰ—ਗੁਰੂ ਨਾਨਕ ਦੇ ਸਦਾ ਨਾਲ ।

**ਅਰਥ**:— ਹੇ ਕਵੀ ਕੀਰਤ ! ਜੋ ਮਨੁੱਖ ਉਸ ਸੰਤ (ਗੁਰੂ ਰਾਮਦਾਸ ਜੀ) ਦੀ ਚਰਨੀਂ ਲੱਗਦੇ ਹਨ, ਉਹਨਾਂ ਨੂੰ ਕਾਮ ਕ੍ਰੋਧ ਤੇ ਜਮਾਂ ਦਾ ਡਰ ਨਹੀਂ ਰਹਿੰਦਾ । ਜਿਵੇਂ (ਗੁਰੂ) ਅੰਗਦ (ਸਾਹਿਬ ਜੀ) ਸਦਾ ਗੁਰੂ ਨਾਨਕ ਦੇਵ ਜੀ ਨਾਲ (ਰਹੇ, ਭਾਵ, ਸਦਾ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ ਵਿਚ ਰਹੇ), ਤਿਵੇਂ ਗੁਰੂ ਰਾਮਦਾਸ (ਜੀ) ਗੁਰੂ ਅਮਰਦਾਸ (ਜੀ) ਦੇ (ਨਾਲ ਰਹੇ) ।੧।

**ਜਿਨਿ ਸਤਿਗੁਰੁ ਸੇਵਿ, ਪਦਾਰਥ, ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥ ਤਾ ਤੇ, ਸੰਗਤਿ ਸਘਨ ਭਾਇ ਭਉ ਮਾਨਹਿ, ਤੁਮ ਮਲੀਆਗਰ ਪ੍ਰਗਟ ਸੁਬਾਸੁ ॥ (ਪੰਨਾ ੧੪੦੬)**

**ਪਦ ਅਰਥ**:— ਜਿਨਿ—ਜਿਸ (ਗੁਰੂ ਰਾਮਦਾਸ ਜੀ) ਨੇ । ਪਦਾਰਥ—ਨਾਮ-ਪਦਾਰਥ । ਨਿਸਿ ਬਾਸੁਰ—ਰਾਤ ਦਿਨੇ । ਨਿਸਿ—ਰਾਤ । ਬਾਸੁਰ—ਦਿਨ । ਤਾਂ ਤੇ—ਉਸ (ਗੁਰੂ ਰਾਮਦਾਸ ਜੀ) ਤੋਂ । ਸਘਨ—ਬੇਅੰਤ । ਭਾਇ—ਪ੍ਰੇਮ ਵਿਚ । ਮਲੀਆਗਰ—ਮਲਯ ਪਹਾੜ ਤੇ ਉੱਗਾ ਹੋਇਆ ਚੰਦਨ (ਮਲਯ-ਅੱਗ੍ਰ) ।

**ਅਰਥ**:— ਜਿਸ (ਗੁਰੂ ਰਾਮਦਾਸ ਜੀ) ਨੇ ਸਤਿਗੁਰੂ (ਅਮਰਦਾਸ ਜੀ) ਨੂੰ ਸਿਮਰ ਕੇ ਨਾਮ ਪਦਾਰਥ ਲੱਭਾ ਹੈ, ਤੇ ਅੱਠੇ ਪਹਿਰ ਜਿਸ ਦਾ ਹਰੀ ਦੇ ਚਰਨਾਂ ਵਿਚ ਨਿਵਾਸ ਰਹਿੰਦਾ ਹੈ, ਉਸ (ਗੁਰੂ ਰਾਮਦਾਸ ਜੀ) ਪਾਸੋਂ ਬੇਅੰਤ ਸੰਗਤਾਂ ਪ੍ਰੇਮ ਵਿਚ (ਮਸਤ ਹੋ ਕੇ) ਭਉ ਮੰਨਦੀਆਂ ਹਨ (ਤੇ ਕਹਿੰਦੀਆਂ ਹਨ)—("ਹੇ ਗੁਰੂ ਰਾਮਦਾਸ ਜੀ !) ਆਪ ਪ੍ਰਤੱਖ ਤੌਰ ਤੇ ਚੰਦਨ ਦੀ ਮਿੱਠੀ ਵਾਸ਼ਨਾ ਵਾਲੇ ਹੋ ।"

**ਧ੍ਰੂ ਪ੍ਰਹਲਾਦ ਕਬੀਰ ਤਿਲੋਚਨ, ਨਾਮੁ ਲੈਤ ਉਪਜੑੋ ਜੁ ਪ੍ਰਗਾਸੁ ॥ ਜਿਹ ਪਿਖਤ, ਅਤਿ ਹੋਇ ਰਹਸੁ ਮਨਿ, ਸੋਈ ਸੰਤ ਸਹਾਰੁ, ਗੁਰੂ ਰਾਮਦਾਸੁ ॥੨॥ (ਪੰਨਾ ੧੪੦੬)**

**ਪਦ ਅਰਥ**:— ਜੁ ਪ੍ਰਗਾਸੁ—ਜਿਹੜਾ ਚਾਨਣਾ । ਜਿਹ ਪਿਖਤ—ਜਿਸ ਨੂੰ ਵੇਖਦਿਆਂ । ਰਹਸੁ—ਖਿੜਾਉ । ਮਨਿ—ਮਨ ਵਿਚ । ਸੰਤ ਸਹਾਰੁ—ਸੰਤਾਂ ਦਾ ਆਸਰਾ ।

**ਅਰਥ**:— ਨਾਮ ਸਿਮਰ ਕੇ ਧ੍ਰੂ ਪ੍ਰਹਲਾਦ ਕਬੀਰ ਅਤੇ ਤ੍ਰਿਲੋਚਨ ਨੂੰ ਜੋ ਚਾਨਣ (ਦਿੱਸਿਆ ਸੀ) ਅਤੇ ਜਿਸ ਨੂੰ ਵੇਖ ਵੇਖ ਕੇ ਮਨ ਵਿਚ ਬੜਾ ਅਨੰਦ ਹੁੰਦਾ ਹੈ, ਉਹ ਸੰਤਾਂ ਦਾ ਆਸਰਾ ਗੁਰੂ ਰਾਮਦਾਸ ਹੀ ਹੈ ।੨।

**ਨਾਨਕਿ, ਨਾਮੁ ਨਿਰੰਜਨ ਜਾਨੑਉ, ਕੀਨੀ ਭਗਤਿ ਪ੍ਰੇਮ ਲਿਵ ਲਾਈ ॥ ਤਾ ਤੇ, ਅੰਗਦੁ ਅੰਗ ਸੰਗਿ ਭਯੋ ਸਾਇਰੁ, ਤਿਨਿ, ਸਬਦ ਸੁਰਤਿ ਕੀਨੀ ਵਰਖਾਈ ॥ (ਪੰਨਾ ੧੪੦੬)**

**ਪਦ ਅਰਥ**:— ਨਾਨਕਿ—ਨਾਨਕ ਨੇ । ਜਾਨੑਉ—ਪਛਾਣਿਆ ਹੈ । ਤਾ ਤੇ—ਉਸ (ਗੁਰੂ ਨਾਨਕ) ਤੋਂ । ਸਾਇਰੁ—ਸਮੁੰਦਰ । ਤਿਨਿ—ਉਸ (ਗੁਰੂ ਅੰਗਦ ਦੇਵ ਜੀ) ਨੇ । ਵਰਖਾਈ—ਵਰਖਾ ।

**ਅਰਥ**:— (ਗੁਰੂ) ਨਾਨਕ (ਦੇਵ ਜੀ) ਨੇ ਨਿਰੰਜਨ ਦਾ ਨਾਮ ਪਛਾਣਿਆ, ਪ੍ਰੇਮ ਨਾਲ ਬ੍ਰਿਤੀ ਜੋੜ ਕੇ ਭਗਤੀ ਕੀਤੀ । ਉਹਨਾਂ ਤੋਂ ਸਮੁੰਦਰ-ਰੂਪ ਗੁਰੂ ਅੰਗਦ ਦੇਵ ਜੀ (ਹੋਏ, ਜੋ) ਸਦਾ ਉਹਨਾਂ ਦੀ ਹਜ਼ੂਰੀ ਵਿਚ ਟਿਕੇ ਤੇ ਜਿਨ੍ਹਾਂ ਨੇ 'ਸ਼ਬਦ ਸੁਰਤਿ' ਦੀ ਵਰਖਾ ਕੀਤੀ (ਭਾਵ, ਸ਼ਬਦ ਦੇ ਧਿਆਨ ਦੀ ਖੁਲ੍ਹੀ ਵੰਡ ਵੰਡੀ) ।

**ਗੁਰ ਅਮਰਦਾਸ ਕੀ ਅਕਥ ਕਥਾ ਹੈ, ਇਕ ਜੀਹ, ਕਛੁ ਕਹੀ ਨ ਜਾਈ ॥ ਸੋਢੀ, ਸ੍ਰਿਸ੍ਟਿ ਸਕਲ ਤਾਰਣ ਕਉ, ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥ (ਪੰਨਾ ੧੪੦੬)**

**ਪਦ ਅਰਥ**:— ਜੀਹ—ਜੀਭ । ਤਾਰਣ ਕਉ—ਤਾਰਨ ਲਈ ।

**ਅਰਥ**:— ਗੁਰੂ ਅਮਰਦਾਸ ਜੀ ਦੀ ਕਥਾ ਕਥਨ ਤੋਂ ਪਰੇ ਹੈ, (ਗੁਰੂ ਅਮਰਦਾਸ ਜੀ ਦੀ ਉੱਚੀ ਆਤਮਕ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ), ਮੇਰੀ ਇਕ ਜੀਭ ਹੈ, ਇਸ ਨਾਲ ਕੁਛ ਆਖੀ ਨਹੀਂ ਜਾ ਸਕਦੀ । ਹੁਣ (ਗੁਰੂ ਅਮਰਦਾਸ ਜੀ ਤੋਂ) ਸਾਰੀ ਸ੍ਰਿਸ਼ਟੀ ਨੂੰ ਤਾਰਨ ਲਈ ਸੋਢੀ ਗੁਰੂ ਰਾਮਦਾਸ (ਜੀ) ਨੂੰ ਵਡਿਆਈ ਮਿਲੀ ਹੈ ।੩।

**ਹਮ ਅਵਗੁਣਿ ਭਰੇ, ਏਕੁ ਗੁਣੁ ਨਾਹੀ, ਅੰਮ੍ਰਿਤੁ ਛਾਡਿ, ਬਿਖੈ ਬਿਖੁ ਖਾਈ ॥ ਮਾਯਾ ਮੋਹ ਭਰਮ ਪੈ ਭੂਲੇ, ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥ (ਪੰਨਾ ੧੪੦੬)**

**ਪਦ ਅਰਥ**:— ਬਿਖੁ—ਜ਼ਹਿਰ । ਬਿਖੈ ਬਿਖੁ—ਜ਼ਹਿਰ ਹੀ ਜ਼ਹਿਰ । ਬਿਖੈ ਬਿਖੁ ਖਾਈ—ਅਸਾਂ ਨਿਰੋਲ ਵਿਹੁ ਹੀ ਖਾਧੀ ਹੈ । ਪੈ—ਪੈ ਕੇ । ਸੁਤ—ਪੁੱਤਰ । ਦਾਰਾ—ਇਸਤ੍ਰੀ । ਸਉ—ਨਾਲ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ ।

**ਅਰਥ**:— ਅਸੀ ਅਉਗਣਾਂ ਨਾਲ ਭਰੇ ਹੋਏ ਹਾਂ, (ਸਾਡੇ ਵਿਚ) ਇੱਕ ਭੀ ਗੁਣ ਨਹੀਂ ਹੈ, ਅੰਮ੍ਰਿਤ (-ਨਾਮ) ਨੂੰ ਛੱਡ ਕੇ ਅਸਾਂ ਨਿਰੀ ਵਿਹੁ ਹੀ ਖਾਧੀ ਹੈ । ਮਾਇਆ ਦੇ ਮੋਹ ਅਤੇ ਭਰਮਾਂ ਵਿਚ ਪੈ ਕੇ ਅਸੀ (ਸਹੀ ਜੀਵਨ-ਰਾਹ ਤੋਂ) ਭੁੱਲੇ ਹੋਏ ਹਾਂ, ਤੇ ਪੁੱਤਰ ਇਸਤ੍ਰੀ ਨਾਲ ਅਸਾਂ ਪਿਆਰ ਪਾਇਆ ਹੋਇਆ ਹੈ ।

**ਇਕੁ ਉਤਮ ਪੰਥੁ, ਸੁਨਿਓ ਗੁਰ ਸੰਗਤਿ, ਤਿਹ ਮਿਲੰਤ, ਜਮ ਤ੍ਰਾਸ ਮਿਟਾਈ ॥ ਇਕ ਅਰਦਾਸਿ, ਭਾਟ ਕੀਰਤਿ ਕੀ, ਗੁਰ ਰਾਮਦਾਸ, ਰਾਖਹੁ ਸਰਣਾਈ ॥੪॥੫੮॥ (ਪੰਨਾ ੧੪੦੬)**

**ਪਦ ਅਰਥ**:— ਤਿਹ ਮਿਲੰਤ—ਉਸ ਵਿਚ ਮਿਲ ਕੇ । ਤ੍ਰਾਸ—ਡਰ । ਭਾਟ—ਭੱਟ । ਗੁਰ—ਹੇ ਗੁਰੂ !

**ਅਰਥ**:— ਅਸਾਂ ਸਤਿਗੁਰੂ ਦੀ ਸੰਗਤਿ ਵਾਲਾ ਇਕ ਉੱਚਾ ਰਾਹ ਸੁਣਿਆ ਹੈ, ਉਸ ਵਿਚ ਮਿਲ ਕੇ ਅਸਾਂ ਜਮਾਂ ਦਾ ਡਰ ਮਿਟਾ ਲਿਆ ਹੈ । 'ਕੀਰਤ' ਭੱਟ ਦੀ ਹੁਣ ਇਕ ਬੇਨਤੀ ਹੈ ਕਿ ਹੇ ਗੁਰੂ ਰਾਮਦਾਸ ਜੀ ! ਆਪਣੀ ਸਰਨੀ ਰੱਖੋ ।੪।੫੮।

(ਭੱਟ ਕੀਰਤ ਦੇ ੪ ਸਵਈਏ)

**ਮੋਹੁ ਮਲਿ ਬਿਵਸਿ ਕੀਅਉ, ਕਾਮੁ ਗਹਿ ਕੇਸ ਪਛਾੜ੍ਉ ॥ ਕ੍ਰੋਧੁ ਖੰਡਿ ਪਰਚੰਡਿ, ਲੋਭੁ ਅਪਮਾਨ ਸਿਉ ਝਾੜ੍ਉ ॥ (ਪੰਨਾ ੧੪੦੬)**

**ਪਦ ਅਰਥ**:— ਮਲਿ—ਮਲ ਕੇ । ਬਿਵਸਿ ਕੀਅਉ—ਕਾਬੂ ਕਰ ਲਿਆ ਹੈ । ਗਹਿ ਕੇਸ—ਕੇਸਾਂ ਤੋਂ ਫੜ ਕੇ । ਪਛਾੜ੍ਉ—ਭੁੰਞੇ ਪਟਕਾਇਆ ਹੈ । ਖੰਡਿ—ਟੋਟੇ ਟੋਟੇ ਕਰ ਕੇ । ਪਰਚੰਡਿ—(ਆਪਣੇ) ਤੇਜ-ਪ੍ਰਤਾਪ ਨਾਲ । ਅਪਮਾਨ ਸਿਉ—ਨਿਰਾਦਰੀ ਨਾਲ । ਝਾੜ੍ਉ—ਦੁਰਕਾਰਿਆ ਹੈ ।

**ਅਰਥ**:— (ਹੇ ਗੁਰੂ ਰਾਮਦਾਸ ਜੀ !) ਆਪ ਨੇ 'ਮੋਹ' ਨੂੰ ਮਲ ਕੇ ਕਾਬੂ ਵਿਚ ਕਰ ਲਿਆ ਹੈ, ਅਤੇ 'ਕਾਮ' ਨੂੰ ਕੇਸਾਂ ਤੋਂ ਫੜ ਕੇ ਭੁੰਞੇ ਪਟਕਾਇਆ ਹੈ । (ਤੁਸਾਂ) 'ਕਰੋਧ' ਨੂੰ (ਆਪਣੇ) ਤੇਜ-ਪ੍ਰਾਤਪ ਨਾਲ ਟੋਟੇ ਟੋਟੇ ਕਰ ਦਿਤਾ ਹੈ, ਅਤੇ 'ਲੋਭ' ਨੂੰ ਆਪ ਨੇ ਨਿਰਾਦਰੀ ਨਾਲ ਪਰੇ ਦੁਰਕਾਇਆ ਹੈ ।

**ਜਨਮੁ ਕਾਲੁ ਕਰ ਜੋੜਿ, ਹੁਕਮੁ ਜੋ ਹੋਇ ਸੁ ਮੰਨੈ ॥ ਭਵ ਸਾਗਰੁ ਬੰਧਿਅਉ, ਸਿਖ ਤਾਰੇ ਸੁਪ੍ਰਸੰਨੈ ॥ (ਪੰਨਾ ੧੪੦੬)**

**ਪਦ ਅਰਥ**:— ਕਰ ਜੋੜਿ—ਹੱਥ ਜੋੜ ਕੇ । ਭਵ ਸਾਗਰੁ—ਸੰਸਾਰ-ਸਮੁੰਦਰ ਨੂੰ । ਸੁਪ੍ਰਸੰਨੈ—ਸਦਾ ਪ੍ਰਸੰਨ ਰਹਿਣ ਵਾਲੇ (ਗੁਰੂ) ਨੇ ।

**ਅਰਥ**:— 'ਜਨਮ' ਤੇ 'ਮਰਨ' ਹੱਥ ਜੋੜ ਕੇ ਆਪ ਦਾ ਜੋ ਹੁਕਮ ਹੁੰਦਾ ਹੈ ਉਸ ਨੂੰ ਮੰਨਦੇ ਹਨ, ਆਪ ਨੇ ਸੰਸਾਰ ਸਮੁੰਦਰ ਨੂੰ ਬੰਨ੍ਹ ਦਿੱਤਾ ਹੈ, ਅਤੇ ਆਪ ਨੇ, ਜੋ ਸਦਾ ਪ੍ਰਸੰਨ ਰਹਿਣ ਵਾਲੇ ਹੋ, ਸਿੱਖ (ਇਸ ਸੰਸਾਰ-ਸਮੁੰਦਰ ਤੋਂ) ਤਾਰ ਲਏ ਹਨ ।

**ਸਿਰਿ ਆਤਪਤੁ, ਸਚੌ ਤਖਤੁ, ਜੋਗ ਭੋਗ ਸੰਜੁਤੁ ਬਲਿ ॥ ਗੁਰ ਰਾਮਦਾਸ, ਸਚੁ ਸਲ੍ ਭਣਿ, ਤੂ ਅਟਲੁ ਰਾਜਿ ਅਭਗੁ ਦਲਿ ॥੧॥ (ਪੰਨਾ ੧੪੦੬)**

**ਪਦ ਅਰਥ**:— ਸਿਰਿ—ਸਿਰ ਉੱਤੇ । ਆਤਪਤੁ—ਛਤਰ । (ਆਤਪ—ਧੁੱਪ । ਆਤਪਾਤੱ .*ਿਯਤੇ ਇਤਿ) । ਸਚੌ—ਸੱਚਾ, ਅਟੱਲ । ਜੋਗ ਭੋਗ ਸੰਜੁਤੁ—ਜੋਗ ਤੇ ਰਾਜ ਮਾਣਨ ਵਾਲੇ । ਬਲਿ—ਬਲ ਵਾਲਾ । ਸਲ੍—ਹੇ ਸਲ੍ ਕਵੀ ! ਅਟਲੁ ਰਾਜਿ—ਅਟੱਲ ਰਾਜ ਵਾਲਾ । ਅਭਗੁ ਦਲਿ—ਅਭੱਗ ਦਲ ਵਾਲਾ, ਨਾ ਹਾਰਨ ਵਾਲੀ ਫੌਜ ਵਾਲਾ ।

**ਅਰਥ**:— (ਆਪ ਦੇ) ਸਿਰ ਉੱਤੇ ਛਤਰ ਹੈ, (ਆਪ ਦਾ) ਤਖ਼ਤ ਸਦਾ-ਥਿਰ ਹੈ, ਆਪ ਰਾਜ ਤੇ ਜੋਗ ਦੋਵੇਂ ਮਾਣਦੇ ਹੋ, ਤੇ ਬਲੀ ਹੋ । ਹੇ ਸਲ੍ਯ ਕਵੀ ! ਤੂੰ ਸੱਚ ਆਖ "ਹੇ ਗੁਰੂ ਰਾਮਦਾਸ ! ਤੂੰ ਅਟੱਲ ਰਾਜ ਵਾਲਾ ਤੇ (ਦੈਵੀ ਸੰਪਤੀ ਰੂਪ) ਨਾਹ ਨਾਸ ਹੋਣ ਵਾਲੀ ਫੌਜ ਵਾਲਾ ਹੈਂ" ।੧।

**ਤੂ ਸਤਿਗੁਰੁ ਚਹੁ ਜੁਗੀ, ਆਪਿ ਆਪੇ ਪਰਮੇਸਰੁ ॥ ਸੁਰਿ ਨਰ ਸਾਧਿਕ ਸਿਧ ਸਿਖ, ਸੇਵੰਤ ਧੁਰਹ ਧੁਰੁ ॥ (ਪੰਨਾ ੧੪੦੬)**

**ਪਦ ਅਰਥ**:— ਚਹੁ ਜੁਗੀ—ਚੌਹਾਂ ਹੀ ਜੁਗਾਂ ਵਿਚ ਰਹਿਣ ਵਾਲਾ, ਸਦਾ-ਥਿਰ । ਆਪੇ—ਆਪ ਹੀ । ਧੁਰਹ ਧੁਰੁ—ਧੁਰ ਤੋਂ ਹੀ, ਮੁੱਢ ਤੋਂ ਹੀ । ਸੁਰਿ—ਦੇਵਤੇ । ਨਰ—ਮਨੁੱਖ । ਸਾਧਿਕ—ਜੋਗ-ਸਾਧਨ ਕਰਨ ਵਾਲੇ । ਸਿਧ—ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ ।

**ਅਰਥ**:— ਹੇ ਗੁਰੂ ਰਾਮਦਾਸ ! ਤੂੰ ਚਾਰ ਜੁਗਾਂ ਵਿਚ ਹੀ ਥਿਰ ਗੁਰੂ ਹੈਂ, (ਮੇਰੀਆਂ ਨਜ਼ਰਾਂ ਵਿਚ ਤਾਂ) ਤੂੰ ਹੀ ਪਰਮੇਸਰ ਹੈਂ । ਦੇਵਤੇ, ਮਨੁੱਖ, ਸਾਧਿਕ, ਸਿੱਧ ਅਤੇ ਸਿੱਖ ਮੁੱਢ ਤੋਂ ਹੀ ਤੈਨੂੰ ਸਿਉਂਦੇ ਆਏ ਹਨ ।

**ਆਦਿ ਜੁਗਾਦਿ ਅਨਾਦਿ, ਕਲਾ ਧਾਰੀ ਤ੍ਰਿਹੁ ਲੋਅਹ ॥ ਅਗਮ ਨਿਗਮ ਉਧਰਣ, ਜਰਾ ਜੰਮਿਹਿ ਆਰੋਅਹ ॥ (ਪੰਨਾ ੧੪੦੬)**

**ਪਦ ਅਰਥ**:— ਉਧਰਣ—ਬਚਾਉਣ ਵਾਲੇ । ਅਗਮ ਨਿਗਮ—ਵੇਦ ਸ਼ਾਸਤ੍ਰ । ਜਰਾ—ਬੁਢੇਪਾ । ਜੰਮਿਹਿ—ਜਮ ਉਤੇ । ਆਰੋਅਹ—ਸਵਾਰ ਹੋ ।

ਅਰਥ:— (ਆਪ) ਆਦਿ ਤੋਂ ਹੋ, ਜੁਗਾਂ ਦੇ ਆਦਿ ਤੋਂ ਹੋ, ਅਤੇ ਅਨਾਦੀ ਹੋ । ਤਿੰਨਾਂ ਲੋਕਾਂ ਵਿਚ ਹੀ (ਆਪ ਨੇ ਆਪਣੀ) ਸੱਤਾ ਧਾਰੀ ਹੋਈ ਹੈ । (ਮੇਰੇ ਵਾਸਤੇ ਤਾਂ ਆਪ ਹੀ ਹੋ ਜਿਸ ਨੇ) ਵੇਦ ਸ਼ਾਸਤਰਾਂ ਨੂੰ ਬਚਾਇਆ ਸੀ (ਵਰਾਹ-ਰੂਪ ਹੋ ਕੇ) । ਆਪ ਬੁਢੇਪੇ ਤੇ ਜਮਾਂ ਉੱਤੇ ਸਵਾਰ ਹੋ (ਭਾਵ, ਆਪ ਨੂੰ ਇਹਨਾਂ ਦਾ ਡਰ ਨਹੀਂ ਹੈ) ।

**ਗੁਰ ਅਮਰਦਾਸਿ, ਥਿਰੁ ਥਪਿਅਉ, ਪਰਗਾਮੀ ਤਾਰਣ ਤਰਣ ॥ ਅਘ ਅੰਤਕ ਬਦੈ ਨ, ਸਲ੍ਯ ਕਵਿ, ਗੁਰ ਰਾਮਦਾਸ, ਤੇਰੀ ਸਰਣ ॥੨॥੬੦॥ (ਪੰਨਾ ੧੪੦੬)**

**ਪਦ ਅਰਥ**:— ਗੁਰ ਅਮਰਦਾਸਿ—ਗੁਰੂ ਅਮਰਦਾਸ (ਜੀ) ਨੇ । ਥਿਰੁ ਥਪਿਅਉ—ਅਟੱਲ ਕਰ ਦਿੱਤਾ ਹੈ । ਪਰਗਾਮੀ—ਪਾਰਗਰਾਮੀ, ਮੁਕਤ । ਤਰਣ—ਜਹਾਜ਼ । ਅਘ—ਪਾਪ । ਅੰਤਕ—ਜਮ । ਬਦੈ ਨ—ਬਦਦਾ ਨਹੀਂ, ਪਰਵਾਹ ਨਹੀਂ ਕਰਦਾ; ਡਰਦਾ ਨਹੀਂ ।

**ਅਰਥ**:— (ਆਪ ਨੂੰ) ਗੁਰੂ ਅਮਰਦਾਸ (ਜੀ) ਨੇ ਅਟੱਲ ਕਰ ਦਿੱਤਾ ਹੈ, ਆਪ ਮੁਕਤ ਹੋ ਤੇ ਹੋਰਨਾਂ ਨੂੰ ਤਾਰਨ ਲਈ ਜਹਾਜ਼ ਹੋ । ਹੇ ਗੁਰੂ ਰਾਮਦਾਸ ! ਸਲ੍ਯ ਕਵੀ (ਆਖਦਾ ਹੈ)—ਜੋ ਮਨੁੱਖ ਤੇਰੀ ਸਰਨ ਆਇਆ ਹੈ, ਉਹ ਪਾਪਾਂ ਤੇ ਜਮਾਂ ਨੂੰ ਬਦਦਾ ਨਹੀਂ ਹੈ ।੨।੬੦।

(ਸਲ੍ਯ ਕਵੀ ਦੇ ੨ ਸਵਈਏ)

ਮਹਲੇ ਚੌਥੇ ਦੇ ਸਾਰੇ ੬੦ ਸਵਈਆਂ ਦਾ ਵੇਰਵਾ

(੧) ਕਵੀ ਕਲ੍ਯਸਹਾਰ . . ੧੩ . . .।੧੩।<br>
(੨) ਕਵੀ ਨਲ੍ਯ . . . . . ੧੬ . . ।੧੬।੨੯।<br>
(੩) ਕਵੀ ਗਯੰਦ . . . . ੧੩ . . . ।੧੩।੪੨।

(੪) ਕਵੀ ਮਥੁਰਾ . . . . .੭ . . . .।੭।੪੯।
(੫) ਕਵੀ ਬਲ੍ਯ . . . . .  ੫ . . . .।੫।੫੪।
(੬) ਕਵੀ ਕੀਰਤ . . . . .੪  . . . ।੪।੫੮।
(੭) ਕਵੀ ਸਲ੍ਯ . . . . . .੨ . . . . ।੨।੬੦।
 . . . . . . . . . . . . ——
 . . . . ਜੋੜ . . . . . . ੬੦

ੴ ਸਤਿਗੁਰ ਪ੍ਰਸਾਦਿ ॥
ਸਵਈਏ ਮਹਲੇ ਪੰਜਵੇ ਕੇ ੫

**ਅਰਥ**:— ਗੁਰੂ ਅਰਜਨ ਸਾਹਿਬ ਜੀ ਦੀ ਉਸਤਤਿ ਵਿਚ ਉਚਾਰੇ ਹੋਏ ਸਵਈਏ ।

**ਸਿਮਰੰ ਸੋਈ ਪੁਰਖੁ, ਅਚਲੁ ਅਬਿਨਾਸੀ ॥ ਜਿਸੁ ਸਿਮਰਤ, ਦੁਰਮਤਿ ਮਲੁ ਨਾਸੀ ॥ ਸਤਿਗੁਰ ਚਰਣ ਕਵਲ, ਰਿਦਿ ਧਾਰੰ ॥ ਗੁਰ ਅਰਜੁਨ ਗੁਣ, ਸਹਜਿ ਬਿਚਾਰੰ ॥ (ਪੰਨਾ ੧੪੦੬-੧੪੦੭)**

**ਪਦ ਅਰਥ**:— ਸਿਮਰੰ—ਮੈਂ ਸਿਮਰਦਾ ਹਾਂ । ਧਾਰੰ—ਧਾਰਦਾ ਹਾਂ । ਰਿਦਿ—ਹਿਰਦੇ ਵਿਚ । ਬਿਚਾਰੰ—ਵਿਚਾਰਦਾ ਹਾਂ । ਸਹਜਿ—ਸਹਜ ਨਾਲ, ਪ੍ਰੇਮ ਨਾਲ, ਆਤਮਕ ਅਡੋਲਤਾ ਵਿਚ (ਟਿਕ ਕੇ) ।

**ਅਰਥ**:— ਮੈਂ ਉਸ ਅਬਿਨਾਸੀ ਤੇ ਅਚੱਲ ਅਕਾਲ ਪੁਰਖ ਨੂੰ ਸਿਮਰਦਾ ਹਾਂ, ਜਿਸ ਦਾ ਸਿਮਰਨ ਕਰਨ ਨਾਲ ਦੁਰਮਤਿ ਦੀ ਮੈਲ ਦੂਰ ਹੋ ਜਾਂਦੀ ਹੈ । ਮੈਂ ਸਤਿਗੁਰੂ ਦੇ ਕਵਲਾਂ ਵਰਗੇ ਚਰਨ ਹਿਰਦੇ ਵਿਚ ਟਿਕਾਉਂਦਾ ਹਾਂ, ਤੇ ਪ੍ਰੇਮ ਨਾਲ ਗੁਰੂ ਅਰਜੁਨ ਦੇਵ ਜੀ ਦੇ ਗੁਣ ਵਿਚਾਰਦਾ ਹਾਂ ।

**ਗੁਰ ਰਾਮਦਾਸ ਘਰਿ, ਕੀਅਉ ਪ੍ਰਗਾਸਾ ॥ ਸਗਲ ਮਨੋਰਥ ਪੂਰੀ ਆਸਾ ॥ ਤੈ, ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥ ਕਲ੍ਯ ਜੋੜਿ ਕਰ, ਸੁਜਸੁ ਵਖਾਣਿਓ ॥ (ਪੰਨਾ ੧੪੦੭)**

**ਪਦ ਅਰਥ**:— ਗੁਰ ਰਾਮਦਾਸ ਘਰਿ—ਗੁਰੂ ਰਾਮਦਾਸ (ਜੀ) ਦੇ ਘਰ ਵਿਚ । ਕੀਅਉ ਪ੍ਰਗਾਸਾ—ਪ੍ਰਗਟ ਹੋਏ । ਜਨਮਤ—ਜਨਮ ਲੈਂਦਿਆਂ ਹੀ, ਮੁੱਢ ਤੋਂ ਹੀ । ਗੁਰਮਤਿ—ਗੁਰੂ ਦੀ ਮਤ ਲੈ ਕੇ । ਜੋੜਿ ਕਰ—ਹੱਥ ਜੋੜ ਕੇ । ਕਰ—ਹੱਥ (ਬਹੁ-ਵਚਨ) ।

**ਅਰਥ**:— (ਹੇ ਗੁਰੂ ਅਰਜੁਨ !) ਕਲ੍ਯ ਕਵੀ ਹੱਥ ਜੋੜ ਕੇ (ਆਪ ਦੀ) ਸਿਫ਼ਤਿ ਉਚਾਰਦਾ ਹੈ, (ਆਪ ਨੇ) ਗੁਰੂ ਰਾਮਦਾਸ (ਜੀ) ਦੇ ਘਰ ਵਿਚ ਜਨਮ ਲਿਆ, (ਉਹਨਾਂ ਦੇ) ਸਾਰੇ ਮਨੋਰਥ ਤੇ ਆਸਾਂ ਪੂਰੀਆਂ ਹੋਈਆਂ । ਜਨਮ ਤੋਂ ਹੀ ਆਪ ਨੇ ਗੁਰੂ ਦੀ ਮਤਿ ਦੁਆਰਾ ਬ੍ਰਹਮ ਨੂੰ ਪਛਾਣਿਆ ਹੈ (ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਹੋਈ ਹੈ) ।

**ਭਗਤਿ ਜੋਗ ਕੌ ਜੈਤਵਾਰੁ, ਹਰਿ ਜਨਕੁ ਉਪਾਯਉ ॥ ਸਬਦੁ ਗੁਰੂ ਪਰਕਾਸਿਓ, ਹਰਿ ਰਸਨ ਬਸਾਯਉ ॥ (ਪੰਨਾ ੧੪੦੭)**

**ਪਦ ਅਰਥ**:— ਕੌ—ਨੂੰ । ਜੈਤਵਾਰੁ—ਜਿੱਤਣ ਵਾਲਾ । ਰਸਨ—ਜੀਭ ਉੱਤੇ ।

**ਅਰਥ**:— ਆਪ ਨੇ ਭਗਤੀ ਦੇ ਜੋਗ ਨੂੰ ਜਿੱਤ ਲਿਆ ਹੈ (ਭਾਵ, ਆਪ ਨੇ ਭਗਤੀ ਦਾ ਮਿਲਾਪ ਪਾ ਲਿਆ ਹੈ) । ਹਰੀ ਨੇ (ਆਪ ਨੂੰ) 'ਜਨਕ' ਪੈਦਾ ਕੀਤਾ ਹੈ । (ਆਪ ਨੇ) ਗੁਰੂ ਸ਼ਬਦ ਨੂੰ ਪਰਗਟ ਕੀਤਾ ਹੈ, ਤੇ ਹਰੀ ਨੂੰ (ਆਪ ਨੇ) ਜੀਭ ਉੱਤੇ ਵਸਾਇਆ ਹੈ ।

**ਗੁਰ ਨਾਨਕ ਅੰਗਦ ਅਮਰ ਲਾਗਿ, ਉਤਮ ਪਦੁ ਪਾਯਉ ॥ ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ ॥੧॥ (ਪੰਨਾ ੧੪੦੭)**

**ਅਰਥ**:— ਗੁਰੂ ਨਾਨਕ ਦੇਵ, ਗੁਰੂ ਅੰਗਦ ਸਾਹਿਬ ਅਤੇ ਗੁਰੂ ਅਮਰਦਾਸ ਜੀ ਦੀ ਚਰਨੀਂ ਲੱਗ ਕੇ, (ਗੁਰੂ ਅਰਜੁਨ ਸਾਹਿਬ ਜੀ ਨੇ) ਉੱਤਮ ਪਦਵੀ ਪਾਈ ਹੈ; ਗੁਰੂ ਰਾਮਦਾਸ (ਜੀ) ਦੇ ਘਰ ਵਿਚ ਗੁਰੂ ਅਰਜੁਨ ਭਗਤ ਜੰਮ ਪਿਆ ਹੈ ।੧।

**ਬਡਭਾਗੀ ਉਨਮਾਨਿਅਉ, ਰਿਦਿ ਸਬਦੁ ਬਸਾਯਉ ॥ ਮਨੁ ਮਾਣਕੁ ਸੰਤੋਖਿਅਉ, ਗੁਰਿ ਨਾਮੁ ਦ੍ਰਿੜ੍ਹਾਯਉ ॥ (ਪੰਨਾ ੧੪੦੭)**

**ਪਦ ਅਰਥ**:— ਉਨਮਾਨਿਅਉ—ਪੂਰਨ ਖਿੜਾਉ ਵਿਚ ਹੈ । ਰਿਦਿ—ਹਿਰਦੇ ਵਿਚ ਹੈ । ਗੁਰਿ—ਗੁਰੂ ਨੇ ।

**ਅਰਥ**:— (ਗੁਰੂ ਅਰਜੁਨ) ਵੱਡੇ ਵਾਗਾਂ ਵਾਲਾ ਹੈ, ਪੂਰਨ ਖਿੜਾਉ ਵਿਚ ਹੈ । (ਆਪ ਨੇ) ਹਿਰਦੇ ਵਿਚ ਸ਼ਬਦ ਵਸਾਇਆ ਹੈ; (ਆਪ ਨੇ ਆਪਣੇ) ਮਾਣਕ-ਰੂਪ ਮਨ ਨੂੰ ਸੰਤੋਖ ਵਿਚ ਟਿਕਾਇਆ ਹੈ; ਗੁਰੂ (ਰਾਮਦਾਸ ਜੀ) ਨੇ (ਆਪ ਨੂੰ) ਨਾਮ ਦ੍ਰਿੜ੍ਹ ਕਰਾਇਆ ਹੈ ।

**ਅਗਮੁ ਅਗੋਚਰੁ ਪਾਰਬ੍ਰਹਮੁ, ਸਤਿਗੁਰਿ ਦਰਸਾਯਉ ॥ ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਨਭਉ ਠਹਰਾਯਉ ॥੨॥ (ਪੰਨਾ ੧੪੦੭)**

**ਪਦ ਅਰਥ**:— ਸਤਿਗੁਰਿ—ਸਤਿਗੁਰੂ (ਰਾਮਦਾਸ ਜੀ) ਨੇ । ਦਰਸਾਯਉ—ਵਿਖਾਇਆ ਹੈ । ਅਨਭਉ—ਗਿਆਨ । ਠਹਰਾਯਉ—ਥਾਪਿਆ ਹੈ । ਅਗਮੁ—ਅਪਹੁੰਚ ਪ੍ਰਭੂ । ਅਗੋਚਰੁ—(ਅ-ਗੋ-ਚਰੁ) ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ ।

**ਅਰਥ**:— ਸਤਿਗੁਰੂ (ਰਾਮਦਾਸ ਜੀ) ਨੇ (ਆਪ ਨੂੰ) ਅਗਮ ਅਗੋਚਰ ਪਾਰਬ੍ਰਹਮ ਵਿਖਾਲ ਦਿੱਤਾ ਹੈ । ਗੁਰੂ ਰਾਮਦਾਸ (ਜੀ) ਦੇ ਘਰ ਵਿਚ ਅਕਾਲ ਪੁਰਖ ਨੇ ਗੁਰੂ ਅਰਜੁਨ (ਜੀ) ਨੂੰ ਗਿਆਨ-ਰੂਪ ਥਾਪਿਆ ਹੈ ।੨।

**ਜਨਕ ਰਾਜੁ ਬਰਤਾਇਆ, ਸਤਜੁਗੁ ਆਲੀਣਾ ॥ ਗੁਰ ਸਬਦੇ ਮਨੁ ਮਾਨਿਆ, ਅਪਤੀਜੁ ਪਤੀਣਾ ॥ (ਪੰਨਾ ੧੪੦੭)**

**ਪਦ ਅਰਥ**:— ਜਨਕ ਰਾਜੁ—ਜਨਕ ਦਾ ਰਾਜ (ਭਾਵ, ਗਿਆਨ ਦਾ ਰਾਜ) । ਆਲੀਣਾ—ਸਮਾਇਆ ਹੋਇਆ ਹੈ, ਵਰਤਿਆ ਹੋਇਆ ਹੈ । ਅਪਤੀਜੁ—ਨਾਹ ਪਤੀਜਣ ਵਾਲਾ ਮਨ ।

**ਅਰਥ**:— (ਗੁਰੂ ਅਰਜੁਨ ਸਾਹਿਬ ਨੇ) ਗਿਆਨ ਦਾ ਰਾਜ ਵਰਤਾ ਦਿੱਤਾ ਹੈ, (ਹੁਣ ਤਾਂ) ਸਤਿਜੁਗ ਵਰਤ ਰਿਹਾ ਹੈ । (ਆਪ ਦਾ) ਮਨ ਗੁਰੂ ਦੇ ਸ਼ਬਦ ਵਿਚ ਮੰਨਿਆ ਹੋਇਆ ਹੈ, ਤੇ ਇਹ ਨਾਹ ਪਤੀਜਣ ਵਾਲਾ ਮਨ ਪਤੀਜ ਗਿਆ ਹੈ ।

**ਗੁਰੁ ਨਾਨਕੁ, ਸਚੁ ਨੀਵ ਸਾਜਿ, ਸਤਿਗੁਰ ਸੰਗਿ ਲੀਣਾ ॥ ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਪਰੰਪਰੁ ਬੀਣਾ ॥੩॥ (ਪੰਨਾ ੧੪੦੭)**

**ਪਦ ਅਰਥ**:— ਸਾਜਿ—ਉਸਾਰ ਕੇ । ਸਤਿਗੁਰ ਸੰਗਿ—ਗੁਰੂ (ਅਰਜੁਨ ਦੇਵ) ਵਿਚ । ਅਪਰੰਪਰੁ—ਬੇਅੰਤ ਹਰੀ । ਬੀਣਾ—ਬਣਿਆ ਹੋਇਆ ਹੈ ।

**ਅਰਥ**:— ਗੁਰੂ ਨਾਨਕ ਦੇਵ ਆਪ 'ਸਚੁ'-ਰੂਪ ਨੀਂਹ ਉਸਾਰ ਕੇ ਗੁਰੂ (ਅਰਜੁਨ ਦੇਵ ਜੀ) ਵਿਚ ਲੀਨ ਹੋ ਗਿਆ ਹੈ । ਗੁਰੂ ਰਾਮਦਾਸ (ਜੀ) ਦੇ ਘਰ ਵਿਚ ਗੁਰੂ ਅਰਜੁਨ ਦੇਵ ਅਪਰੰਪਰ-ਰੂਪ ਬਣਿਆ ਹੋਇਆ ਹੈ ।੩।

**ਖੇਲੁ ਗੂੜ੍ਉ ਕੀਅਉ ਹਰਿ ਰਾਇ, ਸੰਤੋਖਿ ਸਮਾਚਰ੍ਉ, ਬਿਮਲ ਬੁਧਿ ਸਤਿਗੁਰਿ ਸਮਾਣਉ ॥ ਆਜੋਨੀ ਸੰਭਵਿਅਉ, ਸੁਜਸੁ ਕਲ੍ ਕਵੀਅਣਿ ਬਖਾਣਿਅਉ ॥ (ਪੰਨਾ ੧੪੦੭)**

**ਪਦ ਅਰਥ**:— ਗੂੜ੍ਉ—ਅਸਚਰਜ । ਹਰਿ ਰਾਇ—ਅਕਾਲ ਪੁਰਖ ਨੇ । ਸਮਾਚਰ੍ਉ—ਵਿਚਰਦਾ ਹੈ (ਗੁਰੂ ਅਰਜੁਨ) । ਬਿਮਲ—ਨਿਰਮਲ । ਸਤਿਗੁਰਿ—ਗੁਰੂ (ਅਰਜੁਨ) ਵਿਚ । ਸਮਾਣਉ—ਸਮਾਈ ਹੈ । ਆਜੋਨੀ—ਜੂਨਾਂ ਤੋਂ ਰਹਤ । ਸੰਭਵਿਅਉ—ਸੁਤੇ ਪ੍ਰਕਾਸ਼, (ਵਯਜ਼ਭੁ) ਆਪਣੇ ਆਪ ਤੋਂ ਪਰਗਟ ਹੋਣ ਵਾਲਾ । ਕਲ੍ ਕਵੀਅਣਿ—ਕਲ੍ ਆਦਿਕ ਕਵੀਆਂ ਨੇ ।

**ਅਰਥ**:— ਅਕਾਲ ਪੁਰਖ ਨੇ (ਇਹ) ਅਸਚਰਜ ਖੇਡ ਰਚੀ ਹੈ, (ਗੁਰੂ ਅਰਜੁਨ) ਸੰਤੋਖ ਵਿਚ ਵਿਚਰ ਰਿਹਾ ਹੈ । ਨਿਰਮਲ ਬੁੱਧੀ ਗੁਰੂ (ਅਰਜੁਨ) ਵਿਚ ਸਮਾਈ ਹੋਈ ਹੈ । ਆਪ ਜੂਨਾਂ ਤੋਂ ਰਹਤ ਤੇ ਸੁਤੇ-ਪ੍ਰਕਾਸ਼ ਹਰੀ ਦਾ ਰੂਪ ਹਨ । ਕਲ੍ ਆਦਿਕ ਕਵੀਆਂ ਨੇ (ਆਪ ਦਾ) ਸੁੰਦਰ ਜਸ ਉਚਾਰਿਆ ਹੈ ।

**ਗੁਰਿ ਨਾਨਕਿ, ਅੰਗਦੁ ਵਰ੍ਉ, ਗੁਰਿ ਅੰਗਦਿ, ਅਮਰ ਨਿਧਾਨੁ ॥ ਗੁਰਿ ਰਾਮਦਾਸ, ਅਰਜੁਨੁ ਵਰ੍ਉ ਪਾਰਸੁ ਪਰਸੁ ਪ੍ਰਮਾਣੁ ॥੪॥ (ਪੰਨਾ ੧੪੦੭)**

**ਪਦ ਅਰਥ**:— ਵਰ੍ਉ—ਵਰ ਦਿੱਤਾ ਹੈ । ਨਿਧਾਨੁ—ਖ਼ਜ਼ਾਨਾ । ਪਰਸੁ—ਪਰਸਣਾ, ਛੁਹਣਾ । ਪਾਰਸੁ ਪ੍ਰਮਾਣੁ—ਪਾਰਸ ਵਰਗਾ ।

**ਅਰਥ**:— ਗੁਰੂ ਨਾਨਕ (ਦੇਵ ਜੀ) ਨੇ ਗੁਰੂ ਅੰਗਦ ਨੂੰ ਵਰ ਬਖ਼ਸ਼ਿਆ; ਗੁਰੂ ਅੰਗਦ (ਦੇਵ ਜੀ) ਨੇ (ਸਭ ਪਦਾਰਥਾਂ ਦਾ) ਖ਼ਜ਼ਾਨਾ (ਗੁਰੂ) ਅਮਰਦਾਸ (ਜੀ) ਨੂੰ ਦਿੱਤਾ । ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜੁਨ (ਸਾਹਿਬ ਜੀ) ਨੂੰ ਵਰ ਦਿੱਤਾ; ਅਤੇ ਉਹਨਾਂ (ਦੇ ਚਰਨਾਂ) ਨੂੰ ਛੁਹਣਾ ਪਾਰਸ ਦੀ ਛੋਹ ਵਰਗਾ ਹੋ ਗਿਆ ਹੈ ।੪।

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥ ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥ (ਪੰਨਾ ੧੪੦੭)**

**ਪਦ ਅਰਥ**:— ਪਰ ਦੁਖ—ਪਰਾਏ ਦੁੱਖ । ਅਨੰਭਉ—ਗਿਆਨ-ਰੂਪ ।

**ਅਰਥ**:— (ਗੁਰੂ) ਅਰਜਨ (ਸਾਹਿਬ) ਸਦ-ਜੀਵੀ ਹੈ, (ਆਪ ਦਾ) ਮੁੱਲ ਨਹੀਂ ਪੈ ਸਕਦਾ, (ਆਪ) ਜੂਨਾਂ ਤੋਂ ਰਹਤ ਤੇ ਸੁਤੇ ਪ੍ਰਕਾਸ਼ ਹਰੀ ਦਾ ਰੂਪ ਹਨ; (ਗੁਰੂ ਅਰਜਨ) ਭੈ ਦੂਰ ਕਰਨ ਵਾਲਾ, ਪਰਾਏ ਦੁੱਖ ਹਰਨ ਵਾਲਾ, ਬੇਅੰਤ ਤੇ ਗਿਆਨ-ਸਰੂਪ ਹੈ ।

**ਅਗਹ ਗਹਣੁ, ਭ੍ਰਮੁ ਭ੍ਰਾਂਤਿ ਦਹਣੁ, ਸੀਤਲੁ ਸੁਖ ਦਾਤਉ ॥ ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥ (ਪੰਨਾ ੧੪੦੭)**

**ਪਦ ਅਰਥ**:— ਅਗਹ—ਜੋ ਪਹੁੰਚ ਤੋਂ ਪਰੇ ਹੈ । ਅਗਹ ਗਹਣੁ—ਪਹੁੰਚ ਤੋਂ ਪਰੇ ਜੋ ਹਰੀ ਹੈ ਉਸ ਤਾਈਂ ਪਹੁੰਚ ਵਾਲਾ । ਆਸੰਭਉ—ਉਤਪੱਤੀ ਰਹਤ, ਅਜਨਮਾ । ਉਦਵਿਅਉ—ਪਰਗਟ ਹੋਇਆ ਹੈ । ਬਿਧਾਤਉ—ਕਰਤਾਰ, ਬਿਧਾਤਾ ।

**ਅਰਥ**:— (ਗੁਰੂ ਅਰਜਨ ਸਾਹਿਬ ਜੀ ਦੀ) ਉਸ ਹਰੀ ਤਕ ਪਹੁੰਚ ਹੈ ਜੋ (ਜੀਵਾਂ ਦੀ) ਪਹੁੰਚ ਤੋਂ ਪਰੇ ਹੈ, (ਗੁਰੂ ਅਰਜਨ) ਭਰਮ ਤੇ ਭਟਕਣਾ ਨੂੰ ਦੂਰ ਕਰਨ ਵਾਲਾ ਹੈ, ਸੀਤਲ ਹੈ ਤੇ ਸੁਖਾਂ ਦੇ ਦੇਣ ਵਾਲਾ ਹੈ; (ਮਾਨੋ) ਅਜਨਮਾ, ਪੂਰਨ ਪੁਰਖ ਸਿਰਜਣਹਾਰ ਪ੍ਰਗਟ ਹੋ ਪਿਆ ਹੈ ।

**ਨਾਨਕ ਆਦਿ ਅੰਗਦ ਅਮਰ, ਸਤਿਗੁਰ ਸਬਦਿ ਸਮਾਇਅਉ ॥ ਧਨੁ ਧੰਨੁ ਗੁਰੂ, ਰਾਮਦਾਸ ਗੁਰੁ, ਜਿਨਿ ਪਾਰਸੁ ਪਰਸਿ ਮਿਲਾਇਅਉ ॥੫॥ (ਪੰਨਾ ੧੪੦੭)**

**ਪਦ ਅਰਥ**:— ਆਦਿ—ਤੋਂ ਲੈ ਕੇ । ਸਤਿਗੁਰਿ ਸਬਦਿ—ਸਤਿਗੁਰੂ ਦੇ ਸ਼ਬਦ ਵਿਚ । ਸਮਾਇਅਉ—(ਗੁਰੂ ਅਰਜਨ) ਲੀਨ ਹੋਇਆ ਹੈ । ਜਿਨਿ—ਜਿਸ (ਗੁਰੂ ਰਾਮਦਾਸ ਜੀ) ਨੇ । ਪਰਸਿ—(ਗੁਰੂ ਅਰਜਨ ਨੂੰ) ਪਰਸ ਕੇ । ਪਾਰਸੁ—ਪਾਰਸ (ਬਣਾ ਕੇ) ।

**ਅਰਥ**:— ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਦੀ ਬਰਕਤਿ ਨਾਲ, (ਗੁਰੂ ਅਰਜਨ ਦੇਵ) ਸਤਿਗੁਰੂ ਦੇ ਸ਼ਬਦ ਵਿਚ ਲੀਨ ਹੈ । ਗੁਰੂ ਰਾਮਦਾਸ ਜੀ ਧੰਨ ਹੈ, ਜਿਸ ਨੇ ਗੁਰੂ (ਅਰਜਨ ਜੀ ਨੂੰ) ਪਰਸ ਕੇ ਪਾਰਸ ਬਣਾ ਕੇ ਆਪਣੇ ਵਰਗਾ ਕਰ ਲਿਆ ਹੈ ।੫।

**ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ, ਭਾਗੁ, ਜੁਗਤਿ ਸਿਵ ਰਹਤਾ ॥ ਗੁਰੁ ਪੂਰਾ ਪਾਯਉ ਬਡ ਭਾਗੀ, ਲਿਵ ਲਾਗੀ ਮੇਦਨਿ ਭਰੁ ਸਹਤਾ ॥ (ਪੰਨਾ ੧੪੦੭)**

**ਪਦ ਅਰਥ**:— ਜਾਸੁ—ਜਿਸ (ਗੁਰੂ ਅਰਜਨ ਜੀ) ਦਾ । ਮੰਦਰਿ—(ਹਿਰਦੇ-ਰੂਪ) ਘਰ ਵਿਚ । ਸਿਵ—ਕਲਿਆਨ-ਸਰੂਪ ਹਰੀ । ਜੁਗਤਿ ਸਿਵ ਰਹਤਾ—ਹਰੀ ਨਾਲ ਜੁੜਿਆ ਰਹਿੰਦਾ ਹੈ । ਮੇਦਨਿ—ਪ੍ਰਿਥਵੀ । ਮੇਦਨਿ ਭਰੁ—ਧਰਤੀ ਦਾ ਭਾਰ ।

**ਅਰਥ**:— ਜਿਸ ਗੁਰੂ ਦੀ ਮਹਿਮਾ ਜਗਤ ਵਿਚ ਹੋ ਰਹੀ ਹੈ, ਜਿਸ ਦੇ ਹਿਰਦੇ ਵਿਚ ਭਾਗ ਜਾਗ ਪਿਆ ਹੈ, ਜੋ ਹਰੀ ਨਾਲ ਜੁੜਿਆ ਰਹਿੰਦਾ ਹੈ, (ਜਿਸ ਨੇ) ਵੱਡੇ ਭਾਗਾਂ ਨਾਲ ਪੂਰਾ ਗੁਰੂ ਲੱਭ ਲਿਆ ਹੈ, (ਜਿਸ ਦੀ) ਬ੍ਰਿਤੀ (ਹਰੀ ਵਿਚ) ਜੁੜੀ ਰਹਿੰਦੀ ਹੈ, ਤੇ ਜੋ ਧਰਤੀ ਦਾ ਭਾਰ ਸਹਿ ਰਿਹਾ ਹੈ;

**ਭਯ ਭੰਜਨੁ, ਪਰ ਪੀਰ ਨਿਵਾਰਨੁ, ਕਲ੍ਯ ਸਹਾਰੁ ਤੋਹਿ ਜਸੁ ਬਕਤਾ ॥ ਕੁਲਿ ਸੋਢੀ, ਗੁਰ ਰਾਮਦਾਸ ਤਨੁ, ਧਰਮ ਧੁਜਾ, ਅਰਜੁਨੁ ਹਰਿ ਭਗਤਾ ॥੬॥ (ਪੰਨਾ ੧੪੦੭)**

**ਪਦ ਅਰਥ**:— ਤੋਹਿ—ਤੇਰਾ । ਬਕਤਾ—ਆਖਦਾ ਹੈ । ਕੁਲਿ ਸੋਢੀ—ਸੋਢੀ ਕੁਲ ਵਿਚ । ਗੁਰ ਰਾਮਦਾਸ ਤਨੁ—ਗੁਰੂ ਰਾਮਦਾਸ (ਜੀ) ਦਾ ਪੁੱਤ੍ਰ । ਧਰਮ ਧੁਜਾ—ਧਰਮ ਦੇ ਝੰਡੇ ਵਾਲਾ ।

**ਅਰਥ**:— (ਹੇ ਗੁਰੂ ਅਰਜੁਨ ਜੀ !) ਤੂੰ ਭੈ ਦੂਰ ਕਰਨ ਵਾਲਾ, ਪਰਾਈ ਪੀੜ ਹਰਨ ਵਾਲਾ ਹੈਂ, ਕਵੀ ਕਲ੍ਯਸਹਾਰ ਤੇਰਾ ਜਸ ਆਖਦਾ ਹੈ । ਗੁਰੂ ਅਰਜਨ ਸਾਹਿਬ ਗੁਰੂ ਰਾਮਦਾਸ ਜੀ ਦਾ ਪੁੱਤਰ, ਸੋਢੀ ਕੁਲ ਵਿਚ ਧਰਮ ਦੇ ਝੰਡੇ ਵਾਲਾ, ਹਰੀ ਦਾ ਭਗਤ ਹੈ ।੬।

ਨੋਟ:— ਪਹਿਲੇ ਸਵਈਆਂ ਵਿਚ ਭੱਟ ਦਾ ਨਾਮ 'ਕਲ੍ਯ' ਆ ਰਿਹਾ ਸੀ, ਇਸ ਸਵਈਏ ਵਿਚ ਨਾਮ 'ਕਲ੍ਯਸਹਾਰ' ਆਇਆ ਹੈ, ਅਗਲੇ ਸਵਈਆਂ ਵਿਚ ਫਿਰ 'ਕਲ੍ਯ' ਆਵੇਗਾ। ਸਵਈਆਂ ਦਾ ਸਿਲਸਿਲੇ ਵਾਲਾ ਨੰਬਰ ਭੀ ਉਹੀ ਚਲਿਆ ਜਾ ਰਿਹਾ ਹੈ। ਸੋ 'ਕਲ੍ਯਸਹਾਰ' ਤੇ 'ਕਲ੍ਯ' ਇਕੋ ਹੀ ਕਵੀ ਹੈ।

**ਧ੍ਰੰਮ ਧੀਰੁ, ਗੁਰਮਤਿ ਗਭੀਰੁ, ਪਰ ਦੁਖ ਬਿਸਾਰਣੁ ॥ ਸਬਦ ਸਾਰੁ, ਹਰਿ ਸਮ ਉਦਾਰੁ, ਅਹੰਮੇਵ ਨਿਵਾਰਣੁ ॥ (ਪੰਨਾ ੧੪੦੭)**

**ਪਦ ਅਰਥ**:— ਧ੍ਰੰਮ—ਧਰਮ। ਪਰ—ਪਰਾਏ। ਸਾਰੁ—ਸ੍ਰੇਸ਼ਟ। ਉਦਾਰੁ—ਖੁਲ੍ਹੇ ਦਿਲ ਵਾਲਾ। ਅਹੰਮੇਵ—ਹਉਮੈ।

**ਅਰਥ**:— (ਗੁਰੂ ਅਰਜਨ ਦੇਵ ਜੀ ਨੇ) ਧੀਰਜ ਨੂੰ ਆਪਣਾ ਧਰਮ ਬਣਾਇਆ ਹੋਇਆ ਹੈ, (ਗੁਰੂ ਅਰਜਨ) ਗੁਰਮਤਿ ਵਿਚ ਡੂੰਘਾ ਹੈ, ਪਰਾਏ ਦੁੱਖ ਦੂਰ ਕਰਨ ਵਾਲਾ ਹੈ, ਸ੍ਰੇਸ਼ਟ ਸ਼ਬਦ ਵਾਲਾ ਹੈ, ਹਰੀ ਵਰਗਾ ਉਦਾਰ-ਚਿੱਤ ਹੈ, ਅਤੇ ਹਉਮੈ ਨੂੰ ਦੂਰ ਕਰਦਾ ਹੈ।

**ਮਹਾ ਦਾਨਿ, ਸਤਿਗੁਰ ਗਿਆਨਿ, ਮਨਿ ਚਾਉ ਨ ਹੁਟੈ ॥ ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵ ਨਿਧਿ ਨ ਨਿਖੁਟੈ ॥ (ਪੰਨਾ ੧੪੦੭)**

**ਪਦ ਅਰਥ**:— ਨ ਹੁਟੈ—ਨਹੀਂ ਮੁੱਕਦਾ। ਨ ਨਿਖੁਟੈ—ਨਹੀਂ ਖ਼ਤਮ ਹੁੰਦਾ। ਗਿਆਨਿ—ਗਿਆਨ ਵਾਲਾ। ਮਨਿ—ਮਨ ਵਿਚ। ਨਵਨਿਧਿ—ਨੌ ਖ਼ਜ਼ਾਨੇ।

**ਅਰਥ**:— (ਆਪ) ਬੜੇ ਦਾਨੀ ਹਨ, ਗੁਰੂ ਦੇ ਗਿਆਨ ਵਾਲੇ ਹਨ, (ਆਪ ਦੇ) ਮਨ ਵਿਚੋਂ ਉਤਸ਼ਾਹ ਕਦੇ ਘੱਟ ਨਹੀਂ ਹੁੰਦਾ। (ਆਪ) ਸਤਿਵੰਤ ਹਨ, ਹਰੀ ਦਾ ਨਾਮ-ਰੂਪ ਮੰਤ੍ਰ (ਜੋ, ਮਾਨੋ,) ਨੌ ਨਿਧੀਆਂ (ਹੈ ਆਪ ਦੇ ਖ਼ਜ਼ਾਨੇ ਵਿਚੋਂ) ਕਦੇ ਮੁੱਕਦਾ ਨਹੀਂ ਹੈ।

**ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥ ਗੁਰ ਅਰਜੁਨ, ਕਲ੍ਯੁਚਰੈ, ਤੈ, ਰਾਜ ਜੋਗ ਰਸੁ ਜਾਣਿਅਉ ॥੨॥ (ਪੰਨਾ ੧੪੦੭)**

**ਪਦ ਅਰਥ**:— ਤਨੁ—ਪੁੱਤਰ। ਸਰਬ ਮੈ—ਸਰਬ-ਵਿਆਪਕ। ਸਹਜਿ—ਸਹਜ ਅਵਸਥਾ ਵਿਚ। ਗੁਰ ਅਰਜੁਨ—ਹੇ ਗੁਰੂ ਅਰਜੁਨ ਦੇਵ ਜੀ! ਕਲ੍ਯੁਚਰੈ—ਕਲ੍ਯ ਉਚਰੈ, ਕਲ੍ਯ ਕਹਿੰਦਾ ਹੈ। ਤੈ—ਆਪ ਨੇ, ਤੂੰ। ਰਾਜ ਜੋਗ ਰਸੁ—ਰਾਜ ਤੇ ਜੋਗ ਦਾ ਆਨੰਦ।

**ਅਰਥ**:— ਗੁਰੂ ਰਾਮਦਾਸ ਜੀ ਦਾ ਸਪੁਤ੍ਰ (ਗੁਰੂ ਅਰਜਨ ਜੀ) ਸਰਬ-ਵਿਆਪਕ (ਦਾ ਰੂਪ) ਹੈ; (ਆਪ ਨੇ) ਆਤਮਕ ਅਡੋਲਤਾ ਵਿਚ (ਆਪਣਾ) ਚੰਦੋਆ ਤਾਣਿਆ ਹੋਇਆ ਹੈ (ਭਾਵ, ਆਪ ਸਹਜ ਰੰਗ ਵਿਚ ਆਨੰਦ ਲੈ ਰਹੇ ਹਨ)। ਕਲ੍ਯ ਕਵੀ ਆਖਦਾ ਹੈ, "ਹੇ ਗੁਰੂ ਅਰਜਨ ਦੇਵ! ਤੂੰ ਰਾਜ ਅਤੇ ਜੋਗ ਦਾ ਆਨੰਦ ਸਮਝ ਲਿਆ ਹੈ" (ਮਾਣ ਰਿਹਾ ਹੈਂ)।੨।

**ਭੈ ਨਿਰਭਉ ਮਾਣਿਅਉ, ਲਾਖ ਮਹਿ ਅਲਖੁ ਲਖਾਯਉ ॥ ਅਗਮੁ ਅਗੋਚਰ ਗਤਿ ਗਭੀਰੁ, ਸਤਿਗੁਰਿ ਪਰਚਾਯਉ ॥ (ਪੰਨਾ ੧੪੦੮)**

**ਪਦ ਅਰਥ**:— ਭੈ ਨਿਰਭਉ—ਅਕਾਲ ਪੁਰਖ ਜੋ ਭੈ-ਰਹਤ ਹੈ । ਲਾਖ ਮਹਿ—ਲੱਖਾਂ ਜੀਆਂ ਵਿਚ ਵਿਆਪਕ । ਲਖਾਯਉ—ਦਿਖਾਇਆ ਹੈ । ਅਗੋਚਰ ਗਤਿ—ਜਿਸ ਦੀ ਗਤੀ ਅਗੋਚਰ ਹੈ, ਜਿਸ ਦੀ ਅਵਸਥਾ ਇੰਦ੍ਰਿਆਂ ਦੀ ਅਪ੍ਹੁੰਚ ਤੋਂ ਪਰੇ ਹੈ । ਸਤਿਗੁਰਿ—ਗੁਰੂ (ਰਾਮਦਾਸ ਜੀ) ਨੇ । ਪਰਚਾਯਉ—ਉਪਦੇਸ਼ ਦਿਤਾ ਹੈ ।

**ਅਰਥ**:— (ਗੁਰੂ ਅਰਜੁਨ ਦੇਵ ਜੀ ਨੇ) ਉਸ ਹਰੀ ਨੂੰ ਮਾਣਿਆ ਹੈ, ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ, ਤੇ ਜੋ ਲੱਖਾਂ ਵਿਚ ਰਮਿਆ ਹੋਇਆ ਹੈ । ਗੁਰੂ (ਰਾਮਦਾਸ ਜੀ) ਨੇ ਆਪ ਨੂੰ ਉਸ ਹਰੀ ਦਾ ਉਪਦੇਸ਼ ਦਿੱਤਾ ਹੈ ਜੋ ਅਗੰਮ ਹੈ, ਗੰਭੀਰ ਹੈ ਤੇ ਜਿਸ ਦੀ ਹਸਤੀ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ ।

**ਗੁਰ ਪਰਚੈ ਪਰਵਾਣੁ, ਰਾਜ ਮਹਿ ਜੋਗੁ ਕਮਾਯਉ ॥ ਧੰਨਿ ਧੰਨਿ ਗੁਰੁ ਧੰਨਿ, ਅਭਰ ਸਰ ਸੁਭਰ ਭਰਾਯਉ ॥ (ਪੰਨਾ ੧੪੦੮)**

**ਪਦ ਅਰਥ**:— ਗੁਰ ਪਰਚੈ—ਗੁਰੂ ਦੇ ਉਪਦੇਸ਼ ਦੇ ਕਾਰਨ । ਅਭਰ—ਖ਼ਾਲੀ, (ਅ-ਭਰ) । ਸਰ—(ਹਿਰਦੇ-ਰੂਪ) ਸਰੋਵਰ । ਸੁਭਰ—ਨਕਾ-ਨਕ ।

**ਅਰਥ**:— ਗੁਰੂ ਦੇ ਉਪਦੇਸ਼ ਦੇ ਕਾਰਨ ਆਪ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੋ ਗਏ ਹੋ, ਆਪ ਨੇ ਰਾਜ ਵਿਚ ਜੋਗ ਕਮਾਇਆ ਹੈ । ਗੁਰੂ ਅਰਜੁਨ ਦੇਵ ਧੰਨ ਹੈ । ਖ਼ਾਲੀ ਹਿਰਦਿਆਂ ਨੂੰ ਆਪ ਨੇ (ਨਾਮ-ਅੰਮ੍ਰਿਤ ਨਾਲ) ਨਕਾ-ਨਕ ਭਰ ਦਿੱਤਾ ਹੈ ।

**ਗੁਰ ਗਮ ਪ੍ਰਮਾਣਿ ਅਜਰੁ ਜਰਿਓ, ਸਰਿ ਸੰਤੋਖ ਸਮਾਇਯਉ ॥ ਗੁਰ ਅਰਜੁਨ ਕਲ੍ਯੁਚਰੈ, ਤੈ, ਸਹਜਿ ਜੋਗੁ ਨਿਜੁ ਪਾਇਯਉ ॥੮॥ (ਪੰਨਾ ੧੪੦੮)**

**ਪਦ ਅਰਥ**:— ਗਮ—ਪਹੁੰਚ । ਪ੍ਰਮਾਣੁ—ਦਰਜਾ, ਤੋਲ । ਗੁਰਗਮ ਪ੍ਰਮਾਣੁ—ਗੁਰੂ ਦੇ ਪਹੁੰਚਣ-ਜੋਗ ਦਰਜਾ । ਗੁਰਗਮ ਪ੍ਰਮਾਣਿ—ਗੁਰੂ ਦੇ ਪਹੁੰਚਣ-ਜੋਗ ਦਰਜੇ ਦੇ ਕਾਰਨ, ਭਾਵ, ਗੁਰੂ ਵਾਲੀ ਪਦਵੀ ਪਰਾਪਤ ਕਰ ਲੈਣ ਦੇ ਕਾਰਨ । ਸਰਿ—ਸਰ ਵਿਚ । ਸਹਜਿ—ਆਤਮਕ ਅਡੋਲਤਾ ਦੀ ਰਾਹੀਂ । ਨਿਜੁ ਜੋਗੁ—ਸ੍ਵੈ-ਸਰੂਪ, ਅਸਲੀ ਮਿਲਾਪ ।

**ਅਰਥ**:— ਗੁਰੂ ਵਾਲੀ ਪਦਵੀ ਪਰਾਪਤ ਕਰ ਲੈਣ ਦੇ ਕਾਰਨ ਆਪ ਨੇ ਅਜਰ ਅਵਸਥਾ ਨੂੰ ਜਰਿਆ ਹੈ, ਤੇ ਆਪ ਸੰਤੋਖ ਦੇ ਸਰੋਵਰ ਵਿਚ ਲੀਨ ਹੋ ਗਏ ਹਨ । ਕਵੀ 'ਕਲ੍ਯ' ਆਖਦਾ ਹੈ—'ਹੇ ਗੁਰੂ ਅਰਜੁਨ (ਦੇਵ ਜੀ) ! ਤੂੰ ਆਤਮਕ ਅਡੋਲਤਾ ਵਿਚ ਟਿਕ ਕੇ (ਅਕਾਲ ਪੁਰਖ ਨਾਲ) ਅਸਲੀ ਮਿਲਾਪ ਪ੍ਰਾਪਤ ਕਰ ਲਿਆ ਹੈ' ।੮।

**ਅਮਿਉ ਰਸਨਾ, ਬਦਨਿ ਬਰ ਦਾਤਿ, ਅਲਖ ਅਪਾਰ ਗੁਰ ਸੂਰ, ਸਬਦਿ ਹਉਮੈ ਨਿਵਾਰ੍ਯਉ ॥ ਪੰਚਾਹਰੁ ਨਿਦਲਿਅਉ, ਸੁੰਨ ਸਹਜਿ ਨਿਜ ਘਰਿ ਸਹਾਰ੍ਯਉ ॥ (ਪੰਨਾ ੧੪੦੮)**

**ਪਦ ਅਰਥ**:— ਅਮਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ-ਜਲ । ਰਸਨਾ—ਜੀਭ ਨਾਲ । ਬਦਨਿ—ਮੁਖ ਤੋਂ । ਬਰ ਦਾਤਿ—ਵਰ ਦੀ ਬਖ਼ਸ਼ਿਸ਼ । ਗੁਰ ਸੂਰ—ਹੇ ਸੂਰਮੇ ਗੁਰੂ ! ਸਬਦਿ—ਸ਼ਬਦ ਦੁਆਰਾ । ਪੰਚਾਹਰੁ—ਪੰਜ (ਗਿਆਨ ਇੰਦ੍ਰਿਆਂ) ਨੂੰ ਹਰਨ ਵਾਲੇ, (ਅਗਿਆਨ) ਨੂੰ । ਸਹਾਰ੍ਯਉ—ਧਾਰਿਆ, ਜਰਿਆ ਹੈ ।

**ਅਰਥ**:— ਹੇ ਅਲੱਖ ! ਹੇ ਅਪਾਰ ! ਹੇ ਸੂਰਮੇ ਗੁਰੂ ! ਆਪ ਜੀਭ ਨਾਲ ਅੰਮ੍ਰਿਤ (ਵਰਸਾਉਂਦੇ ਹੋ) ਅਤੇ ਮੂੰਹੋਂ ਵਰ ਦੀ ਬਖ਼ਸ਼ਿਸ਼ ਕਰਦੇ ਹੋ, ਸ਼ਬਦ ਦੁਆਰਾ ਆਪ ਨੇ ਹਉਮੈ ਦੂਰ ਕੀਤੀ ਹੈ । ਅਗਿਆਨ ਨੂੰ ਆਪ ਨੇ ਨਾਸ

ਕਰ ਦਿੱਤਾ ਹੈ ਅਤੇ ਆਤਮਕ ਅਡੋਲਤਾ ਦੀ ਰਾਹੀਂ ਅਫੁਰ ਨਿਰੰਕਾਰ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਹੈ ।

**ਹਰਿ ਨਾਮਿ ਲਾਗਿ, ਜਗ ਉਧਰ੍ਉ, ਸਤਿਗੁਰੁ ਰਿਦੈ ਬਸਾਇਅਉ ॥ ਗੁਰ ਅਰਜੁਨ, ਕਲ੍ਚਰੈ, ਤੈ, ਜਨਕਹ ਕਲਸੁ ਦੀਪਾਇਅਉ ॥੯॥ (ਪੰਨਾ ੧੪੦੮)**

**ਪਦ ਅਰਥ**:— ਕਲਸੁ—ਘੜਾ, ਸੁਨਹਿਰੀ ਗਾਗਰ ਆਦਿਕ ਜੋ ਮੰਦਰਾਂ ਦੇ ਉੱਤੇ ਲਾਈ ਜਾਂਦੀ ਹੈ, ਇਹ ਮੰਦਰ ਦਾ ਨਿਸ਼ਾਨ ਹੁੰਦਾ ਹੈ । ਜਨਕਹ ਕਲਸੁ—ਜਨਕ ਦਾ ਕਲਸ, ਗਿਆਨ ਦਾ ਕਲਸ, ਗਿਆਨ-ਰੂਪ ਕਲਸ । ਦੀਪਾਇਅਉ—ਲਿਸ਼ਕਾਇਆ ਹੈ ।

**ਅਰਥ**:— ਹੇ ਗੁਰੂ ਅਰਜੁਨ ! ਹਰੀ-ਨਾਮ ਵਿਚ ਜੁੜ ਕੇ (ਆਪ ਨੇ) ਜਗਤ ਨੂੰ ਬਚਾ ਲਿਆ ਹੈ; (ਆਪ ਨੇ) ਸਤਿਗੁਰੂ ਨੂੰ ਹਿਰਦੇ ਵਿਚ ਵਸਾਇਆ ਹੈ । ਕਲ੍ਯ ਕਵੀ ਆਖਦਾ ਹੈ—ਆਪ ਨੇ ਗਿਆਨ-ਰੂਪ ਕਲਸ ਨੂੰ ਲਿਸ਼ਕਾਇਆ ਹੈ ।੯।

**ਸੋਰਠੇ ॥ ਗੁਰੁ ਅਰਜੁਨੁ ਪੁਰਖੁ ਪ੍ਰਮਾਣੁ, ਪਾਰਥਉ ਚਾਲੈ ਨਹੀ ॥ ਨੇਜਾ ਨਾਮ ਨੀਸਾਣੁ, ਸਤਿਗੁਰ ਸਬਦਿ ਸਵਾਰਿਅਉ ॥੧॥ (ਪੰਨਾ ੧੪੦੮)**

**ਪਦ ਅਰਥ**:— ਪ੍ਰਮਾਣੁ—ਤੋਲ, ਦਰਜਾ । ਪੁਰਖੁ ਪ੍ਰਮਾਣੁ—ਅਕਾਲ ਪੁਰਖ-ਰੂਪ । ਪਾਰਥਉ—ਅਰਜਨ (ਪਾਂਡਵ ਕੁਲ ਦਾ) । ਚਾਲੈ ਨਹੀ—ਹਿੱਲਦਾ ਨਹੀਂ, ਘਾਬਰਦਾ ਨਹੀਂ । ਨਾਮ ਨੀਸਾਣੁ—ਨਾਮ ਦਾ ਪ੍ਰਕਾਸ਼ । ਸਤਿਗੁਰ ਸਬਦਿ—ਸਤਿਗੁਰੂ ਦੇ ਸ਼ਬਦ ਦੀ ਬਰਕਤਿ ਨਾਲ ।

**ਅਰਥ**:— ਗੁਰੂ ਅਰਜਨ (ਦੇਵ ਜੀ) ਅਕਾਲ ਪੁਰਖ-ਰੂਪ ਹੈ, ਅਰਜੁਨ ਵਾਂਗ ਆਪ ਕਦੇ ਘਬਰਾਉਣ ਵਾਲੇ ਨਹੀਂ ਹਨ (ਭਾਵ, ਜਿਵੇਂ ਅਰਜੁਨ ਕੁਰੂਖੇਤ੍ਰ ਦੇ ਯੁੱਧ ਵਿਚ ਵੈਰੀਆਂ ਦੇ ਦਲਾਂ ਤੋਂ ਘਬਰਾਉਂਦਾ ਨਹੀਂ ਸੀ, ਤਿਵੇਂ ਗੁਰੂ ਅਰਜੁਨ ਦੇਵ ਜੀ ਕਾਮਾਦਿਕ ਵੈਰੀਆਂ ਤੋਂ ਨਹੀਂ ਘਬਰਾਉਂਦੇ; ਸੰ: ਪਾਰਥ—(ਅ ਮੲਟਰੋਨੇਮਚਿ ੋਡ ਅਰਜੁਨੳ) । ਨਾਮ ਦਾ ਪ੍ਰਕਾਸ਼ ਆਪ ਦਾ ਨੇਜ਼ਾ ਹੈ, ਗੁਰੂ ਦੇ ਸ਼ਬਦ ਨੇ ਆਪ ਨੂੰ ਸੋਹਣਾ ਬਣਾਇਆ ਹੋਇਆ ਹੈ ।੧।

**ਭਵਜਲੁ, ਸਾਇਰੁ, ਸੇਤੁ ਨਾਮੁ ਹਰੀ ਕਾ ਬੋਹਿਥਾ ॥ ਤੁਅ ਸਤਿਗੁਰ ਸੰ ਹੇਤੁ, ਨਾਮਿ ਲਾਗਿ ਜਗੁ ਉਧਰ੍ਉ ॥੨॥ (ਪੰਨਾ ੧੪੦੮)**

**ਪਦ ਅਰਥ**:— ਸਾਇਰੁ—ਸਮੁੰਦਰ । ਸੇਤੁ—ਪੁਲ । ਬੋਹਿਥਾ—ਜਹਾਜ਼ । ਤੁਅ—ਤੇਰਾ । ਸੰ—ਨਾਲ । ਹੇਤੁ—ਪਿਆਰ । ਉਧਰ੍ਉ—(ਸੰਸਾਰ-ਸਮੁੰਦਰ ਤੋਂ) ਬਚਾ ਲਿਆ ਹੈ ।

**ਅਰਥ**:— ਸੰਸਾਰ ਸਮੁੰਦਰ ਹੈ, ਅਕਾਲ ਪੁਰਖ ਦਾ ਨਾਮ ਪੁਲ ਹੈ ਤੇ ਜਹਾਜ਼ ਹੈ । ਆਪ ਦਾ ਗੁਰੂ ਨਾਲ ਪਿਆਰ ਹੈ, (ਅਕਾਲ ਪੁਰਖ ਦੇ) ਨਾਮ ਵਿਚ ਜੁੜ ਕੇ ਆਪ ਨੇ ਜਗਤ ਨੂੰ (ਸੰਸਾਰ-ਸਮੁੰਦਰ ਤੋਂ) ਬਚਾ ਲਿਆ ਹੈ ।੨।

**ਜਗਤ ਉਧਾਰਣੁ ਨਾਮੁ, ਸਤਿਗੁਰ ਤੁਠੈ ਪਾਇਅਉ ॥ ਅਬ, ਨਾਹਿ ਅਵਰ ਸਰਿ ਕਾਮੁ, ਬਾਰੰਤਰਿ ਪੂਰੀ ਪੜੀ ॥੩॥੧੨॥ (ਪੰਨਾ ੧੪੦੮)**

**ਪਦ ਅਰਥ**:— ਤੁਠੈ—ਪ੍ਰਸੰਨ ਹੋਇਆਂ । ਅਵਰ ਸਰਿ—ਕਿਸੇ ਹੋਰ ਦੇ ਨਾਲ । ਬਾਰੰਤਰਿ—ਦਰ ਉਤੇ । ਪੂਰੀ ਪੜੀ—ਕਾਰਜ ਰਾਸ ਹੋ ਗਏ ਹਨ ।

**ਅਰਥ**:— ਜਗਤ ਨੂੰ ਤਾਰਨ ਵਾਲਾ ਨਾਮ ਆਪ ਨੇ ਗੁਰੂ ਦੇ ਪ੍ਰਸੰਨ ਹੋਣ ਤੇ ਪ੍ਰਾਪਤ ਕੀਤਾ ਹੈ । ਸਾਨੂੰ ਹੁਣ ਕਿਸੇ ਹੋਰ ਨਾਲ ਕੋਈ ਗਉਂ ਨਹੀਂ । (ਗੁਰੂ ਅਰਜਨ ਦੇਵ ਜੀ ਦੇ) ਦਰ ਉਤੇ ਸਾਡੇ ਸਾਰੇ ਕਾਰਜ ਰਾਸ ਹੋ ਗਏ ਹਨ ।੩।੧੨।

(ਕਲ੍ਹਸਹਾਰ ਦੇ ੧੨ ਸਵਈਏ ਤੇ ਸੋਰਠੇ ਮਿਲਵੇਂ) ।

**ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥ (ਪੰਨਾ ੧੪੦੮)**

**ਪਦ ਅਰਥ**:— ਜੋਤਿ—ਪ੍ਰਕਾਸ਼ । ਤਤ—ਜੋਤਿ ।

**ਅਰਥ**:— ਪ੍ਰਕਾਸ਼-ਰੂਪ ਹਰੀ ਨੇ ਆਪਣੇ ਆਪ ਨੂੰ ਗੁਰੂ ਨਾਨਕ ਅਖਵਾਇਆ । ਉਸ (ਗੁਰੂ ਨਾਨਕ ਦੇਵ ਜੀ) ਤੋਂ (ਗੁਰੂ ਅੰਗਦ ਪ੍ਰਗਟ ਹੋਇਆ), (ਗੁਰੂ ਨਾਨਕ ਦੇਵ ਜੀ ਦੀ) ਜੋਤਿ (ਗੁਰੂ ਅੰਗਦ ਜੀ ਦੀ) ਜੋਤਿ ਨਾਲ ਮਿਲ ਗਈ ।

**ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥ ਅਮਰਦਾਸਿ ਅਮਰਤੁ ਛਤ੍ਰੁ, ਗੁਰ ਰਾਮਹਿ ਦੀਅਉ ॥ (ਪੰਨਾ ੧੪੦੮)**

**ਪਦ ਅਰਥ**:— ਅਮਰਤੁ—ਅਮਰਦਾਸ ਵਾਲਾ ।

**ਅਰਥ**:— (ਗੁਰੂ) ਅੰਗਦ (ਦੇਵ ਜੀ) ਨੇ ਕਿਰਪਾ ਕਰ ਕੇ ਅਮਰਦਾਸ ਜੀ ਨੂੰ ਗੁਰੂ ਥਾਪਿਆ; (ਗੁਰੂ) ਅਮਰਦਾਸ (ਜੀ) ਨੇ ਆਪਣੇ ਵਾਲਾ ਛੱਤ੍ਰ ਗੁਰੂ ਰਾਮਦਾਸ (ਜੀ) ਨੂੰ ਦੇ ਦਿਤਾ ।

**ਗੁਰ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ ਅੰਮ੍ਰਿਤ ਬਯਣ ॥ ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥ (ਪੰਨਾ ੧੪੦੮)**

**ਪਦ ਅਰਥ**:— ਅੰਮ੍ਰਿਤ ਬਯਣ—(ਗੁਰੂ ਅਰਜੁਨ ਜੀ ਦੇ) ਆਤਮਕ ਜੀਵਨ ਦੇਣ ਵਾਲੇ ਬਚਨ । ਪੰਚ—ਪੰਜਵੀਂ । ਪ੍ਰਮਾਣ ਪੁਰਖੁ—ਅਕਾਲ ਪੁਰਖ-ਰੂਪ । ਪਿਖਹੁ—ਵੇਖੋ । ਨਯਣ—ਅੱਖਾਂ ਨਾਲ । ਕਹਿ—ਕਹੇ, ਆਖਦਾ ਹੈ ।

**ਅਰਥ**:— ਮਥੁਰਾ ਆਖਦਾ ਹੈ—'ਗੁਰੂ ਰਾਮਦਾਸ (ਜੀ) ਦਾ ਦਰਸਨ ਕਰ ਕੇ (ਗੁਰੂ ਅਰਜੁਨ ਦੇਵ ਜੀ ਦੇ) ਬਚਨ ਆਤਮਕ ਜੀਵਨ ਦੇਣ ਵਾਲੇ ਹੋ ਗਏ ਹਨ । ਪੰਜਵੇਂ ਸਰੂਪ ਅਕਾਲ ਪੁਰਖ ਰੂਪ ਗੁਰੂ ਅਰਜੁਨ ਦੇਵ ਜੀ ਨੂੰ ਅੱਖਾਂ ਨਾਲ ਵੇਖੋ ।੧।

**ਸਤਿ ਰੂਪੁ ਸਤਿ ਨਾਮੁ, ਸਤੁ ਸੰਤੋਖੁ ਧਰਿਓ ਉਰਿ ॥ ਆਦਿ ਪੁਰਖਿ ਪਰਤਖਿ ਲਿਖ੍ਯਉ ਅਛਰੁ, ਮਸਤਕਿ ਧੁਰਿ ॥ (ਪੰਨਾ ੧੪੦੮)**

**ਪਦ ਅਰਥ**:— ਉਰਿ—ਹਿਰਦੇ ਵਿਚ । ਆਦਿ ਪੁਰਖਿ—ਅਕਾਲ ਪੁਰਖ ਨੇ । ਮਸਤਕਿ—ਮੱਥੇ ਉਤੇ । ਧੁਰਿ—ਧੁਰੋਂ, ਮੁੱਢ ਤੋਂ । ਅਛਰੁ—ਲੇਖ ।

**ਅਰਥ**:— (ਗੁਰੂ ਅਰਜੁਨ ਦੇਵ ਜੀ ਨੇ) ਸਤ ਸੰਤੋਖ ਹਿਰਦੇ ਵਿਚ ਧਾਰਨ ਕੀਤਾ ਹੈ, ਤੇ ਉਸ ਹਰੀ ਨੂੰ ਆਪਣੇ ਅੰਦਰ ਟਿਕਾਇਆ ਹੈ ਜਿਸ ਦਾ ਰੂਪ ਸਤਿ ਹੈ ਤੇ ਨਾਮ ਸਦਾ-ਥਿਰ ਹੈ । ਪਰਤੱਖ ਤੌਰ ਤੇ ਅਕਾਲ ਪੁਰਖ ਨੇ ਧੁਰੋਂ ਹੀ ਆਪ ਦੇ ਮੱਥੇ ਤੇ ਲੇਖ ਲਿਖਿਆ ਹੈ ।

**ਪ੍ਰਗਟ ਜੋਤਿ ਜਗਮਗੈ, ਤੇਜੁ ਭੂਅ ਮੰਡਲਿ ਛਾਯਉ ॥ ਪਾਰਸੁ ਪਰਸਿ ਪਰਸੁ ਪਰਸਿ, ਗੁਰਿ ਗੁਰੂ ਕਹਾਯਉ ॥ (ਪੰਨਾ ੧੪੦੮)**

**ਪਦ ਅਰਥ**:— ਭੂਅ ਮੰਡਲਿ—ਧਰਤੀ ਉਤੇ । ਛਾਯਉ—ਖਿਲਰਿਆ ਹੈ । ਪਰਸੁ—ਪਰਸਣ-ਜੋਗ ਗੁਰੂ ਨੂੰ । ਗੁਰਿ—ਗੁਰੂ ਤੋਂ, ਗੁਰੂ ਦੀ ਰਾਹੀਂ । ਕਹਾਯਉ—ਅਖਵਾਇਆ ।

**ਅਰਥ**:— (ਆਪ ਦੇ ਅੰਦਰ) ਪ੍ਰਗਟ ਤੌਰ ਤੇ (ਹਰੀ ਦੀ) ਜੋਤਿ ਜਗਮਗ ਜਗਮਗ ਕਰ ਰਹੀ ਹੈ, (ਆਪ ਦਾ) ਤੇਜ ਧਰਤੀ ਉਤੇ ਛਾਇਆ ਹੋਇਆ ਹੈ । ਪਾਰਸ (ਗੁਰੂ) ਨੂੰ ਤੇ ਪਰਸਣ-ਜੋਗ (ਗੁਰੂ) ਨੂੰ ਛੁਹ ਕੇ (ਆਪ) ਗੁਰੂ ਤੋਂ ਗੁਰੂ ਅਖਵਾਏ ।

**ਭਨਿ ਮਥੁਰਾ, ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥ ਕਲਜੁਗਿ ਜਹਾਜੁ, ਅਰਜੁਨੁ ਗੁਰੂ, ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥੨॥ (ਪੰਨਾ ੧੪੦੮)**

**ਪਦ ਅਰਥ**:— ਭਨਿ—ਆਖ । ਮੂਰਤਿ—ਸਰੂਪ ਵਿਚ । ਥਿਰੁ ਚਿਤੁ ਲਾਇ—ਮਨ ਭਲੀ ਪ੍ਰਕਾਰ ਜੋੜ ਕੇ । ਕਲਿਜੁਗਿ—ਕਲਜੁਗ ਵਿਚ । ਸਗਲ ਸ੍ਰਿਸ੍ਟਿ—ਹੇ ਸਾਰੀ ਸ੍ਰਿਸ਼ਟੀ ! (ਭਾਵ, ਹੇ ਦੁਨੀਆ ਦੇ ਲੋਕੋ) ! ਬਿਤਰਹੁ—ਤਰੋ ।

**ਅਰਥ**:— ਹੇ ਮਥੁਰਾ ! ਆਖ—(ਗੁਰੂ ਅਰਜੁਨ ਦੇਵ ਜੀ ਦੇ) ਸਰੂਪ ਵਿਚ ਮਨ ਭਲੀ ਪ੍ਰਕਾਰ ਜੋੜ ਕੇ ਸਨਮੁਖ ਰਹੋ । ਗੁਰੂ ਅਰਜੁਨ ਕਲਜੁਗ ਵਿਚ ਜਹਾਜ਼ ਹੈ । ਹੇ ਦੁਨੀਆ ਦੇ ਲੋਕੋ ! ਉਸ ਦੀ ਚਰਨੀਂ ਲੱਗ ਕੇ (ਸੰਸਾਰ-ਸਾਗਰ) ਤੋਂ ਸਹੀ ਸਲਾਮਤ ਪਾਰ ਲੰਘੋ ।੨।

**ਤਿਹ ਜਨ ਜਾਚਹੁ, ਜਗਤ੍ਰ ਪਰ ਜਾਨੀਅਤੁ, ਬਾਸੁਰ ਰਯਨਿ, ਬਾਸੁ ਜਾ ਕੋ ਹਿਤੁ ਨਾਮ ਸਿਉ ॥ ਪਰਮ ਅਤੀਤੁ, ਪਰਮੇਸੁਰ ਕੈ ਰੰਗਿ ਰੰਗੵੌ, ਬਾਸਨਾ ਤੇ ਬਾਹਰਿ, ਪੈ ਦੇਖੀਅਤੁ ਧਾਮ ਸਿਉ ॥ (ਪੰਨਾ ੧੪੦੮)**

**ਪਦ ਅਰਥ**:— ਜਨ—ਹੇ ਲੋਕੋ ! ਤਿਹ ਜਾਚਹੁ—ਉਸ ਤੋਂ ਮੰਗੋ । ਜਗਤ੍ਰ ਪਰ—ਸਾਰੇ ਸੰਸਾਰ ਵਿਚ । ਜਾਨੀਅਤੁ—ਪ੍ਰਗਟ ਹੈ । ਬਾਸੁਰ—ਦਿਨ । ਰਯਨਿ—ਰਾਤ । ਬਾਸੁ—ਵਾਸਾ । ਹਿਤੁ—ਪਿਆਰ । ਸਿਉ—ਨਾਲ । ਸੰਗਿ—ਪ੍ਰੇਮ ਵਿਚ । ਤੇ—ਤੋਂ । ਪੈ—ਪਰੰਤੂ । ਧਾਮ—ਘਰ ।

**ਅਰਥ**:— ਹੇ ਲੋਕੋ ! ਉਸ ਗੁਰੂ ਦੇ ਦਰ ਤੋਂ ਮੰਗੋ, ਜੋ ਸਾਰੇ ਸੰਸਾਰ ਵਿਚ ਪ੍ਰਗਟ ਹੈ ਤੇ ਦਿਨ ਰਾਤ ਜਿਸ ਦਾ ਪਿਆਰ ਤੇ ਵਾਸਾ ਨਾਮ ਨਾਲ ਹੈ, ਜੋ ਪੂਰਨ ਵੈਰਾਗਵਾਨ ਹੈ, ਹਰੀ ਦੇ ਪਿਆਰ ਵਿਚ ਭਿੱਜਾ ਹੋਇਆ ਹੈ, ਵਾਸ਼ਨਾ ਤੋਂ ਪਰੇ ਹੈ; ਪਰ ਉਂਞ ਗ੍ਰਿਹਸਤ ਵਿਚ ਵੇਖੀਦਾ ਹੈ ।

**ਅਪਰ ਪਰੰਪਰ ਪੁਰਖ ਸਿਉ, ਪ੍ਰੇਮੁ ਲਾਗੵੌ, ਬਿਨੁ ਭਗਵੰਤ, ਰਸੁ ਨਾਹੀ ਅਉਰੈ ਕਾਮ ਸਿਉ ॥ ਮਥੁਰਾ ਕੋ ਪ੍ਰਭੁ ਸ੍ਰਬਮਯ, ਅਰਜੁਨ ਗੁਰੁ, ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥੩॥ (ਪੰਨਾ ੧੪੦੮)**

**ਪਦ ਅਰਥ**:— ਅਪਰ ਪਰੰਪਰ ਪੁਰਖ—ਬੇਅੰਤ ਹਰੀ । ਰਸੁ—ਸੁਆਦ, ਪਿਆਰ । ਅਉਰੈ ਕਾਮ ਸਿਉ—ਕਿਸੇ ਹੋਰ ਕੰਮ ਨਾਲ । ਰਾਮ ਪਾਇ ਸਿਉ ਮਿਲਿ ਰਹਿਓ—ਹਰੀ ਦੇ ਚਰਨਾਂ ਵਿਚ ਜੁੜ ਰਿਹਾ ਹੈ ।

**ਅਰਥ**:— (ਜਿਸ ਗੁਰੂ ਅਰਜੁਨ ਦਾ) ਪਿਆਰ ਬੇਅੰਤ ਹਰੀ ਨਾਲ ਲੱਗਾ ਹੋਇਆ ਹੈ, ਤੇ ਜਿਸ ਨੂੰ ਹਰੀ ਤੋਂ ਬਿਨਾ ਕਿਸੇ ਹੋਰ ਕੰਮ ਨਾਲ ਕੋਈ ਗਉਂ ਨਹੀਂ ਹੈ, ਉਹ ਗੁਰੂ ਅਰਜੁਨ ਹੀ ਮਥੁਰਾ ਦਾ ਸਰਬ-ਵਿਆਪਕ ਪ੍ਰਭੂ ਹੈ, ਉਹ ਭਗਤੀ ਦੀ ਖ਼ਾਤਰ ਹਰੀ ਦੇ ਚਰਨਾਂ ਵਿਚ ਜੁੜਿਆ ਹੋਇਆ ਹੈ ।੩।

**ਅੰਤੁ ਨ ਪਾਵਤ ਦੇਵ ਸਬੈ ਮੁਨਿ, ਇੰਦ੍ਰ ਮਹਾ ਸਿਵ ਜੋਗ ਕਰੀ ॥ ਫੁਨਿ, ਬੇਦ ਬਿਰੰਚਿ ਬਿਚਾਰਿ ਰਹਿਓ, ਹਰਿ ਜਾਪੁ ਨ ਛਾਡ੍ਯਉ ਏਕ ਘਰੀ ॥ (ਪੰਨਾ ੧੪੦੯)**

**ਪਦ ਅਰਥ**:— ਸ੍ਰਬੈ—ਸਾਰੇ । ਜੋਗ—ਜੋਗ ਦੀ ਸਾਧਨਾ । ਕਰੀ—ਕੀਤੀ । ਫੁਨਿ—ਅਤੇ । ਬਿਰੰਚਿ—ਬ੍ਰਹਮਾ । ਨ ਛਾਡ੍ਯਉ—ਨਾਹ ਛੱਡਿਆ ।

ਅਰਥ:— ਇੰਦ੍ਰ ਤੇ ਸ਼ਿਵ ਜੀ ਨੇ ਜੋਗ-ਸਾਧਨਾ ਕੀਤੀ, ਬ੍ਰਹਮਾ ਬੇਦ ਵਿਚਾਰ ਕੇ ਥੱਕ ਗਿਆ, ਉਸ ਨੇ ਹਰੀ ਦਾ ਜਾਪ ਇਕ ਘੜੀ ਨਾਹ ਛੱਡਿਆ, ਪਰ ਇਹਨਾਂ ਸਾਰੇ ਦੇਵਤਿਆਂ ਤੇ ਮੁਨੀਆਂ ਨੇ (ਗੁਰੂ ਅਰਜੁਨ ਦਾ) ਅੰਤ ਨਾਹ ਪਾਇਆ ।

**ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ, ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥ ਰਾਮਦਾਸਿ ਗੁਰੂ, ਜਗ ਤਾਰਨ ਕਉ, ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥ (ਪੰਨਾ ੧੪੦੯)**

**ਪਦ ਅਰਥ**:— ਕੋ—ਦਾ । ਕਰੀ—ਕੀਤੀ ਹੈ । ਰਾਮਦਾਸਿ ਗੁਰੂ—ਗੁਰੂ ਰਾਮਦਾਸ ਨੇ । ਗੁਰ ਜੋਤਿ—ਗੁਰੂ ਵਾਲੀ ਜੋਤਿ ।

**ਅਰਥ**:— ਦਾਸ ਮਥੁਰਾ ਦਾ ਪ੍ਰਭੂ (ਗੁਰੂ ਅਰਜੁਨ) ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਆਪ ਨੇ ਸੰਗਤ ਨੂੰ ਤੇ ਸ੍ਰਿਸ਼ਟੀ ਨੂੰ ਨਿਹਾਲ ਕੀਤਾ ਹੈ । ਗੁਰੂ ਰਾਮਦਾਸ ਜੀ ਨੇ ਜਗਤ ਨੂੰ ਤਾਰਨ ਲਈ ਗੁਰੂ ਵਾਲੀ ਜੋਤਿ ਗੁਰੂ ਅਰਜੁਨ ਵਿਚ ਰੱਖ ਦਿੱਤੀ ।੪।

**ਜਗ ਅਉਰੁ ਨ ਜਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥ ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ ॥ (ਪੰਨਾ ੧੪੦੯)**

**ਪਦ ਅਰਥ**:— ਅਉਰੁ ਨ—ਕੋਈ ਹੋਰ ਨਹੀਂ । ਜਗ ਮਹਾ ਤਮ ਮੈ—ਜਗਤ ਦੇ ਵੱਡੇ ਹਨੇਰੇ ਵਿਚ । ਤਮ—ਹਨੇਰਾ । ਮੈ—ਮਹਿ, ਵਿਚ । ਉਜਾਗਰੁ—ਵਡਾ, ਮਸ਼ਹੂਰ । ਆਨਿ—ਲਿਆ ਕੇ । ਕੋਟਿਕ—ਕ੍ਰੋੜਾਂ । ਜਿਨ੍ਹ—ਜਿਨ੍ਹਾਂ ਨੇ ।

**ਅਰਥ**:— ਜਗਤ ਦੇ ਇਸ ਘੋਰ ਹਨੇਰੇ ਵਿਚ (ਗੁਰੂ ਅਰਜੁਨ ਤੋਂ ਬਿਨਾ) ਕੋਈ ਹੋਰ (ਰਾਖਾ) ਨਹੀਂ ਹੈ, ਉਸੇ ਨੂੰ (ਹਰੀ ਨੇ) ਲਿਆ ਕੇ ਉਜਾਗਰ ਅਵਤਾਰ ਬਣਾਇਆ ਹੈ । ਹੇ ਮਥੁਰਾ ! ਜਿਨ੍ਹਾਂ ਨੇ (ਉਸ ਪਾਸੋਂ) ਨਾਮ ਅੰਮ੍ਰਿਤ ਪੀਤਾ ਹੈ ਉਹਨਾਂ ਦੇ ਕ੍ਰੋੜਾਂ ਦੁੱਖ ਦੂਰ ਹੋ ਗਏ ਹਨ ।

**ਇਹ ਪਧਤਿ ਤੇ, ਮਤ ਚੂਕਹਿ, ਰੇ ਮਨ, ਭੇਦੁ ਬਿਭੇਦੁ ਨ ਜਾਨ ਬੀਅਉ ॥ ਪਰਤਛਿ, ਰਿਦੈ ਗੁਰ ਅਰਜੁਨ ਕੈ, ਹਰਿ ਪੂਰਨ ਬ੍ਰਹਮਿ, ਨਿਵਾਸੁ ਲੀਅਉ ॥੫॥ (ਪੰਨਾ ੧੪੦੯)**

**ਪਦ ਅਰਥ**:— ਪਧਤਿ—ਰਾਹ । ਤੇ—ਤੋਂ । ਮਤ—ਮਤਾਂ । ਚੂਕਹਿ—ਖੁੰਝ ਜਾਏਂ । ਭੇਦੁ—ਫ਼ਰਕ, ਵਿਥ । ਬੀਅਉ—ਦੂਜਾ । ਰਿਦੈ—ਹਿਰਦੇ ਵਿਚ ।

**ਅਰਥ**:— ਹੇ ਮੇਰੇ ਮਨ ! ਕਿਤੇ ਇਸ ਰਾਹ ਤੋਂ ਖੁੰਝ ਨਾਹ ਜਾਈਂ, ਕਿਤੇ ਇਹ ਵਿੱਥ ਨ ਸਮਝੀਂ, ਕਿ ਗੁਰੂ ਅਰਜੁਨ (ਹਰੀ ਤੋਂ ਵੱਖਰਾ) ਦੂਜਾ ਹੈ । ਪੂਰਨ ਬ੍ਰਹਮ ਹਰੀ ਨੇ ਗੁਰੂ ਅਰਜੁਨ ਦੇ ਹਿਰਦੇ ਵਿਚ ਪ੍ਰਤੱਖ ਤੌਰ ਤੇ ਨਿਵਾਸ ਕੀਤਾ ਹੈ ।੫।

**ਜਬ ਲਉ, ਨਹੀ ਭਾਗ ਲਿਲਾਰ ਉਦੈ, ਤਬ ਲਉ, ਭ੍ਰਮਤੇ ਫਿਰਤੇ, ਬਹੁ ਧਾਯਉ ॥ ਕਲਿ ਘੋਰ ਸਮੁਦ੍ਰ ਮੈ, ਬੂਡਤ ਥੇ, ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥ (ਪੰਨਾ ੧੪੦੯)**

**ਪਦ ਅਰਥ**—ਜਬ ਲਉ—ਜਦ ਤਾਈਂ । ਲਿਲਾਰ ਭਾਗ—ਮੱਥੇ ਦੇ ਭਾਗ । ਉਦੈ—ਜਾਗੇ । ਬਹੁ ਧਾਯਉ—ਬਹੁਤ ਦੌੜਦੇ । ਘੋਰ—ਡਰਾਉਣਾ । ਬੂਡਤ ਥੇ—ਡੁੱਬ ਰਹੇ ਸਾਂ । ਪਛੁਤਾਯਉ—ਪਛੁਤਾਉਣਾ । ਰੇ—ਹੇ ਭਾਈ !

**ਅਰਥ**:— ਹੇ ਭਾਈ ! ਜਦ ਤਾਈਂ ਮੱਥੇ ਦੇ ਭਾਗ ਨਹੀਂ ਸਨ ਜਾਗੇ, ਤਦ ਤਾਈਂ ਬਹੁਤ ਭਟਕਦੇ ਤੇ ਭੱਜਦੇ ਫਿਰਦੇ ਸਾਂ, ਕਲਜੁਗ ਦੇ ਡਰਾਉਣੇ ਸਮੁੰਦਰ ਵਿਚ ਡੁੱਬ ਰਹੇ ਸਾਂ, ਪੱਛੋਤਾਵਾ ਕਿਸੇ ਵੇਲੇ ਮਿਟਦਾ ਨਹੀਂ ਸੀ ।

**ਤਤੁ ਬਿਚਾਰੁ ਯਹੈ, ਮਥੁਰਾ ਜਗ ਤਾਰਨ ਕਉ, ਅਵਤਾਰੁ ਬਨਾਯਉ ॥ ਜਪ੍ਉ ਜਿਨ੍, ਅਰਜੁਨ ਦੇਵ ਗੁਰੂ, ਫਿਰਿ, ਸੰਕਟ ਜੋਨਿ ਗਰਭ, ਨ ਆਯਉ ॥੬॥ (ਪੰਨਾ ੧੪੦੯)**

**ਪਦ ਅਰਥ**:— ਤਤੁ ਬਿਚਾਰੁ—ਸੱਚੀ ਵਿਚਾਰ । ਯਹੈ—ਇਹੀ ਹੈ । ਸੰਕਟ—ਦੁੱਖ ।

**ਅਰਥ**:— ਪਰ, ਹੇ ਮਥੁਰਾ ! ਹੁਣ ਸੱਚੀ ਵਿਚਾਰ ਇਹ ਹੈ ਕਿ ਜਗਤ ਨੂੰ ਤਾਰਨ ਲਈ (ਹਰੀ ਨੇ ਗੁਰੂ ਅਰਜੁਨ) ਅਵਤਾਰ ਬਣਾਇਆ ਹੈ, ਜਿਨ੍ਹਾਂ ਨੇ ਗੁਰੂ ਅਰਜੁਨ ਦੇਵ (ਜੀ) ਨੂੰ ਜਪਿਆ ਹੈ, ਉਹ ਪਰਤ ਕੇ ਗਰਭ ਜੂਨ ਤੇ ਦੁੱਖਾਂ ਵਿਚ ਨਹੀਂ ਆਏ ।੬।

**ਕਲਿ ਸਮੁਦ੍ਰ, ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥ ਬਸਹਿ ਸੰਤ ਜਿਸੁ ਰਿਦੈ, ਦੁਖ ਦਾਰਿਦ੍ਰ ਨਿਵਾਰਨੁ ॥ (ਪੰਨਾ ੧੪੦੯)**

**ਪਦ ਅਰਥ**:— ਕਲਿ—ਕਲਜੁਗ । ਜਿਸੁ ਰਿਦੈ—ਜਿਸ ਦੇ ਹਿਰਦੇ ਵਿਚ ।

**ਅਰਥ**:— ਕਲਜੁਗ ਦੇ ਸਮੁੰਦਰ ਤੋਂ ਤਾਰਨ ਲਈ ਗੁਰੂ ਅਰਜੁਨ ਦੇਵ ਜੀ ਹਰੀ ਦਾ ਨਾਮ-ਰੂਪ ਪ੍ਰਗਟ ਹੋਏ ਹਨ, ਆਪ ਦੇ ਹਿਰਦੇ ਵਿਚ ਸੰਤ (ਸ਼ਾਂਤੀ ਦਾ ਸੋਮਾ ਪ੍ਰਭੂ ਜੀ) ਵੱਸਦੇ ਹਨ, ਆਪ ਦੁੱਖਾਂ ਦਰਿਦ੍ਰਾਂ ਦੇ ਦੂਰ ਕਰਨ ਵਾਲੇ ਹਨ ।

**ਨਿਰਮਲ ਭੇਖ ਅਪਾਰ, ਤਾਸੁ ਬਿਨੁ ਅਵਰੁ ਨ ਕੋਈ ॥ ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ ॥ (ਪੰਨਾ ੧੪੦੯)**

**ਪਦ ਅਰਥ**:— ਭੇਖ—ਸਰੂਪ । ਨਿਰਮਲ—ਪਵਿੱਤਰ । ਅਪਾਰ—ਬੇਅੰਤ ਪ੍ਰਭੂ ਦਾ । ਜਿਨਿ—ਜਿਸ ਨੇ । ਸਮਸਰਿ—ਵਰਗਾ ।

**ਅਰਥ**:— ਉਸ (ਗੁਰੂ ਅਰਜੁਨ) ਤੋਂ ਬਿਨਾ ਕੋਈ ਹੋਰ ਨਹੀਂ ਹੈ, ਆਪ ਅਪਾਰ ਹਰੀ ਦਾ ਨਿਰਮਲ ਰੂਪ ਹਨ । ਜਿਸ (ਮਨੁੱਖ) ਨੇ ਮਨ ਤੇ ਬਚਨਾਂ ਕਰਕੇ ਹਰੀ ਨੂੰ ਪਛਾਤਾ ਹੈ, ਉਹ ਹਰੀ ਵਰਗਾ ਹੀ ਹੋ ਗਿਆ ਹੈ ।

**ਧਰਨਿ ਗਗਨ ਨਵ ਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ ॥ ਭਨਿ ਮਥੁਰਾ, ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ ਹਰਿ ॥੭॥੧੯॥ (ਪੰਨਾ ੧੪੦੯)**

**ਪਦ ਅਰਥ**:— ਧਰਨਿ—ਧਰਤੀ । ਗਗਨ—ਅਕਾਸ਼ । ਮਹਿ—ਵਿਚ । ਭਰਿ—ਵਿਆਪਕ । ਪਰਤਖ੍—ਸਾਖਿਆਤ ਤੌਰ ਤੇ ।

**ਅਰਥ**:— (ਗੁਰੂ ਅਰਜੁਨ ਹੀ) ਜੋਤਿ-ਰੂਪ ਹੋ ਕੇ ਧਰਤੀ ਅਕਾਸ਼ ਤੇ ਨੌ ਖੰਡਾਂ ਵਿਚ ਵਿਆਪ ਰਿਹਾ ਹੈ । ਹੇ ਮਥੁਰਾ ! ਆਖਿ—ਗੁਰੂ ਅਰਜੁਨ ਸਾਖਿਆਤ ਅਕਾਲ ਪੁਰਖ ਹੈ । ਕੋਈ ਫ਼ਰਕ ਨਹੀਂ ਹੈ ।੭।੧੯।

(ਮਥੁਰਾ ਭੱਟ ਦੇ ੭ ਸਵਈਏ)

**ਅਜੈ ਗੰਗ ਜਲੁ ਅਟਲੁ, ਸਿਖ ਸੰਗਤਿ ਸਭ ਨਾਵੈ ॥ ਨਿਤ ਪੁਰਾਣ ਬਾਚੀਅਹਿ, ਬੇਦ ਬ੍ਰਹਮਾ ਮੁਖਿ ਗਾਵੈ ॥ (ਪੰਨਾ ੧੪੦੯)**

**ਪਦ ਅਰਥ**:— ਅਜੈ—ਨਾਹ ਜਿੱਤਿਆ ਜਾਣ ਵਾਲਾ, ਰੱਬੀ । ਗੰਗ ਜਲੁ—ਗੰਗਾ ਦਾ ਜਲ । ਅਟਲੁ—ਸਦਾ-ਥਿਰ ਰਹਿਣ ਵਾਲਾ । ਨਾਵੈ—ਇਸ਼ਨਾਨ ਕਰਦੀ ਹੈ । ਬਾਚਅਹਿ—ਪੜ੍ਹੇ ਜਾਂਦੇ ਹਨ । ਮੁਖਿ—ਮੂੰਹੋਂ । ਗਾਵੈ—ਗਾਉਂਦਾ ਹੈ । ਪੁਰਾਣ—ਵਿਆਸ ਰਿਸ਼ੀ ਦੇ ਲਿਖੇ ਹੋਏ ਅਠਾਰਾਂ ਧਰਮ-ਪੁਸਤਕ ।

**ਅਰਥ**:— (ਗੁਰੂ ਅਰਜੁਨ ਦੇਵ ਜੀ ਦੀ ਦਰਗਾਹ ਵਿਚ) ਕਦੇ ਨਾਹ ਮੁੱਕਣ ਵਾਲਾ (ਨਾਮ-ਰੂਪ) ਗੰਗਾ ਜਲ (ਵਹਿ ਰਿਹਾ ਹੈ, ਜਿਸ ਵਿਚ) ਸਾਰੀ ਸੰਗਤਿ ਇਸ਼ਨਾਨ ਕਰਦੀ ਹੈ । (ਆਪ ਦੀ ਹਜ਼ੂਰੀ ਵਿਚ ਇਤਨੇ ਮਹਾ ਰਿਸ਼ੀ ਵਿਆਸ ਦੇ ਲਿਖੇ ਹੋਏ ਧਰਮ ਪੁਸਤਕ) ਪੁਰਾਣ ਸਦਾ ਪੜ੍ਹੇ ਜਾਂਦੇ ਹਨ ਤੇ ਬ੍ਰਹਮਾ (ਭੀ ਆਪ ਦੀ ਹਜ਼ੂਰੀ ਵਿਚ) ਮੂੰਹੋਂ ਵੇਦਾਂ ਨੂੰ ਗਾ ਰਿਹਾ ਹੈ (ਭਾਵ, ਵਿਆਸ ਤੇ ਬ੍ਰਹਮਾ ਵਰਗੇ ਵੱਡੇ ਵੱਡੇ ਦੇਵਤੇ ਤੇ ਵਿਦਵਾਨ ਰਿਸ਼ੀ ਭੀ ਗੁਰੂ ਅਰਜਨ ਦੇ ਦਰ ਤੇ ਹਾਜ਼ਰ ਰਹਿਣ ਵਿਚ ਆਪਣੇ ਚੰਗੇ ਭਾਗ ਸਮਝਦੇ ਹਨ । ਮੇਰੇ ਵਾਸਤੇ ਤਾਂ ਗੁਰੂ ਦੀ ਬਾਣੀ ਹੀ ਪੁਰਾਣ ਅਤੇ ਵੇਦ ਹੈ) ।

**ਅਜੈ ਚਵਰੁ ਸਿਰਿ ਢੁਲੈ, ਨਾਮੁ ਅੰਮ੍ਰਿਤੁ ਮੁਖਿ ਲੀਅਉ ॥ ਗੁਰ ਅਰਜੁਨ ਸਿਰਿ ਛਤ੍ਰੁ, ਆਪਿ ਪਰਮੇਸਰਿ ਦੀਅਉ ॥ (ਪੰਨਾ ੧੪੦੯)**

**ਪਦ ਅਰਥ**:— ਢੁਲੈ—ਝੁੱਲ ਰਿਹਾ ਹੈ । ਗੁਰੂ ਅਰਜੁਨ ਸਿਰਿ—ਗੁਰੂ ਅਰਜੁਨ ਦੇ ਸਿਰ ਉਤੇ । ਪਰਮੇਸਰਿ—ਪਰਮੇਸਰ ਨੇ ।

**ਅਰਥ**:— (ਆਪ ਦੇ) ਸਿਰ ਤੇ ਰੱਬੀ ਚਉਰ ਝੁੱਲ ਰਿਹਾ ਹੈ, ਆਪ ਨੇ ਆਤਮਕ ਜੀਵਣ ਦੇਣ ਵਾਲਾ ਨਾਮ ਮੂੰਹੋਂ (ਸਦਾ) ਉਚਾਰਿਆ ਹੈ । ਗੁਰੂ ਅਰਜੁਨ ਦੇਵ ਜੀ ਦੇ ਸਿਰ ਤੇ ਇਹ ਛਤਰ ਪਰਮੇਸੁਰ ਨੇ ਆਪ ਬਖ਼ਸ਼ਿਆ ਹੈ ।

**ਮਿਲਿ ਨਾਨਕ ਅੰਗਦ ਅਮਰ ਗੁਰ, ਗੁਰੁ ਰਾਮਦਾਸੁ, ਹਰਿ ਪਹਿ ਗਯਉ ॥ ਹਰਿਬੰਸ, ਜਗਤਿ ਜਸੁ ਸੰਚਰੵਉ, ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥੧॥ (ਪੰਨਾ ੧੪੦੯)**

**ਪਦ ਅਰਥ**:— ਮਿਲਿ—ਮਿਲ ਕੇ । ਹਰਿ ਪਹਿ—ਹਰੀ ਦੇ ਕੋਲ । ਹਰਿਬੰਸ—ਹੇ ਹਰਿਬੰਸ ਕਵੀ ! ਜਗਤਿ—ਸੰਸਾਰ ਵਿਚ । ਸੰਚਰੵਉ—ਪਸਰਿਆ ਹੈ । ਮਿਲਿ ਗੁਰ—ਗੁਰੂ ਨੂੰ ਮਿਲ ਕੇ । ਮੁਯਉ—ਮੋਇਆ ਹੈ ।

**ਅਰਥ**:— ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੂੰ ਮਿਲ ਕੇ, ਗੁਰੂ ਰਾਮਦਾਸ ਜੀ ਹਰੀ ਵਿਚ ਲੀਨ ਹੋ ਗਏ ਹਨ । ਹੇ ਹਰਿਬੰਸ ! ਜਗਤ ਵਿਚ ਸਤਿਗੁਰੂ ਜੀ ਦੀ ਸੋਭਾ ਪਸਰ ਰਹੀ ਹੈ । ਕੌਣ ਆਖਦਾ ਹੈ, ਕਿ ਗੁਰੂ ਰਾਮਦਾਸ ਜੀ ਮੁਏ ਹਨ ?

**ਦੇਵ ਪੁਰੀ ਮਹਿ ਗਯਉ, ਆਪਿ ਪਰਮੇਸ੍ਵਰ ਭਾਯਉ ॥ ਹਰਿ ਸਿੰਘਾਸਣੁ ਦੀਅਉ, ਸਿਰੀ ਗੁਰੁ ਤਹ ਬੈਠਾਯਉ ॥ (ਪੰਨਾ ੧੪੦੯)**

**ਪਦ ਅਰਥ**:— ਦੇਵ ਪੁਰੀ—ਹਰੀ ਦਾ ਦੇਸ, ਸੱਚ ਖੰਡ । ਭਾਯਉ—ਚੰਗਾ ਲੱਗਾ । ਹਰਿ—ਹਰੀ ਨੇ । ਸਿੰਘਾਸਣੁ—ਤਖ਼ਤ । ਤਹ—ਉਥੇ ।

**ਅਰਥ**:— (ਗੁਰੂ ਰਾਮ ਦਾਸ) ਸੱਚ ਖੰਡ ਵਿਚ ਗਿਆ ਹੈ ਹਰੀ ਨੂੰ ਇਹੀ ਰਜ਼ਾ ਚੰਗੀ ਲੱਗੀ ਹੈ । ਹਰੀ ਨੇ (ਆਪ ਨੂੰ) ਤਖ਼ਤ ਦਿੱਤਾ ਹੈ ਤੇ ਉਸ ਉਤੇ ਸ੍ਰੀ ਗੁਰੂ (ਰਾਮਦਾਸ ਜੀ) ਨੂੰ ਬਿਠਾਇਆ ਹੈ ।

**ਰਹਸੁ ਕੀਅਉ ਸੁਰ ਦੇਵ, ਤੋਹਿ ਜਸੁ ਜਯ ਜਯ ਜੰਪਹਿ ॥ ਅਸੁਰ ਗਏ ਤੇ ਭਾਗਿ, ਪਾਪ ਤਿਨ੍ ਭੀਤਰਿ ਕੰਪਹਿ ॥ (ਪੰਨਾ ੧੪੦੯)**

**ਪਦ ਅਰਥ**:— ਰਹਸੁ—ਖ਼ੁਸ਼ੀ, ਮੰਗਲ । ਸੁਰਦੇਵ—ਦੇਵਤਿਆਂ ਨੇ । ਤੋਹਿ ਜਸੁ—ਤੇਰਾ ਜਸ । ਅਸੁਰ—ਦੈਂਤ । ਤੇ—ਉਹ ਸਾਰੇ ।

**ਅਰਥ**:— ਦੇਵਤਿਆਂ ਨੇ ਮੰਗਲਚਾਰ ਕੀਤਾ ਹੈ, ਤੇਰਾ ਜਸ ਤੇ ਜੈ-ਜੈਕਾਰ ਕਰ ਰਹੇ ਹਨ । ਉਹ (ਸਾਰੇ ਦੈਂਤ (ਉਥੋਂ) ਭੱਜ ਗਏ ਹਨ, (ਉਹਨਾਂ ਦੇ ਆਪਣੇ) ਪਾਪ ਉਹਨਾਂ ਦੇ ਅੰਦਰ ਕੰਬ ਰਹੇ ਹਨ ।

**ਕਾਟੇ ਸੁ ਪਾਪ ਤਿਨ੍ ਨਰਹੁ ਕੇ, ਗੁਰੁ ਰਾਮਦਾਸੁ ਜਿਨ੍ ਪਾਇਅਉ ॥ ਛਤ੍ਰ ਸਿੰਘਾਸਨੁ ਪਿਰਥਮੀ, ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥੧੦॥੧੦॥੨੨॥੬੦॥੧੨੨॥ (ਪੰਨਾ ੧੪੦੯)**

**ਪਦ ਅਰਥ**:— ਤਿਨ ਨਰਹੁ ਕੇ—ਉਹਨਾਂ ਮਨੁੱਖਾਂ ਦੇ । ਦੇ ਆਇਅਉ—ਦੇ ਕੇ ਆ ਗਿਆ ਹੈ ।

**ਅਰਥ**:— ਉਹਨਾਂ ਮਨੁੱਖਾਂ ਦੇ ਪਾਪ ਕੱਟੇ ਗਏ ਹਨ, ਜਿਨ੍ਹਾਂ ਨੂੰ ਗੁਰੂ ਰਾਮਦਾਸ ਮਿਲ ਪਿਆ ਹੈ । ਗੁਰੂ ਰਾਮਦਾਸ ਧਰਤੀ ਦਾ ਛਤਰ ਤੇ ਸਿੰਘਾਸਣ ਗੁਰੂ ਅਰਜੁਨ ਸਾਹਿਬ ਜੀ ਨੂੰ ਦੇ ਆਇਆ ਹੈ ।੨।੨੧।

ਨੋਟ:— ਇਹ ਦੋਵੇਂ ਸਵਈਏ 'ਹਰਿਬੰਸ' ਭੱਟ ਦੇ ਹਨ । ਪਹਿਲੇ ਸਵਈਏ ਵਿਚ ਗੁਰੂ ਅਰਜੁਨ ਸਾਹਿਬ ਜੀ ਦੇ ਦਰਬਾਰ ਦੀ ਮਹਿਮਾ ਕੀਤੀ ਹੈ । ਹਿੰਦੂ ਮਤ ਵਿਚ ਗੰਗਾ, ਪੁਰਾਣ ਤੇ ਵੇਦਾਂ ਦੀ ਉੱਚਤਾ ਮੰਨੀ ਗਈ ਹੈ । ਭੱਟ ਜੀ ਦੇ ਹਿਰਦੇ ਉਤੇ ਸਤਿਗੁਰੂ ਜੀ ਦਾ ਦਰਬਾਰ ਵੇਖ ਕੇ ਇਹ ਪ੍ਰਭਾਵ ਪੈਂਦਾ ਹੈ ਕਿ ਨਾਮ ਅੰਮ੍ਰਿਤ, ਮਾਨੋ, ਗੰਗਾ ਜਲ ਹੈ । ਪੁਰਾਣ ਤੇ ਵੇਦ ਭੀ ਗੁਰੂ-ਦਰ ਦੀ ਸੋਭਾ ਕਰ ਰਹੇ ਹਨ । ਉਸੇ ਤਰ੍ਹਾਂ ਦਾ ਖ਼ਿਆਲ ਹੈ, ਜਿਵੇਂ ਬਾਬਾ ਲਹਣਾ ਜੀ ਨੇ ਵੈਸ਼ਨੋ ਦੇਵੀ ਨੂੰ ਗੁਰੂ ਨਾਨਕ ਦੇ ਦਰ ਤੇ ਝਾੜੂ ਦੇਂਦਿਆਂ ਵੇਖਿਆ । ਭੱਟ ਹਰਿਬੰਸ ਦੇ ਹਿਰਦੇ ਵਿਚ ਪਹਿਲਾਂ ਗੰਗਾ, ਪੁਰਾਣ ਤੇ ਵੇਦਾਂ ਦੀ ਇੱਜ਼ਤ ਸੀ, ਗੁਰੂ ਦਾ ਦਰ ਵੇਖ ਕੇ ਪ੍ਰਤੀਤ ਹੋਇਆ ਕਿ ਇਸ ਦਰ ਦੇ ਤਾਂ ਉਹ ਭੀ ਸੇਵਕ ਹਨ ।

(ਹਰਿਬੰਸ ਭੱਟ ਦੇ ੨ ਸਵਈਏ)

ਸਾਰਾ ਵੇਰਵਾ—

. . ਕਲ੍ਹਸਾਰ = ੧੨
. . ਮਥੁਰਾ . . = ੭
. . ਹਰਿਬੰਸ . .= ੨
. . . . . . . . . .——
. . ਜੋੜ . . . . ੨੧

ਅਖ਼ੀਰਲੇ ਅੰਕਾਂ ਦਾ ਵੇਰਵਾ

ਸਵਈਏ ਸ੍ਰੀ ਮੁਖ ਬਾਕ੍ਯ . . = ੯
" . . . . " . . . . = ੧੧
ਸਵਈਏ ਮਹਲੇ ਪਹਿਲੇ ਕੇ = ੧੦
ਸਵਈਏ ਮਹਲੇ ਦੂਜੇ ਕੇ . . = ੧੦
ਸਵਈਏ ਮਹਲੇ ਤੀਜੇ ਕੇ . . = ੨੨

ਸਵਈਏ ਮਹਲੇ ਚੌਥੇ ਕੇ . . .= ੬੦
ਸਵਈਏ ਮਹਲੇ ਪੰਜਵੇਂ ਕੇ . .= ੨੧
. . . . . . . . . . . . . . . ——
. . . . ਕੁੱਲ ਜੋੜ . . . . . . ੧੪੩

ਅੰਕ ੧੨੨ ਵਿਚ ਗੁਰੂ ਅਰਜਨ ਸਾਹਿਬ ਦੀ ਉਸਤਤਿ ਵਿਚ ਉਚਾਰੇ ੨੧ ਸਵਈਆਂ ਦਾ ਜੋੜ ਨਹੀਂ ਦਿੱਤਾ ਗਿਆ ।

ਸਾਰੇ ਭੱਟਾਂ ਦਾ ਵੇਰਵਾ

੧. ਕਲ੍ਸਹਾਰ . . ੧੦ . . ੧੦ . . ੯ . . ੧੩ . . ੧੨ . . = ੫੪
੨. ਜਾਲਪ . . . . . . . . . . . ੫ . . . . . . . . . . . . = ੫
੩. ਕੀਰਤ . . . . . . . . . . . . . . . ੪ . . ੪ . . . . . .= ੮
੪. ਭਿਖਾ . . . . . . . . . . . . . . . ੨ . . . . . . . . . .= ੨
੫. ਸਲ੍ . . . . . . . . . . . . . . . ੧ . . ੨ . . . . . . . . = ੩
੬. ਭਲ੍ . . . . . . . . . . . . . . . ੧ . . . . . . . . . . .= ੧
੭. ਨਲ੍ . . . . . . . . . . . . . . . . . . . . ੧੬ . . . . .= ੧੬
੮. ਗਯੰਦ . . . . . . . . . . . . . . . . . . . . ੧੩ . . . .= ੧੩
੯. ਮਥੁਰਾ . . . . . . . . . . . . . . . . . . . . ੭ . . ੭ .= ੧੪
੧੦. ਬਲ੍ . . . . . . . . . . . . . . . . . . . . ੫ . . . . .= ੫
੧੧. ਹਰਿਬੰਸ . . . . . . . . . . . . . . . . . . . . . ੨ . . = ੨
. . . . . . . . . . . . . . . . . . . . . . . . . . . . . . . ——
. . ੧੧ . . . . ੧੦ . . ੧੦ . . ੨੨ . . ੬੦ . . ੨੧ . . .੧੨੩

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਸਲੋਕ ਵਾਰਾਂ ਤੇ ਵਧੀਕ ॥ ਮਹਲਾ ੧ ॥

ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥ ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥ ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥ ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥੧॥ (ਪੰਨਾ ੧੪੧੦)

ਤੇ—ਤੋਂ । ਸਲੋਕ ਵਾਰਾਂ ਤੇ ਵਧੀਕ—'ਵਾਰਾਂ' (ਵਿਚ ਦਰਜ ਹੋਣ) ਤੋਂ ਵਧੇ ਹੋਏ ਸਲੋਕ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲ ੨੨ ਵਾਰਾਂ ਹਨ । ਗੁਰੂ ਨਾਨਕ ਦੇਵ ਜੀ ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਰਚੀਆਂ 'ਵਾਰਾਂ' ਪਹਿਲਾਂ ਸਿਰਫ਼ 'ਪਉੜੀਆਂ' ਦਾ ਸੰਗ੍ਰਹਿ ਸਨ । ਜਦੋਂ ਗੁਰੂ ਅਰਜਨ ਸਾਹਿਬ ਨੇ ਸਾਰੀ ਬਾਣੀ ਨੂੰ ਰਾਗਾਂ ਅਨੁਸਾਰ ਹੁਣ ਵਾਲੀ ਤਰਤੀਬ ਦਿੱਤੀ, ਤਾਂ ਉਹਨਾਂ ਨੇ 'ਵਾਰ' ਦੀ ਹਰੇਕ 'ਪਉੜੀ' ਦੇ ਨਾਲ ਘੱਟ ਤੋਂ ਘੱਟ ਦੋ ਦੋ ਮਿਲਵੇਂ ਭਾਵ ਵਾਲੇ ਸ਼ਲੋਕ ਦਰਜ ਕਰ ਦਿੱਤੇ । ਜਿਹੜੇ ਸ਼ਲੋਕ

ਵਧ ਗਏ, ਉਹ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖ਼ੀਰ ਵਿਚ 'ਸਲੋਕ' ਵਾਰਾਂ ਤੇ ਵਧੀਕ' ਦੇ ਸਿਰ-ਲੇਖ ਹੇਠ ਦਰਜ ਕਰ ਦਿੱਤੇ ।

**ਪਦ ਅਰਥ**:— ਉਤੰਗੀ—(ਓ ਤੁਜ਼ ਾ—ਲ਼ੋਡਟੇ, ਹਗਿਹ, ਟਓਲਲ) ਲੰਮੀ, ਲੰਮੇ ਕੱਦ ਵਾਲੀ । ਪੈਓਹਰੀ—(ਪਯਸੱ—ਦੁੱਧ ! ਪਯੋਧਰ—ਥਣ) ਥਣਾਂ ਵਾਲੀ, ਭਰ-ਜੁਆਨੀ ਤੇ ਅੱਪੜੀ ਹੋਈ । ਗਹਿਰੀ—ਡੂੰਘੀ, ਮਗਨ । ਗੰਭੀਰੀ—ਗੰਭੀਰ ਸੁਭਾਅ ਵਾਲੀ । ਗਹਿਰੀ ਗੰਭੀਰੀ—ਮਾਣ ਵਿਚ ਮੱਤੀ ਹੋਈ, ਮਸਤ ਚਾਲ ਵਾਲੀ । ਸਸੁੜੀ—ਸਸੁੜੀ ਨੂੰ, ਸੱਸ ਨੂੰ । ਸੁਹੀਆ—ਨਮਸਕਾਰ । ਕਿਵ—ਕਿਵੇਂ ? ਕਰੀ—ਕਰੀਂ, ਮੈਂ ਕਰਾਂ । ਥਣੀ—ਥਣੀਂ, ਥਣਾਂ ਦੇ ਕਾਰਨ, ਭਰਵੀਂ ਛਾਤੀ ਦੇ ਕਾਰਨ । ਗਚੁ—ਚੂਨੇ ਦਾ ਪਲਸਤਰ । ਜਿ ਧਉਲਹਰੀ—ਜਿਨ੍ਹਾਂ ਧੌਲਰਾਂ ਨੂੰ, ਜਿਨ੍ਹਾਂ ਪੱਕੇ ਮਹਲਾਂ ਨੂੰ । ਗਿੜਵੜੀ ਧਉਲਹਰੀ—ਪਹਾੜਾਂ ਵਰਗੇ ਪੱਕੇ ਮਹੱਲਾਂ ਨੂੰ ! ਸਖੀਏ—ਹੇ ਸਖੀ ! ਸੇ—ਉਹ (ਬਹੁ-ਵਚਨ) । ਡਿਠੁ—ਡਿੱਠੇ ਹਨ । ਮੁੰਧ—ਹੇ ਮੁੰਧ ! (ਮੁ ਧਾ—ਅੱਨਗ ਗਰਿਲ ਓਟਟਰਓਚਟਵਿਣ ਬੇ ਹਣਰੱਟਹਡੁਲ ਸਮਿਪਲਚਿਟਿ) ਹੇ ਭੋਲੀ ਜੁਆਨ ਕੁੜੀਏ ! ਨ ਗਰਬੁ—ਅਹੰਕਾਰ ਨਾਹ ਕਰ । ਥਣੀ—ਥਣੀਂ, ਥਣਾਂ ਦੇ ਕਾਰਨ, ਜੁਆਨੀ ਦੇ ਕਾਰਨ ।੧।

**ਅਰਥ**:— ਉੱਚੇ ਲੰਮੇ ਕੱਦ ਵਾਲੀ, ਭਰ-ਜੁਆਨੀ ਤੇ ਅੱਪੜੀ ਹੋਈ, ਮਾਣ ਵਿਚ ਮੱਤੀ ਹੋਈ ਮਸਤ ਚਾਲ ਵਾਲੀ (ਆਪਣੀ ਸਹੇਲੀ ਨੂੰ ਆਖਦੀ ਹੈ—ਹੇ ਸਹੇਲੀਏ !) ਭਰਵੀਂ ਛਾਤੀ ਦੇ ਕਾਰਨ ਮੈਥੋਂ ਲਿਫ਼ਿਆ ਨਹੀਂ ਜਾਂਦਾ । (ਦੱਸ,) ਮੈਂ (ਆਪਣੀ) ਸੱਸ ਨੂੰ ਨਮਸਕਾਰ ਕਿਵੇਂ ਕਰਾਂ ? (ਮੱਥਾ ਕਿਵੇਂ ਟੇਕਾਂ ?) । (ਅਗੋਂ ਸਹੇਲੀ ਉੱਤਰ ਦੇਂਦੀ ਹੈ—) ਹੇ ਸਹੇਲੀਏ ! (ਇਸ) ਭਰਵੀਂ ਜੁਆਨੀ ਦੇ ਕਾਰਨ ਅਹੰਕਾਰ ਨਾ ਕਰ (ਇਹ ਜੁਆਨੀ ਜਾਂਦਿਆਂ ਚਿਰ ਨਹੀਂ ਲੱਗਣਾ । ਵੇਖ,) ਜਿਹੜੇ ਪਹਾੜਾਂ ਵਰਗੇ ਪੱਕੇ ਮਹੱਲਾਂ ਨੂੰ ਚੂਨੇ ਦਾ ਪਲਸਤਰ ਲੱਗਾ ਹੁੰਦਾ ਸੀ, ਉਹ (ਪੱਕੇ ਮਹੱਲ) ਭੀ ਡਿਗਦੇ ਮੈਂ ਵੇਖ ਲਏ ਹਨ (ਤੇਰੀ ਜੁਆਨੀ ਦੀ ਤਾਂ ਕੋਈ ਪਾਂਇਆਂ ਹੀ ਨਹੀਂ ਹੈ) ।੧।

**ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥ ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥ ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ ॥ ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥ ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥ ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ ॥ ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ ਕੁਰਬਾਣੁ ॥੨॥ (ਪੰਨਾ ੧੪੧੦)**

**ਪਦ ਅਰਥ**:— ਹਰਣਾਖੀਏ—(ਹਰਣ-ਅਖੀ) ਹਰਣ ਦੀਆਂ ਅੱਖਾਂ ਵਾਲੀਏ ! ਹੇ ਸੋਹਣੇ ਨੇਤ੍ਰਾਂ ਵਾਲੀਏ ! ਮੁੰਧੇ—ਹੇ ਭੋਲੀ ਜੁਆਨ ਕੁੜੀਏ ! ਗੂੜਾ—ਡੂੰਘਾ, ਭੇਦ-ਭਰਿਆ । ਅਪਾਰੁ—ਬਹੁਤ । ਵੈਣੁ—ਵਚਨ, ਬੋਲ । ਕੀਚੈ—ਕਰਨਾ ਚਾਹੀਦਾ ਹੈ । ਦੋਹੀ—ਦੁਹਾਈ, ਰੱਬ ਦੀ ਦੁਹਾਈ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਦੁਹਾਈ । ਦਿਚੈ—ਦੇਣੀ ਚਾਹੀਦੀ ਹੈ । ਦੁਰਜਨਾ—(ਕਾਮਾਦਿਕ) ਦੁਸਟਾਂ (ਨੂੰ ਕੱਢਣ ਲਈ) । ਕੂੰ—ਦੀ ਖ਼ਾਤਰ । ਜੈਕਾਰੁ—ਪ੍ਰਭੂ ਦੀ ਜੈਕਾਰ, ਪ੍ਰਭੂ ਦੀ ਸਿਫ਼ਤਿ-ਸਾਲਾਹ । ਮਿਤ੍ਰਾਂ ਕੂੰ—ਭਲੇ ਗੁਣਾਂ ਦੀ ਖ਼ਾਤਰ । ਜਿਤੁ ਦੋਹੀ—ਜਿਸ ਦੁਹਾਈ ਦੀ ਰਾਹੀਂ, ਜਿਸ ਰੱਬੀ ਸਿਫ਼ਤਿ-ਸਾਲਾਹ ਦੀ ਰਾਹੀਂ । ਮਿਲਨਿ—ਮਿਲਦੇ ਹਨ । ਲਹੁ ਵੀਚਾਰੁ—(ਉਸ ਦੁਹਾਈ ਨੂੰ) ਮਨ ਵਿਚ ਵਸਾਈ ਰੱਖ । ਦੀਜੈ—ਦੇਣਾ ਚਾਹੀਦਾ ਹੈ । ਹਸਣੁ—ਖ਼ੁਸ਼ੀ, ਆਨੰਦ । ਸਾਰੁ—ਸ੍ਰੇਸ਼ਟ । ਸਉ—ਸਿਉ, ਨਾਲ । ਨ ਕੀਚਈ—ਨਹੀਂ ਕਰਨਾ ਚਾਹੀਦਾ । ਨੇਹੁ—ਪਿਆਰ, ਮੋਹ । ਜਿ—ਜਿਹੜਾ । ਚਲਣਹਾਰੁ—ਨਾਸਵੰਤ । ਇਵ ਕਰਿ—ਇਸ ਤਰ੍ਹਾਂ, ਇਸ ਤਰੀਕੇ ਨਾਲ । ਵਿਟਹੁ—ਤੋਂ ।੨।

**ਅਰਥ**:— ਹੇ ਸੁੰਦਰ ਨੇਤ੍ਰਾਂ ਵਾਲੀਏ ਭੋਲੀਏ ਜੁਆਨ ਕੁੜੀਏ ! (ਹੇ ਜਗਤ-ਰਚਨਾ ਵਿਚੋਂ ਸੋਹਣੀ ਜੀਵ-ਇਸਤ੍ਰੀਏ !) ਮੇਰੀ ਇਕ ਬਹੁਤ ਡੂੰਘੀ ਭੇਤ ਦੀ ਗੱਲ ਸੁਣ । (ਜਦੋਂ ਕੋਈ ਚੀਜ਼ ਖ਼ਰੀਦਣ ਲੱਗੀਏ, ਤਾਂ)

ਪਹਿਲਾਂ (ਉਸ) ਚੀਜ਼ ਨੂੰ ਪਰਖ ਕੇ ਤਦੋਂ ਉਸ ਦਾ ਵਪਾਰ ਕਰਨਾ ਚਾਹੀਦਾ ਹੈ (ਤਦੋਂ ਉਹ ਖ਼ਰੀਦਣੀ ਚਾਹੀਦੀ ਹੈ) । ਹੇ ਭੋਲੀਏ ਜੁਆਨ ਕੁੜੀਏ ! (ਕਾਮਾਦਿਕ ਵਿਕਾਰ ਆਤਮਕ ਜੀਵਨ ਦੇ ਵੈਰੀ ਹਨ, ਇਹਨਾਂ) ਦੁਸ਼ਟਾਂ ਨੂੰ (ਅੰਦਰੋਂ ਕੱਢਣ ਲਈ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ) ਦੁਹਾਈ ਦੇਂਦੇ ਰਹਿਣਾ ਚਾਹੀਦਾ ਹੈ (ਭਲੇ ਗੁਣ ਆਤਮਕ ਜੀਵਨ ਦੇ ਅਸਲ ਮਿੱਤਰ ਹਨ, ਇਹਨਾਂ) ਮਿੱਤਰਾਂ ਦੇ ਸਾਥ ਦੀ ਖ਼ਾਤਰ (ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ । ਹੇ ਭੋਲੀਏ ! ਜਿਸ ਦੁਹਾਈ ਦੀ ਬਰਕਤਿ ਨਾਲ ਇਹ ਸੱਜਣ ਮਿਲੇ ਰਹਿਣ, (ਉਸ ਦੁਹਾਈ ਦੀ) ਵਿਚਾਰ ਨੂੰ (ਆਪਣੇ ਅੰਦਰ) ਸਾਂਭ ਰੱਖ । (ਇਹਨਾਂ) ਸੱਜਣਾਂ (ਦੇ ਮਿਲਾਪ) ਦੀ ਖ਼ਾਤਰ ਆਪਣਾ ਤਨ ਆਪਣਾ ਮਨ ਭੇਟ ਕਰ ਦੇਣਾ ਚਾਹੀਦਾ ਹੈ (ਆਪਣੇ ਮਨ ਅਤੇ ਇੰਦ੍ਰਿਆਂ ਦੀ ਨੀਵੀਂ ਪ੍ਰੇਰਨਾ ਤੋਂ ਬਚੇ ਰਹਿਣਾ ਚਾਹੀਦਾ ਹੈ) (ਇਸ ਤਰ੍ਹਾਂ ਇਕ) ਅਜਿਹਾ (ਆਤਮਕ) ਆਨੰਦ ਪੈਦਾ ਹੁੰਦਾ ਹੈ (ਜੋ ਹੋਰ ਸਾਰੀਆਂ ਖ਼ੁਸ਼ੀਆਂ ਨਾਲੋਂ ਸ੍ਰੇਸ਼ਟ ਹੁੰਦਾ ਹੈ ।

ਹੇ ਭੋਲੀਏ ! (ਇਹ ਜਗਤ-ਪਸਾਰਾ) ਨਾਸਵੰਤ ਦਿੱਸ ਰਿਹਾ ਹੈ; ਇਸ ਨਾਲ ਮੋਹ ਨਹੀਂ ਕਰਨਾ ਚਾਹੀਦਾ । ਹੇ ਨਾਨਕ ! (ਆਖ) ਜਿਨ੍ਹਾਂ (ਵਡ-ਭਾਗੀਆਂ ਨੇ) (ਆਤਮਕ ਜੀਵਨ ਦੇ ਭੇਤ ਨੂੰ) ਇਸ ਤਰ੍ਹਾਂ ਸਮਝਿਆ ਹੈ ਮੈਂ ਉਹਨਾਂ ਤੋਂ ਸਦਕੇ (ਜਾਂਦਾ ਹਾਂ) ।੨।

**ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ ਕਲ ॥ ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ ॥੩॥ (ਪੰਨਾ ੧੪੧੦)**

**ਪਦ ਅਰਥ**:— ਪਾਣਿ—ਪਾਣੀ । ਤਾਰੂ ਪਾਣਿ—ਪਾਣੀ ਦਾ ਤਾਰੂ (ਬਣਨਾ ਚਾਹੇਂ) । ਤਾਹੂ—ਉਹਨਾਂ ਨੂੰ । ਕਲ—ਕਲਾ, ਹੁਨਰ, ਜਾਚ । ਤਿੜੰਨ੍ ਕਲ—ਤਰਨ ਦਾ ਹੁਨਰ, ਤਰਨ ਦੀ ਜਾਚ । ਤਾਹੂ—ਉਹ (ਮਨੁੱਖ) ਹੀ । ਖਰੇ ਸੁਜਾਣ—ਅਸਲ ਸਿਆਣੇ । ਏਨੀ ਕਪਰੀ—ਏਨੀ ਕਪਰੀਂ, ਇਹਨਾਂ ਲਹਿਰਾਂ ਵਿਚੋਂ । ਵੰਞਾ—ਵੰਞਾਂ, ਮੈਂ ਲੰਘਦਾ ਹਾਂ, ਮੈਂ ਲੰਘ ਸਕਦਾ ਹਾਂ ।੩।

**ਅਰਥ**:— ਹੇ ਭਾਈ ! ਜੇ ਤੂੰ (ਸੰਸਾਰ-ਸਮੁੰਦਰ ਦੇ) ਪਾਣੀਆਂ ਦਾ ਤਾਰੂ (ਬਣਨਾ ਚਾਹੁੰਦਾ ਹੈਂ), (ਤਾਂ ਤਰਨ ਦੀ ਜਾਚ) ਉਹਨਾਂ ਪਾਸੋਂ ਪੁੱਛ (ਜਿਨ੍ਹਾਂ ਨੂੰ ਇਸ ਸੰਸਾਰ-ਸਮੁੰਦਰ ਵਿਚੋਂ) ਪਾਰ ਲੰਘਣ ਦੀ ਜਾਚ ਹੈ । ਹੇ ਭਾਈ ! ਉਹ ਮਨੁੱਖ ਹੀ ਅਸਲ ਸਿਆਣੇ (ਤਾਰੂ ਹਨ, ਜੋ ਸੰਸਾਰ-ਸਮੁੰਦਰ ਦੀਆਂ ਇਹਨਾਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਪਾਰ ਲੰਘਦੇ ਹਨ) । ਮੈਂ (ਭੀ ਉਹਨਾਂ ਦੀ ਸੰਗਤਿ ਵਿਚ ਹੀ) ਇਹਨਾਂ ਲਹਿਰਾਂ ਤੋਂ ਪਾਰ ਲੰਘ ਸਕਦਾ ਹਾਂ ।੩।

**ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥ ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥੪॥ (ਪੰਨਾ ੧੪੧੦)**

**ਪਦ ਅਰਥ**:— ਓਹਾੜ—ਹੜ੍ਹ । ਲਹਰੀ ਲਖੇਸਰੀ—(ਵਿਕਾਰਾਂ ਦੀਆਂ) ਲੱਖਾਂ ਹੀ ਲਹਿਰਾਂ । ਵਹਨਿ—ਵਹਿੰਦੀਆਂ ਹਨ, ਚੱਲ ਰਹੀਆਂ ਹਨ । ਸਿਉ—ਪਾਸ । ਆਲਾਇ—ਪੁਕਾਰ ਕਰ । ਡੁਬਣਿ—ਡੁਬਣ ਵਿਚ । ਭਉ—ਡਰ, ਖ਼ਤਰਾ ।੪।

**ਅਰਥ**:— ਹੇ ਭਾਈ ! (ਇਸ ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੀਆਂ) ਝੜੀਆਂ (ਲੱਗੀਆਂ ਹੋਈਆਂ ਹਨ, ਵਿਕਾਰਾਂ ਦੇ) ਝੱਖੜ (ਝੁੱਲ ਰਹੇ ਹਨ, ਵਿਕਾਰਾਂ ਦੇ) ਹੜ੍ਹ (ਆ ਰਹੇ ਹਨ, ਵਿਕਾਰਾਂ ਦੀਆਂ) ਲੱਖਾਂ ਹੀ ਠਿੱਲਾਂ ਪੈ ਰਹੀਆਂ ਹਨ । (ਜੇ ਤੂੰ ਆਪਣੀ ਜ਼ਿੰਦਗੀ ਦੀ ਬੇੜੀ ਨੂੰ ਬਚਾਣਾ ਚਾਹੁੰਦਾ ਹੈਂ, ਤਾਂ) ਗੁਰੂ ਪਾਸ ਪੁਕਾਰ ਕਰ (ਇਸ ਤਰ੍ਹਾਂ ਤੇਰੀ ਜੀਵਨ-) ਬੇੜੀ ਦੇ (ਇਸ ਸੰਸਾਰ-ਸਮੁੰਦਰ ਵਿਚ) ਡੁੱਬ ਜਾਣ ਬਾਰੇ ਕੋਈ ਖ਼ਤਰਾ ਨਹੀਂ ਰਹਿ ਜਾਇਗਾ ।੪।

**ਨਾਨਕ ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ ਨ ਰਹਿਓ ਕੋਈ ॥ ਭਾਈ ਬੰਧੀ ਹੇਤੁ ਚੁਕਾਇਆ ॥ ਦੁਨੀਆ ਕਾਰਣਿ ਦੀਨੁ ਗਵਾਇਆ ॥੫॥ (ਪੰਨਾ ੧੪੧੦)**

**ਪਦ ਅਰਥ**:— ਸਾਲਕੁ—ਸੱਚਾ ਸੰਤ ਜੋ ਆਪ ਜਪੇ ਤੇ ਹੋਰਨਾਂ ਤੋਂ ਜਪਾਏ, ਸਹੀ ਜੀਵਨ-ਰਾਹ ਦੱਸਣ ਵਾਲਾ । ਮਿਤੁ—ਮਿੱਤਰ । ਭਾਈ ਬੰਧੀ—ਭਰਾਵਾਂ ਸਨਬੰਧੀਆਂ (ਦੇ ਮੋਹ ਵਿਚ ਫਸ ਕੇ) । ਹੇਤੁ—(ਪਰਮਾਤਮਾ ਦਾ) ਪਿਆਰ । ਚੁਕਾਇਆ—ਮੁਕਾ ਦਿੱਤਾ ਹੈ । ਕਾਰਣਿ—ਦੀ ਖ਼ਾਤਰ, ਵਾਸਤੇ । ਦੀਨੁ—ਧਰਮ, ਆਤਮਕ ਜੀਵਨ ਦਾ ਸਰਮਾਇਆ ।੫।

**ਅਰਥ**:— ਹੇ ਨਾਨਕ ! ਦੁਨੀਆ (ਦੀ ਲੁਕਾਈ) ਅਜਬ ਨੀਵੇਂ ਪਾਸੇ ਜਾ ਰਹੀ ਹੈ । ਸਹੀ ਜੀਵਨ-ਰਸਤਾ ਦੱਸਣ ਵਾਲਾ ਮਿੱਤਰ ਕਿਤੇ ਕੋਈ ਲੱਭਦਾ ਨਹੀਂ । ਭਰਾਵਾਂ ਸਨਬੰਧੀਆਂ ਦੇ ਮੋਹ ਵਿਚ ਫਸ ਕੇ (ਮਨੁੱਖ ਪਰਮਾਤਮਾ ਦਾ) ਪਿਆਰ (ਆਪਣੇ ਅੰਦਰੋਂ ਮੁਕਾਈ ਬੈਠਾ ਹੈ) ਦੁਨੀਆ (ਦੀ ਮਾਇਆ) ਦੀ ਖ਼ਾਤਰ ਆਤਮਕ ਜੀਵਨ ਦਾ ਸਰਮਾਇਆ ਗੰਵਾਈ ਜਾ ਰਿਹਾ ਹੈ ।੫।

**ਹੈ ਹੈ ਕਰਿ ਕੈ ਓਹਿ ਕਰੇਨਿ ॥ ਗਲ੍ਾ ਪਿਟਨਿ ਸਿਰੁ ਖੋਹੇਨਿ ॥ ਨਾਉ ਲੈਨਿ ਅਰੁ ਕਰਨਿ ਸਮਾਇ ॥ ਨਾਨਕ ਤਿਨ ਬਲਿਹਾਰੈ ਜਾਇ ॥੬॥ (ਪੰਨਾ ੧੪੧੦)**

**ਪਦ ਅਰਥ**:— ਹੈ ਹੈ—ਹਾਇ ਹਾਇ । ਕਰਿ ਕੈ—ਆਖ ਆਖ ਕੇ । ਓਹਿ ਕਰੇਨਿ—'ਓਏ ਓਏ' ਕਰਦੀਆਂ ਹਨ । ਪਿਟਨਿ—ਪਿੱਟਦੀਆਂ ਹਨ । ਖੋਹੇਨਿ—ਖੁੰਹਦੀਆਂ ਹਨ । ਨਾਉ—(ਪਰਮਾਤਮਾ ਦਾ) ਨਾਮ । ਲੈਨਿ—ਲੈਂਦੇ ਹਨ, ਲੈਂਦੀਆਂ ਹਨ । ਅਰੁ—ਅਤੇ । ਸਮਾਇ—ਸਮਾਈ, ਸ਼ਾਂਤੀ । ਕਰਨਿ ਸਮਾਇ—ਸਮਾਈ ਕਰਦੇ ਹਨ, ਸ਼ਾਂਤੀ ਕਰਦੇ ਹਨ, ਭਾਣਾ ਮੰਨਦੇ ਹਨ । ਜਾਇ—ਜਾਂਦਾ ਹੈ । ਨਾਨਕ ਜਾਇ—ਨਾਨਕ ਜਾਂਦਾ ਹੈ ।੬।

**ਅਰਥ**:— ਹੇ ਭਾਈ ! (ਕਿਸੇ ਪਿਆਰੇ ਸਨਬੰਧੀ ਦੇ ਮਰਨ ਤੇ ਜ਼ਨਾਨੀਆਂ) 'ਹਾਇ ਹਾਇ' ਆਖ ਆਖ ਕੇ 'ਓਇ ਓਇ' ਕਰਦੀਆਂ ਹਨ (ਮੂੰਹੋਂ ਆਖਦੀਆਂ ਹਨ । ਆਪਣੀਆਂ) ਗੱਲ੍ਹਾਂ ਪਿੱਟਦੀਆਂ ਹਨ (ਆਪਣੇ) ਸਿਰ (ਦੇ ਵਾਲ) ਖੁੰਹਦੀਆਂ ਹਨ (ਇਹ ਬਹੁਤ ਹੀ ਮਾੜਾ ਕਰਮ ਹੈ) ।

ਹੇ ਭਾਈ ! ਜਿਹੜੇ ਪ੍ਰਾਣੀ (ਅਜਿਹੇ ਸਦਮੇ ਦੇ ਸਮੇ ਭੀ ਪਰਮਾਤਮਾ ਦਾ) ਨਾਮ ਜਪਦੇ ਹਨ, ਅਤੇ (ਪਰਮਾਤਮਾ ਦੀ) ਰਜ਼ਾ ਨੂੰ ਮੰਨਦੇ ਹਨ, ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ ।੬।

**ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥ ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥ ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ ॥ ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ ॥੭॥ (ਪੰਨਾ ੧੪੧੦)**

**ਪਦ ਅਰਥ**:— ਡੀਗਿ—ਡਿੰਗੇ (ਰਸਤੇ) ਉੱਤੇ । ਨ ਡੋਲੀਐ—ਡੋਲਣਾ ਨਹੀਂ ਚਾਹੀਦਾ, ਭਟਕਣਾ ਨਹੀਂ ਚਾਹੀਦਾ । ਸੀਧੈ ਮਾਰਗਿ—ਸਿੱਧੇ ਰਸਤੇ ਉੱਤੇ । ਧਾਉ—ਦੌੜ । ਪਾਛੈ—ਇਸ ਜਗਤ ਵਿਚ । ਬਾਘੁ—ਬਘਿਆੜ, (ਆਤਮਕ ਜੀਵਨ ਨੂੰ ਖਾ ਜਾਣ ਵਾਲਾ) ਬਘਿਆੜ, ਆਤਮਕ ਮੌਤ । ਡਰਾਵਣੋ—ਭਿਆਨਕ । ਆਗੈ—ਅਗਲੇ ਆ ਰਹੇ ਸਮੇ ਵਿਚ, ਪਰਲੋਕ ਵਿਚ । ਅਗਨਿ ਤਲਾਉ—ਅੱਗ ਦਾ ਤਲਾਬ, ਜਠਰਾਗਨੀ ਦੀ ਘੁੰਮਣ-ਘੇਰੀ । ਸਹਸੈ—ਸਹਮ ਵਿਚ । ਜੀਅਰਾ—ਜਿੰਦ । ਪਰਿ ਰਹਿਓ—ਪਿਆ ਰਹਿੰਦਾ ਹੈ । ਮਾ ਕਉ—ਮੈਨੂੰ । ਅਵਰੁ—(ਕੋਈ) ਹੋਰ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਛੁਟੀਐ—ਬਚ ਸਕੀਦਾ ਹੈ । ਸਿਉ—ਨਾਲ । ਸੰਗੁ—ਸਾਥ, ਪਿਆਰ ।੭।

**ਅਰਥ**:— ਹੇ ਮਨ ! (ਵਿਕਾਰਾਂ-ਭਰੇ) ਵਿੰਗੇ (ਜੀਵਨ-) ਰਸਤੇ ਉੱਤੇ ਨਹੀਂ ਭਟਕਦੇ ਫਿਰਨਾ ਚਾਹੀਦਾ । ਹੇ ਮਨ ! ਸਿੱਧੇ (ਜੀਵਨ-) ਰਾਹ ਉੱਤੇ ਦੌੜ । (ਵਿੰਗੇ ਰਸਤੇ ਤੁਰਿਆਂ) ਇਸ ਲੋਕ ਵਿਚ ਭਿਆਨਕ ਆਤਮਕ ਮੌਤ (ਆਤਮਕ ਜੀਵਨ ਨੂੰ ਖਾਈ ਜਾਂਦੀ ਹੈ, ਤੇ) ਅਗਾਂਹ ਪਰਲੋਕ ਵਿਚ ਜਠਰਾਗਨੀ ਦੀ ਘੁੰਮਣ-ਘੇਰੀ (ਡੋਬ ਲੈਂਦੀ ਹੈ ਭਾਵ, ਜਨਮ ਮਰਨ ਦਾ ਗੇੜ ਗ੍ਰਸ ਲੈਂਦਾ ਹੈ) । (ਵਿੰਗੇ ਰਸਤੇ ਤੁਰਿਆਂ ਹਰ ਵੇਲੇ ਇਹ) ਜਿੰਦ ਸਹਮ ਵਿਚ ਪਈ ਰਹਿੰਦੀ ਹੈ । ਹੇ ਮਨ ! (ਇਸ ਵਿੰਗੇ ਰਸਤੇ ਤੋਂ ਬਚਣ ਲਈ ਗੁਰੂ ਦੀ ਸਰਨ ਤੋਂ ਬਿਨਾ) ਮੈਨੂੰ ਕੋਈ ਹੋਰ ਤਰੀਕਾ ਨਹੀਂ ਸੁੱਝਦਾ । ਹੇ ਨਾਨਕ ! ਗੁਰੂ ਦੀ ਸਰਨ ਪੈ ਕੇ (ਹੀ ਇਸ ਵਿੰਗੇ ਰਸਤੇ ਤੋਂ) ਬਚ ਸਕੀਦਾ ਹੈ, ਅਤੇ ਪ੍ਰੀਤਮ ਪ੍ਰਭੂ ਨਾਲ ਸਾਥ ਬਣ ਸਕਦਾ ਹੈ ।੭।

**ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥ ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ॥ ਕੀਚੜਿ ਹਾਥੁ ਨ ਬੂਡਈ ਏਕਾ ਨਦਰਿ ਨਿਹਾਲਿ ॥ ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ ॥੮॥ (ਪੰਨਾ ੧੪੧੦-੧੪੧੧)**

**ਪਦ ਅਰਥ**:— ਬਾਘੁ—ਬਘਿਆੜ, (ਆਤਮਕ ਜੀਵਨ ਨੂੰ ਖਾ ਜਾਣ ਵਾਲਾ) ਬਘਿਆੜ, ਆਤਮਕ ਮੌਤ । ਮਾਰੀਐ—ਵੱਸ ਵਿਚ ਕਰ ਸਕੀਦਾ ਹੈ । ਜਿਸੁ—ਜਿਸ (ਮਨੁੱਖ) ਨੂੰ । ਦੀਖਿਆ—ਸਿੱਖਿਆ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਪਛਾਣੈ—ਪਰਖਦਾ ਹੈ । ਬਹੁੜਿ—ਮੁੜ । ਕੀਚੜਿ—ਚਿੱਕੜ ਵਿਚ । ਏਕਾ ਨਦਰਿ—ਇਕ ਮਿਹਰ ਦੀ ਨਿਗਾਹ ਨਾਲ । ਨਿਹਾਲਿ—(ਪਰਮਾਤਮਾ) ਵੇਖਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ ਮਨੁੱਖ । ਉਬਰੇ—ਬਚ ਨਿਕਲੇ । ਸਚੀ—ਸਦਾ-ਥਿਰ ਰਹਿਣ ਵਾਲੀ । ਪਾਲਿ—ਕੰਧ ।੮।

**ਅਰਥ**:— ਹੇ ਭਾਈ ! ਜਿਸ (ਮਨੁੱਖ) ਨੂੰ ਗੁਰੂ ਦੀ ਸਿੱਖਿਆ (ਪ੍ਰਾਪਤ) ਹੁੰਦੀ ਹੈ, (ਉਸ ਦਾ) ਮਨ ਵੱਸ ਵਿਚ ਆ ਜਾਂਦਾ ਹੈ, (ਉਸ ਦੇ ਅੰਦਰੋਂ ਆਤਮਕ ਜੀਵਨ ਨੂੰ ਖਾ ਜਾਣ ਵਾਲਾ) ਬਘਿਆੜ ਮਰ ਜਾਂਦਾ ਹੈ । (ਉਹ ਮਨੁੱਖ) ਆਪਣੇ ਆਤਮਕ ਜੀਵਨ ਨੂੰ ਪਰਖਦਾ ਰਹਿੰਦਾ ਹੈ, ਉਹ ਪਰਮਾਤਮਾ ਨੂੰ ਮਿਲ ਪੈਂਦਾ ਹੈ, ਮੁੜ ਉਸ ਨੂੰ ਜਨਮ ਮਰਨ ਦਾ ਗੇੜ ਨਹੀਂ ਹੁੰਦਾ । ਪਰਮਾਤਮਾ (ਉਸ ਮਨੁੱਖ ਨੂੰ) ਮਿਹਰ ਦੀ ਨਿਗਾਹ ਨਾਲ ਵੇਖਦਾ ਹੈ (ਇਸ ਵਾਸਤੇ ਉਸ ਦਾ) ਹੱਥ ਚਿੱਕੜ ਵਿਚ ਨਹੀਂ ਡੁੱਬਦਾ (ਉਸ ਦਾ ਮਨ ਵਿਕਾਰਾਂ ਵਿਚ ਨਹੀਂ ਫਸਦਾ) । ਹੇ ਨਾਨਕ ! ਗੁਰੂ ਦੀ ਸਰਨ ਪੈਣ ਵਾਲੇ ਮਨੁੱਖ (ਹੀ ਵਿਕਾਰਾਂ ਦੇ ਚਿੱਕੜ ਵਿਚ ਡੁੱਬਣੋਂ) ਬਚ ਨਿਕਲਦੇ ਹਨ । ਗੁਰੂ ਹੀ (ਨਾਮ ਦਾ) ਸਰੋਵਰ ਹੈ, ਗੁਰੂ ਹੀ ਸਦਾ-ਥਿਰ ਰਹਿਣ ਵਾਲੀ ਕੰਧ ਹੈ (ਜੋ ਵਿਕਾਰਾਂ ਦੇ ਚਿੱਕੜ ਵਿਚ ਲਿੱਬੜਨ ਤੋਂ ਬਚਾਂਦਾ ਹੈ) ।੮।

**ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ ॥ ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ ॥ ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ ॥ ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥੯॥ (ਪੰਨਾ ੧੪੧੧)**

**ਪਦ ਅਰਥ**:— ਅਗਨਿ—ਅੱਗ । ਲੋੜਿ ਲਹੁ—ਲੱਭ ਲਵੋ । ਨਿਧਿ—ਸਰੋਵਰ, ਨਾਮ ਦਾ ਸਰੋਵਰ । ਜਨਮਿ ਮਰੈ—ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ । ਭਰਮਾਈਐ—ਜੂਨਾਂ ਵਿਚ ਭਵਾਇਆ ਜਾਂਦਾ ਹੈ । ਕਮਾਹਿ—ਕਮਾਂਦੇ ਰਹਿਣ (ਬਹੁ-ਵਚਨ) । ਜਾਗਾਤਿ—ਜਾਗਾਤੀ, ਮਸੂਲੀਆ । ਨ ਲਗਈ—(ਆਪਣਾ) ਵਾਰ

ਨਹੀਂ ਕਰ ਸਕਦਾ । ਸਤਿਗੁਰ ਭਾਇ—ਗੁਰੂ ਦੀ ਰਜ਼ਾ ਵਿਚ । ਅਮਰ ਪਦੁ—ਆਤਮਕ ਜੀਵਨ ਵਾਲਾ ਦਰਜਾ ।੯।

**ਅਰਥ**:— ਹੇ ਭਾਈ ! (ਗੁਰੂ ਦੀ ਸਰਨ ਪੈ ਕੇ ਨਾਮ-) ਜਲ ਢੂੰਢ ਲੈ (ਇਸ ਨਾਮ-ਜਲ ਦੀ ਬਰਕਤਿ ਨਾਲ) ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ । (ਪਰ) ਗੁਰੂ (ਦੀ ਸਰਨ) ਤੋਂ ਬਿਨਾ ਨਾਮ-ਸਰੋਵਰ ਦਾ ਇਹ ਜਲ ਮਿਲਦਾ ਨਹੀਂ । (ਇਸ ਜਲ ਤੋਂ ਬਿਨਾ) ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਅਨੇਕਾਂ ਜੂਨਾਂ ਵਿਚ ਭਵਾਇਆ ਜਾਂਦਾ ਹੈ । ਹੇ ਭਾਈ ਜੇ ਮਨੁੱਖ (ਨਾਮ ਨੂੰ ਭੁਲਾ ਕੇ ਹੋਰ) ਲੱਖਾਂ ਕਰਮ ਕਮਾਂਦੇ ਰਹਿਣ (ਤਾਂ ਭੀ ਇਹ ਅੰਦਰਲੀ ਅੱਗ ਨਹੀਂ ਮਰਦੀ) । ਜੇ ਮਨੁੱਖ ਗੁਰੂ ਦੀ ਰਜ਼ਾ ਵਿਚ ਤੁਰਦਾ ਰਹੇ, ਤਾਂ ਜਮਰਾਜ ਮਸੂਲੀਆ (ਉਸ ਉਤੇ) ਆਪਣਾ ਵਾਰ ਨਹੀਂ ਕਰ ਸਕਦਾ । ਹੇ ਨਾਨਕ ! ਗੁਰੂ (ਮਨੁੱਖ) ਨੂੰ ਪਵਿੱਤਰ ਉੱਚਾ ਆਤਮਕ ਦਰਜਾ ਬਖ਼ਸ਼ਦਾ ਹੈ, ਗੁਰੂ (ਮਨੁੱਖ ਨੂੰ) ਪਰਮਾਤਮਾ ਨਾਲ ਮਿਲਾ ਦੇਂਦਾ ਹੈ ।੯।

**ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥ ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥ ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥ ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥ ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥ ਨਿਰਮਲੁ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥੧੦॥ (ਪੰਨਾ ੧੪੧੧)**

**ਪਦ ਅਰਥ**:— ਕੇਰੀ—ਦੀ । ਮਲਿ ਮਲਿ—ਮਲ ਮਲ ਕੇ ਬੜੇ ਸ਼ੌਕ ਨਾਲ । ਕਊਆ—(ਵਿਕਾਰਾਂ ਦੀ ਕਾਲਖ ਨਾਲ) ਕਾਲੇ ਹੋਏ ਮਨ ਵਾਲਾ ਮਨੁੱਖ । ਨਾਇ—ਨ੍ਹਾਉਂਦਾ ਹੈ । ਅਵਗੁਣੀ—ਵਿਕਾਰਾਂ ਨਾਲ । ਗੰਧੀ—ਬਦਬੂ ਨਾਲ । ਆਇ—ਆ ਕੇ । ਹੰਸਿ—(ਪਰਮਾਤਮਾ ਦੀ ਅੰਸ਼ ਜੀਵ-) ਹੰਸ ਨੇ । ਕੁਪੰਖੀ—ਭੈੜੇ ਪੰਛੀ । ਸੰਗਿ—ਨਾਲ । ਸਾਕਤ—ਪਰਮਾਤਮਾ ਨਾਲੋਂ ਟੁੱਟਾ ਹੋਇਆ ਮਨੁੱਖ । ਗਿਆਨੀ—ਹੇ ਗਿਆਨਵਾਨ ! ਹੇ ਆਤਮਕ ਜੀਵਨ ਦੀ ਸੂਝ ਵਾਲੇ ! ਰੰਗਿ—(ਪ੍ਰਭੂ ਦੇ ਪਿਆਰ-) ਰੰਗ ਵਿਚ । ਸੰਤ ਸਭਾ—ਸਾਧ-ਸੰਗਤਿ ਵਿਚ । ਜੈਕਾਰੁ—(ਪਰਮਾਤਮਾ ਦੀ) ਸਿਫ਼ਤਿ-ਸਾਲਾਹ । ਗੁਰਮੁਖਿ ਕਰਮ—ਗੁਰੂ ਦੇ ਸਨਮੁਖ ਰੱਖਣ ਵਾਲੇ ਕਰਮ । ਨਿਰਮਲੁ—ਪਵਿੱਤਰ । ਨ੍ਹਾਵਣੁ—ਇਸ਼ਨਾਨ ।੧੦।

**ਅਰਥ**:— ਹੇ ਭਾਈ ! (ਵਿਕਾਰਾਂ ਦੀ ਕਾਲਖ ਨਾਲ) ਕਾਲੇ ਹੋਏ ਮਨ ਵਾਲਾ ਮਨੁੱਖ (ਵਿਕਾਰਾਂ ਦੇ) ਕੱਲਰ ਦੀ ਛੱਪੜੀ ਵਿਚ ਬੜੇ ਸ਼ੌਕ ਨਾਲ ਇਸ਼ਨਾਨ ਕਰਦਾ ਰਹਿੰਦਾ ਹੈ (ਇਸ ਕਰਕੇ ਉਸ ਦਾ) ਮਨ (ਉਸ ਦਾ) ਤਨ ਵਿਕਾਰਾਂ (ਦੀ ਮੈਲ) ਨਾਲ ਮੈਲਾ ਹੋਇਆ ਰਹਿੰਦਾ ਹੈ (ਜਿਵੇਂ ਕਾਂ ਦੀ) ਚੁੰਝ ਗੰਦ ਨਾਲ ਹੀ ਭਰੀ ਰਹਿੰਦੀ ਹੈ (ਤਿਵੇਂ ਵਿਕਾਰੀ ਮਨੁੱਖ ਦਾ ਮੂੰਹ ਭੀ ਨਿੰਦਾ ਆਦਿਕ ਗੰਦ ਨਾਲ ਹੀ ਭਰਿਆ ਰਹਿੰਦਾ ਹੈ) । ਹੇ ਭਾਈ ! ਭੈੜੇ ਪੰਛੀ ਕਾਵਾਂ ਦੀ ਸੰਗਤਿ ਵਿਚ (ਵਿਕਾਰੀ ਬੰਦਿਆਂ ਦੀ ਸੁਹਬਤ ਵਿਚ ਪਰਮਾਤਮਾ ਦੀ ਅੰਸ਼ ਜੀਵ-) ਹੰਸ ਨੇ (ਗੁਰੂ-) ਸਰੋਵਰ (ਦੀ ਕਦਰ) ਨਾਹ ਸਮਝੀ । ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਨਾਲ ਜੋੜੀ ਹੋਈ ਪ੍ਰੀਤ ਇਹੋ ਜਿਹੀ ਹੀ ਹੁੰਦੀ ਹੈ । ਹੇ ਆਤਮਕ ਜੀਵਨ ਦੀ ਸੂਝ ਹਾਸਲ ਕਰਨ ਦੇ ਚਾਹਵਾਨ ਮਨੁੱਖ ! ਪਰਮਾਤਮਾ ਦੇ ਪ੍ਰੇਮ ਵਿਚ ਟਿਕ ਕੇ (ਜੀਵਨ-ਰਾਹ ਨੂੰ) ਸਮਝ । ਸਾਧ ਸੰਗਤਿ ਵਿਚ ਟਿਕ ਕੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਿਆ ਕਰ, ਗੁਰੂ ਦੇ ਸਨਮੁਖ ਰੱਖਣ ਵਾਲੇ ਕਰਮ ਕਮਾਇਆ ਕਰ—ਇਹੀ ਹੈ ਪਵਿੱਤਰ ਇਸ਼ਨਾਨ । ਹੇ ਨਾਨਕ ! ਗੁਰੂ ਹੀ ਤੀਰਥ ਹੈ ਗੁਰੂ ਹੀ ਦਰੀਆਉ ਹੈ (ਗੁਰੂ ਵਿਚ ਚੁੱਭੀ ਲਾਈ ਰੱਖਣੀ ਹੀ ਪਵਿੱਤਰ ਇਸ਼ਨਾਨ ਹੈ) ।੧੦।

**ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥ ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥ ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ॥ ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥੧੧॥ (ਪੰਨਾ ੧੪੧੧)**

**ਪਦ ਅਰਥ**:— ਜਨਮੇ ਕਾ—ਜੰਮੇ ਦਾ, ਮਨੁੱਖਾ ਜਨਮ ਹਾਸਲ ਕੀਤੇ ਦਾ । ਗਣੀ—ਗਣੀਂ, ਮੈਂ ਗਿਣਾਂ । ਕਿਆ ਗਣੀ—ਮੈਂ ਕੀਹ ਗਿਣਾਂ ? ਮੈਂ ਕੀਹ ਦੱਸਾਂ ? ਜਾਂ—ਜਦੋਂ । ਭਾਉ—ਪ੍ਰੇਮ, ਪਿਆਰ । ਪੈਧਾ—ਪਹਿਨਿਆ ਹੋਇਆ । ਬਾਦਿ—ਵਿਅਰਥ । ਮਨਿ—ਮਨ ਵਿਚ । ਦੂਜਾ ਭਾਉ—ਪਰਮਾਤਮਾ ਤੋਂ ਬਿਨਾ ਹੋਰ ਦਾ ਪ੍ਰੇਮ । ਝੂਠੁ—ਨਾਸਵੰਤ ਜਗਤ । ਮੁਖਿ—ਮੂੰਹ ਨਾਲ । ਆਲਾਉ—ਆਲਾਪ, ਬੋਲ । ਸਲਾਹਿ—ਸਲਾਹਿਆ ਕਰ । ਆਵਉ ਜਾਉ—ਆਉਣਾ ਜਾਣਾ, ਜਨਮ ਮਰਨ ਦਾ ਗੇੜ ।੧੧।

**ਅਰਥ**:— ਹੇ ਭਾਈ ! ਜਦ ਤਕ (ਮਨੁੱਖ ਦੇ ਹਿਰਦੇ ਵਿਚ) ਪਰਮਾਤਮਾ ਦੀ ਭਗਤੀ ਨਹੀਂ, ਪਰਮਾਤਮਾ ਦਾ ਪ੍ਰੇਮ ਨਹੀਂ, ਤਦ ਤਕ ਉਸ ਦੇ ਮਨੁੱਖਾ ਜਨਮ ਹਾਸਲ ਕੀਤੇ ਦਾ ਕੋਈ ਭੀ ਲਾਭ ਨਹੀਂ । ਜਦ ਤਕ (ਮਨੁੱਖ ਦੇ) ਮਨ ਵਿਚ ਪਰਮਾਤਮਾ ਤੋਂ ਬਿਨਾ ਹੋਰ ਹੋਰ ਮੋਹ ਪਿਆਰ ਵੱਸਦਾ ਹੈ, ਤਦ ਤਕ ਉਸ ਦਾ ਪਹਿਨਿਆ (ਕੀਮਤੀ ਕੱਪੜਾ ਉਸ ਦਾ) ਖਾਧਾ ਹੋਇਆ (ਕੀਮਤੀ ਭੋਜਨ ਸਭ) ਵਿਅਰਥ ਜਾਂਦਾ ਹੈ ਕਿਉਂਕਿ ਉਹ) ਨਾਸਵੰਤ ਜਗਤ ਨੂੰ ਹੀ ਤੱਕ ਵਿਚ ਰੱਖਦਾ ਹੈ, ਨਾਸਵੰਤ ਜਗਤ ਨੂੰ ਹੀ ਕੰਨਾਂ ਵਿਚ ਵਸਾਈ ਰੱਖਦਾ ਹੈ, ਨਾਸਵੰਤ ਜਗਤ ਦੀਆਂ ਗੱਲਾਂ ਹੀ ਮੂੰਹ ਨਾਲ ਕਰਦਾ ਰਹਿੰਦਾ ਹੈ ।

ਹੇ ਨਾਨਕ ! ਤੂੰ (ਸਦਾ ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦਾ ਰਹੁ । (ਸਿਫ਼ਤਿ-ਸਾਲਾਹ ਨੂੰ ਭੁਲਾ ਕੇ) ਹੋਰ (ਸਾਰਾ ਉੱਦਮ) ਹਉਮੈ ਦੇ ਕਾਰਨ ਜਨਮ ਮਰਨ ਦਾ ਗੇੜ ਬਣਾਈ ਰੱਖਦਾ ਹੈ ।੧੧।

**ਹੈਨਿ ਵਿਰਲੇ, ਨਾਹੀ ਘਣੇ, ਫੈਲ ਫਕੜੁ ਸੰਸਾਰੁ ॥੧੨॥ (ਪੰਨਾ ੧੪੧੧)**

**ਪਦ ਅਰਥ**:— ਹੈਨਿ—ਹਨ (ਬਹੁ-ਵਚਨ) । ਘਣੇ—ਬਹੁਤੇ । ਫੈਲ—ਵਿਖਾਵੇ ਦੇ ਕੰਮ । ਫਕੜੁ—ਗੰਦਾ ਮੰਦਾ ਬੋਲ । ਸੰਸਾਰੁ—ਜਗਤ ।੧੨।

**ਅਰਥ**:— ਹੇ ਭਾਈ ! (ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਵਾਲੇ ਮਨੁੱਖ) ਕੋਈ ਵਿਰਲੇ ਵਿਰਲੇ ਹਨ, ਬਹੁਤੇ ਨਹੀਂ ਹਨ । (ਆਮ ਤੌਰ ਤੇ) ਜਗਤ ਵਿਖਾਵੇ ਦੇ ਕੰਮ ਹੀ (ਕਰਦਾ ਰਹਿੰਦਾ ਹੈ, ਆਤਮਕ ਜੀਵਨ ਨੂੰ) ਨੀਵਾਂ ਕਰਨ ਵਾਲਾ ਬੋਲ ਹੀ (ਬੋਲਦਾ ਰਹਿੰਦਾ ਹੈ) ।੧੨।

**ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥ ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ॥ ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ॥ ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ॥੧੩॥ (ਪੰਨਾ ੧੪੧੧)**

**ਪਦ ਅਰਥ**:— ਤੁਰਿ—(ਤੁਰ—ਸਪਇਦ. ਤੁਰ ਾ :--ਤੁਰੇਣ ਾ ਛਤਿ) ਤੁਰਤ, ਛੇਤੀ ਹੀ । ਮਰੈ—ਆਪਾ-ਭਾਵ ਵਲੋਂ ਮਰ ਜਾਂਦਾ ਹੈ । ਜੀਵਣ ਤਾਣੁ—(ਸੁਆਰਥ ਦੇ) ਜੀਵਨ ਦਾ ਜ਼ੋਰ । ਸੇਤੀ—ਨਾਲ । ਲਗੀ—ਲੱਗੀ ਹੋਈ ਚੋਟ । ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੍ ਉੱਡ ਗਿਆ ਹੈ) । ਤਾ—ਤਾਂ, ਤਦੋਂ । ਪਰਵਾਣੁ—(ਪ੍ਰਭੂ-ਦਰ ਤੇ) ਕਬੂਲ । ਪੈਕਾਮੁ—ਤੀਰ । ਪਿਰਮ ਪੈਕਾਮੁ—ਪ੍ਰੇਮ ਦਾ ਤੀਰ । ਤਿਨਿ—ਉਸ (ਪਰਮਾਤਮਾ) ਨੇ । ਸੁਜਾਣਿ—ਸਿਆਣੇ (ਪ੍ਰਭੂ) ਨੇ । ਤਿਨਿ ਸੁਜਾਣਿ—ਉਸ ਸਿਆਣੇ (ਪਰਮਾਤਮਾ) ਨੇ ।੧੩।

**ਅਰਥ**:— ਹੇ ਨਾਨਕ ! (ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰੇਮ ਦੀ ਚੋਟ) ਲੱਗਦੀ ਹੈ (ਉਹ ਮਨੁੱਖ) ਤੁਰਤ ਆਪਾ-ਭਾਵ ਵਲੋਂ ਮਰ ਜਾਂਦਾ ਹੈ (ਉਸ ਦੇ ਅੰਦਰੋਂ ਸੁਆਰਥ ਖ਼ਤਮ ਹੋ ਜਾਂਦਾ ਹੈ), (ਉਸ ਦੇ ਅੰਦਰ ਸੁਆਰਥ ਦੇ) ਜੀਵਨ ਦਾ ਜ਼ੋਰ ਨਹੀਂ ਰਹਿ ਜਾਂਦਾ । ਹੇ ਭਾਈ ! ਜਿਹੜਾ ਮਨੁੱਖ (ਪ੍ਰਭੂ-ਚਰਨਾਂ ਦੀ ਪ੍ਰੀਤ ਦੀ) ਚੋਟ ਨਾਲ ਆਪਾ-ਭਾਵ ਵਲੋਂ ਮਰ ਜਾਂਦਾ ਹੈ (ਉਸ ਦਾ ਜੀਵਨ ਪ੍ਰਭੂ-ਦਰ ਤੇ ਕਬੂਲ ਹੋ ਜਾਂਦਾ ਹੈ) ਉਹੀ ਲੱਗੀ ਹੋਈ ਚੋਟ (ਪ੍ਰਭੂ-ਦਰ ਤੇ) ਪਰਵਾਨ ਹੁੰਦੀ ਹੈ । ਪਰ ਹੇ ਭਾਈ ! (ਇਹ ਪ੍ਰੇਮ ਦੀ ਚੋਟ) ਉਸ ਮਨੁੱਖ ਨੂੰ ਹੀ ਲੱਗਦੀ ਹੈ ਜਿਸ ਨੂੰ (ਪਰਮਾਤਮਾ ਆਪ) ਲਾਂਦਾ ਹੈ (ਜਦੋਂ ਇਹ ਚੋਟ ਪਰਮਾਤਮਾ ਵਲੋਂ ਲੱਗਦੀ ਹੈ) ਤਦੋਂ ਹੀ ਇਹ ਲੱਗੀ ਹੋਈ (ਚੋਟ) ਕਬੂਲ ਹੁੰਦੀ ਹੈ (ਸਫਲ ਹੁੰਦੀ ਹੈ) । ਹੇ ਭਾਈ ! ਉਸ ਸਿਆਣੇ (ਤੀਰੰਦਾਜ਼-ਪ੍ਰਭੂ) ਨੇ (ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰੇਮ ਦਾ ਤੀਰ) ਵਿੰਨ੍ਹ ਦਿੱਤਾ; (ਉਸ ਹਿਰਦੇ ਵਿਚੋਂ ਇਹ) ਪ੍ਰੇਮ ਦਾ ਤੀਰ ਫਿਰ ਨਹੀਂ ਨਿਕਲਦਾ ।੧੩।

**ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ ॥ ਧਾਤੂ ਪੰਜਿ ਰਲਾਇ ਕੂੜਾ ਪਾਜਿਆ ॥ ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ ॥ ਪਰਮ ਜੋਤਿ ਜਾਗਾਇ ਵਾਜਾ ਵਾਵਸੀ ॥੧੪॥ (ਪੰਨਾ ੧੪੧੧)**

**ਪਦ ਅਰਥ**:— ਭਾਂਡਾ—ਸਰੀਰ-ਭਾਂਡਾ । ਧੋਵੈ ਕਉਣੁ—ਕੌਣ ਧੋ ਸਕਦਾ ਹੈ ? ਕੌਣ ਸੁੱਧ ਪਵਿੱਤਰ ਕਰ ਸਕਦਾ ਹੈ ? ਕੋਈ ਪਵਿੱਤਰ ਨਹੀਂ ਕਰ ਸਕਦਾ । ਜਿ—ਜਿਹੜਾ ਸਰੀਰ-ਭਾਂਡਾ । ਕਚਾ—ਕੱਚਾ । ਕਚਾ ਭਾਂਡਾ—ਕੱਚਾ ਘੜਾ (ਕੱਚੇ ਘੜੇ ਨੂੰ ਪਾਣੀ ਨਾਲ ਧੋਤਿਆਂ ਉਸ ਦੀ ਮਿੱਟੀ ਖੁਰ ਖੁਰ ਕੇ ਭਾਂਡੇ ਨੂੰ ਚਿੱਕੜ ਨਾਲ ਲਿਬੇੜੀ ਜਾਇਗੀ । ਸਰੀਰ ਕੱਚਾ ਭਾਂਡਾ ਹੈ, ਇਸ ਨੂੰ ਵਿਕਾਰਾਂ ਦਾ ਚਿੱਕੜ ਸਦਾ ਲੱਗਦਾ ਰਹਿੰਦਾ ਹੈ । ਤੀਰਥ-ਇਸ਼ਨਾਨ ਆਦਿਕ ਨਾਲ ਇਹ ਚਿੱਕੜ ਉਤਰ ਨਹੀਂ ਸਕਦਾ) । ਧਾਤੂ ਪੰਜਿ—(ਹਵਾ, ਪਾਣੀ, ਮਿੱਟੀ, ਅੱਗ, ਆਕਾਸ਼,) ਪੰਜ ਤੱਤ । ਕੂੜਾ ਪਾਜਿਆ—ਨਾਸਵੰਤ ਖਿਡੌਣਾ ਜਿਹਾ ਬਣਾਇਆ ਗਿਆ ਹੈ । ਆਣਗੁ—ਲਿਆਵੇਗਾ । ਆਣਗੁ ਰਾਸਿ—(ਗੁਰੂ) ਸੁੱਧ-ਪਵਿੱਤਰ ਕਰ ਦੇਵੇਗਾ । ਜਾਂ—ਜਦੋਂ । ਤਿਸੁ—ਉਸ (ਪਰਮਾਤਮਾ) ਨੂੰ । ਪਰਮ—ਸਭ ਤੋਂ ਉੱਚੀ । ਵਾਜਾ—ਰੱਬੀ ਜੋਤਿ ਦਾ ਵਾਜਾ । ਵਾਵਸੀ—ਵਜਾਇਗਾ ।੧੪।

**ਅਰਥ**:— ਹੇ ਭਾਈ ! (ਤੀਰਥ-ਇਸ਼ਨਾਨ ਆਦਿਕ ਨਾਲ) ਕੋਈ ਭੀ ਮਨੁੱਖ ਸਰੀਰ ਘੜੇ ਨੂੰ ਪਵਿੱਤਰ ਨਹੀਂ ਕਰ ਸਕਦਾ, ਕਿਉਂਕਿ ਇਹ ਬਣਾਇਆ ਹੀ ਅਜਿਹਾ ਹੈ ਕਿ ਇਸ ਨੂੰ ਵਿਕਾਰਾਂ ਦਾ ਚਿੱਕੜ ਸਦਾ ਲੱਗਦਾ ਰਹਿੰਦਾ ਹੈ । (ਹਵਾ, ਪਾਣੀ, ਮਿੱਟੀ, ਅੱਗ, ਆਕਾਸ਼) ਪੰਜ ਤੱਤ ਇਕੱਠੇ ਕਰ ਕੇ ਇਹ ਸਰੀਰ-ਭਾਂਡਾ ਇਕ ਨਾਸਵੰਤ ਖਿਡੌਣਾ ਜਿਹਾ ਬਣਾਇਆ ਗਿਆ ਹੈ ।

ਹਾਂ, ਹੇ ਭਾਈ ! ਜਦੋਂ ਉਸ ਪਰਮਾਤਮਾ ਦੀ ਰਜ਼ਾ ਹੁੰਦੀ ਹੈ (ਮਨੁੱਖ ਨੂੰ ਗੁਰੂ ਮਿਲਦਾ ਹੈ, ਗੁਰੂ ਮਨੁੱਖ ਦੇ) ਸਰੀਰ-ਭਾਂਡੇ ਨੂੰ ਪਵਿੱਤਰ ਕਰ ਦੇਂਦਾ ਹੈ । (ਗੁਰੂ ਮਨੁੱਖ ਦੇ ਅੰਦਰ) ਸਭ ਤੋਂ ਉੱਚੀ ਰੱਬੀ ਜੋਤਿ ਜਗਾ ਕੇ (ਰੱਬੀ ਜੋਤਿ ਦਾ) ਵਾਜਾ ਵਜਾ ਦੇਂਦਾ ਹੈ । (ਰੱਬੀ ਜੋਤਿ ਦਾ ਰੱਬੀ ਸਿਫ਼ਤਿ-ਸਾਲਾਹ ਦਾ ਇਤਨਾ ਪ੍ਰਬਲ ਪ੍ਰਭਾਵ ਬਣਾ ਦੇਂਦਾ ਹੈ ਕਿ ਮਨੁੱਖ ਦੇ ਅੰਦਰ ਵਿਕਾਰਾਂ ਦਾ ਰੌਲਾ ਸੁਣਿਆ ਹੀ ਨਹੀਂ ਜਾਂਦਾ । ਵਿਕਾਰਾਂ ਦੀ ਕੋਈ ਪੇਸ਼ ਹੀ ਨਹੀਂ ਜਾਂਦੀ ਕਿ ਕੁਕਰਮਾਂ ਦਾ ਕੋਈ ਚਿੱਕੜ ਖਿਲਾਰ ਸਕਣ) ।੧੪।

**ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥ ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ ॥ ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥ ਇਕਨਾ ਨਾਦੁ ਨ ਬੇਦੁ ਨ ਗੀਅ ਰਸੁ, ਰਸੁ ਕਸੁ ਨ ਜਾਣੰਤਿ ॥ ਇਕਨਾ ਸਿਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ ॥ ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥੧੫॥ (ਪੰਨਾ ੧੪੧੧)**

**ਪਦ ਅਰਥ**:— ਜਿ—ਜੇਹੜੇ ਮਨੁੱਖ । ਅੰਧੇ ਘੁਪ—ਘੁੱਪ ਅੰਨ੍ਹੇ, ਬਹੁਤ ਹੀ ਮੂਰਖ । ਬਿਰਦੁ—(ਇਨਸਾਨੀ) ਫ਼ਰਜ਼ । ਕਹਿਆ—ਦੱਸਿਆਂ ਭੀ, ਕਹਿਆਂ, ਆਖਿਆਂ ਭੀ । ਮਨਿ ਅੰਧੈ—ਅੰਨ੍ਹੇ ਮਨ ਦੇ ਕਾਰਨ । ਊਂਧੈ ਕਵਲ—ਉਲਟੇ ਹੋਏ (ਹਿਰਦੇ-) ਕੰਵਲ ਦੇ ਕਾਰਨ । ਖਰੇ ਕਰੂਪ—ਬਹੁਤ ਕੋਝੇ । ਕਹਿ ਜਾਣਨਿ—ਗੱਲ ਕਰਨੀ ਜਾਣਦੇ ਹਨ । ਸੁਘੜ—ਸੁ-ਘੜ, ਸੁਚੱਜੇ । ਨਾਦ ਰਸੁ—ਨਾਦ ਦਾ ਰਸ । ਬੇਦ ਰਸੁ—ਗੀਤ ਦਾ ਰਸ । ਰਸੁ ਕਸੁ—ਕਸੈਲਾ ਰਸ । ਸਿਧਿ—ਸਿੱਧੀ । ਬੁਧਿ—ਅਕਲ । ਸਰ—ਸਾਰ, ਸਮਝ । ਭੇਉ—ਭੇਤ । ਅਖਰ ਕਾ ਭੇਉ—ਪੜ੍ਹਨ ਦੀ ਜਾਚ । ਅਸਲਿ ਖਰ—ਨਿਰੇ ਖੋਤੇ (ਖ਼ਰ—ਖੋਤਾ) । ਜਿ—ਜਿਹੜੇ ਮਨੁੱਖ । ਗਰਬੁ—ਅਹੰਕਾਰ ।੧੫।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਮਨੋਂ ਘੁੱਪ ਅੰਨ੍ਹੇ ਹਨ (ਪੁੱਜ ਕੇ ਮੂਰਖ ਹਨ) ਉਹ ਦੱਸਿਆਂ ਭੀ (ਇਨਸਾਨੀ) ਫ਼ਰਜ਼ ਨਹੀਂ ਜਾਣਦੇ । ਮਨ ਅੰਨ੍ਹਾ ਹੋਣ ਕਰਕੇ, ਹਿਰਦਾ ਕੇਵਲ (ਧਰਮ ਵਲੋਂ) ਉਲਟਿਆ ਹੋਇਆ ਹੋਣ ਦੇ ਕਾਰਨ ਉਹ ਬੰਦੇ ਬਹੁਤ ਕੋਝੇ (ਕੋਝੇ ਜੀਵਨ ਵਾਲੇ) ਲੱਗਦੇ ਹਨ । ਕਈ ਮਨੁੱਖ ਐਸੇ ਹੁੰਦੇ ਹਨ ਜੋ (ਆਪ) ਗੱਲ ਕਰਨੀ ਭੀ ਜਾਣਦੇ ਹਨ, ਤੇ, ਕਿਸੇ ਦੀ ਆਖੀ ਭੀ ਸਮਝਦੇ ਹਨ, ਉਹ ਮਨੁੱਖ ਸੁਚੱਜੇ ਤੇ ਸੋਹਣੇ ਜਾਪਦੇ ਹਨ ।

ਕਈ ਬੰਦਿਆਂ ਨੂੰ ਨਾਹ ਜੋਗੀਆਂ ਦੇ ਨਾਦ ਦਾ ਰਸ, ਨਾਹ ਵੇਦ ਦਾ ਸ਼ੌਕ, ਨਾਹ ਰਾਗ ਦੀ ਖਿੱਚ—ਕਿਸੇ ਤਰ੍ਹਾਂ ਦੇ ਕੋਮਲ ਉਨਰ ਵੱਲ ਰੁਚੀ ਨਹੀਂ ਹੈ, ਨਾਹ (ਵਿਚਾਰ ਵਿਚ) ਸਫਲਤਾ, ਨਾਹ ਸੁਚੱਜੀ ਬੁੱਧੀ, ਨਾਹ ਅਕਲ ਦੀ ਸਾਰ ਹੈ, ਤੇ, ਇਕ ਅੱਖਰ ਭੀ ਪੜ੍ਹਨਾ ਨਹੀਂ ਜਾਣਦੇ (ਫਿਰ ਭੀ, ਆਕੜ ਹੀ ਆਕੜ ਵਿਖਾਲਦੇ ਹਨ) । ਹੇ ਨਾਨਕ ! ਜਿਨ੍ਹਾਂ ਵਿਚ ਕੋਈ ਗੁਣ ਨਾਹ ਹੋਵੇ, ਤੇ, ਅਹੰਕਾਰ ਕਰੀ ਜਾਣ, ਉਹ ਮਨੁੱਖ ਨਿਰੇ ਖੋਤੇ ਹਨ ।੧੫।

ਨੋਟ:— ਇਹ ਸ਼ਲੋਕ 'ਸਾਰਗ ਕੀ ਵਾਰ' ਦੀ ਪਉੜੀ ਨੰ: ੩੨ ਦੇ ਨਾਲ ਥੋੜਾ ਜਿਹਾ ਫ਼ਰਕ ਰੱਖ ਕੇ ਦੂਜਾ ਸ਼ਲੋਕ ਹੈ । ਵੇਖੋ ਸਫਾ ੧੨੪੬ (ਮੂਲ) ।

**ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥ ਜਪੁ ਤਪੁ ਸੰਜਮੁ ਕਮਾਵੈ ਕਰਮੁ ॥ ਸੀਲ ਸੰਤੋਖ ਕਾ ਰਖੈ ਧਰਮੁ ॥ ਬੰਧਨ ਤੋੜੈ ਹੋਵੈ ਮੁਕਤੁ ॥ ਸੋਈ ਬ੍ਰਹਮਣੁ ਪੂਜਣ ਜੁਗਤੁ ॥੧੬॥ (ਪੰਨਾ ੧੪੧੧)**

**ਪਦ ਅਰਥ**:— ਬਿੰਦੈ—(ਵਿਦ੍—ਟੋ ਕਨੋ) ਜਾਣਦਾ ਹੈ, ਜਾਣ-ਪਛਾਣ ਪੈਦਾ ਕਰਦਾ ਹੈ, ਡੂੰਘੀ ਸਾਂਝ ਪਾਂਦਾ ਹੈ । ਬ੍ਰਹਮੁ—ਪਰਮਾਤਮਾ । ਸੰਜਮੁ—ਇੰਦ੍ਰਿਆਂ ਨੂੰ ਵੱਸ ਵਿਚ ਰੱਖਣ ਦਾ ਜਤਨ । ਸੀਲ—ਚੰਗਾ ਮਿੱਠਾ ਸੁਭਾਉ । ਸੰਤੋਖ—ਮਾਇਆ ਦੀ ਤ੍ਰਿਸ਼ਨਾ ਵਲੋਂ ਤ੍ਰਿਪਤੀ । ਰਖੈ—ਰੱਖਦਾ ਹੈ, ਨਿਬਾਹੁੰਦਾ ਹੈ । ਬੰਧਨ—ਮਾਇਆ ਦੇ ਮੋਹ ਦੀਆਂ ਫਾਹੀਆਂ । ਮੁਕਤੁ—ਮਾਇਆ ਦੇ ਮੋਹ ਤੋਂ ਆਜ਼ਾਦ । ਪੂਜਣ ਜੁਗਤੁ—ਪੂਜਣ ਦੇ ਲਾਇਕ ।੧੬।

**ਅਰਥ**:— ਹੇ ਭਾਈ ! (ਸਾਡੀਆਂ ਨਜ਼ਰਾਂ ਵਿਚ) ਉਹ (ਮਨੁੱਖ ਅਸਲ) ਬ੍ਰਾਹਮਣ ਹੈ ਜੋ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰੱਖਦਾ ਹੈ, ਜੋ ਇਹੀ ਜਪ-ਕਰਮ ਕਰਦਾ ਹੈ, ਇਹੀ ਤਪ-ਕਰਮ ਕਰਦਾ ਹੈ, ਇਹੀ ਸੰਜਮ-ਕਰਮ ਕਰਦਾ ਹੈ (ਜੋ ਪਰਮਾਤਮਾ ਦੀ ਭਗਤੀ ਨੂੰ ਹੀ ਜਪ ਤਪ ਸੰਜਮ ਸਮਝਦਾ ਹੈ) ਜੋ ਮਿੱਠੇ ਸੁਭਾਅ ਅਤੇ ਸੰਤੋਖ ਦਾ ਫ਼ਰਜ਼ ਨਿਬਾਹੁੰਦਾ ਹੈ, ਜੋ ਮਾਇਆ ਦੇ ਮੋਹ ਦੀਆਂ ਫਾਹੀਆਂ ਤੋੜ ਲੈਂਦਾ ਹੈ ਅਤੇ ਮਾਇਆ ਦੇ ਮੋਹ ਤੋਂ ਆਜ਼ਾਦ ਹੋ ਜਾਂਦਾ ਹੈ । ਹੇ ਭਾਈ ! ਉਹੀ ਬ੍ਰਾਹਮਣ ਆਦਰ-ਸਤਕਾਰ ਦਾ ਹੱਕਦਾਰ ਹੈ ।੧੬।

**ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥ ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥ ਲਬੁ ਲੋਭੁ ਜੇ ਕੂੜੁ ਕਮਾਵੈ ॥ ਅਪਣਾ ਕੀਤਾ ਆਪੇ ਪਾਵੈ ॥੧੭॥ (ਪੰਨਾ ੧੪੧੧)**

**ਪਦ ਅਰਥ**:— ਸੂਰੁ—ਸੂਰਮਾ । ਕਰਮਾ ਕਾ ਸੂਰੁ—(ਕਾਮਾਦਿਕ ਬਲੀ ਸੂਰਮਿਆਂ ਦੇ ਮੁਕਾਬਲੇ ਤੇ) ਨੇਕ ਕਰਮ ਕਰਨ ਵਾਲਾ ਸੂਰਮਾ । ਪੁੰਨ—ਭਲੇ ਕਰਮ । ਪੁੰਨ ਦਾਨ—ਭਲੇ ਕਰਮ ਵੰਡਣੇ । ਸਰੀਰੁ—(ਭਾਵ,) ਆਪਣਾ ਜੀਵਨ । ਖੇਤੁ—ਸਰੀਰ-ਖੇਤ । ਦਾਨੁ—ਨਾਮ ਦੀ ਦਾਤਿ । ਦਰਗਹ—ਪਰਮਾਤਮਾ ਦੀ ਹਜ਼ੂਰੀ ਵਿਚ । ਆਪੇ—ਆਪ ਹੀ ।੧੭।

**ਅਰਥ**:— ਹੇ ਭਾਈ ! (ਸਾਡੀਆਂ ਨਜ਼ਰਾਂ ਵਿਚ) ਉਹ ਮਨੁੱਖ ਖੱਤ੍ਰੀ ਹੈ ਜੋ (ਕਾਮਾਦਿਕ ਵੈਰੀਆਂ ਨੂੰ ਮਾਰ-ਮੁਕਾਣ ਲਈ) ਨੇਕ ਕਰਮ ਕਰਨ ਵਾਲਾ ਸੂਰਮਾ ਬਣਦਾ ਹੈ, ਜੋ ਆਪਣੇ ਸਰੀਰ ਨੂੰ (ਆਪਣੇ ਜੀਵਨ ਨੂੰ, ਹੋਰਨਾਂ ਵਿਚ) ਭਲੇ ਕਰਮ ਵੰਡਣ ਲਈ ਵਸੀਲਾ ਬਣਾਂਦਾ ਹੈ, ਜੋ (ਆਪਣੇ ਸਰੀਰ ਨੂੰ ਕਿਸਾਨ ਦੇ ਖੇਤ ਵਾਂਗ) ਖੇਤ ਸਮਝਦਾ ਹੈ (ਤੇ, ਇਸ ਖੇਤ ਵਿਚ ਪਰਮਾਤਮਾ ਦੇ ਨਾਮ ਦੀ) ਦਾਤਿ (ਨਾਮ-ਬੀਜ) ਬੀਜਦਾ ਹੈ । ਹੇ ਭਾਈ ! ਅਜਿਹਾ ਖੱਤ੍ਰੀ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ ।

ਪਰ ਜਿਹੜਾ ਮਨੁੱਖ ਲੱਬ ਲੋਭ ਅਤੇ ਹੋਰ ਠੱਗੀ ਆਦਿਕ ਕਰਦਾ ਰਹਿੰਦਾ ਹੈ (ਉਹ ਜਨਮ ਦਾ ਚਾਹੇ ਖੱਤ੍ਰੀ ਹੀ ਹੋਵੇ) ਉਹ ਮਨੁੱਖ (ਲੱਬ ਆਦਿਕ) ਕੀਤੇ ਕਰਮਾਂ ਦਾ ਫਲ ਆਪ ਹੀ ਭੁਗਤਦਾ ਹੈ (ਉਹ ਮਨੁੱਖ ਕਾਮਾਦਿਕ ਵਿਕਾਰਾਂ ਦਾ ਸ਼ਿਕਾਰ ਹੋਇਆ ਹੀ ਰਹਿੰਦਾ ਹੈ, ਉਹ ਨਹੀਂ ਹੈ ਸੂਰਮਾ) ।੧੭।

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਹਾਲਿ ॥੧੮॥ (ਪੰਨਾ ੧੪੧੧)**

**ਪਦ ਅਰਥ**:— ਜਿਉ—ਵਾਂਗ । ਸਿਰਿ—ਸਿਰ ਨੇ । ਪੈਰੀ—ਪੈਰੀਂ, ਪੈਰਾਂ ਨੇ । ਫੇੜਿਆ—ਵਿਗਾੜਿਆ । ਅੰਦਰਿ—ਆਪਣੇ ਹਿਰਦੇ ਵਿਚ ਹੀ । ਪਿਰੀ—ਪ੍ਰੀਤਮ ਪ੍ਰਭੂ ਨੂੰ । ਸਮ੍ਹਾਲਿ—ਸਾਂਭ ਕੇ ਰੱਖ ।੧੮।

**ਅਰਥ**:— ਹੇ ਭਾਈ ! (ਆਪਣੇ) ਸਰੀਰ ਨੂੰ (ਧੂਣੀਆਂ ਨਾਲ) ਤਨੂਰ ਵਾਂਗ ਨਾਹ ਸਾੜ, ਤੇ, ਹੱਡਾਂ ਨੂੰ (ਧੂਣੀਆਂ ਨਾਲ) ਇਉਂ ਨਾਹ ਬਲਾ ਜਿਵੇਂ ਇਹ ਬਾਲਣ ਹੈ । (ਤੇਰੇ) ਸਿਰ ਨੇ (ਤੇਰੇ) ਪੈਰਾਂ ਨੇ ਕੁਝ ਨਹੀਂ ਵਿਗਾੜਿਆ (ਇਹਨਾਂ ਨੂੰ ਧੂਣੀਆਂ ਨਾਲ ਕਿਉਂ ਦੁਖੀ ਕਰਦਾ ਹੈਂ ? ਇਹਨਾਂ ਨੂੰ ਦੁਖੀ ਨਾਹ ਕਰ) ਪਰਮਾਤਮਾ (ਦੀ ਯਾਦ) ਨੂੰ ਆਪਣੇ ਹਿਰਦੇ ਵਿਚ ਸਾਂਭ ਕੇ ਰੱਖ ।੧੮।

ਨੋਟ:— ਇਹ ਸ਼ਲੋਕ ਥੋੜੇ ਕੁ ਹੀ ਫ਼ਰਕ ਨਾਲ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਨੰ: ੧੨੦ ਤੇ ਦਰਜ ਹੈ ।

**ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥ ਨਾਨਕ ਤੇ ਸੋਹਾਗਣੀ ਜਿਨ੍ਹਾ ਗੁਰਮੁਖਿ ਪਰਗਟੁ ਹੋਇ ॥੧੯॥ (ਪੰਨਾ ੧੪੧੨)**

**ਪਦ ਅਰਥ**:— ਘਟੁ—ਸਰੀਰ । ਸਭਨੀ ਘਟੀ—ਸਭਨੀਂ ਘਟੀਂ, ਸਾਰੇ ਸਰੀਰਾਂ ਵਿਚ । ਸਹੁ—ਖਸਮ-ਪ੍ਰਭੂ । ਸਹ ਬਿਨੁ—ਖਸਮ-ਪ੍ਰਭੂ ਤੋਂ ਬਿਨਾ । ਨਾਨਕ—ਹੇ ਨਾਨਕ ! ਤੇ—ਉਹ ਜੀਵ-ਇਸਤ੍ਰੀਆਂ । ਸੋਹਾਗਣੀ—ਖਸਮ ਵਾਲੀਆਂ । ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸਰਨ ਪੈ ਕੇ ।੧੯।

**ਅਰਥ**:— ਹੇ ਭਾਈ ! ਖਸਮ-ਪ੍ਰਭੂ ਸਾਰੇ ਹੀ ਸਰੀਰਾਂ ਵਿਚ ਵੱਸਦਾ ਹੈ । ਕੋਈ ਭੀ ਸਰੀਰ (ਐਸਾ) ਨਹੀਂ ਹੈ ਜੋ ਖਸਮ-ਪ੍ਰਭੂ ਤੋਂ ਬਿਨਾ ਹੋਵੇ (ਜਿਸ ਵਿਚ ਖਸਮ-ਪ੍ਰਭੂ ਵੱਸਦਾ ਨਾਹ ਹੋਵੇ । ਪਰ ਵੱਸਦਾ ਹੈ ਗੁਪਤ) । ਹੇ ਨਾਨਕ ! ਉਹ ਜੀਵ-ਇਸਤ੍ਰੀਆਂ ਭਾਗਾਂ ਵਾਲੀਆਂ ਹਨ ਜਿਨ੍ਹਾਂ ਦੇ ਅੰਦਰ (ਉਹ ਖਸਮ-ਪ੍ਰਭੂ) ਗੁਰੂ ਦੀ ਰਾਹੀਂ ਪਰਗਟ ਹੋ ਜਾਂਦਾ ਹੈ ।੧੯।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥ (ਪੰਨਾ ੧੪੧੨)**

**ਪਦ ਅਰਥ**:— ਜਉ—ਜੇ । ਤਉ—ਤੈਨੂੰ, ਤੇਰਾ । ਚਾਉ—ਸ਼ੌਕ । ਧਰਿ—ਧਰ ਕੇ, ਰੱਖ ਕੇ । ਸਿਰੁ—(ਭਾਵ,) ਹਉਮੈ, ਅਹੰਕਾਰ । ਇਤੁ—ਇਸ ਵਿਚ । ਮਾਰਗਿ—ਰਸਤੇ ਵਿਚ । ਇਤੁ ਮਾਰਗਿ—ਇਸ ਰਸਤੇ ਵਿਚ, (ਪ੍ਰੇਮ ਦੇ) ਇਸ ਰਸਤੇ ਤੇ । ਧਰੀਜੈ—ਧਰਨਾ ਚਾਹੀਦਾ ਹੈ । ਕਾਣਿ—ਝਿਜਕ । ਨ ਕੀਜੈ—ਨਹੀਂ ਚਾਹੀਦੀ ।੨੦।

**ਅਰਥ**:— ਹੇ ਭਾਈ ! ਜੇ ਤੈਨੂੰ (ਪ੍ਰਭੂ-ਪ੍ਰੇਮ ਦੀ) ਖੇਡ ਖੇਡਣ ਦਾ ਸ਼ੌਕ ਹੈ, ਤਾਂ (ਆਪਣਾ) ਸਿਰ ਤਲੀ ਉੱਤੇ ਰੱਖ ਕੇ ਮੇਰੀ ਗਲੀ ਵਿਚ ਆ (ਲੋਕ-ਲਾਜ ਛੱਡ ਕੇ ਹਉਮੈ ਦੂਰ ਕਰ ਕੇ ਆ) । (ਪ੍ਰਭੂ-ਪ੍ਰੀਤ ਦੇ) ਇਸ ਰਸਤੇ ਉੱਤੇ (ਤਦੋਂ ਹੀ) ਪੈਰ ਧਰਿਆ ਜਾ ਸਕਦਾ ਹੈ (ਜਦੋਂ) ਸਿਰ ਭੇਟਾ ਕੀਤਾ ਜਾਏ, ਪਰ ਕੋਈ ਝਿਜਕ ਨਾਹ ਕੀਤੀ ਜਾਏ (ਜਦੋਂ ਬਿਨਾ ਕਿਸੇ ਝਿਜਕ ਦੇ ਲੋਕ-ਲਾਜ ਅਤੇ ਹਉਮੈ ਛੱਡੀ ਜਾਏ) ।੨੦।

**ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥ ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥੨੧॥ ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ ਭਾਉ ਦੂਜਾ ॥੨੨॥ (ਪੰਨਾ ੧੪੧੨)**

**ਪਦ ਅਰਥ**:— ਕਿਰਾੜਾ—ਮਾਇਆ ਦੇ ਮੋਹ ਵਿਚ ਫਸਿਆ ਹੋਇਆ ਮਨੁੱਖ, ਹਰ ਵੇਲੇ ਮਾਇਆ ਦੀਆਂ ਗਿਣਤੀਆਂ ਗਿਣਨ ਵਾਲਾ ਮਨੁੱਖ । ਦੋਸਤੀ—ਮਿੱਤ੍ਰਤਾ । ਕੂੜੈ—ਕੂੜ ਦੇ ਕਾਰਨ, ਮਾਇਆ ਦੇ ਮੋਹ ਦੇ ਕਾਰਨ । ਪਾਇ—ਪਾਂਇਆਂ, (ਦੋਸਤੀ ਦੀ) ਪਾਂਇਆਂ । ਕੂੜੀ—ਜਿਸ ਉਤੇ ਇਤਬਾਰ ਨਾਹ ਹੋ ਸਕੇ । ਨ ਜਾਪੈ—(ਇਹ ਗੱਲ) ਸੁਝਦੀ ਹੀ ਨਹੀਂ । ਕਿਤੈ ਥਾਂਇ—ਕਿਸੇ ਭੀ ਥਾਂ ਤੇ । ਆਵੈ—ਆ ਜਾਂਦੀ ਹੈ । ਮਰਣੁ—ਮੌਤ ।੨੧।

**ਅਰਥ**:— ਹੇ ਭਾਈ ! ਜੇ ਹਰ ਵੇਲੇ ਮਾਇਆ ਦੀਆਂ ਗਿਣਤੀਆਂ ਗਿਣਨ ਵਾਲੇ ਮਨੁੱਖ ਨਾਲ ਦੋਸਤੀ ਬਣਾਈ ਜਾਏ, (ਤਾਂ ਉਸ ਕਿਰਾੜ ਦੇ ਅੰਦਰਲੇ) ਮਾਇਆ ਦੇ ਮੋਹ ਦੇ ਕਾਰਨ (ਉਸ ਦੀ ਦੋਸਤੀ ਦੀ) ਪਾਂਇਆਂ ਭੀ ਇਤਬਾਰ-ਜੋਗ ਨਹੀਂ ਹੁੰਦੀ । ਹੇ ਮੂਲਿਆ ! (ਮਾਇਆ ਦੇ ਮੋਹ ਵਿਚ ਫਸਿਆ ਹੋਇਆ ਮਨੁੱਖ ਸਦਾ ਮੌਤ ਤੋਂ ਬਚੇ ਰਹਿਣ ਦੇ ਉਪਰਾਲੇ ਕਰਦਾ ਰਹਿੰਦਾ ਹੈ, ਪਰ ਉਸ ਨੂੰ ਇਹ ਗੱਲ) ਸੁੱਝਦੀ ਹੀ ਨਹੀਂ ਕਿ ਮੌਤ ਕਿਸੇ ਭੀ ਥਾਂ ਤੇ (ਕਿਸੇ ਭੀ ਵੇਲੇ) ਆ ਸਕਦੀ ਹੈ ।੨੧।

**ਪਦ ਅਰਥ**:— ਗਿਆਨ—ਆਤਮਕ ਜੀਵਨ ਦੀ ਸੂਝ । ਹੀਣੰ—ਸੱਖਣੇ । ਅਗਿਆਨ—ਆਤਮਕ ਜੀਵਨ ਵਲੋਂ ਬੇਸਮਝੀ । ਅੰਧ—ਅੰਨ੍ਹਾ, ਆਤਮਕ ਜੀਵਨ ਵਲੋਂ ਅੰਨ੍ਹਾ ਬਣਾਈ ਰੱਖਣ ਵਾਲਾ । ਵਰਤਾਵਾ—ਵਰਤਣ-ਵਿਹਾਰ । ਭਾਉ—ਪਿਆਰ । ਭਾਉ ਦੂਜਾ—ਪਰਮਾਤਮਾ ਤੋਂ ਬਿਨਾ ਹੋਰ ਦਾ ਪਿਆਰ, ਮਾਇਆ ਦਾ ਮੋਹ ।੨੨।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਆਤਮਕ ਜੀਵਨ ਦੀ ਸੂਝ ਤੋਂ ਸੱਖਣੇ ਹੁੰਦੇ ਹਨ, ਉਹ ਆਤਮਕ ਜੀਵਨ ਵਲੋਂ ਬੇ-ਸਮਝੀ ਨੂੰ ਹੀ ਸਦਾ ਪਸੰਦ ਕਰਦੇ ਹਨ । ਹੇ ਭਾਈ ! (ਜਿਨ੍ਹਾਂ ਮਨੁੱਖਾਂ ਦੇ ਅੰਦਰ) ਮਾਇਆ ਦਾ ਮੋਹ (ਸਦਾ ਟਿਕਿਆ ਰਹਿੰਦਾ ਹੈ, ਉਹਨਾਂ ਦਾ) ਵਰਤਣ-ਵਿਹਾਰ (ਆਤਮਕ ਜੀਵਨ ਵਲੋਂ) ਅੰਨ੍ਹਾ (ਬਣਾਈ ਰੱਖਣ ਵਾਲਾ ਹੁੰਦਾ) ਹੈ ।੨੨।

**ਗੁਰ ਬਿਨੁ ਗਿਆਨੁ, ਧਰਮ ਬਿਨੁ ਧਿਆਨੁ ॥ ਸਚ ਬਿਨੁ ਸਾਖੀ ਮੂਲੋ ਨ ਬਾਕੀ ॥੨੩॥ (ਪੰਨਾ ੧੪੧੨)**

**ਪਦ ਅਰਥ**:— ਗਿਆਨੁ—ਆਤਮਕ ਜੀਵਨ ਦੀ ਸੂਝ, ਪਰਮਾਤਮਾ ਨਾਲ ਸਾਂਝ । ਧਰਮ—ਫ਼ਰਜ਼, ਕਰਤੱਬ । ਧਿਆਨੁ—ਲਗਨ, ਸੁਰਤਿ । ਸਚ—ਸਦਾ-ਥਿਰ ਹਰਿ-ਨਾਮ ਦਾ ਸਿਮਰਨ । ਸਾਖੀ—ਗਵਾਹੀ, ਪਰਵਾਨਾ, ਜੀਵਨ-ਰਾਹਦਾਰੀ । ਮੂਲੋ—ਮੂਲ ਭੀ, ਸਰਮਾਇਆ ਭੀ, (ਆਤਮਕ ਜੀਵਨ ਦਾ ਉਹ) ਸਰਮਾਇਆ ਭੀ (ਜਿਸ ਨੇ ਮਨੁੱਖਾ ਜਨਮ ਲੈ ਕੇ ਦਿੱਤਾ ਸੀ) । ਨ ਬਾਕੀ—ਬਾਕੀ ਨਹੀਂ ਰਹਿੰਦਾ, ਪੱਲੇ ਨਹੀਂ ਰਹਿੰਦਾ ।੨੩।

**ਅਰਥ**:— ਹੇ ਭਾਈ ! ਗੁਰੂ (ਦੀ ਸਰਨ ਪੈਣ) ਤੋਂ ਬਿਨਾ ਪਰਮਾਤਮਾ ਨਾਲ ਡੂੰਘੀ ਸਾਂਝ ਨਹੀਂ ਬਣਦੀ । (ਇਸ ਡੂੰਘੀ ਸਾਂਝ ਨੂੰ ਮਨੁੱਖਾ ਜੀਵਨ ਦਾ ਜ਼ਰੂਰੀ) ਫ਼ਰਜ਼ ਬਣਾਣ ਤੋਂ ਬਿਨਾ (ਹਰਿ-ਨਾਮ ਸਿਮਰਨ ਦੀ) ਲਗਨ ਨਹੀਂ ਬਣਦੀ । ਸਦਾ-ਥਿਰ ਹਰਿ-ਨਾਮ ਸਿਮਰਨ ਤੋਂ ਬਿਨਾ (ਹੋਰ ਹੋਰ ਮਾਇਕ ਉੱਦਮਾਂ ਦੀ ਜੀਵਨ-) ਰਾਹਦਾਰੀ ਦੇ ਕਾਰਨ (ਆਤਮਕ ਜੀਵਨ ਦਾ ਉਹ) ਸਰਮਾਇਆ ਭੀ ਪੱਲੇ ਨਹੀਂ ਰਹਿ ਜਾਂਦਾ (ਜਿਸ ਨੇ ਮਨੁੱਖਾ ਜਨਮ ਲੈ ਕੇ ਦਿੱਤਾ ਸੀ) ।੨੩।

**ਮਾਣੂ ਘਲੈ ਉਠੀ ਚਲੈ ॥ ਸਾਦੁ ਨਾਹੀ ਇਵੇਹੀ ਗਲੈ ॥੨੪॥ ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥ ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥ ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥ ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥੨੫॥ (ਪੰਨਾ ੧੪੧੨)**

**ਪਦ ਅਰਥ**:— ਮਾਣੂ—ਮਨੁੱਖ (ਨੂੰ) । ਘਲੈ—ਘੱਲੈ, (ਪਰਮਾਤਮਾ) ਭੇਜਦਾ ਹੈ । ਉਠੀ—ਉਠਿ, ਉੱਠ ਕੇ । ਚਲੈ—ਚੱਲੈ, (ਜਗਤ ਤੋਂ) ਤੁਰ ਪੈਂਦਾ ਹੈ । ਸਾਦੁ—ਸੁਆਦ, ਆਨੰਦ । ਇਵੇਹੀ ਗਲੈ—ਇਹੋ ਜਿਹੀ ਗੱਲ ਵਿਚ ।੨੪।

**ਅਰਥ**:— ਹੇ ਭਾਈ ! (ਪਰਮਾਤਮਾ) ਮਨੁੱਖ ਨੂੰ (ਜਗਤ ਵਿਚ ਕੋਈ ਆਤਮਕ ਲਾਭ ਖੱਟਣ ਲਈ) ਭੇਜਦਾ ਹੈ, (ਪਰ ਜੇ ਆਤਮਕ ਜੀਵਨ ਦੀ ਖੱਟੀ ਖੱਟਣ ਤੋਂ ਬਿਨਾ ਹੀ ਮਨੁੱਖ ਜਗਤ ਤੋਂ) ਉੱਠ ਕੇ ਤੁਰ ਪੈਂਦਾ ਹੈ, (ਤਾਂ) ਇਹੋ ਜਿਹਾ ਜੀਵਨ ਜੀਊਣ ਵਿਚ ਮਨੁੱਖ ਨੂੰ ਕੋਈ) ਆਤਮਕ ਆਨੰਦ ਹਾਸਲ ਨਹੀਂ ਹੁੰਦਾ ।੨੪।

**ਪਦ ਅਰਥ**:— ਰਾਮੁ—(ਸ੍ਰੀ) ਰਾਮਚੰਦ੍ਰ । ਝੁਰੈ—ਦੁਖੀ ਹੁੰਦਾ ਹੈ । ਦਲ—ਫ਼ੌਜਾਂ । ਮੇਲਵੈ—ਇਕੱਠੀਆਂ ਕਰਦਾ ਹੈ । ਅੰਤਰਿ—(ਸ੍ਰੀ ਰਾਮਚੰਦ੍ਰ ਦੇ) ਅੰਦਰ । ਅਧਿਕਾਰ—ਇਖ਼ਤਿਆਰ । ਬਲੁ ਅਧਿਕਾਰ—ਅਧਿਕਾਰ ਦੀ ਤਾਕਤ । ਬੰਤਰ ਕੀ ਸੈਨਾ—ਵਾਨਰਾਂ ਦੀ ਫ਼ੌਜ ਦੀ ਰਾਹੀਂ । ਸੇਵੀਐ—(ਸ੍ਰੀ ਰਾਮਚੰਦ੍ਰ ਦੀ) ਸੇਵਾ ਕੀਤੀ ਜਾ ਰਹੀ ਹੈ । ਮਨਿ—ਮਨ ਵਿਚ । ਤਨਿ—ਤਨ ਵਿਚ । ਜੁਝੁ—ਜੁੱਧ ਦਾ ਚਾਉ । ਦਹਸਿਰੋ—ਦਸ ਸਿਰਾਂ ਵਾਲਾ ਰਾਵਣ । ਮੂਓ—ਮਰ ਗਿਆ । ਸਰਾਪਿ—ਸਰਾਪ ਨਾਲ । ਕਰਣਹਾਰੁ—ਸਭ ਕੁਝ ਕਰ ਸਕਣ ਵਾਲਾ । ਕਰਤਾ—ਕਰਤਾਰ । ਕਰਿ—ਕਰ ਕੇ । ਥਾਪਿ—ਪੈਦਾ ਕਰ ਕੇ । ਉਥਾਪਿ—ਨਾਸ ਕਰ ਕੇ ।੨੫।

**ਅਰਥ**:— ਹੇ ਨਾਨਕ ! ਕਰਤਾਰ ਸਭ ਕੁਝ ਕਰ ਸਕਣ ਦੀ ਸਮਰਥਾ ਵਾਲਾ ਹੈ (ਉਸ ਨੂੰ ਕਦੇ ਝੁਰਨ ਦੀ ਦੁਖੀ ਹੋਣ ਦੀ ਲੋੜ ਨਹੀਂ), ਉਹ ਤਾਂ ਪੈਦਾ ਕਰ ਕੇ ਨਾਸ ਕਰ ਕੇ (ਸਭ ਕੁਝ ਕਰ ਕੇ ਆਪ ਹੀ) ਵੇਖਦਾ ਹੈ । (ਸ੍ਰੀ ਰਾਮਚੰਦ੍ਰ ਉਸ ਕਰਤਾਰ ਦੀ ਬਰਾਬਰੀ ਨਹੀਂ ਕਰ ਸਕਦਾ । ਵੇਖੋ, ਰਾਵਣ ਨਾਲ ਲੜਾਈ ਕਰਨ ਵਾਸਤੇ) ਸ੍ਰੀ ਰਾਮਚੰਦ੍ਰ ਫ਼ੌਜਾਂ ਇਕੱਠੀਆਂ ਕਰਦਾ ਹੈ, (ਉਸ ਦੇ) ਅੰਦਰ (ਫ਼ੌਜਾਂ ਇਕੱਠੀਆਂ ਕਰਨ ਦੇ) ਅਧਿਕਾਰ ਦੀ ਤਾਕਤ ਭੀ ਹੈ, ਵਾਨਰਾਂ ਦੀ (ਉਸ) ਫ਼ੌਜ ਦੀ ਰਾਹੀਂ (ਉਸ ਦੀ) ਸੇਵਾ ਭੀ ਹੋ ਰਹੀ ਹੈ (ਜਿਸ ਸੈਨਾ ਦੇ) ਮਨ ਵਿਚ ਤਨ ਵਿਚ ਜੁੱਧ ਕਰਨ ਦਾ ਬੇਅੰਤ ਚਾਉ ਹੈ, (ਫਿਰ ਭੀ ਸ੍ਰੀ) ਰਾਮਚੰਦ੍ਰ (ਤਦੋਂ) ਦੁਖੀ ਹੁੰਦਾ ਹੈ (ਦੁਖੀ ਹੋਇਆ, ਜਦੋਂ) ਸੀਤਾ (ਜੀ) ਨੂੰ ਰਾਵਣ ਲੈ ਗਿਆ ਸੀ, (ਤੇ, ਫਿਰ ਜਦੋਂ ਸ੍ਰੀ ਰਾਮਚੰਦ੍ਰ ਜੀ ਦਾ ਭਾਈ) ਲਛਮਨ ਸਰਾਪ ਨਾਲ ਮਰ ਗਿਆ ਸੀ ।੨੫।

**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣੁ ਜੋਗੁ ॥ ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥ ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥ ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥੨੬॥ (ਪੰਨਾ ੧੪੧੨)**

**ਪਦ ਅਰਥ**:— ਝੂਰੈ—ਦੁਖੀ ਹੁੰਦਾ ਹੈ (ਦੁਖੀ ਹੋਇਆ) । ਜੋਗੁ—ਦੀ ਖ਼ਾਤਰ, ਵਾਸਤੇ । ਹਣਵੰਤਰੁ—ਹਨੂਮਾਨ (ਹਨੁ—ਹਨੁ—ਠੋਡੀ । ਹਨੂਮਾਨ—ਲੰਮੀ ਠੋਡੀ ਵਾਲਾ) । ਆਰਾਧਿਆ—ਯਾਦ ਕੀਤਾ । ਕਰਿ—ਕਰਕੇ, ਦੇ ਕਾਰਨ । ਸੰਜੋਗੁ—ਮਿਲਾਪ, (ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ) ਮਿਲਾਪ । ਸੰਜੋਗੁ ਕਰਿ—(ਪਰਮਾਤਮਾ ਵਲੋਂ ਬਣੇ) ਸੰਜੋਗ ਨਾਲ । ਦੈਤੁ—ਰਾਵਣ ਦੈਂਤ । ਨ ਸਮਝਈ—ਨਹੀਂ ਸਮਝਦਾ (ਨਾਹ ਸਮਝਿਆ) । ਤਿਨਿ ਪ੍ਰਭ—ਉਸ ਪਰਮਾਤਮਾ ਨੇ । ਤਿਨਿ—ਉਸ ਨੇ । ਕਾਮ—ਸਾਰੇ ਕੰਮ । ਵੇਪਰਵਾਹੁ—ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ । ਕਿਰਤੁ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਸਮੂਹ, ਭਾਵੀ । ਨ ਮਿਟਈ ਰਾਮ—(ਸ੍ਰੀ) ਰਾਮਚੰਦ੍ਰ ਪਾਸੋਂ (ਭੀ) ਨਾਹ ਮਿਟੀ ।੨੬।

**ਅਰਥ**:— ਹੇ ਭਾਈ ! ਉਹ ਪਰਮਾਤਮਾ (ਤਾਂ) ਬੇ-ਮੁਥਾਜ ਹੈ (ਸ੍ਰੀ ਰਾਮਚੰਦ੍ਰ ਉਸ ਪਰਮਾਤਮਾ ਦੀ ਬਰਾਬਰੀ ਨਹੀਂ ਕਰ ਸਕਦਾ) । (ਸ੍ਰੀ) ਰਾਮਚੰਦ (ਜੀ) ਪਾਸੋਂ ਭਾਵੀ ਨਾਹ ਮਿਟ ਸਕੀ । (ਵੇਖੋ, ਸ੍ਰੀ) ਰਾਮਚੰਦ੍ਰ (ਆਪਣੇ) ਮਨ ਵਿਚ ਸੀਤਾ (ਜੀ) ਦੀ ਖ਼ਾਤਰ ਦੁਖੀ ਹੋਇਆ (ਜਦੋਂ ਸੀਤਾ ਜੀ ਨੂੰ ਰਾਵਣ ਚੁਰਾ ਕੇ ਲੈ ਗਿਆ, ਫਿਰ) ਦੁਖੀ ਹੋਇਆ ਲਛਮਣ ਦੀ ਖ਼ਾਤਰ (ਜਦੋਂ ਰਣਭੂਮੀ ਵਿਚ ਲਛਮਨ ਬਰਛੀ ਨਾਲ ਮੂਰਛਿਤ ਹੋਇਆ) । (ਤਦੋਂ ਸ੍ਰੀ ਰਾਮਚੰਦ੍ਰ ਨੇ) ਹਨੂਮਾਨ ਨੂੰ ਯਾਦ ਕੀਤਾ ਜੋ (ਪਰਮਾਤਮਾ ਵਲੋਂ ਬਣੇ) ਸੰਜੋਗ ਦੇ ਕਾਰਨ (ਸ੍ਰੀ ਰਾਮਚੰਦ੍ਰ ਜੀ ਦੀ ਸਰਨ) ਆਇਆ ਸੀ । ਮੂਰਖ ਰਾਵਣ (ਭੀ) ਇਹ ਗੱਲ ਨਾਹ ਸਮਝਿਆ ਕਿ ਇਹ ਸਾਰੇ ਕੰਮ ਪਰਮਾਤਮਾ ਨੇ (ਆਪ ਹੀ) ਕੀਤੇ ਸਨ ।੨੬।

**ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥ ਮਹਲਾ ੩ ॥ ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥ (ਪੰਨਾ ੧੪੧੨)**

**ਪਦ ਅਰਥ**:— ਜਹਰੁ—(ਆਤਮਕ ਮੌਤ ਲਿਆਉਣ ਵਾਲਾ) ਜ਼ਹਿਰ ।੨੭।

ਅੰਮ੍ਰਿਤ ਸਰੁ—ਅੰਮ੍ਰਿਤ ਦਾ ਸਰੋਵਰ, ਅੰਮ੍ਰਿਤ ਦਾ ਚਸ਼ਮਾ । ਸਿਫਤੀ ਦਾ—ਪ੍ਰਭੂ ਦੀਆਂ ਸਿਫ਼ਤਾਂ ਦਾ ।੨੮।

**ਅਰਥ**:— ਹੇ ਭਾਈ ! ਲਾਹੌਰ ਦਾ ਸ਼ਹਰ (ਸ਼ਹਰ-ਨਿਵਾਸੀਆਂ ਵਾਸਤੇ ਆਤਮਕ ਮੌਤ ਲਿਆਈ ਰੱਖਣ ਦੇ ਕਾਰਣ) ਜ਼ਹਰ (ਬਨਿਆ ਪਿਆ ਹੈ, ਕਿਉਂਕਿ ਇੱਥੇ ਨਿੱਤ ਸਵੇਰੇ ਰੱਬੀ ਸਿਫ਼ਤਿ-ਸਾਲਾਹ ਦੀ ਥਾਂ) ਸਵਾ ਪਹਰ (ਦਿਨ ਚੜ੍ਹੇ ਤਕ ਮਾਸ ਦੀ ਖ਼ਾਤਰ ਪਸ਼ੂਆਂ ਉਤੇ) ਕਹਰ (ਹੁੰਦਾ ਰਹਿੰਦਾ ਹੈ । ਮਾਸ ਆਦਿਕ ਖਾਣਾ ਅਤੇ ਵਿਸ਼ੇ ਭੋਗਣਾ ਹੀ ਲਾਹੌਰ-ਨਿਵਾਸੀਆਂ ਦਾ ਜੀਵਨ-ਮਨੋਰਥ ਬਣ ਰਿਹਾ ਹੈ) ।੨੭।

ਮਹਲਾ ੩ ।

ਹੇ ਭਾਈ ! (ਹੁਣ) ਲਾਹੌਰ ਸ਼ਹਰ ਅੰਮ੍ਰਿਤ ਦਾ ਚਸ਼ਮਾ ਬਣ ਗਿਆ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਸੋਮਾ ਬਣ ਗਿਆ ਹੈ (ਕਿਉਂਕਿ ਗੁਰੂ ਰਾਮਦਾਸ ਜੀ ਦਾ ਜਨਮ ਹੋਇਆ ਹੈ) ।੨੮।

ਨੋਟ:— ਜਿੱਥੇ ਮਾਸ ਆਦਿਕ ਖਾਣਾ ਅਤੇ ਵਿਸ਼ੇ ਭੋਗਣਾ ਹੀ ਜੀਵਨ-ਮਨੋਰਥ ਬਣ ਜਾਏ, ਉਹ ਥਾਂ ਉਥੋਂ ਦੇ ਵਸਨੀਕਾਂ ਵਾਸਤੇ ਆਤਮਕ ਮੌਤ ਦਾ ਕਾਰਨ ਬਣ ਜਾਂਦੀ ਹੈ । ਪਰ ਜਿੱਥੇ ਕੋਈ ਮਹਾਪੁਰਖ ਪਰਗਟ ਹੋ ਪਏ, ਉਥੇ ਲੋਕਾਂ ਨੂੰ ਆਤਮਕ ਜੀਵਨ ਦਾ ਸਨੇਹਾ ਮਿਲਣ ਲੱਗ ਪੈਂਦਾ ਹੈ ।

**ਮਹਲਾ ੧ ॥ ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥ ਉਦੋਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ॥ ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥ ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥੨੯॥ (ਪੰਨਾ ੧੪੧੨)**

**ਪਦ ਅਰਥ**:— ਉਦੋਸਾਹੈ ਨੀਸਾਨੀ—(ਮਾਇਆ ਕਮਾਣ ਵਾਸਤੇ) ਉਤਸ਼ਾਹ ਦੀ ਨਿਸ਼ਾਨੀ । ਤੋਟਿ—ਘਾਟ । ਅੰਨ—ਅੰਨ-ਧਨ ਦੀ । ਉਦੋਸੀਅ—ਉਦਾਸੀ, ਉਪਰਾਮਤਾ, (ਹਰਿ-ਨਾਮ ਵਲੋਂ) ਲਾ-ਪਰਵਾਹੀ । ਘਰੇ ਹੀ—ਹਿਰਦੇ-ਘਰ ਵਿਚ ਹੀ । ਵੁਠੀ—ਟਿਕੀ ਰਹਿੰਦੀ ਹੈ । ਕੁੜਿਈਂ ਰੰਨੀ—ਕੂੜ ਵਿਚ ਫਸੀਆਂ ਹੋਈਆਂ ਰੰਨਾਂ ਦਾ, ਮਾਇਆ ਦੇ ਮੋਹ ਵਿਚ ਫਸੀਆਂ ਹੋਈਆਂ ਇੰਦ੍ਰੀਆਂ ਦਾ । ਧੰਮੀ—ਧਮੱਚੜ, ਰੌਲਾ ।

ਸਤੀ ਰੰਨੀ—ਸੱਤਾਂ ਹੀ ਰੰਨਾਂ ਦਾ, (ਦੋ ਅੱਖਾਂ, ਦੋ ਕੰਨ, ਇਕ ਨੱਕ, ਇਕ ਮੂੰਹ, ਇਕ ਕਾਮ-ਇੰਦ੍ਰੀ) ਸੱਤਾਂ ਹੀ ਇੰਦ੍ਰੀਆਂ ਦਾ । ਘਰੇ—ਸਰੀਰ-ਘਰ ਵਿਚ । ਸਿਆਪਾ—ਝਗੜਾ । ਰੋਵਨਿ—ਰੋਂਦੀਆਂ ਹਨ, ਰੌਲਾ ਪਾਂਦੀਆਂ ਰਹਿੰਦੀਆਂ ਹਨ । ਕੂੜੀ ਕੰਮੀ—(ਵਿਕਾਰਾਂ ਵਾਲੇ) ਕੂੜੇ ਕੰਮਾਂ ਵਾਸਤੇ । ਜੋ ਦੰਮ—ਜਿਹੜੇ ਦਮੜੇ । ਲੇਵੈ—ਕਮਾਂਦਾ ਹੈ । ਸੋ ਦੰਮ—ਉਹ ਦਮੜੇ । ਦੇਵੈ ਨਾਹੀ—(ਹੱਥੋਂ ਹੋਰਨਾਂ ਨੂੰ) ਨਹੀਂ ਦੇਂਦਾ । ਖਟੇ ਦੰਮ—ਦਮੜੇ ਕਮਾਂਦਾ ਹੈ । ਸਹੰਮੀ—(ਫਿਰ ਭੀ) ਸਹਮ (ਪਿਆ ਰਹਿੰਦਾ ਹੈ) ।

**ਅਰਥ**:— ਹੇ ਭਾਈ ! ਨਿਰੀ ਮਾਇਆ ਦੀ ਖ਼ਾਤਰ ਕੀਤੀ ਦੌੜ-ਭੱਜ ਦੀ ਕੀਹ ਪਛਾਣ ਹੈ ? (ਪਛਾਣ ਇਹ ਹੈ ਕਿ ਇਹ ਦੌੜ-ਭੱਜ ਕਰਨ ਵਾਲੇ ਨੂੰ) ਅੰਨ-ਧਨ ਦੀ ਘਾਟ ਨਹੀਂ ਹੁੰਦੀ । (ਪਰ ਨਿਰੀ ਮਾਇਆ ਦੀ ਖ਼ਾਤਰ ਦੌੜ-ਭੱਜ ਦੇ ਕਾਰਨ ਹਰਿ-ਨਾਮ ਵਲੋਂ) ਲਾ-ਪਰਵਾਹੀ ਭੀ ਸਦਾ ਹਿਰਦੇ-ਘਰ ਵਿਚ ਟਿਕੀ ਰਹਿੰਦੀ ਹੈ, ਮਾਇਆ ਦੇ ਮੋਹ ਵਿਚ ਫਸੀਆਂ ਇੰਦ੍ਰੀਆਂ ਦਾ ਧਮੱਚੜ ਪਿਆ ਰਹਿੰਦਾ ਹੈ ।

(ਦੋ ਅੱਖਾਂ, ਦੋ ਕੰਨ, ਇਕ ਨੱਕ, ਇਕ ਮੂੰਹ, ਇਕ ਕਾਮ-ਇੰਦ੍ਰੀ, ਇਹਨਾਂ) ਸੱਤਾਂ ਹੀ ਇੰਦ੍ਰੀਆਂ ਦਾ ਝਗੜਾ ਸਰੀਰ-ਘਰ ਵਿਚ ਬਣਿਆ ਰਹਿੰਦਾ ਹੈ । ਇਹ ਇੰਦ੍ਰੀਆਂ (ਵਿਕਾਰਾਂ ਵਾਲੇ) ਕੂੜੇ ਕੰਮਾਂ ਵਾਸਤੇ ਰੌਲਾ ਪਾਂਦੀਆਂ ਰਹਿੰਦੀਆਂ ਹਨ । (ਜਿਹੜਾ ਮਨੁੱਖ ਨਿਰੀ ਮਾਇਆ ਦੀ ਖ਼ਾਤਰ ਹੀ ਦੌੜ-ਭੱਜ ਕਰਦਾ ਰਹਿੰਦਾ ਹੈ, ਉਹ) ਦਮੜੇ ਤਾਂ ਕਮਾਂਦਾ ਹੈ, ਪਰ ਸਹਮ ਵਿਚ ਟਿਕਿਆ ਰਹਿੰਦਾ ਹੈ, ਜੋ ਕੁਝ ਕਮਾਂਦਾ ਹੈ ਉਹ ਹੋਰਨਾਂ ਨੂੰ ਹੱਥੋਂ ਦੇਂਦਾ ਨਹੀਂ ।੨੯।

**ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥ ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥ ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥ ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥੩੦॥ (ਪੰਨਾ ੧੪੧੨)**

**ਪਦ ਅਰਥ**:— ਪਬਰ—(ਪਦੱਮਾਕਰ—ਪਦਮਾਂ ਦੀ ਖਾਣ, ਕੌਲ-ਫੁੱਲਾਂ ਦੀ ਖਾਣ, ਸਰੋਵਰ) ਹੇ ਸਰੋਵਰ ! ਹਰੀਆਵਲਾ—ਚੁਫੇਰੇ ਹਰਾ ਹੀ ਹਰਾ । ਕੰਚਨ—ਸੋਨਾ । ਵੰਨ—ਰੰਗ । ਕੰਚਨ ਵੰਨਿ—ਸੋਨੇ ਦੇ ਰੰਗ ਵਾਲੇ । ਕੈ ਦੋਖੜੈ—ਕਿਸ ਦੋਸ਼ ਦੇ ਕਾਰਨ । ਸੜਿਓਹਿ—ਤੂੰ ਸੜ ਗਿਆ ਹੈਂ । ਦੇਹੁਰੀ—ਸੋਹਣਾ ਸਰੀਰ, ਸੋਹਣੀ ਦੇਹੀ । ਨਾਨਕ—ਹੇ ਨਾਨਕ ! ਮੈ ਤਨਿ—ਮੇਰੇ ਸਰੀਰ ਵਿਚ । ਭੰਗੁ—ਤੋਟ, ਘਾਟ । ਜਾਣਾ—ਜਾਣਾਂ, ਮੈਂ ਜਾਣਦਾ ਹਾਂ, ਮੈਨੂੰ ਸਮਝ ਆਈ ਹੈ । ਨ ਲਹਾਂ—ਮੈਂ ਹਾਸਲ ਨਹੀਂ ਕਰ ਰਿਹਾ । ਜੈ ਸੇਤੀ—ਜਿਸ (ਪਾਣੀ) ਨਾਲ । ਸੰਗੁ—ਸਾਥ, ਮੇਲ । ਜਿਤੁ ਡਿਠੈ—ਜਿਸ (ਪਾਣੀ) ਨੂੰ ਵੇਖਿਆਂ । ਪਰਫੁੜੈ—ਪ੍ਰਫੱਲਤ ਹੋ ਜਾਂਦਾ ਹੈ, ਖਿੜ ਪੈਂਦਾ ਹੈ । ਚਵਗਣਿ ਵੰਨੁ—ਚਾਰ-ਗੁਣਾਂ ਰੰਗ ।੩੦।

**ਅਰਥ**:— ਹੇ ਸਰੋਵਰ ! ਤੂੰ (ਕਦੇ) ਚੁਫੇਰੇ ਹਰਾ ਹੀ ਹਰਾ ਸੈਂ, (ਤੇਰੇ ਅੰਦਰ) ਸੋਨੇ ਦੇ ਰੰਗ ਵਾਲੇ (ਚਮਕਦੇ) ਕੌਲ-ਫੁੱਲ (ਖਿੜੇ ਹੋਏ ਸਨ) । ਹੁਣ ਤੂੰ ਕਿਸ ਨੁਕਸ ਦੇ ਕਾਰਨ ਸੜ ਗਿਆ ਹੈਂ ? ਤੇਰਾ ਸੋਹਣਾ ਸਰੀਰ ਕਿਉਂ ਕਾਲਾ ਹੋ ਗਿਆ ਹੈ ?

ਹੇ ਨਾਨਕ ! (ਇਸ ਕਾਲਖ ਦਾ ਕਾਰਨ ਇਹ ਹੈ ਕਿ) ਮੇਰੇ ਸਰੀਰ ਵਿਚ (ਪਾਣੀ ਵਲੋਂ) ਟੋਟ ਆ ਗਈ ਹੈ । ਮੈਨੂੰ ਇਹ ਸਮਝ ਆ ਰਹੀ ਹੈ ਕਿ ਜਿਸ (ਪਾਣੀ) ਨਾਲ ਮੇਰਾ (ਸਦਾ) ਸਾਥ (ਰਹਿੰਦਾ ਸੀ) ਜਿਸ (ਪਾਣੀ) ਦਾ ਦਰਸਨ ਕਰ ਕੇ ਸਰੀਰ ਖਿੜਿਆ ਰਹਿੰਦਾ ਹੈ, ਚਾਰ-ਗੁਣਾਂ ਰੰਗ ਚੜ੍ਹਿਆ ਰਹਿੰਦਾ ਹੈ (ਉਹ) ਪਾਣੀ ਹੁਣ ਮੈਨੂੰ ਨਹੀਂ ਮਿਲਦਾ ।੩੦।

**ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ॥ ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ ॥ ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ॥ ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ॥੩੧॥ (ਪੰਨਾ ੧੪੧੨)**

**ਪਦ ਅਰਥ**:— ਰਜਿ—ਰੱਜ ਕੇ । ਪਹੁਚਿ—(ਸਾਰੇ ਧੰਧਿਆਂ ਦੇ ਅਖ਼ੀਰ ਤਕ) ਪਹੁੰਚ ਕੇ, ਦੁਨੀਆ ਵਾਲੇ ਸਾਰੇ ਧੰਧੇ ਮੁਕਾ ਕੇ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ । ਜੀਵੈ—ਆਤਮਕ ਜੀਵਨ ਜੀਊਂਦਾ ਹੈ । ਸੁਰਤੀ—ਪਰਮਾਤਮਾ ਵਿਚ ਸੁਰਤਿ ਜੋੜੀ ਰੱਖਣ ਵਾਲਾ ਮਨੁੱਖ । ਪਤਿ—ਇੱਜ਼ਤ । ਸਰਫੈ—ਸਰਫ਼ਾ ਕਰਨ ਵਿਚ, ਕਿਰਸ ਕਰਨ ਵਿਚ । ਏਵੈ—ਇਸੇ ਤਰ੍ਹਾਂ ਹੀ । ਗਈ ਵਿਹਾਇ—(ਉਮਰ) ਬੀਤ ਜਾਂਦੀ ਹੈ । ਕਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਕਿਸੁ' ਦਾ ੁ ਉੱਡ ਗਿਆ ਹੈ) । ਲੈ ਜਾਇ—ਲੈ ਜਾਂਦਾ ਹੈ ।੩੧।

**ਅਰਥ**:— ਹੇ ਭਾਈ ! (ਲੰਮੀ) ਉਮਰ ਭੋਗ ਭੋਗ ਕੇ ਭੀ ਕਿਸੇ ਮਨੁੱਖ ਦੀ ਕਦੇ ਤਸੱਲੀ ਨਹੀਂ ਹੋਈ । ਨਾਹ ਕੋਈ ਮਨੁੱਖ ਦੁਨੀਆ ਵਾਲੇ ਸਾਰੇ ਧੰਧੇ ਮੁਕਾ ਕੇ (ਇੱਥੋਂ) ਤੁਰਦਾ ਹੈ (ਨਾਹ ਹੀ ਕੋਈ ਇਹ ਆਖਦਾ ਹੈ ਕਿ ਹੁਣ ਮੇਰੇ ਕੰਮ-ਧੰਧੇ ਮੁੱਕ ਗਏ ਹਨ) ।

ਹੇ ਭਾਈ ! ਆਤਮਕ ਜੀਵਨ ਸੂਝ ਵਾਲਾ ਮਨੁੱਖ ਸਦਾ ਹੀ ਆਤਮਕ ਜੀਵਨ ਜੀਊਂਦਾ ਹੈ (ਸਦਾ ਆਪਣੀ ਸੁਰਤਿ ਪਰਮਾਤਮਾ ਦੀ ਯਾਦ ਵਿਚ ਜੋੜੀ ਰੱਖਦਾ ਹੈ) (ਪਰਮਾਤਮਾ ਵਿਚ) ਸੁਰਤਿ ਜੋੜੀ ਰੱਖਣ ਵਾਲੇ ਮਨੁੱਖ ਦੀ ਹੀ (ਲੋਕ ਪਰਲੋਕ ਵਿਚ) ਇੱਜ਼ਤ ਹੁੰਦੀ ਹੈ । ਪਰ, ਹੇ ਨਾਨਕ ! (ਮਾਇਆ-ਵੇੜ੍ਹੇ ਮਨੁੱਖ ਦੀ ਉਮਰ) ਸਦਾ ਹੀ ਕਿਰਸਾਂ ਕਰਦਿਆਂ ਕਰਦਿਆਂ ਇਹਨਾਂ ਕਿਰਸਾਂ ਵਿਚ ਹੀ ਬੀਤ ਜਾਂਦੀ ਹੈ (ਸਰਫ਼ਿਆਂ-ਮਾਰੇ ਮਨੁੱਖ ਨੂੰ ਭੀ ਮੌਤ) ਉਸ ਦੀ ਸਲਾਹ ਪੁੱਛਣ ਤੋਂ ਬਿਨਾ ਹੀ ਇੱਥੋਂ ਲੈ ਤੁਰਦੀ ਹੈ । ਕਿਸੇ ਦੀ ਭੀ ਪੇਸ਼ ਨਹੀਂ ਜਾ ਸਕਦੀ ।੩੧।

**ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ ॥ ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥੩੨॥ (ਪੰਨਾ ੧੪੧੨)**

**ਪਦ ਅਰਥ**:— ਦੇਅਹੁ—ਦੇਵੋ । ਰਾਇ—ਅਮੀਰ ਮਨੁੱਖ, ਧਨੀ ਮਨੁੱਖ, ਮਾਇਆਧਾਰੀ । ਮਤਿ ਚਲੈ—ਅਕਲ (ਪਰਮਾਰਥ ਵਾਲੇ ਪਾਸੇ) ਕੰਮ ਕਰਨੋਂ ਰਹਿ ਜਾਂਦੀ ਹੈ । ਜਾਂ—ਜਦੋਂ । ਗਲਾਂ—ਗੱਲਾਂ, (ਮਾਇਆ ਦੀਆਂ) ਗੱਲਾਂ । ਘਣੇਰੀਆਂ—ਬਹੁਤ, ਬਥੇਰੀਆਂ । ਅੰਨ੍ਹਾ—ਆਤਮਕ ਜੀਵਨ ਦੀ ਸੂਝ ਤੋਂ ਸੱਖਣਾ, ਜਿਸ ਨੂੰ ਆਤਮਕ ਜੀਵਨ ਵਾਲਾ ਰਸਤਾ ਨਹੀਂ ਦਿੱਸਦਾ । ਖਾਤੀ—ਖਾਤੀਂ, ਖਾਤਿਆਂ ਵਿਚ । ਟੋਵੈ—ਟੋਏ ਵਿਚ ।

**ਅਰਥ**:— ਹੇ ਭਾਈ ! ਮਾਇਆਧਾਰੀ ਮਨੁੱਖ ਦੇ ਸਿਰ ਦੋਸ਼ ਨਾਹ ਥੱਪੋ (ਮਾਇਆ ਦਾ ਮੋਹ ਉਸ ਨੂੰ ਸਦਾ ਮਾਇਆ ਵਿਚ ਹੀ ਜਕੜੀ ਰੱਖਦਾ ਹੈ) । ਜਦੋਂ (ਮਾਇਆ-ਵੇੜ੍ਹਿਆ ਮਨੁੱਖ) ਬੁੱਢਾ (ਵੱਡੀ ਉਮਰ ਦਾ) ਹੋ ਜਾਂਦਾ ਹੈ (ਤਦੋਂ ਤਾਂ ਪਰਮਾਰਥ ਵਾਲੇ ਪਾਸੇ ਕੰਮ ਕਰਨ ਵਲੋਂ ਉਸ ਦੀ) ਅਕਲ (ਉੱਕਾ ਹੀ) ਰਹਿ ਜਾਂਦੀ ਹੈ । (ਉਹ

ਹਰ ਵੇਲੇ ਮਾਇਆ ਦੀਆਂ ਹੀ) ਬਹੁਤੀਆਂ ਗੱਲਾਂ ਕਰਦਾ ਰਹਿੰਦਾ ਹੈ । ਹੇ ਭਾਈ ! ਅੰਨ੍ਹੇ ਮਨੁੱਖ ਨੇ ਤਾਂ ਟੋਇਆਂ ਗੜ੍ਹਿਆਂ ਵਿਚ ਹੀ ਡਿੱਗਣਾ ਹੋਇਆ (ਜਿਸ ਮਨੁੱਖ ਨੂੰ ਆਤਮਕ ਜੀਵਨ ਵਾਲਾ ਰਸਤਾ ਦਿੱਸੇ ਹੀ ਨਾਹ, ਉਸ ਨੇ ਤਾਂ ਮੋਹ ਦੇ ਠੇਢੇ ਖਾ ਖਾ ਕੇ ਦੁੱਖਾਂ ਵਿਚ ਹੀ ਪਏ ਰਹਿਣਾ ਹੋਇਆ) ।੩੨।

**ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥ ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ ॥੩੩॥ (ਪੰਨਾ ੧੪੧੨)**

**ਪਦ ਅਰਥ**:— ਪੂਰੈ ਕਾ—ਸਰਬ-ਗੁਣ ਭਰਪੂਰ ਪ੍ਰਭੂ ਦਾ । ਪੂਰਾ—ਪੂਰਨ, ਅਭੁੱਲ । ਘਟਿ ਵਧਿ ਕਿਛੁ—ਕੋਈ ਨੁਕਸ । ਨਾਨਕ—ਹੇ ਨਾਨਕ ! ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਜਾਣੈ—ਜਾਣਦਾ ਹੈ, ਯਕੀਨ ਰੱਖਦਾ ਹੈ (ਇਕ-ਵਚਨ) । ਮਾਂਹਿ—ਵਿਚ । ਸਮਾਂਹੀ—ਸਮਾਂਹਿ, ਲੀਨ ਰਹਿੰਦੇ ਹਨ (ਬਹੁ-ਵਚਨ) ।੩੩।

**ਅਰਥ**:— ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਇਹ ਨਿਸਚਾ ਰੱਖਦਾ ਹੈ ਕਿ ਸਰਬ-ਗੁਣ-ਭਰਪੂਰ ਪਰਮਾਤਮਾ ਦੀ ਰਚੀ ਜਗਤ-ਮਰਯਾਦਾ ਅਭੁੱਲ ਹੈ, ਇਸ ਵਿਚ ਕਿਤੇ ਕੋਈ ਨੁਕਸ ਨਹੀਂ ਹੈ । ਹੇ ਨਾਨਕ ! (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਇਸ ਨਿਸ਼ਚੇ ਦੀ ਬਰਕਤਿ ਨਾਲ) ਸਾਰੇ ਗੁਣਾਂ ਦੇ ਮਾਲਕ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦੇ ਹਨ ।੩੩।

**ਸਲੋਕ ਮਹਲਾ ੩ ੴ ਸਤਿਗੁਰ ਪ੍ਰਸਾਦਿ ॥**

**ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥ ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥੧॥ ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ ॥ ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੨॥ (ਪੰਨਾ ੧੪੧੩)**

**ਪਦ ਅਰਥ**:— ਅਭਿਆਗਤ—( ਸੰ੍ ਟਿਹ ਅਭਿ ਓਨਦ ਆ—ਨੇੜੇ ਆਉਣਾ, ਪਹੁੰਚਣਾ) ਪਰਾਹੁਣੇ ਵਾਂਗ ਆਇਆ ਹੋਇਆ, ਉਹ ਸਾਧੂ ਜੋ ਆਪਣੇ ਆਪ ਨੂੰ ਜਗਤ ਵਿਚ ਪਰਾਹੁਣੇ ਹੀ ਸਮਝਦੇ ਹਨ, ਸਾਧੂ । ਏਹ—ਇਹੋ ਜਿਹੇ ਬੰਦੇ । ਨ ਆਖੀਅਹਿ—ਨਹੀਂ ਆਖੇ ਜਾ ਸਕਦੇ (ਵਰਤਮਾਨ ਕਾਲ; ਕਰਮ ਵਾਚ । ਆਖਹਿ—ਆਖਦੇ ਹਨ) । ਭਰਮੁ—(ਮਾਇਆ ਦੀ ਖ਼ਾਤਰ) ਭਟਕਣਾ ।੧।

ਅਭੈ—ਉਹ ਪਰਮਾਤਮਾ ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ । ਨਿਰੰਜਨ—(ਨਿਰ-ਅੰਜਨ) ਜਿਸ ਨੂੰ ਮਾਇਆ ਦੇ ਮੋਹ ਦੀ ਕਾਲਖ ਨਹੀਂ ਪੋਂਹਦੀ । ਪਰਮ ਪਦੁ—ਸਭ ਤੋਂ ਉੱਚਾ ਆਤਮਕ ਦਰਜਾ । ਤਾ ਕਾ—ਉਸ ('ਪਰਮ ਪਦ') ਦਾ । ਭੀਖਕੁ—ਮੰਗਤਾ । ਤਿਸ ਕਾ—(ਸੰਬੰਧਕ 'ਕਾ' ਦੇ ਕਾਰਨ ਲਫ਼ਜ਼ (ਤਿਸੁ) ਦਾ ੍ਹ ਉੱਡ ਗਿਆ ਹੈ) । ਤਿਸ ਕਾ ਭੋਜਨੁ—ਅਜਿਹੇ ਨਾਮ-ਭਿਖਾਰੀ ਵਾਲਾ (ਆਤਮਕ) ਭੋਜਨ ।੨।

**ਅਰਥ**:— ਹੇ ਭਾਈ ! ਇਹੋ ਜਿਹੇ ਬੰਦੇ 'ਸਾਧ-ਸੰਤ' ਨਹੀਂ ਆਖੇ ਜਾ ਸਕਦੇ, ਜਿਨ੍ਹਾਂ ਦੇ ਮਨ ਵਿਚ (ਮਾਇਆ ਆਦਿਕ ਮੰਗਣ ਦੀ ਖ਼ਾਤਰ ਹੀ) ਭਟਕਣਾ ਲੱਗੀ ਪਈ ਹੈ । ਹੇ ਨਾਨਕ ! ਇਹੋ ਜਿਹੇ ਸਾਧਾਂ ਨੂੰ (ਅੰਨ ਬਸਤ੍ਰ ਮਾਇਆ ਆਦਿਕ) ਦੇਣਾ ਕੋਈ ਧਾਰਮਿਕ ਕੰਮ ਨਹੀਂ ਹੈ ।

ਹੇ ਭਾਈ ! ਜਿਸ ਪਰਮਾਤਮਾ ਨੂੰ ਕੋਈ ਡਰ ਨਹੀਂ ਪੋਹ ਸਕਦਾ, ਜਿਸ ਪਰਮਾਤਮਾ ਨੂੰ ਮਾਇਆ ਦੇ ਮੋਹ ਕਾਲਖ ਨਹੀਂ ਲੱਗ ਸਕਦੀ, ਉਸ ਦਾ ਮਿਲਾਪ ਸਭ ਤੋਂ ਉੱਚਾ ਆਤਮਕ ਦਰਜਾ ਹੈ । ਜਿਹੜਾ ਮਨੁੱਖ ਉਸ (ਉੱਚੇ ਆਤਮਕ ਦਰਜੇ) ਦਾ ਭਿਖਾਰੀ ਹੈ (ਉਹ ਹੈ ਅਸਲ 'ਸਾਧਸੰਤ') । ਹੇ ਨਾਨਕ ! ਇਹੋ ਜਿਹੇ (ਭਿਖਾਰੀ) ਵਾਲਾ (ਨਾਮ-) ਭੋਜਨ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦਾ ਹੈ ।੨।

**ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥ ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥੩॥ (ਪੰਨਾ ੧੪੧੩)**

**ਪਦ ਅਰਥ**:— ਹੋਵਾ—ਹੋਵਾਂ, ਜੇ ਮੈਂ ਬਣ ਜਾਵਾਂ । ਜੋਤਕੀ—ਜੋਤਸ਼ੀ । ਪੜਾ—ਪੜ੍ਹਾਂ, ਜੇ ਮੈਂ ਪੜ੍ਹਦਾ ਰਹਾਂ । ਮੁਖਿ—(ਆਪਣੇ) ਮੂੰਹ ਨਾਲ । ਨਵਾ ਖੰਡਾ ਵਿਚਿ—ਨਵਾਂ ਖੰਡਾਂ ਵਿਚਿ, ਸਾਰੀ ਧਰਤੀ ਉਤੇ, ਸਾਰੇ ਹੀ ਜਗਤ ਵਿਚ । ਜਾਣੀਆ—ਮੈਂ ਜਾਣਿਆ ਜਾਵਾਂਗਾ । ਚਜ—ਚੱਜ, ਕਰਤੱਬ, ਕਰਮ । ਵੀਚਾਰ—ਖ਼ਿਆਲ ।੩।

**ਅਰਥ**:— ਹੇ ਭਾਈ ! ਜੇ ਮੈਂ (ਮਿਹਨਤ ਨਾਲ ਵਿੱਦਿਆ ਪ੍ਰਾਪਤ ਕਰ ਕੇ) ਜੋਤਸ਼ੀ (ਭੀ) ਬਣ ਜਾਵਾਂ, ਪੰਡਿਤ (ਭੀ) ਬਣ ਜਾਵਾਂ, (ਅਤੇ) ਚਾਰੇ ਵੇਦ (ਆਪਣੇ) ਮੂੰਹੋਂ ਪੜ੍ਹਦਾ ਰਹਾਂ, ਤਾਂ ਭੀ ਜਗਤ ਵਿਚ ਮੈਂ ਉਹੋ ਜਿਹਾ ਹੀ ਸਮਝਿਆ ਜਾਵਾਂਗਾ, ਜਿਹੋ ਜਿਹੇ ਮੇਰੇ ਕਰਤੱਬ ਹਨ ਤੇ ਮੇਰੇ ਖ਼ਿਆਲ ਹਨ ।੩।

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥ ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥ ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥ ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ ॥੪॥ (ਪੰਨਾ ੧੪੧੩)**

**ਪਦ ਅਰਥ**:— ਬ੍ਰਹਮਣ ਘਾਤੁ—ਬ੍ਰਾਹਮਣ ਦੀ ਹੱਤਿਆ । ਕੈਲੀ ਘਾਤ—ਗਾਂ ਦੀ ਹੱਤਿਆ । ਕੰਞਕਾ ਘਾਤੁ—ਧੀ ਦੀ ਹੱਤਿਆ (ਧੀ ਦਾ ਪੈਸਾ) । ਅਣਚਾਰੀ—ਕੁਕਰਮੀ, ਪਾਪੀ । ਧਾਨੁ—ਅੰਨ ਆਦਿਕ । ਕੋੜੁ ਬਦੀਆ—ਪਾਪਾਂ ਦਾ ਕੋਹੜ । ਫਿਟਕ ਫਿਟਕਾ—(ਜਗਤ ਵਲੋਂ) ਫਿਟਕਾਰਾਂ ਹੀ ਫਿਟਕਾਰਾਂ । ਸਦਾ ਸਦਾ ਅਭਿਮਾਨੁ—ਹਰ ਵੇਲੇ ਦੀ ਆਕੜ । ਪਾਹਿ—ਪਾ ਲੈਂਦੇ, ਖੱਟਦੇ ਹਨ । ਏਤੇ—ਇਹ ਸਾਰੇ ਹੀ (ਐਬ) । ਜਾਲੀਅਹਿ—ਸਾੜੀਆਂ ਜਾਂਦੀਆਂ ਹਨ (ਬਹੁ-ਵਚਨ) । ਸਭ ਬਧੀ—ਸਾਰੀਆਂ ਹੀ ਸਿਆਣਪਾਂ । ਇਕੁ ਰਹੈ—ਸਿਰਫ਼ ਪਰਮਾਤਮਾ ਦਾ ਨਾਮ ਸਦਾ ਕਾਇਮ ਰਹਿੰਦਾ ਹੈ । ਤਤੁ—(ਜੀਵਨ ਦਾ) ਨਿਚੋੜ । ਗਿਆਨੁ—ਆਤਮਕ ਜੀਵਨ ਦੀ ਸੂਝ ।੪।

**ਅਰਥ**:— ਹੇ ਭਾਈ ! ਬ੍ਰਾਹਮਣ ਦੀ ਹੱਤਿਆ, ਗਾਂ ਦੀ ਹੱਤਿਆ, ਧੀ ਦੀ ਹੱਤਿਆ (ਧੀ ਦਾ ਪੈਸਾ), ਕੁਕਰਮੀ ਦਾ ਪੈਸਾ, (ਜਗਤ ਵਲੋਂ) ਫਿਟਕਾਰਾਂ ਹੀ ਫਿਟਕਾਰਾਂ, ਬਦੀਆਂ ਦਾ ਕੋਹੜ, ਹਰ ਵੇਲੇ ਦੀ ਆਕੜ—ਇਹ ਸਾਰੇ ਹੀ ਐਬ, ਹੇ ਨਾਨਕ ! ਉਹ ਮਨੁੱਖ ਖੱਟਦੇ ਰਹਿੰਦੇ ਹਨ, ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਭੁੱਲਿਆ ਰਹਿੰਦਾ ਹੈ । ਹੇ ਭਾਈ ! ਹੋਰ ਸਾਰੀਆਂ ਹੀ ਸਿਆਣਪਾਂ ਵਿਅਰਥ ਜਾਂਦੀਆਂ ਹਨ, ਸਿਰਫ਼ ਪ੍ਰਭੂ ਦਾ ਨਾਮ ਹੀ ਕਾਇਮ ਰਹਿੰਦਾ ਹੈ । ਇਹ ਨਾਮ ਹੀ ਹੈ ਜੀਵਨ ਦਾ ਨਿਚੋੜ, ਇਹ ਨਾਮ ਹੀ ਹੈ ਅਸਲ ਗਿਆਨ ।੪।

**ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥ ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ ॥੫॥ (ਪੰਨਾ ੧੪੧੩)**

**ਪਦ ਅਰਥ**:— ਮਾਥੈ—(ਮਨੁੱਖ ਦੇ) ਮੱਥੇ ਉੱਤੇ । ਧੁਰਿ—ਧੁਰ ਦਰਗਾਹ ਤੋਂ, ਮਨੁੱਖ ਦੇ ਕੀਤੇ ਕਰਮਾਂ ਅਨੁਸਾਰ । ਸੁ—ਉਹ ਲੇਖ । ਵਰਤਦਾ—ਵਾਪਰਦਾ ਹੈ । ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉਡ ਗਿਆ ਹੈ) । ਨਦਰਿ—ਮਿਹਰ ਦੀ ਨਿਗਾਹ । ਸੋ—ਉਹ ਮਨੁੱਖ । ਬੂਝੈ—(ਲਿਖੇ ਲੇਖ ਨੂੰ ਮਿਟਾਣ ਦੀ ਬਿਧੀ) ਸਮਝ ਲੈਂਦਾ ਹੈ ।੫।

**ਅਰਥ**:— ਹੇ ਨਾਨਕ ! (ਮਨੁੱਖ ਦੇ ਕੀਤੇ ਕਰਮਾਂ ਅਨੁਸਾਰ) ਧੁਰ ਦਰਗਾਹ ਤੋਂ ਜਿਹੜਾ ਲੇਖ ਲਿਖਿਆ ਜਾਂਦਾ ਹੈ ਉਹ ਵਾਪਰਦਾ ਰਹਿੰਦਾ ਹੈ, (ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾ) ਕੋਈ ਮਨੁੱਖ ਉਸ ਲੇਖ ਨੂੰ ਮਿਟਾ

ਨਹੀਂ ਸਕਦਾ (ਹਰਿ-ਨਾਮ ਦਾ ਸਿਮਰਨ ਪਿਛਲੇ ਲੇਖਾਂ ਨੂੰ ਮਿਟਾ ਸਕਦਾ ਹੈ । ਪਰ) ਜਿਸ ਮਨੁੱਖ ਉੱਤੇ ਪਰਮਾਤਮਾ ਦੀ ਮਿਹਰ ਦੀ ਨਿਗਾਹ ਹੋਵੇ, ਉਹੀ (ਇਸ ਭੇਤ ਨੂੰ) ਸਮਝਦਾ ਹੈ ।੫।

**ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ ॥ ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ ॥ ਜਿਨ੍ਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥ ਮਨਮੁਖਿ ਬੰਨ੍ਿ ਚਲਾਈਅਹਿ ਨਾ ਮਿਲਹੀ ਵਗਿ ਸਗਿ ॥ ਆਪਿ ਭੁਲਾਏ ਭੁਲੀਐ ਆਪੇ ਮੇਲਿ ਮਿਲਾਇ ॥ ਨਾਨਕ ਗੁਰਮੁਖਿ ਛੁਟੀਐ ਜੇ ਚਲੈ ਸਤਿਗੁਰ ਭਾਇ ॥੬॥ (ਪੰਨਾ ੧੪੧੩)**

**ਪਦ ਅਰਥ**:— ਜਿਨੀ—ਜਿਨ੍ਹਾਂ (ਮਨੁੱਖਾਂ) ਨੇ । ਵਿਸਾਰਿਆ—ਭੁਲਾ ਦਿੱਤਾ । ਕੂੜੈ ਲਾਲਚਿ—ਝੂਠੇ ਲਾਲਚ ਵਿਚ, ਨਾਸਵੰਤ ਪਦਾਰਥਾਂ ਦੇ ਲਾਲਚ ਵਿਚ । ਲਗਿ—ਲੱਗ ਕੇ, ਫਸ ਕੇ । ਧੰਧਾ—ਦੌੜ-ਭੱਜ । ਅੰਤਰਿ—(ਉਹਨਾਂ ਦੇ) ਅੰਦਰ । ਅਗਿ—ਅੱਗ । ਤੂੰਬੜੀ—ਕੱਦੂ ਆਦਿਕ ਫਲ । ਠਗਿ—ਠੱਗ ਦੀ ਰਾਹੀਂ, ਮੋਹ-ਰੂਪ ਠੱਗ ਦੀ ਰਾਹੀਂ । ਮਾਇਆ ਠਗਿ—ਮਾਇਆ ਦੇ ਮੋਹ-ਰੂਪ ਠੱਗ ਦੀ ਰਾਹੀਂ । ਠਗੇ—ਠੱਗੇ, ਲੁੱਟੇ ਗਏ, ਆਤਮਕ ਜੀਵਨ ਲੁਟਾ ਬੈਠੇ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ । ਬੰਨ੍ਿ—ਬੰਨ੍ਹ ਕੇ । ਚਲਾਈਅਹਿ—ਅੱਗੇ ਲਾ ਲਏ ਜਾਂਦੇ ਹਨ । ਮਿਲਹੀ—ਮਿਲਹਿ, ਮਿਲਦੇ ਹਨ । ਵਗਿ—ਵੱਗ ਵਿਚ, (ਗਾਈਆਂ ਮਹੀਆਂ ਆਦਿਕ ਦੁੱਧ ਦੇਣ ਵਾਲੇ ਪਸ਼ੂਆਂ ਦੇ ਇਕੱਠ ਵਿਚ) । ਸਗੁ—ਕੁੱਤਾ । ਸਗ—ਕੁੱਤੇ । ਸਗਿ—ਕੁੱਤੇ (ਵਾਲੇ ਸੁਭਾਵ) ਦੇ ਕਾਰਨ, ਲਾਲਚ ਦੇ ਕਾਰਨ । ਭੁਲੀਐ—ਕੁਰਾਹੇ ਪੈ ਜਾਈਦਾ ਹੈ । ਆਪੇ—(ਪ੍ਰਭੂ) ਆਪ ਹੀ । ਮੇਲਿ—ਮੇਲ ਵਿਚ, ਸਤ-ਸੰਗ ਦੇ ਮੇਲ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸਤਿਗੁਰ ਭਾਇ—ਗੁਰੂ ਦੀ ਰਜ਼ਾ ਅਨੁਸਾਰ । ਚਲੈ—ਜੀਵਨ-ਰਾਹ ਉੱਤੇ ਤੁਰੇ ।੬।

**ਅਰਥ**:— ਹੇ ਭਾਈ ! ਨਾਸਵੰਤ ਪਦਾਰਥਾਂ ਦੇ ਲਾਲਚ ਵਿਚ ਫਸ ਕੇ ਜਿਨ੍ਹਾਂ (ਮਨੁੱਖਾਂ) ਨੇ (ਪਰਮਾਤਮਾ ਦਾ) ਨਾਮ ਭੁਲਾ ਦਿੱਤਾ, ਜੋ ਮਨੁੱਖ ਮਨ ਨੂੰ ਮੋਹ ਲੈਣ ਵਾਲੀ ਮਾਇਆ ਦੀ ਖ਼ਾਤਰ ਹੀ ਦੌੜ-ਭੱਜ ਕਰਦੇ ਰਹੇ, (ਉਹਨਾਂ ਦੇ) ਅੰਦਰ ਤ੍ਰਿਸ਼ਨਾ ਦੀ ਅੱਗ (ਬਲਦੀ ਰਹਿੰਦੀ ਹੈ) । ਹੇ ਭਾਈ ! ਮਾਇਆ ਦੇ (ਮੋਹ-ਰੂਪ) ਠੱਗ ਕੇ ਜਿਨ੍ਹਾਂ ਦੇ ਆਤਮਕ ਸਰਮਾਏ ਨੂੰ ਲੁੱਟ ਲਿਆ, ਉਹ ਮਨੁੱਖ ਉਹਨਾਂ ਵੇਲਾਂ ਵਾਂਗ ਹਨ ਜਿਨ੍ਹਾਂ ਨੂੰ ਕੋਈ ਫਲ ਨਹੀਂ ਪੈਂਦਾ । ਹੇ ਭਾਈ ! (ਜਿਵੇਂ ਕੁੱਤੇ ਗਾਈਆਂ ਮਹੀਆਂ ਦੇ) ਵੱਗ ਵਿਚ ਨਹੀਂ ਰਲ ਸਕਦੇ (ਤਿਵੇਂ) ਆਪਣੇ ਹੀ ਮਨ ਦੇ ਪਿੱਛੇ ਤੁਰਨ ਵਾਲੇ ਬੰਦੇ ਲਾਲਚ ਵਾਲੇ ਸੁਭਾਵ ਦੇ ਕਾਰਨ (ਗੁਰਮੁਖਾਂ ਵਿਚ) ਨਹੀਂ ਮਿਲ ਸਕਦੇ, (ਚੋਰਾਂ ਵਾਂਗ ਉਹ) ਮਨਮੁਖ ਬੰਨ੍ਹ ਕੇ ਅੱਗੇ ਲਾ ਲਏ ਜਾਂਦੇ ਹਨ । (ਪਰ, ਹੇ ਭਾਈ ! ਜੀਵ ਦੇ ਕੀਹ ਵੱਸ ? ਜਦੋਂ ਪਰਮਾਤਮਾ ਜੀਵ ਨੂੰ) ਆਪ ਕੁਰਾਹੇ ਪਾਂਦਾ ਹੈ (ਤਦੋਂ ਹੀ) ਕੁਰਾਹੇ ਪੈ ਜਾਈਦਾ ਹੈ, ਉਹ ਆਪ ਹੀ (ਜੀਵ ਨੂੰ ਗੁਰਮੁਖਾਂ ਦੀ) ਸੰਗਤਿ ਵਿਚ ਮਿਲਾਂਦਾ ਹੈ । ਹੇ ਨਾਨਕ ! ਜੇ ਮਨੁੱਖ ਗੁਰੂ ਦੀ ਰਜ਼ਾ ਅਨੁਸਾਰ ਜੀਵਨ-ਰਾਹ ਤੇ ਤੁਰੇ, ਤਾਂ ਗੁਰੂ ਦੀ ਸਰਨ ਪੈ ਕੇ ਹੀ (ਲਾਲਚ ਆਦਿਕ ਤੋਂ) ਖ਼ਲਾਸੀ ਹਾਸਲ ਕਰਦਾ ਹੈ ।੬।

**ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ ॥ ਨਾਨਕ ਸਚਾ ਏਕੁ ਦਰੁ ਬੀਭਾ ਪਰਹਰਿ ਆਹਿ ॥੭॥ (ਪੰਨਾ ੧੪੧੩)**

**ਪਦ ਅਰਥ**:— ਸਾਲਾਹੀ—ਸਲਾਹੁਣ-ਜੋਗ ਪਰਮਾਤਮਾ । ਸਾਲਾਹਣਾ—ਸਲਾਹੁਣਾ ਚਾਹੀਦਾ ਹੈ । ਭੀ—ਮੁੜ, ਫਿਰ, ਹਰ ਵੇਲੇ । ਸਚਾ—ਸਦਾ ਕਾਇਮ ਰਹਿਣ ਵਾਲਾ ਪਰਮਾਤਮਾ । ਸਾਲਾਹਿ—ਸਲਾਹਿਆ ਕਰ । ਦਰੁ—ਦਰਵਾਜ਼ਾ । ਬੀਭਾ—ਦੂਜਾ (ਦਰ) । ਪਰਹਰਿ ਆਹਿ—ਤਿਆਗ ਦੇਣਾ ਚਾਹੀਦਾ ਹੈ ।੭।

**ਅਰਥ**:— ਹੇ ਭਾਈ ! ਸਲਾਹੁਣ-ਜੋਗ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ । ਹੇ ਭਾਈ ! ਮੁੜ ਮੁੜ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹੀ ਸਿਫ਼ਤਿ-ਸਾਲਾਹ ਕਰਦਾ ਰਿਹਾ ਕਰ । ਹੇ

ਨਾਨਕ ! ਸਿਰਫ਼ ਪਰਮਾਤਮਾ ਦਾ ਦਰਵਾਜ਼ਾ ਹੀ ਸਦਾ ਕਾਇਮ ਰਹਿਣ ਵਾਲਾ ਹੈ, (ਉਸ ਤੋਂ ਬਿਨਾ ਕੋਈ) ਦੂਜਾ (ਦਰ) ਛੱਡ ਦੇਣਾ ਚਾਹੀਦਾ ਹੈ (ਕਿਸੇ ਹੋਰ ਦੀ ਆਸ ਨਹੀਂ ਬਣਾਣੀ ਚਾਹੀਦੀ) ।੭।

**ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ ॥ ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ ॥੮॥ (ਪੰਨਾ ੧੪੧੩)**

**ਪਦ ਅਰਥ**:— ਜਹ ਜਹ—ਜਿਥੇ ਜਿਥੇ । ਫਿਰਉ—ਫਿਰਉਂ, ਮੈਂ ਫਿਰਦਾ ਹਾਂ । ਤਹ ਤਹ—ਉਥੇ ਉਥੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਸੋਇ—ਉਹ (ਪਰਮਾਤਮਾ) ਹੀ । ਦੇਖਾ—ਦੇਖਾਂ, ਮੈਂ ਵੇਖਦਾ ਹਾਂ । ਗੁਰਮੁਖਿ—ਗੁਰੂ ਦੀ ਸਰਨ ਪਿਆਂ ।੮।

**ਅਰਥ**:— ਹੇ ਨਾਨਕ ! (ਆਖ—) ਜਿਥੇ ਜਿਥੇ ਮੈਂ ਫਿਰਦਾ ਹਾਂ, ਉਥੇ ਉਥੇ ਉਹ ਸਦਾ ਕਾਇਮ ਰਹਿਣ ਵਾਲਾ (ਪਰਮਾਤਮਾ) ਹੀ (ਮੌਜੂਦ ਹੈ) । ਮੈਂ ਜਿਥੇ (ਭੀ) ਵੇਖਦਾ ਹਾਂ, ਉਥੇ ਸਿਰਫ਼ ਪਰਮਾਤਮਾ ਹੀ ਹੈ, ਪਰ ਗੁਰੂ ਦੀ ਸਰਨ ਪਿਆਂ ਹੀ ਇਹ ਸਮਝ ਆਉਂਦੀ ਹੈ ।੮।

**ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ ॥ ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ ॥੯॥ (ਪੰਨਾ ੧੪੧੩)**

**ਪਦ ਅਰਥ**:— ਦੂਖ ਵਿਸਾਰਣੁ—ਦੁੱਖਾਂ ਨੂੰ ਭੁਲਾ ਸਕਣ ਵਾਲਾ । ਮੰਨਿ—ਮਨਿ, ਮਨ ਵਿਚ । ਜੇ ਕੋਇ—ਜੇ ਕੋਈ ਮਨੁੱਖ । ਤੇ—ਤੋਂ, ਦੀ ਰਾਹੀਂ । ਮਨਿ—ਮਨ ਵਿਚ । ਕਰਮ—ਚੰਗੇ ਭਾਗਾਂ ਨਾਲ ।੯।

**ਅਰਥ**:— ਹੇ ਭਾਈ ! ਗੁਰੂ ਦਾ ਸ਼ਬਦ (ਮਨੁੱਖ ਦੇ ਅੰਦਰੋਂ ਸਾਰੇ) ਦੁੱਖਾਂ ਦਾ ਨਾਸ ਕਰ ਸਕਣ ਵਾਲਾ ਹੈ (ਪਰ ਇਹ ਤਦੋਂ ਹੀ ਨਿਸ਼ਚਾ ਬਣਦਾ ਹੈ) ਜੇ ਕੋਈ ਮਨੁੱਖ (ਆਪਣੇ) ਮਨ ਵਿਚ (ਗੁਰ-ਸ਼ਬਦ ਨੂੰ) ਵਸਾ ਲਏ । ਗੁਰੂ ਦੀ ਕਿਰਪਾ ਨਾਲ ਹੀ (ਗੁਰੂ ਦਾ ਸ਼ਬਦ ਮਨੁੱਖ ਦੇ) ਮਨ ਵਿਚ ਵੱਸਦਾ ਹੈ, ਗੁਰ-ਸ਼ਬਦ ਦੀ ਪ੍ਰਾਪਤੀ ਭਾਗਾਂ ਨਾਲ ਹੀ ਹੁੰਦੀ ਹੈ ।੯।

**ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ ॥ ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ ਅਲੰਖ ॥੧੦॥ (ਪੰਨਾ ੧੪੧੩)**

**ਪਦ ਅਰਥ**:— ਹਉ—ਹਉਂ, ਮੈਂ । ਕਰਤੇ—ਕਰਦੇ ਕਰਦੇ । ਹਉ ਹਉ ਕਰਤੇ—'ਮੈਂ (ਵੱਡਾ) ਮੈਂ (ਵੱਡਾ)'—ਇਹ ਆਖਦੇ ਆਖਦੇ । ਖਪਿ—ਖਪ ਕੇ, ਖ਼ੁਆਰ ਹੋ ਕੇ, ਦੁਖੀ ਹੋ ਕੇ । ਮੁਏ—ਆਤਮਕ ਮੌਤ ਸਹੇੜਦੇ ਰਹੇ । ਅਸੰਖ—ਅਣਗਿਣਤ । ਖੂਹਣਿ—(ਅ ਔਹਿਣੀ—ਓ ਲਓਰਗਣ ਓਰਮੇ) ਬੇਅੰਤ । ਸੁ—ਉਹ ਬੰਦੇ । ਉਬਰੇ—ਬਚ ਗਏ । ਸਾਚੈ ਸਬਦਿ—ਸੱਚੇ ਸ਼ਬਦ ਦੀ ਰਾਹੀਂ । ਅਲੰਖ—ਅਲੱਖ ਪ੍ਰਭੂ ਨੂੰ ।੧੦।

**ਅਰਥ**:— ਹੇ ਨਾਨਕ ! (ਦੁਨੀਆ ਵਿਚ) ਲੱਖਾਂ ਹੀ ਜੀਵ, ਅਣਗਿਣਤ ਜੀਵ, ਬੇਅੰਤ ਜੀਵ 'ਮੈਂ (ਵੱਡਾ)' ਮੈਂ (ਵੱਡਾ)—ਇਹ ਆਖਦੇ ਆਖਦੇ ਦੁਖੀ ਹੋ ਹੋ ਕੇ ਆਤਮਕ ਮੌਤੇ ਮਰਦੇ ਰਹੇ । ਜਿਹੜੇ ਮਨੁੱਖ ਗੁਰੂ ਨੂੰ ਮਿਲ ਪਏ, ਗੁਰੂ ਦੇ ਸੱਚੇ ਸ਼ਬਦ ਦੀ ਬਰਕਤਿ ਨਾਲ ਅਲੱਖ ਪ੍ਰਭੂ ਨੂੰ ਮਿਲ ਪਏ, ਉਹ ਇਸ 'ਹਉ ਹਉ' ਤੋਂ ਬਚਦੇ ਰਹੇ ।੧੦।

**ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ ॥ ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ ॥ ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ ਨਾਮਿ ਸਮਾਇ ॥ ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ ॥੧੧॥ (ਪੰਨਾ ੧੪੧੩)**

**ਪਦ ਅਰਥ**:— ਇਕ ਮਨਿ—ਇਕ ਮਨ ਦੀ ਰਾਹੀਂ, ਸਰਧਾ ਨਾਲ । ਤਿਨ ਜਨ ਪਾਇ—ਉਹਨਾਂ ਮਨੁੱਖਾਂ ਦੀ ਚਰਨੀਂ । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਸਬਦੀ—ਸ਼ਬਦ ਦੀ ਰਾਹੀਂ । ਮਨਿ—ਮਨ ਵਿਚ । ਭੁਖ—ਲਾਲਚ । ਜਾਇ—ਦੂਰ ਹੋ ਜਾਂਦੀ ਹੈ । ਨਿਰਮਲ—ਪਵਿੱਤਰ ਜੀਵਨ ਵਾਲੇ । ਊਜਲੇ—ਰੌਸ਼ਨ ਜੀਵਨ ਵਾਲੇ । ਜਿ—ਜਿਹੜਾ ਜਿਹੜਾ (ਇਕ-ਵਚਨ) । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਨਾਮਿ—ਨਾਮ ਵਿਚ । ਸਮਾਇ—ਲੀਨ ਹੋ ਜਾਂਦਾ ਹੈ (ਇਕ-ਵਚਨ) । ਕੂੜੀਆ—ਨਾਸਵੰਤ । ਨਾਮਿ ਰਤੇ—ਜਿਹੜੇ ਮਨੁੱਖ ਹਰਿ-ਨਾਮ ਵਿਚ ਰੰਗੇ ਜਾਂਦੇ ਹਨ ।੧੧।

**ਅਰਥ**:— ਹੇ ਭਾਈ ! ਮੈਂ ਉਹਨਾਂ (ਵਡਭਾਗੀ) ਮਨੁੱਖਾਂ ਦੀ ਚਰਨੀਂ ਲੱਗਦਾ ਹਾਂ ਜਿਨ੍ਹਾਂ ਪੂਰੀ ਸਰਧਾ ਨਾਲ ਗੁਰੂ ਨੂੰ ਸੇਵਿਆ ਹੈ (ਗੁਰੂ ਦਾ ਪੱਲਾ ਫੜਿਆ ਹੈ) । ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪਰਮਾਤਮਾ (ਮਨੁੱਖ ਦੇ) ਮਨ ਵਿਚ ਵੱਸਦਾ ਹੈ (ਅਤੇ ਮਨੁੱਖ ਦੇ ਅੰਦਰ) ਮਾਇਆ ਦਾ ਲਾਲਚ ਦੂਰ ਹੁੰਦਾ ਹੈ । ਹੇ ਭਾਈ ! ਜਿਹੜਾ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਪਰਮਾਤਮਾ ਦੇ) ਨਾਮ ਵਿਚ ਜੁੜਦਾ ਹੈ ਉਹ ਸਾਰੇ ਮਨੁੱਖ ਪਵਿੱਤਰ ਜੀਵਨ ਵਾਲੇ ਚਮਕਦੇ ਜੀਵਨ ਵਾਲੇ ਹੋ ਜਾਂਦੇ ਹਨ ।

ਹੇ ਨਾਨਕ ! (ਦੁਨੀਆ ਦੀਆਂ) ਹੋਰ (ਸਾਰੀਆਂ) ਪਾਤਿਸ਼ਾਹੀਆਂ ਨਾਸਵੰਤ ਹਨ । ਅਸਲ ਪਾਤਿਸ਼ਾਹ ਉਹ ਹਨ, ਜੋ ਪਰਮਾਤਮਾ ਦੇ ਨਾਮ ਵਿਚ ਰੰਗੇ ਰਹਿੰਦੇ ਹਨ ।੧੧।

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥ ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥ ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥ ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥ ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ ਲੋਚਾ ਪੂਰਿ ਮਿਲਾਇ ॥ ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ ॥ ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥ ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ ॥੧੨॥ (ਪੰਨਾ ੧੪੧੩-੧੪੧੪)**

**ਪਦ ਅਰਥ**:— ਪੁਰਖੈ ਘਰਿ—(ਕਿਸੇ) ਮਨੁੱਖ ਦੇ ਘਰ ਵਿਚ । ਭਗਤੀ ਨਾਰਿ—ਪਿਆਰ ਕਰਨ ਵਾਲੀ ਇਸਤ੍ਰੀ, ਸੇਵਾ ਕਰਨ ਵਾਲੀ ਇਸਤ੍ਰੀ, ਪਤਿਬ੍ਰਤਾ ਇਸਤ੍ਰੀ । ਅਤਿ—ਬਹੁਤ । ਲੋਚੈ—(ਸੇਵਾ ਕਰਨ ਦੀ) ਤਾਂਘ ਰੱਖਦੀ ਹੈ । ਭਗਤੀ ਭਾਇ—ਪਿਆਰ-ਭਾਵਨਾ ਨਾਲ । ਸਾਲਣੇ—ਸਲੂਣੇ, ਭਾਜੀਆਂ । ਖਟ—ਖੱਟੇ । ਪਾਇ—ਪਾ ਕੇ । ਸਲਾਹਦੇ—(ਪਰਮਾਤਮਾ ਦੀ) ਸਿਫ਼ਤਿ-ਸਾਲਾਹ ਕਰਦੇ ਹਨ । ਨਾਮੈ—ਨਾਮ ਵਿਚ । ਲਾਇ—ਲਾ ਕੇ, ਜੋੜ ਕੇ । ਜਾਇ—ਜਾ ਕੇ । ਭੈ—(ਪਰਮਾਤਮਾ ਦੇ) ਡਰ ਵਿਚ । ਪੂਰਿ—ਪੂਰੀ ਕਰ ਕੇ । ਮਿਲਾਇ—ਮਿਲਾਂਦਾ ਹੈ । ਕਿਤੁ ਖਾਧੈ—ਕਿਸੇ ਖਾਧੀ ਚੀਜ਼ ਦੀ ਰਾਹੀਂ ? ਕੀਹ ਖਾਣ ਨਾਲ ? ਤਿਪਤਾਇ—ਰੱਜਦਾ ਹੈ, ਪ੍ਰਸੰਨ ਹੁੰਦਾ ਹੈ । ਕੈ ਭਾਣੈ—ਦੀ ਰਜ਼ਾ ਵਿਚ । ਗਾਇ—ਗਾਂਦਾ ਹੈ । ਤਿਪਤਾਸੈ—ਪ੍ਰਸੰਨ ਹੁੰਦਾ ਹੈ । ਕਲਿਜੁਗਿ—ਵਿਕਾਰਾਂ-ਭਰੀ ਦੁਨੀਆ ਵਿਚ । ਜਿ—ਜਿਹੜੇ ।੧੨।

**ਅਰਥ**:— ਹੇ ਭਾਈ ! ਜਿਵੇਂ (ਕਿਸੇ) ਮਨੁੱਖ ਦੇ ਘਰ ਵਿਚ (ਉਸ ਦੀ) ਪਤਿਬ੍ਰਤਾ ਇਸਤ੍ਰੀ ਹੈ ਜੋ ਪਿਆਰ-ਭਾਵਨਾ ਨਾਲ (ਆਪਣੇ ਪਤੀ ਦੀ ਸੇਵਾ ਕਰਨ ਦੀ) ਬਹੁਤ ਤਾਂਘ ਕਰਦੀ ਹੈ, ਖੱਟੇ ਤੇ ਮਿੱਠੇ ਰਸ ਪਾ ਕੇ ਕਈ ਸਵਾਦਲੀਆਂ ਭਾਜੀਆਂ (ਪਤੀ ਵਾਸਤੇ) ਬਣਾਂਦੀ ਰਹਿੰਦੀ ਹੈ; ਇਸੇ ਤਰ੍ਹਾਂ ਪਰਮਾਤਮਾ ਦੇ ਭਗਤ ਪਰਮਾਤਮਾ ਦੇ ਨਾਮ ਵਿਚ ਚਿੱਤ ਜੋੜ ਕੇ ਸਤਿਗੁਰੂ ਦੀ ਬਾਣੀ ਦੀ ਰਾਹੀਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ । ਉਹਨਾਂ ਭਗਤਾਂ ਨੇ ਆਪਣਾ ਮਨ ਆਪਣਾ ਤਨ ਆਪਣਾ ਧਨ (ਸਭ ਕੁਝ) ਗੁਰੂ ਦੇ ਅੱਗੇ ਲਿਆ ਰੱਖਿਆ ਹੁੰਦਾ ਹੈ, ਉਹਨਾਂ ਨੇ ਆਪਣਾ ਸਿਰ ਗੁਰੂ ਅੱਗੇ ਵੇਚ ਦਿੱਤਾ ਹੁੰਦਾ ਹੈ ।

ਹੇ ਭਾਈ ! ਪਰਮਾਤਮਾ ਦੇ ਅਦਬ ਵਿਚ ਟਿਕ ਕੇ ਪਰਮਾਤਮਾ ਦੇ ਭਗਤ ਉਸ ਦੀ ਭਗਤੀ ਦੀ ਬਹੁਤ ਤਾਂਘ ਰੱਖਦੇ ਹਨ, ਪ੍ਰਭੂ (ਉਹਨਾਂ ਦੀ) ਤਾਂਘ ਪੂਰੀ ਕਰ ਕੇ (ਉਹਨਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ ।

ਹੇ ਭਾਈ ! ਪਰਮਾਤਮਾ ਨੂੰ ਤਾਂ ਕਿਸੇ ਚੀਜ਼ ਦੀ ਕੋਈ ਮੁਥਾਜੀ-ਲੋੜ ਨਹੀਂ ਹੈ, ਫਿਰ ਉਹ ਕਿਹੜੀ ਚੀਜ਼ ਖਾਣ ਨਾਲ ਖ਼ੁਸ਼ ਹੁੰਦਾ ਹੈ ? ਜਿਹੜਾ ਮਨੁੱਖ ਗੁਰੂ ਦੀ ਰਜ਼ਾ ਵਿਚ ਜੀਵਨ-ਤੋਰ ਤੁਰਦਾ ਹੈ ਅਤੇ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, (ਉਸ ਉਤੇ ਪਰਮਾਤਮਾ) ਪ੍ਰਸੰਨ ਹੁੰਦਾ ਹੈ ।

ਹੇ ਨਾਨਕ ! ਇਸ ਵਿਕਾਰਾਂ-ਭਰੇ ਸੰਸਾਰ ਵਿਚ ਉਹ ਮਨੁੱਖ ਸੋਭਾ ਖੱਟਦੇ ਹਨ ਜਿਹੜੇ ਗੁਰੂ ਦੀ ਮਰਜ਼ੀ ਅਨੁਸਾਰ ਜੀਵਨ-ਰਾਹ ਤੇ ਤੁਰਦੇ ਹਨ ।੧੨।

**ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ ॥ ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ ॥ ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ ॥ ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ ॥੧੩॥ (ਪੰਨਾ ੧੪੧੪)**

**ਪਦ ਅਰਥ**:— ਨ ਸੇਵਿਓ—ਆਸਰਾ ਨਾਹ ਲਿਆ । ਉਰ—ਹਿਰਦਾ । ਧਾਰਿ—ਟਿਕਾ ਕੇ । ਧਿਗੁ—ਫਿਟਕਾਰ ਜੋਗ । ਕਿਤੁ—ਕਿਸ ਕੰਮ ਲਈ ? ਸੰਸਾਰਿ—ਸੰਸਾਰ ਵਿਚ । ਮਨਿ—ਮਨ ਵਿਚ । ਹਰਿ ਰਸਿ—ਹਰੀ ਦੇ ਰਸ ਵਿਚ । ਹਰਿ ਪਿਆਰਿ—ਹਰੀ ਦੇ ਪਿਆਰ ਵਿਚ । ਧੁਰਿ—ਧੁਰ ਦਰਗਾਹ ਤੋਂ । ਲਿਖਿਆ—ਕੀਤੇ ਕਰਮਾਂ ਦੇ ਲੇਖਾਂ ਅਨੁਸਾਰ । ਪਾਰਿ ਉਤਾਰਿ—ਪਾਰਿ ਉਤਾਰੇ, ਪਾਰ ਲੰਘਾ ਲੈਂਦਾ ਹੈ ।੧੩।

**ਅਰਥ**:— ਹੇ ਭਾਈ ! (ਜਿਨ੍ਹਾਂ ਮਨੁੱਖਾਂ ਨੇ ਕਦੇ) ਗੁਰੂ ਦਾ ਆਸਰਾ ਨਹੀਂ ਲਿਆ, ਜਿਨ੍ਹਾਂ ਨੇ ਗੁਰੂ ਦਾ ਸ਼ਬਦ (ਕਦੇ ਆਪਣੇ) ਹਿਰਦੇ ਵਿਚ ਟਿਕਾ ਕੇ ਨਹੀਂ ਰੱਖਿਆ, ਉਹ ਕਾਹਦੇ ਲਈ ਜਗਤ ਵਿਚ ਆਏ ? ਉਹਨਾਂ ਦਾ ਜੀਵਨ-ਸਮਾ ਫਿਟਕਾਰ-ਜੋਗ ਹੀ ਰਹਿੰਦਾ ਹੈ (ਉਹ ਸਾਰੀ ਉਮਰ ਉਹੋ ਜਿਹੇ ਕੰਮ ਹੀ ਕਰਦੇ ਰਹਿੰਦੇ ਹਨ, ਜਿਨ੍ਹਾਂ ਤੋਂ ਜਗਤ ਵਿਚ ਉਹਨਾਂ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ) ।

ਹੇ ਭਾਈ ! ਜਦੋਂ ਗੁਰੂ ਦੀ ਮਤਿ ਉਤੇ ਤੁਰ ਕੇ (ਮਨੁੱਖ ਦੇ) ਮਨ ਵਿਚ (ਪਰਮਾਤਮਾ ਦਾ) ਡਰ-ਅਦਬ ਟਿਕਦਾ ਹੈ, ਤਦੋਂ ਉਹ ਪਰਮਾਤਮਾ ਦੇ ਪਿਆਰ ਵਿਚ ਪਰਮਾਤਮਾ ਦੇ ਮੇਲ-ਆਨੰਦ ਵਿਚ ਜੁੜਦਾ ਹੈ । ਪਰ; ਹੇ ਨਾਨਕ ! ਹਰਿ-ਨਾਮ ਧੁਰ ਦਰਗਾਹ ਤੋਂ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਲੇਖ ਅਨੁਸਾਰ ਹੀ ਮਿਲਦਾ ਹੈ, ਤੇ, ਇਹ ਨਾਮ (ਮਨੁੱਖ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧੩।

**ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ ॥ ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ ॥ ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ ॥ ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ ॥ ਨਾਮ ਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ ॥ ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ ॥੧੪॥ (ਪੰਨਾ ੧੪੧੪)**

**ਪਦ ਅਰਥ**:— ਮੋਹਿ—ਮੋਹ ਵਿਚ (ਫਸ ਕੇ), ਮੋਹ ਦੇ ਕਾਰਨ । ਭਰਮਿਆ—ਭਟਕਦਾ ਫਿਰਦਾ ਹੈ । ਘਰੁ—(ਹਿਰਦਾ-) ਘਰ । ਮੁਸੈ—ਲੁੱਟਿਆ ਜਾਂਦਾ ਹੈ । ਖਬਰਿ—ਸੂਝ । ਕ੍ਰੋਧਿ—ਕ੍ਰੋਧ ਨੇ । ਹਿਰਿ ਲਇਆ—ਚੁਰਾ ਲਿਆ ਹੁੰਦਾ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਲੋਇ—ਜਗਤ ਵਿਚ । ਗਿਆਨ—ਆਤਮਕ ਜੀਵਨ ਦੀ ਸੂਝ । ਖੜਗ—ਤਲਵਾਰ । ਪੰਚ ਦੂਤ—(ਕਾਮਾਦਿਕ) ਪੰਜ ਵੈਰੀ । ਸੰਘਾਰੇ—ਮਾਰ ਲਏ

। ਜਾਗੈ—ਸੁਚੇਤ ਰਹਿੰਦਾ ਹੈ । ਪਰਗਾਸਿਆ—ਚਮਕ ਪੈਂਦਾ ਹੈ । ਨਕਟੇ—ਨਕ-ਵੱਢੇ । ਬਹਿ ਰੋਇ—ਬੈਠ ਕੇ ਰੋਂਦਾ ਹੈ । ਧੁਰਿ—ਧੁਰ ਦਰਗਾਹ ਤੋਂ । ਕਰਤੈ—ਕਰਤਾਰ ਨੇ ।੧੪।

**ਅਰਥ**:— ਹੇ ਭਾਈ ! ਮਾਇਆ ਦੇ ਮੋਹ ਦੇ ਕਾਰਨ ਜਗਤ ਭਟਕਦਾ ਫਿਰਦਾ ਹੈ, (ਜੀਵ ਦਾ ਹਿਰਦਾ-) ਘਰ (ਆਤਮਕ ਸਰਮਾਇਆ) ਲੁੱਟਿਆ ਜਾਂਦਾ ਹੈ (ਪਰ ਜੀਵ ਨੂੰ) ਇਹ ਪਤਾ ਹੀ ਨਹੀਂ ਲੱਗਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਜਗਤ ਵਿਚ (ਆਤਮਕ ਜੀਵਨ ਦੀ ਸੂਝ ਵਲੋਂ) ਅੰਨ੍ਹਾ ਹੋਇਆ ਰਹਿੰਦਾ ਹੈ, ਕਾਮ ਨੇ ਕ੍ਰੋਧ ਨੇ (ਉਸ ਦੇ) ਮਨ ਨੂੰ ਚੁਰਾ ਲਿਆ ਹੁੰਦਾ ਹੈ ।

ਹੇ ਭਾਈ ! (ਜਿਹੜਾ ਮਨੁੱਖ) ਆਤਮਕ ਜੀਵਨ ਦੀ ਸੂਝ ਦੀ ਤਲਵਾਰ (ਫੜ ਕੇ ਕਾਮਾਦਿਕ) ਪੰਜ ਵੈਰੀਆਂ ਨੂੰ ਮਾਰ ਲੈਂਦਾ ਹੈ, ਉਹ ਹੀ ਗੁਰੂ ਦੀ ਮਤਿ ਦੀ ਬਰਕਤਿ ਨਾਲ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ । (ਉਸ ਦੇ ਅੰਦਰ) ਪਰਮਾਤਮਾ ਦੇ ਨਾਮ ਦਾ ਰਤਨ ਚਮਕ ਪੈਂਦਾ ਹੈ, ਉਸ ਦਾ ਮਨ ਉਸ ਦਾ ਤਨ ਪਵਿੱਤਰ ਹੋ ਜਾਂਦਾ ਹੈ ।

ਪਰ, ਹੇ ਭਾਈ ! ਨਾਮ ਤੋਂ ਵਾਂਜੇ ਹੋਏ ਮਨੁੱਖ ਬੇ-ਸ਼ਰਮਾਂ ਵਾਂਗ ਤੁਰੇ ਫਿਰਦੇ ਹਨ । ਨਾਮ ਤੋਂ ਵਾਂਜਿਆ ਹੋਇਆ ਮਨੁੱਖ ਬਹਿ ਕੇ ਰੋਂਦਾ ਰਹਿੰਦਾ ਹੈ (ਸਦਾ ਦੁਖੀ ਰਹਿੰਦਾ ਹੈ) । ਹੇ ਨਾਨਕ ! (ਕਰਤਾਰ ਦੀ ਰਜ਼ਾ ਇਉਂ ਹੀ ਹੈ ਕਿ ਨਾਮ-ਹੀਨ ਪ੍ਰਾਣੀ ਦੁਖੀ ਰਹੇ, ਸੋ) ਕਰਤਾਰ ਨੇ ਜੋ ਕੁਝ ਧੁਰ ਦਰਗਾਹ ਤੋਂ ਇਹ ਲੇਖ ਲਿਖ ਦਿੱਤਾ ਹੈ, ਇਸ ਨੂੰ ਕੋਈ ਮਿਟਾ ਨਹੀਂ ਸਕਦਾ (ਉਲਟਾ ਨਹੀਂ ਸਕਦਾ) ।੧੪।

**ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥ ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥ ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ ॥ ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ ॥੧੫॥ ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥ ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥ ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥੧੬॥ (ਪੰਨਾ ੧੪੧੪)**

**ਪਦ ਅਰਥ**:— ਗੁਰਮੁਖਾ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਨੇ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਵੀਚਾਰਿ—ਵਿਚਾਰ ਕੇ, ਹਰਿ-ਨਾਮ ਨੂੰ ਮਨ ਵਿਚ ਵਸਾ ਕੇ । ਅਤੁਟ—ਨਾਹ ਮੁੱਕਣ ਵਾਲੇ । ਭੰਡਾਰ—ਖ਼ਜ਼ਾਨੇ । ਬਾਣੀ—(ਗੁਰੂ ਦੀ) ਬਾਣੀ ਦੀ ਰਾਹੀਂ । ਉਚਰਹਿ—ਉਚਾਰਦੇ ਹਨ । ਨਾਨਕ—ਹੇ ਨਾਨਕ ! ।੧੫।

ਸਹਜੁ—ਆਤਮਕ ਅਡੋਲਤਾ । ਦਸਵੈ ਆਕਾਸਿ—ਦਸਵੇਂ ਆਕਾਸ਼ ਵਿਚ, ਉਸ ਦਸਵੇਂ ਉੱਚੇ ਟਿਕਾਣੇ ਤੇ ਜਿੱਥੇ ਸਰੀਰਕ ਨੌਂ ਗੋਲਕਾਂ ਦਾ ਪ੍ਰਭਾਵ ਨਹੀਂ ਪੈਂਦਾ । ਤਿਥੈ—ਉਸ ਅਵਸਥਾ ਵਿਚ । ਊਂਘ—ਨੀਂਦ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸੁਖ—ਆਤਮਕ ਆਨੰਦ । ਵਿਆਪਤ ਨਹੀ—ਆਪਣਾ ਜ਼ੋਰ ਨਹੀਂ ਪਾ ਸਕਦਾ । ਆਤਮ ਰਾਮ—ਸਰਬ-ਵਿਆਪਕ ਪ੍ਰਭੂ ਦਾ ।੧੬।

**ਅਰਥ**:— ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਹਰਿ-ਨਾਮ ਨੂੰ) ਆਪਣੇ ਮਨ ਵਿਚ ਵਸਾ ਕੇ ਪਰਮਾਤਮਾ ਦਾ ਨਾਮ-ਧਨ ਖੱਟ ਲਿਆ ਹੈ । ਗੁਰਮੁਖਾਂ ਨੇ ਕੀਮਤੀ ਨਾਮ-ਧਨ ਲੱਭ ਲਿਆ ਹੈ (ਉਹਨਾਂ ਦੇ ਅੰਦਰ ਹਰਿ-ਨਾਮ-ਧਨ ਦੇ) ਅਮੁੱਕ ਖ਼ਜ਼ਾਨੇ ਭਰੇ ਰਹਿੰਦੇ ਹਨ । ਜਿਸ ਪਰਮਾਤਮਾ (ਦੇ ਗੁਣਾਂ) ਦਾ ਅੰਤ ਨਹੀਂ ਪੈ ਸਕਦਾ, ਜਿਸ ਪਰਮਾਤਮਾ (ਦੀ ਹਸਤੀ) ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਉਸ ਪਰਮਾਤਮਾ ਦੇ ਗੁਣਾਂ ਨੂੰ (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਗੁਰੂ ਦੀ) ਬਾਣੀ ਦੀ ਰਾਹੀਂ ਉਚਾਰਦੇ ਰਹਿੰਦੇ ਹਨ ।

ਪਰ, ਹੇ ਨਾਨਕ ! ਇਹ ਸਾਰੇ ਢੋਅ ਕਰਤਾਰ (ਆਪ ਹੀ) ਢੁਕਾਂਦਾ ਹੈ, (ਇਸ ਖੇਡ ਨੂੰ) ਸਿਰਜਣਹਾਰ (ਆਪ) ਵੇਖ ਰਿਹਾ ਹੈ ।੧੫।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਅੰਦਰ ਆਤਮਕ ਅਡੋਲਤਾ ਬਣੀ ਰਹਿੰਦੀ ਹੈ, ਉਸ ਦਾ ਮਨ (ਉਸ) ਦਸਵੇਂ ਦੁਆਰ ਵਿਚ ਟਿਕਿਆ ਰਹਿੰਦਾ ਹੈ (ਜਿਥੇ ਸਰੀਰ ਉਤੇ ਨੌ ਗੋਲਕਾਂ ਦਾ ਪ੍ਰਭਾਵ ਨਹੀਂ ਪੈ ਸਕਦਾ) । ਉਸ ਅਵਸਥਾ ਵਿਚ (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਮਾਇਆ ਦੇ ਮੋਹ ਦੀ ਨੀਂਦ ਨਹੀਂ ਆਉਂਦੀ, ਮਾਇਆ ਦੀ ਭੁੱਖ ਨਹੀਂ (ਸਤਾਂਦੀ) । (ਉਸ ਅਵਸਥਾ ਵਿਚ ਗੁਰਮੁਖ ਦੇ ਅੰਦਰ) ਆਤਮਕ ਜੀਵਨ ਦੇਣ ਵਾਲਾ ਹਰਿ-ਨਾਮ ਟਿਕਿਆ ਰਹਿੰਦਾ ਹੈ । ਆਤਮਕ ਆਨੰਦ ਬਣਿਆ ਰਹਿੰਦਾ ਹੈ । ਹੇ ਨਾਨਕ ! ਜਿਸ ਹਿਰਦੇ ਵਿਚ ਸਰਬ-ਵਿਆਪਕ ਪਰਮਾਤਮਾ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਥੇ ਨਾਹ ਦੁੱਖ ਨਾਹ ਸੁਖ (ਕੋਈ ਭੀ ਆਪਣਾ) ਜ਼ੋਰ ਨਹੀਂ ਪਾ ਸਕਦਾ ।੧੬।

**ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥ ਇਕਿ ਉਪਜਹਿ ਇਕਿ ਬਿਨਸਿ ਜਾਂਹਿ ਹੁਕਮੇ ਆਵੈ ਜਾਇ ॥ ਜੰਮਣੁ ਮਰਣੁ ਨ ਚੁਕਈ ਰੰਗੁ ਲਗਾ ਦੂਜੈ ਭਾਇ ॥ ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ ॥੧੭॥ (ਪੰਨਾ ੧੪੧੪)**

**ਪਦ ਅਰਥ**:— ਚੋਲੜਾ—ਸਰੀਰ-ਚੋਲਾ । ਕਾਮ ਕ੍ਰੋਧ ਕਾ ਚੋਲੜਾ—ਕਾਮ ਕ੍ਰੋਧ ਦੇ ਰੰਗ ਵਿਚ ਰੰਗਿਆ ਹੋਇਆ ਚੋਲਾ । ਸਭ—ਸਭ ਜੀਵ । ਗਲਿ—ਗਲ ਵਿਚ । ਪਾਇ—ਪਾ ਕੇ । ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) ਕਈ । ਉਪਜਹਿ—ਪੈਦਾ ਹੁੰਦੇ ਹਨ, ਜੰਮਦੇ ਹਨ । ਬਿਨਸਿ ਜਾਂਹਿ—ਮਰ ਜਾਂਦੇ ਹਨ । ਆਵੈ ਜਾਇ—(ਹਰੇਕ ਜੀਵ) ਜੰਮਦਾ ਮਰਦਾ ਹੈ । ਨ ਚੁਕਈ—ਨਹੀਂ ਮੁੱਕਦਾ । ਰੰਗੁ—ਪਿਆਰ । ਦੂਜੈ ਭਾਇ—(ਪ੍ਰਭੂ ਨੂੰ ਭੁਲਾ ਕੇ) ਮਾਇਆ ਦੇ ਮੋਹ ਵਿਚ । ਬੰਧਨਿ—(ਮੋਹ ਦੀ) ਰੱਸੀ ਨਾਲ । ਬੰਧਿ—ਬੰਨ੍ਹ ਕੇ । ਭਵਾਈਅਨੁ—ਭਵਾਈ ਹੈ (ਸਾਰੀ ਲੁਕਾਈ) ਉਸ ਨੇ, ਜੰਮਣ ਮਰਨ ਦੇ ਗੇੜ ਵਿਚ ਪਾਈ ਹੋਈ ਹੈ ਉਸ ਨੇ ।੧੭।

**ਅਰਥ**:— ਹੇ ਭਾਈ ! ਸਾਰੇ ਜੀਵ ਕਾਮ ਕ੍ਰੋਧ (ਆਦਿਕ ਵਿਕਾਰਾਂ) ਦੇ ਰੰਗ ਵਿਚ ਰੰਗਿਆ ਜਾ ਸਕਣ ਵਾਲਾ ਸਰੀਰ-ਚੋਲਾ ਪਹਿਨ ਕੇ (ਜਗਤ ਵਿਚ) ਆਉਂਦੇ ਹਨ; ਕਈ ਜੰਮਦੇ ਹਨ ਕਈ ਮਰਦੇ ਹਨ, (ਸਾਰੀ ਲੁਕਾਈ ਪਰਮਾਤਮਾ ਦੇ) ਹੁਕਮ ਵਿਚ ਹੀ ਜਨਮ ਮਰਨ ਦੇ ਗੇੜ ਵਿਚ ਪਈ ਹੋਈ ਹੈ । (ਜਿਤਨਾ ਚਿਰ ਜੀਵ ਦੀ) ਮਾਇਆ ਦੇ ਮੋਹ ਵਿਚ ਪ੍ਰੀਤ ਲੱਗੀ ਹੋਈ ਹੈ (ਉਤਨਾ ਚਿਰ ਇਸ ਦਾ) ਜਨਮ ਮਰਨ ਦਾ ਗੇੜ ਮੁੱਕਦਾ ਨਹੀਂ । ਹੇ ਭਾਈ ! ਪਰਮਾਤਮਾ ਨੇ (ਆਪ ਹੀ ਮੋਹ ਦੀ) ਰੱਸੀ ਨਾਲ ਬੰਨ੍ਹ ਕੇ (ਸਾਰੀ ਲੁਕਾਈ ਜਨਮ ਮਰਨ ਦੇ ਗੇੜ ਵਿਚ) ਪਾਈ ਹੋਈ ਹੈ । (ਇਸ ਵਿਚੋਂ ਨਿਕਲਣ ਲਈ ਉਸ ਦੀ ਮਿਹਰ ਤੋਂ ਬਿਨਾ ਹੋਰ) ਕੋਈ ਉਪਾਉ ਕੀਤਾ ਨਹੀਂ ਜਾ ਸਕਦਾ ।੧੭।

**ਜਿਨ ਕਉ ਕਿਰਪਾ ਧਾਰੀਅਨੁ ਤਿਨਾ ਸਤਿਗੁਰੁ ਮਿਲਿਆ ਆਇ ॥ ਸਤਿਗੁਰਿ ਮਿਲੇ ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ ॥ ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ ॥੧੮॥ (ਪੰਨਾ ੧੪੧੪)**

**ਪਦ ਅਰਥ**:— ਧਾਰੀਅਨੁ—ਧਾਰੀ ਹੈ ਉਸ (ਪਰਮਾਤਮਾ) ਨੇ । ਆਇ—ਆ ਕੇ । ਸਤਿਗੁਰਿ ਮਿਲੇ—ਸਤਿਗੁਰਿ ਮਿਲਿਐ, ਗੁਰੂ ਮਿਲਣ ਨਾਲ । ਉਲਟੀ ਭਈ—(ਕਾਮ ਕ੍ਰੋਧ ਆਦਿਕ ਵਿਕਾਰਾਂ ਵਲੋਂ) ਪਰਤ ਗਈ । ਮਰਿ—(ਵਿਕਾਰਾਂ ਵਲੋਂ) ਮਰ ਕੇ, ਬੇ-ਹਿੱਸ ਹੋ ਕੇ । ਜੀਵਿਆ—ਜੀਉ ਪਿਆ, ਆਤਮਕ ਜੀਵਨ ਵਾਲਾ ਹੋ

ਗਿਆ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰਭੂ-ਪਿਆਰ ਵਿਚ । ਰਤਿਆ—ਰੰਗੀਜ ਕੇ । ਨਾਮਿ—ਨਾਮ ਵਿਚ । ਸਮਾਇ—ਲੀਨ ਹੋ ਜਾਂਦਾ ਹੈ ।੧੮।

**ਅਰਥ**:— ਹੇ ਭਾਈ ! ਜਿਨ੍ਹਾਂ (ਮਨੁੱਖਾਂ) ਉੱਤੇ ਉਸ (ਪਰਮਾਤਮਾ) ਨੇ ਮਿਹਰ ਕਰ ਦਿੱਤੀ, ਉਹਨਾਂ ਨੂੰ ਗੁਰੂ ਆ ਕੇ ਮਿਲ ਪਿਆ । ਹੇ ਭਾਈ ! ਗੁਰੂ ਮਿਲਣ ਨਾਲ (ਜਿਸ ਮਨੁੱਖ ਦੀ ਸੁਰਤਿ ਕਾਮ ਕ੍ਰੋਧ ਆਦਿਕ ਵਿਕਾਰਾਂ ਵਲੋਂ) ਪਰਤ ਪਈ, ਉਹ ਮਨੁੱਖ (ਵਿਕਾਰਾਂ ਵਲੋਂ) ਮਰ ਕੇ ਆਤਮਕ ਅਡੋਲਤਾ ਵਿਚ ਪ੍ਰਭੂ-ਪ੍ਰੇਮ ਵਿਚ ਜੀਊ ਪਿਆ (ਆਤਮਕ ਜੀਵਨ ਜੀਊਣ ਲੱਗ ਪਿਆ) । ਹੇ ਨਾਨਕ ! (ਪਰਮਾਤਮਾ ਦੀ) ਭਗਤੀ ਦੇ ਰੰਗ ਵਿਚ ਰੰਗੀਜਿਆਂ ਮਨੁੱਖ ਸਦਾ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ ।੧੮।

**ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥ ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ ॥ ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥ ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ ॥ ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ ॥ ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ ॥ ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ ॥ ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ ॥੧੯॥ (ਪੰਨਾ ੧੪੧੪)**

**ਪਦ ਅਰਥ**:— ਮਨਮੁਖ ਮਤਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੀ ਅਕਲ । ਚੰਚਲ—ਹਰ ਵੇਲੇ ਭਟਕਦੀ । ਕੀਤਾ ਕਰਤਿਆ—(ਉਹਨਾਂ ਦਾ) ਸਾਰਾ ਹੀ ਕੀਤਾ ਹੋਇਆ ਉੱਦਮ । ਥਾਇ ਨ ਪਾਇ—(ਪਰਮਾਤਮਾ ਦੀ ਦਰਗਾਹ ਵਿਚ) ਪਰਵਾਨ ਨਹੀਂ ਹੁੰਦਾ । ਇਕੁ ਤਿਲੁ—ਰਤਾ ਭਰ ਭੀ । ਜੋ—ਜਿਹੜਾ ਭੀ (ਕਰਮ-ਬੀਜ) । ਧਰਮਰਾਇ ਕੈ—ਧਰਮਰਾਜ ਦੇ ਪਾਸ । ਸਭ—ਸਾਰੀ (ਘਾਲ-ਕਮਾਈ), ਸਾਰੀ ਮਿਹਨਤ । ਜਮਕਾਲੁ—ਮੌਤ, ਮੌਤ ਦਾ ਗੇੜ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਖੁਆਈ—ਖ਼ੁਆਰ ਹੁੰਦਾ ਹੈ । ਨਦਰਿ ਨ ਆਵਈ—ਦਿੱਸਦਾ ਹੀ ਨਹੀਂ, ਪਤਾ ਹੀ ਨਹੀਂ ਲੱਗਦਾ ਕਿ ਕਦੋਂ ਚਲਾ ਗਿਆ । ਜੋਬਨੁ—ਜੁਆਨੀ । ਜਰੁ—ਬੁਢੇਪਾ । ਕਲਤੁ—ਇਸਤ੍ਰੀ । ਮੋਹੁ—ਮਾਇਆ ਦਾ ਮੋਹ । ਹੇਤੁ—ਮਾਇਆ ਦਾ ਪਿਆਰ । ਅੰਤਿ—ਅਖ਼ੀਰ ਵੇਲੇ । ਕੋ—ਕੋਈ ਭੀ । ਬੇਲੀ—ਸਾਥੀ । ਸਖਾਈ—ਮਿੱਤਰ । ਸੇਵੇ—ਸਰਨ ਪੈਂਦਾ ਹੈ । ਮਨਿ—ਮਨ ਵਿਚ । ਆਈ—ਆਇ, ਆ ਕੇ । ਜਿ—ਜਿਹੜਾ । ਗੁਰਮੁਖਿ—ਗੁਰੂ ਦੀ ਰਾਹੀਂ । ਨਾਮਿ—ਨਾਮ ਵਿਚ । ਸਮਾਈ—ਲੀਨ ਹੁੰਦਾ ਹੈ ।੧੯।

**ਅਰਥ**:— ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੀ ਮਤਿ ਹਰ ਵੇਲੇ ਭਟਕਦੀ ਰਹਿੰਦੀ ਹੈ, ਉਹਨਾਂ ਦੇ ਅੰਦਰ (ਆਪਣੀ ਮਤਿ ਦੀ) ਚਤੁਰਾਈ (ਦਾ) ਬਹੁਤ (ਮਾਣ) ਹੁੰਦਾ ਹੈ ।(ਆਪਣੀ ਅਕਲ ਦੇ ਆਸਰੇ ਪੁੰਨ ਦਾਨ ਆਦਿਕ ਦਾ) ਕੀਤਾ ਹੋਇਆ (ਉਹਨਾਂ ਦਾ) ਸਾਰਾ ਉੱਦਮ ਵਿਅਰਥ ਜਾਂਦਾ ਹੈ (ਉਹਨਾਂ ਦਾ ਇਹ ਉੱਦਮ ਪਰਮਾਤਮਾ ਦੀ ਹਜ਼ੂਰੀ ਵਿਚ) ਪਰਵਾਨ ਨਹੀਂ ਹੁੰਦਾ । ਪੁੰਨ ਦਾਨ (ਆਦਿਕ) ਜਿਹੜਾ ਭੀ (ਕਰਮ-ਬੀਜ ਉਹ ਆਪਣੀ ਸਰੀਰ-ਧਰਤੀ ਵਿਚ) ਬੀਜਦੇ ਹਨ, (ਉਹਨਾਂ ਦੀ ਇਹ) ਸਾਰੀ (ਮਿਹਨਤ) ਧਰਮਰਾਜ ਦੇ ਹਵਾਲੇ ਹੋ ਜਾਂਦੀ ਹੈ (ਭਾਵ, ਇਸ ਸਾਰੀ ਮਿਹਨਤ ਨਾਲ ਤਾਂ ਮਨੁੱਖ ਧਰਮਰਾਜ ਦੇ ਹੀ ਅਧੀਨ ਰਹਿੰਦਾ ਹੈ) ।

ਹੇ ਭਾਈ ! ਗੁਰੂ ਦੀ ਸਰਨ ਪੈਣ ਤੋਂ ਬਿਨਾ (ਜਨਮ) ਮਰਨ ਦਾ ਗੇੜ (ਮਨੁੱਖ ਨੂੰ) ਛੱਡਦਾ ਨਹੀਂ । ਮਾਇਆ ਦੇ ਮੋਹ ਦੇ ਕਾਰਨ (ਮਨੁੱਖ) ਖ਼ੁਆਰ ਹੀ ਹੁੰਦਾ ਹੈ । (ਮਨੁੱਖ ਦੀ) ਜੁਆਨੀ ਲੰਘਦਿਆਂ ਚਿਰ ਨਹੀਂ ਲੱਗਦਾ, ਬੁਢੇਪਾ ਆ ਪਹੁੰਚਦਾ ਹੈ, (ਤੇ ਆਖ਼ਰ ਪ੍ਰਾਣੀ) ਮਰ ਜਾਂਦਾ ਹੈ । ਪੁੱਤਰ, ਇਸਤ੍ਰੀ, ਮਾਇਆ ਦਾ ਮੋਹ ਪਿਆਰ—(ਇਹਨਾਂ ਵਿਚੋਂ) ਅੰਤ ਵੇਲੇ ਕੋਈ ਯਾਰ ਨਹੀਂ ਬਣਦਾ, ਕੋਈ ਸਾਥੀ ਨਹੀਂ ਬਣਦਾ ।

ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈਂਦਾ ਹੈ, ਉਹ ਆਤਮਕ ਆਨੰਦ ਮਾਣਦਾ ਹੈ, ਪਰਮਾਤਮਾ ਦਾ ਨਾਮ (ਉਸ ਦੇ) ਮਨ ਵਿਚ ਆ ਵੱਸਦਾ ਹੈ । ਹੇ ਨਾਨਕ ! ਜਿਹੜਾ ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦਾ ਹੈ, ਉਹ ਸਾਰੇ ਉੱਚੇ ਜੀਵਨ ਹੁੰਦੇ ਹਨ, ਵੱਡੇ ਭਾਗਾਂ ਵਾਲੇ ਹੁੰਦੇ ਹਨ ।੧੯।

**ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥ ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥ ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ ॥ ਨਾਨਕ ਬਿਨੁ ਨਾਵੈ ਮੈਲਿਆ ਮੁਏ, ਜਨਮੁ ਪਦਾਰਥੁ ਖੋਇ ॥੨੦॥ ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥ ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥ ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥ ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥ ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ ॥ ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ ॥੨੧॥ (ਪੰਨਾ ੧੪੧੫)**

**ਪਦ ਅਰਥ**:— ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਚੇਤਨੀ—ਚੇਤਨਿ (ਬਹੁ-ਵਚਨ) । ਰੋਇ—ਰੋਂਦਾ ਹੈ । ਆਤਮਾ ਰਾਮੁ—ਸਰਬ-ਵਿਆਪਕ ਪ੍ਰਭੂ । ਪੂਜਨੀ—ਪੂਜਨਿ (ਬਹੁ-ਵਚਨ) । ਦੂਜੈ—ਮਾਇਆ ਦੇ ਮੋਹ ਵਿਚ । ਸਬਦਿ—ਸ਼ਬਦ ਦੀ ਰਾਹੀਂ । ਧੋਇ—ਧੋ ਕੇ । ਮੁਏ—ਆਤਮਕ ਮੌਤ ਮਰੇ । ਖੋਇ—ਗੰਵਾ ਕੇ ।੨੦।

ਤਿਸੁ ਮਹਿ—(ਮਨਮੁਖਾਂ ਦੀ) ਉਸ (ਸੁਰਤਿ) ਵਿਚ । ਬੁਝਨੀ—ਬੁਝਨਿ (ਬਹੁ-ਵਚਨ) । ਪ੍ਰਗਾਸੁ—ਚਾਨਣ । ਸੁਧਿ—ਸੂਝ । ਬਚਨਿ—ਬਚਨ ਵਿਚ । ਵਿਸਾਸੁ—ਵਿਸ਼ਵਾਸ, ਯਕੀਨ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ । ਵਿਗਾਸੁ—ਖਿੜਾਉ । ਹਉ—ਮੈਂ । ਸਦ—ਸਦਾ । ਤਾਸੁ—ਉਹਨਾਂ ਤੋਂ । ਤਾ ਕਾ—ਉਹਨਾਂ ਦਾ ।੨੧।

**ਅਰਥ**:— ਹੇ ਭਾਈ ! ਪਰਮਾਤਮਾ ਦੇ ਨਾਮ ਤੋਂ ਖੁੰਝਿਆ ਹੋਇਆ ਮਨੁੱਖ (ਸਦਾ ਆਪਣੇ) ਦੁੱਖ ਫਰੋਲਦਾ ਰਹਿੰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ, ਸਰਬ-ਵਿਆਪਕ ਪ੍ਰਭੂ ਦੀ ਭਗਤੀ ਨਹੀਂ ਕਰਦੇ । (ਭਲਾ) ਮਾਇਆ ਦੇ ਮੋਹ ਵਿਚ (ਫਸੇ ਰਹਿ ਕੇ ਉਹਨਾਂ ਨੂੰ) ਸੁਖ ਕਿਵੇਂ ਹੋ ਸਕਦਾ ਹੈ ? ਉਹਨਾਂ ਦੇ ਅੰਦਰ ਹਉਮੈ ਦੀ ਮੈਲ ਟਿਕੀ ਰਹਿੰਦੀ ਹੈ ਜਿਸ ਨੂੰ ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਧੋ ਕੇ ਨਹੀਂ ਕੱਢਦੇ । ਹੇ ਨਾਨਕ ! ਨਾਮ ਤੋਂ ਵਾਂਜੇ ਹੋਏ ਮਨੁੱਖ ਕੀਮਤੀ ਮਨੁੱਖਾ ਜਨਮ ਗਵਾ ਕੇ ਵਿਕਾਰਾਂ ਦੀ ਮੈਲ ਨਾਲ ਭਰੇ ਰਹਿੰਦੇ ਹਨ, ਤੇ ਆਤਮਕ ਮੌਤ ਸਹੇੜੀ ਰੱਖਦੇ ਹਨ ।੨੦।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਗੁਰੂ ਦੀ ਬਾਣੀ ਵਿਚ ਸੁਰਤਿ ਜੋੜਨੀ ਨਹੀਂ ਸਮਝਦੇ, ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੀ ਸੁਰਤਿ ਵਿਚ ਆਤਮਕ ਜੀਵਨ ਦੀ ਸੂਝ ਦਾ) ਚਾਨਣ ਨਹੀਂ ਕਰਦੇ, (ਉਹਨਾਂ ਦੀ) ਉਸ (ਸੁਰਤਿ) ਵਿਚ ਤ੍ਰਿਸ਼ਨਾ ਦੀ ਅੱਗ ਦਾ ਨਿਵਾਸ ਹੋਇਆ ਰਹਿੰਦਾ ਹੈ (ਇਸ ਵਾਸਤੇ ਆਤਮਕ ਜੀਵਨ ਦੇ ਉਪਦੇਸ਼ ਵਲੋਂ ਉਹ) ਅੰਨ੍ਹੇ ਤੇ ਬੋਲੇ ਹੋਏ ਰਹਿੰਦੇ ਹਨ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੇ ਅੰਦਰ ਆਪਣੇ ਆਪੇ ਦੀ ਸੂਝ ਨਹੀਂ ਹੁੰਦੀ, ਉਹ ਗੁਰੂ ਦੇ ਬਚਨ ਵਿਚ ਸਰਧਾ ਨਹੀਂ ਲਿਆਉਂਦੇ ।

ਪਰ, ਹੇ ਭਾਈ ! ਆਤਮਕ ਜੀਵਨ ਦੀ ਸੂਝ ਵਾਲੇ ਬੰਦਿਆਂ ਦੇ ਅੰਦਰ (ਸਦਾ) ਗੁਰੂ ਦਾ ਸ਼ਬਦ ਵੱਸਦਾ ਹੈ, ਉਹਨਾਂ ਦੀ ਲਗਨ ਸਦਾ ਹਰੀ ਵਿਚ ਰਹਿੰਦੀ ਹੈ (ਇਸ ਵਾਸਤੇ ਉਹਨਾਂ ਦੇ ਅੰਦਰ) ਸਦਾ (ਆਤਮਕ) ਖਿੜਾਉ

ਬਣਿਆ ਰਹਿੰਦਾ ਹੈ । ਪਰਮਾਤਮਾ ਆਤਮਕ ਜੀਵਨ ਵਾਲੇ ਮਨੁੱਖਾਂ ਦੀ ਸਦਾ (ਇੱਜ਼ਤ) ਰੱਖਦਾ ਹੈ, ਮੈਂ ਉਹਨਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ । ਹੇ ਭਾਈ ! ਗੁਰੂ ਦੀ ਸਰਨ ਪੈ ਕੇ ਜਿਹੜੇ ਮਨੁੱਖ ਪਰਮਾਤਮਾ ਦੀ ਸੇਵਾ-ਭਗਤੀ ਕਰਦੇ ਰਹਿੰਦੇ ਹਨ, ਦਾਸ ਨਾਨਕ ਉਹਨਾਂ ਦਾ ਸੇਵਕ ਹੈ ।੨੧।

**ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥ ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥ ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ ॥ ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ ॥ ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ ॥੨੨॥ (ਪੰਨਾ ੧੪੧੫)**

**ਪਦ ਅਰਥ**:— ਭੁਇਅੰਗਮੁ—ਸੱਪ । ਸਰਪੁ—ਸੱਪ । ਬਿਖੁ—ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਮਾਇ—ਮਾਇਆ । ਮਾਰਣੁ—(ਅਸਰ) ਮੁਕਾਣ ਵਾਲਾ । ਗਰੁੜ—(ਸੱਪ ਡੰਗੇ ਦਾ ਜ਼ਹਰ ਦੂਰ ਕਰਨ ਵਾਲਾ) ਗਾਰੁੜੀ ਮੰਤ੍ਰ । ਮੁਖਿ—ਮੂੰਹ ਵਿਚ । ਪਾਇ—ਪਾਈ ਰੱਖ । ਪੂਰਬਿ—ਪਹਿਲਾਂ ਤੋਂ ਹੀ; ਧੁਰ ਦਰਗਾਹ ਤੋਂ । ਆਇ—ਆ ਕੇ । ਮਿਲਿ—ਮਿਲ ਕੇ । ਬਿਖੁ—ਜ਼ਹਰ । ਗਇਆ ਬਿਲਾਇ—ਬਿਲਕੁਲ ਦੂਰ ਹੋ ਜਾਂਦਾ ਹੈ । ਉਜਲੇ—ਰੌਸ਼ਨ । ਪਾਇ—ਪਾ ਕੇ, ਹਾਸਲ ਕਰ ਕੇ । ਸਤਿਗੁਰ ਭਾਇ—ਗੁਰੂ ਦੀ ਰਜ਼ਾ ਵਿਚ ।੨੨।

**ਅਰਥ**:— ਹੇ ਭਾਈ ! ਮਾਇਆ ਸੱਪ ਹੈ ਵੱਡਾ ਸੱਪ । ਆਤਮਕ ਮੌਤ ਲਿਆਉਣ ਵਾਲੀ ਜ਼ਹਰ ਦਾ ਭਰਿਆ ਇਹ ਮਾਇਆ-ਸੱਪ ਜਗਤ ਨੂੰ ਘੇਰੀ ਬੈਠਾ ਹੈ । ਪਰਮਾਤਮਾ ਦਾ ਨਾਮ (ਹੀ ਇਸ) ਜ਼ਹਰ ਦਾ ਅਸਰ ਮੁਕਾ ਸਕਣ ਵਾਲਾ ਹੈ । ਗੁਰੂ ਦਾ ਸ਼ਬਦ (ਹੀ) ਗਾਰੁੜ ਮੰਤ੍ਰ ਹੈ (ਇਸ ਨੂੰ ਸਦਾ ਆਪਣੇ) ਮੂੰਹ ਵਿਚ ਪਾਈ ਰੱਖ ।

ਹੇ ਭਾਈ ! ਜਿਨ੍ਹਾਂ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਲੇਖ ਲਿਖਿਆ ਹੁੰਦਾ ਹੈ, ਉਹਨਾਂ ਨੂੰ ਗੁਰੂ ਆ ਕੇ ਮਿਲ ਪੈਂਦਾ ਹੈ, ਗੁਰੂ ਨੂੰ ਮਿਲ ਕੇ ਉਹਨਾਂ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ ਉਹਨਾਂ ਦੇ ਅੰਦਰੋਂ ਹਉਮੈ ਦਾ ਜ਼ਹਰ ਸਦਾ ਲਈ ਦੂਰ ਹੋ ਜਾਂਦਾ ਹੈ । ਪਰਮਾਤਮਾ ਦੀ ਹਜ਼ੂਰੀ ਵਿਚ ਸੋਭਾ ਖੱਟ ਕੇ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਮੂੰਹ ਰੌਸ਼ਨ ਹੋ ਜਾਂਦੇ ਹਨ । ਦਾਸ ਨਾਨਕ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਜਾਂਦਾ ਹੈ ਜਿਹੜੇ ਗੁਰੂ ਦੀ ਰਜ਼ਾ ਵਿਚ ਤੁਰਦੇ ਹਨ ।੨੨।

**ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥ ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ ॥ ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ ॥ ਕੂੜੁ ਬੋਲਿ ਬੋਲਿ ਨਿਤ ਭਉਕਦੇ ਬਿਖੁ ਖਾਧੇ ਦੂਜੈ ਭਾਇ ॥ ਬਿਖੁ ਮਾਇਆ ਕਾਰਣਿ ਭਰਮਦੇ ਫਿਰਿ ਘਰਿ ਘਰਿ ਪਤਿ ਗਵਾਇ ॥ ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜਾਇ ॥ ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ ॥ ਹਰਿ ਗੁਰਮੁਖਿ ਕਿਰਪਾ ਧਾਰੀਅਨੁ ਜਨ ਵਿਛੁੜੇ ਆਪਿ ਮਿਲਾਇ ॥ ਜਨ ਨਾਨਕੁ ਤਿਸੁ ਬਲਿਹਾਰਣੈ ਜੋ ਸਤਿਗੁਰ ਲਾਗੇ ਪਾਇ ॥੨੩॥ (ਪੰਨਾ ੧੪੧੫)**

**ਪਦ ਅਰਥ**:— ਨਿਰਵੈਰੁ—ਕਿਸੇ ਨਾਲ ਵੈਰ ਨਾਹ ਕਰਨ ਵਾਲਾ । ਹਿਰਦੈ—ਹਿਰਦੇ ਵਿਚ । ਲਿਵ ਲਾਇ—ਸੁਰਤਿ ਜੋੜੀ ਰੱਖਦਾ ਹੈ । ਰਚਾਇਦਾ—ਬਣਾਈ ਰੱਖਦਾ ਹੈ । ਘਰਿ—(ਹਿਰਦੇ-) ਘਰ ਵਿਚ । ਲੂਕੀ—(ਈਰਖਾ ਦੀ) ਚੁਆਤੀ । ਅੰਤਰਿ—ਅੰਦਰ । ਅਨਦਿਨੁ—ਹਰ ਰੋਜ਼, ਹਰ ਵੇਲੇ । ਬੋਲਿ—ਬੋ ਕੇ । ਕੂੜੁ—ਝੂਠ । ਭਉਕਦੇ—ਵਾਹੀ ਤਬਾਹੀ ਬੋਲਦੇ ਹਨ । ਬਿਖੁ—ਜ਼ਹਰ । ਦੂਜੈ ਭਾਇ—ਮਾਇਆ ਦੇ ਮੋਹ ਵਿਚ । ਕਾਰਣਿ—ਦੀ ਖ਼ਾਤਰ । ਭਰਮਦੇ—ਭਰਮਦੇ ਫਿਰਦੇ ਹਨ । ਘਰਿ ਘਰਿ—ਹਰੇਕ ਘਰ (ਦੇ ਬੂਹੇ) ਤੇ । ਪਤਿ—ਇਜ਼ਤ । ਗਵਾਇ—ਗਵਾ ਕੇ । ਬੇਸੁਆ—ਕੰਜਰੀ । ਕੇਰੇ—ਦੇ । ਜਿਉ—ਵਾਂਗ । ਕਰਤੈ—ਕਰਤਾਰ ਨੇ । ਖੁਆਇ—ਕੁਰਾਹੇ ਪਾਏ ਹੋਏ ਹਨ । ਧਾਰੀਅਨੁ—ਉਸ (ਪ੍ਰਭੂ) ਨੇ ਧਾਰੀ ਹੈ । ਪਾਇ—ਪੈਰੀਂ ।੨੩।

**ਅਰਥ**:— ਹੇ ਭਾਈ ! ਗੁਰੂ (ਇਕ ਐਸਾ ਮਹਾ) ਪੁਰਖ ਹੈ ਜਿਸ ਦਾ ਕਿਸੇ ਨਾਲ ਭੀ ਵੈਰ ਨਹੀਂ ਹੈ, ਗੁਰੂ ਹਰ ਵੇਲੇ ਆਪਣੇ ਹਿਰਦੇ ਵਿਚ ਪਰਮਾਤਮਾ ਨਾਲ ਲਗਨ ਲਾਈ ਰੱਖਦਾ ਹੈ । ਜਿਹੜਾ ਮਨੁੱਖ (ਅਜਿਹੇ) ਨਿਰਵੈਰ (ਗੁਰੂ) ਨਾਲ ਵੈਰ ਬਣਾਈ ਰੱਖਦਾ ਹੈ, ਉਹ ਆਪਣੇ (ਹਿਰਦੇ-) ਘਰ ਵਿਚ (ਈਰਖਾ ਦੀ) ਚੁਆਤੀ ਬਾਲੀ ਰੱਖਦਾ ਹੈ । ਉਸ ਦੇ ਅੰਦਰ ਕ੍ਰੋਧ (ਦਾ ਭਾਂਬੜ) ਹੈ, ਉਸ ਦੇ ਅੰਦਰ ਅਹੰਕਾਰ (ਦਾ ਭਾਂਬੜ ਬਲਦਾ ਰਹਿੰਦਾ) ਹੈ (ਜਿਸ ਵਿਚ) ਉਹ ਹਰ ਵੇਲੇ ਸੜਦਾ ਰਹਿੰਦਾ ਹੈ, ਤੇ, ਸਦਾ ਦੁੱਖ ਪਾਂਦਾ ਰਹਿੰਦਾ ਹੈ ।

ਹੇ ਭਾਈ ! (ਜਿਹੜੇ ਮਨੁੱਖ ਗੁਰੂ ਦੇ ਵਿਰੁੱਧ) ਝੂਠ ਬੋਲ ਬੋਲ ਕੇ ਵਾਹੀ ਤਬਾਹੀ ਬੋਲਦੇ ਰਹਿੰਦੇ ਹਨ, ਮਾਇਆ ਦੇ ਮੋਹ ਵਿਚ (ਉਹ ਇਉਂ ਆਤਮਕ ਮੌਤੇ ਮਰੇ ਰਹਿੰਦੇ ਹਨ, ਜਿਵੇਂ) ਉਹਨਾਂ ਜ਼ਹਰ ਖਾਧੀ ਹੁੰਦੀ ਹੈ । ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ਦੀ ਖ਼ਾਤਰ ਉਹ ਘਰ ਘਰ (ਦੇ ਬੂਹੇ) ਤੇ ਇੱਜ਼ਤ ਗਵਾ ਕੇ (ਹੌਲੇ ਪੈ ਕੇ) ਭਟਕਦੇ ਫਿਰਦੇ ਹਨ । (ਅਜਿਹੇ ਮਨੁੱਖ) ਵੇਸੁਆ ਦੇ ਪੁੱਤਰ ਵਾਂਗ (ਨੱਕ-ਵੱਢੇ ਹੁੰਦੇ ਹਨ) ਜਿਸ ਦੇ ਪਿਤਾ ਦਾ ਨਾਮ ਗੁੰਮ ਹੋ ਜਾਂਦਾ ਹੈ । ਉਹ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ (ਪਰ ਉਹਨਾਂ ਦੇ ਭੀ ਕੀਹ ਵੱਸ ?) ਕਰਤਾਰ ਨੇ ਆਪ (ਹੀ ਉਹਨਾਂ ਨੂੰ) ਕੁਰਾਹੇ ਪਾਇਆ ਹੁੰਦਾ ਹੈ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਉਤੇ ਹਰੀ ਨੇ ਆਪ ਕਿਰਪਾ ਕੀਤੀ ਹੁੰਦੀ ਹੈ । ਗੁਰੂ ਦੀ ਰਾਹੀਂ ਉਹਨਾਂ ਵਿਛੁੜਿਆਂ ਨੂੰ ਹਰੀ ਆਪ (ਆਪਣੇ ਨਾਲ) ਮਿਲਾ ਲੈਂਦਾ ਹੈ । ਹੇ ਭਾਈ ! ਦਾਸ ਨਾਨਕ ਉਸ ਮਨੁੱਖ ਤੋਂ ਸਦਕੇ ਜਾਂਦਾ ਹੈ, ਜਿਹੜੇ ਗੁਰੂ ਦੀ ਚਰਨੀਂ ਪਏ ਰਹਿੰਦੇ ਹਨ ।੨੩।

**ਨਾਮਿ ਲਗੇ ਸੇ ਊਬਰੇ ਬਿਨੁ ਨਾਵੈ ਜਮ ਪੁਰਿ ਜਾਂਹਿ ॥ ਨਾਨਕ ਬਿਨੁ ਨਾਵੈ ਸੁਖੁ ਨਹੀ ਆਇ ਗਏ ਪਛੁਤਾਹਿ ॥੨੪॥ (ਪੰਨਾ ੧੪੧੫)**

**ਪਦ ਅਰਥ**:— ਨਾਮਿ—ਨਾਮ ਵਿਚ । ਸੇ—ਉਹ (ਬਹੁ-ਵਚਨ) । ਊਬਰੇ—(ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਗਏ । ਜਮਪੁਰਿ—ਜਮਰਾਜ ਦੇ ਸ਼ਹਿਰ ਵਿਚ । ਜਾਂਹਿ—ਜਾਂਦੇ ਹਨ (ਬਹੁ-ਵਚਨ) । ਆਇ—ਜੰਮ ਕੇ । ਗਏ—(ਦੁਨੀਆ ਤੋਂ) ਚਲੇ ਗਏ ।੨੪।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਜੁੜੇ ਰਹੇ, ਉਹ (ਸੰਸਾਰ-ਸਮੁੰਦਰ ਵਿਚ ਡੁੱਬਣੋਂ) ਬਚ ਗਏ । ਨਾਮ ਤੋਂ ਖ਼ਾਲੀ ਰਹਿਣ ਵਾਲੇ ਮਨੁੱਖ ਜਮਰਾਜ ਦੇ ਵੱਸ ਪੈਂਦੇ ਹਨ । ਹੇ ਨਾਨਕ ! ਪਰਮਾਤਮਾ ਦੇ ਨਾਮ ਤੋਂ ਬਿਨਾ (ਉਹਨਾਂ ਨੂੰ) ਆਤਮਕ ਆਨੰਦ ਨਹੀਂ ਮਿਲਦਾ । (ਜਗਤ ਵਿਚ) ਜਨਮ ਲੈ ਕੇ (ਨਾਮ ਤੋਂ ਸੱਖਣੇ ਹੀ) ਜਾਂਦੇ ਹਨ ਤੇ ਪਛੁਤਾਂਦੇ ਰਹਿੰਦੇ ਹਨ ।

**ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨੰਦੁ ॥ ਗੁਰ ਪ੍ਰਸਾਦੀ ਬੁਝੀਐ ਸਾ ਧਨ ਸੁਤੀ ਨਿਚਿੰਦ ॥ ਜਿਨ ਕਉ ਪੂਰਬਿ ਲਿਖਿਆ ਤਿਨ੍ਹਾ ਭੇਟਿਆ ਗੁਰ ਗੋਵਿੰਦੁ ॥ ਨਾਨਕ ਸਹਜੇ ਮਿਲਿ ਰਹੇ ਹਰਿ ਪਾਇਆ ਪਰਮਾਨੰਦੁ ॥੨੫॥ (ਪੰਨਾ ੧੪੧੫)**

**ਪਦ ਅਰਥ**:— ਧਾਵਤ—ਭਟਕ ਰਹੇ । ਰਹਿ ਗਏ—(ਭਟਕਣੋਂ) ਹਟ ਗਏ । ਤਾਂ ਮਨਿ—ਉਹਨਾਂ ਦੇ ਮਨ ਵਿਚ । ਮਨਿ—ਮਨ ਵਿਚ । ਪ੍ਰਸਾਦੀ—ਪ੍ਰਸਾਦਿ, ਕਿਰਪਾ ਨਾਲ । ਬੁਝੀਐ—ਸਮਝ ਸਕੀਦਾ ਹੈ । ਸਾਧਨ—ਜੀਵ-ਇਸਤ੍ਰੀ । ਸੁਤੀ—ਸੌਂ ਰਹਿੰਦੀ ਹੈ, ਲੀਨ ਰਹਿੰਦੀ ਹੈ । ਨਿਚਿੰਦ—ਚਿੰਤਾ-ਰਹਿਤ ਅਵਸਥਾ ਵਿਚ । ਪੂਰਬਿ—ਧੁਰ ਤੋਂ, ਪਹਿਲਾਂ ਤੋਂ । ਭੇਟਿਆ—ਮਿਲਿਆ । ਸਹਜੇ—ਆਤਮਕ ਅਡੋਲਤਾ ਵਿਚ । ਪਰਮਾਨੰਦੁ—ਸਭ ਤੋਂ ਉੱਚੇ ਅਨੰਦ ਦਾ ਮਾਲਕ-ਪ੍ਰਭੂ ।੨੫।

**ਅਰਥ**:— ਹੇ ਭਾਈ ! ਮਾਇਆ ਦੀ ਚਿੰਤਾ ਵਿਚ ਭਟਕ ਰਹੇ ਜਿਹੜੇ ਮਨੁੱਖ (ਇਸ ਭਟਕਣਾ ਤੋਂ) ਹਟ ਜਾਂਦੇ ਹਨ, ਉਹਨਾਂ ਦੇ ਮਨ ਵਿਚ ਆਨੰਦ ਪੈਦਾ ਹੋ ਜਾਂਦਾ ਹੈ, (ਪਰ ਇਹ ਭੇਤ) ਗੁਰੂ ਦੀ ਕਿਰਪਾ ਨਾਲ ਹੀ ਸਮਝ ਸਕੀਦਾ ਹੈ । (ਜਿਹੜੀ) ਜੀਵ-ਇਸਤ੍ਰੀ (ਇਸ ਭੇਤ ਨੂੰ ਸਮਝ ਲੈਂਦੀ ਹੈ, ਉਹ) ਚਿੰਤਾ-ਰਹਿਤ ਅਵਸਥਾ ਵਿਚ ਲੀਨ ਰਹਿੰਦੀ ਹੈ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਦੇ ਮੱਥੇ ਉੱਤੇ ਧੁਰ ਦਰਗਾਹ ਤੋਂ ਲੇਖ ਲਿਖਿਆ ਹੁੰਦਾ ਹੈ ਉਹਨਾਂ ਨੂੰ ਗੁਰੂ-ਪਰਮਾਤਮਾ ਮਿਲ ਪੈਂਦਾ ਹੈ, ਉਹ ਆਤਮਕ ਅਡੋਲਤਾ ਵਿਚ ਟਿਕੇ ਰਹਿੰਦੇ ਹਨ । ਸਭ ਤੋਂ ਉੱਚੇ ਆਤਮਕ ਆਨੰਦ ਦੇ ਮਾਲਕ-ਪ੍ਰਭੂ (ਦਾ ਮਿਲਾਪ) ਉਹ ਮਨੁੱਖ ਪ੍ਰਾਪਤ ਕਰ ਲੈਂਦੇ ਹਨ ।੨੫।

**ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ ॥ ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ ॥ ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ ॥ ਗੁਰਮੁਖਿ ਸਬਦਿ ਸਿਵਾਪਦੇ ਤਿਤੁ ਸਾਚੈ ਦਰਬਾਰਿ ॥ ਸਚਾ ਸਉਦਾ ਖਰਚੁ ਸਚੁ ਅੰਤਰਿ ਪਿਰਮੁ ਪਿਆਰੁ ॥ ਜਮਕਾਲੁ ਨੇੜਿ ਨ ਆਵਈ ਆਪਿ ਬਖਸੇ ਕਰਤਾਰਿ ॥ ਨਾਨਕ ਨਾਮ ਰਤੇ ਸੇ ਧਨਵੰਤ ਹੈਨਿ ਨਿਰਧਨੁ ਹੋਰੁ ਸੰਸਾਰੁ ॥੨੬॥ (ਪੰਨਾ ੧੪੧੫-੧੪੧੬)**

**ਪਦ ਅਰਥ**:— ਸੇਵਨਿ—ਸੇਂਵਦੇ ਹਨ (ਬਹੁ-ਵਚਨ) । ਵੀਚਾਰਿ—ਵਿਚਾਰ ਕੇ, ਸੁਰਤਿ ਜੋੜ ਕੇ । ਮੰਨਿ ਲੈਨਿ—ਮੰਨ ਲੈਂਦੇ ਹਨ । ਰਖਹਿ—ਰੱਖਦੇ ਹਨ । ਉਰ—ਹਿਰਦਾ । ਉਰਧਾਰਿ ਰਖਹਿ—ਹਿਰਦੇ ਵਿਚ ਵਸਾਈ ਰੱਖਦੇ ਹਨ । ਐਥੇ—ਇਸ ਲੋਕ ਵਿਚ । ਓਥੈ—ਪਰਲੋਕ ਵਿਚ । ਮੰਨੀਅਹਿ—ਮੰਨੇ ਜਾਂਦੇ ਹਨ, ਸਤਕਾਰੇ ਜਾਂਦੇ ਹਨ (ਬਹੁ-ਵਚਨ) । ਹਰਿ ਨਾਮਿ—ਹਰਿ-ਨਾਮ ਵਿਚ । ਵਾਪਾਰਿ—ਵਪਾਰ ਵਿਚ । ਗੁਰਮੁਖਿ—ਗੁਰੂ ਦੀ ਸਰਨ ਪੈਣ ਵਾਲੇ ਮਨੁੱਖ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਤਿਤੁ—ਉਸ ਵਿਚ । ਤਿਤੁ ਦਰਬਾਰਿ—ਉਸ ਦਰਬਾਰ ਵਿਚ । ਤਿਤੁ ਸਾਚੈ ਦਰਬਾਰਿ—ਉਸ ਸਦਾ-ਥਿਰ ਦਰਬਾਰ ਵਿਚ । ਸਚਾ—ਸਦਾ ਕਾਇਮ ਰਹਿਣ ਵਾਲਾ । ਸਚੁ—ਸਦਾ-ਥਿਰ ਹਰਿ-ਨਾਮ । ਪਿਰਮੁ—ਪ੍ਰੇਮ । ਆਵਈ—ਆਵੈ, ਆਉਂਦਾ । ਕਰਤਾਰਿ—ਕਰਤਾਰ ਨੇ । ਨਾਮ-ਰਤੇ—(ਸਮਾਸੀ) ਨਾਮ-ਰੰਗ ਦੇ ਰੰਗੇ ਹੋਏ ਮਨੁੱਖ । ਸੇ—ਉਹ (ਬਹੁ-ਵਚਨ) । ਧਨਵੰਤ—ਧਨ ਵਾਲੇ । ਨਿਰਧਨੁ—ਕੰਗਾਲ, ਧਨ-ਹੀਣ ।੨੬।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ ਪਿਆਰੇ ਗੁਰੂ ਦੀ ਸਰਨ ਪਏ ਰਹਿੰਦੇ ਹਨ, ਗੁਰੂ ਦੀ ਰਜ਼ਾ ਨੂੰ (ਸਿਰ-ਮੱਥੇ) ਮੰਨਦੇ ਹਨ, ਪਰਮਾਤਮਾ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਈ ਰੱਖਦੇ ਹਨ, ਪਰਮਾਤਮਾ ਦੇ ਨਾਮ-ਵਪਾਰ ਵਿਚ ਰੁੱਝੇ ਰਹਿੰਦੇ ਹਨ, ਉਹ ਮਨੁੱਖ ਇਸ ਲੋਕ ਵਿਚ ਅਤੇ ਪਰਲੋਕ ਵਿਚ ਸਤਕਾਰੇ ਜਾਂਦੇ ਹਨ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਉਸ ਸਦਾ-ਥਿਰ ਦਰਬਾਰ ਵਿਚ ਗੁਰੂ ਦੇ ਸ਼ਬਦ ਦੀ ਰਾਹੀਂ ਪਛਾਣੇ ਜਾਂਦੇ ਹਨ । ਉਹ ਮਨੁੱਖ ਸਦਾ-ਥਿਰ ਹਰਿ-ਨਾਮ ਦਾ ਵਣਜ (ਕਰਦੇ ਰਹਿੰਦੇ ਹਨ), ਸਦਾ-ਥਿਰ ਹਰਿ-ਨਾਮ ਹੀ ਆਤਮਕ ਖ਼ੁਰਾਕ ਦੇ ਤੌਰ ਤੇ ਵਰਤਦੇ ਰਹਿੰਦੇ ਹਨ, ਉਹਨਾਂ ਦੇ ਅੰਦਰ ਪਰਮਾਤਮਾ ਦਾ ਪ੍ਰੇਮ-ਪਿਆਰ (ਸਦਾ ਟਿਕਿਆ ਰਹਿੰਦਾ ਹੈ) । ਉਹਨਾਂ ਉਤੇ ਕਰਤਾਰ ਨੇ ਆਪ ਮਿਹਰ ਕੀਤੀ ਹੁੰਦੀ ਹੈ, ਮੌਤ (ਦਾ ਡਰ ਉਹਨਾਂ ਦੇ) ਨੇੜੇ ਨਹੀਂ ਢੁਕਦਾ (ਆਤਮਕ ਮੌਤ ਉਹਨਾਂ ਦੇ ਨੇੜੇ ਨਹੀਂ ਆਉਂਦੀ) ।

ਹੇ ਨਾਨਕ ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਧਨਵਾਨ ਹਨ, ਬਾਕੀ ਸਾਰਾ ਸੰਸਾਰ ਕੰਗਾਲ ਹੈ ।੨੬।

**ਜਨ ਕੀ ਟੇਕ ਹਰਿ ਨਾਮੁ ਹਰਿ, ਬਿਨੁ ਨਾਵੈ ਠਵਰ ਨ ਠਾਉ ॥ ਗੁਰਮਤੀ ਨਾਉ ਮਨਿ ਵਸੈ ਸਹਜੇ ਸਹਜਿ ਸਮਾਉ ॥ ਵਡਭਾਗੀ ਨਾਮੁ ਧਿਆਇਆ ਅਹਿਨਿਸਿ ਲਾਗਾ ਭਾਉ ॥ ਜਨ ਨਾਨਕੁ ਮੰਗੈ ਧੂੜਿ ਤਿਨ ਹਉ ਸਦ ਕੁਰਬਾਣੈ ਜਾਉ ॥੨੭॥ (ਪੰਨਾ ੧੪੧੬)**

**ਪਦ ਅਰਥ**:— ਟੇਕ—ਆਸਰਾ, ਸਹਾਰਾ । ਠਵਰ—ਥਾਂ । ਮਨਿ—ਮਨ ਵਿਚ । ਸਹਜੇ—ਆਤਮਕ ਅਡੋਲਤਾ ਵਿਚ ਹੀ । ਸਮਾਉ—ਲੀਨਤਾ । ਅਹਿ—ਦਿਨ । ਨਿਸਿ—ਰਾਤ । ਭਾਉ—ਪਿਆਰ । ਨਾਨਕ ਮੰਗੈ—ਨਾਨਕ ਮੰਗਦਾ ਹੈ (ਇਕ-ਵਚਨ) । ਹਉ—ਮੈਂ । ਸਦ—ਸਦਾ । ਜਾਉ—ਜਾਉਂ, ਮੈਂ ਜਾਂਦਾ ਹਾਂ ।੨੭।

**ਅਰਥ**:— ਹੇ ਭਾਈ ! ਪਰਮਾਤਮਾ ਦਾ ਨਾਮ (ਹੀ ਪਰਮਾਤਮਾ ਦੇ) ਸੇਵਕਾਂ ਦਾ ਸਹਾਰਾ ਹੈ, ਹਰਿ-ਨਾਮ ਤੋਂ ਬਿਨਾ (ਉਹਨਾਂ ਨੂੰ) ਕੋਈ ਹੋਰ ਆਸਰਾ ਨਹੀਂ ਸੁੱਝਦਾ । ਗੁਰੂ ਦੀ ਮਤਿ ਦੀ ਬਰਕਤਿ ਨਾਲ ਪਰਮਾਤਮਾ ਦਾ ਨਾਮ (ਉਹਨਾਂ ਦੇ) ਮਨ ਵਿਚ ਵੱਸਿਆ ਰਹਿੰਦਾ ਹੈ, ਹਰ ਵੇਲੇ ਆਤਮਕ ਅਡੋਲਤਾ ਵਿਚ (ਉਹਨਾਂ ਦੀ) ਲੀਨਤਾ ਰਹਿੰਦੀ ਹੈ । ਵੱਡੇ ਭਾਗਾਂ ਨਾਲ (ਉਹਨਾਂ ਨੇ ਦਿਨ ਰਾਤ ਪਰਮਾਤਮਾ ਦਾ) ਨਾਮ ਸਿਮਰਿਆ ਹੈ, ਦਿਨ ਰਾਤ ਉਹਨਾਂ ਦਾ ਪਿਆਰ (ਹਰਿ-ਨਾਮ ਨਾਲ) ਬਣਿਆ ਰਹਿੰਦਾ ਹੈ । ਦਾਸ ਨਾਨਕ ਉਹਨਾਂ ਦੇ ਚਰਨਾਂ ਦੀ ਧੂੜ (ਸਦਾ) ਮੰਗਦਾ ਹੈ (ਤੇ ਆਖਦਾ ਹੈ—ਹੇ ਭਾਈ !) ਮੈਂ ਉਹਨਾਂ ਤੋਂ ਸਦਾ ਸਦਕੇ ਜਾਂਦਾ ਹਾਂ ।੨੭।

**ਲਖ ਚਉਰਾਸੀਹ ਮੇਦਨੀ ਤਿਸਨਾ ਜਲਤੀ ਕਰੇ ਪੁਕਾਰ ॥ ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ ॥ ਬਿਨੁ ਹਰਿ ਸਾਂਤਿ ਨ ਆਵਈ ਕਿਸੁ ਆਗੈ ਕਰੀ ਪੁਕਾਰ ॥ ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ ॥ ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ ॥੨੮॥ (ਪੰਨਾ ੧੪੧੬)**

**ਪਦ ਅਰਥ**:— ਮੇਦਨੀ—ਧਰਤੀ । ਤਿਸਨਾ—ਮਾਇਆ ਦਾ ਲਾਲਚ । ਜਲਦੀ—ਸੜ ਰਹੀ । ਸਭ—ਸਾਰੀ ਲੁਕਾਈ ਵਿਚ । ਪਸਰਿਆ—ਖਿਲਰਿਆ ਹੋਇਆ ਹੈ । ਅੰਤੀ ਵਾਰ—ਅਖ਼ੀਰਲੇ ਵੇਲੇ । ਆਵਈ—ਆਵੈ, ਆਉਂਦੀ । ਕਰੀ—ਕਰੀਂ, ਮੈਂ ਕਰਾਂ । ਵਡਭਾਗੀ—ਵੱਡੇ ਭਾਗਾਂ ਨਾਲ । ਬੂਝਿਆ—ਸਮਝ ਲਿਆ । ਸਭ—ਸਾਰੀ । ਉਰਿ—ਹਿਰਦੇ ਵਿਚ । ਧਾਰਿ—ਰੱਖ ਕੇ ।੨੮।

**ਅਰਥ**:— ਹੇ ਭਾਈ ! ਚੌਰਾਸੀ ਲੱਖ ਜੂਨਾਂ ਦੇ ਜੀਵਾਂ ਵਾਲੀ ਇਹ ਧਰਤੀ ਤ੍ਰਿਸ਼ਨਾ (ਦੀ ਅੱਗ) ਵਿਚ ਸੜ ਰਹੀ ਹੈ ਅਤੇ ਪੁਕਾਰ ਕਰ ਰਹੀ ਹੈ । ਮਾਇਆ ਦਾ ਇਹ ਮੋਹ ਸਾਰੀ ਲੁਕਾਈ ਵਿਚ ਪ੍ਰਭਾਵ ਪਾ ਰਿਹਾ ਹੈ (ਪਰ ਇਹ ਮਾਇਆ) ਅਖ਼ੀਰਲੇ ਵੇਲੇ (ਕਿਸੇ ਦੇ ਭੀ) ਨਾਲ ਨਹੀਂ ਜਾਂਦੀ । ਪਰਮਾਤਮਾ ਦੇ ਨਾਮ ਤੋਂ ਬਿਨਾ (ਮਾਇਆ ਵਲੋਂ ਕਿਸੇ ਨੂੰ) ਸ਼ਾਂਤੀ (ਭੀ) ਨਹੀਂ ਆਉਂਦੀ । (ਗੁਰੂ ਤੋਂ ਬਿਨਾ) ਕਿਸ ਅੱਗੇ ਮੈਂ ਪੁਕਾਰ ਕਰਾਂ ? (ਮਾਇਆ ਦੇ ਮੋਹ ਤੋਂ ਹੋਰ ਕੋਈ ਛੁਡਾ ਨਹੀਂ ਸਕਦਾ) ।

ਵੱਡੇ ਭਾਗਾਂ ਨਾਲ (ਜਿਨ੍ਹਾਂ ਮਨੁੱਖਾਂ ਨੇ) ਗੁਰੂ ਲੱਭ ਲਿਆ, ਉਹਨਾਂ ਪਰਮਾਤਮਾ ਨਾਲ ਸਾਂਝ ਪਾ ਲਈ, ਉਹਨਾਂ ਪਰਮਾਤਮਾ ਦੇ ਗੁਣਾਂ ਨੂੰ ਆਪਣੇ ਮਨ ਵਿਚ ਵਸਾ ਲਿਆ । ਹੇ ਦਾਸ ਨਾਨਕ ! ਪਰਮਾਤਮਾ ਨੂੰ ਹਿਰਦੇ ਵਿਚ ਵਸਾਣ ਦੇ ਕਾਰਨ (ਉਹਨਾਂ ਦੇ ਅੰਦਰੋਂ) ਤ੍ਰਿਸ਼ਨਾ ਦੀ ਸਾਰੀ ਅੱਗ ਬੁੱਝ ਗਈ ।੨੮।

**ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥ ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥ ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ ॥ ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ ॥ ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ ॥੨੯॥ (ਪੰਨਾ ੧੪੧੬)**

**ਪਦ ਅਰਥ**:— ਅਸੀ—ਅਸੀ ਜੀਵ । ਖਤੇ—(ਖ਼ਤਾ—ਭੁੱਲ, ਗੁਨਾਹ) ਭੁੱਲਾਂ । ਪਾਰਾਵਾਰੁ—(ਭੁੱਲਾਂ ਦਾ) ਉਰਲਾ ਬੰਨਾ ਪਰਲਾ ਬੰਨਾ । ਹਰਿ—ਹੇ ਹਰੀ ! ਬਖਸਿ ਲੈਹੁ—ਮੁਆਫ਼ ਕਰ, ਖਿਮਾ ਕਰ । ਹਉ—ਹਉਂ, ਮੈਂ । ਗੁਨਹਗਾਰੁ—ਗੁਨਾਹੀਂ । ਲੇਖੈ—ਲੇਖੇ ਦੇ ਰਾਹੀਂ । ਵਾਰ—(ਬਖ਼ਸ਼ਸ਼ ਦੀ) ਵਾਰੀ । ਬਖਸਿ—ਬਖ਼ਸ਼ ਕੇ । ਤੁਠੈ ਗੁਰ—ਪ੍ਰਸੰਨ ਹੋਏ ਗੁਰੂ ਨੇ । ਕਿਲਵਿਖ—ਪਾਪ । ਕਟਿ—ਕੱਟ ਕੇ, ਦੂਰ ਕਰ ਕੇ । ਜੈਕਾਰੁ—ਇੱਜ਼ਤ, ਸੋਭਾ ।੨੯।

**ਅਰਥ**:— ਹੇ ਹਰੀ ! ਅਸੀ ਜੀਵ ਬਹੁਤ ਭੁੱਲਾਂ ਕਰਦੇ ਰਹਿੰਦੇ ਹਾਂ, (ਸਾਡੀਆਂ ਭੁੱਲਾਂ ਦਾ) ਅੰਤ ਨਹੀਂ ਪੈ ਸਕਦਾ, (ਸਾਡੀਆਂ ਭੁੱਲਾਂ ਦਾ) ਪਾਰਲਾ ਉਰਲਾ ਬੰਨਾ ਨਹੀਂ ਲੱਭਦਾ । ਤੂੰ ਮਿਹਰ ਕਰ ਕੇ ਆਪ ਹੀ ਬਖ਼ਸ਼ ਲੈ, ਮੈਂ ਪਾਪੀ ਹਾਂ, ਗੁਨਾਹਗਾਰ ਹਾਂ । ਹੇ ਪ੍ਰਭੂ ਜੀ ! (ਮੇਰੇ ਕੀਤੇ ਕਰਮਾਂ ਦੇ) ਲੇਖੇ ਦੀ ਰਾਹੀਂ ਤਾਂ (ਬਖ਼ਸ਼ਸ਼ ਹਾਸਲ ਕਰਨ ਦੀ ਮੇਰੀ) ਵਾਰੀ ਹੀ ਨਹੀਂ ਆ ਸਕਦੀ, ਤੂੰ (ਮੇਰੀਆਂ ਭੁੱਲਾਂ) ਬਖ਼ਸ਼ ਕੇ (ਮੈਨੂੰ ਆਪਣੇ ਚਰਨਾਂ ਵਿਚ) ਮਿਲਾਣ ਦੀ ਸਮਰਥਾ ਵਾਲਾ ਹੈਂ ।

ਹੇ ਭਾਈ ! (ਜਿਸ ਉੱਤੇ ਪ੍ਰਭੂ ਦੀ ਮਿਹਰ ਹੋਈ, ਉਸ ਦੇ ਅੰਦਰੋਂ) ਸਾਰੇ ਪਾਪ ਵਿਕਾਰ ਕੱਟ ਕੇ ਦਇਆਵਾਨ ਹੋਏ ਗੁਰੂ ਨੇ ਉਸ ਨੂੰ ਹਰਿ-ਪ੍ਰਭੂ ਮਿਲਾ ਦਿੱਤਾ ।

ਹੇ ਦਾਸ ਨਾਨਕ ! (ਆਖ—) ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹਨਾਂ ਨੂੰ (ਲੋਕ ਪਰਲੋਕ ਵਿਚ) ਇੱਜ਼ਤ ਮਿਲਦੀ ਆਈ ਹੈ ।੬੯।

**ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ ॥ ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ ॥ ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨ੍ਹਿ ॥ ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨ੍ਹਿ ॥੩੦॥ (ਪੰਨਾ ੧੪੧੬)**

**ਪਦ ਅਰਥ**:— ਵਿਛੁੜਿ—(ਪ੍ਰਭੂ ਤੋਂ) ਵਿੱਛੁੜ ਕੇ । ਵਿਛੁੜਿ ਵਿਛੁੜਿ—ਮੁੜ ਮੁੜ ਵਿੱਛੁੜ ਕੇ । ਭੈ—ਡਰ-ਅਦਬ ਵਿਚ । ਭਾਇ—ਪਿਆਰ ਵਿਚ । ਨਿਹਚਲੁ—ਅਡੋਲ । ਗੁਰਮੁਖਿ—ਗੁਰੂ ਦੀ ਰਾਹੀਂ । ਧਿਆਇ—ਸਿਮਰ ਕੇ । ਲਭੰਨਿ—ਲੱਭ ਲੈਂਦੇ ਹਨ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਖੋਜਿ—ਖੋਜ ਕੇ, ਢੂੰਢ ਕੇ । ਲਹੰਨ੍ਹਿ—ਲੱਭ ਲੈਂਦੇ ਹਨ ।੩੦।

**ਅਰਥ**:— ਹੇ ਭਾਈ ! (ਅਨੇਕਾਂ ਜਨਮਾਂ ਵਿਚ ਪਰਮਾਤਮਾ ਨਾਲੋਂ) ਮੁੜ ਮੁੜ ਵਿੱਛੁੜ ਕੇ ਜਿਹੜੇ ਮਨੁੱਖ (ਆਖ਼ਰ) ਗੁਰੂ ਦੇ ਡਰ-ਅਦਬ ਵਿਚ ਗੁਰੂ ਦੇ ਪ੍ਰੇਮ ਵਿਚ ਟਿਕ ਗਏ, ਉਹ ਗੁਰੂ ਦੀ ਰਾਹੀਂ ਪਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਜਨਮ ਮਰਨ ਦੇ ਗੇੜ ਵਲੋਂ ਅਡੋਲ ਹੋ ਗਏ ।

ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਸਾਧੂ ਗੁਰੂ ਦੀ ਸੰਗਤਿ ਹਾਸਲ ਹੋ ਜਾਂਦੀ ਹੈ, ਉਹ (ਉਸ ਸੰਗਤਿ ਵਿਚੋਂ) ਪਰਮਾਤਮਾ ਦੇ ਕੀਮਤੀ ਆਤਮਕ ਗੁਣ ਲੱਭ ਲੈਂਦੇ ਹਨ । ਪਰਮਾਤਮਾ ਦਾ ਅੱਤ ਕੀਮਤੀ ਨਾਮ-ਹੀਰਾ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ (ਸੰਗਤਿ ਵਿਚੋਂ) ਖੋਜ ਕੇ ਹਾਸਲ ਕਰ ਲੈਂਦੇ ਹਨ ।੩੦।

**ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ ॥ ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ ॥ ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ ॥ ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ ॥ ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ ॥ ਹਰਿ ਹਰਿ ਨਾਮੁ ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ ॥ ਸਤਿਗੁਰੁ ਸੇਵਨਿ ਆਪਣਾ ਹਉ ਸਦ ਬਲਿਹਾਰੀ ਤਾਸੁ ॥ ਨਾਨਕ ਤਿਨ ਮੁਖ ਉਜਲੇ ਜਿਨ ਅੰਤਰਿ ਨਾਮੁ ਪ੍ਰਗਾਸੁ ॥੩੧॥ (ਪੰਨਾ ੧੪੧੬)**

**ਪਦ ਅਰਥ**:— ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਨੇ । ਧਿਗੁ—ਫਿਟਕਾਰ-ਜੋਗ । ਵਾਸੁ—(ਜਗਤ ਵਿਚ) ਵਸੇਬਾ । ਜਿਸ ਦਾ—(ਸੰਬੰਧਕ 'ਦਾ' ਦੇ ਕਰਨ 'ਜਿਸੁ' ਦਾ ੁ ਉੱਡ ਗਿਆ ਹੈ) । ਮਨਿ—ਮਨ ਵਿਚ । ਗੁਣ ਤਾਸੁ—ਗੁਣਾਂ ਦਾ ਖ਼ਜ਼ਾਨਾ ਹਰੀ । ਸਬਦਿ—ਗੁਰੂ ਦੇ ਸ਼ਬਦ ਵਿਚ । ਭੇਦਿਓ—ਵਿੱਝਿਆ, ਪ੍ਰੋਤਾ ਗਿਆ । ਘਰ ਵਾਸੁ—(ਅਸਲ) ਘਰ ਦਾ ਵਾਸਾ । ਮਨ ਮੁਖੀਆ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ ਜੀਵ-ਇਸਤ੍ਰੀਆਂ । ਦੋਹਾਗਣੀ—ਛੁੱਟੜ, ਮੰਦੇ ਭਾਗਾਂ ਵਾਲੀਆਂ । ਆਵਣ ਜਾਣਿ—ਜੰਮਣ ਮਰਨ (ਦੇ ਗੇੜ) ਵਿਚ । ਮੁਈਆਸੁ—ਆਤਮਕ ਮੌਤੇ ਮਰੀਆਂ ਹੋਈਆਂ ।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੀਆਂ । ਸੁਹਾਗੁ—ਸੁਭਾਗ । ਮਸਤਕਿ—ਮੱਥੇ ਉੱਤੇ । ਮਣੀ—ਟਿੱਕਾ । ਉਰਿ—ਹਿਰਦੇ ਵਿਚ । ਹਿਰਦੈ—ਹਿਰਦੇ ਵਿਚ । ਪ੍ਰਗਾਸੁ—ਖਿੜਾਉ । ਸੇਵਨਿ—ਸੇਂਵਦੀਆਂ ਹਨ । ਹਉ—ਹਉਂ, ਮੈਂ । ਸਦ—ਸਦਾ । ਤਾਸੁ—ਉਹਨਾਂ ਤੋਂ । ਉਜਲੇ—ਰੌਸ਼ਨ । ਅੰਤਰਿ—ਅੰਦਰ ।੩੧।

**ਅਰਥ**:— ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਉਹਨਾਂ ਦਾ ਜੀਊਣਾ ਫਿਟਕਾਰ-ਜੋਗ, ਉਹਨਾਂ ਦਾ ਜਗਤ-ਵਸੇਬਾ ਫਿਟਕਾਰ-ਜੋਗ ਹੀ ਰਹਿੰਦਾ ਹੈ । ਉਹਨਾਂ ਦੇ ਮਨ ਵਿਚ ਗੁਣਾਂ ਦਾ ਖ਼ਜ਼ਾਨਾ ਉਹ ਪ੍ਰਭੂ ਨਹੀਂ ਟਿਕਿਆ, ਜਿਸ ਦਾ ਦਿੱਤਾ ਅੰਨ ਅਤੇ ਕੱਪੜਾ ਉਹ ਵਰਤਦੇ ਰਹਿੰਦੇ ਹਨ । ਉਹਨਾਂ ਦਾ ਇਹ ਮਨ (ਕਦੇ) ਗੁਰੂ ਦੇ ਸ਼ਬਦ ਵਿਚ ਨਹੀਂ ਜੁੜਦਾ । ਫਿਰ ਉਹਨਾਂ ਨੂੰ ਪ੍ਰਭੂ-ਚਰਨਾਂ ਦਾ ਨਿਵਾਸ ਕਿਵੇਂ ਹਾਸਲ ਹੋਵੇ ? ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੀਆਂ ਜੀਵ-ਇਸਤ੍ਰੀਆਂ ਬਦ-ਨਸੀਬ ਹੀ ਰਹਿੰਦੀਆਂ ਹਨ, ਉਹ ਜਨਮ-ਮਰਨ ਦੇ ਗੇੜ ਵਿਚ ਪਈਆਂ ਰਹਿੰਦੀਆਂ ਹਨ, ਉਹ ਸਦਾ ਆਤਮਕ ਮੌਤੇ ਮਰੀਆਂ ਰਹਿੰਦੀਆਂ ਹਨ ।

ਹੇ ਭਾਈ ! ਜਿਹੜੀਆਂ ਜੀਵ-ਇਸਤ੍ਰੀਆਂ ਗੁਰੂ ਦੇ ਸਨਮੁਖ ਹਨ (ਉਹਨਾਂ ਦੇ ਹਿਰਦੇ ਵਿਚ ਵੱਸਦਾ ਹਰਿ-) ਨਾਮ ਉਹਨਾਂ ਦੇ ਸਿਰ ਉਤੇ ਸੁਹਾਗ ਹੈ, ਉਹਨਾਂ ਦੇ ਮੱਥੇ ਉਤੇ ਟਿੱਕਾ ਲੱਗਾ ਹੋਇਆ ਹੈ । ਗੁਰੂ ਦੇ ਸਨਮੁਖ ਰਹਿਣ ਵਾਲੀਆਂ ਨੇ ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਵਸਾਇਆ ਹੁੰਦਾ ਹੈ ਉਹਨਾਂ ਦੇ ਹਿਰਦੇ ਦਾ ਕੌਲ-ਫੁੱਲ ਖਿੜਿਆ ਰਹਿੰਦਾ ਹੈ । ਉਹ ਜੀਵ-ਇਸਤ੍ਰੀਆਂ ਸਦਾ ਆਪਣੇ ਗੁਰੂ ਦੀ ਸਰਨ ਪਈਆਂ ਰਹਿੰਦੀਆਂ ਹਨ । ਮੈਂ ਉਹਨਾਂ ਤੋਂ ਸਦਾ ਸਦਕੇ ਹਾਂ । ਹੇ ਨਾਨਕ ! (ਆਖ—) ਜਿਨ੍ਹਾਂ ਦੇ ਹਿਰਦੇ ਵਿਚ (ਪਰਮਾਤਮਾ ਦਾ) ਨਾਮ (ਆਤਮਕ ਜੀਵਨ ਦਾ) ਚਾਨਣ (ਕਰੀ ਰੱਖਦਾ) ਹੈ ਉਹਨਾਂ ਦੇ ਮੂੰਹ (ਲੋਕ ਪਰਲੋਕ ਵਿਚ) ਰੌਸ਼ਨ ਰਹਿੰਦੇ ਹਨ ।੩੧।

**ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ ॥ ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ ॥ ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ ॥੩੨॥ (ਪੰਨਾ ੧੪੧੬)**

**ਪਦ ਅਰਥ**:— ਸਬਦਿ—(ਗੁਰੂ ਦੇ) ਸ਼ਬਦ ਦੀ ਰਾਹੀਂ । ਮਰੈ—(ਵਿਕਾਰਾਂ ਵਲੋਂ) ਮਰਦਾ ਹੈ, ਬੇ-ਹਿੱਸ ਹੋ ਜਾਂਦਾ ਹੈ । ਸਿਝੈ—ਕਾਮਯਾਬ ਹੁੰਦਾ ਹੈ । ਮੁਕਤਿ—ਵਿਕਾਰਾਂ ਤੋਂ ਖ਼ਲਾਸੀ । ਭੇਖ—ਧਾਰਮਿਕ ਪਹਿਰਾਵਾ । ਕਰਮ—(ਵਿਖਾਵੇ ਦੇ ਧਾਰਮਿਕ) ਕੰਮ । ਵਿਗੁਤੇ—ਖ਼ੁਆਰ ਹੁੰਦੇ ਹਨ । ਭਾਇ ਦੂਜੈ—ਮਾਇਆ ਦੇ ਪਿਆਰ ਵਿਚ । ਪਰਜ—ਸ੍ਰਿਸ਼ਟੀ । ਵਿਗੋਈ—ਖ਼ੁਆਰ ਹੁੰਦੀ ਹੈ । ਨ ਪਾਈਐ—ਨਹੀਂ ਮਿਲਦਾ । ਜੇ—ਭਾਵੇਂ । ਸਉ—ਸੌ ਵਾਰੀ ।੩੨।

**ਅਰਥ**:— ਹੇ ਭਾਈ ! (ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੀ ਰਾਹੀਂ (ਵਿਕਾਰਾਂ ਵਲੋਂ) ਮਰਦਾ ਹੈ ਉਹ ਮਨੁੱਖ ਹੀ (ਜ਼ਿੰਦਗੀ ਵਿਚ) ਕਾਮਯਾਬ ਹੁੰਦਾ ਹੈ । (ਗੁਰੂ ਦੇ) ਸ਼ਬਦ ਤੋਂ ਬਿਨਾ ਵਿਕਾਰਾਂ ਤੋਂ ਖ਼ਲਾਸੀ ਨਹੀਂ ਹੁੰਦੀ ।

ਜਿਹੜੇ ਮਨੁੱਖ ਨਿਰੇ ਵਿਖਾਵੇ ਦੇ ਧਾਰਮਿਕ ਪਹਿਰਾਵੇ ਹਨ ਅਤੇ ਵਿਖਾਵੇ ਦੇ ਹੀ ਧਾਰਮਿਕ ਕਰਮ ਕਰਦੇ ਹਨ, ਉਹ ਖ਼ੁਆਰ ਹੁੰਦੇ ਰਹਿੰਦੇ ਹਨ । ਹੇ ਭਾਈ ! ਮਾਇਆ ਦੇ ਮੋਹ ਵਿਚ ਫਸੇ ਰਹਿ ਕੇ ਦੁਨੀਆ ਖ਼ੁਆਰ ਹੁੰਦੀ ਹੈ । ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦੀ ਸਰਨ ਪੈਣ ਤੋਂ ਬਿਨਾ ਪਰਮਾਤਮਾ ਦਾ ਨਾਮ ਨਹੀਂ ਮਿਲਦਾ, ਭਾਵੇਂ ਕੋਈ ਮਨੁੱਖ ਸੌ ਵਾਰੀ ਤਾਂਘ ਪਿਆ ਕਰੇ ।੩੨।

**ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥ ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ ॥ ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ ॥ ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ ॥ ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ ॥ ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਚੀ ਸੋਇ ॥੩੩॥ (ਪੰਨਾ ੧੪੧੬-੧੪੧੭)**

**ਪਦ ਅਰਥ**:— ਨਾਉ—ਨਾਮਣਾ, ਵਡਿਆਈ । ਊਚੀ ਹੂ ਊਚਾ—ਉੱਚੇ ਤੋਂ ਉੱਚਾ, ਬਹੁਤ ਹੀ ਉੱਚਾ । ਨ ਸਕਈ—ਨ ਸਕੇ । ਸਉ ਲੋਚੈ—ਸੌ ਵਾਰੀ ਤਾਂਘ ਕਰੇ । ਮੁਖਿ—ਮੂੰਹੋਂ, ਜ਼ਬਾਨੀ ਗੱਲਾਂ ਕਰਨ ਨਾਲ । ਸੰਜਮ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੇ ਜਤਨ । ਨ ਹੋਵਈ—ਨ ਹੋਵੈ, ਨਹੀਂ ਹੁੰਦਾ । ਕਰਿ—ਕਰ ਕੇ । ਭੇਖ—ਧਾਰਮਿਕ ਪਹਿਰਾਵੇ । ਸਭ ਕੋਈ—ਹਰ ਕੋਈ, ਹਰੇਕ ਸਾਧੂ । ਜਾਇ ਚੜੈ—(ਪ੍ਰਭੂ ਚਰਨਾਂ ਵਿਚ) ਜਾ ਅੱਪੜਦਾ ਹੈ । ਕਰਮਿ—(ਪ੍ਰਭੂ ਦੀ) ਬਖ਼ਸ਼ਸ਼ ਨਾਲ । ਅੰਤਰਿ—ਹਿਰਦੇ ਵਿਚ । ਵੀਚਾਰੈ—ਵੀਚਾਰਦਾ ਹੈ ਮਨ ਵਿਚ ਵਸਾਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਮਰੈ—ਵਿਕਾਰ ਵਲੋਂ ਹਟਦਾ ਹੈ । ਮਾਨੀਐ—ਪਤੀਜ ਜਾਂਦਾ ਹੈ । ਸਾਚੇ—ਸਾਚਿ, ਸਦਾ-ਥਿਰ ਪ੍ਰਭੂ ਵਿਚ (ਟਿਕਿਆਂ) । ਸਾਚੀ—ਸਦਾ ਕਾਇਮ ਰਹਿਣ ਵਾਲੀ । ਸੋਇ—ਸੋਭਾ ।੩੩।

**ਅਰਥ**:— ਹੇ ਭਾਈ ! ਪਰਮਾਤਮਾ ਦਾ ਨਾਮਣਾ ਬਹੁਤ ਵੱਡਾ ਹੈ, ਬੇਅੰਤ ਉੱਚਾ ਹੈ । ਭਾਵੇਂ ਕੋਈ ਮਨੁੱਖ ਸੌ ਵਾਰੀ ਤਾਂਘ ਕਰੇ, ਉਸ ਦੇ ਨਾਮਣੇ ਤਕ ਕੋਈ ਪਹੁੰਚ ਨਹੀਂ ਸਕਦਾ । ਹਰੇਕ ਸਾਧੂ ਧਾਰਮਿਕ ਪਹਿਰਾਵਾ ਪਹਿਨ ਕੇ ਤਾਂ ਪਿਆ ਫਿਰਦਾ ਹੈ (ਤੇ ਸਮਝਦਾ ਹੋਵੇਗਾ ਕਿ ਇਸ ਤਰ੍ਹਾਂ ਉੱਚੇ ਜੀਵਨ ਵਿਚ ਮੈਂ ਪਰਮਾਤਮਾ ਦੀ ਉੱਚਤਾ ਤਕ ਪਹੁੰਚ ਗਿਆ ਹਾਂ, ਪਰ) ਇੰਦ੍ਰਿਆਂ ਨੂੰ ਵੱਸ ਕਰਨ ਦੀਆਂ ਨਿਰੀਆਂ ਜ਼ਬਾਨੀ ਗੱਲਾਂ ਕੀਤਿਆਂ ਕੋਈ ਮਨੁੱਖ ਸੁੱਚੇ ਜੀਵਨ ਵਾਲਾ ਨਹੀਂ ਬਣ ਜਾਂਦਾ ।

ਹੇ ਭਾਈ ! ਜਿਹੜਾ ਕੋਈ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਵਸਾਂਦਾ ਹੈ ਉਸ ਦੇ ਅੰਦਰ ਪਰਮਾਤਮਾ ਆ ਵੱਸਦਾ ਹੈ । (ਗੁਰੂ ਦਾ ਸ਼ਬਦ ਹੀ ਹੈ) ਗੁਰੂ ਦੀ (ਦੱਸੀ ਹੋਈ) ਪੌੜੀ (ਜਿਸ ਦੀ ਸਹਾਇਤਾ ਨਾਲ ਮਨੁੱਖ ਪ੍ਰਭੂ ਦੇ ਚਰਨਾਂ ਤਕ) ਜਾ ਪਹੁੰਚਦਾ ਹੈ, (ਪਰ ਇਹ 'ਗੁਰ ਕੀ ਪਉੜੀ' ਪਰਮਾਤਮਾ ਦੀ) ਮਿਹਰ ਨਾਲ ਹੀ ਮਿਲਦੀ ਹੈ ।

ਹੇ ਨਾਨਕ ! (ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੀ ਰਾਹੀਂ (ਵਿਕਾਰਾਂ ਵਲੋਂ) ਮਰਦਾ ਹੈ, ਉਸ ਦਾ ਮਨ (ਪਰਮਾਤਮਾ ਦੀ ਯਾਦ ਵਿਚ) ਗਿੱਝ ਜਾਂਦਾ ਹੈ, ਸਦਾ-ਥਿਰ ਪ੍ਰਭੂ ਵਿਚ ਲੀਨ ਰਿਹਾਂ ਉਸ ਨੂੰ ਸਦਾ ਕਾਇਮ ਰਹਿਣ ਵਾਲੀ ਸੋਭਾ ਮਿਲਦੀ ਹੈ ।੩੩।

**ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ ॥ ਮੇਰਾ ਮੇਰਾ ਕਰਦੇ ਪਚਿ ਮੁਏ ਹਉਮੈ ਕਰਤ ਵਿਹਾਇ ॥ ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ ॥ ਜੋ ਧੁਰਿ ਲਿਖਿਆ ਸੁ ਕਮਾਵਣਾ**

**ਕਰਣਾ ਕਛੂ ਨ ਜਾਇ ॥ ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭੁ ਦੇਖਿਆ ਬ੍ਰਹਮੁ ਸੁਭਾਇ ॥ ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ ॥੩੪॥ (ਪੰਨਾ ੧੪੧੭)**

ਪਦ ਅਰਥ:— ਸਾਗਰੁ-ਸਮੁੰਦਰ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ ਜ਼ਹਰ । ਦੁਤਰੁ—(ਦੁੱਤਰ) ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ । ਪਚਿ—(ਤ੍ਰਿਸ਼ਨਾ ਦੀ ਅੱਗ ਵਿਚ) ਸੜ ਕੇ । ਮੁਏ—ਆਤਮਕ ਮੌਤ ਮਰ ਗਏ । ਵਿਹਾਇ—(ਉਮਰ) ਬੀਤਦੀ ਹੈ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਉਰਵਾਰੁ—(ਸਮੁੰਦਰ ਦਾ) ਉਰਲਾ ਬੰਨਾ । ਪਾਰੁ—ਪਾਰਲਾ ਕੰਢਾ । ਰਹੇ ਲਪਟਾਇ—(ਮੋਹ ਨਾਲ) ਚੰਬੜ ਰਹੇ ਹਨ । ਧੁਰਿ—ਧੁਰ ਦਰਗਾਹ ਤੋਂ । ਸੁ—ਉਹ (ਲੇਖ) । ਗਿਆਨੁ—ਆਤਮਕ ਜੀਵਨ ਦੀ ਸੂਝ । ਮਨਿ—ਮਨ ਵਿਚ । ਸਭੁ—ਹਰ ਥਾਂ, ਸਾਰੀ ਸ੍ਰਿਸ਼ਟੀ ਵਿਚ । ਸੁਭਾਇ—ਪ੍ਰੇਮ ਦੀ ਰਾਹੀਂ । ਸਤਿਗੁਰਿ—ਸਤਿਗੁਰੂ ਵਿਚ । ਬੋਹਿਥੈ—ਜਹਾਜ਼ ਵਿਚ । ਸਤਿਗੁਰਿ ਬੋਹਿਥੈ—ਗੁਰੂ-ਜਹਾਜ਼ ਵਿਚ । ਤੇ—ਤਿਨ, ਉਹਨਾਂ ਨੂੰ । ਭਉਜਲਿ—ਸੰਸਾਰ-ਸਮੁੰਦਰ ਵਿਚ (ਡੁੱਬਦਿਆਂ ਨੂੰ) ।੩੪।

**ਅਰਥ**:— ਹੇ ਭਾਈ ! ਮਾਇਆ ਦਾ ਮੋਹ (ਮਨੁੱਖ ਦੀ ਜਿੰਦ ਵਾਸਤੇ) ਦੁੱਖ (ਦਾ ਮੂਲ) ਹੈ (ਮਾਨੋ, ਦੁੱਖਾਂ ਦਾ) ਸਮੁੰਦਰ ਹੈ, ਆਤਮਕ ਮੌਤ ਲਿਆਉਣ ਵਾਲੀ ਜ਼ਹਰ (-ਭਰਿਆ ਸਮੁੰਦਰ) ਹੈ, ਇਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ, ਪਾਰ ਲੰਘਿਆ ਨਹੀਂ ਜਾ ਸਕਦਾ । 'ਮੇਰਾ (ਧਨ), ਮੇਰਾ (ਧਨ)' ਆਖਦੇ (ਜੀਵ ਤ੍ਰਿਸ਼ਨਾ ਦੀ ਅੱਗ ਵਿਚ) ਸੜ ਸੜ ਕੇ ਆਤਮਕ ਮੌਤ ਸਹੇੜੀ ਰੱਖਦੇ ਹਨ, 'ਹਉਂ, ਹਉਂ' ਕਰਦਿਆਂ (ਜੀਵਾਂ ਦੀ ਉਮਰ) ਗੁਜ਼ਰਦੀ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਨੂੰ (ਮੋਹ ਦੇ ਸਮੁੰਦਰ ਦਾ) ਨਾਹ ਉਰਲਾ ਕੰਢਾ ਲੱਭਦਾ ਹੈ ਨਾਂਹ ਪਾਰਲਾ ਕੰਢਾ । (ਇਸ ਸਮੁੰਦਰ ਦੇ) ਅੱਧ ਵਿਚ ਹੀ (ਗੋਤੇ ਖਾਂਦੇ ਮੋਹ ਨਾਲ) ਚੰਬੜੇ ਰਹਿੰਦੇ ਹਨ । ਪਰ ਜੀਵ ਭੀ ਕੀਹ ਕਰਨ ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ) ਧੁਰ ਦਰਗਾਹ ਤੋਂ ਜਿਹੜਾ ਲੇਖ (ਜੀਵ ਦੇ ਮੱਥੇ ਉੱਤੇ) ਲਿਖਿਆ ਜਾਂਦਾ ਹੈ, ਉਹ ਲੇਖ ਕਮਾਣਾ ਹੀ ਪੈਂਦਾ ਹੈ (ਆਪਣੀ ਅਕਲ ਦੇ ਆਸਰੇ ਉਸ ਲੇਖ ਤੋਂ ਬਚਣ ਲਈ) ਕੋਈ ਉੱਦਮ ਨਹੀਂ ਕੀਤਾ ਜਾ ਸਕਦਾ ।

ਗੁਰੂ ਦੀ ਮਤਿ ਤੁਰ ਕੇ (ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਨਾਲ ਬਣੀ ਡੂੰਘੀ ਸਾਂਝ (ਦਾ) ਰਤਨ ਆ ਵੱਸਦਾ ਹੈ, ਪ੍ਰਭੂ-ਪ੍ਰੇਮ ਦੀ ਰਾਹੀਂ ਉਹ ਮਨੁੱਖ ਸਾਰੀ ਲੁਕਾਈ ਵਿਚ ਪ੍ਰਭੂ ਨੂੰ ਹੀ ਵੇਖਦਾ ਹੈ । ਹੇ ਨਾਨਕ ! ਵੱਡੇ ਭਾਗਾਂ ਨਾਲ ਹੀ (ਕੋਈ ਮਨੁੱਖ) ਗੁਰੂ-ਜਹਾਜ਼ ਵਿਚ ਸਵਾਰ ਹੁੰਦਾ ਹੈ (ਤੇ, ਜਿਹੜੇ ਮਨੁੱਖ ਗੁਰੂ-ਜਹਾਜ਼ ਵਿਚ ਚੜ੍ਹਦੇ ਹਨ, ਗੁਰੂ ਦੇ ਦੱਸੇ ਰਾਹ ਉਤੇ ਤੁਰਦੇ ਹਨ) ਉਹਨਾਂ ਸੰਸਾਰ-ਸਮੁੰਦਰ ਵਿਚ (ਡੁੱਬਦਿਆਂ ਨੂੰ ਗੁਰੂ) ਪਾਰ ਲੰਘਾ ਲੈਂਦਾ ਹੈ ।੩੪।

**ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ ॥ ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ ॥ ਤਿਸਨਾ ਬੁਝੈ ਤਿਪਤਿ ਹੋਇ ਹਰਿ ਕੈ ਨਾਇ ਪਿਆਰਿ ॥ ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ ॥੩੫॥ (ਪੰਨਾ ੧੪੧੭)**

**ਪਦ ਅਰਥ**:— ਦਾਤਾ—(ਨਾਮ ਦੀ) ਦਾਤਿ ਦੇਣ ਵਾਲਾ । ਕੋ—ਕੋਈ (ਪੜਨਾਂਵ) । ਦੇਇ—ਦੇਂਦਾ ਹੈ । ਆਧਾਰੁ—ਆਸਰਾ । ਤੇ—ਤੋਂ । ਮਨਿ—ਮਨ ਵਿਚ । ਵਸੈ—ਆ ਵੱਸਦਾ ਹੈ । ਉਰਿ—ਹਿਰਦੇ ਵਿਚ । ਧਾਰਿ—ਧਾਰ ਕੇ, ਟਿਕਾ ਕੇ । ਬੁਝੈ—(ਅੱਗ) ਬੁੱਝ ਜਾਂਦੀ ਹੈ । ਤਿਪਤਿ—ਤ੍ਰਿਪਤੀ, ਸ਼ਾਂਤੀ, ਰਜੇਵਾਂ । ਕੈ ਨਾਇ—ਦੇ ਨਾਮ ਵਿਚ । ਕੈ ਪਿਆਰ—ਦੇ ਪਿਆਰ ਵਿਚ । ਗੁਰਮੁਖਿ—ਗੁਰੂ ਦੀ ਰਾਹੀਂ ।੩੫।

**ਅਰਥ**:— ਹੇ ਭਾਈ ! ਗੁਰੂ ਤੋਂ ਬਿਨਾ (ਪਰਮਾਤਮਾ ਦੇ ਨਾਮ ਦੀ) ਦਾਤਿ ਦੇਣ ਵਾਲਾ ਹੋਰ ਕੋਈ ਨਹੀਂ ਹੈ, ਉਹ ਗੁਰੂ ਹੀ ਪਰਮਾਤਮਾ ਦਾ ਨਾਮ (ਜ਼ਿੰਦ ਲਈ) ਆਸਰਾ ਦੇਂਦਾ ਹੈ । ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦਾ ਨਾਮ (ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ, (ਮਨੁੱਖ ਹਰਿ-ਨਾਮ ਨੂੰ ਆਪਣੇ) ਹਿਰਦੇ ਵਿਚ ਵਸਾਈ ਰੱਖਦਾ ਹੈ । ਹਰੀ ਦੇ ਨਾਮ ਦੀ ਰਾਹੀਂ, ਹਰੀ ਦੇ ਪਿਆਰ ਦੀ ਰਾਹੀਂ (ਮਨੁੱਖ ਦੇ ਅੰਦਰੋਂ) ਤ੍ਰਿਸ਼ਨਾ (ਦੀ ਅੱਗ) ਬੁੱਝ ਜਾਂਦੀ ਹੈ, (ਮਨੁੱਖ ਦੇ ਅੰਦਰ ਮਾਇਆ ਵਲੋਂ) ਤ੍ਰਿਪਤੀ ਹੋ ਜਾਂਦੀ ਹੈ ।

ਹੇ ਨਾਨਕ ! ਗੁਰੂ ਦੀ ਸਰਨ ਪਿਆਂ (ਪਰਮਾਤਮਾ ਦਾ ਨਾਮ) ਪ੍ਰਾਪਤ ਹੋ ਜਾਂਦਾ ਹੈ । (ਗੁਰੂ ਦੀ ਸਰਨ ਪਿਆਂ) ਪਰਮਾਤਮਾ (ਸੇਵਕ ਉੱਤੇ) ਆਪਣੀ ਮਿਹਰ ਕਰਦਾ ਹੈ ।੩੫।

**ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ ॥ ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ ॥ ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ ॥੩੬॥ (ਪੰਨਾ ੧੪੧੭)**

**ਪਦ ਅਰਥ**:— ਬਰਲਿਆ—ਝੱਲਾ ਹੋ ਰਿਹਾ ਹੈ । ਕਹਣਾ ਕਛੂ ਨ ਜਾਇ—ਕੁਝ ਕਿਹਾ ਨਹੀਂ ਜਾ ਸਕਦਾ, ਕੋਈ ਪੇਸ਼ ਨਹੀਂ ਜਾਂਦੀ । ਰਖੇ—ਰੱਖਿਆ ਕਰਦਾ ਹੈ । ਸੇ—ਉਹ (ਬਹੁ-ਵਚਨ) । ਉਬਰੇ—ਬਚ ਗਏ । ਸਬਦ—ਗੁਰੂ ਦੇ ਸ਼ਬਦ ਵਿਚ । ਲਿਵ—ਲਗਨ । ਲਿਵ ਲਾਇ ਰਹੇ—ਸੁਰਤਿ ਜੋੜੀ ਰੱਖਦੇ ਹਨ । ਨਾਨਕ—ਹੇ ਨਾਨਕ ! ਸਭ ਕਿਛੁ—ਹਰੇਕ ਗੱਲ । ਜਿਨਿ—ਜਿਸ (ਕਰਤਾਰ) ਨੇ । ਬਣਤ—ਮਰਯਾਦਾ ।੩੬।

ਅਰਥ:— ਹੇ ਭਾਈ ! ਗੁਰੂ ਦੇ ਸ਼ਬਦ ਤੋਂ ਵਾਂਜਿਆਂ ਰਹਿ ਕੇ ਜਗਤ (ਮਾਇਆ ਦੇ ਪਿੱਛੇ) ਝੱਲਾ ਹੋਇਆ ਫਿਰਦਾ ਹੈ, ਕਿਸੇ ਦੀ ਕੋਈ ਪੇਸ਼ ਨਹੀਂ ਜਾਂਦੀ । ਜਿਨ੍ਹਾਂ ਦੀ ਰੱਖਿਆ ਪਰਮਾਤਮਾ ਨੇ ਆਪ ਕੀਤੀ, ਉਹ (ਮਾਇਆ ਦੇ ਅਸਰ ਤੋਂ) ਬਚ ਗਏ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜੀ ਰੱਖਦੇ ਹਨ ।

ਹੇ ਨਾਨਕ ! ਜਿਸ (ਕਰਤਾਰ) ਨੇ ਇਹ ਸਾਰੀ ਮਰਯਾਦਾ ਕਾਇਮ ਕਰ ਰੱਖੀ ਹੈ, ਉਹ ਹੀ ਇਸ ਸਾਰੇ ਭੇਤ ਨੂੰ ਜਾਣਦਾ ਹੈ ।੩੬।

**ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ ॥ ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥ ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥ ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥੩੭॥ (ਪੰਨਾ ੧੪੧੭)**

**ਪਦ ਅਰਥ**:— ਹੋਮ—ਹਵਨ । ਸਭਿ—ਸਾਰੇ । ਤੀਰਥਾ—ਤੀਰਥ (-ਇਸ਼ਨਾਨ) । ਪੜ੍ਹਿ—ਪੜ੍ਹ ਕੇ । ਬਿਖੁ ਮਾਇਆ—ਆਤਮਕ ਮੌਤ ਲਿਆਉਣ ਵਾਲੀ ਮਾਇਆ ਜ਼ਹਰ । ਮਿਟਈ—ਮਿਟੈ, ਮਿਟਦਾ । ਆਵਣੁ ਜਾਣੁ—ਜੰਮਣ ਮਰਨ (ਦਾ ਗੇੜ) । ਸਤਿਗੁਰ ਮਿਲਿਐ—ਜੇ ਗੁਰੂ ਮਿਲ ਪਏ । ਸੁਜਾਣੁ—ਸਿਆਣਾ । ਸੇਵਿਆ—ਸੇਵਾ-ਭਗਤੀ ਕੀਤੀ । ਸਦ—ਸਦਾ ।੩੭।

**ਅਰਥ**:— ਹੇ ਭਾਈ ! ਪੰਡਿਤ ਲੋਕ ਹਵਨ ਕਰ ਕੇ, ਜੱਗ ਕਰ ਕੇ, ਸਾਰੇ ਤੀਰਥ-ਇਸ਼ਨਾਨ ਕਰ ਕੇ, ਪੁਰਾਣ (ਆਦਿਕ ਧਰਮ-ਪੁਸਤਕ) ਪੜ੍ਹ ਕੇ ਥੱਕ ਜਾਂਦੇ ਹਨ, (ਪਰ, ਫਿਰ ਭੀ) ਆਤਮਕ ਮੌਤ ਲਿਆਉਣ ਵਾਲੀ ਮਾਇਆ-ਜ਼ਹਰ ਦਾ ਮੋਹ (ਉਹਨਾਂ ਦੇ ਅੰਦਰੋਂ) ਮਿਟਦਾ ਨਹੀਂ, ਹਉਮੈ ਵਿਚ (ਫਸੇ ਰਹਿਣ ਦੇ ਕਾਰਣ ਉਹਨਾਂ ਦਾ) ਜਨਮ ਮਰਨ (ਦਾ ਗੇੜ ਬਣਿਆ ਰਹਿੰਦਾ ਹੈ) ।

ਪਰ, ਹੇ ਭਾਈ ! ਜੇ ਗੁਰੂ ਮਿਲ ਪਏ (ਤਾਂ ਗੁਰੂ ਦੀ ਸਰਨ ਪੈ ਕੇ ਜਿਸ ਮਨੁੱਖ ਨੇ) ਅੰਤਰਜਾਮੀ ਅਕਾਲ ਪੁਰਖ ਦਾ ਨਾਮ ਜਪਿਆ (ਉਸ ਦੇ ਅੰਦਰੋਂ ਵਿਕਾਰਾਂ ਦੀ) ਮੈਲ ਲਹਿ ਗਈ । ਦਾਸ ਨਾਨਕ ਉਹਨਾਂ ਮਨੁੱਖਾਂ ਤੋਂ ਸਦਾ ਸਦਕੇ ਜਾਂਦਾ ਹੈ, ਜਿਨ੍ਹਾਂ ਨੇ ਸਦਾ ਪਰਮਾਤਮਾ ਦੀ ਸੇਵਾ ਭਗਤੀ ਕੀਤੀ ।੩੭।

**ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ ॥ ਮਨਮੁਖਿ ਅਸਥਿਰੁ ਨਾ ਥੀਐ ਮਰਿ ਬਿਨਸਿ ਜਾਇ ਖਿਨ ਵਾਰ ॥ ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ॥ ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥੩੮॥ (ਪੰਨਾ ੧੪੧੭)**

**ਪਦ ਅਰਥ**:— ਚਿਤਵਦੇ—ਚੇਤੇ ਕਰਦੇ ਰਹਿੰਦੇ ਹਨ (ਬਹੁ-ਵਚਨ) । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਇਕ-ਵਚਨ) । ਅਸਥਿਰੁ—ਅਡੋਲ-ਚਿੱਤ । ਨਾ ਥੀਐ—ਨਹੀਂ ਹੁੰਦਾ (ਇਕ-ਵਚਨ) । ਮਰਿ—ਮਰ ਕੇ । ਮਰਿ ਬਿਨਸਿ ਜਾਇ—ਮਰ ਕੇ ਮਰਦਾ ਹੈ, ਮੁੜ ਮੁੜ ਮਰਦਾ ਹੈ, ਮੁੜ ਮੁੜ ਆਤਮਕ ਮੌਤੇ ਮਰਦਾ ਰਹਿੰਦਾ ਹੈ । ਖਿਨ ਵਾਰ—ਖਿਨ ਖਿਨ ਵਾਰ ਵਾਰ, ਹਰ ਵੇਲੇ । ਭਾਗੁ—ਕਿਸਮਤ । ਤਜੈ—ਤਿਆਗਦਾ ਹੈ । ਜਪਿ—ਜਪ ਕੇ । ਵੀਚਾਰੁ—ਸੋਚ ਦਾ ਧੁਰਾ ।੩੮।

**ਅਰਥ**:— ਹੇ ਭਾਈ ! (ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ) ਸਦਾ ਮਾਇਆ ਦਾ ਮੋਹ ਹੀ ਚੇਤੇ ਕਰਦੇ ਰਹਿੰਦੇ ਹਨ, ਅਨੇਕਾਂ ਆਸਾਂ ਬਣਾਂਦੇ ਰਹਿੰਦੇ ਹਨ, ਲੋਭ ਚਿਤਵਦੇ ਹਨ, ਵਿਕਾਰ ਚਿਤਵਦੇ ਰਹਿੰਦੇ ਹਨ । (ਤਾਹੀਏਂ) ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਕਦੇ) ਅਡੋਲ-ਚਿੱਤ ਨਹੀਂ ਹੁੰਦਾ, ਉਹ ਹਰ ਵੇਲੇ ਆਤਮਕ ਮੌਤੇ ਮਰਦਾ ਰਹਿੰਦਾ ਹੈ । ਜਿਸ ਮਨੁੱਖ ਦੀ ਕਿਸਮਤ ਜਾਗ ਪਏ, ਉਸ ਨੂੰ ਗੁਰੂ ਮਿਲ ਪੈਂਦਾ ਹੈ, ਉਹ ਮਨੁੱਖ ਹਉਮੈ ਤਿਆਗ ਦੇਂਦਾ ਹੈ, ਵਿਕਾਰ ਛੱਡ ਦੇਂਦਾ ਹੈ । ਹੇ ਨਾਨਕ ! ਜਿਹੜੇ ਮਨੁੱਖਾਂ ਨੇ ਗੁਰੂ ਦੇ ਸ਼ਬਦ ਨੂੰ (ਆਪਣੀ) ਸੋਚ ਦਾ ਧੁਰਾ ਬਣਾ ਲਿਆ, ਉਹ ਪਰਮਾਤਮਾ ਦਾ ਨਾਮ ਜਪ ਕੇ ਆਤਮਕ ਆਨੰਦ ਮਾਣਨ ਲੱਗ ਪਏ ।੩੮।

**ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥੩੯॥ (ਪੰਨਾ ੧੪੧੭)**

**ਪਦ ਅਰਥ**:— ਨ ਹੋਵਈ—ਨ ਹੋਵੈ, ਨਹੀਂ ਹੋ ਸਕਦੀ । ਨਾਮਿ—ਨਾਮ ਵਿਚ । ਕੈ ਹੇਤਿ—ਦੇ ਪਿਆਰ ਵਿਚ । ਕੈ ਪਿਆਰਿ—ਦੇ ਪਿਆਰ ਵਿਚ ।੩੯।

**ਅਰਥ**:— ਹੇ ਭਾਈ ! ਗੁਰੂ (ਦੀ ਸਰਨ ਪੈਣ) ਤੋਂ ਬਿਨਾ (ਪਰਮਾਤਮਾ ਦੀ) ਭਗਤੀ ਨਹੀਂ ਹੋ ਸਕਦੀ, (ਪਰਮਾਤਮਾ ਦੇ) ਨਾਮ ਵਿਚ ਪਿਆਰ ਨਹੀਂ ਬਣ ਸਕਦਾ । ਹੇ ਦਾਸ ਨਾਨਕ ! (ਆਖ—ਹੇ ਭਾਈ !) ਗੁਰੂ ਦੇ ਪ੍ਰੇਮ-ਪਿਆਰ ਵਿਚ (ਰਹਿ ਕੇ ਹੀ ਪਰਮਾਤਮਾ ਦਾ ਨਾਮ) ਸਿਮਰਿਆ ਜਾ ਸਕਦਾ ਹੈ ।੩੯।

**ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥ ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥ ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ॥ ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ ॥ ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ ॥ ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ ॥੪੦॥ (ਪੰਨਾ ੧੪੧੭)**

**ਪਦ ਅਰਥ**:— ਨ ਕੀਜੈ—ਨਹੀਂ ਕਰਨਾ ਚਾਹੀਦਾ । ਵੇਸਾਹੁ—ਇਤਬਾਰ । ਜੇਕਾ ਪਾਰਿ—ਜਿੱਥੋਂ ਤਕ । ਵਸਾਇ—ਵੱਸ (ਚੱਲ ਸਕੇ) । ਅੰਤਿ ਕਾਲਿ—ਅਖ਼ੀਰਲੇ ਵੇਲੇ । ਧੁਹੈ—ਧੋਖਾ ਦੇ ਜਾਂਦਾ ਹੈ । ਹਥੁ ਨ ਪਾਇ—(ਕੋਈ ਹੋਰ) ਹੱਥ ਨਹੀਂ ਪਾ ਸਕਦਾ, ਮਦਦ ਨਹੀਂ ਕਰ ਸਕਦਾ । ਮਨੁਮੁਖ—ਆਪਣੇ ਮਨ ਦੇ ਪਿੱਛੇ ਤੁਰਨ

ਵਾਲਾ । ਸੇਤੀ—ਨਾਲ । ਸੰਗੁ—ਸਾਥ, ਮੇਲ । ਮੁਹਿ—ਮੂੰਹ ਉੱਤੇ । ਜਾਸਨਿ—ਜਾਣਗੇ, ਜਾਂਦੇ ਹਨ । ਗਵਾਇ—ਵਿਅਰਥ ਗਵਾ ਕੇ । ਪ੍ਰਭ—ਹੇ ਪ੍ਰਭੂ ! ਮਨਿ—ਮਨ ਵਿਚ । ਗਾਇ—ਗਾ ਕੇ ।੪੦।

**ਅਰਥ**:— ਹੇ ਭਾਈ ! ਜਿੱਥੋਂ ਤਕ ਹੋ ਸਕੇ, ਕਿਸੇ ਲਾਲਚੀ ਮਨੁੱਖ ਦਾ ਇਤਬਾਰ ਨਹੀਂ ਕਰਨਾ ਚਾਹੀਦਾ, (ਲਾਲਚੀ ਮਨੁੱਖ) ਆਖ਼ਰ ਉਸ ਥਾਂ ਧੋਖਾ ਦੇ ਜਾਂਦਾ ਹੈ, ਜਿੱਥੇ ਕੋਈ ਮਦਦ ਨਾਹ ਕਰ ਸਕੇ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਨਾਲ (ਜਿਹੜਾ ਮਨੁੱਖ) ਸਾਥ ਬਣਾਈ ਰੱਖਦਾ ਹੈ, (ਉਹ ਭੀ (ਆਪਣੇ) ਮੂੰਹ ਉਤੇ (ਬਦਨਾਮੀ ਦੀ) ਕਾਲਖ ਲਾਂਦਾ ਹੈ (ਬਦਨਾਮੀ ਦਾ) ਦਾਗ਼ ਲਾਂਦਾ ਹੈ । ਉਹਨਾਂ ਲਾਲਚੀ ਮਨੁੱਖਾਂ ਦੇ ਮੂੰਹ (ਬਦਨਾਮੀ ਦੀ ਕਾਲਖ ਨਾਲ) ਕਾਲੇ ਹੋਏ ਰਹਿੰਦੇ ਹਨ, ਉਹ ਮਨੁੱਖਾ ਜਨਮ ਵਿਅਰਥ ਗਵਾ ਕੇ (ਜਗਤ ਤੋਂ) ਜਾਂਦੇ ਹਨ ।

ਹੇ ਪ੍ਰਭੂ ! (ਆਪਣੀ) ਸਾਧ ਸੰਗਤਿ ਵਿਚ ਮਿਲਾਈ ਰੱਖ (ਸਾਧ ਸੰਗਤਿ ਵਿਚ ਰਿਹਾਂ ਹੀ) ਹਰਿ-ਨਾਮ ਧਨ ਵਿਚ ਵੱਸ ਸਕਦਾ ਹੈ, ਅਤੇ, ਹੇ ਨਾਨਕ ! ਪਰਮਾਤਮਾ ਦੇ ਗੁਣ ਗਾ ਗਾ ਕੇ ਜਨਮ ਮਰਨ ਦੀ ਵਿਕਾਰਾਂ ਦੀ ਮੈਲ (ਮਨ ਤੋਂ) ਲਹਿ ਜਾਂਦੀ ਹੈ ।੪੦।

**ਧੁਰਿ ਹਰਿ ਪ੍ਰਭਿ ਕਰਤੈ ਲਿਖਿਆ ਸੁ ਮੇਟਣਾ ਨ ਜਾਇ ॥ ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ ॥ ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ ॥ ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ ॥ ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥ ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ ॥੪੧॥ (ਪੰਨਾ ੧੪੧੭-੧੪੧੮)**

**ਪਦ ਅਰਥ**:— ਧੁਰਿ—ਧੁਰ ਦਰਗਾਹ ਤੋਂ । ਕਰਤੈ—ਕਰਤਾਰ ਨੇ । ਸੁ—ਉਹ (ਲੇਖ) । ਜੀਉ—ਜਿੰਦ । ਪਿੰਡੁ—ਸਰੀਰ । ਤਿਸ ਦਾ—(ਸੰਬੰਧਕ 'ਦਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਹਰਿ ਰਾਇ—ਪ੍ਰਭੂ ਪਾਤਸ਼ਾਹ । ਭੁਖੇ—ਤ੍ਰਿਸ਼ਨਾ ਦੇ ਅਧੀਨ । ਕਿਥਾਊ—ਕਿਤੇ ਭੀ । ਨ ਪਾਇ—ਨਹੀਂ ਪੈਂਦਾ । ਪਾਖੰਡ ਕਰਮ—ਵਿਖਾਵੇ ਦੇ ਕੰਮ । ਕਰਹਿ—ਕਰਦੇ ਹਨ । ਮਨਿ—ਮਨ ਵਿਚ । ਹਿਰਦੈ—ਹਿਰਦੇ ਵਿਚ । ਖੇਤਿ—ਖੇਤ ਵਿਚ । ਸਰੀਰਿ—ਸਰੀਰ ਵਿਚ । ਕਪਟੁ—ਖੋਟ, ਧੋਖਾ । ਕਮਾਇ—ਕਮਾ ਕੇ । ਬੀਜੀਐ—ਬੀਜਿਆ ਜਾਂਦਾ ਹੈ । ਅੰਤਿ—ਆਖ਼ਰ । ਖਲੋਆ ਆਇ—ਪਰਗਟ ਹੋ ਜਾਂਦਾ ਹੈ । ਪ੍ਰਭ—ਹੇ ਪ੍ਰਭੂ ! ਹਰਿ—ਹੇ ਹਰੀ ! ਭਾਵੈ—(ਜਿਵੇਂ ਤੈਨੂੰ) ਚੰਗਾ ਲੱਗੇ । ਬਖਸਿ—ਮਿਹਰ ਕਰ ਕੇ ।੪੧।

**ਅਰਥ**:— ਹੇ ਭਾਈ ! (ਜੀਵ ਦੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ) ਕਰਤਾਰ ਹਰੀ ਪ੍ਰਭੂ ਨੇ ਧੁਰ ਦਰਗਾਹ ਤੋਂ (ਜੀਵ ਦੇ ਮੱਥੇ ਉੱਤੇ ਜੋ ਲੇਖ) ਲਿਖ ਦਿੱਤਾ, ਉਹ ਲੇਖ (ਕਿਸੇ ਜੀਵ ਪਾਸੋਂ ਆਪਣੇ ਉੱਦਮ ਨਾਲ) ਮਿਟਾਇਆ ਨਹੀਂ ਜਾ ਸਕਦਾ (ਕਿਉਂਕਿ ਹਰੇਕ ਜੀਵ ਦੀ ਇਹ) ਜਿੰਦ ਇਹ ਸਰੀਰ ਉਸ (ਪਰਮਾਤਮਾ) ਦਾ ਦਿੱਤਾ ਹੋਇਆ ਹੈ ਜੋ ਪ੍ਰਭੂ-ਪਾਤਿਸ਼ਾਹ (ਸਭ ਦੀ) ਪਾਲਣਾ ਭੀ ਕਰਦਾ ਹੈ (ਉਸ ਦਾਤਾਰ ਨੂੰ ਭੁਲਾ ਕੇ) ਚੁਗਲੀ ਨਿੰਦਾ ਕਰਨ ਵਾਲੇ ਮਨੁੱਖ ਮਾਇਆ ਦੀ ਤ੍ਰਿਸ਼ਨਾ ਵਿਚ ਫਸੇ ਰਹਿ ਕੇ ਦੁਖੀ ਰਹਿ ਕੇ ਆਤਮਕ ਮੌਤ ਸਹੇੜ ਲੈਂਦੇ ਹਨ (ਇਸ ਭੈੜੀ ਦਸ਼ਾ ਵਿਚੋਂ ਨਿਕਲਣ ਲਈ) ਕਿਤੇ ਭੀ ਉਹਨਾਂ ਦਾ ਹੱਥ ਨਹੀਂ ਪੈ ਸਕਦਾ । (ਅਜਿਹੇ ਮਨੁੱਖ ਆਪਣੇ ਮਨ ਵਿਚ ਹਿਰਦੇ ਵਿਚ ਖੋਟ ਕਮਾ ਕੇ ਬਾਹਰ (ਲੋਕਾਂ ਨੂੰ ਵਿਖਾਣ ਲਈ) ਵਿਖਾਵੇ ਦੇ ਧਾਰਮਿਕ ਕਰਮ ਕਰਦੇ ਰਹਿੰਦੇ ਹਨ । (ਇਹ ਕੁਦਰਤੀ ਨਿਯਮ ਹੈ ਕਿ) ਇਸ ਸਰੀਰ-ਖੇਤ ਵਿਚ ਜਿਹੜਾ ਭੀ (ਚੰਗਾ ਮੰਦਾ) ਕਰਮ ਬੀਜਿਆ ਜਾਂਦਾ ਹੈ, ਉਹ ਜ਼ਰੂਰ ਪਰਗਟ ਹੋ ਜਾਂਦਾ ਹੈ ।

ਹੇ ਪ੍ਰਭੂ ! ਹੇ ਹਰੀ ! (ਤੇਰੇ ਦਾਸ) ਨਾਨਕ ਦੀ (ਤੇਰੇ ਦਰ ਤੇ) ਬੇਨਤੀ ਹੈ ਕਿ ਜਿਵੇਂ ਹੋ ਸਕੇ ਮਿਹਰ ਕਰ ਕੇ (ਜੀਵਾਂ ਨੂੰ ਆਪਣੇ ਚਰਨਾਂ ਵਿਚ) ਜੋੜ ।੪੧।

**ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ ॥ ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ ॥ ਤਬ ਨਰੁ ਸੁਤਾ ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ ॥ ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ ॥ ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਵਾਰ ॥੪੨॥ (ਪੰਨਾ ੧੪੧੮)**

**ਪਦ ਅਰਥ**:— ਮਨ—ਹੇ ਮਨ ! ਆਵਣ ਜਾਣੁ—ਜਨਮ ਮਰਨ (ਦਾ ਗੇੜ) । ਨ ਸੁਝਈ—ਨਹੀਂ ਸੁੱਝਦਾ, ਖ਼ਿਆਲ ਨਹੀਂ ਆਉਂਦਾ । ਦਰਬਾਰੁ—ਪਰਮਾਤਮਾ ਦੀ ਹਜ਼ੂਰੀ । ਮੋਹਿ—ਮੋਹ ਵਿਚ । ਪਲੇਟਿਆ—ਲਿਬੜਿਆ ਹੋਇਆ, ਫਸਿਆ ਹੋਇਆ । ਅੰਤਰਿ—(ਤੇਰੇ) ਅੰਦਰ । ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ । ਗੁਬਾਰੁ—(ਆਤਮਕ ਜੀਵਨ ਵਲੋਂ) ਘੁੱਪ ਹਨੇਰਾ । ਸਿਰਿ—ਸਿਰ ਉੱਤੇ । ਡੰਡੁ—ਡੰਡਾ । ਭਾਰੁ—ਭਾਰਾ, ਕਰਾਰਾ । ਕਰ—ਹੱਥ । ਕਰਾਂ ਉਪਰਿ—ਹੱਥਾਂ ਉੱਤੇ, ਹੱਥਾਂ ਦੀਆਂ ਉਂਗਲਾਂ ਤੇ, ਹਰ ਵੇਲੇ । ਸੇ—ਉਹ (ਬਹੁ-ਵਚਨ) । ਪਾਇਨਿ—ਲੱਭ ਲੈਂਦੇ ਹਨ । ਮੋਖ—ਵਿਕਾਰਾਂ ਤੋਂ ਖ਼ਲਾਸੀ । ਮੋਖ ਦੁਆਰੁ—ਵਿਕਾਰਾਂ ਤੋਂ ਖ਼ਲਾਸੀ ਪਾਣ ਦਾ ਦਰਵਾਜ਼ਾ । ਓਹਿ—(ਲਫ਼ਜ਼ 'ਓਹ' ਤੋਂ ਬਹੁ-ਵਚਨ) । ਉਧਰੇ—ਬਚ ਗਏ ।੪੨।

**ਅਰਥ**:— ਹੇ ਮਨ ! (ਤੈਨੂੰ) ਜਨਮ ਮਰਨ ਦਾ ਗੇੜ ਨਹੀਂ ਸੁੱਝਦਾ (ਤੈਨੂੰ ਇਹ ਖ਼ਿਆਲ ਨਹੀਂ ਆਉਂਦਾ ਕਿ ਜਨਮ ਮਰਨ ਦੇ ਗੇੜ ਵਿਚ ਪੈਣਾ ਪਏਗਾ), (ਤੈਨੂੰ) ਪ੍ਰਭੂ ਦੀ ਹਜ਼ੂਰੀ ਭੀ ਯਾਦ ਨਹੀਂ ਆਉਂਦੀ । ਤੂੰ (ਸਦਾ) ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈਂ, ਤੇਰੇ ਅੰਦਰ ਆਤਮਕ ਜੀਵਨ ਵਲੋਂ ਬੇ-ਸਮਝੀ ਹੈ, ਆਤਮਕ ਜੀਵਨ ਵਲੋਂ ਘੁੱਪ ਹਨੇਰਾ ਹੈ ।

ਹੇ ਭਾਈ ! (ਮਾਇਆ ਦੇ ਮੋਹ ਦੀ) ਨੀਂਦ ਵਿਚ ਪਿਆ ਮਨੁੱਖ ਤਦੋਂ (ਹੀ) ਹੋਸ਼ ਕਰਦਾ ਹੈ ਜਦੋਂ (ਇਸ ਦੇ) ਸਿਰ ਉੱਤੇ (ਧਰਮਰਾਜ ਦਾ) ਤਕੜਾ ਕਰਾਰਾ ਡੰਡਾ ਵੱਜਦਾ ਹੈ (ਜਦੋਂ ਮੌਤ ਆ ਦਬੋਚਦੀ ਹੈ) ।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਹਰ ਵੇਲੇ ਪਰਮਾਤਮਾ ਨੂੰ ਸਿਮਰਦੇ ਰਹਿੰਦੇ ਹਨ, ਉਸ ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਰਸਤਾ ਲੱਭ ਲੈਂਦੇ ਹਨ । ਉਹ ਆਪ (ਭੀ ਵਿਕਾਰਾਂ ਵਿਚ ਗਲਣੋਂ) ਬਚ ਜਾਂਦੇ ਹਨ, ਉਹਨਾਂ ਦੇ ਪਰਵਾਰ-ਕੁਟੰਬ ਦੇ ਸਾਰੇ ਸਾਥੀ ਭੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੪੨।

**ਸਬਦਿ ਮਰੈ ਸੋ ਮੁਆ ਜਾਪੈ ॥ ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥ ਹਰਿ ਦਰਗਹਿ ਗੁਰ ਸਬਦਿ ਸਿਞਾਪੈ ॥ ਬਿਨੁ ਸਬਦੈ ਮੁਆ ਹੈ ਸਭੁ ਕੋਇ ॥ ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥ ਹਰਿ ਨਾਮੁ ਨ ਚੇਤਹਿ ਅੰਤਿ ਦੁਖੁ ਰੋਇ ॥ ਨਾਨਕ ਕਰਤਾ ਕਰੇ ਸੁ ਹੋਇ ॥੪੩॥ (ਪੰਨਾ ੧੪੧੮)**

**ਪਦ ਅਰਥ**:— ਸਬਦਿ—ਗੁਰੂ ਸ਼ਬਦ ਦੀ ਰਾਹੀਂ । ਮਰੈ—(ਵਿਕਾਰਾਂ ਵਲੋਂ) ਮਰਦਾ ਹੈ । ਸੋ ਮੁਆ—ਵਿਕਾਰਾਂ ਵਲੋਂ ਮਰਿਆ ਉਹ ਮਨੁੱਖ । ਜਾਪੈ—ਪ੍ਰਸਿੱਧ ਹੋ ਜਾਂਦਾ ਹੈ, ਸੋਭਾ ਖੱਟਦਾ ਹੈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਰਸਿ—ਰਸ ਨਾਲ । ਧ੍ਰਾਪੈ—ਰੱਜ ਜਾਂਦਾ ਹੈ । ਸਿਞਾਪੈ—ਪਛਾਣਿਆ ਜਾਂਦਾ ਹੈ, ਸਤਕਾਰ ਪ੍ਰਾਪਤ ਕਰਦਾ ਹੈ । ਮੁਆ—ਆਤਮਕ ਮੌਤੇ ਮਰਿਆ ਹੋਇਆ । ਸਭੁ ਕੋਇ—ਹਰੇਕ ਜੀਵ । ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਖੋਇ—ਗਵਾ ਕੇ । ਨ ਚੇਤਹਿ—ਨਹੀਂ ਚੇਤਦੇ (ਬਹੁ-ਵਚਨ) । ਅੰਤਿ—

ਅਖ਼ੀਰ ਤਕ, ਜੀਵਨ ਦੇ ਅਖ਼ੀਰ ਤਕ । ਰੋਇ—ਰੋਇਂ, ਰੋਵਹਿ, ਰੋਂਦੇ ਰਹਿੰਦੇ ਹਨ (ਨੋਟ:— ਲਫ਼ਜ਼ 'ਰੋਇ' ਇਕ-ਵਚਨ ਤੋਂ ਬਹੁ-ਵਚਨ ਆਮ ਤੌਰ ਤੇ 'ਰੋਵਹਿ' ਹੈ, 'ਰੋਹਿ' ਨਹੀਂ) ।੯੩।

**ਅਰਥ**:— ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ (ਮਨੁੱਖ ਵਿਕਾਰਾਂ ਵਲੋਂ) ਮਰ ਜਾਂਦਾ ਹੈ, (ਤੇ, ਵਿਕਾਰਾਂ ਵਲੋਂ) ਮਰਿਆ ਹੋਇਆ ਉਹ ਮਨੁੱਖ (ਜਗਤ ਵਿਚ) ਸੋਭਾ ਖੱਟਦਾ ਹੈ । ਗੁਰੂ ਦੀ ਕਿਰਪਾ ਨਾਲ ਹਰਿ-ਨਾਮ-ਰਸ ਦੀ ਰਾਹੀਂ (ਮਨੁੱਖ ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ । ਗੁਰੂ ਦੇ ਸ਼ਬਦ ਦੀ ਬਰਕਤਿ ਨਾਲ (ਮਨੁੱਖ) ਪਰਮਾਤਮਾ ਦੀ ਹਜ਼ੂਰੀ ਵਿਚ (ਭੀ) ਸਤਕਾਰ ਪ੍ਰਾਪਤ ਕਰਦਾ ਹੈ ।

ਹੇ ਭਾਈ ! ਗੁਰੂ ਦੇ ਸ਼ਬਦ ਤੋਂ ਬਿਨਾ ਹਰੇਕ ਜੀਵ ਆਤਮਕ ਮੌਤੇ ਮਰਿਆ ਰਹਿੰਦਾ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਆਪਣਾ ਮਨੁੱਖਾ ਜੀਵਨ ਅਜ਼ਾਈਂ ਗਵਾ ਕੇ ਆਤਮਕ ਮੌਤ ਸਹੇੜੀ ਰੱਖਦਾ ਹੈ । ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ, ਉਹ (ਜ਼ਿੰਦਗੀ ਦੇ) ਅਖ਼ੀਰ ਤਕ (ਆਪਣਾ ਕੋਈ ਨਾ ਕੋਈ) ਦੁੱਖ (ਹੀ) ਰੋਂਦੇ ਰਹਿੰਦੇ ਹਨ ।

(ਪਰ, ਜੀਵਾਂ ਦੇ ਭੀ ਕੀਹ ਵੱਸ ?) ਹੇ ਨਾਨਕ ! (ਜੀਵਾਂ ਦੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਜੀਵ ਵਾਸਤੇ) ਪਰਮਾਤਮਾ ਜੋ ਕੁਝ ਕਰਦਾ ਹੈ, ਉਹੀ ਹੁੰਦਾ ਹੈ ।੪੩।

**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥ ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥ ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥ ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥੪੪॥ (ਪੰਨਾ ੧੪੧੮)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਬੁਢੇ—(ਆਤਮਕ ਜੀਵਨ ਵਲੋਂ) ਕਮਜ਼ੋਰ । ਸੁਰਤਿ—ਪ੍ਰਭੂ-ਚਰਨਾਂ ਦੀ ਲਗਨ । ਗਿਆਨੁ—ਆਤਮਕ ਜੀਵਨ ਦੀ ਸੂਝ । ਰਵਹਿ—ਯਾਦ ਕਰਦੇ ਹਨ । ਸਹਜ—ਆਤਮਕ ਅਡੋਲਤਾ । ਸਹਜ ਧਿਆਨੁ—ਆਤਮਕ ਅਡੋਲਤਾ ਦੀ ਸਮਾਧੀ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) । ਅਨੰਦਿ—ਆਨੰਦ ਵਿਚ । ਬਿਬੇਕ—(ਚੰਗੇ ਮੰਦੇ ਕੰਮ ਦੀ) ਪਰਖ । ਰਹਹਿ—ਰਹਿੰਦੇ ਹਨ (ਬਹੁ-ਵਚਨ) । ਦੁਖਿ—ਦੁੱਖ ਵਿਚ । ਸੁਖਿ—ਸੁਖ ਵਿਚ । ਏਕ ਸਮਾਨਿ—ਇਕੋ ਜਿਹੇ, ਇਕੋ ਜਿਹੀ ਆਤਮਕ ਹਾਲਤ ਵਿਚ, ਅਡੋਲ-ਚਿੱਤ । ਇਕੋ—ਇਕ (ਪਰਮਾਤਮਾ) ਹੀ । ਸਭੁ—ਹਰ ਥਾਂ । ਆਤਮਰਾਮੁ—ਸਰਬ-ਵਿਆਪਕ ਪ੍ਰਭੂ । ਪਛਾਨੁ—ਪਛਾਣੂ, ਮਿੱਤਰ, ਸਾਥੀ ।੪੪।

**ਅਰਥ**:— ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਜਿਨ੍ਹਾਂ ਮਨੁੱਖਾਂ ਦੇ ਅੰਦਰ ਪ੍ਰਭੂ-ਚਰਨਾਂ ਦੀ ਲਗਨ ਟਿਕੀ ਰਹਿੰਦੀ ਹੈ, ਆਤਮਕ ਜੀਵਨ ਦੀ ਸੂਝ ਟਿਕੀ ਰਹਿੰਦੀ ਹੈ, ਉਹ ਮਨੁੱਖ (ਆਤਮਕ ਜੀਵਨ ਵਿਚ) ਕਦੇ ਕਮਜ਼ੋਰ ਨਹੀਂ ਹੁੰਦੇ । ਉਹ ਸਦਾ ਹੀ ਪਰਮਾਤਮਾ ਦੇ ਗੁਣ ਯਾਦ ਕਰਦੇ ਰਹਿੰਦੇ ਹਨ, ਉਹਨਾਂ ਦੇ ਅੰਦਰ ਆਤਮਕ ਅਡੋਲਤਾ ਦੀ ਸਮਾਧੀ ਬਣੀ ਰਹਿੰਦੀ ਹੈ । ਉਹ ਮਨੁੱਖ (ਚੰਗੇ ਮੰਦੇ ਕੰਮ ਦੀ) ਪਰਖ ਦੇ ਆਨੰਦ ਵਿਚ ਸਦਾ ਮਗਨ ਰਹਿੰਦੇ ਹਨ, (ਹਰੇਕ) ਦੁੱਖ ਵਿਚ (ਹਰੇਕ) ਸੁਖ ਵਿਚ ਉਹ ਸਦਾ ਅਡੋਲ-ਚਿੱਤ ਰਹਿੰਦੇ ਹਨ । ਉਹਨਾਂ ਨੂੰ ਹਰ ਥਾਂ ਸਿਰਫ਼ ਸਰਬ-ਵਿਆਪਕ ਪਰਮਾਤਮਾ ਸਾਥੀ ਹੀ ਵੱਸਦਾ ਦਿੱਸਦਾ ਹੈ ।੪੪।

**ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ ॥ ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮਰਾਇ ਕੈ ਜਾਂਹੀ ॥ ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ ॥ ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ ॥ ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ ॥ ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ ॥੪੫॥ (ਪੰਨਾ ੧੪੧੮)**

**ਪਦ ਅਰਥ**:— ਮਨਮੁਖੁ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਬਾਲਕੁ—(ਭਾਵ, ਨਰੋਏ ਸਰੀਰਕ ਅੰਗਾਂ ਵਾਲਾ) ਜੁਆਨ । ਬਿਰਧਿ ਸਮਾਨਿ—ਬੁੱਢੇ ਮਨੁੱਖ ਵਰਗਾ ਕਮਜ਼ੋਰ (ਆਤਮਕ ਜੀਵਨ ਵਿਚ ਕਮਜ਼ੋਰ) । ਸੁਰਤਿ—ਲਗਨ । ਧਰਮਰਾਇ ਕੈ—ਧਰਮਰਾਜ ਦੇ ਵੱਸ ਵਿਚ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਸੁਭਾਇ—(ਪ੍ਰਭੂ ਦੇ) ਪਿਆਰ ਵਿਚ । ਪਤੰਗੁ ਮੈਲੁ—ਰਤਾ ਭਰ ਭੀ (ਵਿਕਾਰਾਂ ਦੀ) ਮੈਲ । ਜਿ—ਜਿਹੜੇ । ਚਲਨਿ—ਤੁਰਦੇ ਹਨ । ਭਾਇ—ਪ੍ਰੇਮ ਵਿਚ । ਮਨਮੁਖ ਜੂਠਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੀ (ਵਿਕਾਰਾਂ ਦੀ) ਜੂਠ । ਸਉ—ਸੌ ਵਾਰੀ । ਧੋਵਣ ਪਾਇ—ਧੋਣ ਦਾ ਜਤਨ ਕਰੇ । ਮੇਲਿਅਨੁ—ਮਿਲਾ ਲਏ ਹਨ ਉਸ (ਪਰਮਾਤਮਾ) ਨੇ । ਕੈ ਅੰਕਿ—ਦੀ ਗੋਦ ਵਿਚ । ਸਮਾਇ—ਲੀਨ ਕਰ ਕੇ ।੪੫।

**ਅਰਥ**:— ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਨਰੋਏ ਸਰੀਰਕ ਅੰਗਾਂ ਵਾਲਾ ਹੁੰਦਾ ਹੋਇਆ ਭੀ (ਆਤਮਕ ਜੀਵਨ ਵਿਚ) ਬੁੱਢੇ ਮਨੁੱਖ ਵਰਗਾ ਕਮਜ਼ੋਰ ਹੁੰਦਾ ਹੈ । ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਅੰਦਰ ਪਰਮਾਤਮਾ ਦੀ ਲਗਨ ਨਹੀਂ ਹੁੰਦੀ, ਉਹ ਮਨੁੱਖ (ਧਾਰਮਿਕ) ਕਰਮ (ਭੀ) ਹਉਮੈ ਵਿਚ (ਰਹਿ ਕੇ ਹੀ) ਕਰਦੇ ਹਨ, ਉਹ ਸਾਰੇ ਧਰਮਰਾਜ ਦੇ ਵੱਸ ਪੈਂਦੇ ਹਨ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਦੇ) ਪਿਆਰ ਵਿਚ ਟਿਕ ਕੇ ਸੁੱਚੇ ਪਵਿੱਤਰ ਜੀਵਨ ਵਾਲੇ ਹੁੰਦੇ ਹਨ । ਜਿਹੜੇ ਮਨੁੱਖ ਗੁਰੂ ਦੇ ਅਨੁਸਾਰ ਰਹਿ ਕੇ ਜੀਵਨ ਚਾਲ ਚੱਲਦੇ ਹਨ, ਉਹਨਾਂ ਨੂੰ (ਵਿਕਾਰਾਂ ਦੀ) ਰਤਾ ਭੀ ਮੈਲ ਨਹੀਂ ਲੱਗਦੀ । ਪਰ ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੀ (ਵਿਕਾਰਾਂ ਦੀ) ਜੂਠ (ਉਸ ਦੇ ਮਨ ਤੋਂ) ਕਦੇ ਭੀ ਨਹੀਂ ਲਹਿੰਦੀ, ਭਾਵੇਂ ਉਹ ਸੌ ਵਾਰੀ (ਉਸ ਨੂੰ) ਧੋਣ ਦਾ ਜਤਨ ਕਰਦਾ ਰਹੇ ।

ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਨੂੰ ਗੁਰੂ ਦੀ ਗੋਦ ਵਿਚ ਲੀਨ ਕਰ ਕੇ ਪਰਮਾਤਮਾ ਨੇ (ਆਪ ਆਪਣੇ ਚਰਨਾਂ ਵਿਚ) ਮਿਲਾਇਆ ਹੁੰਦਾ ਹੈ ।੪੫।

**ਬੁਰਾ ਕਰੇ ਸੁ ਕੇਹਾ ਸਿਝੈ ॥ ਆਪਣੈ ਰੋਹਿ ਆਪੇ ਹੀ ਦਝੈ ॥ ਮਨਮੁਖਿ ਕਮਲਾ ਰਗੜੈ ਲੁਝੈ ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ ॥ ਨਾਨਕ ਗੁਰਮੁਖਿ ਮਨ ਸਿਉ ਲੁਝੈ ॥੪੬॥ (ਪੰਨਾ ੧੪੧੯)**

**ਪਦ ਅਰਥ**:— ਬੁਰਾ—ਬੁਰਾਈ । ਸੁ—ਉਹ ਮਨੁੱਖ । ਕੇਹਾ—ਕਿਹੋ ਜਿਹਾ ? ਸਿਝੈ—ਕਾਮਯਾਬ ਹੁੰਦਾ ਹੈ । ਰੋਹਿ—ਕ੍ਰੋਧ ਵਿਚ । ਦਝੈ—ਸੜਦਾ ਰਹਿੰਦਾ ਹੈ । ਮਨਮੁਖਿ—ਆਪਣੇ ਮਨ ਦਾ ਮੁਰੀਦ ਮਨੁੱਖ । ਕਮਲਾ—ਝੱਲਾ । ਰਗੜੈ—ਦੁਨੀਆ ਦੇ ਝਗੜੇ-ਝੰਬੇਲੇ ਵਿਚ । ਲੁਝੈ—(ਹੋਰਨਾਂ ਨਾਲ) ਖਹਿੰਦਾ ਰਹਿੰਦਾ ਹੈ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਭ ਕਿਛੁ—(ਜੀਵਨ ਦਾ) ਹਰੇਕ ਭੇਤ । ਸੁਝੈ—ਸਮਝ ਵਿਚ ਆ ਜਾਂਦਾ ਹੈ । ਸਿਉ—ਨਾਲ । ਲੁਝੈ—ਟਾਕਰਾ ਕਰਦਾ ਹੈ ।੪੬।

**ਅਰਥ**:— ਹੇ ਭਾਈ ! ਜਿਹੜਾ ਮਨੁੱਖ (ਮਾਇਆ ਆਦਿਕ ਦੀ ਖ਼ਾਤਰ ਕਿਸੇ ਹੋਰ ਨਾਲ) ਕੋਈ ਭੈੜ ਕਮਾਂਦਾ ਹੈ, ਉਹ ਜ਼ਿੰਦਗੀ ਵਿਚ ਕਾਮਯਾਬ ਨਹੀਂ ਸਮਝਿਆ ਜਾ ਸਕਦਾ । (ਖਹਿ ਖਹਿ ਦੇ ਕਾਰਨ) ਉਹ ਮਨੁੱਖ ਆਪਣੇ ਹੀ ਗੁੱਸੇ (ਦੀ ਅੱਗ) ਵਿਚ (ਮਾਇਆ ਦੀ ਖ਼ਾਤਰ) ਝੱਲਾ ਹੋਇਆ ਫਿਰਦਾ ਹੈ, (ਦੁਨੀਆ ਦੇ) ਝਗੜੇ-ਝੰਬੇਲੇ ਵਿਚ (ਹੋਰਨਾਂ ਨਾਲ) ਖਹਿੰਦਾ ਰਹਿੰਦਾ ਹੈ । (ਪਰ) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਆਤਮਕ ਜੀਵਨ ਦੇ) ਹਰੇਕ ਭੇਤ ਨੂੰ ਸਮਝਦਾ ਹੈ । ਹੇ ਨਾਨਕ ! ਗੁਰੂ ਦੀ ਸਰਨ ਪਏ ਰਹਿਣ ਵਾਲਾ ਬੰਦਾ (ਆਪਣੇ) ਮਨ ਨਾਲ ਟਾਕਰਾ ਕਰਦਾ ਰਹਿੰਦਾ ਹੈ ।੪੬।

**ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥ ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ ॥ ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਿਉ ਪ੍ਰੀਤਿ ਨ ਪਿਆਰੁ ॥ ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ ॥ ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰ ਧਾਰਿ ॥ ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ ॥੪੭॥ (ਪੰਨਾ ੧੪੧੮)**

**ਪਦ ਅਰਥ**:— ਸਬਦਿ—ਗੁਰੂ ਦੇ ਸ਼ਬਦ ਵਿਚ । ਨ ਕੀਤੋ ਵੀਚਾਰੁ—ਮਨ ਨਹੀਂ ਜੋੜਿਆ । ਓਇ—(ਲਫ਼ਜ਼ 'ਓਹ' ਤੋਂ ਬਹੁ-ਵਚਨ) । ਨ ਆਖੀਅਨਿ—ਨਹੀਂ ਆਖੇ ਜਾਂਦੇ । ਢੋਰ—ਮਰੇ ਪਸ਼ੂ । ਗਾਵਾਰ—ਮਹਾਂ ਮੂਰਖ । ਅੰਤਰਿ—ਅੰਦਰ । ਗਿਆਨ—ਆਤਮਕ ਜੀਵਨ ਦੀ ਸੂਝ । ਧਿਆਨ—ਪ੍ਰਭੂ-ਚਰਨਾਂ ਵਿਚ ਸੁਰਤਿ । ਸਉ—ਸਿਉਂ, ਨਾਲ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ । ਮੁਏ—ਆਤਮਕ ਮੌਤੇ ਮਰੇ ਹੋਏ । ਵਾਰੋ ਵਾਰ—ਮੁੜ ਮੁੜ । ਨੋ—ਨੂੰ । ਜੀਵਦਿਆ ਨੋ—ਆਤਮਕ ਜੀਵਨ ਜੀਊਣ ਵਾਲਿਆਂ ਨੂੰ । ਮਿਲੈ—ਮਿਲਦਾ ਹੈ (ਇਕ-ਵਚਨ) । ਜੀਵਦੇ—ਆਤਮਕ ਜੀਵਨ ਵਾਲੇ । ਉਰ ਧਾਰਿ—ਹਿਰਦੇ ਵਿਚ ਵਸਾ ਕੇ । ਤਿਤੁ ਦਰਬਾਰਿ—ਉਸ ਦਰਬਾਰ ਵਿਚ । ਤਿਤੁ ਸਚੈ ਦਰਬਾਰਿ—ਉਸ ਸਦਾ-ਥਿਰ ਦਰਬਾਰ ਵਿਚ ।੪੭।

**ਅਰਥ**:— ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਮਹਾ ਪੁਰਖ ਦੀ ਸਰਨ ਨਹੀਂ ਫੜੀ, ਜਿਨ੍ਹਾਂ ਨੇ ਸ਼ਬਦ ਵਿਚ ਆਪਣਾ ਮਨ ਨਹੀਂ ਜੋੜਿਆ, ਉਹ ਬੰਦੇ ਮਨੁੱਖਾ ਜੂਨ ਵਿਚ ਆਏ ਨਹੀਂ ਕਹੇ ਜਾ ਸਕਦੇ, ਉਹ ਤਾਂ ਪਸ਼ੂ ਹਨ, ਉਹ ਤਾਂ ਮਰੇ ਹੋਏ ਪਸ਼ੂ ਹਨ ਉਹ ਮਹਾਂ ਮੂਰਖ ਹਨ । ਉਹਨਾਂ ਮਨੁੱਖਾਂ ਦੇ ਅੰਦਰ ਆਤਮਕ ਜੀਵਨ ਦੀ ਸੂਝ ਨਹੀਂ ਹੈ, ਉਹਨਾਂ ਦੇ ਅੰਦਰ ਪ੍ਰਭੂ-ਚਰਨਾਂ ਦੀ ਲਗਨ ਨਹੀਂ ਹੈ, ਪ੍ਰਭੂ ਨਾਲ ਉਹਨਾਂ ਦਾ ਪ੍ਰੇਮ-ਪਿਆਰ ਨਹੀਂ ਹੈ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਉਹ ਮਨੁੱਖ ਵਿਕਾਰਾਂ ਵਿਚ ਹੀ ਆਤਮਕ ਮੌਤ ਸਹੇੜੀ ਰੱਖਦੇ ਹਨ ਉਹ ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।

ਹੇ ਭਾਈ ! ਜਿਹੜਾ ਜਿਹੜਾ ਮਨੁੱਖ ਆਤਮਕ ਜੀਵਨ ਵਾਲੇ ਮਨੁੱਖਾਂ ਨੂੰ ਮਿਲਦਾ ਹੈ ਉਹ ਸਾਰੇ ਭੀ ਜਗਤ ਦੇ ਜੀਵਨ ਹਰੀ ਨੂੰ ਹਿਰਦੇ ਵਿਚ ਵਸਾ ਕੇ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ । ਹੇ ਨਾਨਕ ! ਗੁਰੂ ਦੇ ਸਨਮੁਖਿ ਰਹਿਣ ਵਾਲੇ ਮਨੁੱਖ ਉਸ ਸਦਾ-ਥਿਰ (ਰੱਬੀ) ਦਰਬਾਰ ਵਿਚ ਸੋਭਾ ਖੱਟਦੇ ਹਨ ।੪੭।

**ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥ ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ ॥ ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ ॥ ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥ ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ ॥੪੮॥ (ਪੰਨਾ ੧੪੧੮)**

**ਪਦ ਅਰਥ**:— ਸਾਜਿਆ—ਬਣਾਇਆ ਹੈ । ਜਿਸੁ ਨਾਲਿ—ਕਿਉਂਕਿ ਇਸ (ਸਰੀਰ) ਦੇ ਨਾਲ, ਇਸ ਸਰੀਰ ਵਿਚ । ਪਰਜਾਲਿ—ਚੰਗੀ ਤਰ੍ਹਾਂ ਸਾੜ ਕੇ । ਮੰਦਰਿ—ਮੰਦਰ ਵਿਚ । ਨਵਨਿਧਿ ਨਾਮੁ—ਪਰਮਾਤਮਾ ਦਾ ਨਾਮ ਜੋ, ਮਾਨੋ, ਧਰਤੀ ਦੇ ਸਾਰੇ ਹੀ ਨੌ ਖ਼ਜ਼ਾਨੇ ਹੈ । ਸਮਾਲਿ—ਸਾਂਭ ਕੇ ਰੱਖ । ਧਨੁ—(ਧੰਯ) । ਭਗਵੰਤੀ—ਭਾਗਾਂ ਵਾਲੇ । ਗੁਰਮੁਖਿ—ਗੁਰੂ ਦੀ ਰਾਹੀਂ । ਲਧਾ—ਲੱਧਾ, ਲੱਭ ਗਿਆ । ਗੜ—ਕਿਲ੍ਹਾ । ਹਿਰਦੈ—ਹਿਰਦੇ ਵਿਚ ।੪੮।

**ਅਰਥ**:— ਹੇ ਭਾਈ ! (ਮਨੁੱਖ ਦਾ ਇਹ ਸਰੀਰ-) ਹਰਿ-ਮੰਦਰ ਪਰਮਾਤਮਾ ਨੇ (ਆਪ) ਬਣਾਇਆ ਹੈ, ਇਸ ਸਰੀਰ-ਹਰਿਮੰਦਰ ਵਿਚ ਪਰਮਾਤਮਾ ਆਪ ਵੱਸਦਾ ਹੈ । (ਪਰ) ਗੁਰੂ ਦੀ ਮਤਿ ਤੁਰ ਕੇ (ਅੰਦਰੋਂ) ਮਾਇਆ ਦਾ ਮੋਹ ਚੰਗੀ ਤਰ੍ਹਾਂ ਸਾੜ ਕੇ (ਹੀ, ਕਿਸੇ ਭਾਗਾਂ ਵਾਲੇ ਨੇ ਅੰਦਰ-ਵੱਸਦਾ) ਪਰਮਾਤਮਾ ਲੱਭਾ ਹੈ ।

ਹੇ ਭਾਈ ! ਪਰਮਾਤਮਾ ਦਾ ਨਾਮ, ਮਾਨੋ, ਨੌ ਖ਼ਜ਼ਾਨੇ ਹੈ (ਇਸ ਨੂੰ ਹਿਰਦੇ ਵਿਚ) ਸਾਂਭ ਕੇ ਰੱਖ (ਜੇ ਹਰਿ-ਨਾਮ ਸੰਭਾਲਿਆ ਜਾਏ, ਤਾਂ) ਇਸ ਸਰੀਰ-ਹਰਿਮੰਦਰ ਵਿਚ ਅਨੇਕਾਂ ਹੀ ਉੱਤਮ ਕੀਮਤੀ ਗੁਣ (ਲੱਭ ਪੈਂਦੇ) ਹਨ ।

ਹੇ ਨਾਨਕ ! ਸ਼ਾਬਾਸ਼ੇ ਉਹਨਾਂ ਭਾਗਾਂ ਵਾਲਿਆਂ ਨੂੰ, ਜਿਨ੍ਹਾਂ ਗੁਰੂ ਦੀ ਸਰਨ ਪੈ ਕੇ (ਇਸ ਸਰੀਰ-ਹਰਿਮੰਦਰ ਵਿਚ ਵੱਸਦਾ) ਪਰਮਾਤਮਾ ਖੋਜ ਕੇ ਲੱਭ ਲਿਆ । ਜਿਨ੍ਹਾਂ ਵੱਡੇ ਭਾਗਾਂ ਵਾਲਿਆਂ ਨੇ ਇਸ ਸਰੀਰ ਕਿਲ੍ਹੇ ਨੂੰ ਸਰੀਰ ਮੰਦਰ ਨੂੰ ਖੋਜਿਆ, ਹਿਰਦੇ ਵਿਚ ਹੀ ਆਪਣੇ ਨਾਲ ਵੱਸਦਾ ਪਰਮਾਤਮਾ ਲੱਭ ਲਿਆ ।੪੮।

**ਮਨਮੁਖ ਦਹ ਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ ॥ ਮਾਇਆ ਮੋਹੁ ਨ ਚੁਕਈ ਮਰਿ ਜੰਮਹਿ ਵਾਰੋ ਵਾਰ ॥ ਸਤਿਗੁਰੁ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ ॥ ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ ॥੪੯॥ (ਪੰਨਾ ੧੪੧੯)**

**ਪਦ ਅਰਥ**:— ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਦਹ—ਦਸ । ਦਿਸਿ—ਪਾਸਾ । ਦਹ ਦਿਸਿ—ਦਸੀਂ ਪਾਸੀਂ (ਚਾਰ ਤਰਫਾਂ, ਚਾਰ ਨੁੱਕਰਾਂ, ਉਪਰ, ਹੇਠ) । ਨ ਚੁਕਈ—ਨਹੀਂ ਮੁੱਕਦਾ । ਮਰਿ ਜੰਮਹਿ—ਮਰ ਕੇ ਜੰਮਦੇ ਹਨ । ਵਾਰੋ ਵਾਰ—ਬਾਰ ਬਾਰ, ਮੁੜ ਮੁੜ । ਸੇਵਿ—ਸੇਵਾ ਕਰ ਕੇ, ਸਰਨ ਪੈ ਕੇ । ਸੁਖੁ—ਆਤਮਕ ਆਨੰਦ । ਤਜਿ—ਤਿਆਗ ਕੇ । ਸਬਦੁ ਬੀਚਾਰਿ—ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾ ਕੇ ।੪੯।

**ਅਰਥ**:— ਹੇ ਭਾਈ ! ਮਾਇਆ ਦੀ ਭਾਰੀ ਤ੍ਰਿਸ਼ਨਾ, ਮਾਇਆ ਦਾ ਲਾਲਚ ਅਤੇ ਅਨੇਕਾਂ ਵਿਕਾਰਾਂ ਵਿਚ ਫਸ ਕੇ ਆਪਣੇ ਮਨ ਦੇ ਮੁਰੀਦ ਮਨੁੱਖ ਦਸੀਂ ਪਾਸੀਂ ਭਟਕਦੇ ਫਿਰਦੇ ਹਨ । (ਜਿਤਨਾ ਚਿਰ ਉਹਨਾਂ ਦੇ ਅੰਦਰੋਂ) ਮਾਇਆ ਦਾ ਮੋਹ ਮੁੱਕਦਾ ਨਹੀਂ, ਉਹ ਮੁੜ ਮੁੜ ਜੰਮਦੇ ਰਹਿੰਦੇ ਹਨ ।

ਹੇ ਦਾਸ ਨਾਨਕ ! ਗੁਰੂ ਦੀ ਸਰਨ ਪੈ ਕੇ (ਆਪਣੇ ਅੰਦਰੋਂ) ਤ੍ਰਿਸ਼ਨਾ ਆਦਿਕ ਵਿਕਾਰ ਤਿਆਗ ਕੇ ਜਿਨ੍ਹਾਂ ਨੇ ਆਤਮਕ ਆਨੰਦ ਹਾਸਲ ਕਰ ਲਿਆ, ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾ ਕੇ ਉਹਨਾਂ ਦਾ ਜਨਮ ਮਰਨ (ਦੇ ਗੇੜ) ਦਾ ਦੁੱਖ ਦੂਰ ਹੋ ਗਿਆ ।੪੯।

**ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥ ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥ ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥ ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੫੦॥ (ਪੰਨਾ ੧੪੧੯)**

**ਪਦ ਅਰਥ**:— ਮਨ—ਹੇ ਮਨ ! ਧਿਆਇ—ਸਿਮਰਿਆ ਕਰ । ਪਾਵਹਿ—ਤੂੰ ਹਾਸਲ ਕਰ ਲਏਂਗਾ । ਮਾਨੁ—ਇੱਜ਼ਤ, ਆਦਰ । ਕਿਲਵਿਖ—ਪਾਪ । ਸਭਿ—ਸਾਰੇ । ਕਟੀਅਹਿ—ਕੱਟੇ ਜਾਂਦੇ ਹਨ । ਚੁਕੈ—ਮੁੱਕ ਜਾਂਦਾ ਹੈ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਕਮਲੁ—ਹਿਰਦਾ-ਕੌਲ ਫੁੱਲ । ਵਿਗਸਿਆ—ਖਿੜ ਪੈਂਦਾ ਹੈ । ਸਭੁ—ਹਰ ਥਾਂ । ਆਤਮ ਬ੍ਰਹਮ—ਸਰਬ-ਵਿਆਪਕ ਹਰੀ । ਪਛਾਨੁ—ਪਛਾਣੂ, ਸਾਥੀ । ਹਰਿ ਹਰਿ—ਹੇ ਹਰੀ ! ਪ੍ਰਭ—ਹੇ ਪ੍ਰਭੂ ! ਜਪਿ—ਜਪੀਂ, ਮੈਂ ਜਪਦਾ ਰਹਾਂ ।੫੦।

**ਅਰਥ**:— ਹੇ (ਮੇਰੇ) ਮਨ ! ਪਰਮਾਤਮਾ ਦਾ ਨਾਮ ਸਿਮਰਿਆ ਕਰ (ਸਿਮਰਨ ਦੀ ਬਰਕਤਿ ਨਾਲ) ਤੂੰ ਪਰਮਾਤਮਾ ਦੀ ਹਜ਼ੂਰੀ ਵਿਚ ਆਦਰ ਪ੍ਰਾਪਤ ਕਰੇਂਗਾ । (ਸਿਮਰਨ ਕੀਤਿਆਂ ਮਨੁੱਖ ਦੇ) ਸਾਰੇ ਪਾਪ ਐਬ ਕੱਟੇ

ਜਾਂਦੇ ਹਨ, (ਮਨ ਵਿਚੋਂ) ਹਉਮੈ ਅਹੰਕਾਰ ਦੂਰ ਹੋ ਜਾਂਦਾ ਹੈ । ਗੁਰੂ ਦੀ ਸਰਨ ਪੈ ਕੇ (ਸਿਮਰਨ ਕੀਤਿਆਂ) ਹਿਰਦਾ-ਕੌਲ ਫੁੱਲ ਖਿੜ ਪੈਂਦਾ ਹੈ, ਹਰ ਥਾਂ ਸਰਬ-ਵਿਆਪਕ ਪ੍ਰਭੂ ਹੀ ਸਾਥੀ ਦਿੱਸਦਾ ਹੈ ।

ਹੇ ਦਾਸ ਨਾਨਕ ! (ਆਖ-) ਹੇ ਹਰੀ ! ਹੇ ਪ੍ਰਭੂ (ਮੇਰੇ ਉੱਤੇ) ਮਿਹਰ ਕਰ, ਮੈਂ (ਸਦਾ ਤੇਰਾ) ਨਾਮ ਜਪਦਾ ਰਹਾਂ ।੫੦।

**ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥ ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ ॥ ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ ॥ ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ ॥ ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ ॥ ਪੈਨਣੁ ਗੁਣ ਚੰਗਿਆਈਆ ਭਾਈ ਆਪਣੀ ਪਤਿ ਕੇ ਸਾਦ ਆਪੇ ਖਾਇ ॥ ਤਿਸ ਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ ॥ ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ ॥ ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ ॥ ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ ॥ ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ ॥ ਤਿਨ੍ ਵਿਟਹੁ ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੈ ਜਾਉ ॥੫੧॥ (ਪੰਨਾ ੧੪੧੯)**

ਧਨਾਸਰੀ—ਇਕ ਰਾਗਣੀ ।

**ਪਦ ਅਰਥ**:— ਧਨਵੰਤੀ—ਧਨ ਵਾਲੀ, ਭਾਗਾਂ ਵਾਲੀ । ਜਾਣੀਐ—ਸਮਝੀ ਜਾਣੀ ਚਾਹੀਦੀ ਹੈ । ਭਾਈ—ਹੇ ਭਾਈ ! ਜਾਂ—ਜਦੋਂ । ਕਮਾਇ—ਕਮਾਂਦੀ ਹੈ । ਸਉਪੇ—ਸੌਂਪਦੀ ਹੈ, ਭੇਟਾ ਕਰਦੀ ਹੈ, ਹਵਾਲੇ ਕਰਦੀ ਹੈ । ਜੀਅ ਸਉ—ਜਿੰਦ ਸਮੇਤ । ਹੁਕਮਿ—ਹੁਕਮ ਵਿਚ । ਲਏ ਫਿਰਾਉ—ਫੇਰਾ ਲੈਂਦੀ ਹੈ, ਤੁਰਦੀ-ਫਿਰਦੀ ਹੈ, ਜੀਵਨ-ਤੋਰ ਤੁਰਦੀ ਹੈ । ਜਹ—ਜਿੱਥੇ । ਬੈਸਾਵਹਿ—(ਪ੍ਰਭੂ ਜੀ) ਬਿਠਾਂਦੇ ਹਨ । ਬੈਸਹ—ਅਸੀ ਜੀਵ ਬੈਠਦੇ ਹਾਂ । ਭੇਜਹਿ—(ਪ੍ਰਭੂ ਜੀ) ਭੇਜਦੇ ਹਨ । ਤਹ—ਉਥੇ । ਜਾਉ—ਜਾਉਂ, ਮੈਂ ਜਾਂਦਾ ਹਾਂ ।

ਏਵਡੁ—ਏਡਾ ਵੱਡਾ, ਇਤਨਾ ਕੀਮਤੀ । ਕੋ—ਕੋਈ । ਜੇਵਡੁ—ਜਿਤਨਾ ਕੀਮਤੀ । ਸਚਾ ਨਾਉ—ਸਦਾ-ਥਿਰ ਹਰਿ-ਨਾਮ ਧਨ । ਗਾਵਾਂ—ਮੈਂ ਗਾਂਦਾ ਹਾਂ । ਭਾਈ—ਹੇ ਭਾਈ ! ਕੈ ਸੰਗਿ—ਦੇ ਨਾਲ । ਸਚੇ ਕੈ ਸੰਗਿ—ਸਦਾ-ਥਿਰ ਪ੍ਰਭੂ ਦੇ ਨਾਲ । ਰਹਾਉ—ਰਹਉ, ਰਹਉਂ, ਮੈਂ ਰਹਿੰਦਾ ਹਾਂ ।

ਪੈਨਣੁ—ਪੁਸ਼ਾਕ, ਸਿਰੋਪਾ, (ਲੋਕ ਪਰਲੋਕ ਵਿਚ) ਇੱਜ਼ਤ । ਪਤਿ—ਇੱਜ਼ਤ । ਪਤਿ ਕੇ ਸਾਦ—(ਮਿਲੀ) ਇੱਜ਼ਤ ਦੇ ਆਨੰਦ । ਆਪੇ—ਆਪ ਹੀ । ਖਾਇ—ਖਾਂਦਾ ਹੈ, ਮਾਣਦਾ ਹੈ । ਤਿਸ ਕਾ—(ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) ਉਸ (ਮਨੁੱਖ) ਦਾ । ਕਿਆ ਸਾਲਾਹੀਐ—ਕੀਹ ਸਿਫ਼ਤਿ ਕੀਤੀ ਜਾਏ ? ਸਿਫ਼ਤਿ ਹੋ ਹੀ ਨਹੀਂ ਸਕਦੀ । ਬਲਿ ਜਾਇ—ਸਦਕੇ ਜਾਂਦਾ ਰਹਿੰਦਾ ਹੈ । ਦਰਸਨ ਕਉ—(ਪਰਮਾਤਮਾ ਦੇ) ਦਰਸਨ ਤੋਂ ।

ਵਡਿਆਈਆ—ਗੁਣ । ਭਾਈ—ਹੇ ਭਾਈ ! ਕਰਮਿ—ਮਿਹਰ ਨਾਲ; ਪ੍ਰਭੂ ਦੀ ਬਖ਼ਸ਼ਸ਼ ਨਾਲ । ਮਿਲੈ—(ਗੁਰੂ) ਮਿਲ ਪੈਂਦਾ ਹੈ । ਤਾਂ—ਤਦੋਂ । ਪਾਇ—(ਜਦੋਂ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ ਤਦੋਂ) ਹਾਸਲ ਕਰਦਾ ਹੈ । ਇਕਿ—(ਲਫ਼ਜ਼ 'ਇਕ' ਤੋਂ ਬਹੁ-ਵਚਨ) ਕਈ । ਮੰਨਿ ਨ ਜਾਣਨੀ—ਮੰਨਣਾ ਨਹੀਂ ਜਾਣਦੇ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਫਿਰਾਇ—ਭਟਕ ਭਟਕ ਕੇ । ਢੋਈ—ਆਸਰਾ, ਸਹਾਰਾ । ਬੈਸਣਿ—ਬੈਠਣ ਲਈ ।

ਨਾਨਕ—ਹੇ ਨਨਾਕ ! ਧੁਰੇ—ਧੁਰ ਦਰਗਾਹ ਤੋਂ ਲਿਖੇ ਅਨੁਸਾਰ । ਕਮਾਇਆ ਨਾਉ—ਨਾਮ ਸਿਮਰਨ ਦੀ ਕਮਾਈ ਕੀਤੀ । ਵਿਟਹੁ—ਤੋਂ । ਹਉ—ਹਉਂ, ਮੈਂ । ਵਾਰਿਆ—ਕੁਰਬਾਨ । ਸਦ—ਸਦਾ । ਜਾਉ—ਜਾਉਂ, ਮੈਂ ਜਾਂਦਾ ਹਾਂ ।੫੧।

**ਅਰਥ**:— ਹੇ ਭਾਈ ! ਜਦੋਂ ਕੋਈ ਜੀਵ-ਇਸਤ੍ਰੀ ਗੁਰੂ ਦੀ (ਦੱਸੀ) ਕਾਰ ਕਰਨ ਲੱਗ ਪੈਂਦੀ ਹੈ, ਜਦੋਂ ਉਹ ਆਪਣਾ ਤਨ ਆਪਣਾ ਮਨ ਆਪਣੀ ਜਿੰਦ ਸਮੇਤ (ਆਪਣੇ ਗੁਰੂ ਦੇ) ਹਵਾਲੇ ਕਰਦੀ ਹੈ, ਜਦੋਂ ਉਹ (ਆਪਣੇ ਗੁਰੂ ਦੇ) ਹੁਕਮ ਵਿਚ ਜੀਵਨ-ਤੋਰ ਤੁਰਨ ਲੱਗ ਪੈਂਦੀ ਹੈ, ਤਦੋਂ ਉਸ ਜੀਵ-ਇਸਤ੍ਰੀ ਨੂੰ ਨਾਮ-ਧਨ ਵਾਲੀ ਭਾਗਾਂ ਵਾਲੀ ਸਮਝਣਾ ਚਾਹੀਦਾ ਹੈ । (ਹੇ ਭਾਈ ! ਜੀਵ ਪ੍ਰਭੂ ਦੇ ਹੁਕਮ ਤੋਂ ਆਕੀ ਹੋ ਹੀ ਨਹੀਂ ਸਕਦੇ) ਜਿਥੇ ਪ੍ਰਭੂ ਜੀ ਅਸਾਂ ਜੀਵਾਂ ਨੂੰ ਬਿਠਾਂਦੇ ਹਨ, ਉੱਥੇ ਹੀ ਅਸੀ ਬੈਠਦੇ ਹਾਂ, ਜਿੱਥੇ ਪ੍ਰਭੂ ਜੀ ਮੈਨੂੰ ਭੇਜਦੇ ਹਨ, ਉਥੇ ਹੀ ਮੈਂ ਜਾਂਦਾ ਹਾਂ ।

ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ (-ਧਨ) ਜਿਤਨਾ ਕੀਮਤੀ ਹੈ, ਇਤਨਾ ਕੀਮਤੀ ਹੋਰ ਕੋਈ ਧਨ ਨਹੀਂ ਹੈ । ਹੇ ਭਾਈ ! ਮੈਂ ਤਾਂ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੇ ਗੁਣ ਹੀ ਸਦਾ ਗਾਂਦਾ ਹਾਂ, ਸਦਾ-ਥਿਰ ਪ੍ਰਭੂ ਦੇ ਚਰਨਾਂ ਵਿਚ ਹੀ ਟਿਕਿਆ ਰਹਿੰਦਾ ਹਾਂ ।

ਹੇ ਭਾਈ ! (ਜਿਸ ਮਨੁੱਖ ਦੇ ਹਿਰਦੇ ਵਿਚ ਰੱਬੀ) ਗੁਣਾਂ (ਰੱਬੀ) ਚੰਗਿਆਈਆਂ ਦਾ ਨਿਵਾਸ ਹੋ ਜਾਂਦਾ ਹੈ (ਉਹ ਮਨੁੱਖ ਲੋਕ ਪਰਲੋਕ ਵਿਚ) ਇੱਜ਼ਤ-ਆਦਰ ਹਾਸਲ ਕਰਦਾ ਹੈ । (ਉਹ ਮਨੁੱਖ) ਆਪਣੀ (ਇਸ ਮਿਲੀ) ਇੱਜ਼ਤ ਦੇ ਆਨੰਦ ਆਪ ਹੀ ਮਾਣਦਾ ਰਹਿੰਦਾ ਹੈ (ਉਹ ਆਨੰਦ ਬਿਆਨ ਨਹੀਂ ਕੀਤੇ ਜਾ ਸਕਦੇ) । ਹੇ ਭਾਈ ! ਉਸ ਮਨੁੱਖ ਦੀ ਸਿਫ਼ਤਿ (ਪੂਰੇ ਤੌਰ ਤੇ) ਕੀਤੀ ਹੀ ਨਹੀਂ ਜਾ ਸਕਦੀ, ਉਹ ਮਨੁੱਖ ਪਰਮਾਤਮਾ ਦੇ ਦਰਸਨ ਤੋਂ (ਸਦਾ) ਸਦਕੇ ਹੁੰਦਾ ਰਹਿੰਦਾ ਹੈ ।

ਹੇ ਭਾਈ ! ਗੁਰੂ ਵਿਚ ਵੱਡੇ ਗੁਣ ਹਨ, (ਜਦੋਂ ਕਿਸੇ ਮਨੁੱਖ ਨੂੰ ਪਰਮਾਤਮਾ ਦੀ) ਮਿਹਰ ਨਾਲ (ਗੁਰੂ) ਮਿਲ ਪੈਂਦਾ ਹੈ, ਤਦੋਂ ਉਹ (ਇਹ ਗੁਣ) ਹਾਸਲ ਕਰ ਲੈਂਦਾ ਹੈ । ਪਰ ਕਈ ਬੰਦੇ (ਐਸੇ ਹਨ ਜੋ) ਮਾਇਆ ਦੇ ਮੋਹ ਵਿਚ ਭਟਕ ਭਟਕ ਕੇ (ਗੁਰੂ ਦਾ) ਹੁਕਮ ਮੰਨਣਾ ਨਹੀਂ ਜਾਣਦੇ । ਹੇ ਭਾਈ ! (ਅਜਿਹੇ ਮਨੁੱਖਾਂ ਨੂੰ) ਸਾਧ ਸੰਗਤਿ ਵਿਚ ਆਸਰਾ ਨਹੀਂ ਮਿਲਦਾ, ਸਾਧ ਸੰਗਤਿ ਵਿਚ ਬੈਠਣ ਲਈ ਥਾਂ ਨਹੀਂ ਮਿਲਦੀ (ਕਿਉਂਕਿ ਉਹ ਤਾਂ ਸੰਗਤਿ ਵਾਲੇ ਪਾਸੇ ਜਾਂਦੇ ਹੀ ਨਹੀਂ) ।

ਹੇ ਨਾਨਕ ! (ਆਖ—ਹੇ ਭਾਈ !) ਧੁਰ ਦਰਗਾਹ ਤੋਂ (ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ) ਜਿਨ੍ਹਾਂ ਮਨੁੱਖਾਂ ਨੇ ਹਰਿ-ਨਾਮ ਸਿਮਰਨ ਦੀ ਕਮਾਈ ਕਰਨੀ ਸ਼ੁਰੂ ਕੀਤੀ, ਉਹਨਾਂ ਮਨੁੱਖਾਂ ਤੋਂ ਹੀ (ਪਰਮਾਤਮਾ ਆਪਣੀ) ਰਜ਼ਾ (ਮਿੱਠੀ ਕਰ ਕੇ) ਮਨਾਂਦਾ ਹੈ । ਹੇ ਭਾਈ ! ਮੈਂ ਅਜਿਹੇ ਮਨੁੱਖਾਂ ਤੋਂ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ ।੫੧।

**ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥ ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥ ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥੫੨॥ (ਪੰਨਾ ੧੪੧੯)**

ਨੋਟ:— ਕਿਸੇ ਮਨੁੱਖ ਦੇ ਮੂੰਹ ਤੇ ਦਾੜ੍ਹੀ ਇਸ ਗੱਲ ਦਾ ਲੱਛਣ ਮੰਨਿਆ ਗਿਆ ਹੈ ਕਿ ਉਹ ਹੁਣ ਇਤਬਾਰ-ਜੋਗ ਹੋ ਗਿਆ ਹੈ, ਆਦਰ-ਸਤਕਾਰ ਦਾ ਹੱਕਦਾਰ ਹੋ ਗਿਆ ਹੈ ।

**ਪਦ ਅਰਥ**:— ਸੇ—ਉਹ (ਬਹੁ-ਵਚਨ) । ਸਚੀਆ—ਸੱਚੀਆਂ, ਸੱਚ-ਮੁੱਚ ਆਦਰ ਦੀਆਂ ਹੱਕਦਾਰ । ਜਿ—ਜਿਹੜੇ ਮਨੁੱਖ । ਅਨਦਿਨੁ—ਹਰ ਰੋਜ਼, ਹਰ ਵੇਲੇ । ਸੇਵਨਿ—ਸਰਨ ਪਏ ਰਹਿੰਦੇ ਹਨ । ਅਨਦਿ—ਆਨੰਦ ਵਿਚ । ਰਹੰਨਿ੍—ਟਿਕੇ ਰਹਿੰਦੇ ਹਨ । ਸਚੈ ਦਰਿ—ਸਦਾ-ਥਿਰ ਹਰੀ ਦੇ ਦਰ ਤੇ ।੫੨।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਚਰਨਾਂ ਵਿਚ ਟਿਕੇ ਰਹਿੰਦੇ ਹਨ, ਜਿਹੜੇ ਮਨੁੱਖ ਹਰ ਵੇਲੇ ਆਪਣੇ ਗੁਰੂ ਦੀ ਸਰਨ ਪਏ ਰਹਿੰਦੇ ਹਨ, ਅਤੇ ਹਰ ਵੇਲੇ ਆਤਮਕ ਆਨੰਦ ਵਿਚ ਲੀਨ ਰਹਿੰਦੇ ਹਨ, ਉਹਨਾਂ ਮਨੁੱਖਾਂ ਦੀਆਂ ਉਹ ਦਾੜ੍ਹੀਆਂ ਸੱਚ-ਮੁੱਚ ਆਦਰ-ਸਤਕਾਰ ਦੀਆਂ ਹੱਕਦਾਰ ਹੋ ਜਾਂਦੀਆਂ ਹਨ । ਹੇ ਨਾਨਕ ! (ਉਹਨਾਂ ਹੀ ਮਨੁੱਖਾਂ ਦੇ) ਇਹ ਮੂੰਹ ਸਦਾ-ਥਿਰ ਪ੍ਰਭੂ ਦੇ ਦਰ ਤੇ ਸੋਹਣੇ ਦਿੱਸਦੇ ਹਨ ।੫੨।

**ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥ ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥ ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥ ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥ ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥ ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥੫੩॥ (ਪੰਨਾ ੧੪੧੯)**

**ਪਦ ਅਰਥ**:— ਮੁਖ—ਮੂੰਹ (ਬਹੁ-ਵਚਨ) । ਸਚੇ—ਆਦਰ-ਸਤਕਾਰ ਦੇ ਹੱਕਦਾਰ । ਸਚੁ—ਸਦਾ-ਥਿਰ ਹਰਿ-ਨਾਮ । ਸਚੁ ਕਮਾਹਿ—ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦੇ ਹਨ । ਮਨਿ—ਮਨ ਵਿਚ । ਮਾਂਹਿ—ਵਿਚ । ਸਮਾਂਹਿ—ਲੀਨ ਹੋਏ ਰਹਿੰਦੇ ਹਨ । ਰਾਸੀ—ਪੂੰਜੀ, ਸਰਮਾਇਆ । ਪਦਵੀ—ਆਤਮਕ ਦਰਜਾ । ਪਾਂਹਿ—ਹਾਸਲ ਕਰ ਲੈਂਦੇ ਹਨ । ਮੰਨਿ ਲੈਨਿ—ਮੰਨ ਲੈਂਦੇ ਹਨ । ਬੈਸਣਾ—ਆਦਰ ਦੀ ਥਾਂ । ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ । ਭੂਲੇ ਜਾਂਹਿ—ਕੁਰਾਹੇ ਪਏ ਰਹਿੰਦੇ ਹਨ ।੫੩।

**ਅਰਥ**:— ਹੇ ਭਾਈ ! ਜਿਹੜੇ ਮਨੁੱਖ ਸਦਾ-ਥਿਰ ਹਰਿ-ਨਾਮ ਸਿਮਰਦੇ ਹਨ, ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਮਾਈ ਕਰਦੇ ਰਹਿੰਦੇ ਹਨ, ਜਿਨ੍ਹਾਂ ਦੇ ਮਨ ਵਿਚ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਹਰ ਵੇਲੇ ਟਿਕਿਆ ਰਹਿੰਦਾ ਹੈ, ਜਿਹੜੇ ਹਰ ਵੇਲੇ ਗੁਰੂ ਵਿਚ ਲੀਨ ਰਹਿੰਦੇ ਹਨ, ਉਹਨਾਂ ਦੇ ਮੂੰਹ ਸੱਚ-ਮੁੱਚ ਸਤਕਾਰ ਦੇ ਹੱਕਦਾਰ ਹੋ ਜਾਂਦੇ ਹਨ, ਉਹਨਾਂ ਦੀਆਂ ਦਾੜ੍ਹੀਆਂ ਆਦਰ ਦੀਆਂ ਹੱਕਦਾਰ ਹੋ ਜਾਂਦੀਆਂ ਹਨ । ਉਹਨਾਂ ਮਨੁੱਖਾਂ ਦੇ ਕੋਲ ਸਦਾ-ਥਿਰ ਹਰਿ-ਨਾਮ ਦਾ ਸਰਮਾਇਆ ਧਨ (ਇਕੱਠਾ ਹੋ ਜਾਂਦਾ) ਹੈ, ਉਹ ਮਨੁੱਖ (ਲੋਕ ਪਰਲੋਕ ਵਿਚ) ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦੇ ਹਨ ।

ਹੇ ਭਾਈ ! ਜਿਹੜੇ ਮਨੁੱਖ (ਹਰ ਵੇਲੇ) ਸਦਾ-ਥਿਰ ਹਰਿ-ਨਾਮ ਸੁਣਦੇ ਹਨ, ਸਦਾ-ਥਿਰ ਹਰਿ-ਨਾਮ ਨੂੰ ਸਿਦਕ-ਸਰਧਾ ਨਾਲ ਆਪਣੇ ਅੰਦਰ ਵਸਾ ਲੈਂਦੇ ਹਨ, ਸਦਾ-ਥਿਰ ਹਰਿ-ਨਾਮ ਸਿਮਰਨ ਦੀ ਕਾਰ ਕਰਦੇ ਹਨ ਉਹਨਾਂ ਮਨੁੱਖਾਂ ਨੂੰ ਸਦਾ-ਥਿਰ ਪ੍ਰਭੂ ਦੀ ਹਜ਼ੂਰੀ ਵਿਚ ਆਦਰ-ਸਤਕਾਰ ਦੀ ਥਾਂ ਮਿਲਦੀ ਹੈ, ਉਹ ਸਦਾ-ਥਿਰ ਪ੍ਰਭੂ (ਦੀ ਯਾਦ) ਵਿਚ ਹਰ ਵੇਲੇ ਲੀਨ ਰਹਿੰਦੇ ਹਨ ।

ਪਰ, ਹੇ ਨਾਨਕ ! ਗੁਰੂ ਦੀ ਸਰਨ ਤੋਂ ਬਿਨਾ ਸਦਾ-ਥਿਰ ਹਰਿ-ਨਾਮ ਨਹੀਂ ਮਿਲਦਾ । ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਜ਼ਰੂਰ ਜ਼ਿੰਦਗੀ ਦੇ) ਗ਼ਲਤ ਰਸਤੇ ਤੇ ਪਏ ਰਹਿੰਦੇ ਹਨ ।੫੩।

**ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ ॥ ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ ॥ ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ ॥ ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ ॥੫੪॥ (ਪੰਨਾ ੧੪੧੯)**

**ਪਦ ਅਰਥ**:— ਬਾਬੀਹਾ—ਪਪੀਹਾ । ਪ੍ਰਿਉ ਪ੍ਰਿਉ ਕਰੇ—'ਪ੍ਰਿਉ, ਪ੍ਰਿਉ' ਪੁਕਾਰਦਾ ਰਹਿੰਦਾ ਹੈ । ਜਲ ਨਿਧਿ—ਪਾਣੀ ਦਾ ਖ਼ਜ਼ਾਨਾ, ਬੱਦਲ; ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦਾ ਖ਼ਜ਼ਾਨਾ, ਪਰਮਾਤਮਾ । ਪਿਆਰਿ—ਪਿਆਰ ਵਿਚ । ਸੀਤਲ ਜਲੁ—ਆਤਮਕ ਠੰਢ ਦੇਣ ਵਾਲਾ ਨਾਮ-ਜਲ । ਸਭਿ—ਸਾਰੇ । ਨਿਵਾਰਣਹਾਰੁ—ਦੂਰ ਕਰਨ ਦੀ ਸਮਰਥਾ ਵਾਲਾ । ਤਿਸ—ਤ੍ਰਿਹ, ਤ੍ਰਿਸ਼ਨਾ । ਚੁਕੈ—ਮੁੱਕ ਜਾਂਦੀ ਹੈ । ਸਹਜੁ—ਆਤਮਕ ਅਡੋਲਤਾ । ਕੂਕ ਪੁਕਾਰ—(ਮਾਇਆ ਦੀ ਖ਼ਾਤਰ) ਦੌੜ-ਭੱਜ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਉਰਿ—ਹਿਰਦੇ ਵਿਚ ।੫੪।

**ਅਰਥ**:— ਹੇ ਭਾਈ ! (ਜਿਵੇਂ) ਪਪੀਹਾ ਬੱਦਲ ਦੇ ਪ੍ਰੇਮ-ਪਿਆਰ ਵਿਚ (ਵਰਖਾ ਦੀ ਬੂੰਦ ਦੀ ਖ਼ਾਤਰ) 'ਪ੍ਰਿਉ, ਪ੍ਰਿਉ' ਪੁਕਾਰਦਾ ਰਹਿੰਦਾ ਹੈ (ਜਦੋਂ ਉਹ ਬੂੰਦ ਉਸ ਨੂੰ ਮਿਲਦੀ ਹੈ, ਤਾਂ ਉਸ ਦੀ ਤ੍ਰਿਹ ਮੁੱਕ ਜਾਂਦੀ ਹੈ, ਉਸ ਦੀ 'ਕੂਕ ਪੁਕਾਰ' ਮੁੱਕ ਜਾਂਦੀ ਪੈ । ਤਿਵੇਂ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੇ ਪ੍ਰੇਮ-ਪਿਆਰ ਵਿਚ ਪਰਮਾਤਮਾ ਦਾ ਨਾਮ ਉਚਾਰਦਾ ਰਹਿੰਦਾ ਹੈ), ਗੁਰੂ ਨੂੰ ਮਿਲਿਆਂ ਉਹ ਆਤਮਕ ਠੰਢ ਵਰਤਾਣ ਵਾਲਾ ਨਾਮ-ਜਲ ਪ੍ਰਾਪਤ ਕਰ ਲੈਂਦਾ ਹੈ, (ਉਹ ਨਾਮ-ਜਲ) ਸਾਰੇ ਦੁੱਖ ਦੂਰ ਕਰਨ ਦੀ ਸਮਰਥਾ ਵਾਲਾ ਹੈ । (ਇਸ ਨਾਮ-ਜਲ ਦੀ ਬਰਕਤਿ ਨਾਲ, ਉਸ ਦੀ) ਤ੍ਰਿਸ਼ਨਾ ਮੁੱਕ ਜਾਂਦੀ ਹੈ (ਉਸ ਦੇ ਅੰਦਰ) ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, (ਮਾਇਆ ਦੀ ਖ਼ਾਤਰ ਉਸ ਦੀ) ਘਬਰਾਹਟ ਖ਼ਤਮ ਹੋ ਜਾਂਦੀ ਹੈ ।

ਹੇ ਨਾਨਕ ! ਗੁਰੂ ਦੀ ਸਰਨ ਪਿਆਂ (ਨਾਮ ਦੀ ਬਰਕਤਿ ਨਾਲ) ਆਤਮਕ ਠੰਢ ਪ੍ਰਾਪਤ ਹੋ ਜਾਂਦੀ ਹੈ । ਤਾਂ ਤੇ, ਹੇ ਭਾਈ ! ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਈ ਰੱਖੋ ।੫੪।

**ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ ॥ ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ ॥ ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ ॥ ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ ॥ ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ ॥ ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ ॥੫੫॥ (ਪੰਨਾ ੧੪੧੯-੧੪੨੦)**

**ਪਦ ਅਰਥ**:— ਬਾਬੀਹਾ—ਹੇ ਪਪੀਹੇ ! (ਹੇ ਆਤਮਕ ਜੀਵਨ ਦੇਣ ਵਾਲੀ ਨਾਮ-ਬੂੰਦ ਦੇ ਰਸੀਏ !) ਸਚੁ—ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ । ਚਉ—ਉਚਾਰ, ਉਚਾਰਿਆ ਕਰ । ਸਚੇ ਸਉ—ਸਦਾ-ਥਿਰ ਹਰਿ-ਨਾਮ ਨਾਲ । ਲਿਵ ਲਾਇ—ਸੁਰਤਿ ਜੋੜੀ ਰੱਖ । ਥਾਇ—(ਲਫ਼ਜ਼ 'ਥਾਉ' ਤੋਂ ਅਧਿਕਰਣ ਕਾਰਕ ਇਕ-ਵਚਨ) ਥਾਂ ਵਿਚ । ਥਾਇ ਪਵੈ—ਕਬੂਲ ਪਏਗਾ । ਅਲਾਇ—ਅਲਾਪਿਆ ਕਰ । ਗੁਰਮੁਖਿ ਸੋਇ—ਗੁਰੂ ਦੀ ਸਰਨ ਪੈ ਕੇ । ਚੀਨਿ—ਪਛਾਣ ਕੇ, ਸਾਂਝ ਪਾ ਕੇ । ਤਿਖ—ਤ੍ਰਿਹ (ਮਾਇਆ ਦੀ ਤ੍ਰਿਸ਼ਨਾ) । ਰਜਾਇ—ਰਜ਼ਾ, ਭਾਣਾ, ਹੁਕਮ । ਚਾਰੇ ਕੁੰਡਾਂ—ਚਾਰੇ ਕੁੰਡਾਂ, ਚੌਹੀਂ ਪਾਸੀਂ, ਹਰ ਥਾਂ । ਝੋਕਿ—ਝੁਕ ਕੇ, ਲਿਫ਼ ਕੇ । ਸਹਜਿ—ਆਤਮਕ ਅਡੋਲਤਾ ਵਿਚ । ਸੁਭਾਇ—ਪ੍ਰੇਮ ਵਿਚ । ਤੇ—ਤੋਂ । ਸਭ—ਸਾਰੀ ਲੁਕਾਈ । ਜਿਨਿ—ਜਿਸ (ਮਨੁੱਖ) ਨੇ । ਤਿਸੁ—ਉਸ (ਮਨੁੱਖ) ਨੂੰ ।੫੫।

**ਅਰਥ**:— ਹੇ ਪਪੀਹੇ ! (ਹੇ ਆਤਮਕ ਜੀਵਨ ਦੇਣ ਵਾਲੀ ਨਾਮ-ਬੂੰਦ ਦੇ ਰਸੀਏ !) ਤੂੰ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦਾ ਨਾਮ ਸਿਮਰਿਆ ਕਰ, ਸਦਾ-ਥਿਰ ਪ੍ਰਭੂ ਨਾਲ ਸੁਰਤਿ ਜੋੜੀ ਰੱਖਿਆ ਕਰ । ਗੁਰੂ ਦੀ ਸਰਨ ਪੈ ਕੇ (ਹਰਿ-ਨਾਮ) ਉਚਾਰਿਆ ਕਰ, (ਤਦੋਂ ਹੀ) ਤੇਰਾ ਸਿਮਰਨ ਕਰਨ ਦਾ ਉੱਦਮ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਪੈ ਸਕਦਾ ਹੈ । ਹੇ ਭਾਈ ! ਗੁਰੂ ਦੇ ਸ਼ਬਦ ਨਾਲ ਸਾਂਝ ਪਾ ਕੇ (ਪਰਮਾਤਮਾ ਦੇ) ਹੁਕਮ ਨੂੰ ਭਲਾ ਜਾਣ ਕੇ ਮੰਨਿਆ ਕਰ (ਇਸ ਤਰ੍ਹਾਂ ਮਾਇਆ ਦੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ । (ਹੇ ਪਪੀਹੇ ! ਇਹ ਨਾਮ-

ਜਲ) ਸਾਰੀ ਸ੍ਰਿਸ਼ਟੀ ਵਿਚ ਛਹਬਰ ਲਾਈ ਰੱਖਦਾ ਹੈ (ਪਰ ਇਸ ਦੀ) ਬੂੰਦ (ਉਸ ਮਨੁੱਖ ਦੇ ਮੂੰਹ ਵਿਚ) ਪੈਂਦੀ ਹੈ (ਜਿਹੜਾ) ਆਤਮਕ ਅਡੋਲਤਾ ਵਿਚ ਹੈ (ਜਿਹੜਾ ਪਰਮਾਤਮਾ ਦੇ) ਪ੍ਰੇਮ ਵਿਚ (ਲੀਨ) ਹੈ ।

ਹੇ ਭਾਈ ! (ਪ੍ਰਭੂ ਤੋਂ ਹੀ, ਹਰਿ-ਨਾਮ) ਜਲ ਤੋਂ ਹੀ ਸਾਰੀ ਸ੍ਰਿਸ਼ਟੀ ਪੈਦਾ ਹੁੰਦੀ ਹੈ (ਤਾਹੀਏਂ ਹਰਿ-ਨਾਮ) ਜਲ ਤੋਂ ਬਿਨਾ (ਕਿਸੇ ਭੀ ਜੀਵ ਦੀ ਮਾਇਆ ਦੀ) ਤ੍ਰਿਹ ਦੂਰ ਨਹੀਂ ਹੁੰਦੀ । ਹੇ ਨਾਨਕ ! ਜਿਸ (ਮਨੁੱਖ) ਨੇ ਹਰਿ-ਨਾਮ ਜਲ ਪੀ ਲਿਆ, ਉਸ ਨੂੰ (ਕਦੇ ਮਾਇਆ ਦੀ) ਭੁੱਖ ਨਹੀਂ ਵਿਆਪਦੀ ।੫੫।

**ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ ॥ ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥ ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ ॥ ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ ॥ ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ ॥ ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ ॥੫੬॥ (ਪੰਨਾ ੧੪੨੦)**

**ਪਦ ਅਰਥ**:— ਬਾਬੀਹਾ—ਹੇ ਪਪੀਹੇ ! (ਹੇ ਆਤਮਕ ਜੀਵਨ ਦੇਣ ਵਾਲੀ ਨਾਮ-ਬੂੰਦ ਦੇ ਰਸੀਏ !) । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਬੋਲਿ—(ਹਰਿ-ਨਾਮ) ਜਪਿਆ ਕਰ । ਸਚੈ ਸਬਦਿ—ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ (ਜੁੜ ਕੇ) । ਸੁਭਾਇ—(ਪ੍ਰਭੂ ਦੇ) ਪਿਆਰ ਵਿਚ (ਟਿਕ ਕੇ) । ਸਭ ਕਿਛੁ—(ਹਰਿ-ਨਾਮ-ਬੂੰਦ ਤੋਂ ਪੈਦਾ ਹੋਣ ਵਾਲਾ) ਹਰੇਕ ਆਨੰਦ । ਸਤਿਗੁਰਿ—ਗੁਰੂ ਨੇ । ਆਪੁ—ਆਪਣਾ ਆਪ, ਆਪਣਾ ਆਤਮਕ ਜੀਵਨ । ਪਛਾਣਹਿ—(ਜਿਹੜੇ ਜੀਵ) ਪੜਤਾਲਦੇ ਰਹਿੰਦੇ ਹਨ । ਵੁਠਾ—ਆ ਵੱਸਦਾ ਹੈ । ਛਹਬਰ ਲਾਇ—ਝੜੀ ਲਾ ਕੇ । ਝਿਮਿ ਝਿਮਿ—ਸਹਜੇ ਸਹਜੇ, ਅਡੋਲ । ਕੂਕ ਪੁਕਾਰ—ਮਾਇਆ ਦੇ ਮੋਹ ਦਾ ਰੌਲਾ । ਨ ਹੋਵਈ—ਨਹੀਂ ਹੁੰਦਾ । ਸੁਖਿ—ਆਤਮਕ ਆਨੰਦ ਵਿਚ । ਸਵਨ੍ਹਿ—ਲੀਨ ਰਹਿੰਦੀਆਂ ਹਨ । ਸੋਹਾਗਣੀ—ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ । ਸਮਾਇ—ਟਿਕ ਕੇ । ਸਚੈ ਨਾਮਿ—ਸਦਾ-ਥਿਰ ਹਰਿ-ਨਾਮ ਵਿਚ ।੫੬।

ਅਰਥ:— ਹੇ ਪਪੀਹੇ ! (ਹੇ ਆਤਮਕ ਜੀਵਨ ਦੇਣ ਵਾਲੀ ਨਾਮ-ਬੂੰਦ ਦੇ ਰਸੀਏ !) ਆਤਮਕ ਅਡੋਲਤਾ ਵਿਚ (ਟਿਕ ਕੇ), ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ (ਜੁੜ ਕੇ), (ਪ੍ਰਭੂ ਦੇ) ਪਿਆਰ ਵਿਚ (ਟਿਕ ਕੇ), ਤੂੰ (ਹਰੀ ਦਾ ਨਾਮ) ਜਪਿਆ ਕਰ । ਹੇ ਪਪੀਹੇ ! (ਹਰਿ-ਨਾਮ-ਬੂੰਦ ਤੋਂ ਪੈਦਾ ਹੋਣ ਵਾਲਾ) ਹਰੇਕ ਆਨੰਦ ਮੌਜੂਦ ਹੈ (ਪਰ ਇਹ ਆਨੰਦ ਉਸ ਜੀਵ ਨੂੰ ਪ੍ਰਾਪਤ ਹੁੰਦਾ ਹੈ, ਜਿਸ ਨੂੰ) ਗੁਰੂ ਨੇ (ਇਹ) ਵਿਖਾ ਦਿੱਤਾ ਹੈ ।

ਹੇ ਭਾਈ ! ਜਿਹੜੇ ਮਨੁੱਖ ਆਪਣੇ ਆਤਮਕ ਜੀਵਨ ਨੂੰ ਪੜਤਾਲਦੇ ਰਹਿੰਦੇ ਹਨ, ਉਹਨਾਂ ਨੂੰ ਪ੍ਰੀਤਮ-ਪ੍ਰਭੂ ਮਿਲ ਪੈਂਦਾ ਹੈ, ਉਹਨਾਂ ਦੇ ਅੰਦਰ (ਸਿਫ਼ਤਿ-ਸਾਲਾਹ ਦਾ ਬੱਦਲ) ਝੜੀ ਲਾ ਕੇ ਆ ਵੱਸਦਾ ਹੈ । ਉਹਨਾਂ ਦੇ ਅੰਦਰ ਸਹਜੇ ਸਹਜੇ ਅਡੋਲ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਵਰਖਾ ਹੁੰਦੀ ਰਹਿੰਦੀ ਹੈ (ਉਹਨਾਂ ਦੇ ਅੰਦਰੋਂ) ਮਾਇਆ ਦੀ ਸਾਰੀ ਤ੍ਰਿਸ਼ਨਾ ਮਾਇਆ ਦੀ ਸਾਰੀ ਭੁੱਖ ਦੂਰ ਹੋ ਜਾਂਦੀ ਹੈ । ਮਾਇਆ ਦੇ ਮੋਹ ਦਾ ਸਾਰਾ ਰੌਲਾ ਉਹਨਾਂ ਦੇ ਅੰਦਰੋਂ ਮੁੱਕ ਜਾਂਦਾ ਹੈ, ਉਹਨਾਂ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ ।

ਹੇ ਨਾਨਕ ! ਸਦਾ-ਥਿਰ ਹਰਿ-ਨਾਮ ਵਿਚ ਲੀਨ ਹੋ ਕੇ ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ ਆਤਮਕ ਆਨੰਦ ਵਿਚ ਟਿਕੀਆਂ ਰਹਿੰਦੀਆਂ ਹਨ ।੫੬।

**ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ ॥ ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ ॥ ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ ॥ ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ ॥ ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ ॥ ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ ॥ ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ ॥ ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ ॥ ਨਾਨਕ ਨਾਮੋ ਮਨਿ ਵਸੈ ਹਰਿ ਦਰਗਹ ਲਏ ਛਡਾਇ ॥੫੭॥ (ਪੰਨਾ ੧੪੨੦)**

**ਪਦ ਅਰਥ**:— ਧੁਰਹੁ—(ਆਪਣੀ) ਧੁਰ ਦਰਗਾਹ ਤੋਂ । ਖਸਮਿ—ਮਾਲਕ-ਪ੍ਰਭੂ ਨੇ । ਸਚੈ—ਸਦਾ ਕਾਇਮ ਰਹਿਣ ਵਾਲੇ । ਪਠਾਇ—ਤੋਰ ਕੇ, ਭੇਜ ਕੇ (ਪ੍ਰ[illegible]ਥਾਪਯੱ) । ਇੰਦੁ—ਇੰਦਰ ਦੇਵਤਾ, ਬੱਦਲ । ਛਹਬਰ ਲਾਇ—ਝੜੀ ਲਾ ਕੇ । ਤਨਿ—ਤਨ ਵਿਚ । ਮਨਿ—ਮਨ ਵਿਚ । ਜਾਂ—ਜਦੋਂ । ਤਤੁ—(ਜੀਵਨ-ਤੱਤ) ਹਰਿਨਾਮ । ਮੁਹਿ—ਮੂੰਹ ਵਿਚ । ਅਨੁ—ਅੰਨ । ਉਪਜੈ—ਪੈਦਾ ਹੁੰਦਾ ਹੈ । ਪਾਇ—ਹਾਸਲ ਕਰਦੀ ਹੈ । ਅਨਦਿਨੁ—(ਅਨੁਦਿਨਜ਼) ਹਰ ਰੋਜ਼, ਹਰ ਵੇਲੇ । ਕੈ ਸਬਦਿ—ਦੇ ਸ਼ਬਦ ਵਿਚ । ਸਮਾਇ—ਲੀਨ ਹੋ ਕੇ । ਆਪੇ—ਆਪ ਹੀ । ਸਚਾ—ਸਦਾ-ਥਿਰ ਪ੍ਰਭੂ । ਕਰੈ ਰਜਾਇ—ਆਪਣਾ ਹੁਕਮ ਵਰਤਾਂਦਾ ਹੈ । ਕਾਮਣੀ—ਹੇ ਜੀਵ-ਇਸਤ੍ਰੀ ! ਭੈ ਕਾ ਸਹਜੁ—(ਪਰਮਾਤਮਾ ਦੇ) ਡਰ-ਅਦਬ ਤੋਂ ਪੈਦਾ ਹੋਈ ਆਤਮਕ ਅਡੋਲਤਾ । ਸੀਗਾਰੁ—ਗਹਿਣਾ । ਸਚਿ—ਸਦਾ-ਥਿਰ ਪ੍ਰਭੂ ਵਿਚ । ਲਿਵ ਲਾਇ—ਸੁਰਤਿ ਜੋੜ ਕੇ । ਨਾਮੋ—ਨਾਮ ਹੀ । ਮਨਿ—ਮਨ ਵਿਚ । ਲਏ ਛਡਾਇ—ਲੇਖੇ ਤੋਂ ਬਚਾ ਲੈਂਦਾ ਹੈ ।੫੭।

**ਅਰਥ**:— ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਨੇ ਧੁਰ ਦਰਗਾਹ ਤੋਂ (ਆਪਣੇ) ਹੁਕਮ ਅਨੁਸਾਰ (ਹੀ) ਪ੍ਰੇਰ ਕੇ (ਇੰਦਰ ਦੇਵਤੇ ਨੂੰ, ਗੁਰੂ ਨੂੰ ਸਦਾ) ਭੇਜਿਆ ਹੈ । (ਉਸ ਦੇ ਹੁਕਮ ਵਿਚ ਹੀ) ਮਿਹਰ ਕਰ ਕੇ ਬੱਦਲ (-ਗੁਰੂ) ਡੂੰਘੀ ਝੜੀ ਲਾ ਕੇ ਵਰਖਾ ਕਰਦਾ ਹੈ । ਜਦੋਂ ਪਪੀਹਾ (ਆਤਮਕ ਜੀਵਨ ਦੇਣ ਵਾਲੀ ਨਾਮ-ਬੂੰਦ ਦਾ ਰਸੀਆ) ਨਾਮ-ਬੂੰਦ (ਆਪਣੇ) ਮੂੰਹ ਵਿਚ ਪਾਂਦਾ ਹੈ, ਤਦੋਂ ਉਸ ਦੇ ਤਨ ਵਿਚ ਆਨੰਦ ਪੈਦਾ ਹੁੰਦਾ ਹੈ । (ਜਿਵੇਂ ਵਰਖਾ ਨਾਲ) ਧਰਤੀ ਹਰੀਆਵਲੀ ਹੋ ਜਾਂਦੀ ਹੈ, (ਉਸ ਵਿਚ) ਬਹੁਤ ਅੰਨ ਪੈਦਾ ਹੁੰਦਾ ਹੈ (ਜਿਵੇਂ) ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ ਜਗਤ ਹਰ ਵੇਲੇ ਪਰਮਾਤਮਾ ਦੀ ਭਗਤੀ ਕਰਨ ਲੱਗ ਪੈਂਦਾ ਹੈ । ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪ ਹੀ (ਗੁਰੂ ਦੀ ਸਰਨ ਪਈ ਲੁਕਾਈ ਉਤੇ) ਬਖ਼ਸ਼ਸ਼ ਕਰਦਾ ਹੈ, ਮਿਹਰ ਕਰ ਕੇ ਆਪਣਾ ਹੁਕਮ ਵਰਤਾਂਦਾ ਹੈ ।

ਹੇ ਜੀਵ-ਇਸਤ੍ਰੀ ! ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਲੀਨ ਹੋ ਕੇ ਪਰਮਾਤਮਾ ਦੇ ਗੁਣ ਗਾਇਆ ਕਰ, (ਪ੍ਰਭੂ ਦੇ) ਡਰ-ਅਦਬ ਤੋਂ ਪੈਦਾ ਹੋਈ ਆਤਮਕ ਅਡੋਲਤਾ ਨੂੰ (ਆਪਣੇ ਜੀਵਨ ਦਾ) ਸਿੰਗਾਰ ਬਣਾਈ ਰੱਖ, ਸਦਾ-ਥਿਰ ਹਰੀ ਵਿਚ ਸੁਰਤਿ ਜੋੜ ਕੇ ਟਿਕੀ ਰਿਹਾ ਕਰ ।

ਹੇ ਨਾਨਕ ! ਜਿਸ ਦੇ ਮਨ ਵਿਚ ਹਰਿ-ਨਾਮ ਹੀ ਟਿਕਿਆ ਰਹਿੰਦਾ ਹੈ, ਪਰਮਾਤਮਾ ਉਸ ਨੂੰ ਦਰਗਾਹ ਵਿਚ ਲੇਖੇ ਤੋਂ ਬਚਾ ਲੈਂਦਾ ਹੈ ।੫੭।

**ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ ॥ ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥ ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ ॥ ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥ ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ ॥੫੮॥ (ਪੰਨਾ ੧੪੨੦)**

**ਪਦ ਅਰਥ**:— ਬਾਬੀਹਾ—ਹੇ ਪਪੀਹੇ ! (ਹੇ ਆਤਮਕ ਜੀਵਨ ਦੇਣ ਵਾਲੀ ਨਾਮ-ਬੂੰਦ ਦੇ ਰਸੀਏ !) ਫਿਰਹਿ—ਤੂੰ ਫਿਰਦਾ ਰਹੇਂ । ਊਡਿ—ਉੱਡ ਕੇ । ਆਕਾਸਿ—ਆਕਾਸ਼ ਵਿਚ । ਸਤਿਗੁਰਿ ਮਿਲਿਐ—ਜੇ ਗੁਰੂ

ਮਿਲ ਪਏ, ਗੁਰੂ ਮਿਲਿਆਂ ਹੀ । ਪਾਈਐ—ਮਿਲਦਾ ਹੈ । ਚੁਕੈ—ਮੁੱਕ ਜਾਂਦੀ ਹੈ । ਜੀਉ—ਜਿੰਦ । ਪਿੰਡੁ—ਸਰੀਰ । ਤਿਸ ਕਾ—(ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਤਿਸ ਕੈ—(ਸੰਬੰਧਕ 'ਕੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਵਿਣੁ ਬੋਲਿਆ—ਵਿਣੁ ਬੋਲਿਆਂ । ਕੀਚੈ—ਕੀਤੀ ਜਾਏ । ਘਟਿ ਘਟਿ—ਹਰੇਕ ਸਰੀਰ ਵਿਚ । ਏਕੋ—ਇਕ ਪ੍ਰਭੂ ਹੀ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਪਰਗਾਸ—(ਆਤਮਕ ਜੀਵਨ ਦਾ) ਚਾਨਣ ।੫੮।

**ਅਰਥ**:— ਹੇ ਆਤਮਕ ਜੀਵਨ ਦੇਣ ਵਾਲੀ ਨਾਮ-ਬੂੰਦ ਦੇ ਰਸੀਏ ! (ਗੁਰੂ ਨੂੰ ਛੱਡ ਕੇ) ਤੂੰ (ਤੀਰਥ-ਜਾਤ੍ਰਾ ਆਦਿਕ ਦੀ ਖ਼ਾਤਰ) ਸਾਰੀ ਧਰਤੀ ਉਤੇ ਰਟਨ ਕਰਦਾ ਫਿਰੇਂ, ਜੇ ਤੂੰ (ਮਾਨਸਕ ਸ਼ਕਤੀਆਂ ਦੀ ਮਦਦ ਨਾਲ) ਉੱਡ ਕੇ ਆਕਾਸ਼ ਵਿਚ ਭੀ ਜਾ ਪਹੁੰਚੇਂ, (ਤਾਂ ਭੀ ਇਸ ਤਰ੍ਹਾਂ ਮਾਇਆ ਦੀ ਤ੍ਰਿਸ਼ਨਾ ਮਾਇਆ ਦੀ ਭੁੱਖ ਨਹੀਂ ਮਿਟਦੀ । ਨਾਮ-ਜਲ ਨਾਲ ਹੀ ਮਾਇਆ ਦੀ) ਭੁੱਖ ਤ੍ਰਿਹ ਮਿਟਦੀ ਹੈ (ਅਤੇ ਉਹ ਨਾਮ-) ਜਲ ਗੁਰੂ ਮਿਲਿਆਂ (ਹੀ) ਪ੍ਰਾਪਤ ਹੁੰਦਾ ਹੈ ।

ਹੇ ਭਾਈ ! ਇਹ ਜਿੰਦ ਇਹ ਸਰੀਰ ਸਭ ਕੁਝ ਉਸ (ਪਰਮਾਤਮਾ) ਦਾ ਹੀ ਦਿੱਤਾ ਹੋਇਆ ਹੈ, ਹਰੇਕ ਦਾਤਿ ਉਸ ਦੇ ਹੀ ਵੱਸ ਵਿਚ ਹੈ । (ਜੀਵਾਂ ਦੇ) ਬੋਲਣ ਤੋਂ ਬਿਨਾ ਹੀ (ਹਰੇਕ ਜੀਵ ਦੀ) ਹਰੇਕ ਲੋੜ ਉਹ ਜਾਣਦਾ ਹੈ, (ਉਸ ਨੂੰ ਛੱਡ ਕੇ) ਹੋਰ ਕਿਸ ਅੱਗੇ ਅਰਦਾਸ ਕੀਤੀ ਜਾ ਸਕਦੀ ਹੈ ? ਹੇ ਨਨਾਕ ? ਹਰੇਕ ਸਰੀਰ ਵਿਚ ਉਹ ਪਰਮਾਤਮਾ ਆਪ ਹੀ ਮੌਜੂਦ ਹੈ, (ਗੁਰੂ ਦੇ) ਸ਼ਬਦ ਦੀ ਰਾਹੀਂ (ਹਰੇਕ ਜੀਵ ਦੇ ਅੰਦਰ ਆਤਮਕ ਜੀਵਨ ਦਾ) ਚਾਨਣ (ਉਹ ਆਪ ਹੀ) ਕਰਦਾ ਹੈ ।੫੮।

**ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ ॥ ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ ॥੫੯॥ ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ ॥ ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ ॥੬੦॥ ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ ॥ ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ ॥੬੧॥ (ਪੰਨਾ ੧੪੨੦)**

**ਪਦ ਅਰਥ**:— ਤਿਸੈ—ਉਸ (ਮਨੁੱਖ) ਨੂੰ ਹੀ । ਬਸੰਤੁ—ਖਿੜਾਉ ਦੀ ਰੁੱਤ । ਜਿ—ਜਿਹੜਾ (ਮਨੁੱਖ) । ਸੇਵ—ਸਰਨ ਪੈ ਕੇ । ਸਮਾਇ—(ਹਰਿ-ਨਾਮ ਵਿਚ) ਲੀਨ ਰਹਿੰਦਾ ਹੈ । ਵੁਠਾ—ਆ ਵੱਸਦਾ ਹੈ । ਪਰਫੜੇ—ਖਿੜ ਪੈਂਦਾ ਹੈ । ਹਰੀਆਵਲੁ—ਹਰਾ-ਭਰਾ ।੫੯।

ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਜਿਤੁ—ਜਿਸ (ਬਸੰਤ) ਦੀ ਰਾਹੀਂ । ਜਿਨਿ—ਜਿਸ (ਪ੍ਰਭੂ) ਨੇ । ਸਿਰਿਆ—ਪੈਦਾ ਕੀਤਾ ਹੈ । ਸਭੁ ਕੋਇ—ਹਰੇਕ ਜੀਵ ।੬੦।

ਗੁਰਮੁਖਿ—ਗੁਰੂ ਦੀ ਰਾਹੀਂ । ਮਨਿ—ਮਨ ਵਿਚ । ਸੋਇ—ਉਹ ਪਰਮਾਤਮਾ । ਹਰਿ ਵੁਠੈ—ਜਦੋਂ ਪਰਮਾਤਮਾ ਆ ਵੱਸਦਾ ਹੈ । ਪਰਫੜੈ—ਖਿੜ ਪੈਂਦਾ ਹੈ ।੬੧।

**ਅਰਥ**:— (ਜਿਵੇਂ ਬਸੰਤ ਰੁੱਤ ਆਉਣ ਤੇ (ਸਾਰਾ ਜਗਤ ਹਰਾ-ਭਰਾ ਹੋ ਜਾਂਦਾ ਹੈ, (ਤਿਵੇਂ) ਹੇ ਨਾਨਕ ! ਜਿਹੜਾ ਮਨੁੱਖ ਗੁਰੂ ਦੀ ਸਰਨ ਪੈ ਕੇ (ਹਰਿ-ਨਾਮ ਵਿਚ) ਲੀਨ ਰਹਿੰਦਾ ਹੈ ਉਸ ਦੇ ਅੰਦਰ ਆਤਮਕ ਖਿੜਾਉ ਦੀ ਰੁੱਤ ਬਣੀ ਰਹਿੰਦੀ ਹੈ (ਜਦੋਂ ਮਨੁੱਖ ਦੇ ਅੰਦਰ) ਪਰਮਾਤਮਾ ਆ ਵੱਸਦਾ ਹੈ, ਉਸ ਦਾ ਤਨ ਉਸ ਦਾ ਮਨ (ਆਤਮਕ ਆਨੰਦ ਨਾਲ) ਖਿੜ ਪੈਂਦਾ ਹੈ ।੫੯।

ਹੇ ਨਾਨਕ ! ਜਿਸ (ਪਰਮਾਤਮਾ) ਨੇ ਹਰੇਕ ਜੀਵ ਪੈਦਾ ਕੀਤਾ ਹੈ (ਜਿਸ ਮਨੁੱਖ ਨੂੰ ਉਸ ਦਾ) ਨਾਮ (ਗੁਰੂ ਦੇ) ਸ਼ਬਦ ਦੀ ਰਾਹੀਂ (ਕਦੇ) ਨਹੀਂ ਭੁੱਲਦਾ, ਉਸ ਦੇ ਅੰਦਰ ਸਦਾ ਲਈ (ਅਜਿਹੀ) ਖਿੜਾਉ ਦੀ ਰੁੱਤ ਬਣ ਜਾਂਦੀ ਹੈ ਜਿਸ ਦੀ ਬਰਕਤਿ ਨਾਲ ਉਸ ਦਾ ਮਨ ਆਨੰਦ-ਭਰਪੂਰ ਹੋ ਜਾਂਦਾ ਹੈ ।੬੦।

ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਉਹ (ਪਰਮਾਤਮਾ) ਆ ਵੱਸਦਾ ਹੈ, ਉਹਨਾਂ ਦੇ ਅੰਦਰ ਆਤਮਕ ਖਿੜਾਉ ਦਾ ਸਮਾ ਬਣਿਆ ਰਹਿੰਦਾ ਹੈ । ਹੇ ਭਾਈ ! (ਜਿਵੇਂ ਬਸੰਤ ਰੁੱਤੇ) ਸਾਰਾ ਜਗਤ ਹਰਾ-ਭਰਾ ਹੋ ਜਾਂਦਾ ਹੈ (ਤਿਵੇਂ, ਜਿਸ ਮਨੁੱਖ ਦੇ ਅੰਦਰ) ਪਰਮਾਤਮਾ ਆ ਵੱਸਦਾ ਹੈ (ਉਸ ਦਾ) ਮਨ (ਉਸ ਦਾ) ਤਨ ਖਿੜ ਪੈਂਦਾ ਹੈ ।੬੧।

**ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ ॥ ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥੬੨॥ ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥ ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥ ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ ਤਿਸੈ ਵਿਟਹੁ ਕੁਰਬਾਣੁ ॥ ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ ॥ ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ ॥ ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ ਅਨਦਿਨੁ ਸਦਾ ਵਿਹਾਣ ॥ ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ ॥ ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ ॥ ਨਾਨਕ ਗੁਰਮੁਖਿ ਜਿਨ੍ਹੀ ਧਿਆਇਆ ਆਏ ਸੇ ਪਰਵਾਣੁ ॥੬੩॥ (ਪੰਨਾ ੧੪੨੦)**

**ਪਦ ਅਰਥ**:— ਝਾਲਿ—ਝਾਲਾਂਘੇ । ਵਡੜੈ ਝਾਲਿ—ਬੜੇ ਸਵੇਰ ਵੇਲੇ, ਬਹੁਤ ਸਵੇਰੇ । ਝਲੁੰਭਲੈ—ਘੁਸਮੁਸੇ । ਨਾਵੜਾ—ਸੋਹਣਾ ਨਾਮ । ਕਿਸੁ ਨਾਵੜਾ—ਕਿਸ ਦਾ ਸੋਹਣਾ ਨਾਮ ? ਪਰਮੇਸਰੈ ਨਾਉ—ਪਰਮੇਸਰ ਦਾ ਨਾਮ । ਸਮਰਥੁ—ਤਾਕਤ ਵਾਲਾ ।੬੨।

ਹਰਹਟ—ਹਲਟ (ਬਹੁ-ਵਚਨ) । ਕਰਹਿ—ਕਰਦੇ ਹਨ (ਬਹੁ-ਵਚਨ) । ਬੋਲਹਿ—ਬੋਲਦੇ ਹਨ । ਭਲੀ ਬਾਣਿ—ਮਿੱਠੀ ਬੋਲੀ । ਹਦੂਰਿ—ਹਾਜ਼ਰ-ਨਾਜ਼ਰ, ਹਰ ਥਾਂ ਹਾਜ਼ਰ । ਕਰਹਿ—ਤੂੰ ਕਰਦਾ ਹੈਂ । ਕਿਆ—ਕਾਹਦੇ ਲਈ । ਜਿਨਿ—ਜਿਸ (ਪਰਮਾਤਮਾ) ਨੇ । ਜਿਨਿ ਹਰਿ—ਜਿਸ ਹਰੀ ਨੇ । ਰੰਗੁ—ਤਮਾਸ਼ਾ । ਵਿਟਹੁ—ਤੋਂ । ਆਪੁ—ਆਪਾ-ਭਾਵ । ਛੋਡਹਿ—ਜੇ ਤੂੰ ਛੱਡ ਦੇਵੇਂ । ਸਹੁ—ਸ਼ਹੁ, ਖਸਮ-ਪ੍ਰਭੂ । ਸਚਾ—ਅਟੱਲ ਕਾਇਮ ਰਹਿਣ ਵਾਲਾ । ਫਿਕਾ—ਬੇ-ਸੁਆਦਾ । ਬੁਝਿ ਨ ਸਕਾ—ਬੁਝਿ ਨ ਸੱਕਾਂ । ਕਾਰ—(ਪਰਮਾਤਮਾ ਨੂੰ ਮਿਲਾ ਸਕਣ ਵਾਲਾ) ਕਰਤੱਬ । ਵਣੁ—ਜੰਗਲ । ਤ੍ਰਿਣੁ—ਤੀਲਾ, ਘਾਹ । ਤ੍ਰਿਭਵਣੁ—ਸਾਰਾ ਜਗਤ । ਅਨਦਿਨੁ—ਹਰ ਰੋਜ਼, ਹਰੇਕ ਦਿਹਾੜਾ । ਵਿਹਾਣ—ਬੀਤਦਾ ਹੈ । ਕਰਿ—ਕਰ ਕੇ । ਕਰਿ ਕਰਿ ਵੀਚਾਰ—(ਹੋਰ ਹੋਰ) ਵਿਚਾਰਾਂ ਕਰ ਕਰ ਕੇ । ਨਦਰਿ—ਮਿਹਰ ਦੀ ਨਿਗਾਹ । ਕਰਹਿ—(ਹੇ ਪ੍ਰਭੂ !) ਤੂੰ ਕਰੇਂ । ਆਪੇ—ਆਪ ਹੀ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਸੇ—ਉਹ (ਬਹੁ-ਵਚਨ) । ਪਰਵਾਣੁ—ਕਬੂਲ ।੬੨।

**ਅਰਥ**:— ਹੇ ਭਾਈ ਸੁਵਖਤੇ ਘੁਸਮੁਸੇ (ਵੇਲੇ ਉੱਠ ਕੇ) ਕਿਸ ਦਾ ਸੋਹਣਾ ਨਾਮ ਲੈਣਾ ਚਾਹੀਦਾ ਹੈ ? ਉਸ ਪਰਮੇਸਰ ਦਾ ਨਾਮ ਲੈਣਾ ਚਾਹੀਦਾ ਹੈ ਜੋ (ਜੀਵਾਂ ਨੂੰ) ਪੈਦਾ ਕਰਨ ਤੇ ਨਾਸ ਕਰਨ ਦੀ ਸਮਰਥਾ ਵਾਲਾ ਹੈ ।੬੨।

ਹੇ ਭਾਈ ! ਮਾਲਕ-ਪ੍ਰਭੂ ਤਾਂ ਸਦਾ ਤੇਰੇ ਨਾਲ ਵੱਸਦਾ ਹੈ (ਉਸ ਅੰਦਰ-ਵੱਸਦੇ ਨੂੰ ਭੁਲਾ ਕੇ ਬਾਹਰ ਲੋਕ-ਵਿਖਾਵੇ ਲਈ) ਤੂੰ ਕਿਉਂ ਉੱਚੀ ਉੱਚੀ ਪੁਕਾਰਦਾ ਹੈਂ ? (ਇਸ ਤਰ੍ਹਾਂ ਤਾਂ) ਹਲਟ ਭੀ (ਚੱਲਦੇ ਖੂਹ ਭੀ ਆਵਾਜ਼

ਕੱਢਦੇ ਇਉਂ ਜਾਪਦੇ ਹਨ ਕਿ) 'ਤੂੰ ਤੂੰ' ਕਰ ਰਹੇ ਹਨ, ਅਤੇ ਮਿੱਠੀ ਸੁਰ ਵਿਚ ਆਵਾਜ਼ ਕੱਢਦੇ ਹਨ (ਪਰ ਉਹ ਭਗਤੀ ਤਾਂ ਨਹੀਂ ਕਰ ਰਹੇ) ।

ਹੇ ਭਾਈ ! ਜਿਸ ਹਰੀ ਨੇ ਇਹ ਜਗਤ ਪੈਦਾ ਕਰ ਕੇ ਇਹ ਖੇਲ-ਤਮਾਸ਼ਾ ਬਣਾਇਆ ਹੈ, ਉਸ ਤੋਂ ਸਦਕੇ ਹੋਇਆ ਕਰ । ਸਦਾ ਕਾਇਮ ਰਹਿਣ ਵਾਲਾ ਵਿਚਾਰ ਇਹ ਹੈ ਕਿ ਜੇ ਤੂੰ (ਆਪਣੇ ਅੰਦਰੋਂ) ਆਪਾ ਭਾਵ ਛੱਡ ਦੇਵੇਂਗਾ, ਤਾਂ ਤੈਨੂੰ ਪਰਮਾਤਮਾ ਮਿਲ ਪਏਗਾ ।

ਹੇ ਭਾਈ ! ਹਉਮੈ ਅਹੰਕਾਰ ਦੇ ਆਸਰੇ ('ਤੂੰ ਤੂੰ') ਬੋਲਦਾ (ਭੀ) ਬੇ-ਸੁਆਦਾ ਰਹਿੰਦਾ ਹੈ (ਆਤਮਕ ਜੀਵਨ ਦਾ ਹੁਲਾਰਾ ਪੈਦਾ ਨਹੀਂ ਕਰ ਸਕਦਾ) । (ਜੇ ਮੈਂ ਸਦਾ ਹਉਮੈ ਦੇ ਆਸਰੇ ਹੀ 'ਤੂੰ ਤੂੰ' ਬੋਲਦਾ ਰਹਾਂ, ਤਾਂ) ਮੈਂ ਪਰਮਾਤਮਾ ਨਾਲ ਮਿਲ ਸਕਣ ਵਾਲਾ) ਕਰਤੱਬ ਸਮਝ ਨਹੀਂ ਸਕਦਾ ।

ਹੇ ਪ੍ਰਭੂ ! ਜੰਗਲ, (ਜੰਗਲ ਦਾ) ਘਾਹ, ਸਾਰਾ ਜਗਤ ਤੈਨੂੰ ਹੀ ਸਿਮਰ ਰਿਹਾ ਹੈ । ਹਰੇਕ ਦਿਹਾੜਾ ਸਦਾ ਸਾਰਾ ਸਮਾ (ਤੇਰੀ ਹੀ ਯਾਦ ਵਿਚ) ਬੀਤ ਰਿਹਾ ਹੈ । ਪਰ (ਅਨੇਕਾਂ ਹੀ ਪੰਡਿਤ ਲੋਕ) ਸੋਚਾਂ ਵਿਚਾਰਾਂ ਕਰ ਕੇ ਥੱਕਦੇ ਆ ਰਹੇ ਹਨ, ਗੁਰੂ ਦੀ ਸਰਨ ਪੈਣ ਤੋਂ ਬਿਨਾ ਕਿਸੇ ਨੇ ਤੇਰਾ ਮਿਲਾਪ ਪ੍ਰਾਪਤ ਨਹੀਂ ਕੀਤਾ । ਜੇ ਤੂੰ ਮਿਹਰ ਦੀ ਨਿਗਾਹ ਕਰੇਂ, ਤਾਂ ਤੂੰ ਆਪ ਹੀ (ਜੀਵਾਂ ਦੇ ਆਤਮਕ ਜੀਵਨ) ਸੋਹਣੇ ਬਣਾ ਲੈਂਦਾ ਹੈਂ ।

ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਮਨੁੱਖਾਂ ਨੇ ਪ੍ਰਭੂ ਦਾ ਨਾਮ ਸਿਮਰਿਆ ਹੈ, ਜਗਤ ਵਿਚ ਉਹੀ ਜੰਮੇ (ਪ੍ਰਭੂ ਦੀ ਹਜ਼ੂਰੀ ਵਿਚ) ਕਬੂਲ ਹੁੰਦੇ ਹਨ ।੬੩।

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥ ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥੬੪॥ ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ ॥ ਨਾਨਕ ਸਾਚਾ ਭੇਟੈ ਹਰਿ ਮਨਿ ਵਸੈ ਪਾਵਹਿ ਮੋਖ ਦੁਆਰ ॥੬੫॥ ਨਾਨਕ ਹੁਕਮੁ ਵਰਤੈ ਖਸਮ ਕਾ ਮਤਿ ਭਵੀ ਫਿਰਹਿ ਚਲ ਚਿਤ ॥ ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ ॥ ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ ॥ ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ ॥੬੬॥ ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ ॥ ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ ॥੬੭॥ (ਪੰਨਾ ੧੪੨੧)**

**ਪਦ ਅਰਥ**:— ਜੋਗੁ—(ਪਰਮਾਤਮਾ ਨਾਲ) ਮਿਲਾਪ । ਭਗਵੀ ਕਪੜੀ—ਭਗਵੀਂ ਕਪੜੀਂ, ਗੇਰੂਏ ਰੰਗ ਦੇ ਕੱਪੜਿਆਂ ਨਾਲ । ਵੇਸਿ—ਵੇਸਿ ਨਾਲ, ਪਹਿਰਾਵੇ ਨਾਲ । ਘਰਿ—ਘਰ ਵਿਚ, ਗ੍ਰਿਹਸਤ ਵਿਚ । ਪਾਈਐ—ਪ੍ਰਾਪਤ ਕਰ ਲਈਦਾ ਹੈ । ਕੈ ਉਪਦੇਸਿ—ਦੇ ਉਪਦੇਸ ਨਾਲ ।੬੪।

ਚਾਰੇ ਕੁੰਡਾ—ਚੌਹੀਂ ਪਾਸੀਂ । ਭਵਹਿ—ਭਵਹਿਂ, ਤੂੰ ਭੌਂਦਾ ਫਿਰੇਂ । ਪੜਹਿ—ਤੂੰ ਪੜ੍ਹਦਾ ਰਹੇਂ, ਪੜਹਿਂ । ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਭੇਟੈ—ਮਿਲ ਪੈਂਦਾ ਹੈ । ਮਨਿ—ਮਨ ਵਿਚ । ਵਸੈ—ਆ ਵੱਸਦਾ ਹੈ । ਪਾਵਹਿ—ਪਾਵਹਿਂ, ਤੂੰ ਪ੍ਰਾਪਤ ਕਰ ਲਏਂਗਾ । ਮੋਖ ਦੁਆਰ—ਵਿਕਾਰਾਂ ਤੋਂ ਖ਼ਲਾਸੀ ਦਾ ਰਸਤਾ ।੬੫।

ਨਾਨਕ—ਹੇ ਨਾਨਕ ! ਵਰਤੈ—ਵਰਤ ਰਿਹਾ ਹੈ, ਚੱਲ ਰਿਹਾ ਹੈ । ਭਵੀ—ਉਲਟੀ ਹੋਈ ਹੈ, ਉਲਟੇ ਰਸਤੇ ਪਈ ਹੋਈ ਹੈ । ਫਿਰਹਿ—ਤੂੰ ਫਿਰਦਾ ਹੈਂ । ਚਲਚਿਤ—ਚੰਚਲਚਿਤ ਹੋ ਕੇ । ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਸਉ—ਸਿਉਂ ਨਾਲ । ਕਰਿ—ਕਰ ਕੇ, ਬਣਾ ਕੇ । ਕਿ—ਕਿਹੜੇ ? ਮਿਤ—ਹੇ ਮਿੱਤਰ ! ਕਰਿ ਦੋਸਤੀ—ਦੋਸਤੀ ਪੈਦਾ ਕਰ । ਲਾਇ ਚਿਤੁ—ਚਿੱਤ ਜੋੜੀ ਰੱਖ । ਮੂਲੁ—ਮੁੱਢ, ਜੜ੍ਹ । ਕਟੀਐ—ਵੱਢਿਆ ਜਾਂਦਾ ਹੈ । ਮਿਤ—ਹੇ ਮਿੱਤਰ ।੬੬।

ਸਮਝਾਇਸੀ—ਸੂਝ ਬਖ਼ਸ਼ੇਗਾ । ਜਾ ਕਉ—ਜਿਸ (ਮਨੁੱਖ) ਉਤੇ । ਨਦਰਿ—ਮਿਹਰ ਦੀ ਨਿਗਾਹ । ਨਦਰੀ ਬਾਹਰੀ—ਮਿਹਰ ਦੀ ਨਿਗਾਹ ਤੋਂ ਵਿਰਵਾ ਰਹਿ ਕੇ । ਕਰਣ ਪਲਾਹ—(ਕ{ਣਾ ਪ੍ਰਲਾਪ) ਕਰਣ—ਕਰੁਣਾ, ਤਰਸ । ਪਲਾਹ—ਪ੍ਰਲਾਪ, ਬੋਲ । ਕਰਣ ਪਲਾਹ—ਤਰਸ-ਭਰੇ ਬੋਲ, ਕੀਰਨੇ ।੬੭।

**ਅਰਥ**:— ਹੇ ਭਾਈ ! (ਗ੍ਰਿਹਸਤ ਤਿਆਗ ਕੇ) ਗੇਰੂਏ ਰੰਗ ਦੇ ਕੱਪੜਿਆਂ ਨਾਲ ਜਾਂ ਮੈਲੇ ਪਹਿਰਾਵੇ ਨਾਲ (ਪਰਮਾਤਮਾ ਦਾ) ਮਿਲਾਪ ਨਹੀਂ ਹੋ ਜਾਂਦਾ । ਪਰ, ਹਾਂ, ਹੇ ਨਾਨਕ ! ਗੁਰੂ ਦੇ ਉਪਦੇਸ਼ ਦੀ ਰਾਹੀਂ ਗ੍ਰਿਹਸਤ ਵਿਚ ਰਹਿੰਦਿਆਂ ਹੀ (ਪਰਮਾਤਮਾ ਨਾਲ) ਮਿਲਾਪ ਹੋ ਸਕਦਾ ਹੈ ।੬੪।

ਹੇ ਭਾਈ ! (ਗ੍ਰਿਹਸਤ ਛੱਡ ਕੇ) ਜੇ ਤੂੰ (ਧਰਤੀ ਤੇ) ਚੌਹੀਂ ਪਾਸੀਂ ਤੁਰਿਆ ਫਿਰੇਂ, ਤੇ, ਜੇ ਤੂੰ ਸਦਾ ਹੀ ਵੇਦ (ਆਦਿਕ ਧਰਮ-ਪੁਸਤਕ) ਪੜ੍ਹਦਾ ਰਹੇਂ (ਤਾਂ ਭੀ ਵਿਕਾਰਾਂ ਤੋਂ ਖ਼ਲਾਸੀ ਦਾ ਰਸਤਾ ਨਹੀਂ ਲੱਭ ਸਕਦਾ) । ਹੇ ਨਾਨਕ ! (ਆਖ—ਹੇ ਭਾਈ !) ਤੂੰ ਵਿਕਾਰਾਂ ਤੋਂ ਖ਼ਲਾਸੀ ਦਾ ਦਰਵਾਜ਼ਾ (ਤਦੋਂ) ਲੱਭ ਲਏਂਗਾ, ਜਦੋਂ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਤੈਨੂੰ ਮਿਲ ਪਏਗਾ, ਜਦੋਂ ਹਰੀ (ਤੇਰੇ) ਮਨ ਵਿਚ ਆ ਵੱਸੇਗਾ ।੬੫।

ਹੇ ਨਾਨਕ ! (ਆਖ—ਹੇ ਭਾਈ ! ਤੇਰੇ ਭੀ ਕੀਹ ਵੱਸ ? ਸਾਰੇ ਸੰਸਾਰ ਵਿਚ) ਮਾਲਕ-ਪ੍ਰਭੂ ਦਾ ਹੁਕਮ ਚੱਲ ਰਿਹਾ ਹੈ (ਉਸ ਹੁਕਮ ਵਿਚ ਹੀ) ਤੇਰੀ ਮਤਿ ਉਲਟੇ ਰਾਹ ਪਈ ਹੋਈ ਹੈ, ਤੇ ਤੂੰ ਚੰਚਲ-ਚਿੱਤ ਹੋ ਕੇ (ਧਰਤੀ ਉਤੇ) ਵਿਚਰ ਰਿਹਾ ਹੈਂ । ਪਰ, ਹੇ ਮਿੱਤਰ ! (ਇਹ ਤਾਂ ਦੱਸ ਕਿ) ਆਪਣੇ ਮਨ ਦੇ ਪਿਛੇ ਤੁਰਨ ਵਾਲਿਆਂ ਨਾਲ ਦੋਸਤੀ ਪਾ ਕੇ ਤੂੰ ਆਤਮਕ ਆਨੰਦ ਦੀ ਆਸ ਕਿਵੇਂ ਕਰ ਸਕਦਾ ਹੈਂ ? ਹੇ ਭਾਈ ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨਾਲ ਮਿਤ੍ਰਤਾ ਬਣਾ, ਗੁਰੂ (ਦੇ ਚਰਨਾਂ) ਨਾਲ ਚਿੱਤ ਜੋੜੀ ਰੱਖ । (ਇਸ ਤਰ੍ਹਾਂ ਜਦੋਂ) ਜਨਮ ਮਰਨ ਦੇ ਗੇੜ ਦੀ ਜੜ੍ਹ ਵੱਢੀ ਜਾਂਦੀ ਹੈ, ਤਦੋਂ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ।੬੬।

ਹੇ ਭਾਈ ! ਜ਼ਿੰਦਗੀ ਦੇ ਗ਼ਲਤ ਰਸਤੇ ਉੱਤੇ ਪਏ ਹੋਏ ਭੀ ਜਿਸ ਮਨੁੱਖ ਉਤੇ (ਪਰਮਾਤਮਾ) ਮਿਹਰ ਦੀ ਨਿਗਾਹ ਕਰਦਾ ਹੈ, ਉਸ ਨੂੰ ਆਪ (ਹੀ ਆਤਮਕ ਜੀਵਨ ਦੀ) ਸਮਝ ਬਖ਼ਸ਼ ਦੇਂਦਾ ਹੈ । ਹੇ ਨਾਨਕ ! ਪਰਮਾਤਮਾ ਦੀ ਮਿਹਰ ਦੀ ਨਿਗਾਹ ਤੋਂ ਵਾਂਜਿਆ ਹੋਇਆ ਮਨੁੱਖ (ਸਦਾ) ਕੀਰਨੇ ਹੀ ਕਰਦਾ ਰਹਿੰਦਾ ਹੈ ।੬੭।

ੴ ਸਤਿਗੁਰ ਪ੍ਰਸਾਦਿ ॥

**ਸਲੋਕ ਮਹਲਾ ੪**

**ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ ॥ ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥੧॥ (ਪੰਨਾ ੧੪੨੧)**

**ਪਦ ਅਰਥ**:— ਸੋਹਾਗਣੀ—ਸੁਹਾਗ ਵਾਲੀਆਂ, ਖਸਮ ਵਾਲੀਆਂ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਹਰਿ ਰਾਇ—ਪ੍ਰਭੂ-ਪਾਤਿਸ਼ਾਹ । ਅੰਤਰਿ—(ਉਹਨਾਂ ਦੇ) ਅੰਦਰ । ਪਰਗਾਸੀਆ—ਚਮਕ ਪੈਂਦੀ ਹੈ । ਨਾਮਿ—ਨਾਮ ਵਿਚ । ਸਮਾਇ—ਲੀਨ ਰਹਿ ਕੇ ।੧।

**ਅਰਥ**:— ਹੇ ਨਾਨਕ ! ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਜੀਵ-ਇਸਤ੍ਰੀਆਂ ਨੂੰ ਪ੍ਰਭੂ-ਪਾਤਿਸ਼ਾਹ ਮਿਲ ਪੈਂਦਾ ਹੈ, ਉਹ ਵੱਡੇ ਭਾਗਾਂ ਵਾਲੀਆਂ ਬਣ ਜਾਂਦੀਆਂ ਹਨ, ਉਹ ਖਸਮ ਵਾਲੀਆਂ ਅਖਵਾਂਦੀਆਂ ਹਨ । ਪ੍ਰਭੂ ਦੇ ਨਾਮ ਵਿਚ ਲੀਨ ਰਹਿ ਕੇ ਉਹਨਾਂ ਦੇ ਅੰਦਰ ਪਰਮਾਤਮਾ ਦੀ ਜੋਤਿ ਚਮਕ ਪੈਂਦੀ ਹੈ ।੧।

**ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥ ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥ ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥ ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ**

**ਉਸਤਤਿ ਤੁਲਿ ਹੋਇ ॥ ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥ ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥ ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ ॥ ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥੨॥ (ਪੰਨਾ ੧੪੨੧)**

**ਪਦ ਅਰਥ**:— ਵਾਹੁ—ਧੰਨ, ਸਲਾਹੁਣ-ਜੋਗ । ਵਾਹੁ ਵਾਹੁ—ਧੰਨ ਧੰਨ । ਜਿਨਿ—ਜਿਸ (ਗੁਰੂ) ਨੇ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਜਾਤਾ—ਸਾਂਝ ਪਾਈ । ਜਿਤੁ ਮਿਲਿਐ—ਜਿਸ ਨੂੰ ਮਿਲਿਆਂ । ਤਿਖ—ਤ੍ਰਿਹ । ਸੀਤਲੁ—ਠੰਢਾ-ਠਾਰ । ਜਿਸ ਨੋ—(ਸੰਬੰਧਕ 'ਨੋ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) । ਸਮਤੁ—ਇਕੋ ਜਿਹਾ । ਸਭ ਕੋਇ—ਹਰੇਕ ਜੀਵ । ਤੁਲਿ—ਬਰਾਬਰ । ਸੁਜਾਣੁ—ਸਿਆਣਾ । ਜਿਸੁ ਅੰਤਰਿ—ਜਿਸ (ਗੁਰੂ) ਦੇ ਅੰਦਰ । ਜਿਸੁ ਅੰਤੁ ਨ—ਜਿਸ (ਪਰਮਾਤਮਾ ਦੇ ਗੁਣਾਂ) ਦਾ ਅੰਤ ਨਹੀਂ (ਪੈ ਸਕਦਾ) । ਜਿ—ਜਿਹੜਾ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ । ਸਤਿਗੁਰ ਵਾਹੁ ਵਾਹੁ—ਗੁਰੂ ਨੂੰ ਧੰਨ ਧੰਨ (ਆਖੋ) । ਜਿਸ ਤੇ—(ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) ਜਿਸ (ਗੁਰੂ) ਪਾਸੋਂ ।੨।

**ਅਰਥ**:— ਹੇ ਭਾਈ ! ਮਹਾ ਪੁਰਖ ਗੁਰੂ ਧੰਨ ਹੈ ਧੰਨ ਹੈ, ਜਿਸ (ਗੁਰੂ) ਨੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਹੋਈ ਹੈ, ਜਿਸ (ਗੁਰੂ) ਨੂੰ ਮਿਲਿਆਂ (ਮਾਇਆ ਦੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ, (ਮਨੁੱਖ ਦਾ) ਤਨ ਅਤੇ ਮਨ ਠੰਢਾ-ਠਾਰ ਸ਼ਾਂਤ ਹੋ ਜਾਂਦਾ ਹੈ ।

ਹੇ ਭਾਈ ! ਗੁਰੂ ਸੱਤ ਪੁਰਖ ਸਲਾਹੁਣ-ਜੋਗ ਹੈ ਧੰਨ ਹੈ, ਕਿਉਂਕਿ ਉਸ ਨੂੰ ਹਰੇਕ ਜੀਵ ਇਕੋ ਜਿਹਾ (ਦਿੱਸਦਾ) ਹੈ । ਗੁਰੂ ਧੰਨ ਹੈ, ਗੁਰੂ ਧੰਨ ਹੈ, ਗੁਰੂ ਨੂੰ ਕਿਸੇ ਨਾਲ ਵੈਰ ਨਹੀਂ (ਕੋਈ ਮਨੁੱਖ ਗੁਰੂ ਦੀ ਨਿੰਦਾ ਕਰੇ, ਕੋਈ ਵਡਿਆਈ ਕਰੇ) ਗੁਰੂ ਨੂੰ (ਉਹ) ਨਿੰਦਾ ਜਾਂ ਵਡਿਆਈ ਇਕੋ ਜਿਹੀ ਜਾਪਦੀ ਹੈ ।

ਹੇ ਭਾਈ ! ਗੁਰੂ ਧੰਨ ਹੈ ਗੁਰੂ ਧੰਨ ਹੈ, ਗੁਰੂ (ਆਤਮਕ ਜੀਵਨ ਦੀ ਸੂਝ ਵਿਚ) ਸਿਆਣਾ ਹੈ, ਗੁਰੂ ਦੇ ਅੰਦਰ ਪਰਮਾਤਮਾ ਸਦਾ ਵੱਸ ਰਿਹਾ ਹੈ । ਗੁਰੂ ਸਲਾਹੁਣ-ਜੋਗ ਹੈ, ਗੁਰੂ (ਉਸ) ਨਿਰੰਕਾਰ (ਦਾ ਰੂਪ) ਹੈ ਜਿਸ ਦੇ ਗੁਣਾਂ ਦਾ ਅੰਤ ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ । ਗੁਰੂ ਧੰਨ ਹੈ ਗੁਰੂ ਧੰਨ ਹੈ, ਕਿਉਂਕਿ ਉਹ (ਮਨੁੱਖ ਦੇ ਹਿਰਦੇ ਵਿਚ) ਸਦਾ-ਥਿਰ ਪ੍ਰਭੂ (ਦਾ ਨਾਮ) ਪੱਕਾ ਕਰ ਦੇਂਦਾ ਹੈ ।

ਹੇ ਨਾਨਕ ! ਜਿਸ (ਗੁਰੂ) ਤੋਂ ਪਰਮਾਤਮਾ ਦਾ ਨਾਮ ਹਾਸਲ ਹੁੰਦਾ ਹੈ, ਉਸ ਨੂੰ (ਸਦਾ) ਧੰਨ ਧੰਨ ਆਖਿਆ ਕਰੋ ।੨।

**ਹਰਿ ਪ੍ਰਭ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥ ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥ ਵਡਭਾਗੀ ਹਰਿ ਪਾਇਆ ਪੂਰਨ ਪਰਮਾਨੰਦੁ ॥ ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੩॥ (ਪੰਨਾ ੧੪੨੧)**

**ਪਦ ਅਰਥ**:— ਹਰਿ ਪ੍ਰਭੂ ਗੋਬਿੰਦੁ ਨਾਮੁ—ਹਰੀ ਪ੍ਰਭੂ ਦਾ ਗੋਬਿੰਦ ਨਾਮ । ਸਚਾ—ਸਦਾ ਕਾਇਮ ਰਹਿਣ ਵਾਲਾ । ਸੋਹਿਲਾ—ਖ਼ੁਸ਼ੀ ਦਾ ਗੀਤ । ਅਨਦਿਨੁ—ਹਰ ਰੋਜ਼, ਹਰ ਵੇਲੇ । ਮਨਿ—ਮਨ ਵਿਚ । ਵਡਭਾਗੀ—ਵੱਡੇ ਭਾਗਾਂ ਵਾਲਿਆਂ ਨੇ । ਪਰਮਾਨੰਦੁ—ਪਰਮ ਆਨੰਦ, ਸਭ ਤੋਂ ਉੱਚੇ ਆਨੰਦ ਦਾ ਮਾਲਕ-ਪ੍ਰਭੂ । ਬਹੁੜਿ—ਮੁੜ । ਮਨਿ—ਮਨ ਵਿਚ । ਤਨਿ—ਤਨ ਵਿਚ । ਭੰਗੁ—ਤੋਟ, ਆਤਮਕ ਆਨੰਦ ਵਲੋਂ ਤੋਟ ।੩।

**ਅਰਥ**:— ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਵਾਸਤੇ ਹਰੀ ਪ੍ਰਭੂ ਦਾ ਗੋਬਿੰਦ ਨਾਮ (ਹੀ) ਸਦਾ ਕਾਇਮ ਰਹਿਣ ਵਾਲਾ ਖ਼ੁਸ਼ੀ ਦਾ ਗੀਤ ਹੈ । ਜਿਨ੍ਹਾਂ ਮਨੁੱਖਾਂ ਨੇ ਹਰਿ-ਨਾਮ ਦੀ ਸਿਫ਼ਤਿ ਕੀਤੀ, ਹਰਿ-ਨਾਮ ਹੀ

ਜਪਿਆ, ਉਹਨਾਂ ਦੇ ਮਨ ਵਿਚ ਅਨੰਦ ਬਣਿਆ ਰਹਿੰਦਾ ਹੈ । ਹੇ ਭਾਈ ! ਵੱਡੇ ਭਾਗਾਂ ਵਾਲੇ ਮਨੁੱਖਾਂ ਨੇ ਸਭ ਤੋਂ ਉੱਚੇ ਆਤਮਕ ਅਨੰਦ ਦੇ ਮਾਲਕ-ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ । ਹੇ ਦਾਸ ਨਾਨਕ ! (ਜਿਨ੍ਹਾਂ ਨੇ ਹਰ ਵੇਲੇ) ਹਰਿ-ਨਾਮ ਦੀ ਵਡਿਆਈ ਕੀਤੀ, ਉਹਨਾਂ ਦੇ ਮਨ ਵਿਚ ਉਹਨਾਂ ਦੇ ਤਨ ਵਿਚ (ਆਤਮਕ ਆਨੰਦ ਦੀ) ਮੁੜ ਕਦੇ ਤੋਟ ਨਹੀਂ ਆਉਂਦੀ ।੩।

**ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ ॥ ਹਉ ਢੂਢੇਦੀ ਤਿਨ ਸਜਣ ਸਚਿ ਸਵਾਰਿਆ ॥ ਸਤਿਗੁਰੁ ਮੈਡਾ ਮਿਤੁ ਹੈ ਜੇ ਮਿਲੈ ਤ ਇਹੁ ਮਨੁ ਵਾਰਿਆ ॥ ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣਹਾਰਿਆ ॥ ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰ ਨਾਲਿ ਦਿਖਾਲਿਆ ॥੪॥ (ਪੰਨਾ ੧੪੨੧)**

**ਪਦ ਅਰਥ**:— ਸਉ—ਸਉਂ, ਸਿਉਂ, ਨਾਲ । ਪਿਰੀਆ ਸਉ—ਪਿਆਰੇ ਨਾਲ । ਮੂੰ ਨੇਹੁ—ਮੇਰਾ ਪਿਆਰ । ਕਿਉ—ਕਿਵੇਂ । ਮਿਲਹਿ—ਮਿਲ ਪੈਣ (ਬਹੁ-ਵਚਨ) । ਹਉ—ਹਉਂ, ਮੈਂ । ਤਿਨ ਸਜਣ—ਉਹਨਾਂ ਸੱਜਣਾਂ ਨੂੰ । ਸਚਿ—ਸਦਾ-ਥਿਰ ਹਰਿ-ਨਾਮ ਨੇ । ਸਵਾਰਿਆ—ਸੋਹਣੇ ਜੀਵਨ ਵਾਲੇ ਬਣਾ ਦਿੱਤਾ ਹੈ । ਮੈਡਾ—ਮੇਰਾ । ਤ—ਤਾਂ । ਵਾਰਿਆ—ਸਦਕੇ ਕੀਤਾ । ਮੂੰ—ਮੈਨੂੰ । ਦੇਂਦਾ ਦਸਿ—ਦੱਸ ਦੇਂਦਾ ਹੈ । ਸਿਰਜਣਹਾਰਿਆ—(ਸ੍ਰਿਸ਼ਟੀ) ਪੈਦਾ ਕਰਨ ਵਾਲਾ । ਨਾਨਕ—ਹੇ ਨਾਨਕ ! (ਆਖ—) । ਭਾਲੀ—ਭਾਲੀਂ, ਮੈਂ ਭਾਲਦੀ ਹਾਂ । ਸਤਿਗੁਰ—ਹੇ ਸਤਿਗੁਰੂ ! ਨਾਲਿ—(ਮੇਰੇ) ਨਾਲ (ਵੱਸਦਾ) ।੪।

**ਅਰਥ**:— ਹੇ ਭਾਈ ! (ਆਪਣੇ) ਪਿਆਰੇ (ਪ੍ਰਭੂ) ਨਾਲ ਮੇਰਾ ਪਿਆਰ ਹੈ (ਮੇਰੀ ਹਰ ਵੇਲੇ ਤਾਂਘ ਹੈ ਕਿ ਮੈਨੂੰ) ਕਿਵੇਂ (ਉਹ) ਪਿਆਰੇ ਸੱਜਣ ਮਿਲ ਪੈਣ (ਜਿਹੜੇ ਮੈਨੂੰ ਪ੍ਰਭੂ-ਪਤੀ ਨਾਲ ਮਿਲਾ ਦੇਣ) । ਮੈਂ ਉਹਨਾਂ ਸੱਜਣਾਂ ਨੂੰ ਲੱਭਦੀ ਫਿਰਦੀ ਹਾਂ, ਸਦਾ-ਥਿਰ ਹਰਿ ਨਾਮ ਨੇ ਜਿਨ੍ਹਾਂ ਨੂੰ ਸੋਹਣੇ ਜੀਵਨ ਵਾਲਾ ਬਣਾ ਦਿੱਤਾ ਹੈ । ਹੇ ਭਾਈ ! ਗੁਰੂ (ਹੀ) ਮੇਰਾ (ਅਸਲ) ਮਿੱਤਰ ਹੈ । ਜੇ (ਮੈਨੂੰ ਗੁਰੂ) ਮਿਲ ਪਏ, ਤਾਂ (ਮੈਂ ਆਪਣਾ) ਇਹ ਮਨ (ਉਸ ਤੋਂ) ਸਦਕੇ ਕਰ ਦਿਆਂ । (ਗੁਰੂ ਹੀ) ਮੈਨੂੰ ਦੱਸ ਸਕਦਾ ਹੈ ਕਿ ਸਿਰਜਣਹਾਰ ਹਰੀ (ਹੀ ਅਸਲ) ਸੱਜਣ ਹੈ ।

ਹੇ ਨਾਨਕ ! (ਆਖ—) ਹੇ ਸਤਿਗੁਰੂ ! ਮੈਂ ਆਪਣਾ ਖਸਮ-ਪ੍ਰਭੂ ਢੂੰਢ ਰਹੀ ਸਾਂ, ਤੂੰ (ਮੈਨੂੰ ਮੇਰੇ) ਨਾਲ (ਵੱਸਦਾ) ਵਿਖਾਲ ਦਿੱਤਾ ਹੈ ।੪।

**ਹਉ ਖੜੀ ਨਿਹਾਲੀ ਪੰਧੁ ਮਤੁ ਮੂੰ ਸਜਣੁ ਆਵਏ ॥ ਕੋ ਆਣਿ ਮਿਲਾਵੈ ਅਜੁ ਮੈ ਪਿਰੁ ਮੇਲਿ ਮਿਲਾਵਏ ॥ ਹਉ ਜੀਉ ਕਰੀ ਤਿਸ ਵਿਟਉ ਚਉ ਖੰਨੀਐ ਜੋ ਮੈ ਪਿਰੀ ਦਿਖਾਵਏ ॥ ਨਾਨਕ ਹਰਿ ਹੋਇ ਦਇਆਲੁ ਤਾਂ ਗੁਰੁ ਪੂਰਾ ਮੇਲਾਵਏ ॥੫॥ (ਪੰਨਾ ੧੪੨੧-੧੪੨੨)**

**ਪਦ ਅਰਥ**:— ਹਉ—ਹਉਂ, ਮੈਂ । ਖੜੀ—ਖਲੋਤੀ, ਤਾਂਘ ਨਾਲ । ਨਿਹਾਲੀ—ਨਿਹਾਲੀਂ, ਮੈਂ ਤੱਕ ਰਹੀ ਹਾਂ, ਮੈਂ ਵੇਖ ਰਹੀ ਹਾਂ । ਪੰਧੁ—ਰਸਤਾ । ਮਤੁ—ਸ਼ਾਇਦ । ਮੂੰ ਸਜਣੁ—ਮੇਰਾ ਸੱਜਣ । ਆਵਏ—ਆਵੈ, ਆ ਰਿਹਾ ਹੈ । ਕੋ—ਕੋਈ । ਆਣਿ—ਲਿਆ ਕੇ । ਮੈ—ਮੈਨੂੰ । ਮੇਲਿ—ਮੇਲ ਕੇ । ਮਿਲਾਵਏ—ਮਿਲਾਵੈ, ਮਿਲਾ ਦੇਵੇ । ਜੀਉ—ਜਿੰਦ । ਕਰੀ—ਕਰੀਂ, ਮੈਂ ਕਰਾਂ । ਤਿਸ ਵਿਟਉ—ਉਸ ਤੋਂ । ਚਉ ਖੰਨੀਐ—ਚਾਰ ਟੋਟੇ (ਚਉ—ਚਾਰ) । ਮੈ—ਮੈਨੂੰ । ਦਇਆਲੁ—ਦਇਆਵਾਨ । ਮੇਲਾਵਏ—ਮੇਲਾਵੈ, ਮਿਲਾ ਦੇਂਦਾ ਹੈ ।੫।

**ਅਰਥ**:— ਹੇ ਭਾਈ ! ਮੈਂ ਤਾਂਘ ਨਾਲ ਰਾਹ ਤੱਕ ਰਹੀ ਹਾਂ ਕਿ ਸ਼ਾਇਦ ਮੇਰਾ ਸੱਜਣ ਆ ਰਿਹਾ ਹੈ, ਜਿਹੜਾ ਮੈਨੂੰ (ਮੇਰਾ ਪ੍ਰਭੂ-) ਪਤੀ ਅੱਜ (ਇਸੇ ਜੀਵਨ ਵਿਚ) ਲਿਆ ਕੇ ਮਿਲਾ ਦੇਂਦਾ ਹੋਵੇ । ਜਿਹੜਾ ਮੈਨੂੰ ਮੇਰੇ ਪਿਆਰੇ ਦਾ ਦਰਸ਼ਨ ਕਰਾ ਦੇਵੇ, ਮੈਂ ਉਸ ਤੋਂ (ਆਪਣੀ) ਜਿੰਦ ਚਾਰ ਟੋਟੇ ਕਰ ਦਿਆਂ (ਸਦਕੇ ਕਰਨ ਨੂੰ ਤਿਆਰ ਹਾਂ) ।

ਹੇ ਨਾਨਕ ! ਜਦੋਂ ਹਰੀ-ਪ੍ਰਭੂ (ਆਪ) ਦਇਆਵਾਨ ਹੁੰਦਾ ਹੈ, ਤਦੋਂ ਉਹ ਪੂਰਾ ਗੁਰੂ ਮਿਲਾਂਦਾ ਹੈ (ਤੇ, ਪੂਰਾ ਗੁਰੂ ਪ੍ਰਭੂ-ਪਤੀ ਦੇ ਚਰਨਾਂ ਵਿਚ ਜੋੜ ਦੇਂਦਾ ਹੈ) ।੫।

**ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ ॥ ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ ॥ ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ ॥ ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ ॥ ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ ॥ ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ ਰਹੈ ਲਿਵ ਲਾਇ ॥੬॥ (ਪੰਨਾ ੧੪੨੨)**

**ਪਦ ਅਰਥ**:— ਜੋਰੁ ਹਉਮੈ—ਹਉਮੈ ਦਾ ਜ਼ੋਰ । ਤਨਿ—ਸਰੀਰ ਵਿਚ । ਕੂੜੀ—ਝੂਠ-ਮੂਠ, ਵਿਖਾਵੇ ਵਾਸਤੇ ਹੀ । ਆਵੈ—(ਗੁਰੂ ਦੇ ਦਰ ਤੇ) ਆਉਂਦਾ ਹੈ । ਜਾਇ—ਜਾਂਦਾ ਹੈ । ਦੁਤਰੁ—(ਦੁਸ੍ਤਰ) ਜਿਸ ਤੋਂ ਪਾਰ ਲੰਘਣਾ ਔਖਾ ਹੈ । ਨਦਰਿ—ਮਿਹਰ ਦੀ ਨਿਗਾਹ । ਸਤਿਗੁਰ ਭਾਇ—ਗੁਰੂ ਦੀ ਰਜ਼ਾ ਵਿਚ । ਸਫਲੁ—ਫਲ ਦੇਣ ਵਾਲਾ । ਜੋ ਫਲੁ—ਜਿਹੜਾ ਫਲ । ਇਛੈ—ਮਨ ਵਿਚ ਧਾਰਦਾ ਹੈ । ਸਤਿਗੁਰੁ ਮੰਨਿਆਂ—ਗੁਰੂ ਉਤੇ ਸਰਧਾ ਲਿਆਂਦੀ । ਹਉ—ਹਉਂ, ਮੈਂ । ਲਾਗਉ—ਲਾਗਉਂ, ਮੈਂ ਲੱਗਦਾ ਹਾਂ । ਤਿਨ ਕੇ ਪਾਇ—ਉਹਨਾਂ ਪੈਰੀਂ । ਤਾ ਕਾ—ਉਸ (ਮਨੁੱਖ) ਨੇ । ਜਿ—ਜਿਹੜਾ (ਮਨੁੱਖ) । ਅਨਦਿਨੁ—ਹਰ ਰੋਜ਼, ਹਰ ਵੇਲੇ । ਲਿਵ ਲਾਇ ਰਹੈ—ਸੁਰਤਿ ਜੋੜੀ ਰੱਖਦਾ ਹੈ ।੬।

**ਅਰਥ**:— ਹੇ ਭਾਈ ! ਜਿਸ ਮਨੁੱਖ ਦੇ ਅੰਦਰ ਹਉਮੈ ਦਾ ਜ਼ੋਰ ਪਿਆ ਰਹਿੰਦਾ ਹੈ ਜਿਸ ਦੇ ਸਰੀਰ ਵਿਚ ਮਾਇਆ ਦਾ ਪ੍ਰਭਾਵ ਬਣਿਆ ਰਹਿੰਦਾ ਹੈ, ਉਹ ਮਨੁੱਖ (ਗੁਰੂ ਦੇ ਦਰ ਤੇ) ਸਿਰਫ਼ ਵਿਖਾਵੇ ਦੀ ਖ਼ਾਤਰ ਹੀ ਆਉਂਦਾ ਰਹਿੰਦਾ ਹੈ । ਉਹ ਮਨੁੱਖ ਗੁਰੂ ਦੇ ਦੱਸੇ ਹੁਕਮ ਵਿਚ ਸਰਧਾ ਨਹੀਂ ਬਣਾ ਸਕਦਾ, (ਇਸ ਵਾਸਤੇ ਉਹ ਮਨੁੱਖ ਇਸ ਸੰਸਾਰ-ਸਮੁੰਦਰ ਤੋਂ) ਪਾਰ ਨਹੀਂ ਲੰਘ ਸਕਦਾ ਜਿਸ ਤੋਂ ਪਾਰ ਲੰਘਣਾ ਬਹੁਤ ਔਖਾ ਹੈ । (ਪਰ, ਹੇ ਭਾਈ !) ਉਹ ਮਨੁੱਖ (ਹੀ) ਗੁਰੂ ਦੀ ਰਜ਼ਾ ਵਿਚ (ਜੀਵਨ-ਤੋਰ) ਤੁਰਦਾ ਹੈ, ਜਿਸ ਉੱਤੇ ਪਰਮਾਤਮਾ ਦੀ ਆਪਣੀ ਮਿਹਰ ਦੀ ਨਿਗਾਹ ਕਰਦਾ ਹੈ । ਹੇ ਭਾਈ ! ਗੁਰੂ ਦਾ ਦੀਦਾਰ ਜ਼ਰੂਰ ਫਲ ਦੇਂਦਾ ਹੈ, (ਗੁਰੂ ਦਾ ਦਰਸ਼ਨ ਕਰਨ ਵਾਲਾ ਮਨੁੱਖ) ਜਿਹੜੀ ਮੰਗ ਆਪਣੇ ਮਨ ਵਿਚ ਧਾਰਦਾ ਹੈ, ਉਹੀ ਮੰਗ ਪ੍ਰਾਪਤ ਕਰ ਲੈਂਦਾ ਹੈ ।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਉੱਤੇ ਸਰਧਾ ਬਣਾਈ, ਮੈਂ ਉਹਨਾਂ ਦੇ ਚਰਨੀਂ ਲੱਗਦਾ ਹਾਂ । ਜਿਹੜਾ ਮਨੁੱਖ ਹਰ ਵੇਲੇ (ਗੁਰੂ-ਚਰਨਾਂ ਵਿਚ) ਸੁਰਤਿ ਜੋੜੀ ਰੱਖਦਾ ਹੈ, ਨਾਨਕ ਉਸ ਮਨੁੱਖ ਦਾ (ਸਦਾ ਲਈ) ਦਾਸ ਹੈ ।੬।

**ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ ॥ ਨਾਨਕ ਮਿਲੇ ਸੁਭਾਇ ਗੁਰਮੁਖਿ ਇਹੁ ਮਨੁ ਰਹਸੀਐ ॥੭॥ ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ ॥ ਜਾਂ ਸਹੁ ਦੇਖਨਿ ਆਪਣਾ ਨਾਨਕ ਥੀਵਨਿ ਭੀ ਹਰੇ ॥੮॥ (ਪੰਨਾ ੧੪੨੨)**

**ਪਦ ਅਰਥ**:— ਪਿਰੀ ਪਿਆਰੁ—ਪਿਆਰੇ (ਪ੍ਰਭੂ) ਦਾ ਪਿਆਰ । ਕਿਉ ਤ੍ਰਿਪਤੀਐ—ਕਿਵੇਂ ਤ੍ਰਿਪਤੀ ਹੋ ਸਕਦੀ ਹੈ ? ਸੁਭਾਇ—ਪਿਆਰ ਵਿਚ । ਗੁਰਮੁਖਿ ਮਨੁ—ਗੁਰੂ ਦੇ ਸਨਮੁਖ ਰਹਿਣ ਵਾਲੇ ਦਾ ਮਨ । ਰਹਸੀਐ—ਪ੍ਰਸੰਨ ਰਹਿੰਦਾ ਹੈ ।੭।

ਕਿਉ ਜੀਵਨਿ—ਕਿਵੇਂ ਜੀਊ ਸਕਦੇ ਹਨ ? ਸੁਖੀ ਜੀਵਨ ਨਹੀਂ ਜੀਊ ਸਕਦੇ । ਬਾਹਰੇ—ਬਾਝੋਂ । ਜਾ—ਜਦੋਂ । ਦੇਖਨਿ—ਵੇਖਦੇ ਹਨ (ਬਹੁ-ਵਚਨ) । ਥੀਵਨਿ—ਹੋ ਜਾਂਦੇ ਹਨ । ਭੀ—ਮੁੜ, ਫਿਰ । ਹਰੇ—ਆਤਮਕ ਜੀਵਨ ਵਾਲੇ ।੮।

**ਅਰਥ**:— ਹੇ ਭਾਈ ! ਜਿਨ੍ਹਾਂ (ਮਨੁੱਖਾਂ) ਦੇ ਅੰਦਰ ਪਿਆਰੇ ਦਾ ਪ੍ਰੇਮ ਹੁੰਦਾ ਹੈ, (ਆਪਣੇ ਪਿਆਰੇ ਦੇ) ਦਰਸਨ ਤੋਂ ਬਿਨਾ ਉਹਨਾਂ ਦੇ ਮਨ ਵਿਚ ਸ਼ਾਂਤੀ ਨਹੀਂ ਹੁੰਦੀ । ਹੇ ਨਾਨਕ ! ਉਹ ਮਨੁੱਖ (ਪਿਆਰੇ ਦੇ) ਪ੍ਰੇਮ ਵਿਚ ਲੀਨ ਰਹਿੰਦੇ ਹਨ । (ਇਸੇ ਕਰਕੇ) ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਇਹ ਮਨ ਸਦਾ ਖਿੜਿਆ ਰਹਿੰਦਾ ਹੈ ।੭।

ਹੇ ਭਾਈ ! ਜਿਨ੍ਹਾਂ (ਮਨੁੱਖਾਂ) ਦੇ ਅੰਦਰ ਪਿਆਰੇ ਦਾ ਪ੍ਰੇਮ ਹੁੰਦਾ ਹੈ, ਉਹ ਆਪਣੇ ਪਿਆਰੇ ਦੇ ਮਿਲਾਪ ਤੋਂ ਬਿਨਾ ਸੁਖੀ ਨਹੀਂ ਜੀਊ ਸਕਦੇ । ਹੇ ਨਾਨਕ ! ਜਦੋਂ ਉਹ ਆਪਣੇ ਖਸਮ-ਪ੍ਰਭੂ ਦਾ ਦਰਸਨ ਕਰਦੇ ਹਨ, ਤਦੋਂ ਉਹ ਮੁੜ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ ।੮।

**ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ ॥ ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ ॥੯॥ ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥ ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ ॥੧੦॥ ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥ ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥੧੧॥ ਜਿਨ੍ਹਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਹਿ ਪਿਰੀ ਵਿਹੂਣਿਆ ॥ ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥੧੨॥ ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ ॥ ਨਾਨਕ ਲੇਹੁ ਮਿਲਾਇ ਮੈ ਜਾਚਿਕ ਦੀਜੈ ਨਾਮੁ ਹਰਿ ॥੧੩॥ (ਪੰਨਾ ੧੪੨੨)**

**ਪਦ ਅਰਥ**:— ਗੁਰਮੁਖਿ—ਗੁਰੂ ਦੀ ਸਰਨ ਰੱਖ ਕੇ । ਪ੍ਰੀਤਮ—ਹੇ ਪ੍ਰੀਤਮ ਪ੍ਰਭੂ ! ਤੈ ਸਚੈ—ਤੂੰ ਸਦਾ ਕਾਇਮ ਰਹਿਣ ਵਾਲੇ ਨੇ । ਅਤੈ—ਅਤੇ । ਡੇਹੁ—ਦਿਨ । ਪ੍ਰੇਮਿ—ਪ੍ਰੇਮ ਵਿਚ ।੯।

ਸਚੀ ਆਸਕੀ—ਸੱਚੀ ਆਸ਼ਕੀ, ਸਦਾ ਕਾਇਮ ਰਹਿਣ ਵਾਲਾ ਪ੍ਰੇਮ । ਜਿਤੁ—ਜਿਸ (ਆਸ਼ਕੀ) ਦੀ ਰਾਹੀਂ । ਪਾਈਐ—ਮਿਲ ਪੈਂਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਅਨੰਦਿ—ਆਨੰਦ ਵਿਚ । ਸਹਜਿ—ਆਤਮਕ ਅਡੋਲਤਾ ਵਿਚ । ਸਮਾਈਐ—ਲੀਨ ਰਹੀਦਾ ਹੈ ।੧੦।

ਤੇ—ਤੋਂ, ਪਾਸੋਂ । ਨ ਹੋਵੈ ਭੰਗੁ—ਟੁੱਟਦਾ ਨਹੀਂ । ਗਾਈਐ—ਗਾਂਦੇ ਰਹਿਣਾ ਚਾਹੀਦਾ ਹੈ ।੧੧।

ਨੇਹੁ—ਪਿਆਰ । ਕਿਉ—ਸੁਖੀ ਜੀਵਨ ਨਹੀਂ ਜੀਊ ਸਕਦੇ । ਗੁਰਮੁਖਿ—ਗੁਰੂ ਦੀ ਰਾਹੀਂ ।੧੨।

ਤਉ ਆਪੇ—ਤੂੰ ਆਪ ਹੀ । ਕਰਮੁ—ਮਿਹਰ, ਬਖ਼ਸ਼ਸ਼ । ਕਰਿ—ਕਰ ਕੇ । ਮੈ ਜਾਚਕ—ਮੈਨੂੰ ਮੰਗਤੇ ਨੂੰ । ਦੀਜੈ—ਦਿਹ ।੧੩।

**ਅਰਥ**:— ਹੇ ਨਾਨਕ ! (ਆਖ—) ਹੇ ਪ੍ਰੀਤਮ ਪ੍ਰਭੂ ! ਤੂੰ ਸਦਾ ਕਾਇਮ ਰਹਿਣ ਵਾਲੇ ਨੇ ਗੁਰੂ ਦੀ ਰਾਹੀਂ ਜਿਨ੍ਹਾਂ ਮਨੁੱਖਾਂ ਦੇ ਅੰਦਰ (ਆਪਣਾ) ਪਿਆਰ ਪੈਦਾ ਕੀਤਾ ਹੈ, ਉਹ ਮਨੁੱਖ ਤੇਰੇ ਪਿਆਰ ਵਿਚ ਦਿਨ ਰਾਤ ਲੀਨ ਰਹਿੰਦੇ ਹਨ ।੯।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਅੰਦਰ (ਪਰਮਾਤਮਾ ਵਾਸਤੇ) ਸਦਾ ਕਾਇਮ ਰਹਿਣ ਵਾਲਾ ਪਿਆਰ (ਪੈਦਾ ਹੋ ਜਾਂਦਾ ਹੈ), ਉਸ ਪਿਆਰ ਦੀ ਬਰਕਤਿ ਨਾਲ ਉਹ ਸਦਾ-ਥਿਰ ਪ੍ਰੀਤਮ-ਪ੍ਰਭੂ ਉਹਨਾਂ

ਨੂੰ ਮਿਲ ਪੈਂਦਾ ਹੈ, ਅਤੇ ਉਹ ਹਰ ਵੇਲੇ ਆਨੰਦ ਵਿਚ ਟਿਕੇ ਰਹਿੰਦੇ ਹਨ । ਹੇ ਨਾਨਕ ! (ਪਿਆਰ ਦੀ ਬਰਕਤਿ ਨਾਲ) ਆਤਮਕ ਅਡੋਲਤਾ ਵਿਚ ਲੀਨ ਰਹੀਦਾ ਹੈ ।੧੦।

ਹੇ ਭਾਈ ! (ਪਰਮਾਤਮਾ ਨਾਲ) ਸਦਾ ਕਾਇਮ ਰਹਿਣ ਵਾਲਾ ਪ੍ਰੇਮ-ਪਿਆਰ ਪੂਰੇ ਗੁਰੂ ਪਾਸੋਂ ਮਿਲਦਾ ਹੈ, (ਅਤੇ ਉਹ ਪਿਆਰ) ਕਦੇ ਟੁੱਟਦਾ ਨਹੀਂ । ਹੇ ਨਾਨਕ ! (ਇਸ ਪਿਆਰ ਨੂੰ ਕਾਇਮ ਰੱਖਣ ਵਾਸਤੇ) ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦੇ ਰਹਿਣਾ ਚਾਹੀਦਾ ਹੈ ।੧੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ (ਪਰਮਾਤਮਾ ਨਾਲ) ਸਦਾ ਕਾਇਮ ਰਹਿਣ ਵਾਲਾ ਪਿਆਰ ਬਣ ਜਾਂਦਾ ਹੈ, ਉਹ ਮਨੁੱਖ ਪਰਮਾਤਮਾ ਦੀ ਯਾਦ ਤੋਂ ਬਿਨਾ ਸੁਖੀ ਜੀਵਨ ਨਹੀਂ ਜੀਊ ਸਕਦੇ (ਪਰ ਇਹ ਉਸ ਦੀ ਆਪਣੀ ਹੀ ਮਿਹਰ ਹੈ) । ਹੇ ਨਾਨਕ ! ਚਿਰਾਂ ਦੇ ਵਿਛੁੜੇ ਜੀਵਾਂ ਨੂੰ ਪ੍ਰਭੂ ਆਪ ਹੀ ਗੁਰੂ ਦੀ ਰਾਹੀਂ ਆਪਣੇ ਨਾਲ ਮਿਲਾਂਦਾ ਹੈ ।੧੨।

ਹੇ ਨਾਨਕ ! (ਆਖ—) ਹੇ ਹਰੀ ! ਤੂੰ ਆਪ ਹੀ ਮਿਹਰ ਕਰ ਕੇ ਜਿਨ੍ਹਾਂ ਦੇ ਅੰਦਰ ਆਪਣਾ ਪ੍ਰੇਮ-ਪਿਆਰ ਪੈਦਾ ਕੀਤਾ ਹੈ, ਉਹਨਾਂ ਨੂੰ ਤੂੰ (ਆਪਣੇ ਚਰਨਾਂ ਵਿਚ) ਜੋੜੀ ਰੱਖਦਾ ਹੈਂ । ਹੇ ਹਰੀ ! ਮੈਨੂੰ ਮੰਗਤੇ ਨੂੰ (ਭੀ) ਆਪਣਾ ਨਾਮ ਬਖ਼ਸ਼ ।੧੩।

**ਗੁਰਮੁਖਿ ਹਸੈ ਗੁਰਮੁਖਿ ਰੋਵੈ ॥ ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ ॥ ਗੁਰਮੁਖਿ ਹੋਵੈ ਸੁ ਕਰੇ ਵੀਚਾਰੁ ॥ ਗੁਰਮੁਖਿ ਨਾਨਕ ਪਾਵੈ ਪਾਰੁ ॥੧੪॥ ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥ ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥ ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ ॥ ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ ॥੧੫॥ (ਪੰਨਾ ੧੪੨੨)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਹਸੈ—(ਭਗਤੀ ਦੇ ਆਤਮਕ ਆਨੰਦ ਵਿਚ ਕਦੇ) ਖਿੜ ਪੈਂਦਾ ਹੈ । ਰੋਵੈ—(ਭਗਤੀ ਦੇ ਬਿਰਹੋਂ ਰਸ ਵਿਚ ਕਦੇ) ਵੈਰਾਗ ਵਿਚ ਆ ਜਾਂਦਾ ਹੈ । ਜਿ—ਜਿਹੜੀ (ਭਗਤੀ) । ਸਾਈ—ਉਹੀ । ਸੁ—ਉਹ ਮਨੁੱਖ । ਕਰੇ ਵੀਚਾਰੁ—(ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ) ਮਨ ਵਿਚ ਵਸਾਈ ਰੱਖਦਾ ਹੈ । ਪਾਰੁ—(ਸੰਸਾਰ-ਸਮੁੰਦਰ ਦਾ) ਪਾਰਲਾ ਬੰਨਾ । ਪਾਵੈ—ਲੱਭ ਲੈਂਦਾ ਹੈ ।੧੪।

ਨਿਧਾਨੁ—(ਸਾਰੇ ਸੁਖਾਂ ਦਾ) ਖ਼ਜ਼ਾਨਾ । ਵੀਚਾਰਿ—ਵੀਚਾਰ ਕੇ, ਮਨ ਵਿਚ ਵਸਾ ਕੇ । ਸਦ—ਸਦਾ । ਉਜਲੇ—ਰੌਸ਼ਨ । ਤਿਤੁ—ਉਸ ਵਿਚ । ਤਿਤੁ ਦਰਬਾਰਿ—ਉਸ ਦਰਬਾਰਿ ਵਿਚ । ਤਿਤੁ ਸਚੈ ਦਰਬਾਰਿ—ਉਸ ਸਦਾ-ਥਿਰ ਰਹਿਣ ਵਾਲੇ ਦਰਬਾਰ ਵਿਚ । ਜਿ—ਜਿਨ੍ਹਾਂ ਨੂੰ । ਕਰਤਾਰਿ—ਕਰਤਾਰ ਨੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ । ਸਿਰਜਣਹਾਰਿ—ਸਿਰਜਣਹਾਰ ਨੇ ।੧੫।

**ਅਰਥ**:— ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਭਗਤੀ ਦੇ ਆਤਮਕ ਆਨੰਦ ਵਿਚ ਕਦੇ) ਖਿੜ ਪੈਂਦਾ ਹੈ (ਕਦੇ ਭਗਤੀ ਦੇ ਬਿਰਹੋਂ-ਰਸ ਦੇ ਕਾਰਨ) ਵੈਰਾਗ ਵਿਚ ਆ ਜਾਂਦਾ ਹੈ । ਹੇ ਭਾਈ ! ਅਸਲ ਭਗਤੀ ਉਹੀ ਹੁੰਦੀ ਹੈ ਜਿਹੜੀ ਮਨੁੱਖ ਗੁਰੂ ਦੇ ਸਨਮੁਖ ਰਹਿ ਕੇ ਕਰਦਾ ਹੈ । ਜਿਹੜਾ ਮਨੁੱਖ ਗੁਰੂ ਦੀ ਸਰਨ ਪਿਆ ਰਹਿੰਦਾ ਹੈ, ਉਹ (ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ) ਆਪਣੇ ਮਨ ਵਿਚ ਵਸਾਈ ਰੱਖਦਾ ਹੈ । ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਇਸ ਸੰਸਾਰ-ਸਮੁੰਦਰ ਦਾ) ਪਾਰਲਾ ਬੰਨਾ ਲੱਭ ਲੈਂਦਾ ਹੈ ।੧੪।

ਹੇ ਭਾਈ ! ਸਤਿਗੁਰੂ ਦੀ ਬਾਣੀ ਨੂੰ ਮਨ ਵਿਚ ਵਸਾ ਕੇ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ-ਖ਼ਜ਼ਾਨਾ ਆ ਵੱਸਦਾ ਹੈ, ਉਹਨਾਂ ਦੇ ਮੂੰਹ ਉਸ ਸਦਾ ਕਾਇਮ ਰਹਿਣ ਵਾਲੇ (ਰੱਬੀ) ਦਰਬਾਰ ਵਿਚ ਸਦਾ ਰੌਸ਼ਨ

ਰਹਿੰਦੇ ਹਨ । ਹੇ ਭਾਈ ! ਕਰਤਾਰ ਨੇ ਆਪ ਜਿਨ੍ਹਾਂ ਮਨੁੱਖਾਂ ਉਤੇ ਮਿਹਰ ਕੀਤੀ ਹੁੰਦੀ ਹੈ, ਉਹਨਾਂ ਨੂੰ ਬਹਿੰਦਿਆਂ ਉਠਦਿਆਂ ਕਿਸੇ ਭੀ ਵੇਲੇ (ਪਰਮਾਤਮਾ ਦਾ ਨਾਮ) ਨਹੀਂ ਭੁੱਲਦਾ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਸਿਰਜਣਹਾਰ ਪ੍ਰਭੂ ਨੇ (ਆਪ ਆਪਣੇ ਚਰਨਾਂ ਵਿਚ) ਜੋੜਿਆ ਹੁੰਦਾ ਹੈ, ਉਹ ਮਨੁੱਖ ਗੁਰੂ ਦੀ ਰਾਹੀਂ (ਪ੍ਰਭੂ ਚਰਨਾਂ ਵਿਚ) ਮਿਲੇ ਹੋਏ ਫਿਰ ਕਦੇ ਨਹੀਂ ਵਿੱਛੁੜਦੇ ।੧੫।

**ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥ ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥ ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥ ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ ॥ ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ ॥੧੬॥ ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥ ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ ॥ ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥ ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ ॥ ਨਾਨਕ ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ ॥੧੭॥ (ਪੰਨਾ ੧੪੨੨-੧੪੨੩)**

**ਪਦ ਅਰਥ**:— ਕੀ ਚਾਕਰੀ—ਦੀ (ਦੱਸੀ ਹੋਈ) ਸੇਵਾ । ਕਰੜੀ—ਔਖੀ । ਸਾਰੁ—ਸ੍ਰੇਸ਼ਟ । ਨਦਰਿ—ਮਿਹਰ ਦੀ ਨਿਗਾਹ । ਹੇਤ—ਹਿਤ, ਪ੍ਰੇਮ । ਸੇਵੈ—ਸੇਵਾ ਵਿਚ । ਭਉਜਲੁ—ਸੰਸਾਰ-ਸਮੁੰਦਰ । ਸੰਸਾਰੁ—ਜਗਤ । ਤਰੈ—ਪਾਰ ਲੰਘ ਜਾਂਦਾ ਹੈ । ਮਨ-ਚਿੰਦਿਆ—ਮਨ-ਇੱਛਤ । ਪਾਇਸੀ—ਹਾਸਲ ਕਰ ਲਏਗਾ । ਬਿਬੇਕ ਬੀਚਾਰੁ—ਬਿਬੇਕ ਦੀ ਸੂਝ, ਚੰਗੇ ਮੰਦੇ ਕੰਮ ਦੀ ਪਰਖ ਦੀ ਸੂਝ । ਸਤਿਗੁਰ ਮਿਲਿਐ—ਜੇ ਗੁਰੂ ਮਿਲ ਪਏ । ਨਿਵਾਰਣਹਾਰੁ—ਦੂਰ ਕਰ ਸਕਣ ਵਾਲਾ ।੧੬।

ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ । ਸੇਵਾ ਜੋ—ਜਿਹੜੀ ਭੀ ਸੇਵਾ । ਦੂਜੈ ਭਾਇ—(ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਦੇ ਪਿਆਰ ਵਿਚ । ਲਾਇ—ਲਾਈ ਰੱਖਦਾ ਹੈ । ਕਲਤੁ—ਇਸਤ੍ਰੀ । ਵਧਾਇ—ਵਧਾਈ ਜਾਂਦਾ ਹੈ । ਦਰਗਹਿ—ਪ੍ਰਭੂ ਦੀ ਹਜ਼ੂਰੀ ਵਿਚ । ਮੰਗੀਐ—ਮੰਗਿਆ ਜਾਂਦਾ ਹੈ । ਅੰਤਿ—ਅੰਤ ਵੇਲੇ । ਮੋਹ ਮਾਇ—ਮਾਇਆ ਦਾ ਮੋਹ । ਗੁਰਮੁਖਿ—ਗੁਰੂ ਦੀ ਸਰਨ ਪਿਆਂ । ਨਦਰੀ ਆਇਆ—ਦਿੱਸ ਪੈਂਦਾ ਹੈ ।੧੭।

**ਅਰਥ**:— ਹੇ ਭਾਈ ! ਮਹਾਂ ਪੁਰਖਾਂ ਦੀ (ਦੱਸੀ ਹੋਈ) ਕਾਰ ਬਹੁਤ ਔਖੀ ਹੁੰਦੀ ਹੈ (ਕਿਉਂਕਿ ਉਸ ਵਿਚ ਆਪਾ ਵਾਰਨਾ ਪੈਂਦਾ ਹੈ, ਪਰ ਉਸ ਵਿਚੋਂ) ਸ੍ਰੇਸ਼ਟ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ । (ਇਸ ਸੇਵਾ ਦੇ ਕਰਨ ਲਈ) ਉਸ ਮਨੁੱਖ ਦੇ ਅੰਦਰ (ਪਰਮਾਤਮਾ) ਪ੍ਰੀਤ-ਪਿਆਰ ਪੈਦਾ ਕਰਦਾ ਹੈ, ਜਿਸ ਉਤੇ ਆਪਣੀ ਮਿਹਰ ਦੀ ਨਿਗਾਹ ਕਰਦਾ ਹੈ ।

ਹੇ ਭਾਈ ! ਗੁਰੂ ਦੀ (ਦੱਸੀ) ਸੇਵਾ ਵਿਚ ਲੱਗਿਆਂ ਜਗਤ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ । (ਜਿਹੜਾ ਭੀ ਮਨੁੱਖ ਗੁਰੂ ਦੀ ਦੱਸੀ ਸੇਵਾ ਕਰੇਗਾ ਉਹ) ਮਨ-ਮੰਗੀ ਮੁਰਾਦ ਪ੍ਰਾਪਤ ਕਰ ਲਏਗਾ ਉਸ ਦੇ ਅੰਦਰ ਚੰਗੇ ਮੰਦੇ ਕੰਮ ਦੀ ਪਰਖ ਦੀ ਸੂਝ (ਪੈਦਾ ਹੋ ਜਾਇਗੀ) । ਹੇ ਨਾਨਕ ! ਜੇ ਗੁਰੂ ਮਿਲ ਪਏ, ਤਾਂ ਉਹ ਪਰਮਾਤਮਾ ਮਿਲ ਪੈਂਦਾ ਹੈ, ਜੋ ਹਰੇਕ ਦੁੱਖ ਦੂਰ ਕਰਨ ਦੀ ਸਮਰਥਾ ਵਾਲਾ ਹੈ ।੧੬।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਜਿਹੜੀ ਭੀ ਸੇਵਾ ਕਰਦਾ ਹੈ, (ਉਸ ਦੇ ਨਾਲ ਨਾਲ ਉਹ ਆਪਣਾ) ਚਿੱਤ (ਪਰਮਾਤਮਾ ਤੋਂ ਬਿਨਾ) ਹੋਰ ਦੇ ਪਿਆਰ ਵਿਚ ਜੋੜੀ ਰੱਖਦਾ ਹੈ । (ਇਹ ਮੇਰਾ) ਪੁੱਤਰ (ਹੈ, ਇਹ ਮੇਰੀ) ਇਸਤ੍ਰੀ (ਹੈ, ਇਹ ਮੇਰਾ) ਪਰਵਾਰ ਹੈ (—ਇਹ ਆਖ ਆਖ ਕੇ ਹੀ ਉਹ ਮਨੁੱਖ ਆਪਣੇ ਅੰਦਰ) ਮਾਇਆ ਦਾ ਮੋਹ ਵਧਾਈ ਜਾਂਦਾ ਹੈ । ਪਰਮਾਤਮਾ ਦੀ ਦਰਗਾਹ ਵਿਚ (ਕੀਤੇ ਕਰਮਾਂ ਦਾ) ਹਿਸਾਬ (ਤਾਂ)

ਮੰਗਿਆ (ਹੀ) ਜਾਂਦਾ ਹੈ, (ਮਾਇਆ ਦੇ ਮੋਹ ਦੀ ਫਾਹੀ ਤੋਂ) ਅੰਤ ਵੇਲੇ ਕੋਈ ਛੁਡਾ ਨਹੀਂ ਸਕਦਾ । ਮਾਇਆ ਦਾ ਮੋਹ ਦੁਖਦਾਈ ਸਾਬਤ ਹੁੰਦਾ ਹੈ, ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ ਸਾਰਾ (ਉੱਦਮ) ਦੁਖ (ਦਾ ਹੀ ਮੂਲ) ਹੈ ।

ਹੇ ਨਾਨਕ ! ਗੁਰੂ ਦੀ ਸ਼ਰਨ ਪੈ ਕੇ (ਜਿਸ ਮਨੁੱਖ ਨੂੰ ਇਹ ਭੇਤ) ਦਿੱਸ ਪੈਂਦਾ ਹੈ, (ਉਸ ਦੇ ਅੰਦਰੋਂ) ਮਾਇਆ ਦਾ ਸਾਰਾ ਮੋਹ ਦੂਰ ਹੋ ਜਾਂਦਾ ਹੈ ।੧੭।

**ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥ ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥ ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ ॥ ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥ ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ ॥੧੮॥ ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ ॥ ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥ ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥ ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ ॥ ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ ॥੧੯॥ (ਪੰਨਾ ੧੪੨੩)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਕੇਰਾ—ਦਾ । ਸਹ ਕੇਰਾ—ਖਸਮ-ਪ੍ਰਭੂ ਦਾ । ਹੁਕਮੇ—ਹੁਕਮ ਵਿਚ (ਤੁਰ ਕੇ) । ਹੁਕਮੋ—ਹੁਕਮ ਨੂੰ ਹੀ । ਅਰਾਧੇ—ਚੇਤੇ ਰੱਖਦਾ ਹੈ । ਸਮੈ ਸਮਾਏ—ਹਰ ਵੇਲੇ ਲੀਨ ਰਹਿੰਦਾ ਹੈ । ਸੁਚ—ਸਰੀਰਕ ਪਵਿਤ੍ਰਤਾ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਹਟਾਣ ਦਾ ਜਤਨ । ਮਨ ਚਿੰਦਿਆ— ਮਨ-ਮੰਗਿਆ । ਸੁਹਾਗਿਣ—ਭਾਗਾਂ ਵਾਲੀ । ਜਿ—ਜਿਹੜੀ (ਜੀਵ-ਇਸਤ੍ਰੀ) । ਲਿਵ ਲਾਏ—ਲਿਵ ਲਾਇ, ਸੁਰਤਿ ਜੋੜ ਕੇ ।੧੮।

ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ । ਬਪੁੜੀ—ਵਿਚਾਰੀ । ਕਮਾਇ—ਕਮਾਂਦਾ ਹੈ । ਪਾਖੰਡਿ—ਪਾਖੰਡ ਨਾਲ, ਵਿਖਾਵੇ ਨਾਲ । ਭਰਮੁ—ਭਟਕਣਾ । ਅੰਤਰਹੁ—ਅੰਦਰੋਂ । ਕੁਸੁਧੁ—ਖੋਟਾ, ਮੈਲਾ । ਮੋਹਿ—ਮੋਹ ਵਿਚ । ਬੇਧੇ—ਵਿੱਝੇ ਹੋਏ । ਹਸਤੀ—ਹਾਥੀ । ਛਾਰੁ—ਸੁਆਹ, ਮਿੱਟੀ । ਜਿਨਿ—ਜਿਸ (ਪਰਮਾਤਮਾ) ਨੇ । ਨ ਚੇਤਹਿ—ਚੇਤੇ ਨਹੀਂ ਕਰਦੇ (ਬਹੁ-ਵਚਨ) । ਬਿਨੁ ਚੇਤੇ—ਸਿਮਰਨ ਕਰਨ ਤੋਂ ਬਿਨਾ । ਪਰਪੰਚ—ਜਗਤ-ਰਚਨਾ । ਧੁਰਿ—ਧੁਰ ਦਰਗਾਹ ਤੋਂ । ਕਰਤੈ—ਕਰਤਾਰ ਨੇ । ਪੂਰਬਿ—ਪੂਰਬਲੇ ਜਨਮ ਵਿਚ ।੧੯।

**ਅਰਥ**:— ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਿਹ ਕੇ ਖਸਮ-ਪ੍ਰਭੂ ਦਾ ਹੁਕਮ ਮੰਨਦਾ ਹੈ, ਉਹ ਹੁਕਮ ਵਿਚ ਟਿਕ ਕੇ ਹੀ ਆਤਮਕ ਆਨੰਦ ਮਾਣਦਾ ਹੈ । ਉਹ ਮਨੁੱਖ ਪ੍ਰਭੂ ਦੇ ਹੁਕਮ ਨੂੰ ਹਰ ਵੇਲੇ ਚੇਤੇ ਰੱਖਦਾ ਹੈ, ਹੁਕਮ ਦੀ ਭਗਤੀ ਕਰਦਾ ਹੈ, ਹਰ ਵੇਲੇ ਹੁਕਮ ਵਿਚ ਲੀਨ ਰਹਿੰਦਾ ਹੈ । ਵਰਤ (ਆਦਿਕ ਰੱਖਣ ਦਾ) ਨੇਮ, ਸਰੀਰਕ ਪਵਿਤ੍ਰਤਾ, ਇੰਦ੍ਰਿਆਂ ਨੂੰ ਰੋਕਣ ਦਾ ਜਤਨ—ਇਹ ਸਭ ਕੁਝ ਉਸ ਮਨੁੱਖ ਦੇ ਵਾਸਤੇ ਪ੍ਰਭੂ ਦਾ ਹੁਕਮ ਮੰਨਣਾ ਹੀ ਹੈ । (ਹੁਕਮ ਮੰਨ ਕੇ) ਉਹ ਮਨੁੱਖ ਮਨ-ਮੰਗੀ ਮੁਰਾਦ ਪ੍ਰਾਪਤ ਕਰਦਾ ਹੈ ।

ਹੇ ਭਾਈ ! ਜਿਹੜੀ ਜੀਵ-ਇਸਤ੍ਰੀ ਪਰਮਾਤਮਾ ਦੀ ਰਜ਼ਾ ਨੂੰ ਸਮਝਦੀ ਹੈ, ਜਿਹੜੀ ਸੁਰਤਿ ਜੋੜ ਕੇ ਗੁਰੂ ਦੀ ਸਰਨ ਪਈ ਰਹਿੰਦੀ ਹੈ, ਉਹ ਜੀਵ-ਇਸਤ੍ਰੀ ਸਦਾ ਭਾਗਾਂ ਵਾਲੀ ਹੈ । ਹੇ ਨਾਨਕ ! ਜਿਨ੍ਹਾਂ ਜੀਵਾਂ ਉੱਤੇ (ਪਰਮਾਤਮਾ) ਮਿਹਰ ਕਰਦਾ ਹੈ, ਉਹਨਾਂ ਨੂੰ (ਆਪਣੇ) ਹੁਕਮ ਵਿਚ ਲੀਨ ਕਰ ਲੈਂਦਾ ਹੈ ।੧੮।

ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੀ ਬਦ-ਨਸੀਬ ਜੀਵ-ਇਸਤ੍ਰੀ (ਪਰਮਾਤਮਾ ਦੀ) ਰਜ਼ਾ ਨੂੰ ਨਹੀਂ ਸਮਝਦੀ, ਸਦਾ ਹਉਮੈ ਦੇ ਆਸਰੇ (ਆਪਣੇ ਵਲੋਂ ਮਿਥੇ ਹੋਏ ਧਾਰਮਿਕ) ਕੰਮ ਕਰਦੀ ਰਹਿੰਦੀ ਹੈ । ਉਹ ਵਰਤ ਨੇਮ ਸੁੱਚ ਸੰਜਮ ਦੇਵ-ਪੂਜਾ (ਆਦਿਕ ਕਰਮ ਕਰਦੀ ਹੈ, ਪਰ ਇਹ ਹਨ ਨਿਰਾ ਵਿਖਾਵਾ, ਤੇ) ਵਿਖਾਵੇ ਨਾਲ ਮਨ ਦੀ ਭਟਕਣਾ ਦੂਰ ਨਹੀਂ ਹੁੰਦੀ ।

ਹੇ ਭਾਈ ! (ਜਿਨ੍ਹਾਂ ਮਨੁੱਖਾਂ ਦਾ ਮਨ) ਅੰਦਰੋਂ ਖੋਟਾ ਰਹਿੰਦਾ ਹੈ, ਜਿਹੜੇ ਮਾਇਆ ਦੇ ਮੋਹ ਵਿਚ ਵਿੱਝੇ ਰਹਿੰਦੇ ਹਨ (ਉਹਨਾਂ ਦੇ ਕੀਤੇ ਧਾਰਮਿਕ ਕਰਮ ਇਉਂ ਹੀ ਹਨ) ਜਿਵੇਂ ਹਾਥੀ (ਨ੍ਹਾ ਕੇ ਆਪਣੇ ਉੱਤੇ) ਮਿੱਟੀ ਉਡਾ ਕੇ ਪਾ ਲੈਂਦਾ ਹੈ । ਉਹ ਮਨੁੱਖ ਉਸ ਪਰਮਾਤਮਾ ਨੂੰ ਯਾਦ ਨਹੀਂ ਕਰਦੇ, ਜਿਸ ਨੇ (ਉਹਨਾਂ ਨੂੰ) ਪੈਦਾ ਕੀਤਾ । (ਹਰਿ-ਨਾਮ ਦਾ) ਸਿਮਰਨ ਕਰਨ ਤੋਂ ਬਿਨਾ ਕੋਈ ਮਨੁੱਖ ਕਦੇ ਸੁਖ ਨਹੀਂ ਪਾ ਸਕਦਾ ।

ਹੇ ਨਾਨਕ ! ਕਰਤਾਰ ਨੇ ਹੀ ਧੁਰ ਦਰਗਾਹ ਤੋਂ (ਆਪਣੇ ਹੁਕਮ ਨਾਲ) ਜਗਤ-ਰਚਨਾ ਕੀਤੀ ਹੋਈ ਹੈ, ਹਰੇਕ ਜੀਵ ਆਪਣੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੀ (ਹੁਣ ਭੀ) ਕਰਮ ਕਰੀ ਜਾਂਦਾ ਹੈ ।੧੯।

**ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ ਸੇਵਾ ਕਰਤ ਸਮਾਇ ॥ ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥ ਮੰਨੀਐ ਸਤਿਗੁਰ ਪਰਮ ਬੀਚਾਰੀ ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ ॥ ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ ਜੋ ਪ੍ਰਭੁ ਸਚਾ ਦੇਇ ਮਿਲਾਇ ॥ ਨਾਨਕ ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ ॥੨੦॥ (ਪੰਨਾ ੧੪੨੩)**

**ਪਦ ਅਰਥ**:— ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਪਰਤੀਤਿ—ਸਰਧਾ । ਮਾਨਿਆ—ਪਤੀਜਿਆ ਰਹਿੰਦਾ ਹੈ । ਅਨਦਿਨੁ—ਹਰ ਵੇਲੇ । ਕਰਤ—ਕਰਦਿਆਂ । ਸਮਾਇ—ਲੀਨ ਰਹਿੰਦਾ ਹੈ । ਅੰਤਰਿ—(ਜਿਸ ਦੇ) ਅੰਦਰ । ਸਭ—ਸਾਰੀ ਲੁਕਾਈ । ਪੂਜੇ—ਆਦਰ-ਸਤਕਾਰ ਕਰਦਾ ਹੈ । ਸਭ—ਸਾਰੀ ਲੁਕਾਈ ਵਿਚ । ਮੰਨੀਐ—ਸਰਧਾ ਬਣਾਣੀ ਚਾਹੀਦੀ ਹੈ । ਪਰਮ ਬੀਚਾਰੀ—ਸਭ ਤੋਂ ਉੱਚੀ ਆਤਮਕ ਵਿਚਾਰ ਦਾ ਮਾਲਕ । ਜਿਤੁ ਮਿਲਿਐ—ਜਿਸ ਨੂੰ ਮਿਲਿਆਂ । ਹਉ—ਹਉਂ, ਮੈਂ । ਦੇਇ ਮਿਲਾਇ—ਮਿਲਾ ਦੇਂਦਾ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ । ਕਰਮੁ—ਬਖ਼ਸ਼ਸ਼, ਮਿਹਰ । ਸਚਾ ਕਰਮੁ—ਸਦਾ-ਥਿਰ ਮਿਹਰ । ਆਇ—ਆ ਕੇ ।੨੦।

**ਅਰਥ**:— ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਅੰਦਰ (ਗੁਰੂ ਵਾਸਤੇ) ਸਰਧਾ ਬਣੀ ਰਹਿੰਦੀ ਹੈ, (ਉਸ ਦਾ) ਮਨ (ਗੁਰੂ ਵਿਚ) ਪਤੀਜਿਆ ਰਹਿੰਦਾ ਹੈ, ਉਹ ਹਰ ਵੇਲੇ ਸੇਵਾ ਕਰਦਿਆਂ (ਸੇਵਾ ਵਿਚ) ਮਸਤ ਰਹਿੰਦਾ ਹੈ । (ਜਿਸ ਮਨੁੱਖ ਦੇ) ਹਿਰਦੇ ਵਿਚ (ਸਦਾ) ਗੁਰੂ ਵੱਸਦਾ ਹੈ ਸਭ ਦਾ ਆਦਰ-ਸਤਕਾਰ ਕਰਦਾ ਹੈ, ਉਹ ਸਾਰੀ ਲੁਕਾਈ ਵਿਚ ਗੁਰੂ ਦਾ ਦਰਸਨ ਕਰਦਾ ਹੈ ।

ਹੇ ਭਾਈ ! ਸਭ ਤੋਂ ਉੱਚੀ ਆਤਮਕ ਵਿਚਾਰ ਦੇ ਮਾਲਕ ਗੁਰੂ ਵਿਚ ਸਰਧਾ ਬਣਾਣੀ ਚਾਹੀਦੀ ਹੈ, ਜਿਸ (ਗੁਰੂ) ਦੇ ਮਿਲਿਆਂ (ਮਾਇਆ ਦੀ) ਸਾਰੀ ਭੁੱਖ ਸਾਰੀ ਤ੍ਰਿਹ ਦੂਰ ਹੋ ਜਾਂਦੀ ਹੈ ।

ਹੇ ਭਾਈ ! ਮੈਂ ਸਦਾ ਹੀ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ ਕਿਉਂਕਿ ਉਹ ਗੁਰੂ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਮਿਲਾ ਦੇਂਦਾ ਹੈ ।

ਹੇ ਨਾਨਕ ! ਜਿਹੜੇ ਮਨੁੱਖ ਗੁਰੂ ਦੇ ਚਰਨਾਂ ਵਿਚ ਆ ਕੇ ਟਿਕ ਗਏ, ਉਹਨਾਂ ਨੇ ਸਦਾ ਕਾਇਮ ਰਹਿਣ ਵਾਲੀ (ਰੱਬੀ) ਮਿਹਰ ਪ੍ਰਾਪਤ ਕਰ ਲਈ ।੨੦।

**ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ ॥ ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ ॥੨੧॥ ਜਿਨਾ ਇਕ ਮਨਿ ਇਕ ਚਿਤਿ ਧਿਆਇਆ ਸਤਿਗੁਰ ਸਉ ਚਿਤੁ ਲਾਇ ॥ ਤਿਨ ਕੀ ਦੁਖ ਭੁਖ ਹਉਮੈ ਵਡਾ ਰੋਗੁ ਗਇਆ ਨਿਰਦੋਖ ਭਏ ਲਿਵ ਲਾਇ ॥ ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ ਸਵੈ ਸਮਾਇ ॥ ਨਾਨਕ ਗੁਰ ਪੂਰੇ ਤੇ ਪਾਇਆ ਸਹਜਿ ਮਿਲਿਆ ਪ੍ਰਭੁ ਆਇ ॥੨੨॥ (ਪੰਨਾ ੧੪੨੩)**

**ਪਦ ਅਰਥ**:— ਸਉ—ਸਉਂ, ਸਿਉਂ, ਨਾਲ । ਪਿਰੀਆ ਸਉ—ਪਿਆਰੇ (ਪ੍ਰਭੂ) ਨਾਲ । ਨੇਹੁ—ਪਿਆਰ । ਸੇ—ਉਹ (ਬਹੁ-ਵਚਨ) । ਮੈ ਨਾਲਿ—ਮੇਰੇ ਨਾਲ । ਹਉ ਫਿਰਾਂ—ਮੈਂ ਫਿਰਦਾ ਹਾਂ । ਭੀ—ਫਿਰ ਭੀ । ਹਿਰਦੈ—ਹਿਰਦੇ ਵਿਚ । ਰਖਾ—ਰੱਖਾਂ, ਮੈਂ ਰੱਖਦਾ ਹਾਂ । ਸਮਾਲਿ—ਸੰਭਾਲ ਕੇ ।੨੧।

ਇਕ ਮਨਿ—ਇਕਾਗਰ ਮਨ ਨਾਲ । ਇਕ ਚਿਤਿ—ਇਕਾਗਰ ਚਿੱਤ ਨਾਲ । ਸਉ—ਸਿਉਂ, ਨਾਲ । ਲਾਇ—ਜੋੜ ਕੇ । ਨਿਰਦੋਖ—ਵਿਕਾਰ-ਰਹਿਤ । ਗਾਵਹਿ—ਗਾਂਦੇ ਹਨ । ਉਚਰਹਿ—ਉਚਾਰਦੇ ਹਨ । ਸਵੈ—ਲੀਨ ਰਹਿੰਦਾ ਹੈ (ਇਕ-ਵਚਨ) । ਸਮਾਇ—ਸਮਾਇਆ ਰਹਿੰਦਾ ਹੈ । ਤੇ—ਤੋਂ, ਪਾਸੋਂ । ਸਹਜਿ—ਆਤਮਕ ਅਡੋਲਤਾ ਵਿਚ ।੨੨।

**ਅਰਥ**:— ਹੇ ਭਾਈ ! ਜਿਨ੍ਹਾਂ (ਸਤ ਸੰਗੀਆਂ ਦਾ) ਪਿਆਰੇ ਪ੍ਰਭੂ ਨਾਲ ਪਿਆਰ ਬਣਿਆ ਹੋਇਆ ਹੈ, ਉਹ ਸਤਸੰਗੀ ਸੱਜਣ ਮੇਰੇ ਨਾਲ (ਸਹਾਈ) ਹਨ । (ਉਹਨਾਂ ਦੇ ਸਤਸੰਗ ਦੀ ਬਰਕਤਿ ਨਾਲ) ਮੈਂ ਅੰਦਰ ਬਾਹਰ (ਦੁਨੀਆ ਦੇ ਕਾਰ ਵਿਹਾਰ ਵਿਚ ਭੀ) ਤੁਰਿਆ ਫਿਰਦਾ ਹਾਂ, (ਫਿਰ) ਭੀ (ਪਰਮਾਤਮਾ ਨੂੰ ਆਪਣੇ) ਹਿਰਦੇ ਵਿਚ ਸੰਭਾਲ ਕੇ ਰੱਖਦਾ ਹਾਂ ।੨੧।

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਗੁਰ ਚਰਨਾਂ ਵਿਚ ਚਿੱਤ ਜੋੜ ਕੇ ਇਕਾਗਰ ਮਨ ਨਾਲ ਇਕਾਗਰ ਚਿੱਤ ਨਾਲ (ਪਰਮਾਤਮਾ ਦਾ ਨਾਮ) ਸਿਮਰਿਆ ਹੈ, ਉਹਨਾਂ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ, ਉਹਨਾਂ ਦੀ ਮਾਇਆ ਦੀ ਭੁੱਖ ਦੂਰ ਹੋ ਜਾਂਦੀ ਹੈ, ਉਹਨਾਂ ਦੇ ਅੰਦਰੋਂ ਹਉਮੈ ਦਾ ਵੱਡਾ ਰੋਗ ਦੂਰ ਹੋ ਜਾਂਦਾ ਹੈ, (ਪ੍ਰਭੂ-ਚਰਨਾਂ ਵਿਚ) ਸੁਰਤਿ ਜੋੜ ਕੇ ਉਹ ਪਵਿੱਤਰ ਜੀਵਨ ਵਾਲੇ ਬਣ ਜਾਂਦੇ ਹਨ । ਉਹ ਮਨੁੱਖ ਸਦਾ ਪ੍ਰਭੂ ਦੇ ਗੁਣ ਗਾਂਦੇ ਹਨ, ਗੁਣ ਉਚਾਰਦੇ ਹਨ ।

ਹੇ ਭਾਈ ! (ਗੁਰੂ-ਚਰਨਾਂ ਵਿਚ ਸੁਰਤਿ ਜੋੜ ਕੇ) ਮਨੁੱਖ ਪਰਮਾਤਮਾ ਦੇ ਗੁਣਾਂ ਵਿਚ ਸਦਾ ਲੀਨ ਰਹਿੰਦਾ ਹੈ ਟਿਕਿਆ ਰਹਿੰਦਾ ਹੈ । ਹੇ ਨਾਨਕ ! ਪਰਮਾਤਮਾ ਪੂਰੇ ਗੁਰੂ ਦੀ ਰਾਹੀਂ ਮਿਲਦਾ ਹੈ, ਆਤਮਕ ਅਡੋਲਤਾ ਵਿਚ ਆ ਮਿਲਦਾ ਹੈ ।੨੨।

**ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ ॥ ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ ॥ ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ ॥ ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ ॥ ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ ॥੨੩॥ (ਪੰਨਾ ੧੪੨੩)**

**ਪਦ ਅਰਥ**:— ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੇ ਅੰਦਰ । ਨਾਮਿ—ਨਾਮ ਵਿਚ । ਕੂੜੁ—(ਕੁਟ—ਢਰਉਦ, ਦਇਚਇਪਿਟ) ਧੋਖਾ, ਫ਼ਰੇਬ, ਠੱਗੀ । ਸੰਘਰੈ—ਇਕੱਠਾ ਕਰਦਾ ਹੈ । ਕੂੜਿ—ਫ਼ਰੇਬ ਦੀ ਰਾਹੀਂ । ਆਹਾਰੁ—ਖ਼ੁਰਾਕ, ਆਜੀਵਕਾ । ਬਿਖੁ—ਜ਼ਹਰ, ਆਤਮਕ ਮੌਤ ਲਿਆਉਣ ਵਾਲੀ । ਸੰਚਿ—ਇਕੱਠਾ ਕਰ ਕੇ । ਮਰਹਿ—ਆਤਮਕ ਮੌਤ ਸਹੇੜਦੇ ਹਨ । ਅੰਤਿ—ਆਖ਼ਰ ਨੂੰ । ਛਾਰੁ—ਸੁਆਹ । ਸਭੁ—ਸਾਰਾ (ਧਨ) । ਸੁਚਿ—ਸਰੀਰਕ ਪਵਿੱਤ੍ਰਤਾ । ਸੰਜਮੁ—ਇੰਦ੍ਰਿਆਂ ਨੂੰ ਰੋਕਣ ਦਾ ਜਤਨ । ਕਰਹਿ—ਕਰਦੇ

ਹਨ (ਬਹੁ-ਵਚਨ) । ਜਿ—ਜੋ ਕੁਝ । ਥਾਇ ਨ ਪਵੈ—ਕਬੂਲ ਨਹੀਂ ਹੁੰਦਾ । ਥਾਇ—ਥਾਂ ਵਿਚ, ਥਾਂ ਸਿਰ । ਖ਼ੁਆਰੁ—ਔਖਾ, ਦੁਖੀ ।੨੩।

**ਅਰਥ**:— ਹੇ ਭਾਈ ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਦੇ ਅੰਦਰ ਮਾਇਆ ਦਾ ਮੋਹ (ਬਣਿਆ ਰਹਿੰਦਾ) ਹੈ, (ਇਸ ਵਾਸਤੇ ਉਸ ਦਾ ਪਰਮਾਤਮਾ ਦੇ) ਨਾਮ ਵਿਚ ਪਿਆਰ ਨਹੀਂ ਬਣਦਾ । ਉਹ ਮਨੁੱਖ ਠੱਗੀ-ਫ਼ਰੇਬ ਕਰਦਾ ਰਹਿੰਦਾ ਹੈ, ਠੱਗੀ-ਫ਼ਰੇਬ (ਦੇ ਸੰਸਕਾਰ ਆਪਣੇ ਅੰਦਰ) ਇਕੱਠੇ ਕਰਦਾ ਜਾਂਦਾ ਹੈ, ਠੱਗੀ-ਫ਼ਰੇਬ ਦੀ ਰਾਹੀਂ ਹੀ ਆਪਣੀ ਰੋਜ਼ੀ ਬਣਾਈ ਰੱਖਦਾ ਹੈ ।

ਹੇ ਭਾਈ ! ਆਤਮਕ ਮੌਤ ਲਿਆਉਣ ਵਾਲੀ ਮਾਇਆ ਵਾਲਾ ਧਨ (ਮਨੁੱਖ ਦੇ) ਅੰਤ ਸਮੇ (ਉਸ ਦੇ ਭਾ ਦਾ) ਸਾਰਾ ਸੁਆਹ ਹੋ ਜਾਂਦਾ ਹੈ, (ਪਰ ਇਸੇ) ਧਨ ਨੂੰ ਜੋੜ ਜੋੜ ਕੇ (ਜੀਵ) ਆਤਮਕ ਮੌਤ ਸਹੇੜਦੇ ਰਹਿੰਦੇ ਹਨ, (ਆਪਣੇ ਵਲੋਂ ਤੀਰਥ-ਜਾਤ੍ਰਾ ਆਦਿਕ ਮਿਥੇ ਹੋਏ) ਧਾਰਮਿਕ ਕਰਮ ਕਰਦੇ ਹਨ, ਸਰੀਰਕ ਪਵਿੱਤ੍ਰਤਾ ਰੱਖਦੇ ਹਨ, (ਇਹੋ ਜਿਹਾ ਹਰੇਕ) ਸੰਜਮ ਕਰਦੇ ਹਨ, (ਪਰ ਉਹਨਾਂ ਦੇ) ਅੰਦਰ ਲੋਭ ਟਿਕਿਆ ਰਹਿੰਦਾ ਹੈ ਵਿਕਾਰ ਟਿਕੇ ਰਹਿੰਦੇ ਹਨ ।

ਹੇ ਨਾਨਕ ! ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ (ਸਾਰੀ ਉਮਰ) ਜੋ ਕੁਝ ਕਰਦਾ ਰਹਿੰਦਾ ਹੈ ਉਹ ਪਰਮਾਤਮਾ ਦੀ ਹਜ਼ੂਰੀ ਵਿਚ ਪਰਵਾਨ ਨਹੀਂ ਹੁੰਦਾ, ਉਥੇ ਉਹ ਖ਼ੁਆਰ ਹੀ ਹੁੰਦਾ ਹੈ ।੨੩।

**ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥ ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥ ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥ ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ ॥ ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ ॥੨੪॥ (ਪੰਨਾ ੧੪੨੩)**

**ਪਦ ਅਰਥ**:— ਭਾਈ—ਹੇ ਭਾਈ ! ਸੋ—ਉਹ ('ਸਚੁ' ਹੀ, 'ਸਿਮਰਨ' ਹੀ) । ਭਲਾ—ਚੰਗਾ (ਉੱਦਮ) । ਜਿਤੁ—ਜਿਸ (ਉੱਦਮ) ਦੀ ਰਾਹੀਂ, ਜਿਸ (ਸਿਮਰਨ) ਦੀ ਰਾਹੀਂ । ਮਨਿ—ਮਨ ਵਿਚ । ਸਚੁ—ਸਦਾ-ਥਿਰ ਹਰਿ-ਨਾਮ (ਦਾ ਸਿਮਰਨ) । ਰਾਗੈ ਬਾਹਰਾ—ਰਾਗ (ਦੀ ਕੈਦ) ਤੋਂ ਪਰੇ । ਨਾਦੈ ਬਾਹਰਾ—ਨਾਦ (ਦੀ ਕੈਦ) ਤੋਂ ਪਰੇ । ਇਨੀ—ਇਹਨਾਂ (ਰਾਗਾਂ ਅਤੇ ਨਾਦਾਂ) ਦੀ ਰਾਹੀਂ । ਨਾਦੁ—ਆਵਾਜ਼, ਸਿੰਙੀ ਆਦਿਕ ਦਾ ਵਜਾਣਾ । ਬੂਝੈ—ਸਮਝਦਾ ਹੈ (ਇਕ-ਵਚਨ) । ਤਿਨਾ—ਉਹਨਾਂ ਵਾਸਤੇ । ਰਾਸਿ ਹੋਇ—(ਰਾਗ ਭੀ) ਰਾਸਿ ਹੋਇ, (ਰਾਗ ਭੀ) ਸਫਲ ਹੋ ਜਾਂਦਾ ਹੈ, (ਰਾਗ ਭੀ) ਸਹਾਇਕ ਹੋ ਜਾਂਦਾ ਹੈ । ਤੇ—ਤੋਂ, ਪਾਸੋਂ । ਸੋਝੀ—ਰਜ਼ਾ ਦੀ ਸੂਝ । ਤਿਸ ਤੇ—(ਸੰਬੰਧਕ 'ਤੇ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) ਉਸ ਪਰਮਾਤਮਾ ਤੋਂ । ਜਿਉ—ਜਿਵੇਂ ।੨੪।

**ਅਰਥ**:— ਹੇ ਭਾਈ ! ਸਦਾ-ਥਿਰ ਹਰਿ-ਨਾਮ (ਦਾ ਸਿਮਰਨ ਹੀ ਮਨੁੱਖ ਵਾਸਤੇ) ਸਭ ਕੁਝ ਹੈ, ਸਦਾ-ਥਿਰ ਹਰਿ-ਨਾਮ ਹੀ (ਮਨੁੱਖ ਵਾਸਤੇ) ਰਾਗ ਹੈ ਨਾਦ ਹੈ, (ਹਰਿ-ਨਾਮ ਦੇ ਸਿਮਰਨ ਦਾ) ਮੁੱਲ ਬਿਆਨ ਨਹੀਂ ਕੀਤਾ ਜਾ ਸਕਦਾ । ਹੇ ਭਾਈ ! ਸਾਰੇ ਰਾਗਾਂ ਵਿਚ ਉਹ (ਹਰਿ-ਨਾਮ ਸਿਮਰਨ ਹੀ) ਚੰਗਾ (ਉੱਦਮ) ਹੈ, ਕਿਉਂਕਿ ਉਸ (ਸਿਮਰਨ) ਦੀ ਰਾਹੀਂ (ਹੀ ਪਰਮਾਤਮਾ ਮਨੁੱਖ ਦੇ) ਮਨ ਵਿਚ ਆ ਕੇ ਵੱਸਦਾ ਹੈ । ਪਰਮਾਤਮਾ (ਦਾ ਮਿਲਾਪ) ਰਾਗ (ਦੀ ਕੈਦ) ਤੋਂ ਪਰੇ ਹੈ, ਨਾਦ (ਦੀ ਕੈਦ) ਤੋਂ ਪਰੇ ਹੈ । ਇਹਨਾਂ (ਰਾਗਾਂ ਨਾਦਾਂ) ਦੀ ਰਾਹੀਂ (ਪਰਮਾਤਮਾ ਦੀ) ਰਜ਼ਾ ਨੂੰ ਸਮਝਿਆ ਨਹੀਂ ਜਾ ਸਕਦਾ ।

ਹੇ ਨਾਨਕ ! (ਜਿਹੜਾ ਜਿਹੜਾ ਮਨੁੱਖ ਪਰਮਾਤਮਾ ਦੀ) ਰਜ਼ਾ ਨੂੰ ਸਮਝ ਲੈਂਦਾ ਹੈ ਉਹਨਾਂ ਵਾਸਤੇ (ਰਾਗ ਭੀ) ਸਹਾਈ ਹੋ ਸਕਦਾ ਹੈ (ਉਂਞ ਨਿਰੇ ਰਾਗ ਹੀ ਆਤਮਕ ਜੀਵਨ ਦੇ ਰਸਤੇ ਵਿਚ ਸਹਾਈ ਨਹੀਂ ਹਨ) ।

ਹੇ ਭਾਈ ! ਗੁਰੂ ਪਾਸੋਂ ਇਹ ਸਮਝ ਪੈਂਦੀ ਹੈ ਕਿ ਸਭ ਕੁਝ ਉਸ ਪਰਮਾਤਮਾ ਤੋਂ ਹੀ ਹੋ ਰਿਹਾ ਹੈ, ਜਿਵੇਂ ਉਸ ਦੀ ਰਜ਼ਾ ਹੈ, (ਤਿਵੇਂ ਹੀ ਸਭ ਕੁਝ ਹੋ ਰਿਹਾ ਹੈ) ।੨੪।

**ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥ ਗੁਰਮਤੀ ਨਾਮੁ ਨਿਰਮਲੋੁ ਨਿਰਮਲ ਨਾਮੁ ਧਿਆਇ ॥ ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥ ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥ ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ ਜਿਨ ਧੁਰਿ ਮਸਤਕਿ ਭਾਗੁ ਲਿਖਾਇ ॥੨੫॥ (ਪੰਨਾ ੧੪੨੪)**

**ਪਦ ਅਰਥ**:— ਅੰਮ੍ਰਿਤ ਨਾਮੁ—ਆਤਮਕ ਜੀਵਨ ਵਾਲਾ ਹਰਿ-ਨਾਮ । ਕਹੈ—ਜਪਦਾ ਹੈ, ਉਚਾਰਦਾ ਹੈ । ਕਹਾਇ—ਜਪਾਂਦਾ ਹੈ (ਹੋਰਨਾਂ ਤੋਂ) । ਨਿਰਮਲੋੁ—(ਅੱਖਰ 'ਲ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫ਼ਜ਼ ਹੈ 'ਨਿਰਮਲੁ', ਇਥੇ 'ਨਿਰਮਲੋ' ਪੜ੍ਹਨਾ ਹੈ) ਪਵਿੱਤਰ । ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਬਾਣੀ ਵਿਚ । ਤਤੁ—ਨਿਚੋੜ, ਅਸਲੀਅਤ । ਗੁਰਮੁਖਿ—ਗੁਰੂ ਦੀ ਸਰਨ ਪੈ ਕੇ । ਮਨਿ—ਮਨ ਵਿਚ । ਪਰਗਾਸਿਆ—ਖਿੜ ਪੈਂਦਾ ਹੈ । ਜੋਤਿ—ਜਿੰਦ । ਮੇਲਿਓਨੁ—ਉਸ (ਪ੍ਰਭੂ) ਨੇ ਮਿਲਾਇਆ ਹੈ । ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉੱਤੇ । ਭਾਗੁ—ਚੰਗੀ ਕਿਸਮਤ ।੨੫।

**ਅਰਥ**:— ਹੇ ਭਾਈ ! (ਪਰਮਾਤਮਾ ਦਾ) ਆਤਮਕ ਜੀਵਨ ਦੇਣ ਵਾਲਾ ਨਾਮ ਗੁਰੂ (ਦੇ ਹਿਰਦੇ) ਵਿਚ ਵੱਸਦਾ ਹੈ, (ਗੁਰੂ ਆਪ ਇਹ) ਅੰਮ੍ਰਿਤ-ਨਾਮ ਜਪਦਾ ਹੈ (ਅਤੇ ਹੋਰਨਾਂ ਪਾਸੋ) ਜਪਾਂਦਾ ਹੈ । ਗੁਰੂ ਦੀ ਮਤਿ ਉਤੇ ਤੁਰਿਆਂ ਹੀ (ਇਹ) ਪਵਿੱਤਰ ਨਾਮ (ਪ੍ਰਾਪਤ ਹੁੰਦਾ ਹੈ । ਗੁਰੂ ਦੀ ਮਤਿ ਉਤੇ ਤੁਰ ਕੇ ਹੀ ਮਨੁੱਖ ਇਹ) ਪਵਿੱਤਰ ਨਾਮ ਜਪ (ਸਕਦਾ ਹੈ) ।

ਹੇ ਭਾਈ ! (ਮਨੁੱਖਾ ਜੀਵਨ ਦਾ) ਤੱਤ (ਹਰਿ-ਨਾਮ ਗੁਰੂ ਦੀ) ਆਤਮਕ ਜੀਵਨ ਦੇਣ ਵਾਲੀ ਬਾਣੀ ਦੀ ਰਾਹੀਂ ਹੀ ਮਿਲਦਾ ਹੈ, ਗੁਰੂ ਦੀ ਸਰਨ ਪਿਆਂ ਹੀ (ਹਰਿ-ਨਾਮ ਮਨੁੱਖ ਦੇ) ਮਨ ਵਿਚ ਆ ਵੱਸਦਾ ਹੈ (ਜਿਸ ਮਨੁੱਖ ਦੇ ਅੰਦਰ ਹਰਿ-ਨਾਮ ਆ ਵੱਸਦਾ ਹੈ, ਉਸ ਦੇ) ਹਿਰਦੇ ਦਾ ਕੌਲ-ਫੁੱਲ ਖਿੜ ਪੈਂਦਾ ਹੈ, (ਉਸ ਦੀ) ਜਿੰਦ ਪਰਮਾਤਮਾ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ । ਪਰ, ਹੇ ਨਾਨਕ ! ਉਸ (ਪਰਮਾਤਮਾ) ਨੇ ਗੁਰੂ ਉਹਨਾਂ (ਮਨੁੱਖਾਂ) ਨੂੰ ਮਿਲਾਇਆ, ਜਿਨ੍ਹਾਂ ਦੇ ਮੱਥੇ ਉਤੇ (ਉਸ ਨੇ) ਧੁਰ ਦਰਗਾਹ ਤੋਂ (ਇਹ) ਚੰਗੀ ਕਿਸਮਤ ਲਿਖ ਦਿੱਤੀ ।੨੫।

**ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ ॥ ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ ॥ ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ ॥ ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ ॥ ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥੨੬॥ (ਪੰਨਾ ੧੪੨੪)**

**ਪਦ ਅਰਥ**:— ਮਨਮੁਖ ਅੰਦਰਿ—ਆਪਣੇ ਮਨ ਦੇ ਮੁਰੀਦ ਮਨੁੱਖ ਦੇ ਹਿਰਦੇ ਵਿਚ । ਅਗਿ—ਅੱਗ । ਜਾਇ—ਦੂਰ ਹੁੰਦੀ । ਕੂੜੁ—ਨਾਸਵੰਤ ਪਸਾਰਾ । ਕੂੜਿ—ਨਾਸਵੰਤ ਪਸਾਰੇ ਵਿਚ । ਰਹਿਆ ਲਪਟਾਇ—ਫਸਿਆ ਰਹਿੰਦਾ ਹੈ । ਅਨਦਿਨੁ—(ਅਨੁਦਿਨਜ਼) ਹਰ ਰੋਜ਼, ਹਰ ਵੇਲੇ । ਚਿੰਤਵੈ—ਸੋਚਦਾ ਰਹਿੰਦਾ ਹੈ । ਬਧਾ—ਬੱਝਾ ਹੋਇਆ । ਜਾਇ—(ਜਗਤ ਤੋਂ) ਤੁਰ ਪੈਂਦਾ ਹੈ । ਨ ਚੁਕਈ—ਨਹੀਂ ਮੁੱਕਦਾ । ਕਮਾਇ—ਕਰਦਾ ਰਹਿੰਦਾ ਹੈ । ਉਬਰੈ—ਬਚਦਾ ਹੈ । ਨਾਨਕ—ਹੇ ਨਾਨਕ ! ।੨੬।

**ਅਰਥ**:— ਹੇ ਭਾਈ ! ਆਪਣੇ ਮਨ ਦੇ ਮੁਰੀਦ ਮਨੁੱਖ ਦੇ ਹਿਰਦੇ ਵਿਚ ਤ੍ਰਿਸ਼ਨਾ ਦੀ (ਅੱਗ ਬਲਦੀ) ਰਹਿੰਦੀ, (ਉਸ ਦੇ ਅੰਦਰੋਂ ਮਾਇਆ ਦੀ) ਭੁੱਖ (ਕਦੇ) ਦੂਰ ਨਹੀਂ ਹੁੰਦੀ । ਹੇ ਭਾਈ ! (ਜਗਤ ਦਾ ਇਹ) ਮੋਹ ਨਾਸਵੰਤ

ਪਸਾਰਾ ਹੈ, (ਇਹ) ਪਰਵਾਰ (ਭੀ) ਨਾਸਵੰਤ ਪਸਾਰਾ ਹੈ, (ਪਰ ਮਨ ਦਾ ਮੁਰੀਦ ਮਨੁੱਖ ਇਸ) ਨਾਸਵੰਤ ਪਸਾਰੇ ਵਿਚ (ਸਦਾ) ਫਸਿਆ ਰਹਿੰਦਾ ਹੈ, ਹਰ ਵੇਲੇ (ਮਾਇਆ ਦੇ ਮੋਹ ਦੀਆਂ) ਸੋਚਾਂ ਸੋਚਦਾ ਰਹਿੰਦਾ ਹੈ, ਸੋਚਾਂ ਵਿਚ ਬੱਝਾ ਹੋਇਆ (ਹੀ ਜਗਤ ਤੋਂ) ਤੁਰ ਪੈਂਦਾ ਹੈ, ਹਉਮੈ ਦੇ ਆਸਰੇ ਹੀ (ਸਾਰੇ) ਕੰਮ ਕਰਦਾ ਰਹਿੰਦਾ ਹੈ (ਤਾਹੀਏਂ ਉਸ ਦਾ) ਜਨਮ ਮਰਣ ਦਾ ਗੇੜ (ਕਦੇ) ਮੁੱਕਦਾ ਨਹੀਂ । ਪਰ, ਹੇ ਨਾਨਕ ! ਗੁਰੂ ਦੀ ਸਰਨ ਪੈ ਕੇ (ਉਹ ਮਨਮੁਖ ਭੀ ਮੋਹ ਦੇ ਜਾਲ ਵਿਚੋਂ) ਬਚ ਨਿਕਲਦਾ ਹੈ, ਗੁਰੂ (ਇਸ ਮੋਹ-ਜਾਲ ਤੋਂ) ਛੁਡਾ ਲੈਂਦਾ ਹੈ ।੨੬।

**ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥ ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥ ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ ॥ ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥ ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥ ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ ॥ ਜਮਕੰਕਰ ਮਾਰਿ ਬਿਦਾਰਿਅਨੁ ਹਰਿ ਦਰਗਹ ਲਏ ਛਡਾਇ ॥ ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥੨੭॥ (ਪੰਨਾ ੧੪੨੪)**

**ਪਦ ਅਰਥ**:— ਸਤਿਗੁਰ ਭਾਇ—ਗੁਰੂ ਦੇ ਪਿਆਰ ਵਿਚ (ਟਿਕ ਕੇ) । ਸੇਵਦੇ—ਸਰਨ ਪੈਂਦੇ ਹਨ । ਭਉਜਲੁ—ਸੰਸਾਰ-ਸਮੁੰਦਰ । ਬੋਹਿਥੁ—ਜਹਾਜ਼ । ਨਾਮਿ—ਨਾਮ ਦੀ ਰਾਹੀਂ । ਤਰਾਇ—ਪਾਰ ਲੰਘਾ ਲੈਂਦਾ ਹੈ । ਗੁਰਸਿਖੀ—ਗੁਰੂ ਦੇ ਸਿੱਖਾਂ ਨੇ । ਭਾਣਾ—ਰਜ਼ਾ, ਮਰਜ਼ੀ । ਹਰਿ—ਹੇ ਹਰੀ ! ਗਤਿ—ਉੱਚੀ ਆਤਮਕ ਅਵਸਥਾ । ਪਾਂਹਿ—ਅਸੀ ਹਾਸਲ ਕਰ ਸਕੀਏ । ਧੁਰਿ—ਧੁਰ ਦਰਗਾਹ ਤੋਂ । ਮਸਤਕਿ—ਮੱਥੇ ਉੱਤੇ । ਗੁਰ ਮਿਲਿਆ—ਗੁਰੂ ਨੂੰ ਮਿਲ ਪਿਆ । ਕੰਕਰ—(ਕਿਙ਼ਕਰ) ਦਾਸ, ਸੇਵਕ । ਜਮ ਕੰਕਰ—ਜਮ ਦੇ ਦਾਸ ਜਮਦੂਤ (ਬਹੁ-ਵਚਨ) । ਮਾਰਿ—ਮਾਰ ਕੇ । ਬਿਦਾਰਿਅਨੁ—ਉਸ ਗੁਰੂ ਨੇ ਮੁਕਾ ਦਿੱਤੇ । ਨੋ—ਨੂੰ । ਤੁਠਾ—ਪ੍ਰਸੰਨ ।੨੭।

**ਅਰਥ**:— ਹੇ ਭਾਈ ! ਗੁਰੂ ਮਹਾਪੁਰਖ ਸਾਧ ਸੰਗਤਿ ਵਿਚ ਗੁਰੂ ਦੇ ਪਿਆਰ ਵਿਚ ਟਿਕ ਕੇ ਪਰਮਾਤਮਾ ਦਾ ਸਿਮਰਨ ਕਰਦਾ ਰਹਿੰਦਾ ਹੈ । (ਜਿਹੜੇ ਮਨੁੱਖ) ਸਾਧ ਸੰਗਤਿ ਵਿਚ ਆ ਕੇ ਗੁਰੂ ਦੀ ਸਰਨ ਪੈਂਦੇ ਹਨ, ਗੁਰੂ ਉਹਨਾਂ ਨੂੰ ਪਰਮਾਤਮਾ ਵਿਚ ਜੋੜ ਦੇਂਦਾ ਹੈ ਪਰਮਾਤਮਾ ਨਾਲ ਮਿਲਾ ਦੇਂਦਾ ਹੈ । (ਹੇ ਭਾਈ ! ਉਂਞ ਤਾਂ) ਇਹ ਜਗਤ ਇਹ ਸੰਸਾਰ ਇਕ ਭਿਆਨਕ ਸਮੁੰਦਰ ਹੈ, ਪਰ ਗੁਰੂ-ਜਹਾਜ਼ (ਸਰਨ ਆਏ ਜੀਵਾਂ ਨੂੰ) ਹਰਿ-ਨਾਮ ਵਿਚ (ਜੋੜ ਕੇ ਇਸ ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ । (ਜਿਨ੍ਹਾਂ) ਗੁਰਸਿੱਖਾਂ ਨੇ (ਗੁਰੂ ਦਾ) ਹੁਕਮ ਮੰਨ ਲਿਆ, ਪੂਰਾ ਗੁਰੂ (ਉਹਨਾਂ ਨੂੰ ਸੰਸਾਰ-ਸਮੁੰਦਰ ਤੋਂ) ਪਾਰ ਲੰਘਾਂਦਾ ਹੈ ।

ਹੇ ਹਰੀ ! ਅਸਾਂ ਜੀਵਾਂ ਨੂੰ ਗੁਰਸਿੱਖਾਂ ਦੇ ਚਰਨਾਂ ਦੀ ਧੂੜ ਬਖ਼ਸ਼, ਤਾ ਕਿ ਅਸੀ ਵਿਕਾਰੀ ਜੀਵ ਭੀ ਉੱਚੀ ਆਤਮਕ ਅਵਸਥਾ ਪ੍ਰਾਪਤ ਕਰ ਸਕੀਏ ।

ਹੇ ਨਾਨਕ ! ਧੁਰ ਦਰਗਾਹ ਤੋਂ ਹਰੀ-ਪ੍ਰਭੂ ਦਾ ਲਿਖਿਆ ਲੇਖ (ਜਿਸ ਮਨੁੱਖ ਦੇ) ਮੱਥੇ ਉੱਤੇ ਉੱਘੜ ਪੈਂਦਾ ਹੈ ਉਹ ਮਨੁੱਖ ਗੁਰੂ ਨੂੰ ਆ ਮਿਲਦਾ ਹੈ । ਉਸ (ਗੁਰੂ) ਨੇ (ਸਾਰੇ) ਜਮਦੂਤ ਮਾਰ ਕੇ ਮੁਕਾ ਦਿੱਤੇ । (ਗੁਰੂ ਉਸ ਨੂੰ) ਪਰਮਾਤਮਾ ਦੀ ਦਰਗਾਹ ਵਿਚ ਸੁਰਖ਼ਰੂ ਕਰਾ ਲੈਂਦਾ ਹੈ ।

ਹੇ ਭਾਈ ! ਗੁਰਸਿੱਖਾਂ ਨੂੰ (ਲੋਕ ਪਰਲੋਕ ਵਿਚ) ਆਦਰ-ਸਤਕਾਰ ਮਿਲਦਾ ਹੈ, ਪ੍ਰਭੂ ਉਹਨਾਂ ਉਤੇ ਪ੍ਰਸੰਨ ਹੋ ਕੇ (ਉਹਨਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ ।੨੭।

**ਗੁਰਿ ਪੂਰੈ ਹਰਿ ਨਾਮੁ ਦਿੜਾਇਆ ਜਿਨਿ ਵਿਚਹੁ ਭਰਮੁ ਚੁਕਾਇਆ ॥ ਰਾਮ ਨਾਮੁ ਹਰਿ ਕੀਰਤਿ ਗਾਇ ਕਰਿ ਚਾਨਣੁ ਮਗੁ ਦੇਖਾਇਆ ॥ ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥ ਗੁਰਮਤੀ ਜਮੁ ਜੋਹਿ ਨ ਸਕੈ ਸਚੈ ਨਾਇ ਸਮਾਇਆ ॥ ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥ ਜਨ ਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨੮॥**

**ਪਦ ਅਰਥ**:— ਗੁਰਿ ਪੂਰੈ—ਪੂਰੇ ਗੁਰੂ ਨੇ । ਦਿੜਾਇਆ—(ਹਿਰਦੇ ਵਿਚ) ਪੱਕਾ ਕਰ ਦਿੱਤਾ । ਜਿਨਿ—ਜਿਸ (ਗੁਰੂ) ਨੇ । ਵਿਚਹੁ—(ਜੀਵ ਦੇ) ਅੰਦਰੋਂ । ਭਰਮੁ—ਭਟਕਣਾ । ਚੁਕਾਇਆ—ਮੁਕਾ ਦਿੱਤਾ । ਕੀਰਤਿ—ਸਿਫ਼ਤਿ-ਸਾਲਾਹ । ਗਾਇ—(ਆਪ) ਗਾ ਕੇ । ਕਰਿ—ਪੈਦਾ ਕਰ ਕੇ । ਮਗੁ—ਰਸਤਾ । ਮਾਰਿ—ਮਾਰ ਕੇ । ਲਿਵ—ਸੁਰਤਿ । ਜੋਹਿ ਨ ਸਕੈ—ਤੱਕ ਨਹੀਂ ਸਕਦਾ । ਸਚੈ ਨਾਇ—ਸਦਾ ਕਾਇਮ ਰਹਿਣ ਵਾਲੇ ਹਰਿ-ਨਾਮ ਵਿਚ । ਸਭੁ—ਹਰ ਥਾਂ । ਆਪੇ—ਆਪ ਹੀ । ਵਰਤੈ—ਵਰਤਦਾ ਹੈ, ਮੌਜੂਦ ਹੈ । ਜੋ ਭਾਵੈ—ਜਿਹੜਾ ਜੀਵ ਉਸ ਨੂੰ ਚੰਗਾ ਲੱਗਦਾ ਹੈ । ਨਾਇ—ਨਾਮ ਵਿਚ । ਨਾਨਕੁ ਨਾਉ ਲਏ—ਨਾਨਕ ਹਰਿ-ਨਾਮ ਲੈਂਦਾ ਹੈ । ਤਾਂ—ਤਦੋਂ । ਜੀਵੈ—ਆਤਮਕ ਜੀਵਨ ਪ੍ਰਾਪਤ ਕਰਦਾ ਹੈ । ਮਰਿ ਜਾਇਆ—ਆਤਮਕ ਮੌਤ ਆਈ ਸਮਝਦਾ ਹੈ, ਮਰ ਜਾਂਦਾ ਹੈ ।੨੮।

**ਅਰਥ**:— ਹੇ ਭਾਈ ! (ਜਿਸ) ਪੂਰੇ ਗੁਰੂ ਨੇ (ਜੀਵ ਦੇ ਅੰਦਰ ਸਦਾ) ਪਰਮਾਤਮਾ ਦਾ ਨਾਮ ਪੱਕਾ ਕੀਤਾ ਹੈ, ਜਿਸ (ਪੂਰੇ ਗੁਰੂ) ਨੇ (ਜੀਵ ਦੇ) ਅੰਦਰੋਂ ਭਟਕਣਾ (ਸਦਾ) ਮੁਕਾਈ ਹੈ, (ਉਸ ਗੁਰੂ ਨੇ ਆਪ) ਪਰਮਾਤਮਾ ਦਾ ਨਾਮ (ਸਿਮਰ ਕੇ), ਪਰਮਾਤਮਾ ਦੀ ਸਿਫ਼ਤਿ-ਸਾਲਾਹ ਗਾ ਗਾ ਕੇ (ਸਰਨ ਆਏ ਮਨੁੱਖ ਦੇ ਹਿਰਦੇ ਵਿਚ ਆਤਮਕ ਜੀਵਨ ਦਾ) ਚਾਨਣ ਪੈਦਾ ਕਰ ਕੇ (ਉਸ ਨੂੰ ਆਤਮਕ ਜੀਵਨ ਦਾ ਸਹੀ) ਰਸਤਾ (ਸਦਾ) ਵਿਖਾਇਆ ਹੈ ।

ਹੇ ਭਾਈ ! (ਪੂਰੇ ਗੁਰੂ ਦੀ ਰਾਹੀਂ) ਹਉਮੈ ਦੂਰ ਕਰ ਕੇ (ਜਿਸ ਮਨੁੱਖ ਦੇ ਅੰਦਰ) ਇਕ ਪਰਮਾਤਮਾ ਦੀ ਲਗਨ ਲੱਗ ਗਈ, (ਉਸ ਨੇ ਆਪਣੇ) ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸਾ ਲਿਆ । ਗੁਰੂ ਦੀ ਮਤਿ ਉਤੇ ਤੁਰਨ ਦੇ ਕਾਰਨ ਜਮਰਾਜ ਭੀ (ਉਸ ਮਨੁੱਖ ਵੱਲ) ਤੱਕ ਨਹੀਂ ਸਕਦਾ, (ਉਹ ਮਨੁੱਖ) ਸਦਾ-ਥਿਰ ਹਰਿ-ਨਾਮ ਵਿਚ (ਸਦਾ) ਲੀਨ ਰਹਿੰਦਾ ਹੈ । (ਉਸਨੂੰ ਇਹ ਨਿਸ਼ਚਾ ਬਣ ਜਾਂਦਾ ਹੈ ਕਿ) ਹਰ ਥਾਂ ਕਰਤਾਰ ਆਪ ਹੀ ਆਪ ਮੌਜੂਦ ਹੈ, ਜਿਹੜਾ ਮਨੁੱਖ ਉਸ ਨੂੰ ਚੰਗਾ ਲੱਗ ਪੈਂਦਾ ਹੈ ਉਸ ਨੂੰ ਆਪਣੇ ਨਾਮ ਵਿਚ ਜੋੜ ਲੈਂਦਾ ਹੈ ।

ਹੇ ਭਾਈ ! ਦਾਸ ਨਾਨਕ (ਭੀ ਜਦੋਂ ਪਰਮਾਤਮਾ ਦਾ) ਨਾਮ ਜਪਦਾ ਹੈ ਤਦੋਂ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਭਾਈ ! ਪਰਮਾਤਮਾ ਦੇ ਨਾਮ ਤੋਂ ਬਿਨਾ ਤਾਂ ਜੀਵ ਇਕ ਖਿਨ ਵਿਚ ਹੀ ਆਤਮਕ ਮੌਤ ਸਹੇੜ ਲੈਂਦਾ ਹੈ ।੨੮।

**ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥ ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥੨੯॥ (ਪੰਨਾ ੧੪੨੪)**

**ਪਦ ਅਰਥ**:— ਭ੍ਰਮਿ—ਭਟਕਣਾ ਵਿਚ । ਭੂਲੇ—ਕੁਰਾਹੇ ਪਏ ਰਹਿੰਦੇ ਹਨ । ਸਾਕਤ—ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ । ਦੁਰਜਨ—ਦੁਰਾਚਾਰੀ ਮਨੁੱਖ, ਭੈੜੇ ਮਨੁੱਖ । ਅੰਤਰਿ—ਅੰਦਰ । ਗਵਾਇ—ਦੂਰ ਕਰ ਲੈਂਦਾ ਹੈ । ਮਿਲਿ—ਮਿਲ ਕੇ ।੨੯।

**ਅਰਥ**:— ਹੇ ਭਾਈ ! ਪਰਮਾਤਮਾ ਨਾਲੋਂ ਟੁੱਟੇ ਹੋਏ ਦੁਰਾਚਾਰੀ ਮਨੁੱਖਾਂ ਦੇ ਮਨ ਵਿਚ ਹਉਮੈ ਦਾ ਰੋਗ (ਸਦਾ ਟਿਕਿਆ ਰਹਿੰਦਾ ਹੈ), ਇਸ ਹਉਮੈ ਦੇ ਕਾਰਨ ਭਟਕਣਾ ਵਿਚ ਪੈ ਕੇ ਉਹ (ਜੀਵਨ ਦੇ) ਗ਼ਲਤ ਰਸਤੇ ਪਏ

ਰਹਿੰਦੇ ਹਨ । ਹੇ ਨਾਨਕ ! (ਸਾਕਤ ਮਨੁੱਖ ਭੀ) ਸੱਜਣ ਸਾਧੂ ਸਤਿਗੁਰੂ ਨੂੰ ਮਿਲ ਕੇ (ਹਉਮੈ ਦਾ ਇਹ) ਰੋਗ ਦੂਰ ਕਰ ਲੈਂਦਾ ਹੈ ।੨੯।

**ਗੁਰਮਤੀ ਹਰਿ ਹਰਿ ਬੋਲੇ ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥ ਗੁਰ ਸਤਿਗੁਰਿ ਨਾਮੁ ਦਿੜਾਇਆ ਮਨੁ ਅਨਤ ਨ ਕਾਹੂ ਡੋਲੇ ॥ ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ ॥੩੦॥ (ਪੰਨਾ ੧੪੨੪)**

**ਪਦ ਅਰਥ**:— ਗੁਰਮਤੀ—ਗੁਰੂ ਦੀ ਮਤਿ ਉਤੇ ਤੁਰ ਕੇ । ਬੋਲੇ—ਜਪਦੀ ਰਹਿੰਦੀ ਹੈ । ਪ੍ਰੇਮਿ—ਪ੍ਰੇਮ ਵਿਚ । ਕਸਾਈ—ਖਿੱਚੀ ਰਹਿੰਦੀ ਹੈ । ਹਰਿ ਰੰਗਿ—ਹਰੀ ਦੇ (ਪ੍ਰੇਮ-) ਰੰਗ ਵਿਚ । ਰਤੀ—ਰੰਗੀ ਹੋਈ । ਚੋਲੇ—(ਆਤਮਕ ਆਨੰਦ) ਮਾਣਦੀ ਹੈ । ਪੁਰਖੁ—ਖਸਮ । ਨ ਲਭਈ—ਨ ਲਭੈ, ਨਹੀਂ ਲੱਭਦਾ । ਟੋਲੇ—ਟੋਲਿ, ਟੋਲ ਕੇ, ਖੋਜ ਕੇ । ਸਤਿਗੁਰਿ—ਸਤਿਗੁਰੂ ਨੇ । ਦਿੜਾਇਆ—(ਹਿਰਦੇ ਵਿਚ) ਪੱਕਾ ਕਰ ਦਿੱਤਾ । ਅਨਤ—(ਅੰਯ) ਹੋਰ ਪਾਸੇ । ਅਨਤ ਕਾਹੂ—ਕਿਸੇ ਭੀ ਹੋਰ ਪਾਸੇ । ਗੁਲ ਗੋਲੇ—ਗੋਲਿਆਂ ਦੇ ਗੋਲਿਆਂ ਦਾ, ਦਾਸਾਂ ਦੇ ਦਾਸਾਂ ਦਾ ।੩੦।

**ਅਰਥ**:— ਹੇ ਭਾਈ ! (ਜਿਹੜੀ ਜੀਵ-ਇਸਤ੍ਰੀ) ਗੁਰੂ ਦੀ ਮਤਿ ਉੱਤੇ ਤੁਰ ਕੇ (ਸਦਾ) ਪਰਮਾਤਮਾ ਦਾ ਨਾਮ ਜਪਦੀ ਰਹਿੰਦੀ ਹੈ, ਉਹ ਦਿਨ ਰਾਤ ਪਰਮਾਤਮਾ ਦੇ ਪਿਆਰ ਵਿਚ ਖਿੱਚ ਪਾਂਦੀ ਰਹਿੰਦੀ ਹੈ, ਪਰਮਾਤਮਾ (ਦੇ ਨਾਮ) ਵਿਚ ਰੱਤੀ ਰਹਿੰਦੀ ਹੈ, ਉਹ ਪਰਮਾਤਮਾ ਦੇ (ਪ੍ਰੇਮ-) ਰੰਗ ਵਿਚ (ਆਤਮਕ ਆਨੰਦ) ਮਾਣਦੀ ਰਹਿੰਦੀ ਹੈ ।

ਹੇ ਭਾਈ ! ਮੈਂ ਸਾਰਾ ਸੰਸਾਰ ਭਾਲ ਕੇ ਵੇਖ ਲਿਆ ਹੈ, ਪਰਮਾਤਮਾ ਵਰਗਾ ਖਸਮ (ਕਿਸੇ ਹੋਰ ਥਾਂ) ਨਹੀਂ ਲੱਭਦਾ ।

ਹੇ ਭਾਈ ! ਗੁਰੂ ਸਤਿਗੁਰੂ ਨੇ (ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ) ਨਾਮ ਪੱਕਾ ਕਰ ਦਿੱਤਾ, (ਉਸ ਦਾ) ਮਨ ਕਿਸੇ ਭੀ ਹੋਰ ਪਾਸੇ ਨਹੀਂ ਡੋਲਦਾ । ਹੇ ਭਾਈ ! ਦਾਸ ਨਾਨਕ (ਭੀ) ਪਰਮਾਤਮਾ ਦਾ ਦਾਸ ਹੈ, ਗੁਰੂ ਸਤਿਗੁਰੂ ਦੇ ਦਾਸਾਂ ਦੇ ਦਾਸਾਂ ਦਾ ਦਾਸ ਹੈ ।੩੦।

**ੴ ਸਤਿਗੁਰ ਪ੍ਰਸਾਦਿ ॥**

**ਸਲੋਕ ਮਹਲਾ ੫**

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ ॥ ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ ॥੧॥ ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥ ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥ (ਪੰਨਾ ੧੪੨੫)**

**ਪਦ ਅਰਥ**:— ਰਤੇ—ਰੱਤੇ, (ਪ੍ਰੇਮ-ਰੰਗ ਵਿਚ) ਰੰਗੇ ਹੋਏ । ਸੇਈ—ਉਹ (ਮਨੁੱਖ) ਹੀ (ਬਹੁ-ਵਚਨ) । ਜਿ—ਜਿਹੜੇ (ਮਨੁੱਖ) । ਜਿਨੀ—ਜਿਨ੍ਹਾਂ ਨੇ । ਸਿਞਾਤਾ—ਡੂੰਘੀ ਸਾਂਝ ਪਾਈ ਹੋਈ ਹੈ । ਸਾਈ—ਸਾਈਂ, ਖਸਮ-ਪ੍ਰਭੂ । ਝੜਿ ਝੜਿ ਪਵਦੇ—ਮੁੜ ਮੁੜ ਝੜਦੇ ਹਨ । ਕਚੇ ਬਿਰਹੀ—ਕਮਜ਼ੋਰ ਪ੍ਰੀਤ ਵਾਲੇ । ਕਾਰਿ—ਕਾਰੀ, ਮੁਆਫ਼ਿਕ (ਵੇਖੋ, 'ਗੁਰ ਕੀ ਮਤਿ ਜੀਇ ਆਈ ਕਾਰਿ'—ਪੰਨਾ ੨੨੦) ।੧।

ਧਣੀ—ਮਾਲਕ-ਪ੍ਰਭੂ । ਵਿਹੂਣਾ—ਬਿਨਾ । ਪਾਟ—ਰੇਸ਼ਮ । ਪਟੰਬਰ—ਪਟ-ਅੰਬਰ, ਪੱਟ ਦੇ ਕੱਪੜੇ । ਭਾਹਿ—ਅੱਗ । ਸੇਤੀ—ਨਾਲ । ਭਾਹੀ ਸੇਤੀ—ਅੱਗ ਨਾਲ । ਜਾਲੇ—ਸਾੜ ਦਿੱਤੇ ਹਨ । ਲੁਡੰਦੜੀ—ਲੇਟਦੀ

। ਸੋਹਾਂ—ਮੈਂ ਸੋਹਣੀ ਲੱਗਦੀ ਹਾਂ । ਨਾਨਕ—ਹੇ ਨਾਨਕ ! ਸਹ ਨਾਲੇ—ਖਸਮ ਨਾਲ । ਤੈ ਨਾਲੇ—ਤੇਰੇ ਨਾਲ । ਤੈ ਸਹ ਨਾਲੇ—ਹੇ ਖਸਮ ! ਤੇਰੇ ਨਾਲ ।੨।

**ਅਰਥ**:— ਹੇ ਭਾਈ ! ਉਹ ਮਨੁੱਖ ਹੀ (ਪ੍ਰੇਮ ਰੰਗ ਵਿਚ) ਰੰਗੇ ਹੋਏ ਹਨ, ਜਿਹੜੇ (ਖਸਮ-ਪ੍ਰਭੂ ਦੀ ਯਾਦ ਵਲੋਂ ਕਦੇ ਭੀ) ਮੂੰਹ ਨਹੀਂ ਮੋੜਦੇ (ਕਦੇ ਭੀ ਪ੍ਰਭੂ ਦੀ ਯਾਦ ਨਹੀਂ ਭੁਲਾਂਦੇ), ਜਿਨ੍ਹਾਂ ਨੇ ਖਸਮ-ਪ੍ਰਭੂ ਨਾਲ ਡੂੰਘੀ ਸਾਂਝ ਪਾਈ ਹੋਈ ਹੈ । ਪਰ ਜਿਨ੍ਹਾਂ ਨੂੰ (ਪ੍ਰੇਮ ਦੀ ਦਵਾਈ) ਮੁਆਫ਼ਿਕ ਨਹੀਂ ਬੈਠਦੀ (ਠੀਕ ਅਸਰ ਨਹੀਂ ਕਰਦੀ,) ਉਹ ਕਮਜ਼ੋਰ ਪ੍ਰੇਮ ਵਾਲੇ ਮਨੁੱਖ (ਪ੍ਰਭੂ ਚਰਨਾਂ ਨਾਲੋਂ ਇਉਂ) ਮੁੜ ਮੁੜ ਟੁੱਟਦੇ ਹਨ (ਜਿਵੇਂ ਕਮਜ਼ੋਰ ਕੱਚੇ ਫਲ ਟਾਹਣੀ ਨਾਲੋਂ) ।੧।

ਹੇ ਨਾਨਕ ! (ਆਖ—ਹੇ ਭਾਈ !) (ਮੈਂ ਤਾਂ ਉਹ) ਰੇਸ਼ਮੀ ਕਪੜੇ (ਭੀ) ਅੱਗ ਨਾਲ ਸਾੜ ਦਿੱਤੇ ਹਨ (ਜਿਨ੍ਹਾਂ ਦੇ ਕਾਰਨ ਜੀਵਨ) ਖਸਮ-ਪ੍ਰਭੂ (ਦੀ ਯਾਦ) ਤੋਂ ਵਾਂਜਿਆ ਹੀ ਰਹੇ । ਹੇ ਖਸਮ-ਪ੍ਰਭੂ ! ਤੇਰੇ ਨਾਲ (ਤੇਰੇ ਚਰਨਾਂ ਵਿਚ ਰਹਿ ਕੇ) ਮੈਂ ਘੱਟੇ-ਮਿੱਟੀ ਵਿਚ ਲਿਬੜੀ ਹੋਈ ਭੀ (ਆਪਣੇ ਆਪ ਨੂੰ) ਸੋਹਣੀ ਲੱਗਦੀ ਹਾਂ ।੨।

**ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥ ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥੩॥ (ਪੰਨਾ ੧੪੨੫)**

**ਪਦ ਅਰਥ**:— ਕੈ ਸਬਦਿ—ਦੇ ਸ਼ਬਦ ਦੀ ਰਾਹੀਂ । ਅਰਾਧੀਐ—ਸਿਮਰਨਾ ਚਾਹੀਦਾ ਹੈ । ਨਾਮਿ—ਨਾਮ ਵਿਚ (ਜੁੜਿਆਂ), ਨਾਮ ਦੀ ਰਾਹੀਂ । ਰੰਗਿ—ਪ੍ਰੇਮ-ਰੰਗ ਦੀ ਰਾਹੀਂ । ਬੈਰਾਗੁ—ਵਿਕਾਰਾਂ ਵਲੋਂ ਉਪਰਾਮਤਾ । ਜੀਤੇ—ਜਿੱਤੇ ਜਾਂਦੇ ਹਨ, ਵੱਸ ਵਿਚ ਆ ਜਾਂਦੇ ਹਨ । ਪੰਚ ਬੈਰਾਈਆ—(ਕਾਮਾਦਿਕ) ਪੰਜੇ ਵੈਰੀ । ਸਫਲ—ਕਾਮਯਾਬ, ਕਾਰੀ । ਮਾਰੂ—ਮਾਰ-ਮੁਕਾਣ ਵਾਲੀ (ਦਵਾਈ) । ਰਾਗੁ—ਹੁਲਾਰਾ, ਪਿਆਰ ਦਾ ਹੁਲਾਰਾ (ਇਮੋਟੋਨਿ, ਡਇਏਲਨਿਗ) ।੩।

**ਅਰਥ**:— ਹੇ ਭਾਈ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ । (ਪ੍ਰਭੂ ਦੇ) ਨਾਮ ਦੀ ਬਰਕਤਿ ਨਾਲ, (ਪ੍ਰਭੂ ਦੇ ਪ੍ਰੇਮ-) ਰੰਗ ਦੀ ਬਰਕਤਿ ਨਾਲ (ਮਨ ਵਿਚ ਵਿਕਾਰਾਂ ਵਲੋਂ) ਉਪਰਾਮਤਾ (ਪੈਦਾ ਹੋ ਜਾਂਦੀ ਹੈ), (ਕਾਮਾਦਿਕ) ਪੰਜੇ ਵੈਰੀ ਵੱਸ ਵਿਚ ਆ ਜਾਂਦੇ ਹਨ । ਹੇ ਨਾਨਕ ! ਇਹ ਪ੍ਰੇਮ-ਹੁਲਾਰਾ (ਵਿਕਾਰ-ਰੋਗਾਂ ਨੂੰ) ਮਾਰ-ਮੁਕਾਣ ਵਾਲੀ ਕਾਰੀ ਦਵਾਈ ਹੈ ।੩।

**ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥ ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ॥੪॥ (ਪੰਨਾ ੧੪੨੫)**

**ਪਦ ਅਰਥ**:— ਜਾਂ—ਜਦੋਂ । ਮੂੰ—ਮੇਰਾ, ਮੇਰੇ ਵੱਲ । ਤ—ਤਦੋਂ, ਤਾਂ । ਲਖ—ਲੱਖਾਂ ਹੀ (ਮੇਰੇ ਵੱਲ) । ਤਉ—ਤੇਰੀ । ਜਿਤੀ—ਜਿਤਨੀ ਭੀ । ਤਉ ਜਿਤੀ—ਤੇਰੀ ਜਿਤਨੀ ਭੀ (ਸ੍ਰਿਸ਼ਟੀ ਹੈ) । ਦਰਿ—(ਤੇਰੇ) ਦਰ ਤੇ । ਕਿਤੜੇ—ਕਿਤਨੇ ਹੀ, ਅਨੇਕਾਂ, ਇਹ ਸਾਰੇ ਅਨੇਕਾਂ । ਪਿਨਣੇ—ਮੰਗਣ ਵਾਲੇ, ਮੰਗਤੇ । ਬਾਮਣੁ ਜਨੰਮੁ—(ਸਭ ਤੋਂ ਉੱਚਾ ਸਮਝਿਆ ਜਾਣ ਵਾਲਾ) ਬ੍ਰਾਹਮਣ (ਦੇ ਘਰ ਦਾ) ਜਨਮ (ਭੀ) । ਜਿਨਿ—ਜਿਸ (ਪਰਮਾਤਮਾ) ਨੇ । ਕੀਤੋ—ਪੈਦਾ ਕੀਤਾ ਹੈ । ਸੋ—ਉਹ (ਪਰਮਾਤਮਾ) ।੪।

**ਅਰਥ**:— ਹੇ ਪ੍ਰਭੂ ! ਜਦੋਂ ਇਕ ਤੂੰ ਮੇਰੇ ਵੱਲ ਹੈਂ, ਤਦੋਂ (ਤੇਰੇ ਪੈਦਾ ਕੀਤੇ ਲੱਖਾਂ ਹੀ (ਜੀਵ ਮੇਰੇ ਵੱਲ ਹੋ ਜਾਂਦੇ ਹਨ) । (ਇਹ) ਤੇਰੀ ਜਿਤਨੀ ਭੀ (ਪੈਦਾ ਕੀਤੀ ਹੋਈ ਸ੍ਰਿਸ਼ਟੀ ਹੈ, ਤੇਰੇ) ਦਰ ਤੇ (ਇਹ ਸਾਰੇ) ਅਨੇਕਾਂ ਹੀ ਮੰਗਤੇ ਹਨ ।

ਹੇ ਭਾਈ ! ਜਿਸ ਪਰਮਾਤਮਾ ਨੇ ਪੈਦਾ ਕੀਤਾ ਹੈ, ਜੇ ਉਹ ਭੁੱਲਿਆ ਰਹੇ, ਤਾਂ (ਸਭ ਤੋਂ ਉੱਚਾ ਸਮਝਿਆ ਜਾਣ ਵਾਲਾ) ਬ੍ਰਾਹਮਣ (ਦੇ ਘਰ ਦਾ) ਜਨਮ (ਭੀ) ਵਿਅਰਥ ਚਲਾ ਗਿਆ ।੪।

**ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥ ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥੫॥ (ਪੰਨਾ ੧੪੨੫)**

**ਪਦ ਅਰਥ**:— ਸੋਰਠਿ—ਇਕ ਰਾਗਣੀ ।

ਸੋ ਰਸੁ—ਉਹ (ਨਾਮ-) ਰਸ । ਪੀਜੀਐ—ਪੀਣਾ ਚਾਹੀਦਾ ਹੈ । ਕਬਹੂ—ਕਦੇ ਭੀ । ਫੀਕਾ—ਬੇ-ਸੁਆਦਾ । ਗਾਈਅਹਿ—ਗਾਏ ਜਾਣੇ ਚਾਹੀਦੇ ਹਨ । ਸੋਇ—ਸੋਭਾ । ਨਿਰਮਲ ਸੋਇ—ਬੇ-ਦਾਗ਼ ਸੋਭਾ ।੫।

**ਅਰਥ**:— ਹੇ ਭਾਈ ! ਉਹ (ਹਰਿ-ਨਾਮ-) ਰਸ ਪੀਂਦੇ ਰਹਿਣਾ ਚਾਹੀਦਾ ਹੈ, ਜੋ ਕਦੇ ਭੀ ਬੇ-ਸੁਆਦਾ ਨਹੀਂ ਹੁੰਦਾ । ਹੇ ਨਾਨਕ ! ਪਰਮਾਤਮਾ ਦੇ ਨਾਮ ਦੇ ਗੁਣ (ਸਦਾ) ਗਾਏ ਜਾਣੇ ਚਾਹੀਦੇ ਹਨ (ਇਸ ਤਰ੍ਹਾਂ ਪਰਮਾਤਮਾ ਦੀ) ਹਜ਼ੂਰੀ ਵਿਚ ਬੇ-ਦਾਗ਼ ਸੋਭਾ (ਮਿਲਦੀ ਹੈ) ।੫।

**ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥ ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ ॥ ਏਕਾ ਟੇਕ ਅਗੰਮ ਮਨਿ ਤਨਿ ਪ੍ਰਭੁ ਧਾਰਈ ॥ ਲਗਾ ਰੰਗੁ ਅਪਾਰੁ ਕੋ ਨ ਉਤਾਰਈ ॥ ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖ ਸਾਰਈ ॥ ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥੬॥ (ਪੰਨਾ ੧੪੨੫)**

**ਪਦ ਅਰਥ**:— ਪ੍ਰਭਿ—ਪ੍ਰਭੂ ਨੇ । ਨ ਮਾਰਈ—ਨ ਮਾਰੈ, ਨਹੀਂ ਮਾਰਦਾ, ਨਹੀਂ ਮਾਰ ਸਕਦਾ । ਨਿਧਾਨੁ—ਖ਼ਜ਼ਾਨਾ । ਸਾਰਈ—ਸਾਰੈ, ਸੰਭਾਲਦਾ ਹੈ, ਹਿਰਦੇ ਵਿਚ ਵਸਾਈ ਰੱਖਦਾ ਹੈ । ਅਗੰਮ—ਅਪਹੁੰਚ । ਟੇਕ ਅਗੰਮ—ਅਪਹੁੰਚ ਪ੍ਰਭੂ ਦਾ ਆਸਰਾ । ਮਨਿ—ਮਨ ਵਿਚ । ਤਨਿ—ਤਨ ਵਿਚ । ਧਾਰਈ—ਧਾਰੈ, ਵਸਾਂਦਾ ਹੈ, ਵਸਾਈ ਰੱਖਦਾ ਹੈ । ਰੰਗੁ—ਪ੍ਰੇਮ-ਰੰਗ । ਅਪਾਰ—ਕਦੇ ਨਾਹ ਮੁੱਕਣ ਵਾਲਾ (ਅ-ਪਾਰੁ) । ਕੋ—ਕੋਈ ਜੀਵ । ਨ ਉਤਾਰਈ—ਨ ਉਤਾਰੈ, ਦੂਰ ਨਹੀਂ ਕਰ ਸਕਦਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਗਾਇ—ਗਾਂਦਾ ਹੈ । ਸਹਜਿ—ਆਤਮਕ ਅਡੋਲਤਾ ਵਿਚ । ਸਾਰਈ—ਸਾਰੈ, ਸੰਭਾਲਦਾ ਹੈ, ਮਾਣਦਾ ਹੈ । ਰਿਦੈ—ਹਿਰਦੇ ਵਿਚ । ਉਰਿ—ਹਿਰਦੇ ਵਿਚ । ਹਾਰਈ—ਧਾਰਈ, ਧਾਰੈ, ਟਿਕਾਈ ਰੱਖਦਾ ਹੈ ।੬।

**ਅਰਥ**:— ਹੇ ਭਾਈ ! ਜਿਨ੍ਹਾਂ (ਮਨੁੱਖਾਂ) ਦੀ ਪ੍ਰਭੂ ਨੇ ਆਪ ਰੱਖਿਆ ਕੀਤੀ, ਉਹਨਾਂ ਨੂੰ ਕੋਈ ਮਾਰ ਨਹੀਂ ਸਕਦਾ । ਹੇ ਭਾਈ ! (ਜਿਸ ਮਨੁੱਖ ਦੇ) ਹਿਰਦੇ ਵਿਚ ਪਰਮਾਤਮਾ ਦਾ ਨਾਮ ਖ਼ਜ਼ਾਨਾ ਵੱਸ ਰਿਹਾ ਹੈ, ਉਹ ਸਦਾ ਪਰਮਾਤਮਾ ਦੇ ਗੁਣ ਚੇਤੇ ਕਰਦਾ ਰਹਿੰਦਾ ਹੈ । ਜਿਸ ਨੂੰ ਇਕ ਅਪਹੁੰਚ ਪ੍ਰਭੂ ਦਾ (ਸਦਾ) ਆਸਰਾ ਹੈ, ਉਹ ਆਪਣੇ ਮਨ ਵਿਚ ਤਨ ਵਿਚ ਪ੍ਰਭੂ ਨੂੰ ਵਸਾਈ ਰੱਖਦਾ ਹੈ । (ਜਿਸ ਦੇ ਹਿਰਦੇ ਵਿਚ) ਕਦੇ ਨਾਹ ਮੁੱਕਣ ਵਾਲਾ ਪ੍ਰਭੂ-ਪ੍ਰੇਮ ਬਣ ਜਾਂਦਾ ਹੈ, ਉਸ ਪ੍ਰੇਮ-ਰੰਗ ਨੂੰ ਕੋਈ ਉਤਾਰ ਨਹੀਂ ਸਕਦਾ ।

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ, ਅਤੇ ਆਤਮਕ ਅਡੋਲਤਾ ਵਿਚ (ਟਿਕ ਕੇ ਆਤਮਕ) ਅਨੰਦ ਮਾਣਦਾ ਰਹਿੰਦਾ ਹੈ । ਹੇ ਨਾਨਕ ! (ਗੁਰੂ ਨੇ ਸਨਮੁਖ ਰਹਿਣ ਵਾਲਾ ਮਨੁੱਖ) ਪਰਮਾਤਮਾ ਦਾ ਨਾਮ-ਖ਼ਜ਼ਾਨਾ ਆਪਣੇ ਹਿਰਦੇ ਵਿਚ (ਇਉਂ) ਟਿਕਾਈ ਰੱਖਦਾ ਹੈ (ਜਿਵੇਂ ਹਾਰ ਗਲ ਵਿਚ ਪਾ ਰੱਖੀਦਾ ਹੈ) ।੬।

**ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ ॥ ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ ॥ ਜਨ ਦੇਹੁ ਮਤੀ ਉਪਦੇਸੁ ਵਿਚਹੁ ਭਰਮੁ ਜਾਇ ॥ ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ ॥ ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ ॥ ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ ॥੭॥ (ਪੰਨਾ ੧੪੨੫)**

**ਪਦ ਅਰਥ**:— ਕਰੇ—(ਜਿਹੜਾ ਕੰਮ ਪਰਮਾਤਮਾ) ਕਰਦਾ ਹੈ । ਸੁ—ਉਸ (ਕੰਮ) ਨੂੰ । ਮਾਨਿ—ਮੰਨ, ਸਮਝ । ਦੁਯੀ—ਦੂਜੀ, ਹੋਰ ਹੋਰ । ਗਣਤ—ਚਿੰਤਾ । ਲਾਹਿ—ਦੂਰ ਕਰ । ਨਦਰਿ—ਮਿਹਰ ਦੀ ਨਿਗਾਹ ਨਾਲ । ਨਿਹਾਲਿ—ਵੇਖ ਕੇ, ਤੱਕ ਕੇ । ਆਪੇ—ਆਪ ਹੀ । ਲੈਹੁ ਲਾਇ—(ਆਪਣੇ ਚਰਨਾਂ ਵਿਚ) ਜੋੜ ਲੈ । ਮਤੀ—ਮਤਿ, ਅਕਲ । ਉਪਦੇਸੁ—ਸਿੱਖਿਆ । ਵਿਚਹੁ—(ਸੇਵਕ ਦੇ) ਅੰਦਰੋਂ । ਭਰਮੁ—ਭਟਕਣਾ । ਜਾਇ—ਦੂਰ ਹੋ ਜਾਏ । ਧੁਰਿ—ਧੁਰ ਦਰਗਾਹ ਤੋਂ । ਸੋਈ—ਉਹ (ਲਿਖਿਆ ਲੇਖ) ਹੀ । ਸਭ—ਸਾਰੀ ਲੁਕਾਈ । ਤਿਸ ਦੈ—(ਸੰਬੰਧਕ 'ਦੈ' ਦੇ ਕਾਰਨ ਲਫ਼ਜ਼ 'ਤਿਸੁ' ਦਾ ੁ ਉੱਡ ਗਿਆ ਹੈ) । ਤਿਸ ਦੈ ਵਸਿ—ਉਸ (ਪਰਮਾਤਮਾ) ਦੇ ਵੱਸ ਵਿਚ । ਜਾਇ—ਥਾਂ । ਭਏ—ਹੋ ਜਾਂਦੇ ਹਨ । ਮਨਿ—ਮੰਨਿ, ਮੰਨ ਕੇ । ਰਜਾਇ—ਰਜ਼ਾ, ਭਾਣਾ, ਹੁਕਮ ।੭।

**ਅਰਥ**:— ਹੇ ਭਾਈ ! (ਜਿਹੜਾ ਕੰਮ ਪਰਮਾਤਮਾ) ਕਰਦਾ ਹੈ, ਉਸ (ਕੰਮ) ਨੂੰ ਚੰਗਾ ਸਮਝ, (ਅਤੇ ਆਪਣੇ ਅੰਦਰੋਂ) ਹੋਰ ਹੋਰ ਚਿੰਤਾ-ਫ਼ਿਕਰ ਦੂਰ ਕਰ ।

ਹੇ ਪ੍ਰਭੂ ! ਤੂੰ ਆਪਣੀ ਮਿਹਰ ਦੀ ਨਿਗਾਹ ਨਾਲ ਤੱਕ, ਆਪ ਹੀ (ਆਪਣੇ ਸੇਵਕ ਨੂੰ ਆਪਣੇ ਚਰਨਾਂ ਵਿਚ) ਜੋੜੀ ਰੱਖ । (ਆਪਣੇ) ਸੇਵਕ ਨੂੰ (ਉਹ) ਅਕਲ ਦੇਹ (ਉਹ) ਸਿੱਖਿਆ ਦੇਹ (ਜਿਸ ਦੀ ਰਾਹੀਂ ਇਸ ਦੇ) ਅੰਦਰੋਂ ਭਟਕਣਾ ਦੂਰ ਹੋ ਜਾਏ ।

ਹੇ ਭਾਈ ! (ਜੀਵਾਂ ਦੇ ਕੀਤੇ ਕਰਮਾਂ ਅਨੁਸਾਰ) ਧੁਰ ਦਰਗਾਹ ਤੋਂ ਜਿਹੜਾ ਲੇਖ (ਇਹਨਾਂ ਦੇ ਮੱਥੇ ਉੱਥੇ) ਲਿਖਿਆ ਜਾਂਦਾ ਹੈ, ਸਾਰੀ ਲੁਕਾਈ (ਉਸ ਲੇਖ ਅਨੁਸਾਰ ਹੀ ਹਰੇਕ) ਕਾਰ ਕਰਦੀ ਹੈ (ਕਿਉਂਕਿ) ਹਰੇਕ ਕਾਰ ਉਸ (ਪਰਮਾਤਮਾ) ਦੇ ਵੱਸ ਵਿਚ ਹੈ; (ਉਸ ਤੋਂ ਬਿਨਾ ਜੀਵਾਂ ਵਾਸਤੇ) ਕੋਈ ਹੋਰ ਥਾਂ (ਆਸਰਾ) ਨਹੀਂ ਹੈ ।

ਹੇ ਨਾਨਕ ! ਪਰਮਾਤਮਾ ਦੀ ਰਜ਼ਾ ਨੂੰ ਮੰਨ ਕੇ (ਜੀਵ ਦੇ ਅੰਦਰ ਆਤਮਕ) ਸੁਖ ਆਨੰਦ ਬਣੇ ਰਹਿੰਦੇ ਹਨ ।੭।

**ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥ ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥੮॥ ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥ ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ ॥੯॥ ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥ ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥ (ਪੰਨਾ ੧੪੨੫)**

**ਪਦ ਅਰਥ**:— ਜਿਨਿ—ਜਿਸ (ਜਿਸ) ਨੇ । ਸੇਈ—ਉਹ (ਸਾਰੇ) ਹੀ । ਨਿਹਾਲ—ਪ੍ਰਸੰਨ-ਚਿੱਤ । ਕਾਰਜੁ—(ਹਰੇਕ) ਕੰਮ । ਆਵੈ ਰਾਸਿ—ਸਿਰੇ ਚੜ੍ਹ ਜਾਂਦਾ ਹੈ, ਸਫਲ ਹੋ ਜਾਂਦਾ ਹੈ ।੮।

ਕਰਦੇ ਹਾਇ ਹਾਇ—ਦੁਖੀ ਹੁੰਦੇ ਰਹਿੰਦੇ ਹਨ । ਮਥਨਿ—ਮਥਦੀਆਂ ਹਨ, ਰਿੜਕਦੀਆਂ ਹਨ । ਧ੍ਰਮਰਾਇ—ਧਰਮਰਾਜ ।੯।

ਧਿਆਇਨਿ—(ਬਹੁ-ਵਚਨ) ਧਿਆਉਂਦੇ ਹਨ । ਪਦਾਰਥੁ—ਕੀਮਤੀ ਚੀਜ਼ । ਜੀਤਿ—ਜਿੱਤ ਕੇ । ਚਵਹਿ—ਬੋਲਦੇ ਹਨ । ਐਸੇ—ਇਉਂ, ਇਸ ਤਰ੍ਹਾਂ । ਭਵਨੁ—ਜਗਤ, ਸੰਸਾਰ । ਪਨੀਤ—ਪਵਿੱਤਰ ।੧੦।

**ਅਰਥ**:— ਹੇ ਭਾਈ ! ਜਿਸ ਜਿਸ ਮਨੁੱਖ ਨੇ ਪੂਰੇ ਗੁਰੂ ਨੂੰ (ਗੁਰੂ ਦੇ ਉਪਦੇਸ਼ ਨੂੰ) ਚੇਤੇ ਰੱਖਿਆ, ਉਹ ਸਾਰੇ ਪ੍ਰਸੰਨ-ਚਿੱਤ ਹੋ ਗਏ । ਹੇ ਨਾਨਕ ! (ਗੁਰੂ ਦਾ ਉਪਦੇਸ਼ ਇਹ ਹੈ ਕਿ ਪਰਮਾਤਮਾ ਦਾ) ਨਾਮ ਸਿਮਰਨਾ ਚਾਹੀਦਾ ਹੈ (ਸਿਮਰਨ ਦੀ ਬਰਕਤਿ ਨਾਲ) ਜੀਵਨ-ਮਨੋਰਥ ਸਫਲ ਹੋ ਜਾਂਦਾ ਹੈ ।੮।

ਹੇ ਭਾਈ ! ਵਿਕਾਰੀ ਮਨੁੱਖ (ਵਿਕਾਰਾਂ ਦੇ) ਕੰਮ ਕਰਦੇ ਰਹਿੰਦੇ ਹਨ । ਹੇ ਨਾਨਕ ! (ਵਿਕਾਰੀਆਂ ਨੂੰ) ਧਰਮਰਾਜ (ਹਰ ਵੇਲੇ) ਇਉਂ ਦੁਖੀ ਕਰਦਾ ਰਹਿੰਦਾ ਹੈ ਜਿਵੇਂ ਮਧਾਣੀਆਂ (ਦੁੱਧ) ਰਿੜਕਦੀਆਂ ਹਨ ।੯।

ਹੇ ਭਾਈ ! ਜਿਹੜੇ ਭਲੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹ ਇਸ ਕੀਮਤੀ ਮਨੁੱਖਾ ਜੀਵਨ ਦੀ ਬਾਜ਼ੀ ਜਿੱਤ ਕੇ (ਜਾਂਦੇ ਹਨ) । ਹੇ ਨਾਨਕ ! ਜਿਹੜੇ ਮਨੁੱਖ (ਮਨੁੱਖਾ ਜੀਵਨ ਦਾ) ਮਨੋਰਥ (ਹਰਿ-ਨਾਮ) ਉਚਾਰਦੇ ਰਹਿੰਦੇ ਹਨ, ਉਹ ਜਗਤ ਨੂੰ ਭੀ ਪਵਿੱਤਰ ਕਰ ਦੇਂਦੇ ਹਨ ।੧੦।

**ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥ ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ ॥੧੧॥ ਸੁਤੜੇ ਸੁਖੀ ਸਵੰਨ੍ਹਿ ਜੋ ਰਤੇ ਸਹ ਆਪਣੈ ॥ ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨ੍ਹਿ ॥੧੨॥ ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥ ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ ॥ ੧੩ ॥ ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥ ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ ॥੧੪॥ (ਪੰਨਾ ੧੪੨੫)**

**ਪਦ ਅਰਥ**:— ਖੁਭੜੀ—ਭੈੜੀ ਤਰ੍ਹਾਂ ਖੁੱਭੀ ਰਹਿੰਦੀ ਹੈ । ਕੁਥਾਇ—ਕੋਝੇ ਥਾਂ ਵਿਚ । ਗਲਣਿ—ਜਿੱਲ੍ਹਣ । ਮੰਤ੍ਰ—ਉਪਦੇਸ਼, ਸਿੱਖਿਆ । ਕੁਮੰਤ੍ਰ—ਭੈੜੀ ਸਿੱਖਿਆ । ਕੁਮੰਤ੍ਰੀਆ—ਭੈੜੀ ਮਤਿ ਲੈਣ ਵਾਲੀ । ਸੇਈ—ਉਹ ਬੰਦੇ ਹੀ । ਉਬਰੇ—ਬਚਦੇ ਹਨ । ਜਿਨਾ ਮਥਾਹਿ—ਜਿਨ੍ਹਾਂ ਦੇ ਮੱਥੇ ਉੱਤੇ ।੧੧।

ਸੁਤੜੇ—ਪ੍ਰੇਮ-ਲਗਨ ਵਿਚ ਮਸਤ ਰਹਿਣ ਵਾਲੇ । ਸਵੰਨ੍ਹਿ—ਸੌਂਦੇ ਹਨ, ਜੀਵਨ ਬਿਤੀਤ ਕਰਦੇ ਹਨ । ਸਹੁ—ਸ਼ਹੁ, ਖਸਮ । ਸਹ ਆਪਣੈ—ਸ਼ਹੁ ਦੇ (ਪ੍ਰੇਮ-ਰੰਗ) ਵਿਚ । ਰਤੇ—ਰੰਗੇ ਹੋਏ । ਵਿਛੋਹਾ—ਵਿਛੋੜਾ । ਧਣੀ—ਮਾਲਕ-ਪ੍ਰਭੂ । ਸਉ—ਸਿਉਂ, ਨਾਲੋਂ । ਲਵੰਨ੍ਹਿ—ਲੌਂ ਲੌਂ ਕਰਦੇ ਰਹਿੰਦੇ ਹਨ ।੧੨।

ਅਸੰਖ—ਅਣਗਿਣਤ । ਕਾਰਣੇ—ਦੀ ਖ਼ਾਤਰ । ਸੇ—ਉਹ (ਬਹੁ-ਵਚਨ) । ਜਿ—ਜਿਹੜੇ ।੧੩।

ਮ੍ਰਿਗ ਤਿਸਨਾ—ਠਗ-ਨੀਰਾ । ਪੇਖਿ—ਵੇਖ ਕੇ । ਵੁਠੇ—ਜਦੋਂ ਆ ਵੱਸੇ, ਜਦੋਂ ਦਿੱਸ ਪਏ । ਨਗਰ ਗੰਧ੍ਰਬ—ਗੰਧਰਬ ਨਗਰ, ਹਰਿਚੰਦ ਦੀ ਨਗਰੀ, ਹਵਾਈ ਕਿਲ੍ਹਾ । ਸਚੁ—ਸਦਾ ਕਾਇਮ ਰਹਿਣ ਵਾਲਾ ਹਰਿ-ਨਾਮ । ਮਨਿ—ਮਨ ਵਿਚ । ਤਨਿ—ਤਨ ਵਿਚ । ਛਬ—ਸੁੰਦਰਤਾ, ਸੁਹਣੱਪ ।੪।

**ਅਰਥ**:— ਹੇ ਭਾਈ ! ਭੈੜੀ ਮਤਿ ਲੈਣ ਵਾਲੀ (ਜੀਵ-ਇਸਤ੍ਰੀ ਮਾਇਆ ਦੇ ਮੋਹ ਦੀ ਜਿਲ੍ਹਣ ਵਿਚ) ਕੋਝੇ ਥਾਂ ਵਿਚ ਬੁਰੇ ਹਾਲੇ ਖੁੱਭੀ ਰਹਿੰਦੀ ਹੈ, (ਪਰ ਇਹ) ਜਿਲ੍ਹਣ (ਉਸ ਨੂੰ) ਮਿੱਠੀ (ਭੀ ਲੱਗਦੀ ਹੈ) । ਹੇ ਨਾਨਕ ! ਉਹ ਮਨੁੱਖ ਹੀ (ਮਾਇਆ ਦੇ ਮੋਹ ਦੀ ਇਸ ਜਿਲ੍ਹਣ ਵਿਚੋਂ) ਬਚ ਨਿਕਲਦੇ ਹਨ, ਜਿਨ੍ਹਾਂ ਦੇ ਮੱਥੇ ਉਤੇ ਭਾਗ (ਜਾਗ ਪੈਂਦਾ ਹੈ) ।੧੧।

ਹੇ ਭਾਈ ! ਜਿਹੜੇ ਮਨੁੱਖ ਆਪਣੇ ਖਸਮ-ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਪ੍ਰੇਮ-ਲਗਨ ਵਿਚ ਮਸਤ ਰਹਿਣ ਵਾਲੇ ਉਹ ਮਨੁੱਖ ਆਨੰਦ ਨਾਲ ਜੀਵਨ ਬਿਤੀਤ ਕਰਦੇ ਹਨ । ਪਰ ਜਿਨ੍ਹਾਂ ਮਨੁੱਖਾਂ ਨੂੰ ਖਸਮ ਨਾਲੋਂ ਪ੍ਰੇਮ ਦਾ ਵਿਛੋੜਾ ਰਹਿੰਦਾ ਹੈ, ਉਹ (ਮਾਇਆ ਦੀ ਖ਼ਾਤਰ) ਅੱਠੇ ਪਹਰ (ਕਾਂ ਵਾਂਗ) ਲੌ ਲੌਂ ਕਰਦੇ ਰਹਿੰਦੇ ਹਨ ।੧੨।

ਹੇ ਭਾਈ ! ਨਾਸਵੰਤ ਮਾਇਆ ਦੀ ਖ਼ਾਤਰ ਅਣਗਿਣਤ ਜੀਵ (ਮੋਹ ਦੀ ਨੀਂਦ ਵਿਚ) ਸੁੱਤੇ ਰਹਿੰਦੇ ਹਨ । ਹੇ ਨਾਨਕ ! (ਮੋਹ ਦੀ ਇਸ ਨੀਂਦ ਵਿਚੋਂ ਸਿਰਫ਼) ਉਹ ਬੰਦੇ ਜਾਗਦੇ ਰਹਿੰਦੇ ਹਨ, ਜਿਹੜੇ (ਆਪਣੀ) ਜੀਭ ਨਾਲ ਪਰਮਾਤਮਾ ਦਾ ਨਾਮ ਜਪਦੇ ਰਹਿੰਦੇ ਹਨ ।੧੩।

ਹੇ ਭਾਈ ! (ਜਿਵੇਂ) ਠਗਨੀਰੇ ਨੂੰ ਵੇਖ ਕੇ (ਹਰਨ ਭੁੱਲ ਜਾਂਦੇ ਹਨ ਤੇ ਜਾਨ ਗੰਵਾ ਲੈਂਦੇ ਹਨ, ਤਿਵੇਂ ਮਾਇਆ ਦੀ) ਬਣੀ ਗੰਧਰਬ-ਨਗਰੀ ਨੂੰ ਵੇਖ ਕੇ (ਜੀਵ) ਕੁਰਾਹੇ ਪਏ ਰਹਿੰਦੇ ਹਨ । ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੇ ਸਦਾ-ਥਿਰ ਹਰਿ-ਨਾਮ ਸਿਮਰਿਆ, ਉਹਨਾਂ ਦੇ ਮਨ ਵਿਚ ਉਹਨਾਂ ਦੇ ਤਨ ਵਿਚ (ਆਤਮਕ ਜੀਵਨ ਦੀ) ਸੁੰਦਰਤਾ ਪੈਦਾ ਹੋ ਗਈ ।੧੪।

**ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥ ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥੧੫॥ ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ ॥ ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥੧੬॥ ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥ ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥੧੭॥ ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥ ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥੧੮॥ (ਪੰਨਾ ੧੪੨੬)**

**ਪਦ ਅਰਥ**:— ਪਤਿਤ—(ਵਿਕਾਰਾਂ ਵਿਚ) ਡਿੱਗੇ ਹੋਏ । ਪਤਿਤ ਉਧਾਰਣ—ਵਿਕਾਰੀਆਂ ਨੂੰ ਵਿਕਾਰਾਂ ਵਿਚੋਂ ਕੱਢਣ ਵਾਲਾ । ਸੰਮ੍ਰਥ—ਸਾਰੀਆਂ ਤਾਕਤਾਂ ਦਾ ਮਾਲਕ । ਅਪਾਰ—ਬੇਅੰਤ । ਜਿਸਹਿ—ਜਿਸ (ਮਨੁੱਖ) ਨੂੰ । ਉਧਾਰੇ—(ਵਿਕਾਰਾਂ ਤੋਂ) ਬਚਾਂਦਾ ਹੈ । ਸੋ—ਉਹ ਮਨੁੱਖ (ਇਕ-ਵਚਨ) ।੧੫।

ਛੋਡਿ—ਛੱਡ ਦੇਹ । ਦੂਜੀ ਕੁਵਾਟੜੀ—(ਪਰਮਾਤਮਾ ਦੀ ਯਾਦ ਤੋਂ ਬਿਨਾ) ਹੋਰ ਕੋਝਾ ਰਸਤਾ । ਸਉ—ਸਿਉਂ, ਨਾਲ । ਭਾਵ—ਪਿਆਰ । ਭਾਵੀਂ—ਪਿਆਰਾਂ ਵਿਚ । ਦੂਜੇ ਭਾਵੀਂ—(ਪਰਮਾਤਮਾ ਤੋਂ ਬਿਨਾ) ਹੋਰ ਪਿਆਰਾਂ ਵਿਚ (ਫਸਿਆਂ) । ਵਹਣਿ—ਵਹਣ ਵਿਚ । ਲੁੜ੍ਹੰਦੜੀ—ਰੁੜ੍ਹਦੀ । ਜਾਇ—ਜਾਂਦੀ ਹੈ ।੧੬।

ਤਿਹਟੜੇ—ਤਿ-ਹੱਟੜੇ, ਤਿੰਨ ਹੱਟਾਂ ਵਾਲੇ । ਤਿਹਟੜੇ ਬਾਜਾਰ—ਤਿੰਨ ਹੱਟਾਂ ਵਾਲੇ ਬਾਜ਼ਾਰਾਂ ਵਿਚ, ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਵਿਚ । ਕਰਨਿ—ਕਰਦੇ ਹਨ । ਸਉਦਾ—ਦੁਨੀਆ ਦਾ ਕਾਰ-ਵਿਹਾਰ । ਵਣਜਾਰਿਆ—ਜਗਤ ਵਿਚ ਵਣਜ ਕਰਨ ਆਏ ਜੀਵ । ਸਚੁ—ਸਦਾ-ਥਿਰ ਹਰਿ-ਨਾਮ । ਪਾਸਾਰ—ਪਸਾਰੀ ।੧੭।

ਪੰਥਾ—ਰਸਤਾ । ਪੰਥਾ ਪ੍ਰੇਮ—ਪ੍ਰੇਮ ਦਾ ਰਸਤਾ । ਜਾਣਈ—ਜਾਣੈ, ਜਾਣਦੀ (ਇਕ-ਵਚਨ) । ਗਵਾਰਿ—ਮੂਰਖ ਜੀਵ-ਇਸਤ੍ਰੀ । ਭੂਲੀ—ਸਹੀ ਜੀਵਨ-ਰਾਹ ਤੋਂ ਖੁੰਝੀ ਹੋਈ । ਬਿਸਰਾਇ ਕੈ—ਭੁਲਾ ਕੇ । ਨਰਕਿ—ਨਰਕ ਵਿਚ । ਨਰਕਿ ਅੰਧ੍ਯਾਰ—ਹਨੇਰੇ ਨਰਕ ਵਿਚ ।੧੮।

**ਅਰਥ**:— ਹੇ ਭਾਈ ! ਅਕਾਲ ਪੁਰਖ ਪਰਮਾਤਮਾ ਬੇਅੰਤ ਹੈ, ਸਭ ਤਾਕਤਾਂ ਦਾ ਮਾਲਕ ਹੈ, ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ ਹੈ । ਹੇ ਨਾਨਕ ! ਜਿਸ (ਜੀਵ) ਨੂੰ ਉਹ ਵਿਕਾਰਾਂ ਵਿਚੋਂ ਕੱਢਦਾ ਹੈ, ਉਹ ਉਸ ਸਿਰਜਣਹਾਰ ਕਰਤਾਰ ਨੂੰ ਸਿਮਰਨ ਲੱਗ ਪੈਂਦਾ ਹੈ ।੧੫।

ਹੇ ਭਾਈ ! ਸਿਰਫ਼ ਇਕ ਪਰਮਾਤਮਾ ਨਾਲ (ਆਪਣਾ) ਚਿੱਤ ਜੋੜੀ ਰੱਖ, (ਪ੍ਰਭੂ ਦੀ ਯਾਦ ਤੋਂ ਬਿਨਾ) ਮਾਇਆ ਦੇ ਮੋਹ ਵਾਲਾ ਕੋਝਾ ਰਸਤਾ ਛੱਡ ਦੇਹ । ਹੇ ਨਾਨਕ ! ਹੋਰ ਪਿਆਰਾਂ ਵਿਚ (ਫਸਿਆਂ), ਜੀਵ-ਇਸਤ੍ਰੀ (ਵਿਕਾਰਾਂ ਦੇ) ਵਹਣ ਵਿਚ ਰੁੜ੍ਹਦੀ ਜਾਂਦੀ ਹੈ ।੧੬।

ਹੇ ਭਾਈ ! (ਜਗਤ ਵਿਚ ਹਰਿ-ਨਾਮ ਦਾ) ਵਣਜ ਕਰਨ ਆਏ ਹੋਏ ਜੀਵ (ਆਮ ਤੌਰ ਤੇ) ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਹੇਠ ਹੀ ਦੁਨੀਆ ਦਾ ਕਾਰ-ਵਿਹਾਰ ਕਰਦੇ ਰਹਿੰਦੇ ਹਨ । ਅਸਲ ਵਪਾਰੀ ਉਹ ਹਨ ਜਿਨ੍ਹਾਂ ਨੇ (ਇਥੋਂ) ਸਦਾ-ਥਿਰ ਹਰਿ-ਨਾਮ (ਦਾ) ਸਉਦਾ ਲੱਦਿਆ ਹੈ ।੧੭।

ਹੇ ਭਾਈ ! ਜਿਹੜੀ ਜੀਵ-ਇਸਤ੍ਰੀ (ਪਰਮਾਤਮਾ ਦੇ) ਪ੍ਰੇਮ ਦਾ ਰਸਤਾ ਨਹੀਂ ਜਾਣਦੀ, ਉਹ ਮੂਰਖ ਇਸਤ੍ਰੀ ਜੀਵਨ ਦੇ ਸਹੀ ਰਾਹ ਤੋਂ ਖੁੰਝ ਕੇ ਭਟਕਦੀ ਫਿਰਦੀ ਹੈ । ਹੇ ਨਾਨਕ ! ਪਰਮਾਤਮਾ (ਦੀ ਯਾਦ) ਭੁਲਾ ਕੇ ਜੀਵ ਘੋਰ ਨਰਕ ਵਿਚ ਪਏ ਰਹਿੰਦੇ ਹਨ ।੧੮।

**ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥ ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥੧੯॥ ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ ॥ ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥੨੦॥ ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥ ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥੨੧॥ ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥ ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥੨੨॥ (ਪੰਨਾ ੧੪੨੬)**

**ਪਦ ਅਰਥ**:— ਮਨਹੁ—ਮਨ ਤੋਂ । ਵੀਸਰੈ—ਭੁੱਲਦੀ । ਮਾਂਗੈ—ਮੰਗਦਾ ਰਹਿੰਦਾ ਹੈ । ਦੰਮਾਂ ਦੰਮ—ਪੈਸੇ ਹੀ ਪੈਸੇ, ਧਨ ਹੀ ਧਨ । ਚਿਤਿ—ਚਿੱਤ ਵਿਚ । ਨ ਆਵਈ—ਨ ਆਵੈ, ਨਹੀਂ ਆਉਂਦਾ । ਕਰੰਮਿ—ਕਰਮ ਵਿਚ, ਭਾਗ ਵਿਚ, ਕਿਸਮਤ ਵਿਚ ।੧੯।

ਤਿਚਰੁ—ਉਤਨਾ ਚਿਰ । ਮੂਲਿ ਨ—ਬਿਲਕੁਲ ਨਹੀਂ । ਥੁੜੀਂਦੋ—ਥੁੜਦਾ, ਮੁੱਕਦਾ । ਜਿਚਰੁ—ਜਿਤਨਾ ਚਿਰ । ਸਬਦੁ—ਪਰਮਾਤਮਾ ਦੀ ਸਿਫ਼ਤਿ-ਸਾਲਾਹ । ਅਖੁਟੁ—ਕਦੇ ਨਾਹ ਮੁੱਕਣ ਵਾਲਾ (ਧਨ) । ਬਾਬਾ—ਹੇ ਭਾਈ ! ਖਾਹਿ—ਆਪ ਵਰਤ । ਖਰਚਿ—ਹੋਰਨਾਂ ਨੂੰ ਵੰਡ ।੨੦।

ਵਿਕਾਂਦੜੇ—ਵਿਕਦੇ । ਲਹਾਂ—ਮੈਂ ਲੱਭ ਲਵਾਂ । ਘਿੰਨਾ—ਘਿੰਨਾਂ, ਮੈਂ ਲੈ ਲਵਾਂ । ਸਾਵੀ—ਬਰਾਬਰ, ਸਾਂਵੀ । ਤੋਲਿ—ਤੋਲ ਕੇ । ਸਾਵੀ ਤੋਲਿ—ਆਪਣੇ ਆਪੇ ਦੇ ਬਰਾਬਰ ਤੋਲ ਕੇ । ਤੰਨਿ—ਸਰੀਰ ਉਤੇ । ਟੋਲਿ—ਖੋਜ ਕੇ । ਸਜਣੁ—ਮਿੱਤਰ ।੨੧।

ਸਦਾ—ਸਦਾ ਕਾਇਮ ਰਹਿਣ ਵਾਲਾ । ਸਾਹਾਂ ਦੈ ਸਿਰਿ—ਸ਼ਾਹਾਂ ਦੇ ਸਿਰਿ, ਸ਼ਾਹਾਂ ਦੇ ਸਿਰ ਉੱਤੇ । ਸਾਹੁ—ਸ਼ਾਹੁ, ਪਾਤਿਸ਼ਾਹ । ਸੋਹੀਐ—ਸੋਹਣਾ ਲੱਗੀਦਾ ਹੈ, ਸੋਭਾ ਖੱਟੀਦੀ ਹੈ । ਵੇਸਾਹੁ—ਆਸਰਾ ।੨੨।

**ਅਰਥ**:— ਹੇ ਭਾਈ ! (ਮਾਇਆ-ਵੇੜ੍ਹੇ ਮਨੁੱਖ ਦੇ) ਮਨ ਤੋਂ ਮਾਇਆਂ ਕਦੇ ਨਹੀਂ ਭੁੱਲਦੀ, (ਉਹ ਹਰ ਵੇਲੇ) ਧਨ ਹੀ ਧਨ ਭਾਲਦਾ ਰਹਿੰਦਾ ਹੈ । ਉਹ ਪਰਮਾਤਮਾ (ਜੋ ਸਭ ਕੁਝ ਦੇਣ ਵਾਲਾ ਹੈ, ਉਸ ਦੇ) ਚਿੱਤ ਵਿਚ ਨਹੀਂ ਆਉਂਦਾ । ਪਰ, ਹੇ ਨਾਨਕ ! (ਉਹ ਮਾਇਆ-ਵੇੜ੍ਹਿਆ ਮਨੁੱਖ ਭੀ ਕੀਹ ਕਰੇ ? ਨਾਮ-ਧਨ ਉਸ ਦੀ) ਕਿਸਮਤ ਵਿਚ ਹੀ ਨਹੀਂ ।੧੯।

ਹੇ ਨਾਨਕ ! (ਆਖ—) ਹੇ ਭਾਈ ! ਪਰਮਾਤਮਾ ਦੀ ਸਿਫ਼ਤਿ-ਸਾਲਾਹ ਐਸਾ ਧਨ ਹੈ ਐਸਾ ਮਾਲ ਹੈ ਜੋ ਕਦੇ ਮੁੱਕਦਾ ਨਹੀਂ । (ਇਸ ਧਨ ਨੂੰ ਆਪ) ਵਰਤਿਆ ਕਰ, (ਹੋਰਨਾਂ ਵਿਚ ਭੀ) ਵੰਡਿਆ ਕਰ । ਜਿਤਨਾ ਚਿਰ ਪਰਮਾਤਮਾ ਆਪ ਦਇਆਵਾਨ ਰਹਿੰਦਾ ਹੈ, ਉਤਨਾ ਚਿਰ ਇਹ ਧਨ ਕਦੇ ਭੀ ਨਹੀਂ ਮੁੱਕਦਾ ।੨੦।

ਹੇ ਭਾਈ ! ਜੇ ਮੈਂ ਕਿਤੇ ਖੰਭ ਲੱਭ ਲਵਾਂ, ਤਾਂ ਮੈਂ ਆਪਣਾ ਆਪ ਦੇ ਕੇ ਉਸ ਦੇ ਬਰਾਬਰ ਤੋਲ ਕੇ ਉਹ ਖੰਭ ਲੈ ਲਵਾਂ । ਮੈਂ ਉਹ ਖੰਭ ਆਪਣੇ ਸਰੀਰ ਉੱਤੇ ਜੜ ਲਵਾਂ ਅਤੇ (ਉਡਾਰੀ ਲਾ ਕੇ) ਭਾਲ ਕਰ ਕੇ ਉਸ ਸੱਜਣ ਪ੍ਰਭੂ

ਦਾ ਮਿਲਾਪ ਹਾਸਲ ਕਰ ਲਵਾਂ (ਭਾਵ, ਆਪਾ-ਭਾਵ ਸਦਕੇ ਕੀਤਿਆਂ ਹੀ ਉਹ ਆਤਮਕ ਉਡਾਰੀ ਲੱਗਦੀ ਹੈ ਜਿਸ ਦੀ ਬਰਕਤਿ ਨਾਲ ਪਰਮਾਤਮਾ ਲੱਭ ਪੈਂਦਾ ਹੈ) ।੨੧।

ਹੇ ਭਾਈ ! (ਅਸਲ) ਮਿੱਤਰ ਸਦਾ ਕਾਇਮ ਰਹਿਣ ਵਾਲਾ ਪ੍ਰਭੂ-ਪਾਤਿਸ਼ਾਹ ਹੈ ਜੋ (ਦੁਨੀਆ ਦੇ ਸਾਰੇ) ਪਾਤਿਸ਼ਾਹਾਂ ਦੇ ਸਿਰ ਤੇ ਪਾਤਿਸ਼ਾਹ ਹੈ (ਸਭ ਦੁਨੀਆਵੀ ਪਾਤਿਸ਼ਾਹਾਂ ਤੋਂ ਵੱਡਾ ਹੈ) । ਉਹ ਪ੍ਰਭੂ-ਪਾਤਿਸ਼ਾਹ ਸਭ ਜੀਵਾਂ ਦਾ ਆਸਰਾ ਹੈ, (ਉਹ ਐਸਾ ਹੈ ਕਿ) ਉਸ ਦੇ ਪਾਸ ਬੈਠਿਆਂ (ਲੋਕ ਪਰਲੋਕ ਦੀ) ਸੋਭਾ ਖੱਟ ਲਈਦੀ ਹੈ ।੨੨।

ੴ ਸਤਿਗੁਰ ਪ੍ਰਸਾਦਿ ॥

**ਸਲੋਕ ਮਹਲਾ ੯ ॥**

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥ ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥ ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥ ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥੨॥ ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥ ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥੩॥ (ਪੰਨਾ ੧੪੨੬)**

**ਪਦ ਅਰਥ**:— ਗੁਨ ਗੋਬਿੰਦ—ਗੋਬਿੰਦ ਦੇ ਗੁਣ । ਅਕਾਰਥ—ਵਿਅਰਥ । ਕੀਨੁ—ਬਣਾ ਲਿਆ । ਕਹੁ—ਆਖ । ਮਨਾ—ਹੇ ਮਨ । ਜਿਹ ਬਿਧਿ—ਜਿਸ ਤਰੀਕੇ ਨਾਲ, ਜਿਸ ਤਰ੍ਹਾਂ । ਜਲ ਕਉ—ਪਾਣੀ ਨੂੰ । ਮੀਨੁ—ਮੱਛੀ ।੧।

ਬਿਖਿਅਨ ਸਿਉ—ਵਿਸ਼ਿਆਂ ਨਾਲ । ਕਾਹੇ—ਕਿਉਂ ? ਨਿਮਖ—(ਨਿਮੇ—) ਅੱਖ ਝਮਕਣ ਜਿਤਨੇ ਸਮੇ ਲਈ । ਨ ਹੋਹਿ—ਨ ਹੋਹਿਂ, ਤੂੰ ਨਹੀਂ ਹੁੰਦਾ । ਉਦਾਸੁ—ਉਪਰਾਮ । ਪਰੈ ਨ—ਨਹੀਂ ਪੈਂਦੀ । ਫਾਸ—ਫਾਹੀ ।੨।

ਤਰਨਾਮੋ—ਜੁਆਨੀ (ਤ{ਣ—ਜੁਆਨ) । ਇਉ ਹੀ—ਇਉਂ ਹੀ, ਬੇ-ਪਰਵਾਹੀ ਵਿਚ । ਜਰਾ—ਬੁਢੇਪਾ । ਜੀਤਿ ਲੀਓ—ਜਿੱਤ ਲਿਆ । ਅਉਧ—ਉਮਰ । ਜਾਤ ਹੈ ਬੀਤਿ—ਗੁਜ਼ਰਦੀ ਜਾ ਰਹੀ ਹੈ ।੩।

**ਅਰਥ**:— ਹੇ ਭਾਈ ! ਜੇ ਤੂੰ ਪਰਮਾਤਮਾ ਦੇ ਗੁਣ ਕਦੇ ਨਹੀਂ ਗਾਏ, ਤਾਂ ਤੂੰ ਆਪਣਾ ਮਨੁੱਖਾ ਜਨਮ ਨਿਕੰਮਾ ਕਰ ਲਿਆ । ਹੇ ਨਾਨਕ ! ਆਖ—ਹੇ ਮਨ ! ਪਰਮਾਤਮਾ ਦਾ ਭਜਨ ਕਰਿਆ ਕਰ (ਤੇ, ਉਸ ਨੂੰ ਇਉਂ ਜ਼ਿੰਦਗੀ ਦਾ ਆਸਰਾ ਬਣਾ) ਜਿਵੇਂ ਪਾਣੀ ਨੂੰ ਮੱਛੀ (ਆਪਣੀ ਜਿੰਦ ਦਾ ਆਸਰਾ ਬਣਾਈ ਰੱਖਦੀ ਹੈ) ।੧।

ਹੇ ਭਾਈ ! ਤੂੰ ਵਿਸ਼ਿਆਂ ਨਾਲ ਕਿਉਂ (ਇਤਨਾ) ਮਸਤ ਰਹਿੰਦਾ ਹੈਂ ? ਤੂੰ ਅੱਖ ਝਮਕਣ ਜਿਤਨੇ ਸਮੇ ਲਈ ਭੀ ਵਿਸ਼ਿਆਂ ਤੋਂ ਚਿੱਤ ਨਹੀਂ ਹਟਾਂਦਾ । ਹੇ ਨਾਨਕ ! ਆਖ—ਹੇ ਮਨ ! ਪਰਮਾਤਮਾ ਦਾ ਭਜਨ ਕਰਿਆ ਕਰ । (ਭਜਨ ਦੀ ਬਰਕਤਿ ਨਾਲ) ਜਮਾਂ ਦੀ ਫਾਹੀ (ਗਲ ਵਿਚ) ਨਹੀਂ ਪੈਂਦੀ ।੨।

ਹੇ ਭਾਈ ! (ਤੇਰੀ) ਜੁਆਨੀ ਬੇ-ਪਰਵਾਹੀ ਵਿਚ ਹੀ ਲੰਘ ਗਈ, (ਹੁਣ) ਬੁਢੇਪੇ ਨੇ ਤੇਰੇ ਸਰੀਰ ਨੂੰ ਜਿੱਤ ਲਿਆ ਹੈ । ਹੇ ਨਾਨਕ ! ਆਖ—ਹੇ ਮਨ ! ਪਰਮਾਤਮਾ ਦਾ ਭਜਨ ਕਰਿਆ ਕਰ । ਉਮਰ ਲੰਘਦੀ ਜਾ ਰਹੀ ਹੈ ।੩।

**ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥ ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥੪॥ ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥ ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥੫॥ (ਪੰਨਾ ੧੪੨੬)**

**ਪਦ ਅਰਥ**:— ਬਿਰਧਿ—ਬੁੱਢਾ । ਸੂਝੈ ਨਹੀ—ਸਮਝ ਨਹੀਂ ਪੈਂਦੀ । ਕਾਲੁ—ਮੌਤ । ਆਨਿ—ਆ ਕੇ । ਨਰ ਬਾਵਰੇ—ਹੇ ਝੱਲੇ ਮਨੁੱਖ ! ਨ ਭਜਹਿ—ਤੂੰ ਨਹੀਂ ਜਪਦਾ ।੪।

ਦਾਰਾ—ਇਸਤ੍ਰੀ । ਸੰਪਤਿ ਸਗਲ—ਸਾਰੀ ਸੰਪੱਤੀ, ਸਾਰੀ ਜਾਇਦਾਦ । ਜਿਨਿ ਮਾਨਿ—ਮਤਾਂ ਸਮਝ, ਨਾਹ ਮੰਨ । ਅਪੁਨੀ ਕਰਿ—ਆਪਣੀ ਜਾਣ ਕੇ । ਇਨ ਮਹਿ—ਇਹਨਾਂ ਸਾਰਿਆਂ ਵਿਚੋਂ । ਸੰਗੀ—ਸਾਥੀ । ਸਾਚੀ ਜਾਨਿ—(ਇਹ ਗੱਲ) ਪੱਕੀ ਜਾਣ ਲੈ ।੫।

**ਅਰਥ**:— ਹੇ ਨਾਨਕ ! ਆਖ—ਹੇ ਝੱਲੇ ਮਨੁੱਖ ! ਤੂੰ ਕਿਉਂ ਪਰਮਾਤਮਾ ਦਾ ਭਜਨ ਨਹੀਂ ਕਰਦਾ ? (ਵੇਖ, ਤੂੰ ਹੁਣ) ਬੁੱਢਾ ਹੋ ਗਿਆ ਹੈਂ (ਪਰ ਤੈਨੂੰ ਅਜੇ ਭੀ ਇਹ) ਸਮਝ ਨਹੀਂ ਆ ਰਹੀ ਕਿ ਮੌਤ (ਸਿਰ ਤੇ) ਆ ਪਹੁੰਚੀ ਹੈ ।੪।

ਹੇ ਨਾਨਕ ! (ਆਖ—ਹੇ ਭਾਈ !) ਧਨ, ਇਸਤ੍ਰੀ, ਸਾਰੀ ਜਾਇਦਾਦ—(ਇਸ ਨੂੰ) ਆਪਣੀ ਕਰ ਕੇ ਨਾਹ ਮੰਨ । ਇਹ ਗੱਲ ਸੱਚੀ ਸਮਝ ਕਿ ਇਹਨਾਂ ਸਾਰਿਆਂ ਵਿਚੋਂ ਕੋਈ ਇੱਕ ਭੀ ਤੇਰਾ ਸਾਥੀ ਨਹੀਂ ਬਣ ਸਕਦਾ ।੫।

**ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥ ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥੬॥ ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥ ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥੭॥ ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥ ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥੮॥ (ਪੰਨਾ ੧੪੨੬)**

**ਪਦ ਅਰਥ**:— ਪਤਿਤ—ਵਿਕਾਰਾਂ ਵਿਚ ਡਿੱਗੇ ਹੋਏ । ਪਤਿਤ ਉਧਾਰਨ—ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲੇ । ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ) । ਭੈ ਹਰਨ—ਸਾਰੇ ਡਰ ਦੂਰ ਕਰਨ ਵਾਲੇ । ਅਨਾਥ ਕੇ ਨਾਥ—ਨਿਖਸਮਿਆਂ ਦੇ ਖਸਮ । ਤਿਹ—ਉਸ (ਪਰਮਾਤਮਾ) ਨੂੰ । ਜਾਨੀਐ—(ਇਉਂ) ਜਾਣਨਾ ਚਾਹੀਦਾ ਹੈ (ਕਿ) । ਸਾਥਿ—ਨਾਲ ।੬।

ਜਿਹ—ਜਿਸ (ਪਰਮਾਤਮਾ) ਨੇ । ਤੋ ਕਉ—ਤੈਨੂੰ । ਤਾਂ ਸਿਉ—ਉਸ (ਪਰਮਾਤਮਾ) ਨਾਲ । ਨੇਹੁ—ਪਿਆਰ । ਨਰ ਬਾਵਰੇ—ਹੇ ਝੱਲੇ ਮਨੁੱਖ ! ਦੀਨ—ਆਤੁਰ ।੭।

ਸੰਪੈ—ਧਨ । ਅਰੁ—ਅਤੇ । ਜਿਹ—ਜਿਸ ਨੇ । ਨੀਕੇ—ਚੰਗੇ, ਸੋਹਣੇ । ਧਾਮ—ਘਰ । ਕਾਹਿ ਨ—ਕਿਉਂ ਨਹੀਂ ।੮।

**ਅਰਥ**:— ਹੇ ਨਾਨਕ ! ਆਖ—(ਹੇ ਭਾਈ !) ਪ੍ਰਭੂ ਜੀ ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲੇ ਹਨ, ਸਾਰੇ ਡਰ ਦੂਰ ਕਰਨ ਵਾਲੇ ਹਨ, ਅਤੇ ਨਿਖਸਮਿਆਂ ਦੇ ਖਸਮ ਹਨ । ਹੇ ਭਾਈ ! ਉਸ (ਪ੍ਰਭੂ) ਨੂੰ (ਇਉਂ) ਸਮਝਣਾ ਚਾਹੀਦਾ ਹੈ ਕਿ ਉਹ ਸਦਾ ਤੇਰੇ ਨਾਲ ਵੱਸਦਾ ਹੈ ।੬।

ਹੇ ਨਾਨਕ ! ਆਖ—ਹੇ ਝੱਲੇ ਮਨੁੱਖ ! ਜਿਸ (ਪਰਮਾਤਮਾ) ਨੇ ਤੈਨੂੰ ਸਰੀਰ ਦਿੱਤਾ, ਧਨ ਦਿੱਤਾ, ਤੂੰ ਉਸ ਨਾਲ ਪਿਆਰ ਨਾਹ ਪਾਇਆ । ਫਿਰ ਹੁਣ ਆਤੁਰ ਹੋ ਕੇ ਘਬਰਾਇਆ ਕਿਉਂ ਫਿਰਦਾ ਹੈਂ (ਭਾਵ, ਉਸ ਹਰੀ ਨੂੰ ਯਾਦ ਕਰਨ ਤੋਂ ਬਿਨਾ ਘਬਰਾਣਾ ਤਾਂ ਹੋਇਆ ਹੀ) ।੭।

ਹੇ ਨਾਨਕ ! ਆਖ—ਹੇ ਮਨ ! ਸੁਣ, ਜਿਸ (ਪਰਮਾਤਮਾ) ਨੇ ਸਰੀਰ ਦਿੱਤਾ, ਧਨ ਦਿੱਤਾ, ਜਾਇਦਾਦ ਦਿੱਤੀ, ਸੁਖ ਦਿੱਤੇ ਅਤੇ ਸੋਹਣੇ ਘਰ ਦਿੱਤੇ, ਉਸ ਪਰਮਾਤਮਾ ਦਾ ਤੂੰ ਸਿਮਰਨ ਕਿਉਂ ਨਹੀਂ ਕਰਦਾ ? ।੮।

**ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥ ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥ ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥ ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ ॥੧੦॥ (ਪੰਨਾ ੧੪੨੬-੧੪੨੭)**

**ਪਦ ਅਰਥ**:— ਦਾਤਾ—ਦੇਣ ਵਾਲਾ । ਨਾਹਿਨ—ਨਹੀਂ । ਤਿਹ—ਉਸ (ਰਾਮ) ਨੂੰ । ਸਿਮਰਤ—ਸਿਮਰਦਿਆਂ । ਉੱਚੀ ਆਤਮਕ ਅਵਸਥਾ ।੯।

ਪਾਈਐ—ਪ੍ਰਾਪਤ ਕਰਦੀ ਹੈ । ਤੈ—ਤੂੰ । ਰੇ ਮੀਤ—ਹੇ ਮਿੱਤਰ ! ਅਉਧ—ਉਮਰ । ਨੀਤ—ਨਿੱਤ ।੧੦।

**ਅਰਥ**:— ਹੇ ਨਾਨਕ ! ਆਖ—ਹੇ ਮਨ ! ਪਰਮਾਤਮਾ (ਹੀ) ਸਾਰੇ ਸੁਖ ਦੇਣ ਵਾਲਾ ਹੈ, (ਉਸ ਦੇ ਬਰਾਬਰ ਦਾ ਹੋਰ) ਕੋਈ ਦੂਜਾ ਨਹੀਂ ਹੈ, ਉਸ (ਦਾ ਨਾਮ) ਸਿਮਰਦਿਆਂ ਉੱਚੀ ਆਤਮਕ ਅਵਸਥਾ (ਭੀ) ਪ੍ਰਾਪਤ ਹੋ ਜਾਂਦੀ ਹੈ ।੯।

ਹੇ ਮਿੱਤਰ ! ਤੂੰ ਉਸ ਪਰਮਾਤਮਾ ਦਾ ਭਜਨ ਕਰਿਆ ਕਰ, ਜਿਸ ਦਾ ਨਾਮ ਸਿਮਰਦਿਆਂ ਉੱਚੀ ਆਤਮਕ ਅਵਸਥਾ ਪ੍ਰਾਪਤ ਹੁੰਦੀ ਹੈ । ਹੇ ਨਾਨਕ ! ਆਖ—ਹੇ ਮਨ ! ਸੁਣ, ਉਮਰ ਸਦਾ ਘਟਦੀ ਜਾ ਰਹੀ ਹੈ (ਪਰਮਾਤਮਾ ਦਾ ਸਿਮਰਨ ਨਾਹ ਵਿਸਾਰ) ।੧੦।

**ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥ ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ॥੧੧॥ (ਪੰਨਾ ੧੪੨੭)**

**ਪਦ ਅਰਥ**:— ਪਾਂਚ ਤਤ—ਮਿੱਟੀ, ਹਵਾ, ਪਾਣੀ, ਅੱਗ, ਆਕਾਸ਼ । ਕੋ—ਦਾ । ਚਤੁਰ—ਹੇ ਚਤੁਰ ਮਨੁੱਖ ! ਸੁਜਾਨ—ਹੇ ਸਿਆਣੇ ਮਨੁੱਖ ! ਜਿਹ ਤੇ—ਜਿਨ੍ਹਾਂ ਤੱਤਾਂ ਤੋਂ । ਤੇ—ਤੋਂ । ਤਾਹਿ ਮਾਹਿ—ਉਹਨਾਂ (ਹੀ ਤੱਤਾਂ) ਵਿਚ । ਮਾਨਿ—ਮੰਨ ਲੈ, ਯਕੀਨ ਜਾਣ ।੧੧।

**ਅਰਥ**:— ਹੇ ਨਾਨਕ ! (ਆਖ—) ਹੇ ਚਤੁਰ ਮਨੁੱਖ ! ਹੇ ਸਿਆਣੇ ਮਨੁੱਖ ! ਤੂੰ ਜਾਣਦਾ ਹੈਂ ਕਿ (ਤੇਰਾ ਇਹ) ਸਰੀਰ (ਪਰਮਾਤਮਾ ਨੇ) ਪੰਜ ਤੱਤਾਂ ਤੋਂ ਬਣਾਇਆ ਹੈ । (ਇਹ ਭੀ) ਯਕੀਨ ਜਾਣ ਕਿ ਜਿਨ੍ਹਾਂ ਤੱਤਾਂ ਤੋਂ (ਇਹ ਸਰੀਰ) ਬਣਿਆ ਹੈ (ਮੁੜ) ਉਹਨਾਂ ਵਿਚ ਹੀ ਲੀਨ ਹੋ ਜਾਇਗਾ (ਫਿਰ ਇਸ ਸਰੀਰ ਦੇ ਝੂਠੇ ਮੋਹ ਵਿਚ ਫਸ ਕੇ ਪਰਮਾਤਮਾ ਦਾ ਸਿਮਰਨ ਕਿਉਂ ਭੁਲਾ ਰਿਹਾ ਹੈਂ ? ।੧੧।

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥ ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥ (ਪੰਨਾ ੧੪੨੭)**

**ਪਦ ਅਰਥ**:— ਘਟ—ਸਰੀਰ । ਘਟ ਘਟ ਮੈ—ਹਰੇਕ ਸਰੀਰ ਵਿਚ । ਜੂ—ਜੀ । ਪੁਕਾਰਿ—ਪੁਕਾਰ ਕੇ, ਉੱਚੀ ਬੋਲ ਕੇ । ਭਉਨਿਧਿ—ਸੰਸਾਰ-ਸਮੁੰਦਰ । ਉਤਰਹਿ—ਉਤਰਹਿਂ, ਤੂੰ ਲੰਘ ਜਾਹਿੰਗਾ ।੧੨।

**ਅਰਥ**:— ਹੇ ਨਾਨਕ ! ਆਖ—ਹੇ ਮਨ ! ਸੰਤ ਜਨਾਂ ਨੇ ਉੱਚੀ ਕੂਕ ਕੇ ਦੱਸ ਦਿੱਤਾ ਹੈ ਕਿ ਪਰਮਾਤਮਾ ਹਰੇਕ ਸਰੀਰ ਵਿਚ ਵੱਸ ਰਿਹਾ ਹੈ । ਤੂੰ ਉਸ (ਪਰਮਾਤਮਾ) ਦਾ ਭਜਨ ਕਰਿਆ ਕਰ, (ਭਜਨ ਦੀ ਬਰਕਤਿ ਨਾਲ) ਸੰਸਾਰ-ਸਮੁੰਦਰ ਤੋਂ ਤੂੰ ਪਾਰ ਲੰਘ ਜਾਹਿੰਗਾ ।੧੨।

**ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥ ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥ ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥ ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ**

॥੧ ॥ ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥ ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥ ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥ (ਪੰਨਾ ੧੪੨੭)

**ਪਦ ਅਰਥ**:— ਜਿਹ—ਜਿਸ (ਦੇ ਮਨ) ਨੂੰ । ਪਰਸੈ—ਛੁੰਹਦਾ । ਅਭਿਮਾਨੁ—ਅਹੰਕਾਰ । ਸੋ—ਉਹ (ਮਨੁੱਖ) । ਮੂਰਤਿ ਭਗਵਾਨ—ਭਗਵਾਨ ਦਾ ਸਰੂਪ ।੧੩।

ਉਸਤਤਿ—ਵਡਿਆਈ । ਜਿਹਿ—ਜਿਸ (ਦੇ ਮਨ) ਨੂੰ । ਕੰਚਨ—ਸੋਨਾ । ਲੋਹ—ਲੋਹਾ । ਸਮਾਨਿ—ਇਕੋ ਜਿਹਾ । ਮੁਕਤਿ—ਮੋਹ ਤੋਂ ਖ਼ਲਾਸੀ । ਤਾਹਿ—ਉਸ (ਮਨੁੱਖ) ਨੇ (ਪ੍ਰਾਪਤ ਕੀਤੀ ਹੈ) । ਤੇ—ਤੂੰ । ਜਾਨਿ—ਸਮਝ ਲੈ ।੧੪।

ਹਰਖੁ—ਖ਼ੁਸ਼ੀ । ਸੋਗੁ—ਚਿੰਤਾ, ਗ਼ਮ । ਜਾ ਕੈ—ਜਿਸ (ਮਨੁੱਖ) ਦੇ ਹਿਰਦੇ ਵਿਚ । ਸਮਾਨਿ—ਇਕੋ ਜਿਹੇ । ਮੁਕਤਿ—ਮਾਇਆ ਦੇ ਮੋਹ ਤੋਂ ਖ਼ਲਾਸੀ ।੧੫।

ਭੈ—ਡਰਾਵੇ (ਬਹੁ-ਵਚਨ ਲਫ਼ਜ਼ 'ਭਉ' ਤੋਂ) । ਆਨ—ਹੋਰਨਾਂ ਦੇ । ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ । ਤਾਹਿ—ਉਸ ਨੂੰ । ਬਖਾਨਿ—ਆਖ ।੧੬।

**ਅਰਥ**:— ਹੇ ਨਾਨਕ ! ਆਖ—ਹੇ ਮਨ ! ਸੁਣ, ਜਿਸ ਮਨੁੱਖ (ਦੇ ਹਿਰਦੇ) ਨੂੰ ਸੁਖ ਦੁਖ ਨਹੀਂ ਪੋਹ ਸਕਦਾ, ਲੋਭ ਮੋਹ ਅਹੰਕਾਰ ਨਹੀਂ ਪੋਹ ਸਕਦਾ (ਭਾਵ, ਜਿਹੜਾ ਮਨੁੱਖ ਸੁਖ ਦੁਖ ਵੇਲੇ ਆਤਮਕ ਜੀਵਨ ਵਲੋਂ ਨਹੀਂ ਡੋਲਦਾ, ਜਿਸ ਉਤੇ ਲੋਭ ਮੋਹ ਅਹੰਕਾਰ ਆਪਣਾ ਜ਼ੋਰ ਨਹੀਂ ਪਾ ਸਕਦਾ) ਉਹ ਮਨੁੱਖ (ਸਾਖਿਆਤ) ਪਰਮਾਤਮਾ ਦਾ ਰੂਪ ਹੈ ।੧੩।

ਹੇ ਨਾਨਕ ! ਆਖ—ਹੇ ਮਨ ! ਸੁਣ, ਜਿਸ ਮਨੁੱਖ (ਦੇ ਮਨ) ਨੂੰ ਉਸਤਤਿ ਨਹੀਂ (ਡੁਲਾ ਸਕਦੀ) ਨਿੰਦਿਆ ਨਹੀਂ (ਡੁਲਾ ਸਕਦੀ), ਜਿਸ ਨੂੰ ਸੋਨਾ ਅਤੇ ਲੋਹਾ ਇਕੋ ਜਿਹੇ (ਦਿੱਸਦੇ ਹਨ, ਭਾਵ, ਜੋ ਲਾਲਚ ਵਿਚ ਨਹੀਂ ਫਸਦਾ), ਇਹ ਗੱਲ (ਪੱਕ) ਜਾਣ ਕਿ ਉਸ ਨੂੰ ਮੋਹ ਤੋਂ ਛੁਟਕਾਰਾ ਮਿਲ ਚੁੱਕਾ ਹੈ ।੧੪।

ਹੇ ਨਾਨਕ ! ਆਖ—ਹੇ ਮਨ ! ਸੁਣ, ਜਿਸ ਮਨੁੱਖ ਦੇ ਹਿਰਦੇ ਵਿਚ ਖ਼ੁਸ਼ੀ ਗ਼ਮੀ ਆਪਣਾ ਜ਼ੋਰ ਨਹੀਂ ਪਾ ਸਕਦੀ, ਜਿਸ ਨੂੰ ਵੈਰੀ ਤੇ ਮਿੱਤਰ ਇਕੋ ਜਿਹੇ (ਮਿੱਤਰ ਹੀ) ਜਾਪਦੇ ਹਨ, ਤੂੰ ਇਹ ਗੱਲ ਪੱਕੀ ਸਮਝ ਕਿ ਉਸ ਨੂੰ ਮਾਇਆ ਦੇ ਮੋਹ ਤੋਂ ਖ਼ਲਾਸੀ ਮਿਲ ਚੁੱਕੀ ਹੈ ।੧੫।

ਹੇ ਨਾਨਕ ! ਆਖ—ਹੇ ਮਨ ! ਸੁਣ, ਜਿਹੜਾ ਮਨੁੱਖ ਕਿਸੇ ਨੂੰ (ਕੋਈ) ਡਰਾਵੇ ਨਹੀਂ ਦੇਂਦਾ, ਅਤੇ ਕਿਸੇ ਦੇ ਡਰਾਵੇ ਨਹੀਂ ਮੰਨਦਾ (ਡਰਾਵਿਆਂ ਤੋਂ ਘਬਰਾਂਦਾ ਨਹੀਂ) ਉਸ ਨੂੰ ਆਤਮਕ ਜੀਵਨ ਦੀ ਸੂਝ ਵਾਲਾ ਸਮਝ ।੧੬।

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥ ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥੧੭॥ ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥ ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੮॥ ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥ ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥੧੯॥ (ਪੰਨਾ ੧੪੨੭)

**ਪਦ ਅਰਥ**:— ਜਿਹਿ—ਜਿਸ (ਮਨੁੱਖ) ਨੇ । ਬਿਖਿਆ—ਮਾਇਆ । ਸਗਲੀ—ਸਾਰੀ । ਬਿਖਿਆ ਸਗਲੀ—(ਕਾਮ ਕ੍ਰੋਧ ਲੋਭ ਮੋਹ ਅਹੰਕਾਰ, ਨਿੰਦਾ, ਈਰਖਾ, ਆਦਿਕ) ਸਾਰੀ ਦੀ ਸਾਰੀ ਮਾਇਆ । ਤਿਹ ਨਰ ਮਾਥੈ—ਉਸ ਮਨੁੱਖ ਦੇ ਮੱਥੇ ਉੱਤੇ ।੧੭।

ਮਮਤਾ—ਅਪਣੱਤ । ਤੇ—ਤੋਂ । ਉਦਾਸੁ—ਉਪਰਾਮ । ਤਿਹ ਘਟਿ—ਉਸ (ਮਨੁੱਖ) ਦੇ ਹਿਰਦੇ ਵਿਚ ।੧੮।

ਜਿਹਿ ਪ੍ਰਾਨੀ—ਜਿਸ ਪ੍ਰਾਣੀ ਨੇ । ਪਛਾਨਿ—ਪਛਾਣ ਕੇ, ਜਾਣ-ਪਛਾਣ ਪਾ ਕੇ, ਸਾਂਝ ਪਾ ਕੇ । ਵਹੁ ਨਰੁ—ਉਹ ਮਨੁੱਖ । ਮੁਕਤ—ਵਿਕਾਰਾਂ ਤੋਂ ਬਚਿਆ ਹੋਇਆ । ਮਨ—ਹੇ ਮਨ ! ।੧੯।

**ਅਰਥ**:— ਹੇ ਨਾਨਕ ! ਆਖ—ਹੇ ਮਨ ! ਸੁਣ, ਜਿਸ (ਮਨੁੱਖ) ਨੇ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿੰਦਾ, ਈਰਖਾ, ਆਦਿਕ ਅਨੇਕਾਂ ਰੂਪਾਂ ਵਾਲੀ) ਸਾਰੀ ਦੀ ਸਾਰੀ ਮਾਇਆ ਤਿਆਗ ਦਿੱਤੀ, (ਉਸੇ ਨੇ ਹੀ ਸਹੀ) ਵੈਰਾਗ ਦਾ (ਸਹੀ) ਭੇਖ ਧਾਰਨ ਕੀਤਾ (ਸਮਝ) । ਹੇ ਮਨ ! ਉਸ ਮਨੁੱਖ ਦੇ ਮੱਥੇ ਉਤੇ (ਚੰਗਾ) ਭਾਗ (ਜਾਗਿਆ ਸਮਝ) ।੧੭।

ਹੇ ਨਾਨਕ ! ਆਖ—ਹੇ ਮਨ ! ਸੁਣ, ਜਿਸ (ਮਨੁੱਖ) ਨੇ ਮਾਇਆ ਦਾ ਮੋਹ ਛੱਡ ਦਿੱਤਾ, (ਜਿਹੜਾ ਮਨੁੱਖ ਮਾਇਆ ਦੇ ਕਾਮਾਦਿਕ) ਸਾਰੇ ਵਿਕਾਰਾਂ ਵਲੋਂ ਉਪਰਾਮ ਹੋ ਗਿਆ, ਉਸ ਦੇ ਹਿਰਦੇ ਵਿਚ (ਪਰਤੱਖ ਤੌਰ ਤੇ) ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ ।੧੮।

ਜਿਸ ਮਨੁੱਖ ਨੇ ਕਰਤਾਰ ਸਿਰਜਣਹਾਰ ਨਾਲ ਡੂੰਘੀ ਸਾਂਝ ਪਾ ਕੇ (ਆਪਣੇ ਅੰਦਰੋਂ) ਹਉਮੈ ਤਿਆਗ ਦਿੱਤੀ, ਹੇ ਨਾਨਕ ! ਆਖ—ਹੇ ਮਨ ! ਇਹ ਗੱਲ ਸੱਚੀ ਸਮਝ ਕਿ ਉਹ ਮਨੁੱਖ (ਹੀ) ਮੁਕਤ ਹੈ ।੧੯।

**ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥ ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥ ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥ ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥੨੧॥ ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥ ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨੨॥ (ਪੰਨਾ ੧੪੨੭)**

**ਪਦ ਅਰਥ**:— ਭੈ—(ਲਫ਼ਜ਼ 'ਭਉ' ਤੋਂ ਬਹੁ-ਵਚਨ) ਸਾਰੇ ਡਰ । ਹਰਨ—ਦੂਰ ਕਰਨ ਵਾਲਾ । ਦੁਰਮਤਿ—ਖੋਟੀ ਮਤਿ । ਕਲਿ ਮਹਿ—ਕਲੇਸ਼ਾਂ-ਭਰੇ ਸੰਸਾਰ ਵਿਚ । ਕੋ—ਦਾ । ਨਿਸਿ—ਰਾਤ । ਭਜੈ—ਜਾਪਦਾ ਹੈ (ਇਕ-ਵਚਨ) । ਹੋਰਿ—ਹੋ ਜਾਂਦੇ ਹਨ । ਤਿਹ ਕਾਮ—ਉਸ ਦੇ (ਸਾਰੇ) ਕੰਮ ।੨੦।

ਜਿਹਬਾ—ਜੀਭ (ਨਾਲ) । ਕਰਨ—ਕੰਨਾਂ ਨਾਲ । ਪਰਹਿ ਨ—ਨਹੀਂ ਪੈਂਦੇ । ਧਾਮ—ਘਰ । ਜਮ ਕੈ ਧਾਮ—ਜਮ ਕੇ ਧਾਮਿ, ਜਮ ਦੇ ਘਰ ਵਿਚ, ਜਮ ਦੇ ਵੱਸ ਵਿਚ ।੨੧।

ਮਮਤਾ—ਅਪਣੱਤ, ਮੋਹ । ਤਜੈ—ਛੱਡਦਾ ਹੈ । ਤਰੈ—ਪਾਰ ਲੰਘ ਜਾਂਦਾ ਹੈ । ਅਉਰਨ—ਹੋਰਨਾਂ ਨੂੰ । ਲੇਤ ਉਧਾਰ—ਲੇਤ ਉਧਾਰਿ, ਬਚਾ ਲੈਂਦਾ ਹੈ ।੨੨।

**ਅਰਥ**:— ਹੇ ਨਾਨਕ ! (ਆਖ—ਹੇ ਭਾਈ !) ਇਸ ਕਲੇਸ਼ਾਂ-ਭਰੇ ਸੰਸਾਰ ਵਿਚ ਪਰਮਾਤਮਾ ਦਾ ਨਾਮ (ਹੀ) ਸਾਰੇ ਡਰ ਨਾਸ ਕਰਨ ਵਾਲਾ ਹੈ, ਖੋਟੀ ਮਤਿ ਦੂਰ ਕਰਨ ਵਾਲਾ ਹੈ । ਜਿਹੜਾ ਮਨੁੱਖ ਪ੍ਰਭੂ ਦਾ ਨਾਮ ਰਾਤ ਦਿਨ ਜਪਦਾ ਰਹਿੰਦਾ ਹੈ ਉਸ ਦੇ ਸਾਰੇ ਕੰਮ ਨੇਪਰੇ ਚੜ੍ਹ ਜਾਂਦੇ ਹਨ ।੨੦।

ਹੇ ਭਾਈ ! (ਆਪਣੀ) ਜੀਭ ਨਾਲ ਪਰਮਾਤਮਾ ਦੇ ਗੁਣਾਂ ਦਾ ਜਾਪ ਕਰਿਆ ਕਰੋ, (ਆਪਣੇ) ਕੰਨਾਂ ਨਾਲ ਪਰਮਾਤਮਾ ਦਾ ਨਾਮ ਸੁਣਿਆ ਕਰੋ । ਹੇ ਨਾਨਕ ! ਆਖ—ਹੇ ਮਨ ! (ਜਿਹੜੇ ਮਨੁੱਖ ਨਾਮ ਜਪਦੇ ਹਨ, ਉਹ) ਜਮਾਂ ਦੇ ਵੱਸ ਨਹੀਂ ਪੈਂਦੇ ।੨੧।

ਹੇ ਨਾਨਕ ! ਆਖ—(ਹੇ ਭਾਈ !) ਜਿਹੜਾ ਮਨੁੱਖ (ਆਪਣੇ ਅੰਦਰੋਂ ਮਾਇਆ ਦੀ) ਮਮਤਾ ਤਿਆਗਦਾ ਹੈ, ਲੋਭ ਮੋਹ ਅਤੇ ਅਹੰਕਾਰ ਦੂਰ ਕਰਦਾ ਹੈ, ਉਹ ਆਪ (ਭੀ ਇਸ ਸੰਸਾਰ-ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ਅਤੇ ਹੋਰਨਾਂ ਨੂੰ ਭੀ (ਵਿਕਾਰਾਂ ਤੋਂ) ਬਚਾ ਲੈਂਦਾ ਹੈ ।੨੨।

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥ ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥ ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥ ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥ ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥ ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥੨੫॥ ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ ॥ ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥੨੬॥ (ਪੰਨਾ ੧੪੨੭)**

**ਪਦ ਅਰਥ**:— ਅਰੁ—ਅਤੇ । ਕਉ—ਨੂੰ । ਜਾਨਿ—ਸਮਝ ਲੈ । ਇਨ ਮਹਿ—ਇਹਨਾਂ (ਦਿੱਸਦੇ ਪਦਾਰਥਾਂ) ਵਿਚ (ਬਹੁ-ਵਚਨ) । ਕਛੁ—ਕੋਈ ਭੀ ਪਦਾਰਥ । ਸਾਚੋ—ਸਦਾ ਕਾਇਮ ਰਹਿਣ ਵਾਲਾ, ਸਦਾ ਸਾਥ ਨਿਬਾਹੁਣ ਵਾਲਾ ।੨੩।

ਨਿਸਿ—ਰਾਤ । ਕਾਰਨੇ—ਦੀ ਖ਼ਾਤਰ । ਡੋਲਤ—ਭਟਕਦਾ ਫਿਰਦਾ ਹੈ । ਨੀਤ—ਨਿੱਤ, ਸਦਾ । ਕੋਟਨ ਮੈ—ਕ੍ਰੋੜਾਂ ਵਿਚ । ਕੋਊ—ਕੋਈ ਵਿਰਲਾ । ਜਿਹ ਚੀਤਿ—ਜਿਸ ਦੇ ਚਿੱਤ ਵਿਚ ।੨੪।

ਤੇ—ਤੋਂ । ਬੁਦਬੁਦਾ—ਬੁਲਬੁਲਾ । ਰਚੀ—ਬਣਾਈ ਹੋਈ ਹੈ । ਮੀਤ—ਹੇ ਮਿੱਤਰ ! ।੨੫।

ਨ ਚੇਤਈ—ਨ ਚੇਤੈ, ਨਹੀਂ ਚੇਤੇ ਕਰਦਾ, ਨਹੀਂ ਸੋਚਦਾ । ਮਦਿ—ਨਸ਼ੇ ਵਿਚ । ਮਦਿ ਮਾਇਆ ਕੈ—ਮਾਇਆ ਦੇ ਨਸ਼ੇ ਵਿਚ । ਅੰਧੁ—(ਆਤਮਕ ਜੀਵਨ ਵਲੋਂ) ਅੰਨ੍ਹਾ । ਪਰਤ—ਪੈਂਦੇ ਹਨ, ਪਏ ਰਹਿੰਦੇ ਹਨ । ਫੰਧ—ਫਾਹੇ, ਫਾਹੀਆਂ ।੨੬।

**ਅਰਥ**:— ਹੇ ਨਾਨਕ ! (ਆਖ—ਹੇ ਭਾਈ !) ਜਿਵੇਂ (ਸੁੱਤੇ ਪਿਆਂ) ਸੁਪਨਾ (ਆਉਂਦਾ ਹੈ) ਅਤੇ (ਉਸ ਸੁਪਨੇ ਵਿਚ ਕਈ ਪਦਾਰਥ) ਵੇਖੀਦੇ ਹਨ, ਤਿਵੇਂ ਇਸ ਜਗਤ ਨੂੰ ਸਮਝ ਲੈ । ਪਰਮਾਤਮਾ ਦੇ ਨਾਮ ਤੋਂ ਬਿਨਾ (ਜਗਤ ਵਿਚ ਦਿੱਸ ਰਹੇ) ਇਹਨਾਂ (ਪਦਾਰਥਾਂ) ਵਿਚ ਕੋਈ ਭੀ ਪਦਾਰਥ ਸਦਾ ਸਾਥ ਨਿਬਾਹੁਣ ਵਾਲਾ ਨਹੀਂ ਹੈ ।੨੩।

ਹੇ ਨਾਨਕ ! (ਆਖ—ਹੇ ਭਾਈ !) ਮਾਇਆ (ਇਕੱਠੀ ਕਰਨ) ਦੀ ਖ਼ਾਤਰ ਮਨੁੱਖ ਸਦਾ ਰਾਤ ਦਿਨ ਭਟਕਦਾ ਫਿਰਦਾ ਹੈ । ਕ੍ਰੋੜਾਂ (ਬੰਦਿਆਂ) ਵਿਚ ਕੋਈ ਵਿਰਲਾ (ਅਜਿਹਾ ਹੁੰਦਾ) ਹੈ, ਜਿਸ ਦੇ ਮਨ ਵਿਚ ਪਰਮਾਤਮਾ ਦੀ ਯਾਦ ਟਿਕੀ ਹੁੰਦੀ ਹੈ ।੨੪।

ਹੇ ਨਾਨਕ ! ਆਖ—ਹੇ ਮਿੱਤਰ ! ਸੁਣ, ਜਿਵੇਂ ਪਾਣੀ ਤੋਂ ਬੁਲਬੁਲਾ ਸਦਾ ਪੈਦਾ ਹੁੰਦਾ ਅਤੇ ਨਾਸ ਹੁੰਦਾ ਰਹਿੰਦਾ ਹੈ, ਤਿਵੇਂ ਹੀ (ਪਰਮਾਤਮਾ ਨੇ) ਜਗਤ ਦੀ (ਇਹ) ਖੇਡ ਬਣਾਈ ਹੋਈ ਹੈ ।੨੫।

ਪਰ ਮਾਇਆ ਦੇ ਨਸ਼ੇ ਵਿਚ (ਆਤਮਕ ਜੀਵਨ ਵਲੋਂ) ਅੰਨ੍ਹਾ ਹੋਇਆ ਮਨੁੱਖ (ਆਤਮਕ ਜੀਵਨ ਬਾਰੇ) ਕੁਝ ਭੀ ਨਹੀਂ ਸੋਚਦਾ । ਹੇ ਨਾਨਕ ! ਆਖ—ਪਰਮਾਤਮਾ ਦੇ ਭਜਨ ਤੋਂ ਬਿਨਾ (ਅਜਿਹੇ ਮਨੁੱਖ ਨੂੰ) ਜਮਾਂ ਦੀਆਂ ਫਾਹੀਆਂ ਪਈਆਂ ਰਹਿੰਦੀਆਂ ਹਨ ।੨੬।

**ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥ ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥ ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥ ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥੨੮॥ ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥ ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥ ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥ ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥ ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ ॥ ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥੩੧॥ (ਪੰਨਾ ੧੪੨੭-੧੪੨੮)**

**ਪਦ ਅਰਥ**:— ਜਉ—ਜੇ । ਚਾਹੈ—ਚਾਹੁੰਦਾ ਹੈ, ਲੋੜਦਾ ਹੈ । ਲੇਹ—ਲਈ ਰੱਖੇ; ਪਿਆ ਰਹੇ । ਦੇਹ—ਸਰੀਰ ।੨੭।

ਧਾਵਹੀ—ਧਾਵਹਿ, ਦੌੜੇ ਫਿਰਦੇ ਹਨ । ਅਜਾਨ—ਬੇ-ਸਮਝ । ਸਿਰਾਨ—ਗੁਜ਼ਰ ਜਾਂਦਾ ਹੈ ।੨੮।

ਨਿਸਿ—ਰਾਤ । ਭਜੈ—ਜਪਦਾ ਹੈ । ਰੂਪ ਰਾਮ—ਪਰਮਾਤਮਾ ਦਾ ਰੂਪ । ਤਿਹ—ਉਸ ਨੂੰ । ਜਾਨੁ—ਸਮਝੋ । ਅੰਤਰੁ—ਫ਼ਰਕ, ਵਿੱਥ । ਹਰਿ ਜਨ—ਹਰਿ-ਜਨ, ਪਰਮਾਤਮਾ ਦਾ ਭਗਤ । ਸਾਚੀ ਮਾਨੁ—(ਇਹ ਗੱਲ) ਸੱਚੀ ਮੰਨ ।੨੯।

ਫਧਿ ਰਹਿਓ—ਫਸਿਆ ਰਹਿੰਦਾ ਹੈ । ਕਉਨੇ ਕਾਮ—ਕਿਸ ਕੰਮ ? ਕਿਸੇ ਭੀ ਕੰਮ ਨਹੀਂ ।੩੦।

ਨ ਚੇਤਈ—ਨ ਚੇਤੈ, ਨਹੀਂ ਚੇਤੇ ਕਰਦਾ । ਮਦਿ—ਨਸ਼ੇ ਵਿਚ । ਅੰਧੁ—(ਆਤਮਕ ਜੀਵਨ ਵਲੋਂ) ਅੰਨ੍ਹਾ ਹੋਇਆ ਮਨੁੱਖ । ਪਰਤ—ਪਏ ਰਹਿੰਦੇ ਹਨ । ਤਾਹਿ—ਉਸ ਨੂੰ । ਜਮ ਫੰਧ—ਜਮਾਂ ਦੇ ਫਾਹੇ, ਜਮਾਂ ਦੀਆਂ ਫਾਹੀਆਂ ।੩੧।

**ਅਰਥ**:— ਹੇ ਨਾਨਕ ! ਆਖ—ਹੇ ਮਨ ! ਸੁਣ, ਇਹ ਮਨੁੱਖਾ ਸਰੀਰ ਬੜੀ ਮੁਸ਼ਕਿਲ ਨਾਲ ਮਿਲਦਾ ਹੈ (ਇਸ ਨੂੰ ਮਾਇਆ ਦੀ ਖ਼ਾਤਰ ਭਟਕਣਾ ਵਿਚ ਹੀ ਨਹੀਂ ਰੋਲ ਦੇਣਾ ਚਾਹੀਦਾ) । ਸੋ, ਜੇ (ਮਨੁੱਖ) ਆਤਮਕ ਆਨੰਦ (ਹਾਸਲ ਕਰਨਾ) ਚਾਹੁੰਦਾ ਹੈ, ਤਾਂ (ਉਸ ਨੂੰ ਚਾਹੀਦਾ ਹੈ ਕਿ) ਪਰਮਾਤਮਾ ਦੀ ਸਰਨ ਪਿਆ ਰਹੇ ।੨੭।

ਹੇ ਨਾਨਕ ! ਆਖ—(ਹੇ ਭਾਈ !) ਮੂਰਖ ਬੇ-ਸਮਝ ਬੰਦੇ (ਨਿਰੀ) ਮਾਇਆ (ਇਕੱਠੀ ਕਰਨ) ਵਾਸਤੇ ਭਟਕਦੇ ਰਹਿੰਦੇ ਹਨ, ਪਰਮਾਤਮਾ ਦੇ ਭਜਨ ਤੋਂ ਬਿਨਾ (ਉਹਨਾਂ ਦਾ ਇਹ ਮਨੁੱਖਾ) ਜਨਮ ਅਜਾਈਂ ਬੀਤ ਜਾਂਦਾ ਹੈ ।੨੮।

ਹੇ ਨਾਨਕ ! ਆਖ—(ਹੇ ਭਾਈ !) ਜਿਹੜਾ ਮਨੁੱਖ ਰਾਤ ਦਿਨ (ਹਰ ਵੇਲੇ ਪਰਮਾਤਮਾ ਦਾ ਨਾਮ) ਜਪਦਾ ਰਹਿੰਦਾ ਹੈ, ਉਸ ਨੂੰ ਪਰਮਾਤਮਾ ਦਾ ਰੂਪ ਸਮਝੋ । ਇਹ ਗੱਲ ਸੱਚੀ ਮੰਨੋ ਕਿ ਪਰਮਾਤਮਾ ਦੇ ਭਗਤ ਅਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਹੈ ।੨੯।

ਹੇ ਨਾਨਕ ! ਆਖ—(ਹੇ ਭਾਈ ! ਜਿਸ ਮਨੁੱਖ ਦਾ) ਮਨ (ਹਰ ਵੇਲੇ) ਮਾਇਆ (ਦੇ ਮੋਹ) ਵਿਚ ਫਸਿਆ ਰਹਿੰਦਾ ਹੈ (ਜਿਸ ਨੂੰ) ਪਰਮਾਤਮਾ ਦਾ ਨਾਮ (ਸਦਾ) ਭੁੱਲਾ ਰਹਿੰਦਾ ਹੈ (ਦੱਸੋ) ਪਰਮਾਤਮਾ ਦੇ ਭਜਨ ਤੋਂ ਬਿਨਾ (ਉਸ ਦਾ) ਜੀਊਣਾ ਕਿਸ ਕੰਮ ? ।੩੦।

ਹੇ ਨਾਨਕ ! ਆਖ—(ਹੇ ਭਾਈ !) ਮਾਇਆ ਦੇ ਮੋਹ ਵਿਚ (ਫਸ ਕੇ ਆਤਮਕ ਜੀਵਨ ਵਲੋਂ) ਅੰਨ੍ਹਾ ਹੋਇਆ (ਜਿਹੜਾ) ਮਨੁੱਖ ਪਰਮਾਤਮਾ ਦਾ ਨਾਮ ਯਾਦ ਨਹੀਂ ਕਰਦਾ, ਪਰਮਾਤਮਾ ਦੇ ਭਜਨ ਤੋਂ ਬਿਨਾ ਉਸ ਨੂੰ (ਉਸ ਦੇ ਗਲ ਵਿਚ) ਜਮਾਂ ਦੀਆਂ ਫਾਹੀਆਂ ਪਈਆਂ ਰਹਿੰਦੀਆਂ ਹਨ ।੩੧।

**ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥ ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥੩੨॥ ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥ ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥੩੩॥ ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥ ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥੩੪॥ (ਪੰਨਾ ੧੪੨੮)**

**ਪਦ ਅਰਥ**:— ਸੰਗੀ—ਸਾਥੀ, ਮੇਲੀ-ਗੇਲੀ । ਸੰਗਿ—ਨਾਲ । ਅੰਤਿ—ਅਖ਼ੀਰ ਵੇਲੇ (ਭੀ) । ਸਹਾਈ—ਮਦਦਗਾਰ ।੩੨।

ਜਨਮ ਜਨਮ—ਅਨੇਕਾਂ ਜਨਮਾਂ ਵਿਚ । ਕੋ—ਦਾ । ਤ੍ਰਾਸੁ—ਡਰ । ਨਿਰਭੈ—ਨਿਡਰ ਅਵਸਥਾ ਵਿਚ, ਉਸ ਪ੍ਰਭੂ ਵਿਚ ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ । ਪਾਵਹਿ—ਤੂੰ ਪ੍ਰਾਪਤ ਕਰ ਲਏਂਗਾ ।੩੩।

ਕੋ—ਦਾ । ਮਾਨੁ—ਅਹੰਕਾਰ । ਦੁਰਮਤਿ—ਖੋਟੀ ਮਤਿ । ਸਿਉ—ਨਾਲ । ਫਧਿਓ—ਫਸਿਆ ਰਹਿੰਦਾ ਹੈ । ਭਗਵਾਨ—ਹੇ ਭਗਵਾਨ ! ।੩੪।

**ਅਰਥ**:— ਹੇ ਨਾਨਕ ! ਆਖ—ਹੇ ਮਨ ! ਪਰਮਾਤਮਾ ਦਾ ਭਜਨ ਕਰਿਆ ਕਰ (ਪਰਮਾਤਮਾ) ਅੰਤ ਸਮੇ (ਭੀ) ਮਦਦਗਾਰ ਬਣਦਾ ਹੈ । (ਦੁਨੀਆ ਵਿਚ ਤਾਂ) ਸੁਖ ਵੇਲੇ ਅਨੇਕਾਂ ਮੇਲੀ-ਗੇਲੀ ਬਣ ਜਾਂਦੇ ਹਨ, ਪਰ ਦੁੱਖ ਵਿਚ ਕੋਈ ਭੀ ਨਾਲ ਨਹੀਂ ਹੁੰਦਾ ।੩੨।

ਹੇ ਭਾਈ ! (ਪਰਮਾਤਮਾ ਦਾ ਸਿਮਰਨ ਭੁਲਾ ਕੇ ਜੀਵ) ਅਨੇਕਾਂ ਜਨਮਾਂ ਵਿਚ ਭਟਕਦਾ ਫਿਰਦਾ ਹੈ, ਜਮਾਂ ਦਾ ਡਰ (ਇਸ ਦੇ ਅੰਦਰੋਂ) ਮੁੱਕਦਾ ਨਹੀਂ । ਹੇ ਨਾਨਕ ! ਆਖ—ਹੇ ਮਨ ! ਪਰਮਾਤਮਾ ਦਾ ਭਜਨ ਕਰਦਾ ਰਿਹਾ ਕਰ, (ਭਜਨ ਦੀ ਬਰਕਤਿ ਨਾਲ) ਤੂੰ ਉਸ ਪ੍ਰਭੂ ਵਿਚ ਨਿਵਾਸ ਪ੍ਰਾਪਤ ਕਰ ਲਏਂਗਾ ਜਿਸ ਨੂੰ ਕੋਈ ਡਰ ਪੋਹ ਨਹੀਂ ਸਕਦਾ ।੩।

ਹੇ ਨਾਨਕ ! (ਆਖ—) ਹੇ ਭਗਵਾਨ ! ਮੈਂ ਅਨੇਕਾਂ (ਹੋਰ ਹੋਰ) ਜਤਨ ਕਰ ਚੁੱਕਾ ਹਾਂ (ਉਹਨਾਂ ਜਤਨਾਂ ਨਾਲ) ਮਨ ਦਾ ਅਹੰਕਾਰ ਦੂਰ ਨਹੀਂ ਹੁੰਦਾ, (ਇਹ ਮਨ) ਖੋਟੀ ਮਤਿ ਨਾਲ ਚੰਬੜਿਆ ਹੀ ਰਹਿੰਦਾ ਹੈ । ਹੇ ਭਗਵਾਨ ! (ਤੂੰ ਆਪ ਹੀ) ਰੱਖਿਆ ਕਰ ।੩੫।

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥ ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥ ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥ ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥੩੬॥ ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥ ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥੩੭॥ ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥ ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥ (ਪੰਨਾ ੧੪੨੮)**

**ਪਦ ਅਰਥ**:— ਅਰੁ—ਅਤੇ । ਬਿਰਧਿ—ਬੁਢੇਪਾ । ਫੁਨਿ—(ਪੁਨ:) ਫਿਰ । ਤੀਨਿ—ਤਿੰਨ । ਜਾਨਿ—ਜਾਣ, ਸਮਝ ਲੈ । ਮਾਨ—ਮੰਨ ।੩੫।

ਕਰਣੋ ਹੁਤੋ—(ਜੋ ਕੁਝ) ਕਰਨਾ ਸੀ । ਸੁ—ਉਹ । ਕੈ ਫੰਧ—ਦੇ ਫਾਹੇ ਵਿਚ । ਸਮਿਓ—(ਮਨੁੱਖਾ ਜੀਵਨ ਦਾ) ਸਮਾ । ਰਮਿ ਗਇਓ—ਗੁਜ਼ਰ ਗਿਆ । ਅੰਧ—ਹੇ (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋ ਚੁੱਕੇ ਮਨੁੱਖ ! ।੩੬।

ਮੈ—ਮਹਿ, ਵਿਚ । ਰਮਿ ਰਹਿਓ—ਫਸਿਆ ਹੋਇਆ ਹੈ । ਨਾਹਿਨ—ਨਹੀਂ । ਮੀਤ—ਹੇ ਮਿੱਤਰ ! ਮੂਰਤਿ—ਤਸਵੀਰ । ਚਿਤ੍ਰ—ਲੀਕਿਆ ਹੋਇਆ ਰੂਪ । ਭੀਤਿ—ਕੰਧ ।੩੭।

ਅਉਰੈ ਕੀ ਅਉਰੈ—ਹੋਰ ਦੀ ਹੋਰ । ਚਿਤਵਤ ਰਹਿਓ—ਤੂੰ ਸੋਚਦਾ ਰਿਹਾ । ਠਗਉਰ—ਠਗ-ਮੂਰੀ, ਠਗ-ਬੂਟੀ, ਠੱਗੀਆਂ । ਗਲਿ—ਗਲ ਵਿਚ । ਪਰੀ—ਪੈ ਗਈ ।੩੮।

**ਅਰਥ**:— ਹੇ ਨਾਨਕ ! ਆਖ—(ਹੇ ਭਾਈ !) ਬਾਲ-ਅਵਸਥਾ, ਜੁਆਨੀ ਦੀ ਅਵਸਥਾ, ਅਤੇ ਫਿਰ ਬੁਢੇਪੇ ਦੀ ਅਵਸਥਾ—(ਉਮਰ ਦੀਆਂ ਇਹ) ਤਿੰਨ ਅਵਸਥਾ ਸਮਝ ਲੈ (ਜੋ ਮਨੁੱਖ ਤੇ ਆਉਂਦੀਆਂ ਹਨ) । (ਪਰ ਇਹ) ਚੇਤੇ ਰੱਖ (ਕਿ) ਪਰਮਾਤਮਾ ਦੇ ਭਜਨ ਤੋਂ ਬਿਨਾ ਇਹ ਸਾਰੀਆਂ ਹੀ ਵਿਅਰਥ ਜਾਂਦੀਆਂ ਹਨ ।੩੫।

ਹੇ ਨਾਨਕ ! (ਆਖ—ਮਾਇਆ ਦੇ ਮੋਹ ਵਿਚ) ਅੰਨ੍ਹੇ ਹੋ ਰਹੇ ਹੇ ਮਨੁੱਖ ! ਜੋ ਕੁਝ ਤੂੰ ਕਰਨਾ ਸੀ, ਉਹ ਤੂੰ ਨਾਹ ਕੀਤਾ (ਸਾਰੀ ਉਮਰ) ਤੂੰ ਲੋਭ ਦੀ ਫਾਹੀ ਵਿਚ (ਹੀ) ਫਸਿਆ ਰਿਹਾ । (ਜ਼ਿੰਦਗੀ ਦਾ ਸਾਰਾ) ਸਮਾ (ਇਸੇ ਤਰ੍ਹਾਂ ਹੀ) ਗੁਜ਼ਰ ਗਿਆ । ਹੁਣ ਕਿਉਂ ਰੋਂਦਾ ਹੈਂ ? (ਹੁਣ ਪਛੁਤਾਣ ਦਾ ਕੀ ਲਾਭ ?) ।੩੬।

ਹੇ ਨਾਨਕ ! (ਆਖ—) ਹੇ ਮਿੱਤਰ ! ਜਿਵੇਂ (ਕੰਧ ਉਤੇ ਕਿਸੇ) ਮੂਰਤੀ ਦਾ ਲੀਕਿਆ ਹੋਇਆ ਰੂਪ ਕੰਧ ਨੂੰ ਨਹੀਂ ਛੱਡਦਾ ਕੰਧ ਨਾਲ ਚੰਬੜਿਆ ਰਹਿੰਦਾ ਹੈ, ਤਿਵੇਂ ਜਿਹੜਾ ਮਨ ਮਾਇਆ (ਦੇ ਮੋਹ) ਵਿਚ ਫਸ ਜਾਂਦਾ ਹੈ, (ਉਹ ਇਸ ਮੋਹ ਵਿਚੋਂ ਆਪਣੇ ਆਪ) ਨਹੀਂ ਨਿਕਲ ਸਕਦਾ ।੩੭।

ਹੇ ਨਾਨਕ ! (ਆਖ—) ਹੇ ਭਾਈ ! (ਮਾਇਆ ਦੇ ਮੋਹ ਵਿਚ ਫਸ ਕੇ) ਮਨੁੱਖ (ਪ੍ਰਭੂ-ਸਿਮਰਨ ਦੇ ਥਾਂ) ਕੁਝ ਹੋਰ ਹੀ (ਭਾਵ, ਮਾਇਆ ਹੀ ਮਾਇਆ) ਮੰਗਦਾ ਰਹਿੰਦਾ ਹੈ । (ਪਰ ਕਰਤਾਰ ਦੀ ਰਜ਼ਾ ਵਿਚ) ਹੋਰ ਦੀ ਹੋਰ ਹੋ ਜਾਂਦੀ ਹੈ । (ਮਨੁੱਖ ਹੋਰਨਾਂ ਨੂੰ) ਠੱਗਣ ਦੀਆਂ ਸੋਚਾਂ ਸੋਚਦਾ ਹੈ (ਉਤੋਂ ਮੌਤ ਦੀ) ਫਾਹੀ ਗਲ ਵਿਚ ਆ ਪੈਂਦੀ ਹੈ ।੩੮।

**ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥ ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥੩੯॥ ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥ ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦॥ ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥ ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥੪੧॥ (ਪੰਨਾ ੧੪੨੮)**

**ਪਦ ਅਰਥ**:— ਸੁਖ ਕੇ—ਸੰਸਾਰਕ ਸੁਖਾਂ ਦੀ ਪ੍ਰਾਪਤੀ ਦੇ । ਕੋ—ਦਾ । ਦੁਖ ਕੋ—ਦੁੱਖਾਂ ਦਾ । ਹਰਿ ਭਾਵੈ—ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ ।੩੯।

ਭਿਖਾਰੀ—ਮੰਗਤਾ । ਸਭ ਕੋ—ਸਭ ਜੀਵਾਂ ਦਾ । ਮਨ—ਹੇ ਮਨ ! ਤਿਹ—ਉਸ (ਪਰਮਾਤਮਾ) ਨੂੰ । ਹੋਵਹਿ—ਹੋ ਜਾਣਗੇ । ਕਾਮ—ਸਾਰੇ ਕੰਮ ।੪੦।

ਝੂਠੈ—ਨਾਸਵੰਤ—(ਸੰਸਾਰ) ਦਾ । ਕਹਾ ਕਰੇ—ਕਿਉਂ ਕਰਦਾ ਹੈ ? ਜਿਉ—ਵਰਗਾ । ਜਾਨਿ—ਸਮਝ ਲੈ । ਇਨ ਮੈ—ਇਹਨਾਂ (ਦੁਨੀਆਵੀ ਪਦਾਰਥਾਂ) ਵਿਚ । ਤੇਰੋ—ਤੇਰਾ (ਅਸਲ ਸਾਥੀ) । ਬਖਾਨਿ—ਉਚਾਰ ਕੇ, ਸਮਝਾ ਕੇ ।੪੧।

**ਅਰਥ**:— ਹੇ ਨਾਨਕ ! ਆਖ—ਹੇ ਮਨ ! ਜੋ ਕੁਝ ਪਰਮਾਤਮਾ ਨੂੰ ਚੰਗਾ ਲੱਗਦਾ ਹੈ (ਜ਼ਰੂਰ) ਉਹ (ਹੀ) ਹੁੰਦਾ ਹੈ (ਜੀਵ ਭਾਵੇਂ) ਸੁਖਾਂ (ਦੀ ਪ੍ਰਾਪਤੀ) ਵਾਸਤੇ ਅਨੇਕਾਂ ਜਤਨ ਕਰਦਾ ਰਹਿੰਦਾ ਹੈ, ਅਤੇ ਦੁੱਖਾਂ ਵਾਸਤੇ ਜਤਨ

ਨਹੀਂ ਕਰਦਾ (ਪਰ ਫਿਰ ਭੀ ਰਜ਼ਾ ਅਨੁਸਾਰ ਦੁਖ ਭੀ ਆ ਹੀ ਪੈਂਦੇ ਹਨ । ਸੁਖ ਭੀ ਤਦੋਂ ਹੀ ਮਿਲਦਾ ਹੈ ਜਦੋਂ ਪ੍ਰਭੂ ਦੀ ਰਜ਼ਾ ਹੋਵੇ) ।੩੯।

ਜਗਤ ਮੰਗਤਾ (ਹੋ ਕੇ) ਭਟਕਦਾ ਫਿਰਦਾ ਹੈ (ਇਹ ਚੇਤਾ ਨਹੀਂ ਰੱਖਦਾ ਕਿ) ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਪਰਮਾਤਮਾ ਆਪ ਹੈ । ਹੇ ਨਾਨਕ ! ਆਖ—ਹੇ ਮਨ ! ਉਸ ਦਾਤਾਰ ਪ੍ਰਭੂ ਦਾ ਸਿਮਰਨ ਕਰਦਾ ਰਿਹਾ ਕਰ, ਤੇਰੇ ਸਾਰੇ ਕੰਮ ਸਫਲ ਹੁੰਦੇ ਰਹਿਣਗੇ ।੪੦।

ਹੇ ਭਾਈ ! (ਪਤਾ ਨਹੀਂ ਮਨੁੱਖ) ਨਾਸਵੰਤ ਦੁਨੀਆ ਦਾ ਮਾਨ ਕਿਉਂ ਕਰਦਾ ਰਹਿੰਦਾ ਹੈ । ਹੇ ਭਾਈ ! ਜਗਤ ਨੂੰ ਸੁਪਨੇ (ਵਿਚ ਵੇਖੇ ਪਦਾਰਥਾਂ) ਵਾਂਗ (ਹੀ) ਸਮਝ ਰੱਖ । ਹੇ ਨਾਨਕ ! (ਆਖ—ਹੇ ਭਾਈ !) ਮੈਂ ਤੈਨੂੰ ਠੀਕ ਦੱਸ ਰਿਹਾ ਹਾਂ ਕਿ ਇਹਨਾਂ (ਦਿੱਸਦੇ ਪਦਾਰਥਾਂ) ਵਿਚ ਤੇਰਾ (ਅਸਲ ਸਾਥੀ) ਕੋਈ ਭੀ ਪਦਾਰਥ ਨਹੀਂ ਹੈ ।੪੧।

**ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥ ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥੪੨॥ ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥ ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥ ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥ ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥੪੪॥ ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥ ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤਿ ॥੪੫॥ ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥ ਨਾਨਕ ਨਿਹਫਲੁ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥ (ਪੰਨਾ ੧੪੨੮)**

**ਪਦ ਅਰਥ**:— ਗਰਬੁ—( ਾਵ.ਲ) ਅਹੰਕਾਰ । ਦੇਹ ਕੋ—(ਜਿਸ) ਸਰੀਰ ਦਾ । ਬਿਨਸੈ—ਨਾਸ ਹੋ ਜਾਂਦਾ ਹੈ । ਮੀਤ—ਹੇ ਮਿੱਤਰ ! ਜਿਹਿ ਪ੍ਰਾਨੀ—ਜਿਸ ਮਨੁੱਖ ਨੇ । ਜਸੁ—ਸਿਫ਼ਤਿ-ਸਾਲਾਹ । ਤਿਹਿ—ਉਸ ਨੇ । ਜੀਤੁ—ਜਿੱਤ ਲਿਆ ।੪੨।

ਜਿਹ ਘਟਿ—ਜਿਸ (ਮਨੁੱਖ) ਦੇ ਹਿਰਦੇ ਵਿਚ । ਕੋ—ਦਾ । ਮੁਕਤਾ—ਵਿਕਾਰਾਂ ਤੋਂ ਬਚਿਆ ਹੋਇਆ । ਜਾਨੁ—ਸਮਝੋ । ਅੰਤਰੁ—ਫ਼ਰਕ, ਵਿੱਥ । ਸਾਚੀ ਮਾਨੁ—ਠੀਕ ਮੰਨ ।੪੩।

ਕੈ ਮਨਿ—ਦੇ ਮਨ ਵਿਚ । ਜਿਹ ਪ੍ਰਾਨੀ ਕੈ ਮਨਿ—ਜਿਸ ਪ੍ਰਾਣੀ ਦੇ ਮਨ ਵਿਚ । ਸੂਕਰ ਤਨੁ—ਸੂਰ ਦਾ ਸਰੀਰ । ਸੁਆਨ ਤਨੁ—ਕੁੱਤੇ ਦਾ ਸਰੀਰ । ਤਾਹਿ—ਉਸ (ਮਨੁੱਖ) ਦਾ ।੪੪।

ਕੋ—ਦਾ । ਗ੍ਰਿਹੁ—ਘਰ । ਤਜਤ ਨਹੀ—ਨਹੀਂ ਛੱਡਦਾ । ਇਹ ਬਿਧਿ—ਇਸ ਤਰੀਕੇ ਨਾਲ । ਭਜਉ—ਭਜਨ ਕਰਿਆ ਕਰੋ । ਇਕ ਮਨਿ ਹੁਇ—ਇਕਾਗਰ ਹੋ ਕੇ । ਇਕ ਚਿਤਿ ਹੁਇ—ਇਕ-ਚਿੱਤ ਹੋ ਕੇ ।੪੫।

ਅਰੁ—ਅਤੇ । ਕਰਿ—ਕਰ ਕੇ । ਮਨ ਮੈ—ਮਨ ਵਿਚ । ਗੁਮਾਨੁ—ਮਾਣ । ਤਿਹ—ਉਸ ਦੇ (ਇਹ ਤੀਰਥ ਵਰਤ ਦਾਨ) । ਨਿਹਫਲ—ਵਿਅਰਥ । ਕੁੰਚਰ—ਹਾਥੀ (ਦਾ) ।੪੬।

**ਅਰਥ**:— ਹੇ ਮਿੱਤਰ ! (ਜਿਸ) ਸਰੀਰ ਦਾ (ਮਨੁੱਖ ਸਦਾ) ਮਾਣ ਕਰਦਾ ਰਹਿੰਦਾ ਹੈ (ਕਿ ਇਹ ਮੇਰਾ ਆਪਣਾ ਹੈ, ਉਹ ਸਰੀਰ) ਇਕ ਛਿਨ ਵਿਚ ਹੀ ਨਾਸ ਹੋ ਜਾਂਦਾ ਹੈ । (ਹੋਰ ਪਦਾਰਥ ਦਾ ਮੋਹ ਤਾਂ ਕਿਤੇ ਰਿਹਾ, ਆਪਣੇ ਇਸ ਸਰੀਰ ਦਾ ਮੋਹ ਭੀ ਝੂਠਾ ਹੀ ਹੈ) । ਹੇ ਨਾਨਕ ! ਜਿਸ ਮਨੁੱਖ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਸ਼ੁਰੂ ਕਰ ਦਿੱਤੀ, ਉਸ ਨੇ ਜਗਤ (ਦੇ ਮੋਹ) ਨੂੰ ਜਿੱਤ ਲਿਆ ।੪੨।

ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦਾ ਸਿਮਰਨ (ਟਿਕਿਆ ਰਹਿੰਦਾ ਹੈ) ਉਸ ਮਨੁੱਖ ਨੂੰ (ਮੋਹ ਦੇ ਜਾਲ ਤੋਂ) ਬਚਿਆ ਹੋਇਆ ਸਮਝ । ਹੇ ਨਾਨਕ ! (ਆਖ—ਹੇ ਭਾਈ !) ਇਹ ਗੱਲ ਠੀਕ ਮੰਨ ਕਿ ਉਸ ਮਨੁੱਖ ਅਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ।੪੩।

ਹੇ ਨਾਨਕ ! (ਆਖ—ਹੇ ਭਾਈ !) ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਭਗਤੀ ਨਹੀਂ ਹੈ, ਉਸ ਦਾ ਸਰੀਰ ਉਹੋ ਜਿਹਾ ਹੀ ਸਮਝ ਜਿਹੋ ਜਿਹਾ (ਕਿਸੇ) ਸੂਰ ਦਾ ਸਰੀਰ ਹੈ (ਜਾਂ ਕਿਸੇ) ਕੁੱਤੇ ਦਾ ਸਰੀਰ ਹੈ ।੪੪।

ਹੇ ਨਾਨਕ ! (ਆਖ—ਹੇ ਭਾਈ !) ਇਕ-ਮਨ ਹੋ ਕੇ ਇਕ-ਚਿੱਤ ਹੋ ਕੇ ਪਰਮਾਤਮਾ ਦਾ ਭਜਨ ਇਸੇ ਤਰੀਕੇ ਨਾਲ ਕਰਿਆ ਕਰੋ (ਕਿ ਉਸ ਦਾ ਦਰ ਕਦੇ ਛੱਡਿਆ ਹੀ ਨਾਹ ਜਾਏ) ਜਿਵੇਂ ਕੁੱਤਾ (ਆਪਣੇ) ਮਾਲਕ ਦਾ ਘਰ (ਘਰ ਦਾ ਬੂਹਾ) ਸਦਾ (ਮੱਲੀ ਰੱਖਦਾ ਹੈ) ਕਦੇ ਭੀ ਛੱਡਦਾ ਨਹੀਂ ਹੈ ।੪੫।

ਹੇ ਨਾਨਕ ! (ਆਖ—ਹੇ ਭਾਈ ! ਪਰਮਾਤਮਾ ਦਾ ਭਜਨ ਛੱਡ ਕੇ ਮਨੁੱਖ) ਤੀਰਥ-ਇਸ਼ਨਾਨ ਕਰ ਕੇ ਵਰਤ ਰੱਖ ਕੇ, ਦਾਨ-ਪੁੰਨ ਕਰ ਕੇ (ਆਪਣੇ) ਮਨ ਵਿਚ ਅਹੰਕਾਰ ਕਰਦਾ ਹੈ (ਕਿ ਮੈਂ ਧਰਮੀ ਬਣ ਗਿਆ ਹਾਂ, ਪਰ) ਉਸ ਦੇ (ਇਹ ਸਾਰੇ ਕੀਤੇ ਹੋਏ ਕਰਮ ਇਉਂ) ਵਿਅਰਥ (ਚਲੇ ਜਾਂਦੇ ਹਨ) ਜਿਵੇਂ ਹਾਥੀ ਦਾ (ਦਾ ਕੀਤਾ ਹੋਇਆ) ਇਸ਼ਨਾਨ । (ਨੋਟ:— ਹਾਥੀ ਨ੍ਹਾ ਕੇ ਸੁਆਹ ਮਿੱਟੀ ਆਪਣੇ ਉੱਤੇ ਪਾ ਲੈਂਦਾ ਹੈ) ।੪੬।

**ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥ ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥੪੭॥ ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥ ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥੪੮॥ ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥ ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥ ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥ ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥ ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥ ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥ ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥ ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥ (ਪੰਨਾ ੧੪੨੯)**

**ਪਦ ਅਰਥ**:— ਕੰਪਿਓ—ਕੰਬ ਰਿਹਾ ਹੈ । ਪਗ—ਪੈਰ । ਡਗਮਗੇ—ਥਿੜਕ ਰਹੇ ਹਨ । ਤੇ—ਤੋਂ । ਨੈਨ—ਅੱਖਾਂ। ਜੋਤਿ—ਰੌਸ਼ਨੀ । ਇਹ ਬਿਧਿ—ਇਹ ਹਾਲਤ । ਤਊ—ਫਿਰ ਭੀ । ਲੀਨ—ਮਗਨ । ਹਰਿ ਰਸ ਲੀਨ—ਹਰਿ-ਨਾਮ ਦੇ ਰਸ ਵਿਚ ਮਗਨ ।੪੭।

ਨਿਜ ਕਰਿ—ਆਪਣਾ ਸਮਝ ਕੇ । ਕੋ—ਕੋਈ ਜੀਵ । ਕਾਹੂ ਕੋ—ਕਿਸੇ ਦਾ ਭੀ । ਥਿਰੁ—ਸਦਾ ਕਾਇਮ ਰਹਿਣ ਵਾਲੀ (ਸ੍ਥਿਰ) ।੪੭।

ਝੂਠ—ਨਾਸਵੰਤ । ਕਹਿ—ਕਹੈ, ਆਖਦਾ ਹੈ । ਬਾਲੂ—ਰੇਤ । ਭੀਤਿ—ਕੰਧ ।੪੯।

ਗਇਓ—ਚਲਾ ਗਿਆ, ਕੂਚ ਕਰ ਗਿਆ । ਜਾ ਕਉ—ਜਿਸ (ਰਾਵਨ) ਨੂੰ । ਬਹੁ ਪਰਵਾਰੁ—ਵੱਡੇ ਪਰਵਾਰ ਵਾਲਾ (ਕਿਹਾ ਜਾਂਦਾ ਹੈ) । ਸੁਪਨੇ ਜਿਉ—ਸੁਪਨੇ ਵਰਗਾ ।੫੦।

ਤਾ ਕੀ—ਉਸ (ਗੱਲ) ਦੀ । ਕੀਜੀਐ—ਕਰਨੀ ਚਾਹੀਦੀ ਹੈ । ਅਨਹੋਨੀ—ਨਾਹ ਹੋਣ ਵਾਲੀ, ਅਸੰਭਵ । ਕੋ—ਦਾ । ਮਾਰਗੁ—ਰਸਤਾ । ਸੰਸਾਰ ਕੋ ਮਾਰਗੁ—ਸੰਸਾਰ ਦਾ ਰਸਤਾ ।੫੧।

ਬਿਨਸਿ ਹੈ—ਨਾਸ ਹੋ ਜਾਇਗਾ । ਪਰੋ—ਨਾਸ ਹੋ ਜਾਣ ਵਾਲਾ । ਕੈ—ਜਾਂ । ਕਾਲਿ—ਭਲਕੇ । ਛਾਡਿ—ਛੱਡ ਕੇ । ਜੰਜਾਲ—ਮਾਇਆ ਦੇ ਮੋਹ ਦੀਆਂ ਫਾਹੀਆਂ ।੫੨।

**ਅਰਥ**:— ਹੇ ਨਾਨਕ ! ਆਖ—(ਹੇ ਭਾਈ ! ਬੁਢੇਪਾ ਆ ਜਾਣ ਤੇ ਮਨੁੱਖ ਦਾ) ਸਿਰ ਕੰਬਣ ਲੱਗ ਪੈਂਦਾ ਹੈ (ਤੁਰਦਿਆਂ) ਪੈਰ ਥਿੜਕਦੇ ਹਨ, ਅੱਖਾਂ ਦੀ ਜੋਤਿ ਮਾਰੀ ਜਾਂਦੀ ਹੈ (ਬੁਢੇਪੇ ਨਾਲ ਸਰੀਰ ਦੀ) ਇਹ ਹਾਲਤ ਹੋ ਜਾਂਦੀ ਹੈ, ਫਿਰ ਭੀ (ਮਾਇਆ ਦਾ ਮੋਹ ਇਤਨਾ ਪ੍ਰਬਲ ਹੁੰਦਾ ਹੈ ਕਿ ਮਨੁੱਖ) ਪਰਮਾਤਮਾ ਦੇ ਨਾਮ ਦੇ ਸੁਆਦ ਵਿਚ ਮਗਨ ਨਹੀਂ ਹੁੰਦਾ ।੪੭।

ਹੇ ਨਾਨਕ ! (ਆਖ—ਹੇ ਭਾਈ !) ਮੈਂ ਜਗਤ ਨੂੰ ਆਪਣਾ ਸਮਝ ਕੇ (ਹੀ ਹੁਣ ਤਕ) ਵੇਖਦਾ ਰਿਹਾ, (ਪਰ ਇਥੇ ਤਾਂ) ਕੋਈ ਕਿਸੇ ਦਾ ਭੀ (ਸਦਾ ਲਈ ਆਪਣਾ) ਨਹੀਂ ਹੈ । ਸਦਾ ਕਾਇਮ ਰਹਿਣ ਵਾਲੀ ਤਾਂ ਪਰਮਾਤਮਾ ਦੀ ਭਗਤੀ (ਹੀ) ਹੈ । ਹੇ ਭਾਈ ! ਇਸ (ਭਗਤੀ) ਨੂੰ (ਆਪਣੇ) ਮਨ ਵਿਚ ਪ੍ਰੋ ਰੱਖ ।੪੮।

ਨਾਨਕ ਆਖਦਾ ਹੈ—ਹੇ ਮਿੱਤਰ ! ਇਹ ਗੱਲ ਸੱਚੀ ਜਾਣ ਕਿ ਜਗਤ ਦੀ ਸਾਰੀ ਹੀ ਰਚਨਾ ਨਾਸਵੰਤ ਹੈ । ਰੇਤ ਦੀ ਕੰਧ ਵਾਂਗ (ਜਗਤ ਵਿਚ) ਕੋਈ ਭੀ ਚੀਜ਼ ਸਦਾ ਕਾਇਮ ਰਹਿਣ ਵਾਲੀ ਨਹੀਂ ਹੈ ।੪੯।

ਹੇ ਨਾਨਕ ! ਆਖ—(ਹੇ ਭਾਈ ! ਸ੍ਰੀ) ਰਾਮ (-ਚੰਦ੍ਰ) ਕੂਚ ਕਰ ਗਿਆ, ਰਾਵਨ ਭੀ ਚੱਲ ਵੱਸਿਆ ਜਿਸ ਨੂੰ ਵੱਡੇ ਪਰਵਾਰ ਵਾਲਾ ਕਿਹਾ ਜਾਂਦਾ ਹੈ । (ਇਥੇ) ਕੋਈ ਭੀ ਸਦਾ ਕਾਇਮ ਰਹਿਣ ਵਾਲਾ ਪਦਾਰਥ ਨਹੀਂ ਹੈ । (ਇਹ) ਜਗਤ ਸੁਪਨੇ ਵਰਗਾ (ਹੀ) ਹੈ ।੫੦।

ਹੇ ਨਾਨਕ ! (ਆਖ—ਹੇ ਭਾਈ ! ਮੌਤ ਆਦਿਕ ਤਾਂ) ਉਸ (ਘਟਨਾ) ਦੀ ਚਿੰਤਾ ਕਰਨੀ ਚਾਹੀਦੀ ਹੈ ਜਿਹੜੀ ਕਦੇ ਵਾਪਰਨ ਵਾਲੀ ਨਾਹ ਹੋਵੇ । ਜਗਤ ਦੀ ਤਾਂ ਚਾਲ ਹੀ ਇਹ ਹੈ ਕਿ (ਇਥੇ) ਕੋਈ ਜੀਵ (ਭੀ) ਸਦਾ ਕਾਇਮ ਰਹਿਣ ਵਾਲਾ ਨਹੀਂ ਹੈ ।੫੧।

ਹੇ ਨਾਨਕ ! (ਆਖ—ਹੇ ਭਾਈ ! ਜਗਤ ਵਿਚ ਤਾਂ) ਜਿਹੜਾ ਭੀ ਜੰਮਿਆ ਹੈ ਉਹ (ਜ਼ਰੂਰ) ਨਾਸ ਹੋ ਜਾਇਗਾ (ਹਰ ਕੋਈ ਇਥੋਂ) ਅੱਜ ਜਾਂ ਭਲਕੇ ਕੂਚ ਕਰ ਜਾਣ ਵਾਲਾ ਹੈ । (ਇਸ ਵਾਸਤੇ ਮਾਇਆ ਦੇ ਮੋਹ ਦੀਆਂ) ਸਾਰੀਆਂ ਫਾਹੀਆਂ ਲਾਹ ਕੇ ਪਰਮਾਤਮਾ ਦੇ ਗੁਣ ਗਾਇਆ ਕਰ ।੫੨।

**ਦੋਹਰਾ ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥ ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੫੩॥ ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ ॥ ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥ ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥ ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥੫੫॥ ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥ ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬॥ ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥ ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥੧॥ (ਪੰਨਾ ੧੪੨੯)**

**ਪਦ ਅਰਥ**:— ਬਲੁ—(ਆਤਮਕ) ਤਾਕਤ । ਬੰਧਨ—(ਮਾਇਆ ਦੇ ਮੋਹ ਦੀਆਂ) ਫਾਹੀਆਂ । ਪਰੇ—ਪੈ ਗਏ, ਪੈ ਜਾਂਦੇ ਹਨ । ਉਪਾਇ—ਹੀਲਾ । ਅਬ—ਹੁਣ, ਉਸ ਵੇਲੇ । ਓਟ—ਆਸਰਾ । ਹਰਿ—ਹੇ ਹਰੀ ! ਸਹਾਇ—ਸਹਾਈ, ਮਦਦਗਾਰ ।੫੩।

ਛੁਟੇ—ਟੁੱਟ ਜਾਂਦੇ ਹਨ । ਸਭੁ ਕਿਛੁ ਉਪਾਇ—ਹਰੇਕ ਉੱਦਮ । ਹੋਤ—ਹੋ ਸਕਦਾ ਹੈ । ਸਭੁ ਕਿਛੁ—ਹਰੇਕ ਚੀਜ਼ ।੫੪।

ਸੰਗ—ਸੰਗੀ । ਸਭਿ—ਸਾਰੇ । ਤਜਿ ਗਏ—ਛੱਡ ਗਏ, ਛੱਡ ਜਾਂਦੇ ਹਨ । ਸਾਥਿ—ਨਾਲ । ਇਹ ਬਿਪਤਿ ਮੈ—ਇਸ ਮੁਸੀਬਤ ਵਿਚ, ਇਸ ਇਕੱਲਾ-ਪਨ ਵਿਚ । ਰਘੁਨਾਥ ਟੇਕ—ਪਰਮਾਤਮਾ ਦਾ ਆਸਰਾ ।੫੫।

ਰਹਿਓ—ਰਹਿੰਦਾ ਹੈ, ਸਾਥੀ ਬਣਿਆ ਰਹਿੰਦਾ ਹੈ । ਸਾਧੂ—ਗੁਰੂ । ਗੁਰੁ ਗੋਬਿੰਦ—ਅਕਾਲ ਪੁਰਖ । ਕਿਨ—ਜਿਸ ਕਿਸੇ ਨੇ । ਗੁਰਮੰਤੁ—(ਹਰਿ-ਨਾਮ ਸਿਮਰਨ ਵਾਲਾ) ਗੁਰ-ਉਪਦੇਸ਼ ।੫੬।

ਉਰ—ਹਿਰਦਾ । ਉਰ ਮਹਿ—ਹਿਰਦੇ ਵਿਚ । ਗਹਿਓ—ਫੜ ਲਿਆ, ਪੱਕੀ ਤਰ੍ਹਾਂ ਵਸਾ ਲਿਆ । ਜਾ ਕੈ ਸਮ—ਜਿਸ (ਹਰਿ-ਨਾਮ) ਦੇ ਬਰਾਬਰ । ਜਿਹ ਸਿਮਰਤ—ਜਿਸ ਹਰਿ-ਨਾਮ ਨੂੰ ਸਿਮਰਦਿਆਂ । ਸੰਕਟ—ਦੁੱਖ-ਕਲੇਸ਼ ।੫੭।

**ਅਰਥ**:— ਹੇ ਭਾਈ ! (ਪ੍ਰਭੂ ਦੇ ਨਾਮ ਤੋਂ ਵਿੱਛੁੜ ਕੇ ਜਦੋਂ ਮਾਇਆ ਦੇ ਮੋਹ ਦੀਆਂ) ਫਾਹੀਆਂ (ਮਨੁੱਖ ਨੂੰ) ਆ ਪੈਂਦੀਆਂ ਹਨ (ਉਹਨਾਂ ਫਾਹੀਆਂ ਨੂੰ ਕੱਟਣ ਲਈ ਮਨੁੱਖ ਦੇ ਅੰਦਰੋਂ ਆਤਮਕ) ਤਾਕਤ ਮੁੱਕ ਜਾਂਦੀ ਹੈ (ਮਾਇਆ ਦਾ ਟਾਕਰਾ ਕਰਨ ਲਈ ਮਨੁੱਖ ਪਾਸੋਂ) ਕੋਈ ਭੀ ਹੀਲਾ ਨਹੀਂ ਕੀਤਾ ਜਾ ਸਕਦਾ । ਹੇ ਨਾਨਕ ! ਆਖ—ਹੇ ਹਰੀ ! ਇਹੋ ਜਿਹੇ ਵੇਲੇ (ਹੁਣ) ਤੇਰਾ ਹੀ ਆਸਰਾ ਹੈ । ਜਿਵੇਂ ਤੂੰ (ਤੇਂਦੂਏ ਤੋਂ ਛੁਡਾਣ ਲਈ) ਹਾਥੀ ਦਾ ਸਹਾਈ ਬਣਿਆ, ਤਿਵੇਂ ਸਹਾਈ ਬਣ । (ਭਾਵ, ਮਾਇਆ ਦੇ ਮੋਹ ਦੇ ਬੰਧਨਾਂ ਤੋਂ ਖ਼ਲਾਸੀ ਹਾਸਲ ਕਰਨ ਲਈ ਪਰਮਾਤਮਾ ਦੇ ਦਰ ਤੇ ਅਰਦਾਸ ਹੀ ਇਕੋ ਇਕ ਵਸੀਲਾ ਹੈ) ।੫੩।

ਹੇ ਭਾਈ ! (ਜਦੋਂ ਮਨੁੱਖ ਪ੍ਰਭੂ ਦੇ ਦਰ ਤੇ ਡਿੱਗਦਾ ਹੈ, ਤਾਂ ਮਾਇਆ ਦਾ ਟਾਕਰਾ ਕਰਨ ਲਈ ਉਸ ਦੇ ਅੰਦਰ ਆਤਮਕ) ਬਲ ਪੈਦਾ ਹੋ ਜਾਂਦਾ ਹੈ (ਮਾਇਆ ਦੇ ਮੋਹ ਦੇ) ਬੰਧਨ ਟੁੱਟ ਜਾਂਦੇ ਹਨ (ਮੋਹ ਦਾ ਟਾਕਰਾ ਕਰਨ ਲਈ) ਹਰੇਕ ਹੀਲਾ ਸਫਲ ਹੋ ਸਕਦਾ ਹੈ । ਸੋ, ਹੇ ਨਾਨਕ ! (ਆਖ—ਹੇ ਪ੍ਰਭੂ !) ਸਭ ਕੁਝ ਤੇਰੇ ਹੱਥ ਵਿਚ ਹੈ (ਤੇਰੀ ਪੈਦਾ ਕੀਤੀ ਮਾਇਆ ਭੀ ਤੇਰੇ ਹੀ ਅਧੀਨ ਹੈ, ਇਸ ਤੋਂ ਬਚਣ ਲਈ) ਤੂੰ ਹੀ ਮਦਦਗਾਰ ਹੋ ਸਕਦਾ ਹੈਂ ।੫੪।

ਹੇ ਨਾਨਕ ! ਆਖ—(ਜਦੋਂ ਅੰਤ ਵੇਲੇ) ਸਾਰੇ ਸਾਥੀ ਸੰਗੀ ਛੱਡ ਜਾਂਦੇ ਹਨ, ਜਦੋਂ ਕੋਈ ਭੀ ਸਾਥ ਨਹੀਂ ਨਿਬਾਹ ਸਕਦਾ, ਉਸ (ਇਕੱਲੇ-ਪਨ ਦੀ) ਮੁਸੀਬਤ ਵੇਲੇ ਭੀ ਸਿਰਫ਼ ਪਰਮਾਤਮਾ ਦਾ ਹੀ ਸਹਾਰਾ ਹੁੰਦਾ ਹੈ (ਸੋ, ਹੇ ਭਾਈ ! ਸਦਾ ਪਰਮਾਤਮਾ ਦਾ ਨਾਮ ਸਿਮਰਿਆ ਕਰੋ) ।੫੫।

ਹੇ ਨਾਨਕ ! ਆਖ—ਹੇ ਭਾਈ ! ਇਸ ਦੁਨੀਆ ਵਿਚ ਜਿਸ ਕਿਸੇ (ਮਨੁੱਖ) ਨੇ (ਹਰਿ ਨਾਮ ਸਿਮਰਨ ਵਾਲਾ) ਗੁਰੂ ਦਾ ਉਪਦੇਸ਼ ਆਪਣੇ ਅੰਦਰ ਸਦਾ ਵਸਾਇਆ ਹੈ (ਤੇ ਨਾਮ ਜਪਿਆ ਹੈ, ਅੰਤ ਵੇਲੇ ਭੀ ਪਰਮਾਤਮਾ ਦਾ) ਨਾਮ (ਉਸ ਦੇ ਨਾਲ (ਰਹਿੰਦਾ ਹੈ, (ਬਾਣੀ ਦੇ ਰੂਪ ਵਿਚ) ਗੁਰੂ ਉਸ ਦੇ ਨਾਲ ਰਹਿੰਦਾ ਹੈ, ਅਕਾਲ ਪੁਰਖ ਉਸ ਦੇ ਨਾਲ ਹੈ ।੫੬।

ਹੇ ਪ੍ਰਭੂ ! ਜਿਸ ਮਨੁੱਖ ਨੇ ਤੇਰਾ ਉਹ ਨਾਮ ਆਪਣੇ ਹਿਰਦੇ ਵਿਚ ਵਸਾਇਆ ਹੈ ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਅਤੇ ਜਿਸ ਨੂੰ ਸਿਮਰਿਆਂ ਹਰੇਕ ਦੁੱਖ-ਕਲੇਸ਼ ਦੂਰ ਹੋ ਜਾਂਦਾ ਹੈ, ਉਸ ਮਨੁੱਖ ਨੂੰ ਤੇਰਾ ਦਰਸ਼ਨ ਭੀ ਹੋ ਜਾਂਦਾ ਹੈ ।੫੭।੧।

**ਮੁੰਦਾਵਣੀ ਮਹਲਾ ੫ ॥**

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥ ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥ ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥ (ਪੰਨਾ ੧੪੨੯)**

ਨੋਟ:— ਸਿਰ ਲੇਖ 'ਮੁੰਦਾਵਣੀ' ਦਾ ਅਰਥ ਸਮਝਣ ਲਈ 'ਸੋਰਠਿ ਕੀ ਵਾਰ' ਦੀ ਅਠਵੀਂ ਪਉੜੀ ਦਾ ਪਹਿਲਾ ਸਲੋਕ ਸਾਹਮਣੇ ਰੱਖਣਾ ਜ਼ਰੂਰੀ ਹੈ :

**ਸਲੋਕੁ ਮ: ੩॥ ਥਾਲੈ ਵਿਚਿ ਤੈ ਵਸਤੂ ਪਈਓ, ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ, ਪਾਈਐ ਮੋਖ ਦੁਆਰੁ ॥ ਇਹੁ ਭੋਜਨ ਅਲਭੁ ਹੈ ਸੰਤਹੁ, ਲਭੈ ਗੁਰ ਵੀਚਾਰਿ ॥ ਏਹ ਮੁਦਾਵਣੀ ਕਿਉ ਵਿਚਹੁ ਕਢੀਐ, ਸਦਾ ਰਖੀਐ ਉਰਿਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ, ਗੁਰਸਿਖਾ ਲਧੀ ਭਾਲਿ ॥ ਨਾਨਕ ਜਿਸੁ ਬੁਝਾਏ ਸੁ ਬੁਝਸੀ, ਹਰਿ ਪਾਇਆ ਗੁਰਮੁਖਿ ਘਾਲਿ ॥੧॥੮॥**

(ਸੋਰਠਿ ਕੀ ਵਾਰ ਮ: ੪, ਪੰਨਾ ੬੪੫

ਇਸ ਸਲੋਕ ਮ: ੩ ਨੂੰ 'ਮੁੰਦਾਵਣੀ ਮ: ੫' ਨਾਲ ਮਿਲਾ ਕੇ ਵੇਖੋ । ਦੋਹਾਂ ਦਾ ਮਜ਼ਮੂਨ ਇੱਕੋ ਹੀ ਹੈ । ਕਈ ਲਫ਼ਜ਼ ਸਾਂਝੇ ਹਨ । ਗੁਰੂ ਅਮਰਦਾਸ ਜੀ ਦੇ ਵਾਕ ਦਾ ਸਿਰਲੇਖ ਹੈ 'ਸਲੋਕੁ' । ਗੁਰੂ ਅਰਜਨ ਸਾਹਿਬ ਦੇ ਵਾਕ ਦਾ ਸਿਰਲੇਖ ਹੈ 'ਮੁੰਦਾਵਣੀ' । ਪਰ ਇਹ ਲਫ਼ਜ਼ ਗੁਰੂ ਅਮਰਦਾਸ ਜੀ ਨੇ 'ਸਲੋਕ' ਦੇ ਵਿਚ ਵਰਤ ਦਿੱਤਾ ਹੈ, ਭਾਵੇਂ ਰਤਾ ਕੁ ਫ਼ਰਕ ਹੈ; ਟਿੱਪੀ ਦਾ ਫ਼ਰਕ ।

ਖ਼ਿਆਲ, ਮਜ਼ਮੂਨ, ਲਫ਼ਜ਼ਾਂ ਦੀ ਸਾਂਝ ਦੇ ਆਧਾਰ ਤੇ ਨਿਰ-ਸੰਦੇਹ ਇਹ ਕਿਹਾ ਜਾ ਸਕਦਾ ਹੈ ਕਿ ਲਫ਼ਜ਼ 'ਮੁਦਾਵਣੀ' ਅਤੇ 'ਮੁੰਦਾਵਣੀ' ਇੱਕੋ ਹੀ ਹੈ । ਦੋਹਾਂ ਵਾਕਾਂ ਵਿਚ ਇਹ ਲਫ਼ਜ਼ 'ਇਸਤ੍ਰੀ ਲਿੰਗ' ਵਿਚ ਵਰਤਿਆ ਗਿਆ ਹੈ । ਗੁਰੂ ਅਰਜਨ ਸਾਹਿਬ ਇਸ 'ਮੁੰਦਾਵਣੀ' ਬਾਰੇ ਆਖਦੇ ਹਨ ਕਿ 'ਏਹ ਵਸਤੁ ਤਜੀ ਨਹ ਜਾਈ', ਇਸ ਨੂੰ 'ਨਿਤ ਨਿਤ ਰਖੁ ਉਰਿ ਧਾਰੋ' । ਇਹੀ ਗੱਲ ਗੁਰੂ ਅਮਰਦਾਸ ਜੀ ਨੇ ਇਉਂ ਆਖੀ ਹੈ ਕਿ

'ਏਹ ਮੁਦਾਵਣੀ ਕਿਉ ਵਿਚਹੁ ਕਢੀਐ ?

ਸਦਾ ਰਖੀਐ ਉਰਿਧਾਰਿ' ।

ਲਫ਼ਜ਼ 'ਮੁਦਾਵਣੀ' 'ਮੁੰਦਾਵਣੀ' ਦਾ ਅਰਥ :

(ਮੁਦੱ—ਟੋ ਪਲਇਓਸਇ, ਪ੍ਰਸ਼ਨ ਕਰਨਾ ਮੋਦਯਤਿ—ਪਲਇਓਸਇਸ) । ਮੁਦਾਵਣੀ, ਜਾਂ, ਮੁੰਦਾਵਣੀ—ਆਤਮਕ ਪ੍ਰਸੰਨਤਾ ਦੇਣ ਵਾਲੀ ਵਸਤੂ ।

**ਪਦ ਅਰਥ**:— ਥਾਲ ਵਿਚਿ—(ਉਸ ਹਿਰਦੇ-) ਥਾਲ ਵਿਚ । ਤਿੰਨਿ ਵਸਤੂ—ਤਿੰਨ ਚੀਜ਼ਾਂ (ਸਤੁ, ਸੰਤੋਖੁ ਅਤੇ ਵੀਚਾਰ) । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਜਿਸ ਕਾ—(ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਜਿਸੁ' ਦਾ ੁ ਉੱਡ ਗਿਆ ਹੈ) ਜਿਸ (ਨਾਮ) ਦਾ । ਸਭਸੁ—ਹਰੇਕ ਜੀਵ ਨੂੰ । ਅਧਾਰੋ—ਆਸਰਾ । ਕੋ—ਕੋਈ (ਮਨੁੱਖ) । ਭੁੰਚੈ—ਭੁੰਚਦਾ ਹੈ, ਖਾਂਦਾ ਹੈ, ਮਾਣਦਾ ਹੈ । ਤਿਸ ਕਾ—(ਸੰਬੰਧਕ 'ਕਾ' ਦੇ ਕਾਰਨ ਲਫ਼ਜ਼ 'ਤਿਸੁ ਦਾ ੁ ਉੱਡ ਗਿਆ ਹੈ) ਉਸ (ਮਨੁੱਖ) ਦਾ । ਉਧਾਰੋ—ਪਾਰ-ਉਤਾਰਾ, ਵਿਕਾਰਾਂ ਤੋਂ ਬਚਾਉ । ਏਹ ਵਸਤੁ—ਆਤਮਕ ਪ੍ਰਸੰਨਤਾ ਦੇਣ ਵਾਲੀ ਇਹ ਚੀਜ਼, ਇਹ ਮੁਦਾਵਣੀ । ਤਜੀ ਨਹ ਜਾਈ—ਤਿਆਗੀ ਨਹੀਂ ਜਾ ਸਕਦੀ । ਰਖੁ—ਸਾਂਭ ਕੇ ਰੱਖੋ । ਉਰਿ—ਹਿਰਦੇ ਵਿਚ । ਧਾਰੋ—ਟਿਕਾਓ । ਤਮ—(ਤਮਸੱ) ਹਨੇਰਾ । ਤਮ ਸੰਸਾਰੁ—(ਵਿਕਾਰਾਂ ਦੇ ਕਾਰਨ ਬਣਿਆ ਹੋਇਆ) ਘੁੱਪ ਹਨੇਰਾ ਜਗਤ । ਲਗਿ—ਲਗ ਕੇ । ਸਭੁ—ਹਰ ਥਾਂ । ਬ੍ਰਹਮ ਪਸਾਰੋ—ਪਰਮਾਤਮਾ ਦਾ ਖਿਲਾਰਾ, ਪਰਮਾਤਮਾ ਦੇ ਆਪੇ ਦਾ ਪਰਕਾਸ਼ ।੧।

**ਅਰਥ**:— ਹੇ ਭਾਈ ! (ਉਸ ਮਨੁੱਖ ਦੇ ਹਿਰਦੇ-) ਥਾਲ ਵਿਚ ਉੱਚਾ ਆਚਰਨ, ਸੰਤੋਖ ਅਤੇ ਆਤਮਕ ਜੀਵਨ ਦੀ ਸੂਝ—ਇਹ ਤਿੰਨ ਵਸਤੂਆਂ ਟਿਕੀਆਂ ਰਹਿੰਦੀਆਂ ਹਨ, (ਜਿਸ ਮਨੁੱਖ ਦੇ ਹਿਰਦੇ-ਥਾਲ ਵਿਚ) ਪਰਮਾਤਮਾ ਦਾ ਆਤਮਕ ਜੀਵਨ ਦੇਣ ਵਾਲਾ ਨਾਮ ਆ ਵੱਸਦਾ ਹੈ (ਇਹ 'ਅੰਮ੍ਰਿਤ ਨਾਮੁ' ਐਸਾ ਹੈ) ਕਿ ਇਸ ਦਾ ਆਸਰਾ ਹਰੇਕ ਜੀਵ ਲਈ (ਜ਼ਰੂਰੀ) ਹੈ । (ਇਸ ਆਤਮਕ ਭੋਜਨ ਨੂੰ) ਜੇ ਕੋਈ ਮਨੁੱਖ ਸਦਾ ਖਾਂਦਾ ਰਹਿੰਦਾ ਹੈ, ਤਾਂ ਉਸ ਮਨੁੱਖ ਦਾ ਵਿਕਾਰਾਂ ਤੋਂ ਬਚਾਉ ਹੋ ਜਾਂਦਾ ਹੈ ।

ਹੇ ਭਾਈ ! (ਜੇ ਆਤਮਕ 'ਉਧਾਰ' ਦੀ ਲੋੜ ਹੈ ਤਾਂ) ਆਤਮਕ ਪ੍ਰਸੰਨਤਾ ਦੇਣ ਵਾਲੀ ਇਹ ਨਾਮ-ਵਸਤੂ ਤਿਆਗੀ ਨਹੀਂ ਜਾ ਸਕਦੀ, ਇਸ ਨੂੰ ਸਦਾ ਹੀ ਆਪਣੇ ਹਿਰਦੇ ਵਿਚ ਸਾਂਭ ਰੱਖ । ਹੇ ਨਾਨਕ ! (ਇਸ ਨਾਮ ਵਸਤੂ ਦੀ ਬਰਕਤਿ ਨਾਲ) ਪ੍ਰਭੂ ਦੀ ਚਰਨੀਂ ਲੱਗ ਕੇ ਘੁੱਪ ਹਨੇਰਾ ਸੰਸਾਰ-ਸਮੁੰਦਰ ਤਰਿਆ ਜਾ ਸਕਦਾ ਹੈ ਅਤੇ ਹਰ ਥਾਂ ਪਰਮਾਤਮਾ ਦੇ ਆਪੇ ਦਾ ਪਰਕਾਸ਼ ਹੀ (ਦਿੱਸਣ ਲੱਗ ਪੈਂਦਾ ਹੈ) ।੧।

**ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥ ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥ ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥ (ਪੰਨਾ ੧੪੨੯)**

**ਪਦ ਅਰਥ**:— ਕੀਤਾ—ਕੀਤਾ ਹੋਇਆ (ਉਪਕਾਰ) । ਜਾਤੋ ਨਾਹੀ—(ਤੇਰੇ ਕੀਤੇ ਉਪਕਾਰ ਦੀ) ਮੈਂ ਕਦਰ ਨਹੀਂ ਸਮਝੀ । ਮੈਨੋ—ਮੈਨੂੰ । ਕੀਤੋਈ—ਤੂੰ (ਮੈਨੂੰ) ਬਣਾਇਆ ਹੈ । ਜੋਗੁ—ਲਾਇਕ, (ਉਪਕਾਰ ਦੀ ਦਾਤਿ ਸਾਂਭਣ ਲਈ) ਫਬਵਾਂ (ਭਾਂਡਾ) । ਮੈ ਨਿਰਗੁਣਿਆਰੇ—ਮੈਂ ਗੁਣ-ਹੀਨ ਵਿਚ । ਕੋ ਗੁਣੁ—ਕੋਈ ਗੁਣ । ਆਪੇ—ਆਪ ਹੀ । ਮਿਹਰਾਮਤਿ—ਮਿਹਰ, ਦਇਆ । ਮਿਲੈ—ਮਿਲਦਾ ਹੈ । ਤਾਂ—ਤਦੋਂ । ਜੀਵਾਂ—ਮੈਂ ਜੀਊ ਪੈਂਦਾ ਹਾਂ, ਮੈਨੂੰ ਆਤਮਕ ਜੀਵਨ ਲੱਭ ਪੈਂਦਾ ਹੈ । ਥੀਵੈ—ਹੋ ਜਾਂਦਾ ਹੈ । ਹਰਿਆ—(ਆਤਮਕ ਜੀਵਨ ਨਾਲ) ਹਰਾ-ਭਰਾ ।੧।

**ਅਰਥ**:— ਹੇ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰੇ ਕੀਤੇ ਉਪਕਾਰ ਦੀ ਕਦਰ ਨਹੀਂ ਸਮਝ ਸਕਦਾ, (ਉਪਕਾਰ ਦੀ ਦਾਤਿ ਸਾਂਭਣ ਲਈ) ਤੂੰ (ਆਪ ਹੀ) ਮੈਨੂੰ ਫਬਵਾਂ ਭਾਂਡਾ ਬਣਾਇਆ ਹੈ । ਮੈਂ ਗੁਣ-ਹੀਨ ਵਿਚ ਕੋਈ ਗੁਣ ਨਹੀਂ ਹੈ । ਤੈਨੂੰ ਆਪ ਨੂੰ ਹੀ ਮੇਰੇ ਉਤੇ ਤਰਸ ਆ ਗਿਆ । ਹੇ ਪ੍ਰਭੂ ! ਤੇਰੇ ਮਨ ਵਿਚ ਮੇਰੇ ਵਾਸਤੇ ਤਰਸ ਪੈਦਾ ਹੋਇਆ, ਮੇਰੇ ਉੱਤੇ ਤੇਰੀ ਮਿਹਰ ਹੋਈ, ਤਾਂ ਮੈਨੂੰ ਮਿੱਤਰ ਗੁਰੂ ਮਿਲ ਪਿਆ (ਤੇਰਾ ਇਹ ਉਪਕਾਰ ਭੁਲਾਇਆ ਨਹੀਂ ਜਾ ਸਕਦਾ) । (ਹੁਣ ਪਿਆਰੇ ਗੁਰੂ ਪਾਸੋਂ) ਜਦੋਂ ਮੈਨੂੰ (ਤੇਰਾ) ਨਾਮ ਮਿਲਦਾ ਹੈ, ਤਾਂ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੋ ਜਾਂਦਾ ਹੈ, ਮੇਰਾ ਤਨ ਮੇਰਾ ਮਨ (ਉਸ ਆਤਮਕ ਜੀਵਨ ਦੀ ਬਰਕਤਿ ਨਾਲ) ਖਿੜ ਆਉਂਦਾ ਹੈ ।੧।

ੴ ਸਤਿਗੁਰ ਪ੍ਰਸਾਦਿ ॥

## ਰਾਗ ਮਾਲਾ

**ਰਾਗ ਏਕ ਸੰਗਿ ਪੰਚ ਬਰੰਗਨ ॥ ਸੰਗਿ ਅਲਾਪਹਿ ਆਠਉ ਨੰਦਨ ॥ (ਪੰਨਾ ੧੪੨੯)**

**ਪਦ ਅਰਥ**:— ਸੰਗਿ—ਨਾਲ । ਬਰੰਗਨ—(ਵਰਾਜ਼ ਾਨਾ) ਇਸਤ੍ਰੀਆਂ, ਰਾਗਣੀਆਂ । ਅਲਾਪਹਿ—(ਗਾਇਕ ਲੋਕ) ਅਲਾਪਦੇ ਹਨ, ਗਾਂਦੇ ਹਨ (ਬਹੁ-ਵਚਨ) । ਨੰਦਨ—ਪੁੱਤਰ । ਆਠਉ—ਅੱਠ ਅੱਠ ਹੀ ।

**ਪ੍ਰਥਮ ਰਾਗ ਭੈਰਉ ਵੈ ਕਰਹੀ ॥ ਪੰਚ ਰਾਗਨੀ ਸੰਗਿ ਉਚਰਹੀ ॥ (ਪੰਨਾ ੧੪੨੯-੧੪੩੦)**

**ਪਦ ਅਰਥ**:— ਵੈ—ਉਹ (ਗਾਇਕ ਲੋਕ) । ਕਰਹੀ—ਕਰਹਿ, ਕਰਦੇ ਹਨ । ਉਚਰਹੀ—ਉਚਰਹਿ, ਉਚਾਰਦੇ ਹਨ ।

**ਪ੍ਰਥਮ ਭੈਰਵੀ ਬਿਲਾਵਲੀ ॥ ਪੁੰਨਿਆਕੀ ਗਾਵਹਿ ਬੰਗਲੀ ॥ ਪੁਨਿ ਅਸਲੇਖੀ ਕੀ ਭਈ ਬਾਰੀ ॥ ਏ ਭੈਰਉ ਕੀ ਪਾਚਉ ਨਾਰੀ ॥ (ਪੰਨਾ ੧੪੩੦)**

**ਪਦ ਅਰਥ**:— ਗਾਵਹਿ—ਗਾਂਦੇ ਹਨ । ਪੁਨਿ—ਫਿਰ । (ਨੋਟ:— ਸੰਸਕ੍ਰਿਤ ਲਫ਼ਜ਼ 'ਪੁਨਹ' (ਪੁਨ:) ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਜਿੱਥੇ ਕਿਤੇ ਭੀ ਸੰਸਕ੍ਰਿਤ ਲਫ਼ਜ਼ 'ਪੁਨਹ' ਦਾ ਪੁਰਾਣਾ ਪੰਜਾਬੀ ਰੂਪ ਆਇਆ ਹੈ ਉਹ 'ਫੁਨਿ' ਹੈ, 'ਪੁਨਿ' ਕਿਤੇ ਭੀ ਨਹੀਂ । ਸਾਹਿੱਤਕ ਦ੍ਰਿਸ਼ਟੀਕੋਣ ਤੋਂ ਇਹ ਇਕ ਅਨੋਖੀ ਗੱਲ ਹੈ । ਕਿਸੇ ਭੀ ਗੁਰ-ਵਿਅਕਤੀ ਨੇ ਆਪਣੀ ਬਾਣੀ ਵਿਚ ਇਹ ਲਫ਼ਜ਼ ਨਹੀਂ ਵਰਤਿਆ) ।

ਫਿਰ ਵੇਖੋ ਸਿਰਲੇਖ । ਲਫ਼ਜ਼ 'ਰਾਗ ਮਾਲਾ' ਦੇ ਨਾਲ 'ਮਹਲਾ ੧', 'ਮਹਲਾ ੨', 'ਮਹਲਾ ੩', 'ਮਹਲਾ ੪', 'ਮਹਲਾ ੫' ਆਦਿਕ ਕੋਈ ਭੀ ਲਫ਼ਜ਼ ਨਹੀਂ, ਜਿਥੋਂ ਪਾਠਕ ਇਹ ਨਿਰਨਾ ਕਰ ਸਕੇ ਕਿ ਇਹ ਕਿਸ ਗੁਰ-ਵਿਅਕਤੀ ਦੀ ਲਿਖੀ ਹੋਈ ਹੈ ।

ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਭੀ ਕੋਈ ਸ਼ਬਦ ਸ਼ਲੋਕ ਆਦਿਕ ਦਰਜ ਨਹੀਂ ਹੈ, ਜਿਸ ਦੇ ਲਿਖਣ ਵਾਲੇ ਗੁਰ-ਵਿਅਕਤੀ ਦਾ ਨਿਰਨਾ ਕਰਨਾ ਸਿੱਖਾਂ ਉਤੇ ਛੱਡਿਆ ਗਿਆ ਹੈ ।

ਇਥੇ ਇਹ ਅਨੋਖੀ ਗੱਲ ਕਿਉਂ ?

ਭੈਰਉ ਰਾਗ ਦੀਆਂ ਪੰਜ ਰਾਗਣੀਆਂ—ਭੈਰਵੀ, ਬਿਲਾਵਲੀ, ਪੁੰਨਿਆ, ਬੰਗਲੀ, ਅਸਲੇਖੀ ।

**ਪੰਚਮ ਹਰਖ ਦਿਸਾਖ ਸੁਨਾਵਹਿ ॥ ਬੰਗਾਲਮ ਮਧੁ ਮਾਧਵ ਗਾਵਹਿ ॥੧॥ ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥ ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥੧॥ (ਪੰਨਾ ੧੪੩੦)**

**ਪਦ ਅਰਥ**:— ਸੁਨਾਵਹਿ—ਸੁਣਾਂਦੇ ਹਨ । ਗਾਵਹਿ—ਗਾਂਦੇ ਹਨ । ਗਾਵਹੀ—ਗਾਵਹਿ । ਭਾਂਤਿ—ਢੰਗ, ਕਿਸਮ । ਅਸਟ—ਅੱਠ । ਗਾਇਨ ਪਾਤ੍ਰ—ਗਵਈਏ ।

ਭੈਰਉ ਰਾਗ ਦੇ ਅੱਠ ਪੁੱਤਰ—ਪੰਚਮ, ਹਰਖ, ਦਿਸਾਖ, ਬੰਗਾਲਮ, ਮਧੁ, ਮਾਧਵ, ਲਲਤ, ਬਿਲਾਵਲ ।

(ਨੋਟ:— ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ, ਅਸ਼ਟਪਦੀਆਂ, ਛੰਤਾਂ ਨੂੰ ਧਿਆਨ ਨਾਲ ਵੇਖੋ । ਜਦੋਂ ਕਿਤੇ ਕੋਈ 'ਬੰਦ' ਖ਼ਤਮ ਹੁੰਦਾ ਹੈ, ਤਾਂ ਉਸ ਦੇ ਅਖ਼ੀਰ ਤੇ 'ਅੰਕ' ਦਿੱਤਾ ਹੁੰਦਾ ਹੈ । ਉਸ 'ਬੰਦ' ਦਾ 'ਭਾਵ' ਆਪਣੇ ਆਪ ਵਿਚ ਮੁਕੰਮਲ ਹੁੰਦਾ ਹੈ । ਪਰ ਰਾਗ ਮਾਲਾ ਦੀ ਕਾਵਿ-ਬਣਤਰ ਵਿਚ ਇਕ ਅਨੋਖੀ ਗੱਲ ਵੇਖੀ ਜਾ ਰਹੀ ਹੈ । 'ਚੌਪਈ' ਦੀਆਂ ਅੱਠ ਤੁਕਾਂ ਦੇ ਅਖ਼ੀਰ ਤੇ 'ਅੰਕ ੧' ਦਿੱਤਾ ਹੋਇਆ ਹੈ । ਪਰ ਅਖ਼ੀਰਲੀਆਂ ਦੋ ਤੁਕਾਂ ਵਿਚ ਭੈਰਉ ਰਾਗ ਦੇ ਸਾਰੇ ਪੁੱਤਰਾਂ ਦੇ ਨਾਮ ਨਹੀਂ ਆ ਸਕੇ । ਲਲਤ ਅਤੇ ਬਿਲਾਵਲ ਦੋ ਨਾਮ ਅਗਲੀ 'ਦੋਹਰੇ' ਦੀ ਤੁਕ ਵਿਚ ਹਨ । ਉਸ ਦੋਹਰੇ ਦੇ ਅਖ਼ੀਰ ਤੇ ਭੀ 'ਅੰਕ ੧' ਹੈ ।)

**ਦੁਤੀਆ ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ ਪਾਚਉ ਥਾਪਹਿ ॥ ਗੋਂਡਕਰੀ ਅਰੁ ਦੇਵਗੰਧਾਰੀ ॥ ਗੰਧਾਰੀ ਸੀਹੁਤੀ ਉਚਾਰੀ ॥ ਧਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗਿ ਲਾਈ ॥ (ਪੰਨਾ ੧੪੩੦)**

**ਪਦ ਅਰਥ**:— ਆਲਾਪਹਿ—ਅਲਾਪਦੇ ਹਨ । ਪਾਚਉ—ਪੰਜ ਹੀ । ਥਾਪਹਿ—ਥਾਪਦੇ ਹਨ । ਏ ਪਾਚਉ—ਇਹ ਪੰਜੇ ਹੀ । ਮਾਲ ਰਾਗ ਕਉਸਕ—ਰਾਗ ਮਾਲਕਉਸਕ । ਸੰਗਿ—ਨਾਲ । ਲਾਈ—ਲਾਇ, ਲਾ ਕੇ ।

ਰਾਗ ਮਾਲਕਉਸਕ ਦੀਆਂ ਪੰਜ ਰਾਗਣੀਆਂ—ਗੋਂਡਕਰੀ, ਦੇਵਗੰਧਾਰੀ, ਗੰਧਾਰੀ, ਸੀਹੁਤੀ, ਧਨਾਸਰੀ ।

**ਮਾਰੂ, ਮਸਤਅੰਗ, ਮੇਵਾਰਾ ॥ ਪ੍ਰਬਲਚੰਡ, ਕਉਸਕ, ਉਭਾਰਾ ॥ ਖਉਖਟ, ਅਉ ਭਉਰਾਨਦ ਗਾਏ ॥ ਅਸਟ ਮਾਲਕਉਸਕ ਸੰਗਿ ਲਾਏ ॥੧॥ (ਪੰਨਾ ੧੪੩੦)**

**ਪਦ ਅਰਥ**:— ਅਉ—ਅਤੇ । ਅਸਟ—ਅੱਠ (ਪੁੱਤਰ) । ਸੰਗਿ—ਨਾਲ । ਮਾਲਕਉਸਕ ਦੇ ਅੱਠ ਪੁੱਤਰ—ਮਾਰੂ, ਮਸਤ ਅੰਗ, ਮੇਵਾਰਾ, ਪ੍ਰਬਲ ਚੰਡ, ਕਉਸਕ, ਉਭਾਰਾ, ਖਉਖਟ, ਭਉਰਾਨਦ ।

**ਪੁਨਿ ਆਇਅਉ ਹਿੰਡੋਲੁ, ਪੰਚ ਨਾਰਿ ਸੰਗਿ ਅਸਟ ਸੁਤ ॥ ਉਠਹਿ ਤਾਨ ਕਲੋਲ, ਗਾਇਨ ਤਾਰ ਮਿਲਾਵਹੀ ॥੧॥ (ਪੰਨਾ ੧੪੩੦)**

**ਪਦ ਅਰਥ**:— ਪੁਨਿ—ਫਿਰ । ਨਾਰਿ—ਇਸਤ੍ਰੀਆਂ, ਰਾਗਣੀਆਂ । ਸੁਤ—ਪੁੱਤਰ । ਉਠਹਿ—ਉੱਠਦੇ ਹਨ । ਗਾਇਨਿ—ਗਾਂਦੇ ਹਨ । ਮਿਲਾਵਹੀ—ਮਿਲਾਵਹਿ, ਮਿਲਾਂਦੇ ਹਨ ।

(ਨੋਟ:— ਹਰ ਥਾਂ 'ਅੰਕ ੧' ਦੀ ਵਰਤੋਂ ਕੋਈ ਨਿਰਨਾ ਨਹੀਂ ਦੱਸ ਰਹੀ ।)

**ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥ ਸਰਸ ਅਹੀਰੀ ਲੈ ਭਾਰਜਾ ॥ ਸੰਗਿ ਲਾਈ ਪਾਂਚਉ ਆਰਜਾ ॥ (ਪੰਨਾ ੧੪੩੦)**

**ਪਦ ਅਰਥ**:— ਸੁਹਾਈ—ਸੋਭਨੀਕ । ਭਾਰਜਾ—ਇਸਤ੍ਰੀ, ਰਾਗਣੀ । ਆਰਜਾ—ਇਸਤ੍ਰੀ, ਰਾਗਣੀ ।

ਹਿੰਡੋਲ ਦੀਆਂ ਰਾਗਣੀਆਂ—ਤੇਲੰਗੀ, ਦੇਵਕਰੀ, ਬਸੰਤੀ, ਸੰਦੂਰ, ਸਹਸ ਅਹੀਰੀ ।

**ਸੁਰਮਾਨੰਦ, ਭਾਸਕਰ ਆਏ ॥ ਚੰਦ੍ਰਬਿੰਬ, ਮੰਗਲਨ ਸੁਹਾਏ ॥ ਸਰਸਬਾਨ, ਅਉ ਆਹਿ ਬਿਨੋਦਾ ॥ ਗਾਵਹਿ ਸਰਸ ਬਸੰਤ ਕਮੋਦਾ ॥ ਅਸਟ ਪੁਤ੍ਰ ਮੈ ਕਹੇ ਸਵਾਰੀ ॥ ਪੁਨਿ ਆਈ ਦੀਪਕ ਕੀ ਬਾਰੀ ॥੧॥ (ਪੰਨਾ ੧੪੩੦)**

ਹਿੰਡੋਲ ਦੇ ਪੁੱਤਰ—ਸੁਰਮਾਨੰਦ, ਭਾਸਕਰ, ਚੰਦ੍ਰ ਬਿੰਬ, ਮੰਗਲਨ, ਸਰਸ ਬਾਨ, ਬਿਨੋਦਾ, ਬਸੰਤ, ਕਮੋਦਾ ।

(ਨੋਟ:— ਅਖ਼ੀਰਲੀ ਤੁਕ ਦੱਸਦੀ ਹੈ ਕਿ ਅਗਲੇ 'ਬੰਦ' ਤੋਂ ਰਾਗ 'ਦੀਪਕ' ਦਾ ਜ਼ਿਕਰ ਚੱਲੇਗਾ ।)

**ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥ ਕਾਮੋਦੀ ਅਉ ਗੂਜਰੀ, ਸੰਗਿ ਦੀਪਕ ਕੇ ਥਾਪਿ ॥੧॥ (ਪੰਨਾ ੧੪੩੦)**

**ਪਦ ਅਰਥ**:— ਅਲਾਪਿ—ਅਲਾਪ ਕੇ । ਅਉ—ਅਤੇ । ਥਾਪਿ—ਥਾਪ ਕੇ ।

ਦੀਪਕ ਰਾਗ ਦੀਆਂ ਰਾਗਣੀਆਂ—ਕਛੇਲੀ, ਪਟਮੰਜਰੀ, ਟੋਡੀ, ਕਾਮੋਦੀ, ਗੂਜਰੀ ।

(ਨੋਟ:— ਇਥੇ ਚੌਪਈ ਅਤੇ ਦੋਹਰੇ ਸਮੇਤ ਤੀਜਾ ਮੁਕੰਮਲ 'ਬੰਦ' ਖ਼ਤਮ ਹੋ ਗਿਆ ਹੈ । ਹੁਣ ਤਕ ਭੈਰਉ, ਮਾਲਕਉਸ, ਹਿੰਡੋਲ—ਇਹਨਾਂ ਤਿੰਨ ਰਾਗਾਂ ਦਾ ਜ਼ਿਕਰ ਮੁਕੰਮਲ ਹੋ ਚੁੱਕਾ ਹੈ । ਦੀਪਕ ਰਾਗ ਦੀਆਂ ਪੰਜ ਰਾਗਣੀਆਂ ਭੀ ਦਿੱਤੀਆਂ ਜਾ ਚੁੱਕੀਆਂ ਹਨ ।

**ਕਾਲੰਕਾ, ਕੁੰਤਲ, ਅਉ ਰਾਮਾ ॥ ਕਮਲਕੁਸਮ, ਚੰਪਕ ਕੇ ਨਾਮਾ ॥ ਗਉਰਾ ਅਉ ਕਾਨਰਾ ਕਲ੍ਯ੍ਯਾਨਾ ॥ ਅਸਟ ਪੁਤ੍ਰ ਦੀਪਕ ਕੇ ਜਾਨਾ ॥੧॥ (ਪੰਨਾ ੧੪੩੦)**

ਰਾਗ ਦੀਪਕ ਦੇ ਅੱਠ ਪੁੱਤਰ:— ਕਾਲੰਕਾ, ਕੁੰਤਲ, ਰਾਮਾ, ਕਮਲ ਕੁਸਮ, ਚੰਪਕ, ਗਉਰਾ, ਕਾਨਰਾ, ਕਾਲ੍ਹਾਨਾ ।

(ਨੋਟ:— ਦੀਪਕ ਰਾਗ ਦੇ ਅੱਠ ਪੁੱਤਰ ਚੌਪਈ ਦੀਆਂ ਇਹਨਾਂ ਚਾਰ ਤੁਕਾਂ ਵਿਚ ਦੇ ਕੇ ਅਗਾਂਹ 'ਅੰਕ ੧' ਲਿਖਿਆ ਗਿਆ ਹੈ ।

ਇਸ ਤੋਂ ਅਗਾਂਹ ਪੰਜਵਾਂ ਰਾਗ 'ਸਿਰੀ ਰਾਗ' ਸ਼ੁਰੂ ਕੀਤਾ ਗਿਆ ਹੈ । ਇਹ ਭੀ ਚੌਪਈ ਨਾਲ ਹੀ ਸ਼ੁਰੂ ਹੁੰਦਾ ਹੈ) ।

**ਸਭ ਮਿਲਿ ਸਿਰੀਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥ ਬੈਰਾਰੀ ਕਰਨਾਟੀ ਧਰੀ ॥ ਗਵਰੀ ਗਾਵਹਿ ਆਸਾਵਰੀ ॥ ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀਰਾਗ ਸਿਉ ਪਾਂਚਉ ਥਾਪੀ ॥੧॥ (ਪੰਨਾ ੧੪੩੦)**

**ਪਦ ਅਰਥ**:— ਮਿਲਿ—ਮਿਲ ਕੇ । ਵੈ—ਉਹ (ਵਿਦਵਾਨ) ਲੋਕ । ਗਾਵਹਿ—ਗਾਂਦੇ ਹਨ । ਬਰੰਗਨ—(ਵਰਾਙ੍ਗਨਾ) ਇਸਤ੍ਰੀਆਂ, ਰਾਗਣੀਆਂ । ਲਾਵਹਿ —ਲਾਂਦੇ ਹਨ, ਵਰਤਦੇ ਹਨ ।

ਸਿਰੀਰਾਗ ਦੀਆਂ ਪੰਜ ਰਾਗਣੀਆਂ:—

ਬੈਰਾਰੀ, ਕਰਨਾਟੀ; ਗਵਰੀ, ਆਸਾਵਰੀ, ਸਿੰਧਵੀ ।

**ਸਾਲੂ ਸਾਰਗ ਸਾਗਰਾ, ਅਉਰ ਗੋਂਡ ਗੰਭੀਰ ॥ ਅਸਟ ਪੁਤ੍ਰ ਸ੍ਰੀਰਾਗ ਕੇ, ਗੁੰਡ ਕੁੰਭ ਹਮੀਰ ॥੧॥ (ਪੰਨਾ ੧੪੩੦)**

ਸ੍ਰੀ ਰਾਗ ਦੇ ਅੱਠ ਪੁੱਤਰ—ਸਾਲੂ, ਸਾਰਗ, ਸਾਗਰਾ, ਗੋਂਡ, ਗੰਭੀਰ, ਗੁੰਡ, ਕੁੰਭ, ਹਮੀਰ ।

**ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥ ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥ ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥੧॥ (ਪੰਨਾ ੧੪੩੦)**

**ਪਦ ਅਰਥ**:— ਖਸਟਮ—ਛੇਵਾਂ । ਵੈ—ਉਹ (ਵਿਦਵਾਨ) ਬੰਦੇ । ਗਾਵਹਿ—ਗਾਂਦੇ ਹਨ । ਬਰੰਗਨ—(ਵਰਾਙ੍ਗਨਾ) ਇਸਤ੍ਰੀਆਂ, ਰਾਗਣੀਆਂ । ਪੁਨਿ—ਫਿਰ । ਊਚੈ ਸੁਰਿ—ਉੱਚੀ ਸੁਰ ਨਾਲ । ਸਿਉ—ਸਮੇਤ, ਨਾਲ । ਚੀਨੀ—ਪਛਾਣ ਲਈ ।

ਮੇਘ ਰਾਗ ਦੀਆਂ ਰਾਗਣੀਆਂ:— ਸੋਰਠਿ, ਗੋਂਡ, ਮਲਾਰੀ, ਆਸਾ, ਸੂਹਉ ।

(ਨੋਟ:— ਸਿਰੀ ਰਾਗ ਦੇ ਅੱਠ ਪੁੱਤਰਾਂ ਵਿਚ ਭੀ 'ਗੋਂਡ' ਦਾ ਜ਼ਿਕਰ ਆ ਚੁੱਕਾ ਹੈ) ।

**ਬੈਰਾਧਰ, ਗਜਧਰ, ਕੇਦਾਰਾ ॥ ਜਬਲੀਧਰ, ਨਟ ਅਉ ਜਲਧਾਰਾ ॥ ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘ ਰਾਗ ਪੁਤ੍ਰਨ ਕੇ ਨਾਮਾ ॥੧॥ (ਪੰਨਾ ੧੪੩੦)**

**ਪਦ ਅਰਥ**:— ਅਉ—ਅਉਰ, ਅਤੇ ।

ਮੇਘ ਰਾਗ ਦੇ ਅੱਠ ਪੁੱਤਰਾਂ ਦੇ ਨਾਮ—ਬੈਰਾਧਰ, ਗਜਧਰ, ਕੇਦਾਰਾ, ਜਬਲੀਧਰ, ਨਟ, ਜਲਧਾਰਾ, ਸੰਕਰ, ਸਿਆਮਾ ।

(ਨੋਟ:— ਜਿੱਥੇ ਜਿੱਥੇ ਭੀ ਕੋਈ 'ਬੰਦ' ਮੁਕਾਇਆ ਹੈ, ਹਰ ਥਾਂ 'ਅੰਕ ੧' ਹੀ ਵਰਤਿਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅੰਕਾਂ ਦੀ ਕਿਤੇ ਭੀ ਇਹ ਵਿਓਂਤ ਨਹੀਂ ਹੈ । ਹਰ ਥਾਂ 'ਅੰਕ ੧' ਦਾ ਲਿਖਿਆ ਜਾਣਾ ਅੰਕਾਂ ਬਾਰੇ ਪਾਠਕ ਦੀ ਕੋਈ ਸਹਾਇਤਾ ਨਹੀਂ ਕਰਦਾ) ।

**ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥ ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥੧॥੧॥ (ਪੰਨਾ ੧੪੩੦)**

**ਪਦ ਅਰਥ**:— ਖਸਟ—ਛੇ । ਉਨਿ—ਉਹਨਾਂ ਨੇ । ਅਠਾਰਹ ਦਸ ਬੀਸ—੧੮+੧੦+੨੦=੪੮

ਨੋਟ:— ਛੇ ਰਾਗ—ਭੈਰਉ, ਮਾਲਕਉਸ, ਹਿੰਡੋਲ, ਦੀਪਕ, ਸਿਰੀਰਾਗ, ਮੇਘ । ਹਰੇਕ ਰਾਗ ਦੀਆਂ ਪੰਜ ਰਾਗਨੀਆਂ ।

ਕੁਲ ਰਾਗਣੀਆਂ—੩੦ ।

ਹਰੇਕ ਰਾਗ ਦੇ ਅੱਠ ਪੁੱਤਰ ।

ਛੇ ਰਾਗਾਂ ਦੇ ਕੁੱਲ ਪੁੱਤਰ—੪੮

ਸਾਰਾ ਜੋੜ—੬+੩੦+੪੮=੮੪ ।

(ਨੋਟ:— ਇਹ ਸਮਝ ਨਹੀਂ ਪੈਂਦੀ ਕਿ ਅਖ਼ੀਰਲੇ ਅੰਕ '੧॥੧॥' ਦਾ ਕੀਹ ਭਾਵ ਹੈ ।)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਹੇਠ-ਲਿਖੇ ੩੧ ਰਾਗ ਹਨ—

ਸਿਰੀਰਾਗ, ਮਾਝ, ਗਾਉੜੀ, ਆਸਾ, ਗੂਜਰੀ, ਦੇਵ ਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ, ਜੈਜਾਵੰਤੀ ।

ਇਹਨਾਂ ੩੧ ਤੋਂ ਇਲਾਵਾ ਹੇਠ-ਲਿਖੇ ੬ ਰਾਗ ਦੂਜੇ ਰਾਗਾਂ ਨਾਲ ਰਲਾ ਕੇ ਗਾਵਣ ਦੀ ਭੀ ਹਿਦਾਇਤ ਹੈ—

ਲਲਿਤ, ਆਸਾਵਾਰੀ, ਹਿੰਡੋਲ, ਭੋਪਾਲੀ, ਬਿਭਾਸ, ਕਾਫ਼ੀ ।

ਨੋਟ:— 'ਆਸਾਵਰੀ', ਰਾਗ 'ਆਸਾ' ਦੇ ਵਿਚ ਹੀ ਦਰਜ ਹੈ ।

ਨੋਟ:— ਇਸ ਤਰ੍ਹਾਂ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕੁੱਲ ੩੭ ਰਾਗ ਆ ਗਏ ।

ਨੋਟ:— ਪਾਠਕਾਂ ਵਾਸਤੇ ਇਹ ਹੈਰਾਨੀ ਵਾਲੀ ਗੱਲ ਹੀ ਹੋਵੇਗੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਕੁਝ ਰਾਗ ਇਸ 'ਰਾਗ ਮਾਲਾ' ਵਿਚ ਨਹੀਂ ਹਨ । ਹੋਰ ਬਥੇਰੇ ਰਾਗਾਂ ਦਾ ਜ਼ਿਕਰ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ ।

ੴ ਸਤਿਗੁਰ ਪ੍ਰਸਾਦਿ ॥

**ਗੁਰਮਤਿ ਸਿੱਧਾਂਤ—**

**"ਕਿਵ ਕੂੜੈ ਤੁਟੈ ਪਾਲਿ"**

## ਹਰ ਵੇਲੇ ਦੀ ਸਾਂਝ

ਹਰੇਕ ਪ੍ਰਾਣੀ ਦਾ ਇਹ ਜੀਵਨ-ਤਜਰਬਾ ਹੈ ਕਿ ਜਿਸ ਚੀਜ਼ ਨਾਲ ਦਿਨ ਰਾਤ ਹਰ ਵੇਲੇ ਵਾਹ ਪੈਂਦਾ ਰਹੇ, ਉਹ ਚੀਜ਼ ਪਿਆਰੀ ਲੱਗਣ ਲੱਗ ਪੈਂਦੀ ਹੈ । ਜਨਮ-ਸਮੇਂ ਤੋਂ ਹੀ, ਪਹਿਲਾਂ ਜੀਵ ਨੂੰ ਮਾਂ ਦੇ ਦੁੱਧ ਨਾਲ, ਫਿਰ ਮਾਂ ਪਿਉ ਨਾਲ, ਫਿਰ ਭੈਣਾਂ ਭਰਾਵਾਂ ਨਾਲ ਹਰ ਵੇਲੇ ਵਾਹ ਪੈਂਦਾ ਹੈ ਤੇ ਉਹਨਾਂ ਨਾਲ ਉਸ ਦਾ ਮੋਹ-ਪਿਆਰ ਬਣਦਾ ਜਾਂਦਾ ਹੈ । ਜਿਉਂ ਜਿਉਂ ਜੀਵ ਵਡੇਰੀ ਉਮਰ ਦਾ ਹੁੰਦਾ ਜਾਂਦਾ ਹੈ, ਤਿਉਂ ਤਿਉਂ ਦਿੱਸਦੇ ਸੰਸਾਰ ਦੇ ਹੋਰ ਪਦਾਰਥ ਵਰਤਣੇ ਸ਼ੁਰੂ ਕਰਦਾ ਹੈ । ਸਾਕਾਂ-ਅੰਗਾਂ ਨਾਲ, ਘਰ ਨਾਲ, ਧਨ-ਪਦਾਰਥ ਨਾਲ ਇਸ ਦੀ ਅਪਣੱਤ ਵਧਦੀ ਜਾਂਦੀ ਹੈ । ਇਹ ਮੇਰੇ ਮਾਪੇ ਹਨ, ਅਹੁ ਕੋਈ ਹੋਰ ਹਨ; ਇਹ ਮੇਰੇ ਭੈਣ ਹਨ, ਅਹੁ ਕੋਈ ਹੋਰ ਹਨ; ਇਹ ਸਾਡਾ ਘਰ ਹੈ, ਅਹੁ ਕਿਸੇ ਹੋਰ ਦਾ ਹੈ—ਇਸ ਤਰ੍ਹਾਂ ਸਹਜੇ ਸਹਜੇ ਜੀਵ ਦੇ ਮਨ ਵਿਚ ਮੇਰ-ਤੇਰ ਤੇ ਵਿਤਕਰਾ ਭੀ ਬਣਨ ਲੱਗ ਪੈਂਦਾ ਹੈ । ਇਸ ਦੇ ਨਾਲ ਨਾਲ ਹੀ ਹੋਰ ਸਭਨਾਂ ਦੇ ਮੋਹ-ਪਿਆਰ ਨਾਲੋਂ ਆਪਣੇ ਸਰੀਰ ਦਾ ਮੋਹ-ਪਿਆਰ ਜੀਵ ਦੇ ਅੰਦਰ ਵਧੀਕ ਪ੍ਰਬਲ ਹੁੰਦਾ ਜਾਂਦਾ ਹੈ ।

## ਇਸ ਅਪਣੱਤ ਦਾ ਨਤੀਜਾ

ਛੋਟੇ ਬਾਲਾਂ ਵੱਲ ਹੀ ਤੱਕੋ ! ਸਰੀਰਕ ਅਪਣੱਤ ਦੇ ਕਾਰਨ ਹੀ ਬਾਲ ਆਪਣੇ ਛੋਟੇ ਤੇ ਕਮਜ਼ੋਰ ਭੈਣ ਭਰਾਵਾਂ ਤੋਂ ਭੀ ਕੋਈ ਖਾਣ ਵਾਲੀ ਚੀਜ਼ ਖੋਹ ਕੇ ਆਪ ਖਾ ਲੈਂਦਾ ਹੈ, ਕਈ ਵਾਰੀ ਉਹਨਾਂ ਨੂੰ ਧੌਲ ਧੱਪਾ ਕਰ ਕੇ ਭੀ ਖ਼ੁਸ਼ ਹੁੰਦਾ ਹੈ । ਸਹਜੇ ਸਹਜੇ ਇਹ ਵਾਦੀ ਪੱਕਦੀ ਜਾਂਦੀ ਹੈ ਤੇ ਵਧਦੀ ਜਾਂਦੀ ਹੈ । ਹੋਰ ਕਮਜ਼ੋਰ ਹਾਣੀਆਂ ਨਾਲ ਭੀ ਇਹ ਸਲੂਕ ਸ਼ੁਰੂ ਕਰ ਦੇਂਦਾ ਹੈ, ਤੇ, ਇਸ ਵਿਚ ਉਸ ਨੂੰ ਕੋਈ ਭੈੜ ਨਹੀਂ ਜਾਪਦਾ ।

ਜਿਉਂ ਜਿਉਂ ਮਨੁੱਖ ਸਿਆਣੀ ਉਮਰ ਦਾ ਹੁੰਦਾ ਜਾਂਦਾ ਹੈ, ਇਹ ਸਰੀਰਕ ਅਪਣੱਤ; ਆਪਣਿਆਂ ਨਾਲ ਮੋਹ-ਪਿਆਰ, ਆਪਣੇ ਘਰ ਦਾ ਮੋਹ, ਆਪਣੀ ਜਾਇਦਾਦ ਦੀ ਖਿੱਚ—ਇਹ ਸਭ ਕੁਝ ਉਸ ਦੇ ਮਨ ਵਿਚ ਜ਼ੋਰ ਪਾਈ ਜਾਂਦਾ ਹੈ, ਤੇ ਇਸ ਦੀ ਖ਼ਾਤਰ ਹੀ ਦਿਨ ਰਾਤ ਦੌੜ-ਭੱਜ ਕਰਦੇ ਰਹਿਣਾ ਉਸ ਦੀ ਜ਼ਿੰਦਗੀ ਦਾ ਨਿਸ਼ਾਨਾ ਬਣਿਆ ਰਹਿੰਦਾ ਹੈ ।

## ਅਣਦਿੱਸਦੇ ਨਾਲ ਸਾਂਝ ਕਿਵੇਂ ਬਣੇ !

ਜਿਸ ਕਰਤਾਰ ਨੇ ਇਹ ਦੁਨੀਆ ਰਚੀ ਹੋਈ ਹੈ, ਉਹ ਇਹਨਾਂ ਅੱਖਾਂ ਨਾਲ ਮਨੁੱਖ ਨੂੰ ਦਿੱਸਦਾ ਨਹੀਂ । ਦਿੱਸਦਾ ਹੈ ਇਹ ਜਗਤ, ਦਿੱਸਦਾ ਹੈ ਇਹ ਘਰ-ਘਾਟ; ਇਹ ਧਨ ਪਦਾਰਥ । ਸੋ, ਕੁਦਰਤੀ ਤੌਰ ਤੇ ਇਸੇ ਨਾਲ ਹੀ ਮਨੁੱਖ ਦਾ ਪਿਆਰ ਬਣ ਸਕਦਾ ਹੈ ਤੇ ਬਣਦਾ ਰਹਿੰਦਾ ਹੈ । ਇਸ ਦਿੱਸਦੇ ਦੇ ਨਾਲ ਹੀ ਮਨੁੱਖ ਇਕ-ਮਿਕ ਹੋਈ ਜਾਂਦਾ ਹੈ । ਹੋਰ ਕਰ ਭੀ ਕੀਹ ਸਕਦਾ ਹੈ ? ਜਦੋਂ ਕਦੇ ਆਪਣੇ ਕਿਸੇ ਅੱਤ ਪਿਆਰੇ ਨੂੰ ਮੌਤ ਖੋਹ ਲੈ ਜਾਂਦੀ ਹੈ, ਜਦੋਂ ਕਦੇ ਦਿਨ ਰਾਤ ਦੀ ਮਿਹਨਤ ਨਾਲ ਜੋੜਿਆ ਹੋਇਆ ਧਨ ਕਿਸੇ ਕਾਰਨ ਖੁੱਸ ਜਾਂਦਾ ਹੈ, ਤਦੋਂ ਠੇਡਾ ਤਾਂ ਤਕੜਾ ਵੱਜਦਾ ਹੈ, ਪਰ ਫਿਰ ਉਸੇ ਦੌੜ-ਭੱਜ ਵਿਚ ਰੁੱਝ ਜਾਂਦਾ ਹੈ । ਹੋਰ ਕਰੇ ਭੀ ਕੀਹ ? ਦਿੱਸਦਾ ਜੁ ਇਹੋ ਕੁਝ ਹੋਇਆ । ਅਣ-ਦਿੱਸਦਾ ਇਸ ਦੇ ਮਨ ਤੋਂ ਕਿਤੇ ਦੂਰ ਹੀ ਟਿਕਿਆ ਰਹਿੰਦਾ ਹੈ । ਅਣਦਿੱਸਦੇ ਨਾਲੋਂ ਵਿਥ ਦਿਨੋ ਦਿਨ ਵਧਦੀ ਜਾਂਦੀ ਹੈ ।

## ਜੀਵਨ ਦਾ ਸਹਾਰਾ

ਵੇਖੋ ਪਸ਼ੂ ਪੰਛੀਆਂ ਵੱਲ ! ਧਰਤੀ ਉਤੇ ਉੱਗਾ ਹੋਇਆ ਘਾਹ-ਬੂਟ ਬਥੇਰਾ ਹੈ, ਇਹਨਾਂ ਦੇ ਸਰੀਰ ਦੀ ਪਾਲਣਾ ਵਾਸਤੇ । ਇਹ ਮਨੁੱਖ ਹੀ ਹੈ ਜਿਸ ਨੂੰ ਆਪਣੇ ਸਰੀਰ ਦੀ ਪਰਵਰਿਸ਼ ਵਾਸਤੇ ਅੰਨ ਧਨ ਪੈਦਾ ਕਰਨ ਲਈ

ਦਿਨ ਰਾਤ ਮਿਹਨਤ ਕਰਨੀ ਪੈਂਦੀ ਹੈ । ਹਰ ਵੇਲੇ ਸਿਰਫ਼ ਸਰੀਰ ਨਾਲ ਵਾਹ ਪੈਣ ਕਰ ਕੇ ਮਨੁੱਖ ਨੂੰ ਸਿਰਫ਼ ਸਰੀਰ ਹੀ ਆਪਣਾ ਆਪਾ ਜਾਪਦਾ ਹੈ, ਇਸੇ ਨੂੰ ਪਾਲਦੇ ਰਹਿਣਾ ਹੀ ਇਸ ਦੀ ਜ਼ਿੰਦਗੀ ਦਾ ਨਿਸ਼ਾਨਾ ਬਣਿਆ ਰਹਿੰਦਾ ਹੈ ।

ਮਨੁੱਖ ਨਿੱਤ ਇਹ ਭੀ ਵੇਖਦਾ ਹੈ ਕਿ ਅੰਨ ਧਨ ਦੀ ਘਾਟ ਦੇ ਕਾਰਨ ਅਨੇਕਾਂ ਬੰਦੇ ਰੁਲ ਰੁਲ ਕੇ ਮਰ ਜਾਂਦੇ ਹਨ । ਸੋ, ਅੰਨ ਧਨ ਹੀ ਮਨੁੱਖ ਦੇ ਜੀਵਨ ਦਾ ਸਹਾਰਾ ਬਣ ਜਾਂਦਾ ਹੈ ।

## ਇਸ ਤੋਂ ਉਕਾਈਆਂ

ਮੇਰ ਤੇਰ, ਆਪਣੇ ਪਰਾਏ ਦੀ ਸੂਝ—ਇਹੋ ਜਿਹੇ ਸੰਸਕਾਰ ਤਾਂ ਛੋਟੀ ਉਮਰ ਤੋਂ ਹੀ ਜੀਵ ਦੇ ਮਨ ਵਿਚ ਵਧਣੇ ਸ਼ੁਰੂ ਹੋ ਜਾਂਦੇ ਹਨ । ਇਸ ਦਾ ਅਸਰ ਪੈਣ ਲੱਗ ਪੈਂਦਾ ਹੈ, ਅੰਨ ਧਨ ਦੀ ਕਮਾਈ ਉਤੇ । ਕਿਨ੍ਹਾਂ ਤਰੀਕਿਆਂ ਨਾਲ ਕਮਾਇਆ ਜਾਏ—ਇਹ ਗੱਲ ਸੋਚਣ ਦੀ ਲੋੜ ਹੀ ਨਹੀਂ ਜਾਪਦੀ । ਜਿਤਨਾ ਵਧੀਕ ਕਮਾਉ, ਉਤਨਾ ਹੀ ਵਧੀਕ ਕਾਮਯਾਬ ਮਨੁੱਖ ਦਾ ਜੀਵਨ । ਸੋ, ਕੀਹ ਹੁੰਦਾ ਹੈ ? ਕੀਹ ਹੋ ਰਿਹਾ ਹੈ ? ਪਰਾਇਆ ਹੱਕ ਖੋਹ ਸਕਣਾ—ਇਹ ਮਨੁੱਖ ਦੀ ਸਿਆਣਪ ਤੇ ਅਕਲਮੰਦੀ ਸਮਝੀ ਜਾਣ ਲੱਗ ਪਈ ਤੇ ਸਮਝੀ ਜਾ ਰਹੀ ਹੈ ।

## ਪਰਾਏ ਹੱਕ ਤੋਂ ਅਨੇਕਾਂ ਮਾਨਸਿਕ ਰੋਗ

ਜਦੋਂ ਧਨ ਕਮਾਣਾ ਹੀ ਜੀਵਨ ਦਾ ਨਿਸ਼ਾਨਾ ਬਣ ਜਾਏ; ਜਦੋਂ ਮਨੁੱਖ ਜਿਤਨਾ ਹੀ ਧਨਾਢ ਉਤਨਾ ਹੀ ਕਾਮਯਾਬ ਸਮਝਿਆ ਜਾਣ ਲੱਗ ਪਏ; ਤਦੋਂ ਕੁਦਰਤੀ ਤੌਰ ਤੇ ਇਹ ਨਤੀਜਾ ਨਿਕਲਦਾ ਹੈ ਕਿ ਧਨ ਕਮਾਣ ਦੇ ਕੋਝੇ ਢੰਗ ਮਨੁੱਖ ਦੇ ਮਨ ਉੱਤੇ ਆਪਣਾ ਜ਼ੋਰ ਪਾ ਲੈਂਦੇ ਹਨ । ਮਨੁੱਖ ਅਨਪੜ੍ਹ ਹੋਣ ਚਾਹੇ ਪੜ੍ਹੇ ਹੋਏ, ਮਾਇਆ ਜੋੜਨ ਦਾ ਗ਼ਲਤ ਰਸਤਾ ਕਿਸੇ ਦਾ ਲਿਹਾਜ਼ ਨਹੀਂ ਕਰਦਾ । ਜੇ ਅਨਪੜ੍ਹਾਂ ਵਿਚ ਡਾਕੇ ਠੱਗੀ ਖੋਹਾ-ਖੋਹੀ ਆਦਿਕ ਤਰੀਕੇ ਚੱਲ ਪੈਂਦੇ ਹਨ, ਤਾਂ ਪੜ੍ਹੇ ਹੋਏ ਬੰਦੇ ਰਿਸ਼ਵਤ ਆਦਿਕ ਦਾ ਸ਼ਿਕਾਰ ਹੋ ਜਾਂਦੇ ਹਨ ।

ਜਗਤ ਵਿਚ ਕੀਹ ਵੇਖ ਰਹੇ ਹਾਂ ? ਗੁਆਂਢੀ ਦੀ ਤਰੱਕੀ ਵੇਖ ਕੇ ਸਾੜਾ, ਗੁਆਂਢੀ ਨੂੰ ਨੁਕਸਾਨ ਅਪੜਾਣ ਲਈ ਉਸ ਦੀ ਨਿੰਦਾ-ਚੁਗ਼ਲੀ, ਲਾਲਚ ਦਾ ਹੜ੍ਹ, ਵੈਰ-ਵਿਰੋਧ, ਕ੍ਰੋਧ ਤੇ ਨਫ਼ਰਤ, ਪਰਾਇਆ ਰੂਪ ਤੱਕ ਕੇ ਉਸ ਵੱਲ ਭੈੜੀ ਨਿਗਾਹ, 'ਮੈਂ ਵੱਡਾ ਹਾਂ, ਮੈਂ ਸਿਆਣਾ ਹਾਂ, ਦੁਨੀਆ ਸਭ ਤੋਂ ਵਧੀਕ ਮੇਰਾ ਆਦਰ-ਮਾਣ ਕਰੇ'—ਇਹੋ ਜਿਹਾ ਅਫਰੇਵਾਂ ਤੇ ਅਹੰਕਾਰ । ਗੱਲ ਕੀਹ, ਚੁਫੇਰੇ ਵਿਕਾਰਾਂ ਦੇ ਭਾਂਬੜ ਬਲ ਰਹੇ ਹਨ । ਕੋਈ ਘਰ ਵੇਖੋ, ਕੋਈ ਪਿੰਡ ਵੇਖੋ, ਕੋਈ ਸ਼ਹਿਰ ਵੇਖੋ, ਘਰ ਘਰ ਇਹੀ ਅੱਗ ਹੈ, ਹਰੇਕ ਹਿਰਦਾ ਅਨੇਕਾਂ ਰੋਗਾਂ ਨਾਲ ਤਪਿਆ ਪਿਆ ਹੈ ?

## ਇਸ ਸੜਨ ਤੋਂ ਕੌਣ ਬਚਾਂਦਾ ਹੈ

ਇਸ ਸੜਨ ਤੋਂ ਉਹੀ ਬਚਾ ਸਕਦਾ ਹੈ ਜੋ ਆਪ ਇਸ ਸੜਨ ਤੋਂ ਬਚਿਆ ਹੋਇਆ ਹੈ; ਉਹੀ ਬਚਾ ਸਕਦਾ ਹੈ ਜੋ ਆਪ ਦੁਨੀਆ ਦੀ ਕਿਰਤਕਾਰ ਕਰਦਾ ਹੋਇਆ ਭੀ ਸੁਚੱਜਾ ਕਮਾਊ ਹੈ; ਉਹੀ ਬਚਾ ਸਕਦਾ ਹੈ ਜੋ ਆਪ ਗ੍ਰਿਹਸਤੀ ਹੁੰਦਾ ਹੋਇਆ ਭੀ ਸੁਚੱਜਾ ਗ੍ਰਿਹਸਤੀ ਹੈ । ਡੁੱਬ ਰਹੇ ਨੇ ਡੁੱਬਦਿਆਂ ਨੂੰ ਕੀਹ ਬਚਾਣਾ ਹੋਇਆ ? ਤੇ, ਦੁਨੀਆਦਾਰਾਂ ਤੋਂ ਅਟੰਕ ਨਿਵੇਕਲਾ ਕਿਸੇ ਜੰਗਲ ਦੇ ਗੋਸ਼ੇ ਵਿਚ, ਕਿਸੇ ਪਹਾੜ ਦੀ ਗੁਫ਼ਾ ਵਿਚ, ਬੈਠਾ ਭੀ ਕੀਹ ਜਾਣੇ ਦੁਨੀਆਦਾਰਾਂ ਦੀਆਂ ਮਾਨਸਕ ਔਕੜਾਂ ਨੂੰ ? ਜੇ ਦੁਨੀਆ ਦੇ ਸਾਰੇ ਹੀ ਲੋਕ ਕਿਰਤ-ਕਾਰ ਛੱਡ ਕੇ ਨਿਵੇਕਲੇ ਹੋ ਬੈਠਣ ਤਾਂ ਰੋਟੀਆਂ ਰੁੱਖਾਂ ਨੂੰ ਤਾਂ ਲੱਗ ਨਹੀਂ ਜਾਣੀਆਂ, ਤੇ ਰੋਟੀ ਤੋਂ ਬਿਨਾ ਢਿੱਡ ਦਾ ਝੁਲਕਾ ਸ਼ਾਂਤ ਨਹੀਂ ਹੋ ਸਕਦਾ ।

ਸੋ, ਕੌਣ ਹੈ ਉਹ ਬਚਾਣ ਵਾਲਾ ? ਗੁਰਸਿੱਖਾਂ ਵਾਲੀ ਬੋਲੀ ਵਿਚ ਅਸੀ ਉਸ ਨੂੰ 'ਗੁਰੂ' ਆਖਦੇ ਹਾਂ ਜੋ ਗ੍ਰਿਹਸਤੀ ਹੁੰਦਾ ਹੋਇਆ ਗ੍ਰਿਹਸਤੀਆਂ ਦੀਆਂ ਔਕੜਾਂ ਜਾਣਦਾ ਹੋਇਆ ਸੁਚੱਜਾ ਜੀਵਨ-ਰਾਹ ਦੱਸਦਾ ਹੈ ।

## ਸਿੱਧੀ-ਪੱਧਰੀ ਗੱਲ

ਵਗਦੇ ਦਰਿਆ ਦਾ ਕੁਝ ਪਾਣੀ ਹੜ੍ਹਾਂ ਦੇ ਦਿਨਾਂ ਵਿਚ ਉਛਲ ਕੇ ਕੰਢਿਆਂ ਤੋਂ ਲਾਂਭੇ ਕਿਸੇ ਛੱਪੜ ਟੋਏ ਵਿਚ ਜਾ ਪਏ, ਦਰਿਆ ਨਾਲੋਂ ਉਸ ਦਾ ਸੰਬੰਧ ਟੁੱਟ ਜਾਏ, ਤਾਂ ਦਿਨ ਪਾ ਕੇ ਉਸ ਵਿਚ ਕੀੜੇ ਪੈ ਜਾਂਦੇ ਹਨ, ਉਸ ਦਾ ਰੰਗ ਖ਼ਰਾਬ ਹੋ ਜਾਂਦਾ ਹੈ, ਉਸ ਵਿਚ ਬੋ ਪੈ ਜਾਂਦੀ ਹੈ ।

ਸਿਰਜਣਹਾਰ ਕਰਤਾਰ ਜ਼ਿੰਦਗੀ ਦਾ ਦਰਿਆ ਹੈ, ਸਾਰੇ ਜੀਵ ਉਸ ਦਰਿਆ ਦੀਆਂ ਲਹਿਰਾਂ ਹਨ । ਜਿਤਨਾ ਚਿਰ ਇਹ ਲਹਿਰਾਂ ਦਰਿਆ ਦੇ ਅੰਦਰ ਹਨ, ਇਹਨਾਂ ਦੀ ਜ਼ਿੰਦਗੀ ਦਾ ਪਾਣੀ ਸੁਅੱਛ ਹੈ । ਜਦੋਂ ਨਿਰੀ ਮਾਇਆ ਕਮਾਣ ਦੇ ਟੋਏ ਵਿਚ ਪੈ ਕੇ ਇਹ ਜੀਵ-ਲਹਿਰਾਂ ਦਰਿਆ-ਪ੍ਰਭੂ ਨਾਲੋਂ ਵੱਖ ਹੋ ਜਾਂਦੀਆਂ ਹਨ, ਤਾਂ ਇਹਨਾਂ ਵਿਚ ਅਨੇਕਾਂ ਹੀ ਆਤਮਕ ਮਾਨਸਕ ਰੋਗਾਂ ਦੀ ਬੋ ਪੈਦਾ ਹੋ ਜਾਂਦੀ ਹੈ ।

ਬੱਸ ! ਇਹੀ ਹੈ ਭੇਤ ਜੋ 'ਗੁਰੂ' ਆ ਕੇ ਵਿਲਕ ਰਹੇ ਬੰਦਿਆਂ ਨੂੰ, ਤ੍ਰਿਸ਼ਨਾ-ਅੱਗ ਵਿਚ ਸੜ ਰਹੇ ਬੰਦਿਆਂ ਨੂੰ, ਸਮਝਾਂਦਾ ਹੈ ।

## ਇੱਕੋ ਹੀ ਮੁੱਢਲਾ ਰੋਗ, ਇੱਕੋ ਹੀ ਦਵਾਈ

ਆਪਣੇ ਅਤੇ ਆਪਣੇ ਪਰਵਾਰ ਦੇ ਸਰੀਰਕ ਨਿਰਬਾਹ ਦੀ ਖ਼ਾਤਰ ਧਨ-ਪਦਾਰਥ ਕਮਾਂਦਾ ਕਮਾਂਦਾ ਮਨੁੱਖ ਧਨ-ਪਦਾਰਥ ਨੂੰ ਹੀ ਆਪਣੀ ਜ਼ਿੰਦਗੀ ਦਾ ਸਹਾਰਾ ਸਮਝ ਲੈਂਦਾ ਹੈ । ਇਹ ਜਿੰਦ ਹੈ ਤਾਂ ਪਰਮਾਤਮਾ ਦੀ ਅੰਸ਼, ਪਰ ਜਿਵੇਂ ਜਗਤ ਦੀ ਮਾਇਆ ਪਰਤੱਖ ਦਿੱਸਦੀ ਹੈ ਉਹ ਪਰਮਾਤਮਾ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ । ਮਨੁੱਖ ਨੂੰ ਉਸ ਦੀ ਹਸਤੀ ਦਾ ਯਕੀਨ ਕਿਵੇਂ ਆਵੇ ? ਉਸ ਵੱਲ ਪਰਤੇ ਕਿਵੇਂ ? ਸੋ ਜੀਵ-ਆਤਮਾ ਤੇ ਪਰਮਾਤਮਾ ਦੇ ਵਿਚਕਾਰ ਮਾਇਆ ਦੇ ਮੋਹ ਦੀ ਵਿੱਥ ਪੈ ਜਾਂਦੀ ਹੈ, ਇਕ ਕੰਧ ਜਿਹੀ ਬਣ ਜਾਂਦੀ ਹੈ । ਇਹ ਵਿੱਥ, ਇਹ ਕੰਧ ਜਿਹੀ ਹੀ, ਅਸਲ ਮੁਢਲਾ ਰੋਗ ਹੈ । ਇਸ ਮੁੱਢਲੇ ਰੋਗ ਤੋਂ ਅਨੇਕਾਂ ਮਾਨਸਕ ਰੋਗ ਪੈਦਾ ਹੋ ਕੇ ਜਗਤ ਨੂੰ ਨਰਕ ਬਣਾ ਰਹੇ ਹਨ । ਇਸ ਦਾ ਇਲਾਜ ? ਇਸ ਦਾ ਇਲਾਜ ਇਹ ਹੈ ਕਿ ਸਿਰਜਣਹਾਰ ਕਰਤਾਰ ਨਾਲ ਮੇਲ ਬਣਾਇਆ ਜਾਏ । ਜਿਸ ਨੂੰ ਮੁੜ ਮੁੜ ਯਾਦ ਕਰਦੇ ਰਹੀਏ, ਉਸ ਨਾਲ ਪਿਆਰ ਬਣ ਜਾਂਦਾ ਹੈ । ਜਿਸ ਨਾਲ ਡੂੰਘਾ ਪਿਆਰ ਪੈ ਜਾਂਦਾ ਹੈ ਉਸ ਨਾਲ ਸੁਭਾਉ ਮਿਲ ਜਾਂਦਾ ਹੈ, ਉਸ ਨਾਲ ਇੱਕ-ਰੂਪ ਹੋ ਜਾਈਦਾ ਹੈ, ਉਸ ਦਾ ਕੀਤਾ ਹਰੇਕ ਕੰਮ ਚੰਗਾ ਲੱਗਦਾ ਹੈ । ਜਿਉਂ ਜਿਉਂ ਜਿੰਦ ਦੇ ਸੋਮੇ ਸਿਰਜਣਹਾਰ ਨਾਲ ਮੇਲ-ਜੋਲ ਬਣਦਾ ਹੈ, ਉਹੀ ਜਿੰਦ ਦਾ ਸਹਾਰਾ ਬਣਦਾ ਜਾਂਦਾ ਹੈ । ਇਹ ਸਮਝ ਆਉਣ ਲੱਗ ਪੈਂਦੀ ਹੈ ਕਿ ਧਨ-ਪਦਾਰਥ ਸਿਰਫ਼ ਚੰਦ ਰੋਜ਼ਾ ਸਰੀਰਕ ਨਿਰਬਾਹ ਵਾਸਤੇ ਕਮਾਣਾ ਹੈ, ਇਹ ਸਾਡਾ ਸਦਾ ਦਾ ਸਾਥੀ ਨਹੀਂ ਹੈ । ਫਿਰ, ਜੋ ਸਦਾ ਦਾ ਸਾਥੀ ਨਹੀਂ ਉਸ ਦੀ ਖ਼ਾਤਰ ਠੱਗੀ-ਫ਼ਰੇਬ, ਨਿੰਦਾ-ਈਰਖਾ, ਵੈਰ-ਵਿਰੋਧ ਸਹੇੜ ਕੇ ਇਸ ਚੰਦ-ਰੋਜ਼ਾ ਜੀਵਨ ਨੂੰ ਨਰਕ ਕਿਉਂ ਬਣਾਇਆ ਜਾਏ ?

## ਕਰਮ ਅਤੇ ਉਹਨਾਂ ਦਾ ਪ੍ਰਭਾਵ

ਕੋਈ ਪੇਂਡੂ ਛੋਟਾ ਬਾਲ ਆਪਣੀ ਮਾਂ ਨਾਲ ਸ਼ਹਿਰ ਵਿਚ ਆਵੇ ਜਿੱਥੇ ਹਰ ਵੇਲੇ ਅੱਗੇ ਪਿੱਛੇ ਛਾਬੜੀਆਂ ਵਾਲੇ ਮਿਠਿਆਈ ਆਦਿਕ ਵੇਚਦੇ ਹੋਣ । ਉਸ ਛੋਟੇ ਬਾਲ ਨੂੰ ਕੋਈ ਖਿੱਚ ਨਹੀਂ ਪੈਂਦੀ ਕਿ ਆਪਣੀ ਮਾਂ ਦੇ ਖਹਿੜੇ ਪਏ ਉਹ ਮਿਠਿਆਈ ਆਦਿਕ ਲੈ ਦੇਣ ਵਾਸਤੇ । ਕਿਉਂ ? ਉਸ ਨੇ ਨਾਹ ਕਦੇ ਮਿਠਿਆਈ ਵੇਖੀ ਨਾਹ ਖਾਧੀ

। ਉਸ ਨੂੰ ਆਪਣੇ ਅੰਦਰੋਂ ਪ੍ਰੇਰਨਾ ਕਿਵੇਂ ਉੱਠੇ ? ਪਰ ਜੇ ਮਾਂ ਕਿਸੇ ਇਕ ਛਾਬੜੀ ਵਾਲੇ ਪਾਸੋਂ ਕੁਝ ਲੈ ਕੇ ਬਾਲ ਨੂੰ ਖਵਾ ਦੇਵੇ, ਫਿਰ ਵੇਖੋ ਉਸ ਬੱਚੇ ਦਾ ਹਾਲ । ਜਿਉਂ ਜਿਉਂ ਕੋਈ ਛਾਬੜੀ ਵਾਲਾ ਆਵੇਗਾ, ਬੱਚਾ ਮਾਂ ਦੇ ਖਹਿੜੇ ਪਏਗਾ ਕਿ ਮੈਨੂੰ ਅਹਿ ਚੀਜ਼ ਲੈ ਦੇ ਅਹੁ ਸ਼ੈ ਲੈ ਦੇ । ਇਹ ਫ਼ਰਕ ਕਿਉਂ ? ਬਾਲ ਦੀ ਜੀਭ ਨੇ ਮਿਠਿਆਈ ਦਾ ਸੁਆਦ ਚੱਖ ਲਿਆ ਹੈ, ਉਸ ਦੇ ਮਨ ਵਿਚ ਉਹ ਸੁਆਦ ਟਿਕ ਗਿਆ ਹੈ । ਛਾਬੜੀ ਵੇਖਦਿਆਂ ਹੀ ਮਨ ਵਿਚ ਟਿਕੇ ਉਹ ਸੰਸਕਾਰ ਜਾਗ ਪੈਂਦੇ ਹਨ, ਤੇ ਬੱਚੇ ਨੂੰ ਪ੍ਰੇਰਦੇ ਹਨ ਹੋਰ ਮਿਠਿਆਈ ਖਾਣ ਲਈ ।

ਜਿਹੜਾ ਭੀ ਕਰਮ ਮਨੁੱਖ ਕਰਦਾ ਹੈ ਉਸ ਦੇ ਸੰਸਕਾਰ ਉਸ ਦੇ ਅੰਦਰ ਟਿਕ ਜਾਂਦੇ ਹਨ, ਉਸ ਦੇ ਮਨ ਦਾ ਹਿੱਸਾ ਬਣ ਜਾਂਦੇ ਹਨ । ਮਨ ਕੀਹ ਹੈ ? ਮਨੁੱਖ ਦੇ ਚੰਗੇ ਮੰਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ, ਕੀਤੇ ਕਰਮਾਂ ਦੇ ਲੁਕਵੇਂ ਚਿੱਤਰ ਗੁਪਤ ਚਿੱਤਰ । ਇਹ ਗੁਪਤ ਚਿੱਤਰ, ਚਿੱਤਰ ਗੁਪਤ, ਇਕ ਤਾਂ ਮਨੁੱਖ ਦੇ ਹੁਣ ਤਕ ਦੇ ਕੀਤੇ ਹੋਏ ਕਰਮਾਂ ਦੇ ਗਵਾਹ ਹਨ, ਦੂਜੇ ਉਹੋ ਜਿਹੇ ਹੀ ਹੋਰ ਕਰਮ ਕਰਨ ਲਈ ਸਦਾ ਪ੍ਰੇਰਦੇ ਰਹਿੰਦੇ ਹਨ ।

ਜਦ ਤੋਂ ਦੁਨੀਆ ਬਣੀ ਹੈ ਜਦ ਤਕ ਬਣੀ ਰਹੇਗੀ, ਮਨੁੱਖ ਦੀ ਮਾਨਸਕ ਬਣਤਰ ਬਾਰੇ ਕੁਦਰਤਿ ਦਾ ਇਹ ਨਿਯਮ ਅਟੱਲ ਤੁਰਿਆ ਆ ਰਿਹਾ ਹੈ, ਅਟੱਲ ਤੁਰਿਆ ਰਹੇਗਾ । ਪਰ ਹਾਂ, ਮਨੁੱਖ ਦੀ ਇਹ ਮਾਨਸਕ ਬਣਤਰ ਖ਼ਾਸ ਨਿਯਮਾਂ ਅਨੁਸਾਰ ਬਦਲ ਭੀ ਸਕਦੀ ਹੈ ਤੇ ਬਦਲਦੀ ਰਹਿੰਦੀ ਹੈ । ਚੰਗੇ ਤੇ ਮੰਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਮਨੁੱਖ ਦੇ ਮਨ ਵਿਚ ਸਦਾ ਘੋਲ ਹੁੰਦਾ ਰਹਿੰਦਾ ਹੈ । ਤਕੜਾ ਧੜਾ ਮਾੜੇ ਧੜੇ ਨੂੰ ਹੋਰ ਮਾੜਾ ਕਰਨ ਦਾ ਜਤਨ ਸਦਾ ਕਰਦਾ ਰਹਿੰਦਾ ਹੈ । ਦੁਨੀਆ ਦੇ ਕਿਰਤ ਕਾਰ ਵਿਚ ਮਨੁੱਖ ਨੂੰ ਜਿਹੋ ਜਿਹੇ ਕਰਮਾਂ ਨਾਲ ਵਾਹ ਪੈਂਦਾ ਹੈ ਉਸ ਦੇ ਅੰਦਰਲੇ ਉਹੋ ਜਿਹੇ ਸੰਸਕਾਰ ਜਾਗ ਕੇ ਬਾਹਰਲੀ ਪ੍ਰੇਰਨਾ ਨਾਲ ਤਕੜੇ ਹੋ ਕੇ ਦੂਜੇ ਧੜੇ ਦੇ ਸੰਸਕਾਰਾਂ ਨੂੰ ਨੱਪ ਲੈਂਦੇ ਹਨ ।

ਗੁਰੂ ਆਪਣੀ ਬਾਣੀ ਦੀ ਰਾਹੀਂ ਮਨੁੱਖ ਨੂੰ ਪਰਮਾਤਮਾ ਦੇ ਗੁਣ ਗਾਣ ਵਿਚ ਜੋੜਦਾ ਹੈ, ਸਿਫ਼ਤਿ-ਸਾਲਾਹ ਵਿਚ ਟਿਕਾਂਦਾ ਹੈ । ਇਸ ਸਿਫ਼ਤਿ-ਸਾਲਾਹ ਨੂੰ ਧਿਆਨ ਨਾਲ ਸੁਣਨਾ ਹੀ ਪਰਮਾਤਮਾ ਵਿਚ ਸਮਾਧੀ ਲਾਣੀ ਹੈ । ਜਿਉਂ ਜਿਉਂ ਮਨੁੱਖ ਗੁਰੂ ਦੀ ਬਾਣੀ ਦੀ ਰਾਹੀਂ ਸਿਰਜਣਹਾਰ ਕਰਤਾਰ ਵਿਚ ਜੁੜਦਾ ਹੈ, ਤਿਉਂ ਤਿਉਂ ਮਨੁੱਖ ਦੇ ਅੰਦਰ ਭਲੇ ਸੰਸਕਾਰ ਜਾਗ ਕੇ ਤਕੜੇ ਹੁੰਦੇ ਹਨ ਤੇ ਮੰਦੇ ਸੰਸਕਾਰ ਕਮਜ਼ੋਰ ਹੋ ਕੇ ਮਿਟਣੇ ਸ਼ੁਰੂ ਹੋ ਜਾਂਦੇ ਹਨ । ਇਸੇ ਦਾ ਨਾਮ ਹੈ 'ਮਨ ਨੂੰ ਮਾਰਨਾ,' 'ਆਪਾ-ਭਾਵ ਮਿਟਾਣਾ', 'ਗੁਰੂ ਦੀ ਸਰਨ ਪੈਣਾ' ।

## ਗੁਰੂ ਮਿਲਦਾ ਹੈ ਪ੍ਰਭੂ ਦੀ ਮਿਹਰ ਨਾਲ

ਮਨੁੱਖ ਦੇ ਆਪਣੇ ਵੱਸ ਦੀ ਗੱਲ ਨਹੀਂ ਕਿ ਆਪਣੇ ਆਪ ਨੂੰ ਸਹੀ ਜੀਵਨ-ਰਸਤੇ ਉਤੇ ਤੋਰ ਸਕੇ । ਆਪ ਤਾਂ ਇਹ ਆਪਣੇ ਸਰੀਰ ਨਾਲ, ਧਨ-ਪਦਾਰਥ ਨਾਲ, ਮਾਇਆ ਦੇ ਮੋਹ ਨਾਲ ਇਕ-ਮਿਕ ਹੋਇਆ ਰਹਿੰਦਾ ਹੈ, ਮਨ ਦੇ ਮਾਇਕ ਸੰਸਕਾਰਾਂ ਦੇ ਹੇਠ ਨੱਪਿਆ ਰਹਿੰਦਾ ਹੈ । ਤੇ ਉਹ ਸੰਸਕਾਰ ਇਸ ਨੂੰ ਸਦਾ ਮਿੱਠੇ ਲੱਗਣੇ ਹੋਏ । ਮਾਇਆ ਹੋਈ ਹੀ ਮਿੱਠੀ ਗੁੜ ਵਰਗੀ । ਆਪਣੇ ਇਸ ਮਿੱਠੇ ਆਪੇ ਨੂੰ ਇਹ ਕਿਵੇਂ ਮਾਰੇ ? ਮਾਰਨ ਦਾ ਖ਼ਿਆਲ ਹੀ ਕਿਵੇਂ ਆਵੇ ?

ਸੋ, ਪ੍ਰਭੂ ਮਿਹਰ ਕਰਦਾ ਹੈ, ਜੀਵ ਨੂੰ ਗੁਰੂ ਮਿਲਾਂਦਾ ਹੈ । ਜਿਸ ਦੇ ਭਾਗ ਜਾਗਦੇ ਹਨ, ਉਹ ਮਾਇਆ ਦੇ ਮੋਹ ਦੀ ਨੀਂਦ ਵਿਚੋਂ ਸੁਚੇਤ ਹੁੰਦਾ ਹੈ । ਉਸ ਨੂੰ ਸਮਝ ਆਉਂਦੀ ਹੈ ਕਿ ਇਸ ਚੰਦ-ਰੋਜ਼ਾ ਜੀਵਨ ਦੀ ਖ਼ਾਤਰ ਗ਼ਲਤ ਤਰੀਕਿਆਂ ਨਾਲ ਧਨ-ਪਦਾਰਥ ਨਹੀਂ ਕਮਾਣਾ, ਇਹ ਧਨ-ਪਦਾਰਥ ਸਦਾ-ਦਾ-ਸਾਥੀ ਨਹੀਂ ਹੈ । ਅਸਲ ਸਾਥੀ ਹੈ ਸਿਰਜਣਹਾਰ, ਜੋ ਮੇਰੇ ਅੰਦਰ ਵੱਸ ਰਿਹਾ ਹੈ, ਜੋ ਸਭਨਾਂ ਵਿਚ ਵੱਸ ਰਿਹਾ ਹੈ; ਜੋ ਜਗਤ ਦੇ ਜ਼ੱਰੇ ਜ਼ੱਰੇ

ਵਿਚ ਵੱਸ ਰਿਹਾ ਹੈ । ਬੱਸ ! ਜਿਉਂ ਜਿਉਂ ਪ੍ਰਭੂ ਦੀ ਯਾਦ ਵਿਚ ਚੁੱਭੀ ਲਾਂਦਾ ਹੈ, ਮਨੁੱਖ ਦਾ ਜੀਵਨ ਪਲਟਦਾ ਜਾਂਦਾ ਹੈ, ਮਨੁੱਖ ਦੀ ਕਿਰਤ-ਕਾਰ ਸੁਚੱਜੀ ਹੁੰਦੀ ਜਾਂਦੀ ਹੈ ?

## ਗੁਰੂ ਕੌਣ ਹੈ

ਸਰੀਰਕ ਤੌਰ ਤੇ ਸਦਾ ਇਥੇ ਕਿਸੇ ਨੇ ਟਿਕੇ ਨਹੀਂ ਰਹਿਣਾ । ਕੁਦਰਤ ਦੇ ਨਿਯਮਾਂ ਅਨੁਸਾਰ ਜਗਤ ਰਚਨਾ ਦੇ ਸਮੇਂ ਤੋਂ ਹੀ ਮਨੁੱਖ ਦੀ ਮਾਨਸਕ ਬਣਤਰ ਦੇ ਨਿਯਮ ਅਟੱਲ ਤੁਰੇ ਆ ਰਹੇ ਹਨ । ਇਹ ਨਿਯਮ ਸਦਾ ਲਈ ਅਟੱਲ ਤੁਰਿਆ ਆ ਰਿਹਾ ਹੈ ਕਿ ਜ਼ਿੰਦਗੀ ਦੇ ਦਰਿਆ ਪਰਮਾਤਮਾ ਵਿਚ ਜੁੜੇ ਰਿਹਾਂ ਹੀ ਸੁੱਚਾ ਜੀਵਨ ਹਾਸਲ ਹੋ ਸਕਦਾ ਹੈ । ਗੁਰੂ ਨੇ ਇਹ ਸਾਰੇ ਨਿਯਮ ਆਪਣੀ ਬਾਣੀ ਵਿਚ ਸਮਝਾ ਦਿੱਤੇ ਹਨ । ਸੋ, ਇਹ ਬਾਣੀ ਸਦਾ ਲਈ ਮਨੁੱਖ ਦੇ ਸਹੀ ਜੀਵਨ ਦੀ ਅਗਵਾਈ ਕਰਦੀ ਰਹੀ ਹੈ, ਕਰਦੀ ਰਹੇਗੀ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਧਿਆਨ ਨਾਲ ਪੜ੍ਹ ਕੇ ਵੇਖੋ । ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਇਸੇ ਖ਼ਿਆਲ ਦੀ ਹੀ ਵਿਆਖਿਆ ਹੈ ਕਿ 'ਕਿਵ ਕੂੜੈ ਤੁਟੈ ਪਾਲਿ' । ਗੁਰੂ ਬਾਣੀ ਹੈ, ਤੇ ਬਾਣੀ ਹੀ ਗੁਰੂ ਹੈ, ਸਦਾ-ਥਿਰ ਗੁਰੂ ਹੈ । ਗੁਰੂ ਦਾ ਸਰੀਰਕ ਇਤਿਹਾਸ ਮਨੁੱਖ ਦੀ ਅਗਵਾਈ ਲਈ ਪੂਰਨੇ ਹਨ । ਇਹ ਇਤਿਹਾਸ ਗੁਰਬਾਣੀ ਦੇ ਅਨੁਕੂਲ ਹੀ ਹੋ ਸਕਦਾ ਹੈ । ਸਰੀਰਕ ਜਾਮੇ ਵੇਲੇ ਗੁਰੂ ਦੀ ਕਥਨੀ ਤੇ ਕਰਣੀ ਮੁਕੰਮਲ ਤੌਰ ਤੇ ਇੱਕ-ਰੂਪ ਰਹੇ ਹਨ ।

## ਅਨੁਪਾਨ—ਅੰਮ੍ਰਿਤ ਵੇਲਾ ਤੇ ਸਾਧ ਸੰਗਤਿ

ਕਿਸੇ ਸਰੀਰਕ ਰੋਗ ਦਾ ਇਲਾਜ ਕਰਨ ਵਾਸਤੇ ਨਿਰੀ ਦਵਾਈ ਹੀ ਕਾਫ਼ੀ ਨਹੀਂ ਹੋਇਆ ਕਰਦੀ । ਇਹ ਧਿਆਨ ਰੱਖਣਾ ਭੀ ਜ਼ਰੂਰੀ ਹੁੰਦਾ ਹੈ ਕਿ ਦਵਾਈ ਦੁੱਧ, ਪਾਣੀ, ਚਾਹ, ਸ਼ਰਬਤ ਆਦਿਕ ਕਿਸ ਚੀਜ਼ ਨਾਲ ਖਾਣੀ ਹੈ । ਕੋਈ ਦਵਾਈ ਖ਼ਾਲੀ ਪੇਟ ਸਵੇਰੇ ਹੀ ਖਾਣੀ ਹੁੰਦੀ ਹੈ, ਕੋਈ ਰੋਟੀ ਤੋਂ ਪਿਛੋਂ, ਕੋਈ ਪਹਿਲਾਂ । ਇਸੇ ਤਰ੍ਹਾਂ ਖ਼ੁਰਾਕ ਦਾ ਭੀ ਪੂਰਾ ਧਿਆਨ ਰੱਖਣਾ ਹੁੰਦਾ ਹੈ । ਕੋਈ ਚੀਜ਼ ਖਾਣੀ ਹੁੰਦੀ ਹੈ, ਕੋਈ ਨਹੀਂ ਖਾਣੀ ਹੁੰਦੀ ।

ਆਤਮਕ ਤੇ ਮਾਨਸਕ ਰੋਗਾਂ ਵਾਸਤੇ ਭੀ ਇਹੋ ਜਿਹੇ ਹੀ ਨਿਯਮ ਹਨ । ਰੋਗ ਹੈ 'ਜਗਤ ਦਾ ਮੋਹ' ਇਸ ਦੀ ਦਵਾਈ ਹੈ 'ਪ੍ਰਭੂ-ਚਰਨਾਂ ਵਿਚ ਜੁੜਨਾ' । ਸੂਰਜ ਚੜ੍ਹਦੇ ਸਾਰ ਮਨੁੱਖ ਦੀ ਸੁਰਤਿ ਜਗਤ ਦੇ ਧੰਧਿਆਂ ਵਿਚ ਖਿੰਡ ਜਾਂਦੀ ਹੈ । ਦੁਨੀਆ ਵਾਲੇ ਕੰਮ ਭੀ ਮਨ ਲਾ ਕੇ ਕੀਤਿਆਂ ਹੀ ਸਿਰੇ ਚੜ੍ਹਦੇ ਹਨ । ਤੇ, ਮਨ ਇਕੋ ਪਾਸੇ ਹੀ ਲੱਗ ਸਕਦਾ ਹੈ—ਚਾਹੇ ਪ੍ਰਭੂ ਦੀ ਯਾਦ ਵਿਚ ਜੁੜੇ, ਚਾਹੇ ਰੋਜ਼ੀ ਕਮਾਣ ਵਾਸਤੇ ਲੋੜੀਂਦੀ ਦੌੜ-ਭੱਜ ਵੱਲ ਪਰਤੇ । ਸੋ, ਸਭ ਤੋਂ ਵਧੀਆ ਗੱਲ ਇਹੀ ਹੈ ਕਿ ਦੁਨੀਆ ਦੀ ਦੌੜ-ਭੱਜ ਤੋਂ ਪਹਿਲਾਂ ਪਹਿਲਾਂ ਹੀ ਮਨੁੱਖ ਆਤਮਕ ਰੋਗਾਂ ਨੂੰ ਦੂਰ ਕਰਨ ਵਾਲੀ ਦਵਾਈ ਵਰਤ ਲਿਆ ਕਰੇ । ਗੁਰਮਤਿ ਦੀ ਬੋਲੀ ਵਿਚ ਇਉਂ ਕਹਿ ਲਵੋ ਕਿ ਸਿੱਖ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਆਦਿਕ ਨਾਲ ਸਰੀਰਕ ਆਲਸ ਦੂਰ ਕਰ ਕੇ ਗੁਰਬਾਣੀ ਵਿਚ ਮਨ ਜੋੜੇ, ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਟਿਕੇ ।

'ਇੱਕ ਇੱਕ ਤੇ ਦੋ ਯਾਰਾਂ' ਦਾ ਅਖਾਣ ਸਾਡੀ ਬੋਲੀ ਵਿਚ ਪ੍ਰਸਿੱਧ ਹੈ । ਜਿਵੇਂ ਦੁਨਿਆਵੀ ਦੌੜ-ਭੱਜ ਵਿਚ ਇਹ 'ਗੁਰ' ਬੜਾ ਹੀ ਜ਼ਰੂਰੀ ਹੈ ਤਿਵੇਂ ਆਤਮਕ ਜੀਵਨ ਉੱਚਾ ਕਰਨ ਵਿਚ ਭੀ ਇਹ ਬੜੀ ਸਹਾਇਤਾ ਕਰਦਾ ਹੈ । ਗੁਰਸਿੱਖੀ ਦੀ ਬੋਲੀ ਵਿਚ ਇਸ ਨੂੰ ਆਖੀਦਾ ਹੈ 'ਸਾਧ ਸੰਗਤਿ' । ਸੋ, ਅੰਮ੍ਰਿਤ ਵੇਲੇ ਉੱਠ ਕੇ ਸਿੱਖ ਗੁਰਦੁਆਰੇ ਸਾਧ ਸੰਗਤਿ ਵਿਚ ਜਾਵੇ । ਉਂਞ ਤਾਂ ਜਿਤਨੇ ਹੀ ਵਧੀਕ ਸਤਸੰਗੀ ਹੋਣ, ਉਤਨਾ ਹੀ ਵਧੀਕ ਆਤਮਕ ਆਨੰਦ ਮਿਲਦਾ ਹੈ; ਪਰ ਮਿਲੇ ਮਨ ਵਾਲੇ ਜੇ ਦੋ ਜਣੇ ਭੀ ਰਲ ਕੇ ਗੁਰੂ ਦੀ ਬਾਣੀ ਗਾ ਰਹੇ ਹਨ,

ਪੜ੍ਹ ਰਹੇ ਹਨ, ਤਾਂ ਉਹ 'ਸਾਧ ਸੰਗਤਿ' ਕਰ ਰਹੇ ਹਨ । ਇਹ ਸਾਧ ਸੰਗਤਿ ਇਕ ਸਕੂਲ ਹੈ ਜਿਥੋਂ ਮਨੁੱਖ ਨੇ ਉੱਚਾ ਆਤਮਕ ਜੀਵਨ ਸਿੱਖਣਾ ਹੈ ।

## ਅਨੁਪਾਨ—ਸਕੂਲ ਦੀ ਪੜ੍ਹਾਈ ਦਾ ਅੱਭਿਆਸ

ਸਾਧ ਸੰਗਤਿ ਵਿਚ ਅੰਮ੍ਰਿਤ ਵੇਲੇ ਜਾ ਕੇ ਮਨੁੱਖ ਨੇ ਪਰਮਾਤਮਾ ਦੇ ਚਰਨਾਂ ਵਿਚ ਜੁੜਨਾ ਹੈ; ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਹੈ—ਇਹ ਤਾਂ ਹੈ ਦਵਾਈ ਆਤਮਕ ਰੋਗ ਨੂੰ ਦੂਰ ਕਰਨ ਲਈ । ਉਹ ਰੋਗ ਹੈ 'ਜਗਤ ਦਾ ਮੋਹ' 'ਮਾਇਆ ਦੀ ਪਕੜ' । ਇਸ ਦਵਾਈ ਦੇ ਨਾਲ ਨਾਲ ਗੁਰੂ ਦੀ ਬਾਣੀ ਦੀ ਰਾਹੀਂ ਉਸ ਅਨੁਪਾਨ ਦਾ ਭੀ ਹਰ ਰੋਜ਼ ਚੇਤਾ ਕਰਦੇ ਰਹਿਣਾ ਹੈ, ਜੋ ਇਸ ਦਵਾਈ ਦਾ ਪੂਰਾ ਅਸਰ ਹੋਣ ਵਿਚ ਮਦਦ ਕਰਨ । ਉਹ ਹਨ 'ਹੱਕ ਦੀ ਕਮਾਈ', 'ਖ਼ਲਕਤ ਦੀ ਸੇਵਾ' ਆਦਿਕ ।

ਜਿਵੇਂ ਸਕੂਲ ਵਿਚੋਂ ਵਿੱਦਿਆਰਥੀ ਜਿਹੜਾ ਸਬਕ ਪੜ੍ਹ ਕੇ ਆਉਂਦਾ ਹੈ ਘਰ ਆ ਕੇ ਉਸ ਨੇ ਉਸ ਸਬਕ ਨੂੰ ਧਿਆਨ ਨਾਲ ਯਾਦ ਕਰਨਾ ਹੁੰਦਾ ਹੈ, ਤਿਵੇਂ ਸਤਸੰਗ ਵਿਚੋਂ ਸਿੱਖੇ ਸ਼ਬਦ ਦਾ ਅੱਭਿਆਸ ਮਨੁੱਖ ਨੇ ਸਾਰੇ ਦਿਨ ਦੀ ਕਿਰਤ-ਕਾਰ ਵੇਲੇ ਕਰਦੇ ਰਹਿਣਾ ਹੈ । ਜੇ ਇਹ ਅਨੁਪਾਨ ਕਿਰਤ-ਕਾਰ ਵੇਲੇ ਭੁੱਲ ਗਏ, ਤਾਂ ਸਵੇਰ ਵੇਲੇ ਵਰਤੀ ਦਵਾਈ ਕਾਟ ਨਹੀਂ ਕਰੇਗੀ, ਆਤਮਕ ਰੋਗ ਟਿਕਿਆ ਹੀ ਰਹੇਗਾ ।

## ਪਰਹੇਜ਼, ਸੰਜਮ

ਇਹ ਇਕ ਖੋਤੇ-ਚੜ੍ਹੀ ਗੱਲ ਹੈ ਕਿ ਜਿਹੜਾ ਮਨੁੱਖ ਮੂੰਹ ਨਹੀਂ ਰੱਖਦਾ, ਉਸ ਨੂੰ ਦਵਾਈ ਕੋਈ ਕਾਟ ਨਹੀਂ ਕਰ ਸਕਦੀ । ਪਰਹੇਜ਼ ਬਹੁਤ ਹੀ ਜ਼ਰੂਰੀ ਹੈ ।

ਇਹੀ ਹਾਲ ਹੈ ਆਤਮਕ ਰੋਗਾਂ ਦਾ । ਮਨੁੱਖ ਅੰਮ੍ਰਿਤ ਵੇਲੇ ਉੱਠ ਕੇ ਸਾਧ ਸੰਗਤਿ ਵਿਚ ਜਾ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਦਵਾਈ ਵਰਤ ਆਵੇ, ਗੁਰੂ ਦੀ ਬਾਣੀ ਦਾ ਪਾਠ ਕਰ ਲਏ, ਪਰ ਜੇ ਉਹ ਸਾਰਾ ਦਿਨ ਕਿਰਤ-ਕਾਰ ਵਿਚ, ਕਾਰ-ਵਿਹਾਰ ਵਿਚ ਸੰਜਮ ਨਹੀਂ ਵਰਤਦਾ ਤਾਂ ਆਤਮਕ ਰੋਗ ਉਵੇਂ ਹੀ ਟਿਕੇ ਰਹੇ ।

ਰੋਜ਼ੀ ਕਮਾਣ ਦੇ ਆਮ ਤੌਰ ਤੇ ਚਾਰ ਪੰਜ ਵਸੀਲੇ ਹੀ ਹਨ—ਵਾਹੀ, ਹੱਟੀ, ਵਪਾਰ, ਨੌਕਰੀ ਤੇ ਮਜ਼ਦੂਰੀ । ਹਰੇਕ ਮਨੁੱਖ ਚੰਗੀ ਤਰ੍ਹਾਂ ਆਪ ਹੀ ਜਾਣਦਾ ਹੈ ਕਿ ਉਹ ਆਪਣਾ ਕੰਮ ਪੂਰੀ ਈਮਾਨਦਾਰੀ ਨਾਲ ਕਰ ਰਿਹਾ ਹੈ ਜਾਂ ਨਹੀਂ । ਜੇ ਨਹੀਂ ਕਰਦਾ ਤਾਂ ਉਹ ਪਰਾਇਆ ਹੱਕ ਖਾ ਰਿਹਾ ਹੈ ।

ਕਾਮ-ਵੱਸ ਹੋ ਕੇ ਪਰਾਏ ਰੂਪ ਨੂੰ ਭੈੜੀ ਨਿਯਤ ਨਾਲ ਤੱਕਣਾ, ਪਰ ਇਸਤ੍ਰੀ-ਗਾਮੀ ਹੋਣਾ—ਜੀਵਨ ਸਫ਼ਰ ਵਿਚ ਇਕ ਬੜੀ ਭਾਰੀ ਉਖੇੜ ਹੈ । ਈਰਖਾ, ਨਿੰਦਾ, ਅਹੰਕਾਰ, ਲਾਲਚ ਆਦਿਕ ਅਨੇਕਾਂ ਹੀ ਜੀਵਨ-ਠੇਡੇ ਹਨ ਜਿਨ੍ਹਾਂ ਤੋਂ ਸਦਾ ਬਚ ਕੇ ਰਹਿਣਾ ਹੈ; ਨਹੀਂ ਤਾਂ ਅੰਮ੍ਰਿਤ ਵੇਲੇ ਦੀ ਵਰਤੀ ਦਵਾਈ ਰੋਗ ਨੂੰ ਕੱਟ ਨਹੀਂ ਸਕੇਗੀ ।

## ਹੁਣ ਤਕ ਦੀ ਵਿਚਾਰ ਦਾ ਨਿਚੋੜ

ਮਾਇਆ ਦਾ ਮੋਹ ਕਈ ਰੂਪਾਂ ਵਿਚ ਜੀਵ ਨੂੰ ਪ੍ਰਭੂ-ਚਰਨਾਂ ਨਾਲੋਂ ਵਿਛੋੜੀ ਰੱਖਦਾ ਹੈ, ਜੀਵ ਅਨੇਕਾਂ ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ । ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ ਉਸ ਨੂੰ ਗੁਰੂ ਮਿਲਾਂਦਾ ਹੈ । ਗੁਰੂ ਆਪਣੀ ਬਾਣੀ ਰਾਹੀਂ ਮਨੁੱਖ ਨੂੰ ਪ੍ਰਭੂ-ਚਰਨਾਂ ਵਿਚ ਜੋੜਦਾ ਹੈ, ਅੰਮ੍ਰਿਤ ਵੇਲੇ ਉੱਠਣ ਦਾ, ਸਾਧ ਸੰਗਤਿ ਵਿਚ ਜੁੜ ਕੇ ਨਾਮ ਸਿਮਰਨ ਦਾ ਅੱਭਿਆਸੀ ਬਣਨ ਦੀ ਤਾਕੀਦ ਕਰਦਾ ਹੈ । ਤੇ, ਨਾਲ ਨਾਲ ਉਹ ਸਿਖਾਂਦਾ ਹੈ ਕਿ ਹੱਕ ਦੀ ਕਮਾਈ ਕਰਨੀ ਹੈ ਉਸ ਕਮਾਈ ਵਿਚੋਂ ਵਿਤ ਅਨੁਸਾਰ ਖ਼ਲਕਤ ਦੀ ਸੇਵਾ ਕਰਨੀ ਹੈ, ਪਰਾਏ ਧਨ, ਪਰਾਏ ਤਨ, ਪਰਾਈ ਨਿੰਦਾ ਆਦਿਕ ਵਲੋਂ ਪਰਹੇਜ਼ ਕਰਦੇ ਰਹਿਣਾ ਹੈ । ਗੁਰੂ ਆਪਣੇ ਉਪਦੇਸ਼ ਨਾਲ,

ਆਪਣੀ ਕਰਣੀ ਨਾਲ, ਮਨੁੱਖ ਨੂੰ ਉੱਚੇ ਆਚਰਨ ਵਾਲਾ ਮਨੁੱਖ ਬਣਾਂਦਾ ਹੈ, ਮਨੁੱਖ ਨੂੰ ਦੇਵਤਾ ਬਣਾ ਦੇਂਦਾ ਹੈ । ਜੀਵਾਤਮਾ ਨੂੰ ਪਰਮਾਤਮਾ ਨਾਲ ਇਕ-ਮਿਕ ਕਰਦਾ ਹੈ ।

## ਪਰ ਕਈ ਭੁਲੇਖੇ

ਭੈੜੀਆਂ ਵਾਦੀਆਂ ਆਪਣੇ ਅੰਦਰੋਂ ਦੂਰ ਕਰ ਕੇ ਉੱਚਾ ਸੁੱਚਾ ਆਚਰਨ ਬਣਾਨਾ ਬਹੁਤ ਹੀ ਔਖਾ ਕੰਮ ਹੈ, ਪਹਾੜ ਉਤੇ ਚੜ੍ਹਨ ਵਾਂਗ ਹੈ । ਕਿਸੇ ਭੀ ਇਕ ਭੈੜੀ ਵਾਦੀ ਦਾ ਜ਼ੋਰ ਵਿਚਾਰ ਵੇਖੋ । ਕੀ ਦੂਜਿਆਂ ਦੀ ਨਿੰਦਾ ਕਰਨ ਦੀ ਪੈ ਚੁੱਕੀ ਵਾਦੀ ਛੱਡਣਾ ਕੋਈ ਸੌਖਾ ਕੰਮ ਹੈ ? ਇਹ ਇਕ ਐਸਾ ਚਸਕਾ ਹੈ ਕਿ ਘੰਟਿਆਂ-ਬੱਧੀ ਇਸ ਨਿਕੰਮੀ ਵਾਦੀ ਵਿਚ ਲੰਘ ਜਾਂਦੇ ਹਨ, ਆਪਣੇ ਕਈ ਕੰਮ ਉਤਨੇ ਵਿਚ ਵਿਗੜ ਜਾਂਦੇ ਹਨ, ਪਰ ਨਿੰਦਕ ਨਿੰਦਾ ਨਹੀਂ ਛੱਡ ਸਕਦਾ ।

ਸੋ, ਇਸ ਸੌਖੇ ਜੀਵਨ-ਰਾਹ ਵਲੋਂ ਹਟ ਕੇ ਮਨੁੱਖ ਨਿਰੀਆਂ ਧਾਰਮਿਕ ਰਸਮਾਂ ਕਰਨ ਨੂੰ ਹੀ ਧਰਮ ਸਮਝ ਲੈਂਦਾ ਹੈ । ਇਹ ਰਸਮਾਂ ਪੂਰੀਆਂ ਕਰ ਕੇ ਆਪਣੇ ਥਾਂ ਇਹ ਮਨੌਤ ਬਣਾ ਲੈਂਦਾ ਹੈ ਕਿ ਮੈਂ ਧਰਮੀ ਬਣ ਰਿਹਾ ਹਾਂ । ਵੇਖਣਾ ਇਹ ਹੁੰਦਾ ਹੈ ਕਿ ਅਜਿਹੀ ਕਿਸੇ ਮਿਥੀ ਹੋਈ ਧਾਰਮਿਕ ਰਸਮ ਦੇ ਕਰਨ ਨਾਲ ਜੀਵਨ ਵਿਚ ਕੋਈ ਫ਼ਰਕ ਪਿਆ ਹੈ ਜਾਂ ਨਹੀਂ, ਕੋਈ ਭੈੜੀ ਵਾਦੀ ਅੱਗੇ ਨਾਲੋਂ ਕਮਜ਼ੋਰ ਹੋਈ ਹੈ ਜਾਂ ਨਹੀਂ ।

## (ੳ) ਤੀਰਥ-ਇਸ਼ਨਾਨ

ਉਂਵ ਤਾਂ ਦਿਨ ਸਾਰੇ ਇਕੋ ਜਿਹੇ ਹੀ ਹਨ । ਪਰ ਮਨੁੱਖ ਕਿਸੇ ਖ਼ਾਸ ਇੱਕ ਦਿਨ ਨੂੰ ਪਵਿੱਤਰ ਮੰਨ ਕੇ ਉਸ ਦਿਨ ਕਿਸੇ ਤੀਰਥ ਉਤੇ ਇਸ਼ਨਾਨ ਕਰ ਕੇ ਸਮਝ ਲੈਂਦਾ ਹੈ ਕਿ ਮੈਂ ਪੁੰਨ ਕਰਮ ਕਰ ਆਇਆ ਹਾਂ । ਨਿਰਾ ਫ਼ਰਜ਼ ਕਰ ਲੈਣਾ ਕਾਫ਼ੀ ਨਹੀਂ ਹੈ । ਲੋੜ ਇਸ ਗੱਲ ਦੀ ਹੈ, ਕਿ ਕੀ ਤੀਰਥ-ਇਸ਼ਨਾਨ ਦੀ ਬਰਕਤਿ ਨਾਲ ਹੱਕ ਦੀ ਕਮਾਈ ਕਰਨ ਦੀ ਆਦਤ ਬਣ ਗਈ ਹੈ, ਪਰ-ਇਸਤ੍ਰੀ ਵੱਲ ਵਿਕਾਰ ਵਾਲੀ ਨਿਗਾਹ ਪੈਣੋਂ ਹੱਟ ਗਈ ਹੈ, ਕਿਸੇ ਨਾਲ ਈਰਖਾ ਤਾਂ ਨਹੀਂ ਰਹੀ, ਕਿਸੇ ਦਾ ਨੁਕਸਾਨ ਹੁੰਦਾ ਵੇਖ ਕੇ ਮਨ ਖ਼ੁਸ਼ ਤਾਂ ਨਹੀਂ ਹੁੰਦਾ । ਜੇ ਤੀਰਥ-ਇਸ਼ਨਾਨ ਨਾਲ ਮਨ ਵਿਚ ਭਲੇ ਪਾਸੇ ਦੀ ਇਹੋ ਜਹੀ ਕੋਈ ਤਬਦੀਲੀ ਨਹੀਂ ਆਈ, ਤਾਂ ਤੀਰਥ-ਇਸ਼ਨਾਨ ਤੋਂ ਆਤਮਕ ਜੀਵਨ ਵਾਲੇ ਪਾਸੇ ਦਾ ਖੱਟਿਆ ਕੀਹ ?

## (ਅ) ਤਿਆਗ

ਗ੍ਰਿਹਸਤੀ ਮਨੁੱਖ ਸਮਝਦਾ ਹੈ ਕਿ ਜਿਹੜਾ ਮਨੁੱਖ ਘਰ ਛੱਡ ਕੇ ਜੰਗਲ ਦੇ ਗੋਸ਼ੇ ਵਿਚ ਜਾ ਬੈਠਾ ਹੈ ਉਸ ਉਤੇ ਮਾਇਆ ਦੇ ਮੋਹ ਦਾ ਪ੍ਰਭਾਵ ਨਹੀਂ ਪੈਂਦਾ । ਪਰ ਇਹ ਭਾਰੀ ਭੁਲੇਖਾ ਹੈ । ਸਰਬ-ਵਿਆਪਕ ਪਰਮਾਤਮਾ ਸਾਰੀ ਖ਼ਲਕਤ ਵਿਚ ਵੱਸਦਾ ਹੈ । ਜੇ ਉਸ ਨੂੰ ਖ਼ਲਕਤ ਵਿਚ ਨਾਹ ਵੇਖਿਆ, ਜੇ ਖ਼ਲਕਤ ਦੀ ਸੇਵਾ ਨਾਹ ਕੀਤੀ, ਜੇ ਖ਼ਲਕਤ ਤੋਂ ਰੁੱਸ ਕੇ ਲਾਂਭੇ ਜਾ ਬੈਠੇ ਤਾਂ ਮਨੁੱਖ ਦੇ ਅੰਦਰ ਪ੍ਰੇਮ-ਪਿਆਰ ਕਿਵੇਂ ਪੈਦਾ ਹੋ ਸਕਦਾ ਹੈ ? ਪਰਮਾਤਮਾ ਹੈ ਪਿਆਰ-ਸਰੂਪ । ਰੁੱਖੇ ਸੁਭਾਉ ਵਾਲੇ ਤਿਆਗੀ ਦਾ ਪਿਆਰ-ਸਰੂਪ ਪ੍ਰਭੂ ਨਾਲ ਮੇਲ ਹੋਣਾ ਅਸੰਭਵ ਹੈ । ਸਰੀਰ ਨੂੰ ਭੋਜਨ ਚਾਹੀਦਾ ਹੈ, ਕੱਪੜਾ ਚਾਹੀਦਾ ਹੈ, ਇਸ ਦਾ ਭਾਰ ਗ੍ਰਿਹਸਤੀ ਦੇ ਮੋਢਿਆਂ ਉਤੇ ਕਿਉਂ ਪਏ ? ਸਮਾਧੀਆਂ ਦੇ ਆਸਰੇ ਰਿੱਧੀਆਂ ਸਿੱਧੀਆਂ ਆਦਿਕ ਕਰਾਮਾਤੀ ਤਾਕਤਾਂ ਹਾਸਲ ਕੀਤਿਆਂ 'ਤਿਆਗੀ' ਮਨੁੱਖ ਸਗੋਂ ਵਧੀਕ ਔਝੜੇ ਜਾ ਪੈਂਦਾ ਹੈ । ਕਿਸੇ ਨੂੰ ਸਰਾਪ ਦਾ ਡਰ ਦੇਂਦਾ ਹੈ, ਕਿਸੇ ਨੂੰ ਵਰ ਦਾ ਲਾਲਚ ਦੇਂਦਾ ਹੈ । ਪਰਮਾਤਮਾ ਨਾਲੋਂ ਵਿੱਥ ਤਾਂ ਇਸ ਦੀ ਬਣੀ ਹੀ ਰਹੀ, ਤੇ, ਖ਼ਲਕਤ ਨਾਲੋਂ ਭੀ ।

## (ੲ) ਮੂਰਤੀ

ਜਿਸ ਨਾਲ ਪਿਆਰ ਹੋਵੇ, ਕੁਦਰਤੀ ਤੌਰ ਤੇ ਜੀ ਕਰਦਾ ਹੈ ਕਿ ਉਸ ਦੀ ਸੂਰਤ ਸਾਡੀਆਂ ਅੱਖਾਂ ਦੇ ਸਾਹਮਣੇ ਟਿਕੀ ਰਹੇ । ਪਰ ਇਹ ਪਿਆਰ ਹੈ ਦੁਨੀਆਵੀ ਪਿਆਰ, ਦੁਨੀਆਵੀ ਰਿਸ਼ਤੇਦਾਰਾਂ ਵਾਲਾ ਪਿਆਰ । ਸਰੀਰ ਸਦਾ ਨਾਲ ਨਹੀਂ ਨਿਭ ਸਕਦੇ । ਮਨੁੱਖ ਦਾ ਜੀ ਲੋਚਦਾ ਹੈ ਕਿ ਮੇਰੇ ਅੱਤਿ ਪਿਆਰੇ ਸੰਬੰਧੀ ਦੀ ਸਰੀਰਕ ਸ਼ਕਲ ਸਦਾ ਲਈ ਮੇਰੇ ਪਾਸ ਟਿਕੀ ਰਹੇ; ਜੇ ਉਹ ਸਰੀਰਕ ਤੌਰ ਤੇ ਮੈਥੋਂ ਵਿੱਛੁੜ ਜਾਏ ਤਾਂ ਭੀ ਉਸ ਦੀ ਤਸਵੀਰ ਦੀ ਰਾਹੀਂ, ਉਸ ਦੀ ਮੂਰਤੀ ਦੀ ਰਾਹੀਂ, ਮੈਂ ਉਸ ਨੂੰ ਵੇਖ ਸਕਿਆ ਕਰਾਂ ।

ਪਰ ਜਿਸ ਮਹਾਪੁਰਖ ਨੂੰ, ਜਿਸ ਅਵਤਾਰ ਨੂੰ, ਜਿਸ ਗੁਰੂ ਨੂੰ ਮਨੁੱਖ ਆਪਣਾ ਇਸ਼ਟ ਬਣਾਂਦਾ ਹੈ, ਉਸ ਨੂੰ ਬਣਾਂਦਾ ਹੈ ਆਪਣਾ ਆਤਮਕ ਜੀਵਨ ਉੱਚਾ ਕਰਨ ਲਈ । ਆਤਮਕ ਜੀਵਨ ਦੀ ਉੱਚਤਾ ਇਹ ਹੈ ਕਿ ਮਨੁੱਖ ਦੇ ਅੰਦਰੋਂ ਮੇਰ-ਤੇਰ ਮਿਟੇ, ਵੈਰ-ਵਿਰੋਧ ਦੂਰ ਹੋਵੇ, ਨਫ਼ਰਤ-ਈਰਖਾ ਮੁੱਕੇ; ਆਪਣੇ ਅੰਦਰ ਵੱਸਦਾ ਪਰਮਾਤਮਾ ਸਾਰੀ ਖ਼ਲਕਤਿ ਵਿਚ ਵੱਸਦਾ ਦਿੱਸੇ ਤਾ ਕਿ ਮਨੁੱਖ ਸਭ ਦਾ ਭਲਾ ਮੰਗੇ, ਵਧੀਕੀ ਕਰਨ ਵਾਲੇ ਦਾ ਭੀ ਭਲਾ ਮੰਗੇ । ਇਹ ਆਤਮਕ ਉੱਚਤਾ ਤਦੋਂ ਹੀ ਮਨੁੱਖ ਦੇ ਅੰਦਰ ਪੱਲ੍ਹਰ ਸਕਦੀ ਹੈ ਜੇ ਇਹ ਉੱਚੇ ਸੁੱਚੇ ਜੀਵਨ ਵਾਲੇ ਆਪਣੇ ਇਸ਼ਟ ਦੇ ਆਤਮਾ ਨਾਲ ਜੁੜਿਆ ਰਹੇ । ਉੱਚੇ ਮਹਾਂ ਪੁਰਖ ਦਾ ਆਤਮਾ ਹੈ ਉਸ ਦੀ ਬਾਣੀ । ਜਿਉਂ ਜਿਉਂ ਮਨੁੱਖ ਆਪਣੇ ਇਸ਼ਟ ਮਹਾ-ਪੁਰਖ ਦੀ ਬਾਣੀ ਨਾਲ ਜੁੜਦਾ ਹੈ, ਉਸ ਦੇ ਅੰਦਰ ਆਤਮਕ ਜੀਵਨ ਉੱਚਾ ਬਣਾਣ ਵਾਲੇ ਗੁਣ ਵਧਦੇ ਫੁਲਦੇ ਹਨ ।

ਜੋ ਮਨੁੱਖ ਆਪਣੇ ਇਸ਼ਟ ਦੇ ਆਤਮਕ ਜੀਵਨ ਨਾਲ, ਆਤਮਾ ਨਾਲ, ਬਾਣੀ ਨਾਲ ਇਕ-ਮਿਕ ਹੋਣ ਦੇ ਥਾਂ ਉਸ ਦੀ ਤਸਵੀਰ ਬਣਾ ਕੇ ਉਸ ਦੀ ਮੂਰਤੀ ਬਣਾ ਕੇ ਆਪਣੀਆਂ ਅੱਖਾਂ ਦੀ ਰਾਹੀਂ, ਉਸ ਤਸਵੀਰ ਨੂੰ, ਉਸ ਦੀ ਮੂਰਤੀ ਨੂੰ ਆਪਣੇ ਦਿਮਾਗ਼ ਵਿਚ ਵਸਾਣ ਦਾ ਜਤਨ ਕਰਨ ਲੱਗ ਪੈਂਦਾ ਹੈ, ਤਾਂ ਉਹ ਸਦੀਵੀ ਆਤਮਾ ਦੇ ਥਾਂ ਨਾਸਵੰਤ ਸਰੀਰ ਨਾਲ ਹੀ ਪਿਆਰ ਬਣਾਂਦਾ ਹੈ । ਆਤਮਕ ਉੱਚਤਾ ਲਾਂਭੇ ਹੀ ਰਹਿ ਜਾਂਦੀ ਹੈ । ਨਿੱਤ ਮੂਰਤੀ ਅੱਗੇ ਧੂਪ ਧੁਖਾ ਕੇ ਪੂਜਾ ਆਦਿਕ ਕਰਨ ਵਾਲਾ ਮਨੁੱਖ ਕਦੇ ਇਹ ਸੋਚਣ ਦੀ ਖੇਚਲ ਹੀ ਨਹੀਂ ਕਰ ਸਕਦਾ, ਨਹੀਂ ਕਰਦਾ, ਕਿ ਇਸ ਉੱਦਮ ਨਾਲ ਮਨ ਵਿਚੋਂ ਭੈੜੀਆਂ ਵਾਦੀਆਂ ਕਿਤਨੀਆਂ ਕੁ ਕਮਜ਼ੋਰ ਹੋਈਆਂ ਹਨ, ਕਿਤਨੀਆਂ ਕੁ ਘਟੀਆਂ ਹਨ । ਇਹ ਇਕ ਰਸਮੀ ਉੱਦਮ ਹੀ ਬਣਿਆ ਰਹਿ ਜਾਂਦਾ ਹੈ ।

ਭਗਵਾਨ ਦੀ ਮੂਰਤੀ ਬਣਾਣੀ ਤਾਂ ਹੈ ਹੀ ਇਕ ਅਲੋਕਾਰ ਗੱਲ । ਉਸ ਦੀ ਤਸਵੀਰ ਉਸ ਦੀ ਮੂਰਤੀ ਤਾਂ ਬਣ ਹੀ ਨਹੀਂ ਸਕਦੀ । ਹਾਂ, ਦੁਨੀਆ ਸਾਰੀ ਦੇ ਜੀਅ ਜੰਤ ਉਸ ਦੀਆਂ ਮੂਰਤੀਆਂ ਹਨ । ਇਹਨਾਂ ਨੂੰ ਪੈਦਾ ਕਰ ਕੇ ਇਹਨਾਂ ਵਿਚ ਉਹ ਵੱਸਦਾ ਭੀ ਹੈ ਤੇ ਇਹਨਾਂ ਤੋਂ ਨਿਰਲੇਪ ਵੱਖਰਾ ਭੀ ਹੈ । ਭਗਵਾਨ ਦੀ ਮੂਰਤੀ ਬਣਾ ਕੇ ਉਸ ਦੀ ਪੂਜਾ ਕਰਨ ਵਾਲਾ ਮਨੁੱਖ ਉਸ ਦੀ ਸਰਬ-ਵਿਆਪਕਤਾ ਭੁਲਾ ਕੇ ਉਸ ਨੂੰ ਸਿਰਫ਼ ਉਸ ਦੀ ਮੂਰਤੀ ਵਿਚ ਹੀ ਵੇਖਣ ਦਾ ਜਤਨ ਕਰਦਾ ਰਹਿੰਦਾ ਹੈ ਤੇ ਵੇਖਣ ਦਾ ਆਦੀ ਹੋ ਜਾਂਦਾ ਹੈ । ਸਰਬ-ਵਿਆਪਕ ਨੂੰ ਸਾਰੀ ਖ਼ਲਕਤ ਵਿਚ ਵੇਖਣ ਦੀ ਆਦਤ ਬਣਾ ਕੇ ਜਿਹੜਾ ਹਿਰਦਾ ਵਿਸ਼ਾਲ ਬਣਨਾ ਸੀ, ਉਹ ਸੁੰਗੜ ਕੇ ਖ਼ਲਕਤ ਨਾਲੋਂ ਕੱਟਿਆ ਰਹਿੰਦਾ ਹੈ । ਉਸ ਵਿਚ ਸਰਬ-ਵਿਆਪਕ ਦੇ ਉੱਚੇ ਗੁਣ ਪੱਲ੍ਹਰਨ ਦੇ ਥਾਂ ਮੇਰ-ਤੇਰ, ਵੈਰ-ਵਿਰੋਧ, ਨਫ਼ਰਤ-ਈਰਖਾ ਪੈਦਾ ਕਰਨ ਵਾਲੇ ਭੈੜ ਹੀ ਵਧਦੇ ਰਹਿੰਦੇ ਹਨ ।

## ਗੁਰਮਤਿ ਦੀ ਪਟੜੀ—

ਗ੍ਰਿਹਸਤ ਵਿਚ ਰਹਿੰਦਿਆਂ, ਕਿਰਤ-ਕਾਰ ਕਰਦਿਆਂ ਮਨੁੱਖ ਨੇ ਅੰਮ੍ਰਿਤ ਵੇਲੇ ਉੱਠ ਕੇ ਸਤਸੰਗ ਵਿਚ ਜਾ ਕੇ ਪਰਮਾਤਮਾ ਦੀ ਯਾਦ ਵਿਚ ਨਿੱਤ ਜੁੜਨਾ ਹੈ । ਕਿਰਤ-ਕਾਰ ਵਿਚ ਕਮਾਈ ਸਦਾ ਹੱਕ ਦੀ ਕਰਨੀ ਹੈ, ਤੇ, ਉਸ ਵਿਚੋਂ ਲੋੜਵੰਦਿਆਂ ਦੀ ਸੇਵਾ ਭੀ ਕਰਦੇ ਰਹਿਣਾ ਹੈ, ਸੇਵਾ ਭੀ ਕਰਨੀ ਹੈ ਨਿਰਮਾਣ ਰਹਿ ਕੇ । ਦਿਨ ਵੇਲੇ ਭੀ ਜਦੋਂ ਸਬੱਬ ਬਣੇ, ਭਲੇ ਮਨੁੱਖਾਂ ਦੀ ਸੁਹਬਤ ਕਰਨੀ ਹੈ । ਕੁਸੰਗ ਤੋਂ ਬਚਣਾ ਹੈ । ਕਿਸੇ ਨੂੰ ਕੋਈ ਤਕਲੀਫ਼

ਦੇਣੀ ਜਾਂ ਕਿਸੇ ਦਾ ਕੋਈ ਨੁਕਸਾਨ ਕਰਨਾ ਤਾਂ ਕਿਤੇ ਰਿਹਾ, ਕਿਸੇ ਦਾ ਦਿਲ ਭੀ ਕਦੇ ਕੋਈ ਖਰ੍ਹਵਾ ਬੋਲ ਵਰਤ ਕੇ ਨਹੀਂ ਦੁਖਾਣਾ । ਦੂਜੇ ਵਲੋਂ ਹੋਈ ਵਧੀਕੀ ਨੂੰ ਜਰਨਾ ਹੈ, ਬੁਰਾਈ ਕਰਨ ਵਾਲੇ ਨਾਲ ਭੀ ਭਲਾਈ ਹੀ ਕਰਨੀ ਹੈ । ਪਰਮਾਤਮਾ ਦੀ ਯਾਦ ਦੀ ਇਤਨੀ ਆਦਤ ਪਕਾਣੀ ਹੈ ਕਿ ਤੁਰਦਿਆਂ ਫਿਰਦਿਆਂ ਸੁੱਤਿਆਂ ਜਾਗਦਿਆਂ ਹਰ ਵੇਲੇ ਇਹ ਯਾਦ ਮਨ ਵਿਚ ਟਿਕੀ ਰਹੇ । ਇਸ ਯਾਦ ਦੀ ਬਰਕਤਿ ਨਾਲ ਮਨ ਨੂੰ ਸਦਾ ਵਿਕਾਰਾਂ ਵਲੋਂ ਰੋਕਦੇ ਰਹਿਣਾ ਹੈ । ਇਸ ਤਰ੍ਹਾਂ ਅੰਦਰ ਪੁਰਾਣੇ ਟਿਕੇ ਹੋਏ ਭੈੜੇ ਸੰਸਕਾਰ ਸਹਜੇ ਸਹਜੇ ਮਿਟਦੇ ਮਿਟਦੇ ਉੱਕਾ ਹੀ ਮਿਟ ਜਾਣਗੇ, ਆਚਰਨ ਇਤਨਾ ਉੱਚਾ ਹੋ ਜਾਏਗਾ ਕਿ ਜੀਵਾਤਮਾ ਤੇ ਪਰਮਾਤਮਾ ਇਕ-ਰੂਪ ਹੋ ਜਾਏਗਾ । ਬੱਸ ! ਇਹ ਹੈ ਮੁਕਤੀ । ਮੁਕਤੀ ਤੋਂ ਭਾਵ ਹੈ ਵਿਕਾਰਾਂ ਵਲੋਂ ਮੁਕੰਮਲ ਆਜ਼ਾਦੀ । ਜਿਹੜਾ ਮਨੁੱਖ ਇਸ ਅਵਸਥਾ ਤੇ ਅੱਪੜ ਗਿਆ, ਉਸ ਦੀ ਪਰਮਾਤਮਾ ਨਾਲੋਂ ਵਿੱਥ ਮੁੱਕ ਗਈ । ਉਸ ਨੂੰ ਆਪਣੇ ਅੰਦਰ ਤੇ ਬਾਹਰ ਹਰ ਥਾਂ ਹਰੇਕ ਜੀਵ ਵਿਚ ਉਹ ਸਿਰਜਣਹਾਰ ਪ੍ਰਭੂ ਹੀ ਦਿੱਸ ਪਿਆ । ਉਹ ਕਦੇ ਲੁਕ ਕੇ ਭੀ ਕੋਈ ਵਿਕਾਰ ਨਹੀਂ ਕਰ ਸਕਦਾ । ਲੁਕੇ ਕਿਸ ਤੋਂ ? ਵੇਖਣ ਵਾਲਾ ਤਾਂ ਉਸ ਨੂੰ ਆਪਣੇ ਹੀ ਅੰਦਰ ਬੈਠਾ ਪ੍ਰਤੱਖ ਸਦਾ ਦਿੱਸਦਾ ਹੈ । ਸੁਖ ਆਵੇ ਚਾਹੇ ਦੁੱਖ ਆਵੇ, ਉਸ ਨੂੰ ਸਭ ਕੁਝ ਪਰਮਾਤਮਾ ਦੀ ਰਜ਼ਾ ਵਿਚ ਆਇਆ ਦਿੱਸਦਾ ਹੈ, ਤੇ, ਰਜ਼ਾ ਉਸ ਨੂੰ ਮਿੱਠੀ ਲੱਗਣ ਲੱਗ ਪੈਂਦੀ ਹੈ ।

ਜੀਵਨ-ਸਫ਼ਰ ਦੀ ਇਸ ਪਟੜੀ ਉਤੇ ਮਨੁੱਖ ਨੂੰ ਗੁਰੂ ਤੋਰਦਾ ਹੈ, ਆਪਣੇ ਉਪਦੇਸ਼ ਦੀ ਰਾਹੀਂ, ਆਪਣੀ ਬਾਣੀ ਦੀ ਰਾਹੀਂ, ਆਪਣੇ ਜੀਵਨ-ਪੂਰਨਿਆਂ ਦੀ ਰਾਹੀਂ । ਤੇ, ਗੁਰੂ ਮਿਲਦਾ ਹੈ ਪਰਮਾਤਮਾ ਦੀ ਮਿਹਰ ਨਾਲ ।

ੴ ਸਤਿਗੁਰ ਪ੍ਰਸਾਦਿ ॥

## ਮੂਲਮੰਤ੍ਰ ਅਤੇ ਸਿਰਲੇਖ

ਦੀ

## ਠੀਕ ਥਾਂ ਦਾ ਨਿਰਨਾ

ਛਾਪੇ ਦੀਆਂ ਛਪੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ 'ਬੀੜਾਂ' ਵਿਚ ਇਹ ਦੇਖਣ ਵਿਚ ਆਉਂਦਾ ਹੈ ਕਿ ਜਦੋਂ ਕੋਈ ਨਵਾਂ ਰਾਗ ਸ਼ੁਰੂ ਹੋਵੇ ਜਾਂ ਨਵਾਂ ਸ਼ਬਦ-ਸੰਗ੍ਰਹਿ ਸ਼ੁਰੂ ਹੋਵੇ ਤਾਂ ਆਰੰਭ ਵਿਚ ਕਈ ਥਾਈਂ ਪਹਿਲਾਂ ਮੂਲਮੰਤ੍ਰ ਲਿਖਿਆ ਹੋਇਆ ਹੈ ਅਤੇ ਕਈ ਥਾਈਂ 'ਰਾਗ' ਅਤੇ 'ਮਹਲੇ' ਵਾਲਾ ਸਿਰਲੇਖ ਲਿਖਿਆ ਹੋਇਆ ਹੈ । ਕਈ ਸਾਲਾਂ ਤੋਂ ਪ੍ਰੇਮੀ ਸੱਜਣ ਇਹਨਾਂ 'ਬੀੜਾਂ' ਤੋਂ ਪਾਠ ਕਰਦੇ ਆ ਰਹੇ ਹਨ, ਸ਼ਾਇਦ ਕਦੇ ਕਿਸੇ ਦਾ ਧਿਆਨ ਇਸ ਪਾਸੇ ਨਹੀਂ ਪਿਆ ਹੋਵੇਗਾ ਕਿ ਇਹ ਵਖੇਪਤਾ ਕਿਉਂ ਹੈ ।

ਜਦੋਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਦੀ ਛਪਾਈ ਦਾ ਕੰਮ ਆਪਣੇ ਹੱਥਾਂ ਵਿਚ ਲਿਆ, ਤਾਂ ਪ੍ਰਬੰਧਕਾਂ ਨੇ ਛਪਾਈ ਸ਼ੁਰੂ ਕਰਨ ਤੋਂ ਪਹਿਲਾਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਉਸ 'ਬੀੜ' ਨਾਲ ਸੁਧਾਈ ਕੀਤੀ ਜੋ ਭਾਈ ਗੁਰਦਾਸ ਜੀ ਨੇ ਲਿਖੀ ਹੋਈ ਹੈ ।

ਜਿਹੜੇ ਸੱਜਣ ਸੁਧਾਈ ਦੇ ਕੰਮ ਉਤੇ ਲਾਏ ਗਏ, ਉਹਨਾਂ ਨੂੰ ਉਸ 'ਬੀੜ' ਦਾ ਲਿਖਣ-ਢੰਗ ਵੇਖ ਕੇ ਇਹ ਨਵਾਂ ਖ਼ਿਆਲ ਸੁੱਝਿਆ ਕਿ ਉਸ 'ਬੀੜ' ਵਿਚ ਮੂਲਮੰਤ੍ਰ ਹਰ ਥਾਂ 'ਬੀੜ' ਦੇ ਪੱਤਰੇ ਉਤੇ ਸੱਜੇ ਪਾਸੇ ਦੇ ਅਖ਼ੀਰ ਤੇ ਹੀ ਲਿਖਿਆ ਹੋਇਆ ਹੈ । ਛੋਟਾ ਮੂਲਮੰਤ੍ਰ ੴ ਸਤਿਗੁਰੂ ਪ੍ਰਸਾਦਿ' ਤਾਂ ਸੱਜੇ ਪਾਸੇ ਇਕੋ ਹੀ ਪਾਲ ਵਿਚ ਮੁੱਕ ਜਾਂਦਾ ਹੈ; ਪਰ ਜਿੱਥੇ ਕਿਤੇ ਸਾਰਾ ਮੂਲਮੰਤ੍ਰ ਲਿਖਿਆ ਹੋਇਆ ਹੈ, ਉਹ ਉਸੇ ਸਤਰ ਵਿਚ ਖ਼ਤਮ ਨਹੀਂ ਹੋ

ਸਕਿਆ ਕਿਉਂਕਿ ਇਹ ਹਰ ਥਾਂ ਲਿਖਣਾ ਸ਼ੁਰੂ ਹੀ ਹੁੰਦਾ ਹੈ ਪੱਤਰੇ ਦੇ ਅੱਧ ਤੋਂ ਪਿੱਛੋਂ ਸੱਜੇ ਪਾਸੇ ਵੱਲ । ਮੂਲਮੰਤ੍ਰ ਦੇ ਬਾਕੀ ਬਚੇ ਹਿੱਸੇ ਨੂੰ ਦੂਜੀ ਜਾਂ ਤੀਜੀ ਸਤਰ ਵਿਚ ਲਿਖਿਆ ਗਿਆ ਹੈ; ਪਰ ਉਹ ਭੀ ਸੱਜੇ ਪਾਸੇ ਹੀ ਉਪਰਲੀ ਸਤਰ ਦੇ ਹੇਠਵਾਰ । ਮੂਲਮੰਤ੍ਰ ਨੂੰ ਕਿਤੇ ਭੀ ਖੱਬੇ ਪਾਸੇ ਵੱਲ ਨਹੀਂ ਆਉਣ ਦਿੱਤਾ ਗਿਆ ।

ਉਹਨਾਂ ਸੱਜਣਾਂ ਨੇ ਕਮੇਟੀ ਦੇ ਪ੍ਰਬੰਧਕਾਂ ਦਾ ਧਿਆਨ ਇਸ ਪਾਸੇ ਦਿਵਾਇਆ । ਪ੍ਰਬੰਧਕਾਂ ਨੇ ਪੰਥ ਦੇ ਕੁਝ ਮੁਖੀ ਵਿਦਵਾਨ ਸੱਜਣਾਂ ਦਾ ਇਕੱਠ ਕਰ ਕੇ ਨਿਰਨਾ ਕਰਾਇਆ ।

### ਚਾਰ ਜ਼ਰੂਰੀ ਗੱਲਾਂ—

ਮੂਲਮੰਤ੍ਰ ਦੀ ਲਿਖਾਈ ਬਾਰੇ ਚਾਰ ਗੱਲਾਂ ਸਾਹਮਣੇ ਆ ਗਈਆਂ ।

(੧) ਹਰੇਕ ਥਾਂ ਮੂਲਮੰਤ੍ਰ ਪੱਤਰੇ ਦੇ ਸੱਜੇ ਪਾਸੇ ਹੀ ਹੈ । ਸਾਬਤ ਮੂਲਮੰਤ੍ਰ ਦਾ ਪਹਿਲੀ ਸਤਰ ਤੋਂ ਬਚਿਆ ਹਿੱਸਾ ਲਿਖਣ ਵੇਲੇ ਭੀ ਪੱਤਰੇ ਦਾ ਸੱਜਾ ਪਾਸਾ ਹੀ ਵਰਤਿਆ ਹੈ । ਕਿਤੇ ਭੀ ਮੂਲਮੰਤ੍ਰ ਨੂੰ ਖੱਬੇ ਪਾਸੇ ਨਹੀਂ ਆਉਣ ਦਿੱਤਾ ਗਿਆ ।

(੨) ਕਈ ਥਾਈਂ ਇਹ ਮੂਲਮੰਤ੍ਰ ਸ਼ਬਦ-ਸੰਗ੍ਰਹਿ ਨਾਲੋਂ ਉਚੇਰਾ ਹੈ ।

(੩) 'ਰਾਗ' ਅਤੇ 'ਮਹਲੇ' ਵਾਲਾ ਸਿਰਲੇਖ ਸਦਾ ਹੀ ਪੱਤਰੇ ਦੇ ਖੱਬੇ ਪਾਸੇ ਲਿਖਿਆ ਗਿਆ ਹੈ । ਜੇ ਕਿਤੇ ਸਿਰਲੇਖ ਲੰਮਾ ਹੋ ਗਿਆ ਹੈ, ਤਾਂ ਇਸ ਨੂੰ ਪੱਤਰੇ ਦੇ ਅੱਧ ਤੋਂ ਸੱਜੇ ਪਾਸੇ ਵੱਲ ਨਹੀਂ ਜਾਣ ਦਿੱਤਾ ਗਿਆ । ਸਿਰਲੇਖ ਦਾ ਬਾਕੀ ਬਚਿਆ ਹਿੱਸਾ ਮੁੜ ਖੱਬੇ ਪਾਸੇ ਹੀ ਪਹਿਲੇ ਹਿੱਸੇ ਦੇ ਹੇਠ ਲਿਖ ਦਿੱਤਾ ਹੈ ।

(੪) ਸਿਰਲੇਖ ਅਤੇ ਮੂਲਮੰਤ੍ਰ—ਇਹਨਾਂ ਦੋਹਾਂ ਦੇ ਵਿਚਕਾਰ ਪੱਤਰੇ ਉੱਤੇ ਕਾਫ਼ੀ ਥਾਂ ਖ਼ਾਲੀ ਕੋਰਾ ਰੱਖਿਆ ਗਿਆ ਹੈ ।

### ਵਿਦਵਾਨਾਂ ਦਾ ਫ਼ੈਸਲਾ

ਇਕੱਠੇ ਹੋਏ ਵਿਦਵਾਨ ਸੱਜਣ ਇਸ ਨਤੀਜੇ ਉਤੇ ਅੱਪੜੇ ਕਿ ਪੱਤਰੇ ਉਤੇ ਹਰ ਥਾਂ ਮੂਲਮੰਤ੍ਰ ਨੂੰ ਸੱਜੇ ਪਾਸੇ ਰੱਖ ਕੇ ਮੂਲਮੰਤ੍ਰ ਨੂੰ ਆਦਰ-ਸਤਕਾਰ ਦਿੱਤਾ ਗਿਆ ਹੈ । ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਿਕਰਮਾਂ ਕਰਨ ਵੇਲੇ ਸਿੱਖ ਸ੍ਰੀ ਹਰਿਮੰਦਰ ਸਾਹਿਬ ਨੂੰ ਸੱਜੇ ਹੱਥ ਹੀ ਰੱਖਦਾ ਹੈ । ਸੋ, ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਬੀੜ' ਵਿਚ ਮੂਲਮੰਤ੍ਰ ਨੂੰ ਸਦਾ 'ਪਹਿਲ' ਦਿੱਤੀ ਹੋਈ ਹੈ । ਪੜ੍ਹਨ ਵੇਲੇ ਪਹਿਲਾਂ ਮੂਲਮੰਤ੍ਰ ਹੀ ਪੜ੍ਹਨਾ ਹੈ । ਪੁਰਾਣੇ ਸਮੇ ਲਿਖਣ-ਢੰਗ ਇਹੀ ਸੀ ਕਿ ਆਰੰਭਕ ਮੰਗਲਾਚਰਨ ਨੂੰ ਸੱਜੇ ਪਾਸੇ 'ਪਹਿਲ' ਦਿੱਤੀ ਜਾਏ ।

ਅਗਾਂਹ ਸਦਾ ਲਈ ਪਾਠਕਾਂ ਨੂੰ ਟਪਲੇ ਤੋਂ ਬਚਾਣ ਲਈ ਤੇ ਸਿੱਧਾ ਗਾਡੀ ਰਾਹ ਵਿਖਾਣ ਲਈ ਉਹਨਾਂ ਵਿਦਵਾਨਾਂ ਨੇ ਇਹ ਫ਼ੈਸਲਾ ਕੀਤਾ ਕਿ 'ਬੀੜਾਂ' ਛਾਪਣ ਵੇਲੇ ਮੂਲਮੰਤ੍ਰ ਨੂੰ 'ਪਹਿਲਾਂ' ਛਾਪਿਆ ਜਾਏ । ਪੰਜਾਬੀ ਦੀ ਲਿਖਾਈ ਖੱਬੇ ਪਾਸੇ ਤੋਂ ਸੱਜੇ ਪਾਸੇ ਵੱਲ ਜਾਂਦੀ ਹੈ । ਸੋ, ਇਸ ਫ਼ੈਸਲੇ ਅਨੁਸਾਰ ਮੂਲਮੰਤ੍ਰ ਪੱਤਰੇ ਦੇ ਸੱਜੇ ਪਾਸੇ ਛਾਪੇ ਜਾਣ ਦੇ ਥਾਂ ਖੱਬੇ ਪਾਸੇ ਤੋਂ ਸ਼ੁਰੂ ਕੀਤਾ ਗਿਆ । ਸਿਰਫ਼ ਇਸੇ ਤਰੀਕੇ ਨਾਲ ਹੀ ਮੂਲਮੰਤ੍ਰ ਨੂੰ 'ਪਹਿਲ' ਮਿਲ ਸਕਦੀ ਸੀ ।

### ਮਤ-ਭੇਦ

ਜਿਵੇਂ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਖ-ਵਖ ਗੁਰ ਵਿਅਕਤੀਆਂ ਅਤੇ ਭਗਤਾਂ ਦੀ ਬਾਣੀ ਲਿਖਣ ਦੀ ਤਰਤੀਬ ਇਕ-ਸਾਰ ਹੈ ਇਕੋ ਜਿਹੀ ਹੈ, ਤਿਵੇਂ ਵਿਦਵਾਨਾਂ ਦੇ ਉਸ ਫ਼ੈਸਲੇ ਅਨੁਸਾਰ ਮੂਲਮੰਤ੍ਰ ਨੂੰ ਭੀ ਉਹ ਥਾਂ

ਮਿਲ ਗਈ ਜੋ ਕਿਤੇ ਭੀ ਨਾਹ ਬਦਲੇ । ਮੂਲਮੰਤ੍ਰ ਨੂੰ ਹਰ ਥਾਂ 'ਪਹਿਲ' ਮਿਲ ਗਈ । ਇਹ 'ਪਹਿਲ' ਤਾਂ ਪਹਿਲਾਂ ਭੀ ਮਿਲੀ ਹੋਈ ਸੀ, ਪਰ ਪਾਠ ਕਰਨ ਵੇਲੇ ਟਪਲਾ ਲੱਗਣ ਦੀ ਸੰਭਾਵਨਾ ਬਣ ਰਹੀ ਸੀ ।

ਸਿੱਖ ਕੌਮ ਦੇ ਸਾਹਮਣੇ ਇਹ ਇਕ ਨਵਾਂ ਸੁਝਾਉ ਆਇਆ । ਕਈ ਸੱਜਣਾਂ ਨੇ ਇਸ ਨੂੰ ਪਸੰਦ ਕੀਤਾ, ਕਈਆਂ ਨੂੰ ਇਹ ਮਾੜਾ ਲੱਗਾ । ਸਹਜੇ ਸਹਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਕੰਮ ਦੀ ਵਿਰੋਧਤਾ ਸ਼ੁਰੂ ਹੋ ਗਈ । ਵਿਰੋਧਤਾ ਇਸ ਹੱਦ ਤੇ ਜਾ ਅੱਪੜੀ ਕਿ ਆਖ਼ਰ ਸ਼੍ਰੋਮਣੀ ਕਮੇਟੀ ਨੇ ਆਪਣੇ ਪ੍ਰਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਪਾਈ ਦਾ ਕੰਮ ਹਾਲਾਂ ਬੰਦ ਕਰ ਦਿੱਤਾ ਹੈ ।

ਜਦੋਂ ਮਤ-ਭੇਦ ਵਾਲੀ ਚਰਚਾ ਪੰਥ ਵਿਚ ਜ਼ੋਰਾਂ ਤੇ ਸੀ, ਤਦੋਂ ਇਹ ਖਿੱਚੋਤਾਣ ਭੀ ਸ਼ੁਰੂ ਹੋ ਗਈ ਸੀ ਕਿ ਮੂਲਮੰਤ੍ਰ ਦੀ ਸਹੀ ਥਾਂ ਦਾ ਨਿਰਨਾ ਕਰਨ ਵਾਸਤੇ ਕਿਹੜੀ 'ਬੀੜ' ਨੂੰ 'ਧੁਰਾ' ਮੰਨਿਆ ਜਾਏ । ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਬੀੜ' ਵਿਚ ਤਾਂ ਮੂਲਮੰਤ੍ਰ ਸਦਾ ਪੱਤਰੇ ਦੇ ਸੱਜੇ ਪਾਸੇ ਹੀ ਹੈ; ਪਰ ਹੋਰ ਕਈ ਹੱਥ-ਲਿਖੀਆਂ 'ਬੀੜਾਂ' ਵਿਚ ਮੂਲਮੰਤ੍ਰ ਨੂੰ ਖੱਬੇ ਪਾਸੇ ਲਿਆ ਕੇ ਕਿਤੇ ਮੂਲਮੰਤ੍ਰ ਨੂੰ ਪਹਿਲਾਂ ਲਿਖਿਆ ਹੋਇਆ ਹੈ ਅਤੇ ਕਿਤੇ 'ਰਾਗ' ਵਾਲਾ ਸਿਰਲੇਖ ਪਹਿਲਾਂ ਹੈ । ਆਪੋ ਆਪਣੇ ਥਾਂ ਹਰੇਕ 'ਬੀੜ' ਹੀ ਪੰਥ ਵਿਚ ਪਰਵਾਨੀਕ ਹੈ ।

ਪੰਥ ਦੇ ਵਿਦਵਾਨ ਰਲ ਕੇ ਅਜੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੂਲਮੰਤ੍ਰ ਦੀ ਸਹੀ ਥਾਂ ਦਾ ਅਜਿਹਾ ਨਿਰਨਾ ਨਹੀਂ ਕਰ ਸਕੇ ਜੋ ਸਾਰੇ ਪੱਖਾਂ ਨੂੰ ਪਰਵਾਨ ਹੋਵੇ ।

### ਟੀਕਾਕਾਰ ਦੀ ਜ਼ਿੰਮੇਵਾਰੀ

ਜਿਵੇਂ ਗੁਰੂ ਪਾਤਿਸ਼ਾਹ ਨੇ ਮਿਹਰ ਕੀਤੀ, ਮੈਨੂੰ ਦਸੰਬਰ ੧੯੨੦ ਵਿਚ ਪਹਿਲਾਂ ਇਹ ਸੂਝ ਮਿਲੀ ਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਉਸ ਸਮੇਂ ਦੇ 'ਵਿਆਕਰਣ' ਅਨੁਸਾਰ ਹੈ । ਧਰਤੀ ਉਤੇ ਕਦੇ ਭੀ ਕਿਤੇ ਭੀ ਇਹ ਨਹੀਂ ਹੋ ਸਕਦਾ ਕਿ ਕਿਸੇ 'ਬੋਲੀ' ਦਾ ਕੋਈ 'ਵਿਆਕਰਣ' ਨਾਹ ਹੋਵੇ । ਆਮ ਜਨਤਾ ਦੀ ਅਨਪੜ੍ਹਤਾ ਦੇ ਕਾਰਨ ਜਾਂ ਕਿਸੇ ਹੋਰ ਕਾਰਨ ਇਹ ਤਾਂ ਹੋ ਸਕਦਾ ਹੈ ਕਿ ਉਹ 'ਵਿਆਕਰਣ' ਲਿਖਤੀ ਸ਼ਕਲ ਵਿਚ ਨਾਹ ਲਿਆਂਦਾ ਗਿਆ ਹੋਵੇ । ੧੩ ਸਾਲ ਇਸ ਮਿਹਨਤ ਵਿਚ ਜੋੜੀ ਰੱਖ ਕੇ ਪਾਤਿਸ਼ਾਹ ਨੇ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਵਿਆਕਰਣ' ਲਿਖ ਕੇ ਸਿੱਖ ਪੰਥ ਦੇ ਸਾਹਮਣੇ ਰੱਖਣ ਵਿਚ ਸਫਲਤਾ ਬਖ਼ਸ਼ੀ ।

ਉਸ 'ਵਿਆਕਰਣ' ਦੇ ਆਧਾਰ ਤੇ ਮੈਂ ਕਈ ਬਾਣੀਆਂ ਦੇ ਟੀਕੇ ਭੀ ਪੰਥ ਦੇ ਸਾਹਮਣੇ ਰੱਖਦਾ ਗਿਆ । ਨਵਾਂ ਰਸਤਾ ਸੀ । ਪਹਿਲਾਂ ਪਹਿਲ ਥੋੜੀ-ਬਹੁਤ ਵਿਰੋਧਤਾ ਹੋਣੀ ਕੁਦਰਤੀ ਗੱਲ ਸੀ । ਪਰ ਅੱਜ ਦਾ ਪੜ੍ਹਿਆ-ਲਿਖਿਆ ਗਭਰੂ ਸਹਿਜੇ ਸਹਿਜੇ ਮੇਰੇ ਨਾਲ ਹੋ ਤੁਰਿਆ । ਆਖ਼ਰ ਗੁਰੂ-ਪਾਤਿਸ਼ਾਹ ਦੀ ਕਿਰਪਾ ਨਾਲ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਹੋ ਕੇ ਤੇ ਛਾਪ ਕੇ ਬਾਣੀ ਦੇ ਪ੍ਰੇਮੀਆਂ ਦੇ ਹੱਥਾਂ ਵਿਚ ਪਹੁੰਚ ਗਿਆ ਹੈ । ਮੈਂ ਕਈ ਥਾਈਂ ਉਕਾਈਆਂ ਕਰ ਗਿਆ ਹੋਵਾਂਗਾ । ਪਰ ਪਾਠਕ ਇਹ ਜ਼ਰੂਰ ਵੇਖਣਗੇ ਕਿ ਜਿਹੜਾ 'ਗੁਰਬਾਣੀ ਵਿਆਕਰਣ' ਮੈਂ ਸੰਨ ੧੯੩੯ ਵਿਚ ਛਾਪ ਕੇ ਪੰਥ ਦੇ ਸਾਹਮਣੇ ਪੇਸ਼ ਕੀਤਾ ਸੀ, ਮੈਂ ਇਹ ਟੀਕਾ ਲਿਖਣ ਵੇਲੇ ਉਹਨਾਂ ਲੀਹਾਂ ਦੇ ਅਨੁਸਾਰ ਰਹਿਣ ਦਾ ਹੀ ਜਤਨ ਕਰਦਾ ਰਿਹਾ ਹਾਂ ।

ਮੇਰੀ ਕੋਈ ਪਾਂਇਆਂ ਨਹੀਂ ਕਿ ਮੂਲਮੰਤ੍ਰ ਵਾਲੇ ਜਿਸ ਮਤ-ਭੇਦ ਨੂੰ ਪੰਥ ਦੇ ਵਿਦਵਾਨ ਹੁਣ ਤਕ ਹੱਲ ਨਹੀਂ ਕਰ ਸਕੇ, ਉਸ ਬਾਰੇ ਮੈਂ ਨਾ-ਚੀਜ਼ ਕੋਈ ਰਾਇ ਦੇਣ ਦਾ ਹੀਆ ਕਰਾਂ । ਪਰ ਜਿਸ 'ਵਿਆਕਰਣ' ਅਨੁਸਾਰ ਗੁਰੂ-ਪਾਤਿਸ਼ਾਹ ਦੀ ਮਿਹਰ ਨਾਲ ਇਹ ਟੀਕਾ ਸਿਰੇ ਚੜ੍ਹਿਆ ਹੈ, ਜੇ ਮੈਂ ਮੂਲਮੰਤ੍ਰ ਦੀ ਸਹੀ ਥਾਂ ਬਾਰੇ ਉਸ 'ਵਿਆਕਰਣ' ਨੂੰ ਨਾਹ ਵਰਤਿਆ, ਤਾਂ ਮੈਂ ਟੀਕਾਕਾਰ ਵਾਲੀ ਜ਼ਿੰਮੇਵਾਰੀ ਨਿਬਾਹੁਣ ਤੋਂ ਉਕਾਈ ਖਾ ਜਾਵਾਂਗਾ

। ਟੀਕੇ ਵਿਚ ਭੀ ਕਈ ਉਕਾਈਆਂ ਹੋ ਗਈਆਂ ਹੋਣਗੀਆਂ । ਮੂਲਮੰਤ੍ਰ ਬਾਰੇ ਵਿਚਾਰ ਵਿਚ ਭੀ ਮੈਨੂੰ ਠੇਡੇ ਲੱਗ ਸਕਦੇ ਹਨ । ਗੁਰੂ-ਪਾਤਿਸ਼ਾਹ ਅਤੇ ਪਾਤਿਸ਼ਾਹ ਦਾ ਪੰਥ ਬਖ਼ਸ਼ਣ ਵਾਲਾ ਹੈ ।

## ਛਾਪੇ ਦੀ 'ਬੀੜ' ਤੋਂ ਪੜਚੋਲ

(੧) ਵੇਖੋ ੧੪੩੦ ਸਫ਼ਿਆਂ ਵਾਲੀ 'ਬੀੜ' ਦਾ ਪੰਨਾ ੯੦੧, ਸ਼ਬਦ ਮਹਲਾ ੯ ਦੇ ।

ਇਹ ਤਿੰਨ ਸ਼ਬਦਾਂ ਦਾ ਸੰਗ੍ਰਹਿ ਹੈ । ਇਸ ਨੂੰ ਪਿਛਲੇ ਪਾਸੇ ਵਲੋਂ ਪੜ੍ਹਨਾ ਸ਼ੁਰੂ ਕਰੋ । ਅਖ਼ੀਰਲੇ ਸ਼ਬਦ ਦੀ ਪਹਿਲੀ ਤੁਕ ਹੈ 'ਪ੍ਰਾਨੀ ਨਾਰਾਇਨ ਸੁਧਿ ਲੇਹਿ' । ਇਸ ਸ਼ਬਦ ਦਾ ਸਿਰਲੇਖ ਪੜ੍ਹੋ । ਕੀਹ ਹੈ ? ਸਿਰਲੇਖ ਹੈ 'ਰਾਮਕਲੀ ਮਹਲਾ ੯' ।

ਹੁਣ ਇਸ ਤੋਂ ਉਪਰਲੇ ਦੂਜੇ ਸ਼ਬਦ ਦੀ ਪਹਿਲੀ ਤੁਕ ਵੇਖੋ । ਉਹ ਹੈ 'ਸਾਧੋ ਕਉਨ ਜੁਗਤਿ ਅਬ ਕੀਜੈ' ਇਸ ਦਾ ਭੀ ਸਿਰਲੇਖ ਪੜ੍ਹੋ । ਕੀਹ ਹੈ ? ਸਿਰਲੇਖ ਹੈ 'ਰਾਮਕਲੀ ਮਹਲਾ ੯' ।

ਹੁਣ ਇਸ ਤੋਂ ਉਪਰਲੇ ਪਹਿਲੇ ਸ਼ਬਦ ਦੀ ਪਹਿਲੀ ਤੁਕ ਪੜ੍ਹੋ ਉਹ ਹੈ 'ਰੇ ਮਨ ਓਟਿ ਲੇਹੁ ਹਰਿ ਨਾਮ' । ਹੁਣ ਇਸ ਦਾ ਸਿਰਲੇਖ ਪੜ੍ਹੋ । ਕੀਹ ਹੈ ? ਸਿਰਲੇਖ ਹੈ 'ਰਾਗੁ ਰਾਮਕਲੀ ਮਹਲਾ ੯' ।

(੨) ਹੁਣ ਵੇਖੋ ਛਾਪੇ ਦੀ 'ਬੀੜ' ਦਾ ਪੰਨਾ ੧੦੦੮, ਸ਼ਬਦ ਮਹਲਾ ੯ ਦੇ ।

ਇਹ ਸੰਗ੍ਰਹਿ ਭੀ ਤਿੰਨ ਸ਼ਬਦਾਂ ਦਾ ਹੈ । ਇਸ ਸੰਗ੍ਰਹਿ ਨੂੰ ਭੀ ਅਖ਼ੀਰਲੇ ਪਾਸੇ ਵਲੋਂ ਵੇਖਣਾ ਸ਼ੁਰੂ ਕਰੋ ।

ਅਖ਼ੀਰਲੇ ਸ਼ਬਦ ਦੀ ਪਹਿਲੀ ਤੁਕ ਹੈ 'ਮਾਈ ਮੈ ਮਨ ਕੋ ਮਾਨੁ ਨ ਤਿਆਗਿਓ' । ਇਸ ਦਾ ਸਿਰਲੇਖ ਵੇਖੋ । ਕੀਹ ਹੈ ? ਸਿਰਲੇਖ ਹੈ 'ਮਾਰੂ ਮਹਲਾ ੯' ।

ਹੁਣ ਇਸ ਤੋਂ ਉਪਰਲਾ ਸ਼ਬਦ ਪੜ੍ਹੋ । ਉਸ ਦੀ ਪਹਿਲੀ ਤੁਕ ਹੈ 'ਅਬ ਮੈ ਕਹਾ ਕਰਉ ਰੀ ਮਾਈ' । ਇਸ ਦਾ ਸਿਰਲੇਖ ਭੀ ਵੇਖੋ । ਕੀਹ ਹੈ ? ਸਿਰਲੇਖ ਹੈ 'ਮਾਰੂ ਮਹਲਾ ੯' ।

ਹੁਣ ਇਸ ਸੰਗ੍ਰਹਿ ਦਾ ਸਭ ਤੋਂ ਉਪਰਲਾ ਪਹਿਲਾ ਸ਼ਬਦ ਵੇਖੋ । ਉਸ ਦੀ ਪਹਿਲੀ ਤੁਕ ਹੈ 'ਹਰਿ ਕੋ ਨਾਮੁ ਸਦਾ ਸੁਖਦਾਈ' । ਇਸ ਦਾ ਸਿਰਲੇਖ ਕੀਹ ਹੈ ? ਸਿਰਲੇਖ ਹੈ 'ਮਾਰੂ ਮਹਲਾ ੯' ।

(੩) ਹੁਣ ਵੇਖੋ ਛਾਪੇ ਦੀ 'ਬੀੜ' ਪੰਨਾ ੧੧੮੬, ਸ਼ਬਦ ਮਹਲਾ ੯ ਦੇ ।

ਇਹ ਸੰਗ੍ਰਹਿ ਪੰਜ ਸ਼ਬਦਾਂ ਦਾ ਹੈ । ਇਸ ਸੰਗ੍ਰਹਿ ਨੂੰ ਭੀ ਅਖ਼ੀਰਲੇ ਪਾਸੇ ਵਲੋਂ ਵੇਖਣਾ ਸ਼ੁਰੂ ਕਰੋ ।

ਅਖ਼ੀਰਲੇ ਸ਼ਬਦ ਦੀ ਪਹਿਲੀ ਤੁਕ ਹੈ 'ਕਹਾ ਭੂਲਿਓ ਰੇ ਝੂਠੇ ਲੋਭ ਲਾਗ' । ਇਸ ਸ਼ਬਦ ਦਾ ਸਿਰਲੇਖ ਵੇਖੋ । ਕੀਹ ਹੈ ? ਸਿਰਲੇਖ ਹੈ 'ਬਸੰਤੁ ਮਹਲਾ ੯' ।

ਇਸ ਤੋਂ ਉਪਰਲੇ ਸ਼ਬਦ ਦੀ ਪਹਿਲੀ ਤੁਕ ਹੈ 'ਮਨ ਕਹਾ ਬਿਸਾਰਿਓ ਰਾਮ ਨਾਮੁ' । ਇਸ ਸ਼ਬਦ ਦਾ ਭੀ ਸਿਰਲੇਖ ਹੈ 'ਬਸੰਤੁ ਮਹਲਾ ੯' ।

ਹੁਣ ਇਸ ਤੋਂ ਪਹਿਲੇ ਸ਼ਬਦ ਦੀ ਪਹਿਲੀ ਤੁਕ ਪੜ੍ਹੋ । ਉਹ ਹੈ 'ਮਾਈ ਮੈ ਧਨੁ ਪਾਇਓ ਹਰਿ ਨਾਮੁ' । ਇਸ ਦਾ ਸਿਰਲੇਖ ਕੀਹ ਹੈ ? ਸਿਰਲੇਖ ਹੈ 'ਬਸੰਤੁ ਮਹਲਾ ੯' ।

ਹੁਣ ਵੇਖੋ ਇਸ ਤੋਂ ਪਹਿਲਾ ਸ਼ਬਦ । ਪਹਿਲੀ ਤੁਕ ਹੈ 'ਪਾਪੀ ਹੀਐ ਮੈ ਕਾਮੁ ਬਸਾਇ' । ਇਸ ਸ਼ਬਦ ਦਾ ਸਿਰਲੇਖ ਹੈ 'ਬਸੰਤੁ ਮਹਲਾ ੯' ।

ਹੁਣ ਆਓ ਸਭ ਤੋਂ ਪਹਿਲੇ ਸ਼ਬਦ ਵੱਲ । ਇਸ ਦੀ ਪਹਿਲੀ ਤੁਕ ਪੜ੍ਹੋ । ਉਹ ਹੈ 'ਸਾਧੋ ਇਹੁ ਤਨੁ ਮਿਥਿਆ ਜਾਨੋ' । ਇਸ ਦਾ ਸਿਰਲੇਖ ਕੀਹ ਹੈ ? ਸਿਰਲੇਖ ਹੈ 'ਰਾਗੁ ਬਸੰਤੁ ਹਿੰਡੋਲ ਮਹਲਾ ੯' ।

## ਨਿਰਨਾ

ਪਾਠਕਾਂ ਦੇ ਸਾਹਮਣੇ ਸਿਰਫ਼ ਤਿੰਨ ਸੰਗ੍ਰਹਿ ਪੇਸ਼ ਕੀਤੇ ਗਏ ਹਨ । ਇਹਨਾਂ ਵਿਚੋਂ ਹਰੇਕ ਸੰਗ੍ਰਹਿ ਦੇ ਸ਼ੁਰੂ ਵਿਚ ਹੈ ਮੂਲਮੰਤ੍ਰ 'ੴ ਸਤਿਗੁਰ ਪ੍ਰਸਾਦਿ' ।

ਪਾਠਕ ਇਸ ਗੱਲ ਵੱਲ ਧਿਆਨ ਦੇਣ ਕਿ ਹਰੇਕ ਸੰਗ੍ਰਹਿ ਦੇ ਹਰੇਕ ਸ਼ਬਦ ਦਾ ਸਿਰਲੇਖ ਇਕੋ ਜਿਹਾ ਹੀ ਹੈ । ਪਹਿਲਾ ਸੰਗ੍ਰਹਿ ਸੀ ਰਾਗ ਰਾਮਕਲੀ ਦਾ, ਤੇ, ਹਰੇਕ ਸ਼ਬਦ ਦਾ ਸਿਰਲੇਖ ਭੀ ਸੀ 'ਰਾਮਕਲੀ ਮਹਲਾ ੯' । ਦੂਜਾ ਸੰਗ੍ਰਹਿ ਸੀ ਰਾਗ ਮਾਰੂ ਦਾ; ਤੇ; ਹਰੇਕ ਸ਼ਬਦ ਦਾ ਸਿਰਲੇਖ ਭੀ ਸੀ 'ਮਾਰੂ ਮਹਲਾ ੯' । ਤੀਜਾ ਸੰਗ੍ਰਹਿ ਸੀ ਰਾਗੁ ਬਸੰਤੁ ਦਾ; ਤੇ ਇਥੇ ਭੀ ਇਹੀ ਗੱਲ ਸੀ ਕਿ ਹਰੇਕ ਸ਼ਬਦ ਦਾ ਸਿਰਲੇਖ ਸੀ 'ਬਸੰਤੁ ਮਹਲਾ ੯' ।

## ਹੋਰ ਕਿਸਮ ਦਾ ਸੰਗ੍ਰਹਿ

ਹੁਣ ਛਾਪੇ ਦੀ 'ਬੀੜ' ਵਿਚੋਂ ਪਾਠਕਾਂ ਦੇ ਸਾਹਮਣੇ ਇਕ ਹੋਰ ਕਿਸਮ ਦੇ ਸੰਗ੍ਰਹਿ ਪੇਸ਼ ਕੀਤੇ ਜਾਂਦੇ ਹਨ ।

(੧) ਵੇਖੋ ਛਾਪੇ ਦੀ 'ਬੀੜ' ਦਾ ਪੰਨਾ ੧੧੭੧, 'ਮਹਲਾ ੧ ਬਸੰਤੁ ਹਿੰਡੋਲ ਘਰੁ ੨' ।

ਇਸ ਸੰਗ੍ਰਹਿ ਦੇ ਚਾਰ ਸ਼ਬਦ ਹਨ । ਇਸ ਦਾ ਸਭ ਤੋਂ ਅਖ਼ੀਰਲਾ ਸ਼ਬਦ ਵੇਖੋ ।

ਇਸ ਦੀ ਪਹਿਲੀ ਤੁਕ ਹੈ 'ਸਾਚਾ ਸਾਹੁ ਗੁਰੂ ਸੁਖਦਾਤਾ, ਹਰਿ ਮੇਲੇ ਭੁਖ ਗਵਾਏ' ।

ਇਸ ਸ਼ਬਦ ਦਾ ਸਿਰਲੇਖ ਕੀ ਹੈ ? ਸਿਰਲੇਖ ਹੈ 'ਬਸੰਤੁ ਹਿੰਡੋਲ ਮਹਲਾ ੧' ।

ਹੁਣ ਵੇਖੋ ਇਸ ਤੋਂ ਉਪਰਲਾ ਸ਼ਬਦ ਜਿਸ ਦੀ ਪਹਿਲੀ ਤੁਕ ਹੈ 'ਰਾਜਾ ਬਾਲਕੁ ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ' ।

ਇਸ ਦਾ ਸਿਰਲੇਖ ਕੀ ਹੈ ? ਸਿਰਲੇਖ ਹੈ 'ਬਸੰਤੁ ਹਿੰਡੋਲ ਮਹਲਾ ੧' ।

ਹੁਣ ਪੜ੍ਹੋ ਇਸ ਤੋਂ ਉਪਰਲਾ ਸ਼ਬਦ । ਉਸ ਦੀ ਪਹਿਲੀ ਤੁਕ ਹੈ 'ਸਾਹੁਰੜੀ ਵਥੁ ਸਭੁ ਕਿਛੁ ਸਾਝੀ, ਪੇਵਕੜੈ ਧਨ ਵਖੇ ।' ਇਸ ਦਾ ਭੀ ਸਿਰਲੇਖ ਹੈ 'ਬਸੰਤੁ ਮਹਲਾ ੧ ਹਿੰਡੋਲ' ।

ਇਸ ਸੰਗ੍ਰਹਿ ਦਾ ਸਭ ਤੋਂ ਪਹਿਲਾ ਸ਼ਬਦ ਹੁਣ ਵੇਖੋ । ਇਸ ਦੀ ਪਹਿਲੀ ਤੁਕ ਹੈ 'ਸਾਲਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤੁ ਤੁਲਸੀ ਮਾਲਾ' ।

ਇਸ ਸ਼ਬਦ ਦਾ ਸਿਰਲੇਖ ਕੀ ਹੈ ? ਰਤਾ ਧਿਆਨ ਨਾਲ ਵੇਖਣਾ ਜੀ । ਸਿਰਲੇਖ ਹੈ 'ੴ ਸਤਿਗੁਰ ਪ੍ਰਸਾਦਿ' । ਇਹ ਕੀਹ ?

(੨) ਹੁਣ ਛਾਪੇ ਦੀ 'ਬੀੜ' ਦਾ ਪੰਨਾ ੧੧੭੮ ਵੇਖੋ । 'ਬਸੰਤੁ ਹਿੰਡੋਲ ਮਹਲਾ ੪ ਘਰੁ ੨' ।

ਇਸ ਸੰਗ੍ਰਹਿ ਵਿਚ ਪੰਜ ਸ਼ਬਦ ਹਨ । ਇਸ ਨੂੰ ਭੀ ਪਿਛਲੇ ਪਾਸੇ ਵਲੋਂ ਵੇਖਣਾ ਸ਼ੁਰੂ ਕਰੋ । ਅਖ਼ੀਰਲੇ ਸ਼ਬਦ ਦੀ ਪਹਿਲੀ ਤੁਕ ਹੈ ।

'ਆਵਣ ਜਾਣੁ ਭਇਆ ਦੁਖੁ ਬਿਖਿਆ, ਦੇਹ ਮਨਮੁਖ ਸੁੰਞੀ ਸੁੰਞੁ' ।

ਇਸ ਸ਼ਬਦ ਦਾ ਸਿਰਲੇਖ ਕੀਹ ਹੈ ? ਸਿਰਲੇਖ ਹੈ 'ਬਸੰਤੁ ਹਿੰਡੋਲ ਮਹਲਾ ੪' ।

ਹੁਣ ਲਵੋ ਇਸ ਤੋਂ ਪਹਿਲਾ ਸ਼ਬਦ । ਇਸ ਦੀ ਪਹਿਲੀ ਤੁਕ ਹੈ :

'ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ, ਤਿਲੁ ਘਰਿ ਨਹੀ ਵਾਸਾ ਪਾਈਐ' ।

ਇਸ ਸ਼ਬਦ ਦਾ ਸਿਰਲੇਖ ਵੇਖੋ । ਕੀਹ ਹੈ ? ਸਿਰਲੇਖ ਹੈ 'ਬਸੰਤੁ ਹਿੰਡੋਲ ਮਹਲਾ ੪' ।

ਚੱਲੋ ਹੁਣ ਇਸ ਤੋਂ ਉਪਰਲੇ ਸ਼ਬਦ ਵੱਲ । ਪਹਿਲੀ ਤੁਕ ਹੈ :

'ਮੇਰਾ ਇਕੁ ਖਿਨੁ ਮਨੂਆ ਰਹਿ ਨ ਸਕੈ, ਨਿਤ ਹਰਿ ਨਾਮ ਰਸਿ ਗੀਧੇ ।' ਇਸ ਦਾ ਭੀ ਸਿਰਲੇਖ ਵੇਖਣਾ ਜੀ । ਕੀਹ ਹੈ ? ਸਿਰਲੇਖ ਹੈ 'ਬਸੰਤੁ ਹਿੰਡੋਲ ਮਹਲਾ ੪' ।

ਆਓ, ਹੁਣ ਇਸ ਤੋਂ ਪਹਿਲੇ ਸ਼ਬਦ ਨੂੰ ਵੇਖੋ । ਇਸ ਦੀ ਪਹਿਲੀ ਤੁਕ ਹੈ 'ਤੁਮ੍ ਵਡ ਪੁਰਖ ਵਡ ਅਗਮ ਗੁਸਾਈ, ਹਮ ਕੀਰੇ ਕਿਰਮ ਤੁਮਨਛੇ' । ਪੜ੍ਹੋ ਹੁਣ ਇਸ ਸ਼ਬਦ ਦਾ ਸਿਰਲੇਖ । ਸਿਰਲੇਖ ਹੈ 'ਬਸੰਤੁ ਮਹਲਾ ੪ ਹਿੰਡੋਲ' ।

ਹੁਣ ਵੇਖੋ ਇਸ ਸੰਗ੍ਰਹਿ ਦਾ ਸਭ ਤੋਂ ਪਹਿਲਾ ਸ਼ਬਦ । ਉਸ ਦੀ ਪਹਿਲੀ ਤੁਕ ਹੈ 'ਰਾਮ ਨਾਮੁ ਰਤਨ ਕੋਠੜੀ, ਗੜ ਮੰਦਰਿ ਏਕ ਲੁਕਾਨੀ ।'

ਇਸ ਸ਼ਬਦ ਦਾ ਭੀ ਸਿਰਲੇਖ ਪੜ੍ਹੋ ਜੀ । ਧਿਆਨ ਨਾਲ ਪੜ੍ਹੋ ਜੀ । ਸਿਰਲੇਖ ਹੈ '੧ੴ ਸਤਿਗੁਰ ਪ੍ਰਸਾਦਿ' । ਹੈਂ ! ਇਹ ਕੀਹ ? ਫਿਰ ਧਿਆਨ ਦੇ ਕੇ ਪੜ੍ਹ ਲੈਣਾ ਜੀ । ਇਹੀ ਹੈ ਨ ?

### ਪਾਠਕਾਂ ਦਾ ਇਤਰਾਜ਼

ਪਾਠਕ ਸ਼ਾਇਦ ਆਖਣ ਕਿ ਇਹ ਦੋ ਸੰਗ੍ਰਹਿ ਜੇ ਮੈਂ ਉਹਨਾਂ ਦੇ ਸਾਹਮਣੇ ਪੇਸ਼ ਕੀਤੇ ਹਨ, ਇਹਨਾਂ ਦੇ ਸਭ ਤੋਂ ਪਹਿਲੇ ਸ਼ਬਦ ਦਾ ਸਿਰਲੇਖ ਮੈਂ ਗ਼ਲਤ ਪੇਸ਼ ਕੀਤਾ ਹੈ । ਉਹ ਸਿਰਲੇਖ ਤਾਂ ਹੈ '੧ੴ ਸਤਿਗੁਰ ਪ੍ਰਸਾਦਿ' ਤੋਂ ਪਹਿਲਾਂ ਲਿਖਿਆ ਹੋਇਆ ।

ਪਾਠਕ ਸੱਜਣ ਜੀ ! ਜੋ ਕੁਝ ਲਿਖਿਆ ਪਿਆ ਹੈ ਉਸ ਨੂੰ ਪੜ੍ਹੋ । ਜਿਸ ਤਰਤੀਬ ਨਾਲ ਲਿਖਿਆ ਪਿਆ ਹੈ ਉਸੇ ਤਰਤੀਬ ਨਾਲ ਪੜ੍ਹੋ । ਅਸੀਂ ਆਪਣੇ ਪਾਸੋਂ ਗ਼ਲਤ ਦਲੀਲਾਂ ਨਾਹ ਘੜੀਏ । ਸ਼ਬਦ ਦੇ ਸ਼ੁਰੂ ਵਿਚ ਨਾਲ ਹੀ ਲਿਖੇ ਹੋਏ ਲਫ਼ਜ਼ਾਂ '੧ੴ ਸਤਿਗੁਰ ਪ੍ਰਸਾਦਿ' ਨੂੰ ਅਸੀ ਅਣ-ਲਿਖੇ ਮਿਥ ਕੇ ਅੱਖਾਂ ਤੋਂ ਉਹਲੇ ਨਹੀਂ ਕਰ ਸਕਦੇ । ਜਿਸ ਤਰੀਕੇ ਨਾਲ ਹੋਰ ਸ਼ਬਦਾਂ ਦੇ ਸਿਰਲੇਖ ਪੜ੍ਹਦੇ ਆਏ ਹੋ, ਉਹੀ ਤਰੀਕਾ ਇਥੇ ਭੀ ਵਰਤੋ ।

### ਦੋ ਕਿਸਮ ਦੇ ਸੰਗ੍ਰਹਿ

ਪਾਠਕਾਂ ਦੇ ਸਾਹਮਣੇ ਛਾਪੇ ਦੀ 'ਬੀੜ' ਵਿਚੋਂ ਦੋ ਕਿਸਮ ਦੇ ਸੰਗ੍ਰਹਿ ਪੇਸ਼ ਕੀਤੇ ਗਏ ਹਨ । ਇਕ ਸੰਗ੍ਰਹਿ ਉਹ ਹਨ ਜਿਨ੍ਹਾਂ ਦੇ ਸ਼ੁਰੂ ਵਿਚ '੧ੴ ਸਤਿਗੁਰ ਪ੍ਰਸਾਦਿ' ਹੈ । ਅਜਿਹੇ ਹਰੇਕ ਸੰਗ੍ਰਹਿ ਦੇ ਹਰੇਕ ਸ਼ਬਦ ਦਾ ਸਿਰਲੇਖ ਇਕੋ ਜਿਹਾ ਹੈ । ਦੂਜੀ ਕਿਸਮ ਦੇ ਸੰਗ੍ਰਹਿ ਉਹ ਹਨ, ਜਿਨ੍ਹਾਂ ਦੇ ਸ਼ੁਰੂ ਵਿਚ ਕੋਈ 'ਰਾਗ' ਅਤੇ 'ਮਹਲਾ' ਲਿਖਿਆ ਹੋਇਆ ਹੈ । ਅਜਿਹੇ ਹਰੇਕ ਸੰਗ੍ਰਹਿ ਦੇ ਪਹਿਲੇ ਸ਼ਬਦ ਦਾ ਸਿਰਲੇਖ ਇਕੋ ਜਿਹਾ ਹੈ ।

### ਦੋ ਗੁੰਝਲਾਂ

(੧) ਜਿਸ ਜਿਸ ਸ਼ਬਦ ਦਾ ਸਿਰਲੇਖ ਹੈ '੧ੴ ਸਤਿਗੁਰ ਪ੍ਰਸਾਦਿ', ਉਹ ਕਿਸ ਕਿਸ 'ਰਾਗ' ਦਾ ਸ਼ਬਦ ਹੈ ਅਤੇ ਕਿਸ ਗੁਰ-ਵਿਅਕਤੀ ਦੀ ਰਚਨਾ ਹੈ ? ਜੇ ਕੋਈ ਪਾਠਕ ਸੱਜਣ ਇਸ ਪ੍ਰਸ਼ਨ ਦਾ ਉੱਤਰ ਲੱਭਣ ਵਾਸਤੇ '੧ੴ ਸਤਿਗੁਰ ਪ੍ਰਸਾਦਿ' ਤੋਂ ਟੱਪ ਕੇ ਸ਼ਬਦ ਦਾ 'ਰਾਗ' ਅਤੇ 'ਮਹਲਾ' ਦੱਸਦਾ ਹੈ, ਤਾਂ ਗੱਲ ਸਿੱਧੀ ਸਾਫ਼ ਹੈ ਕਿ ਇਹ ਉਸ ਦੀ ਆਪਣੀ ਹੀ ਮਨੌਤ ਹੈ ।

(੨) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਜੀ ਕਿਸਮ ਦੇ ਕਈ ਐਸੇ ਸੰਗ੍ਰਹਿ ਹਨ, ਜਿਨ੍ਹਾਂ ਵਿਚ ਇਕ ਇਕ ਸੌ ਸ਼ਬਦ ਤੋਂ ਭੀ ਵਧੀਕ ਹਨ । ਅਜਿਹੇ ਸੰਗ੍ਰਹਿਆਂ ਵਿਚ ਪਹਿਲੇ ਸ਼ਬਦ ਨੂੰ ਛੱਡ ਕੇ ਬਾਕੀ ਹਰੇਕ ਸ਼ਬਦ ਦਾ ਸਿਰਲੇਖ ਇਕੋ ਜਿਹਾ ਹੈ । ਸਿਰਫ਼ ਪਹਿਲੇ ਸ਼ਬਦ ਦਾ ਸਿਰਲੇਖ ਹੈ '੧ੴ ਸਤਿਗੁਰ ਪ੍ਰਸਾਦਿ' । ਇਹ ਫ਼ਰਕ ਕਿਉਂ ?

### ਨਿਯਮ-ਬੱਧ ਤੇ ਸੁਖਾਲੀ

ਜਿਹੜੇ ਪਾਠਕ ਮੇਰੇ ਲਿਖੇ ਟੀਕੇ ਦੀ ਪਹਿਲੀ ਪੋਥੀ ਦੇ ਦੂਜੇ ਲੇਖ 'ਅੰਦਰਲੀ ਬਣਤਰ' ਨੂੰ ਗਹੁ ਨਾਲ ਪੜ੍ਹ ਚੁਕੇ ਹਨ, ਉਹ ਜਾਣਦੇ ਹਨ ਕਿ ਗੁਰੂ ਅਰਜਨ ਸਾਹਿਬ ਨੇ ਸਾਰੀ ਬਾਣੀ ਦੀ ਤਰਤੀਬ ਆਦਿਕ ਦੀ ਬਣਤਰ ਅਜਿਹੀ ਨਿਯਮ-ਬੱਧ ਕੀਤੀ ਹੋਈ ਹੈ ਤੇ ਅਜਿਹੀ ਸੁਖਾਲੀ ਕਿ ਕਿਸੇ ਭੀ ਪਾਠਕ ਨੂੰ ਕਦੇ ਕੋਈ ਟਪਲਾ ਨਹੀਂ ਲੱਗ ਸਕਦਾ । ਸਾਰੀ ਹੀ ਬਣਤਰ ਅਜਿਹੀ ਹੈ ਕਿ ਹਰੇਕ ਪਾਠਕ ਇਸ ਨੂੰ ਅਸਾਨੀ ਨਾਲ ਸਮਝ ਸਕਦਾ ਹੈ । ਪਰ ਇਸ ਦੂਜੀ ਗੁੰਝਲ ਵਾਲੇ ਫ਼ਰਕ ਨੂੰ ਕੋਈ ਭੀ ਪਾਠਕ ਜ਼ਬਾਨੀ ਯਾਦ ਕਰ ਕੇ ਚੇਤੇ ਨਹੀਂ ਰੱਖ ਸਕਦਾ । ਭਲਾ, ਜੇ ਕੋਈ ਵਿਰਲਾ ਪਾਠਕ ਯਾਦ ਕਰ ਭੀ ਸਕਦਾ ਹੈ ਤਾਂ ਪ੍ਰਸ਼ਨ ਇਹ ਉੱਠਦਾ ਹੈ ਕਿ ਉਸ ਦੀ ਚੇਤਾ-ਸ਼ਕਤੀ ਉਤੇ ਇਹ ਵਾਧੂ ਭਾਰ ਕਿਉਂ ?

ਜਿਨ੍ਹਾਂ ਸੰਗ੍ਰਹਿਆਂ ਦੇ ਸ਼ੁਰੂ ਵਿਚ ਮੂਲਮੰਤ੍ਰ '੧ੴ ਸਤਿਗੁਰ ਪ੍ਰਸਾਦਿ' ਦਰਜ ਹੈ, ਉਹਨਾਂ ਵਿਚ ਕੈਸੀ ਸਿੱਧੀ-ਪੱਧਰੀ ਤੇ ਆਸਾਨੀ ਨਾਲ ਚੇਤੇ ਰਹਿਣ ਵਾਲੀ ਇਹ ਮਰਯਾਦਾ ਹੈ ਕਿ ਉਹਨਾਂ ਦੇ ਹਰੇਕ ਸ਼ਬਦ ਦਾ ਸਿਰਲੇਖ ਇਕੋ ਜਿਹਾ ਹੈ ।

### ਟਪਲੇ ਦੀ ਸੰਭਾਵਨਾ—

ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਬੀੜ' ਵਿਚ ਮੂਲਮੰਤ੍ਰ ਸੱਜੇ ਪਾਸੇ ਲਿਖਿਆ ਪਿਆ ਹੈ । ਹੋਰ ਭੀ ਕਈ ਪੁਰਾਣੀਆਂ ਹੱਥ-ਲਿਖੀਆਂ 'ਬੀੜਾਂ' ਵਿਚ ਇਹੀ ਗੱਲ ਮਿਲਦੀ ਹੈ ।

ਜੇ ਮੂਲਮੰਤ੍ਰ ਨੂੰ ਹਰ ਥਾਂ ਪਹਿਲਾਂ ਹੀ ਪੜ੍ਹਨਾ ਜ਼ਰੂਰੀ ਹੈ, ਤਾਂ ਹੱਥ-ਲਿਖੀਆਂ 'ਬੀੜਾਂ' ਤੋਂ ਪਾਠ ਕਰਨ ਵਾਲੇ ਪਾਠਕ ਨੂੰ ਹਰ ਵੇਲੇ ਸੁਚੇਤ ਰਹਿਣ ਦੀ ਲੋੜ ਰਹਿੰਦੀ ਹੈ । ਪਹਿਲਾਂ ਉਹ ਸੱਜੇ ਪਾਸੇ ਵਲੋਂ ਮੂਲਮੰਤ੍ਰ ਨੂੰ ਪੜ੍ਹ ਲਏ, ਤੇ, ਫਿਰ ਖੱਬੇ ਪਾਸੇ ਵਲੋਂ ਸਿਰਲੇਖ ਪੜ੍ਹ ਕੇ ਬਾਣੀ ਦਾ ਪਾਠ ਸ਼ੁਰੂ ਕਰੇ । ਇਹ ਸਾਵਧਾਨਤਾ ਕਾਇਮ ਰੱਖਣੀ ਕੋਈ ਸੌਖੀ ਗੱਲ ਨਹੀਂ ਹੈ । ਪਾਠਕ ਅਨੇਕਾਂ ਵਾਰੀ ਟਪਲਾ ਖਾ ਸਕਦਾ ਹੈ ਤੇ ਖਾਂਦਾ ਹੈ ।

ਉਂਵ ਇਸ ਟਪਲੇ ਤੋਂ ਬਚਣ ਲਈ ਹੱਥ-ਲਿਖੀਆਂ 'ਬੀੜਾਂ' ਵਿਚ ਪ੍ਰਬੰਧ ਸਾਫ਼ ਮੌਜੂਦ ਹੈ । ਪ੍ਰਬੰਧ ਇਹ ਹੈ ਕਿ ਮੂਲਮੰਤ੍ਰ ਪੱਤਰੇ ਦੇ ਸੱਜੇ ਪਾਸੇ ਅਖ਼ੀਰ ਤੇ ਹੈ, ਅਤੇ ਸਿਰਲੇਖ ਤੇ ਮੂਲਮੰਤ੍ਰ ਦੇ ਵਿਚਕਾਰ ਆਮ ਤੌਰ ਤੇ ਕਾਫ਼ੀ ਥਾਂ ਖ਼ਾਲੀ ਰੱਖ ਕੇ ਵਿੱਥ ਬਣਾਈ ਹੋਈ ਹੈ ।

### ਹਿਦਾਇਤ ਦੀ ਲਿਖਤੀ ਅਣਹੋਂਦ

ਪਰ ਹਰੇਕ ਪਾਠਕ ਨੂੰ ਇਹ ਕਿਵੇਂ ਪਤਾ ਹੋਵੇ ਕਿ ਹੱਥ-ਲਿਖੀ 'ਬੀੜ' ਤੋਂ ਪਾਠ ਕਰਨ ਵੇਲੇ ਪਹਿਲਾਂ ਸੱਜੇ ਪਾਸੇ ਲਿਖੇ ਮੂਲ-ਮੰਤ੍ਰ ਨੂੰ ਪੜ੍ਹਨਾ ਹੈ, ਤੇ, ਫਿਰ ਖੱਬੇ ਪਾਸੇ ਵੱਲ ਆ ਕੇ 'ਸਿਰਲੇਖ' ਪੜ੍ਹ ਕੇ ਬਾਣੀ ਦਾ ਪਾਠ ਸ਼ੁਰੂ ਕਰਨਾ ਹੈ ?

ਜੇ ਉਸ ਸਮੇ ਜਦੋਂ ਸਿਰਫ਼ ਹੱਥ-ਲਿਖੀਆਂ 'ਬੀੜਾਂ' ਹੀ ਸਨ, ਪਾਠ ਕਰਨ ਬਾਰੇ ਕੋਈ ਅਜਿਹੀ ਹਿਦਾਇਤ ਸੀ ਭੀ, ਤਾਂ ਉਹ ਹਿਦਾਇਤ ਸਿਰਫ਼ ਸੀਨਾ-ਬ-ਸੀਨਾ ਹੀ ਸੀ । ਤੇ ਜ਼ਬਾਨੀ ਤੁਰੀ ਆ ਰਹੀ ਹਿਦਾਇਤ ਆਖ਼ਰ ਬਦਲ ਭੀ ਸਕਦੀ ਹੈ ।

ਜਿਉਂ ਜਿਉਂ ਗੁਰਸਿੱਖਾਂ ਦੀ ਗਿਣਤੀ ਵਧਦੀ ਗਈ, ਤੇ, ਜਿਉਂ ਜਿਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਵਧੀਕ 'ਬੀੜਾਂ' ਦੀ ਲੋੜ ਪੈਂਦੀ ਗਈ, 'ਬੀੜਾਂ' ਦੇ ਲਿਖਾਰੀ ਕਾਤਬਾਂ ਦੀ ਗਿਣਤੀ ਭੀ ਜ਼ਿਆਦਾ ਹੁੰਦੀ ਗਈ । ਹੱਥ-ਲਿਖੀਆਂ ਬੀੜਾਂ ਉੱਤੇ ਪਾਠ ਕਰਨ ਬਾਰੇ ਜੇ ਕੋਈ ਸੀਨਾ-ਬੇ-ਸੀਨਾ ਹਿਦਾਇਤ ਸੀ, ਤਾਂ ਉਹ ਸਹਜੇ ਸਹਜੇ ਵਿਸਰਦੀ ਗਈ । 'ਬੀੜਾਂ' ਦੇ ਲਿਖਾਰੀਆਂ ਨੇ ਲਿਖਣ ਵੇਲੇ ਆਪੋ ਆਪਣੀ ਸੂਝ ਵਰਤਣੀ ਸ਼ੁਰੂ ਕਰ ਦਿੱਤੀ । ਇਹ ਗੱਲ ਹੈ ਸੀ ਭੀ ਕੁਦਰਤੀ । ਇਉਂ ਜਾਪਦਾ ਹੈ ਕਿ ਜਿਨ੍ਹਾ ਨੂੰ ਸੀਨਾ-ਬ-ਸੀਨਾ ਤੁਰੀ ਆ ਰਹੀ ਹਿਦਾਇਤ ਦਾ ਅਜੇ ਪਤਾ ਸੀ ਉਹਨਾਂ ਨੇ ਜਾਂ ਤਾਂ ਸਿਰਲੇਖ ਅਤੇ ਮੂਲਮੰਤ੍ਰ ਦੀ ਵਿਚਕਾਰਲੀ ਵਿੱਥ ਨੂੰ ਆਪਣਾ ਉਤਾਰਾ ਲਿਖਣ ਵੇਲੇ ਕਾਇਮ ਰੱਖਿਆ, ਤੇ, ਜਾਂ ਖੁੱਲ੍ਹਮ-ਖੁੱਲ੍ਹਾ ਮੂਲਮੰਤ੍ਰ ਨੂੰ ਲਿਖਣ ਵੇਲੇ 'ਪਹਿਲ' ਦੇ ਦਿੱਤੀ । ਉਹਨਾਂ ਨੇ ਮੂਲਮੰਤ੍ਰ ਨੂੰ ਹਰੇਕ ਸ਼ਬਦ-ਸੰਗ੍ਰਹਿ ਵਿਚ ਸੱਜੇ ਪਾਸੇ ਉਚੇਚੀ ਥਾਂ ਦਿੱਤੀ ਰੱਖੀ, ਜਾਂ, ਮੂਲਮੰਤ੍ਰ ਨੂੰ ਪੱਤਰੇ ਦੇ ਖੱਬੇ ਪਾਸੇ ਵਲੋਂ ਹੀ ਸ਼ੁਰੂ ਕਰ ਦਿੱਤਾ । ਜਿਨ੍ਹਾਂ ਨੂੰ ਉਸ ਹਿਦਾਇਤ ਦਾ ਪਤਾ ਨਹੀਂ ਸੀ, ਉਹਨਾਂ ਨੇ ਸਿਰਲੇਖ ਅਤੇ ਮੂਲਮੰਤ੍ਰ ਦੀ ਵਿਚਕਾਰਲੀ ਵਿੱਥ ਨੂੰ ਮੁਕਾ ਹੀ ਦਿੱਤਾ । ਇਸ ਤਰ੍ਹਾਂ ਮੂਲਮੰਤ੍ਰ ਦੀ 'ਪਹਿਲ' ਬਾਰੇ ਬੀੜਾਂ ਦੋ ਕਿਸਮ ਦੀਆਂ ਹੋ ਗਈਆਂ ।

### ਮੇਰੀ ਨਾ-ਵਾਕਫ਼ੀਅਤ—

ਦਸੰਬਰ ੧੯੨੦ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਨ ਤੇ ਖਾਲਸਾ ਹਾਈ ਸਕੂਲ ਗੁਜਰਾਂਵਾਲੇ ਦੇ ਹੋਸਟਲ ਦੇ ਗੁਰਦੁਆਰੇ ਵਿਚ ਰੱਖੇ ਹੋਏ ਅਖੰਡ ਪਾਠ ਵਿਚ ਪਾਠ ਕਰਦਿਆਂ ਮੈਨੂੰ ਪਹਿਲੀ ਵਾਰੀ ਇਹ ਸਮਝ ਪਈ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਕਿਸੇ ਖਾਸ ਵਿਆਕਰਣ ਅਨੁਸਾਰ ਹੈ ।

ਇਹ ਵਿਆਕਰਣ ਲਿਖਣ ਵਿਚ ਮੇਰੇ ੧੩ ਸਾਲ ਲਗ ਗਏ । ਛਪ ਕੇ ਇਹ ਪਾਠਕਾਂ ਦੇ ਹੱਥਾਂ ਵਿਚ ਸੰਨ ੧੯੩੯ ਵਿਚ ਪਹੁੰਚ ਭੀ ਗਿਆ ।

ਪਰ ਸੰਨ ੧੯੫੧ ਤਕ ਮੇਰਾ ਧਿਆਨ ਕਦੇ ਇਸ ਪਾਸੇ ਨਾਹ ਪਿਆ ਕਿ ਛਪੀਆਂ 'ਬੀੜਾਂ' ਵਿਚ 'ਮੂਲ-ਮੰਤ੍ਰ' ਕਿਸੇ ਇਕ ਪੱਕੇ ਟਿਕਾਣੇ ਤੇ ਨਹੀਂ ਹੈ ।

### ਪਹਿਲੀ ਸੂਝ—

ਸੰਨ ੧੯੫੧ ਦਾ ਜ਼ਿਕਰ ਹੈ । ਮੈਂ ਅਜੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਹੀ ਸਾਂ । ਅੰਮ੍ਰਿਤਸਰ ਸ਼ਹਿਰ ਦੇ ਕਿਤਾਬਾਂ ਵੇਚਣ ਵਾਲੇ ਇਕ ਦੋ ਦੁਕਾਨਦਾਰ ਸੱਜਣਾਂ ਵਲੋਂ ਛਪੇ ਹੋਏ ਇਸ਼ਤਿਹਾਰ ਅਤੇ ਟ੍ਰੈਕਟ ਮਿਲਣੇ ਸ਼ੁਰੂ ਹੋ ਗਏ । ਇਹ ਇਸ਼ਤਿਹਾਰ ਆਦਿਕ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਰੁਧ ਸਨ ।

ਕਮੇਟੀ ਨੇ ਪੰਥ ਦੀ ਚਿਰਾਂ ਦੀ ਤਾਂਘ ਪੂਰੀ ਕਰਨ ਵਾਸਤੇ ਆਪਣਾ ਪ੍ਰੈੱਸ ਚਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਦੀ ਛਪਾਈ ਦਾ ਕੰਮ ਆਪਣੇ ਹੱਥਾਂ ਵਿਚ ਲੈ ਲਿਆ ਸੀ । ਦੁਕਾਨਦਾਰ ਸੱਜਣਾਂ ਵਲੋਂ ਇਹ ਅੰਦੋਲਨ

ਸੀ ਕਿ ਕਮੇਟੀ ਵਲੋਂ ਛਪੀ 'ਬੀੜ' ਵਿਚ ਕਈ ਅਸ਼ੁੱਧੀਆਂ ਹਨ, ਅਤੇ ਕਮੇਟੀ ਨੇ 'ਮੂਲ-ਮੰਤ੍ਰ' ਨੂੰ ਹਰ ਥਾਂ ਬਾਣੀ ਦੇ ਸ਼ੁਰੂ ਵਿਚ ਦਰਜ ਕਰ ਦਿੱਤਾ ਹੈ ।

ਦੁਕਾਨਦਾਰਾਂ ਦੇ ਟ੍ਰੈਕਟ ਆਦਿਕ ਪੜ੍ਹ ਕੇ ਮੈਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਚਿੱਠੀ ਲਿਖੀ ਕਿ ਕੁਝ ਸੱਜਣਾਂ ਵਲੋਂ ਕੀਤੇ ਜਾ ਰਹੇ ਇਸ ਅੰਦੋਲਨ ਬਾਰੇ ਕਮੇਟੀ ਦਾ ਕੀਹ ਪੈਂਤੜਾ ਹੈ । ਦਫ਼ਤਰ ਵਲੋਂ ਮੈਨੂੰ ਇਕ ਛਪਿਆ ਹੋਇਆ ਟ੍ਰੈਕਟ ਮਿਲਿਆ । ਮੈਂ ਉਹ ਸਾਰਾ ਟ੍ਰੈਕਟ ਗਹੁ ਨਾਲ ਪੜ੍ਹਿਆ । ਮੇਰੀਆਂ ਅੱਖਾਂ ਉੱਘੜ ਆਈਆਂ ਕਿ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਥਾਂ 'ਮੂਲ-ਮੰਤ੍ਰ' ਦੀ ਸਹੀ ਥਾਂ ਬਾਣੀ ਦੇ ਸ਼ੁਰੂ ਵਿਚ ਹੀ ਹੋਣੀ ਚਾਹੀਦੀ ਹੈ ।

**ਰਿੱਝਦੀ ਦਾਲ ਵਿਚੋਂ ਇਕੋ ਦਾਣਾ—**

ਸਾਡੇ ਦੇਸ ਦਾ ਅਖਾਣ ਹੈ ਕਿ ਰਿੱਝਦੀ ਦਾਲ ਵਿਚੋਂ ਇੱਕੋ ਦਾਣਾ ਹੀ ਟੋਹੀਦਾ ਹੈ । ਜਦੋਂ ਅਸੀਂ ਇਹ ਵੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਥਾਂ ਹਰੇਕ 'ਰਾਗ' ਦੇ ਸ਼ੁਰੂ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਦੀ ਬਾਣੀ ਦਰਜ ਹੈ । ਭਗਤਾਂ ਦੀ ਬਾਣੀ ਦਰਜ ਕਰਨ ਵੇਲੇ ਸਭ ਤੋਂ ਪਹਿਲਾਂ ਥਾਂ ਮਿਲੀ ਹੋਈ ਹੈ ਭਗਤ ਕਬੀਰ ਜੀ ਨੂੰ । ਇਸੇ ਤਰ੍ਹਾਂ ਮੂਲ-ਮੰਤ੍ਰ ਬਾਰੇ ਭੀ ਕੋਈ ਇੱਕੋ ਹੀ ਬੱਝਵਾਂ ਨਿਯਮ ਹੋਵੇਗਾ ।

**ਰਾਗਾਂ ਦਾ ਤਤਕਰਾ—**

ਸ਼ਰੋਮਣੀ ਕਮੇਟੀ ਦੇ ਛਪੇ ਹੋਏ ਟ੍ਰੈਕਟ ਵਿਚ ਸਭ ਤੋਂ ਪਹਿਲਾਂ ਰਾਗਾਂ ਦੇ ਤਤਕਰੇ ਦਾ ਜ਼ਿਕਰ ਸੀ । ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਬੀੜ' ਵਿਚ, ਜੋ ਭਾਈ ਗੁਰਦਾਸ ਜੀ ਦੇ ਹੱਥਾਂ ਦੀ ਲਿਖੀ ਹੋਈ ਹੈ, 'ਬੀੜ' ਦੇ ਸ਼ੁਰੂ ਵਿਚ ਹੀ ਰਾਗਾਂ ਦਾ ਤਤਕਰਾ ਜਿਵੇਂ ਲਿਖਿਆ ਪਿਆ ਹੈ, ਉਹ ਸ਼ਰੋਮਣੀ ਕਮੇਟੀ ਦੇ ਟ੍ਰੈਕਟ ਵਿਚ ਇਉਂ ਦਿੱਤਾ ਹੋਇਆ ਸੀ—

ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ—

੪੧ ਜੋਤੀਜੋਤਿ ਸਮਾਵਣੇ ਕਾ ਚਰਿਤ੍ਰ— . . . . . . ੧ੴ ਸਤਿਨਾਮ ਕਰਤਾਪੁਰਖ ਨਿਰਭਉ

ਸੰਬਤ ੧੬੬੧ ਮਿਤੀ ਭਾਦਉ ਵਦੀ ਏਕਮ ੧— . . ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ

ਪੋਥੀ ਲਿਖਿ ਪਹੁੰਚੇ— . . . . . . . . . . . . . . ਗੁਰਪ੍ਰਸਾਦਿ

੪੦ ਨੀਸਾਣੁ ਗੁਰੂ ਜੀਉ ਕੇ ਦਸਖਤਾ ਮ: ੫ . . ...੯੧੧—ਤੁਖਾਰੀ

... ... ... ... ... ... ... ... ... ... ... . . ... ... ... ... ...

੭੪੫ ਮਾਰੂ... ... ... ... . . ੯੭੪ ਰਾਗ ਮਾਲਾ ਤਥਾ ਸਿੰਘਲਾਦੀਪ

. . ਰਾਜੇ ਸ਼ਿਵਨਾਭ ਕੀ ਬਿਧਿ

ਇਥੇ 'ਮੂਲ-ਮੰਤ੍ਰ' ਸੱਜੇ ਪਾਸੇ ਲਿਖਿਆ ਪਿਆ ਹੈ । ਰਾਗਾਂ ਦੇ ਸਫ਼ਿਆਂ ਦਾ ਤਤਕਰਾ ਪੜ੍ਹਨ ਵਾਸਤੇ ਪਹਿਲਾਂ 'ਮੂਲਮੰਤ੍ਰ' ਨੂੰ ਹੀ ਪੜ੍ਹਨਾ ਪਏਗਾ । ਨਹੀਂ ਤਾਂ ਇਸਨੂੰ '੭੪੫ ਮਾਰੂ' ਤੋਂ ਪਿੱਛੋਂ ਪੜ੍ਹਨਾ ਪਏਗਾ । ਇਹ ਭਾਰੀ ਭੁਲ ਹੋਵੇਗੀ । ਸੋ ਇਥੋਂ ਹੀ 'ਮੂਲਮੰਤ੍ਰ' ਦੀ ਕੁੰਜੀ ਮਿਲ ਜਾਂਦੀ ਹੈ । ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਬੀੜ' ਵਿਚ 'ਮੂਲ-ਮੰਤ੍ਰ' ਹਰ ਥਾਂ ਸੱਜੇ ਪਾਸੇ ਹੈ । ਪਾਠ ਕਰਨ ਵੇਲੇ ਇਸ ਨੂੰ ਪਹਿਲ ਦੇਣੀ ਹੈ ।

## ਇਕ ਉਚੇਚਾ ਇਕੱਠ ਸ੍ਰੀ ਕਰਤਾਰਪੁਰੇ—

ਬੜੀ ਸਾਦਾ ਤੇ ਸਿੱਧੀ ਜਿਹੀ ਗੱਲ ਸੀ । ਪਰ ਰੱਬ ਜਾਣੇ, ਕਿਉਂ ? ਸ਼ਰੋਮਣੀ ਕਮੇਟੀ ਦੇ ਇਸ ਉੱਦਮ ਦੀ ਸਹਿਜੇ ਸਹਿਜੇ ਵਿਰੋਧਤਾ ਵਧਦੀ ਗਈ । ਆਖ਼ਰ ੯ ਮਈ ਸੰਨ ੧੯੫੪ ਨੂੰ ਕਰਤਾਰਪੁਰ ਸਾਹਿਬ ਸਿੱਖ ਸੰਗਤਾਂ ਦਾ ਇਕੱਠ ਹੋਇਆ, ਜਿਸ ਵਿਚ 'ਮੂਲ-ਮੰਤ੍ਰ' ਬਾਰੇ ਨਿਰਨਾ ਕਰਨ ਲਈ ਇਕ ਸਬ-ਕਮੇਟੀ ਬਣਾਈ ਗਈ ।

ਮੈਂ ਉਸ ਦਿਨ ਸ੍ਰੀ ਕਰਤਾਰਪੁਰ ਗਿਆ ਹੋਇਆ ਸਾਂ, ਤੇ ਉਸ ਦਿਨ ਦੇ ਇਕੱਠ ਵਿਚ ਪੇਸ਼ ਹੁੰਦੀਆਂ ਵਿਚਾਰਾਂ ਸੁਣਦਾ ਰਿਹਾ ਸਾਂ ।

ਉਸ ਸਬ-ਕਮੇਟੀ ਨੇ ੩੦ ਮਈ ਸੰਨ ੧੯੫੪ ਨੂੰ ਸ੍ਰੀ ਕਰਤਾਰਪੁਰ ਜਾ ਕੇ ਹੀ ਆਪਣਾ ਫ਼ੈਸਲਾ ਇਉਂ ਦਿੱਤਾ:—

"ਅਸੀ, ਜਿਨ੍ਹਾਂ ਦੇ ਦਸਖਤ ਹੇਠਾਂ ਹਨ, ਜਿਨ੍ਹਾਂ ਨੂੰ ੯ ਮਈ ੧੯੫੪ ਨੂੰ ਇਥੇ ਹੀ ਸੰਗਤਿ ਨੇ ਇਸ ਕੰਮ ਲਈ ਚੁਣਿਆ ਸੀ, ਅੱਜ ਸਾਰੇ ਧਿਰਾਂ ਦੀ ਵੀਚਾਰ ਸੁਣ ਕੇ ਇਸ ਫ਼ੈਸਲੇ ਤੇ ਪੁੱਜੇ ਹਾਂ ਕਿ ਜੋ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੱਗੋਂ ਛਪੇ ਉਸ ਵਿਚ ਮੰਗਲਾਂ ਦੀ ਤਰਤੀਬ ਇਸ ਤਰ੍ਹਾਂ ਰੱਖੀ ਜਾਏ ਜਿਵੇਂ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਹੈ । ਜਿਥੇ ਮੰਗਲ ਉੱਚਾ ਹੈ ਉਹ ਰਾਗ ਤੋਂ ਪਹਿਲੇ ਆਵੇ । ਜਿਥੇ ਉਸੇ ਸਤਰ ਵਿਚ ਬਾਅਦ ਵਿਚ ਆਇਆ ਹੈ ਜਾਂ ਨੀਵਾਂ ਹੈ ਜਾਂ ਦੂਸਰੀ ਸਤਰ ਵਿਚ ਹੈ, ਉਹ ਰਾਗ ਤੋਂ ਮਗਰੋਂ ।

ਨੌਵੇਂ ਪਾਤਿਸ਼ਾਹ ਦੇ ਸ਼ਬਦਾਂ ਵਿਚ ਮੰਗਲਾਂ ਦੀ ਤਰਤੀਬ ਅਕਾਲ ਤਖ਼ਤ ਵਾਲੀ ਬੀੜ ਤੋਂ ਜਿਸ ਦੀ ਜਿਲਦ ਸੁਨਹਿਰੀ ਹੈ, ਅਤੇ ਜੋ ਬੀੜ ਦਮਦਮੇ ਸਾਹਿਬ ਗੁਰਦੁਆਰਾ ਮੰਜੀ ਸਾਹਿਬ ਵਿਚ ਹੈ, ਉਹਨਾਂ ਅਨੁਸਾਰ ਕਰ ਦਿੱਤੀ ਜਾਏ ।"

**(ਦਸਖਤ ਮੈਂਬਰਾਂ ਦੇ)**

ਨੋਟ:— ੩੦ ਮਈ ਸੰਨ ੧੯੫੪ ਨੂੰ ਮੂਲ-ਮੰਤ੍ਰ ਬਾਰੇ ਸਭ ਕਮੇਟੀ ਦਾ ਫ਼ੈਸਲਾ ਸੁਣਨ ਲਈ ਮੈਂ ਸ੍ਰੀ ਕਰਤਾਰਪੁਰ ਸਾਹਿਬ ਨਹੀਂ ਸਾਂ ਗਿਆ ।

## ਤਸੱਲੀ ਨਾਹ ਕਰਾ ਸਕਿਆ—

ਇਹ 'ਫ਼ੈਸਲਾ' ਸਾਰੀ ਸਿੱਖ ਕੌਮ ਦੀ ਤਸੱਲੀ ਨਾਹ ਕਰਾ ਸਕਿਆ । ਗੁੰਝਲ ਪਈ ਹੀ ਰਹੀ । ਰਾਗਾਂ ਦੇ ਤਤਕਰੇ ਵਿਚ ਲਿਖੇ 'ਮੂਲ-ਮੰਤ੍ਰ' ਦਾ ਹੱਲ ਹੀ ਇਹ 'ਫ਼ੈਸਲਾ' ਨਹੀਂ ਦੱਸ ਰਿਹਾ । ਜੇ ਇਹ ਮੰਨ ਲਈਏ ਕਿ ਤਤਕਰੇ ਵਾਲਾ ਮੂਲ-ਮੰਤ੍ਰ ਖੱਬੇ ਹੱਥ ਵਾਲੀ ਲਿਖਤ ਦੇ ਐਨ ਸਾਹਮਣੇ ਹੈ, ਤਾਂ 'ਫ਼ੈਸਲੇ' ਅਨੁਸਾਰ ਇਸ ਨੂੰ ਕਿਥੇ ਪੜ੍ਹਾਂਗੇ ? 'ਪਹਿਲਾਂ' ਤਾਂ ਪੜ੍ਹ ਨਹੀਂ ਸਕਦੇ ।

## ਨਵੀਂ ਸਬ-ਕਮੇਟੀ—

ਸ਼ਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬ ਮਾਸਟਰ ਤਾਰਾ ਸਿੰਘ ਜੀ ਨੇ ਇਸ 'ਫ਼ੈਸਲੇ' ਦੇ ਲਫ਼ਜ਼ਾਂ ਨੂੰ ਸਪਸ਼ਟ ਕਰਨ ਵਾਸਤੇ ਹੇਠ-ਲਿਖੇ ਤਿੰਨਾਂ ਦੀ ਫਿਰ ਇਕ ਸਬ-ਕਮੇਟੀ ਬਣਾਈ:—

(੧) ਜਸਟਿਸ ਹਰਨਾਮ ਸਿੰਘ ਜੀ ਜੱਜ ਹਾਈ ਕੋਰਟ ਪੰਜਾਬ ।

(੨) ਬਾਵਾ ਹਰਿਕਿਸ਼ਨ ਸਿੰਘ ਜੀ ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ ਕਾਦੀਆਂ ।

(੩) ਸਾਹਿਬ ਸਿੰਘ ।

(ਨੋਟ:— ਮੈਂ ਤਦੋਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦਾ ਪ੍ਰਿੰਸੀਪਲ ਸਾਂ) ।

ਇਸ ਸਭ-ਕਮੇਟੀ ਨੇ ਇਉਂ ਫ਼ੈਸਲਾ ਕੀਤਾ—

"ਸ਼ਰੋਮਣੀ ਗੁ: ਪ੍ਰ: ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮਤਾ ਨੰ: ੭੨੮ ਮਿਤੀ ੯-੫-੫੫ ਅਨੁਸਾਰ ਪ੍ਰਧਾਨ ਸਾਹਿਬ ਸ਼ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਨੇ ੨੦-੧੦-੫੫ ਨੂੰ ਦਾਸਾਂ ਨੂੰ ਨਿਯਤ ਕੀਤਾ ਕਿ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਦੇ ਦਰਸ਼ਨ ਕਰ ਕੇ ਮੰਗਲਾਚਰਨਾਂ ਸੰਬੰਧੀ ਆਪਣੇ ਵਿਚਾਰ ਬਤੌਰ ਸਫ਼ਾਰਸ਼ ਪੇਸ਼ ਕਰੀਏ । ਸੋ, ਦਾਸਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਦੀ ਪਾਵਨ ਬੀੜ ਦੇ ਦਰਸਨ ਕੀਤੇ ਅਤੇ ਚੋਖਾ ਚਿਰ ਪੜਚੋਲ ਕੀਤੀ, ਜਿਸ ਦੁਆਰਾ ਦਾਸ ਇਸ ਨਤੀਜੇ ਤੇ ਪੁੱਜੇ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਵਿਚ ਮੰਗਲਾਚਰਨ ਨੂੰ ਰਾਗ ਦੇ ਸਿਰਲੇਖ ਨਾਲੋਂ ਹਰ ਥਾਂ ਪਹਿਲ ਦਿੱਤੀ ਗਈ ਹੈ, ਅਤੇ ਇਸ ਬੀੜ ਦੇ ਅਨਕੂਲ ਇਹੀ ਗੱਲ ਹੈ ਕਿ ਮੰਗਲਾਚਰਨ ਪਹਿਲਾਂ ਹੀ ਛਪਣ ।"

(ਸਹੀ) ਬਾਵਾ ਹਰਿਕਿਸ਼ਨ ਸਿੰਘ ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ

ਕਾਦੀਆਂ—੨੯-੧੦-੫੬

(ਸਹੀ) ਸਾਹਿਬ ਸਿੰਘ ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ

ਅੰਮ੍ਰਿਤਸਰ—੨੯-੧੦-੫੬

(ਸਹੀ) ਹਰਨਾਮ ਸਿੰਘ—੮-੧੧-੫੬

## ਹੱਥ-ਲਿਖੀ 'ਬੀੜ' ਤੋਂ ਪਾਠ ਕਰਨ ਬਾਰੇ ਮੇਰਾ ਤਜਰਬਾ

ਅਨਜਲ ਦਾ ਗੇੜ ਮੈਨੂੰ ੧੬ ਮਈ ਸੰਨ ੧੯੬੨ ਤੋਂ ਪਿੰਡ ਸਿਧਵਾ ਬੇਟ (ਜ਼ਿਲਾ ਲੁਧਿਆਣਾ) ਵਿਚ ਲੈ ਗਿਆ । ਉਹ ਪਿੰਡ ਜਗਰਾਉਂ ਤੋਂ ਜਲੰਧਰ ਨੂੰ ਜਾਣ ਵਾਲੀ ਸੜਕ ਉਤੇ ਹੈ । ਸੜਕ ਪਿੰਡ ਦੇ ਵਿਚਕਾਰੋਂ ਦੀ ਲੰਘਦੀ ਹੈ । ਸੜਕ ਤੋਂ ਚੜ੍ਹਦੇ ਪਾਸੇ ਦੁਕਾਨਦਾਰ ਤੇ ਵਪਾਰੀ ਸੱਜਣ ਵੱਸਦੇ ਹਨ, ਲਹਿੰਦੇ ਪਾਸੇ ਜ਼ਿਮੀਂਦਾਰ । ਅੱਜ ਤੋਂ ਬਹੁਤ ਸਮਾ ਪਹਿਲਾਂ ਜ਼ਿਮੀਂਦਾਰ ਸੱਜਣ ਤਾਂ ਸਰਵਰੀਏ ਸਨ, ਤੇ, ਚੜ੍ਹਦੇ ਪਾਸੇ ਵੱਲ ਦੇ ਕਈ ਵਸਨੀਕ ਬਾਬਾ ਰਾਮ ਰਾਇ ਜੀ ਦੀ ਗੱਦੀ ਦੇ ਸ਼ਰਧਾਲੂ ਸਨ । ਪਰ ਹੁਣ ਇਹ ਗੱਲ ਨਹੀਂ ਰਹੀ ।

ਬਾਬਾ ਰਾਮ ਰਾਇ ਜੀ ਦੀ ਗੱਦੀ ਦੇ ਸ਼ਰਧਾਲੂ ਇਕ ਘਰ ਵਿਚ ਹੱਥ-ਲਿਖੀ 'ਬੀੜ' ਚਲੀ ਆ ਰਹੀ ਹੈ । ਪੁਰਾਣੀ ਸ਼ਰਧਾ ਉਹਨਾਂ ਦੀ ਭੀ ਮੁੱਕ ਚੁੱਕੀ ਹੋਈ ਹੈ, ਪਰ ਘਰ ਵਿਚ 'ਬੀੜ' ਅਜੇ ਮੌਜੂਦ ਹੈ । ਇਸ 'ਬੀੜ' ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਨਹੀਂ ਹੈ ।

## ਮੂਲਮੰਤ੍ਰ ਦੀ ਥਾਂ (ਉਸ 'ਬੀੜ' ਵਿਚ)

ਉਸ 'ਬੀੜ' ਵਿਚ ਮੂਲਮੰਤ੍ਰ ਹਰ ਥਾਂ ਸੱਜੇ ਪਾਸੇ ਹੀ ਹੈ । ਜੇ ਸਾਰਾ ਮੂਲਮੰਤ੍ਰ ਲਿਖਿਆ ਹੈ, ਤਾਂ ਉਸ ਨੂੰ ਆਮ ਤੌਰ ਤੇ ਦੋ ਸਤਰਾਂ ਵਿਚ ਲਿਖਿਆ ਹੈ ਸਿਰਫ਼ ਸੱਜੇ ਪਾਸੇ ਹੀ । ਖੱਬੇ ਪਾਸੇ ਮੂਲਮੰਤ੍ਰ ਬਿਲਕੁਲ ਨਹੀਂ ਲਿਆਂਦਾ ਗਿਆ । 'ਰਾਗ' ਅਤੇ 'ਮਹਲੇ' ਵਾਲਾ ਸਿਰਲੇਖ ਖੱਬੇ ਪਾਸੇ ਲਿਖਿਆ ਪਿਆ ਹੈ । ਦੋਹਾਂ ਦੇ ਵਿਚਕਾਰ ਕਾਫ਼ੀ ਥਾਂ ਖ਼ਾਲੀ ਪਈ ਹੈ । ਹਰ ਥਾਂ ਆਮ ਤੌਰ ਤੇ ਇਹੀ ਤਰੀਕਾ ਵਰਤਿਆ ਹੋਇਆ ਹੈ ।

**ਹੱਥ–ਲਿਖੀ ਬੀੜ ਦਾ ਪ੍ਰਕਾਸ਼—**

ਕਈ ਗੁਰਦੁਆਰਿਆਂ ਵਿਚ ਤੇ ਕਈ ਸਿੱਖ-ਘਰਾਂ ਵਿਚ ਅਜੇ ਤਕ ਹੱਥ-ਲਿਖੀ 'ਬੀੜ' ਦਾ ਪਰਕਾਸ਼ ਕੀਤਾ ਜਾਂਦਾ ਹੈ । ਉਸ ਪਿੰਡ ਸਿਧਵਾਂ ਬੇਟ ਦੇ ਇਕ ਸਿੱਖ-ਘਰ ਵਿਚ ਭੀ ਉਸ ਹੱਥ-ਲਿਖੀ 'ਬੀੜ' ਦਾ ਪਰਕਾਸ਼ ਹੁੰਦਾ ਹੈ ਜਿਸ ਦਾ ਜ਼ਿਕਰ ਮੈਂ ਉੱਪਰ ਕੀਤਾ ਹੈ । ਗਲੀ ਮਹੱਲੇ ਦੇ ਕੁਝ ਕੁ ਵਸਨੀਕ ਸਿੱਖ ਉਸ 'ਬੀੜ' ਤੋਂ ਹਰ ਰੋਜ਼ ਪਾਠ ਕਰਦੇ ਹਨ ।

ਮੈਂ ਭੀ ਦੋ ਦਿਨ ਜਾ ਕੇ ਉਸ ਦਾ ਦਰਸ਼ਨ ਕੀਤਾ, ਤੇ, ਹਰ ਵਾਰੀ ਦੋ ਦੋ ਘੰਟੇ ਖ਼ਰਚ ਕੀਤੇ । ਮੈਨੂੰ ਲੋੜ ਮੂਲਮੰਤ੍ਰ ਬਾਰੇ ਹੀ ਸੀ ।

**ਛੋਟਾ ਮੂਲ–ਮੰਤ੍ਰ—**

(ੳ) ਮੂਲਮੰਤ੍ਰ 'ੴਸਤਿਗੁਰ ਪ੍ਰਸਾਦਿ'

ਛੋਟੇ ਅਕਾਰ ਦਾ ਇਹ ਮੂਲਮੰਤ੍ਰ ਪੱਤਰੇ ਦੇ ਸੱਜੇ ਪਾਸੇ ਥੋੜੇ ਜਿਤਨੇ ਥਾਂ ਵਿਚ ਹੀ ਲਿਖਿਆ ਹੋਇਆ ਹੈ । ਕਈ ਥਾਈਂ ਇਹ ਉਚੇਰਾ ਕਰ ਕੇ ਲਿਖਿਆ ਹੋਇਆ ਹੈ । ਕਈ ਥਾਈਂ ਇਸ ਦੇ ਐਨ ਸਾਹਮਣੇ ਖ਼ੱਬੇ ਪਾਸੇ 'ਰਾਗ' ਅਤੇ 'ਮਹਲੇ' ਵਾਲਾ ਸਿਰਲੇਖ ਹੈ । ਦੋਹਾਂ ਦੇ ਵਿਚਕਾਰ ਦੋ ਦੋ ਤਿੰਨ ਤਿੰਨ ਇੰਚ ਪੱਤਰਾ ਖ਼ਾਲੀ ਰੱਖਿਆ ਹੋਇਆ ਹੈ ।

ਮੈਂ ਪਾਠਕਾਂ ਦੇ ਸਾਹਮਣੇ ਵੰਨਗੀ ਵਜੋਂ ਹੀ ਕੁਝ ਕੁ ਪੱਤਰੇ ਪੇਸ਼ ਕਰਾਂਗਾ:—

**(੧) ਪੱਤਰਾ ਨੰ: ੭੧**

ਰਾਗੁ ਗਉੜੀ ਗੁਆਰੇਰੀ ਮਹਲਾ ੪ . . . . . ੴਸਤਿਗੁਰ ਪ੍ਰਸਾਦਿ ॥

ਚਉਪਦੇ ॥ ਪੰਡਿਤੁ ਸਾਸਤ ਸਿਮਿਤਿ ਪੜਿਆ ॥... ...

ਇਥੇ ਜੇ ਅਸੀ ਲਫ਼ਜ਼ 'ਰਾਗੁ' ਤੋਂ ਪਾਠ ਸ਼ੁਰੂ ਕਰੀਏ, ਤਾਂ ਲਫ਼ਜ਼ 'ਚਉਪਦੇ' ਮੂਲਮੰਤ੍ਰ ਤੋਂ ਪਿੱਛੋਂ ਪੜ੍ਹਨਾ ਪਏਗਾ । ਪਾਠ ਇਉਂ ਬਣੇਗਾ:— ਰਾਗ ਗਉੜੀ ਗੁਆਰੇਰੀ ਮਹਲਾ ੪ ੴ ਸਤਿਗੁਰ ਪ੍ਰਸਾਦਿ ॥ ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ (ਨੋਟ:— ਇਹ ਭੀ ਵੇਖਣਾ ਕਿ ਬ੍ਰਿਸਾਮ-ਚਿੰਨ੍ਹ ਭੀ ਅਢੁਕਵੇਂ ਜਿਹੇ ਬਣ ਗਏ ਹਨ) ।

ਪਰ ਇਹ ਬਿਸ੍ਰਾਮ-ਚਿੰਨ੍ਹ (॥) ਤਾਂ ਸਾਨੂੰ ਇਹ ਇਜਾਜ਼ਤ ਹੀ ਨਹੀਂ ਦੇਂਦਾ ਕਿ ਅਸੀ ਇਸ ਤਰ੍ਹਾਂ ਪਾਠ ਕਰੀਏ । ਧਿਆਨ ਨਾਲ ਵੇਖਣਾ ਜੀ । ਸਿਰਲੇਖ ਦੇ ਲਫ਼ਜ਼ 'ਮਹਲਾ ੪' ਦੇ ਅਗਾਂਹ ਕੋਈ ਬਿਸ੍ਰਾਮ-ਚਿੰਨ੍ਹ ਨਹੀਂ ਹੈ । ਬਿਸ੍ਰਾਮ-ਚਿੰਨ੍ਹ ਲਫ਼ਜ਼ 'ਚਉਪਦੇ' ਦੇ ਨਾਲ ਹੈ । ਇਸ ਦਾ ਪਰਤੱਖ ਭਾਵ ਇਹ ਹੈ ਕਿ ਸਿਰਲੇਖ ਲਫ਼ਜ਼ 'ਰਾਗ' ਤੋਂ ਸ਼ੁਰੂ ਕਰ ਕੇ 'ਚਉਪਦੇ' ਤੇ ਜਾ ਮੁੱਕਦਾ ਹੈ । ਇਹ ਸਾਰਾ ਇਕੱਠਾ ਹੀ ਪੜ੍ਹਨਾ ਪਏਗਾ ।

ਹੱਛਾ ! ਸਾਧਾਰਨ ਮਰਯਾਦਾ ਅਨੁਸਾਰ ਅਸਾਂ ਲਫ਼ਜ਼ 'ਰਾਗ' ਤੋਂ ਪਾਠ ਸ਼ੁਰੂ ਕੀਤਾ ਤੇ ਸਾਰਾ ਸਿਰਲੇਖ, ਸਿਰਫ਼ ਸਿਰਲੇਖ, ਪੜ੍ਹ ਕੇ ਮੁਕਾ ਕੇ ਅਸੀ ਦੂਜੀ ਸਤਰ ਉਤੇ ਜਾ ਅੱਪੜੇ । ਹੁਣ ਕੀ 'ਮੂਲਮੰਤ੍ਰ' ਪੜ੍ਹਨ ਵਾਸਤੇ ਅਸਾਂ ਮੁੜ ਵਾਪਸ ਪਹਿਲੀ ਸਤਰ ਵੱਲ ਜਾਣਾ ਹੈ ? ਜਾਂ ਅਸਾਂ ਲਫ਼ਜ਼ 'ਚਉਪਦੇ' ਤੋਂ ਅਗਾਂਹ ਪਾਠ ਸ਼ੁਰੂ ਕਰਨਾ ਹੈ ? ਮੂਲਮੰਤ੍ਰ ਪੜ੍ਹਨ ਵਾਸਤੇ ਮੁੜ ਪਹਿਲੀ ਸਤਰ ਵੱਲ ਪਰਤਣਾ ਤਾਂ ਬੜਾ ਹੀ ਅਜੀਬ ਤੇ ਬੇ-ਢਬਾ ਤਰੀਕਾ ਜਾਪਦਾ ਹੈ । ਕੀ ਹਰੇਕ ਪਾਠਕ ਨੂੰ ਪਹਿਲਾਂ ਇਹ ਤਰੀਕਾ ਸਮਝਾਇਆ ਜਾਇਆ ਕਰੇਗਾ ? ਫਿਰ ਭੀ ਇਹ ਚੇਤੇ

ਨਹੀਂ ਰਹਿ ਸਕਦਾ । ਜਾਂ, ਫਿਰ ਮੂਲਮੰਤ੍ਰ ਲਾਂਭੇ ਹੀ ਪਿਆ ਰਹੇ, ਇਸ ਨੂੰ ਪੜ੍ਹਨਾ ਛੱਡ ਦੇਵੀਏ । ਇਸ ਤਰ੍ਹਾਂ ਤਾਂ ਇਹ ਬੇ-ਲੋੜਵਾਂ ਹੀ ਬਣ ਗਿਆ ।

ਪਾਠਕ ਫਿਰ ਇਸ ਔਕੜ ਨੂੰ ਸਮਝ ਲੈਣ ।

(ੳ) ਅਸੀ 'ਸਿਰਲੇਖ' ਨੂੰ ਦੋ ਹਿੱਸਿਆਂ ਵਿਚ ਨਹੀਂ ਵੰਡ ਸਕਦੇ, ਕਿਉਂਕਿ ਬਿਸ੍ਰਾਮ-ਚਿੰਨ੍ਹ (॥) ਰੋਕ ਪਾਂਦਾ ਹੈ । ਸਾਨੂੰ ਜ਼ਰੂਰ ਲਫ਼ਜ਼ 'ਚਉਪਦੇ' ਤਕ ਅੱਪੜਨਾ ਪਏਗਾ ।

(ਅ) 'ਸਿਰਲੇਖ' ਮੁਕਾਣ ਵਾਸਤੇ ਅਸੀ ਦੂਜੀ ਸਤਰ ਤੇ ਅੱਪੜ ਗਏ । ਹੁਣ 'ਮੂਲਮੰਤ੍ਰ' ਪੜ੍ਹਨ ਲਈ ਸਾਨੂੰ ਮੁੜ ਪਹਿਲੀ ਸਤਰ ਵੱਲ ਜਾਣਾ ਪੈ ਰਿਹਾ ਹੈ ।

(ੲ) ਜੇ ਇਹ ਤਰੀਕਾ ਨਾਹ ਵਰਤਿਆ, ਤਾਂ 'ਮੂਲਮੰਤ੍ਰ' ਲਾਂਭੇ ਹੀ ਪਿਆ ਰਹਿ ਜਾਇਗਾ, ਇਸ ਦਾ ਪਾਠ ਨਹੀਂ ਹੋ ਸਕੇਗਾ ।

### ਹੁਣ ਵੇਖੋ ਛਾਪੇ ਦੀ 'ਬੀੜ' ਪੰਨਾ ੧੬੩—

ਉਥੇ ਇਹੀ ਸਿਰਲੇਖ ਆਦਿਕ ਇਉਂ ਛਪਿਆ ਹੋਇਆ ਹੈ:—

**ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ**
**ੴ ਸਤਿਗੁਰ ਪ੍ਰਸਾਦਿ ॥ ਪੰਡਿਤੁ ਸਾਸਤ ਸਿਮ੍ਰਿਤ ਪੜਿਆ ॥....**

ਹੱਥ-ਲਿਖੀ 'ਬੀੜ' ਨਾਲੋਂ ਇਸ ਵਿਚ ਫ਼ਰਕ ਰਤਾ ਧਿਆਨ ਨਾਲ ਵੇਖਣ ਵਾਲੇ ਹਨ:—

ਲਫ਼ਜ਼ 'ਚਉਪਦੇ' ਤੋਂ ਅਗਲਾ ਬਿਸ੍ਰਾਮ-ਚਿੰਨ੍ਹ (॥) ਉਡਾ ਦਿੱਤਾ ਗਿਆ ਹੈ ।

ਇਸ ਲਫ਼ਜ਼ 'ਚਉਪਦੇ' ਤੋਂ ਅਗਾਂਹ ਹੱਥ-ਲਿਖੀ 'ਬੀੜ' ਵਿਚ 'ਸ਼ਬਦ' ਸ਼ੁਰੂ ਹੋ ਜਾਂਦਾ ਹੈ ਜਿਸ ਦੀ ਪਹਿਲੀ ਤੁਕ ਹੈ 'ਪੰਡਿਤੁ ਸਾਸਤ ਸਿਮ੍ਰਿਤਿ ਪੜਿਆ'। ਪਰ ਛਾਪੇ ਦੀ 'ਬੀੜ' ਵਿਚ 'ਚਉਪਦੇ' ਤੋਂ ਅਗਾਂਹ ਮੂਲਮੰਤ੍ਰ 'ੴ ਸਤਿਗੁਰ ਪ੍ਰਸਾਦਿ ॥' ਛਪਿਆ ਹੋਇਆ ਹੈ । ਹੱਥ-ਲਿਖੀ 'ਬੀੜ' ਵਾਲੀ ਤਰਤੀਬ ਉਲਟ ਪੁਲਟ ਕਰ ਦਿੱਤੀ ਗਈ ਹੈ ।

ਨੋਟ:— ਹੱਥ-ਲਿਖੀ 'ਬੀੜ' ਵਿਚ 'ਰਾਗ' ਅਤੇ 'ਮਹਲੇ' ਵਾਲਾ ਸਿਰਲੇਖ ਮੁੱਕਣ ਤੇ ਹਮੇਸ਼ਾ ਬ੍ਰਿਸਾਮ-ਚਿੰਨ੍ਹ (॥) ਲਿਖਿਆ ਮਿਲਦਾ ਹੈ । ਪਰ ਛਾਪੇ ਦੀਆਂ 'ਬੀੜਾਂ' ਵਿਚ ਜਿਥੇ ਜਿਥੇ ਇਸ ਸਿਰਲੇਖ ਨੂੰ ਮੂਲਮੰਤ੍ਰ ਨਾਲੋਂ ਪਹਿਲਾਂ ਛਾਪਿਆ ਗਿਆ ਹੈ, ਉਥੇ ਉਥੇ ਇਸ ਦਾ ਬਿਸ੍ਰਾਮ-ਚਿੰਨ੍ਹ (॥) ਉਡਾ ਦਿੱਤਾ ਗਿਆ ਹੈ ਅਤੇ ਸਿਰਲੇਖ, ਮੂਲਮੰਤ੍ਰ ਤੇ ਬਾਣੀ ਦੀ ਤਰਤੀਬ ਅਗਾਂਹ ਪਿਛਾਂਹ ਕਰ ਦਿੱਤੀ ਹੈ ।

ਨੋਟ:— ਅਗਾਂਹ ਹੋਰ ਜਿਤਨੇ ਭੀ ਪ੍ਰਮਾਣ ਮੈਂ ਹੱਥ-ਲਿਖੀ 'ਬੀੜ' ਵਿਚੋਂ ਪੇਸ਼ ਕਰਾਂਗਾ, ਉਹਨਾਂ ਦੇ ਨਾਲ ਛਾਪੇ ਵਾਲੀ 'ਬੀੜ' ਦੇ ਸਿਰਫ਼ 'ਪੰਨੇ' ਹੀ ਦੇ ਦਿਆਂਗਾ । ਨਹੀਂ ਤਾਂ ਇਹ ਲੇਖ ਬਹੁਤ ਵਧਦਾ ਜਾ ਕੇ ਪਾਠਕਾਂ ਵਾਸਤੇ ਅਕੇਵੇਂ ਦਾ ਕਾਰਨ ਬਣ ਜਾਇਗਾ । ਪਾਠਕ ਆਪ ਵੇਖ ਲੈਣ ਕਿ ਹਰ ਥਾਂ ਉਪਰ-ਲਿਖੇ ਇਤਰਾਜ਼ ਬਣਦੇ ਗਏ ਹਨ ।

### (੨) ਪੱਤਰਾ ੯੮

ਰਾਗ ਗਉੜੀ ਗੁਆਰੇਰੀ ਮਹਲਾ ੩ . . . . . ੴ ਸਤਿਗੁਰ ਪ੍ਰਸਾਦਿ ॥

ਅਸਟਪਦੀਆ ॥ ਮਨ ਕਾ ਸੂਤਕੁ....

(ਵੇਖੋ ਛਾਪੇ ਵਾਲੀ 'ਬੀੜ' ਦਾ ਪੰਨਾ ੨੨੯)

### (੩) ਪੱਤਰਾ ੧੦੧

ਰਾਗ ਗਉੜੀ ਗੁਆਰੇਰੀ ਮਹਲਾ ੫ . . . . . ੧ੴ ਸਤਿਗੁਰ ਪ੍ਰਸਾਦਿ ॥

ਅਸਟਪਦੀਆ ॥ ਜਬ ਇਹੁ ਮਨ ਮਹਿ ਕਰਤ ਗੁਮਾਨਾ ॥....

(ਵੇਖੋ ਛਾਪੇ ਵਾਲੀ 'ਬੀੜ' ਪੰਨਾ ੨੩੫)

### (੪) ਪੱਤਰਾ ੧੫੮ (ਦੂਜਾ ਪਾਸਾ)

ਰਾਗ ਆਸਾ ਮਹਲਾ ੫ ਚਉਪਦੇ . . . . . ੧ੴ ਸਤਿਗੁਰ ਪ੍ਰਸਾਦਿ ॥

ਘਰੁ ੨ ॥ ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥.....

(ਵੇਖੋ ਛਾਪੇ ਵਾਲੀ 'ਬੀੜ' ਪੰਨਾ ੩੭੦)

ਇਹਨਾਂ ਉੱਪਰ ਦਿੱਤੇ ਤਿੰਨ ਪ੍ਰਮਾਣਾਂ ਦਾ ਪਾਠ ਕਰਨ ਵਿਚ ਭੀ ਉਹੀ ਔਕੜਾਂ ਹਨ ਜੋ ਪਹਿਲੇ ਪ੍ਰਮਾਣ ਵਿਚ ਦਿੱਤੀਆਂ ਗਈਆਂ ਹਨ । ਅਜਿਹੇ ਹੋਰ ਕਿਤਨੇ ਹੀ ਪ੍ਰਮਾਣ ਉਸ ਹੱਥ-ਲਿਖੀ 'ਬੀੜ' ਵਿਚੋਂ ਦਿੱਤੇ ਜਾ ਸਕਦੇ ਹਨ ।

### (ਅ) ਸਾਰਾ ਮੂਲਮੰਤ੍ਰ

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਇਹ ਸਾਰਾ ਮੂਲਮੰਤ੍ਰ ਉਸ ਹੱਥ-ਲਿਖੀ 'ਬੀੜ' ਵਿਚੋਂ ਪੜ੍ਹਨ ਵਾਸਤੇ ਰੁਕਾਵਟਾਂ ਪੈ ਰਹੀਆਂ ਹਨ ।

ਪਾਠਕਾਂ ਦੇ ਸਾਹਮਣੇ ਮੈਂ ਥੋੜ੍ਹੇ ਹੀ ਪ੍ਰਮਾਣ ਰੱਖਾਂਗਾ—

### (੧) ਪੱਤਰਾ ੪੨

ਰਾਗ ਮਾਝ ਮਹਲਾ ੪ ਚਉਪਦੇ . . . .੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰ

ਘਰੁ ੧ ॥ ਹਰਿ ਹਰਿ ਨਾਮੁ . . . . . .ਵੈਰੁ ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

(ਵੇਖੋ ਛਾਪੇ ਦੀ 'ਬੀੜ' ਪੰਨਾ ੯੪)

ਇਥੇ ਸਾਰਾ ਹੀ ਮੂਲਮੰਤ੍ਰ ਦਿੱਤਾ ਗਿਆ ਹੈ । ਪਰ ਹੈ ਇਹ ਭੀ 'ਬੀੜ' ਦੇ ਪੱਤਰੇ ਦੇ ਸੱਜੇ ਪਾਸੇ ਹੀ, ਨਿਰੋਲ ਸੱਜੇ ਪਾਸੇ । ਭਾਵੇਂ ਇਹ ਦੋ ਸਤਰਾਂ ਵਿਚ ਲਿਖਿਆ ਹੋਇਆ ਹੈ, ਪਰ ਦੂਜੀ ਸਤਰ ਭੀ ਸੱਜੇ ਪਾਸੇ ਹੀ ਹੈ । ਖੱਬੇ ਪਾਸੇ ਇਸ ਨੂੰ ਨਹੀਂ ਆਉਣ ਦਿੱਤਾ ਗਿਆ ।

ਇਸ ਮੂਲਮੰਤ੍ਰ ਨੂੰ ਪੜ੍ਹਨ ਵਾਸਤੇ ਛੋਟੇ ਮੂਲਮੰਤ੍ਰ ਨਾਲੋਂ ਭੀ ਵਧੀਕ ਔਖਿਆਈ ਆ ਬਣੀ ਹੈ । ਧਿਆਨ ਨਾਲ ਵੇਖਣਾ ਜੀ । ਮੂਲਮੰਤ੍ਰ ਦਾ ਕੁਝ ਹਿੱਸਾ ਸੱਜੇ ਪਾਸੇ ਹੈ, ਉਸ ਦੇ ਐਨ ਸਾਹਮਣੇ ਹੈ ਸਿਰਲੇਖ ਦਾ ਕੁਝ ਹਿੱਸਾ ।

ਅਗਲੀ ਸਤਰ ਵਿਚ ਮੂਲਮੰਤ੍ਰ ਦਾ ਬਾਕੀ ਹਿੱਸਾ ਪਹਿਲੇ ਹਿੱਸੇ ਦੇ ਬਿਲਕੁਲ ਹੇਠ-ਵਾਰ ਹੈ, ਤੇ ਉਸ ਦੇ ਐਨ ਸਾਹਮਣੇ ਸਿਰਲੇਖ ਦਾ ਬਾਕੀ ਦਾ ਹਿੱਸਾ ਲਿਖ ਕੇ ਬਿਸ੍ਰਾਮ-ਚਿੰਨ੍ਹ ਦੇ ਕੇ ਸ਼ਬਦ ਸ਼ੁਰੂ ਕੀਤਾ ਗਿਆ ਹੈ ।

ਹੁਣ ਇਸ ਨੂੰ ਪੜ੍ਹੋ । ਪਾਠ ਹੇਠ-ਲਿਖੇ ਅਨੁਸਾਰ ਬਣ ਜਾਇਗਾ—

ਰਾਗੁ ਮਾਝ ਮਹਲਾ ੪ ਚਉਪਦੇ . . . . ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿ

ਘਰੁ ੧ ॥ ਹਰਿ ਹਰਿ ਨਾਮੁ...... . . . . ਰਵੈਰੁ ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਇਸ ਨੂੰ ਧਿਆਨ ਨਾਲ ਪੜ੍ਹਨਾ ਜੀ । ਪਹਿਲੀ ਸਤਰ ਦੇ ਅਖ਼ੀਰ ਤੇ 'ਨਿ' ਆ ਕੇ ਦੂਜੀ ਸਤਰ 'ਘਰੁ ੧ ॥' ਨਾਲ ਸ਼ੁਰੂ ਹੋ ਗਈ ਹੈ । ਲਫ਼ਜ਼ 'ਨਿਰਵੈਰੁ' ਦਾ 'ਨਿ' ਪਹਿਲੀ ਸਤਰ ਵਿਚ ਰਹਿ ਗਿਆ । ਉਸ ਤੋਂ ਅਗਾਂਹ ਸਿਰਲੇਖ ਦਾ ਲਫ਼ਜ਼ 'ਘਰੁ ੧ ॥ ਆ ਗਿਆ । ਇਹ ਇਕ ਨਵੀਂ ਔਖਿਆਈ ਆ ਬਣੀ ਹੈ । ਛੋਟੇ ਮੂਲਮੰਤ੍ਰ ਵਾਲੀਆਂ ਔਖਿਆਈਆਂ ਪਹਿਲਾਂ ਵਾਂਗ ਹੀ ਕਾਇਮ ਹਨ ।

**ਪੱਤਰਾ ੨੫੦ (ਦੂਜਾ ਪਾਸਾ)**

ਰਾਗ ਸੋਰਠਿ ਮਹਲਾ ੧ . . . . . ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈ

ਚਉਪਦੇ ਘਰੁ ੧ ॥ . . . . . . . . . ਰੁ ਅਕਾਲਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

(ਹੁਣ ਵੇਖੋ ਛਾਪੇ ਦੀ 'ਬੀੜ' ਪੰਨਾ ੫੯੫)

**(੩.) ਪੱਤਰਾ ੨੯੫**

ਰਾਗੁ ਜੈਤਸਰੀ ਮਹਲਾ ੪ . . . . . ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ

ਚਉਪਦੇ ਘਰੁ ੧ ॥ . . . . . . . . . ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ...**

(ਛਾਪੇ ਦੀ 'ਬੀੜ' ਵੇਖੋ ਪੰਨਾ ੬੯੬)

**ਪੱਤਰਾ ੩੦੫ (ਦੂਜਾ ਪਾਸਾ)**

ਰਾਗ ਤਿਲੰਗ ਮਹਲਾ ੧ ਘਰੁ ੧ . . . . . ੧ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ

ਚਉਪਦੇ ॥ . . . . . . . . . . . . ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਯਕ ਅਰਜ ਗੁਫਤਮ ਪੇਸਿ ਤੋ**

(ਵੇਖੋ ਛਾਪੇ ਦੀ 'ਬੀੜ' ਪੰਨਾ ੭੨੧) ।

(ੲ) ਹੁਣ ਪਾਠਕਾਂ ਦੇ ਸਾਹਮਣੇ ਤੀਜੀ ਕਿਸਮ ਪੇਸ਼ ਕੀਤੀ ਜਾਂਦੀ ਹੈ । ਇਸ ਵਿਚ ਭੀ ਮੂਲਮੰਤ੍ਰ ਸਾਰਾ ਹੀ ਹੈ । ਦੋ ਸਤਰਾਂ ਵਿਚ ਲਿਖਿਆ ਹੋਇਆ ਹੈ । ਇਹ ਭੀ ਸਿਰਫ਼ ਸੱਜੇ ਪਾਸੇ । ਦੂਜੀ ਸਤਰ ਵਾਲਾ ਹਿੱਸਾ ਭੀ ਪਹਿਲੇ ਹਿੱਸੇ ਦੇ ਹੇਠ ਸੱਜੇ ਪਾਸੇ ਹੀ । ਫ਼ਰਕ ਇਹ ਹੈ ਕਿ ਮੂਲਮੰਤ੍ਰ ਵਾਲੀ ਪਹਿਲੀ ਅੱਧੀ ਸਤਰ ਸੰਗ੍ਰਹਿ ਦੀ ਹੋਰ ਲਿਖਤ ਨਾਲੋਂ ਉਚੇਰੀ ਲਿਖੀ ਹੋਈ ਹੈ ।

## (੧) ਪੱਤਰਾ ੭੨੯

ਰਾਗ ਧਨਾਸਰੀ ਮਹਲਾ ੧ . . . . . . . . . . . . . ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ

ਚਉਪਦੇ ਘਰੁ ੧ ॥ . . . . . . . . . . . . . . . ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਜੀਉ ਡਰਤ ਹੈ ਆਪਣਾ ਕੈ ਸਿਉ ਕਰੀ ਪੁਕਾਰ ॥....

(ਵੇਖੋ ਛਾਪੇ ਦੀ 'ਬੀੜ' ਪੰਨਾ ੬੬੦)

## (੨) ਪੰਨਾ ੩੭੪

ਰਾਗ ਰਾਮਕਲੀ ਮਹਲਾ ੧ . . . . . ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ

ਚਉਪਦੇ ਘਰੁ ੧ ॥ . . . . . . . . . ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥......

(ਵੇਖੋ ਛਾਪੇ ਦੀ 'ਬੀੜ' ਪੰਨਾ ੮੭੬)

## ਕਿਸ ਸਿੱਟੇ ਤੇ ਅੱਪੜੇ ਹਾਂ ?

(੧) ਜਿਥੋਂ ਤਕ ਉਸ ਪਿੰਡ ਸਿਧਵਾਂ-ਬੇਟ ਵਾਲੀ ਹੱਥ-ਲਿਖੀ 'ਬੀੜ' ਦੇ ਪਾਠ ਦਾ ਸੰਬੰਧ ਹੈ, ਜੇ ਹਰ ਥਾਂ ਪਹਿਲਾਂ 'ਰਾਗ' ਅਤੇ ਮਹਲੇ ਵਾਲੇ ਸਿਰਲੇਖ ਨੂੰ ਪੜ੍ਹਨ ਦਾ ਜਤਨ ਕੀਤਾ ਜਾਏ, ਤਾਂ ਦੂਜੀ ਸਤਰ ਵਿਚ ਅੱਪੜ ਕੇ ਸਿਰਲੇਖ ਦਾ ਪਾਠ ਮੁਕਾ ਕੇ ਫਿਰ ਨਵੇਂ ਸਿਰੇ ਪਹਿਲੀ ਸਤਰ ਦੇ ਸੱਜੇ ਪਾਸੇ ਜਾ ਕੇ ਮੂਲਮੰਤ੍ਰ ਦਾ ਪਾਠ ਕਰਨਾ ਪੈਂਦਾ ਹੈ । ਇਹ ਗੱਲ ਹਰੇਕ ਪਾਠਕ ਨੂੰ ਹਰ ਵੇਲੇ ਚੇਤੇ ਨਹੀਂ ਰਹਿ ਸਕਦੀ । ਤੇ, ਅਨੇਕਾਂ ਵਾਰੀ ਉਹ ਮੂਲਮੰਤ੍ਰ ਦਾ ਪਾਠ ਕਰਨੋਂ ਖੁੰਝ ਹੀ ਜਾਇਗਾ ।

(੨) ਉਸ ਹੱਥ-ਲਿਖੀ 'ਬੀੜ' ਦੇ ਸਹੀ ਪਾਠ ਦਾ ਮੈਨੂੰ ਤਾਂ ਇੱਕੋ ਹੀ ਹੱਲ ਲੱਭਾ ਸੀ ਉਹ ਇਹ ਸੀ ਕਿ ਜਦੋਂ ਭੀ ਕੋਈ ਨਵਾਂ ਰਾਗ ਜਾਂ ਨਵਾਂ ਸੰਗ੍ਰਹਿ ਸ਼ੁਰੂ ਹੋਵੇ ਜਿਥੇ ਮੂਲਮੰਤ੍ਰ ਭੀ ਦਿੱਤਾ ਹੋਇਆ ਹੈ, ਉਥੇ ਸਦਾ ਪਹਿਲਾਂ ਮੂਲਮੰਤ੍ਰ ਦਾ ਪਾਠ ਕਰ ਲਿਆ ਜਾਏ । ਤੇ, ਮੂਲਮੰਤ੍ਰ ਹਰ ਥਾਂ ਸੱਜੇ ਪਾਸੇ ਹੀ ਹੈ ।

(੩) ਧਾਰਮਿਕ ਪੁਸਤਕਾਂ ਦਾ ਮੰਗਲਾਚਰਨ ਲਿਖਣ ਦਾ ਇਹ ਪੁਰਾਤਨ ਢੰਗ ਸੀ । ਸਦਾ ਪੱਤਰੇ ਦੇ ਸੱਜੇ ਪਾਸੇ ਦੇ ਅੱਧ ਵੱਲ ਲਿਖਣਾ । ਪਰ ਪਾਠ ਕਰਨ ਵੇਲੇ, ਖਾਸ ਤੌਰ ਤੇ ਅਖੰਡ ਪਾਠ ਕਰਨ ਵੇਲੇ, ਮੂਲਮੰਤ੍ਰ ਨੂੰ ਸੱਜੇ ਹੱਥ ਵਲੋਂ ਪਹਿਲਾਂ ਪੜ੍ਹ ਲੈਣ ਦੀ ਮਰਯਾਦਾ ਪਾਠਕ ਨੂੰ ਹਰ ਵੇਲੇ ਚੇਤੇ ਨਹੀਂ ਰਹਿ ਸਕਦੀ ।

ਸੋ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਇਹ ਚੰਗਾ ਹੀ ਕੀਤਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਪਾਈ ਵਿਚ ਮੂਲਮੰਤ੍ਰ ਨੂੰ 'ਪਹਿਲ' ਦੇ ਦਿੱਤੀ ਸੀ । ਇਸ ਤਰ੍ਹਾਂ ਪਾਠ ਕਰਨ ਵਿਚ ਉਕਾਈ ਖਾਣ ਦੀ ਸੰਭਾਵਨਾ ਖ਼ਤਮ ਹੋ ਗਈ ਸੀ ।

(੪) ਛਾਪੇ ਦੀਆਂ 'ਬੀੜਾਂ' ਵਿਚ ਮੂਲਮੰਤ੍ਰ ਦਾ ਸਿਰਲੇਖ ਨਾਲੋਂ ਕਦੇ ਪਹਿਲਾਂ ਤੇ ਕਦੇ ਪਿਛੋਂ ਛਪਣ ਦਾ ਢੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਅੰਦਰਲੀ ਇਕ-ਸਾਰ ਸੁਚੱਜੀ ਬਣਤਰ ਨਾਲ ਮੇਲ ਨਹੀ ਖਾਂਦਾ ।

(ਨੋਟ:— ਇਹ ਮੇਰੀ ਨਿਜੀ ਰਾਇ ਹੈ । ਪਰ ਮੈਂ 'ਦਰਪਣ' ਦੇ ਛਾਪਣ ਵੇਲੇ ਮੂਲਮੰਤ੍ਰ ਨੂੰ ਛਾਪੇ ਦੀਆਂ 'ਬੀੜਾਂ' ਵਾਂਗ ਹੀ ਰੱਖਿਆ ਹੈ । ਇਹ ਜ਼ਿੰਮੇਵਾਰੀ ਸਮੁੱਚੇ ਸਿੱਖ-ਪੰਥ ਦੀ ਹੀ ਹੈ ਕਿ ਇਸ ਮਾਮਲੇ ਨੂੰ ਗੰਭੀਰਤਾ ਨਾਲ

ਵਿਚਾਰ ਕੇ ਵਰਤੋਂ ਵਿਚ ਲਿਆਵੇ । ਇਕੱਲੇ ਦੁਕੱਲੇ ਦੀ ਆਪ-ਹੁਦਰੀ ਕਾਰਵਾਈ ਪੰਥ ਵਿਚ ਵਿਗਾੜ ਪੈਦਾ ਕਰ ਸਕਦੀ ਹੈ ।)

(ਮੈਂ ਉਸ ਪਿੰਡ ਸਿਧਵਾਂਬੇਟ ਦੇ ਵਸਨੀਕ ਸਰਦਾਰ ਸੱਜਣ ਸਿੰਘ ਜੀ ਰੀਟਾਇਰਡ ਪਟਵਾਰੀ ਦਾ ਧੰਨਵਾਦ ਕਰਦਾ ਹਾਂ । ਉਹ ਆਪਣੇ ਰੁਝੇਵਿਆਂ ਵਿਚੋਂ ਸਮਾ ਕੱਢ ਕੇ ਦੋ ਵਾਰੀ ਹੱਥੀਂ-ਲਿਖੀ 'ਬੀੜ' ਦੇ ਦਰਸਨ ਕਰਨ ਮੇਰੇ ਨਾਲ ਜਾ ਕੇ ਸਾਰਾ ਵਕਤ ਮੇਰੀ ਮਦਦ ਵਾਸਤੇ ਉਥੇ ਟਿਕੇ ਰਹਿੰਦੇ ਰਹੇ ।)

(ਨੋਟ:— ਉਹ ਹੱਥ-ਲਿਖੀ 'ਬੀੜ' ਜਿਸ ਦਾ ਮੈਂ ਇਥੇ ਜ਼ਿਕਰ ਕੀਤਾ ਹੈ, ਹੁਣ ਉਸ ਪਿੰਡ ਦੇ ਵੱਡੇ ਗੁਰਦੁਆਰੇ ਵਿਚ ਲਿਆਂਦੀ ਗਈ ਹੈ । ਮੈਂ ਸ਼ਰੋਮਣੀ ਗੁ: ਪ੍ਰ: ਕਮੇਟੀ ਦੇ ਜ਼ਿੰਮੇਵਾਰ ਸੱਜਣਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਕੀਮਤੀ ਚੀਜ਼ ਨੂੰ ਉਥੋਂ ਮੰਗਾ ਕੇ ਆਪਣੀ ਉਸ ਲਾਇਬ੍ਰੇਰੀ ਵਿਚ ਰੱਖਣ ਜਿਥੇ ਇਸੇ ਤਰ੍ਹਾਂ ਦੀਆਂ ਹੋਰ ਹੱਥ-ਲਿਖੀਆਂ ਬੀੜਾਂ ਰੱਖੀਆਂ ਹੋਈਆਂ ਹਨ ।)

**ੴ ਸਤਿਗੁਰ ਪ੍ਰਸਾਦਿ ॥**

**ਸੰਸਕ੍ਰਿਤ ਲਫ਼ਜ਼ 'ਭਯ' ਤੋਂ**

**ਪੰਜਾਬੀ ਲਫ਼ਜ਼ 'ਭਉ'**

**ਭੁਲੇਖਾ—**

ਸੱਤਿਆਰਥ ਪ੍ਰਕਾਸ਼ (ਉਰਦੂ ਛਾਪ) ਦੀ ਚੌਥੀ ਐਡੀਸ਼ਨ ਦੇ ਸਫ਼ਾ ੩੯੯ ਉਤੇ 'ਨਾਨਕ ਪੰਥ' ਬਾਰੇ ਲਿਖਦਿਆਂ ਸਤਿਗੁਰੂ ਨਾਨਕ ਦੇਵ ਜੀ ਦੇ ਸੰਬੰਧ ਵਿਚ ਇਉਂ ਲਿਖਿਆ ਮਿਲਦਾ ਹੈ:— 'ਵੇਦ ਆਦਿ ਸ਼ਾਸਤ੍ਰ ਔਰ ਸੰਸਕ੍ਰਿਤ ਕੁਝ ਭੀ ਨਹੀਂ ਜਾਨਤੇ ਥੇ । ਅਗਰ ਜਾਨਤੇ ਹੋਤੇ, ਤੋ 'ਨਿਰਭਯ' ਲਫ਼ਜ਼ ਕੋ 'ਨਿਰਭੌ' ਕਿਉਂ ਲਿਖਤੇ...ਉਨ ਗੰਵਾਰੋਂ ਕੇ ਸਾਹਮਨੇ ਜਿਨਹੋਂ ਨੇ ਸੰਸਕ੍ਰਿਤ ਕਭੀ ਸੁਨੀ ਭੀ ਨਹੀਂ ਥੀ 'ਸੰਸਕ੍ਰਿਤੀ ਸਤੋਤ੍ਰ' (ਸਹਸਕਿਰਤੀ ਸਲੋਕ) ਬਨਾ ਕਰ ਸੰਸਕ੍ਰਿਤ ਕੇ ਭੀ ਪੰਡਿਤ ਬਨ ਗਏ ਹੋਂਗੇ...ਉਨ ਕੋ ਆਪਣੀ ਸ਼ੋਹਰਤ ਕੀ ਖ਼ਾਹਸ਼ ਜ਼ਰੂਰ ਥੀ...ਜਬ ਕੁਛ ਖ਼ੁਦ-ਪਸੰਦੀ ਥੀ, ਤੋ ਇੱਜ਼ਤ-ਸ਼ੋਹਰਤ ਕੇ ਲੀਏ ਕੁਛ ਦੰਭ ਭੀ ਕੀਆ ਹੋਗਾ.....।'

**ਸਤਿਗੁਰੂ ਜੀ ਦਾ ਆਦਰਸ਼—**

ਖਰ੍ਹਵੀਆਂ ਗੱਲਾਂ ਦਾ ਉੱਤਰ ਖਰ੍ਹਵੇ ਲਫ਼ਜ਼ਾਂ ਵਿਚ ਦੇਣਾ ਬੜਾ ਕੋਝਾ ਤੇ ਅਸੱਭਯ ਉੱਦਮ ਹੈ । ਪਰ ਅਸਲੀਅਤ ਨੂੰ ਆਪ ਸਮਝਣਾ ਤੇ ਹੋਰਨਾਂ ਦੀ ਸਮਝ-ਗੋਚਰਾ ਬਣਾਣਾ ਹਰੇਕ ਮਨੁੱਖ ਦਾ ਫ਼ਰਜ਼ ਹੈ । ਅਸੀ ਦਾਹਵਾ ਨਹੀਂ ਕਰਦੇ ਕਿ ਸਤਿਗੁਰੂ ਨਾਨਕ ਦੇਵ ਜੀ ਸੰਸਕ੍ਰਿਤ ਦੇ ਵਿਦਵਾਨ ਸਨ, ਜਾਂ, ਉਹ ਅਸਾਨੂੰ ਸੰਸਕ੍ਰਿਤ ਵਿਚ ਲਿਖੀਆਂ ਵੇਦ ਆਦਿਕ ਧਰਮ-ਪੁਸਤਕਾਂ ਪੜ੍ਹਾਣ ਆਏ ਸਨ । ਉਹ ਤਾਂ ਧਰਤੀ ਦੇ ਵਿਲਕਦੇ ਤੇ ਸੜਦੇ ਜੀਵਾਂ ਨੂੰ ਜੀਵਨ ਦਾ ਸਹੀ ਰਾਹ ਦੱਸ ਕੇ 'ਖੁਨਕ ਨਾਮੁ ਖੁਦਾਇਆ' ਦੇ ਕੇ ਠੰਢ ਵਰਤਾਣ ਆਏ ਸਨ । ਲੋਕਾਂ ਨੂੰ ਉਹਨਾਂ ਦੀਆਂ ਉਕਾਈਆਂ ਅਤੇ ਜੀਵਨ ਦਾ ਸਹੀ ਰਸਤਾ ਤਾਂ ਹੀ ਦੱਸਿਆ ਜਾ ਸਕਦਾ ਸੀ, ਜੇ ਉਹ ਲੋਕਾਂ ਦੀ ਸਮਝ-ਗੋਚਰੀ ਬੋਲੀ ਵਿਚ ਗੱਲਾਂ ਕਰਨ । ਜਗਤ ਵਿਚ ਆਇਆ ਹਰੇਕ ਗੁਰੂ ਪੈਗ਼ੰਬਰ ਅਵਤਾਰ ਇਹੀ ਕੁਦਰਤੀ ਤਰੀਕਾ ਵਰਤਦਾ ਆਇਆ ਹੈ, ਤੇ ਇਹੀ ਵਰਤਿਆ ਜਾ ਸਕਦਾ ਸੀ ।

**ਬੋਲੀ ਬਦਲਦੀ ਰਹਿੰਦੀ ਹੈ—**

ਭੂਗੋਲਿਕ ਹਾਲਾਤ ਅਤੇ ਜਲ-ਵਾਯੂ ਦੇ ਅਨੁਸਾਰ ਹਰੇਕ ਦੇਸ ਦੀ ਆਪੋ ਆਪਣੀ ਬੋਲੀ ਹੈ । ਫਿਰ, ਹਰੇਕ ਬੋਲੀ ਸਮੇ ਅਨੁਸਾਰ ਸਦਾ ਬਦਲਦੀ ਭੀ ਆਈ ਹੈ । ਅਸਾਡੇ ਦੇਸ ਵਿਚ ਕਈ ਸਦੀਆਂ ਪਹਿਲਾਂ ਇਕ ਸਮਾ ਸੀ ਜਦੋਂ ਪ੍ਰਚਲਤ ਬੋਲੀ ਅਨੁਸਾਰ ਵਿਦਵਾਨ ਰਿਸ਼ੀਆਂ ਨੇ ਵੇਦ-ਮੰਤ੍ਰ ਉਚਾਰੇ । ਉਸ ਬੋਲੀ ਨੂੰ ਅਸੀ ਪੁਰਾਣੀ ਸੰਸਕ੍ਰਿਤ ਆਖਦੇ ਹਾਂ । ਉਹ ਪੁਰਾਣੀ ਸੰਸਕ੍ਰਿਤ ਬਦਲਦੀ ਗਈ । ਸਿੰਮ੍ਰਿਤੀਆਂ ਤੇ ਪੁਰਾਣ ਆਦਿਕ ਪੁਸਤਕ ਜਾਂ ਉਹਨਾਂ ਤੋਂ ਭੀ ਪਿਛਲੇਰੇ ਸਮੇ ਦੇ ਨਵੀਨ ਸੰਸਕ੍ਰਿਤ ਪੁਸਤਕਾਂ ਦੀ ਬੋਲੀ ਹੋਰ ਹੋ ਗਈ । ਇਸ ਨਵੀਨ ਸੰਸਕ੍ਰਿਤ ਨੂੰ ਚੰਗੀ ਤਰ੍ਹਾਂ ਸਮਝ ਸਕਣ ਵਾਲਾ ਜੇ 'ਰਿਗਦੇਵ' ਦਾ ਪਾਠ ਕਰੇ ਤਾਂ ਉਸ ਨੂੰ ਹੈਰਾਨੀ ਆਉਂਦੀ ਹੈ ਕਿ ਰਿਗਦੇਵ ਦੀ ਬੋਲੀ ਉਸ ਦੀ ਸਮਝ ਤੋਂ ਪਰੇ ਹੈ ।

### ਪਹਿਲੀ ਪ੍ਰਾਕ੍ਰਿਤ—

ਵੇਦਾਂ ਵਿਚ ਜੋ 'ਗਾਥਾ' ਨਾਮ ਦੇ ਛੰਦ ਮਿਲਦੇ ਹਨ ਉਹਨਾਂ ਦੀ ਬੋਲੀ ਪੁਰਾਣੀ ਸੰਸਕ੍ਰਿਤ ਨਾਲੋਂ ਵੱਖਰੀ ਹੈ । ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਵੇਦਾਂ ਦੇ ਸਮੇ ਭੀ ਲੋਕਾਂ ਦੇ ਆਮ ਬੋਲ-ਚਾਲ ਦੀ ਇਕ ਵੱਖਰੀ ਭਾਸ਼ਾ ਸੀ । ਵਿਦਵਾਨਾਂ ਨੇ ਵੇਦਿਕ ਸਮੇ ਦੀ ਇਸ ਬੋਲੀ ਦਾ ਨਾਮ 'ਪਹਿਲੀ ਪ੍ਰਾਕ੍ਰਿਤ' ਰੱਖਿਆ ਹੈ । ਅਸ਼ੋਕ ਦੇ ਲੇਖ ਆਦਿਕਾਂ ਵਿਚ ਜੋ ਬੋਲੀ ਮਿਲਦੀ ਹੈ, ਉਸ ਨੂੰ 'ਦੂਜੀ ਪ੍ਰਾਕ੍ਰਿਤ' ਜਾਂ 'ਪਾਲੀ' ਆਖਦੇ ਹਨ । ਪਹਿਲੀ ਪ੍ਰਾਕ੍ਰਿਤ ਦੇ ਪਰਚਾਰ ਤੋਂ ਕਈ ਸੌ ਸਾਲ ਪਿੱਛੋਂ ਦੂਜੀ ਪ੍ਰਾਕ੍ਰਿਤ ਦਾ ਜਨਮ ਹੋਇਆ । ਵੇਦਿਕ ਸਮੇ ਦੇ ਵਿਦਵਾਨਾਂ ਨੇ 'ਵੇਦਿਕ ਭਾਸ਼ਾ' ਨੂੰ ਆਮ ਬੋਲ-ਚਾਲ ਦੀ ਬੋਲੀ ਤੋਂ ਬਚਾ ਕੇ ਰੱਖਣ ਲਈ ਇਸ ਦੇ ਵਿਆਕਰਣ ਬਣਾਏ, ਤੇ ਇਸ ਸਾਂਭ ਕੇ ਰੱਖੀ ਹੋਈ ਬੋਲੀ ਦਾ ਨਾਮ 'ਸੰਸਕ੍ਰਿਤ' ਰੱਖ ਲਿਆ । ਸੋ, ਇਹ 'ਸੰਸਕ੍ਰਿਤ' ਭੀ 'ਪਹਿਲੀ ਪ੍ਰਾਕ੍ਰਿਤ' ਦੀ ਕਿਸੇ ਸ਼ਾਖ ਤੋਂ 'ਸੁੱਧ ਹੋ ਕੇ' ਬਣੀ ਸੀ ।

### ਪਾਲੀ—

ਦੂਜੀ ਪ੍ਰਾਕ੍ਰਿਤ ਵਿਚ ਪਹਿਲੀ ਪ੍ਰਾਕ੍ਰਿਤ ਦੇ ਉਹ ਵਿਅੰਜਨ ਘਟ ਗਏ ਜੋ ਕੰਨਾਂ ਨੂੰ ਖਰ੍ਹਵੇ ਲੱਗਦੇ ਸਨ । ਉਹਨਾਂ ਦੇ ਥਾਂ 'ਸ੍ਵਰ' ਵਰਤੇ ਜਾ ਕੇ ਬੋਲੀ ਅੱਗੇ ਨਾਲੋਂ ਮਿੱਠੀ ਤੇ ਬੋਲਣ ਨੂੰ ਸੌਖੀ ਹੋ ਗਈ । ਇਸ ਦੂਜੀ ਪ੍ਰਾਕ੍ਰਿਤ ਜਾਂ 'ਪਾਲੀ' ਦੀਆਂ ਭੀ ਸਹਿਜੇ ਸਹਿਜੇ ਕਈ ਸ਼ਾਖ਼ਾਂ ਬਣ ਗਈਆਂ, ਜਿਨ੍ਹਾਂ ਵਿਚੋਂ ਮਾਗਧੀ, ਸ਼ਊਰਸੇਨੀ ਤੇ ਮਹਾਰਾਸ਼ਟਰੀ ਮੁੱਖ ਹਨ । ਸਹਿਜੇ ਸਹਿਜੇ ਇਹਨਾਂ ਪ੍ਰਾਕ੍ਰਿਤਾਂ ਨੇ ਭੀ ਸੰਸਕ੍ਰਿਤ ਵਾਂਗ ਸਾਹਿੱਤਕ ਰੂਪ ਧਾਰ ਲਿਆ, ਬੋਲ-ਚਾਲ ਦੀ ਭਾਸ਼ਾ ਇਹਨਾਂ ਤੋਂ ਵੱਖਰੀ ਹੋ ਗਈ । ਇਸ ਬੋਲ-ਚਾਲ ਦੀ ਭਾਸ਼ਾ ਦਾ ਨਾਮ 'ਅਪਭ੍ਰੰਸ਼' ਪੈ ਗਿਆ । ਵਿਦਵਾਨਾਂ ਦਾ ਖ਼ਿਆਲ ਹੈ ਕਿ ਵੱਖੋ ਵੱਖ ਸੂਬਿਆਂ ਵਿਚ ਵੱਖੋ-ਵੱਖਰੀ 'ਅਪਭ੍ਰੰਸ਼' ਬੋਲੀ ਜਾਂਦੀ ਸੀ । ਜਦੋਂ ਇਹਨਾਂ 'ਅਪਭ੍ਰੰਸ਼ਾਂ' ਵਿਚ ਭੀ ਕਾਵਿ ਦੀ ਰਚਨਾ ਹੋਣ ਲੱਗ ਪਈ, ਤਾਂ ਹੁਣ ਦੀਆਂ ਬੋਲੀਆਂ ਦਾ ਜਨਮ ਅਰੰਭ ਹੋਇਆ ।

### ਅਪਭ੍ਰੰਸ਼—

ਅਪਭ੍ਰੰਸ਼ਾਂ ਦੇ ਪਰਚਾਰ ਦਾ ਠੀਕ ਠੀਕ ਸਮਾ ਅਜੇ ਤਾਈਂ ਨਹੀਂ ਮਿਥਿਆ ਜਾ ਸਕਿਆ; ਪਰ ਜੋ ਪ੍ਰਮਾਣ ਮਿਲਦੇ ਹਨ ਉਹਨਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਈਸਵੀ ਯਾਰ੍ਹਵੀਂ ਸਦੀ ਤਾਈਂ ਅਪਭ੍ਰੰਸ਼ ਭਾਸ਼ਾ ਵਿਚ ਕਵਿਤਾ ਹੁੰਦੀ ਰਹੀ । ਪ੍ਰਾਕ੍ਰਿਤ ਬੋਲੀ ਦੇ ਅਖ਼ੀਰਲੇ ਵਿਆਕਰਣ-ਕਰਤਾ ਹੇਮ ਚੰਦ੍ਰ ਨੇ, ਜੋ ਯਾਰ੍ਹਵੀਂ ਸਦੀ ਵਿਚ ਹੋਇਆ ਹੈ, ਆਪਣੇ ਵਿਆਕਰਣ ਵਿਚ 'ਅਪਭ੍ਰੰਸ਼ਾਂ' ਦੇ ਨਮੂਨੇ ਦਿੱਤੇ ਹਨ । ਸੋ, ਅਸਾਡੇ ਦੇਸ ਦੀ ਬੋਲੀ ਇਸ ਤਰ੍ਹਾਂ ਬਦਲਦੀ ਚਲੀ ਆ ਰਹੀ ਹੈ, ਤੇ ਹਰੇਕ ਦੇਸ ਦੀ ਹਰੇਕ ਬੋਲੀ ਦਾ ਭੀ ਇਹੀ ਹਾਲ ਸਮਝੋ ।

### ਜਗਤ ਨਿਯਮ-ਬੱਧ—

ਕਾਦਰ ਦੀ ਕੁਦਰਤਿ ਵਿਚ ਕਿਤੇ ਭੀ ਕੋਈ ਕੰਮ ਬੇ-ਨਿਯਮਾ ਨਹੀਂ ਹੋ ਰਿਹਾ । ਜਿਵੇਂ ਕਰਤਾਰ ਨੇ ਜੋ ਜਗਤ-ਰਚਨਾ ਕੀਤੀ ਹੈ ਖ਼ਾਸ ਨਿਯਮਾਂ ਅਨੁਸਾਰ ਹੈ, ਤਿਵੇਂ ਸਮੇ ਸਮੇ ਜੋ ਜੋ 'ਬੋਲੀ' ਬੋਲੀ ਜਾਂਦੀ ਰਹੀ ਹੈ ਉਹ ਭੀ ਨਿਯਮਾਂ ਵਿਚ ਹੀ ਰਹੀ ਹੈ । ਜਦੋਂ ਜਦੋਂ ਇਹ ਬਦਲਦੀ ਜਾਂਦੀ ਹੈ, ਇਹ ਤਬਦੀਲੀ ਭੀ ਖ਼ਾਸ ਨਿਯਮਾਂ ਅਨੁਸਾਰ ਹੀ ਹੋਇਆ ਕਰਦੀ ਹੈ । ਕਦੇ ਇਹ ਨਹੀਂ ਹੋ ਸਕਿਆ ਕਿ ਕਿਸੇ ਦੇਸ ਦੇ ਦਸ ਬੰਦੇ ਰਲ ਕੇ ਆਪਣੀ ਬੋਲੀ ਦੇ ਲਫ਼ਜ਼ਾਂ ਨੂੰ ਜਾਣ-ਬੁੱਝ ਕੇ ਮੋੜ-ਤੋੜ ਕੇ ਕੋਈ ਹੋਰ ਨਵੀਂ ਬੋਲੀ ਘੜ ਲੈਣ ਤੇ ਇਹ ਨਵੀਂ ਬੋਲੀ ਦੇਸ ਵਿਚ ਚੱਲ ਪਈ ਹੋਵੇ ।

### ਬੋਲੀ ਦੇ ਦੋ ਅੰਗ—

'ਬੋਲੀ' ਦੇ ਦੋ ਅੰਗ ਹੁੰਦੇ ਹਨ—'ਵਰਣਾਤਮਕ' ਤੇ 'ਭਾਵਾਤਮਕ' । ਇਕ ਅੰਗ ਉਹ ਹੈ ਜੋ 'ਵਰਣਾਂ' ਅੱਖਰਾਂ ਤੋਂ ਬਣਿਆ ਹੈ ਤੇ ਉਚਾਰਨ ਵਿਚ ਵਰਤੀਦਾ ਹੈ । ਦੂਜਾ ਅੰਗ ਹੈ ਉਹਨਾਂ ਅੱਖਰਾਂ ਤੋਂ ਬਣੇ ਲਫ਼ਜ਼ਾਂ ਦਾ 'ਭਾਵ' ।

### ਬੋਲੀ ਦਾ ਜਨਮ, ਵਿਕਾਸ ਤੇ ਮੌਤ—

ਸੰਸਾਰ ਦੇ ਅਨੇਕਾਂ ਪਦਾਰਥਾਂ ਵਾਂਗ 'ਬੋਲੀ' ਦਾ 'ਜਨਮ', 'ਵਿਕਾਸ' ਅਤੇ 'ਨਾਸ' ਹੁੰਦਾ ਹੈ । ਕੁਝ ਕਾਰਨਾਂ ਕਰਕੇ 'ਬੋਲੀ' ਦਾ ਜਨਮ ਹੁੰਦਾ ਹੈ, ਕੁਝ ਖ਼ਾਸ ਹਾਲਤਾਂ ਵਿਚ ਉਹ ਵਧਦੀ-ਫੁਲਦੀ ਹੈ ਅਤੇ ਫਿਰ ਸਮਾ ਪਾ ਕੇ ਉਸ ਦਾ ਨਾਸ ਹੋ ਜਾਂਦਾ ਹੈ ।

ਬੋਲੀ ਅਤੇ ਨਦੀ ਵਿਚ ਕਈ ਗੱਲਾਂ ਮਿਲਦੀਆਂ ਹਨ । ਜਿਵੇਂ ਸੋਮੇ ਦੇ ਕੋਲ ਨਦੀ ਦਾ ਰਸਤਾ ਬਹੁਤ ਵਿੰਗਾ, ਤੰਗ ਅਤੇ ਛੋਟਾ ਜਿਹਾ ਹੁੰਦਾ ਹੈ; ਤਿਵੇਂ ਅਰੰਭਕ ਅਵਸਥਾ ਵਿਚ ਬੋਲੀ ਦੀ ਚਾਲ ਭੀ ਬੇ-ਢੰਗੀ ਜਿਹੀ ਹੁੰਦੀ ਹੈ । ਖੁਲ੍ਹੇ ਮੈਦਾਨ ਵਿਚ ਅੱਪੜ ਕੇ ਨਦੀ ਦਾ ਪ੍ਰਵਾਹ ਕੁਝ ਹੋਰ ਤਰ੍ਹਾਂ ਦਾ ਹੋ ਜਾਂਦਾ ਹੈ, ਨਦੀ ਵਿਚ ਜਲ ਭੀ ਵਧੀਕ ਹੋ ਜਾਂਦਾ ਹੈ ਅਤੇ ਡੂੰਘਾਈ ਭੀ ਵਧੀਕ । ਮੈਦਾਨ ਵਿਚ ਨਦੀ ਸਹਿਜੇ ਸਹਿਜੇ ਤੇ ਸਿੱਧੀ ਵਗਦੀ ਹੈ । ਇਹੀ ਹਾਲਤ ਬੋਲੀ ਦੀ ਹੁੰਦੀ ਹੈ । ਜਿਵੇਂ ਨਦੀਆਂ ਵਿਚ ਲਾਂਭ ਦਾ ਪਾਣੀ ਆ ਰਲਦਾ ਹੈ, ਤਿਵੇਂ ਬੋਲੀ ਵਿਚ ਭੀ ਉਧਰੋਂ-ਇਧਰੋਂ ਨਵੇਂ ਸ਼ਬਦ ਆ ਰਲਦੇ ਹਨ । ਨਦੀ ਦੇ ਪਾਣੀ ਵਾਂਗ ਖ਼ਾਸ ਖ਼ਾਸ ਨਿਯਮਾਂ ਅਨੁਸਾਰ ਹੀ ਨਵੇਂ ਲਫ਼ਜ਼ ਬੋਲੀ ਵਿਚ ਆ ਕੇ ਮਿਲ ਸਕਦੇ ਹਨ । ਜਿਵੇਂ ਅਨੁਕੂਲ ਧਰਤੀ ਦੇ ਮੁੱਕ ਜਾਣ ਤੇ ਨਦੀ ਕਿਸੇ ਦੂਜੀ ਨਦੀ ਵਿਚ ਜਾਂ ਸਮੁੰਦਰ ਵਿਚ ਜਾ ਪੈਂਦੀ ਹੈ, ਤਿਵੇਂ ਬੋਲੀ ਭੀ ਆਪਣੇ ਬੋਲਣ ਵਾਲਿਆਂ ਦੇ ਨਸ਼ਟ ਹੋ ਜਾਣ ਤੇ ਜਾਂ ਕੋਈ ਹੋਰ ਵਿਘਨ ਪੈ ਜਾਣ ਤੇ ਮੁੱਕ ਜਾਂਦੀ ਹੈ ।

### ਭੂਗੋਲਿਕ ਹਾਲਤ ਅਤੇ ਹਵਾ-ਪਾਣੀ ਦਾ ਅਸਰ—

ਬੋਲੀ ਅਸਲ ਵਿਚ ਪਰਮਾਤਮਾ ਦੀ ਦਿੱਤੀ ਹੋਈ ਇਕ ਸ਼ਕਤੀ ਹੈ । ਇਸ ਦਾ ਆਰੰਭ ਤੇ ਪ੍ਰਫੁਲਤਾ ਆਦਿਕ ਭੀ ਕੁਦਰਤੀ ਤੌਰ ਤੇ ਹੁੰਦੇ ਹਨ । ਮਨੁੱਖ ਆਪਣੇ ਆਪ ਜਾਣ ਬੁੱਝ ਕੇ ਉਸ ਵਿਚ ਕੋਈ ਵਧਾਅ-ਘਟਾਅ ਨਹੀਂ ਕਰ ਸਕਦੇ ।

ਦੇਸ ਦੀ ਭੂਗੋਲਿਕ ਹਾਲਤ ਨਾਲ ਭੀ ਬੋਲੀ ਦਾ ਸੰਬੰਧ ਹੈ, ਇਥੋਂ ਤਾਈਂ ਕਿ ਜਲ-ਵਾਯੂ ਦਾ ਭੀ ਬੋਲੀ ਉਤੇ ਬੜਾ ਅਸਰ ਪੈਂਦਾ ਹੈ । ਕਿਸੇ ਦੇਸ ਦੇ ਲੋਕ 'ਟ' ਦਾ ਉਚਾਰਨ ਨਹੀਂ ਕਰ ਸਕਦੇ, ਅਤੇ ਕਈ ਦੇਸਾਂ ਦੇ ਬੰਦਿਆਂ ਦੇ ਮੂੰਹੋਂ 'ਤ' ਨਹੀਂ ਨਿਕਲਦਾ । ਸਮਾਂ ਪਾ ਕੇ ਲੋਕ ਅਨੇਕਾਂ ਪੁਰਾਣੇ ਉਚਾਰਨ ਭੁੱਲ ਜਾਂਦੇ ਹਨ ਨਵੇਂ ਉਚਾਰਨ ਕਰਨ ਲੱਗ ਪੈਂਦੇ ਹਨ ।

ਮਨੁੱਖ ਫੇਫੜਿਆਂ ਦੀ ਰਾਹੀਂ ਸਾਹ ਲੈ ਕੇ 'ਆਵਾਜ਼' (ਨਾਦ) ਪੈਦਾ ਕਰਦਾ ਹੈ । ਫੇਫੜਿਆਂ ਦੀ ਹਵਾ ਨੂੰ ਵੱਖੋ-ਵੱਖ ਤਰੀਕਿਆਂ ਨਾਲ ਨਾਦ-ਯੰਤ੍ਰਾਂ ਦੀ ਰਾਹੀਂ ਦਬਾਅ ਕੇ ਬਾਹਰ ਕੱਢਿਆਂ 'ਵਿਅਕਤ-ਨਾਦ' (ਪਰਤਖ ਆਵਾਜ਼) ਪੈਦਾ ਹੁੰਦੀ ਹੈ । ਜਦੋਂ ਸਾਹ ਫੇਫੜਿਆਂ ਤੋਂ ਕੰਠ-ਨਾਲੀ ਵਿਚ ਆਉਂਦਾ ਹੈ ਤਦੋਂ ਉਸ ਨਾਲੀ ਦੀਆਂ 'ਸੁਰ-ਤੰਤੀਆਂ' ਵਿਚ ਕਾਂਬਾ ਪੈਦਾ ਹੁੰਦਾ ਹੈ । ਇਹ ਕਾਂਬਾ ਨਿਕਲਦੇ ਸਾਹ ਦੇ ਨਾਲ ਮਿਲ ਜਾਂਦਾ ਹੈ । ਕੰਠ ਦੇ ਉਪਰਲੇ ਹਿੱਸੇ ਵਿਚ ਅੱਪੜ ਕੇ ਸਾਹ ਨੱਕ ਰਾਹੀਂ ਜਾਂ ਮੂੰਹ ਰਾਹੀਂ ਬਾਹਰ ਨਿਕਲਦਾ ਹੈ । ਜੇ ਮੂੰਹ ਬੰਦ ਰਹੇ, ਤਾਂ ਸਾਹ ਦੇ ਬਾਹਰ ਨਿਕਲਣ ਦਾ ਰਸਤਾ ਸਿਰਫ਼ ਨੱਕ ਹੀ ਹੈ ।

ਨੱਕ ਦੇ ਰਸਤੇ ਸਾਹ ਨੂੰ ਬਾਹਰ ਕੱਢਣ ਲਈ ਇਹ ਜ਼ਰੂਰੀ ਹੈ ਕਿ ਤਾਲੂ ਦਾ ਮੁਲਾਇਮ ਹਿੱਸਾ ਅਤੇ ਸੰਘ ਦੀ ਘੰਡੀ ਸਿੱਧੀ ਪਲਮਦੀ ਰਹੇ । ਜੇ ਇਹ ਦੋਵੇਂ ਪਿਛੇ ਹਟਾ ਲਏ ਜਾਣ ਤਾਂ ਸਾਹ ਮੂੰਹ ਵਿਚ ਆ ਜਾਂਦਾ ਹੈ, ਪਰ ਅਜੇ ਤਾਈਂ ਇਹ 'ਵਿਅਕਤ ਨਾਦ' ਨਹੀਂ ਬਣਿਆ । ਅੱਗੇ ਇਸ ਦੇ ਰਾਹ ਵਿਚ ਜੀਭ ਕਈ ਰੁਕਾਵਟਾਂ ਪਾਂਦੀ ਹੈ, ਪਹਿਲਾਂ ਮੁਲਾਇਮ ਤਾਲੂ ਉਤੇ, ਫਿਰ ਖਰਵੇ ਤਾਲੂ ਉਤੇ ਅਤੇ ਅਖ਼ੀਰ ਵਿਚ ਉਪਰਲੇ ਦੰਦਾਂ ਦੇ ਮਸੂੜਿਆਂ ਉਤੇ । ਜਦੋਂ ਅਸੀ 'ਕ', 'ਚ', 'ਤ' ਆਦਿਕ ਅੱਖਰਾਂ ਦਾ ਸਹਿਜੇ ਸਹਿਜੇ ਉਚਾਰਨ ਕਰਦੇ ਹਾਂ, ਤਾਂ ਜੀਭ ਦੀਆਂ ਰੁਕਾਵਟਾਂ ਦੀ ਪਰਤੱਖ ਸਮਝ ਆ ਜਾਂਦੀ ਹੈ ।

ਜੀਭ ਦੀਆਂ ਇਹਨਾਂ ਰੁਕਾਵਟਾਂ ਦੇ ਕਾਰਨ ਵਿਦਵਾਨਾਂ ਨੇ ਸਾਰੇ ਅੱਖਰਾਂ ਦੇ ਹੇਠ ਲਿਖੇ ਹਿੱਸੇ ਕੀਤੇ ਹਨ:—

(੧) ਉਹ ਅੱਖਰ ਜਿਨ੍ਹਾਂ ਦਾ ਉਚਾਰਨ 'ਕੰਠ' (ਸੰਘ) ਵਿਚ ਹੁੰਦਾ ਹੈ:—

. . . . . ਅ, ਹ, ਕ, ਖ, ਗ, ਘ

(੨) ਮੁਲਾਇਮ ਤਾਲੂ ਨਾਲ ਜੀਭ ਦੇ ਲੱਗਿਆਂ ਉਚਾਰੇ ਜਾਣ ਵਾਲੇ ਅੱਖਰ:—

. . . . . ਏ, ਯ, ਸ਼, ਚ, ਛ, ਜ, ਝ

(੩) ਖਰ੍ਹਵੇ ਤਾਲੂ ਤੋਂ:—

. . . . . ਰ, ਟ, ਠ, ਡ, ਢ, ਖ਼

(੪) ਦੰਦਾਂ ਤੋਂ:—

. . . . . ਲ, ਸ, ਤ, ਥ, ਦ, ਧ

(੫) ਹੋਠਾਂ ਤੋਂ:—

. . . . . ੳ, ਵ, ਪ, ਫ, ਬ, ਭ

ਨੋਟ:— ਙ, ਞ, ਣ, ਨ ਅਤੇ ਮ ਦਾ ਉੱਚਾਰਨ ਉਪਰ-ਲਿਖੇ ਅਸਥਾਨਾਂ ਨਾਲ ਨੱਕ ਵਿਚੋਂ ਦੀ ਸਾਹ ਕੱਢਿਆਂ ਹੁੰਦਾ ਹੈ ।

### ਅੱਖਰਾਂ ਦਾ ਆਪੋ ਵਿਚ ਵਟਾਂਦਰਾ—

ਬੋਲਣ ਵੇਲੇ 'ਕੰਨ-ਨਲੀ' ਦੀਆਂ 'ਸੁਰ-ਤੰਤੀਆਂ' ਮੁਲਾਇਮ ਅਤੇ ਖਰ੍ਹਵੇ ਤਾਲੂ ਦੰਦਾਂ ਅਤੇ ਜੀਭ ਦਾ ਆਪੋ ਵਿਚ ਮਿਲਵਾਂ ਅਤੇ ਡੂੰਘਾ ਸੰਬੰਧ ਪੈਣ ਕਰਕੇ ਇਹਨਾਂ ਪੰਜਾਂ ਹੀ ਵਰਗਾਂ ਦੇ ਅੱਖਰ ਆਪਣੇ ਆਪਣੇ ਵਰਗ ਵਿਚ ਅਤੇ ਦੂਜੇ ਵਰਗਾਂ ਦੇ ਅੱਖਰਾਂ ਨਾਲ ਭੀ ਬਦਲਦੇ ਰਹਿੰਦੇ ਹਨ । ਮੇਰੇ ਛੋਟੇ ਕਾਕੇ ਦੀ ਜੀਭ ਦਾ ਹੇਠਲਾ ਤੰਦੂਆ

ਬਹੁਤ ਵਧਿਆ ਹੋਇਆ ਸੀ, ਜਿਸ ਕਰ ਕੇ ਉਹ ਜੀਭ ਬਾਹਰ ਨਹੀਂ ਕੱਢ ਸਕਦਾ ਸੀ । ਡਾਕਟਰ ਪਾਸੋਂ ਕਟਾਇਆ, ਪਰ ਕੁਝ ਵਧੀਕ ਕੱਟਿਆ ਗਿਆ । ਤੰਦੂਆ ਜੀਭ ਦੀ ਥੰਮ੍ਹੀ ਹੁੰਦੀ ਹੈ । ਇਸ ਥੰਮ੍ਹੀ ਦੇ ਕਮਜ਼ੋਰ ਹੋ ਜਾਣ ਨਾਲ ਉਹ ਬੱਚਾ ਆਪਣੀ ਜੀਭ ਤਾਲੂ ਨਾਲ ਨਹੀਂ ਲਾ ਸਕਦਾ ਸੀ । ਨਤੀਜਾ ਇਹ ਨਿਕਲਿਆ ਕਿ ਤਾਲੂ ਨਾਲ ਜੀਭ ਨੂੰ ਜੋੜਿਆਂ ਜੋ ਅੱਖਰ ਉਚਾਰੀਦੇ ਹਨ, ਉਹਨਾਂ ਨੂੰ ਉਹ ਬੋਲ ਨਾ ਸਕੇ । ਅਸੀ ਆਖੀਏ—ਕਾਕਾ ! ਆਖ 'ਭਾਪਾ ਜੀ' । ਉਹ ਆਖੇ—'ਭਾਪਾ ਗਾ' । ਅੱਖਰ 'ਜ' ਦੇ ਥਾਂ 'ਗ' ਅਤੇ 'ੲ' ਦੇ ਥਾਂ 'ਅ' ਹੀ ਬੋਲ ਸਕਦਾ ਸੀ । ਰਤਾ ਸਿਆਣਾ ਹੋ ਕੇ ਜਦੋਂ ਉਸ ਥੰਮ੍ਹੀ ਵਿਚ ਤਾਕਤ ਆਈ ਤਦੋਂ ਇਹ ਨੁਕਸ ਦੂਰ ਹੋ ਗਿਆ ।

ਸਮੇਂ ਦੀ ਤਬਦੀਲੀ ਅਤੇ ਦੇਸ ਦੀ ਭੂਗੋਲਕ ਹਾਲਤ ਦਾ ਭੀ ਅਸਰ ਪੈਂਦਾ ਰਹਿੰਦਾ ਹੈ । ਦੂਜੇ ਦੇਸਾਂ ਤੋਂ ਆ ਕੇ ਵੱਸਣ ਵਾਲੇ ਲੋਕਾਂ ਦੀ ਬੋਲੀ ਭੀ ਸਹਿਜੇ ਸਹਿਜੇ ਆਪਣਾ ਪ੍ਰਭਾਵ ਪਾ ਲੈਂਦੀ ਹੈ । ਇਹੋ ਜਿਹੇ ਕਈ ਕਾਰਨ ਮਿਲਣ ਕਰਕੇ ਸ਼ਬਦਾਂ ਦਾ ਵਰਣਾਤਮਕ ਰੂਪ ਬਦਲਦਾ ਰਹਿੰਦਾ ਹੈ ।

### ਲਫ਼ਜ਼ਾਂ ਦੇ ਉਚਾਰਣ ਬਦਲਣ ਬਾਰੇ ਨਿਯਮ ਤੇ ਉਦਾਹਰਣ—

ਪੁਰਾਣੀ ਪ੍ਰਾਕ੍ਰਿਤ, ਨਵੀਨ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਵਿਚੋਂ ਦੀ ਹੋ ਕੇ ਪੁਰਾਤਨ ਪੰਜਾਬੀ ਵਿਚ ਕਿਵੇਂ ਸ਼ਬਦਾਂ ਦਾ ਉਚਾਰਨ-ਆਤਮਕ ਰੂਪ ਬਦਲਦਾ ਗਿਆ—ਇਸ ਗੱਲ ਨੂੰ ਸਮਝਣ ਵਾਸਤੇ ਕੁਝ ਨਿਯਮ ਅਤੇ ਉਦਾਹਰਣ ਦਿੱਤੇ ਜਾਂਦੇ ਹਨ ।

(੧) ਸੰਸਕ੍ਰਿਤ ਸ਼ਬਦਾਂ ਦੇ ਅੰਦਰਲੇ ਹਿੱਸੇ ਵਿਚ ਆਏ ਹੋਏ ਕਿਸੇ ਕਿਸੇ ਵਰਗ ਦੇ ਦੂਜੇ ਜਾਂ ਚੌਥੇ ਅੱਖਰ (ਖ, ਘ, ਫ, ਥ, ਧ ਆਦਿਕ) ਅਤੇ 'ਸ਼' ਦੇ ਥਾਂ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਹ' ਹੋ ਜਾਂਦਾ ਹੈ, ਜਿਵੇਂ :

ਸੰਸਕ੍ਰਿਤ . . ਪ੍ਰਾਕ੍ਰਿਤ . . .ਪੰਜਾਬੀ
ਅਧੁਨਾ (ਅਧੁਨਾ) . . . . ਹੁਣਿ (ਧ ਦਾ ਹ)
ਸੁਰਭਿ (ਸੁਰਭਿ) . . . . .ਸੁਰਹੀ (ਭ ਦਾ ਹ)
ਪੁਸ਼ਪ (ਪੁਪ) . . . . . . ਪੁਹਪ (ਸ਼ ਤੋਂ ਹ)
ਨਖ (ਨਖ) . . . . . . . .ਨੰਹੁ (ਖ ਤੋਂ ਹ)
ਖਯੋਭ (੍ਹਿਭ) . . . . . . ਖੋਹ (ਭ ਤੋਂ ਹ)
ਸੁਖਾਵਹ (ਸੁਖਾਵਹ) . . . ਸੁਹਾਵਾ (ਖ ਤੋਂ ਹ)
ਸੌਭਾਗਯ (ਸੋਭਾਯ) . . . ਸੁਹਾਗ (ਭ ਤੋਂ ਹ)
ਕੁਠਾਰ (ਕੁਠਾਰ) . . . . . ਕੁਹਾੜਾ (ਠ ਤੋਂ ਹ)
ਬਧਿਰ (ਬਧਿਰ) . . . . . .ਬਹਿਰਾ (=ਬੋਲਾ) (ਧ ਤੋਂ ਹ)
ਵੀਥੀ (ਵੀਥੀ) . . . . . . ਵੀਹੀ (=ਗਲੀ) (ਥ ਤੋਂ ਹ)

(੨) ਜੇ ਸ਼ਬਦਾਂ ਦੇ ਮੁਢ ਵਿਚ ਦੁੱਤ ਅੱਖਰ ਹੋਵੇ ਜਿਸ ਦੁੱਤ ਦਾ ਪਹਿਲਾ ਅੱਖਰ 'ਸ' ਹੋਵੇ, ਤਾਂ ਪੰਜਾਬੀ ਵਿਚ ਉਸ ਦੇ ਪਹਿਲਾਂ 'ਅ' ਹੋਰ ਵਧਾਇਆ ਜਾਂਦਾ ਹੈ, ਜਾਂ, 'ਸ' ਉੱਡ ਜਾਂਦਾ ਹੈ; ਜਿਵੇਂ :

ਸੰਸਕ੍ਰਿਤ . . . . . . . . . . ਪੰਜਾਬੀ
ਸਾਨ੍ (ਨਾਨ) . . . . . . . .ਅਸਨਾਨ, ਨ੍ਹਾਨ
ਸ੍ਤੰਭ (ਤੰਭ) . . . . . . . .ਅਸਥੰਭ, ਥੰਭ

ਸਾਨ (ਥਾਨ) . . . . . . . .ਅਸਥਾਨ, ਥਾਂ
ਸ੍ਨੇਹ (ਨੇਹ) . . . . . . . . .ਅਸਨੇਹ, ਨੇਹ
ਸ੍ਵਰੂਪ (ਵ}ਪ) . . . . . . .ਅਸਰੂਪ, ਰੂਪ
ਸ੍ਨਾ (ਨਾ, ਅਰਬੀ ਲਫ਼ਜ਼) . . ਅਸਨਾਈ, ਨਾਈ
ਸਿਰ (ਿਥਰ) . . . . . . . . ਅਸਥਿਰ, ਥਿਰ
ਸਲ (ਥਲ) . . . . . . . . ਅਸਥਲ, ਥਲ

ਪਰ ਜੇ ਦੁੱਤ ਅੱਖਰ ਦਾ ਪਹਿਲਾ ਅੱਖਰ 'ਸ' ਅਤੇ ਦੂਜਾ 'ਤ' ਹੋਵੇ, ਤਾਂ 'ਅ' ਪਹਿਲਾਂ ਵਧਾਣ ਦੇ ਥਾਂ ਦੁੱਤ ਦੇ ਵੱਟੇ 'ਥ' ਹੋ ਜਾਂਦਾ ਹੈ । ਜੇ ਇਹ 'ਦੁੱਤ' ਸ਼ਬਦ ਦੇ ਵਿਚਕਾਰ ਆਵੇ ਤਾਂ ਭੀ ਇਹ ਤਬਦੀਲੀ ਹੋ ਜਾਂਦੀ ਹੈ; ਜਿਵੇਂ :

ਸੰਸਕ੍ਰਿਤ . . . . . . ਪੰਜਾਬੀ
ਸ੍ਤੋਕ (ਤੋਕ) . . . . ਥੋੜਾ
ਵਸ੍ਤੁ (ਵਤੁ) . . . . ਵੱਥੁ
ਹਸ੍ਤ (ਹਤ) . . . . ਹੱਥ
ਹਸ੍ਤਿ (ਹਿਤਨੱ) . . . ਹਾਥੀ
ਸ੍ਤਨ (ਤਨ) . . . . ਥਣ
ਅਸ੍ਤਿ (ਅਿਤ) . . . ਆਥਿ
ਸ੍ਤੰਭ (ਤੰਭ) . . . . ਥੰਭ
ਪ੍ਰਸ੍ਤਰ (ਪ੍ਰਤਰ) . . . ਪੱਥਰ
ਸ੍ਤਬਕ (ਤਬਕ) . . ਥੱਬਾ

(੩) ਸੰਸਕ੍ਰਿਤ ਲਫ਼ਜ਼ ਦੇ 'ਵਿਅੰਜਨ' (ਜੋ ਲਫ਼ਜ਼ਾਂ ਦੇ ਅਰੰਭ ਵਿਚ ਨਾਹ ਹੋਣ) ਦੇ ਥਾਂ ਪ੍ਰਾਕ੍ਰਿਤ ਤੇ ਪੰਜਾਬੀ ਵਿਚ 'ਸ੍ਵਰ' ਅੱਖਰ ਦੇ ਵਟਾਂਦਰੇ ਦਾ ਬਹੁਤ ਵਧੀਕ ਰਿਵਾਜ ਵੱਧ ਗਿਆ । ਕਈ ਲਫ਼ਜ਼ਾਂ ਵਿਚ ਇਤਨੇ 'ਵਿਅੰਜਨ' ਹਟ ਕੇ 'ਸ੍ਵਰ' ਹੋ ਜਾਂਦੇ ਹਨ ਕਿ ਲਫ਼ਜ਼ ਦਾ ਨਵਾਂ ਰੂਪ ਹੋਰ ਦਾ ਹੋਰ ਹੋ ਜਾਂਦਾ ਹੈ ।

ਸੰਸਕ੍ਰਿਤ . . . . . . . . ਪ੍ਰਾਕ੍ਰਿਤ . . ਪੰਜਾਬੀ
ਦਯੂਤ ਕਰ (ਦੱਤਕਰ) . . ਜੁਅਅਰੋ . . ਜੁਆਰੀ
ਡਾਕਿਨੀ (ਡਾਕਿਨੀ) . . (ਡਾਇਨੀ) . . ਡੈਣ
ਸੁਕੁਮਾਰ (ਸੁਕੁਮਾਰ) . . . ਸੋਅੱਲ . . ਸੋਹਲ
ਪ੍ਰਾਕਾਰ (ਪ੍ਰਾਕਾਰ) . . . (ਪਾਆਰ) . . ਵਾੜ
ਮਦਕਲ (ਮਦਕਲ) . . . ਮਅਗਲ . . ਮੈਗਲ
ਕਚੱਗ੍ਰਹ (ਕਚ੍ਗ੍ਰਹ) . . . ਕਅੱਗਹ . . ਕੰਘਾ (ਕੱਘਾ)
ਰਜਨਿ (ਰੱਜਨਿ) . . . . . ਰਅਣਿ . . ਰੈਣਿ
ਭਗਿਨੀ (ਭਾਿਨੀ) . . . . ਭਅਣਿ . . ਭੈਣ
ਨਦੀ (ਨਦਿ) . . . . . . .ਨਾਇ . . . ਨੈਂ
ਯਦਿ (ਯਦਿ) . . . . . . ਜਾਇ . . . . ਜੇ

(੪) ਜੀਭ ਦੀ ਸਹਾਇਤਾ ਨਾਲ ਮੁਲਾਇਮ ਤਾਲੂ ਅਤੇ ਖਰ੍ਹਵੇ ਤਾਲੂ ਤੋਂ ਉਚਾਰੇ ਹੋਏ ਅੱਖਰ ਆਪੋ ਵਿਚ ਵਟੀਜ ਜਾਂਦੇ ਹੰਨ, ਭਾਵ, 'ਤ'- ਵਰਗ ਦੇ ਥਾਂ 'ਟ'- ਵਰਗ ਹੋ ਜਾਂਦਾ ਹੈ; ਜਿਵੇਂ :

ਸੰਸਕ੍ਰਿਤ . . . . . . . ਪ੍ਰਾਕ੍ਰਿਤ . . . ਪੰਜਾਬੀ
ਸੁਖਦ (ਸੁਖਦ) . . . ਸੁਹਦ . . . ਸੁਹੰਢਣਾ
ਸਾਨ (ਥਾਨ) . . . . ਠਾਣ . . . ਠਾਂ, ਠਾਂਉ, ਥਾਂ, ਥਾਂਉ
ਵਰਤੁਲ (ਵ.ਲਤੁਲ) . . .ਬਟੂਆ . .
 . . . ਪਨ-ਘਟ . . ਪਨ-ਕਤ
ਧ੍ਰਿਸ਼ਟ (ਧ੍ਰਟ) . . . ਢੀਠ
ਦੰਡ (ਦਫ਼ਡ) . . . . ਡੰਡਾ

(੫) ਇੱਕੋ ਹੀ ਵਰਗ ਦੇ ਅੱਖਰ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਵਿਚ ਆਉਂਦੇ ਆਉਂਦੇ ਆਪੋ ਵਿਚ ਵੱਟੇ ਜਾਂਦੇ ਹਨ; ਜਿਵੇਂ—

'ਪ' ਦੇ ਥਾਂ 'ਵ' ਜਾਂ 'ਉ';
'ਮ' ਦੇ ਥਾਂ 'ਵ';
'ਵ' ਦੇ ਥਾਂ 'ਮ';
'ਕ' ਦੇ ਥਾਂ 'ਗ';
'ਘ' ਦੇ ਥਾਂ 'ਕ';
'ਪ' ਦੇ ਥਾਂ 'ਬ';

ਸੰਸਕ੍ਰਿਤ . . . . . . . . ਪੰਜਾਬੀ
ਯਾਦਵ (ਯਾਦਵ) . . . . .ਜਾਦਵ (-ਰਾਇਆ)
ਨਾਮ (ਨਾਮ) . . . . . . ਨਾਂਵ
ਅਪੁਤ੍ਰ (ਅਪੁ੍ਰ) . . . . . ਅਉਤੁ (ਅਵੁੱਤ)
ਮੰਡਪ (ਮ.ਫ਼ਡਪ) . . . . .ਮੰਡਵੋ . . . . . ਮੰਡੂਆ
ਕਪਾਲ (ਕਪਾਲ) . . . . .ਕਉਲ
ਮਦਕਲ (ਮਦਕਲ) . . . . ਮੈਗਲ

(੬) ਸੰਸਕ੍ਰਿਤ ਦਾ 'ਟ' (ਜੋ ਸ਼ਬਦ ਦੇ ਅਰੰਭ ਵਿਚ ਨਾਹ ਹੋਵੇ) ਪੰਜਾਬੀ ਵਿਚ 'ਤ' ਹੋ ਜਾਂਦਾ ਹੈ ।

ਕਟਕ (ਕਟਕ) . . . . . . ਕੜਾ
ਕਟੁਕ (ਕਟੁਕ) . . . . . . ਕੌੜਾ
ਤ੍ਰਿਕੁਟੀ (ਿਕੁਟੀ) . . . . .ਤ੍ਰਿਊੜੀ
ਨਿਕਟਿ (ਨਿਕਟਿ) . . . . . ਨੇੜੇ

(੭) ਯ, ਵ । ਸੰਸਕ੍ਰਿਤ ਦਾ 'ਯ' ਦੋ 'ਸੂ੍ਰਾਂ' ('ੲ' ਅਤੇ 'ਅ') ਦੇ ਜੋੜ ਤੋਂ ਬਣਿਆ ਹੈ । 'ਵ' ਦੋ 'ਸੂ੍ਰਾਂ' ('ਓ' ਅਤੇ 'ਅ') ਦੇ ਜੋੜ ਤੋਂ । ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਜਿੱਥੇ ਅੱਖਰ ਨਿਖੇੜ ਕੇ ਵਰਤਣ ਦਾ ਰਿਵਾਜ

ਸੀ, ਉਥੇ ਇਸ ‘ਵ’ ਅਤੇ ‘ਯ’ ਦੇ ਅੰਗ ਭੀ ਵੱਖੋ-ਵੱਖ ਕੀਤੇ ਜਾਣ ਲੱਗ ਪਏ । ਦੁੱਤ ਅੱਖਰ ਵਿਚ ਵਰਤਿਆ ਹੋਇਆ ‘ਵ’ ਅਤੇ ‘ਯ’ ਆਮ ਤੌਰ ਤੇ ‘ਸ੍ਵਰ’ ਵਿਚ ਬਦਲਿਆ ਜਾਂਦਾ ਸੀ ।

. . . . . (ਵ)

ਸੰਸਕ੍ਰਿਤ . . . . . . . . . ਪੰਜਾਬੀ

ਅਵਗੁਣ (ਅਵ੍ਗੁਣ) . . . . .ਅਉਗੁਣ

ਅਵਘਟ (ਅਵਘਟ) . . . . . ਅਉਹਠ

ਸਰਵਸ੍ਵ (ਸਵ.ਲ ਵ) . . . . . .ਸਰਬਸੁ

ਵ੍ਰਿਖ (ਵ੍ਰ) . . . . . . . . ਰੁੱਖ

ਲਵਣ (ਲਵਣ) . . . . . . . ਲੂਣ

ਦ੍ਵਿਗੁਣ (ਗੁਣ) . . . . . . ਦੂਣਾ

. . . . . (ਯ)

ਦਯਾਲੁ (ਦਯਾਲੁ) . . . . . . ਦਇਆਲ (ਦੈਆਲ)

ਭਯਾਨ (ਭਯਾਨ) . . . . . . .ਭਇਆਨ (ਭੈਆਨ)

ਭੁਯੰਗਮ (ਭੁਯਜ਼ਾ) . . . . . . .ਭੁਇਅੰਗਮ

ਹਯ (ਹਯ) . . . . . . . . . ਹੈ

(੮) ‘ਰ’ ਅਤੇ ‘ਲ’ ਆਪੋ ਵਿਚ ਬਦਲ ਜਾਂਦੇ ਹਨ:—

ਦਯਾਲ (ਦਯਾਲੁ) . . . . . . . ਦੈਆਰ

ਹਰਿਦ੍ਰਾ (ਹਰਿਦਾ) . . . . . . . ਹਲਦੀ

ਵਲਮੀਕ (ਵਲਮੀਕ) . . . . . ਵਰਮੀ

(੯) ਦੁੱਤ ਅੱਖਰ ਵਿਚ ਵਰਤੇ ਹੋਏ ‘ਰ’ ਦਾ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਲੋਪ ਹੋ ਜਾਂਦਾ ਹੈ—

ਸਮਰਥ (ਸਮਥ.ਲ) . . . . . . . .ਸਮੱਥ

ਕੀਰਤਿ (ਕੀਤਿ.ਲ) . . . . . . . .ਕਿੱਤਿ

ਪੂਰਬ (ਪੁਵ.ਲ) . . . . . . . . . .ਪੁੱਬ

ਪ੍ਰਾਕ੍ਰਮ (ਪਰਾਕਮ) . . . . . . . ਪਰਾਕਉ

ਗਰਬ (ਾਵ.ਲ) . . . . . . . . . .ਗੱਬ

ਆਰਯ (ਆਯ.ਲ) . . . . . . . . .ਅਈਆ

ਮਰਯਾ (ਮਯਾ.ਲ) . . . . . . . . . ਮਈਆ

ਭਾਰਯਾ (ਭਾਯਾ.ਲ) . . . . . . . . ਭੰਡੂ (ਭੱਜਾ)

ਵਰਗ (ਵਾ.ਲ) . . . . . . . . . . ਵੱਗ

ਇਥੋਂ ਤਕ ਅਸੀਂ ਇਹ ਵਿਚਾਰ ਕਰ ਚੁਕੇ ਹਾਂ ਕਿ ਕਿਵੇਂ ਕੁਦਰਤੀ ਤੌਰ ਤੇ ਸੋਮੇ, ਜਲ-ਵਾਯੂ ਅਤੇ ਹੋਰ ਦੇਸਾਂ ਦੇ ਵਸਨੀਕਾਂ ਨਾਲ ਸੰਬੰਧ ਪੈਣ ਕਰ ਕੇ ਪੰਜਾਬੀ ਦੀ ਸਦੀਆਂ ਪਹਿਲਾਂ ਦੀ ਬੋਲੀ ਬਦਲ ਬਦਲ ਕੇ ਪੁਰਾਤਨ ਪੰਜਾਬੀ ਦੇ ਰੂਪ ਵਿਚ ਆਈ ।

## 'ਭਯ' ਅਤੇ 'ਭਉ'

(੧੦) ਉੱਪਰ-ਦਿੱਤੇ ਨਿਯਮਾਂ ਤੋਂ ਇਲਾਵਾ, ਜਦੋਂ ਸੰਸਕ੍ਰਿਤ ਅਤੇ ਪੰਜਾਬੀ ਦੇ ਹੋਰ ਸ਼ਬਦਾਂ ਦਾ ਟਾਕਰਾ ਕੀਤਾ ਜਾਏ, ਤਾਂ ਹੇਠ-ਲਿਖਿਆ ਹੋਰ ਨਿਯਮ ਸਪਸ਼ਟ ਤੌਰ ਤੇ ਵਰਤੋਂ ਵਿਚ ਆਇਆ ਦਿੱਸਦਾ ਹੈ—

ਸੰਸਕ੍ਰਿਤ ਸ਼ਬਦ ਦਾ ਅੰਤਲਾ 'ਯ' ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਉ' ਹੋ ਜਾਂਦਾ ਹੈ—

ਸੰਸਕ੍ਰਿਤ . . . . ਪੰਜਾਬੀ, . .ਪ੍ਰਾਕ੍ਰਿਤ<br>
ਨਿਰਣਯ (ਨਿਣ.ਲਯ) . . . . . .ਨਿਰਣਉ<br>
ਪਰਿਚਯ (ਪਰਿਚਯ) . . . . . ਪਰਚਉ<br>
ਪ੍ਰਿਯ (ਪ੍ਰਿਯ) . . . . . . . . . ਪ੍ਰਿਉ<br>
ਵਾਯੁ (ਵਾਯੁ) . . . . . . . . . ਵਾਉ<br>
ਵਿਨਯ (ਵਿਨਯ) . . . . . . . .ਬਿਨਉ<br>
ਨਿਸਚਯ (ਨਿਚਯ) . . . . . ਨਿਸਚਉ<br>
ਨਜਾਯ (ੰਯਾਯ) . . . . . . . . ਨਿਆਉ<br>
ਉਦਯ (ਓਦਯ) . . . . . . . . ਉਦਉ<br>
ਹ੍ਰਿਦਯ (੍ਰਦਯ) . . . . . . . . ਹਿਆਉ<br>
ਅਖਜਯ (ਅ੍ਰਯ) . . . . . . . ਅਖੁਉ<br>
ਪ੍ਰਲਯ (ਪ੍ਰਲਯ) . . . . . . . .ਪਰਲਉ<br>
ਉਪਾਯ (ਓਪਾਯ) . . . . . . . .ਉਪਾਉ<br>
'ਤ੍ਰਯ'-ਦਸ਼ (ਿਯਦ_ੀ) . . .'ਤ੍ਰਉ'-ਦਸੀ<br>
ਖਯਯ (੍ਰਯ) . . . . . . . . . .ਖਉ<br>
ਭਯ (ਭਯ) . . . . . . . . . . ਭਉ

ਸੱਤਿਆਰਥ ਪ੍ਰਕਾਸ਼ ਨੇ ਗੁਰੂ ਨਾਨਕ ਸਾਹਿਬ ਬਾਰੇ ਇਹ ਲਿਖਿਆ ਹੈ ਕਿ ਉਹ ਸੰਸਕ੍ਰਿਤ ਨਹੀਂ ਜਾਣਦੇ ਸਨ ਪਰ ਆਪਣੇ ਆਪ ਨੂੰ ਸੰਸਕ੍ਰਿਤ ਦਾ ਵਿਦਵਾਨ ਪਰਗਟ ਕਰਨ ਦਾ ਜਤਨ ਕਰਦੇ ਸਨ ਕਿਉਂਕਿ ਉਹਨਾਂ ਨੇ ਸੰਸਕ੍ਰਿਤ 'ਭਯ' ਦੇ ਥਾਂ 'ਭਉ' ਵਰਤਿਆ ਹੈ ।

ਉੱਪਰਲੀ ਵਿਚਾਰ ਨੂੰ ਸਾਹਮਣੇ ਰੱਖਿਆਂ ਇਹ ਗੱਲ ਉੱਕਾ ਹੀ ਨਿਰਮੂਲ ਸਾਬਤ ਹੋ ਜਾਂਦੀ ਹੈ ।

## 'ਭਉ' ਤੋਂ 'ਭੈ' ਅਤੇ 'ਭਇ'—

ਪੁਰਾਣੀ ਪੰਜਾਬੀ ਵਿਚ ਇਹ ਸਾਰੇ ਸ਼ਬਦ 'ਉਕਾਰਾਂਤ' (ਉ-ਅੰਤ ਵਾਲੇ) ਗਿਣੇ ਗਏ ਹਨ । ਪੁਲਿੰਗ 'ਉਕਾਰਾਂਤ ਨਾਵਾਂ ਦੀ ਕਾਰਕ-ਰੂਪ ਸਾਧਨਾ' ਨੂੰ ਗਹੁ ਨਾਲ ਵੇਖਿਆਂ ਸਮਝ ਪੈ ਜਾਂਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ 'ਭਉ' ਦੇ ਦੂਸਰੇ ਰੂਪ 'ਭੈ' ਅਤੇ 'ਭਇ' ਕਿਵੇਂ ਵਰਤੇ ਗਏ ਹਨ ।

**ਕਰਤਾ ਕਾਰਕ ਇਕ–ਵਚਨ—**

**'ਭਉ' ਭਾਗਾ ਨਿਰਭਉ ਮਨਿ ਬਸੈ ॥ ਅੰਮ੍ਰਿਤੁ ਨਾਮੁ ਰਸਨਾ ਨਿਤ ਜਪੈ ॥੩॥੩੪॥ . . . . (ਰਾਮਕਲੀ ਮ:੫**

**ਬਹੁ–ਵਚਨ**

**'ਭੈ' ਬਿਨਸੇ ਨਿਰਭਉ ਹਰਿ ਧਿਆਇਆ ॥ ਸਾਧਸੰਗਿ ਹਰਿ ਕੇ ਗੁਣ ਗਾਇਆ ॥੧॥ ਰਹਾਉ ॥੫੬॥**

**(ਗਉੜੀ ਮ: ੫**

ਕਰਣ ਕਾਰਕ ਇਕ-ਵਚਨ—

**ਸਤਿਗੁਰ ਕੈ 'ਭਇ' ਭ੍ਰਮੁ ਭਉ ਜਾਇ ॥ 'ਭੈ' ਰਾਚੈ ਸਚ ਰੰਗਿ ਸਮਾਇ ॥੧॥ਰਹਾਉ॥੧॥ . . . . (ਗਉੜੀ ਮ: ੩**

ਨੋਟ:— ਇਥੇ ਦੂਜੀ ਤੁਕ ਵਿਚ ਲਫ਼ਜ਼ 'ਭੈ' ਅਧਿਕਰਣ ਕਾਰਕ, ਇਕ-ਵਚਨ ਹੈ । ਭਇ—ਭਉ ਦੀ ਰਾਹੀਂ । ਭੈ—ਭਉ ਵਿਚ ।

**ਅਪਾਦਾਨ ਕਾਰਕ, ਇਕ–ਵਚਨ—**

**ਗਿਰਿ ਤਰ ਜਲ ਜੁਆਲਾ 'ਭੈ' ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥੩॥੯॥ . .(ਭੈਰਉ ਨਾਮਦੇਵ ਜੀ**

**'ਸੰਬੰਧਕਾਂ' ਦੇ ਨਾਲ—**

**'ਭੈ' ਮਹਿ ਰਚਿਓ ਸਭ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮ ਅਧਾਰਾ ॥੧॥੬੩॥੧੩੨॥ (ਭੈਰਉ ਨਾਮਦੇਵ ਜੀ**
**ਸਿਮਰਤ ਨਾਮ 'ਭੈ' ਪਾਰਿ ਉਤਰੀਆ ॥੧॥ ਰਹਾਉ ॥੧੨੦॥ . . . . (ਗਉੜੀ ਮ: ੫**
**'ਭੈ' ਵਿਚਿ ਅਗਨਿ ਕਢੈ ਵੇਗਾਰ ॥ . . . . (ਆਸਾ ਦੀ ਵਾਰ ਮ: ੧**

ਲਫ਼ਜ਼ 'ਭਉ' ਭਗਤ-ਬਾਣੀ ਵਿਚ ਭੀ—

ਲਫ਼ਜ਼ 'ਭਉ' ਭਗਤਾਂ ਦੀ ਬਾਣੀ ਵਿਚ ਭੀ ਮਿਲਦਾ ਹੈ, ਜਿੱਥੋਂ ਇਹ ਸਾਫ਼ ਸਿੱਧ ਹੈ ਕਿ ਸੰਸਕ੍ਰਿਤ ਸ਼ਬਦ 'ਭਯ' (ਭਯ) ਦਾ ਪ੍ਰਾਕ੍ਰਿਤ ਰੂਪ 'ਭਉ' ਬਹੁਤ ਪ੍ਰਚਲਤ ਹੋ ਚੁਕਿਆ ਸੀ:—

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣ 'ਭਉ' ਵਿਸਰਿ ਗਇਆ ॥**
**ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ, ਪਰ ਘਰਿ ਜੋਹਹਿ ਕਪਟ ਨਰਾ ॥੧॥੨॥ . . (ਸ੍ਰੀ ਰਾਗ ਤ੍ਰਿਲੋਚਨ ਜੀ**
**ਭਭਾ ਭੇਦਹਿ ਭੇਦ ਮਿਲਾਵਾ ॥ ਅਬ 'ਭਉ' ਭਾਨਿ ਭਰੋਸਉ ਆਵਾ ॥੩੦॥**

(ਗਉੜੀ ਕਬੀਰ ਜੀ, ਬਾਵਨ ਅਖਰੀ

**ਗੁੜੁ ਕਰਿ ਗਿਆਨੁ, ਧਿਆਨੁ ਕਰਿ ਮਹੂਆ, 'ਭਉ' ਭਾਠੀ ਮਨ ਧਾਰਾ ॥**
**ਸੁਖਮਨ ਨਾਰੀ ਸਹਜਿ ਸਮਾਨੀ ਪੀਵੈ ਪੀਵਨਹਾਰਾ ॥੧॥੨॥ . . . . (ਰਾਮਕਲੀ ਕਬੀਰ ਜੀ**

**ਅੰਤਲੇ ਹਰੇਕ 'ਵਿਅੰਜਨ' ਦੀ 'ਉ' ਵਿਚ ਤਬਦੀਲੀ—**

ਸੰਸਕ੍ਰਿਤ ਦੇ ਨਿਰੇ ਯ-ਅੰਤ ਲਫ਼ਜ਼ ਹੀ ਪ੍ਰਾਕ੍ਰਿਤ ਵਿਚ ਉ-ਅੰਤ ਨਹੀਂ ਬਣੇ, ਸਗੋਂ ਅੰਤਲੇ ਹਰੇਕ ਵਿਅੰਜਨ ਦੀ 'ਉ' ਸ੍ਵਰ ਵਿਚ ਤਬਦੀਲੀ ਹੋਣ ਲਗ ਪਈ ।

ਵੰਨਗੀ ਦੇ ਤੌਰ ਤੇ ਕੁਝ ਉਦਾਹਰਣ ਦਿੱਤੇ ਜਾਂਦੇ ਹਨ:—

. . ਸੰਸਕ੍ਰਿਤ . . . . . . . . . . . ਪੰਜਾਬੀ, ਪ੍ਰਾਕ੍ਰਿਤ
. . ਪਰਾਕ੍ਰਮ (ਪਰਾਕਮ) . . . . . . . . ਪਰਾਕਉ
. . ਨਾਮ (ਨਾਮ) . . . . . . . . . . . . ਨਾਉ
. . ਭਾਵ (ਭਾਵ) . . . . . . . . . . . . ਭਾਉ
. . ਸੰਪਤਿ (ਸਜ਼ਪਤਿ) . . . . . . . . . ਸੰਪਉ
. . ਸ਼ਤ (_ਤ) . . . . . . . . . . . . ਸਉ
. . ਅੰਮ੍ਰਿਤ (ਅਮਤ) . . . . . . . . . . ਅਮਿਉ
. . ਸੁਆਰਥ (ਵਾਥ.ਲ) . . . . . . . . . ਸੁਆਉ
. . ਪਾਦ (ਪਾਦ) . . . . . . . . . . . ਪਾਂਉ
. . ਘ੍ਰਿਤ (ਘਤ) . . . . . . . . . . . ਘਿਉ
. . ਸੁਆਦ (ਵਾਦ) . . . . . . . . . . ਸੁਆਉ
. . ਪ੍ਰਸਾਦ (ਪ੍ਰਸਾਦ) . . . . . . . . . ਪਸਾਉ
. . ਕਾਗ (ਕਾ) . . . . . . . . . . . ਕਾਂਉ
. . ਤਾਪ (ਤਾਵ) . . . . . . . . . . . ਤਾਉ
. . ਸਥਾਨ (ਭਾਨ) . . . . . . . . . . . ਥਾਂਉ
. . ਅਨੁਰਾਗ (ਅਨੁਰਾ) . . . . . . . . ਅਨੁਰਾਉ
. . ਘ੍ਰਾਣ (ਘ੍ਰਾਣ) . . . . . . . . . . . ਘ੍ਰਾਉ
. . ਅਲਾਪ (ਅਲਾਪ) . . . . . . . . . . ਅਲਾਉ

## ਭਗਤ ਜੈਦੇਵ ਜੀ

ਭਗਤ ਜੈਦੇਵ ਜੀ ਸੰਸਕ੍ਰਿਤ ਦੇ ਇਕ ਪ੍ਰਸਿੱਧ ਵਿਦਵਾਨ ਹੋਏ ਹਨ । ਉਹਨਾਂ ਉਤੇ ਇਹ ਦੂਸ਼ਣ ਨਹੀਂ ਆ ਸਕਦਾ ਕਿ ਉਹ ਸੰਸਕ੍ਰਿਤ ਵਿੱਦਿਆ ਵਿਚ ਪ੍ਰਬੀਨ ਨਹੀਂ ਸਨ । ਆਪ ਨੇ ਪ੍ਰੇਮਾ-ਭਗਤੀ ਦੇ ਰੰਗ ਵਿਚ 'ਗੀਤ ਗੋਵਿੰਦ' ਪੁਸਤਕ ਕਵਿਤਾ ਵਿਚ ਲਿਖੀ ਹੈ । ਇਹ ਪੁਸਤਕ ਸੰਸਕ੍ਰਿਤ ਦੇ ਵਿਦਵਾਨਾਂ ਵਿਚ ਬਹੁਤ ਮਾਣ-ਵਡਿਆਈ ਪਾ ਚੁਕੀ ਹੈ ਕਿਉਂਕਿ ਇਸ ਦੀ ਕਵਿਤਾ ਬਹੁਤ ਰਸੀਲੀ ਹੈ । ਪਾਠਕਾਂ ਦੀ ਸੇਵਾ ਵਿਚ ਉਸ ਪੁਸਤਕ ਵਿਚੋਂ ਇਕ ਛੰਦ ਭੇਟਾ ਕੀਤਾ ਜਾਂਦਾ ਹੈ:—

ਸੁ{ਪਜ਼ _ਰੀਰਜ਼, ਨਵੀਨਜ਼ ਕਲ ਜ਼,

ਧਨਜ਼ਜ਼ ਮੇ{ ਤੁਯਜ਼, ਵਚਚਾ} ਚਿ ਜ਼ ।

ਹਰੇਰਜ਼ਘ੍ਰਿ ਯੁਮੇ, ਮਨਚੇਦਲਨਜ਼,

ਤਤ: ਕਿਜ਼, ਤਤ: ਕਿਜ਼, ਤਤ: ਕਿਜ਼, ਤਵ: ਕਿਮ ।

ਸੁਰੂਪੰ ਸ਼ਰੀਰੰ, ਨਵੀਨੰ ਕਲੱਤ੍ਰੰ,

ਧਨੰ ਮੇਰੁ ਤੁਲਯੰ, ਵਚਸ਼-ਕਾਰੁ ਚਿਤ੍ਰੰ ।

ਹਰੇ ਰੰਘ੍ਰਿ ਯੁਗਮੇ, ਮਨਸ਼-ਚੇਦ ਲਗਨੰ,

ਤਤਹ ਕਿੰ, ਤਤਹ ਕਿੰ, ਤਤਹ ਕਿੰ, ਤਤਹ ਕਿੰ ॥

ਭਗਤ ਜੈਦੇਵ ਜੀ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ । ਉਹਨਾਂ ਵਿਚੋਂ ਇਕ ਗੂਜਰੀ ਰਾਗ ਵਿਚ ਹੈ । ਇਸ ਸ਼ਬਦ ਵਿਚ ਲਫ਼ਜ਼ 'ਭਯ' ਦੋ ਰੂਪਾਂ ਵਿਚ ਮਿਲਦਾ ਹੈ—'ਭਯ' ਅਤੇ 'ਭਇਅ' । ਇਸੇ ਤਰ੍ਹਾਂ ਸੰਸਕ੍ਰਿਤ ਲਫ਼ਜ਼ 'ਮਯ' ਦਾ ਰੂਪ, ਮਇਆ ਦਿੱਤਾ ਗਿਆ ਹੈ ।

ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥

ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ।੧।ਰਹਾਉ। . . . . (ਗੁਜਰੀ ਜੈਦੇਵ ਜੀ)

### ਕਵੀ ਦਮੋਦਰ—

ਇਹ ਉੱਪਰ ਦਿੱਤੇ ਪ੍ਰਮਾਣ ਤਾਂ ਭਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਹਨ । ਆਉ ਉਸ ਸਮੇ ਦੇ ਕਿਸੇ ਹੋਰ ਪੰਜਾਬੀ ਕਵੀ ਦੀ ਰਚਨਾ ਵੇਖੀਏ ।

ਗੁਰੂ ਨਾਨਕ ਸਾਹਿਬ ਮੁਗ਼ਲ ਪਾਤਸ਼ਾਹ ਬਾਬਰ ਦੇ ਸਮੇ ਹੋਏ ਹਨ, ਗੁਰੂ ਅੰਗਦ ਸਾਹਿਬ ਹਮਾਯੂ ਦੇ ਸਮੇ, ਅਤੇ ਗੁਰੂ ਅਮਰਦਾਸ ਜੀ ਅਕਬਰ ਦੇ ਸਮੇ । ਅਕਬਰ ਦੇ ਦਰਬਾਰ ਵਿਚ ਹੀ ਗੋਇੰਦਵਾਲ ਸਾਹਿਬ ਦੇ ਖੱਤ੍ਰੀਆਂ ਤੇ ਬ੍ਰਾਹਮਣਾਂ ਨੇ ਮਿਲ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਵਿਰੁੱਧ ਸ਼ਿਕਾਇਤ ਕੀਤੀ ਸੀ ।

ਅਕਬਰ ਦੇ ਰਾਜ ਸਮੇ ਪੰਜਾਬੀ ਦਾ ਇਕ ਪ੍ਰਸਿੱਧ ਕਵੀ ਹੋਇਆ ਹੈ ਜਿਸ ਦਾ ਨਾਮ ਦਮੋਦਰ ਸੀ । ਇਹ ਦਮੋਦਰ ਜਾਤਿ ਦਾ ਗੁਲ੍ਹਾਟੀ ਅਰੋੜਾ, ਝੰਗ ਦਾ ਰਹਿਣ ਵਾਲਾ ਸੀ । ਇਸ ਦੀ ਜ਼ਿੰਦਗੀ ਵਿਚ ਹੀਰ ਰਾਂਝੇ ਦੇ ਇਸ਼ਕ ਦੇ ਖੇਲ ਵਰਤੇ, ਜੋ ਇਸ ਨੇ ਅੱਖੀਂ ਵੇਖੇ ਤੇ ਕਵਿਤਾ ਵਿਚ ਲਿਖੇ । ਆਪਣੇ ਕਿੱਸੇ 'ਹੀਰ' ਵਿਚ ਦਮੋਦਰ ਇਉਂ ਲਿਖਦਾ ਹੈ—

ਨਾਉ ਦਮੋਦਰ ਜਾਤਿ ਗੁਲ੍ਹਾਟੀ, ਆਇਆ ਸਿਕਿ ਸਿਆਲੀ ।

ਆਪਣੇ ਮਨ ਵਿਚ ਮਸਲਤਿ ਕੀਤੀ, ਬਹਿ ਕੇ ਇਥਾਈਂ ਜਾਲੀਂ ।੧।......

ਪਾਤਸ਼ਾਹੀ ਜੋ ਅਕਬਰ ਸੰਦੀ, ਹੀਲ ਨ ਹੁਜਤਿ ਕਾਈ ।੩।......

ਅੱਖੀਂ ਡਿੱਠਾ ਕਿੱਸਾ ਕੀਤਾ, ਮੈਂ ਤਾਂ ਗੁਣੀ ਨ ਕੋਈ ।

ਸ਼ਉਕ ਸ਼ਉਕਿ ਉਠੀ ਹੈ ਮੈਂਡੀ, ਤਾਂ ਦਿਲਿ ਉੱਮਕ ਹੋਈ ।

ਅਸਾਂ ਮੂੰਹੋਂ ਅਲਾਇਆ ਉਹੋ, ਜੋ ਕੁਝ ਨਜ਼ਰ ਪਇਓਈ ।

ਆਖ ਦਮੋਦਰ ਅੱਗੇ ਕਿੱਸਾ, ਜੋਈ ਸੁਣੇ ਸਭ ਕੋਈ ।੭।

ਦਮੋਦਰ ਦੀ ਕਵਿਤਾ ਵਿਚੋਂ ਭੀ ਇਹ ਗੱਲ ਸਾਫ਼ ਤੌਰ ਤੇ ਸਾਬਿਤ ਹੋ ਜਾਂਦੀ ਹੈ ਕਿ ਉਸ ਸਮੇ ਸੰਸਕ੍ਰਿਤ ਲਫ਼ਜ਼ 'ਭਯ' ਦਾ ਪੰਜਾਬੀ ਰੂਪ 'ਭਉ' ਆਮ ਵਰਤਿਆ ਜਾਂਦਾ ਸੀ । ਦਮੋਦਰ ਲਿਖਦਾ ਹੈ, ਜਦੋਂ ਰਾਂਝਾ ਜੀ-ਭਿਆਣਾ ਤਖ਼ਤ ਹਜ਼ਾਰਾ ਛੱਡ ਕੇ ਝੰਗ ਆਇਆ, ਤਾਂ ਹੀਰ ਦੇ ਪਿਉ ਚੂਚਕ ਨੂੰ ਇਉਂ ਕਹਿਣ ਲੱਗਾ—

ਆਇਆ ਤੱਕਿ ਤੁਸਾਦੀ ਸਾਮੈ, ਨਾ ਫਿਰਿ ਘਰਾਂ ਨੂੰ ਜਾਈਂ ।

ਗਲੀਆਂ ਕੱਖ ਅਸਾਡੇ ਵੈਰੀ, ਚੰਗਾ ਜਾਵਣ ਨਾਹੀ ।

ਕੇਤੀ ਤੈਂਡੈ ਪਿਛੈ ਖਾਂਦੀ, ਕਮੀ ਕਿਸੈ ਨੂੰ ਨਾਹੀ ।

ਆਖ ਦਮੋਦਰ, ਮੂਲਿ ਨ 'ਭਉ' ਕਰਿ, ਦੇਹ ਖੂੰਡੀ ਮਹੀਂ ਚਰਾਈਂ ।੨੪੩।

ਇਥੇ ਲਫ਼ਜ਼ 'ਭਉ' ਕਰਮ ਕਾਰਕ, ਇਕ-ਵਚਨ ਹੈ ।

ਜੀ ਦੇ 'ਭੈ' ਉਠਿਆ ਧੀਦੋ, ਵੈਂਦਾ ਹੈ ਚੁਪ-ਕੀਤੀ ।

ਜੇਹੇ ਆਏ ਤੇਰੇ ਚੱਲੇ, ਇਹ ਗੱਲ ਅਸਾਂ ਜੋ ਕੀਤੀ ।...

ਦੇਹਿ ਦੁਆਇ ਮਿੜ੍ਹ ਮਿਲਨਿ ਅਸਾਨੂੰ, ਅਸੀ ਚੱਲੇ ਜਿਨ੍ਹਾਂ ਦੀ ਨੀਤੀ ।੧੭੧।

ਭੈ—ਭਉ ਦੇ ਕਾਰਨ ।

ਇਥੇ ਲਫ਼ਜ਼ 'ਭੈ' ਕਰਣ ਕਾਰਕ, ਇਕ-ਵਚਨ ਹੈ ।

### ਸਾਰੀ ਵਿਚਾਰ ਦਾ ਸਿੱਟਾ—

ਇਸ ਸਾਰੀ ਵਿਚਾਰ ਤੋਂ ਪਰਤੱਖ ਨਤੀਜਾ ਇਹੀ ਨਿਕਲਦਾ ਹੈ ਕਿ ਸੰਸਕ੍ਰਿਤ ਲਫ਼ਜ਼ 'ਭਯ' ਦੇ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ 'ਭਅ, 'ਭੈ' 'ਭਉ' ਆਮ ਪ੍ਰਚਲਤ ਹੋ ਚੁਕੇ ਸਨ । ਇਸ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਇਹੀ ਰੂਪ ਵਰਤੇ ਹਨ, ਨਾਹ ਕਿ ਆਪਣੇ ਆਪ ਨੂੰ ਸੰਸਕ੍ਰਿਤ ਦਾ ਪੰਡਿਤ ਜ਼ਾਹਰ ਕਰਨ ਲਈ ।

### ਸਹਸਕਿਰਤੀ ਸਲੋਕ—

ਬਾਕੀ ਰਹੇ ਸਤਿਗੁਰੂ ਜੀ ਦੇ "ਸੰਸਕ੍ਰਿਤ ਸਲੋਕ" । ਇਥੇ ਭੀ ਕੀਤਾ ਹੋਇਆ ਇਤਰਾਜ਼ ਠੀਕ ਨਹੀਂ ਹੈ । ਇਹ ਤਾਂ ਹਨ "ਸਹਸਕਿਰਤੀ ਸਲੋਕ" । ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਪੰਜਾਬੀ ਦੇ ਲਫ਼ਜ਼ਾਂ ਦਾ ਆਪੋ ਵਿਚ ਟਾਕਰਾ ਕੀਤਿਆਂ ਬੋਲੀ ਦੇ ਬਦਲਣ ਦਾ ਇਕ ਹੋਰ ਨਿਯਮ ਲੱਭ ਪੈਂਦਾ ਹੈ—

ਜੇ ਸੰਸਕ੍ਰਿਤ ਦੇ ਕਿਸੇ ਲਫ਼ਜ਼ ਦੇ ਸ਼ੁਰੂ ਵਿਚ ਅੱਖਰ 'ਸੰ' ਹੋਵੇ, ਅਤੇ ਇਸ 'ਸੰ' ਦਾ ਅਗਲਾ ਅੱਖਰ ਭੀ 'ਸ' ਜਾਂ 'ਸ਼' ਹੋਵੇ, ਤਾਂ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਅੱਖਰ 'ਸੰ' ਦੇ ਥਾਂ 'ਸਹ' ਹੋ ਜਾਂਦਾ ਹੈ ਅਤੇ ਕਦੇ ਕਦੇ ਇਹ 'ਸਹ' ਦੇ ਥਾਂ 'ਸੈ' ਹੋ ਜਾਂਦਾ ਹੈ :

ਜਿਵੇਂ—

ਸੰਸਕ੍ਰਿਤ . . . . . . . . . ਪੰਜਾਬੀ, ਪ੍ਰਾਕ੍ਰਿਤ

ਸੰਸ਼ਯ (ਸਜ਼_ਯ) . . . . . . . ਸਹਸਾ, ਸੰਹਸਾ

ਸੰਸਕ੍ਰਿਤ (ਸਜ਼ ਤ) . . . . . ਸਹਸਾ ਕਿਰਤਾ

ਸੰਸਾਰ (ਸਜ਼ਸਾਰ) . . . . . . . ਸੈਸਾਰ

ਜਿਵੇਂ ਲਫ਼ਜ਼ 'ਸੰਸਕ੍ਰਿਤ' ਤੋਂ ਪ੍ਰਾਕ੍ਰਿਤ ਦਾ ਰੂਪ 'ਸਹਸਾ ਕਿਰਤਾ' ਹੈ, ਤਿਵੇਂ ਉਹ ਸਾਰੀ ਹੀ ਬਾਣੀ ਜੋ 'ਸਹਸਕਿਰਤੀ ਸਲੋਕ' ਦੇ ਸਿਰ-ਲੇਖ ਹੇਠ ਹੈ 'ਸੰਸਕ੍ਰਿਤ' ਦੇ ਸਲੋਕ ਨਹੀਂ ਹਨ, ਪ੍ਰਾਕ੍ਰਿਤ ਬੋਲੀ ਦੇ ਸ਼ਲੋਕ ਹਨ ।

(ਗੁਰਮਤਿ ਗੁਰਬਾਣੀ ਅਤੇ ਗੁਰ ਇਤਿਹਾਸ ਦੀ ਖੋਜ ਬਾਰੇ ਮੇਰੇ ਹੋਰ ਲੇਖ ਪੜ੍ਹਨ ਵਾਸਤੇ ਪੜ੍ਹੋ ਮੇਰੇ ਪੁਸਤਕ 'ਸਿਖੁ ਸਿਦਕੁ ਨ ਹਾਰੇ', 'ਗੁਰਬਾਣੀ ਤੇ ਇਤਿਹਾਸ ਬਾਰੇ', 'ਬੁਰਾਈ ਦਾ ਟਾਕਰਾ', 'ਸਰਬੱਤ ਦਾ ਭਲਾ', 'ਧਰਮ ਅਤੇ ਸਦਾਚਾਰ', 'ਗੁਰਮਤਿ ਪ੍ਰਕਾਸ਼' । ਮਿਲਣ ਦਾ ਪਤਾ—ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ) ।

**ਭਗਤ ਬੇਣੀ ਜੀ**

ਅਤੇ

**ਗੁਰੂ ਨਾਨਕ ਸਾਹਿਬ**

**ਬੇਣੀ ਜੀ ਦੇ ਤਿੰਨ ਸ਼ਬਦ**

ਬੇਣੀ ਜੀ ਦੇ ਜੀਵਨ ਦਾ ਹਾਲ ਕਿਸੇ ਸਿੱਖ-ਇਤਿਹਾਸ ਵਿਚੋਂ ਨਹੀਂ ਮਿਲਦਾ । ਪਰ ਇਕ ਗੱਲ ਪੱਕੀ ਦੱਸੀ ਜਾ ਰਹੀ ਹੈ ਕਿ ਬੇਣੀ ਜੀ ਗੁਰੂ ਨਾਨਕ ਦੇਵ ਜੀ ਦੇ ਸਮੇ ਤੋਂ ਪਹਿਲਾਂ ਹੋ ਚੁਕੇ ਹਨ । ਸਤਿਗੁਰੂ ਜੀ ਤੋਂ ਪਿੱਛੋਂ ਦੇ ਸਮੇ ਨਹੀਂ ਹੋਏ ।

ਬੇਣੀ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੇਠ-ਲਿਖੇ ਰਾਗਾਂ ਵਿਚ ਮਿਲਦੇ ਹਨ—ਸਿਰੀ ਰਾਗ, ਰਾਮਕਲੀ ਅਤੇ ਪ੍ਰਭਾਤੀ । ਕਿਸ ਗੁਰ-ਵਿਅਕਤੀ ਦੇ ਹੱਥ ਭਗਤ ਜੀ ਦੇ ਇਹ ਸ਼ਬਦ ਆਏ ?—ਇਹ ਗੱਲ ਸਮਝਣ ਲਈ ਇਨ੍ਹਾਂ ਸ਼ਬਦਾਂ ਨੂੰ ਵਾਰੋ ਵਾਰੀ ਲੈ ਕੇ ਗਹੁ ਨਾਲ ਪੜ੍ਹੀਏ ।

**ਸਿਰੀ ਰਾਗ ਵਾਲੇ ਸ਼ਬਦ ਦਾ ਸਿਰਲੇਖ—**

ਭਗਤ ਬੇਣੀ ਜੀ ਦਾ ਪਹਿਲਾ ਸ਼ਬਦ ਸਿਰੀ ਰਾਗ ਵਿਚ ਹੈ । ਇਸ ਦਾ ਸਿਰ-ਲੇਖ ਇਉਂ ਹੈ : 'ਸਿਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ ॥ ਪਹਰਿਆ ਕੈ ਘਰਿ ਗਾਵਣਾ ॥'

ਸਿਰ-ਲੇਖ ਦੇ ਅਖ਼ੀਰਲੇ ਹਿੱਸੇ ਦਾ ਭਾਵ ਹੈ—ਇਸ ਸ਼ਬਦ ਨੂੰ ਉਸ 'ਘਰ' ਵਿਚ ਗਾਵਣਾ ਹੈ ਜਿਸ 'ਘਰ' ਵਿਚ ਉਹ ਸ਼ਬਦ ਜਿਸ ਦਾ ਸਿਰ-ਲੇਖ ਹੈ 'ਪਹਰੇ' । ਇਹ ਬਾਣੀ 'ਪਹਰੇ' ਭੀ ਇਸੇ ਸਿਰੀ ਰਾਗ ਵਿਚ ਹੀ ਹੈ, ਅਤੇ ਇਸ ਦਾ ਘਰੁ '੧' ਹੈ । ਸੋ, ਬੇਣੀ ਜੀ ਦੇ ਇਸ ਸ਼ਬਦ ਨੂੰ 'ਘਰ' ਪਹਿਲੇ ਵਿਚ ਗਾਵਣਾ ਹੈ ।

**ਸਿਰਲੇਖਾਂ ਵਿਚ ਲਫ਼ਜ਼ 'ਘਰ' ਦੀ ਵਰਤੋਂ—**

ਸਾਧਾਰਨ ਤੌਰ ਤੇ ਸ਼ਬਦਾਂ ਦੇ ਸ਼ੁਰੂ ਵਿਚ ਸਿਰ-ਲੇਖ ਵਜੋਂ 'ਰਾਗ' ਅਤੇ 'ਮਹਲਾ' ਲਿਖ ਕੇ ਲਫ਼ਜ਼ 'ਘਰ' ਭੀ ਲਿਖਿਆ ਮਿਲਦਾ ਹੈ; ਜਿਵੇਂ :

ਸਿਰੀ ਰਾਗੁ ਮਹਲਾ ੧ ਘਰੁ ੧

ਸਿਰੀ ਰਾਗੁ ਮਹਲਾ ੧ ਘਰੁ ੪

ਸਿਰੀ ਰਾਗੁ ਮਹਲਾ ੩ ਘਰੁ ੧

ਸਿਰੀ ਰਾਗੁ ਮਹਲਾ ੪ ਘਰੁ ੧

ਸਿਰੀ ਰਾਗੁ ਮਹਲਾ ੫ ਘਰੁ ੧

'ਅਸਟਪਦੀਆਂ' ਦੇ ਸ਼ੁਰੂ ਵਿਚ, 'ਛੰਤਾਂ' ਦੇ ਸ਼ੁਰੂ ਵਿਚ ਭੀ ਇਸੇ ਤਰ੍ਹਾਂ 'ਘਰੁ ੧', 'ਘਰੁ ੨', 'ਘਰੁ ੪' ਆਦਿਕ ਲਫ਼ਜ਼ ਲਿਖੇ ਮਿਲਦੇ ਹਨ ।

ਲਫ਼ਜ਼ 'ਘਰੁ' ਵਰਤਣ ਸੰਬੰਧੀ ਭਗਤਾਂ ਦੇ ਸ਼ਬਦਾਂ ਵਿਚ ਭੀ ਇਹੀ ਨਿਯਮ ਵਰਤਿਆ ਮਿਲਦਾ ਹੈ; ਜਿਵੇਂ—

ਭੈਰਉ ਕਬੀਰ ਜੀਉ ਘਰੁ ੧

ਭੈਰਉ ਕਬੀਰ ਜੀਉ ਅਸਟਪਦੀ ਘਰੁ ੨

ਭੈਰਉ ਨਾਮਦੇਉ ਜੀਉ ਘਰੁ ੧

ਭੈਰਉ ਨਾਮਦੇਉ ਜੀਉ ਘਰੁ ੨

### ਇਸ ਸਿਰਲੇਖ ਵਿਚ ਭੇਤ ਦੀ ਗੱਲ—

ਇਸੇ ਦ੍ਰਿਸ਼ਟੀ-ਕੋਣ ਤੋਂ ਸਿਰੀ ਰਾਗ ਵਿਚ ਦਰਜ ਕੀਤੇ ਹੋਏ ਬੇਣੀ ਜੀ ਦੇ ਸ਼ਬਦ ਦਾ ਸਿਰ-ਲੇਖ ਵੇਖੋ । ਇੱਥੇ ਲਿਖਿਆ ਹੈ 'ਪਹਰਿਆ ਕੈ ਘਰਿ ਗਾਵਣਾ' । ਹੁਣ ਵੇਖੋ ਇਸੇ ਰਾਗ ਵਿਚ ਬਾਣੀ 'ਪਹਰੇ' ਦੇ ਸਿਰ-ਲੇਖ ਨੂੰ, ਇਥੇ ਲਿਖਿਆ ਹੈ 'ਘਰੁ ੧' । ਸੋ, ਬੇਣੀ ਜੀ ਦੇ ਸ਼ਬਦ ਦਾ ਭੀ 'ਘਰੁ ੧' ਹੀ ਹੈ ਪਰ, ਸੋਚਣ ਵਾਲੀ ਗੱਲ ਇਹ ਹੈ ਕਿ ਦੋ ਅੱਖਰ 'ਘਰੁ ੧' ਲਿਖਣ ਦੇ ਥਾਂ ਦਸ ਅੱਖਰਾਂ ਵਾਲੀ ਤੁਕ 'ਪਹਰਿਆ ਕੈ ਘਰਿ ਗਾਵਣਾ' ਕਿਉਂ ਲਿਖੀ ਗਈ ਹੈ । ਕੀ ਇਸ ਇਸ਼ਾਰੇ ਵਿਚ ਕੋਈ ਖ਼ਾਸ ਭੇਤ ਨਹੀਂ ਹੈ ? ਬੇਣੀ ਜੀ ਦਾ ਇਹ ਸ਼ਬਦ ਅਤੇ ਗੁਰੂ ਨਾਨਕ ਸਾਹਿਬ ਦੇ 'ਪਹਿਰਿਆਂ' ਦੇ ਦੋਵੇਂ ਸ਼ਬਦ ਰਲਾ ਕੇ ਗਹੁ ਨਾਲ ਪੜ੍ਹੋ, ਫਿਰ ਇਹ ਭੇਤ ਖੁਲ੍ਹ ਜਾਇਗਾ ।

### ਛੰਦ ਦੀ ਚਾਲ—

**(੧) ਛੰਦ ਦੀ ਚਾਲ ਵੇਖਣ ਲਈ ਦੋਹਾਂ ਸ਼ਬਦਾਂ ਦੀਆਂ ਤੁਕਾਂ ਪੜ੍ਹੋ:—**

**. . (ੳ) ਰੇ ਨਰ ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ ॥**
**. . ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ, ਏਕੁ ਅਗਿਆਨ ਸੁ ਨਾਗਾ ॥**
**. . ਤੇ ਦਿਨ ਸੰਮਲੁ ਕਸਟ ਮਹਾ ਦੁਖ, ਅਬ ਚਿਤੁ ਅਧਿਕ ਪਸਾਰਿਆ ॥**
**. . ਗਰਭ ਛੋਡਿ ਮ੍ਰਿਤ ਮੰਡਲ ਆਇਆ, ਤਉ ਨਰਹਰਿ ਮਨਹੁ ਵਿਸਾਰਿਆ ॥੧॥ ਬੇਣੀ ਜੀ**
**. . (ਅ) ਪਹਿਲੈ ਪਹਰੈ ਰੈਨਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥**
**. . ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ, ਖਸਮ ਸੇਤੀ ਅਰਦਾਸਿ ॥**
**. . ਖਸਮ ਸੇਤੀ ਅਰਦਾਸਿ ਵਖਾਣੈ, ਉਰਧ ਧਿਆਨਿ ਲਿਵ ਲਾਗਾ ॥**
**. . ਨਾਮਰਜਾਦੁ ਆਇਆ ਕਲਿ ਭੀਤਰਿ, ਬਾਹੁੜਿ ਜਾਸੀ ਨਾਗਾ ॥ ਮ: ੧॥**

ਪਾਠ ਕਰਨ ਵਿਚ ਛੰਦ ਦੀ ਚਾਲ ਤਕਰੀਬਨ ਇੱਕੋ ਜਿਹੀ ਹੈ ।

### ਮਜ਼ਮੂਨ ਦੀ ਸਾਂਝ—

(੨) ਹੁਣ ਦੋਹਾਂ ਸ਼ਬਦਾਂ ਦੇ ਮਜ਼ਮੂਨ ਨੂੰ ਗਹੁ-ਨਾਲ ਵਿਚਾਰੋ ਜੋ ਦੋਹਾਂ ਵਿਚ ਹੀ ਇਉਂ ਹੈ:—

(ੳ) ਜਿਤਨਾ ਚਿਰ ਜੀਵ ਮਾਂ ਦੇ ਪੇਟ ਵਿਚ ਰਹਿੰਦਾ ਹੈ, ਸਿਰਜਣਹਾਰ ਪ੍ਰਭੂ ਵਿਚ ਧਿਆਨ ਜੋੜੀ ਰੱਖਦਾ ਹੈ; ਪਰ ਜਨਮ ਲੈ ਕੇ ਇਥੇ ਮਾਇਆ ਵਿਚ ਰੁੱਝ ਜਾਂਦਾ ਹੈ ।

ਜੇਹੜਾ ਖ਼ਿਆਲ ਬੇਣੀ ਜੀ ਨੇ ਆਪਣੇ ਸ਼ਬਦ ਦੇ ਪਹਿਲੇ 'ਬੰਦ' ਵਿਚ ਦਿੱਤਾ ਹੈ, ਉਹ ਸਤਿਗੁਰੂ ਜੀ ਨੇ 'ਪਹਰੇ' ਦੇ ਦੋ 'ਬੰਦਾਂ' ਵਿਚ ਵਿਸਥਾਰ ਨਾਲ ਦਿੱਤਾ ਹੈ । ਪਹਿਲੇ 'ਪਹਰੇ' ਵਿਚ ਤਾਂ ਸਿਰਫ਼ ਇਹ ਆਖਿਆ ਹੈ ਕਿ ਮਾਂ ਦੇ ਪੇਟ ਵਿਚ ਜੀਵ ਪਰਮਾਤਮਾ ਨੂੰ ਚੇਤੇ ਰੱਖਦਾ ਹੈ । 'ਦੂਜੇ ਬੰਦ' ਵਿਚ ਹਜ਼ੂਰ ਆਖਦੇ ਹਨ ਕਿ ਜਨਮ ਲੈ ਕੇ

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥

ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਧਾ ਘਰਿ ਕਾਨੁ ॥...

ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥

ਕਹੁ ਨਾਨਕ ਪ੍ਰਾਣੀ ਦੂਜੈ ਪਹਰੈ, ਵਿਸਰਿ ਗਇਆ ਧਿਆਨੁ ॥੨॥

(ਅ) ਬੇਣੀ ਜੀ ਦੇ ਦੂਜੇ ਤੀਜੇ 'ਬੰਦ' ਵਿਚ ਮਾਇਆ ਦੇ ਪ੍ਰਭਾਵ ਦਾ ਜ਼ਿਕਰ ਹੈ, ਕਿ—

'ਖਿਨੁ ਖਿਨੁ ਮੋਹਿ ਬਿਆਪੈ',

ਪੰਚ ਪ੍ਰਗਟ ਸੰਤਾਪੈ',

'ਉਛਲਿਆ ਕਾਮੁ'

'ਸਰੁ ਅਪਸਰੁ ਨ ਪਛਾਣਿਆ',

'ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ'

'ਭਗ ਮੁਖਿ ਜਨਮੁ ਵਿਗੋਇਆ',

'ਰਸੁ ਮਿਸੁ ਮੇਧੁ ਅੰਮ੍ਰਿਤ ਬਿਖੁ ਚਾਖੀ',

'ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ' ।

ਸਤਿਗੁਰੂ ਨਾਨਕ ਦੇਵ ਜੀ ਦੇ ਦੋਹਾਂ 'ਪਹਿਰਿਆਂ' ਦੇ ਤੀਜੇ ਤੇ ਦੂਜੇ ਬੰਦਾਂ ਵਿਚ ਇਹੀ ਜ਼ਿਕਰ ਹੈ :

'ਧਨੁ ਜੋਬਨ ਸਿਉ ਚਿਤੁ',

'ਬਿਕਲੁ ਭਇਆ ਸੰਗਿ ਮਾਇਆ',

'ਅਹਿਲਾ ਜਨਮੁ ਗਵਾਇਆ',

'ਭਰਿ ਜੋਬਨਿ ਮੈ ਮਤਿ',

'ਅਹਿਨਿਸਿ ਕਾਮਿ ਵਿਆਪਿਆ'

'ਹੋਰਿ ਜਾਣੈ ਰਸ ਕਸ ਮੀਠੇ',

'ਤੀਰਥ ਵਰਤ ਸੁਚਿ ਸੰਜਮ ਨਾਹੀ ।'

(ੲ) ਬੇਣੀ ਜੀ ਬੰਦ ਨੰ: ੪ ਦੇ ੫ ਵਿਚ ਬਿਰਧ ਅਵਸਥਾ ਦਾ ਹਾਲ ਦੱਸਣ ਵੇਲੇ ਆਖਦੇ ਹਨ ਕਿ ਜਵਾਨੀ ਵਿਸ਼ੇ-ਵਿਕਾਰਾਂ ਵਿਚ ਗਵਾ ਕੇ ਜੀਵ ਅੰਤ ਨੂੰ ਪਛੁਤਾਂਦਾ ਹੈ:—

'ਪੁੰਡਰ ਕੇਸ ਕੁਸਮ ਤੇ ਧਉਲੇ',

'ਕਾਇਆ ਕਮਲੁ ਕੁਮਲਾਣਾ',

'ਪਾਛੈ ਪਛੁਤਾਨਾ',

'ਥਾਕਾ ਤੇਜੁ'

'ਉਡਿਆ ਮਨੁ ਪੰਖੀ'

'ਲੋਚਨ ਕਛੂ ਨ ਸੂਝੈ'

ਇਹੀ ਗੱਲ ਗੁਰੂ ਨਾਨਕ ਦੇਵ ਜੀ ਆਖਦੇ ਹਨ :

'ਸਰਿ ਹੰਸ ਉਲਥੜੇ ਆਇ',

'ਜੋਬਨੁ ਘਟੈ ਜਰੂਆ ਜਿਣੈ'

'ਜਮਿ ਪਕੜਿ ਚਲਾਇਆ'

'ਅੰਤਿ ਕਾਲਿ ਪਛੁਤਾਸੀ'

'ਅਖੀ ਅੰਧੁ' ।

**ਸਾਂਝੇ ਲਫ਼ਜ਼—**

(੩) ਗੁਰੂ ਨਾਨਕ ਸਾਹਿਬ ਅਤੇ ਭਗਤ ਬੇਣੀ ਜੀ ਦੇ ਇਹਨਾਂ ਸਬਦਾਂ ਵਿਚ ਕਈ ਲਫ਼ਜ਼ ਸਾਂਝੇ ਹਨ :

ਬੇਣੀ ਜੀ—ਗਰਭ ਕੁੰਡਲ, ਅਹਿਨਿਸਿ, ਚੇਤਿ, ਬਿਸਾਰਿਆ, ਉਛਲਿਆ ਕਾਮੁ, ਰਸ ਮਿਸੁ ਅੰਮ੍ਰਿਤੁ, ਸੰਜਮ, ਬਿਆਪੈ, ਪਛੁਤਾਵਹਿਗਾ, ਪਛੁਤਾਣਾ, ਬੁਧਿ ਨਾਠੀ, ਮਾਨ ।

ਗੁਰੂ ਨਾਨਕ ਸਾਹਿਬ—ਗਰਭਾਸਿ, ਅਹਿਨਿਸਿ, ਚੇਤਿ, ਵਿਸਰਿ ਗਇਆ, ਕਾਮਿ ਵਿਆਪਿਆ, ਰਸ ਕਸ ਮੀਠ, ਸੰਜਮ, ਵਿਆਪੈ, ਪਛੁਤਾਸੀ, ਪਛੁਤਾਇ, ਬੁਧਿ ਵਿਸਰਜੀ, ਮਾਣੁ ।

**ਹੂ-ਬ-ਹੂ ਉਹੀ ਤੁਕ—**

(੪) ਨਿਰੇ ਲਫ਼ਜ਼ ਹੀ ਸਾਂਝੇ ਨਹੀਂ ਹਨ; ਇਕ ਥਾਂ ਤਾਂ ਅੱਧੀ ਤੁਕ ਹੀ ਹੂ-ਬ-ਹੂ ਉਹੀ ਮਿਲਦੀ ਹੈ :

ਬੇਣੀ ਜੀ—'ਉਰਧ ਧਿਆਨ ਲਿਵ ਲਾਗਾ ।'

ਗੁਰੂ ਨਾਨਕ ਦੇਵ—'ਉਰਧ ਧਿਆਨਿ ਲਿਵ ਲਾਗਾ ।'

ਇਹਨਾਂ ਉੱਪਰ-ਲਿਖੇ ਪ੍ਰਮਾਣਾਂ ਤੋਂ ਇਹ ਸਾਫ਼ ਦਿੱਸਦਾ ਹੈ ਕਿ ਜਦੋਂ ਸਤਿਗੁਰੂ ਨਾਨਕ ਸਾਹਿਬ ਨੇ 'ਪਹਰੇ' ਦੀਆਂ ਦੋ ਅਸਟਪਦੀਆਂ ਉਚਾਰੀਆਂ ਸਨ, ਬੇਣੀ ਜੀ ਦਾ ਇਹ ਸ਼ਬਦ ਉਹਨਾਂ ਪਾਸ ਮੌਜੂਦ ਸੀ ।

ਇੱਥੇ ਇਹ ਗੱਲ ਭੀ ਖ਼ਾਸ ਚੇਤੇ ਰੱਖਣ ਵਾਲੀ ਹੈ ਕਿ ਦੋਹਾਂ ਦੇ ਸ਼ਬਦ ਇਕੋ ਹੀ ਰਾਗ ਵਿਚ ਹਨ ।

**ਦੂਜਾ ਸ਼ਬਦ ਰਾਮਕਲੀ ਵਿਚ—**

ਭਗਤ ਬੇਣੀ ਜੀ ਦਾ ਦੂਜਾ ਸ਼ਬਦ ਰਾਮਕਲੀ ਰਾਗ ਵਿਚ ਹੈ, ਇਸ ਦੇ ਨੌ 'ਬੰਦ' ਹਨ । ਸੋ ਇਸ ਨੂੰ ਅਸਟਪਦੀ ਭੀ ਕਿਹਾ ਜਾ ਸਕਦਾ ਹੈ । ੧੪੩੦ ਸਫ਼ੇ ਵਾਲੀ ਬੀੜ ਦੇ ਸਫ਼ਾ ੯੭੪ ਉਤੇ ਇਹ ਸ਼ਬਦ ਦਰਜ ਹੈ । ਇਸੇ ਹੀ

ਰਾਗ ਵਿਚ ਸਫ਼ਾ ੯੦੩ ਉਤੇ ਸਤਿਗੁਰੂ ਨਾਨਕ ਦੇਵ ਜੀ ਦੀ ਭੀ ਇਕ ਅਸਟਪਦੀ ਹੈ । ਦੋਹਾਂ ਨੂੰ ਰਲਾ ਕੇ ਪੜ੍ਹਿਆਂ ਇਹਨਾਂ ਵਿਚ ਖ਼ਿਆਲ ਦੀ ਸਾਂਝ ਮਿਲਦੀ ਹੈ । ਕਵਿਤਾ ਦੇ ਦ੍ਰਿਸ਼ਟੀਕੋਣ ਤੋਂ ਬੇਣੀ ਜੀ ਦਾ ਇਹ ਸ਼ਬਦ ਇਕ ਬਹੁਤ ਸੁੰਦਰ ਰਚਨਾ ਹੈ, ਪਰ ਅਲੰਕਾਰਾਂ ਦੇ ਕਾਰਨ ਔਖਾ ਜ਼ਰੂਰ ਹੋ ਗਿਆ ਹੈ । ਇਉਂ ਜਾਪਦਾ ਹੈ ਜਿਵੇਂ ਗੁਰੂ ਨਾਨਕ ਦੇਵ ਜੀ ਨੇ ਬੇਣੀ ਜੀ ਦੇ ਖ਼ਿਆਲਾਂ ਨੂੰ ਸਾਫ਼ ਲਫ਼ਜ਼ਾਂ ਵਿਚ ਬਿਆਨ ਕਰ ਦਿੱਤਾ ਹੈ ।

**ਸਾਂਝੇ ਲਫ਼ਜ਼—**

ਦੋਹਾਂ ਵਿਚ ਕਈ ਲਫ਼ਜ਼ ਭੀ ਸਾਂਝੇ ਮਿਲਦੇ ਹਨ । 'ਰਹਾਉ'—

**ਬੇਣੀ ਜੀ : 'ਗੁਰ ਗਮਿ' ਚੀਨੈ ਬਿਰਲਾ ਕੋਇ ॥**
**ਗੁਰੂ ਨਾਨਕ : 'ਗੁਰਮੁਖਿ' ਹਰਿ ਹਰਿ ਮੀਠਾ ਲਾਗੈ ॥**

ਬੇਣੀ:— (ਬੰਦ ਨੰ: ੨)

**ਤਾ 'ਬਾਜੇ' ਸਬਦ 'ਅਨਾਹਦ' ਬਾਣੀ ॥**
**ਸਾਖੀ 'ਜਾਗੀ', 'ਗੁਰਮੁਖਿ' ਜਾਣੀ ॥**

ਗੁਰੂ ਨਾਨਕ (ਬੰਦ ਨੰ: ੨)

**ਧੁਨਿ 'ਜਾਗੀ'**

**'ਵਾਜੈ ਅਨਹਦੁ'......'ਗੁਰਬਚਨੀ'**

ਬੇਣੀ ਜੀ—

**ਸਮਾਧਿ ਸੁੰਨ, ਦੁਰਮਤਿ, ਰਤਨ, ਜਾਗਤ ਰਹੈ, ਪਾਂਚਉ ਇੰਦ੍ਰੀ ॥**

ਗੁਰੂ ਨਾਨਕ—

**ਸੁੰਨ ਸਮਾਧਿ, ਦੁਰਮਤਿ, ਨਾਮ ਰਤਨੁ, ਜਾਗ ਰਹੇ, ਪੰਚ ਤਸਕਰ ॥**

ਜਿਉਂ ਜਿਉਂ ਇਹਨਾਂ ਦੋਹਾਂ ਸ਼ਬਦਾਂ ਨੂੰ ਗਹੁ ਨਾਲ ਮੁੜ ਮੁੜ ਪੜ੍ਹੋਗੇ, ਇਹਨਾਂ ਵਿਚ ਵਧੀਕ ਵਧੀਕ ਸਾਂਝ ਦਿੱਸੇਗੀ । ਇਥੇ ਭੀ ਇਹੀ ਨਤੀਜਾ ਨਿਕਲਦਾ ਹੈ ਕਿ ਬੇਣੀ ਜੀ ਦਾ ਇਹ ਸ਼ਬਦ ਗੁਰੂ ਨਾਨਕ ਸਾਹਿਬ ਪਾਸ ਮੌਜੂਦ ਸੀ । ਰਾਗ ਰਾਮਕਲੀ ਵਾਲੇ ਸ਼ਬਦਾਂ ਨਾਲੋਂ ਸਿਰੀ ਰਾਗ ਵਾਲੇ ਦੋਹਾਂ ਸ਼ਬਦਾਂ ਵਿਚ ਸਾਂਝ ਬਹੁਤ ਵਧੀਕ ਡੂੰਘੀ ਹੈ; ਤੇ ਇਕੱਲੀ ਇਹੀ ਸਾਂਝ ਇਹ ਸਾਬਤ ਕਰਨ ਵਾਲੀ ਕਾਫ਼ੀ ਹੈ ਕਿ ਪਹਿਲੀ 'ਉਦਾਸੀ' ਸਮੇਂ ਜਦੋਂ ਸਤਿਗੁਰੂ ਨਾਨਕ ਦੇਵ ਜੀ ਨੇ ਹਿੰਦੂ ਤੀਰਥਾਂ ਤੇ ਜਾਣ ਦੇ ਮੌਕੇ ਤੇ ਲੰਕਾ ਤਕ ਸਾਰੇ ਹਿੰਦੁਸਤਾਨ ਦਾ ਚੱਕਰ ਲਾਇਆ ਸੀ, ਤਦੋਂ ਆਪ ਉਸ ਇਲਾਕੇ ਵਿਚ ਭੀ ਗਏ ਜਿਥੋਂ ਦੇ ਵਸਨੀਕ ਭਗਤ ਬੇਣੀ ਜੀ ਸਨ ਤੇ ਉਹਨਾਂ ਦੀ ਬਾਣੀ ਉਥੋਂ ਹਾਸਲ ਕੀਤੀ । ਗੁਰੂ ਸਾਹਿਬਾਨ ਦੀ ਆਪਣੀ ਸ੍ਰੀ ਮੁਖ ਬਾਣੀ ਤੇ ਵਿਚਾਰ ਕਰਨ ਵੇਲੇ ਅਸੀ ਇਹ ਵੇਖ ਚੁਕੇ ਹਾਂ ਕਿ ਸਤਿਗੁਰੂ ਨਾਨਕ ਜੀ ਆਪਣੀ ਬਾਣੀ ਆਪ ਹੀ ਸੰਭਾਲਦੇ ਰਹੇ । ਹੁਣ ਅਸਾਂ ਇਹ ਸਪਸ਼ਟ ਵੇਖਿਆ ਹੈ ਕਿ ਬੇਣੀ ਜੀ ਦੇ ਸਿਰੀ ਰਾਗ ਵਾਲੇ ਸ਼ਬਦ ਨਾਲ ਮਿਲਵੇਂ ਤੇ ਹਰ ਪਾਸਿਓਂ ਢੁਕਵੇਂ ਦੋ 'ਪਹਰੇ' ਗੁਰੂ ਸਾਹਿਬ ਨੇ ਉਸੇ ਹੀ ਰਾਗ ਵਿਚ ਲਿਖੇ । ਇਥੋਂ ਇਹ ਜ਼ਾਹਰ ਹੁੰਦਾ ਹੈ ਕਿ ਸਤਿਗੁਰੂ ਜੀ ਨੇ ਭਗਤ ਬੇਣੀ ਦਾ ਇਹ ਸ਼ਬਦ ਭੀ ਆਪਣੀ ਸਾਰੀ ਬਾਣੀ ਦੇ ਨਾਲ ਹੀ ਸਾਂਭ ਕੇ ਰੱਖਣਾ ਸੀ ਪਰ ਇਹ ਨਹੀਂ ਸੀ ਹੋ ਸਕਦਾ ਕਿ ਗੁਰੂ ਨਾਨਕ ਸਾਹਿਬ ਭਗਤ ਜੀ ਦਾ ਸਿਰਫ਼ ਇਹ ਇੱਕੋ ਸ਼ਬਦ ਲੈ ਆਉਂਦੇ ਤੇ ਮਿਲ ਸਕਣ ਤੇ ਭੀ ਬਾਕੀ ਦੇ

ਦੋਵੇਂ ਸ਼ਬਦ ਛੱਡ ਆਉਂਦੇ । ਰਾਮਕਲੀ ਵਾਲੇ ਦੋਹਾਂ ਸ਼ਬਦਾਂ ਵਿਚ ਅਸੀ ਵੇਖ ਆਏ ਹਾਂ ਕਿ ਖ਼ਿਆਲਾਂ ਤੇ ਲਫ਼ਜ਼ਾਂ ਦੀ ਸਾਂਝ ਕਾਫੀ ਮਿਲਦੀ ਹੈ; ਹਾਂ, ਇਹ ਠੀਕ ਹੈ ਕਿ ਉਤਨੀ ਨਹੀਂ ਜਿਤਨੀ ਸਿਰੀ ਰਾਗ ਵਾਲੇ ਸ਼ਬਦਾਂ ਵਿਚ ਹੈ । ਪਰ ਇਹ ਜ਼ਰੂਰੀ ਨਹੀਂ ਸੀ ਕਿ ਸਤਿਗੁਰੂ ਜੀ ਹਰੇਕ ਭਗਤ ਤੇ ਹਰੇਕ ਸ਼ਬਦ ਦੇ ਸੰਬੰਧ ਵਿਚ ਆਪਣਾ ਭੀ ਕੋਈ ਨਾ ਕੋਈ ਸ਼ਬਦ ਉਚਾਰਦੇ ।

### ਤੀਜਾ ਸ਼ਬਦ ਪ੍ਰਭਾਤੀ ਵਿਚ (ਸੁਆਦਲੀ ਸਾਂਝ)

ਹੁਣ ਲਓ ਬੇਣੀ ਜੀ ਦਾ ਤੀਜਾ ਸ਼ਬਦ ਜੋ ਰਾਗ ਪ੍ਰਭਾਤੀ ਵਿਚ ਦਰਜ ਹੈ । ਗੁਰੂ ਗ੍ਰੰਥ ਸਾਹਿਬ ਦੇ ਸਫ਼ਾ ੧੩੫੧ ਉਤੇ । ਜੇ ਇਸੇ ਹੀ ਰਾਗ ਵਿਚ ਗੁਰੂ ਨਾਨਕ ਸਾਹਿਬ ਦੇ ਸ਼ਬਦ ਨੰ: ੧੪ ਨੂੰ ਵੇਖੋ ਜੋ ਪੰਨਾ ੧੩੩੧ ਤੇ ਦਰਜ ਹੈ, ਤਾਂ ਇਹਨਾਂ ਦੋਹਾਂ ਸ਼ਬਦਾਂ ਵਿਚ ਭੀ ਅਜੀਬ ਸੁਆਦਲੀ ਸਾਂਝ ਦਿੱਸ ਆਵੇਗੀ ।

(੧) ਦੋਹਾਂ ਸ਼ਬਦਾਂ ਦੇ ਪੰਜ ਪੰਜ 'ਬੰਦ' ਹਨ ।

(੨) ਹਰੇਕ 'ਬੰਦ' ਵਿਚ ਚਾਰ ਚਾਰ ਤੁਕਾਂ ਹਨ ।

(੩) ਦੋਹਾਂ ਸ਼ਬਦਾਂ ਦੀਆਂ ਇਹਨਾਂ ਤੁਕਾਂ ਦੀ ਬਨਾਵਟ ਤਕਰੀਬਨ ਇੱਕੋ ਜਿਹੀ ਹੈ; ਜਿਵੇਂ :

ਬੇਣੀ—

**ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥**
**ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥**
**ਕਲਿ ਭਗਵਤ ਬੰਦ ਚਿਰਾਂਮੰ ॥ ਕ੍ਰੂਰ ਦਿਸਟਿ ਰਤਾ ਨਿਸ ਬਾਦੰ ॥੧॥ਰਹਾਉ॥**

ਗੁਰੂ ਨਾਨਕ—

**ਗੀਤ ਨਾਦ ਹਰਖ ਚਤੁਰਾਈ ॥ ਰਹਸ ਰੰਗ ਫੁਰਮਾਇਸਿ ਕਾਈ ॥**
**ਪੈਨ੍ਣੁ ਖਾਣਾ ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ ਨਾਮਿ ਵਸਾਈ ॥੧॥**
**ਕਿਆ ਜਾਨਾਂ ਕਿਆ ਕਰੈ ਕਰਾਵੈ ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥੧॥ਰਹਾਉ॥**

(੪) ਭਗਤ ਬੇਣੀ ਜੀ ਸਾਰੇ ਸ਼ਬਦ ਵਿਚ ਉਸ ਪਖੰਡੀ ਦਾ ਹਾਲ ਦੱਸ ਰਹੇ ਹਨ :

**'ਜਿਨਿ ਆਤਮ ਤਤੁ ਨ ਚੀਨ੍ਹਿਆ ॥'**

ਤੇ ਆਖਦੇ ਹਨ ਕਿ ਉਸ ਅੰਨ੍ਹੇ ਦੇ ਸਾਰੇ ਧਰਮ ਫੋਕੇ ਹਨ :

**'ਸਭ ਫੋਕਟ ਧਰਮ ਅਬੀਨਿਆ ॥'**

ਅਖ਼ੀਰ ਤੇ ਬੇਣੀ ਜੀ ਆਖਦੇ ਹਨ ਕਿ ਪਰਮਾਤਮਾ ਦਾ ਸਹੀ ਸਿਮਰਨ ਉਹੀ ਮਨੁੱਖ ਕਰ ਸਕਦਾ ਹੈ ਜੋ ਗੁਰੂ ਦੇ ਸਨਮੁਖ ਹੋਵੇ, ਗੁਰੂ ਤੋਂ ਬਿਨਾ ਰਾਹ ਨਹੀਂ ਲੱਭਦਾ,

**'ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨਾ ਪਾਵੈ ॥'**

ਅਸੀ ਫ਼ਰੀਦ ਜੀ ਦੀ ਬਾਣੀ ਤੇ ਵਿਚਾਰ ਕਰਨ ਵੇਲੇ ਉਹਨਾਂ ਦੇ ਸੂਹੀ ਰਾਗ ਦੇ ਸ਼ਬਦ ਵਿਚ ਵੇਖ ਆਏ ਹਾਂ, ਕਿ ਫ਼ਰੀਦ ਜੀ ਨੇ ਮਾਇਆ-ਵੇੜ੍ਹੇ ਇਨਸਾਨ ਦੀ ਜੋ ਕਾਲੀ ਤਸਵੀਰ ਖਿੱਚੀ ਹੈ ਉਸ ਦੇ ਟਾਕਰੇ ਤੇ ਸਤਿਗੁਰੂ ਨਾਨਕ ਦੇਵ ਜੀ ਨੇ ਨਾਮ-ਰੰਗੇ ਸੁਭਾਗ ਬੰਦੇ ਦੀ ਸੋਹਣੀ ਮੂਰਤਿ ਬਣਾਈ ਹੈ । ਇਸੇ ਤਰ੍ਹਾਂ ਇੱਥੇ ਭੀ ਬੇਣੀ ਜੀ ਦੇ

ਵਿਖਾਏ ਹੋਏ 'ਮਨਮੁਖ' ਦੇ ਮੁਕਾਬਲੇ ਤੇ ਸਤਿਗੁਰੂ ਜੀ ਉਸ ਭਾਗਾਂ ਵਾਲੇ ਦਾ ਜੀਵਨ ਬਿਆਨ ਕਰਦੇ ਹਨ ਜਿਸ ਨੂੰ :

**'ਗੁਰ ਕਾ ਸਬਦੁ ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥**
**ਜਿਨਿ ਚਾਖਿਆ ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ ਤਨਿ ਸੁਖੁ ਹੋਇ ॥'**

(੫) ਜੇ ਇਹਨਾਂ ਦੋਹਾਂ ਸ਼ਬਦਾਂ ਨੂੰ ਹੋਰ ਵਧੀਕ ਡੂੰਘੀ ਨਜ਼ਰ ਨਾਲ ਵੇਖੀਏ, ਤਾਂ ਕਿਤੇ ਕਿਤੇ ਖ਼ਿਆਲਾਂ ਦਾ ਟਾਕਰਾ ਕੀਤਾ ਹੋਇਆ ਭੀ ਦਿੱਸਦਾ ਹੈ; ਜਿਵੇਂ:—

ਪਖੰਡੀ ਦੇ

. . (ੳ) 'ਤਨਿ ਚੰਦਨੁ'

. . (ਅ) 'ਮੁਖਿ ਖੀਰ'

. . (ੲ) 'ਦੁਇ ਧੋਤੀ ਕਰਮ'

. . (ਸ) 'ਪਗ ਨਾਚਸਿ ਚਿਤੁ ਅਕਰਮ'

**ਗੁਰੂ ਨਾਨਕ ਸਾਹਿਬ—**

. . 'ਨਾਮ ਬਿਨਾ ਤਨਿ ਕਿਛੁ ਨ ਸੁਖਾਵੈ'

. . 'ਪੈਨ੍ਣੁ ਖਾਣਾ ਚੀਤਿ ਨ ਪਾਈ'

. . 'ਕੀਰਤਿ ਕਰਮ ਕਾਰ ਨਿਜ ਸੰਦਾ'

. . 'ਗੀਤ ਨਾਦ ਹਰਖ ਚਤੁਰਾਈ ।

. . ..........ਚੀਤਿ ਨ ਪਾਈ ।'

**ਅਸਲੀਅਤ**

ਇੱਥੇ ਭਗਤ ਬੇਣੀ ਜੀ ਦੇ ਤਿੰਨੇ ਹੀ ਸ਼ਬਦ ਪੇਸ਼ ਕੀਤੇ ਹਨ । ਅਸਲੀਅਤ ਲੱਭਣ ਦੇ ਚਾਹਵਾਨ ਸੱਜਣ ਇਹਨਾਂ ਸ਼ਬਦਾਂ ਤੋਂ ਸੁਤੇ ਹੀ ਇਸ ਨਤੀਜੇ ਤੇ ਪਹੁੰਚ ਜਾਣਗੇ ਕਿ ਭਗਤ ਬੇਣੀ ਜੀ ਦੇ ਇਹ ਸਾਰੇ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਦੇ ਪਾਸ ਮੌਜੂਦ ਸਨ । ਇਹਨਾਂ ਨਾਲ ਢੁੱਕਵੇਂ ਖ਼ਿਆਲ ਸਤਿਗੁਰੂ ਜੀ ਨੇ ਆਪਣੇ ਸ਼ਬਦਾਂ ਵਿਚ ਭੀ ਦੱਸੇ, ਤੇ ਉਸੇ ਉਸੇ ਰਾਗ ਵਿਚ ਆਪਣੇ ਸ਼ਬਦ ਭੀ ਦਰਜ ਕੀਤੇ ਜਿਸ ਰਾਗ ਵਿਚ ਭਗਤ ਬੇਣੀ ਜੀ ਦੇ ਸ਼ਬਦ ਸਨ । ਸੋ, ਜਿੱਥੋਂ ਤਕ ਬੇਣੀ ਭਗਤ ਦਾ ਸੰਬੰਧ ਗੁਰੂ ਗ੍ਰੰਥ ਸਾਹਿਬ ਨਾਲ ਹੈ, ਨਿਸੰਗ ਹੋ ਕੇ ਇਹ ਕਿਹਾ ਜਾ ਸਕਦਾ ਹੈ ਕਿ ਨਾਹ ਹੀ ਭਗਤ ਬੇਣੀ ਜੀ ਦੀ ਰੂਹ ਗੁਰੂ ਅਰਜਨ ਸਾਹਿਬ ਪਾਸ ਆਈ ਸੀ ਕਿ ਮੇਰੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰੋ ਅਤੇ ਨਾਹ ਹੀ ਗੁਰੂ ਅਰਜਨ ਸਾਹਿਬ ਨੇ ਇਸ ਭਗਤ ਜੀ ਦੀ ਬਾਣੀ ਉਹਨਾਂ ਦੇ ਕਿਸੇ ਪੰਜਾਬ-ਨਿਵਾਸੀ ਸ਼ਰਧਾਲੂ ਪਾਸੋਂ ਲਈ । ਇਹ ਸ਼ਬਦ ਸਤਿਗੁਰੂ ਜੀ ਨੂੰ ਉਸੇ 'ਖ਼ਜ਼ਾਨੇ' ਵਿਚੋਂ ਮਿਲੇ ਸਨ ਜਿਸ ਵਿਚ ਪਹਿਲੇ ਚਹੁੰਆਂ ਗੁਰ-ਵਿਅਕਤੀਆਂ ਦੀ ਸਾਰੀ ਬਾਣੀ ਇਕੱਠੀ ਕੀਤੀ ਹੋਈ ਸੀ, ਤੇ ਜੋ ਗੁਰੂ ਨਾਨਕ ਤੋਂ ਲੈ ਕੇ ਤਰਤੀਬ-ਵਾਰ ਅਗਲੇ ਗੁਰ-ਵਿਅਕਤੀ ਤਕ ਗੁਰ-ਗੱਦੀ ਵੇਲੇ ਅੱਪੜਦੀ ਰਹੀ ਸੀ ।

**ਗੁਰੂ ਨਾਨਕ ਦੇਵ ਜੀ**

ਦਾ

## ਸੰਖੇਪ ਜੀਵਨ

## (ਤਲਵੰਡੀ ਰਾਇ ਭੁਇ ਵਿਚ ਸੰਨ ੧੪੬੯ ਤੋਂ ਅਕਤੂਬਰ ੧੫੦੪ ਤਕ)

(੧) ਜਨਮ—ਤਲਵੰਡੀ (ਵੈਸਾਖ ਸੁਦੀ ੩, ਵੈਸਾਖ ੨੦, ਸੰਮਤ ੧੫੨੬) ੧੫ ਅਪਰੈਲ ੧੪੬੯ । ਉਮਰ ੭ ਸਾਲ, ਪਾਂਧੇ ਪਾਸ ਪੜ੍ਹਨ । ਉਮਰ ੯ ਸਾਲ, ਜਨੇਊ । ਉਮਰ ੧੧ ਸਾਲ, ਕੁੜਮਾਈ ਵਟਾਲੇ ਤੋਂ ਬਾਬਾ ਮੂਲੇ ਚੋਣੇ ਵਲੋਂ (ਵੈਸਾਖ ਵਦੀ ੧, ਸੰਮਤ ੧੫੪੨); ਉਸੇ ਸਾਲ ਸ਼ਾਦੀ ।

(੨) ਉਮਰ ੨੦ ਸਾਲ; ਉਦਾਸ ਤੇ ਚੁੱਪ, ਵੈਦ ਸਾਖੀ (ਗੁਆਂਢ ਦੇ ਜੰਗਲ ਵਿਚ ਦੂਰੋਂ ਦੂਰੋਂ ਸਾਧੂ ਲੋਕ ਆ ਕੇ ਟਿਕਦੇ ਸਨ, ਉਹਨਾਂ ਤੋਂ ਰੋਜ਼ ਦੇਸ ਦੀ ਹਾਲਤ ਸੁਣਦੇ ਸਨ । ਉਸ ਉਤੇ ਡੂੰਘੀ ਵਿਚਾਰ ਵਿਚ ਪਏ ਚੁੱਪ ਤੇ ਉਦਾਸ ਮਾਪਿਆਂ ਨੂੰ ਜਾਪੇ, ਤੇ ਵੈਦ ਬੁਲਾਇਆ ਗਿਆ) ।

ਉਮਰ ੨੮ ਸਾਲ, ਜਨਮ ਬਾਬਾ ਸਿਰੀ ਚੰਦ । ਉਮਰ ੩੧ ਸਾਲ, ਜਨਮ ਬਾਬਾ ਲਖਮੀ ਚੰਦ ।

ਉਮਰ ੩੪ ਸਾਲ, ਸਾਖੀ ਖਰਾ ਸੌਦਾ ।

ਉਮਰ ੩੫ ਸਾਲ ੬ ਮਹੀਨੇ (ਨਵੰਬਰ ਸੰਨ ੧੫੦੪), ਭਾਈ ਜੈਰਾਮ ਜੀ (ਬੇਬੇ ਨਾਨਕੀ ਜੀ ਦੇ ਪਤੀ) ਨੇ ਚਿੱਠੀ ਘੱਲੀ ਕਿ ਏਥੇ ਅਸਾਡੇ ਪਾਸ ਆਓ । ਪਿਤਾ ਕਾਲੂ ਜੀ ਦੀ ਆਗਿਆ ਅਨੁਸਾਰ ਸੁਲਤਾਨਪੁਰ ਭਾਈ ਜੈਰਾਮ ਜੀ ਪਾਸ ਚਲੇ ਗਏ ।

### ਸੁਲਤਾਨਪੁਰ

ਨਵੰਬਰ ੧੫੦੪ ਤੋਂ ਅਕਤੂਬਰ ੧੫੦੭ ਤਕ ਸੁਲਤਾਨਪੁਰ ਰਹੇ ।

੧. ਨਵਾਬ ਦੌਲਤ ਖ਼ਾਂ ਦੇ ਮੋਦੀ, ਪਰਵਾਰ ਨੂੰ ਏਥੇ ਸਦਾ ਲਿਆ । ਪਿਤਾ ਕਾਲੂ ਜੀ ਭੀ ਮਿਲਣ ਆਏ । ਭਾਈ ਮਰਦਾਨਾ ਭੀ ਪਾਸ ਆ ਰਿਹਾ ।

੨. ਮੈਲਸੀ ਦਾ ਭਾਈ ਭਗੀਰਥ ਸਿੱਖ ਬਣਿਆ, ਇਸ ਦੀ ਰਾਹੀਂ ਲਾਹੌਰ ਦਾ ਭਾਈ ਮਨਸੁਖ ਸਿੱਖ ਹੋਇਆ, ਗੁਰੂ ਜੀ ਦੇ ਪਾਸ ਹੀ ਰਿਹਾ । ਸੁਲਤਾਨਪੁਰ ਛੱਡਣ ਤੋਂ ਪਹਿਲਾਂ ਇਸ ਨੂੰ ਭੀ ਵਪਾਰ ਲਈ ਭੇਜ ਦਿੱਤਾ ।

੩. ਉਮਰ ੩੮ ਸਾਲ ੬ ਮਹੀਨੇ (ਸਤੰਬਰ ੧੫੦੭) ਸਾਖੀ ਵੇਈਂ ਨਦੀ । ਕਾਜ਼ੀ ਤੇ ਨਵਾਬ ਨਾਲ ਨਮਾਜ਼ ।

੪. . . ਪਰਵਾਰ ਨੂੰ ਬਾਬਾ ਮੂਲਾ ਜੀ ਦੇ ਸਪੁਰਦ । ਭਾਈ ਮਰਦਾਨੇ ਨੂੰ ਨਾਲ ਲਿਆ ।

### ਪਹਿਲੀ ਉਦਾਸੀ

ਪਹਿਲੀ ਉਦਾਸੀ, ਅਕਤੂਬਰ ੧੫੦੭ ਤੋਂ ੧੫੧੫ ਤਕ ਹਿੰਦੂ ਤੀਰਥ ਵੇਖੇ ।

੧. ਮਾਤਾ ਪਿਤਾ ਨੂੰ ਮਿਲਣ ਤਲਵੰਡੀ; ਐਮਨਾਬਾਦ, ਮਲਕ ਭਾਗੋ; ਸਾਈਂ ਬੁੱਢਣ ਸ਼ਾਹ (ਕੀਰਤਪੁਰ ਜਿਥੇ ਵਸਿਆ) ।

੨. ਹਰਿਦੁਆਰ, ਪੱਛਮ ਵਲ ਪਾਣੀ ਦੇਣਾ, ਵੈਸ਼ਨਵ ਸਾਧੂ ਦਾ ਚੌਂਕਾ । ਨਾਨਕ ਮਤਾ, ਕੰਨ ਪਾਟੇ ਜੋਗੀ, ਏਥੋਂ ੩੦ ਕੋਹ ਤੇ ਰੇਠਿਆਂ ਦਾ ਜੰਗਲ, ਮਿੱਠਾ ਰੀਠਾ । ਅਜੁੱਧਿਆ, ਪਿਰਾਗ; ਬਨਾਰਸਿ, ਪੰਡਿਤ ਚਤੁਰਦਾਸ 'ਸਾਲਗ ਰਾਮ ਬਿਪ......' । ਗਇਆ 'ਦੀਵਾ ਮੇਰਾ ਏਕੁ ਨਾਮੁ' !

੩. ਪਟਨਾ, ਸਾਲਸ ਰਾਇ ਜੌਹਰੀ ਤੇ ਅਧਰਕਾ, ੪ ਮਹੀਨੇ, ਗੋਰਖਪੁਰ ।

੪. ਆਸਾਮ (ਧਨਪੁਰ) ਨੂਰਸ਼ਾਹ ਦੀ ਸਾਖੀ, ਜਾਦੂ ਟੂਣੇ । ਕਲਕਤੇ ਤੋਂ ਜਗਨ-ਨਾਥ ਪੁਰੀ, 'ਗਗਨ ਮੈ ਥਾਲ...' ।

੫. ਸਮੁੰਦਰ ਦੇ ਕੰਢੇ, ਰਾਮੇਸ਼੍ਵਰ ਤੀਰਥ, ਰਾਜਾ ਸ਼ਿਵ ਨਾਭ । ਪੱਛਮੀ ਕੰਢਾ ਸੋਮਨਾਥ, ਦੁਆਰਕਾ ।

੬. ਨਰਬਦਾ ਨਦੀ ਦੇ ਕੰਢੇ, 'ਮੰਦਰ ਓਅੰਕਾਰ', ਸ਼ਿਵ ਦਾ ਮੰਦਰ, ਇਸ ਸੰਬੰਧੀ ਬਾਣੀ 'ਓਅੰਕਾਰ' । ਠੱਗਾਂ ਤੇ ਮਾਣਸਖਾਣਿਆਂ ਨਾਲ ਵਾਹ, ਕੌਡਾ ।

੭. ਰਿਆਸਤ ਬੀਕਾਨੇਰ, ਅਨਭੀ ਸਰੇਵੜਾ "ਸਿਰੁ ਖੋਹਾਇ...", ਪੁਸ਼ਕਰ ਤੀਰਥ ਮਥੁਰਾ, 'ਕਿਤੈ ਦੇਸਿ ਨ ਆਇਆ' । ਬਿੰਦਰਾਬਨ 'ਵਾਇਨਿ ਚੇਲੇ...'।

੮. ਦਿੱਲੀ, ਸਿਕੰਦਰ ਦਾ ਹਾਥੀ ਮਰਿਆ, ਪਾਨੀਪਤ । ਕੁਰਖੇਤ੍ਰ, ਪੰਡਿਤ ਨਾਨੂ, 'ਮਾਸ' ਦੀ ਚਰਚਾ ।

੯. ਸੁਲਤਾਨ ਪੁਰ ਬੇਬੇ ਨਾਨਕੀ ਜੀ ਨੂੰ ਮਿਲੇ, ਤਲਵੰਡੀ ਮਾਤਾ ਪਿਤਾ ਨੂੰ ।

੧੦. ਪੱਖੋ ਕੇ ਰੰਧਾਵੇ (ਰਾਵੀ ਦੇ ਕੰਢੇ) ਪਰਵਾਰ ਨੂੰ ਮਿਲਣ ਗਏ ਸਨ, ਕਰੋੜੀ ਮਲ, ਕਰਤਾਰਪੁਰ ਵਸਾਇਆ (੧੩ ਮਾਘ ਸੰਮਤ ੧੫੭੨, ਸੰਨ ੧੫੧੬ ਦਾ ਸ਼ੁਰੂ) । ਮਾਤਾ ਪਿਤਾ ਭੀ ਏਥੇ । ਦੋ ਕੁ ਸਾਲ ਏਥੇ ਰਹੇ ।

## ਦੂਜੀ ਉਦਾਸੀ

ਦੂਜੀ ਉਦਾਸੀ, ੧ ਸਾਲ, ਉਤਰ ਖੰਡ, ਕਰਤਾਰ ਪੁਰੋਂ (ਸੰਨ ੧੫੧੭ ਤੋਂ ੧੫੧੮)

੧. ਪਸਰੂਰ, ਐਮਨਾਬਾਦ, ਸਿਆਲ ਕੋਟ, ਹਮਜ਼ਾ ਗੌਂਸ ਦੀ ਸਾਖੀ ।

੨. ਪੰਡਿਤ ਬ੍ਰਹਮਦਾਸ ਤੇ ਕਮਾਲ, ਸੁਮੇਰ ਪਰਬਤ, ਜੋਗੀਆਂ ਤੇ ਸਿੱਧਾਂ ਨੂੰ ਮਿਲੇ ।

੩. ਸਿਆਲ ਕੋਟ, ਮੂਲਾ ਖੱਤ੍ਰੀ । ਸੰਨ ੧੫੧੮ ਵਿਚ ਕਰਤਾਰ ਪੁਰ ਵਾਪਸ ।

## ਤੀਜੀ ਉਦਾਸੀ

ਤੀਜੀ ਉਦਾਸੀ, ੩ ਕੁ ਸਾਲ, ਪੱਛਮ ਦੇਸ, ਸੰਨ ੧੫੧੮ ਤੋਂ ੧੫੨੧, ਕਰਤਾਰ ਪੁਰੋਂ ।

੧. ਪਾਕਪਟਨ, ਸ਼ੇਖ ਬ੍ਰਹਮ । ਤੁਲੰਭਾ, ਸੱਜਣ ਠੱਗ, 'ਉਜਲੁ ਕੈਹਾ...'। ਰਿਆਸਤ ਬਿਹਾਵਲਪੁਰ ਰੋਹੜੀ ਸੱਖਰ, ਸਾਧ ਬੇਲਾ ।

੨. ਮੱਕਾ, ਜੀਉਣ ਨੇ ਪੈਰੋਂ ਘਸੀਟਿਆ, ਰੁਕਨ ਦੀਨ ਦੀ ਚਰਚਾ, ਖੜਾਂਵ ਨਿਸ਼ਾਨੀ, ਮਦੀਨਾ ।

੩. ਬਗ਼ਦਾਦ ਕਬਰਿਸਤਾਨ ਵਿਚ, ਕੀਰਤਨ, ਮੂਲ ਮੰਤ੍ਰ, 'ਪਾਤਾਲਾ ਪਾਤਾਲ...' ਬਲਖ ਬੁਖਾਰਾ; ਕਾਬਲ (ਪਸ਼ੌਰ) ਗੋਰਖ ਹਟੜੀ ।

੪. ਹਸਨ ਅਬਦਾਲ, ਵਲੀ ਕੰਧਾਰੀ ਦੀ ਸਾਖੀ । ਡੇਰਾ, ਸ਼ਹੁ ਸੋਹਾਗਣ ਦੀ ਸਾਖੀ ਡਿੰਗਾ, ਇਕ ਜੋਗੀ ਦਾ ਚਲੀਹਾ ।

੫. ਐਮਨਾਬਾਦ, (ਸੰਨ ੧੫੨੧) ਬਾਬਰ ਦਾ ਹਮਲਾ । ਕਰਤਾਰਪੁਰ ਵਾਪਸ ਆਏ (ਉਦਾਸੀਆਂ ਖ਼ਤਮ) ।

## ਕਰਤਾਰਪੁਰ ੧੫੨੧ ਤੋਂ ਸਤੰਬਰ ੧੫੩੯ ਤਕ

੧. ਰਾਮਦਾਸ ਦਾ ਬਾਲਕ ਬੂੜਾ (ਬਾਬਾ ਬੁੱਢਾ ਜੀ) ।

੨. ਬਾਬਾ ਲਹਣਾ ਜੀ ਅਕਤੂਬਰ ਸੰਨ ੧੫੩੨ ਵਿਚ ।

੩. ਅਚਲ ਵਟਾਲੇ, ਜੋਗੀਆਂ ਨਾਲ ਚਰਚਾ, 'ਸਿਧ ਗੋਸਟਿ' (ਮਾਰਚ ੧੫੩੯) ਮੁਲਤਾਨ, ੧੫੩੯ ।

੪. ਗੁਰਿਆਈ ਬਾਬਾ ਲਹਣਾ ਜੀ ਨੂੰ ਅੱਸੂ ਸੁਦੀ ੫, ੧੫੯੬ (ਸਤੰਬਰ ੧੫੩੯), ਜੋਤੀ ਜੋਤਿ ਅੱਸੂ ਸੁਦੀ ੧੦, ੧੫੯੬ (ਸਤੰਬਰ ੧੫੩੯) । ਕੁੱਲ ਉਮਰ ੭੦ ਸਾਲ, ੫ ਮਹੀਨੇ ੭ ਦਿਨ ।

## ਗੁਰੂ ਅੰਗਦ ਸਾਹਿਬ ਜੀ

(੧) ਜਨਮ—ਮੱਤੇ ਦੀ ਸਰਾਂ (ਜ਼ਿਲਾ ਫ਼ੀਰੋਜ਼ਪੁਰ) ਅਪਰੈਲ ਸੰਨ ੧੫੦੪ ।

ਬਾਬਰ ਦੇ ਹਮਲੇ ਸਮੇਂ (ਸੰਨ ੧੫੨੪) ੨੦ ਸਾਲ ਦੀ ਉਮਰੇ ਪਿਤਾ ਸਮੇਤ ਖਡੂਰ ਆ ਗਏ, ਇਥੇ ਭੂਆ ਭੀ ਸੀ ਤੇ ਸਹੁਰੇ ਭੀ ਸਨ । ਪਿਤਾ ਬਾਬਾ ਫੇਰੂ ਜੀ ਦੇਵੀ ਦੇ ਭਗਤ ਸਨ । ਉਹਨਾਂ ਦਾ ਚਲਾਣਾ ਸੰਨ ੧੫੨੬ ਵਿਚ । ਪਿਤਾ ਦੇ ਥਾਂ 'ਸੰਗ' ਦੇ ਜੱਥੇਦਾਰ ਬਣੇ ।

(੨) ਸੰਨ ੧੫੩੨ ਵਿਚ (ਉਮਰ ੨੮ ਸਾਲ) ਖਡੂਰ ਦੇ ਵਾਸੀ ਭਾਈ ਜੋਧੇ ਤੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣ ਕੇ ਦਰਸ਼ਨ ਦੀ ਤਾਂਘ । ਦੇਵੀ ਦੇ ਜਾਂਦਿਆਂ ਕਰਤਾਰ ਪੁਰੇ ਗੁਰੂ ਜੀ ਦੇ ਦਰਸ਼ਨ । ਓਥੇ ਹੀ ਰਹਿ ਪਏ ।

ਸਤਿਗੁਰੂ ਜੀ ਦੀ ਨਿਗਰਾਨੀ ਵਿਚ ੬ ਸਾਲ ਸਿੱਖ-ਧਰਮ ਤੇ ਤੁਰਨ ਦੀ ਮੇਹਨਤ; ਗੁਰੂ ਨਾਨਕ ਦੇਵ ਜੀ ਨੇ ਇਹਨਾਂ ਨੂੰ ਤਿਆਰ ਕੀਤਾ ਗਰੀਬਾਂ ਨਾਲ ਪਿਆਰ ਕਰਨ ਲਈ । ਗਰੀਬਾਂ ਵਾਲੇ ਹੀ ਕੰਮ ਕਰਾਏ—(੧) ਪੱਠਿਆਂ ਦੀਆਂ ਪੰਡਾਂ, (੨) ਧਰਮਸਾਲਾ ਦੀ ਕੰਧ ਸਿਆਲੇ, (੩) ਕਟੋਰਾ ਗੰਦੇ ਚਲ੍ਹੇ ਵਿਚ, (੪) ਮੋਈ ਚੂਹੀ ਧਰਮਸਾਲੇ, (੫) ਅੱਧੀ ਰਾਤ ਸਿਆਲੇ ਕੱਪੜੇ ਧੋਣੇ ਰਾਵੀ ਦਰੀਆ ਤੇ, (੬) ਮੀਂਹ ਤਿੰਨ ਦਿਨ, ਲੰਗਰ ਮਸਤਾਨੇ, ਕਿੱਕਰ ਹਲੂਣਨੇ, (੭) ਧਾਣਕ, ਮੁਰਦਾਰ ਖਾਣ ਦਾ ਹੁਕਮ ਮਿਲਣਾ ।

(੩) ਸਿਤੰਬਰ ਸੰਨ ੧੫੩੯ (ਅੱਸੂ ਸੁਦੀ ੫, ਸੰਮਤ ੧੫੯੬) ਗੁਰੂ ਬਣੇ । ਖਾਲਕ ਨੂੰ ਖਲਕਤਿ ਵਿਚ ਵੇਖਣ ਤੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਸਿੱਖਿਆ ਦਾ ਸੰਗਤਾਂ ਵਿਚ ਪ੍ਰਚਾਰ ਕੀਤਾ ।

ਸੰਨ ੧੫੫੨ ਵਿਚ ਜੋਤੀ ਜੋਤਿ ਸਮਾਏ ਖਡੂਰ ਸਾਹਿਬ ਵਿਚ । ਕੁਲ ਉਮਰ ੪੮ ਸਾਲ ।

(੪) ਸਾਖੀਆਂ ।

(ੳ) ਗਰੀਬੀ, ਗਰੀਬਾਂ ਨਾਲ ਪਿਆਰ, ਖਾਲਕ ਨੂੰ ਖਲਕਤਿ ਵੇਖਣ ਬਾਰੇ:—

(੧) ਜੋਗੀਆਂ ਦੀ ਜਮਾਤ, ਤੇ ਗਰੀਬੀ ਦੀ ਮੰਗ ।

(੨) ਬਾਦਸ਼ਾਹ ਹਮਾਯੂੰ ਦਾ ਆਉਣਾ, ਗਰੀਬਾਂ ਉਤੇ ਤਲਵਾਰ ਚੁਕਣੋਂ ਵਰਜਿਆ ।

(੩) ਲਾਂਗਰੀ ਸਿੱਖ ਭਾਈ ਮਾਹਣਾ ।

(ਅ) ਰਜ਼ਾ ਵਿਚ ਰਾਜ਼ੀ ਰਹਿਣ ਬਾਰੇ:—

(੧) ਭਾਈ ਜੀਵਾ ।

(੨) ਤਪਾ ਸ਼ਿਵਨਾਥ ।

ਨੋਟ—ਗੁਰੂ ਬਣ ਕੇ ਹੁਕਮ ਅਨੁਸਾਰ, ਸੰਨ ੧੫੩੯ ਤੋਂ ੧੫੫੨ ਤਕ ਖਡੂਰ ਸਾਹਿਬ ਰਿਹੈਸ਼ ਰੱਖੀ ।

"ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥"

## ਗੁਰੂ ਅਮਰਦਾਸ ਜੀ

(੧) ਜਨਮ—ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ, ਅਪ੍ਰੈਲ ਸੰਨ ੧੪੭੯ (ਗੁਰੂ ਨਾਨਕ ੧੪੬੯) । ਸੰਨ ੧੫੪੧ ਤਕ ਬਾਸਰਕੇ ਰਹੇ । ਸੰਨ ੧੫੨੨ ਤੋਂ ੧੫੪੧ ਤਕ ੧੯ ਸਾਲ ਹਰ ਸਾਲ ਹਰਿਦੁਆਰ ਜਾਂਦੇ ਰਹੇ ੬੨ ਸਾਲ ਦੀ ਉਮਰ ਤਕ ।

ਸੰਨ ੧੫੪੧ ਵਿਚ ਹਰਿਦੁਆਰ ਤੋਂ ਵਾਪਸ ਆਉਂਦਿਆਂ ਰਾਹ ਵਿਚ ਇੱਕ ਵੈਸ਼ਨਵ ਸਾਧੂ ਮਿਲਿਆ ਪਿੰਡ ਬਾਸਰਕੇ ਤਕ ਨਾਲ ਆਇਆ, ਉਸ ਦੇ ਪੁੱਛਣ ਤੇ ਗੁਰੂ ਦੇ ਲੱਭਣ ਦੀ ਤਾਂਘ ਪੈਦਾ ਹੋਈ । ਗੁਰੂ ਅੰਗਦ ਸਾਹਿਬ ਦੀ ਸੁਪੁਤ੍ਰੀ ਬੀਬੀ ਅਮਰੋ ਜੀ ਤੋਂ (ਜੋ ਇਹਨਾਂ ਦੇ ਭਤੀਜੇ ਨਾਲ ਵਿਆਹੀ ਹੋਈ ਸੀ) ਬਾਣੀ ਸੁਣ ਕੇ ਗੁਰੂ ਅੰਗਦ ਸਾਹਿਬ ਪਾਸ ਆਏ ਸੰਨ ੧੫੪੧ ਵਿਚ ।

(੨) ਸੰਨ ੧੫੪੧ ਤੋਂ ੧੫੫੨ ਤਕ (ਜ਼ਮਾਨਾ ਸ਼ੇਰ ਸ਼ਾਹ ਦਾ) ਖਡੂਰ ਸਾਹਿਬ ਰਹੇ ੧੧ ਸਾਲ:—

(ੳ) ਹਰ ਰੋਜ਼ ਅੱਧੀ ਰਾਤ ਬਿਆਸਾ ਤੋਂ ਜਲ ਲਿਆਉਣਾ ਸਤਿਗੁਰੂ ਜੀ ਦੇ ਇਸ਼ਨਾਨ ਲਈ ।

(ਅ) ਗੋਇੰਦਵਾਲ ਵਸਾਇਆ ਸੰਨ ੧੫੪੬ ਵਿਚ । ਪਰਵਾਰ, ਹੋਰ ਬਿਰਾਦਰੀ, ਤੇ ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਨੂੰ ਗੁਰ-ਆਗਿਆ ਅਨੁਸਾਰ ਇਥੇ ਲਿਆ ਵਸਾਇਆ ।

(ੲ) ਮਾਘ ਮਹੀਨੇ (ਜਨਵਰੀ ਸੰਨ ੧੫੫੨) ਵਰਖਾ ਪਾਲੇ ਵਿਚ ਬਿਆਸਾ ਤੋਂ ਪਾਣੀ ਦੀ ਗਾਗਰ ਲਿਆਉਂਦਿਆਂ ਜੁਲਾਹਿਆਂ ਦੀ ਖੱਡੀ ਤੇ ਠੇਡਾ, ਜੁਲਾਹੀ ਦਾ ਤਾਹਨਾ ।

(੩) ਗੁਰੂ ਬਣੇ ਜਨਵਰੀ ਸੰਨ ੧੫੫੨ ਵਿਚ, ਤਦੋਂ ਉਮਰ ੭੩ ਸਾਲ ਦੇ ਕਰੀਬ । ਸੰਨ ੧੫੫੨ ਤੋਂ ੧੫੭੪ ਤਕ ਗੋਇੰਦਵਾਲ ਰਹੇ ੨੨ ਸਾਲ ੬ ਮਹੀਨੇ ।

(ੳ) ਬੀਬੀ ਭਾਨੀ ਜੀ ਦੀ ਸ਼ਾਦੀ ਭਾਈ ਜੇਠਾ ਜੀ ਨਾਲ ਸੰਨ ੧੫੫੩ ਵਿਚ ।

(ਅ) ਸੰਨ ੧੫੫੫, ਭਤੀਜੇ ਸਾਵਣ ਮਲ ਨੂੰ ਹਰੀਪੁਰ ਕਾਂਗੜੇ ਭੇਜਿਆ, ਅਗਲੇ ਸਾਲ ਓਥੋਂ ਦਾ ਰਾਜਾ ਸਣੇ ਰਾਣੀਆਂ ਦਰਸ਼ਨ ਨੂੰ ਆਇਆ, ਇਕ ਰਾਣੀ ਦੇ ਪਰਦਾ ਕਰਨ ਤੇ ਇਤਰਾਜ਼ ।

(ੲ) ੧੫੫੭, ਗੁਰੂ ਅੰਗਦ ਸਾਹਿਬ ਦੇ ਸਾਹਿਬਜ਼ਾਦੇ ਬਾਬਾ ਦਾਤੂ ਨੇ ਗੋਇੰਦਵਾਲ ਭਰੇ ਦੀਵਾਨ ਵਿਚ ਆ ਕੇ ਸਤਿਗੁਰੂ ਜੀ ਨੂੰ ਲੱਤ ਮਾਰੀ, ਸਤਿਗੁਰੂ ਜੀ ਨੇ ਸਗੋਂ ਖਿਮਾ ਮੰਗੀ ਕਿ ਤੁਹਾਡੇ ਨਰਮ ਪੈਰ ਨੂੰ ਸੱਟ ਲੱਗੀ ਹੋਵੇਗੀ ।

(ਸ) ੧੫੫੮, ਹਿੰਦੂ ਤੀਰਥਾਂ ਤੇ, ਇਸ ਦਾ ਜ਼ਿਕਰ ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਵਿਚ ਕੀਤਾ ਹੈ "ਨਾਵਣ ਪੁਰਬੁ ਅਭੀਚੁ, ਗੁਰ ਸਤਿਗੁਰ ਦਰਸੁ ਭਇਆ ।"

(ਹ) ਜਾਤਿ ਪਾਤਿ ਦੀ ਕੁਰੀਤ ਰੋਕਣ ਲਈ ਹਰੇਕ ਨਵੇਂ ਆਏ ਉਤੇ ਬੰਦਸ਼ ਕਿ ਦਰਸ਼ਨ ਉਹ ਕਰੇ ਜੋ ਪਹਿਲਾਂ ਲੰਗਰ ਵਿਚ ਰੋਟੀ ਖਾਏ ।

(ਕ) ਖੱਤ੍ਰੀਆਂ ਬ੍ਰਾਹਮਣਾਂ ਦੀ ਚੁੱਕ ਤੇ ਖੋਜਿਆਂ ਦੀ ਛੇੜਖਾਨੀ, ਪਾਣੀ ਵਾਸਤੇ ਨਵੀਂ ਬਾਉਲੀ ਲਵਾਈ ਸੰਨ ੧੫੫੯ । ਅਕਬਰ ਆਇਆ । ਪਰਗਨਾ ਝਬਾਲ ਦੀ ਜਗੀਰ ਬੀਬੀ ਭਾਨੀ ਜੀ ਨੂੰ । ਸਤੀ ਦੀ ਕੋਝੀ ਰਸਮ ਰੋਕਣ ਲਈ ਗੁਰੂ ਜੀ ਨੇ ਅਕਬਰ ਨੂੰ ਪ੍ਰੇਰਿਆ ।

(ਖ) ਸੰਨ ੧੫੭੦, ਅੰਮ੍ਰਿਤਸਰ ਵਸਾਉਣ ਦਾ ਹੁਕਮ (ਗੁਰੂ) ਰਾਮਦਾਸ ਜੀ ਨੂੰ ।

(੪) ਸਿਤੰਬਰ ੧੫੭੪, ਜੋਤਿ ਜੋਤਿ ਸਮਾਏ, ਗੋਇੰਦਵਾਲ, ਇਸ ਦਾ ਜ਼ਿਕਰ ਰਾਗ ਰਾਮਕਲੀ ਦੀ ਬਾਣੀ 'ਸਦੁ' ਵਿਚ ਬਾਬਾ ਸੁੰਦਰ ਜੀ ਨੇ ਕੀਤਾ ਹੈ । ਕੁੱਲ ਉਮਰ ੯੫ ਸਾਲ ਚਾਰ ਮਹੀਨੇ ।

ਗੁਰੂ ਅਮਰਦਾਸ ਜੀ ਦੇ ਜੀਵਨ ਨਾਲ ਸਬੰਧ ਰੱਖਣ ਵਾਲੇ:—

ਪੰਡਿਤ ਮਾਈ ਦਾਸ, ਭਾਈ ਮਾਣਕ ਚੰਦ, ਸੱਚਨ ਸੱਚ, ਗੰਗੋਸ਼ਾਹ, ਮਥੋ ਮੁਰਾਰੀ, ਭਾਈ ਪ੍ਰੇਮਾ, ਮਾਈ ਪੋਤਰੇ ।

## ਗੁਰੂ ਰਾਮਦਾਸ ਜੀ

(੧) ਜਨਮ—ਲਾਹੌਰ ਚੂਨੇ ਮੰਡੀ, ਅਕਤੂਬਰ ਸੰਨ ੧੫੩੪ । ਛੋਟੀ ਹੀ ਉਮਰੇ ਮਾਤਾ ਗੁਜ਼ਰ ਗਈ, ੭ ਸਾਲ ਦੀ ਉਮਰੇ (ਸੰਨ ੧੫੪੧) ਪਿਤਾ ਭੀ ਚੜ੍ਹਾਈ ਕਰ ਗਏ । ਨਾਨਕੇ ਬਾਸਰਕੇ; ਨਾਨੀ ਇਥੇ ਲੈ ਆਈ, ੫ ਸਾਲ ਬਾਸਰਕੇ ਰਹੇ ।

(੨) ਸੰਨ ੧੫੪੬ ਵਿਚ ਗੋਇੰਦਵਾਲ ਆਏ (ਤਦੋਂ ਉਮਰ ੧੨ ਸਾਲ) । ੧੫੫੨ ਵਿਚ ਗੁਰੂ ਅਮਰਦਾਸ ਜੀ ਭੀ ਗੁਰੂ ਬਣ ਕੇ ਖਡੂਰ ਸਾਹਿਬ ਤੋਂ ਗੋਇੰਦਵਾਲ ਆ ਰਹੇ ।

(੩) ਸੰਨ ੧੫੫੩, ਗੁਰੂ ਅਮਰਦਾਸ ਜੀ ਦੀ ਲੜਕੀ ਬੀਬੀ ਭਾਨੀ ਜੀ ਨਾਲ ਸ਼ਾਦੀ । (ਨੋਟ:— ਤਦੋਂ ਉਮਰ ੧੯ ਸਾਲ; ੭ ਸਾਲ ਦੀ ਉਮਰੇ ਇਹ ਬਾਸਰਕੇ ਆਏ ਸਨ ਜੋ ਗੁਰੂ ਅਮਰਦਾਸ ਜੀ ਦੀ ਜਨਮ-ਭੂਮੀ ਤੇ ਇਹਨਾਂ ਦਾ ਨਾਨਕਾ ਪਿੰਡ ਸੀ । ਗੁਰੂ ਅਮਰਦਾਸ ਜੀ ਹੀ ਇਹਨਾਂ ਨੂੰ ਇਥੋਂ ਗੋਇੰਦਵਾਲ ਲੈ ਗਏ ਸਨ; ਸੋ, ਇਸ ਡੂੰਘੀ ਸਾਂਝ ਨੂੰ ੧੨ ਸਾਲ ਹੋ ਚੁਕੇ ਸਨ, ਜਦੋਂ ਪਰਸਪਰ ਦੁਨੀਆਵੀ ਰਿਸ਼ਤਾ ਕਾਇਮ ਹੋਇਆ) ।

ਸੰਨ ੧੫੫੮, ਗੁਰੂ ਅਮਰਦਾਸ ਜੀ ਦੇ ਨਾਲ ਤੀਰਥਾਂ ਤੇ ਗਏ; ਰਾਹ ਦੇ ਅੱਖੀਂ ਵੇਖੇ ਹਾਲ ਇਹਨਾਂ ਨੇ ਗੁਰੂ ਬਣ ਕੇ ਤੁਖਾਰੀ ਰਾਗ ਦੇ ਇਕ ਛੰਤ ਵਿਚ ਲਿਖੇ—'ਨਾਵਣ ਪੁਰਬੁ ਅਭੀਚੁ ।

ਸੰਨ ੧੫੫੯, ਬਾਉਲੀ ਦੀ ਸੇਵਾ ।

ਸੰਨ ੧੫੬੦, ਅਕਬਰ ਨੇ ਝਬਾਲ ਦੇ ਪਰਗਨੇ ਦੀ ਜਾਗੀਰ ਬੀਬੀ ਭਾਨੀ ਜੀ ਦੇ ਨਾਮ ਲਾਈ ।

ਬ੍ਰਾਹਮਣਾਂ ਖੱਤਰੀਆਂ ਦੀ ਸ਼ਿਕੈਤ ਤੇ ਜਦੋਂ ਅਕਬਰ ਨੇ ਗੁਰੂ ਅਮਰਦਾਸ ਜੀ ਨੂੰ ਲਾਹੌਰ ਸੱਦ ਭੇਜਿਆ, ਤਾਂ ਸਤਿਗੁਰੂ ਜੀ ਨੇ ਇਹਨਾਂ ਨੂੰ ਆਪਣੇ ਥਾਂ ਘੱਲਿਆ ।

ਗੁਰੂ ਅਮਰਦਾਸ ਜੀ ਦੇ ਹੁਕਮ-ਅਨੁਸਾਰ ਸੰਨ ੧੫੭੦ ਵਿਚ ਅੰਮ੍ਰਿਤਸਰ ਵਸਾਣਾ ਸ਼ੁਰੂ ਕੀਤਾ ।

ਭਾਈ ਰਾਮੇ ਅਤੇ ਇਹਨਾਂ ਦੀ ਪਰਖ; ਬਾਉਲੀ ਦੇ ਪਾਸ ਥੜ੍ਹੇ ਬਣਾਉਣੇ ।

(੪) ਸਿਤੰਬਰ ੧੫੭੪ ਵਿਚ ਗੁਰੂ ਬਣੇ ਤੇ ਅੰਮ੍ਰਿਤਸਰ ਆ ਰਹੇ ।

ਨੋਟ:— ਤਿੰਨੇ ਹੀ ਸਾਹਿਬਜ਼ਾਦੇ ਗੁਰੂ ਅਮਰਦਾਸ ਜੀ ਦੇ ਹੁੰਦਿਆਂ ਹੀ ਪੈਦਾ ਹੋਏ ।

(ੳ) ਬਾਬਾ ਪ੍ਰਿਥੀ ਚੰਦ ਜੀ ਸੰਨ ੧੫੫੭ ।

(ਅ) ਬਾਬਾ ਮਹਾਦੇਵ ਜੀ ਸੰਨ ੧੫੬੦ ।

(ੲ) ਗੁਰੂ ਅਰਜਨ ਸਾਹਿਬ ਸੰਨ ੧੫੬੩ (ਅਪ੍ਰੈਲ) ।

ਬਾਬਾ ਸਿਰੀ ਚੰਦ ਜੀ ਬਾਰਠ ਤੋਂ ਮਿਲਣ ਆਏ ।

ਭਾਈ ਗੁਰਦਾਸ ਜੀ ਨੂੰ ਆਗਰੇ ਵੱਲ ਪ੍ਰਚਾਰ ਲਈ ਭੇਜਿਆ । 'ਮਸੰਦ' ਮੁਕੱਰਰ ਕੀਤੇ ।

(੫) ਸੰਨ ੧੫੮੧ ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਦਿੱਤੀ, ਬਾਬਾ ਪ੍ਰਿਥੀ ਚੰਦ ਦਾ ਵਿਰੋਧ; ਬੀਬੀ ਭਾਨੀ ਤੇ ਗੁਰੂ ਰਾਮਦਾਸ ਜੀ ਨੂੰ ਨਾਲ ਲੈ ਕੇ ਗੋਇੰਦਵਾਲ ਆ ਗਏ ।

ਇਥੇ ਅਗਸਤ ਸੰਨ ੧੫੮੧ ਵਿਚ ਜੋਤੀ ਜੋਤਿ ਸਮਾਏ ।

ਕੁੱਲ ਉਮਰ ੪੭ ਸਾਲ ।

## ਗੁਰੂ ਅਰਜੁਨ ਸਾਹਿਬ ਜੀ

ਦਾ

## ਸੰਖੇਪ ਜੀਵਨ

ਜਨਮ-ਥਿਤਿ—ਵੈਸਾਖ ਵਦੀ ੭, ਸੰਮਤ ੧੬੨੦, ੧੯ ਵੈਸਾਖ (੧੫ ਅਪ੍ਰੈਲ ਸੰਨ ੧੫੬੩), ਤਦੋਂ ਅਕਬਰ ਦਾ ਰਾਜ ਸੀ ।

ਜਨਮ-ਅਸਥਾਨ—ਗੋਇੰਦਵਾਲ । ਇਥੇ ੧੧ ਸਾਲ ਰਹੇ, ਭਾਦਰੋਂ ਸੁਦੀ ੧੫ ਸੰਮਤ ੧੬੩੧ ਤਕ ਜਦੋਂ ਗੁਰੂ ਅਮਰਦਾਸ ਜੀ ਜੋਤੀ ਜੋਤਿ ਸਮਾਏ ।

(੨) ੧੧ ਸਾਲ ਦੀ ਉਮਰ ਤੋਂ 'ਚੱਕ ਗੁਰੂ' ਵਿਚ ਪਿਤਾ ਗੁਰੂ ਰਾਮਦਾਸ ਜੀ ਦੇ ਨਾਲ ਆ ਗਏ ।

ਗੁਰਿਆਈ ਮਿਲੀ ਸਾਵਣ ੧੬੩੮ (ਜੁਲਾਈ ੧੫੮੧) ਵਿਚ, ਤਦੋਂ ਉਮਰ ੧੮ ਸਾਲ । ਗੁਰਿਆਈ ਤੋਂ ਪਿਛੋਂ ਪਿਤਾ ਗੁਰੂ ਰਾਮਦਾਸ ਜੀ ਨਾਲ ਗੋਇੰਦਵਾਲ ਗਏ । ਇਥੇ ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾਏ ਭਾਦਰੋਂ ਸੁਦੀ ੩, ਸੰਮਤ ੧੬੩੮ (੧ ਸਿਤੰਬਰ ੧੫੮੧) ।

ਰਸਮ ਦਸਤਾਰਬੰਦੀ ਭਾਦਰੋਂ ਸੁਦੀ ੧੪, ੧੬੩੮ । ਭੱਟ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਇਸ ਸਮੇਂ ਏਥੇ ਆਏ ਤੇ ਉਹਨਾਂ ਦਰਸ਼ਨ ਕਰ ਕੇ ਬਾਣੀ ਉਚਾਰੀ ।

(੩) ਅੱਸੂ ਸੰਮਤ ੧੬੩੮ (ਸਿਤੰਬਰ ੧੫੮੧) ਵਿਚ ਵਾਪਸ 'ਚੱਕ ਗੁਰ' (ਅੰਮ੍ਰਿਤਸਰ); ਇਥੇ ਰਹੇ ੧੬੩੮ ਤੋਂ ੧੬੪੬ ਤਕ, ੮ ਸਾਲ, ਇਥੇ,

(ੳ) ਬਾਬਾ ਪ੍ਰਿਥੀ ਚੰਦ (ਵੱਡੇ ਭਾਈ) ਦੀ ਵਿਰੋਧਤਾ;

(ਅ) ਸੱਤੇ ਬਲਵੰਡਿ ਦੀ ਸਾਖੀ ।

(ੲ) 'ਹਰਿ ਮੰਦਰ' ਸਾਹਿਬ ਦੀ ਨੀਂਹ ਧਰੀ ਕੱਤਕ ਸੁਦੀ ੫, ਸੰਮਤ ੧੬੪੫ (ਅਕਤੂਬਰ ੧੫੮੮) ਤਦੋਂ ਉਮਰ ਸਾਢੇ ਪੰਝੀ ਸਾਲ ।

ਸ਼ਾਦੀ ਸੰਮਤ ੧੬੪੬ ਵਿਚ, ਪਿੰਡ 'ਮਊ' ਪਰਗਨਾ ਫਿਲੌਰ ।

(੪) ਮਾਝੇ ਦੇ ਪਿੰਡਾਂ ਦੀ ਸੰਭਾਲ—ਵੈਸਾਖ ਸੰਮਤ ੧੬੪੭ (ਸੰਨ ੧੫੯੦) ਤੋਂ ਦੱਖਣ ਪਾਸੇ—ਤਰਨ ਤਾਰਨ ਵਸਾਇਆ, ਖਡੂਰ, ਗੋਇੰਦਵਾਲ, ਸਰਹਾਲੀ, ਖਾਨਪੁਰ ਆਦਿਕ ਸਾਰੇ ਇਲਾਕੇ ਵਿਚ—

ਬਿਆਸਾ ਤੋਂ ਪਾਰ ਚੜ੍ਹਦੇ ਪਾਸੇ—ਸੰਨ ੧੫੯੩ ਵਿਚ ਕਰਤਾਰ ਪੁਰ ਵਸਾਇਆ, ਦੁਆਬੇ ਵਿਚ ਅਨੇਕਾਂ ਸਰਵਰੀਏ ਲੋਕ ਸਿੱਖ ਬਣੇ ।

ਲਹਿੰਦੇ ਪਾਸੇ—ਵਡਾਲੀ, (ਇਥੇ ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ੨੧ ਹਾੜ ਸੰਮਤ ੧੬੫੨ ਹਾੜ ਵਦੀ ੧, ੧੯ ਜੂਨ ੧੫੯੫) । ਸਖ਼ਤ ਔੜ ਲੱਗੀ ਹੋਈ ਸੀ; ਅਨੇਕਾਂ ਪਿੰਡਾਂ ਵਿਚ ਖੂਹ ਲਵਾਏ । ਛੇ-ਹਰਟਾ । ਲਾਹੌਰ ੮ ਮਹੀਨੇ । ਕਾਲ ਦੇ ਕਾਰਨ ਬੀਮਾਰੀਆਂ, ਸ਼ਹਰ-ਨਿਵਾਸੀਆਂ ਦੀ ਅਤੁੱਟ ਸੇਵਾ । ਅਕਬਰ ਭੀ ਲਾਹੌਰ ਆਇਆ ਹੋਇਆ ਸੀ ਕਾਲ ਦੇ ਕਾਰਨ । ਅਗਾਂਹ ਰਾਵੀ ਦੇ ਨਾਲ ਨਾਲ ਮਦਰ, ਜੰਬਰ, ਚੂਨੀਆਂ, ਬਹੜਵਾਲ ਆਦਿਕ ਪਿੰਡਾਂ ਕਸਬਿਆਂ ਵਿਚੋਂ ਦੀ ਗੋਇੰਦਵਾਲ ਪਹੁੰਚੇ ਸਨ ੧੫੯੮ ਦੇ ਅਖ਼ੀਰ ਵਿਚ । ਅਕਬਰ ਲਾਹੌਰ ਤੋਂ ਵਾਪਸੀ ਤੇ ਇਥੇ ਮਿਲਿਆ । ਸਤਿਗੁਰੂ ਜੀ ਨੇ ਕਿਸਾਨਾਂ ਦਾ ਮਾਮਲਾ ਮਾਫ਼ ਕਰਾਇਆ ।

ਪਹਾੜ ਪਾਸੇ—ਅੰਮ੍ਰਿਤਸਰ ਥੋੜਾ ਸਮਾਂ ਠਹਿਰ ਕੇ ਸਹਸਰਾ, ਡੇਹਰਾ ਬਾਬਾ ਨਾਨਕ, ਕਰਤਾਰਪੁਰ, ਕਲਾਨੌਰ, ਬਾਰਠ ਆਦਿਕ ਪਿੰਡਾਂ ਕਸਬਿਆਂ ਵਿਚ ਦੋ ਸਾਲ ਦਾ ਚੱਕਰ ਲਾ ਕੇ ਸੰਨ ੧੬੦੧ ਦੇ ਸ਼ੁਰੂ ਵਿਚ ਵਾਪਸ ਅੰਮ੍ਰਿਤਸਰ ।

ਅੰਮ੍ਰਿਤਸਰ—ਸੰਨ ੧੬੦੧ ਤੋਂ ੧੬੦੬ ਤਕ ।

ਗੁਰੂ ਹਰਗੋਬਿੰਦ ਸਾਹਿਬ ਨੂੰ ਸੀਤਲਾ ।

ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ । ਭਾਦਰੋਂ ਸੁਦੀ ੧ ਸੰਮਤ ੧੬੬੧ (ਸਿਤੰਬਰ ਸੰਨ ੧੬੦੪) ਨੂੰ ਹਰਿਮੰਦਰ ਸਾਹਿਬ ਵਿਚ ਪਹਿਲਾ ਪਰਕਾਸ਼, ਗ੍ਰੰਥੀ ਬਾਬਾ ਬੁੱਢਾ ਜੀ ।

ਬਾਬਾ ਪ੍ਰਿਥੀ ਚੰਦ ਦੀ ਮੌਤ ੨੭ ਮੱਘਰ ੧੬੬੨ (ਨਵੰਬਰ ਸੰਨ ੧੬੦੫) ।

(੫) ਅਕਬਰ ਦੀ ਮੌਤ ੧੭ ਅਕਤੂਬਰ ਸੰਨ ੧੬੦੫ । ਜਹਾਂਗੀਰ ਤਖ਼ਤ ਤੇ ਬੈਠਾ । ਉਸ ਦੇ ਪੁੱਤਰ ਖ਼ੁਸਰੋ ਦੀ ਬਗ਼ਾਵਤ ੬ ਅਪ੍ਰੈਲ ਸੰਨ ੧੬੦੬ । ਖ਼ੁਸਰੋ ਪੰਜਾਬ ਨੂੰ । ਗੋਇੰਦਵਾਲ ਦੇ ਰਸਤੇ ਲਾਹੌਰ । ਅਗਾਂਹ ਚਿਨਾਬ ਦੇ ਕੰਡੇ ਸੋਧਰੇ ਪਾਸ ਗਰਿਫ਼ਤਾਰ । ੧ ਮਈ ਨੂੰ ਕੈਦੀ ਬਣ ਕੇ ਲਾਹੌਰ । ਉਸ ਦੇ ਸਾਥੀ ਕਤਲ ।

**ਗੁਰੂ ਅਰਜੁਨ ਸਾਹਿਬ ਦੀ ਸ਼ਹੀਦੀ**

ਬਾਗ਼ੀ ਖ਼ੁਸਰੋ ਦੀ ਸਹਾਇਤਾ ਦੀਆਂ ਸ਼ਿਕੈਤਾਂ ।

ਜਹਾਂਗੀਰ ਵਲੋਂ ਰਾਜ-ਦ੍ਰੋਹ ਦਾ ਦੂਸ਼ਣ । ਸ਼ਾਹੀ ਹੁਕਮ ਕਿ ਗੁਰੂ ਅਰਜਨ ਦੇਵ ਜੀ ਨੂੰ ਸਿਆਸਤ ਅਤੇ ਯਾਸਾ ਦੇ ਕਾਨੂੰਨ ਅਨੁਸਾਰ ਦੰਡ ਦਿੱਤਾ ਜਾਏ ।

ਉਬਲਦੀ ਦੇਗ, ਤੱਤੀ ਰੇਤ, ਤੱਤੀ ਲੋਹ, ਅਖੀਰ ਵਿਚ ਛਾਲੇ ਛਾਲੇ ਹੋਏ ਸਰੀਰ ਨੂੰ ਦਰੀਆ ਰਾਵੀ ਦੇ ਠੰਡੇ ਪਾਣੀ ਵਿਚ । ਜੇਠ ਸੁਦੀ ਚੌਥ ਸੰਮਤ ੧੬੬੩, ਹਾੜ ਦੀ ਪਹਿਲੀ (੩੦ ਮਈ ਸੰਨ ੧੬੦੬) ਨੂੰ ਸ਼ਹੀਦ ਹੋਏ ।

(ੳ) ਜਹਾਂਗੀਰ ਆਪਣੀ 'ਤੁਜ਼ਕ' ਵਿਚ ਇਉਂ ਲਿਖਦਾ ਹੈ:—

"ਦਰ ਗੋਇੰਦਵਾਲ ਕਿ ਬਰ ਕਿਨਾਰੇ ਦਰੀਆਏ ਬਿਆਹ ਵਾਕਿਅ ਅਸਤ, ਹਿੰਦੂਏ ਬੂਦ ਅਰਜੁਨ ਨਾਮ ਦਰ ਲਿਬਾਸੇ ਪੀਰੀ ਵ ਸ਼ੈਖ਼ੀ । ਚੁਨਾਚਿ ਬਿਸੀਆਰੇ ਅਜ਼ ਸਾਦਾ ਲੌਹਾਨੇ ਹਨੂਦ ਬਲਕਿ ਨਾਦਾਨੋ ਸਫ਼ੀਆਨੇ ਇਸਲਾਮ ਮੁਕੈਦੇ ਅਤਵਾਰੋ ਔਜ਼ਾਏ ਖ਼ੁਦ ਸਾਖ਼ਤਹ, ਕੌਸੇ ਪੀਰੀ ਵ ਵਲਾਇਤ ਰਾ ਬੁਲੰਦ ਆਵਾਜ਼ਹ ਗਰਦਾਨੀਦਹ ਬੂਦ । ਵ ਊ ਰਾ ਗੁਰੂ ਮੇ-ਗੁਫ਼ਤੰਦ । ਵ ਅਜ਼ ਅਤਰਾਫ਼ੋ ਜਵਾਨਬ ਗੋਲਾਨੋ ਗੋਲ ਪ੍ਰਸਤਾਂ ਬ-ਊ ਰਜੂ ਆਵੁਰਦਹ ਇਅਤਕਾਦੇ ਤਮਾਮ ਬ-ਊ ਇਜ਼ਹਾਰ ਮੇ-ਕਰਦੰਦ । ਅਜ਼ ਸਿਹ ਚਹਾਰ ਪੁਸ਼ਤ ਊ ਈਂ ਦੁਕਾਨ ਰਾ ਗਰਮ ਮੇ-ਦਾਸ਼ਤੰਦ । ਮੁੱਦਤਹਾ ਬ-ਖ਼ਾਤਰ ਮੇ-ਗੁਜ਼ਸ਼ਤ ਕਿ ਈਂ ਦੁਕਾਨੇ ਬਾਤਿਲ ਰਾ ਬਰ-ਤਰਫ਼ ਬਾਇਦ ਸਾਖ਼ਤ ਯਾ ਊ ਰਾ ਦਰ ਜਰਗਾਏ ਅਹਲੇ ਇਸਲਾਮ ਬਾਇਦ ਆਵੁਰਦ...... ।

ਅਮਰ ਕਰਦਮ, ਕਿ ਊ ਰਾ ਹਾਜ਼ਿਰ ਸਾਖ਼ਤੰਦ, ਵ ਮਸਕਾਨੋ ਮਨਾਜ਼ਲੋ ਫ਼ਰਜ਼ੰਦਾਨੇ ਊ ਰਾ ਬ-ਮੁਰਤਜ਼ਾ ਖ਼ਾਂ ਇਨਾਇਤ ਨਮੂਦਮ, ਵ ਅਸਬਾਬੋ ਅਮਵਾਲੇ ਊ ਰਾ ਬ-ਕੈਦੇ ਜ਼ਬਤ ਆਵੁਰਦਹ, ਫ਼ਰਮੂਦਮ ਕਿ ਊ ਰਾ ਬ-ਸਯਾਸਤ ਵ ਬ-ਯਾਸਾ ਰਸਾਨੰਦ ।

**ਪੰਜਾਬੀ ਉਲਥਾ**

ਗੋਇੰਦਵਾਲ ਵਿਚ ਜੇਹੜਾ ਕਿ ਬਿਆਸਾ ਦਰੀਆ ਦੇ ਕੰਢੇ ਉੱਤੇ ਹੈ ਪੀਰਾਂ ਬਜ਼ੁਰਗਾਂ ਦੇ ਵੇਸ ਵਿਚ ਅਰਜੁਨ ਨਾਮ ਇਕ ਹਿੰਦੂ ਸੀ ਜਿਸ ਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂਆਂ, ਸਗੋਂ ਮੂਰਖ ਤੇ ਬੇ-ਸਮਝ ਮੁਸਲਮਾਨਾਂ ਨੂੰ ਭੀ ਆਪਣੀ ਰਹਿਤ-ਬਹਿਤ ਦਾ ਸਰਧਾਲੂ ਬਣਾ ਕੇ ਆਪਣੇ ਵਲੀ ਤੇ ਪੀਰ ਹੋਣ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ, ਉਹ ਉਸ ਨੂੰ ਗੁਰੂ ਆਖਦੇ ਸਨ । ਸਭਨਾਂ ਤਰਫ਼ਾਂ ਤੋਂ ਫ਼ਰੇਬੀ ਤੇ ਠੱਗੀ-ਪਸੰਦ ਲੋਕ ਉਸ ਦੇ ਪਾਸ ਆ ਕੇ ਉਸ ਉਤੇ ਆਪਣੀ ਪੂਰੀ ਸਰਧਾ ਪਰਗਟ ਕਰਦੇ ਸਨ । ਤਿੰਨ ਚਾਰ ਪੀੜ੍ਹੀਆਂ ਤੋਂ ਉਹਨਾਂ ਇਹ ਦੁਕਾਨ ਚਲਾਈ ਹੋਈ ਸੀ ।

ਢੇਰ ਸਮੇਂ ਤੋਂ ਮੇਰੇ ਵਿਚ ਖ਼ਿਆਲ ਉੱਠ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਉਸ (ਗੁਰੂ) ਨੂੰ ਮੁਸਲਮਾਨੀ ਫ਼ਿਰਕੇ ਵਿਚ ਲੈ ਆਉਣਾ ਚਾਹੀਦਾ ਹੈ......

ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਏ ਤੇ ਮੈਂ ਉਸ ਦੇ ਘਰ-ਘਾਟ ਤੇ ਬੱਚੇ ਮੁਰਤਜ਼ ਖ਼ਾਂ ਦੇ ਹਵਾਲੇ ਕਰ ਦਿੱਤੇ; ਅਤੇ ਉਸ ਦਾ ਮਾਲ-ਅਸਬਾਬ ਜ਼ਬਤ ਕਰ ਕੇ ਹੁਕਮ ਦਿੱਤਾ ਕਿ ਉਸ ਨੂੰ ਸਿਆਸਤ ਅਤੇ ਯਾਸਾ ਦੇ ਕਾਨੂੰਨ ਅਨੁਸਾਰ ਦੰਡ ਦੇਣ ।

(ਅ) ਭਾਈ ਰਤਨ ਸਿੰਘ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਲਿਖਦਾ ਹੈ:—

ਕੇ ਗੁਰ ਅਰਜੁਨ ਦਰੀਆਇ ਨ ਬੋੜਯੋ ?

ਕੇ ਗੁਰ ਤੇਗ ਬਹਾਦਰ ਸੀਸ ਨ ਤੋਰਯੋ ?

ਕੇ ਸਾਹਿਬਜ਼ਾਦੇ ਨਾਹਿ ਮਰਾਏ ?

ਸ਼ੀਰ-ਖ਼ੋਰ ਤੋਹਿ ਨਾਹਿ ਕੁਹਾਏ ?

(ੲ) ਦਰੀਆ ਰਾਵੀ ਵਿਚ ਡੋਬਣ ਸੰਬੰਧੀ, ਮੁਨਸ਼ੀ ਸੋਹਨ ਲਾਲ ਭੀ 'ਉਮਦਹਤੁਤ-ਤਵਾਰੀਖ਼' ਵਿਚ ਲਿਖਦਾ ਹੈ:—

ਬਾਅਦ ਅਜ਼ ਜ਼ਹੂਰੇ ਬਾਅਜ਼ੇ ਮੁਕੱਦਮਾਤੇ ਨ-ਮੁਲਾਯਮ ਜ਼ਾਤੇ ਆਲੀ ਰਾ ਦਰ ਬਹਰੇ ਰਾਵੀ ਅੰਦਾਖ਼ਤੰਦ ।

ਉਲਥਾ—ਕੁਝ ਤਸੀਹੇ ਦੇਣ ਦੇ ਪਿਛੋਂ ਉਸ ਮਹਾਂ ਪੁਰਖ (ਗੁਰੂ) ਨੂੰ ਉਹਨਾਂ ਨੇ ਦਰੀਆ ਰਾਵੀ ਵਿਚ ਸੁੱਟਿਆ ।

## ਗੁਰੂ ਤੇਗ਼ ਬਹਾਦਰ ਸਾਹਿਬ

**(੧੬੨੧—੧੬੭੫)**

**ਸੰਖੇਪ ਜੀਵਨ**

ਜਨਮ-ਅਸਥਾਨ—ਅੰਮ੍ਰਿਤਸਰ, ਗੁਰੂ ਕੇ ਮਹਲ ।

ਪਿਤਾ—ਗੁਰੂ ਹਰਿ ਗੋਬਿੰਦ ਸਾਹਿਬ ।

ਜਨਮ-ਤਾਰੀਖ—ਵੈਸਾਖ ਵਦੀ ੫, ੫ ਵੈਸਾਖ, ਸੰਮਤ ੧੬੭੮ । ਦਿਨ ਐਤਵਾਰ । ਸੰਨ ੧੬੨੧, ਅਪਰੈਲ ੧ ।

ਬਾਲ ਉਮਰ—ਗੁਰੂ ਹਰਿ ਗੋਬਿੰਦ ਸਾਹਿਬ ਸੰਨ ੧੬੩੦ ਤਕ ਅੰਮ੍ਰਿਤਸਰ ਰਹੇ, ਫਿਰ ਇਥੋਂ ਪਰਵਾਰ ਸਮੇਤ ਕਰਤਾਰਪੁਰ (ਜ਼ਿਲਾ ਜਲੰਧਰ) ਚਲੇ ਗਏ । ਪਿਤਾ ਜੀ ਦੇ ਨਾਲ ਇਹ ਭੀ ।

ਸੰਨ ੧੬੩੪ ਵਿਚ ਪੈਂਦੇ ਖ਼ਾਂ ਬੇ-ਮੁਖ ਹੋ ਕੇ ਲਾਹੌਰੋਂ ਫ਼ੌਜ ਲੈ ਕੇ ਚੜ੍ਹ ਆਇਆ । ਕਰਤਾਰਪੁਰ ਜੰਗ ਹੋਇਆ । ਤਦੋਂ (ਗੁਰੂ) ਤੇਗ ਬਹਾਦਰ ਸਾਹਿਬ ਭੀ ਓਥੇ ਹੀ ਸਨ । ਇਸ ਜੰਗ ਤੋਂ ਪਿਛੋਂ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਚਲੇ ਗਏ, (ਗੁਰੂ) ਤੇਗ ਬਹਾਦਰ ਸਹਿਬ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਆਪਣੀ ਮਾਤਾ ਸਮੇਤ ਆਪਣੇ ਨਾਨਕੇ ਪਿੰਡ ਬਕਾਲੇ ਆ ਗਏ ।

ਗੁਰਿਆਈ—ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਜੋਤੀ ਜੋਤਿ ਸਮਾਏ ੩ ਵੈਸਾਖ (ਚੇਤਰ ਸੁਦੀ ੧੪) ਸੰਮਤ ੧੭੨੧ (੩੦ ਮਾਰਚ ਸੰਨ ੧੬੬੪) । ਉਹਨਾਂ ਦੀ ਆਖ਼ਰੀ ਹਿਦਾਇਤ ਕਿ 'ਬਾਬਾ ਬਕਾਲੇ' ।

ਬਾਈ ਦਾਹਵੇਦਾਰ ਬਕਾਲੇ ਆ ਇਕੱਠੇ ਹੋਏ । ਮੱਖਣ ਸ਼ਾਹ ਲੁਬਾਣਾ ਟਾਂਡਾ ਜ਼ਿਲਾ ਜੇਹਲਮ ਦਾ ਵਸਨੀਕ, ਵਪਾਰ ਦੇ ਨਫ਼ੇ ਵਿਚੋਂ ਪੰਜ ਸੌ ਮੋਹਰਾਂ ਲੈ ਕੇ ਦਰਸਨ ਨੂੰ ਆਇਆ । ਗੁਰੂ ਤੇਗ ਬਹਾਦਰ ਸਾਹਿਬ ਬਾਈ ਦਾਹਵੇਦਾਰਾਂ ਤੋਂ ਵੱਖਰੇ ਅਟੰਕ ਹੀ ਟਿਕੇ ਹੋਏ ਸਨ । ਮੱਖਣ ਸ਼ਾਹ ਨੇ ਲੱਭ ਹੀ ਲਏ । ਸਾਵਣ ਦੀ ਪੂਰਨਮਾਸ਼ੀ, ਸੰਨ ੧੬੬੪ ।

### ਵਿਰੋਧੀਆਂ ਦੀ ਚੋਟ—

ਬਾਬਾ ਧੀਰਮਲ ਦੇ ਮਸੰਦ ਸ਼ੀਂਹੇ ਨੇ ਬੰਦੂਕ ਦਾ ਵਾਰ ਕੀਤਾ, ਪਰ ਨਿਸ਼ਾਨਾ ਖੁੰਝ ਗਿਆ । ਸਾਥੀਆਂ ਦੀ ਸਹਾਇਤਾ ਨਾਲ ਸ਼ੀਂਹੇ ਨੇ ਗੁਰੂ ਘਰ ਵਿਚੋਂ ਜੋ ਸਾਮਾਨ ਲੱਭਾ ਲੁੱਟ ਲਿਆ, ਤੇ, ਬਾਬਾ ਧੀਰਮਲ ਸਮੇਤ ਕਰਤਾਰਪੁਰ ਨੂੰ ।

### ਸਤਿਗੁਰੂ ਜੀ ਦੀ ਉਦਾਰਤਾ—

ਮੱਖਣ ਸ਼ਾਹ ਨੇ ਬੰਦੂਕ ਦਾ ਖੜਾਕ ਸੁਣ ਕੇ ਸਿੱਖ-ਸਾਥੀਆਂ ਸਮੇਤ ਬਾਬਾ ਧੀਰਮਲ ਦਾ ਪਿੱਛਾ ਕੀਤਾ । ਲੁੱਟਿਆ ਮਾਲ ਖੋਹ ਲਿਆਏ, 'ਆਦਿ ਬੀੜ' ਭੀ ਲੈ ਆਏ । ਸਤਿਗੁਰੂ ਜੀ ਨੇ ਉਹ ਸਾਰਾ ਸਾਮਾਨ ਤੇ 'ਬੀੜ' ਭੀ ਵਾਪਸ ਭਿਜਵਾ ਦਿੱਤੀ, ਅਗਸਤ ਸੰਨ ੧੬੬੪ ।

## ਸ੍ਰੀ ਅੰਮ੍ਰਿਤਸਰ ਜੀ ਦਾ ਦਰਸਨ—

ਸੰਨ ੧੬੬੫ ਸ਼ੁਰੂ ਵਿਚ, ਭਾਈ ਮੱਖਣ ਸ਼ਾਹ ਭੀ ਨਾਲ ਹੀ । ਪੁਜਾਰੀਆਂ ਨੂੰ ਤੌਖਲਾ ਕਿ ਕਿਤੇ ਸਾਡੀ ਰੋਜ਼ੀ ਬੰਦ ਨਾਹ ਹੋ ਜਾਏ, ਦਰਵਾਜ਼ੇ ਬੰਦ ਕਰ ਕੇ ਚਲੇ ਗਏ । ਸ੍ਰੀ ਹਰਿਮੰਦਰ ਸਾਹਿਬ ਦਾ ਦਰਸਨ ਕਰਨ ਤੋਂ ਬਿਨਾ ਹੀ ਵਾਪਸ । ਜਿਥੇ ਉਡੀਕ ਵਿਚ ਬੈਠੇ ਰਹੇ, ਓਥੇ ਹੁਣ ਗੁਰਦੁਆਰਾ ਥੜ੍ਹਾ ਸਾਹਿਬ ।

ਪਿੰਡ ਵੱਲੇ ਦੀ ਸੰਗਤਿ ਨੇ ਸੇਵਾ ਕੀਤੀ । ਉਸ ਪਿੰਡ ਸਾਲ ਦੇ ਸਾਲ ਮਾਘ ਦੀ ਪੂਰਮਮਾਸ਼ੀ ਨੂੰ ਮੇਲਾ । ਵੱਲੇ ਤੋਂ ਵਾਪਸ ਬਕਾਲੇ । ਬਕਾਲੇ ਤੋਂ ਕਰਤਾਰਪੁਰ ਦੇ ਰਸਤੇ ਕੀਰਤਪੁਰ ।

## ਆਨੰਦਪੁਰ ਵਸਾਣਾ—

੧੬੩੪ ਤੋਂ ੧੬੬੪ ਤਕ ਤ੍ਰੀਹ ਸਾਲ ਕੀਰਤਪੁਰ ਹੀ ਕੇਂਦਰੀ ਗੁਰ-ਅਸਥਾਨ ਬਣਿਆ ਰਿਹਾ । ਗੁਰੂ ਤੇਗ਼ ਬਹਾਦਰ ਸਾਹਿਬ ਨੇ ਰਿਆਸਤ ਕਹਲੂਰ ਦੇ ਰਾਜੇ ਦੀਪਚੰਦ ਤੋਂ ਪਿੰਡ ਮਾਖੋਵਾਲ ਦੀ ਜ਼ਮੀਨ ਮੁੱਲ ਲੈ ਕੇ ਨਗਰ ਆਨੰਦਪੁਰ ਵਸਾਇਆ । ੨੬ ਅੱਸੂ ਸੰਮਤ ੧੭੨੨ (ਅਕਤੂਬਰ ਸੰਨ ੧੬੬੫) ਨੂੰ ਆਨੰਦਪੁਰ ਦੀ ਨੀਂਹ ਰੱਖੀ ਗਈ ਸੀ ।

## ਪੂਰਬ ਦੇਸ ਵੱਲ ਦੌਰਾ—

ਹਿੰਦੂ ਕੌਮ ਦੇ ਵਿਰੁੱਧ ਔਰੰਗਜ਼ੇਬ ਦੀ ਸਖ਼ਤੀ ਵਾਲੀ ਰਾਜਨੀਤੀ; ਪੂਰਬੀ ਬੰਗਾਲ ਤੇ ਉੜੀਸਾ ਵੱਲ ਖ਼ਾਸ ਸਖ਼ਤੀਆਂ ।

ਘਬਰਾਈ ਹੋਈ ਹਿੰਦੂ ਜਨਤਾ ਨੂੰ ਢਾਰਸ ਦੇਣ ਲਈ ਸਤਿਗੁਰੂ ਜੀ ਪੂਰਬ ਦੇਸ ਨੂੰ । ਪਰਵਾਰ ਸਮੇਤ ।

## ਮਾਲਵਾ ਅਤੇ ਬਾਂਗਰ ਦਾ ਇਲਾਕਾ—

ਜਿਵੇਂ ਗੁਰੂ ਅਰਜਨ ਸਾਹਿਬ ਨੇ ਕਾਲ ਅਤੇ ਔੜ ਦੇ ਸਮੇ ਮਾਝੇ ਵਿਚ ਖ਼ਾਸ ਜ਼ੋਰ ਲਾਇਆ ਸੀ, ਤਿਵੇਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਮਾਲਵੇ ਅਤੇ ਬਾਂਗਰ ਵਿਚ ਲੋਕਾਂ ਦੀ ਆਰਥਕ ਅਤੇ ਸਦਾਚਾਰਕ ਹਾਲਤ ਸੁਧਾਰਨ ਵੱਲ ਖ਼ਾਸ ਧਿਆਨ ਦਿੱਤਾ । ਸਿੱਖ ਕੌਮ ਦੀ ਦਸਵੰਧ ਦੀ ਭੇਟਾ ਨੇ ਗਰੀਬ ਲੋਕਾਂ ਨੂੰ ਬਹੁਤ ਢਾਰਸ ਦਿੱਤੀ ।

## ਮੂਲੋਵਾਲ—

ਆਨੰਦਪੁਰ ਤੋਂ ਚੱਲ ਕੇ ਘਨੌਲੀ, ਰੋਪੜ, ਦਾਦੂਮਾਜਰਾ, ਨੌਲੱਖਾ ਆਦਿਕ ਪਿੰਡਾਂ ਵਿਚੋਂ ਦੀ ਹੋ ਕੇ ਸਤਿਗੁਰੂ ਜੀ ਪਿੰਡ ਮੂਲੋਵਾਲ ਪਹੁੰਚੇ । ਇਥੇ ਪੰਜ ਦਿਨ ਟਿਕਾਣਾ ਕੀਤਾ ।

## ਸਾਬੋਕੀ ਤਲਵੰਡੀ—

ਮੂਲੋਵਾਲ ਤੋਂ ਫਰਵਾਹੀ, ਹੰਢਾਇਆ, ਭੰਦੇਹਰ, ਖੀਵਾ, ਭਿੱਖੀ ਆਦਿਕ ਪਿੰਡਾਂ ਵਿਚ ਸਤਿਗੁਰੂ ਜੀ ਨੇ ਲੋੜ ਅਨੁਸਾਰ ਟਿਕਾਣਾ ਕੀਤਾ । ਭਿੱਖੀ ਤੋਂ ਅਗਾਂਹ ਪਿੰਡ ਦਲੇਉ, ਅਲੀਸ਼ੇਰ, ਖਿਆਲਾ, ਮੌੜ, ਮਾਈਸਰ ਖਾਨਾ

ਆਦਿਕ ਤੋਂ ਹੁੰਦੇ ਹੋਏ ਸਾਬੋਕੀ ਤਲਵੰਡੀ ਅੱਪੜੇ । ਇਥੇ ਹੁਣ ਗੁਰਦੁਆਰਾ ਦਮਦਮਾ ਸਾਹਿਬ । ਤਲਵੰਡੀ ਵਿਚ ਸਤਿਗੁਰੂ ਜੀ ਕਈ ਦਿਨ ਟਿਕੇ ।

### ਬਾਂਗਰਦੇਸ (ਕਰਨਾਲ ਰੋਹਤਕ ਹਿਸਾਰ ਦੇ ਜ਼ਿਲੇ)

**ਧਮਧਾਣ—**

ਕਈ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਧਮਧਾਣ । ਭਾਈ ਰਾਮਦੇਵ ਨੂੰ ਸੰਗਤਾਂ ਵਿਚ ਜਲ ਦੀ ਸੇਵਾ ਦੇ ਕਾਰਨ ਭਾਈ ਮੀਹਾਂ ਨਾਮ ਦਿੱਤਾ । ਪੂਰਬ ਦੇਸ ਵੱਲ ਸਿੱਖ-ਧਰਮ ਦਾ ਪਰਚਾਰ ਕਰਨ ਭੇਜਿਆ ।

**ਕੁਰਖੇਤ੍ਰ—**

ਕੈਂਥਲ, ਥਨੇਸਰ, ਕੁਰਖੇਤ੍ਰ ਪਹੁੰਚੇ । ਸੂਰਜ ਗ੍ਰਹਣ ਦਾ ਸਮਾ ।

**ਕੜਾ ਮਾਣਕਪੁਰ—**

ਥਨੇਸਰ ਤੋਂ ਬਨੀ ਬਦਰ, ਕੜਾ ਮਾਣਕਪੁਰ । ਜੋਗੀਰਾਜ ਮਲੂਕ ਦਾਸ । ਸਰਧਾਵਾਨ ਬਣਿਆ । ਪੰਜ ਦਿਨ ਇਥੇ ।

### ਉੱਤਰ ਪ੍ਰਦੇਸ਼—

ਮਥੁਰਾ, ਆਗਰਾ (ਮਾਈ ਥਾਨ ਦੇ ਕੋਲ ਗੁਰਦੁਆਰਾ ਇਸ ਯਾਦ ਵਿਚ) । ਅਟਾਵਾ, ਕਾਨਪੁਰ, (ਗੰਗਾ ਦੇ ਕੰਢੇ ਡੇਰਾ) । ਅਲਾਹਬਾਦ (ਪ੍ਰਯਾਗ), ਡੇਰਾ ਕੀਤਾ ਅਈਆਪੁਰ ਦੇ ਮਹੱਲੇ, ਉਥੇ ਹੁਣ ਇਕ ਪੱਕੀ ਸੰਗਤਿ (ਗੁਰਦੁਆਰਾ) ਹੈ ।

ਪ੍ਰਯਾਗ ਤੋਂ ਮਿਰਜ਼ਾਪੁਰ ਹੀ, ਕਾਂਸ਼ੀ (ਰੇਸ਼ਮ ਦੇ ਮਹੱਲੇ ਟਿਕਾਣਾ) ।

### ਬਿਹਾਰ ਪ੍ਰਾਂਤ (ਸਸਰਾਮ, ਗਯਾ, ਪਟਨਾ, ਮੁੰਗੇਰ)—

ਕਾਂਸ਼ੀ ਤੋਂ ਸਸਰਾਮ (ਸ਼ੇਰਸ਼ਾਹ ਇਥੇ ਜੰਮਿਆ ਸੀ) । ਸਸਰਾਮ ਤੋਂ ਗਯਾ । ਇਥੋਂ ਪਟਨੇ । ਭਾਈ ਜੈਤੇ ਹਲਵਾਈ ਦੇ ਘਰ ਡੇਰਾ । ਪਰਵਾਰ ਨੂੰ ਇਥੇ ਹੀ ਛੱਡ ਕੇ ਅਗਾਂਹ ਅਸਾਮ ਵੱਲ ਚੱਲ ਪਏ । ਪਟਨੇ ਤੋਂ ਮੁੰਗੇਰ, ਭਾਗਲਪੁਰ, ਰਾਜ ਮਹਲ ।

**ਬੰਗਾਲ—**

ਰਾਜ ਮਹਲ ਤੋਂ ਮਾਲਦਾ, ਮੁਰਸ਼ਿਦਾਬਾਦ; ਢਾਕਾ । ਗੁਰੂ ਨਾਨਕ ਦੇਵ ਜੀ ਨੇ ਬੰਗਾਲ ਵਿਚ ਪਰਚਾਰ ਕਰਨ ਲਈ ਢਾਕੇ ਨੂੰ ਕੇਂਦਰ ਥਾਪਿਆ ਸੀ ।

ਗੁਰੂ ਤੇਗ ਬਹਾਦਰ ਸਾਹਿਬ ਅਜੇ ਢਾਕੇ ਹੀ ਸਨ ਜਦੋਂ ਪਟਨੇ ਤੋਂ (ਗੁਰੂ) ਗੋਬਿੰਦ ਸਿੰਘ ਜੀ ਦੇ ਜਨਮ ਦੀ ਖ਼ਬਰ ਪਹੁੰਚੀ, ੨੬ ਦਸੰਬਰ ਸੰਨ ੧੬੬੬ ।

**ਅਸਾਮ—**

ਉੱਤਰੀ ਅਸਾਮ ਦੇ ਨਿੱਕੇ ਜਿਹੇ ਅਹੋਮ ਕਬੀਲੇ ਨੇ ਆਪਣੇ ਦੇਸ ਦੇ ਭੂਗੋਲਿਕ ਹਾਲਾਤ ਦੀ ਮਦਦ ਨਾਲ ਮੁਗ਼ਲ ਹਕੂਮਤ ਨਾਲ ਟੱਕਰ ਲਈ ਤੇ ਚੰਗੇ ਕਰਾਰੇ ਹੱਥ ਵਿਖਾਏ । ਔਰੰਗਜ਼ੇਬ ਨੇ ਦਸੰਬਰ ਸੰਨ ੧੬੬੭ ਵਿਚ ਮਿਰਜ਼ਾ ਰਾਜਾ ਜੈ ਸਿੰਘ ਦੇ ਪੁੱਤਰ ਰਾਜਾ ਰਾਮ ਸਿੰਘ ਨੂੰ ਅਸਾਮ ਵੱਲ ਜਾਣ ਦਾ ਹੁਕਮ ਦਿੱਤਾ ।

ਤਦੋਂ ਗੁਰੂ ਤੇਗ ਬਹਾਦਰ ਸਾਹਿਬ ਅਸਾਮ ਵਿਚ ਪਹੁੰਚ ਚੁਕੇ ਸਨ । ਸਤਿਗੁਰੂ ਜੀ ਨੇ ਵਿੱਚ ਪੈ ਕੇ ਦੋਹਾਂ ਧਿਰਾਂ ਦੀ ਸੁਲਹ ਕਰਾਈ, ਸੰਨ ੧੬੭੦ ।

**ਪੰਜਾਬ ਵੱਲ ਵਾਪਸੀ—**

ਔਰੰਗਜ਼ੇਬ ਨੇ ਸਾਰੇ ਭਾਰਤ ਵਾਸਤੇ ਨਵਾਂ ਹੁਕਮ ਜਾਰੀ ਕੀਤਾ ਕਿ ਕਾਫ਼ਰਾਂ ਦੇ ਸਭ ਪਾਠਸ਼ਾਲਾ ਤੇ ਮੰਦਰ ਢਾਹ ਦਿੱਤੇ ਜਾਣ, ਧਾਰਮਿਕ ਰਸਮਾਂ ਤੇ ਤਾਲੀਮ ਨੂੰ ਮੁਕਾ ਦਿੱਤਾ ਜਾਏ ।

ਇਸ ਨਵੀਂ ਰਾਜਨੀਤੀ ਦਾ ਅਸਰ ਸੁਣ ਵੇਖ ਕੇ ਸਤਿਗੁਰੂ ਜੀ ਪੰਜਾਬ ਨੂੰ ਪਰਤੇ ।

ਪਟਨੇ ਪਹੁੰਚ ਕੇ ਬਹੁਤ ਹੀ ਥੋੜ੍ਹਾ ਸਮਾ ਟਿਕੇ । ਪਰਵਾਰ ਨੂੰ ਉਥੇ ਹੀ ਟਿਕੇ ਰਹਿਣ ਦਿੱਤਾ । ਬਕਸਰ, ਬਨਾਰਸ, ਅਜੁੱਧਿਆ ਆਦਿਕ ਵਿਚੋਂ ਦੀ ਹੁੰਦੇ ਹੋਏ ਢਾਈ ਤਿੰਨ ਮਹੀਨਿਆਂ ਵਿਚ ਆਨੰਦਪੁਰ ਵਾਪਸ । ਥੋੜ੍ਹੇ ਹੀ ਚਿਰ ਪਿਛੋਂ ਸਾਰੇ ਪਰਵਾਰ ਨੂੰ ਭੀ ਪਟਨੇ ਤੋਂ ਮੰਗਾ ਲਿਆ ।

**ਕਸ਼ਮੀਰੀ ਪੰਡਿਤ—**

ਕਸ਼ਮੀਰ ਪੰਡਿਤਾਂ ਦਾ ਗੜ੍ਹ ਸੀ । ਕਸ਼ਮੀਰ ਦੇ ਸੂਬੇਦਾਰ ਸ਼ੇਰ ਅਫ਼ਗਾਨ ਖ਼ਾਂ ਨੇ ਤਲਵਾਰ ਦੇ ਜ਼ੋਰ ਨਾਲ ਕਸ਼ਮੀਰੀ ਪੰਡਿਤਾਂ ਨੂੰ ਮੁਸਲਮਾਨ ਬਣਾਨਾ ਸ਼ੁਰੂ ਕੀਤਾ । ਕਸ਼ਮੀਰੀ ਪੰਡਿਤਾਂ ਨੇ ਮੁਗ਼ਲਾਂ ਦੀ ਤਲਵਾਰ ਅੱਗੇ ਝੁਕਣ ਤੋਂ ਪਹਿਲਾਂ ਗੁਰੂ ਤੇਗ ਬਹਾਦਰ ਸਾਹਿਬ ਦਾ ਆਸਰਾ ਲਿਆ । ਸਤਿਗੁਰੂ ਜੀ ਨੇ ਉਹਨਾਂ ਦੀ ਬਾਂਹ ਫੜੀ ।

**ਔਰੰਗੇਜ਼ੇਬ ਹਸਨ ਅਬਦਾਲ ਦੇ ਇਲਾਕੇ—**

ਪਠਾਣ ਕਬੀਲਿਆਂ ਨੇ ਸਿਰ ਚੁੱਕਿਆ । ਔਰੰਗਜ਼ੇਬ ਇਹਨਾਂ ਨੂੰ ਦਬਾਣ ਲਈ ਆਪ ੨੬ ਜੂਨ ਸੰਨ ੧੬੭੪ ਨੂੰ ਹਸਨ ਅਬਦਾਲ ਜਾ ਪਹੁੰਚਿਆ । ਡੇਢ ਸਾਲ ਉਥੇ ਟਿਕਿਆ । ੨੬ ਮਾਰਚ ਸੰਨ ੧੬੭੬ ਨੂੰ ਦਿੱਲੀ ਵਾਪਸ ਪਹੁੰਚਿਆ ।

**ਸਤਿਗੁਰੂ ਜੀ ਦਾ ਦੇਸ-ਰਟਨ—**

ਕਸ਼ਮੀਰੀ ਪੰਡਿਤਾਂ ਨੂੰ ਮਦਦ ਦਾ ਭਰੋਸਾ ਦੇ ਕੇ ਸਤਿਗੁਰੂ ਜੀ ਦੇਸ ਵਿਚ ਸਹਿਮੀ ਹੋਈ ਹਿੰਦੂ ਜਨਤਾ ਵਿਚ ਨਿਡਰਤਾ ਦਾ ਪਰਚਾਰ ਕਰਨ ਤੁਰ ਪਏ ।

ਅਨੰਦਪੁਰ ਤੋਂ ਕੀਰਤਪੁਰ, ਫ਼ੈਜ਼ਾਬਾਦ, ਸਮਾਣਾ, ਕੈਂਥਲ, ਲੱਖਣ ਮਾਜਰਾ, ਰੋਹਤਕ ।

ਖ਼ਾਸ ਸੇਵਕ ਤਾਂ ਪੰਜ ਹੀ ਰੱਖੇ ਸਨ—ਭਾਈ ਮਤੀਦਾਸ, ਭਾਈ ਦਿਆਲਾ, ਭਾਈ ਗੁਰਦਿੱਤਾ, ਭਾਈ ਊਦਾ, ਭਾਈ ਜੈਤਾ—ਪਰ ਰਸਤੇ ਵਿਚ ਲੋਕ ਹੁੰਮ-ਹੁਮਾ ਕੇ ਦਰਸ਼ਨ ਲਈ ਆ ਇਕੱਠੇ ਹੁੰਦੇ ਸਨ ।

**ਤੁਰਕ ਹਾਕਮਾਂ ਵਲੋਂ ਰਪੋਟਾਂ—**

ਤੁਰਕ ਹਾਕਮਾਂ ਨੇ ਲੋਕਾਂ ਦੀ ਬਦਲਦੀ ਦਸ਼ਾ ਵੇਖ ਕੇ ਔਰੰਗਜ਼ੇਬ ਪਾਸ ਰਪੋਟਾਂ ਭੇਜਣੀਆਂ ਸ਼ੁਰੂ ਕਰ ਦਿੱਤੀਆਂ ਕਿ ਗੁਰੂ ਤੇਗ ਬਹਾਦਰ ਆਪਣੇ ਨਾਲ ਲੁਟੇਰੇ ਧਾੜਵੀ ਲੈ ਕੇ ਹਿੰਦੂਆਂ ਨੂੰ ਡਰਾ ਡਰਾ ਕੇ ਉਹਨਾਂ ਦਾ ਧਨ-ਮਾਲ ਲੁੱਟ ਰਿਹਾ ਹੈ ।

### ਗਰਿਫ਼ਤਾਰੀ ਦੇ ਹੁਕਮ—

ਹਸਨ ਅਬਦਾਲ ਔਰੰਗਜ਼ੇਬ ਪਾਸ ਤੁਰਕ ਹਾਕਮਾਂ ਦੀਆਂ ਰਪੋਟਾਂ ਪਹੁੰਚੀਆਂ, ਕਸ਼ਮੀਰੀ ਪੰਡਿਤਾਂ ਦੀ ਅਰਜ਼ੀ ਭੀ ਕਿ ਜੇ ਗੁਰੂ ਤੇਗ ਬਹਾਦਰ ਸਾਹਿਬ ਮੁਸਲਮਾਨ ਬਣ ਗਏ, ਤਾਂ ਅਸੀ ਭੀ ਬਣ ਜਾਵਾਂਗੇ । ਲਾਹੌਰ ਦੇ ਹਾਕਮ ਵੱਲ ਗਰਿਫ਼ਤਾਰੀ ਦੇ ਹੁਕਮ ਜਾਰੀ, ਹਿਦਾਇਤ ਕਿ ਉਹਨਾਂ ਨੂੰ ਮੁਸਲਮਾਨ ਬਣਾਣ ਦਾ ਜਤਨ ਕੀਤਾ ਜਾਏ ।

ਇਤਨੇ ਨੂੰ ਸਤਿਗੁਰੂ ਜੀ ਆਗਰੇ ਦੇ ਇਲਾਕੇ ਵਿਚ । ਉਹਨਾਂ ਨਾਲ ਸਿਰਫ਼ ਪੰਜ ਸਿੱਖ ।

ਸ਼ਹਿਰ ਆਗਰੇ ਵਿਚ ਸਤਿਗੁਰੂ ਜੀ ਗਰਿਫ਼ਤਾਰ ਪੰਜ ਸਿੱਖਾਂ ਸਮੇਤ । ਦਿੱਲੀ ਲਿਆਂਦੇ ਗਏ । ਸੰਨ ੧੬੭੫ । ਮੁਸਲਮਾਨ ਬਣਨ ਤੋਂ ਇਨਕਾਰ ।

### ਭਿਆਨਕ ਮੌਤ ਦੇ ਡਰਾਵੇ ਤੇ ਸ਼ਹੀਦੀ—

ਔਰੰਗਜ਼ੇਬ ਦਾ ਦੂਜਾ ਹੁਕਮ ਹਸਨ ਅਬਦਾਲ ਤੋਂ ਕਿ ਸਤਿਗੁਰੂ ਜੀ ਨੂੰ ਕਤਲ ਕੀਤਾ ਜਾਏ ।

ਡਰਾਵੇ ਦੇਣ ਲਈ ਸਤਿਗੁਰੂ ਜੀ ਦੇ ਸਾਹਮਣੇ ਪਹਿਲਾਂ ਭਾਈ ਮਤੀਦਾਸ ਜੀ ਨੂੰ ਆਰੇ ਨਾਲ ਚਿਰਾਇਆ ਗਿਆ, ਫਿਰ ਭਾਈ ਦਿਆਲੇ ਨੂੰ ਉਬਲਦੀ ਦੇਗ ਵਿਚ ਪਾ ਕੇ ਸ਼ਹੀਦ ਕੀਤਾ ।

੧੧ ਨਵੰਬਰ ਸੰਨ ੧੬੭੫ ਨੂੰ ਸਤਿਗੁਰੂ ਜੀ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ । ਦਿਨ ਵੀਰਵਾਰ ੧੧ ਮੱਘਰ ਸੰਮਤ ੧੭੩੨, ਮੱਘਰ ਸੁਦੀ ੫ । ਹੁਣ ਓਥੇ ਗੁਰਦੁਆਰਾ ਸੀਸ ਗੰਜ, ਚਾਂਦਨੀ ਚੌਕ ਦਿੱਲੀ ।

### ਭਾਈ ਜੈਤੇ ਦੀ ਹਿੰਮਤ—

ਲੋਕਾਂ ਦੀ ਓਥੇ ਭੀੜ, ਚੁਫੇਰੇ ਹਾਹਾਕਾਰ ਮਚੀ ਹੋਈ ਸੀ । ਉਸ ਹਫ਼ੜਾ-ਤਫ਼ੜੀ ਵਿਚ ਭਾਈ ਜੈਤੇ ਨੂੰ ਮੌਕਾ, ਸੀਸ ਓਥੋਂ ਚੁਕ ਕੇ ਸਿੱਧਾ ਅਨੰਦਪੁਰ ਨੂੰ ।

### ਰਕਾਬ ਗੰਜ, ਲੱਖੀ ਵਣਜਾਰਾ—

ਤਕੜੇ ਪਹਰੇ, ਭਾਈ ਊਦਾ ਮੁਸਲਮਾਨੀ ਪਹਿਰਾਵੇ ਵਿਚ । ਸਿੱਖ ਵਣਜਾਰੇ ਲੱਖੀ ਨਾਲ ਮੁਲਾਕਾਤ, ਉਹ ਸੱਤ ਸੌ ਬਲਦ ਚੂਨੇ ਕਲੀ ਦੇ ਲੱਦ ਕੇ ਲਿਆ ਰਿਹਾ ਸੀ । ਦੋਹਾਂ ਨੇ ਸਲਾਹ ਮੇਲੀ । ਚੂਨਾ ਕਲੀ ਦਿੱਲੀ ਦੇ ਕਿਲੇ ਵਿਚ ਸੁੱਟ ਕੇ ਬਲਦਾਂ ਨੂੰ ਚਾਂਦਨੀਂ ਚੌਂਕ ਵਿਚੋਂ ਦੀ ਲੈ ਤੁਰਿਆ । ਪਹਿਰੇਦਾਰ ਪਰੇ ਹਟ ਗਏ । ਮੌਕਾ ਤਾੜ ਕੇ ਉਸ ਘੱਟੇ ਦੇ ਤੂਫ਼ਾਨ ਵਿਚ ਭਾਈ ਊਦੇ ਨੇ ਸਤਿਗੁਰੂ ਜੀ ਦਾ ਧੜ ਇਕ ਬਲਦ ਉਤੇ ਲੱਦ ਲਿਆ । ਸ਼ਹਿਰੋਂ ੩ ਮੀਲ ਤੇ ਲੱਖੀ ਦਾ ਪਿੰਡ ਰਕਾਬ ਗੰਜ । ਓਥੇ ਅੱਪੜਦੇ ਹੀ ਧੜ ਲੱਖੀ ਨੇ ਆਪਣੇ ਮਕਾਨ ਵਿਚ ਰੱਖ ਕੇ ਘਰ ਨੂੰ ਅੱਗ ਲਾ ਦਿੱਤੀ ।

ਘੱਟੇ ਦਾ ਤੂਫ਼ਾਨ ਹਟਣ ਤੇ ਪਹਿਰੇਦਾਰਾਂ ਵੇਖਿਆ ਕਿ ਧੜ ਭੀ ਗ਼ਾਇਬ । ਰਕਾਬ ਗੰਜ ਪਹੁੰਚੇ । ਲੱਖੀ ਦਾ ਘਰ ਸੜ ਰਿਹਾ ਸੀ, ਉਹ 'ਲੁੱਟੇ ਗਏ ਮਾਰੇ ਗਏ' ਦਾ ਰੌਲਾ ਪਾ ਰਿਹਾ ਸੀ । ਲੱਖੀ ਉਤੇ ਸ਼ੱਕ ਨਾ ਪਿਆ ।

ਹੁਣ ਓਥੇ ਗੁਰਦੁਆਰਾ ਰਕਾਬ ਗੰਜ ।

## ਸੀਸ ਅਨੰਦਪੁਰ

ਭਾਈ ਜੈਤਾ ਸੀਸ ਲੈ ਕੇ ਅਨੰਦਪੁਰ ਜਾ ਰਿਹਾ ਸੀ, ਭਾਈ ਊਦਾ ਭੀ ਜਾ ਮਿਲਿਆ । ਦੋਵੇਂ ਅਨੰਦਪੁਰ ਪਹੁੰਚੇ । ਸਤਿਗੁਰੂ ਜੀ ਦੇ ਸੀਸ ਦਾ ਸੰਸਕਾਰ ਅਨੰਦਪੁਰ ਓਥੇ ਹੁਣ ਗੁਰਦੁਆਰਾ ਸੀਸਗੰਜ ।